ੴ ਸਤਿਗੁਰ ਪ੍ਰਸਾਦਿ ॥
ੴ सतिगुर प्रसादि ॥
ੴ ਸਤਿਗੁਰਪ੍ਰਸਾਦਿ:

ਜਾਪੁ ॥
जापु ॥
ਜਾਪੁ:

ਸ੍ਰੀ ਮੁਖਵਾਕ ਪਾਤਿਸਾਹੀ ੧੦ ॥
स्री मुखवाक पातिसाही १० ॥
ਦਸਮ ਗੁਰੂ ਜੀ ਦੇ ਮੁਖ ਤੋਂ ਉਚਾਰੀ ਹੋਈ:

ਛਪੈ ਛੰਦ ॥ ਤ੍ਵ ਪ੍ਰਸਾਦਿ ॥
छपै छंद ॥ त्व प्रसादि ॥
ਛਪੈ ਛੰਦ: ਤੇਰੀ ਕ੍ਰਿਪਾ ਨਾਲ:

ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥
चक्क्र चिहन अरु बरन जाति अरु पाति नहिन जिह ॥
ਜਿਸ ਦਾ ਕੋਈ ਚਿੰਨ੍ਹ, ਚਕ੍ਰ, ਵਰਨ, ਜਾਤਿ ਅਤੇ ਗੋਤ ਨਹੀਂ ਹੈ,

ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ ॥
रूप रंग अरु रेख भेख कोऊ कहि न सकति किह ॥
ਅਤੇ ਜਿਸ ਦੇ ਰੂਪ, ਰੰਗ, ਰੇਖ, ਭੇਖ ਬਾਰੇ ਕੋਈ ਕੁਝ ਨਹੀਂ ਕਹਿ ਸਕਦਾ (ਕਿ ਉਹ) ਕਿਹੋ ਜਿਹਾ ਹੈ।

ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ ॥
अचल मूरति अनभउ प्रकास अमितोजि कहिज्जै ॥
(ਉਸ ਨੂੰ) ਅਚਲ ਸਰੂਪੀ, ਸੁਤਹ ਗਿਆਨ ਦਾ ਪ੍ਰਕਾਸ਼ਕ ਅਤੇ ਅਮਿਤ ਸ਼ਕਤੀ ਵਾਲਾ ਕਿਹਾ ਜਾਦਾ ਹੈ।

ਕੋਟਿ ਇੰਦ੍ਰ ਇੰਦ੍ਰਾਣ ਸਾਹੁ ਸਾਹਾਣਿ ਗਣਿਜੈ ॥

कोटि इंद्र इंद्राण साहु साहाणि गणिजै ॥

(ਉਹ ਪਰਮ ਸੱਤਾ) ਕਰੋੜਾ ਇੰਦਰਾ ਦਾ ਇੰਦਰ ਅਤੇ ਸ਼ਾਹਾ ਦਾ ਸ਼ਾਹ ਗਿਣਿਆ ਜਾਦਾ ਹੈ।

ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ ॥

तृभवण महीप सुर नर असुर नेत नेत बन तृण कहत ॥

(ਉਸ ਨੂੰ) ਤਿੰਨ ਲੋਕਾ (ਸੁਅਰਗ, ਮਾਤ ਅਤੇ ਪਾਤਾਲ) ਦੇ ਰਾਜੇ, ਦੇਵਤੇ, ਮਨੁੱਖ, ਦੈਂਤ ਅਤੇ ਬਨਾ ਦੇ ਤਿਨਕੇ ਵੀ ਬੇਅੰਤ ਬੇਅੰਤ ਕਹਿੰਦੇ ਹਨ।

ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ ॥੧॥

तव सरब नाम कथै कवन करम नाम बरनत सुमति ॥१॥

(ਹੇ ਪ੍ਰਭੂ!) ਤੇਰੇ ਸਾਰੇ ਨਾਵਾ ਦਾ ਕਥਨ ਕੌਣ ਕਰ ਸਕਦਾ ਹੈ? (ਬਸ ਤੇਰੇ ਕੁਝ ਕੁ) ਕਰਮਾਚਾਰੀ (ਉਪਕਾਰੀ) ਨਾਵਾ ਦਾ ਚੰਗੀ ਮਤ ਵਾਲਿਆਂ ਨੇ ਵਰਣਨ ਕੀਤਾ ਹੈ ॥੧॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਨਮਸਤ੍ਵੰ ਅਕਾਲੇ ॥

नमसत्वं अकाले ॥

ਹੇ ਅਕਾਲ ਪੁਰਖ! ਤੈਨੂੰ ਨਮਸਕਾਰ ਹੈ;

ਨਮਸਤ੍ਵੰ ਕ੍ਰਿਪਾਲੇ ॥

नमसत्वं कृपाले ॥

ਹੇ ਮੇਹਰਾ ਦੇ ਦਾਤੇ! ਤੈਨੂੰ ਨਮਸਕਾਰ ਹੈ;

ਨਮਸਤੰ ਅਰੂਪੇ ॥

नमसतं अरूपे ॥

ਹੇ ਰੂਪ-ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਅਨੂਪੇ ॥੨॥

नमसतं अनूपे ॥२॥

ਹੇ ਉਪਮਾ-ਰਹਿਤ! ਤੈਨੂੰ ਨਮਸਕਾਰ ਹੈ ॥੨॥

ਨਮਸਤੰ ਅਭੇਖੇ ॥

नमसतं अभेखे ॥

ਹੇ ਭੇਖਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਅਲੇਖੇ ॥

नमसतं अलेखे ॥

ਹੇ ਲਿਖੇ ਨਾ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਅਕਾਏ ॥

नमसतं अकाए ॥

ਹੇ ਕਾਇਆ-ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਅਜਾਏ ॥੩॥

नमसतं अजाए ॥३॥

ਹੇ ਅਜਨਮੇ! ਤੈਨੂੰ ਨਮਸਕਾਰ ਹੈ ॥੩॥

ਨਮਸਤੰ ਅਗੰਜੇ ॥

नमसतं अगंजे ॥

ਹੇ ਨਸ਼ਟ ਨਾ ਹੋ ਸਕਣ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਅਭੰਜੇ ॥

नमसतं अभंजे ॥

ਹੇ ਨਾ ਭੰਨੇ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਅਨਾਮੇ ॥

नमसतं अनामे ॥

ਹੇ ਨਾਮ-ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਅਠਾਮੇ ॥੪॥

नमसतं अठामे ॥४॥

ਹੇ ਸਥਾਨ-ਰਹਿਤ! ਤੈਨੂੰ ਨਮਸਕਾਰ ਹੈ ॥੪॥

ਨਮਸਤੰ ਅਕਰਮੰ ॥

नमसतं अकरमं ॥

ਹੇ ਕਰਮ-ਅਤੀਤ! ਤੈਨੂੰ ਨਮਸਕਾਰ ਹੈ;

ਨਮਸਤੰ ਅਧਰਮੰ ॥

नमसतं अधरमं ॥

ਹੇ ਧਰਮ-ਅਤੀਤ! ਤੈਨੂੰ ਨਮਸਕਾਰ ਹੈ;

ਨਮਸਤੰ ਅਨਾਮੰ ॥

नमसतं अनामं ॥

ਹੇ ਨਾਮਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਅਧਾਮੰ ॥੫॥

नमसतं अधामं ॥५॥

ਹੇ ਧਾਮ-ਰਹਿਤ! ਤੈਨੂੰ ਨਮਸਕਾਰ ਹੈ ॥੫॥

ਨਮਸਤੰ ਅਜੀਤੇ ॥

नमसतं अजीते ॥

ਹੇ ਨਾ ਜਿਤੇ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਅਭੀਤੇ ॥

नमसतं अभीते ॥

ਹੇ ਨਾ ਡਰਾਏ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਅਬਾਹੇ ॥

नमसतं अबाहे ॥

ਹੇ ਨਾ ਚਲਾਏ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਅਢਾਹੇ ॥੬॥

नमसतं अढाहे ॥६॥

ਹੇ ਨਾ ਢਾਹੇ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ ॥੬॥

ਨਮਸਤੰ ਅਨੀਲੇ ॥

नमसतं अनीले ॥

ਹੇ ਬਿਨਾ ਰੰਗ ਵਾਲੇ (ਉਜਲੇ)! ਤੈਨੂੰ ਨਮਸਕਾਰ ਹੈ;

ਨਮਸਤੰ ਅਨਾਦੇ ॥

नमसतं अनादे ॥

ਹੇ ਬਿਨਾ ਆਦਿ (ਮੁੱਢ) ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਅਛੇਦੇ ॥

नमसतं अछेदे ॥

ਹੇ ਨਾ ਛੇਦੇ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਅਗਾਧੇ ॥੭॥

नमसतं अगाधे ॥७॥

ਹੇ ਨਾ ਥਾਹ ਪਾਏ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ ॥੭॥

ਨਮਸਤੰ ਅਗੰਜੇ ॥

नमसतं अगंजे ॥

ਹੇ ਨਾ ਨਾਸ਼ ਕੀਤੇ ਜਾ ਸਕਣ ਵਾਲੇ (ਅਵਿਨਾਸ਼ੀ)! ਤੈਨੂੰ ਨਮਸਕਾਰ ਹੈ;

ਨਮਸਤੰ ਅਭੰਜੇ ॥

नमसतं अभंजे ॥

ਹੇ ਨਾ ਤੋੜੇ ਜਾ ਸਕਣ ਵਾਲੇ (ਅਖੰਡ ਸਰੂਪ)! ਤੈਨੂੰ ਨਮਸਕਾਰ ਹੈ;

ਨਮਸਤੰ ਉਦਾਰੇ ॥

नमसतं उदारे ॥

ਹੇ ਉਦਾਰ ਸੁਭਾ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਅਪਾਰੇ ॥੮॥

नमसतं अपारे ॥८॥

ਹੇ ਅਪਰਅਪਾਰ! ਤੈਨੂੰ ਨਮਸਕਾਰ ਹੈ ॥੮॥

ਨਮਸਤੰ ਸੁ ਏਕੈ ॥

नमसतं सु एकै ॥

ਹੇ ਇਕੋ ਇਕ ਰੂਪ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਅਨੇਕੈ ॥

नमसतं अनेकै ॥

ਹੇ ਅਨੇਕ ਰੂਪ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਅਭੂਤੇ ॥

नमसतं अभूते ॥

ਹੇ ਭੂਤਾ (ਪੰਜ ਤੱਤ੍ਵਾ– ਜਲ, ਧਰਤੀ, ਆਕਾਸ਼, ਵਾਯੂ ਅਤੇ ਅਗਨੀ) ਤੋਂ ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਅਜੂਪੇ ॥੯॥

नमसतं अजूपे ॥९॥

ਹੇ ਬੰਧਨ ਤੋਂ ਰਹਿਤ! ਤੈਨੂੰ ਨਮਸਕਾਰ ਹੈ ॥੯॥

ਨਮਸਤੰ ਨ੍ਰਿਕਰਮੇ ॥

ਨਮਸਤੰ ਨ੍ਰਕਰਮੇ ॥

ਹੇ ਕਰਮਕਾਂਡਾ ਤੋਂ ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਨ੍ਰਿਭਰਮੇ ॥

नमसतं नृभरमे ॥

ਹੇ ਭਰਮਾ ਤੋਂ ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਨ੍ਰਿਦੇਸੇ ॥

नमसतं नृदेसे ॥

ਹੇ ਬਿਨਾ ਕਿਸੇ ਖ਼ਾਸ ਦੇਸ਼ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਨ੍ਰਿਭੇਸੇ ॥੧੦॥

नमसतं नृभेसे ॥१०॥

ਹੇ ਬਿਨਾ ਕਿਸੇ ਖ਼ਾਸ ਭੇਸ ਵਾਲੇ! ਤੈਨੂੰ ਨਮਸਕਾਰ ਹੈ ॥੧੦॥

ਨਮਸਤੰ ਨ੍ਰਿਨਾਮੇ ॥

नमसतं नृनामे ॥

ਹੇ ਨਾਮ-ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਨ੍ਰਿਕਾਮੇ ॥

नमसतं नृकामे ॥

ਹੇ ਕਾਮਨਾ-ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਨ੍ਰਿਧਾਤੇ ॥

नमसतं नृधाते ॥

ਹੇ ਤੱਤ੍ਾ ਤੋਂ ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਨ੍ਰਿਘਾਤੇ ॥੧੧॥

नमसतं नृघाते ॥११॥

ਹੇ ਘਾਤ (ਮਾਰੇ ਜਾਣ) ਤੋਂ ਰਹਿਤ! ਤੈਨੂੰ ਨਮਸਕਾਰ ਹੈ ॥੧੧॥

ਨਮਸਤੰ ਨ੍ਰਿਧੂਤੇ ॥

नमसतं नृधूते ॥

ਹੇ ਨਾ ਹਿਲਾਏ ਜਾ ਸਕਣ ਵਾਲੇ (ਅਚਲ ਸਰੂਪ)! ਤੈਨੂੰ ਨਮਸਕਾਰ ਹੈ;

ਨਮਸਤੰ ਅਭੂਤੇ ॥

नमसतं अभूते ॥

ਹੇ ਪੰਜ ਤੱਤ੍ਵਾ ਤੋਂ ਨਾ ਬਣਨ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਅਲੋਕੇ ॥

नमसतं अलोके ॥

ਹੇ ਨਾ ਵੇਖੇ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਅਸੋਕੇ ॥੧੨॥

नमसतं असोके ॥१२॥

ਹੇ ਸੋਗੀ ਨਾ ਹੋ ਸਕਣ ਵਾਲੇ! ਤੈਨੂੰ ਨਮਸਕਾਰ ਹੈ ॥੧੨॥

ਨਮਸਤੰ ਨ੍ਰਿਤਾਪੇ ॥

नमसतं नृतापे ॥

ਹੇ ਸੰਤਾਪ-ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਅਥਾਪੇ ॥

नमसतं अथापे ॥

ਹੇ ਸਥਾਪਨਾ-ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਤ੍ਰਿਮਾਨੇ ॥

नमसतं तृमाने ॥

ਹੇ ਤਿੰਨਾ ਕਾਲਾ (ਅਥਵਾ ਤਿੰਨਾ ਲੋਕਾ) ਵਿਚ ਮੰਨੇ ਜਾਣ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਨਿਧਾਨੇ ॥੧੩॥

नमसतं निधाने ॥१३॥

ਹੇ (ਸਭ ਦੇ) ਭੰਡਾਰ ਸਰੂਪ! ਤੈਨੂੰ ਨਮਸਕਾਰ ਹੈ ॥੧੩॥

ਨਮਸਤੰ ਅਗਾਹੇ ॥

नमसतं अगाहे ॥

ਹੇ ਨਾ ਪਕੜੇ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਅਬਾਹੇ ॥

नमसतं अबाहे ॥

ਹੇ ਨਾ ਚਲਾਏ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਤ੍ਰਿਬਰਗੇ ॥

नमसतं तृबरगे ॥

ਹੇ ਤਿੰਨ ਵਰਗਾ (ਧਰਮ, ਅਰਥ ਅਤੇ ਕਾਮ) ਤੋਂ ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਅਸਰਗੇ ॥੧੪॥

नमसतं असरगे ॥१४॥

ਹੇ ਉਤਪੱਤੀ (ਸਰਗ) ਤੋਂ ਰਹਿਤ! ਤੈਨੂੰ ਨਮਸਕਾਰ ਹੈ ॥੧੪॥

ਨਮਸਤੰ ਪ੍ਰਭੋਗੇ ॥

नमसतं प्रभोगे ॥

ਹੇ ਉਤਮ ਫਲ (ਭੋਗ-ਸਾਮਗ੍ਰੀ) ਦੇਣ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਸੁਜੋਗੇ ॥

नमसतं सुजोगे ॥

ਹੇ ਸਾਰੀਆਂ ਯੋਗਤਾਵਾ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਅਰੰਗੇ ॥

नमसतं अरंगे ॥

ਹੇ ਰੰਗ (ਵਰਣ) ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਅਭੰਗੇ ॥੧੫॥

नमसतं अभंगे ॥१५॥

ਹੇ ਅਟੁੱਟ! ਤੈਨੂੰ ਨਮਸਕਾਰ ਹੈ ॥੧੫॥

ਨਮਸਤੰ ਅਗੰਮੇ ॥

नमसतं अगंमे ॥

ਹੇ ਪਹੁੰਚ ਤੋਂ ਪਰੇ! ਤੈਨੂੰ ਨਮਸਕਾਰ ਹੈ;

ਨਮਸਤਸਤੁ ਰੰਮੇ ॥

नमसतसतु रंमे ॥

ਹੇ ਸੁੰਦਰ ਸਰੂਪ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਜਲਾਸਰੇ ॥

नमसतं जलासरे ॥

ਹੇ ਜਲ-ਆਸ਼ੇ (ਸਮੁੰਦਰ)! ਤੈਨੂੰ ਨਮਸਕਾਰ ਹੈ;

ਨਮਸਤੰ ਨਿਰਾਸਰੇ ॥੧੬॥

नमसतं निरासरे ॥१६॥

ਹੇ ਬਿਨਾ ਆਸਰੇ ਵਾਲੇ! ਤੈਨੂੰ ਨਮਸਕਾਰ ਹੈ ॥੧੬॥

ਨਮਸਤੰ ਅਜਾਤੇ ॥

नमसतं अजाते ॥

ਹੇ ਜਾਤੀ-ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਅਪਾਤੇ ॥

नमसतं अपाते ॥

ਹੇ ਗੋਤ-ਬਰਾਦਰੀ (ਪਾਤੀ) ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਅਮਜਬੇ ॥

नमसतं अमजबे ॥

ਹੇ ਮਜ਼੍ਹਬ ਤੋਂ ਰਹਿਤ! ਤੈਨੂੰ ਨਮਸਕਾਰ ਹੈ;

ਨਮਸਤਸਤੁ ਅਜਬੇ ॥੧੭॥

नमसतसतु अजबे ॥१७॥

ਹੇ ਅਜਬ ਸਰੂਪ ਵਾਲੇ! ਤੈਨੂੰ ਨਮਸਕਾਰ ਹੈ ॥੧੭॥

ਅਦੇਸੰ ਅਦੇਸੇ ॥

अदेसं अदेसे ॥

ਹੇ ਦੇਸ-ਰਹਿਤ (ਸਰਬ-ਵਿਆਪੀ)! ਤੈਨੂੰ ਨਮਸਕਾਰ ਹੈ;

ਨਮਸਤੰ ਅਭੇਸੇ ॥

नमसतं अभेसे ॥

ਹੇ ਭੇਸ ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਨ੍ਰਿਧਾਮੇ ॥

नमसतं नृधामे ॥

ਹੇ ਧਾਮ (ਠਿਕਾਣਾ) ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਨ੍ਰਿਬਾਮੇ ॥੧੮॥

नमसतं नृबामे ॥१८॥

ਹੇ ਮਾਇਆ (ਬਾਮ) ਰਹਿਤ! ਤੈਨੂੰ ਨਮਸਕਾਰ ਹੈ ॥੧੮॥

ਨਮੋ ਸਰਬ ਕਾਲੇ ॥

नमो सरब काले ॥

ਹੇ ਸਾਰਿਆਂ ਦੇ ਕਾਲ-ਸਰੂਪ! ਤੈਨੂੰ ਨਮਸਕਾਰ ਹੈ;

ਨਮੋ ਸਰਬ ਦਿਆਲੇ ॥

नमो सरब दिआले ॥

ਹੇ ਸਾਰਿਆਂ ਉਤੇ ਦਿਆਲੂ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਰੂਪੇ ॥

नमो सरब रूपे ॥

ਹੇ ਸਾਰਿਆਂ ਰੂਪਾ ਵਾਲੇ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਭੂਪੇ ॥੧੯॥

नमो सरब भूपे ॥१९॥

ਹੇ ਸਾਰਿਆਂ ਦੇ ਰਾਜੇ (ਭੂਪ)! (ਤੈਨੂੰ) ਨਮਸਕਾਰ ਹੈ ॥੧੯॥

ਨਮੋ ਸਰਬ ਖਾਪੇ ॥

नमो सरब खापे ॥

ਹੇ ਸਾਰਿਆਂ ਨੂੰ ਖਪਾਉਣ ਵਾਲੇ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਥਾਪੇ ॥

नमो सरब थापे ॥

ਹੇ ਸਾਰਿਆਂ ਨੂੰ ਸਥਾਪਿਤ ਕਰਨ ਵਾਲੇ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਕਾਲੇ ॥

नमो सरब काले ॥

ਹੇ ਸਾਰਿਆਂ ਦੇ ਕਾਲ-ਰੂਪ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਪਾਲੇ ॥੨੦॥

नमो सरब पाले ॥२०॥

ਹੇ ਸਾਰਿਆਂ ਦੇ ਪਾਲਕ! (ਤੈਨੂੰ) ਨਮਸਕਾਰ ਹੈ ॥੨੦॥

ਨਮਸਤਸਤੁ ਦੇਵੈ ॥

नमसतसतु देवै ॥

ਹੇ (ਕਰਮ-ਫਲ) ਦੇਣ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਅਭੇਵੈ ॥

नमसतं अभेवै ॥

ਹੇ ਭੇਦ-ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਅਜਨਮੇ ॥

नमसतं अजनमे ॥

ਹੇ ਜਨਮ-ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਸੁਬਨਮੇ ॥੨੧॥

नमसतं सुबनमे ॥२१॥

ਹੇ ਜਨਮ-ਸਹਿਤ! (ਸੰਤਾਨ ਅਥਵਾ ਪੁੱਤਰ ਰੂਪ ਵਿਚ ਪੈਦਾ ਹੋਣ ਵਾਲੇ-'ਸੁਵਨਮਯ') ਤੈਨੂੰ ਨਮਸਕਾਰ ਹੈ ॥੨੧॥

ਨਮੋ ਸਰਬ ਗਉਨੇ ॥

नमो सरब गउने ॥

ਹੇ ਸਾਰਿਆਂ ਸਥਾਨਾ ਉਤੇ ਗਵਨ ਕਰਨ ਵਾਲੇ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਭਉਨੇ ॥

नमो सरब भउने ॥

ਹੇ ਸਾਰਿਆਂ ਭੁਵਨਾ (ਲੋਕਾ) ਵਿਚ ਵਿਆਪਕ ਹੋਣ ਵਾਲੇ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਰੰਗੇ ॥

नमो सरब रंगे ॥

ਹੇ ਸਾਰਿਆਂ ਰੰਗਾ ਵਾਲੇ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਭੰਗੇ ॥੨੨॥

नमो सरब भंगे ॥२२॥

ਹੇ ਸਾਰਿਆਂ ਨੂੰ ਲਯ (ਨਸ਼ਟ) ਕਰਨ ਵਾਲੇ! (ਤੈਨੂੰ) ਨਮਸਕਾਰ ਹੈ ॥੨੨॥

ਨਮੋ ਕਾਲ ਕਾਲੇ ॥

नमो काल काले ॥

ਹੇ ਕਾਲ ਦੇ ਵੀ ਕਾਲ! (ਤੈਨੂੰ) ਨਮਸਕਾਰ ਹੈ;

ਨਮਸਤਸਤੁ ਦਿਆਲੇ ॥

नमसतसतु दिआले ॥

ਹੇ ਸਭ ਉਤੇ ਦਇਆ ਕਰਨ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਅਬਰਨੇ ॥

नमसतं अबरने ॥

ਹੇ ਵਰਣਨ ਤੋਂ ਪਰੇ (ਅਕਥਨੀ)! ਤੈਨੂੰ ਨਮਸਕਾਰ ਹੈ;

ਨਮਸਤੰ ਅਮਰਨੇ ॥੨੩॥

नमसतं अमरने ॥२३॥

ਹੇ ਮਰਨ ਤੋਂ ਪਰੇ (ਅਮਰ)! ਤੈਨੂੰ ਨਮਸਕਾਰ ਹੈ ॥੨੩॥

ਨਮਸਤੰ ਜਰਾਰੰ ॥

नमसतं जरारं ॥

ਹੇ ਬੁਢਾਪੇ ਦੇ ਵੈਰੀ (ਬੁਢਾਪੇ ਤੋਂ ਮੁਕਤ)! ਤੈਨੂੰ ਨਮਸਕਾਰ ਹੈ;

ਨਮਸਤੰ ਕ੍ਰਿਤਾਰੰ ॥

नमसतं कृतारं ॥

ਹੇ ਕ੍ਰਿਤ ਕਰਮਾ ਦੇ ਵੈਰੀ (ਕਰਮ-ਨਾਸ਼ਕ)! ਤੈਨੂੰ ਨਮਸਕਾਰ ਹੈ;

ਨਮੋ ਸਰਬ ਧੰਧੇ ॥

ਨਮੋ ਸਰਬ ਧੰਧੇ ॥

ਹੇ ਸਾਰਿਆਂ ਧੰਧਿਆਂ ਦੇ ਪ੍ਰੇਰਕ! (ਤੈਨੂੰ) ਨਮਸਕਾਰ ਹੈ;

ਨਮੋਸਤ ਅਬੰਧੇ ॥੨੪॥

नमोसत अबंधे ॥२४॥

ਹੇ ਬੰਧਨਾ ਤੋਂ ਮੁਕਤ! ਤੈਨੂੰ ਨਮਸਕਾਰ ਹੈ ॥੨੪॥

ਨਮਸਤੰ ਨ੍ਰਿਸਾਕੇ ॥

नमसतं नृसाके ॥

ਹੇ ਸਾਕਾ-ਸੰਬੰਧਾ ਤੋਂ ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਨ੍ਰਿਬਾਕੇ ॥

नमसतं नृबाके ॥

ਹੇ ਡਰ ('ਬਾਕ') ਤੋਂ ਰਹਿਤ! ਤੈਨੂੰ ਨਮਸਕਾਰ ਹੈ;

ਨਮਸਤੰ ਰਹੀਮੇ ॥

नमसतं रहीमे ॥

ਹੇ ਰਹਿਮ (ਦਇਆ) ਕਰਨ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਕਰੀਮੇ ॥੨੫॥

नमसतं करीमे ॥२५॥

ਹੇ ਬਖ਼ਸ਼ਿਸ਼ (ਕਰਮ) ਕਰਨ ਵਾਲੇ! ਤੈਨੂੰ ਨਮਸਕਾਰ ਹੈ ॥੨੫॥

ਨਮਸਤੰ ਅਨੰਤੇ ॥

नमसतं अनंते ॥

ਹੇ ਅਨੰਤ ਰੂਪ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤੰ ਮਹੰਤੇ ॥

नमसतं महंते ॥

ਹੇ ਮਹਾਨ ਰੂਪ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤਸਤੁ ਰਾਗੇ ॥

नमसतसतु रागे ॥

ਹੇ ਪ੍ਰੇਮ (ਰਾਗ) ਸਰੂਪ! ਤੈਨੂੰ ਨਮਸਕਾਰ ਹੈ;

ਨਮਸਤੰ ਸੁਹਾਗੇ ॥੨੬॥

नमसतं सुहागे ॥२६॥

ਹੇ ਚੰਗੇ ਭਾਗਾ ਵਾਲੇ! ਤੈਨੂੰ ਨਮਸਕਾਰ ਹੈ ॥੨੬॥

ਨਮੋ ਸਰਬ ਸੋਖੰ ॥

नमो सरब सोखं ॥

ਹੇ ਸਭ ਨੂੰ ਸੁਕਾਉਣ (ਨਸ਼ਟ ਕਰਨ) ਵਾਲੇ! ਤੈਨੂੰ ਨਮਸਕਾਰ ਹੈ;

ਨਮੋ ਸਰਬ ਪੋਖੰ ॥

नमो सरब पोखं ॥

ਹੇ ਸਭ ਦਾ ਪਾਲਨ (ਪੋਸ਼ਣ) ਕਰਨ ਵਾਲੇ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਕਰਤਾ ॥

नमो सरब करता ॥

ਹੇ ਸਭ ਦੇ ਸਿਰਜਨਹਾਰ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਹਰਤਾ ॥੨੭॥

नमो सरब हरता ॥२७॥

ਹੇ ਸਭ ਨੂੰ ਖ਼ਤਮ (ਹਰਨ) ਕਰਨ ਵਾਲੇ! (ਤੈਨੂੰ) ਨਮਸਕਾਰ ਹੈ ॥੨੭॥

ਨਮੋ ਜੋਗ ਜੋਗੇ ॥

नमो जोग जोगे ॥

ਹੇ ਜੋਗਾ ਦੇ ਵੀ ਜੋਗ! (ਤੈਨੂੰ) ਨਮਸਕਾਰ ਹੈ;

ਨਮੋ ਭੋਗ ਭੋਗੇ ॥

नमो भोग भोगे ॥

ਹੇ ਭੋਗਾ ਦੇ ਵੀ ਭੋਗ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਦਿਆਲੇ ॥

नमो सरब दिआले ॥

ਹੇ ਸਾਰਿਆਂ ਉਤੇ ਦਇਆ ਕਰਨ ਵਾਲੇ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਪਾਲੇ ॥੨੮॥

नमो सरब पाले ॥२८॥

ਹੇ ਸਾਰਿਆਂ ਦੀ ਪਾਲਣਾ ਕਰਨ ਵਾਲੇ! (ਤੈਨੂੰ) ਨਮਸਕਾਰ ਹੈ ॥੨੮॥

ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥

चाचरी छंद ॥ त्व प्रसादि ॥

ਚਾਚਰੀ ਛੰਦ: ਤੇਰੀ ਕ੍ਰਿਪਾ ਨਾਲ:

ਅਰੂਪ ਹੈਂ ॥

अरूप हैं ॥

(ਹੇ ਪ੍ਰਭੂ! ਤੂੰ) ਰੂਪ ਤੋਂ ਰਹਿਤ ਹੈਂ,

ਅਨੂਪ ਹੈਂ ॥

अनूप हैं ॥

ਉਪਮਾ ਤੋਂ ਰਹਿਤ ਹੈਂ,

ਅਜੂ ਹੈਂ ॥

अजू हैं ॥

ਜਨਮ ਤੋਂ ਰਹਿਤ ਹੈਂ,

ਅਭੂ ਹੈਂ ॥੨੯॥

अभू हैं ॥२९॥

(ਪੰਜ) ਭੂਤਾ ਤੋਂ ਰਹਿਤ ਹੈਂ ॥੨੯॥

ਅਲੇਖ ਹੈਂ ॥

अलेख हैं ॥

(ਤੂੰ) ਲੇਖ-ਰਹਿਤ ਹੈਂ,

ਅਭੇਖ ਹੈਂ ॥

अभेख हैं ॥

ਭੇਖ-ਰਹਿਤ ਹੈਂ,

ਅਨਾਮ ਹੈਂ ॥

अनाम हैं ॥

ਨਾਮ-ਰਹਿਤ ਹੈਂ,

ਅਕਾਮ ਹੈਂ ॥੩੦॥

अकाम हैं ॥३०॥

ਕਾਮਨਾ-ਰਹਿਤ ਹੈਂ ॥੩੦॥

ਅਧੇ ਹੈਂ ॥

अधे हैं ॥

(ਤੂੰ) ਧਿਆਨ-ਰਹਿਤ ਹੈਂ,

ਅਭੇ ਹੈਂ ॥

अभे हैं ॥

ਭੇਦ-ਰਹਿਤ ਹੈਂ,

ਅਜੀਤ ਹੈਂ ॥

अजीत हैं ॥
ਅਜਿਤ ਹੈਂ,

ਅਭੀਤ ਹੈਂ ॥੩੧॥
अभीत हैं ॥३१॥
ਅਭੈ ਹੈਂ ॥੩੧॥

ਤ੍ਰਿਮਾਨ ਹੈਂ ॥
तृमान हैं ॥
(ਤੂੰ) ਤਿੰਨਾ ਲੋਕਾ ਵਿਚ ਮੰਨਣਯੋਗ ਹੈਂ,

ਨਿਧਾਨ ਹੈਂ ॥
निधान हैं ॥
(ਸਭ ਦਾ) ਖ਼ਜ਼ਾਨਾ ਹੈਂ,

ਤ੍ਰਿਬਰਗ ਹੈਂ ॥
तृबरग हैं ॥
ਤਿੰਨ ਵਰਗਾ (ਧਰਮ, ਅਰਥ ਅਤੇ ਕਾਮ ਜਾ ਦੇਵਤਾ, ਦੈਂਤ ਅਤੇ ਮਨੁੱਖ) ਤੋਂ ਰਹਿਤ ਹੈਂ,

ਅਸਰਗ ਹੈਂ ॥੩੨॥
असरग हैं ॥३२॥
ਉਤਪਤੀ (ਸਰਗ) ਰਹਿਤ ਹੈਂ ॥੩੨॥

ਅਨੀਲ ਹੈਂ ॥
अनील हैं ॥
(ਤੂੰ) ਰੰਗ-ਰਹਿਤ (ਅਥਵਾ ਸੰਖਿਆ ਰਹਿਤ) ਹੈਂ,

ਅਨਾਦਿ ਹੈਂ ॥
अनादि हैं ॥

ਆਦਿ ਰਹਿਤ ਹੈਂ,

ਅਜੇ ਹੈਂ ॥

अजे हैं ॥

ਅਜਿਤ ਹੈਂ,

ਅਜਾਦਿ ਹੈਂ ॥੩੩॥

अजादि हैं ॥३३॥

ਬ੍ਰਹਮਾ (ਅਜ) ਤੋਂ ਵੀ ਪਹਿਲਾ ਦਾ ਹੈਂ ॥੩੩॥

ਅਜਨਮ ਹੈਂ ॥

अजनम हैं ॥

(ਤੂੰ) ਜਨਮ-ਰਹਿਤ ਹੈਂ,

ਅਬਰਨ ਹੈਂ ॥

अबरन हैं ॥

ਰੰਗ (ਵਰਨ) ਰਹਿਤ ਹੈਂ,

ਅਭੂਤ ਹੈਂ ॥

अभूत हैं ॥

ਤੱਤ੍ਵ (ਭੂਤ) ਰਹਿਤ ਹੈਂ,

ਅਭਰਨ ਹੈਂ ॥੩੪॥

अभरन हैं ॥३४॥

ਪੋਸ਼ਣ (ਭਰਨ) ਰਹਿਤ ਹੈਂ ॥੩੪॥

ਅਗੰਜ ਹੈਂ ॥

अगंज हैं ॥

(ਤੂੰ) ਨਾਸ਼-ਰਹਿਤ ਹੈਂ,

ਅਭੰਜ ਹੈਂ ॥

अभंज हैं ॥

ਅਟੁੱਟ ਹੈਂ,

ਅਝੂਝ ਹੈਂ ॥

अझूझ हैं ॥

ਨਿਰਦੁਅੰਦ (ਝਗੜੇ ਤੋਂ ਮੁਕਤ) ਹੈਂ,

ਅਝੰਝ ਹੈਂ ॥੩੫॥

अझंझ हैं ॥३५॥

ਅਡੋਲ ਹੈਂ ॥੩੫॥

ਅਮੀਕ ਹੈਂ ॥

अमीक हैं ॥

(ਤੂੰ) ਅਥਾਹ (ਅਮੀਕ) ਹੈਂ,

ਰਫ਼ੀਕ ਹੈਂ ॥

रफ़ीक हैं ॥

(ਸਭਨਾ ਦਾ) ਸਾਥੀ ਹੈਂ,

ਅਧੰਧ ਹੈਂ ॥

अधंध हैं ॥

ਧੰਧਿਆਂ ਤੋਂ ਰਹਿਤ ਹੈਂ,

ਅਬੰਧ ਹੈਂ ॥੩੬॥

अबंध हैं ॥३६॥

ਬੰਧਨ ਤੋਂ ਰਹਿਤ ਹੈਂ ॥੩੬॥

ਨ੍ਰਿਬੂਝ ਹੈਂ ॥

नृबूझ हैं ॥

(ਤੂੰ) ਨਿਰਬੁਝ (ਬੁਝੇ ਜਾਣ ਤੋਂ ਪਰੇ) ਹੈਂ,

ਅਸੂਝ ਹੈਂ ॥

असूझ हैं ॥

ਅਸੂਝ (ਸਮਝੇ ਜਾਣ ਤੋਂ ਪਰੇ) ਹੈਂ,

ਅਕਾਲ ਹੈਂ ॥

अकाल हैं ॥

ਕਾਲ-ਰਹਿਤ ਹੈ,

ਅਜਾਲ ਹੈਂ ॥੩੭॥

अजाल हैं ॥३७॥

ਮਾਇਆ-ਜਾਲ ਤੋਂ ਮੁਕਤ ਹੈਂ ॥੩੭॥

ਅਲਾਹ ਹੈਂ ॥

अलाह हैं ॥

(ਤੂੰ) ਲਾਭ (ਲਾਹ) ਪ੍ਰਾਪਤ ਕਰਨ ਤੋਂ ਮੁਕਤ ਹੈਂ,

ਅਜਾਹ ਹੈਂ ॥

अजाह हैं ॥

ਬਿਨਾ ਕਿਸੇ ਸਥਾਨ ਦੇ ਹੈਂ,

ਅਨੰਤ ਹੈਂ ॥

अनंत हैं ॥

ਅੰਤ-ਰਹਿਤ ਹੈਂ,

ਮਹੰਤ ਹੈਂ ॥੩੮॥

ਮਹੰਤ ਹੈਂ ॥੩੮॥

ਮਹਾਨਤਾ ਵਾਲਾ ਹੈਂ ॥੩੮॥

ਅਲੀਕ ਹੈਂ ॥

अलीक हैं ॥

(ਤੂੰ) ਅਸੀਮ (ਲਕੀਰ ਤੋਂ ਮੁਕਤ) ਹੈਂ,

ਨ੍ਰਿਸ੍ਰੀਕ ਹੈਂ ॥

नृस्रीक हैं ॥

ਲਾ–ਸ਼ਰੀਕ ਹੈਂ,

ਨ੍ਰਿਲੰਭ ਹੈਂ ॥

नृलंभ हैं ॥

ਆਸਰਾ–ਰਹਿਤ ਹੈਂ,

ਅਸੰਭ ਹੈਂ ॥੩੯॥

असंभ हैं ॥३९॥

ਜਨਮ ਰਹਿਤ (ਸ੍ਵਯੰਭਵ) ਹੈਂ ॥੩੯॥

ਅਗੰਮ ਹੈਂ ॥

अगंम हैं ॥

(ਤੂੰ) ਪਹੁੰਚ ਤੋਂ ਪਰੇ ਹੈਂ,

ਅਜੰਮ ਹੈਂ ॥

अजंम हैं ॥

ਜਨਮ ਤੋਂ ਰਹਿਤ ਹੈਂ,

ਅਭੂਤ ਹੈਂ ॥

अभूत हैं ॥

ਪੰਜ ਭੌਤਿਕ ਹੋਂਦ ਤੋਂ ਪਰੇ ਹੈਂ,

ਅਛੂਤ ਹੈਂ ॥੪੦॥

अछूत हैं ॥४०॥

ਅਛੋਹ ਹੈਂ ॥੪੦॥

ਅਲੋਕ ਹੈਂ ॥

अलोक हैं ॥

(ਤੂੰ) ਅਦ੍ਰਿਸ਼ ਹੈਂ,

ਅਸੋਕ ਹੈਂ ॥

असोक हैं ॥

ਸੋਗ-ਰਹਿਤ ਹੈਂ,

ਅਕਰਮ ਹੈਂ ॥

अकरम हैं ॥

ਕਰਮ-ਰਹਿਤ ਹੈਂ,

ਅਭਰਮ ਹੈਂ ॥੪੧॥

अभरम हैं ॥४१॥

ਭਰਮ-ਰਹਿਤ ਹੈਂ ॥੪੧॥

ਅਜੀਤ ਹੈਂ ॥

अजीत हैं ॥

(ਤੂੰ) ਅਜਿਤ ਹੈਂ,

ਅਭੀਤ ਹੈਂ ॥

अभीत हैं ॥

ਨਿਡਰ ਹੈਂ,

ਅਬਾਹ ਹੈਂ ॥

अबाह हैं ॥

ਅਚਲ (ਵਾਹਨ ਦੁਆਰਾ ਚਲਾਏ ਨਾ ਜਾ ਸਕਣ ਵਾਲਾ) ਹੈਂ,

ਅਗਾਹ ਹੈਂ ॥੪੨॥

अगाह हैं ॥४२॥

ਅਥਾਹ (ਸਮੁੰਦਰ ਵਾਗ) ਹੈਂ ॥੪੨॥

ਅਮਾਨ ਹੈਂ ॥

अमान हैं ॥

(ਤੂੰ) ਅਮਿਤ ਹੈਂ,

ਨਿਧਾਨ ਹੈਂ ॥

निधान हैं ॥

(ਸਭ ਦਾ) ਖ਼ਜ਼ਾਨਾ ਹੈਂ,

ਅਨੇਕ ਹੈਂ ॥

अनेक हैं ॥

ਅਨੇਕ ਰੂਪਾ ਵਾਲਾ ਹੈਂ,

ਫਿਰਿ ਏਕ ਹੈਂ ॥੪੩॥

फिरि एक हैं ॥४३॥

ਪਰ ਫਿਰ ਵੀ ਇਕ ਹੈਂ ॥੪੩॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਨਮੋ ਸਰਬ ਮਾਨੇ ॥

नमो सरब माने ॥

ਹੇ ਸਾਰਿਆਂ ਦੁਆਰਾ ਮੰਨੇ ਜਾਣ ਵਾਲੇ

ਸਮਸਤੀ ਨਿਧਾਨੇ ॥

समसती निधाने ॥

ਅਤੇ ਸਾਰੀਆਂ ਨਿਧੀਆਂ ਦੇ ਭੰਡਾਰ! (ਤੈਨੂੰ) ਨਮਸਕਾਰ ਹੈ;

ਨਮੋ ਦੇਵ ਦੇਵੇ ॥

नमो देव देवे ॥

ਹੇ ਦੇਵਤਿਆਂ ਦੇ ਦੇਵਤੇ (ਤੈਨੂੰ) ਨਮਸਕਾਰ ਹੈ

ਅਭੇਖੀ ਅਭੇਵੇ ॥੪੪॥

अभेखी अभेवे ॥४४॥

ਅਤੇ ਭੇਖ ਤੇ ਭੇਦ ਤੋਂ ਰਹਿਤ! (ਤੈਨੂੰ) ਨਮਸਕਾਰ ਹੈ ॥੪੪॥

ਨਮੋ ਕਾਲ ਕਾਲੇ ॥

नमो काल काले ॥

ਹੇ ਕਾਲ ਦੇ ਕਾਲ! (ਤੈਨੂੰ) ਨਮਸਕਾਰ ਹੈ,

ਨਮੋ ਸਰਬ ਪਾਲੇ ॥

नमो सरब पाले ॥

ਹੇ ਸਭ ਦੇ ਪਾਲਕ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਗਉਣੇ ॥

नमो सरब गउणे ॥

ਹੇ ਸਭ ਥਾ ਗਵਨ ਕਰਨ ਵਾਲੇ! (ਤੈਨੂੰ) ਨਮਸਕਾਰ ਹੈ,

ਨਮੋ ਸਰਬ ਭਉਣੇ ॥੪੫॥

ਨਮੋ ਸਰਬ ਭਉਣੇ ॥੪੫॥

ਹੇ ਸਾਰਿਆਂ ਭੁਵਨਾ (ਲੋਕਾ) ਵਿਚ ਰਹਿਣ ਵਾਲੇ! (ਤੈਨੂੰ) ਨਮਸਕਾਰ ਹੈ ॥੪੫॥

ਅਨੰਗੀ ਅਨਾਥੇ ॥

अनंगी अनाथे ॥

ਹੇ ਦੇਹ (ਅੰਗ) ਰਹਿਤ, ਸੁਆਮੀ (ਨਾਥ) ਰਹਿਤ,

ਨ੍ਰਿਸੰਗੀ ਪ੍ਰਮਾਥੇ ॥

नृसंगी प्रमाथे ॥

ਸੰਗ-ਸਾਥ ਰਹਿਤ, (ਸਭ ਦਾ) ਨਾਸ਼ ਕਰਨ ਵਾਲੇ

ਨਮੋ ਭਾਨ ਭਾਨੇ ॥

नमो भान भाने ॥

ਅਤੇ ਸੂਰਜਾ ਦੇ ਸੂਰਜ,

ਨਮੋ ਮਾਨ ਮਾਨੇ ॥੪੬॥

नमो मान माने ॥४६॥

ਮਾਣਾ ਦੇ ਮਾਣ! (ਤੈਨੂੰ) ਨਮਸਕਾਰ ਹੈ ॥੪੬॥

ਨਮੋ ਚੰਦ੍ਰ ਚੰਦ੍ਰੇ ॥

नमो चंद्र चंद्रे ॥

ਹੇ ਚੰਦ੍ਰਮਿਆਂ ਦੇ ਚੰਦ੍ਰਮਾ!

ਨਮੋ ਭਾਨ ਭਾਨੇ ॥

नमो भान भाने ॥

ਹੇ ਸੂਰਜਾ ਦੇ ਸੂਰਜ!

ਨਮੋ ਗੀਤ ਗੀਤੇ ॥

नमो गीत गीते ॥

ਹੇ ਗੀਤਾ ਦੇ ਗੀਤ!

ਨਮੋ ਤਾਨ ਤਾਨੇ ॥੪੭॥

नमो तान ताने ॥४७॥

ਹੇ ਤਾਨਾ ਦੇ ਤਾਨ! (ਤੈਨੂੰ) ਨਮਸਕਾਰ ਹੈ ॥੪੭॥

ਨਮੋ ਨ੍ਰਿੱਤ ਨ੍ਰਿੱਤੇ ॥

नमो नृत्त नृत्ते ॥

ਹੇ ਨਾਚਾ ਦੇ ਨਾਚ! (ਤੈਨੂੰ) ਨਮਸਕਾਰ ਹੈ,

ਨਮੋ ਨਾਦ ਨਾਦੇ ॥

नमो नाद नादे ॥

ਹੇ ਨਾਦਾ ਦੇ ਨਾਦ (ਧੁਨੀ)! (ਤੈਨੂੰ) ਨਮਸਕਾਰ ਹੈ,

ਨਮੋ ਪਾਨ ਪਾਨੇ ॥

नमो पान पाने ॥

ਹੇ ਹੱਥਾ ਦੇ ਹੱਥ! (ਤੈਨੂੰ) ਨਮਸਕਾਰ ਹੈ,

ਨਮੋ ਬਾਦ ਬਾਦੇ ॥੪੮॥

नमो बाद बादे ॥४८॥

ਹੇ ਵਾਜਿਆਂ ਦੇ ਵਾਜੇ! (ਤੈਨੂੰ) ਨਮਸਕਾਰ ਹੈ ॥੪੮॥

ਅਨੰਗੀ ਅਨਾਮੇ ॥

अनंगी अनामे ॥

ਹੇ ਅੰਗ-ਰਹਿਤ, ਨਾਮ-ਰਹਿਤ,

ਸਮਸਤੀ ਸਰੂਪੇ ॥

समसती सरूपे ॥

ਸਭ ਦੇ ਸਰੂਪ,

ਪ੍ਰਭੰਗੀ ਪ੍ਰਮਾਥੇ ॥

प्रभंगी प्रमाथे ॥

ਦੁਖਦਾਇਕਾ ਨੂੰ ਨਸ਼ਟ ਕਰਨ ਵਾਲੇ

ਸਮਸਤੀ ਬਿਭੂਤੇ ॥੪੯॥

समसती बिभूते ॥४९॥

ਅਤੇ ਸਾਰੀ ਸਾਮਗ੍ਰੀ ਦੇ ਭੰਡਾਰ! (ਤੈਨੂੰ) ਨਮਸਕਾਰ ਹੈ ॥੪੯॥

ਕਲੰਕੰ ਬਿਨਾ ਨੇਕਲੰਕੀ ਸਰੂਪੇ ॥

कलंकं बिना नेकलंकी सरूपे ॥

ਹੇ ਕਲੰਕ-ਰਹਿਤ, ਨਿਸ਼ਕਲੰਕ ਸਰੂਪ ਵਾਲੇ,

ਨਮੋ ਰਾਜ ਰਾਜੇਸ੍ਵਰੰ ਪਰਮ ਰੂਪੇ ॥੫੦॥

नमो राज राजेस्वरं परम रूपे ॥५०॥

ਰਾਜਿਆਂ ਦੇ ਰਾਜੇ ਅਤੇ ਮਹਾਨ ਰੂਪ ਵਾਲੇ! (ਤੈਨੂੰ) ਨਮਸਕਾਰ ਹੈ ॥੫੦॥

ਨਮੋ ਜੋਗ ਜੋਗੇਸ੍ਵਰੰ ਪਰਮ ਸਿੱਧੇ ॥

नमो जोग जोगेस्वरं परम सिद्धे ॥

ਹੇ ਜੋਗੀਆਂ ਦੇ ਜੋਗੀ, ਸ੍ਰੇਸ਼ਠ ਸਿੱਧ ਸਰੂਪ! (ਤੈਨੂੰ) ਨਮਸਕਾਰ ਹੈ;

ਨਮੋ ਰਾਜ ਰਾਜੇਸ੍ਵਰੰ ਪਰਮ ਬ੍ਰਿਧੇ ॥੫੧॥

नमो राज राजेस्वरं परम बृधे ॥५१॥

ਹੇ ਰਾਜਿਆਂ ਦੇ ਰਾਜੇ, ਮਹਾਨ ਵਡਿਆਈ ਵਾਲੇ! (ਤੈਨੂੰ) ਨਮਸਕਾਰ ਹੈ ॥੫੧॥

ਨਮੋ ਸਸਤ੍ਰ ਪਾਣੇ ॥

नमो ससत्र पाणे ॥

ਹੇ ਹੱਥ ਵਿਚ ਸ਼ਸਤ੍ਰ ਧਾਰਨ ਕਰਨ ਵਾਲੇ! (ਤੈਨੂੰ) ਨਮਸਕਾਰ ਹੈ;

ਨਮੋ ਅਸਤ੍ਰ ਮਾਣੇ ॥

नमो असत्र माणे ॥

ਹੇ ਅਸਤ੍ਰ ਵਰਤਣ ਵਾਲੇ! (ਤੈਨੂੰ) ਨਮਸਕਾਰ ਹੈ;

ਨਮੋ ਪਰਮ ਗਿਆਤਾ ॥

नमो परम गिआता ॥

ਹੇ ਸਭ ਕੁਝ ਜਾਣਨ ਵਾਲੇ (ਸਰਵੱਗ)! (ਤੈਨੂੰ) ਨਮਸਕਾਰ ਹੈ;

ਨਮੋ ਲੋਕ ਮਾਤਾ ॥੫੨॥

नमो लोक माता ॥५२॥

ਹੇ ਜਗਤ ਦੇ ਮਾਤਾ ਸਰੂਪ! (ਤੈਨੂੰ) ਨਮਸਕਾਰ ਹੈ ॥੫੨॥

ਅਭੇਖੀ ਅਭਰਮੀ ਅਭੋਗੀ ਅਭੁਗਤੇ ॥

अभेखी अभरमी अभोगी अभुगते ॥

ਹੇ ਭੇਖਾ ਤੋਂ ਰਹਿਤ, ਭਰਮਾ ਤੋਂ ਰਹਿਤ, ਭੋਗਾ ਤੋਂ ਰਹਿਤ ਅਤੇ ਨਾ ਭੋਗੇ ਜਾ ਸਕਣ ਵਾਲੇ!

ਨਮੋ ਜੋਗ ਜੋਗੇਸ੍ਵਰੰ ਪਰਮ ਜੁਗਤੇ ॥੫੩॥

नमो जोग जोगेस्वरं परम जुगते ॥५३॥

ਹੇ ਜੋਗਾ ਦੇ ਵੀ ਜੋਗ ਅਤੇ ਸ੍ਰੇਸ਼ਠ ਜੁਗਤ ਵਾਲੇ! (ਤੈਨੂੰ) ਨਮਸਕਾਰ ਹੈ ॥੫੩॥

ਨਮੋ ਨਿੱਤ ਨਾਰਾਇਣੇ ਕ੍ਰੂਰ ਕਰਮੇ ॥

नमो नित्त नाराइणे क्रूर करमे ॥

ਹੇ ਸਾਰਿਆਂ ਜੀਵਾ ਦਾ ਕਲਿਆਣ ਕਰਨ ਵਾਲੇ ਅਤੇ ਭਿਆਨਕ ਕਰਮ ਕਰਨ ਵਾਲੇ,

ਨਮੋ ਪ੍ਰੇਤ ਅਪ੍ਰੇਤ ਦੇਵੇ ਸੁਧਰਮੇ ॥੫੪॥

नमो प्रेत अप्रेत देवे सुधरमे ॥५४॥

ਪ੍ਰੇਤ-ਅਪ੍ਰੇਤ ਦਾ ਧਰਮ ਅਨੁਸਾਰ ਪਾਲਣ ਕਰਨ ਵਾਲੇ ਦੇਵ ਸਰੂਪ! (ਤੈਨੂੰ) ਨਮਸਕਾਰ ਹੈ ॥੫੪॥

ਨਮੋ ਰੋਗ ਹਰਤਾ ॥

नमो रोग हरता ॥

ਹੇ ਰੋਗ-ਨਾਸ਼ਕ! (ਤੈਨੂੰ) ਨਮਸਕਾਰ ਹੈ;

ਨਮੋ ਰਾਗ ਰੂਪੇ ॥

नमो राग रूपे ॥

ਹੇ ਪ੍ਰੇਮ ਸਰੂਪ! (ਤੈਨੂੰ) ਨਮਸਕਾਰ ਹੈ;

ਨਮੋ ਸਾਹ ਸਾਹੰ ॥

नमो साह साहं ॥

ਹੇ ਸ਼ਾਹਾ ਦੇ ਸ਼ਾਹ! (ਤੈਨੂੰ) ਨਮਸਕਾਰ ਹੈ;

ਨਮੋ ਭੂਪ ਭੂਪੇ ॥੫੫॥

नमो भूप भूपे ॥५५॥

ਹੇ ਰਾਜਿਆਂ ਦੇ ਰਾਜੇ! (ਤੈਨੂੰ) ਨਮਸਕਾਰ ਹੈ ॥੫੫॥

ਨਮੋ ਦਾਨ ਦਾਨੇ ॥

नमो दान दाने ॥

ਹੇ ਦਾਨੀਆਂ ਦੇ ਵੀ ਦਾਨੀ! (ਤੈਨੂੰ) ਨਮਸਕਾਰ ਹੈ;

ਨਮੋ ਮਾਨ ਮਾਨੇ ॥

नमो मान माने ॥

ਹੇ ਮਾਣਾ ਦੇ ਮਾਣ! (ਤੈਨੂੰ) ਨਮਸਕਾਰ ਹੈ;

ਨਮੋ ਰੋਗ ਰੋਗੇ ॥

नमो रोग रोगे ॥

ਹੇ ਰੋਗਾ ਦੇ ਰੋਗ (ਰੋਗ-ਨਾਸ਼ਕ)! (ਤੈਨੂੰ) ਨਮਸਕਾਰ ਹੈ;

ਨਮਸਤੰ ਸਨਾਨੇ ॥੫੬॥

नमसतं सनाने ॥५६॥

ਹੇ ਇਸ਼ਨਾਨ ਸਰੂਪ! ਤੈਨੂੰ ਨਮਸਕਾਰ ਹੈ ॥੫੬॥

ਨਮੋ ਮੰਤ੍ਰ ਮੰਤ੍ਰੰ ॥

नमो मंत्र मंत्रं ॥

ਹੇ ਮੰਤ੍ਰਾ ਦੇ ਮੰਤ੍ਰ! (ਤੈਨੂੰ) ਨਮਸਕਾਰ ਹੈ;

ਨਮੋ ਜੰਤ੍ਰ ਜੰਤ੍ਰੰ ॥

नमो जंत्र जंत्रं ॥

ਹੇ ਯੰਤ੍ਰਾ ਦੇ ਯੰਤ੍ਰ! (ਤੈਨੂੰ) ਨਮਸਕਾਰ ਹੈ;

ਨਮੋ ਇਸਟ ਇਸਟੇ ॥

नमो इसट इसटे ॥

ਹੇ ਇਸ਼ਟਾ ਦੇ ਇਸ਼ਟ! (ਤੈਨੂੰ) ਨਮਸਕਾਰ ਹੈ;

ਨਮੋ ਤੰਤ੍ਰ ਤੰਤ੍ਰੰ ॥੫੭॥

नमो तंत्र तंत्रं ॥५७॥

ਹੇ ਤੰਤ੍ਰਾ ਦੇ ਤੰਤ੍ਰ! (ਤੈਨੂੰ) ਨਮਸਕਾਰ ਹੈ ॥੫੭॥

ਸਦਾ ਸੱਚਦਾਨੰਦ ਸਰਬੰ ਪ੍ਰਣਾਸੀ ॥

सदा सच्चदानंद सरबं प्रणासी ॥

ਹੇ ਸਦਾ ਸੱਤ, ਚਿਤ, ਆਨੰਦ ਸਰੂਪ ਅਤੇ ਸਭ ਦਾ ਨਾਸ਼ ਕਰਨ ਵਾਲੇ!

ਅਨੂਪੇ ਅਰੂਪੇ ਸਮਸਤੁਲ ਨਿਵਾਸੀ ॥੫੮॥

अनूपे अरूपे समसतुल निवासी ॥५८॥

ਹੇ ਉਪਮਾਰਹਿਤ, ਰੂਪ-ਰਹਿਤ ਅਤੇ ਸਭ ਵਿਚ ਨਿਵਾਸ ਕਰ ਰਹੇ! (ਤੈਨੂੰ ਨਮਸਕਾਰ ਹੈ) ॥੫੮॥

ਸਦਾ ਸਿਧਦਾ ਬੁਧਦਾ ਬ੍ਰਿਧ ਕਰਤਾ ॥

सदा सिधदा बुधदा बृध करता ॥

ਹੇ ਸਦਾ ਸਿੱਧੀ ਦੇਣ ਵਾਲੇ, ਬੁੱਧੀ ਦੇਣ ਵਾਲੇ ਅਤੇ ਵਾਧਾ ਕਰਨ ਵਾਲੇ,

ਅਧੋ ਉਰਧ ਅਰਧੰ ਅਘੰ ਓਘ ਹਰਤਾ ॥੫੯॥

अधो उरध अरधं अघं ओघ हरता ॥५९॥

ਸਾਰੇ ('ਓਘ') ਉਤਮ, ਮਧਮ ਅਤੇ ਅਧਮ ਪਾਪਾ ('ਅਘੰ') ਨੂੰ ਨਸ਼ਟ ਕਰਨ ਵਾਲੇ! (ਤੈਨੂੰ) ਨਮਸਕਾਰ ਹੈ ॥੫੯॥

ਪਰੰ ਪਰਮ ਪਰਮੇਸ੍ਵਰੰ ਪ੍ਰੋਛ ਪਾਲੰ ॥

परं परम परमेस्वरं प्रोछ पालं ॥

ਹੇ ਪਰਮ ਸ੍ਰੇਸ਼ਠ ਪਰਮੇਸ਼ਵਰ! (ਤੂੰ ਸਭ ਦੀ) ਪਰੋਖ (ਅਦ੍ਰਿਸ਼) ਰੂਪ ਵਿਚ ਪਾਲਣਾ ਕਰਨ ਵਾਲਾ ਹੈਂ;

ਸਦਾ ਸਰਬਦਾ ਸਿੱਧ ਦਾਤਾ ਦਿਆਲੰ ॥੬੦॥

सदा सरबदा सिद्ध दाता दिआलं ॥६०॥

ਹੇ ਦਿਆਲੂ! (ਤੂੰ) ਸਦਾ ਸਾਰਿਆਂ ਸਮਿਆਂ ਵਿਚ ਸਿੱਧੀਆਂ ਪ੍ਰਦਾਨ ਕਰਨ ਵਾਲਾ ਹੈਂ ॥੬੦॥

ਅਛੇਦੀ ਅਭੇਦੀ ਅਨਾਮੰ ਅਕਾਮੰ ॥

अछेदी अभेदी अनामं अकामं ॥

(ਹੇ ਪ੍ਰਭੂ!) ਨਾ (ਤੂੰ) ਕਟਿਆ ਜਾ ਸਕਦਾ ਹੈਂ, ਨਾ ਤੋੜਿਆ ਜਾ ਸਕਦਾ ਹੈਂ, ਤੂੰ ਨਾਮ ਅਤੇ ਕਾਮਨਾ ਤੋਂ ਰਹਿਤ ਹੈਂ;

ਸਮਸਤੋ ਪਰਾਜੀ ਸਮਸਤਸਤੁ ਧਾਮੰ ॥੬੧॥

समसतो पराजी समसतसतु धामं ॥६१॥

(ਤੂੰ) ਸਾਰੀ ਦੁਨੀਆ ਪੈਦਾ ਕੀਤੀ ਹੈ ਅਤੇ ਸਾਰੀ ਦਾ ਹੀ (ਤੂੰ) ਆਸਰਾ ਹੈਂ ॥੬੧॥

ਤੇਰਾ ਜੋਰੁ ॥

तेरा जोरु ॥

ਤੇਰਾ ਬਲ:

ਚਾਚਰੀ ਛੰਦ ॥

चाचरी छंद ॥

ਚਾਚਰੀ ਛੰਦ:

ਜਲੇ ਹੈਂ ॥

जले हैं ॥

(ਹੇ ਪ੍ਰਭੂ! ਤੂੰ) ਜਲ ਵਿਚ ਹੈਂ,

ਥਲੇ ਹੈਂ ॥

थले हैं ॥

ਥਲ ਵਿਚ ਹੈਂ,

ਅਭੀਤ ਹੈਂ ॥

अभीत हैं ॥

ਅਭੈ ਹੈਂ;

ਅਭੇ ਹੈਂ ॥੬੨॥

अभे हैं ॥६२॥

(ਤੇਰੇ) ਭੇਦ ਨੂੰ ਨਹੀਂ ਪਾਇਆ ਜਾ ਸਕਦਾ ॥੬੨॥

ਪ੍ਰਭੂ ਹੈਂ ॥

प्रभू हैं ॥

(ਤੂੰ ਸਭ ਦਾ) ਸੁਆਮੀ ਹੈਂ,

ਅਜੂ ਹੈਂ ॥

अजू हैं ॥

ਜਨਮ ਤੋਂ ਬਿਨਾ ਹੈਂ,

ਅਦੇਸ ਹੈਂ ॥

अदेस हैं ॥

ਦੇਸ ਤੋਂ ਬਿਨਾ ਹੈਂ,

ਅਭੇਸ ਹੈਂ ॥੬੩॥

अभेस हैं ॥६३॥

ਭੇਸ ਤੋਂ ਬਿਨਾ ਹੈਂ ॥੬੩॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਅਗਾਧੇ ਅਬਾਧੇ ॥

अगाधे अबाधे ॥

ਹੇ ਅਗਾਧ (ਅਥਾਹ) ਹੇ ਅਬਾਧ (ਅਸੀਮ)!

ਅਨੰਦੀ ਸਰੂਪੇ ॥

अनंदी सरूपे ॥

ਹੇ ਆਨੰਦ-ਸਰੂਪ!

ਨਮੋ ਸਰਬ ਮਾਨੇ ॥

नमो सरब माने ॥

ਹੇ ਸਾਰਿਆਂ ਦੁਆਰਾ ਮੰਨੇ ਜਾਣ ਵਾਲੇ

ਸਮਸਤੀ ਨਿਧਾਨੇ ॥੬੪॥

समसती निधाने ॥६४॥

ਅਤੇ ਸਾਰਿਆਂ (ਗੁਣਾ ਅਥਵਾ ਪਦਾਰਥਾ) ਦੇ ਖ਼ਜ਼ਾਨੇ! (ਤੈਨੂੰ) ਨਮਸਕਾਰ ਹੈ ॥੬੪॥

ਨਮਸਤ੍ਵੰ ਨ੍ਰਿਨਾਥੇ ॥

नमसत्वं नृनाथे ॥

ਹੇ ਸੁਆਮੀ-ਰਹਿਤ! ਤੈਨੂੰ ਨਮਸਕਾਰ ਹੈ;

ਨਮਸਤ੍ਵੰ ਪ੍ਰਮਾਥੇ ॥

नमसत्वं प्रमाथे ॥

ਹੇ (ਸਾਰਿਆਂ ਦੇ) ਸੰਘਾਰਕ! ਤੈਨੂੰ ਨਮਸਕਾਰ ਹੈ;

ਨਮਸਤ੍ਵੰ ਅਗੰਜੇ ॥

नमसत्वं अगंजे ॥

ਹੇ ਨਾ ਨਸ਼ਟ ਕੀਤੇ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ;

ਨਮਸਤ੍ਵੰ ਅਭੰਜੇ ॥੬੫॥

नमसत्वं अभंजे ॥६५॥

ਹੇ ਨਾ ਭੰਨੇ ਜਾ ਸਕਣ ਵਾਲੇ! ਤੈਨੂੰ ਨਮਸਕਾਰ ਹੈ ॥੬੫॥

ਨਮਸਤ੍ਵੰ ਅਕਾਲੇ ॥

नमसत्वं अकाले ॥

ਹੇ ਕਾਲ-ਰਹਿਤ! ਤੈਨੂੰ ਨਮਸਕਾਰ ਹੈ;

ਨਮਸਤ੍ਵੰ ਅਪਾਲੇ ॥

नमसत्वं अपाले ॥

ਹੇ ਪਾਲਕ-ਰਹਿਤ! ਤੈਨੂੰ ਨਮਸਕਾਰ ਹੈ;

ਨਮੋ ਸਰਬ ਦੇਸੇ ॥

नमो सरब देसे ॥

ਹੇ ਸਾਰੇ ਦੇਸ਼ਾ ਵਾਲੇ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਭੇਸੇ ॥੬੬॥

नमो सरब भेसे ॥६६॥

ਹੇ ਸਾਰੇ ਭੇਸਾ ਵਾਲੇ! (ਤੈਨੂੰ) ਨਮਸਕਾਰ ਹੈ ॥੬੬॥

ਨਮੋ ਰਾਜ ਰਾਜੇ ॥

नमो राज राजे ॥

ਹੇ ਰਾਜਿਆਂ ਦੇ ਵੀ ਰਾਜੇ! (ਤੈਨੂੰ) ਨਮਸਕਾਰ ਹੈ;

ਨਮੋ ਸਾਜ ਸਾਜੇ ॥

नमो साज साजे ॥

ਹੇ ਸਿਰਜਨਹਾਰਾ ਦੇ ਵੀ ਸਿਰਜਨਹਾਰ! (ਤੈਨੂੰ) ਨਮਸਕਾਰ ਹੈ;

ਨਮੋ ਸ਼ਾਹ ਸ਼ਾਹੇ ॥

नमो शाह शाहे ॥

ਹੇ ਸ਼ਾਹਾ ਦੇ ਵੀ ਸ਼ਾਹ! (ਤੈਨੂੰ) ਨਮਸਕਾਰ ਹੈ;

ਨਮੋ ਮਾਹ ਮਾਹੇ ॥੬੭॥

नमो माह माहे ॥६७॥

ਹੇ ਚੰਦ੍ਰਮਿਆਂ ਦੇ ਚੰਦ੍ਰਮਾ ('ਮਾਹ')! (ਤੈਨੂੰ) ਨਮਸਕਾਰ ਹੈ ॥੬੭॥

ਨਮੋ ਗੀਤ ਗੀਤੇ ॥

नमो गीत गीते ॥

ਹੇ ਗੀਤਾ ਦੇ ਗੀਤ! (ਤੈਨੂੰ) ਨਮਸਕਾਰ ਹੈ;

ਨਮੋ ਪ੍ਰੀਤ ਪ੍ਰੀਤੇ ॥

नमो प्रीत प्रीते ॥

ਹੇ ਪ੍ਰੇਮਾ ਦੇ ਪ੍ਰੇਮ (ਪ੍ਰੀਤਵਾਨਾ ਦੇ ਪ੍ਰੀਤਵਾਨ)! (ਤੈਨੂੰ) ਨਮਸਕਾਰ ਹੈ;

ਨਮੋ ਰੋਖ ਰੋਖੇ ॥

नमो रोख रोखे ॥

ਹੇ ਰੋਹਾ ਦੇ ਰੋਹ (ਰੋਸ)! (ਤੈਨੂੰ) ਨਮਸਕਾਰ ਹੈ;

ਨਮੋ ਸੋਖ ਸੋਖੇ ॥੬੮॥

नमो सोख सोखे ॥६८॥

ਹੇ ਸ਼ੋਖਾ ਦੇ ਸ਼ੋਖ! (ਤੈਨੂੰ) ਨਮਸਕਾਰ ਹੈ ॥੬੮॥

ਨਮੋ ਸਰਬ ਰੋਗੇ ॥

नमो सरब रोगे ॥

ਹੇ ਸਰਬ ਰੋਗ-ਸਰੂਪ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਭੋਗੇ ॥

नमो सरब भोगे ॥

ਹੇ ਸਰਬ ਭੋਗ-ਰੂਪ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਜੀਤੰ ॥

नमो सरब जीतं ॥

ਹੇ ਸਭ ਦੇ ਵਿਜੇਤਾ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਭੀਤੰ ॥੬੯॥

नमो सरब भीतं ॥६९॥

ਹੇ ਸਭ ਨੂੰ ਭੈ ਦੇਣ ਵਾਲੇ! (ਤੈਨੂੰ) ਨਮਸਕਾਰ ਹੈ ॥੬੯॥

ਨਮੋ ਸਰਬ ਗਿਆਨੰ ॥

नमो सरब गिआनं ॥

ਹੇ ਸਰਬ ਗਿਆਨ-ਸਰੂਪ! (ਤੈਨੂੰ) ਨਮਸਕਾਰ ਹੈ;

ਨਮੋ ਪਰਮ ਤਾਨੰ ॥

नमो परम तानं ॥

ਹੇ ਪਰਮ ਤ੍ਰਾਣ-ਸਰੂਪ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਮੰਤ੍ਰੰ ॥

नमो सरब मंत्रं ॥

ਹੇ ਸਰਬ ਮੰਤ੍ਰ-ਸਰੂਪ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਜੰਤ੍ਰੰ ॥੭੦॥

नमो सरब जंत्रं ॥७०॥

ਹੇ ਸਰਬ ਯੰਤ੍ਰ-ਸਰੂਪ; (ਤੈਨੂੰ) ਨਮਸਕਾਰ ਹੈ ॥੭੦॥

ਨਮੋ ਸਰਬ ਦ੍ਰਿੱਸੰ ॥

नमो सरब द्रस्सं ॥

ਹੇ ਸਭ ਨੂੰ ਵੇਖਣ ਵਾਲੇ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਕ੍ਰਿੱਸੰ ॥

नमो सरब कृस्सं ॥

ਹੇ ਸਭ ਨੂੰ ਆਕਰਸ਼ਿਤ ਕਰਨ ਵਾਲੇ! (ਤੈਨੂੰ) ਨਮਸਕਾਰ ਹੈ;

ਨਮੋ ਸਰਬ ਰੰਗੇ ॥

नमो सरब रंगे ॥

ਹੇ ਸਰਬ ਰੰਗ (ਆਨੰਦ) ਸਰੂਪ! (ਤੈਨੂੰ) ਨਮਸਕਾਰ ਹੈ;

ਤ੍ਰਿਭੰਗੀ ਅਨੰਗੇ ॥੭੧॥

तृभंगी अनंगे ॥७१॥

ਹੇ ਤਿੰਨ ਲੋਕਾ ਦੇ ਸੰਘਾਰਕ ਅਤੇ ਨਿਰਾਕਾਰ ਰੂਪ ਵਾਲੇ! (ਤੈਨੂੰ ਨਮਸਕਾਰ ਹੈ) ॥੭੧॥

ਨਮੋ ਜੀਵ ਜੀਵੰ ॥

नमो जीव जीवं ॥

ਹੇ ਜੀਵਾ ਦੇ ਜੀਵ! (ਤੈਨੂੰ) ਨਮਸਕਾਰ ਹੈ;

ਨਮੋ ਬੀਜ ਬੀਜੇ ॥

नमो बीज बीजे ॥

ਹੇ ਬੀਜਾ ਦੇ ਬੀਜ (ਕਾਰਨ ਸਰੂਪ)! (ਤੈਨੂੰ) ਨਮਸਕਾਰ ਹੈ;

ਅਖਿੱਜੇ ਅਭਿੱਜੇ ॥

अखिज्जे अभिज्जे ॥

ਹੇ ਨਾ ਖਿਝਣ ਵਾਲੇ, ਨਾ ਭਿਜਣ ਵਾਲੇ (ਘੁਲ ਮਿਲ ਜਾਣ ਵਾਲੇ)

ਸਮਸਤੰ ਪ੍ਰਸਿੱਜੇ ॥੭੨॥

समसतं प्रसिज्जे ॥७२॥

ਅਤੇ ਸਾਰਿਆਂ ਉਤੇ ਪ੍ਰਸੰਨ ਹੋਣ ਵਾਲੇ! (ਤੈਨੂੰ ਨਮਸਕਾਰ ਹੈ) ॥੭੨॥

ਕ੍ਰਿਪਾਲੰ ਸਰੂਪੇ ॥

कृपालं सरूपे ॥

ਹੇ ਕ੍ਰਿਪਾਲੂ ਸਰੂਪ ਵਾਲੇ,

ਕੁਕਰਮੰ ਪ੍ਰਣਾਸੀ ॥

कुकरमं प्रणासी ॥

ਮਾੜੇ ਕਰਮਾ ਨੂੰ ਨਸ਼ਟ ਕਰਨ ਵਾਲੇ

ਸਦਾ ਸਰਬਦਾ ਰਿਧਿ ਸਿਧੰ ਨਿਵਾਸੀ ॥੭੩॥

सदा सरबदा रिधि सिधं निवासी ॥७३॥

ਅਤੇ ਸਦਾ ਸਭ ਥਾ ਰਿੱਧੀਆਂ ਸਿੱਧੀਆਂ ਦੇ ਮੂਲ ਸਥਾਨ! (ਤੈਨੂੰ ਨਮਸਕਾਰ ਹੈ) ॥੭੩॥

ਚਰਪਟ ਛੰਦ ॥ ਤ੍ਵ ਪ੍ਰਸਾਦਿ ॥

चरपट छंद ॥ त्व प्रसादि ॥

ਚਰਪਟ ਛੰਦ: ਤੇਰੀ ਕ੍ਰਿਪਾ ਨਾਲ:

ਅੰਮ੍ਰਿੱਤ ਕਰਮੇ ॥

अंमृत्त करमे ॥

(ਹੇ ਪ੍ਰਭੂ! ਤੂੰ) ਅਮਰ ਕਰਮ ਵਾਲਾ,

ਅੰਬ੍ਰਿਤ ਧਰਮੇ ॥

अंबृत धरमे ॥

ਅਖੰਡ ('ਅੰਬ੍ਰਿਤ') ਧਰਮ ਵਾਲਾ,

ਅਖੱਲ ਜੋਗੇ ॥

अखल्ल जोगे ॥

ਸਭ ਨਾਲ ਯੁਕਤ (ਜੁੜਿਆ ਹੋਇਆ)

ਅਚੱਲ ਭੋਗੇ ॥੭੪॥

अचल्ल भोगे ॥७४॥

ਅਤੇ ਅਚਲ ਭੋਗ ਸਾਮਗ੍ਰੀ ਵਾਲਾ ਹੈਂ ॥੭੪॥

ਅਚੱਲ ਰਾਜੇ ॥

अचल्ल राजे ॥

(ਹੇ ਪ੍ਰਭੂ! ਤੂੰ) ਅਚਲ ਰਾਜ ਵਾਲਾ,

ਅਟੱਲ ਸਾਜੇ ॥

अटल्ल साजे ॥

ਅਟਲ ਸਾਜ (ਸਿਰਜਨਾ) ਵਾਲਾ,

ਅਖੱਲ ਧਰਮੰ ॥

अखल्ल धरमं ॥

ਸਾਰੇ ਧਰਮਾ ਵਾਲਾ

ਅਲੱਖ ਕਰਮੰ ॥੭੫॥

अलक्ख करमं ॥७५॥

ਅਤੇ ਅਦ੍ਰਿਸ਼ ਕਰਮਾ ਵਾਲਾ ਹੈਂ ॥੭੫॥

ਸਰਬੰ ਦਾਤਾ ॥

सरबं दाता ॥

(ਹੇ ਪ੍ਰਭੂ! ਤੂੰ) ਸਭ ਨੂੰ ਦੇਣ ਵਾਲਾ,

ਸਰਬੰ ਗਿਆਤਾ ॥

सरबं गिआता ॥

ਸਭ ਨੂੰ ਜਾਣਨ ਵਾਲਾ,

ਸਰਬੰ ਭਾਨੇ ॥

सरबं भाने ॥

ਸਭ ਨੂੰ ਪ੍ਰਕਾਸ਼ਮਾਨ ('ਭਾਨੇ') ਕਰਨ ਵਾਲਾ

ਸਰਬੰ ਮਾਨੇ ॥੭੬॥

सरबं माने ॥७६॥

ਅਤੇ ਸਭ ਦੁਆਰਾ ਮੰਨੇ ਜਾਣ ਵਾਲਾ (ਪੂਜਣਯੋਗ) ਹੈਂ ॥੭੬॥

ਸਰਬੰ ਪ੍ਰਾਣੰ ॥

सरबं प्राणं ॥

(ਹੇ ਪ੍ਰਭੂ! ਤੂੰ) ਸਭ ਦਾ ਪ੍ਰਾਣ ਹੈਂ,

ਸਰਬੰ ਤ੍ਰਾਣੰ ॥

सरबं त्राणं ॥

ਸਭ ਦਾ ਤ੍ਰਾਣ (ਬਲ) ਹੈਂ,

ਸਰਬੰ ਭੁਗਤਾ ॥

सरबं भुगता ॥

ਸਭ ਨੂੰ ਭੋਗਣ ਵਾਲਾ ਹੈਂ

ਸਰਬੰ ਜੁਗਤਾ ॥੭੭॥

सरबं जुगता ॥७७॥

ਅਤੇ ਸਭ ਨਾਲ ਜੁੜਿਆ ਹੋਇਆ ਹੈਂ ॥੭੭॥

ਸਰਬੰ ਦੇਵੰ ॥

ਸਰਬੰ ਦੇਵੰ ॥

(ਹੇ ਪ੍ਰਭੂ! ਤੂੰ) ਸਭ ਦਾ ਦੇਵ (ਇਸ਼ਟ) ਹੈਂ,

ਸਰਬੰ ਭੇਵੰ ॥

सरबं भेवं ॥

ਸਭ ਦੇ ਭੇਦ ਨੂੰ ਜਾਣਨ ਵਾਲਾ ਹੈਂ,

ਸਰਬੰ ਕਾਲੇ ॥

सरबं काले ॥

ਸਭ ਦਾ ਕਾਲ ਹੈਂ

ਸਰਬੰ ਪਾਲੇ ॥੭੮॥

सरबं पाले ॥७८॥

ਅਤੇ ਸਭ ਦਾ ਪਾਲਕ ਹੈਂ ॥੭੮॥

ਰੂਆਲ ਛੰਦ ॥ ਤ੍ਵ ਪ੍ਰਸਾਦਿ ॥

रूआल छंद ॥ त्व प्रसादि ॥

ਰੂਆਲ ਛੰਦ: ਤੇਰੀ ਕ੍ਰਿਪਾ ਨਾਲ:

ਆਦਿ ਰੂਪ ਅਨਾਦਿ ਮੂਰਤਿ ਅਜੋਨਿ ਪੁਰਖ ਅਪਾਰ ॥

आदि रूप अनादि मूरति अजोनि पुरख अपार ॥

(ਹੇ ਪ੍ਰਭੂ! ਤੂੰ ਸਭ ਦਾ) ਆਦਿ-ਰੂਪ, ਸਭ ਤੋਂ ਪਹਿਲਾ ਹੋਣ ਵਾਲਾ ਸਰੂਪ, ਅਯੋਨਿਜ ਅਤੇ ਅਪਰ ਅਪਾਰ ਪੁਰਖ ਹੈਂ;

ਸਰਬ ਮਾਨ ਤ੍ਰਿਮਾਨ ਦੇਵ ਅਭੇਵ ਆਦਿ ਉਦਾਰ ॥

सरब मान तृमान देव अभेव आदि उदार ॥

ਸਭ ਦਾ ਮਾਣ, ਤਿੰਨ ਦੇਵਤਿਆਂ ਦੁਆਰਾ ਮੰਨਣਯੋਗ, ਅਭੇਦ ਅਤੇ ਮੁੱਢ-ਕਦੀਮ ਤੋਂ ਉਦਾਰ ਹੈਂ;

ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨਿ ਕਾਲ ॥

सरब पालक सरब घालक सरब को पुनि काल ॥

ਸਭ ਦਾ ਪਾਲਕ, ਸਭ ਦਾ ਨਾਸ਼ਕ ਅਤੇ ਫਿਰ ਸਭ ਦਾ ਕਾਲ-ਰੂਪ ਹੈਂ;

ਜੱਤ੍ਰ ਤੱਤ੍ਰ ਬਿਰਾਜਹੀ ਅਵਧੂਤ ਰੂਪ ਰਿਸਾਲ ॥੭੯॥

जत्र तत्र बिराजही अवधूत रूप रिसाल ॥७९॥

ਜਿਥੇ ਕਿਥੇ ਨਿਰਲਿਪਤ ('ਅਵਧੂਤ ਰੂਪ') ਹੋਣ ਤੇ ਵੀ ਪਸੀਜਣ ਵਾਲਾ ਹੋ ਕੇ ਬਿਰਾਜ ਰਿਹਾ ਹੈਂ ॥੭੯॥

ਨਾਮ ਠਾਮ ਨ ਜਾਤਿ ਜਾਕਰ ਰੂਪ ਰੰਗ ਨ ਰੇਖ ॥

नाम ठाम न जाति जाकर रूप रंग न रेख ॥

ਜਿਸ ਦਾ ਨਾਮ, ਧਾਮ, ਜਾਤਿ, ਰੂਪ, ਰੰਗ ਅਤੇ ਰੇਖ ਨਹੀਂ ਹੈ;

ਆਦਿ ਪੁਰਖ ਉਦਾਰ ਮੂਰਤਿ ਅਜੋਨਿ ਆਦਿ ਅਸੇਖ ॥

आदि पुरख उदार मूरति अजोनि आदि असेख ॥

ਜੋ ਆਦਿ ਪੁਰਖ, ਉਦਾਰ ਸਰੂਪ ਵਾਲਾ, ਅਜੋਨੀ ਅਤੇ ਮੁੱਢ ਤੋਂ ਹੀ ਅਸ਼ੇਸ਼-ਰੂਪ (ਪਰਿਪੂਰਣ) ਹੈ;

ਦੇਸ ਔਰ ਨ ਭੇਸ ਜਾਕਰ ਰੂਪ ਰੇਖ ਨ ਰਾਗ ॥

देस और न भेस जाकर रूप रेख न राग ॥

ਜਿਸ ਦਾ ਦੇਸ, ਭੇਸ, ਰੂਪ, ਰੇਖ ਅਤੇ ਰਾਗ (ਮੋਹ) ਨਹੀਂ ਹੈ;

ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ ॥੮੦॥

जत्र तत्र दिसा विसा हुइ फैलिओ अनुराग ॥८०॥

ਜਿਥੇ ਕਿਥੇ ਦਿਸ਼ਾ-ਵਿਦਿਸ਼ਾ (ਚੌਹਾ ਪਾਸੇ) ਵਿਚ ਪ੍ਰੇਮ ਰੂਪ ਹੋ ਕੇ ਪਸਰਿਆ ਹੋਇਆ ਹੈ ॥੮੦॥

ਨਾਮ ਕਾਮ ਬਿਹੀਨ ਪੇਖਤ ਧਾਮ ਹੂੰ ਨਹਿ ਜਾਹਿ ॥

नाम काम बिहीन पेखत धाम हूँ नहि जाहि ॥

ਜੋ ਨਾਮ, ਕਾਮਨਾ ਤੋਂ ਬਿਨਾ ਦਿਸਦਾ ਹੈ, ਜਿਸ ਦਾ ਕੋਈ ਘਰ-ਘਾਟ ਨਹੀਂ ਹੈ;

ਸਰਬ ਮਾਨ ਸਰਬੱਤ੍ਰ ਮਾਨ ਸਦੈਵ ਮਾਨਤ ਤਾਹਿ ॥

सरब मान सरबत्र मान सदैव मानत ताहि ॥

ਜੋ ਸਭ ਦਾ ਮਾਣ ਅਤੇ ਸਭ ਦੁਆਰਾ ਮਾਣਿਆ ਜਾਣ ਵਾਲਾ ਅਤੇ ਜਿਸ ਨੂੰ ਸਦਾ (ਅਸੀਂ) ਮੰਨਦੇ ਹਾ;

ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ ॥

एक मूरति अनेक दरसन कीन रूप अनेक ॥

ਉਹ ਇਕ ਰੂਪ ਵਾਲਾ, ਪਰ ਅਨੇਕ ਰੂਪਾ ਵਿਚ ਦਿਸਣ ਵਾਲਾ ਅਤੇ ਅਨੇਕ ਰੂਪਾ ਨੂੰ ਕਰਨ ਵਾਲਾ ਹੈ;

ਖੇਲ ਖੇਲਿ ਅਖੇਲ ਖੇਲਨ ਅੰਤ ਕੋ ਫਿਰਿ ਏਕ ॥੮੧॥

खेल खेलि अखेल खेलन अंत को फिरि एक ॥८१॥

ਖੇਡ ਖੇਡ ਕੇ ਫਿਰ ਅਖੇਡਣ ਦੀ ਅਵਸਥਾ ਹੋ ਕੇ ਅੰਤ ਨੂੰ ਫਿਰ ਇਕ ਹੋ ਜਾਦਾ ਹੈ ॥੮੧॥

ਦੇਵ ਭੇਵ ਨ ਜਾਨਹੀ ਜਿਹ ਬੇਦ ਅਉਰ ਕਤੇਬ ॥

देव भेव न जानही जिह बेद अउर कतेब ॥

(ਜਿਸ ਦਾ) ਭੇਦ ਦੇਵਤੇ, ਵੇਦ ਅਤੇ ਕਤੇਬ (ਸਾਮੀ ਧਰਮ ਪੁਸਤਕਾ) ਨਹੀਂ ਜਾਣਦੇ;

ਰੂਪ ਰੰਗ ਨ ਜਾਤਿ ਪਾਤਿ ਸੁ ਜਾਨਈ ਕਿੰਹ ਜੇਬ ॥

रूप रंग न जाति पाति सु जानई किंह जेब ॥

(ਜਿਸ ਦਾ) ਰੂਪ, ਰੰਗ, ਜਾਤਿ-ਪਾਤਿ ਪਤਾ ਨਹੀਂ ਕਿਹੋ ਜਿਹਾ ਹੈ;

ਤਾਤ ਮਾਤ ਨ ਜਾਤ ਜਾਕਰ ਜਨਮ ਮਰਨ ਬਿਹੀਨ ॥

तात मात न जात जाकर जनम मरन बिहीन ॥

ਜਿਸ ਦਾ ਪਿਤਾ, ਮਾਤਾ ਅਤੇ ਜਾਤਿ ਨਹੀਂ ਹੈ ਅਤੇ ਜੋ ਜਨਮ-ਮਰਨ ਦੇ ਚੱਕਰ ਤੋਂ ਰਹਿਤ ਹੈ;

ਚੱਕ੍ਰ ਬੱਕ੍ਰ ਫਿਰੈ ਚਤੁਰ ਚੱਕ ਮਾਨਹੀ ਪੁਰ ਤੀਨ ॥੮੨॥

चक्क्र बक्क्र फिरै चतुर चक्क मानही पुर तीन ॥८२॥

ਜਿਸ (ਦੇ ਹੁਕਮ) ਦਾ ਤੇਜ਼ੀ ਨਾਲ ਘੁੰਮਦਾ ਹੋਇਆ ('ਬਕ੍ਰ') ਚੱਕਰ ਚੌਹਾ ਚੱਕਾ ਵਿਚ ਭੌਂਦਾ ਫਿਰਦਾ ਹੈ ਅਤੇ (ਜਿਸ ਦਾ ਹੁਕਮ) ਤਿੰਨਾ ਲੋਕਾ ਵਿਚ ਮੰਨਿਆ ਜਾਦਾ ਹੈ ॥੮੨॥

ਲੋਕ ਚਉਦਹ ਕੇ ਬਿਖੈ ਜਗ ਜਾਪਹੀ ਜਿੰਹ ਜਾਪ ॥

लोक चउदह के बिखै जग जापही जिंह जाप ॥

ਜਿਸ ਦਾ ਜਾਪ ਚੌਦਾ ਲੋਕਾ ਦੇ ਸਾਰੇ ਜਗਤ ਵਿਚ ਹੋ ਰਿਹਾ ਹੈ;

ਆਦਿ ਦੇਵ ਅਨਾਦਿ ਮੂਰਤਿ ਥਾਪਿਓ ਸਬੈ ਜਿੰਹ ਥਾਪਿ ॥

आदि देव अनादि मूरति थापिओ सबै जिंह थापि ॥

ਜੋ ਆਦਿ ਦੇਵ, ਆਦਿ (ਮੁੱਢ) ਤੋਂ ਰਹਿਤ ਸਰੂਪ ਵਾਲਾ ਅਤੇ ਜਿਸ ਨੇ ਸਾਰੀ ਸ੍ਰਿਸ਼ਟੀ (ਸਥਾਪਨਾ) ਨੂੰ ਸਥਾਪਿਤ ਕੀਤਾ ਹੋਇਆ ਹੈ;

ਪਰਮ ਰੂਪ ਪੁਨੀਤ ਮੂਰਤਿ ਪੂਰਨ ਪੁਰਖ ਅਪਾਰ ॥

परम रूप पुनीत मूरति पूरन पुरख अपार ॥

ਜੋ ਪਰਮ ਸ੍ਰੇਸ਼ਠ ਰੂਪ ਵਾਲਾ, ਪਵਿਤਰ ਸਰੂਪ ਵਾਲਾ ਅਤੇ ਪੂਰਨ ਤੇ ਅਪਾਰ ਪੁਰਖ ਹੈ;

ਸਰਬ ਬਿਸ੍ਵ ਰਚਿਓ ਸੁਯੰਭਵ ਗੜਨ ਭੰਜਨਹਾਰ ॥੮੩॥

सरब बिस्व रचिओ सुयंभव गड़न भंजनहार ॥८३॥

ਜਿਸ ਆਪਣੇ ਆਪ ਹੋਣ ਵਾਲੇ (ਸ੍ਵਯੰਭੂ) ਨੇ ਸਾਰੇ ਜਗਤ ਨੂੰ ਰਚਿਆ ਹੈ ਅਤੇ ਸਭ ਨੂੰ ਬਣਾਉਣ ਅਤੇ ਢਾਹਣ ਵਾਲਾ ਹੈ ॥੮੩॥

ਕਾਲ ਹੀਨ ਕਲਾ ਸੰਜੁਗਤਿ ਅਕਾਲ ਪੁਰਖ ਅਦੇਸ ॥

काल हीन कला संजुगति अकाल पुरख अदेस ॥

(ਉਸ) ਕਾਲ-ਰਹਿਤ, ਕਲਾ (ਸ਼ਕਤੀ) ਸਹਿਤ ਅਕਾਲ ਪੁਰਖ ਨੂੰ ਨਮਸਕਾਰ ਹੈ;

ਧਰਮ ਧਾਮ ਸੁ ਭਰਮ ਰਹਿਤ ਅਭੂਤ ਅਲਖ ਅਭੇਸ ॥

धरम धाम सु भरम रहित अभूत अलख अभेस ॥

ਉਹ ਧਰਮ ਦਾ ਸਰੋਤ, ਭਰਮ ਤੋਂ ਰਹਿਤ, ਪੰਜ ਤੱਤ੍ਵਾ ਤੋਂ ਨਿਆਰਾ, ਅਦ੍ਰਿਸ਼ ਅਤੇ ਭੇਸ ਰਹਿਤ ਹੈ;

ਅੰਗ ਰਾਗ ਨ ਰੰਗ ਜਾਕਹਿ ਜਾਤਿ ਪਾਤਿ ਨ ਨਾਮ ॥

अंग राग न रंग जाकहि जाति पाति न नाम ॥

ਜਿਸ ਨੂੰ ਸ਼ਰੀਰ ਦਾ ਮੋਹ ਨਹੀਂ, ਜਿਸ ਦਾ ਕੋਈ ਰੰਗ, ਜਾਤਿ-ਪਾਤਿ ਜਾ ਨਾਮ ਨਹੀਂ ਹੈ;

ਗਰਬ ਗੰਜਨ ਦੁਸਟ ਭੰਜਨ ਮੁਕਤਿ ਦਾਇਕ ਕਾਮ ॥੮੪॥

गरब गंजन दुसट भंजन मुकति दाइक काम ॥८४॥

ਜੋ ਹੰਕਾਰ ਨੂੰ ਨਸ਼ਟ ਕਰਨ ਵਾਲਾ ਹੈ, ਦੁਸ਼ਟਾ ਦਾ ਦਮਨ ਕਰਨ ਵਾਲਾ, ਮੁਕਤੀਦਾਤਾ ਅਤੇ ਕਾਮਨਾਵਾ ਪੂਰੀਆਂ ਕਰਨ ਵਾਲਾ ਹੈ ॥੮੪॥

ਆਪ ਰੂਪ ਅਮੀਕ ਅਨਉਸਤਤਿ ਏਕ ਪੁਰਖ ਅਵਧੂਤ ॥

आप रूप अमीक अनउसतति एक पुरख अवधूत ॥

ਜੋ ਆਪਣੇ ਰੂਪ ਵਾਲਾ ਆਪ ਹੀ ਹੈ, ਅਤਿ ਗੰਭੀਰ ਹੈ, ਉਸਤਤ ਤੋਂ ਉੱਚਾ ਹੈ, (ਮਾਇਆ ਤੋਂ ਅਪ੍ਰਭਾਵਿਤ ਰੂਪ ਵਾਲਾ) ਪਵਿਤਰ ਇਕੋ ਇਕ ਪੁਰਸ਼ ਹੈ;

ਗਰਬ ਗੰਜਨ ਸਰਬ ਭੰਜਨ ਆਦਿ ਰੂਪ ਅਸੂਤ ॥

गरब गंजन सरब भंजन आदि रूप असूत ॥

ਹੰਕਾਰ ਨੂੰ ਤੋੜਨ ਵਾਲਾ, ਸਭ ਨੂੰ ਭੰਨਣ ਵਾਲਾ ਆਦਿ ਰੂਪ ਅਤੇ ਅਜਨਮਾ ਹੈ;

ਅੰਗ ਹੀਨ ਅਭੰਗ ਅਨਾਤਮ ਏਕ ਪੁਰਖ ਅਪਾਰ ॥

अंग हीन अभंग अनातम एक पुरख अपार ॥

ਉਹ ਸ਼ਰੀਰ-ਰਹਿਤ, ਨਾਸ਼ਰਹਿਤ ਅਤੇ ਆਤਮਾ ਰਹਿਤ ਇਕ ਅਪਾਰ ਪੁਰਸ਼ ਹੈ;

ਸਰਬ ਲਾਇਕ ਸਰਬ ਘਾਇਕ ਸਰਬ ਕੋ ਪ੍ਰਤਿਪਾਰ ॥੮੫॥

सरब लाइक सरब घाइक सरब को प्रतिपार ॥८५॥

ਉਹ ਸਭ ਕੁਝ ਕਰਨ ਦੇ ਯੋਗ, ਸਭ ਦਾ ਸੰਘਾਰਕ ਅਤੇ ਸਭ ਦਾ ਪਾਲਣਹਾਰ ਹੈ ॥੮੫॥

ਸਰਬ ਗੰਤਾ ਸਰਬ ਹੰਤਾ ਸਰਬ ਤੇ ਅਨਭੇਖ ॥

सरब गंता सरब हंता सरब ते अनभेख ॥

ਉਸ ਦੀ ਸਭ ਤਕ ਪਹੁੰਚ ਹੈ, ਉਹ ਸਭ ਦਾ ਸੰਘਾਰਕ ਅਤੇ ਸਭ ਤੋਂ ਨਿਰਾਲਾ (ਵ'ਅਨਭੇਖਵ') ਹੈ;

ਸਰਬ ਸਾਸਤ੍ਰ ਨ ਜਾਨਹੀ ਜਿੰਹ ਰੂਪ ਰੰਗੁ ਅਰੁ ਰੇਖ ॥

सरब सासत्र न जानही जिंह रूप रंगु अरु रेख ॥

ਉਸ ਦੇ ਰੂਪ ਰੰਗ ਅਤੇ ਆਕਾਰ ('ਰੇਖ') ਨੂੰ ਸਾਰੇ ਸ਼ਾਸਤ੍ਰ ਜਾਣਦੇ ਤਕ ਨਹੀਂ,

ਪਰਮ ਬੇਦ ਪੁਰਾਣ ਜਾਕਹਿ ਨੇਤਿ ਭਾਖਤ ਨਿੱਤ ॥

परम बेद पुराण जाकहि नेति भाखत नित्त ॥

ਉਸ ਦਾ ਵੇਦ, ਪੁਰਾਣ (ਆਦਿ ਸਾਰੇ ਧਰਮ ਗ੍ਰੰਥ) ਸ੍ਰੇਸ਼ਠ ਅਤੇ ਬੇਅੰਤ ਰੂਪ ਵਿਚ ਸਦਾ ਵਰਣਨ ਕਰਦੇ ਹਨ।

ਕੋਟਿ ਸਿੰਮ੍ਰਿਤ ਪੁਰਾਨ ਸਾਸਤ੍ਰ ਨ ਆਵਈ ਵਹੁ ਚਿੱਤ ॥੮੬॥

कोटि सिंमृत पुरान सासत्र न आवई वहु चित्त ॥८६॥

ਕਰੋੜਾ ਸਮ੍ਰਿਤੀਆਂ, ਪੁਰਾਣਾ ਅਤੇ ਸ਼ਾਸਤ੍ਰਾ ਦੁਆਰਾ ਉਹ ਚਿਤਵਿਆ ਨਹੀਂ ਜਾ ਸਕਦਾ ॥੮੬॥

ਮਧੁਭਾਰ ਛੰਦ ॥ ਤ੍ਵ ਪ੍ਰਸਾਦਿ ॥

मधुभार छंद ॥ त्व प्रसादि ॥

ਮਧੁਭਾਰ ਛੰਦ: ਤੇਰੀ ਕ੍ਰਿਪਾ ਨਾਲ:

ਗੁਨ ਗਨ ਉਦਾਰ ॥

गुन गन उदार ॥

(ਹੇ ਪ੍ਰਭੂ! ਤੂੰ) ਉਦਾਰਤਾ ਆਦਿ ਗੁਣਾ ਦਾ ਸਮੂਹ ਹੈਂ,

ਮਹਿਮਾ ਅਪਾਰ ॥

महिमा अपार ॥

ਅਪਾਰ ਮਹਿਮਾ ਵਾਲਾ ਹੈਂ,

ਆਸਨ ਅਭੰਗ ॥

आसन अभंग ॥

ਸਥਿਰ ਆਸਣ ਵਾਲਾ ਹੈਂ,

ਉਪਮਾ ਅਨੰਗ ॥੮੭॥

उपमा अनंग ॥८७॥

ਤੇਰੀ ਉਪਮਾ ਨਿਰਾਧਾਰ (ਅਨੰਗ) ਹੈ ॥੮੭॥

ਅਨਭਉ ਪ੍ਰਕਾਸ ॥

अनभउ प्रकास ॥

(ਹੇ ਪ੍ਰਭੂ! ਤੂੰ) ਸੁਤਹ ਗਿਆਨ ਦਾ ਪ੍ਰਕਾਸ਼ਕ ਹੈਂ

ਨਿਸ ਦਿਨ ਅਨਾਸ ॥

निस दिन अनास ॥

ਅਤੇ ਰਾਤ ਦਿਨ ਨਸ਼ਟ ਨਾ ਹੋਣ ਵਾਲਾ ਹੈਂ,

ਆਜਾਨ ਬਾਹੁ ॥

आजान बाहु ॥

ਗੋਡਿਆਂ ਤਕ ਲੰਬੀਆਂ ਬਾਹਵਾ ਵਾਲਾ ਹੈਂ,

ਸਾਹਾਨ ਸਾਹੁ ॥੮੮॥

साहान साहु ॥८८॥

ਸ਼ਾਹਾ ਦਾ ਸ਼ਾਹ (ਸਭ ਤੋਂ ਉਪਰ) ਹੈਂ ॥੮੮॥

ਰਾਜਾਨ ਰਾਜ ॥

राजान राज ॥

(ਹੇ ਪ੍ਰਭੂ! ਤੂੰ) ਰਾਜਿਆਂ ਦਾ ਰਾਜਾ ਹੈਂ,

ਭਾਨਾਨ ਭਾਨ ॥

भानान भान ॥

ਸੂਰਜਾ ਦਾ ਸੂਰਜ ਹੈਂ,

ਦੇਵਾਨ ਦੇਵ ॥

देवान देव ॥

ਦੇਵਤਿਆਂ ਦਾ ਦੇਵਤਾ ਹੈਂ,

ਉਪਮਾ ਮਹਾਨ ॥੮੯॥

उपमा महान ॥८९॥

ਮਹਾਨ ਉਪਮਾ ਵਾਲਾ ਹੈਂ ॥੮੯॥

ਇੰਦ੍ਰਾਨ ਇੰਦ੍ਰ ॥

इंद्रान इंद्र ॥

(ਹੇ ਪ੍ਰਭੂ! ਤੂੰ) ਇੰਦਰਾ ਦਾ ਇੰਦਰ ਹੈਂ,

ਬਾਲਾਨ ਬਾਲ ॥

बालान बाल ॥

ਬਾਲਾ ਦਾ ਬਾਲ (ਸਰਲ ਸੁਭਾ ਵਾਲਾ) ਹੈਂ,

ਰੰਕਾਨ ਰੰਕ ॥

रंकान रंक ॥

ਗ਼ਰੀਬਾ ਦਾ ਵੀ ਗ਼ਰੀਬ ਹੈਂ,

ਕਾਲਾਨ ਕਾਲ ॥੯੦॥

कालान काल ॥९०॥

ਕਾਲਾ ਦਾ ਵੀ ਕਾਲ ਹੈਂ ॥੯੦॥

ਅਨਭੂਤ ਅੰਗ ॥

अनभूत अंग ॥

(ਹੇ ਪ੍ਰਭੂ! ਤੇਰਾ) ਸ਼ਰੀਰ (ਪੰਜ) ਭੂਤਾ ਤੋਂ ਬਿਨਾ ਹੈ,

ਆਭਾ ਅਭੰਗ ॥

आभा अभंग ॥

(ਤੇਰੀ) ਚਮਕ ਸਥਾਈ (ਅਭੰਗ) ਹੈ,

ਗਤਿ ਮਿਤਿ ਅਪਾਰ ॥

गति मिति अपार ॥

ਗਤੀ ਅਤੇ ਸੀਮਾ ਅਪਾਰ ਹੈ,

ਗੁਨ ਗਨ ਉਦਾਰ ॥੯੧॥

गुन गन उदार ॥९१॥

(ਤੂੰ) ਉਦਾਰਤਾ ਆਦਿ ਗੁਣਾ ਦਾ ਸਮੂਹ ਹੈਂ ॥੯੧॥

ਮੁਨਿ ਗਨ ਪ੍ਰਨਾਮ ॥

मुनि गन प्रनाम ॥

(ਹੇ ਪ੍ਰਭੂ! ਤੈਨੂੰ) ਸਾਰੇ ਮੁਨੀ ਪ੍ਰਨਾਮ ਕਰਦੇ ਹਨ,

ਨਿਰਭੈ ਨ੍ਰਿਕਾਮ ॥

निरभै नृकाम ॥

(ਤੂੰ) ਭੈ-ਰਹਿਤ ਅਤੇ ਨਿਸ਼ਕਾਮ ਹੈਂ,

ਅਤਿ ਦੁਤਿ ਪ੍ਰਚੰਡ ॥

अति दुति प्रचंड ॥

(ਤੇਰਾ) ਤੇਜ-ਪ੍ਰਕਾਸ਼ ਅਤਿਅੰਤ ਪ੍ਰਚੰਡ ਹੈ,

ਮਿਤਿ ਗਤਿ ਅਖੰਡ ॥੯੨॥

मिति गति अखंड ॥९२॥

(ਤੇਰੀ) ਗਤੀ ਅਤੇ ਸੀਮਾ ਅਖੰਡ (ਸਥਿਰ) ਹੈ ॥੯੨॥

ਆਲਿਸਜ ਕਰਮ ॥

आलिस्य करम ॥

(ਹੇ ਪ੍ਰਭੂ! ਤੇਰੇ) ਸਾਰੇ ਕਰਮ ਬਿਨਾ ਕੀਤੇ ਹੋ ਰਹੇ ਹਨ,

ਆਦ੍ਰਿਸਜ ਧਰਮ ॥

आद्रस्य धरम ॥

ਤੇਰਾ ਧਰਮ ਆਦਰਸ਼ ਰੂਪ ('ਆਦ੍ਰਿਸ਼੍ਯ') ਹੈ,

ਸਰਬਾ ਭਰਣਾਢਜ ॥

सरबा भरणाढ्य ॥

(ਤੂੰ) ਸਭ ਦਾ ਪ੍ਰਤਿਪਾਲਕ ਹੈਂ,

ਅਨਡੰਡ ਬਾਢਜ ॥੯੩॥

अनडंड बाढ्य ॥९३॥

ਨਿਸ਼ਚੇ ਹੀ ਬਿਨਾ ਦੰਡ ਦੇ ਹੈਂ ॥੯੩॥

ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥

चाचरी छंद ॥ त्व प्रसादि ॥

ਚਾਚਰੀ ਛੰਦ: ਤੇਰੀ ਕ੍ਰਿਪਾ ਨਾਲ:

ਗੁਬਿੰਦੇ ॥

गुबिंदे ॥

(ਹੇ ਪ੍ਰਭੂ! ਤੂੰ) ਸਾਰੀ ਸ੍ਰਿਸ਼ਟੀ ਦੀ ਪਾਲਣਾ ਕਰਨ ਵਾਲਾ,

ਮੁਕੰਦੇ ॥

मुकंदे ॥

ਸਭ ਨੂੰ ਮੁਕਤੀ ਦੇਣ ਵਾਲਾ,

ਉਦਾਰੇ ॥

उदारे ॥

ਉਦਾਰ-ਚਿਤ ਅਤੇ

ਅਪਾਰੇ ॥੯੪॥

अपारे ॥९४॥

ਅਪਰ-ਅਪਾਰ ਹੈਂ ॥੯੪॥

ਹਰੀਅੰ ॥

हरीअं ॥

(ਹੇ ਪ੍ਰਭੂ! ਤੂੰ) ਸਾਰਿਆਂ ਜੀਵਾ ਦਾ ਨਾਸ਼ ਕਰਨ ਵਾਲਾ,

ਕਰੀਅੰ ॥

करीअं ॥

ਸਾਰਿਆਂ ਨੂੰ ਬਣਾਉਣ ਵਾਲਾ,

ਨ੍ਰਿਨਾਮੇ ॥

नृनामे ॥

ਨਾਮ ਤੋਂ ਰਹਿਤ

ਅਕਾਮੇ ॥੯੫॥

अकामे ॥९५॥

ਅਤੇ ਕਾਮਨਾਵਾ ਤੋਂ ਮੁਕਤ ਹੈਂ ॥੯੫॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਚੱਤ੍ਰ ਚੱਕ੍ਰ ਕਰਤਾ ॥

चत्तु चक्क्र करता ॥

(ਹੇ ਪ੍ਰਭੂ! ਤੂੰ) ਚੌਹਾ ਚੱਕਾ (ਦਿਸ਼ਾਵਾ) ਦਾ ਕਰਤਾ

ਚੱਤ੍ਰ ਚੱਕ੍ਰ ਹਰਤਾ ॥

चत्तु चक्क्र हरता ॥

ਅਤੇ ਸੰਘਾਰਕ ਹੈਂ,

ਚੱਤ੍ਰ ਚੱਕ੍ਰ ਦਾਨੇ ॥

चत्तु चक्क्र दाने ॥

ਸਭ ਨੂੰ ਦੇਣ ਵਾਲਾ

ਚੱਤ੍ਰ ਚੱਕ੍ਰ ਜਾਨੇ ॥੯੬॥

चत्तु चक्क्र जाने ॥९६॥

ਅਤੇ ਸਭ ਨੂੰ ਜਾਣਨ ਵਾਲਾ ਹੈਂ ॥੯੬॥

ਚੱਤ੍ਰ ਚੱਕ੍ਰ ਵਰਤੀ ॥

चत्त्र चक्क्र वरती ॥

(ਹੇ ਪ੍ਰਭੂ! ਤੂੰ) ਚੌਹਾ ਚੱਕਾ ਵਿਚ ਵਿਚਰਨ ਵਾਲਾ

ਚੱਤ੍ਰ ਚੱਕ੍ਰ ਭਰਤੀ ॥

चत्त्र चक्क्र भरती ॥

ਅਤੇ ਪੋਸ਼ਣ ਕਰਨ ਵਾਲਾ ਹੈਂ,

ਚੱਤ੍ਰ ਚੱਕ੍ਰ ਪਾਲੇ ॥

चत्त्र चक्क्र पाले ॥

ਸਭ ਦੀ ਪਾਲਨਾ ਕਰਨ ਵਾਲਾ

ਚੱਤ੍ਰ ਚੱਕ੍ਰ ਕਾਲੇ ॥੯੭॥

चत्त्र चक्क्र काले ॥९७॥

ਅਤੇ ਸਭ ਦਾ ਨਾਸ਼ ਕਰਨ ਵਾਲਾ ਹੈਂ ॥੯੭॥

ਚੱਤ੍ਰ ਚੱਕ੍ਰ ਪਾਸੇ ॥

चत्त्र चक्क्र पासे ॥

(ਹੇ ਪ੍ਰਭੂ! ਤੂੰ) ਚੌਹਾ ਚੱਕਾ ਵਾਲਿਆਂ ਦੇ ਕੋਲ ਹੈਂ,

ਚੱਤ੍ਰ ਚੱਕ੍ਰ ਵਾਸੇ ॥

चत्त्र चक्क्र वासे ॥

ਚੌਹਾ ਚੱਕਾ ਵਿਚ ਵਸਦਾ ਹੈਂ,

ਚੱਤ੍ਰ ਚੱਕ੍ਰ ਮਾਨਜੈ ॥

चत्त्र चक्क्र मान्यै ॥

ਚੌਹਾ ਚੱਕਾ ਵਿਚ ਤੇਰੀ ਮਾਨਤਾ ਹੈ,

ਚੱਤ੍ਰ ਚੱਕ੍ਰ ਦਾਨਯੈ ॥੯੮॥

चत्तॣ चक्क्र दान्यै ॥९८॥

ਚੌਹਾ ਚੱਕਾ ਨੂੰ ਦੇਣ ਵਾਲਾ ਹੈਂ ॥੯੮॥

ਚਾਚਰੀ ਛੰਦ ॥

चाचरी छंद ॥

ਚਾਚਰੀ ਛੰਦ:

ਨ ਸੱਤ੍ਰੈ ॥

न सत्लै ॥

(ਹੇ ਪ੍ਰਭੂ! ਤੇਰਾ) ਨਾ ਕੋਈ ਵੈਰੀ ਹੈ,

ਨ ਮਿੱਤ੍ਰੈ ॥

न मित्लै ॥

ਨਾ ਕੋਈ ਮਿਤਰ ਹੈ,

ਨ ਭਰਮੰ ॥

न भरमं ॥

(ਤੈਨੂੰ) ਨਾ ਕੋਈ ਭਰਮ ਹੈ

ਨ ਭਿੱਤ੍ਰੈ ॥੯੯॥

न भित्लै ॥९९॥

ਅਤੇ ਨਾ ਹੀ ਕੋਈ ਡਰ ਹੈ ॥੯੯॥

ਨ ਕਰਮੰ ॥

न करमं ॥

(ਹੇ ਪ੍ਰਭੂ! ਤੇਰਾ) ਨਾ ਕੋਈ ਕਰਮ ਹੈ,

ਨ ਕਾਏ ॥

न काए ॥

ਨਾ ਸ਼ਰੀਰ ਹੈ,

ਅਜਨਮੰ ॥

अजनमं ॥

(ਤੂੰ) ਨਾ ਜਨਮ ਲੈਂਦਾ ਹੈਂ,

ਅਜਾਏ ॥੧੦੦॥

अजाए ॥१००॥

(ਤੇਰਾ) ਨਾ ਕੋਈ ਸਥਾਨ ਹੈ ॥੧੦੦॥

ਨ ਚਿੱਤ੍ਰੈ ॥

न चित्रै ॥

(ਹੇ ਪ੍ਰਭੂ! ਤੇਰਾ) ਨਾ ਕੋਈ ਚਿਤਰ ਹੈ,

ਨ ਮਿੱਤ੍ਰੈ ॥

न मित्रै ॥

ਨਾ ਕੋਈ ਮਿਤਰ ਹੈ,

ਪਰੇ ਹੈਂ ॥

परे हैं ॥

ਤੂੰ ਸਭ ਤੋਂ ਪਰੇ

ਪਵਿੱਤ੍ਰੈ ॥੧੦੧॥

पवित्रै ॥१०१॥

ਅਤੇ ਸ਼ੁੱਧ-ਸਰੂਪ ਹੈਂ ॥੧੦੧॥

ਪ੍ਰਿਥੀਸੈ ॥

पृथीसै ॥

(ਹੇ ਪ੍ਰਭੂ! ਤੂੰ) ਪ੍ਰਿਥਵੀ ਦਾ ਸੁਆਮੀ ਹੈਂ,

ਅਦੀਸੈ ॥

अदीसै ॥

ਅਣਦਿਸ ਹੈਂ,

ਅਦ੍ਰਿਸੈ ॥

अद्रसै ॥

ਦ੍ਰਿਸ਼ਟਮਾਨ ਨਹੀਂ ਹੈ,

ਅਕ੍ਰਿਸੈ ॥੧੦੨॥

अकृसै ॥१०२॥

ਬਲ-ਹੀਨ ਨਹੀਂ ਹੈਂ ॥੧੦੨॥

ਭਗਵਤੀ ਛੰਦ ॥ ਤ੍ਵ ਪ੍ਰਸਾਦਿ ਕਥਤੇ ॥

भगवती छंद ॥ त्व प्रसादि कथते ॥

ਭਗਵਤੀ ਛੰਦ: ਤੇਰੀ ਕ੍ਰਿਪਾ ਨਾਲ ਕਹਿੰਦਾ ਹਾ:

ਕਿ ਆਛਿੱਜ ਦੇਸੈ ॥

कि आछिज्ज देसै ॥

(ਹੇ ਪ੍ਰਭੂ!) ਤੇਰਾ ਦੇਸ (ਸਥਾਨ) ਨਾਸ਼-ਰਹਿਤ ਹੈ,

ਕਿ ਆਭਿੱਜ ਭੇਸੈ ॥

कि आभिज्ज भेसै ॥

ਤੇਰਾ ਸਰੂਪ (ਭੇਸ) ਸਦੀਵੀ ਹੈ,

ਕਿ ਆਗੰਜ ਕਰਮੈ ॥

कि आगंज करमै ॥

ਤੇਰਾ ਕਰਮ ਨਸ਼ਟ ਨਹੀਂ ਹੁੰਦਾ,

ਕਿ ਆਭੰਜ ਭਰਮੈ ॥੧੦੩॥

कि आभंज भरमै ॥१०३॥

ਤੂੰ ਭਰਮਾ ਨੂੰ ਤੋੜਨ ਵਾਲਾ ਹੈਂ ॥੧੦੩॥

ਕਿ ਆਭਿਜ ਲੋਕੈ ॥

कि आभिज लोकै ॥

(ਹੇ ਪ੍ਰਭੂ!) ਤੂੰ ਤਿੰਨਾ ਲੋਕਾ ਤੋਂ ਨਿਰਲੇਪ ਹੈਂ,

ਕਿ ਆਦਿਤ ਸੋਕੈ ॥

कि आदित सोकै ॥

ਤੂੰ ਸੂਰਜ ('ਆਦਿਤ') ਦੇ ਤੇਜ ਨੂੰ ਖ਼ਤਮ ਕਰ ਸਕਦਾ ਹੈਂ,

ਕਿ ਅਵਧੂਤ ਬਰਨੈ ॥

कि अवधूत बरनै ॥

ਤੂੰ ਪਵਿਤਰ (ਮਾਇਆ ਤੋਂ ਅਪ੍ਰਭਾਵਿਤ) ਰੰਗ (ਸਰੂਪ) ਵਾਲਾ ਹੈਂ,

ਕਿ ਬਿਭੂਤ ਕਰਨੈ ॥੧੦੪॥

कि बिभूत करनै ॥१०४॥

ਤੂੰ ਐਸ਼ਵਰਜ (ਵਿਭੂਤੀਆਂ) ਦਾ ਕਰਤਾ ਹੈਂ ॥੧੦੪॥

ਕਿ ਰਾਜੰ ਪ੍ਰਭਾ ਹੈਂ ॥

कि राजं प्रभा हैं ॥

(ਹੇ ਪ੍ਰਭੂ!) ਤੂੰ ਰਾਜਿਆਂ ਦਾ ਤੇਜ ਹੈਂ,

ਕਿ ਧਰਮੰ ਧੁਜਾ ਹੈਂ ॥

कि धरमं धुजा हैं ॥

ਤੂੰ ਧਰਮਾ ਦਾ ਨਿਸ਼ਾਨ (ਝੰਡਾ) ਹੈਂ,

ਕਿ ਆਸੋਕ ਬਰਨੈ ॥

कि आसोक बरनै ॥

ਤੂੰ ਸ਼ੋਕ-ਰਹਿਤ ਸਰੂਪ ਵਾਲਾ ਹੈਂ,

ਕਿ ਸਰਬਾ ਅਭਰਨੈ ॥੧੦੫॥

कि सरबा अभरनै ॥१०५॥

ਤੂੰ ਸਾਰਿਆਂ ਦਾ ਸ਼ਿੰਗਾਰ ਹੈਂ ॥੧੦੫॥

ਕਿ ਜਗਤੰ ਕ੍ਰਿਤੀ ਹੈਂ ॥

कि जगतं कृती हैं ॥

(ਹੇ ਪ੍ਰਭੂ!) ਤੂੰ ਜਗਤ ਦਾ ਕਰਤਾ ਹੈਂ,

ਕਿ ਛਤ੍ਰੰ ਛਤ੍ਰੀ ਹੈਂ ॥

कि छत्रं छत्री हैं ॥

ਤੂੰ ਛਤ੍ਰੀਆਂ (ਵੀਰਾ) ਦਾ ਵੀ ਛਤ੍ਰੀ ਹੈਂ,

ਕਿ ਬ੍ਰਹਮੰ ਸਰੂਪੈ ॥

कि ब्रहमं सरूपै ॥

ਤੂੰ ਬ੍ਰਹਮ-ਸਰੂਪੀ ਹੈਂ,

ਕਿ ਅਨਭਉ ਅਨੂਪੈ ॥੧੦੬॥

कि अनभउ अनूपै ॥१०६॥

ਤੂੰ ਭੈ-ਰਹਿਤ ਅਤੇ ਉਪਮਾ-ਰਹਿਤ ਹੈਂ ॥੧੦੬॥

ਕਿ ਆਦਿ ਅਦੇਵ ਹੈਂ ॥

कि आदि अदेव हैं ॥

(ਹੇ ਪ੍ਰਭੂ!) ਤੂੰ ਮੁੱਢ-ਕਦੀਮ ਤੋਂ ਨਿਰਨਾਥ (ਬਿਨਾ ਕਿਸੇ ਹੋਰ ਸੁਆਮੀ ਤੋਂ) ਹੈਂ,

ਕਿ ਆਪਿ ਅਭੇਵ ਹੈਂ ॥

ਕਿ ਆਪਿ ਅਭੇਵ ਹੈਂ ॥
तूं आप भेद-रहित हैं,

ਕਿ ਚਿੱਤ੍ਰੰ ਬਿਹੀਨੈ ॥
कि चित्रं बिहीनै ॥
ਤੂੰ ਚਿਤਰ (ਸਰੂਪ) ਤੋਂ ਬਿਨਾ ਹੈਂ,

ਕਿ ਏਕੈ ਅਧੀਨੈ ॥੧੦੭॥
कि एकै अधीनै ॥१०७॥
ਤੂੰ ਇਕੋ ਆਪਣੇ ਅਧੀਨ ਹੀ ਹੈਂ ॥੧੦੭॥

ਕਿ ਰੋਜ਼ੀ ਰਜ਼ਾਕੈ ॥
कि रोज़ी रज़ाकै ॥
(ਹੇ ਪ੍ਰਭੂ!) ਤੂੰ ਸਭ ਨੂੰ ਨਿੱਤ ਰੋਜ਼ੀ ਦਿੰਦਾ ਹੈਂ,

ਰਹੀਮੈ ਰਿਹਾਕੈ ॥
रहीमै रिहाकै ॥
ਤੂੰ ਸਭ ਨੂੰ ਕ੍ਰਿਪਾ ਪੂਰਵਕ ਖ਼ਲਾਸੀ ਦਿੰਦਾ ਹੈਂ,

ਕਿ ਪਾਕ ਬਿਐਬ ਹੈਂ ॥
कि पाक बिऐब हैं ॥
ਤੂੰ ਪਵਿਤਰ ਅਤੇ ਦੋਸ਼-ਰਹਿਤ ਹੈਂ,

ਕਿ ਗੈਬੁਲ ਗ਼ੈਬ ਹੈਂ ॥੧੦੮॥
कि गैबुल ग़ैब हैं ॥१०८॥
ਤੂੰ ਗੁਪਤ ਤੋਂ ਵੀ ਗੁਪਤ ਹੈਂ ॥੧੦੮॥

ਕਿ ਅਫਵੂਲ ਗੁਨਾਹ ਹੈਂ ॥
कि अफवुल गुनाह हैं ॥

(ਹੇ ਪ੍ਰਭੂ!) ਤੂੰ ਪਾਪਾ ਨੂੰ ਖਿਮਾ ਕਰਨ ਵਾਲਾ ('ਅਫਵੁਲ') ਹੈਂ,

ਕਿ ਸ਼ਾਹਾਨ ਸ਼ਾਹ ਹੈਂ ॥

कि शाहान शाह हैं ॥

ਤੂੰ ਸ਼ਾਹਾ ਦਾ ਸ਼ਾਹ ਹੈਂ,

ਕਿ ਕਾਰਨ ਕੁਨਿੰਦ ਹੈਂ ॥

कि कारन कुनिंद हैं ॥

ਤੂੰ ਸਭ ਕਾਰਨਾ ਦਾ ਕਰਤਾ ਹੈਂ,

ਕਿ ਰੋਜ਼ੀ ਦਿਹੰਦ ਹੈਂ ॥੧੦੯॥

कि रोज़ी दिहंद हैं ॥१०९॥

ਤੂੰ ਸਭ ਨੂੰ ਰੋਜ਼ੀ ਦੇਣ ਵਾਲਾ ਹੈਂ ॥੧੦੯॥

ਕਿ ਰਾਜ਼ਕ ਰਹੀਮ ਹੈਂ ॥

कि राज़क रहीम हैं ॥

(ਹੇ ਪ੍ਰਭੂ!) ਤੂੰ ਸਭ ਨੂੰ ਰੋਜ਼ੀ ਦੇਣ ਵਾਲਾ ਅਤੇ ਦਿਆਲੂ ਹੈਂ,

ਕਿ ਕਰਮੰ ਕਰੀਮ ਹੈਂ ॥

कि करमं करीम हैं ॥

ਤੂੰ ਮਿਹਰਾ ਕਰਨ ਵਾਲਾ ਬਖ਼ਸ਼ਣਹਾਰ ਹੈਂ,

ਕਿ ਸਰਬੰ ਕਲੀ ਹੈਂ ॥

कि सरबं कली हैं ॥

ਤੂੰ ਸਾਰੀਆਂ ਸ਼ਕਤੀਆਂ ਵਾਲਾ ਹੈਂ

ਕਿ ਸਰਬੰ ਦਲੀ ਹੈਂ ॥੧੧੦॥

कि सरबं दली हैं ॥११०॥

ਅਤੇ ਸਾਰਿਆਂ ਦਾ ਸੰਘਾਰਕ ਹੈਂ ॥੧੧੦॥

ਕਿ ਸਰਬੱਤ੍ਰ ਮਾਨਿਯੈ ॥

कि सरबत्र मानियै ॥

(ਹੇ ਪ੍ਰਭੂ!) ਸਭ ਥਾ ਤੇਰੀ ਮਾਨਤਾ ਹੈ,

ਕਿ ਸਰਬੱਤ੍ਰ ਦਾਨਿਯੈ ॥

कि सरबत्र दानियै ॥

ਤੂੰ ਸਭ ਨੂੰ ਦੇਣ ਵਾਲਾ ਹੈਂ,

ਕਿ ਸਰਬੱਤ੍ਰ ਗਉਨੈ ॥

कि सरबत्र गउनै ॥

ਤੂੰ ਸਭ ਥਾ ਗਮਨ ਕਰਦਾ ਹੈਂ

ਕਿ ਸਰਬੱਤ੍ਰ ਭਉਨੈ ॥੧੧੧॥

कि सरबत्र भउनै ॥१११॥

ਅਤੇ ਸਾਰਿਆਂ ਭੁਵਨਾ (ਲੋਕਾ) ਵਿਚ ਮੌਜੂਦ ਹੈਂ ॥੧੧੧॥

ਕਿ ਸਰਬੱਤ੍ਰ ਦੇਸੈ ॥

कि सरबत्र देसै ॥

(ਹੇ ਪ੍ਰਭੂ!) ਤੂੰ ਸਾਰਿਆਂ ਦੇਸ਼ਾ ਵਿਚ ਹੈਂ,

ਕਿ ਸਰਬੱਤ੍ਰ ਭੇਸੈ ॥

कि सरबत्र भेसै ॥

ਤੂੰ ਸਾਰਿਆਂ ਭੇਸਾ ਵਿਚ ਹੈਂ,

ਕਿ ਸਰਬੱਤ੍ਰ ਰਾਜੈ ॥

कि सरबत्र राजै ॥

ਤੂੰ ਸਭ ਥਾ ਰਾਜ ਕਰਦਾ ਹੈਂ (ਬਿਰਾਜਮਾਨ ਹੈਂ)

ਕਿ ਸਰਬੱਤ੍ਰ ਸਾਜੈ ॥੧੧੨॥

कि सरबत्र साजै ॥११२॥

ਤੂੰ ਹੀ ਸਭ ਨੂੰ ਸਿਰਜਦਾ ਹੈਂ ॥੧੧੨॥

ਕਿ ਸਰਬੱਤ੍ਰ ਦੀਨੈ ॥

कि सरबत्र दीनै ॥

(ਹੇ ਪ੍ਰਭੂ!) ਤੂੰ ਸਭ ਨੂੰ ਦਿੰਦਾ ਹੈਂ,

ਕਿ ਸਰਬੱਤ੍ਰ ਲੀਨੈ ॥

कि सरबत्र लीनै ॥

ਸਭ ਤੋਂ ਲੈਂਦਾ ਹੈਂ,

ਕਿ ਸਰਬੱਤ੍ਰ ਜਾਹੋ ॥

कि सरबत्र जाहो ॥

ਸਭ ਥਾਵਾ 'ਤੇ ਤੇਰੀ ਪ੍ਰਭੁਤਾ (ਤੇਜ) ਹੈ,

ਕਿ ਸਰਬੱਤ੍ਰ ਭਾਹੋ ॥੧੧੩॥

कि सरबत्र भाहो ॥११३॥

ਸਭ ਥਾ ਤੇਰੀ ਹੀ ਸੋਭਾ (ਪ੍ਰਕਾਸ਼) ਹੈ ॥੧੧੩॥

ਕਿ ਸਰਬੱਤ੍ਰ ਦੇਸੈ ॥

कि सरबत्र देसै ॥

(ਹੇ ਪ੍ਰਭੂ!) ਤੂੰ ਸਾਰਿਆਂ ਦੇਸਾ

ਕਿ ਸਰਬੱਤ੍ਰ ਭੇਸੈ ॥

कि सरबत्र भेसै ॥

ਅਤੇ ਭੇਸਾ ਵਿਚ ਹੈਂ,

ਕਿ ਸਰਬੱਤ੍ਰ ਕਾਲੈ ॥

ਕਿ ਸਰਬਤ੍ਰ ਕਾਲੈ ॥
ਤੂੰ ਸਭ ਦਾ ਕਾਲ

ਕਿ ਸਰਬੱਤ੍ਰ ਪਾਲੈ ॥੧੧੪॥
कि सरबत्त्र पालै ॥११४॥
ਅਤੇ ਸਭ ਦਾ ਪਾਲਕ ਹੈਂ ॥੧੧੪॥

ਕਿ ਸਰਬੱਤ੍ਰ ਹੰਤਾ ॥
कि सरबत्त्र हंता ॥
(ਹੇ ਪ੍ਰਭੂ!) ਤੂੰ ਸਭ ਦਾ ਸੰਘਾਰਕ ਹੈਂ,

ਕਿ ਸਰਬੱਤ੍ਰ ਗੰਤਾ ॥
कि सरबत्त्र गंता ॥
ਸਭ ਤਕ ਤੇਰੀ ਪਹੁੰਚ ਹੈ,

ਕਿ ਸਰਬੱਤ੍ਰ ਭੇਖੀ ॥
कि सरबत्त्र भेखी ॥
ਤੂੰ ਸਾਰਿਆਂ ਭੇਖਾ ਵਿਚ ਹੈਂ

ਕਿ ਸਰਬੱਤ੍ਰ ਪੇਖੀ ॥੧੧੫॥
कि सरबत्त्र पेखी ॥११५॥
ਅਤੇ ਸਾਰਿਆਂ ਨੂੰ ਵੇਖਣ ਵਾਲਾ ਹੈਂ ॥੧੧੫॥

ਕਿ ਸਰਬੱਤ੍ਰ ਕਾਜੈ ॥
कि सरबत्त्र काजै ॥
(ਹੇ ਪ੍ਰਭੂ!) ਤੂੰ ਸਭ ਦਾ ਕਾਰਜ (ਭਾਵ ਕਾਰਨ) ਸਰੂਪ ਹੈ,

ਕਿ ਸਰਬੱਤ੍ਰ ਰਾਜੈ ॥
कि सरबत्त्र राजै ॥

ਤੂੰ ਸਭ ਥਾ ਸੋਭ ਰਿਹਾ ਹੈਂ,

ਕਿ ਸਰਬੱਤ੍ਰ ਸੋਖੈ ॥

कि सरबत्त्र सोखै ॥

ਤੂੰ ਸਭ ਨੂੰ ਸੁਕਾਉਂਦਾ (ਨਸ਼ਟ ਕਰਦਾ) ਹੈਂ,

ਕਿ ਸਰਬੱਤ੍ਰ ਪੋਖੈ ॥੧੧੬॥

कि सरबत्त्र पोखै ॥११६॥

ਤੂੰ ਸਭ ਦੀ ਪਾਲਨਾ ਕਰਦਾ ਹੈਂ ॥੧੧੬॥

ਕਿ ਸਰਬੱਤ੍ਰ ਤ੍ਰਾਣੈ ॥

कि सरबत्त्र त्राणै ॥

(ਹੇ ਪ੍ਰਭੂ!) ਤੂੰ ਸਭ ਦਾ ਤ੍ਰਾਣ (ਬਲ) ਹੈਂ,

ਕਿ ਸਰਬੱਤ੍ਰ ਪ੍ਰਾਣੈ ॥

कि सरबत्त्र प्राणै ॥

ਤੂੰ ਸਭ ਦਾ ਪ੍ਰਾਣ ਹੈਂ,

ਕਿ ਸਰਬੱਤ੍ਰ ਦੇਸੈ ॥

कि सरबत्त्र देसै ॥

ਤੂੰ ਸਭ ਦੇਸ਼ਾ ਵਿਚ ਮੌਜੂਦ ਹੈਂ

ਕਿ ਸਰਬੱਤ੍ਰ ਭੇਸੈ ॥੧੧੭॥

कि सरबत्त्र भेसै ॥११७॥

ਅਤੇ ਸਾਰਿਆਂ ਭੇਸਾ ਵਿਚ ਸਥਿਤ ਹੈਂ ॥੧੧੭॥

ਕਿ ਸਰਬੱਤ੍ਰ ਮਾਨਿਯੈਂ ॥

कि सरबत्त्र मानियैं ॥

(ਹੇ ਪ੍ਰਭੂ!) ਤੂੰ ਸਭ ਥਾ ਮੰਨਿਆ ਜਾਦਾ ਹੈਂ (ਪੂਜਣਯੋਗ ਹੈਂ)

ਸਦੈਵੰ ਪ੍ਰਧਾਨਿਯੈਂ ॥

सदैवं प्रधानियैं ॥

ਸਦਾ ਤੂੰ ਹੀ ਪ੍ਰਧਾਨ ਹੈਂ,

ਕਿ ਸਰਬੱਤ੍ਰ ਜਾਪਿਯੈ ॥

कि सरबत्र जापियै ॥

ਤੂੰ ਸਭ ਥਾਵਾ ਤੇ ਜਪਿਆ ਜਾਦਾ ਹੈਂ,

ਕਿ ਸਰਬੱਤ੍ਰ ਥਾਪਿਯੈ ॥੧੧੮॥

कि सरबत्र थापियै ॥११८॥

ਸਭ ਥਾਵਾ ਵਿਚ ਤੂੰ ਹੀ ਸਥਿਤ ਹੈਂ ॥੧੧੮॥

ਕਿ ਸਰਬੱਤ੍ਰ ਭਾਨੈ ॥

कि सरबत्र भानै ॥

(ਹੇ ਪ੍ਰਭੂ!) ਤੂੰ ਸਭ ਦਾ ਪ੍ਰਕਾਸ਼ਕ (ਸੂਰਜ) ਹੈਂ,

ਕਿ ਸਰਬੱਤ੍ਰ ਮਾਨੈ ॥

कि सरबत्र मानै ॥

ਤੂੰ ਸਭ ਦਾ ਮਾਣ ਹੈਂ,

ਕਿ ਸਰਬੱਤ੍ਰ ਇੰਦ੍ਰੈ ॥

कि सरबत्र इंद्रै ॥

ਤੂੰ ਸਭ ਦਾ ਰਾਜਾ (ਇੰਦਰ) ਹੈਂ

ਕਿ ਸਰਬੱਤ੍ਰ ਚੰਦ੍ਰੈ ॥੧੧੯॥

कि सरबत्र चंद्रै ॥११९॥

ਅਤੇ ਸਭ ਨੂੰ ਸ਼ਾਤੀ ਦੇਣ ਵਾਲਾ (ਚੰਦ੍ਰਮਾ) ਹੈਂ ॥੧੧੯॥

ਕਿ ਸਰਬੰ ਕਲੀਮੈ ॥

कि सरबं कलीमै ॥

(ਹੇ ਪ੍ਰਭੂ!) ਤੂੰ ਸਭ ਦਾ ਬੋਲ (ਕਲਾਮ) ਹੈਂ,

ਕਿ ਪਰਮੰ ਫ਼ਹੀਮੈ ॥

कि परमं फ़हीमै ॥

ਤੂੰ ਸ੍ਰੇਸ਼ਠ ਬੁੱਧੀਮਾਨ ਹੈਂ,

ਕਿ ਆਕਲ ਅਲਾਮੈ ॥

कि आकल अलामै ॥

ਤੂੰ ਵੱਡਾ ਅਕਲਮੰਦ ਹੈਂ,

ਕਿ ਸਾਹਿਬ ਕਲਾਮੈ ॥੧੨੦॥

कि साहिब कलामै ॥१२०॥

ਤੂੰ ਬੋਲੀਆਂ (ਕਲਾਮ) ਦਾ ਸੁਆਮੀ ਹੈਂ ॥੧੨੦॥

ਕਿ ਹੁਸਨਲ ਵਜੂ ਹੈਂ ॥

कि हुसनल वजू हैं ॥

(ਹੇ ਪ੍ਰਭੂ!) ਤੂੰ ਸੁੰਦਰਤਾ (ਹੁਸਨ) ਦੀ ਮੂਰਤੀ (ਵਜੂਦ) ਹੈਂ,

ਤਮਾਮੁਲ ਰੁਜੂ ਹੈਂ ॥

तमामुल रुजू हैं ॥

ਤੂੰ ਸਭ ਵਲ ਧਿਆਨ ('ਰੁਜੂ') ਦੇਣ ਵਾਲਾ ਹੈਂ,

ਹਮੇਸੁਲ ਸਲਾਮੈਂ ॥

हमेसुल सलामैं ॥

ਤੂੰ ਹਮੇਸ਼ਾ ਸਲਾਮਤ ਰਹਿਣ ਵਾਲਾ ਹੈਂ,

ਸਲੀਖਤ ਮੁਦਾਮੈਂ ॥੧੨੧॥

ਸਲੀਖਤ ਮੁਦਾਮੈਂ ॥१२१॥

ਤੂੰ ਸਥਿਰ ਸੰਤਾਨ ('ਸਲੀਖਤ') ਵਾਲਾ ਹੈਂ ॥੧੨੧॥

ਗ਼ਨੀਮੁਲ ਸ਼ਿਕਸਤੈ ॥

ग़नीमुल शिकसतै ॥

(ਹੇ ਪ੍ਰਭੂ!) ਤੂੰ ਵੱਡਿਆਂ ਵੈਰੀਆਂ ਨੂੰ ਹਰਾਉਣ ਵਾਲਾ ਹੈਂ,

ਗ਼ਰੀਬੁਲ ਪਰਸਤੈ ॥

ग़रीबुल परसतै ॥

ਤੂੰ ਗ਼ਰੀਬਾ ਦਾ ਪਾਲਣਹਾਰ ('ਪਰਸਤੈ') ਹੈਂ,

ਬਿਲੰਦੁਲ ਮਕਾਨੈਂ ॥

बिलंदुल मकानैं ॥

ਤੇਰਾ ਸਥਾਨ (ਮਕਾਨ) ਬਹੁਤ ਉੱਚਾ ਹੈ,

ਜ਼ਮੀਨਲ ਜ਼ਮਾਨੈਂ ॥੧੨੨॥

ज़मीनल ज़मानैं ॥१२२॥

ਤੂੰ ਧਰਤੀ ਅਤੇ ਆਕਾਸ਼ ਵਿਚ (ਭਾਵ ਸਭ ਵਿਚ) ਵਿਆਪਤ ਹੈਂ ॥੧੨੨॥

ਤਮੀਜ਼ੁਲ ਤਮਾਮੈਂ ॥

तमीज़ुल तमामैं ॥

(ਹੇ ਪ੍ਰਭੂ!) ਤੂੰ ਸਭ ਨੂੰ ਪਛਾਣਨ ਵਾਲਾ (ਤਮੀਜ਼ ਕਰਨ ਵਾਲਾ) ਵਿਵੇਕੀ ਹੈਂ,

ਰੁਜੂਅਲ ਨਿਧਾਨੈਂ ॥

रुजूअल निधानैं ॥

ਤੂੰ ਸਭ ਵਲ ਧਿਆਨ ਦੇਣ (ਰੁਜੂ ਕਰਨ) ਵਾਲੀ ਰੁਚੀ ਦਾ ਭੰਡਾਰ ਹੈਂ,

ਹਰੀਫੁਲ ਅਜੀਮੈਂ ॥

हरीफुल अजीमैं ॥

ਤੂੰ (ਸਭ ਦਾ) ਵੱਡਾ ਮਿਤਰ ਹੈਂ,

ਰਜ਼ਾਇਕ ਯਕੀਨੈਂ ॥੧੨੩॥

रज़ाइक यकीनैं ॥१२३॥

ਤੂੰ ਨਿਸਚੇ ਹੀ (ਸਭ ਨੂੰ) ਰੋਜ਼ੀ ਦਿੰਦਾ ਹੈਂ ॥੧੨੩॥

ਅਨੇਕੁਲ ਤਰੰਗ ਹੈਂ ॥

अनेकुल तरंग हैं ॥

(ਹੇ ਪ੍ਰਭੂ!) ਤੂੰ ਅਨੇਕ ਲਹਿਰਾ ਵਾਲਾ (ਸਾਗਰ) ਹੈਂ,

ਅਭੇਦ ਹੈਂ ਅਭੰਗ ਹੈਂ ॥

अभेद हैं अभंग हैं ॥

ਤੇਰਾ ਭੇਦ ਨਹੀਂ ਪਾਇਆ ਜਾ ਸਕਦਾ, ਤੂੰ ਨਾਸ਼-ਰਹਿਤ ਹੈਂ,

ਅਜ਼ੀਜ਼ੁਲ ਨਿਵਾਜ਼ ਹੈਂ ॥

अज़ीज़ुल निवाज़ हैं ॥

ਤੂੰ ਪਿਆਰਿਆਂ (ਅਜ਼ੀਜ਼ਾ) ਨੂੰ ਵਡਿਆਉਣ ਵਾਲਾ ਹੈਂ,

ਗ਼ਨੀਮੁਲ ਖ਼ਿਰਾਜ ਹੈਂ ॥੧੨੪॥

ग़नीमुल ख़िराज हैं ॥१२४॥

ਤੂੰ ਵੈਰੀਆਂ (ਗ਼ਨੀਮਾ) ਤੋਂ ਕਰ ('ਖ਼ਿਰਾਜ') ਵਸੂਲ ਕਰਨ ਵਾਲਾ ਹੈਂ (ਅਰਥਾਤ ਸਭ ਤੇਰੇ ਅਧੀਨ ਹਨ) ॥੧੨੪॥

ਨਿਰੁਕਤ ਸਰੂਪ ਹੈਂ ॥

निरुकत सरूप हैं ॥

(ਹੇ ਪ੍ਰਭੂ!) ਤੇਰਾ ਸਰੂਪ ਬਿਆਨ ਰਹਿਤ ਹੈ,

ਤ੍ਰਿਮੁਕਤਿ ਬਿਭੂਤਿ ਹੈਂ ॥

तृमुकति बिभूति हैं ॥

ਤੇਰੀ ਵਿਭੂਤੀ (ਸੰਪੱਤੀ) ਮਾਇਆ ਦੇ ਤਿੰਨਾ ਗੁਣਾ ਤੋਂ ਪਰੇ ਹੈ,

ਪ੍ਰਭੁਗਤਿ ਪ੍ਰਭਾ ਹੈਂ ॥

प्रभुगति प्रभा हैं ॥

ਤੇਰੇ ਹੀ ਪ੍ਰਤਾਪ ਤੋਂ ਉਪਭੋਗੀ ਸਾਮਗ੍ਰੀ ਪੈਦਾ ਹੋਈ ਹੈ,

ਸੁ ਜੁਗਤਿ ਸੁਧਾ ਹੈਂ ॥੧੨੫॥

सु जुगति सुधा हैं ॥१२५॥

ਤੂੰ ਅੰਮ੍ਰਿਤ ('ਸੁਧਾ') ਨਾਲ ਸੰਯੁਕਤ ਹੈਂ ॥੧੨੫॥

ਸਦੈਵੰ ਸਰੂਪ ਹੈਂ ॥

सदैवं सरूप हैं ॥

(ਹੇ ਪ੍ਰਭੂ!) ਤੇਰਾ ਸਰੂਪ ਸਦੀਵੀ ਹੈ,

ਅਭੇਦੀ ਅਨੂਪ ਹੈਂ ॥

अभेदी अनूप हैं ॥

ਭੇਦ ਅਤੇ ਉਪਮਾ ਤੋਂ ਰਹਿਤ ਹੈ,

ਸਮਸਤੋਪਰਾਜ ਹੈਂ ॥

समसतोपराज हैं ॥

ਤੂੰ ਸਭ ਨੂੰ ਉਪਜਾਉਣ ਵਾਲਾ ਹੈਂ

ਸਦਾ ਸਰਬ ਸਾਜ ਹੈਂ ॥੧੨੬॥

सदा सरब साज हैं ॥१२६॥

ਅਤੇ ਸਭ ਨੂੰ ਸੁਸਜਿਤ ਕਰਨ ਵਾਲਾ ਹੈਂ ॥੧੨੬॥

ਸਮਸਤੁਲ ਸਲਾਮ ਹੈਂ ॥

समसतुल सलाम हैं ॥

(ਹੇ ਪ੍ਰਭੂ!) ਤੂੰ ਸਾਰਿਆਂ ਦੁਆਰਾ ਪ੍ਰਨਾਮ ਕਰਨ ਯੋਗ ਹੈਂ,

ਸਦੈਵਲ ਅਕਾਮ ਹੈਂ ॥

सदैवल अकाम हैं ॥

ਤੂੰ ਸਦਾ ਕਾਮਨਾਵਾ ਤੋਂ ਮੁਕਤ ਹੈਂ,

ਨ੍ਰਿਬਾਧ ਸਰੂਪ ਹੈਂ ॥

नृबाध सरूप हैं ॥

ਤੂੰ (ਹਰ ਪ੍ਰਕਾਰ ਦੀਆਂ) ਰੁਕਾਵਟਾ ਤੋਂ ਰਹਿਤ ਸਰੂਪ ਵਾਲਾ ਹੈਂ,

ਅਗਾਧ ਹੈਂ ਅਨੂਪ ਹੈਂ ॥੧੨੭॥

अगाध हैं अनूप हैं ॥१२७॥

ਨਾ ਤੇਰਾ ਪਾਰਾਵਾਰ ਪਾਇਆ ਜਾ ਸਕਦਾ ਹੈ ਅਤੇ ਨਾ ਹੀ ਤੇਰੀ ਉਪਮਾ ਦਿੱਤੀ ਜਾ ਸਕਦੀ ਹੈ ॥੧੨੭॥

ਓਅੰ ਆਦਿ ਰੂਪੇ ॥

ओअं आदि रूपे ॥

(ਹੇ ਪ੍ਰਭੂ!) ਤੂੰ ਓਅੰਕਾਰ ਸਰੂਪ ਅਤੇ ਸਭ ਦਾ ਆਦਿ ਹੈਂ,

ਅਨਾਦਿ ਸਰੂਪੇ ॥

अनादि सरूपे ॥

ਤੂੰ ਸਾਰਿਆਂ ਦਾ ਸਰੋਤ-ਰੂਪ ਹੈਂ,

ਅਨੰਗੀ ਅਨਾਮੇ ॥

अनंगी अनामे ॥

ਤੂੰ ਸ਼ਰੀਰ ਤੋਂ ਬਿਨਾ ('ਅਨੰਗ') ਅਤੇ ਨਾਮ ਤੋਂ ਰਹਿਤ ਹੈਂ,

ਤ੍ਰਿਭੰਗੀ ਤ੍ਰਿਕਾਮੇ ॥੧੨੮॥

तृभंगी तृकामे ॥१२८॥

ਤੂੰ ਤਿੰਨਾ ਲੋਕਾ ਦਾ ਵਿਨਾਸ਼ਕ ਅਤੇ ਤਿੰਨਾ ਲੋਕਾ ਦੀਆਂ ਕਾਮਨਾਵਾ ਪੂਰੀਆਂ ਕਰਨ ਵਾਲਾ ਹੈਂ ॥੧੨੮॥

ਤ੍ਰਿਬਰਗੰ ਤ੍ਰਿਬਾਧੇ ॥

तृबरगं तृबाधे ॥

(ਹੇ ਪ੍ਰਭੂ!) ਤੂੰ ਤਿੰਨ ਵਰਗਾ (ਅਰਥ, ਧਰਮ ਅਤੇ ਕਾਮ) ਵਾਲਾ ਅਤੇ ਤਿੰਨਾ ਲੋਕਾ ਨੂੰ ਬੰਨ੍ਹਣ ਵਾਲਾ (ਅਧੀਨ ਰਖਣ ਵਾਲਾ) ਹੈਂ,

ਅਗੰਜੇ ਅਗਾਧੇ ॥

अगंजे अगाधे ॥

ਤੂੰ ਨਾਸ਼ ਤੋਂ ਰਹਿਤ ਅਤੇ ਅਥਾਹ ਹੈਂ,

ਸੁਭੰ ਸਰਬ ਭਾਗੇ ॥

सुभं सरब भागे ॥

ਤੂੰ (ਸੰਸਾਰ ਦੇ) ਸਾਰਿਆਂ ਹਿੱਸਿਆਂ ਵਿਚ ਸ਼ੋਭਾਇਮਾਨ ਹੈਂ,

ਸੁ ਸਰਬਾ ਅਨੁਰਾਗੇ ॥੧੨੯॥

सु सरबा अनुरागे ॥१२९॥

ਤੂੰ ਸਭ ਨੂੰ ਪਿਆਰ ਕਰਨ ਵਾਲਾ ਹੈਂ ॥੧੨੯॥

ਤ੍ਰਿਭੁਗਤ ਸਰੂਪ ਹੈਂ ॥

तृभुगत सरूप हैं ॥

(ਹੇ ਪ੍ਰਭੂ!) ਤੇਰਾ ਸਰੂਪ ਤਿੰਨਾ ਲੋਕਾ ਨੂੰ ਭੋਗਣ ਵਾਲਾ (ਆਨੰਦ-ਦਾਇਕ) ਹੈ,

ਅਛਿੱਜ ਹੈਂ ਅਛੂਤ ਹੈਂ ॥

अछिज्ज हैं अछूत हैं ॥

ਤੇਰਾ ਰੂਪ ਵਿਨਾਸ਼ (ਛਿਜਣ) ਤੋਂ ਰਹਿਤ ਅਤੇ ਪਵਿਤਰ ਹੈ,

ਕਿ ਨਰਕੰ ਪ੍ਰਣਾਸ ਹੈਂ ॥

कि नरकं प्रणास हैं ॥

ਤੂੰ ਨਰਕ ਨੂੰ ਨਸ਼ਟ ਕਰਨ ਵਾਲਾ

ਪ੍ਰਿਥੀਉਲ ਪ੍ਰਵਾਸ ਹੈਂ ॥੧੩੦॥

पृथीउल प्रवास हैं ॥१३०॥

ਅਤੇ ਪ੍ਰਿਥਵੀ ਉਤੇ ਨਿਵਾਸ ਕਰਨ ਵਾਲਾ ਹੈਂ ॥੧੩੦॥

ਨਿਰੁਕਤਿ ਪ੍ਰਭਾ ਹੈਂ ॥

निरुकति प्रभा हैं ॥

(ਹੇ ਪ੍ਰਭੂ!) ਨਾ ਵਰਣਨ ਕੀਤੇ ਜਾ ਸਕਣ ਵਾਲਾ ਤੇਰਾ ਤੇਜ ਹੈ,

ਸਦੈਵੰ ਸਦਾ ਹੈਂ ॥

सदैवं सदा हैं ॥

ਤੂੰ ਸਦਾ ਵਰਤਮਾਨ ਹੈਂ,

ਬਿਭੁਗਤਿ ਸਰੂਪ ਹੈਂ ॥

बिभुगति सरूप हैं ॥

ਤੂੰ ਹੀ ਸਾਰੀ ਭੋਗਣਯੋਗ ਸਾਮਗ੍ਰੀ ਹੈਂ,

ਪ੍ਰਜੁਗਤਿ ਅਨੂਪ ਹੈਂ ॥੧੩੧॥

प्रजुगति अनूप हैं ॥१३१॥

ਤੂੰ ਸਾਰਿਆਂ ਨਾਲ ਸੰਯੁਕਤ ਅਤੇ ਉਪਮਾ ਤੋਂ ਰਹਿਤ ਹੈਂ ॥੧੩੧॥

ਨਿਰੁਕਤਿ ਸਦਾ ਹੈਂ ॥

निरुकति सदा हैं ॥

(ਹੇ ਪ੍ਰਭੂ!) ਤੂੰ ਸਦਾ ਵਰਣਨ ਤੋਂ ਪਰੇ ਹੈਂ,

ਬਿਭੁਗਤਿ ਪ੍ਰਭਾ ਹੈਂ ॥

बिभुगति प्रभा हैं ॥

ਤੇਰੀ ਸੋਭਾ ਵੱਖ ਵੱਖ ਤਰ੍ਹਾਂ ਦੀ ਹੈ,

ਅਨਉਕਤਿ ਸਰੂਪ ਹੈਂ ॥

अनउकति सरूप हैं ॥

ਤੇਰਾ ਸਰੂਪ ਉਕਤੀਜੁ ਗਤੀ ਤੋਂ ਰਹਿਤ ਹੈ,

ਪ੍ਰਜੁਗਤਿ ਅਨੂਪ ਹੈਂ ॥੧੩੨॥

प्रजुगति अनूप हैं ॥१३२॥

ਤੂੰ ਸਭ ਨਾਲ ਸੰਯੁਕਤ ਹੈਂ ਅਤੇ ਉਪਮਾ ਦੇਣ ਦੀ ਸੀਮਾ ਤੋਂ ਪਰੇ ਹੈਂ ॥੧੩੨॥

ਚਾਚਰੀ ਛੰਦ ॥

चाचरी छंद ॥

ਚਾਚਰੀ ਛੰਦ:

ਅਭੰਗ ਹੈਂ ॥

अभंग हैं ॥

(ਹੇ ਪ੍ਰਭੂ!) ਤੂੰ ਨਾਸ਼-ਰਹਿਤ ਹੈਂ,

ਅਨੰਗ ਹੈਂ ॥

अनंग हैं ॥

ਤੂੰ ਸ਼ਰੀਰ ਰਹਿਤ ਹੈਂ,

ਅਭੇਖ ਹੈਂ ॥

अभेख हैं ॥

ਤੂੰ ਭੇਖ ਤੋਂ ਬਿਨਾ ਹੈਂ,

ਅਲੇਖ ਹੈਂ ॥੧੩੩॥

अलेख हैं ॥१३३॥

ਤੂੰ ਲੇਖੇ ਤੋਂ ਬਾਹਰ ਹੈਂ ॥੧੩੩॥

ਅਭਰਮ ਹੈਂ ॥

अभरम हैं ॥

(ਹੇ ਪ੍ਰਭੂ!) ਤੂੰ ਭਰਮ-ਰਹਿਤ ਹੈਂ,

ਅਕਰਮ ਹੈਂ ॥

अकरम हैं ॥

ਤੂੰ ਕਰਮ-ਰਹਿਤ ਹੈਂ,

ਅਨਾਦਿ ਹੈਂ ॥

अनादि हैं ॥

ਤੂੰ ਆਦਿ ਤੋਂ ਬਿਨਾ ਹੈਂ,

ਜੁਗਾਦਿ ਹੈਂ ॥੧੩੪॥

जुगादि हैं ॥१३४॥

ਤੂੰ ਯੁਗਾ ਦੇ ਆਰੰਭ ਤੋਂ ਪਹਿਲਾ ਦਾ ਹੈਂ ॥੧੩੪॥

ਅਜੈ ਹੈਂ ॥

अजै हैं ॥

(ਹੇ ਪ੍ਰਭੂ!) ਤੂੰ ਜਿਤਿਆ ਨਹੀਂ ਜਾ ਸਕਦਾ,

ਅਬੈ ਹੈਂ ॥

अबै हैं ॥

ਤੂੰ ਆਯੂ-ਰਹਿਤ ਹੈਂ,

ਅਭੂਤ ਹੈਂ ॥

अभूत हैं ॥

ਤੂੰ ਪੰਜ ਤੱਤ੍ਵਾ ਤੋਂ ਮੁਕਤ ਹੈਂ,

ਅਧੂਤ ਹੈਂ ॥੧੩੫॥

अधूत हैं ॥१३५॥

ਤੂੰ ਡੁਲਾਇਮਾਨ ਨਹੀਂ ਹੁੰਦਾ ॥੧੩੫॥

ਅਨਾਸ ਹੈਂ ॥

अनास हैं ॥

(ਹੇ ਪ੍ਰਭੂ!) ਤੂੰ ਨਾਸ਼-ਰਹਿਤ ਹੈਂ,

ਉਦਾਸ ਹੈਂ ॥

उदास हैं ॥

ਤੂੰ (ਸਭ ਤੋਂ) ਉਪਰਾਮ ਹੈਂ,

ਅਧੰਧ ਹੈਂ ॥

अधंध हैं ॥

ਤੂੰ ਸੰਸਾਰਿਕ ਧੰਧਿਆਂ ਤੋਂ ਪਰੇ ਹੈਂ,

ਅਬੰਧ ਹੈਂ ॥੧੩੬॥

अबंध हैं ॥१३६॥

ਤੂੰ ਬੰਧਨਾ ਤੋਂ ਮੁਕਤ ਹੈਂ ॥੧੩੬॥

ਅਭਗਤ ਹੈਂ ॥

अभगत हैं ॥

(ਹੇ ਪ੍ਰਭੂ!) ਤੂੰ ਕਿਸੇ ਦੀ ਭਗਤੀ ਨਹੀਂ ਕਰਦਾ,

ਬਿਰਕਤ ਹੈਂ ॥

बिरकत हैं ॥

ਤੂੰ ਵਿਰਕਤ ਹੈਂ,

ਅਨਾਸ ਹੈਂ ॥

अनास हैं ॥

ਤੂੰ ਇੱਛਾ (ਆਸ) ਤੋਂ ਮੁਕਤ ਹੈਂ,

ਪ੍ਰਕਾਸ ਹੈਂ ॥੧੩੭॥

प्रकास हैं ॥१३७॥

ਤੂੰ ਪ੍ਰਕਾਸ਼ ਰੂਪ ਹੈਂ ॥੧੩੭॥

ਨਿਚਿੰਤ ਹੈਂ ॥

निचिंत हैं ॥

(ਹੇ ਪ੍ਰਭੂ!) ਤੂੰ ਚਿੰਤਾ ਤੋਂ ਮੁਕਤ ਹੈਂ,

ਸੁਨਿੰਤ ਹੈਂ ॥

सुनिंत हैं ॥

ਤੂੰ ਸਦਾ ਸਦੀਵੀ ਹੈਂ,

ਅਲਿੱਖ ਹੈਂ ॥

अलिक्ख हैं ॥

ਤੂੰ ਲਿਖਿਆ ਨਹੀਂ ਜਾ ਸਕਦਾ,

ਅਦਿੱਖ ਹੈਂ ॥੧੩੮॥

अदिक्ख हैं ॥१३८॥

ਤੂੰ ਵੇਖਿਆ ਨਹੀਂ ਜਾ ਸਕਦਾ ॥੧੩੮॥

ਅਲੇਖ ਹੈਂ ॥

अलेख हैं ॥

(ਹੇ ਪ੍ਰਭੂ!) ਤੂੰ ਲੇਖੇ ਤੋਂ ਬਾਹਰ ਹੈਂ,

ਅਭੇਖ ਹੈਂ ॥

अभेख हैं ॥

ਤੂੰ ਭੇਖਾ ਤੋਂ ਰਹਿਤ ਹੈਂ,

ਅਢਾਹ ਹੈਂ ॥

अढाह हैं ॥

ਤੈਨੂੰ ਕੋਈ ਡਿਗਾ (ਢਾਹ) ਨਹੀਂ ਸਕਦਾ (ਜਾ ਤੇਰਾ ਕੋਈ ਕੰਢਾ ਜਾ ਕਿਨਾਰਾ ਨਹੀਂ ਹੈ)

ਅਗਾਹ ਹੈਂ ॥੧੩੯॥

अगाह हैं ॥१३९॥

ਤੇਰਾ ਕੋਈ ਪਾਰਾਵਾਰ ਨਹੀਂ ਹੈ ॥੧੩੯॥

ਅਸੰਭ ਹੈਂ ॥

असंभ हैं ॥

(ਹੇ ਪ੍ਰਭੂ!) ਤੂੰ ਜਨਮ ('ਸੰਭ') ਤੋਂ ਰਹਿਤ ਹੈਂ,

ਅਗੰਭ ਹੈਂ ॥

अगंभ हैं ॥

ਤੂੰ (ਮਨ-ਬਾਣੀ ਦੀ) ਪਹੁੰਚ ਤੋਂ ਪਰੇ ਹੈਂ,

ਅਨੀਲ ਹੈਂ ॥

अनील हैं ॥

ਤੂੰ ਗਿਣਤੀ ਦੀ ਸੀਮਾ ਤੋਂ ਪਰੇ ਹੈਂ,

ਅਨਾਦਿ ਹੈਂ ॥੧੪੦॥

अनादि हैं ॥१४०॥

ਤੇਰਾ ਕੋਈ ਆਦਿ ਨਹੀਂ ਹੈ ॥੧੪੦॥

ਅਨਿੱਤ ਹੈਂ ॥

अनित्त हैं ॥

(ਹੇ ਪ੍ਰਭੂ!) ਤੂੰ ਸਦੀਵੀ ਰੂਪ ਵਾਲਾ ਹੈਂ,

ਸੁ ਨਿੱਤ ਹੈਂ ॥

सु नित्त हैं ॥

ਤੂੰ ਸਦਾ ਕਾਇਮ-ਦਾਇਮ ਹੈਂ,

ਅਜਾਤ ਹੈਂ ॥

अजात हैं ॥

ਤੂੰ ਜਨਮ-ਮਰਨ ਤੋਂ ਮੁਕਤ ਹੈਂ,

ਅਜਾਦਿ ਹੈਂ ॥੧੪੧॥

अजादि हैं ॥१४१॥

ਤੂੰ ਸਦਾ ਆਜ਼ਾਦ (ਸੁਤੰਤਰ) ਹੈਂ ॥੧੪੧॥

ਚਰਪਟ ਛੰਦ ॥ ਤ੍ਵ ਪ੍ਰਸਾਦਿ ॥

चरपट छंद ॥ त्व प्रसादि ॥

ਚਰਪਟ ਛੰਦ: ਤੇਰੀ ਕ੍ਰਿਪਾ ਨਾਲ:

ਸਰਬੰ ਹੰਤਾ ॥

सरबं हंता ॥

(ਹੇ ਪ੍ਰਭੂ!) ਤੂੰ ਸਭ ਨੂੰ ਮਾਰਨ ਵਾਲਾ ਹੈਂ,

ਸਰਬੰ ਗੰਤਾ ॥

सरबं गंता ॥

ਤੂੰ ਸਭ ਨੂੰ ਜਾਣਨ ਵਾਲਾ ਹੈ,

ਸਰਬੰ ਖਿਆਤਾ ॥

सरबं खिआता ॥

ਤੂੰ ਸਭ ਵਿਚ ਪ੍ਰਸਿੱਧ ('ਖਿਆਤਾ') ਹੈਂ,

ਸਰਬੰ ਗਿਆਤਾ ॥੧੪੨॥

सरबं गिआता ॥१४२॥

ਤੂੰ ਸਭ ਬਾਰੇ ਜਾਣਕਾਰ ਹੈਂ ॥੧੪੨॥

ਸਰਬੰ ਹਰਤਾ ॥

ਸਰਬੰ ਹਰਤਾ ॥

(ਹੇ ਪ੍ਰਭੂ!) ਤੂੰ ਸਭ ਦਾ ਜੀਵਨ ਲੈਣ ਵਾਲਾ

ਸਰਬੰ ਕਰਤਾ ॥

सरबं करता ॥

ਅਤੇ ਸਭ ਦਾ ਕਰਤਾ ਹੈਂ,

ਸਰਬੰ ਪ੍ਰਾਣੰ ॥

सरबं प्राणं ॥

ਤੂੰ ਸਭ ਦਾ ਪ੍ਰਾਣ (ਜੀਵਨ)

ਸਰਬੰ ਤ੍ਰਾਣੰ ॥੧੪੩॥

सरबं त्राणं ॥१४३॥

ਅਤੇ ਸਭ ਦਾ ਤ੍ਰਾਣ (ਬਲ) ਹੈਂ ॥੧੪੩॥

ਸਰਬੰ ਕਰਮੰ ॥

सरबं करमं ॥

(ਹੇ ਪ੍ਰਭੂ!) ਤੂੰ ਸਭ ਦਾ ਕਰਮ-ਸਰੂਪ ਹੈਂ,

ਸਰਬੰ ਧਰਮੰ ॥

सरबं धरमं ॥

ਤੂੰ ਸਭ ਧਰਮਾ ਵਿਚ ਮੌਜੂਦ ਹੈਂ,

ਸਰਬੰ ਜੁਗਤਾ ॥

सरबं जुगता ॥

ਤੂੰ ਸਭ ਨਾਲ ਸੰਯੁਕਤ ਹੈਂ

ਸਰਬੰ ਮੁਕਤਾ ॥੧੪੪॥

सरबं मुकता ॥१४४॥

ਅਤੇ ਸਾਰਿਆਂ ਤੋਂ ਮੁਕਤ ਹੈਂ ॥੧੪੪॥

ਰਸਾਵਲ ਛੰਦ ॥ ਤ੍ਵ ਪ੍ਰਸਾਦਿ ॥

रसावल छंद ॥ त्व प्रसादि ॥

ਰਸਾਵਲ ਛੰਦ: ਤੇਰੀ ਕ੍ਰਿਪਾ ਨਾਲ:

ਨਮੋ ਨਰਕ ਨਾਸੇ ॥

नमो नरक नासे ॥

ਹੇ ਨਰਕਾ ਨੂੰ ਨਸ਼ਟ ਕਰਨ ਵਾਲੇ!

ਸਦੈਵੰ ਪ੍ਰਕਾਸੇ ॥

सदैवं प्रकासे ॥

ਹੇ ਸਦਾ ਪ੍ਰਕਾਸ਼ਿਤ ਰਹਿਣ ਵਾਲੇ!

ਅਨੰਗੰ ਸਰੂਪੇ ॥

अनंगं सरूपे ॥

ਹੇ ਸ਼ਰੀਰਰਹਿਤ ਰੂਪ ਵਾਲੇ!

ਅਭੰਗੰ ਬਿਭੂਤੇ ॥੧੪੫॥

अभंगं बिभूते ॥१४५॥

ਹੇ ਨਸ਼ਟ ਨਾ ਹੋਣ ਵਾਲੀ ਸੰਪੱਤੀ ਵਾਲੇ! (ਤੈਨੂੰ) ਨਮਸਕਾਰ ਹੈ ॥੧੪੫॥

ਪ੍ਰਮਾਥੰ ਪ੍ਰਮਾਥੇ ॥

प्रमाथं प्रमाथे ॥

ਹੇ ਦੁਖ ਦੇਣ ਵਾਲਿਆਂ ਨੂੰ ਨਸ਼ਟ ਕਰਨ ਵਾਲੇ!

ਸਦਾ ਸਰਬ ਸਾਥੇ ॥

सदा सरब साथे ॥

ਹੇ ਸਦਾ ਸਭ ਦੇ ਮੱਦਦਗਾਰ ਹੋਣ ਵਾਲੇ!

ਅਗਾਧ ਸਰੂਪੇ ॥

अगाध सरूपे ॥

ਹੇ ਸਦਾ ਅਗਾਧ ਸਰੂਪ ਵਾਲੇ!

ਨ੍ਰਿਬਾਧ ਬਿਭੂਤੇ ॥੧੪੬॥

नृबाध बिभूते ॥१४६॥

ਹੇ ਨਿਰਵਿਘਨ ਸੰਪੱਤੀ ਵਾਲੇ! (ਤੈਨੂੰ ਨਮਸਕਾਰ ਹੈ) ॥੧੪੬॥

ਅਨੰਗੀ ਅਨਾਮੇ ॥

अनंगी अनामे ॥

ਹੇ ਅੰਗ (ਸ਼ਰੀਰ) ਅਤੇ ਨਾਮ ਤੋਂ ਰਹਿਤ!

ਤ੍ਰਿਭੰਗੀ ਤ੍ਰਿਕਾਮੇ ॥

तृभंगी तृकामे ॥

ਹੇ ਤਿੰਨਾ ਲੋਕਾ ਨੂੰ ਨਸ਼ਟ ਕਰਨ ਵਾਲੇ ਅਤੇ ਤਿੰਨਾ ਦੀਆਂ ਕਾਮਨਾਵਾ ਪੂਰੀਆਂ ਕਰਨ ਵਾਲੇ!

ਨ੍ਰਿਭੰਗੀ ਸਰੂਪੇ ॥

नृभंगी सरूपे ॥

ਹੇ ਅਵਿਨਾਸ਼ੀ ਸਰੂਪ ਵਾਲੇ!

ਸਰਬੰਗੀ ਅਨੂਪੇ ॥੧੪੭॥

सरबंगी अनूपे ॥१४७॥

ਹੇ ਸਾਰਿਆਂ ਦੇ ਸਾਥੀ ਅਤੇ ਉਪਮਾ ਤੋਂ ਰਹਿਤ! (ਤੈਨੂੰ ਨਮਸਕਾਰ ਹੈ) ॥੧੪੭॥

ਨ ਪੋਤ੍ਰੈ ਨ ਪੁਤ੍ਰੈ ॥

न पोत्रै न पुत्रै ॥

(ਹੇ ਪ੍ਰਭੂ!) ਤੇਰਾ ਨਾ ਕੋਈ ਪੁੱਤਰ ਹੈ ਅਤੇ ਨਾ ਹੀ ਪੋਤਰਾ,

ਨ ਸੱਤ੍ਰੈ ਨ ਮਿਤ੍ਰੈ ॥
न सत्रै न मित्रै ॥
ਨਾ ਕੋਈ ਵੈਰੀ ਹੈ ਅਤੇ ਨਾ ਹੀ ਕੋਈ ਮਿਤਰ ਹੈ,

ਨ ਤਾਤੈ ਨ ਮਾਤੈ ॥
न तातै न मातै ॥
ਨਾ ਤੇਰਾ ਕੋਈ ਪਿਤਾ ਹੈ ਨਾ ਮਾਤਾ,

ਨ ਜਾਤੈ ਨ ਪਾਤੈ ॥੧੪੮॥
न जातै न पातै ॥१४८॥
ਨਾ ਤੇਰੀ ਕੋਈ ਜਾਤਿ ਹੈ ਅਤੇ ਨਾ ਹੀ ਭਾਈਚਾਰਾ ॥੧੪੮॥

ਨ੍ਰਿਸਾਕੰ ਸਰੀਕ ਹੈਂ ॥
नृसाकं सरीक हैं ॥
(ਹੇ ਪ੍ਰਭੂ!) ਤੇਰਾ ਨਾ ਤਾ ਕੋਈ ਸਾਕ ਹੈ, ਨਾ ਹੀ ਸ਼ਰੀਕ ਹੈ,

ਅਮਿਤੋ ਅਮੀਕ ਹੈਂ ॥
अमितो अमीक हैं ॥
ਤੂੰ ਅਮਿਤ ਅਤੇ ਅਪਾਰ ਹੈਂ,

ਸਦੈਵੰ ਪ੍ਰਭਾ ਹੈਂ ॥
सदैवं प्रभा हैं ॥
ਤੂੰ ਸਦਾ ਪ੍ਰਕਾਸ਼ਮਾਨ ਹੈਂ,

ਅਜੈ ਹੈਂ ਅਜਾ ਹੈਂ ॥੧੪੯॥
अजै हैं अजा हैं ॥१४९॥
ਤੂੰ ਅਜਿਤ ਅਤੇ ਅਜਨਮਾ ਹੈਂ ॥੧੪੯॥

ਭਗਵਤੀ ਛੰਦ ॥ ਤ੍ਵ ਪ੍ਰਸਾਦਿ ॥

ਭਗਵਤੀ ਛੰਦ ॥ ਤ੍ਵ ਪ੍ਰਸਾਦਿ ॥

ਭਗਵਤੀ ਛੰਦ: ਤੇਰੀ ਕ੍ਰਿਪਾ ਨਾਲ:

ਕਿ ਜ਼ਾਹਰ ਜ਼ਹੂਰ ਹੈਂ ॥

कि ज़ाहर ज़हूर हैं ॥

(ਹੇ ਪ੍ਰਭੂ!) ਤੂੰ ਪ੍ਰਗਟ ਰੂਪ ਵਿਚ ਪ੍ਰਕਾਸ਼ਮਾਨ ਹੈਂ,

ਕਿ ਹਾਜ਼ਰ ਹਜ਼ੂਰ ਹੈਂ ॥

कि हाज़र हज़ूर हैं ॥

ਤੂੰ ਸਾਹਮਣੇ ਮੌਜੂਦ ਹੈਂ,

ਹਮੇਸੁਲ ਸਲਾਮ ਹੈਂ ॥

हमेसुल सलाम हैं ॥

ਤੂੰ ਹਮੇਸ਼ਾ ਸਲਾਮਤ ਹੈਂ

ਸਮਸਤੁਲ ਕਲਾਮ ਹੈਂ ॥੧੫੦॥

समसतुल कलाम हैं ॥१५०॥

ਅਤੇ ਸਭ ਵਿਚ ਤੇਰੇ ਹੀ ਬੋਲ ('ਕਲਾਮ') ਹਨ ॥੧੫੦॥

ਕਿ ਸਾਹਿਬ ਦਿਮਾਗ਼ ਹੈਂ ॥

कि साहिब दिमाग़ हैं ॥

(ਹੇ ਪ੍ਰਭੂ!) ਤੂੰ ਸ੍ਰੇਸ਼ਠ ਬੁੱਧੀ ਦਾ ਮਾਲਕ ਹੈਂ,

ਕਿ ਹੁਸਨਲ ਚਰਾਗ਼ ਹੈਂ ॥

कि हुसनल चराग़ हैं ॥

ਤੂੰ ਹੁਸਨ ਦਾ ਦੀਪਕ ਹੈਂ,

ਕਿ ਕਾਮਲ ਕਰੀਮ ਹੈਂ ॥

कि कामल करीम हैं ॥

ਤੂੰ ਪਰਮ ਬਖਸ਼ਿੰਦ ਹੈਂ,

ਕਿ ਰਾਜ਼ਕ ਰਹੀਮ ਹੈਂ ॥੧੫੧॥

कि राज़क रहीम हैं ॥१५१॥

ਤੂੰ ਰੋਜ਼ੀ ਦੇਣ ਵਾਲਾ ਦਿਆਲੂ ਹੈਂ ॥੧੫੧॥

ਕਿ ਰੋਜ਼ੀ ਦਿਹਿੰਦ ਹੈਂ ॥

कि रोज़ी दिहिंद हैं ॥

(ਹੇ ਪ੍ਰਭੂ!) ਤੂੰ ਰੋਜ਼ੀ ਦੇਣ ਵਾਲਾ ਹੈਂ,

ਕਿ ਰਾਜ਼ਕ ਰਹਿੰਦ ਹੈਂ ॥

कि राज़क रहिंद हैं ॥

ਤੂੰ ਮੁਕਤੀ ਪ੍ਰਦਾਨ ਕਰਨ ਵਾਲਾ ਦਇਆਵਾਨ ਹੈਂ,

ਕਰੀਮੁਲ ਕਮਾਲ ਹੈਂ ॥

करीमुल कमाल हैं ॥

ਤੂੰ ਸ੍ਰੇਸ਼ਠ ('ਕਮਾਲ') ਕ੍ਰਿਪਾਲੂ ਹੈਂ,

ਕਿ ਹੁਸਨਲ ਜਮਾਲ ਹੈਂ ॥੧੫੨॥

कि हुसनल जमाल हैं ॥१५२॥

ਤੂੰ ਅਤਿਅੰਤ ਸੁੰਦਰ ਹੈਂ ॥੧੫੨॥

ਗ਼ਨੀਮੁਲ ਖ਼ਿਰਾਜ ਹੈਂ ॥

ग़नीमुल ख़िराज हैं ॥

(ਹੇ ਪ੍ਰਭੂ!) ਤੂੰ ਵੈਰੀਆਂ ਤੋਂ ਵੀ ਕਰ ਵਸੂਲਣ ਵਾਲਾ ਹੈਂ (ਅਰਥਾਤ ਸਭ ਨੂੰ ਅਧੀਨ ਰਖਣ ਵਾਲਾ ਹੈਂ)

ਗ਼ਰੀਬੁਲ ਨਿਵਾਜ਼ ਹੈਂ ॥

ग़रीबुल निवाज़ हैं ॥

ਤੂੰ ਗ਼ਰੀਬਾ ਨੂੰ ਵਡਿਆਉਣ ਵਾਲਾ ਹੈਂ,

ਹਰੀਫ਼ੁਲ ਸ਼ਿਕੰਨ ਹੈਂ ॥

हरीफ़ुल शिकंन हैं ॥

ਤੂੰ ਵੈਰੀਆਂ ਦਾ ਨਾਸ਼ਕ ਹੈਂ,

ਹਿਰਾਸੁਲ ਫਿਕੰਨ ਹੈਂ ॥੧੫੩॥

हिरासुल फिकंन हैं ॥१५३॥

ਤੂੰ ਭੈ ਨੂੰ ਪਰੇ ਸੁਟਣ ਵਾਲਾ ('ਫਿਕੰਨ') ਹੈਂ ॥੧੫੩॥

ਕਲੰਕੰ ਪ੍ਣਾਸ ਹੈਂ ॥

कलंकं प्रणास हैं ॥

(ਹੇ ਪ੍ਰਭੂ!) ਤੂੰ ਕਲੰਕ ਨੂੰ ਨਸ਼ਟ ਕਰਨ ਵਾਲਾ ਹੈਂ,

ਸਮਸਤੁਲ ਨਿਵਾਸ ਹੈਂ ॥

समसतुल निवास हैं ॥

ਤੂੰ ਸਾਰਿਆਂ ਵਿਚ ਵਸਦਾ ਹੈਂ,

ਅਗੰਜੁਲ ਗਨੀਮ ਹੈਂ ॥

अगंजुल गनीम हैं ॥

ਤੂੰ ਵੈਰੀਆਂ ('ਗਨੀਮ') ਤੋਂ ਨਸ਼ਟ ਹੋਣ ਵਾਲਾ ਨਹੀਂ ਹੈਂ,

ਰਜਾਇਕ ਰਹੀਮ ਹੈਂ ॥੧੫੪॥

रजाइक रहीम हैं ॥१५४॥

ਤੂੰ ਸਭ ਨੂੰ ਰੋਜ਼ੀ ਦੇਣ ਵਾਲਾ ਮਿਹਰਬਾਨ ਹੈਂ ॥੧੫੪॥

ਸਮਸਤੁਲ ਜੁਬਾਂ ਹੈਂ ॥

समसतुल जुबाँ हैं ॥

(ਹੇ ਪ੍ਰਭੂ!) ਤੂੰ ਸਾਰਿਆਂ ਦੀ ਬੋਲੀ ਹੈਂ (ਅਰਥਾਤ ਸਭ ਵਿਚ ਤੂੰ ਹੀ ਬੋਲ ਰਿਹਾ ਹੈਂ)

ਕਿ ਸਾਹਿਬ ਕਿਰਾਂ ਹੈਂ ॥

कि साहिब किराँ हैं ॥

ਤੂੰ ਸ਼ੁਭ ਸ਼ਗਨਾ ('ਕਿਰਾ') ਦਾ ਸੁਆਮੀ ਹੈਂ,

ਕਿ ਨਰਕੰ ਪ੍ਰਣਾਸ ਹੈਂ ॥

कि नरकं प्रणास हैं ॥

ਤੂੰ ਨਰਕਾ ਨੂੰ ਨਸ਼ਟ ਕਰਨ ਵਾਲਾ ਹੈਂ,

ਬਹਿਸਤੁਲ ਨਿਵਾਸ ਹੈਂ ॥੧੫੫॥

बहिसतुल निवास हैं ॥१५५॥

ਤੂੰ ਬਹਿਸ਼ਤ (ਸੁਅਰਗ) ਵਿਚ ਨਿਵਾਸ ਕਰਦਾ ਹੈਂ ॥੧੫੫॥

ਕਿ ਸਰਬੁਲ ਗਵੰਨ ਹੈਂ ॥

कि सरबुल गवंन हैं ॥

(ਹੇ ਪ੍ਰਭੂ!) ਤੂੰ ਸਭ ਵਿਚ ਗਮਨ ਕਰਦਾ ਹੈਂ,

ਹਮੇਸੁਲ ਰਵੰਨ ਹੈਂ ॥

हमेसुल रवंन हैं ॥

ਤੂੰ ਹਮੇਸ਼ਾ (ਸਭ ਵਿਚ) ਵਿਆਪਤ ਹੋਣ ਵਾਲਾ ਹੈਂ,

ਤਮਾਮੁਲ ਤਮੀਜ ਹੈਂ ॥

तमामुल तमीज हैं ॥

ਤੂੰ ਸਭ ਦੀ ਪਛਾਣ ਰਖਦਾ ਹੈਂ,

ਸਮਸਤੁਲ ਅਜੀਜ ਹੈਂ ॥੧੫੬॥

समसतुल अजीज हैं ॥१५६॥

ਤੂੰ ਸਭ ਦਾ ਪਿਆਰਾ ਹੈਂ ॥੧੫੬॥

ਪਰੰ ਪਰਮ ਈਸ ਹੈਂ ॥

परं परम ईस हैं ॥

(ਹੇ ਪ੍ਰਭੂ!) ਤੂੰ ਪਰਮ ਸ੍ਰੇਸ਼ਠ ਸੁਆਮੀ ਹੈਂ,

ਸਮਸਤੁਲ ਅਦੀਸ ਹੈਂ ॥

समसतुल अदीस हैं ॥

ਤੂੰ ਸਭ ਲਈ ਅਦ੍ਰਿਸ਼ ਹੈਂ,

ਅਦੇਸੁਲ ਅਲੇਖ ਹੈਂ ॥

अदेसुल अलेख हैं ॥

ਤੂੰ ਦੇਸਾ ਤੋਂ ਰਹਿਤ ਅਤੇ ਲੇਖੇ ਤੋਂ ਰਹਿਤ ਹੈਂ,

ਹਮੇਸੁਲ ਅਭੇਖ ਹੈਂ ॥੧੫੭॥

हमेसुल अभेख हैं ॥१५७॥

ਤੂੰ ਸਦਾ ਭੇਖਾ ਤੋਂ ਰਹਿਤ ਹੈਂ ॥੧੫੭॥

ਜ਼ਮੀਨੁਲ ਜ਼ਮਾ ਹੈਂ ॥

ज़मीनुल ज़मा हैं ॥

(ਹੇ ਪ੍ਰਭੂ!) ਤੂੰ ਧਰਤੀ ਅਤੇ ਆਕਾਸ਼ ਵਿਚ ਵਿਆਪਤ ਹੈਂ,

ਅਮੀਕੁਲ ਇਮਾ ਹੈਂ ॥

अमीकुल इमा हैं ॥

ਤੂੰ ਗਹਿਰ ਗੰਭੀਰ ਧਰਮ ਵਾਲਾ ਹੈਂ,

ਕਰੀਮੁਲ ਕਮਾਲ ਹੈਂ ॥

करीमुल कमाल हैं ॥

ਤੂੰ ਸ੍ਰੇਸ਼ਠ ਕ੍ਰਿਪਾਲੂ ਹੈਂ,

ਕਿ ਜੁਰਅਤਿ ਜਮਾਲ ਹੈਂ ॥੧੫੮॥

कि जुरअति जमाल हैं ॥१५८॥

ਤੂੰ ਸਾਹਸ ('ਜੁਰਅਤ') ਦਾ ਤੇਜ ਹੈਂ ॥੧੫੮॥

ਕਿ ਅਚਲੰ ਪ੍ਰਕਾਸ ਹੈਂ ॥

कि अचलं प्रकास हैं ॥

(ਹੇ ਪ੍ਰਭੂ!) ਤੂੰ ਅਚਲ ਪ੍ਰਕਾਸ਼ ਵਾਲਾ ਹੈਂ,

ਕਿ ਅਮਿਤੋ ਸੁਬਾਸ ਹੈਂ ॥

कि अमितो सुबास हैं ॥

ਤੂੰ ਅਮਿਤ ਸੁਗੰਧ ਵਾਲਾ ਹੈਂ,

ਕਿ ਅਜਬ ਸਰੂਪ ਹੈਂ ॥

कि अजब सरूप हैं ॥

ਤੂੰ ਅਦਭੁਤ ਰੂਪ ਵਾਲਾ ਹੈਂ,

ਕਿ ਅਮਿਤੋ ਬਿਭੂਤ ਹੈਂ ॥੧੫੯॥

कि अमितो बिभूत हैं ॥१५९॥

ਤੂੰ ਅਸੀਮ ਸੰਪੱਤੀ ਵਾਲਾ ਹੈਂ ॥੧੫੯॥

ਕਿ ਅਮਿਤੋ ਪਸਾ ਹੈਂ ॥

कि अमितो पसा हैं ॥

(ਹੇ ਪ੍ਰਭੂ!) ਤੂੰ ਅਸੀਮ ਪਸਾਰ ਵਾਲਾ ਹੈਂ,

ਕਿ ਆਤਮ ਪ੍ਰਭਾ ਹੈਂ ॥

कि आतम प्रभा हैं ॥

ਤੂੰ ਆਪਣੇ ਆਪ ਪ੍ਰਕਾਸ਼ਵਾਨ ਹੈਂ,

ਕਿ ਅਚਲੰ ਅਨੰਗ ਹੈਂ ॥

कि अचलं अनंग हैं ॥

ਤੂੰ ਅਚਲ ਅਤੇ ਸ਼ਰੀਰ-ਰਹਿਤ ਹੈਂ,

ਕਿ ਅਮਿਤੋ ਅਭੰਗ ਹੈਂ ॥੧੯੦॥

कि अमितो अभंग हैं ॥१६०॥

ਤੂੰ ਅਨੰਤ ਅਤੇ ਅਵਿਨਾਸ਼ੀ ਹੈਂ ॥੧੯੦॥

ਮਧੁਭਾਰ ਛੰਦ ॥ ਤ੍ਵ ਪ੍ਰਸਾਦਿ ॥

मधुभार छंद ॥ त्व प्रसादि ॥

ਮਧੁਭਾਰ ਛੰਦ: ਤੇਰੀ ਕ੍ਰਿਪਾ ਨਾਲ:

ਮੁਨਿ ਮਨਿ ਪ੍ਰਨਾਮ ॥

मुनि मनि प्रनाम ॥

(ਹੇ ਪ੍ਰਭੂ!) ਤੈਨੂੰ ਮੁਨੀ ਮਨ ਵਿਚ ਪ੍ਰਨਾਮ ਕਰਦੇ ਹਨ,

ਗੁਨਿ ਗਨ ਮੁਦਾਮ ॥

गुनि गन मुदाम ॥

ਤੂੰ ਸਦਾ ਗੁਣਾ ਦਾ ਸੁਆਮੀ ਹੈ,

ਅਰਿ ਬਰ ਅਗੰਜ ॥

अरि बर अगंज ॥

ਤੂੰ ਵੱਡੇ ਵੈਰੀਆਂ ਲਈ ਵੀ ਅਜਿਤ ਹੈਂ,

ਹਰਿ ਨਰ ਪ੍ਰਭੰਜ ॥੧੯੧॥

हरि नर प्रभंज ॥१६१॥

ਹੇ ਹਰਿ! (ਤੂੰ) ਸਭ ਮਨੁੱਖਾ ਨੂੰ ਨਸ਼ਟ ਕਰਨ ਦੇ ਸਮਰਥ ਹੈਂ ॥੧੯੧॥

ਅਨਗਨ ਪ੍ਰਨਾਮ ॥

अनगन प्रनाम ॥

(ਹੇ ਪ੍ਰਭੂ!) ਤੈਨੂੰ ਅਨੇਕ ਜੀਵ ਜੁਹਾਰ ਕਰਦੇ ਹਨ,

ਮੁਨਿ ਮਨਿ ਸਲਾਮ ॥

मुनि मनि सलाम ॥

ਤੈਨੂੰ ਮੁਨੀ ਲੋਕ ਮਨ ਵਿਚ ਪ੍ਰਨਾਮ ਕਰਦੇ ਹਨ,

ਹਰਿ ਨਰ ਅਖੰਡ ॥

हरि नर अखंड ॥

ਹੇ ਹਰਿ! (ਤੂੰ) ਨਾ ਖੰਡਿਤ ਕੀਤੇ ਜਾ ਸਕਣ ਵਾਲਾ ਨਰ ਸ੍ਰੇਸ਼ਠ ਹੈਂ,

ਬਰ ਨਰ ਅਮੰਡ ॥੧੬੨॥

बर नर अमंड ॥१६२॥

ਤੂੰ ਬਿਨਾ ਸਥਾਪਿਤ ਕੀਤੇ ਸ੍ਰੇਸ਼ਠ ਪੁਰਸ਼ ਹੈਂ ॥੧੬੨॥

ਅਨਭਵ ਅਨਾਸ ॥

अनभव अनास ॥

(ਹੇ ਪ੍ਰਭੂ!) ਤੂੰ ਨਾ ਨਸ਼ਟ ਹੋਣ ਵਾਲੇ ਸੁਤਹ ਗਿਆਨ ਵਾਲਾ ਹੈਂ,

ਮੁਨਿ ਮਨਿ ਪ੍ਰਕਾਸ ॥

मुनि मनि प्रकास ॥

ਤੂੰ ਮੁਨੀਆਂ ਦੇ ਮਨ ਦਾ ਪ੍ਰਕਾਸ਼ (ਗਿਆਨ) ਵੀ ਹੈਂ,

ਗੁਨਿ ਗਨ ਪ੍ਰਨਾਮ ॥

गुनि गन प्रनाम ॥

ਹੇ ਗੁਣਾ ਦੇ ਭੰਡਾਰ! (ਤੈਨੂੰ ਮੇਰਾ) ਪ੍ਰਨਾਮ ਹੈ,

ਜਲ ਥਲ ਮੁਦਾਮ ॥੧੬੩॥

जल थल मुदाम ॥१६३॥

ਤੂੰ ਜਲ ਥਲ ਵਿਚ ਸਦਾ ਮੌਜੂਦ ਹੈਂ ॥੧੬੩॥

ਅਨਛਿੱਜ ਅੰਗ ॥

अनछिज्ज अंग ॥

(ਹੇ ਪ੍ਰਭੂ!) ਤੇਰਾ ਸਰੂਪ ਛਿਜਣ ਵਾਲਾ ਨਹੀਂ ਹੈ,

ਆਸਨ ਅਭੰਗ ॥

आसन अभंग ॥

ਤੇਰਾ ਆਸਨ ਅਚਲ ਹੈ,

ਉਪਮਾ ਅਪਾਰ ॥

उपमा अपार ॥

ਤੇਰੀ ਉਪਮਾ ਅਪਾਰ ਹੈ,

ਗਤਿ ਮਿਤਿ ਉਦਾਰ ॥੧੬੪॥

गति मिति उदार ॥१६४॥

ਤੇਰੀ ਚਾਲ ਅਤੇ ਸੀਮਾ ਅਤਿ ਉਦਾਰ ਹੈ ॥੧੬੪॥

ਜਲ ਥਲ ਅਮੰਡ ॥

जल थल अमंड ॥

(ਹੇ ਪ੍ਰਭੂ!) ਤੂੰ ਜਲ-ਥਲ ਵਿਚ ਸ਼ੋਭਾਇਮਾਨ ਹੈਂ,

ਦਿਸ ਵਿਸ ਅਭੰਡ ॥

दिस विस अभंड ॥

ਤੂੰ ਦਿਸ਼ਾ-ਵਿਦਿਸ਼ਾ ਵਿਚ ਅਨਿੰਦ ਹੈਂ,

ਜਲ ਥਲ ਮਹੰਤ ॥

जल थल महंत ॥

ਤੂੰ ਜਲ-ਥਲ ਦਾ ਸੁਆਮੀ ਹੈਂ,

ਦਿਸ ਵਿਸ ਬਿਅੰਤ ॥੧੬੫॥

दिस विस बिअंत ॥१६५॥

ਤੂੰ ਦਿਸ਼ਾ-ਵਿਦਿਸ਼ਾ ਵਿਚ ਬਿਨਾ ਅੰਤ ਦੇ ਹੈਂ ॥੧੯੫॥

ਅਨਭਵ ਅਨਾਸ ॥

अनभव अनास ॥

(ਹੇ ਪ੍ਰਭੂ!) ਤੇਰਾ ਸੁਤਹ ਗਿਆਨ ਨਸ਼ਟ ਹੋਣ ਵਾਲਾ ਨਹੀਂ,

ਧ੍ਰਿਤ ਧਰ ਧੁਰਾਸ ॥

धृत धर धुरास ॥

ਤੂੰ ਧੀਰਜ-ਧਾਰੀਆਂ ਦਾ ਧੁਰਾ ਹੈਂ,

ਆਜਾਨ ਬਾਹੁ ॥

आजान बाहु ॥

ਤੂੰ ਦੇਵਤਿਆਂ ਦਾ ਪ੍ਰੇਰਕ ਹੈਂ (ਜਾ ਗੋਡਿਆਂ ਤਕ ਲੰਬੀਆਂ ਭੁਜਾਵਾ ਵਾਲਾ ਹੈਂ)

ਏਕੈ ਸਦਾਹੁ ॥੧੯੬॥

एकै सदाहु ॥१६६॥

ਤੂੰ ਸਦਾ ਇਕੋ ਇਕ ਹੈਂ ॥੧੯੬॥

ਓਅੰਕਾਰ ਆਦਿ ॥

ओअंकार आदि ॥

(ਹੇ ਪ੍ਰਭੂ!) ਤੂੰ ਆਦਿ ਤੋਂ ਓਅੰਕਾਰ ਸਰੂਪ ਹੈਂ,

ਕਥਨੀ ਅਨਾਦਿ ॥

कथनी अनादि ॥

ਤੇਰਾ ਵਰਣਨ ਕਥਨ ਤੋਂ ਪਰੇ ਹੈ,

ਖਲ ਖੰਡ ਖਿਆਲ ॥

खल खंड खिआल ॥

ਤੂੰ ਫੁਰਨੇ ਵਿਚ ਹੀ ਦੁਸ਼ਟਾ ('ਖਲ') ਨੂੰ ਨਸ਼ਟ ਕਰ ਸਕਦਾ ਹੈਂ,

ਗੁਰ ਬਰ ਅਕਾਲ ॥੧੬੭॥

गुर बर अकाल ॥१६७॥

ਤੂੰ ਸਭ ਤੋਂ ਵੱਡਾ ਅਤੇ ਕਾਲ ਤੋਂ ਪਰੇ ਹੈਂ ॥੧੬੭॥

ਘਰ ਘਰਿ ਪ੍ਰਨਾਮ ॥

घर घरि प्रनाम ॥

(ਹੇ ਪ੍ਰਭੂ!) ਤੈਨੂੰ ਘਰ ਘਰ ਵਿਚ ਪ੍ਰਨਾਮ ਹੁੰਦਾ ਹੈ,

ਚਿਤ ਚਰਨ ਨਾਮ ॥

चित चरन नाम ॥

(ਹਰ ਇਕ ਜੀਵ ਦੇ) ਚਿੱਤ ਵਿਚ ਤੇਰੇ ਚਰਨਾ ਦਾ ਧਿਆਨ ਅਤੇ ਤੇਰੇ ਨਾਮ ਦਾ ਸਿਮਰਨ ਹੈ,

ਅਨਛਿੱਜ ਗਾਤ ॥

अनछिज्ज गात ॥

ਤੇਰਾ ਸ਼ਰੀਰ ਕਦੇ ਨਾਸ਼ ਹੋਣ ਵਾਲਾ ਨਹੀਂ ਹੈਂ,

ਆਜਿਜ ਨ ਬਾਤ ॥੧੬੮॥

आजिज न बात ॥१६८॥

ਤੂੰ ਕਿਸੇ ਗੱਲ ਲਈ ਵੀ ਅਸਮਰਥ (ਆਜਿਜ਼) ਨਹੀਂ ॥੧੬੮॥

ਅਨਝੰਝ ਗਾਤ ॥

अनझंझ गात ॥

(ਹੇ ਪ੍ਰਭੂ!) ਤੂੰ ਅਡੋਲ ਸ਼ਰੀਰ ਵਾਲਾ ਹੈਂ,

ਅਨਰੰਜ ਬਾਤ ॥

अनरंज बात ॥

ਤੂੰ ਕਿਸੇ ਵੀ ਗੱਲ ਤੇ ਕ੍ਰੋਧਿਤ ਨਹੀਂ ਹੁੰਦਾ,

ਅਨਟੁਟ ਭੰਡਾਰ ॥

अनटुट भंडार ॥

ਤੂੰ ਅਮੁਕ ਭੰਡਾਰ ਵਾਲਾ ਹੈਂ,

ਅਨਠਟ ਅਪਾਰ ॥੧੬੯॥

अनठट अपार ॥१६९॥

ਤੂੰ ਨਾ ਸਥਾਪਿਤ ਕੀਤਾ ਜਾ ਸਕਣ ਵਾਲਾ ਅਪਾਰ ਹੈਂ ॥੧੬੯॥

ਆਡੀਠ ਧਰਮ ॥

आडीठ धरम ॥

(ਹੇ ਪ੍ਰਭੂ!) ਤੂੰ ਅਦ੍ਰਿਸ਼ਟ ਕਰਤੱਵ ('ਧਰਮ') ਵਾਲਾ ਹੈਂ,

ਅਤਿ ਢੀਠ ਕਰਮ ॥

अति ढीठ करम ॥

ਤੇਰੇ ਕਰਮ ਬੜੇ ਦ੍ਰਿੜ੍ਹ ਹਨ,

ਅਣਬ੍ਰਣ ਅਨੰਤ ॥

अणब्रण अनंत ॥

ਤੈਨੂੰ ਕੋਈ ਸਟ ਨਹੀਂ ਮਾਰ ਸਕਦਾ, ਤੂੰ ਅਨੰਤ ਹੈਂ,

ਦਾਤਾ ਮਹੰਤ ॥੧੭੦॥

दाता महंत ॥१७०॥

ਤੂੰ ਮਹਾਨ ਦਾਤਾ ਹੈਂ ॥੧੭੦॥

ਹਰਿਬੋਲਮਨਾ ਛੰਦ ॥ ਤ੍ਵ ਪ੍ਰਸਾਦਿ ॥

हरिबोलमना छंद ॥ त्व प्रसादि ॥

ਹਰਿਬੋਲਮਨਾ ਛੰਦ: ਤੇਰੀ ਕ੍ਰਿਪਾ ਨਾਲ:

ਕਰੁਣਾਲਯ ਹੈਂ ॥

करुणालय हैं ॥

(ਹੇ ਪ੍ਰਭੂ!) ਤੂੰ ਕ੍ਰਿਪਾ ('ਕਰੁਣਾ') ਦਾ ਘਰ ਹੈਂ,

ਅਰਿ ਘਾਲਯ ਹੈਂ ॥

अरि घालय हैं ॥

ਤੂੰ ਦੁਸ਼ਮਣਾ ਦਾ ਨਾਸ਼ ਕਰਨ ਵਾਲਾ ਹੈਂ,

ਖਲ ਖੰਡਨ ਹੈਂ ॥

खल खंडन हैं ॥

ਤੂੰ ਦੁਸ਼ਟਾ ਨੂੰ ਮਾਰਨ ਵਾਲਾ ਹੈਂ,

ਮਹਿ ਮੰਡਨ ਹੈਂ ॥੧੭੧॥

महि मंडन हैं ॥१७१॥

ਤੂੰ ਧਰਤੀ ਦਾ ਸ਼ਿੰਗਾਰ ਹੈਂ ॥੧੭੧॥

ਜਗਤੇਸ੍ਵਰ ਹੈਂ ॥

जगतेस्वर हैं ॥

(ਹੇ ਪ੍ਰਭੂ!) ਤੂੰ ਜਗਤ ਦਾ ਸੁਆਮੀ ਹੈਂ,

ਪਰਮੇਸ੍ਵਰ ਹੈਂ ॥

परमेस्वर हैं ॥

ਤੂੰ ਸ੍ਰੇਸ਼ਠ ਈਸ਼ਵਰ ਹੈਂ,

ਕਲਿ ਕਾਰਣ ਹੈਂ ॥

कलि कारण हैं ॥

ਤੂੰ ਕਲ-ਕਲੇਸ਼ ਦਾ ਮੂਲ ਕਾਰਨ ਹੈਂ,

ਸਰਬ ਉਬਾਰਣ ਹੈਂ ॥੧੭੨॥

सरब उबारण हैं ॥१७२॥

ਤੂੰ ਸਭ ਨੂੰ ਬਚਾਉਣ ਵਾਲਾ ਹੈਂ ॥੧੭੨॥

ਧ੍ਰਿਤ ਕੇ ਧ੍ਰਣ ਹੈਂ ॥

धृत के ध्रण हैं ॥

(ਹੇ ਪ੍ਰਭੂ!) ਤੂੰ ਧਰਤੀ ਨੂੰ ਧਾਰਨ ਕਰਨ ਵਾਲਾ (ਸਹਾਰਾ) ਹੈਂ,

ਜਗ ਕੇ ਕ੍ਰਣ ਹੈਂ ॥

जग के क्रण हैं ॥

ਤੂੰ ਜਗਤ ਦਾ ਕਾਰਨ ਸਰੂਪ ਹੈਂ,

ਮਨ ਮਾਨਿਯ ਹੈਂ ॥

मन मानिय हैं ॥

ਤੈਨੂੰ ਸਾਰੀ ਸ੍ਰਿਸ਼ਟੀ ਮਨ ਵਿਚ ਮੰਨਦੀ ਹੈ,

ਜਗ ਜਾਨਿਯ ਹੈਂ ॥੧੭੩॥

जग जानिय हैं ॥१७३॥

ਤੂੰ ਜਗਤ ਦੁਆਰਾ ਜਾਣਨ ਯੋਗ ਹੈਂ ॥੧੭੩॥

ਸਰਬੰ ਭਰ ਹੈਂ ॥

सरबं भर हैं ॥

(ਹੇ ਪ੍ਰਭੂ!) ਤੂੰ ਸਭ ਦੀ ਪਾਲਨਾ ਕਰਨ ਵਾਲਾ ਹੈਂ,

ਸਰਬੰ ਕਰ ਹੈਂ ॥

सरबं कर हैं ॥

ਤੂੰ ਸਭ ਦਾ ਕਰਤਾ ਹੈਂ,

ਸਰਬ ਪਾਸਿਯ ਹੈਂ ॥

सरब पासिय हैं ॥

ਤੂੰ ਸਭ ਦੇ ਕੋਲ ਹੈਂ,

ਸਰਬ ਨਾਸਿਯ ਹੈਂ ॥੧੭੪॥

सरब नासिय हैं ॥१७४॥

ਤੂੰ ਸਭ ਦਾ ਸੰਘਾਰਕ ਵੀ ਹੈਂ ॥੧੭੪॥

ਕਰੁਣਾਕਰ ਹੈਂ ॥

करुणाकर हैं ॥

(ਹੇ ਪ੍ਰਭੂ!) ਤੂੰ ਕ੍ਰਿਪਾ ('ਕਰੁਣਾ') ਕਰਨ ਵਾਲਾ ਹੈਂ,

ਬਿਸ੍ਵੰਭਰ ਹੈਂ ॥

बिस्वंभर हैं ॥

ਤੂੰ ਸੰਸਾਰ ਦਾ ਭਰਨ-ਪੋਸ਼ਣ ਕਰਨ ਵਾਲਾ ਹੈਂ,

ਸਰਬੇਸ੍ਵਰ ਹੈਂ ॥

सरबेस्वर हैं ॥

ਤੂੰ ਸਭ ਦਾ ਸੁਆਮੀ ਹੈਂ,

ਜਗਤੇਸ੍ਵਰ ਹੈਂ ॥੧੭੫॥

जगतेस्वर हैं ॥१७५॥

ਤੂੰ ਜਗਤ ਦਾ ਈਸ਼ਵਰ (ਮਾਲਕ) ਹੈਂ ॥੧੭੫॥

ਬ੍ਰਹਮੰਡਸ ਹੈਂ ॥

ब्रहमंडस हैं ॥

(ਹੇ ਪ੍ਰਭੂ!) ਤੂੰ ਸਾਰੇ ਜਗਤ ਦਾ ਜੀਵਨ-ਰੂਪ ਹੈਂ,

ਖਲ ਖੰਡਸ ਹੈਂ ॥

खल खंडस हैं ॥

ਤੂੰ ਦੁਸ਼ਟਾ ਦਾ ਨਾਸ਼ ਕਰਨ ਵਾਲਾ ਹੈਂ,

ਪਰ ਤੇ ਪਰ ਹੈਂ ॥

पर ते पर हैं ॥

ਤੂੰ ਪਰੇ ਤੋਂ ਪਰੇ ਹੈਂ,

ਕਰੁਣਾਕਰ ਹੈਂ ॥੧੭੬॥

करुणाकर हैं ॥१७६॥

ਤੂੰ ਕ੍ਰਿਪਾ ('ਕਰੁਣਾ') ਕਰਨ ਵਾਲਾ ਹੈਂ ॥੧੭੬॥

ਅਜਪਾ ਜਪ ਹੈਂ ॥

अजपा जप हैं ॥

(ਹੇ ਪ੍ਰਭੂ!) ਤੂੰ ਜਪਾ ਤੋਂ ਪਰੇ ਹੈਂ (ਤੈਨੂੰ ਜਪਾ ਦੁਆਰਾ ਜਪਿਆ ਨਹੀਂ ਜਾ ਸਕਦਾ)

ਅਥਪਾ ਥਪ ਹੈਂ ॥

अथपा थप हैं ॥

ਤੂੰ ਸਥਾਪਨਾ ਤੋਂ ਪਰੇ ਹੈਂ (ਦੇਵ-ਮੂਰਤੀਆਂ ਵਾਂਗ ਸਥਾਪਿਤ ਨਹੀਂ ਕੀਤਾ ਜਾ ਸਕਦਾ)

ਅਕ੍ਰਿਤਾ ਕ੍ਰਿਤ ਹੈਂ ॥

अकृता कृत हैं ॥

ਤੂੰ ਕੀਤੇ ਜਾਣ ਤੋਂ ਪਰੇ ਹੈਂ (ਤੈਨੂੰ ਬਣਾਇਆ-ਸਿਰਜਿਆ ਨਹੀਂ ਜਾ ਸਕਦਾ)

ਅੰਮ੍ਰਿਤਾ ਮ੍ਰਿਤ ਹੈਂ ॥੧੭੭॥

अंमृता मृत हैं ॥१७७॥

ਤੂੰ ਮ੍ਰਿਤੂ ਤੋਂ ਪਰੇ ਹੈਂ (ਅਮ੍ਰਿਤ ਹੈਂ) ॥੧੭੭॥

ਅਮ੍ਰਿਤਾ ਮ੍ਰਿਤ ਹੈਂ ॥

अमृता मृत हैं ॥

(ਹੇ ਪ੍ਰਭੂ!) ਤੂੰ ਅਮਰ ਹੈਂ,

ਕਰਣਾ ਕ੍ਰਿਤ ਹੈਂ ॥

करणा कृत हैं ॥

ਤੂੰ ਕ੍ਰਿਪਾ ਸਰੂਪ ਹੈਂ,

ਅਕ੍ਰਿਤਾ ਕ੍ਰਿਤ ਹੈਂ ॥

अकृता कृत हैं ॥

ਤੂੰ ਸਿਰਜਿਆ ਨਹੀਂ ਜਾ ਸਕਦਾ,

ਧਰਣੀ ਧ੍ਰਿਤ ਹੈਂ ॥੧੭੮॥

धरणी धृत हैं ॥१७८॥

ਤੂੰ ਧਰਤੀ ਨੂੰ ਧਾਰਨ ਕਰਨ ਵਾਲਾ ਹੈਂ ॥੧੭੮॥

ਅਮਿਤੇਸ੍ਵਰ ਹੈਂ ॥

अमितेस्वर हैं ॥

(ਹੇ ਪ੍ਰਭੂ!) ਤੂੰ ਅਮਿਤ ਸੀਮਾ ਦਾ ਮਾਲਕ ਹੈਂ,

ਪਰਮੇਸ੍ਵਰ ਹੈਂ ॥

परमेस्वर हैं ॥

ਤੂੰ ਸ੍ਰੇਸ਼ਠ ਸੁਆਮੀ ਹੈਂ,

ਅਕ੍ਰਿਤਾ ਕ੍ਰਿਤ ਹੈਂ ॥

अकृता कृत हैं ॥

ਤੇਰਾ ਸਰੂਪ ਬਣਾਇਆ ਨਹੀਂ ਜਾ ਸਕਦਾ,

ਅਮ੍ਰਿਤਾ ਮ੍ਰਿਤ ਹੈਂ॥੧੭੯॥

अमृता मृत हैं॥१७९॥

ਤੂੰ ਅਮਰਾ ਦਾ ਅਮਰ ਹੈਂ ॥੧੭੯॥

ਅਜਬਾ ਕ੍ਰਿਤ ਹੈਂ ॥

अजबा कृत हैं ॥

(ਹੇ ਪ੍ਰਭੂ!) ਤੂੰ ਅਜੀਬ ਸਰੂਪ ਵਾਲਾ ਹੈਂ,

ਅਮ੍ਰਿਤਾ ਅਮ੍ਰਿਤ ਹੈਂ ॥

अमृता अमृत हैं ॥

ਤੂੰ ਅਮਰਾ ਦਾ ਵੀ ਅਮਰ ਹੈਂ;

ਨਰ ਨਾਇਕ ਹੈਂ ॥

नर नाइक हैं ॥

ਤੂੰ ਮਨੁੱਖਾ ਦਾ ਨਾਇਕ ਹੈਂ,

ਖਲ ਘਾਇਕ ਹੈਂ ॥੧੮੦॥

खल घाइक हैं ॥१८०॥

ਤੂੰ ਦੁਸ਼ਟਾ ਦਾ ਸੰਘਾਰਕ ਹੈਂ ॥੧੮੦॥

ਬਿਸ੍ਵੰਭਰ ਹੈਂ ॥

बिस्वंभर हैं ॥

(ਹੇ ਪ੍ਰਭੂ!) ਤੂੰ ਸ੍ਰਿਸ਼ਟੀ ਦਾ ਭਰਨ-ਪੋਸ਼ਣ ਕਰਨ ਵਾਲਾ ਹੈਂ,

ਕਰੁਣਾਲਯ ਹੈਂ ॥

करुणालय हैं ॥

ਤੂੰ ਕ੍ਰਿਪਾ (ਕਰੁਣਾ) ਦਾ ਘਰ ਹੈਂ,

ਨ੍ਰਿਪ ਨਾਇਕ ਹੈਂ ॥

नृप नाइक हैं ॥

ਤੂੰ ਰਾਜਿਆਂ ਦਾ ਸੁਆਮੀ ਹੈਂ,

ਸਰਬ ਪਾਇਕ ਹੈਂ ॥੧੮੧॥

सरब पाइक हैं ॥१८१॥

ਤੂੰ ਸਭ ਨੂੰ ਪਾਲਣ ਵਾਲਾ (ਰਖਿਅਕ) ਹੈਂ ॥੧੮੧॥

ਭਵ ਭੰਜਨ ਹੈਂ ॥

भव भंजन हैं ॥

(ਹੇ ਪ੍ਰਭੂ!) ਤੂੰ ਜਨਮ-ਮਰਨ ਦੇ ਚੱਕਰ ਨੂੰ ਨਸ਼ਟ ਕਰਨ ਵਾਲਾ ਹੈਂ,

ਅਰਿ ਗੰਜਨ ਹੈਂ ॥

अरि गंजन हैं ॥

ਤੂੰ ਵੈਰੀਆਂ ਨੂੰ ਮਾਰਨ ਵਾਲਾ ਹੈਂ,

ਰਿਪੁ ਤਾਪਨ ਹੈਂ ॥

रिपु तापन हैं ॥

ਤੂੰ ਦੁਸ਼ਮਣਾ ਨੂੰ ਦੁਖ ਦੇਣ ਵਾਲਾ ਹੈ,

ਜਪੁ ਜਾਪਨ ਹੈਂ ॥੧੮੨॥

जपु जापन हैं ॥१८२॥

ਤੂੰ ਖੁਦ ਆਪਣਾ ਜਪ ਜਪਾਉਣ ਵਾਲਾ ਵੀ ਹੈਂ ॥੧੮੨॥

ਅਕਲੰ ਕ੍ਰਿਤ ਹੈਂ ॥

अकलं कृत हैं ॥

(ਹੇ ਪ੍ਰਭੂ!) ਤੂੰ ਕਲੰਕ-ਰਹਿਤ ਹੈਂ,

ਸਰਬਾ ਕ੍ਰਿਤ ਹੈਂ ॥

सरबा कृत हैं ॥

ਤੂੰ ਸਭ ਦਾ ਕਰਤਾ ਹੈ,

ਕਰਤਾ ਕਰ ਹੈਂ ॥

करता कर हैं ॥

ਤੂੰ ਕਰਤਿਆਂ ਦਾ ਵੀ ਕਰਤਾ ਹੈਂ,

ਹਰਤਾ ਹਰਿ ਹੈਂ ॥੧੮੩॥

हरता हरि हैं ॥१८३॥

ਤੂੰ ਮਾਰਨ ਵਾਲਿਆਂ ਦਾ ਵੀ ਮਾਰਨ ਵਾਲਾ ਹੈਂ ॥੧੮੩॥

ਪਰਮਾਤਮ ਹੈਂ ॥

परमातम हैं ॥

(ਹੇ ਪ੍ਰਭੂ!) ਤੂੰ ਪਾਰਬ੍ਰਹਮ ਹੈਂ,

ਸਰਬਾਤਮ ਹੈਂ ॥

सरबातम हैं ॥

ਤੂੰ ਸਭ ਦੀ ਆਤਮਾ (ਜਾ ਸਭ ਵਿਚ ਵਿਆਪਤ) ਹੈਂ,

ਆਤਮ ਬਸ ਹੈਂ ॥

आतम बस हैं ॥

ਤੂੰ ਆਪਣੇ ਹੀ ਵਸ ਵਿਚ ਹੈਂ,

ਜਸ ਕੇ ਜਸ ਹੈਂ ॥੧੮੪॥

जस के जस हैं ॥१८४॥

ਤੂੰ ਯਸ਼ਾ ਦਾ ਵੀ ਯਸ਼ ਹੈਂ ॥੧੮੪॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ ॥

नमो सूरज सूरजे नमो चंद्र चंद्रे ॥

ਹੇ ਸੂਰਜਾ ਦੇ ਸੂਰਜ! (ਤੈਨੂੰ) ਨਮਸਕਾਰ ਹੈ; ਹੇ ਚੰਦ੍ਰਮਿਆਂ ਦੇ ਚੰਦ੍ਰਮਾ! (ਤੈਨੂੰ) ਨਮਸਕਾਰ ਹੈ;

ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ ॥

नमो राज राजे नमो इंद्र इंद्रे ॥

ਹੇ ਰਾਜਿਆਂ ਦੇ ਰਾਜੇ! (ਤੈਨੂੰ) ਨਮਸਕਾਰ ਹੈ; ਹੇ ਇੰਦਰਾ ਦੇ ਇੰਦਰ! (ਤੈਨੂੰ) ਨਮਸਕਾਰ ਹੈ;

ਨਮੋ ਅੰਧਕਾਰੇ ਨਮੋ ਤੇਜ ਤੇਜੇ ॥

नमो अंधकारे नमो तेज तेजे ॥

ਹੇ ਅੰਧਕਾਰ ਸਰੂਪ! (ਤੈਨੂੰ) ਨਮਸਕਾਰ ਹੈ; ਹੇ ਤੇਜਾ ਦੇ ਤੇਜ! (ਤੈਨੂੰ) ਨਮਸਕਾਰ ਹੈ;

ਨਮੋ ਬ੍ਰਿੰਦ ਬ੍ਰਿੰਦੇ ਨਮੋ ਬੀਜ ਬੀਜੇ ॥੧੮੫॥

नमो बृंद बृंदे नमो बीज बीजे ॥१८५॥

ਹੇ ਸਮੂਹਾ ਦੇ ਸਮੂਹ! (ਤੈਨੂੰ) ਨਮਸਕਾਰ ਹੈ; ਹੇ (ਸੂਖਮ) ਬੀਜਾ ਦੇ ਬੀਜ! (ਤੈਨੂੰ) ਨਮਸਕਾਰ ਹੈ ॥੧੮੫॥

ਨਮੋ ਰਾਜਸੰ ਤਾਮਸੰ ਸਾਂਤ ਰੂਪੇ ॥

नमो राजसं तामसं साँत रूपे ॥

ਹੇ ਰਜੋ, ਤਮੋ ਅਤੇ ਸਤੋ ਰੂਪ! (ਤੈਨੂੰ) ਨਮਸਕਾਰ ਹੈ;

ਨਮੋ ਪਰਮ ਤੱਤੰ ਅਤੱਤੰ ਸਰੂਪੇ ॥

नमो परम तत्तं अतत्तं सरूपे ॥

ਹੇ ਪਰਮ ਤੱਤ੍ਵ ਅਤੇ ਪੰਜ ਤੱਤ੍ਵਾ ਤੋਂ ਰਹਿਤ ਸਰੂਪ ਵਾਲੇ! (ਤੈਨੂੰ) ਨਮਸਕਾਰ ਹੈ;

ਨਮੋ ਜੋਗ ਜੋਗੇ ਨਮੋ ਗਿਆਨ ਗਿਆਨੇ ॥

नमो जोग जोगे नमो गिआन गिआने ॥

ਹੇ ਜੋਗਾ ਦੇ ਵੀ ਜੋਗ! (ਤੈਨੂੰ) ਨਮਸਕਾਰ ਹੈ; ਹੇ ਗਿਆਨਾ ਦੇ ਵੀ ਗਿਆਨ! (ਤੈਨੂੰ) ਨਮਸਕਾਰ ਹੈ,

ਨਮੋ ਮੰਤ੍ਰ ਮੰਤ੍ਰੇ ਨਮੋ ਧਿਆਨ ਧਿਆਨੇ ॥੧੮੬॥

नमो मंत्र मंत्रे नमो धिआन धिआने ॥१८६॥

ਹੇ ਮੰਤ੍ਰਾ ਦੇ ਵੀ ਮੰਤ੍ਰ! (ਤੈਨੂੰ) ਨਮਸਕਾਰ ਹੈ; ਹੇ ਧਿਆਨਾ ਦੇ ਵੀ ਧਿਆਨ! (ਤੈਨੂੰ) ਨਮਸਕਾਰ ਹੈ ॥੧੮੬॥

ਨਮੋ ਜੁਧ ਜੁਧੇ ਨਮੋ ਗਿਆਨ ਗਿਆਨੇ ॥

नमो जुध जुधे नमो गिआन गिआने ॥

ਹੇ ਯੁੱਧਾ ਦੇ ਯੁੱਧ! (ਤੈਨੂੰ) ਨਮਸਕਾਰ ਹੈ; ਹੇ ਗਿਆਨਾ ਦੇ ਵੀ ਗਿਆਨ! (ਤੈਨੂੰ) ਨਮਸਕਾਰ ਹੈ;

ਨਮੋ ਭੋਜ ਭੋਜੇ ਨਮੋ ਪਾਨ ਪਾਨੇ ॥

नमो भोज भोजे नमो पान पाने ॥

ਹੇ ਭੋਜਾ ਦੇ ਵੀ ਭੋਜ! (ਤੈਨੂੰ) ਨਮਸਕਾਰ ਹੈ; ਤੇ ਪੇਯਾ (ਪੀਣਯੋਗ ਪਦਾਰਥ) ਦੇ ਪੇਯ! (ਤੈਨੂੰ) ਨਮਸਕਾਰ ਹੈ;

ਨਮੋ ਕਲਹ ਕਰਤਾ ਨਮੋ ਸਾਂਤ ਰੂਪੇ ॥

नमो कलह करता नमो साँत रूपे ॥

ਹੇ ਕਲਹ ਦੇ ਕਾਰਨ ਸਰੂਪ! (ਤੈਨੂੰ) ਨਮਸਕਾਰ ਹੈ; ਹੇ ਸ਼ਾਤੀ-ਸਰੂਪ! (ਤੈਨੂੰ) ਨਮਸਕਾਰ ਹੈ;

ਨਮੋ ਇੰਦ੍ਰ ਇੰਦ੍ਰੇ ਅਨਾਦੰ ਬਿਭੂਤੇ ॥੧੮੭॥

नमो इंद्र इंद्रे अनादं बिभूते ॥१८७॥

ਹੇ ਇੰਦਰਾ ਦੇ ਵੀ ਇੰਦਰ, (ਤੈਨੂੰ) ਨਮਸਕਾਰ ਹੈ; ਹੇ ਆਦਿ-ਰਹਿਤ ਸੰਪੱਤੀ ਵਾਲੇ! (ਤੈਨੂੰ ਨਮਸਕਾਰ ਹੈ) ॥੧੮੭॥

ਕਲੰਕਾਰ ਰੂਪੇ ਅਲੰਕਾਰ ਅਲੰਕੇ ॥

कलंकार रूपे अलंकार अलंके ॥

ਹੇ ਦੋਸ਼ਾ ਤੋਂ ਮੁਕਤ ਰੂਪ ਵਾਲੇ! (ਤੈਨੂੰ ਨਮਸਕਾਰ ਹੈ) ਹੇ ਸ਼ਿੰਗਾਰਾ ਦੇ ਵੀ ਸ਼ਿੰਗਾਰ! (ਤੈਨੂੰ ਨਮਸਕਾਰ ਹੈ);

ਨਮੋ ਆਸ ਆਸੇ ਨਮੋ ਬਾਂਕ ਬੰਕੇ ॥

नमो आस आसे नमो बाँक बंके ॥

ਹੇ ਮੁਖਾ ਦੇ ਵੀ ਮੁਖ (ਜਾ ਆਸ਼ਾਵਾ ਦੇ ਵੀ ਆਸ਼ਯ); (ਤੈਨੂੰ) ਨਮਸਕਾਰ ਹੈ; ਹੇ ਬਾਣੀ ('ਬਾਕ') ਦੇ ਵੀ ਸ਼ਿੰਗਾਰ! (ਤੈਨੂੰ) ਨਮਸਕਾਰ ਹੈ।

ਅਭੰਗੀ ਸਰੂਪੇ ਅਨੰਗੀ ਅਨਾਮੇ ॥

अभंगी सरूपे अनंगी अनामे ॥

ਹੇ ਨਾਸ਼-ਰਹਿਤ ਰੂਪ ਵਾਲੇ! ਹੇ ਨਿਰਾਕਾਰ ਅਤੇ ਨਾਮ-ਰਹਿਤ ਰੂਪ ਵਾਲੇ! (ਤੈਨੂੰ ਨਮਸਕਾਰ ਹੈ);

ਤ੍ਰਿਭੰਗੀ ਤ੍ਰਿਕਾਲੇ ਅਨੰਗੀ ਅਕਾਮੇ ॥੧੮੮॥

तृभंगी तृकाले अनंगी अकामे ॥१८८॥

ਹੇ ਤਿੰਨਾ ਲੋਕਾ ਨੂੰ ਤਿੰਨਾ ਕਾਲਾ ਵਿਚ ਨਸ਼ਟ ਕਰਨ ਵਾਲੇ! ਹੇ ਦੇਹ-ਰਹਿਤ! ਹੇ ਕਾਮਨਾਵਾ ਤੋਂ ਮੁਕਤ! (ਤੈਨੂੰ ਨਮਸਕਾਰ ਹੈ) ॥੧੮੮॥

ਏਕ ਅਛਰੀ ਛੰਦ ॥

एक अछरी छंद ॥

ਏਕ ਅਛਰੀ ਛੰਦ:

ਅਜੈ ॥

अजै ॥

(ਹੇ ਪ੍ਰਭੂ! ਤੂੰ) ਅਜਿਤ,

ਅਲੈ ॥

अलै ॥

ਅਵਿਨਾਸ਼ੀ,

ਅਭੈ ॥

अभै ॥

ਨਿਰਭੈ

ਅਬੈ ॥੧੮੯॥

अबै ॥१८९॥

ਅਤੇ ਕਾਲ ਦੇ ਪ੍ਰਭਾਵ ਤੋਂ ਪਰੇ ਹੈਂ ॥੧੮੯॥

ਅਭੂ ॥

अभू ॥

(ਹੇ ਪ੍ਰਭੂ! ਤੂੰ) ਅਜਨਮਾ,

ਅਜੂ ॥

अजू ॥

ਅਜੂਨੀ,

ਅਨਾਸ ॥

अनास ॥

ਨਾਸ਼-ਰਹਿਤ,

ਅਕਾਸ ॥੧੯੦॥

अकास ॥१९०॥

ਸੋਗ ('ਕਾਸ') ਰਹਿਤ ਹੈਂ ॥੧੯੦॥

ਅਗੰਜ ॥

अगंज ॥

(ਹੇ ਪ੍ਰਭੂ! ਤੂੰ) ਨਾ ਨਸ਼ਟ ਹੋਣ ਵਾਲਾ,

ਅਭੰਜ ॥

अभंज ॥

ਨਾ ਟੁੱਟਣ ਵਾਲਾ,

ਅਲੱਖ ॥

अलक्ख ॥

ਨਾ ਜਾਣਿਆ ਜਾ ਸਕਣ ਵਾਲਾ

ਅਭੱਖ ॥੧੯੧॥

अभक्ख ॥१९१॥

ਅਤੇ ਖਾਣ ਦੀ ਲੋੜ ਤੋਂ ਮੁਕਤ ਹੈਂ ॥੧੯੧॥

ਅਕਾਲ ॥

अकाल ॥

(ਹੇ ਪ੍ਰਭੂ! ਤੂੰ) ਕਾਲ-ਰਹਿਤ,

ਦਿਆਲ ॥

ਦਿਆਲ ॥

ਦਿਆਲੂ,

ਅਲੇਖ ॥

अलेख ॥

ਲੇਖੇ ਤੋਂ ਰਹਿਤ

ਅਭੇਖ ॥੧੯੨॥

अभेख ॥१९२॥

ਅਤੇ ਭੇਖ ਤੋਂ ਰਹਿਤ ਹੈਂ ॥੧੯੨॥

ਅਨਾਮ ॥

अनाम ॥

(ਹੇ ਪ੍ਰਭੂ! ਤੂੰ) ਨਾਮ-ਰਹਿਤ,

ਅਕਾਮ ॥

अकाम ॥

ਕਾਮਨਾ-ਰਹਿਤ,

ਅਗਾਹ ॥

अगाह ॥

ਥਾਹ-ਰਹਿਤ

ਅਢਾਹ ॥੧੯੩॥

अढाह ॥१९३॥

ਅਤੇ ਅਪਰ ਅਪਾਰ ਹੈਂ ॥੧੯੩॥

ਅਨਾਥੇ ॥

अनाथे ॥

(ਹੇ ਪ੍ਰਭੂ! ਤੂੰ) ਸੁਆਮੀ-ਰਹਿਤ,

ਪ੍ਰਮਾਥੇ ॥

प्रमाथे ॥

ਨਾਸ਼ਕ-ਰਹਿਤ,

ਅਜੋਨੀ ॥

अजोनी ॥

ਜੂਨ-ਰਹਿਤ

ਅਮੋਨੀ ॥੧੯੪॥

अमोनी ॥१९४॥

ਅਤੇ ਮੋਨ-ਰਹਿਤ ਹੈਂ ॥੧੯੪॥

ਨ ਰਾਗੇ ॥

न रागे ॥

(ਹੇ ਪ੍ਰਭੂ! ਤੂੰ) ਮੋਹ-ਰਹਿਤ,

ਨ ਰੰਗੇ ॥

न रंगे ॥

ਰੰਗ-

ਨ ਰੂਪੇ ॥

न रूपे ॥

ਰੂਪ-

ਨ ਰੇਖੇ ॥੧੯੫॥

न रेखे ॥१९५॥

ਰੇਖ ਤੋਂ ਪਰੇ ਹੈਂ ॥੧੯੫॥

ਅਕਰਮੰ ॥

अकरमं ॥

(ਹੇ ਪ੍ਰਭੂ! ਤੂੰ) ਕਰਮਾ

ਅਭਰਮੰ ॥

अभरमं ॥

ਅਤੇ ਭਰਮਾ ਤੋਂ ਰਹਿਤ ਹੈਂ,

ਅਗੰਜੇ ॥

अगंजे ॥

ਨਾਸ਼

ਅਲੇਖੇ ॥੧੯੬॥

अलेखे ॥१९६॥

ਅਤੇ ਲੇਖੇ ਤੋਂ ਪਰੇ ਹੈਂ ॥੧੯੬॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਨਮਸਤੁਲ ਪ੍ਰਨਾਮੇ ਸਮਸਤੁਲ ਪ੍ਰਣਾਸੇ ॥

नमसतुल प्रनामे समसतुल प्रणासे ॥

ਸਭਨਾ ਦੁਆਰਾ ਨਮਸਕਾਰੇ ਜਾਣ ਵਾਲੇ (ਉਸ ਪ੍ਰਭੂ ਨੂੰ) ਮੇਰਾ ਪ੍ਰਨਾਮ ਹੈ, ਜੋ ਸਭ ਦਾ ਸੰਘਾਰਕ ਹੈ, ਨਾਸ਼ ਤੋਂ ਪਰੇ ਹੈ,

ਅਗੰਜੁਲ ਅਨਾਮੇ ਸਮਸਤੁਲ ਨਿਵਾਸੇ ॥

अगंजुल अनामे समसतुल निवासे ॥

ਨਾਮ ਤੋਂ ਰਹਿਤ ਹੈ ਅਤੇ ਸਭ ਵਿਚ ਵਸਦਾ ਹੈ।

ਨ੍ਰਿਕਾਮੰ ਬਿਭੂਤੇ ਸਮਸਤੁਲ ਸਰੂਪੇ ॥

नृकामं बिभूते समसतुल सरूपे ॥

ਕਾਮਨਾਵਾ ਤੋਂ ਰਹਿਤ ਸੰਪੱਤੀ ਵਾਲੇ ਅਤੇ ਸਾਰਿਆਂ ਦੇ ਸਰੂਪ ਵਾਲੇ (ਪ੍ਰਭੂ ਨੂੰ ਮੇਰਾ ਪ੍ਰਨਾਮ ਹੈ)।

ਕੁਕਰਮੰ ਪ੍ਰਣਾਸੀ ਸੁਧਰਮੰ ਬਿਭੂਤੇ ॥੧੯੭॥

कुकरमं प्रणासी सुधरमं बिभूते ॥१९७॥

ਉਹ ਕੁਕਰਮਾ ਨੂੰ ਨਸ਼ਟ ਕਰਨ ਵਾਲਾ ਅਤੇ ਸ਼ੁਭ ਧਰਮ ਨੂੰ ਸੁਸਜਿਤ ਕਰਨ ਵਾਲਾ ਹੈ ॥੧੯੭॥

ਸਦਾ ਸੱਚਿਦਾਨੰਦ ਸੱਤ੍ਰੰ ਪ੍ਰਣਾਸੀ ॥

सदा सच्चिदानंद सत्रं प्रणासी ॥

(ਹੇ ਪ੍ਰਭੂ! ਤੂੰ) ਸਦਾ ਚੇਤਨ ਅਤੇ ਆਨੰਦ-ਸਰੂਪ ਹੈਂ ਅਤੇ ਵੈਰੀਆਂ ਨੂੰ ਨਸ਼ਟ ਕਰਨ ਵਾਲਾ ਹੈਂ।

ਕਰੀਮੁਲ ਕੁਨਿੰਦਾ ਸਮਸਤੁਲ ਨਿਵਾਸੀ ॥

करीमुल कुनिंदा समसतुल निवासी ॥

(ਤੂੰ) ਮਿਹਰ ਕਰਨ ਵਾਲਾ, ਕਰਨਹਾਰ ਅਤੇ ਸਭ ਵਿਚ ਨਿਵਾਸ ਕਰਨ ਵਾਲਾ ਹੈਂ।

ਅਜਾਇਬ ਬਿਭੂਤੇ ਗਜਾਇਬ ਗਨੀਮੇ ॥

अजाइब बिभूते गजाइब गनीमे ॥

(ਤੂੰ) ਅਦਭੁਤ ਸੰਪੱਤੀ ਵਾਲਾ, ਦੁਸ਼ਮਣਾ ਉਤੇ ਕਹਿਰ ਢਾਉਣ ਵਾਲਾ,

ਹਰੀਅੰ ਕਰੀਅੰ ਕਰੀਮਲੁ ਰਹੀਮੇ ॥੧੯੮॥

हरीअं करीअं करीमलु रहीमे ॥१९८॥

ਨਾਸ਼ ਕਰਨ ਵਾਲਾ, ਸਿਰਜਨ ਵਾਲਾ, ਕ੍ਰਿਪਾ ਕਰਨ ਵਾਲਾ ਅਤੇ ਦਇਆ ਕਰਨ ਵਾਲਾ ਹੈਂ ॥੧੯੮॥

ਚੱਤ੍ਰ ਚੱਕ੍ਰ ਵਰਤੀ ਚੱਤ੍ਰ ਚੱਕ੍ਰ ਭੁਗਤੇ ॥

चत्र चक्क्र वरती चत्र चक्क्र भुगते ॥

ਚੌਹਾ ਚੱਕਾ ਵਿਚ ਵਿਚਰਨ ਵਾਲਾ, ਚੌਹਾ ਚੱਕਾ ਨੂੰ ਭੋਗਣ ਵਾਲਾ,

ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ ॥

सुयंभव सुभं सरबदा सरब जुगते ॥

ਆਪਣੇ ਆਪ ਸ਼ੋਭਾਇਮਾਨ ਹੋਣ ਵਾਲਾ, ਸਦਾ ਹੀ ਸਭ ਨਾਲ ਸੰਯੁਕਤ ਰਹਿਣ ਵਾਲਾ ਹੈਂ;

ਦੁਕਾਲੰ ਪ੍ਰਣਾਸੀ ਦਿਆਲੰ ਸਰੂਪੇ ॥

दुकालं प्रणासी दिआलं सरूपे ॥

ਬੁਰੇ ਸਮੇਂ ਨੂੰ ਨਸ਼ਟ ਕਰਨ ਵਾਲਾ ਅਤੇ ਦਿਆਲੂ ਸਰੂਪ ਵਾਲਾ ਹੈਂ;

ਸਦਾ ਅੰਗ ਸੰਗੇ ਅਭੰਗੰ ਬਿਭੂਤੇ ॥੧੯੯॥

सदा अंग संगे अभंगं बिभूते ॥१९९॥

(ਤੂੰ) ਸਦਾ ਅੰਗ-ਸੰਗ ਰਹਿੰਦਾ ਹੈਂ ਅਤੇ ਨਾ ਨਸ਼ਟ ਹੋਣ ਵਾਲੀ ਸੰਪੱਤੀ ਬਖ਼ਸ਼ਦਾ ਹੈਂ ॥੧੯੯॥

ੴ ਸਤਿਗੁਰ ਪ੍ਰਸਾਦਿ ॥

੧ओ सतिगुर प्रसादि ॥

ੴ ਸਤਿਗੁਰ ਪ੍ਰਸਾਦਿ:

ਅਕਾਲ ਉਸਤਤ ॥

अकाल उसतत ॥

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਉਤਾਰ ਖਾਸੇ ਦਸਖਤ ਕਾ ॥ ਪਾਤਿਸਾਹੀ ੧੦ ॥

उतार खासे दसखत का ॥ पातिसाही १० ॥

ਅਕਾਲ ਪੁਰਖ ਕੀ ਰਛਾ ਹਮਨੈ ॥

अकाल पुरख की रछा हमनै ॥

ਸਰਬ ਲੋਹ ਦੀ ਰਛਿਆ ਹਮਨੈ ॥

सरब लोह दी रछिआ हमनै ॥

ਸਰਬ ਕਾਲ ਜੀ ਦੀ ਰਛਿਆ ਹਮਨੈ ॥

सरब काल जी दी रछिआ हमनै ॥

ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ ॥

सरब लोह जी दी सदा रछिआ हमनै ॥

ਆਗੈ ਲਿਖਾਰੀ ਕੇ ਦਸਤਖਤ ॥ ਤ੍ਵ ਪ੍ਰਸਾਦਿ ਚਉਪਈ ॥

आगै लिखारी के दसतखत ॥ त्व प्रसादि चउपई ॥

ਪ੍ਰਣਵੋ ਆਦਿ ਏਕੰਕਾਰਾ ॥

प्रणवो आदि एकंकारा ॥

(ਮੈਂ) ਸਭ ਤੋਂ ਪਹਿਲਾ ਓਅੰਕਾਰ ਸਰੂਪ ਨੂੰ ਪ੍ਰਨਾਮ ਕਰਦਾ ਹਾ

ਜਲ ਥਲ ਮਹੀਅਲ ਕੀਓ ਪਸਾਰਾ ॥

जल थल महीअल कीओ पसारा ॥

(ਜਿਸ ਨੇ) ਜਲ, ਥਲ ਅਤੇ ਆਕਾਸ਼ ਦਾ ਪਸਾਰ ਕੀਤਾ ਹੈ।

ਆਦਿ ਪੁਰਖ ਅਬਿਗਤ ਅਬਿਨਾਸੀ ॥

आदि पुरख अबिगत अबिनासी ॥

ਉਹ ਆਦਿ ਪੁਰਖ, ਦੇਹ-ਰਹਿਤ ਅਤੇ ਅਵਿਨਾਸ਼ੀ ਹੈ

ਲੋਕ ਚੱਤ੍ਰ ਦਸ ਜੋਤਿ ਪ੍ਰਕਾਸੀ ॥੧॥

लोक चत्त्र दस जोति प्रकासी ॥१॥

ਅਤੇ ਚੌਦਾ ਲੋਕਾ ਨੂੰ (ਉਸ ਨੇ ਆਪਣੀ) ਜੋਤਿ ਨਾਲ ਪ੍ਰਕਾਸ਼ਮਾਨ ਕਰ ਰਖਿਆ ਹੈ ॥੧॥

ਹਸਤ ਕੀਟ ਕੇ ਬੀਚ ਸਮਾਨਾ ॥

हसत कीट के बीच समाना ॥

ਜੋ ਹਾਥੀ ਤੋਂ ਲੈ ਕੇ ਕੀੜੇ ਤਕ (ਸਭ ਵਿਚ) ਸਮਾਇਆ ਹੋਇਆ ਹੈ

ਰਾਵ ਰੰਕ ਜਿਹ ਇਕ ਸਰ ਜਾਨਾ ॥

राव रंक जिह इक सर जाना ॥

ਅਤੇ ਰਾਜੇ ਤੇ ਭਿਖਾਰੀ ਨੂੰ ਇਕ-ਸਮਾਨ ਸਮਝਦਾ ਹੈ,

ਅਦ੍ਵੈ ਅਲਖ ਪੁਰਖ ਅਬਿਗਾਮੀ ॥

अद्वै अलख पुरख अबिगामी ॥

ਉਹ ਦ੍ਵੈਤ-ਰਹਿਤ, ਅਦ੍ਰਿਸ਼ ਪੁਰਸ਼ ਵਾਸਤਵਿਕਤਾ ਦਾ ਗਿਆਨਵਾਨ

ਸਭ ਘਟ ਘਟ ਕੇ ਅੰਤਰਜਾਮੀ ॥੨॥

सभ घट घट के अंतरजामी ॥२॥

ਅਤੇ ਹਰ ਇਕ ਦੇ ਦਿਲ ਦੀਆਂ ਜਾਣਨ ਵਾਲਾ ਹੈ ॥੨॥

ਅਲਖ ਰੂਪ ਅਛੈ ਅਨਭੇਖਾ ॥

अलख रूप अछै अनभेखा ॥

ਉਹ ਦਿਸਣ ਤੋਂ ਪਰੇ, ਨਾ ਨਸ਼ਟ ਹੋਣ ਵਾਲਾ ਅਤੇ ਭੇਖਾ ਤੋਂ ਰਹਿਤ ਹੈ,

ਰਾਗ ਰੰਗ ਜਿਹ ਰੂਪ ਨ ਰੇਖਾ ॥

राग रंग जिह रूप न रेखा ॥

ਉਸ ਦਾ ਕਿਸੇ ਪ੍ਰਤਿ ਮੋਹ (ਨਹੀਂ ਹੈ, ਉਸ ਦਾ) ਰੰਗ ਰੂਪ ਜਾ ਰੇਖਾ ਨਹੀਂ ਹੈ,

ਬਰਨ ਚਿਹਨ ਸਭਹੂੰ ਤੇ ਨਿਆਰਾ ॥

बरन चिहन सभहूँ ते निआरा ॥

ਉਹ ਵਰਨ, ਚਿੰਨ੍ਹ (ਆਦਿ) ਸਭ ਤੋਂ ਨਿਆਰਾ ਹੈ;

ਆਦ ਪੁਰਖ ਅਦ੍ਵੈ ਅਬਿਕਾਰਾ ॥੩॥

आद पुरख अद्वै अबिकारा ॥३॥

ਉਹ ਆਦਿ ਪੁਰਖ, ਅਦ੍ਵੈਤ-ਸਰੂਪ ਅਤੇ ਵਿਕਾਰਾ ਤੋਂ ਰਹਿਤ ਹੈ ॥੩॥

ਬਰਨ ਚਿਹਨ ਜਿਹ ਜਾਤ ਨ ਪਾਤਾ ॥

बरन चिहन जिह जात न पाता ॥

ਜਿਸ ਦੇ ਵਰਨ, ਚਿੰਨ੍ਹ, ਜਾਤਿ ਅਤੇ ਬਰਾਦਰੀ ਨਹੀਂ ਹੈ,

ਸੱਤ੍ਰ ਮਿੱਤ੍ਰ ਜਿਹ ਤਾਤ ਨ ਮਾਤਾ ॥

सत्र मित्र जिह तात न माता ॥

ਜਿਸ ਦੇ ਵੈਰੀ, ਮਿਤਰ, ਮਾਤਾ ਅਤੇ ਪਿਤਾ ਨਹੀਂ ਹਨ,

ਸਭ ਤੇ ਦੂਰਿ ਸਭਨ ਤੇ ਨੇਰਾ ॥

सभ ते दूरि सभन ते नेरा ॥

ਜੋ ਸਭ ਤੋਂ ਦੂਰ ਅਤੇ ਸਭ ਦੇ ਨੇੜੇ ਹੈ,

ਜਲ ਥਲ ਮਹੀਅਲ ਜਾਹਿ ਬਸੇਰਾ ॥੪॥

जल थल महीअल जाहि बसेरा ॥४॥

ਜਿਸ ਦਾ ਜਲ, ਥਲ ਅਤੇ ਆਕਾਸ਼ ਵਿਚ ਨਿਵਾਸ ਹੈ ॥੪॥

ਅਨਹਦ ਰੂਪ ਅਨਾਹਦ ਬਾਨੀ ॥

अनहद रूप अनाहद बानी ॥

ਉਸ ਦਾ ਸਰੂਪ ਸੀਮਾ-ਰਹਿਤ (ਅਪਰ ਅਪਾਰ) ਅਤੇ ਉਸ ਦੀ ਬਾਣੀ ਬਿਨਾ ਕਿਸੇ ਆਘਾਤ ਤੋਂ ਪੈਦਾ ਹੋਣ ਵਾਲੀ ਹੈ।

ਚਰਨ ਸਰਨ ਜਿਹ ਬਸਤ ਭਵਾਨੀ ॥

चरन सरन जिह बसत भवानी ॥

ਉਸ ਦੇ ਚਰਨਾ ਦੀ ਓਟ ਵਿਚ ਮਾਇਆ ('ਭਵਾਨੀ') ਵਸਦੀ ਹੈ।

ਬ੍ਰਹਮਾ ਬਿਸਨ ਅੰਤੁ ਨਹੀ ਪਾਇਓ ॥

ब्रहमा बिसन अंतु नही पाइओ ॥

ਬ੍ਰਹਮਾ ਅਤੇ ਵਿਸ਼ਣੂ ਨੇ ਉਸ ਦਾ ਅੰਤ ਨਹੀਂ ਪਾਇਆ

ਨੇਤ ਨੇਤ ਮੁਖਚਾਰ ਬਤਾਇਓ ॥੫॥

नेत नेत मुखचार बताइओ ॥५॥

ਸਗੋਂ (ਬ੍ਰਹਮਾ ਨੇ ਆਪਣੇ) ਚੌਹਾ ਮੁੱਖਾ ਤੋਂ ਉਸ ਨੂੰ ਬੇਅੰਤ ਬੇਅੰਤ (ਨੇਤਿ ਨੇਤਿ) ਕਿਹਾ ਹੈ ॥੫॥

ਕੋਟਿ ਇੰਦ੍ਰ ਉਪਇੰਦ੍ਰ ਬਨਾਏ ॥

कोटि इंद्र उपइंद्र बनाए ॥

ਉਸ ਨੇ ਕਰੋੜਾ ਇੰਦਰ ਅਤੇ ਉਪਇੰਦਰ (ਵਾਮਨ ਅਵਤਾਰ) ਪੈਦਾ ਕੀਤੇ ਹਨ,

ਬ੍ਰਹਮਾ ਰੁਦ੍ਰ ਉਪਾਇ ਖਪਾਏ ॥

ब्रहमा रुद्र उपाइ खपाए ॥

ਉਸ ਨੇ ਬ੍ਰਹਮਾ, ਰੁਦ੍ਰ (ਸ਼ਿਵ) ਨੂੰ ਸਿਰਜਿਆ ਅਤੇ ਸੰਘਾਰਿਆ ਹੈ;

ਲੋਕ ਚੱਤ੍ਰ ਦਸ ਖੇਲ ਰਚਾਇਓ ॥

लोक चत्र दस खेल रचाइओ ॥

ਉਸ ਨੇ ਚੌਦਾ ਲੋਕਾ ਦੀ ਖੇਡ ਰਚੀ ਹੋਈ ਹੈ

ਬਹੁਰ ਆਪ ਹੀ ਬੀਚ ਮਿਲਾਇਓ ॥੬॥

बहुर आप ही बीच मिलाइओ ॥६॥

ਅਤੇ ਫਿਰ ਆਪਣੇ ਵਿਚ ਹੀ ਉਸ ਨੂੰ ਸਮੇਟ ਲੈਂਦਾ ਹੈ ॥੬॥

ਦਾਨਵ ਦੇਵ ਫਨਿੰਦ ਅਪਾਰਾ ॥

दानव देव फनिंद अपारा ॥

ਉਸ ਨੇ ਬੇਅੰਤ ਦੈਂਤ, ਦੇਵਤੇ, ਸ਼ੇਸ਼ਨਾਗ,

ਗੰਧ੍ਰਬ ਜੱਛ ਰਚੈ ਸੁਭ ਚਾਰਾ ॥

गंध्रब जच्छ रचै सुभ चारा ॥

ਗੰਧਰਬ ਅਤੇ ਸ਼ੁਭ ਆਚਾਰ ਵਾਲੇ ਯਕਸ਼ਾ ਦੀ ਰਚਨਾ ਕੀਤੀ;

ਭੂਤ ਭਵਿੱਖ ਭਵਾਨ ਕਹਾਨੀ ॥

भूत भविक्ख भवान कहानी ॥

ਭੂਤ, ਭਵਿਸ਼ ਅਤੇ ਵਰਤਮਾਨ (ਦੀਆਂ ਘਟਨਾਵਾ) ਦੀ ਕਥਾ ਕਹਾਣੀ ਵੀ ਉਹ ਆਪ ਹੀ ਹੈ;

ਘਟ ਘਟ ਕੇ ਪਟ ਪਟ ਕੀ ਜਾਨੀ ॥੭॥

घट घट के पट पट की जानी ॥७॥

ਉਹ ਹਰ ਇਕ ਸ਼ਰੀਰ ਦੀ ਗੁਪਤ ਤੋਂ ਗੁਪਤ ਗੱਲ ਨੂੰ ਜਾਣਦਾ ਹੈ ॥੭॥

ਤਾਤ ਮਾਤ ਜਿਹ ਜਾਤ ਨ ਪਾਤਾ ॥

तात मात जिह जात न पाता ॥

ਉਸ ਦਾ ਨਾ ਕੋਈ ਪਿਤਾ ਹੈ, ਨਾ ਮਾਤਾ, ਨਾ ਉਸ ਦੀ ਕੋਈ ਜਾਤਿ ਹੈ ਅਤੇ ਨਾ ਹੀ ਬਰਾਦਰੀ;

ਏਕ ਰੰਗ ਕਾਹੂ ਨਹੀ ਰਾਤਾ ॥

एक रंग काहू नही राता ॥

ਉਹ ਕਿਸੇ ਇਕ ਨਾਲ (ਵਿਸ਼ੇਸ਼ ਰੂਪ ਵਿਚ) ਸੰਬੰਧਿਤ ਨਹੀਂ ਹੈ।

ਸਰਬ ਜੋਤ ਕੇ ਬੀਚ ਸਮਾਨਾ ॥

सरब जोत के बीच समाना ॥

ਉਹ ਸਭ ਦੀਆਂ ਜੋਤਾ ਵਿਚ ਸਮਾਇਆ ਹੋਇਆ ਹੈ;

ਸਭਹੂੰ ਸਰਬ ਠੌਰ ਪਹਿਚਾਨਾ ॥੮॥

सभहूँ सरब ठौर पहिचाना ॥८॥

(ਮੈਂ) ਉਸ ਨੂੰ ਸਭ ਵਿਚ ਅਤੇ ਸਾਰੀਆਂ ਥਾਵਾ ਵਿਚ (ਵਸਦਾ ਹੋਇਆ) ਪਛਾਣਿਆ ਹੈ ॥੮॥

ਕਾਲ ਰਹਤ ਅਨ ਕਾਲ ਸਰੂਪਾ ॥

काल रहत अन काल सरूपा ॥

ਉਹ ਕਾਲ (ਮ੍ਰਿਤੂ) ਤੋਂ ਪਰੇ ਅਤੇ ਉਸ ਦਾ ਸਰੂਪ ਕਾਲ (ਦੀਆਂ ਸੀਮਾਵਾ) ਤੋਂ ਮੁਕਤ ਹੈ;

ਅਲਖ ਪੁਰਖ ਅਬਗਤ ਅਵਧੂਤਾ ॥

अलख पुरख अबगत अवधूता ॥

ਉਹ ਨਾ ਜਾਣਿਆ ਜਾ ਸਕਣ ਵਾਲਾ, ਅਵਿਅਕਤ, ਮਾਇਆਵੀ ਪ੍ਰਭਾਵ ਤੋਂ ਮੁਕਤ ਪੁਰਸ਼ ਹੈ।

ਜਾਤ ਪਾਤ ਜਿਹ ਚਿਹਨ ਨ ਬਰਨਾ ॥

जात पात जिह चिहन न बरना ॥

ਉਸ ਦੀ ਜਾਤਿ, ਬਰਾਦਰੀ, ਚਿੰਨ੍ਹ ਅਤੇ ਵਰਨ ਨਹੀਂ ਹੈ।

ਅਬਗਤ ਦੇਵ ਅਛੈ ਅਨ ਭਰਮਾ ॥੯॥

अबगत देव अछै अन भरमा ॥९॥

ਉਹ ਅਵਿਅਕਤ, ਅਵਿਨਾਸ਼ੀ ਅਤੇ ਭਰਮਾ ਤੋਂ ਰਹਿਤ ਪਰਮ-ਸੱਤਾ ਹੈ ॥੯॥

ਸਭ ਕੋ ਕਾਲ ਸਭਨ ਕੋ ਕਰਤਾ ॥

सभ को काल सभन को करता ॥

ਉਹ ਸਭ ਦਾ ਨਾਸ਼ ਕਰਨ ਵਾਲਾ ਅਤੇ ਸਭ ਦਾ ਸਿਰਜਕ ਹੈ;

ਰੋਗ ਸੋਗ ਦੋਖਨ ਕੋ ਹਰਤਾ ॥

रोग सोग दोखन को हरता ॥

ਉਹ ਰੋਗ, ਸੋਗ ਅਤੇ ਦੋਖਾ (ਪਾਪਾ) ਨੂੰ ਨਾਸ਼ ਕਰਨ ਵਾਲਾ ਹੈ।

ਏਕ ਚਿੱਤ ਜਿਹ ਇਕ ਛਿਨ ਧਿਆਇਓ ॥

एक चित्त जिह इक छिन धिआइओ ॥

ਉਸ ਦਾ ਜਿਸ ਨੇ ਇਕਾਗ੍ਰ ਚਿੱਤ ਇਕ ਛਿਣ ਲਈ ਵੀ ਧਿਆਨ ਕੀਤਾ ਹੈ,

ਕਾਲ ਫਾਸ ਕੇ ਬੀਚ ਨ ਆਇਓ ॥੧੦॥

काल फास के बीच न आइओ ॥१०॥

ਉਹ ਫਿਰ ਕਾਲ (ਮ੍ਰਿਤੂ) ਦੇ ਫੰਧੇ ਵਿਚ ਨਹੀਂ ਫਸਦਾ ॥੧੦॥

ਤ੍ਵ ਪ੍ਰਸਾਦਿ ॥ ਕਬਿੱਤ ॥

त्व प्रसादि ॥ कबित्त ॥

ਤੇਰੀ ਕ੍ਰਿਪਾ ਨਾਲ: ਕਬਿਤ:

ਕਤਹੂੰ ਸੁਚੇਤ ਹੁਇ ਕੈ ਚੇਤਨਾ ਕੋ ਚਾਰ ਕੀਓ ਕਤਹੂੰ ਅਚਿੰਤ ਹੁਇ ਕੈ ਸੋਵਤ ਅਚੇਤ ਹੋ ॥

कतहूँ सुचेत हुइ कै चेतना को चार कीओ कतहूँ अचिंत हुइ कै सोवत अचेत हो ॥

(ਹੇ ਪ੍ਰਭੂ! ਤੂੰ) ਕਿਤੇ ਸੁਚੇਤ ਹੋ ਕੇ ਚੇਤਨਾ ਨੂੰ ਸੁੰਦਰ (ਮਨੋਹਰ) ਬਣਾਇਆ ਹੈ ਅਤੇ ਕਿਤੇ ਨਿਸਚਿੰਤ ਹੋ ਕੇ ਘੂਕ ਸੁੱਤਾ ਹੋਇਆ ਹੈਂ।

ਕਤਹੂੰ ਭਿਖਾਰੀ ਹੁਇ ਕੈ ਮਾਂਗਤ ਫਿਰਤ ਭੀਖ ਕਹੂੰ ਮਹਾ ਦਾਨ ਹੁਇ ਕੈ ਮਾਂਗਿਓ ਧਨ ਦੇਤ ਹੋ ॥

कतहूँ भिखारी हुइ कै माँगत फिरत भीख कहूँ महा दान हुइ कै माँगिओ धन देत हो ॥

ਕਿਤੇ ਤੂੰ ਭਿਖਾਰੀ ਬਣ ਕੇ ਭਿਖਿਆ ਮੰਗਦਾ ਫਿਰਦਾ ਹੈਂ ਅਤੇ ਕਿਤੇ ਮਹਾਦਾਨੀ ਬਣ ਕੇ ਮੂੰਹ-ਮੰਗਿਆ ਧਨ ਦਿੰਦਾ ਹੈਂ।

ਕਹੂੰ ਮਹਾਂ ਰਾਜਨ ਕੋ ਦੀਜਤ ਅਨੰਤ ਦਾਨ ਕਹੂੰ ਮਹਾਂ ਰਾਜਨ ਤੇ ਛੀਨ ਛਿਤ ਲੇਤ ਹੋ ॥

कहूँ महाँ राजन को दीजत अनंत दान कहूँ महाँ राजन ते छीन छित लेत हो ॥

ਕਿਤੇ ਮਹਾਰਾਜਿਆਂ ਨੂੰ ਵੀ ਅਨੰਤ (ਨਿੱਧੀਆਂ) ਦਾਨ ਦਿੰਦਾ ਹੈਂ ਅਤੇ ਕਿਤੇ ਮਹਾਰਾਜਿਆਂ ਤੋਂ ਧਰਤੀ (ਦੀ ਬਾਦਸ਼ਾਹੀ) ਖੋਹ ਲੈਂਦਾ ਹੈਂ।

ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪ੍ਰੀਤ ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ ॥੧॥੧੧॥

कहूँ बेद रीत कहूँ ता सिउ बिप्रीत कहूँ तृगुन अतीत कहूँ सुरगुन समेत हो ॥१॥११॥

ਕਿਤੇ ਤੂੰ ਵੇਦਾ ਦੀ ਰੀਤ ਅਨੁਸਾਰੀ ਹੈਂ ਅਤੇ ਕਿਤੇ ਉਨ੍ਹਾ ਤੋਂ ਉਲਟ ਹੈਂ, ਕਿਤੇ ਤੂੰ ਤਿੰਨਾ ਗੁਣਾ ਤੋਂ ਪਰੇ ਅਤੇ ਕਿਤੇ ਸਾਰੇ ਗੁਣਾ ਨਾਲ ਯੁਕਤ ਹੈਂ ॥੧॥੧੧॥

ਕਹੂੰ ਜੱਛ ਗੰਧ੍ਰਬ ਉਰਗ ਕਹੂੰ ਬਿਦਿਆਧਰ ਕਹੂੰ ਭਏ ਕਿੰਨਰ ਪਿਸਾਚ ਕਹੂੰ ਪ੍ਰੇਤ ਹੋ ॥

कहूँ जच्छ गंध्रब उरग कहूँ बिदिआधर कहूँ भए किंनर पिसाच कहूँ प्रेत हो ॥
ਕਿਤੇ ਤੂੰ ਯਕਸ਼, ਗੰਧਰਬ, ਸੱਪ ('ਉਰਗ') ਅਤੇ ਵਿਦਿਆਧਰ ਹੈਂ, ਕਿਤੇ ਕਿੰਨਰ, ਪਿਸ਼ਾਚ ਅਤੇ ਪ੍ਰੇਤ ਆਦਿ ਹੈਂ।

ਕਹੂੰ ਹੁਇ ਕੈ ਹਿੰਦੂਆ ਗਾਇਤ੍ਰੀ ਕੋ ਗੁਪਤ ਜਪਿਓ ਕਹੂੰ ਹੁਇ ਕੈ ਤੁਰਕਾ ਪੁਕਾਰੇ ਬਾਂਗ ਦੇਤ ਹੋ ॥
कहूँ हुइ कै हिंदूआ गाइत्री को गुपत जपिओ कहूँ हुइ कै तुरका पुकारे बाँग देत हो ॥
ਕਿਤੇ ਨੂੰ ਹਿੰਦੂ ਹੋ ਕੇ ਗਾਇਤ੍ਰੀ ਦਾ ਗੁਪਤ ਜਾਪ ਕਰਨ ਵਾਲਾ ਹੈਂ; ਅਤੇ ਕਿਤੇ ਮੁਸਲਮਾਨ ਹੋ ਕੇ ਉੱਚੀ ਆਵਾਜ਼ ਵਿਚ ਬਾਗ ਦਿੰਦਾ ਹੈਂ।

ਕਹੂੰ ਕੋਕ ਕਾਬ ਹੁਇ ਕੈ ਪੁਰਾਨ ਕੋ ਪੜਤ ਮਤ ਕਤਹੂੰ ਕੁਰਾਨ ਕੋ ਨਿਦਾਨ ਜਾਨ ਲੇਤ ਹੋ ॥
कहूँ कोक काब हुइ कै पुरान को पड़त मत कतहूँ कुरान को निदान जान लेत हो ॥
ਕਿਤੇ ਤੂੰ ਕੋਕ ਕਵੀ (ਵਿਦਵਾਨ ਪੰਡਿਤ) ਹੋ ਕੇ ਪੁਰਾਣ ਦੇ ਮਤ ਨੂੰ ਪੜ੍ਹਨ ਵਾਲਾ ਹੈਂ, ਕਦੇ ਕੁਰਾਨ ਦੇ ਤੱਤ੍ਵ-ਸਾਰ ਨੂੰ ਸਮਝਣ ਵਾਲਾ ਹੈਂ।

ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪ੍ਰੀਤ ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ ॥੨॥੧੨॥
कहूँ बेद रीत कहूँ ता सिउ बिप्रीत कहूँ तृगुन अतीत कहूँ सुरगुन समेत हो ॥२॥१२॥
ਕਿਤੇ ਤੂੰ ਵੇਦ ਦੀ ਮਰਯਾਦਾ (ਰੀਤ) ਹੈਂ ਅਤੇ ਕਿਤੇ ਉਸ ਦੇ ਬਿਲਕੁਲ ਉਲਟ ਹੈਂ। ਕਿਤੇ ਤੂੰ ਤਿੰਨ ਗੁਣਾ ਤੋਂ ਪਰੇ ਹੈਂ ਅਤੇ ਕਿਤੇ ਸਾਰੇ ਗੁਣਾ ਨਾਲ ਯੁਕਤ ਹੈਂ ॥੨॥੧੨॥

ਕਹੂੰ ਦੇਵਤਾਨ ਕੇ ਦਿਵਾਨ ਮੈ ਬਿਰਾਜਮਾਨ ਕਹੂੰ ਦਾਨਵਾਨ ਕੋ ਗੁਮਾਨ ਮਤ ਦੇਤ ਹੋ ॥
कहूँ देवतान के दिवान मै बिराजमान कहूँ दानवान को गुमान मत देत हो ॥
(ਹੇ ਪ੍ਰਭੂ!) ਕਿਤੇ ਤੁਸੀਂ ਦੇਵਤਿਆਂ ਦੀ ਸਭਾ (ਦੀਵਾਨ) ਵਿਚ ਬਿਰਾਜਮਾਨ ਹੋ ਅਤੇ ਕਿਤੇ ਦੈਂਤਾ ਨੂੰ ਹੰਕਾਰ ਦੀ ਸਲਾਹ ਦੇ ਰਹੇ ਹੋ।

ਕਹੂੰ ਇੰਦ੍ਰ ਰਾਜਾ ਕੋ ਮਿਲਤ ਇੰਦ੍ਰ ਪਦਵੀ ਸੀ ਕਹੂੰ ਇੰਦ੍ਰ ਪਦਵੀ ਛਿਪਾਇ ਛੀਨ ਲੇਤ ਹੋ ॥
कहूँ इंद्र राजा को मिलत इंद्र पदवी सी कहूँ इंद्र पदवी छिपाइ छीन लेत हो ॥
ਕਿਤੇ ਤੁਸੀਂ ਇੰਦਰ ਰਾਜਾ ਨੂੰ ਇੰਦਰਪਦ ਪ੍ਰਦਾਨ ਕਰ ਰਹੇ ਹੋ ਅਤੇ ਕਿਤੇ ਇੰਦਰ-ਪਦ ਖੋਹ ਕੇ ਲੁਕਾ ਲੈਂਦੇ ਹੋ।

ਕਤਹੂੰ ਬਿਚਾਰ ਅਬਿਚਾਰ ਕੋ ਬਿਚਾਰਤ ਹੋ ਕਹੂੰ ਨਿਜ ਨਾਰ ਪਰ ਨਾਰ ਕੇ ਨਿਕੇਤ ਹੋ ॥
कतहूँ बिचार अबिचार को बिचारत हो कहूँ निज नार पर नार के निकेत हो ॥
ਕਿਤੇ ਸੁਵਿਚਾਰਾ ਨੂੰ ਅਤੇ ਕਿਤੇ ਕੁਵਿਚਾਰਾ ਨੂੰ ਵਿਚਾਰਦੇ ਹੋ ਅਤੇ ਕਿਤੇ ਨਿਜ-ਨਾਰੀ ਅਤੇ ਕਿਤੇ ਪਰ-ਨਾਰੀ ਦੇ (ਪਿਆਰ ਦੇ) ਕੇਾਂਦਰ (ਘਰ) ਹੋ।

ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪ੍ਰੀਤ ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ ॥੩॥੧੩॥

कहूँ बेद रीत कहूँ ता सिउ बिप्रीत कहूँ तृगुन अतीत कहूँ सुरगुन समेत हो ॥३॥१३॥

ਕਿਤੇ ਵੇਦਾ ਦੀ ਰੀਤ (ਮਰਯਾਦਾ) ਹੋ ਅਤੇ ਕਿਤੇ ਉਸ ਤੋਂ ਉਲਟ ਹੋ, ਕਿਤੇ ਤਿੰਨਾ ਗੁਣਾ ਤੋਂ ਪਰੇ ਅਤੇ ਕਿਤੇ ਸਾਰੇ ਗੁਣਾ ਨਾਲ ਯੁਕਤ ਹੋ ॥੩॥੧੩॥

ਕਹੂੰ ਸਸਤ੍ਰਧਾਰੀ ਕਹੂੰ ਬਿਦਿਆ ਕੇ ਬਿਚਾਰੀ ਕਹੂੰ ਮਾਰਤ ਅਹਾਰੀ ਕਹੂੰ ਨਾਰ ਕੇ ਨਿਕੇਤ ਹੋ ॥

कहूँ ससत्रधारी कहूँ बिदिआ के बिचारी कहूँ मारत अहारी कहूँ नार के निकेत हो ॥

(ਹੇ ਪ੍ਰਭੂ!) ਕਿਤੇ ਤੁਸੀਂ ਸ਼ਸਤ੍ਰਧਾਰੀ (ਯੋਧਾ) ਹੋ, ਕਿਤੇ ਵਿਦਿਆ ਦਾ ਵਿਚਾਰ ਕਰਨ ਵਾਲੇ (ਵਿਦਵਾਨ) ਹੋ, ਕਿਤੇ ਪੌਣ (ਮਾਰਤ) ਦਾ ਆਹਾਰ ਕਰਨ ਵਾਲੇ (ਸ਼ਿਵ) ਹੋ ਅਤੇ ਕਿਤੇ ਜਲ (ਨਾਰ) ਵਿਚ ਨਿਵਾਸ ਕਰਨ ਵਾਲੇ (ਵਿਸ਼ਨੂ-ਨਾਰਾਇਣ) ਹੋ।

ਕਹੂੰ ਦੇਵਬਾਨੀ ਕਹੂੰ ਸਾਰਦਾ ਭਵਾਨੀ ਕਹੂੰ ਮੰਗਲਾ ਮ੍ਰਿੜਾਨੀ ਕਹੂੰ ਸਿਆਮ ਕਹੂੰ ਸੇਤ ਹੋ ॥

कहूँ देवबानी कहूँ सारदा भवानी कहूँ मंगला मृड़ानी कहूँ सिआम कहूँ सेत हो ॥

ਕਿਤੇ ਤੁਸੀਂ ਦੇਵ ਬਾਣੀ (ਆਕਾਸ਼ ਬਾਣੀ) ਹੋ, ਕਿਤੇ ਸਰਸਵਤੀ ਅਤੇ ਪਾਰਬਤੀ ਹੋ, ਕਿਤੇ ਦੁਰਗਾ ਅਤੇ ਸ਼ਿਵਾ (ਮ੍ਰਿੜਾਨੀ) ਹੋ ਅਤੇ ਕਿਤੇ ਤੁਸੀਂ ਕਾਲੇ ਰੰਗ ਵਾਲੀ ਹੋ ਅਤੇ ਕਿਤੇ ਸਫ਼ੈਦ ਵਰਣ ਵਾਲੀ ਹੋ।

ਕਹੂੰ ਧਰਮ ਧਾਮੀ ਕਹੂੰ ਸਰਬ ਠਉਰ ਗਾਮੀ ਕਹੂੰ ਜਤੀ ਕਹੂੰ ਕਾਮੀ ਕਹੂੰ ਦੇਤ ਕਹੂੰ ਲੇਤ ਹੋ ॥

कहूँ धरम धामी कहूँ सरब ठउर गामी कहूँ जती कहूँ कामी कहूँ देत कहूँ लेत हो ॥

ਕਿਤੇ ਧਰਮ-ਧਾਮ (ਧਰਮ ਦੀ ਮਰਯਾਦਾ ਰਖਣ ਵਾਲੇ) ਹੋ ਅਤੇ ਕਿਤੇ ਸਭ ਥਾ ਵਿਚਰਨ ਕਰਨ ਵਾਲੇ (ਸਰਬ ਵਿਆਪੀ) ਹੋ, ਕਿਤੇ ਜਤ-ਸਤ ਧਾਰਨ ਕਰਨ ਵਾਲੇ ਹੋ ਅਤੇ ਕਿਤੇ ਕਾਮ ਵਿਚ ਖੁਸ਼ (ਉਲਾਸੀ) ਹੋ; ਕਿਤੇ ਦਾਨ ਦੇਣ ਵਾਲੇ ਹੋ ਅਤੇ ਕਿਤੇ ਦਾਨ ਲੈਣ ਵਾਲੇ ਹੋ।

ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪ੍ਰੀਤ ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ ॥੪॥੧੪॥

कहूँ बेद रीत कहूँ ता सिउ बिप्रीत कहूँ तृगुन अतीत कहूँ सुरगुन समेत हो ॥४॥१४॥

ਕਿਤੇ ਤੁਸੀਂ ਵੇਦ-ਰੀਤ ਨੂੰ ਪਾਲਣ ਵਾਲੇ ਹੋ ਅਤੇ ਕਿਤੇ ਇਸ ਤੋਂ ਉਲਟ ਹੋ, ਕਿਤੇ ਤਿੰਨਾ ਗੁਣਾ (ਰਜੋ, ਸਤੋ, ਤਮੋ) ਤੋਂ ਪਰੇ ਹੋ ਅਤੇ ਕਿਤੇ ਇੰਨ੍ਹਾ ਗੁਣਾ ਨਾਲ ਸੰਯੁਕਤ ਹੋ ॥੪॥੧੪॥

ਕਹੂੰ ਜਟਾਧਾਰੀ ਕਹੂੰ ਕੰਠੀ ਧਰੇ ਬ੍ਰਹਮਚਾਰੀ ਕਹੂੰ ਜੋਗ ਸਾਧੀ ਕਹੂੰ ਸਾਧਨਾ ਕਰਤ ਹੋ ॥

कहूँ जटाधारी कहूँ कंठी धरे ब्रहमचारी कहूँ जोग साधी कहूँ साधना करत हो ॥

(ਹੇ ਪ੍ਰਭੂ!) ਕਿਤੇ ਤੁਸੀਂ ਜਟਾਧਾਰੀ (ਸਾਧੂ) ਹੋ ਅਤੇ ਕਿਤੇ ਗਲ ਵਿਚ ਕੰਠੀ ਧਾਰਨ ਕਰਨ ਵਾਲੇ ਬ੍ਰਹਮਚਾਰੀ (ਰਾਮਾਨੰਦੀ ਸਾਧੂ) ਹੋ, ਕਿਤੇ ਜੋਗ ਨੂੰ ਸਾਧ ਲਿਆ ਹੈ ਅਤੇ ਕਿਤੇ (ਜੋਗ) ਸਾਧਨਾ ਕਰ ਰਹੇ ਹੋ।

ਕਹੂੰ ਕਾਨ ਫਾਰੇ ਕਹੂੰ ਡੰਡੀ ਹੁਇ ਪਧਾਰੇ ਕਹੂੰ ਫੂਕ ਫੂਕ ਪਾਵਨ ਕਉ ਪ੍ਰਿਥੀ ਪੈ ਧਰਤ ਹੋ ॥

कहूँ कान फारे कहूँ डंडी हुइ पधारे कहूँ फूक फूक पावन कउ पृथी पै धरत हो ॥

ਕਿਤੇ ਤੁਸੀਂ ਕੰਨ ਪਾਟੇ ਜੋਗੀ ਹੋ, ਕਿਤੇ ਡੰਡਾਧਾਰੀ (ਸੰਨਿਆਸੀ) ਹੋ ਕੇ ਵਿਚਰ ਰਹੇ ਹੋ, ਕਿਤੇ ਫੂਕ ਫੂਕ ਕੇ ਪੈਰਾ ਨੂੰ ਧਰਤੀ ਉਤੇ ਧਰਨ ਵਾਲੇ (ਜੈਨ ਸਾਧੂ) ਹੋ।

ਕਤਹੂੰ ਸਿਪਾਹੀ ਹੁਇ ਕੈ ਸਾਧਤ ਸਿਲਾਹਨ ਕੌ ਕਹੂੰ ਛਤ੍ਰੀ ਹੁਇ ਕੈ ਅਰ ਮਾਰਤ ਮਰਤ ਹੋ ॥

कतहूँ सिपाही हुइ कै साधत सिलाहन कौ कहूँ छत्री हुइ कै अर मारत मरत हो ॥

ਕਿਤੇ ਸਿਪਾਹੀ ਹੋ ਕੇ ਸ਼ਸਤ੍ਰਾ ('ਸਿਲਾਹਨ') ਦਾ ਅਭਿਆਸ ਕਰ ਰਹੇ ਹੋ ਅਤੇ ਕਿਤੇ ਛਤ੍ਰੀ (ਯੋਧਾ) ਰੂਪ ਹੋ ਕੇ ਵੈਰੀ ਨੂੰ ਮਾਰਦੇ ਅਤੇ ਮਰਦੇ ਹੋ।

ਕਹੂੰ ਭੂਮ ਭਾਰ ਕੌ ਉਤਾਰਤ ਹੋ ਮਹਾਰਾਜ ਕਹੂੰ ਭਵ ਭੂਤਨ ਕੀ ਭਾਵਨਾ ਭਰਤ ਹੋ ॥੫॥੧੫॥

कहूँ भूम भार कौ उतारत हो महाराज कहूँ भव भूतन की भावना भरत हो ॥५॥१५॥

ਕਿਤੇ ਮਹਾਰਾਜੇ ਦਾ ਰੂਪ ਧਾਰ ਕੇ ਧਰਤੀ ਉਪਰੋਂ ਜ਼ੁਲਮ ਦੇ ਭਾਰ ਨੂੰ ਉਤਾਰਦੇ ਹੋ ਅਤੇ ਕਿਤੇ ਜਗਤ ਦੇ ਜੀਵਾ ਦੀ ਇੱਛਾ ਨੂੰ ਪੂਰਾ ਕਰਦੇ ਹੋ ॥੫॥੧੫॥

ਕਹੂੰ ਗੀਤ ਨਾਦ ਕੇ ਨਿਦਾਨ ਕੌ ਬਤਾਵਤ ਹੋ ਕਹੂੰ ਨ੍ਰਿਤਕਾਰੀ ਚਿਤ੍ਰਕਾਰੀ ਕੇ ਨਿਧਾਨ ਹੋ ॥

कहूँ गीत नाद के निदान कौ बतावत हो कहूँ नृतकारी चित्रकारी के निधान हो ॥

ਕਿਤੇ ਤੁਸੀਂ ਗੀਤ ਅਤੇ ਨਾਦ ਦੇ ਢੰਗਾ ('ਨਿਦਾਨ') ਨੂੰ ਦਸਣ ਵਾਲੇ ਹੋ ਅਤੇ ਕਿਤੇ ਨਾਚ ਕਲਾ ਅਤੇ ਚਿੱਤਰਕਲਾ ਦੇ ਭੰਡਾਰ ਹੋ।

ਕਤਹੂੰ ਪਯੂਖ ਹੁਇ ਕੈ ਪੀਵਤ ਪਿਵਾਵਤ ਹੋ ਕਤਹੂੰ ਮਯੂਖ ਊਖ ਕਹੂੰ ਮਦ ਪਾਨ ਹੋ ॥

कतहूँ पयूख हुइ कै पीवत पिवावत हो कतहूँ मयूख ऊख कहूँ मद पान हो ॥

ਕਿਤੇ ਤੁਸੀਂ ਅੰਮ੍ਰਿਤ ਅਥਵਾ ਸੋਮ ਰਸ ('ਪਯੂਖ') ਹੋ ਕੇ (ਉਸ ਨੂੰ) ਪੀਂਦੇ ਅਤੇ ਪਿਲਾਦੇ ਹੋ ਅਤੇ ਕਿਤੇ ਤੁਸੀਂ ਮਾਖੀਉਂ ਅਤੇ ਕਿਤੇ ਗੰਨੇ ਦਾ ਰਸ ਹੋ ਅਤੇ ਕਿਤੇ ਮਦਿਰਾ ਦਾ ਪਾਨ ਕਰਨ ਵਾਲੇ ਹੋ।

ਕਹੂੰ ਮਹਾ ਸੂਰ ਹੁਇ ਕੈ ਮਾਰਤ ਮਵਾਸਨ ਕੌ ਕਹੂੰ ਮਹਾਦੇਵ ਦੇਵਤਾਨ ਕੇ ਸਮਾਨ ਹੋ ॥

कहूँ महा सूर हुइ कै मारत मवासन कौ कहूँ महादेव देवतान के समान हो ॥

ਕਿਤੇ ਤੁਸੀਂ ਮਹਾਨ ਸੂਰਮੇ ਬਣ ਕੇ ਬਾਗ਼ੀਆਂ ('ਮਵਾਸਨ') ਨੂੰ ਮਾਰਦੇ ਹੋ ਅਤੇ ਕਿਤੇ ਤੁਸੀਂ ਦੇਵਤਿਆਂ ਦੇ ਵੀ ਮਹਾ ਦੇਵ ਵਰਗੇ ਹੋ।

ਕਹੂੰ ਮਹਾਦੀਨ ਕਹੂੰ ਦ੍ਰਬ ਕੇ ਅਧੀਨ ਕਹੂੰ ਬਿਦਿਆ ਮੈ ਪ੍ਰਬੀਨ ਕਹੂੰ ਭੂਮ ਕਹੂੰ ਭਾਨ ਹੋ ॥੬॥੧੬॥

कहूँ महादीन कहूँ द्रब के अधीन कहूँ बिदिआ मै प्रबीन कहूँ भूम कहूँ भान हो ॥६॥१६॥

ਕਿਤੇ ਤੁਸੀਂ ਅਤਿ ਕੰਗਾਲ ਹੋ ਅਤੇ ਕਿਤੇ ਧਨਾਢ ਹੋ, ਕਿਤੇ ਵਿਦਿਆ ਵਿਚ ਪ੍ਰਬੀਨ ਹੋ ਅਤੇ ਕਿਤੇ ਧਰਤੀ ਅਤੇ ਕਿਤੇ ਸੂਰਜ ਹੋ ॥੬॥੧੬॥

ਕਹੂੰ ਅਕਲੰਕ ਕਹੂੰ ਮਾਰਤ ਮਯੰਕ ਕਹੂੰ ਪੂਰਨ ਪ੍ਰਜੰਕ ਕਹੂੰ ਸੱੁਧਤਾ ਕੀ ਸਾਰ ਹੋ ॥

कहूँ अकलंक कहूँ मारत मयंक कहूँ पूरन प्रजंक कहूँ सु्ुधता की सार हो ॥

(ਹੇ ਪ੍ਰਭੂ!) ਤੁਸੀਂ ਕਿਤੇ ਕਲੰਕ ਤੋਂ ਬਿਨਾ ਹੋ ਅਤੇ ਕਿਤੇ ਚੰਦ੍ਰਮਾ ('ਮਯੰਕ') ਨੂੰ ਮਾਰਨ ਵਾਲੇ (ਕਲੰਕਿਤ ਕਰਨ ਵਾਲੇ ਗੋਤਮ ਰਿਸ਼ੀ) ਹੋ, ਕਿਤੇ ਤੁਸੀਂ ਇਸਤਰੀ ਸਹਿਤ ਪਲੰਘ ਵਾਲੇ (ਗ੍ਰਿਹਸਤੀ) ਹੋ ਅਤੇ ਕਿਤੇ ਤੁਸੀਂ ਸ਼ੁੱਧਤਾ ਦਾ ਸਾਰ-ਤੱਤ੍ਵ ਹੋ (ਅਰਥਾਤ ਸੁਖ ਸੁਵਿਧਾ ਤੋਂ ਪਰੇ ਹੋ)

ਕਹੂੰ ਦੇਵ ਧਰਮ ਕਹੂੰ ਸਾਧਨਾ ਕੇ ਹਰਮ ਕਹੂੰ ਕੁਤਸਤ ਕੁਕਰਮ ਕਹੂੰ ਧਰਮ ਕੇ ਪ੍ਰਕਾਰ ਹੋ ॥

कहूँ देव धरम कहूँ साधना के हरम कहूँ कुतसत कुकरम कहूँ धरम के प्रकार हो ॥

ਕਿਤੇ ਤੁਸੀਂ ਦੇਵ-ਧਰਮੀ ਹੋ ਅਤੇ ਕਿਤੇ ਵਸੀਲਿਆਂ (ਸਾਧਨਾ) ਦੇ ਮਹੱਲ (ਭੰਡਾਰ) ਹੋ, ਕਿਤੇ ਨਿੰਦਾਯੋਗ ਕੁਕਰਮ (ਕਰਨ ਵਾਲੇ) ਹੋ ਅਤੇ ਕਿਤੇ ਧਰਮ ਦੇ ਅਨੇਕ ਢੰਗ ਹੋ।

ਕਹੂੰ ਪਉਨ ਅਹਾਰੀ ਕਹੂੰ ਬਿਦਿਆ ਕੇ ਬੀਚਾਰੀ ਕਹੂੰ ਜੋਗੀ ਜਤੀ ਬ੍ਰਹਮਚਾਰੀ ਨਰ ਕਹੂੰ ਨਾਰ ਹੋ ॥

कहूँ पउन अहारी कहूँ बिदिआ के बीचारी कहूँ जोगी जती ब्रहमचारी नर कहूँ नार हो ॥

ਕਿਤੇ ਪੌਣ ਦਾ ਆਹਾਰ ਕਰਨ ਵਾਲੇ ਹੋ, ਕਿਤੇ ਵਿਦਿਆ ਦਾ ਵਿਚਾਰ ਕਰਨ ਵਾਲੇ (ਵਿਦਵਾਨ) ਹੋ, ਕਿਤੇ ਜੋਗੀ, ਜਤੀ, ਬ੍ਰਹਮਚਾਰੀ, ਪੁਰਸ਼ ਅਤੇ ਨਾਰੀ ਹੋ।

ਕਹੂੰ ਛਤ੍ਰਧਾਰੀ ਕਹੂੰ ਛਾਲਾ ਧਰੇ ਛੈਲ ਭਾਰੀ ਕਹੂੰ ਛਕਵਾਰੀ ਕਹੂੰ ਛਲ ਕੇ ਪ੍ਰਕਾਰ ਹੋ ॥੭॥੧੭॥

कहूँ छत्रधारी कहूँ छाला धरे छैल भारी कहूँ छकवारी कहूँ छल के प्रकार हो ॥७॥१७॥

ਕਿਤੇ ਛਤ੍ਰਧਾਰੀ (ਰਾਜੇ) ਮ੍ਰਿਗਛਾਲਾ-ਧਾਰੀ (ਸੰਨਿਆਸੀ) ਹੋ, ਕਿਤੇ ਬਹੁਤ ਸੁੰਦਰ ਨੌਜਵਾਨ ਅਤੇ ਕਿਤੇ ਨਿਰਬਲ ਸ਼ਰੀਰ ਵਾਲੇ ('ਛਕਵਾਰੀ') ਅਤੇ ਕਿਤੇ ਛਲ ਦੇ ਅਨੇਕ ਰੂਪ ਹੋ ॥੭॥੧੭॥

ਕਹੂੰ ਗੀਤ ਕੇ ਗਵੱਯਾ ਕਹੂੰ ਬੇਨ ਕੇ ਬਜੱਯਾ ਕਹੂੰ ਨ੍ਰਿਤ ਕੇ ਨਚੱਯਾ ਕਹੂੰ ਨਰ ਕੋ ਅਕਾਰ ਹੋ ॥

कहूँ गीत के गवय्या कहूँ बेन के बजय्या कहूँ नृत के नचय्या कहूँ नर को अकार हो ॥

ਕਿਤੇ ਗੀਤਾ ਦੇ ਗਾਣ ਵਾਲੇ ਹੋ, ਕਿਤੇ ਬੰਸਰੀ ਵਜਾਉਣ ਵਾਲੇ ਹੋ, ਕਿਤੇ ਨਾਚ ਦੇ ਨਚਾਰ ਹੋ ਅਤੇ ਕਿਤੇ ਨਰ ਸਰੂਪ ਵਾਲੇ ਹੋ।

ਕਹੂੰ ਬੇਦ ਬਾਨੀ ਕਹੂੰ ਕੋਕ ਕੀ ਕਹਾਨੀ ਕਹੂੰ ਰਾਜਾ ਕਹੂੰ ਰਾਨੀ ਕਹੂੰ ਨਾਰ ਕੇ ਪ੍ਰਕਾਰ ਹੋ ॥

कहूँ बेद बानी कहूँ कोक की कहानी कहूँ राजा कहूँ रानी कहूँ नार के प्रकार हो ॥

ਕਿਤੇ ਤੁਸੀਂ ਵੇਦ-ਬਾਣੀ ਹੋ, ਕਿਤੇ ਕਾਮ ਦੇ ਭੇਦਾ ਦਾ ਬ੍ਰਿੱਤਾਤ ਹੋ, ਕਿਤੇ ਰਾਜੇ ਹੋ, ਕਿਤੇ ਰਾਣੀ ਹੋ ਅਤੇ ਕਿਤੇ ਤੁਸੀਂ ਇਸਤਰੀ ਦੇ ਵੱਖ ਵੱਖ ਸਰੂਪ ਹੋ।

ਕਹੂੰ ਬੇਨ ਕੇ ਬਜੱਯਾ ਕਹੂੰ ਧੇਨ ਕੇ ਚਰੱਯਾ ਕਹੂੰ ਲਾਖਨ ਲਵੱਯਾ ਕਹੂੰ ਸੁੰਦਰ ਕੁਮਾਰ ਹੋ ॥

कहूँ बेन के बजय्या कहूँ धेन के चरय्या कहूँ लाखन लवय्या कहूँ सुँदर कुमार हो ॥

ਕਿਤੇ ਬੰਸਰੀ ਵਜਾਉਣ ਵਾਲੇ, ਕਿਤੇ ਗਊਆਂ ਨੂੰ ਚਰਾਉਣ ਵਾਲੇ, ਕਿਤੇ (ਵਿਅਰਥ ਦੀਆਂ) ਤੋਹਮਤਾ ਲਗਵਾਉਣ ਵਾਲੇ ਅਤੇ ਕਿਤੇ ਸੁੰਦਰ ਕੁਮਾਰ ਹੋ।

ਸੁਧਤਾ ਕੀ ਸਾਨ ਹੋ ਕਿ ਸੰਤਨ ਕੇ ਪ੍ਰਾਨ ਹੋ ਕਿ ਦਾਤਾ ਮਹਾ ਦਾਨ ਹੋ ਕਿ ਨ੍ਰਿਦੋਖੀ ਨਿਰੰਕਾਰ ਹੋ ॥੮॥੧੮॥

सुधता की सान हो कि संतन के प्रान हो कि दाता महा दान हो कि नृदोखी निरंकार हो ॥८॥१८॥

ਕਿਤੇ ਤੁਸੀਂ ਪਵਿਤਰਤਾ ਦੀ ਸ਼ਾਨ ਹੋ, ਜਾ ਸੰਤਾ ਦੇ ਪ੍ਰਾਣ ਹੋ ਜਾ ਮਹਾਨ ਦਾਨ ਦੇਣ ਵਾਲੇ ਦਾਨੀ ਹੋ ਜਾ ਨਿਰਦੋਸ਼ ਨਿਰਾਕਾਰ ਹੋ ॥੮॥੧੮॥

ਨਿਰਜੁਰ ਨਿਰੂਪ ਹੋ ਕਿ ਸੁੰਦਰ ਸਰੂਪ ਹੋ ਕਿ ਭੂਪਨ ਕੇ ਭੂਪ ਹੋ ਕਿ ਦਾਤਾ ਮਹਾ ਦਾਨ ਹੋ ॥

निरजुर निरूप हो कि सुँदर सरूप हो कि भूपन के भूप हो कि दाता महा दान हो ॥

(ਹੇ ਪ੍ਰਭੂ!) ਤੁਸੀਂ ਨਿਰੋਗ ਅਤੇ ਅਰੂਪ ਹੋ ਜਾ ਸੁੰਦਰ ਸਰੂਪ ਵਾਲੇ ਹੋ, ਜਾ ਰਾਜਿਆਂ ਦੇ ਰਾਜੇ ਹੋ ਜਾ ਮਹਾਨ ਦਾਨ ਕਰਨ ਵਾਲੇ ਦਾਨੀ ਹੋ।

ਪ੍ਰਾਨ ਕੇ ਬਚੱਯਾ ਦੂਧ ਪੂਤ ਕੇ ਦਿਵੱਯਾ ਰੋਗ ਸੋਗ ਕੇ ਮਿਟੱਯਾ ਕਿਧੌ ਮਾਨੀ ਮਹਾ ਮਾਨ ਹੋ ॥

प्रान के बचय्या दूध पूत के दिवय्या रोग सोग के मिटय्या किधौ मानी महा मान हो ॥

ਤੁਸੀਂ ਪ੍ਰਾਣਾ ਦੀ ਰਖਿਆਂ ਕਰਨ ਵਾਲੇ ਹੋ ਜਾ ਦੁੱਧ ਪੁੱਤਰ ਬਖਸ਼ਣ ਵਾਲੇ ਹੋ ਜਾ ਰੋਗ ਅਤੇ ਸੋਗ ਨੂੰ ਮਿਟਾਉਣ ਵਾਲੇ ਹੋ ਜਾ ਵੱਡੇ ਅਭਿਮਾਨ ਵਾਲੇ ਅਭਿਮਾਨੀ ਹੋ।

ਬਿਦਿਆ ਕੇ ਬਿਚਾਰ ਹੋ ਕਿ ਅਦ੍ਵੈ ਅਵਤਾਰ ਹੋ ਕਿ ਸਿੱਧਤਾ ਕੀ ਸੂਰਤਿ ਹੋ ਕਿ ਸੁਧਤਾ ਕੀ ਸਾਨ ਹੋ ॥

बिदिआ के बिचार हो कि अद्वै अवतार हो कि सिद्धता की सूरति हो कि सुधता की सान हो ॥

ਤੁਸੀਂ ਵਿਦਿਆ ਦਾ ਵਿਚਾਰ (ਵਿਦਵਾਨ) ਹੋ ਜਾ ਅਦ੍ਵੈਤ-ਸਰੂਪ ਵਾਲੇ ਹੋ, ਜਾ ਸਿੱਧੀਆਂ ਦੀ ਪ੍ਰਤਿਮੂਰਤੀ ਹੋ, ਜਾ ਸ਼ੁੱਧਤਾ ਦਾ ਗੌਰਵ ਹੋ।

ਜੋਬਨ ਕੇ ਜਾਲ ਹੋ ਕਿ ਕਾਲ ਹੂੰ ਕੇ ਕਾਲ ਹੋ ਕਿ ਸਤ੍ਰਨ ਕੇ ਸੂਲ ਹੋ ਕਿ ਮਿਤ੍ਰਨ ਕੇ ਪ੍ਰਾਨ ਹੋ ॥੯॥੧੯॥

जोबन के जाल हो कि काल हूँ के काल हो कि सत्रन के सूल हो कि मित्रन के प्रान हो ॥९॥१९॥

ਤੁਸੀਂ ਜਵਾਨੀ ਦੇ ਜਾਲ (ਆਕਰਸ਼ਿਤ ਕਰ ਕੇ ਮੋਹ ਬੰਧਨ ਵਿਚ ਫਸਾਉਣ ਵਾਲੇ) ਹੋ, ਜਾ ਕਾਲ ਦੇ ਵੀ ਕਾਲ ਹੋ, ਜਾ ਵੈਰੀਆਂ ਲਈ ਪੀੜਾਕਾਰੀ ਹੋ, ਜਾ ਮਿਤਰਾ ਲਈ ਪ੍ਰਾਣ-ਰੂਪ ਹੋ ॥੯॥੧੯॥

ਕਹੂੰ ਬ੍ਰਹਮ ਬਾਦ ਕਹੂੰ ਬਿਦਿਆ ਕੋ ਬਿਖਾਦ ਕਹੂੰ ਨਾਦ ਕੋ ਨਨਾਦ ਕਹੂੰ ਪੂਰਨ ਭਗਤ ਹੋ ॥

कहूँ ब्रहम बाद कहूँ बिदिआ को बिखाद कहूँ नाद को ननाद कहूँ पूरन भगत हो ॥

ਕਿਤੇ ਤੁਸੀਂ ਬ੍ਰਹਮ ਸੰਬੰਧੀ ਵਿਚਾਰ-ਚਰਚਾ ਹੋ, ਜਾ ਵਿਦਿਆ ਦੇ ਤਰਕ-ਵਿਤਰਕ ਹੋ, ਜਾ ਕਿਤੇ ਅਨਹਦ ਨਾਦ ਦੀ ਧੁਨ ਹੋ, ਜਾ ਕਿਤੇ (ਅਨਹਦ ਨਾਦ ਦੀ ਧੁਨ ਵਿਚ) ਪੂਰੀ ਤਰ੍ਹਾ ਲੀਨ ਭਗਤ ਹੋ।

ਕਹੂੰ ਬੇਦ ਰੀਤ ਕਹੂੰ ਬਿਦਿਆ ਕੀ ਪ੍ਰਤੀਤ ਕਹੂੰ ਨੀਤ ਅਉ ਅਨੀਤ ਕਹੂੰ ਜੁਆਲਾ ਸੀ ਜਗਤ ਹੋ ॥

कहूँ बेद रीत कहूँ बिदिआ की प्रतीत कहूँ नीत अउ अनीत कहूँ जुआला सी जगत हो ॥

ਕਿਤੇ ਤੁਸੀਂ ਵੇਦ-ਰੀਤ ਦੇ ਪਾਲਕ ਹੋ, ਕਿਤੇ ਵਿਦਿਆ ਦੀ ਪ੍ਰਤੀਤੀ (ਵਿਸ਼ਵਾਸ) ਹੋ, ਕਿਤੇ ਨੀਤੀ ਹੋ ਅਤੇ ਕਿਤੇ ਅਨੀਤੀ ਹੋ ਅਤੇ ਕਿਤੇ ਅੱਗ ਵਾਗ ਚਮਕਦੇ ਹੋ।

ਪੂਰਨ ਪ੍ਰਤਾਪ ਕਹੂੰ ਇਕਾਤੀ ਕੋ ਜਾਪ ਕਹੂੰ ਤਾਪ ਕੋ ਅਤਾਪ ਕਹੂੰ ਜੋਗ ਤੇ ਡਿਗਤ ਹੋ ॥

पूरन प्रताप कहूँ इकाती को जाप कहूँ ताप को अताप कहूँ जोग ते डिगत हो ॥

ਕਿਤੇ ਪੂਰਨ ਪ੍ਰਤਾਪ ਵਾਲੇ ਹੋ, ਕਿਤੇ ਏਕਾਤ-ਵਾਸੀ (ਸਾਧਕ) ਦੇ ਜਾਪ ਹੋ, ਕਿਤੇ ਤਪਸਿਆ (ਦੁਆਰਾ ਪ੍ਰਾਪਤ ਨਾ ਕੀਤੇ ਜਾ ਸਕਣ ਵਾਲੇ) ਅਕਾਲ ਪੁਰਖ (ਅਤਾਪ) ਹੋ ਅਤੇ ਕਿਤੇ ਜੋਗ-ਸਾਧਨਾ ਤੋਂ ਡਿਗਣ ਵਾਲੇ ਹੋ।

ਕਹੂੰ ਬਰ ਦੇਤ ਕਹੂੰ ਛਲ ਸਿਉ ਛਿਨਾਇ ਲੇਤ ਸਰਬ ਕਾਲ ਸਰਬ ਠਉਰ ਏਕ ਸੇ ਲਗਤ ਹੋ ॥੧੦॥੨੦॥

कहूँ बर देत कहूँ छल सिउ छिनाइ लेत सरब काल सरब ठउर एक से लगत हो ॥१०॥२०॥

ਕਿਤੇ ਵਰ ਦੇਣ ਵਾਲੇ ਹੋ ਕਿਤੇ ਛਲ ਨਾਲ ਖੋਹ ਲੈਣ ਵਾਲੇ ਹੋ, (ਮੈਨੂੰ) ਸਭ ਸਮਿਆਂ ਵਿਚ ਅਤੇ ਸਭਨਾ ਠਿਕਾਣਿਆਂ ਵਿਚ ਇਕ-ਸਮਾਨ ਪ੍ਰਤੀਤ ਹੁੰਦੇ ਹੋ ॥੧੦॥੨੦॥

ਤ੍ਵ ਪ੍ਰਸਾਦਿ ॥ ਸਵੱਯੇ ॥

त्व प्रसादि ॥ सवय्ये ॥

ਤੇਰੀ ਕ੍ਰਿਪਾ ਨਾਲ: ਸ੍ਵੈਯੇ:

ਸ੍ਰਾਵਗ ਸੁੱਧ ਸਮੂਹ ਸਿਧਾਨ ਕੇ ਦੇਖਿ ਫਿਰਿਓ ਘਰ ਜੋਗ ਜਤੀ ਕੇ ॥

स्रावग सुद्ध समूह सिधान के देखि फिरिओ घर जोग जती के ॥

(ਹੇ ਪ੍ਰਭੂ! ਮੈਂ) ਬੁੱਧ ਅਤੇ ਜੈਨ ਮਤ ਨੂੰ ਮੰਨਣ ਵਾਲੇ ਸ਼੍ਰਾਵਕਾ, ਕਰਮਕਾਂਡੀਆਂ, ਸਿੱਧਾ, ਜੋਗੀਆਂ ਅਤੇ ਜਤੀਆਂ ਦੇ ਸਿੱਧਾਤਿਕ ਵਿਚਾਰਾ (ਘਰਾ) ਨੂੰ ਘੋਖ ਲਿਆ ਹੈ;

ਸੂਰ ਸੁਰਾਰਦਨ ਸੁੱਧ ਸੁਧਾਦਿਕ ਸੰਤ ਸਮੂਹ ਅਨੇਕ ਮਤੀ ਕੇ ॥

सूर सुरारदन सुद्ध सुधादिक संत समूह अनेक मती के ॥

ਸ਼ੂਰਵੀਰਾ, (ਦੇਵਤਿਆਂ ਦੇ ਵੈਰੀ) ਦੈਂਤਾ ਅਤੇ ਸ਼ੁੱਧ ਅੰਮ੍ਰਿਤ (ਸੁਧਾ) ਪਾਨ ਕਰਨ ਵਾਲੇ ਦੇਵਤਿਆਂ ਅਤੇ ਅਨੇਕ ਪ੍ਰਕਾਰ ਦੇ ਸੰਤਾ ਦੀਆਂ ਮੰਡਲੀਆਂ ਨੂੰ (ਤੁਰ ਫਿਰ ਕੇ ਵੇਖ ਲਿਆ ਹੈ);

ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ ਕੋਊ ਨ ਦੇਖੀਅਤ ਪ੍ਰਾਨਪਤੀ ਕੇ ॥

सारे ही देस को देखि रहिओ मत कोऊ न देखीअत प्रानपती के ॥

ਸਾਰਿਆਂ ਦੇਸਾ ਦੇ ਮਤ-ਮਤਾਤਰਾ ਨੂੰ ਵੇਖ ਲਿਆ ਹੈ ਪਰ ਕੋਈ ਵੀ ਅਜਿਹਾ ਨਹੀਂ ਵੇਖਿਆ ਜੋ (ਸੱਚੇ ਅਰਥਾ ਵਿਚ) ਪਰਮਾਤਮਾ ਦਾ ਬਣਿਆ ਹੋਵੇ (ਅਰਥਾਤ ਅਧਿਆਤਮਿਕ ਕਰਤੱਵ ਪ੍ਰਤਿ ਸੁਚੇਤ ਹੋਵੇ)।

ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂ ਤੇ ਏਕ ਰਤੀ ਬਿਨੁ ਏਕ ਰਤੀ ਕੇ ॥੧॥੨੧॥

स्री भगवान की भाइ कृपा हू ते एक रती बिनु एक रती के ॥१॥२१॥

(ਸਚ ਤਾ ਇਹ ਹੈ ਕਿ) ਪਰਮਾਤਮਾ ਦੀ ਕ੍ਰਿਪਾ ਦੀ ਭਾਵਨਾ ਅਤੇ ਇਕ ਮਾਤਰ ਪ੍ਰੀਤ (ਰਤੀ ਤੋਂ ਬਿਨਾ) (ਇਹ ਸਾਰੇ) ਇਕ ਰਤੀ ਦੇ ਵੀ ਨਹੀਂ ਹਨ (ਅਰਥਾਤ ਤੁੱਛ ਹਨ) ॥੧॥੨੧॥

ਮਾਤੇ ਮਤੰਗ ਜਰੇ ਜਰ ਸੰਗ ਅਨੂਪ ਉਤੰਗ ਸੁਰੰਗ ਸਵਾਰੇ ॥

माते मतंग जरे जर संग अनूप उतंग सुरंग सवारे ॥

ਸੋਨੇ ਨਾਲ ਜੜ੍ਹੇ ਹੋਏ, ਉੱਚੇ ਅਕਾਰ ਪ੍ਰਕਾਰ ਵਾਲੇ ਸੰਧੂਰ ਨਾਲ ਸੰਵਾਰੇ ਹੋਏ ਅਨੂਪਮ ਮਸਤ ਹਾਥੀ ਹੋਣ;

ਕੋਟ ਤੁਰੰਗ ਕੁਰੰਗ ਸੇ ਕੂਦਤ ਪਉਨ ਕੇ ਗਉਨ ਕੋ ਜਾਤ ਨਿਵਾਰੇ ॥

कोट तुरंग कुरंग से कूदत पउन के गउन को जात निवारे ॥

ਹਿਰਨਾ ਵਾਗ ਕੁਦਣ ਅਤੇ ਪੌਣ ਦੀ ਤੇਜ਼ੀ ਨੂੰ ਵੀ ਪਿਛੇ ਛੱਡਣ ਵਾਲੇ ਕਰੋੜਾ ਘੋੜੇ ਹੋਣ;

ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨ ਜਾਤ ਬਿਚਾਰੇ ॥

भारी भुजान के भूप भली बिधि निआवत सीस न जात बिचारे ॥

(ਦੁਆਰ 'ਤੇ ਖੜੇ) ਵੱਡੀਆਂ ਭੁਜਾਵਾ ਵਾਲੇ ਰਾਜੇ ਚੰਗੀ ਤਰ੍ਹਾ ਨਾਲ ਸਿਰ ਨਿਵਾਉਂਦੇ ਹੋਣ, ਜਿਨ੍ਹਾ ਦੀ ਕਿ ਗਿਣਤੀ ਵੀ ਨਾ ਕੀਤੇ ਜਾ ਸਕਦੀ ਹੋਵੇ;

ਏਤੇ ਭਏ ਤੁ ਕਹਾ ਭਏ ਭੂਪਤਿ ਅੰਤ ਕੋ ਨਾਂਗੇ ਹੀ ਪਾਂਇ ਪਧਾਰੇ ॥੨॥੨੨॥

एते भए तु कहा भए भूपति अंत को नाँगे ही पाँइ पधारे ॥२॥२२॥

ਅਜਿਹੇ (ਪ੍ਰਤਾਪੀ) ਰਾਜਾ ਬਣ ਗਏ, ਤਾ ਕੀ ਹੋਇਆ, (ਕਿਉਂਕਿ) ਅੰਤ ਵਿਚ ਤਾ ਨੰਗੇ ਪੈਰੀਂ ਹੀ (ਇਸ ਸੰਸਾਰ ਤੋਂ) ਜਾਣਾ ਹੁੰਦਾ ਹੈ ॥੨॥੨੨॥

ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ ॥

जीत फिरै सभ देस दिसान को बाजत ढोल मृदंग नगारे ॥

(ਜਿਨ੍ਹਾ ਨੇ) ਸਾਰੇ ਦੇਸ-ਦੇਸਾਤਰਾ ਨੂੰ ਜਿਤ ਲਿਆ ਹੋਵੇ ਅਤੇ ਜਿਨ੍ਹਾ ਦੇ (ਰਾਜਮਹੱਲ ਅਗੇ) ਢੋਲ, ਮ੍ਰਿਦੰਗ ਅਤੇ ਨਗਾਰੇ ਵਜਦੇ ਹੋਣ;

ਗੁੰਜਤ ਗੂੜ ਗਜਾਨ ਕੇ ਸੁੰਦਰ ਹਿੰਸਤ ਹੈਂ ਹਯਰਾਜ ਹਜਾਰੇ ॥

गुँजत गूड़ गजान के सुँदर हिंसत हैं हयराज हजारे ॥

ਸੁੰਦਰ ਹਾਥੀਆਂ ਦੇ ਸਮੂਹ ਚਿੰਘਾੜਦੇ ਹੋਣ ਅਤੇ ਹਜ਼ਾਰਾ ਹੀ ਸ੍ਰੇਸ਼ਠ ਘੋੜੇ ਹਿਣਕਦੇ ਹੋਣ;

ਭੂਤ ਭਵਿੱਖ ਭਵਾਨ ਕੇ ਭੂਪਤ ਕਉਨੁ ਗਨੈ ਨਹੀਂ ਜਾਤ ਬਿਚਾਰੇ ॥

भूत भविक्ख भवान के भूपत कउनु गनै नहीं जात बिचारे ॥

(ਅਜਿਹੇ ਮਹੱਤਵ ਵਾਲੇ) ਭੂਤ, ਭਵਿਖ ਅਤੇ ਵਰਤਮਾਨ ਤਿੰਨਾ ਕਾਲਾ ਵਿਚ ਇਤਨੇ ਰਾਜੇ ਹੋਏ ਹਨ ਕਿ ਜਿਨ੍ਹਾ ਨੂੰ ਵਿਚਾਰਿਆ ਨਹੀਂ ਜਾ ਸਕਦਾ (ਅਰਥਾਤ ਅਣਗਿਣਤ ਹਨ);

ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤ ਕਉ ਅੰਤ ਕੇ ਧਾਮ ਸਿਧਾਰੇ ॥੩॥੨੩॥

स्री पति स्री भगवान भजे बिनु अंत कउ अंत के धाम सिधारे ॥३॥२३॥

ਪਰ ਮਾਇਆ ਦੇ ਸੁਆਮੀ ਪ੍ਰਭੂ ਦੇ ਸਿਮਰਨ ਤੋਂ ਬਿਨਾ ਅੰਤ ਨੂੰ ਯਮਰਾਜ ਦੇ ਘਰ ਚਲੇ ਗਏ ਹਨ ॥੩॥੨੩॥

ਤੀਰਥ ਨਾਨ ਦਇਆ ਦਮ ਦਾਨ ਸੁ ਸੰਜਮ ਨੇਮ ਅਨੇਕ ਬਿਸੇਖੈ ॥

तीरथ नान दइआ दम दान सु संजम नेम अनेक बिसेखै ॥

(ਜੇ ਕੋਈ) ਤੀਰਥ ਇਸ਼ਨਾਨ, ਦਇਆ, ਦਾਨ, (ਵਿਕਾਰਾ ਤੋਂ ਬਚਣ ਦੇ) ਸੰਜਮ, ਨੇਮ ਅਤੇ ਹੋਰ ਅਨੇਕਾ ਵਿਸ਼ੇਸ਼ ਕਰਮ ਕਰਨ ਵਾਲੇ;

ਬੇਦ ਪੁਰਾਨ ਕਤੇਬ ਕੁਰਾਨ ਜਮੀਨ ਜਮਾਨ ਸਬਾਨ ਕੇ ਪੇਖੈ ॥

बेद पुरान कतेब कुरान जमीन जमान सबान के पेखै ॥

ਵੇਦਾ, ਪੁਰਾਣਾ, ਕਤੇਬਾ ਅਤੇ ਕੁਰਾਨ ਆਦਿ ਧਰਤੀ ਉਤੇ ਉਪਲਬਧ ਸਾਰਿਆਂ ਸਮਿਆਂ ਦੇ (ਧਰਮ ਗ੍ਰੰਥਾ ਨੂੰ) ਘੋਖਣ ਵਾਲੇ;

ਪਉਨ ਅਹਾਰ ਜਤੀ ਜਤ ਧਾਰ ਸਬੈ ਸੁ ਬਿਚਾਰ ਹਜਾਰ ਕ ਦੇਖੈ ॥

पउन अहार जती जत धार सबै सु बिचार हजार क देखै ॥

ਪੌਣ ਦਾ ਆਹਾਰ ਕਰਨ ਅਤੇ ਜਤ-ਸਤ ਧਾਰ ਕੇ ਜਤੀ ਬਣਨ ਵਾਲੇ ਹਜ਼ਾਰਾ ਹੀ ਵਿਚਾਰ ਪੂਰਵਕ ਵੇਖੇ ਹਨ;

ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ ਬਿਨੁ ਏਕ ਨ ਲੇਖੈ ॥੪॥੨੪॥

स्री भगवान भजे बिनु भूपति एक रती बिनु एक न लेखै ॥४॥२४॥

ਪਰ ਮਾਇਆ ਦੇ ਸੁਆਮੀ ਪ੍ਰਭੂ ਦੇ ਭਜਨ ਅਤੇ ਪ੍ਰੇਮ ('ਰਤੀ') ਤੋਂ ਬਿਨਾ ਰਾਜੇ ਵੀ (ਪਰਮਾਤਮਾ ਦੇ ਦੁਆਰ ਤੇ) ਪ੍ਰਵਾਨ ਨਹੀਂ ਹਨ ॥੪॥੨੪॥

ਸੱੁਧ ਸਿਪਾਹ ਦੁਰੰਤ ਦੁਬਾਹ ਸੁ ਸਾਜ ਸਨਾਹ ਦੁਰਜਾਨ ਦਲੈਂਗੇ ॥

ਸ੍ੁਧ ਸਿਪਾਹ ਦੁਰੰਤ ਦੁਬਾਹ ਸੁ ਸਾਜ ਸਨਾਹ ਦੁਰਜਾਨ ਦਲੈਂਗੇ ॥
ਚੰਗੀ ਸਿਖੀ ਹੋਈ ਫੌਜ ਜਿਸ ਦੇ ਸਾਰੇ ਸਿਪਾਹੀਆਂ (ਦੀ ਸ਼ਕਤੀ) ਦਾ ਕੋਈ ਅੰਤ ਨਾ ਹੋਵੇ ਅਤੇ ਜੋ ਕਵਚ ਸਜਾ ਕੇ ਵੈਰੀਆਂ ਨੂੰ ਦਲਣ ਵਾਲੇ ਹੋਣ;

ਭਾਰੀ ਗੁਮਾਨ ਭਰੇ ਮਨ ਮੈਂ ਕਰ ਪਰਬਤ ਪੰਖ ਹਲੇ ਨ ਹਲੈਂਗੇ ॥
भारी गुमान भरे मन मैं कर परबत पंख हले न हलैंगे ॥
ਉਹ (ਸੂਰਵੀਰ) ਆਪਣੇ ਮਨ ਵਿਚ ਭਾਰੀ ਗੁਮਾਨ ਭਰਨ ਵਾਲੇ ਹੋਣ ਕਿ ਪਰਬਤ ਭਾਵੇਂ ਖੰਭ ਲਾ ਕੇ (ਆਪਣੇ ਸਥਾਨ ਤੋਂ) ਹਿਲ ਜਾਣ, (ਪਰ ਉਹ ਯੋਧੇ ਰਣ ਵਿਚੋਂ) ਹਿਲਣ ਵਾਲੇ ਨਾ ਹੋਣ;

ਤੋਰਿ ਅਰੀਨ ਮਰੋਰਿ ਮਵਾਸਨ ਮਾਤੇ ਮਤੰਗਨ ਮਾਨ ਮਲੈਂਗੇ ॥
तोरि अरीन मरोरि मवासन माते मतंगन मान मलैंगे ॥
ਉਹ ਵੈਰੀਆਂ ਨੂੰ ਤੋੜਨ ਵਾਲੇ, ਬਾਗ਼ੀਆਂ ਨੂੰ ਮਰੋੜਨ ਵਾਲੇ ਅਤੇ ਮਸਤ ਹਾਥੀਆਂ ਦੀ ਮਸਤੀ ਨੂੰ ਮਲ ਸੁਟਣ ਵਾਲੇ ਹੋਣ;

ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ ਤਿਆਗਿ ਜਹਾਨ ਨਿਦਾਨ ਚਲੈਂਗੇ ॥੫॥੨੫॥
स्री पति स्री भगवान कृपा बिनु तिआगि जहान निदान चलैंगे ॥५॥२५॥
ਪਰ ਮਾਇਆ ਦੇ ਸੁਆਮੀ ਪਰਮਾਤਮਾ ਦੀ ਕ੍ਰਿਪਾ ਤੋਂ ਬਿਨਾ (ਅਜਿਹੇ ਬਲਵਾਨ ਸੂਰਮੇ ਵੀ) ਅੰਤ ਵਿਚ ਸੰਸਾਰ ਨੂੰ ਤਿਆਗ ਕੇ ਚਲੇ ਜਾਣਗੇ ॥੫॥੨੫॥

ਬੀਰ ਅਪਾਰ ਬਡੇ ਬਰਿਆਰ ਅਬਿਚਾਰਹਿ ਸਾਰ ਕੀ ਧਾਰ ਭਛੱਯਾ ॥
बीर अपार बडे बरिआर अबिचारहि सार की धार भछय्या ॥
ਅਪਾਰ ਸ਼ਕਤੀ ਵਾਲੇ ਸ਼ੂਰਵੀਰ ਅਤੇ ਬਹੁਤ ਬਲਵਾਨ ਜੋ ਬਿਨਾ ਵਿਚਾਰੇ (ਸੰਕੋਚ ਕੀਤੇ) ਸ਼ਸਤ੍ਰਾ ਦੀ ਧਾਰ ਨੂੰ ਸਹਾਰਦੇ ਹਨ;

ਤੋਰਤ ਦੇਸ ਮਲਿੰਦ ਮਵਾਸਨ ਮਾਤੇ ਗਜਾਨ ਕੇ ਮਾਨ ਮਲੱਯਾ ॥
तोरत देस मलिंद मवासन माते गजान के मान मलय्या ॥
ਕਈ ਦੇਸਾ ਨੂੰ ਤੋੜਦੇ ਹਨ, ਬਾਗ਼ੀਆਂ ਨੂੰ ਦਲ ਦਿੰਦੇ ਹਨ ਅਤੇ ਮਸਤ ਹਾਥੀਆਂ ਦਾ ਹੰਕਾਰ ਮਲ ਦਿੰਦੇ ਹਨ;

ਗਾੜ੍ਹੇ ਗੜ੍ਹਾਨ ਕੋ ਤੋੜਨਹਾਰ ਸੁ ਬਾਤਨ ਹੀਂ ਚਕ ਚਾਰ ਲਵੱਯਾ ॥
गाड़्हे गड़्हान को तोड़नहार सु बातन हीं चक चार लवय्या ॥
ਜੋ ਦ੍ਰਿੜ੍ਹ ਕਿਲਿਆਂ ਨੂੰ ਤੋੜਨ ਵਾਲੇ ਹਨ ਅਤੇ ਗੱਲਾ ਵਿਚ ਹੀ ਜੋ ਚੌਹਾ ਚੱਕਾ ਨੂੰ ਜਿਤ ਲੈਣ ਦੀ ਸਮਰਥਾ ਰਖਦੇ ਹਨ;

ਸਾਹਿਬੁ ਸ੍ਰੀ ਸਭ ਕੋ ਸਿਰਨਾਇਕ ਜਾਚਕ ਅਨੇਕ ਸੁ ਏਕ ਦਿਵੱਯਾ ॥੬॥੨੬॥

साहिबु स्री सभ को सिरनाइक जाचक अनेक सु एक दिवय्या ॥६॥२६॥

ਪਰ ਮਾਇਆ ਦਾ ਸੁਆਮੀ ਪ੍ਰਭੂ ਉਨ੍ਹਾ ਸਭਨਾ ਦਾ ਮਾਲਕ ਹੈ, (ਉਸ ਦੇ ਦਰ ਤੇ) ਇਹ ਸਾਰੇ ਜਾਚਕ ਹਨ ਅਤੇ ਉਹ ਇਕ ਹੀ ਦੇਣ ਵਾਲਾ ਹੈ ॥੬॥੨੬॥

ਦਾਨਵ ਦੇਵ ਫਨਿੰਦ ਨਿਸਾਚਰ ਭੂਤ ਭਵਿਖ ਭਵਾਨ ਜਪੈਂਗੇ ॥

दानव देव फनिंद निसाचर भूत भविख भवान जपैंगे ॥

ਦੈਂਤ, ਦੇਵ ਤੇ ਨਾਗ ਅਤੇ ਰਾਖਸ਼ ਵੀ ਜਿਸ ਨੂੰ ਤਿੰਨਾ ਕਾਲਾ (ਭੂਤ, ਭਵਿਖ, ਵਰਤਮਾਨ) ਵਿਚ ਜਪਦੇ ਹਨ;

ਜੀਵ ਜਿਤੇ ਜਲ ਮੈ ਥਲ ਮੈ ਪਲ ਹੀ ਪਲ ਮੈ ਸਭ ਥਾਪ ਥਪੈਂਗੇ ॥

जीव जिते जल मै थल मै पल ही पल मै सभ थाप थपैंगे ॥

ਜੋ ਪਲ ਹੀ ਪਲ ਵਿਚ ਜਲ-ਥਲ ਦੇ ਸਾਰੇ ਜੀਵਾ ਦੀ ਸਥਾਪਨਾ ਕਰ ਦਿੰਦਾ ਹੈ;

ਪੁੰਨ ਪ੍ਰਤਾਪਨ ਬਾਢ ਜੈਤ ਧੁਨ ਪਾਪਨ ਕੇ ਬਹੁ ਪੁੰਜ ਖਪੈਂਗੇ ॥

पुँन प्रतापन बाढ जैत धुन पापन के बहु पुँज खपैंगे ॥

ਜਿਸ ਦੇ ਸਿਮਰਨ ਨਾਲ ਪੁੰਨਾ ਦੀ ਪ੍ਰਚੰਡਤਾ ਵਧ ਜਾਦੀ ਹੈ ਅਤੇ ਜਿਸ ਦੇ ਜੈਘੋਸ਼ ਨੂੰ ਸੁਣ ਕੇ ਪਾਪਾ ਦੇ ਸਮੂਹ ਨਸ਼ਟ ਹੋ ਜਾਦੇ ਹਨ;

ਸਾਧ ਸਮੂਹ ਪ੍ਰਸੰਨ ਫਿਰੈਂ ਜਗ ਸਤ੍ਰ ਸਭੈ ਅਵਿਲੋਕ ਚਪੈਂਗੇ ॥੭॥੨੭॥

साध समूह प्रसंन फिरैं जग सत्र सभै अविलोक चपैंगे ॥७॥२७॥

(ਉਸ ਦੇ ਪ੍ਰਤਾਪ ਨੂੰ) ਵੇਖ ਕੇ ਸਾਰੇ ਸੰਤ ਜਗਤ ਵਿਚ ਪ੍ਰਸੰਨਤਾ-ਪੂਰਵਕ ਫਿਰਦੇ ਹਨ ਅਤੇ ਉਨ੍ਹਾ ਨੂੰ ਵੇਖ ਕੇ ਵੈਰੀ ਲੋਕ ਨਸ਼ਟ ਹੋ ਜਾਦੇ ਹਨ ॥੭॥੨੭॥

ਮਾਨਵ ਇੰਦ੍ਰ ਗਜਿੰਦ੍ਰ ਨਰਾਧਪ ਜੌਨ ਤ੍ਰਿਲੋਕ ਕੋ ਰਾਜ ਕਰੈਂਗੇ ॥

मानव इंद्र गजिंद्र नराधप जौन तृलोक को राज करैंगे ॥

ਜੋ ਮਨੁੱਖ, ਇੰਦਰ, ਗਜਿੰਦਰ, ਕੁਬੇਰ ਵਾਗ ਤਿੰਨ ਲੋਕਾ ਉਤੇ ਰਾਜ ਕਰਦੇ ਹਨ;

ਕੋਟਿ ਇਸਨਾਨ ਗਜਾਦਿਕ ਦਾਨ ਅਨੇਕ ਸੁਅੰਬਰ ਸਾਜ ਬਰੈਂਗੇ ॥

कोटि इसनान गजादिक दान अनेक सुअंबर साज बरैंगे ॥

ਜੋ ਕਰੋੜਾ ਤੀਰਥਾ ਦਾ ਇਸ਼ਨਾਨ ਕਰਕੇ ਹਾਥੀ ਆਦਿ ਦਾਨ ਕਰਦੇ ਹਨ ਅਤੇ ਅਨੇਕ ਸੁਅੰਬਰਾ ਦੀ ਵਿਵਸਥਾ ਕਰ ਕੇ (ਇਸਤਰੀਆਂ ਨੂੰ) ਵਰਦੇ ਹਨ;

ਬ੍ਰਹਮ ਮਹੇਸਰ ਬਿਸਨ ਸਚੀਪਤਿ ਅੰਤ ਫਸੇ ਜਮ ਫਾਸ ਪਰੈਂਗੇ ॥

ब्रहम महेसर बिसन सचीपति अंत फसे जम फास परैंगे ॥

ਪਰ ਜੇ ਉਹ ਬ੍ਰਹਮਾ, ਮਹੇਸ਼ ਅਤੇ ਵਿਸ਼ਣੂ ਅਤੇ ਇੰਦਰ (ਸਚੀ-ਪਤੀ) (ਦਾ ਧਿਆਨ ਧਰਦੇ ਹਨ, ਤਾ) ਅੰਤ ਵਿਚ ਜਮਰਾਜ ਦੇ ਫੰਧੇ ਵਿਚ ਫਸਦੇ ਹਨ;

ਜੇ ਨਰ ਸ੍ਰੀ ਪਤਿ ਕੇ ਪ੍ਰਸ ਹੈਂ ਪਗ ਤੇ ਨਰ ਫੇਰ ਨ ਦੇਹ ਧਰੈਂਗੇ ॥੮॥੨੮॥

जे नर स्री पति के प्रस हैं पग ते नर फेर न देह धरैंगे ॥८॥२८॥

ਜਿਹੜੇ ਪੁਰਸ਼ ਮਾਇਆ ਦੇ ਸੁਆਮੀ ਪਰਮਾਤਮਾ ਦੇ ਚਰਨਾ ਦੀ ਛੋਹ ਪ੍ਰਾਪਤ ਕਰਦੇ ਹਨ, ਉਹ ਮਨੁੱਖ ਫਿਰ ਦੇਹ ਧਾਰਨ ਨਹੀਂ ਕਰਨਗੇ (ਭਾਵ ਆਵਾਗਵਣ ਦੇ ਚੱਕਰ ਤੋਂ ਮੁਕਤ ਹੋ ਜਾਣਗੇ) ॥੮॥੨੮॥

ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧਿਆਨ ਲਗਾਇਓ ॥

कहा भयो जो दोऊ लोचन मूँद कै बैठि रहिओ बक धिआन लगाइओ ॥

ਕੀ ਹੋਇਆ ਜੇ ਕੋਈ ਦੋਵੇਂ ਅੱਖਾ ਬੰਦ ਕਰ ਕੇ ਬੈਠ ਗਿਆ ਅਤੇ ਬਗਲੇ ਵਾਗ ਧਿਆਨ ਲਗਾ ਲਿਆ;

ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ ॥

न्हात फिरिओ लीए सात समुद्रनि लोक गयो परलोक गवाइओ ॥

ਜੇ ਕੋਈ (ਉਮਰ ਭਰ) ਸੱਤ ਸਮੁੰਦਰਾ ਵਿਚ ਇਸ਼ਨਾਨ ਕਰਦਾ ਫਿਰਿਆ (ਤਾ ਇਹ ਸਮਝ ਲਿਆ ਜਾਵੇ ਕਿ) ਉਸ ਦਾ ਲੋਕ ਵੀ ਗਿਆ ਅਤੇ ਪਰਲੋਕ ਵੀ (ਉਸ ਨੇ) ਗੰਵਾ ਲਿਆ;

ਬਾਸ ਕੀਓ ਬਿਖਿਆਨ ਸੋਂ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ ॥

बास कीओ बिखिआन सों बैठ कै ऐसे ही ऐसे सु बैस बिताइओ ॥

ਬਾਨ-ਪ੍ਰਸਤੀ (ਬਿਖਿਆਨ-ਵੈਖਾਨਸ) ਹੋ ਕੇ ਜੰਗਲਾ ਵਿਚ ਨਿਵਾਸ ਕੀਤਾ, ਉਨ੍ਹਾ ਨੇ ਵੀ ਇਸ ਤਰ੍ਹਾ ਆਪਣੀ ਸਾਰੀ ਉਮਰ (ਵਿਅਰਥ ਵਿਚ) ਬਿਤਾ ਦਿੱਤੀ;

ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ ॥੯॥੨੯॥

साचु कहों सुन लेहु सभै जिन प्रेम कीओ तिन ही प्रभु पाइओ ॥९॥२९॥

(ਮੈਂ) ਸਚ ਕਹਿੰਦਾ ਹਾ, ਸਾਰੇ (ਧਿਆਨ ਨਾਲ) ਸੁਣ ਲਵੋ ਕਿ ਜਿੰਨ੍ਹਾ ਨੇ ਪਰਮਾਤਮਾ ਨਾਲ ਪ੍ਰੇਮ ਦਾ ਸੰਬੰਧ ਜੋੜਿਆ ਹੈ, ਉਨ੍ਹਾ ਨੇ ਹੀ ਉਸ ਨੂੰ ਪ੍ਰਾਪਤ ਕੀਤਾ ਹੈ ॥੯॥੨੯॥

ਕਾਹੂ ਲੈ ਪਾਹਨ ਪੂਜ ਧਰਯੋ ਸਿਰ ਕਾਹੂ ਲੈ ਲਿੰਗੁ ਗਰੇ ਲਟਕਾਇਓ ॥

काहू लै पाहन पूज धरयो सिर काहू लै लिंगु गरे लटकाइओ ॥

ਕਿਸੇ ਨੇ ਸਾਲਗ੍ਰਾਮ ਨੂੰ ਪੂਜ ਕੇ ਸਿਰ ਉਤੇ ਧਾਰਨ ਕਰ ਲਿਆ ਹੈ ਅਤੇ ਕਿਸੇ ਨੇ ਸ਼ਿਵਲਿੰਗ ਲੈ ਕੇ ਗਲੇ ਵਿਚ ਲਟਕਾ ਲਿਆ ਹੈ;

ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸੁ ਨਿਵਾਇਓ ॥

काहू लखिओ हरि अवाची दिसा महि काहू पछाह को सीसु निवाइओ ॥

ਕਿਸੇ ਨੇ ਪਰਮਾਤਮਾ ਨੂੰ ਪੂਰਬ ਦਿਸ਼ਾ ਵਿਚ ਜਾਣਿਆ ਹੈ ਅਤੇ ਕਿਸੇ ਨੇ ਪੱਛਮ ਵਲ ਸਿਰ ਨਿਵਾਇਆ ਹੈ;

ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਇਓ ॥

कोऊ बुतान को पूजत है पसु कोऊ मृतान को पूजन धाइओ ॥

ਕੋਈ ਮੂਰਖ ਬੁਤਾ (ਮੂਰਤੀ) ਨੂੰ ਪੂਜ ਰਿਹਾ ਹੈ ਅਤੇ ਕੋਈ ਕਬਰਾ ਨੂੰ ਪੂਜਦਾ ਫਿਰਦਾ ਹੈ;

ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥੧੦॥੩੦॥

कूर कृआ उरझिओ सभ ही जग स्री भगवान को भेदु न पाइओ ॥१०॥३०॥

ਸਾਰਾ ਸੰਸਾਰ ਕੂੜੀ ਕ੍ਰਿਆ ਵਿਚ ਉਲਝਿਆ ਹੋਇਆ ਹੈ, ਪਰ ਮਾਇਆ ਦੇ ਸੁਆਮੀ ਦਾ ਕਿਸੇ ਨੇ ਵੀ ਭੇਦ ਨਹੀਂ ਪਾਇਆ ਹੈ ॥੧੦॥੩੦॥

ਤ੍ਵ ਪ੍ਰਸਾਦਿ ॥ ਤੋਮਰ ਛੰਦ ॥

त्व प्रसादि ॥ तोमर छंद ॥

ਤੇਰੀ ਕ੍ਰਿਪਾ ਨਾਲ: ਤੋਮਰ ਛੰਦ:

ਹਰਿ ਜਨਮ ਮਰਨ ਬਿਹੀਨ ॥

हरि जनम मरन बिहीन ॥

ਪਰਮਾਤਮਾ ਜਨਮ-ਮਰਨ ਤੋਂ ਰਹਿਤ ਹੈ,

ਦਸ ਚਾਰ ਚਾਰ ਪ੍ਰਬੀਨ ॥

दस चार चार प्रबीन ॥

ਅਠਾਰ੍ਹਾ ਵਿਦਿਆਵਾ (ਚਾਰ ਵੇਦ, ਛੇ ਵੇਦਾਗ, ਮੀਮਾਸਾ, ਨਿਆਇ, ਪੁਰਾਣ, ਸਮ੍ਰਿਤੀਆਂ, ਆਯੁਰਵੇਦ, ਧਨੁਰਵੇਦ, ਗੰਧਰਵ ਵੇਦ ਅਤੇ ਨੀਤੀ ਸ਼ਾਸਤ੍ਰ) ਵਿਚ ਪ੍ਰਬੀਨ ਹੈ,

ਅਕਲੰਕ ਰੂਪ ਅਪਾਰ ॥

अकलंक रूप अपार ॥

ਨਿਸ਼ਕਲੰਕ ਰੂਪ ਵਾਲਾ ਅਪਰ ਅਪਾਰ ਹੈ,

ਅਨਛਿੱਜ ਤੇਜ ਉਦਾਰ ॥੧॥੩੧॥

अनछिज्ज तेज उदार ॥१॥३१॥

ਉਸ ਉਦਾਰ ਸਰੂਪ ਵਾਲੇ ਦਾ ਤੇਜ ਕਦੇ ਨਸ਼ਟ ਨਹੀਂ ਹੁੰਦਾ ॥੧॥੩੧॥

ਅਨਭਿੱਜ ਰੂਪ ਦੁਰੰਤ ॥

अनभिज्ज रूप दुरंत ॥

(ਉਹ) ਅਭਿਜ ਰੂਪ ਵਾਲਾ ਸਭ ਵਿਚ ਲੁਕਿਆ ਹੋਇਆ (ਦੁਰੰਤ) ਹੈ,

ਸਭ ਜਗਤ ਭਗਤ ਮਹੰਤ ॥

सभ जगत भगत महंत ॥

ਸਾਰੇ ਜਗਤ ਦੇ ਭਗਤਾ ਦਾ ਸ਼ਿਰੋਮਣੀ ਹੈ,

ਜਸ ਤਿਲਕ ਭੂਭ੍ਰਿਤ ਭਾਨੁ ॥

जस तिलक भूभृत भानु ॥

ਜਸ ਦਾ ਟਿਕਾ ਹੈ, ਭੂਮੀ ਅਤੇ ਸੂਰਜ ਦਾ ਆਧਾਰ (ਭ੍ਰਿਤ) ਹੈ,

ਦਸ ਚਾਰ ਚਾਰ ਨਿਧਾਨ ॥੨॥੩੨॥

दस चार चार निधान ॥२॥३२॥

ਅਠਾਰ੍ਹਾ ਸਿੱਧੀਆਂ ਦਾ ਭੰਡਾਰ ਹੈ ॥੨॥੩੨॥

ਅਕਲੰਕ ਰੂਪ ਅਪਾਰ ॥

अकलंक रूप अपार ॥

(ਉਹ) ਕਲੰਕ-ਰਹਿਤ ਅਪਰ ਅਪਾਰ ਹੈ,

ਸਭ ਲੋਕ ਸੋਕ ਬਿਦਾਰ ॥

सभ लोक सोक बिदार ॥

ਸਾਰਿਆਂ ਲੋਕਾ ਦੇ ਸੋਗ ਨੂੰ ਨਸ਼ਟ ਕਰਨ ਵਾਲਾ ਹੈ,

ਕਲ ਕਾਲ ਕਰਮ ਬਿਹੀਨ ॥

ਕਲ ਕਾਲ ਕਰਮ ਬਿਹੀਨ ॥

ਕਲਿਯੁਗ ਦੇ ਕਰਮਕਾਂਡਾ ਤੋਂ ਪਰੇ ਹੈ

ਸਭ ਕਰਮ ਧਰਮ ਪ੍ਰਬੀਨ ॥੩॥੩੩॥

सभ करम धरम प्रबीन ॥३॥३३॥

ਅਤੇ ਸਾਰੇ ਧਰਮ-ਕਰਮਾ ਵਿਚ ਪ੍ਰਬੀਨ ਹੈ ॥੩॥੩੩॥

ਅਨਖੰਡ ਅਤੁਲ ਪ੍ਰਤਾਪ ॥

अनखंड अतुल प्रताप ॥

(ਉਸ ਦਾ) ਪ੍ਰਤਾਪ ਅਖੰਡ ਅਤੇ ਅਤੁਲ (ਨ ਤੁਲਨਾਇਆ ਜਾ ਸਕਣ ਵਾਲਾ) ਹੈ,

ਸਭ ਥਾਪਿਓ ਜਿਹ ਥਾਪ ॥

सभ थापिओ जिह थाप ॥

(ਉਸ ਨੇ) ਸਭ ਸਥਾਪਨਾਵਾ ਨੂੰ ਸਥਾਪਿਤ ਕਰ ਰਖਿਆ ਹੈ,

ਅਨਖੇਦ ਭੇਦ ਅਛੇਦ ॥

अनखेद भेद अछेद ॥

(ਉਸ) ਖੇਦ ਤੋਂ ਰਹਿਤ ਦਾ ਭੇਦ ਖੋਲ੍ਹਿਆ ਨਹੀਂ ਜਾ ਸਕਦਾ;

ਮੁਖਚਾਰ ਗਾਵਤ ਬੇਦ ॥੪॥੩੪॥

मुखचार गावत बेद ॥४॥३४॥

ਚਾਰ ਮੁਖਾ ਵਾਲਾ ਬ੍ਰਹਮਾ (ਉਸ ਨੂੰ) ਵੇਦਾ ਦੁਆਰਾ ਗਾਉਂਦਾ ਹੈ ॥੪॥੩੪॥

ਜਿਹ ਨੇਤ ਨਿਗਮ ਕਹੰਤ ॥

जिह नेत निगम कहंत ॥

ਜਿਸ ਨੂੰ ਵੇਦ ('ਨਿਗਮ') ਨੇਤਿ ਨੇਤਿ (ਬੇਅੰਤ ਬੇਅੰਤ) ਕਹਿੰਦੇ ਹਨ,

ਮੁਖਚਾਰ ਬਕਤ ਬਿਅੰਤ ॥

मुखचार बकत बिअंत ॥

ਚਾਰ ਮੁਖਾ ਵਾਲਾ ਬ੍ਰਹਮਾ ਜਿਸ ਨੂੰ ਬੇਅੰਤ ਬੇਅੰਤ ਦਸਦਾ ਹੈ,

ਅਨਭਿੱਜ ਅਤੁਲ ਪ੍ਰਤਾਪ ॥

अनभिज्ज अतुल प्रताप ॥

ਜੋ ਅਭਿਜ (ਨਿਰਲਿਪਤ) ਅਤੇ ਅਤੁਲ ਪ੍ਰਤਾਪ ਵਾਲਾ ਹੈ,

ਅਨਖੰਡ ਅਮਿਤ ਅਥਾਪ ॥੫॥੩੫॥

अनखंड अमित अथाप ॥५॥३५॥

ਉਹ ਨਾ ਖੰਡਿਆ ਜਾ ਸਕਣ ਵਾਲਾ, ਸੀਮਾ ਵਿਚ ਨਾ ਬੰਨ੍ਹਿਆ ਜਾ ਸਕਣ ਵਾਲਾ ਅਤੇ ਸਥਾਪਿਤ ਨਾ ਕੀਤਾ ਜਾ ਸਕਣ ਵਾਲਾ ਹੈ ॥੫॥੩੫॥

ਜਿਹ ਕੀਨ ਜਗਤ ਪਸਾਰ ॥

जिह कीन जगत पसार ॥

ਜਿਸ ਨੇ ਜਗਤ ਦਾ ਪਸਾਰ ਕੀਤਾ ਹੈ,

ਰਚਿਓ ਬਿਚਾਰ ਬਿਚਾਰ ॥

रचिओ बिचार बिचार ॥

(ਜਿਸ ਨੇ ਹਰ ਇਕ) ਵਿਚਾਰ ਨੂੰ ਵਿਚਾਰਪੂ ਰਵਕ ਰਚਿਆ ਹੈ,

ਅਨੰਤ ਰੂਪ ਅਖੰਡ ॥

अनंत रूप अखंड ॥

ਜੋ ਅਨੰਤ ਅਤੇ ਅਖੰਡ ਰੂਪ ਵਾਲਾ ਹੈ

ਅਤੁਲ ਪ੍ਰਤਾਪ ਪ੍ਰਚੰਡ ॥੬॥੩੬॥

अतुल प्रताप प्रचंड ॥६॥३६॥

ਅਤੇ ਜਿਸ ਦਾ ਪ੍ਰਤਾਪ ਅਤੁਲ ਅਤੇ ਪ੍ਰਚੰਡ ਹੈ ॥੬॥੩੬॥

ਜਿਹ ਅੰਡ ਤੇ ਬ੍ਰਹਮੰਡ ॥

जिह अंड ते ब्रहमंड ॥

ਜਿਸ ਨੇ ਅੰਡੇ ਤੋਂ ਬ੍ਰਹਿਮੰਡ (ਦੀ ਰਚਨਾ ਕੀਤੀ ਹੈ)

ਕੀਨੇ ਸੁ ਚੌਦਹ ਖੰਡ ॥

कीने सु चौदह खंड ॥

ਫਿਰ ਚੌਦਾ ਖੰਡਾ ਨੂੰ ਸਿਰਜਿਆ ਹੈ

ਸਭ ਕੀਨ ਜਗਤ ਪਸਾਰ ॥

सभ कीन जगत पसार ॥

ਅਤੇ ਸਾਰੇ ਜਗਤ ਦਾ ਪਸਾਰ ਪਸਾਰਿਆ ਹੈ,

ਅਬਿਯਕਤ ਰੂਪ ਉਦਾਰ ॥੭॥੩੭॥

अबियकत रूप उदार ॥७॥३७॥

(ਉਹ) ਅਵਿਅਕਤ (ਅਕਥਨੀ) ਰੂਪ ਵਾਲਾ (ਪ੍ਰਭੂ) ਉਦਾਰ ਹੈ ॥੭॥੩੭॥

ਜਿਹ ਕੋਟਿ ਇੰਦ੍ਰ ਨ੍ਰਿਪਾਰ ॥

जिह कोटि इंद्र नृपार ॥

ਜਿਸ ਨੇ ਕਰੋੜਾ ਇੰਦਰ ਵਰਗੇ ਰਾਜੇ ਬਣਾਏ ਹਨ

ਕਈ ਬ੍ਰਹਮ ਬਿਸਨ ਬਿਚਾਰ ॥

कई ब्रहम बिसन बिचार ॥

ਅਤੇ ਕਈ ਬ੍ਰਹਮਾ, ਵਿਸ਼ਨੂ ਦੀ ਵਿਚਾਰ ਪੂਰਵਕ (ਰਚਨਾ ਕੀਤੀ ਹੈ)

ਕਈ ਰਾਮ ਕ੍ਰਿਸਨ ਰਸੂਲ ॥

कई राम कृसन रसूल ॥

ਕਈ ਰਾਮ, ਕ੍ਰਿਸ਼ਣ, ਰਸੂਲ ਆਦਿ (ਪੈਦਾ ਕੀਤੇ ਹਨ)

ਬਿਨੁ ਭਗਤ ਕੋ ਨ ਕਬੂਲ ॥੮॥੩੮॥

बिनु भगत को न कबूल ॥८॥३८॥

ਪਰ ਬਿਨਾ ਭਗਤੀ ਉਸ ਦੇ ਦੁਆਰ ਤੇ ਕੋਈ ਪ੍ਰਵਾਨ ਨਹੀਂ ਹੁੰਦਾ ॥੮॥੩੮॥

ਕਈ ਸਿੰਧ ਬਿੰਧ ਨਗਿੰਦ੍ਰ ॥

कई सिंध बिंध नगिंद्र ॥

ਜਿਸ ਨੇ ਕਈ ਸਮੁੰਦਰ, ਸੁਮੇਰ ਵਰਗੇ ਪਰਬਤ (ਬਣਾਏ ਹਨ)

ਕਈ ਮੱਛ ਕੱਛ ਫਨਿੰਦ੍ਰ ॥

कई मच्छ कच्छ फनिंद्र ॥

ਕਈ ਮੱਛ, ਕੱਛ ਅਤੇ ਸ਼ੇਸ਼ਨਾਗ (ਰਚੇ ਹਨ)

ਕਈ ਦੇਵ ਆਦਿ ਕੁਮਾਰ ॥

कई देव आदि कुमार ॥

ਕਈ ਦੇਵਤੇ ਅਤੇ ਸਨਕਾਦਿਕ (ਸਿਰਜੇ ਹਨ)

ਕਈ ਕ੍ਰਿਸਨ ਬਿਸਨ ਅਵਤਾਰ ॥੯॥੩੯॥

कई कृसन बिसन अवतार ॥९॥३९॥

ਕਈ ਕ੍ਰਿਸ਼ਣ, ਵਿਸ਼ਨੂ ਆਦਿ ਅਵਤਾਰਾ ਨੂੰ ਅਵਤਰਿਤ ਕੀਤਾ ਹੈ ॥੯॥੩੯॥

ਕਈ ਇੰਦ੍ਰ ਬਾਰ ਬੁਹਾਰ ॥

कई इंद्र बार बुहार ॥

ਉਸ ਦੇ ਦੁਆਰ ਉਤੇ ਕਈ ਇੰਦਰ ਝਾੜੂ ਦਿੰਦੇ ਹਨ,

ਕਈ ਬੇਦ ਅਉ ਮੁਖਚਾਰ ॥

कई बेद अउ मुखचार ॥

ਕਈ ਵੇਦ ਅਤੇ ਬ੍ਰਹਮਾ ਹਨ,

ਕਈ ਰੁਦ੍ਰ ਛੁੱਦ੍ਰ ਸਰੂਪ ॥

कई रुद्र छुद्द्र सरूप ॥

ਕਈ ਤੁੱਛ ਰੂਪ ਵਾਲੇ ਰੁਦ੍ਰ ਹਨ,

ਕਈ ਰਾਮ ਕ੍ਰਿਸਨ ਅਨੂਪ ॥੧੦॥੪੦॥

ਕਈ ਰਾਮ ਕ੍ਰਿਸਨ ਅਨੂਪ ॥੧੦॥੪੦॥

ਕਈ ਅਨੁਪਮ ਰੂਪ ਵਾਲੇ ਕ੍ਰਿਸ਼ਣ ਅਤੇ ਰਾਮ ਹਨ ॥੧੦॥੪੦॥

ਕਈ ਕੋਕ ਕਾਬਿ ਭਣੰਤ ॥

कई कोक काबि भणंत ॥

ਕਈ ਕੋਕ-ਸ਼ਾਸਤ੍ਰ ਅਤੇ ਕਾਵਿ ਨੂੰ ਪੜ੍ਹਦੇ ਹਨ,

ਕਈ ਬੇਦ ਭੇਦ ਕਹੰਤ ॥

कई बेद भेद कहंत ॥

ਕਈ ਵੇਦਾ ਦੇ ਰਹੱਸ ਨੂੰ ਪ੍ਰਗਟ ਕਰਦੇ ਹਨ (ਵਿਆਖਿਆ ਕਰਦੇ ਹਨ)

ਕਈ ਸਾਸਤ੍ਰ ਸਿੰਮ੍ਰਿਤਿ ਬਖਾਨ ॥

कई सासत्र सिंमृति बखान ॥

ਕਿਤਨੇ ਹੀ ਸ਼ਾਸਤ੍ਰਾ ਅਤੇ ਸਮ੍ਰਿਤੀਆਂ ਦਾ ਬਖਾਨ ਕਰਦੇ ਹਨ,

ਕਹੂੰ ਕਥਤ ਹੀ ਸੁ ਪੁਰਾਨ ॥੧੧॥੪੧॥

कहूँ कथत ही सु पुरान ॥११॥४१॥

ਅਤੇ ਕਿਤਨੇ ਹੀ ਪੁਰਾਣਾ ਦੀ ਕਥਾ ਕਰਦੇ ਹਨ ॥੧੧॥੪੧॥

ਕਈ ਅਗਨ ਹੋਤ੍ਰ ਕਰੰਤ ॥

कई अगन होत्र करंत ॥

ਕਿਤਨੇ ਹੀ ਹੋਮ ਕਰਦੇ ਹਨ,

ਕਈ ਉਰਧ ਤਾਪ ਦੁਰੰਤ ॥

कई उरध ताप दुरंत ॥

ਕਿਤਨੇ ਹੀ ਪੁਠੇ ਲਟਕ ਕੇ ਕਠਿਨ ਤਪ ਕਰਦੇ ਹਨ,

ਕਈ ਉਰਧ ਬਾਹੁ ਸੰਨਿਆਸ ॥

कई उरध बाहु संनिआस ॥

ਕਈ ਬਾਹਵਾ ਨੂੰ ਉੱਚਾ ਉਠਾ ਕੇ (ਤਪਸਿਆ ਕਰਨ ਵਾਲੇ) ਸੰਨਿਆਸੀ ਹਨ,

ਕਹੂੰ ਜੋਗ ਭੇਸ ਉਦਾਸ ॥੧੨॥੪੨॥

कहूँ जोग भेस उदास ॥१२॥४२॥

ਕਈ ਜੋਗੀਆਂ ਦੇ ਭੇਸ ਵਿਚ ਨਿਰਲਿਪਤ ਫਿਰਦੇ ਹਨ ॥੧੨॥੪੨॥

ਕਹੂੰ ਨਿਵਲੀ ਕਰਮ ਕਰੰਤ ॥

कहूँ निवली करम करंत ॥

ਕਿਤੇ ਕੋਈ ਨੌਲੀ-ਕਰਮ ਕਰਦੇ ਹਨ,

ਕਹੂੰ ਪਉਨ ਅਹਾਰ ਦੁਰੰਤ ॥

कहूँ पउन अहार दुरंत ॥

ਕਿਤੇ ਕੋਈ ਕਠਿਨ ਪੌਣ-ਆਹਾਰ ਕਰਦੇ ਹਨ,

ਕਹੂੰ ਤੀਰਥ ਦਾਨ ਅਪਾਰ ॥

कहूँ तीरथ दान अपार ॥

ਕਈ ਤੀਰਥਾ ਉਤੇ ਅਪਾਰ ਦਾਨ ਕਰਦੇ ਹਨ

ਕਹੂੰ ਜੱਗ ਕਰਮ ਉਦਾਰ ॥੧੩॥੪੩॥

कहूँ जग्ग करम उदार ॥१३॥४३॥

ਅਤੇ ਕਈ ਉਦਾਰਤਾ ਪੂਰਵਕ ਯੱਗ-ਕਰਮ ਕਰਦੇ ਹਨ ॥੧੩॥੪੩॥

ਕਹੂੰ ਅਗਨ ਹੋਤ੍ਰ ਅਨੂਪ ॥

कहूँ अगन होत्र अनूप ॥

ਕਿਤੇ ਅਨੂਪ ਹਵਨ ('ਅਗਨੀ-ਹੋਤ੍ਰ') ਹੁੰਦੇ ਹਨ,

ਕਹੂੰ ਨਿਆਇ ਰਾਜ ਬਿਭੂਤ ॥

कहूँ निआइ राज बिभूत ॥

ਕਿਤੇ ਰਾਜ-ਸੰਪਦਾ ਕਾਰਨ ਨਿਆਂ ਹੁੰਦਾ ਹੈ,

ਕਹੂੰ ਸਾਸਤ੍ਰ ਸਿੰਮ੍ਰਿਤਿ ਰੀਤ ॥

कहूँ सासत्र सिंमृति रीत ॥

ਕਿਤੇ ਸ਼ਾਸਤ੍ਰਾ ਅਤੇ ਸਮ੍ਰਿਤੀਆਂ ਦੀ ਵਿਧੀ ਹੁੰਦੀ ਹੈ

ਕਹੂੰ ਬੇਦ ਸਿਉ ਬਿਪ੍ਰੀਤ ॥੧੪॥੪੪॥

कहूँ बेद सिउ बिप्रीत ॥१४॥४४॥

ਅਤੇ ਕਿਤੇ ਵੇਦਾ ਦੇ ਉਲਟ ਰੀਤਾ ਹੁੰਦੀਆਂ ਹਨ ॥੧੪॥੪੪॥

ਕਈ ਦੇਸ ਦੇਸ ਫਿਰੰਤ ॥

कई देस देस फिरंत ॥

ਕਈ ਦੇਸ-ਦੇਸਾਤਰਾ ਵਿਚ ਫਿਰਦੇ ਹਨ,

ਕਈ ਏਕ ਠੌਰ ਇਸਥੰਤ ॥

कई एक ठौर इसथंत ॥

ਕਈ ਇਕੋ ਸਥਾਨ ਉਤੇ ਸਥਿਤ ਹਨ,

ਕਹੂੰ ਕਰਤ ਜਲ ਮਹਿ ਜਾਪ ॥

कहूँ करत जल महि जाप ॥

ਕਈ ਪਾਣੀ ਵਿਚ (ਖੜੇ ਹੋ ਕੇ) ਜਾਪ ਕਰਦੇ ਹਨ,

ਕਹੂੰ ਸਹਤ ਤਨ ਪਰ ਤਾਪ ॥੧੫॥੪੫॥

कहूँ सहत तन पर ताप ॥१५॥४५॥

ਕਈ ਸ਼ਰੀਰ ਉਤੇ ਧੁਪ ('ਤਾਪ') ਸਹਿਨ ਕਰਦੇ ਹਨ ॥੧੫॥੪੫॥

ਕਹੂੰ ਬਾਸ ਬਨਹਿ ਕਰੰਤ ॥

कहूँ बास बनहि करंत ॥

ਕਿਤੇ (ਕਈ) ਬਨਾ ਵਿਚ ਵਾਸ ਕਰਦੇ ਹਨ,

ਕਹੂੰ ਤਾਪ ਤਨਹਿ ਸਹੰਤ ॥

कहूँ ताप तनहि सहंत ॥

ਕਿਤੇ (ਕਈ) ਸ਼ਰੀਰ ਉਤੇ ਗਰਮੀ ਸਹਿੰਦੇ ਹਨ,

ਕਹੂੰ ਗ੍ਰਿਹਸਤ ਧਰਮ ਅਪਾਰ ॥

कहूँ गृहसत धरम अपार ॥

ਕਿਤੇ (ਕਈ) ਗ੍ਰਿਹਸਥ ਧਰਮ ਦੀ ਪਾਲਨਾ ਕਰਦੇ ਹਨ

ਕਹੂੰ ਰਾਜ ਰੀਤ ਉਦਾਰ ॥੧੬॥੪੬॥

कहूँ राज रीत उदार ॥१६॥४६॥

ਅਤੇ ਕਈ ਰਾਜਨੀਤੀ ਦਾ ਉਦਾਰਤਾ ਪੂਰਵਕ ਨਿਰਵਾਹ ਕਰਦੇ ਰਹੇ ਹਨ ॥੧੬॥੪੬॥

ਕਹੂੰ ਰੋਗ ਰਹਤ ਅਭਰਮ ॥

कहूँ रोग रहत अभरम ॥

ਕਿਤੇ (ਕਈ) ਰੋਗ ਅਤੇ ਭਰਮ ਤੋਂ ਰਹਿਤ ਹਨ,

ਕਹੂੰ ਕਰਮ ਕਰਤ ਅਕਰਮ ॥

कहूँ करम करत अकरम ॥

ਕਿਤੇ (ਕਈ) ਨਾ ਕੀਤੇ ਜਾਣ ਵਾਲੇ ਕਰਮ ਕਰਦੇ ਹਨ,

ਕਹੂੰ ਸੇਖ ਬ੍ਰਹਮ ਸਰੂਪ ॥

कहूँ सेख ब्रहम सरूप ॥

ਕਿਤੇ (ਕਈ) ਸ਼ੇਸ਼ਨਾਗ ਬ੍ਰਹਮ-ਸਰੂਪ ਹਨ,

ਕਹੂੰ ਨੀਤ ਰਾਜ ਅਨੂਪ ॥੧੭॥੪੭॥

कहूँ नीत राज अनूप ॥१७॥४७॥

ਕਿਤੇ ਅਨੁਪਮ ਨੀਤੀਵਾਨ ਹਨ ॥੧੭॥੪੭॥

ਕਹੂੰ ਰੋਗ ਸੋਗ ਬਿਹੀਨ ॥

कहूँ रोग सोग बिहीन ॥
ਕਿਤੇ ਰੋਗ ਅਤੇ ਸੋਗ ਤੋਂ ਰਹਿਤ ਹਨ,

ਕਹੂੰ ਏਕ ਭਗਤ ਅਧੀਨ ॥
कहूँ एक भगत अधीन ॥
ਕਿਤੇ (ਕਈ) ਇਕ-ਮਾਤਰ ਭਗਤੀ ਦੇ ਵਸ ਵਿਚ ਹਨ,

ਕਹੂੰ ਰੰਕ ਰਾਜ ਕੁਮਾਰ ॥
कहूँ रंक राज कुमार ॥
ਕਿਤੇ (ਕਈ) ਨਿਰਧਨ (ਅਤੇ ਕਿਤੇ) ਰਾਜ ਕੁਮਾਰ ਹਨ,

ਕਹੂੰ ਬੇਦ ਬਿਆਸ ਅਵਤਾਰ ॥੧੮॥੪੮॥
कहूँ बेद बिआस अवतार ॥१८॥४८॥
ਕਿਤੇ (ਕਈ) ਵੇਦ ਵਿਆਸ ਦਾ ਅਵਤਾਰ ਹਨ ॥੧੮॥੪੮॥

ਕਈ ਬ੍ਰਹਮ ਬੇਦ ਰਟੰਤ ॥
कई ब्रहम बेद रटंत ॥
ਕਈ ਬ੍ਰਹਮੇ ਵੇਦਾ ਨੂੰ ਪੜ੍ਹ ਰਹੇ ਹਨ,

ਕਈ ਸੇਖ ਨਾਮ ਉਚਰੰਤ ॥
कई सेख नाम उचरंत ॥
ਕਈ ਸ਼ੇਸ਼ਨਾਗ ਨਾਮ ਦਾ ਉੱਚਾਰਨ ਕਰ ਰਹੇ ਹਨ;

ਬੈਰਾਗ ਕਹੂੰ ਸਨਿਆਸ ॥
बैराग कहूँ सनिआस ॥
ਕਿਤੇ (ਕੋਈ) ਵੈਰਾਗੀ ਹੈ ਅਤੇ ਕਿਤੇ ਸੰਨਿਆਸੀ,

ਕਹੂੰ ਫਿਰਤ ਰੂਪ ਉਦਾਸ ॥੧੯॥੪੯॥
कहूँ फिरत रूप उदास ॥१९॥४९॥

ਕਿਤੇ ਕੋਈ (ਤਪਸਵੀ) ਸੰਸਾਰ ਤੋਂ ਉਪਰਾਮ ਹੋ ਕੇ ਫਿਰ ਰਿਹਾ ਹੈ ॥੧੯॥੪੯॥

ਸਭ ਕਰਮ ਫੋਕਟ ਜਾਨ ॥

सभ करम फोकट जान ॥

(ਪਿਛੇ ਦਸੇ) ਸਾਰੇ ਕਰਮ ਵਿਅਰਥ ਸਮਝੋ,

ਸਭ ਧਰਮ ਨਿਹਫਲ ਮਾਨ ॥

सभ धरम निहफल मान ॥

ਸਾਰੇ ਧਰਮ ਨਿਸਫਲ ਮਨੋ,

ਬਿਨ ਏਕ ਨਾਮ ਅਧਾਰ ॥

बिन एक नाम अधार ॥

ਇਕ ਨਾਮ ਦੇ ਆਧਾਰ ਤੋਂ ਬਿਨਾ

ਸਭ ਕਰਮ ਭਰਮ ਬਿਚਾਰ ॥੨੦॥੫੦॥

सभ करम भरम बिचार ॥२०॥५०॥

ਸਾਰੇ ਕਰਮਾ ਨੂੰ ਭਰਮ ਮਾਤਰ ਸਮਝਣਾ ਚਾਹੀਦਾ ਹੈ ॥੨੦॥੫੦॥

ਤ੍ਵ ਪ੍ਰਸਾਦਿ ॥ ਲਘੁ ਨਿਰਾਜ ਛੰਦ ॥

त्व प्रसादि ॥ लघु निराज छंद ॥

ਲਘੂ ਨਰਾਜ ਛੰਦ: ਤੇਰੀ ਕ੍ਰਿਪਾ ਨਾਲ:

ਜਲੇ ਹਰੀ ॥

जले हरी ॥

ਜਲ ਵਿਚ ਹਰੀ ਹੈ,

ਥਲੇ ਹਰੀ ॥

थले हरी ॥

ਥਲ ਵਿਚ ਹਰੀ ਹੈ,

ਉਰੇ ਹਰੀ ॥

उरे हरी ॥

ਹਿਰਦੇ ਵਿਚ ਹਰੀ ਹੈ

ਬਨੇ ਹਰੀ ॥੧॥੫੧॥

बने हरी ॥१॥५१॥

ਅਤੇ ਜੰਗਲਾ ਵਿਚ ਵੀ ਹਰੀ ਹੀ ਹੈ ॥੧॥੫੧॥

ਗਿਰੇ ਹਰੀ ॥

गिरे हरी ॥

ਪਰਬਤਾ ਵਿਚ ਹਰੀ ਹੈ,

ਗੁਫੇ ਹਰੀ ॥

गुफे हरी ॥

ਗੁਫਾਵਾ ਵਿਚ ਹਰੀ ਹੈ,

ਛਿਤੇ ਹਰੀ ॥

छिते हरी ॥

ਧਰਤੀ ('ਛਿਤ') ਵਿਚ ਹਰੀ ਹੈ,

ਨਭੇ ਹਰੀ ॥੨॥੫੨॥

नभे हरी ॥२॥५२॥

ਆਕਾਸ਼ ਵਿਚ ਹਰੀ ਹੈ ॥੨॥੫੨॥

ਈਹਾਂ ਹਰੀ ॥

ईहाँ हरी ॥

ਇਸ ਲੋਕ ਵਿਚ ਹਰੀ ਹੈ,

ਊਹਾਂ ਹਰੀ ॥

ऊहाँ हरी ॥

ਪਰਲੋਕ ਵਿਚ ਹਰੀ ਹੈ,

ਜਿਮੀ ਹਰੀ ॥

जिमी हरी ॥

ਜ਼ਮੀਨ ਉਤੇ ਹਰੀ ਹੈ,

ਜਮਾ ਹਰੀ ॥੩॥੫੩॥

जमा हरी ॥३॥५३॥

ਆਕਾਸ਼ ਵਿਚ ਵੀ ਹਰੀ ਹੈ ॥੩॥੫੩॥

ਅਲੇਖ ਹਰੀ ॥

अलेख हरी ॥

ਹਰੀ ਲੇਖ ਤੋਂ ਬਿਨਾ ਹੈ,

ਅਭੇਖ ਹਰੀ ॥

अभेख हरी ॥

ਹਰੀ ਭੇਖ ਤੋਂ ਬਿਨਾ ਹੈ,

ਅਦੋਖ ਹਰੀ ॥

अदोख हरी ॥

ਹਰੀ ਦੋਖ ਤੋਂ ਬਿਨਾ ਹੈ,

ਅਦ੍ਵੈਖ ਹਰੀ ॥੪॥੫੪॥

अद्वैख हरी ॥४॥५४॥

ਹਰੀ ਦ੍ਵੈਤਭਾਵ ਤੋਂ ਬਿਨਾ ਹੈ ॥੪॥੫੪॥

ਅਕਾਲ ਹਰੀ ॥

अकाल हरी ॥

ਹਰੀ ਕਾਲ-ਰਹਿਤ ਹੈ,

ਅਪਾਲ ਹਰੀ ॥

अपाल हरी ॥

ਹਰੀ ਪਾਲਣ-ਪੋਸ਼ਣ ਤੋਂ ਰਹਿਤ ਹੈ,

ਅਛੇਦ ਹਰੀ ॥

अछेद हरी ॥

ਹਰੀ ਛੇਦਿਆਂ ਨਹੀਂ ਜਾ ਸਕਦਾ,

ਅਭੇਦ ਹਰੀ ॥੫॥੫੫॥

अभेद हरी ॥५॥५५॥

ਹਰੀ ਦਾ ਭੇਦ ਨਹੀਂ ਪਾਇਆ ਜਾ ਸਕਦਾ ॥੫॥੫੫॥

ਅਜੰਤ੍ਰ ਹਰੀ ॥

अजंत्र हरी ॥

ਹਰੀ ਜੰਤ੍ਰਾ ਤੋਂ ਰਹਿਤ ਹੈ,

ਅਮੰਤ੍ਰ ਹਰੀ ॥

अमंत्र हरी ॥

ਹਰੀ ਮੰਤ੍ਰਾ ਤੋਂ ਰਹਿਤ ਹੈ,

ਸੁ ਤੇਜ ਹਰੀ ॥

सु तेज हरी ॥

ਹਰੀ ਵੱਡੇ ਤੇਜ ਵਾਲਾ ਹੈ,

ਅਤੰਤ੍ਰ ਹਰੀ ॥੬॥੫੬॥

अतंत्र हरी ॥६॥५६॥

ਹਰੀ ਤੰਤ੍ਰਾ ਤੋਂ ਰਹਿਤ ਹੈ ॥੬॥੫੬॥

ਅਜਾਤ ਹਰੀ ॥

अजात हरी ॥

ਹਰੀ ਜਨਮ ਤੋਂ ਰਹਿਤ ਹੈ,

ਅਪਾਤ ਹਰੀ ॥

अपात हरी ॥

ਹਰੀ ਬਰਾਦਰੀ ਤੋਂ ਰਹਿਤ (ਅਪਾਤਿ) ਹੈ,

ਅਮਿਤ੍ਰ ਹਰੀ ॥

अमित्र हरी ॥

ਹਰੀ ਮਿਤਰ ਤੋਂ ਬਿਨਾ ਹੈ,

ਅਮਾਤ ਹਰੀ ॥੭॥੫੭॥

अमात हरी ॥७॥५७॥

ਹਰੀ ਮਾਤਾ ਤੋਂ ਬਿਨਾ ਹੈ ॥੭॥੫੭॥

ਅਰੋਗ ਹਰੀ ॥

अरोग हरी ॥

ਹਰੀ ਰੋਗ ਤੋਂ ਰਹਿਤ ਹੈ,

ਅਸੋਗ ਹਰੀ ॥

असोग हरी ॥

ਹਰੀ ਸੋਗ ਤੋਂ ਰਹਿਤ ਹੈ,

ਅਭਰਮ ਹਰੀ ॥

अभरम हरी ॥

ਹਰੀ ਭਰਮ ਤੋਂ ਰਹਿਤ ਹੈ,

ਅਕਰਮ ਹਰੀ ॥੮॥੫੮॥

अकरम हरी ॥८॥५८॥

ਹਰੀ ਕਰਮਾ ਤੋਂ ਵੀ ਪਰੇ ਹੈ ॥੮॥੫੮॥

ਅਜੈ ਹਰੀ ॥

अजै हरी ॥

ਹਰੀ ਅਜਿਤ ਹੈ,

ਅਭੈ ਹਰੀ ॥

अभै हरी ॥

ਹਰੀ ਭੈ–ਰਹਿਤ ਹੈ,

ਅਭੇਦ ਹਰੀ ॥

अभेद हरी ॥

ਹਰੀ ਭੇਦ (ਖੰਡ ਖੰਡ ਕਰਨ ਦੀ ਕ੍ਰਿਆ) ਤੋਂ ਰਹਿਤ ਹੈ,

ਅਛੇਦ ਹਰੀ ॥੯॥੫੯॥

अछेद हरी ॥९॥५९॥

ਹਰੀ ਨਾਸ਼ ਤੋਂ ਰਹਿਤ ਹੈ ॥੯॥੫੯॥

ਅਖੰਡ ਹਰੀ ॥

अखंड हरी ॥

ਹਰੀ ਖੰਡਿਆ ਨਹੀਂ ਜਾ ਸਕਦਾ,

ਅਭੰਡ ਹਰੀ ॥

अभंड हरी ॥

ਹਰੀ ਭੰਡਿਆ ਨਹੀਂ ਜਾ ਸਕਦਾ,

ਅਡੰਡ ਹਰੀ ॥

अडंड हरी ॥

ਹਰੀ ਨੂੰ ਦੰਡਿਤ ਨਹੀਂ ਕੀਤਾ ਜਾ ਸਕਦਾ,

ਪ੍ਰਚੰਡ ਹਰੀ ॥੧੦॥੬੦॥

प्रचंड हरी ॥१०॥६०॥

ਹਰੀ ਪ੍ਰਚੰਡ ਤੇਜ ਵਾਲਾ ਹੈ ॥੧੦॥੬੦॥

ਅਤੇਵ ਹਰੀ ॥

अतेव हरी ॥

ਹਰੀ ਬਹੁਤ ਮਹਾਨ ਹੈ,

ਅਭੇਵ ਹਰੀ ॥

अभेव हरी ॥

ਹਰੀ ਦਾ ਭੇਦ ਨਹੀਂ ਪਾਇਆ ਜਾ ਸਕਦਾ,

ਅਜੇਵ ਹਰੀ ॥

अजेव हरी ॥

ਹਰੀ ਅਜਿਤ ਹੈ,

ਅਛੇਵ ਹਰੀ ॥੧੧॥੬੧॥

अछेव हरी ॥११॥६१॥

ਹਰੀ ਛੇਦਿਆ ਨਹੀਂ ਜਾ ਸਕਦਾ ॥੧੧॥੬੧॥

ਭਜੋ ਹਰੀ ॥

भजो हरी ॥

ਹਰੀ ਦਾ ਭਜਨ ਕਰੋ,

ਥਪੋ ਹਰੀ ॥

ਥਪੋ हरी ॥
ਹਰੀ ਨੂੰ (ਹਿਰਦੇ ਵਿਚ) ਟਿਕਾਓ,

ਤਪੋ ਹਰੀ ॥
तपो हरी ॥
ਹਰੀ ਦੀ ਤਪਸਿਆ ਕਰੋ,

ਜਪੋ ਹਰੀ ॥੧੨॥੬੨॥
जपो हरी ॥१२॥६२॥
ਹਰੀ ਦਾ ਜਾਪ ਕਰੋ ॥੧੨॥੬੨॥

ਜਲਸ ਤੁਹੀਂ ॥
जलस तुहीं ॥
(ਹੇ ਹਰੀ!) ਤੂੰ ਹੀ ਜਲ ਹੈਂ,

ਥਲਸ ਤੁਹੀਂ ॥
थलस तुहीं ॥
ਤੂੰ ਹੀ ਥਲ ਹੈਂ,

ਨਦਿਸ ਤੁਹੀਂ ॥
नदिस तुहीं ॥
ਤੂੰ ਹੀ ਨਦੀ ਹੈਂ,

ਨਦਸ ਤੁਹੀਂ ॥੧੩॥੬੩॥
नदस तुहीं ॥१३॥६३॥
ਤੂੰ ਹੀ ਸਮੁੰਦਰ ਹੈਂ ॥੧੩॥੬੩॥

ਬ੍ਰਿਛਸ ਤੁਹੀਂ ॥
बृछस तुहीं ॥

ਤੂੰ ਹੀ ਬ੍ਰਿਛ ਹੈਂ,

ਪਤਸ ਤੁਹੀਂ ॥

पतस तुहीं ॥

ਤੂੰ ਹੀ ਪੱਤਰ ਹੈਂ,

ਛਿਤਸ ਤੁਹੀਂ ॥

छितस तुहीं ॥

ਤੂੰ ਹੀ ਧਰਤੀ ਹੈ

ਉਰਧਸ ਤੁਹੀਂ ॥੧੪॥੬੪॥

उरधस तुहीं ॥१४॥६४॥

ਅਤੇ ਤੂੰ ਹੀ ਆਕਾਸ਼ ਹੈਂ ॥੧੪॥੬੪॥

ਭਜਸ ਤੁਅੰ ॥

भजस तुअं ॥

(ਮੈਂ) ਤੈਨੂੰ ਭਜਦਾ ਹਾ,

ਭਜਸ ਤੁਅੰ ॥

भजस तुअं ॥

ਤੈਨੂੰ ਭਜਦਾ ਹਾ,

ਰਟਸ ਤੁਅੰ ॥

रटस तुअं ॥

ਤੈਨੂੰ ਜਪਦਾ ਹਾ,

ਠਟਸ ਤੁਅੰ ॥੧੫॥੬੫॥

ठटस तुअं ॥१५॥६५॥

ਤੈਨੂੰ ਹੀ ਸੁਰਤਿ ਵਿਚ ਟਿਕਾਉਂਦਾ ਹਾ ॥੧੫॥੬੫॥

ਜਿਮੀ ਤੁਹੀਂ ॥

जिमी तुहीं ॥

ਤੂੰ ਹੀ ਜ਼ਮੀਨ ਹੈਂ,

ਜਮਾ ਤੁਹੀਂ ॥

जमा तुहीं ॥

ਤੂੰ ਹੀ ਆਕਾਸ਼ ਹੈਂ,

ਮਕੀ ਤੁਹੀਂ ॥

मकी तुहीं ॥

ਤੂੰ ਹੀ ਮਕਾਨ ਵਾਲਾ ਹੈ

ਮਕਾ ਤੁਹੀਂ ॥੧੬॥੬੬॥

मका तुहीं ॥१६॥६६॥

ਅਤੇ ਖ਼ੁਦ ਹੀ ਮਕਾਨ ਹੈਂ ॥੧੬॥੬੬॥

ਅਭੂ ਤੁਹੀਂ ॥

अभू तुहीं ॥

ਤੂੰ ਹੀ ਜਨਮ ਤੋਂ ਬਿਨਾ ਹੈਂ,

ਅਭੈ ਤੁਹੀਂ ॥

अभै तुहीं ॥

ਤੂੰ ਹੀ ਡਰ ਤੋਂ ਰਹਿਤ ਹੈਂ,

ਅਛੂ ਤੁਹੀਂ ॥

अछू तुहीं ॥

ਤੂੰ ਹੀ ਛੋਹ ਤੋਂ ਪਰੇ ਹੈਂ,

ਅਛੈ ਤੁਹੀਂ ॥੧੭॥੬੭॥

अछै तुहीं ॥१७॥६७॥

ਤੂੰ ਹੀ ਨਾਸ਼ ਤੋਂ ਮੁਕਤ ਹੈਂ ॥੧੭॥੬੭॥

ਜਤਸ ਤੁਹੀਂ ॥

जतस तुहीं ॥

ਤੂੰ ਹੀ ਜਤ ਹੈਂ,

ਬ੍ਰਤਸ ਤੁਹੀਂ ॥

ब्रतस तुहीं ॥

ਤੂੰ ਹੀ ਬ੍ਰਤ ਹੈਂ,

ਗਤਸ ਤੁਹੀਂ ॥

गतस तुहीं ॥

ਤੂੰ ਹੀ ਗਤੀ ਹੈਂ

ਮਤਸ ਤੁਹੀਂ ॥੧੮॥੬੮॥

मतस तुहीं ॥१८॥६८॥

ਅਤੇ ਤੂੰ ਹੀ ਗਿਆਨ ਹੈ ॥੧੮॥੬੮॥

ਤੁਹੀਂ ਤੁਹੀਂ ॥

तुहीं तुहीं ॥

ਤੂੰ ਹੀ, ਤੂੰ ਹੀ,

ਤੁਹੀਂ ਤੁਹੀਂ ॥

तुहीं तुहीं ॥

ਤੂੰ ਹੀ, ਤੂੰ ਹੀ,

ਤੁਹੀਂ ਤੁਹੀਂ ॥

तुहीं तुहीं ॥
ਤੂੰ ਹੀ, ਤੂੰ ਹੀ,

ਤੁਹੀਂ ਤੁਹੀਂ ॥੧੯॥੬੯॥
तुहीं तुहीं ॥१९॥६९॥
ਤੂੰ ਹੀ, ਤੂੰ ਹੀ ॥੧੯॥੬੯॥

ਤੁਹੀਂ ਤੁਹੀਂ ॥
तुहीं तुहीं ॥
ਤੂੰ ਹੀ, ਤੂੰ ਹੀ,

ਤੁਹੀਂ ਤੁਹੀਂ ॥
तुहीं तुहीं ॥
ਤੂੰ ਹੀ, ਤੂੰ ਹੀ,

ਤੁਹੀਂ ਤੁਹੀਂ ॥
तुहीं तुहीं ॥
ਤੂੰ ਹੀ, ਤੂੰ ਹੀ,

ਤੁਹੀਂ ਤੁਹੀਂ ॥੨੦॥੭੦॥
तुहीं तुहीं ॥२०॥७०॥
ਤੂੰ ਹੀ, ਤੂੰ ਹੀ (ਅਰਥਾਤ ਸਭ ਕੁਝ ਸਭ ਪਾਸੇ ਤੂੰ ਹੀ ਤੂੰ ਹੈਂ) ॥੨੦॥੭੦॥

ਤ੍ਵ ਪ੍ਰਸਾਦਿ ॥ ਕਬਿੱਤੁ ॥
त्व प्रसादि ॥ कबित्तु ॥
ਤੇਰੀ ਕ੍ਰਿਪਾ ਨਾਲ: ਕਬਿੱਤ:

ਖੂਕ ਮਲਹਾਰੀ ਗਜ ਗਦਾਹਾ ਬਿਭੂਤਧਾਰੀ ਗਿਦੂਆ ਮਸਾਨ ਬਾਸ ਕਰਿਓ ਈ ਕਰਤ ਹੈਂ ॥
खूक मलहारी गज गदाहा बिभूतधारी गिदूआ मसान बास करिओ ई करत हैं ॥

(ਜੇ ਅਘੋਰੀਆਂ ਵਾਗ ਮਲ ਖਾਦਿਆਂ ਮੁਕਤੀ ਮਿਲਦੀ ਤਾ) ਸੂਰ ਮਲ ਖਾਦਾ ਹੈ; (ਜੇ ਵਿਭੂਤੀ ਮਲਣ ਨਾਲ ਮੁਕਤੀ ਮਿਲਦੀ ਤਾ) ਹਾਥੀ ਅਤੇ ਖੋਤੇ ਖੇਹ ਵਿਚ ਵਲਿਦਦੇ ਹਨ; (ਜੇ ਮਸਾਣਾ ਵਿਚ ਰਿਹਾ ਮੁਕਤੀ ਮਿਲਦੀ ਤਾ) ਗਿਦੜ ਮਸਾਣਾ ਵਿਚ ਹੀ ਰਿਹਾ ਕਰਦੇ ਹਨ (ਉਨ੍ਹਾ ਨੂੰ ਮੁਕਤੀ ਕਿਉਂ ਨਹੀਂ ਮਿਲਦੀ);

ਘੁਘੂ ਮਟਬਾਸੀ ਲਗੇ ਡੋਲਤ ਉਦਾਸੀ ਮ੍ਰਿਗ ਤਰਵਰ ਸਦੀਵ ਮੋਨ ਸਾਧੇ ਈ ਮਰਤ ਹੈਂ ॥

घुघू मटबासी लगे डोलत उदासी मृग तरवर सदीव मोन साधे ई मरत हैं ॥

(ਜੇ ਮਠਾ ਵਿਚ ਵਸ ਕੇ ਮੁਕਤੀ ਮਿਲਦੀ ਤਾ) ਉੱਲੂ ਮਠਾ ਵਿਚ ਹੀ ਵਸਦੇ ਹਨ; (ਜੇ ਭਰਮਣ ਕਰਦਿਆਂ ਮੁਕਤੀ ਮਿਲਦੀ ਤਾ) ਪਸ਼ੂ ('ਮ੍ਰਿਗ') ਸਦਾ ਉਦਾਸੀਆਂ ਵਾਗ ਫਿਰਦੇ ਰਹਿੰਦੇ ਹਨ; (ਜੇ ਮੌਨ ਧਾਰਨ ਕਰਨ ਨਾਲ ਮੁਕਤੀ ਮਿਲਦੀ ਤਾ) ਬ੍ਰਿਛ ਸਦਾ ਮੌਨ ਧਾਰਿਆਂ ਹੀ ਮਰ ਜਾਦੇ ਹਨ;

ਬਿੰਦ ਕੇ ਸਧੱਯਾ ਤਾਹਿ ਹੀਜ ਕੀ ਬਡੱਯਾ ਦੇਤ ਬੰਦਰਾ ਸਦੀਵ ਪਾਇ ਨਾਗੇ ਈ ਫਿਰਤ ਹੈਂ ॥

बिंद के सधय्या ताहि हीज की बडय्या देत बंदरा सदीव पाइ नागे ई फिरत हैं ॥

(ਜੇ) ਵੀਰਜ ਦੇ ਸਾਧਿਆਂ (ਬ੍ਰਹਮਚਰਯ ਨੂੰ ਪਾਲਿਆਂ) (ਮੁਕਤੀ ਮਿਲਦੀ) ਤਾ ਉਨ੍ਹਾ ਨੂੰ ਹੀਜੜੇ ਦੀ ਤੁਲਨਾ ਦੇਣੀ ਚਾਹੀਦੀ ਹੈ; (ਜੇ ਨੰਗੇ ਪੈਰੀ ਫਿਰਨ ਨਾਲ ਮੁਕਤੀ ਮਿਲਦੀ, ਤਾ) ਬੰਦਰ ਸਦਾ ਨੰਗੇ ਪੈਰੀਂ ਫਿਰਦੇ ਹਨ (ਉਨ੍ਹਾ ਨੂੰ ਮੁਕਤੀ ਕਿਉਂ ਨਹੀਂ ਮਿਲਦੀ);

ਅੰਗਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ ਏਕ ਗਿਆਨ ਕੇ ਬਿਹੀਨ ਛੀਨ ਕੈਸੇ ਕੈ ਤਰਤ ਹੈਂ ॥੧॥੭੧॥

अंगना अधीन काम क्रोध मै प्रबीन एक गिआन के बिहीन छीन कैसे कै तरत हैं ॥१॥७१॥

ਇਸਤਰੀ ਦੇ ਅਧੀਨ ਅਤੇ ਕਾਮ ਕ੍ਰੋਧ ਆਦਿ ਵਿਸ਼ਿਆਂ ਵਿਚ ਪੂਰੀ ਤਰ੍ਹਾ ਲਿਪਤ ਤੁੱਛ (ਵਿਅਕਤੀ) ਇਕ ਬ੍ਰਹਮ ਗਿਆਨ ਤੋਂ ਬਿਨਾ ਕਿਵੇਂ ਭਵ-ਸਾਗਰ ਤੋਂ ਤਰ ਸਕਦੇ ਹਨ ॥੧॥੭੧॥

ਭੂਤ ਬਨਚਾਰੀ ਛਿਤ ਛਉਨਾ ਸਭੈ ਦੂਧਾਧਾਰੀ ਪਉਨ ਕੇ ਅਹਾਰੀ ਸੁ ਭੁਜੰਗ ਜਾਨੀਅਤੁ ਹੈਂ ॥

भूत बनचारी छित छउना सभै दूधाधारी पउन के अहारी सु भुजंग जानीअतु हैं ॥

ਭੂਤ ਬਨ ਵਿਚ ਫਿਰਨ ਵਾਲੇ ਹਨ, ਧਰਤੀ ('ਛਿਤ') ਉਤੇ ਸਾਰੇ ਛੋਟੇ ਬੱਚੇ (ਮਾ ਦੇ) ਦੁੱਧ ਉਤੇ ਪਲਦੇ ਹਨ, ਪੌਣ ਨੂੰ ਆਹਾਰ ਬਣਾਉਣ ਵਾਲੇ ਸੱਪ ਅਖਵਾਉਂਦੇ ਹਨ;

ਤ੍ਰਿਣ ਕੇ ਭਛੱਯਾ ਧਨ ਲੋਭ ਕੇ ਤਜੱਯਾ ਤੇ ਤੋ ਗਊਅਨ ਕੇ ਜੱਯਾ ਬ੍ਰਿਖਭੱਯਾ ਮਾਨੀਅਤੁ ਹੈਂ ॥

तृण के भछय्या धन लोभ के तजय्या ते तो गऊअन के जय्या बृखभय्या मानीअतु हैं ॥

ਘਾਹ ਖਾਣ ਵਾਲਿਆਂ ਅਤੇ ਧਨ ਦੇ ਲੋਭ ਨੂੰ ਤਿਆਗਣ ਵਾਲਿਆਂ ਨੂੰ ਗਊਆਂ ਦੇ ਜਾਏ ਬਲਦ ਹੀ ਮੰਨਣਾ ਚਾਹੀਦਾ ਹੈ (ਕਿਉਂਕਿ ਉਹ ਸਿਰ ਸੁਟ ਕੇ ਬਿਨਾ ਕਿਸੇ ਲਾਲਸਾ ਦੇ ਕੰਮ ਕਰੀ ਜਾਦੇ ਹਨ);

ਨਭ ਕੇ ਉਡੱਯਾ ਤਾਹਿ ਪੰਛੀ ਕੀ ਬਡੱਯਾ ਦੇਤ ਬਗੁਲਾ ਬਿੜਾਲ ਬ੍ਰਿਕ ਧਿਆਨੀ ਠਾਨੀਅਤੁ ਹੈਂ ॥

नभ के उडय्या ताहि पंछी की बडय्या देत बगुला बिड़ाल बृक धिआनी ठानीअतु हैं ॥
(ਜੋ ਸਿੱਧੀਆਂ ਦੇ ਬਲ ਤੇ) ਆਕਾਸ਼ ਵਿਚ ਉਡਦੇ ਹਨ, ਉਨ੍ਹਾ ਨੂੰ ਪੰਛੀ ਦੀ ਉਪਮਾ ਦੇਣੀ ਚਾਹੀਦੀ ਹੈ ਅਤੇ ਬਗਲੇ, ਬਿੱਲੇ ਤੇ ਬਘਿਆੜ ਨੂੰ ਧਿਆਨੀ ਕਹਿਣਾ ਚਾਹੀਦਾ ਹੈ (ਕਿਉਂਕਿ ਉਹ ਸ਼ਿਕਾਰ ਦੀ ਤਾਕ ਵਿਚ ਅੱਖਾ ਬੰਦ ਕਰ ਕੇ ਬੈਠੇ ਰਹਿੰਦੇ ਹਨ);

ਜੇਤੋ ਬਡੇ ਗਿਆਨੀ ਤਿਨੋ ਜਾਨੀ ਪੈ ਬਖਾਨੀ ਨਾਹਿ ਐਸੇ ਨ ਪ੍ਰਪੰਚ ਮਨਿ ਭੂਲਿ ਆਨੀਅਤੁ ਹੈਂ ॥੨॥੭੨॥
जेतो बडे गिआनी तिनो जानी पै बखानी नाहि ऐसे न प्रपंच मनि भूलि आनीअतु हैं ॥२॥७२॥
ਜਿਤਨੇ ਵੀ ਵੱਡੇ ਵੱਡੇ ਗਿਆਨੀ ਹੋਏ ਹਨ, ਉਨ੍ਹਾ ਨੇ (ਇਨ੍ਹਾ ਦਿਖਾਵਿਆਂ ਦੀ ਅਸਲੀਅਤ ਨੂੰ) ਸਮਝ ਲਿਆ, ਪਰ ਦਸਿਆ ਕੁਝ ਨਹੀਂ, (ਇਸ ਲਈ ਅਸੀਂ ਗਜ ਵਜ ਕੇ ਕਹਿੰਦੇ ਹਾ ਕਿ) ਅਜਿਹੇ ਪ੍ਰਪੰਚਾ ਅਥਵਾ ਪਾਖੰਡਾ ਨੂੰ ਭੁਲ ਕੇ ਵੀ ਮਨ ਵਿਚ ਨਹੀਂ ਲਿਆਉਣਾ ਚਾਹੀਦਾ ॥੨॥੭੨॥

ਭੂਮ ਕੇ ਬਸੱਯਾ ਤਾਹਿ ਭੂਚਰੀ ਕੈ ਜੱਯਾ ਕਹੈ ਨਭ ਕੇ ਉਡੱਯਾ ਸੋ ਚਿਰੱਯਾ ਕੈ ਬਖਾਨੀਐ ॥
भूम के बसय्या ताहि भूचरी कै जय्या कहै नभ के उडय्या सो चिरय्या कै बखानीऐ ॥
ਭੂਮੀ ਉਤੇ ਵਸਣ ਵਾਲਿਆਂ ਨੂੰ ਭੂਚਰੀ ('ਘੀਸ') ਦੇ ਜਾਏ ਕਹਿਣਾ ਚਾਹੀਦਾ ਹੈ ਅਤੇ ਆਕਾਸ਼ ਵਿਚ ਉਡਣ ਵਾਲਿਆਂ ਨੂੰ ਚਿੜੀਆਂ ਕਹਿਣਾ ਚਾਹੀਦਾ ਹੈ;

ਫਲ ਕੇ ਭਛੱਯਾ ਤਾਹਿ ਬਾਂਦਰੀ ਕੇ ਜੱਯਾ ਕਹੈ ਆਦਿਸ ਫਿਰੱਯਾ ਤੇ ਤੋ ਭੂਤ ਕੈ ਪਛਾਨੀਐ ॥
फल के भछय्या ताहि बाँदरी के जय्या कहै आदिस फिरय्या ते तो भूत कै पछानीऐ ॥
ਫਲਾ ਦੇ ਖਾਣ ਵਾਲਿਆਂ ਨੂੰ ਬਾਦਰੀ ਦੇ ਪੈਦਾ ਕੀਤੇ ਕਹਿਣਾ ਚਾਹੀਦਾ ਹੈ ਅਤੇ ਅਦ੍ਰਿਸ਼ਟ ਰੂਪ ਵਿਚ ਫਿਰਨ ਵਾਲਿਆਂ ਨੂੰ ਭੂਤ ਸਮਝਣਾ ਚਾਹੀਦਾ ਹੈ;

ਜਲ ਕੇ ਤਰੱਯਾ ਕੋ ਗੰਗੇਰੀ ਸੀ ਕਹਤ ਜਗ ਆਗ ਕੇ ਭਛੱਯਾ ਸੋ ਚਕੋਰ ਸਮ ਮਾਨੀਐ ॥
जल के तरय्या को गंगेरी सी कहत जग आग के भछय्या सो चकोर सम मानीऐ ॥
ਪਾਣੀ ਵਿਚ ਤਰਨ ਵਾਲਿਆਂ ਨੂੰ ਜਗਤ 'ਜਲ-ਜੁਲਾਹਾ' ਹੀ ਕਹਿੰਦਾ ਹੈ (ਕਿਉਂਕਿ ਉਡਣ ਵਾਲਾ ਉਹ ਕੀੜਾ ਜਲ ਉਤੇ ਹੀ ਤਾਣਾ ਤਣਦਾ ਰਹਿੰਦਾ ਹੈ) ਅਤੇ ਅੱਗ ਖਾਣ ਵਾਲੇ ਨੂੰ ਚਕੋਰ ਵਰਗਾ ਸਮਝਣਾ ਚਾਹੀਦਾ ਹੈ;

ਸੂਰਜ ਸਿਵੱਯਾ ਤਾਹਿ ਕੌਲ ਕੀ ਬਡਾਈ ਦੇਤ ਚੰਦ੍ਰਮਾ ਸਿਵੱਯਾ ਕੌ ਕਵੀ ਕੈ ਪਹਿਚਾਨੀਐ ॥੩॥੭੩॥
सूरज सिवय्या ताहि कौल की बडाई देत चंद्रमा सिवय्या कौ कवी कै पहिचानीऐ ॥३॥७३॥
ਸੂਰਜ ਦੇ ਉਪਾਸਕ ਨੂੰ ਕਮਲ ਫੁਲ ਦੀ ਉਪਮਾ ਦੇਣੀ ਚਾਹੀਦੀ ਹੈ ਅਤੇ ਚੰਦ੍ਰਮਾ ਦੇ ਉਪਾਸਕ ਨੂੰ ਕਮਲਨੀ ਸਮਝਣਾ ਚਾਹੀਦਾ ਹੈ (ਕਿਉਂਕਿ ਇਹ ਕ੍ਰਮਵਾਰ ਸੂਰਜ ਅਤੇ ਚੰਦ੍ਰਮਾ ਨੂੰ ਵੇਖ ਕੇ ਖਿੜਦੇ ਜਾ ਵਿਗਸਦੇ ਹਨ) ॥੩॥੭੩॥

ਨਾਰਾਇਣ ਕੱਛ ਮੱਛ ਤਿੰਦੂਆ ਕਹਤ ਸਭ ਕਉਲ ਨਾਭ ਕਉਲ ਜਿਹ ਤਾਲ ਮੈਂ ਰਹਤੁ ਹੈਂ ॥
नाराइण कच्छ मच्छ तिंदूआ कहत सभ कउल नाभ कउल जिह ताल मैं रहतु हैं ॥

(ਜੇ ਜਲ ਵਿਚ ਨਿਵਾਸ ਕਰਨ ਵਾਲੇ ਨੂੰ ਨਾਰਾਇਣ ਕਿਹਾ ਜਾਣਾ ਹੈ ਤਾ) ਸਾਰਿਆਂ ਕਛੂਆਂ, ਮੱਛਾ ਅਤੇ ਤੇਂਦੂਆਂ ਨੂੰ ਨਾਰਾਇਣ ਕਿਹਾ ਜਾਵੇਗਾ, (ਜੇ ਵਿਸ਼ਣੂ ਨੂੰ 'ਕੌਲ-ਨਾਭੀ' ਆਖਦੇ ਹਨ ਤਾ) ਜਿਸ ਤਾਲਾਬ ਵਿਚ ਕਮਲ ਪੈਦਾ ਹੁੰਦੇ ਹਨ, ਕੀ ਉਹ ਕੌਲ-ਨਾਭੀ ਨਹੀਂ ਹੈ;

ਗੋਪੀ ਨਾਥ ਗੂਜਰ ਗੁਪਾਲ ਸਭੈ ਧੇਨਚਾਰੀ ਰਿਖੀਕੇਸ ਨਾਮ ਕੈ ਮਹੰਤ ਲਹੀਅਤੁ ਹੈਂ ॥
गोपी नाथ गूजर गुपाल सभै धेनचारी रिखीकेस नाम कै महंत लहीअतु हैं ॥
(ਜੇ ਉਸ ਪਰਮ-ਸੱਤਾ ਦਾ ਨਾ) ਗੋਪੀਨਾਥ ਹੈ ਤਾ ਸਾਰੇ ਗੁਜਰ ਅਤੇ ਗਊਆਂ ਦੇ ਪਾਲਕ ਗਵਾਲੇ ਗੋਪੀਆਂ ਦੇ ਪਤੀ (ਨਹੀਂ ਹਨ) ਜੇ (ਉਸ ਦਾ ਨਾਮ ਰਿਖੀਕੇਸ਼ ਹੈ ਤਾ) ਰਿਖੀਕੇਸ਼ ਨਾ ਦੇ ਕਈ ਮਹੰਤ ਵੇਖੇ ਜਾਦੇ ਹਨ;

ਮਾਧਵ ਭਵਰ ਔ ਅਟੇਰੂ ਕੋ ਕਨ੍ਹਯਾ ਨਾਮ ਕੰਸ ਕੇ ਬਧੱਯਾ ਜਮਦੂਤ ਕਹੀਅਤੁ ਹੈਂ ॥
माधव भवर औ अटेरू को कन्हया नाम कंस के बधय्या जमदूत कहीअतु हैं ॥
(ਜੇ ਉਸ ਦਾ ਨਾ ਮਾਧਵ ਯਦੂਵੰਸ਼ੀ ਕ੍ਰਿਸ਼ਣ ਹੈ ਤਾ ਭੌਰੇ ਦਾ ਨਾ ਵੀ) ਮਾਧਵ ਹੈ, (ਜੇ ਉਸ ਦਾ ਨਾ ਕਨ੍ਹੱਯਾ ਹੈ ਤਾ ਲੰਮੀਆਂ ਟੰਗਾ ਵਾਲੀ) ਮਕੜੀ ਦਾ ਨਾ ਵੀ ਕਨ੍ਹੱਯਾ ਹੈ ਅਤੇ (ਜੇ ਉਸ ਦਾ ਨਾ ਕੰਸ-ਬਧਕ ਹੈ ਤਾ) ਕੰਸ ਨੂੰ ਮਾਰਨ ਵਾਲਾ ਜਮਦੂਤ ਵੀ ਕੰਸ-ਬਧਕ ਹੈ;

ਮੂੜ੍ਹ ਰੂੜ੍ਹ ਪੀਟਤ ਨ ਗੂੜ੍ਹਤਾ ਕੋ ਭੇਦ ਪਾਵੈ ਪੂਜਤ ਨ ਤਾਹਿ ਜਾ ਕੇ ਰਾਖੇ ਰਹੀਅਤੁ ਹੈਂ ॥੪॥੭੪॥
मूड़्ह रूड़्ह पीटत न गूड़्हता को भेद पावै पूजत न ताहि जा के राखे रहीअतु हैं ॥४॥७४॥
ਅਗਿਆਨੀ ਲੋਕ ਕੇਵਲ ਪਰੰਪਰਾ (ਲਕੀਰ ਦੀ ਫਕੀਰੀ) ਨੂੰ ਪਾਲਦੇ ਹਨ, (ਪਰ) ਬ੍ਰਹਮਗਿਆਨ ਦੇ ਰਹੱਸ ਨੂੰ ਸਮਝਦੇ ਨਹੀਂ ਅਤੇ ਉਸ ਨੂੰ ਪੂਜਦੇ ਨਹੀਂ ਜਿਸ ਦੇ ਰਖਿਆਂ (ਸੰਸਾਰ ਵਿਚ) ਰਹੀਦਾ ਹੈ ॥੪॥੭੪॥

ਬਿਸ੍ਵਪਾਲ ਜਗਤ ਕਾਲ ਦੀਨ ਦਿਆਲ ਬੈਰੀ ਸਾਲ ਸਦਾ ਪ੍ਰਤਪਾਲ ਜਮ ਜਾਲ ਤੇ ਰਹਤ ਹੈਂ ॥
बिस्वपाल जगत काल दीन दिआल बैरी साल सदा प्रतपाल जम जाल ते रहत हैं ॥
(ਜੋ ਪਰਮਾਤਮਾ) ਵਿਸ਼ਵ ਦਾ ਪਾਲਕ ਅਤੇ ਜਗਤ ਦਾ ਕਾਲ-ਸਰੂਪ ਹੈ, ਦੀਨਾ ਉਤੇ ਦਿਆਲੂ ਅਤੇ ਵੈਰੀਆਂ ਲਈ ਦੁਖਦਾਇਕ ਹੈ, (ਹਰ ਇਕ ਦੀ) ਸਦਾ ਪਾਲਨਾ ਕਰਦਾ ਹੈ ਅਤੇ ਜਮ ਦੇ ਜਾਲ ਦੇ ਪ੍ਰਭਾਵ ਤੋਂ ਮੁਕਤ ਹੈ।

ਜੋਗੀ ਜਟਾਧਾਰੀ ਸਤੀ ਸਾਚੇ ਬਡੇ ਬ੍ਰਹਮਚਾਰੀ ਧਿਆਨ ਕਾਜ ਭੂਖ ਪਿਆਸ ਦੇਹ ਪੈ ਸਹਤ ਹੈਂ ॥
जोगी जटाधारी सती साचे बडे ब्रहमचारी धिआन काज भूख पिआस देह पै सहत हैं ॥
(ਕਈ) ਜਟਾਧਾਰੀ ਜੋਗੀ, ਸੱਚੇ ਸਤੀ ਅਤੇ ਵੱਡੇ ਬ੍ਰਹਮਚਾਰੀ (ਉਸ ਪ੍ਰਭੂ ਦੇ) ਧਿਆਨ ਲਈ ਭੁਖ ਅਤੇ ਪਿਆਸ ਨੂੰ ਆਪਣੇ ਸ਼ਰੀਰ ਉਤੇ ਸਹਿਨ ਕਰਦੇ ਹਨ।

ਨਿਉਲੀ ਕਰਮ ਜਲ ਹੋਮ ਪਾਵਕ ਪਵਨ ਹੋਮ ਅਧੋ ਮੁਖ ਏਕ ਪਾਇ ਠਾਢੇ ਨ ਬਹਤ ਹੈਂ ॥
निउली करम जल होम पावक पवन होम अधो मुख एक पाइ ठाढे न बहत हैं ॥

(ਉਸ ਦੇ ਗਿਆਨ ਦੀ ਪ੍ਰਾਪਤੀ ਲਈ ਕਈ) ਨੌਲਿ ਕਰਮ, (ਕਰਦੇ ਹਨ ਅਤੇ ਕਈ) ਜਲ, ਅਗਨੀ ਅਤੇ ਪੌਣ ਨਾਲ ਸੰਬੰਧਿਤ ਹੋਮ (ਕਰਦੇ ਹਨ ਅਤੇ ਕਈ) ਮੂਧੇ ਮੂੰਹ ਲਟਕ ਕੇ (ਅਤੇ ਕਈ) ਇਕ ਪੈਰ ਤੇ ਖੜੇ ਹੋ ਕੇ (ਸਮੇਂ ਨੂੰ) ਗੁਜ਼ਾਰਦੇ ਹਨ।

ਮਾਨਵ ਫਨਿੰਦ ਦੇਵ ਦਾਨਵ ਨ ਪਾਵੈ ਭੇਦ ਬੇਦ ਔ ਕਤੇਬ ਨੇਤ ਨੇਤ ਕੈ ਕਹਤ ਹੈਂ ॥੫॥੭੫॥

मानव फनिंद देव दानव न पावै भेद बेद औ कतेब नेत नेत कै कहत हैं ॥५॥७५॥

(ਉਸ ਦਾ) ਭੇਦ ਮਨੁੱਖ, ਸ਼ੇਸ਼ਨਾਗ, ਦੇਵਤੇ ਅਤੇ ਦੈਂਤ ਨਹੀਂ ਪਾ ਸਕਦੇ ਅਤੇ ਵੇਦ ਤੇ ਕਤੇਬ ਵੀ ਬੇਅੰਤ ਬੇਅੰਤ ਕਹਿੰਦੇ ਹਨ ॥੫॥੭੫॥

ਨਾਚਤ ਫਿਰਤ ਮੋਰ ਬਾਦਰ ਕਰਤ ਘੋਰ ਦਾਮਨੀ ਅਨੇਕ ਭਾਉ ਕਰਿਓ ਈ ਕਰਤ ਹੈ ॥

नाचत फिरत मोर बादर करत घोर दामनी अनेक भाउ करिओ ई करत है ॥

(ਜੇ ਪਰਮਾਤਮਾ ਨ੍ਰਿਤ-ਭਗਤੀ ਕਰਨ ਨਾਲ ਮਿਲਦਾ ਹੋਵੇ ਤਾ) ਮੋਰ ਨਚਦਾ ਰਹਿੰਦਾ ਹੈ; (ਜੇ ਪਰਮਾਤਮਾ ਨਰਸਿੰਘੇ ਵਜਾਉਣ ਨਾਲ ਮਿਲਦਾ ਹੋਵੇ ਤਾ) ਬਦਲ ਗਜਦੇ ਰਹਿੰਦੇ ਹਨ; (ਅਤੇ ਜੇ ਪਰਮਾਤਮਾ ਰਾਸ-ਲੀਲਾ ਨਾਲ ਮਿਲਦਾ ਹੋਵੇ ਤਾ) ਬਿਜਲੀ ਅਨੇਕ ਹਾਵ-ਭਾਵ ਕਰਦੀ ਹੀ ਰਹਿੰਦੀ ਹੈ।

ਚੰਦ੍ਰਮਾ ਤੇ ਸੀਤਲ ਨ ਸੂਰਜ ਕੇ ਤਪਤ ਤੇਜ ਇੰਦ੍ਰ ਸੋ ਨ ਰਾਜਾ ਭਵ ਭੂਮ ਕੋ ਭਰਤ ਹੈ ॥

चंद्रमा ते सीतल न सूरज के तपत तेज इंद्र सो न राजा भव भूम को भरत है ॥

(ਜੇ ਪਰਮਾਤਮਾ ਸ਼ਾਤੀ ਧਾਰਿਆਂ ਮਿਲਦਾ ਹੋਵੇ ਤਾ) ਚੰਦ੍ਰਮਾ ਤੋਂ ਕੋਈ ਠੰਡਾ ਨਹੀਂ ਹੈ, (ਜੇ ਉਹ ਗਰਮੀ ਸਹਾਰਿਆ ਮਿਲਦਾ ਹੋਵੇ ਤਾ) ਸੂਰਜ ਵਰਗੇ ਤਪਦੇ ਤੇਜ ਵਾਲਾ ਕੋਈ ਨਹੀਂ ਹੈ (ਅਤੇ ਜੇ ਲੋਕਾ ਨੂੰ ਮਾਲ-ਧਨ ਨਾਲ ਭਰਨ ਨਾਲ ਕਿਸੇ ਰਾਜੇ ਨੂੰ ਪਰਮਾਤਮਾ ਮਿਲਦਾ ਹੋਵੇ ਤਾ) ਇੰਦਰ ਵਰਗਾ ਜਗਤ ਅਤੇ ਧਰਤੀ ਨੂੰ ਭਰਨ ਵਾਲਾ ਕੋਈ ਰਾਜਾ ਨਹੀਂ ਹੈ।

ਸਿਵ ਸੇ ਤਪਸੀ ਆਦਿ ਬ੍ਰਹਮਾ ਸੇ ਨ ਬੇਦਚਾਰੀ ਸਨਤ ਕੁਮਾਰ ਸੀ ਤਪੱਸਿਆ ਨ ਅਨਤ ਹੈ ॥

सिव से तपसी आदि ब्रहमा से न बेदचारी सनत कुमार सी तपस्सिआ न अनत है ॥

(ਜੇ ਤਪ ਕੀਤਿਆਂ ਮਿਲਦਾ ਹੋਵੇ ਤਾ) ਸ਼ਿਵ ਵਰਗਾ (ਕੋਈ) ਤਪਸੀ ਨਹੀਂ (ਤੇ ਜੇ ਵੇਦ ਪੜ੍ਹਿਆਂ ਮਿਲਦਾ ਹੋਵੇ ਤਾ) ਬ੍ਰਹਮਾ ਵਰਗਾ ਵੇਦਵਿਚਾਰੀ ਕੋਈ ਨਹੀਂ ਹੈ ਅਤੇ (ਜੇ ਤਪਸਿਆ ਕੀਤਿਆਂ ਮਿਲਦਾ ਹੋਵੇ ਤਾ) ਸਨਤ ਕੁਮਾਰ ਵਰਗੀ ਤਪਸਿਆ ਕਿਸੇ ਹੋਰ ਨੇ ਨਹੀਂ ਕਰਨੀ।

ਗਿਆਨ ਕੇ ਬਿਹੀਨ ਕਾਲ ਫਾਸ ਕੇ ਅਧੀਨ ਸਦਾ ਜੁੱਗਨ ਕੀ ਚਉਕਰੀ ਫਿਰਾਏ ਈ ਫਿਰਤ ਹੈ ॥੬॥੭੬॥

गिआन के बिहीन काल फास के अधीन सदा जुग्गन की चउकरी फिराए ई फिरत है ॥६॥७६॥

ਗਿਆਨ ਤੋਂ ਵਾਝੇ ਲੋਕ, ਕਾਲ ਦੇ ਫੰਧੇ ਵਿਚ ਫਸੇ ਲੋਕ ਸਦਾ ਯੁਗਾ ਦੀ ਚੌਕੜੀ ਦੇ ਫਿਰਾਏ ਫਿਰਦੇ ਰਹਿੰਦੇ ਹਨ (ਅਰਥਾਤ ਆਵਾਗਵਣ ਵਿਚ ਉਲਝੇ ਰਹਿੰਦੇ ਹਨ) ॥੬॥੭੬॥

ਏਕ ਸਿਵ ਭਏ ਏਕ ਗਏ ਏਕ ਫੇਰ ਭਏ ਰਾਮਚੰਦ੍ਰ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈਂ ॥

एक सिव भए एक गए एक फेर भए रामचंद्र कृसन के अवतार भी अनेक हैं ॥

ਇਕ ਸ਼ਿਵ ਹੋਏ ਉਹ ਵੀ ਗਏ, ਇਕ ਫਿਰ ਹੋਏ (ਉਹ ਵੀ ਚਲੇ ਗਏ) ਰਾਮ ਚੰਦਰ, ਕ੍ਰਿਸ਼ਣ ਵਰਗੇ ਅਵਤਾਰ ਵੀ ਅਨੇਕਾ ਹੋਏ।

ਬ੍ਰਹਮਾ ਅਰੁ ਬਿਸਨ ਕੇਤੇ ਬੇਦ ਔ ਪੁਰਾਨ ਕੇਤੇ ਸਿੰਮ੍ਰਿਤਿ ਸਮੂਹਨ ਕੈ ਹੁਇ ਹੁਇ ਬਿਤਏ ਹੈਂ ॥

ब्रहमा अरु बिसन केते बेद औ पुरान केते सिंमृति समूहन कै हुइ हुइ बितए हैं ॥

ਕਿਤਨੇ ਹੀ ਬ੍ਰਹਮਾ ਅਤੇ ਵਿਸ਼ਣੂ (ਹੋਏ) ਕਿਤਨੇ ਹੀ ਵੇਦ ਅਤੇ ਪੁਰਾਨ (ਹੋਏ) ਅਤੇ ਸਮ੍ਰਿਤੀਆਂ ਦੇ ਸਮੂਹ ਹੋ ਹੋ ਕੇ ਬੀਤ ਗਏ ਹਨ।

ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ ਅੰਸਾ ਅਵਤਾਰ ਕੇਤੇ ਕਾਲ ਬਸ ਭਏ ਹੈਂ ॥

मोनदी मदार केते असुनी कुमार केते अंसा अवतार केते काल बस भए हैं ॥

ਕਿਤਨੇ ਹੀ (ਧਰਮ ਦੀ ਰਖਿਆ ਕਰਨ ਵਾਲੇ) ਮੁਆਵਨੁੱਦੀਨ ਅਤੇ ਮਦਾਰ (ਸ਼ੇਖ ਬਦੀਹੁੱਦੀਨ ਕਨੌਜੀ ਵਰਗੇ ਦਰਵੇਸ਼) ਕਿਤਨੇ ਹੀ ਅਸ਼੍ਵਨੀ ਕਮਾਰ, ਕਿਤਨੇ ਹੀ ਅੰਸ਼ਅਵਤਾਰ (ਇਸ ਸੰਸਾਰ ਵਿਚ ਆ ਕੇ) ਕਾਲ ਵਸ ਹੋ ਗਏ ਹਨ।

ਪੀਰ ਔ ਪਿਕਾਂਬਰ ਕੇਤੇ ਗਨੇ ਨ ਪਰਤ ਏਤੇ ਭੂਮ ਹੀ ਤੇ ਹੁਇ ਕੈ ਫੇਰਿ ਭੂਮਿ ਹੀ ਮਿਲਏ ਹੈਂ ॥੭॥੭੭॥

पीर औ पिकाँबर केते गने न परत एते भूम ही ते हुइ कै फेरि भूमि ही मिलए हैं ॥७॥७७॥

ਕਿਤਨੇ ਹੀ ਪੀਰ ਅਤੇ ਪੈਗ਼ੰਬਰ (ਹੋਏ ਹਨ, ਜੋ) ਇਤਨੇ ਹਨ ਕਿ ਗਿਣੇ ਨਹੀਂ ਜਾ ਸਕਦੇ, ਉਹ (ਸਾਰੇ) ਭੂਮੀ ਉਤੇ ਪੈਦਾ ਹੋ ਕੇ ਫਿਰ ਭੂਮੀ ਵਿਚ ਹੀ ਸਮਾ ਗਏ ਹਨ ॥੭॥੭੭॥

ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ ਛਤ੍ਰ ਹੀ ਕੀ ਛਾਇਆ ਕਈ ਕੋਸ ਲੌ ਚਲਤ ਹੈਂ ॥

जोगी जती ब्रहमचारी बडे बडे छत्रधारी छत्र ही की छाइआ कई कोस लौ चलत हैं ॥

ਜੋਗੀ, ਜਤੀ, ਬ੍ਰਹਮਚਾਰੀ ਅਤੇ ਵੱਡੇ ਵੱਡੇ ਛਤ੍ਰਧਾਰੀ (ਰਾਜੇ) ਹੋਏ ਹਨ, ਜੋ ਕਈ ਕੋਹਾ ਤਕ ਛਤ੍ਰਾ ਦੀ ਛਾ ਹੇਠਾ ਹੀ ਚਲਦੇ ਹਨ (ਸੰਕੇਤ ਦੁਰਯੋਧਨ ਵਲ ਹੈ ਜੋ ਭੀਸ਼ਮ ਪਿਤਾਮਾ ਨੂੰ ਮਿਲਣ ਲਈ ੪੮ ਕੋਹ ਛਤ੍ਰਾ ਦੀ ਛਾ ਹੇਠ ਚਲ ਕੇ ਗਿਆ ਸੀ);

ਬਡੇ ਬਡੇ ਰਾਜਨ ਕੇ ਦਾਬਤਿ ਫਿਰਤਿ ਦੇਸ ਬਡੇ ਬਡੇ ਰਾਜਨ ਕੇ ਦ੍ਰਪ ਕੋ ਦਲਤੁ ਹੈਂ ॥

बडे बडे राजन के दाबति फिरति देस बडे बडे राजन के द्रप को दलतु हैं ॥

ਜੋ ਵੱਡਿਆਂ ਵੱਡਿਆਂ ਰਾਜਿਆਂ ਦੇ ਦੇਸ਼ ਨੂੰ ਦਬਾਦੇ ਫਿਰਦੇ ਸਨ ਅਤੇ ਵੱਡਿਆਂ ਵੱਡਿਆਂ ਰਾਜਿਆਂ ਦੇ ਹੰਕਾਰ ਨੂੰ ਦਲਦੇ ਫਿਰਦੇ ਸਨ;

ਮਾਨ ਸੇ ਮਹੀਪ ਔ ਦਿਲੀਪ ਕੈਸੇ ਛਤ੍ਰਧਾਰੀ ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈਂ ॥

मान से महीप औ दिलीप कैसे छत्रधारी बडो अभिमान भुज दंड को करत हैं ॥

ਮਾਨਧਾਤਾ ਵਰਗੇ ਰਾਜੇ ਅਤੇ ਦਲੀਪ ਵਰਗੇ ਛਤ੍ਰਧਾਰੀ ਜੋ ਆਪਣੀਆਂ ਭੁਜਾਵਾ ਦਾ ਬਹੁਤ ਮਾਣ ਕਰਦੇ ਸਨ;

ਦਾਰਾ ਸੇ ਦਿਲੀਸਰ ਦ੍ਰਜੋਧਨ ਸੇ ਮਾਨਧਾਰੀ ਭੋਗ ਭੋਗ ਭੂਮਿ ਅੰਤ ਭੂਮਿ ਮੈ ਮਿਲਤ ਹੈਂ ॥੮॥੭੮॥

दारा से दिलीसर द्रुजोधन से मानधारी भोग भोग भूमि अंत भूमि मै मिलत हैं ॥८॥७८॥

ਦਾਰਾ ਵਰਗੇ ਰਾਜੇ ('ਦਿਲੀਸਰ') ਅਤੇ ਦੁਰਯੋਧਨ ਵਰਗੇ ਹੰਕਾਰੀ (ਜੋ ਭੋਗਾ ਨੂੰ) ਭੋਗ ਭੋਗ ਕੇ ਅੰਤ ਵਿਚ ਧਰਤੀ ਵਿਚ ਹੀ ਮਿਲ ਗਏ ਹਨ ॥੮॥੭੮॥

ਸਿਜਦੇ ਕਰੇ ਅਨੇਕ ਤੋਪਚੀ ਕਪਟ ਭੇਸ ਪੋਸਤੀ ਅਨੇਕ ਦਾ ਨਿਵਾਵਤ ਹੈ ਸੀਸ ਕੌ ॥

सिजदे करे अनेक तोपची कपट भेस पोसती अनेक दा निवावत है सीस कौ ॥

(ਜੇ ਸਿਜਦਾ ਕੀਤਿਆਂ ਪਰਮਾਤਮਾ ਪ੍ਰਸੰਨ ਹੁੰਦਾ ਹੋਵੇ ਤਾ) ਤੋਪਚੀ ਕਪਟ ਸਹਿਤ ਅਨੇਕ ਵਾਰ (ਗੋਲਾ ਦਾਗਣ ਲਈ) ਸਿਜਦਾ ਕਰਦੇ ਹਨ ਅਤੇ ਪੋਸਤੀ ਵੀ ਅਨੇਕ ਵਾਰ ਸਿਰ ਨਿਵਾਉਂਦਾ ਹੈ।

ਕਹਾ ਭਇਓ ਮੱਲ ਜੌ ਪੈ ਕਾਢਤ ਅਨੇਕ ਡੰਡ ਸੋ ਤੌ ਨ ਡੰਡੌਤ ਅਸਟਾਂਗ ਅਥਤੀਸ ਕੌ ॥

कहा भइओ मल्ल जौ पै काढत अनेक डंड सो तौ न डंडौत असटाँग अथतीस कौ ॥

ਕੀ ਹੋਇਆ ਜੇ ਕੋਈ ਪਹਿਲਵਾਨ ਅਨੇਕ ਡੰਡ ਕਢਦਾ ਹੈ ਪਰ ਉਸ ਨੂੰ ਈਸ਼ਵਰ ('ਅਥਿਤੀਸ') ਅਗੇ ਕੀਤਾ ਅਸ਼ਟਾਗ ਡੰਡੌਤ ਨਹੀਂ ਕਿਹਾ ਜਾ ਸਕਦਾ।

ਕਹਾ ਭਇਓ ਰੋਗੀ ਜੌ ਪੈ ਡਾਰਿਓ ਰਹਿਓ ਉਰਧ ਮੁਖ ਮਨ ਤੇ ਨ ਮੂੰਡ ਨਿਹਰਾਇਓ ਆਦਿ ਈਸ ਕੌ ॥

कहा भइओ रोगी जौ पै डारिओ रहिओ उरध मुख मन ते न मूँड निहराइओ आदि ईस कौ ॥

ਕੀ ਹੋਇਆ (ਜੋ ਕੋਈ ਜੋਗੀ) ਰੋਗੀ ਵਾਗ ਉਪਰ ਵਲ ਮੂੰਹ ਕਰ ਕੇ ਪਿਆ ਰਹੇ, (ਕੀ ਹੋਇਆ ਜੇ ਕੋਈ ਜੋਗੀ ਸਿਰ ਮੁਨਾਈ ਫਿਰਦਾ ਰਹੇ ਜਦੋਂ ਤਕ) ਮਨ ਨੂੰ ਮੁੰਨ ਕੇ (ਸਵੱਛ ਕਰ ਕੇ) ਪਰਮਾਤਮਾ ਦੇ ਦਰਸ਼ਨ (ਧਿਆਨ) ਨਹੀਂ ਕਰਦਾ।

ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ ਏਕ ਭਾਵਨਾ ਬਿਹੀਨ ਕੈਸੇ ਪਾਵੈ ਜਗਦੀਸ ਕੌ ॥੯॥੭੯॥

कामना अधीन सदा दामना प्रबीन एक भावना बिहीन कैसे पावै जगदीस कौ ॥९॥७९॥

(ਜੋ) ਕਾਮਨਾਵਾ ਦੇ ਅਧੀਨ, ਛਲ-ਕਪਟ ਵਿਚ ਪ੍ਰਬੀਨ ਅਤੇ ਇਕ (ਪਰਮਾਤਮਾ) ਦੀ ਭਾਵਨਾ ਤੋਂ ਸਖਣੇ ਹਨ, ਉਹ ਪਰਮਾਤਮਾ ਨੂੰ ਕਿਵੇਂ ਪ੍ਰਾਪਤ ਕਰ ਸਕਦੇ ਹਨ ॥੯॥੭੯॥

ਸੀਸ ਪਟਕਤ ਜਾ ਕੇ ਕਾਨ ਮੈ ਖਜੂਰਾ ਧਸੈ ਮੂੰਡ ਛਟਕਤ ਮਿਤ੍ਰ ਪੁਤ੍ਰ ਹੂੰ ਕੇ ਸੋਕ ਸੌ ॥

सीस पटकत जा के कान मै खजूरा धसै मूँड छटकत मित्र पुत्र हूँ के सोक सौ ॥

(ਜੇ ਸਿਰ ਦੇ ਪਟਕਿਆਂ ਪਰਮਾਤਮਾ ਮਿਲਦਾ ਹੋਵੇ, ਤਾ) ਜਿਸ ਦੇ ਕੰਨ ਵਿਚ ਕੰਨਖਜੂ ਰਾ ਵੜ ਗਿਆ ਹੋਵੇ ਉਹ ਵੀ ਸਿਰ ਪਟਕਦਾ ਹੈ (ਅਤੇ ਜੇ ਪਰਮਾਤਮਾ ਸਿਰ ਨੂੰ ਪਿਟਣ ਨਾਲ ਮਿਲਦਾ ਹੋਵੇ ਤਾ) ਮਿਤਰ ਅਤੇ ਪੁੱਤਰ ਦੇ ਮਰਨ ਦੇ ਸੋਗ ਵਿਚ ਵੀ ਸਿਰ ਪਿਟਿਆ ਜਾਦਾ ਹੈ।

ਆਕ ਕੋ ਚਰੱਯਾ ਫਲ ਫੂਲ ਕੋ ਭਛੱਯਾ ਸਦਾ ਬਨ ਕੌ ਭ੍ਰਮੱਯਾ ਔਰ ਦੂਸਰੋ ਨ ਬੋਕ ਸੌ ॥
आक को चरय्या फल फूल को भछय्या सदा बन कौ भ्रमय्या और दूसरो न बोक सौ ॥
(ਜੇ ਪਰਮਾਤਮਾ ਬਨ ਵਿਚ ਵਿਚਰਨ ਅਤੇ ਫਲ-ਫੁਲ ਖਾਣ ਨਾਲ ਮਿਲਦਾ ਹੋਵੇ ਤਾ) ਅੱਕ ਨੂੰ ਖਾਣ ਵਾਲੇ, ਫਲ-ਫੁਲ ਨੂੰ ਭੱਛਣ ਵਾਲੇ, ਅਤੇ ਸਦਾ ਬਨ ਵਿਚ ਫਿਰਨ ਵਾਲੇ ਬਕਰੇ (ਬੋਕ) ਵਰਗਾ ਕੋਈ ਹੋਰ ਦੂਜਾ ਨਹੀਂ ਹੈ।

ਕਹਾ ਭਯੋ ਭੇਡ ਜਉ ਘਸੱਤ ਸੀਸ ਬ੍ਰਿਛੱਨ ਸੋਂ ਮਾਟੀ ਕੋ ਭਛੱਯਾ ਬੋਲ ਪੂਛ ਲੀਜੈ ਜੋਕ ਸੌ ॥
कहा भयो भेड जउ घसत्त सीस बृछन्न सों माटी को भछय्या बोल पूछ लीजै जोक सौ ॥
ਕੀ ਹੋਇਆ ਜੇ ਭੇਡ ਸਦਾ ਆਪਣਾ ਸਿਰ ਬ੍ਰਿਛਾ ਨਾਲ ਰਗੜਦੀ ਫਿਰਦੀ ਹੈ (ਪਰ ਮੱਥਾ ਰਗੜਨ ਨਾਲ ਪ੍ਰਭੂ ਨਹੀਂ ਮਿਲਦਾ) ਅਤੇ ਜੇ ਮਿੱਟੀ ਦੇ ਖਾਧਿਆਂ (ਪਰਮਾਤਮਾ ਮਿਲਦਾ ਹੁੰਦਾ ਤਾ) ਮਿੱਟੀ ਨੂੰ ਖਾਣ ਵਾਲੀ ਜੋਕ ਨੂੰ ਪੁਛ ਵੇਖੋ।

ਕਾਮਨਾ ਅਧੀਨ ਕਾਮ ਕ੍ਰੋਧ ਮੈਂ ਪ੍ਰਬੀਨ ਏਕ ਭਾਵਨਾ ਬਿਹੀਨ ਕੈਸੇ ਭੇਟੈ ਪਰਲੋਕ ਸੌ ॥੧੦॥੮੦॥
कामना अधीन काम क्रोध मैं प्रबीन एक भावना बिहीन कैसे भेटै परलोक सौ ॥१०॥८०॥
ਜੋ ਵਿਅਕਤੀ ਕਾਮਨਾਵਾ ਦੇ ਅਧੀਨ ਹੈ ਅਤੇ ਕਾਮਕ੍ਰੋਧ ਵਿਚ ਪ੍ਰਬੀਨ ਹੈ, (ਪਰ) ਇਕ ਭਾਵਨਾ ਤੋਂ ਵਾਂਝਿਆ ਹੈ ਤਾ ਉਹ ਬ੍ਰਹਮਲੋਕ ('ਪਰਲੋਕ') ਨੂੰ ਕਿਵੇਂ ਪ੍ਰਾਪਤ ਕਰ ਸਕਦਾ ਹੈ ॥੧੦॥੮੦॥

ਨਾਚਿਓ ਈ ਕਰਤ ਮੋਰ ਦਾਦਰ ਕਰਤ ਸੋਰ ਸਦਾ ਘਨਘੋਰ ਘਨ ਕਰਿਓ ਈ ਕਰਤ ਹੈਂ ॥
नाचिओ ई करत मोर दादर करत सोर सदा घनघोर घन करिओ ई करत हैं ॥
(ਜੇ ਨੱਚਣ ਅਤੇ ਸ਼ੋਰ ਪਾਉਣ ਨਾਲ ਪਰਮਾਤਮਾ ਮਿਲਦਾ ਹੋਵੇ ਤਾ) ਮੋਰ ਨਚਿਆ ਕਰਦਾ ਹੈ ਅਤੇ ਡੱਡੂ ਰੌਲਾ ਪਾਉਂਦੇ ਹਨ ਅਤੇ ਬਦਲ ਸਦਾ ਗਜਿਆ ਕਰਦੇ ਹਨ।

ਏਕ ਪਾਇ ਠਾਢੇ ਸਦਾ ਬਨ ਮੈ ਰਹਤ ਬ੍ਰਿਛ ਫੂਕ ਫੂਕ ਪਾਵ ਭੂਮ ਸ੍ਰਾਵਗ ਧਰਤ ਹੈਂ ॥
एक पाइ ठाढे सदा बन मै रहत बृछ फूक फूक पाव भूम स्रावग धरत हैं ॥
(ਜੇ ਇਕ ਪੈਰ ਉਤੇ ਖੜੋਤਿਆਂ ਪਰਮਾਤਮਾ ਮਿਲਦਾ ਹੋਵੇ ਤਾ) ਬਨ ਵਿਚ ਬ੍ਰਿਛ ਸਦਾ ਇਕ ਪੈਰ ਦੇ ਭਾਰ ਤੇ ਖੜੇ ਰਹਿੰਦੇ ਹਨ (ਅਤੇ ਜੇ ਜੀਵਾ ਨੂੰ ਦੁਖ ਨਾ ਦਿੱਤਿਆਂ ਪ੍ਰਭੂ ਮਿਲਦਾ ਹੋਵੇ ਤਾ) ਸ੍ਰੇਵੜੇ ਧਰਤੀ ਉਤੇ ਹੂੰਝ ਹੂੰਝ (ਫੂਕ ਫੂਕ ਕੇ) ਪੈਰ ਧਰਦੇ ਹਨ।

ਪਾਹਨ ਅਨੇਕ ਜੁਗ ਏਕ ਠਉਰ ਬਾਸੁ ਕਰੈ ਕਾਗ ਅਉਰ ਚੀਲ ਦੇਸ ਦੇਸ ਬਿਚਰਤ ਹੈਂ ॥
पाहन अनेक जुग एक ठउर बासु करै काग अउर चील देस देस बिचरत हैं ॥
(ਜੇ ਇਕ ਸਥਾਨ ਉਤੇ ਟਿਕੇ ਰਹਿਣ ਨਾਲ ਪ੍ਰਭੂ ਮਿਲਦਾ ਹੋਵੇ ਤਾ) ਪੱਥਰ ਅਨੇਕ ਯੁਗਾ ਤਕ ਇਕ ਥਾ ਉਤੇ ਵਾਸ ਕਰਦੇ ਹਨ ਅਤੇ (ਜੇ ਘੁੰਮਣ ਫਿਰਨ ਨਾਲ ਪ੍ਰਭੂ ਮਿਲਦਾ ਹੋਵੇ ਤਾ) ਕਾ ਅਤੇ ਇੱਲਾ (ਸਦਾ) ਦੇਸ-ਦੇਸਾਤਰਾ ਵਿਚ ਵਿਚਰਦੇ ਰਹਿੰਦੇ ਹਨ।

ਗਿਆਨ ਕੇ ਬਿਹੀਨ ਮਹਾ ਦਾਨ ਮੈ ਨ ਹੂਜੈ ਲੀਨ ਭਾਵਨਾ ਯਕੀਨ ਦੀਨ ਕੈਸੇ ਕੈ ਤਰਤ ਹੈਂ ॥੧੧॥੮੧॥

गिआन के बिहीन महा दान मै न हूजै लीन भावना यकीन दीन कैसे कै तरत हैं ॥११॥८१॥

(ਜਿਵੇਂ) ਬ੍ਰਹਮ ਗਿਆਨ ਤੋਂ ਰਹਿਤ ਵਿਅਕਤੀ ਮਹਾਦਾਨੀ (ਪਰਮਾਤਮਾ) ਵਿਚ ਲੀਨ ਨਹੀਂ ਹੋ ਸਕਦਾ, ਉਸੇ ਤਰ੍ਹਾ ਪ੍ਰੇਮ ਅਤੇ ਸ਼ਰਧਾ ਤੋਂ ਸਖਣੇ ਵਿਅਕਤੀ (ਸੰਸਾਰ ਸਾਗਰ ਨੂੰ) ਕਿਵੇਂ ਤਰ ਸਕਦੇ ਹਨ ॥੧੧॥੮੧॥

ਜੈਸੇ ਏਕ ਸ੍ਵਾਂਗੀ ਕਹੂੰ ਜੋਗੀਆ ਬੈਰਾਗੀ ਬਨੈ ਕਬਹੂੰ ਸਨਿਆਸ ਭੇਸ ਬਨ ਕੈ ਦਿਖਾਵਈ ॥

जैसे एक स्वाँगी कहूँ जोगीआ बैरागी बनै कबहूँ सनिआस भेस बन कै दिखावई ॥

ਜਿਵੇਂ ਇਕ ਬਹੁਰੂਪੀਆ ਕਦੇ ਜੋਗੀ ਅਤੇ ਕਦੇ ਬੈਰਾਗੀ ਬਣਦਾ ਹੈ ਅਤੇ ਕਦੇ ਸੰਨਿਆਸੀ ਭੇਸ ਧਾਰਨ ਕਰ ਕੇ ਵਿਖਾਉਂਦਾ ਹੈ।

ਕਹੂੰ ਪਉਨਹਾਰੀ ਕਹੂੰ ਬੈਠੇ ਲਾਇ ਤਾਰੀ ਕਹੂੰ ਲੋਭ ਕੀ ਖੁਮਾਰੀ ਸੌਂ ਅਨੇਕ ਗੁਨ ਗਾਵਈ ॥

कहूँ पउनहारी कहूँ बैठे लाइ तारी कहूँ लोभ की खुमारी सौं अनेक गुन गावई ॥

ਕਦੇ ਪੌਣ-ਆਹਾਰੀ ਅਤੇ ਕਦੇ ਸਮਾਧੀ ('ਤਾਰੀ'-ਤਾੜੀ) ਲਗਾ ਕੇ ਬੈਠਦਾ ਹੈ ਅਤੇ ਕਦੇ ਲੋਭ ਦੀ ਖੁਮਾਰੀ ਕਾਰਨ ਅਨੇਕ ਗੁਣ ਗਾਉਂਦਾ ਹੈ।

ਕਹੂੰ ਬ੍ਰਹਮਚਾਰੀ ਕਹੂੰ ਹਾਥ ਪੈ ਲਗਾਵੈ ਬਾਰੀ ਕਹੂੰ ਡੰਡ ਧਾਰੀ ਹੁਇ ਕੈ ਲੋਗਨ ਭ੍ਰਮਾਵਈ ॥

कहूँ ब्रहमचारी कहूँ हाथ पै लगावै बारी कहूँ डंड धारी हुइ कै लोगन भ्रमावई ॥

ਕਦੇ ਬ੍ਰਹਮਚਾਰੀ ਹੁੰਦਾ ਹੈ, ਕਦੇ ਹੱਥ ਉਤੇ ਖੇਤੀ ਜੰਮਾ ਕੇ ਵਿਖਾਉਂਦਾ ਹੈ ਅਤੇ ਕਦੇ ਦੰਡਧਾਰੀ ਬਣ ਕੇ ਲੋਕਾ ਨੂੰ ਭਰਮਾਉਂਦਾ ਹੈ।

ਕਾਮਨਾ ਅਧੀਨ ਪਰਿਓ ਨਾਚਤ ਹੈ ਨਾਚਨ ਸੋਂ ਗਿਆਨ ਕੇ ਬਿਹੀਨ ਕੈਸੇ ਬ੍ਰਹਮ ਲੋਕ ਪਾਵਈ ॥੧੨॥੮੨॥

कामना अधीन परिओ नाचत है नाचन सों गिआन के बिहीन कैसे ब्रहम लोक पावई ॥१२॥८२॥

(ਜੋ) ਕਾਮਨਾਵਾ ਦੇ ਵਸ ਹੋ ਕੇ ਨਚਦਾ ਹੈ, (ਭਲਾ) ਗਿਆਨ ਤੋਂ ਬਿਨਾ ਕੇਵਲ ਨੱਚਣ ਨਾਲ ਕਿਵੇਂ ਬ੍ਰਹਮ-ਲੋਕ ਦੀ ਪ੍ਰਾਪਤੀ ਹੋ ਸਕਦੀ ਹੈ ॥੧੨॥੮੨॥

ਪੰਚ ਬਾਰ ਗੀਦਰ ਪੁਕਾਰੇ ਪਰੇ ਸੀਤਕਾਲ ਕੁੰਚਰ ਔ ਗਦਹਾ ਅਨੇਕਦਾ ਪ੍ਰਕਾਰ ਹੀਂ ॥

पंच बार गीदर पुकारे परे सीतकाल कुँचर औ गदहा अनेकदा प्रकार हीं ॥

(ਜਿਵੇਂ) ਸਰਦੀ ਦੀ ਰੁਤ ਵਿਚ ਗਿਦੜ ਪੰਜ ਵੇਲੇ ਹੁਆਂ ਹੁਆਂ ਕਰਦਾ ਹੈ ਅਤੇ ਹਾਥੀ ਤੇ ਖੋਤਾ ਅਨੇਕਾ ਵਾਰ ਚਿੰਘਾੜਦੇ ਅਤੇ ਹੀਂਗਦੇ ਹਨ (ਪਰ ਉਨ੍ਹਾ ਨੂੰ ਕੁਝ ਵੀ ਹਾਸਲ ਨਹੀਂ ਹੁੰਦਾ)।

ਕਹਾ ਭਯੋ ਜੋ ਪੈ ਕਲਵਤ੍ਰ ਲੀਓ ਕਾਂਸੀ ਬੀਚ ਚੀਰ ਚੀਰ ਚੋਰਟਾ ਕੁਠਾਰਨ ਸੋਂ ਮਾਰ ਹੀ ॥

कहा भयो जो पै कलवत्र लीओ काँसी बीच चीर चीर चोरटा कुठारन सों मार ही ॥

ਕੀ ਹੋਇਆ ਜੇ ਕਰ ਕਾਸ਼ੀ (ਬਨਾਰਸ) ਵਿਚ ਕਲਵਤ੍ਰ (ਨਾਲ ਸ਼ਰੀਰ ਚਿਰਵਾ) ਲਿਆ (ਕਿਉਂ ਕਿ ਕਈ ਵਾਰ) ਚੋਰ ਨੂੰ ਵੀ ਕੁਹਾੜੀਆਂ ਨਾਲ ਚੀਰ ਚੀਰ ਕੇ ਮਾਰ ਦਿੱਤਾ ਜਾਦਾ ਹੈ।

ਕਹਾ ਭਯੋ ਫਾਂਸੀ ਡਾਰਿ ਬੂਡਿਓ ਜੜ ਗੰਗ ਧਾਰਿ ਡਾਰਿ ਡਾਰਿ ਫਾਂਸ ਠਗ ਮਾਰਿ ਮਾਰਿ ਡਾਰ ਹੀਂ ॥
कहा भयो फाँसी डारि बूडिओ जड़ गंग धारि डारि डारि फाँस ठग मारि मारि डार हीं ॥
ਕੀ ਹੋਇਆ (ਜੇ ਕੋਈ) ਮੂਰਖ (ਆਪਣੇ ਗਲ ਵਿਚ) ਫਾਹੀ ਪਾ ਕੇ ਗੰਗਾ ਦੀ ਧਾਰਾ ਵਿਚ ਰੁੜ ਗਿਆ ਹੈ (ਕਿਉਂਕਿ ਕਈ ਵਾਰ) ਠਗ ਲੋਗ (ਰਾਹੀਆਂ ਨੇ ਗਲੇ ਵਿਚ) ਫਾਹੀ ਪਾ ਕੇ ਮਾਰ ਦਿੰਦੇ ਹਨ।

ਡੂਬੇ ਨਰਕ ਧਾਰ ਮੂੜ੍ਹ ਗਿਆਨ ਕੇ ਬਿਨਾ ਬਿਚਾਰ ਭਾਵਨਾ ਬਿਹੀਨ ਕੈਸੇ ਗਿਆਨ ਕੋ ਬਿਚਾਰ ਹੀਂ ॥੧੩॥੮੩॥
डूबे नरक धार मूड़्ह गिआन के बिना बिचार भावना बिहीन कैसे गिआन को बिचार हीं ॥१३॥८३॥
ਗਿਆਨ ਨੂੰ ਬਿਨਾ ਵਿਚਾਰੇ (ਕਈ) ਮੂਰਖ ਵਿਅਕਤੀ ਨਰਕ ਦੀ ਧਾਰਾ ਵਿਚ ਡੁਬ ਜਾਦੇ ਹਨ (ਕਿਉਂਕਿ) ਭਾਵਨਾ ਤੋਂ ਬਿਨਾ ਗਿਆਨ ਨੂੰ (ਕਿਵੇਂ) ਵਿਚਾਰਿਆ ਜਾ ਸਕਦਾ ਹੈ ॥੧੩॥੮੩॥

ਤਾਪ ਕੇ ਸਹੇ ਤੇ ਜੋ ਪੈ ਪਾਈਐ ਅਤਾਪ ਨਾਥ ਤਾਪਨਾ ਅਨੇਕ ਤਨ ਘਾਇਲ ਸਹਤ ਹੈਂ ॥
ताप के सहे ते जो पै पाईऐ अताप नाथ तापना अनेक तन घाइल सहत हैं ॥
ਜੇ ਕਰ ਸ਼ਰੀਰਕ ਦੁਖ (ਤਾਪ) ਸਹਾਰਨ ਨਾਲ ਦੁਖਾ ਤੋਂ ਉੱਚੇ ਸੁਆਮੀ ਨਾਲ ਮੇਲ ਹੋ ਸਕਦਾ ਹੋਵੇ, ਤਾ ਘਾਇਲ ਵਿਅਕਤੀ ਅਨੇਕ ਪ੍ਰਕਾਰ ਦੇ ਦੁਖ (ਤਾਪ) ਸ਼ਰੀਰ ਉਤੇ ਸਹਿਨ ਕਰਦਾ ਹੈ।

ਜਾਪ ਕੇ ਕੀਏ ਤੇ ਜੋ ਪੈ ਪਾਯਤ ਅਜਾਪ ਦੇਵ ਪੂਦਨਾ ਸਦੀਵ ਤੁਹੀਂ ਤੁਹੀਂ ਉਚਰਤ ਹੈਂ ॥
जाप के कीए ते जो पै पायत अजाप देव पूदना सदीव तुहीं तुहीं उचरत हैं ॥
ਜੇ ਜਪੁ ਕੀਤਿਆਂ ਜਪ-ਅਤੀਤ ਪਰਮਾਤਮਾ ਨੂੰ ਪਾਇਆ ਜਾ ਸਕਦਾ ਹੋਵੇ ਤਾ ਪੂਦਨਾ (ਇਕ ਵਿਸ਼ੇਸ਼ ਪੰਛੀ) ਸਦਾ 'ਤੁਹੀ-ਤੁਹੀ' ਉਚਾਰਦਾ ਰਹਿੰਦਾ ਹੈ।

ਨਭ ਕੇ ਉਡੇ ਤੇ ਜੋ ਪੈ ਨਾਰਾਇਣ ਪਾਈਯਤ ਅਨਲ ਅਕਾਸ ਪੰਛੀ ਡੋਲਬੋ ਕਰਤ ਹੈਂ ॥
नभ के उडे ते जो पै नाराइण पाईयत अनल अकास पंछी डोलबो करत हैं ॥
ਆਕਾਸ਼ ਵਿਚ ਉਡਣ ਨਾਲ ਜੇ ਨਾਰਾਇਣ ਪ੍ਰਾਪਤ ਹੋ ਸਕਦਾ ਹੋਵੇ ਤਾ ਅਨਲ ਪੰਛੀ (ਸਦਾ) ਆਕਾਸ਼ ਵਿਚ ਹੀ ਉਡਾਰੀਆਂ ਲਗਾਉਂਦਾ ਰਹਿੰਦਾ ਹੈ।

ਆਗ ਮੈ ਜਰੇ ਤੇ ਗਤਿ ਰਾਂਡ ਕੀ ਪਰਤ ਕਰ ਪਤਾਲ ਕੇ ਬਾਸੀ ਕਿਉ ਭੁਜੰਗ ਨ ਤਰਤ ਹੈਂ ॥੧੪॥੮੪॥
आग मै जरे ते गति राँड की परत कर पताल के बासी किउ भुजंग न तरत हैं ॥१४॥८४॥

ਜੇ ਅੱਗ ਵਿਚ ਸੜਨ ਨਾਲ ਮੁਕਤੀ ਮਿਲਦੀ ਹੁੰਦੀ (ਤਾ) ਅੱਗ ਵਿਚ ਵਿਧਵਾ ਨੂੰ ਪਤੀ ਨਾਲ ਸਤੀ ਹੋਣ ਤੇ ਮੁਕਤੀ ਮਿਲਣੀ ਚਾਹੀਦੀ ਹੈ (ਅਤੇ ਜੇ ਗੁਫਾ ਵਿਚ ਰਹਿਣ ਨਾਲ ਮੁਕਤੀ ਮਿਲਦੀ ਹੋਵੇ ਤਾ) ਪਾਤਾਲ ਵਿਚ ਨਿਵਾਸ ਕਰਨ ਵਾਲੇ ਸੱਪ ਕਿਉਂ ਮੁਕਤ ਨਹੀਂ ਹੁੰਦੇ ॥੧੪॥੮੪॥

ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ ॥

कोऊ भइओ मुँडीआ संनिआसी कोऊ जोगी भइओ कोऊ ब्रहमचारी कोऊ जती अनुमानबो ॥

ਕੋਈ (ਰਾਮਾਨੰਦੀ) ਬੈਰਾਗੀ ਬਣਿਆ ਹੋਇਆ ਹੈ, ਕੋਈ ਸੰਨਿਆਸੀ ਅਤੇ ਕੋਈ ਜੋਗੀ ਬਣ ਗਿਆ ਹੈ, ਕੋਈ ਬ੍ਰਹਮਚਾਰੀ ਅਤੇ ਕੋਈ ਜਤੀ ਦਿਸਦਾ ਹੈ।

ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ ॥

हिंदू तुरक कोऊ राफजी इमाम साफी मानस की जाति सबै एकै पहिचानबो ॥

ਕੋਈ ਹਿੰਦੂ ਹੈ, ਕੋਈ ਤੁਰਕ, ਕੋਈ ਸ਼ੀਆ ('ਰਾਫ਼ਜੀ') ਹੈ ਅਤੇ ਕੋਈ ਸੁੰਨੀ ('ਇਮਾਮਸਾਫੀ') (ਪਰ) ਸਾਰੇ ਮਨੁੱਖ ਦੀ ਪੈਦਾਇਸ਼ ਅਥਵਾ ਜਾਤਿ ਹਨ (ਇਸ ਲਈ ਇਨ੍ਹਾ ਸਾਰਿਆਂ ਨੂੰ) ਇਕੋ ਜਿਹਾ ਸਮਝਣਾ ਚਾਹੀਦਾ ਹੈ।

ਕਰਤਾ ਕਰੀਮ ਸੋਈ ਰਾਜਕ ਰਹੀਮ ਓਈ ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ ॥

करता करीम सोई राजक रहीम ओई दूसरो न भेद कोई भूल भ्रम मानबो ॥

(ਸਭ ਦਾ) ਕਰਤਾ ਉਹੀ ਕ੍ਰਿਪਾਲੂ ਹੈ ਅਤੇ ਰੋਜ਼ੀ ਦੇਣ ਵਾਲਾ ਦਿਆਲੂ ਵੀ ਉਹੀ ਹੈ। (ਇਨ੍ਹਾ ਵਿਚ) ਹੋਰ ਕੋਈ ਅੰਤਰ ਸਮਝਣ ਦੇ ਭਰਮ ਵਿਚ ਨਹੀਂ ਪੈਣਾ ਚਾਹੀਦਾ।

ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ ॥੧੫॥੮੫॥

एक ही की सेव सभ ही को गुरदेव एक एक ही सरूप सबै एकै जोत जानबो ॥१५॥८५॥

ਇਕੋ ਦੀ ਹੀ ਸੇਵਾ (ਕਰੋ) (ਕਿਉਂਕਿ) ਸਭ ਦਾ (ਉਹ) ਗੁਰੂ ਇਕੋ ਹੀ ਹੈ, ਸਾਰੇ ਇਕੋ ਦਾ ਸਰੂਪ ਹਨ, (ਸਾਰਿਆਂ ਵਿਚ) ਇਕੋ ਜੋਤਿ ਸਮਝਣੀ ਚਾਹੀਦੀ ਹੈ ॥੧੫॥੮੫॥

ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ ॥

देहरा मसीत सोई पूजा औ निवाज ओई मानस सबै एक पै अनेक को भ्रमाउ है ॥

ਮੰਦਿਰ ਅਤੇ ਮਸਜਿਦ ਉਹੀ ਹੈ ਅਤੇ ਪੂਜਾ ਅਤੇ ਨਮਾਜ਼ ਵੀ ਉਹੀ ਹੈ, ਮਨੁੱਖ ਸਾਰੇ ਇਕ ਹਨ, ਪਰ ਅਨੇਕਤਾ ਦਾ ਭੁਲੇਖਾ ਪੈਂਦਾ ਹੈ।

ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ ॥

देवता अदेव जच्छ गंध्रब तुरक हिंदू निआरे निआरे देसन के भेस को प्रभाउ है ॥

ਦੇਵਤੇ, ਦੈਂਤ, ਯਕਸ਼, ਗੰਧਰਬ, ਮੁਸਲਮਾਨ ਅਤੇ ਹਿੰਦੂ (ਜੋ ਭਿੰਨ ਭਿੰਨ ਪ੍ਰਤੀਤ ਹੁੰਦੇ ਹਨ, ਇਸ ਦਾ ਕਾਰਨ ਅਸਲ ਵਿਚ) ਵਖਰੇ ਵਖਰੇ ਦੇਸਾ ਦੇ ਪਹਿਰਾਵੇ ਦਾ ਪ੍ਰਭਾਵ ਹੈ।

ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ ॥
एकै नैन एकै कान एकै देह एकै बान खाक बाद आतस औ आब को रलाउ है ॥
(ਸਭ ਦੀਆਂ) ਅੱਖਾ ਇਕੋ ਜਿਹੀਆਂ ਹਨ, ਕੰਨ ਇਕੋ ਜਿਹੇ ਹਨ, ਸ਼ਰੀਰ ਇਕੋ ਜਿਹੇ ਹਨ ਅਤੇ ਬੋਲਣ ਸ਼ਕਤੀ ਇਕ ਸਮਾਨ ਹੈ (ਕਿਉਂਕਿ ਸਾਰਿਆਂ ਦੀ ਰਚਨਾ) ਮਿੱਟੀ, ਪੌਣ (ਬਾਦ) ਅਗਨੀ ਅਤੇ ਜਲ ਦੇ ਮੇਲ ਨਾਲ ਹੋਈ ਹੈ।

ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ ॥੧੬॥੮੬॥
अलह अभेख सोई पुरान औ कुरान ओई एक ही सरूप सभै एक ही बनाउ है ॥१६॥८६॥
ਅੱਲਾਹ (ਇਸਲਾਮੀ ਪਰਮ ਸੱਤਾ) ਅਤੇ ਅਭੇਖ (ਹਿੰਦੂ ਪਰਮ ਸੱਤਾ) ਉਹੀ ਹੈ, ਕੁਰਾਨ ਅਤੇ ਪੁਰਾਣ ਵੀ ਉਹੀ ਹੈ (ਕਿਉਂਕਿ) ਇਹ ਸਾਰੇ ਇਕ ਦਾ ਹੀ ਸਰੂਪ ਹਨ ਅਤੇ ਸਾਰਿਆਂ ਦੀ ਬਨਾਵਟ ਇਕ-ਸਮਾਨ ਹੈ ॥੧੬॥੮੬॥

ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਿੰਗੇ ॥
जैसे एक आग ते कनूका कोट आग उठे निआरे निआरे हुइ कै फेरि आग मै मिलाहिंगे ॥
ਜਿਵੇਂ ਅੱਗ ਤੋਂ ਕਰੋੜਾ ਚਿਣਗਾ ('ਕਨੂਕਾ') ਪੈਦਾ ਹੁੰਦੀਆਂ ਹਨ ਅਤੇ ਵੱਖਰੀ ਵੱਖਰੀ ਹੋਂਦ ਦਰਸਾ ਕੇ ਫਿਰ ਅੱਗ ਵਿਚ ਹੀ ਮਿਲ ਜਾਦੀਆਂ ਹਨ;

ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿੰਗੇ ॥
जैसे एक धूर ते अनेक धूर पूरत है धूर के कनूका फेर धूर ही समाहिंगे ॥
ਜਿਵੇਂ ਧੂੜ ਵਿਚੋਂ ਅਨੇਕ ਜ਼ੱਰੇ ਪੈਦਾ ਹੁੰਦੇ ਹਨ ਅਤੇ ਧੂੜ ਦੇ ਉਹ ਜ਼ੱਰੇ ਫਿਰ ਧੂੜ ਵਿਚ ਹੀ ਸਮਾ ਜਾਦੇ ਹਨ;

ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈਂ ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ ॥
जैसे एक नद ते तरंग कोट उपजत हैं पान के तरंग सबै पान ही कहाहिंगे ॥
ਜਿਵੇਂ ਇਕ ਸਮੁੰਦਰ ਤੋਂ ਕਰੋੜਾ ਤਰੰਗਾ ਪੈਦਾ ਹੁੰਦੀਆਂ ਹਨ, ਪਰ ਪਾਣੀ ਦੀਆਂ ਸਾਰੀਆਂ ਲਹਿਰਾ ਪਾਣੀ ਹੀ ਅਖਵਾਉਂਦੀਆਂ ਹਨ;

ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੁਇ ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ ॥੧੭॥੮੭॥
तैसे बिस्व रूप ते अभूत भूत प्रगट हुइ ताही ते उपज सबै ताही मै समाहिंगे ॥१७॥८७॥
ਤਿਵੇਂ ਉਸ ਵਿਰਾਟ ਪਰਮਾਤਮਾ ਤੋਂ ਸੂਖਮ ਅਤੇ ਸਥੂਲ (ਜੜ-ਚੇਤਨ) ਪੈਦਾ ਹੋ ਕੇ, ਉਸ ਤੋਂ ਉਪਜ ਕੇ ਫਿਰ ਉਸੇ ਵਿਚ ਸਮਾ ਜਾਦੇ ਹਨ ॥੧੭॥੮੭॥

ਕੇਤੇ ਕੱਛ ਮੱਛ ਕੇਤੇ ਉਨ ਕਉ ਕਰਤ ਭੱਛ ਕੇਤੇ ਅੱਛ ਵੱਛ ਹੁਇ ਸਪੱਛ ਉਡ ਜਾਹਿੰਗੇ ॥

केते कच्छ मच्छ केते उन कउ करत भच्छ केते अच्छ वच्छ हुइ सपच्छ उड जाहिंगे ॥

ਕਿਤਨੇ ਹੀ ਕੱਛੂ ਅਤੇ ਮੱਛ ਹਨ, ਕਿਤਨੇ ਹੀ ਉਨ੍ਹਾ ਨੂੰ ਖਾਣ ਵਾਲੇ ਹਨ, ਕਿਤਨੇ ਹੀ ਗਰੁੜ, ਅਨਲ ਆਦਿ ਪੰਛੀ, ਖੰਭਾ ਵਾਲੇ ਹੋ ਕੇ ਉਡ ਜਾਣਗੇ।

ਕੇਤੇ ਨਭ ਬੀਚ ਅੱਛ ਪੱਛ ਕਉ ਕਰੈਂਗੇ ਭੱਛ ਕੇਤਕ ਪ੍ਰੱਤਛ ਹੁਇ ਪਚਾਇ ਖਾਇ ਜਾਹਿੰਗੇ ॥

केते नभ बीच अच्छ पच्छ कउ करैंगे भच्छ केतक प्रत्तछ हुइ पचाइ खाइ जाहिंगे ॥

ਕਿਤਨੇ ਹੀ ਆਕਾਸ਼ ਵਿਚ ਗਰੁੜ, ਅਨਲ ਆਦਿ ਪੰਛੀਆਂ ਦਾ ਭੱਛਣ ਕਰਨਗੇ ਅਤੇ ਕਿਨੇ ਹੀ ਪ੍ਰਗਟ ਹੋ ਕੇ (ਉਨ੍ਹਾ ਨੂੰ) ਖਾ ਕੇ ਪਚਾ ਜਾਣਗੇ।

ਜਲ ਕਹਾ ਥਲ ਕਹਾ ਗਗਨ ਕੇ ਗਉਨ ਕਹਾ ਕਾਲ ਕੇ ਬਨਾਇ ਸਬੈ ਕਾਲ ਹੀ ਚਬਾਹਿੰਗੇ ॥

जल कहा थल कहा गगन के गउन कहा काल के बनाइ सबै काल ही चबाहिंगे ॥

ਕੀ ਜਲ (ਵਾਸੀ) ਕੀ ਥਲ ਵਾਸੀ ਅਤੇ ਕੀ ਆਕਾਸ਼ ਵਿਚ ਵਿਚਰਨ ਵਾਲੇ ਸਭ ਕਾਲ ਦੇ ਬਣਾਏ ਹੋਏ ਹਨ ਅਤੇ ਕਾਲ ਦੁਆਰਾ ਹੀ ਨਸ਼ਟ ਕੀਤੇ ਜਾਣਗੇ।

ਤੇਜ ਜਿਉ ਅਤੇਜ ਮੈ ਅਤੇਜ ਜੈਸੇ ਤੇਜ ਲੀਨ ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ ॥੧੮॥੮੮॥

तेज जिउ अतेज मै अतेज जैसे तेज लीन ताही ते उपज सबै ताही मै समाहिंगे ॥१८॥८८॥

ਜਿਵੇਂ ਪ੍ਰਕਾਸ਼ ਅੰਧਕਾਰ ਵਿਚ ਅਤੇ ਅੰਧਕਾਰ ਪ੍ਰਕਾਸ਼ ਵਿਚ ਲੀਨ ਹੈ, ਉਸੇ ਤਰ੍ਹਾ ਉਸ ਤੋਂ ਪੈਦਾ ਹੋ ਕੇ ਸਭ ਉਸੇ (ਪਰਮ ਸੱਤਾ) ਵਿਚ ਸਮਾ ਜਾਣਗੇ ॥੧੮॥੮੮॥

ਕੂਕਤ ਫਿਰਤ ਕੇਤੇ ਰੋਵਤ ਮਰਤ ਕੇਤੇ ਜਲ ਮੈਂ ਡੁਬਤ ਕੇਤੇ ਆਗ ਮੈਂ ਜਰਤ ਹੈਂ ॥

कूकत फिरत केते रोवत मरत केते जल मैं डुबत केते आग मैं जरत हैं ॥

ਕਿਤਨੇ ਹੀ ਕੂਕਦੇ ਫਿਰਦੇ ਹਨ, ਕਿਤਨੇ ਹੀ ਰੋਂਦੇ ਮਰ ਜਾਦੇ ਹਨ, ਕਿਤਨੇ ਹੀ ਜਲ ਵਿਚ ਡੁਬਦੇ ਹਨ ਅਤੇ ਕਿਤਨੇ ਹੀ ਅੱਗ ਵਿਚ ਸੜ ਜਾਦੇ ਹਨ,

ਕੇਤੇ ਗੰਗ ਬਾਸੀ ਕੇਤੇ ਮਦੀਨਾ ਮਕਾ ਨਿਵਾਸੀ ਕੇਤਕ ਉਦਾਸੀ ਕੇ ਭ੍ਰਮਾਏ ਈ ਫਿਰਤ ਹੈਂ ॥

केते गंग बासी केते मदीना मका निवासी केतक उदासी के भ्रमाए ई फिरत हैं ॥

ਕਿਤਨੇ ਹੀ ਗੰਗਾ-ਵਾਸੀ ਹਨ ਅਤੇ ਕਿਤਨੇ ਹੀ ਮੱਕੇ-ਮਦੀਨੇ ਦੇ ਨਿਵਾਸੀ ਹਨ ਅਤੇ ਕਿਤਨੇ ਹੀ ਉਦਾਸੀਨ ਹੋ ਕੇ ਭੌਂਦੇ ਫਿਰਦੇ ਹਨ,

ਕਰਵਤ ਸਹਤ ਕੇਤੇ ਭੂਮਿ ਮੈ ਗਡਤ ਕੇਤੇ ਸੂਆ ਪੈ ਚੜ੍ਹਤ ਕੇਤੇ ਦੁਖ ਕਉ ਭਰਤ ਹੈਂ ॥

करवत सहत केते भूमि मै गडत केते सूआ पै चड़्हत केते दुख कउ भरत हैं ॥

ਕਿਤਨੇ ਹੀ (ਕਾਸ਼ੀ ਵਿਚ) ਆਰੇ (ਦੀ ਧਾਰ) ਸਹਿੰਦੇ ਹਨ ਅਤੇ ਕਿਤਨੇ ਹੀ ਧਰਤੀ ਵਿਚ (ਆਪਣੇ ਆਪ ਨੂੰ) ਗਡਵਾ ਲੈਂਦੇ ਹਨ ਅਤੇ ਕਿਤਨੇ ਹੀ ਸੂਲਾ ਦੀ ਸੇਜ (ਸੂਆ) ਉਤੇ ਚੜ੍ਹ ਕੇ ਦੁਖ ਨੂੰ ਸਹਿਨ ਕਰਦੇ ਹਨ,

ਗੈਨ ਮੈਂ ਉਡਤ ਕੇਤੇ ਜਲ ਮੈਂ ਰਹਤ ਕੇਤੇ ਗਿਆਨ ਕੇ ਬਿਹੀਨ ਜਕ ਜਾਰੇ ਈ ਮਰਤ ਹੈਂ ॥੧੯॥੮੯॥

गैन मैं उडत केते जल मैं रहत केते गिआन के बिहीन जक जारे ई मरत हैं ॥१९॥८९॥

ਕਿਤਨੇ ਹੀ ਆਕਾਸ਼ ਵਿਚ (ਰਿੱਧੀਆਂ ਸਿੱਧੀਆਂ ਦੀ ਸ਼ਕਤੀ ਨਾਲ) ਉਡਦੇ ਹਨ ਅਤੇ ਕਿਤਨੇ ਹੀ ਜਲ ਵਿਚ ਰਹਿੰਦੇ ਹਨ, ਕਿਤਨੇ ਹੀ ਗਿਆਨ ਤੋਂ ਸਖਣੇ ਲੋਕ ਮਚਦੀ (ਜਕ) ਅਗਨੀ ਵਿਚ ਸੜ ਮਰਦੇ ਹਨ ॥੧੯॥੮੯॥

ਸੋਧ ਹਾਰੇ ਦੇਵਤਾ ਬਿਰੋਧ ਹਾਰੇ ਦਾਨੋ ਬਡੇ ਬੋਧ ਹਾਰੇ ਬੋਧਕ ਪ੍ਰਬੋਧ ਹਾਰੇ ਜਾਪਸੀ ॥

सोध हारे देवता बिरोध हारे दानो बडे बोध हारे बोधक प्रबोध हारे जापसी ॥

(ਉਸ ਪਰਮਾਤਮਾ ਨੂੰ ਪ੍ਰਾਪਤ ਕਰਨ ਲਈ) ਦੇਵਤੇ ਖੋਜ ਕਰ ਕਰ ਕੇ ਹਾਰ ਗਏ, ਵਿਰੋਧੀ ਭਾਵ ਨੂੰ ਪਸਾਰਨ ਵਾਲੇ ਵੱਡੇ ਵੱਡੇ ਦੈਂਤ ਹਾਰ ਗਏ, ਬੁੱਧੀਮਾਨ ਬੁੱਧੀ ਦੀਆਂ ਅਟਕਲਾ ਲਗਾ ਲਗਾ ਕੇ ਹਾਰ ਗਏ ਅਤੇ ਜਪ ਕਰਨ ਵਾਲੇ ਸੂਝਵਾਨ ਵੀ ਹਾਰ ਗਏ,

ਘਸ ਹਾਰੇ ਚੰਦਨ ਲਗਾਇ ਹਾਰੇ ਚੋਆ ਚਾਰੁ ਪੂਜ ਹਾਰੇ ਪਾਹਨ ਚਢਾਇ ਹਾਰੇ ਲਾਪਸੀ ॥

घस हारे चंदन लगाइ हारे चोआ चारु पूज हारे पाहन चढाइ हारे लापसी ॥

ਚੰਦਨ ਘਿਸਾਣ ਵਾਲੇ (ਪੁਜਾਰੀ) ਹਾਰ ਗਏ, ਉਤਮ ਸੁਗੰਧਿਤ ਪਦਾਰਥ ਲਗਾਉਣ ਵਾਲੇ ਹਾਰ ਗਏ, ਮੂਰਤੀਆਂ ('ਪਾਹਨ') ਨੂੰ ਪੂਜਣ ਵਾਲੇ ਹਾਰ ਗਏ, ਅਤੇ ਮਿੱਠੀ ਲੇਟੀ (ਦਾ ਪ੍ਰਸਾਦ) ਚੜ੍ਹਾਉਣ ਵਾਲੇ ਵੀ ਹਾਰ ਗਏ,

ਗਾਹ ਹਾਰੇ ਗੋਰਨ ਮਨਾਇ ਹਾਰੇ ਮੜ੍ਹੀ ਮੱਟ ਲੀਪ ਹਾਰੇ ਭੀਤਨ ਲਗਾਇ ਹਾਰੇ ਛਾਪਸੀ ॥

गाह हारे गोरन मनाइ हारे मड़्ही मट्ट लीप हारे भीतन लगाइ हारे छापसी ॥

ਕਬਰਾ ਵਿਚ ਫਿਰ ਫਿਰ ਕੇ ਥਕ ਗਏ, ਮੜ੍ਹੀਆਂ ਅਤੇ ਮਠਾ ਨੂੰ ਮਨਾਉਣ ਵਾਲੇ ਵੀ ਹਾਰ ਗਏ, ਕੰਧਾ (ਵਿਚ ਲਗੀਆਂ ਹਨੂਮਾਨ ਆਦਿ ਦੀਆਂ ਮੂਰਤੀਆਂ ਨੂੰ) ਲਿੰਬਦੇ ਲਿੰਬਦੇ ਵੀ ਹਾਰ ਗਏ ਅਤੇ ਧਾਰਮਿਕ ਜਾ ਸੰਪ੍ਰਦਾਇਕ ਠੱਪੇ (ਛਾਪੇ) ਵੀ ਲਗਵਾ ਲਗਵਾ ਕੇ ਹਾਰ ਗਏ,

ਗਾਇ ਹਾਰੇ ਗੰਧ੍ਰਬ ਬਜਾਏ ਹਾਰੇ ਕਿੰਨਰ ਸਭ ਪਚ ਹਾਰੇ ਪੰਡਤ ਤਪੰਤ ਹਾਰੇ ਤਾਪਸੀ ॥੨੦॥੯੦॥

गाइ हारे गंध्रब बजाए हारे किंनर सभ पच हारे पंडत तपंत हारे तापसी ॥२०॥९०॥

ਗੰਧਰਬ ਗਾ ਗਾ ਕੇ ਹਾਰ ਗਏ, ਸਾਰੇ ਕਿੰਨਰ (ਇਕ ਦੇਵ-ਜੂਨੀ) ਵੀ ਸਾਜ਼ ਵਜਾ ਵਜਾ ਕੇ ਹਾਰ ਗਏ, ਪੰਡਿਤ ਅਤੇ ਤਪਸਵੀ ਤਪ ਕਰ ਕਰ ਕੇ ਹਾਰ ਗਏ (ਪਰ ਪਰਮਾਤਮਾ ਨੂੰ ਪ੍ਰਾਪਤ ਨਹੀਂ ਕਰ ਸਕੇ) ॥੨੦॥੯੦॥

ਤ੍ਵ ਪ੍ਰਸਾਦਿ ॥ ਭੁਜੰਗ ਪ੍ਰਯਾਤ ਛੰਦ ॥

त्व प्रसादि ॥ भुजंग प्रयात छंद ॥

ਤੇਰੀ ਕ੍ਰਿਪਾ ਨਾਲ: ਭੁਜੰਗ ਪ੍ਰਯਾਤ ਛੰਦ:

ਨ ਰਾਗੰ ਨ ਰੰਗੰ ਨ ਰੂਪੰ ਨ ਰੇਖੰ ॥

न रागं न रंगं न रूपं न रेखं ॥

(ਹੇ ਪ੍ਰਭੂ! ਤੇਰਾ ਕਿਸੇ ਨਾਲ ਨਾ ਤਾ ਵਿਸ਼ੇਸ਼) ਪ੍ਰੇਮ ਹੈ, ਨਾ ਤੇਰਾ ਕੋਈ ਰੰਗ ਹੈ, ਨਾ ਰੂਪ ਹੈ, ਨਾ ਰੇਖ ਹੈ,

ਨ ਮੋਹੰ ਨ ਕ੍ਰੋਹੰ ਨ ਦ੍ਰੋਹੰ ਨ ਦ੍ਵੈਖੰ ॥

न मोहं न क्रोहं न द्रोहं न द्वैखं ॥

ਨਾ (ਕਿਸੇ ਨਾਲ ਕੋਈ ਵਿਸ਼ੇਸ਼) ਮੋਹ ਹੈ, ਨਾ ਕ੍ਰੋਧ ਹੈ, ਨਾ ਧ੍ਰੋਹ ਹੈ, ਨਾ ਦ੍ਵੈਸ਼ ਹੈ,

ਨ ਕਰਮੰ ਨ ਭਰਮੰ ਨ ਜਨਮੰ ਨ ਜਾਤੰ ॥

न करमं न भरमं न जनमं न जातं ॥

ਨਾ (ਕੋਈ ਵਿਸ਼ੇਸ਼) ਕਰਮ ਹੈ, ਨਾ ਭਰਮ ਹੈ, ਨਾ ਜਨਮ ਹੈ, ਨਾ ਜਾਤਿ ਹੈ,

ਨ ਮਿੱਤ੍ਰੰ ਨ ਸੱਤ੍ਰੰ ਨ ਪਿੱਤੰ੍ਰ ਨ ਮਾਤੰ ॥੧॥੯੧॥

न मित्त्रं न सत्त्रं न पित्तं्र न मातं ॥१॥९१॥

ਨਾ (ਕੋਈ ਵਿਸ਼ੇਸ਼) ਮਿਤਰ ਹੈ, ਨਾ ਵੈਰੀ ਹੈ, ਨਾ ਪਿਉ ਹੈ ਅਤੇ ਨਾ ਮਾਤਾ ਹੈ ॥੧॥੯੧॥

ਨ ਨੇਹੰ ਨ ਗੇਹੰ ਨ ਕਾਮੰ ਨ ਧਾਮੰ ॥

न नेहं न गेहं न कामं न धामं ॥

(ਤੇਰਾ ਕਿਸੇ ਨਾਲ ਕੋਈ ਵਿਸ਼ੇਸ਼) ਸਨੇਹ ਨਹੀਂ ਹੈ, ਨਾ ਘਰ ਹੈ, ਨਾ ਕਾਮਨਾ ਹੈ, ਨਾ ਠਿਕਾਣਾ ਹੈ,

ਨ ਪੱੁਤ੍ਰੰ ਨ ਮਿੱਤ੍ਰੰ ਨ ਸੱਤ੍ਰੰ ਨ ਭਾਮੰ ॥

न पु्त्रं न मित्त्रं न सत्त्रं न भामं ॥

ਨਾ ਪੁੱਤਰ ਹੈ, ਨਾ ਮਿਤਰ ਹੈ, ਨਾ ਵੈਰੀ ਹੈ, ਨਾ ਇਸਤਰੀ।

ਅਲੇਖੰ ਅਭੇਖੰ ਅਜੋਨੀ ਸਰੂਪੰ ॥

अलेखं अभेखं अजोनी सरूपं ॥

(ਤੁਸੀਂ) ਅਲੇਖ, ਅਭੇਖ, ਅਜੂਨੀ ਸਰੂਪ ਵਾਲੇ ਹੋ।

ਸਦਾ ਸਿੱਧ ਦਾ ਬੱੁਧ ਦਾ ਬ੍ਰਿੱਧ ਰੂਪੰ ॥੨॥੯੨॥

सदा सिद्ध दा बु्ध दा बृद्ध रूपं ॥२॥९२॥

ਸਦਾ ਸਿੱਧੀ ਦੇਣ ਵਾਲੇ, ਬੁੱਧੀ ਦੇਣ ਵਾਲੇ ਅਤੇ ਮਹਾਨ ਰੂਪ ਵਾਲੇ ਹੋ ॥੨॥੯੨॥

ਨਹੀਂ ਜਾਨ ਜਾਈ ਕਛੂ ਰੂਪ ਰੇਖੰ ॥

नहीं जान जाई कछू रूप रेखं ॥

(ਉਸ ਪ੍ਰਭੂ ਦੀ) ਕੁਝ ਕੁ ਵੀ ਰੂਪ-ਰੇਖਾ ਨਹੀਂ ਜਾਣੀ ਜਾਂਦੀ,

ਕਹਾ ਬਾਸੁ ਤਾ ਕੋ ਫਿਰੈ ਕਉਨ ਭੇਖੰ ॥

कहा बासु ता को फिरै कउन भेखं ॥

ਉਸ ਦਾ ਵਾਸਾ ਕਿਥੇ ਹੈ ਅਤੇ ਕਿਸ ਭੇਖ ਵਿਚ ਫਿਰਦਾ ਹੈ,

ਕਹਾ ਨਾਮ ਤਾ ਕੈ ਕਹਾ ਕੈ ਕਹਾਵੈ ॥

कहा नाम ता कै कहा कै कहावै ॥

ਉਸ ਦਾ ਕੀ ਨਾ ਹੈ ਅਤੇ ਕਿਥੋਂ ਦਾ ਕਿਹਾ ਜਾਦਾ ਹੈ,

ਕਹਾ ਕੈ ਬਖਾਨੋ ਕਹੇ ਮੋ ਨ ਆਵੈ ॥੩॥੯੩॥

कहा कै बखानो कहे मो न आवै ॥३॥९३॥

(ਉਸ ਬਾਰੇ) ਕੀ ਕਹਿ ਕੇ ਦਸਾ (ਕਿਉਂਕਿ ਉਹ) ਕਹਿਣੇ ਵਿਚ ਨਹੀਂ ਆਉਂਦਾ ॥੩॥੯੩॥

ਨ ਰੋਗੰ ਨ ਸੋਗੰ ਨ ਮੋਹੰ ਨ ਮਾਤੰ ॥

न रोगं न सोगं न मोहं न मातं ॥

(ਉਸ ਨੂੰ) ਨਾ ਰੋਗ ਹੈ, ਨਾ ਸੋਗ ਹੈ, ਨਾ ਮੋਹ ਹੈ, ਨਾ ਖ਼ੁਮਾਰ ('ਮਾਤੰ') ਹੈ,

ਨ ਕਰਮੰ ਨ ਭਰਮੰ ਨ ਜਨਮੰ ਨ ਜਾਤੰ ॥

न करमं न भरमं न जनमं न जातं ॥

ਨਾ ਕਰਮ ਹੈ, ਨਾ ਭਰਮ ਹੈ, ਨਾ ਜਨਮ ਹੈ, ਨਾ ਜਾਤਿ ਹੈ,

ਅਦ੍ਵੈਖੰ ਅਭੇਖੰ ਅਜੋਨੀ ਸਰੂਪੇ ॥

अद्वैखं अभेखं अजोनी सरूपे ॥

(ਉਹ) ਦ੍ਵੈਸ਼-ਰਹਿਤ, ਭੇਖ ਰਹਿਤ, ਅਤੇ ਅਜੂਨੀ ਸਰੂਪ ਵਾਲਾ ਹੈ,

ਨਮੋ ਏਕ ਰੂਪੇ ਨਮੋ ਏਕ ਰੂਪੇ ॥੪॥੯੪॥

नमो एक रूपे नमो एक रूपे ॥४॥९४॥

(ਉਸ) ਇਕ ਰੂਪ ਵਾਲੇ ਨੂੰ ਨਮਸਕਾਰ ਹੈ, ਇਕ ਰੂਪ ਵਾਲੇ ਨੂੰ ਨਮਸਕਾਰ ਹੈ ॥੪॥੯੪॥

ਪਰੇਅੰ ਪਰਾ ਪਰਮ ਪ੍ਰਗਿਆ ਪ੍ਰਕਾਸੀ ॥

परेअं परा परम प्रगिआ प्रकासी ॥

(ਉਹ ਪਰਮ ਸੱਤਾ) ਪਰੇ ਤੋਂ ਪਰੇ ਹੈ, ਸ੍ਰੇਸ਼ਠ ਬੁੱਧੀ ('ਪ੍ਰਗਿਆ') ਨੂੰ ਪ੍ਰਕਾਸ਼ਿਤ ਕਰਨ ਵਾਲੀ ਹੈ,

ਅਛੇਦੰ ਅਛੈ ਆਦਿ ਅਦ੍ਵੈ ਅਬਿਨਾਸੀ ॥

अछेदं अछै आदि अद्वै अबिनासी ॥

ਛੇਦਨ ਤੋਂ ਰਹਿਤ, ਨਾਸ਼ ਤੋਂ ਰਹਿਤ, ਮੁੱਢ ਕਦੀਮੀ, ਦ੍ਵੈਤ ਤੋਂ ਰਹਿਤ ਅਤੇ ਅਵਿਨਾਸ਼ੀ ਹੈ।

ਨ ਜਾਤੰ ਨ ਪਾਤੰ ਨ ਰੂਪੰ ਨ ਰੰਗੇ ॥

न जातं न पातं न रूपं न रंगे ॥

(ਉਸ ਦੀ) ਨਾ ਜਾਤਿ ਹੈ, ਨਾ ਬਰਾਦਰੀ ਹੈ, ਨਾ ਰੂਪ ਹੈ ਅਤੇ ਨਾ ਹੀ ਰੰਗ,

ਨਮੋ ਆਦਿ ਅਭੰਗੇ ਨਮੋ ਆਦਿ ਅਭੰਗੇ ॥੫॥੯੫॥

नमो आदि अभंगे नमो आदि अभंगे ॥५॥९५॥

(ਉਸ) ਮੁੱਢ ਕਦੀਮੀ ਅਤੇ ਨਾਸ਼ ਤੋਂ ਰਹਿਤ ਨੂੰ ਨਮਸਕਾਰ ਹੈ ॥੫॥੯੫॥

ਕਿਤੇ ਕ੍ਰਿਸਨ ਸੇ ਕੀਟ ਕੋਟੈ ਉਪਾਏ ॥

किते कृसन से कीट कोटै उपाए ॥

(ਉਸ ਨੇ) ਕ੍ਰਿਸ਼ਨ ਵਰਗੇ ਕਿਤਨੇ ਹੀ ਕਰੋੜਾ ਕੀੜੇ ਪੈਦਾ ਕੀਤੇ ਹਨ।

ਉਸਾਰੇ ਗੜ੍ਹੇ ਫੇਰ ਮੇਟੇ ਬਨਾਏ ॥

उसारे गड़्हे फेर मेटे बनाए ॥

(ਪਹਿਲਾ) ਉਸਾਰੇ, (ਫਿਰ ਧਰਤੀ ਵਿਚ) ਗਡ ਦਿੱਤੇ, ਫਿਰ ਬਣਾਏ ਅਤੇ ਮਿਟਾ ਦਿੱਤੇ।

ਅਗਾਧੇ ਅਭੈ ਆਦਿ ਅਦ੍ਵੈ ਅਬਿਨਾਸੀ ॥

अगाधे अभै आदि अद्वै अबिनासी ॥

(ਉਹ ਪਰਮਾਤਮਾ) ਅਤਿ ਗੰਭੀਰ, ਭੈ-ਰਹਿਤ, ਆਦਿ, ਦ੍ਵੈਤ-ਰਹਿਤ ਅਵਿਨਾਸ਼ੀ ਹੈ।

ਪਰੇਅੰ ਪਰਾ ਪਰਮ ਪੂਰਨ ਪ੍ਰਕਾਸੀ ॥੬॥੯੬॥

परेअं परा परम पूरन प्रकासी ॥६॥९६॥

(ਉਹ) ਪਰੇ ਤੋਂ ਪਰੇ, ਪਰਮ ਸ੍ਰੇਸ਼ਠ ਅਤੇ ਪੂਰਨ ਪ੍ਰਕਾਸ਼ਮਈ ਹੈ ॥੬॥੯੬॥

ਨ ਆਧੰ ਨ ਬਿਆਧੰ ਅਗਾਧੰ ਸਰੂਪੇ ॥

न आधं न बिआधं अगाधं सरूपे ॥

(ਉਸ ਪਰਮਾਤਮਾ ਨੂੰ) ਨਾ ਆਧਿ (ਮਾਨਸਿਕ ਬੀਮਾਰੀ) ਹੈ, ਨਾ ਬਿਆਧਿ (ਸ਼ਰੀਰਕ ਰੋਗ ਹੈ) (ਉਹ) ਅਤਿ ਗੰਭੀਰ (ਅਗਾਧ) ਰੂਪ ਵਾਲਾ ਹੈ,

ਅਖੰਡਿਤ ਪ੍ਰਤਾਪ ਆਦਿ ਅਛੈ ਬਿਭੂਤੇ ॥

अखंडित प्रताप आदि अछै बिभूते ॥

(ਉਹ) ਅਖੰਡ ਪ੍ਰਤਾਪ ਵਾਲਾ, ਆਦਿ ਸਰੂਪ ਅਤੇ ਨਾ ਨਸ਼ਟ ਹੋਣ ਵਾਲੀ ਸੰਪੱਤੀ (ਵਿਭੂਤੀ) ਵਾਲਾ ਹੈ।

ਨ ਜਨਮੰ ਨ ਮਰਨੰ ਨ ਬਰਨੰ ਨ ਬਿਆਧੇ ॥

न जनमं न मरनं न बरनं न बिआधे ॥

(ਉਸ ਦਾ) ਨਾ ਜਨਮ ਹੁੰਦਾ ਹੈ, ਨਾ ਮਰਨ ਹੁੰਦਾ ਹੈ, ਨਾ ਕੋਈ ਰੰਗ (ਵਰਨ) ਹੈ ਅਤੇ ਨਾ ਹੀ ਰੋਗ ਹੈ।

ਅਖੰਡੇ ਪ੍ਰਚੰਡੇ ਅਦੰਡੇ ਅਸਾਧੇ ॥੭॥੯੭॥

अखंडे प्रचंडे अदंडे असाधे ॥७॥९७॥

(ਉਹ) ਅਖੰਡ, ਪ੍ਰਚੰਡ, ਅਦੰਡ (ਜਿਸ ਨੂੰ ਦੰਡ ਨਾ ਦਿੱਤਾ ਜਾ ਸਕੇ) ਅਤੇ ਅਸਾਧ ਹੈ ॥੭॥੯੭॥

ਨ ਨੇਹੰ ਨ ਗੇਹੰ ਸਨੇਹੰ ਸਨਾਥੇ ॥

न नेहं न गेहं सनेहं सनाथे ॥

(ਉਸ ਨੂੰ) ਨਾ (ਕੋਈ ਵਿਸ਼ੇਸ਼) ਨੇਹ ਹੈ, ਨਾ (ਉਸ ਦਾ) ਕੋਈ ਘਰ, ਨਾ ਕੋਈ ਸਨੇਹੀ ਹੈ ਅਤੇ ਨਾ ਹੀ ਸਾਥੀ;

ਉਦੰਡੇ ਅਮੰਡੇ ਪ੍ਰਚੰਡੇ ਪ੍ਰਮਾਥੇ ॥

उदंडे अमंडे प्रचंडे प्रमाथे ॥

(ਉਹ) ਨਿਡਰ, ਸਾਜ-ਸਜਾਵਟ ਤੋਂ ਪਰੇ, ਪ੍ਰਚੰਡ ਅਤੇ (ਵਿਰੋਧੀਆਂ ਦਾ) ਨਾਸ਼ ਕਰਨ ਵਾਲਾ ਹੈ।

ਨ ਜਾਤੇ ਨ ਪਾਤੇ ਨ ਸੱਤ੍ਰੇ ਨ ਮਿੱਤ੍ਰੇ ॥

न जाते न पाते न सत्रे न मित्रे ॥

(ਉਸ ਦੀ) ਨਾ ਜਾਤਿ ਹੈ, ਨਾ ਬਰਾਦਰੀ, (ਉਸ ਦਾ) ਨਾ ਕੋਈ ਵੈਰੀ ਹੈ ਅਤੇ ਨਾ ਹੀ ਮਿਤਰ।

ਸੁ ਭੂਤੇ ਭਵਿੱਖੇ ਭਵਾਨੇ ਅਚਿਤ੍ਰੇ ॥੮॥੯੮॥

सु भूते भविक्खे भवाने अचित्रे ॥८॥९८॥

(ਉਹ) ਭੂਤ, ਵਰਤਮਾਨ ਅਤੇ ਭਵਿਖ ਵਿਚ ਮੌਜੂਦ ਹੈ ਅਤੇ ਨਿਰਾਕਾਰ (ਅਚਿਤ੍ਰ) ਰੂਪ ਵਾਲਾ ਹੈ ॥੮॥੯੮॥

ਨ ਰਾਯੰ ਨ ਰੰਕੰ ਨ ਰੂਪੰ ਨ ਰੇਖੰ ॥

न रायं न रंकं न रूपं न रेखं ॥

(ਉਹ) ਨਾ ਰਾਜਾ ਹੈ, ਨਾ ਭਿਖਾਰੀ ਹੈ, (ਉਸ ਦਾ) ਨਾ ਕੋਈ ਰੂਪ ਹੈ ਨਾ ਰੇਖਾ।

ਨ ਲੋਭੰ ਨ ਚੋਭੰ ਅਭੂਤੰ ਅਭੇਖੰ ॥

न लोभं न चोभं अभूतं अभेखं ॥

(ਉਸ ਨੂੰ) ਨਾ ਕੋਈ ਲੋਭ ਹੈ, ਨਾ ਦੁਖ ਹੈ, (ਉਹ) ਸ਼ਰੀਰ (ਭੂਤ) ਰਹਿਤ ਅਤੇ ਭੇਖ-ਰਹਿਤ ਹੈ।

ਨ ਸਤ੍ਰੰ ਨ ਮਿਤ੍ਰੰ ਨ ਨੇਹੰ ਨ ਗੇਹੰ ॥

न सत्रं न मित्रं न नेहं न गेहं ॥

(ਉਸਦਾ) ਨਾ ਕੋਈ ਵੈਰੀ ਹੈ, ਨਾ ਮਿੱਤਰ, ਨਾ ਸਨੇਹ ਹੈ ਅਤੇ ਨਾ ਹੀ ਕੋਈ ਘਰ ਹੈ।

ਸਦੈਵੰ ਸਦਾ ਸਰਬ ਸਰਬਤ੍ਰ ਸਨੇਹੰ ॥੯॥੯੯॥

सदैवं सदा सरब सरबत्र सनेहं ॥९॥९९॥

(ਉਹ) ਸਦੀਵੀ, ਹਮੇਸ਼ਾ ਸਭ ਵਿਚ ਵਿਆਪਤ ਅਤੇ ਸਭ ਨਾਲ ਸਨੇਹ ਕਰਨ ਵਾਲਾ ਹੈ ॥੯॥੯੯॥

ਨ ਕਾਮੰ ਨ ਕ੍ਰੋਧੰ ਨ ਲੋਭੰ ਨ ਮੋਹੰ ॥

न कामं न क्रोधं न लोभं न मोहं ॥

(ਉਸ ਨੂੰ) ਨਾ ਕੋਈ ਕਾਮਨਾ ਹੈ, ਨਾ ਕ੍ਰੋਧ ਹੈ, ਨਾ ਲੋਭ ਹੈ ਅਤੇ ਨਾ ਹੀ ਮੋਹ।

ਅਜੋਨੀ ਅਛੈ ਆਦਿ ਅਦ੍ਵੈ ਅਜੋਹੰ ॥

अजोनी अछै आदि अद्वै अजोहं ॥

(ਉਹ) ਅਜੂਨੀ, ਨਸ਼ਟ ਨਾ ਕੀਤੇ ਜਾ ਸਕਣ ਵਾਲਾ, ਮੁੱਢ ਕਦੀਮੀ, ਅਦ੍ਵੈਤ ਅਤੇ ਅਦਿਖ ਸਰੂਪ ਵਾਲਾ ਹੈ।

ਨ ਜਨਮੰ ਨ ਮਰਨੰ ਨ ਬਰਨੰ ਨ ਬਿਆਧੰ ॥

न जनमं न मरनं न बरनं न बिआधं ॥

(ਉਹ) ਨਾ ਜੰਮਦਾ ਹੈ ਨਾ ਮਰਦਾ ਹੈ, (ਉਸ ਦਾ) ਨਾ ਕੋਈ ਰੰਗ ਹੈ, ਨਾ ਹੀ ਕਲੰਕ ਹੈ,

ਨ ਰੋਗੰ ਨ ਸੋਗੰ ਅਭੈ ਨਿਰਬਿਖਾਧੰ ॥੧੦॥੧੦੦॥

न रोगं न सोगं अभै निरबिखाधं ॥१०॥१००॥

(ਉਸ ਨੂੰ) ਨਾ ਕੋਈ ਰੋਗ ਹੈ ਅਤੇ ਨਾ ਹੀ ਸੋਗ ਹੈ। (ਉਹ) ਅਭੈ ਅਤੇ ਵਾਦ-ਵਿਵਾਦ ਤੋਂ ਰਹਿਤ ਹੈ ॥੧੦॥੧੦੦॥

ਅਛੇਦੰ ਅਭੇਦੰ ਅਕਰਮੰ ਅਕਾਲੰ ॥

अछेदं अभेदं अकरमं अकालं ॥

(ਉਹ) ਅਛੇਦ, ਅਭੇਦ, ਨਿਸ਼ਕਰਮਾ ਅਤੇ ਕਾਲ-ਰਹਿਤ ਹੈ;

ਅਖੰਡੰ ਅਭੰਡੰ ਪ੍ਰਚੰਡੰ ਅਪਾਲੰ ॥

अखंडं अभंडं प्रचंडं अपालं ॥

ਅਖੰਡ, ਅਭੰਡ (ਭੰਡੇ ਜਾਣ ਤੋਂ ਉੱਚਾ) ਪ੍ਰਚੰਡ ਅਤੇ ਅਪਾਲ (ਬਿਨਾ ਕਿਸੇ ਦੁਆਰਾ ਪਾਲੇ ਜਾਣ ਵਾਲਾ) ਹੈ।

ਨ ਤਾਤੰ ਨ ਮਾਤੰ ਨ ਜਾਤੰ ਨ ਭਾਇਅੰ ॥

न तातं न मातं न जातं न भाइअं ॥

(ਉਸ ਦਾ) ਨਾ ਕੋਈ ਪਿਤਾ ਹੈ, ਨਾ ਮਾਤਾ, ਨਾ ਜਨਮ ਹੈ ਅਤੇ ਨਾ ਹੀ ਦੇਹੀ।

ਨ ਨੇਹੰ ਨ ਗੇਹੰ ਨ ਕਰਮੰ ਨ ਕਾਇਅੰ ॥੧੧॥੧੦੧॥

न नेहं न गेहं न करमं न काइअं ॥११॥१०१॥

(ਉਸ ਦਾ) ਨਾ ਕਿਸੇ ਨਾਲ (ਕੋਈ ਵਿਸ਼ੇਸ਼) ਸਨੇਹ ਹੈ, ਨਾ ਕੋਈ ਘਰ ਹੈ, ਨਾ ਕੋਈ ਕਰਮ ਹੈ ਅਤੇ ਨਾ ਹੀ ਕਾਇਆਂ ਹੈ ॥੧੧॥੧੦੧॥

ਨ ਰੂਪੰ ਨ ਭੂਪੰ ਨ ਕਾਯੰ ਨ ਕਰਮੰ ॥

न रूपं न भूपं न कायं न करमं ॥

(ਉਸ ਦਾ) ਨਾ ਕੋਈ ਰੂਪ ਹੈ, ਨਾ ਹੀ (ਉਸ ਉਪਰ ਕੋਈ) ਰਾਜਾ ਹੈ, ਨਾ ਕੋਈ ਕਾਇਆ ਹੈ ਅਤੇ ਨਾ ਹੀ ਕਰਮ।

ਨ ਤ੍ਰਾਸੰ ਨ ਪ੍ਰਾਸੰ ਨ ਭੇਦੰ ਨ ਭਰਮੰ ॥

न त्रासं न प्रासं न भेदं न भरमं ॥

(ਉਸ ਨੂੰ) ਨਾ ਕੋਈ ਡਰ ਹੈ, ਨਾ ਝਗੜਾ ਜਾ ਬਖੇੜਾ ਹੈ, ਨਾ ਕੋਈ ਭੇਦ ਹੈ ਅਤੇ ਨਾ ਹੀ ਭਰਮ।

ਸਦੈਵੰ ਸਦਾ ਸਿੱਧ ਬ੍ਰਿੱਧੰ ਸਰੂਪੇ ॥

सदैवं सदा सिद्ध बृद्धं सरूपे ॥

(ਉਹ) ਨਿੱਤ ਹੈ, ਸਦਾ-ਸਿੱਧ ਹੈ ਅਤੇ ਬਿਰਧ ਰੂਪ ਵਾਲਾ ਹੈ।

ਨਮੋ ਏਕ ਰੂਪੇ ਨਮੋ ਏਕ ਰੂਪੇ ॥੧੨॥੧੦੨॥

नमो एक रूपे नमो एक रूपे ॥१२॥१०२॥

(ਉਸ) ਇਕ ਰੂਪ ਵਾਲੇ ਨੂੰ ਨਮਸਕਾਰ ਹੈ, (ਉਸ) ਇਕ ਰੂਪ ਵਾਲੇ ਨੂੰ ਨਮਸਕਾਰ ਹੈ ॥੧੨॥੧੦੨॥

ਨਿਰੁਕਤੰ ਪ੍ਰਭਾ ਆਦਿ ਅਨੁਕਤੰ ਪ੍ਰਤਾਪੇ ॥

निरुकतं प्रभा आदि अनुकतं प्रतापे ॥

(ਹੇ ਪ੍ਰਭੂ! ਤੂੰ) ਨਾ ਕਹੀ ਜਾ ਸਕਣ ਵਾਲੀ ਪ੍ਰਭਾ ਦਾ ਸੁਆਮੀ ਹੈ, ਆਦਿ ਕਾਲ ਤੋਂ ਹੀ ਨਾ ਕਥਨ ਕੀਤੇ ਜਾ ਸਕਣ ਵਾਲੇ ਪ੍ਰਤਾਪ ਵਾਲਾ ਹੈਂ,

ਅਜੁਗਤੰ ਅਛੈ ਆਦਿ ਅਵਿਕਤੰ ਅਥਾਪੇ ॥

अजुगतं अछै आदि अविकतं अथापे ॥

(ਤੂੰ ਕਿਸੇ ਹੋਰ ਦੇ ਧਿਆਨ ਨਾਲ) ਸੰਯੁਕਤ ਨਹੀਂ, (ਤੂੰ) ਨਾ ਛੇਦੇ ਜਾ ਸਕਣ ਵਾਲਾ, ਮੁੱਢ ਕਦੀਮੀ, ਵਿਕਾਰ-ਰਹਿਤ ਅਤੇ ਥਾਪਿਆ ਨਾ ਜਾ ਸਕਣ ਵਾਲਾ ਹੈਂ।

ਬਿਭੁਗਤੰ ਅਛੈ ਆਦਿ ਅੱਛੈ ਸਰੂਪੇ ॥

बिभुगतं अछै आदि अच्छै सरूपे ॥

ਨਾ ਭੋਗੇ ਜਾ ਸਕਣ ਵਾਲੇ, ਨਾਸ਼ ਨਾ ਹੋ ਸਕਣ ਵਾਲੇ, ਮੁੱਢ ਕਦੀਮੀ, ਵਿਨਾਸ਼ ਤੋਂ ਉਪਰ ਸਰੂਪ ਵਾਲੇ,

ਨਮੋ ਏਕ ਰੂਪੇ ਨਮੋ ਏਕ ਰੂਪੇ ॥੧੩॥੧੦੩॥

नमो एक रूपे नमो एक रूपे ॥१३॥१०३॥

ਇਕ ਰੂਪ ਵਾਲੇ (ਤੈਨੂੰ) ਨਮਸਕਾਰ ਹੈ, ਇਕ ਰੂਪ ਵਾਲੇ (ਤੈਨੂੰ) ਨਮਸਕਾਰ ਹੈ ॥੧੩॥੧੦੩॥

ਨ ਨੇਹੰ ਨ ਗੇਹੰ ਨ ਸੋਕੰ ਨ ਸਾਕੰ ॥

न नेहं न गेहं न सोकं न साकं ॥

(ਹੇ ਪ੍ਰਭੂ! ਤੇਰਾ) ਨਾ ਕਿਸੇ ਨਾਲ ਸਨੇਹ ਹੈ, ਨਾ ਘਰ ਹੈ, ਨਾ ਸੋਗ ਹੈ ਅਤੇ ਨਾ ਹੀ ਸਾਕ,

ਪਰੇਅੰ ਪਵਿਤ੍ਰੰ ਪੁਨੀਤੰ ਅਤਾਕੰ ॥

परेअं पवित्रं पुनीतं अताकं ॥

(ਤੂੰ) ਪਰੇ ਤੋਂ ਪਰੇ, ਪਵਿਤਰ, ਪਾਵਨ ਅਤੇ ਸੁਤੰਤਰ (ਅਤਾਕ) ਹੈਂ।

ਨ ਜਾਤੰ ਨ ਪਾਤੰ ਨ ਮਿਤ੍ਰੰ ਨ ਮੰਤ੍ਰੇ ॥

न जातं न पातं न मित्रं न मंत्रे ॥

(ਤੇਰੀ) ਨਾ ਕੋਈ ਜਾਤਿ ਹੈ, ਨਾ ਬਰਾਦਰੀ ਹੈ, ਨਾ ਮਿਤਰ ਹੈ ਅਤੇ ਨਾ ਹੀ ਸਲਾਹਕਾਰ (ਮੰਤ੍ਰੀ) ਹੈ।

ਨਮੋ ਏਕ ਤੰਤ੍ਰੇ ਨਮੋ ਏਕ ਤੰਤ੍ਰੇ ॥੧੪॥੧੦੪॥

नमो एक तंत्रे नमो एक तंत्रे ॥१४॥१०४॥

(ਹੇ) ਇਕ-ਤੰਤ੍ਰ ਰਾਜ ਵਾਲੇ! (ਤੈਨੂੰ) ਨਮਸਕਾਰ ਹੈ, ਨਮਸਕਾਰ ਹੈ ॥੧੪॥੧੦੪॥

ਨ ਧਰਮੰ ਨ ਭਰਮੰ ਨ ਸਰਮੰ ਨ ਸਾਕੇ ॥

न धरमं न भरमं न सरमं न साके ॥

(ਹੇ ਪ੍ਰਭੂ! ਤੇਰਾ) ਨਾ ਧਰਮ ਹੈ, ਨਾ ਭਰਮ ਹੈ, ਨਾ ਸਾਧਨਾ ਹੈ ਅਤੇ ਨਾ ਹੀ ਸਾਕ ਸੰਬੰਧ ਹੈ।

ਨ ਬਰਮੰ ਨ ਚਰਮੰ ਨ ਕਰਮੰ ਨ ਬਾਕੇ ॥

न बरमं न चरमं न करमं न बाके ॥

(ਤੇਰਾ) ਨਾ ਕੋਈ ਕਵਚ ('ਬਰਮੰ') ਹੈ, ਨਾ ਢਾਲ ('ਚਰਮੰ') ਹੈ, ਨਾ ਕਰਮ ਹੈ ਅਤੇ ਨਾ ਹੀ ਡਰ (ਬਾਕ-ਫ਼ਾਰਸੀ ਸ਼ਬਦ) ਹੈ।

ਨ ਸਤ੍ਰੰ ਨ ਮਿਤ੍ਰੰ ਨ ਪੁਤ੍ਰੰ ਸਰੂਪੇ ॥

न सत्रं न मित्रं न पुत्रं सरूपे ॥

(ਤੇਰਾ) ਨਾ ਕੋਈ ਵੈਰੀ, ਹੈ, ਨਾ ਮਿਤਰ ਹੈ, ਨਾ ਪੁੱਤਰ ਹੈ, (ਤੂੰ ਅਜਿਹੇ) ਸਰੂਪ ਵਾਲਾ ਹੈਂ।

ਨਮੋ ਆਦਿ ਰੂਪੇ ਨਮੋ ਆਦਿ ਰੂਪੇ ॥੧੫॥੧੦੫॥

नमो आदि रूपे नमो आदि रूपे ॥१५॥१०५॥

ਹੇ ਆਦਿ ਸਰੂਪ! (ਤੈਨੂੰ) ਨਮਸਕਾਰ ਹੈ, ਨਮਸਕਾਰ ਹੈ ॥੧੫॥੧੦੫॥

ਕਹੂੰ ਕੰਜ ਕੇ ਮੰਜ ਕੇ ਭਰਮ ਭੂਲੇ ॥

कहूँ कंज के मंज के भरम भूले ॥

(ਹੇ ਪ੍ਰਭੂ! ਤੂੰ) ਕਿਤੇ ਕਮਲ ('ਕੰਜ') ਦੀ ਸੁਗੰਧੀ ('ਮੰਜ') ਦੇ ਭਰਮ ਵਿਚ ਭੁਲੇ (ਭੌਰੇ ਵਾਗ ਮੁੰਡਰਾ ਰਿਹਾ ਹੈਂ)

ਕਹੂੰ ਰੰਕ ਕੇ ਰਾਜ ਕੇ ਧਰਮ ਅਲੂਲੇ ॥

कहूँ रंक के राज के धरम अलूले ॥

ਕਿਤੇ (ਤੂੰ) ਭਿਖਾਰੀ ਦੇ ਸੁਭਾ ਵਿਚ ਅਤੇ ਕਿਤੇ (ਤੂੰ) ਰਾਜੇ ਦੇ ਸੁਭਾ ਵਿਚ ਸਥਿਰ ਹੈਂ।

ਕਹੂੰ ਦੇਸ ਕੇ ਭੇਸ ਕੇ ਧਰਮ ਧਾਮੇ ॥

कहूँ देस के भेस के धरम धामे ॥

(ਤੂੰ) ਕਿਸੇ ਦੇਸ ਦੇ ਭੇਸ ਅਤੇ ਧਰਮ ਦਾ ਠਿਕਾਣਾ (ਅਰਥਾਤ ਘਰ) ਹੈਂ।

ਕਹੂੰ ਰਾਜ ਕੇ ਸਾਜ ਕੇ ਬਾਜ ਤਾਮੇ ॥੧੬॥੧੦੬॥

कहूँ राज के साज के बाज तामे ॥१६॥१०६॥

ਕਿਤੇ (ਤੂੰ) ਰਾਜ ਦੀ ਸਾਜ-ਸਜਾਵਟ ਹੈਂ ਅਤੇ ਕਿਤੇ (ਉਸ ਰਾਜ ਦੇ) ਬਾਜ਼ ਦਾ ਖਾਧ-ਪਦਾਰਥ (ਮਾਸ ਦਾ ਟੁਕੜਾ) ਹੈਂ ॥੧੬॥੧੦੬॥

ਕਹੂੰ ਅਛ੍ਰ ਕੇ ਪਛ੍ਰ ਕੇ ਸਿੱਧ ਸਾਧੇ ॥

कहूँ अछ्र के पछ्र के सिद्ध साधे ॥

ਕਿਤੇ (ਤੂੰ) ਅੱਖਰਾ ਦੇ ਉਪਸਰਗਾ (ਪ੍ਰਤ੍ਯਯਾ) ਦੁਆਰਾ ਸਿੱਧ ਕੀਤਾ ਹੋਇਆ ਹੈਂ

ਕਹੂੰ ਸਿੱਧ ਕੇ ਬੁੱਧਿ ਕੇ ਬਿੱ੍ਰਧ ਲਾਧੇ ॥

कहूँ सिद्ध के बुद्धि के बि्ृ्रध लाधे ॥

ਅਤੇ ਕਿਤੇ (ਤੂੰ) ਸਿੱਧ ਪੁਰਸ਼ ਹੈਂ ਅਤੇ ਕਿਤੇ ਬੁੱਧੀ ਨੂੰ ਪ੍ਰਾਪਤ ਕਰਨ ਵਾਲਾ ਵੱਡਾ ਬੁੱਧੀਮਾਨ ਹੈਂ।

ਕਹੂੰ ਅੰਗ ਕੇ ਰੰਗ ਕੇ ਸੰਗਿ ਦੇਖੇ ॥

कहूँ अंग के रंग के संगि देखे ॥

ਕਿਤੇ (ਤੂੰ) ਇਸਤਰੀ ਦੇ ਸੰਯੋਗ ਦੀ ਮੌਜ ਵਿਚ ਦਿਸਦਾ ਹੈਂ

ਕਹੂੰ ਜੰਗ ਕੇ ਰੰਗ ਕੇ ਰੰਗ ਪੇਖੇ ॥੧੭॥੧੦੭॥

कहूँ जंग के रंग के रंग पेखे ॥१७॥१०७॥

ਅਤੇ ਕਿਤੇ ਯੁੱਧ ਦੇ ਉਤਸਾਹ ਦੀ ਮਸਤੀ ਵਿਚ ਵਿਖਾਈ ਦਿੰਦਾ ਹੈਂ ॥੧੭॥੧੦੭॥

ਕਹੂੰ ਧਰਮ ਕੇ ਕਰਮ ਕੇ ਹਰਮ ਜਾਨੇ ॥

कहूँ धरम के करम के हरम जाने ॥

ਕਿਤੇ (ਤੁਸੀਂ) ਧਰਮ-ਕਰਮ ਦੇ ਨਿਵਾਸ-ਸਥਾਨ ਹੋ,

ਕਹੂੰ ਧਰਮ ਕੇ ਕਰਮ ਕੇ ਭਰਮ ਮਾਨੇ ॥

कहूँ धरम के करम के भरम माने ॥

ਕਿਤੇ (ਤੁਸੀਂ) ਧਰਮ-ਕਰਮ ਨੂੰ ਭਰਮ ਮੰਨਣ ਵਾਲੇ ਹੋ।

ਕਹੂੰ ਚਾਰ ਚੇਸਟਾ ਕਹੂੰ ਚਿਤ੍ਰ ਰੂਪੰ ॥

कहूँ चार चेसटा कहूँ चित्र रूपं ॥

ਕਿਤੇ (ਤੁਸੀਂ) ਸੁੰਦਰ ਚੇਸ਼ਟਾ (ਕਰਦੇ ਹੋ ਅਤੇ) ਕਿਤੇ ਚਿਤਰ ਵਰਗੇ ਹੋ।

ਕਹੂੰ ਪਰਮ ਪ੍ਰਗਯਾ ਕਹੂੰ ਸਰਬ ਭੂਪੰ ॥੧੮॥੧੦੮॥

कहूँ परम प्रगया कहूँ सरब भूपं ॥१८॥१०८॥

ਕਿਤੇ (ਤੁਸੀਂ) ਸ੍ਰੇਸ਼ਠ ਬੁੱਧੀ ਵਾਲੇ ਹੋ ਅਤੇ ਕਿਤੇ ਸਾਰਿਆਂ ਦੇ ਰਾਜੇ ਹੋ ॥੧੮॥੧੦੮॥

ਕਹੂੰ ਨੇਹ ਗ੍ਰੇਹੰ ਕਹੂੰ ਦੇਹ ਦੋਖੰ ॥

ਕਹੂੰ ਨੇਹ ਗ੍ਰੇਹੰ ਕਹੂੰ ਦੇਹ ਦੋਖੰ ॥

ਕਿਤੇ (ਤੁਸੀਂ) ਪ੍ਰੇਮ ਨੂੰ ਗ੍ਰਹਿਣ ਕਰਨ ਵਾਲੇ ਹੋ, ਕਿਤੇ ਤੁਸੀਂ ਦੇਹੀ ਦੇ ਰੋਗ ਹੋ।

ਕਹੂੰ ਔਖਦੀ ਰੋਗ ਕੇ ਸੋਕ ਸੋਖੰ ॥

कहूँ औखदी रोग के सोक सोखं ॥

ਕਿਤੇ ਔਸ਼ਧੀ ਹੋ ਕੇ ਰੋਗ ਦੇ ਦੁਖ ਨੂੰ ਨਸ਼ਟ (ਸੋਖੰ) ਕਰਦੇ ਹੋ।

ਕਹੂੰ ਦੇਵ ਬਿਦਯਾ ਕਹੂੰ ਦੈਤ ਬਾਨੀ ॥

कहूँ देव बिद्या कहूँ दैत बानी ॥

ਕਿਤੇ (ਤੁਸੀਂ) ਦੇਵਤਿਆਂ ਦੀ ਵਿਦਿਆ ਹੋ ਅਤੇ ਕਿਤੇ ਦੈਂਤਾ ਦੇ ਬੋਲ ਹੋ।

ਕਹੂੰ ਜੱਛ ਗੰਧਰਬ ਕਿੰਨਰ ਕਹਾਨੀ ॥੧੯॥੧੦੯॥

कहूँ जच्छ गंधरब किंनर कहानी ॥१९॥१०९॥

ਕਿਤੇ (ਤੁਸੀਂ) ਯਕਸ਼, ਗੰਧਰਬ, ਕਿੰਨਰ ਆਦਿ ਦੇਵਤਿਆਂ ਦੇ ਬ੍ਰਿੱਤਾਤ ਹੋ ॥੧੯॥੧੦੯॥

ਕਹੂੰ ਰਾਜਸੀ ਸਾਤਕੀ ਤਾਮਸੀ ਹੋ ॥

कहूँ राजसी सातकी तामसी हो ॥

ਕਿਤੇ (ਤੁਸੀਂ) ਰਜੋ ਗੁਣੀ, ਕਿਤੇ ਸਤੋ ਗੁਣੀ ਅਤੇ ਕਿਤੇ ਤਮੋ ਗੁਣੀ ਹੋ।

ਕਹੂੰ ਜੋਗ ਬਿਦਯਾ ਧਰੇ ਤਾਪਸੀ ਹੋ ॥

कहूँ जोग बिद्या धरे तापसी हो ॥

ਕਿਤੇ (ਤੁਸੀਂ) ਯੋਗ ਵਿਦਿਆ ਨੂੰ ਧਾਰਨ ਕਰਨ ਵਾਲੇ ਤਪਸਵੀ ਹੋ।

ਕਹੂੰ ਰੋਗ ਰਹਿਤਾ ਕਹੂੰ ਜੋਗ ਜੁਗਤੰ ॥

कहूँ रोग रहिता कहूँ जोग जुगतं ॥

ਕਿਤੇ (ਤੁਸੀਂ) ਰੋਗ-ਰਹਿਤ ਹੋ ਅਤੇ ਕਿਤੇ ਜੋਗ ਨਾਲ ਜੁੜੇ ਹੋਏ ਹੋ।

ਕਹੂੰ ਭੂਮਿ ਕੀ ਭੁਗਤ ਮੈ ਭਰਮ ਭੁਗਤੰ ॥੨੦॥੧੧੦॥

कहूँ भूमि की भुगत मै भरम भुगतं ॥२०॥११०॥

ਕਿਤੇ ਤੁਸੀਂ ਭੂਮੀ ਦੀਆਂ ਭੋਗਣਯੋਗ ਵਸਤੂਆਂ ਨੂੰ ਭੋਗਣ ਦੇ ਭਰਮ ਵਿਚ ਲਿਪਤ (ਦਿਸਦੇ ਹੋ) ॥੨੦॥੧੧੦॥

ਕਹੂੰ ਦੇਵ ਕੰਨਿਆ ਕਹੂੰ ਦਾਨਵੀ ਹੋ ॥

कहूँ देव कंनिआ कहूँ दानवी हो ॥

ਕਿਤੇ (ਤੁਸੀਂ) ਦੇਵ-ਪੁੱਤਰੀ ਹੋ ਅਤੇ ਕਿਤੇ ਦੈਂਤ-ਪੁੱਤਰੀ ਹੋ।

ਕਹੂੰ ਜੱਛ ਬਿਦਯਾ ਧਰੇ ਮਾਨਵੀ ਹੋ ॥

कहूँ जच्छ बिद्या धरे मानवी हो ॥

ਕਿਤੇ (ਤੁਸੀਂ) ਯਕਸ਼ ਦੀ ਪੁੱਤਰੀ ਹੋ ਅਤੇ ਕਿਤੇ ਵਿਦਿਆ-ਧਾਰੀ ਮਨੁੱਖ ਪੁੱਤਰੀ ਹੋ।

ਕਹੂੰ ਰਾਜਸੀ ਹੋ ਕਹੂੰ ਰਾਜ ਕੰਨਿਆ ॥

कहूँ राजसी हो कहूँ राज कंनिआ ॥

ਕਿਤੇ (ਤੁਸੀਂ) ਪਟ-ਰਾਣੀ ਹੋ ਅਤੇ ਕਿਤੇ ਰਾਜ-ਕੰਨਿਆ ਹੋ,

ਕਹੂੰ ਸ੍ਰਿਸਟਿ ਕੀ ਪ੍ਰਿਸਟ ਕੀ ਰਿਸਟ ਪੰਨਿਆ ॥੨੧॥੧੧੧॥

कहूँ सृसटि की पृसट की रिसट पंनिआ ॥२१॥१११॥

ਕਿਤੇ (ਤੁਸੀਂ) ਸ੍ਰਿਸ਼ਟੀ ਦੇ ਥਲੇ ਪਾਤਾਲ ਦੀ ਉਤਮ ਪਨੰਗ ਪੁੱਤਰੀ (ਪੰਨਿਆ-ਨਾਗ ਪੁੱਤਰੀ) ਹੋ ॥੨੧॥੧੧੧॥

ਕਹੂੰ ਬੇਦ ਬਿੱਦਿਆ ਕਹੂੰ ਬਿਓਮ ਬਾਨੀ ॥

कहूँ बेद बिद्दिआ कहूँ बिओम बानी ॥

ਕਿਤੇ (ਤੁਸੀਂ) ਵੇਦ-ਵਿਦਿਆ ਹੋ, ਕਿਤੇ ਆਕਾਸ਼-ਬਾਣੀ ਹੋ,

ਕਹੂੰ ਕੋਕ ਕੀ ਕਾਬਿ ਕੱਥੈ ਕਹਾਨੀ ॥

कहूँ कोक की काबि कत्थै कहानी ॥

ਕਿਤੇ ਕੋਕ ਸ਼ਾਸਤ੍ਰ ਦੀ ਕਾਵਿ-ਕਥਾ ਹੋ।

ਕਹੂੰ ਅਦ੍ਰ ਸਾਰੰ ਕਹੂੰ ਭਦ੍ਰ ਰੂਪੰ ॥

कहूँ अद्र सारं कहूँ भद्र रूपं ॥

ਕਿਤੇ (ਤੁਸੀਂ) ਲੋਹਾ ਹੋ ਅਤੇ ਕਿਤੇ ਸੋਨਾ।

ਕਹੂੰ ਮੱਦ੍ਰ ਬਾਨੀ ਕਹੂੰ ਛਿਦ੍ਰ ਸਰੂਪੰ ॥੨੨॥੧੧੨॥

कहूँ मद्र बानी कहूँ छिद्र सरूपं ॥२२॥११२॥

ਕਿਤੇ (ਤੁਸੀਂ) ਮੰਗਲਮਈ ਬੋਲ ਹੋ ਅਤੇ ਕਿਤੇ ਘਟੀਆ ਕਿਸਮ ਦੇ ਸ਼ਬਦ ਹੋ ॥੨੨॥੧੧੨॥

ਕਹੂੰ ਬੇਦ ਬਿਦਿਆ ਕਹੂੰ ਕਾਬ ਰੂਪੰ ॥

कहूँ बेद बिदिआ कहूँ काब रूपं ॥

ਕਿਤੇ (ਤੁਸੀਂ) ਵੇਦ-ਵਿਦਿਆ ਹੋ, ਕਿਤੇ ਕਾਵਿ ਰੂਪ ਹੋ।

ਕਹੂੰ ਚੇਸਟਾ ਚਾਰਿ ਚਿਤ੍ਰੰ ਸਰੂਪੰ ॥

कहूँ चेसटा चारि चित्रं सरूपं ॥

ਕਿਤੇ (ਤੁਸੀਂ) ਸੁੰਦਰ ਚੇਸ਼ਟਾ ਕਰਨ ਵਾਲੇ ਸਾਕਾਰ ਰੂਪ ਹੋ।

ਕਹੂੰ ਪਰਮ ਪੁਰਾਨ ਕੋ ਪਾਰ ਪਾਵੈ ॥

कहूँ परम पुरान को पार पावै ॥

ਕਿਤੇ (ਤੁਸੀਂ) ਸ੍ਰੇਸ਼ਠ ਪੁਰਾਣਾ (ਦੇ ਸਿੱਧਾਤਾ) ਦੇ ਭੇਦ ਨੂੰ ਪਾਣ ਵਾਲੇ ਹੋ

ਕਹੂੰ ਬੈਠ ਕੁਰਾਨ ਕੇ ਗੀਤ ਗਾਵੈ ॥੨੩॥੧੧੩॥

कहूँ बैठ कुरान के गीत गावै ॥२३॥११३॥

ਅਤੇ ਕਿਤੇ ਬੈਠ ਕੇ ਕੁਰਾਨ ਦੀਆਂ ਆਇਤਾ ਪੜ੍ਹਦੇ ਹੋ ॥੨੩॥੧੧੩॥

ਕਹੂੰ ਸੁੱਧ ਸੇਖੰ ਕਹੂੰ ਬ੍ਰਹਮ ਧਰਮੰ ॥

कहूँ सुद्ध सेखं कहूँ ब्रहम धरमं ॥

ਕਿਤੇ (ਤੁਸੀਂ) ਪੱਕੇ ਸ਼ੇਖ ਹੋ ਅਤੇ ਕਿਤੇ ਬ੍ਰਾਹਮਣ ਦੇ ਧਰਮ ਦੀ ਪਾਲਨਾ ਕਰਨ ਵਾਲੇ ਹੋ।

ਕਹੂੰ ਬ੍ਰਿਧ ਅਵਸਥਾ ਕਹੂੰ ਬਾਲ ਕਰਮੰ ॥

कहूँ बृध अवसथा कहूँ बाल करमं ॥

ਕਿਤੇ (ਤੁਸੀਂ) ਬਿਰਧ ਅਵਸਥਾ ਵਾਲੇ ਹੋ ਅਤੇ ਕਿਤੇ ਬਾਲਾ ਵਾਲੀ ਚੇਸ਼ਟਾ ਕਰਨ ਵਾਲੇ ਹੋ।

ਕਹੂੰ ਜੁਆ ਸਰੂਪੰ ਜਰਾ ਰਹਤ ਦੇਹੰ ॥

कहूँ जुआ सरूपं जरा रहत देहं ॥

ਕਿਤੇ (ਤੁਸੀਂ) ਜਵਾਨ ਰੂਪ ਵਾਲੇ ਹੋ ਅਤੇ ਕਿਤੇ ਬੁਢਾਪੇ ਤੋਂ ਰਹਿਤ ਸ਼ਰੀਰ ਵਾਲੇ ਹੋ।

ਕਹੂੰ ਨੇਹ ਦੇਹੰ ਕਹੂੰ ਤਿਆਗ ਗ੍ਰੇਹੰ ॥੨੪॥੧੧੪॥

कहूँ नेह देहं कहूँ तिआग ग्रेहं ॥२४॥११४॥

ਕਿਤੇ ਦੇਹ ਨੂੰ ਪਿਆਰ ਕਰਨ ਵਾਲੇ ਹੋ ਅਤੇ ਕਿਤੇ ਘਰ ਨੂੰ ਤਿਆਗਣ ਵਾਲੇ ਹੋ ॥੨੪॥੧੧੪॥

ਕਹੂੰ ਜੋਗ ਭੋਗੰ ਕਹੂੰ ਰੋਗ ਰਾਗੰ ॥

कहूँ जोग भोगं कहूँ रोग रागं ॥

ਕਿਤੇ ਜੋਗ ਨੂੰ ਭੋਗਦੇ ਹੋ (ਅਰਥਾਤ ਜੋਗ-ਸਾਧਨਾ ਰਾਹੀਂ ਸ਼ਰੀਰ ਨੂੰ ਨਿਰੋਗ ਰਖਦੇ ਹੋ)

ਕਹੂੰ ਰੋਗ ਰਹਿਤਾ ਕਹੂੰ ਭੋਗ ਤਿਆਗੰ ॥

कहूँ रोग रहिता कहूँ भोग तिआगं ॥

ਅਤੇ ਕਿਤੇ ਰੋਗ ਨਾਲ ਨਿਘ ਰਖਦੇ ਹੋ। ਕਿਤੇ ਰੋਗ ਹਰਨ ਵਾਲੇ ਹੋ ਅਤੇ ਕਿਤੇ ਭੋਗਾ ਦਾ ਤਿਆਗ ਕਰਨ ਵਾਲੇ ਹੋ।

ਕਹੂੰ ਰਾਜ ਸਾਜੰ ਕਹੂੰ ਰਾਜ ਰੀਤੰ ॥

कहूँ राज साजं कहूँ राज रीतं ॥

ਕਿਤੇ (ਤੁਸੀਂ) ਰਾਜਸੀ ਠਾਠ ਵਾਲੇ ਹੋ ਅਤੇ ਕਿਤੇ ਰਾਜ ਦੇ ਐਸ਼ਵਰਜ ਤੋਂ ਸਖਣੇ ਹੋ।

ਕਹੂੰ ਪੂਰਨ ਪ੍ਰਗਿਆ ਕਹੂੰ ਪਰਮ ਪ੍ਰੀਤੰ ॥੨੫॥੧੧੫॥

कहूँ पूरन प्रगिआ कहूँ परम प्रीतं ॥२५॥११५॥

ਕਿਤੇ (ਤੁਸੀਂ) ਪੂਰੀ ਬੁੱਧੀਮਾਨਤਾ ਵਾਲੇ ਹੋ ਅਤੇ ਕਿਤੇ ਉਤਮ ਪ੍ਰੇਮ ਕਰਨ ਵਾਲੇ ਹੋ ॥੨੫॥੧੧੫॥

ਕਹੂੰ ਆਰਬੀ ਤੋਰਕੀ ਪਾਰਸੀ ਹੋ ॥

कहूँ आरबी तोरकी पारसी हो ॥

ਕਿਤੇ (ਤੁਸੀਂ) ਅਰਬੀ (ਭਾਸ਼ਾ) ਹੋ, ਕਿਤੇ ਤੁਰਕੀ ਅਤੇ ਕਿਤੇ ਪਾਰਸੀ ਹੋ।

ਕਹੂੰ ਪਹਿਲਵੀ ਪਸ਼ਤਵੀ ਸੰਸਕ੍ਰਿਤੀ ਹੋ ॥

ਕਹੂੰ ਪਹਿਲਵੀ ਪਸ਼ਤਵੀ ਸੰਸਕ੍ਰਿਤੀ ਹੋ ॥

कहूँ पहिलवी पशतवी संसकृती हो ॥

ਕਿਤੇ ਤੁਸੀਂ ਪਹਿਲਵੀ ਹੋ। ਕਿਤੇ ਪਸਤੋ ਹੋ ਅਤੇ ਕਿਤੇ ਸੰਸਕ੍ਰਿਤ ਹੋ।

ਕਹੂੰ ਦੇਸ ਭਾਖ੍ਯਾ ਕਹੂੰ ਦੇਵ ਬਾਨੀ ॥

कहूँ देस भाख्या कहूँ देव बानी ॥

ਕਿਤੇ ਤੁਸੀਂ ਜਨਸਾਧਾਰਣ ਦੀ ਭਾਸ਼ਾ ਹੋ ਅਤੇ ਕਿਤੇ ਦੇਵ-ਬੋਲੀ ਹੋ।

ਕਹੂੰ ਰਾਜ ਬਿਦਿਆ ਕਹੂੰ ਰਾਜਧਾਨੀ ॥੨੬॥੧੧੬॥

कहूँ राज बिदिआ कहूँ राजधानी ॥२६॥११६॥

ਕਿਤੇ (ਤੁਸੀਂ) ਰਾਜ ਦੀ ਵਿਦਿਆ ਹੋ ਅਤੇ ਕਿਤੇ (ਖੁਦ ਹੀ) ਰਾਜਧਾਨੀ ਹੋ ॥੨੬॥੧੧੬॥

ਕਹੂੰ ਮੰਤ੍ਰ ਬਿਦਿਆ ਕਹੂੰ ਤੰਤ੍ਰ ਸਾਰੰ ॥

कहूँ मंत्र बिदिआ कहूँ तंत्र सारं ॥

ਕਿਤੇ (ਤੁਸੀਂ) ਮੰਤ੍ਰ-ਵਿਦਿਆ ਹੋ ਅਤੇ ਕਿਤੇ ਤੰਤ੍ਰਾਂ ਦਾ ਸਾਰ ਹੋ।

ਕਹੂੰ ਜੰਤ੍ਰ ਰੀਤੰ ਕਹੂੰ ਸਸਤ੍ਰ ਧਾਰੰ ॥

कहूँ जंत्र रीतं कहूँ ससत्र धारं ॥

ਕਿਤੇ ਯੰਤ੍ਰਾਂ ਦਾ ਗਿਆਨ ਕਰਾਉਣ ਵਾਲੀ ਵਿਦਿਆ ਹੋ ਅਤੇ ਕਿਤੇ ਧਨੁਰ (ਤੀਰ-ਕਮਾਨ) ਵਿਦਿਆ ਨੂੰ ਧਾਰਨ ਕਰਨ ਵਾਲੇ ਹੋ।

ਕਹੂੰ ਹੋਮ ਪੂਜਾ ਕਹੂੰ ਦੇਵ ਅਰਚਾ ॥

कहूँ होम पूजा कहूँ देव अरचा ॥

ਕਿਤੇ (ਤੁਸੀਂ) ਹੋਮ ਅਤੇ ਪੂਜਾ (ਦੀ ਵਿਦਿਆ ਹੋ ਅਤੇ ਕਿਤੇ) ਦੇਵਤਿਆਂ ਦੇ ਪੂਜਣ (ਦੀ ਵਿਦਿਆ ਹੋ)।

ਕਹੂੰ ਪਿੰਗੁਲਾ ਚਾਰਣੀ ਗੀਤ ਚਰਚਾ ॥੨੭॥੧੧੭॥

कहूँ पिंगुला चारणी गीत चरचा ॥२७॥११७॥

ਕਿਤੇ (ਤੁਸੀਂ) ਛੰਦ ਸ਼ਾਸਤ੍ਰ ਹੋ ਅਤੇ ਕਿਤੇ ਸੰਗੀਤ ਦੀ ਚਰਚਾ ਕਰਨ ਵਾਲੇ ਹੋ ॥੨੭॥੧੧੭॥

ਕਹੂੰ ਬੀਨ ਬਿਦਿਆ ਕਹੂੰ ਗਾਨ ਗੀਤੰ ॥

कहूँ बीन बिदिआ कहूँ गान गीतं ॥

ਕਿਤੇ (ਤੁਸੀਂ) ਵੀਣਾ ਵਜਾਉਣ ਦੀ ਵਿਦਿਆ ਹੋ ਅਤੇ ਕਿਤੇ ਸੰਗੀਤ ਦੀ ਵਿਦਿਆ ਹੋ।

ਕਹੂੰ ਮਲੇਛ ਭਾਖਿਆ ਕਹੂੰ ਬੇਦ ਰੀਤੰ ॥

कहूँ मलेछ भाखिआ कहूँ बेद रीतं ॥

ਕਿਤੇ (ਤੁਸੀਂ) ਮੁਸਲਮਾਨੀ ਦੇਸਾ ਦੀ ਭਾਸ਼ਾ ਹੋ ਅਤੇ ਕਿਤੇ (ਤੁਸੀਂ) ਵੇਦ ਦੀ ਮਰਯਾਦਾ (ਨੂੰ ਕਾਇਮ ਕਰਨ ਵਾਲੀ ਭਾਸ਼ਾ ਹੋ)।

ਕਹੂੰ ਨ੍ਰਿਤ ਬਿਦਿਆ ਕਹੂੰ ਨਾਗ ਬਾਨੀ ॥

कहूँ नृत बिदिआ कहूँ नाग बानी ॥

ਕਿਤੇ (ਤੁਸੀਂ) ਨਾਚ-ਵਿਦਿਆ ਹੋ ਅਤੇ ਕਿਤੇ ਨਾਗ-ਵੰਸ਼ ਦੀ ਬੋਲੀ ਹੋ।

ਕਹੂੰ ਗਾਰੜੂ ਗੂੜ੍ਹ ਕੱਥੈਂ ਕਹਾਨੀ ॥੨੮॥੧੧੮॥

कहूँ गारड़ू गूड़्ह कथैं कहानी ॥२८॥११८॥

ਕਿਤੇ (ਤੁਸੀਂ) ਸੱਪ ਦੀ ਜ਼ਹਿਰ ਨੂੰ ਦੂਰ ਕਰਨ ਵਾਲੀ ਮੰਤ੍ਰ-ਵਿਦਿਆ ਹੋ ॥੨੮॥੧੧੮॥

ਕਹੂੰ ਅੱਛਰਾ ਪੱਛਰਾ ਮੱਛਰਾ ਹੋ ॥

कहूँ अच्छरा पच्छरा मच्छरा हो ॥

ਕਿਤੇ (ਤੁਸੀਂ) ਇਸ ਲੋਕ ਦੀ ਸੁੰਦਰੀ, ਕਿਤੇ ਸਵਰਗ ਦੀ ਸੁੰਦਰੀ ਅਤੇ ਕਿਤੇ ਪਾਤਾਲ ਦੀ ਸੁੰਦਰੀ ਹੋ।

ਕਹੂੰ ਬੀਰ ਬਿਦਿਆ ਅਭੂਤੰ ਪ੍ਰਭਾ ਹੋ ॥

कहूँ बीर बिदिआ अभूतं प्रभा हो ॥

ਕਿਤੇ (ਤੁਸੀਂ) ਵੀਰ-ਵਿਦਿਆ ਹੋ ਅਤੇ ਕਿਤੇ ਭੌਤਿਕਤਾ ਤੋਂ ਉੱਚੀ ਸੁੰਦਰਤਾ ਵਾਲੇ ਹੋ।

ਕਹੂੰ ਛੈਲ ਛਾਲਾ ਧਰੇ ਛਤ੍ਰਧਾਰੀ ॥

कहूँ छैल छाला धरे छत्रधारी ॥

ਕਿਤੇ (ਤੁਸੀਂ) ਸੁੰਦਰ ਨੌਜਵਾਨ ਹੋ, ਕਿਤੇ ਮ੍ਰਿਗਛਾਲਾ (ਧਾਰਨ ਕਰਨ ਵਾਲੇ ਸਾਧੂ ਹੋ) ਅਤੇ ਕਿਤੇ ਛਤ੍ਰ ਧਾਰਨ ਕਰਨ ਵਾਲੇ (ਰਾਜੇ) ਹੋ।

ਕਹੂੰ ਰਾਜ ਸਾਜੰ ਧਿਰਾਜਾਧਿਕਾਰੀ ॥੨੯॥੧੧੯॥

कहूँ राज साजं धिराजाधिकारी ॥२९॥११९॥

ਕਿਤੇ (ਤੁਸੀਂ) ਸ਼ਾਹੀ ਠਾਠ-ਬਾਠ ਵਾਲੇ ਰਾਜ ਅਧਿਰਾਜ ਹੋ ॥੨੯॥੧੧੯॥

ਨਮੋ ਨਾਥ ਪੂਰੇ ਸਦਾ ਸਿੱਧ ਦਾਤਾ ॥

नमो नाथ पूरे सदा सिद्ध दाता ॥

ਹੇ ਪੂਰਨ ਸੁਆਮੀ! (ਤੈਨੂੰ) ਨਮਸਕਾਰ ਹੈ, ਤੂੰ ਸਦਾ ਸਿੱਧੀਆਂ ਦਾ ਦਾਤਾ ਹੈਂ,

ਅਛੇਦੀ ਅਛੈ ਆਦਿ ਅਦ੍ਵੈ ਬਿਧਾਤਾ ॥

अछेदी अछै आदि अद्वै बिधाता ॥

ਤੂੰ ਅਛੇਦ, ਅਛੈ (ਨਾਸ਼ਹੀਨ) ਮੁੱਢ ਕਦੀਮੀ, ਅਦ੍ਵੈਤ ਸਰੂਪ ਅਤੇ ਸਭ ਦੀ ਸਿਰਜਨਾ ਕਰਨ ਵਾਲਾ ਹੈਂ।

ਨ ਤ੍ਰਸਤੰ ਨ ਗ੍ਰਸਤੰ ਸਮਸਤੰ ਸਰੂਪੇ ॥

न त्रसतं न ग्रसतं समसतं सरूपे ॥

(ਹੇ ਪ੍ਰਭੂ!) ਨਾ ਤੂੰ ਡਰਦਾ ਹੈ, ਨਾ ਕਿਸੇ ਤੋਂ ਪਕੜਿਆ ਜਾਦਾ ਹੈ ਅਤੇ ਤੇਰੇ ਵਿਚ ਸਾਰਿਆਂ ਦੇ ਸਰੂਪ ਸਮਾਏ ਹੋਏ ਹਨ।

ਨਮਸਤੰ ਨਮਸਤੰ ਤੁਅਸਤੰ ਅਭੂਤੇ ॥੩੦॥੧੨੦॥

नमसतं नमसतं तुअसतं अभूते ॥३०॥१२०॥

ਹੇ ਅਚਰਜ ਰੂਪ ਵਾਲੇ! ਤੈਨੂੰ ਨਮਸਕਾਰ ਹੈ, ਨਮਸਕਾਰ ਹੈ ॥੩੦॥੧੨੦॥

ਤ੍ਵ ਪ੍ਰਸਾਦਿ ॥ ਪਾਧੜੀ ਛੰਦ ॥

त्व प्रसादि ॥ पाधड़ी छंद ॥

ਤੇਰੀ ਕ੍ਰਿਪਾ ਨਾਲ: ਪਾਧੜੀ ਛੰਦ:

ਅਬ੍ਯਕਤ ਤੇਜ ਅਨਭਉ ਪ੍ਰਕਾਸ ॥

अब्यकत तेज अनभउ प्रकास ॥

(ਹੇ ਪ੍ਰਭੂ! ਤੁਸੀਂ) ਬਿਨਾ ਆਕਾਰ ਦੇ ਤੇਜ ਅਤੇ ਅਨੁਭਵ ਦੁਆਰਾ ਪ੍ਰਾਪਤ ਹੋਣ ਵਾਲੇ ਗਿਆਨ (ਪ੍ਰਕਾਸ਼) ਹੋ,

ਅੱਛੈ ਸਰੂਪ ਅਦ੍ਵੈ ਅਨਾਸ ॥

अच्छै सरूप अद्वै अनास ॥

ਨਾਸ਼-ਰਹਿਤ, ਅਦ੍ਵੈਤ ਅਤੇ ਆਸ਼ਾ-ਰਹਿਤ ਸਰੂਪ ਵਾਲੇ ਹੋ।

ਅਨਤੁਟ ਤੇਜ ਅਨਖੁਟ ਭੰਡਾਰ ॥

अनतुट तेज अनखुट भंडार ॥

ਤੁਹਾਡਾ ਤੇਜ ਅਟੁਟ ਹੈ ਅਤੇ ਭੰਡਾਰ ਅਖੁਟ ਹੈ

ਦਾਤਾ ਦੁਰੰਤ ਸਰਬੰ ਪ੍ਰਕਾਰ ॥੧॥੧੨੧॥

दाता दुरंत सरबं प्रकार ॥१॥१२१॥

ਅਤੇ ਹਰ ਤਰ੍ਹਾ ਨਾਲ ਬੇਅੰਤ ਦਾਤੇ ਹੋ ॥੧॥੧੨੧॥

ਅਨਭੂਤ ਤੇਜ ਅਨਛਿੱਜ ਗਾਤ ॥

अनभूत तेज अनछिज्ज गात ॥

(ਹੇ ਪ੍ਰਭੂ! ਤੇਰਾ) ਤੇਜ ਅਸਚਰਜਮਈ ਹੈ, ਤੇਰਾ ਸ਼ਰੀਰ ਨਾ ਛਿਝਣ ਵਾਲਾ ਹੈ।

ਕਰਤਾ ਸਦੀਵ ਹਰਤਾ ਸਨਾਤ ॥

करता सदीव हरता सनात ॥

(ਤੂੰ) ਸਭ ਦਾ ਕਰਤਾ ਅਤੇ ਨੀਚਾ ਨੂੰ ਖ਼ਤਮ ਕਰਨ ਵਾਲਾ ਹੈਂ।

ਆਸਨ ਅਡੋਲ ਅਨਭੂਤ ਕਰਮ ॥

आसन अडोल अनभूत करम ॥

(ਤੇਰਾ) ਆਸਣ ਅਡੋਲ ਹੈ ਅਤੇ ਤੇਰਾ ਕਰਮ ਵਿਸਮਾਦੀ ਹੈ

ਦਾਤਾ ਦਇਆਲ ਅਨਭੂਤ ਧਰਮ ॥੨॥੧੨੨॥

दाता दइआल अनभूत धरम ॥२॥१२२॥

(ਤੂੰ) ਦਾਤਾ ਦਿਆਲੂ ਅਤੇ ਅਦਭੁਤ ਧਰਮ ਵਾਲਾ ਹੈਂ ॥੨॥੧੨੨॥

ਜਿਹ ਸੱਤ੍ਰ ਮਿੱਤ੍ਰ ਨਹਿ ਜਨਮ ਜਾਤ ॥

जिह सत्र मित्र नहि जनम जात ॥

(ਹੇ ਪ੍ਰਭੂ! ਤੂੰ ਉਹ ਹੈਂ) ਜਿਸ ਦਾ ਕੋਈ ਵੈਰੀ, ਮਿਤਰ, ਜਨਮ, ਜਾਤਿ ਨਹੀਂ ਹੈ,

ਜਿਹ ਪੁਤ੍ਰ ਭ੍ਰਾਤ ਨਹੀਂ ਮਿੱਤ੍ਰ ਮਾਤ ॥

ਜਿਹ ਪੁਤ੍ਰ ਭ੍ਰਾਤ ਨਹੀਂ ਮਿਤ੍ਰ ਮਾਤ ॥
ਜਿਸ ਦਾ ਕੋਈ ਪੁੱਤਰ, ਭਰਾ, ਦੋਸਤ ਅਤੇ ਮਾਤਾ ਨਹੀਂ ਹੈ,

ਜਿਹ ਕਰਮ ਭਰਮ ਨਹੀਂ ਧਰਮ ਧਿਆਨ ॥
जिह करम भरम नहीं धरम धिआन ॥
ਜਿਸ ਦਾ ਕੋਈ ਕਰਮ, ਭਰਮ, ਧਰਮ ਅਤੇ ਧਿਆਨ ਨਹੀਂ ਹੈ,

ਜਿਹ ਨੇਹ ਗੇਹ ਨਹੀਂ ਬਿਓਤ ਬਾਨ ॥੩॥੧੨੩॥
जिह नेह गेह नहीं बिओत बान ॥३॥१२३॥
ਜੋ ਘਰ ਦੇ ਮੋਹ ਅਤੇ ਜੁਗਤਾ ਬਣਾਉਣ ਤੋਂ ਪਰੇ ਹੈ ॥੩॥੧੨੩॥

ਜਿਹ ਜਾਤਿ ਪਾਤਿ ਨਹੀਂ ਸੱਤ੍ਰ ਮਿੱਤ੍ਰ ॥
जिह जाति पाति नहीं सत्र मित्र ॥
ਜਿਸ ਦੀ ਕੋਈ ਜਾਤਿ, ਬਰਾਦਰੀ, ਵੈਰੀ ਅਤੇ ਮਿਤਰ ਨਹੀਂ ਹੈ,

ਜਿਹ ਨੇਹ ਗੇਹ ਨਹੀਂ ਚਿਹਨ ਚਿੱਤ੍ਰ ॥
जिह नेह गेह नहीं चिहन चित्र ॥
ਜਿਸ ਨੂੰ ਕਿਸੇ ਪ੍ਰਕਾਰ ਦੇ ਘਰ ਦੇ ਮੋਹ ਦੀ ਕੋਈ ਪਕੜ ਨਹੀਂ ਹੈ ਅਤੇ ਨਾ ਹੀ ਕੋਈ ਚਿੰਨ੍ਹ-ਚਿਤਰ ਹੈ।

ਜਿਹ ਰੰਗ ਰੂਪ ਨਹੀਂ ਰਾਗ ਰੇਖ ॥
जिह रंग रूप नहीं राग रेख ॥
ਜਿਸ ਦਾ ਰੰਗ, ਰੂਪ, ਪ੍ਰੇਮ, ਰੇਖਾ,

ਜਿਹ ਜਨਮ ਜਾਤਿ ਨਹੀਂ ਭਰਮ ਭੇਖ ॥੪॥੧੨੪॥
जिह जनम जाति नहीं भरम भेख ॥४॥१२४॥
ਜਨਮ, ਜਾਤਿ ਅਤੇ ਭੇਖ ਦਾ ਕੋਈ ਭਰਮ ਨਹੀਂ ਹੈ ॥੪॥੧੨੪॥

ਜਿਹ ਕਰਮ ਭਰਮ ਨਹੀ ਜਾਤ ਪਾਤ ॥
जिह करम भरम नही जात पात ॥

ਜਿਸ ਵਿਚ ਕਰਮ, ਜਾਤਿ, ਬਰਾਦਰੀ ਦਾ ਕੋਈ ਭਰਮ ਭੁਲੇਖਾ ਨਹੀਂ ਹੈ,

ਨਹੀ ਨੇਹ ਗੇਹ ਨਹੀ ਪਿੱਤ੍ਰ ਮਾਤ ॥

नही नेह गेह नही पित्र मात ॥

(ਜਿਸ ਨੂੰ) ਘਰ, ਪਿਤਾ ਅਤੇ ਮਾਤਾ ਦਾ ਸਨੇਹ ਨਹੀਂ ਹੈ;

ਜਿਹ ਨਾਮ ਥਾਮ ਨਹੀ ਬਰਗ ਬਿਆਧ ॥

जिह नाम थाम नही बरग बिआध ॥

ਜੋ ਨਾ, ਥਾ, ਵਰਗ ਆਦਿ ਵੰਡੀਆਂ (ਦੇ ਬਖੇੜੇ) ਤੋਂ ਪਰੇ ਹੈ,

ਜਿਹ ਰੋਗ ਸੋਗ ਨਹੀ ਸਤ੍ਰ ਸਾਧ ॥੫॥੧੨੫॥

जिह रोग सोग नही सत्र साध ॥५॥१२५॥

ਜਿਸ ਨੂੰ (ਕੋਈ) ਰੋਗ-ਸੋਗ ਨਹੀਂ ਹੈ ਅਤੇ ਜਿਸ ਦਾ ਨਾ ਹੀ (ਕੋਈ) ਵੈਰੀ ਅਤੇ ਸੱਜਨ ਹੈ ॥੫॥੧੨੫॥

ਜਿਹ ਤ੍ਰਾਸ ਵਾਸ ਨਹੀ ਦੇਹ ਨਾਸ ॥

जिह त्रास वास नही देह नास ॥

ਜਿਸ ਨੂੰ ਕਿਸੇ ਪ੍ਰਕਾਰ ਦਾ ਕੋਈ ਡਰ ਨਹੀਂ ਅਤੇ ਨਾ ਹੀ (ਜਿਸ ਦੀ) ਦੇਹ ਨਸ਼ਟ ਹੁੰਦੀ ਹੈ।

ਜਿਹ ਆਦਿ ਅੰਤ ਨਹੀ ਰੂਪ ਰਾਸਿ ॥

जिह आदि अंत नही रूप रासि ॥

ਜਿਸ ਦਾ ਨਾ ਕੋਈ ਆਦਿ ਹੈ, ਨਾ ਅੰਤ ਅਤੇ ਨਾ ਹੀ ਕਿਸੇ ਪ੍ਰਕਾਰ ਦੇ ਰੂਪ ਦਾ ਭੰਡਾਰ ਹੈ।

ਜਿਹ ਰੋਗ ਸੋਗ ਨਹੀ ਜੋਗ ਜੁਗਤਿ ॥

जिह रोग सोग नही जोग जुगति ॥

ਜਿਸ ਵਿਚ ਨਾ ਰੋਗ, ਨਾ ਸੋਗ ਅਤੇ ਨਾ ਹੀ ਜੋਗ ਦੀ ਜੁਗਤ ਹੈ,

ਜਿਹ ਤ੍ਰਾਸ ਆਸ ਨਹੀ ਭੂਮਿ ਭੁਗਤਿ ॥੬॥੧੨੬॥

जिह त्रास आस नही भूमि भुगति ॥६॥१२६॥

ਜਿਸ ਨੂੰ ਆਸ਼ਾਵਾ (ਦੇ ਨਾ ਪੂਰਨ ਹੋ ਸਕਣ) ਦਾ ਕੋਈ ਡਰ ਹੈ ਅਤੇ ਨਾ ਹੀ ਭੂਮੀ ਦੇ ਭੋਗਾ ਦੀ (ਕੋਈ ਲਾਲਸਾ ਹੈ) ॥੬॥੧੨੬॥

ਜਿਹ ਕਾਲ ਬਿਆਲ ਕਟਿਓ ਨ ਅੰਗ ॥

जिह काल बिआल कटिओ न अंग ॥

(ਤੂੰ ਉਹ ਹੈ) ਜਿਸ ਦੇ ਸ਼ਰੀਰ ਨੂੰ ਕਾਲ ਰੂਪੀ ਸੱਪ ਨੇ ਡਸਿਆ ਨਹੀਂ,

ਅੱਛੈ ਸਰੂਪ ਅਖੈ ਅਭੰਗ ॥

अच्छै सरूप अखै अभंग ॥

ਜਿਸ ਦਾ ਸਰੂਪ ਵਿਨਾਸ਼ ਤੋਂ ਰਹਿਤ, ਖ਼ਤਮ ਹੋਣ ਤੋਂ ਪਰੇ ਅਤੇ ਵਿਘਨ ਤੋਂ ਮੁਕਤ ਹੈ,

ਜਿਹ ਨੇਤ ਨੇਤ ਉਚਰੰਤ ਬੇਦ ॥

जिह नेत नेत उचरंत बेद ॥

ਜਿਸ ਨੂੰ ਵੇਦ ਬੇਅੰਤ-ਬੇਅੰਤ ਉਚਾਰਦੇ ਹਨ,

ਜਿਹ ਅਲਖ ਰੂਪ ਕੱਥਤ ਕਤੇਬ ॥੭॥੧੨੭॥

जिह अलख रूप कत्थत कतेब ॥७॥१२७॥

ਜਿਸ ਨੂੰ ਕਤੇਬਾ ਅਲੱਖ ਰੂਪ ਦਸਦੀਆਂ ਹਨ ॥੭॥੧੨੭॥

ਜਿਹ ਅਲਖ ਰੂਪ ਆਸਨ ਅਡੋਲ ॥

जिह अलख रूप आसन अडोल ॥

ਜਿਸ ਦਾ ਰੂਪ ਅਲਖ ਹੈ ਅਤੇ ਆਸਣ ਅਡੋਲ ਹੈ,

ਜਿਹ ਅਮਿਤ ਤੇਜ ਅਛੈ ਅਤੋਲ ॥

जिह अमित तेज अछै अतोल ॥

ਜਿਸ ਦਾ ਤੇਜ ਅਮਿਤ ਹੈ ਅਤੇ ਜੋ ਨਾਸ਼-ਰਹਿਤ ਅਤੇ ਅਤੋਲ ਹੈ।

ਜਿਹ ਧਿਆਨ ਕਾਜ ਮੁਨਿ ਜਨ ਅਨੰਤ ॥

जिह धिआन काज मुनि जन अनंत ॥

ਜਿਸ ਦੇ ਦਰਸ਼ਨ (ਧਿਆਨ) ਲਈ

ਕਈ ਕਲਪ ਜੋਗ ਸਾਧਤ ਦੁਰੰਤ ॥੮॥੧੨੮॥

कई कलप जोग साधत दुरंत ॥८॥१२८॥

ਕਈ ਕਲਪਾ ਤੋਂ (ਦੀਰਘ ਕਾਲ ਤੋਂ) ਬੇਅੰਤ ਮੁਨੀ ਲੋਕ ਕਠਿਨ ਯੋਗ-ਸਾਧਨਾ ਕਰਦੇ ਆ ਰਹੇ ਹਨ ॥੮॥੧੨੮॥

ਤਨ ਸੀਤ ਘਾਮ ਬਰਖਾ ਸਹੰਤ ॥

तन सीत घाम बरखा सहंत ॥

(ਕਈ ਲੋਕ) ਸ਼ਰੀਰ ਉਤੇ ਸਰਦੀ, ਗਰਮੀ ਅਤੇ ਬਰਖਾ ਸਹਿੰਦੇ ਹਨ,

ਕਈ ਕਲਪ ਏਕ ਆਸਨ ਬਿਤੰਤ ॥

कई कलप एक आसन बितंत ॥

ਇਕੋ ਆਸਣ ਉਤੇ ਬੈਠਿਆਂ ਕਈ ਕਲਪ ਬਤੀਤ ਕਰ ਦਿੰਦੇ ਹਨ,

ਕਈ ਜਤਨ ਜੋਗ ਬਿੱਦਿਆ ਬਿਚਾਰਿ ॥

कई जतन जोग बिद्दिआ बिचारि ॥

ਅਨੇਕ ਯਤਨ ਕਰਦੇ ਹਨ ਜੋਗ ਵਿਦਿਆ ਨੂੰ-

ਸਾਧੰਤ ਤਦਪਿ ਪਾਵਤ ਨ ਪਾਰ ॥੯॥੧੨੯॥

साधंत तदपि पावत न पार ॥९॥१२९॥

ਸਾਧਣ ਦੇ ਪਰ ਫਿਰ ਵੀ (ਤੇਰਾ) ਪਾਰ ਨਹੀਂ ਪਾ ਸਕਦੇ ॥੯॥੧੨੯॥

ਕਈ ਉਰਧ ਬਾਹ ਦੇਸਨ ਭ੍ਰਮੰਤ ॥

कई उरध बाह देसन भ्रमंत ॥

ਕਈ ਬਾਹਾ ਖੜੀਆਂ ਕਰ ਕੇ ਦੇਸ-ਦੇਸਾਤਰਾ ਵਿਚ ਘੁੰਮਦੇ ਹਨ,

ਕਈ ਉਰਧ ਮਧ ਪਾਵਕ ਝੁਲੰਤ ॥

कई उरध मध पावक झुलंत ॥

ਕਈ ਮੂਧੇ ਹੋ ਕੇ ਅਗਨੀ ਵਿਚ ਲਟਕਦੇ ਹਨ,

ਕਈ ਸਿੰਮ੍ਰਿਤ ਸਾਸਤ੍ਰ ਉਚਰੰਤ ਬੇਦ ॥

ਕਈ ਸਿੰਮ੍ਰਿਤਿ ਸਾਸਤ੍ਰ ਉਚਰੰਤ ਬੇਦ ॥

ਕਈ ਸਮ੍ਰਿਤੀਆਂ, ਸ਼ਾਸਤ੍ਰਾ ਅਤੇ ਵੇਦਾ ਨੂੰ ਉਚਾਰਦੇ ਹਨ,

ਕਈ ਕੋਕ ਕਾਬਿ ਕੱਥਤ ਕਤੇਬ ॥੧੦॥੧੩੦॥

कई कोक काबि कत्थत कतेब ॥१०॥१३०॥

ਕਈ ਕਾਮ-ਸ਼ਾਸਤ੍ਰ, ਕਾਵਿ ਅਤੇ ਕਤੇਬਾ ਦਾ ਵਿਖਿਆਨ ਕਰਦੇ ਹਨ ॥੧੦॥੧੩੦॥

ਕਈ ਅਗਨ ਹੋਤ੍ਰ ਕਈ ਪਉਨ ਅਹਾਰ ॥

कई अगन होत्र कई पउन अहार ॥

ਕਈ ਹਵਨ ਕਰਦੇ ਹਨ, ਕਈ ਪੌਣ ਦਾ ਆਹਾਰ ਕਰਦੇ ਹਨ,

ਕਈ ਕਰਤ ਕੋਟ ਮ੍ਰਿਤ ਕੋ ਅਹਾਰ ॥

कई करत कोट मृत को अहार ॥

ਕਈ ਕਰੋੜਾ ਮਿੱਟੀ ਦਾ ਆਹਾਰ ਕਰਦੇ ਹਨ,

ਕਈ ਕਰਤ ਸਾਕ ਪੈ ਪਤ੍ਰ ਭੱਛ ॥

कई करत साक पै पत्र भच्छ ॥

ਕਈ ਕੇਵਲ ਸਾਗ, ਦੁੱਧ ਜਾ ਪੱਤਰਾ ਦਾ ਭੱਛਣ ਕਰਦੇ ਹਨ,

ਨਹੀ ਤਦਪਿ ਦੇਵ ਹੋਵਤ ਪ੍ਰੱਤਛ ॥੧੧॥੧੩੧॥

नही तदपि देव होवत प्रत्तछ ॥११॥१३१॥

ਪਰ ਤਾ ਵੀ (ਉਨ੍ਹਾ ਨੂੰ) ਪਰਮਾਤਮਾ ਪ੍ਰਤੱਖ (ਹੋ ਕੇ ਦਰਸ਼ਨ) ਨਹੀਂ ਦਿੰਦਾ ॥੧੧॥੧੩੧॥

ਕਈ ਗੀਤ ਗਾਨ ਗੰਧਰਬ ਰੀਤ ॥

कई गीत गान गंधरब रीत ॥

ਕਈ ਗੰਧਰਬਾ ਵਾਗ ਗੀਤ ਗਾਉਂਦੇ ਹਨ,

ਕਈ ਬੇਦ ਸਾਸਤ੍ਰ ਬਿਦਿਆ ਪ੍ਰਤੀਤ ॥

कई बेद सासत्र बिदिआ प्रतीत ॥

ਕਈ ਵੇਦ-ਸ਼ਾਸਤ੍ਰ ਦੀ ਵਿਦਿਆ ਉਤੇ ਨਿਸਚਾ ਕਰਦੇ ਹਨ,

ਕਹੂੰ ਬੇਦ ਰੀਤਿ ਜੱਗ ਆਦਿ ਕਰਮ ॥

कहूँ बेद रीति जग्ग आदि करम ॥

ਕਈ ਵੇਦ ਦੀ ਰੀਤ ਨਾਲ ਯੱਗ ਆਦਿ ਕਰਮ ਕਰਦੇ ਹਨ,

ਕਹੂੰ ਅਗਨ ਹੋਤ੍ਰ ਕਹੂੰ ਤੀਰਥ ਧਰਮ ॥੧੨॥੧੩੨॥

कहूँ अगन होत्र कहूँ तीरथ धरम ॥१२॥१३२॥

ਕਈ ਹਵਨ ਕਰਦੇ ਹਨ ਅਤੇ ਕਈ ਤੀਰਥਾ ਉਤੇ ਜਾ ਕੇ ਧਰਮ ਦੇ ਕਾਰਜ ਕਰਦੇ ਹਨ ॥੧੨॥੧੩੨॥

ਕਈ ਦੇਸ ਦੇਸ ਭਾਖਾ ਰਟੰਤ ॥

कई देस देस भाखा रटंत ॥

ਕਈ ਦੇਸ ਦੇਸ ਦੀ ਬੋਲੀ ਬੋਲਦੇ ਹਨ,

ਕਈ ਦੇਸ ਦੇਸ ਬਿਦਿਆ ਪੜ੍ਹੰਤ ॥

कई देस देस बिदिआ पड़्हंत ॥

ਕਈ ਦੇਸ ਦੇਸ ਦੀ ਵਿਦਿਆ ਪੜ੍ਹਦੇ ਹਨ,

ਕਈ ਕਰਤ ਭਾਂਤ ਭਾਂਤਨ ਬਿਚਾਰ ॥

कई करत भाँत भाँतन बिचार ॥

ਕਈ ਭਾਤ ਭਾਤ ਦੇ ਵਿਚਾਰ ਕਰਦੇ ਹਨ,

ਨਹੀ ਨੈਕੁ ਤਾਸੁ ਪਾਯਤ ਨ ਪਾਰ ॥੧੩॥੧੩੩॥

नही नैकु तासु पायत न पार ॥१३॥१३३॥

(ਪਰ ਫਿਰ ਵੀ) ਉਸ ਦਾ ਰਤਾ ਕੁ ਭੇਦ ਪ੍ਰਾਪਤ ਨਹੀਂ ਕਰ ਸਕਦੇ ॥੧੩॥੧੩੩॥

ਕਈ ਤੀਰਥ ਤੀਰਥ ਭਰਮਤ ਸੁ ਭਰਮ ॥

कई तीरथ तीरथ भरमत सु भरम ॥

ਕਈ ਲੋਕ ਭਰਮ-ਵਸ ਅਨੇਕ ਤੀਰਥਾ ਉਤੇ ਭੌਂਦੇ ਫਿਰਦੇ ਹਨ,

ਕਈ ਅਗਨ ਹੋਤ੍ਰ ਕਈ ਦੇਵ ਕਰਮ ॥

कई अगन होत्र कई देव करम ॥

ਕਈ ਹਵਨ ਅਤੇ ਕਈ ਦੇਵ-ਕਰਮ ਕਰਦੇ ਹਨ

ਕਈ ਕਰਤ ਬੀਰ ਬਿਦਿਆ ਬਿਚਾਰ ॥

कई करत बीर बिदिआ बिचार ॥

ਅਤੇ ਕਈ (ਬਵੰਜਾ) ਵੀਰਾ ਦੀ ਵਿਦਿਆ ਦਾ ਵਿਚਾਰ ਕਰਦੇ ਹਨ,

ਨਹੀਂ ਤਦਪ ਤਾਸੁ ਪਾਯਤ ਨ ਪਾਰ ॥੧੪॥੧੩੪॥

नहीं तदप तासु पायत न पार ॥१४॥१३४॥

(ਪਰ) ਤਾ ਵੀ ਉਸ (ਪਰਮ-ਸੱਤਾ) ਦਾ ਪਾਰ ਨਹੀਂ ਪਾ ਸਕਦੇ ॥੧੪॥੧੩੪॥

ਕਹੂੰ ਰਾਜ ਰੀਤ ਕਹੂੰ ਜੋਗ ਧਰਮ ॥

कहूँ राज रीत कहूँ जोग धरम ॥

(ਕਈ) ਕਿਸੇ ਰਾਜ-ਰੀਤ (ਦੀ ਪਾਲਨਾ ਕਰ ਰਹੇ ਹਨ ਅਤੇ ਕਈ) ਜੋਗ-ਧਰਮ (ਦਾ ਅਭਿਆਸ ਕਰ ਰਹੇ ਹਨ)

ਕਈ ਸਿੰਮ੍ਰਿਤਿ ਸਾਸਤ੍ਰ ਉਚਰਤ ਸੁ ਕਰਮ ॥

कई सिंमृति सासत्र उचरत सु करम ॥

ਕਈ ਸਮ੍ਰਿਤੀਆਂ, ਸ਼ਾਸਤ੍ਰਾ ਦੇ ਉੱਚਾਰਨ ਦਾ ਸ਼ੁਭ ਕਰਮ ਕਰ ਰਹੇ ਹਨ,

ਨਿਉਲੀ ਆਦਿ ਕਰਮ ਕਹੂੰ ਹਸਤ ਦਾਨ ॥

निउली आदि करम कहूँ हसत दान ॥

(ਕਈ) ਨੌਲੀ ਆਦਿ ਕਰਮ (ਕਰ ਰਹੇ ਹਨ ਅਤੇ) ਕਿਤੇ ਹਾਥੀ ਦਾਨ ਕੀਤੇ ਜਾ ਰਹੇ ਹਨ

ਕਹੂੰ ਅਸ੍ਵਮੇਧ ਮਖ ਕੋ ਬਖਾਨ ॥੧੫॥੧੩੫॥

कहूँ अस्वमेध मख को बखान ॥१५॥१३५॥

ਅਤੇ ਕਿਤੇ ਅਸ਼੍ਵਮੇਧ ਯੱਗ ਦੀ ਮਹਿਮਾ ਗਾਈ ਜਾ ਰਹੀ ਹੈ ॥੧੫॥੧੩੫॥

ਕਹੂੰ ਕਰਤ ਬ੍ਰਹਮ ਬਿਦਿਆ ਬਿਚਾਰ ॥

कहूँ करत ब्रहम बिदिआ बिचार ॥

ਕਿਤੇ (ਕੋਈ) ਬ੍ਰਹਮ ਵਿਦਿਆ ਦਾ ਵਿਚਾਰ ਕਰਦੇ ਹਨ

ਕਹੂੰ ਜੋਗ ਰੀਤ ਕਹੂੰ ਬ੍ਰਿੱਧ ਚਾਰ ॥

कहूँ जोग रीत कहूँ बृद्ध चार ॥

ਅਤੇ ਕਿਤੇ (ਕੋਈ) ਜੋਗ ਰੀਤ (ਦੀ ਪਾਲਨਾ ਕਰ ਰਹੇ ਹਨ) ਅਤੇ ਕਿਤੇ ਸ੍ਰੇਸ਼ਠ ਅਤੇ ਮਹਾਨ ਆਚਾਰ ਕਰ ਰਹੇ ਹਨ,

ਕਹੂੰ ਕਰਤ ਜੱਛ ਗੰਧ੍ਰਬ ਗਾਨ ॥

कहूँ करत जच्छ गंध्रब गान ॥

ਕਿਤੇ ਯਕਸ਼ ਅਤੇ ਗੰਧਰਬ ਵਾਗ ਗਾ ਰਹੇ ਹਨ,

ਕਹੂੰ ਧੂਪ ਦੀਪ ਕਹੂੰ ਅਰਘ ਦਾਨ ॥੧੬॥੧੩੬॥

कहूँ धूप दीप कहूँ अरघ दान ॥१६॥१३६॥

ਕਿਤੇ (ਕੋਈ) ਧੂਪ, ਦੀਪਕ (ਆਦਿ ਸਜਾ ਕੇ) ਆਰਤੀ ਕਰ ਰਹੇ ਹਨ ਅਤੇ ਕਿਤੇ (ਕੋਈ) ਅਰਘ ਦਾਨ ਕਰ ਰਹੇ ਹਨ ॥੧੬॥੧੩੬॥

ਕਹੂੰ ਪਿਤ੍ਰ ਕਰਮ ਕਹੂੰ ਬੇਦ ਰੀਤ ॥

कहूँ पित्र करम कहूँ बेद रीत ॥

ਕਿਤੇ (ਕੋਈ) ਵੇਦ ਰੀਤ ਅਨੁਸਾਰ ਪਿਤਰੀ ਕਰਮ (ਕਰ ਰਿਹਾ ਹੈ)

ਕਹੂੰ ਨ੍ਰਿਤ ਨਾਚ ਕਹੂੰ ਗਾਨ ਗੀਤ ॥

कहूँ नृत नाच कहूँ गान गीत ॥

ਅਤੇ ਕਿਤੇ ਕੋਈ ਤਾਲ ਤੇ ਨਾਚ (ਕਰ ਰਿਹਾ ਹੈ ਅਤੇ) ਕਿਤੇ (ਕੋਈ) ਗੀਤ ਗਾ ਰਿਹਾ ਹੈ,

ਕਹੂੰ ਕਰਤ ਸਾਸਤ੍ਰ ਸਿੰਮ੍ਰਿਤ ਉਚਾਰ ॥

कहूँ करत सासत्र सिंमृत उचार ॥

ਕਿਤੇ (ਕੋਈ) ਸ਼ਾਸਤ੍ਰਾ ਅਤੇ ਸਮ੍ਰਿਤੀਆਂ ਦਾ ਉਚਾਰਨ (ਕਰ ਰਿਹਾ ਹੈ)

ਕਈ ਭਜਤ ਏਕ ਪਗ ਨਿਰਾਧਾਰ ॥੧੭॥੧੩੭॥

कई भजत एक पग निराधार ॥१७॥१३७॥

ਅਤੇ ਕਿਤੇ (ਕੋਈ) ਇਕ ਪੈਰ ਉਤੇ ਖੜੋ ਕੇ ਨਿਰਾਧਾਰ ਭਜਨ ਕਰ ਰਿਹਾ ਹੈ ॥੧੭॥੧੩੭॥

ਕਈ ਨੇਹ ਦੇਹ ਕਈ ਗੇਹ ਵਾਸ ॥

कई नेह देह कई गेह वास ॥

ਕਈ ਸ਼ਰੀਰ ਨਾਲ ਮੋਹ ਕਰਦੇ ਹਨ ਅਤੇ ਕਈ ਘਰ ਵਿਚ ਨਿਵਾਸ ਕਰਦੇ ਹਨ,

ਕਈ ਭ੍ਰਮਤ ਦੇਸ ਦੇਸਨ ਉਦਾਸ ॥

कई भ्रमत देस देसन उदास ॥

ਕਈ ਉਦਾਸੀਨ ਹੋ ਕੇ ਦੇਸ-ਦੇਸਾਤਰਾ ਵਿਚ ਘੁੰਮਦੇ ਫਿਰਦੇ ਹਨ,

ਕਈ ਜਲ ਨਿਵਾਸ ਕਈ ਅਗਨਿ ਤਾਪ ॥

कई जल निवास कई अगनि ताप ॥

ਕਈ ਜਲ ਵਿਚ ਵਸਦੇ ਹਨ ਅਤੇ ਕਈ ਅਗਨੀ ਤਪਦੇ ਹਨ,

ਕਈ ਜਪਤ ਉਰਧ ਲਟਕੰਤ ਜਾਪ ॥੧੮॥੧੩੮॥

कई जपत उरध लटकंत जाप ॥१८॥१३८॥

ਕਈ ਮੂਧੇ ਲਟਕ ਕੇ ਜਾਪ ਜਪਦੇ ਹਨ ॥੧੮॥੧੩੮॥

ਕਈ ਕਰਤ ਜੋਗ ਕਲਪੰ ਪ੍ਰਜੰਤ ॥

कई करत जोग कलपं प्रजंत ॥

ਕਈ (ਲੋਕ) ਕਲਪਾ (ਜਿੰਨੇ ਲੰਬੇ ਸਮੇਂ) ਤਕ ਜੋਗ-ਸਾਧਨਾ ਕਰਦੇ ਹਨ,

ਨਹੀ ਤਦਪਿ ਤਾਸ ਪਾਯਤ ਨ ਅੰਤ ॥

नही तदपि तास पायत न अंत ॥

ਤਾ ਵੀ ਉਸ (ਪ੍ਰਭੂ) ਦਾ ਅੰਤ ਨਹੀਂ ਪਾ ਸਕਦੇ।

ਕਈ ਕਰਤ ਕੋਟ ਬਿੱਦਿਆ ਬਿਚਾਰ ॥

कई करत कोट बिद्दिआ बिचार ॥

ਕਈ ਕਰੋੜਾ ਵਿਦਿਆਵਾ ਦਾ ਵਿਚਾਰ ਕਰਦੇ ਹਨ,

ਨਹੀ ਤਦਪਿ ਦਿਸਟਿ ਦੇਖੇ ਮੁਰਾਰ ॥੧੯॥੧੩੯॥

नही तदपि दिसटि देखे मुरार ॥१९॥१३९॥

ਤਾ ਵੀ ਪਰਮਾਤਮਾ ਦਾ ਦਰਸ਼ਨ ਨਹੀਂ ਕਰ ਸਕਦੇ ॥੧੯॥੧੩੯॥

ਬਿਨ ਭਗਤਿ ਸਕਤਿ ਨਹੀ ਪਰਤ ਪਾਨ ॥

बिन भगति सकति नही परत पान ॥

ਬਿਨਾ ਭਗਤੀ ਦੀ ਸ਼ਕਤੀ ਦੇ (ਪਰਮਾਤਮਾ) ਹੱਥ ਨਹੀਂ ਆਉਂਦਾ,

ਬਹੁ ਕਰਤ ਹੋਮ ਅਰੁ ਜੱਗ ਦਾਨ ॥

बहु करत होम अरु जग्ग दान ॥

ਭਾਵੇਂ ਬਹੁਤ ਹੋਮ, ਯੱਗ ਅਤੇ ਦਾਨ (ਕਿਉਂ ਨ) ਕੀਤੇ ਜਾਣ,

ਬਿਨੁ ਏਕ ਨਾਮੁ ਇਕ ਚਿੱਤ ਲੀਨ ॥

बिनु एक नामु इक चित्त लीन ॥

ਬਿਨਾ ਇਕ ਨਾਮ ਵਿਚ ਇਕਾਗਰ ਚਿੱਤ ਮਗਨ ਹੋਏ,

ਫੋਕਟੋ ਸਰਬ ਧਰਮਾ ਬਿਹੀਨ ॥੨੦॥੧੪੦॥

फोकटो सरब धरमा बिहीन ॥२०॥१४०॥

ਸਾਰੇ ਧਰਮ (ਵਾਸਤਵਿਕ ਧਰਮ-ਕਰਮ ਤੋਂ) ਵਾਞੇ ਹਨ ॥੨੦॥੧੪੦॥

ਤ੍ਵ ਪ੍ਰਸਾਦਿ ॥ ਤੋਟਕ ਛੰਦ ॥

त्व प्रसादि ॥ तोटक छंद ॥

ਤੇਰੀ ਕ੍ਰਿਪਾ ਨਾਲ: ਤੋਟਕ ਛੰਦ:

ਜਯ ਜੰਪਤ ਜੁੱਗਣ ਜੂਹ ਜੁਅੰ ॥

जय जंपत जुग्गण जूह जुअं ॥

ਸਾਰੇ ਮਿਲ ਕੇ (ਉਸ ਪ੍ਰਭੂ) ਦੀ ਜੈ ਜੈ ਕਾਰ ਕਰਦੇ ਹਨ,

ਭੈ ਕੰਪਹਿ ਮੇਰੁ ਪਯਾਲ ਭੁਅੰ ॥

भै कंपहि मेरु पयाल भुअं ॥

(ਜਿਸ ਦੇ) ਭੈ ਨਾਲ ਮੇਰੂ ਪਰਬਤ, ਪਾਤਾਲ ਅਤੇ ਧਰਤੀ ਕੰਬਦੇ ਹਨ।

ਤਪ ਤਾਪਸ ਸਰਬ ਜਲੇ ਰੁ ਥਲੰ ॥

तप तापस सरब जले रु थलं ॥

ਜਲਾ ਥਲਾ ਦੇ ਸਾਰੇ ਤਪਸਵੀ (ਜਿਸ ਨੂੰ ਪ੍ਰਾਪਤ ਕਰਨ ਲਈ) ਤਪ ਕਰਦੇ ਹਨ

ਧੰਨਿ ਉਚਰਤ ਇੰਦ੍ਰ ਕੁਬੇਰ ਬਲੰ ॥੧॥੧੪੧॥

धंनि उचरत इंद्र कुबेर बलं ॥१॥१४१॥

(ਅਤੇ ਜਿਸ ਨੂੰ) ਇੰਦਰ, ਕੁਬੇਰ ਅਤੇ ਬਾਲੀ ਰਾਜਾ, ਧੰਨ ਧੰਨ ਕਹਿੰਦੇ ਹਨ ॥੧॥੧੪੧॥

ਅਨਖੇਦ ਸਰੂਪ ਅਭੇਦ ਅਭਿਅੰ ॥

अनखेद सरूप अभेद अभिअं ॥

(ਜੋ) ਖੇਦ-ਰਹਿਤ ਸਰੂਪ ਵਾਲਾ, ਅਭੇਦ ਅਤੇ ਅਭੈ ਹੈ,

ਅਨਖੰਡ ਅਭੂਤ ਅਛੇਦ ਅਛਿਅੰ ॥

अनखंड अभूत अछेद अछिअं ॥

ਅਖੰਡ ਭੌਤਿਕ ਤੱਤ੍ਵਾ ਤੋਂ ਰਹਿਤ, ਛੇਦ-ਰਹਿਤ ਅਤੇ ਨਾਸ਼-ਰਹਿਤ ਹੈ,

ਅਨਕਾਲ ਅਪਾਲ ਦਇਆਲ ਸੁਅੰ ॥

अनकाल अपाल दइआल सुअं ॥

ਜੋ ਖੁਦ ਕਾਲ ਤੋਂ ਬਿਨਾ, (ਕਿਸੇ ਪ੍ਰਕਾਰ ਦੀ) ਪਾਲਨਾ ਤੋਂ ਪਰੇ, ਨਿਰ ਅਭਿਮਾਨ ਅਤੇ ਦਿਆਲੂ ਹੈ,

ਜਿਹ ਠਟੀਅੰ ਮੇਰ ਆਕਾਸ ਭੁਅੰ ॥੨॥੧੪੨॥

जिह ठटीअं मेर आकास भुअं ॥२॥१४२॥

ਜਿਸ ਨੇ ਸੁਮੇਰ ਪਰਬਤ, ਆਕਾਸ਼ ਅਤੇ ਧਰਤੀ ਨੂੰ ਸਥਿਤ ਕੀਤਾ ਹੋਇਆ ਹੈ ॥੨॥੧੪੨॥

ਅਨਖੰਡ ਅਮੰਡ ਪ੍ਰਚੰਡ ਨਰੰ ॥

अनखंड अमंड प्रचंड नरं ॥

(ਜੋ) ਅਖੰਡ, ਸਥਾਪਨਾ-ਰਹਿਤ, ਪ੍ਰਚੰਡ ਤੇਜ ਵਾਲਾ ਪੁਰਸ਼ ਹੈ,

ਜਿਹ ਰਚੀਅੰ ਦੇਵ ਅਦੇਵ ਬਰੰ ॥

जिह रचीअं देव अदेव बरं ॥

ਜਿਸ ਨੇ ਦੇਵਤਿਆਂ, ਦੈਂਤਾ ਦੀ ਚੰਗੀ ਤਰ੍ਹਾ ਰਚਨਾ ਕੀਤੀ ਹੈ,

ਸਭ ਕੀਨੀ ਦੀਨ ਜਮੀਨੁ ਜਮਾਂ ॥

सभ कीनी दीन जमीनु जमाँ ॥

(ਜਿਸ ਨੇ) ਸਾਰੀ ਧਰਤੀ ਅਤੇ ਆਕਾਸ਼ (ਦੀ ਸਾਜਨਾ ਕਰ ਕੇ ਆਪਣੇ) ਅਧੀਨ ਕੀਤਾ ਹੈ,

ਜਿਹ ਰਚੀਅੰ ਸਰਬ ਮਕੀਨੁ ਮਕਾਂ ॥੩॥੧੪੩॥

जिह रचीअं सरब मकीनु मकाँ ॥३॥१४३॥

ਜਿਸ ਨੇ ਸਾਰੇ ਮਕਾਨ ਅਤੇ ਮਕਾਨਾ ਵਿਚ ਰਹਿਣ ਵਾਲੇ ਪੈਦਾ ਕੀਤੇ ਹਨ ॥੩॥੧੪੩॥

ਜਿਹ ਰਾਗ ਨ ਰੂਪ ਨ ਰੇਖ ਰੁਖੰ ॥

जिह राग न रूप न रेख रुखं ॥

ਜਿਸ ਦਾ (ਕਿਸੇ ਨਾਲ ਵਿਸ਼ੇਸ਼) ਪ੍ਰੇਮ ਨਹੀਂ, ਨਾ ਹੀ ਰੂਪ-ਰੇਖਾ ਅਤੇ ਸ਼ਕਲ (ਮੇਲ ਖਾਦੀ ਹੈ)

ਜਿਹ ਤਾਪ ਨ ਸ੍ਰਾਪ ਨ ਸੋਕ ਸੁਖੰ ॥

जिह ताप न स्राप न सोक सुखं ॥

ਜਿਸ ਨੂੰ ਤਾਪ, ਸਰਾਪ ਅਤੇ ਨਾ ਹੀ ਦੁਖ ਅਤੇ ਸੁਖ ਹੈ,

ਜਿਹ ਰੋਗ ਨ ਸੋਗ ਨ ਭੋਗ ਭੁਯੰ ॥

जिह रोग न सोग न भोग भुयं ॥

ਜਿਸ ਨੂੰ ਨਾ ਰੋਗ ਹੈ, ਨਾ ਸੋਗ ਅਤੇ ਨਾ ਹੀ ਭੂਮੀ ਦੇ ਭੋਗਾ (ਦੀ ਚਿੰਤਾ ਹੈ)

ਜਿਹ ਖੇਦ ਨ ਭੇਦ ਨ ਛੇਦ ਛਯੰ ॥੪॥੧੪੪॥

ਜਿਹ ਖੇਦ ਨ ਭੇਦ ਨ ਛੇਦ ਛਯੰ ॥੪॥੧੪੪॥
ਜਿਸ ਨੂੰ ਖੇਦ, ਭੇਦ, ਦ੍ਵੈਸ਼ ਅਤੇ ਨਸ਼ਟ ਹੋਣ ਦਾ ਡਰ ਨਹੀਂ ਹੈ ॥੪॥੧੪੪॥

ਜਿਹ ਜਾਤਿ ਨ ਪਾਤਿ ਨ ਮਾਤ ਪਿਤੰ ॥
जिह जाति न पाति न मात पितं ॥
ਜਿਸ ਦੀ ਨਾ ਜਾਤਿ ਹੈ, ਨਾ ਬਰਾਦਰੀ ਅਤੇ ਨਾ ਹੀ ਮਾਤਾ ਅਤੇ ਪਿਤਾ ਹੈ,

ਜਿਹ ਰਚੀਅੰ ਛਤ੍ਰੀ ਛਤ੍ਰ ਛਿਤੰ ॥
जिह रचीअं छत्री छत्र छितं ॥
ਜਿਸ ਨੇ ਧਰਤੀ ('ਛਿਤੰ') ਉਤੇ ਛਤ੍ਰ ਧਾਰਨ ਕਰਨ ਵਾਲੇ ਛਤ੍ਰੀ ਪੈਦਾ ਕੀਤੇ ਹਨ,

ਜਿਹ ਰਾਗ ਨ ਰੇਖ ਨ ਰੋਗ ਭਣੰ ॥
जिह राग न रेख न रोग भणं ॥
ਜਿਸ ਨੂੰ ਪ੍ਰੇਮ ਤੋਂ ਰਹਿਤ, ਰੂਪ-ਰੇਖਾ ਤੋਂ ਬਿਨਾ ਅਤੇ ਰੋਗ-ਰਹਿਤ ਕਿਹਾ ਜਾਦਾ ਹੈ,

ਜਿਹ ਦ੍ਵੈਖ ਨ ਦਾਗ ਨ ਦੋਖ ਗਣੰ ॥੫॥੧੪੫॥
जिह द्वैख न दाग न दोख गणं ॥५॥१४५॥
ਜੋ ਦ੍ਵੈਸ਼ ਦੇ ਦਾਗ਼ ਅਤੇ ਦੁਖ (ਦੇ ਕਲੰਕ) ਤੋਂ ਮੁਕਤ ਸਮਝਿਆ ਜਾਦਾ ਹੈ ॥੫॥੧੪੫॥

ਜਿਹ ਅੰਡਹਿ ਤੇ ਬ੍ਰਹਿਮੰਡ ਰਚਿਓ ॥
जिह अंडहि ते ब्रहिमंड रचिओ ॥
ਜਿਸ ਨੇ ਅੰਡੇ ਤੋਂ ਬ੍ਰਹਿਮੰਡ ਬਣਾਇਆ ਹੈ,

ਦਿਸ ਚਾਰ ਕਰੀ ਨਵ ਖੰਡ ਸਚਿਓ ॥
दिस चार करी नव खंड सचिओ ॥
(ਜਿਸ ਨੇ) ਚਾਰ ਦਿਸ਼ਾਵਾ ਅਤੇ ਨੌਂ ਖੰਡਾ ਦੀ ਰਚਨਾ ਕੀਤੀ ਹੈ,

ਰਜ ਤਾਮਸ ਤੇਜ ਅਤੇਜ ਕੀਓ ॥
रज तामस तेज अतेज कीओ ॥

(ਜਿਸ ਨੇ) ਰਜੋ, ਤਮੋ ਅਤੇ ਤੇਜ–ਅਤੇਜ (ਪ੍ਰਕਾਸ਼ ਅਤੇ ਅੰਧਕਾਰ) ਦੀ ਰਚਨਾ ਕੀਤੀ ਹੈ;

ਅਨਭਉ ਪਦ ਆਪ ਪ੍ਰਚੰਡ ਲੀਓ ॥੬॥੧੪੬॥

अनभउ पद आप प्रचंड लीओ ॥६॥१४६॥

(ਉਸ ਨੇ) ਆਪਣੇ ਆਪ ਹੀ ਅਨੁਭਵ ਤੋਂ ਪ੍ਰਚੰਡ ਪ੍ਰਕਾਸ਼ ਕੀਤਾ ਹੈ ॥੬॥੧੪੬॥

ਸ੍ਰਿਅ ਸਿੰਧੁਰ ਬਿੰਧ ਨਗਿੰਧ ਨਗੰ ॥

सृअ सिंधुर बिंध नगिंध नगं ॥

(ਜਿਸ ਨੇ) ਸਮੁੰਦਰ ਅਤੇ ਵਿੰਧਿਆਚਲ, ਸੁਮੇਰ ਪਰਬਤਾ ਨੂੰ ਬਣਾਇਆ ਹੈ,

ਸ੍ਰਿਅ ਜੱਛ ਗੰਧਰਬ ਫਣਿੰਦ ਭੁਜੰ ॥

सृअ जच्छ गंधरब फणिंद भुजं ॥

(ਜਿਸ ਨੇ) ਯਕਸ਼, ਗੰਧਰਬ, ਸ਼ੇਸ਼ਨਾਗ ਅਤੇ ਸੱਪਾ ਦੀ ਸਿਰਜਨਾ ਕੀਤੀ ਹੈ,

ਰਚ ਦੇਵ ਅਦੇਵ ਅਭੇਵ ਨਰੰ ॥

रच देव अदेव अभेव नरं ॥

(ਜਿਸ ਨੇ) ਦੇਵਤਿਆਂ, ਦੈਂਤਾ ਅਤੇ ਬ੍ਰਹਮਾ, ਵਿਸ਼ਨੂ ('ਅਭੇਵ') ਅਤੇ ਐਰਾਵਤ ਹਾਥੀ ਦੀ ਰਚਨਾ ਕੀਤੀ ਹੈ

ਨਰਪਾਲ ਨ੍ਰਿਪਾਲ ਕਰਾਲ ਤ੍ਰਿਗੰ ॥੭॥੧੪੭॥

नरपाल नृपाल कराल तृगं ॥७॥१४७॥

ਅਤੇ ਮਨੁੱਖਾ ਨੂੰ ਪਾਲਣ ਵਾਲੇ ਰਾਜਿਆਂ ਅਤੇ ਭਿਆਨਕ ਜੀਵਾ (ਸੱਪ ਜਾ ਵਹਿਸ਼ੀ ਪਸ਼ੂ) ਦੀ ਸਿਰਜਨਾ ਕੀਤੀ ਹੈ ॥੭॥੧੪੭॥

ਕਈ ਕੀਟ ਪਤੰਗ ਭੁਜੰਗ ਨਰੰ ॥

कई कीट पतंग भुजंग नरं ॥

(ਜਿਸ ਨੇ) ਕਈ ਕਰੋੜਾ ਪਤੰਗੇ, ਸੱਪ, ਅਤੇ ਮਨੁੱਖ (ਬਣਾਏ ਹਨ ਅਤੇ)

ਰਚਿ ਅੰਡਜ ਸੇਤਜ ਉੱਤਭੁਜੰ ॥

रचि अंडज सेतज उत्तभुजं ॥

ਅੰਡੇ, ਪਸੀਨੇ ਤੋਂ ਪੈਦਾ ਹੋਣ ਵਾਲੀਆਂ ਵਸਤੂਆਂ ਅਤੇ ਬਨਸਪਤੀ ਦੀ ਰਚਨਾ ਕੀਤੀ ਹੈ,

ਕੀਏ ਦੇਵ ਅਦੇਵ ਸਰਾਧ ਪਿਤੰ ॥

कीए देव अदेव सराध पितं ॥

(ਜਿਸ ਨੇ ਅਨੇਕਾ) ਮਾੜੇ ਅਤੇ ਚੰਗੇ, ਸਰਾਧ ਅਤੇ ਪਿਤਰ ਬਣਾਏ ਹਨ,

ਅਨਖੰਡ ਪ੍ਰਤਾਪ ਪ੍ਰਚੰਡ ਗਤੰ ॥੮॥੧੪੮॥

अनखंड प्रताप प्रचंड गतं ॥८॥१४८॥

(ਜਿਸ ਦਾ) ਅਖੰਡ ਪ੍ਰਤਾਪ ਅਤੇ ਪ੍ਰਚੰਡ ਚਾਲ-ਢਾਲ ਹੈ ॥੮॥੧੪੮॥

ਪ੍ਰਭ ਜਾਤਿ ਨ ਪਾਤਿ ਨ ਜੋਤਿ ਜੁਤੰ ॥

प्रभ जाति न पाति न जोति जुतं ॥

(ਜਿਸ) ਪ੍ਰਭੂ ਦੀ ਨਾ ਜਾਤਿ ਹੈ, ਨਾ ਬਰਾਦਰੀ ਹੈ, (ਜੋ ਆਪਣੀ) ਜੋਤਿ ਕਾਰਨ ਸਭ ਨਾਲ ਯੁਕਤ ਹੈ,

ਜਿਹ ਤਾਤ ਨ ਮਾਤ ਨ ਭ੍ਰਾਤ ਸੁਤੰ ॥

जिह तात न मात न भ्रात सुतं ॥

ਜਿਸ ਦਾ ਨਾ ਪਿਤਾ ਹੈ, ਨਾ ਮਾਤਾ, ਨਾ ਭਰਾ ਹੈ, ਨਾ ਪੁੱਤਰ;

ਜਿਹ ਰੋਗ ਨ ਸੋਗ ਨ ਭੋਗ ਭੁਅੰ ॥

जिह रोग न सोग न भोग भुअं ॥

ਜਿਸ ਨੂੰ ਨਾ ਰੋਗ ਹੈ, ਨਾ ਸੋਗ ਅਤੇ ਨਾ ਹੀ ਧਰਤੀ ਦੇ ਭੋਗਾ (ਦੀ ਚਿੰਤਾ ਹੈ);

ਜਿਹ ਜੰਪਹਿ ਕਿੰਨਰ ਜੱਛ ਜੁਅੰ ॥੯॥੧੪੯॥

जिह जंपहि किंनर जच्छ जुअं ॥९॥१४९॥

ਜਿਸ ਨੂੰ (ਸਾਰੇ) ਕਿੰਨਰ ਅਤੇ ਯਕਸ਼ ਜਪਦੇ ਹਨ ॥੯॥੧੪੯॥

ਨਰ ਨਾਰਿ ਨਿਪੁੰਸਕ ਜਾਹਿ ਕੀਏ ॥

नर नारि निपुँसक जाहि कीए ॥

(ਜਿਸ ਨੇ) ਇਸਤਰੀਆਂ, ਪੁਰਸ਼ ਅਤੇ ਹੀਜੜੇ ਪੈਦਾ ਕੀਤੇ ਹਨ,

ਗਣ ਕਿੰਨਰ ਜੱਛ ਭੁਜੰਗ ਦੀਏ ॥

गण किंनर जच्छ भुजंग दीए ॥

ਸਾਰੇ ਕਿੰਨਰਾ, ਯਕਸ਼ਾ ਅਤੇ ਸੱਪਾ ਨੂੰ ਜਨਮ ਦਿੱਤਾ ਹੈ,

ਗਜਿ ਬਾਜਿ ਰਥਾਦਿਕ ਪਾਂਤਿ ਗਣੰ ॥

गजि बाजि रथादिक पाँति गणं ॥

(ਜਿਸ ਨੇ) ਹਾਥੀ, ਘੋੜੇ, ਰਥ ਆਦਿ ਅਤੇ ਪੈਦਲਾ ਦੇ ਸਮੂਹ (ਪੈਦਾ ਕੀਤੇ ਹਨ)।

ਭਵ ਭੂਤ ਭਵਿੱਖ ਭਵਾਨ ਤੁਅੰ ॥੧੦॥੧੫੦॥

भव भूत भविक्ख भवान तुअं ॥१०॥१५०॥

ਤੂੰ ਹੀ ਭੂਤ, ਭਵਿਖ ਅਤੇ ਵਰਤਮਾਨ ਵਿਚ ਮੌਜੂਦ ਹੈਂ ॥੧੦॥੧੫੦॥

ਜਿਹ ਅੰਡਜ ਸੇਤਜ ਜੇਰਰਜੰ ॥

जिह अंडज सेतज जेररजं ॥

ਜਿਸ ਨੇ ਅੰਡਜ, ਸੇਤਜ ਅਤੇ ਜੇਰਜ (ਵਾਲੀਆਂ ਚਾਰ ਖਾਣੀਆਂ ਦੀ) ਰਚਨਾ ਕੀਤੀ ਹੈ,

ਰਚਿ ਭੂਮ ਅਕਾਸ ਪਤਾਲ ਜਲੰ ॥

रचि भूम अकास पताल जलं ॥

(ਜਿਸ ਨੇ) ਭੂਮੀ, ਆਕਾਸ਼, ਪਾਤਾਲ ਅਤੇ ਜਲ ਦੀ ਸਿਰਜਨਾ ਕੀਤੀ ਹੈ

ਰਚਿ ਪਾਵਕ ਪਉਣ ਪ੍ਰਚੰਡ ਬਲੀ ॥

रचि पावक पउण प्रचंड बली ॥

ਅਤੇ ਵੱਡੇ ਤੇਜ ਵਾਲੀ ਅੱਗ ਅਤੇ ਪ੍ਰਚੰਡ ਪੌਣ ਨੂੰ ਪੈਦਾ ਕੀਤਾ ਹੈ,

ਬਨ ਜਾਸੁ ਕੀਓ ਫਲ ਫੂਲ ਕਲੀ ॥੧੧॥੧੫੧॥

बन जासु कीओ फल फूल कली ॥११॥१५१॥

ਜਿਸ ਨੇ ਜੰਗਲ, ਫਲ, ਫੁਲ ਅਤੇ ਕਲੀਆਂ ਨੂੰ ਬਣਾਇਆ ਹੈ ॥੧੧॥੧੫੧॥

ਭੂਅ ਮੇਰ ਅਕਾਸ ਨਿਵਾਸ ਛਿਤੰ ॥

ਭੂਅ ਮੇਰ ਅਕਾਸ ਨਿਵਾਸ ਛਿਤੰ ॥

(ਜਿਸ ਨੇ) ਭੂਮੀ, ਸੁਮੇਰ ਪਰਬਤ ਅਤੇ ਆਕਾਸ਼ (ਦੀ ਸਿਰਜਨਾ ਕਰ ਕੇ) ਧਰਤੀ ਨੂੰ ਨਿਵਾਸ ਦਾ ਸਾਧਨ ਬਣਾਇਆ,

ਰਚਿ ਰੋਜ ਇਕਾਦਸ ਚੰਦ੍ਰ ਬ੍ਰਿਤੰ ॥

रचि रोज इकादस चंद्र बृतं ॥

(ਫਿਰ) ਰੋਜ਼ੇ, ਇਕਾਦਸ਼ੀ (ਆਦਿ ਵਰਤਾ) ਦੀ ਚੰਦ੍ਰਮਾ (ਦੀ ਤਿਥੀਆਂ ਅਨੁਸਾਰ) ਰਚਨਾ ਕੀਤੀ,

ਦੁਤਿ ਚੰਦ ਦਿਨੀ ਸਹਿ ਦੀਪ ਦਈ ॥

दुति चंद दिनी सहि दीप दई ॥

ਚੰਦ੍ਰਮਾ ਅਤੇ ਸੂਰਜ ਰੂਪੀ ਦੀਵਿਆਂ ਦਾ ਪ੍ਰਕਾਸ਼ ਦਿੱਤਾ ਅਤੇ

ਜਿਹ ਪਾਵਕ ਪੌਨ ਪ੍ਰਚੰਡ ਮਈ ॥੧੨॥੧੫੨॥

जिह पावक पौन प्रचंड मई ॥१२॥१५२॥

ਜਿਸ ਨੇ ਅਗਨੀ ਅਤੇ ਪੌਣ ਵਰਗੀਆਂ ਪ੍ਰਚੰਡ (ਸ਼ਕਤੀਆਂ ਦਾ ਨਿਰਮਾਣ ਕੀਤਾ) ॥੧੨॥੧੫੨॥

ਜਿਹ ਖੰਡ ਅਖੰਡ ਪ੍ਰਚੰਡ ਕੀਏ ॥

जिह खंड अखंड प्रचंड कीए ॥

ਜਿਸ ਨੇ ਅਖੰਡ ਅਤੇ ਪ੍ਰਚੰਡ ਖੰਡਾ ਦੀ ਰਚਨਾ ਕੀਤੀ

ਜਿਹ ਛਤ੍ਰ ਉਪਾਇ ਛਿਪਾਇ ਦੀਏ ॥

जिह छत्र उपाइ छिपाइ दीए ॥

ਅਤੇ ਨਛੱਤ੍ਰਾ ਦੀ ਰਚਨਾ ਕਰ ਕੇ (ਫਿਰ ਸੂਰਜ ਦੇ ਤੇਜ ਸਾਹਮਣੇ) ਲੁਕਾ ਦਿੱਤੇ;

ਜਿਹ ਲੋਕ ਚਤੁਰ ਦਸ ਚਾਰ ਰਚੇ ॥

जिह लोक चतुर दस चार रचे ॥

ਜਿਸ ਨੇ ਸੁੰਦਰ ਚੌਦਾ ਲੋਕਾ ਦੀ ਰਚਨਾ ਕੀਤੀ

ਗਣ ਗੰਧ੍ਰਬ ਦੇਵ ਅਦੇਵ ਸਚੇ ॥੧੩॥੧੫੩॥

गण गंध्रब देव अदेव सचे ॥१३॥१५३॥

ਅਤੇ ਗਣ, ਗੰਧਰਬ, ਦੇਵਤੇ, ਦੈਂਤ ਸਿਰਜੇ ॥੧੩॥੧੫੩॥

ਅਨਧੂਤ ਅਭੂਤ ਅਛੂਤ ਮਤੰ ॥

अनधूत अभूत अछूत मतं ॥

(ਉਹ) ਸ਼ੁੱਧ ਸਰੂਪ, ਭੌਤਿਕ ਤੱਤ੍ਵਾ ਤੋਂ ਪਰੇ

ਅਨਗਾਧ ਅਬ੍ਯਾਧ ਅਨਾਦਿ ਗਤੰ ॥

अनगाध अब्याध अनादि गतं ॥

ਅਤੇ ਅਣਛੋਹੀ ਸੂਝ-ਬੂਝ ਵਾਲਾ ਹੈ; ਅਗਾਧ, ਦੁੱਖਾ ਤੋਂ ਰਹਿਤ ਅਤੇ ਅਨਾਦਿ ਕਾਲ ਤੋਂ ਗਤੀਮਾਨ ਹੈ;

ਅਨਖੇਦ ਅਭੇਦ ਅਛੇਦ ਨਰੰ ॥

अनखेद अभेद अछेद नरं ॥

ਕਸ਼ਟ ਤੋਂ ਬਿਨਾ, ਅਭੇਦ, ਅਛੇਦ ਪੁਰਸ਼ ਹੈ;

ਜਿਹ ਚਾਰ ਚਤ੍ਰ ਦਿਸ ਚਕ੍ਰ ਫਿਰੰ ॥੧੪॥੧੫੪॥

जिह चार चत्र दिस चक्र फिरं ॥१४॥१५४॥

ਜਿਸ ਦਾ ਚੌਦਾ ਲੋਕਾ ਵਿਚ ਸੁੰਦਰ ਚੱਕਰ ਫਿਰਦਾ ਹੈ ॥੧੪॥੧੫੪॥

ਜਿਹ ਰਾਗ ਨ ਰੰਗ ਨ ਰੇਖ ਰੁਗੰ ॥

जिह राग न रंग न रेख रुगं ॥

ਜਿਸ ਦਾ (ਕੋਈ) ਰਾਗ, ਰੰਗ, ਆਕਾਰ ਨਹੀਂ ਹੈ, ਨਾ ਕੋਈ ਰੋਗ ਹੈ,

ਜਿਹ ਸੋਗ ਨ ਭੋਗ ਨ ਜੋਗ ਜੁਗੰ ॥

जिह सोग न भोग न जोग जुगं ॥

ਜਿਸ ਨੂੰ ਨਾ (ਕੋਈ) ਸੋਗ, ਭੋਗ ਹੈ ਅਤੇ ਨਾ ਹੀ ਜੋਗ ਨਾਲ ਸੰਬੰਧਿਤ ਹੈ,

ਭੂਅ ਭੰਜਨ ਗੰਜਨ ਆਦਿ ਸਿਰੰ ॥

भूअ भंजन गंजन आदि सिरं ॥

(ਜੋ) ਭੂਮੀ ਦਾ ਨਾਸ਼ ਕਰਨ ਵਾਲਾ ਅਤੇ ਮੁੱਢ ਕਦੀਮ ਤੋਂ ਇਸ ਦੀ ਸਿਰਜਨਾ ਕਰਨ ਵਾਲਾ ਹੈ,

ਜਿਹ ਬੰਦਤ ਦੇਵ ਅਦੇਵ ਨਰੰ ॥੧੫॥੧੫੫॥

जिह बंदत देव अदेव नरं ॥१५॥१५५॥

ਜਿਸ ਦੀ ਦੇਵਤੇ, ਦੈਂਤ ਅਤੇ ਮਨੁੱਖ ਬੰਦਨਾ ਕਰਦੇ ਹਨ ॥੧੫॥੧੫੫॥

ਗਣ ਕਿੰਨਰ ਜੱਛ ਭੁਜੰਗ ਰਚੇ ॥

गण किंनर जच्छ भुजंग रचे ॥

(ਜਿਸ ਨੇ) ਗਣ, ਕਿੰਨਰ, ਯਕਸ਼ ਅਤੇ ਸੱਪ ਰਚੇ ਹਨ;

ਮਣਿ ਮਾਣਿਕ ਮੋਤੀ ਲਾਲ ਸੁਚੇ ॥

मणि माणिक मोती लाल सुचे ॥

ਮਣੀਆਂ, ਮਾਣਕ, ਮੋਤੀ, ਲਾਲ ਸਾਜੇ ਹਨ;

ਅਨਭੰਜ ਪ੍ਰਭਾ ਅਨਗੰਜ ਬ੍ਰਿਤੰ ॥

अनभंज प्रभा अनगंज बृतं ॥

(ਜੋ) ਨਾ ਘਟਣ ਵਾਲੀ ਸ਼ੋਭਾ ਅਤੇ ਅਮੁਕ ਬ੍ਰਿੱਤਾਤ ਵਾਲਾ ਹੈ;

ਜਿਹ ਪਾਰ ਨ ਪਾਵਤ ਪੂਰ ਮਤੰ ॥੧੬॥੧੫੬॥

जिह पार न पावत पूर मतं ॥१६॥१५६॥

ਜਿਸ ਦਾ ਅੰਤ ਪੂਰਨ ਬੁੱਧੀਮਾਨ ਵੀ ਨਹੀਂ ਪਾ ਸਕਦੇ ॥੧੬॥੧੫੬॥

ਅਨਖੰਡ ਸਰੂਪ ਅਡੰਡ ਪ੍ਰਭਾ ॥

अनखंड सरूप अडंड प्रभा ॥

(ਜਿਸ ਦਾ) ਸਰੂਪ ਅਖੰਡ ਅਤੇ ਸ਼ੋਭਾ ਅਰੁਕ ਹੈ,

ਜੈ ਜੰਪਤ ਬੇਦ ਪੁਰਾਨ ਸਭਾ ॥

जै जंपत बेद पुरान सभा ॥

ਸਾਰੇ ਵੇਦ ਅਤੇ ਪੁਰਾਣ (ਜਿਸ ਦੀ) ਜੈ ਜੈ ਜਪਦੇ ਹਨ,

ਜਿਹ ਬੇਦ ਕਤੇਬ ਅਨੰਤ ਕਹੈ ॥

जिह बेद कतेब अनंत कहै ॥

ਜਿਸ ਨੂੰ ਵੇਦ ਅਤੇ ਕਤੇਬ ਬੇਅੰਤ ਬੇਅੰਤ ਕਹਿੰਦੇ ਹਨ,

ਜਿਹ ਭੂਤ ਅਭੂਤ ਨ ਭੇਦ ਲਹੈ ॥੧੭॥੧੫੭॥

जिह भूत अभूत न भेद लहै ॥१७॥१५७॥

ਜਿਸ ਦਾ ਸਥੂਲ ਅਤੇ ਸੂਖਮ ਕੋਈ ਵੀ ਭੇਦ ਨਹੀਂ ਪਾ ਸਕਦਾ ॥੧੭॥੧੫੭॥

ਜਿਹ ਬੇਦ ਪੁਰਾਨ ਕਤੇਬ ਜਪੈ ॥

जिह बेद पुरान कतेब जपै ॥

ਜਿਸ ਨੂੰ ਵੇਦ, ਪੁਰਾਨ ਅਤੇ ਕਤੇਬ ਜਪਦੇ ਹਨ,

ਸੁਤਸਿੰਧੁ ਅਧੋ ਮੁਖ ਤਾਪ ਤਪੈ ॥

सुतसिंधु अधो मुख ताप तपै ॥

ਸਮੁੰਦਰ ਦਾ ਪੁੱਤਰ (ਚੰਦ੍ਰਮਾ ਜਿਸ ਦਾ) ਮੂਧੇ ਮੂੰਹ ਤਪ ਕਰ ਰਿਹਾ ਹੈ;

ਕਈ ਕਲਪਨ ਲੌ ਤਪ ਤਾਪ ਕਰੈ ॥

कई कलपन लौ तप ताप करै ॥

ਕਈ (ਸਾਧਕ) ਕਲਪਾ ਜਿੰਨੇ ਲੰਬੇ ਸਮੇਂ ਤੋਂ ਤਪਸਿਆ ਵਿਚ ਮਗਨ ਹਨ,

ਨਹੀ ਨੈਕੁ ਕ੍ਰਿਪਾ ਨਿਧਿ ਪਾਨ ਪਰੈ ॥੧੮॥੧੫੮॥

नही नैकु कृपा निधि पान परै ॥१८॥१५८॥

(ਪਰ ਉਨ੍ਹਾ ਦੇ) ਕ੍ਰਿਪਾਨਿਧ (ਪ੍ਰਭੂ) ਬਿਲਕੁਲ ਹੱਥ ਨਹੀਂ ਲਗ ਰਿਹਾ ॥੧੮॥੧੫੮॥

ਜਿਹ ਫੋਕਟ ਧਰਮ ਸਭੈ ਤਜਿ ਹੈ ॥

जिह फोकट धरम सभै तजि है ॥

ਜਿਹੜੇ ਲੋਕ ਸਾਰੇ ਵਿਅਰਥ ਧਰਮ ਕਾਰਜ ਛਡ ਦਿੰਦੇ ਹਨ

ਇਕ ਚਿੱਤ ਕ੍ਰਿਪਾ ਨਿਧਿ ਕੋ ਜਪਿ ਹੈਂ ॥

इक चित्त कृपा निधि को जपि हैं ॥
ਅਤੇ ਇਕਾਗਰ ਮਨ ਨਾਲ ਪਰਮਾਤਮਾ ਨੂੰ ਜਪਦੇ ਹਨ,

ਤੇਊ ਯਾ ਭਵ ਸਾਗਰ ਕੋ ਤਰ ਹੈਂ ॥
तेऊ या भव सागर को तर हैं ॥
ਉਹੀ (ਲੋਕ) ਭਵ-ਸਾਗਰ ਨੂੰ ਤਰਦੇ ਹਨ,

ਭਵ ਭੂਲ ਨ ਦੇਹਿ ਪੁਨਰ ਧਰ ਹੈਂ ॥੧੯॥੧੫੯॥
भव भूल न देहि पुनर धर हैं ॥१९॥१५९॥
ਫਿਰ ਭੁਲ ਕੇ ਵੀ ਜਗਤ ਵਿਚ ਸ਼ਰੀਰ ਧਾਰਨ ਨਹੀਂ ਕਰਦੇ (ਭਾਵ ਮੁਕਤ ਹੋ ਜਾਦੇ ਹਨ) ॥੧੯॥੧੫੯॥

ਇਕ ਨਾਮ ਬਿਨਾ ਨਹੀ ਕੋਟ ਬ੍ਰਤੀ ॥
इक नाम बिना नही कोट ब्रती ॥
ਇਕ ਨਾਮ (ਦੇ ਸਿਮਰਨ) ਤੋਂ ਬਿਨਾ ਕਰੋੜਾ ਵਰਤਾ (ਨਾਲ ਮੁਕਤੀ) ਨਹੀਂ ਹੁੰਦੀ,

ਇਮ ਬੇਦ ਉਚਾਰਤ ਸਾਰਸੁਤੀ ॥
इम बेद उचारत सारसुती ॥
ਇਸ ਪ੍ਰਕਾਰ ਦੇ ਵੇਦਾ ਦੇ ਕਥਨ ਸਰਸਵਤੀ ਉਚਾਰਦੀ ਹੈ।

ਜੋਊ ਵਾ ਰਸ ਕੇ ਚਸਕੇ ਰਸ ਹੈਂ ॥
जोऊ वा रस के चसके रस हैं ॥
ਜਿਨ੍ਹਾ ਨੂੰ ਉਸ ਰਸ ਦਾ ਚਸਕਾ ਲਗ ਗਿਆ ਹੈ,

ਤੇਊ ਭੂਲ ਨ ਕਾਲ ਫੰਧਾ ਫਸਿ ਹੈਂ ॥੨੦॥੧੬੦॥
तेऊ भूल न काल फंधा फसि हैं ॥२०॥१६०॥
ਉਹ ਭੁਲ ਕੇ ਵੀ ਕਾਲ ਦੇ ਫੰਧੇ ਵਿਚ ਨਹੀਂ ਫਸਦਾ ॥੨੦॥੧੬੦॥

ਤ੍ਵ ਪ੍ਰਸਾਦਿ ॥ ਨਰਾਜ ਛੰਦ ॥
त्व प्रसादि ॥ नराज छंद ॥

ਤੇਰੀ ਕ੍ਰਿਪਾ ਨਾਲ: ਨਰਾਜ ਛੰਦ:

ਅਗੰਜ ਆਦਿ ਦੇਵ ਹੈਂ ਅਭੰਜ ਭੰਜ ਜਾਨੀਐਂ ॥

अगंज आदि देव हैं अभंज भंज जानीऐं ॥

(ਉਸ ਪਰਮਾਤਮਾ ਨੂੰ) ਮੁੱਢ ਤੋਂ ਹੀ ਅਟੁੱਟ ਅਤੇ ਨਾ ਨਸ਼ਟ ਕੀਤੇ ਜਾ ਸਕਣ ਵਾਲਿਆਂ ਨੂੰ ਵੀ ਨਸ਼ਟ ਕਰਨ ਵਾਲਾ ਜਾਣਿਆ ਜਾਦਾ ਹੈ;

ਅਭੂਤ ਭੂਤ ਹੈਂ ਸਦਾ ਅਗੰਜ ਗੰਜ ਮਾਨੀਐਂ ॥

अभूत भूत हैं सदा अगंज गंज मानीऐं ॥

(ਉਹ) ਸਦਾ ਸੂਖਮ, ਸਥੂਲ ਹੈ ਅਤੇ ਨਾ ਟੁੱਟ ਸਕਣ ਵਾਲਿਆਂ ਨੂੰ ਤੋੜਨ ਵਾਲਾ ਸਮਝਿਆ ਜਾਦਾ ਹੈ;

ਅਦੇਵ ਦੇਵ ਹੈਂ ਸਦਾ ਅਭੇਵ ਭੇਵ ਨਾਥ ਹੈਂ ॥

अदेव देव हैं सदा अभेव भेव नाथ हैं ॥

(ਉਹ) ਸਦਾ ਦੇਵ ਅਤੇ ਅਦੇਵ (ਦੈਂਤ) ਹੈ ਅਤੇ ਭੇਦ-ਯੁਕਤ ਅਤੇ ਭੇਦ-ਰਹਿਤ (ਗਿਆਨ ਦਾ) ਸੁਆਮੀ ਹੈ;

ਸਮਸਤ ਸਿੱਧ ਬ੍ਰਿਧਿ ਦਾ ਸਦੀਵ ਸਰਬ ਸਾਥ ਹੈਂ ॥੧॥੧੯੧॥

समसत सिद्ध बृधि दा सदीव सरब साथ हैं ॥१॥१६१॥

ਸਾਰੀਆਂ ਸਿੱਧੀਆਂ ਨੂੰ ਵਿਕਸਿਤ ਕਰਨ ਵਾਲਾ ਅਤੇ ਸਦਾ ਸਭ ਦਾ ਸਾਥੀ ਹੈ ॥੧॥੧੯੧॥

ਅਨਾਥ ਨਾਥ ਨਾਥ ਹੈਂ ਅਭੰਜ ਭੰਜ ਹੈਂ ਸਦਾ ॥

अनाथ नाथ नाथ हैं अभंज भंज हैं सदा ॥

(ਉਹ) ਪਰਮਾਤਮਾ ਸਦਾ ਅਨਾਥਾ ਦਾ ਨਾਥ (ਸੁਆਮੀ) ਹੈ; ਨਾ ਭੰਨੇ ਜਾ ਸਕਣ ਵਾਲਿਆਂ ਨੂੰ ਭੰਨਣ ਵਾਲਾ ਹੈ;

ਅਗੰਜ ਗੰਜ ਗੰਜ ਹੈਂ ਸਦੀਵ ਸਿੱਧ ਬ੍ਰਿਧਿ ਦਾ ॥

अगंज गंज गंज हैं सदीव सिद्ध बृधि दा ॥

(ਉਹ) ਖ਼ਜ਼ਾਨਿਆਂ ਤੋਂ ਵਾਂਝਿਆਂ ਨੂੰ ਸਦਾ ਖ਼ਜ਼ਾਨੇ ਬਖਸ਼ਣ ਵਾਲਾ ਹੈ ਅਤੇ ਸਿੱਧੀਆਂ ਵਿਚ ਵਾਧਾ ਕਰਨ ਵਾਲਾ ਹੈ;

ਅਨੂਪ ਰੂਪ ਸਰੂਪ ਹੈਂ ਅਛਿੱਜ ਤੇਜ ਮਾਨੀਐਂ ॥

अनूप रूप सरूप हैं अछिज्ज तेज मानीऐं ॥

(ਉਸ ਦਾ) ਸਰੂਪ ਉਪਮਾ ਤੋਂ ਰਹਿਤ ਰੂਪ ਵਾਲਾ ਹੈ ਅਤੇ (ਉਸ ਨੂੰ) ਅਮੁਕ ਤੇਜ ਵਾਲਾ ਸਮਝਿਆ ਜਾਦਾ ਹੈ;

ਸਦੀਵ ਸਿੱਧ ਬੁਧਿ ਦਾ ਪ੍ਰਤਾਪ ਪੱਤ੍ਰ ਜਾਨੀਐਂ ॥੨॥੧੯੨॥

सदीव सिद्ध बुधि दा प्रताप पत्र जानीऐं ॥२॥१६२॥

(ਉਸ ਨੂੰ) ਸਦਾ ਸ਼ੁੱਧ ਬੁੱਧੀ ਦੇਣ ਵਾਲਾ ਅਤੇ ਪ੍ਰਤਾਪ ਦਾ ਪ੍ਰਮਾਣ-ਪੱਤਰ ਮੰਨਿਆ ਜਾਦਾ ਹੈ ॥੨॥੧੯੨॥

ਨ ਰਾਗ ਰੰਗ ਰੂਪ ਹੈਂ ਨ ਰੋਗ ਰਾਗ ਰੇਖ ਹੈਂ ॥

न राग रंग रूप हैं न रोग राग रेख हैं ॥

(ਉਸ ਨੂੰ) ਨਾ ਮੋਹ ('ਰਾਗ') ਹੈ ਅਤੇ ਨਾ ਹੀ (ਉਸ ਦਾ ਕੋਈ) ਰੂਪ-ਰੰਗ ਹੈ ਅਤੇ ਨਾ ਹੀ ਰੋਗ ਅਤੇ ਮਮਤਾ ਦੀ ਕੋਈ ਲਕੀਰ ਹੈ।

ਅਦੋਖ ਅਦਾਗ ਅਦੱਗ ਹੈਂ ਅਭੂਤ ਅਭ੍ਰਮ ਅਭੇਖ ਹੈਂ ॥

अदोख अदाग अदग्ग हैं अभूत अभ्रम अभेख हैं ॥

(ਉਹ) ਦੋਸ਼-ਰਹਿਤ, ਬੇ-ਦਾਗ਼, ਸਾੜਰਹਿਤ, ਭੌਤਿਕ ਤੱਤ੍ਹਾ ਤੋਂ ਮੁਕਤ ਅਤੇ ਭਰਮਾ ਤੇ ਭੇਖਾ ਤੋਂ ਪਰੇ ਹੈ।

ਨ ਤਾਤ ਮਾਤ ਜਾਤ ਹੈਂ ਨ ਪਾਤਿ ਚਿਹਨ ਬਰਨ ਹੈਂ ॥

न तात मात जात हैं न पाति चिहन बरन हैं ॥

(ਉਸ ਦਾ) ਨਾ ਪਿਤਾ ਹੈ, ਨਾ ਮਾਤਾ, ਨਾ ਜਾਤਿ ਹੈ ਅਤੇ ਨਾ ਬਰਾਦਰੀ, ਨਾ ਹੀ ਕੋਈ ਚਿੰਨ੍ਹ ਜਾ ਵਰਨ ਹੈ।

ਅਦੇਖ ਅਸੇਖ ਅਭੇਖ ਹੈਂ ਸਦੀਵ ਬਿੱਸੁ ਭਰਨ ਹੈਂ ॥੩॥੧੯੩॥

अदेख असेख अभेख हैं सदीव बिस्सु भरन हैं ॥३॥१६३॥

(ਉਹ) ਅਦ੍ਰਿਸ਼ਟ, ਅਨੰਤ (ਅਸ਼ੇਸ਼) ਭੇਖ-ਰਹਿਤ ਅਤੇ ਸਦਾ ਸੰਸਾਰ ਦੀ ਪਾਲਨਾ ਕਰਨ ਵਾਲਾ ਹੈ ॥੩॥੧੯੩॥

ਬਿਸ੍ੰਭਰ ਬਿਸੁਨਾਥ ਹੈਂ ਬਿਸੇਖ ਬਿਸ੍ਵ ਭਰਨ ਹੈਂ ॥

बिस्वंभर बिसुनाथ हैं बिसेख बिस्व भरन हैं ॥

(ਉਹ) ਜਗਤ ਨੂੰ ਭਰਨ ਵਾਲਾ ਅਤੇ ਉਸ ਦਾ ਸੁਆਮੀ ਹੈ ਅਤੇ ਵਿਸ਼ੇਸ਼ ਰੂਪ ਵਿਚ ਸੰਸਾਰ ਦੀ ਪਾਲਨਾ ਕਰਨ ਵਾਲਾ ਹੈ।

ਜਿਮੀ ਜਮਾਨ ਕੇ ਬਿਖੈ ਸਦੀਵ ਕਰਮ ਭਰਮ ਹੈਂ ॥

जिमी जमान के बिखै सदीव करम भरम हैं ॥

(ਉਹ) ਧਰਤੀ ਅਤੇ ਆਕਾਸ਼ ਵਿਚਾਲੇ ਸਦਾ ਹੋਣ ਵਾਲੇ ਕਰਮਾ ਦਾ ਸੰਯੋਜਕ ਹੈ।

ਅਦ੍ਵੈਖ ਹੈਂ ਅਭੇਖ ਹੈਂ ਅਲੇਖ ਨਾਥ ਜਾਨੀਐਂ ॥

अद्वैख हैं अभेख हैं अलेख नाथ जानीऐं ॥

ਉਸ ਨੂੰ ਦ੍ਵੈਸ਼-ਰਹਿਤ, ਭੇਖ-ਰਹਿਤ, ਲੇਖੇ ਤੋਂ ਬਿਨਾ ਸੁਆਮੀ ਸਮਝਣਾ ਚਾਹੀਦਾ ਹੈ।

ਸਦੀਵ ਸਰਬ ਠਉਰ ਮੈ ਬਿਸੇਖ ਆਨ ਮਾਨੀਐਂ ॥੪॥੧੬੪॥

सदीव सरब ठउर मै बिसेख आन मानीऐं ॥४॥१६४॥

(ਉਸ ਨੂੰ) ਸਾਰੀਆਂ ਥਾਵਾ ਵਿਚ ਵਿਸ਼ੇਸ਼ ਰੂਪ ਵਿਚ ਸਦਾ ਮੌਜੂਦ ਮੰਨਣਾ ਚਾਹੀਦਾ ਹੈ ॥੪॥੧੬੪॥

ਨ ਜੰਤ੍ਰ ਮੈ ਨ ਤੰਤ੍ਰ ਮੈ ਨ ਮੰਤ੍ਰ ਬਸਿ ਆਵਈ ॥

न जंत्र मै न तंत्र मै न मंत्र बसि आवई ॥

(ਉਹ) ਨਾ ਯੰਤ੍ਰ ਦੇ ਵਸ ਵਿਚ ਆਉਂਦਾ ਹੈ, ਨਾ ਤੰਤ੍ਰ ਅਤੇ ਮੰਤ੍ਰ ਦੇ ਕਾਬੂ ਹੁੰਦਾ ਹੈ।

ਪੁਰਾਨ ਔ ਕੁਰਾਨ ਨੇਤਿ ਨੇਤਿ ਕੈ ਬਤਾਵਈ ॥

पुरान औ कुरान नेति नेति कै बतावई ॥

(ਉਸ ਨੂੰ) ਪੁਰਾਣ ਅਤੇ ਕੁਰਾਨ ਬੇਅੰਤ ਬੇਅੰਤ ਕਹਿੰਦੇ ਹਨ।

ਨ ਕਰਮ ਮੈ ਨ ਧਰਮ ਮੈ ਨ ਭਰਮ ਮੈ ਬਤਾਈਐ ॥

न करम मै न धरम मै न भरम मै बताईऐ ॥

(ਉਹ) ਨਾ ਕਰਮ ਵਿਚ, ਨਾ ਧਰਮ ਵਿਚ ਅਤੇ ਨਾ ਭਰਮ ਵਿਚ (ਲੁਪਤ) ਦਸਿਆ ਜਾਦਾ ਹੈ।

ਅਗੰਜ ਆਦਿ ਦੇਵ ਹੈ ਕਹੋ ਸੁ ਕੈਸ ਪਾਈਐ ॥੫॥੧੬੫॥

अगंज आदि देव है कहो सु कैस पाईऐ ॥५॥१६५॥

ਨਾਸ ਤੋਂ ਰਹਿਤ ਉਹ ਆਦਿ ਦੇਵ ਨੂੰ ਦਸੋ ਕਿਸ ਤਰ੍ਹਾ ਪਾਇਆ ਜਾ ਸਕਦਾ ਹੈ ॥੫॥੧੬੫॥

ਜਿਮੀ ਜਮਾਨ ਕੇ ਬਿਖੈ ਸਮਸਤਿ ਏਕ ਜੋਤਿ ਹੈ ॥

जिमी जमान के बिखै समसति एक जोति है ॥

ਧਰਤੀ ਅਤੇ ਆਕਾਸ਼ ਵਿਚ ਸਭ ਥਾ (ਜਿਸ ਦੀ) ਇਕ ਜੋਤਿ (ਪਸਰੀ ਹੋਈ) ਹੈ;

ਨ ਘਾਟਿ ਹੈ ਨ ਬਾਢਿ ਹੈ ਨ ਘਾਟਿ ਬਾਢਿ ਹੋਤ ਹੈ ॥

ਨ ਘਾਟਿ ਹੈ ਨ ਬਾਢਿ ਹੈ ਨ ਘਾਟਿ ਬਾਢਿ ਹੋਤ ਹੈ ॥

ਜੋ ਨਾ ਘਟਦੀ ਹੈ, ਨਾ ਵੱਧਦੀ ਹੈ ਅਤੇ ਨਾ ਘਟਦੀ-ਵਧਦੀ ਦੋਵੇਂ ਹੈ;

ਨ ਹਾਨ ਹੈ ਨ ਬਾਨ ਹੈ ਸਮਾਨ ਰੂਪ ਜਾਨੀਐ ॥

न हान है न बान है समान रूप जानीऐ ॥

(ਉਹ ਜੋਤਿ) ਨਾ ਘਾਟੇ ਵਾਲੀ ਹੈ, ਨਾ ਬਨਾਵਟ ਵਾਲੀ ਹੈ, (ਉਸ ਨੂੰ) ਸਮਾਨ ਰੂਪ ਵਾਲਾ ਸਮਝਣਾ ਚਾਹੀਦਾ ਹੈ;

ਮਕੀਨ ਔ ਮਕਾਨ ਅਪ੍ਰਮਾਨ ਤੇਜ ਮਾਨੀਐ ॥੬॥੧੬੬॥

मकीन औ मकान अप्रमान तेज मानीऐ ॥६॥१६६॥

ਉਸ ਨੂੰ ਮਕਾਨਾ ਅਤੇ ਮਕਾਨਾ ਵਿਚ ਵਸਣ ਵਾਲਿਆਂ ਵਿਚ ਬੇ-ਮਿਸਾਲ ਪ੍ਰਕਾਸ਼ ਮੰਨਣਾ ਚਾਹੀਦਾ ਹੈ ॥੬॥੧੬੬॥

ਨ ਦੇਹ ਹੈ ਨ ਗੇਹ ਹੈ ਨ ਜਾਤਿ ਹੈ ਨ ਪਾਤਿ ਹੈ ॥

न देह है न गेह है न जाति है न पाति है ॥

(ਉਸ ਦਾ) ਨਾ ਸ਼ਰੀਰ ਹੈ, ਨਾ ਘਰ ਹੈ, ਨਾ ਜਾਤਿ ਹੈ ਅਤੇ ਨਾ ਹੀ ਬਰਾਦਰੀ;

ਨ ਮੰਤ੍ਰ ਹੈ ਨ ਮਿਤ੍ਰ ਹੈ ਨ ਤਾਤ ਹੈ ਨ ਮਾਤ ਹੈ ॥

न मंत्र है न मित्र है न तात है न मात है ॥

(ਉਸ ਦਾ) ਨਾ (ਕੋਈ) ਸਲਾਹਕਾਰ ਹੈ, ਨਾ ਮਿਤਰ ਹੈ, ਨਾ ਪਿਤਾ ਹੈ ਅਤੇ ਨਾ ਹੀ ਮਾਤਾ ਹੈ;

ਨ ਅੰਗ ਹੈ ਨ ਰੰਗ ਹੈ ਨ ਸੰਗ ਸਾਥ ਨੇਹ ਹੈ ॥

न अंग है न रंग है न संग साथ नेह है ॥

(ਉਸ ਦਾ) ਨਾ (ਕੋਈ) ਅੰਗ-ਸਾਕ ਹੈ, ਨਾ ਰੰਗ ਹੈ, ਨਾ ਕਿਸੇ ਸੰਗੀ-ਸਾਥੀ ਦਾ ਸਨੇਹ ਹੈ;

ਨ ਦੋਖ ਹੈ ਨ ਦਾਗ ਹੈ ਨ ਦ੍ਵੈਖ ਹੈ ਨ ਦੇਹ ਹੈ ॥੭॥੧੬੭॥

न दोख है न दाग है न द्वैख है न देह है ॥७॥१६७॥

(ਉਸ ਨੂੰ) ਨਾ ਦੋਸ਼ ਹੈ, ਨਾ ਕਲੰਕ ਹੈ, ਨਾ ਦ੍ਵੈਸ਼ ਹੈ, ਨਾ ਦੇਹ ਹੈ ॥੭॥੧੬੭॥

ਨ ਸਿੰਘ ਹੈ ਨ ਸ੍ਯਾਰ ਹੈ ਨ ਰਾਉ ਹੈ ਨ ਰੰਕ ਹੈ ॥

न सिंघ है न स्यार है न राउ है न रंक है ॥

(ਉਹ) ਨਾ ਸ਼ੇਰ ਹੈ, ਨਾ ਗਿਦੜ ਹੈ, ਨਾ ਰਾਜਾ ਹੈ, ਨਾ ਭਿਖਾਰੀ ਹੈ;

ਨ ਮਾਨ ਹੈ ਨ ਮਉਤ ਹੈ ਨ ਸਾਕ ਹੈ ਨ ਸੰਕ ਹੈ ॥

न मान है न मउत है न साक है न संक है ॥

(ਉਸ ਨੂੰ) ਨਾ ਮਾਣ ਹੈ, ਨਾ ਮੌਤ, ਨਾ ਸਾਕ ਹੈ ਅਤੇ ਨਾ ਹੀ ਸ਼ੰਕਾ ਹੈ;

ਨ ਜੱਛ ਹੈ ਨ ਗੰਧ੍ਰਬ ਹੈ ਨ ਨਰੁ ਹੈ ਨ ਨਾਰ ਹੈ ॥

न जच्छ है न गंध्रब है न नरु है न नार है ॥

ਨਾ ਯਕਸ਼ ਹੈ, ਨਾ ਗੰਧਰਬ ਹੈ, ਨਾ ਨਰ ਹੈ ਅਤੇ ਨਾ ਹੀ ਨਾਰੀ ਹੈ;

ਨ ਚੋਰ ਹੈ ਨ ਸਾਹੁ ਹੈ ਨ ਸਾਹ ਕੋ ਕੁਮਾਰ ਹੈ ॥੮॥੧੬੮॥

न चोर है न साहु है न साह को कुमार है ॥८॥१६८॥

ਨਾ ਚੋਰ ਹੈ, ਨਾ ਸ਼ਾਹ ਹੈ ਅਤੇ ਨਾ ਹੀ ਸ਼ਾਹੂਕਾਰ ਦਾ ਪੁੱਤਰ ਹੈ ॥੮॥੧੬੮॥

ਨ ਨੇਹ ਹੈ ਨ ਗੇਹ ਹੈ ਨ ਦੇਹ ਕੋ ਬਨਾਉ ਹੈ ॥

न नेह है न गेह है न देह को बनाउ है ॥

(ਉਸ ਨੂੰ) ਨਾ ਮੋਹ ਹੈ, ਨਾ (ਉਸ ਦਾ) ਘਰ ਹੈ, ਨਾ ਸ਼ਰੀਰ ਹੈ ਅਤੇ ਨਾ ਹੀ ਬਨਾਵਟ ਹੈ;

ਨ ਛਲ ਹੈ ਨ ਛਿੱਦ੍ਰ ਹੈ ਨ ਛਲ ਕੋ ਮਿਲਾਉ ਹੈ ॥

न छल है न छिद्द्र है न छल को मिलाउ है ॥

(ਉਸ ਵਿਚ) ਨਾ (ਕੋਈ) ਛਲ ਹੈ, ਨਾ ਛਿਦ੍ਰ (ਸੁਰਾਖ਼) ਹੈ, ਨਾ ਹੀ ਛਲ ਨਾਲ ਉਸ ਦਾ ਕੋਈ ਮੇਲ ਹੈ;

ਨ ਤੰਤ੍ਰ ਹੈ ਨ ਮੰਤ੍ਰ ਹੈ ਨ ਜੰਤ੍ਰ ਕੋ ਸਰੂਪ ਹੈ ॥

न तंत्र है न मंत्र है न जंत्र को सरूप है ॥

(ਉਹ) ਨਾ ਤੰਤ੍ਰ ਹੈ, ਨਾ ਮੰਤ੍ਰ ਹੈ ਅਤੇ ਨਾ ਯੰਤ੍ਰ ਦਾ ਸਰੂਪ ਹੈ;

ਨ ਰਾਗ ਹੈ ਨ ਰੰਗ ਹੈ ਨ ਰੇਖ ਹੈ ਨ ਰੂਪ ਹੈ ॥੯॥੧੬੯॥

न राग है न रंग है न रेख है न रूप है ॥९॥१६९॥

(ਉਸ ਨੂੰ) ਨਾ ਮੋਹ ਹੈ, ਨਾ ਰੰਗ ਹੈ, (ਉਸ ਦਾ) ਨਾ ਆਕਾਰ ਹੈ ਅਤੇ ਨਾ ਹੀ (ਕੋਈ) ਸਰੂਪ ਹੈ ॥੯॥੧੬੯॥

ਨ ਜੰਤ੍ਰ ਹੈ ਨ ਮੰਤ੍ਰ ਹੈ ਨ ਤੰਤ੍ਰ ਕੋ ਬਨਾਉ ਹੈ ॥

न जंत्र है न मंत्र है न तंत्र को बनाउ है ॥

(ਉਹ) ਨਾ ਯੰਤ੍ਰ (ਦੇ ਵਸ) ਹੈ, ਨਾ ਮੰਤ੍ਰ ਅਤੇ ਨਾ ਤੰਤ੍ਰ ਦੁਆਰਾ ਬਣਿਆ ਹੈ,

ਨ ਛਲ ਹੈ ਨ ਛਿੱਦ੍ਰ ਹੈ ਨ ਛਾਇਆ ਕੋ ਮਿਲਾਉ ਹੈ ॥

न छल है न छिद्द्र है न छाइआ को मिलाउ है ॥

(ਉਹ) ਨਾ ਛਲ ਹੈ, ਨਾ ਛਿਦ੍ਰ (ਸੁਰਾਖ਼) ਹੈ ਅਤੇ ਨਾ ਮਾਇਆ ('ਛਾਇਆ') ਨਾਲ (ਉਸ ਦਾ) ਮੇਲ ਹੈ;

ਨ ਰਾਗ ਹੈ ਨ ਰੰਗ ਹੈ ਨ ਰੂਪ ਹੈ ਨ ਰੇਖ ਹੈ ॥

न राग है न रंग है न रूप है न रेख है ॥

(ਉਹ) ਨਾ ਮੋਹ ਹੈ, ਨਾ ਰੰਗ ਹੈ, ਨਾ ਰੂਪ ਵਾਲਾ ਹੈ ਅਤੇ ਨਾ ਹੀ ਆਕਾਰ ਵਾਲਾ ਹੈ;

ਨ ਕਰਮ ਹੈ ਨ ਧਰਮ ਹੈ ਅਜਨਮ ਹੈ ਅਭੇਖ ਹੈ ॥੧੦॥੧੭੦॥

न करम है न धरम है अजनम है अभेख है ॥१०॥१७०॥

(ਉਹ) ਨਾ ਕਰਮ ਹੈ, ਨਾ ਧਰਮ ਹੈ, (ਉਹ) ਅਜਨਮਾ ਅਤੇ ਭੇਖ ਤੋਂ ਰਹਿਤ ਹੈ ॥੧੦॥੧੭੦॥

ਨ ਤਾਤ ਹੈ ਨ ਮਾਤ ਹੈ ਅਖਜਾਲ ਅਖੰਡ ਰੂਪ ਹੈ ॥

न तात है न मात है अख्याल अखंड रूप है ॥

(ਉਸ ਦਾ) ਨਾ ਪਿਤਾ ਹੈ, ਨਾ ਮਾਤਾ, (ਉਹ) ਖਿਆਲ ਤੋਂ ਉੱਚਾ ਅਖੰਡ ਰੂਪ ਵਾਲਾ ਹੈ।

ਅਛੇਦ ਹੈ ਅਭੇਦ ਹੈ ਨ ਰੰਕ ਹੈ ਨ ਭੂਪ ਹੈ ॥

अछेद है अभेद है न रंक है न भूप है ॥

(ਉਹ) ਅਛੇਦ ਅਤੇ ਅਭੇਦ ਹੈ, (ਉਹ) ਨਾ ਭਿਖਾਰੀ ਹੈ ਅਤੇ ਨਾ ਹੀ ਰਾਜਾ।

ਪਰੇ ਹੈ ਪਵਿਤ੍ਰ ਹੈ ਪੁਨੀਤ ਹੈ ਪੁਰਾਨ ਹੈ ॥

परे है पवित्र है पुनीत है पुरान है ॥

(ਉਹ ਸਭ ਤੋਂ) ਪਰੇ ਹੈ, ਪਵਿਤਰ ਹੈ, ਸਵੱਛ ਹੈ ਅਤੇ ਪੁਰਾਤਨ ਹੈ।

ਅਗੰਜ ਹੈ ਅਭੰਜ ਹੈ ਕਰੀਮ ਹੈ ਕੁਰਾਨ ਹੈ ॥੧੧॥੧੭੧॥

अगंज है अभंज है करीम है कुरान है ॥११॥१७१॥

(ਉਹ) ਨਾ ਨਾਸ਼ ਹੁੰਦਾ ਹੈ, ਨਾ ਟੁੱਟਦਾ ਹੈ, ਉਹ ਕ੍ਰਿਪਾਲੂ ਹੈ, ਪਵਿਤਰ ਧਰਮ-ਗ੍ਰੰਥ (ਕੁਰਾਨ) ਹੈ ॥੧੧॥੧੭੧॥

ਅਕਾਲ ਹੈ ਅਪਾਲ ਹੈ ਖਿਆਲ ਹੈ ਅਖੰਡ ਹੈ ॥

अकाल है अपाल है खिआल है अखंड है ॥

(ਉਹ) ਕਾਲ-ਰਹਿਤ, ਪਾਲਣਾ-ਰਹਿਤ ਹੈ, (ਉਹ) ਚਿੰਤਨ (ਦਾ ਨਿਸ਼ਾਣਾ) ਹੈ ਅਤੇ ਅਖੰਡ ਸਰੂਪ ਵਾਲਾ ਹੈ।

ਨ ਰੋਗ ਹੈ ਨ ਸੋਗ ਹੈ ਨ ਭੇਦ ਹੈ ਨ ਭੰਡ ਹੈ ॥

न रोग है न सोग है न भेद है न भंड है ॥

(ਉਸ ਨੂੰ) ਨਾ ਰੋਗ ਹੈ, ਨਾ ਸੋਗ ਹੈ, ਨਾ ਰਹੱਸਪੂਰਨ ਹੈ ਅਤੇ ਨਾ ਹੀ ਨਸ਼ਰ ਕੀਤੇ ਜਾਣ ਵਾਲਾ ਹੈ।

ਨ ਅੰਗ ਹੈ ਨ ਰੰਗ ਹੈ ਨ ਸੰਗ ਹੈ ਨ ਸਾਥ ਹੈ ॥

न अंग है न रंग है न संग है न साथ है ॥

ਉਸ ਦਾ ਨਾ (ਕੋਈ) ਅੰਗ (ਸ਼ਰੀਰ) ਹੈ, ਨਾ ਰੰਗ ਹੈ, ਨਾ (ਕੋਈ) ਸੰਗ-ਸਾਥ ਹੈ।

ਪ੍ਰਿਆ ਹੈ ਪਵਿਤ੍ਰ ਹੈ ਪੁਨੀਤ ਹੈ ਪ੍ਰਮਾਥ ਹੈ ॥੧੨॥੧੭੨॥

प्रिआ है पवित्र है पुनीत है प्रमाथ है ॥१२॥१७२॥

(ਉਹ) ਪਿਆਰਾ ਹੈ, ਪਵਿਤਰ ਹੈ, ਸਵੱਛ ਹੈ ਅਤੇ (ਸਭ ਨੂੰ) ਅਧੀਨ ਰਖਣ ਵਾਲਾ ਹੈ ॥੧੨॥੧੭੨॥

ਨ ਸੀਤ ਹੈ ਨ ਸੋਕ ਹੈ ਨ ਘ੍ਰਾਮ ਹੈ ਨ ਘਾਮ ਹੈ ॥

न सीत है न सोक है न घ्राम है न घाम है ॥

(ਉਹ) ਨਾ ਸਰਦੀ ਹੈ, ਨਾ ਗਰਮੀ ਹੈ, ਨਾ ਛਾ ਹੈ ਅਤੇ ਨਾ ਧੁਪ ਹੈ;

ਨ ਲੋਭ ਹੈ ਨ ਮੋਹ ਹੈ ਨ ਕ੍ਰੋਧ ਹੈ ਨ ਕਾਮ ਹੈ ॥

न लोभ है न मोह है न क्रोध है न काम है ॥

(ਉਹ) ਨਾ ਲੋਭ ਹੈ, ਨਾ ਮੋਹ ਹੈ, ਨਾ ਕ੍ਰੋਧ ਹੈ ਅਤੇ ਨਾ ਹੀ ਕਾਮਨਾ ਹੈ।

ਨ ਦੇਵ ਹੈ ਨ ਦੈਤ ਹੈ ਨ ਨਰ ਕੋ ਸਰੂਪ ਹੈ ॥

ਨ ਦੇਵ ਹੈ ਨ ਦੈਤ ਹੈ ਨ ਨਰ ਕੋ ਸਰੂਪ ਹੈ ॥

(ਉਹ) ਨਾ ਦੇਵਤਾ ਹੈ, ਨਾ ਦੈਂਤ ਹੈ ਅਤੇ ਨਾ ਪੁਰਖ ਸਰੂਪ ਵਾਲਾ ਹੈ।

ਨ ਛਲ ਹੈ ਨ ਛਿਦ੍ਰ ਹੈ ਨ ਛਿਦ੍ਰ ਕੀ ਬਿਭੂਤਿ ਹੈ ॥੧੩॥੧੭੩॥

न छल है न छिद्र है न छिद्र की बिभूति है ॥१३॥१७३॥

(ਉਸ ਵਿਚ) ਨਾ ਕੋਈ ਛਲ ਹੈ, ਨਾ ਛਿਦ੍ਰ ਹੈ ਅਤੇ ਨਾ ਹੀ ਨੁਕਸਾ ਵਾਲੀ ਵਿਭੂਤੀ (ਸੰਪੱਤੀ) ਹੈ ॥੧੩॥੧੭੩॥

ਨ ਕਾਮ ਹੈ ਨ ਕ੍ਰੋਧ ਹੈ ਨ ਲੋਭ ਹੈ ਨ ਮੋਹ ਹੈ ॥

न काम है न क्रोध है न लोभ है न मोह है ॥

(ਉਸ ਨੂੰ) ਨਾ ਕਾਮ ਹੈ, ਨਾ ਕ੍ਰੋਧ ਹੈ, ਨਾ ਲੋਭ ਹੈ, ਨਾ ਮੋਹ ਹੈ,

ਨ ਦ੍ਵੈਖ ਹੈ ਨ ਭੇਖ ਹੈ ਨ ਦੁਈ ਹੈ ਨ ਦ੍ਰੋਹ ਹੈ ॥

न द्वैख है न भेख है न दुई है न द्रोह है ॥

ਨਾ ਦ੍ਵੈਸ਼ ਹੈ, ਨਾ ਭੇਖ ਹੈ, ਨਾ ਦੂਈ ਦਾ ਭਾਵ ਹੈ ਅਤੇ ਨਾ ਧੋਖਾ ਹੈ।

ਨ ਕਾਲ ਹੈ ਨ ਬਾਲ ਹੈ ਸਦੀਵ ਦਿਆਲ ਰੂਪ ਹੈ ॥

न काल है न बाल है सदीव दिआल रूप है ॥

(ਉਹ) ਨਾ ਕਾਲ ਹੈ, ਨਾ ਬਾਲਕ ਹੈ, ਸਦਾ ਦਿਆਲੂ ਰੂਪ ਵਾਲਾ ਹੈ।

ਅਗੰਜ ਹੈ ਅਭੰਜ ਹੈ ਅਭਰਮ ਹੈ ਅਭੂਤ ਹੈ ॥੧੪॥੧੭੪॥

अगंज है अभंज है अभरम है अभूत है ॥१४॥१७४॥

(ਉਹ) ਅਗੰਜ ਹੈ, ਅਭੰਜ ਹੈ, ਭਰਮ ਅਤੇ ਪੰਜ ਭੂਤਾ ਤੋਂ ਉੱਚਾ ਹੈ ॥੧੪॥੧੭੪॥

ਅਛੇਦ ਛੇਦ ਹੈ ਸਦਾ ਅਗੰਜ ਗੰਜ ਗੰਜ ਹੈ ॥

अछेद छेद है सदा अगंज गंज गंज है ॥

(ਉਹ) ਸਦਾ ਅਛੇਦ ਨੂੰ ਵੀ ਛੇਦਣ ਵਾਲਾ ਹੈ ਅਤੇ ਨਸ਼ਟ ਨਾ ਹੋਣ ਵਾਲਿਆਂ ਦਾ ਵੀ ਨਾਸ਼ਕ ਹੈ।

ਅਭੂਤ ਭੇਖ ਹੈ ਬਲੀ ਅਰੂਪ ਰਾਗ ਰੰਗ ਹੈ ॥

अभूत भेख है बली अरूप राग रंग है ॥

ਤੱਤ੍ਵਾ ਤੋਂ ਬਿਨਾ ਵੀ ਉਹ ਬਲਵਾਨ ਸਰੂਪ ਵਾਲਾ ਹੈ ਅਤੇ ਉਹ ਰਾਗਰੰਗ ਅਤੇ ਰੂਪ-ਰਹਿਤ ਹੈ।

ਨ ਦ੍ਵੈਖ ਹੈ ਨ ਭੇਖ ਹੈ ਨ ਕਾਮ ਕ੍ਰੋਧ ਕਰਮ ਹੈ ॥

न द्वैख है न भेख है न काम क्रोध करम है ॥

(ਉਸ ਵਿਚ) ਨਾ ਦ੍ਵੈਸ਼ ਹੈ, ਨਾ ਭੇਖ ਹੈ ਅਤੇ ਨਾ ਹੀ ਕਾਮ, ਕ੍ਰੋਧ ਅਤੇ ਕਰਮ ਹੈ।

ਨ ਜਾਤ ਹੈ ਨ ਪਾਤ ਹੈ ਨ ਚਿੱਤ੍ਰ ਚਿਹਨ ਬਰਨ ਹੈ ॥੧੫॥੧੭੫॥

न जात है न पात है न चित्र चिहन बरन है ॥१५॥१७५॥

(ਉਸ ਦੀ) ਨਾ (ਕੋਈ) ਜਾਤਿ ਹੈ, ਨਾ ਬਰਾਦਰੀ ਹੈ ਅਤੇ ਨਾ ਹੀ (ਕੋਈ) ਚਿਤਰ, ਚਿੰਨ੍ਹ ਅਤੇ ਵਰਨ ਹੈ ॥੧੫॥੧੭੫॥

ਬਿਅੰਤ ਹੈ ਅਨੰਤ ਹੈ ਅਨੰਤ ਤੇਜ ਜਾਨੀਐ ॥

बिअंत है अनंत है अनंत तेज जानीऐ ॥

(ਉਹ) ਬੇਅੰਤ ਹੈ, ਅਨੰਤ ਹੈ, (ਉਸ ਨੂੰ) ਬੇਅੰਤ ਤੇਜ ਵਾਲਾ ਜਾਣਨਾ ਚਾਹੀਦਾ ਹੈ।

ਅਭੂਮ ਅਭਿੱਜ ਹੈ ਸਦਾ ਅਛਿੱਜ ਤੇਜ ਮਾਨੀਐ ॥

अभूम अभिज्ज है सदा अछिज्ज तेज मानीऐ ॥

(ਉਹ) ਖ਼ਾਕੀ (ਪਾਰਥਿਵ) ਨਹੀਂ ਹੈ, ਪ੍ਰਭਾਵਿਤ ਹੋਣ ਵਾਲਾ ਨਹੀਂ ਹੈ, (ਉਸ ਨੂੰ) ਸਦਾ ਨਾ ਛਿਝਣ ਵਾਲਾ ਤੇਜ ਮੰਨਣਾ ਚਾਹੀਦਾ ਹੈ।

ਨ ਆਧ ਹੈ ਨ ਬਿਆਧ ਹੈ ਅਗਾਧ ਰੂਪ ਲੇਖੀਐ ॥

न आध है न बिआध है अगाध रूप लेखीऐ ॥

(ਉਸ ਨੂੰ) ਨਾ ਮਾਨਸਿਕ ਰੋਗ ਹੈ, ਨਾ ਸ਼ਰੀਰਕ ਰੋਗ ਹੈ; (ਉਸ ਨੂੰ) ਅਗਾਧ ਰੂਪ ਵਾਲਾ ਗਿਣਨਾ ਚਾਹੀਦਾ ਹੈ।

ਅਦੋਖ ਹੈ ਅਦਾਗ ਹੈ ਅਛੈ ਪ੍ਰਤਾਪ ਪੇਖੀਐ ॥੧੬॥੧੭੬॥

अदोख है अदाग है अछै प्रताप पेखीऐ ॥१६॥१७६॥

(ਉਹ) ਦੋਖ ਤੋਂ ਬਿਨਾ ਹੈ, ਦਾਗ਼ ਤੋਂ ਰਹਿਤ ਹੈ, (ਉਸ ਨੂੰ) ਸਦਾ ਨਸ਼ਟ ਨਾ ਹੋਣ ਵਾਲੇ ਪ੍ਰਤਾਪ ਵਾਲਾ ਵੇਖਣਾ ਚਾਹੀਦਾ ਹੈ ॥੧੬॥੧੭੬॥

ਨ ਕਰਮ ਹੈ ਨ ਭਰਮ ਹੈ ਨ ਧਰਮ ਕੋ ਪ੍ਰਭਾਉ ਹੈ ॥

न करम है न भरम है न धरम को प्रभाउ है ॥

(ਉਸ ਵਿਚ) ਨਾ ਕਰਮ ਹੈ, ਨਾ ਭਰਮ ਹੈ; (ਉਸ ਉਤੇ) ਨਾ ਧਰਮ ਦਾ ਪ੍ਰਭਾਵ ਹੈ।

ਨ ਜੰਤ੍ਰ ਹੈ ਨ ਤੰਤ੍ਰ ਹੈ ਨ ਮੰਤ੍ਰ ਕੋ ਰਲਾਉ ਹੈ ॥

न जंत्र है न तंत्र है न मंत्र को रलाउ है ॥

ਉਹ ਨਾ ਯੰਤ੍ਰਾ ਵਿਚ, ਨਾ ਤੰਤ੍ਰਾ ਵਿਚ ਅਤੇ ਨਾ ਹੀ ਮੰਤ੍ਰਾ ਵਿਚ ਰਲਿਆ ਹੋਇਆ ਹੈ।

ਨ ਛਲ ਹੈ ਨ ਛਿਦ੍ਰ ਹੈ ਨ ਛਿਦ੍ਰ ਕੇ ਸਰੂਪ ਹੈ ॥

न छल है न छिद्र है न छिद्र के सरूप है ॥

(ਉਹ) ਨਾ ਛਲ ਹੈ, ਨਾ ਛਿਦ੍ਰ ਹੈ ਅਤੇ ਨਾ ਹੀ ਛਿਦ੍ਰ (ਨੁਕਸ) ਵਾਲਾ ਸਰੂਪ ਰਖਦਾ ਹੈ।

ਅਭੰਗ ਹੈ ਅਨੰਗ ਹੈ ਅਗੰਜ ਸੀ ਬਿਭੂਤ ਹੈ ॥੧੭॥੧੭੭॥

अभंग है अनंग है अगंज सी बिभूत है ॥१७॥१७७॥

(ਉਹ) ਨਾਸ਼ ਤੋਂ ਬਿਨਾ, ਸ਼ਰੀਰ ਤੋਂ ਬਿਨਾ ਅਤੇ ਨਸ਼ਟ ਨਾ ਹੋਣ ਵਾਲੀ ਸੰਪਦਾ ਹੈ ॥੧੭॥੧੭੭॥

ਨ ਕਾਮ ਹੈ ਨ ਕ੍ਰੋਧ ਹੈ ਨ ਲੋਭ ਮੋਹ ਕਾਰ ਹੈ ॥

न काम है न क्रोध है न लोभ मोह कार है ॥

(ਉਸ ਨੂੰ) ਨਾ ਕਾਮ ਹੈ, ਨਾ ਕ੍ਰੋਧ ਹੈ ਅਤੇ ਨਾ ਲੋਭ, ਮੋਹ ਅਤੇ ਹੰਕਾਰ ('ਕਾਰ') ਹੈ।

ਨ ਆਧ ਹੈ ਨ ਗਾਧ ਹੈ ਨ ਬਿਆਧ ਕੋ ਬਿਚਾਰ ਹੈ ॥

न आध है न गाध है न बिआध को बिचार है ॥

ਉਹ ਨਾ ਆਧਿ ਹੈ, ਨਾ ਹੀ (ਕਿਸੇ ਪ੍ਰਾਪਤੀ ਦੀ ਉਸ ਨੂੰ) ਚਾਹ ('ਗਾਧ') ਹੈ ਅਤੇ ਨਾ ਹੀ ਵਿਆਧਿ ਦਾ ਵਿਚਾਰ ਹੈ।

ਨ ਰੰਗ ਰਾਗ ਰੂਪ ਹੈ ਨ ਰੂਪ ਰੇਖ ਰਾਰ ਹੈ ॥

न रंग राग रूप है न रूप रेख रार है ॥

(ਉਹ) ਨਾ ਰੰਗ, ਰਾਗ ਅਤੇ ਸਰੂਪ ਵਾਲਾ ਹੈ, ਨਾ ਹੀ ਰੂਪਰੇਖਾ ਦੀ ਕੋਈ ਰੜਕ ਹੈ।

ਨ ਹਾਉ ਹੈ ਨ ਭਾਉ ਹੈ ਨ ਦਾਉ ਕੋ ਪ੍ਰਕਾਰ ਹੈ ॥੧੮॥੧੭੮॥

न हाउ है न भाउ है न दाउ को प्रकार है ॥१८॥१७८॥

(ਉਸ ਵਿਚ) ਨਾ ਹਾਵ-ਭਾਵ ਹੈ ਅਤੇ ਨਾ ਹੀ ਦਾਉ-ਪੇਚ ਦਾ ਕੋਈ ਢੰਗ ਹੈ ॥੧੮॥੧੭੮॥

ਗਜਾਧਪੀ ਨਰਾਧਪੀ ਕਰੰਤ ਸੇਵ ਹੈ ਸਦਾ ॥

गजाधपी नराधपी करंत सेव है सदा ॥

(ਜਿਸ ਦੀ) (ਐਰਾਵਤ ਦਾ ਸੁਆਮੀ) ਇੰਦਰ ਅਤੇ (ਨਰਾ ਦਾ ਸੁਆਮੀ) ਕੁਬੇਰ ਸਦਾ ਸੇਵਾ ਕਰਦੇ ਹਨ;

ਸਿਤਸੁਤੀ ਤਪਸਪਤੀ ਬਨਸਪਤੀ ਜਪਸ ਸਦਾ ॥

सितसुती तपसपती बनसपती जपस सदा ॥

(ਜਿਸ ਦਾ) ਚੰਦ੍ਰਮਾ ('ਸਿਤਸਪਤੀ') ਸੂਰਜ ਅਤੇ ਵਰੁਣ ਸਦਾ ਜਪ ਕਰਦੇ ਹਨ,

ਅਗਸਤ ਆਦਿ ਜੇ ਬਡੇ ਤਪਸਪਤੀ ਬਿਸੇਖੀਐ ॥

अगसत आदि जे बडे तपसपती बिसेखीऐ ॥

ਅਗਸਤ ਆਦਿ ਵੱਡੇ ਵੱਡੇ ਵਿਸ਼ੇਸ਼ ਤਪਸਵੀ

ਬਿਅੰਤ ਬਿਅੰਤ ਬਿਅੰਤ ਕੋ ਕਰੰਤ ਪਾਠ ਪੇਖੀਐ ॥੧੯॥੧੭੯॥

बिअंत बिअंत बिअंत को करंत पाठ पेखीऐ ॥१९॥१७९॥

(ਸਭ ਉਸ ਨੂੰ) ਬੇਅੰਤ ਬੇਅੰਤ ਬੇਅੰਤ ਕਹਿੰਦੇ ਵੇਖੇ ਗਏ ਹਨ ॥੧੯॥੧੭੯॥

ਅਗਾਧ ਆਦਿ ਦੇਵਕੀ ਅਨਾਦ ਬਾਤ ਮਾਨੀਐ ॥

अगाध आदि देवकी अनाद बात मानीऐ ॥

ਉਸ ਅਗਾਧ, ਆਦਿ ਦੇਵ ਦੀ ਗੱਲ (ਬ੍ਰਿਤਾਤ) ਅਨਾਦਿ ਹੈ।

ਨ ਜਾਤ ਪਾਤ ਮੰਤ੍ਰ ਮਿੱਤ੍ਰ ਸੱਤ੍ਰ ਸਨੇਹ ਜਾਨੀਐ ॥

न जात पात मंत्र मित्र सत्र सनेह जानीऐ ॥

(ਉਸ ਦੀ) ਨਾ ਜਾਤਿ ਹੈ, ਨਾ ਬਰਾਦਰੀ ਹੈ, ਨਾ ਹੀ (ਉਸ ਦਾ ਕੋਈ) ਸਲਾਹਕਾਰ, ਮਿਤਰ, ਵੈਰੀ ਅਤੇ ਸਨੇਹੀ ਸਮਝਣਾ ਚਾਹੀਦਾ ਹੈ।

ਸਦੀਵ ਸਰਬ ਲੋਕ ਕੋ ਕ੍ਰਿਪਾਲ ਖਿਆਲ ਮੈ ਰਹੈ ॥

सदीव सरब लोक को कृपाल खिआल मै रहै ॥

(ਜੋ ਵਿਅਕਤੀ) ਸਦਾ ਸਭ ਲੋਕਾ ਉਤੇ ਕ੍ਰਿਪਾਲੂ (ਪਰਮ ਸੱਤਾ) ਨੂੰ ਆਪਣੇ ਧਿਆਨ ਵਿਚ ਰਖਦੇ ਹਨ,

ਤੁਰੰਤ ਦ੍ਰੋਹ ਦੇਹ ਕੇ ਅਨੰਤ ਭਾਂਤਿ ਸੋ ਦਹੈ ॥੨੦॥੧੮੦॥

तुरंत द्रोह देह के अनंत भाँति सो दहै ॥२०॥१८०॥

(ਉਨ੍ਹਾ ਦੀ) ਦੇਹ ਦੇ ਅਨੇਕ ਤਰ੍ਹਾ ਦੇ ਦੁਖ ਤੁਰਤ ਹੀ ਸੜ ਜਾਦੇ ਹਨ ॥੨੦॥੧੮੦॥

ਤ੍ਵ ਪ੍ਰਸਾਦਿ ॥ ਰੂਆਲ ਛੰਦ ॥

त्व प्रसादि ॥ रूआल छंद ॥

ਤੇਰੀ ਕ੍ਰਿਪਾ ਨਾਲ: ਰੂਆਮਲ ਛੰਦ:

ਰੂਪ ਰਾਗ ਨ ਰੇਖ ਰੰਗ ਨ ਜਨਮ ਮਰਨ ਬਿਹੀਨ ॥

रूप राग न रेख रंग न जनम मरन बिहीन ॥

(ਜਿਸ ਦਾ) ਰੂਪ, ਰਾਗ, ਰੇਖਾ ਅਤੇ ਰੰਗ ਨਹੀਂ ਹੈ ਅਤੇ (ਜੋ) ਜਨਮ-ਮਰਨ ਤੋਂ ਰਹਿਤ ਹੈ,

ਆਦਿ ਨਾਥ ਅਗਾਧ ਪੁਰਖ ਸੁ ਧਰਮ ਕਰਮ ਪ੍ਰਬੀਨ ॥

आदि नाथ अगाध पुरख सु धरम करम प्रबीन ॥

(ਜੋ) ਮੁੱਢ-ਕਦੀਮ ਦਾ ਸਭ ਦਾ ਸੁਆਮੀ, ਅਗਾਧ ਪੁਰਖ ਹੈ ਅਤੇ ਧਰਮ ਕਰਮ ਵਿਚ ਪ੍ਰਬੀਨ ਹੈ;

ਜੰਤ੍ਰ ਮੰਤ੍ਰ ਨ ਤੰਤ੍ਰ ਜਾ ਕੋ ਆਦਿ ਪੁਰਖ ਅਪਾਰ ॥

जंत्र मंत्र न तंत्र जा को आदि पुरख अपार ॥

(ਜਿਸ ਨੂੰ) ਯੰਤ੍ਰ, ਮੰਤ੍ਰ ਅਤੇ ਤੰਤ੍ਰ ਆਦਿ (ਵਸ ਵਿਚ ਨਹੀਂ) ਕਰ ਸਕਦੇ ਅਤੇ ਜੋ ਆਦਿ ਪੁਰਖ ਅਤੇ ਅਪਾਰ ਹੈ;

ਹਸਤ ਕੀਟ ਬਿਖੈ ਬਸੈ ਸਭ ਠਉਰ ਮੈ ਨਿਰਧਾਰ ॥੧॥੧੮੧॥

हसत कीट बिखै बसै सभ ठउर मै निरधार ॥१॥१८१॥

(ਜੋ) ਹਾਥੀ ਤੋਂ ਲੈ ਕੇ ਕੀੜੇ ਤਕ ਵਿਚ ਵਸਦਾ ਹੈ ਅਤੇ ਜੋ ਸਾਰੀਆਂ ਥਾਵਾ ਵਿਚ ਬਿਨਾ ਕਿਸੇ ਆਧਾਰ ਦੇ ਮੌਜੂਦ ਹੈ ॥੧॥੧੮੧॥

ਜਾਤਿ ਪਾਤਿ ਨ ਤਾਤ ਜਾ ਕੋ ਮੰਤ੍ਰ ਮਾਤ ਨ ਮਿੱਤ੍ਰ ॥

जाति पाति न तात जा को मंत्र मात न मित्र ॥

ਜਿਸ ਦੀ (ਕੋਈ) ਜਾਤਿ, ਬਰਾਦਰੀ, ਪਿਤਾ, ਮਾਤਾ, ਸਲਾਹਕਾਰ ਅਤੇ ਮਿਤਰ ਨਹੀਂ ਹੈ;

ਸਰਬ ਠਉਰ ਬਿਖੈ ਰਮਿਓ ਜਿਹ ਚਕ੍ਰ ਚਿਹਨ ਨ ਚਿਤ੍ਰ ॥

सरब ठउर बिखै रमिओ जिह चक्र चिहन न चित्र ॥

ਜੋ ਸਭ ਥਾਵਾ ਵਿਚ ਰਮਣ ਕਰ ਰਿਹਾ ਹੈ ਅਤੇ ਜਿਸ ਦਾ ਕੋਈ ਚਿੰਨ੍ਹ-ਚੱਕਰ ਅਤੇ ਸਰੂਪ ('ਚਿਤ੍ਰ') ਨਹੀਂ ਹੈ;

ਆਦਿ ਦੇਵ ਉਦਾਰ ਮੂਰਤਿ ਅਗਾਧ ਨਾਥ ਅਨੰਤ ॥

आदि देव उदार मूरति अगाध नाथ अनंत ॥

(ਜੋ) ਆਦਿ-ਦੇਵ, ਉਦਾਰ ਸੁਭਾ ਵਾਲਾ, ਅਗਾਧ ਅਤੇ ਅਨੰਤ ਸੁਆਮੀ ਹੈ;

ਆਦਿ ਅੰਤਿ ਨ ਜਾਨੀਐ ਅਬਿਖਾਦ ਦੇਵ ਦੁਰੰਤ ॥੨॥੧੮੨॥

आदि अंति न जानीऐ अबिखाद देव दुरंत ॥२॥१८२॥

(ਜਿਸ ਦੇ) ਆਦਿ ਅਤੇ ਅੰਤ ਦਾ ਪਤਾ ਨਹੀਂ (ਅਤੇ ਜੋ) ਬਖੇੜਿਆਂ ਤੋਂ ਮੁਕਤ ਅਤੇ ਬੇਅੰਤ ਇਸ਼ਟ-ਦੇਵ ਹੈ ॥੨॥੧੮੨॥

ਦੇਵ ਭੇਵ ਨ ਜਾਨਹੀ ਜਿਹ ਮਰਮ ਬੇਦ ਕਤੇਬ ॥

देव भेव न जानही जिह मरम बेद कतेब ॥

ਜਿਸ ਦਾ ਭੇਦ ਦੇਵਤੇ ਨਹੀਂ ਜਾਣਦੇ ਅਤੇ (ਨ ਹੀ ਉਸ ਦਾ) ਰਹੱਸ ਵੇਦ ਅਤੇ ਕਤੇਬ ਪਾ ਸਕੇ ਹਨ।

ਸਨਕ ਔ ਸਨਕੇਸ ਨੰਦਨ ਪਾਵਹੀ ਨ ਹਸੇਬ ॥

सनक औ सनकेस नंदन पावही न हसेब ॥

ਬ੍ਰਹਮਾ ('ਸਨਕੇਸ') ਸਨਕ, ਆਦਿ ਸੇਵਾ ਕਰ ਕੇ ਜਿਸ ਦਾ ਅਨੁਮਾਨ ਨਹੀਂ ਲਗਾ ਸਕੇ।

ਜੱਛ ਕਿੰਨਰ ਮੱਛ ਮਾਨਸ ਮੁਰਗ ਉਰਗ ਅਪਾਰ ॥

जच्छ किंनर मच्छ मानस मुरग उरग अपार ॥

ਯਕਸ਼, ਕਿੰਨਰ, ਮੱਛ, ਮਨੁੱਖ, ਪੰਛੀ ('ਮੁਰਗ') ਸੱਪ (ਆਦਿ ਉਸ ਦੇ ਭੇਦ ਨੂੰ ਨਹੀਂ ਪਾ ਸਕੇ)

ਨੇਤਿ ਨੇਤਿ ਪੁਕਾਰ ਹੀ ਸਿਵ ਸਕ੍ਰ ਔ ਮੁਖਚਾਰ ॥੩॥੧੮੩॥

नेति नेति पुकार ही सिव सक्र औ मुखचार ॥३॥१८३॥

ਸ਼ਿਵ, ਇੰਦਰ ('ਸਕ੍ਰ') ਬ੍ਰਹਮਾ (ਜਿਸ ਨੂੰ) ਬੇਅੰਤ ਬੇਅੰਤ ਕਹਿੰਦੇ ਹਨ ॥੩॥੧੮੩॥

ਸਰਬ ਸਪਤ ਪਤਾਰ ਕੇ ਤਰ ਜਾਪ ਹੀ ਜਿਹ ਜਾਪ ॥

सरब सपत पतार के तर जाप ही जिह जाप ॥

ਸਾਰੇ ਸੱਤਾ ਪਾਤਾਲਾ ਦੇ ਹੇਠਾ ਜਿਸ ਦਾ ਜਾਪ ਜਪਿਆ ਜਾਦਾ ਹੈ,

ਆਦਿ ਦੇਵ ਅਗਾਧਿ ਤੇਜ ਅਨਾਦ ਮੂਰਤਿ ਅਤਾਪ ॥

आदि देव अगाधि तेज अनाद मूरति अताप ॥

(ਉਹ) ਆਦਿ ਦੇਵ ਅਗਾਧ ਤੇਜ ਵਾਲਾ, ਅਨਾਦਿ ਸਰੂਪ ਵਾਲਾ ਅਤੇ ਦੁਖਾ ਤੋਂ ਰਹਿਤ ਹੈ,

ਜੰਤ੍ਰ ਮੰਤ੍ਰ ਨ ਆਵਈ ਕਰ ਤੰਤ੍ਰ ਮੰਤ੍ਰ ਨ ਕੀਨ ॥

जंत्र मंत्र न आवई कर तंत्र मंत्र न कीन ॥

(ਉਹ) ਯੰਤ੍ਰ, ਮੰਤ੍ਰ ਨਾਲ ਹੱਥ ਨਹੀਂ ਆਉਂਦਾ, ਤੰਤ੍ਰ-ਮੰਤ੍ਰ ਨਾਲ ਵਸ ਨਹੀਂ ਕੀਤਾ ਜਾ ਸਕਦਾ।

ਸਰਬ ਠਉਰ ਰਹਿਓ ਬਿਰਾਜ ਧਿਰਾਜ ਰਾਜ ਪ੍ਰਬੀਨ ॥੪॥੧੮੪॥

सरब ठउर रहिओ बिराज धिराज राज प्रबीन ॥४॥१८४॥

(ਉਹ) ਸਭ ਦਾ ਸੁਆਮੀ ਸਾਰੇ ਸਥਾਨਾ ਵਿਚ ਪ੍ਰਬੀਨਤਾ-ਪੂਰਵਕ ਬਿਰਾਜਮਾਨ ਹੈ ॥੪॥੧੮੪॥

ਜੱਛ ਗੰਧ੍ਰਬ ਦੇਵ ਦਾਨੋ ਨ ਬ੍ਰਹਮ ਛੱਤ੍ਰੀਅਨ ਮਾਹਿ ॥

जच्छ गंध्रब देव दानो न ब्रहम छत्रीअन माहि ॥

(ਉਹ) ਯਕਸ਼ਾ, ਗੰਧਰਬਾ, ਦੇਵਤਿਆਂ, ਦੈਂਤਾ, ਬ੍ਰਾਹਮਣਾ, ਛਤ੍ਰੀਆਂ ਵਿਚ ਨਹੀਂ ਹੈ;

ਬੈਸਨੰ ਕੇ ਬਿਖੈ ਬਿਰਾਜੈ ਸੂਦ੍ਰ ਭੀ ਵਹ ਨਾਹਿ ॥

बैसनं के बिखै बिराजै सूद्र भी वह नाहि ॥

ਉਹ ਵੈਸ਼ਣਵਾ ਅਤੇ ਸ਼ੂਦਰਾ ਵਿਚ ਵੀ ਨਹੀਂ ਬਿਰਾਜਦਾ।

ਗੂੜ ਗਉਡ ਨ ਭੀਲ ਭੀਕਰ ਬ੍ਰਹਮ ਸੇਖ ਸਰੂਪ ॥

गूड़ गउड न भील भीकर ब्रहम सेख सरूप ॥

(ਉਹ) ਨਾ ਗੰਭੀਰ ਗੌੜ, ਭਿਆਨਕ ਭੀਲ ਅਤੇ ਬ੍ਰਾਹਮਣ ਤੇ ਸ਼ੇਖ ਦੇ ਸਰੂਪ ਵਿਚ ਹੈ।

ਰਾਤਿ ਦਿਵਸ ਨ ਮੱਧ ਉਰਧ ਨ ਭੂਮ ਅਕਾਸ ਅਨੂਪ ॥੫॥੧੮੫॥

राति दिवस न मद्ध उरध न भूम अकास अनूप ॥५॥१८५॥

(ਉਹ) ਅਨੂਪਮ ਨਾ ਰਾਤ ਦਿਨ ਵਿਚ ਹੈ ਅਤੇ ਨਾ ਹੀ ਪਾਤਾਲ, ਧਰਤੀ ਅਤੇ ਆਕਾਸ਼ ਵਿਚ ਹੈ ॥੫॥੧੮੫॥

ਜਾਤਿ ਜਨਮ ਨ ਕਾਲ ਕਰਮ ਨ ਧਰਮ ਕਰਮ ਬਿਹੀਨ ॥

जाति जनम न काल करम न धरम करम बिहीन ॥

(ਜਿਸ ਦੀ) ਨਾ ਜਾਤਿ ਹੈ, ਨਾ ਜਨਮ ਹੈ, ਨਾ ਮ੍ਰਿਤੂ ਹੈ, ਨਾ ਕਰਮ ਹੈ ਅਤੇ (ਜੋ) ਨਾ ਧਰਮ-ਕਰਮ ਤੋਂ ਰਹਿਤ ਹੈ।

ਤੀਰਥ ਜਾਤ੍ਰ ਨ ਦੇਵ ਪੂਜਾ ਗੋਰ ਕੇ ਨ ਅਧੀਨ ॥

तीरथ जात्र न देव पूजा गोर के न अधीन ॥

(ਜੋ) ਤੀਰਥ-ਯਾਤ੍ਰਾ, ਦੇਵ-ਪੂਜਾ ਅਤੇ ਮੜ੍ਹੀ-ਮਸਾਣਾ ਦੀ ਪੂਜਾ ਦੇ ਅਧੀਨ ਵੀ ਨਹੀਂ ਹੈ,

ਸਰਬ ਸਪਤ ਪਤਾਰ ਕੇ ਤਰ ਜਾਨੀਐ ਜਿਹ ਜੋਤ ॥

सरब सपत पतार के तर जानीऐ जिह जोत ॥

ਜਿਸ ਦੀ ਜੋਤਿ ਸਾਰੇ ਸੱਤਾ ਪਾਤਾਲਾ ਦੇ ਹੇਠਾ ਜਾਣੀ ਜਾਦੀ ਹੈ।

ਸੇਸ ਨਾਮ ਸਹੰਸ੍ਰ ਫਨ ਨਹਿ ਨੇਤ ਪੂਰਨ ਹੋਤ ॥੬॥੧੮੬॥

सेस नाम सहंस्र फन नहि नेत पूरन होत ॥६॥१८६॥

ਹਜ਼ਾਰ ਫਨਾ ਵਾਲਾ ਸ਼ੇਸ਼ਨਾਗ ਵੀ ਨਿਤ ਨਵੇਂ ਨਾਵਾ ਨਾਲ (ਉਸ ਦੇ) ਸਾਰੇ ਨਾ ਸਿਮਰ ਨਹੀਂ ਸਕਿਆ ਹੈ ॥੬॥੧੮੬॥

ਸੋਧਿ ਸੋਧਿ ਹਟੇ ਸਭੈ ਸੁਰ ਬਿਰੋਧ ਦਾਨਵ ਸਰਬ ॥

सोधि सोधि हटे सभै सुर बिरोध दानव सरब ॥

ਸਾਰੇ ਦੇਵਤੇ (ਉਸ ਨੂੰ) ਲਭ ਲਭ ਕੇ ਥਕ ਗਏ ਹਨ ਅਤੇ ਸਾਰੇ ਦੈਂਤ ਵਿਰੋਧ ਕਰ ਕਰ ਕੇ (ਹਾਰ ਗਏ ਹਨ)।

ਗਾਇ ਗਾਇ ਹਟੇ ਗੰਧ੍ਰਬ ਗਵਾਇ ਕਿੰਨਰ ਗਰਬ ॥

गाइ गाइ हटे गंध्रब गवाइ किंनर गरब ॥

(ਉਸ ਨੂੰ) ਗਾਉਂਦੇ ਗਾਉਂਦੇ ਗੰਧਰਬ ਥਕ ਗਏ ਹਨ ਅਤੇ ਕਿੰਨਰ (ਵੀ ਵਾਜੇ ਵਜਾ ਵਜਾ ਕੇ) ਆਪਣਾ ਗੌਰਵ ਗੰਵਾ ਚੁਕੇ ਹਨ।

ਪੜ੍ਹਤ ਪੜ੍ਹਤ ਥਕੇ ਮਹਾ ਕਬਿ ਗੜ੍ਹਤ ਗਾੜ੍ਹ ਅਨੰਤ ॥

पड़्हत पड़्हत थके महा कबि गड़्हत गाड़्ह अनंत ॥

ਮਹਾ ਕਵੀ ਵੀ ਅਨੰਤ ਕਾਵਿ ਰਚ ਕੇ ਅਤੇ ਉਨ੍ਹਾ ਨੂੰ ਪੜ੍ਹ ਪੜ੍ਹ ਕੇ ਥਕ ਗਏ ਹਨ।

ਹਾਰਿ ਹਾਰਿ ਕਹਿਓ ਸਭੂ ਮਿਲਿ ਨਾਮ ਨਾਮ ਦੁਰੰਤ ॥੭॥੧੮੭॥

हारि हारि कहिओ सभू मिलि नाम नाम दुरंत ॥७॥१८७॥

(ਪਰ) ਹਾਰ ਕੇ ਸਭ ਇਸ ਨਤੀਜੇ ਉਤੇ ਪਹੁੰਚੇ ਹਨ ਕਿ (ਉਸ ਪਰਮਾਤਮਾ ਦੇ ਸਾਰੇ) ਨਾਵਾ ਦਾ ਅੰਤ ਪਾ ਸਕਣਾ ਬਹੁਤ ਔਖਾ ਹੈ ॥੭॥੧੮੭॥

ਬੇਦ ਭੇਦ ਨ ਪਾਇਓ ਲਖਿਓ ਨ ਸੇਬ ਕਤੇਬ ॥

बेद भेद न पाइओ लखिओ न सेब कतेब ॥

(ਉਸ ਦਾ) ਵੇਦਾ ਨੇ ਭੇਦ ਨਹੀਂ ਪਾਇਆ ਅਤੇ ਨਾ ਕਤੇਬਾ ਨੇ (ਉਸ) ਸੇਵਾ ਕਰਨ ਯੋਗ ਦਾ ਅੰਤ ਵੇਖਿਆ ਹੈ।

ਦੇਵ ਦਾਨੋ ਮੂੜ ਮਾਨੋ ਜਛ ਨ ਜਾਨੈ ਜੇਬ ॥

देव दानो मूड़ मानो जछ न जानै जेब ॥

ਜਿਸ ਦੀ ਸ਼ਕਲ ('ਜੇਬ') ਨੂੰ ਯਕਸ਼ ਨਹੀਂ ਜਾਣ ਸਕੇ ਅਤੇ ਦੇਵਤੇ ਅਤੇ ਦੈਂਤ ਮਾਨੋ (ਜਾਣਨ ਦਾ ਯਤਨ ਕਰਦੇ ਕਰਦੇ) ਮੂਰਖ ਸਿੱਧ ਹੋ ਗਏ ਹੋਣ।

ਭੂਤ ਭੱਬ ਭਵਾਨ ਭੂਪਤ ਆਦਿ ਨਾਥ ਅਨਾਥ ॥

भूत भब्ब भवान भूपत आदि नाथ अनाथ ॥

(ਉਹ ਪ੍ਰਭੂ) ਭੂਤ, ਭਵਿਖ ਅਤੇ ਵਰਤਮਾਨ ਦਾ ਰਾਜਾ ਹੈ ਅਤੇ ਆਦਿ ਨਾਥ ਅਤੇ ਨਾਸ਼ ਤੋਂ ਰਹਿਤ ਹੈ।

ਅਗਨਿ ਬਾਇ ਜਲੇ ਥਲੇ ਮਹਿ ਸਰਬ ਠਉਰ ਨਿਵਾਸ ॥੮॥੧੮੮॥

अगनि बाइ जले थले महि सरब ठउर निवास ॥८॥१८८॥

(ਉਸ ਦਾ) ਅਗਨੀ, ਵਾਯੂ, ਜਲ, ਥਲ ਆਦਿ ਸਭਨਾ ਸਥਾਨਾ ਵਿਚ ਵਾਸਾ ਹੈ ॥੮॥੧੮੮॥

ਦੇਹ ਗੇਹ ਨ ਨੇਹ ਸਨੇਹ ਅਬੇਹ ਨਾਥ ਅਜੀਤ ॥

देह गेह न नेह सनेह अबेह नाथ अजीत ॥

(ਜਿਸ ਦਾ) ਸ਼ਰੀਰ ਅਤੇ ਘਰ ਨਾਲ ਸਨੇਹ ਨਹੀਂ ਹੈ ਅਤੇ ਜੋ ਅਜਿਤ ਅਤੇ ਨਾ ਵਿੰਨ੍ਹੇ ਜਾ ਸਕਣ ਵਾਲਾ ਸੁਆਮੀ ਹੈ।

ਸਰਬ ਗੰਜਨ ਸਰਬ ਭੰਜਨ ਸਰਬ ਤੇ ਅਨਭੀਤ ॥

सरब गंजन सरब भंजन सरब ते अनभीत ॥

(ਜੋ) ਸਭ ਨੂੰ ਨਸ਼ਟ ਕਰਨ ਵਾਲਾ, ਸਭ ਨੂੰ ਤੋੜਨ ਵਾਲਾ ਅਤੇ ਸਭ ਦੇ ਡਰ ਤੋਂ ਰਹਿਤ ਹੈ।

ਸਰਬ ਕਰਤਾ ਸਰਬ ਹਰਤਾ ਸਰਬ ਦਯਾਲ ਅਦ੍ਵੇਖ ॥

सरब करता सरब हरता सरब द्याल अद्वेख ॥

(ਜੋ) ਸਭ ਦਾ ਕਰਤਾ, ਸਭ ਦਾ ਨਾਸ਼ਕ, ਸਭ ਉਤੇ ਦਿਆਲੂ ਅਤੇ ਅਦ੍ਵੈਸ਼ ਹੈ।

ਚੱਕ੍ਰ ਚਿਹਨ ਨ ਬਰਨ ਜਾ ਕੋ ਜਾਤਿ ਪਾਤਿ ਨ ਭੇਖ ॥੯॥੧੮੯॥

चक्क्र चिहन न बरन जा को जाति पाति न भेख ॥९॥१८९॥

ਜਿਸ ਦਾ ਚੱਕਰ, ਚਿੰਨ੍ਹ ਅਤੇ ਵਰਨ ਨਹੀਂ, ਨਾ ਹੀ (ਕੋਈ) ਜਾਤਿ, ਬਰਾਦਰੀ ਅਤੇ ਭੇਖ ਹੈ ॥੯॥੧੮੯॥

ਰੂਪ ਰੇਖ ਨ ਰੰਗ ਜਾ ਕੋ ਰਾਗ ਰੂਪ ਨ ਰੰਗ ॥

रूप रेख न रंग जा को राग रूप न रंग ॥

ਜਿਸ ਦਾ ਰੂਪ, ਰੇਖ ਅਤੇ ਰੰਗ ਨਹੀਂ ਹੈ ਅਤੇ ਨਾ ਹੀ ਰਾਗ-ਰੰਗ ਅਤੇ ਰੂਪ ਹੈ।

ਸਰਬ ਲਾਇਕ ਸਰਬ ਘਾਇਕ ਸਰਬ ਤੇ ਅਨਭੰਗ ॥

सरब लाइक सरब घाइक सरब ते अनभंग ॥

(ਜੋ) ਸਭ ਕੁਝ ਕਰਨ ਦੇ ਸਮਰਥ ਅਤੇ ਸਭ ਦਾ ਸੰਘਾਰਕ ਅਤੇ ਅਜਿਤ ਹੈ।

ਸਰਬ ਦਾਤਾ ਸਰਬ ਗਜਾਤਾ ਸਰਬ ਕੋ ਪ੍ਰਤਿਪਾਲ ॥

सरब दाता सरब ग्याता सरब को प्रतिपाल ॥

(ਉਹ) ਸਭ ਦਾ ਦਾਤਾ, ਸਭ ਨੂੰ ਜਾਣਨ ਵਾਲਾ ਅਤੇ ਸਭ ਦੀ ਪਾਲਨਾ ਕਰਨ ਵਾਲਾ ਹੈ।

ਦੀਨ ਬੰਧੁ ਦਯਾਲ ਸੁਆਮੀ ਆਦਿ ਦੇਵ ਅਪਾਲ ॥੧੦॥੧੯੦॥

दीन बंधु दयाल सुआमी आदि देव अपाल ॥१०॥१९०॥

(ਉਹ ਸਭ) ਦੀਨਾ ਦਾ ਬੰਧੂ, ਦਿਆਲੂ ਸੁਭਾ ਵਾਲਾ ਸੁਆਮੀ ਅਤੇ ਕਿਸੇ ਦੀ ਪਾਲਨਾ ਤੋਂ ਰਹਿਤ ਆਦਿ ਦੇਵ ਹੈ ॥੧੦॥੧੯੦॥

ਦੀਨ ਬੰਧੁ ਪ੍ਰਬੀਨ ਸ੍ਰੀ ਪਤਿ ਸਰਬ ਕੋ ਕਰਤਾਰ ॥

दीन बंधु प्रबीन स्री पति सरब को करतार ॥

(ਉਹ) ਪਰਮਾਤਮਾ ਦੀਨਾ ਦਾ ਬੰਧੂ, ਪ੍ਰਬੀਨ, ਮਾਇਆ ਦਾ ਪਤੀ ਅਤੇ ਸਭ ਦਾ ਕਰਤਾ ਹੈ;

ਬਰਨ ਚਿਹਨ ਨ ਚੱਕ੍ਰ ਜਾ ਕੋ ਚੱਕ੍ਰ ਚਿਹਨ ਅਕਾਰ ॥

बरन चिहन न चक्क्र जा को चक्क्र चिहन अकार ॥

ਜਿਸ ਦਾ (ਕੋਈ) ਵਰਨ, ਚਿੰਨ੍ਹ-ਚੱਕਰ, ਮੁਹਾਦਰਾ ਅਤੇ ਸ਼ਰੀਰ ਨਹੀਂ ਹੈ;

ਜਾਤਿ ਪਾਤਿ ਨ ਗੋਤ੍ਰ ਗਾਥਾ ਰੂਪ ਰੇਖ ਨ ਬਰਨ ॥

जाति पाति न गोत्र गाथा रूप रेख न बरन ॥

(ਜਿਸ ਦੀ) ਜਾਤਿ ਬਰਾਦਰੀ, ਗੋਤ ਦੀ (ਕੋਈ) ਗਾਥਾ ਨਹੀਂ ਹੈ ਅਤੇ ਨਾ ਹੀ (ਕੋਈ) ਰੂਪ ਰੇਖਾ ਜਾ ਵਰਨ ਹੈ;

ਸਰਬ ਦਾਤਾ ਸਰਬ ਗਯਾਤਾ ਸਰਬ ਭੂਅ ਕੋ ਭਰਨ ॥੧੧॥੧੯੧॥

सरब दाता सरब गयाता सरब भूअ को भरन ॥११॥१९१॥

(ਉਹ) ਸਭ ਨੂੰ ਦੇਣ ਵਾਲਾ, ਸਭ ਨੂੰ ਜਾਣਨ ਵਾਲਾ ਅਤੇ ਸਾਰੀ ਭੂਮੀ ਦਾ ਪਾਲਣ ਪੋਸ਼ਣ ਕਰਨ ਵਾਲਾ ਹੈ ॥੧੧॥੧੯੧॥

ਦੁਸਟ ਗੰਜਨ ਸੱਤ੍ਰ ਭੰਜਨ ਪਰਮ ਪੁਰਖ ਪ੍ਰਮਾਥ ॥

दुसट गंजन सत्र भंजन परम पुरख प्रमाथ ॥

(ਉਹ) ਦੁਸ਼ਟਾ ਨੂੰ ਮਾਰਨ ਵਾਲਾ, ਦੁਸ਼ਮਣਾ ਨੂੰ ਨਸ਼ਟ ਕਰਨ ਵਾਲਾ ਅਤੇ (ਸੰਸਾਰ ਦੇ ਸਮਰਥਾਵਾਨਾ ਨੂੰ) ਕੁਚਲਣ ਵਾਲਾ ਪਰਮ ਪੁਰਖ ਹੈ।

ਦੁਸਟ ਹਰਤਾ ਸ੍ਰਿਸਟ ਕਰਤਾ ਜਗਤ ਮੈ ਜਿਹ ਗਾਥ ॥

दुसट हरता सृसट करता जगत मै जिह गाथ ॥

(ਉਹ) ਦੁਸ਼ਟਾ ਨੂੰ ਮਾਰਨ ਵਾਲਾ, ਸ੍ਰਿਸ਼ਟੀ ਦਾ ਕਰਤਾ ਹੈ ਅਤੇ ਜਿਸ ਦੀ ਕਥਾ ਜਗਤ ਵਿਚ ਪ੍ਰਸਿੱਧ ਹੈ।

ਭੂਤ ਭਬਿ ਭਵਿੱਖ ਭਵਾਨ ਪ੍ਰਮਾਨ ਦੇਵ ਅਗੰਜ ॥

भूत भबि भविक्ख भवान प्रमान देव अगंज ॥

(ਉਹ) ਅਨਸ਼ਵਰ ਪਰਮ-ਸੱਤਾ ਭੂਤ, ਭਵਿਖ ਅਤੇ ਵਰਤਮਾਨ (ਤਿੰਨਾ ਕਾਲਾ) ਤਕ ਮੌਜੂਦ ਹੈ।

ਆਦਿ ਅੰਤ ਅਨਾਦਿ ਸ੍ਰੀ ਪਤਿ ਪਰਮ ਪੁਰਖ ਅਭੰਜ ॥੧੨॥੧੯੨॥

आदि अंत अनादि स्री पति परम पुरख अभंज ॥१२॥१९२॥

ਅਤੇ (ਉਹ) ਆਦਿ ਤੋਂ ਅੰਤ ਤਕ ਅਨਾਦਿ, ਮਾਇਆ ਦਾ ਪਤੀ, ਨਾਸ਼ ਤੋਂ ਰਹਿਤ ਪਰਮ ਪੁਰਸ਼ ਹੈ ॥੧੨॥੧੯੨॥

ਧਰਮ ਕੇ ਅਨਕਰਮ ਜੇਤਕ ਕੀਨ ਤਉਨ ਪਸਾਰ ॥

धरम के अनकरम जेतक कीन तउन पसार ॥

ਧਰਮ ਅਤੇ ਧਰਮ ਨਾਲ ਸੰਬੰਧਿਤ ਹੋਰ ਜਿਤਨੇ ਕਰਮ ਹਨ, ਉਨ੍ਹਾ ਦਾ ਪਸਾਰਾ (ਉਸੇ ਨੇ) ਕੀਤਾ ਹੈ;

ਦੇਵ ਅਦੇਵ ਗੰਧ੍ਰਬ ਕਿੰਨਰ ਮੱਛ ਕੱਛ ਅਪਾਰ ॥

देव अदेव गंध्रब किंनर मच्छ कच्छ अपार ॥

ਅਪਾਰ ਦੇਵਤਿਆਂ, ਦੈਂਤਾ, ਗੰਦਰਬਾ, ਕਿੰਨਰਾ, ਮੱਛਾ, ਕੱਛਾ ਆਦਿ (ਦਾ ਰਚੈਤਾ ਵੀ ਉਹੀ ਹੈ)।

ਭੂਮ ਅਕਾਸ ਜਲੇ ਥਲੇ ਮਹਿ ਮਾਨੀਐ ਜਿਹ ਨਾਮ ॥

भूम अकास जले थले महि मानीऐ जिह नाम ॥

ਭੂਮੀ, ਆਕਾਸ਼, ਜਲ ਥਲ ਵਿਚ ਜਿਸ ਦੇ ਨਾਮ ਦੀ ਮਹਿਮਾ ਹੈ।

ਦੁਸਟ ਹਰਤਾ ਪੁਸਟ ਕਰਤਾ ਸ੍ਰਿਸਟਿ ਹਰਤਾ ਕਾਮ ॥੧੩॥੧੯੩॥

दुसट हरता पुसट करता सृसटि हरता काम ॥१३॥१९३॥

ਦੁਸ਼ਟਾ ਨੂੰ ਮਾਰਨਾ, (ਸਾਧੂ ਪੁਰਸ਼ਾ ਨੂੰ) ਦ੍ਰਿੜ੍ਹ ਕਰਨਾ ਅਤੇ ਸ੍ਰਿਸ਼ਟੀ ਦਾ ਨਾਸ਼ ਕਰਨਾ (ਉਸ ਦਾ) ਕੰਮ ਹੈ ॥੧੩॥੧੯੩॥

ਦੁਸਟ ਹਰਨਾ ਸ੍ਰਿਸਟ ਕਰਨਾ ਦਿਆਲ ਲਾਲ ਗੋਬਿੰਦ ॥

दुसट हरना सृसट करना दिआल लाल गोबिंद ॥

(ਉਹ) ਦੁਸ਼ਟਾ ਦਾ ਨਾਸ਼ਕ, ਸ੍ਰਿਸ਼ਟੀ ਦਾ ਕਰਤਾ, ਦਿਆਲੂ ਅਤੇ ਪਿਆਰਾ ਗੋਬਿੰਦ ਹੈ।

ਮਿੱਤ੍ਰ ਪਾਲਕ ਸੱਤ੍ਰ ਘਾਲਕ ਦੀਨ ਦਯਾਲ ਮੁਕੰਦ ॥

मित्र पालक सत्र घालक दीन द्याल मुकंद ॥

(ਉਹ) ਮਿਤਰਾ ਦੀ ਪਾਲਨਾ ਕਰਨ ਵਾਲਾ, ਵੈਰੀਆਂ ਨੂੰ ਨਸ਼ਟ ਕਰਨ ਵਾਲਾ, ਦੀਨਦਿਆਲ ਅਤੇ ਮੁਕਤੀਦਾਤਾ ਹੈ।

ਅਘੌ ਦੰਡਣ ਦੁਸਟ ਖੰਡਣ ਕਾਲ ਹੂੰ ਕੇ ਕਾਲ ॥

अघौ दंडण दुसट खंडण काल हूँ के काल ॥

ਪਾਪੀਆਂ ਨੂੰ ਦੰਡ ਦੇਣ ਵਾਲਾ, ਦੁਸ਼ਟਾ ਨੂੰ ਚੂਰ ਚੂਰ ਕਰਨ ਵਾਲਾ ਅਤੇ ਕਾਲ ਦਾ ਵੀ ਕਾਲ ਹੈ।

ਦੁਸਟ ਹਰਣੰ ਪੁਸਟ ਕਰਣੰ ਸਰਬ ਕੇ ਪ੍ਰਤਿਪਾਲ ॥੧੪॥੧੯੪॥

दुसट हरणं पुसट करणं सरब के प्रतिपाल ॥१४॥१९४॥

ਦੁਸ਼ਟਾ ਦਾ ਦਮਨ ਕਰਨ ਵਾਲਾ, (ਭਲੇ ਪੁਰਸ਼ਾ ਨੂੰ) ਪੁਸ਼ਟ ਕਰਨ ਵਾਲਾ ਅਤੇ ਸਭ ਦਾ ਪ੍ਰਤਿਪਾਲਕ ਹੈ ॥੧੪॥੧੯੪॥

ਸਰਬ ਕਰਤਾ ਸਰਬ ਹਰਤਾ ਸਰਬ ਤੇ ਅਨਕਾਮ ॥

सरब करता सरब हरता सरब ते अनकाम ॥

(ਉਹ) ਸਭ ਦਾ ਕਰਤਾ, ਸਭ ਦਾ ਨਾਸ਼ਕ ਅਤੇ ਸਭ ਦੀਆਂ ਕਾਮਨਾਵਾ (ਪੂਰੀਆਂ ਕਰਨ ਵਾਲਾ ਹੈ)।

ਸਰਬ ਖੰਡਣ ਸਰਬ ਦੰਡਣ ਸਰਬ ਕੇ ਨਿਜ ਭਾਮ ॥

सरब खंडण सरब दंडण सरब के निज भाम ॥

ਸਭ ਦਾ ਖੰਡਨ ਕਰਨ ਵਾਲਾ, ਸਭ ਨੂੰ ਦੰਡ ਦੇਣ ਵਾਲਾ ਅਤੇ ਸਭ ਦਾ ਨਿਜੀ ਪ੍ਰਕਾਸ਼ ('ਭਾਮ') ਹੈ (ਅਰਥਾਤ ਸਭ ਵਿਚ ਉਸ ਦੀ ਜੋਤਿ ਮੌਜੂਦ ਹੈ)।

ਸਰਬ ਭੁਗਤਾ ਸਰਬ ਜੁਗਤਾ ਸਰਬ ਕਰਮ ਪ੍ਰਬੀਨ ॥

सरब भुगता सरब जुगता सरब करम प्रबीन ॥

ਸਭ ਨੂੰ ਭੋਗਣ ਵਾਲਾ, ਸਾਰੀਆਂ ਜੁਗਤਾ ਅਤੇ ਕਰਮਾ ਵਿਚ ਪ੍ਰਬੀਨ ਹੈ।

ਸਰਬ ਖੰਡਣ ਸਰਬ ਦੰਡਣ ਸਰਬ ਕਰਮ ਅਧੀਨ ॥੧੫॥੧੯੫॥

सरब खंडण सरब दंडण सरब करम अधीन ॥१५॥१९५॥

(ਉਹ) ਸਭ ਦਾ ਨਾਸ਼ਕ, ਸਭ ਦਾ ਦੰਡਕ ਹੈ ਅਤੇ ਸਾਰੇ ਕਰਮ (ਉਸ ਦੇ) ਅਧੀਨ ਹਨ ॥੧੫॥੧੯੫॥

ਸਰਬ ਸਿੰਮ੍ਰਿਤਨ ਸਰਬ ਸਾਸਤ੍ਰਨ ਸਰਬ ਬੇਦ ਬਿਚਾਰ ॥

सरब सिंमृतन सरब सासत्रन सरब बेद बिचार ॥

(ਉਹੀ) ਸਾਰੀਆਂ ਸਮ੍ਰਿਤੀਆਂ, ਸਾਰੇ ਸ਼ਾਸਤ੍ਰਾ ਅਤੇ ਸਾਰੇ ਵੇਦਾ ਦਾ (ਸਮੁੱਚਾ) ਵਿਚਾਰ ਹੈ।

ਦੁਸਟ ਹਰਤਾ ਬਿਸ੍ਵ ਭਰਤਾ ਆਦਿ ਰੂਪ ਅਪਾਰ ॥

दुसट हरता बिस्व भरता आदि रूप अपार ॥

ਦੁਸ਼ਟਾ ਨੂੰ ਮਾਰਨ ਵਾਲਾ, ਜਗਤ ਦੀ ਪਾਲਨਾ ਕਰਨ ਵਾਲਾ ਅਤੇ ਅਪਾਰ ਆਦਿ ਰੂਪ ਵਾਲਾ ਹੈ।

ਦੁਸਟ ਦੰਡਣ ਪੁਸਟ ਖੰਡਣ ਆਦਿ ਦੇਵ ਅਖੰਡ ॥

दुसट दंडण पुसट खंडण आदि देव अखंड ॥

(ਉਹ) ਦੁਸ਼ਟਾ ਨੂੰ ਦੰਡ ਦੇਣ ਵਾਲਾ ਅਤੇ ਬਲਵਾਨਾ (ਪੁਸ਼ਟਾ) ਦਾ ਸੰਘਾਰਕ ਅਖੰਡ ਆਦਿ ਦੇਵ ਹੈ।

ਭੂਮ ਅਕਾਸ ਜਲੇ ਥਲੇ ਮਹਿ ਜਪਤ ਜਾਪ ਅਮੰਡ ॥੧੬॥੧੯੬॥

भूम अकास जले थले महि जपत जाप अमंड ॥१६॥१९६॥

ਧਰਤੀ, ਆਕਾਸ਼, ਜਲ, ਥਲ ਵਿਚ ਖ਼ੁਦ ਸਥਾਪਿਤ ਹੋਣ ਵਾਲੇ ('ਅਮੰਡ') ਦਾ ਜਾਪ ਜਪਿਆ ਜਾ ਰਿਹਾ ਹੈ ॥੧੬॥੧੯੬॥

ਸ੍ਰਿਸਟਾਚਾਰ ਬਿਚਾਰ ਜੇਤੇ ਜਾਨੀਐ ਸਬਚਾਰ ॥

सृसटाचार बिचार जेते जानीऐ सबचार ॥

ਜਿਤਨੇ ਵੀ ਸ਼ਿਸ਼ਟਾਚਾਰ ਅਤੇ ਵਿਚਾਰ ਹਨ, ਵਿਚਾਰ ਪੂਰਵਕ ਸਮਝ ਲਈਏ ਕਿ (ਉਹ ਸਾਰੇ ਉਸੇ ਵਿਚ ਸਥਿਤ ਹਨ)।

ਆਦਿ ਦੇਵ ਅਪਾਰ ਸ੍ਰੀ ਪਤਿ ਦੁਸਟ ਪੁਸਟ ਪ੍ਰਹਾਰ ॥

आदि देव अपार स्री पति दुसट पुसट प्रहार ॥

(ਉਹ) ਆਦਿ ਦੇਵ, ਅਪਾਰ, ਮਾਇਆ ਦਾ ਪਤੀ ਅਤੇ ਬਲਵਾਨ ਦੁਸ਼ਟਾ ਨੂੰ ਮਾਰਨ ਵਾਲਾ ਹੈ।

ਅੰਨ ਦਾਤਾ ਗਿਆਨ ਗਿਆਤਾ ਸਰਬ ਮਾਨ ਮਹਿੰਦ੍ਰ ॥

अंन दाता गिआन गिआता सरब मान महिंद्र ॥

(ਉਹ) ਅੰਨ-ਦਾਤਾ, ਗਿਆਨ ਕਰਾਉਣ ਵਾਲਾ ਅਤੇ ਸਾਰਿਆਂ ਰਾਜਿਆਂ ਦਾ ਮਾਣ ਹੈ।

ਬੇਦ ਬਿਆਸ ਕਰੇ ਕਈ ਦਿਨ ਕੋਟਿ ਇੰਦ੍ਰ ਉਪਿੰਦ੍ਰ ॥੧੭॥੧੯੭॥

बेद बिआस करे कई दिन कोटि इंद्र उपिंद्र ॥१७॥१९७॥

(ਉਸ ਨੇ) ਕਿਤਨੇ ਹੀ ਵੇਦ-ਵਿਆਸ, ਕਰੋੜਾ ਇੰਦਰ ਅਤੇ ਉਪੇਂਦਰ (ਬਾਵਨ ਅਵਤਾਰ) ਬਣਾਏ ਹਨ ॥੧੭॥੧੯੭॥

ਜਨਮ ਜਾਤਾ ਕਰਮ ਗਿਆਤਾ ਧਰਮ ਚਾਰ ਬਿਚਾਰ ॥

जनम जाता करम गिआता धरम चार बिचार ॥

(ਉਹ) ਜਨਮ-ਜਨਮਾਤਰਾ ਦੀ ਗੱਲ ਜਾਣਨ ਵਾਲਾ, ਕਰਮ-ਕਾਡਾ ਦਾ ਗਿਆਤਾ ਅਤੇ ਧਰਮ ਦਾ ਚੰਗਾ ਵਿਚਾਰਕ ਹੈ।

ਬੇਦ ਭੇਵ ਨ ਪਾਵਈ ਸਿਵ ਰੁਦ੍ਰ ਔਰ ਮੁਖਚਾਰ ॥

बेद भेव न पावई सिव रुद्र और मुखचार ॥

(ਜਿਸ ਦਾ) ਵੇਦ, ਸ਼ਿਵ, ਰੁਦ੍ਰ ਅਤੇ ਬ੍ਰਹਮਾ ਰਹੱਸ ਨਹੀਂ ਜਾਣ ਸਕੇ,

ਕੋਟਿ ਇੰਦ੍ਰ ਉਪਿੰਦ੍ਰ ਬਿਆਸ ਸਨਕ ਸਨਤ ਕੁਮਾਰ ॥

कोटि इंद्र उपिंद्र बिआस सनक सनत कुमार ॥

ਕਰੋੜਾ ਇੰਦਰ, ਉਪੇਂਦਰ (ਬਾਵਨ ਅਵਤਾਰ) ਵਿਆਸ, ਸਨਕ-ਸੰਤ ਕੁਮਾਰ ਆਦਿ ਸਭ

ਗਾਇ ਗਾਇ ਥਕੇ ਸਭੈ ਗੁਨ ਚੱਕ੍ਰਤ ਭੇ ਮੁਖਚਾਰ ॥੧੮॥੧੯੮॥

गाइ गाइ थके सभै गुन चक्क्रत भे मुखचार ॥१८॥१९८॥

(ਉਸ ਦੇ) ਗੁਣ ਗਾ ਗਾ ਕੇ ਥਕ ਗਏ ਹਨ ਅਤੇ ਬ੍ਰਹਮਾ ਹੈਰਾਨ ਹੋ ਗਿਆ ਹੈ ॥੧੮॥੧੯੮॥

ਆਦਿ ਅੰਤ ਨ ਮਧ ਜਾ ਕੋ ਭੂਤ ਭੱਬ ਭਵਾਨ ॥

आदि अंत न मध जा को भूत भब्ब भवान ॥

(ਉਸ) ਦਾ ਆਦਿ, ਅੰਤ ਅਤੇ ਮੱਧ ਅਤੇ ਭੂਤ, ਭਵਿਖ ਅਤੇ ਵਰਤਮਾਨ (ਕੁਝ ਵੀ ਨਹੀਂ ਹੈ)

ਸਤਿ ਦੁਆਪਰ ਤ੍ਰਿਤੀਆ ਕਲਿਜੁਗ ਚਤ੍ਰ ਕਾਲ ਪ੍ਰਧਾਨ ॥

सति दुआपर तृतीआ कलिजुग चत्र काल प्रधान ॥

ਉਹ ਸਤਯੁਗ, ਦੁਆਪਰ, ਤ੍ਰੇਤਾ ਅਤੇ ਕਲਿਯੁਗ ਚੌਹਾ ਕਾਲਾ ਵਿਚ ਪ੍ਰਧਾਨ ਹੈ।

ਧਿਆਇ ਧਿਆਇ ਥਕੇ ਮਹਾ ਮੁਨਿ ਗਾਇ ਗੰਧ੍ਰਬ ਅਪਾਰ ॥

धिआइ धिआइ थके महा मुनि गाइ गंध्रब अपार ॥

ਉਸ ਨੂੰ ਮਹਾ ਮੁਨੀ ਆਰਾਧਦੇ ਆਰਾਧਦੇ ਥਕ ਗਏ ਹਨ ਅਤੇ ਅਪਾਰ ਗੰਧਰਬ ਗਾ ਗਾ ਕੇ ਹਾਰ ਗਏ ਹਨ।

ਹਾਰਿ ਹਾਰਿ ਥਕੇ ਸਭੈ ਨਹੀਂ ਪਾਈਐ ਤਿਹ ਪਾਰ ॥੧੯॥੧੯੯॥

हारि हारि थके सभै नहीं पाईऐ तिह पार ॥१९॥१९९॥

ਸਭ ਹਾਰ ਹਾਰ ਕੇ ਥਕ ਗਏ ਹਨ ਪਰ ਕੋਈ ਵੀ ਉਸ ਦਾ ਪਾਰ ਨਹੀਂ ਪਾ ਸਕਿਆ ॥੧੯॥੧੯੯॥

ਨਾਰਦ ਆਦਿਕ ਬੇਦ ਬਿਆਸਕ ਮੁਨਿ ਮਹਾਨ ਅਨੰਤ ॥

नारद आदिक बेद बिआसक मुनि महान अनंत ॥

ਨਾਰਦ, ਵੇਦ-ਵਿਆਸ ਆਦਿ ਬੇਅੰਤ ਮਹਾਨ ਮੁਨੀ

ਧਿਆਇ ਧਿਆਇ ਥਕੇ ਸਭੈ ਕਰ ਕੋਟਿ ਕਸਟ ਦੁਰੰਤ ॥

धिआइ धिआइ थके सभै कर कोटि कसट दुरंत ॥

ਕਰੋੜਾ ਕਸ਼ਟ ਪੂਰਨ ਔਖੇ ਯਤਨ ਵਾਲੀ (ਉਸ ਦੀ) ਆਰਾਧਨਾ ਕਰਦੇ ਕਰਦੇ ਥਕ ਗਏ ਹਨ;

ਗਾਇ ਗਾਇ ਥਕੇ ਗੰਧ੍ਰਬ ਨਾਚ ਅਪੱਛਰ ਅਪਾਰ ॥

गाइ गाइ थके गंध्रब नाच अपच्छर अपार ॥

ਗਾ ਗਾ ਕੇ ਗੰਧਰਬ ਥਕ ਗਏ ਹਨ ਅਤੇ ਬੇਅੰਤ ਅਪੱਛਰਾਵਾ ਵੀ ਨਚ ਨਚ ਕੇ (ਥਕ ਗਈਆਂ ਹਨ)

ਸੋਧਿ ਸੋਧਿ ਥਕੇ ਮਹਾ ਸੁਰ ਪਾਇਓ ਨਹਿ ਪਾਰ ॥੨੦॥੨੦੦॥

सोधि सोधि थके महा सुर पाइओ नहि पार ॥२०॥२००॥

ਪ੍ਰਧਾਨ ਦੇਵਤੇ (ਉਸ ਨੂੰ) ਲਭ ਲਭ ਕੇ ਥਕ ਗਏ ਹਨ, (ਪਰ ਉਸ ਦਾ) ਪਾਰ ਨਹੀਂ ਪਾ ਸਕੇ ॥੨੦॥੨੦੦॥

ਤ੍ਵ ਪ੍ਰਸਾਦਿ ॥ ਦੋਹਰਾ ॥

त्व प्रसादि ॥ दोहरा ॥

ਤੇਰੀ ਕ੍ਰਿਪਾ ਨਾਲ: ਦੋਹਰਾ:

ਏਕ ਸਮੈ ਸ੍ਰੀ ਆਤਮਾ ਉਚਰਿਓ ਮਤਿ ਸਿਉ ਬੈਨ ॥

एक समै स्री आतमा उचरिओ मति सिउ बैन ॥

ਇਕ ਵਾਰ ਸ੍ਰੀ ਆਤਮਾ ਨੇ ਬੁੱਧੀ ਪ੍ਰਤਿ (ਇਸ ਤਰ੍ਹਾ) ਬਚਨ ਕੀਤਾ

ਸਬ ਪ੍ਰਤਾਪ ਜਗਦੀਸ ਕੋ ਕਹੋ ਸਕਲ ਬਿਧਿ ਤੈਨ ॥੧॥੨੦੧॥

सब प्रताप जगदीस को कहो सकल बिधि तैन ॥१॥२०१॥

ਕਿ ਤੁਸੀਂ ਚੰਗੀ ਤਰ੍ਹਾ (ਉਸ) ਜਗਦੀਸ਼ ਦਾ ਸਾਰਾ ਪ੍ਰਤਾਪ (ਮੈਨੂੰ) ਦਸੋ ॥੧॥੨੦੧॥

ਕੋ ਆਤਮਾ ਸਰੂਪ ਹੈ ਕਹਾ ਸ੍ਰਿਸਟਿ ਕੋ ਬਿਚਾਰ ॥

को आतमा सरूप है कहा सृसटि को बिचार ॥

ਆਤਮਾ ਦਾ ਸਰੂਪ ਕੀ ਹੈ ਅਤੇ ਸ੍ਰਿਸ਼ਟੀ ਦਾ ਵਿਚਾਰ ਕਿਵੇਂ ਹੈ?

ਕਉਨ ਧਰਮ ਕੋ ਕਰਮ ਹੈ ਕਹੋ ਸਕਲ ਬਿਸਥਾਰ ॥੨॥੨੦੨॥

कउन धरम को करम है कहो सकल बिसथार ॥२॥२०२॥

ਧਰਮ ਦਾ ਕਰਮ ਕਿਹੜਾ ਹੈ? ਇਸ ਨੂੰ ਵਿਸਤਾਰ ਨਾਲ ਦਸੋ ॥੨॥੨੦੨॥

ਦੋਹਰਾ ॥ ਕਹ ਜੀਤਬ ਕਹ ਮਰਨ ਹੈ ਕਵਨ ਸੁਰਗ ਕਹ ਨਰਕ ॥

दोहरा ॥ कह जीतब कह मरन है कवन सुरग कह नरक ॥

ਜੀਉਣਾ ਕੀ ਹੈ, ਮਰਨਾ ਕੀ ਹੈ, ਸਵਰਗ ਕੀ ਹੈ ਅਤੇ ਨਰਕ ਦੀ ਹੈ?

ਕੋ ਸੁਘੜਾ ਕੋ ਮੂੜਤਾ ਕਹਾ ਤਰਕ ਅਵਤਰਕ ॥੩॥੨੦੩॥

को सुघड़ा को मूड़ता कहा तरक अवतरक ॥३॥२०३॥

ਸੁਘੜ ਕੌਣ ਹੈ, ਮੂਰਖ ਕੌਣ ਹੈ, ਤਰਕ ਕੀ ਹੈ ਅਤੇ ਅਵਿਤਰਕ (ਬੇਦਲੀਲੀ) ਕੀ ਹੈ? ॥੩॥੨੦੩॥

ਦੋਹਰਾ ॥ ਕੋ ਨਿੰਦਾ ਜਸ ਹੈ ਕਵਨ ਕਵਨ ਪਾਪ ਕਹ ਧਰਮ ॥

दोहरा ॥ को निंदा जस है कवन कवन पाप कह धरम ॥

ਨਿੰਦਾ ਕੀ ਹੈ, ਯਸ਼ ਕੀ ਹੈ, ਪਾਪ ਕੀ ਹੈ, ਧਰਮ ਕੀ ਹੈ?

ਕਵਨ ਜੋਗ ਕੋ ਭੋਗ ਹੈ ਕਵਨ ਕਰਮ ਅਪਕਰਮ ॥੪॥੨੦੪॥

कवन जोग को भोग है कवन करम अपकरम ॥४॥२०४॥

ਯੋਗ ਕੀ ਹੈ, ਭੋਗ ਕੀ ਹੈ, ਸੁਕਰਮ ਕੀ ਹੈ ਅਤੇ ਕੁਕਰਮ ਕੀ ਹੈ? ॥੪॥੨੦੪॥

ਦੋਹਰਾ ॥ ਕਹੋ ਸੁ ਸ੍ਰਮ ਕਾ ਸੋ ਕਹੈ ਦਮ ਕੋ ਕਹਾ ਕਹੰਤ ॥

दोहरा ॥ कहो सु स्रम का सो कहै दम को कहा कहंत ॥

ਦਸੋ, ਤਪਸਿਆ ਕਿਸ ਨੂੰ ਕਹਿੰਦੇ ਹਨ ਅਤੇ (ਇੰਦਰੀਆਂ ਦਾ) ਦਮਨ ਕਿਸ ਨੂੰ ਕਹਿੰਦੇ ਹਨ?

ਕੋ ਸੂਰਾ ਦਾਤਾ ਕਵਨ ਕਹੋ ਤੰਤ ਕੋ ਮੰਤ ॥੫॥੨੦੫॥

को सूरा दाता कवन कहो तंत को मंत ॥५॥२०५॥

ਸੂਰਮਾ ਕੌਣ ਹੈ, ਦਾਤਾ ਕੋਣ ਹੈ, ਤੰਤ੍ਰ ਕੀ ਹੈ ਅਤੇ ਮੰਤ੍ਰ ਕੀ ਹੈ? ॥੫॥੨੦੫॥

ਦੋਹਰਾ ॥ ਕਹਾ ਰੰਕ ਰਾਜਾ ਕਵਨ ਹਰਖ ਸੋਗ ਹੈ ਕਵਨ ॥

दोहरा ॥ कहा रंक राजा कवन हरख सोग है कवन ॥

ਕੌਣ ਭਿਖਾਰੀ ਹੈ, ਕੌਣ ਰਾਜਾ ਹੈ? ਅਤੇ ਹਰਖ ਅਤੇ ਸੋਗ ਕੀ ਹੈ?

ਕੋ ਰੋਗੀ ਰਾਗੀ ਕਵਨ ਕਹੋ ਤੱਤ ਮੁਹਿ ਤਵਨ ॥੬॥੨੦੬॥

को रोगी रागी कवन कहो तत्त मुहि तवन ॥६॥२०६॥

ਰੋਗੀ ਕੌਣ ਹੈ ਅਤੇ ਸੰਸਾਰ ਵਿਚ ਲਿਪਤ ('ਰਾਗੀ') ਕੌਣ ਹੈ? ਉਸ ਦੀ ਅਸਲੀਅਤ ਮੈਨੂੰ ਦਸੋ ॥੬॥੨੦੬॥

ਦੋਹਰਾ ॥ ਕਵਨ ਰਿਸਟ ਕੋ ਪੁਸਟ ਹੈ ਕਹਾ ਸ੍ਰਿਸਟ ਕੋ ਚਾਰ ॥

दोहरा ॥ कवन रिसट को पुसट है कहा सृसट को चार ॥

ਰਜਿਆ ਹੋਇਆ ਕੌਣ ਹੈ, ਬਲਵਾਨ ਕੌਣ ਹੈ ਅਤੇ ਸ੍ਰਿਸ਼ਟੀ (ਦੀ ਰਚਨਾ ਦਾ) ਵਿਚਾਰ ਕੀ ਹੈ?

ਕਵਨ ਸ੍ਰਿਸਟ ਕੋ ਭ੍ਰਿਸਟ ਹੈ ਕਹੋ ਸਕਲ ਬਿਸਥਾਰ ॥੭॥੨੦੭॥

कवन सृसट को भृसट है कहो सकल बिसथार ॥७॥२०७॥

ਢੀਠ ਕੌਣ ਹੈ, ਭ੍ਰਸ਼ਟ ਕੌਣ ਹੈ? ਸਾਰੀ (ਗੱਲ ਮੈਨੂੰ) ਵਿਸਤਾਰ ਸਹਿਤ ਦਸੋ ॥੭॥੨੦੭॥

ਦੋਹਰਾ ॥ ਕਹਾ ਭਰਮ ਕੋ ਕਰਮ ਹੈ ਕਹਾ ਭਰਮ ਕੋ ਨਾਸ ॥

दोहरा ॥ कहा भरम को करम है कहा भरम को नास ॥

ਕਰਨ ਯੋਗ ਕਰਮ ਕਿਹੜਾ ਹੈ ਅਤੇ ਭਰਮ ਦਾ ਨਾਸ਼ ਕਿਵੇਂ ਹੁੰਦਾ ਹੈ?

ਕਹਾ ਚਿਤਨ ਕੀ ਚੇਸਟਾ ਕਹਾ ਅਚੇਤ ਪ੍ਰਕਾਸ ॥੮॥੨੦੮॥

कहा चितन की चेसटा कहा अचेत प्रकास ॥८॥२०८॥

ਚਿੰਤਨ ਕੀ ਹੈ, ਚੇਸ਼ਟਾ ਕੀ ਹੈ ਅਤੇ ਅਚਿੰਤ੍ਯ ਦਾ ਪ੍ਰਕਾਸ਼ ਕੀ ਹੈ? ॥੮॥੨੦੮॥

ਦੋਹਰਾ ॥ ਕਹਾ ਨੇਮ ਸੰਜਮ ਕਹਾ ਕਹਾ ਗਿਆਨ ਅਗਿਆਨ ॥

दोहरा ॥ कहा नेम संजम कहा कहा गिआन अगिआन ॥

ਨਿਯਮ ਕੀ ਹੈ, ਸੰਜਮ ਕੀ ਹੈ, ਗਿਆਨ ਅਤੇ ਅਗਿਆਨ ਕੀ ਹੈ?

ਕੋ ਰੋਗੀ ਸੋਗੀ ਕਵਨ ਕਹਾ ਧਰਮ ਕੀ ਹਾਨ ॥੯॥੨੦੯॥

को रोगी सोगी कवन कहा धरम की हान ॥९॥२०९॥

ਰੋਗੀ ਕੌਣ ਹੈ, ਸੋਗੀ ਕੌਣ ਹੈ ਅਤੇ ਧਰਮ ਦੀ ਹਾਨੀ ਕਿਥੇ ਹੁੰਦੀ ਹੈ ॥੯॥੨੦੯॥

ਦੋਹਰਾ ॥ ਕੋ ਸੂਰਾ ਸੁੰਦਰ ਕਵਨ ਕਹਾ ਜੋਗ ਕੋ ਸਾਰ ॥

दोहरा ॥ को सूरा सुँदर कवन कहा जोग को सार ॥

ਸੂਰਮਾ ਕੌਣ ਹੈ, ਸੁੰਦਰ ਕੌਣ ਹੈ ਅਤੇ ਯੋਗ ਦਾ ਸਾਰ ਕੀ ਹੈ?

ਕੋ ਦਾਤਾ ਗਿਆਨੀ ਕਵਨ ਕਹੋ ਬਿਚਾਰ ਅਬਿਚਾਰ ॥੧੦॥੨੧੦॥

को दाता गिआनी कवन कहो बिचार अबिचार ॥१०॥२१०॥

ਕਰਤਾ ਕੌਣ ਹੈ, ਗਿਆਨੀ ਕੌਣ ਹੈ? ਇਨ੍ਹਾ ਦਾ ਵਿਚਾਰ-ਅਵਿਚਾਰ (ਮੈਨੂੰ) ਦਸੋ ॥੧੦॥੨੧੦॥

ਤ੍ਵ ਪ੍ਰਸਾਦਿ ॥ ਦੀਰਘ ਤ੍ਰਿਭੰਗੀ ਛੰਦ ॥

त्व प्रसादि ॥ दीरघ तृभंगी छंद ॥

ਤੇਰੀ ਕ੍ਰਿਪਾ ਨਾਲ: ਦੀਰਘ ਤ੍ਰਿਭੰਗੀ ਛੰਦ:

ਦੁਰਜਨ ਦਲ ਦੰਡਣ ਅਸੁਰ ਬਿਹੰਡਣ ਦੁਸਟ ਨਿਕੰਦਣਿ ਆਦਿ ਬ੍ਰਿਤੇ ॥

दुरजन दल दंडण असुर बिहंडण दुसट निकंदणि आदि बृते ॥

ਦੁਸ਼ਟਾ ਦੇ ਦਲਾ ਨੂੰ ਦੰਡ ਦੇਣਾ, ਦੈਂਤਾ ਨੂੰ ਨਸ਼ਟ ਕਰਨਾ ਅਤੇ ਦੁਰਜਨਾ ਨੂੰ ਜੜ੍ਹੋਂ ਪੁਟਣਾ (ਜਿਸ ਦਾ) ਆਦਿ ਕਾਲ ਤੋਂ ਸੁਭਾ ਹੈ;

ਚਛਰਾਸੁਰ ਮਾਰਣਿ ਪਤਿਤ ਉਧਾਰਣਿ ਨਰਕ ਨਿਵਾਰਣਿ ਗੂੜ੍ਹ ਗਤੇ ॥

चछरासुर मारणि पतित उधारणि नरक निवारणि गूड़्ह गते ॥

ਚਿੱਛਰ ਦੈਂਤ ਨੂੰ ਮਾਰਨ ਵਾਲੀ, ਪਾਪੀਆਂ ਦਾ ਉੱਧਾਰ ਕਰਨ ਵਾਲੀ, ਨਰਕਾ ਤੋਂ ਬਚਾਉਣ ਵਾਲੀ (ਜਿਸ ਦੀ) ਗਤੀ ਬਹੁਤ ਗੰਭੀਰ ਹੈ;

ਅਛੈ ਅਖੰਡੇ ਤੇਜ ਪ੍ਰਚੰਡੇ ਖੰਡ ਉਦੰਡੇ ਅਲਖ ਮਤੇ ॥

अछै अखंडे तेज प्रचंडे खंड उदंडे अलख मते ॥

(ਹੇ) ਨਾ ਨਸ਼ਟ ਹੋਣ ਵਾਲੀ, ਨਾ ਖੰਡਿਤ ਹੋਣ ਵਾਲੀ, ਪ੍ਰਚੰਡ ਤੇਜ ਵਾਲੀ, ਘਮੰਡੀਆਂ ਨੂੰ ਖੰਡ ਖੰਡ ਕਰਨ ਵਾਲੀ ਅਤੇ ਗੁਝੇ ਵਿਚਾਰਾ ਵਾਲੀ,

ਜੈ ਜੈ ਹੋਸੀ ਮਹਿਖਾਸੁਰ ਮਰਦਨ ਰੰਮ ਕਪਰਦਨ ਛੱਤ੍ਰ ਛਿਤੇ ॥੧॥੨੧੧॥

जै जै होसी महिखासुर मरदन रंम कपरदन छत्त्र छिते ॥१॥२११॥

ਮਹਿਖਾਸੁਰ ਨੂੰ ਮਾਰਨ ਵਾਲੀ, ਸੁੰਦਰ ਕੇਸਾ ਦਾ ਜੂੜਾ ਕਰਨ ਵਾਲੀ ਅਤੇ ਪ੍ਰਿਥਵੀ ਉਤੇ ਛੱਤਰ ਪਸਾਰਨ ਵਾਲੀ! (ਤੇਰੀ) ਜੈ ਜੈਕਾਰ ਹੋਵੇ ॥੧॥੨੧੧॥

ਆਸੁਰਿ ਬਿਹੰਡਣਿ ਦੁਸਟ ਨਿਕੰਦਣਿ ਪੁਸਟ ਉਦੰਡਣਿ ਰੂਪ ਅਤੇ ॥

आसुरि बिहंडणि दुसट निकंदणि पुसट उदंडणि रूप अते ॥

(ਹੇ) ਦੈਂਤਾ ਨੂੰ ਮਾਰਨ ਵਾਲੀ, ਦੁਸ਼ਟਾ ਨੂੰ ਜੜ੍ਹੋਂ ਪੁਟਣ ਵਾਲੀ, ਅਤਿਅੰਤ ਬਲਵਾਨ ਭੁਜਾਵਾ ਵਾਲੇ ਰੂਪ ਵਾਲੀ,

ਚੰਡਾਸੁਰ ਚੰਡਣਿ ਮੁੰਡ ਬਿਹੰਡਣਿ ਧੂਮ੍ਰ ਬਿਧੁੰਸਣਿ ਮਹਿਖ ਮਤੇ ॥

चंडासुर चंडणि मुँड बिहंडणि धूम्र बिधुँसणि महिख मते ॥

ਚੰਡ ਦੈਂਤ ਨੂੰ ਮਾਰਨ ਵਾਲੀ, ਮੁੰਡ (ਦੈਂਤ) ਨੂੰ ਨਸ਼ਟ ਕਰਨ ਵਾਲੀ, ਧੂਮ੍ਰ ਲੋਚਨ ਨੂੰ ਖ਼ਤਮ ਕਰਨ ਵਾਲੀ ਅਤੇ ਮਹਿਖਾਸੁਰ ਦੇ ਮੱਥੇ ਨੂੰ ਫੋੜਨ ਵਾਲੀ,

ਦਾਨਵੀਂ ਪ੍ਰਹਾਰਣਿ ਨਰਕ ਨਿਵਾਰਣਿ ਅਧਿਮ ਉਧਾਰਣਿ ਉਰਧ ਅਧੇ ॥

दानवीं प्रहारणि नरक निवारणि अधिम उधारणि उरध अधे ॥

ਦੈਂਤਾ ਦਾ ਸੰਘਾਰ ਕਰਨ ਵਾਲੀ, ਨਰਕਾ ਤੋਂ ਬਚਾਉਣ ਵਾਲੀ, ਪਾਪੀਆਂ ਦਾ ਉੱਧਾਰ ਕਰਨ ਵਾਲੀ, ਆਕਾਸ਼ ਅਤੇ ਪਾਤਾਲ ਵਿਚ ਵਿਆਪਕ ਰੂਪ ਵਾਲੀ,

ਜੈ ਜੈ ਹੋਸੀ ਮਹਿਖਾਸੁਰ ਮਰਦਨ ਰੰਮ ਕਪਰਦਨ ਆਦਿ ਬ੍ਰਿਤੇ ॥੨॥੨੧੨॥

जै जै होसी महिखासुर मरदन रंम कपरदन आदि बृते ॥२॥२१२॥

ਮਹਿਖਾਸੁਰ ਨੂੰ ਮਾਰਨ ਵਾਲੀ ਸੁੰਦਰ ਕੇਸਾ ਦਾ ਜੂੜਾ ਕਰਨ ਵਾਲੀ ਆਦਿ ਬਿਰਤੀ! (ਤੇਰੀ) ਜੈ ਜੈਕਾਰ ਹੋਵੇ ॥੨॥੨੧੨॥

ਡਾਵਰੂ ਡਵੰਕੈ ਬਬਰ ਬਵੰਕੈ ਭੁਜਾ ਫਰੰਕੈ ਤੇਜ ਬਰੰ ॥

डावरू डवंकै बबर बवंकै भुजा फरंकै तेज बरं ॥

(ਜਿਸ ਦਾ) ਡਉਰੂ ਡਮ ਡਮ ਕਰ ਕੇ ਵਜਦਾ ਹੈ, ਬਬਰ ਸ਼ੇਰ ਬੁਕਦਾ ਹੈ, ਅਤਿ ਅਧਿਕ ਤੇਜਸਵੀ ਭੁਜਾਵਾ ਫਰਕਦੀਆਂ ਹਨ।

ਲੰਕੁੜੀਆ ਫਾਧੈ ਆਯੁਧ ਬਾਂਧੈ ਸੈਨ ਬਿਮਰਦਨ ਕਾਲ ਅਸੁਰੰ ॥

लंकुड़ीआ फाधै आयुध बाँधै सैन बिमरदन काल असुरं ॥

ਸ਼ਸਤ੍ਰ ਸਜਾ ਕੇ ਹਨੁਮਾਨ ਤੇਰੇ ਅਗੇ ਛਾਲਾ ਮਾਰਦਾ ਜਾ ਰਿਹਾ ਹੈ ਮਾਨੋ ਦੈਂਤਾ ਦੀ ਸੈਨਾ ਨੂੰ ਨਸ਼ਟ ਕਰਨ ਲਈ ਕਾਲ ਰੂਪ ਹੋਵੇ।

ਅਸਟਾਯੁਧ ਚਮਕੈ ਭੂਖਣ ਦਮਕੈ ਅਤਿਸਿਤ ਝਮਕੈ ਫੁੰਕ ਫਣੰ ॥

असटायुध चमकै भूखण दमकै अतिसित झमकै फुँक फणं ॥

(ਤੇਰੇ) ਅੱਠ (ਹੱਥਾ ਵਿਚ) ਸ਼ਸਤ੍ਰ ਚਮਕਦੇ ਹਨ, ਗਹਿਣੇ ਲਿਸ਼ਕ ਰਹੇ ਹਨ, (ਮਾਨੋ) ਅਤਿ ਚਿੱਟੇ (ਸੱਪ ਵੈਰੀਆਂ) ਨੂੰ ਫੁੰਕਾਰ ਰਹੇ ਹੋਣ।

ਜੈ ਜੈ ਹੋਸੀ ਮਹਿਖਾਸੁਰ ਮਰਦਨ ਰੰਮ ਕਪਰਦਨ ਦੈਤ ਜਿਣੰ ॥੩॥੨੧੩॥

जै जै होसी महिखासुर मरदन रंम कपरदन दैत जिणं ॥३॥२१३॥

(ਹੇ) ਮਹਿਖਾਸੁਰ ਦੈਂਤ ਨੂੰ ਮਾਰਨ ਵਾਲੀ, ਸੁੰਦਰ ਕੇਸਾ ਦਾ ਜੂੜਾ ਕਰਨ ਵਾਲੀ ਅਤੇ ਦੈਂਤਾ ਨੂੰ ਜਿਤਣ ਵਾਲੀ! (ਤੇਰੀ) ਜੈ ਜੈਕਾਰ ਹੋਵੇ ॥੩॥੨੧੩॥

ਚੰਡਾਸੁਰ ਚੰਡਣ ਮੁੰਡ ਬਿਮੁੰਡਣ ਖੰਡ ਅਖੰਡਣ ਖੂਨ ਖਿਤੇ ॥

ਚੰਡਾਸੁਰ ਚੰਡਣ ਮੁੰਡ ਬਿਮੁੰਡਣ ਖੰਡ ਅਖੰਡਣ ਖੂਨ ਖਿਤੇ ॥

(ਹੇ) ਯੁੱਧ-ਭੂਮੀ ਵਿਚ ਚੰਡ ਦੈਂਤ ਨੂੰ ਮਾਰਨ ਵਾਲੀ, ਮੁੰਡ ਦੈਂਤ ਨੂੰ ਖ਼ਤਮ ਕਰਨ ਵਾਲੀ ਅਤੇ ਟੋਟੇ ਨਾ ਕੀਤੇ ਜਾ ਸਕਣ ਵਾਲਿਆਂ ਦੇ ਟੋਟੇ ਕਰਨ ਵਾਲੀ,

ਦਾਮਨੀ ਦਮੰਕਣਿ ਧੁਜਾ ਫਰੰਕਣਿ ਫਣੀ ਫੁੰਕਾਰਣਿ ਜੋਧ ਜਿਤੇ ॥

दामनी दमंकणि धुजा फरंकणि फणी फुँकारणि जोध जिते ॥

ਬਿਜਲੀ ਵਾਗ ਚਮਕਣ ਵਾਲੀ, ਝੁਲਦੇ ਝੰਡਿਆਂ ਵਾਲੀ, ਸੱਪ ਵਾਗ ਸ਼ੂਕਦੇ ਤੀਰਾ ਵਾਲੀ ਅਤੇ ਯੋਧਿਆਂ ਨੂੰ ਜਿਤਣ ਵਾਲੀ,

ਸਰ ਧਾਰ ਬਿਬਰਖਣਿ ਦੁਸਟ ਪ੍ਰਕਰਖਣਿ ਪੁਸਟ ਪ੍ਰਹਰਖਣਿ ਦੁਸ਼ਟ ਮਥੇ ॥

सर धार बिबरखणि दुसट प्रकरखणि पुसट प्रहरखणि दुशट मथे ॥

ਤੀਰਾ ਦਾ ਮੀਂਹ ਵਸਾਉਣ ਵਾਲੀ, ਦੁਸ਼ਟਾ ਨੂੰ ਘਸੀਟ ਘਸੀਟ ਕੇ ਮਾਰਨ ਵਾਲੀ, ਬਲਵਾਨ ਯੋਧਿਆਂ ਨੂੰ ਪ੍ਰਸੰਨ ਕਰਨ ਵਾਲੀ ਅਤੇ ਦੁਸ਼ਟਾ ਨੂੰ ਮਿਧਣ ਵਾਲੀ,

ਜੈ ਜੈ ਹੋਸੀ ਮਹਿਖਾਸੁਰ ਮਰਦਨ ਭੂਮ ਅਕਾਸ ਤਲ ਉਰਧ ਅਧੇ ॥੪॥੨੧੪॥

जै जै होसी महिखासुर मरदन भूम अकास तल उरध अधे ॥४॥२१४॥

ਮਹਿਖਾਸੁਰ ਨੂੰ ਮਾਰਨ ਵਾਲੀ, ਭੂਮੀ, ਆਕਾਸ਼, ਪਾਤਾਲ, ਉਪਰ ਹੇਠਾ ਸਭ ਵਿਚ ਵਿਆਪਤ! (ਤੇਰੀ) ਜੈ ਜੈਕਾਰ ਹੋਵੇ ॥੪॥੨੧੪॥

ਦਾਮਨੀ ਪ੍ਰਹਾਸਨਿ ਸੁ ਛਬਿ ਨਿਵਾਸਨਿ ਸ੍ਰਿਸਟਿ ਪ੍ਰਕਾਸਨਿ ਗੂੜ੍ਹ ਗਤੇ ॥

दामनी प्रहासनि सु छबि निवासनि सृसटि प्रकासनि गूड़्ह गते ॥

ਹੇ ਬਿਜਲੀ ਦੀ ਚਮਕ ਵਰਗੇ ਹਾਸੇ ਵਾਲੀ, ਅਤਿ ਸੁੰਦਰਤਾ ਵਿਚ ਨਿਵਾਸ ਕਰਨ ਵਾਲੀ (ਅਤਿਅੰਤ ਸੁੰਦਰੀ) ਸ੍ਰਿਸ਼ਟੀ ਦਾ ਪ੍ਰਕਾਸ਼ ਕਰਨ ਵਾਲੀ, ਗੰਭੀਰ ਗਤੀ ਵਾਲੀ,

ਰਕਤਾਸੁਰ ਆਚਨ ਜੁਧ ਪ੍ਰਮਾਚਨ ਨ੍ਰਿਦੈ ਨਰਾਚਨ ਧਰਮ ਬ੍ਰਿਤੇ ॥

रकतासुर आचन जुध प्रमाचन नृदै नराचन धरम बृते ॥

ਦੈਂਤਾ ਦਾ ਲਹੂ ਪੀਣ ਵਾਲੀ, ਯੁੱਧ ਵਿਚ ਉਤਸਾਹ ਵਧਾਉਣ ਵਾਲੀ, ਜ਼ਾਲਮਾ ਨੂੰ ਖਾ ਜਾਣ ਵਾਲੀ, ਧਾਰਮਿਕ ਬਿਰਤੀ ਵਾਲੀ,

ਸ੍ਰੋਣੰਤ ਅਚਿੰਤੀ ਅਨਲ ਬਿਵੰਤੀ ਜੋਗ ਜਯੰਤੀ ਖੜਗ ਧਰੇ ॥

स्रोणंत अचिंती अनल बिवंती जोग जयंती खड़ग धरे ॥

ਲਹੂ ਪੀਣ ਵਾਲੀ, ਅਗਨੀ ਉਗਲਣ ਵਾਲੀ, ਯੋਗ-ਮਾਇਆ ਨੂੰ ਜਿਤਣ ਵਾਲੀ ਅਤੇ ਖੜਗ ਧਾਰਨ ਕਰਨ ਵਾਲੀ,

ਜੈ ਜੈ ਹੋਸੀ ਮਹਿਖਾਸੁਰ ਮਰਦਨ ਪਾਪ ਬਿਨਾਸਨ ਧਰਮ ਕਰੇ ॥੫॥੨੧੫॥

ਜੈ ਜੈ ਹੋਸੀ ਮਹਿਖਾਸੁਰ ਮਰਦਨ ਪਾਪ ਬਿਨਾਸਨ ਧਰਮ ਕਰੇ ॥੫॥੨੧੫॥

ਮਹਿਖਾਸੁਰ ਨੂੰ ਮਾਰਨ ਵਾਲੀ, ਪਾਪਾ ਦਾ ਨਾਸ਼ ਕਰਨ ਵਾਲੀ, ਧਰਮ ਦੀ ਸਥਾਪਨਾ ਕਰਨ ਵਾਲੀ! (ਤੇਰੀ) ਜੈ ਜੈਕਾਰ ਹੋਵੇ ॥੫॥੨੧੫॥

ਅਘ ਓਘ ਨਿਵਾਰਣਿ ਦੁਸਟ ਪ੍ਰਜਾਰਣਿ ਸ੍ਰਿਸਟਿ ਉਬਾਰਣਿ ਸੱੁਧ ਮਤੇ ॥

अघ ओघ निवारणि दुसट प्रजारणि सृसटि उबारणि सु्ुध मते ॥

(ਹੇ) ਸਾਰੇ ਪਾਪਾ ਨੂੰ ਖ਼ਤਮ ਕਰਨ ਵਾਲੀ, ਦੁਸ਼ਟਾ ਨੂੰ ਸਾੜਨ ਵਾਲੀ, ਸ੍ਰਿਸ਼ਟੀ ਦਾ ਉੱਧਾਰ ਕਰਨ ਵਾਲੀ ਅਤੇ ਸ਼ੁੱਧ ਮਤ ਵਾਲੀ,

ਫਣੀਅਰ ਫੁੰਕਾਰਣਿ ਬਾਘ ਬੁਕਾਰਣਿ ਸਸਤ੍ਰ ਪ੍ਰਹਾਰਣਿ ਸਾਧ ਮਤੇ ॥

फणीअर फुँकारणि बाघ बुकारणि ससत्र प्रहारणि साध मते ॥

(ਗਲ ਵਿਚ ਪਾਏ) ਫੁੰਕਾਰਦੇ ਸੱਪਾ ਵਾਲੀ, ਸ਼ੇਰ ਨੂੰ ਬੁਕਾਉਣ ਵਾਲੀ, ਸ਼ਸਤ੍ਰਾ ਨੂੰ ਚਲਾਉਣ ਵਾਲੀ ਅਤੇ ਸਾਧੂ ਮਤ ਵਾਲੀ,

ਸੈਹਥੀ ਸਨਾਹਨਿ ਅਸਟ ਪ੍ਰਬਾਹਨਿ ਬੋਲ ਨਿਬਾਹਨਿ ਤੇਜ ਅਤੁਲੰ ॥

सैहथी सनाहनि असट प्रबाहनि बोल निबाहनि तेज अतुलं ॥

ਸੈਹਥੀ (ਆਦਿ ਸ਼ਸਤ੍ਰ) ਅੱਠਾ ਭੁਜਾਵਾ ਨਾਲ ਚਲਾਉਣ ਵਾਲੀ, ਕਵਚ ਧਾਰਨ ਕਰਨ ਵਾਲੀ, ਬੋਲਾ ਨੂੰ ਪੂਰਾ ਕਰਨ ਵਾਲੀ ਅਤੇ ਅਤੁੱਲ ਤੇਜ ਵਾਲੀ,

ਜੈ ਜੈ ਹੋਸੀ ਮਹਿਖਾਸੁਰ ਮਰਦਨ ਭੂਮਿ ਅਕਾਸ ਪਤਾਲ ਜਲੰ ॥੬॥੨੧੬॥

जै जै होसी महिखासुर मरदन भूमि अकास पताल जलं ॥६॥२१६॥

ਮਹਿਖਾਸੁਰ ਨੂੰ ਮਾਰਨ ਵਾਲੀ ਅਤੇ ਭੂਮੀ, ਆਕਾਸ਼, ਪਾਤਾਲ ਅਤੇ ਜਲ ਵਿਚ (ਨਿਵਾਸ ਕਰਨ ਵਾਲੀ! ਤੇਰੀ) ਜੈ ਜੈਕਾਰ ਹੋਵੇ ॥੬॥੨੧੬॥

ਚਾਚਰ ਚਮਕਾਰਨ ਚਿਛੁਰ ਹਾਰਨ ਧੂਮ ਧੁਕਾਰਨ ਦ੍ਰਪ ਮਥੇ ॥

चाचर चमकारन चिछुर हारन धूम धुकारन द्रप मथे ॥

(ਹੇ ਯੁੱਧ-ਭੂਮੀ ਵਿਚ) ਸ਼ਸਤ੍ਰ ਨੂੰ ਚਮਕਾਉਣ ਵਾਲੀ, ਚਿੱਛੁਰ ਰਾਖਸ਼ ਨੂੰ ਮਾਰਨ ਵਾਲੀ, ਧੂਮ੍ਰਲੋਚਨ ਦੈਂਤ ਨੂੰ (ਬੋਟੀ ਬੋਟੀ ਕਰ ਕੇ) ਮਾਰਨ ਵਾਲੀ;

ਦਾੜ੍ਹੀ ਪ੍ਰਦੰਤੇ ਜੋਗ ਜਯੰਤੇ ਮਨੁਜ ਮਥੰਤੇ ਗੂੜ੍ਹ ਕਥੇ ॥

दाड़्ही प्रदंते जोग जयंते मनुज मथंते गूड़्ह कथे ॥

ਅਤੇ (ਵੈਰੀਆਂ ਦੇ) ਹੰਕਾਰ ਨੂੰ ਮੱਥਣ ਵਾਲੀ, ਅਨਾਰ ਦੇ ਦਾਨਿਆਂ ਵਰਗੇ (ਸੋਹਣੇ ਅਤੇ ਪੱਕੇ) ਦੰਦਾ ਵਾਲੀ, ਯੋਗਮਾਇਆ ਕਾਰਨ ਜਿਤਣ ਵਾਲੇ ਮਨੁੱਖਾ ਨੂੰ ਰਗੜਨ ਵਾਲੀ ਅਤੇ ਗੂੜ੍ਹ ਬ੍ਰਿੱਤਾਤ ਵਾਲੀ,

ਕਰਮ ਪ੍ਰਣਾਸਣਿ ਚੰਦ ਪ੍ਰਕਾਸਣਿ ਸੂਰਜ ਪ੍ਰਤੇਜਣਿ ਅਸਟ ਭੁਜੇ ॥

करम प्रणासणि चंद प्रकासणि सूरज प्रतेजणि असट भुजे ॥
ਕਰਮਾ ਨੂੰ ਨਸ਼ਟ ਕਰਨ ਵਾਲੀ, ਚੰਦ੍ਰਮਾ ਵਰਗੇ ਪ੍ਰਕਾਸ਼ ਵਾਲੀ, ਸੂਰਜ ਨਾਲੋਂ ਵੀ ਤੀਬਰ ਤੇਜ ਵਾਲੀ, ਅਤੇ ਅੱਠ ਭੁਜਾਵਾ ਵਾਲੀ,

ਜੈ ਜੈ ਹੋਸੀ ਮਹਿਖਾਸੁਰ ਮਰਦਨ ਭਰਮ ਬਿਨਾਸਨ ਧਰਮ ਧੁਜੇ ॥੭॥੨੧੭॥
जै जै होसी महिखासुर मरदन भरम बिनासन धरम धुजे ॥७॥२१७॥
ਮਹਿਖਾਸੁਰ ਨੂੰ ਮਾਰਨ ਵਾਲੀ, ਭਰਮਾ ਨੂੰ ਨਸ਼ਟ ਕਰਨ ਵਾਲੀ ਅਤੇ ਧਰਮ ਦੀ ਧੁਜਾ! (ਤੇਰੀ) ਜੈ ਜੈਕਾਰ ਹੋਵੇ ॥੭॥੨੧੭॥

ਘੁੰਘਰੂ ਘਮੰਕਣਿ ਸਸਤ੍ਰ ਝਮੰਕਣਿ ਫਣੀਅਰ ਫੁੰਕਾਰਣਿ ਧਰਮ ਧੁਜੇ ॥
घुँघरू घमंकणि ससत्र झमंकणि फणीअर फुँकारणि धरम धुजे ॥
(ਹੇ ਯੁੱਧ-ਭੂਮੀ ਵਿਚ) ਪੈਰਾ ਦੇ ਘੁੰਘਰੂ ਛਣਕਾਉਣ ਵਾਲੀ, ਸ਼ਸਤ੍ਰਾ ਨੂੰ ਚਮਕਾਉਣ ਵਾਲੀ, ਸੱਪਾ ਦੀ ਫੁੰਕਾਰ ਵਾਲੀ ਅਤੇ ਧਰਮ ਦੀ ਧੁਜਾ ਦੇ ਸਰੂਪ ਵਾਲੀ,

ਅਸ ਟਾਟ ਪ੍ਰਹਾਸਨ ਸ੍ਰਿਸਟਿ ਨਿਵਾਸਨ ਦੁਸਟ ਪ੍ਰਨਾਸਨ ਚੱਕ੍ਰ ਗਤੇ ॥
अस टाट प्रहासन सृसटि निवासन दुसट प्रनासन चक्क्र गते ॥
ਠਾਹ-ਠਾਹ ਕਰ ਕੇ ਹੱਸਣ ਵਾਲੀ, ਸ੍ਰਿਸ਼ਟੀ ਵਿਚ ਨਿਵਾਸ ਕਰਨ ਵਾਲੀ, ਦੁਸ਼ਟਾ ਦਾ ਨਾਸ਼ ਕਰਨ ਵਾਲੀ ਅਤੇ ਚੌਹਾ ਚੱਕਾ ਵਿਚ ਗਤਿਮਾਨ ਹੋਣ ਵਾਲੀ,

ਕੇਸਰੀ ਪ੍ਰਵਾਹੇ ਸੱੁਧ ਸਨਾਹੇ ਅਗਮ ਅਥਾਹੇ ਏਕ ਬ੍ਰਿਤੇ ॥
केसरी प्रवाहे सु्ुध सनाहे अगम अथाहे एक बृते ॥
ਸ਼ੇਰ ਉਤੇ ਸਵਾਰੀ ਕਰਨ ਵਾਲੀ, ਪੱਕੇ ਕਵਚ ਵਾਲੀ, ਅਗੰਮ ਅਤੇ ਅਗਾਧ ਸਰੂਪ ਵਾਲੀ, ਇਕੋ ਜਿਹੇ ਸੁਭਾ ਵਾਲੀ,

ਜੈ ਜੈ ਹੋਸੀ ਮਹਿਖਾਸੁਰ ਮਰਦਨ ਆਦਿ ਕੁਮਾਰਿ ਅਗਾਧ ਬ੍ਰਿਤੇ ॥੮॥੨੧੮॥
जै जै होसी महिखासुर मरदन आदि कुमारि अगाध बृते ॥८॥२१८॥
ਮਹਿਖਾਸੁਰ ਦੈਂਤ ਨੂੰ ਮਾਰਨ ਵਾਲੀ, ਆਦਿ ਕੁਮਾਰੀ ਅਤੇ ਅਗਾਧ ਬਿਰਤੀ ਵਾਲੀ! (ਤੇਰੀ) ਜੈ ਜੈਕਾਰ ਹੋਵੇ ॥੮॥੨੧੮॥

ਸੁਰ ਨਰ ਮੁਨਿ ਬੰਦਨ ਦੁਸਟਿ ਨਿਕੰਦਨਿ ਭ੍ਰਿਸਟਿ ਬਿਨਾਸਨ ਮ੍ਰਿਤ ਮਥੇ ॥
सुर नर मुनि बंदन दुसटि निकंदनि भृसटि बिनासन मृत मथे ॥
ਦੇਵਤਿਆਂ, ਮਨੁੱਖਾ ਅਤੇ ਮੁਨੀਆਂ ਤੋਂ ਬੰਦਨਾ ਕਰਾਉਣ ਵਾਲੀ, ਦੁਸ਼ਟਾ ਦਾ ਨਾਸ਼ ਕਰਨ ਵਾਲੀ, ਭ੍ਰਸ਼ਟ ਵਿਅਕਤੀਆਂ ਨੂੰ ਖ਼ਤਮ ਕਰਨ ਵਾਲੀ ਅਤੇ ਮੌਤ ਨੂੰ ਵੀ ਮਸਲ ਦੇਣ ਵਾਲੀ,

ਕਾਵਰੂ ਕੁਮਾਰੇ ਅਧਮ ਉਧਾਰੇ ਨਰਕ ਨਿਵਾਰੇ ਆਦਿ ਕਥੇ ॥

कावरू कुमारे अधम उधारे नरक निवारे आदि कथे ॥
ਹੇ ਕਾਵਰੂ ਦੀ ਕੁਮਾਰੀ (ਕਾਮੱਖਿਆ ਦੇਵੀ!) ਤੂੰ ਨੀਚਾ ਨੂੰ ਤਾਰਨ ਵਾਲੀ, ਨਰਕਾ ਤੋਂ ਬਚਾਉਣ ਵਾਲੀ, ਮੁੱਢ-ਕਦੀਮ ਤੋਂ ਹੀ ਇਸੇ ਬਿਰਤੀ ਵਾਲੀ,

ਕਿੰਕਣੀ ਪ੍ਰਸੋਹਣਿ ਸੁਰ ਨਰ ਮੋਹਣਿ ਸਿੰਘਾਰੋਹਣਿ ਬਿਤਲ ਤਲੇ ॥
किंकणी प्रसोहणि सुर नर मोहणि सिंघारोहणि बितल तले ॥
ਲਕ ਨਾਲ ਘੁੰਘਰੂਆਂ ਵਾਲੀ ਤੜਾਗੀ ਬੰਨ੍ਹਣ ਵਾਲੀ, ਦੇਵਤਿਆਂ ਅਤੇ ਮਨੁੱਖਾ ਨੂੰ ਮੋਹਣ ਵਾਲੀ, ਸ਼ੇਰ ਦੀ ਸਵਾਰੀ ਕਰਨ ਵਾਲੀ ਅਤੇ ਬਿਤਲ (ਦੂਜਾ ਪਾਤਾਲ) ਤਕ ਵਿਚਰਨ ਵਾਲੀ,

ਜੈ ਜੈ ਹੋਸੀ ਸਭ ਠੌਰ ਨਿਵਾਸਨ ਬਾਇ ਪਤਾਲ ਅਕਾਸ ਅਨਲੇ ॥੯॥੨੧੯॥
जै जै होसी सभ ठौर निवासन बाइ पताल अकास अनले ॥९॥२१९॥
ਪੌਣ, ਪਾਤਾਲ, ਆਕਾਸ਼ ਅਤੇ ਅਗਨੀ ਵਿਚ ਸਭ ਥਾ ਨਿਵਾਸ ਕਰਨ ਵਾਲੀ ਹੈਂ, (ਤੇਰੀ) ਜੈ ਜੈਕਾਰ ਹੋਵੇ ॥੯॥੨੧੯॥

ਸੰਕਟੀ ਨਿਵਾਰਨਿ ਅਧਮ ਉਧਾਰਨਿ ਤੇਜ ਪ੍ਰਕਰਖਣਿ ਤੁੰਦ ਤਬੇ ॥
संकटी निवारनि अधम उधारनि तेज प्रकरखणि तुँद तबे ॥
(ਹੇ) ਦੁੱਖਾ ਨੂੰ ਦੂਰ ਕਰਨ ਵਾਲੀ, ਨੀਚਾ ਦਾ ਉੱਧਾਰ ਕਰਨ ਵਾਲੀ, ਅਤਿ ਅਧਿਕ ਤੇਜ ਵਾਲੀ, ਕ੍ਰੋਧੀ (ਤੁੰਦ) ਸੁਭਾ ਵਾਲੀ,

ਦੁਖ ਦੋਖ ਦਹੰਤੀ ਜ੍ਵਾਲ ਜਯੰਤੀ ਆਦਿ ਅਨਾਦਿ ਅਗਾਧਿ ਅਛੇ ॥
दुख दोख दहंती ज्वाल जयंती आदि अनादि अगाधि अछे ॥
ਦੁਖਾ-ਦੋਖਾ ਨੂੰ ਸਾੜਨ ਵਾਲੀ, ਅਗਨੀ ਵਾਗ ਮਚਣ ਵਾਲੀ, ਆਦਿ ਅਨਾਦਿ ਕਾਲ ਤੋਂ ਅਗਾਧ ਅਤੇ ਅਛੇਦ ਕਹੀ ਜਾਣ ਵਾਲੀ,

ਸੁਧਤਾ ਸਮਰਪਣਿ ਤਰਕ ਬਿਤਰਕਣਿ ਤਪਤ ਪ੍ਰਤਾਪਣਿ ਜਪਤ ਜਿਵੇ ॥
सुधता समरपणि तरक बितरकणि तपत प्रतापणि जपत जिवे ॥
ਸ਼ੁੱਧਤਾ ਅਰਪਨ ਕਰਨ ਵਾਲੀ, ਤਰਕਾ ਨੂੰ ਰਦ ਕਰਨ ਵਾਲੀ, ਤਪਦੇ ਤੇਜ ਵਾਲੀ, ਜਪਣ ਵਾਲਿਆਂ ਨੂੰ ਜਿਵਾਉਣ ਵਾਲੀ,

ਜੈ ਜੈ ਹੋਸੀ ਸਸਤ੍ਰ ਪ੍ਰਕਰਖਣਿ ਆਦਿ ਅਨੀਲ ਅਗਾਧ ਅਭੇ ॥੧੦॥੨੨੦॥
जै जै होसी ससत्र प्रकरखणि आदि अनील अगाध अभे ॥१०॥२२०॥
ਸ਼ਸਤ੍ਰਾ ਨੂੰ ਚਲਾਉਣ ਵਾਲੀ ਅਤੇ ਆਦਿ, ਅਨੀਲ (ਗਿਣਤੀ ਤੋਂ ਪਰੇ) ਅਗਾਧ ਅਤੇ ਅਭੈ ਸਰੂਪ ਵਾਲੀ! (ਤੇਰੀ) ਜੈ ਜੈਕਾਰ ਹੋਵੇ ॥੧੦॥੨੨੦॥

ਚੰਚਲਾ ਚਖੰਗੀ ਅਲਕ ਭੁਜੰਗੀ ਤੁੰਦ ਤੁਰੰਗਣਿ ਤਿੱਛ ਸਰੇ ॥

ਚੰਚਲਾ ਚਖੰਗੀ ਅਲਕ ਭੁਜੰਗੀ ਤੁੰਦ ਤੁਰੰਗਣਿ ਤਿੱਛ ਸਰੇ ॥

ਚੰਚਲ ਨੈਣਾ ਅਤੇ ਅੰਗਾ ਵਾਲੀ, ਸੱਪਣੀਆਂ ਵਰਗੀਆਂ ਜ਼ੁਲਫ਼ਾ ਵਾਲੀ, ਫੁਰਤੀਲੇ ਘੋੜੇ ਵਾਗ ਤਿਖੀ ਅਤੇ ਤੇਜ਼ ਤੀਰਾ ਵਾਲੀ,

ਕਰ ਕਸਾ ਕੁਠਾਰੇ ਨਰਕ ਨਿਵਾਰੇ ਅਧਮ ਉਧਾਰੇ ਤੂਰ ਭੁਜੇ ॥

कर कसा कुठारे नरक निवारे अधम उधारे तूर भुजे ॥

ਤਿਖਾ ਕੁਹਾੜਾ ਧਾਰਨ ਕਰਨ ਵਾਲੀ, ਨਰਕਾ ਤੋਂ ਬਚਾਉਣ ਵਾਲੀ, ਪਾਪੀਆਂ ਨੂੰ ਤਾਰਨ ਵਾਲੀ ਅਤੇ ਲੰਬੀਆਂ ਬਾਹਵਾ ਵਾਲੀ,

ਦਾਮਨੀ ਦਮੰਕੇ ਕੇਹਰ ਲੰਕੇ ਆਦਿ ਅਤੰਕੇ ਕ੍ਰੂਰ ਕਥੇ ॥

दामनी दमंके केहर लंके आदि अतंके क्रूर कथे ॥

ਬਿਜਲੀ ਵਰਗੀ ਚਮਕ ਵਾਲੀ, ਸ਼ੇਰ ਵਰਗੇ ਪਤਲੇ ਲਕ ਵਾਲੀ, ਮੁੱਢ ਤੋਂ ਭਿਆਨਕ ਅਤੇ ਕਠੋਰ ਕਥਾ ਵਾਲੀ,

ਜੈ ਜੈ ਹੋਸੀ ਰਕਤਾਸੁਰ ਖੰਡਣਿ ਸੁੰਭ ਚਕ੍ਰਤਨਿ ਸੁੰਭ ਮਥੇ ॥੧੧॥੨੨੧॥

जै जै होसी रकतासुर खंडणि सुँभ चक्रतनि सुँभ मथे ॥११॥२२१॥

ਰਕਤਬੀਜ ਦਾ ਨਾਸ਼ ਕਰਨ ਵਾਲੀ, ਸ਼ੁੰਭ ਨੂੰ ਚੀਰਨ ਵਾਲੀ, ਨਿਸ਼ੁੰਭ ਨੂੰ ਮਿਧਣ ਵਾਲੀ! (ਤੇਰੀ) ਜੈ ਜੈਕਾਰ ਹੋਵੇ ॥੧੧॥੨੨੧॥

ਬਾਰਜ ਬਿਲੋਚਨਿ ਬ੍ਰਿਤਨ ਬਿਮੋਚਨਿ ਸੋਚ ਬਿਸੋਚਨਿ ਕਉਚ ਕਸੇ ॥

बारज बिलोचनि बृतन बिमोचनि सोच बिसोचनि कउच कसे ॥

(ਹੇ) ਕਮਲ ਵਰਗੀਆਂ ਅੱਖਾ ਵਾਲੀ, ਸੋਗ ਅਤੇ ਉਦਾਸੀ ਨੂੰ ਮਿਟਾਉਣ ਵਾਲੀ, ਫਿਕਰਾ ਨੂੰ ਖ਼ਤਮ ਕਰਨ ਵਾਲੀ ਅਤੇ ਸ਼ਰੀਰ ਉਤੇ ਕਵਚ ਕਸਣ ਵਾਲੀ,

ਦਾਮਨੀ ਪ੍ਰਹਾਸੇ ਸੁਕ ਸਰ ਨਾਸੇ ਸ ੁਬ੍ਰਿਤ ਸੁਬਾਸੇ ਦੁਸਟ ਗ੍ਰਸੇ ॥

दामनी प्रहासे सुक सर नासे स ुबृत सुबासे दुसट ग्रसे ॥

ਬਿਜਲੀ ਵਾਗ ਹੱਸਣ ਵਾਲੀ, ਤੋਤੇ ਵਰਗੇ ਨਕ ਵਾਲੀ, ਸੁਵ੍ਰਿੱਤੀਆਂ ਨੂੰ ਸੰਪੁਸ਼ਟ ਕਰਨ ਵਾਲੀ ਅਤੇ ਦੁਸ਼ਟਾ ਨੂੰ ਗ੍ਰਸਣ ਵਾਲੀ,

ਚੰਚਲਾ ਪ੍ਰਅੰਗੀ ਬੇਦ ਪ੍ਰਸੰਗੀ ਤੇਜ ਤੁਰੰਗੀ ਖੰਡ ਅਸੁਰੰ ॥

चंचला प्रअंगी बेद प्रसंगी तेज तुरंगी खंड असुरं ॥

ਬਿਜਲੀ ਵਰਗੇ ਸੁੰਦਰ ਸ਼ਰੀਰ ਵਾਲੀ, ਵੇਦ ਦੇ ਪ੍ਰਸੰਗ ਵਾਲੀ, ਤੇਜ਼ ਘੋੜੀ ਦੀ ਚਾਲ ਵਾਲੀ, ਦੈਂਤਾ ਦਾ ਖੰਡਨ ਕਰਨ ਵਾਲੀ,

ਜੈ ਜੈ ਹੋਸੀ ਮਹਿਖਾਸੁਰ ਮਰਦਨ ਆਦਿ ਅਨਾਦਿ ਅਗਾਧ ਉਰਧੰ ॥੧੨॥੨੨੨॥

जै जै होसी महिखासुर मरदन आदि अनादि अगाध उरधं ॥१२॥२२२॥

ਮਹਿਖਾਸੁਰ ਨੂੰ ਮਾਰਨ ਵਾਲੀ ਅਤੇ ਆਦਿ, ਅਨਾਦਿ, ਅਗਾਧ, ਉਪਰ ਨੂੰ ਉਠਣ ਵਾਲੀ! (ਤੇਰੀ) ਜੈ ਜੈਕਾਰ ਹੋਵੇ ॥੧੨॥੨੨੨॥

ਘੰਟਕਾ ਬਿਰਾਜੈ ਰੁਣ ਝੁਣ ਬਾਜੈ ਭ੍ਰਮ ਭੈ ਭਾਜੈ ਸੁਨਤ ਸੁਰੰ ॥

घंटका बिराजै रुण झुण बाजै भ्रम भै भाजै सुनत सुरं ॥

(ਜਿਸ ਦੇ ਲਕ ਨਾਲ) ਬੰਨ੍ਹੀਆਂ ਕਿੰਨਕੀਆਂ ਜੋ ਇਕ-ਸਮਾਨ ਵਜਦੀਆਂ ਹਨ, ਜਿਨ੍ਹਾ ਦੇ ਸੁਰ ਨੂੰ ਸੁਣ ਕੇ ਭਰਮ ਅਤੇ ਭੈ ਭਜ ਜਾਦੇ ਹਨ;

ਕੋਕਲ ਸੁਨ ਲਾਜੈ ਕਿਲਬਿਖ ਭਾਜੈ ਸੁਖ ਉਪਰਾਜੈ ਮਧ ਉਰੰ ॥

कोकल सुन लाजै किलबिख भाजै सुख उपराजै मध उरं ॥

ਉਸ ਆਵਾਜ਼ ਨੂੰ ਸੁਣ ਕੇ ਕੋਇਲ ਵੀ ਸ਼ਰਮਾਉਂਦੀ ਹੈ, ਪਾਪ ਦੂਰ ਹੋ ਜਾਦੇ ਹਨ, ਹਿਰਦੇ ਵਿਚ ਸੁਖ (ਸ਼ਾਤੀ) ਪੈਦਾ ਹੁੰਦੀ ਹੈ;

ਦੁਰਜਨ ਦਲ ਦੱਝੈ ਮਨ ਤਨ ਰਿੱਝੈ ਸਭੈ ਨ ਭੱਜੈ ਰੋਹ ਰਣੰ ॥

दुरजन दल दज्झै मन तन रिज्झै सभै न भज्झै रोह रणं ॥

(ਹੇ) ਦੁਰਜਨਾ ਦੀ ਫ਼ੌਜ ਨੂੰ ਮਾਰਨ ਵਾਲੀ, ਤਨ ਮਨ ਵਿਚ ਰੀਝਣ ਵਾਲੀ ਅਤੇ ਭੈ ਨਾਲ ਯੁੱਧਭੂਮੀ ਤੋਂ ਨਾ ਭੱਜਣ ਵਾਲੀ,

ਜੈ ਜੈ ਹੋਸੀ ਮਹਿਖਾਸੁਰ ਮਰਦਨ ਚੰਡ ਚਕ੍ਰਤਨ ਆਦਿ ਗੁਰੰ ॥੧੩॥੨੨੩॥

जै जै होसी महिखासुर मरदन चंड चक्रतन आदि गुरं ॥१३॥२२३॥

ਮਹਿਖਾਸੁਰ ਨੂੰ ਮਾਰਨ ਵਾਲੀ, ਚੰਡ ਰਾਖਸ਼ ਨੂੰ ਚੀਰਨ ਵਾਲੀ, ਆਦਿ-ਕਾਲ ਤੋਂ ਪੂਜੀ ਜਾਣ ਵਾਲੀ! (ਤੇਰੀ) ਜੈ ਜੈਕਾਰ ਹੋਵੇ ॥੧੩॥੨੨੩॥

ਚਾਚਰੀ ਪ੍ਰਜੋਧਨ ਦੁਸਟ ਬਿਰੋਧਨ ਰੋਸ ਅਰੋਧਨ ਕ੍ਰੂਰ ਬ੍ਰਿਤੇ ॥

चाचरी प्रजोधन दुसट बिरोधन रोस अरोधन क्रूर बृते ॥

(ਹੇ) ਚੰਗੇ ਸ਼ਸਤ੍ਰਾ ਵਾਲੀ, ਦੁਸ਼ਟਾ ਦਾ ਵਿਰੋਧ ਕਰਨ ਵਾਲੀ, ਰੋਹ ਨਾਲ ਵੈਰੀਆਂ ਨੂੰ ਰੋਕਣ ਵਾਲੀ, ਕਠੋਰ ਸੁਭਾ ਵਾਲੀ,

ਧੂਮ੍ਰਾਛ ਬਿਧੁੰਸਨ ਪ੍ਰਲੈ ਪ੍ਰਜੁੰਸਨ ਜਗ ਬਿਧੁੰਸਨ ਸੁਧ ਮਤੇ ॥

धूम्राछ बिधुँसन प्रलै प्रजुँसन जग बिधुँसन सुध मते ॥

ਧੂਮ੍ਰਨੈਨ ਰਾਖਸ਼ ਦਾ ਨਾਸ਼ ਕਰਨ ਵਾਲੀ, ਪਰਲੋ ਪੈਦਾ ਕਰਨ ਵਾਲੀ (ਪਰਲੋ ਮਚਾਉਣ ਵਾਲੀ) ਜਗਤ ਦਾ ਵਿਨਾਸ਼ ਕਰਨ ਵਾਲੀ, ਸ਼ੁੱਧ ਮਤ ਵਾਲੀ,

ਜਾਲਪਾ ਜਯੰਤੀ ਸਤ੍ਰ ਮਥੰਤੀ ਦੁਸਟ ਪ੍ਰਦਾਹਨ ਗਾੜ੍ਹ ਮਤੇ ॥

जालपा जयंती सत्र मथंती दुसट प्रदाहन गाड़्ह मते ॥

ਜਾਲਪਾ ਪਰਬਤ ਨੂੰ ਜਿਤਣ ਵਾਲੀ (ਭਾਵ ਜਾਲਪਾ ਦੇਵੀ) ਵੈਰੀਆਂ ਨੂੰ ਬਰਬਾਦ ਕਰਨ ਵਾਲੀ, ਦੁਸ਼ਟਾ ਨੂੰ ਸਾੜਨ ਵਾਲੀ, ਅਤੇ ਅਤਿ ਅਧਿਕ ਮਸਤੀ ਵਾਲੀ,

ਜੈ ਜੈ ਹੋਸੀ ਮਹਿਖਾਸੁਰ ਮਰਦਨ ਆਦਿ ਜੁਗਾਦਿ ਅਗਾਧਿ ਗਤੇ ॥੧੪॥੨੨੪॥

जै जै होसी महिखासुर मरदन आदि जुगादि अगाधि गते ॥१४॥२२४॥

ਮਹਿਖਾਸੁਰ ਨੂੰ ਮਾਰਨ ਵਾਲੀ, ਆਦਿ-ਜੁਗਾਦਿ ਤੋਂ ਅਗਾਧ ਗਤੀ ਵਾਲੀ! (ਤੇਰੀ) ਜੈ ਜੈਕਾਰ ਹੋਵੇ ॥੧੪॥੨੨੪॥

ਖਤ੍ਰੀਆਣਿ ਖਤੰਗੀ ਅਭੈ ਅਭੰਗੀ ਆਦਿ ਅਨੰਗੀ ਅਗਾਧਿ ਗਤੇ ॥

खत्रीआणि खतंगी अभै अभंगी आदि अनंगी अगाधि गते ॥

(ਹੇ) ਛਤ੍ਰੀਆਂ ਵਰਗੇ ਬਾਣਾ ਵਾਲੀ, ਭੈ ਨੂੰ ਨਾ ਮੰਨਣ ਵਾਲੀ, ਨਸ਼ਟ ਨਾ ਹੋ ਸਕਣ ਵਾਲੀ, ਮੁੱਢ ਤੋਂ ਹੀ ਸ਼ਰੀਰ-ਰਹਿਤ ਰੂਪ ਵਾਲੀ ਅਤੇ ਅਗਾਧ ਚਾਲ-ਢਾਲ ਵਾਲੀ,

ਬ੍ਰਿੜਲਾਛ ਬਿਹੰਡਣਿ ਚੱਛਰ ਦੰਡਣਿ ਤੇਜ ਪ੍ਰਚੰਡਣਿ ਆਦਿ ਬ੍ਰਿਤੇ ॥

बृड़लाछ बिहंडणि चच्छर दंडणि तेज प्रचंडणि आदि बृते ॥

ਬ੍ਰਿੜਲਾਛ ਦੈਂਤ ਨੂੰ ਮਾਰਨ ਵਾਲੀ, ਚਿੱਛਰ ਰਾਖਸ਼ ਨੂੰ ਦੰਡ ਦੇਣ ਵਾਲੀ, ਪ੍ਰਚੰਡ ਤੇਜ ਵਾਲੀ, ਸ਼ਰੂ ਤੋਂ ਹੀ ਅਜਿਹੀ ਬਿਰਤੀ ਵਾਲੀ,

ਸੁਰ ਨਰ ਪ੍ਰਤਿਪਾਰਣਿ ਪਤਿਤ ਉਧਾਰਣਿ ਦੁਸਟ ਨਿਵਾਰਣਿ ਦੋਖ ਹਰੇ ॥

सुर नर प्रतिपारणि पतित उधारणि दुसट निवारणि दोख हरे ॥

ਦੇਵਤਿਆਂ ਅਤੇ ਮਨੁੱਖਾ ਨੂੰ ਪਾਲਣ ਵਾਲੀ, ਪਤਿਤਾ ਦਾ ਉੱਧਾਰ ਕਰਨ ਵਾਲੀ, ਦੁਸ਼ਟਾ ਨੂੰ ਖ਼ਤਮ ਕਰਨ ਵਾਲੀ ਅਤੇ ਦੋਖਾ ਨੂੰ ਹਰਨ ਵਾਲੀ,

ਜੈ ਜੈ ਹੋਸੀ ਮਹਿਖਾਸੁਰ ਮਰਦਨਿ ਬਿਸ੍ਵ ਬਿਧੁੰਸਨਿ ਸ੍ਰਿਸਟਿ ਕਰੇ ॥੧੫॥੨੨੫॥

जै जै होसी महिखासुर मरदनि बिस्व बिधुँसनि सृसटि करे ॥१५॥२२५॥

ਮਹਿਖਾਸੁਰ ਨੂੰ ਮਾਰਨ ਵਾਲੀ, ਵਿਸ਼ਵ ਨੂੰ ਨਸ਼ਟ ਕਰਨ ਵਾਲੀ ਅਤੇ ਸ੍ਰਿਸ਼ਟੀ ਦੀ ਸਿਰਜਨਾ ਕਰਨ ਵਾਲੀ! (ਤੇਰੀ) ਜੈ ਜੈਕਾਰ ਹੋਵੇ ॥੧੫॥੨੨੫॥

ਦਾਮਨੀ ਪ੍ਰਕਾਸੇ ਉਨਤਨ ਨਾਸੇ ਜੋਤਿ ਪ੍ਰਕਾਸੇ ਅਤੁਲ ਬਲੇ ॥

दामनी प्रकासे उनतन नासे जोति प्रकासे अतुल बले ॥

(ਹੇ) ਬਿਜਲੀ ਵਰਗੇ ਪ੍ਰਕਾਸ਼ ਵਾਲੀ, ਉਚੇ-ਲੰਬੇ ਨਕ ਵਾਲੀ, ਚਮਕਦੇ (ਚੇਹਰੇ ਦੇ) ਪ੍ਰਕਾਸ਼ ਵਾਲੀ ਅਤੇ ਅਤੁੱਲ ਬਲ ਵਾਲੀ,

ਦਾਨਵੀ ਪ੍ਰਕਰਖਣਿ ਸਰ ਵਰ ਵਰਖਣਿ ਦੁਸਟ ਪ੍ਰਧਰਖਣਿ ਬਿਤਲ ਤਲੇ ॥

दानवी प्रकरखणि सर वर वरखणि दुसट प्रधरखणि बितल तले ॥

ਦੈਂਤਾ ਦੀ ਫ਼ੌਜ ਨੂੰ (ਯੁੱਧ-ਭੂਮੀ ਵਿਚ) ਮਧੋਲਣ ਵਾਲੀ, ਚੰਗੇ ਤੀਰਾ ਦੀ ਵਰਖਾ ਕਰਨ ਵਾਲੀ, ਦੁਸ਼ਟਾ ਨੂੰ ਧਮਕਾਉਣ ਵਾਲੀ ਅਤੇ ਵਿਤਲ (ਦੂਜਾ ਪਾਤਾਲ) ਤਕ ਪਸਰਨ ਵਾਲੀ,

ਅਸਟਾਇਧ ਬਾਹਣਿ ਬੋਲ ਨਿਬਾਹਣਿ ਸੰਤ ਪਨਾਹਣਿ ਗੂੜ੍ਹ ਗਤੇ ॥
असटाइध बाहणि बोल निबाहणि संत पनाहणि गूड़्ह गते ॥
ਅੱਠ ਕਿਸਮਾ ਦੇ ਹੱਥਿਆਰਾ ਨੂੰ ਚਲਾਉਣ ਵਾਲੀ, ਬੋਲਾ ਨੂੰ ਨਿਭਾਉਣ ਵਾਲੀ, ਸੰਤਾ ਨੂੰ ਓਟ ਦੇਣ ਵਾਲੀ ਅਤੇ ਗੰਭੀਰ ਗਤੀ ਵਾਲੀ,

ਜੈ ਜੈ ਹੋਸੀ ਮਹਿਖਾਸੁਰ ਮਰਦਨਿ ਆਦਿ ਅਨਾਦਿ ਅਗਾਧਿ ਬ੍ਰਿਤੇ ॥੧੬॥੨੨੬॥
जै जै होसी महिखासुर मरदनि आदि अनादि अगाधि बृते ॥१६॥२२६॥
ਮਹਿਖਾਸੁਰ ਨੂੰ ਮਾਰਨ ਵਾਲੀ, ਆਦਿ-ਅਨਾਦਿ ਕਾਲ ਤੋਂ ਅਗਾਧ ਸੁਭਾ ਵਾਲੀ! (ਤੇਰੀ) ਜੈ ਜੈਕਾਰ ਹੋਵੇ ॥੧੬॥੨੨੬॥

ਦੁਖ ਦੋਖ ਪੱ੍ਰਭਛਣਿ ਸੇਵਕ ਰੱਛਣਿ ਸੰਤ ਪ੍ਰੱਤਛਣਿ ਸੁੱਧ ਸਰੇ ॥
दुख दोख प्््रभछणि सेवक रच्छणि संत प्रत्तछणि सुद्ध सरे ॥
(ਹੇ) ਦੁਖਾ ਅਤੇ ਦੋਖਾ ਨੂੰ ਖਾ ਜਾਣ ਵਾਲੀ, ਸੇਵਕਾ ਦੀ ਰਖਿਆ ਕਰਨ ਵਾਲੀ, ਸੰਤਾ ਨੂੰ ਪ੍ਰਤੱਖ ਹੋਣ ਵਾਲੀ, ਤਿਖੇ ਤੀਰਾ ਵਾਲੀ (ਜਾ ਸ਼ੁੱਧ ਸਰੋਵਰ ਵਾਲੀ)

ਸਾਰੰਗ ਸਨਾਹੇ ਦੁਸਟ ਪ੍ਰਦਾਹੇ ਅਰਿ ਦਲ ਗਾਹੇ ਦੋਖ ਹਰੇ ॥
सारंग सनाहे दुसट प्रदाहे अरि दल गाहे दोख हरे ॥
ਤਲਵਾਰ ਅਤੇ ਕਵਚ ਧਾਰਨ ਕਰਨ ਵਾਲੀ, ਦੁਸ਼ਟਾ ਨੂੰ ਸਾੜਨ ਵਾਲੀ, ਵੈਰੀਆਂ ਦੇ ਦਲ ਨੂੰ ਲਿਤਾੜਨ ਵਾਲੀ, ਦੋਖਾ ਨੂੰ ਦੂਰ ਕਰਨ ਵਾਲੀ,

ਗੰਜਨ ਗੁਮਾਨੇ ਅਤੁਲ ਪ੍ਰਵਾਨੇ ਸੰਤ ਜਮਾਨੇ ਆਦਿ ਅੰਤੇ ॥
गंजन गुमाने अतुल प्रवाने संत जमाने आदि अंते ॥
ਹੰਕਾਰ ਨੂੰ ਨਸ਼ਟ ਕਰਨ ਵਾਲੀ, ਅਤੁੱਲ ਪ੍ਰਵਾਨਿਆਂ ਵਾਲੀ, ਅੰਤ ਸਮੇਂ ਜ਼ਾਮਨ ਵਜੋਂ ਪੇਸ਼ ਆਉਣ ਵਾਲੀ, ਆਦਿ ਤੋਂ ਅੰਤ ਤਕ ਪਸਰਨ ਵਾਲੀ,

ਜੈ ਜੈ ਹੋਸੀ ਮਹਿਖਾਸੁਰ ਮਰਦਨ ਸਾਧ ਪ੍ਰਦੱਛਣ ਦੁਸਟ ਹੰਤੇ ॥੧੭॥੨੨੭॥
जै जै होसी महिखासुर मरदन साध प्रदच्छण दुसट हंते ॥१७॥२२७॥
ਮਹਿਖਾਸੁਰ ਨੂੰ ਮਾਰਨ ਵਾਲੀ, ਸਾਧੂ ਰੁਚੀਆਂ ਵਾਲਿਆਂ ਨੂੰ ਪ੍ਰਤੱਖ ਹੋਣ ਵਾਲੀ ਅਤੇ ਦੁਸ਼ਟਾ ਨੂੰ ਮਾਰਨ ਵਾਲੀ! (ਤੇਰੀ) ਜੈ ਜੈਕਾਰ ਹੋਵੇ ॥੧੭॥੨੨੭॥

ਕਾਰਣ ਕਰੀਲੀ ਗਰਬ ਗਹੀਲੀ ਜੋਤਿ ਜਤੀਲੀ ਤੁੰਦ ਮਤੇ ॥
कारण करीली गरब गहीली जोति जतीली तुँद मते ॥

(ਹੇ) ਸਭ ਕਾਰਨਾ ਨੂੰ ਕਰਨ ਵਾਲੀ, ਹੰਕਾਰ ਨੂੰ ਨਾਸ਼ ਕਰਨ ਵਾਲੀ, ਜੋਤਿ ਵਾਲੇ (ਸੂਰਜ) ਨੂੰ ਜਿਤਣ ਵਾਲੀ ਅਤੇ ਤੀਖਣ ਮਤ ਵਾਲੀ,

ਅਸਟਾਇਧ ਚਮਕਣਿ ਸਸਤ੍ਰ ਝਮਕਣਿ ਦਾਮਨਿ ਦਮਕਣਿ ਆਦਿ ਬ੍ਰਿਤੇ ॥

असटाइध चमकणि ससत्र झमकणि दामनि दमकणि आदि बृते ॥

ਅੱਠ ਸ਼ਸਤ੍ਰਾ ਨੂੰ ਚਮਕਾਉਣ ਵਾਲੀ, ਸ਼ਸਤ੍ਰਾ ਨੂੰ ਦਮਕਾਉਣ ਵਾਲੀ, ਬਿਜਲੀ ਵਾਗ ਲਿਸ਼ਕਣ ਵਾਲੀ, ਆਦਿ ਕਾਲ ਤੋਂ ਅਜਿਹੇ ਸੁਭਾ ਵਾਲੀ,

ਡੁਕਡੁਕੀ ਦਮੰਕੈ ਬਾਘ ਬਬੰਕੈ ਭੁਜਾ ਫਰੰਕੈ ਸੱੁਧ ਗਤੇ ॥

डुकडुकी दमंकै बाघ बबंकै भुजा फरंकै सु्ुध गते ॥

ਹੱਥ ਨਾਲ ਡੁਗਡੁਗੀ ਵਜਾਉਣ ਵਾਲੀ, ਸ਼ੇਰ ਨੂੰ ਬੁਕਾਉਣ ਵਾਲੀ, ਫੜਕਦੀਆਂ ਬਾਹਵਾ ਵਾਲੀ ਅਤੇ ਸ਼ੁੱਧ ਚਾਲ ਵਾਲੀ,

ਜੈ ਜੈ ਹੋਸੀ ਮਹਿਖਾਸੁਰ ਮਰਦਨ ਆਦਿ ਜੁਗਾਦਿ ਅਨਾਦਿ ਮਤੇ ॥੧੮॥੨੨੮॥

जै जै होसी महिखासुर मरदन आदि जुगादि अनादि मते ॥१८॥२२८॥

ਮਹਿਖਾਸੁਰ ਦਾ ਮਰਦਨ ਕਰਨ ਵਾਲੀ ਅਤੇ ਆਦਿ ਅਨਾਦਿ ਜੁਗਾਦਿ (ਇਕ-ਸਮਾਨ) ਮਤ ਵਾਲੀ! (ਤੇਰੀ) ਜੈ ਜੈਕਾਰ ਹੋਵੇ ॥੧੮॥੨੨੮॥

ਚੱਛਰਾਸੁਰ ਮਾਰਣਿ ਨਰਕ ਨਿਵਾਰਣਿ ਪਤਿਤ ਉਧਾਰਣਿ ਏਕ ਭਟੇ ॥

चच्छरासुर मारणि नरक निवारणि पतित उधारणि एक भटे ॥

(ਹੇ) ਚਿੱਛਰ ਦੈਂਤ ਨੂੰ ਮਾਰਨ ਵਾਲੀ, ਨਰਕਾ ਤੋਂ ਬਚਾਉਣ ਵਾਲੀ, ਪਤਿਤਾ ਦਾ ਉੱਧਾਰ ਕਰਨ ਵਾਲੀ, ਸੁਭਟ ਸ਼ਕਤੀ ਵਾਲੀ,

ਪਾਪਾਨ ਬਿਹੰਡਣਿ ਦੁਸਟ ਪ੍ਰਚੰਡਣਿ ਖੰਡ ਅਖੰਡਣਿ ਕਾਲ ਕਟੇ ॥

पापान बिहंडणि दुसट प्रचंडणि खंड अखंडणि काल कटे ॥

ਪਾਪਾ ਨੂੰ ਨਸ਼ਟ ਕਰਨ ਵਾਲੀ, ਦੁਸ਼ਟਾ ਨੂੰ ਚੰਡਣ ਵਾਲੀ, ਨਾ ਖੰਡਿਤ ਹੋ ਸਕਣ ਵਾਲਿਆਂ ਦਾ ਖੰਡਨ ਕਰਨ ਵਾਲੀ ਅਤੇ ਮ੍ਰਿਤੂ ਨੂੰ ਵੀ ਕਟਣ ਵਾਲੀ,

ਚੰਦ੍ਰਾਨਨ ਚਾਰੈ ਨਰਕ ਨਿਵਾਰੈ ਪਤਿਤ ਉਧਾਰੈ ਮੁੰਡ ਮਥੇ ॥

चंद्रानन चारै नरक निवारै पतित उधारै मुँड मथे ॥

ਚੰਦ੍ਰਮਾ ਨਾਲੋਂ ਵੀ ਸੁੰਦਰ ਮੁਖ ਵਾਲੀ, ਨਰਕਾ ਤੋਂ ਛੁਟਕਾਰਾ ਦਿਵਾਉਣ ਵਾਲੀ, ਪਾਪੀਆਂ ਨੂੰ ਤਾਰਨ ਵਾਲੀ, ਮੁੰਡ ਦੈਂਤ ਦਾ ਵਿਨਾਸ਼ ਕਰਨ ਵਾਲੀ,

ਜੈ ਜੈ ਹੋਸੀ ਮਹਿਖਾਸੁਰ ਮਰਦਨ ਧੂਮ੍ਰ ਬਿਧੁੰਸਨਿ ਆਦਿ ਕਥੇ ॥੧੯॥੨੨੯॥

जै जै होसी महिखासुर मरदन धूम्र बिधुँसनि आदि कथे ॥१९॥२२९॥

ਮਹਿਖਾਸੁਰ ਨੂੰ ਮਾਰਨ ਵਾਲੀ, ਧੂਮ੍ਰਲੋਚਨ ਦਾ ਵਿਨਾਸ਼ ਕਰਨ ਵਾਲੀ, ਆਦਿ ਕਾਲ ਤੋਂ ਇਸੇ ਪ੍ਰਸੰਗ ਵਾਲੀ! (ਤੇਰੀ) ਜੈ ਜੈਕਾਰ ਹੋਵੇ ॥੧੯॥੨੨੯॥

ਰਕਤਾਸੁਰ ਮਰਦਨ ਚੰਡ ਚਕਰਦਨ ਦਾਨਵ ਅਰਦਨ ਬਿੜਾਲ ਬਧੇ ॥

रकतासुर मरदन चंड चकरदन दानव अरदन बिड़ाल बधे ॥

(ਹੇ) ਰਕਤ ਬੀਜ ਰਾਖਸ਼ ਨੂੰ ਮਾਰਨ ਵਾਲੀ, ਚੰਡ ਦੈਂਤ ਨੂੰ ਚੀਰਨ ਵਾਲੀ, ਦਾਨਵਾ ਨੂੰ ਦਲਣ ਵਾਲੀ, ਬਿੜਾਲ ਦੈਂਤ ਦਾ ਬੱਧ ਕਰਨ ਵਾਲੀ,

ਸਰ ਧਾਰ ਬਿਬਰਖਣ ਦੁਰਜਨ ਧਰਖਣ ਅਤੁਲ ਅਮਰਖਣ ਧਰਮ ਧੁਜੇ ॥

सर धार बिबरखण दुरजन धरखण अतुल अमरखण धरम धुजे ॥

ਤੇਜ਼ ਤੀਰਾ ਦੀ ਝੜੀ ਲਗਾਉਣ ਵਾਲੀ, ਦੁਰਜਨਾ ਨੂੰ ਧਮਕਾਉਣ ਵਾਲੀ, ਅਤੁਲ ਕ੍ਰੋਧ ਵਾਲੀ ਅਤੇ ਧਰਮ ਦੀ ਧੁਜਾ ਮੰਨੀ ਜਾਣ ਵਾਲੀ,

ਧੂਮ੍ਰਾਛ ਬਿਧੁੰਸਨਿ ਸ੍ਰੋਣਤ ਚੁੰਸਨ ਸੁੰਭ ਨਪਾਤ ਨਿਸੁੰਭ ਮਥੇ ॥

धूम्राछ बिधुँसनि स्रोणत चुँसन सुँभ नपात निसुँभ मथे ॥

ਧੂਮ੍ਰ-ਨੈਨ ਦਾ ਨਾਸ਼ ਕਰਨ ਵਾਲੀ (ਰਕਤ ਬੀਜ ਦਾ) ਲਹੂ ਪੀਣ ਵਾਲੀ, ਸੁੰਭ ਨੂੰ ਮਾਰਨ ਵਾਲੀ, ਨਿਸੁੰਭ ਨੂੰ ਮੱਥਣ ਵਾਲੀ,

ਜੈ ਜੈ ਹੋਸੀ ਮਹਿਖਾਸੁਰ ਮਰਦਨ ਆਦਿ ਅਨੀਲ ਅਗਾਧ ਕਥੇ ॥੨੦॥੨੩੦॥

जै जै होसी महिखासुर मरदन आदि अनील अगाध कथे ॥२०॥२३०॥

ਮਹਿਖਾਸੁਰ ਨੂੰ ਮਾਰਨ ਵਾਲੀ ਅਤੇ ਆਦਿਕਾਲ ਤੋਂ ਅਣਗਿਣਤ ਅਤੇ ਅਗਾਧ ਪ੍ਰਸੰਗ ਵਾਲੀ! (ਤੇਰੀ) ਜੈ ਜੈਕਾਰ ਹੋਵੇ ॥੨੦॥੨੩੦॥

ਤ੍ਵ ਪ੍ਰਸਾਦਿ ॥ ਪਾਧੜੀ ਛੰਦ ॥

त्व प्रसादि ॥ पाधड़ी छंद ॥

ਤੇਰੀ ਕ੍ਰਿਪਾ ਨਾਲ: ਪਾਧੜੀ ਛੰਦ:

ਤੁਮ ਕਹੋ ਦੇਵ ਸਰਬੰ ਬਿਚਾਰ ॥

तुम कहो देव सरबं बिचार ॥

ਹੇ ਦੇਵ! ਤੁਸੀਂ ਇਹ ਸਭ ਵਿਚਾਰ ਪੂਰਵਕ ਦਸੋ

ਜਿਮ ਕੀਓ ਆਪਿ ਕਰਤੇ ਪਸਾਰ ॥

जिम कीओ आपि करते पसार ॥

ਕਿ ਕਰਤੇ ਨੇ (ਸਾਰੀ ਸ੍ਰਿਸ਼ਟੀ ਦਾ) ਪਸਾਰ ਕਿਵੇਂ ਕੀਤਾ ਹੈ?

ਜੱਦਪਿ ਅਭੂਤ ਅਨਭੈ ਅਨੰਤ ॥

जद्दपि अभूत अनभै अनंत ॥

ਭਾਵੇਂ (ਉਹ) ਭੌਤਿਕ ਤੱਤ੍ਵਾ ਤੋਂ ਪਰੇ, ਭੈ-ਰਹਿਤ ਅਤੇ ਬੇਅੰਤ ਹੈ

ਤਉ ਕਹੋ ਜਥਾ ਮਤ ਤ੍ਰੈਣ ਤੰਤ ॥੧॥੨੩੧॥

तउ कहो जथा मत त्रैण तंत ॥१॥२३१॥

ਤਾ ਵੀ ਆਪਣੀ ਜਿਹੋ ਜਿਹੀ ਬੁੱਧੀ ਹੈ, ਉਸ ਦੀ ਵਿਵਸਥਾ ਦਸਦਾ ਹਾ ॥੧॥੨੩੧॥

ਕਰਤਾ ਕਰੀਮ ਕਾਦਰ ਕ੍ਰਿਪਾਲ ॥

करता करीम कादर कृपाल ॥

(ਉਹ ਪਰਮਾਤਮਾ ਸਭ ਦਾ) ਕਰਤਾ ਹੈ, ਬਖ਼ਸ਼ਿਸ਼ ਕਰਨ ਵਾਲਾ ਹੈ, ਸ਼ਕਤੀ ਵਾਲਾ ਹੈ, ਕ੍ਰਿਪਾਲੂ ਹੈ,

ਅਦ੍ਵੈ ਅਭੂਤ ਅਨਭੈ ਦਿਆਲ ॥

अद्वै अभूत अनभै दिआल ॥

ਅਦ੍ਵੈਤ ਰੂਪ ਹੈ, ਤੱਤ੍ਵਾ ਦੀ ਰਚਨਾ ਤੋਂ ਪਰੇ ਹੈ, ਡਰ ਤੋਂ ਰਹਿਤ ਹੈ, ਦਇਆ ਕਰਨ ਵਾਲਾ ਹੈ,

ਦਾਤਾ ਦੁਰੰਤ ਦੁਖ ਦੋਖ ਰਹਤ ॥

दाता दुरंत दुख दोख रहत ॥

ਬੇਅੰਤ ਦਾਤਾ ਹੈ, ਦੁਖਾ-ਦੋਖਾ ਤੋਂ ਰਹਿਤ ਹੈ,

ਜਿਹ ਨੇਤਿ ਨੇਤਿ ਸਭ ਬੇਦ ਕਹਤ ॥੨॥੨੩੨॥

जिह नेति नेति सभ बेद कहत ॥२॥२३२॥

ਜਿਸ ਨੂੰ ਸਾਰੇ ਵੇਦ ਬੇਅੰਤ ਬੇਅੰਤ ਕਹਿੰਦੇ ਹਨ ॥੨॥੨੩੨॥

ਕਈ ਊਚ ਨੀਚ ਕੀਨੋ ਬਨਾਉ ॥

कई ऊच नीच कीनो बनाउ ॥

(ਉਸ ਨੇ) ਕਈ ਉਚੇ ਤੇ ਨੀਵੇਂ ਬਣਾਉ ਬਣਾਏ ਹਨ,

ਸਭ ਵਾਰ ਪਾਰ ਜਾ ਕੋ ਪ੍ਰਭਾਉ ॥

सभ वार पार जा को प्रभाउ ॥

ਉਰਾਰ ਪਾਰ (ਉਸੇ ਦਾ) ਪ੍ਰਭਾਵ ਹੈ,

ਸਭ ਜੀਵ ਜੰਤ ਜਾਨੰਤ ਜਾਹਿ ॥

सभ जीव जंत जानंत जाहि ॥

ਜੋ ਸਾਰੇ ਜੀਵਾ ਜੰਤੂਆਂ ਦੀ ਗਤਿਵਿਧੀ ਨੂੰ ਜਾਣਦਾ ਹੈ।

ਮਨ ਮੂੜ ਕਿਉ ਨ ਸੇਵੰਤ ਤਾਹਿ ॥੩॥੨੩੩॥

मन मूड़ किउ न सेवंत ताहि ॥३॥२३३॥

(ਹੇ) ਮੂਰਖ ਮਨ! (ਫਿਰ) ਉਸ ਨੂੰ ਕਿਉਂ ਨਹੀਂ ਸਿਮਰਦਾ ॥੩॥੨੩੩॥

ਕਈ ਮੂੜ੍ਹ ਪਾਤ੍ਰ ਪੂਜਾ ਕਰੰਤ ॥

कई मूड़्ह पात्र पूजा करंत ॥

ਕਈ ਮੂਰਖ (ਬਿਲ ਜਾ ਤੁਲਸੀ ਦੇ) ਪੱਤਰਾ ਨਾਲ (ਉਸ ਦੀ) ਪੂਜਾ ਕਰਦੇ ਹਨ;

ਕਈ ਸਿੱਧ ਸਾਧੁ ਸੂਰਜ ਸਿਵੰਤ ॥

कई सिद्ध साधु सूरज सिवंत ॥

ਕਈ ਸਿੱਧ ਸਾਧਕ ਸੂਰਜ ਦੀ ਸੇਵਾ ਕਰਦੇ ਹਨ;

ਕਈ ਪਲਟ ਸੂਰਜ ਸਿਜਦਾ ਕਰਾਇ ॥

कई पलट सूरज सिजदा कराइ ॥

ਕਈ ਸੂਰਜ ਦੇ ਉਲਟ (ਪੱਛਮ) ਵਲ ਸਿਜਦਾ ਕਰਦੇ ਹਨ;

ਪ੍ਰਭ ਏਕ ਰੂਪ ਦ੍ਵੈ ਕੈ ਲਖਾਇ ॥੪॥੨੩੪॥

प्रभ एक रूप द्वै कै लखाइ ॥४॥२३४॥

ਪ੍ਰਭੂ ਤਾ ਇਕ ਰੂਪ ਵਾਲਾ ਹੈ, (ਫਿਰ ਉਸ ਨੂੰ) ਦ੍ਵੈਤ ਰੂਪ ਵਿਚ ਕਿਵੇਂ ਵੇਖਿਆ ਜਾ ਸਕਦਾ ਹੈ ॥੪॥੨੩੪॥

ਅਨਛਿੱਜ ਤੇਜ ਅਨਭੈ ਪ੍ਰਕਾਸ ॥

अनछिज्ज तेज अनभै प्रकास ॥

(ਉਹ ਪ੍ਰਭੂ) ਨਾ ਛਿੱਜਣ ਵਾਲੇ ਤੇਜ ਵਾਲਾ ਹੈ ਅਤੇ ਉਹ ਸੁਤਹ-ਸਿੱਧ ਪ੍ਰਕਾਸ਼ਿਤ ਹੋਣ ਵਾਲਾ ਹੈ;

ਦਾਤਾ ਦੁਰੰਤ ਅਦ੍ਵੈ ਅਨਾਸ ॥

दाता दुरंत अद्वै अनास ॥

ਬੇਅੰਤ ਦਾਤਾ ਹੈ, ਅਦ੍ਵੈਤ ਸਰੂਪ ਅਤੇ ਨਾਸ਼-ਰਹਿਤ ਹੈ;

ਸਭ ਰੋਗ ਸੋਗ ਤੇ ਰਹਤ ਰੂਪ ॥

सभ रोग सोग ते रहत रूप ॥

ਉਹ ਸਭ ਰੋਗਾ ਸੋਗਾ ਤੋਂ ਰਹਿਤ ਰੂਪ ਵਾਲਾ ਹੈ;

ਅਨਭੈ ਅਕਾਲ ਅਛੈ ਸਰੂਪ ॥੫॥੨੩੫॥

अनभै अकाल अछै सरूप ॥५॥२३५॥

ਭੈ-ਰਹਿਤ, ਕਾਲ-ਰਹਿਤ, ਨਾਸ਼-ਰਹਿਤ ਸਰੂਪ ਵਾਲਾ ਹੈ ॥੫॥੨੩੫॥

ਕਰੁਣਾ ਨਿਧਾਨ ਕਾਮਲ ਕ੍ਰਿਪਾਲ ॥

करुणा निधान कामल कृपाल ॥

(ਉਹ) ਕ੍ਰਿਪਾ ਦਾ ਖ਼ਜ਼ਾਨਾ ਹੈ, ਪੂਰਨ ਕ੍ਰਿਪਾਲੂ ਹੈ,

ਦੂਖ ਦੋਖ ਹਰਤ ਦਾਤਾ ਦਿਆਲ ॥

दूख दोख हरत दाता दिआल ॥

ਦੁਖ-ਦੋਖ ਨੂੰ ਨਸ਼ਟ ਕਰਨ ਵਾਲਾ ਹੈ, ਦਿਆਲੂ ਦਾਤਾ ਹੈ,

ਅੰਜਨ ਬਿਹੀਨ ਅਨਭੰਜ ਨਾਥ ॥

अंजन बिहीन अनभंज नाथ ॥

ਮਾਇਆ ਤੋਂ ਰਹਿਤ ਅਤੇ ਅਟੁੱਟ ਸੁਆਮੀ ਹੈ।

ਜਲ ਥਲ ਪ੍ਰਭਾਉ ਸਰਬਤ੍ਰ ਸਾਥ ॥੬॥੨੩੬॥

जल थल प्रभाउ सरबत्र साथ ॥६॥२३६॥

(ਉਸ ਦਾ) ਜਲ-ਥਲ ਵਿਚ ਪ੍ਰਭਾਵ ਹੈ ਅਤੇ ਸਭ ਨਾਲ (ਰਮਣ ਕਰਨ ਵਾਲਾ) ਹੈ ॥੬॥੨੩੬॥

ਜਿਹ ਜਾਤ ਪਾਤ ਨਹੀ ਭੇਦ ਭਰਮ ॥

जिह जात पात नही भेद भरम ॥

ਜਿਸ ਦੀ ਕੋਈ ਜਾਤਿ, ਬਰਾਦਰੀ ਅਤੇ ਭਰਮ ਭੇਦ ਨਹੀਂ;

ਜਿਹ ਰੰਗ ਰੂਪ ਨਹੀ ਏਕ ਧਰਮ ॥

जिह रंग रूप नही एक धरम ॥

ਜਿਸ ਦਾ ਕੋਈ ਰੰਗਰੂ ਪ ਨਹੀਂ ਹੈ ਅਤੇ ਕੇਵਲ ਇਕੋ ਹੀ ਧਰਮ (ਕਰਤੱਵ) ਵਾਲਾ ਹੈ।

ਜਿਹ ਸਤ੍ਰ ਮਿਤ੍ਰ ਦੋਊ ਏਕ ਸਾਰ ॥

जिह सत्रु मित्र दोऊ एक सार ॥

ਜਿਸ ਲਈ ਵੈਰੀ ਅਤੇ ਮਿਤਰ ਦੋਵੇਂ ਇਕ-ਸਮਾਨ ਹਨ।

ਅੱਛੈ ਸਰੂਪ ਅਬਿਚਲ ਅਪਾਰ ॥੭॥੨੩੭॥

अच्छै सरूप अबिचल अपार ॥७॥२३७॥

(ਉਸ ਦਾ) ਸਰੂਪ ਨਾਸ਼-ਰਹਿਤ, ਅਪਾਰ ਅਤੇ ਸਥਿਰ ਹੈ ॥੭॥੨੩੭॥

ਜਾਨੀ ਨ ਜਾਇ ਜਿਹ ਰੂਪ ਰੇਖ ॥

जानी न जाइ जिह रूप रेख ॥

ਜਿਸ ਦੀ ਰੂਪ-ਰੇਖਾ ਜਾਣੀ ਨਹੀਂ ਜਾਂਦੀ।

ਕਹਿ ਬਾਸੁ ਤਾਸੁ ਕਹਿ ਕਉਨੁ ਭੇਖ ॥

कहि बासु तासु कहि कउनु भेख ॥

ਉਸ ਦਾ ਵਾਸ ਕਿਥੇ ਹੈ, ਉਸ ਦਾ ਭੇਸ ਕਿਹੜਾ ਹੈ,

ਕਹਿ ਨਾਮ ਤਾਸ ਹੈ ਕਵਨ ਜਾਤ ॥

कहि नाम तास है कवन जात ॥

ਉਸ ਦਾ ਨਾਮ ਕੀ ਹੈ ਅਤੇ ਉਸ ਦੀ ਜਾਤਿ ਕੀ ਹੈ? (ਉਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ)

ਜਿਹ ਸਤ੍ਰ ਮਿਤ੍ਰ ਨਹੀ ਪੁਤ੍ਰ ਭ੍ਰਾਤ ॥੮॥੨੩੮॥

जिह सत्रु मित्र नही पुत्र भ्रात ॥८॥२३८॥

ਜਿਸ ਦਾ ਨਾ ਕੋਈ ਵੈਰੀ ਹੈ, ਨਾ ਮਿਤਰ ਹੈ, ਨਾ ਪੁੱਤਰ ਅਤੇ ਭਰਾ ਹੈ ॥੮॥੨੩੮॥

ਕਰੁਣਾ ਨਿਧਾਨ ਕਾਰਣ ਸਰੂਪ ॥

करुणा निधान कारण सरूप ॥

(ਉਹ) ਕ੍ਰਿਪਾ ਦਾ ਖ਼ਜ਼ਾਨਾ ਹੈ (ਅਤੇ ਸਾਰੀ ਸ੍ਰਿਸ਼ਟੀ ਦਾ) ਕਾਰਨ ਸਰੂਪ ਹੈ;

ਜਿਹ ਚਕ੍ਰ ਚਿਹਨ ਨਹੀ ਰੰਗ ਰੂਪ ॥

जिह चक्र चिहन नही रंग रूप ॥

ਜਿਸ ਦਾ ਕੋਈ ਚਿੰਨ੍ਹ-ਚੱਕਰ ਅਤੇ ਰੂਪ-ਰੰਗ ਨਹੀਂ ਹੈ;

ਜਿਹ ਖੇਦ ਭੇਦ ਨਹੀ ਕਰਮ ਕਾਲ ॥

जिह खेद भेद नही करम काल ॥

ਜੋ ਖੇਦ, ਭੇਦ, ਕਾਲ ਅਤੇ ਕਰਮ ਤੋਂ ਪਰੇ ਹੈ;

ਸਭ ਜੀਵ ਜੰਤ ਕੀ ਕਰਤ ਪਾਲ ॥੯॥੨੩੯॥

सभ जीव जंत की करत पाल ॥९॥२३९॥

ਜੋ ਸਭ ਜੀਵ-ਜੰਤੂਆਂ ਦੀ ਪਾਲਨਾ ਕਰਦਾ ਹੈ ॥੯॥੨੩੯॥

ਉਰਧੰ ਬਿਰਹਤ ਸੁਧੰ ਸਰੂਪ ॥

उरधं बिरहत सुधं सरूप ॥

ਜੋ ਉਚਾਣ-ਨੀਵਾਣ (ਵਾਧ-ਘਾਟ) ਤੋਂ ਬਿਨਾ ਅਤੇ ਸਿੱਧ (ਕਾਮਲ) ਸਰੂਪ ਵਾਲਾ ਹੈ;

ਬੱੁਧੰ ਅਪਾਲ ਜੱੁਧੰ ਅਨੂਪ ॥

बु्धं अपाल जु्धं अनूप ॥

(ਉਹ) ਅਪਾਰ ਬੁੱਧੀ ਵਾਲਾ ਅਤੇ ਅਨੂਪ ਯੁੱਧ ਕਰਨ ਵਾਲਾ ਹੈ;

ਜਿਹ ਰੂਪ ਰੇਖ ਨਹੀ ਰੰਗ ਰਾਗ ॥

ਜਿਹ ਰੂਪ ਰੇਖ ਨਹੀ ਰੰਗ ਰਾਗ ॥
ਜਿਸ ਦਾ ਕੋਈ ਰੂਪ, ਰੇਖਾ ਅਤੇ ਰਾਗ-ਰੰਗ ਨਹੀਂ ਹੈ;

ਅਨਛਿੱਜ ਤੇਜ ਅਨਭਿੱਜ ਅਦਾਗ ॥੧੦॥੨੪੦॥
अनछिज्ज तेज अनभिज्ज अदाग ॥१०॥२४०॥
(ਜਿਸ ਦਾ) ਤੇਜ ਨਾ ਛਿੱਜਣ ਵਾਲਾ ਅਤੇ ਜੋ ਨਾ ਪ੍ਰਭਾਵਿਤ ਹੋਣ ਵਾਲਾ ਹੈ ਅਤੇ ਨਾ ਹੀ ਕਲੰਕਿਤ ਹੋਣ ਵਾਲਾ ਹੈ ॥੧੦॥੨੪੦॥

ਜਲ ਥਲ ਮਹੀਪ ਬਨ ਤਨ ਦੁਰੰਤ ॥
जल थल महीप बन तन दुरंत ॥
(ਉਹ) ਜਲ-ਥਲ ਦਾ ਰਾਜਾ ਅਤੇ ਬਨਾ ਤੇ ਸ਼ਰੀਰਾ ਵਿਚ ਬੇਅੰਤ (ਰੂਪ ਵਿਚ ਪਸਰਿਆ ਹੋਇਆ ਹੈ);

ਜਿਹ ਨੇਤਿ ਨੇਤਿ ਨਿਸ ਦਿਨ ਉਚਰੰਤ ॥
जिह नेति नेति निस दिन उचरंत ॥
ਜਿਸ ਨੂੰ ਰਾਤ-ਦਿਨ ਬੇਅੰਤ ਬੇਅੰਤ ਕਹੀਦਾ ਹੈ।

ਪਾਇਓ ਨ ਜਾਇ ਜਿਹ ਪੈਰ ਪਾਰ ॥
पाइओ न जाइ जिह पैर पार ॥
ਜਿਸ ਦਾ ਦੂਜਾ ਕੰਢਾ ('ਪਾਰ') ਨਹੀਂ ਪਾਇਆ ਜਾ ਸਕਦਾ।

ਦੀਨਾਨ ਦੋਖ ਦਹਿਤਾ ਉਦਾਰ ॥੧੧॥੨੪੧॥
दीनान दोख दहिता उदार ॥११॥२४१॥
ਉਹ ਉਦਾਰ ਸਰੂਪ ਵਾਲਾ ਦੀਨਾ-ਦੁਖੀਆਂ ਦਾ ਦੋਖ ਹਰਨ ਵਾਲਾ ਹੈ ॥੧੧॥੨੪੧॥

ਕਈ ਕੋਟ ਇੰਦ੍ਰ ਜਿਹ ਪਾਨਿਹਾਰ ॥
कई कोट इंद्र जिह पानिहार ॥
ਜਿਸ ਦੇ ਕਈ ਕਰੋੜਾ ਇੰਦਰ ਪਾਣੀ ਭਰਦੇ ਹਨ (ਸੇਵਾ ਕਰਦੇ ਹਨ);

ਕਈ ਕੋਟਿ ਰੱਦ੍ਰ ਜੁਗੀਆ ਦੁਆਰ ॥
कई कोटि रद्द्र जुगीआ दुआर ॥

ਕਈ ਕਰੋੜ ਰੁਦਰ ਉਸ ਦੇ ਦੁਆਰ ਨਾਲ ਜੁੜੇ ਹੋਏ ਹਨ;

ਕਈ ਬੇਦ ਬਿਆਸ ਬ੍ਰਹਮਾ ਅਨੰਤ ॥

कई बेद बिआस ब्रहमा अनंत ॥

ਕਈ ਵੇਦਵਿਆਸ ਅਤੇ ਬੇਸ਼ੁਮਾਰ ਬ੍ਰਹਮਾ

ਜਿਹ ਨੇਤ ਨੇਤ ਨਿਸ ਦਿਨ ਉਚਰੰਤ ॥੧੨॥੨੪੨॥

जिह नेत नेत निस दिन उचरंत ॥१२॥२४२॥

ਜਿਸ ਨੂੰ ਰਾਤ ਦਿਨ ਬੇਅੰਤ ਬੇਅੰਤ (ਕਹਿ ਕੇ) ਉਚਾਰਦੇ ਹਨ ॥੧੨॥੨੪੨॥

ਤ੍ਵ ਪ੍ਰਸਾਦਿ ॥ ਸ੍ਵੱਯੇ ॥

त्व प्रसादि ॥ स्वय्ये ॥

ਤੇਰੀ ਕ੍ਰਿਪਾ ਨਾਲ: ਸ੍ਵੈਯੇ:

ਦੀਨਨ ਕੀ ਪ੍ਰਤਿਪਾਲ ਕਰੈ ਨਿਤ ਸੰਤ ਉਬਾਰਿ ਗਨੀਮਨ ਗਾਰੈ ॥

दीनन की प्रतिपाल करै नित संत उबारि गनीमन गारै ॥

(ਉਹ ਪ੍ਰਭੂ) ਦੀਨਾ-ਦੁਖੀਆਂ ਦੀ ਸਦਾ ਪ੍ਰਤਿਪਾਲਨਾ ਕਰਦਾ ਹੈ, ਸੰਤਾ ਨੂੰ ਉਬਾਰਦਾ ਹੈ ਅਤੇ ਅਤਿਆਚਾਰੀਆਂ ਦਾ ਵਿਨਾਸ਼ ਕਰਦਾ ਹੈ।

ਪੱਛ ਪਸੂ ਨਗ ਨਾਗ ਨਰਾਧਪ ਸਰਬ ਸਮੈ ਸਭ ਕੋ ਪ੍ਰਤਿਪਾਰੈ ॥

पच्छ पसू नग नाग नराधप सरब समै सभ को प्रतिपारै ॥

ਪੰਛੀਆਂ, ਪਸ਼ੂਆਂ, ਪਹਾੜਾ, ਸੱਪਾ ਅਤੇ ਰਾਜਿਆਂ ਦੀ ਸਭ ਵੇਲੇ ਪ੍ਰਤਿਪਾਲਨਾ ਕਰਦਾ ਹੈ।

ਪੋਖਤ ਹੈ ਜਲ ਮੈ ਥਲ ਮੈ ਪਲ ਮੈ ਕਲਿ ਕੇ ਨਹੀਂ ਕਰਮ ਬਿਚਾਰੈ ॥

पोखत है जल मै थल मै पल मै कलि के नहीं करम बिचारै ॥

(ਜੋ) ਜਲ-ਥਲ (ਵਿਚਲੇ ਜੀਵਾ) ਦਾ ਪਲ ਵਿਚ ਹੀ ਪਾਲਣ ਪੋਸ਼ਣ ਕਰਦਾ ਹੈ ਅਤੇ ਕਲਿ-ਕਾਲ (ਵਿਚ ਹੋਣ ਵਾਲਿਆਂ ਦਾ) ਕਰਮ ਨਹੀਂ ਵਿਚਾਰਦਾ।

ਦੀਨ ਦਇਆਲ ਦਇਆ ਨਿਧਿ ਦੋਖਨ ਦੇਖਤ ਹੈ ਪਰੁ ਦੇਤ ਨ ਹਾਰੈ ॥੧॥੨੪੩॥

दीन दइआल दइआ निधि दोखन देखत है परु देत न हारै ॥१॥२४३॥

ਉਹ ਦੀਨ-ਦਿਆਲ, ਦਇਆ ਦਾ ਸਮੁੰਦਰ, ਦੋਖਾ ਨੂੰ ਦੇਖ ਕੀ ਵੀ ਦੇਣੋ ਸੰਕੋਚ ਨਹੀਂ ਕਰਦਾ ॥੧॥੨੪੩॥

ਦਾਹਤ ਹੈ ਦੁਖ ਦੋਖਨ ਕੌ ਦਲ ਦੁੱਜਨ ਕੇ ਪਲ ਮੈ ਦਲ ਡਾਰੈ ॥

दाहत है दुख दोखन कौ दल दुज्जन के पल मै दल डारै ॥

ਦੁਖਾ ਅਤੇ ਦੋਖਾ ਨੂੰ ਸਾੜਦਾ ਹੈ ਅਤੇ ਦੁਰਜਨਾ ਦੇ ਦਲਾ ਨੂੰ ਪਲ ਭਰ ਵਿਚ ਦਲਮਲ ਦਿੰਦਾ ਹੈ।

ਖੰਡ ਅਖੰਡ ਪ੍ਰਚੰਡ ਪਹਾਰਨ ਪੂਰਨ ਪ੍ਰੇਮ ਕੀ ਪ੍ਰੀਤ ਸੰਭਾਰੈ ॥

खंड अखंड प्रचंड पहारन पूरन प्रेम की प्रीत संभारै ॥

ਜੋ ਨਾ ਖੰਡੇ ਜਾ ਸਕਣ ਵਾਲਿਆਂ ਦਾ ਨਾਸ਼ ਕਰਨ ਵਾਲਾ, ਪ੍ਰਚੰਡ ਤੇਜ ਵਾਲਿਆਂ ਉਤੇ ਪ੍ਹਾਰ ਕਰਨ ਵਾਲਾ ਅਤੇ ਨਿਸ਼ਕਾਮ ਪ੍ਰੇਮ ਦੀ ਪ੍ਰੀਤ ਨੂੰ ਪਾਲਣ ਵਾਲਾ ਹੈ।

ਪਾਰ ਨ ਪਾਇ ਸਕੈ ਪਦਮਾ ਪਤਿ ਬੇਦ ਕਤੇਬ ਅਭੇਦ ਉਚਾਰੈ ॥

पार न पाइ सकै पदमा पति बेद कतेब अभेद उचारै ॥

(ਜਿਸ ਦਾ) ਪਾਰ ਵਿਸ਼ਣੂ ਨਹੀਂ ਪਾ ਸਕਦਾ ਅਤੇ ਵੇਦ-ਕਤੇਬ (ਉਸ ਨੂੰ) ਅਭੇਦ (ਜਿਸ ਦਾ ਰਹੱਸ ਨਾ ਸਮਝਿਆ ਜਾ ਸਕੇ) ਕਹਿੰਦੇ ਹਨ।

ਰੋਜੀ ਹੀ ਰਾਜ ਬਿਲੋਕਤ ਰਾਜਕ ਰੋਖ ਰੂਹਾਨ ਕੀ ਰੋਜੀ ਨ ਟਾਰੈ ॥੨॥੨੪੪॥

रोजी ही राज बिलोकत राजक रोख रूहान की रोजी न टारै ॥२॥२४४॥

ਹਰ ਰੋਜ਼ ਪਰਮਾਤਮਾ ਸਾਡੇ ਗੁਪਤ ਭੇਦਾ ਨੂੰ ਵੇਖਦਾ ਹੈ, ਪਰ ਗੁੱਸੇ ਵਿਚ ਆ ਕੇ ਜੀਵਾ ਦੀ ਰੋਜ਼ੀ ਬੰਦ ਨਹੀਂ ਕਰਦਾ ॥੨॥੨੪੪॥

ਕੀਟ ਪਤੰਗ ਕੁਰੰਗ ਭੁਜੰਗਮ ਭੂਤ ਭਵਿੱਖ ਭਵਾਨ ਬਨਾਏ ॥

कीट पतंग कुरंग भुजंगम भूत भविक्ख भवान बनाए ॥

(ਜਿਸ ਨੇ) ਕੀੜੇ, ਪਤੰਗੇ, ਹਿਰਨ, ਸੱਪ, ਭੂਤਕਾਲ, ਵਰਤਮਾਨ ਕਾਲ ਅਤੇ ਭਵਿਸ਼ਤ ਕਾਲ ਬਣਾਏ ਹਨ;

ਦੇਵ ਅਦੇਵ ਖਪੇ ਅਹੰਮੇਵ ਨ ਭੇਵ ਲਖਿਓ ਭ੍ਰਮ ਸਿਉ ਭਰਮਾਏ ॥

देव अदेव खपे अहंमेव न भेव लखिओ भ्रम सिउ भरमाए ॥

ਦੇਵਤੇ ਅਤੇ ਦੈਂਤ ਹੰਕਾਰ ਕਾਰਨ ਖੱਪ ਗਏ, (ਕਿਸੇ ਨੇ ਉਸਦਾ) ਭੇਦ ਨਾ ਪਾਇਆ, (ਉਹ) ਭਰਮਾ ਵਿਚ ਹੀ ਭਰਮਦੇ ਰਹੇ।

ਬੇਦ ਪੁਰਾਨ ਕਤੇਬ ਕੁਰਾਨ ਹਸੇਬ ਥਕੇ ਕਰ ਹਾਥ ਨ ਆਏ ॥

बेद पुरान कतेब कुरान हसेब थके कर हाथ न आए ॥

ਵੇਦ, ਪੁਰਾਣ, ਕਤੇਬ, ਕੁਰਾਨ ਆਦਿ (ਧਰਮ ਪੁਸਤਕਾ) ਬਹੁਤ ਗਿਣਤੀ-ਮਿਣਤੀ ਕਰਦੀਆਂ (ਹਿਸਾਬ ਲਗਾਉਂਦੀਆਂ) ਹਾਰ ਗਈਆਂ, ਪਰ (ਉਨ੍ਹਾ ਦੇ) ਹੱਥ ਕੁਝ ਨਾ ਆਇਆ।

ਪੂਰਨ ਪ੍ਰੇਮ ਪ੍ਰਭਾਉ ਬਿਨਾ ਪਤਿ ਸਿਉ ਕਿਨ ਸ੍ਰੀ ਪਦਮਾ ਪਤਿ ਪਾਏ ॥੩॥੨੪੫॥

पूरन प्रेम प्रभाउ बिना पति सिउ किन स्री पदमा पति पाए ॥३॥२४५॥

ਪੂਰਨ ਪ੍ਰੇਮ ਦੇ ਪ੍ਰਭਾਵ ਤੋਂ ਬਿਨਾ (ਦਸੋ) ਕਿਸ ਨੇ ਪਰਮਾਤਮਾ ਨੂੰ ਪ੍ਰਤਿਸ਼ਠਾ ਸਹਿਤ ਪ੍ਰਾਪਤ ਕੀਤਾ ਹੈ ॥੩॥੨੪੫॥

ਆਦਿ ਅਨੰਤ ਅਗਾਧ ਅਦ੍ਵੈਖ ਸੁ ਭੂਤ ਭਵਿੱਖ ਭਵਾਨ ਅਭੈ ਹੈ ॥

आदि अनंत अगाध अद्वैख सु भूत भविक्ख भवान अभै है ॥

(ਉਹ ਪ੍ਰਭੂ) ਸਭ ਦਾ ਆਦਿ, ਅਨੰਤ, ਅਗਾਧ, ਦ੍ਵੈਸ਼-ਰਹਿਤ ਅਤੇ ਭੂਤ, ਭਵਿਖਤ ਅਤੇ ਵਰਤਮਾਨ ਤਿੰਨਾ ਕਾਲਾ ਵਿਚ ਭੈ-ਰਹਿਤ ਹੈ।

ਅੰਤਿ ਬਿਹੀਨ ਅਨਾਤਮ ਆਪ ਅਦਾਗ ਅਦੋਖ ਅਛਿੱਦ੍ਰ ਅਛੈ ਹੈ ॥

अंति बिहीन अनातम आप अदाग अदोख अछिद्द्र अछै है ॥

(ਉਹ) ਅੰਤ ਤੋਂ ਰਹਿਤ, ਖ਼ੁਦ ਅਨਾਤਮ, ਦਾਗ਼ ਤੋਂ ਬਿਨਾ, ਦੋਖ ਤੋਂ ਰਹਿਤ, ਛਿਦ੍ਰ ਤੋਂ ਬਿਨਾ ਅਤੇ ਨਾਸ਼ ਤੋਂ ਮੁਕਤ ਹੈ।

ਲੋਗਨ ਕੇ ਕਰਤਾ ਹਰਤਾ ਜਲ ਮੈ ਥਲ ਮੈ ਭਰਤਾ ਪ੍ਰਭ ਵੈ ਹੈ ॥

लोगन के करता हरता जल मै थल मै भरता प्रभ वै है ॥

(ਉਹ) ਲੋਕਾ ਦਾ ਕਰਤਾ ਵੀ ਹੈ ਅਤੇ ਹਰਤਾ ਵੀ, ਜਲ-ਥਲ ਵਿਚ (ਸਾਰੇ ਜੀਵਾ ਦੀ) ਪਾਲਣਾ ਕਰਨ ਵਾਲਾ ਉਹੀ ਪ੍ਰਭੂ ਹੈ।

ਦੀਨ ਦਇਆਲ ਦਇਆ ਕਰ ਸ੍ਰੀ ਪਤਿ ਸੁੰਦਰ ਸ੍ਰੀ ਪਦਮਾ ਪਤਿ ਏਹੈ ॥੪॥੨੪੬॥

दीन दइआल दइआ कर स्री पति सुँदर स्री पदमा पति एहै ॥४॥२४६॥

ਦੀਨ-ਦਿਆਲ, ਦਇਆ ਦੀ ਖਾਣ, ਮਾਇਆ ਦਾ ਸੁਆਮੀ ਸੁੰਦਰ ਪ੍ਰਭੂ ਉਹੀ ਹੈ ॥੪॥੨੪੬॥

ਕਾਮ ਨ ਕ੍ਰੋਧ ਨ ਲੋਭ ਨ ਮੋਹ ਨ ਰੋਗ ਨ ਸੋਗ ਨ ਭੋਗ ਨ ਭੈ ਹੈ ॥

काम न क्रोध न लोभ न मोह न रोग न सोग न भोग न भै है ॥

(ਜਿਸ ਨੂੰ) ਕਾਮ, ਕ੍ਰੋਧ, ਲੋਭ, ਮੋਹ, ਰੋਗ, ਸੋਗ, ਭੋਗ ਅਤੇ ਭੈ ਨਹੀਂ ਹੈ,

ਦੇਹ ਬਿਹੀਨ ਸਨੇਹ ਸਭੋ ਤਨ ਨੇਹ ਬਿਰਕਤ ਅਗੇਹ ਅਛੈ ਹੈ ॥

देह बिहीन सनेह सभो तन नेह बिरकत अगेह अछै है ॥

(ਜੋ) ਦੇਹਰਹਿਤ, ਸਭ ਨਾਲ ਸਨੇਹ ਕਰਨ ਵਾਲਾ, ਮੋਹ ਤੋਂ ਵਿਰਕਤ, ਘਰ ਤੋਂ ਬਿਨਾ ਅਤੇ ਨਾਸ਼ ਤੋਂ ਰਹਿਤ ਹੈ।

ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥

जान को देत अजान को देत जमीन को देत जमान को दै है ॥

(ਜੋ) ਚੇਤਨ ਜੀਵਾ ਨੂੰ ਦਿੰਦਾ ਹੈ, ਜੜ ਵਸਤੂਆਂ ਨੂੰ ਦਿੰਦਾ ਹੈ, ਜ਼ਮੀਨ (ਵਿਚ ਰਹਿਣ ਵਾਲਿਆਂ) ਨੂੰ ਦਿੰਦਾ ਹੈ, ਆਕਾਸ਼ (ਵਿਚ ਵਿਚਰਨ ਵਾਲਿਆਂ ਨੂੰ) ਦਿੰਦਾ ਹੈ।

ਕਾਹੇ ਕੋ ਡੋਲਤ ਹੈ ਤੁਮਰੀ ਸੁਧ ਸੁੰਦਰ ਸ੍ਰੀ ਪਦਮਾ ਪਤਿ ਲੈਹੈ ॥੫॥੨੪੭॥

काहे को डोलत है तुमरी सुध सुँदर स्री पदमा पति लैहै ॥५॥२४७॥

(ਹੇ ਪ੍ਰਾਣੀ! ਤੂੰ) ਕਿਉਂ ਡੋਲ ਰਿਹਾ ਹੈ, ਤੇਰੀ ਖ਼ਬਰ ਸੁੰਦਰ ਪਰਮਾਤਮਾ ਲੈ ਰਿਹਾ ਹੈ ॥੫॥੨੪੭॥

ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤਿ ਬਚਾਵੈ ॥

रोगन ते अर सोगन ते जल जोगन ते बहु भाँति बचावै ॥

(ਉਹ) ਰੋਗਾ ਤੋਂ, ਸੋਗਾ ਤੋਂ, ਜਲ ਦੇ ਜੀਵ-ਜੰਤੂਆਂ ਤੋਂ ਅਨੇਕ ਢੰਗਾ ਨਾਲ ਬਚਾਉਂਦਾ ਹੈ।

ਸੱਤ੍ਰ ਅਨੇਕ ਚਲਾਵਤ ਘਾਵ ਤਊ ਤਨ ਏਕੁ ਨ ਲਾਗਨ ਪਾਵੈ ॥

सत्र अनेक चलावत घाव तऊ तन एकु न लागन पावै ॥

ਵੈਰੀ ਅਨੇਕ ਵਾਰ (ਹਥਿਆਰ) ਚਲਾਵੇ, (ਪਰ) ਤਾ ਵੀ ਉਸ ਦੇ ਸ਼ਰੀਰ ਉਤੇ ਇਕ ਨਹੀਂ ਲਗ ਸਕਦਾ।

ਰਾਖਤ ਹੈ ਅਪਨੋ ਕਰੁ ਦੈ ਕਰ ਪਾਪ ਸੰਬੂਹ ਨ ਭੇਟਨ ਪਾਵੈ ॥

राखत है अपनो करु दै कर पाप संबूह न भेटन पावै ॥

(ਉਹ ਸਭ ਨੂੰ) ਆਪਣਾ ਹੱਥ ਦੇ ਕੇ ਰਖਦਾ ਹੈ ਅਤੇ ਸਾਰੇ ਪਾਪ ਉਸ ਤਕ ਪਹੁੰਚ ਹੀ ਨਹੀਂ ਸਕਦੇ।

ਔਰ ਕੀ ਬਾਤ ਕਹਾ ਕਹ ਤੋ ਸੌਂ ਸੁ ਪੇਟ ਹੀ ਕੇ ਪਟ ਬੀਚ ਬਚਾਵੈ ॥੬॥੨੪੮॥

और की बात कहा कह तो सौं सु पेट ही के पट बीच बचावै ॥६॥२४८॥

(ਹੇ ਜਿਗਿਆਸੂ!) ਤੈਨੂੰ ਹੋਰਾ ਦੀ ਗੱਲ ਕੀ ਕਹਾ, ਉਹ (ਮਾਤਾ ਦੇ) ਪੇਟ ਵਿਚ ਗਰਭ ਦੌਰਾਨ ਵੀ ਬਚਾਉਂਦਾ ਹੈ ॥੬॥੨੪੮॥

ਜੱਛ ਭੁਜੰਗ ਸੁ ਦਾਨਵ ਦੇਵ ਅਭੇਵ ਤੁਮੈ ਸਭ ਹੀ ਕਰਿ ਧਿਆਵੈਂ ॥

जच्छ भुजंग सु दानव देव अभेव तुमै सभ ही करि धिआवैं ॥

(ਹੇ ਪ੍ਰਭੂ!) ਯਕਸ਼, ਸੱਪ, ਦੈਂਤ ਅਤੇ ਦੇਵਤੇ ਆਦਿ ਸਾਰੇ ਤੁਹਾਨੂੰ ਅਭੇਦ ਕਰ ਕੇ ਧਿਆਉਂਦੇ ਹਨ।

ਭੂਮਿ ਅਕਾਸ ਪਤਾਲ ਰਸਾਤਲ ਜੱਛ ਭੁਜੰਗ ਸਭੈ ਸਿਰ ਨਿਆਵੈਂ ॥

भूमि अकास पताल रसातल जच्छ भुजंग सभै सिर निआवैं ॥

ਭੂਮੀ, ਆਕਾਸ਼, ਪਾਤਾਲ, ਰਸਾਤਲ ਆਦਿ (ਵਿਚ ਵਸਣ ਵਾਲੇ ਸਾਰੇ ਜੀਵ) ਅਤੇ ਯਕਸ਼, ਸੱਪ ਆਦਿ ਸਾਰੇ (ਤੈਨੂੰ) ਸੀਸ ਨਿਵਾਉਂਦੇ ਹਨ।

ਪਾਇ ਸਕੈ ਨਹੀ ਪਾਰ ਪ੍ਰਭਾ ਹੂ ਕੋ ਨੇਤ ਹੀ ਨੇਤਹ ਬੇਦ ਬਤਾਵੈਂ ॥

पाइ सकै नही पार प्रभा हू को नेत ही नेतह बेद बतावैं ॥

ਕੋਈ ਵੀ (ਤੇਰੀ) ਪ੍ਰਭੁਤਾ ਦਾ ਪਾਰ ਨਹੀਂ ਪਾ ਸਕਦਾ ਅਤੇ ਵੇਦ ਵੀ (ਤੈਨੂੰ) ਬੇਅੰਤ ਬੇਅੰਤ ਕਹਿੰਦੇ ਹਨ।

ਖੋਜ ਥਕੇ ਸਭ ਹੀ ਖੁਜੀਆ ਸੁਰ ਹਾਰ ਪਰੇ ਹਰਿ ਹਾਥ ਨ ਆਵੈ ॥੭॥੨੪੯॥

खोज थके सभ ही खुजीआ सुर हार परे हरि हाथ न आवै ॥७॥२४९॥

ਸਾਰੇ ਖੋਜੀ ਦੇਵਤੇ ਖੋਜ ਕਰਦੇ ਥਕ ਗਏ, ਹਾਰ ਗਏ, (ਪਰ) ਪ੍ਰਭੂ ਕਿਸੇ ਦੇ ਵੀ (ਹੱਥ) ਨਹੀਂ ਆਇਆ ॥੭॥੨੪੯॥

ਨਾਰਦ ਸੇ ਚਤੁਰਾਨਨ ਸੇ ਰੁਮਨਾ ਰਿਖ ਸੇ ਸਭ ਹੂੰ ਮਿਲਿ ਗਾਇਓ ॥

नारद से चतुरानन से रुमना रिख से सभ हूँ मिलि गाइओ ॥

ਨਾਰਦ ਵਰਗਿਆਂ, ਬ੍ਰਹਮਾ ਜਿਹਿਆਂ, ਰੋਮਹਰਸ਼ਣ ਰਿਸ਼ੀ ਵਰਗਿਆਂ ਸਭਨਾ ਨੇ ਮਿਲ ਕੇ ਯਸ਼ ਗਾਇਆ ਹੈ।

ਬੇਦ ਕਤੇਬ ਨ ਭੇਦ ਲਖਿਓ ਸਭ ਹਾਰ ਪਰੇ ਹਰਿ ਹਾਥਿ ਨ ਆਇਓ ॥

बेद कतेब न भेद लखिओ सभ हार परे हरि हाथि न आइओ ॥

ਵੇਦਾ, ਕਤੇਬਾ (ਦੇ ਪੜ੍ਹਨ ਵਾਲਿਆਂ ਨੇ) ਉਸ ਨੂੰ ਵੇਖਿਆ ਨਹੀਂ। ਸਭ (ਯਤਨ ਕਰ ਕਰ ਕੇ) ਹਾਰ ਗਏ ਹਨ, ਪਰ ਪਰਮਾਤਮਾ ਕਿਸੇ ਦੇ ਵੀ ਹੱਥ ਨਹੀਂ ਆਇਆ।

ਪਾਇ ਸਕੈ ਨਹੀ ਪਾਰ ਉਮਾਪਤਿ ਸਿੱਧ ਸਨਾਥ ਸਨੰਤਨ ਧਿਆਇਓ ॥

पाइ सकै नही पार उमापति सिद्ध सनाथ सनंतन धिआइओ ॥

(ਉਸ ਦਾ) ਅੰਤ ਸ਼ਿਵ ਵੀ ਪ੍ਰਾਪਤ ਨਹੀਂ ਕਰ ਸਕਿਆ, ਸਿੱਧਾ, ਨਾਥਾ ਸਹਿਤ ਬ੍ਰਹਮਾ-ਪੁੱਤਰਾ ਨੇ ਵੀ ਸਿਮਰਨ ਕੀਤਾ ਹੈ।

ਧਿਆਨ ਧਰੋ ਤਿਹ ਕੋ ਮਨ ਮੈਂ ਜਿਹ ਕੋ ਅਮਿਤੋਜਿ ਸਭੈ ਜਗੁ ਛਾਇਓ ॥੮॥੨੫੦॥

धिआन धरो तिह को मन मैं जिह को अमितोजि सभै जगु छाइओ ॥८॥२५०॥

(ਹੇ ਪ੍ਰਾਣੀ!) ਉਸ ਦਾ ਮਨ ਵਿਚ ਧਿਆਨ ਧਰੋ ਕਿਉਂਕਿ ਉਸ ਦਾ ਅਮਿਤ ਤੇਜ ਸਾਰੇ ਜਗਤ ਵਿਚ ਪਸਰਿਆ ਹੋਇਆ ਹੈ ॥੮॥੨੫੦॥

ਬੇਦ ਪੁਰਾਨ ਕਤੇਬ ਕੁਰਾਨ ਅਭੇਦ ਨ੍ਰਿਪਾਨ ਸਭੈ ਪਚ ਹਾਰੇ ॥

ਬੇਦ ਪੁਰਾਨ ਕਤੇਬ ਕੁਰਾਨ ਅਭੇਦ ਨ੍ਰਿਪਾਨ ਸਭੈ ਪਚ ਹਾਰੇ ॥

ਵੇਦ, ਪੁਰਾਣ, ਕਤੇਬ, ਕੁਰਾਨ ਅਤੇ ਰਾਜੇ ਨਾ ਭੇਦੇ ਜਾ ਸਕਣ ਵਾਲੇ ਪਰਮਾਤਮਾ (ਨੂੰ ਪ੍ਰਾਪਤ ਕਰਨ ਦਾ ਯਤਨ ਕਰਦੇ ਰਹੇ ਪਰ) ਥਕ ਗਏ।

ਭੇਦ ਨ ਪਾਇ ਸਕਿਓ ਅਨਭੇਦ ਕੋ ਖੇਦਤ ਹੈ ਅਨਛੇਦ ਪੁਕਾਰੇ ॥

भेद न पाइ सकिओ अनभेद को खेदत है अनछेद पुकारे ॥

ਉਸ ਅਭੇਦ ਪਰਮਾਤਮਾ ਦੇ ਭੇਦ ਨੂੰ ਪ੍ਰਾਪਤ ਨਾ ਕਰ ਸਕੇ, ਉਹ ਦੁਖੀ ਹੋ ਕੇ (ਉਸ ਪਰਮ ਸੱਤਾ ਨੂੰ) 'ਅਛੇਦ' (ਨਾ ਨਾਲ) ਯਾਦ ਕਰਦੇ ਹਨ।

ਰਾਗ ਨ ਰੂਪ ਨ ਰੇਖ ਨ ਰੰਗ ਨ ਸਾਕ ਨ ਸੋਗ ਨ ਸੰਗਿ ਤਿਹਾਰੇ ॥

राग न रूप न रेख न रंग न साक न सोग न संगि तिहारे ॥

(ਜਿਸ ਦਾ) ਨਾ ਰਾਗ ਹੈ, ਨਾ ਰੂਪ-ਰੇਖਾ ਹੈ, ਨਾ ਕੋਈ ਰੰਗ ਹੈ, ਨਾ ਸਾਕ ਹੈ, ਨਾ ਸੋਗ ਹੈ, ਉਹ ਪ੍ਰਭੂ ਸਦਾ ਤੇਰੇ ਸੰਗ ਹੈ।

ਆਦਿ ਅਨਾਦਿ ਅਗਾਧ ਅਭੇਖ ਅਦ੍ਵੈਖ ਜਪਿਓ ਤਿਨ ਹੀ ਕੁਲ ਤਾਰੇ ॥੯॥੨੫੧॥

आदि अनादि अगाध अभेख अद्वैख जपिओ तिन ही कुल तारे ॥९॥२५१॥

(ਜੋ) ਆਦਿ, ਅਨਾਦਿ, ਅਗਾਧ, ਅਭੇਖ, ਅਦ੍ਵੈਸ਼ (ਪ੍ਰਭੂ) ਨੂੰ ਜਪਦਾ ਹੈ, ਉਹ ਆਪਣੀ ਕੁਲ ਹੀ ਤਾਰ ਲੈਂਦਾ ਹੈ ॥੯॥੨੫੧॥

ਤੀਰਥ ਕੋਟ ਕੀਏ ਇਸਨਾਨ ਦੀਏ ਬਹੁ ਦਾਨ ਮਹਾ ਬ੍ਰਤ ਧਾਰੇ ॥

तीरथ कोट कीए इसनान दीए बहु दान महा ब्रत धारे ॥

(ਕੋਈ ਜਿਗਿਆਸੂ ਭਾਵੇਂ) ਕਰੋੜਾ ਤੀਰਥਾ ਦਾ ਇਸ਼ਨਾਨ ਕਰੇ, ਬਹੁਤ ਦਾਨ ਦੇਵੇ ਅਤੇ ਮਹਾਨ ਬ੍ਰਤ ਧਾਰਨ ਕਰੇ;

ਦੇਸ ਫਿਰਿਓ ਕਰ ਭੇਸ ਤਪੋਧਨ ਕੇਸ ਧਰੇ ਨ ਮਿਲੇ ਹਰਿ ਪਿਆਰੇ ॥

देस फिरिओ कर भेस तपोधन केस धरे न मिले हरि पिआरे ॥

ਤਪਸਵੀਆਂ ਵਾਲਾ ਭੇਖ ਧਾਰ ਕੇ ਦੇਸ-ਦੇਸਾਤਰਾ ਵਿਚ ਫਿਰਦਾ ਰਹੇ, ਕੇਸ (ਜਟਾਵਾ) ਧਾਰਨ ਕਰ ਲਏ, (ਪਰ ਤਾ ਵੀ) ਪਿਆਰਾ ਹਰਿ ਨਹੀਂ ਮਿਲਦਾ;

ਆਸਨ ਕੋਟ ਕਰੇ ਅਸਟਾਂਗ ਧਰੇ ਬਹੁ ਨਿਆਸ ਕਰੇ ਮੁਖ ਕਾਰੇ ॥

आसन कोट करे असटाँग धरे बहु निआस करे मुख कारे ॥

ਕਰੋੜਾ ਆਸਨ ਕਰੇ, ਜੋਗ ਦੇ ਅੱਠ ਅੰਗ ਧਾਰਨ ਕਰੇ, ਬਹੁਤ ਤਿਆਗ ਕਰੇ ਅਤੇ (ਦੀਵਾਨੇ ਸਾਧੂਆਂ ਵਾਗ) ਮੂੰਹ ਕਾਲੇ ਕਰੇ;

ਦੀਨ ਦਇਆਲ ਅਕਾਲ ਭਜੇ ਬਿਨੁ ਅੰਤ ਕੋ ਅੰਤ ਕੇ ਧਾਮ ਸਿਧਾਰੇ ॥੧੦॥੨੫੨॥

दीन दइआल अकाल भजे बिनु अंत को अंत के धाम सिधारे ॥१०॥२५२॥

(ਪਰ) ਦੀਨ-ਦਿਆਲ, ਅਕਾਲ ਸਰੂਪ ਵਾਲੇ ਪਰਮਾਤਮਾ ਨੂੰ ਭਜੇ ਬਿਨਾ (ਉਹ) ਅੰਤ ਨੂੰ ਯਮਰਾਜ ਦੇ ਘਰ ਜਾਦੇ ਹਨ ॥੧੦॥੨੫੨॥

ਤ੍ਵ ਪ੍ਰਸਾਦਿ ॥ ਕਬਿੱਤ ॥

त्व प्रसादि ॥ कबित्त ॥

ਤੇਰੀ ਕ੍ਰਿਪਾ ਨਾਲ: ਕਬਿੱਤ:

ਅਤ੍ਰ ਕੇ ਚਲੱਯਾ ਛਿਤ ਛਤ੍ਰ ਕੇ ਧਰੱਯਾ ਛਤ੍ਰ ਧਾਰੀਓ ਕੇ ਛਲੱਯਾ ਮਹਾ ਸਤ੍ਰਨ ਕੇ ਸਾਲ ਹੈਂ ॥

अत्र के चलय्या छित छत्र के धरय्या छत्र धारीओ के छलय्या महा सत्रन के साल हैं ॥

ਹੇ ਪ੍ਰਭੂ! (ਤੂੰ) ਅਸਤ੍ਰਾਂ ਨੂੰ ਚਲਾਉਣ ਵਾਲਾ, ਧਰਤੀ ਦੇ ਛਤ੍ਰ ਨੂੰ ਧਾਰਨ ਕਰਨ ਵਾਲਾ, ਛਤ੍ਰ-ਧਾਰੀਆਂ (ਰਾਜਿਆਂ) ਨੂੰ ਛੱਲਣ ਵਾਲਾ ਅਤੇ ਪ੍ਰਬਲ ਵੈਰੀਆਂ ਨੂੰ ਸਲ੍ਹਣ ਵਾਲਾ ਹੈਂ।

ਦਾਨ ਕੇ ਦਿਵੱਯਾ ਮਹਾ ਮਾਨ ਕੇ ਬਢੱਯਾ ਅਵਸਾਨ ਕੇ ਦਿਵੱਯਾ ਹੈਂ ਕਟੱਯਾ ਜਮ ਜਾਲ ਹੈਂ ॥

दान के दिवय्या महा मान के बढय्या अवसान के दिवय्या हैं कटय्या जम जाल हैं ॥

(ਤੂੰ) ਦਾਨ ਦੇਣ ਵਾਲਾ, ਬਹੁਤ ਮਾਣ ਵਧਾਉਣ ਵਾਲਾ, ਹੋਸ਼-ਹਵਾਸ ਦੇਣ ਵਾਲਾ ਅਤੇ ਜਮਾ ਦਾ ਜਾਲ ਕੱਟਣ ਵਾਲਾ ਹੈਂ।

ਜੁੱਧ ਕੇ ਜਿਤੱਯਾ ਔ ਬਿਰੱੁਧ ਕੇ ਮਿਟੱਯਾ ਮਹਾਂ ਬੱੁਧਿ ਕੇ ਦਿਵੱਯਾ ਮਹਾਂ ਮਾਨਹੂੰ ਕੇ ਮਾਨ ਹੈਂ ॥

जुद्ध के जितय्या औ बिरुुध के मिटय्या महाँ बुुधि के दिवय्या महाँ मानहूँ के मान हैं ॥

(ਤੂੰ) ਯੁੱਧ ਨੂੰ ਜਿਤਣ ਵਾਲਾ, ਵਿਰੋਧ ਨੂੰ ਮਿਟਾਉਣ ਵਾਲਾ, ਸ੍ਰੇਸ਼ਠ ਬੁੱਧੀ ਦੇਣ ਵਾਲਾ, ਮਹਾਨ ਮਾਨਾ ਦਾ ਵੀ ਮਾਨ ਹੈਂ।

ਗਿਆਨ ਹੂੰ ਕੇ ਗਿਆਤਾ ਮਹਾਂ ਬੁੱਧਿਤਾ ਕੇ ਦਾਤਾ ਦੇਵ ਕਾਲ ਹੂੰ ਕੇ ਕਾਲ ਮਹਾ ਕਾਲ ਹੂੰ ਕੇ ਕਾਲ ਹੈਂ ॥੧॥੨੫੩॥

गिआन हूँ के गिआता महाँ बुद्धिता के दाता देव काल हूँ के काल महा काल हूँ के काल हैं ॥१॥२५३॥

(ਤੂੰ) ਗਿਆਨ ਨੂੰ ਜਾਣਨ ਵਾਲਾ, ਮਹਾਨ ਬੁੱਧੀ ਦੇਣ ਵਾਲਾ, ਕਾਲਾ ਦਾ ਕਾਲ ਅਤੇ ਮਹਾਕਾਲ ਦਾ ਵੀ ਕਾਲ ਹੈਂ ॥੧॥੨੫੩॥

ਪੂਰਬੀ ਨ ਪਾਰ ਪਾਵੈਂ ਹਿੰਗੁਲਾ ਹਿਮਾਲੈ ਧਿਆਵੈਂ ਗੋਰ ਗਰਦੇਜੀ ਗੁਨ ਗਾਵੈਂ ਤੇਰੇ ਨਾਮ ਹੈਂ ॥

पूरबी न पार पावैं हिंगुला हिमालै धिआवैं गोर गरदेजी गुन गावैं तेरे नाम हैं ॥

ਪੂਰਵ ਦੇਸਾ ਦੇ ਨਿਵਾਸੀ (ਤੇਰਾ) ਅੰਤ ਨਹੀਂ ਪਾ ਸਕੇ, ਹਿੰਗਲਾਜ (ਮਕਰਾਨ ਇਲਾਕੇ ਦੇ ਨਿਵਾਸੀ) ਅਤੇ ਹਿਮਾਲੇ (ਦੇ ਨਿਵਾਸੀ) ਤੈਨੂੰ ਸਿਮਰਦੇ ਹਨ। ਗੋਰ ਅਤੇ ਗੁਰਦੇਜ਼ੀ (ਇਨ੍ਹਾ ਇਲਾਕਿਆਂ ਦੇ ਵਾਸੀ) ਤੇਰੇ ਨਾਮ ਦੇ ਗੁਣ ਗਾਉਂਦੇ ਹਨ;

ਜੋਗੀ ਜੋਗ ਸਾਧੈ ਪਉਨ ਸਾਧਨਾ ਕਿਤੇਕ ਬਾਧੈ ਆਰਬ ਕੇ ਆਰਬੀ ਅਰਾਧੈਂ ਤੇਰੇ ਨਾਮ ਹੈਂ ॥

जोगी जोग साधै पउन साधना कितेक बाधै आरब के आरबी अराधैं तेरे नाम हैं ॥

ਜੋਗੀ (ਤੈਨੂੰ ਖੁਸ਼ ਕਰਨ ਲਈ) ਜੋਗ-ਸਾਧਨਾ ਕਰਦੇ ਹਨ, ਪ੍ਰਾਣਾਯਾਮ (ਪੌਣ ਦੀ ਸਾਧਨਾ) ਵਿਚ ਕਿਤਨੇ ਕੁ ਲਗੇ ਹੋਏ ਹਨ ਅਤੇ ਅਰਬ ਦੇਸ਼ ਦੇ ਅਰਬੀ ਲੋਕ ਤੇਰੇ ਨਾਮ ਦੀ ਆਰਾਧਨਾ ਕਰਦੇ ਹਨ।

ਫਰਾ ਕੇ ਫਿਰੰਗੀ ਮਾਨੈਂ ਕੰਧਾਰੀ ਕੁਰੇਸੀ ਜਾਨੈਂ ਪਛਮ ਕੇ ਪੱਛਮੀ ਪਛਾਨੈਂ ਨਿਜ ਕਾਮ ਹੈਂ ॥

फरा के फिरंगी मानैं कंधारी कुरेसी जानैं पछम के पच्छमी पछानैं निज काम हैं ॥

ਫਰਾਸ ਦੇਸ਼ ਦੇ ਫਰਾਸੀਸੀ (ਤੈਨੂੰ) ਮੰਨਦੇ ਹਨ, ਕੰਧਾਰੀ ਅਤੇ ਕੁਰੇਸ਼ੀ ਵੀ (ਤੈਨੂੰ) ਜਾਣਦੇ ਹਨ ਅਤੇ ਪੱਛਮ ਦਿਸ਼ਾ ਦੇ ਪੱਛਮੀ (ਲੋਕ ਵੀ ਤੇਰੇ ਨਾਮ ਦੀ ਆਰਾਧਨਾ ਨੂੰ ਹੀ) ਆਪਣਾ ਕਰਤੱਵ ਸਮਝਦੇ ਹਨ।

ਮਰਹਟਾ ਮਘੇਲੇ ਤੇਰੀ ਮਨ ਸੋਂ ਤਪਸਿਆ ਕਰੈ ਦ੍ਰਿੜਵੈ ਤਿਲੰਗੀ ਪਹਚਾਨੇ ਧਰਮ ਧਾਮ ਹੈਂ ॥੨॥੨੫੪॥

मरहटा मघेले तेरी मन सों तपसिआ करै द्रिड़वै तिलंगी पहचाने धरम धाम हैं ॥२॥२५४॥

ਮਹਾਰਾਸ਼ਟਰ ਦੇ ਨਿਵਾਸੀ, ਮਗਧ ਦੇਸ਼ ਦੇ ਵਾਸੀ ਮਨ ਤੋਂ ਤੇਰੀ ਤਪਸਿਆ ਕਰਦੇ ਹਨ; ਦ੍ਰਾਵਿੜ ਅਤੇ ਤਿਲੰਗ ਦੇਸ਼ ਦੇ ਵਾਸੀ (ਵੀ ਤੈਨੂੰ) ਧਰਮ ਧਾਮ ਵਜੋਂ ਪਛਾਣਦੇ ਹਨ ॥੨॥੨੫੪॥

ਬੰਗ ਕੇ ਬੰਗਾਲੀ ਫਿਰਹੰਗ ਕੇ ਫਿਰੰਗਾਵਾਲੀ ਦਿਲੀ ਕੇ ਦਿਲਵਾਲੀ ਤੇਰੀ ਆਗਿਆ ਮੈ ਚਲਤ ਹੈਂ ॥

बंग के बंगाली फिरहंग के फिरंगावाली दिली के दिलवाली तेरी आगिआ मै चलत हैं ॥

ਬੰਗਾਲ ਪ੍ਰਦੇਸ਼ ਦੇ ਬੰਗਾਲੀ, ਫਿਰੰਗ ਦੇਸ਼ ਦੇ ਫਰੰਗੀ ਅਤੇ ਦਿੱਲੀ ਦੇ ਦਿਲਵਾਲੀ (ਆਦਿ ਸਾਰੇ) ਤੇਰੀ ਆਗਿਆ ਵਿਚ ਚਲਦੇ ਹਨ।

ਰੋਹ ਕੇ ਰੁਹੇਲੇ ਮਾਘ ਦੇਸ ਕੇ ਮਘੇਲੇ ਬੀਰ ਬੰਗਸੀ ਬੁੰਦੇਲੇ ਪਾਪ ਪੁੰਜ ਕੋ ਮਲਤ ਹੈਂ ॥

रोह के रुहेले माघ देस के मघेले बीर बंगसी बुँदेले पाप पुँज को मलत हैं ॥

ਰੁਹੇਲ ਖੰਡ ਦੇ ਰੁਹੇਲੇ, ਮਗਧ ਪ੍ਰਦੇਸ਼ ਦੇ ਮਘੇਲੇ, ਬੰਗਾਲੀ ਤੇ ਬੁੰਦੇਲ ਖੰਡ ਦੇ ਯੁੱਧ ਵੀਰ (ਤੇਰਾ ਨਾਮ ਜਪਦੇ ਹੋਏ) ਪਾਪਾ ਦੇ ਸਮੁੱਚ ਨੂੰ ਨਸ਼ਟ ਕਰ ਦਿੰਦੇ ਹਨ।

ਗੋਖਾ ਗੁਨ ਗਾਵੈ ਚੀਨ ਮਚੀਨ ਕੇ ਸੀਸ ਨਜਾਵੈ ਤਿੱਬਤੀ ਧਿਆਇ ਦੋਖ ਦੇਹ ਕੋ ਦਲਤ ਹੈਂ ॥

गोखा गुन गावै चीन मचीन के सीस न्यावै तिब्बती धिआइ दोख देह को दलत हैं ॥

ਗੋਰਖੇ (ਤੇਰਾ) ਗੁਣ ਗਾਉਂਦੇ ਹਨ; ਚੀਨ ਅਤੇ ਮਚੀਨ ਦੇ ਨਿਵਾਸੀ (ਤੈਨੂੰ) ਸਿਰ ਝੁਕਾਉਂਦੇ ਹਨ ਅਤੇ ਤਿਬਤੀ ਲੋਕ ਵੀ (ਤੇਰੀ) ਆਰਾਧਨਾ ਕਰ ਕੇ ਆਪਣੇ ਸ਼ਰੀਰ ਦੇ ਦੋਖਾ ਨੂੰ ਨਸ਼ਟ ਕਰਦੇ ਹਨ।

ਜਿਨੈ ਤੋਹਿ ਧਿਆਇਓ ਤਿਨੈ ਪੂਰਨ ਪ੍ਰਤਾਪ ਪਾਇਓ ਸਰਬ ਧਨ ਧਾਮ ਫਲ ਫੂਲ ਸੋਂ ਫਲਤ ਹੈਂ ॥੩॥੨੫੫॥

जिनै तोहि धिआइओ तिनै पूरन प्रताप पाइओ सरब धन धाम फल फूल सों फलत हैं ॥३॥२५५॥

ਜਿਨ੍ਹਾ ਨੇ (ਹੇ ਪ੍ਰਭੂ!) ਤੈਨੂੰ ਜਪਿਆ ਹੈ, ਉਨ੍ਹਾ ਨੇ (ਤੇਰਾ) ਪੂਰਾ ਪ੍ਰਤਾਪ ਪਾ ਲਿਆ ਹੈ ਅਤੇ ਉਨ੍ਹਾ ਦਾ ਘਰ ਬਾਹਰ ਫੁਲਾ ਫਲਾ ਅਤੇ ਧਨ ਨਾਲ ਭਰਪੂਰ ਹੋ ਗਿਆ ਹੈ ॥੩॥੨੫੫॥

ਦੇਵ ਦੇਵਤਾਨ ਕੌ ਸੁਰੇਸ ਦਾਨਵਾਨ ਕੌ ਮਹੇਸ ਗੰਗ ਧਾਨ ਕੌ ਅਭੇਸ ਕਹੀਅਤੁ ਹੈਂ ॥

देव देवतान कौ सुरेस दानवान कौ महेस गंग धान कौ अभेस कहीअतु हैं ॥

(ਤੂੰ) ਦੇਵਿਤਿਆਂ (ਨੂੰ ਸਿਖਿਆ ਦੇਣ ਲਈ) ਬ੍ਰਿਸਪਤੀ, ਦੈਂਤਾ (ਨੂੰ ਮਾਰਨ ਲਈ) ਇੰਦਰ, ਗੰਗਾ ਨੂੰ ਧਾਰਨ ਕਰਨ ਲਈ ਸ਼ਿਵ ਬਣ ਜਾਦਾ ਹੈਂ, (ਤੈਨੂੰ) ਉਂਜ ਭੇਸ-ਰਹਿਤ ਹੀ ਕਿਹਾ ਜਾਦਾ ਹੈ।

ਰੰਗ ਮੈ ਰੰਗੀਨ ਰਾਗ ਰੂਪ ਮੈਂ ਪ੍ਰਬੀਨ ਔਰ ਕਾਹੂ ਪੈ ਨ ਦੀਨ ਸਾਧ ਅਧੀਨ ਕਹੀਅਤੁ ਹੈਂ ॥

रंग मै रंगीन राग रूप मैं प्रबीन और काहू पै न दीन साध अधीन कहीअतु हैं ॥

(ਤੂੰ) ਰੰਗ ਵਿਚ ਰੰਗਤ ਹੈਂ, ਰਾਗ ਰੂਪ ਵਿਚ ਬਹੁਤ ਪ੍ਰਬੀਨ ਹੈਂ ਅਤੇ ਕਿਸੇ ਦੇ ਅਧੀਨ ਨਹੀਂ ਹੈਂ, ਪਰ ਸੰਤਾ ਦੇ ਵਸ ਵਿਚ ਦਸਿਆ ਜਾਦਾ ਹੈ।

ਪਾਈਐ ਨ ਪਾਰ ਤੇਜ ਪੁੰਜ ਮੈਂ ਅਪਾਰ ਸਰਬ ਬਿਦਿਆ ਕੇ ਉਦਾਰ ਹੈਂ ਅਪਾਰ ਕਹੀਅਤੁ ਹੈਂ ॥

पाईऐ न पार तेज पुँज मैं अपार सरब बिदिआ के उदार हैं अपार कहीअतु हैं ॥

(ਤੇਰਾ) ਪਾਰ ਨਹੀਂ ਪਾਇਆ ਜਾ ਸਕਦਾ, (ਤੂੰ) ਅਪਾਰ ਤੇਜ ਦਾ ਸਮੁੱਚ ਹੈਂ, ਸਾਰੀ ਵਿਦਿਆ ਦਾ ਉਦਾਰ (ਸੁਆਮੀ) ਹੈਂ, ਅਤੇ (ਤੈਨੂੰ) ਅਪਾਰ ਕਿਹਾ ਜਾਦਾ ਹੈ।

ਹਾਥੀ ਕੀ ਪੁਕਾਰ ਪਲ ਪਾਛੈ ਪਹੁਚਤ ਤਾਹਿ ਚੀਟੀ ਕੀ ਚਿੰਘਾਰ ਪਹਿਲੇ ਹੀ ਸੁਨੀਅਤੁ ਹੈਂ ॥੪॥੨੫੬॥

हाथी की पुकार पल पाछै पहुचत ताहि चीटी की चिंघार पहिले ही सुनीअतु हैं ॥४॥२५६॥

(ਤੇਰੇ ਕੋਲ) ਹਾਥੀ ਦੀ ਚਿੰਘਾੜ ਪਲ ਭਰ ਬਾਦ ਪਹੁੰਚਦੀ ਹੈ, ਪਰ ਕੀੜੀ ਦੀ ਪੁਕਾਰ ਪਹਿਲਾ ਸੁਣੀ ਜਾਦੀ ਹੈ ॥੪॥੨੫੬॥

ਕੇਤੇ ਇੰਦ੍ਰ ਦੁਆਰ ਕੇਤੇ ਬ੍ਰਹਮਾ ਮੁਖ ਚਾਰ ਕੇਤੇ ਕ੍ਰਿਸਨ ਅਵਤਾਰ ਕੇਤੇ ਰਾਮ ਕਹੀਅਤੁ ਹੈਂ ॥

केते इंद्र दुआर केते ब्रहमा मुख चार केते कृसन अवतार केते राम कहीअतु हैं ॥

(ਤੇਰੇ) ਦੁਆਰ ਉਤੇ ਕਿਤਨੇ ਇੰਦਰ, ਕਿਤਨੇ ਹੀ ਚਾਰ ਮੁਖਾ ਵਾਲੇ ਬ੍ਰਹਮੇ, ਕਿਤਨੇ ਹੀ ਕ੍ਰਿਸ਼ਨ ਅਵਤਾਰ ਅਤੇ ਕਿਤਨੇ ਹੀ ਰਾਮ ਅਵਤਾਰ (ਖੜੋਤੇ) ਦਸੇ ਜਾਦੇ ਹਨ।

ਕੇਤੇ ਸਸਿ ਰਾਸੀ ਕੇਤੇ ਸੂਰਜ ਪ੍ਰਕਾਸੀ ਕੇਤੇ ਮੁੰਡੀਆ ਉਦਾਸੀ ਜੋਗ ਦੁਆਰ ਕਹੀਅਤੁ ਹੈਂ ॥

केते ससि रासी केते सूरज प्रकासी केते मुँडीआ उदासी जोग दुआर कहीअतु हैं ॥

ਕਿਤਨੇ ਹੀ ਚੰਦ੍ਰਮੇ (ਅਤੇ ਉਨ੍ਹਾ ਦੀਆਂ) ਰਾਸ਼ੀਆਂ, ਕਿਤਨੇ ਹੀ ਪ੍ਰਕਾਸ਼ ਕਰਨ ਵਾਲੇ ਸੂਰਜ, ਕਿਤਨੇ ਹੀ ਉਦਾਸੀ, ਸੰਨਿਆਸੀ, ਜੋਗੀ (ਤੇਰੇ) ਦੁਆਰ (ਉਤੇ ਬੈਠੇ) ਧੂਣੀ ਬਾਲ ਰਹੇ ਹਨ।

ਕੇਤੇ ਮਹਾਦੀਨ ਕੇਤੇ ਬਿਆਸ ਸੇ ਪ੍ਰਬੀਨ ਕੇਤੇ ਕੁਮੇਰ ਕੁਲੀਨ ਕੇਤੇ ਜਛ ਕਹੀਅਤੁ ਹੈਂ ॥

केते महादीन केते बिआस से प्रबीन केते कुमेर कुलीन केते जछ कहीअतु हैं ॥

ਕਿਤਨੇ ਹੀ ਮੁਹੰਮਦ (ਮਹਾਦੀਨ) ਹਨ, ਕਿਤਨੇ ਹੀ ਵਿਆਸ ਵਰਗੇ ਨਿਪੁਣ ਹਨ, ਕਿਤਨੇ ਹੀ ਕੁਬੇਰੇ, ਕਿਤਨੇ ਹੀ ਕੁਲੀਨ ਅਤੇ ਕਿਤਨੇ ਹੀ ਯਕਸ਼ ਅਖਵਾਉਂਦੇ ਹਨ।

ਕਰਤ ਹੈਂ ਬਿਚਾਰ ਪੈ ਨ ਪੂਰਨ ਕੋ ਪਾਵੈ ਪਾਰ ਤਾਹੀ ਤੇ ਅਪਾਰ ਨਿਰਾਧਾਰ ਲਹੀਅਤੁ ਹੈਂ ॥੫॥੨੫੭॥

करत हैं बिचार पै न पूरन को पावै पार ताही ते अपार निराधार लहीअतु हैं ॥५॥२५७॥

(ਇਹ ਸਭ ਤੇਰਾ) ਵਿਚਾਰ ਕਰਦੇ ਹਨ, ਪਰ ਪੂਰਨ (ਬ੍ਰਹਮ) ਦਾ ਪਾਰ ਨਹੀਂ ਪਾ ਸਕਦੇ, ਇਸੇ ਕਰ ਕੇ (ਤੈਨੂੰ) ਅਪਾਰ ਅਤੇ ਨਿਰਾਧਾਰ ਸਮਝਿਆ ਜਾਦਾ ਹੈ ॥੫॥੨੫੭॥

ਪੂਰਨ ਅਵਤਾਰ ਨਿਰਾਧਾਰ ਹੈ ਨ ਪਾਰਾਵਾਰ ਪਾਈਐ ਨ ਪਾਰ ਪੈ ਅਪਾਰ ਕੈ ਬਖਾਨੀਐ ॥

पूरन अवतार निराधार है न पारावार पाईऐ न पार पै अपार कै बखानीऐ ॥

(ਹੇ ਪਰਮਾਤਮਾ! ਤੂੰ) ਪੂਰਨ ਅਵਤਾਰ ਹੋ ਕੇ ਵੀ ਨਿਰਾਧਾਰ ਹੈਂ (ਕਿਉਂਕਿ ਤੇਰਾ) ਆਰ-ਪਾਰ ਨਹੀਂ ਪਾਇਆ ਜਾ ਸਕਦਾ, ਨਾ ਹੀ ਤੇਰਾ ਕੋਈ (ਪਰਲੇ ਪਾਸੇ ਦਾ) ਕੰਢਾ ਹੈ, (ਇਸ ਲਈ ਤੈਨੂੰ) ਅਪਾਰ ਕਿਹਾ ਜਾਦਾ ਹੈ।

ਅਦ੍ਵੈ ਅਬਿਨਾਸੀ ਪਰਮ ਪੂਰਨ ਪ੍ਰਕਾਸੀ ਮਹਾ ਰੂਪ ਹੂੰ ਕੇ ਰਾਸੀ ਹੈਂ ਅਨਾਸੀ ਕੈ ਕੈ ਮਾਨੀਐ ॥

अद्वै अबिनासी परम पूरन प्रकासी महा रूप हूँ के रासी हैं अनासी कै कै मानीऐ ॥

(ਤੂੰ) ਅਦ੍ਵੈਤ, ਅਵਿਨਾਸ਼ੀ, ਸ੍ਰੇਸ਼ਠ ਅਤੇ ਪੂਰਨ ਪ੍ਰਕਾਸ਼ ਵਾਲਾ ਹੈਂ, (ਤੂੰ) ਮਹਾਨ ਰੂਪ ਦਾ ਭੰਡਾਰ ਹੈਂ, (ਇਸ ਲਈ ਤੈਨੂੰ) ਨਾਸ-ਰਹਿਤ ਸਮਝਣਾ ਚਾਹੀਦਾ ਹੈ।

ਜੰਤ੍ਰ ਹੂੰ ਨ ਜਾਤ ਜਾ ਕੀ ਬਾਪ ਹੂੰ ਨ ਮਾਇ ਤਾ ਕੀ ਪੂਰਨ ਪ੍ਰਭਾ ਕੀ ਸੁ ਛਟਾ ਕੈ ਅਨੁਮਾਨੀਐ ॥

जंत्र हूँ न जात जा की बाप हूँ न माइ ता की पूरन प्रभा की सु छटा कै अनुमानीऐ ॥

ਜਿਸ ਦਾ ਕੋਈ ਢਾਚਾ (ਯੰਤ੍ਰ) ਨਹੀਂ ਹੈ, ਨਾ ਜਾਤਿ ਹੈ, ਨਾ ਹੀ ਉਸ ਦਾ ਪਿਤਾ ਅਤੇ ਮਾਤਾ ਹੈ। (ਉਸ ਨੂੰ) ਪੂਰਨ ਜੋਤਿ ਹੀ ਝਲਕ ਅਨੁਮਾਨਣਾ ਚਾਹੀਦਾ ਹੈ।

ਤੇਜ ਹੂੰ ਕੋ ਤੰਤ੍ਰ ਹੈਂ ਕਿ ਰਾਜਸੀ ਕੋ ਜੰਤ੍ਰ ਹੈਂ ਕਿ ਮੋਹਨੀ ਕੋ ਮੰਤ੍ਰ ਹੈਂ ਨਿਜੰਤ੍ਰ ਕੈ ਕੈ ਜਾਨੀਐ ॥੬॥੨੫੮॥

तेज हूँ को तंत्र हैं कि राजसी को जंत्र हैं कि मोहनी को मंत्र हैं निजंत्र कै कै जानीऐ ॥६॥२५८॥

(ਉਹ) ਤੇਜ ਦਾ ਤੰਤ੍ਰ ਹੈ, ਰਾਜਨੀਤੀ ਦਾ ਯੰਤ੍ਰ ਹੈ, ਜਾ ਮੋਹਿਤ ਕਰਨ ਵਾਲੀ ਸ਼ਕਤੀ ਦਾ ਮੰਤ੍ਰ ਹੈ, ਜਾ ਸਭ ਦੇ ਪ੍ਰੇਰਕ ਵਜੋਂ ਸਮਝਿਆ ਜਾਦਾ ਹੈ ॥੬॥੨੫੮॥

ਤੇਜ ਹੂੰ ਕੋ ਤਰੁ ਹੈਂ ਕਿ ਰਾਜਸੀ ਕੋ ਸਰੁ ਹੈਂ ਕਿ ਸ ੱੁਧਤਾ ਕੋ ਘਰੁ ਹੈਂ ਕਿ ਸਿੱਧਤਾ ਕੀ ਸਾਰੁ ਹੈਂ ॥

तेज हूँ को तरु हैं कि राजसी को सरु हैं कि सु्ुधता को घरु हैं कि सिद्धता की सारु हैं ॥

(ਹੇ ਪ੍ਰਭੂ! ਤੂੰ) ਤੇਜ ਦਾ ਮਹਾਨ ਬ੍ਰਿਛ ਹੈਂ, ਜਾ ਰਾਜਨੀਤੀ ਦਾ ਗਤਿਸ਼ੀਲ ਸਰੋਵਰ ਹੈਂ, ਜਾ ਸ਼ੁੱਧਤਾ ਦਾ ਘਰ ਹੈਂ ਜਾ ਸਿੱਧੀਆਂ ਦਾ ਸਾਰ-ਤੱਤ੍ਵ ਹੈਂ।

ਕਾਮਨਾ ਕੀ ਖਾਨ ਹੈਂ ਕਿ ਸਾਧਨਾ ਕੀ ਸਾਨ ਹੈਂ ਬਿਰਕਤਤਾ ਕੀ ਬਾਨ ਹੈਂ ਕਿ ਬੁੱਧਿ ਕੋ ਉਦਾਰ ਹੈਂ ॥

कामना की खान हैं कि साधना की सान हैं बिरकतता की बान हैं कि बुद्धि को उदार हैं ॥

(ਤੂੰ) ਕਾਮਨਾ ਦੀ ਖਾਣ ਹੈਂ, ਜਾ ਸਾਧਨਾ ਦੀ ਸ਼ੋਭਾ ਹੈਂ, ਜਾ ਵੈਰਾਗ ਦਾ ਸੁਭਾ ਹੈਂ, ਜਾ ਉਦਾਰ ਬੁੱਧੀ ਵਾਲਾ ਹੈਂ।

ਸੁੰਦਰ ਸਰੂਪ ਹੈਂ ਕਿ ਭੂਪਨ ਕੋ ਭੂਪ ਹੈਂ ਕਿ ਰੂਪ ਹੂੰ ਕੋ ਰੂਪ ਹੈਂ ਕੁਮਤਿ ਕੋ ਪ੍ਰਹਾਰੁ ਹੈਂ ॥

सुँदर सरूप हैं कि भूपन को भूप हैं कि रूप हूँ को रूप हैं कुमति को प्रहारु हैं ॥

(ਤੂੰ) ਸੁੰਦਰ ਸਰੂਪ ਵਾਲਾ ਹੈਂ, ਜਾ ਰਾਜਿਆਂ ਦਾ ਰਾਜਾ ਹੈਂ, ਜਾ ਰੂਪ ਦਾ ਵੀ ਰੂਪ ਹੈਂ, ਜਾ ਕੁਬੁੱਧੀ ਨੂੰ ਨਸ਼ਟ ਕਰਨ ਵਾਲਾ ਹੈਂ।

ਦੀਨਨ ਕੋ ਦਾਤਾ ਹੈਂ ਗਨੀਮਨ ਕੋ ਗਾਰਕ ਹੈਂ ਸਾਧਨ ਕੋ ਰੱਛਕ ਹੈ ਗੁਨਨ ਕੋ ਪਹਾਰੁ ਹੈਂ ॥੭॥੨੫੯॥

दीनन को दाता हैं गनीमन को गारक हैं साधन को रच्छक है गुनन को पहारु हैं ॥७॥२५९॥

(ਤੂੰ) ਦੀਨਾ ਨੂੰ ਦੇਣ ਵਾਲਾ ਹੈਂ, ਜਾ ਵੈਰੀਆਂ ਨੂੰ ਨਸ਼ਟ ਕਰਨ ਵਾਲਾ ਹੈਂ ਜਾ ਸਾਧੂਆਂ ਦਾ ਰਖਿਅਕ ਹੈਂ, ਜਾ ਗੁਣਾ ਦਾ ਪਹਾੜ ਹੈਂ ॥੭॥੨੫੯॥

ਸਿੱਧ ਕੋ ਸਰੂਪ ਹੈਂ ਕਿ ਬੁਧਿ ਕੋ ਬਿਭੂਤਿ ਹੈਂ ਕਿ ਕ੍ਰੁਧ ਕੋ ਅਭੂਤ ਹੈਂ ਕਿ ਅੱਛੈ ਅਬਿਨਾਸੀ ਹੈਂ ॥

सिद्ध को सरूप हैं कि बुधि को बिभूति हैं कि क्रुध को अभूत हैं कि अच्छै अबिनासी हैं ॥

(ਤੂੰ) ਮੁਕਤੀ (ਸਿੱਧੀ) ਦਾ ਸਰੂਪ ਹੈਂ, ਜਾ ਬੁੱਧੀ ਦੀ ਸੰਪਦਾ ਹੈਂ, ਜਾ ਕ੍ਰੋਧ ਨੂੰ ਖ਼ਤਮ ਕਰਨ ਵਾਲਾ ਹੈਂ, ਜਾ ਅਮਰ ਅਤੇ ਅਵਿਨਾਸ਼ੀ ਹੈਂ।

ਕਾਮ ਕੋ ਕੁਨਿੰਦਾ ਹੈਂ ਕਿ ਖੂਬੀ ਕੋ ਦਿਹੰਦਾ ਹੈਂ ਗਨੀਮ ਗਰਿੰਦਾ ਹੈਂ ਕਿ ਤੇਜ ਕੋ ਪ੍ਰਕਾਸੀ ਹੈਂ ॥

काम को कुनिंदा हैं कि खूबी को दिहंदा हैं गनीम गरिंदा हैं कि तेज को प्रकासी हैं ॥

(ਤੂੰ) ਕਾਰਜ ਕਰਨ ਵਾਲਾ ਹੈਂ, ਜਾ ਵਿਸ਼ਿਸ਼ਟਤਾ ਦੇਣ ਵਾਲਾ ਹੈਂ, ਜਾ ਵੈਰੀਆਂ ਨੂੰ ਗ਼ਰਕ ਕਰਨ ਵਾਲਾ ਹੈਂ, ਜਾ ਤੇਜ ਨੂੰ ਪ੍ਰਕਾਸ਼ਿਤ ਕਰਨ ਵਾਲਾ ਹੈਂ।

ਕਾਲ ਹੂੰ ਕੋ ਕਾਲ ਹੈਂ ਕਿ ਸਤ੍ਰਨ ਕੋ ਸਾਲ ਹੈਂ ਕਿ ਮਿਤ੍ਰਨ ਕੋ ਪੋਖਤ ਹੈਂ ਕਿ ਬ੍ਰਿਧਤਾ ਕੋ ਬਾਸੀ ਹੈਂ ॥

काल हूँ को काल हैं कि सत्रन को साल हैं कि मित्रन को पोखत हैं कि बृधता को बासी हैं ॥

(ਤੂੰ) ਕਾਲ ਦਾ ਵੀ ਕਾਲ ਹੈਂ, ਜਾ ਵੈਰੀਆਂ ਨੂੰ ਦੁਖ ਦੇਣ ਵਾਲਾ ਹੈਂ, ਜਾ ਮਿਤਰਾ ਨੂੰ ਪੁਸ਼ਟ ਕਰਨ ਵਾਲਾ ਹੈਂ, ਜਾ ਵਾਧੇ (ਵਿਕਾਸ) ਦੀ ਖਾਣ ('ਬਾਸੀ') ਹੈਂ।

ਜੋਗ ਹੂੰ ਕੋ ਜੰਤ੍ਰ ਹੈਂ ਕਿ ਤੇਜ ਹੂੰ ਕੋ ਤੰਤ੍ਰ ਹੈਂ ਕਿ ਮੋਹਨੀ ਕੋ ਮੰਤ੍ਰ ਹੈਂ ਕਿ ਪੂਰਨ ਪ੍ਰਕਾਸੀ ਹੈਂ ॥੮॥੨੬੦॥

जोग हूँ को जंत्र हैं कि तेज हूँ को तंत्र हैं कि मोहनी को मंत्र हैं कि पूरन प्रकासी हैं ॥८॥२६०॥

(ਤੂੰ) ਜੋਗ ਦਾ ਯੰਤ੍ਰ ਹੈਂ, ਜਾ ਤੇਜ ਦਾ ਤੰਤ੍ਰ ਹੈਂ, ਜਾ ਮੋਹਿਤ ਕਰ ਲੈਣ ਵਾਲਾ ਮੰਤ੍ਰ ਹੈਂ, ਜਾ ਪੂਰਨ ਪ੍ਰਕਾਸ਼ ਹੈਂ ॥੮॥੨੬੦॥

ਰੂਪ ਕੋ ਨਿਵਾਸ ਹੈਂ ਕਿ ਬੁੱਧਿ ਕੋ ਪ੍ਰਕਾਸ ਹੈਂ ਕਿ ਸਿੱਧਤਾ ਕੋ ਬਾਸ ਹੈਂ ਕਿ ਬੁੱਧਿ ਹੂੰ ਕੋ ਘਰੁ ਹੈਂ ॥

रूप को निवास हैं कि बुद्धि को प्रकास हैं कि सिद्धता को बास हैं कि बुद्धि हूँ को घरु हैं ॥

(ਤੂੰ) ਰੂਪ ਦਾ ਘਰ ਹੈਂ, ਜਾ ਬੁੱਧੀ ਦਾ ਪ੍ਰਕਾਸ਼ ਹੈਂ, ਜਾ ਮੁਕਤੀ ('ਸਿਧਤਾ') ਦਾ ਨਿਵਾਸ ਹੈਂ, ਜਾ ਬੁੱਧੀ ਦਾ ਠਿਕਾਣਾ ਹੈਂ।

ਦੇਵਨ ਕੋ ਦੇਵ ਹੈਂ ਨਿਰੰਜਨ ਅਭੇਵ ਹੈਂ ਅਦੇਵਨ ਕੋ ਦੇਵ ਹੈਂ ਕਿ ਸੁੱਧਤਾ ਕੋ ਸਰੁ ਹੈਂ ॥

देवन को देव हैं निरंजन अभेव हैं अदेवन को देव हैं कि सुद्धता को सरु हैं ॥

(ਤੂੰ) ਦੇਵਤਿਆਂ ਦਾ ਦੇਵਤਾ ਹੈਂ, ਜਾ ਮਾਇਆ-ਰਹਿਤ ਅਤੇ ਭੇਦ-ਰਹਿਤ ਹੈਂ, ਜਾ ਦੈਂਤਾ (ਅਦੇਵਾ) ਦਾ ਵੀ ਦੇਵਤਾ ਹੈਂ, ਜਾ ਸ਼ੁੱਧਤਾ ਦਾ ਸਰੋਵਰ ਹੈਂ।

ਜਾਨ ਕੋ ਬਚੱਯਾ ਹੈਂ ਇਮਾਨ ਕੋ ਦਿਵੱਯਾ ਹੈਂ ਜਮ ਜਾਲ ਕੋ ਕੱਟਯਾ ਹੈਂ ਕਿ ਕਾਮਨਾ ਕੋ ਕਰੁ ਹੈਂ ॥

जान को बचय्या हैं इमान को दिवय्या हैं जम जाल को कट्टया हैं कि कामना को करु हैं ॥

(ਤੂੰ ਭਗਤਾ ਦੀ) ਜਾਨ ਨੂੰ ਬਚਾਉਣ ਵਾਲਾ ਹੈਂ, ਜਾ ਈਮਾਨ ਨੂੰ ਦੇਣ ਵਾਲਾ ਹੈਂ, ਜਾ ਯਮ-ਕਾਲ ਨੂੰ ਕੱਟਣ ਵਾਲਾ ਹੈਂ, ਜਾ ਕਾਮਨਾਵਾ ਨੂੰ ਪੂਰਾ ਕਰਨ ਵਾਲਾ ਹੈਂ।

ਤੇਜ ਕੋ ਪ੍ਰਚੰਡ ਹੈਂ ਅਖੰਡਣ ਕੋ ਖੰਡ ਹੈਂ ਮਹੀਪਨ ਕੋ ਮੰਡ ਹੈਂ ਕਿ ਇਸਤ੍ਰੀ ਹੈਂ ਨ ਨਰੁ ਹੈਂ ॥੯॥੨੬੧॥

तेज को प्रचंड हैं अखंडण को खंड हैं महीपन को मंड हैं कि इसत्री हैं न नरु हैं ॥९॥२६१॥

(ਤੂੰ) ਤੇਜ ਨੂੰ ਪ੍ਰਚੰਡ ਕਰਨ ਵਾਲਾ ਹੈਂ, ਜਾ ਨਾ ਖੰਡੇ ਜਾ ਸਕਣ ਵਾਲਿਆਂ ਨੂੰ ਖੰਡਿਤ ਕਰਨ ਵਾਲਾ ਹੈਂ, ਜਾ ਰਾਜਿਆਂ ਨੂੰ ਸਥਾਪਿਤ ਕਰਨ ਵਾਲਾ ਹੈਂ, ਜਾ ਨਾ ਇਸਤਰੀ ਹੈਂ ਨਾ ਪੁਰਸ਼ ॥੯॥੨੬੧॥

ਬਿਸ੍ਵ ਕੋ ਭਰਨ ਹੈਂ ਕਿ ਅਪਦਾ ਕੋ ਹਰਨ ਹੈਂ ਕਿ ਸੁਖ ਕੋ ਕਰਨ ਹੈਂ ਕਿ ਤੇਜ ਕੋ ਪ੍ਰਕਾਸ਼ ਹੈਂ ॥

बिस्व को भरन हैं कि अपदा को हरन हैं कि सुख को करन हैं कि तेज को प्रकाश हैं ॥

(ਤੂੰ) ਵਿਸ਼ਵ ਦਾ ਭਰਨ-ਪੋਸ਼ਣ ਕਰਨ ਵਾਲਾ ਹੈਂ, ਜਾ ਬਿਪਤਾ ਨੂੰ ਹਰਨ ਵਾਲਾ ਹੈਂ, ਜਾ ਸੁਖ ਦਾ ਕਾਰਨ ਰੂਪ ਹੈਂ ਜਾ ਤੇਜ ਦਾ ਪ੍ਰਕਾਸ਼ ਹੈਂ।

ਪਾਈਐ ਨ ਪਾਰ ਪਾਰਾਵਾਰ ਹੂੰ ਕੋ ਪਾਰ ਜਾਂ ਕੋ ਕੀਜਤ ਬਿਚਾਰ ਸੁਬਿਚਾਰ ਕੋ ਨਿਵਾਸ ਹੈਂ ॥

पाईऐ न पार पारावार हूँ को पार जाँ को कीजत बिचार सुबिचार को निवास हैं ॥

ਜਿਸ ਦਾ ਪਾਰ ਉਰਾਰ ਜਾ ਪਰਲਾ ਕੰਢਾ ਜਾਣਿਆ ਨਹੀਂ ਜਾ ਸਕਦਾ, ਜੇ ਵਿਚਾਰ ਕਰੀਏ ਤਾ (ਤੂੰ) ਵਿਚਾਰਾ ਦਾ ਵੀ ਘਰ ਹੈਂ।

ਹਿੰਗੁਲਾ ਹਿਮਾਲੈ ਗਾਵੈ ਹਬਸੀ ਹੱਲਬੀ ਧਿਆਵੈ ਪੂਰਬੀ ਨ ਪਾਰ ਪਾਵੈ ਆਸਾ ਤੇ ਅਨਾਸ ਹੈਂ ॥

हिंगुला हिमालै गावै हबसी हल्लबी धिआवै पूरबी न पार पावै आसा ते अनास हैं ॥

ਹਿੰਗਲਾਜ ਅਤੇ ਹਿਮਾਲੇ (ਦੇ ਨਿਵਾਸੀ ਤੈਨੂੰ) ਗਾਉਂਦੇ ਹਨ, ਹਬਸ਼ੀ ਅਤੇ ਹਲਬੀ (ਹਲਬ-ਈਰਾਨ ਨਗਰ ਦੇ ਵਾਸੀ) ਧਿਆਉਂਦੇ ਹਨ, ਪੂਰਬ ਦੇ ਨਿਵਾਸੀਆਂ ਨੇ ਵੀ (ਤੇਰਾ) ਅੰਤ ਨਹੀਂ ਪਾਇਆ, (ਤੂੰ ਹਰ ਪ੍ਰਕਾਰ ਦੀਆਂ) ਆਸ਼ਾਵਾ ਤੋਂ ਰਹਿਤ ਹੈਂ।

ਦੇਵਨ ਕੋ ਦੇਵ ਮਹਾਦੇਵ ਹੂੰ ਕੇ ਦੇਵ ਹੈਂ ਨਿਰੰਜਨ ਅਭੇਵ ਨਾਥ ਅਦ੍ਵੈ ਅਬਿਨਾਸ ਹੈਂ ॥੧੦॥੨੬੨॥
देवन को देव महादेव हूँ के देव हैं निरंजन अभेव नाथ अद्वै अबिनास हैं ॥१०॥२६२॥
(ਤੂੰ) ਦੇਵਤਿਆਂ ਦਾ ਵੀ ਦੇਵਤਾ, ਮਹਾਦੇਵ ਦਾ ਵੀ ਦੇਵ ਹੈਂ, (ਤੂੰ) ਮਾਇਆ-ਰਹਿਤ, ਭੇਦ-ਰਹਿਤ, ਦ੍ਵੈਤ-ਰਹਿਤ, ਵਿਨਾਸ਼-ਰਹਿਤ ਸੁਆਮੀ ਹੈਂ ॥੧੦॥੨੬੨॥

ਅੰਜਨ ਬਿਹੀਨ ਹੈਂ ਨਿਰੰਜਨ ਪ੍ਰਬੀਨ ਹੈਂ ਕਿ ਸੇਵਕ ਅਧੀਨ ਹੈ ਕਟੱਯਾ ਜਮ ਜਾਲ ਕੇ ॥
अंजन बिहीन हैं निरंजन प्रबीन हैं कि सेवक अधीन है कटय्या जम जाल के ॥
(ਤੂੰ) ਕਾਲਿਮਾ ਤੋਂ ਰਹਿਤ ਹੈਂ ਅਤੇ ਮਾਇਆ ਤੋਂ ਰਹਿਤ ਨਿਪੁਣ ਹੈਂ, (ਤੂੰ) ਸੇਵਕਾ ਦੇ ਅਧੀਨ ਹੈਂ ਅਤੇ (ਉਨ੍ਹਾ ਦੇ) ਜਮ-ਜਾਲ ਨੂੰ ਕਟਣ ਵਾਲਾ ਹੈਂ।

ਦੇਵਨ ਕੇ ਦੇਵ ਮਹਾਦੇਵ ਹੂੰ ਕੇ ਦੇਵਨਾਥ ਭੂਮ ਕੇ ਭੁਜੱਯਾ ਹੈ ਮੁਹੱਯਾ ਮਹਾ ਬਾਲ ਕੇ ॥
देवन के देव महादेव हूँ के देवनाथ भूम के भुजय्या है मुहय्या महा बाल के ॥
(ਤੂੰ) ਦੇਵਤਿਆਂ ਦਾ ਦੇਵਤਾ ਅਤੇ ਮਹਾਦੇਵ ਦਾ ਦੇਵਤਾ ਹੈ, (ਤੂੰ) ਧਰਤੀ ਨੂੰ ਭੋਗਣ ਵਾਲਾ ਅਤੇ ਮਹਾਨ ਬਾਲਿਕਾਵਾ ਨੂੰ ਵੀ ਮੋਹ ਲੈਣ ਵਾਲਾ ਹੈਂ।

ਰਾਜਨ ਕੇ ਰਾਜਾ ਮਹਾ ਸਾਜ ਹੂੰ ਕੇ ਸਾਜਾ ਮਹਾ ਜੋਗ ਹੂੰ ਕੇ ਜੋਗ ਹੈਂ ਧਰੱਯਾ ਦ੍ਰੁਮ ਛਾਲ ਕੇ ॥
राजन के राजा महा साज हूँ के साजा महा जोग हूँ के जोग हैं धरय्या द्रुम छाल के ॥
(ਤੂੰ) ਰਾਜਿਆਂ ਦਾ ਵੀ ਰਾਜਾ, ਮਹਾਨ ਸਾਜ ਸਜਾਵਟਾ ਦਾ ਸਾਜ ਹੈਂ। ਮਹਾਨ ਜੋਗੀਆਂ ਦਾ ਵੀ ਜੋਗੀ ਹੈਂ ਅਤੇ ਬ੍ਰਿਛਾ ਦੀ ਛਿਲ (ਦੇ ਬਸਤ੍ਰ) ਧਾਰਨ ਕਰਨ ਵਾਲਾ ਹੈਂ।

ਕਾਮਨਾ ਕੇ ਕਰੁ ਹੈਂ ਕੁਬਿੱਧਿਤਾ ਕੋ ਹਰੁ ਹੈਂ ਕਿ ਸਿੱਧਤਾ ਕੇ ਸਾਥੀ ਹੈਂ ਕਿ ਕਾਲ ਹੈਂ ਕੁਚਾਲ ਕੇ ॥੧੧॥੨੬੩॥
कामना के करु हैं कुबिद्धिता को हरु हैं कि सिद्धता के साथी हैं कि काल हैं कुचाल के ॥११॥२६३॥
(ਤੂੰ) ਕਾਮਨਾਵਾ ਪੂਰੀਆਂ ਕਰਨ ਵਾਲਾ ਹੈਂ, ਜਾ ਕੁਬੁੱਧਤਾ ਨੂੰ ਹਰਨ ਵਾਲਾ ਹੈਂ, ਜਾ ਸਿੱਧੀਆਂ ਦਾ ਸਾਥੀ (ਮਾਲਕ) ਹੈਂ, ਜਾ ਸਾਰੀਆਂ ਕੁਚਾਲਾ ਨੂੰ ਖ਼ਤਮ ਕਰਨ ਵਾਲਾ ਹੈਂ ॥੧੧॥੨੬੩॥

ਛੀਰ ਕੈਸੀ ਛੀਰਾਵਧ ਛਾਛ ਕੈਸੀ ਛੱਤ੍ਰਾਨੇਰ ਛਪਾਕਰ ਕੈਸੀ ਛਬਿ ਕਾਲਇੰਦ੍ਰੀ ਕੇ ਕੂਲ ਕੈ ॥
छीर कैसी छीरावध छाछ कैसी छत्रानेर छपाकर कैसी छबि कालइंद्री के कूल कै ॥
(ਤੇਰੀ ਕੀਰਤੀ) ਛੀਰ-ਸਮੁੰਦਰ ਵਿਚ ਦੁੱਧ ਵਰਗੀ, ਛਤ੍ਰਪੁਰ ਵਿਚ ਲੱਸੀ ਵਰਗੀ, ਜਮਨਾ ਦੇ ਕੰਢੇ ਉਤੇ ਚੰਦ੍ਰਮਾ ਦੀ ਸੁੰਦਰਤਾ ਵਰਗੀ,

ਹੰਸਨੀ ਸੀ ਸੀਹਾਰੂਮ ਹੀਰਾ ਸੀ ਹੁਸੈਨਾਬਾਦ ਗੰਗਾ ਕੈਸੀ ਧਾਰ ਚਲੀ ਸਾਤੋ ਸਿੰਧ ਰੂਲ ਕੈ ॥

हंसनी सी सीहारूम हीरा सी हुसैनाबाद गंगा कैसी धार चली सातो सिंध रूल कै ॥

ਸੀਹਾ-ਰੂਮ (ਨਗਰੀ) ਵਿਚ ਹੰਸਨੀ ਜਿਹੀ, ਹੁਸੈਨਾਬਾਦ ਵਿਚ ਹੀਰੇ ਜਿਹੀ ਅਤੇ ਸੱਤਾ ਸਮੁੰਦਰਾ ਦੇ ਸਮੁੱਚ ਨੂੰ (ਲਜਾਉਣ ਵਾਲੀ) ਗੰਗਾ ਦੀ ਧਾਰਾ ਜਿਹੀ,

ਪਾਰਾ ਸੀ ਪਲਾਊਗਢ ਰੂਪਾ ਕੈਸੀ ਰਾਮਪੁਰ ਸੋਰਾ ਸੀ ਸੁਰੰਗਾਬਾਦ ਨੀਕੈ ਰਹੀ ਝੂਲ ਕੈ ॥

पारा सी पलाऊगढ रूपा कैसी रामपुर सोरा सी सुरंगाबाद नीकै रही झूल कै ॥

ਪਲਾਊਗੜ ਵਿਚ ਪਾਰੇ ਵਰਗੀ, ਰਾਮਪੁਰ ਵਿਚ ਚਾਦੀ ਜਿਹੀ, ਸਾਰੰਗਪੁਰ ਵਿਚ ਸ਼ੋਰੇ ਜਿਹੀ (ਸਫ਼ੈਦ ਤੇਰੀ ਕੀਰਤੀ) ਚੰਗੀ ਤਰ੍ਹਾ ਵਿਆਪਤ ਹੋ ਰਹੀ ਹੈ।

ਚੰਪਾ ਸੀ ਚੰਦੇਰੀ ਕੋਟ ਚਾਂਦਨੀ ਸੀ ਚਾਂਦਾਗੜ੍ਹ ਕੀਰਤਿ ਤਿਹਾਰੀ ਰਹੀ ਮਾਲਤੀ ਸੀ ਫੂਲ ਕੈ ॥੧੨॥੨੬੪॥

चंपा सी चंदेरी कोट चाँदनी सी चाँदागड़्ह कीरति तिहारी रही मालती सी फूल कै ॥१२॥२६४॥

ਚੰਦੇਰੀ ਦੇ ਕਿਲੇ ਵਿਚ ਚੰਬੇ ਦੇ ਸਮਾਨ, ਚਾਦਾਗੜ੍ਹ ਵਿਚ ਚਾਦਨੀ ਵਰਗੀ, ਤੇਰੀ ਕੀਰਤੀ ਮਾਲਤੀ ਦੇ ਫੁਲ ਵਾਗ (ਹਰ ਥਾ ਪਸਰ ਰਹੀ ਹੈ) ॥੧੨॥੨੬੪॥

ਫਟਕ ਸੀ ਕੈਲਾਸ ਕਮਾਂਊਗੜ੍ਹ ਕਾਂਸੀਪੁਰ ਸੀਸਾ ਸੀ ਸੁਰੰਗਾਬਾਦਿ ਨੀਕੈ ਸੋਹੀਅਤੁ ਹੈ ॥

फटक सी कैलास कमाँऊगड़्ह काँसीपुर सीसा सी सुरंगाबादि नीकै सोहीअतु है ॥

ਕੈਲਾਸ਼, ਕਮਾਊਗੜ ਅਤੇ ਕਾਸ਼ੀਪੁਰ ਵਿਚ ਸਫਟਿਕ ਵਾਗ, ਸੁਰੰਗਾਬਾਦ ਵਿਚ ਸ਼ੀਸ਼ੇ ਵਾਗ (ਤੇਰੀ ਕੀਰਤੀ) ਸ਼ੁਭਾਇਮਾਨ ਹੈ।

ਹਿਮਾ ਸੀ ਹਿਮਾਲੈਹਰ ਹਾਰ ਸੀ ਹੱਲਬਾ ਨੇਰ ਹੰਸ ਕੈਸੀ ਹਾਜੀਪੁਰ ਦੇਖੇ ਮੋਹੀਅਤੁ ਹੈ ॥

हिमा सी हिमालैहर हार सी हल्लबा नेर हंस कैसी हाजीपुर देखे मोहीअतु है ॥

ਹਿਮਾਲਾ ਪਰਬਤ ਵਿਚ ਬਰਫ਼ ਵਾਗ, ਹਲਬ ਨਗਰ ਵਿਚ ਸ਼ਿਵ ਦੇ (ਚਿੱਟੇ ਸੱਪ ਦੇ) ਹਾਰ ਵਾਗ, ਹਾਜੀਪੁਰ ਵਿਚ ਹੰਸ ਵਾਗ (ਤੇਰੀ ਕੀਰਤੀ ਕੇਵਲ) ਵੇਖਣ ਨਾਲ ਹੀ ਮੋਹਿਤ ਕਰ ਲੈਂਦੀ ਹੈ।

ਚੰਦਨ ਸੀ ਚੰਪਾਵਤੀ ਚੰਦ੍ਰਮਾ ਸੀ ਚੰਦ੍ਰਾਗਿਰ ਚਾਂਦਨੀ ਸੀ ਚਾਂਦਗੜ੍ਹ ਜੌਨ ਜੋਹੀਅਤੁ ਹੈ ॥

चंदन सी चंपावती चंद्रमा सी चंद्रागिर चाँदनी सी चाँदगड़्ह जौन जोहीअतु है ॥

ਚੰਪਾਵਤੀ ਵਿਚ ਚੰਦਨ ਜਿਹੀ, ਚੰਦ੍ਰਾਗਿਰੀ ਵਿਚ ਚੰਦ੍ਰਮਾ ਜਿਹੀ ਅਤੇ ਚਾਦਗੜ੍ਹ ਵਿਚ ਚਾਦਨੀ ਵਰਗੀ (ਸਫ਼ੇਦ ਤੇਰੀ) ਸ਼ੋਭਾ ਵੇਖੀ ਜਾਦੀ ਹੈ।

ਗੰਗਾ ਸਮ ਗੰਗਧਾਰ ਬਕਾਨ ਸੀ ਬਲਿੰਦਾਵਾਦ ਕੀਰਤਿ ਤਿਹਾਰੀ ਕੀ ਉਜੀਆਰੀ ਸੋਹੀਅਤੁ ਹੈ ॥੧੩॥੨੬੫॥

गंगा सम गंगधार बकान सी बलिंदावाद कीरति तिहारी की उजीआरी सोहीअतु है ॥१३॥२६५॥

ਗੰਗਾ ਦੀ ਧਾਰ ਵਿਚ ਗੰਗਾ ਵਾਗ (ਸ਼ੁੱਧ) ਬਿਲੰਦਾਬਾਦ ਵਿਚ ਬਗਲਿਆਂ ਵਾਗ ਤੇਰੀ ਕੀਰਤੀ ਦੀ ਸੋਭਾ ਸੋਭ ਰਹੀ ਹੈ ॥੧੩॥੨੬੫॥

ਫਰਾ ਸੀ ਫਿਰੰਗੀ ਫਰਾਸੀਸ ਕੇ ਦੁਰੰਗੀ ਮਕਰਾਨ ਕੇ ਮ੍ਰਿਦੰਗੀ ਤੇਰੇ ਗੀਤ ਗਾਈਅਤੁ ਹੈ ॥

फरा सी फिरंगी फरासीस के दुरंगी मकरान के मृदंगी तेरे गीत गाईअतु है ॥

ਪਾਰਸੀ, ਫਰੰਗੀ, ਫਰਾਸ ਦੇ ਦੋਰੰਗੇ ਲੋਕ, ਮਕਰਾਨ ਦੇਸ਼ ਦੇ ਨਿਵਾਸੀ (ਮ੍ਰਿਦੰਗੀ) ਆਦਿ ਤੇਰੇ ਹੀ ਗੀਤ ਗਾਉਂਦੇ ਹਨ।

ਭਖਰੀ ਕੰਧਾਰੀ ਗੋਰ ਗਖਰੀ ਗਰਦੇਜਾ ਚਾਰੀ ਪਉਨ ਕੇ ਅਹਾਰੀ ਤੇਰੋ ਨਾਮੁ ਧਿਆਈਅਤੁ ਹੈ ॥

भखरी कंधारी गोर गखरी गरदेजा चारी पउन के अहारी तेरो नामु धिआईअतु है ॥

ਭਖਰੀ (ਭਖਰ ਦੇ ਨਿਵਾਸੀ) ਕੰਧਾਰੀ, ਗੋਰੀ, ਗਖੜੀ ਅਤੇ 'ਗਰਦੇਜ਼' ਦੇਸ਼ ਵਿਚ ਵਿਚਰਨ ਵਾਲੇ ਅਤੇ ਪੌਣ ਦਾ ਆਹਾਰ ਕਰਨ ਵਾਲੇ ਤੇਰੇ ਨਾਮ ਦੀ ਆਰਾਧਨਾ ਕਰਦੇ ਹਨ।

ਪੂਰਬ ਪਲਾਊਂ ਕਾਮ ਰੂਪ ਔ ਕਮਾਊਂ ਸਰਬ ਠਉਰ ਮੈ ਬਿਰਾਜੈ ਜਹਾਂ ਜਹਾਂ ਜਾਈਅਤੁ ਹੈ ॥

पूरब पलाऊं काम रूप औ कमाऊं सरब ठउर मै बिराजै जहाँ जहाँ जाईअतु है ॥

ਪੂਰਬ ਦੇ ਪਲਾਊ, ਕਾਮਰੂਪ ਅਤੇ ਕੁਮਾਊ ਪ੍ਰਦੇਸ਼, ਜਿਥੇ ਜਿਥੇ ਵੀ ਜਾਈਦਾ ਹੈ, ਉਨ੍ਹਾ ਸਾਰੀਆਂ ਥਾਵਾ ਤੇ (ਤੂੰ ਹੀ) ਬਿਰਾਜ ਰਿਹਾ ਹੈਂ।

ਪੂਰਨ ਪ੍ਰਤਾਪੀ ਜੰਤ੍ਰ ਮੰਤ੍ਰ ਤੇ ਅਤਾਪੀ ਨਾਥ ਕੀਰਤਿ ਤਿਹਾਰੀ ਕੋ ਨ ਪਾਰ ਪਾਈਅਤੁ ਹੈ ॥੧੪॥੨੬੬॥

पूरन प्रतापी जंत्र मंत्र ते अतापी नाथ कीरति तिहारी को न पार पाईअतु है ॥१४॥२६६॥

(ਹੇ) ਪੂਰਨ ਪ੍ਰਤਾਪ ਵਾਲੇ ਅਤੇ ਯੰਤ੍ਰਾ-ਮੰਤ੍ਰਾ ਦੇ ਪ੍ਰਭਾਵ ਤੋਂ ਰਹਿਤ ਸੁਆਮੀ! ਤੇਰੀ ਕੀਰਤੀ ਦਾ ਕੋਈ ਪਾਰ ਨਹੀਂ ਪਾ ਸਕਦਾ ॥੧੪॥੨੬੬॥

ਤ੍ਵ ਪ੍ਰਸਾਦਿ ॥ ਪਾਧੜੀ ਛੰਦ ॥

त्व प्रसादि ॥ पाधड़ी छंद ॥

ਤੇਰੀ ਕ੍ਰਿਪਾ ਨਾਲ: ਪਾਧੜੀ ਛੰਦ:

ਅਦ੍ਵੈ ਅਨਾਸ ਆਸਨ ਅਡੋਲ ॥

अद्वै अनास आसन अडोल ॥

(ਤੂੰ) ਦ੍ਵੈਤ-ਰਹਿਤ, ਨਾਸ਼-ਰਹਿਤ, ਅਡੋਲ ਆਸਨ ਵਾਲਾ ਹੈਂ;

ਅਦ੍ਵੈ ਅਨੰਤ ਉਪਮਾ ਅਤੋਲ ॥

अद्वै अनंत उपमा अतोल ॥

ਦ੍ਵੈਤ ਤੋਂ ਮੁਕਤ, ਅੰਤ ਤੋਂ ਬਿਨਾ ਅਤੇ ਅਤੁਲ ਉਪਮਾ ਵਾਲਾ ਹੈਂ।

ਅਛੈ ਸਰੂਪ ਅਬਜਕਤ ਨਾਥ ॥

अछै सरूप अब्यकत नाथ ॥

(ਤੂੰ) ਨਸ਼ਟ ਨਾ ਹੋਣ ਵਾਲਾ ਅਵਿਅਕਤ ਨਾਥ ਹੈਂ।

ਆਜਾਨ ਬਾਹੁ ਸਰਬਾ ਪ੍ਰਮਾਥ ॥੧॥੨੬੭॥

आजान बाहु सरबा प्रमाथ ॥१॥२६७॥

ਅਜਾਨਬਾਹੁ ਅਤੇ ਹੋਰ ਸਾਰਿਆਂ ਨੂੰ ਮਿਧਣ ਵਾਲਾ ਹੈਂ ॥੧॥੨੬੭॥

ਜਹ ਤਹ ਮਹੀਪ ਬਨ ਤਿਨ ਪ੍ਰਫੁਲ ॥

जह तह महीप बन तिन प्रफुल ॥

ਜਿਥੇ ਕਿਥੇ ਬਨ, ਤ੍ਰਿਣ ਆਦਿ ਪ੍ਰਫੁਲਿਤ ਹਨ (ਉਨ੍ਹਾ ਦਾ ਤੂੰ) ਰਾਜਾ ਹੈਂ।

ਸੋਭਾ ਬਸੰਤ ਜਹ ਤਹ ਪੱ੍ਰਡੁਲ ॥

सोभा बसंत जह तह प्््रडुल ॥

ਜਿਥੇ ਕਿਥੇ ਤੂੰ ਬਸੰਤ ਦੀ ਸ਼ੋਭਾ ਵਾਗ ਚਮਕ ਰਿਹਾ ਹੈਂ।

ਬਨ ਤਨ ਦੁਰੰਤ ਖਗ ਮ੍ਰਿਗ ਮਹਾਨ ॥

बन तन दुरंत खग मृग महान ॥

ਬੇਸ਼ੁਮਾਰ ਬਨਾ ਅਤੇ ਤ੍ਰਿਣਾ ਅਤੇ ਪੰਛੀਆਂ ਤੇ ਜੰਗਲੀ ਪਸ਼ੂਆਂ ਵਿਚ ਤੂੰ ਮਹਾਨ (ਮੌਜੂਦ) ਹੈਂ।

ਜਹ ਤਹ ਪ੍ਰਫੱੁਲ ਸੁੰਦਰ ਸੁਜਾਨ ॥੨॥੨੬੮॥

जह तह प्रफ्ुल सुँदर सुजान ॥२॥२६८॥

(ਤੂੰ) ਸੁੰਦਰ ਸੁਜਾਨ ਜਿਥੇ ਕਿਥੇ ਪ੍ਰਫੁਲਿਤ ਹੋ ਰਿਹਾ ਹੈਂ ॥੨॥੨੬੮॥

ਫੁਲਤੰ ਪ੍ਰਫੁੱਲ ਲਹਿ ਲਹਿਤ ਮੌਰ ॥

फुलतं प्रफुल्ल लहि लहित मौर ॥

ਪ੍ਰਫੁਲਿਤ ਫੁਲਾ (ਅਤੇ ਉਸ ਵਿਚ ਚਮਕਦੀ ਪੁਸ਼ਪ-ਧੂਲ) ਦਾ ਮੁਕਟ (ਤੇਰੇ ਸਿਰ ਉਤੇ) ਸੁਸ਼ੋਭਿਤ ਹੈ,

ਸਿਰ ਢੁਰਹਿ ਜਾਨ ਮਨ ਮਥਹਿ ਚੌਰ ॥

ਸਿਰ ਢੁਰਹਿ ਜਾਨ ਮਨ ਮਥਹਿ ਚੌਰ ॥

ਮਾਨੋ ਕਾਮਦੇਵ ਸਿਰ ਉਤੇ ਚੌਰ ਕਰ ਰਿਹਾ ਹੋਵੇ।

ਕੁਦਰਤ ਕਮਾਲ ਰਾਜ਼ਕ ਰਹੀਮ ॥

कुदरत कमाल राज़क रहीम ॥

(ਤੂੰ) ਕਮਾਲ ਕੁਦਰਤ ਵਾਲਾ, ਰਹਿਮ ਕਰਨ ਵਾਲਾ, ਸਭ ਨੂੰ ਰੋਜ਼ੀ ਦੇਣ ਵਾਲਾ,

ਕਰੁਣਾ ਨਿਧਾਨ ਕਾਮਲ ਕਰੀਮ ॥੩॥੨੬੯॥

करुणा निधान कामल करीम ॥३॥२६९॥

ਦਇਆ ਦਾ ਭੰਡਾਰ ਅਤੇ ਪੂਰਨ ਬਖ਼ਸ਼ਿਸ਼ ਕਰਨ ਵਾਲਾ ਹੈਂ ॥੩॥੨੬੯॥

ਜੰਹ ਤੰਹ ਬਿਲੋਕ ਤੰਹ ਤੰਹ ਪ੍ਰਸੋਹ ॥

जंह तंह बिलोक तंह तंह प्रसोह ॥

(ਮੈਂ) ਜਿਥੇ ਕਿਥੇ ਵੇਖਦਾ ਹਾ, ਉਥੇ ਉਥੇ ਹੀ (ਤੂੰ) ਫਬ ਰਿਹਾ ਹੈਂ।

ਆਜਾਨੁ ਬਾਹੁ ਅਮਿਤੋਜ ਮੋਹ ॥

आजानु बाहु अमितोज मोह ॥

(ਤੂੰ) ਲੰਬੀਆਂ ਭੁਜਾਵਾ ਵਾਲਾ, ਅਮਿਤ ਬਲ ਵਾਲਾ ਅਤੇ ਮੋਹ ਲੈਣ ਵਾਲਾ ਹੈਂ।

ਰੋਸੰ ਬਿਰਹਤ ਕਰਣਾ ਨਿਧਾਨ ॥

रोसं बिरहत करणा निधान ॥

(ਤੂੰ) ਕ੍ਰੋਧ ਤੋਂ ਰਹਿਤ ਅਤੇ ਦਇਆ ਦਾ ਭੰਡਾਰ ਹੈਂ।

ਜੰਹ ਤੰਹ ਪ੍ਰਫੁੱਲ ਸੁੰਦਰ ਸੁਜਾਨ ॥੪॥੨੭੦॥

जंह तंह प्रफुल्ल सुँदर सुजान ॥४॥२७०॥

(ਹੇ) ਸੁੰਦਰ ਸੁਜਾਨ! (ਤੂੰ) ਜਿਥੇ ਕਿਥੇ ਪ੍ਰਫੁਲਿਤ ਹੋ ਰਿਹਾ ਹੈਂ ॥੪॥੨੭੦॥

ਬਨ ਤਿਨ ਮਹੀਪ ਜਲ ਥਲ ਮਹਾਨ ॥

बन तिन महीप जल थल महान ॥

(ਤੂੰ) ਬਨਾ ਅਤੇ ਤਿਨਕਿਆਂ ਦਾ ਰਾਜਾ ਹੈਂ ਅਤੇ ਜਲ-ਥਲ ਵਿਚ ਮਹਾਨ ਹੋਂ।

ਜਾਂਹ ਤਾਂਹ ਪ੍ਰਸੋਹ ਕਰੁਣਾ ਨਿਧਾਨ ॥

जंह तंह प्रसोह करुणा निधान ॥

ਜਿਥੇ ਕਿਥੇ ਹੇ ਕਰੁਣਾ-ਨਿਧਾਨ! (ਤੇਰੀ) ਸੋਭਾ (ਪਸਰੀ ਹੋਈ ਹੈ)।

ਜਗਮਗਤ ਤੇਜ ਪੂਰਨ ਪ੍ਰਤਾਪ ॥

जगमगत तेज पूरन प्रताप ॥

(ਤੇਰਾ) ਪੂਰਨ ਤੇਜ ਅਤੇ ਪ੍ਰਤਾਪ ਜਗਮਗਾ ਰਿਹਾ ਹੈ।

ਅੰਬਰ ਜਿਮੀਨ ਜਿਹ ਜਪਤ ਜਾਪ ॥੫॥੨੭੧॥

अंबर जिमीन जिह जपत जाप ॥५॥२७१॥

ਆਕਾਸ਼ ਅਤੇ ਧਰਤੀ ਵਿਚ (ਤੇਰਾ ਹੀ) ਜਾਪ ਜਪਿਆ ਜਾ ਰਿਹਾ ਹੈ ॥੫॥੨੭੧॥

ਸਾਤੋ ਅਕਾਸ ਸਾਤੋ ਪਤਾਰ ॥

सातो अकास सातो पतार ॥

ਸੱਤਾ ਆਕਾਸ਼ਾ ਅਤੇ ਸੱਤਾ ਪਾਤਾਲਾ ਵਿਚ

ਬਿਥਰਿਓ ਅਦਿਸਟ ਜਿਹ ਕਰਮ ਜਾਰਿ ॥ ਉਸਤਤ ਸੰਪੂਰਣੰ ॥

बिथरिओ अदिसट जिह करम जारि ॥ उसतत संपूरणं ॥

ਤੇਰੀ ਕ੍ਰਿਪਾ ਦਾ ਜਾਲ ਅਦ੍ਰਿਸ਼ਟ ਰੂਪ ਵਿਚ ਫੈਲਿਆ ਹੋਇਆ ਹੈ ॥ ਉਸਤਤਿ ਸੰਪੂਰਨ ਹੋਈ ਹੈ ॥

ੴ ਸਤਿਗੁਰ ਪ੍ਰਸਾਦਿ ॥

ੴ सतिगुर प्रसादि ॥

ੴ ਸਤਿਗੁਰਪ੍ਰਸਾਦਿ:

ਅਥ ਬਚਿਤ੍ਰ ਨਾਟਕ ਗ੍ਰੰਥ ਲਿਖ੍ਯਤੇ ॥

अथ बचित्र नाटक ग्रंथ लिख्यते ॥

ਹੁਣ ਬਚਿਤ੍ਰ ਨਾਟਕ ਗ੍ਰੰਥ ਲਿਖਦੇ ਹਾ:

ਸ੍ਰੀ ਮੁਖਬਾਕ ਪਾਤਸ਼ਾਹੀ ੧੦ ॥

स्री मुखबाक पातशाही १० ॥

ਪਾਤਸ਼ਾਹੀ ੧੦ ਦੇ ਸ੍ਰੀ ਮੁਖ ਤੋਂ

ਤ੍ਵ ਪ੍ਰਸਾਦਿ ॥ ਦੋਹਰਾ ॥

त्व प्रसादि ॥ दोहरा ॥

ਤੇਰੀ ਕ੍ਰਿਪਾ ਨਾਲ: ਦੋਹਰਾ:

ਨਮਸਕਾਰ ਸ੍ਰੀ ਖੜਗ ਕੋ ਕਰੋਂ ਸੁ ਹਿਤੁ ਚਿਤੁ ਲਾਇ ॥

नमसकार स्री खड़ग को करों सु हितु चितु लाइ ॥

(ਮੈਂ) ਸ੍ਰੀ ਖੜਗ ਨੂੰ ਹਿਤ-ਚਿਤ ਨਾਲ ਨਮਸਕਾਰ ਕਰਦਾ ਹਾ।

ਪੂਰਨ ਕਰੋਂ ਗਿਰੰਥ ਇਹੁ ਤੁਮ ਮੁਹਿ ਕਰਹੁ ਸਹਾਇ ॥੧॥

पूरन करों गिरंथ इहु तुम मुहि करहु सहाइ ॥१॥

ਜੇ ਤੁਸੀਂ ਮੇਰੀ ਸਹਾਇਤਾ ਕਰੋ ਤਾ (ਮੈਂ) ਇਸ ਗ੍ਰੰਥ ਨੂੰ ਪੂਰਾ ਕਰ ਲਵਾਗਾ ॥੧॥

ਸ੍ਰੀ ਕਾਲ ਜੀ ਕੀ ਉਸਤਤਿ ॥

स्री काल जी की उसतति ॥

ਸ੍ਰੀ ਕਾਲ ਜੀ ਦੀ ਉਸਤਤ:

ਤ੍ਰਿਭੰਗੀ ਛੰਦ ॥

तृभंगी छंद ॥

ਤ੍ਰਿਭੰਗੀ ਛੰਦ:

ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰ ਬੰਡੰ ॥

खग खंड बिहंडं खल दल खंडं अति रण मंडं बर बंडं ॥

ਤਲਵਾਰ ਚੰਗੀ ਤਰਾ ਟੁਕੜੇ ਟੁਕੜੇ ਕਰਦੀ ਹੈ, ਦੁਸ਼ਟਾ ਦੇ ਦਲਾ ਨੂੰ ਨਸ਼ਟ ਕਰਦੀ ਹੈ, ਯੁੱਧ ਨੂੰ ਸੁਸਜਤਿ ਕਰਦੀ ਹੈ, (ਅਜਿਹੀ) ਬਲਵਾਨ ਹੈ।

ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ ॥

भुज दंड अखंडं तेज प्रचंडं जोति अमंडं भान प्रभं ॥

ਇਹ ਅਖੰਡ ਤੇਜ ਵਾਲੀ ਭੁਜਦੰਡ ਹੈ, ਪ੍ਰਚੰਡ ਤੇਜ ਵਾਲੀ ਹੈ, ਅਤੇ ਸੂਰਜ ਦੀ ਸ਼ੋਭਾ ਦੀ ਜੋਤਿ ਨੂੰ ਫਿਕਿਆ ਕਰ ਦਿੰਦੀ ਹੈ।

ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸਿ ਸਰਣੰ ॥

सुख संता करणं दुरमति दरणं किलबिख हरणं असि सरणं ॥

(ਇਹ) ਸੰਤਾ ਨੂੰ ਸੁਖ ਦੇਣ ਵਾਲੀ, ਮਾੜੀ ਬੁੱਧੀ ਨੂੰ ਦਲਣ ਵਾਲੀ, ਪਾਪਾ ਦਾ ਨਾਸ਼ ਕਰਨ ਵਾਲੀ ਹੈ, (ਮੈਂ) ਇਸ ਦੀ ਸ਼ਰਨ ਵਿਚ ਹਾ।

ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ ॥੨॥

जै जै जग कारण सृसटि उबारण मम प्रतिपारण जै तेगं ॥२॥

ਹੇ ਜਗ ਦਾ ਕਾਰਨ ਸਰੂਪ! ਤੇਰੀ ਜੈ-ਜੈਕਾਰ ਹੋਵੇ, (ਕਿਉਂਕਿ ਤੂੰ) ਸ੍ਰਿਸ਼ਟੀ ਨੂੰ ਉਬਾਰਨ ਵਾਲੀ ਅਤੇ ਮੇਰੀ ਪਾਲਣਾ ਕਰਨ ਵਾਲੀ ਹੈਂ, (ਤਾ ਤੇ ਤੇਰੀ) ਹੇ ਤੇਗ! ਜੈ ਜੈ ਹੋਵੇ ॥੨॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਸਦਾ ਏਕ ਜੋਤਯੰ ਅਜੂਨੀ ਸਰੂਪੰ ॥

सदा एक जोत्यं अजूनी सरूपं ॥

(ਹੇ ਪ੍ਰਭੂ! ਤੂੰ) ਸਦਾ ਇਕ-ਜੋਤਿ ਵਾਲਾ ਅਤੇ ਅਜਨਮੇ ਸਰੂਪ ਵਾਲਾ ਹੈਂ।

ਮਹਾ ਦੇਵ ਦੇਵੰ ਮਹਾ ਭੂਪ ਭੂਪੰ ॥

महा देव देवं महा भूप भूपं ॥

(ਤੂੰ) ਮਹਾਦੇਵਾ ਦਾ ਵੀ ਦੇਵ ਅਤੇ ਵੱਡਿਆਂ ਰਾਜਿਆਂ ਦਾ ਵੀ ਰਾਜਾ ਹੈਂ।

ਨਿਰੰਕਾਰ ਨਿਤਯੰ ਨਿਰੂਪੰ ਨ੍ਰਿਬਾਣੰ ॥

निरंकार नित्यं निरूपं नृबाणं ॥

(ਤੂੰ) ਨਿਰਾਕਾਰ, ਨਿੱਤ, ਰੂਪ-ਰਹਿਤ ਅਤੇ ਨਿਰਵਾਣ ਸਰੂਪ ਹੈਂ।

ਕਲੰ ਕਾਰਣੇਯੰ ਨਮੋ ਖੜਗ ਪਾਣੰ ॥੩॥

कलं कारणेयं नमो खड़ग पाणं ॥३॥

(ਤੂੰ) ਸ਼ਕਤੀ ਦਾ ਕਾਰਨ ਰੂਪ ਹੈਂ, (ਹੇ) ਖੜਗਧਾਰੀ! (ਤੈਨੂੰ) ਨਮਸਕਾਰ ਹੈ ॥੩॥

ਨਿਰੰਕਾਰ ਨ੍ਰਿਬਿਕਾਰ ਨਿਤਯੰ ਨਿਰਾਲੰ ॥

निरंकार नृबिकार नित्यं निरालं ॥

(ਹੇ ਪ੍ਰਭੂ! ਤੂੰ) ਨਿਰਾਕਾਰ, ਨਿਰ-ਵਿਕਾਰ, ਸਦੀਵੀ ਅਤੇ ਨਿਰਾਲਾ ਹੈਂ।

ਨ ਬ੍ਰਿਧੰ ਬਿਸੇਖੰ ਨ ਤਰੁਨੰ ਨ ਬਾਲੰ ॥

न बृधं बिसेखं न तरुनं न बालं ॥

(ਤੂੰ) ਖ਼ਾਸ ਤੌਰ ਤੇ ਨਾ ਬੁੱਢਾ ਹੈਂ, ਨਾ ਜਵਾਨ ਹੈਂ ਅਤੇ ਨਾ ਹੀ ਬਾਲਕ ਹੈਂ।

ਨ ਰੰਕੰ ਨ ਰਾਯੰ ਨ ਰੂਪੰ ਨ ਰੇਖੰ ॥

न रंकं न रायं न रूपं न रेखं ॥

(ਤੂੰ) ਨਾ ਕੰਗਾਲ ਹੈਂ, ਨਾ ਰਾਜਾ ਹੈਂ, (ਤੇਰਾ) ਨਾ ਰੂਪ ਹੈ ਅਤੇ ਨਾ ਹੀ ਰੇਖ ਹੈ।

ਨ ਰੰਗੰ ਨ ਰਾਗੰ ਅਪਾਰੰ ਅਭੇਖੰ ॥੪॥

न रंगं न रागं अपारं अभेखं ॥४॥

(ਤੇਰਾ) ਨਾ (ਕੋਈ) ਰੰਗ ਹੈ, ਨਾ ਸਨੇਹ ('ਰਾਗੰ') ਹੈ, ਨਾ ਪਾਰ ਹੈ ਅਤੇ ਨਾ ਹੀ ਭੇਖ ਹੈ ॥੪॥

ਨ ਰੂਪੰ ਨ ਰੇਖੰ ਨ ਰੰਗੰ ਨ ਰਾਗੰ ॥

न रूपं न रेखं न रंगं न रागं ॥

(ਹੇ ਪ੍ਰਭੂ! ਤੇਰਾ) ਨਾ ਰੂਪ ਹੈ, ਨਾ ਰੇਖ ਹੈ, ਨਾ ਰੰਗ ਹੈ ਅਤੇ ਨਾ ਹੀ ਸਨੇਹ ('ਰਾਗੰ') ਹੈ;

ਨ ਨਾਮੰ ਨ ਠਾਮੰ ਮਹਾ ਜੋਤਿ ਜਾਗੰ ॥

न नामं न ठामं महा जोति जागं ॥

ਨਾ ਨਾਮ ਹੈ, ਨਾ ਠਿਕਾਣਾ ਹੈ, (ਬਸ) ਜਗਣ ਵਾਲੀ (ਤੂੰ) ਮਹਾ ਜੋਤਿ ਹੈਂ।

ਨ ਦ੍ਵੈਖੰ ਨ ਭੇਖੰ ਨਿਰੰਕਾਰ ਨਿਤਯੰ ॥

न द्वैखं न भेखं निरंकार नित्यं ॥

ਨਾ (ਤੇਰੇ ਵਿਚ) ਦ੍ਵੈਸ਼ ਹੈ, ਨਾ ਭੇਖ ਹੈ, (ਤੂੰ) ਆਕਾਰ ਤੋ ਬਿਨਾ ਸਦੀਵੀ ਰੂਪ ਵਾਲਾ ਹੈਂ।

ਮਹਾ ਜੋਗ ਜੋਗੰ ਸੁ ਪਰਮੰ ਪਵਿਤ੍ਰੰ ॥੫॥

महा जोग जोगं सु परमं पवित्यं ॥५॥

(ਤੂੰ) ਮਹਾ ਯੋਗ ਦਾ ਵੀ ਯੋਗ ਅਤੇ ਪਰਮ ਪਵਿੱਤਰ ਹੈਂ ॥੫॥

ਅਜੇਯੰ ਅਭੇਯੰ ਅਨਾਮੰ ਅਠਾਮੰ ॥

अजेयं अभेयं अनामं अठामं ॥

(ਹੇ ਪ੍ਰਭੂ! ਤੂੰ) ਅਜਿਤ, ਭੈ-ਰਹਿਤ, ਬਿਨਾ ਨਾਮ ਅਤੇ ਸਥਾਨ ਦੇ ਹੈਂ।

ਮਹਾ ਜੋਗ ਜੋਗੰ ਮਹਾ ਕਾਮ ਕਾਮੰ ॥

महा जोग जोगं महा काम कामं ॥

(ਤੂੰ) ਮਹਾ ਯੋਗ ਦਾ ਵੀ ਯੋਗ ਅਤੇ ਮਹਾ ਕਾਮਨਾਵਾ ਦੀ ਵੀ ਕਾਮਨਾ ਹੈਂ।

ਅਲੇਖੰ ਅਭੇਖੰ ਅਨੀਲੰ ਅਨਾਦੰ ॥

अलेखं अभेखं अनीलं अनादं ॥

(ਤੂੰ) ਲੇਖੇ ਤੋਂ ਬਾਹਰ, ਭੇਖ ਤੋਂ ਬਿਨਾ, ਗਿਣਤੀ ਤੋਂ ਰਹਿਤ ਅਤੇ ਬਿਨਾ ਕਿਸੇ ਮੁੱਢ ਦੇ ਹੈਂ।

ਪਰੇਯੰ ਪਵਿਤ੍ਰੰ ਸਦਾ ਨ੍ਰਿਬਿਖਾਦੰ ॥੬॥

परेयं पवित्रं सदा नृबिखादं ॥६॥

(ਤੂੰ ਸਭ ਤੋ) ਪਰੇ ਹੈਂ, ਪਵਿਤਰ ਹੈਂ ਅਤੇ ਸਦਾ ਵਿਵਾਦਾ ਤੋ ਰਹਿਤ ਹੈਂ ॥੬॥

ਸੁ ਆਦੰ ਅਨਾਦੰ ਅਨੀਲੰ ਅਨੰਤੰ ॥

सु आदं अनादं अनीलं अनंतं ॥

(ਤੂੰ) ਸਭ ਦਾ ਆਦਿ ਹੈਂ, ਆਪ ਬਿਨਾ ਕਿਸੇ ਆਦਿ ਦੇ ਹੈਂ; ਗਿਣਤੀ ਤੋ ਪਰੇ ਅਤੇ ਬੇਅੰਤ ਹੈਂ।

ਅਦ੍ਵੈਖੰ ਅਭੇਖੰ ਮਹੇਸੰ ਮਹੰਤੰ ॥

अद्वैखं अभेखं महेसं महंतं ॥

(ਤੂੰ) ਦ੍ਵੈਸ਼-ਰਹਿਤ, ਭੇਖ-ਰਹਿਤ, ਧਰਤੀ ਦਾ ਸੁਆਮੀ ਅਤੇ ਅਤਿ ਮਹਾਨ ਹੈਂ।

ਨ ਰੋਖੰ ਨ ਸੋਖੰ ਨ ਦ੍ਰੋਹੰ ਨ ਮੋਹੰ ॥

न रोखं न सोखं न द्रोहं न मोहं ॥

(ਤੂੰ) ਨਾ ਗੁੱਸੇ ਹੁੰਦਾ ਹੈਂ, ਨਾ ਸੁਕਦਾ ਹੈਂ, ਨਾ ਤੇਰੇ ਵਿਚ ਦਗਾ ਅਤੇ ਨਾ ਹੀ ਮੋਹ ਹੈ।

ਨ ਕਾਮੰ ਨ ਕ੍ਰੋਧੰ ਅਜੋਨੀ ਅਜੋਹੰ ॥੭॥

न कामं न क्रोधं अजोनी अजोहं ॥७॥

ਨਾ (ਤੇਰੇ ਵਿਚ) ਕਾਮਨਾ ਹੈ, ਨਾ ਕ੍ਰੋਧ ਹੈ, (ਤੂੰ) ਅਜੂਨੀ ਅਤੇ ਅਦ੍ਰਿਸ਼ ਹੈਂ ॥੭॥

ਪਰੇਅੰ ਪਵਿਤ੍ਰੰ ਪੁਨੀਤੰ ਪੁਰਾਣੰ ॥

परेअं पवित्रं पुनीतं पुराणं ॥

(ਤੂੰ ਮਨ ਅਤੇ ਬਾਣੀ ਤੋਂ) ਪਰੇ ਹੈਂ; ਪਵਿਤਰ, ਪਾਵਨ ਅਤੇ ਪੁਰਾਤਨ ਹੈਂ।

ਅਜੇਅੰ ਅਭੇਅੰ ਭਵਿਖ੍ਯੰ ਭਵਾਣੰ ॥

अजेअं अभेअं भविख्यं भवाणं ॥

(ਤੂੰ) ਅਜਿਤ ਅਤੇ ਭੈ-ਰਹਿਤ ਹੈਂ; (ਤੂੰ) ਵਰਤਮਾਨ ਅਤੇ ਭਵਿਖਤ ਵਿਚ (ਮੌਜੂਦ) ਹੈਂ।

ਨ ਰੋਗੰ ਨ ਸੋਗੰ ਸੁ ਨਿਤ੍ਯੰ ਨਵੀਨੰ ॥

न रोगं न सोगं सु नित्यं नवीनं ॥

(ਤੂੰ) ਰੋਗ-ਸੋਗ ਤੋਂ ਰਹਿਤ ਅਤੇ ਸਦਾ ਨਵੀਨ ਹੈਂ।

ਅਜਾਯੰ ਸਹਾਯੰ ਪਰਮੰ ਪ੍ਰਬੀਨੰ ॥੮॥

अजायं सहायं परमं प्रबीनं ॥८॥

(ਤੂੰ) ਜਨਮ ਨਹੀ ਲੈਂਦਾ, (ਸਭ ਦਾ) ਸਹਾਇਕ ਹੈਂ, ਸ੍ਰੇਸ਼ਠ ਅਤੇ ਨਿਪੁਣ ਹੈਂ ॥੮॥

ਸੁ ਭੂਤੰ ਭਵਿਖ੍ਯੰ ਭਵਾਨੰ ਭਵੇਯੰ ॥

सु भूतं भविख्यं भवानं भवेयं ॥

(ਤੂੰ) ਭੂਤ, ਭਵਿਖਤ ਅਤੇ ਵਰਤਮਾਨ ਵਿਚ ਮੌਜੂਦ ਹੈਂ।

ਨਮੋ ਨ੍ਰਿਬਕਾਰੰ ਨਮੋ ਨ੍ਰਿਜੁਰੇਅੰ ॥

नमो नृिबकारं नमो नृजुरेअं ॥

(ਹੇ) ਵਿਕਾਰਾ ਤੋ ਰਹਿਤ! (ਤੈਨੂੰ) ਨਮਸਕਾਰ ਹੈ, (ਹੇ) ਰੋਗਾ ਤੋ ਰਹਿਤ! (ਤੈਨੂੰ) ਨਮਸਕਾਰ ਹੈ।

ਨਮੋ ਦੇਵ ਦੇਵੰ ਨਮੋ ਰਾਜ ਰਾਜੰ ॥

नमो देव देवं नमो राज राजं ॥

(ਹੇ) ਦੇਵਤਿਆਂ ਦੇ ਦੇਵਤਾ! (ਤੈਨੂੰ) ਨਮਸਕਾਰ ਹੈ, (ਹੇ) ਰਾਜਿਆਂ ਦੇ ਰਾਜੇ! ਤੈਨੂੰ ਨਮਸਕਾਰ ਹੈ।

ਨਿਰਾਲੰਬ ਨਿਤ੍ਯੰ ਸੁ ਰਾਜਾ ਧਿਰਾਜੰ ॥੯॥

निरालंब नित्यं सु राजा धिराजं ॥९॥

(ਹੇ ਪ੍ਰਭੂ! ਤੂੰ) ਆਧਾਰ-ਰਹਿਤ, ਸਦੀਵੀ, ਰਾਜਿਆਂ ਦਾ ਵੀ ਰਾਜਾ ਹੈਂ ॥੯॥

ਅਲੇਖੰ ਅਭੇਖੰ ਅਭੂਤੰ ਅਦ੍ਵੈਖੰ ॥

अलेखं अभेखं अभूतं अद्वैखं ॥

(ਹੇ ਪ੍ਰਭੂ! ਤੂੰ) ਲੇਖੇ ਤੋ ਬਾਹਰ, ਭੇਖ ਤੋ ਰਹਿਤ, ਭੌਤਿਕਤਾ ਤੋ ਉੱਚਾ, ਦ੍ਵੈਸ਼ ਤੋ ਪਰੇ ਹੈਂ।

ਨ ਰਾਗੰ ਨ ਰੰਗੰ ਨ ਰੂਪੰ ਨ ਰੇਖੰ ॥

न रागं न रंगं न रूपं न रेखं ॥

(ਤੇਰਾ) ਨਾ ਰਾਗ ਹੈ, ਨਾ ਰੰਗ ਅਤੇ ਨਾ ਰੂਪ ਹੈ, ਨਾ ਰੇਖ ਹੈ।

ਮਹਾ ਦੇਵ ਦੇਵੰ ਮਹਾ ਜੋਗ ਜੋਗੰ ॥

महा देव देवं महा जोग जोगं ॥

(ਤੂੰ) ਮਹਾਦੇਵਾ ਦਾ ਵੀ ਦੇਵ ਅਤੇ ਯੋਗਾ ਦਾ ਵੀ ਯੋਗ ਹੈਂ।

ਮਹਾ ਕਾਮ ਕਾਮੰ ਮਹਾ ਭੋਗ ਭੋਗੰ ॥੧੦॥

महा काम कामं महा भोग भोगं ॥१०॥

(ਤੂੰ) ਕਾਮਨਾਵਾ ਦੀ ਵੀ ਕਾਮਨਾ ਅਤੇ ਮਹਾ ਭੋਗਾ ਦਾ ਵੀ ਭੋਗ ਹੈਂ ॥੧੦॥

ਕਹੂੰ ਰਾਜਸੰ ਤਾਮਸੰ ਸਾਤਕੇਅੰ ॥

कहूँ राजसं तामसं सातकेअं ॥

(ਹੇ ਪ੍ਰਭੂ! ਤੂੰ) ਕਿਤੇ ਰਜੋ, ਸਤੋ ਅਤੇ ਤਮੋ (ਗੁਣਾ ਵਾਲਾ) ਹੈਂ,

ਕਹੂੰ ਨਾਰ ਕੋ ਰੂਪ ਧਾਰੇ ਨਰੇਅੰ ॥

कहूँ नार को रूप धारे नरेअं ॥

ਕਿਤੇ ਇਸਤਰੀ (ਮੋਹਿਨੀ) ਦਾ ਰੂਪ ਧਾਰਨ ਕਰਨ ਵਾਲਾ ਨਰ (ਵਿਸ਼ਣੂ) ਹੈਂ।

ਕਹੂੰ ਦੇਵੀਅੰ ਦੇਵਤੰ ਦਈਤ ਰੂਪੰ ॥

कहूँ देवीअं देवतं दईत रूपं ॥

(ਤੂੰ) ਕਿਤੇ ਦੇਵੀ, ਕਿਤੇ ਦੇਵਤਾ ਅਤੇ ਕਿਤੇ ਦੈਂਤ ਰੂਪ ਹੈਂ

ਕਹੂੰ ਰੂਪੰ ਅਨੇਕ ਧਾਰੇ ਅਨੂਪੰ ॥੧੧॥

कहूँ रूपं अनेक धारे अनूपं ॥११॥

ਅਤੇ ਕਿਤੇ (ਤੂੰ) ਅਨੇਕ ਅਨੂਪ ਰੂਪ ਧਾਰਨ ਕੀਤੇ ਹੋਏ ਹਨ ॥੧੧॥

ਕਹੂੰ ਫੂਲ ਹ੍ਵੈ ਕੈ ਭਲੇ ਰਾਜ ਫੂਲੇ ॥

कहूँ फूल ह्वै कै भले राज फूले ॥

(ਤੂੰ) ਕਿਤੇ ਫੁਲ ਹੋ ਕੇ ਚੰਗੀ ਤਰਾ ਖਿੜਿਆ ਹੋਇਆ ਸੋਭ ਰਿਹਾ ਹੈਂ,

ਕਹੂੰ ਭਵਰ ਹ੍ਵੈ ਕੈ ਭਲੀ ਭਾਂਤਿ ਭੂਲੇ ॥

कहूँ भवर ह्वै कै भली भाँति भूले ॥

ਕਿਤੇ ਭੌਰਾ ਹੋ ਕੇ ਪੂਰੀ ਬੇਖ਼ਬਰੀ ਨਾਲ (ਫੁਲਾ ਵਿਚ) ਭੁਲਿਆ ਫਿਰਦਾ ਹੈਂ।

ਕਹੂੰ ਪਉਨ ਹ੍ਵੈ ਕੈ ਬਹੇ ਬੇਗਿ ਐਸੇ ॥

कहूँ पउन ह्वै कै बहे बेगि ऐसे ॥

ਕਿਤੇ (ਤੂੰ) ਪੌਣ ਹੋ ਕੇ ਅਜਿਹੀ ਤੇਜ਼ੀ ਨਾਲ ਚਲ ਰਿਹਾ ਹੈਂ;

ਕਹੇ ਮੋ ਨ ਆਵੇ ਕਥੋਂ ਤਾਹਿ ਕੈਸੇ ॥੧੨॥

कहे मो न आवे कथों ताहि कैसे ॥१२॥
ਮੈਥੋਂ ਕਿਹਾ ਨਹੀ ਜਾਦਾ, ਉਸ (ਸਥਿਤੀ) ਦਾ ਕਥਨ ਕਿਵੇ ਕਰਾ ॥੧੨॥

ਕਹੂੰ ਨਾਦ ਹ੍ਵੈ ਕੈ ਭਲੀ ਭਾਂਤਿ ਬਾਜੇ ॥
कहूँ नाद ह्वै कै भली भाँति बाजे ॥
(ਤੂੰ) ਕਿਤੇ ਨਾਦ ਹੋ ਕੇ ਭਲੀ ਭਾਤ ਵਜ ਰਿਹਾ ਹੈਂ,

ਕਹੂੰ ਪਾਰਧੀ ਹ੍ਵੈ ਕੈ ਧਰੇ ਬਾਨ ਰਾਜੇ ॥
कहूँ पारधी ह्वै कै धरे बान राजे ॥
ਕਿਤੇ ਸ਼ਿਕਾਰੀ ਹੋ ਕੇ (ਕਮਾਨ ਉਤੇ) ਤੀਰ ਰਖ ਕੇ ਸੋਭ ਰਿਹਾ ਹੈਂ।

ਕਹੂੰ ਮ੍ਰਿਗ ਹ੍ਵੈ ਕੈ ਭਲੀ ਭਾਂਤਿ ਮੋਹੇ ॥
कहूँ मृग ह्वै कै भली भाँति मोहे ॥
ਕਿਤੇ ਹਿਰਨ ਹੋ ਕੇ ਪੂਰੀ ਤਰਾ ਮੋਹਿਤ ਹੋ ਰਿਹਾ ਹੈਂ;

ਕਹੂੰ ਕਾਮੁਕੀ ਜਿਉ ਧਰੇ ਰੂਪ ਸੋਹੇ ॥੧੩॥
कहूँ कामुकी जिउ धरे रूप सोहे ॥१३॥
ਕਿਤੇ 'ਰਤੀ' (ਕਾਮ ਦੀ ਪਤਨੀ) ਵਾਗ ਸੁੰਦਰ ਰੂਪ ਧਾਰ ਕੇ ਸੋਭ ਰਿਹਾ ਹੈਂ ॥੧੩॥

ਨਹੀਂ ਜਾਨਿ ਜਾਈ ਕਛੂ ਰੂਪ ਰੇਖੰ ॥
नहीं जानि जाई कछू रूप रेखं ॥
ਉਸ ਦਾ ਸਰੂਪ ਅਤੇ ਆਕਾਰ ਕੁਝ ਵੀ ਜਾਣਿਆ ਨਹੀ ਜਾ ਸਕਦਾ।

ਕਹਾਂ ਬਾਸ ਤਾ ਕੋ ਫਿਰੈ ਕਉਨ ਭੇਖੰ ॥
कहाँ बास ता को फिरै कउन भेखं ॥
ਉਸਦਾ ਵਾਸਾ ਕਿਥੇ ਹੈ ਅਤੇ ਕਿਹੜੇ ਭੇਸ ਵਿਚ ਫਿਰਦਾ ਹੈ?

ਕਹਾ ਨਾਮ ਤਾ ਕੋ ਕਹਾ ਕੈ ਕਹਾਵੈ ॥
कहा नाम ता को कहा कै कहावै ॥

ਉਸਦਾ ਨਾਮ ਕੀ ਹੈ ਅਤੇ ਕਿਥੋ ਦਾ ਅਖਵਾਉਦਾ ਹੈ?

ਕਹਾ ਮੈ ਬਖਾਨੋ ਕਹੇ ਮੋ ਨ ਆਵੈ ॥੧੪॥

कहा मै बखानो कहे मो न आवै ॥१४॥

ਮੈਂ ਕੀ ਵਰਣਨ ਕਰਾ (ਕਿਉਕਿ) ਮੈਥੋ ਕਿਹਾ ਨਹੀ ਜਾਦਾ ॥੧੪॥

ਨ ਤਾ ਕੋ ਕੋਈ ਤਾਤ ਮਾਤੰ ਨ ਭਾਯੰ ॥

न ता को कोई तात मातं न भायं ॥

ਉਸਦਾ ਨਾ ਕੋਈ ਪਿਤਾ ਹੈ, ਨਾ ਮਾਤਾ ਹੈ ਅਤੇ ਨਾ ਹੀ ਭਰਾ ਹੈ।

ਨ ਪੁਤ੍ਰੰ ਨ ਪੌਤ੍ਰੰ ਨ ਦਾਯਾ ਨ ਦਾਯੰ ॥

न पुत्रं न पौत्रं न दाया न दायं ॥

ਨਾ (ਉਸ ਦਾ ਕੋਈ) ਪੁੱਤਰ ਹੈ, ਨਾ ਪੋਤਰਾ ਹੈ, ਨਾ ਕੋਈ ਦਾਈ ਹੈ ਅਤੇ ਨਾ ਹੀ ਦਾਇਆ (ਖਿਡਾਵਾ) ਹੈ।

ਨ ਨੇਹੰ ਨ ਗੇਹੰ ਨ ਸੈਨੰ ਨ ਸਾਥੰ ॥

न नेहं न गेहं न सैनं न साथं ॥

(ਉਸ ਨੂੰ) ਨਾ ਸਨੇਹ ਹੈ, (ਉਸ ਦਾ) ਨਾ ਘਰ ਹੈ, ਨਾ ਫ਼ੌਜ ਹੈ ਅਤੇ ਨਾ ਹੀ ਸਾਥ ਹੈ;

ਮਹਾ ਰਾਜ ਰਾਜੰ ਮਹਾ ਨਾਥ ਨਾਥੰ ॥੧੫॥

महा राज राजं महा नाथ नाथं ॥१५॥

(ਉਹ) ਰਾਜਿਆਂ ਦਾ ਮਹਾਰਾਜਾ ਅਤੇ ਨਾਥਾ ਦਾ ਵੀ ਮਹਾਨਾਥ ਹੈ ॥੧੫॥

ਪਰਮੰ ਪੁਰਾਨੰ ਪਵਿਤ੍ਰੰ ਪਰੇਯੰ ॥

परमं पुरानं पवित्रं परेयं ॥

(ਉਹ) ਪਰਮ ਸ੍ਰੇਸ਼ਠ ਹੈ, ਪੁਰਾਤਨ ਹੈ, ਪਵਿਤਰ ਹੈ ਅਤੇ (ਮਨ-ਬਾਣੀ ਤੋ) ਪਰੇ ਹੈ।

ਅਨਾਦੰ ਅਨੀਲੰ ਅਸੰਭੰ ਅਜੇਯੰ ॥

अनादं अनीलं असंभं अजेयं ॥

ਆਦਿ ਤੋ ਰਹਿਤ, ਗਿਣਤੀ ਤੋ ਬਿਨਾ, ਜਨਮ ਤੋ ਰਹਿਤ ਅਤੇ ਜਿਤੇ ਜਾਣ ਤੋ ਮੁਕਤ ਹੈ।

ਅਭੇਦੰ ਅਛੇਦੰ ਪਵਿਤ੍ਰੰ ਪ੍ਰਮਾਥੰ ॥

अभेदं अछेदं पवित्रं प्रमाथं ॥

(ਉਹ) ਭੇਦ-ਰਹਿਤ, ਛੇਦਣ ਤੋ ਬਿਨਾ, ਪਵਿਤਰ ਅਤੇ ਬਲਵਾਨ ਹੈ।

ਮਹਾ ਦੀਨ ਦੀਨੰ ਮਹਾ ਨਾਥ ਨਾਥੰ ॥੧੬॥

महा दीन दीनं महा नाथ नाथं ॥१६॥

(ਉਹ) ਧਰਮੀਆਂ ਦਾ ਵੀ ਵੱਡਾ ਧਰਮੀ ਹੈ ਅਤੇ ਨਾਥਾ ਦਾ ਵੀ ਮਹਾਨ ਨਾਥ ਹੈ ॥੧੬॥

ਅਦਾਗੰ ਅਦੱਗੰ ਅਲੇਖੰ ਅਭੇਖੰ ॥

अदागं अदग्गं अलेखं अभेखं ॥

(ਉਹ) ਦਾਗ਼-ਰਹਿਤ, ਫ਼ਰੇਬ-ਰਹਿਤ, ਲੇਖੇ ਤੋ ਪਰੇ ਅਤੇ ਭੇਖ ਤੋ ਰਹਿਤ ਹੈ।

ਅਨੰਤੰ ਅਨੀਲੰ ਅਰੂਪੰ ਅਦ੍ਵੈਖੰ ॥

अनंतं अनीलं अरूपं अद्वैखं ॥

(ਉਹ) ਅਨੰਤ, ਅਨੀਲ (ਗਿਣਤੀ ਤੋ ਪਰੇ) ਅਰੂਪ ਅਤੇ ਦ੍ਵੈਸ਼ ਰਹਿਤ ਹੈ।

ਮਹਾ ਤੇਜ ਤੇਜੰ ਮਹਾ ਜ੍ਵਾਲ ਜ੍ਵਾਲੰ ॥

महा तेज तेजं महा ज्वाल ज्वालं ॥

(ਉਹ) ਤੇਜਾ ਵਿਚ ਮਹਾਤੇਜ ਅਤੇ ਅਗਨੀਆਂ ਵਿਚ ਮਹਾ ਅਗਨੀ ਹੈ।

ਮਹਾ ਮੰਤ੍ਰ ਮੰਤ੍ਰੰ ਮਹਾ ਕਾਲ ਕਾਲੰ ॥੧੭॥

महा मंत्र मंत्रं महा काल कालं ॥१७॥

(ਉਹ) ਮੰਤ੍ਰਾ ਵਿਚ ਮਹਾ ਮੰਤ੍ਰ ਅਤੇ ਕਾਲਾ ਦਾ ਮਹਾ-ਕਾਲ ਹੈ ॥੧੭॥

ਕਰੰ ਬਾਮ ਚਾਪਿਯੰ ਕ੍ਰਿਪਾਣੰ ਕਰਾਲੰ ॥

करं बाम चापियं कृपाणं करालं ॥

(ਜਿਸ ਦੇ) ਖਬੇ ਹੱਥ ਵਿਚ ਧਨੁਸ਼ (ਅਤੇ ਸਜੇ ਹੱਥ ਵਿਚ) ਭਿਆਨਕ ਤਲਵਾਰ ਹੈ।

ਮਹਾ ਤੇਜ ਤੇਜੰ ਬਿਰਾਜੈ ਬਿਸਾਲੰ ॥

महा तेज तेजं बिराजै बिसालं ॥

ਤੇਜਾ ਦਾ ਵੀ ਮਹਾ ਤੇਜ ਹੋ ਕੇ ਵਿਸ਼ਾਲ ਰੂਪ ਵਿਚ ਬਿਰਾਜਮਾਨ ਹੈ।

ਮਹਾ ਦਾੜ੍ਹ ਦਾੜ੍ਹੰ ਸੁ ਸੋਹੰ ਅਪਾਰੰ ॥

महा दाड़्ह दाड़्हं सु सोहं अपारं ॥

(ਉਹ) ਦਾੜ੍ਹਾ ਦਾ ਵੀ ਮਹਾ ਦਾੜ੍ਹ (ਆਪਣੇ) ਅਪਾਰ ਰੂਪ ਵਿਚ ਸੁਭਾਇਮਾਨ ਹੈ

ਜਿਨੈ ਚਰਬੀਯੰ ਜੀਵ ਜੱਗਯੰ ਹਜਾਰੰ ॥੧੮॥

जिनै चरबीयं जीव जग्गयं हजारं ॥१८॥

ਜਿਸ ਨੇ ਯੱਗਾ (ਜਾ ਜਗਤ) ਦੇ ਹਜ਼ਾਰਾ ਜੀਵਾ ਨੂੰ ਚਬ ਲਿਆ ਹੈ ॥੧੮॥

ਡਮਾਡੱਮ ਡਉਰੂ ਸਿਤਾ ਸੇਤ ਛਤ੍ਰੰ ॥

डमाडम्म डउरू सिता सेत छत्रं ॥

(ਮਹਾ ਕਾਲ ਦਾ) ਡਉਰੂ ਡੰਮ ਡੰਮ ਕਰ ਕੇ ਵਜਦਾ ਹੈ, ਅਤੇ (ਉਸ ਦਾ) ਕਾਲੇ ਅਤੇ ਚਿੱਟੇ ਰੰਗ ਦਾ ਛਤ੍ਰ ਹੈ।

ਹਾਹਾ ਹੂਹੂ ਹਾਸੰ ਝਮਾਝੱਮ ਅਤ੍ਰੰ ॥

हाहा हूहू हासं झमाझम्म अत्रं ॥

(ਉਹ) ਹਾਹਾ–ਹੂਹੂ ਕਰ ਕੇ ਹਸ ਰਿਹਾ ਹੈ ਅਤੇ (ਉਸਦੇ) ਅਸਤ੍ਰ ਚਮਕ ਰਹੇ ਹਨ।

ਮਹਾ ਘੋਰ ਸਬਦੰ ਬਜੇ ਸੰਖ ਐਸੇ ॥

महा घोर सबदं बजे संख ऐसे ॥

ਮਹਾ ਘੋਰ ਧੁੰਨ ਨਾਲ ਸੰਖ ਅਜਿਹੇ ਵਜਦੇ ਹਨ

ਪ੍ਰਲੈ ਕਾਲ ਕੇ ਕਾਲ ਕੀ ਜ੍ਵਾਲ ਜੈਸੇ ॥੧੯॥

प्रलै काल के काल की ज्वाल जैसे ॥१९॥

ਜਿਵੇ ਪਰਲੋ ਦੀ ਮ੍ਰਿਤੂ ਦੀ ਜਵਾਲਾ ਭੜਕ ਰਹੀ ਹੋਵੇ ॥੧੯॥

ਰਸਾਵਲ ਛੰਦ ॥

ਰਸਾਵਲ ਛੰਦ ॥

ਰਸਾਵਲ ਛੰਦ:

ਘਣੰ ਘੰਟ ਬਾਜੰ ॥

घणं घंट बाजं ॥

ਘਨਘੋਰ ਆਵਾਜ਼ ਨਾਲ ਘੰਟੇ ਵਜਦੇ ਹਨ

ਧੁਣੰ ਮੇਘ ਲਾਜੰ ॥

धुणं मेघ लाजं ॥

(ਜਿਨਾ ਦੀ) ਧੁੰਨ ਸੁਣ ਕੇ ਬਦਲ ਸ਼ਰਮਿੰਦੇ ਹੁੰਦੇ ਹਨ

ਭਯੋ ਸੱਦ ਏਵੰ ॥

भयो सद्द एवं ॥

ਅਜਿਹਾ ਸ਼ਬਦ ਹੁੰਦਾ ਹੈ,

ਹੜਿਓ ਨੀਰਧੇਵੰ ॥੨੦॥

हड़िओ नीरधेवं ॥२०॥

ਮਾਨੋ ਸਮੁੰਦਰ ਵਿਚ ਬਾੜ੍ਹ ਆ ਗਈ ਹੋਵੇ ॥੨੦॥

ਘੁਰੰ ਘੁੰਘਰੇਯੰ ॥

घुरं घुँघरेयं ॥

ਘੁੰਘਰੂਆ ਦੀ ਆਵਾਜ਼ ਆ ਰਹੀ ਹੈ,

ਧੁਣੰ ਨੇਵਰੇਯੰ ॥

धुणं नेवरेयं ॥

ਝਾਂਝਰਾ ਦਾ ਸ਼ਬਦ ਹੋ ਰਿਹਾ ਹੈ।

ਮਹਾ ਨਾਦ ਨਾਦੰ ॥

महा नाद नादं ॥

ਅਜਿਹੇ ਨਾਦਾ ਵਿਚ (ਉਸ ਦੇ) ਮਹਾ ਨਾਦ ਦਾ–

ਸੁਰੰ ਨਿਰਬਿਖਾਦੰ ॥੨੧॥

सुरं निरबिखादं ॥२१॥

ਸਵਰ ਦੁਖ–ਕਲੇਸ਼ ਤੋਂ ਮੁਕਤ ਕਰਦਾ ਹੋਇਆ (ਚੜ੍ਹਦੀ ਕਲਾ ਵਿਚ ਰਖਦਾ ਹੈ) ॥੨੧॥

ਸਿਰੰ ਮਾਲ ਰਾਜੰ ॥

सिरं माल राजं ॥

(ਉਸ ਦੇ) ਸਿਰ ਤੇ ਮਾਲਾ ਸੁਭਾਇਮਾਨ ਹੈ

ਲਖੇ ਰੁਦ੍ਰ ਲਾਜੰ ॥

लखे रुद्र लाजं ॥

ਜਿਸ ਨੂੰ ਵੇਖ ਕੇ ਰੁਦਰ ਵੀ ਸ਼ਰਮਿੰਦਾ ਹੁੰਦਾ ਹੈ।

ਸੁਭੰ ਚਾਰ ਚਿੱਤ੍ਰੰ ॥

सुभं चार चित्रं ॥

(ਇਸ ਤਰਾ ਉਸ ਦੀ) ਸੁੰਦਰ ਮੂਰਤ ਸੋਭਦੀ ਹੈ

ਪਰਮੰ ਪਵਿਤ੍ਰੰ ॥੨੨॥

परमं पवित्रं ॥२२॥

ਜੋ ਬਹੁਤ ਪਵਿੱਤਰ ਹੈ ॥੨੨॥

ਮਹਾ ਗਰਜ ਗਰਜੰ ॥

महा गरज गरजं ॥

(ਉਸ ਦੀ) ਮਹਾਨ ਗਰਜ ਨੂੰ ਸੁਣ ਕੇ

ਸੁਨੈ ਦੂਤ ਲਰਜੰ ॥

सुनै दूत लरजं ॥

ਯਮ–ਦੂਤ ਕੰਬਣ ਲਗ ਜਾਦੇ ਹਨ।

ਸ੍ਰਵੰ ਸ੍ਰੋਣ ਸੋਹੰ ॥

स्रवं स्रोण सोहं ॥

(ਉਸ ਦੇ ਗੱਲੇ ਵਿਚ ਪਈ ਨਰ-ਮੁੰਡ-ਮਾਲਾ ਵਿਚੋ) ਚੋਂਦਾ ਹੋਇਆ ਲਹੂ (ਇਤਨਾ) ਸੋਭ ਰਿਹਾ ਹੈ

ਮਹਾ ਮਾਨ ਮੋਹੰ ॥੨੩॥

महा मान मोहं ॥२३॥

ਕਿ ਮਹਾਮਾਨ ਵਾਲਿਆਂ ਨੂੰ ਵੀ ਮੋਹ ਲੈਂਦਾ ਹੈ ॥੨੩॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਸ੍ਰਿਜੇ ਸੇਤਜੰ ਜੇਰਜੰ ਉਤਭੁਜੇਵੰ ॥

सृजे सेतजं जेरजं उतभुजेवं ॥

(ਉਸ ਨੇ) ਸੇਤਜ, ਜੇਰਜ ਅਤੇ ਉਤਭੁਜ ਦੀ ਸਿਰਜਨਾ ਕੀਤੀ ਹੈ।

ਰਚੇ ਅੰਡਜੰ ਖੰਡ ਬ੍ਰਹਮੰਡ ਏਵੰ ॥

रचे अंडजं खंड ब्रहमंड एवं ॥

ਇਸੇ ਤਰਾ ਅੰਡਜ ਤੋ ਖੰਡਾ ਬ੍ਰਹਿਮੰਡਾ ਦੀ ਰਚਨਾ ਕੀਤੀ ਹੈ।

ਦਿਸਾ ਬਿਦਿਸਾਯੰ ਜਿਮੀ ਆਸਮਾਣੰ ॥

दिसा बिदिसायं जिमी आसमाणं ॥

(ਉਸ ਨੇ ਹੀ) ਦਿਸ਼ਾ, ਵਿਦਿਸ਼ਾ, ਜ਼ਮੀਨ ਅਤੇ ਆਸਮਾਨ (ਬਣਾਏ ਹਨ)

ਚਤੁਰ ਬੇਦ ਕਥਿਅੰ ਕੁਰਾਣੰ ਪੁਰਾਣੰ ॥੨੪॥

चतुर बेद कथिअं कुराणं पुराणं ॥२४॥

ਅਤੇ ਚਾਰ ਵੇਦਾ, ਕੁਰਾਨ ਅਤੇ ਪੁਰਾਣਾ ਦਾ ਕਥਨ ਕੀਤਾ ਹੈ ॥੨੪॥

ਰਚੇ ਰੈਣ ਦਿਵਸੰ ਥਪੇ ਸੂਰ ਚੰਦੰ ॥

रचे रैण दिवसं थपे सूर चंदं ॥

(ਉਸ ਨੇ) ਦਿਨ ਰਾਤ ਦੀ ਰਚਨਾ ਕੀਤੀ ਅਤੇ ਸੂਰਜ ਤੇ ਚੰਦ੍ਰਮਾ ਨੂੰ ਸਥਾਪਿਤ ਕੀਤਾ ਹੈ।

ਠਟੇ ਦਈਵ ਦਾਨੋ ਰਚੇ ਬੀਰ ਬ੍ਰਿੰਦੰ ॥

ठटे दईव दानो रचे बीर बृंदं ॥

ਦੇਵਤਿਆਂ ਅਤੇ ਦੈਂਤਾ ਨੂੰ ਬਣਾਇਆ ਅਤੇ ਬਹੁਤ ਵੱਡੇ ਵੀਰ ਸੂਰਮੇ ਪੈਦਾ ਕੀਤੇ ਹਨ।

ਕਰੀ ਲੋਹ ਕਲਮੰ ਲਿਖਿਓ ਲੇਖ ਮਾਥੰ ॥

करी लोह कलमं लिखिओ लेख माथं ॥

ਲੋਹ-ਕਲਮ (ਤਕਦੀਰ ਦੀ ਤਖ਼ਤੀ) ਬਣਾਈ ਅਤੇ (ਸਭ ਦੇ) ਮੱਥੇ ਉਤੇ ਲੇਖ ਲਿਖਿਆ

ਸਬੈ ਜੇਰ ਕੀਨੇ ਬਲੀ ਕਾਲ ਹਾਥੰ ॥੨੫॥

सबै जेर कीने बली काल हाथं ॥२५॥

ਅਤੇ ਕਾਲ ਦੇ ਬਲਵਾਨ ਹੱਥ ਨੇ ਸਭ ਨੂੰ ਅਧੀਨ ਕੀਤਾ ਹੈ ॥੨੫॥

ਕਈ ਮੇਟ ਡਾਰੇ ਉਸਾਰੇ ਬਨਾਏ ॥

कई मेट डारे उसारे बनाए ॥

(ਉਸ ਨੇ) ਕਈ ਮਿਟਾ ਦਿੱਤੇ ਅਤੇ ਫਿਰ ਉਸਾਰ ਕੇ ਬਣਾ ਦਿੱਤੇ।

ਉਪਾਰੇ ਗੜੇ ਫੇਰ ਮੇਟੇ ਉਪਾਏ ॥

उपारे गड़े फेर मेटे उपाए ॥

(ਇਸ ਤਰ੍ਹਾ ਸ੍ਰਿਸ਼ਟੀ ਨੂੰ) ਉਖਾੜਿਆ, ਬਣਾਇਆ, ਫਿਰ ਮੇਟਿਆ ਅਤੇ ਪੈਦਾ ਕੀਤਾ।

ਕ੍ਰਿਯਾ ਕਾਲ ਜੂ ਕੀ ਕਿਨੂ ਨ ਪਛਾਨੀ ॥

कृया काल जू की किनू न पछानी ॥

ਕਾਲ ਜੀ ਦੀ ਕ੍ਰਿਆ (ਕਾਰਵਾਈ) ਨੂੰ ਕਿਸੇ ਨਹੀ ਪਛਾਣਿਆ।

ਘਨਿਯੋ ਪੈ ਬਿਹੈਹੈ ਘਨਿਯੋ ਪੈ ਬਿਹਾਨੀ ॥੨੬॥

ਘਨਿਯੋ ਪੈ ਬਿਹੈਹੈ ਘਨਿਯੋ ਪੈ ਬਿਹਾਨੀ ॥੨੬॥

ਬਹੁਤਿਆਂ ਉਤੇ ਬੀਤ ਚੁਕੀ ਹੈ ਅਤੇ ਬਹੁਤਿਆਂ ਉਤੇ ਬੀਤੀ ਹੈ ॥੨੬॥

ਕਿਤੇ ਕ੍ਰਿਸਨ ਸੇ ਕੀਟ ਕੋਟੈ ਬਨਾਏ ॥

किते कृसन से कीट कोटै बनाए ॥

(ਉਸ ਨੇ) ਕਿਤਨੇ ਹੀ ਕ੍ਰਿਸ਼ਨ ਵਰਗੇ ਕਰੋੜਾ ਬਣਾਏ,

ਕਿਤੇ ਰਾਮ ਸੇ ਮੇਟਿ ਡਾਰੇ ਉਪਾਏ ॥

किते राम से मेटि डारे उपाए ॥

ਕਿਤਨੇ ਹੀ ਰਾਮ ਵਰਗੇ ਪੈਦਾ ਕੀਤੇ ਅਤੇ ਮਿਟਾ ਦਿੱਤੇ,

ਮਹਾਦੀਨ ਕੇਤੇ ਪ੍ਰਿਥੀ ਮਾਂਝ ਹੂਏ ॥

महादीन केते पृथी माँझ हूए ॥

ਕਿਤਨੇ ਹੀ ਮੁਹੰਮਦ (ਮਹਾਦੀਨ) ਧਰਤੀ ਉਤੇ ਹੋਏ,

ਸਮੈ ਆਪਨੀ ਆਪਨੀ ਅੰਤ ਮੂਏ ॥੨੭॥

समै आपनी आपनी अंत मूए ॥२७॥

ਸਾਰੇ ਹੀ ਆਪਣੇ ਆਪਣੇ ਸਮੇਂ (ਵਿਚ ਹੋ ਕੇ) ਅੰਤ ਵਿਚ ਸਮਾ ਗਏ ॥੨੭॥

ਜਿਤੇ ਅਉਲੀਆ ਅੰਬੀਆ ਹੋਇ ਬੀਤੇ ॥

जिते अउलीआ अंबीआ होइ बीते ॥

ਜਿਤਨੇ ਵੀ ਧਰਮ-ਆਗੂ ਅਥਵਾ ਪੈਗ਼ੰਬਰ ਹੋ ਚੁਕੇ ਹਨ,

ਤਿਤਿਓ ਕਾਲ ਜੀਤਾ ਨ ਤੇ ਕਾਲ ਜੀਤੇ ॥

तितिओ काल जीता न ते काल जीते ॥

ਉਨ੍ਹਾ (ਸਭ ਨੂੰ) ਕਾਲ ਨੇ ਜਿਤਿਆ ਹੈ ਪਰ ਉਹ ਕਾਲ ਨੂੰ ਨਹੀਂ ਜਿਤ ਸਕੇ।

ਜਿਤੇ ਰਾਮ ਸੇ ਕ੍ਰਿਸਨ ਹੁਇ ਬਿਸਨ ਆਏ ॥

जिते राम से कृसन हुइ बिसन आए ॥

ਜਿਤਨੇ ਵੀ ਵਿਸ਼ਨੂ ਦੇ (ਅਵਤਾਰ ਰੂਪ ਵਿਚ) ਕ੍ਰਿਸ਼ਨ ਅਤੇ ਰਾਮ ਵਰਗੇ ਆਏ,

ਤਿਤਿਓ ਕਾਲ ਖਾਪਿਓ ਨ ਤੇ ਕਾਲ ਘਾਏ ॥੨੮॥

तितिओ काल खापिओ न ते काल घाए ॥२८॥

ਉਨ੍ਹਾ ਸਭ ਨੂੰ ਕਾਲ ਨੇ ਖਪਾ ਦਿੱਤਾ, ਪਰ ਉਹ ਕਾਲ ਦਾ ਨਾਸ਼ ਨਹੀਂ ਕਰ ਸਕੇ ॥੨੮॥

ਜਿਤੇ ਇੰਦ੍ਰ ਸੇ ਚੰਦ੍ਰ ਸੇ ਹੋਤ ਆਏ ॥

जिते इंद्र से चंद्र से होत आए ॥

ਜਿਤਨੇ ਵੀ ਇੰਦਰ ਅਤੇ ਚੰਦ੍ਰਮਾ ਵਰਗੇ ਹੋਏ,

ਤਿਤਿਓ ਕਾਲ ਖਾਪਾ ਨ ਤੇ ਕਾਲ ਘਾਏ ॥

तितिओ काल खापा न ते काल घाए ॥

ਉਨ੍ਹਾ ਸਭ ਨੂੰ ਕਾਲ ਨੇ ਖਪਾ ਦਿੱਤਾ, ਪਰ ਕਾਲ ਨੂੰ ਨਾ ਖ਼ਤਮ ਕਰ ਸਕੇ।

ਜਿਤੇ ਔਲੀਆ ਅੰਬੀਆ ਗੌਸ ਹ੍ਵੈਹੈਂ ॥

जिते औलीआ अंबीआ गौस ह्वैहैं ॥

ਜਿਤਨੇ ਔਲੀਏ, ਅਤੇ ਹੋਰ ਮੁਸਲਮਾਨ ਦਰਵੇਸ਼ ਹੋਏ ਹਨ,

ਸਭੈ ਕਾਲ ਕੇ ਅੰਤ ਦਾੜਾ ਤਲੈ ਹੈਂ ॥੨੯॥

सभै काल के अंत दाड़ा तलै हैं ॥२९॥

ਉਹ ਸਭ ਕਾਲ ਦੀਆਂ ਦਾੜਾਂ ਹੇਠਾ ਚਿੱਥੇ ਗਏ ਹਨ ॥੨੯॥

ਜਿਤੇ ਮਾਨਧਾਤਾਦਿ ਰਾਜਾ ਸੁਹਾਏ ॥

जिते मानधातादि राजा सुहाए ॥

ਜਿਤਨੇ ਵੀ ਮਾਨਧਾਤਾ ਆਦਿ ਸ਼ੋਭਾਸ਼ਾਲੀ ਰਾਜੇ ਹੋਏ ਹਨ

ਸਭੈ ਬਾਂਧ ਕੈ ਕਾਲ ਜੇਲੈ ਚਲਾਏ ॥

सभै बाँध कै काल जेलै चलाए ॥

(ਉਨ੍ਹਾ) ਸਭ ਨੂੰ ਬੰਨ੍ਹ ਕੇ ਕਾਲ ਨੇ ਆਪਣੇ ਅਧੀਨ (ਜੇਲੈ) ਕਰ ਕੇ ਰਖਿਆ ਹੈ।

ਜਿਨੈ ਨਾਮ ਤਾ ਕੋ ਉਚਾਰੋ ਉਬਾਰੇ ॥

जिनै नाम ता को उचारो उबारे ॥

ਜਿਨ੍ਹਾ ਨੇ ਉਸ ਦਾ ਨਾਮ ਉੱਚਾਰਿਆ ਹੈ, (ਉਨ੍ਹਾ ਦਾ) ਉੱਧਾਰ ਹੋ ਗਿਆ ਹੈ,

ਬਿਨਾ ਸਾਮ ਤਾ ਕੀ ਲਖੇ ਕੋਟ ਮਾਰੇ ॥੩੦॥

बिना साम ता की लखे कोट मारे ॥३०॥

ਬਿਨਾ ਉਸ (ਕਾਲ) ਦੀ ਸ਼ਰਨ ਵਿਚ ਗਿਆ, ਕਰੋੜਾ ਮਾਰੇ ਗਏ ਵੇਖੇ ਹਨ ॥੩੦॥

ਰਸਾਵਲ ਛੰਦ ॥ ਤ੍ਵ ਪ੍ਰਸਾਦਿ ॥

रसावल छंद ॥ त्व प्रसादि ॥

ਤੇਰੀ ਕ੍ਰਿਪਾ ਨਾਲ: ਰਸਾਵਲ ਛੰਦ:

ਚਮੱਕਹਿ ਕ੍ਰਿਪਾਣੰ ॥

चमक्कहि कृपाणं ॥

(ਮਹਾਕਾਲ ਦੇ ਹੱਥ ਵਿਚ) ਤਲਵਾਰ ਚਮਕਦੀ ਹੈ

ਅਭੂਤੰ ਭਯਾਣੰ ॥

अभूतं भयाणं ॥

ਜੋ ਬਹੁਤ ਹੀ ਭਿਆਨਕ ਹੈ।

ਧੁਨੰ ਨੇਵਰਾਣੰ ॥

धुनं नेवराणं ॥

(ਉਸ ਦੀਆਂ) ਝਾਝਰਾ ਦਾ ਸ਼ਬਦ ਹੁੰਦਾ ਹੈ

ਘੁਰੰ ਘੁੰਘਰਾਣੰ ॥੩੧॥

घुरं घुँघराणं ॥३१॥

ਅਤੇ ਘੁੰਘਰੂਆਂ ਦੀ ਛਣਕਾਰ ਹੁੰਦੀ ਹੈ ॥੩੧॥

ਚਤੁਰ ਬਾਂਹ ਚਾਰੰ ॥

चतुर बाँह चारं ॥

ਉਸ ਦੀਆਂ ਚਾਰ ਸੁੰਦਰ ਬਾਹਵਾ ਹਨ,

ਨਿਜੂਟੰ ਸੁਧਾਰੰ ॥

निजूटं सुधारं ॥

(ਸਿਰ ਉਤੇ) ਸੁੰਦਰ ਜੂੜਾ ਸਜਿਆ ਹੋਇਆ ਹੈ।

ਗਦਾ ਪਾਸ ਸੋਹੰ ॥

गदा पास सोहं ॥

(ਉਸ) ਕੋਲ ਗਦਾ ਸੁਸ਼ੋਭਿਤ ਹੈ

ਜਮੰ ਮਾਨ ਮੋਹੰ ॥੩੨॥

जमं मान मोहं ॥३२॥

ਜੋ ਜਮ ਦੇ ਮਾਨ ਨੂੰ ਮੋਹ ਰਹੀ ਹੈ (ਪ੍ਰਭਾਵਿਤ ਕਰ ਰਹੀ ਹੈ) ॥੩੨॥

ਸੁਭੰ ਜੀਭ ਜੁਆਲੰ ॥

सुभं जीभ जुआलं ॥

ਅੱਗ ਵਾਗ ਜੀਭ ਸੋਭ ਰਹੀ ਹੈ,

ਸੁ ਦਾੜ੍ਹਾ ਕਰਾਲੰ ॥

सु दाड़्हा करालं ॥

ਦਾੜ੍ਹਾ ਬਹੁਤ ਭਿਆਨਕ ਹਨ।

ਬਜੀ ਬੰਬ ਸੰਖੰ ॥

बजी बंब संखं ॥

ਧੌਂਸੇ ਅਤੇ ਸੰਖ ਵਜ ਰਹੇ ਹਨ,

ਉਠੇ ਨਾਦੰ ਬੰਖੰ ॥੩੩॥

ਉਠੇ ਨਾਦੰ ਬੰਖੰ ॥੩੩॥

(ਉਨ੍ਹਾ ਵਿਚ) ਸਮੁੰਦਰ ਦੀ ਗਰਜ ਵਰਗਾ ਨਾਦ ਨਿਕਲਦਾ ਹੈ ॥੩੩॥

ਸੁਭੰ ਰੂਪ ਸਿਆਮੰ ॥

सुभं रूप सिआमं ॥

(ਉਸ ਦਾ) ਸਾਵਲਾ ਰੂਪ ਸੋਭ ਰਿਹਾ ਹੈ

ਮਹਾ ਸੋਭ ਧਾਮੰ ॥

महा सोभ धामं ॥

(ਜੋ) ਮਹਾਨ ਸੋਭਾ ਦਾ ਘਰ ਹੈ।

ਛਬੇ ਚਾਰੁ ਚਿਤ੍ਰੰ ॥

छबे चारु चित्रं ॥

(ਉਸ ਦਾ ਚਿੱਤਰ) ਸੁੰਦਰ ਚਿੱਤਰ ਵਰਗਾ ਹੈ

ਪਰੇਅੰ ਪਵਿਤ੍ਰੰ ॥੩੪॥

परेअं पवित्रं ॥३४॥

(ਜੋ ਮਨ ਬਾਣੀ ਤੋਂ) ਪਰੇ (ਅਤਿਅੰਤ) ਪਵਿਤਰ ਹੈ ॥੩੪॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਸਿਰੰ ਸੇਤ ਛਤ੍ਰੰ ਸੁ ਸੁਭ੍ਰੰ ਬਿਰਾਜੰ ॥

सिरं सेत छत्रं सु सुभ्रं बिराजं ॥

(ਉਸ ਦੇ) ਸਿਰ ਉਤੇ ਸੁੰਦਰ ਸਫੈਦ ਛਤ੍ਰ ਸੋਭਦਾ ਹੈ

ਲਖੇ ਛੈਲ ਛਾਯਾ ਕਰੇ ਤੇਜ ਲਾਜੰ ॥

लखे छैल छाया करे तेज लाजं ॥

(ਜਿਸ ਦੀ) ਛਵੀ ਨੂੰ ਵੇਖ ਕੇ ਤੇਜ (ਪ੍ਰਕਾਸ਼) ਵੀ ਲਜਾ ਰਿਹਾ ਹੈ।

ਬਿਸਾਲਲਾਲ ਨੈਨੰ ਮਹਾਰਾਜ ਸੋਹੰ ॥

बिसाललाल नैनं महाराज सोहं ॥

(ਉਸ) ਮਹਾਨ ਰਾਜੇ ਦੇ ਵਿਸ਼ਾਲ ਲਾਲ ਲੋਚਨ ਸੋਭਦੇ ਹਨ

ਢਿਗੰ ਅੰਸੁਮਾਲੰ ਹਸੰ ਕੋਟ ਕ੍ਰੋਹੰ ॥੩੫॥

ढिगं अंसुमालं हसं कोट क्रोहं ॥३५॥

(ਜਿਨ੍ਹਾ ਦੇ) ਸਾਹਮਣੇ ਕਰੋੜਾ ਸੂਰਜ ('ਅੰਸੁਮਾਲੰ') ਹੀਣਤਾ ('ਹਸੰ') ਨੂੰ ਪ੍ਰਾਪਤ ਹੋ ਕੇ ਕ੍ਰਿਝਦੇ ਹਨ (ਅਰਥਾਤ ਆਪਣੀ ਚਮਕ ਗੰਵਾ ਲੈਂਦੇ ਹਨ) ॥੩੫॥

ਕਹੂੰ ਰੂਪ ਧਾਰੇ ਮਹਾਰਾਜ ਸੋਹੰ ॥

कहूँ रूप धारे महाराज सोहं ॥

ਕਿਤੇ (ਉਹ) ਵੱਡੇ ਰਾਜੇ ਦਾ ਰੂਪ ਧਾਰ ਕੇ ਸੋਭ ਰਿਹਾ ਹੈ।

ਕਹੂੰ ਦੇਵ ਕੰਨਿਆਨ ਕੇ ਮਾਨ ਮੋਹੰ ॥

कहूँ देव कंनिआन के मान मोहं ॥

ਕਿਤੇ ਅਪੱਛਰਾ ਦੇ ਮਾਨ ਨੂੰ ਮੋਹ ਰਿਹਾ ਹੈ।

ਕਹੂੰ ਬੀਰ ਹ੍ਵੈ ਕੈ ਧਰੇ ਬਾਨ ਪਾਨੰ ॥

कहूँ बीर ह्वै कै धरे बान पानं ॥

ਕਿਤੇ ਸ਼ੂਰਵੀਰ ਹੋ ਕੇ (ਉਸ ਨੇ) ਹੱਥ ਵਿਚ ਬਾਣ ਧਾਰਨ ਕੀਤੇ ਹੋਏ ਹਨ।

ਕਹੂੰ ਭੂਪ ਹ੍ਵੈ ਕੈ ਬਜਾਏ ਨਿਸਾਨੰ ॥੩੬॥

कहूँ भूप ह्वै कै बजाए निसानं ॥३६॥

ਕਿਤੇ ਰਾਜਾ ਹੋ ਕੇ ਧੌਂਸਾ ਵਜਾ ਰਿਹਾ ਹੈ ॥੩੬॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਧਨੁਰ ਬਾਨ ਧਾਰੇ ॥

धनुर बान धारे ॥

(ਉਸ ਨੇ) ਤੀਰ ਕਮਾਨ ਧਾਰਨ ਕੀਤੀ ਹੋਈ ਹੈ

ਛਕੇ ਛੈਲ ਭਾਰੇ ॥

छके छैल भारे ॥

ਅਤੇ ਸ੍ਰੇਸ਼ਠ ਯੁੱਧ-ਵੀਰ ਵਾਗ ਫਬ ਰਿਹਾ ਹੈ।

ਲਏ ਖੱਗ ਐਸੇ ॥

लए खग्ग ऐसे ॥

ਹੱਥ ਵਿਚ ਤਲਵਾਰ ਇੰਜ ਧਾਰਨ ਕੀਤੀ ਹੋਈ ਹੈ,

ਮਹਾਂ ਬੀਰ ਜੈਸੇ ॥੩੭॥

महाँ बीर जैसे ॥३७॥

ਜਿਵੇਂ ਕੋਈ ਵੱਡਾ ਸੂਰਮਾ ਹੁੰਦਾ ਹੈ ॥੩੭॥

ਜੁਰੇ ਜੰਗ ਜੋਰੰ ॥

जुरे जंग जोरं ॥

(ਉਹ ਜਦੋਂ ਕਦੇ) ਜ਼ੋਰ ਨਾਲ ਜੰਗ ਵਿਚ ਜੁਟਦਾ ਹੇ

ਕਰੇ ਜੱੁਧ ਘੋਰੰ ॥

करे जुॖध घोरं ॥

(ਤਾ) ਭਿਆਨਕ ਯੁੱਧ ਕਰਦਾ ਹੈ।

ਕ੍ਰਿਪਾ ਨਿਧਿ ਦਿਆਲੰ ॥

कृपा निधि दिआलं ॥

(ਉਹ) ਕ੍ਰਿਪਾ ਦਾ ਸਮੁੰਦਰ ਅਤੇ ਦਇਆ ਦਾ ਘਰ ਹੈ।

ਸਦਾਯੰ ਕ੍ਰਿਪਾਲੰ ॥੩੮॥

सदायं कृपालं ॥३८॥

(ਉਹ) ਹਮੇਸ਼ਾ ਹੀ ਕ੍ਰਿਪਾਲੂ ਹੈ ॥੩੮॥

ਸਦਾ ਏਕ ਰੂਪੰ ॥

सदा एक रूपं ॥

(ਉਹ) ਸਦਾ ਇਕ ਰੂਪ ਵਾਲਾ ਹੈ।

ਸਭੈ ਲੋਕ ਭੂਪੰ ॥

सभै लोक भूपं ॥

(ਉਹ) ਸਾਰਿਆਂ ਲੋਕਾ ਦਾ ਰਾਜਾ ਹੈ।

ਅਜੇਅੰ ਅਜਾਯੰ ॥

अजेअं अजायं ॥

(ਉਹ) ਜਿਤਿਆ ਨਹੀਂ ਜਾ ਸਕਦਾ ਅਤੇ ਜਨਮ ਵਿਚ ਨਹੀਂ ਆਉਂਦਾ।

ਸਰਣਿਅੰ ਸਹਾਯੰ ॥੩੯॥

सरणिअं सहायं ॥३९॥

(ਉਹ) ਸ਼ਰਨ ਆਇਆਂ ਦੀ ਸਹਾਇਤਾ ਕਰਦਾ ਹੈ ॥੩੯॥

ਤਪੈ ਖੱਗ ਪਾਨੰ ॥

तपै खग्ग पानं ॥

(ਉਸ ਦੇ) ਹੱਥ ਵਿਚ ਤਲਵਾਰ ਤਪ ਰਹੀ ਹੈ (ਅਰਥਾਤ ਚਲਣ ਲਈ ਉਤਾਵਲੀ ਹੈ)

ਮਹਾਂ ਲੋਕ ਦਾਨੰ ॥

महाँ लोक दानं ॥

(ਉਹ) ਲੋਕਾ ਵਿਚ ਵੱਡਾ ਦਾਨੀ ਹੈ।

ਭਵਿਖਿਅੰ ਭਵੇਅੰ ॥

ਭਵਿਖਿਅੰ ਭਵੇਅੰ ॥
ਵਰਤਮਾਨ ਅਤੇ ਭਵਿਖਤ ਕਾਲ ਵਿਚ (ਜਿਸ ਦੇ) ਜੋੜ ਦਾ ਕੋਈ ਨਹੀਂ,

ਨਮੋ ਨਿਰਜੁਰੇਅੰ ॥੪੦॥
नमो निरजुरेअं ॥४०॥
(ਉਸ ਪਰਮ-ਸੱਤਾ ਨੂੰ ਮੈਂ) ਨਮਸਕਾਰ ਕਰਦਾ ਹਾ ॥੪੦॥

ਮਧੋ ਮਾਨ ਮੁੰਡੰ ॥
मधो मान मुँडं ॥
ਮਧੁ ਦੈਂਤ ਦੇ ਮਾਨ ਨੂੰ ਖ਼ਤਮ ਕਰਨ ਵਾਲਾ

ਸੁਭੰ ਰੁੰਡ ਝੁੰਡੰ ॥
सुभं रुँड झुँडं ॥
ਅਤੇ ਧੜਾ ਦੇ ਸਮੂਹ ਵਿਚ ਸੋਭਣ ਵਾਲਾ ਹੈ।

ਸਿਰੰ ਸੇਤ ਛੱਤ੍ਰੰ ॥
सिरं सेत छत्तं ॥
(ਉਸ ਦੇ) ਸਿਰ ਉਤੇ ਸਫੈਦ ਛਤ੍ਰ (ਝੁਲਦਾ ਹੈ)

ਲਸੰ ਹਾਥ ਅੱਤ੍ਰੰ ॥੪੧॥
लसं हाथ अत्तं ॥४१॥
ਅਤੇ ਹੱਥ ਵਿਚ ਅਸਤ੍ਰ ਲਿਸ਼ਕਦੇ ਹਨ ॥੪੧॥

ਸੁਣੇ ਨਾਦ ਭਾਰੀ ॥
सुणे नाद भारी ॥
(ਉਸ ਦੇ) ਭਾਰੀ ਨਾਦ ਨੂੰ ਸੁਣ ਕੇ

ਤ੍ਰਸੇ ਛਤ੍ਰਧਾਰੀ ॥
त्रसे छत्रधारी ॥

ਛਤ੍ਰਧਾਰੀ ਰਾਜੇ ਵੀ ਭੈਭੀਤ ਹੋ ਜਾਦੇ ਹਨ।

ਦਿਸਾ ਬਸਤ੍ਰ ਰਾਜੰ ॥

दिसा बसत्र राजं ॥

ਦਿਸ਼ਾਵਾ ਹੀ (ਉਸ ਦੇ) ਬਸਤ੍ਰ ਹਨ (ਅਰਥਾਤ ਉਹ ਨਗਨ ਹੈ)

ਸੁਣੇ ਦੋਖ ਭਾਜੰ ॥੪੨॥

सुणे दोख भाजं ॥४२॥

(ਉਸ ਦਾ ਨਾ) ਸੁਣਦਿਆਂ ਹੀ ਦੋਖ ਭਜ ਜਾਦੇ ਹਨ ॥੪੨॥

ਸੁਣੇ ਗੱਦ ਸੱਦੰ ॥

सुणे गद्द सद्दं ॥

(ਉਸ ਦੀ) ਗਦਾ ਦੀ ਆਵਾਜ਼ ਨੂੰ ਸੁਣ ਕੇ

ਅਨੰਤੰ ਬਿਹੱਦੰ ॥

अनंतं बिहद्दं ॥

ਅਨੰਤ ਅਤੇ ਬੇਹੱਦ (ਡਰ ਪੈਦਾ ਹੋ ਜਾਦਾ ਹੈ)

ਘਟਾ ਜਾਣੁ ਸਿਆਮੰ ॥

घटा जाणु सिआमं ॥

ਮਾਨੋ ਕਾਲੀ ਘਟਾ (ਚੜ੍ਹੀ ਹੋਵੇ)

ਦੁਤੰ ਅਭਿਰਾਮੰ ॥੪੩॥

दुतं अभिरामं ॥४३॥

ਜਿਸ ਦੀ ਸ਼ੋਭਾ ਬਹੁਤ ਮਨੋਹਰ ਹੈ ॥੪੩॥

ਚਤੁਰ ਬਾਹੁ ਚਾਰੰ ॥

चतुर बाहु चारं ॥

(ਉਸ ਦੀਆਂ) ਸੁੰਦਰ ਚਾਰ ਬਾਹਵਾ ਹਨ

ਕਰੀਟੰ ਸੁ ਧਾਰੰ ॥

करीटं सु धारं ॥

ਅਤੇ (ਸਿਰ ਉਤੇ) ਮੁਕਟ ਧਾਰਨ ਕੀਤਾ ਹੋਇਆ ਹੈ।

ਗਦਾ ਸੰਖ ਚੱਕ੍ਰੰ ॥

गदा संख चक्रं ॥

(ਉਸ ਦਾ) ਗਦਾ, ਸੰਖ, ਚੱਕਰ

ਦਿਪੈ ਕ੍ਰੂਰ ਬਕ੍ਰੰ ॥੪੪॥

दिपै क्रूर बक्रं ॥४४॥

ਅਤੇ ਭਿਆਨਕ ਤੇ ਟੇਢੀਆਂ (ਭਵਾ) ਲਿਸ਼ਕ ਰਹੀਆਂ ਹਨ ॥੪੪॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਅਨੂਪ ਰੂਪ ਰਾਜਿਅੰ ॥

अनूप रूप राजिअं ॥

(ਤੇਰਾ) ਅਨੁਪਮ ਰੂਪ ਸੋਭ ਰਿਹਾ ਹੈ

ਨਿਹਾਰ ਕਾਮੁ ਲਾਜਿਅੰ ॥

निहार कामु लाजिअं ॥

(ਜਿਸ ਨੂੰ) ਵੇਖ ਕੇ ਕਾਮ-ਦੇਵ ਵੀ ਲਜਾ ਰਿਹਾ ਹੈ।

ਅਲੋਕ ਲੋਕ ਸੋਭਿਅੰ ॥

अलोक लोक सोभिअं ॥

(ਤੇਰੀ) ਅਲੌਕਿਕ (ਸ਼ੋਭਾ) ਲੋਕਾ ਵਿਚ ਸ਼ੁਭਾਇਮਾਨ ਹੈ

ਬਿਲੋਕ ਲੋਕ ਲੋਭਿਅੰ ॥੪੫॥

बिलोक लोक लोभिअं ॥४५॥

ਅਤੇ (ਉਸ ਨੂੰ) ਵੇਖ ਕੇ ਲੋਕ ਲੁਭਾਇਮਾਨ ਹੋ ਰਹੇ ਹਨ ॥੪੫॥

ਚਮੱਕ ਚੰਦ੍ਰ ਸੀਸਿਯੰ ॥

चमक्क चंद्र सीसियं ॥

(ਤੇਰੇ) ਸਿਰ ਉਤੇ ਚੰਦ੍ਰਮਾ ਚਮਕ ਰਿਹਾ ਹੈ

ਰਹਿਯੋ ਲਜਾਇ ਈਸਯੰ ॥

रहियो लजाइ ईसयं ॥

(ਜਿਸ ਨੂੰ) ਵੇਖ ਕੇ ਸ਼ਿਵ ਸ਼ਰਮਿੰਦਾ ਹੋ ਰਿਹਾ ਹੈ।

ਸੁ ਸੋਭ ਨਾਗ ਭੂਖਣੰ ॥

सु सोभ नाग भूखणं ॥

(ਤੂੰ) ਨਾਗਾ ਦੇ ਗਹਿਣੇ ਪਾਏ ਹੋਏ ਹਨ

ਅਨੇਕ ਦੁਸਟ ਦੂਖਣੰ ॥੪੬॥

अनेक दुसट दूखणं ॥४६॥

(ਜੋ) ਅਨੇਕ ਦੁਸ਼ਟਾ ਨੂੰ ਦੁਖ ਦੇਣ ਵਾਲੇ ਹਨ ॥੪੬॥

ਕ੍ਰਿਪਾਣ ਪਾਣ ਧਾਰੀਅੰ ॥

कृपाण पाण धारीअं ॥

(ਤੂੰ) ਹੱਥ ਵਿਚ ਤਲਵਾਰ ਧਾਰਨ ਕੀਤੀ ਹੋਈ ਹੈ

ਕਰੋਰ ਪਾਪ ਟਾਰੀਅੰ ॥

करोर पाप टारीअं ॥

(ਜੋ) ਕਰੋੜਾ ਪਾਪਾ ਨੂੰ ਹਟਾ ਦਿੰਦੀ ਹੈ।

ਗਦਾ ਗ੍ਰਿਸਟ ਪਾਣਿਯੰ ॥

ਗਦਾ ਗ੍ਰਿਸਟ ਪਾਣਿਯੰ ॥

(ਤੂੰ) ਹੱਥ ਵਿਚ ਵੱਡੀ ਗਦਾ (ਧਾਰਨ ਕੀਤੀ ਹੋਈ ਹੈ)

ਕਮਾਣ ਬਾਣ ਤਾਣਿਅੰ ॥੪੭॥

कमाण बाण ताणिअं ॥४७॥

ਅਤੇ ਕਮਾਨ ਵਿਚ ਬਾਣ ਤਣਿਆ ਹੋਇਆ ਹੈ ॥੪੭॥

ਸਬਦ ਸੰਖ ਬੱਜਿਅੰ ॥

सबद संख बज्जिअं ॥

(ਤੇਰੇ) ਸੰਖ ਦੇ ਵਜਣ ਨਾਲ ਪੈਦਾ ਹੋਣ ਵਾਲਾ ਸ਼ਬਦ

ਘਣੰਕਿ ਘੁੰਘਰ ਗੱਜਿਅੰ ॥

घणंकि घुँघर गज्जिअं ॥

ਬਦਲਾ ਦੀ ਗੜਕ ਵਰਗਾ ਹੈ।

ਸਰਨਿ ਨਾਥ ਤੋਰੀਅੰ ॥

सरनि नाथ तोरीअं ॥

ਹੇ ਨਾਥ! (ਮੈਂ) ਤੇਰੀ ਸ਼ਰਨ ਵਿਚ ਹਾ,

ਉਬਾਰ ਲਾਜ ਮੋਰੀਅੰ ॥੪੮॥

उबार लाज मोरीअं ॥४८॥

ਮੇਰੀ ਲਾਜ ਰਖ ਲਵੋ ॥੪੮॥

ਅਨੇਕ ਰੂਪ ਸੋਹੀਅੰ ॥

अनेक रूप सोहीअं ॥

(ਹੇ ਪ੍ਰਭੂ! ਤੂੰ) ਅਨੇਕ ਰੂਪਾ ਵਿਚ ਸੋਭ ਰਿਹਾ ਹੈਂ,

ਬਿਸੇਖ ਦੇਵ ਮੋਹੀਅੰ ॥

बिसेख देव मोहीअं ॥

ਵਿਸ਼ੇਸ਼ ਦੇਵਤਿਆਂ ਨੂੰ ਮੋਹਣ ਵਾਲਾ ਹੈਂ,

ਅਦੇਵ ਦੇਵ ਦੇਵਲੰ ॥

अदेव देव देवलं ॥

ਦੇਵਤਿਆਂ ਅਤੇ ਦੈਂਤਾ ਦਾ ਪੂਜਾ-ਧਾਮ ਹੈਂ,

ਕ੍ਰਿਪਾ ਨਿਧਾਨ ਕੇਵਲੰ ॥੪੯॥

कृपा निधान केवलं ॥४९॥

ਨਿਰੋਲ ਕ੍ਰਿਪਾ ਦਾ ਭੰਡਾਰ ਹੈਂ ॥੪੯॥

ਸੁ ਆਦਿ ਅੰਤ ਏਕਿਅੰ ॥

सु आदि अंत एकिअं ॥

(ਤੂੰ) ਆਦਿ ਤੋਂ ਅੰਤ ਤਕ ਇਕ-ਸਮਾਨ ਹੈਂ,

ਧਰੇ ਸੁ ਰੂਪ ਅਨੇਕਿਅੰ ॥

धरे सु रूप अनेकिअं ॥

(ਤੂੰ) ਅਨੇਕ ਰੂਪ ਧਾਰਨ ਕੀਤੇ ਹੋਏ ਹਨ।

ਕ੍ਰਿਪਾਣ ਪਾਣ ਰਾਜਈ ॥

कृपाण पाण राजई ॥

(ਤੇਰੇ) ਹੱਥ ਵਿਚ ਕ੍ਰਿਪਾਨ ਸੋਭ ਰਹੀ ਹੈ,

ਬਿਲੋਕ ਪਾਪ ਭਾਜਈ ॥੫੦॥

बिलोक पाप भाजई ॥५०॥

ਜਿਸ ਨੂੰ ਵੇਖ ਕੇ ਪਾਪ ਭਜ ਜਾਦੇ ਹਨ ॥੫੦॥

ਅਲੰਕ੍ਰਿਤੰ ਸੁ ਦੇਹਯੰ ॥

अलंकृतं सु देहयं ॥

(ਤੇਰੀ) ਦੇਹ (ਗਹਿਣਿਆਂ ਨਾਲ) ਸ਼ਿੰਗਾਰੀ ਹੋਈ ਹੈ

ਤਨੋ ਮਨੋ ਕਿ ਮੋਹਯੰ ॥

तनो मनो कि मोहयं ॥

(ਜੋ) ਤਨ ਅਤੇ ਮਨ ਨੂੰ ਮੋਹ ਲੈਂਦੀ ਹੈ।

ਕਮਾਣ ਬਾਣ ਧਾਰਹੀ ॥

कमाण बाण धारही ॥

(ਤੂੰ) ਕਮਾਨ ਵਿਚ ਬਾਣ ਧਰਿਆ ਹੋਇਆ ਹੈ,

ਅਨੇਕ ਸੱਤ੍ਰ ਟਾਰਹੀ ॥੫੧॥

अनेक सत्त्रु टारही ॥५१॥

(ਜੋ) ਅਨੇਕ ਵੈਰੀਆਂ ਨੂੰ ਭਜਾ ਦਿੰਦਾ ਹੈ ॥੫੧॥

ਘਮੱਕਿ ਘੁੰਘਰੰ ਸੁਰੰ ॥

घमक्कि घुँघरं सुरं ॥

(ਤੇਰੇ) ਘੁੰਘਰੂਆਂ ਅਤੇ

ਨਵੰ ਨਿਨਾਦ ਨੂਪਰੰ ॥

नवं निनाद नूपरं ॥

ਨਵੀਆਂ ਝਾਂਝਰਾ ਦੀ ਆਵਾਜ਼ ਨਿਕਲ ਰਹੀ ਹੈ।

ਪ੍ਰਜ੍ਵਾਲ ਬਿੱਜੁਲੰ ਜ੍ਵਲੰ ॥

प्रज्वाल बिज्जुलं ज्वलं ॥

(ਤੇਰੀ) ਚਮਕ ਬਿਜਲੀ ਦੀ ਜਵਾਲਾ ਵਰਗੀ ਹੈ

ਪਵਿਤ੍ਰ ਪਰਮ ਨਿਰਮਲੰ ॥੫੨॥

पवित्र परम निरमलं ॥५२॥

(ਜੋ) ਪਰਮ ਪਵਿਤਰ ਅਤੇ ਨਿਰਮਲ ਹੈ ॥੫੨॥

ਤੋਟਕ ਛੰਦ ॥ ਤ੍ਵ ਪ੍ਰਸਾਦਿ ॥

तोटक छंद ॥ त्व प्रसादि ॥

ਤੇਰੀ ਕ੍ਰਿਪਾ ਨਾਲ: ਤੋਟਕ ਛੰਦ:

ਨਵ ਨੇਵਰ ਨਾਦ ਸੁਰੰ ਨ੍ਰਿਮਲੰ ॥

नव नेवर नाद सुरं नृमलं ॥

(ਤੇਰੀਆਂ) ਝਾਂਝਰਾ ਵਿਚ ਨਿਰਮਲ ਨਾਦ ਨਿਕਲਦਾ ਹੈ,

ਮੁਖ ਬਿੱਜੁਲ ਜ੍ਵਾਲ ਘਣੰ ਪ੍ਰਜੁਲੰ ॥

मुख बिज्जुल ज्वाल घणं प्रजुलं ॥

(ਤੇਰਾ) ਮੁਖ ਬਦਲਾ ਦੀ ਬਿਜਲੀ ਦੀ ਅੱਗ ਵਾਗ ਲਿਸ਼ਕਦਾ ਹੈ।

ਮਦਰਾ ਕਰ ਮੱਤ ਮਹਾ ਭਭਕੰ ॥

मदरा कर मत्त महा भभकं ॥

(ਤੇਰੀ) ਭਭਕ ਸ਼ਰਾਬ ਪੀ ਕੇ ਮਸਤ ਹੋਏ ਹਾਥੀ ਵਰਗੀ ਹੈ,

ਬਨ ਮੈ ਮਨੋ ਬਾਘ ਬਚਾ ਬਬਕੰ ॥੫੩॥

बन मै मनो बाघ बचा बबकं ॥५३॥

ਮਾਨੋ ਜੰਗਲ ਵਿਚ ਸ਼ੇਰ ਦਾ ਬੱਚਾ ਦਹਾੜ ਰਿਹਾ ਹੋਵੇ ॥੫੩॥

ਭਵ ਭੂਤ ਭਵਿੱਖ ਭਵਾਨ ਭਵੰ ॥

भव भूत भविक्ख भवान भवं ॥

(ਤੂੰ) ਭੂਤ, ਭਵਿਖਤ ਅਤੇ ਵਰਤਮਾਨ ਤਿੰਨਾ ਕਾਲਾ ਵਿਚ ਜਗਤ ਨੂੰ ਪੈਦਾ ਕਰਨ ਵਾਲਾ ਹੈਂ

ਕਲ ਕਾਰਣ ਉਬਾਰਣ ਏਕ ਤੁਵੰ ॥

कल कारण उबारण एक तुवं ॥

ਅਤੇ ਕਲਿਯੁਗ ਵਿਚ ਉਬਾਰਨ ਦਾ ਇਕ (ਤੂੰ) ਹੀ ਕਾਰਨ ਰੂਪ ਹੈਂ।

ਸਭ ਠੌਰ ਨਿਰੰਤਰ ਨਿੱਤ ਨਯੰ ॥

ਸਭ ਠੌਰ ਨਿਰੰਤਰ ਨਿਤ ਨਯੰ ॥
(ਤੂੰ) ਸਭ ਥਾਵਾ ਵਿਚ ਨਿਰੰਤਰ, ਨਿੱਤ ਨਵੇਂ ਰੂਪ ਵਿਚ ਹੈਂ,

ਮ੍ਰਿਦੁ ਮੰਗਲ ਰੂਪ ਤੁਯੰ ਸੁ ਭਯੰ ॥੫੪॥
मृदु मंगल रूप तुयं सु भयं ॥५४॥
ਕੋਮਲ ਅਤੇ ਮੰਗਲਮਈ ਰੂਪ ਵਿਚ ਤੂੰ ਹੀ ਸੋਭ ਰਿਹਾ ਹੈਂ ॥੫੪॥

ਦ੍ਰਿੜ ਦਾੜ੍ਹ ਕਰਾਲ ਦ੍ਵੈ ਸੇਤ ਉਧੰ ॥
दिड़ दाड़्ह कराल द्वै सेत उधं ॥
(ਤੇਰੀਆਂ) ਦੋ ਭਿਆਨਕ ਅਤੇ ਦ੍ਰਿੜ੍ਹ ਚਿੱਟੀਆਂ ਉਚੀਆਂ ਦਾੜ੍ਹਾ ਹਨ

ਜਿਹ ਭਾਜਤ ਦੁਸਟ ਬਿਲੋਕ ਜੁਧੰ ॥
जिह भाजत दुसट बिलोक जुधं ॥
ਜਿਨ੍ਹਾ ਨੂੰ ਦੁਸ਼ਟ ਵੇਖ ਕੇ ਯੁੱਧ-ਭੂਮੀ ਵਿਚੋਂ ਭਜ ਜਾਦੇ ਹਨ।

ਮਦ ਮਤ ਕ੍ਰਿਪਾਣ ਕਰਾਲ ਧਰੰ ॥
मद मत कृपाण कराल धरं ॥
(ਤੂੰ) ਸ਼ਰਾਬ ਨਾਲ ਮਸਤ ਹੋ ਕੇ ਹੱਥ ਵਿਚ ਭਿਆਨਕ ਤਲਵਾਰ ਧਾਰਨ ਕੀਤੀ ਹੋਈ ਹੈ।

ਜਯ ਸੱਦ ਸੁਰਾਸੁਰਯੰ ਉਚਰੰ ॥੫੫॥
जय सद्द सुरासुरयं उचरं ॥५५॥
ਦੇਵਤੇ ਅਤੇ ਦੈਂਤ ਸਦਾ (ਤੇਰੀ) ਜੈ ਜੈ ਕਾਰ ਕਰਦੇ ਹਨ ॥੫੫॥

ਨਵ ਕਿੰਕਣ ਨੇਵਰ ਨਾਦ ਹੂਅੰ ॥
नव किंकण नेवर नाद हूअं ॥
(ਜਦੋਂ ਤੇਰੀ) ਤੜਾਗੀ ਅਤੇ ਝਾਂਝਰਾ ਦੇ ਮਿਲਵੇਂ ਨਵੇਂ ਰੂਪ ਵਾਲਾ ਨਾਦ ਹੁੰਦਾ ਹੈ

ਚਲ ਚਾਲ ਸਭਾਚਲ ਕੰਪ ਭੂਅੰ ॥
चल चाल सभाचल कंप भूअं ॥

(ਤਾ) ਸਾਰੇ ਪਰਬਤ ਚਲਾਇਮਾਨ ਹੋ ਜਾਂਦੇ ਹਨ ਅਤੇ ਧਰਤੀ ਕੰਬਣ ਲਗ ਜਾਂਦੀ ਹੈ।

ਘਣ ਘੁੰਘਰ ਘੰਟਣ ਘੋਰ ਸੁਰੰ ॥

घण घुँघर घंटण घोर सुरं ॥

ਜਦੋਂ (ਤੇਰੇ) ਘੁੰਘਰੂਆਂ ਦੀ ਉੱਚੀ ਆਵਾਜ਼ ਨਿਕਲਦੀ ਹੈ

ਚਰ ਚਾਰ ਚਰਾਚਰਯੰ ਹੁਹਰੰ ॥੫੬॥

चर चार चराचरयं हुहरं ॥५६॥

(ਤਾ) ਚੌਹਾ ਦਿਸ਼ਾਵਾ ਦੇ ਜੜ-ਚੇਤਨ ਘਬਰਾ ਜਾਂਦੇ ਹਨ ॥੫੬॥

ਚਲ ਚੌਦਹੂੰ ਚੱਕ੍ਰਨ ਚੱਕ੍ਰ ਫਿਰੰ ॥

चल चौदहूँ चक्क्रन चक्क्र फिरं ॥

ਚੌਦਾ ਲੋਕਾ ਵਿਚ (ਤੇਰਾ ਹੀ) ਚੱਕਰ ਚਲਦਾ ਹੈ

ਬਢਵੰ ਘਟਵੰ ਹਰੀਅੰ ਸੁਭਰੰ ॥

बढवं घटवं हरीअं सुभरं ॥

(ਜਿਸ ਨਾਲ ਤੂੰ) ਵਧਿਆ ਹੋਇਆਂ ਨੂੰ ਘਟਾ ਦਿੰਦਾ ਹੈਂ ਅਤੇ ਸਖਣਿਆਂ ਨੂੰ ਚੰਗੀ ਤਰ੍ਹਾ ਭਰ ਦਿੰਦਾ ਹੈਂ।

ਜਗ ਜੀਵ ਜਿਤੇ ਜਲਯੰ ਥਲਯੰ ॥

जग जीव जिते जलयं थलयं ॥

ਜਗਤ ਦੇ ਜਲ ਥਲ ਵਿਚ ਜਿਤਨੇ ਜੀਵ ਹਨ,

ਅਸ ਕੋ ਜੁ ਤਵਾਇਸੁਅੰ ਮਲਯੰ ॥੫੭॥

अस को जु तवाइसुअं मलयं ॥५७॥

(ਉਨ੍ਹਾ ਵਿਚ) ਅਜਿਹਾ ਕਿਹੜਾ ਹੈ ਜੋ ਤੇਰੀ ਆਗਿਆ ਨੂੰ ਮੇਟ (ਮਲ) ਦੇਵੇ ॥੫੭॥

ਘਟ ਭਾਦਵ ਮਾਸ ਕੀ ਜਾਣ ਸੁਭੰ ॥

घट भादव मास की जाण सुभं ॥

ਜਿਵੇਂ ਭਾਦੋਂ ਮਹੀਨੇ ਦੀ ਘਟਾ ਸੋਭਦੀ ਹੈ

ਤਨ ਸਾਵਰੇ ਰਾਵਰੇਅੰ ਹੁਲਸੰ ॥

तन सावरे रावरेअं हुलसं ॥

ਉਸੇ ਤਰ੍ਹਾ ਤੇਰਾ ਸਾਵਲਾ ਸ਼ਰੀਰ ਚਮਕਦਾ ਹੈ।

ਰਦ ਪੰਗਤ ਦਾਮਨੀਅੰ ਦਮਕੰ ॥

रद पंगत दामनीअं दमकं ॥

(ਤੇਰੇ) ਦੰਦਾ ਦੀ ਪਾਲ ਬਿਜਲੀ ਵਾਗ ਚਮਕਦੀ ਹੈ

ਘਟ ਘੁੰਘਰ ਘੰਟ ਸੁਰੰ ਘਮਕੰ ॥੫੮॥

घट घुँघर घंट सुरं घमकं ॥५८॥

ਅਤੇ ਘੁੰਘਰੂਆਂ ਤੇ ਘੰਟਿਆਂ ਦੀ ਧੁਨੀ ਬਦਲਾ ਦੀ ਗਰਜ ਵਾਗ ਹੈ ॥੫੮॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਘਟਾ ਸਾਵਣੰ ਜਾਣ ਸਿਆਮੰ ਸੁਹਾਯੰ ॥

घटा सावणं जाण सिआमं सुहायं ॥

(ਤੇਰਾ) ਸਾਵਲਾ ਸਰੂਪ ਸ਼ੁਭਾਇਮਾਨ ਹੈ, ਮਾਨੋ ਸਾਵਣ ਦੀ ਘਟਾ ਹੋਵੇ।

ਮਣੀ ਨੀਲ ਨਗਯੰ ਲਖੰ ਸੀਸ ਨਯਾਯੰ ॥

मणी नील नगयं लखं सीस न्यायं ॥

(ਤੇਰੇ ਇਸ ਸਾਵਲੇ ਰੂਪ ਨੂੰ) ਵੇਖ ਕੇ ਨੀਲ ਮਣੀਆਂ ਨੇ ਸਿਰ ਝੁਕਾ ਦਿੱਤਾ ਹੈ (ਭਾਵ ਤੇਰੇ ਸਾਵਲੇਪਨ ਦੀ ਸ਼ੋਭਾ ਦੇ ਮੁਕਾਬਲੇ ਆਪਣੇ ਸਰੂਪ ਨੂੰ ਹੀਨ ਸਮਝਿਆ ਹੈ)।

ਮਹਾ ਸੁੰਦ੍ਰ ਸਿਆਮੰ ਮਹਾਂ ਅਭਿਰਾਮੰ ॥

महा सुँद्र सिआमं महाँ अभिरामं ॥

(ਤੇਰਾ) ਮਹਾਨ ਸੁੰਦਰ ਸਾਵਲਾ ਸਰੂਪ ਮਨ ਨੂੰ ਲੁਭਾਉਣ ਵਾਲਾ ਹੈ।

ਮਹਾਂ ਰੂਪ ਰੂਪੰ ਮਹਾਂ ਕਾਮ ਕਾਮੰ ॥੫੯॥

महाँ रूप रूपं महाँ काम कामं ॥५९॥

(ਤੂੰ) ਰੂਪਾ ਦਾ ਮਹਾ ਰੂਪ ਅਤੇ ਕਾਮਾ ਦਾ ਵੀ ਮਹਾ ਕਾਮ ਹੈ ॥੫੯॥

ਫਿਰੈ ਚਕ੍ਰ ਚਉਦਹੂੰ ਪੁਰੀਅੰ ਮਧਿਆਣੰ ॥

फिरै चक्र चउदहूँ पुरीअं मधिआणं ॥

ਚੌਦਾ ਪੁਰੀਆਂ ਵਿਚਾਲੇ (ਤੇਰਾ) ਚੱਕਰ ਚਲਦਾ ਹੈ।

ਇਸੋ ਕੌਨ ਬੀਯੰ ਫਿਰੈ ਆਇਸਾਣੰ ॥

इसो कौन बीयं फिरै आइसाणं ॥

ਅਜਿਹਾ ਦੂਜਾ ਕੌਣ ਹੈ? ਜੋ (ਤੇਰੀ) ਆਗਿਆ ਨੂੰ ਮੋੜ ਸਕੇ।

ਕਹੋ ਕੁੰਟ ਕੌਨੇ ਬਿਖੈ ਭਾਜ ਬਾਚੇ ॥

कहो कुँट कौने बिखै भाज बाचे ॥

ਦਸੋ, ਕਿਹੜੀ ਦਿਸ਼ਾ ਵਲ (ਉਹ) ਭਜ ਕੇ ਬਚ ਸਕਦਾ ਹੈ।

ਸਭੰ ਸੀਸ ਕੇ ਸੰਗ ਸ੍ਰੀ ਕਾਲ ਨਾਚੈ ॥੬੦॥

सभं सीस के संग स्री काल नाचै ॥६०॥

(ਕਿਉਂਕਿ) ਸਭਨਾ ਦੇ ਸਿਰ ਉਤੇ ਕਾਲ ਨਚ ਰਿਹਾ ਹੈ ॥੬੦॥

ਕਰੇ ਕੋਟ ਕੋਊ ਧਰੈ ਕੋਟਿ ਓਟੰ ॥

करे कोट कोऊ धरै कोटि ओटं ॥

(ਭਾਵੇਂ) ਕੋਈ ਕਿਲ੍ਹੇ ਬਣਾ ਲਏ ਅਤੇ (ਉਨ੍ਹਾ) ਕਿਲਿਆਂ ਦੀ ਓਟ ਲੈ ਲਏ,

ਬਚੈਗੋ ਨ ਕਿਉਹੂੰ ਕਰੈ ਕਾਲ ਚੋਟੰ ॥

बचैगो न किउहूँ करै काल चोटं ॥

(ਪਰ ਜਦੋਂ) ਕਾਲ ਚੋਟ ਕਰੇਗਾ (ਉਹ) ਕਿਸੇ ਤਰ੍ਹਾ ਬਚ ਨਹੀਂ ਸਕੇਗਾ।

ਲਿਖੰ ਜੰਤ੍ਰ ਕੇਤੇ ਪੜ੍ਹੰ ਮੰਤ੍ਰ ਕੋਟੰ ॥
लिखं जंत्र केते पड़्हं मंत्र कोटं ॥
(ਭਾਵੇਂ ਕੋਈ) ਕਿਤਨੇ ਹੀ ਯੰਤ੍ਰ ਲਿਖ ਲਏ ਅਤੇ ਕਰੋੜਾ ਮੰਤ੍ਰ ਪੜ੍ਹ ਲਏ,

ਬਿਨਾ ਸਰਨ ਤਾਂ ਕੀ ਨਹੀ ਔਰ ਓਟੰ ॥੬੧॥
बिना सरन ताँ की नही और ओटं ॥६१॥
ਬਿਨਾ ਉਸ ਦੀ ਸ਼ਰਨ ਦੇ ਹੋਰ ਕੋਈ ਓਟ ਨਹੀਂ ਹੈ ॥੬੧॥

ਲਿਖੰ ਜੰਤ੍ਰ ਥਾਕੇ ਪੜ੍ਹੰ ਮੰਤ੍ਰ ਹਾਰੇ ॥
लिखं जंत्र थाके पड़्हं मंत्र हारे ॥
ਯੰਤ੍ਰ ਲਿਖਣ ਵਾਲੇ ਥਕ ਗਏ ਅਤੇ ਮੰਤ੍ਰ ਪੜ੍ਹਨ ਵਾਲੇ ਹਾਰ ਗਏ।

ਕਰੇ ਕਾਲ ਤੇ ਅੰਤ ਲੈ ਕੈ ਬਿਚਾਰੇ ॥
करे काल ते अंत लै कै बिचारे ॥
ਜਨਮ ਤੋਂ ਅੰਤ ਕਾਲ ਤਕ ਵਿਚਾਰ ਕਰਦੇ ਰਹੇ,

ਕਿਤਿਓ ਤੰਤ੍ਰ ਸਾਧੇ ਜੁ ਜਨਮੰ ਬਿਤਾਇਓ ॥
कितिओ तंत्र साधे जु जनमं बिताइओ ॥
ਕਿਤਨੇ ਹੀ ਤੰਤ੍ਰ ਸਾਧ ਲਏ,

ਭਏ ਫੋਕਟੰ ਕਾਜ ਏਕੈ ਨ ਆਇਓ ॥੬੨॥
भए फोकटं काज एकै न आइओ ॥६२॥
ਇਨ੍ਹਾ ਕਰਮਾ ਵਿਚ ਜਨਮ ਹੀ ਬਿਤਾ ਦਿੱਤੇ, ਪਰ ਇਹ ਸਾਰੇ (ਉਦਮ) ਵਿਅਰਥ ਹੋ ਗਏ, ਇਕ ਵੀ ਕੰਮ ਨਾ ਆਇਆ ॥੬੨॥

ਕਿਤੇ ਨਾਸ ਮੂੰਦੇ ਭਏ ਬ੍ਰਹਮਚਾਰੀ ॥
किते नास मूँदे भए ब्रहमचारी ॥
ਕਈ ਨਾਸਾ ਬੰਦ ਕਰ ਕੇ ਬ੍ਰਹਮਚਾਰੀ ਹੋ ਗਏ,

ਕਿਤੇ ਕੰਠ ਕੰਠੀ ਜਟਾ ਸੀਸ ਧਾਰੀ ॥

किते कंठ कंठी जटा सीस धारी ॥

ਕਈਆਂ ਨੇ ਗਲ ਵਿਚ ਕੰਠੀ ਅਤੇ ਸਿਰ ਉਤੇ ਜਟਾਵਾ ਧਾਰੀਆਂ,

ਕਿਤੇ ਚੀਰ ਕਾਨੰ ਜੁਗੀਸੰ ਕਹਾਯੰ ॥

किते चीर कानं जुगीसं कहायं ॥

ਕਈਆਂ ਨੇ ਕੰਨ ਪੜਵਾ ਕੇ (ਆਪਣੇ ਆਪ ਨੂੰ) ਯੋਗੀਰਾਜ ਅਖਵਾਇਆ,

ਸਭੇ ਫੋਕਟੰ ਧਰਮ ਕਾਮੰ ਨ ਆਯੰ ॥੬੩॥

सभे फोकटं धरम कामं न आयं ॥६३॥

(ਪਰ ਇਹ) ਸਾਰੇ ਧਰਮ ਫੋਕੇ ਹਨ (ਅਤੇ ਅੰਤ ਕਾਲ ਨੂੰ) ਕਿਸੇ ਕੰਮ ਨਹੀਂ ਆਉਂਦੇ ॥੬੩॥

ਮਧੁ ਕੀਟਭੰ ਰਾਛਸੇਸੰ ਬਲੀਅੰ ॥

मधु कीटभं राछसेसं बलीअं ॥

ਮਧੁ ਅਤੇ ਕੈਟਭ ਵਰਗੇ ਬਲਵਾਨ ਮਹਾਨ ਰਾਖਸ਼ ਹੋਏ ਹਨ,

ਸਮੇ ਆਪਨੀ ਕਾਲ ਤੇਊ ਦਲੀਅੰ ॥

समे आपनी काल तेऊ दलीअं ॥

(ਪਰ) ਆਪਣੀ ਵਾਰੀ 'ਤੇ ਕਾਲ ਨੇ ਉਨ੍ਹਾ ਨੂੰ ਮਸਲ ਦਿੱਤਾ।

ਭਏ ਸੁੰਭ ਨੈਸੁੰਭ ਸ੍ਰੋਣੰਤ ਬੀਜੰ ॥

भए सुँभ नैसुँभ स्रोणंत बीजं ॥

ਸੁੰਭ, ਨਿਸੁੰਭ ਅਤੇ ਰਕਤ-ਬੀਜ (ਵਰਗੇ ਰਾਖਸ਼) ਹੋਏ ਹਨ,

ਤੇਊ ਕਾਲ ਕੀਨੇ ਪੁਰੇਜੰ ਪੁਰੇਜੰ ॥੬੪॥

तेऊ काल कीने पुरेजं पुरेजं ॥६४॥

(ਪਰ) ਉਨ੍ਹਾ ਨੂੰ ਵੀ ਕਾਲ ਨੇ ਪੁਰਜ਼ਾ ਪੁਰਜ਼ਾ ਕਰ ਕੇ (ਮਾਰਿਆ ਹੈ) ॥੬੪॥

ਬਲੀ ਪ੍ਰਿਥੀਅੰ ਮਾਨਧਾਤਾ ਮਹੀਪੰ ॥

बली पृथीअं मानधाता महीपं ॥

ਬਲੀ, ਪ੍ਰਿਥੂ ਅਤੇ ਮਾਨਧਾਤਾ ਵਰਗੇ ਮਹਾਨ ਰਾਜੇ ਹੋਏ ਹਨ

ਜਿਨੈ ਰਥ ਚੱਕ੍ਰ ਕੀਏ ਸਾਤ ਦੀਪੰ ॥

जिनै रथ चक्क्र कीए सात दीपं ॥

ਜਿਨ੍ਹਾ ਨੇ (ਆਪਣੇ) ਰਥ ਦੇ ਪਹੀਆਂ ਨਾਲ ਸੱਤ ਦੀਪਾ ਦੀ ਸਿਰਜਨਾ ਕੀਤੀ ਸੀ,

ਭੁਜੰ ਭੀਮ ਭਰਥੰ ਜਗੰ ਜੀਤਿ ਡੰਡਯੰ ॥

भुजं भीम भरथं जगं जीति डंड्यं ॥

(ਇਸੇ ਤਰ੍ਹਾ) ਭੀਮ ਨੇ (ਆਪਣੀਆਂ) ਭੁਜਾਵਾ (ਦੇ ਜ਼ੋਰ ਤੇ) ਮਹਾਭਾਰਤ (ਦੀ ਜੰਗ ਵਿਚ) ਜਗਤ ਜਿਤਣ (ਜਿਤਨਾ ਗੌਰਵ ਪ੍ਰਾਪਤ ਕੀਤਾ) ਅਤੇ (ਸਾਰਿਆਂ ਵਿਰੋਧੀਆਂ ਨੂੰ) ਦੰਡ ਦਿੱਤਾ,

ਤਿਨੈ ਅੰਤ ਕੇ ਅੰਤ ਕੌ ਕਾਲ ਖੰਡਯੰ ॥੬੫॥

तिनै अंत के अंत कौ काल खंड्यं ॥६५॥

(ਪਰ) ਉਨ੍ਹਾ ਨੂੰ ਵੀ ਅੰਤ ਵਿਚ ਯਮਰਾਜ ਨੇ ਕਾਲ ਦੁਆਰਾ ਮਰਵਾ ਦਿੱਤਾ ॥੬੫॥

ਜਿਨੈ ਦੀਪ ਦੀਪੰ ਦੁਹਾਈ ਫਿਰਾਈ ॥

जिनै दीप दीपं दुहाई फिराई ॥

ਜਿਨ੍ਹਾ ਨੇ ਦੀਪਦੀਪਾਤਰਾ ਵਿਚ (ਆਪਣੀ) ਦੁਹਾਈ ਫਿਰਾਈ

ਭੁਜਾ ਦੰਡ ਦੈ ਛੋਣਿ ਛੱਤ੍ਰੰ ਛਿਨਾਈ ॥

भुजा दंड दै छोणि छत्त्रं छिनाई ॥

ਅਤੇ (ਆਪਣੀਆਂ) ਭੁਜਾਵਾ ਦੇ ਬਲ ਨਾਲ ਛਤ੍ਰੀਆਂ ਤੋਂ ਧਰਤੀ ਖੋਹ ਲਈ,

ਕਰੇ ਜੱਗ ਕੋਟੰ ਜਸੰ ਅਨੇਕ ਲੀਤੇ ॥

करे जग्ग कोटं जसं अनेक लीते ॥

ਕਰੋੜਾ ਯੱਗ ਕਰਕੇ ਅਨੇਕ ਤਰ੍ਹਾ ਦੇ ਯਸ਼ ਪ੍ਰਾਪਤ ਕੀਤੇ,

ਵਹੈ ਬੀਰ ਬੰਕੇ ਬਲੀ ਕਾਲ ਜੀਤੇ ॥੬੬॥

वहै बीर बंके बली काल जीते ॥६६॥

(ਪਰ) ਉਨ੍ਹਾ ਬਾਕੇ ਸੂਰਮਿਆਂ ਨੂੰ ਵੀ ਬਲਵਾਨ ਕਾਲ ਨੇ ਜਿਤ ਲਿਆ ॥੬੬॥

ਕਈ ਕੋਟ ਲੀਨੇ ਜਿਨੈ ਦੁਰਗ ਢਾਹੇ ॥

कई कोट लीने जिनै दुरग ढाहे ॥

ਜਿਨ੍ਹਾ ਨੇ ਕਈ ਕਰੋੜ ਕਿਲੇ ਜਿਤ ਲਏ ਜਾ ਢਾਹ ਦਿੱਤੇ,

ਕਿਤੇ ਸੂਰਬੀਰਾਨ ਕੇ ਸੈਨ ਗਾਹੇ ॥

किते सूरबीरान के सैन गाहे ॥

ਕਿਤਨੇ ਹੀ ਸੂਰਬੀਰਾ ਦੀਆਂ ਸੈਨਾਵਾ ਨੂੰ ਮਧੋਲ ਦਿੱਤਾ,

ਕਈ ਜੰਗ ਕੀਨੇ ਸੁ ਸਾਕੇ ਪਵਾਰੇ ॥

कई जंग कीने सु साके पवारे ॥

ਕਿਤਨੇ ਹੀ ਯੁੱਧ ਲੜੇ ਅਤੇ ਅਦੁੱਤੀ ਸਾਕੇ ਕੀਤੇ ਜਾ ਸੰਘਰਸ਼ (ਰਚਾਏ)

ਵਹੈ ਦੀਨ ਦੇਖੇ ਗਿਰੇ ਕਾਲ ਮਾਰੇ ॥੬੭॥

वहै दीन देखे गिरे काल मारे ॥६७॥

ਉਹ ਵਿਚਾਰੇ ਵੀ ਕਾਲ ਦੇ ਮਾਰੇ ਡਿਗੇ ਹੋਏ ਵੇਖੇ ਹਨ ॥੬੭॥

ਜਿਨੈ ਪਾਤਸਾਹੀ ਕਰੀ ਕੋਟਿ ਜੁਗਜੰ ॥

जिनै पातसाही करी कोटि जुग्यं ॥

ਜਿਨ੍ਹਾ ਨੇ ਕਰੋੜਾ ਯੁਗਾ ਤਕ ਬਾਦਸ਼ਾਹੀ ਕੀਤੀ

ਰਸੰ ਆਨ ਰੱਸੰ ਭਲੀ ਭਾਂਤਿ ਭੁਗਜੰ ॥

रसं आन रस्सं भली भाँति भुग्यं ॥

ਅਤੇ ਰਸਾ ਕਸਾ ਦਾ ਚੰਗੀ ਤਰ੍ਹਾ ਸੇਵਨ ਕੀਤਾ,

ਵਹੈ ਅੰਤ ਕੋ ਪਾਵ ਨਾਗੇ ਪਧਾਰੇ ॥

वहै अंत को पाव नागे पधारे ॥

ਉਹ ਵੀ ਅੰਤ ਨੂੰ ਨੰਗੇ ਪੈਰੀਂ ਹੀ ਗਏ,

ਗਿਰੇ ਦੀਨ ਦੇਖੇ ਹਠੀ ਕਾਲ ਮਾਰੇ ॥੬੮॥

गिरे दीन देखे हठी काल मारे ॥६८॥

(ਉਨ੍ਹਾਂ) ਵਿਚਾਰਿਆਂ ਨੂੰ ਹਠੀ ਕਾਲ ਦਾ ਮਾਰਿਆ ਹੋਇਆ ਡਿਗਿਆ ਵੇਖਿਆ ਹੈ ॥੬੮॥

ਜਿਨੈ ਖੰਡੀਅੰ ਦੰਡ ਧਾਰੰ ਅਪਾਰੰ ॥

जिनै खंडीअं दंड धारं अपारं ॥

ਜਿਨ੍ਹਾਂ ਨੇ ਅਪਾਰ ਦੰਡਧਾਰੀਆਂ ਨੂੰ ਨਸ਼ਟ ਕਰ ਦਿੱਤਾ,

ਕਰੇ ਚੰਦ੍ਰਮਾ ਸੂਰ ਚੇਰੇ ਦੁਆਰੰ ॥

करे चंद्रमा सूर चेरे दुआरं ॥

ਚੰਦ੍ਰਮਾ ਅਤੇ ਸੂਰਜ ਨੂੰ ਆਪਣੇ ਦੁਆਰ ਤੇ ਦਾਸ ਬਣਾ ਲਿਆ,

ਜਿਨੈ ਇੰਦ੍ਰ ਸੇ ਜੀਤ ਕੈ ਛੋਡ ਡਾਰੇ ॥

जिनै इंद्र से जीत कै छोड डारे ॥

ਜਿਨ੍ਹਾਂ ਨੇ ਇੰਦਰ ਵਰਗਿਆਂ ਨੂੰ ਜਿਤ ਕੇ ਛੱਡ ਦਿੱਤਾ,

ਵਹੈ ਦੀਨ ਦੇਖੇ ਗਿਰੇ ਕਾਲ ਮਾਰੇ ॥੬੯॥

वहै दीन देखे गिरे काल मारे ॥६९॥

ਉਹ ਕਾਲ ਦੇ ਮਾਰੇ ਹੋਏ ਦੀਨ ਅਵਸਥਾ ਵਿਚ ਵੇਖੇ ਹਨ ॥੬੯॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਜਿਤੇ ਰਾਮ ਹੂਏ ॥

जिते राम हूए ॥

ਜਿਤਨੇ ਵੀ ਰਾਮ (ਆਦਿ ਅਵਤਾਰ) ਹੋਏ ਹਨ,

ਸਭੈ ਅੰਤ ਮੂਏ ॥

सभै अंत मूए ॥

ਸਾਰੇ ਅੰਤ ਨੂੰ ਸਰੀਰ ਤਿਆਗ ਗਏ ਹਨ।

ਜਿਤੇ ਕ੍ਰਿਸਨ ਹ੍ਵੈਹੈਂ ॥

जिते क्रिसन ह्वैहैं ॥

ਜਿਤਨੇ ਕ੍ਰਿਸ਼ਨ (ਵਰਗੇ ਅਵਤਾਰ) ਹੋਏ ਹਨ,

ਸਭੈ ਅੰਤ ਜੈਹੈਂ ॥੭੦॥

सभै अंत जैहैं ॥७०॥

ਸਾਰੇ ਅੰਤ ਵਿਚ ਚਲੇ ਗਏ ਹਨ ॥੭੦॥

ਜਿਤੇ ਦੇਵ ਹੋਸੀ ॥

जिते देव होसी ॥

(ਭਵਿਸ਼ ਵਿਚ) ਜਿਤਨੇ ਦੇਵਤੇ ਹੋਣਗੇ,

ਸਭੈ ਅੰਤ ਜਾਸੀ ॥

सभै अंत जासी ॥

(ਉਹ) ਸਾਰੇ ਅੰਤ ਵਿਚ ਚਲੇ ਜਾਣਗੇ।

ਜਿਤੇ ਬੋਧ ਹ੍ਵੈਹੈਂ ॥

जिते बोध ह्वैहैं ॥

ਜਿਤਨੇ ਵੀ ਬੁੱਧ (ਵਰਗੇ ਮਹਾਪੁਰਸ਼) ਹੋਏ ਹਨ,

ਸਭੈ ਅੰਤਿ ਛੈਹੈਂ ॥੭੧॥

सभै अंति छैहैं ॥७१॥

(ਉਹ) ਸਾਰੇ ਅੰਤ ਨੂੰ ਨਸ਼ਟ ਹੋ ਗਏ ਹਨ ॥੭੧॥

ਜਿਤੇ ਦੇਵ ਰਾਯੰ ॥

ਜਿਤੇ देव रायं ॥

ਜਿਤਨੇ ਦੇਵ-ਰਾਜ (ਹੋਏ ਹਨ)

ਸਭੈ ਅੰਤ ਜਾਯੰ ॥

सभै अंत जायं ॥

(ਉਹ) ਸਾਰੇ ਅੰਤ ਨੂੰ ਚਲੇ ਗਏ ਹਨ।

ਜਿਤੇ ਦਈਤ ਏਸੰ ॥

जिते दईत एसं ॥

ਜਿਤਨੇ ਵੀ ਦੈਂਤ-ਰਾਜ (ਹੋਏ ਹਨ)

ਤਿਤਿਓ ਕਾਲ ਲੇਸੰ ॥੭੨॥

तितिओ काल लेसं ॥७२॥

ਉਨ੍ਹਾ ਨੂੰ ਕਾਲ ਨੇ ਲੈ ਲਿਆ ਹੈ (ਨਸ਼ਟ ਕਰ ਦਿੱਤਾ ਹੈ।)॥੭੨॥

ਨਰਸਿੰਘਾਵਤਾਰੰ ॥

नरसिंघावतारं ॥

ਨਰ ਸਿੰਘ ਵਰਗੇ ਅਵਤਾਰ ਨੂੰ ਵੀ

ਵਹੈ ਕਾਲ ਮਾਰੰ ॥

वहै काल मारं ॥

ਕਾਲ ਨੇ ਮਾਰ ਦਿੱਤਾ।

ਬਡੋ ਡੰਡ ਧਾਰੀ ॥

बडो डंड धारी ॥

ਵੱਡੇ ਵੱਡੇ ਦੰਡ-ਧਾਰੀਆਂ ਦਾ ਵੀ

ਹਣਿਓ ਕਾਲ ਭਾਰੀ ॥੭੩॥

हणिओ काल भारी ॥७३॥

ਬਲਵਾਨ ਕਾਲ ਨੇ ਨਾਸ਼ ਕਰ ਦਿੱਤਾ ॥੭੩॥

ਦਿਜੰ ਬਾਵਨੇਯੰ ॥

दिजं बावनेयं ॥

(ਅਵਤਾਰ ਰੂਪ) ਬਾਵਨ ਬ੍ਰਾਹਮਣ ਨੂੰ ਵੀ

ਹਣਿਓ ਕਾਲ ਤੇਯੰ ॥

हणिओ काल तेयं ॥

ਕਾਲ ਨੇ ਮਾਰ ਦਿੱਤਾ।

ਮਹਾ ਮੱਛ ਮੁੰਡੰ ॥

महा मच्छ मुँडं ॥

ਵੱਡੇ ਸਿਰ ਵਾਲੇ ਮੱਛ ਅਵਤਾਰ ਨੂੰ ਵੀ

ਫਧਿਓ ਕਾਲ ਝੁੰਡੰ ॥੭੪॥

फधिओ काल झुँडं ॥७४॥

ਕਾਲ ਨੇ ਜਾਲ (ਝੁੰਡੰ) ਵਿਚ ਫਸਾ ਲਿਆ ॥੭੪॥

ਜਿਤੇ ਹੋਇ ਬੀਤੇ ॥

जिते होइ बीते ॥

ਜਿਤਨੇ ਵੀ (ਵੱਡੇ ਵੱਡੇ) ਹੋ ਚੁਕੇ ਹਨ,

ਤਿਤੇ ਕਾਲ ਜੀਤੇ ॥

तिते काल जीते ॥

ਉਨ੍ਹਾ ਨੂੰ ਕਾਲ ਨੇ ਜਿਤ ਲਿਆ ਹੈ।

ਜਿਤੇ ਸਰਨਿ ਜੈਹੈਂ ॥

जिते सरनि जैहैं ॥

ਜਿਤਨੇ (ਮਹਾਕਾਲ ਦੀ) ਸ਼ਰਨ ਵਿਚ ਜਾਣਗੇ,

ਤਿਤਿਓ ਰਾਖ ਲੈਹੈਂ ॥੭੫॥

तितिओ राख लैहैं ॥७५॥

ਉਨ੍ਹਾ (ਸਾਰਿਆਂ ਨੂੰ) ਬਚਾ ਲਏਗਾ ॥੭੫॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਬਿਨਾ ਸਰਨਿ ਤਾਕੀ ਨ ਅਉਰੈ ਉਪਾਯੰ ॥

बिना सरनि ताकी न अउरै उपायं ॥

ਉਸ (ਮਹਾਕਾਲ) ਦੀ ਸ਼ਰਨ (ਵਿਚ ਗਏ ਤੋਂ) ਬਿਨਾ ਹੋਰ ਕੋਈ ਉਪਾ ਨਹੀਂ ਹੈ (ਕਾਲ ਤੋਂ ਬਚਣ ਦਾ)।

ਕਹਾ ਦੇਵ ਦਈਤੰ ਕਹਾ ਰੰਕ ਰਾਯੰ ॥

कहा देव दईतं कहा रंक रायं ॥

ਕੀ ਦੇਵਤੇ ਅਤੇ ਦੈਂਤ, ਕੀ ਕੰਗਾਲ ਅਤੇ ਰਾਜੇ,

ਕਹਾ ਪਾਤਸਾਹੰ ਕਹਾ ਉਮਰਾਯੰ ॥

कहा पातसाहं कहा उमरायं ॥

ਕੀ ਬਾਦਸ਼ਾਹ, ਕੀ ਅਮੀਰ (ਖ਼ਾਨਦਾਨੀ)

ਬਿਨਾ ਸਰਨ ਤਾ ਕੀ ਨ ਕੋਟੈ ਉਪਾਯੰ ॥੭੬॥

बिना सरन ता की न कोटै उपायं ॥७६॥

(ਸਭ) ਉਸ ਦੀ ਓਟ ਤੋਂ ਬਿਨਾ ਕਰੋੜਾ ਉਪਾ (ਕਰਨ ਨਾਲ ਵੀ ਕਾਲ ਦੀ ਮਾਰ ਤੋਂ ਬਚ) ਨਹੀਂ ਸਕਦੇ ॥੭੬॥

ਜਿਤੇ ਜੀਵ ਜੰਤੰ ਸੁ ਦੁਨੀਅੰ ਉਪਾਯੰ ॥

जिते जीव जंतं सु दुनीअं उपायं ॥

ਜਿਤਨੇ ਵੀ ਜੀਵ ਜੰਤ (ਉਸ ਨੇ) ਦੁਨੀਆ ਵਿਚ ਪੈਦਾ ਕੀਤੇ ਹਨ,

ਸਭੈ ਅੰਤ ਕਾਲੰ ਬਲੀ ਕਾਲ ਘਾਯੰ ॥

ਸभੈ अंत कालं बली काल घायं ॥

(ਉਹ) ਸਾਰੇ ਅੰਤ ਸਮੇਂ ਬਲਵਾਨ ਕਾਲ ਨੇ ਮਾਰ ਦਿੱਤੇ ਹਨ।

ਬਿਨਾ ਸਰਨ ਤਾ ਕੀ ਨਹੀ ਔਰ ਓਟੰ ॥

बिना सरन ता की नही और ओटं ॥

ਉਸ ਦੀ ਸ਼ਰਨ ਤੋਂ ਬਿਨਾ (ਬਚਣ ਦੀ) ਹੋਰ ਕੋਈ ਓਟ ਨਹੀਂ ਹੈ,

ਲਿਖੇ ਜੰਤ੍ਰ ਕੇਤੇ ਪੜ੍ਹੇ ਮੰਤ੍ਰ ਕੋਟੰ ॥੭੭॥

लिखे जंत्र केते पड़्हे मंत्र कोटं ॥७७॥

(ਭਾਵੇਂ) ਕਿਤਨੇ ਹੀ ਯੰਤ੍ਰ ਲਿਖ ਲਏ ਜਾਣ ਜਾ ਮੰਤ੍ਰ ਪੜ੍ਹ ਲਏ ਜਾਣ ॥੭੭॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਜਿਤੇਕਿ ਰਾਜ ਰੰਕਯੰ ॥

जितेकि राज रंकयं ॥

ਜਿਤਨੇ ਵੀ ਰਾਜੇ ਅਤੇ ਰੰਕ ਹੋਏ ਹਨ,

ਹਨੇ ਸੁ ਕਾਲ ਬੰਕਯੰ ॥

हने सु काल बंकयं ॥

(ਉਨ੍ਹਾ ਨੂੰ) ਟੇਢੀ ਚਾਲ ਵਾਲੇ ਕਾਲ ਨੇ ਮਾਰ ਦਿੱਤਾ ਹੈ।

ਜਿਤੇਕਿ ਲੋਕ ਪਾਲਯੰ ॥

जितेकि लोक पालयं ॥

ਜਿਤਨੇ ਲੋਕ-ਪਾਲ (ਹੋਏ ਹਨ, ਉਨ੍ਹਾ ਨੂੰ)

ਨਿਦਾਨ ਕਾਲ ਦਾਲਯੰ ॥੭੮॥

निदान काल दालयं ॥७८॥

ਅੰਤ ਵਿਚ ਕਾਲ ਨੇ ਦਲ ਦਿੱਤਾ ਹੈ ॥੭੮॥

ਕ੍ਰਿਪਾਣ ਪਾਣ ਜੇ ਜਪੈ ॥

कृपाण पाण जे जपै ॥

ਜਿਹੜੇ ਕ੍ਰਿਪਾਨ ਨੂੰ ਹੱਥ ਵਿਚ ਧਾਰਨ ਕਰਨ ਵਾਲੇ (ਮਹਾਕਾਲ) ਨੂੰ ਜਪਦੇ ਹਨ,

ਅਨੰਤ ਥਾਟ ਤੇ ਥਾਪੈ ॥

अनंत थाट ते थापै ॥

(ਉਹ ਰਖਿਆ ਲਈ) ਬੇਸ਼ੁਮਾਰ ਸਾਧਨ ਜੁਟਾ ਲੈਂਦੇ ਹਨ।

ਜਿਤੇਕ ਕਾਲ ਧ੍ਯਾਇ ਹੈ ॥

जितेक काल ध्याइ है ॥

ਜਿਤਨੇ ਵੀ ਕਾਲ (ਮਹਾਕਾਲ) ਨੂੰ ਧਿਆਉਂਦੇ ਹਨ,

ਜਗਤ ਜੀਤ ਜਾਇ ਹੈ ॥੭੯॥

जगत जीत जाइ है ॥७९॥

ਉਹ ਜਗਤ ਉਤੇ ਜਿਤ ਪ੍ਰਾਪਤ ਕਰ ਕੇ ਜਾਦੇ ਹਨ ॥੭੯॥

ਬਚਿਤ੍ਰ ਚਾਰੁ ਚਿਤ੍ਰਯੰ ॥

बचित्र चारु चित्रयं ॥

(ਜਿਸ ਦਾ) ਸਰੂਪ ਬਚਿਤ੍ਰ ਅਤੇ ਸੁੰਦਰ ਹੈ

ਪਰਮਯੰ ਪਵਿਤ੍ਰਯੰ ॥

परमयं पवित्रयं ॥

ਅਤੇ ਬਹੁਤ ਪਵਿਤਰ ਹੈ,

ਅਲੋਕ ਰੂਪ ਰਾਜਿਯੰ ॥

अलोक रूप राजियं ॥

(ਜੋ) ਅਲੌਕਿਕ ਰੂਪ ਵਿਚ ਸਜ ਰਿਹਾ ਹੈ,

ਸੁਣੇ ਸੁ ਪਾਪ ਭਾਜਿਯੰ ॥੮੦॥

सुणे सु पाप भाजियं ॥८०॥

(ਉਸ ਦਾ ਨਾ) ਸੁਣ ਕੇ ਪਾਪ ਭਜ ਜਾਦੇ ਹਨ ॥੮੦॥

ਬਿਸਾਲ ਲਾਲ ਲੋਚਨੰ ॥

बिसाल लाल लोचनं ॥

(ਉਸ ਦੇ) ਵਿਸ਼ਾਲ ਅਤੇ ਲਾਲ ਨੇਤਰ

ਬਿਅੰਤ ਪਾਪ ਮੋਚਨੰ ॥

बिअंत पाप मोचनं ॥

ਬੇਅੰਤ ਪਾਪਾ ਨੂੰ ਨਸ਼ਟ ਕਰਨ ਵਾਲੇ ਹਨ।

ਚਮੱਕ ਚੰਦ੍ਰ ਚਾਰੀਅੰ ॥

चमक्क चंद्र चारीअं ॥

(ਉਸ ਦੇ ਸਰੂਪ ਦੀ) ਚੰਦ੍ਰਮਾ ਤੋਂ ਵੀ ਸੁੰਦਰ ਚਮਕ ਨੇ

ਅਘੀ ਅਨੇਕ ਤਾਰੀਅੰ ॥੮੧॥

अघी अनेक तारीअं ॥८१॥

ਅਨੇਕ ਪਾਪੀ ਤਾਰੇ ਹਨ ॥੮੧॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਜਿਤੇ ਲੋਕ ਪਾਲੰ ॥

जिते लोक पालं ॥

ਜਿਤਨੇ ਲੋਕ ਪਾਲ ਹਨ,

ਤਿਤੇ ਜੇਰ ਕਾਲੰ ॥

तिते जेर कालं ॥

ਉਹ ਸਾਰੇ ਕਾਲ ਦੇ ਅਧੀਨ ਹਨ।

ਜਿਤੇ ਸੂਰ ਚੰਦ੍ਰੰ ॥

जिते सूर चंद्रं ॥

ਜਿਤਨੇ ਸੂਰਜ ਤੇ ਚੰਦ੍ਰਮੇ ਹਨ ਅਤੇ

ਕਹਾ ਇੰਦ੍ਰ ਬਿੰਦ੍ਰੰ ॥੮੨॥

कहा इंद्र बिंद्रं ॥८२॥

ਕੀ ਇੰਦਰਾ ਦੇ ਸਮੁੱਚ ਹਨ (ਸਭ ਕਾਲ ਦੇ ਵਸ ਵਿਚ ਹਨ) ॥੮੨॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਫਿਰੈ ਚੌਦਹੂੰ ਲੋਕਯੰ ਕਾਲ ਚਕ੍ਰੰ ॥

फिरै चौदहूँ लोकयं काल चक्रं ॥

ਚੌਦਾ ਲੋਕਾ ਵਿਚ ਕਾਲ ਦਾ ਚੱਕਰ ਚਲਦਾ ਹੈ।

ਸਭੈ ਨਾਥ ਨਾਥੇ ਭ੍ਰਮੰ ਭਉਂਹ ਬਕ੍ਰੰ ॥

सभै नाथ नाथे भ्रमं भउंह बक्रं ॥

(ਉਸ ਨੇ) ਟੇਢੀ ਭੌਂ ਫਿਰਾ ਕੇ ਸਾਰੇ ਨਾਥਾ ਨੂੰ ਨਥ ਲਿਆ ਹੈ।

ਕਹਾ ਰਾਮ ਕ੍ਰਿਸਨੰ ਕਹਾ ਚੰਦ ਸੂਰੰ ॥

कहा राम कृसनं कहा चंद सूरं ॥

ਕੀ ਰਾਮ ਅਤੇ ਕ੍ਰਿਸ਼ਨ, ਕੀ ਚੰਦ੍ਰਮਾ ਅਤੇ ਸੂਰਜ,

ਸਭੈ ਹਾਥ ਬਾਧੇ ਖਰੇ ਕਾਲ ਹਜੂਰੰ ॥੮੩॥

सभै हाथ बाधे खरे काल हजूरं ॥८३॥

ਸਾਰੇ ਕਾਲ ਦੀ ਹਜ਼ੂਰੀ ਵਿਚ ਹੱਥ ਬੰਨ੍ਹੀ ਖੜੋਤੇ ਹਨ ॥੮੩॥

ਸਵੈਯਾ ॥

सवैया ॥

ਸ੍ਵੈਯਾ:

ਕਾਲ ਹੀ ਪਾਇ ਭਯੋ ਭਗਵਾਨ ਸੁ ਜਾਗਤ ਯਾ ਜਗ ਜਾ ਕੀ ਕਲਾ ਹੈ ॥

काल ही पाइ भयो भगवान सु जागत या जग जा की कला है ॥

ਕਾਲ (ਸਮਾ) ਪਾ ਕੇ ਹੀ ਭਗਵਾਨ (ਵਿਸ਼ਣੂ) ਹੋਇਆ ਜਿਸ ਦੀ ਕਲਾ (ਸ਼ਕਤੀ) ਨਾਲ ਇਹ ਜਗਤ ਜਾਗ ਰਿਹਾ ਹੈ (ਗਤੀਮਾਨ ਹੈ)।

ਕਾਲ ਹੀ ਪਾਇ ਭਯੋ ਬ੍ਰਹਮਾ ਸਿਵ ਕਾਲ ਹੀ ਪਾਇ ਭਯੋ ਜੁਗੀਆ ਹੈ ॥

काल ही पाइ भयो ब्रहमा सिव काल ही पाइ भयो जुगीआ है ॥

ਕਾਲ ਪਾ ਕੇ ਹੀ ਬ੍ਰਹਮਾ ਪ੍ਰਗਟ ਹੋਇਆ ਅਤੇ ਕਾਲ ਹੀ ਪਾ ਕੇ ਸ਼ਿਵ ਯੋਗੀ ਹੋਇਆ।

ਕਾਲ ਹੀ ਪਾਇ ਸੁਰਾਸੁਰ ਗੰਧ੍ਰਬ ਜੱਛ ਭੁਜੰਗ ਦਿਸਾ ਬਿਦਿਸਾ ਹੈ ॥

काल ही पाइ सुरासुर गंध्रब जच्छ भुजंग दिसा बिदिसा है ॥

ਕਾਲ ਹੀ ਪਾ ਕੇ ਦੇਵਤੇ, ਦੈਂਤ, ਗੰਧਰਬ, ਯਕਸ਼, ਸੱਪ, ਦਿਸ਼ਾਵਾ ਅਤੇ ਵਿਦਿਸ਼ਾਵਾ ਹੋਂਦ ਵਿਚ ਆਈਆਂ।

ਔਰ ਸੁਕਾਲ ਸਭੈ ਬਸ ਕਾਲ ਕੇ ਏਕ ਹੀ ਕਾਲ ਅਕਾਲ ਸਦਾ ਹੈ ॥੮੪॥

और सुकाल सभै बस काल के एक ही काल अकाल सदा है ॥८४॥

ਹੋਰ ਜੋ ਵਰਤਮਾਨ ਪਦਾਰਥ ('ਸੁਕਾਲ') ਹਨ, ਉਹ ਸਾਰੇ ਕਾਲ ਦੇ ਵਸ ਵਿਚ ਹਨ, ਬਸ ਇਕੋ ਮਹਾਕਾਲ ਹੀ ਕਾਲ ਦੇ ਪ੍ਰਭਾਵ ਤੋਂ ਰਹਿਤ ਹੈ ॥੮੪॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਨਮੋ ਦੇਵ ਦੇਵੰ ਨਮੋ ਖੜਗਧਾਰੰ ॥

नमो देव देवं नमो खड़गधारं ॥

(ਹੇ) ਦੇਵਤਿਆਂ ਦੇ ਦੇਵਤੇ! (ਤੈਨੂੰ) ਨਮਸਕਾਰ ਹੈ, ਹੇ ਖੜਗਧਾਰੀ! (ਤੈਨੂੰ) ਨਮਸਕਾਰ ਹੈ।

ਸਦਾ ਏਕ ਰੂਪੰ ਸਦਾ ਨਿਰਬਿਕਾਰੰ ॥

सदा एक रूपं सदा निरबिकारं ॥

(ਤੂੰ) ਸਦਾ ਇਕ ਰੂਪ ਵਿਚ ਰਹਿਣ ਵਾਲਾ ਅਤੇ ਵਿਕਾਰਾ ਤੋਂ ਰਹਿਤ ਹੈਂ।

ਨਮੋ ਰਾਜਸੰ ਸਾਤਕੰ ਤਾਮਸੇਅੰ ॥

नमो राजसं सातकं तामसेअं ॥

(ਹੇ) ਰਜੋ, ਸਤੋ ਅਤੇ ਤਮੋ ਗੁਣਾ ਵਾਲੇ! (ਤੈਨੂੰ) ਨਮਸਕਾਰ ਹੈ।

ਨਮੋ ਨਿਰਬਿਕਾਰੰ ਨਮੋ ਨਿਰਜੁਰੇਅੰ ॥੮੫॥

नमो निरबिकारं नमो निरजुरेअं ॥८५॥

(ਹੇ) ਵਿਕਾਰਾ ਤੋਂ ਰਹਿਤ! (ਤੈਨੂੰ) ਨਮਸਕਾਰ ਹੈ, ਹੇ ਰੋਗਾ ਤੋਂ ਰਹਿਤ! (ਤੈਨੂੰ) ਨਮਸਕਾਰ ਹੈ ॥੮੫॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਨਮੋ ਬਾਣ ਪਾਣੰ ॥

नमो बाण पाणं ॥

(ਹੇ) ਹੱਥ ਵਿਚ ਬਾਣ ਧਾਰਨ ਕਰਨ ਵਾਲੇ!

ਨਮੋ ਨਿਰਭਯਾਣੰ ॥

नमो निरभयाणं ॥

(ਤੈਨੂੰ) ਨਮਸਕਾਰ ਹੈ। (ਹੇ) ਡਰ ਤੋਂ ਰਹਿਤ! (ਤੈਨੂੰ) ਨਮਸਕਾਰ ਹੈ।

ਨਮੋ ਦੇਵ ਦੇਵੰ ॥

नमो देव देवं ॥

ਹੇ ਦੇਵਤਿਆਂ ਦੇ ਦੇਵਤੇ! (ਤੈਨੂੰ) ਨਮਸਕਾਰ ਹੈ।

ਭਵਾਣੰ ਭਵੇਅੰ ॥੮੬॥

भवाणं भवेअं ॥८६॥

(ਜਿਸ ਦੀ) ਜਗਤ ਵਿਚ ਹੋਂਦ ਹੈ, (ਉਸ ਨੂੰ ਨਮਸਕਾਰ ਹੈ) ॥੮੬॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਨਮੋ ਖਗ ਖੰਡੰ ਕ੍ਰਿਪਾਣੰ ਕਟਾਰੰ ॥

नमो खग खंडं कृपाणं कटारं ॥

(ਹੇ) ਤਲਵਾਰ, ਖੰਡੇ, ਕ੍ਰਿਪਾਨ ਅਤੇ ਕਟਾਰ ਦੇ ਸਰੂਪ ਵਾਲੇ! (ਤੈਨੂੰ) ਨਮਸਕਾਰ ਹੈ।

ਸਦਾ ਏਕ ਰੂਪੰ ਸਦਾ ਨਿਰਬਿਕਾਰੰ ॥

सदा एक रूपं सदा निरबिकारं ॥

(ਹੇ) ਸਦਾ ਇਕ ਰੂਪ ਅਤੇ ਵਿਕਾਰਾ ਤੋਂ ਰਹਿਤ! (ਤੈਨੂੰ) ਨਮਸਕਾਰ ਹੈ।

ਨਮੋ ਬਾਣ ਪਾਣੰ ਨਮੋ ਦੰਡ ਧਾਰਿਯੰ ॥

नमो बाण पाणं नमो दंड धारियं ॥

(ਹੇ) ਹੱਥ ਵਿਚ ਬਾਣ ਧਾਰਨ ਕਰਨ ਵਾਲੇ! (ਤੈਨੂੰ) ਨਮਸਕਾਰ ਹੈ। (ਹੇ) ਦੰਡ (ਸੋਟਾ) ਧਾਰਨ ਕਰਨ ਵਾਲੇ! (ਤੈਨੂੰ) ਨਮਸਕਾਰ ਹੈ।

ਜਿਨੈ ਚੌਦਹੂੰ ਲੋਕ ਜੋਤੰ ਬਿਥਾਰਿਯੰ ॥੮੭॥

जिनै चौदहूँ लोक जोतं बिथारियं ॥८७॥

ਜਿਸ ਨੇ ਚੌਦਾ ਲੋਕਾ ਵਿਚ ਆਪਣੀ ਜੋਤਿ ਨੂੰ ਪਸਾਰਿਆ ਹੋਇਆ ਹੈ (ਉਸ ਨੂੰ ਨਮਸਕਾਰ ਹੈ) ॥੮੭॥

ਨਮਸਕਾਰਯੰ ਮੋਰ ਤੀਰੰ ਤੁਫੰਗੰ ॥

नमसकारयं मोर तीरं तुफंगं ॥

(ਹੇ) ਤੀਰ ਅਤੇ ਬੰਦੂਕ ਸਰੂਪ! ਮੇਰੀ (ਤੈਨੂੰ) ਨਮਸਕਾਰ ਹੈ।

ਨਮੋ ਖਗ ਅਦੱਗੰ ਅਭੇਯੰ ਅਭੰਗੰ ॥

नमो खग अदग्गं अभेयं अभंगं ॥

(ਹੇ) ਦਾਗ-ਰਹਿਤ, ਭੈ-ਰਹਿਤ, ਅਟੁੱਟ ਖੜਗ ਦੇ ਸਰੂਪ ਵਾਲੇ! (ਤੈਨੂੰ) ਨਮਸਕਾਰ ਹੈ।

ਗਦਾਯੰ ਗ੍ਰਿਸਟੰ ਨਮੋ ਸੈਹਥੀਅੰ ॥

गदायं ग्रिसटं नमो सैहथीअं ॥

(ਹੇ) ਵੱਡੀ ਗਦਾ ਅਤੇ ਸੈਹੱਥੀ ਦੇ ਸਰੂਪ ਵਾਲੇ! (ਤੈਨੂੰ) ਨਮਸਕਾਰ ਹੈ।

ਜਿਨੈ ਤੱੁਲੀਯੰ ਬੀਰ ਬੀਯੋ ਨ ਬੀਯੰ ॥੮੮॥

जिनै तु्ुलीयं बीर बीयो न बीयं ॥८८॥

ਜਿਸ ਦੇ ਬਰਾਬਰ ਕੋਈ ਹੋਰ ਦੂਜਾ ਸੂਰਮਾ ਨਹੀਂ ਹੈ (ਉਸ ਨੂੰ ਨਮਸਕਾਰ ਹੈ) ॥੮੮॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਨਮੋ ਚੱਕ੍ਰ ਪਾਣੰ ॥

नमो चक्क्र पाणं ॥

ਹੇ ਚੱਕਰ ਨੂੰ ਹੱਥ ਵਿਚ ਧਾਰਨ ਕਰਨ ਵਾਲੇ! (ਤੈਨੂੰ) ਨਮਸਕਾਰ ਹੈ।

ਅਭੂਤੰ ਭਯਾਣੰ ॥

अभूतं भयाणं ॥

(ਹੇ) ਤੱਤ੍ਵਾ ਤੋਂ ਬਿਨਾ ਹੋਂਦ ਵਾਲੇ! (ਤੈਨੂੰ ਨਮਸਕਾਰ ਹੈ)।

ਨਮੋ ਉਗ੍ਰ ਦਾੜੰ ॥

नमो उग्र दाड़ं ॥

(ਹੇ) ਵੱਡੀਆਂ ਦਾੜ੍ਹਾ ਵਾਲੇ! (ਤੈਨੂੰ) ਨਮਸਕਾਰ ਹੈ

ਮਹਾ ਗ੍ਰਿਸਟ ਗਾੜੰ ॥੮੯॥

महा ग्रिसट गाड़ं ॥८९॥

ਤਿਖੀਆਂ ਅਤੇ ਮਜ਼ਬੂਤ (ਦਾੜ੍ਹਾ ਵਾਲੇ! ਤੈਨੂੰ) ਨਮਸਕਾਰ ਹੈ ॥੮੯॥

ਨਮੋ ਤੀਰ ਤੋਪੰ ॥

नमो तीर तोपं ॥

ਜਿਸ ਤੀਰਾ ਤੇ ਤੋਪਾ ਵਾਲੇ ਨੇ

ਜਿਨੈ ਸਤ੍ਰੁ ਘੋਪੰ ॥

जिनै सत्रु घोपं ॥

ਵੈਰੀਆਂ ਨੂੰ ਮਾਰਿਆ ਹੈ, (ਉਸ ਨੂੰ) ਨਮਸਕਾਰ ਹੈ।

ਨਮੋ ਧੋਪ ਪੱਟੰ ॥

नमो धोप पट्टं ॥

ਜਿਸ ਨੇ ਸਿਧੀ ਤਲਵਾਰ ਅਤੇ ਕਿਰਚ ਨਾਲ

ਜਿਨੈ ਦੁਸਟ ਦੱਟੰ ॥੯੦॥

जिनै दुसट दट्टं ॥९०॥

ਦੁਸ਼ਟਾ ਨੂੰ ਡਾਟਿਆ ਹੈ (ਉਸ ਨੂੰ) ਨਮਸਕਾਰ ਹੈ ॥੯੦॥

ਜਿਤੇ ਸਸਤ੍ਰ ਨਾਮੰ ॥

जिते ससत्र नामं ॥

ਜਿਤਨੇ ਵੀ ਨਾਵਾ ਵਾਲੇ ਸ਼ਸਤ੍ਰ ਹਨ,

ਨਮਸਕਾਰ ਤਾਮੰ ॥

नमसकार तामं ॥

ਉਨ੍ਹਾ ਨੂੰ ਨਮਸਕਾਰ ਹੈ।

ਜਿਤੇ ਅਸਤ੍ਰ ਭੇਯੰ ॥

ਜਿਤੇ ਅਸਤ੍ਰ ਭੇਯੰ ॥

जिते असत्र भेयं ॥

ਜਿਤਨੇ ਵੀ ਅਸਤ੍ਰ ਹਨ,

ਨਮਸਕਾਰ ਤੇਯੰ ॥੯੧॥

नमसकार तेयं ॥९१॥

ਉਨ੍ਹਾ ਨੂੰ ਨਮਸਕਾਰ ਹੈ ॥੯੧॥

ਸਵੈਯਾ ॥

सवैया ॥

ਸ੍ਵੈਯਾ:

ਮੇਰੁ ਕਰੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋ ਸੋ ॥

मेरु करो तृण ते मुहि जाहि गरीब निवाज न दूसर तो सो ॥

ਮੇਰੇ ਵਰਗੇ ਤਿਨਕੇ ਨੂੰ ਸੁਮੇਰ ਪਰਬਤ ਬਣਾਉਣ ਵਾਲੇ ਗ਼ਰੀਬ-ਨਿਵਾਜ ਤੇਰੇ ਵਰਗਾ ਹੋਰ ਕੋਈ ਦੂਜਾ ਨਹੀਂ ਹੈ।

ਭੂਲ ਛਿਮੋ ਹਮਰੀ ਪ੍ਰਭ ਆਪਨ ਭੂਲਨਹਾਰ ਕਹੂੰ ਕੋਊ ਮੋ ਸੋ ॥

भूल छिमो हमरी प्रभ आपन भूलनहार कहूँ कोऊ मो सो ॥

ਹੇ ਪ੍ਰਭੂ! ਆਪ ਮੇਰੀ ਭੁਲ ਬਖ਼ਸ਼ ਦਿਓ (ਕਿਉਂਕਿ) ਮੇਰੇ ਵਰਗਾ ਹੋਰ ਕੋਈ ਭੁਲਣਹਾਰ ਨਹੀਂ ਹੈ।

ਸੇਵ ਕਰੀ ਤੁਮਰੀ ਤਿਨ ਕੇ ਸਭ ਹੀ ਗ੍ਰਿਹ ਦੇਖੀਅਤ ਦ੍ਰਬ ਭਰੋ ਸੋ ॥

सेव करी तुमरी तिन के सभ ही गृह देखीअत द्रब भरो सो ॥

(ਜਿਨ੍ਹਾ ਨੇ) ਤੇਰੀ ਸੇਵਾ ਕੀਤੀ ਹੈ, ਉਨ੍ਹਾ ਸਾਰਿਆਂ ਦੇ ਘਰ ਦੌਲਤ ਨਾਲ ਭਰੇ ਹੋਏ ਦਿਸਦੇ ਹਨ।

ਯਾ ਕਲ ਮੈਂ ਸਭ ਕਾਲ ਕ੍ਰਿਪਾਨ ਕੇ ਭਾਰੀ ਭੁਜਾਨ ਕੋ ਭਾਰੀ ਭਰੋਸੋ ॥੯੨॥

या कल मैं सभ काल कृपान के भारी भुजान को भारी भरोसो ॥९२॥

ਇਸ ਕਲਿਯੁਗ ਵਿਚ (ਮੈਨੂੰ) (ਮਹਾ) ਕਾਲ ਦੀ ਕ੍ਰਿਪਾਨ ਅਤੇ ਭਾਰੀਆਂ ਭੁਜਾਵਾ ਦਾ ਵੱਡਾ ਭਰੋਸਾ ਹੈ ॥੯੨॥

ਸੁੰਭ ਨਿਸੁੰਭ ਸੇ ਕੋਟ ਨਿਸਾਚਰ ਜਾਹਿ ਛਿਨੇਕ ਬਿਖੈ ਹਨ ਡਾਰੇ ॥

सुँभ निसुँभ से कोट निसाचर जाहि छिनेक बिखै हन डारे ॥

ਜਿਸ ਨੇ ਸ਼ੁੰਭ-ਨਿਸ਼ੁੰਭ ਵਰਗੇ ਕਰੋੜਾ ਰਾਖਸ਼ ਛਿਣ ਭਰ ਵਿਚ ਨਸ਼ਟ ਕਰ ਦਿੱਤੇ ਹਨ;

ਧੂਮਰਲੋਚਨ ਚੰਡ ਔ ਮੁੰਡ ਸੇ ਮਾਹਖ ਸੇ ਪਲ ਬੀਚ ਨਿਵਾਰੇ ॥

धूमरलोचन चंड औ मुँड से माहख से पल बीच निवारे ॥

ਧੂਮ੍ਰਲੋਚਨ, ਚੰਡ ਮੁੰਡ ਅਤੇ ਮਹਿਖਾਸੁਰ ਵਰਗੇ (ਦੈਂਤ) ਪਲ ਵਿਚ ਹੀ ਖ਼ਤਮ ਕਰ ਦਿੱਤੇ ਹਨ;

ਚਾਮਰ ਸੇ ਰਣ ਚਿੱਛਰ ਸੇ ਰਕਤਿੱਛਰ ਸੇ ਝਟ ਦੈ ਝਝਕਾਰੇ ॥

चामर से रण चिच्छर से रकतिच्छर से झट दै झझकारे ॥

ਚਾਮਰ, ਚਿੱਛਰ, ਲਾਲ ਅੱਖਾ ਵਾਲੇ ਦੈਂਤ ਯੁੱਧ-ਭੂਮੀ ਵਿਚ ਜਲਦੀ ਹੀ ਝਾੜ ਸੁਟੇ ਹਨ;

ਐਸੋ ਸੁ ਸਾਹਿਬ ਪਾਇ ਕਹਾ ਪਰਵਾਹ ਰਹੀ ਇਹ ਦਾਸ ਤਿਹਾਰੇ ॥੯੩॥

ऐसो सु साहिब पाइ कहा परवाह रही इह दास तिहारे ॥९३॥

ਅਜਿਹੇ ਮਾਲਕ ਨੂੰ ਪ੍ਰਾਪਤ ਕਰ ਕੇ ਤੁਹਾਡੇ ਇਸ ਦਾਸ ਨੂੰ ਕਾਹਦੀ ਪਰਵਾਹ ਰਹੀ ਹੈ ॥੯੩॥

ਮੁੰਡਹੁ ਸੇ ਮਧੁ ਕੀਟਭ ਸੇ ਮੁਰ ਸੇ ਅਘ ਸੇ ਜਿਨਿ ਕੋਟਿ ਦਲੇ ਹੈ ॥

मुँडहु से मधु कीटभ से मुर से अघ से जिनि कोटि दले है ॥

ਮੁੰਡ ਵਰਗੇ, ਮਧੁ-ਕੈਟਭ ਜਿਹੇ, ਮੁਰ ਅਤੇ ਅਘ ਵਰਗੇ ਕਰੋੜਾ (ਦੈਂਤ) ਜਿਸ ਨੇ ਮਾਰ ਦਿੱਤੇ ਹਨ,

ਓਟ ਕਰੀ ਕਬਹੂੰ ਨ ਜਿਨੈ ਰਣ ਚੋਟ ਪਰੀ ਪਗ ਦ੍ਵੈ ਨ ਟਲੇ ਹੈਂ ॥

ओट करी कबहूँ न जिनै रण चोट परी पग द्वै न टले हैं ॥

ਜਿਸ ਨੇ ਯੁੱਧ ਵਿਚ ਕਦੀ (ਵੈਰੀ ਦੇ ਪ੍ਰਹਾਰ ਤੋਂ ਬਚਣ ਲਈ) ਓਟ ਨਹੀਂ ਲਈ ਅਤੇ ਜੋ (ਸ਼ਸਤ੍ਰ ਦੀ) ਚੋਟ ਲਗਣ ਤੇ ਯੁੱਧ ਵਿਚ ਦੋ ਕਦਮ ਵੀ ਹਿਲਣ ਵਾਲਾ ਨਹੀਂ ਹੈ,

ਸਿੰਧੁ ਬਿਖੈ ਜੇ ਨ ਬੂਡੇ ਨਿਸਾਚਰ ਪਾਵਕ ਬਾਣ ਬਹੇ ਨ ਜਲੇ ਹੈਂ ॥

सिंधु बिखै जे न बूडे निसाचर पावक बाण बहे न जले हैं ॥

ਜੋ ਦੈਂਤ ਸਮੁੰਦਰ ਵਿਚ ਡੁਬ ਨਹੀਂ ਸਕੇ ਅਤੇ ਅਗਨ-ਬਾਣ ਚਲਣ ਤੇ ਵੀ ਸੜ ਨਹੀਂ ਸਕੇ,

ਤੇ ਅਸਿ ਤੋਰ ਬਿਲੋਕ ਅਲੋਕ ਸੁ ਲਾਜ ਕੋ ਛਾਡਿ ਕੈ ਭਾਜਿ ਚਲੇ ਹੈਂ ॥੯੪॥

ते असि तोर बिलोक अलोक सु लाज को छाडि कै भाजि चले हैं ॥९४॥

ਉਹ ਵੀ ਤੇਰੀ ਅਲੌਕਿਕ ਤਲਵਾਰ ਨੂੰ ਵੇਖ ਕੇ ਲੱਜਾ ਨੂੰ ਤਿਆਗ ਕੇ ਭਜ ਗਏ ਹਨ ॥੯੪॥

ਰਾਵਣ ਸੇ ਮਹਰਾਵਣ ਸੇ ਘਟਕਾਨਹੁ ਸੇ ਪਲ ਬੀਚ ਪਛਾਰੇ ॥

रावण से महरावण से घटकानहु से पल बीच पछारे ॥

ਰਾਵਣ, ਮਹਿਰਾਵਣ ਅਤੇ ਕੁੰਭਕਰਨ ਵਰਗੇ (ਜਿਸ ਨੇ) ਪਲ ਭਰ ਵਿਚ ਮਾਰ ਦਿੱਤੇ;

ਬਾਰਿਦਨਾਦ ਅਕੰਪਨ ਸੇ ਜਗ ਜੰਗ ਜੁਰੇ ਜਿਨ ਸਿਉ ਜਮ ਹਾਰੇ ॥

बारिदनाद अकंपन से जग जंग जुरे जिन सिउ जम हारे ॥

ਮੇਘਨਾਦ ਅਤੇ ਅਕੰਪਨ ਵਰਗੇ ਯੋਧੇ, ਜਿਨ੍ਹਾ ਨਾਲ ਜਗਤ ਵਿਚ ਯੁੱਧ ਕਰ ਕੇ ਯਮ ਵੀ ਹਾਰ ਜਾਦਾ ਹੈ,

ਕੁੰਭ ਅਕੁੰਭ ਸੇ ਜੀਤ ਸਭੈ ਜਗ ਸਾਤ ਹੂੰ ਸਿੰਧ ਹਥੀਆਰ ਪਖਾਰੇ ॥

कुँभ अकुँभ से जीत सभै जग सात हूँ सिंध हथीआर पखारे ॥

ਕੁੰਭ ਅਤੇ ਅਕੁੰਭ ਵਰਗੇ (ਯੋਧੇ ਜਿਨ੍ਹਾ ਨੇ) ਸਾਰੇ ਸੰਸਾਰ ਨੂੰ ਜਿਤ ਕੇ ਸੱਤਾ ਸਮੁੰਦਰਾ ਵਿਚ ਆਪਣੇ ਹਥਿਆਰ ਸਾਫ਼ ਕੀਤੇ ਸਨ,

ਜੇ ਜੇ ਹੁਤੇ ਅਕਟੇ ਬਿਕਟੇ ਸੁ ਕਟੇ ਕਰਿ ਕਾਲ ਕ੍ਰਿਪਾਨ ਕੇ ਮਾਰੇ ॥੯੫॥

जे जे हुते अकटे बिकटे सु कटे करि काल कृपान के मारे ॥९५॥

(ਇਹ ਤੇ) ਅਜਿਹੇ ਹੋਰ ਆਕੜਖਾਨ ਅਤੇ ਕਠੋਰ (ਦੈਂਤ) ਕਾਲ ਦੀ ਕ੍ਰਿਪਾਨ ਨਾਲ ਕਟ ਕੇ ਮਾਰੇ ਗਏ ॥੯੫॥

ਜੋ ਕਹੂੰ ਕਾਲ ਤੇ ਭਾਜ ਕੇ ਬਾਚੀਅਤ ਤੋ ਕਿਹ ਕੁੰਟ ਕਹੋ ਭਜਿ ਜਈਐ ॥

जो कहूँ काल ते भाज के बाचीअत तो किह कुँट कहो भजि जईऐ ॥

ਜੇ ਕਾਲ ਤੋਂ ਭਜ ਕੇ ਕਿਤੇ ਬਚਿਆ ਜਾ ਸਕਦਾ ਹੋਵੇ, ਤਾ (ਦਸੋ) ਕਿਹੜੀ ਦਿਸ਼ਾ ਨੂੰ ਭਜ ਕੇ ਚਲੇ ਜਾਈਐ।

ਆਗੇ ਹੂੰ ਕਾਲ ਧਰੇ ਅਸਿ ਗਾਜਤ ਛਾਜਤ ਹੈ ਜਿਹ ਤੇ ਨਸਿ ਅਈਐ ॥

आगे हूँ काल धरे असि गाजत छाजत है जिह ते नसि अईऐ ॥

(ਜਿਧਰ ਜਾਈਏ ਉਧਰ) ਅਗੇ ਹੀ ਕਾਲ ਤਲਵਾਰ ਧਾਰੇ ਗੱਜਦਾ ਹੋਇਆ ਸੋਭ ਰਿਹਾ ਹੈ ਜਿਸ ਕਰ ਕੇ (ਵਾਪਸ) ਭਜ ਆਈਦਾ ਹੈ।

ਐਸੋ ਨ ਕੈ ਗਯੋ ਕੋਈ ਸੁ ਦਾਵ ਰੇ ਜਾਹਿ ਉਪਾਵ ਸੋ ਘਾਵ ਬਚਈਐ ॥

ऐसो न कै गयो कोई सु दाव रे जाहि उपाव सो घाव बचईऐ ॥

ਕੋਈ ਵੀ ਅਜਿਹਾ ਦਾਉ ਦਸ ਨਹੀਂ ਸਕਿਆ ਜਿਸ ਦੇ ਉਪਾ ਨਾਲ (ਕਾਲ ਦੀ) ਚੋਟ ਤੋਂ ਬਚ ਸਕੀਏ।

ਜਾ ਤੇ ਨ ਛੁਟੀਐ ਮੁੜ ਕਹੂੰ ਹਸਿ ਤਾ ਕੀ ਨ ਕਿਉ ਸਰਣਾਗਤਿ ਜਈਯੈ ॥੯੬॥

जा ते न छुटीऐ मुड़ कहूँ हसि ता की न किउ सरणागति जईयै ॥९६॥

ਹੇ ਮੂਰਖ! ਜਿਸ ਤੋਂ ਕਿਸੇ ਤਰ੍ਹਾਂ ਛੁਟਿਆ ਨਹੀਂ ਜਾ ਸਕਦਾ, ਉਸ ਦੀ ਸ਼ਰਨ ਵਿਚ ਖੁਸ਼ੀ ਖੁਸ਼ੀ ਕਿਉਂ ਨਾ ਜਾਇਆ ਜਾਏ ॥੯੬॥

ਕ੍ਰਿਸਨ ਔ ਬਿਸਨ ਜਪੇ ਤੁਹਿ ਕੋਟਿਕ ਰਾਮ ਰਹੀਮ ਭਲੀ ਬਿਧਿ ਧਿਆਯੋ ॥

कृसन औ बिसन जपे तुहि कोटिक राम रहीम भली बिधि धिआयो ॥

(ਹੇ ਜਿਗਿਆਸੂ!) ਤੂੰ ਕ੍ਰਿਸ਼ਨ ਅਤੇ ਵਿਸ਼ਣੂ ਆਦਿ ਕਰੋੜਾਂ (ਦੇਵਤਿਆਂ ਨੂੰ) ਜਪਿਆ ਹੈ ਅਤੇ ਰਾਮ ਤੇ ਰਹੀਮ ਨੂੰ ਚੰਗੀ ਤਰ੍ਹਾਂ ਧਿਆਇਆ ਹੈ,

ਬ੍ਰਹਮ ਜਪਿਓ ਅਰੁ ਸੰਭੁ ਥਪਿਓ ਤਿਹ ਤੇ ਤੁਹਿ ਕੋ ਕਿਨਹੂੰ ਨ ਬਚਾਯੋ ॥

ब्रहम जपिओ अरु संभु थपिओ तिह ते तुहि को किनहूँ न बचायो ॥

(ਤੂੰ) ਬ੍ਰਹਮਾ ਨੂੰ ਜਪਿਆ ਹੈ, ਅਤੇ ਸ਼ਿਵ ਦੀ ਆਰਾਧਨਾ ਕੀਤੀ ਹੈ ਤਾਂ ਵੀ ਤੈਨੂੰ ਕਿਸੇ ਨੇ ਵੀ ਨਹੀਂ ਬਚਾਇਆ।

ਕੋਟ ਕਰੀ ਤਪਸਾ ਦਿਨ ਕੋਟਿਕ ਕਾਹੰੂ ਨ ਕੌਡੀ ਕੋ ਕਾਮ ਕਢਾਯੋ ॥

कोट करी तपसा दिन कोटिक काहंू न कौडी को काम कढायो ॥

(ਤੂੰ) ਕਰੋੜਾਂ (ਇਸ਼ਟ-ਦੇਵਾਂ ਦੀ) ਕਰੋੜਾਂ ਦਿਨ ਤਪਸਿਆ ਕੀਤੀ, ਪਰ ਕਿਸ ਨੇ ਵੀ (ਤੇਰਾ) ਕੌਡੀ ਦਾ ਕੰਮ ਵੀ ਨਹੀਂ ਕਢਾਇਆ।

ਕਾਮਕੁ ਮੰਤ੍ਰ ਕਸੀਰੇ ਕੇ ਕਾਮ ਨ ਕਾਲ ਕੋ ਘਾਉ ਕਿਨਹੂੰ ਨ ਬਚਾਯੋ ॥੯੭॥

कामकु मंत्र कसीरे के काम न काल को घाउ किनहूँ न बचायो ॥९७॥

ਕਾਮਨਾ-ਭਰਿਆ ਮੰਤ੍ਰ ਦਮੜੀ ਦੇ ਮੁੱਲ ਦਾ ਨਹੀਂ, (ਕਿਉਂਕਿ) ਕਿਸੇ ਨੇ ਵੀ ਕਾਲ ਦੀ ਚੋਟ ਤੋਂ ਬਚਾਉਣਾ ਨਹੀਂ ਹੈ ॥੯੭॥

ਕਾਹੇ ਕੋ ਕੂਰ ਕਰੈ ਤਪਸਾ ਇਨ ਕੀ ਕੋਊ ਕੌਡੀ ਕੇ ਕਾਮ ਨ ਐਹੈ ॥

काहे को कूर करै तपसा इन की कोऊ कौडी के काम न ऐहै ॥

ਇਨ੍ਹਾਂ ਦੀ ਕੂੜੀ ਤਪਸਿਆ ਕਿਸ ਲਈ ਕਰਦਾ ਹੈਂ; (ਇਨ੍ਹਾਂ ਵਿਚੋਂ) ਕੋਈ ਕੌਡੀ ਦੇ ਕੰਮ ਵੀ ਨਹੀਂ ਆਉਣ ਵਾਲਾ।

ਤੋਹਿ ਬਚਾਇ ਸਕੈ ਕਹੁ ਕੈਸੇ ਕੈ ਆਪਨ ਘਾਵ ਬਚਾਇ ਨ ਐਹੈ ॥

तोहि बचाइ सकै कहु कैसे कै आपन घाव बचाइ न ऐहै ॥

(ਉਹ) ਤੈਨੂੰ ਭਲਾ ਕਿਵੇਂ ਬਚਾ ਸਕੇਗਾ, ਜੋ ਆਪਣੇ ਆਪ ਨੂੰ (ਕਾਲ ਦੀ) ਚੋਟ ਤੋਂ ਨਹੀਂ ਬਚਾ ਸਕਦਾ।

ਕੋਪ ਕਰਾਲ ਕੀ ਪਾਵਕ ਕੁੰਡ ਮੈ ਆਪ ਟੰਗਿਓ ਤਿਮ ਤੋਹਿ ਟੰਗੈਹੈ ॥

कोप कराल की पावक कुँड मै आप टंगिओ तिम तोहि टंगैहै ॥

ਗੁੱਸੇ ਨਾਲ ਭਿਆਨਕ ਹੋਏ (ਕਾਲ ਦੇ) ਅਗਨੀ-ਕੁੰਡ ਵਿਚ (ਇਹ ਸਾਰੇ) ਆਪ ਟੰਗੇ ਹੋਏ ਹਨ, ਤੈਨੂੰ ਵੀ ਉਸੇ ਤਰ੍ਹਾ ਟੰਗਵਾ ਦੇਣਗੇ।

ਚੇਤ ਰੇ ਚੇਤ ਅਜੋ ਜੀਅ ਮੈਂ ਜੜ ਕਾਲ ਕ੍ਰਿਪਾ ਬਿਨੁ ਕਾਮ ਨ ਐਹੈ ॥੯੮॥

चेत रे चेत अजो जीअ मैं जड़ काल कृपा बिनु काम न ऐहै ॥९८॥

ਹੇ ਮੂਰਖ! ਹੋਸ਼ ਕਰ ਅਤੇ ਹੁਣ ਵੀ ਦਿਲ ਵਿਚ ਸਮਝ ਲੈ ਕਿ ਕਾਲ ਦੀ ਕ੍ਰਿਪਾ ਤੋਂ ਬਿਨਾ (ਹੋਰ ਕੋਈ ਉਪਾ ਵੀ) ਕੰਮ ਆਉਣ ਵਾਲਾ ਨਹੀਂ ਹੈ ॥੯੮॥

ਤਾਹਿ ਪਛਾਨਤ ਹੈ ਨ ਮਹਾ ਪਸੁ ਜਾ ਕੋ ਪ੍ਰਤਾਪੁ ਤਿਹੰ ਪੁਰ ਮਾਹੀ ॥

ताहि पछानत है न महा पसु जा को प्रतापु तिहं पुर माही ॥

ਹੇ ਮਹਾ ਪਸ਼ੂ! ਉਸ ਨੂੰ (ਤੂੰ) ਨਹੀਂ ਪਛਾਣਦਾ ਜਿਸ ਦਾ ਪ੍ਰਤਾਪ ਤਿੰਨਾ ਲੋਕਾ ਵਿਚ ਵਿਆਪਤ ਹੈ।

ਪੂਜਤ ਹੈ ਪਰਮੇਸਰ ਕੈ ਜਿਹ ਕੇ ਪਰਸੈ ਪਰਲੋਕ ਪਰਾਹੀ ॥

पूजत है परमेसर कै जिह के परसै परलोक पराही ॥

(ਤੂੰ ਉਨ੍ਹਾ ਨੂੰ) ਪਰਮੇਸ਼ਵਰ ਕਰ ਕੇ ਪੂਜਦਾ ਹੈਂ, ਜਿਨ੍ਹਾ ਨੂੰ ਛੋਹਣ ਨਾਲ (ਭਾਵ ਪੂਜਣ ਨਾਲ) ਪਰਲੋਕ ਤੋਂ ਹੋਰ ਵੀ ਦੂਰ ਹੋ ਜਾਵੇਂਗਾ।

ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਲਜਾਈ ॥

पाप करो परमारथ कै जिह पापन ते अति पाप लजाई ॥

(ਤੂੰ) ਪਰਮਾਰਥ ਸਮਝ ਕੇ ਜੋ ਪਾਪ ਕਰਦਾ ਹੈਂ, ਉਨ੍ਹਾ (ਘੋਰ) ਪਾਪਾ ਨੂੰ ਵੇਖ ਕੇ ਅਤਿ ਰੂਪ ਵਾਲੇ ਪਾਪ ਵੀ ਲੱਜਾ ਜਾਦੇ ਹਨ।

ਪਾਇ ਪਰੋ ਪਰਮੇਸਰ ਕੇ ਜੜ ਪਾਹਨ ਮੈਂ ਪਰਮੇਸਰ ਨਾਹੀ ॥੯੯॥

पाइ परो परमेसर के जड़ पाहन मैं परमेसर नाही ॥९९॥

ਹੇ ਮੂਰਖ! (ਤੂੰ) ਪਰਮੇਸ਼ਵਰ ਦੇ ਪੈਰੀਂ ਪੈ, (ਇਨ੍ਹਾ ਪੱਥਰਾ ਦੇ ਪੈਰੀਂ ਨਾ ਪੈ ਕਿਉਂਕਿ) ਪੱਥਰਾ ਵਿਚ ਪਰਮੇਸ਼ਵਰ ਨਹੀਂ ਹੈ ॥੯੯॥

ਮੋਨ ਭਜੇ ਨਹੀ ਮਾਨ ਤਜੇ ਨਹੀ ਭੇਖ ਸਜੇ ਨਹੀ ਮੂੰਡ ਮੁੰਡਾਏ ॥

मोन भजे नही मान तजे नही भेख सजे नही मूँड मुँडाए ॥

(ਉਸ ਨੂੰ) ਮੋਨ ਰੂਪ ਵਿਚ ਭਜਣ ਨਾਲ, ਮਾਣ (ਹੰਕਾਰ) ਛੱਡਣ ਨਾਲ, ਭੇਖ ਧਾਰਨ ਕਰਨ ਨਾਲ ਅਤੇ ਸਿਰ ਮੂੰਹ ਮੁਨਾਉਣ ਨਾਲ (ਪ੍ਰਾਪਤ) ਨਹੀਂ ਕੀਤਾ ਜਾ ਸਕਦਾ।

ਕੰਠ ਨ ਕੰਠੀ ਕਠੋਰ ਧਰੇ ਨਹੀ ਸੀਸ ਜਟਾਨ ਕੇ ਜੂਟ ਸੁਹਾਏ ॥
कंठ न कंठी कठोर धरे नही सीस जटान के जूट सुहाए ॥
ਗਲ ਵਿਚ ਕੰਠੀ ਧਾਰਨ ਕਰਨ ਨਾਲ, ਕਠੋਰ ਤਪਸਿਆ ਕਰਨ ਨਾਲ ਅਤੇ ਸਿਰ ਉਤੇ ਜਟਾਵਾ ਦਾ ਜੂੜਾ ਬਣਾਉਣ ਨਾਲ (ਉਸ ਨੂੰ) ਨਹੀਂ (ਮਿਲਿਆ ਜਾ ਸਕਦਾ)।

ਸਾਚੁ ਕਹੋਂ ਸੁਨ ਲੈ ਚਿਤ ਦੈ ਬਿਨੁ ਦੀਨ ਦਿਆਲ ਕੀ ਸਾਮ ਸਿਧਾਏ ॥
साचु कहों सुन लै चित दै बिनु दीन दिआल की साम सिधाए ॥
ਸੱਚ ਕਹਿੰਦਾ ਹਾ, ਚਿਤ ਦੇ ਕੇ ਸੁਣ ਲਵੋ ਕਿ ਬਿਨਾ ਦੀਨ-ਦਿਆਲ ਦੀ ਸ਼ਰਨ ਗਏ (ਕਿਸੇ ਹੋਰ ਉਪਾ ਰਾਹੀਂ ਗਤਿ ਨਹੀਂ ਹੁੰਦੀ)।

ਪ੍ਰੀਤਿ ਕਰੇ ਪ੍ਰਭੁ ਪਾਯਤ ਹੈ ਕ੍ਰਿਪਾਲ ਨ ਭੀਜਤ ਲਾਂਡ ਕਟਾਏ ॥੧੦੦॥
प्रीति करे प्रभु पायत है कृपाल न भीजत लाँड कटाए ॥१००॥
ਪ੍ਰੀਤ ਕਰਨ ਨਾਲ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ। ਸੁੰਨਤ ਆਦਿ ਕਰਾਉਣ ਨਾਲ ਪਰਮਾਤਮਾ ਪ੍ਰਸੰਨ ਨਹੀਂ ਹੁੰਦਾ ॥੧੦੦॥

ਕਾਗਦ ਦੀਪ ਸਭੈ ਕਰਿ ਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈ ਹੋਂ ॥
कागद दीप सभै करि कै अरु सात समुँद्रन की मसु कै हों ॥
ਸਾਰੇ ਦੀਪਾ ਨੂੰ ਕਾਗਜ਼ ਬਣਾ ਕੇ ਅਤੇ ਸੱਤਾ ਸਮੁੰਦਰਾ ਦੀ ਸਿਆਹੀ ਬਣਾ ਲਈਏ,

ਕਾਟ ਬਨਾਸਪਤੀ ਸਗਰੀ ਲਿਖਬੇ ਹੂੰ ਕੇ ਲੇਖਨ ਕਾਜਿ ਬਨੈ ਹੋਂ ॥
काट बनासपती सगरी लिखबे हूँ के लेखन काजि बनै हों ॥
ਸਾਰੀ ਬਨਸਪਤੀ ਨੂੰ ਕਟ ਕੇ ਲਿਖਣ ਲਈ ਲੇਖਣ ਸਾਮਗ੍ਰੀ (ਕਲਮਾ) ਬਣਾ ਲਈਏ;

ਸਾਰਸੁਤੀ ਬਕਤਾ ਕਰਿ ਕੈ ਜੁਗਿ ਕੋਟਿ ਗਨੇਸ ਕੈ ਹਾਥਿ ਲਿਖੈ ਹੋਂ ॥
सारसुती बकता करि कै जुगि कोटि गनेस कै हाथि लिखै हों ॥
ਸਰਸਵਤੀ ਦੇਵੀ ਖੁਦ ਬੋਲਣ ਵਾਲੀ ਹੋਵੇ ਅਤੇ ਕਰੋੜਾ ਯੁਗਾ ਤਕ ਗਣੇਸ਼ ਦੇ ਹੱਥੀਂ (ਉਪਮਾ) ਲਿਖਵਾਈ ਜਾਏ

ਕਾਲ ਕ੍ਰਿਪਾਨ ਬਿਨਾ ਬਿਨਤੀ ਨ ਤਊ ਤੁਮ ਕੌ ਪ੍ਰਭੁ ਨੈਕ ਰਿਝੈ ਹੋਂ ॥੧੦੧॥
काल कृपान बिना बिनती न तऊ तुम कौ प्रभु नैक रिझै हों ॥१०१॥
(ਪਰ) ਕਾਲ ਦੀ ਕ੍ਰਿਪਾ ਤੋਂ ਬਿਨਾ, ਹੇ ਪ੍ਰਭੂ! ਕੋਈ ਵੀ ਬੇਨਤੀ ਤੈਨੂੰ ਥੋੜਾ ਜਿੰਨਾ ਵੀ ਰਿਝਾ ਨਹੀਂ ਸਕਦੀ ॥੧੦੧॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸ੍ਰੀ ਕਾਲ ਜੀ ਕੀ ਉਸਤਤਿ ਪ੍ਰਿਥਮ ਧਿਆਏ ਸੰਪੂਰਨ ਸੁਭ ਮਸਤੁ ॥੧॥ਅਫਜੂ॥

इति स्री बचित्र नाटक ग्रंथे स्री काल जी की उसतति प्रिथम धिआए संपूरन सुभ मसतु ॥१॥अफजू॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਸ੍ਰੀ ਕਾਲ ਜੀ ਕੀ ਉਸਤਤਿ ਨਾ ਵਾਲਾ ਪਹਿਲਾ ਅਧਿਆਇ ਸੰਪੂਰਨ ਹੁੰਦਾ ਹੈ ਸਭ ਸ਼ੁਭ ਹੈ ॥੧॥੧੦੧॥

ਕਵਿ ਬੰਸ ਵਰਣਨ ॥

कवि बंस वरणन ॥

ਕਵੀ-ਬੰਸ ਦਾ ਵਰਣਨ:

ਚੌਪਈ ॥

चौपई ॥

ਚੌਪਈ:

ਤੁਮਰੀ ਮਹਿਮਾ ਅਪਰ ਅਪਾਰਾ ॥

तुमरी महिमा अपर अपारा ॥

(ਹੇ ਪ੍ਰਭੂ!) ਤੇਰੀ ਮਹਿਮਾ ਅਪਰ ਅਪਾਰ ਹੈ

ਜਾ ਕਾ ਲਹਿਓ ਨ ਕਿਨਹੂੰ ਪਾਰਾ ॥

जा का लहिओ न किनहूँ पारा ॥

ਜਿਸ ਦਾ ਕੋਈ ਪਾਰ ਨਹੀਂ ਪਾ ਸਕਦਾ।

ਦੇਵ ਦੇਵ ਰਾਜਨ ਕੇ ਰਾਜਾ ॥

देव देव राजन के राजा ॥

(ਤੂੰ) ਦੇਵਤਿਆਂ ਦਾ ਦੇਵਤਾ ਅਤੇ ਰਾਜਿਆਂ ਦਾ ਰਾਜਾ ਹੈਂ।

ਦੀਨ ਦਇਆਲ ਗਰੀਬ ਨਿਵਾਜਾ ॥੧॥

दीन दइआल गरीब निवाजा ॥१॥

(ਤੂੰ) ਦੀਨਾ (ਵਿਚਾਰਿਆਂ) ਉਤੇ ਦਇਆ ਕਰਨ ਵਾਲਾ ਅਤੇ ਗ਼ਰੀਬਾ ਨੂੰ ਵਡਿਆਉਣ ਵਾਲਾ ਹੈਂ ॥੧॥

ਦੋਹਰਾ ॥

दोहरा ॥

ਦੋਹਰਾ:

ਮੂਕ ਉਚਰੈ ਸਾਸਤ੍ਰ ਖਟ ਪਿੰਗੁ ਗਿਰਨ ਚੜਿ ਜਾਇ ॥

मूक उचरै सासत्र खट पिंगु गिरन चड़ि जाइ ॥

ਤਾ ਗੁੰਗਾ ਛੇ ਸ਼ਾਸਤ੍ਰ ਉੱਚਾਰਨ ਲਗ ਜਾਦਾ ਹੈ, ਪਿੰਗਲਾ ਪਰਬਤਾ ਉਤੇ ਚੜ੍ਹ ਜਾਦਾ ਹੈ–

ਅੰਧ ਲਖੈ ਬਧਰੋ ਸੁਨੈ ਜੌ ਕਾਲ ਕ੍ਰਿਪਾ ਕਰਾਇ ॥੨॥

अंध लखै बधरो सुनै जौ काल कृपा कराइ ॥२॥

ਜੇ ਕਾਲ ਦੀ ਕ੍ਰਿਪਾ ਹੋਵੇ, ਅੰਨ੍ਹਾ ਵੇਖਣ ਲਗ ਪੈਂਦਾ ਹੈ ਅਤੇ ਬੋਲਾ ਸੁਣਨ ਦੇ ਸਮਰਥ ਹੋ ਜਾਦਾ ਹੈ ॥੨॥

ਚੌਪਈ ॥

चौपई ॥

ਚੌਪਈ:

ਕਹਾ ਬੱੁਧਿ ਪ੍ਰਭ ਤੁੱਛ ਹਮਾਰੀ ॥

कहा बुॖधि प्रभ तुच्छ हमारी ॥

ਹੇ ਪ੍ਰਭੂ! ਮੇਰੀ ਤੁਛ ਬੁੱਧੀ ਵਿਚ ਕਿਥੋਂ

ਬਰਨ ਸਕੈ ਮਹਿਮਾ ਜੁ ਤਿਹਾਰੀ ॥

बरन सकै महिमा जु तिहारी ॥

(ਇਤਨੀ ਸ਼ਕਤੀ ਹੈ ਕਿ) ਤੇਰੀ ਮਹਿਮਾ ਦਾ ਕਥਨ ਕਰ ਸਕੇ।

ਹਮ ਨ ਸਕਤ ਕਰ ਸਿਫਤ ਤੁਮਾਰੀ ॥

हम न सकत कर सिफत तुमारी ॥

ਮੈਂ ਤੇਰੀ ਸਿਫ਼ਤ ਨਹੀਂ ਕਰ ਸਕਦਾ।

ਆਪ ਲੇਹੁ ਤੁਮ ਕਥਾ ਸੁਧਾਰੀ ॥੩॥

आप लेहु तुम कथा सुधारी ॥३॥

ਤੁਸੀਂ ਆਪ ਹੀ (ਮੇਰੇ ਲਿਖੇ ਇਸ) ਬ੍ਰਿੱਤਾਤ ਨੂੰ ਸੁਧਾਰ ਲਵੋ ॥੩॥

ਕਹਾ ਲਗੈ ਇਹ ਕੀਟ ਬਖਾਨੈ ॥

कहा लगै इह कीट बखानै ॥

ਇਹ ਕੀਟ (ਤੇਰੀ ਮਹਿਮਾ ਦਾ) ਕਿਥੋਂ ਤਕ ਬਖਾਨ ਕਰੇ।

ਮਹਿਮਾ ਤੋਰ ਤੁਹੀ ਪ੍ਰਭ ਜਾਨੈ ॥

महिमा तोर तुही प्रभ जानै ॥

ਹੇ ਪ੍ਰਭੂ! ਤੇਰੀ ਮਹਿਮਾ ਤੂੰ ਹੀ ਜਾਣਦਾ ਹੈਂ।

ਪਿਤਾ ਜਨਮ ਜਿਮ ਪੂਤ ਨ ਪਾਵੈ ॥

पिता जनम जिम पूत न पावै ॥

ਜਿਵੇਂ ਪਿਤਾ ਦੇ ਜਨਮ ਦਾ ਭੇਦ ਪੁੱਤਰ ਨਹੀਂ ਪਾ ਸਕਦਾ,

ਕਹਾ ਤਵਨ ਕਾ ਭੇਦ ਬਤਾਵੈ ॥੪॥

कहा तवन का भेद बतावै ॥४॥

(ਉਸੇ ਤਰ੍ਹਾਂ) ਤੇਰਾ ਭੇਦ (ਮੈਂ) ਕਿਵੇਂ ਦਸ ਸਕਦਾ ਹਾ ॥੪॥

ਤੁਮਰੀ ਪ੍ਰਭਾ ਤੁਮੈ ਬਨਿ ਆਈ ॥

तुमरी प्रभा तुमै बनि आई ॥

ਤੇਰੀ ਪ੍ਰਭਾ ਦਾ ਬਖਾਨ ਤੂੰ ਆਪ ਹੀ ਕਰ ਸਕਦਾ ਹੈਂ,

ਅਉਰਨ ਤੇ ਨਹੀ ਜਾਤ ਬਤਾਈ ॥

अउरन ते नही जात बताई ॥

ਹੋਰਨਾ ਤੋਂ (ਉਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ।

ਤੁਮਰੀ ਕ੍ਰਿਪਾ ਤੁਮ ਹੰੂ ਪ੍ਰਭ ਜਾਨੋ ॥

तुमरी कृपा तुम हंू प्रभ जानो ॥

ਹੇ ਪ੍ਰਭੂ! ਤੂੰ ਹੀ ਆਪਣੀ ਕ੍ਰਿਆ (ਗਤਿਵਿਧੀ) ਨੂੰ ਜਾਣਦਾ ਹੈਂ।

ਊਚ ਨੀਚ ਕਸ ਸਕਤ ਬਖਾਨੋ ॥੫॥

ऊच नीच कस सकत बखानो ॥५॥

(ਮੈਂ ਉਸ ਦਾ) ਵਧ ਘਟ ਕਿਵੇਂ ਬਖਾਨ ਕਰ ਸਕਦਾ ਹਾ ॥੫॥

ਸੇਸਨਾਗ ਸਿਰ ਸਹਸ ਬਨਾਈ ॥

सेसनाग सिर सहस बनाई ॥

(ਤੂੰ) ਸ਼ੇਸ਼ਨਾਗ ਦੇ ਹਜ਼ਾਰ ਸਿਰ ਬਣਾਏ ਹਨ,

ਦ੍ਵੈ ਸਹੰਸ ਰਸਨਾਹੁ ਸੁਹਾਈ ॥

द्वै सहंस रसनाहु सुहाई ॥

(ਉਸ ਦੀਆਂ) ਦੋ ਹਜ਼ਾਰ ਜੀਭਾ ਸੋਭ ਰਹੀਆਂ ਹਨ।

ਰਟਤ ਅਬ ਲਗੇ ਨਾਮ ਅਪਾਰਾ ॥

रटत अब लगे नाम अपारा ॥

(ਉਹ) ਹੁਣ ਤਕ (ਤੇਰੇ) ਅਪਾਰ ਨਾਵਾ ਨੂੰ ਰਟ ਰਿਹਾ ਹੈ,

ਤੁਮਰੋ ਤਊ ਨ ਪਾਵਤ ਪਾਰਾ ॥੬॥

तुमरो तऊ न पावत पारा ॥६॥

ਫਿਰ ਵੀ (ਉਹ) ਤੇਰੇ ਨਾਵਾ ਦਾ ਅੰਤ ਨਹੀਂ ਪਾ ਸਕਿਆ ਹੈ ॥੬॥

ਤੁਮਰੀ ਕ੍ਰਿਆ ਕਹਾਂ ਕੋਊ ਕਹੈ ॥

तुमरी कृआ कहाँ कोऊ कहै ॥

ਤੇਰੀ ਕ੍ਰਿਆ ਦਾ ਕੋਈ ਕਿਥੋਂ ਤਕ ਵਰਣਨ ਕਰੇ।

ਸਮਝਤ ਬਾਤ ਉਰਝ ਮਤਿ ਰਹੈ ॥

समझत बात उरझ मति रहै ॥

(ਤੇਰੀ) ਗੱਲ ਸਮਝਣ ਨਾਲ ਹੀ ਬੁੱਧੀ ਚਕਰਾ ਜਾਂਦੀ ਹੈ।

ਸੂਛਮ ਰੂਪ ਨ ਬਰਨਾ ਜਾਈ ॥

सूछम रूप न बरना जाई ॥

(ਤੇਰੇ) ਸੂਖਮ ਰੂਪ ਦਾ ਵਰਣਨ ਨਹੀਂ ਕੀਤਾ ਜਾ ਸਕਦਾ,

ਬਿਰਧ ਸਰੂਪਹਿ ਕਹੋ ਬਨਾਈ ॥੭॥

बिरध सरूपहि कहो बनाई ॥७॥

(ਫਿਰ ਵੀ ਹਠ ਕਰਕੇ ਤੇਰੇ) ਵਿਰਾਟ ਰੂਪ ਦਾ ਕਥਨ ਕਰਦਾ ਹਾ ॥੭॥

ਤੁਮਰੀ ਪ੍ਰੇਮ ਭਗਤਿ ਜਬ ਗਹਿਹੌ ॥

तुमरी प्रेम भगति जब गहिहौ ॥

ਜਦੋਂ ਤੇਰੀ ਪ੍ਰੇਮ ਭਗਤੀ ਪ੍ਰਾਪਤ ਹੋਵੇਗੀ,

ਛੋਰ ਕਥਾ ਸਭ ਹੀ ਤਬ ਕਹਿਹੌ ॥

छोर कथा सभ ही तब कहिहौ ॥

ਤਦੋਂ ਹੀ ਸਾਰੀ ਕਥਾ ਮੁਢੋਂ ਕਹਾਗਾ।

ਅਬ ਮੈ ਕਹੋ ਸੁ ਅਪਨੀ ਕਥਾ ॥

अब मै कहो सु अपनी कथा ॥

ਹੁਣ ਮੈਂ (ਕੇਵਲ) ਆਪਣੀ ਕਥਾ ਕਹਿੰਦਾ ਹਾ

ਸੋਢੀ ਬੰਸ ਉਪਜਿਯਾ ਜਥਾ ॥੮॥

सोढी बंस उपजिया जथा ॥८॥

ਜਿਸ ਤਰ੍ਹਾ ਕਿ ਸੋਢੀ ਬੰਸ (ਸੰਸਾਰ ਵਿਚ) ਪੈਦਾ ਹੋਇਆ ਹੈ ॥੮॥

ਦੋਹਰਾ ॥

दोहरा ॥

ਦੋਹਰਾ:

ਪ੍ਰਿਥਮ ਕਥਾ ਸੰਛੇਪ ਤੇ ਕਹੋ ਸੁ ਹਿਤੁ ਚਿਤੁ ਲਾਇ ॥

पृथम कथा संछेप ते कहो सु हितु चितु लाइ ॥

ਪਹਿਲਾ (ਮੈਂ) ਹਿਤ-ਚਿਤ ਲਗਾ ਕੇ ਸੰਖੇਪ ਵਿਚ ਕਥਾ ਕਹਿੰਦਾ ਹਾ।

ਬਹੁਰ ਬਡੋ ਬਿਸਥਾਰ ਕੈ ਕਹਿਹੌ ਸਭੋ ਸੁਨਾਇ ॥੯॥

बहुर बडो बिसथार कै कहिहौ सभो सुनाइ ॥९॥

ਫਿਰ ਵੱਡੇ ਵਿਸਤਾਰ ਨਾਲ ਸਭ ਨੂੰ ਸੁਣਾਵਾਗਾ ॥੯॥

ਚੌਪਈ ॥

चौपई ॥

ਚੌਪਈ:

ਪ੍ਰਿਥਮ ਕਾਲ ਜਬ ਕਰਾ ਪਸਾਰਾ ॥

पृथम काल जब करा पसारा ॥

ਜਦੋਂ ਕਾਲ ਨੇ ਸਭ ਤੋਂ ਪਹਿਲਾ ਪ੍ਰਸਾਰ ਕੀਤਾ,

ਓਅੰਕਾਰ ਤੇ ਸ੍ਰਿਸਟ ਉਪਾਰਾ ॥

ओअंकार ते सृसट उपारा ॥

ਤਦੋਂ ਓਅੰਕਾਰ ਤੋਂ ਸ੍ਰਿਸ਼ਟੀ ਨੂੰ ਪੈਦਾ ਕੀਤਾ।

ਕਾਲਸੈਣ ਪ੍ਰਿਥਮੈ ਭਇਓ ਭੂਪਾ ॥

कालसैण पृथमै भइओ भूपा ॥

ਕਾਲ ਸੈਣ (ਨਾ ਦਾ) ਪਹਿਲਾ ਰਾਜਾ ਹੋਇਆ

ਅਧਿਕ ਅਤੁਲ ਬਲਿ ਰੂਪ ਅਨੂਪਾ ॥੧੦॥

अधिक अतुल बलि रूप अनूपा ॥१०॥

ਜੋ ਅਧਿਕ ਬਲ ਵਾਲਾ, ਅਤੁੱਲ ਰੂਪ ਵਾਲਾ ਅਤੇ ਅਨੁਪਮ ਸੀ ॥੧੦॥

ਕਾਲਕੇਤ ਦੂਸਰ ਭੂਅ ਭਯੋ ॥

कालकेत दूसर भूअ भयो ॥

ਕਾਲ ਕੇਤ (ਨਾ ਦਾ) ਦੂਜਾ ਰਾਜਾ ਹੋਇਆ,

ਕ੍ਰੂਰ ਬਰਸ ਤੀਸਰ ਜਗ ਠਯੋ ॥

क्रूर बरस तीसर जग ठयो ॥

ਜਗਤ ਵਿਚ ਤੀਜਾ (ਰਾਜਾ) ਕ੍ਰੂਰ-ਬਰਸ ਪੈਦਾ ਹੋਇਆ।

ਕਾਲਧੁਜ ਚਤੁਰਥ ਨ੍ਰਿਪ ਸੋਹੈ ॥

कालधुज चतुरथ नृप सोहै ॥

ਕਾਲ ਧੁਜ ਚੌਥਾ ਰਾਜਾ ਸੁਸ਼ੋਭਿਤ ਹੋਇਆ

ਜਿਹ ਤੇ ਭਇਓ ਜਗਤ ਸਭ ਕੋ ਹੈ ॥੧੧॥

जिह ते भइओ जगत सभ को है ॥११॥

ਜਿਸ ਤੋਂ ਜਗਤ ਦਾ ਸਭ ਕੁਝ ਹੋਂਦ ਵਿਚ ਆਇਆ ॥੧੧॥

ਸਹਸਰਾਛ ਜਾ ਕੇ ਸੁਭ ਸੋਹੈਂ ॥

सहसराछ जा के सुभ सोहैं ॥

ਜਿਸ ਦੇ (ਸ਼ਰੀਰ ਉਤੇ) ਹਜ਼ਾਰ ਅੱਖਾ ਸ਼ੋਭਾ ਦਿੰਦੀਆਂ ਹਨ,

ਸਹਸ ਪਾਦ ਜਾ ਕੇ ਤਨ ਮੋ ਹੈਂ ॥

सहस पाद जा के तन मो हैं ॥

ਜਿਸ ਦੇ ਸ਼ਰੀਰ ਉਤੇ ਹਜ਼ਾਰ ਪੈਰ ਮੌਜੂਦ ਹਨ,

ਸੇਖਨਾਗ ਪਰ ਸੋਇਬੋ ਕਰੈ ॥

सेखनाग पर सोइबो करै ॥

(ਜੋ) ਸ਼ੇਸ਼ਨਾਗ (ਦੀ ਸੇਜਾ) ਉਤੇ ਸੌਂਦਾ ਹੈ,

ਜਗ ਤਹਿ ਸੇਖਸਾਇ ਉਚਰੈ ॥੧੨॥

जग तहि सेखसाइ उचरै ॥१२॥

ਉਸਨੂੰ ਜਗਤ 'ਸੇਖ ਸਾਇ' (ਸ਼ੇਸ਼ਸ਼ਈ) ਕਹਿੰਦਾ ਹੈ ॥੧੨॥

ਏਕ ਸ੍ਰਵਣ ਤੇ ਮੈਲ ਨਿਕਾਰਾ ॥

एक स्रवण ते मैल निकारा ॥

(ਉਸ ਨੇ) ਇਕ ਕੰਨ ਤੋਂ ਮੈਲ ਕੱਢੀ,

ਤਾ ਤੇ ਮਧੁ ਕੀਟਭ ਤਨ ਧਾਰਾ ॥

ता ते मधु कीटभ तन धारा ॥

ਉਸ ਤੋਂ ਮਧੁ ਅਤੇ ਕੈਟਭ ਨੇ ਸ਼ਰੀਰ ਧਾਰਨ ਕੀਤੇ।

ਦੁਤੀਯ ਕਾਨ ਤੇ ਮੈਲੁ ਨਿਕਾਰੀ ॥

दुतीय कान ते मैलु निकारी ॥

ਉਸ ਨੇ ਦੂਜੇ ਕੰਨ ਵਿਚੋਂ ਮੈਲ ਕੱਢੀ,

ਤਾ ਤੇ ਭਈ ਸ੍ਰਿਸਟਿ ਇਹ ਸਾਰੀ ॥੧੩॥

ता ते भई सृसटि इह सारी ॥१३॥

ਉਸ ਤੋਂ ਇਹ ਸਾਰੀ ਸ੍ਰਿਸ਼ਟੀ ਬਣੀ ॥੧੩॥

ਤਿਨ ਕੋ ਕਾਲ ਬਹੁਰ ਬਧ ਕਰਾ ॥

तिन को काल बहुर बध करा ॥

ਫਿਰ ਕਾਲ ਨੇ ਉਨ੍ਹਾ (ਮਧੁ ਅਤੇ ਕੈਟਭ) ਦਾ ਵੱਧ ਕੀਤਾ।

ਤਿਨ ਕੋ ਮੇਦ ਸਮੁੰਦ ਮੋ ਪਰਾ ॥

तिन को मेद समुँद मो परा ॥

ਉਨ੍ਹਾ ਦੀ ਮਿਝ (ਮੇਦ) ਸਮੁੰਦਰ ਵਿਚ ਡਿੱਗੀ,

ਚਿਕਨ ਤਾਸ ਜਲ ਪਰ ਤਿਰ ਰਹੀ ॥

चिकन तास जल पर तिर रही ॥

ਉਸ ਦੀ ਚਿਕਨਾਈ ਜਲ ਉਤੇ ਤਰਦੀ ਰਹੀ,

ਮੇਧਾ ਨਾਮ ਤਬਹਿ ਤੇ ਕਹੀ ॥੧੪॥

मेधा नाम तबहि ते कही ॥१४॥

ਤਦ ਤੋਂ (ਧਰਤੀ ਦਾ) ਨਾ 'ਮੇਧਾ' ਕਿਹਾ ਜਾਣ ਲਗਿਆ ॥੧੪॥

ਸਾਧ ਕਰਮ ਜੇ ਪੁਰਖ ਕਮਾਵੈ ॥

साध करम जे पुरख कमावै ॥

ਜੋ ਪੁਰਸ਼ ਭਲੇ ('ਸਾਧ') ਕਰਮ ਕਰਦਾ ਹੈ,

ਨਾਮ ਦੇਵਤਾ ਜਗਤ ਕਹਾਵੈ ॥

नाम देवता जगत कहावै ॥

ਉਹ ਦੇਵਤਾ ਨਾ ਨਾਲ ਜਾਣਿਆ ਜਾਦਾ ਹੈ।

ਕੁਕ੍ਰਿਤ ਕਰਮ ਜੇ ਜਗ ਮੈ ਕਰਹੀਂ ॥

कुकृत करम जे जग मै करहीं ॥

ਜਿਹੜਾ ਸੰਸਾਰ ਵਿਚ ਮਾੜੇ ਕਰਮ ਕਰਦਾ ਹੈ,

ਨਾਮ ਅਸੁਰ ਤਿਨ ਕੋ ਸਭ ਧਰਹੀਂ ॥੧੫॥

नाम असुर तिन को सभ धरहीं ॥१५॥

ਸਾਰੇ ਉਨ੍ਹਾ ਦਾ ਨਾ ਦੈਂਤ ('ਅਸੁਰ') ਰਖ ਦਿੰਦੇ ਹਨ ॥੧੫॥

ਬਹੁ ਬਿਥਾਰ ਕਹਾ ਲਗੈ ਬਖਾਨੀਅਤ ॥

बहु बिथार कहा लगै बखानीअत ॥

ਵਿਸਤਾਰ ਬਹੁਤ ਹੈ, ਕਿਥੋਂ ਤਕ ਬਖਾਨ ਕਰਾ

ਗ੍ਰੰਥ ਬਢਨ ਤੇ ਅਤਿ ਡਰੁ ਮਾਨੀਅਤ ॥

ग्रंथ बढन ते अति डरु मानीअत ॥

(ਕਿਉਂਕਿ) ਗ੍ਰੰਥ ਦੇ ਵਧਣ ਦਾ ਬਹੁਤ ਡਰ ਲਗਦਾ ਹੈ।

ਤਿਨ ਤੇ ਹੋਤ ਬਹੁਤ ਨ੍ਰਿਪ ਆਏ ॥

ਤਿਨ ਤੇ ਹੋਤ ਬਹੁਤ ਨ੍ਰਿਪ ਆਏ ॥

ਉਨ੍ਹਾ ਤੋਂ (ਅਗੇ) ਬਹੁਤ ਰਾਜੇ ਹੋਏ

ਦੱਛ ਪ੍ਰਜਾਪਤਿ ਜਿਨ ਉਪਜਾਏ ॥੧੬॥

दच्छ प्रजापति जिन उपजाए ॥१६॥

ਜਿਨ੍ਹਾ ਨੇ ਦਕਸ਼ ਪ੍ਰਜਾਪਤੀ ਨੂੰ ਪੈਦਾ ਕੀਤਾ ॥੧੬॥

ਦਸ ਸਹੰਸ੍ਰ ਤਿਹਿ ਗ੍ਰਿਹ ਭਈ ਕੰਨਿਆ ॥

दस सहंस्र तिहि गृह भई कंनिआ ॥

ਉਸ ਦੇ ਘਰ ਦਸ ਹਜ਼ਾਰ ਲੜਕੀਆਂ ਨੇ ਜਨਮ ਲਿਆ

ਜਿਹ ਸਮਾਨ ਕਹ ਲਗੈ ਨ ਅੰਨਿਆ ॥

जिह समान कह लगै न अंनिआ ॥

ਜਿਨ੍ਹਾ ਵਰਗੀ (ਸੁੰਦਰ) ਹੋਰ ਕੋਈ ਨਹੀਂ ਲਗਦੀ ਸੀ।

ਕਾਲ ਕ੍ਰਿਆ ਐਸੀ ਤਹ ਭਈ ॥

काल क्रिआ ऐसी तह भई ॥

ਉਦੋਂ ਕਾਲ ਨੇ ਅਜਿਹੀ ਖੇਡ ਵਰਤਾਈ

ਤੇ ਸਭ ਬਿਆਹਿ ਨਰੇਸਨ ਦਈ ॥੧੭॥

ते सभ बिआहि नरेसन दई ॥१७॥

(ਕਿ ਉਸ ਨੇ) ਸਾਰੀਆਂ (ਲੜਕੀਆਂ) ਰਾਜਿਆਂ ਨੂੰ ਵਿਆਹ ਦਿੱਤੀਆਂ ॥੧੭॥

ਦੋਹਰਾ ॥

दोहरा ॥

ਦੋਹਰਾ:

ਬਨਤਾ ਕਦਰੂ ਦਿਤਿ ਅਦਿਤਿ ਏ ਰਿਖ ਬਰੀ ਬਨਾਇ ॥

बनता कदरू दिति अदिति ए रिख बरी बनाइ ॥

ਬਨਿਤਾ, ਕਦਰੂ, ਦਿਤਿ, ਅਦਿਤਿ ਚਾਰੇ (ਕਸ਼ਯਪ) ਰਿਸ਼ੀ ਨੇ ਵਿਆਹ ਲਈਆਂ

ਨਾਗ ਨਾਗਰਿਪੁ ਦੇਵ ਸਭ ਦਈਤ ਲਏ ਉਪਜਾਇ ॥੧੮॥

नाग नागरिपु देव सभ दईत लए उपजाइ ॥१८॥

(ਜਿਨ੍ਹਾ ਤੋਂ) ਸਾਰੇ ਸੱਪ (ਕਦਰੂ ਤੋਂ) ਗਰੁੜ (ਬਨਿਤਾ ਤੋਂ) ਦੇਵਤੇ (ਅਦਿਤਿ ਤੋਂ) ਅਤੇ ਦੈਂਤ (ਦਿਤਿ ਤੋਂ) (ਰਿਸ਼ੀ ਨੇ) ਪੈਦਾ ਕਰ ਲਏ ॥੧੮॥

ਚੌਪਈ ॥

चौपई ॥

ਚੌਪਈ:

ਤਾ ਤੇ ਸੂਰਜ ਰੂਪ ਕੋ ਧਰਾ ॥

ता ते सूरज रूप को धरा ॥

ਉਨ੍ਹਾ (ਬੱਚਿਆਂ) ਵਿਚੋਂ ਕਿਸੇ ਨੇ ਸੂਰਜ ਦਾ ਰੂਪ ਧਾਰਨ ਕੀਤਾ

ਜਾ ਤੇ ਬੰਸ ਪ੍ਰਚੁਰ ਰਵਿ ਕਰਾ ॥

जा ते बंस प्रचुर रवि करा ॥

ਜਿਸ ਤੋਂ ਸੂਰਜ ਬੰਸ ਦਾ ਵਿਸਤਾਰ ਹੋਇਆ।

ਜੋ ਤਿਨ ਕੇ ਕਹਿ ਨਾਮ ਸੁਨਾਊ ॥

जो तिन के कहि नाम सुनाऊ ॥

ਜੇ ਉਨ੍ਹਾ ਦੇ (ਬੰਸ਼ ਦੇ ਰਾਜਿਆਂ ਦੇ) ਨਾ ਸੁਣਾਵਾ

ਕਥਾ ਬਢਨ ਤੇ ਅਧਿਕ ਡਰਾਊ ॥੧੯॥

कथा बढन ते अधिक डराऊ ॥१९॥

ਤਾ ਕਥਾ ਦੇ ਵਧਣ ਦਾ ਬਹੁਤ ਡਰ ਲਗਦਾ ਹੈ ॥੧੯॥

ਤਿਨ ਕੇ ਬੰਸ ਬਿਖੈ ਰਘੁ ਭਯੋ ॥

तिन के बंस बिखै रघु भयो ॥

ਉਸ (ਸੂਰਜ) ਦੇ ਬੰਸ ਵਿਚ ਰਘੂ (ਨਾ ਦਾ ਰਾਜਾ) ਹੋਇਆ

ਰਘੁਬੰਸਹਿ ਜਿਹ ਜਗਹਿ ਚਲਯੋ ॥

रघुबंसहि जिह जगहि चलयो ॥

ਜਿਸ ਤੋਂ ਜਗਤ ਵਿਚ ਰਘੁਬੰਸ ਚਲਿਆ।

ਤਾ ਤੇ ਪੁਤ੍ਰ ਹੋਤ ਭਯੋ ਅਜ ਬਰ ॥

ता ते पुत्र होत भयो अज बर ॥

ਉਸਦਾ 'ਅਜ' ਨਾ ਦਾ ਸ੍ਰੇਸ਼ਠ ਪੁੱਤਰ ਪੈਦਾ ਹੋਇਆ

ਮਹਾ ਰਥੀ ਅਰ ਮਹਾ ਧਨੁਰ ਧਰ ॥੨੦॥

महा रथी अर महा धनुर धर ॥२०॥

ਜੋ ਮਹਾਰਥੀ ਅਤੇ ਮਹਾਨ ਧਨੁਸ਼ਧਾਰੀ ਸੀ ॥੨੦॥

ਜਬ ਤਿਨ ਭੇਸ ਜੋਗ ਕੋ ਲਯੋ ॥

जब तिन भेस जोग को लयो ॥

ਜਦੋਂ ਉਸ ਨੇ ਯੋਗ ਦਾ ਭੇਖ ਲਿਆ

ਰਾਜ ਪਾਟ ਦਸਰਥ ਕੋ ਦਯੋ ॥

राज पाट दसरथ को दयो ॥

ਤਾ ਰਾਜ-ਪਾਟ (ਆਪਣੇ ਪੁੱਤਰ) ਦਸ਼ਰਥ ਨੂੰ ਸੌਂਪ ਦਿੱਤਾ।

ਹੋਤ ਭਯੋ ਵਹ ਮਹਾ ਧਨੁਰ ਧਰ ॥

होत भयो वह महा धनुर धर ॥

ਉਹ ਵੀ ਮਹਾਨ ਧਨੁਸ਼ਧਾਰੀ ਸੀ,

ਤੀਨ ਤ੍ਰਿਆਨ ਬਰਾ ਜਿਹ ਰੁਚਿ ਕਰ ॥੨੧॥

तीन तृआन बरा जिह रुचि कर ॥२१॥

ਉਸ ਨੇ ਆਪਣੀ ਖੁਸ਼ੀ ਨਾਲ ਤਿੰਨ ਇਸਤਰੀਆਂ ਨਾਲ ਵਿਆਹ ਕੀਤਾ ॥੨੧॥

ਪ੍ਰਿਥਮ ਜਯੋ ਤਿਹ ਰਾਮ ਕੁਮਾਰਾ ॥

पृथम जयो तिह राम कुमारा ॥

ਪਹਿਲੀ (ਰਾਣੀ ਕੌਸ਼ਲਿਆ) ਨੇ ਰਾਮ ਨਾ ਦੇ ਕੁਮਾਰ ਨੂੰ ਜਨਮ ਦਿੱਤਾ।

ਭਰਥ ਲੱਛਮਨ ਸਤ੍ਰਬਿਦਾਰਾ ॥

भरथ लच्छमन सत्रबिदारा ॥

(ਬਾਕੀ ਦੋ ਰਾਣੀਆਂ ਕੈਕਈ ਅਤੇ ਸੁਮਿਤ੍ਰਾ ਨੇ) ਭਰਤ, ਲੱਛਮਣ ਅਤੇ ਸ਼ਤਰੂਘਨ (ਨੂੰ ਜਨਮ ਦਿੱਤਾ)।

ਬਹੁਤ ਕਾਲ ਤਿਨ ਰਾਜ ਕਮਾਯੋ ॥

बहुत काल तिन राज कमायो ॥

ਉਨ੍ਹਾ ਨੇ ਬਹੁਤ ਚਿਰ ਤਕ ਰਾਜ ਕਮਾਇਆ,

ਕਾਲ ਪਾਇ ਸੁਰਪੁਰਹਿ ਸਿਧਾਯੋ ॥੨੨॥

काल पाइ सुरपुरहि सिधायो ॥२२॥

(ਪਰ) ਸਮਾ ਆਉਣ ਤੇ ਦੇਵਲੋਕ ਨੂੰ ਚਲੇ ਗਏ ॥੨੨॥

ਸੀਅ ਸੁਤ ਬਹੁਰ ਭਏ ਦੁਇ ਰਾਜਾ ॥

सीअ सुत बहुर भए दुइ राजा ॥

ਫਿਰ ਸੀਤਾ ਦੇ ਦੋਵੇਂ ਪੁੱਤਰ (ਲਵ ਅਤੇ ਕੁਸ਼) ਰਾਜਾ ਬਣੇ

ਰਾਜ ਪਾਟ ਉਨਹੀ ਕਉ ਛਾਜਾ ॥

राज पाट उनही कउ छाजा ॥

ਅਤੇ ਰਾਜ-ਪਾਟ ਉਨ੍ਹਾ ਨੂੰ ਬਹੁਤ ਫਬਿਆ।

ਮੱਦ੍ਰ ਦੇਸ ਏਸ੍ਵਰਜਾ ਬਰੀ ਜਬ ॥

मद्द्र देस एस्वरजा बरी जब ॥

ਜਦੋਂ ਉਨ੍ਹਾ ਨੇ ਮਦ੍ਰ ਦੇਸ਼ (ਪੰਜਾਬ) ਦੀਆਂ ਰਾਜਕੁਮਾਰੀਆਂ ਵਿਆਹੀਆਂ

ਭਾਂਤਿ ਭਾਂਤਿ ਕੇ ਜੱਗ ਕੀਏ ਤਬ ॥੨੩॥

ਭਾਂਤਿ ਭਾਂਤਿ के जग्ग कीए तब ॥२३॥

ਤਾ ਭਾਤ ਭਾਤ ਦੇ ਯੱਗ ਕੀਤੇ ॥੨੩॥

ਤਹੀ ਤਿਨੈ ਬਾਧੇ ਦੁਇ ਪੁਰਵਾ ॥

तही तिनै बाधे दुइ पुरवा ॥

ਉਥੇ (ਪੰਜਾਬ ਵਿਚ) ਉਨ੍ਹਾ ਨੇ ਦੋ ਨਗਰ ਵਸਾਏ

ਏਕ ਕਸੂਰ ਦੁਤੀਯ ਲਹੁਰਵਾ ॥

एक कसूर दुतीय लहुरवा ॥

(ਜਿਨ੍ਹਾ ਵਿਚੋਂ) ਇਕ ਦਾ ਨਾ ਕਸੂਰ ਅਤੇ ਦੂਜੇ ਦਾ ਨਾ ਲਾਹੌਰ (ਲਵਪੁਰਾ-ਲਹੁਰਵਾ) ਪਿਆ।

ਅਧਿਕ ਪੁਰੀ ਤੇ ਦੋਊ ਬਿਰਾਜੀ ॥

अधिक पुरी ते दोऊ बिराजी ॥

ਉਹ ਦੋਵੇਂ ਨਗਰ ਬਹੁਤ ਸ਼ੋਭਾਸ਼ਾਲੀ ਸਨ

ਨਿਰਖ ਲੰਕ ਅਮਰਾਵਤਿ ਲਾਜੀ ॥੨੪॥

निरख लंक अमरावति लाजी ॥२४॥

(ਜਿਨ੍ਹਾ ਨੂੰ) ਵੇਖ ਕੇ ਲੰਕਾ ਅਤੇ ਅਮਰਾਵਤੀ (ਇੰਦਰਪੁਰੀ) ਵੀ ਲਜਾਦੀਆਂ ਸਨ ॥੨੪॥

ਬਹੁਤ ਕਾਲ ਤਿਨ ਰਾਜੁ ਕਮਾਯੋ ॥

बहुत काल तिन राजु कमायो ॥

ਉਨ੍ਹਾ ਦੋਹਾ ਨੇ ਬਹੁਤ ਸਮੇਂ ਤਕ ਰਾਜ ਕੀਤਾ,

ਜਾਲ ਕਾਲ ਤੇ ਅੰਤ ਫਸਾਯੋ ॥

जाल काल ते अंत फसायो ॥

(ਪਰ) ਅੰਤ ਵਿਚ ਕਾਲ ਨੇ (ਉਨ੍ਹਾ ਨੂੰ ਆਪਣੇ) ਜਾਲ ਵਿਚ ਫਸਾ ਲਿਆ।

ਤਿਨ ਕੇ ਪੁੱਤ੍ਰ ਪੌਤ੍ਰ ਜੇ ਵਏ ॥

तिन के पुत्र पौत्र जे वए ॥

ਉਨ੍ਹਾ ਦੇ ਜੋ ਪੁੱਤਰ ਪੋਤਰੇ ਹੋਏ,

ਰਾਜ ਕਰਤ ਇਹ ਜਗ ਕੋ ਭਏ ॥੨੫॥

राज करत इह जग को भए ॥२५॥

ਉਹ ਵੀ ਇਸ ਜਗਤ ਵਿਚ ਰਾਜ ਕਰਦੇ ਰਹੇ ॥੨੫॥

ਕਹਾ ਲਗੇ ਤੇ ਬਰਨ ਸੁਨਾਊਂ ॥

कहा लगे ते बरन सुनाऊं ॥

ਕਿਥੋਂ ਤਕ (ਉਨ੍ਹਾ ਦੇ ਹਾਲ ਦਾ) ਵਰਣਨ ਕਰ ਕੇ ਸੁਣਾਵਾ,

ਤਿਨ ਕੇ ਨਾਮ ਨ ਸੰਖਜਾ ਪਾਊਂ ॥

तिन के नाम न संख्या पाऊं ॥

ਉਨ੍ਹਾ ਦੇ ਨਾਵਾ ਦੀ ਗਿਣਤੀ ਹੀ ਨਹੀਂ ਹੋ ਸਕਦੀ।

ਹੋਤ ਚਹੂੰ ਜੁਗ ਮੈਂ ਜੇ ਆਏ ॥

होत चहूँ जुग मैं जे आए ॥

ਚੌਹਾ ਯੁਗਾ ਵਿਚ ਜੋ (ਰਾਜੇ ਹੁੰਦੇ) ਆਏ,

ਤਿਨ ਕੇ ਨਾਮ ਨ ਜਾਤ ਗਨਾਏ ॥੨੬॥

तिन के नाम न जात गनाए ॥२६॥

ਉਨ੍ਹਾ ਦੇ ਨਾ ਗਿਣਾਏ ਨਹੀਂ ਜਾ ਸਕਦੇ ॥੨੬॥

ਜੌ ਅਬ ਤਉ ਕਿਰਪਾ ਬਲ ਪਾਊਂ ॥

जौ अब तउ किरपा बल पाऊं ॥

ਜੇ ਹੁਣ ਤੇਰੀ ਕ੍ਰਿਪਾ ਨਾਲ ਬਲ ਪ੍ਰਾਪਤ ਕਰਾ

ਨਾਮ ਜਥਾ ਮਤਿ ਭਾਖ ਸੁਨਾਊਂ ॥

नाम जथा मति भाख सुनाऊं ॥

(ਤਾ ਉਨ੍ਹਾ ਦੇ) ਨਾ ਯਥਾ-ਬੁੱਧੀ ਆਖ ਸੁਣਾਵਾ।

ਕਾਲਕੇਤੁ ਅਰ ਕਾਲਰਾਇ ਭਨ ॥

कालकेतु अर कालराइ भन ॥

ਕਾਲ ਕੇਤੁ ਅਤੇ ਕਾਲ ਰਾਇ (ਦੇ ਨਾ) ਲੈਂਦਾ ਹਾ

ਜਿਨ ਤੇ ਭਏ ਪੁਤ੍ਰ ਘਰ ਅਨਗਨ ॥੨੭॥

जिन ते भए पुत्र घर अनगन ॥२७॥

ਜਿਨ੍ਹਾ ਦੇ ਘਰ ਅਣਗਿਣਤ ਪੁੱਤਰ ਪੈਦਾ ਹੋਏ ॥੨੭॥

ਕਾਲਕੇਤ ਭਯੋ ਬਲੀ ਅਪਾਰਾ ॥

कालकेत भयो बली अपारा ॥

ਕਾਲ ਕੇਤੁ ਬਹੁਤ ਬਲਵਾਨ ਹੋਇਆ

ਕਾਲਰਾਇ ਜਿਨਿ ਨਗਰ ਨਿਕਾਰਾ ॥

कालराइ जिनि नगर निकारा ॥

ਜਿਸ ਨੇ ਕਾਲ ਰਾਇ ਨੂੰ ਨਗਰ ਤੋਂ ਕਢ ਦਿੱਤਾ।

ਭਾਜ ਸਨੌਢ ਦੇਸ ਤੇ ਗਏ ॥

भाज सनौढ देस ते गए ॥

ਉਥੋਂ ਉਹ ਭਜ ਕੇ ਸਨੌਢ ਦੇਸ਼ ਨੂੰ ਚਲਿਆ ਗਿਆ

ਤਹੀ ਭੂਪਜਾ ਬਿਆਹਤ ਭਏ ॥੨੮॥

तही भूपजा बिआहत भए ॥२८॥

ਅਤੇ ਉਥੋਂ ਦੀ ਰਾਜ-ਕੁਮਾਰੀ ਨਾਲ (ਉਸ ਦਾ) ਵਿਆਹ ਹੋਇਆ ॥੨੮॥

ਤਿਹ ਤੇ ਪੁਤ੍ਰ ਭਯੋ ਜੋ ਧਾਮਾ ॥

तिह ते पुत्र भयो जो धामा ॥

ਉਸ (ਰਾਜ ਕੁਮਾਰੀ) ਤੋਂ ਘਰ ਵਿਚ ਜੋ ਪੁੱਤਰ ਪੈਦਾ ਹੋਇਆ,

ਸੋਢੀਰਾਇ ਧਰਾ ਤਿਹਿ ਨਾਮਾ ॥

सोढीराइ धरा तिहि नामा ॥

ਉਸ ਦਾ ਨਾ ਸੋਢੀ ਰਾਇ ਰਖਿਆ।

ਵੰਸ ਸਨੌਢ ਤਾ ਦਿਨ ਤੇ ਥੀਆ ॥

वंस सनौढ ता दिन ते थीआ ॥

ਉਸ ਦਿਨ ਤੋਂ ਸਨੌਢ ਬੰਸ ਚਲਿਆ

ਪਰਮ ਪਵਿਤ੍ਰ ਪੁਰਖ ਜੂ ਕੀਆ ॥੨੯॥

परम पवित्र पुरख जू कीआ ॥२९॥

(ਜੋ) ਪਰਮ ਪਵਿਤਰ ਪੁਰਸ਼ (ਪਰਮਾਤਮਾ) ਨੇ ਸਾਜਿਆ ਸੀ ॥੨੯॥

ਤਾਂ ਤੇ ਪੁਤ੍ਰ ਪੌਤ੍ਰ ਹੋਇ ਆਏ ॥

ताँ ते पुत्र पौत्र होइ आए ॥

ਉਸ (ਸੋਢੀ ਰਾਇ) ਤੋਂ ਜੋ ਪੁੱਤਰ ਪੋਤਰੇ ਹੁੰਦੇ ਆਏ,

ਤੇ ਸੋਢੀ ਸਭ ਜਗਤ ਕਹਾਏ ॥

ते सोढी सभ जगत कहाए ॥

ਉਹ (ਸਭ) ਜਗਤ ਵਿਚ ਸੋਢੀ ਅਖਵਾਏ।

ਜਗ ਮੈ ਅਧਿਕ ਸੁ ਭਏ ਪ੍ਰਸਿੱਧਾ ॥

जग मै अधिक सु भए प्रसिद्धा ॥

ਜਗਤ ਵਿਚ ਉਹ ਬਹੁਤ ਪ੍ਰਸਿੱਧ ਹੋ ਗਏ

ਦਿਨ ਦਿਨ ਤਿਨ ਕੇ ਧਨ ਕੀ ਬ੍ਰਿੱਧਾ ॥੩੦॥

दिन दिन तिन के धन की बृद्धा ॥३०॥

ਅਤੇ ਉਨ੍ਹਾ ਦੇ ਘਰ (ਦਿਨੋ ਦਿਨ) ਧਨ ਦਾ ਵਾਧਾ ਹੁੰਦਾ ਰਿਹਾ ॥੩੦॥

ਰਾਜ ਕਰਤ ਭਏ ਬਿਬਿਧ ਪ੍ਰਕਾਰਾ ॥

राज करत भए बिबिध प्रकारा ॥

(ਉਨ੍ਹਾ ਨੇ) ਅਨੇਕ ਤਰ੍ਹਾ ਨਾਲ ਰਾਜ ਕੀਤਾ

ਦੇਸ ਦੇਸ ਕੇ ਜੀਤ ਨ੍ਰਿਪਾਰਾ ॥

देस देस के जीत नृपारा ॥

ਅਤੇ ਦੇਸ਼-ਦੇਸ਼ਾਤਰਾ ਦੇ ਰਾਜੇ ਜਿੱਤ ਲਏ।

ਜਹਾਂ ਤਹਾਂ ਤਿਹ ਧਰਮ ਚਲਾਯੋ ॥

जहाँ तहाँ तिह धरम चलायो ॥

ਜਿਥੇ ਕਿਥੇ ਉਨ੍ਹਾ ਨੇ ਧਰਮ ਦਾ ਵਿਸਤਾਰ ਕੀਤਾ

ਅੱਤ੍ਰ ਪੱਤ੍ਰ ਕਹ ਸੀਸ ਢੁਰਾਯੋ ॥੩੧॥

अत्त्र पत्त्र कह सीस ढुरायो ॥३१॥

ਅਤੇ ਸਿਰ ਉਤੇ ਛਤ੍ਰ ਝੁਲਵਾਇਆ ॥੩੧॥

ਰਾਜਸੂਅ ਬਹੁ ਬਾਰਨ ਕੀਏ ॥

राजसूअ बहु बारन कीए ॥

(ਉਨ੍ਹਾ ਨੇ) ਬਹੁਤ ਵਾਰ ਰਾਜਸੂਯ ਯੱਗ ਕੀਤੇ

ਜੀਤ ਜੀਤ ਦੇਸੇਸ੍ਵਰ ਲੀਏ ॥

जीत जीत देसेस्वर लीए ॥

ਅਤੇ ਦੇਸ਼ਾ ਦੇ ਸੁਆਮੀਆਂ (ਰਾਜਿਆਂ) ਨੂੰ ਜਿੱਤ ਲਿਆ।

ਬਾਜਮੇਧ ਬਹੁ ਬਾਰਨ ਕਰੇ ॥

बाजमेध बहु बारन करे ॥

(ਉਨ੍ਹਾ ਨੇ) ਬਹੁਤ ਵਾਰ ਅਸ਼੍ਵਮੇਧ ਯੱਗ ਵੀ ਕੀਤੇ

ਸਕਲ ਕਲੂਖ ਨਿਜ ਕੁਲ ਕੇ ਹਰੇ ॥੩੨॥

सकल कलूख निज कुल के हरे ॥३२॥

ਅਤੇ ਆਪਣੀ ਕੁਲ ਦੇ ਸਾਰੇ ਪਾਪ ਨਸ਼ਟ ਕਰ ਦਿੱਤੇ ॥੩੨॥

ਬਹੁਤ ਬੰਸ ਮੈ ਬਢੋ ਬਿਖਾਧਾ ॥

बहुत बंस मै बढो बिखाधा ॥

ਫਿਰ (ਉਨ੍ਹਾ ਦੀ) ਬੰਸ ਵਿਚ ਝਗੜਾ ਬਹੁਤ ਵਧ ਗਿਆ

ਮੇਟ ਨ ਸਕਾ ਕੋਊ ਤਿਹ ਸਾਧਾ ॥

मेट न सका कोऊ तिह साधा ॥

ਜਿਸ ਨੂੰ ਕੋਈ ਵੀ ਭਲਾ ਪੁਰਸ਼ ਮੇਟ ਨਾ ਸਕਿਆ।

ਬਿਚਰੇ ਬੀਰ ਬਨੈਤ ਅਖੰਡਲ ॥

बिचरे बीर बनैत अखंडल ॥

ਬਾਂਕੇ ਵੀਰ ਯੋਧਿਆਂ ਦੇ ਸਮੂਹ ਫਿਰਨ ਲਗੇ

ਗਹਿ ਗਹਿ ਚਲੇ ਭਿਰਨ ਰਨ ਮੰਡਲ ॥੩੩॥

गहि गहि चले भिरन रन मंडल ॥३३॥

ਅਤੇ ਸ਼ਸਤ੍ਰ ਫੜ ਫੜ ਕੇ ਯੁੱਧ-ਭੂਮੀ ਨੂੰ ਤੁਰ ਪਏ ॥੩੩॥

ਧਨ ਅਰ ਭੂਮਿ ਪੁਰਾਤਨ ਬੈਰਾ ॥

धन अर भूमि पुरातन बैरा ॥

ਧਨ ਅਤੇ ਧਰਤੀ ਦਾ ਪੁਰਾਣਾ ਵੈਰ ਹੈ

ਜਿਨ ਕਾ ਮੂਆ ਕਰਤ ਜਗ ਘੇਰਾ ॥

जिन का मूआ करत जग घेरा ॥

ਜਿਨ੍ਹਾ ਦਾ ਘੇਰਿਆ ਹੋਇਆ ਸਾਰਾ ਜਗਤ ਮਰ ਰਿਹਾ ਹੈ।

ਮੋਹ ਬਾਦ ਅਹੰਕਾਰ ਪਸਾਰਾ ॥

मोह बाद अहंकार पसारा ॥

ਮੋਹ ਅਤੇ ਹੰਕਾਰ ਹੀ (ਇਸ) ਝਗੜੇ ਦੇ ਪ੍ਰਸਾਰ (ਦੇ ਕਾਰਨ ਹਨ)

ਕਾਮ ਕ੍ਰੋਧ ਜੀਤਾ ਜਗ ਸਾਰਾ ॥੩੪॥

काम क्रोध जीता जग सारा ॥३४॥

ਅਤੇ ਕਾਮ-ਕ੍ਰੋਧ ਨੇ ਸਾਰਾ ਜਗਤ ਜਿਤ ਲਿਆ ਹੈ ॥੩੪॥

ਦੋਹਰਾ ॥

दोहरा ॥

ਦੋਹਰਾ:

ਧੰਨਿ ਧੰਨਿ ਧਨ ਕੋ ਭਾਖੀਐ ਜਾ ਕਾ ਜਗਤੁ ਗੁਲਾਮੁ ॥

धंनि धंनि धन को भाखीऐ जा का जगतु गुलामु ॥

ਧਨ ਨੂੰ ਧੰਨ ਧੰਨ ਕਹਿਣਾ ਚਾਹੀਦਾ ਹੈ ਜਿਸ ਦਾ (ਸਾਰਾ) ਜਗਤ ਗੁਲਾਮ ਹੈ

ਸਭ ਨਿਰਖਤ ਯਾ ਕੌ ਫਿਰੈ ਸਭ ਚਲ ਕਰਤ ਸਲਾਮ ॥੩੫॥

सभ निरखत या कौ फिरै सभ चल करत सलाम ॥३५॥

ਅਤੇ ਜਿਸ ਨੂੰ ਸਾਰੇ ਝਾਕਦੇ ਫਿਰਦੇ ਹਨ ਅਤੇ (ਧਨਵਾਨਾ ਦੇ ਘਰਾ ਨੂੰ) ਚਲ ਕੇ ਪ੍ਰਨਾਮ ਕਰਦੇ ਹਨ ॥੩੫॥

ਚੌਪਈ ॥

चौपई ॥

ਚੌਪਈ:

ਕਾਲ ਨ ਕੋਊ ਕਰਨ ਸੁਮਾਰਾ ॥

काल न कोऊ करन सुमारा ॥

ਕਾਲ ਦਾ ਕੋਈ ਸ਼ੁਮਾਰ ਨਹੀਂ ਹੈ

ਬੈਰ ਬਾਦ ਅਹੰਕਾਰ ਪਸਾਰਾ ॥

बैर बाद अहंकार पसारा ॥

ਜਿਸ ਨੇ ਵੈਰ, ਵਿਵਾਦ ਅਤੇ ਹੰਕਾਰ ਨੂੰ ਜਨਮ ਦਿੱਤਾ ਹੈ।

ਲੋਭ ਮੂਲ ਇਹਿ ਜਗ ਕੋ ਹੂਆ ॥

लोभ मूल इहि जग को हूआ ॥

ਲੋਭ ਇਸ ਜਗਤ ਦਾ ਮੂਲ (ਆਧਾਰ) ਬਣ ਗਿਆ ਹੈ

ਜਾ ਸੋ ਚਾਹਤ ਸਭੈ ਕੋ ਮੂਆ ॥੩੬॥

जा सो चाहत सभै को मूआ ॥३६॥

ਜਿਸ ਦੀ ਚਾਹਤ ਕਰਕੇ ਸਭ ਮਰ ਰਹੇ ਹਨ ॥੩੬॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸੁਭ ਬੰਸ ਬਰਨਨੰ ਨਾਮ ਦੁਤੀਆ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੨॥ਅਫਜੂ॥੧੩੭॥

इति स्री बचित्र नाटक ग्रंथे सुभ बंस बरननं नाम दुतीआ धिआइ समापत मसतु सुभ मसतु ॥२॥अफजू॥१३७॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਵ'ਸ਼ੁਭ ਬੰਸ ਬਰਨਨਵ' ਦੇ ਨਾ ਵਾਲਾ ਦੂਜਾ ਅਧਿਆਇ (ਸੰਪੂਰਨ ਹੁੰਦਾ ਹੈ) ਸਭ ਸ਼ੁਭ ਹੈ ॥੨॥੧੩੭॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਰਚਾ ਬੈਰ ਬਾਦੰ ਬਿਧਾਤੇ ਅਪਾਰੰ ॥

रचा बैर बादं बिधाते अपारं ॥

ਵਿਧਾਤਾ ਨੇ ਕਈ ਤਰ੍ਹਾ ਦੇ ਵੈਰ ਅਤੇ ਵਿਵਾਦ ਰਚ ਦਿੱਤੇ

ਜਿਸੈ ਸਾਧ ਸਾਕਿਓ ਨ ਕੋਊ ਸੁਧਾਰੰ ॥

जिसै साध साकिओ न कोऊ सुधारं ॥

ਜਿਸ ਨੂੰ ਕੋਈ ਸਾਧੂ ਪੁਰਸ਼ (ਨੇਕ ਆਦਮੀ) ਸੁਧਾਰ ਨਾ ਸਕਿਆ।

ਬਲੀ ਕਾਮਰਾਯੰ ਮਹਾ ਲੋਭ ਮੋਹੰ ॥

बली कामरायं महा लोभ मोहं ॥

ਮਹਾਬਲੀ ਕਾਮ, ਲੋਭ, ਮੋਹ ਆਦਿ ਵਿਕਾਰਾ ਦੇ ਹਥਿਆਰਾ ਦੀ ਮਾਰ ਤੋਂ

ਗਯੋ ਕਉਨ ਬੀਰੰ ਸੁ ਯਾ ਤੇ ਅਲੋਹੰ ॥੧॥

गयो कउन बीरं सु या ते अलोहं ॥१॥

ਭਲਾ ਕੌਣ ਸੂਰਵੀਰ ਬਚ ਕੇ ਗਿਆ ਹੈ? ॥੧॥

ਤਹਾਂ ਬੀਰ ਬੰਕੇ ਬਕੈ ਆਪ ਮੱਧੰ ॥

तहाँ बीर बंके बकै आप मद्धं ॥

ਉਥੇ (ਰਣਭੂਮੀ ਵਿਚ) ਬਾਕੇ ਸੂਰਮੇ ਆਪਸ ਵਿਚ ਕੌੜੇ ਬਚਨ ਬੋਲ ਰਹੇ ਹਨ।

ਉਠੇ ਸਸਤ੍ਰ ਲੈ ਲੈ ਮਚਾ ਜੁੱਧ ਸੱੁਧੰ ॥

उठे ससत्र लै लै मचा जुद्ध सु्धं ॥

(ਉਹ) ਸ਼ਸਤ੍ਰ ਲੈ ਲੈ ਕੇ ਉਠਦੇ ਹਨ ਅਤੇ ਘੋਰ ਯੁੱਧ ਕਰਦੇ ਹਨ।

ਕਹੂੰ ਖੱਪਰੀ ਖੋਲ ਖੰਡੇ ਅਪਾਰੰ ॥

कहूँ खप्परी खोल खंडे अपारं ॥

ਕਿਤੇ ਖਪਰੇ (ਚੌੜੇ ਫਲ ਵਾਲਾ ਤੀਰ) ਖੋਲ ਅਤੇ ਖੰਡੇ ਧਾਰਨ ਕਰਨ ਵਾਲੇ (ਇਕ ਦੂਜੇ ਨੂੰ ਮਾਰ ਰਹੇ ਹਨ)

ਨਚੇ ਬੀਰ ਬੈਤਾਲ ਡਉਰੂ ਡਕਾਰੰ ॥੨॥

नचे बीर बैताल डउरू डकारं ॥२॥

ਕਿਤੇ ਬੀਰ ਬੈਤਾਲ ਡਉਰੂ ਵਜਾ ਵਜਾ ਕੇ ਨਚਦੇ ਹਨ ॥੨॥

ਕਹੂੰ ਈਸ ਸੀਸੰ ਪੁਐ ਰੁੰਡ ਮਾਲੰ ॥

कहूँ ईस सीसं पुऐ रुँड मालं ॥

ਕਿਤੇ ਸ਼ਿਵ ਸਿਰਾ (ਰੁੰਡਾ) ਨੂੰ ਮਾਲਾ ਵਿਚ ਪਰੋਂਦਾ ਹੈ।

ਕਹੂੰ ਡਾਕ ਡਉਰੂ ਕਹੂੰ ਕੰਬਿਤਾਲੰ ॥

कहूँ डाक डउरू कहूँ कंबितालं ॥

ਕਿਤੇ ਡਾਕਣੀਆਂ (ਊਲ ਜਲੂਲ) ਬੋਲਦੀਆਂ ਹਨ ਅਤੇ ਕਿਤੇ ਬੈਤਾਲ ਕੂਕਦੇ ਹਨ।

ਚਵੀ ਚਾਵਡੀਅੰ ਕਿਲੰਕਾਰ ਕੰਕੰ ॥

चवी चावडीअं किलंकार कंकं ॥

ਕਿਤੇ ਚਮੁੰਡਣਾ ਬੋਲਦੀਆਂ ਹਨ ਅਤੇ ਕਿਤੇ ਇੱਲਾ ਕਿਲਕਾਰੀਆਂ ਮਾਰਦੀਆਂ ਹਨ।

ਗੁਥੀ ਲੁੱਥ ਜੱੁਥੇ ਬਹੇ ਬੀਰ ਬੰਕੰ ॥੩॥

गुथी लुत्थ जु्ुथे बहे बीर बंकं ॥३॥

ਕਿਤੇ ਬਾਕੇ ਸੂਰਬੀਰਾ ਦੀਆਂ ਲਾਸ਼ਾ ਗੁੱਥਮਗੁੱਥਾ ਹੋ ਰਹੀਆਂ ਹਨ ॥੩॥

ਪਰੀ ਕੱੁਟ ਕੱੁਟੰ ਰੁਲੇ ਤੱਛ ਮੱੁਛੰ ॥

परी कु्ुट कु्ुटं रुले तच्छ मु्ुछं ॥

ਬਹੁਤ ਕੁਟ ਮਾਰ ਹੋਈ ਹੈ, (ਸੂਰਮਿਆਂ ਦੇ ਸ਼ਰੀਰਾ ਦੇ) ਟੋਟੇ ਰੁਲਦੇ ਹਨ।

ਰਹੇ ਹਾਥ ਡਾਰੇ ਉਭੈ ਉਰਧ ਮੱੁਛੰ ॥

रहे हाथ डारे उभै उरध मु्ुछं ॥

(ਕਿਤੇ) ਦੋਵੇਂ ਹੱਥ ਮੁੱਛਾ ਉਤੇ ਰਖੇ (ਹੋਇਆਂ ਮੁਰਦੇ ਯੁੱਧ-ਭੂਮੀ ਵਿਚ ਰੁਲ ਰਹੇ ਹਨ)।

ਕਹੂੰ ਖੋਪਰੀ ਖੋਲ ਖਿੰਗੰ ਖਤੰਗੰ ॥

कहूँ खोपरी खोल खिंगं खतंगं ॥

ਕਿਤੇ ਖੋਪੜੀ ਨੂੰ ਬਚਾਉਣ ਵਾਲੇ ਖੋਲ ਅਤੇ ਧਨੁਖ-ਬਾਣ ਰੁਲ ਰਹੇ ਹਨ,

ਕਹੂੰ ਖਤ੍ਰੀਯੰ ਖੱਗ ਖੇਤੰ ਨਿਖੰਗੰ ॥੪॥

कहूँ खत्रीयं खग्ग खेतं निखंगं ॥४॥

ਕਿਤੇ ਸੂਰਬੀਰਾ ਦੀਆਂ ਤਲਵਾਰਾ ਅਤੇ ਤੀਰਾ ਦੇ ਭੱਥੇ ਰੁਲ ਰਹੇ ਹਨ ॥੪॥

ਚਵੀ ਚਾਂਵਡੀ ਡਾਕਨੀ ਡਾਕ ਮਾਰੇ ॥

चवी चाँवडी डाकनी डाक मारे ॥

ਕਿਤੇ ਚਮੁੰਡਣਾ ਬੋਲਦੀਆਂ ਹਨ ਅਤੇ ਡਾਕਣੀਆਂ ਡਕਾਰਦੀਆਂ ਹਨ।

ਕਹੂੰ ਭੈਰਵੀ ਭੂਤ ਭੈਰੋਂ ਬਕਾਰੇ ॥

कहूँ भैरवी भूत भैरों बकारे ॥

ਕਿਤੇ ਭੈਰਵੀ, ਭੂਤ ਅਤੇ ਭੈਰੋ ਭੱਭਕਾ ਮਾਰ ਰਹੇ ਹਨ।

ਕਹੂੰ ਬੀਰ ਬੈਤਾਲ ਬੰਕੇ ਬਿਹਾਰੰ ॥

कहूँ बीर बैताल बंके बिहारं ॥

ਕਿਤੇ ਬੀਰ ਬੈਤਾਲ ਆਕੜ ਕੇ ('ਬੰਕੇ') ਫਿਰਦੇ ਹਨ

ਕਹੂੰ ਭੂਤ ਪ੍ਰੇਤੰ ਹਸੈ ਮਾਸਹਾਰੰ ॥੫॥

कहूँ भूत प्रेतं हसै मासहारं ॥५॥

ਅਤੇ ਕਿਤੇ ਭੂਤ-ਪ੍ਰੇਤ ਅਤੇ ਮਾਸਹਾਰੀ ਜੀਵ ਹਸ ਰਹੇ ਹਨ ॥੫॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਮਹਾਂ ਬੀਰ ਗੱਜੇ ॥

महाँ बीर गज्जे ॥

ਵਡੇ ਸੂਰਮੇ ਗਜ ਰਹੇ ਹਨ

ਸੁਣੈ ਮੇਘ ਲੱਜੇ ॥

सुणै मेघ लज्जे ॥

(ਜਿਨ੍ਹਾ ਦੀ ਗਰਜ ਨੂੰ) ਸੁਣ ਕੇ ਬਦਲ ਵੀ ਲੱਜਾ ਰਹੇ ਹਨ।

ਝੰਡਾ ਗੱਡ ਗਾਢੇ ॥

झंडा गड्ड गाढे ॥

(ਉਨ੍ਹਾ ਨੇ ਆਪਣੇ) ਝੰਡੇ ਪੱਕੀ ਤਰ੍ਹਾ ਗਡੇ ਹੋਏ ਹਨ

ਮੰਡੇ ਰੋਸ ਬਾਢੇ ॥੬॥

मंडे रोस बाढे ॥६॥

(ਜਿਨ੍ਹਾ ਨੂੰ ਵੇਖ ਕੇ ਵਿਰੋਧੀ ਵੈਰੀ ਦਲਾ ਦੇ ਸੂਰਮੇ) ਰੋਹ ਵਧਾ ਕੇ (ਯੁੱਧ ਵਿਚ) ਜੁਟੇ ਹੋਏ ਹਨ ॥੬॥

ਕ੍ਰਿਪਾਣੰ ਕਟਾਰੰ ॥

कृपाणं कटारं ॥

ਕ੍ਰਿਪਾਨਾ ਅਤੇ ਕਟਾਰਾ ਨਾਲ

ਭਿਰੇ ਰੋਸ ਧਾਰੰ ॥

भिरे रोस धारं ॥

(ਸੂਰਮੇ) ਰੋਸ ਵਧਾ ਕੇ ਲੜਦੇ ਹਨ।

ਮਹਾਂ ਬੀਰ ਬੰਕੰ ॥

महाँ बीर बंकं ॥

(ਅਨੇਕ) ਬਾਕੇ ਮਹਾਨ ਯੋਧੇ

ਭਿਰੇ ਭੂਮ ਹੰਕੰ ॥੭॥

भिरे भूम हंकं ॥७॥

ਧਰਤੀ ਨੂੰ ਕੰਬਾਉਂਦੇ ਹੋਏ (ਇਕ ਦੂਜੇ ਨਾਲ) ਭਿੜ ਰਹੇ ਹਨ ॥੭॥

ਮਚੇ ਸੂਰ ਸਸਤ੍ਰੰ ॥

मचे सूर ससत्रं ॥

ਸੂਰਮਿਆਂ ਦੇ ਸ਼ਸਤ੍ਰ ਚਲਣ ਲਗੇ ਹਨ

ਉਠੀ ਝਾਰ ਅਸਤ੍ਰੰ ॥

उठी झार असत्रं ॥

ਅਤੇ ਅਸਤ੍ਰਾ ਦੇ ਚਲਣ ਨਾਲ ਚਿਣਗਾ ਨਿਕਲਣ ਲਗੀਆਂ ਹਨ।

ਕ੍ਰਿਪਾਣੰ ਕਟਾਰੰ ॥

कृपाणं कटारं ॥

ਕ੍ਰਿਪਾਨਾ, ਕਟਾਰਾ

ਪਰੀ ਲੋਹ ਮਾਰੰ ॥੮॥

ਪਰੀ ਲੋਹ ਮਾਰੰ ॥੮॥

ਅਤੇ ਲੋਹੇ (ਦੇ ਬਣੇ ਹੋਰ ਸ਼ਸਤ੍ਰਾਂ ਦੇ) ਖ਼ੂਬ ਪ੍ਰਹਾਰ ਹੋਏ ਹਨ ॥੮॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਹੱਲਬੀ ਜੁਨੱਬੀ ਸਰੋਹੀ ਦੁਧਾਰੀ ॥

हल्लबी जुनब्बी सरोही दुधारी ॥

ਕਿਤੇ ਹਲਬ ਦੀ, ਕਿਤੇ ਜਨਬ ਦੀ, ਕਿਤੇ ਸਰੋਹੀ ਤਲਵਾਰ ਅਤੇ ਕਿਤੇ ਦੋਧਾਰੀ ਤਲਵਾਰ,

ਬਹੀ ਕੋਪ ਕਾਤੀ ਕ੍ਰਿਪਾਣੰ ਕਟਾਰੀ ॥

बही कोप काती कृपाणं कटारी ॥

ਕਿਤੇ ਛੁਰੀ, ਕ੍ਰਿਪਾਨ ਅਤੇ ਕਟਾਰ (ਆਪਣੇ ਧਾਰਕਾ ਦੁਆਰਾ) ਕ੍ਰੋਧ ਨਾਲ ਵਾਹੀਆਂ ਜਾ ਰਹੀਆਂ ਹਨ।

ਕਹੂੰ ਸੈਹਥੀਅੰ ਕਹੂੰ ਸੁੱਧ ਸੇਲੰ ॥

कहूँ सैहथीअं कहूँ सुद्ध सेलं ॥

ਕਿਤੇ ਸੈਹੱਥੀਆਂ ਨਾਲ ਅਤੇ ਕਿਤੇ ਨੇਜ਼ਿਆਂ ਨਾਲ (ਲੜਾਈ ਹੋ ਰਹੀ ਹੈ)

ਕਹੂੰ ਸੇਲ ਸਾਂਗੰ ਭਈ ਰੇਲ ਪੇਲੰ ॥੯॥

कहूँ सेल साँगं भई रेल पेलं ॥९॥

ਅਤੇ ਕਿਤੇ ਨੇਜ਼ਿਆਂ ਅਤੇ ਬਰਛੀਆਂ ਨਾਲ ਧਕਮਧੱਕੀ ਹੋ ਰਹੀ ਹੈ ॥੯॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਸਰੋਖ ਸੁਰ ਸਾਜਿਅੰ ॥

सरोख सुर साजिअं ॥

ਰੋਹ ਨਾਲ ਸੂਰਮੇ ਸੱਜੇ ਹੋਏ ਹਨ

ਬਿਸਾਰ ਸੰਕ ਬਾਜਿਅੰ ॥

बिसार संक बाजिअं ॥

ਅਤੇ ਸ਼ੰਕਾ ਨੂੰ ਭੁਲਾ ਕੇ ਖੂਬ ਭਿੜ ਰਹੇ ਹਨ।

ਨਿਸੰਕ ਸਸਤ੍ਰ ਮਾਰਹੀ ॥

निसंक ससत्र मारही ॥

ਨਿਸੰਗ ਹੋ ਕੇ ਸ਼ਸਤ੍ਰ ਮਾਰਦੇ ਹਨ

ਉਤਾਰ ਅੰਗ ਡਾਰਹੀ ॥੧੦॥

उतार अंग डारही ॥१०॥

ਅਤੇ (ਵਿਰੋਧੀਆਂ ਦੇ) ਅੰਗ ਉਤਾਰਦੇ ਜਾ ਰਹੇ ਹਨ ॥੧੦॥

ਕਛੂ ਨ ਕਾਨ ਰਾਖਹੀਂ ॥

कछू न कान राखहीं ॥

ਕਿਸੇ ਦੀ ਕੋਈ ਪਰਵਾਹ ਨਹੀਂ ਕਰਦੇ,

ਸੁ ਮਾਰ ਮਾਰ ਭਾਖਹੀਂ ॥

सु मार मार भाखहीं ॥

ਬਸ ਮਾਰੋ-ਮਾਰੋ ਹੀ ਬੋਲਦੇ ਹਨ।

ਸੁ ਹਾਂਕ ਹਾਠ ਰੇਲਯੰ ॥

सु हाँक हाठ रेलयं ॥

ਲਲਕਾਰਾ ਮਾਰ ਕੇ (ਵਿਰੋਧੀ ਨੂੰ) ਧੱਕ ਲੈ ਜਾਦੇ ਹਨ

ਅਨੰਤ ਸਸਤ੍ਰ ਝੇਲਯੰ ॥੧੧॥

अनंत ससत्र झेलयं ॥११॥

ਅਤੇ ਅਨੰਤ ਸ਼ਸਤ੍ਰਾ ਦੇ ਵਾਰਾ ਨੂੰ ਸਹਿੰਦੇ ਹਨ ॥੧੧॥

ਹਜਾਰ ਹੂਰ ਅੰਬਰੰ ॥

हजार हूर अंबरं ॥

ਹਜ਼ਾਰਾ ਹੂਰਾ ਆਕਾਸ਼ (ਵਿਚ ਵਿਚਰ ਰਹੀਆਂ ਹਨ)

ਬਿਰੁਧ ਕੈ ਸ੍ਵਯੰਬਰੰ ॥

बिरुध कै स्वयंबरं ॥

ਅਤੇ ਯੁੱਧ-ਭੂਮੀ (ਬਿਰੁਧ) ਨੂੰ ਸੁਅੰਬਰ ਬਣਾ ਕੇ (ਵੀਰਗਤੀ ਪ੍ਰਾਪਤ ਕਰਨ ਵਾਲੇ ਸੂਰਮਿਆਂ ਨੂੰ ਵਰਦੀਆਂ ਹਨ)।

ਕਰੂਰ ਭਾਂਤ ਡੋਲਹੀ ॥

करूर भाँत डोलही ॥

(ਸੂਰਮੇ ਯੁੱਧ-ਭੂਮੀ ਵਿਚ) ਭਿਆਨਕ ਢੰਗ ਨਾਲ ਡੋਲਦੇ ਫਿਰਦੇ ਹਨ

ਸੁ ਮਾਰ ਮਾਰ ਬੋਲਹੀ ॥੧੨॥

सु मार मार बोलही ॥१२॥

ਅਤੇ (ਮੂੰਹੋਂ) 'ਮਾਰੋ' 'ਮਾਰੋ' ਹੀ ਬੋਲਦੇ ਹਨ ॥੧੨॥

ਕਹੂੰ ਕਿ ਅੰਗ ਕੱਟੀਅੰ ॥

कहूँ कि अंग कट्टीअं ॥

ਕਿਸੇ ਦੇ ਅੰਗ ਕਟੇ ਗਏ ਹਨ।

ਕਹੂੰ ਸੁਰੋਹ ਪੱਟੀਅੰ ॥

कहूँ सुरोह पट्टीअं ॥

ਕਿਸੇ ਦੇ ਵਾਲ (ਸੁਰੋਹ) ਪੁਟੇ ਗਏ ਹਨ।

ਕਹੂੰ ਸੁ ਮਾਸ ਮੁੱਛੀਅੰ ॥

कहूँ सु मास मुच्छीअं ॥

ਕਿਸੇ ਦਾ ਮਾਸ ਕਟਿਆ ਗਿਆ ਹੈ

ਗਿਰੇ ਸੁ ਤੱਛ ਮੁੱਛੀਅੰ ॥੧੩॥

गिरे सु तच्छ मुच्छीअं ॥१३॥

ਅਤੇ (ਕਿਤੇ ਕੋਈ) ਵਢਿਆ-ਟੁਕਿਆ ਡਿਗਿਆ ਪਿਆ ਹੈ ॥੧੩॥

ਢਮੱਕ ਢੋਲ ਢਾਲਯੰ ॥

ढमक्क ढोल ढालयं ॥

ਢਾਲਾ ਤੇ ਢੋਲ ਢੰਮ-ਢੰਮ ਵਜਦੇ ਹਨ

ਹਰੋਲ ਹਾਲ ਚਾਲਯੰ ॥

हरोल हाल चालयं ॥

ਅਤੇ (ਸੈਨਾ ਦੇ) ਮੂਹਰਲੇ (ਹਿੱਸੇ ਦੇ ਸੈਨਿਕ) ਮੌਜ-ਮਸਤੀ ਵਿਚ ਚਲ ਰਹੇ ਹਨ।

ਝਟਾਕ ਝਟ ਬਾਹੀਅੰ ॥

झटाक झट बाहीअं ॥

ਸੂਰਮੇ ਫੁਰਤੀ ਨਾਲ (ਹਥਿਆਰ) ਚਲਾਉਂਦੇ ਹਨ

ਸੁ ਬੀਰ ਸੈਨ ਗਾਹੀਅੰ ॥੧੪॥

सु बीर सैन गाहीअं ॥१४॥

ਅਤੇ ਸੈਨਾ ਨੂੰ ਗਾਹੁੰਦੇ ਹਨ ॥੧੪॥

ਨਿਵੰ ਨਿਸਾਣ ਬਾਜਿਅੰ ॥

निवं निसाण बाजिअं ॥

ਨਵੇਂ ਧੌਂਸੇ ਵਜਦੇ ਹਨ,

ਸੁ ਬੀਰ ਧੀਰ ਗਾਜਿਅੰ ॥

सु बीर धीर गाजिअं ॥

ਧੀਰਜਵਾਨ ਸੂਰਮੇ ਗਜਦੇ ਹਨ,

ਕ੍ਰਿਪਾਨ ਬਾਣ ਬਾਹਹੀ ॥

ਕ੍ਰਿਪਾਨ ਬਾਣ ਬਾਹਹੀ ॥

ਕ੍ਰਿਪਾਨਾ ਅਤੇ ਤੀਰ ਚਲਾਉਂਦੇ ਹਨ

ਅਜਾਤ ਅੰਗ ਲਾਹਹੀ ॥੧੫॥

अजात अंग लाहही ॥१५॥

ਅਤੇ ਅਛੋਪਲੇ ਹੀ ਅੰਗ ਵੱਢ ਸੁਟਦੇ ਹਨ ॥੧੫॥

ਬਿਰੁੱਧ ਕ੍ਰੁੱਧ ਰਾਜਿਯੰ ॥

बिरुद्ध क्रुद्ध राजियं ॥

ਯੁੱਧ-ਭੂਮੀ (ਵਿਚ ਸੂਰਮੇ) ਕ੍ਰੋਧਿਤ ਹੋ ਕੇ ਸ਼ੁਭਾਇਮਾਨ ਹਨ

ਨ ਚਾਰ ਪੈਰ ਭਾਜਿਯੰ ॥

न चार पैर भाजियं ॥

ਅਤੇ ਚਾਰ ਕਦਮ ਵੀ (ਇਧਰ-ਉਧਰ) ਨਹੀਂ ਭਜਦੇ।

ਸੰਭਾਰ ਸਸਤ੍ਰ ਗਾਜਹੀ ॥

संभार ससत्र गाजही ॥

ਸ਼ਸਤ੍ਰਾ ਨੂੰ ਸੰਭਾਲ ਕੇ ਗਜਦੇ ਹਨ

ਸੁ ਨਾਦ ਮੇਘ ਲਾਜਹੀ ॥੧੬॥

सु नाद मेघ लाजही ॥१६॥

(ਉਨ੍ਹਾ ਦੇ ਗੱਜਣ ਦੀ) ਆਵਾਜ਼ ਨੂੰ ਸੁਣ ਕੇ ਮੇਘ ਵੀ ਸ਼ਰਮਿੰਦੇ ਹੁੰਦੇ ਹਨ ॥੧੬॥

ਹਲੰਕ ਹਾਕ ਮਾਰਹੀ ॥

हलंक हाक मारही ॥

ਭਿਆਨਕ ਲਲਕਾਰੇ ਮਾਰਦੇ ਹਨ

ਸਰੱਕ ਸਸਤ੍ਰ ਝਾਰਹੀ ॥

सरक्क ससत्र झारही ॥

ਅਤੇ (ਨਾਲ ਹੀ) 'ਸੜੱਕ' ਦੀ ਆਵਾਜ਼ ਕਰਦੇ ਸ਼ਸਤ੍ਰ ਚਲਾ ਦਿੰਦੇ ਹਨ।

ਭਿਰੇ ਬਿਸਾਰਿ ਸੋਕਿਯੰ ॥

भिरे बिसारि सोकियं ॥

ਸੋਗ ਨੂੰ ਭੁਲਾ ਕੇ ਲੜਦੇ ਹਨ

ਸਿਧਾਰ ਦੇਵ ਲੋਕਿਯੰ ॥੧੭॥

सिधार देव लोकियं ॥१७॥

ਅਤੇ (ਵੀਰ-ਗਤੀ ਪਾ ਕੇ) ਸੁਅਰਗ ਲੋਕ ਨੂੰ ਜਾਦੇ ਹਨ ॥੧੭॥

ਰਿਸੇ ਬਿਰੁੱਧ ਬੀਰਯੰ ॥

रिसे बिरुद्ध बीरयं ॥

ਵਿਰੋਧੀ ਧਿਰਾ ਦੇ ਸੂਰਮੇ ਬਹੁਤ ਕ੍ਰੋਧਿਤ ਹਨ

ਸੁ ਮਾਰਿ ਝਾਰਿ ਤੀਰਯੰ ॥

सु मारि झारि तीरयं ॥

ਤੇ ਤੀਰਾ ਦੀ ਮਾਰ ਨਾਲ (ਪਰਪੱਖ ਵਾਲਿਆਂ ਨੂੰ) ਝਾੜ ਦਿੰਦੇ ਹਨ।

ਸਬਦ ਸੰਖ ਬੱਜਿਯੰ ॥

सबद संख बज्जियं ॥

ਸੰਖ ਦੇ ਵਜਣ ਦੀ ਧੁਨ ਆਉਂਦੀ ਹੈ

ਸੁ ਬੀਰ ਧੀਰ ਸੱਜਿਯੰ ॥੧੮॥

सु बीर धीर सज्जियं ॥१८॥

ਅਤੇ ਸੂਰਮੇ ਧੀਰਜ ਨਾਲ ਸੁਸਜਿਤ ਹੁੰਦੇ ਹਨ ॥੧੮॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਤੁਰੀ ਸੰਖ ਬਾਜੇ ॥

तुरी संख बाजे ॥

ਬਿਗਲ ਅਤੇ ਸੰਖ ਵਜ ਰਹੇ ਹਨ।

ਮਹਾ ਬੀਰ ਸਾਜੇ ॥

महा बीर साजे ॥

ਵੱਡੇ ਸੂਰਮੇ ਸਜ ਰਹੇ ਹਨ।

ਨਚੇ ਤੁੰਦ ਤਾਜੀ ॥

नचे तुँद ताजी ॥

ਤੇਜ਼ ਚਾਲ ਵਾਲੇ ਘੋੜੇ ਨਚ ਰਹੇ ਹਨ

ਮਚੇ ਸੂਰ ਗਾਜੀ ॥੧੯॥

मचे सूर गाजी ॥१९॥

ਅਤੇ ਧਰਮ-ਵੀਰ ਸੂਰਮੇ ਮਸਤ ਹੋਏ ਫਿਰ ਰਹੇ ਹਨ ॥੧੯॥

ਝਿਮੀ ਤੇਜ ਤੇਗੰ ॥

झिमी तेज तेगं ॥

ਤੇਜ਼ ਤਲਵਾਰਾ ਚਮਕ ਰਹੀਆਂ ਹਨ,

ਮਨੋ ਬਿੱਜ ਬੇਗੰ ॥

मनो बिज्ज बेगं ॥

ਮਾਨੋ ਬਿਜਲੀ ਤੇਜ਼ੀ ਨਾਲ ਚਲ ਰਹੀ ਹੋਵੇ।

ਉਠੈ ਨੱਦ ਨਾਦੰ ॥

उठै नद्द नादं ॥

ਧੌਂਸਿਆਂ (ਨਦ) ਦੀ ਆਵਾਜ਼ ਆ ਰਹੀ ਹੈ।

ਧੁਨੰ ਨ੍ਰਿਬਿਖਾਦੰ ॥੨੦॥

धुनं नृबिखादं ॥२०॥

ਇਹ ਧੁਨ ਨਿਰੰਤਰ (ਸੁਣਾਈ ਦੇ ਰਹੀ ਹੈ) ॥੨੦॥

ਤੁਟੈ ਖੱਗ ਖੋਲੰ ॥

तुटै खग्ग खोलं ॥

(ਕਿਤੇ) ਤਲਵਾਰਾ ਅਤੇ ਸਿਰ ਦੇ ਖੋਲ ਟੁੱਟੇ ਪਏ ਹਨ,

ਮੁਖੰ ਮਾਰ ਬੋਲੰ ॥

मुखं मार बोलं ॥

(ਕਿਤੇ ਸੂਰਮੇ) ਮੂੰਹ ਤੋਂ ਮਾਰੋ-ਮਾਰੋ ਬੋਲ ਰਹੇ ਹਨ।

ਧਕਾ ਧੀਕ ਧੱਕੰ ॥

धका धीक धक्कं ॥

ਕਿਤੇ ਧਕਮਧੱਕੀ ਹੋ ਰਹੀ ਹੈ,

ਗਿਰੇ ਹੱਕ ਬੱਕੰ ॥੨੧॥

गिरे हक्क बक्कं ॥२१॥

ਕਿਤੇ ਹੱਕੇ-ਬੱਕੇ ਹੋਏ (ਸੂਰਮੇ) ਡਿਗੇ ਹੋਏ ਹਨ ॥੨੧॥

ਦਲੰ ਦੀਹ ਗਾਹੰ ॥

दलं दीह गाहं ॥

(ਕਿਤੇ) ਵੱਡਿਆਂ ਦਲਾ ਨੂੰ ਲਤਾੜਿਆ ਜਾ ਰਿਹਾ ਹੈ,

ਅਧੋ ਅੰਗ ਲਾਹੰ ॥

अधो अंग लाहं ॥

(ਕਿਤੇ) ਅੱਧੇ ਅੰਗ ਵਢੇ ਜਾ ਰਹੇ ਹਨ,

ਪ੍ਰਯੋਘੰ ਪਰਹਾਰੰ ॥

ਪ੍ਰਯੋਘੰ ਪਰਹਾਰੰ ॥

(ਕਿਤੇ ਵੀਰ) ਲੋਹੇ ਦੀ ਗਦਾ ਮਾਰਦੇ ਹਨ

ਬਕੈ ਮਾਰ ਮਾਰੰ ॥੨੨॥

बकै मार मारं ॥२२॥

ਅਤੇ (ਕਿਤੇ) 'ਮਾਰੋ' 'ਮਾਰੋ' ਕਹਿੰਦੇ ਹਨ ॥੨੨॥

ਨਦੀ ਰਕਤ ਪੂਰੰ ॥

नदी रकत पूरं ॥

ਲਹੂ ਨਾਲ ਨਦੀ ਭਰ ਗਈ ਹੈ,

ਫਿਰੀ ਗੈਣ ਹੂਰੰ ॥

फिरी गैण हूरं ॥

ਆਕਾਸ਼ ਵਿਚ ਹੂਰਾ ਵਿਚਰਦੀਆਂ ਹਨ।

ਗਜੈ ਗੈਣ ਕਾਲੀ ॥

गजै गैण काली ॥

ਕਾਲੀ ਦੇਵੀ ਆਸਮਾਨ ਵਿਚ ਗਜ ਰਹੀ ਹੈ

ਹਸੀ ਖੱਪਰਾਲੀ ॥੨੩॥

हसी खप्पराली ॥२३॥

ਅਤੇ ਖੱਪਰ ਭਰ ਕੇ ਪੀਣ ਵਾਲੀਆਂ (ਕਲਜੋਗਣਾ) ਹਸਦੀਆਂ ਹਨ ॥੨੩॥

ਮਹਾ ਸੂਰ ਸੋਹੰ ॥

महा सूर सोहं ॥

ਵੱਡੇ ਸੂਰਮੇ ਸੋਭਦੇ ਹਨ,

ਮੰਡੇ ਲੋਹ ਕ੍ਰੋਹੰ ॥

मंडे लोह क्रोहं ॥

ਜੋ ਜੰਗ ਵਿਚ ਕ੍ਰੋਧ ਨਾਲ ਭੜਕੇ ਹੋਏ ਹਨ।

ਮਹਾਂ ਗਰਬ ਗਜਿਯੰ ॥

महाँ गरब गजियं ॥

ਵੱਡੇ ਹੰਕਾਰ ਨਾਲ ਗਜਦੇ ਹਨ

ਧੁਨੰ ਮੇਘ ਲਜਿਯੰ ॥੨੪॥

धुनं मेघ लजियं ॥२४॥

(ਜਿਨ੍ਹਾ ਦੀ) ਆਵਾਜ਼ (ਸੁਣ ਕੇ) ਬਦਲ ਵੀ ਸ਼ਰਮਿੰਦਾ ਹੁੰਦਾ ਹੈ ॥੨੪॥

ਛਕੇ ਲੋਹ ਛੱਕੰ ॥

छके लोह छक्कं ॥

(ਸੂਰਮੇ) ਸ਼ਸਤ੍ਰਾ ਦੀ ਸਾਜ ਸਜਾਵਟ ਨਾਲ ਸੱਜੇ ਹੋਏ ਹਨ

ਮੁਖੰ ਮਾਰ ਬੱਕੰ ॥

मुखं मार बक्कं ॥

ਅਤੇ ਮੂੰਹ ਤੋਂ 'ਮਾਰੋ' 'ਮਾਰੋ' ਬੋਲਦੇ ਹਨ।

ਮੁਖੰ ਮੱੁਛ ਬੰਕੰ ॥

मुखं म्ुछ बंकं ॥

(ਸੂਰਮਿਆਂ ਦੇ) ਮੂੰਹ ਉਤੇ ਕੁੰਡਲੀਆਂ ਮੁੱਛਾ ਹਨ

ਭਿਰੇ ਛਾਡ ਸੰਕੰ ॥੨੫॥

भिरे छाड संकं ॥२५॥

ਅਤੇ ਨਿਸੰਗ ਹੋ ਕੇ ਲੜ ਰਹੇ ਹਨ ॥੨੫॥

ਹਕੰ ਹਾਕ ਬਾਜੀ ॥

हकं हाक बाजी ॥

(ਯੋਧਿਆਂ ਨੇ) ਘੋੜਿਆਂ (ਬਾਜੀ) ਨੂੰ ਹਕ ਕੇ

ਘਿਰੀ ਸੈਣ ਸਾਜੀ ॥

घिरी सैण साजी ॥

ਸੈਨਾ ਨੂੰ ਘੇਰ ਲਿਆ ਹੈ,

ਚਿਰੇ ਚਾਰ ਢੂਕੇ ॥

चिरे चार ढूके ॥

ਚਿੜ੍ਹੇ ਹੋਏ (ਸੂਰਮੇ) ਚੌਹਾ ਪਾਸਿਆਂ ਤੋਂ ਢੁਕ ਰਹੇ ਹਨ

ਮੁਖੰ ਮਾਰ ਕੂਕੇ ॥੨੬॥

मुखं मार कूके ॥२६॥

ਅਤੇ ਮੂੰਹ ਤੋਂ ਮਾਰੋ-ਮਾਰੋ ਬੋਲ ਰਹੇ ਹਨ ॥੨੬॥

ਰੁਕੇ ਸੂਰ ਸਾਂਗੰ ॥

रुके सूर साँगं ॥

ਸਾਗਾ ਨਾਲ ਸੂਰਮੇ ਅਟਕੇ ਹੋਏ ਹਨ,

ਮਨੋ ਸਿੰਧ ਗੰਗੰ ॥

मनो सिंध गंगं ॥

ਮਾਨੋ ਸਮੁੰਦਰ ਨਾਲ ਗੰਗਾ ਮਿਲ ਗਈ ਹੋਵੇ।

ਢਹੇ ਨਾਲ ਢੱਕੰ ॥

ढहे नाल ढक्कं ॥

(ਕਈ) ਢਾਲਾ ਦੇ ਓਹਲੇ ਲੁਕ ਗਏ ਹਨ

ਕ੍ਰਿਪਾਣੰ ਕੜੱਕੰ ॥੨੭॥

कृपाणं कड़क्कं ॥२७॥

ਅਤੇ (ਢਾਲ ਉਤੇ ਵਜਣ ਕਾਰਨ) ਕ੍ਰਿਪਾਨਾ ਨੂੰ ਕੜਕਾ ਦਿੰਦੇ ਹਨ ॥੨੭॥

ਹਕੰ ਹਾਕ ਬਾਜੀ ॥

हकं हाक बाजी ॥

ਘੋੜਿਆਂ ਨੂੰ ਲਲਕਾਰਿਆ ਜਾ ਹੱਕਿਆ ਜਾ ਰਿਹਾ ਹੈ,

ਨਚੇ ਤੁੰਦ ਤਾਜੀ ॥

नचे तुँद ताजी ॥

ਉਹ ਤੇਜ਼ ਚਾਲ ਵਾਲੇ ਘੋੜੇ ਨਚਦੇ ਹਨ।

ਰਸੰ ਰੁਦ੍ਰ ਪਾਗੇ ॥

रसं रुद्र पागे ॥

(ਸੂਰਮੇ) ਰੌਦਰ ਰਸ ਵਿਚ ਰੰਗੇ ਹੋਏ ਹਨ

ਭਿਰੇ ਰੋਸ ਜਾਗੇ ॥੨੮॥

भिरे रोस जागे ॥२८॥

ਅਤੇ ਕ੍ਰੋਧਿਤ ਹੋਣ ਤੇ ਲੜ ਰਹੇ ਹਨ ॥੨੮॥

ਗਿਰੇ ਸੁੱਧ ਸੇਲੰ ॥

गिरे सुद्ध सेलं ॥

ਤਿਖੇ ਨੇਜ਼ਿਆਂ ਨਾਲ (ਸੂਰਮੇ) ਡਿਗੇ ਪਏ ਹਨ

ਭਈ ਰੇਲ ਪੇਲੰ ॥

भई रेल पेलं ॥

ਅਤੇ (ਉਨ੍ਹਾ ਵਿਚ) ਧਕਮਧੱਕੀ ਹੋ ਰਹੀ ਹੈ।

ਪਲੰਹਾਰ ਨੱਚੇ ॥

पलंहार नच्चे ॥

ਮਾਸਾਹਾਰੀ ਜੀਵ ਨਚ ਰਹੇ ਹਨ

ਰਣੰ ਬੀਰ ਮੱਚੇ ॥੨੯॥

ਰਣੰ ਬੀਰ ਮੱਚੇ ॥੨੯॥

ਅਤੇ ਯੁੱਧ ਵਿਚ ਸੂਰਮੇ ਚਾਉ ਨਾਲ ਜੁਟੇ ਹੋਏ ਹਨ ॥੨੯॥

ਹਸੇ ਮਾਸਹਾਰੀ ॥

हसे मासहारी ॥

ਮਾਸ ਖਾਣ ਵਾਲੇ ਹਸ ਰਹੇ ਹਨ

ਨਚੇ ਭੂਤ ਭਾਰੀ ॥

नचे भूत भारी ॥

ਅਤੇ ਵਡੇ ਭੂਤ ਨਚ ਰਹੇ ਹਨ।

ਮਹਾ ਢੀਠ ਢੂਕੇ ॥

महा ढीठ ढूके ॥

ਬਹੁਤੇ ਨਿਡਰ (ਯੋਧੇ ਭਿੜਨ ਲਈ) ਉਲ੍ਹਰੇ ਹੋਏ ਹਨ

ਮੁਖੰ ਮਾਰ ਕੂਕੇ ॥੩੦॥

मुखं मार कूके ॥३०॥

ਅਤੇ ਮੁਖ ਵਿਚੋਂ ਮਾਰੋ-ਮਾਰੋ ਬੋਲ ਰਹੇ ਹਨ ॥੩੦॥

ਗਜੈ ਗੈਣ ਦੇਵੀ ॥

गजै गैण देवी ॥

ਆਕਾਸ਼ ਵਿਚ ਦੇਵੀ ਗਜ ਰਹੀ ਹੈ

ਮਹਾ ਅੰਸ ਭੇਵੀ ॥

महा अंस भेवी ॥

ਜੋ ਮਹਾਕਾਲ ਤੋਂ ਪੈਦਾ ਹੋਈ ਹੈ (ਅਰਥਾਤ ਮਹਾਕਾਲ ਦੀ ਸ਼ਕਤੀ ਹੈ)।

ਭਲੇ ਭੂਤ ਨਾਚੰ ॥

भले भूत नाचं ॥

ਭੂਤ ਚੰਗੀ ਤਰ੍ਹਾਂ ਨਚ ਰਹੇ ਹਨ

ਰਸੰ ਰੁਦ੍ਰ ਰਾਚੰ ॥੩੧॥

रसं रुद्र राचं ॥३१॥

ਅਤੇ ਰੌਦਰ ਰਸ ਵਿਚ ਮਗਨ ਹਨ ॥੩੧॥

ਭਿਰੈ ਬੈਰ ਰੁੱਝੈ ॥

भिरै बैर रुझै ॥

(ਵੀਰ ਸੈਨਿਕ) ਵੈਰ ਨਾਲ ਭਰੇ-ਪੀਤੇ ਭਿੜ ਰਹੇ

ਮਹਾ ਜੋਧ ਜੁੱਝੈ ॥

महा जोध जुज्झै ॥

ਅਤੇ ਵੱਡੇ ਯੋਧੇ ਜੂਝ ਰਹੇ ਹਨ।

ਝੰਡਾ ਗੱਡ ਗਾਢੇ ॥

झंडा गड्डु गाढे ॥

ਦ੍ਰਿੜ੍ਹਤਾ ਨਾਲ ਝੰਡੇ ਗਡ ਰਹੇ ਹਨ

ਬਜੇ ਬੈਰ ਬਾਢੇ ॥੩੨॥

बजे बैर बाढे ॥३२॥

ਅਤੇ ਵੈਰ ਵਧਾ ਕੇ ਲਲਕਾਰੇ ਮਾਰ ਰਹੇ ਹਨ ॥੩੨॥

ਗਜੰ ਗਾਹ ਬਾਧੇ ॥

गजं गाह बाधे ॥

ਸਿਰ ਉਤੇ ਭੂਖਣ ਸਜਾਏ ਹੋਏ ਹਨ

ਧਨੁਰ ਬਾਣ ਸਾਧੇ ॥

धनुर बाण साधे ॥

ਅਤੇ ਤੀਰ-ਕਮਾਨਾ ਸਾਧੀਆਂ ਹੋਈਆਂ ਹਨ।

ਬਹੇ ਆਪ ਮੱਧੰ ॥

बहे आप मद्धं ॥

ਆਪਸ ਵਿਚ (ਤੀਰ) ਚਲਾਉਂਦੇ ਹਨ

ਗਿਰੇ ਅੱਧ ਅੱਧੰ ॥੩੩॥

गिरे अद्ध अद्धं ॥३३॥

ਅਤੇ ਅੱਧੇ ਅੱਧੇ ਟੁਕੜੇ ਹੋ ਕੇ ਡਿਗ ਪੈਂਦੇ ਹਨ ॥੩੩॥

ਗਜੰ ਬਾਜ ਜੱੁਝੇ ॥

गजं बाज जु्ुझे ॥

ਹਾਥੀ ਅਤੇ ਘੋੜੇ ਵੀ ਜੂਝ ਰਹੇ ਹਨ

ਬਲੀ ਬੈਰ ਰੱੁਝੇ ॥

बली बैर रु्ुझे ॥

ਅਤੇ ਸੂਰਵੀਰ ਵੀ ਵੈਰ ਵਿਚ ਰੁਝੇ ਹੋਏ ਹਨ।

ਨ੍ਰਿਭੈ ਸਸਤ੍ਰ ਬਾਹੈਂ ॥

नृभै ससत्र बाहैं ॥

ਨਿਰਭੈ ਹੋ ਕੇ ਸ਼ਸਤ੍ਰ ਚਲਾਉਂਦੇ ਹਨ

ਉਭੈ ਜੀਤ ਚਾਹੈਂ ॥੩੪॥

उभै जीत चाहैं ॥३४॥

ਅਤੇ ਦੋਹਾ (ਪਾਸਿਆਂ ਦੇ ਸੂਰਮੇ ਆਪਣੀ ਹੀ) ਜਿਤ ਚਾਹੁੰਦੇ ਹਨ ॥੩੪॥

ਗਜੇ ਆਨਿ ਗਾਜੀ ॥

गजे आनि गाजी ॥

ਅਣਖ ਵਾਲੇ ਸੂਰਮੇ ਗਜ ਰਹੇ ਹਨ।

ਨਚੇ ਤੁੰਦ ਤਾਜੀ ॥

नचे तुँद ताजी ॥

ਤਿਖੀ ਚਾਲ ਵਾਲੇ ਘੋੜੇ ਨਚ ਰਹੇ ਹਨ।

ਹਕੰ ਹਾਕ ਬੱਜੀ ॥

हकं हाक बज्जी ॥

ਲਲਕਾਰੇ ਤੇ ਲਲਕਾਰਾ ਵਜ ਰਿਹਾ ਹੈ

ਫਿਰੈ ਸੈਨ ਭੱਜੀ ॥੩੫॥

फिरै सैन भज्जी ॥३५॥

ਅਤੇ ਸੈਨਾ (ਇਧਰ ਉਧਰ) ਭਜੀ ਫਿਰਦੀ ਹੈ ॥੩੫॥

ਮਦੰ ਮੱਤ ਮਾਤੇ ॥

मदं मत्त माते ॥

(ਸੂਰਮੇ) ਸ਼ਰਾਬ ਨਾਲ ਮਸਤੇ ਹੋਏ ਹਨ।

ਰਸੰ ਰੁਦ੍ਰ ਰਾਤੇ ॥

रसं रुद्र राते ॥

ਰੌਦਰ ਰਸ ਵਿਚ ਪੂਰੀ ਤਰ੍ਹਾ ਮਗਨ ਹਨ।

ਗਜੰ ਜੂਹ ਸਾਜੇ ॥

गजं जूह साजे ॥

ਹਾਥੀ ਦੇ ਝੁੰਡ ਸਜੇ ਹਨ

ਭਿਰੇ ਰੋਸ ਬਾਜੇ ॥੩੬॥

भिरे रोस बाजे ॥३६॥

ਅਤੇ ਰੋਸ ਵਧਾ ਕੇ ਭਿੜ ਰਹੇ ਹਨ ॥੩੬॥

ਝਮੀ ਤੇਜ ਤੇਗੰ ॥

ਝਮੀ ਤੇਜ ਤੇਗੰ ॥

ਤੇਜ਼ ਤਲਵਾਰਾ ਇਸ ਤਰ੍ਹਾ ਚਮਕ ਰਹੀਆਂ ਹਨ

ਘਣੰ ਬਿਜ ਬੇਗੰ ॥

घणं बिज बेगं ॥

ਜਿਵੇਂ ਬਦਲਾ ਵਿਚ ਬਿਜਲੀ ਦੀ ਚਾਲ ਹੋਵੇ।

ਬਹੈ ਬਾਰ ਬੈਰੀ ॥

बहै बार बैरी ॥

ਵੈਰੀਆਂ ਦੇ ਘੋੜੇ ਇਉਂ ਨਸੇ ਫਿਰਦੇ ਹਨ

ਜਲੰ ਜਯੋ ਗੰਗੈਰੀ ॥੩੭॥

जलं जयो गंगैरी ॥३७॥

ਜਿਉਂ ਜਲ ਉਤੇ ਗੰਗੈਰੀ (ਜਲ ਜੁਲਾਹਾ) ਭਜਿਆ ਫਿਰਦਾ ਹੈ ॥੩੭॥

ਅਪੋ ਆਪ ਬਾਹੰ ॥

अपो आप बाहं ॥

ਆਪਸ ਵਿਚ (ਆਹਮੋ ਸਾਹਮਣੇ ਸ਼ਸਤ੍ਰ) ਚਲਾਉਂਦੇ ਹਨ।

ਉਭੈ ਜੀਤ ਚਾਹੰ ॥

उभै जीत चाहं ॥

ਦੋਵੇਂ ਪਾਸੇ (ਆਪਣੀ ਆਪਣੀ) ਜਿਤ ਚਾਹੁੰਦੇ ਹਨ।

ਰਸੰ ਰੁਦ੍ਰ ਰਾਤੇ ॥

रसं रुद्र राते ॥

ਰੌਦਰ ਰਸ ਵਿਚ ਰਤੇ ਹੋਏ ਹਨ।

ਮਹਾਂ ਮੱਤ ਮਾਤੇ ॥੩੮॥

महाँ मत्त माते ॥३८॥

(ਨਸ਼ੇ ਵਿਚ) ਬਹੁਤ ਮਸਤ ਹੋਏ ਹੋਏ ਹਨ ॥੩੮॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਛੰਦ:

ਮਚੇ ਬੀਰ ਬੀਰੰ ਅਭੂਤੰ ਭਯਾਣੰ ॥

मचे बीर बीरं अभूतं भयाणं ॥

ਸੂਰਮੇ ਸੂਰਮਿਆਂ ਨਾਲ ਲੜਦੇ ਹੋਏ ਅਲੌਕਿਕ ਅਤੇ ਭਿਆਨਕ ਹੋ ਗਏ ਹਨ।

ਬਜੀ ਭੇਰ ਭੁੰਕਾਰ ਧੱੁਕੇ ਨਿਸਾਣੰ ॥

बजी भेर भुँकार धुॗके निसाणं ॥

ਵਜਦੀਆਂ ਭੇਰੀਆਂ ਦੀ ਭੁੰਕਾਰ ਅਤੇ ਧੌਂਸਿਆਂ ਦੀ (ਧੁੰਕਾਰ) ਸੁਣਾਈ ਦਿੰਦੀ ਹੈ।

ਨਵੰ ਨੱਦ ਨੀਸਾਣ ਗੱਜੇ ਗਹੀਰੰ ॥

नवं नद्द नीसाण गज्जे गहीरं ॥

ਨਵੇਂ ਧੌਂਸਿਆਂ ਦੇ ਵਜਣ ਨਾਲ ਗੰਭੀਰ ਸ਼ਬਦ ਨਿਕਲਦਾ ਹੈ

ਫਿਰੈ ਰੁੰਡ ਮੁੰਡੰ ਤਨੰ ਤੱਛ ਤੀਰੰ ॥੩੯॥

फिरै रुँड मुँडं तनं तच्छ तीरं ॥३९॥

ਅਤੇ ਰੁੰਡ, ਮੁੰਡ ਅਤੇ ਤੀਰਾ ਨਾਲ ਪੱਛੇ ਹੋਏ ਸ਼ਰੀਰ (ਯੁੱਧ-ਭੂਮੀ ਵਿਚ ਇਧਰ ਉਧਰ) ਫਿਰ ਰਹੇ ਹਨ ॥੩੯॥

ਬਹੇ ਖੱਗ ਖੇਤੰ ਖਿਆਲੰ ਖਤੰਗੰ ॥

बहे खग्ग खेतं खिआलं खतंगं ॥

ਯੁੱਧ-ਭੂਮੀ ਵਿਚ ਤਲਵਾਰ ਚਲਦੀ ਹੈ, ਤੀਰਾ (ਖਤੰਗ) ਦੀ ਸ਼ਿਸ਼ਤਾ (ਖਿਆਲੰ) ਬੰਨ੍ਹ ਕੇ (ਬੌਛਾੜ) ਹੁੰਦੀ ਹੈ।

ਰੁਲੇ ਤੱਛ ਮੁੱਛੰ ਮਹਾ ਜੋਧ ਜੰਗੰ ॥

रुले तच्छ मुच्छं महा जोध जंगं ॥

ਵੱਡੇ ਵੱਡੇ ਯੋਧੇ ਵੱਢੇ ਕਟੇ (ਰਣ ਵਿਚ) ਰੁਲ ਰਹੇ ਹਨ।

ਬੰਧੇ ਬੀਰ ਬਾਨਾ ਬਡੇ ਐਠਿ ਵਾਰੇ ॥

बंधे बीर बाना बडे ऐठि वारे ॥

ਵਡੇ ਆਕੜਖਾਨ ਯੋਧਿਆਂ ਨੇ (ਸ਼ਹਾਦਤ ਦੇ) ਬਾਣੇ ਸਜਾਏ ਹੋਏ ਹਨ।

ਘੁਮੈ ਲੋਹ ਘੁੱਟੰ ਮਨੋ ਮਤਵਾਰੇ ॥੪੦॥

घुमै लोह घुट्टं मनो मतवारे ॥४०॥

ਉਹ ਸ਼ਸਤ੍ਰਾ (ਲੋਹ) ਦੇ ਵਾਰ ਸਹਿ ਕੇ (ਘੁਟ ਭਰ ਕੇ) ਯੁੱਧ-ਭੂਮੀ ਵਿਚ ਮਤਵਾਲੇ ਹੋਏ ਫਿਰਦੇ ਹਨ ॥੪੦॥

ਉਠੀ ਕੂਹ ਜੂਹੰ ਸਮਰ ਸਾਰ ਬੱਜਿਯੰ ॥

उठी कूह जूहं समर सार बज्जियं ॥

ਯੁੱਧ-ਭੂਮੀ ਵਿਚ ਸ਼ਸਤ੍ਰਾ ਦੇ (ਇਕ ਦੂਜੇ ਉਤੇ) ਵਜਣ ਨਾਲ ਹਰ ਪਾਸੇ ਰੌਲਾ ਪੈ ਗਿਆ ਹੈ

ਕਿਧੋ ਅੰਤ ਕੇ ਕਾਲ ਕੋ ਮੇਘ ਗੱਜਿਯੰ ॥

किधो अंत के काल को मेघ गज्जियं ॥

ਜਿਵੇਂ ਕਿਤੋਂ ਪਰਲੋ ਦੇ ਸਮੇਂ ਦੇ ਬਦਲ ਗਜ ਰਹੇ ਹਨ।

ਭਈ ਤੀਰ ਭੀਰੰ ਕਮਾਣੰ ਕੱੜਕਿਯੰ ॥

भई तीर भीरं कमाणं कड़्ड़कियं ॥

ਤੀਰਾ ਦੀ ਬੌਛਾੜ ਲਗ ਗਈ ਹੈ ਅਤੇ ਕਮਾਨਾ ਕੜਕਣ ਲਗ ਗਈਆਂ ਹਨ।

ਬਜੇ ਲੋਹ ਕ੍ਰੋਹੰ ਮਹਾਂ ਜੰਗ ਮੱਚਿਯੰ ॥੪੧॥

बजे लोह क्रोहं महाँ जंग मच्चियं ॥४१॥

ਕ੍ਰੋਧ ਨਾਲ ਸ਼ਸਤ੍ਰ (ਇਕ ਦੂਜੇ ਉਤੇ) ਵਜਦੇ ਹਨ ਅਤੇ ਵੱਡਾ ਯੁੱਧ ਮਚਿਆ ਹੋਇਆ ਹੈ ॥੪੧॥

ਬਿਰੱਚੇ ਮਹਾਂ ਜੰਗ ਜੋਧਾ ਜੁਆਣੰ ॥

बिरच्चे महाँ जंग जोधा जुआणं ॥

ਜਵਾਨ ਸੂਰਮਿਆਂ ਨੇ ਵਡਾ ਯੁੱਧ ਰਚ ਦਿੱਤਾ ਹੈ।

ਖੁਲੇ ਖੱਗ ਖਤ੍ਰੀ ਅਭੂਤੰ ਭਯਾਣੰ ॥

खुले खग्ग खत्री अभूतं भयाणं ॥

ਮਿਆਨ ਵਿਚੋਂ ਤਲਵਾਰਾ ਕਢ ਕੇ ਸੂਰਮੇ ਅਦੁੱਤੀ ਅਤੇ ਭਿਆਨਕ (ਰੂਪ ਵਾਲੇ) ਹੋ ਗਏ ਹਨ।

ਬਲੀ ਜੁੱਝ ਰੱੁਝੈ ਰਸੰ ਰੁਦ੍ਰ ਰੱਤੇ ॥

बली जुज्झ रुुझै रसं रुद्र रत्ते ॥

ਰੌਦਰ ਰਸ ਵਿਚ ਰਤੇ ਹੋਏ ਬਲਵਾਨ ਯੋਧੇ ਯੁੱਧ ਵਿਚ ਰੁਝ ਗਏ ਹਨ

ਮਿਲੇ ਹੱਥ ਬੱਖੰ ਮਹਾ ਤੇਜ ਤੱਤੇ ॥੪੨॥

मिले हत्थ बक्खं महा तेज तत्ते ॥४२॥

ਅਤੇ ਪ੍ਰਚੰਡ ਰੂਪ ਧਾਰ ਕੇ (ਇਕ ਦਲ ਦੇ ਵੈਰੀ ਦੂਜੇ ਦਲ ਨਾਲ) ਗੁਥਮ-ਗੁੱਥਾ ਹੋ ਗਏ ਹਨ ॥੪੨॥

ਝਮੀ ਤੇਜ ਤੇਗੰ ਸੁ ਰੋਸੰ ਪ੍ਰਹਾਰੰ ॥

झमी तेज तेगं सु रोसं प्रहारं ॥

ਤੇਜ਼ ਤਲਵਾਰਾ ਚਮਕਦੀਆਂ ਹਨ, ਗੁੱਸੇ ਨਾਲ ਵਾਰ ਹੁੰਦੇ ਹਨ,

ਰੁਲੇ ਰੁੰਡ ਮੁੰਡੰ ਉਠੀ ਸਸਤ੍ਰ ਝਾਰੰ ॥

रुले रुँड मुँडं उठी ससत्र झारं ॥

ਰੁੰਡ ਮੁੰਡ ਰੁਲ ਰਹੇ ਹਨ, ਸ਼ਸਤ੍ਰਾ (ਦੇ ਵਜਣ ਨਾਲ) ਅੱਗ (ਦੀਆਂ ਚਿੰਗਾਰੀਆਂ) ਨਿਕਲਦੀਆਂ ਹਨ।

ਬਬਕੰਤ ਬੀਰੰ ਭਭਕੰਤ ਘਾਯੰ ॥

बबकंत बीरं भभकंत घायं ॥

ਸੂਰਮੇ ਭਭਕਾ ਮਾਰ ਰਹੇ ਹਨ, ਘਾਵਾ ਤੋਂ ਲਹੂ ਭਕ ਭਕ (ਕਰ ਕੇ ਨਿਕਲ ਰਿਹਾ ਹੈ);

ਮਨੋ ਜੁੱਧ ਇੰਦ੍ਰੰ ਜੁਟਿਓ ਬ੍ਰਿਤਰਾਯੰ ॥੪੩॥

मनो जुद्ध इंद्रं जुटिओ बृतरायं ॥४३॥

ਇੰਜ ਪ੍ਰਤੀਤ ਹੁੰਦਾ ਹੈ ਕਿ ਇੰਦਰ ਅਤੇ ਵ੍ਰਿਤਾਸੁਰ ਦਾ ਯੁੱਧ ਹੋ ਰਿਹਾ ਹੋਵੇ ॥੪੩॥

ਮਹਾਂ ਜੁੱਧ ਮੱਚਿਯੰ ਮਹਾਂ ਸੂਰ ਗਾਜੇ ॥

ਮਹਾਂ ਜੁੱਧ ਮੱਚਿਯੰ ਮਹਾਂ ਸੂਰ ਗਾਜੇ ॥
ਮਹਾ ਯੁੱਧ ਮਚ ਗਿਆ ਹੈ, ਵਡੇ ਸੂਰਮੇ ਗਜ ਰਹੇ ਹਨ,

ਆਪੋ ਆਪ ਮੈਂ ਸਸਤ੍ਰ ਸੌਂ ਸਸਤ੍ਰ ਬਾਜੇ ॥
आपो आप मैं ससत्र सों ससत्र बाजे ॥
ਸ਼ਸ਼ਤ੍ਰ ਇਕ ਦੂਜੇ ਉਤੇ ਆਹਮੋ ਸਾਹਮਣੇ ਵਜਦੇ ਹਨ।

ਉਠੇ ਝਾਰ ਸਾਂਗੰ ਮਚੇ ਲੋਹ ਕ੍ਰੋਹੰ ॥
उठे झार साँगं मचे लोह क्रोहं ॥
ਬਰਛੀਆਂ (ਦੇ ਲਗਣ ਨਾਲ ਉਨ੍ਹਾ ਵਿਚੋਂ) ਚਿੰਗਾਰੀਆਂ ਨਿਕਲ ਰਹੀਆਂ ਹਨ, ਕ੍ਰੋਧ ਵਿਚ ਸ਼ਸਤ੍ਰ ਵਜ ਰਹੇ ਹਨ,

ਮਨੋ ਖੇਲ ਬਾਸੰਤ ਮਾਹੰਤ ਸੋਹੰ ॥੪੪॥
मनो खेल बासंत माहंत सोहं ॥४४॥
ਮਾਨੋ ਸ੍ਰੇਸ਼ਠ ਪੁਰਸ਼ ਬਸੰਤ (ਹੋਲੀ) ਦੀ ਖੇਡ ਵਿਚ ਸੋਭ ਰਹੇ ਹੋਣ ॥੪੪॥

ਰਸਾਵਲ ਛੰਦ ॥
रसावल छंद ॥
ਰਸਾਵਲ ਛੰਦ:

ਜਿਤੇ ਬੈਰ ਰੱੁਝੰ ॥
जिते बैर रुुझं ॥
ਜਿਤਨੇ (ਸੂਰਮੇ) ਵੈਰ ਭਾਵ ਨਾਲ (ਯੁੱਧ ਵਿਚ) ਰੁਝੇ ਸਨ,

ਤਿਤੇ ਅੰਤ ਜੱੁਝੰ ॥
तिते अंत जुुझं ॥
ਉਹ ਸਾਰੇ ਅੰਤ ਵਿਚ ਮਾਰੇ ਗਏ ਹਨ।

ਜਿਤੇ ਖੇਤਿ ਭਾਜੇ ॥
जिते खेति भाजे ॥

ਜਿਤਨੇ ਯੁੱਧ-ਭੂਮੀ ਤੋਂ ਭਜੇ ਹਨ,

ਤਿਤੇ ਅੰਤ ਲਾਜੇ ॥੪੫॥

तिते अंत लाजे ॥४५॥

ਉਹ ਅੰਤ ਵਿਚ ਸ਼ਰਮਿੰਦੇ ਹੋਏ ਹਨ ॥੪੫॥

ਤੁਟੇ ਦੇਹ ਬਰਮੰ ॥

तुटे देह बरमं ॥

(ਸੂਰਮਿਆਂ ਦੀਆਂ) ਦੇਹਾ ਉਪਰਲੇ ਕਵਚ ਟੁਟ ਗਏ ਹਨ,

ਛੁਟੀ ਹਾਥ ਚਰਮੰ ॥

छुटी हाथ चरमं ॥

ਹੱਥੋਂ ਢਾਲਾ ਛੁਟ ਗਈਆਂ ਹਨ।

ਕਹੂੰ ਖੇਤ ਖੋਲੰ ॥

कहूँ खेत खोलं ॥

ਯੁੱਧ-ਭੂਮੀ ਵਿਚ ਕਿਤੇ ਸਿਰ ਦੇ ਟੋਪ ਪਏ ਹਨ

ਗਿਰੇ ਸੂਰ ਟੋਲੰ ॥੪੬॥

गिरे सूर टोलं ॥४६॥

ਅਤੇ ਕਿਤੇ ਸੂਰਮਿਆਂ ਦੇ ਦਲ ਡਿਗੇ ਪਏ ਹਨ ॥੪੬॥

ਕਹੂੰ ਮੁੱਛ ਮੱੁਖੰ ॥

कहूँ मुच्छ मु्खं ॥

ਕਿਤੇ ਮੁੱਛਾ ਵਾਲੇ ਮੁਖੜੇ (ਡਿਗੇ ਪਏ ਹਨ)

ਕਹੂੰ ਸਸਤ੍ਰ ਸੱਖੰ ॥

कहूँ ससत्र सक्खं ॥

ਅਤੇ ਕਿਤੇ ਖਾਲੀ ਸ਼ਸਤ੍ਰ ਹੀ ਪਾਏ ਹਨ।

ਕਹੂੰ ਖੋਲ ਖੱਗੰ ॥

कहूँ खोल खग्गं ॥

ਕਿਤੇ ਤਲਵਾਰਾ ਦੇ ਮਿਆਨ ਪਏ ਹਨ

ਕਹੂੰ ਪਰਮ ਪੱਗੰ ॥੪੭॥

कहूँ परम पग्गं ॥४७॥

ਅਤੇ ਕਿਤੇ (ਸੂਰਮਿਆਂ ਦੀਆਂ) ਵੱਡੀਆਂ ਵੱਡੀਆਂ ਪੱਗਾ ਪਈਆਂ ਹਨ (ਜਾ ਵੱਡੇ ਵੱਡੇ ਪੈਰ ਪਏ ਹਨ) ॥੪੭॥

ਗਹੇ ਮੁੱਛ ਬੰਕੀ ॥

गहे मुच्छ बंकी ॥

(ਕਿਤੇ) ਬਾਕੀਆਂ ਮੁੱਛਾ ਵਾਲਿਆਂ ਹੰਕਾਰੀ ਯੋਧਿਆਂ ਨੇ (ਹਥਿਆਰ) ਧਾਰਨ ਕਰ ਕੇ

ਮੰਡੇ ਆਨ ਹੰਕੀ ॥

मंडे आन हंकी ॥

ਫਿਰ ਯੁੱਧ ਸ਼ੁਰੂ ਕਰ ਦਿੱਤਾ ਹੈ।

ਢਕਾ ਢੱੁਕ ਢਾਲੰ ॥

ढका ढ्ुक ढालं ॥

ਢਾਲਾ ਇਕ ਦੂਜੇ ਉਤੇ ਵਜ ਰਹੀਆਂ ਹਨ

ਉਠੇ ਹਾਲ ਚਾਲੰ ॥੪੮॥

उठे हाल चालं ॥४८॥

ਅਤੇ ਹਾਲ-ਦੁਹਾਈ ਮਚ ਗਈ ਹੈ ॥੪੮॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਖੁਲੇ ਖੱਗ ਖੂਨੀ ਮਹਾਂ ਬੀਰ ਖੇਤੰ ॥

खुले खग्ग खूनी महाँ बीर खेतं ॥

ਸੂਰਮਿਆਂ ਨੇ ਖ਼ੂਨੀ ਤਲਵਾਰਾ ਮਿਆਨ ਵਿਚੋਂ ਕਢ ਲਈਆਂ ਹਨ।

ਨਚੇ ਬੀਰ ਬੈਤਾਲਯੰ ਭੂਤ ਪ੍ਰੇਤੰ ॥

नचे बीर बैतालयं भूत प्रेतं ॥

ਬੀਰ-ਬੈਤਾਲ, ਭੂਤ ਅਤੇ ਪ੍ਰੇਤ ਆਦਿ (ਯੁੱਧ-ਭੂਮੀ ਵਿਚ) ਨਚ ਰਹੇ ਹਨ।

ਬਜੇ ਡੰਗ ਡਉਰੂ ਉਠੇ ਨਾਦ ਸੰਖੰ ॥

बजे डंग डउरू उठे नाद संखं ॥

ਡਉਰੂ ਡੰਕ ਡੰਕ ਕਰ ਕੇ ਵਜ ਰਹੇ ਹਨ, ਸੰਖਾ ਦੀ ਘੋਰ ਆਵਾਜ਼ ਉਠ ਰਹੀ ਹੈ,

ਮਨੋ ਮੱਲ ਜੁੱਟੇ ਮਹਾਂ ਹੱਥ ਬੰਖੰ ॥੪੯॥

मनो मल्ल जुट्टे महाँ हत्थ बंखं ॥४९॥

ਮਾਨੋ ਪਹਿਲਵਾਨ ਇਕ ਦੂਜੇ ਨਾਲ ਗੁਥਮ-ਗੁਥਾ ਹੋ ਰਹੇ ਹੋਣ ॥੪੯॥

ਛਪੈ ਛੰਦ ॥

छपै छंद ॥

ਛਪੈ ਛੰਦ:

ਜਿਨ ਸੂਰਨ ਸੰਗ੍ਰਾਮ ਸਬਲ ਸਾਮੁਹਿ ਹ੍ਵੈ ਮੰਡਿਓ ॥

जिन सूरन संग्राम सबल सामुहि ह्वै मंडिओ ॥

ਜਿਨ੍ਹਾ ਸੂਰਮਿਆਂ ਨੇ ਸਾਹਮਣੇ ਡਟ ਕੇ ਯੁੱਧ ਮਚਾਇਆ ਸੀ,

ਤਿਨ ਸੁਭਟਨ ਤੇ ਏਕ ਕਾਲ ਕੋਊ ਜੀਅਤ ਨ ਛੱਡਿਓ ॥

तिन सुभटन ते एक काल कोऊ जीअत न छड्डिओ ॥

ਉਨ੍ਹਾ ਯੋਧਿਆਂ ਵਿਚੋਂ ਕਾਲ ਨੇ ਇਕ ਵੀ ਜੀਉਂਦਾ ਨਹੀਂ ਛਡਿਆ।

ਸਬ ਖੱਤ੍ਰੀ ਖੱਗ ਖੰਡ ਖੇਤ ਭੂ ਮੰਡਪ ਆਹੁੱਟੇ ॥

ਸਬ ਖਲ੍ਲੀ ਖਗ੍ਗ ਖੰਡ ਖੇਤ ਭੂ ਮੰਡਪ ਆਹੁਟ੍ਟੇ ॥

ਸਾਰੇ ਸੂਰਵੀਰ ਖੜਗਾ ਨਾਲ ਖੰਡਿਤ ਹੋ ਕੇ ਭੂ-ਮੰਡਪ ਵਿਚ ਥਕੇ ਪਏ ('ਅਹੁਟੇ') ਹਨ

ਸਾਰ ਧਾਰ ਧਰ ਧੂਮ ਮੁਕਤ ਬੰਧਨ ਤੇ ਛੱੁਟੇ ॥

सार धार धर धूम मुकत बंधन ते छ्ुटे ॥

ਅਤੇ ਧੂੰਏ ਤੋਂ ਬਿਨਾ (ਅੱਗ) ਵਰਗੇ ਹਥਿਆਰਾ (ਲੋਹੇ) ਦੀ ਧਾਰ ਸਹਿ ਕੇ ਸੰਸਾਰਿਕ ਬੰਧਨਾ ਤੋਂ ਛੁਟ ਗਏ ਹਨ।

ਹ੍ਵੈ ਟੂਕ ਟੂਕ ਜੱੁਝੈ ਸਬੈ ਪਾਵ ਨ ਪਾਛੈ ਡਾਰੀਅੰ ॥

ह्वै टूक टूक ज्ुझै सबै पाव न पाछै डारीअं ॥

ਟੁਕੜੇ ਟੁਕੜੇ ਹੋ ਕੇ ਸਾਰੇ ਮਾਰੇ ਗਏ ਹਨ ਪਰ ਕਿਸੇ ਨੇ ਵੀ ਪੈਰ ਪਿਛੇ ਨਹੀਂ ਕੀਤਾ।

ਜੈਕਾਰ ਅਪਾਰ ਸੁਧਾਰ ਹੁਅੰ ਬਾਸਿਵ ਲੋਕ ਸਿਧਾਰੀਅੰ ॥੫੦॥

जैकार अपार सुधार हुअं बासिव लोक सिधारीअं ॥५०॥

(ਉਨ੍ਹਾ ਦਾ) ਜਗਤ ਵਿਚ ਅਪਾਰ ਜੈ-ਜੈ-ਕਾਰ ਹੋਇਆ ਹੈ ਅਤੇ ਉਹ ਇੰਦਰ-ਲੋਕ (ਸੁਅਰਗ) ਨੂੰ ਚਲੇ ਗਏ ਹਨ ॥੫੦॥

ਚੌਪਈ ॥

चौपई ॥

ਚੌਪਈ:

ਇਹ ਬਿਧਿ ਮਚਾ ਘੋਰ ਸੰਗ੍ਰਾਮਾ ॥

इह बिधि मचा घोर संग्रामा ॥

ਇਸ ਤਰ੍ਹਾ ਘੋਰ ਯੁੱਧ ਮਚਿਆ

ਸਿਧਏ ਸੂਰ ਸੂਰਿ ਕੇ ਧਾਮਾ ॥

सिधए सूर सूरि के धामा ॥

ਅਤੇ ਸੂਰਵੀਰ ਸੂਰਮਿਆਂ ਦੇ ਘਰ ਚਲੇ ਗਏ (ਅਰਥਾਤ ਮਾਰੇ ਗਏ)।

ਕਹਾ ਲਗੈ ਵਹ ਕਥੋਂ ਲਰਾਈ ॥

कहा लगै वह कथों लराई ॥

ਉਸ ਲੜਾਈ ਦਾ ਕਿਥੋਂ ਤਕ ਕਥਨ ਕਰਾ,

ਆਪਨ ਪ੍ਰਭਾ ਨ ਬਰਨੀ ਜਾਈ ॥੫੧॥

आपन प्रभा न बरनी जाई ॥५१॥

ਆਪਣੇ (ਬੰਸ ਦੀ) ਕੀਰਤੀ ਦਾ ਵਰਣਨ ਨਹੀਂ ਕੀਤਾ ਜਾ ਸਕਦਾ ॥੫੧॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਲਵੀ ਸਰਬ ਜੀਤੇ ਕੁਸੀ ਸਰਬ ਹਾਰੇ ॥

लवी सरब जीते कुसी सरब हारे ॥

ਲਵ-ਬੰਸ ਵਾਲੇ ਸਾਰੇ ਜਿਤ ਗਏ ਅਤੇ ਕੁਸ਼-ਬੰਸ ਵਾਲੇ ਸਾਰੇ ਹਾਰ ਗਏ।

ਬਚੇ ਜੇ ਬਲੀ ਪ੍ਰਾਨ ਲੈ ਕੇ ਸਿਧਾਰੇ ॥

बचे जे बली प्रान लै के सिधारे ॥

ਜੋ ਬਲਵਾਨ ਬਚ ਗਏ, ਉਹ ਆਪਣੇ ਪ੍ਰਾਣ ਲੈ ਕੇ ਭਜ ਗਏ।

ਚਤੁਰ ਬੇਦ ਪਠਿਯੰ ਕੀ੍ਯੋ ਕਾਸਿ ਬਾਸੰ ॥

चतुर बेद पठियं की्यो कासि बासं ॥

ਉਨ੍ਹਾ ਨੇ ਕਾਸ਼ੀ ਵਿਚ ਨਿਵਾਸ ਕੀਤਾ ਅਤੇ ਚੌਹਾ ਵੇਦਾ ਨੂੰ ਪੜ੍ਹ ਲਿਆ।

ਘਨੇ ਬਰਖ ਕੀਨੇ ਤਹਾਂ ਹੀ ਨਿਵਾਸੰ ॥੫੨॥

घने बरख कीने तहाँ ही निवासं ॥५२॥

(ਉਨ੍ਹਾ ਨੇ) ਬਹੁਤ ਵਰ੍ਹਿਆਂ ਤਕ ਉਥੇ ਹੀ ਨਿਵਾਸ ਕੀਤਾ ॥੫੨॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਲਵੀ ਕੁਸ਼ੀ ਜੁੱਧ ਬਰਨਨੰ ਨਾਮ ਤ੍ਰਿਤੀਆ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੩॥ਅਫਜੂ॥੧੮੯॥

इति स्री बचित्र नाटक ग्रंथे लवी कुशी जुद्ध बरननं नाम तृतीआ धिआइ समापत मसतु सुभ मसतु ॥३॥अफजू॥१८९॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਲਵੀ ਕੁਸ਼ੀ ਜੁਧ ਬਰਨਨੰ' ਨਾ ਵਾਲਾ ਤੀਜਾ ਅਧਿਆਇ ਸਮਾਪਤ ਹੁੰਦਾ ਹੈ ਸਭ ਸੁਭ ਹੈ ॥੩॥੧੮੯॥

ਭੁਜੰਗ ਪ੍ਰਯਾਤ ਛੰਦ ॥
भुजंग प्रयात छंद ॥
ਭੁਜੰਗ ਪ੍ਰਯਾਤ ਛੰਦ:

ਜਿਨੈ ਬੇਦ ਪਠਿਓ ਸੁ ਬੇਦੀ ਕਹਾਏ ॥
जिनै बेद पठिओ सु बेदी कहाए ॥
ਜਿਨ੍ਹਾ (ਕੁਸ਼-ਬੰਸੀਆਂ ਨੇ) ਵੇਦਾ ਦਾ ਪਾਠ ਕੀਤਾ ਉਹ ਵੇਦੀ (ਬੇਦੀ) ਅਖਵਾਉਣ ਲਗੇ;

ਤਿਨੈ ਧਰਮ ਕੇ ਕਰਮ ਨੀਕੇ ਚਲਾਏ ॥
तिनै धरम के करम नीके चलाए ॥
ਉਨ੍ਹਾ ਨੇ ਧਰਮ ਦੇ ਚੰਗੇ ਕੰਮਾ ਦੀ ਪਿਰਤ ਪਾਈ।

ਪਠੇ ਕਾਗਦੰ ਮੱਦ੍ਰ ਰਾਜਾ ਸੁਧਾਰੰ ॥
पठे कागदं मद्द्र राजा सुधारं ॥
(ਇਧਰ) ਮਦ੍ਰ ਦੇਸ ਦੇ (ਲਵਬੰਸੀ) ਰਾਜੇ ਨੇ ਚਿੱਠੀ ਲਿਖ ਕੇ (ਕਾਸ਼ੀ) ਭੇਜੀ

ਆਪੋ ਆਪ ਮੋ ਬੈਰ ਭਾਵੰ ਬਿਸਾਰੰ ॥੧॥
आपो आप मो बैर भावं बिसारं ॥१॥
ਕਿ ਸਾਨੂੰ ਆਪੋ ਆਪਣਾ ਵੈਰ ਭਾਵ ਭੁਲਾ ਦੇਣਾ ਚਾਹੀਦਾ ਹੈ ॥੧॥

ਨ੍ਰਿਪੰ ਮੁਕਲਿਅੰ ਦੂਤ ਸੋ ਕਾਸਿ ਆਯੰ ॥
नृपं मुकलिअं दूत सो कासि आयं ॥
ਰਾਜੇ ਦਾ ਜੋ ਦੂਤ (ਚਿੱਠੀ ਦੇ ਕੇ) ਭੇਜਿਆ ਗਿਆ ਸੀ, ਉਹ ਕਾਸ਼ੀ ਪਹੁੰਚਿਆ

ਸਬੈ ਬੇਦਿਯੰ ਭੇਦ ਭਾਖੇ ਸੁਨਾਯੰ ॥
सबै बेदियं भेद भाखे सुनायं ॥
ਅਤੇ ਬੇਦੀਆਂ ਨੂੰ (ਚਿੱਠੀ ਦੇ) ਸਾਰੇ ਭਾਵ ਅਤੇ ਸਮਾਚਾਰ ਕਹਿ ਦਿੱਤੇ।

ਸਬੈ ਬੇਦ ਪਾਠੀ ਚਲੇ ਮੱਦ੍ਰ ਦੇਸੰ ॥

सबै बेद पाठी चले मद्द्र देसं ॥

(ਦੂਤ ਦੀ ਗੱਲ ਸੁਣ ਕੇ) ਸਾਰੇ ਵੇਦ-ਪਾਠੀ ਮਦ੍ਰ ਦੇਸ (ਪੰਜਾਬ) ਵਲ ਤੁਰ ਪਏ।

ਪ੍ਰਣਾਮੰ ਕੀਯੋ ਆਨ ਕੈ ਕੈ ਨਰੇਸੰ ॥੨॥

प्रणामं कीयो आन कै कै नरेसं ॥२॥

ਉਨ੍ਹਾ ਨੇ ਆ ਕੇ (ਲਵਬੰਸੀਆਂ ਦੇ ਰਾਜੇ ਨੂੰ) ਪ੍ਰਨਾਮ ਕੀਤਾ ॥੨॥

ਧੁਨੰ ਬੇਦ ਕੀ ਭੂਪ ਤਾਂ ਤੇ ਕਰਾਈ ॥

धुनं बेद की भूप ताँ ते कराई ॥

ਰਾਜੇ ਨੇ ਉਨ੍ਹਾ ਤੋਂ ਵੇਦ-ਧੁਨ ਕਰਵਾਈ (ਵੇਦਾ ਦਾ ਪਾਠ ਕਰਵਾਇਆ)

ਸਬੈ ਪਾਸ ਬੈਠੇ ਸਭਾ ਬੀਚ ਭਾਈ ॥

सबै पास बैठे सभा बीच भाई ॥

ਅਤੇ ਸਾਰੇ ਭਰਾ ਸਭਾ ਵਿਚ ਇਕੱਠੇ ਬੈਠੇ।

ਪੜ੍ਹੇ ਸਾਮ ਬੇਦੰ ਜੁਜਰ ਬੇਦ ਕੱਥੰ ॥

पड़्हे साम बेदं जुजर बेद कत्थं ॥

(ਪਹਿਲਾ ਉਨ੍ਹਾ ਨੇ) ਸਾਮ ਵੇਦ ਪੜ੍ਹਿਆ, ਫਿਰ ਯਜੁਰ ਵੇਦ ਦਾ ਵਰਣਨ ਕੀਤਾ।

ਰਿਗੰ ਬੇਦ ਪਠਿਯੰ ਕਰੇ ਭਾਵ ਹੱਥੰ ॥੩॥

रिगं बेद पठियं करे भाव हत्थं ॥३॥

ਇਸ ਪਿਛੋਂ ਰਿਗ ਵੇਦ ਦਾ ਪਾਠ ਕੀਤਾ ਅਤੇ (ਰਾਜੇ ਅਤੇ ਲਵਬੰਸੀਆਂ ਨੇ ਵੇਦਾ ਦੇ ਸਾਰੇ) ਭਾਵ ਸਮਝ ਲਏ ॥੩॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਅਥਰ ਬੇਦ ਪੱਠਿਯੰ ॥

अथर बेद पठ्यिं ॥

(ਜਦੋਂ ਕੁਸ਼-ਬੰਸੀਆਂ ਨੇ) ਅਥਰਵ ਵੇਦ ਦਾ ਪਾਠ ਕੀਤਾ

ਸੁਣੇ ਪਾਪ ਨੱਠਿਯੰ ॥

सुणे पाप नठ्ठियं ॥

(ਤਾ ਉਸ ਨੂੰ ਸੁਣ ਕੇ) ਸਭ ਦਾ ਵੈਰ (ਪਾਪ) ਖ਼ਤਮ ਹੋ ਗਿਆ।

ਰਹਾ ਰੀਝ ਰਾਜਾ ॥

रहा रीझ राजा ॥

ਰਾਜਾ ਪ੍ਰਸੰਨ ਹੋ ਗਿਆ

ਦੀਯਾ ਸਰਬ ਸਾਜਾ ॥੪॥

दीया सरब साजा ॥४॥

ਅਤੇ (ਉਸ ਨੇ) ਸਾਰਾ ਰਾਜ-ਪਾਟ ਦੇ ਦਿੱਤਾ ॥੪॥

ਲਯੋ ਬਨਬਾਸੰ ॥

लयो बनबासं ॥

(ਰਾਜੇ ਨੇ) ਬਨਬਾਸ ਲੈ ਲਿਆ,

ਮਹਾਂ ਪਾਪ ਨਾਸੰ ॥

महाँ पाप नासं ॥

(ਉਸ ਦੇ) ਮਹਾ ਪਾਪ ਨਸ਼ਟ ਹੋ ਗਏ।

ਰਿਖੰ ਭੇਸ ਕੀਯੰ ॥

रिखं भेस कीयं ॥

(ਉਸ ਨੇ) ਰਿਸ਼ੀ-ਭੇਸ ਧਾਰਨ ਕਰ ਲਿਆ

ਤਿਸੈ ਰਾਜ ਦੀਯੰ ॥੫॥

तिसै राज दीयं ॥५॥

ਅਤੇ ਉਨ੍ਹਾ (ਕੁਸ਼-ਬੰਸੀਆਂ) ਨੂੰ ਰਾਜ ਦੇ ਦਿੱਤਾ ॥੫॥

ਰਹੇ ਹੋਰਿ ਲੋਗੰ ॥

रहे होरि लोगं ॥

(ਰਾਜੇ ਨੂੰ ਬਨ ਜਾਣੋ) ਲੋਕੀਂ ਹੋੜਦੇ ਰਹੇ

ਤਜੇ ਸਰਬ ਸੋਗੰ ॥

तजे सरब सोगं ॥

(ਪਰ ਉਸ ਨੇ) ਸਾਰੇ ਸੋਗ (ਤਨਾਉ) ਛਡ ਦਿੱਤੇ।

ਧਨੰ ਧਾਮ ਤਿਆਗੇ ॥

धनं धाम तिआगे ॥

ਧਨ-ਦੌਲਤ ਅਤੇ ਘਰ-ਬਾਰ ਤਿਆਗ ਦਿੱਤੇ

ਪ੍ਰਭੰ ਪ੍ਰੇਮ ਪਾਗੇ ॥੬॥

प्रभं प्रेम पागे ॥६॥

ਅਤੇ ਪ੍ਰਭੂ ਦੇ ਪਿਆਰ ਵਿਚ ਰੰਗਿਆ ਗਿਆ ॥੬॥

ਅੜਿਲ ॥

अड़िल ॥

ਅੜਿਲ:

ਬੇਦੀ ਭਏ ਪ੍ਰਸੰਨ ਰਾਜ ਕਹ ਪਾਇ ਕੈ ॥

बेदी भए प्रसंन राज कह पाइ कै ॥

ਬੇਦੀ (ਕੁਸ਼-ਬੰਸੀ) ਰਾਜ ਨੂੰ ਪ੍ਰਾਪਤ ਕਰ ਕੇ ਪ੍ਰਸੰਨ ਹੋ ਗਏ

ਦੇਤ ਭਯੋ ਬਰਦਾਨ ਹੀਐ ਹੁਲਸਾਇ ਕੈ ॥

देत भयो बरदान हीऐ हुलसाइ कै ॥

ਅਤੇ ਦਿਲੋਂ ਖੁਸ਼ ਹੋ ਕੇ ਵਰਦਾਨ ਦੇਣ ਲਗੇ

ਜਬ ਨਾਨਕ ਕਲਿ ਮੈ ਹਮ ਆਨ ਕਹਾਇਹੈਂ ॥

जब नानक कलि मै हम आन कहाइहैं ॥

ਕਿ ਜਦੋਂ ਅਸੀਂ ਕਲਿਯੁਗ ਵਿਚ 'ਨਾਨਕ' ਅਖਵਾਵਾਂਗੇ

ਹੋ ਜਗਤ ਪੂਜ ਕਰਿ ਤੋਹਿ ਪਰਮ ਪਦ ਪਾਇਹੈਂ ॥੭॥

हो जगत पूज करि तोहि परम पद पाइहैं ॥७॥

ਤਾਂ ਤੁਹਾਨੂੰ ਜਗਤ ਦਾ ਪੂਜਣ ਯੋਗ ਬਣਾ ਕੇ ਪਰਮ-ਪਦ ਪ੍ਰਾਪਤ ਕਰਾਂਗੇ ॥੭॥

ਦੋਹਰਾ ॥

दोहरा ॥

ਦੋਹਰਾ:

ਲਵੀ ਰਾਜ ਦੇ ਬਨ ਗਏ ਬੇਦੀਅਨ ਕੀਨੋ ਰਾਜ ॥

लवी राज दे बन गए बेदीअन कीनो राज ॥

ਲਵ-ਬੰਸੀ ਰਾਜ ਦੇ ਕੇ ਬਨ ਨੂੰ ਚਲ ਗਏ ਅਤੇ ਬੇਦੀਆਂ (ਕੁਸ਼-ਬੰਸੀਆਂ) ਨੇ ਰਾਜ ਕੀਤਾ।

ਭਾਂਤਿ ਭਾਂਤਿ ਤਿਨਿ ਭੋਗੀਯੰ ਭੂਅ ਕਾ ਸਕਲ ਸਮਾਜ ॥੮॥

भाँति भाँति तिनि भोगीयं भूअ का सकल समाज ॥८॥

ਉਨ੍ਹਾਂ ਨੇ ਵਖ ਵਖ ਢੰਗਾਂ ਨਾਲ ਭੂਮੀ ਦੇ ਸਾਰੇ ਸੁਖਾਂ ਨੂੰ ਭੋਗਿਆ ॥੮॥

ਚੌਪਈ ॥

चौपई ॥

ਚੌਪਈ:

ਤ੍ਰਿਤੀਅ ਬੇਦ ਸੁਨਬੋ ਤੁਮ ਕੀਆ ॥

तृतीअ बेद सुनबो तुम कीआ ॥

(ਹੇ ਰਾਜਨ!) ਤੂੰ ਤਿੰਨਾਂ ਵੇਦਾਂ ਨੂੰ (ਧਿਆਨ ਨਾਲ) ਸੁਣਿਆ

ਚਤੁਰ ਬੇਦ ਸੁਨਿ ਭੂਅ ਕੋ ਦੀਆ ॥

चतुर बेद सुनि भूअ को दीआ ॥

ਅਤੇ ਚੌਥਾ ਵੇਦ ਸੁਣ ਕੇ ਧਰਤੀ ਦਾ ਦਾਨ ਕਰ ਦਿੱਤਾ।

ਤੀਨ ਜਨਮ ਹਮਹੂੰ ਜਬ ਧਰਿਹੈਂ ॥

तीन जनम हमहूँ जब धरिहैं ॥

ਅਸੀਂ ਜਦੋਂ ਤਿੰਨ ਜਨਮ ਧਾਰਨ ਕਰ ਲਵਾਗੇ,

ਚਉਥੇ ਜਨਮ ਗੁਰੂ ਤੁਹਿ ਕਰਿਹੈਂ ॥੯॥

चउथे जनम गुरू तुहि करिहैं ॥९॥

ਤਾ ਚੌਥੇ ਜਨਮ ਵਿਚ ਤੈਨੂੰ ਗੁਰੂ ਧਾਰਨ ਕਰਾਗੇ ॥੯॥

ਉਤ ਰਾਜਾ ਕਾਨਨਹਿ ਸਿਧਾਯੋ ॥

उत राजा काननहि सिधायो ॥

ਉਧਰ (ਸੋਢੀ) ਰਾਜਾ ਬਨ ਨੂੰ ਚਲਾ ਗਿਆ,

ਇਤ ਇਨ ਰਾਜ ਕਰਤ ਸੁਖ ਪਾਯੋ ॥

इत इन राज करत सुख पायो ॥

ਇਧਰ ਇਨ੍ਹਾ (ਬੇਦੀਆਂ) ਨੇ ਰਾਜ ਕਰਦਿਆਂ ਸੁਖ ਨੂੰ ਪ੍ਰਾਪਤ ਕੀਤਾ।

ਕਹਾ ਲਗੇ ਕਰਿ ਕਥਾ ਸੁਨਾਊਂ ॥

कहा लगे करि कथा सुनाऊं ॥

ਕਿਥੋਂ ਤਕ ਇਹ ਕਥਾ ਨੂੰ ਸੁਣਾਵਾ

ਗ੍ਰੰਥ ਬਢਨ ਤੇ ਅਧਿਕ ਡਰਾਊਂ ॥੧੦॥

ग्रंथ बढन ते अधिक डराऊं ॥१०॥

(ਕਿਉਂਕਿ) ਗ੍ਰੰਥ ਦੇ ਵਡੇ ਹੋ ਜਾਣ ਦਾ ਬਹੁਤ ਡਰ ਲਗਦਾ ਹੈ ॥੧੦॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬੇਦ ਪਾਠ ਭੇਟ ਰਾਜ ਚਤੁਰਥ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੪॥ਅਫਜੂ॥੧੯੯॥

इति स्री बचित्र नाटक ग्रंथे बेद पाठ भेट राज चतुरथ धिआइ समापत मसतु सुभ मसतु ॥४॥अफजू॥१९९॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਬੇਦ ਪਾਠ ਭੇਟ ਰਾਜ' ਚੌਥਾ ਅਧਿਆਇ ਸਮਾਪਤ ਹੁੰਦਾ ਹੈ ਸਭ ਸ਼ੁਭ ਹੈ ॥੪॥ਅਫਜੂ॥੧੯੯॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਬਹੁਰ ਬਿਖਾਦ ਬਾਧਿਯੰ ॥

बहुर बिखाद बाधियं ॥

ਫਿਰ (ਬੇਦੀਆਂ ਵਿਚ) ਝਗੜਾ ਵਧ ਗਿਆ,

ਕਿਨੀ ਨ ਤਾਹਿ ਸਾਧਿਯੰ ॥

किनी न ताहि साधियं ॥

ਉਸ ਨੂੰ ਕੋਈ ਵੀ ਠੀਕ ਨਾ ਕਰ ਸਕਿਆ।

ਕਰੰਮ ਕਾਲ ਯੌਂ ਭਈ ॥

करंम काल यौं भई ॥

ਕਾਲ-ਚੱਕਰ ਇੰਜ ਚਲਿਆ

ਸੁ ਭੂਮਿ ਬੰਸ ਤੇ ਗਈ ॥੧॥

सु भूमि बंस ते गई ॥१॥

ਕਿ ਉਹ ਭੂਮੀ (ਬੇਦੀ) ਬੰਸ ਤੋਂ ਖੁਸ ਗਈ ॥੧॥

ਦੋਹਰਾ ॥

दोहरा ॥

ਦੋਹਰਾ:

ਬਿਪ੍ਰ ਕਰਤ ਭਏ ਸੂਦ੍ਰ ਬ੍ਰਿਤਿ ਛਤ੍ਰੀ ਬੈਸਨ ਕਰਮ ॥

बिप्र करत भए सूद्र बृति छत्री बैसन करम ॥

ਬ੍ਰਾਹਮਣ ਸੂਦਰਾ ਦੇ ਕਰਮ ਕਰਨ ਲਗ ਗਏ ਅਤੇ ਛਤ੍ਰੀਆਂ ਨੇ ਵੈਸ਼ਾ ਦਾ ਕਰਮ ਅਪਣਾ ਲਿਆ।

ਬੈਸ ਕਰਤ ਭਏ ਛਤ੍ਰਿ ਬ੍ਰਿਤਿ ਸੂਦ੍ਰ ਸੁ ਦਿਜ ਕੋ ਧਰਮ ॥੨॥

बैस करत भए छतृ बृति सूद्र सु दिज को धरम ॥२॥

ਵੈਸ਼ ਛਤ੍ਰੀਆਂ ਦਾ ਕਰਮ ਕਰਨ ਲਗ ਪਏ ਅਤੇ ਸ਼ੂਦਰਾ ਨੇ ਬ੍ਰਾਹਮਣਾ ਦਾ ਧਰਮ ਅਪਣਾ ਲਿਆ ॥੨॥

ਚੌਪਈ ॥

चौपई ॥

ਚੌਪਈ:

ਬੀਸ ਗਾਵ ਤਿਨ ਕੇ ਰਹਿ ਗਏ ॥

बीस गाव तिन के रहि गए ॥

(ਕਰਮ ਭ੍ਰਸ਼ਟ ਹੋਣ ਕਾਰਨ) ਉਨ੍ਹਾ ਕੋਲ (ਕੇਵਲ) ਵੀਹ ਪਿੰਡ ਰਹਿ ਗਏ,

ਜਿਨ ਮੋ ਕਰਤ ਕ੍ਰਿਸਾਨੀ ਭਏ ॥

जिन मो करत कृसानी भए ॥

ਜਿਨ੍ਹਾ ਵਿਚ (ਉਨ੍ਹਾ ਨੇ) ਕ੍ਰਿਸਾਨੀ ਦਾ ਕੰਮ ਸ਼ੁਰੂ ਕਰ ਦਿੱਤਾ।

ਬਹੁਤ ਕਾਲ ਇਹ ਭਾਂਤਿ ਬਿਤਾਯੋ ॥

बहुत काल इह भाँति बितायो ॥

ਇਸ ਤਰ੍ਹਾ ਬਹੁਤ ਸਾਰਾ ਸਮਾ ਬੀਤਣ ਉਪਰੰਤ

ਜਨਮ ਸਮੈ ਨਾਨਕ ਕੋ ਆਯੋ ॥੩॥

जनम समै नानक को आयो ॥३॥

(ਗੁਰੂ) ਨਾਨਕ ਦੇ ਜਨਮ ਦਾ ਵਕਤ ਆ ਗਿਆ ॥੩॥

ਦੋਹਰਾ ॥

दोहरा ॥

ਦੋਹਰਾ:

ਤਿਨ ਬੇਦੀਅਨ ਕੀ ਕੁਲ ਬਿਖੈ ਪ੍ਰਗਟੇ ਨਾਨਕ ਰਾਇ ॥

तिन बेदीअन की कुल बिखै प्रगटे नानक राइ ॥

ਉਨ੍ਹਾ ਬੇਦੀਆਂ ਦੀ ਕੁਲ ਵਿਚ (ਗੁਰੂ) ਨਾਨਕ ਰਾਇ ਪ੍ਰਗਟ ਹੋਏ,

ਸਭ ਸਿੱਖਨ ਕੋ ਸੁਖ ਦਏ ਜਹ ਤਹ ਭਏ ਸਹਾਇ ॥੪॥

सभ सिक्खन को सुख दए जह तह भए सहाइ ॥४॥

ਜਿਨ੍ਹਾ ਨੇ ਸਾਰਿਆਂ ਸਿੱਖਾ ਨੂੰ ਸੁਖ ਦਿੱਤਾ ਅਤੇ ਜਿਥੇ ਕਿਥੇ (ਭੀੜ ਬਣੀ ਤਾ) ਸਹਾਇਤਾ ਕੀਤੀ ॥੪॥

ਚੌਪਈ ॥

चौपई ॥

ਚੌਪਈ:

ਤਿਨ ਇਹ ਕਲ ਮੋ ਧਰਮੁ ਚਲਾਯੋ ॥

तिन इह कल मो धरमु चलायो ॥

ਉਨ੍ਹਾ (ਗੁਰੂ ਨਾਨਕ ਦੇਵ) ਨੇ ਕਲਿਯੁਗ ਵਿਚ ਧਰਮ ਚੱਕਰ ਚਲਾਇਆ

ਸਭ ਸਾਧਨ ਕੋ ਰਾਹੁ ਬਤਾਯੋ ॥

सभ साधन को राहु बतायो ॥

ਅਤੇ ਸਾਰੇ ਸਾਧੂ ਸੁਭਾ ਵਾਲਿਆਂ ਨੂੰ ਸਹੀ ਮਾਰਗ ਦਸਿਆ।

ਜੋ ਤਾਂ ਕੇ ਮਾਰਗ ਮਹਿ ਆਏ ॥

जो ताँ के मारग महि आए ॥

ਜੋ (ਲੋਕ) ਉਨ੍ਹਾ ਦੇ ਦਸੇ ਧਰਮ ਮਾਰਗ ਵਿਚ ਆ ਗਏ,

ਤੇ ਕਬਹੂੰ ਨਹਿ ਪਾਪ ਸੰਤਾਏ ॥੫॥

ते कबहूँ नहि पाप संताए ॥५॥

ਉਨ੍ਹਾ ਨੂੰ (ਫਿਰ) ਪਾਪ ਨੇ ਕਦੇ ਪਰੇਸ਼ਾਨ ਨਹੀਂ ਕੀਤਾ ॥੫॥

ਜੇ ਜੇ ਪੰਥ ਤਵਨ ਕੇ ਪਰੇ ॥

जे जे पंथ तवन के परे ॥

ਜੋ ਜੋ (ਲੋਕ) ਉਨ੍ਹਾ ਦੇ ਦਸੇ ਧਰਮ ਮਾਰਗ ਉਤੇ ਪੈ ਗਏ

ਪਾਪ ਤਾਪ ਤਿਨ ਕੇ ਪ੍ਰਭ ਹਰੇ ॥

पाप ताप तिन के प्रभ हरे ॥

ਤਾ ਉਨ੍ਹਾ ਦੇ ਪਾਪਾ ਅਤੇ ਦੋਖਾ ਨੂੰ ਪਰਮਾਤਮਾ ਨੇ ਹਰ ਲਿਆ।

ਦੂਖ ਭੂਖ ਕਬਹੂੰ ਨ ਸੰਤਾਏ ॥

दूख भूख कबहूँ न संताए ॥

(ਉਨ੍ਹਾ ਨੂੰ) ਦੁਖ ਅਤੇ ਭੁਖ ਕਦੇ ਵੀ ਨਹੀਂ ਸਤਾਉਂਦੀ

ਜਾਲ ਕਾਲ ਕੇ ਬੀਚ ਨ ਆਏ ॥੬॥

जाल काल के बीच न आए ॥६॥

ਅਤੇ ਉਹ ਕਾਲ ਦੇ ਜਾਲ ਵਿਚ ਨਹੀਂ ਫਸਦੇ ॥੬॥

ਨਾਨਕ ਅੰਗਦ ਕੋ ਬਪੁ ਧਰਾ ॥

नानक अंगद को बपु धरा ॥

(ਗੁਰੂ) ਨਾਨਕ ਨੇ (ਗੁਰੂ) ਅੰਗਦ (ਦੇ ਰੂਪ ਵਿਚ ਦੂਜਾ) ਸ਼ਰੀਰ ਧਾਰਨ ਕੀਤਾ

ਧਰਮ ਪ੍ਰਚੁਰ ਇਹ ਜਗ ਮੋ ਕਰਾ ॥

धरम प्रचुर इह जग मो करा ॥

ਅਤੇ ਇਸ ਜਗਤ ਵਿਚ ਧਰਮ ਦਾ ਪ੍ਰਚਾਰ ਕੀਤਾ।

ਅਮਰਦਾਸ ਪੁਨਿ ਨਾਮੁ ਕਹਾਯੋ ॥

अमरदास पुनि नामु कहायो ॥

ਫਿਰ (ਤੀਜੇ ਰੂਪ ਵਿਚ ਉਹ ਗੁਰੂ) ਅਮਰਦਾਸ ਅਖਵਾਏ,

ਜਨ ਦੀਪਕ ਤੇ ਦੀਪ ਜਗਾਯੋ ॥੭॥

जन दीपक ते दीप जगायो ॥७॥

ਮਾਨੋ ਦੀਪਕ ਨਾਲ ਦੀਪਕ ਜਗਾ ਲਿਆ ਗਿਆ ਹੋਵੇ ॥੭॥

ਜਬ ਬਰਦਾਨ ਸਮੈ ਵਹੁ ਆਵਾ ॥

जब बरदान समै वहु आवा ॥

ਜਦ ਵਰਦਾਨ ਦਾ ਉਹ ਸਮਾ ਆ ਗਿਆ

ਰਾਮਦਾਸ ਤਬ ਗੁਰੂ ਕਹਾਵਾ ॥

रामदास तब गुरू कहावा ॥

ਤਾ ਰਾਮਦਾਸ ਗੁਰੂ ਪਦਵੀ ਨਾਲ ਸੁਸ਼ੋਭਿਤ ਹੋਏ।

ਤਿਹ ਬਰਦਾਨ ਪੁਰਾਤਨ ਦੀਆ ॥

तिह बरदान पुरातन दीआ ॥

ਉਨ੍ਹਾ ਨੂੰ ਪੁਰਾਤਨ ਵਰਦਾਨ ਦੇ ਕੇ

ਅਮਰਦਾਸ ਸੁਰਪੁਰਿ ਮਗੁ ਲੀਆ ॥੮॥

अमरदास सुरपुरि मगु लीआ ॥८॥

(ਆਪ ਗੁਰੂ) ਅਮਰਦਾਸ ਸੁਅਰਗ ਨੂੰ ਚਲੇ ਗਏ ॥੮॥

ਸ੍ਰੀ ਨਾਨਕ ਅੰਗਦਿ ਕਰਿ ਮਾਨਾ ॥

स्री नानक अंगदि करि माना ॥

ਗੁਰੂ ਨਾਨਕ ਦੇਵ ਨੂੰ ਅੰਗਦ

ਅਮਰਦਾਸ ਅੰਗਦ ਪਹਿਚਾਨਾ ॥

अमरदास अंगद पहिचाना ॥

ਤੇ ਗੁਰੂ ਅੰਗਦ ਨੂੰ ਅਮਰਦਾਸ (ਵਜੋਂ) ਮੰਨਿਆ ਗਿਆ

ਅਮਰਦਾਸ ਰਾਮਦਾਸ ਕਹਾਯੋ ॥

अमरदास रामदास कहायो ॥

ਅਤੇ (ਗੁਰੂ) ਅਮਰਦਾਸ ਨੂੰ (ਗੁਰੂ) ਰਾਮਦਾਸ ਕਰ ਕੇ ਜਾਣਿਆ ਗਿਆ।

ਸਾਧਨਿ ਲਖਾ ਮੂੜ੍ਹ ਨਹਿ ਪਾਯੋ ॥੯॥

साधनि लखा मूड़्ह नहि पायो ॥९॥

ਸਾਧੂ ਲੋਕਾ ਨੇ (ਇਸ ਭੇਦ ਨੂੰ) ਸਮਝ ਲਿਆ, ਪਰ ਮੂਰਖ ਪਛਾਣ ਨਹੀਂ ਸਕੇ ॥੯॥

ਭਿੰਨ ਭਿੰਨ ਸਭਹੂੰ ਕਰ ਜਾਨਾ ॥

भिंन भिंन सभहूँ कर जाना ॥

ਸਭ ਲੋਕਾ ਨੇ (ਇਨ੍ਹਾ ਨੂੰ) ਭਿੰਨ ਭਿੰਨ ਕਰ ਕੇ ਜਾਣਿਆ ਹੈ,

ਏਕ ਰੂਪ ਕਿਨਹੂੰ ਪਹਿਚਾਨਾ ॥

एक रूप किनहूँ पहिचाना ॥

(ਪਰ) ਕਿਸੇ ਵਿਰਲੇ ਨੇ (ਚੌਹਾ ਨੂੰ) ਇਕ ਰੂਪ ਕਰ ਕੇ ਪਛਾਣਿਆ ਹੈ।

ਜਿਨ ਜਾਨਾ ਤਿਨ ਹੀ ਸਿਧ ਪਾਈ ॥

जिन जाना तिन ही सिध पाई ॥

ਜਿਨ੍ਹਾ ਨੇ (ਇਨ੍ਹਾ ਨੂੰ ਇਕ ਰੂਪ ਕਰਕੇ) ਜਾਣਿਆ ਹੈ, ਉਨ੍ਹਾ ਨੇ ਹੀ ਮੁਕਤੀ (ਸਿੱਧੀ) ਪ੍ਰਾਪਤ ਕੀਤੀ ਹੈ।

ਬਿਨ ਸਮਝੇ ਸਿਧ ਹਾਥਿ ਨ ਆਈ ॥੧੦॥

बिन समझे सिध हाथि न आई ॥१०॥

(ਇਸ ਭੇਦ ਨੂੰ) ਸਮਝੇ ਬਿਨਾ ਮੁਕਤੀ ਹੱਥ ਨਹੀਂ ਲਗਦੀ ॥੧੦॥

ਰਾਮਦਾਸ ਹਰਿ ਸੋ ਮਿਲ ਗਏ ॥

रामदास हरि सो मिल गए ॥

(ਗੁਰੂ) ਰਾਮਦਾਸ ਹਰਿ ਨਾਲ ਅਭੇਦ ਹੋ ਗਏ

ਗੁਰਤਾ ਦੇਤ ਅਰਜਨਹਿ ਭਏ ॥

गुरता देत अरजनहि भए ॥

ਅਤੇ ਗੁਰਿਆਈ (ਗੁਰੂ) ਅਰਜਨ ਨੂੰ ਦੇ ਗਏ।

ਜਬ ਅਰਜਨ ਪ੍ਰਭੁ ਲੋਕ ਸਿਧਾਏ ॥

जब अरजन प्रभु लोक सिधाए ॥

ਜਦੋਂ (ਗੁਰੂ) ਅਰਜਨ ਪ੍ਰਭੂ-ਲੋਕ ਨੂੰ ਚਲੇ ਗਏ,

ਹਰਿਗੋਬਿੰਦ ਤਿਹ ਠਾਂ ਠਹਿਰਾਏ ॥੧੧॥

हरिगोबिंद तिह ठाँ ठहिराए ॥११॥

(ਤਾ) ਉਨ੍ਹਾ ਦੀ ਥਾ ਤੇ (ਗੁਰੂ) ਹਰਿਗੋਬਿੰਦ ਨੂੰ ਠਹਿਰਾਇਆ ਗਿਆ ॥੧੧॥

ਹਰਿਗੋਬਿੰਦ ਪ੍ਰਭ ਲੋਕ ਸਿਧਾਰੇ ॥

हरिगोबिंद प्रभ लोक सिधारे ॥

ਜਦੋਂ (ਗੁਰੂ) ਹਰਿਗੋਬਿੰਦ ਪਰਮਾਤਮਾ ਪਾਸ ਚਲੇ ਗਏ,

ਹਰੀਰਾਇ ਤਿਹ ਠਾਂ ਬੈਠਾਰੇ ॥

हरीराइ तिह ठाँ बैठारे ॥

(ਤਾ ਗੁਰੂ) ਹਰੀ ਰਾਇ ਨੂੰ ਉਨ੍ਹਾ ਦੇ ਸਥਾਨ ਉਤੇ ਬਿਠਾਇਆ ਗਿਆ।

ਹਰੀਕ੍ਰਿਸਨ ਤਿਨ ਕੇ ਸੁਤ ਵਏ ॥

हरीकृसन तिन के सुत वए ॥

ਉਨ੍ਹਾ ਦੇ ਪੁੱਤਰ (ਗੁਰੂ) ਹਰਿ ਕ੍ਰਿਸ਼ਨ ਹੋਏ।

ਤਿਨ ਤੇ ਤੇਗ ਬਹਾਦਰ ਭਏ ॥੧੨॥

तिन ते तेग बहादर भए ॥१२॥

ਉਨ੍ਹਾ ਤੋਂ ਬਾਦ (ਗੁਰੂ) ਤੇਗ ਬਹਾਦੁਰ ਹੋਏ ॥੧੨॥

ਤਿਲਕ ਜੰਞੂ ਰਾਖਾ ਪ੍ਰਭ ਤਾ ਕਾ ॥

तिलक जंञू राखा प्रभ ता का ॥

(ਗੁਰੂ) ਤੇਗ ਬਹਾਦੁਰ ਨੇ ਉਨ੍ਹਾ (ਬ੍ਰਾਹਮਣਾ) ਦੇ ਤਿਲਕ ਅਤੇ ਜੰਜੂ ਦੀ ਰਖਿਆ ਕੀਤੀ।

ਕੀਨੋ ਬਡੋ ਕਲੂ ਮਹਿ ਸਾਕਾ ॥

कीनो बडो कलू महि साका ॥

(ਇਸ ਰੂਪ ਵਿਚ ਉਨ੍ਹਾ ਨੇ) ਕਲਿਯੁਗ ਵਿਚ ਇਕ ਵੱਡਾ ਸਾਕਾ ਕਰ ਵਿਖਾਇਆ।

ਸਾਧਨ ਹੇਤਿ ਇਤੀ ਜਿਨਿ ਕਰੀ ॥

साधन हेति इती जिनि करी ॥

ਸਾਧੂ-ਪੁਰਸ਼ਾ ਲਈ ਜਿਨ੍ਹਾ ਨੇ (ਕੁਰਬਾਨੀ) ਦੀ ਹਦ ਕਰ ਦਿੱਤੀ

ਸੀਸੁ ਦੀਆ ਪਰੁ ਸੀ ਨ ਉਚਰੀ ॥੧੩॥

सीसु दीआ परु सी न उचरी ॥१३॥

ਕਿ ਸੀਸ ਦੇ ਦਿੱਤਾ, ਪਰ (ਮੂੰਹੋਂ) ਸੀ ਤਕ ਨਹੀਂ ਕੱਢੀ ॥੧੩॥

ਧਰਮ ਹੇਤ ਸਾਕਾ ਜਿਨਿ ਕੀਆ ॥

धरम हेत साका जिनि कीआ ॥

ਧਰਮ (ਦੀ ਰਖਿਆ) ਲਈ ਜਿਨ੍ਹਾ ਨੇ ਅਜਿਹਾ ਸਾਕਾ ਕੀਤਾ

ਸੀਸੁ ਦੀਆ ਪਰ ਸਿਰਰੁ ਨ ਦੀਆ ॥

सीसु दीआ पर सिररु न दीआ ॥

ਕਿ ਸੀਸ ਦੇ ਦਿੱਤਾ, ਪਰ (ਧਰਮ ਉਤੇ ਅਟਲ ਰਹਿਣ ਦਾ) ਹਠ ਨਹੀਂ ਛਡਿਆ।

ਨਾਟਕ ਚੇਟਕ ਕੀਏ ਕੁਕਾਜਾ ॥

नाटक चेटक कीए कुकाजा ॥

(ਧਰਮ-ਕਰਮ ਕਰਨ ਲਈ) ਜੋ (ਸਾਧਕ) ਨਾਟਕ ਅਤੇ ਚੇਟਕ ਕਰਦੇ ਹਨ

ਪ੍ਰਭ ਲੋਗਨ ਕਹ ਆਵਤ ਲਾਜਾ ॥੧੪॥

प्रभ लोगन कह आवत लाजा ॥१४॥

(ਅਜਿਹੇ ਪ੍ਰਪੰਚਾ ਨੂੰ ਵੇਖ ਕੇ) ਹਰਿ-ਭਗਤਾ ਨੂੰ ਸ਼ਰਮ ਆਉਂਦੀ ਹੈ (ਪਰ ਗੁਰੂ ਜੀ ਨੇ ਹਰ ਗੱਲ ਸਚ ਕਰ ਵਿਖਾਈ) ॥੧੪॥

ਦੋਹਰਾ ॥

दोहरा ॥

ਦੋਹਰਾ:

ਠੀਕਰ ਫੋਰਿ ਦਿਲੀਸ ਸਿਰਿ ਪ੍ਰਭ ਪੁਰਿ ਕੀਯਾ ਪਯਾਨ ॥

ठीकर फोरि दिलीस सिरि प्रभ पुरि कीया पयान ॥

(ਗੁਰੂ ਜੀ ਨੇ ਸ਼ਰੀਰ ਰੂਪੀ) ਠੀਕਰਾ ਦਿੱਲੀ ਦੇ ਬਾਦਸ਼ਾਹ (ਔਰੰਗਜ਼ੇਬ) ਦੇ ਸਿਰ ਉਤੇ ਭੰਨ ਕੇ ਪ੍ਰਭੂ-ਲੋਕ ਲਈ ਪ੍ਰਸਥਾਨ ਕੀਤੀ।

ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥੧੫॥

तेग बहादर सी क्रिआ करी न किनहूँ आन ॥१५॥

(ਗੁਰੂ) ਤੇਗ ਬਹਾਦੁਰ ਵਰਗਾ ਮਹਾਨ ਕਾਰਜ ਕਿਸੇ ਹੋਰ ਤੋਂ ਨਹੀਂ ਹੋਇਆ ॥੧੫॥

ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ ॥

तेग बहादर के चलत भयो जगत को सोक ॥

(ਗੁਰੂ) ਤੇਗ ਬਹਾਦੁਰ ਦੇ ਚਲਾਣੇ ਦੇ ਕੌਤੁਕ ਨਾਲ ਸਾਰੇ ਜਗਤ ਵਿਚ ਸੋਗ ਛਾ ਗਿਆ।

ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ॥੧੬॥

है है है सभ जग भयो जै जै जै सुर लोक ॥१६॥

ਜਗਤ ਵਿਚ ਹਾ-ਹਾ-ਕਾਰ ਮਚ ਗਿਆ, ਪਰ ਦੇਵ-ਪੁਰੀ ਵਿਚ ਜੈ-ਜੈ-ਕਾਰ ਹੋਣ ਲਗ ਗਿਆ ॥੧੬॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਪਾਤਸ਼ਾਹੀ ਬਰਨਨੰ ਨਾਮ ਪੰਚਮੋ ਧਿਆਇ ਸਮਾਪਤ ਮਸਤ ਸੁਭ ਮਸਤੁ ॥੫॥ਅਫਜੂ॥੨੧੫॥

इति स्री बचित्र नाटक ग्रंथे पातशाही बरननं नाम पंचमो धिआइ समापत मसत सुभ मसतु ॥५॥अफजू॥२१५॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਪਾਤਸ਼ਾਹੀ ਬਰਣਨ' ਨਾ ਵਾਲੇ ਪੰਜਵੇਂ ਅਧਿਆਇ ਦੀ ਸਮਾਪਤੀ ਹੁੰਦੀ ਹੈ, ਸਭ ਸ਼ੁਭ ਹੈ ॥੫॥ਅਫਜੂ॥੨੧੫॥

ਚੌਪਈ ॥

चौपई ॥

ਚੌਪਈ:

ਅਬ ਮੈ ਅਪਨੀ ਕਥਾ ਬਖਾਨੋ ॥

अब मै अपनी कथा बखानो ॥

ਹੁਣ ਮੈਂ ਆਪਣੀ ਵਾਰਤਾ ਦਾ ਬਖਾਨ ਕਰਦਾ ਹਾ,

ਤਪ ਸਾਧਤ ਜਿਹ ਬਿਧਿ ਮੁਹਿ ਆਨੋ ॥

तप साधत जिह बिधि मुहि आनो ॥

ਜਿਸ ਤਰ੍ਹਾ ਮੈਨੂੰ ਤਪ ਕਰਦੇ ਨੂੰ ਲਿਆਂਦਾ ਗਿਆ।

ਹੇਮ ਕੁੰਟ ਪਰਬਤ ਹੈ ਜਹਾਂ ॥

हेम कुँट परबत है जहाँ ॥

ਜਿਥੇ ਹੇਮਕੁੰਟ ਪਰਬਤ ਹੈ

ਸਪਤ ਸ੍ਰਿੰਗ ਸੋਭਿਤ ਹੈ ਤਹਾਂ ॥੧॥

सपत स्रिंग सोभित है तहाँ ॥१॥

ਅਤੇ ਜਿਥੇ ਸੱਤ (ਪਰਬਤੀ) ਚੋਟੀਆਂ ਸੁਭਾਇਮਾਨ ਹਨ ॥੧॥

ਸਪਤ ਸ੍ਰਿੰਗ ਤਿਹ ਨਾਮੁ ਕਹਾਵਾ ॥

सपत स्रिंग तिह नामु कहावा ॥

ਉਸ (ਸਥਾਨ ਦਾ) ਨਾ 'ਸਪਤਸ੍ਰਿੰਗ' ਕਿਹਾ ਜਾਣ ਲਗਿਆ

ਪੰਡੁ ਰਾਜ ਜਹ ਜੋਗੁ ਕਮਾਵਾ ॥

पंडु राज जह जोगु कमावा ॥

ਜਿਥੇ ਪਾਡਵਾ ਨੇ ਰਾਜ-ਯੋਗ ਦੀ ਸਾਧਨਾ ਕੀਤੀ ਸੀ।

ਤਹ ਹਮ ਅਧਿਕ ਤਪੱਸਿਆ ਸਾਧੀ ॥

तह हम अधिक तपस्सिआ साधी ॥

ਉਸ ਥਾ ਤੇ ਅਸੀਂ ਬਹੁਤ ਅਧਿਕ ਤਪਸਿਆ ਕੀਤੀ

ਮਹਾਕਾਲ ਕਾਲਿਕਾ ਅਰਾਧੀ ॥੨॥

महाकाल कालिका अराधी ॥२॥

ਅਤੇ ਮਹਾਕਾਲ ਅਤੇ ਕਾਲਿਕਾ ਦੀ ਆਰਾਧਨਾ ਕੀਤੀ ॥੨॥

ਇਹ ਬਿਧਿ ਕਰਤ ਤਪਸਿਆ ਭਯੋ ॥

इह बिधि करत तपसिआ भयो ॥

ਇਸ ਤਰ੍ਹਾ ਤਪਸਿਆ ਕਰਦੇ ਰਹੇ (ਅਤੇ ਅੰਤ ਵਿਚ ਤਪਸਿਆ ਦੇ ਫਲਸਰੂਪ)

ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥

द्वै ते एक रूप ह्वै गयो ॥

ਦ੍ਵੈਤ ਤੋਂ ਅਦ੍ਵੈਤ ਰੂਪ ਹੋ ਗਏ।

ਤਾਤ ਮਾਤ ਮੁਰ ਅਲਖ ਅਰਾਧਾ ॥

तात मात मुर अलख अराधा ॥

ਮੇਰੇ ਮਾਤਾ ਪਿਤਾ ਨੇ ਪਰਮਾਤਮਾ ਦੀ ਆਰਾਧਨਾ ਕੀਤੀ

ਬਹੁ ਬਿਧਿ ਜੋਗ ਸਾਧਨਾ ਸਾਧਾ ॥੩॥

बहु बिधि जोग साधना साधा ॥३॥

ਅਤੇ ਬਹੁਤ ਤਰ੍ਹਾ ਦੀ ਯੋਗ-ਸਾਧਨਾ ਕੀਤੀ ॥੩॥

ਤਿਨ ਜੋ ਕਰੀ ਅਲਖ ਕੀ ਸੇਵਾ ॥

तिन जो करी अलख की सेवा ॥

ਉਨ੍ਹਾ ਨੇ ਅਲੱਖ (ਪਰਮਾਤਮਾ) ਦੀ ਜੋ ਸੇਵਾ ਕੀਤੀ,

ਤਾ ਤੇ ਭਏ ਪ੍ਰਸੰਨ ਗੁਰਦੇਵਾ ॥

ता ते भए प्रसंन गुरदेवा ॥

ਉਸ ਕਰਕੇ ਗੁਰਦੇਵ (ਪ੍ਰਭੂ) ਪ੍ਰਸੰਨ ਹੋਏ।

ਤਿਨ ਪ੍ਰਭ ਜਬ ਆਇਸ ਮੁਹਿ ਦੀਆ ॥

तिन प्रभ जब आइस मुहि दीआ ॥

ਉਸ ਪ੍ਰਭੂ ਨੇ ਜਦੋਂ ਮੈਨੂੰ ਆਗਿਆ ਦਿੱਤੀ

ਤਬ ਹਮ ਜਨਮ ਕਲੂ ਮਹਿ ਲੀਆ ॥੪॥

तब हम जनम कलू महि लीआ ॥४॥

ਤਦੋਂ ਅਸੀਂ ਕਲਿਯੁਗ ਵਿਚ ਜਨਮ ਲਿਆ ॥੪॥

ਚਿਤ ਨ ਭਯੋ ਹਮਰੋ ਆਵਨ ਕਹ ॥

चित न भयो हमरो आवन कह ॥

ਸਾਡਾ ਆਉਣ ਨੂੰ ਚਿੱਤ ਨਹੀਂ ਕਰਦਾ ਸੀ

ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹ ॥

चुभी रही स्रुति प्रभु चरनन मह ॥

ਕਿਉਂਕਿ (ਸਾਡੀ) ਸੁਰਤਿ ਪ੍ਰਭੂ ਦੇ ਚਰਨਾ ਵਿਚ ਲਗੀ ਹੋਈ ਸੀ।

ਜਿਉ ਤਿਉ ਪ੍ਰਭ ਹਮ ਕੋ ਸਮਝਾਯੋ ॥

जिउ तिउ प्रभ हम को समझायो ॥

ਜਿਵੇਂ ਕਿਵੇਂ ਪ੍ਰਭੂ ਨੇ ਸਾਨੂੰ ਸਮਝਾਇਆ

ਇਮ ਕਹਿ ਕੈ ਇਹ ਲੋਕਿ ਪਠਾਯੋ ॥੫॥

इम कहि कै इह लोकि पठायो ॥५॥

ਅਤੇ ਇਸ ਤਰ੍ਹਾ ਕਹਿ ਕੇ ਇਸ ਲੋਕ ਵਿਚ ਭੇਜਿਆ ॥੫॥

ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ ॥

अकाल पुरख बाच इस कीट प्रति ॥

ਅਕਾਲ ਪੁਰਖ ਨੇ ਇਸ ਕੀਟ ਪ੍ਰਤਿ (ਇਸ ਤਰ੍ਹਾ) ਕਿਹਾ:

ਚੌਪਈ ॥

चौपई ॥

ਚੌਪਈ:

ਜਬ ਪਹਿਲੇ ਹਮ ਸ੍ਰਿਸਟਿ ਬਨਾਈ ॥

ਜਬ ਪਹਿਲੇ ਹਮ ਸ੍ਰਿਸਟਿ ਬਨਾਈ ॥
ਜਦੋਂ ਪਹਿਲਾ ਅਸੀਂ ਸ੍ਰਿਸ਼ਟੀ ਬਣਾਈ,

ਦਈਤ ਰਚੇ ਦੁਸਟ ਦੁਖਦਾਈ ॥
दईत रचे दुसट दुखदाई ॥
(ਸਭ ਤੋਂ ਪਹਿਲਾ) ਦੁਸ਼ਟ ਅਤੇ ਦੋਖੀ ਦੈਂਤਾ ਦੀ ਰਚਨਾ ਕੀਤੀ।

ਤੇ ਭੁਜ ਬਲ ਬਵਰੇ ਹ੍ਵੈ ਗਏ ॥
ते भुज बल बवरे ह्वै गए ॥
ਉਹ ਆਪਣੇ ਭੁਜ-ਬਲ 'ਤੇ ਪਾਗਲ ਹੋ ਗਏ

ਪੂਜਤ ਪਰਮ ਪੁਰਖ ਰਹਿ ਗਏ ॥੬॥
पूजत परम पुरख रहि गए ॥६॥
ਅਤੇ ਪਰਮਾਤਮਾ ਦੀ ਪੂਜਾ ਕਰਨੋ ਹਟ ਗਏ ॥੬॥

ਤੇ ਹਮ ਤਮਕਿ ਤਨਕ ਮੋ ਖਾਪੇ ॥
ते हम तमकि तनक मो खापे ॥
ਉਨ੍ਹਾ ਨੂੰ ਅਸੀਂ ਕ੍ਰੋਧਵਾਨ ਹੋ ਕੇ ਛਿਣ ਭਰ ਵਿਚ ਖਪਾ ਦਿੱਤਾ।

ਤਿਨ ਕੀ ਠਉਰ ਦੇਵਤਾ ਥਾਪੇ ॥
तिन की ठउर देवता थापे ॥
ਉਨ੍ਹਾ ਦੀ ਥਾ ਤੇ ਦੇਵਤਿਆਂ ਦੀ ਸਥਾਪਨਾ ਕੀਤੀ।

ਤੇ ਭੀ ਬਲਿ ਪੂਜਾ ਉਰਝਾਏ ॥
ते भी बलि पूजा उरझाए ॥
ਉਹ ਵੀ ਆਪਣੀ ਬਲੀ ਅਤੇ ਪੂਜਾ ਵਿਚ ਉਲਝ ਗਏ

ਆਪਨ ਹੀ ਪਰਮੇਸਰ ਕਹਾਏ ॥੭॥
आपन ही परमेसर कहाए ॥७॥

ਅਤੇ ਆਪਣੇ ਆਪ ਨੂੰ ਹੀ ਪਰਮੇਸ਼ਵਰ ਅਖਵਾਉਣ ਲਗੇ ॥੭॥

ਮਹਾਦੇਵ ਅਚੁੱਤ ਕਹਾਯੋ ॥

महादेव अचुत्त कहायो ॥

ਸ਼ਿਵ ਨੇ (ਆਪਣੇ ਆਪ ਨੂੰ) ਅਡਿਗ ('ਅਚੁਤ') ਅਖਵਾਇਆ

ਬਿਸਨ ਆਪ ਹੀ ਕੋ ਠਹਿਰਾਯੋ ॥

बिसन आप ही को ठहिरायो ॥

ਅਤੇ ਵਿਸ਼ਣੂ ਨੇ ਆਪਣੇ ਆਪ ਨੂੰ (ਪਰਮੇਸ਼ਵਰ) ਸਥਾਪਿਤ ਕੀਤਾ।

ਬ੍ਰਹਮਾ ਆਪ ਪਾਰਬ੍ਰਹਮ ਬਖਾਨਾ ॥

ब्रहमा आप पारब्रहम बखाना ॥

ਬ੍ਰਹਮਾ ਨੇ ਖੁਦ ਨੂੰ ਪਾਰਬ੍ਰਹਮ ਦਸਿਆ

ਪ੍ਰਭ ਕੋ ਪ੍ਰਭੂ ਨ ਕਿਨਹੂੰ ਜਾਨਾ ॥੮॥

प्रभ को प्रभू न किनहूँ जाना ॥८॥

ਅਤੇ ਪ੍ਰਭੂ ਨੂੰ ਪ੍ਰਭੂ ਕਰ ਕੇ ਕਿਸੇ ਨੇ ਵੀ ਨਹੀਂ ਜਾਣਿਆ ॥੮॥

ਤਬ ਸਾਖੀ ਪ੍ਰਭ ਅਸਟ ਬਨਾਏ ॥

तब साखी प्रभ असट बनाए ॥

ਤਦ (ਪਰਮਾਤਮਾ ਨੇ) ਅੱਠ ਸਾਖੀ (ਚੰਦ੍ਰਮਾ, ਸੂਰਜ, ਪ੍ਰਿਥਵੀ, ਧ੍ਰੁਵ, ਅਗਨੀ, ਪਵਨ, ਪ੍ਰਤ੍ਯੂਸ਼ ਅਤੇ ਪ੍ਰਭਾਸ) ਬਣਾਏ

ਸਾਖ ਨਮਿਤ ਦੇਬੇ ਠਹਿਰਾਏ ॥

साख नमित देबे ठहिराए ॥

ਅਤੇ ਸਾਖ (ਗਵਾਹੀ) ਦੇਣ ਲਈ ਸਥਾਪਿਤ ਕੀਤੇ।

ਤੇ ਕਹੈ ਕਰੋ ਹਮਾਰੀ ਪੂਜਾ ॥

ते कहै करो हमारी पूजा ॥

(ਉਨ੍ਹਾ ਨੇ ਵੀ) ਕਹਿਣਾ ਸ਼ੁਰੂ ਕਰ ਦਿੱਤਾ ਕਿ ਸਾਡੀ ਪੂਜਾ ਕਰੋ

ਹਮ ਬਿਨ ਅਵਰੁ ਨ ਠਾਕੁਰੁ ਦੂਜਾ ॥੯॥

हम बिन अवरु न ठाकुरु दूजा ॥९॥

(ਕਿਉਂਕਿ) ਸਾਡੇ ਤੋਂ ਬਿਨਾ ਕੋਈ ਠਾਕੁਰ ਨਹੀਂ ਹੈ ॥੯॥

ਪਰਮ ਤੱਤ ਕੋ ਜਿਨ ਨ ਪਛਾਨਾ ॥

परम तत्त को जिन न पछाना ॥

ਜਿਨ੍ਹਾ ਨੇ ਪਰਮ-ਤੱਤ੍ਵ ਨੂੰ ਨਹੀਂ ਪਛਾਣਿਆ,

ਤਿਨ ਕਰਿ ਈਸਰ ਤਿਨ ਕਹੁ ਮਾਨਾ ॥

तिन करि ईसर तिन कहु माना ॥

ਉਨ੍ਹਾ ਨੇ ਅੱਠਾ ਸਾਖੀਆਂ ਨੂੰ ਈਸ਼ਵਰ ਕਰ ਕੇ ਮੰਨ ਲਿਆ।

ਕੇਤੇ ਸੂਰ ਚੰਦ ਕਹੁ ਮਾਨੈ ॥

केते सूर चंद कहु मानै ॥

ਕਿਤਨੇ ਹੀ ਚੰਦ੍ਰਮਾ ਅਤੇ ਸੂਰਜ ਨੂੰ ਮੰਨਣ ਲਗੇ।

ਅਗਨਿ ਹੋਤ੍ਰ ਕਈ ਪਵਨ ਪ੍ਰਮਾਨੈ ॥੧੦॥

अगनि होत्र कई पवन प्रमानै ॥१०॥

ਕਈ ਅਗਨੀ ਹੋਤ੍ਰ ਕਰਦੇ ਰਹੇ ਅਤੇ ਕਈ ਪੌਣ ਨੂੰ ਮਾਨਤਾ ਦਿੰਦੇ ਰਹੇ ॥੧੦॥

ਕਿਨਹੂੰ ਪ੍ਰਭੁ ਪਾਹਨ ਪਹਿਚਾਨਾ ॥

किनहूँ प्रभु पाहन पहिचाना ॥

ਕਈਆਂ ਨੇ ਪੱਥਰ ਨੂੰ ਪ੍ਰਭੂ ਕਰ ਕੇ ਪਛਾਣਿਆ

ਨ੍ਹਾਤ ਕਿਤੇ ਜਲ ਕਰਤ ਬਿਧਾਨਾ ॥

न्हात किते जल करत बिधाना ॥

ਅਤੇ ਕਈ ਜਲ ਵਿਚ ਇਸ਼ਨਾਨ ਕਰਨ ਦਾ ਵਿਧਾਨ ਕਰਦੇ ਰਹੇ।

ਕੇਤਿਕ ਕਰਮ ਕਰਤ ਡਰਪਾਨਾ ॥

केतिक करम करत डरपाना ॥

ਕਈ ਕਰਮ ਕਰਦਿਆਂ ਡਰਦੇ ਰਹੇ

ਧਰਮ ਰਾਜ ਕੋ ਧਰਮ ਪਛਾਨਾ ॥੧੧॥

धरम राज को धरम पछाना ॥११॥

ਅਤੇ ਕਈਆਂ ਨੇ ਧਰਮਰਾਜ ਨੂੰ ਹੀ ਪਰਮਾਤਮਾ ਸਮਝਣ ਦਾ ਵਿਚਾਰ ਪ੍ਰਚਲਿਤ ਕੀਤਾ ॥੧੧॥

ਜੋ ਪ੍ਰਭ ਸਾਖ ਨਮਿਤ ਠਹਿਰਾਏ ॥

जो प्रभ साख नमित ठहिराए ॥

ਜੋ ਪ੍ਰਭੂ ਨੇ ਸਾਖੀ ਦੇਣ ਲਈ ਸਥਾਪਿਤ ਕੀਤੇ ਸਨ,

ਤੇ ਹਿਆਂ ਆਇ ਪ੍ਰਭੂ ਕਹਵਾਏ ॥

ते हिआँ आइ प्रभू कहवाए ॥

ਉਹ ਇਥੇ ਆ ਕੇ ਪ੍ਰਭੂ ਅਖਵਾਉਣ ਲਗੇ।

ਤਾ ਕੀ ਬਾਤ ਬਿਸਰ ਜਾਤੀ ਭੀ ॥

ता की बात बिसर जाती भी ॥

(ਉਨ੍ਹਾ ਨੂੰ) ਪ੍ਰਭੂ ਦੀ ਗੱਲ ਹੀ ਭੁਲ ਗਈ

ਅਪਨੀ ਅਪਨੀ ਪਰਤ ਸੋਭ ਭੀ ॥੧੨॥

अपनी अपनी परत सोभ भी ॥१२॥

ਅਤੇ ਆਪਣੀ ਆਪਣੀ ਸ਼ੋਭਾ ਵਿਚ ਹੀ ਲਗੇ ਰਹੇ ॥੧੨॥

ਜਬ ਪ੍ਰਭ ਕੋ ਨ ਤਿਨੈ ਪਹਿਚਾਨਾ ॥

जब प्रभ को न तिनै पहिचाना ॥

ਜਦੋਂ ਉਨ੍ਹਾ ਨੇ ਪ੍ਰਭੂ ਨੂੰ ਨਾ ਪਛਾਣਿਆ

ਤਬ ਹਰਿ ਇਨ ਮਨੁਛਨ ਠਹਿਰਾਨਾ ॥

ਤਬ ਹਰਿ ਇਨ ਮਨੁਛਨ ਠਹਿਰਾਨਾ ॥

ਤਾ ਹਰਿ ਨੇ ਇਨ੍ਹਾ ਮਨੁੱਖਾ ਨੂੰ ਕਾਇਮ ਕੀਤਾ।

ਤੇ ਭੀ ਬਸਿ ਮਮਤਾ ਹੁਇ ਗਏ ॥

ते भी बसि ममता हुइ गए ॥

ਉਹ ਵੀ ਮਮਤਾ ਦੇ ਵਸ ਹੋ ਗਏ

ਪਰਮੇਸਰ ਪਾਹਨ ਠਹਿਰਏ ॥੧੩॥

परमेसर पाहन ठहिरए ॥१३॥

ਅਤੇ ਪਰਮੇਸ਼ਵਰ ਨੂੰ ਮੂਰਤੀ ਵਿਚ ਮੰਨਣਾ ਸ਼ੁਰੂ ਕੀਤਾ ॥੧੩॥

ਤਬ ਹਰਿ ਸਿੱਧ ਸਾਧ ਠਹਿਰਾਏ ॥

तब हरि सिद्ध साध ठहिराए ॥

ਤਦ ਹਰਿ ਨੇ ਸਿੱਧ ਅਤੇ ਸਾਧ ਪੈਦਾ ਕੀਤੇ

ਤਿਨ ਭੀ ਪਰਮ ਪੁਰਖ ਨਹੀ ਪਾਏ ॥

तिन भी परम पुरख नही पाए ॥

(ਪਰ) ਉਨ੍ਹਾ ਨੇ ਵੀ ਪਰਮਾਤਮਾ ਨੂੰ ਪ੍ਰਾਪਤ ਨਹੀਂ ਕੀਤਾ।

ਜੇ ਕੋਈ ਹੋਤ ਭਯੋ ਜਗਿ ਸਿਆਨਾ ॥

जे कोई होत भयो जगि सिआना ॥

ਜੇ ਕੋਈ ਜਗਤ ਵਿਚ ਸਿਆਣਾ ਹੋਇਆ

ਤਿਨ ਤਿਨ ਅਪਨੋ ਪੰਥੁ ਚਲਾਨਾ ॥੧੪॥

तिन तिन अपनो पंथु चलाना ॥१४॥

ਤਾ ਉਸ ਨੇ ਵੀ ਆਪਣਾ ਆਪਣਾ (ਵਖਰਾ) ਪੰਥ ਚਲਾਇਆ ॥੧੪॥

ਪਰਮ ਪੁਰਖ ਕਿਨਹੂੰ ਨਹ ਪਾਯੋ ॥

परम पुरख किनहूँ नह पायो ॥

ਪਰਮ ਪੁਰਖ ਕਿਸੇ ਨੇ ਪ੍ਰਾਪਤ ਨਹੀਂ ਕੀਤਾ

ਬੈਰ ਬਾਦ ਅਹੰਕਾਰ ਬਢਾਯੋ ॥

बैर बाद अहंकार बढायो ॥

(ਸਗੋਂ) ਵੈਰ, ਵਾਦ-ਵਿਵਾਦ ਅਤੇ ਹੰਕਾਰ ਵਧਾ ਲਿਆ

ਪੇਡ ਪਾਤ ਆਪਨ ਤੇ ਜਲੈ ॥

पेड पात आपन ते जलै ॥

(ਜਿਵੇਂ) ਬ੍ਰਿਛਾ ਦੇ ਪੱਤਰ ਆਪਣੇ ਆਪ ਹੀ ਜਲਣ ਲਗਦੇ ਹਨ (ਉਸੇ ਤਰ੍ਹਾ ਉਹ ਲੋਕ ਆਪਣੇ ਵਿਕਾਰਾ ਕਾਰਨ ਸੜ ਗਏ)

ਪ੍ਰਭ ਕੈ ਪੰਥ ਨ ਕੋਊ ਚਲੈ ॥੧੫॥

प्रभ कै पंथ न कोऊ चलै ॥१५॥

ਪਰ ਪਰਮਾਤਮਾ ਦੇ ਮਾਰਗ ਉਤੇ ਕੋਈ ਨਹੀਂ ਚਲਿਆ ॥੧੫॥

ਜਿਨਿ ਜਿਨਿ ਤਨਿਕ ਸਿੱਧ ਕੋ ਪਾਯੋ ॥

जिनि जिनि तनिक सिद्ध को पायो ॥

ਜਿਸ ਜਿਸ ਨੇ ਰਤਾ ਕੁ ਸਿੱਧੀ ਪ੍ਰਾਪਤ ਕੀਤੀ ਹੈ,

ਤਿਨ ਤਿਨ ਅਪਨਾ ਰਾਹੁ ਚਲਾਯੋ ॥

तिन तिन अपना राहु चलायो ॥

ਉਸ ਨੇ ਆਪਣਾ ਆਪਣਾ ਮਾਰਗ ਚਲਾ ਲਿਆ ਹੈ।

ਪਰਮੇਸਰ ਨ ਕਿਨਹੂੰ ਪਹਿਚਾਨਾ ॥

परमेसर न किनहूँ पहिचाना ॥

ਪਰਮੇਸ਼ਵਰ ਨੂੰ ਕਿਸੇ ਨੇ ਨਹੀਂ ਪਛਾਣਿਆ

ਮਮ ਉਚਾਰਤੇ ਭਯੋ ਦਿਵਾਨਾ ॥੧੬॥

मम उचारते भयो दिवाना ॥१६॥

ਅਤੇ ਆਪਣੀ ਉਪਾਸਨਾ ਕਾਰਨ (ਸਭ) ਦਿਵਾਨੇ ਹੋ ਗਏ ॥੧੬॥

ਪਰਮ ਤੱਤ ਕਿਨਹੂੰ ਨ ਪਛਾਨਾ ॥

परम तत्त किनहूँ न पछाना ॥

ਪਰਮ–ਸੱਤਾ ਨੂੰ ਕਿਸੇ ਨੇ ਨਹੀਂ ਪਛਾਣਿਆ,

ਆਪ ਆਪ ਭੀਤਰਿ ਉਰਝਾਨਾ ॥

आप आप भीतरि उरझाना ॥

ਆਪਣੇ ਆਪ ਵਿਚ ਹੀ ਉਲਝ ਗਏ।

ਤਬ ਜੇ ਜੇ ਰਿਖਰਾਜ ਬਨਾਏ ॥

तब जे जे रिखराज बनाए ॥

ਤਦ ਜੋ ਜੋ ਰਾਜ ਰਿਸ਼ੀ ਬਣਾਏ ਗਏ,

ਤਿਨ ਆਪਨ ਪੁਨ ਸਿੰਮ੍ਰਿਤ ਚਲਾਏ ॥੧੭॥

तिन आपन पुन सिंमृत चलाए ॥१७॥

ਉਨ੍ਹਾ ਨੇ ਫਿਰ ਆਪਣੀਆਂ ਸਮ੍ਰਿਤੀਆਂ (ਧਰਮ–ਮਰਯਾਦਾ ਦੀਆਂ ਪੁਸਤਕਾ) ਦਾ ਪ੍ਰਚਲਨ ਕਰ ਦਿੱਤਾ ॥੧੭॥

ਜੇ ਸਿੰਮ੍ਰਿਤਨ ਕੇ ਭਏ ਅਨੁਰਾਗੀ ॥

जे सिंमृतन के भए अनुरागी ॥

ਜਿਹੜੇ ਜਿਹੜੇ (ਉਨ੍ਹਾ) ਸਮ੍ਰਿਤੀਆਂ ਵਿਚ ਪ੍ਰੇਮ ਪਾਣ ਲਗ ਗਏ,

ਤਿਨਿ ਤਿਨਿ ਕ੍ਰਿਆ ਬ੍ਰਹਮ ਕੀ ਤਿਆਗੀ ॥

तिनि तिनि कृआ ब्रहम की तिआगी ॥

ਉਨ੍ਹਾ ਨੇ (ਸੱਚੀ) ਅਧਿਆਤਮਿਕ ਸਾਧਨਾ ਦਾ ਤਿਆਗ ਕਰ ਦਿੱਤਾ।

ਜਿਨ ਮਨ ਹਰਿ ਚਰਨਨ ਠਹਿਰਾਯੋ ॥

जिन मन हरि चरनन ठहिरायो ॥

ਜਿਨ੍ਹਾ ਨੇ ਆਪਣਾ ਮਨ ਹਰਿ ਚਰਨਾ ਨਾਲ ਜੋੜਿਆ,

ਸੋ ਸਿੰਮ੍ਰਿਤਨ ਕੇ ਰਾਹ ਨ ਆਯੋ ॥੧੮॥

सो सिंमृतन के राह न आयो ॥१८॥

ਉਹ ਸਮ੍ਰਿਤੀਆਂ ਦੇ (ਧਰਮ) ਮਾਰਗ ਉਤੇ ਨਹੀਂ ਚਲੇ ॥੧੮॥

ਬ੍ਰਹਮਾ ਚਾਰ ਹੀ ਬੇਦ ਬਨਾਏ ॥

ब्रहमा चार ही बेद बनाए ॥

ਬ੍ਰਹਮਾ ਨੇ ਚਾਰ ਵੇਦਾ ਦੀ ਰਚਨਾ ਕੀਤੀ

ਸਰਬ ਲੋਕ ਤਿਹ ਕਰਮ ਚਲਾਏ ॥

सरब लोक तिह करम चलाए ॥

ਅਤੇ ਸਾਰੇ ਲੋਕਾ ਨੂੰ (ਵੇਦ ਅਨੁਸਾਰੀ) ਕਰਮ ਮਾਰਗ ਉਤੇ ਤੋਰਿਆ।

ਜਿਨ ਕੀ ਲਿਵ ਹਰਿ ਚਰਨਨ ਲਾਗੀ ॥

जिन की लिव हरि चरनन लागी ॥

(ਪਰ) ਜਿਨ੍ਹਾ ਦੀ ਲਿਵ ਹਰਿ-ਚਰਨਾ ਨਾਲ ਲਗ ਗਈ,

ਤੇ ਬੇਦਨ ਤੇ ਭਏ ਤਿਆਗੀ ॥੧੯॥

ते बेदन ते भए तिआगी ॥१९॥

ਉਨ੍ਹਾ ਨੇ ਵੇਦਾ (ਦੇ ਮਾਰਗ ਦਾ) ਤਿਆਗ ਕਰ ਦਿੱਤਾ ॥੧੯॥

ਜਿਨ ਮਤ ਬੇਦ ਕਤੇਬਨ ਤਿਆਗੀ ॥

जिन मत बेद कतेबन तिआगी ॥

ਜਿਨ੍ਹਾ ਨੇ ਵੇਦਾ ਅਤੇ ਕਤੇਬਾ ਦੀ ਵਿਚਾਰਧਾਰਾ (ਮਤ) ਨੂੰ ਤਿਆਗ ਦਿੱਤਾ,

ਪਾਰਬ੍ਰਹਮ ਕੇ ਭੇ ਅਨੁਰਾਗੀ ॥

पारब्रहम के भे अनुरागी ॥

(ਉਹ) ਪਾਰਬ੍ਰਹਮ ਦੇ (ਸੱਚੇ ਅਰਥਾ ਵਿਚ) ਪ੍ਰੇਮੀ ਹੋ ਗਏ।

ਤਿਨ ਕੇ ਗੂੜ ਮੱਤ ਜੇ ਚਲਹੀ ॥

ਤਿਨ के गूड़ मत्त जे चलही ॥
ਜੇ (ਕੋਈ) ਪਾਰਬ੍ਰਹਮ ਦੇ ਗੰਭੀਰ ਸਿੱਧਾਤਾ ਅਨੁਸਾਰ ਚਲੇਗਾ,

ਭਾਂਤਿ ਅਨੇਕ ਦੁਖਨ ਸੋ ਦਲਹੀ ॥੨੦॥
भाँति अनेक दुखन सो दलही ॥२०॥
ਉਹ (ਆਪਣੇ) ਅਨੇਕ ਪ੍ਰਕਾਰ ਦੇ ਦੁਖਾ ਨੂੰ ਨਸ਼ਟ ਕਰ ਦੇਵੇਗਾ ॥੨੦॥

ਜੇ ਜੇ ਸਹਿਤ ਜਾਤਨ ਸੰਦੇਹਿ ॥
जे जे सहित जातन संदेहि ॥
ਜਿਹੜੇ ਜਿਹੜੇ (ਸਾਧਕ) ਸ਼ਰੀਰ ਉਤੇ ਕਸ਼ਟ ('ਜਾਤਨ') ਸਹਿਨ ਕਰਦੇ ਹਨ

ਪ੍ਰਭ ਕੇ ਸੰਗਿ ਨ ਛੋਡਤ ਨੇਹ ॥
प्रभ के संगि न छोडत नेह ॥
ਪਰ ਪਰਮਾਤਮਾ ਨਾਲੋਂ ਪਿਆਰ ਨਹੀਂ ਤੋੜਦੇ,

ਤੇ ਤੇ ਪਰਮ ਪੁਰੀ ਕਹ ਜਾਹੀ ॥
ते ते परम पुरी कह जाही ॥
ਉਹ ਸਭ ਪਰਮਾਤਮਾ ਦੇ ਦੁਆਰ (ਪਰਮ-ਪੁਰੀ) ਉਤੇ ਜਾਣਗੇ।

ਤਿਨ ਹਰਿ ਸਿਉ ਅੰਤਰੁ ਕਛੁ ਨਾਹੀਂ ॥੨੧॥
तिन हरि सिउ अंतरु कछु नाहीं ॥२१॥
ਉਨ੍ਹਾ ਦਾ ਹਰਿ ਨਾਲੋਂ ਕੋਈ ਅੰਤਰ ਨਹੀਂ ਰਹਿ ਜਾਦਾ (ਅਰਥਾਤ ਅਦ੍ਵੈਤ ਅਵਸਥਾ ਨੂੰ ਪ੍ਰਾਪਤ ਕਰਦੇ ਹਨ) ॥੨੧॥

ਜੇ ਜੇ ਜੀਯ ਜਾਤਨ ਤੇ ਡਰੈ ॥
जे जे जीय जातन ते डरै ॥
ਜਿਹੜੇ ਜਿਹੜੇ ਸਾਧਕ ਕਸ਼ਟਾ ਤੋਂ ਡਰੇ ਹਨ

ਪਰਮ ਪੁਰਖ ਤਜਿ ਤਿਨ ਮਗ ਪਰੈ ॥
परम पुरख तजि तिन मग परै ॥

ਅਤੇ ਪਰਮ-ਪੁਰਖ (ਦਾ ਅਧਿਆਤਮੀ ਮਾਰਗ) ਛੱਡ ਕੇ ਵੇਦਾ ਦੇ ਮਾਰਗ ਉਤੇ ਪੈ ਗਏ ਹਨ,

ਤੇ ਤੇ ਨਰਕ ਕੁੰਡ ਮੋ ਪਰਹੀ ॥

ते ते नरक कुँड मो परही ॥

ਉਹ ਸਾਰੇ ਨਰਕ-ਕੁੰਡ ਵਿਚ ਪੈਣਗੇ

ਬਾਰ ਬਾਰ ਜਗ ਮੋ ਬਪੁ ਧਰਹੀ ॥੨੨॥

बार बार जग मो बपु धरही ॥२२॥

ਅਤੇ ਜਗਤ ਵਿਚ ਮੁੜ ਮੁੜ ਕੇ ਸ਼ਰੀਰ ਧਾਰਨ ਕਰਨਗੇ ॥੨੨॥

ਤਬ ਹਰਿ ਬਹੁਰਿ ਦੱਤ ਉਪਜਾਇਓ ॥

तब हरि बहुरि दत्त उपजाइओ ॥

ਤਦ ਫਿਰ ਹਰਿ ਨੇ ਦੱਤਾਤ੍ਰੇਯ ਨੂੰ ਉਤਪੰਨ ਕੀਤਾ,

ਤਿਨ ਭੀ ਅਪਨਾ ਪੰਥੁ ਚਲਾਇਓ ॥

तिन भी अपना पंथु चलाइओ ॥

ਉਸ ਨੇ ਵੀ ਆਪਣਾ ਧਰਮ-ਮਾਰਗ ਚਲਾ ਦਿੱਤਾ।

ਕਰ ਮੋ ਨਖ ਸਿਰ ਜਟਾਂ ਸਵਾਰੀ ॥

कर मो नख सिर जटाँ सवारी ॥

(ਉਸ ਨੇ) ਹੱਥਾ ਵਿਚ ਨਹੁੰ ਅਤੇ ਸਿਰ ਉਤੇ ਜਟਾਵਾ ਸੰਵਾਰ ਲਈਆਂ

ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ ॥੨੩॥

प्रभ की कृआ न कछू बिचारी ॥२३॥

ਅਤੇ ਪ੍ਰਭੂ ਦੀ ਕਰਨੀ ਬਾਰੇ ਜ਼ਰਾ ਵਿਚਾਰ ਨਾ ਕੀਤਾ ॥੨੩॥

ਪੁਨਿ ਹਰਿ ਗੋਰਖ ਕੌ ਉਪਰਾਜਾ ॥

पुनि हरि गोरख कौ उपराजा ॥

ਫਿਰ ਹਰਿ ਨੇ ਗੋਰਖ-ਨਾਥ ਨੂੰ ਉਤਪੰਨ ਕੀਤਾ,

ਸਿੱਖ ਕਰੇ ਤਿਨਹੰੂ ਬਡ ਰਾਜਾ ॥

सिक्ख करे तिनहंू बड राजा ॥

ਉਸ ਨੇ ਵਡੇ ਵਡੇ ਰਾਜਿਆਂ ਨੂੰ ਆਪਣਾ ਸੇਵਕ ਬਣਾ ਲਿਆ।

ਸ੍ਰਵਨ ਫਾਰਿ ਮੁਦ੍ਰਾ ਦੁਐ ਡਾਰੀ ॥

स्रवन फारि मुद्रा दुऐ डारी ॥

(ਉਸ ਨੇ) ਕੰਨ ਪਾੜ ਕੇ ਦੋ ਮੁੰਦਰਾ ਪਾ ਦਿੱਤੀਆਂ,

ਹਰਿ ਕੀ ਪ੍ਰਤਿ ਰੀਤਿ ਨ ਬਿਚਾਰੀ ॥੨੪॥

हरि की प्रति रीति न बिचारी ॥२४॥

ਪਰ ਪਰਮਾਤਮਾ ਦੇ ਪ੍ਰੇਮ ਦੀ ਰੀਤ ਨੂੰ ਨਾ ਵਿਚਾਰਿਆ ॥੨੪॥

ਪੁਨਿ ਹਰਿ ਰਾਮਾਨੰਦ ਕੋ ਕਰਾ ॥

पुनि हरि रामानंद को करा ॥

ਫਿਰ ਹਰਿ ਨੇ ਰਾਮਾਨੰਦ ਨੂੰ ਪੈਦਾ ਕੀਤਾ

ਭੇਸ ਬੈਰਾਗੀ ਕੋ ਜਿਨ ਧਰਾ ॥

भेस बैरागी को जिन धरा ॥

ਜਿਸ ਨੇ ਬੈਰਾਗੀ ਭੇਖ ਧਾਰਨ ਕਰ ਲਿਆ।

ਕੰਠੀ ਕੰਠਿ ਕਾਠ ਕੀ ਡਾਰੀ ॥

कंठी कंठि काठ की डारी ॥

ਗਲ ਵਿਚ ਕਾਠ ਦੀ ਕੰਠੀ ਪਾ ਲਈ,

ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ ॥੨੫॥

प्रभ की कृआ न कछू बिचारी ॥२५॥

ਪਰ (ਉਸ ਨੇ ਵੀ) ਪ੍ਰਭੂ ਦੀ ਕ੍ਰਿਆ ਦਾ ਕੁਝ ਵੀ ਵਿਚਾਰ ਨਹੀਂ ਕੀਤਾ ॥੨੫॥

ਜੇ ਪ੍ਰਭੁ ਪਰਮ ਪੁਰਖ ਉਪਜਾਏ ॥

जे प्रभु परम पुरख उपजाए ॥

ਪ੍ਰਭੂ ਨੇ ਜਿਹੜੇ ਜਿਹੜੇ ਮਹਾ ਪੁਰਖ ਪੈਦਾ ਕੀਤੇ,

ਤਿਨ ਤਿਨ ਅਪਨੇ ਰਾਹ ਚਲਾਏ ॥

तिन तिन अपने राह चलाए ॥

ਉਨ੍ਹਾ ਨੇ ਆਪਣੇ ਆਪਣੇ (ਧਰਮ) ਮਾਰਗ ਚਲਾਏ।

ਮਹਾਦੀਨ ਤਬ ਪ੍ਰਭ ਉਪਰਾਜਾ ॥

महादीन तब प्रभ उपराजा ॥

ਤਦ ਪ੍ਰਭੂ ਨੇ ਹਜ਼ਰਤ ਮੁਹੰਮਦ ('ਮਹਾਦੀਨ') ਨੂੰ ਪੈਦਾ ਕੀਤਾ

ਅਰਬ ਦੇਸ ਕੋ ਕੀਨੋ ਰਾਜਾ ॥੨੬॥

अरब देस को कीनो राजा ॥२६॥

ਅਤੇ ਉਸ ਨੂੰ ਅਰਬ ਦੇਸ਼ ਦਾ ਰਾਜਾ ਬਣਾਇਆ ॥੨੬॥

ਤਿਨ ਭੀ ਏਕੁ ਪੰਥੁ ਉਪਰਾਜਾ ॥

तिन भी एकु पंथु उपराजा ॥

ਉਸ ਨੇ ਵੀ ਇਕ ਧਰਮ ਚਲਾ ਦਿੱਤਾ

ਲਿੰਗ ਬਿਨਾ ਕੀਨੇ ਸਭ ਰਾਜਾ ॥

लिंग बिना कीने सभ राजा ॥

ਅਤੇ ਸਾਰਿਆਂ ਰਾਜਿਆਂ ਦੀ ਸੁੰਨਤ (ਖ਼ਤਨਾ) ਕਰਾ ਦਿੱਤੀ।

ਸਭ ਤੇ ਅਪਨਾ ਨਾਮੁ ਜਪਾਯੋ ॥

सभ ते अपना नामु जपायो ॥

ਸਾਰਿਆਂ ਤੋਂ ਆਪਣਾ ਨਾਮ ਜਪਵਾਇਆ

ਸਤਿ ਨਾਮੁ ਕਾਹੂੰ ਨ ਦ੍ਰਿੜਾਯੋ ॥੨੭॥

सति नामु काहूँ न द्रड़ायो ॥२७॥

ਪਰ ਸਤਿਨਾਮ ਕਿਸੇ ਨੂੰ ਦ੍ਰਿੜ੍ਹ ਨਾ ਕਰਾਇਆ ॥੨੭॥

ਸਭ ਅਪਨੀ ਅਪਨੀ ਉਰਝਾਨਾ ॥

सभ अपनी अपनी उरझाना ॥

ਸਾਰੇ ਆਪਣੀ ਆਪਣੀ (ਵਿਚਾਰਧਾਰਾ ਵਿਚ) ਉਲਝੇ ਰਹੇ,

ਪਾਰਬ੍ਰਹਮ ਕਾਹੂ ਨ ਪਛਾਨਾ ॥

पारब्रहम काहू न पछाना ॥

ਕਿਸੇ ਨੇ ਵੀ ਪਾਰਬ੍ਰਹਮ ਨੂੰ ਨਹੀਂ ਪਛਾਣਿਆ।

ਤਪ ਸਾਧਤ ਹਰਿ ਮੋਹਿ ਬੁਲਾਯੋ ॥

तप साधत हरि मोहि बुलायो ॥

ਮੈਨੂੰ ਤਪ ਕਰਦੇ ਨੂੰ ਹਰਿ ਨੇ ਬੁਲਾਇਆ

ਇਮ ਕਹਿ ਕੈ ਇਹ ਲੋਕ ਪਠਾਯੋ ॥੨੮॥

इम कहि कै इह लोक पठायो ॥२८॥

ਅਤੇ ਇਸ ਤਰ੍ਹਾ ਕਹਿ ਕੇ ਇਸ ਲੋਕ ਵਿਚ ਭੇਜਿਆ ॥੨੮॥

ਅਕਾਲ ਪੁਰਖ ਬਾਚ ॥

अकाल पुरख बाच ॥

ਅਕਾਲ ਪੁਰਖ ਨੇ ਕਿਹਾ:

ਚੌਪਈ ॥

चौपई ॥

ਚੌਪਈ:

ਮੈ ਅਪਨਾ ਸੁਤ ਤੋਹਿ ਨਿਵਾਜਾ ॥

मै अपना सुत तोहि निवाजा ॥

ਮੈਂ ਤੈਨੂੰ ਆਪਣੇ ਪੁੱਤਰ ਵਜੋਂ ਗੌਰਵ ਬਖ਼ਸ਼ਿਆ ਹੈ

ਪੰਥ ਪ੍ਰਚੁਰ ਕਰਬੇ ਕਹੁ ਸਾਜਾ ॥

पंथ प्रचुर करबे कहु साजा ॥

ਅਤੇ ਪੰਥ ਦਾ ਪ੍ਰਚਾਰ ਕਰਨ ਲਈ ਸੁਸਜਿਤ ਕੀਤਾ ਹੈ।

ਜਾਹਿ ਤਹਾਂ ਤੈ ਧਰਮੁ ਚਲਾਇ ॥

जाहि तहाँ तै धरमु चलाइ ॥

ਉਥੇ ਜਾ ਕੇ ਤੂੰ ਧਰਮ-ਚੱਕਰ ਚਲਾਉਣਾ ਹੈ

ਕਬੁਧਿ ਕਰਨ ਤੇ ਲੋਕ ਹਟਾਇ ॥੨੯॥

कबुधि करन ते लोक हटाइ ॥२९॥

ਅਤੇ ਦੁਰਮਤਿ ਕਰਨ ਤੋਂ ਲੋਕਾ ਨੂੰ ਹਟਾਉਣਾ ਹੈ ॥੨੯॥

ਕਬਿਬਾਚ ॥ ਦੋਹਰਾ ॥

कबिबाच ॥ दोहरा ॥

ਕਵੀ ਨੇ ਕਿਹਾ ਦੋਹਰਾ:

ਠਾਢ ਭਯੋ ਮੈ ਜੋਰਿ ਕਰ ਬਚਨ ਕਹਾ ਸਿਰ ਨਿਆਇ ॥

ठाढ भयो मै जोरि कर बचन कहा सिर निआइ ॥

ਮੈਂ ਹੱਥ ਜੋੜ ਕੇ ਖੜਾ ਹੋ ਗਿਆ ਅਤੇ ਸਿਰ ਨੀਵਾ ਕਰ ਕੇ ਬੇਨਤੀ ਕੀਤੀ

ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥੩੦॥

पंथ चलै तब जगत मै जब तुम करहु सहाइ ॥३०॥

ਕਿ ਜਦੋਂ ਤੁਸੀਂ ਸਹਾਇਤਾ ਕਰੋਗੇ ਤਾ ਜਗਤ ਵਿਚ (ਨਿਸਚੇ ਹੀ) ਪੰਥ ਦਾ ਵਿਕਾਸ ਹੋਏਗਾ ॥੩੦॥

ਚੌਪਈ ॥

चौपई ॥

ਚੌਪਈ:

ਇਹ ਕਾਰਨਿ ਪ੍ਰਭ ਮੋਹਿ ਪਠਾਯੋ ॥

इह कारनि प्रभ मोहि पठायो ॥

ਇਸ ਕਾਰਨ ਪ੍ਰਭੂ ਨੇ ਮੈਨੂੰ (ਇਸ ਜਗਤ ਵਿਚ) ਭੇਜਿਆ ਹੈ

ਤਬ ਮੈ ਜਗਤ ਜਨਮ ਧਰਿ ਆਯੋ ॥

तब मै जगत जनम धरि आयो ॥

ਅਤੇ ਤਦ ਹੀ ਮੈਂ ਜਗਤ ਵਿਚ ਜਨਮ ਲਿਆ ਹੈ।

ਜਿਮ ਤਿਨ ਕਹੀ ਤਿਨੈ ਤਿਮ ਕਹਿਹੋਂ ॥

जिम तिन कही तिनै तिम कहिहों ॥

ਜਿਵੇਂ ਪ੍ਰਭੂ ਨੇ ਕਿਹਾ ਹੈ, ਉਸੇ ਤਰ੍ਹਾ ਜਗਤ ਨੂੰ ਕਹਾਗਾ;

ਅਉਰ ਕਿਸੂ ਤੇ ਬੈਰ ਨ ਗਹਿਹੋਂ ॥੩੧॥

अउर किसू ते बैर न गहिहों ॥३१॥

ਹੋਰ ਕਿਸੇ ਨਾਲ ਵੈਰ ਨਹੀਂ ਪਾਲਾਗਾ ॥੩੧॥

ਜੋ ਹਮ ਕੋ ਪਰਮੇਸਰ ਉਚਰਿਹੈਂ ॥

जो हम को परमेसर उचरिहैं ॥

ਜੋ ਲੋਕ ਸਾਨੂੰ ਪਰਮੇਸ਼ਵਰ ਕਹਿਣਗੇ,

ਤੇ ਸਭ ਨਰਕ ਕੁੰਡ ਮਹਿ ਪਰਿਹੈਂ ॥

ते सभ नरक कुँड महि परिहैं ॥

ਉਹ ਸਾਰੇ ਨਰਕ-ਕੁੰਡ ਵਿਚ ਪੈਣਗੇ।

ਮੋ ਕੌ ਦਾਸ ਤਵਨ ਕਾ ਜਾਨੋ ॥

मो कौ दास तवन का जानो ॥

ਮੈਨੂੰ ਪਰਮੇਸ਼ਵਰ ਦਾ ਦਾਸ ਸਮਝੋ।

ਯਾ ਮੈ ਭੇਦ ਨ ਰੰਚ ਪਛਾਨੋ ॥੩੨॥

या मै भेद न रंच पछानो ॥३२॥

ਇਸ (ਗੱਲ) ਵਿਚ ਜ਼ਰਾ ਜਿੰਨਾ ਵੀ ਫ਼ਰਕ ਨਾ ਸਮਝੋ ॥੩੨॥

ਮੈ ਹੋ ਪਰਮ ਪੁਰਖ ਕੋ ਦਾਸਾ ॥

मै हो परम पुरख को दासा ॥

ਮੈਂ ਤਾ ਪਰਮ-ਪੁਰਖ (ਪਰਮਾਤਮਾ) ਦਾ ਦਾਸ ਹਾ

ਦੇਖਨ ਆਯੋ ਜਗਤ ਤਮਾਸਾ ॥

देखन आयो जगत तमासा ॥

ਅਤੇ ਜਾਗਤਿਕ ਪ੍ਰਪੰਚ ਦਾ ਤਮਾਸ਼ਾ ਦੇਖਣ ਆਇਆ ਹਾ।

ਜੋ ਪ੍ਰਭ ਜਗਤਿ ਕਹਾ ਸੋ ਕਹਿਹੋਂ ॥

जो प्रभ जगति कहा सो कहिहों ॥

ਪ੍ਰਭੂ ਨੇ ਜੋ ਕਿਹਾ ਹੈ, ਉਹੀ ਜਗਤ ਵਿਚ ਕਹਾਗਾ

ਮ੍ਰਿਤ ਲੋਕ ਤੇ ਮੋਨ ਨ ਰਹਿਹੋਂ ॥੩੩॥

मृत लोक ते मोन न रहिहों ॥३३॥

ਅਤੇ ਮਰਨ-ਸ਼ੀਲ ਸੰਸਾਰ (ਤੋਂ ਕਿਸੇ ਤਰ੍ਹਾ ਡਰ ਕੇ) ਮੋਨ ਨਹੀਂ ਰਹਾਗਾ ॥੩੩॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਕਹਿਓ ਪ੍ਰਭੂ ਸੁ ਭਾਖਿ ਹੋਂ ॥

कहिओ प्रभू सु भाखि हों ॥

ਪ੍ਰਭੂ ਨੇ (ਜੋ ਕੁਝ) ਕਿਹਾ ਹੈ, ਉਹੀ (ਮੈਂ) ਕਹਾਗਾ,

ਕਿਸੂ ਨ ਕਾਨ ਰਾਖਿ ਹੋਂ ॥

ਕਿਸੂ ਨ ਕਾਨ ਰਾਖਿ ਹੋਂ ॥
ਕਿਸੇ ਦੀ ਵੀ ਪਰਵਾਹ ਨਹੀਂ ਰਖਾਂਗਾ।

ਕਿਸੁ ਨ ਭੇਖ ਭੀਜ ਹੋਂ ॥
किसू न भेख भीज हों ॥
ਕਿਸੇ ਭੇਖ ਤੋ ਪ੍ਰਭਾਵਿਤ ਨਹੀ ਹੋਵਾਗਾ

ਅਲੇਖ ਬੀਜ ਬੀਜ ਹੋਂ ॥੩੪॥
अलेख बीज बीज हों ॥३४॥
ਅਤੇ ਪ੍ਰਭੂ ('ਅਲੇਖ' ਦੇ ਨਾ ਦਾ) ਬੀਜ ਬੀਜਾਗਾ (ਅਰਥਾਤ ਪ੍ਰਚਾਰ ਕਰਾਗਾ) ॥੩੪॥

ਪਖਾਣ ਪੂਜ ਹੋਂ ਨਹੀਂ ॥
पखाण पूज हों नहीं ॥
ਮੈਂ ਪੱਥਰ-ਪੂਜ ਨਹੀਂ ਹਾ

ਨ ਭੇਖ ਭੀਜ ਹੋ ਕਹੀਂ ॥
न भेख भीज हो कहीं ॥
ਅਤੇ ਨਾ ਹੀ (ਕਿਸੇ ਵਿਸ਼ੇਸ਼) ਭੇਖ ਵਿਚ ਭਿਜਣ ਵਾਲਾ ਹਾ।

ਅਨੰਤ ਨਾਮੁ ਗਾਇ ਹੋਂ ॥
अनंत नामु गाइ हों ॥
(ਮੈਂ) ਪ੍ਰਭੂ ਦੇ ਨਾਮ ਦਾ ਸਿਮਰਨ ਕਰਾਂਗਾ

ਪਰੱਮ ਪੁਰਖ ਪਾਇ ਹੋਂ ॥੩੫॥
परम्म पुरख पाइ हों ॥३५॥
ਅਤੇ ਪਰਮ ਪੁਰਖ ਨੂੰ ਪ੍ਰਾਪਤ ਕਰਾਗਾ ॥੩੫॥

ਜਟਾ ਨ ਸੀਸ ਧਾਰਿਹੋਂ ॥
जटा न सीस धारिहों ॥

(ਮੈਂ) ਸੀਸ ਉਤੇ ਜਟਾਵਾਂ ਧਾਰਨ ਨਹੀਂ ਕਰਾਂਗਾ

ਨ ਮੁੰਦ੍ਰਕਾ ਸੁਧਾਰਿਹੋਂ ॥

न मुँद्रका सुधारिहों ॥

ਅਤੇ ਨਾ ਹੀ (ਕੰਨਾ ਵਿਚ) ਮੁੰਦਰਾ ਪਾਵਾਗਾ।

ਨ ਕਾਨਿ ਕਾਹੂੰ ਕੀ ਧਰੋ ॥

न कानि काहूँ की धरो ॥

ਮੈਂ ਕਿਸੇ ਦੀ ਪਰਵਾਹ ਨਹੀਂ ਕਰਾਂਗਾ,

ਕਹਿਓ ਪ੍ਰਭੂ ਸੁ ਮੈ ਕਰੋਂ ॥੩੬॥

कहिओ प्रभू सु मै करों ॥३६॥

ਜੋ ਪ੍ਰਭੂ ਨੇ ਕਿਹਾ ਹੈ, ਉਹੀ ਕਰਾਗਾ ॥੩੬॥

ਭਜੋਂ ਸੁ ਏਕ ਨਾਮਯੰ ॥

भजों सु एक नामयं ॥

(ਮੈਂ ਕੇਵਲ) ਇਕ (ਪ੍ਰਭੂ ਦੇ) ਨਾਮ ਦਾ ਭਜਨ ਕਰਾਗਾ

ਜੁ ਕਾਮ ਸਰਬ ਠਾਮਯੰ ॥

जु काम सरब ठामयं ॥

ਜੋ ਸਾਰਿਆ ਸਥਾਨਾ ਉਤੇ ਕੰਮ ਆਉਣ ਵਾਲਾ ਹੈ।

ਨ ਜਾਪ ਆਨ ਕੋ ਜਪੋ ॥

न जाप आन को जपो ॥

(ਮੈਂ) ਕਿਸੇ ਹੋਰ ਦਾ ਜਾਪ ਨਹੀਂ ਜਪਾਂਗਾ

ਨ ਅਉਰ ਥਾਪਨਾ ਥਪੋ ॥੩੭॥

न अउर थापना थपो ॥३७॥

ਅਤੇ ਨਾ ਹੀ ਹੋਰ ਕੋਈ ਸਥਾਪਨਾ ਕਰਾਗਾ ॥੩੭॥

ਬਿਅੰਤਿ ਨਾਮ ਧਿਆਇ ਹੌਂ ॥

बिअंति नाम धिआइ हों ॥

(ਮੈਂ) ਪ੍ਰਭੂ (ਬੇਅੰਤ) ਦੇ ਨਾਮ ਦਾ ਸਿਮਰਨ ਕਰਾਗਾ

ਪਰਮ ਜੋਤਿ ਪਾਇ ਹੌਂ ॥

परम जोति पाइ हों ॥

ਅਤੇ (ਉਸ) ਪਰਮ-ਜੋਤਿ ਨੂੰ ਪ੍ਰਾਪਤ ਕਰਾਗਾ।

ਨ ਧਿਆਨ ਆਨ ਕੋ ਧਰੋਂ ॥

न धिआन आन को धरों ॥

(ਮੈਂ) ਕਿਸੇ ਹੋਰ (ਇਸ਼ਟ-ਦੇਵ ਦਾ) ਧਿਆਨ ਨਹੀ ਧਰਾਗਾ

ਨ ਨਾਮ ਆਨ ਉਚਰੋਂ ॥੩੮॥

न नाम आन उचरों ॥३८॥

ਅਤੇ ਨਾ ਹੀ (ਕਿਸੇ) ਦੂਜੇ ਦਾ ਨਾਮ ਉਚਾਰਾਗਾ ॥੩੮॥

ਤਵੱਕ ਨਾਮ ਰੱਤਿਯੰ ॥

तवक्क नाम रत्तियं ॥

ਤੇਰੇ ਇਕ ਨਾਮ ਵਿਚ (ਪੂਰੀ ਤਰ੍ਹਾਂ) ਰੰਗਿਆ ਜਾਵਾਗਾ,

ਨ ਆਨ ਮਾਨ ਮੱਤਿਯੰ ॥

न आन मान मत्तियं ॥

ਹੋਰ ਕਿਸੇ ਮਾਨ-ਸਨਮਾਨ ਵਿਚ ਮਗਨ ਨਹੀ ਹੋਵਾਗਾ।

ਪਰੱਮ ਧਿਆਨ ਧਾਰੀਯੰ ॥

परम्म धिआन धारीयं ॥

(ਮੈਂ ਪਰਮਾਤਮਾ ਦੇ) ਸ੍ਰੇਸ਼ਠ ਧਿਆਨ ਨੂੰ (ਹਿਰਦੇ ਵਿਚ) ਧਾਰਨ ਕਰਾਗਾ

ਅਨੰਤ ਪਾਪ ਟਾਰੀਯੰ ॥੩੯॥

अनंत पाप टारीयं ॥३९॥

ਅਤੇ (ਇਸ ਤਰਾ ਕਰਨ ਨਾਲ) ਅਨੇਕ ਪਾਪਾ ਨੂੰ ਟਾਲ ਦਿਆਂਗਾ ॥੩੯॥

ਤੁਮੇਵ ਰੂਪ ਰਾਚਿਯੰ ॥

तुमेव रूप राचियं ॥

ਤੇਰੇ ਹੀ ਰੂਪ ਵਿਚ ਲੀਨ ਹੋਵਾਗਾ,

ਨ ਆਨ ਦਾਨ ਮਾਚਿਯੰ ॥

न आन दान माचियं ॥

ਹੋਰ ਕਿਸੇ ਦੇ ਦਾਨ ਵਿਚ ਰੁਚਿਤ ਨਹੀ ਹੋਵਾਗਾ।

ਤਵੱਕ ਨਾਮ ਉਚਾਰਿਯੰ ॥

तवक्क नाम उचारियं ॥

ਤੇਰੇ ਹੀ ਇਕ ਨਾਮ ਨੂੰ ਉਚਾਰਾਗਾ

ਅਨੰਤ ਦੂਖ ਟਾਰੀਯੰ ॥੪੦॥

अनंत दूख टारीयं ॥४०॥

ਅਤੇ ਬੇਅੰਤ ਦੁਖਾ ਨੂੰ ਦੂਰ ਕਰ ਦਿਆਂਗਾ ॥੪੦॥

ਚੌਪਈ ॥

चौपई ॥

ਚੌਪਈ:

ਜਿਨ ਜਿਨ ਨਾਮ ਤਿਹਾਰੋ ਧਿਆਇਆ ॥

जिन जिन नाम तिहारो धिआइआ ॥

ਜਿਸ ਜਿਸ ਨੇ ਤੇਰੇ ਨਾਮ ਦੀ ਆਰਾਧਨਾ ਕੀਤੀ ਹੈ,

ਦੂਖ ਪਾਪ ਤਿਹ ਨਿਕਟ ਨ ਆਇਆ ॥

दूख पाप तिह निकट न आइआ ॥
ਉਸ ਦੇ ਨੇੜੇ ਦੁਖ ਅਤੇ ਪਾਪ ਨਹੀਂ ਆਉਂਦੇ ਹਨ।

ਜੇ ਜੇ ਅਉਰ ਧਿਆਨ ਕੋ ਧਰਹੀਂ ॥
जे जे अउर धिआन को धरहीं ॥
ਜਿਹੜੇ ਜਿਹੜੇ ਹੋਰਨਾ ਦੇ ਧਿਆਨ ਨੂੰ ਧਾਰਦੇ ਹਨ,

ਬਹਿਸ ਬਹਿਸ ਬਾਦਨ ਤੇ ਮਰਹੀਂ ॥੪੧॥
बहिस बहिस बादन ते मरहीं ॥४१॥
ਉਹ (ਅਧਿਆਤਮਿਕ) ਝਗੜਿਆਂ ਵਿਚ ਬਹਿਸ ਬਹਿਸ ਕੇ ਮਰਦੇ ਹਨ ॥੪੧॥

ਹਮ ਇਹ ਕਾਜ ਜਗਤ ਮੋ ਆਏ ॥
हम इह काज जगत मो आए ॥
ਇਹੀ ਕੰਮ (ਕਰਨ ਲਈ) ਅਸੀਂ ਜਗਤ ਵਿਚ ਆਏ ਹਾ,

ਧਰਮ ਹੇਤ ਗੁਰਦੇਵ ਪਠਾਏ ॥
धरम हेत गुरदेव पठाए ॥
ਧਰਮ (ਦੇ ਪ੍ਰਸਾਰ) ਲਈ ਨਿਰਾਕਾਰ (ਗੁਰਦੇਵ) ਨੇ ਭੇਜਿਆ ਹੈ।

ਜਹਾਂ ਤਹਾਂ ਤੁਮ ਧਰਮ ਬਿਥਾਰੋ ॥
जहाँ तहाँ तुम धरम बिथारो ॥
ਜਿਥੇ ਕਿਥੇ (ਸਰਬਤ੍ਰ) ਤੁਸੀਂ ਧਰਮ ਦਾ ਵਿਸਤਾਰ ਕਰੋ

ਦੁਸਟ ਦੋਖੀਅਨਿ ਪਕਰਿ ਪਛਾਰੋ ॥੪੨॥
दुसट दोखीअनि पकरि पछारो ॥४२॥
ਅਤੇ ਦੁਸ਼ਟਾ ਅਤੇ ਦੋਖੀਆਂ ਨੂੰ ਪਕੜ ਕੇ ਪਛਾੜ ਦਿਓ ॥੪੨॥

ਯਾਹੀ ਕਾਜ ਧਰਾ ਹਮ ਜਨਮੰ ॥
याही काज धरा हम जनमं ॥

ਇਸੇ ਕੰਮ ਲਈ ਅਸੀਂ ਜਨਮ ਧਾਰਨ ਕੀਤਾ ਹੈ।

ਸਮਝ ਲੇਹੁ ਸਾਧੁ ਸਭ ਮਨ ਮੰ ॥

समझ लेहु साधू सभ मन मं ॥

ਹੇ ਸਾਧੂ ਪੁਰਸ਼ੋ! ਇਸ ਨੂੰ ਚੰਗੀ ਤਰ੍ਹਾ ਮਨ ਵਿਚ ਸਮਝ ਲਵੋ।

ਧਰਮ ਚਲਾਵਨ ਸੰਤ ਉਬਾਰਨ ॥

धरम चलावन संत उबारन ॥

(ਇਸ ਤਰ੍ਹਾ ਸਾਡਾ ਕਰਤੱਵ ਹੈ ਕਿ) ਧਰਮ ਨੂੰ ਚਲਾਇਆ ਜਾਏ ਅਤੇ ਸੰਤਾ ਦਾ ਉੱਧਾਰ ਕੀਤਾ ਜਾਏ

ਦੁਸਟ ਸਭਨ ਕੋ ਮੂਲ ਉਪਾਰਨ ॥੪੩॥

दुसट सभन को मूल उपारन ॥४३॥

ਅਤੇ ਸਾਰਿਆਂ ਦੁਸ਼ਟਾ ਨੂੰ ਜੜ੍ਹੋਂ ਪੁਟਿਆ ਜਾਏ ॥੪੩॥

ਜੇ ਜੇ ਭਏ ਪਹਿਲ ਅਵਤਾਰਾ ॥

जे जे भए पहिल अवतारा ॥

ਜਿਹੜੇ ਜਿਹੜੇ ਪਹਿਲੇ ਅਵਤਾਰ ਹੋਏ ਹਨ,

ਆਪੁ ਆਪੁ ਤਿਨ ਜਾਪੁ ਉਚਾਰਾ ॥

आपु आपु तिन जापु उचारा ॥

ਉਨ੍ਹਾ ਨੇ ਆਪਣੇ ਆਪਣੇ (ਨਾਮ ਦਾ) ਜਾਪ ਕਰਵਾਇਆ ਹੈ।

ਪ੍ਰਭ ਦੋਖੀ ਕੋਈ ਨ ਬਿਦਾਰਾ ॥

प्रभ दोखी कोई न बिदारा ॥

ਕਿਸੇ ਵੀ ਪ੍ਰਭੂ-ਦੋਖੀ ਦਾ ਨਾਸ਼ ਨਹੀਂ ਕੀਤਾ

ਧਰਮ ਕਰਨ ਕੋ ਰਾਹੁ ਨ ਡਾਰਾ ॥੪੪॥

धरम करन को राहु न डारा ॥४४॥

ਅਤੇ ਨਾ ਹੀ (ਲੋਕਾ ਨੂੰ) ਧਰਮ ਕਰਨ ਵਾਲੇ ਰਾਹ ਉਤੇ ਪਾਇਆ ਹੈ ॥੪੪॥

ਜੇ ਜੇ ਗਉਸ ਅੰਬੀਆ ਭਏ ॥

जे जे गउस अंबीआ भए ॥

ਜਿਹੜੇ ਜਿਹੜੇ ਪੀਰ-ਫ਼ਕੀਰ ਅਤੇ ਨੱਬੀ ਹੋਏ ਹਨ,

ਮੈ ਮੈ ਕਰਤ ਜਗਤ ਤੇ ਗਏ ॥

मै मै करत जगत ते गए ॥

(ਉਹ ਸਾਰੇ) ਮੈਂ ਮੈਂ ਕਰਦਿਆਂ ਜਗਤ ਤੋਂ ਗਏ ਹਨ।

ਮਹਾਪੁਰਖ ਕਾਹੂ ਨ ਪਛਾਨਾ ॥

महापुरख काहू न पछाना ॥

ਕਿਸੇ ਨੇ ਵੀ ਮਹਾਪੁਰਖ (ਪ੍ਰਭੂ) ਨੂੰ ਨਹੀਂ ਪਛਾਣਿਆ

ਕਰਮ ਧਰਮ ਕੋ ਕਛੂ ਨ ਜਾਨਾ ॥੪੫॥

करम धरम को कछू न जाना ॥४५॥

ਅਤੇ ਧਰਮ-ਕਰਮ ਨੂੰ ਵੀ ਕੁਝ ਨਹੀਂ ਜਾਣਿਆ ॥੪੫॥

ਅਵਰਨ ਕੀ ਆਸਾ ਕਿਛੁ ਨਾਹੀ ॥

अवरन की आसा किछु नाही ॥

ਹੋਰਨਾ ਦੀ ਆਸ ਦਾ ਕੁਝ ਵੀ (ਮਹੱਤਵ) ਨਹੀਂ ਹੈ,

ਏਕੈ ਆਸ ਧਰੋ ਮਨ ਮਾਹੀ ॥

एकै आस धरो मन माही ॥

ਇਕੋ (ਨਿਰੰਕਾਰ) ਦੀ ਆਸ ਨੂੰ ਮਨ ਵਿਚ ਧਾਰਨ ਕਰੋ।

ਆਨ ਆਸ ਉਪਜਤ ਕਿਛੁ ਨਾਹੀ ॥

आन आस उपजत किछु नाही ॥

ਹੋਰਨਾ (ਦੇਵੀ-ਦੇਵਤਿਆਂ) ਦੀ ਆਸ ਤੋਂ ਕੁਝ ਵੀ ਹਾਸਲ ਨਹੀਂ ਹੁੰਦਾ।

ਵਾ ਕੀ ਆਸ ਧਰੋਂ ਮਨ ਮਾਹੀ ॥੪੬॥

वा की आस धरों मन माही ॥४६॥

(ਇਸ ਲਈ ਕੇਵਲ) ਉਸ ਪ੍ਰਭੂ ਦੀ ਆਸ ਨੂੰ ਮਨ ਵਿਚ ਧਾਰਨ ਕਰੋ ॥੪੬॥

ਦੋਹਰਾ ॥

दोहरा ॥

ਦੋਹਰਾ:

ਕੋਈ ਪੜ੍ਹਤ ਕੁਰਾਨ ਕੋ ਕੋਈ ਪੜ੍ਹਤ ਪੁਰਾਨ ॥

कोई पड़्हत कुरान को कोई पड़्हत पुरान ॥

ਕੋਈ ਕੁਰਾਨ ਨੂੰ ਪੜ੍ਹਦਾ ਹੈ ਅਤੇ ਕੋਈ ਪੁਰਾਣ ਪੜ੍ਹਦਾ ਹੈ।

ਕਾਲ ਨ ਸਕਤ ਬਚਾਇ ਕੈ ਫੋਕਟ ਧਰਮ ਨਿਦਾਨ ॥੪੭॥

काल न सकत बचाइ कै फोकट धरम निदान ॥४७॥

(ਪਰ) ਇਹ ਸਭ ਵਿਅਰਥ ਧਾਰਮਿਕ ਉਪਚਾਰ ਹਨ ਅਤੇ ਕਾਲ ਤੋਂ ਬਚਾ ਨਹੀਂ ਸਕਦੇ ॥੪੭॥

ਚੌਪਈ ॥

चौपई ॥

ਚੌਪਈ:

ਕਈ ਕੋਟਿ ਮਿਲਿ ਪੜ੍ਹਤ ਕੁਰਾਨਾ ॥

कई कोटि मिलि पड़्हत कुराना ॥

ਕਈ ਕਰੋੜਾ (ਲੋਕ) ਮਿਲ ਕੇ ਕੁਰਾਨ ਪੜ੍ਹਦੇ ਹਨ

ਬਾਚਤ ਕਿਤੇ ਪੁਰਾਨ ਅਜਾਨਾ ॥

बाचत किते पुरान अजाना ॥

ਅਤੇ (ਕਈ) ਅਣਜਾਣ ਲੋਕ ਪੁਰਾਣਾ ਨੂੰ ਵਾਚਦੇ ਹਨ,

ਅੰਤ ਕਾਲ ਕੋਈ ਕਾਮ ਨ ਆਵਾ ॥

अंत काल कोई काम न आवा ॥

(ਪਰ) ਅੰਤ-ਕਾਲ (ਇਨ੍ਹਾ ਵਿਚੋਂ) ਕੋਈ ਵੀ ਕੰਮ ਨਹੀਂ ਆਉਂਦਾ

ਦਾਵ ਕਾਲ ਕਾਹੂ ਨ ਬਚਾਵਾ ॥੪੮॥

दाव काल काहू न बचावा ॥४८॥

(ਕਿਉਂਕਿ) ਕਾਲ ਦੇ ਦਾਓ ਤੋਂ ਕੋਈ ਵੀ ਬਚਾ ਨਹੀਂ ਸਕਦਾ ॥੪੮॥

ਕਿਉ ਨ ਜਪੋ ਤਾ ਕੋ ਤੁਮ ਭਾਈ ॥

किउ न जपो ता को तुम भाई ॥

ਹੇ ਭਾਈ! ਤੂੰ ਉਸ ਦੀ ਆਰਾਧਨਾ ਕਿਉਂ ਨਹੀਂ ਕਰਦਾ

ਅੰਤ ਕਾਲ ਜੋ ਹੋਇ ਸਹਾਈ ॥

अंत काल जो होइ सहाई ॥

ਜੋ ਅੰਤ-ਕਾਲ ਸਹਾਇਕ ਹੁੰਦਾ ਹੈ।

ਫੋਕਟ ਧਰਮ ਲਖੋ ਕਰ ਭਰਮਾ ॥

फोकट धरम लखो कर भरमा ॥

ਫੋਕਟ ਧਰਮਾ ਨੂੰ ਭਰਮ ਸਮਝੋ

ਇਨ ਤੇ ਸਰਤ ਨ ਕੋਈ ਕਰਮਾ ॥੪੯॥

इन ते सरत न कोई करमा ॥४९॥

(ਕਿਉਂਕਿ) ਇਨ੍ਹਾ ਤੋਂ ਕੋਈ ਵੀ ਕੰਮ ਰਾਸ ਨਹੀਂ ਆ ਸਕਦਾ ॥੪੯॥

ਇਹ ਕਾਰਨ ਪ੍ਰਭੁ ਹਮੈ ਬਨਾਯੋ ॥

इह कारन प्रभु हमै बनायो ॥

ਇਸ ਕਰਕੇ ਪ੍ਰਭੂ ਨੇ ਸਾਡੀ ਸਿਰਜਨਾ ਕੀਤੀ ਹੈ

ਭੇਦੁ ਭਾਖਿ ਇਹੁ ਲੋਕ ਪਠਾਯੋ ॥

भेदु भाखि इहु लोक पठायो ॥

ਅਤੇ (ਇਹ ਸਾਰਾ) ਭੇਦ ਦਸ ਕੇ ਇਸ ਲੋਕ ਵਿਚ ਭੇਜਿਆ ਹੈ।

ਜੋ ਤਿਨ ਕਹਾ ਸੁ ਸਭਨ ਉਚਰੋਂ ॥

जो तिन कहा सु सभन उचरों ॥

ਜੋ ਉਸ ਨੇ ਕਿਹਾ ਹੈ, (ਕੇਵਲ) ਉਹੀ ਸਾਰਿਆਂ ਨੂੰ ਦਸਾਗਾ

ਡਿੰਭ ਵਿੰਭ ਕਛੁ ਨੈਕ ਨ ਕਰੋਂ ॥੫੦॥

डिंभ विंभ कछु नैक न करों ॥५०॥

ਅਤੇ ਕੋਈ ਵੀ ਪਾਖੰਡ ਆਦਿ ਬਿਲਕੁਲ ਨਹੀਂ ਕਰਾਗਾ ॥੫੦॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਨ ਜਟਾ ਮੂੰਡ ਧਾਰੋਂ ॥

न जटा मूँड धारों ॥

(ਮੈਂ) ਨਾ ਸਿਰ ਉਤੇ ਜਟਾਵਾ ਧਾਰਨ ਕਰਾਗਾ,

ਨ ਮੁੰਦ੍ਰਕਾ ਸਵਾਰੋਂ ॥

न मुँद्रका सवारों ॥

ਨਾ (ਕੰਨਾ ਵਿਚ) ਮੁੰਦਰਾ ਪਾਵਾਗਾ,

ਜਪੋ ਤਾਸ ਨਾਮੰ ॥

जपो तास नामं ॥

(ਕੇਵਲ) ਉਸ ਦੇ ਨਾਮ ਨੂੰ ਜਪਾਗਾ,

ਸਰੈ ਸਰਬ ਕਾਮੰ ॥੫੧॥

सरै सरब कामं ॥५१॥

(ਜਿਸ ਕਰਕੇ) ਸਾਰੇ ਕੰਮ ਸਿਰੇ ਚੜ੍ਹਦੇ ਹਨ ॥੫੧॥

ਨ ਨੈਨੰ ਮਿਚਾਊਂ ॥

न नैनं मिचाऊं ॥

ਨ ਅੱਖਾ ਮੀਟ ਕੇ (ਬੈਠਾਗਾ)

ਨ ਡਿੰਭੰ ਦਿਖਾਊਂ ॥

न डिंभं दिखाऊं ॥

ਨਾ ਹੀ ਕੋਈ ਪਾਖੰਡ ਜਾ ਆਡੰਬਰ ਦਿਖਾਵਾਗਾ।

ਨ ਕੁਕਰਮੰ ਕਮਾਊਂ ॥

न कुकरमं कमाऊं ॥

ਨਾ ਕੋਈ ਮਾੜਾ ਕਰਮ ਕਰਾਗਾ

ਨ ਭੇਖੀ ਕਹਾਊਂ ॥੫੨॥

न भेखी कहाऊं ॥५२॥

ਅਤੇ ਨਾ ਹੀ (ਕੋਈ ਵਿਸ਼ੇਸ਼) ਭੇਖਧਾਰੀ ਅਖਵਾਵਾਗਾ ॥੫੨॥

ਚੌਪਈ ॥

चौपई ॥

ਚੌਪਈ:

ਜੇ ਜੇ ਭੇਖ ਸੁ ਤਨ ਮੈਂ ਧਾਰੈ ॥

जे जे भेख सु तन मैं धारै ॥

ਜੋ ਜੋ (ਸਾਧਕ) ਸ਼ਰੀਰ ਉਤੇ (ਕੋਈ ਨਾ ਕੋਈ) ਭੇਖ ਧਾਰਨ ਕਰਦੇ ਹਨ,

ਤੇ ਪ੍ਰਭੁ ਜਨ ਕਛੁ ਕੈ ਨ ਬਿਚਾਰੈ ॥

ते प्रभु जन कछु कै न बिचारै ॥

ਉਨ੍ਹਾ (ਭੇਖਧਾਰੀਆਂ ਨੂੰ) ਸੱਚੇ ਸਾਧਕ (ਪ੍ਰਭੂ-ਜਨ) ਕੁਝ ਵੀ ਨਹੀਂ ਸਮਝਦੇ।

ਸਮਝ ਲੇਹੁ ਸਭ ਜਨ ਮਨ ਮਾਹੀ ॥

समझ लेहु सभ जन मन माही ॥

ਸਭ ਲੋਕ (ਇਸ ਗੱਲ ਨੂੰ ਚੰਗੀ ਤਰ੍ਹਾਂ) ਆਪਣੇ ਮਨ ਵਿਚ ਸਮਝ ਲੈਣ

ਡਿੰਭਨ ਮੈ ਪਰਮੇਸੁਰ ਨਾਹੀ ॥੫੩॥

डिंभन मै परमेसुर नाही ॥५३॥

ਕਿ ਪਾਖੰਡਾ ਵਿਚ ਪਰਮੇਸ਼ਵਰ ਨਹੀਂ ਹੈ (ਅਰਥਾਤ ਪਾਖੰਡੀਆਂ ਨੂੰ ਪਰਮਾਤਮਾ ਪ੍ਰਾਪਤ ਨਹੀਂ ਹੁੰਦਾ) ॥੫੩॥

ਜੇ ਜੇ ਕਰਮ ਕਰਿ ਡਿੰਭ ਦਿਖਾਹੀਂ ॥

जे जे करम करि डिंभ दिखाहीं ॥

ਜਿਹੜੇ ਜਿਹੜੇ (ਲੋਕ) ਕਰਮ ਕਰ ਕੇ ਪਾਖੰਡ ਵਿਖਾਉਂਦੇ ਹਨ,

ਤਿਨ ਪਰ ਲੋਗਨ ਮੋ ਗਤਿ ਨਾਹੀਂ ॥

तिन पर लोगन मो गति नाहीं ॥

ਉਨ੍ਹਾ ਲੋਕਾ ਦੀ ਪਰਲੋਕ ਵਿਚ ਗਤੀ ਨਹੀਂ ਹੁੰਦੀ।

ਜੀਵਤ ਚਲਤ ਜਗਤ ਕੇ ਕਾਜਾ ॥

जीवत चलत जगत के काजा ॥

(ਉਨ੍ਹਾ ਦੇ) ਜੀਉਂਦਿਆਂ ਸੰਸਾਰਿਕ ਕੰਮ ਚਲਦੇ ਰਹਿੰਦੇ ਹਨ (ਅਰਥਾਤ ਮਾਨ ਮਰਯਾਦਾ ਬਣੀ ਰਹਿੰਦੀ ਹੈ)

ਸ੍ਵਾਂਗ ਦੇਖਿ ਕਰਿ ਪੂਜਤ ਰਾਜਾ ॥੫੪॥

स्वाँग देखि करि पूजत राजा ॥५४॥

ਅਤੇ ਉਨ੍ਹਾ ਦੇ (ਬਾਹਰਲੇ) ਸਾਗ ਨੂੰ ਵੇਖ ਕੇ (ਕਈ) ਰਾਜੇ ਵੀ (ਉਨ੍ਹਾ ਦੀ) ਪੂਜਾ ਕਰਨ ਲਗ ਜਾਦੇ ਹਨ ॥੫੪॥

ਸੁਆਂਗਨ ਮੈ ਪਰਮੇਸੁਰ ਨਾਹੀ ॥

सुआँगन मै परमेसुर नाही ॥

(ਪਰ ਸੱਚੀ ਗੱਲ ਇਹ ਹੈ ਕਿ) ਸਾਗਾ ਰਾਹੀਂ ਪਰਮੇਸ਼ਵਰ ਨਹੀਂ ਮਿਲਦਾ

ਖੋਜ ਫਿਰੈ ਸਭ ਹੀ ਕੋ ਕਾਹੀ ॥

ਖੋਜ ਫਿਰੈ ਸਭ ਹੀ ਕੋ ਕਾਹੀ ॥

(ਭਾਵੇਂ) ਸਾਰੇ ਲੋਕ ਕਿਤੇ ਵੀ (ਕਿਉਂ ਨ) ਖੋਜਦੇ ਫਿਰਨ।

ਅਪਨੋ ਮਨੁ ਕਰ ਮੋ ਜਿਹ ਆਨਾ ॥

अपनो मनु कर मो जिह आना ॥

ਜਿਨ੍ਹਾ ਨੇ ਆਪਣੇ ਮਨ ਨੂੰ ਹੱਥ (ਕਾਬੂ) ਵਿਚ ਕਰ ਲਿਆ ਹੈ,

ਪਾਰਬ੍ਰਹਮ ਕੋ ਤਿਨੀ ਪਛਾਨਾ ॥੫੫॥

पारब्रहम को तिनी पछाना ॥५५॥

ਉਨ੍ਹਾ ਨੇ ਹੀ ਬ੍ਰਹਮ ਨੂੰ ਪਛਾਣਿਆ ਹੈ ॥੫੫॥

ਦੋਹਰਾ ॥

दोहरा ॥

ਦੋਹਰਾ:

ਭੇਖ ਦਿਖਾਇ ਜਗਤ ਕੋ ਲੋਗਨ ਕੋ ਬਸਿ ਕੀਨ ॥

भेख दिखाइ जगत को लोगन को बसि कीन ॥

(ਜਿਨ੍ਹਾ ਨੇ) ਜਗਤ ਨੂੰ ਭੇਖ ਵਿਖਾ ਕੇ, ਲੋਕਾ ਨੂੰ ਵਸ ਵਿਚ ਕਰ ਲਿਆ ਹੈ,

ਅੰਤਿ ਕਾਲ ਕਾਤੀ ਕਟਿਓ ਬਾਸੁ ਨਰਕ ਮੋ ਲੀਨ ॥੫੬॥

अंति काल काती कटिओ बासु नरक मो लीन ॥५६॥

(ਉਹ) ਅੰਤ ਸਮੇਂ ਕਾਲ ਦੀ ਛੁਰੀ ਨਾਲ ਕਟੇ ਹੋਏ ਨਰਕਾ ਵਿਚ ਜਾਣਗੇ ॥੫੬॥

ਚੌਪਈ ॥

चौपई ॥

ਚੌਪਈ:

ਜੇ ਜੇ ਜਗ ਕੋ ਡਿੰਭ ਦਿਖਾਵੈ ॥

जे जे जग को डिंभ दिखावै ॥

ਜੋ ਜੋ ਜਗਤ ਨੂੰ ਪਾਖੰਡ ਵਿਖਾਉਂਦੇ ਹਨ

ਲੋਗਨ ਮੂੰਡ ਅਧਿਕ ਸੁਖੁ ਪਾਵੈ ॥

लोगन मूँड अधिक सुखु पावै ॥

ਅਤੇ ਲੋਕਾ ਦਾ ਸਿਰ ਮੁਨ ਕੇ ਬਹੁਤ ਸੁਖ ਪ੍ਰਾਪਤ ਕਰਦੇ ਹਨ।

ਨਾਸਾਂ ਮੂੰਦ ਕਰੇ ਪ੍ਰਣਾਮੰ ॥

नासाँ मूँद करे प्रणामं ॥

ਜੋ ਨਾਸਾ ਨੂੰ ਬੰਦ ਕਰਕੇ ਪ੍ਰਨਾਮ ਕਰਦੇ ਹਨ,

ਫੋਕਟ ਧਰਮ ਨ ਕਉਡੀ ਕਾਮੰ ॥੫੭॥

फोकट धरम न कउडी कामं ॥५७॥

(ਉਨ੍ਹਾ ਦੇ) ਇਹ ਧਰਮ-ਕਰਮ ਕੌਡੀ ਦੇ ਕੰਮ ਦੇ ਨਹੀਂ ॥੫੭॥

ਫੋਕਟ ਧਰਮ ਜਿਤੇ ਜਗ ਕਰਹੀਂ ॥

फोकट धरम जिते जग करहीं ॥

ਜਗਤ ਵਿਚ (ਜਿਤਨੇ ਵੀ) ਫੋਕਟ ਧਰਮ ਆਚਾਰ ਕਰਦੇ ਹਨ,

ਨਰਕ ਕੁੰਡ ਭੀਤਰ ਤੇ ਪਰਹੀਂ ॥

नरक कुँड भीतर ते परहीं ॥

ਉਹ (ਸਭ) ਨਰਕ-ਕੁੰਡ ਵਿਚ ਪੈਂਦੇ ਹਨ।

ਹਾਥ ਹਲਾਏ ਸੁਰਗ ਨ ਜਾਹੂ ॥

हाथ हलाए सुरग न जाहू ॥

(ਕੇਵਲ) ਹੱਥ ਹਿਲਾਉਣ ਨਾਲ ਸੁਅਰਗ ਨਹੀਂ ਜਾ ਸਕੀਦਾ,

ਜੋ ਮਨੁ ਜੀਤ ਸਕਾ ਨਹੀਂ ਕਾਹੂ ॥੫੮॥

जो मनु जीत सका नहीं काहू ॥५८॥

ਜਦ ਤਕ ਕੋਈ ਮਨ ਉਤੇ ਜਿਤ ਪ੍ਰਾਪਤ ਨਹੀਂ ਕਰ ਸਕਦਾ ॥੫੮॥

ਕਬਿਬਾਚ ॥ ਦੋਹਰਾ ॥

कबिबाच ॥ दोहरा ॥

ਕਵੀ ਨੇ ਕਿਹਾ, ਦੋਹਰਾ:

ਜੋ ਨਿਜ ਪ੍ਰਭ ਮੋ ਸੋ ਕਹਾ ਸੋ ਕਹਿਹੋਂ ਜਗ ਮਾਹਿ ॥

जो निज प्रभ मो सो कहा सो कहिहों जग माहि ॥

ਜੋ ਪ੍ਰਭੂ ਨੇ ਮੈਨੂੰ ਕਿਹਾ, ਉਹੀ ਮੈਂ ਜਗਤ ਵਿਚ ਕਹਿ ਰਿਹਾ ਹਾ।

ਜੋ ਤਿਹ ਪ੍ਰਭ ਕੋ ਧਿਆਇ ਹੈ ਅੰਤ ਸੁਰਗ ਕੋ ਜਾਹਿ ॥੫੯॥

जो तिह प्रभ को धिआइ है अंत सुरग को जाहि ॥५९॥

ਜੋ ਉਸ ਪ੍ਰਭੂ ਦਾ ਸਿਮਰਨ ਕਰਨਗੇ, ਉਹੀ ਅੰਤ ਵਿਚ ਸੁਅਰਗ ਨੂੰ ਜਾਣਗੇ ॥੫੯॥

ਦੋਹਰਾ ॥

दोहरा ॥

ਦੋਹਰਾ:

ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ ॥

हरि हरि जन दुइ एक है बिब बिचार कछु नाहि ॥

ਹਰਿ ਅਤੇ ਹਰਿ-ਜਨ (ਸਾਧਕ) ਦੋਵੇਂ ਇਕ ਹਨ, (ਉਨ੍ਹਾ ਵਿਚ) ਕੋਈ ਹੋਰ ਵਿਚਾਰ ਨਹੀਂ ਹੈ।

ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥੬੦॥

जल ते उपज तरंग जिउ जल ही बिखै समाहि ॥६०॥

ਜਿਵੇਂ ਜਲ ਤੋਂ ਤਰੰਗ ਪੈਦਾ ਹੋ ਕੇ ਫਿਰ ਜਲ ਵਿਚ ਹੀ ਸਮਾ ਜਾਦੀ ਹੈ (ਅਰਥਾਤ ਉਹ ਪ੍ਰਭੂ ਤੋਂ ਪੈਦਾ ਹੋ ਕੇ ਫਿਰ ਪ੍ਰਭੂ ਵਿਚ ਹੀ ਸਮਾ ਜਾਦੇ ਹਨ) ॥੬੦॥

ਚੌਪਈ ॥

चौपई ॥

ਚੌਪਈ:

ਜੇ ਜੇ ਬਾਦਿ ਕਰਤ ਹੰਕਾਰਾ ॥

जे जे बादि करत हंकारा ॥

ਜੋ ਜੋ ਹੰਕਾਰ–ਵਸ ਹੋ ਕੇ ਵਾਦ–ਵਿਵਾਦ ਕਰਦੇ ਹਨ,

ਤਿਨ ਤੇ ਭਿੰਨ ਰਹਤ ਕਰਤਾਰਾ ॥

तिन ते भिंन रहत करतारा ॥

ਉਨ੍ਹਾ ਤੋਂ ਪਰਮਾਤਮਾ (ਹਮੇਸ਼ਾ) ਵਖ ਰਹਿੰਦਾ ਹੈ।

ਬੇਦ ਕਤੇਬ ਬਿਖੈ ਹਰਿ ਨਾਹੀਂ ॥

बेद कतेब बिखै हरि नाहीं ॥

ਵੇਦਾ ਕਤੇਬਾ ਵਿਚ ਪਰਮਾਤਮਾ ਨਹੀਂ ਹੈ।

ਜਾਨ ਲੇਹੁ ਹਰਿਜਨ ਮਨ ਮਾਹੀਂ ॥੬੧॥

जान लेहु हरिजन मन माहीं ॥६१॥

(ਇਸ ਤੱਥ ਨੂੰ) ਹਰਿ–ਜਨ ਆਪਣੇ ਮਨ ਵਿਚ ਚੰਗੀ ਤਰ੍ਹਾ ਜਾਣ ਲੈਣ ॥੬੧॥

ਆਂਖ ਮੂੰਦਿ ਕੋਊ ਡਿੰਭ ਦਿਖਾਵੈ ॥

आँख मूँदि कोऊ डिंभ दिखावै ॥

ਜੇ ਕੋਈ ਅੱਖਾ ਬੰਦ ਕਰ ਕੇ ਪਾਖੰਡ ਕਰਦਾ ਹੈ,

ਆਂਧਰ ਕੀ ਪਦਵੀ ਕਹਿ ਪਾਵੈ ॥

आँधर की पदवी कहि पावै ॥

ਤਾ ਉਹ ਅੰਨ੍ਹਿਆਂ ਦਾ ਪਦ ਪ੍ਰਾਪਤ ਕਰਦਾ ਹੈ।

ਆਂਖਿ ਮੀਚ ਮਗ ਸੂਝ ਨ ਜਾਈ ॥

आँखि मीच मग सूझ न जाई ॥

ਅੱਖਾ ਮੀਟਣ ਨਾਲ (ਜਦ) ਰਸਤਾ ਹੀ ਨਹੀਂ ਦਿਸਦਾ

ਤਾਹਿ ਅਨੰਤ ਮਿਲੈ ਕਿਮ ਭਾਈ ॥੬੨॥

ताहि अनंत मिलै किम भाई ॥६२॥

ਤਾ ਹੇ ਭਾਈ! ਉਸ ਨੂੰ ਪਰਮਾਤਮਾ ਕਿਵੇਂ ਮਿਲੇਗਾ ॥੬੨॥

ਬਹੁ ਬਿਸਥਾਰ ਕਹ ਲਉ ਕੋਈ ਕਹੈ ॥

बहु बिसथार कह लउ कोई कहै ॥

ਬਹੁਤ ਵਿਸਤਾਰ ਨਾਲ ਕੋਈ ਕਿਥੋਂ ਤਕ ਕਹੇ

ਸਮਝਤ ਬਾਤਿ ਥਕਤ ਹੁਐ ਰਹੈ ॥

समझत बाति थकत हुऐ रहै ॥

(ਕਿਉਂਕਿ) (ਅਧਿਆਤਮਿਕ ਭੇਦ ਦੀ) ਗੱਲ ਸਮਝਣ ਤਕ (ਸਾਧਕ) ਥਕ ਜਾਦਾ ਹੈ।

ਰਸਨਾ ਧਰੈ ਕਈ ਜੋ ਕੋਟਾ ॥

रसना धरै कई जो कोटा ॥

ਜੇ ਕੋਈ ਕਰੋੜਾ ਜੀਭਾ ਧਾਰਨ ਕਰ ਲਏ,

ਤਦਪਿ ਗਨਤ ਤਿਹ ਪਰਤ ਸੁ ਤੋਟਾ ॥੬੩॥

तदपि गनत तिह परत सु तोटा ॥६३॥

ਤਾ ਵੀ (ਉਸ ਦੇ ਨਾਮਾ ਅਥਵਾ ਗੁਣਾ ਦੀ) ਗਿਣਤੀ ਕਰਦਿਆਂ, ਘਾਟ ਹੀ ਮਹਿਸੂਸ ਹੋਵੇਗੀ ॥੬੩॥

ਦੋਹਰਾ ॥

दोहरा ॥

ਦੋਹਰਾ:

ਜਬ ਆਇਸੁ ਪ੍ਰਭ ਕੋ ਭਯੋ ਜਨਮੁ ਧਰਾ ਜਗ ਆਇ ॥

जब आइसु प्रभ को भयो जनमु धरा जग आइ ॥

ਜਦੋਂ ਪ੍ਰਭੂ ਦੀ ਆਗਿਆ ਹੋਈ ਤਾ (ਮੈਂ) ਇਸ ਸੰਸਾਰ ਵਿਚ ਜਨਮ ਲਿਆ।

ਅਬ ਮੈ ਕਥਾ ਸੰਛੇਪ ਤੇ ਸਬਹੂੰ ਕਹਤ ਸੁਨਾਇ ॥੬੪॥

अब मै कथा संछेप ते सबहूँ कहत सुनाइ ॥६४॥

ਹੁਣ ਮੈਂ ਕਥਾ ਨੂੰ ਸੰਖੇਪ ਨਾਲ ਸਾਰਿਆਂ ਨੂੰ ਕਹਿ ਕੇ ਸੁਣਾਉਂਦਾ ਹਾ ॥੬੪॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਮਮ ਆਗਿਆ ਕਾਲ ਜਗ ਪ੍ਰਵੇਸ ਕਰਨ ਨਾਮ ਖਸਟਮੋ ਧਿਆਇ ਸਮਾਪਤ ਸਤੁ ਸੁਭ ਮਸਤੁ ॥੬॥ਅਫਜੂ॥੨੭੯॥

इति स्री बचित्र नाटक ग्रंथे मम आगिआ काल जग प्रवेस करन नाम खसटमो धिआइ समापत सतु सुभ मसतु ॥६॥अफजू॥२७९॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਮਮ ਆਗਿਆ ਕਾਲ ਜਗ ਪ੍ਰਵੇਸ਼ ਕਰਨਾ' ਨਾ ਦਾ ਛੇਵਾ ਅਧਿਆਇ ਸਮਾਪਤ ਹੁੰਦਾ ਹੈ, ਸਭ ਸ਼ੁਭ ਹੈ ॥੬॥ਅਫਜੂ॥੨੭੯॥

ਅਥ ਕਬਿ ਜਨਮ ਕਥਨੰ ॥

अथ कबि जनम कथनं ॥

ਹੁਣ ਕਵੀ ਦੇ ਜਨਮ ਦਾ ਕਥਨ:

ਚੌਪਈ ॥

चौपई ॥

ਚੌਪਈ:

ਮੁਰ ਪਿਤ ਪੂਰਬ ਕੀਯਸਿ ਪਯਾਨਾ ॥

मुर पित पूरब कीयसि पयाना ॥

ਮੇਰੇ ਪਿਤਾ (ਭਾਵ ਗੁਰੂ ਤੇਗ ਬਹਾਦੁਰ) ਨੇ ਪੂਰਬ ਵਲ ਜਾਣਾ ਕੀਤਾ

ਭਾਂਤਿ ਭਾਂਤਿ ਕੇ ਤੀਰਥਿ ਨਾਨਾ ॥

भाँति भाँति के तीरथि नाना ॥

ਅਤੇ ਭਿੰਨ ਭਿੰਨ ਤੀਰਥਾ ਉਤੇ ਇਸ਼ਨਾਨ ਕੀਤਾ।

ਜਬ ਹੀ ਜਾਤ ਤ੍ਰਿਬੇਣੀ ਭਏ ॥

जब ही जात तृबेणी भए ॥

ਜਦ ਉਹ ਤ੍ਰਿਵੇਣੀ (ਪ੍ਰਯਾਗ) ਪਹੁੰਚੇ,

ਪੁੰਨ ਦਾਨ ਦਿਨ ਕਰਤ ਬਿਤਏ ॥੧॥

पुँन दान दिन करत बितए ॥१॥

(ਤਾ ਉਥੇ) ਪੁੰਨ-ਦਾਨ ਕਰਦਿਆਂ ਕਈ ਦਿਨ ਬਿਤਾ ਦਿੱਤੇ ॥੧॥

ਤਹੀ ਪ੍ਰਕਾਸ ਹਮਾਰਾ ਭਯੋ ॥

तही प्रकास हमारा भयो ॥

ਉਥੇ ਹੀ ਸਾਡਾ ਪ੍ਰਕਾਸ਼ ਹੋਇਆ (ਅਰਥਾਤ ਗਰਭ-ਸਥਿਤ ਹੋਏ)

ਪਟਨਾ ਸਹਰ ਬਿਖੈ ਭਵ ਲਯੋ ॥

पटना सहर बिखै भव लयो ॥

ਅਤੇ ਪਟਨਾ ਸ਼ਹਿਰ ਵਿਚ ਜਨਮ ਹੋਇਆ।

ਮੱਦ੍ਰ ਦੇਸ ਹਮ ਕੋ ਲੇ ਆਏ ॥

मद्द्र देस हम को ले आए ॥

(ਪੂਰਬ ਤੋਂ) ਸਾਨੂੰ ਮਦ੍ਰ ਦੇਸ਼ (ਪੰਜਾਬ) ਵਿਚ ਲੈ ਆਏ

ਭਾਂਤਿ ਭਾਂਤਿ ਦਾਈਅਨਿ ਦੁਲਰਾਏ ॥੨॥

भाँति भाँति दाईअनि दुलराए ॥२॥

ਅਤੇ ਤਰ੍ਹਾ ਤਰ੍ਹਾ ਦਾਈਆਂ ਨੇ ਲਾਡ ਕਰਕੇ (ਵੱਡਾ ਕੀਤਾ) ॥੨॥

ਕੀਨੀ ਅਨਿਕ ਭਾਂਤਿ ਤਨ ਰੱਛਾ ॥

कीनी अनिक भाँति तन रच्छा ॥

ਅਨੇਕ ਤਰ੍ਹਾ ਨਾਲ (ਮੇਰੇ) ਸ਼ਰੀਰ ਦੀ ਰਖਿਆ ਕੀਤੀ ਗਈ

ਦੀਨੀ ਭਾਂਤਿ ਭਾਂਤਿ ਕੀ ਸਿੱਛਾ ॥

दीनी भाँति भाँति की सिच्छा ॥

ਅਤੇ ਕਈ ਤਰ੍ਹਾ ਦੀ ਸਿਖਿਆ ਦਿੱਤੀ ਗਈ।

ਜਬ ਹਮ ਧਰਮ ਕਰਮ ਮੋ ਆਏ ॥

जब हम धरम करम मो आए ॥

ਜਦ ਅਸੀਂ ਧਰਮ ਕਰਮ (ਨੂੰ ਸਮਝਣ ਦੇ) ਯੋਗ ਹੋਏ

ਦੇਵ ਲੋਕ ਤਬ ਪਿਤਾ ਸਿਧਾਏ ॥੩॥

देव लोक तब पिता सिधाए ॥३॥

ਤਾ ਪਿਤਾ ਜੀ ਦੇਵ-ਲੋਕ ਨੂੰ ਚਲੇ ਗਏ (ਭਾਵ ਸ਼ਹੀਦ ਹੋ ਗਏ) ॥੩॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕਬਿ ਜਨਮ ਕਥਨੰ ਨਾਮ ਸਪਤਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੭॥ਅਫਜੂ॥੨੮੨॥

इति स्री बचित्र नाटक ग्रंथे कबि जनम कथनं नाम सपतमो धिआइ समापत मसतु सुभ मसतु ॥७॥अफजू॥२८२॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦਾ 'ਕਬਿ ਜਨਮ ਕਥਨ' ਨਾ ਦਾ ਸੱਤਵਾ ਅਧਿਆਇ ਸਮਾਪਤ ਹੋਇਆ, ਸਭ ਸ਼ੁਭ ਹੈ ॥੭॥੨੮੨॥

ਅਥ ਰਾਜ ਸਾਜ ਕਥਨੰ ॥

अथ राज साज कथनं ॥

ਹੁਣ ਰਾਜ-ਸਾਜ ਦਾ ਕਥਨ

ਚੌਪਈ ॥

चौपई ॥

ਚੌਪਈ:

ਰਾਜ ਸਾਜ ਹਮ ਪਰ ਜਬ ਆਯੋ ॥

राज साज हम पर जब आयो ॥

ਜਦੋਂ ਗੁਰਗੱਦੀ (ਰਾਜ) ਦੀ ਜ਼ਿਮੇਵਾਰੀ ਸਾਡੇ ਉਤੇ ਪਈ

ਜਥਾ ਸਕਤ ਤਬ ਧਰਮ ਚਲਾਯੋ ॥

जथा सकत तब धरम चलायो ॥

ਤਾ (ਅਸਾ) ਆਪਣੀ ਵਿਤ ਅਨੁਸਾਰ ਧਰਮ ਦਾ ਪ੍ਰਚਲਨ ਕੀਤਾ।

ਭਾਂਤਿ ਭਾਂਤਿ ਬਨ ਖੇਲ ਸਿਕਾਰਾ ॥

भाँति भाँति बन खेल सिकारा ॥

ਬਨ ਵਿਚ ਤਰ੍ਹਾ ਤਰ੍ਹਾ ਦੇ ਸ਼ਿਕਾਰ ਕੀਤੇ

ਮਾਰੇ ਰੀਛ ਰੋਝ ਝੰਖਾਰਾ ॥੧॥

ਮਾਰੇ ਰੀਛ ਰੋਝ ਝੰਖਾਰਾ ॥੧॥

ਅਤੇ ਰਿਛ, ਰੋਝ (ਨੀਲਗਾਏ) ਅਤੇ ਬਾਰਹ ਸਿੰਘੇ ਮਾਰੇ ॥੧॥

ਦੇਸ ਚਾਲ ਹਮ ਤੇ ਪੁਨਿ ਭਈ ॥

देस चाल हम ते पुनि भई ॥

ਫਿਰ ਸਾਨੂੰ ਦੇਸ (ਆਨੰਦਪੁਰ) ਤੋਂ ਜਾਣਾ ਪਿਆ

ਸਹਰ ਪਾਂਵਟਾ ਕੀ ਸੁਧਿ ਲਈ ॥

सहर पाँवटा की सुधि लई ॥

ਅਤੇ ਪਾਵਟਾ ਨਗਰ ਵਲ ਚਲੇ ਗਏ।

ਕਾਲਿੰਦ੍ਰੀ ਤਟਿ ਕਰੇ ਬਿਲਾਸਾ ॥

कालिंद्री तटि करे बिलासा ॥

(ਉਥੇ) ਜਮਨਾ ਨਦੀ ਦੇ ਕੰਢੇ (ਅਨੇਕ) ਕੌਤਕ ਕੀਤੇ

ਅਨਿਕ ਭਾਂਤ ਕੇ ਪੇਖ ਤਮਾਸਾ ॥੨॥

अनिक भाँत के पेख तमासा ॥२॥

ਅਤੇ ਕਈ ਤਰ੍ਹਾ ਦੇ ਤਮਾਸ਼ੇ ਵੇਖੇ ॥੨॥

ਤਹ ਕੇ ਸਿੰਘ ਘਨੇ ਚੁਨਿ ਮਾਰੇ ॥

तह के सिंघ घने चुनि मारे ॥

ਉਥੋਂ (ਦੇ ਜੰਗਲ ਵਿਚੋਂ) ਅਨੇਕ ਸ਼ੇਰ ਚੁਣ ਚੁਣ ਕੇ ਮਾਰੇ

ਰੋਝ ਰੀਛ ਬਹੁ ਭਾਂਤਿ ਬਿਦਾਰੇ ॥

रोझ रीछ बहु भाँति बिदारे ॥

ਅਤੇ ਕਈ ਤਰ੍ਹਾ ਦੇ ਰਿਛਾ ਅਤੇ ਨੀਲਗਾਵਾ (ਰੋਝ) ਨੂੰ ਮਾਰਿਆ।

ਫਤੇਸਾਹ ਕੋਪਾ ਤਬਿ ਰਾਜਾ ॥

फतेसाह कोपा तबि राजा ॥

ਤਦ ਫਤੇ ਸ਼ਾਹ ਰਾਜਾ (ਸਾਡੇ ਨਾਲ) ਖ਼ਫ਼ਾ ਹੋ ਗਿਆ,

ਲੋਹ ਪਰਾ ਹਮ ਸੋ ਬਿਨੁ ਕਾਜਾ ॥੩॥

लोह परा हम सो बिनु काजा ॥३॥

(ਫਲਸਰੂਪ) ਬਿਨਾ ਕਿਸੇ ਕਾਰਨ ਸਾਡੇ ਨਾਲ ਜੰਗ ਹੋ ਗਈ ॥੩॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਤਹਾਂ ਸਾਹ ਸ੍ਰੀਸਾਹ ਸੰਗ੍ਰਾਮ ਕੋਪੇ ॥

तहाँ साह स्रीसाह संग्राम कोपे ॥

ਉਥੇ ਯੁੱਧ ਵਿਚ ਸ੍ਰੀ ਸੰਗੋ ਸ਼ਾਹ ਕ੍ਰੋਧ ਵਿਚ ਆ ਗਏ

ਪੰਚੋ ਬੀਰ ਬੰਕੇ ਪ੍ਰਿਥੀ ਪਾਇ ਰੋਪੇ ॥

पंचो बीर बंके प्रिथी पाइ रोपे ॥

ਅਤੇ ਪੰਜਾ ਭਰਾਵਾ (ਬੀਬੀ ਵੀਰੋ ਦੇ ਪੁੱਤਰਾ) ਨੇ ਧਰਤੀ ਉਤੇ ਪੈਰ ਜਮਾ ਦਿੱਤੇ (ਅਰਥਾਤ ਯੁੱਧ ਲਈ ਡਟ ਗਏ)।

ਹਠੀ ਜੀਤਮੱਲੰ ਸੁ ਗਾਜੀ ਗੁਲਾਬੰ ॥

हठी जीतमल्लं सु गाजी गुलाबं ॥

ਜੀਤ ਮਲ ਹਠੀ ਯੋਧਾ ਸੀ ਅਤੇ ਗੁਲਾਬ (ਰਾਇ) ਪਰਮ ਸੂਰਮਾ ਸੀ।

ਰਣੰ ਦੇਖੀਐ ਰੰਗ ਰੂਪੰ ਸਹਾਬੰ ॥੪॥

रणं देखीऐ रंग रूपं सहाबं ॥४॥

ਯੁੱਧ ਦਾ ਰੰਗ ਵੇਖ ਕੇ (ਉਨ੍ਹਾ ਨੂੰ) ਲਾਲੀਆਂ ਚੜ੍ਹ ਗਈਆਂ ॥੪॥

ਹਠਿਯੋ ਮਾਹਰੀਚੰਦਯੰ ਗੰਗਰਾਮੰ ॥

हठियो माहरीचंदयं गंगरामं ॥

ਮਾਹਰੀ ਚੰਦ ਅਤੇ ਗੰਗਾ ਰਾਮ ਡਟ ਕੇ ਲੜੇ,

ਜਿਨੈ ਕਿਤਯੰ ਜਿਤੀਯੰ ਫੌਜ ਤਾਮੰ ॥

जिनै कितयं जितीयं फौज तामं ॥

ਜਿਨ੍ਹਾ ਨੇ ਕਿਤਨੀਆਂ ਹੀ ਫ਼ੌਜਾ ਨੂੰ ਜਿਤ ਕੇ (ਸ਼ਿਕਾਰੀ ਜਾਨਵਰਾ ਲਈ ਉਨ੍ਹਾ ਦਾ) ਖਾਜਾ (ਤਾਮ) ਬਣਾ ਦਿੱਤਾ।

ਕੁਪੇ ਲਾਲਚੰਦੰ ਕੀਏ ਲਾਲ ਰੂਪੰ ॥

कुपे लालचंदं कीए लाल रूपं ॥

ਲਾਲ ਚੰਦ ਕ੍ਰੋਧਵਾਨ ਹੋ ਕੇ ਸੂਹੇ-ਲਾਲ ਹੋ ਗਏ

ਜਿਨੈ ਗੱਜੀਯੰ ਗਰਬ ਸਿੰਘੰ ਅਨੂਪੰ ॥੫॥

जिनै गज्जीयं गरब सिंघं अनूपं ॥५॥

ਜਿਨ੍ਹਾ ਨੇ ਅਨੁਪਮ ਸ਼ੇਰਾ ਦਾ ਹੰਕਾਰ ਤੋੜ ਦਿੱਤਾ ਸੀ ॥੫॥

ਕੁਪਿਯੋ ਮਾਹਰੂ ਕਾਹਰੂ ਰੂਪ ਧਾਰੇ ॥

कुपियो माहरू काहरू रूप धारे ॥

ਮਾਹਰੀ ਚੰਦ ਨੇ ਕ੍ਰੋਧਵਾਨ ਹੋ ਕੇ ਭਿਆਨਕ ਰੂਪ ਧਾਰਨ ਕਰ ਲਿਆ

ਜਿਨੈ ਖਾਨ ਖਾਵੀਨਿਯੰ ਖੇਤ ਮਾਰੇ ॥

जिनै खान खावीनियं खेत मारे ॥

ਜਿਨ੍ਹਾ ਨੇ ਵਡੇ ਵਡੇ ਖਬੀ ਖ਼ਾਨਾ ਨੂੰ ਮਾਰਿਆ ਸੀ।

ਕੁਪਿਓ ਦੇਵਤੇਸੰ ਦਯਾਰਾਮ ਜੁੱਧੰ ॥

कुपिओ देवतेसं दयाराम जुद्धं ॥

ਯੁੱਧ ਵਿਚ ਦਯਾ ਰਾਮ ਬ੍ਰਾਹਮਣ ਨੇ ਵੀ ਬਹੁਤ ਕ੍ਰੋਧ ਕੀਤਾ

ਕੀਯੋ ਦ੍ਰੋਣ ਕੀ ਜਿਉ ਮਹਾ ਜੱੁਧ ਸੱੁਧੰ ॥੬॥

कीयो द्रोण की जिउ महा जु्ुध सु्ुधं ॥६॥

ਅਤੇ ਦ੍ਰੋਣਾਚਾਰਯ ਵਰਗਾ (ਭਿਆਨਕ) ਯੁੱਧ ਮਚਾਇਆ ॥੬॥

ਕ੍ਰਿਪਾਲ ਕੋਪੀਯੰ ਕੁਤਕੋ ਸੰਭਾਰੀ ॥

कृपाल कोपीयं कुतको संभारी ॥

(ਮਹੰਤ) ਕ੍ਰਿਪਾਲ ਦਾਸ ਨੇ ਕ੍ਰੋਧਵਾਨ ਹੋ ਕੇ ਸੋਟਾ ਸੰਭਾਲਿਆ

ਹਠੀ ਖਾਨਹੱਯਾਤ ਕੇ ਸੀਸ ਝਾਰੀ ॥

हठी खानहय्यात के सीस झारी ॥

ਅਤੇ ਹਠਵਾਨ ਨੇ ਹਯਾਤ ਖ਼ਾਨ ਦੇ ਸਿਰ ਉਤੇ ਝਾੜ ਦਿੱਤਾ

ਉੱਠੀ ਛਿੱਛ ਇੱਛੰ ਕਢਾ ਮੇਝ ਜੋਰੰ ॥

उट्ठी छिच्छ इच्छं कढा मेझ जोरं ॥

ਜਿਸ ਦੇ ਜ਼ੋਰ ਨਾਲ (ਹਯਾਤ ਖ਼ਾਨ ਦੀ) ਮਿਝ ਕਢ ਦਿੱਤੀ ਅਤੇ ਉਸ ਦੀਆਂ ਛਿਟਾ ਇੰਜ ਉਠੀਆਂ

ਮਨੋ ਮਾਖਨੰ ਮੱਟਕੀ ਕਾਨ੍ਹ ਫੋਰੰ ॥੭॥

मनो माखनं मट्टकी कान्ह फोरं ॥७॥

ਮਾਨੋ ਕਾਨ੍ਹ ਨੇ ਮੱਖਣ ਦੀ ਮਟਕੀ ਭੰਨ ਦਿੱਤੀ ਹੋਵੇ ॥੭॥

ਤਹਾ ਨੰਦਚੰਦੰ ਕੀਯੋ ਕੋਪੁ ਭਾਰੋ ॥

तहा नंदचंदं कीयो कोपु भारो ॥

ਉਥੇ (ਉਸੇ ਵੇਲੇ ਦੀਵਾਨ) ਨੰਦ ਚੰਦ ਨੇ ਬਹੁਤ ਕ੍ਰੋਧ ਕੀਤਾ

ਲਗਾਈ ਬਰੱਛੀ ਕ੍ਰਿਪਾਣੰ ਸੰਭਾਰੋ ॥

लगाई बरच्छी कृपाणं संभारो ॥

ਅਤੇ ਬਰਛੀ ਨਾਲ ਵਾਰ ਕੀਤਾ ਅਤੇ ਕ੍ਰਿਪਾਨ ਨੂੰ ਸੰਭਾਲਿਆ।

ਤੁਟੀ ਤੇਗ ਤ੍ਰਿੱਖੀ ਕਢੇ ਜਮਦੱਢੰ ॥

तुटी तेग तृक्खी कढे जमदड्ढं ॥

(ਲੜਦਿਆਂ ਲੜਦਿਆਂ) ਤਿਖੀ ਤਲਵਾਰ ਟੁੱਟ ਗਈ ਅਤੇ ਉਸ ਨੇ ਕਟਾਰ ਕਢ ਲਈ।

ਹਠੀ ਰਾਖਯੰ ਲੱਜ ਬੰਸੰ ਸੱਨਢੰ ॥੮॥

ਹਠੀ ਰਾਖਯੰ ਲੱਜ ਬੰਸੰ ਸਨੱਢੰ ॥੮॥

(ਇਸ ਤਰ੍ਹਾ ਉਸ) ਦ੍ਰਿੜ੍ਹ ਸੂਰਮੇ ਨੇ ਸੋਢੀ ਬੰਸ ਦੀ ਲਾਜ ਰਖ ਲਈ ॥੮॥

ਤਹਾਂ ਮਾਤਲੇਯੰ ਕ੍ਰਿਪਾਲੰ ਕ੍ਰੱੁਧੰ ॥

तहाँ मातलेयं कृपालं क्रु्धं ॥

ਤਦੋਂ ਮਾਮਾ ਕ੍ਰਿਪਾਲ ਨੇ ਕ੍ਰੋਧ ਕੀਤਾ

ਛਕਿਓ ਛੋਭ ਛੱਤ੍ਰੀ ਕਰਯੋ ਜੱੁਧ ਸੱੁਧੰ ॥

छकिओ छोभ छत्री करयो जु्ध सु्धं ॥

ਅਤੇ ਛਾਤ੍ਰ-ਤੇਜ ਵਿਚ ਰੰਗੀਜ ਕੇ ਉਨ੍ਹਾ ਨੇ ਭਿਆਨਕ ਯੁੱਧ ਕੀਤਾ।

ਸਹੇ ਦੇਹ ਆਪੰ ਮਹਾਂ ਬੀਰ ਬਾਣੰ ॥

सहे देह आपं महाँ बीर बाणं ॥

ਉਸ ਮਹਾ ਬੀਰ ਨੇ ਆਪਣੇ ਸ਼ਰੀਰ ਉਤੇ ਬਾਣ ਸਹਾਰੇ

ਕਰੋ ਖਾਨ ਬਾਨੀਨ ਖਾਲੀ ਪਲਾਣੰ ॥੯॥

करो खान बानीन खाली पलाणं ॥९॥

ਪਰ ਬਾਕੇ ਖ਼ਾਨਾ ਦੇ (ਘੋੜਿਆਂ ਦੀਆਂ) ਕਾਠੀਆਂ (ਸਵਾਰਾ ਤੋਂ) ਸਖਣੀਆਂ ਕਰ ਦਿੱਤੀਆਂ ॥੯॥

ਹਠਿਯੋ ਸਾਹਬੰਚੰਦ ਖੇਤੰ ਖਤ੍ਰਿਯਾਣੰ ॥

हठियो साहबंचंद खेतं खतृयाणं ॥

ਹਠੀ ਸਾਹਿਬ ਚੰਦ ਪੂਰੇ ਛਾਤ੍ਰ-ਪੁਣੇ ਨਾਲ ਯੁੱਧ-ਭੂਮੀ (ਵਿਚ ਲੜਿਆ ਅਤੇ)

ਹਨੇ ਖਾਨ ਖੂਨੀ ਖੁਰਾਸਾਨ ਭਾਨੰ ॥

हने खान खूनी खुरासान भानं ॥

ਖੁਰਾਸਾਨ ਦੇ ਤੇਜਸਵੀ ਅਤੇ ਖ਼ੂਨਖਾਰ ਖ਼ਾਨਾ ਨੂੰ ਮਾਰਿਆ।

ਤਹਾਂ ਬੀਰ ਬੰਕੇ ਭਲੀ ਭਾਂਤਿ ਮਾਰੇ ॥

तहाँ बीर बंके भली भाँति मारे ॥

ਉਥੇ ਬਾਕੇ ਸੂਰਮਿਆਂ ਨੂੰ ਚੰਗੀ ਤਰ੍ਹਾ ਮਾਰ ਦਿੱਤਾ।

ਬਚੇ ਪ੍ਰਾਨ ਲੈ ਕੇ ਸਿਪਾਹੀ ਸਿਧਾਰੇ ॥੧੦॥

बचे प्रान लै के सिपाही सिधारे ॥१०॥

(ਕੇਵਲ ਉਹੀ) ਬਚੇ ਜੋ ਪ੍ਰਾਣ ਲੈ ਕੇ ਭਜ ਗਏ ॥੧੦॥

ਤਹਾਂ ਸਾਹ ਸੰਗ੍ਰਾਮ ਕੀਨੇ ਅਖਾਰੇ ॥

तहाँ साह संग्राम कीने अखारे ॥

ਉਥੇ ਸੰਗੋ ਸ਼ਾਹ ਨੇ ਯੁੱਧ (ਦੇ ਕਰਤਬ ਵਿਖਾਉਣ ਲਈ) ਅਖਾੜਾ ਬਣਾ ਦਿੱਤਾ

ਘਨੇ ਖੇਤ ਮੋ ਖਾਨ ਖੂਨੀ ਲਤਾਰੇ ॥

घने खेत मो खान खूनी लतारे ॥

ਅਤੇ ਬਹੁਤ ਸਾਰੇ ਖ਼ੂਨਖ਼ਾਰ ਪਠਾਣਾ ਨੂੰ ਮਿਧ ਦਿੱਤਾ।

ਨ੍ਰਿਪੰ ਗੋਪਲਾਯੰ ਖਰੋ ਖੇਤ ਗਾਜੈ ॥

नृपं गोपलायं खरो खेत गाजै ॥

(ਉਸ ਵੇਲੇ ਗੁਲੇਰੀਆ) ਰਾਜਾ ਗੋਪਾਲ ਯੁੱਧ-ਭੂਮੀ ਵਿਚ ਖੜੋ ਕੇ ਗਜ ਰਿਹਾ ਸੀ

ਮ੍ਰਿਗਾ ਝੁੰਡ ਮੱਧਿਯੰ ਮਨੋ ਸਿੰਘ ਰਾਜੈ ॥੧੧॥

मृगा झुँड मद्धियं मनो सिंघ राजै ॥११॥

ਮਾਨੋ ਹਿਰਨਾ ਦੇ ਝੁੰਡ ਵਿਚ ਸ਼ੇਰ ਸੋਭ ਰਿਹਾ ਹੋਵੇ ॥੧੧॥

ਤਹਾਂ ਏਕ ਬੀਰੰ ਹਰੀ ਚੰਦ ਕੋਪ੍ਯੋ ॥

तहाँ एक बीरं हरी चंद कोप्यो ॥

ਉਦੋਂ ਇਕ ਸੂਰਮੇ ਹਰੀ ਚੰਦ ਨੇ ਕ੍ਰੋਧ ਕੀਤਾ

ਭਲੀ ਭਾਂਤਿ ਸੋ ਖੇਤ ਮੋ ਪਾਵ ਰੋਪ੍ਯੋ ॥

भली भाँति सो खेत मो पाव रोप्यो ॥

ਅਤੇ ਚੰਗੀ ਤਰ੍ਹਾ ਨਾਲ ਯੁੱਧ-ਭੂਮੀ ਵਿਚ ਪੈਰ ਗਡ ਦਿੱਤੇ।

ਮਹਾ ਕ੍ਰੋਧ ਕੈ ਤੀਰ ਤੀਖੇ ਪ੍ਰਹਾਰੇ ॥

महा क्रोध कै तीर तीखे प्रहारे ॥

(ਉਸ ਨੇ) ਬਹੁਤ ਕ੍ਰੋਧ ਕਰ ਕੇ ਤਿਖੇ ਤੀਰ ਚਲਾਏ

ਲਗੈ ਜੌਨ ਕੇ ਤਾਹਿ ਪਾਰੈ ਪਧਾਰੇ ॥੧੨॥

लगै जौन के ताहि पारै पधारे ॥१२॥

ਕਿ ਜਿਨ੍ਹਾ ਨੂੰ ਲਗੇ ਉਹ (ਸੰਸਾਰ ਤੋਂ) ਪਰਲੇ ਪਾਸੇ ਚਲੇ ਗਏ ॥੧੨॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਹਰੀਚੰਦ ਕ੍ਰੁੱਧੰ ॥

हरीचंद क्रुद्धं ॥

ਹਰੀ ਚੰਦ ਨੇ ਕ੍ਰੋਧ ਕਰ ਕੇ

ਹਨੇ ਸੂਰ ਸੁੱਧੰ ॥

हने सूर सुद्धं ॥

ਚੰਗੇ ਸੂਰਮੇ ਮਾਰ ਦਿੱਤੇ।

ਭਲੇ ਬਾਣ ਬਾਹੇ ॥

भले बाण बाहे ॥

ਉਸ ਨੇ ਤੀਰਾ ਦੀ ਚੰਗੀ ਵਾਛੜ ਲਗਾਈ

ਬਡੇ ਸੈਨ ਗਾਹੇ ॥੧੩॥

बडे सैन गाहे ॥१३॥

ਅਤੇ ਵਡੇ ਵਡੇ ਸੈਨਿਕਾ ਨੂੰ ਮਿਧ ਸੁਟਿਆ ॥੧੩॥

ਰਸੰ ਰੁੱਦ੍ਰ ਰਾਚੇ ॥

रसं रुद्द्र राचे ॥

(ਉਹ) ਰੌਦਰ ਰਸ ਵਿਚ (ਪੂਰੀ ਤਰ੍ਹਾਂ) ਮਗਨ ਸੀ,

ਮਹਾ ਲੋਹ ਮਾਚੇ ॥

महा लोह माचे ॥

(ਇਸ ਲਈ) ਘੋਰ ਯੁੱਧ ਹੋਇਆ ਸੀ।

ਹਨੇ ਸਸਤ੍ਰ ਧਾਰੀ ॥

हने ससत्र धारी ॥

ਸ਼ਸਤ੍ਰ-ਧਾਰੀਆਂ ਨੂੰ (ਉਸ ਨੇ) ਮਾਰ ਦਿੱਤਾ

ਲਿਟੇ ਭੂਪ ਭਾਰੀ ॥੧੪॥

लिटे भूप भारी ॥१४॥

ਅਤੇ ਵਡੇ ਵਡੇ ਰਾਜਿਆਂ ਨੂੰ (ਧਰਤੀ ਉਤੇ) ਲਿਟਾ ਦਿੱਤਾ ॥੧੪॥

ਤਬੈ ਜੀਤਮੱਲੰ ॥

तबै जीतमल्लं ॥

ਤਦੋਂ (ਸਾਡੇ ਸੂਰਮੇ) ਜੀਤ ਮੱਲ ਨੇ

ਹਰੀਚੰਦ ਭੱਲੰ ॥

हरीचंद भल्लं ॥

ਭਾਲਾ ਲੈ ਕੇ ਹਰੀ ਚੰਦ ਦੇ

ਹ੍ਰਿਦੈ ਐਂਚ ਮਾਰਿਓ ॥

ह्रदै ऐंच मारिओ ॥

ਹਿਰਦੇ ਵਿਚ ਤਣ ਕੇ ਮਾਰਿਆ

ਸੁ ਖੇਤੰ ਉਤਾਰਿਓ ॥੧੫॥

ਸੁ ਖੇਤੰ ਉਤਾਰਿਓ ॥੧੫॥
अते ਉਸ ਨੂੰ ਭੁੰਜੇ ਸੁਟ ਦਿੱਤਾ ॥੧੫॥

ਲਗੇ ਬੀਰ ਬਾਣੰ ॥
लगे बीर बाणं ॥
ਵੀਰ-ਯੋਧਿਆਂ ਨੂੰ ਤੀਰ ਲਗਦੇ

ਰਿਸਿਯੋ ਤੇਜਿ ਮਾਣੰ ॥
रिसियो तेजि माणं ॥
ਅਤੇ ਉਹ ਅਗਨੀ ਵਾਗ (ਤੇਜਿ ਮਾਣੰ) ਲਹੂ ਨਾਲ ਲਾਲ ਹੋ ਜਾਦੇ।

ਸਮੂਹ ਬਾਜ ਡਾਰੇ ॥
समुह बाज डारे ॥
ਉਹ ਸਾਰੇ ਘੋੜਿਆਂ ਨੂੰ ਛਡ ਕੇ

ਸੁਵਰਗੰ ਸਿਧਾਰੇ ॥੧੬॥
सुवरगं सिधारे ॥१६॥
ਸੁਅਰਗ ਨੂੰ ਸਿਧਾਰ ਜਾਦੇ ॥੧੬॥

ਭੁਜੰਗ ਪ੍ਰਯਾਤ ਛੰਦ ॥
भुजंग प्रयात छंद ॥
ਭੁਜੰਗ ਪ੍ਰਯਾਤ ਛੰਦ:

ਖੁਲੈ ਖਾਨ ਖੂਨੀ ਖੁਰਾਸਾਨ ਖੱਗੰ ॥
खुलै खान खूनी खुरासान खग्गं ॥
ਖ਼ੂਨਖ਼ਾਰ ਪਠਾਣਾ ਨੇ ਖੁਰਾਸਾਨ ਦੀਆਂ ਨੰਗੀਆਂ ਤਲਵਾਰਾ (ਸੂਤੀਆਂ ਹੋਈਆਂ ਸਨ)

ਪਰੀ ਸਸਤ੍ਰ ਧਾਰੰ ਉਠੀ ਝਾਲ ਅੱਗੰ ॥
परी ससत्र धारं उठी झाल अग्गं ॥

ਅਤੇ ਸ਼ਸਤ੍ਰਾ ਦੇ (ਇਕ ਦੂਜੇ ਉਤੇ) ਵਜਣ ਨਾਲ ਅੱਗ ਦੀਆਂ ਚਿੰਗਾਰੀਆਂ ਨਿਕਲਦੀਆਂ ਸਨ।

ਭਈ ਤੀਰ ਭੀਰੰ ਕਮਾਣੰ ਕੱੜਕੇ ॥

भई तीर भीरं कमाणं कड़्ड़के ॥

(ਆਕਾਸ਼ ਵਿਚ) ਤੀਰਾ ਦੀ ਭੀੜ ਲਗ ਗਈ ਸੀ ਅਤੇ ਕਮਾਨਾ ਕੜ ਕੜ ਕਰਨ ਲਗੀਆਂ ਸਨ।

ਗਿਰੇ ਬਾਜ ਤਾਜੀ ਲਗੇ ਧੀਰ ਧੱਕੇ ॥੧੭॥

गिरे बाज ताजी लगे धीर धक्के ॥१७॥

ਧੀਰਜ ਵਾਲੇ ਸੂਰਮਿਆਂ ਦੇ ਧੱਕੇ ਵਜਣ ਨਾਲ ਕਈ ਅਰਬੀ ਘੋੜੇ ਡਿਗ ਰਹੇ ਸਨ ॥੧੭॥

ਬਜੀ ਭੇਰਿ ਭੁੰਕਾਰ ਧੁੱਕੇ ਨਗਾਰੇ ॥

बजी भेरि भुँकार धुक्के नगारे ॥

ਭੇਰੀਆਂ ਭੂੰ-ਭੂੰ ਕਰ ਕੇ ਵਜ ਰਹੀਆਂ ਸਨ ਅਤੇ ਨਗਾਰੇ ਧੁੰਕਾਰ (ਪਾ ਰਹੇ ਸਨ)।

ਦੁਹੂੰ ਓਰ ਤੇ ਬੀਰ ਬੰਕੇ ਬਕਾਰੇ ॥

दुहूँ ओर ते बीर बंके बकारे ॥

ਦੋਹਾ ਪਾਸਿਆਂ ਤੋਂ ਬਾਕੇ ਵੀਰ ਲਲਕਾਰੇ ਮਾਰ ਰਹੇ ਸਨ,

ਕਰੇ ਬਾਹੁ ਆਘਾਤ ਸਸਤ੍ਰੰ ਪ੍ਰਹਾਰੰ ॥

करे बाहु आघात ससत्रं प्रहारं ॥

ਬਾਹਵਾ ਨੂੰ ਉਲਾਰ ਕੇ ਸ਼ਸਤ੍ਰਾ ਨਾਲ ਸਟ ਮਾਰਦੇ ਸਨ

ਡਕੀ ਡਾਕਣੀ ਚਾਂਵਡੀ ਚੀਤਕਾਰੰ ॥੧੮॥

डकी डाकणी चाँवडी चीतकारं ॥१८॥

(ਅਤੇ ਯੁੱਧ-ਸਥਲ ਵਿਚ) ਡਾਕਣੀਆਂ ਡਕਾਰ ਰਹੀਆਂ ਸਨ ਅਤੇ ਚਾਮੁੰਡੀਆਂ ਚੀਕਾ ਮਾਰ ਰਹੀਆਂ ਸਨ ॥੧੮॥

ਦੋਹਰਾ ॥

दोहरा ॥

ਦੋਹਰਾ:

ਕਹਾ ਲਗੇ ਬਰਨਨ ਕਰੋਂ ਮਚਿਯੋ ਜੁਧੁ ਅਪਾਰ ॥

कहा लगे बरनन करों मचियो जुधु अपार ॥

ਕਿਥੋਂ ਤਕ ਵਰਣਨ ਕਰਾ, ਭਿਆਨਕ ਯੁੱਧ ਹੋਇਆ ਸੀ।

ਜੇ ਲੱੁਝੇ ਜੁੱਝੇ ਸਬੈ ਭੱਜੇ ਸੂਰ ਹਜਾਰ ॥੧੯॥

जे लु्झे जुज्झे सबै भज्जे सूर हजार ॥१९॥

ਜਿਹੜੇ (ਸੂਰਮੇ) ਲੜੇ ਸਨ (ਉਹ) ਸਾਰੇ ਮਾਰੇ ਗਏ ਸਨ ਅਤੇ ਹਜ਼ਾਰਾ ਯੋਧੇ (ਯੁੱਧ-ਭੂਮੀ ਵਿਚੋਂ) ਭਜ ਗਏ ਸਨ ॥੧੯॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਭਜਿਯੋ ਸਾਹ ਪਹਾੜਤਾਜੀ ਤ੍ਰਿਪਾਯੰ ॥

भजियो साह पहाड़ताजी तृपायं ॥

(ਆਖਰ) ਪਹਾੜੀ ਰਾਜਾ (ਫਤਿਹ ਸ਼ਾਹ) ਘੋੜੇ ਨੂੰ ਟਪੋਸੀ ਮਰਵਾ ਕੇ ਭਜ ਗਿਆ।

ਚਲਿਯੋ ਬੀਰੀਯਾ ਤੀਰੀਯਾ ਨ ਚਲਾਯੰ ॥

चलियो बीरीया तीरीया न चलायं ॥

ਭਜੇ ਜਾਦੇ ਉਤੇ (ਸਾਡੇ) ਵੀਰਾ ਨੇ (ਕੋਈ) ਤੀਰ ਨਾ ਚਲਾਇਆ।

ਜਸੋ ਡੱਢਵਾਲੰ ਮਧੁੱਕਰ ਸੁ ਸਾਹੰ ॥

जसो डढ्ढवालं मधुक्कर सु साहं ॥

(ਉਸ ਪਿਛੋਂ) ਜਸੋ ਵਾਲੀਆ ਅਤੇ ਡੱਡਵਾਲੀਆ ਮਧੁਕਰ ਸ਼ਾਹ (ਯੁੱਧ ਲਈ ਨਾ ਡਟ ਸਕੇ ਅਤੇ)

ਭਜੇ ਸੰਗਿ ਲੈ ਕੇ ਸੁ ਸਾਰੀ ਸਿਪਾਹੰ ॥੨੦॥

भजे संगि लै के सु सारी सिपाहं ॥२०॥

ਆਪਣੀ ਸਾਰੀ ਸੈਨਾ ਲੈ ਕੇ ਭਜ ਗਏ ॥੨੦॥

ਚਕ੍ਰਿਤ ਚੋਪਿਯੋ ਚੰਦ ਗਾਜੀ ਚੰਦੇਲੰ ॥

चकृत चोपियो चंद गाजी चंदेलं ॥

(ਇਸ ਸਥਿਤੀ ਤੋਂ) ਹੈਰਾਨ ਹੋ ਕੇ ਯੁੱਧ-ਵੀਰ ਚੰਦੇਲੀਆ (ਰਾਜਾ) ਜੋਸ਼ ਵਿਚ ਆਇਆ।

ਹਠੀ ਹਰੀਚੰਦੰ ਗਹੇ ਹਾਥ ਸੇਲੰ ॥

हठी हरीचंदं गहे हाथ सेलं ॥

(ਉਧਰੋਂ) ਹਠੀ ਹਰੀਚੰਦ ਹੱਥ ਵਿਚ ਬਰਛਾ ਫੜ ਕੇ (ਆਇਆ)।

ਕਰਿਓ ਸੁਆਮਿ ਧਰਮੰ ਮਹਾ ਰੋਸ ਰੁੱਝਿਯੰ ॥

करिओ सुआमि धरमं महा रोस रुज्झियं ॥

ਅਧਿਕ ਗੁੱਸੇ ਵਿਚ ਆ ਉਸ ਨੇ ਸੁਆਮੀ ਪ੍ਰਤਿ ਵਫ਼ਾਦਾਰੀ ਨੂੰ ਨਿਭਾਇਆ

ਗਿਰਿਓ ਟੂਕ ਟੂਕ ਹ੍ਵੈ ਇਸੋ ਸੂਰ ਜੁੱਝਿਯੰ ॥੨੧॥

गिरिओ टूक टूक ह्वै इसो सूर जुज्झियं ॥२१॥

ਅਤੇ ਲੜਦੇ ਹੋਇਆਂ ਟੋਟੇ ਟੋਟੇ ਹੋ ਕੇ ਡਿਗ ਪਿਆ ॥੨੧॥

ਤਹਾ ਖਾਨ ਨੈਜਾਬਤੋ ਆਨ ਕੈ ਕੈ ॥

तहा खान नैजाबतो आन कै कै ॥

ਉਸ ਵੇਲੇ ਨਜ਼ਾਬਤ ਖ਼ਾਨ ਨੇ ਆ ਕੇ

ਹਨਿਓ ਸਾਹ ਸੰਗ੍ਰਾਮ ਕੌ ਸਸਤ੍ਰ ਲੈ ਕੈ ॥

हनिओ साह संग्राम कौ ससत्र लै कै ॥

ਅਤੇ ਸ਼ਸਤ੍ਰ ਲੈ ਕੇ ਸੰਗੋਸ਼ਾਹ ਨੂੰ ਮਾਰਿਆ।

ਕਿਤੈ ਖਾਨ ਬਾਨੀਨ ਹੂੰ ਅਸਤ੍ਰ ਝਾਰੇ ॥

कितै खान बानीन हूँ असत्र झारे ॥

(ਉਸ ਨੇ ਵੀ ਉਸ) ਬਾਕੇ ਖ਼ਾਨ ਉਤੇ ਕਿਤਨੇ ਅਸਤ੍ਰ ਚਲਾਏ

ਸਹੀ ਸਾਹ ਸੰਗ੍ਰਾਮ ਸੁਰਗੰ ਸਿਧਾਰੇ ॥੨੨॥

ਸਹੀ ਸਾਹ ਸੰਗ੍ਰਾਮ ਸੁਰਗੰ ਸਿਧਾਰੇ ॥੨੨॥

ਅਤੇ ਇਸ ਤਰ੍ਹਾਂ ਸੰਗੋ ਸ਼ਾਹ ਸੁਅਰਗ ਸਿਧਾਰ ਗਿਆ ॥੨੨॥

ਦੋਹਰਾ ॥

दोहरा ॥

ਦੋਹਰਾ:

ਮਾਰਿ ਨਜਾਬਤ ਖਾਨ ਕੋ ਸੰਗੋ ਜੁਝੈ ਜੁਝਾਰ ॥

मारि नजाबत खान को संगो जुझै जुझार ॥

ਨਜ਼ਾਬਤ ਖ਼ਾਨ ਨੂੰ ਮਾਰ ਕੇ ਜੁਝਾਰੂ ਸੰਗੋ ਸ਼ਾਹ ਵੀ ਜੂਝ ਮਰਿਆ।

ਹਾ ਹਾ ਇਹ ਲੋਕੈ ਭਇਓ ਸੁਰਗ ਲੋਕ ਜੈਕਾਰ ॥੨੩॥

हा हा इह लोकै भइओ सुरग लोक जैकार ॥२३॥

(ਉਸ ਦੇ ਮਰਨ ਨਾਲ) ਇਸ ਲੋਕ ਵਿਚ ਹਾ-ਹਾਕਾਰ ਮਚ ਗਿਆ, ਪਰ ਸੁਅਰਗ ਲੋਕ ਵਿਚ ਜੈ-ਜੈਕਾਰ ਹੋਣ ਲਗ ਪਿਆ ॥੨੩॥

ਭੁਜੰਗ ਛੰਦ ॥

भुजंग छंद ॥

ਭੁਜੰਗ ਪ੍ਰਯਾਤ ਛੰਦ:

ਲਖੇ ਸਾਹ ਸੰਗ੍ਰਾਮ ਜੁੱਝੇ ਜੁਝਾਰੰ ॥

लखे साह संग्राम जुज्झे जुझारं ॥

ਸੰਗੋ ਸ਼ਾਹ ਨੂੰ ਯੁੱਧ ਵਿਚ ਲੜਦਿਆਂ ਅਤੇ ਵੀਰ-ਗਤੀ ਪ੍ਰਾਪਤ ਕਰਦਿਆਂ ਵੇਖ ਕੇ,

ਤਵੰ ਕੀਟ ਬਾਣੰ ਕਮਾਣੰ ਸੰਭਾਰੰ ॥

तवं कीट बाणं कमाणं संभारं ॥

ਤੁਹਾਡੇ (ਇਸ) ਕੀਟ (ਭਾਵ ਕਵੀ ਨੇ) ਹੱਥ ਵਿਚ ਤੀਰ ਕਮਾਨ ਫੜੀ

ਹਨਿਯੋ ਏਕ ਖਾਨੰ ਖਿਆਲੰ ਖਤੰਗੰ ॥

हनियो एक खानं खिआलं खतंगं ॥

ਅਤੇ ਸ਼ਿਸ਼ਤ ਬੰਨ੍ਹ ਕੇ ਇਕ ਖ਼ਾਨ ਨੂੰ ਤੀਰ ਨਾਲ ਮਾਰ ਦਿੱਤਾ

ਡਸਿਯੋ ਸਤ੍ਰ ਕੋ ਜਾਨੁ ਸਯਾਮੰ ਭੁਜੰਗੰ ॥੨੪॥

डसियो सत्रु को जानु स्यामं भुजंगं ॥२४॥

ਮਾਨੋ ਵੈਰੀ ਨੂੰ ਕਾਲੇ ਸੱਪ ਨੇ ਡਸ ਲਿਆ ਹੋਵੇ ॥੨੪॥

ਗਿਰਿਯੋ ਭੂਮ ਸੋ ਬਾਣ ਦੂਜੋ ਸੰਭਾਰਯੋ ॥

गिरियो भूम सो बाण दूजो संभारयो ॥

ਉਹ ਧਰਤੀ ਉਤੇ ਡਿਗ ਪਿਆ (ਅਤੇ ਅਸਾ) ਦੂਜਾ ਬਾਣ ਸੰਭਾਲਿਆ

ਮੁਖੰ ਭੀਖਨੰ ਖਾਨ ਕੇ ਤਾਨਿ ਮਾਰਯੋ ॥

मुखं भीखनं खान के तानि मारयो ॥

ਅਤੇ ਭੀਖਨ ਖ਼ਾਨ ਦੇ ਮੁਖ ਵਿਚ ਕਸ ਕੇ ਮਾਰਿਆ।

ਭਜਿਯੋ ਖਾਨ ਖੂਨੀ ਰਹਿਯੋ ਖੇਤ ਤਾਜੀ ॥

भजियो खान खूनी रहियो खेत ताजी ॥

(ਉਹ) ਖ਼ੂਨਖ਼ਾਰ ਖ਼ਾਨ (ਆਪ ਤਾ) ਭਜ ਗਿਆ (ਪਰ ਉਸ ਦਾ) ਘੋੜਾ ਯੁੱਧ-ਭੂਮੀ ਵਿਚ ਹੀ ਰਿਹਾ।

ਤਜੇ ਪ੍ਰਾਣ ਤੀਜੇ ਲਗੇ ਬਾਣ ਬਾਜੀ ॥੨੫॥

तजे प्राण तीजे लगे बाण बाजी ॥२५॥

(ਸਾਡੇ) ਤੀਜੇ ਬਾਣ ਦੇ ਲਗਣ ਨਾਲ ਘੋੜੇ ਨੇ ਪ੍ਰਾਣ ਤਿਆਗ ਦਿੱਤੇ ॥੨੫॥

ਛੁਟੀ ਮੂਰਛਨਾ ਹਰੀਚੰਦੰ ਸੰਭਾਰੇ ॥

छुटी मूरछना हरीचंदं संभारे ॥

(ਇਤਨੀ ਦੇਰ ਵਿਚ) ਹਰੀ ਚੰਦ ਦੀ ਬੇਹੋਸ਼ੀ ਦੂਰ ਹੋ ਗਈ (ਅਤੇ ਉਸ ਨੇ ਆਪਣੇ ਆਪ ਨੂੰ) ਸੰਭਾਲਿਆ

ਗਹੇ ਬਾਣ ਕਾਮਾਨ ਭੇ ਐਂਚ ਮਾਰੇ ॥

गहे बाण कामान भे ऐंच मारे ॥

ਅਤੇ ਤੀਰ-ਕਮਾਨ ਫੜ ਕੇ ਖਿਚ ਖਿਚ ਕੇ ਤੀਰ ਮਾਰਨ ਲਗਿਆ।

ਲਗੇ ਅੰਗ ਜਾ ਕੇ ਰਹੇ ਨ ਸੰਭਾਰੰ ॥

लगे अंग जा के रहे न संभारं ॥

(ਉਸ ਦੇ ਤੀਰ) ਜਿਸ ਦੇ ਸ਼ਰੀਰ (ਅੰਗ) ਵਿਚ ਲਗੇ, (ਉਹ ਆਪਣੇ ਆਪ ਨੂੰ) ਸੰਭਾਲ ਨਾ ਸਕਿਆ

ਤਨੰ ਤਿਆਗ ਤੇ ਦੇਵਲੋਕੰ ਪਧਾਰੰ ॥੨੬॥

तनं तिआग ते देवलोकं पधारं ॥२६॥

ਅਤੇ ਦੇਹ ਨੂੰ ਤਿਆਗ ਕੇ ਸੁਅਰਗ ਸਿਧਾਰ ਗਿਆ ॥੨੬॥

ਦੁਯੰ ਬਾਨ ਖੈਂਚੇ ਇਕੰ ਬਾਰ ਮਾਰੇ ॥

दुयं बान खैंचे इकं बार मारे ॥

(ਉਹ) ਦੋ ਦੋ ਬਾਣ ਇਕੋ ਵੇਲੇ ਖਿਚ ਕੇ ਮਾਰਦਾ ਸੀ

ਬਲੀ ਬੀਰ ਬਾਜੀਨ ਤਾਜੀ ਬਿਦਾਰੇ ॥

बली बीर बाजीन ताजी बिदारे ॥

ਅਤੇ ਬਲਵਾਨ ਸੂਰਮਿਆਂ ਅਤੇ ਅਰਬੀ ਘੋੜਿਆਂ ਨੂੰ ਵਿੰਨ੍ਹੀ ਜਾ ਰਿਹਾ ਸੀ।

ਜਿਸੈ ਬਾਨ ਲਾਗੈ ਰਹੈ ਨ ਸੰਭਾਰੰ ॥

जिसै बान लागै रहै न संभारं ॥

ਜਿਸ ਨੂੰ ਤੀਰ ਲਗਦਾ ਸੀ ਉਸ ਨੂੰ (ਸ਼ਰੀਰ ਦੀ) ਸੰਭਾਲ ਨਹੀਂ ਰਹਿੰਦੀ ਸੀ

ਤਨੰ ਬੇਧਿ ਕੈ ਤਾਹਿ ਪਾਰੰ ਸਿਧਾਰੰ ॥੨੭॥

तनं बेधि कै ताहि पारं सिधारं ॥२७॥

ਅਤੇ (ਤੀਰ) ਉਸ ਦੇ ਸ਼ਰੀਰ ਨੂੰ ਵਿੰਨ੍ਹ ਕੇ ਪਾਰ ਨਿਕਲ ਜਾਦਾ ਸੀ ॥੨੭॥

ਸਬੈ ਸ੍ਵਾਮਿ ਧਰਮੰ ਸੁ ਬੀਰੰ ਸੰਭਾਰੇ ॥

सबै स्वामि धरमं सु बीरं संभारे ॥

ਸਾਰਿਆ ਸੂਰਮਿਆਂ ਨੇ ਆਪਣੇ ਸੁਆਮੀ ਧਰਮ ਨੂੰ ਨਿਭਾਇਆ।

ਡਕੀ ਡਾਕਣੀ ਭੂਤ ਪ੍ਰੇਤੰ ਬਕਾਰੇ ॥

डकी डाकणी भूत प्रेतं बकारे ॥

ਡਾਕਣੀਆਂ ਡਕਾਰਦੀਆਂ ਸਨ, ਭੂਤਾ-ਪ੍ਰੇਤਾ ਨੇ ਡੰਡ ਪਾਈ ਹੋਈ ਸੀ।

ਹਸੇ ਬੀਰ ਬੈਤਾਲ ਔ ਸੁੱਧ ਸਿੱਧੰ ॥

हसे बीर बैताल औ सुद्ध सिद्धं ॥

ਬੀਰ-ਬੈਤਾਲ ਅਤੇ (ਸ਼ਿਵ ਦੇ) ਸਿੱਧ ਸੇਵਕ ਹਸ ਰਹੇ ਸਨ।

ਚਵੀ ਚਾਵਡੀਯੰ ਉਡੀ ਗ੍ਰਿੱਧ ਬ੍ਰਿੱਧੰ ॥੨੮॥

चवी चावडीयं उडी गृद्ध बृद्धं ॥२८॥

ਚਾਮੁੰਡੀਆਂ ਚਿਕਾਰੇ ਮਾਰ ਰਹੀਆਂ ਸਨ ਅਤੇ ਵੱਡੀਆਂ ਗਿੱਧਾ ਉਡ ਰਹੀਆਂ ਸਨ ॥੨੮॥

ਹਰੀਚੰਦ ਕੋਪੇ ਕਮਾਣੰ ਸੰਭਾਰੰ ॥

हरीचंद कोपे कमाणं संभारं ॥

ਹਰੀ ਚੰਦ ਨੇ ਗੁੱਸੇ ਵਿਚ ਆ ਕੇ ਕਮਾਨ ਨੂੰ ਫੜਿਆ

ਪ੍ਰਥਮ ਬਾਜੀਯੰ ਤਾਣ ਬਾਣੰ ਪ੍ਰਹਾਰੰ ॥

प्रथम बाजीयं ताण बाणं प्रहारं ॥

ਅਤੇ ਪਹਿਲੇ ਤੀਰ ਦਾ ਵਾਰ ਕਸ ਕੇ (ਸਾਡੇ) ਘੋੜੇ ਉਤੇ ਕੀਤਾ।

ਦੁਤੀਯ ਤਾਕ ਕੈ ਤੀਰ ਮੋ ਕੌ ਚਲਾਯੰ ॥

दुतीय ताक कै तीर मो कौ चलायं ॥

(ਫਿਰ) ਦੂਜਾ ਤੀਰ ਸ਼ਿਸ਼ਤ ਬੰਨ੍ਹ ਕੇ ਮੇਰੇ ਉਤੇ ਚਲਾਇਆ।

ਰਖਿਓ ਦਈਵ ਮੈ ਕਾਨਿ ਛ੍ਵੈ ਕੈ ਸਿਧਾਯੰ ॥੨੯॥

रखिओ दईव मै कानि छ्वै कै सिधायं ॥२९॥

ਪ੍ਰਭੂ ਨੇ ਮੇਰੀ ਰਖਿਆ ਕੀਤੀ (ਅਤੇ ਉਹ ਤੀਰ ਮੇਰੇ) ਕੰਨ ਨੂੰ ਛੋਹ ਕੇ ਲੰਘ ਗਿਆ ॥੨੯॥

ਤ੍ਰਿਤੀਯ ਬਾਣ ਮਾਰਿਯੋ ਸੁ ਪੇਟੀ ਮਝਾਰੰ ॥

तृतीय बाण मारियो सु पेटी मझारं ॥

(ਉਸ ਨੇ) ਤੀਜਾ ਬਾਣ ਪੇਟੀ ਵਿਚ ਮਾਰਿਆ

ਬਿਧਿਅੰ ਚਿਲਕਤੰ ਦੁਆਲ ਪਾਰੰ ਪਧਾਰੰ ॥

बिधिअं चिलकतं दुआल पारं पधारं ॥

ਜੋ 'ਚਿਲਕਤ' (ਰੇਸ਼ਮੀ ਬਸਤ੍ਰ) ਨੂੰ ਵਿੰਨ੍ਹ ਕੇ ਪੇਟੀ ਦੇ ਤਸਮੇ ('ਦੁਆਲ') ਤੋਂ ਪਰਲੇ ਪਾਸੇ ਨਿਕਲ ਗਿਆ।

ਚੁਭੀ ਚਿੰਚ ਚਰਮੰ ਕਛੂ ਘਾਇ ਨ ਆਯੰ ॥

चुभी चिंच चरमं कछू घाइ न आयं ॥

(ਉਸ ਦੀ) ਚੁੰਜ ਤਵੱਚਾ ਵਿਚ ਚੁਭੀ ਪਰ ਕੋਈ ਜ਼ਖ਼ਮ ਨਾ ਹੋਇਆ।

ਕਲੰ ਕੇਵਲੰ ਜਾਨ ਦਾਸੰ ਬਚਾਯੰ ॥੩੦॥

कलं केवलं जान दासं बचायं ॥३०॥

ਕੇਵਲ ਪ੍ਰਭੂ (ਕਲੰ) ਨੇ (ਆਪਣੇ) ਦਾਸ ਦੀ ਜਾਨ ਬਚਾਈ ॥੩੦॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਜਬੈ ਬਾਣ ਲਾਗ੍ਯੋ ॥

जबै बाण लाग्यो ॥

(ਸਾਨੂੰ) ਜਦੋਂ ਬਾਣ ਲਗਿਆ,

ਤਬੈ ਰੋਸ ਜਾਗ੍ਯੋ ॥

तबै रोस जाग्यो ॥

ਤਦੋਂ ਰੋਹ ਜਾਗ ਪਿਆ।

ਕਰੰ ਲੈ ਕਮਾਣੰ ॥

करं लै कमाणं ॥

(ਅਸਾ) ਹੱਥ ਵਿਚ ਕਮਾਨ ਲੈ ਕੇ

ਹਨੰ ਬਾਣ ਤਾਣੰ ॥੩੧॥

हनं बाण ताणं ॥३१॥

ਖਿਚ ਕੇ ਤੀਰ ਮਾਰਿਆ ॥੩੧॥

ਸਬੈ ਬੀਰ ਧਾਏ ॥

सबै बीर धाए ॥

(ਜਦੋਂ ਅਸੀਂ) ਬਹੁਤੇ ਤੀਰ ਚਲਾਏ

ਸਰੋਘੰ ਚਲਾਏ ॥

सरोघं चलाए ॥

ਤਾ (ਵੈਰੀ ਦਲ ਦੇ) ਸਾਰੇ ਸੂਰਮੇ ਭਜ ਗਏ

ਤਬੈ ਤਾਕਿ ਬਾਣੰ ॥

तबै ताकि बाणं ॥

(ਫਿਰ) ਸ਼ਿਸ਼ਤ ਬੰਨ੍ਹ ਕੇ (ਅਸੀਂ) ਤੀਰ (ਚਲਾਇਆ)

ਹਨ੍ਯੋ ਏਕ ਜੁਆਣੰ ॥੩੨॥

हन्यो एक जुआणं ॥३२॥

ਅਤੇ ਇਕ ਜੁਆਨ ਨੂੰ ਮਾਰ ਦਿੱਤਾ ॥੩੨॥

ਹਰੀਚੰਦ ਮਾਰੇ ॥

हरीचंद मारे ॥

ਹਰੀ ਚੰਦ ਨੂੰ ਮਾਰ ਲਿਆ,

ਸੁ ਜੋਧਾ ਲਤਾਰੇ ॥

सु जोधा लतारे ॥

(ਉਸ ਦੇ) ਯੋਧਿਆਂ ਨੂੰ ਲਿਤਾੜ ਸੁਟਿਆ।

ਸੁ ਕਾਰੋੜਰਾਯੰ ॥

सु कारोड़रायं ॥

(ਜੋ) ਕਾਰੋੜ ਰਾਇ (ਨਾ ਦਾ) ਰਾਜਾ ਸੀ,

ਵਹੈ ਕਾਲ ਘਾਯੰ ॥੩੩॥

वहै काल घायं ॥३३॥

ਉਸ ਨੂੰ ਵੀ ਕਾਲ ਨੇ ਮਾਰ ਦਿੱਤਾ ॥੩੩॥

ਰਣੰ ਤਿਆਗਿ ਭਾਗੇ ॥

रणं तिआगि भागे ॥

(ਫਲਸਰੂਪ ਰਾਜੇ) ਯੁੱਧ-ਭੂਮੀ ਨੂੰ ਛਡ ਕੇ ਭਜ ਗਏ,

ਸਬੈ ਤ੍ਰਾਸ ਪਾਗੇ ॥

सबै त्रास पागे ॥

ਸਾਰੇ ਅਤਿਅੰਤ ਭੈਭੀਤ ਸਨ।

ਭਈ ਜੀਤ ਮੇਰੀ ॥

भई जीत मेरी ॥

ਮੇਰੀ ਜਿਤ ਹੋ ਗਈ।

ਕ੍ਰਿਪਾ ਕਾਲ ਕੇਰੀ ॥੩੪॥

कृपा काल केरी ॥३४॥

(ਸਭ ਕੁਝ) ਕਾਲ ਦੀ ਕ੍ਰਿਪਾ ਕਰਕੇ (ਹੋਇਆ) ॥੩੪॥

ਰਣੰ ਜੀਤਿ ਆਏ ॥

रणं जीति आए ॥

ਯੁੱਧ ਨੂੰ ਜਿਤ ਕੇ (ਅਸੀਂ ਵਾਪਸ) ਪਰਤੇ

ਜਯੰ ਗੀਤ ਗਾਏ ॥

जयं गीत गाए ॥

ਅਤੇ ਜਿਤ ਦੇ ਗੀਤ ਗਾਏ।

ਧਨੰ ਧਾਰ ਬਰਖੇ ॥

धनं धार बरखे ॥

ਧਨ ਦਾ ਮੀਂਹ ਵਸਾ ਦਿੱਤਾ,

ਸਬੈ ਸੂਰ ਹਰਖੇ ॥੩੫॥

सबै सूर हरखे ॥३५॥

(ਜਿਸ ਕਰਕੇ) ਸਾਰੇ ਸੂਰਮੇ ਪ੍ਰਸੰਨ ਹੋ ਗਏ ॥੩੫॥

ਦੋਹਰਾ ॥

दोहरा ॥

ਦੋਹਰਾ:

ਜੁਧ ਜੀਤ ਆਏ ਜਬੈ ਟਿਕੈ ਨ ਤਿਨ ਪੁਰ ਪਾਂਵ ॥

जुध जीत आए जबै टिकै न तिन पुर पाँव ॥

ਜਦ (ਮੇਰੇ ਸੈਨਿਕ) ਯੁੱਧ ਜਿਤ ਕੇ ਆਏ (ਤਾਂ) ਉਨ੍ਹਾਂ ਦੇ ਨਗਰ (ਪੁਰ) ਵਿਚ ਪੈਰ ਨਾ ਟਿਕੇ।

ਕਾਹਲੂਰ ਮੈ ਬਾਂਧਿਯੋ ਆਨ ਆਨੰਦਪੁਰ ਗਾਂਵ ॥੩੬॥

काहलूर मै बाँधियो आन आनंदपुर गाँव ॥३६॥

ਕਹਿਲੂਰ (ਦੀ ਰਿਆਸਤ ਵਿਚ) ਆ ਕੇ ਆਨੰਦਪੁਰ ਪਿੰਡ ਨੂੰ ਆਬਾਦ ਕੀਤਾ ॥੩੬॥

ਜੇ ਜੇ ਨਰ ਤਹ ਨ ਭਿਰੇ ਦੀਨੇ ਨਗਰ ਨਿਕਾਰ ॥

जे जे नर तह न भिरे दीने नगर निकार ॥

ਜਿਹੜੇ ਜਿਹੜੇ ਆਦਮੀ ਉਥੇ (ਭੰਗਾਣੀ ਵਿਚ) ਨਹੀਂ ਲੜੇ ਸਨ, ਉਨ੍ਹਾਂ ਨੂੰ ਨਗਰ ਤੋਂ ਕੱਢ ਦਿੱਤਾ।

ਜੇ ਤਿਹ ਠਉਰ ਭਲੇ ਭਿਰੇ ਤਿਨੈ ਕਰੀ ਪ੍ਰਤਿਪਾਰ ॥੩੭॥

ਜੇ ਤਿਹ ਠਉਰ ਭਲੇ ਭਿਰੇ ਤਿਨੈ ਕਰੀ ਪ੍ਰਤਿਪਾਰ ॥੩੭॥

ਜਿਹੜੇ ਉਸ ਥਾ ਚੰਗੀ ਤਰ੍ਹਾ ਲੜੇ ਸਨ, ਉਨ੍ਹਾ ਦੀ (ਚੰਗੀ) ਪ੍ਰਤਿਪਾਲਣਾ ਕੀਤੀ ॥੩੭॥

ਚੌਪਈ ॥

चौपई ॥

ਚੌਪਈ:

ਬਹੁਤ ਦਿਵਸ ਇਹ ਭਾਂਤਿ ਬਿਤਾਏ ॥

बहुत दिवस इह भाँति बिताए ॥

ਇਸ ਤਰ੍ਹਾ ਬਹੁਤ ਦਿਨ ਬਤੀਤ ਹੋ ਗਏ।

ਸੰਤ ਉਬਾਰ ਦੁਸਟ ਸਭ ਘਾਏ ॥

संत उबार दुसट सभ घाए ॥

ਸੰਤਾ ਨੂੰ ਉਚਿਆ ਕੇ ਸਾਰੇ ਦੁਸ਼ਟ ਮਾਰ ਦਿੱਤੇ।

ਟਾਂਗ ਟਾਂਗ ਕਰਿ ਹਨੇ ਨਿਦਾਨਾ ॥

टाँग टाँग करि हने निदाना ॥

ਉਨ੍ਹਾ ਮੂਰਖਾ ਨੂੰ ਟੰਗ ਟੰਗ ਕੇ ਮਾਰ ਦਿੱਤਾ,

ਕੂਕਰ ਜਿਮਿ ਤਿਨ ਤਜੇ ਪਰਾਨਾ ॥੩੮॥

कूकर जिमि तिन तजे पराना ॥३८॥

ਉਨ੍ਹਾ ਨੇ ਕੁਤਿਆਂ ਵਾਗ ਪ੍ਰਾਣ ਛੱਡੇ ॥੩੮॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਭੰਗਾਣੀ ਜੁੱਧ ਬਰਨਨੰ ਨਾਮ ਅਸਟਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੮॥ਅਫਜੂ॥੩੨੦॥

इति स्री बचित्र नाटक ग्रंथे भंगाणी जुद्ध बरननं नाम असटमो धिआइ समापत मसतु सुभ मसतु ॥८॥अफजू॥३२०॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਰਾਜ-ਸਾਜ ਕਥਨ' ਅਤੇ 'ਭੰਗਾਣੀ ਜੁਧ ਬਰਨਨੰ' ਨਾ ਦਾ ਅੱਠਵਾ ਅਧਿਆਇ ਸਮਾਪਤ ਹੁੰਦਾ ਹੈ, ਸਭ ਸ਼ੁਭ ਹੈ ॥੮॥ਅਫਜੂ॥੩੨੦॥

ਅਥ ਨਦਉਣ ਕਾ ਜੁੱਧ ਬਰਨਨੰ ॥

अथ नदउण का जुद्ध बरननं ॥

ਹੁਣ ਨਦੌਣ ਦੇ ਯੁੱਧ ਦਾ ਕਥਨ

ਚੌਪਈ ॥

चौपई ॥

ਚੌਪਈ:

ਬਹੁਤ ਕਾਲ ਇਹ ਭਾਂਤਿ ਬਿਤਾਯੋ ॥

बहुत काल इह भाँति बितायो ॥

ਇਸ ਤਰ੍ਹਾ ਬਹੁਤ ਸਮਾ ਬਤੀਤ ਹੋਇਆ।

ਮੀਆਂ ਖਾਨ ਜੰਮੂ ਕਹ ਆਯੋ ॥

मीआँ खान जंमू कह आयो ॥

(ਦਿੱਲੀ ਤੋਂ) ਮੀਆਂ ਖ਼ਾਨ (ਮਾਲੀਆ ਵਸੂਲਣ ਲਈ) ਜੰਮੂ ਵਲ ਆਇਆ।

ਅਲਫ ਖਾਨ ਨਾਦੌਣ ਪਠਾਵਾ ॥

अलफ खान नादौण पठावा ॥

(ਉਸ ਨੇ) ਅਲਫ਼ ਖ਼ਾਨ ਨੂੰ ਨਾਦੌਣ ਭੇਜਿਆ,

ਭੀਮਚੰਦ ਤਨ ਬੈਰ ਬਢਾਵਾ ॥੧॥

भीमचंद तन बैर बढावा ॥१॥

(ਉਸ ਨੇ ਕਹਿਲੂਰ ਦੇ ਰਾਜੇ) ਭੀਮ ਚੰਦ ਨਾਲ ਵੈਰ ਵਧਾ ਲਿਆ ॥੧॥

ਜੁੱਧ ਕਾਜ ਨ੍ਰਿਪ ਹਮੈ ਬੁਲਾਯੋ ॥

जुद्ध काज नृप हमै बुलायो ॥

(ਅਲਫ਼ ਖ਼ਾਨ ਨਾਲ) ਜੁਝਣ ਲਈ ਰਾਜੇ ਨੇ ਸਾਨੂੰ ਬੁਲਾਇਆ

ਆਪਿ ਤਵਨ ਕੀ ਓਰ ਸਿਧਾਯੋ ॥

आपि तवन की ओर सिधायो ॥

ਅਤੇ ਆਪ ਉਸ ਵਲ ਅਗੇ ਵਧਿਆ।

ਤਿਨ ਕਠ ਗੜ ਨਵਰਸ ਪਰ ਬਾਂਧਯੋ ॥

तिन कठ गड़ नवरस पर बाँधयो ॥

ਅਲਫ਼ ਖ਼ਾਨ ਨੇ ਨਵਰਸ (ਨਾ ਵਾਲੇ ਟਿੱਲੇ) ਉਤੇ ਕਾਠ ਦਾ ਕਿਲ੍ਹਾ (ਮੋਰਚਾ) ਬਣਾ ਲਿਆ।

ਤੀਰ ਤੁਫੰਗ ਨਰੇਸਨ ਸਾਧਯੋ ॥੨॥

तीर तुफंग नरेसन साधयो ॥२॥

(ਇਧਰ ਭੀਮ ਚੰਦ ਦੇ ਮੱਦਦਗਾਰ) ਰਾਜਿਆਂ ਨੇ ਵੀ ਤੀਰਾ ਅਤੇ ਬੰਦੂਕਾ ਦੀਆਂ ਸ਼ਿਸ਼ਤਾ ਬੰਨ੍ਹ ਲਈਆ ॥੨॥

ਭੁਜੰਗ ਛੰਦ ॥

भुजंग छंद ॥

ਭੁਜੰਗ ਪ੍ਰਯਾਤ ਛੰਦ:

ਤਹਾ ਰਾਜ ਸਿੰਘੰ ਬਲੀ ਭੀਮਚੰਦੰ ॥

तहा राज सिंघं बली भीमचंदं ॥

ਉਥੇ ਭੀਮ ਚੰਦ ਨਾਲ ਬਲਵਾਨ ਰਾਜਾ ਰਾਜ ਸਿੰਘ

ਚੜਿਓ ਰਾਮ ਸਿੰਘੰ ਮਹਾ ਤੇਜ ਵੰਦੰ ॥

चड़िओ राम सिंघं महा तेज वंदं ॥

ਅਤੇ ਮਹਾ ਤੇਜਵੰਤ ਰਾਮ ਸਿੰਘ ਨੇ ਚੜ੍ਹਾਈ ਕੀਤੀ।

ਸੁਖੰ ਦੇਵ ਗਾਜੀ ਜਸਾਰੋਟ ਰਾਜੰ ॥

सुखं देव गाजी जसारोट राजं ॥

ਜਸਰੋਟ ਦਾ ਪ੍ਰਤਾਪੀ ਰਾਜਾ ਸੁਖਦੇਵ ਵੀ

ਚੜੇ ਕ੍ਰੁੱਧ ਕੀਨੇ ਕਰੇ ਸਰਬ ਕਾਜੰ ॥੩॥

चड़े क्रुद्ध कीने करे सरब काजं ॥३॥

ਕ੍ਰੋਧਵਾਨ ਹੋ ਕੇ ਚੜ੍ਹਿਆ (ਅਤੇ ਯੁੱਧ ਦੀ) ਸਾਰੀ ਤਿਆਰੀ ਕਰ ਲਈ ॥੩॥

ਪ੍ਰਿਥੀਚੰਦ ਚਢਿਓ ਡਢੇ ਡਢਵਾਰੰ ॥

पृथीचंद चढिओ डढे डढवारं ॥

ਢਾਢਾ ਬਲਵਾਨ ਪ੍ਰਿਥੀਚੰਦ ਡਢਵਾਲੀਆ ਚੜ੍ਹਿਆ।

ਚਲੇ ਸਿੱਧ ਹੁਐ ਕਾਰ ਰਾਜੰ ਸੁਧਾਰੰ ॥

चले सिद्ध हुऐ कार राजं सुधारं ॥

(ਇਹ ਸਾਰੇ) ਤਿਆਰ ਹੋ ਕੇ ਰਾਜੇ ਦਾ ਕੰਮ ਸੰਵਾਰਨ ਲਈ ਚੜ੍ਹੇ।

ਕਰੀ ਢੂਕ ਢੋਅੰ ਕਿਰਪਾਲਚੰਦੰ ॥

करी ढूक ढोअं किरपालचंदं ॥

ਕ੍ਰਿਪਾਲ ਚੰਦ ਨੇ ਨੇੜੇ ਢੁਕ ਕੇ ਹਮਲਾ ਕੀਤਾ

ਹਟਾਏ ਸਬੈ ਮਾਰਿ ਕੈ ਬੀਰ ਬ੍ਰਿੰਦੰ ॥੪॥

हटाए सबै मारि कै बीर बृंदं ॥४॥

ਅਤੇ ਸੂਰਮਿਆਂ ਦੇ ਜੁੱਟਾ ਨੂੰ ਮਾਰ ਕੇ ਪਿਛੇ ਕੀਤਾ ॥੪॥

ਦੁਤੀਯ ਢੋਅ ਢੂਕੇ ਵਹੈ ਮਾਰਿ ਉਤਾਰੀ ॥

दुतीय ढोअ ढूके वहै मारि उतारी ॥

ਦੂਜੀ ਵਾਰ ਮੁਕਾਬਲੇ ਲਈ ਢੁਕੇ, (ਉਨ੍ਹਾ ਨੂੰ) ਮਾਰ ਕੇ ਹੇਠਾ ਉਤਾਰ ਦਿੱਤਾ।

ਖਰੇ ਦਾਂਤ ਪੀਸੈ ਛੁਭੈ ਛੱਤ੍ਰਧਾਰੀ ॥

खरे दाँत पीसै छुभै छत्रधारी ॥

(ਹੇਠਾ) ਪਹਾੜੀ ਰਾਜੇ ਕ੍ਰੋਧ ਨਾਲ ਦੰਦ ਪੀਹ ਰਹੇ ਸਨ।

ਉਤੈ ਵੈ ਖਰੇ ਬੀਰ ਬੰਬੈ ਬਜਾਵੈਂ ॥

उतै वै खरे बीर बंबै बजावैं ॥

ਉਧਰ ਉਹ ਯੋਧੇ ਧੌਂਸੇ ਵਜਾ ਰਹੇ ਸਨ।

ਤਰੇ ਭੂਪ ਠਾਂਢੇ ਬਡੋ ਸੋਕੁ ਪਾਵੈਂ ॥੫॥

तरे भूप ठाँढे बडो सोकु पावैं ॥५॥

ਹੇਠਾ ਰਾਜੇ ਖੜੋ ਕੇ ਸੋਗ ਪਾਲ ਰਹੇ ਸਨ (ਅਰਥਾਤ ਦੁਖੀ ਹੋ ਕੇ ਕ੍ਰੋਧ ਕਰ ਰਹੇ ਸਨ) ॥੫॥

ਤਬੈ ਭੀਮਚੰਦੰ ਕੀਯੋ ਕੋਪ ਆਪੰ ॥

तबै भीमचंदं कीयो कोप आपं ॥

ਤਦੋਂ ਭੀਮ ਚੰਦ ਨੇ ਆਪ ਕ੍ਰੋਧ ਕੀਤਾ

ਹਨੂਮਾਨ ਕੇ ਮੰਤ੍ਰ ਕੋ ਮੁਖ ਜਾਪੰ ॥

हनूमान के मंत्र को मुख जापं ॥

ਅਤੇ ਮੂੰਹ ਨਾਲ ਹਨੂਮਾਨ ਦੇ ਮੰਤ੍ਰ ਦਾ ਜਾਪ ਕੀਤਾ।

ਸਬੈ ਬੀਰ ਬੋਲੈ ਹਮੈ ਭੀ ਬੁਲਾਯੰ ॥

सबै बीर बोलै हमै भी बुलायं ॥

ਸਾਰਿਆਂ ਸੂਰਮਿਆਂ ਨੂੰ ਸਦ ਲਿਆ ਅਤੇ ਸਾਨੂੰ ਵੀ ਬੁਲਾਇਆ।

ਤਬੈ ਢੋਅ ਕੈ ਕੈ ਸੁ ਨੀਕੈ ਸਿਧਾਯੰ ॥੬॥

तबै ढोअ कै कै सु नीकै सिधायं ॥६॥

ਤਦੋਂ (ਸਭ) ਇਕੱਠ ਹੋ ਕੇ ਚੰਗੀ ਤਰ੍ਹਾ (ਯੁੱਧ ਲਈ) ਅਗੇ ਵਧੇ ॥੬॥

ਸਬੈ ਕੋਪ ਕੈ ਕੈ ਮਹਾ ਬੀਰ ਢੂਕੈ ॥

सबै कोप कै कै महा बीर ढूकै ॥

ਸਾਰੇ ਮਹਾਨ ਯੋਧੇ ਕ੍ਰੋਧ ਕਰ ਕੇ ਅਗੇ ਢੁਕੇ

ਚਲੇ ਬਾਰਿਬੇ ਬਾਰ ਕੋ ਜਿਉ ਭਭੂਕੈ ॥

चले बारिबे बार को जिउ भभूकै ॥

ਜਿਵੇਂ ਵਾੜ ਨੂੰ ਸਾੜਨ ਲਈ ਅੱਗ ਦੇ ਅਲੰਬੇ ਚਲੇ ਹਨ।

ਤਹਾ ਬਿਝੁੜਿਆਲੰ ਹਠਿਓ ਬੀਰ ਦਿਆਲੰ ॥

तहा बिझुड़िआलं हठिओ बीर दिआलं ॥

ਉਥੇ ਬਿੱਝੜ ਵਾਲੀਆ ਵੀਰ ਦਿਆਲ ਚੰਦ

ਉਠਿਓ ਸੈਨ ਲੈ ਸੰਗਿ ਸਾਰੀ ਕ੍ਰਿਪਾਲੰ ॥੭॥

उठिओ सैन लै संगि सारी कृपालं ॥७॥

ਅਤੇ (ਕਾਗੜੇ ਦਾ) ਕ੍ਰਿਪਾਲ ਚੰਦ ਸਾਰੀ ਫੌਜ ਨੂੰ ਨਾਲ ਲੈ ਕੇ ਚੜ੍ਹ ਆਏ ॥੭॥

ਮਧੁਭਾਰ ਛੰਦ ॥

मधुभार छंद ॥

ਮਧੁਭਾਰ ਛੰਦ:

ਕੱੁਪਿਓ ਕ੍ਰਿਪਾਲ ॥

कु्ुपिओ कृपाल ॥

ਕ੍ਰਿਪਾਲ ਚੰਦ ਕ੍ਰੋਧਵਾਨ ਹੋਇਆ।

ਨੱਚੇ ਮਰਾਲ ॥

नच्चे मराल ॥

(ਉਸ ਨੇ) ਘੋੜੇ ਨੂੰ ਨਚਾਇਆ।

ਬੱਜੇ ਬਜੰਤ ॥

बज्जे बजंत ॥

ਯੁੱਧ ਦੇ ਵਾਜੇ ਵਜਣ ਲਗੇ

ਕ੍ਰੂਰੰ ਅਨੰਤ ॥੮॥

क्रूरं अनंत ॥८॥

(ਅਤੇ ਸਾਰਾ ਵਾਤਾਵਰਣ) ਭਿਆਨਕ ਬਣ ਗਿਆ ॥੮॥

ਜੱਝੰਤ ਜੁਆਣ ॥

जज्झंत जुआण ॥

ਸੂਰਮੇ ਲੜਨ ਲਗੇ,

ਬਾਹੈ ਕ੍ਰਿਪਾਣ ॥

बाहै कृपाण ॥

ਕ੍ਰਿਪਾਨਾ ਚਲਾਣ ਲਗੇ।

ਜੀਅ ਧਾਰ ਕ੍ਰੋਧ ॥

जीअ धार क्रोध ॥

ਮਨ ਵਿਚ ਕ੍ਰੋਧਵਾਨ ਹੋ ਕੇ

ਛੱਡੇ ਸਰੋਘ ॥੯॥

छड्डे सरोघ ॥९॥

ਤੀਰਾ ਦੀ ਬਰਖਾ ਕਰਨ ਲਗੇ ॥੯॥

ਲੱੁਝੈ ਨਿਦਾਨ ॥

लु्झै निदान ॥

(ਜੋ) ਲੜਦੇ ਹਨ,

ਤੱਜੰਤ ਪ੍ਰਾਣ ॥

तज्जंत प्राण ॥

ਅੰਤ ਵਿਚ ਉਹ ਪ੍ਰਾਣ ਤਿਆਗਦੇ ਹਨ।

ਗਿਰ ਪਰਤ ਭੂਮਿ ॥

गिर परत भूमि ॥

ਧਰਤੀ ਉਤੇ ਡਿਗ ਪੈਂਦੇ ਹਨ

ਜਣੁ ਮੇਘ ਝੂਮ ॥੧੦॥

जणु मेघ झूम ॥१०॥

ਮਾਨੋ ਬਦਲ ਝੂਮ ਕੇ ਆ ਗਏ ਹੋਣ ॥੧੦॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਕ੍ਰਿਪਾਲ ਕੋਪਿਯੰ ॥

कृपाल कोपियं ॥

ਕ੍ਰਿਪਾਲ ਚੰਦ ਕ੍ਰੋਧਵਾਨ ਹੋਇਆ,

ਹਠੀ ਪਾਵ ਰੋਪਿਯੰ ॥

हठी पाव रोपियं ॥

(ਉਸ) ਯੁੱਧਵੀਰ ਨੇ ਪੈਰ ਜਮਾ ਲਿਆ,

ਸਰੋਘੰ ਚਲਾਏ ॥

सरोघं चलाए ॥

ਬਹੁਤ ਅਧਿਕ ਤੀਰ ਚਲਾਏ

ਬਡੇ ਬੀਰ ਘਾਏ ॥੧੧॥

बडे बीर घाए ॥११॥

ਅਤੇ ਵੱਡੇ ਵੱਡੇ ਸੂਰਮੇ ਮਾਰ ਦਿੱਤੇ ॥੧੧॥

ਹਣੇ ਛੱਤ੍ਰਧਾਰੀ ॥

हणे छत्रधारी ॥

ਛਤ੍ਰਧਾਰੀ (ਰਾਜੇ) ਮਾਰ ਦਿੱਤੇ,

ਲਿਟੇ ਭੂਪ ਭਾਰੀ ॥

लिटे भूप भारी ॥

(ਫਲਸਰੂਪ) ਵੱਡੇ ਵੱਡੇ ਰਾਜੇ ਧਰਤੀ ਉਤੇ ਲੇਟ ਗਏ।

ਮਹਾਂ ਨਾਦ ਬਾਜੇ ॥

महाँ नाद बाजे ॥

ਧੌਂਸੇ ਵਜ ਰਹੇ ਸਨ

ਭਲੇ ਸੂਰ ਗਾਜੇ ॥੧੨॥

भले सूर गाजे ॥१२॥

ਅਤੇ ਤਕੜੇ ਸੂਰਮੇ ਗਜ ਰਹੇ ਸਨ ॥੧੨॥

ਕ੍ਰਿਪਾਲੰ ਕੱ੍ਰੁਧੰ ॥

कृपालं क््रुधं ॥

ਕ੍ਰਿਪਾਲ ਚੰਦ ਨੇ ਕ੍ਰੋਧਵਾਨ ਹੋ ਕੇ

ਕੀਯੋ ਜੁੱਧ ਸੁੱਧੰ ॥

कीयो जुद्ध सुद्धं ॥

ਚੰਗਾ ਯੁੱਧ ਕੀਤਾ।

ਮਹਾਂ ਬੀਰ ਗੱਜੇ ॥

महाँ बीर गज्जे ॥

ਮਹਾ ਵੀਰ ਗੱਜਦੇ ਸਨ

ਮਹਾਂ ਸਾਰ ਬੱਜੇ ॥੧੩॥

महाँ सार बज्जे ॥१३॥

ਅਤੇ ਬਹੁਤ ਸ਼ਸਤ੍ਰ (ਇਕ ਦੂਜੇ ਉਤੇ) ਵਜਦੇ ਸਨ ॥੧੩॥

ਕਰਿਯੋ ਜੱੁਧ ਚੰਡੰ ॥

करियो जुुध चंडं ॥

ਅਜਿਹਾ ਪ੍ਰਚੰਡ ਯੁੱਧ ਹੋਇਆ

ਸੁਣਿਯੋ ਨਾਵ ਖੰਡੰ ॥

ਸੁਣਿਯੋ ਨਾਵ ਖੰਡੰ ॥

(ਜਿਸ ਦਾ ਸ਼ੋਰ) ਨੌਂ ਖੰਡਾ ਵਿਚ ਸੁਣਿਆ ਗਿਆ।

ਚਲਿਯੋ ਸਸਤ੍ਰ ਬਾਹੀ ॥

चलियो ससत्र बाही ॥

(ਕ੍ਰਿਪਾਲ ਚੰਦ) ਸ਼ਸਤ੍ਰ ਚਲਾਉਂਦਾ ਹੋਇਆ ਅਗੇ ਤੁਰਦਾ ਗਿਆ।

ਰਜੌਤੀ ਨਿਬਾਹੀ ॥੧੪॥

रजौती निबाही ॥१४॥

(ਉਸ ਨੇ) ਰਾਜਪੂਤੀ ਮਰਯਾਦਾ ਨੂੰ ਚੰਗੀ ਤਰ੍ਹਾ ਨਿਭਾਇਆ ॥੧੪॥

ਦੋਹਰਾ ॥

दोहरा ॥

ਦੋਹਰਾ:

ਕੋਪ ਭਰੇ ਰਾਜਾ ਸਬੈ ਕੀਨੋ ਜੁੱਧ ਉਪਾਇ ॥

कोप भरे राजा सबै कीनो जुद्ध उपाइ ॥

ਸਾਰਿਆਂ ਰਾਜਿਆਂ ਨੇ ਕ੍ਰੋਧਿਤ ਹੋ ਕੇ ਯੁੱਧ ਦੀ ਵਿਉਂਤ ਬਣਾਈ

ਸੈਨ ਕਟੋਚਨ ਕੀ ਤਬੈ ਘੇਰ ਲਈ ਅਰਰਾਇ ॥੧੫॥

सैन कटोचन की तबै घेर लई अरराइ ॥१५॥

ਅਤੇ ਕਟੋਚੀਆਂ ਦੀ ਸੈਨਾ ਨੂੰ ਭੀਮ ਚੰਦ ('ਅਰਿ-ਰਾਇ') ਨੇ ਘੇਰ ਲਿਆ ॥੧੫॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਚਲੇ ਨਾਂਗਲੂ ਪਾਂਗਲੂ ਵੇਦੜੋਲੰ ॥

चले नाँगलू पाँगलू वेदड़ोलं ॥

ਨਾਗਲੂ, ਪਾਗਲੂ, ਵੇਦੜੋਲ,

ਜਸਵਾਰੇ ਗੁਲੇਰੇ ਚਲੇ ਬਾਂਧ ਟੋਲੰ ॥

जसवारे गुलेरे चले बाँध टोलं ॥

ਜਸਵਾਲ, ਗੁਲੇਰੀਏ (ਵਖ ਵਖ ਰਿਆਸਤਾ ਦੇ ਰਾਜਪੂਤ) ਸੈਨਿਕ ਦਲ ਬਣਾ ਕੇ ਚਲ ਪਏ।

ਤਹਾਂ ਏਕ ਬਾਜਿਓ ਮਹਾਂ ਬੀਰ ਦਿਆਲੰ ॥

तहाँ एक बाजिओ महाँ बीर दिआलं ॥

ਉਦੋਂ ਹੀ (ਵਿਰੋਧੀ ਦਲ ਵਲੋਂ) ਦਿਆਲ ਨਾ ਦਾ ਇਕ ਵੱਡਾ ਬਲਵਾਨ ਗਜਿਆ,

ਰਖੀ ਲਾਜ ਜੌਨੇ ਸਭੈ ਬਿਝੜਵਾਲੰ ॥੧੬॥

रखी लाज जौने सभै बिझड़वालं ॥१६॥

ਜਿਸ ਨੇ ਬਿਝੜਵਾਲਿਆਂ ਦੀ ਲਾਜ ਰਖ ਲਈ ॥੧੬॥

ਤਵੰ ਕੀਟ ਤੌ ਲੌ ਤੁਫੰਗੰ ਸੰਭਾਰੋ ॥

तवं कीट तौ लौ तुफंगं संभारो ॥

(ਹੇ ਪ੍ਰਭੂ!) ਤੇਰੇ ਸੇਵਕ ਨੇ ਵੀ ਉਸ ਵੇਲੇ ਇਕ ਬੰਦੂਕ ਨੂੰ ਸੰਭਾਲਿਆ

ਹ੍ਰਿਦੈ ਏਕ ਰਾਵੰਤ ਕੇ ਤੱਕਿ ਮਾਰੋ ॥

हृदै एक रावंत के तक्कि मारो ॥

ਅਤੇ ਸ਼ਿਸ਼ਤ ਬੰਨ੍ਹ ਕੇ ਇਕ ਰਾਜੇ ਦੀ ਛਾਤੀ ਵਿਚ ਦਾਗ਼ ਦਿੱਤੀ।

ਗਿਰਿਓ ਝੂਮ ਭੂਮੈ ਕਰਿਯੋ ਜੁਧ ਸੁੱਧੰ ॥

गिरिओ झूम भूमै करियो जुध सुद्धं ॥

(ਉਹ) ਭੰਵਾਟੀ ਖਾ ਕੇ ਧਰਤੀ ਉਤੇ ਡਿਗ ਪਿਆ (ਪਰ ਉਸ ਨੇ) ਚੰਗਾ ਯੁੱਧ ਕੀਤਾ

ਤਊ ਮਾਰਿ ਬੋਲਿਯੋ ਮਹਾ ਮਾਨਿ ਕ੍ਰੁੱਧੰ ॥੧੭॥

तऊ मारि बोलियो महा मानि क्रुद्धं ॥१७॥

(ਕਿਉਂਕਿ) ਉਦੋਂ ਵੀ ਉਸ ਅਣਖੀਲੇ ਨੇ ਕ੍ਰੋਧ ਕਰ ਕੇ ਮਾਰੋ-ਮਾਰੋ ਹੀ ਕਿਹਾ ਸੀ ॥੧੭॥

ਤਜਿਯੋ ਤੁਪਕੰ ਬਾਨ ਪਾਨੰ ਸੰਭਾਰੇ ॥

तजियो तुपकं बान पानं संभारे ॥

(ਫਿਰ) ਬੰਦੂਕ ਛਡ ਕੇ (ਮੈਂ) ਬਾਣ ਹੱਥ ਵਿਚ ਲੈ ਲਏ।

ਚਤੁਰ ਬਾਨਯੰ ਲੈ ਸੁ ਸੱਬਿਯੰ ਪ੍ਰਹਾਰੇ ॥

चतुर बानयं लै सु सब्बियं प्रहारे ॥

ਚਾਰ ਬਾਣ ਲੈ ਕੇ ਸਜੇ ਹੱਥ ਨਾਲ ਛਡੇ

ਤ੍ਰਿਯੋ ਬਾਨ ਲੈ ਬਾਮ ਪਾਨੰ ਚਲਾਏ ॥

तृयो बान लै बाम पानं चलाए ॥

ਅਤੇ ਤਿੰਨ ਬਾਣ ਖਬੇ ਹੱਥ ਨਾਲ ਚਲਾਏ।

ਲਗੇ ਯਾ ਲਗੇ ਨਾ ਕਛੂ ਜਾਨਿ ਪਾਏ ॥੧੮॥

लगे या लगे ना कछू जानि पाए ॥१८॥

ਉਹ ਤੀਰ (ਕਿਸੇ ਨੂੰ) ਲਗੇ ਜਾ ਨਾ ਲਗੇ, (ਇਸ ਬਾਰੇ) ਕੁਝ ਪਤਾ ਨਹੀਂ ॥੧੮॥

ਸੁ ਤਉ ਲਉ ਦਈਵ ਜੁਧ ਕੀਨੋ ਉਝਾਰੰ ॥

सु तउ लउ दईव जुध कीनो उझारं ॥

ਤਦ ਤਕ ਪ੍ਰਭੂ ਨੇ ਯੁੱਧ ਨੂੰ ਸਮਾਪਤ ਕਰ ਦਿੱਤਾ

ਤਿਨੈ ਖੇਦ ਕੈ ਬਾਰਿ ਕੇ ਬੀਚ ਡਾਰੰ ॥

तिनै खेद कै बारि के बीच डारं ॥

ਅਤੇ ਉਨ੍ਹਾ (ਵੈਰੀਆਂ) ਨੂੰ ਖਦੇੜ ਕੇ (ਨਦੀ ਦੇ) ਜਲ ਵਿਚ ਸੁਟ ਦਿੱਤਾ।

ਪਰੀ ਮਾਰ ਬੁੰਗੰ ਛੁਟੀ ਬਾਣ ਗੋਲੀ ॥

परी मार बुँगं छुटी बाण गोली ॥

(ਉਪਰੋਂ) ਟਿਬਿਆਂ ਤੋਂ ਗੋਲੀਆਂ ਅਤੇ ਬਾਣਾ ਦੀ ਅਜਿਹੀ ਬੌਛਾੜ ਹੋਈ

ਮਨੋ ਸੂਰ ਬੈਠੇ ਭਲੀ ਖੇਲ ਹੋਲੀ ॥੧੯॥

मनो सूर बैठे भली खेल होली ॥१९॥

ਮਾਨੋ (ਹੇਠਲੇ ਘਾਇਲ ਸੂਰਮੇ) ਚੰਗੀ ਤਰ੍ਹਾ ਹੋਲੀ ਖੇਡ ਕੇ ਬੈਠੇ ਹੋਣ ॥੧੯॥

ਗਿਰੇ ਬੀਰ ਭੂਮੰ ਸਰੰ ਸਾਂਗ ਪੇਲੰ ॥

गिरे बीर भूमं सरं साँग पेलं ॥

ਤੀਰਾ ਅਤੇ ਬਰਛੀਆਂ ਨਾਲ ਪਰੋਤੇ ਹੋਏ ਯੁੱਧ-ਵੀਰ ਧਰਤੀ ਉਤੇ ਡਿਗੇ ਪਏ ਸਨ।

ਰੰਗੇ ਸ੍ਰੋਣ ਬਸਤ੍ਰੰ ਮਨੋ ਫਾਗ ਖੇਲੰ ॥

रंगे स्रौण बसत्रं मनो फाग खेलं ॥

(ਉਨ੍ਹਾ ਦੇ) ਬਸਤ੍ਰ ਲਹੂ ਨਾਲ ਰੰਗੇ ਹੋਏ ਸਨ ਮਾਨੋ ਫਾਗ ਖੇਡ ਕੇ (ਆਰਾਮ ਕਰ ਰਹੇ ਹੋਣ)।

ਲੀਯੋ ਜੀਤਿ ਬੈਰੀ ਕੀਆ ਆਨਿ ਡੇਰੰ ॥

लीयो जीति बैरी कीआ आनि डेरं ॥

ਵੈਰੀ ਨੂੰ ਜਿਤ ਲਿਆ ਅਤੇ ਆ ਕੇ ਡੇਰੇ (ਵਿਚ ਬਿਸ੍ਰਾਮ ਕੀਤਾ।)।

ਤੇਊ ਜਾਇ ਪਾਰੰ ਰਹੇ ਬਾਰਿ ਕੇਰੰ ॥੨੦॥

तेऊ जाइ पारं रहे बारि केरं ॥२०॥

(ਅਤੇ) ਵੈਰੀ ਨਦੀ ਦੇ ਪਾਰ ਜਾ ਕੇ ਪੈ ਗਏ ॥੨੦॥

ਭਈ ਰਾਤ੍ਰਿ ਗੁਬਾਰ ਕੇ ਅਰਧ ਜਾਮੰ ॥

भई रातृ गुबार के अरध जामं ॥

ਹਨੇਰੀ ਰਾਤ ਦਾ ਅੱਧਾ ਕੁ ਪਹਿਰ ਬੀਤਿਆ

ਤਬੈ ਛੋਰਿਗੇ ਬਾਰ ਦੇਵੈ ਦਮਾਮੰ ॥

तबै छोरिगे बार देवै दमामं ॥

ਤਾ (ਉਹ) ਲਕੜ ਦੀ ਬਣੀ ਵਾੜ (ਅਸਥਾਈ ਕੋਟ) ਛਡ ਗਏ ਅਤੇ ਧੌਂਸਾ ਵਜਾਉਣ ਦੀ (ਜ਼ਿਮੇਵਾਰੀ ਨਗਾਰਚੀ ਨੂੰ ਸੌਂਪ ਗਏ)।

ਸਬੈ ਰਾਤ੍ਰਿ ਬੀਤੀ ਉਦਿਓ ਦਿਉਸਰਾਣੰ ॥

सबै रातृ बीती उदिओ दिउसराणं ॥

ਸਾਰੀ ਰਾਤ ਬੀਤ ਗਈ ਅਤੇ ਸੂਰਜ ('ਦਿਉਸ ਰਾਣੰ') ਚੜ੍ਹ ਆਇਆ।

ਚਲੇ ਬੀਰ ਚਾਲਾਕ ਖੱਗੰ ਖਿਲਾਣੰ ॥੨੧॥

चले बीर चालाक खग्गं खिलाणं ॥२१॥

(ਸਾਡੇ ਪਾਸੇ ਤੋਂ) ਫੁਰਤੀਲੇ ਵੀਰ ਤਲਵਾਰਾ ਘੁੰਮਾਉਂਦੇ ਚਲ ਪਏ ॥੨੧॥

ਭਜਿਓ ਅਲਫ ਖਾਨੰ ਨ ਖਾਨਾ ਸੰਭਾਰਿਓ ॥

भजिओ अलफ खानं न खाना संभारिओ ॥

ਅਲਫ਼ ਖ਼ਾਨ ਭਜ ਗਿਆ, (ਉਸ ਨੇ ਆਪਣਾ) ਸਾਜ਼-ਸਾਮਾਨ ਵੀ ਨਾ ਸੰਭਾਲਿਆ।

ਭਜੇ ਅਉਰ ਬੀਰੰ ਨ ਧੀਰੰ ਬਿਚਾਰਿਓ ॥

भजे अउर बीरं न धीरं बिचारिओ ॥

(ਉਸ ਦੇ ਸਾਥੀ) ਹੋਰ ਵੀਰ ਵੀ ਧੀਰਜ ਧਰੇ ਬਿਨਾ ਭਜ ਗਏ।

ਨਦੀ ਪੈ ਦਿਨੰ ਅਸਟ ਕੀਨੇ ਮੁਕਾਮੰ ॥

नदी पै दिनं असट कीने मुकामं ॥

(ਅਸਾ) ਅੱਠ ਦਿਨ ਨਦੀ ਦੇ ਕੰਢ ਡੇਰਾ ਕੀਤਾ

ਭਲੀ ਭਾਂਤਿ ਦੇਖੇ ਸਬੈ ਰਾਜ ਧਾਮੰ ॥੨੨॥

भली भाँति देखे सबै राज धामं ॥२२॥

ਅਤੇ ਚੰਗੀ ਤਰ੍ਹਾ ਸਾਰੇ ਰਾਜ-ਮਹੱਲਾ ਨੂੰ ਵੇਖਿਆ ॥੨੨॥

ਚੌਪਈ ॥

चौपई ॥

ਚੌਪਈ:

ਇਤ ਹਮ ਹੋਇ ਬਿਦਾ ਘਰ ਆਏ ॥

इत हम होइ बिदा घर आए ॥

ਇਧਰ ਅਸੀਂ (ਭੀਮ ਚੰਦ ਤੋਂ) ਵਿਦਾ ਹੋ ਕੇ ਘਰ (ਆਨੰਦਪੁਰ) ਪਰਤੇ

ਸੁਲਹ ਨਮਿਤ ਵੈ ਉਤਹਿ ਸਿਧਾਏ ॥

सुलह नमित वै उतहि सिधाए ॥

ਅਤੇ ਉਧਰ ਉਹ (ਭੀਮ ਚੰਦ ਆਦਿ) ਸੰਧੀ ਕਰਨ ਲਈ ਗਏ।

ਸੰਧਿ ਇਨੈ ਉਨ ਕੈ ਸੰਗਿ ਕਈ ॥

संधि इनै उन कै संगि कई ॥

ਇਨ੍ਹਾ ਨੇ ਉਨ੍ਹਾ ਨਾਲ ਸੰਧੀ ਕਰ ਲਈ

ਹੇਤ ਕਥਾ ਪੂਰਨ ਇਤ ਭਈ ॥੨੩॥

हेत कथा पूरन इत भई ॥२३॥

ਅਤੇ (ਇਹ) ਸਹਾਇਤਾ ਦੇਣ ਵਾਲੀ ਕਥਾ ਇਥੇ ਸੰਪੂਰਨ ਹੋ ਗਈ ॥੨੩॥

ਦੋਹਰਾ ॥

दोहरा ॥

ਦੋਹਰਾ:

ਆਲਸੂਨ ਕਹ ਮਾਰਿ ਕੈ ਇਹ ਦਿਸਿ ਕੀਓ ਪਿਯਾਨ ॥

आलसून कह मारि कै इह दिसि कीओ पियान ॥

ਰਸਤੇ ਵਿਚ ਪੈਂਦੇ ਆਲਸ਼ੂਨ (ਨਾ ਦੇ ਪਿੰਡ) ਨੂੰ ਜਿਤ ਕੇ (ਅਸੀਂ) ਇਸ ਪਾਸੇ ਵਲ ਚਲ ਪਏ

ਭਾਤਿ ਅਨੇਕਨ ਕੇ ਕਰੇ ਪੁਰ ਅਨੰਦ ਸੁਖ ਆਨ ॥੨੪॥

भाति अनेकन के करे पुर अनंद सुख आन ॥२४॥

ਅਤੇ ਆਨੰਦਪੁਰ ਆ ਕੇ ਅਨੇਕ ਤਰ੍ਹਾ ਦੇ ਸੁਖ ਮਾਣੇ ॥੨੪॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਨਦੌਨ ਜੁੱਧ ਬਰਨਨੰ ਨਾਮ ਨੌਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੯॥ਅਫਜੂ॥੩੪੪॥

इति स्री बचित्र नाटक ग्रंथे नदौन जुद्ध बरननं नाम नौमो धिआइ समापत मसतु सुभ मसतु ॥९॥अफजू॥३४४॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਨਦੌਨ ਜੁਧ ਬਰਨਨੰ' ਨਾ ਵਾਲੇ ਨੌਵੇਂ ਅਧਿਆਇ ਦੀ ਸਮਾਪਤੀ ਹੁੰਦੀ ਹੈ, ਸਭ ਸ਼ੁਭ ਹੈ ॥੯॥ਅਫਜੂ॥੩੪੪॥

ਚੌਪਈ ॥

चौपई ॥

ਚੌਪਈ:

ਬਹੁਤ ਬਰਖ ਇਹ ਭਾਂਤਿ ਬਿਤਾਏ ॥

बहुत बरख इह भाँति बिताए ॥

ਬਹੁਤ ਵਰ੍ਹੇ ਇਸ ਤਰ੍ਹਾ (ਸੁਖ ਨਾਲ) ਬਤੀਤ ਕੀਤੇ।

ਚੁਨਿ ਚੁਨਿ ਚੋਰ ਸਬੈ ਗਹਿ ਘਾਏ ॥

चुनि चुनि चोर सबै गहि घाए ॥

(ਅਤੇ ਇਲਾਕੇ ਵਿਚੋਂ) ਲਭ ਲਭ ਕੇ ਸਾਰੇ ਚੋਰ ਪਕੜ ਕੇ ਮਾਰ ਦਿੱਤੇ।

ਕੇਤਕ ਭਾਜਿ ਸਹਿਰ ਤੇ ਗਏ ॥

केतक भाजि सहिर ते गए ॥

ਕਈ ਆਨੰਦਪੁਰ ਨਗਰ ਤੋਂ ਭਜ ਗਏ।

ਭੂਖ ਮਰਤ ਫਿਰਿ ਆਵਤ ਭਏ ॥੧॥

भूख मरत फिरि आवत भए ॥१॥

ਕਈ ਭੁਖੇ ਮਰਦਿਆਂ ਪਰਤ ਆਏ ॥੧॥

ਤਬ ਲੌ ਖਾਨ ਦਿਲਾਵਰ ਆਏ ॥

तब लौ खान दिलावर आए ॥

ਤਦ (ਲਾਹੌਰ ਦੇ ਸੂਬੇਦਾਰ) ਦਲਾਵਰ ਖ਼ਾਨ ਪਾਸ (ਅਲਫ਼ ਖ਼ਾਨ) ਆਇਆ।

ਪੂਤ ਆਪਨ ਹਮ ਓਰ ਪਠਾਏ ॥

पूत आपन हम ओर पठाए ॥

(ਉਸ ਨੇ ਸਾਰਾ ਬ੍ਰਿੱਤਾਤ ਸੁਣ ਕੇ) ਆਪਣੇ ਪੁੱਤਰ ਨੂੰ ਸਾਡੇ ਕੋਲ ਭੇਜਿਆ।

ਦ੍ਵੈਕ ਘਰੀ ਬੀਤੀ ਨਿਸਿ ਜਬੈ ॥

द्वैक घरी बीती निसि जबै ॥

ਜਦੋਂ ਦੋ ਕੁ ਘੜੀਆਂ ਰਾਤ ਬੀਤ ਗਈ

ਚੜਤ ਕਰੀ ਖਾਨਨ ਮਿਲਿ ਤਬੈ ॥੨॥

चड़त करी खानन मिलि तबै ॥२॥

ਤਾ ਪਠਾਣਾ ਨੇ ਮਿਲ ਕੇ (ਸਾਡੇ ਉਤੇ) ਚੜ੍ਹਾਈ ਕਰ ਦਿੱਤੀ ॥੨॥

ਜਬ ਦਲ ਪਾਰ ਨਦੀ ਕੇ ਆਯੋ ॥

जब दल पार नदी के आयो ॥

ਜਦੋਂ ਵੈਰੀ-ਦਲ ਨਦੀ ਤੋਂ ਪਾਰ ਆ ਗਿਆ

ਆਨ ਆਲਮੈ ਹਮੈ ਜਗਾਯੋ ॥

आन आलमै हमै जगायो ॥

ਤਾ ਡਿਉਡੀ ਦੇ ਸਰਦਾਰ ਆਲਮ (ਸ਼ਾਹ ਸਿੰਘ) ਨੇ ਸਾਨੂੰ ਜਗਾਇਆ।

ਸੋਰੁ ਪਰਾ ਸਭ ਹੀ ਨਰ ਜਾਗੇ ॥

सोरु परा सभ ही नर जागे ॥

ਸ਼ੋਰ ਪੈਣ ਤੇ ਸਭ ਸੈਨਿਕ ਜਾਗ ਗਏ

ਗਹਿ ਗਹਿ ਸਸਤ੍ਰ ਬੀਰ ਰਿਸ ਪਾਗੇ ॥੩॥

गहि गहि ससत्र बीर रिस पागे ॥३॥

ਅਤੇ ਵੀਰਰਸ ਨਾਲ ਮਤੇ ਹੋਏ ਸ਼ਸਤ੍ਰ ਫੜ ਫੜ ਕੇ (ਅਗੇ ਵਧੇ) ॥੩॥

ਛੂਟਨ ਲਗੀ ਤੁਫ਼ੰਗੈਂ ਤਬ ਹੀ ॥

छूटन लगी तुफ़ंगैं तब ही ॥

ਤਦੋਂ ਬੰਦੂਕਾ ਚਲਣ ਲਗੀਆਂ

ਗਹਿ ਗਹਿ ਸਸਤ੍ਰ ਰਿਸਾਨੇ ਸਬ ਹੀ ॥

गहि गहि ससत्र रिसाने सब ही ॥

ਅਤੇ ਸ਼ਸਤ੍ਰ ਫੜ ਫੜ ਕੇ ਸਾਰੇ (ਸੈਨਿਕ) ਕ੍ਰੋਧਵਾਨ ਹੋਣ ਲਗੇ।

ਕ੍ਰੂਰ ਭਾਂਤਿ ਤਿਨ ਕਰੀ ਪੁਕਾਰਾ ॥

क्रूर भाँति तिन करी पुकारा ॥

ਉਨ੍ਹਾ (ਪਠਾਣਾ) ਨੇ ਭਿਆਨਕ ਰੌਲਾ ਪਾ ਦਿੱਤਾ।

ਸੋਰੁ ਸੁਨਾ ਸਰਤਾ ਕੈ ਪਾਰਾ ॥੪॥

सोरु सुना सरता कै पारा ॥४॥

ਨਦੀ ਦੇ ਪਰਲੇ ਪਾਸਿਓਂ (ਅਸੀਂ) ਸ਼ੋਰ ਸੁਣਿਆ ॥੪॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਬਜੀ ਭੇਰ ਭੁੰਕਾਰ ਧੁੰਕੇ ਨਗਾਰੇ ॥

बजी भेर भुँकार धुँके नगारे ॥

ਭੇਰੀਆਂ ਭੂੰ ਭੂੰ ਕਰ ਕੇ ਵਜੀਆਂ ਅਤੇ ਨਗਾਰੇ ਗੂੰਜਣ ਲਗੇ।

ਮਹਾਂ ਬੀਰ ਬਾਨੈਤ ਬੰਕੇ ਬਕਾਰੇ ॥

महाँ बीर बानैत बंके बकारे ॥

ਬਾਕੇ ਤੀਰ-ਅੰਦਾਜ਼ ਅਤੇ ਬਲਵਾਨ ਯੋਧੇ ਲਲਕਾਰੇ ਮਾਰਦੇ (ਯੁੱਧ-ਭੂਮੀ ਵਿਚ ਨਿਤਰੇ)।

ਭਏ ਬਾਹੁ ਆਘਾਤ ਨੱਚੇ ਮਰਾਲੰ ॥

भए बाहु आघात नच्चे मरालं ॥

(ਉਲਰੀਆਂ ਹੋਈਆਂ) ਬਾਹਵਾ ਦੀਆਂ ਸੱਟਾ (ਇਕ ਦੂਜੀ ਤੇ) ਵਜੀਆਂ (ਭਾਵ ਸ਼ਸਤ੍ਰ ਚਲਣ ਲਗੇ) ਅਤੇ ਘੋੜੇ ਨਚਣ ਲਗੇ।

ਕ੍ਰਿਪਾ ਸਿੰਧ ਕਾਲੀ ਗਰੱਜੀ ਕਰਾਲੰ ॥੫॥

कृपा सिंध काली गरज्जी करालं ॥५॥

ਰਣ-ਭੂਮੀ (ਕ੍ਰਿਪਾ ਸਿੰਧੁ-ਖੋਪੜੀਆਂ ਦਾ ਸਮੁੰਦਰ) ਵਿਚ ਭਿਆਨਕ ਕਾਲੀ ਗੱਜੀ ॥੫॥

ਨਦੀਯੰ ਲਖਿਯੋ ਕਾਲ ਰਾਤੰ੍ਰ ਸਮਾਨੰ ॥

नदीयं लखियो काल रातं्र समानं ॥

(ਉਨ੍ਹਾ ਪਠਾਣਾ ਨੇ) ਨਦੀ ਨੂੰ ਕਾਲ-ਰਾਤ੍ਰੀ ਵਾਗ ਸਮਝਿਆ,

ਕਰੇ ਸੂਰਮਾ ਸੀਤ ਪਿੰਗੰ ਪ੍ਰਮਾਨੰ ॥

करे सूरमा सीत पिंगं प्रमानं ॥

(ਨਾਲੇ ਨਦੀ ਦੇ) ਠੰਡੇ (ਜਲ ਨੇ) ਸੂਰਮਿਆਂ ਨੂੰ ਪਿੰਗਲਿਆਂ ਵਰਗਾ ਬਣਾ ਦਿੱਤਾ।

ਇਤੇ ਬੀਰ ਗੱਜੇ ਭਏ ਨਾਦ ਭਾਰੇ ॥

इते बीर गज्जे भए नाद भारे ॥

ਇਧਰੋਂ ਸੂਰਮੇ ਗਜੇ ਅਤੇ ਭਿਆਨਕ ਨਾਦ ਹੋਣ ਲਗੇ।

ਭਜੇ ਖਾਨ ਖੂਨੀ ਬਿਨਾ ਸਸਤ੍ਰ ਝਾਰੇ ॥੬॥

भजे खान खूनी बिना ससत्र झारे ॥६॥

(ਉਧਰ) ਖ਼ੂਨਖ਼ਾਰ ਖ਼ਾਨ ਬਿਨਾ ਸ਼ਸਤ੍ਰ ਚਲਾਏ ਭਜ ਗਏ ॥੬॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਨਿੱਲਜ ਖਾਨ ਭੱਜਿਓ ॥

निल्लज खान भज्जिओ ॥

ਨਿਰਲਜ ਖ਼ਾਨ ਭਜ ਗਿਆ।

ਕਿਨੀ ਨ ਸਸਤ੍ਰ ਸੱਜਿਓ ॥

किनी न ससत्र सज्जिओ ॥

(ਉਸ ਦੀ ਸੈਨਾ ਵਿਚੋਂ) ਕਿਸੇ ਨੇ ਵੀ ਸ਼ਸਤ੍ਰ ਧਾਰਨ ਨਾ ਕੀਤੇ।

ਸੁ ਤਿਆਗ ਖੇਤ ਕੌ ਚਲੇ ॥

सु तिआग खेत कौ चले ॥

ਉਹ ਰਣ-ਭੂਮੀ ਨੂੰ ਤਿਆਗ ਕੇ ਚਲੇ ਗਏ

ਸੁ ਬੀਰ ਬੀਰਹਾ ਭਲੇ ॥੭॥

सु बीर बीरहा भले ॥७॥

ਜੋ (ਆਪਣੇ ਆਪ ਨੂੰ) ਤਕੜੇ ਗ਼ਾਜ਼ੀ ਅਖਵਾਉਂਦੇ ਸਨ ॥੭॥

ਚਲੇ ਤੁਰੇ ਤੁਰਾਇ ਕੈ ॥

चले तुरे तुराइ कै ॥

(ਉਹ) ਘੋੜੇ ਭਜਾ ਕੇ ਚਲੇ ਗਏ।

ਸਕੈ ਨ ਸਸਤ੍ਰ ਉਠਾਇ ਕੈ ॥

सकै न ससत्र उठाइ कै ॥

(ਉਨ੍ਹਾ ਵਿਚੋਂ ਕੋਈ ਵੀ) ਸ਼ਸਤ੍ਰ ਨਾ ਉਠਾ ਸਕਿਆ।

ਨ ਲੈ ਹਥਿਆਰ ਗੱਜਹੀਂ ॥

न लै हथिआर गज्जहीं ॥

ਨਾ ਹੀ (ਉਹ) ਹਥਿਆਰ ਲੈ ਕੇ ਗੱਜੇ।

ਨਿਹਾਰਿ ਨਾਰਿ ਲੱਜਹੀਂ ॥੮॥

निहारि नारि लज्जहीं ॥८॥

(ਉਨ੍ਹਾ ਨੂੰ) ਵੇਖ ਕੇ ਨਾਰੀਆਂ ਵੀ ਸ਼ਰਮਾਉਣ ਲਗੀਆਂ ॥੮॥

ਦੋਹਰਾ ॥

दोहरा ॥

ਦੋਹਰਾ:

ਬਰਵਾ ਗਾਉਂ ਉਜਾਰ ਕੈ ਕਰੇ ਮੁਕਾਮ ਭਲਾਨ ॥

बरवा गाउं उजार कै करे मुकाम भलान ॥

(ਉਨ੍ਹਾ ਨੇ ਰਸਤੇ ਵਿਚ ਪੈਂਦੇ) ਬਰਵਾ ਨਾ ਦੇ ਪਿੰਡ ਨੂੰ ਉਜਾੜਿਆ ਅਤੇ ਭਲਾਨ ਨਾ ਦੇ ਪਿੰਡ ਵਿਚ ਠਿਕਾਣਾ ਕੀਤਾ।

ਪ੍ਰਭ ਬਲ ਹਮੈ ਨ ਛੁਇ ਸਕੈ ਭਾਜਤ ਭਏ ਨਿਦਾਨ ॥੯॥

प्रभ बल हमै न छुइ सकै भाजत भए निदान ॥९॥

ਪਰਮਾਤਮਾ ਦੀ ਕ੍ਰਿਪਾ ਨਾਲ (ਉਹ) ਮੂਰਖ ਸਾਨੂੰ ਛੋਹ ਤਕ ਨਾ ਸਕੇ ਅਤੇ ਭਜ ਗਏ ॥੯॥

ਤਬ ਬਲ ਈਹਾ ਨ ਪਰ ਸਕੈ ਬਰਵਾ ਹਨਾ ਰਿਸਾਇ ॥

तब बल ईहा न पर सकै बरवा हना रिसाइ ॥

ਤੇਰੀ ਕ੍ਰਿਪਾ ਕਰਕੇ (ਉਹ) ਆਨੰਦਪੁਰ ਉਤੇ ਤਾ ਹਮਲਾ ਨਾ ਕਰ ਸਕੇ, (ਪਰ) ਗੁੱਸੇ ਵਿਚ ਆ ਕੇ ਬਰਵਾ ਨੂੰ ਉਜਾੜ ਦਿੱਤਾ,

ਸਾਲਿਨ ਰਸ ਜਿਮ ਬਾਨੀਯੋ ਰੋਰਨ ਖਾਤ ਬਨਾਇ ॥੧੦॥

सालिन रस जिम बानीयो रोरन खात बनाइ ॥१०॥

ਜਿਵੇਂ ਮਾਸ ਦੇ ਰਸ ਦੀ (ਇੱਛਾ ਕਰਨ ਵਾਲਾ) ਬਾਣੀਆ (ਮਾਸ ਤਾ ਖਾ ਨਹੀਂ ਸਕਦਾ) ਪਰ ਰੋੜਿਆਂ (ਦਾ ਸਾਲਨ) ਬਣਾ ਕੇ ਖਾਦਾ ਹੈ ॥੧੦॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਖਾਨਜਾਦੇ ਕੋ ਆਗਮਨ ਤ੍ਰਾਸਿਤ ਉਠ ਜੈਬੋ ਬਰਨਨੰ ਨਾਮ ਦਸਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੧੦॥ਅਫਜੂ॥੩੫੪॥
इति स्री बचित्र नाटक ग्रंथे खानजादे को आगमन त्रासित उठ जैबो बरननं नाम दसमो धिआइ समापत मसतु सुभ मसतु ॥१०॥अफजू॥३५४॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਖਾਨਜਾਦੇ ਕੋ ਤ੍ਰਾਸਿਤ ਉਠ ਜੈਬੋ ਬਰਨਨੰ' ਨਾ ਵਾਲਾ ਦਸਵਾ ਅਧਿਆਇ ਸਮਾਪਤ ਹੁੰਦਾ ਹੈ, ਸਭ ਸ਼ੁਭ ਹੈ ॥੧੦॥ਅਫਜੂ॥੩੫੪॥

ਹੁਸੈਨੀ ਜੁੱਧ ਕਥਨੰ ॥

हुसैनी जुद्ध कथनं ॥

ਹੁਸੈਨੀ ਜੁਧ ਦੇ ਹਾਲ ਦਾ ਕਥਨ

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਗਯੋ ਖਾਨਜਾਦਾ ਪਿਤਾ ਪਾਸ ਭੱਜੰ ॥

गयो खानजादा पिता पास भज्जं ॥

ਖ਼ਾਨਜ਼ਾਦਾ ਭਜ ਕੇ ਪਿਤਾ ਕੋਲ ਗਿਆ।

ਸਕੈ ਜ੍ਵਾਬੁ ਦੈ ਨ ਹਨੇ ਸੂਰ ਲਜੰ ॥

सकै ज्वाबु दै न हने सूर लजं ॥

ਸੂਰਮਿਆਂ ਦੇ ਮਾਰੇ ਜਾਣ ਦੀ ਸ਼ਰਮਿੰਦਗੀ ਕਰਕੇ (ਪਿਉ ਨੂੰ ਕੋਈ) ਉੱਤਰ ਨਾ ਦੇ ਸਕਿਆ।

ਤਹਾ ਠੋਕ ਬਾਹਾਂ ਹੁਸੈਨੀ ਗਰੱਜਿਯੰ ॥

तहा ठोक बाहाँ हुसैनी गरज्जियं ॥

(ਤਦੋਂ) ਉਥੇ ਬਾਹਵਾ ਨੂੰ ਠੋਕਦਾ ਹੋਇਆ ਹੁਸੈਨੀ ਗਜਿਆ

ਸੂਰ ਲੈ ਕੈ ਸਿਲਾ ਸਾਜ ਸਜਿਯੰ ॥੧॥

सूर लै कै सिला साज सजियं ॥१॥

ਅਤੇ ਸਾਰਿਆਂ ਸੂਰਮਿਆਂ ਨੂੰ ਨਾਲ ਲੈ ਕੇ ਸ਼ਸਤ੍ਰ ਅਤੇ ਕਵਚ ਸਜਾ ਲਏ ॥੧॥

ਕਰਿਯੋ ਜੋਰ ਸੈਨੰ ਹੁਸੈਨੀ ਪਯਾਨੰ ॥

करियो जोर सैनं हुसैनी पयानं ॥

ਸੈਨਾ ਨੂੰ ਇਕੱਠਾ (ਜੋਰ) ਕਰ ਕੇ ਹੁਸੈਨੀ ਨੇ ਪ੍ਰਸਥਾਨ ਕੀਤਾ।

ਪ੍ਰਥਮ ਕੂਟਿ ਕੈ ਲੂਟ ਲੀਨੇ ਅਵਾਨੰ ॥

प्रथम कूटि कै लूट लीने अवानं ॥

ਪਹਿਲਾ ਪਹਾੜ ਦੇ (ਨਿਵਾਸੀਆਂ ਦੇ) ਘਰਾ ਨੂੰ ਲੁਟ ਲਿਆ।

ਪੁਨਰ ਡਢਵਾਲੰ ਕੀਯੋ ਜੀਤਿ ਜੇਰੰ ॥

पुनर डढवालं कीयो जीति जेरं ॥

ਫਿਰ ਡਢਵਾਲ (ਦੇ ਰਾਜੇ) ਨੂੰ ਜਿਤ ਕੇ ਅਧੀਨ ਕੀਤਾ

ਕਰੇ ਬੰਦਿ ਕੈ ਰਾਜ ਪੁਤ੍ਰਾਨ ਚੇਰੰ ॥੨॥

करे बंदि कै राज पुत्रान चेरं ॥२॥

ਅਤੇ ਕਈਆਂ ਰਾਜਪੂਤਾ ਨੂੰ ਬੰਦੀ ਅਤੇ ਗੁਲਾਮ ਬਣਾ ਲਿਆ ॥੨॥

ਪੁਨਰਿ ਦੂਨਿ ਕੋ ਲੂਟ ਲੀਨੋ ਸੁਧਾਰੰ ॥

पुनरि दूनि को लूट लीनो सुधारं ॥

ਫਿਰ ਘਾਟੀ (ਦੂਨ) ਨੂੰ ਚੰਗੀ ਤਰ੍ਹਾ ਲੁਟ ਲਿਆ।

ਕੋਈ ਸਾਮੁਹੇ ਹ੍ਵੈ ਸਕਿਯੋ ਨ ਗਵਾਰੰ ॥

कोई सामुहे ह्वै सकियो न गवारं ॥

ਕੋਈ ਵੀ ਮੂਰਖ (ਪਹਾੜੀ ਰਾਜਾ) ਉਸ ਦਾ ਸਾਹਮਣਾ ਨਾ ਕਰ ਸਕਿਆ।

ਲੀਯੋ ਛੀਨ ਅੰਨੰ ਦਲੰ ਬਾਂਟਿ ਦੀਯੰ ॥

लीयो छीन अंनं दलं बाँटि दीयं ॥

(ਉਸ ਨੇ ਲੋਕਾ ਤੋਂ) ਅੰਨ ਖੋਹ ਲਿਆ ਅਤੇ (ਆਪਣੀ) ਸੈਨਾ ਵਿਚ ਵੰਡ ਦਿੱਤਾ।

ਮਹਾ ਮੂੜਿਯੰ ਕੁਤਸਤੰ ਕਾਜ ਕੀਯੰ ॥੩॥

महा मूड़ियं कुतसतं काज कीयं ॥३॥

(ਉਸ) ਮਹਾ ਮੂਰਖ (ਹੁਸੈਨੀ) ਨੇ (ਇਹ) ਘਿਨੌਣਾ ਕੰਮ ਕੀਤਾ ॥੩॥

ਦੋਹਰਾ ॥

दोहरा ॥

ਦੋਹਰਾ:

ਕਿਤਕ ਦਿਵਸ ਬੀਤਤ ਭਏ ਕਰਤ ਉਸੈ ਉਤਪਾਤ ॥

कितक दिवस बीतत भए करत उसै उतपात ॥

ਉਸ ਨੂੰ (ਅਜਿਹਾ) ਉਪਦਰ ਕਰਦਿਆਂ ਕਈ ਦਿਨ ਬੀਤ ਗਏ

ਗੁਆਲੇਰੀਅਨ ਕੀ ਪਰਤ ਭੀ ਆਨ ਮਿਲਨ ਕੀ ਬਾਤ ॥੪॥

गुआलेरीअन की परत भी आन मिलन की बात ॥४॥

ਅਤੇ ਗੁਲੇਰੀਆਂ ਨੂੰ ਵੀ (ਉਸ ਨਾਲ) ਮਿਲਣ ਦੀ ਲੋੜ ਆ ਪਈ ॥੪॥

ਜੌ ਦਿਨ ਦੁਇਕ ਨ ਵੇ ਮਿਲਤ ਤਬ ਆਵਤ ਅਰਰਾਇ ॥

जौ दिन दुइक न वे मिलत तब आवत अरराइ ॥

ਜੇ ਦੋ ਕੁ ਦਿਨ (ਉਹ ਹੁਸੈਨੀ ਨੂੰ) ਨਾ ਮਿਲਦੇ ਤਾ ਵੈਰੀ (ਇਧਰ) ਆ ਜਾਦਾ।

ਕਾਲਿ ਤਿਨੂ ਕੇ ਘਰ ਬਿਖੈ ਡਾਰੀ ਕਲਹ ਬਨਾਇ ॥੫॥

कालि तिनू के घर बिखै डारी कलह बनाइ ॥५॥

ਕਾਲ ਨੇ ਉਨ੍ਹਾ ਦੇ ਘਰ ਵਿਚ ਹੀ ਲੜਾਈ ਦੀ ਜੁਗਤ ਬਣਾ ਦਿੱਤੀ ॥੫॥

ਚੌਪਈ ॥

चौपई ॥

ਚੌਪਈ:

ਗੁਆਲੇਰੀਆ ਮਿਲਨ ਕਹੁ ਆਏ ॥

गुआलेरीआ मिलन कहु आए ॥

(ਜਦੋਂ) ਗੁਲੇਰੀਆ (ਹੁਸੈਨੀ ਨੂੰ) ਮਿਲਣ ਆਇਆ

ਰਾਮ ਸਿੰਘ ਭੀ ਸੰਗਿ ਸਿਧਾਏ ॥

राम सिंघ भी संगि सिधाए ॥

ਤਾ ਰਾਮ ਸਿੰਘ ਵੀ ਉਸ ਦੇ ਨਾਲ ਗਿਆ।

ਚਤਰਥ ਆਨ ਮਿਲਤ ਭਏ ਜਾਮੰ ॥

चतरथ आन मिलत भए जामं ॥

ਚੌਥੇ ਪਹਿਰ ਆ ਕੇ ਉਹ ਮਿਲੇ।

ਫੂਟਿ ਗਈ ਲਖਿ ਨਜਰਿ ਗੁਲਾਮੰ ॥੬॥

फूटि गई लखि नजरि गुलामं ॥६॥

ਉਨ੍ਹਾ ਨੂੰ ਵੇਖ ਕੇ ਹੁਸੈਨੀ ('ਗੁਲਾਮ') ਦੀ ਨਜ਼ਰ ਫਟ ਗਈ (ਅਰਥਾਤ ਬਹੁਤ ਹੰਕਾਰ ਹੋ ਗਿਆ) ॥੬॥

ਦੋਹਰਾ ॥

दोहरा ॥

ਦੋਹਰਾ:

ਜੈਸੇ ਰਵਿ ਕੇ ਤੇਜ ਤੇ ਰੇਤ ਅਧਿਕ ਤਪਤਾਇ ॥

जैसे रवि के तेज ते रेत अधिक तपताइ ॥

ਜਿਵੇਂ ਸੂਰਜ ਦੇ ਤੇਜ ਨਾਲ ਰੇਤ ਬਹੁਤ ਤਪ ਜਾਂਦੀ ਹੈ,

ਰਵਿ ਬਲਿ ਛੁਦ੍ਰ ਨ ਜਾਨਈ ਆਪਨ ਹੀ ਗਰਬਾਇ ॥੭॥

रवि बलि छुद्र न जानई आपन ही गरबाइ ॥७॥

(ਉਹ) ਨੀਚ (ਰੇਤ) ਸੂਰਜ ਦੇ ਬਲ ਨੂੰ ਨਹੀਂ ਜਾਣਦੀ ਅਤੇ ਆਪਣੇ ਆਪ ਵਿਚ ਗਰਬੀਆ ਰਹਿੰਦੀ ਹੈ ॥੭॥

ਚੌਪਈ ॥

चौपई ॥

ਚੌਪਈ:

ਤੈਸੇ ਹੀ ਫੂਲ ਗੁਲਾਮ ਜਾਤ ਭਯੋ ॥

तैसे ही फूल गुलाम जात भयो ॥

ਉਸੇ ਤਰ੍ਹਾਂ ਗੁਲਾਮ (ਹੁਸੈਨੀ) ਫੁਲ ਕੇ (ਅੰਨ੍ਹਾ ਹੋ) ਗਿਆ

ਤਿਨੈ ਨ ਦ੍ਰਿਸਟ ਤਰੇ ਆਨਤ ਭਯੋ ॥

तिनै न द्रिसट तरे आनत भयो ॥

ਅਤੇ ਉਨ੍ਹਾਂ ਨੂੰ ਨਜ਼ਰ ਥਲੇ ਹੀ ਨਾ ਲਿਆਂਦਾ।

ਕਹਲੂਰੀਆ ਕਟੋਚ ਸੰਗਿ ਲਹਿ ॥

कहलूरीआ कटोच संगि लहि ॥

ਕਹਿਲੂਰੀਏ (ਭੀਮ ਚੰਦ) ਅਤੇ ਕਟੌਚ (ਕ੍ਰਿਪਾਲ ਚੰਦ) ਨੂੰ ਇਕੱਠਿਆਂ ਵੇਖ ਕੇ

ਜਾਨਾ ਆਨ ਨ ਮੋ ਸਰ ਮਹਿ ਮਹਿ ॥੮॥

जाना आन न मो सर महि महि ॥८॥

(ਉਸ ਨੇ) ਸਮਝਿਆ ਕਿ ਮੇਰੇ ਵਰਗਾ ਧਰਤੀ ਉਤੇ ਹੋਰ ਕੋਈ ਨਹੀਂ ॥੮॥

ਤਿਨ ਜੋ ਧਨ ਆਨੋ ਸੋ ਸਾਥਾ ॥

तिन जो धन आनो सो साथा ॥

ਉਨ੍ਹਾ (ਗੁਪਾਲ ਅਤੇ ਰਾਮ ਸਿੰਘ) ਨੇ ਆਪਣੇ ਨਾਲ ਜੋ ਧਨ ਲਿਆਂਦਾ ਸੀ

ਤੇ ਦੇ ਰਹੇ ਹੁਸੈਨੀ ਹਾਥਾ ॥

ते दे रहे हुसैनी हाथा ॥

ਉਹ ਹੁਸੈਨੀ ਦੇ ਹੱਥ ਵਿਚ ਦੇ ਰਹੇ ਸਨ।

ਦੇਤ ਲੇਤ ਆਪਨ ਕੁਰਰਾਨੇ ॥

देत लेत आपन कुरराने ॥

ਦਿੰਦਿਆਂ ਲੈਂਦਿਆਂ ਆਪਸ ਵਿਚ ਤਕਰਾਰ ਹੋ ਗਿਆ।

ਤੇ ਧਨਿ ਲੈ ਨਿਜਿ ਧਾਮ ਸਿਧਾਨੇ ॥੯॥

ते धनि लै निजि धाम सिधाने ॥९॥

(ਫਲਸਰੂਪ ਉਹ ਦੋਵੇਂ) ਧਨ ਲੈ ਕੇ ਆਪਣੇ ਆਪਣੇ ਘਰਾ ਨੂੰ ਪਰਤ ਗਏ ॥੯॥

ਚੇਰੋ ਤਬੈ ਤੇਜ ਤਨ ਤਯੋ ॥

चेरो तबै तेज तन तयो ॥

ਤਦ (ਉਸ) ਗੁਲਾਮ (ਹੁਸੈਨੀ) ਦਾ ਸ਼ਰੀਰ ਗੁੱਸੇ ਨਾਲ ਤਪ ਗਿਆ

ਭਲਾ ਬੁਰਾ ਕਛੁ ਲਖਤ ਨ ਭਯੋ ॥

भला बुरा कछु लखत न भयो ॥

ਅਤੇ (ਆਪਣਾ) ਚੰਗਾ ਮੰਦਾ ਕੁਝ ਵੀ ਨਾ ਵਿਚਾਰਿਆ।

ਛੰਦ ਬੰਦ ਨਹ ਨੈਕੁ ਬਿਚਾਰਾ ॥

ਛੰਦ ਬੰਦ ਨਹ ਨੈਕੁ ਬਿਚਾਰਾ ॥
(ਉਸ ਨੇ) ਕੋਈ ਰਾਜਨੈਤਿਕ ਚਾਲ ਨਾ ਸੋਚੀ

ਜਾਤ ਭਯੋ ਦੇ ਤਬਹਿ ਨਗਾਰਾ ॥੧੦॥
जात भयो दे तबहि नगारा ॥१०॥
ਅਤੇ ਤੁਰਤ ਧੌਂਸਾ ਵਜਾ ਕੇ (ਗੁਪਾਲ ਉਤੇ) ਜਾ ਪਿਆ ॥੧੦॥

ਦਾਵ ਘਾਵ ਤਿਨ ਨੈਕੁ ਨ ਕਰਾ ॥
दाव घाव तिन नैकु न करा ॥
ਉਸ ਨੇ ਰਤਾ ਜਿੰਨਾ ਵੀ ਕੋਈ ਦਾਉ-ਪੇਚ ਨਾ ਕੀਤਾ।

ਸਿੰਘਹਿ ਘੇਰਿ ਸਸਾ ਕਹੁ ਡਰਾ ॥
सिंघहि घेरि ससा कहु डरा ॥
(ਉਸ ਨੇ ਗੁਪਾਲ ਨੂੰ ਇੰਜ ਜਾ ਡਰਾਇਆ ਜਿਵੇਂ) ਸ਼ੇਰ ਨੂੰ ਘੇਰ ਕੇ ਸਹਿਆ ਡਰਾਉਣਾ ਚਾਹੁੰਦਾ ਹੋਵੇ।

ਪੰਦ੍ਰਹ ਪਹਿਰ ਗਿਰਦ ਤਿਨ ਕੀਯੋ ॥
पंद्रह पहिर गिरद तिन कीयो ॥
ਪੰਦ੍ਰਹਾ ਪਹਿਰ ਉਸ ਨੇ ਘੇਰਾ ਘਤੀ ਰਖਿਆ

ਖਾਨ ਪਾਨ ਤਿਨ ਜਾਨ ਨ ਦੀਯੋ ॥੧੧॥
खान पान तिन जान न दीयो ॥११॥
ਅਤੇ ਖਾਣ ਪੀਣ (ਦੀ ਕੋਈ ਚੀਜ਼ ਅੰਦਰ) ਜਾਣ ਨਾ ਦਿੱਤੀ ॥੧੧॥

ਖਾਨ ਪਾਨ ਬਿਨ ਸੂਰਿ ਰਿਸਾਏ ॥
खान पान बिन सूरि रिसाए ॥
ਖਾਣ ਪੀਣ ਤੋਂ ਬਿਨਾ ਸੂਰਮੇ ਕ੍ਰੋਧਵਾਨ ਹੋ ਗਏ।

ਸਾਮ ਕਰਨ ਹਿਤ ਦੂਤ ਪਠਾਏ ॥
साम करन हित दूत पठाए ॥

(ਉਨ੍ਹਾ ਨੇ) ਸੰਧੀ ਕਰਨ ਲਈ ਦੂਤ ਭੇਜੇ।

ਦਾਸ ਨਿਰਖ ਸੰਗਿ ਸੈਨ ਪਠਾਨੀ ॥

दास निरख संगि सैन पठानी ॥

ਗੁਲਾਮ (ਹੁਸੈਨੀ) ਆਪਣੇ ਨਾਲ ਆਈ ਪਠਾਣਾ ਦੀ ਸੈਨਾ ਨੂੰ ਵੇਖ ਦੇ

ਫੂਲਿ ਗਯੋ ਤਿਨ ਕੀ ਨਹੀਂ ਮਾਨੀ ॥੧੨॥

फूलि गयो तिन की नहीं मानी ॥१२॥

ਹੰਕਾਰਿਆ ਗਿਆ ਅਤੇ ਉਨ੍ਹਾ ਦੀ ਕੋਈ (ਵੀ ਗੱਲ) ਨਾ ਮੰਨੀ ॥੧੨॥

ਦਸ ਸਹੰਸ੍ਰ ਅਬ ਹੀ ਕੈ ਦੈਹੂ ॥

दस सहंस्र अब ही कै दैहू ॥

(ਹੁਸੈਨੀ ਨੇ ਸਪਸ਼ਟ ਕੀਤਾ ਕਿ) ਹੁਣ ਹੀ ਦਸ ਹਜ਼ਾਰ ਰੁਪਿਆ ਦਿਉ

ਨਾ ਤਰ ਮੀਚ ਮੂੰਡ ਪਰ ਲੈਹੂ ॥

ना तर मीच मूँड पर लैहू ॥

ਨਹੀਂ ਤਾ ਸਿਰ ਉਤੇ ਮੌਤ ਆਈ ਸਮਝੋ।

ਸਿੰਘ ਸੰਗਤੀਆ ਤਹਾ ਪਠਾਏ ॥

सिंघ संगतीआ तहा पठाए ॥

(ਇਹ ਸੁਣ ਕੇ ਰਾਜਾ ਗੁਪਾਲ ਘਰ ਪਰਤ ਆਇਆ ਅਤੇ ਬਾਗ਼ੀ ਹੋ ਬੈਠਾ) (ਭੀਮ ਚੰਦ ਨੇ) ਸੰਗਤੀਆ ਸਿੰਘ ਨੂੰ ਉਸ ਕੋਲ ਭੇਜਿਆ

ਗੋਪਾਲੈ ਸੁ ਧਰਮੁ ਦੇ ਲਿਆਏ ॥੧੩॥

गोपालै सु धरमु दे लिआए ॥१३॥

(ਜੋ) ਗੁਪਾਲ ਨੂੰ ਧਰਮ-ਸਾਖੀ ਦੇ ਕੇ ਲੈ ਆਇਆ ॥੧੩॥

ਤਿਨ ਕੈ ਸੰਗਿ ਨ ਉਨ ਕੀ ਬਨੀ ॥

तिन कै संगि न उन की बनी ॥

ਗੋਪਾਲ ਦੀ ਭੀਮ ਚੰਦ ਨਾਲ ਨਾ ਬਣੀ

ਤਬ ਕ੍ਰਿਪਾਲ ਚਿਤ ਮੋ ਇਹ ਗਨੀ ॥

तब कृपाल चित मो इह गनी ॥

ਤਾ ਕ੍ਰਿਪਾਲ ਨੇ ਮਨ ਵਿਚ ਵਿਚਾਰਿਆ

ਐਸਿ ਘਾਤਿ ਫਿਰ ਹਾਥ ਨ ਐਹੈ ॥

ऐसि घाति फिर हाथ न ऐहै ॥

ਕਿ ਅਜਿਹਾ ਮੌਕਾ ਫਿਰ ਹੱਥ ਨਹੀਂ ਆਉਣਾ।

ਸਬਹੂੰ ਫੇਰ ਸਮੋ ਛਲਿ ਜੈਹੈ ॥੧੪॥

सबहूँ फेर समो छलि जैहै ॥१४॥

ਸਮੇਂ ਦਾ ਗੇੜ ਸਭ ਨੂੰ ਛਲ ਜਾਵੇਗਾ ॥੧੪॥

ਗੋਪਾਲੈ ਸੁ ਅਬੈ ਗਹਿ ਲੀਜੈ ॥

गोपालै सु अबै गहि लीजै ॥

ਗੋਪਾਲ ਨੂੰ ਹੁਣੇ ਹੀ ਫੜ ਲਈਏ,

ਕੈਦ ਕੀਜੀਐ ਕੈ ਬਧ ਕੀਜੈ ॥

कैद कीजीऐ कै बध कीजै ॥

ਕੈਦ ਕਰ ਰਖੀਏ ਜਾ ਮਾਰ ਦੇਈਏ।

ਤਨਕ ਭਨਕ ਜਬ ਤਿਨ ਸੁਨ ਪਾਈ ॥

तनक भनक जब तिन सुन पाई ॥

(ਇਸ ਗੱਲ ਦੀ) ਕੁਝ ਭਿਣਕ ਜਦ ਗੋਪਾਲ ਨੂੰ ਪਈ,

ਨਿਜ ਦਲ ਜਾਤ ਭਯੋ ਭਟਰਾਈ ॥੧੫॥

निज दल जात भयो भटराई ॥१५॥

ਤਾ ਉਹ ਸੂਰਮਾ ਆਪਣੀ ਸੈਨਾ ਵਿਚ ਚਲਾ ਗਿਆ ॥੧੫॥

ਮਧੁਭਾਰ ਛੰਦ ॥

मधुभार छंद ॥

ਮਧੁਭਾਰ ਛੰਦ:

ਜਬ ਗਯੋ ਗੁਪਾਲ ॥

जब गयो गुपाल ॥

ਜਦ ਗੋਪਾਲ ਚੰਦ ਚਲਾ ਗਿਆ,

ਕੱੁਪਿਯੋ ਕ੍ਰਿਪਾਲ ॥

कु्ुपियो कृपाल ॥

ਤਦ ਕ੍ਰਿਪਾਲ ਕ੍ਰੋਧਿਤ ਹੋਇਆ।

ਹਿੰਮਤ ਹੁਸੈਨ ॥

हिंमत हुसैन ॥

ਹਿੰਮਤ ਕਰਕੇ ਹੁਸੈਨੀ (ਵਲੋਂ)

ਜੁੰਮੈ ਲੁਝੈਨ ॥੧੬॥

जुँमै लुझैन ॥१६॥

ਲੜਨ ਲਈ ਤੁਰ ਪਿਆ ॥੧੬॥

ਕਰਿ ਕੇ ਗੁਮਾਨ ॥

करि के गुमान ॥

ਹੰਕਾਰ ਕਰਕੇ

ਜੁੰਮੈ ਜੁਆਨ ॥

जुँमै जुआन ॥

ਸੂਰਮੇ ਚਲ ਪਏ।

ਬੱਜੇ ਤੱਬਲ ॥

ਬੱਜੇ ਤਬੱਲ ॥
बज्जे तब्बल ॥
ਧੌਂਸੇ ਅਤੇ ਨਗਾਰੇ

ਦੁੰਦਭਿ ਦੱਬਲ ॥੧੭॥
दुँदभि दब्बल ॥१७॥
ਖ਼ੂਬ ਵਜਣ ਲਗੇ ॥੧੭॥

ਬੱਜੇ ਨਿਸਾਣ ॥
बज्जे निसाण ॥
ਨਗਾਰੇ ਵਜਣ ਲਗੇ,

ਨੱਚੇ ਕਿਕਾਣ ॥
नच्चे किकाण ॥
ਘੋੜੇ ਨਚਣ ਲਗੇ।

ਬਾਹੈ ਤੜਾਕ ॥
बाहै तड़ाक ॥
ਸ਼ਿਸ਼ਤ ਬੰਨ੍ਹ ਕੇ (ਤੀਰ) ਚਲਾਏ ਜਾਦੇ

ਉੱਠੈ ਕੜਾਕ ॥੧੮॥
उट्ठै कड़ाक ॥१८॥
ਅਤੇ ਕੜ-ਕੜ (ਦੀ ਧੁਨ) ਉਠਦੀ ॥੧੮॥

ਬੱਜੇ ਨਿਸੰਗ ॥
बज्जे निसंग ॥
ਨਿਸੰਗ ਹੋ ਕੇ (ਯੋਧੇ ਧੌਂਸੇ) ਵਜਾਉਂਦੇ ਹਨ

ਗੱਜੇ ਨਿਹੰਗ ॥
गज्जे निहंग ॥

ਅਤੇ ਮਹਾਨ ਯੋਧੇ (ਨਿਹੰਗ) ਗਜਦੇ ਹਨ।

ਛੁੱਟੈ ਕ੍ਰਿਪਾਨ ॥

छुट्टै कृपान ॥

ਕ੍ਰਿਪਾਨਾ ਚਲਦੀਆਂ ਹਨ

ਲਿੱਟੈ ਜੁਆਨ ॥੧੯॥

लिट्टै जुआन ॥१९॥

ਅਤੇ ਯੋਧੇ ਧਰਤੀ ਉਤੇ ਲੇਟਦੇ ਹਨ ॥੧੯॥

ਤੁੱਪਕ ਤੜਾਕ ॥

तुप्पक तड़ाक ॥

ਬੰਦੂਕਾ ਤੜ ਤੜ ਕਰਦੀਆਂ ਹਨ,

ਕੈਬਰ ਕੜਾਕ ॥

कैबर कड़ाक ॥

ਤੀਰ ਕੜ ਕੜ ਕਰਦੇ ਹਨ।

ਸੈਹਥੀ ਸੜਾਕ ॥

सैहथी सड़ाक ॥

ਸੈਹੱਥੀਆਂ 'ਸਰਰ' (ਦੀ ਆਵਾਜ਼ ਨਾਲ ਵਜਦੀਆਂ ਹਨ)

ਛੌਹੀ ਛੜਾਕ ॥੨੦॥

छौही छड़ाक ॥२०॥

ਅਤੇ ਛੱਵੀਆਂ ਛੜ-ਛੜ ਕਰਦੀਆਂ ਹਨ ॥੨੦॥

ਗੱਜੇ ਸੁ ਬੀਰ ॥

गज्जे सु बीर ॥

ਸੂਰਬੀਰ ਗਜਦੇ ਹਨ।

ਬੱਜੇ ਗਹੀਰ ॥

बज्जे गहीर ॥

ਗੰਭੀਰ (ਗਰਜ ਕਰਨ ਵਾਲੇ ਨਗਾਰੇ) ਵਜਦੇ ਹਨ।

ਬਿਚਰੇ ਨਿਹੰਗ ॥

बिचरे निहंग ॥

ਸੂਰਮੇ (ਨਿਹੰਗ ਯੁੱਧ-ਭੂਮੀ ਵਿਚ ਇੰਜ) ਵਿਚਰਦੇ ਹਨ

ਜੈਸੇ ਪਲੰਗ ॥੨੧॥

जैसे पलंग ॥२१॥

ਜਿਵੇਂ (ਬਨ ਵਿਚ) ਚਿਤਰਾ (ਫਿਰਦਾ ਹੈ) ॥੨੧॥

ਹੁੰਕੇ ਕਿਕਾਣ ॥

हुँके किकाण ॥

ਘੋੜੇ ਹਿਣਕਦੇ ਹਨ,

ਧੁੰਕੇ ਨਿਸਾਣ ॥

धुँके निसाण ॥

ਧੌਂਸੇ ਧੁਕਦੇ ਹਨ।

ਬਾਹੈ ਤੜਾਕ ॥

बाहै तड़ाक ॥

(ਇਕ ਪਾਸਿਓਂ ਸੂਰਮੇ) ਤੜ ਤੜ (ਕਰਦੇ ਸ਼ਸਤ੍ਰ) ਚਲਾਉਂਦੇ ਹਨ

ਝੱਲੈ ਝੜਾਕ ॥੨੨॥

झल्लै झड़ाक ॥२२॥

(ਅਤੇ ਦੂਜੇ ਪਾਸਿਓਂ ਸੂਰਮੇ ਉਨ੍ਹਾ ਦੇ) ਵਾਰਾ ਨੂੰ ਝਲਦੇ ਹਨ ॥੨੨॥

ਜੱੁਝੇ ਨਿਹੰਗ ॥

जु्झे निहंग ॥

(ਯੁੱਧ ਵਿਚ) ਲੜ ਕੇ (ਵੀਰ-ਗਤੀ ਪ੍ਰਾਪਤ ਕਰ ਚੁਕੇ)

ਲਿੱਟੇ ਮਲੰਗ ॥

लिट्टे मलंग ॥

ਮਹਾਨ ਯੋਧੇ ਮਲੰਗਾ ਵਾਗ ਲੇਟ ਪਏ ਹਨ।

ਖੁਲ੍ਹੇ ਕਿਸਾਰ ॥

खुल्हे किसार ॥

(ਉਨ੍ਹਾ ਦੇ) ਵਾਲ ਖੁਲ੍ਹੇ ਹਨ

ਜਨੁ ਜਟਾਧਾਰ ॥੨੩॥

जनु जटाधार ॥२३॥

ਮਾਨੋ (ਉਹ) ਜੱਟਾਧਾਰੀ ਸਾਧੂ ਹੋਣ ॥੨੩॥

ਸਜੇ ਰਜਿੰਦ੍ਰ ॥

सजे रजिंद्र ॥

ਮਹਾਨ ਰਾਜੇ ਸਜੇ ਹੋਏ ਹਨ

ਗਜੇ ਗਜਿੰਦ੍ਰ ॥

गजे गजिंद्र ॥

ਅਤੇ ਵਡੇ ਹਾਥੀ ਗਜ ਰਹੇ ਹਨ।

ਉੱਤਰੇ ਖਾਨ ॥

उत्तरे खान ॥

(ਉਨ੍ਹਾ ਉਤੋਂ) ਖ਼ਾਨ

ਲੈ ਲੈ ਕਮਾਨ ॥੨੪॥

ਲੈ ਲੈ ਕਮਾਨ ॥੨੪॥

ਕਮਾਨ ਲੈ ਲੈ ਕੇ ਉਤਰ ਰਹੇ ਹਨ ॥੨੪॥

ਤ੍ਰਿਭੰਗੀ ਛੰਦ ॥

तृभंगी छंद ॥

ਤ੍ਰਿਭੰਗੀ ਛੰਦ:

ਕੁਪਿਯੋ ਕ੍ਰਿਪਾਲੰ ਸੱਜਿ ਮਰਾਲੰ ਬਾਹ ਬਿਸਾਲੰ ਧਰਿ ਢਾਲੰ ॥

कुपियो कृपालं सज्जि मरालं बाह बिसालं धरि ढालं ॥

ਕ੍ਰੋਧਿਤ ਕ੍ਰਿਪਾਲ ਚੰਦ ਨੇ ਘੋੜੇ ਨੂੰ ਸਜਾਇਆ ਅਤੇ ਵਿਸ਼ਾਲ ਬਾਹਵਾ ਵਿਚ ਢਾਲ ਧਾਰਨ ਕੀਤੀ।

ਧਾਏ ਸਭ ਸੂਰੰ ਰੂਪ ਕਰੂਰੰ ਚਮਕਤ ਨੂਰੰ ਮੁਖ ਲਾਲੰ ॥

धाए सभ सूरं रूप करूरं चमकत नूरं मुख लालं ॥

ਸਾਰੇ ਸੂਰਮੇ (ਹਮਲਾ ਕਰਨ ਲਈ) ਅਗੇ ਵਧਦੇ ਹਨ, ਉਨ੍ਹਾ ਦਾ ਰੂਪ ਭਿਆਨਕ ਹੈ ਅਤੇ ਉਨ੍ਹਾ ਦੇ ਲਾਲ ਮੂੰਹਾ ਉਤੇ ਨੂਰ ਚਮਕਦਾ ਹੈ।

ਲੈ ਲੈ ਸੁ ਕ੍ਰਿਪਾਨੰ ਬਾਣ ਕਮਾਣੰ ਸਜੇ ਜੁਆਨੰ ਤਨ ਤੱਤੰ ॥

लै लै सु कृपानं बाण कमाणं सजे जुआनं तन तत्तं ॥

ਕ੍ਰਿਪਾਨਾ ਲੈ ਕੇ, ਤੀਰ ਕਮਾਨਾ ਨੂੰ ਸਜਾ ਕੇ ਗੁੱਸੈਲੇ ਜਵਾਨ

ਰਣਿ ਰੰਗ ਕਲੋਲੰ ਮਾਰਹੀ ਬੋਲੰ ਜਨ ਗਜ ਡੋਲੰ ਬਨ ਮਤੰ ॥੨੫॥

रणि रंग कलोलं मारही बोलं जन गज डोलं बन मतं ॥२५॥

ਰਣ-ਭੂਮੀ ਵਿਚ ਕਲੋਲ (ਕਰਦੇ ਹਨ ਅਤੇ ਮੂੰਹ ਵਿਚੋਂ) ਮਾਰੋ-ਮਾਰੋ ਹੀ ਬੋਲਦੇ ਹਨ, ਮਾਨੋ ਮਸਤ ਹਾਥੀ ਬਨ ਵਿਚ ਡੋਲਦੇ ਹੋਣ ॥੨੫॥

ਭੁਯੰਗ ਛੰਦ ॥

भुयंग छंद ॥

ਭੁਜੰਗ ਪ੍ਰਯਾਤ ਛੰਦ:

ਤਬੈ ਕੋਪੀਯੰ ਕਾਂਗੜੇਸੰ ਕਟੋਚੰ ॥

तबै कोपीयं काँगड़ेसं कटोचं ॥

ਤਦੋਂ ਕਾਗੜੇ ਦਾ ਰਾਜਾ (ਕ੍ਰਿਪਾਲ ਚੰਦ) ਕਟੋਚ ਕ੍ਰੋਧਵਾਨ ਹੋਇਆ।

ਮੁਖੰ ਰਕਤ ਨੈਨੰ ਤਜੇ ਸਰਬ ਸੋਚੰ ॥

मुखं रकत नैनं तजे सरब सोचं ॥

(ਉਸ ਦਾ) ਮੂੰਹ ਅਤੇ ਅੱਖਾ ਲਾਲ ਹੋ ਗਈਆਂ ਅਤੇ (ਉਸ ਨੇ) ਸਭ ਪ੍ਰਕਾਰ ਦੀ ਸੋਚ ਛਡ ਦਿੱਤੀ।

ਉਤੇ ਉੱਠੀਯੰ ਖਾਨ ਖੇਤੰ ਖਤੰਗੰ ॥

उते उट्ठीयं खान खेतं खतंगं ॥

ਉਧਰੋਂ (ਹੁਸੈਨੀ ਦੇ ਸਾਥੀ) ਪਠਾਣ ਮੈਦਾਨੇ-ਜੰਗ ਵਿਚ ਤੀਰ ਲੈ ਕੇ ਖੜੋਤੇ ਹੋਏ ਹਨ

ਮਨੋ ਬਿਹਚਰੈ ਮਾਸ ਹੇਤੰ ਪਿਲੰਗੰ ॥੨੬॥

मनो बिहचरै मास हेतं पिलंगं ॥२६॥

ਮਾਨੋ ਮਾਸ ਲਈ ਚਿਤਰੇ ਫਿਰਦੇ ਹੋਣ ॥੨੬॥

ਬਜੀ ਭੇਰ ਭੁੰਕਾਰ ਤੀਰੰ ਤੱੜਕੇ ॥

बजी भेर भुँकार तीरं तड़्ड़के ॥

ਭੇਰੀਆਂ ਭੂੰ ਭੂੰ ਕਰ ਕੇ ਵਜਦੀਆਂ ਹਨ, ਤੀਰ ਤੜ ਤੜ ਕਰਦੇ ਹਨ।

ਮਿਲੇ ਹੱਥਿ ਬੱਖੰ ਕ੍ਰਿਪਾਣੰ ਕੱੜਕੇ ॥

मिले हत्थि बक्खं कृपाणं कड़्ड़के ॥

(ਕਈ ਸੂਰਮੇ) ਗੁੱਥਮ-ਗੁੱਥਾ ਹਨ (ਅਤੇ ਕਿਤੇ) ਤਲਵਾਰਾ ਕੜਕ ਰਹੀਆਂ ਹਨ।

ਬਜੇ ਜੰਗ ਨੀਸਾਣ ਕੱਥੇ ਕਥੀਰੰ ॥

बजे जंग नीसाण कत्थे कथीरं ॥

(ਕਿਤੇ) ਜੰਗ ਵਿਚ ਧੌਂਸੇ ਵਜਦੇ ਹਨ (ਅਤੇ ਕਿਤੇ) ਢਾਢੀ ਵਾਰਾ ਗਾਉਂਦੇ ਹਨ।

ਫਿਰੈ ਰੁੰਡ ਮੁੰਡੰ ਤਨੰ ਤੱਛ ਤੀਰੰ ॥੨੭॥

फिरै रुँड मुँडं तनं तच्छ तीरं ॥२७॥

(ਕਿਤੇ) ਧੜ ਅਤੇ ਸਿਰ ਅਤੇ ਕਿਤੇ ਤੀਰਾ ਨਾਲ ਪੱਛੇ ਹੋਏ ਸ਼ਰੀਰ ਫਿਰਦੇ ਹਨ ॥੨੭॥

ਉਠੈ ਟੋਪ ਟੂਕੰ ਗੁਰਜੈ ਪ੍ਰਹਾਰੇ ॥

उठै टोप टूकं गुरजै प्रहारे ॥

(ਕਿਤੇ) ਟੋਪਾ ਉਤੇ ਗੁਰਜਾ ਦੇ ਵਾਰ ਨਾਲ ਟਕ-ਟਕ (ਦੀ ਆਵਾਜ਼) ਉਠਦੀ ਹੈ।

ਰੁਲੇ ਲੱੁਥ ਜੁੱਥੰ ਗਿਰੇ ਬੀਰ ਮਾਰੇ ॥

रुले लु्थ जुत्थं गिरे बीर मारे ॥

(ਕਿਤੇ) ਲੋਥਾ ਦੇ ਢੇਰ ਰੁਲਦੇ ਹਨ (ਅਤੇ ਕਿਤੇ) ਮਾਰੇ ਹੋਏ ਯੁੱਧ-ਵੀਰ ਡਿਗੇ ਪਏ ਹਨ।

ਪਰੈ ਕੱਤੀਯੰ ਘਾਤ ਨਿਰਘਾਤ ਬੀਰੰ ॥

परै कत्तीयं घात निरघात बीरं ॥

(ਕਿਤੇ) ਪਤਲੀਆਂ ਤਲਵਾਰ ਦੀਆਂ ਲਗਾਤਾਰ ਸੱਟਾ ਨਾਲ ਸੂਰਵੀਰਾ (ਦੇ ਸ਼ਰੀਰਾ ਉਤੇ ਜ਼ਖਮ ਲਗੇ ਹੋਏ ਹਨ)।

ਫਿਰੈ ਰੰੁਡ ਮੁੰਡੰ ਤਨੰ ਤੱਛ ਤੀਰੰ ॥੨੮॥

फिरै रं्ुड मुँडं तनं तच्छ तीरं ॥२८॥

(ਕਿਤੇ) ਧੜ ਅਤੇ ਸਿਰ ਅਤੇ ਤੀਰਾ ਨਾਲ ਪਛੇ ਹੋਏ ਸ਼ਰੀਰ ਫਿਰਦੇ ਹਨ ॥੨੮॥

ਬਹੀ ਬਾਹੁ ਆਘਾਤ ਨਿਰਘਾਤ ਬਾਣੰ ॥

बही बाहु आघात निरघात बाणं ॥

ਬਾਹਵਾ ਦੇ ਝਟਕਿਆਂ ਨਾਲ ਲਗਾਤਾਰ ਤੀਰ ਚਲ ਰਹੇ ਹਨ।

ਉਠੇ ਨੱਦ ਨਾਦੰ ਕੱੜਕੇ ਕ੍ਰਿਪਾਣੰ ॥

उठे नद्द नादं कड़्ड़के कृपाणं ॥

ਤਲਵਾਰਾ (ਦੇ ਚਲਣ ਨਾਲ) ਕੜ ਕੜ ਦੇ ਗੰਭੀਰ ਨਾਦ ਉਠ ਰਹੇ ਹਨ।

ਛਕੇ ਛੋਭ ਛਤ੍ਰ ਤਜੈ ਬਾਣ ਰਾਜੀ ॥

छके छोभ छत्र तजै बाण राजी ॥

ਕ੍ਰੋਧਿਤ ਸੂਰਮੇ ਤੀਰਾ ਦੀਆਂ ਲੜੀਆਂ ਛਡ ਰਹੇ ਹਨ।

ਬਹੇ ਜਾਹਿ ਖਾਲੀ ਫਿਰੈ ਛੂਛ ਤਾਜੀ ॥੨੯॥

बहे जाहि खाली फिरै छूछ ताजी ॥२९॥

ਜਿਨ੍ਹਾ ਨੂੰ (ਤੀਰ) ਲਗਦੇ ਹਨ, ਉਨ੍ਹਾ ਦੇ ਘੋੜੇ (ਸਵਾਰਾ ਤੋਂ) ਸਖਣੇ ਫਿਰਦੇ ਹਨ ॥੨੯॥

ਜੁਟੇ ਆਪ ਮੈ ਬੀਰ ਬੀਰੰ ਜੁਝਾਰੇ ॥

जुटे आप मै बीर बीरं जुझारे ॥

(ਕਿਤੇ) ਆਪਸ ਵਿਚ ਸੂਰਮੇ ਗੁੱਥਮ ਗੁੱਥਾ ਹਨ,

ਮਨੋ ਗੱਜ ਜੱੁਟੇ ਦੰਤਾਰੇ ਦੰਤਾਰੇ ॥

मनो गज्ज जु्टे दंतारे दंतारे ॥

ਮਾਨੋ ਵਡੇ ਦੰਦਾ ਵਾਲੇ ਹਾਥੀ ਆਪਸ ਵਿਚ ਉਲਝੇ ਹੋਣ।

ਕਿਧੋ ਸਿੰਘ ਸੋ ਸਾਰਦੂਲੰ ਅਰੁੱਝੇ ॥

किधो सिंघ सो सारदूलं अरुज्झे ॥

(ਜਿਵੇਂ) ਸ਼ੇਰ ਨਾਲ ਸ਼ੇਰ ਭਿੜਦਾ ਹੋਵੇ,

ਤਿਸੀ ਭਾਂਤਿ ਕਿਰਪਾਲ ਗੋਪਾਲ ਜੁੱਝੇ ॥੩੦॥

तिसी भाँति किरपाल गोपाल जुज्झे ॥३०॥

ਉਸ ਤਰ੍ਹਾ ਕ੍ਰਿਪਾਲ ਚੰਦ ਅਤੇ ਗੋਪਾਲ ਚੰਦ (ਆਪਸ ਵਿਚ) ਜੂਝ ਰਹੇ ਸਨ ॥੩੦॥

ਹਰੀ ਸਿੰਘ ਧਾਯੋ ਤਹਾਂ ਏਕ ਬੀਰੰ ॥

हरी सिंघ धायो तहाँ एक बीरं ॥

ਤਦੋਂ (ਹੁਸੈਨੀ ਦਲ ਦਾ) ਹਰੀ ਸਿੰਘ ਯੋਧਾ ਧਾਵਾ ਕਰ ਕੇ ਆਇਆ।

ਸਹੇ ਦੇਹ ਆਪੰ ਭਲੀ ਭਾਂਤਿ ਤੀਰੰ ॥

सहे देह आपं भली भाँति तीरं ॥

(ਉਸ ਨੇ) ਆਪਣੇ ਸ਼ਰੀਰ ਉਤੇ ਤੀਰਾ ਦੀ (ਬੌਛਾੜ) ਚੰਗੀ ਤਰ੍ਹਾ ਸਹੀ।

ਮਹਾਂ ਕੋਪ ਕੈ ਬੀਰ ਬ੍ਰਿੰਦੰ ਸੰਘਾਰੇ ॥

महाँ कोप कै बीर बृंदं संघारे ॥

(ਉਸ ਨੇ) ਕ੍ਰੋਧ ਕਰ ਕੇ ਬਹੁਤ ਸੂਰਮੇ ਮਾਰ ਦਿੱਤੇ

ਬਡੋ ਜੁਧ ਕੈ ਦੇਵ ਲੋਕੰ ਪਧਾਰੇ ॥੩੧॥

बडो जुध कै देव लोकं पधारे ॥३१॥

ਅਤੇ ਬਹੁਤ ਤਕੜਾ ਯੁੱਧ ਕਰਕੇ ਸੁਅਰਗ ਚਲਾ ਗਿਆ ॥੩੧॥

ਹਠਿਯੋ ਹਿੰਮਤੰ ਕਿੰਮਤੰ ਲੈ ਕ੍ਰਿਪਾਨੰ ॥

हठियो हिंमतं किंमतं लै कृपानं ॥

(ਰਾਜਿਆਂ ਵਲੋਂ) ਹਿੰਮਤ ਸਿੰਘ ਅਤੇ ਕਿੰਮਤ ਸਿੰਘ ਨਾ ਦੇ ਕੜੀਅਲ ਯੋਧੇ ਕ੍ਰਿਪਾਨਾ ਲੈ ਕੇ ਆਏ।

ਲਏ ਗੁਰਜ ਚੱਲੰ ਸੁ ਜਲਾਲਖਾਨੰ ॥

लए गुरज चल्लं सु जलालखानं ॥

(ਹੁਸੈਨੀ ਦੇ ਦਲ ਵਲੋਂ) ਜਲਾਲ ਖ਼ਾਨ ਗੁਰਜ ਲੈ ਕੇ ਚਲਿਆ।

ਹਠੇ ਸੂਰਮਾ ਮੱਤ ਜੋਧਾ ਜੁਝਾਰੰ ॥

हठे सूरमा मत्त जोधा जुझारं ॥

ਉਹ ਜੁਝਾਰੂ ਯੋਧੇ ਅਭਿਮਾਨ ਨਾਲ ਮਸਤੇ ਹੋਏ ਖ਼ੂਬ ਲੜੇ।

ਪਰੀ ਕੁੱਟ ਕੱੁਟੰ ਉਠੀ ਸਸਤ੍ਰ ਝਾਰੰ ॥੩੨॥

परी कुट्ट कु्ुटं उठी ससत्र झारं ॥३२॥

(ਸ਼ਸਤ੍ਰਾ ਦੇ) ਲਗਾਤਾਰ ਵਾਰਾ ਨਾਲ ਸ਼ਸਤ੍ਰਾ ਤੋਂ ਚਿੰਗਾਰੀਆਂ ਨਿਕਲਣ ਲਗੀਆਂ ॥੩੨॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਜਸੰਵਾਲ ਧਾਏ ॥

जसंवाल धाए ॥

ਜਸਵਾਲ (ਦਾ ਰਾਜਾ ਕੇਸਰੀ ਚੰਦ)

ਤੁਰੰਗੰ ਨਚਾਏ ॥

तुरंगं नचाए ॥

ਘੋੜਾ ਨਚਾਉਂਦਾ ਹੋਇਆ ਅਗੇ ਵਧਿਆ।

ਲਯੋ ਘੇਰ ਹੁਸੈਨੀ ॥

लयो घेर हुसैनी ॥

(ਉਸ ਨੇ) ਹੁਸੈਨੀ ਨੂੰ ਘੇਰ ਲਿਆ

ਹਨਿਯੋ ਸਾਂਗ ਪੈਨੀ ॥੩੩॥

हनियो साँग पैनी ॥३३॥

ਅਤੇ ਤਿਖੀ ਬਰਛੀ ਦਾ ਵਾਰ ਕੀਤਾ ॥੩੩॥

ਤਿਨੂ ਬਾਣ ਬਾਹੇ ॥

तिनू बाण बाहे ॥

ਹੁਸੈਨੀ ਨੇ (ਅਗੋਂ) ਤੀਰ ਚਲਾਏ

ਬਡੇ ਸੈਨ ਗਾਹੇ ॥

बडे सैन गाहे ॥

ਅਤੇ ਬਹੁਤ ਸੈਨਾ ਲਿਤਾੜ ਦਿੱਤੀ।

ਜਿਸੈ ਅੰਗਿ ਲਾਗਿਯੋ ॥

जिसै अंगि लागियो ॥

(ਤੀਰ) ਜਿਸ ਦੇ ਸ਼ਰੀਰ ਵਿਚ ਲਗਦਾ ਹੈ,

ਤਿਸੈ ਪ੍ਰਾਣ ਤਯਾਗਯੋ ॥੩੪॥

तिसै प्राण तयागयो ॥३४॥

ਉਸੇ ਦੇ ਪ੍ਰਾਣ ਨਿਕਲ ਜਾਦੇ ਹਨ ॥੩੪॥

ਜਬੈ ਘਾਵ ਲਾਗਯੋ ॥

जबै घाव लागयो ॥

(ਜਿਸ ਕਿਸੇ ਨੂੰ) ਜਦੋਂ ਜ਼ਖਮ ਲਗਦਾ ਹੈ

ਤਬੈ ਕੋਪ ਜਾਗਯੋ ॥

तबै कोप जागयो ॥

ਤਾ (ਉਸ ਦਾ) ਕ੍ਰੋਧ ਭੜਕ ਪੈਂਦਾ ਹੈ।

ਸੰਭਾਰੀ ਕਮਾਣੰ ॥

संभारी कमाणं ॥

(ਉਹ ਫਿਰ) ਕਮਾਨ ਸੰਭਾਲ ਕੇ

ਹਣੇ ਬੀਰ ਬਾਣੰ ॥੩੫॥

हणे बीर बाणं ॥३५॥

ਸੂਰਮਿਆਂ ਨੂੰ ਬਾਣਾ ਨਾਲ ਮਾਰੀ ਜਾਦਾ ਹੈ ॥੩੫॥

ਚਹੂੰ ਓਰ ਢੂਕੇ ॥

चहूँ ओर ढूके ॥

(ਸੂਰਮੇ) ਚੌਹਾ ਪਾਸਿਆਂ ਤੋਂ ਅਗੇ ਢੁਕਦੇ ਹਨ

ਮੁਖੰ ਮਾਰ ਕੂਕੇ ॥

मुखं मार कूके ॥

ਅਤੇ ਮੂੰਹ ਤੋਂ ਮਾਰੋ-ਮਾਰੋ ਪੁਕਾਰਦੇ ਹਨ।

ਨ੍ਰਿਭੈ ਸਸਤ੍ਰ ਬਾਹੈਂ ॥

नृभै ससत्र बाहैं ॥

(ਉਹ) ਨਿਰਭੈ ਹੋ ਕੇ ਸ਼ਸਤ੍ਰ ਚਲਾਉਂਦੇ ਹਨ

ਦੋਊ ਜੀਤ ਚਾਹੈਂ ॥੩੬॥

दोऊ जीत चाहैं ॥३६॥

ਅਤੇ ਦੋਵੇਂ (ਆਪਣੀ ਆਪਣੀ) ਜਿਤ ਪ੍ਰਾਪਤ ਕਰਨ ਦੇ ਚਾਹਵਾਨ ਹੁੰਦੇ ਹਨ ॥੩੬॥

ਰਿਸੇ ਖਾਨਜਾਦੇ ॥

रिसे खानजादे ॥

ਪਠਾਣ ਸੈਨਿਕ ਕ੍ਰੋਧਿਤ ਹੋ ਗਏ।

ਮਹਾ ਮੱਦ ਮਾਦੇ ॥

महा मद्द मादे ॥

ਹੈਂਕੜ ਨਾਲ ਹੰਕਾਰੇ ਗਏ।

ਮਹਾ ਬਾਣ ਬਰਖੇ ॥

महा बाण बरखे ॥

ਤੀਰਾ ਦੀ ਬਰਖਾ ਹੋਣ ਲਗੀ।

ਸਭੈ ਸੂਰ ਹਰਖੇ ॥੩੭॥

सभै सूर हरखे ॥३७॥

ਸਾਰੇ ਸੂਰਮੇ ਪ੍ਰਸੰਨ ਹੋ ਗਏ ॥੩੭॥

ਕਰੈ ਬਾਣ ਅਰਚਾ ॥

करै बाण अरचा ॥

(ਉਹ ਦ੍ਰਿਸ਼ ਅਜਿਹਾ ਸੀ) ਮਾਨੋ ਬਾਣ (ਸੁਗੰਧਿਤ ਪਦਾਰਥਾ ਦੀ) ਅਰਚਾ (ਛਿੜਕਾਉ) ਕਰ ਰਹੇ ਹੋਣ।

ਧਨੁਰ ਬੇਦ ਚਰਚਾ ॥

धनुर बेद चरचा ॥

(ਧਨੁਸ਼ਾ ਦੀ ਟੰਕਾਰ ਨਾਲ) ਧਨੁਰ ਵੇਦ ਦਾ ਪਾਠ ਹੋ ਰਿਹਾ ਸੀ।

ਸੁ ਸਾਗੰ ਸਮ੍ਹਾਲੰ ॥

ਸੁ ਸਾਗੰ ਸਮ੍ਹਾਲੰ ॥
ਉਸ ਥਾ ਤੇ (ਵੇਦ-ਪਾਠ ਦਾ)

ਕਰੈ ਤਉਨ ਠਾਮੰ ॥੩੮॥
करै तउन ठामं ॥३८॥
ਕੋਈ ਰੂਪਕ ਖੇਡਿਆ ਜਾ ਰਿਹਾ ਸੀ ॥੩੮॥

ਬਲੀ ਬੀਰ ਰੁੱਝੇ ॥
बली बीर रुज्झे ॥
(ਉਸ ਕੰਮ ਵਿਚ) ਬਲਵਾਨ ਵੀਰ ਰੁਝੇ ਹੋਏ ਸਨ।

ਸਮੂਹ ਸਸਤ੍ਰ ਜੁੱਝੇ ॥
समूह ससत्र जुज्झे ॥
ਸਾਰੇ ਸ਼ਸਤ੍ਰਾ ਨਾਲ ਜੂਝ ਰਹੇ ਸਨ।

ਲਗੈ ਧੀਰ ਧੱਕੇ ॥
लगै धीर धक्के ॥
ਧੀਰਜਵਾਨ (ਸੂਰਮਿਆਂ) ਦੇ ਧਕੇ ਵਜ ਰਹੇ ਸਨ

ਕ੍ਰਿਪਾਣੰ ਝਨੱਕੇ ॥੩੯॥
कृपाणं झनक्के ॥३९॥
ਅਤੇ ਕ੍ਰਿਪਾਨਾ ਛਣਕ ਰਹੀਆਂ ਸਨ ॥੩੯॥

ਕੱੜਕੈ ਕਮਾਣੰ ॥
कड़्ड़कै कमाणं ॥
ਕਮਾਨਾ ਕੜਕਦੀਆਂ ਸਨ।

ਝਣੱਕੈ ਕ੍ਰਿਪਾਣੰ ॥
झणक्कै कृपाणं ॥

ਕ੍ਰਿਪਾਨਾ ਛਣਕਦੀਆਂ ਸਨ।

ਕੜੰਕਾਰ ਛੁੱਟੈ ॥

कड़ंकार छुटै ॥

ਕੜਾਕ ਕੜਾਕ (ਤੀਰ) ਚਲਦੇ ਸਨ।

ਝਣੰਕਾਰ ਉੱਠੈ ॥੪੦॥

झणंकार उट्ठै ॥४०॥

(ਹਰ ਪਾਸੇ) ਝਣਕਾਰ (ਦਾ ਨਾਦ) ਪੈਦਾ ਹੋ ਰਿਹਾ ਸੀ ॥੪੦॥

ਹਠੀ ਸਸਤ੍ਰ ਝਾਰੈ ॥

हठी ससत्र झारै ॥

ਹਠੀ (ਸੂਰਮੇ) ਸ਼ਸਤ੍ਰਾ ਦਾ ਵਾਰ ਕਰਦੇ ਸਨ।

ਨ ਸੰਕਾ ਬਿਚਾਰੈ ॥

न संका बिचारै ॥

(ਮਨ ਵਿਚ) ਕੋਈ ਸ਼ੰਕਾ ਨਹੀਂ ਵਿਚਾਰਦੇ ਸਨ।

ਕਰੈ ਤੀਰ ਮਾਰੰ ॥

करै तीर मारं ॥

ਤੀਰ (ਇਤਨੇ ਅਧਿਕ) ਚਲਾਏ ਜਾ ਰਹੇ ਸਨ

ਫਿਰੈ ਲੋਹ ਧਾਰੰ ॥੪੧॥

फिरै लोह धारं ॥४१॥

ਮਾਨੋ ਲੋਹੇ ਦੀ ਬਰਖਾ ਹੋ ਰਹੀ ਹੋਵੇ ॥੪੧॥

ਨਦੀ ਸ੍ਰੋਣ ਪੂਰੰ ॥

नदी स्रौण पूरं ॥

ਨਦੀ ਲਹੂ ਨਾਲ ਪੂਰੀ ਗਈ ਹੈ।

ਫਿਰੈ ਗੈਣ ਹੂਰੰ ॥

फिरै गैण हूरं ॥

ਆਕਾਸ਼ ਵਿਚ ਹੂਰਾ ਵਿਚਰ ਰਹੀਆਂ ਹਨ।

ਉਭੇ ਖੇਤ ਪਾਲੰ ॥

उभे खेत पालं ॥

ਦੋਹਾ ਪਾਸਿਆਂ ਤੋਂ ਮੁੱਖੀ ਸੂਰਮੇ

ਬਕੇ ਬਿੱਕਰਾਲੰ ॥੪੨॥

बके बिक्करालं ॥४२॥

ਭਿਆਨਕ ਆਵਾਜ਼ਾ ਕਢ ਰਹੇ ਹਨ ॥੪੨॥

ਪਾਧੜੀ ਛੰਦ ॥

पाधड़ी छंद ॥

ਪਾਧੜੀ ਛੰਦ:

ਤਹ ਹੜ ਹੜਾਇ ਹੱਸੇ ਮਸਾਣ ॥

तह हड़ हड़ाइ हस्से मसाण ॥

ਉਥੇ ਮਸਾਣ ਖਿੜ ਖਿੜ ਕੇ ਹਸ ਰਹੇ ਸਨ।

ਲਿੱਟੇ ਗਜਿੰਦ੍ਰ ਛੱੁਟੇ ਕਿਕਾਣ ॥

लिट्टे गजिंद्र छ्ु्टे किकाण ॥

(ਕਿਤੇ) ਹਾਥੀ ਡਿਗੇ ਪਏ ਸਨ ਅਤੇ ਘੋੜੇ ਖੁਲ੍ਹੇ ਫਿਰਦੇ ਸਨ।

ਜੁੱਟੇ ਸੁ ਬੀਰ ਤਹ ਕੜਕ ਜੰਗ ॥

जुट्टे सु बीर तह कड़क जंग ॥

ਉਥੇ ਘੋਰ ਯੁੱਧ ਵਿਚ ਸੂਰਮੇ ਜੁਟੇ ਹੋਏ ਸਨ।

ਛੁੱਟੀ ਕ੍ਰਿਪਾਣ ਵੁਠੇ ਖਤੰਗ ॥੪੩॥

छुट्टी कृपाण वुठे खतंग ॥४३॥

(ਕਿਤੇ) ਤਲਵਾਰਾ ਚਲ ਰਹੀਆਂ ਸਨ ਅਤੇ ਬਾਣ ਵਰ੍ਹ ਰਹੇ ਸਨ ॥੪੩॥

ਡਾਕਨਿ ਡਹਿਕ ਚਾਵਡਿ ਚਿਕਾਰ ॥

डाकनि डहिक चावडि चिकार ॥

(ਕਿਤੇ) ਡਾਕਣੀਆਂ ਡਕਾਰ ਰਹੀਆਂ ਸਨ ਅਤੇ ਚਾਵੰਡੀਆਂ ਚੀਖ਼ ਰਹੀਆਂ ਸਨ।

ਕਾਕੰ ਕਹੱਕਿ ਬੱਜੇ ਦੁਧਾਰ ॥

काकं कहक्कि बज्जे दुधार ॥

ਕਿਤੇ ਕਾਵਾ ਦੀ ਕੁਰਲਾਹਟ ਪੈ ਰਹੀ ਸੀ ਅਤੇ ਕਿਤੇ ਦੁਧਾਰੇ (ਖੰਡੇ) ਵਜ ਰਹੇ ਸਨ।

ਖੋਲੰ ਖੜੱਕਿ ਤੁਪਕਿ ਤੜਾਕਿ ॥

खोलं खड़क्कि तुपकि तड़ाकि ॥

(ਕਿਤੇ) ਲੋਹੇ ਦੇ ਟੋਪ ਖੜਕ ਰਹੇ ਸਨ ਅਤੇ (ਕਿਤੇ) ਬੰਦੂਕਾ ਤੜਾਕ ਰਹੀਆਂ ਸਨ।

ਸੈਥੰ ਸੜੱਕ ਧੱਕੰ ਧਹਾਕਿ ॥੪੪॥

सैथं सड़क्क धक्कं धहाकि ॥४४॥

(ਕਿਤੇ) ਸੈਹੱਥੀਆਂ ਸਰਕ ਰਹੀਆਂ ਸਨ ਅਤੇ (ਕਿਤੇ) ਧੱਕਮ-ਧੱਕੀ ਹੋ ਰਹੀ ਸੀ ॥੪੪॥

ਭੁਜੰਗ ਛੰਦ ॥

भुजंग छंद ॥

ਭੁਜੰਗ ਪ੍ਰਯਾਤ ਛੰਦ:

ਤਹਾ ਆਪ ਕੀਨੋ ਹੁਸੈਨੀ ਉਤਾਰੰ ॥

तहा आप कीनो हुसैनी उतारं ॥

ਤਦੋਂ ਹੁਸੈਨੀ ਖੁਦ (ਜੰਗ ਕਰਨ ਲਈ) ਨਿਤਰਿਆ।

ਸਭੂ ਹਾਥ ਬਾਣੰ ਕਮਾਣੰ ਸੰਭਾਰੰ ॥

ਸਭੂ ਹਾਥ ਬਾਣੰ ਕਮਾਣੰ ਸੰਭਾਰੰ ॥

(ਉਸ ਦੇ) ਸਾਰੇ (ਸਾਥੀਆਂ ਨੇ) ਹੱਥਾ ਵਿਚ ਤੀਰ ਅਤੇ ਕਮਾਨਾ ਸੰਭਾਲੀਆਂ ਹੋਈਆ ਸਨ।

ਰੁਪੇ ਖਾਨਿ ਖੂਨੀ ਕਰੈ ਲਾਗ ਜੱੁਧੰ ॥

रुपे खानि खूनी करै लाग जुॖधं ॥

ਖ਼ੂਨਖ਼ਾਰ ਪਠਾਣ ਯੁੱਧ ਕਰਨ ਲਈ ਡਟ ਗਏ।

ਮੁਖੰ ਰਕਤ ਨੈਣੰ ਭਰੇ ਸੂਰ ਕ੍ਰੱਧੰ ॥੪੫॥

मुखं रकत नैणं भरे सूर क्रुद्धं ॥४५॥

ਕ੍ਰੋਧ ਕਰ ਕੇ (ਸਾਰਿਆਂ) ਸੂਰਮਿਆਂ ਦੇ ਮੂੰਹ ਅਤੇ ਅੱਖਾ ਲਾਲ ਹੋ ਗਈਆਂ ਸਨ ॥੪੫॥

ਜਗਿਯੋ ਜੰਗ ਜਾਲਮ ਸੁ ਜੋਧੰ ਜੁਝਾਰੰ ॥

जगियो जंग जालम सु जोधं जुझारं ॥

ਕਠੋਰ ਅਤੇ ਭਿਆਨਕ ਯੋਧਿਆਂ (ਦੇ ਮਨ ਵਿਚ) ਜੰਗ (ਦੀ ਬਿਰਤੀ) ਜਾਗ ਪਈ।

ਬਹੇ ਬਾਣ ਬਾਂਕੇ ਬਰੱਛੀ ਦੁਧਾਰੰ ॥

बहे बाण बाँके बरच्छी दुधारं ॥

ਸੁੰਦਰ ਤਿਖੇ ਤੀਰ, ਬਰਛੀਆਂ ਅਤੇ ਦੁਧਾਰੇ (ਖੰਡੇ) ਚਲਦੇ ਹਨ।

ਮਿਲੇ ਬੀਰ ਬੀਰੰ ਮਹਾਂ ਧੀਰ ਬੰਕੇ ॥

मिले बीर बीरं महाँ धीर बंके ॥

ਵਡੇ ਵਡੇ ਸੂਰਮੇ ਧੀਰਜਵਾਨ ਬਾਕੇ ਸੂਰਮਿਆਂ ਨਾਲ ਗੁੱਥਮ-ਗੁੱਥਾ ਹੁੰਦੇ ਹਨ।

ਧਕਾ ਧਕਿ ਸੈਥੰ ਕ੍ਰਿਪਾਨੰ ਝਨੰਕੇ ॥੪੬॥

धका धकि सैथं कृपानं झनंके ॥४६॥

(ਕਿਤੇ) ਸੈਹੱਥੀਆਂ ਨਾਲ ਧਕਮ-ਧਕੀ ਹੋ ਰਹੀ ਹੈ, (ਕਿਤੇ) ਤਲਵਾਰਾ ਦੀ ਛਣਕਾਰ ਹੋ ਰਹੀ ਹੈ ॥੪੬॥

ਭਏ ਢੋਲ ਢੰਕਾਰ ਨਾਦੰ ਨਫੀਰੰ ॥

भए ढोल ढंकार नादं नफीरं ॥

(ਕਿਤੇ) ਢੋਲਾ ਦੀ ਢਮਕਾਰ ਅਤੇ ਤੂਤੀਆਂ ਦੀ ਆਵਾਜ਼ ਪੈਦਾ ਹੋ ਰਹੀ ਹੈ।

ਉਠੈ ਬਾਹੁ ਆਘਾਤ ਗੱਜੈ ਸੁ ਬੀਰੰ ॥

उठै बाहु आघात गज्जै सु बीरं ॥

(ਕਿਤੇ) ਬਾਹਵਾ ਦੀ ਸੱਟ (ਨਾਲ ਧੁਨ) ਉਠਦੀ ਹੈ ਅਤੇ (ਕਿਤੇ) ਸੂਰਬੀਰ ਗਜਦੇ ਹਨ।

ਨਵੰ ਨੱਦ ਨੀਸਾਨ ਬੱਜੇ ਅਪਾਰੰ ॥

नवं नद्द नीसान बज्जे अपारं ॥

ਧੌਂਸਿਆਂ ਦੇ ਵਜਣ ਤੋਂ ਕਈ ਪ੍ਰਕਾਰ ਦੀਆਂ ਨਵੇਕਲੀਆਂ ਆਵਾਜ਼ਾ ਨਿਕਲਦੀਆਂ ਹਨ।

ਰੁਲੇ ਤੱਛ ਮੁੱਛੰ ਉਠੀ ਸਸਤ੍ਰ ਝਾਰੰ ॥੪੭॥

रुले तच्छ मुच्छं उठी ससत्र झारं ॥४७॥

ਵਢੇ ਟੁਕੇ (ਸੂਰਵੀਰ) ਰੁਲ ਰਹੇ ਹਨ ਅਤੇ ਸ਼ਸਤ੍ਰਾ (ਦੇ ਵਜਣ ਨਾਲ) ਚਿੰਗਾਰੀਆਂ ਉਠਦੀਆਂ ਹਨ ॥੪੭॥

ਟਕਾ ਟੁੱਕ ਟੋਪੰ ਢਕਾ ਢੁੱਕ ਢਾਲੰ ॥

टका टुक्क टोपं ढका ढुक्क ढालं ॥

(ਲੋਹੇ ਦੇ) ਟੋਪਾ ਦੀ ਟਕ-ਟਕ ਅਤੇ ਢਾਲਾ ਦੀ ਢਕ-ਢਕ (ਦੀਆਂ ਅਵਾਜ਼ਾ ਸੁਣਾਈ ਦਿੰਦੀਆਂ ਹਨ)।

ਮਹਾਂ ਬੀਰ ਬਾਨੈਤ ਬੰਕੇ ਬਿਕ੍ਰਾਲੰ ॥

महाँ बीर बानैत बंके बिक्रालं ॥

ਮਹਾਵੀਰ ਅਤੇ ਬਾਕੇ ਤੀਰ-ਅੰਦਾਜ਼ ਭਿਆਨਕ (ਰੂਪ ਧਾਰ ਰਹੇ ਹਨ)।

ਨਚੇ ਬੀਰ ਬੈਤਾਲਯੰ ਭੂਤ ਪ੍ਰੇਤੰ ॥

नचे बीर बैतालयं भूत प्रेतं ॥

ਬੀਰ-ਬੈਤਾਲ, ਭੂਤ ਅਤੇ ਪ੍ਰੇਤ ਨਚ ਰਹੇ ਹਨ।

ਨਚੀ ਡਾਕਿਣੀ ਜੋਗਣੀ ਉਰਧ ਹੇਤੰ ॥੪੮॥

नची डाकिणी जोगणी उरध हेतं ॥४८॥

ਆਕਾਸ਼-ਵਾਸੀ ਡਾਕਣੀਆਂ, ਜੋਗਣਾ ਨਚ ਰਹੀਆਂ ਹਨ ॥੪੮॥

ਛੁਟੀ ਜੋਗ ਤਾਰੀ ਮਹਾਂ ਰੁਦ੍ਰ ਜਾਗੇ ॥

छुटी जोग तारी महाँ रुद्र जागे ॥

(ਭਿਆਨਕ ਯੁੱਧ ਕਾਰਨ) ਮਹਾ ਰੁਦਰ (ਸ਼ਿਵ) ਦੀ ਯੋਗ-ਸਮਾਧੀ ਭੰਗ ਹੋ ਜਾਣ ਨਾਲ (ਉਹ) ਜਾਗ ਪਿਆ ਹੈ;

ਡਗਿਯੋ ਧਿਆਨ ਬ੍ਰਹਮੰ ਸਭੈ ਸਿੱਧ ਭਾਗੇ ॥

डगियो धिआन ब्रहमं सभै सिद्ध भागे ॥

ਬ੍ਰਹਮਾ ਦਾ ਧਿਆਨ ਉਚਕ ਗਿਆ ਹੈ, ਅਤੇ ਸਾਰੇ ਸਿੱਧ (ਆਪਣਿਆਂ ਠਿਕਾਣਿਆਂ ਤੋਂ) ਭਜ ਗਏ ਹਨ।

ਹਸੇ ਕਿੰਨਰੰ ਜੱਛ ਬਿੱਦਿਆ ਧਰੇਯੰ ॥

हसे किंनरं जच्छ बिद्दिआ धरेयं ॥

ਕਿੰਨਰ, ਯਕਸ਼, ਵਿਦਿਆਧਰ (ਆਦਿ ਦੇਵਤੇ) ਹਸ ਰਹੇ ਹਨ

ਨਚੀ ਅੱਛਰਾ ਪੱਛਰਾ ਚਾਰਣੇਯੰ ॥੪੯॥

नची अच्छरा पच्छरा चारणेयं ॥४९॥

ਅਤੇ ਮਾਤ ਲੋਕ ਦੀਆਂ ਸੁੰਦਰ ਯੁਵਤੀਆਂ, ਅਪੱਛਰਾਵਾ ਅਤੇ ਚਾਰਣਾ ਦੀਆਂ ਇਸਤਰੀਆਂ ਨਚ ਰਹੀਆਂ ਹਨ ॥੪੯॥

ਪਰਿਓ ਘੋਰ ਜੱੁਧੰ ਸੁ ਸੈਨਾ ਪਰਾਨੀ ॥

परिओ घोर जु्ुधं सु सैना परानी ॥

ਘੋਰ ਯੁੱਧ ਹੋਣ ਕਾਰਨ ਸੈਨਾ ਭਜਣ ਲਗੀ।

ਤਹਾਂ ਖਾਂ ਹੁਸੈਨੀ ਮੰਡਿਓ ਬੀਰ ਬਾਨੀ ॥

तहाँ खाँ हुसैनी मंडिओ बीर बानी ॥

ਉਥੇ (ਉਦੋਂ) ਹੁਸੈਨੀ ਖ਼ਾਨ ਨੇ (ਯੁੱਧ) ਮੰਡਿਆ ਅਤੇ ਸੂਰਮਿਆਂ ਵਾਲੇ ਬੋਲ (ਉਚਾਰੇ-ਭਾਵ ਗਜਿਆ)।

ਉਤੈ ਬੀਰ ਧਾਏ ਸੁ ਬੀਰੰ ਜਸ੍ਵਾਰੰ ॥

उतै बीर धाए सु बीरं जस्वारं ॥

ਉਧਰ ਬਹਾਦੁਰ ਜਸਵਾਰੀਆਂ ਨੇ ਧਾਵਾ ਬੋਲ ਦਿੱਤਾ।

ਸਬੈ ਬਿਉਤ ਡਾਰੇ ਬਗਾ ਸੇ ਅਸ੍ਵਾਰੰ ॥੫੦॥

सबै बिउत डारे बगा से अस्वारं ॥५०॥

(ਉਨ੍ਹਾ ਨੇ) ਸਾਰਿਆਂ ਸਵਾਰਾ ਨੂੰ ਕਪੜਿਆਂ ਵਾਗ ਵਿਉਂਤ ਦਿੱਤਾ (ਅਰਥਾਤ ਕਤਰ ਦਿੱਤਾ।)॥੫੦॥

ਤਹਾਂ ਖਾਂ ਹੁਸੈਨੀ ਰਹਿਓ ਏਕ ਠਾਢੰ ॥

तहाँ खाँ हुसैनी रहिओ एक ठाढं ॥

ਉਥੇ ਇਕ ਹੁਸੈਨੀ ਖ਼ਾਨ ਹੀ ਡਟਿਆ ਖੜਾ ਰਿਹਾ,

ਮਨੋ ਜੱੁਧ ਖੰਭੰ ਰਣੰ ਭੂਮ ਗਾਡੰ ॥

मनो जु्ध खंभं रणं भूम गाडं ॥

ਮਾਨੋ ਰਣ-ਭੂਮੀ ਵਿਚ ਯੁੱਧ ਦਾ ਖੰਭਾ ਗਡਿਆ ਹੋਵੇ।

ਜਿਸੈ ਕੋਪ ਕੈ ਕੈ ਹਠੀ ਬਾਣ ਮਾਰਿਓ ॥

जिसै कोप कै कै हठी बाण मारिओ ॥

(ਉਹ) ਹਠੀਲਾ ਯੋਧਾ ਕ੍ਰੋਧਵਾਨ ਹੋ ਕੇ ਜਿਸ ਨੂੰ ਤੀਰ ਮਾਰਦਾ ਹੈ,

ਤਿਸੈ ਛੇਦ ਕੈ ਪੈਲ ਪਾਰੇ ਪਧਾਰਿਓ ॥੫੧॥

तिसै छेद कै पैल पारे पधारिओ ॥५१॥

ਉਸ ਨੂੰ ਛੇਹ ਕੇ ਤੀਰ ਪਰਲੇ ਪਾਸੇ ਨਿਕਲ ਜਾਦਾ ਹੈ ॥੫੧॥

ਸਹੇ ਬਾਣ ਸੂਰੰ ਸਭੈ ਆਣ ਢੂਕੈ ॥

सहे बाण सूरं सभै आण ढूकै ॥

(ਉਸ) ਸੂਰਮੇ ਨੇ (ਆਪਣੇ ਉਤੇ ਸਾਰੇ) ਬਾਣ ਸਹਾਰੇ। (ਫਿਰ) ਸਾਰੇ (ਉਸ ਦੇ) ਨੇੜੇ ਆ ਪਹੁੰਚੇ

ਚਹੂੰ ਓਰ ਤੈ ਮਾਰ ਹੀ ਮਾਰ ਕੂਕੈ ॥

चहूँ ओर तै मार ही मार कूकै ॥

ਅਤੇ ਚੌਹਾ ਪਾਸਿਆਂ ਤੋਂ ਮਾਰੋ-ਮਾਰੋ ਬੋਲਣ ਲਗੇ।

ਭਲੀ ਭਾਂਤਿ ਸੋ ਅਸਤ੍ਰ ਅਉ ਸਸਤ੍ਰ ਝਾਰੇ ॥

ਭਲੀ ਭਾਁਤਿ ਸੋ ਅਸਤ੍ਰ ਅਉ ਸਸਤ੍ਰ ਝਾਰੇ ॥

(ਹੁਸੈਨੀ ਨੇ) ਚੰਗੀ ਤਰ੍ਹਾਂ ਅਸਤ੍ਰ ਅਤੇ ਸ਼ਸਤ੍ਰ ਚਲਾਏ,

ਗਿਰੇ ਭਿਸਤ ਕੋ ਖਾਂ ਹੁਸੈਨੀ ਸਿਧਾਰੇ ॥੫੨॥

गिरे भिसत को खाँ हुसैनी सिधारे ॥५२॥

(ਪਰ ਅੰਤ ਵਿਚ) ਹੁਸੈਨੀ ਖ਼ਾਨ ਡਿਗਿਆ ਅਤੇ ਬਹਿਸ਼ਤ ਨੂੰ ਚਲਿਆ ਗਿਆ ॥੫੨॥

ਦੋਹਰਾ ॥

दोहरा ॥

ਦੋਹਰਾ:

ਜਬੈ ਹੁਸੈਨੀ ਜੁਝਿਓ ਭਯੋ ਸੂਰ ਮਨ ਰੋਸੁ ॥

जबै हुसैनी जूझिओ भयो सूर मन रोसु ॥

ਜਦੋਂ ਹੁਸੈਨੀ ਮਾਰਿਆ ਗਿਆ, (ਤਾ ਪਠਾਣ) ਸੂਰਮਿਆਂ ਦੇ ਮਨ ਵਿਚ ਬਹੁਤ ਕ੍ਰੋਧ ਪੈਦਾ ਹੋਇਆ।

ਭਾਜਿ ਚਲੇ ਅਵਰੇ ਸਭੈ ਉਠਿਓ ਕਟੋਚਨ ਜੋਸੁ ॥੫੩॥

भाजि चले अवरे सभै उठिओ कटोचन जोसु ॥५३॥

ਹੋਰ ਸਾਰੇ ਤਾ ਭਜ ਗਏ, (ਪਰ) ਕਟੋਚਾ (ਦੇ ਮਨ) ਵਿਚ ਬੁਹਤ ਜੋਸ਼ ਪੈਦਾ ਹੋਇਆ ॥੫੩॥

ਚੌਪਈ ॥

चौपई ॥

ਚੌਪਈ:

ਕੋਪਿ ਕਟੋਚਿ ਸਬੈ ਮਿਲਿ ਧਾਏ ॥

कोपि कटोचि सबै मिलि धाए ॥

ਸਾਰੇ ਕਟੋਚੀਆਂ ਨੇ ਕ੍ਰੋਧਵਾਨ ਹੋ ਕੇ ਧਾਵਾ ਬੋਲਿਆ।

ਹਿੰਮਤਿ ਕਿੰਮਤਿ ਸਹਿਤ ਰਿਸਾਏ ॥

हिंमति किंमति सहित रिसाए ॥

ਹਿੰਮਤ ਅਤੇ ਕਿੰਮਤ ਨੇ ਵੀ ਬਹੁਤ ਰੋਸ ਕੀਤਾ।

ਹਰੀ ਸਿੰਘ ਤਬ ਕੀਯਾ ਉਠਾਨਾ ॥

हरी सिंघ तब कीया उठाना ॥

ਤਦ ਹਰੀ ਸਿੰਘ ਨੇ ਹਮਲਾ ਕਰ ਦਿੱਤਾ

ਚੁਨਿ ਚੁਨਿ ਹਨੇ ਪਖਰੀਯਾ ਜੁਆਨਾ ॥੫੪॥

चुनि चुनि हने पखरीया जुआना ॥५४॥

ਅਤੇ ਚੁਣ ਚੁਣ ਕੇ ਘੋੜ-ਸਵਾਰਾ ਨੂੰ ਮਾਰ ਦਿੱਤਾ ॥੫੪॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਤਬੈ ਕਟੋਚ ਕੋਪੀਅੰ ॥

तबै कटोच कोपीअं ॥

ਤਦੋਂ ਕਟੋਚਾ ਨੇ ਕ੍ਰੋਧਿਤ ਹੋ ਕੇ

ਸੰਭਾਰ ਪਾਵ ਰੋਪੀਅੰ ॥

संभार पाव रोपीअं ॥

ਅਤੇ ਸੰਭਲ ਕੇ (ਯੁੱਧ-ਭੂਮੀ ਵਿਚ) ਪੈਰ ਗਡ ਦਿੱਤੇ।

ਸਰੱਕ ਸਸਤ੍ਰ ਝਾਰਹੀ ॥

सरक्क ससत्र झारही ॥

ਸਰਕ ਸਰਕ ਕਰਦੇ ਸ਼ਸਤ੍ਰ ਚਲਾਉਂਦੇ ਸਨ

ਸੁ ਮਾਰਿ ਮਾਰਿ ਉਚਾਰਹੀ ॥੫੫॥

सु मारि मारि उचारही ॥५५॥

ਅਤੇ ਮੂੰਹੋਂ 'ਮਾਰੋ-ਮਾਰੋ' ਬੋਲਦੇ ਸਨ ॥੫੫॥

ਚੰਦੇਲ ਚੌਪੀਯੰ ਤਬੈ ॥

चंदेल चौपीयं तबै ॥

ਤਦੋਂ (ਹੁਸੈਨੀ ਦੀ ਮੱਦਦ ਨੂੰ ਆਏ) ਚੰਦੇਲ ਰਾਜਪੂਤਾ ਨੂੰ (ਵੀ ਜੰਗ ਦਾ) ਚਾਉ ਚੜ੍ਹਿਆ।

ਰਿਸਾਤ ਧਾਤ ਭੇ ਸਬੈ ॥

रिसात धात भे सबै ॥

ਗੁੱਸੇ ਵਿਚ ਆ ਕੇ ਸਭ ਨੇ ਧਾਵਾ ਬੋਲ ਦਿੱਤਾ।

ਜਿਤੇ ਗਏ ਸੁ ਮਾਰੀਯੰ ॥

जिते गए सु मारीयं ॥

ਜਿਤਨੇ ਵੀ (ਵਿਰੋਧੀਆਂ ਸਾਹਮਣੇ ਗਏ) ਮਾਰੇ ਗਏ।

ਬਚੇ ਤਿਤੇ ਸਿਧਾਰੀਯੰ ॥੫੬॥

बचे तिते सिधारीयं ॥५६॥

ਉਥੇ ਉਹੀ ਬਚੇ (ਜੋ ਜੰਗ ਵਿਚੋਂ) ਖਿਸਕ ਗਏ ਸਨ ॥੫੬॥

ਦੋਹਰਾ ॥

दोहरा ॥

ਦੋਹਰਾ:

ਸਾਤ ਸਵਾਰਨ ਕੈ ਸਹਿਤ ਜੂਝੇ ਸੰਗਤ ਰਾਇ ॥

सात सवारन कै सहित जूझे संगत राइ ॥

ਸੱਤਾ ਸਵਾਰਾ ਸਹਿਤ ਸੰਗਤ ਰਾਇ ਵੀ ਮਾਰਿਆ ਗਿਆ।

ਦਰਸੋ ਸੁਨਿ ਜੂਝੈ ਤਿਨੈ ਬਹੁਤ ਜੁਝਤ ਭਯੋ ਆਇ ॥੫੭॥

दरसो सुनि जूझै तिनै बहुत जुझत भयो आइ ॥५७॥

ਦਰਸੋ (ਨਾ ਦੇ ਸਾਡੇ ਸੇਵਕ ਨੇ) ਜਦੋਂ ਉਨ੍ਹਾ ਦੇ ਜੂਝਣ ਦੀ (ਖ਼ਬਰ) ਸੁਣੀ (ਤਾ ਉਹ ਵੀ) ਬਹੁਤ ਲੜਦਾ ਹੋਇਆ ਮਾਰਿਆ ਗਿਆ ॥੫੭॥

ਹਿੰਮਤ ਹੂੰ ਉਤਰਿਯੋ ਤਹਾ ਬੀਰ ਖੇਤ ਮੰਝਾਰ ॥

हिंमत हूँ उतरियो तहा बीर खेत मंझार ॥

ਉਥੇ ਹਿੰਮਤ ਨਾ ਦਾ ਸੂਰਮਾ ਵੀ ਰਣ-ਭੂਮੀ ਵਿਚ ਆ ਗਿਆ।

ਕੇਤਨ ਕੇ ਤਨਿ ਘਾਇ ਸਹਿ ਕੇਤਨਿ ਕੈ ਤਨਿ ਝਾਰ ॥੫੮॥

केतन के तनि घाइ सहि केतनि कै तनि झार ॥५८॥

(ਉਸ ਨੇ) ਕਿਤਨਿਆਂ ਦੇ (ਆਪਣੇ) ਸ਼ਰੀਰ ਉਤੇ ਜ਼ਖ਼ਮ ਸਹੇ ਅਤੇ ਕਿਤਨਿਆਂ ਦੇ ਸ਼ਰੀਰ ਉਤੇ (ਆਪਣੇ ਸ਼ਸਤ੍ਰਾ) ਦੇ ਵਾਰ ਕੀਤੇ ॥੫੮॥

ਬਾਜ ਤਹਾਂ ਜੂਝਤ ਭਯੋ ਹਿੰਮਤ ਗਯੋ ਪਰਾਇ ॥

बाज तहाँ जूझत भयो हिंमत गयो पराइ ॥

(ਉਸ ਦਾ) ਘੋੜਾ ਉਥੇ ਮਾਰਿਆ ਗਿਆ ਅਤੇ ਹਿੰਮਤ (ਆਪ) ਭਜ ਗਿਆ।

ਲੋਥ ਕ੍ਰਿਪਾਲਹਿ ਕੀ ਨਮਿਤ ਕੋਪਿ ਪਰੇ ਅਰਰਾਇ ॥੫੯॥

लोथ कृपालहि की नमित कोपि परे अरराइ ॥५९॥

ਕ੍ਰਿਪਾਲ ਚੰਦ ਦੀ ਲੋਥ ਲੈਣ ਲਈ ਵੈਰੀ-ਰਾਜੇ (ਭੀਮ ਚੰਦ ਆਦਿ) ਕ੍ਰੋਧਵਾਨ ਹੋ ਗਏ ॥੫੯॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਬਲੀ ਬੈਰ ਰੱੁਝੇ ॥

बली बैर रु्झे ॥

ਸੂਰਮੇ ਵੈਰ (ਕੱਢਣ ਲਈ) ਲੜਾਈ ਵਿਚ ਰੁਝ ਗਏ

ਸਮੁਹਿ ਸਾਰ ਜੱੁਝੇ ॥

समुहि सार जु्झे ॥

ਅਤੇ ਸ਼ਸਤ੍ਰਾ ਦੇ ਸਨਮੁਖ ਹੋ ਕੇ ਜੂਝਣ ਲਗੇ।

ਕ੍ਰਿਪਾ ਰਾਮ ਗਾਜੀ ॥

ਕ੍ਰਿਪਾ ਰਾਮ ਗਾਜੀ ॥
ਕ੍ਰਿਪਾ ਰਾਮ ਸੂਰਮਾ (ਅਜਿਹਾ) ਲੜਿਆ

ਲਰਿਓ ਸੈਨ ਭਾਜੀ ॥੯੦॥
लरिओ सैन भाजी ॥६०॥
ਕਿ ਸਾਰੀ ਸੈਨਾ ਭਜ ਗਈ ॥੯੦॥

ਮਹਾ ਸੈਨ ਗਾਹੈਂ ॥
महा सैन गाहैं ॥
(ਉਹ) ਵਡੀ ਸੈਨਾ ਨੂੰ ਲਿਤਾੜਦਾ ਹੈ

ਨ੍ਰਿਭੈ ਸਸਤ੍ਰ ਬਾਹੈਂ ॥
नृभै ससत्र बाहैं ॥
ਅਤੇ ਨਿਰਭੈ ਹੋ ਕੇ ਸ਼ਸਤ੍ਰ ਚਲਾਉਂਦਾ ਹੈ।

ਘਨਿਯੋ ਕਾਲ ਕੈ ਕੈ ॥
घनियो काल कै कै ॥
ਬਹੁਤਿਆਂ ਦੀ ਮੌਤ (ਦਾ ਕਾਰਨ) ਬਣ ਕੇ,

ਚਲੈ ਜੱਸ ਲੈ ਕੈ ॥੯੧॥
चलै जस्स लै कै ॥६१॥
ਯਸ਼ ਹਾਸਲ ਕਰਦਾ (ਖ਼ੁਦ ਵੀ ਕਾਲ ਵਸ ਹੋ ਕੇ) ਚਲਾ ਗਿਆ ॥੯੧॥

ਬਜੇ ਸੰਖ ਨਾਦੰ ॥
बजे संख नादं ॥
ਸੰਖ ਅਤੇ ਧੌਂਸੇ ਵਜਦੇ ਹਨ

ਸੁਰੰ ਨਿਰਬਿਖਾਦੰ ॥
सुरं निरबिखादं ॥

ਅਤੇ ਲਗਾਤਾਰ ਧੁਨਾ ਨਿਕਲ ਰਹੀਆਂ ਹਨ।

ਬਜੇ ਡੌਰ ਡੱਢੰ ॥

बजे डौर डड्ढं ॥

ਡੌਰੂ ਅਤੇ ਡੱਫਾ ਵੱਜਦੀਆਂ ਹਨ।

ਹਠੇ ਸਸਤ੍ਰ ਕੱਢੰ ॥੬੨॥

हठे ससत्र कड्ढं ॥६२॥

ਹਠੀਲੇ ਸੂਰਮੇ ਸ਼ਸਤ੍ਰ ਕਢਦੇ ਹਨ ॥੬੨॥

ਪਰੀ ਭੀਰ ਭਾਰੀ ॥

परी भीर भारी ॥

ਬਹੁਤ ਭੀੜ ਮਚ ਗਈ ਹੈ।

ਜੁਝੈ ਛਤ੍ਰ ਧਾਰੀ ॥

जुझै छत्र धारी ॥

ਕਈ ਛਤ੍ਰਧਾਰੀ (ਰਾਜੇ) ਮਾਰੇ ਗਏ ਹਨ।

ਮੁਖੰ ਮੱੁਛ ਬੰਕੰ ॥

मुखं मु्छ बंकं ॥

ਮੂੰਹ ਉਤੇ ਸੁੰਦਰ ਮੁੱਛਾ ਵਾਲੇ

ਮੰਡੇ ਬੀਰ ਹੰਕੰ ॥੬੩॥

मंडे बीर हंकं ॥६३॥

ਸੂਰਵੀਰ ਲਲਕਾਰੇ ਮਾਰ ਰਹੇ ਹਨ ॥੬੩॥

ਮੁਖੰ ਮਾਰਿ ਬੋਲੈਂ ॥

मुखं मारि बोलैं ॥

ਮੂੰਹੋ ਮਾਰੋ-ਮਾਰੋ ਬੋਲਦੇ ਹਨ।

ਰਣੰ ਭੂਮਿ ਡੋਲੈਂ ॥

रणं भूमि डोलैं ॥

ਰਣ-ਭੂਮੀ ਵਿਚ ਵਿਚਰ ਰਹੇ ਹਨ।

ਹਥਿਆਰੰ ਸੰਭਾਰੈਂ ॥

हथिआरं संभारैं ॥

ਹਥਿਆਰਾ ਨੂੰ ਸੰਭਾਲ ਕੇ

ਉਭੈ ਬਾਜ ਡਾਰੈਂ ॥੬੪॥

उभै बाज डारैं ॥६४॥

ਦੋਹਾ ਪਾਸਿਆਂ (ਦੇ ਸੂਰਮੇ) ਘੋੜੇ ਭਜਾਉਂਦੇ ਹਨ ॥੬੪॥

ਦੋਹਰਾ ॥

दोहरा ॥

ਦੋਹਰਾ:

ਰਣ ਜੁਝਤ ਕਿਰਪਾਲ ਕੇ ਨਾਚਤ ਭਯੋ ਗੁਪਾਲ ॥

रण जुझत किरपाल के नाचत भयो गुपाल ॥

ਰਣ-ਭੂਮੀ ਵਿਚ ਕ੍ਰਿਪਾਲ ਚੰਦ ਦੇ ਜੂਝਣ ਨਾਲ ਗੋਪਾਲ ਚੰਦ (ਖੁਸ਼ੀ ਨਾਲ) ਨਚਣ ਲਗਿਆ।

ਸੈਨ ਸਭੈ ਸਿਰਦਾਰ ਦੈ ਭਾਜਤ ਭਈ ਬਿਹਾਲ ॥੬੫॥

सैन सभै सिरदार दै भाजत भई बिहाल ॥६५॥

ਦੋਹਾ ਸਰਦਾਰਾ (ਹੁਸੈਨੀ ਅਤੇ ਕ੍ਰਿਪਾਲ ਚੰਦ) ਦੀ ਸਾਰੀ ਸੈਨਾ ਬੇਹਾਲ ਹੋ ਕੇ ਭਜ ਗਈ ॥੬੫॥

ਖਾਨ ਹੁਸੈਨ ਕ੍ਰਿਪਾਲ ਕੇ ਹਿੰਮਤ ਰਣ ਜੁਝੰਤ ॥

खान हुसैन कृपाल के हिंमत रण जूझंत ॥

ਹੁਸੈਨੀ ਖ਼ਾਨ, ਕ੍ਰਿਪਾਲ ਚੰਦ ਅਤੇ ਹਿੰਮਤ ਦੇ ਰਣ ਵਿਚ ਮਾਰੇ ਜਾਣ ਕਰ ਕੇ

ਭਾਜਿ ਚਲੇ ਜੋਧਾ ਸਬੈ ਜਿਮ ਦੇ ਮੁਕਟ ਮਹੰਤ ॥੬੬॥

भाजि चले जोधा सबै जिम दे मुकट महंत ॥६६॥

ਸਾਰੇ ਯੋਧੇ (ਉਥੋਂ) ਭਜ ਚਲੇ ਜਿਵੇਂ (ਕਿਸੇ) ਮਹੰਤ ਨੂੰ ਮੁਕਟ ਦੇ ਕੇ ਲੋਕੀਂ ਚਲੇ ਜਾਂਦੇ ਹਨ ॥੬੬॥

ਚੌਪਈ ॥

चौपई ॥

ਚੌਪਈ:

ਇਹ ਬਿਧ ਸਤ੍ਰ ਸਬੈ ਚੁਨਿ ਮਾਰੇ ॥

इह बिध सत्र सबै चुनि मारे ॥

ਇਸ ਤਰ੍ਹਾਂ (ਗੋਪਾਲ ਚੰਦ ਨੇ) ਸਾਰੇ ਵੈਰੀ ਚੁਣ ਚੁਣ ਕੇ ਮਾਰੇ

ਗਿਰੇ ਆਪਨੇ ਸੂਰ ਸੰਭਾਰੇ ॥

गिरे आपने सूर संभारे ॥

(ਅਤੇ ਫਿਰ) ਡਿਗੇ ਹੋਏ ਆਪਣੇ ਸੂਰਮੇ ਸੰਭਾਲੇ।

ਤਹ ਘਾਇਲ ਹਿਮੰਤ ਕੱਹ ਲਹਾ ॥

तह घाइल हिमंत कह्ह लहा ॥

ਉਥੇ ਘਾਇਲ ਹੋਏ ਹਿੰਮਤ ਨੂੰ ਵੇਖ ਕੇ

ਰਾਮ ਸਿੰਘ ਗੋਪਾਲ ਸਿਉਂ ਕਹਾ ॥੬੭॥

राम सिंघ गोपाल सिउं कहा ॥६७॥

ਰਾਮ ਸਿੰਘ ਨੇ ਗੋਪਾਲ ਚੰਦ ਨੂੰ ਕਿਹਾ ॥੬੭॥

ਜਿਨ ਹਿੰਮਤ ਅਸ ਕਲਹ ਬਢਾਯੋ ॥

जिन हिंमत अस कलह बढायो ॥

ਜਿਸ ਹਿੰਮਤ ਨੇ ਅਜਿਹਾ ਵੈਰ ਵਧਾਇਆ ਸੀ,

ਘਾਇਲ ਆਜ ਹਾਥ ਵਹ ਆਯੋ ॥

ਘਾਇਲ ਆਜ ਹਾਥ ਵਹ ਆਯੋ ॥

ਅਜ ਉਹ ਘਾਇਲ (ਅਵਸਥਾ ਵਿਚ ਸਾਡੇ) ਹੱਥ ਲਗਾ ਹੈ।

ਜਬ ਗੁਪਾਲ ਐਸੇ ਸੁਨਿ ਪਾਵਾ ॥

जब गुपाल ऐसे सुनि पावा ॥

ਜਦ ਗੋਪਾਲ ਚੰਦ ਨੇ ਅਜਿਹਾ ਸੁਣਿਆ

ਮਾਰਿ ਦੀਓ ਜੀਅਤ ਨ ਉਠਾਵਾ ॥੬੮॥

मारि दीओ जीअत न उठावा ॥६८॥

ਤਾ (ਉਸ ਨੇ ਹਿੰਮਤ ਨੂੰ) ਮਾਰ ਦਿੱਤਾ ਅਤੇ ਜੀਉਂਦਾ ਨਾ ਉਠਣ ਦਿੱਤਾ ॥੬੮॥

ਜੀਤ ਭਈ ਰਨ ਭਯੋ ਉਜਾਰਾ ॥

जीत भई रन भयो उजारा ॥

(ਪਹਾੜੀ ਰਾਜਿਆਂ ਦੀ) ਜਿਤ ਹੋ ਗਈ ਅਤੇ ਰਣ-ਭੂਮੀ ਖਿੰਡ ਗਈ।

ਸਿਮ੍ਰਿਤ ਕਰਿ ਸਭ ਘਰੋ ਸਿਧਾਰਾ ॥

सिमृत करि सभ घरो सिधारा ॥

(ਯੁੱਧ ਦੀਆਂ ਘਟਨਾਵਾ ਨੂੰ) ਚੇਤੇ ਕਰਦੇ ਸਭ (ਸੈਨਿਕ) ਘਰੋ-ਘਰੀਂ ਚਲੇ ਗਏ।

ਰਾਖਿ ਲੀਯੋ ਹਮ ਕੋ ਜਗਰਾਈ ॥

राखि लीयो हम को जगराई ॥

ਸਾਨੂੰ ਪਰਮਾਤਮਾ ਨੈ ਰਖ ਲਿਆ

ਲੋਹ ਘਟਾ ਅਨਤੈ ਬਰਸਾਈ ॥੬੯॥

लोह घटा अनतै बरसाई ॥६९॥

ਅਤੇ ਸ਼ਸਤ੍ਰਾ ਦਾ ਬਦਲ (ਲੋਹ-ਘਟਾ) ਹੋਰ ਥਾ ਤੇ ਵਰ੍ਹਾ ਦਿੱਤਾ ॥੬੯॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਹੁਸੈਨੀ ਬਧ ਕ੍ਰਿਪਾਲ ਹਿੰਮਤ ਸੰਗਤੀਆ ਬਧ ਬਰਨਨੰ ਨਾਮ ਗਿਆਰਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੧੧॥ਅਫਜੂ॥੪੨੩॥

इति स्री बचित्र नाटक ग्रंथे हुसैनी बध कृपाल हिंमत संगतीआ बध बरननं नाम गिआरमो धिआइ समापत मसतु सुभ मसतु ॥११॥अफजू॥४२३॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਵ'ਹੁਸੈਨੀ ਬਧ ਕ੍ਰਿਪਾਲ ਹਿੰਮਤ ਸੰਗਤੀਆਂ ਬਧ ਬਰਨਨੰਵ' ਨਾ ਦਾ ਗਿਆਰ੍ਹਵਾ ਅਧਿਆਇ ਸਮਾਪਤ ਹੁੰਦਾ ਹੈ, ਸਭ ਸ਼ੁਭ ਹੈ ॥੧੧॥ਅਫਜੂ॥੪੨੩॥

ਚੌਪਈ ॥

चौपई ॥

ਚੌਪਈ:

ਜੁੱਧ ਭਯੋ ਇਹ ਭਾਂਤਿ ਅਪਾਰਾ ॥

जुद्ध भयो इह भाँति अपारा ॥

ਇਸ ਤਰ੍ਹਾ ਨਾਲ ਵਡਾ ਯੁੱਧ ਹੋਇਆ

ਤੁਰਕਨ ਕੋ ਮਾਰਿਓ ਸਿਰਦਾਰਾ ॥

तुरकन को मारिओ सिरदारा ॥

ਜਿਸ ਵਿਚ ਤੁਰਕਾ ਦੇ ਮੁੱਖੀਆਂ ਨੂੰ ਮਾਰ ਦਿੱਤਾ ਗਿਆ।

ਰਿਸ ਤਨ ਖਾਨ ਦਿਲਾਵਰ ਤਏ ॥

रिस तन खान दिलावर तए ॥

(ਫਲਸਰੂਪ) ਦਿਲਾਵਰ ਖ਼ਾਨ ਨੇ ਕ੍ਰੋਧ ਨਾਲ ਲਾਲ-ਪੀਲਾ ਹੋ ਕੇ

ਇਤੈ ਸਉਰ ਪਠਾਵਤ ਭਏ ॥੧॥

इतै सऊर पठावत भए ॥१॥

ਇਧਰ ਸਵਾਰਾ (ਦਾ ਦਲ) ਭੇਜ ਦਿੱਤਾ ॥੧॥

ਉਤੈ ਪਠਿਓ ਉਨ ਸਿੰਘ ਜੁਝਾਰਾ ॥

उतै पठिओ उन सिंघ जुझारा ॥

ਉਥੋਂ (ਦੂਜੇ ਪਾਸਿਓਂ) ਉਨ੍ਹਾ ਨੇ ਜੁਝਾਰ ਸਿੰਘ ਨੂੰ ਭੇਜਿਆ।

ਤਿਹ ਭਲਾਨ ਤੇ ਖੇਦ ਨਿਕਾਰਾ ॥

ਤਿਹ ਭਲਾਨ ਤੇ ਖੇਦ ਨਿਕਾਰਾ ॥

(ਉਸ ਨੇ) ਭਲਾਨ (ਨਾਮਕ ਕਸਬੇ) ਤੋਂ ਉਨ੍ਹਾ ਨੂੰ (ਸ਼ਾਹੀ ਫੌਜ ਨੂੰ) ਭਜਾ ਦਿੱਤਾ।

ਇਤਿ ਗਜ ਸਿੰਘ ਪੰਮਾ ਦਲ ਜੋਰਾ ॥

इति गज सिंघ पंमा दल जोरा ॥

ਇਧਰੋਂ ਗਜ ਸਿੰਘ ਅਤੇ ਪੰਮਾ (ਪਰਮਾਨੰਦ) ਨੇ ਸੈਨਾ ਇਕੱਠੀ ਕੀਤੀ

ਧਾਇ ਪਰੇ ਤਿਨ ਉਪਰ ਭੋਰਾ ॥੨॥

धाइ परे तिन ऊपर भोरा ॥२॥

ਅਤੇ ਪ੍ਰਭਾਤ ਵੇਲੇ ਉਨ੍ਹਾ ਉਤੇ ਜਾ ਪਏ ॥੨॥

ਉਤੈ ਜੁਝਾਰ ਸਿੰਘ ਭਯੋ ਆਡਾ ॥

उतै जुझार सिंघ भयो आडा ॥

ਉਧਰ ਜੁਝਾਰ ਸਿੰਘ (ਰਣ-ਭੂਮੀ ਵਿਚ) ਇੰਜ ਡਟ ਗਿਆ

ਜਿਮ ਰਨ ਖੰਭ ਭੂਮਿ ਰਨਿ ਗਾਡਾ ॥

जिम रन खंभ भूमि रनि गाडा ॥

ਮਾਨੋ ਯੁੱਧ-ਭੂਮੀ ਵਿਚ ਕਿਸੇ ਨੇ ਖੰਭਾ ਗਡ ਦਿੱਤਾ ਹੋਵੇ।

ਗਾਡਾ ਚਲੇ ਨ ਹਾਡਾ ਚਲਿ ਹੈ ॥

गाडा चले न हाडा चलि है ॥

ਗਡਿਆ ਹੋਇਆ (ਝੰਡਾ) ਤਾ ਭਾਵੇਂ ਹਿਲ ਜਾਏ, ਪਰ ਹਾਡਾ (ਜਾਤਿ ਦਾ ਰਾਜਪੂਤ ਯੁੱਧ-ਭੂਮੀ ਵਿਚੋਂ) ਹਿਲਣ ਵਾਲਾ ਨਹੀਂ ਹੈ।

ਸਾਮੁਹਿ ਸੇਲ ਸਮਰ ਮੋ ਝਲਿ ਹੈ ॥੩॥

सामुहि सेल समर मो झलि है ॥३॥

ਯੁੱਧ ਵਿਚ ਸਾਹਮਣਿਓਂ ਬਰਛੇ ਨੂੰ ਝਲਦਾ ਹੈ ॥੩॥

ਬਾਟ ਚੜ੍ਹੈ ਦਲ ਦੋਊ ਜੁਝਾਰਾ ॥

बाट चड़्है दल दोऊ जुझारा ॥

ਸੂਰਮਿਆਂ ਦੇ ਦੋਵੇਂ ਦਲ ਵੰਡ ਕੇ (ਇਕ ਦੂਜੇ ਉਤੇ) ਚੜ੍ਹ ਆਏ।

ਉਤੈ ਚੰਦੇਲ ਇਤੈ ਜਸਵਾਰਾ ॥

उतै चंदेल इतै जसवारा ॥

ਉਧਰੋਂ ਚੰਦੇਲ (ਜਾਤਿ ਦਾ ਰਾਜਾ) ਅਤੇ ਇਧਰੋਂ ਜਸਵਾਲ ਦਾ ਰਾਜਾ ਸੀ।

ਮੰਡਿਓ ਬੀਰ ਖੇਤ ਮੋ ਜੱੁਧਾ ॥

मंडिओ बीर खेत मो जु्धा ॥

ਯੁੱਧ-ਵੀਰਾ ਨੇ ਰਣ-ਭੂਮੀ ਵਿਚ ਯੁੱਧ ਮਚਾ ਦਿੱਤਾ।

ਉਪਜਿਉ ਸਮਰਸੂਰ ਮਨ ਕ੍ਰੱੁਧਾ ॥੪॥

उपजिउ समरसूर मन क्रु्धा ॥४॥

ਯੁੱਧ ਵਿਚ ਸੂਰਮਿਆਂ ਦੇ ਮਨ ਵਿਚ ਬਹੁਤ ਕ੍ਰੋਧ ਪੈਦਾ ਹੋਇਆ ॥੪॥

ਕੋਪ ਭਰੇ ਦੋਊ ਦਿਸ ਭਟ ਭਾਰੇ ॥

कोप भरे दोऊ दिस भट भारे ॥

ਦੋਹਾ ਪਾਸਿਆਂ ਦੇ ਮਹਾਨ ਸੂਰਮੇ ਕ੍ਰੋਧਵਾਨ ਹੋ ਗਏ।

ਇਤੈ ਚੰਦੇਲ ਉਤੈ ਜਸਵਾਰੇ ॥

इतै चंदेल उतै जसवारे ॥

ਇਧਰ ਚੰਦੇਲ ਅਤੇ ਉਧਰ ਜਸਵਾਲ ਸਨ।

ਢੋਲ ਨਗਾਰੇ ਬਜੇ ਅਪਾਰਾ ॥

ढोल नगारे बजे अपारा ॥

ਬਹੁਤ ਅਧਿਕ ਢੋਲ ਅਤੇ ਨਗਾਰੇ ਵਜੇ।

ਭੀਮ ਰੂਪ ਭੈਰੋ ਭਭਕਾਰਾ ॥੫॥

भीम रूप भैरो भभकारा ॥५॥

ਭਿਆਨਕ ਰੂਪ ਵਾਲਾ ਭੈਰੋ ਵੀ ਲਲਕਾਰ ਰਿਹਾ ਹੈ ॥੫॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਧੁਣੰ ਢੋਲ ਬੱਜੇ ॥

धुणं ढोल बज्जे ॥

ਢੋਲ ਵਜਣ ਦੀ ਧੁੰਨ ਸੁਣ ਕੇ

ਮਹਾਂ ਸੂਰ ਗੱਜੇ ॥

महाँ सूर गज्जे ॥

ਵਡੇ ਸੂਰਮੇ ਗਜਦੇ ਹਨ।

ਕਰੇ ਸਸਤ੍ਰ ਘਾਵੰ ॥

करे ससत्र घावं ॥

ਸ਼ਸਤ੍ਰ ਨਾਲ ਜ਼ਖ਼ਮ ਕਰਨ ਨਾਲ

ਚੜ੍ਹੇ ਚਿੱਤ ਚਾਵੰ ॥੬॥

चड़्हे चित्त चावं ॥६॥

ਉਨ੍ਹਾ ਦੇ ਚਿਤ ਵਿਚ ਚਾਉ ਚੜ੍ਹਦਾ ਹੈ ॥੬॥

ਨ੍ਰਿਭੈ ਬਾਜ ਡਾਰੈ ॥

नृभै बाज डारै ॥

ਨਿਰਭੈ ਹੋ ਕੇ ਘੋੜੇ ਭਜਾ ਰਹੇ ਹਨ।

ਪਰੱਘੈ ਪ੍ਰਹਾਰੈ ॥

परघै प्रहारै ॥

ਗੁਰਜਾ ਦੇ ਵਾਰ ਕਰ ਰਹੇ ਹਨ।

ਕਰੇ ਤੇਗ ਘਾਯੰ ॥

करे तेग घायं ॥

ਤਲਵਾਰਾ ਨਾਲ ਘਾਉ ਕਰਦੇ ਹਨ

ਚੜ੍ਹੇ ਚਿੱਤ ਚਾਯੰ ॥੭॥

चड़्हे चित्त चायं ॥७॥

ਅਤੇ (ਉਨ੍ਹਾ ਦੇ) ਚਿਤ ਵਿਚ ਚਾਉ ਚੜ੍ਹਦਾ ਹੈ ॥੭॥

ਬਕੈ ਮਾਰ ਮਾਰੰ ॥

बकै मार मारं ॥

(ਮੂੰਹੋਂ) ਮਾਰੋ-ਮਾਰੋ ਪੁਕਾਰਦੇ ਹਨ।

ਨ ਸੰਕਾ ਬਿਚਾਰੰ ॥

न संका बिचारं ॥

ਕਿਸੇ ਪ੍ਰਕਾਰ ਦਾ ਕੋਈ ਸੰਗ ਸੰਕੋਚ ਨਹੀਂ ਵਿਚਾਰਦੇ।

ਰੁਲੈ ਤੱਛ ਮੱੁਛੰ ॥

रुलै तच्छ मु्छं ॥

(ਕਈ ਯੋਧੇ) ਕਟੇ ਵਢੇ ਹੋਏ ਰੁਲ ਰਹੇ ਹਨ

ਕਰੈ ਸੁਰਗ ਇੱਛੰ ॥੮॥

करै सुरग इच्छं ॥८॥

ਅਤੇ ਸੁਅਰਗ ਜਾਣ ਦੀ ਇੱਛਾ ਕਰ ਰਹੇ ਹਨ ॥੮॥

ਦੋਹਰਾ ॥

दोहरा ॥

ਦੋਹਰਾ:

ਨੈਕ ਨ ਰਨ ਤੇ ਮੁਰਿ ਚਲੈਂ ਕਰੈ ਨਿਡਰ ਹ੍ਵੈ ਘਾਇ ॥

ਨੈਕ ਨ ਰਨ ਤੇ ਮੁਰਿ ਚਲੈਂ ਕਰੈ ਨਿਡਰ ਹ੍ਵੈ ਘਾਇ ॥

(ਸੂਰਮੇ) ਜ਼ਰਾ ਜਿੰਨਾ ਵੀ ਯੁੱਧ ਤੋਂ ਮੁੜਦੇ ਨਹੀਂ ਅਤੇ ਨਿਡਰ ਹੋ ਕੇ ਘਾਉ ਕਰਦੇ ਹਨ।

ਗਿਰ ਗਿਰ ਪਰੈ ਪਵੰਗ ਤੇ ਬਰੇਂ ਬਰੰਗਨ ਜਾਇ ॥੯॥

गिर गिर परै पवंग ते बरें बरंगन जाइ ॥९॥

(ਉਹ) ਘੋੜਿਆਂ ਤੋਂ ਡਿਗ ਡਿਗ ਪੈਂਦੇ ਹਨ (ਅਤੇ ਪਰਲੋਕ ਵਿਚ) ਅਪੱਛਰਾਵਾ ਨੂੰ ਜਾ ਕੇ ਵਰਦੇ ਹਨ ॥੯॥

ਚੌਪਈ ॥

चौपई ॥

ਚੌਪਈ:

ਇਹ ਬਿਧਿ ਹੋਤ ਭਯੋ ਸੰਗ੍ਰਾਮਾ ॥

इह बिधि होत भयो संग्रामा ॥

ਇਸ ਢੰਗ ਦਾ ਸੰਗ੍ਰਾਮ ਹੋਇਆ

ਜੂਝੇ ਚੰਦ ਨਰਾਇਨ ਨਾਮਾ ॥

जूझे चंद नराइन नामा ॥

(ਜਿਸ ਵਿਚ) ਨਰਾਇਨ ਚੰਦ ਨਾ (ਵਾਲਾ ਸੂਰਮਾ) ਮਾਰਿਆ ਗਿਆ।

ਤਬ ਜੁਝਾਰ ਏਕਲ ਹੀ ਧਯੋ ॥

तब जुझार एकल ही धयो ॥

ਤਦ ਜੁਝਾਰ (ਸਿੰਘ) ਇਕਲਾ ਹੀ ਧਾ ਕੇ ਪਿਆ,

ਬੀਰਨ ਘੇਰ ਦਸੋ ਦਿਸ ਲਯੋ ॥੧੦॥

बीरन घेर दसो दिस लयो ॥१०॥

(ਉਸ ਨੂੰ) ਦਸਾ ਦਿਸ਼ਾਵਾ ਤੋਂ (ਵੈਰੀ) ਸੂਰਮਿਆਂ ਨੇ ਘੇਰ ਲਿਆ ॥੧੦॥

ਦੋਹਰਾ ॥

दोहरा ॥

ਦੋਹਰਾ:

ਧਸਿਯੋ ਕਟਕ ਮੈ ਝਟਕ ਦੈ ਕਛੂ ਨ ਸੰਕ ਬਿਚਾਰ ॥

धसियो कटक मै झटक दै कछू न संक बिचार ॥

(ਜੁਝਾਰ ਸਿੰਘ ਚਿਤ ਵਿਚ) ਬਿਨਾ ਕੋਈ ਸ਼ੰਕਾ ਵਿਚਾਰੇ ਝਟਕ ਕੇ (ਵੈਰੀ ਦੀ) ਫ਼ੌਜ ਵਿਚ ਜਾ ਧਸਿਆ।

ਗਾਹਤ ਭਯੋ ਸੁਭਟਨ ਬਡੇ ਬਾਹਤਿ ਭਯੋ ਹਥਿਆਰ ॥੧੧॥

गाहत भयो सुभटन बडे बाहति भयो हथिआर ॥११॥

ਵਡੇ ਵਡੇ ਯੋਧਿਆਂ ਨੂੰ ਗਾਹ ਦਿੱਤਾ ਅਤੇ (ਚੰਗੀ ਤਰ੍ਹਾ ਨਾਲ) ਹਥਿਆਰ ਵਾਹੇ ॥੧੧॥

ਚੌਪਈ ॥

चौपई ॥

ਚੌਪਈ:

ਇਹ ਬਿਧਿ ਘਣੇ ਘਰਨ ਕੋ ਗਾਰਾ ॥

इह बिधि घणे घरन को गारा ॥

ਇਸ ਤਰ੍ਹਾ (ਉਸ ਨੇ) ਬਹੁਤ ਸਾਰੇ ਘਰਾ ਨੂੰ ਬਰਬਾਦ ਕੀਤਾ

ਭਾਂਤਿ ਭਾਂਤਿ ਕੇ ਕਰਿ ਹਥੀਯਾਰਾ ॥

भाँति भाँति के करि हथीयारा ॥

ਅਤੇ ਭਾਤ-ਭਾਤ ਦੇ ਹਥਿਆਰਾ ਨਾਲ ਵਾਰ ਕੀਤੇ।

ਚੁਨਿ ਚੁਨਿ ਬੀਰ ਪਖਰੀਆ ਮਾਰੇ ॥

चुनि चुनि बीर पखरीआ मारे ॥

ਚੁਣ ਚੁਣ ਕੇ ਘੋੜ-ਚੜ੍ਹੇ ਸੂਰਮੇ ਮਾਰ ਦਿੱਤੇ

ਅੰਤਿ ਦੇਵ ਪੁਰ ਆਪ ਪਧਾਰੇ ॥੧੨॥

अंति देव पुर आप पधारे ॥१२॥

ਅਤੇ ਅੰਤ ਵਿਚ ਆਪ ਸੁਅਰਗ ਨੂੰ ਚਲਾ ਗਿਆ ॥੧੨॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਜੁਝਾਰ ਸਿੰਘ ਜੁਧ ਬਰਨਨੰ ਨਾਮ ਦ੍ਵਾਦਸਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੧੨॥ਅਫਜੂ॥੪੩੫॥

इति स्री बचित्र नाटक ग्रंथे जुझार सिंघ जुध बरननं नाम द्वादसमो धिआइ समापत मसतु सुभ मसतु ॥१२॥अफजू॥४३५॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ "ਜੁਝਾਰ ਸਿੰਘ ਜੁਧ ਬਰਨਨੰ" ਨਾ ਵਾਲੇ ਬਾਰ੍ਹਵੇਂ ਅਧਿਆਏ ਦੀ ਸਮਾਪਤੀ ਹੁੰਦੀ ਹੈ, ਸਭ ਸ਼ੁਭ ਹੈ ॥੧੨॥ਅਫਜੂ॥੪੩੫॥

ਸਹਜਾਦੇ ਕੋ ਆਗਮਨ ਮਦ੍ਰ ਦੇਸ ॥

सहजादे को आगमन मद्र देस ॥

ਸ਼ਹਜਾਦੇ ਦਾ ਮਦ੍ਰ (ਪੰਜਾਬ) ਦੇਸ਼ ਵਿਚ ਆਉਣਾ

ਚੌਪਈ ॥

चौपई ॥

ਚੌਪਈ:

ਇਹ ਬਿਧਿ ਸੋ ਬਧ ਭਯੋ ਜੁਝਾਰਾ ॥

इह बिधि सो बध भयो जुझारा ॥

ਇਸ ਤਰ੍ਹਾ ਨਾਲ ਜਦੋਂ ਜੁਝਾਰ ਸਿੰਘ ਸ਼ਹੀਦ ਹੋਏ

ਆਨ ਬਸੇ ਤਬ ਧਾਮ ਲੁਝਾਰਾ ॥

आन बसे तब धाम लुझारा ॥

ਤਾ ਲੜਾਕੇ ਯੋਧੇ (ਆਪਣੇ) ਘਰਾ ਵਿਚ ਜਾ ਟਿਕੇ।

ਤਬ ਅਉਰੰਗ ਮਨ ਮਾਹਿ ਰਿਸਾਵਾ ॥

तब अउरंग मन माहि रिसावा ॥

ਤਦ ਔਰੰਗਜ਼ੇਬ ਮਨ ਵਿਚ ਕ੍ਰੋਧਵਾਨ ਹੋਇਆ।

ਮੱਦ੍ਰ ਦੇਸ ਕੋ ਪੂਤ ਪਠਾਵਾ ॥੧॥

मद्द्र देस को पूत पठावा ॥१॥

(ਉਸ ਨੇ) ਪੰਜਾਬ ਵਲ ਆਪਣੇ ਪੁੱਤਰ ਨੂੰ ਭੇਜਿਆ ॥੧॥

ਤਿੱਹ ਆਵਤ ਸਭ ਲੋਕ ਡਰਾਨੇ ॥

तिह्ह आवत सभ लोक डराने ॥

ਉਸ ਦੇ ਆਣ ਨਾਲ ਸਭ ਲੋਕ ਭੈਭੀਤ ਹੋ ਗਏ।

ਬਡੇ ਬਡੇ ਗਿਰ ਹੇਰ ਲੁਕਾਨੇ ॥

बडे बडे गिर हेर लुकाने ॥

ਵਡੇ ਵਡੇ (ਰਾਜੇ) ਪਹਾੜ ਲਭ ਕੇ (ਵਿਚ ਜਾ) ਲੁਕੇ।

ਹਮਹੂੰ ਲੋਗਨ ਅਧਿਕ ਡਰਾਯੋ ॥

हमहूँ लोगन अधिक डरायो ॥

ਸਾਨੂੰ ਵੀ ਲੋਕਾ ਨੇ ਬਹੁਤ ਡਰਾਇਆ,

ਕਾਲ ਕਰਮ ਕੋ ਮਰਮ ਨ ਪਾਯੋ ॥੨॥

काल करम को मरम न पायो ॥२॥

(ਪਰ ਉਨ੍ਹਾ ਵਿਚੋਂ ਕਿਸੇ ਨੇ ਵੀ) ਕਾਲ-ਕਰਮ ਦੇ ਭੇਦ ਨੂੰ ਨਾ ਪਾਇਆ (ਕਿ ਉਸ ਦੀ) ਗਤੀ ਕਿਵੇਂ ਹੈ ॥੨॥

ਕਿਤਕ ਲੋਕ ਤਜਿ ਸੰਗਿ ਸਿਧਾਰੇ ॥

कितक लोक तजि संगि सिधारे ॥

ਕਿਤਨੇ ਲੋਕ (ਸਾਡਾ) ਸਾਥ ਛਡ ਕੇ ਚਲੇ ਗਏ

ਜਾਇ ਬਸੇ ਗਿਰਵਰ ਜਹਿ ਭਾਰੇ ॥

जाइ बसे गिरवर जहि भारे ॥

ਅਤੇ (ਉਥੇ) ਜਾ ਵਸੇ ਜਿਥੇ ਵਡੇ ਪਹਾੜ ਸਨ।

ਚਿਤ ਮੂਜੀਯਨ ਕੋ ਅਧਿਕ ਡਰਾਨਾ ॥

चित मूजीयन को अधिक डराना ॥

(ਉਨ੍ਹਾ) ਕਾਇਰਾ ਦਾ ਚਿਤ ਬਹੁਤ ਭੈਭੀਤ ਹੋ ਗਿਆ।

ਤਿਨੈ ਉਬਾਰ ਨ ਅਪਨਾ ਜਾਨਾ ॥੩॥

तिनै उबार न अपना जाना ॥३॥

ਉਨ੍ਹਾ ਨੇ (ਸਾਡੇ ਕੋਲ ਟਿਕੇ ਰਹਿਣ ਵਿਚ) ਆਪਣੀ ਸੁਰਖਿਆ ਨਾ ਸਮਝੀ ॥੩॥

ਤਬ ਅਉਰੰਗ ਜੀਅ ਮਾਂਝ ਰਿਸਾਏ ॥

तब अउरंग जीअ माँझ रिसाए ॥

ਤਦ ਔਰੰਗਜ਼ੇਬ (ਆਪਣੇ) ਮਨ ਵਿਚ ਬਹੁਤ ਕ੍ਰੋਧਵਾਨ ਹੋਇਆ

ਏਕ ਅਹਦੀਆ ਈਹਾਂ ਪਠਾਏ ॥

एक अहदीआ ईहाँ पठाए ॥

ਅਤੇ ਇਕ ਅਹਿਦੀ (ਕਰ ਵਸੂਲਣ ਵਾਲਾ ਅਧਿਕਾਰੀ) ਇਥੇ (ਆਨੰਦਪੁਰ) ਭੇਜਿਆ।

ਹਮ ਤੇ ਭਾਜਿ ਬਿਮੁਖ ਜੇ ਗਏ ॥

हम ते भाजि बिमुख जे गए ॥

ਸਾਡੇ ਕੋਲੋਂ ਬੇਮੁਖ ਹੋ ਕੇ ਜੋ ਭਜ ਗਏ ਸਨ,

ਤਿਨ ਕੇ ਧਾਮ ਗਿਰਾਵਤ ਭਏ ॥੪॥

तिन के धाम गिरावत भए ॥४॥

ਉਨ੍ਹਾ ਦੇ ਘਰ (ਅਹਿਦੀਏ ਨੇ) ਢਵਾ ਦਿੱਤੇ ॥੪॥

ਜੇ ਅਪਨੇ ਗੁਰ ਤੇ ਮੁਖ ਫਿਰਹੈਂ ॥

जे अपने गुर ते मुख फिरहैं ॥

ਜੋ ਆਪਣੇ ਗੁਰੂ ਤੋਂ ਮੁਖ ਮੋੜ ਲੈਂਦੇ ਹਨ,

ਈਹਾਂ ਊਹਾਂ ਤਿਨ ਕੇ ਗ੍ਰਿਹ ਗਿਰਿਹੈਂ ॥

ईहाँ ऊहाँ तिन के गृह गिरिहैं ॥

ਉਨ੍ਹਾ ਦੇ ਘਰ ਇਥੇ ਅਤੇ ਉਥੇ (ਲੋਕ ਅਤੇ ਪਰਲੋਕ) ਵਿਚ ਨਸ਼ਟ ਹੋ ਜਾਦੇ ਹਨ।

ਇਹਾਂ ਉਪਹਾਸ ਨ ਸੁਰ ਪੁਰ ਬਾਸਾ ॥

इहाँ उपहास न सुर पुर बासा ॥

ਇਥੇ (ਉਨ੍ਹਾ ਨੂੰ) ਮਖ਼ੌਲ ਹੁੰਦੇ ਹਨ ਅਤੇ ਸੁਅਰਗ ਵਿਚ ਨਿਵਾਸ ਨਹੀਂ ਮਿਲਦਾ।

ਸਭ ਬਾਤਨ ਤੇ ਰਹੈ ਨਿਰਾਸਾ ॥੫॥

सभ बातन ते रहै निरासा ॥५॥

ਸਾਰੀਆਂ ਗੱਲਾ ਤੋਂ ਨਿਰਾਸ਼ ਹੀ ਰਹਿੰਦੇ ਹਨ ॥੫॥

ਦੂਖ ਭੂਖ ਤਿਨ ਕੋ ਰਹੈ ਲਾਗੀ ॥

दूख भूख तिन को रहै लागी ॥

ਦੁਖ ਅਤੇ ਭੁਖ ਉਨ੍ਹਾ ਨੂੰ (ਸਦਾ) ਲਗੀ ਰਹਿੰਦੀ ਹੈ

ਸੰਤ ਸੇਵ ਤੇ ਜੋ ਹੈ ਤਿਆਗੀ ॥

संत सेव ते जो है तिआगी ॥

ਜਿਹੜੇ ਸੰਤ-ਸੇਵਾ ਤੋਂ ਕਤਰਾਉਂਦੇ ਹਨ।

ਜਗਤ ਬਿਖੈ ਕੋਈ ਕਾਮ ਨ ਸਰਹੀਂ ॥

जगत बिखै कोई काम न सरहीं ॥

(ਉਨ੍ਹਾ ਦਾ) ਸੰਸਾਰ ਵਿਚ ਕੋਈ ਕੰਮ ਨਹੀਂ ਸਰਦਾ,

ਅੰਤਹਿ ਕੁੰਡ ਨਰਕ ਕੀ ਪਰਹੀਂ ॥੬॥

अंतहि कुँड नरक की परहीं ॥६॥

ਅੰਤ ਵਿਚ ਉਹ ਨਰਕ-ਕੁੰਡ ਵਿਚ ਜਾ ਡਿਗਦੇ ਹਨ ॥੬॥

ਤਿਨ ਕੋ ਸਦਾ ਜਗਤ ਉਪਹਾਸਾ ॥

तिन को सदा जगत उपहासा ॥

ਉਨ੍ਹਾ ਦੀ ਜਗਤ ਸਦਾ ਹਾਸੀ ਕਰਦਾ ਹੈ

ਅੰਤਹਿ ਕੁੰਡ ਨਰਕ ਕੀ ਬਾਸਾ ॥

अंतहि कुँड नरक की बासा ॥

ਅਤੇ ਅੰਤ ਵਿਚ (ਉਨ੍ਹਾ ਨੂੰ) ਨਰਕਕੁੰਡ ਵਿਚ ਨਿਵਾਸ ਮਿਲਦਾ ਹੈ।

ਗੁਰ ਪਗ ਤੇ ਜੇ ਬੇਮੁਖ ਸਿਧਾਰੇ ॥

गुर पग ते जे बेमुख सिधारे ॥

ਗੁਰੂ-ਚਰਨਾ ਤੋਂ ਜੋ ਬੇਮੁਖ ਹੁੰਦੇ ਹਨ,

ਈਹਾਂ ਊਹਾ ਤਿਨ ਕੇ ਮੁਖ ਕਾਰੇ ॥੭॥

ईहाँ ऊहा तिन के मुख कारे ॥७॥

ਲੋਕ-ਪਰਲੋਕ ਵਿਚ ਉਨ੍ਹਾ ਦੇ ਮੂੰਹ ਕਾਲੇ ਹੁੰਦੇ ਹਨ ॥੭॥

ਪੁਤ੍ਰ ਪਉਤ੍ਰ ਤਿਨ ਕੇ ਨਹੀਂ ਫਰੈਂ ॥

पुत्र पउत्र तिन के नहीं फरैं ॥

ਉਨ੍ਹਾ ਦੇ ਪੁੱਤਰ-ਪੋਤਰੇ ਵੀ ਨਹੀਂ ਫਲਦੇ

ਦੁਖ ਦੈ ਮਾਤ ਪਿਤਾ ਕੋ ਮਰੈਂ ॥

दुख दै मात पिता को मरैं ॥

ਅਤੇ ਮਾਤਾ ਪਿਤਾ ਨੂੰ (ਜੁਦਾਈ ਦਾ) ਦੁਖ ਦੇ ਕੇ ਮਰ ਜਾਦੇ ਹਨ।

ਗੁਰ ਦੋਖੀ ਸਗ ਕੀ ਮ੍ਰਿਤੁ ਪਾਵੈ ॥

गुर दोखी सग की मृतु पावै ॥

ਗੁਰੂ ਦੇ ਦੋਖੀ ਕੁੱਤੇ ਦੀ ਮੌਤੇ ਮਰਨਗੇ।

ਨਰਕ ਕੁੰਡ ਡਾਰੇ ਪਛੁਤਾਵੈ ॥੮॥

नरक कुँड डारे पछुतावै ॥८॥

ਜਦੋਂ (ਉਨ੍ਹਾ ਨੂੰ) ਨਰਕ ਕੁੰਡ ਵਿਚ ਸੁਟਿਆ ਜਾਵੇਗਾ (ਤਾ ਉਹ) ਪਛਤਾਉਣਗੇ ॥੮॥

ਬਾਬੇ ਕੇ ਬਾਬਰ ਕੇ ਦੋਊ ॥

बाबे के बाबर के दोऊ ॥

ਬਾਬੇ (ਗੁਰੂ ਨਾਨਕ ਦੇਵ) ਦੇ (ਗੱਦੀਦਾਰਾ) ਅਤੇ ਬਾਬਰ (ਬਾਦਸ਼ਾਹ) ਦੇ (ਵਾਰਸਾ) ਦੋਹਾ ਨੂੰ

ਆਪ ਕਰੇ ਪਰਮੇਸਰ ਸੋਊ ॥

आप करे परमेसर सोऊ ॥

ਆਪ ਪਰਮੇਸ਼ਵਰ ਨੇ ਸਿਰਜਿਆ ਹੈ।

ਦੀਨ ਸਾਹ ਇਨ ਕੋ ਪਹਿਚਾਨੋ ॥

दीन साह इन को पहिचानो ॥

ਇਨ੍ਹਾ ਨੂੰ ਧਰਮ ਦਾ ਬਾਦਸ਼ਾਹ ਸਮਝੋ

ਦੁਨੀ ਪੱਤਿ ਉਨ ਕੌ ਅਨੁਮਾਨੋ ॥੯॥

दुनी पत्ति उन कौ अनुमानो ॥९॥

ਅਤੇ ਉਨ੍ਹਾ ਨੂੰ ਦੁਨੀਆ ਦਾ ਬਾਦਸ਼ਾਹ ਵਿਚਾਰੋ ॥੯॥

ਜੋ ਬਾਬੇ ਕੋ ਦਾਮ ਨ ਦੈਹੈਂ ॥

जो बाबे को दाम न दैहैं ॥

ਜੋ ਬਾਬੇ (ਦੇ ਧਰਮ-ਪ੍ਰਚਾਰ) ਲਈ ਧਨ ਭੇਟ ਨਹੀਂ ਕਰਨਗੇ,

ਤਿਨ ਤੇ ਗਹਿ ਬਾਬਰ ਕੇ ਲੈਹੈਂ ॥

तिन ते गहि बाबर के लैहैं ॥

ਉਨ੍ਹਾ ਤੋਂ ਬਾਬਰ ਵਾਲੇ ਪਕੜ ਕੇ ਲੈ ਲੈਣਗੇ।

ਦੈ ਦੈ ਤਿਨ ਕੌ ਬਡੀ ਸਜਾਇ ॥

दै दै तिन कौ बडी सजाइ ॥

ਉਨ੍ਹਾ ਨੂੰ ਵੱਡੀ ਸਜ਼ਾ ਦੇ ਦੇ ਕੇ,

ਪੁਨਿ ਲੈਹੈਂ ਗ੍ਰਿਹ ਲੂਟ ਬਨਾਇ ॥੧੦॥

पुनि लैहैं गृह लूट बनाइ ॥१०॥

ਫਿਰ (ਉਨ੍ਹਾ ਦੇ) ਘਰ ਚੰਗੀ ਤਰ੍ਹਾ ਲੁਟ ਲੈਣਗੇ ॥੧੦॥

ਜਬ ਹ੍ਵੈਹੈਂ ਬੇਮੁਖ ਬਿਨਾ ਧਨ ॥

ਜਬ ਹ੍ਵੈਹੈਂ ਬੇਮੁਖ ਬਿਨਾ ਧਨ ॥

ਜਦ (ਉਹ) ਬੇਮੁਖ (ਮਸੰਦ) ਧਨ ਤੋਂ ਵਾਂਝੇ ਜਾਣਗੇ,

ਤਬ ਚੜਿਹੈਂ ਸਿਖਨ ਕਹ ਮਾਂਗਨ ॥

तब चड़िहैं सिखन कह माँगन ॥

ਤਦ ਫਿਰ (ਉਹ) ਸਿੱਖਾ ਪਾਸੋਂ ਮੰਗਣ ਚੜ੍ਹਨਗੇ।

ਜੇ ਜੇ ਸਿਖ ਤਿਨੈ ਧਨ ਦੈਹੈਂ ॥

जे जे सिख तिनै धन दैहैं ॥

ਜਿਹੜੇ ਜਿਹੜੇ ਸਿੱਖ ਉਨ੍ਹਾ ਨੂੰ ਧਨ ਦੇਣਗੇ,

ਲੂਟ ਮਲੇਛ ਤਿਨੂ ਕੌ ਲੈਹੈਂ ॥੧੧॥

लूट मलेछ तिनू कौ लैहैं ॥११॥

ਉਨ੍ਹਾ ਨੂੰ ਮਲੇਛ ਲੁਟ ਲੈਣਗੇ ॥੧੧॥

ਜਬ ਹੁਇ ਹੈ ਤਿਨ ਦਰਬ ਬਿਨਾਸਾ ॥

जब हुइ है तिन दरब बिनासा ॥

ਜਦੋਂ ਉਨ੍ਹਾ ਦਾ ਧਨ ਨਸ਼ਟ ਹੋ ਜਾਵੇਗਾ,

ਤਬ ਧਰਿਹੈ ਨਿਜ ਗੁਰ ਕੀ ਆਸਾ ॥

तब धरिहै निज गुर की आसा ॥

ਤਦੋਂ (ਉਹ) ਆਪਣੇ ਗੁਰੂ ਦੀ ਆਸ ਕਰਨਗੇ (ਅਰਥਾਤ ਗੁਰੂ ਦੀ ਸ਼ਰਨ ਵਿਚ ਆਉਣਗੇ)।

ਜਬ ਤੇ ਗੁਰ ਦਰਸਨ ਕੋ ਐਹੈਂ ॥

जब ते गुर दरसन को ऐहैं ॥

ਜਦ ਉਹ ਗੁਰੂ-ਦਰਸ਼ਨਾ ਲਈ ਆਉਣਗੇ,

ਤਬ ਤਿਨ ਕੋ ਗੁਰ ਮੁਖ ਨ ਲਗੈਹੈਂ ॥੧੨॥

तब तिन को गुर मुख न लगैहैं ॥१२॥

ਤਦ ਉਨ੍ਹਾ ਨੂੰ ਗੁਰੂ ਮੂੰਹ ਨਹੀਂ ਲਗਾਵੇਗਾ ॥੧੨॥

ਬਿਦਾ ਬਿਨਾ ਜੈਹੈਂ ਤਬ ਧਾਮੰ ॥

बिदा बिना जैहैं तब धामं ॥

ਤਦ (ਉਹ ਸਿੱਖ ਗੁਰੂ ਦੀ) ਆਗਿਆ ਤੋਂ ਬਿਨਾ ਘਰਾ ਨੂੰ ਪਰਤਣਗੇ,

ਸਰਿਹੈ ਕੋਈ ਨ ਤਿਨ ਕੋ ਕਾਮੰ ॥

सरिहै कोई न तिन को कामं ॥

ਉਨ੍ਹਾ ਦਾ ਕੋਈ ਕੰਮ ਵੀ ਸਿਰੇ ਨਹੀਂ ਚੜ੍ਹੇਗਾ।

ਗੁਰ ਦਰ ਢੋਈ ਨ ਪ੍ਰਭ ਪੁਰ ਵਾਸਾ ॥

गुर दर ढोई न प्रभ पुर वासा ॥

(ਜਿਨ੍ਹਾ ਨੂੰ) ਗੁਰੂ ਦੇ ਦਰ ਉਤੇ ਢੋਈ ਨਹੀਂ (ਮਿਲਦੀ ਉਨ੍ਹਾ ਨੂੰ) ਪ੍ਰਭੂ ਦੇ ਦੁਆਰ ਉਤੇ ਵੀ ਨਿਵਾਸ ਨਹੀਂ ਮਿਲਦਾ।

ਦੁਹੂੰ ਠਉਰ ਤੇ ਰਹੇ ਨਿਰਾਸਾ ॥੧੩॥

दुहूँ ठउर ते रहे निरासा ॥१३॥

ਉਹ ਦੋਹਾ ਪਾਸਿਆਂ ਤੋਂ ਨਿਰਾਸ ਰਹਿੰਦੇ ਹਨ ॥੧੩॥

ਜੇ ਜੇ ਗੁਰ ਚਰਨਨ ਰਤ ਹ੍ਵੈਹੈਂ ॥

जे जे गुर चरनन रत ह्वैहैं ॥

ਜੋ ਜੋ (ਲੋਕ) ਗੁਰੂ-ਚਰਨਾ ਦੇ ਨਾਲ ਪ੍ਰੀਤ ਲਗਾਉਂਦੇ ਹਨ,

ਤਿਨ ਕੋ ਕਸਟ ਨ ਦੇਖਨ ਪੈਹੈਂ ॥

तिन को कसट न देखन पैहैं ॥

ਉਨ੍ਹਾ ਵਲ ਕਸ਼ਟ ਵੇਖ ਵੀ ਨਹੀਂ ਸਕਦਾ।

ਰਿਧ ਸਿਧ ਤਿਨ ਕੇ ਗ੍ਰਿਹ ਮਾਹੀਂ ॥

रिध सिध तिन के गृह माहीं ॥

ਉਨ੍ਹਾ ਦੇ ਘਰ ਵਿਚ ਰਿੱਧੀਆਂ ਸਿੱਧੀਆਂ ਸਦਾ ਮੌਜੂਦ ਰਹਿੰਦੀਆਂ ਹਨ।

ਪਾਪ ਤਾਪ ਛ੍ਵੈ ਸਕੈ ਨ ਛਾਹੀਂ ॥੧੪॥

पाप ताप छ्वै सकै न छाहीं ॥१४॥

ਪਾਪ ਅਤੇ ਤਾਪ (ਉਨ੍ਹਾ ਦੀ) ਪਰਛਾਈ ਨੂੰ ਵੀ ਛੋਹ ਨਹੀਂ ਸਕਦੇ ॥੧੪॥

ਤਿਹ ਮਲੇਛ ਛ੍ਵੈਹੈ ਨਹੀਂ ਛਾਹਾਂ ॥

तिह मलेछ छ्वैहै नहीं छाहाँ ॥

ਮਲੇਛ (ਲੋਕ) ਉਨ੍ਹਾ ਦੀ ਛਾਇਆ ਨੂੰ ਵੀ ਛੋਹ ਨਹੀਂ ਸਕਦੇ।

ਅਸਟ ਸਿਧ ਹ੍ਵੈ ਹੈ ਘਰਿ ਮਾਹਾਂ ॥

असट सिध ह्वै है घरि माहाँ ॥

ਅੱਠ ਸਿੱਧੀਆਂ (ਉਨ੍ਹਾ ਦੇ) ਘਰ ਵਿਚ ਰਹਿੰਦੀਆਂ ਹਨ।

ਹਾਸ ਕਰਤ ਜੋ ਉਦਮ ਉਠੈਹੈਂ ॥

हास करत जो उदम उठैहैं ॥

ਹਾਸਾ ਕਰਦਿਆਂ (ਸਹਿਜ ਸੁਭਾਵਿਕ) ਜਿਹੜੇ ਉਦਮ (ਲਈ ਕਦਮ) ਉਠਾਉਂਦੇ ਹਨ,

ਨਵੋ ਨਿਧਿ ਤਿਨ ਕੇ ਘਰਿ ਐਹੈਂ ॥੧੫॥

नवो निधि तिन के घरि ऐहैं ॥१५॥

ਨੌ ਨਿੱਧਾ ਉਨ੍ਹਾ ਦੇ ਘਰੀਂ ਆ ਜਾਦੀਆਂ ਹਨ ॥੧੫॥

ਮਿਰਜਾ ਬੇਗ ਹੁਤੋ ਤਿਹ ਨਾਮੰ ॥

मिरजा बेग हुतो तिह नामं ॥

ਉਸ (ਅਹਿਦੀਏ ਦਾ) ਨਾ ਮਿਰਜ਼ਾ ਬੇਗ ਸੀ

ਜਿਨ ਢਾਹੇ ਬੇਮੁਖਨ ਕੇ ਧਾਮੰ ॥

जिन ढाहे बेमुखन के धामं ॥

ਜਿਸ ਨੇ ਗੁਰੂ ਤੋਂ ਬੇਮੁਖ ਹੋਇਆਂ ਦੇ ਘਰ ਢਾਹੇ ਸਨ।

ਸਭ ਸਨਮੁਖ ਗੁਰ ਆਪ ਬਚਾਏ ॥

सभ सनमुख गुर आप बचाए ॥

ਸਾਰੇ ਸਨਮੁਖ ਸਿੱਖਾ ਨੂੰ ਗੁਰੂ ਨੇ ਆਪ ਬਚਾ ਲਿਆ,

ਤਿਨ ਕੇ ਬਾਰ ਨ ਬਾਂਕਨ ਪਾਏ ॥੧੬॥

तिन के बार न बाँकन पाए ॥१६॥

ਉਨ੍ਹਾ ਦਾ ਵਾਲ ਵੀ ਵਿੰਗਾ ਨਾ ਹੋ ਸਕਿਆ ॥੧੬॥

ਉਤ ਅਉਰੰਗ ਜੀਅ ਅਧਿਕ ਰਿਸਾਯੋ ॥

उत अउरंग जीअ अधिक रिसायो ॥

ਉਧਰ ਔਰੰਗਜ਼ੇਬ ਮਨ ਵਿਚ ਅਧਿਕ ਕ੍ਰੋਧਵਾਨ ਹੋਇਆ।

ਚਾਰ ਅਹਦੀਯਨ ਅਉਰ ਪਠਾਯੋ ॥

चार अहदीयन अउर पठायो ॥

(ਉਸ ਨੇ) ਚਾਰ ਅਹਿਦੀਏ ਹੋਰ ਭੇਜ ਦਿੱਤੇ।

ਜੇ ਬੇਮੁਖ ਤਾਂ ਤੇ ਬਚਿ ਆਏ ॥

जे बेमुख ताँ ते बचि आए ॥

ਜੋ ਬੇਮੁਖ ਉਸ (ਮਿਰਜ਼ਾ ਬੇਗ) ਤੋਂ ਬਚ ਨਿਕਲੇ ਸਨ,

ਤਿਨ ਕੇ ਗ੍ਰਿਹ ਪੁਨਿ ਇਨੈ ਗਿਰਾਏ ॥੧੭॥

तिन के गृह पुनि इनै गिराए ॥१७॥

ਉਨ੍ਹਾ ਦੇ ਘਰ ਫਿਰ ਇਨ੍ਹਾ ਨੇ ਆ ਕੇ ਢਵਾ ਦਿੱਤੇ ॥੧੭॥

ਜੇ ਤਜਿ ਭਜੇ ਹੁਤੇ ਗੁਰ ਆਨਾ ॥

जे तजि भजे हुते गुर आना ॥

ਜਿਹੜੇ ਗੁਰੂ ਦੀ ਓਟ ਛਡ ਕੇ ਭਜੇ ਸਨ,

ਤਿਨ ਪੁਨਿ ਗੁਰੂ ਅਹਦੀਅਹਿ ਜਾਨਾ ॥

तिन पुनि गुरू अहदीअहि जाना ॥
ਉਨ੍ਹਾ ਨੇ ਫਿਰ ਅਹਿਦੀਆਂ ਨੂੰ ਗੁਰੂ ਮੰਨ ਲਿਆ।

ਮੂਤ੍ਰ ਡਾਰ ਤਿਨ ਸੀਸ ਮੁੰਡਾਏ ॥
मूत्र डार तिन सीस मुँडाए ॥
(ਅਹਿਦੀਆਂ ਨੇ) ਪਿਸ਼ਾਬ ਪਾ ਕੇ (ਉਨ੍ਹਾ ਦੇ) ਸਿਰ ਮੁੰਨਵਾ ਦਿੱਤੇ।

ਪਾਹੁਰਿ ਜਾਨਿ ਗ੍ਰਿਹਹਿ ਲੈ ਆਏ ॥੧੮॥
पाहुरि जानि गृहहि लै आए ॥१८॥
(ਇਸ ਨੂੰ) ਪਾਹੁਲ ਸਮਝ ਕੇ (ਉਹ) ਘਰਾ ਨੂੰ ਪਰਤੇ ॥੧੮॥

ਜੇ ਜੇ ਭਾਜ ਹੁਤੇ ਬਿਨੁ ਆਇਸੁ ॥
जे जे भाज हुते बिनु आइसु ॥
ਜਿਹੜੇ ਜਿਹੜੇ (ਗੁਰੂ ਦੀ) ਆਗਿਆ ਤੋਂ ਬਿਨਾ (ਆਨੰਦਪੁਰੋਂ) ਭਜੇ ਸਨ,

ਕਹੋ ਅਹਦੀਅਹਿ ਕਿਨੈ ਬਤਾਇਸੁ ॥
कहो अहदीअहि किनै बताइसु ॥
ਦਸੋ, (ਉਨ੍ਹਾ ਬਾਰੇ) ਅਹਿਦੀਆਂ ਨੂੰ ਕਿਸ ਨੇ ਦਸਿਆ (ਅਰਥਾਤ ਅਗੰਮੀ ਸ਼ਕਤੀ ਦੇ ਪ੍ਰੇਰੇ ਅਹਿਦੀਏ ਉਨ੍ਹਾ ਪਿਛੇ ਲਗ ਗਏ)।

ਮੂੰਡ ਮੂੰਡਿ ਕਰਿ ਸਹਿਰ ਫਿਰਾਏ ॥
मूँड मूँडि करि सहिर फिराए ॥
(ਉਨ੍ਹਾ ਨੂੰ) ਮੁੰਨ ਮੁੰਨ ਕੇ ਸ਼ਹਿਰ ਵਿਚ ਫਿਰਾਇਆ,

ਕਾਰ ਭੇਟ ਜਨੁ ਲੈਨ ਸਿਧਾਏ ॥੧੯॥
कार भेट जनु लैन सिधाए ॥१९॥
ਮਾਨੋ ਕਾਰ-ਭੇਟ ਉਗਰਾਹੁਣ ਲਈ ਤੁਰੇ ਹੋਣ ॥੧੯॥

ਪਾਛੇ ਲਾਗਿ ਲਰਿਕਵਾ ਚਲੇ ॥
पाछे लागि लरिकवा चले ॥

ਉਨ੍ਹਾ ਦੇ ਪਿਛੇ ਜੋ ਬੱਚੇ (ਓਇ ਓਇ ਕਰਦੇ) ਚਲ ਰਹੇ ਸਨ,

ਜਾਨੁਕ ਸਿੱਖ ਸਖਾ ਹੈਂ ਭਲੇ ॥

जानुक सिक्ख सखा हैं भले ॥

ਮਾਨੋ (ਉਹ ਉਨ੍ਹਾ ਦੇ) ਚੰਗੇ ਸਿੱਖ-ਸੇਵਕ ਹੋਣ।

ਛਿੱਕੇ ਤੋਬਰਾ ਬਦਨ ਚੜਾਏ ॥

छिक्के तोबरा बदन चड़ाए ॥

(ਉਨ੍ਹਾ ਦੇ) ਮੂੰਹ ਉਤੇ ਤੋਬਰੇ ਖਿਚ ਕੇ ਚੜ੍ਹਾ ਦਿੱਤੇ ਸਨ,

ਜਨੁ ਗ੍ਰਿਹ ਖਾਨ ਮਲੀਦਾ ਆਏ ॥੨੦॥

जनु गृह खान मलीदा आए ॥२०॥

ਮਾਨੋ ਘਰੋਂ ਮਲੀਦਾ (ਨਿਹਾਰੀ, ਰਾਤਬ) ਖਾਣ ਨੂੰ ਆਇਆ ਹੋਵੇ ॥੨੦॥

ਮਸਤਕ ਸੁਭੇ ਪਨਹੀਯਨ ਘਾਇ ॥

मसतक सुभे पनहीयन घाइ ॥

(ਉਨ੍ਹਾ ਸਾਰਿਆਂ ਦੇ ਮੱਥਿਆਂ ਉਤੇ ਜੁਤੀਆਂ (ਪੈਣ) ਦੇ ਨਿਸ਼ਾਨ ਸਨ,

ਜਨੁ ਕਰਿ ਟੀਕਾ ਦਏ ਬਨਾਇ ॥

जनु करि टीका दए बनाइ ॥

ਮਾਨੋ (ਅਹਿਦੀਆਂ-ਗੁਰੂ ਨੇ ਉਨ੍ਹਾ ਨੂੰ) ਤਿਲਕ ਲਗਾਏ ਹੋਣ।

ਸੀਸ ਈਟ ਕੇ ਘਾਇ ਕਰੇਹੀ ॥

सीस ईट के घाइ करेही ॥

ਜੋ (ਉਨ੍ਹਾ ਦੇ) ਸਿਰ ਉਤੇ ਇਟਾ ਦੇ ਘਾਉ ਕਰਦੇ ਹਨ,

ਜਨੁ ਤਿਨੁ ਭੇਟ ਪੁਰਾਤਨ ਦੇਹੀ ॥੨੧॥

जनु तिनु भेट पुरातन देही ॥२१॥

ਮਾਨੋ (ਕੋਈ) ਪਿਛਲੀ (ਬਾਕੀ ਰਹਿੰਦੀ) ਭੇਂਟ ਦਿੱਤੀ ਹੋਵੇ ॥੨੧॥

ਦੋਹਰਾ ॥

दोहरा ॥

ਦੋਹਰਾ:

ਕਬਹੂੰ ਰਣ ਜੂਝਿਓ ਨਹੀ ਕਛੁ ਦੈ ਜਸੁ ਨਹਿ ਲੀਨ ॥

कबहूँ रण जूझिओ नही कछु दै जसु नहि लीन ॥

(ਜਿਹੜੇ) ਕਦੇ ਯੁੱਧ ਵਿਚ ਲੜੇ ਨਹੀਂ, ਅਤੇ ਕੁਝ ਦਾਨ ਕਰ ਕੇ ਵੀ ਯਸ਼ ਨਹੀਂ ਖਟਿਆ,

ਗਾਂਵ ਬਸਤ ਜਾਨਿਯੋ ਨਹੀ ਜਮ ਸੋ ਕਿਨ ਕਹਿ ਦੀਨ ॥੨੨॥

गाँव बसत जानियो नही जम सो किन कहि दीन ॥२२॥

(ਉਨ੍ਹਾ ਨੂੰ) ਪਿੰਡ ਵਸਦਿਆਂ ਵੀ ਕੋਈ ਨਹੀਂ ਜਾਣਦਾ, (ਫਿਰ ਪਤਾ ਨਹੀਂ) ਯਮਰਾਜ ਨੂੰ (ਉਨ੍ਹਾ ਬਾਰੇ) ਕਿਸ ਨੇ ਕਹਿ ਦਿੱਤਾ ਹੈ ॥੨੨॥

ਚੌਪਈ ॥

चौपई ॥

ਚੌਪਈ:

ਇਹ ਬਿਧਿ ਤਿਨੋ ਭਯੋ ਉਪਹਾਸਾ ॥

इह बिधि तिनो भयो उपहासा ॥

ਉਨ੍ਹਾ (ਬੇਮੁਖਾ ਨਾਲ) ਇਸ ਤਰ੍ਹਾ ਦਾ ਮਖੌਲ ਹੋਇਆ।

ਸਭ ਸੰਤਨ ਮਿਲਿ ਲਖਿਓ ਤਮਾਸਾ ॥

सभ संतन मिलि लखिओ तमासा ॥

ਸਾਰੇ ਸੰਤਾ (ਗੁਰਸਿੱਖਾ) ਨੇ ਰਲ ਕੇ (ਇਹ) ਤਮਾਸ਼ਾ ਵੇਖਿਆ।

ਸੰਤਨ ਕਸਟ ਨ ਦੇਖਨ ਪਾਯੋ ॥

संतन कसट न देखन पायो ॥

ਸੰਤਾ ਨੂੰ ਕਸ਼ਟ ਵੇਖਣਾ ਵੀ ਨਾ ਪਿਆ,

ਆਪ ਹਾਥ ਦੈ ਨਾਥ ਬਚਾਯੋ ॥੨੩॥

आप हाथ दै नाथ बचायो ॥२३॥

ਆਪ ਪ੍ਰਭੂ ਨੇ (ਉਨ੍ਹਾ ਨੂੰ) ਹੱਥ ਦੇ ਕੇ ਬਚਾਇਆ ॥੨੩॥

ਚਾਰਣੀ ॥ ਦੋਹਰਾ ॥

चारणी ॥ दोहरा ॥

ਚਾਰਣੀ ਦੋਹਰਾ:

ਜਿਸ ਨੋ ਸਾਜਨ ਰਾਖਸੀ ਦੁਸਮਨ ਕਵਨ ਬਿਚਾਰ ॥

जिस नो साजन राखसी दुसमन कवन बिचार ॥

ਜਿਸ ਨੂੰ ਪ੍ਰਭੂ (ਖੁਦ) ਰਖੇਗਾ, ਤਾ ਦੁਸ਼ਮਣ ਵਿਚਾਰੇ ਦੀ ਕੀ ਮਜਾਲ ਹੈ?

ਛ੍ਵੈ ਨ ਸਕੈ ਤਿਹ ਛਾਹਿ ਕੌ ਨਿਹਫਲ ਜਾਇ ਗਵਾਰ ॥੨੪॥

छ्वै न सकै तिह छाहि कौ निहफल जाइ गवार ॥२४॥

ਉਸ ਦੀ ਪਰਛਾਈ ਨੂੰ ਵੀ ਨਹੀਂ ਛੋਹ ਸਕਦਾ, (ਉਸ) ਮੂਰਖ ਦਾ (ਯਤਨ) ਨਿਸਫਲ ਜਾਦਾ ਹੈ ॥੨੪॥

ਜੋ ਸਾਧੂ ਸਰਣੀ ਪਰੇ ਤਿਨ ਕੇ ਕਵਨ ਬਿਚਾਰ ॥

जो साधू सरणी परे तिन के कवन बिचार ॥

ਜਿਹੜੇ ਸੰਤਾ ਦੀ ਸ਼ਰਨ ਵਿਚ ਪਏ ਹਨ, ਉਨ੍ਹਾ ਦਾ ਕੀ ਵਿਚਾਰ ਕਹੀਏ?

ਦੰਤ ਜੀਭ ਜਿਮ ਰਾਖਿ ਹੈ ਦੁਸਟ ਅਰਿਸਟ ਸੰਘਾਰ ॥੨੫॥

दंत जीभ जिम राखि है दुसट अरिसट संघार ॥२५॥

(ਉਨ੍ਹਾ ਦੀ ਰਖਿਆ) ਦੰਦਾ ਵਿਚ ਰਹਿੰਦੀ ਜੀਭ ਵਾਗ ਹੁੰਦੀ ਹੈ ਅਤੇ ਉਨ੍ਹਾ ਦੀਆਂ ਬਿਪਤਾਵਾ ਅਤੇ ਦੁਸ਼ਟ ਨਸ਼ਟ ਹੋ ਜਾਦੇ ਹਨ ॥੨੫॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸ਼ਾਹਜ਼ਾਦੇ ਵ ਅਹਿਦੀਆ ਗਮਨ ਬਰਨਨੰ ਨਾਮ ਤ੍ਰੌਦਸਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੧੩॥ਅਫਜੂ॥੪੬੦॥

इति स्री बचित्र नाटक ग्रंथे शाहज़ादे व अहिदीआ गमन बरननं नाम त्रौदसमो धिआइ समापत मसतु सुभ मसतु ॥१३॥अफजू॥४६०॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਵ'ਸ਼ਾਹਜ਼ਾਦੇ ਵ ਆਹਦੀ ਆਗਮਨ ਬਰਨਨੰਵ' ਨਾ ਵਾਲੇ ਤੇਰ੍ਹਵੇਂ ਅਧਿਆਇ ਦੀ ਸਮਾਪਤੀ ਹੁੰਦੀ ਹੈ, ਸਭ ਸ਼ੁਭ ਹੈ ॥੧੩॥ਅਫਜੂ॥੪੬੦॥

ਚੌਪਈ ॥

चौपई ॥

ਚੌਪਈ:

ਸਰਬ ਕਾਲ ਸਭ ਸਾਧ ਉਬਾਰੇ ॥

सरब काल सभ साध उबारे ॥

(ਪ੍ਰਭੂ ਨੇ) ਸਾਰਿਆਂ ਸਮਿਆਂ ਵਿਚ ਸਾਧੂ ਪੁਰਸ਼ਾ ਦਾ ਉੱਧਾਰ ਕੀਤਾ ਹੈ

ਦੁਖੁ ਦੈ ਕੈ ਦੋਖੀ ਸਭ ਮਾਰੇ ॥

दुखु दै कै दोखी सभ मारे ॥

ਅਤੇ ਸਾਰੇ ਦੋਖੀਆਂ ਨੂੰ ਦੁਖ ਦੇ ਦੇ ਕੇ ਮਾਰਿਆ ਹੈ।

ਅਦਭੁਤਿ ਗਤਿ ਭਗਤਨ ਦਿਖਰਾਈ ॥

अदभुति गति भगतन दिखराई ॥

(ਉਸ ਨੇ ਆਪਣੀ) ਅਦਭੁਤ ਗਤੀ ਦਾ ਅਹਿਸਾਸ ਭਗਤਾ ਨੂੰ ਕਰਾਇਆ ਹੈ

ਸਭ ਸੰਕਟ ਤੇ ਲਏ ਬਚਾਈ ॥੧॥

सभ संकट ते लए बचाई ॥१॥

ਅਤੇ ਸਾਰੇ ਸੰਕਟਾ ਤੋਂ (ਉਨ੍ਹਾ ਨੂੰ) ਬਚਾ ਲਿਆ ਹੈ ॥੧॥

ਸਭ ਸੰਕਟ ਤੇ ਸੰਤ ਬਚਾਏ ॥

सभ संकट ते संत बचाए ॥

ਸਾਰਿਆਂ ਸੰਕਟਾ ਤੋਂ ਸੰਤਾ ਨੂੰ ਬਚਾਇਆ ਹੈ

ਸਭ ਕੰਟਕ ਕੰਟਕ ਜਿਮ ਘਾਏ ॥

सभ कंटक कंटक जिम घाए ॥

ਅਤੇ ਸਾਰਿਆਂ ਸੰਕਟਾ ਨੂੰ ਕੰਡਿਆਂ ਵਾਗ ਦੂਰ ਕਰ ਦਿੱਤਾ ਹੈ।

ਦਾਸ ਜਾਨ ਮੁਹਿ ਕਰੀ ਸਹਾਇ ॥

ਦਾਸ ਜਾਨ ਮੁਹਿ ਕਰੀ ਸਹਾਇ ॥

ਦਾਸ ਜਾਣ ਕੇ ਮੇਰੀ ਸਹਾਇਤਾ ਕੀਤੀ ਹੈ

ਆਪ ਹਾਥੁ ਦੈ ਲਯੋ ਬਚਾਇ ॥੨॥

आप हाथु दै लयो बचाइ ॥२॥

ਆਪਣਾ ਹੱਥ ਦੇ ਕੇ ਬਚਾ ਲਿਆ ਹੈ ॥੨॥

ਅਬ ਜੋ ਜੋ ਮੈਂ ਲਖੇ ਤਮਾਸਾ ॥

अब जो जो मैं लखे तमासा ॥

ਹੁਣ ਮੈਂ ਜਿਹੜੇ ਜਿਹੜੇ ਤਮਾਸ਼ੇ ਵੇਖੇ ਹਨ,

ਸੋ ਸੋ ਕਰੋ ਤੁਮੈ ਅਰਦਾਸਾ ॥

सो सो करो तुमै अरदासा ॥

ਉਹ ਸਾਰੇ (ਮੈਂ) ਤੁਹਾਡੇ ਅਗੇ ਪੇਸ਼ ਕਰਦਾ ਹਾ।

ਜੋ ਪ੍ਰਭ ਕਿਰਪਾ ਕਟਾਛ ਦਿਖੈਹੈ ॥

जो प्रभ किरपा कटाछ दिखैहै ॥

ਹੇ ਪ੍ਰਭੂ! ਜੇਕਰ ਤੁਸੀਂ ਮਿਹਰ ਦੀ ਦ੍ਰਿਸ਼ਟੀ ਕਰੋਗੇ

ਸੋ ਤਵ ਦਾਸ ਉਚਾਰਤ ਜੈਹੈ ॥੩॥

सो तव दास उचारत जैहै ॥३॥

ਤਾ ਤੁਹਾਡਾ ਦਾਸ ਉਚਾਰਦਾ ਜਾਵੇਗਾ ॥੩॥

ਜਿਹ ਜਿਹ ਬਿਧ ਮੈ ਲਖੇ ਤਮਾਸਾ ॥

जिह जिह बिध मै लखे तमासा ॥

ਜਿਸ ਜਿਸ ਤਰ੍ਹਾ ਦੇ ਮੈਂ ਤਮਾਸ਼ੇ ਵੇਖੇ ਹਨ,

ਚਾਹਤ ਤਿਨ ਕੋ ਕੀਯੋ ਪ੍ਰਕਾਸਾ ॥

चाहत तिन को कीयो प्रकासा ॥

ਉਨ੍ਹਾ ਦਾ (ਜਗਤ ਵਿਚ) ਪ੍ਰਕਾਸ਼ ਕਰਨਾ ਚਾਹੁੰਦਾ ਹਾ।

ਜੋ ਜੋ ਜਨਮ ਪੂਰਬਲੇ ਹੇਰੇ ॥

जो जो जनम पूरबले हेरे ॥

ਜਿਹੜੇ ਜਿਹੜੇ ਪੂਰਬਲੇ ਜਨਮ (ਮੈਂ) ਵੇਖੇ ਹਨ,

ਕਹਿਹੋ ਸੁ ਪ੍ਰਭੁ ਪਰਾਕ੍ਰਮ ਤੇਰੇ ॥੪॥

कहिहो सु प्रभु पराक्रम तेरे ॥४॥

ਉਨ੍ਹਾ ਨੂੰ, ਹੇ ਪ੍ਰਭੂ! ਤੇਰੇ ਬਲ ਨਾਲ ਕਹਿੰਦਾ ਹਾ ॥੪॥

ਸਰਬ ਕਾਲ ਹੈ ਪਿਤਾ ਅਪਾਰਾ ॥

सरब काल है पिता अपारा ॥

ਸਭ ਦਾ ਕਾਲ (ਸਰਬ ਕਾਲ) ਅਪਾਰ (ਪ੍ਰਭੂ ਸਾਡਾ) ਪਿਤਾ ਹੈ

ਦੇਬਿ ਕਾਲਿਕਾ ਮਾਤ ਹਮਾਰਾ ॥

देबि कालिका मात हमारा ॥

ਅਤੇ (ਉਸ ਦੀ ਸ਼ਕਤੀ) ਦੇਵੀ ਕਾਲਿਕਾ ਸਾਡੀ ਮਾਤਾ ਹੈ।

ਮਨੂਆ ਗੁਰ ਮੁਰਿ ਮਨਸਾ ਮਾਈ ॥

मनूआ गुर मुरि मनसा माई ॥

ਮਨ ਮੇਰਾ ਗੁਰੂ ਅਤੇ ਮਨਸ਼ਾ (ਕਾਮਨਾ) ਮੇਰੀ ਮਾਈ (ਗੁਰੂ ਪਤਨੀ) ਹੈ

ਜਿਨਿ ਮੋ ਕੋ ਸੁਭ ਕ੍ਰਿਆ ਪੜ੍ਹਾਈ ॥੫॥

जिनि मो को सुभ कृआ पड़्हाई ॥५॥

ਜਿਨ੍ਹਾ ਨੇ ਮੈਨੂੰ ਸਾਰੀ ਕਾਵਿ-ਕ੍ਰਿਆ ਸਿਖਾਈ ਹੈ ॥੫॥

ਜਬ ਮਨਸਾ ਮਨ ਮਯਾ ਬਿਚਾਰੀ ॥

जब मनसा मन मया बिचारी ॥

ਜਦ ਮਨ ਨੇ (ਆਪਣੇ ਉਤੇ) ਮਨਸਾ ਦੀ ਕ੍ਰਿਪਾ ਵਿਚਾਰੀ

ਗੁਰੁ ਮਨੂਆ ਕਹ ਕਹਿਯੋ ਸੁਧਾਰੀ ॥

गुरु मनूआ कह कहियो सुधारी ॥

ਤਦ ਮਨ ਰੂਪੀ ਗੁਰੂ ਦੇ ਕਥਨ ਨੂੰ ਸੁਧਾਰ ਕੇ ਕਹਿੰਦਾ ਹਾ।

ਜੇ ਜੇ ਚਰਿਤ ਪੁਰਾਤਨ ਲਹੇ ॥

जे जे चरित पुरातन लहे ॥

ਜਿਹੜੇ ਜਿਹੜੇ (ਮੈਂ) ਪੁਰਾਤਨ ਜਨਮ ਵੇਖੇ ਹਨ,

ਤੇ ਤੇ ਅਬ ਚਹੀਅਤ ਹੈ ਕਹੇ ॥੬॥

ते ते अब चहीअत है कहे ॥६॥

ਉਹ ਉਹ (ਮੈਂ) ਹੁਣ ਕਹਿਣੇ ਚਾਹੁੰਦਾ ਹਾ ॥੬॥

ਸਰਬ ਕਾਲ ਕਰਣਾ ਤਬ ਭਰੇ ॥

सरब काल करणा तब भरे ॥

ਤਦ ਸਰਬ-ਕਾਲ ਕਰੁਣਾ ਨਾਲ ਭਰ ਗਏ

ਸੇਵਕ ਜਾਨਿ ਦਯਾ ਰਸ ਢਰੇ ॥

सेवक जानि दया रस ढरे ॥

ਅਤੇ ਸੇਵਕ ਜਾਣ ਕੇ ਦਇਆ ਦੇ ਰਸ ਨਾਲ ਪਸੀਜ ਗਏ।

ਜੋ ਜੋ ਜਨਮ ਪੁਰਬਲੋ ਭਯੋ ॥

जो जो जनम पुरबलो भयो ॥

ਜਿਹੜੇ ਜਿਹੜੇ ਪੂਰਬਲੇ ਜਨਮ ਹੋਏ ਸਨ,

ਸੋ ਸੋ ਸਭ ਸਿਮਰਣ ਕਰ ਦਯੋ ॥੭॥

सो सो सभ सिमरण कर दयो ॥७॥

ਉਹ ਸਾਰੇ ਯਾਦ ਕਰਾ ਦਿੱਤੇ ਹਨ ॥੭॥

ਮੋ ਕੌ ਇਤੀ ਹੁਤੀ ਕਹ ਸੁੱਧੰ ॥

मो कौ इती हुती कह सुद्धं ॥

ਮੈਨੂੰ ਇਤਨੀ ਸੋਝੀ ਭਲਾ ਕਿਥੇ ਸੀ

ਜਸ ਪ੍ਰਭ ਦਈ ਕ੍ਰਿਪਾ ਕਰਿ ਬੁੱਧੰ ॥

जस प्रभ दई कृपा करि बुद्धं ॥

ਜਿਸ ਤਰ੍ਹਾ ਦੀ ਬੁੱਧੀ ਪ੍ਰਭੂ ਨੇ ਕ੍ਰਿਪਾ ਕਰ ਕੇ (ਮੈਨੂੰ) ਦਿੱਤੀ ਹੈ।

ਸਰਬ ਕਾਲ ਤਬ ਭਏ ਦਇਆਲਾ ॥

सरब काल तब भए दइआला ॥

ਤਦ ਸਰਬ-ਕਾਲ (ਮੇਰੇ ਉਤੇ) ਦਿਆਲੂ ਹੋ ਗਏ

ਲੋਹ ਰਛ ਹਮ ਕੋ ਸਬ ਕਾਲਾ ॥੮॥

लोह रछ हम को सब काला ॥८॥

ਅਤੇ ਸਭ ਸਮਿਆਂ ਵਿਚ (ਸਾਨੂੰ) ਸ਼ਸਤ੍ਰ ਦੀ ਰਖਿਆ ਪ੍ਰਦਾਨ ਕੀਤੀ ॥੮॥

ਸਰਬ ਕਾਲ ਰੱਛਾ ਸਬ ਕਾਲ ॥

सरब काल रच्छा सब काल ॥

ਸਰਬ-ਕਾਲ ਦੀ (ਮੈਨੂੰ) ਸਭ ਸਮਿਆਂ ਵਿਚ ਰਖਿਆ ਹੈ।

ਲੋਹ ਰੱਛ ਸਰਬਦਾ ਬਿਸਾਲ ॥

लोह रच्छ सरबदा बिसाल ॥

ਸਦਾ (ਉਸ) ਵਿਸ਼ਾਲ (ਪ੍ਰਭੂ ਦੀ) ਸ਼ਸਤ੍ਰ ਰੂਪ ਰਖਿਆ ਮਿਲ ਰਹੀ ਹੈ।

ਢੀਠ ਭਯੋ ਤਵ ਕ੍ਰਿਪਾ ਲਖਾਈ ॥

ढीठ भयो तव कृपा लखाई ॥

ਜਦੋਂ (ਆਪਣੇ ਉਪਰ) ਤੇਰੀ ਕ੍ਰਿਪਾ ਦਿਸ ਪਈ, ਤਾ (ਮੈਂ) ਨਿਡਰ ਹੋ ਗਿਆ

ਐਂਡੋ ਫਿਰੇ ਸਭਨ ਭਯੋ ਰਾਈ ॥੯॥

ਐਂਡੋ ਫਿਰੇ ਸਭਨ ਭਯੋ ਰਾਈ ॥੯॥

ਅਤੇ (ਆਪਣੇ ਆਪ ਨੂੰ) ਸਭ ਦਾ ਰਾਜਾ ਸਮਝ ਕੇ ਐਂਠਿਆ ਫਿਰਦਾ ਹਾ ॥੯॥

ਜਿਹ ਜਿਹ ਬਿਧ ਜਨਮਨ ਸੁਧਿ ਆਈ ॥

जिह जिह बिध जनमन सुधि आई ॥

ਜਿਸ ਜਿਸ ਤਰ੍ਹਾ (ਪੂਰਬਲੇ) ਜਨਮਾ ਦੀ ਸੁਰਤ ਆਈ,

ਤਿਮ ਤਿਮ ਕਹੇ ਗਿਰੰਥ ਬਨਾਈ ॥

तिम तिम कहे गिरंथ बनाई ॥

ਉਸੇ ਤਰ੍ਹਾ ਕਹਿ ਕੇ ਗ੍ਰੰਥ ਬਣਾਏ ਹਨ।

ਪ੍ਰਥਮੇ ਸਤਿਜੁਗ ਜਿਹ ਬਿਧਿ ਲਹਾ ॥

प्रथमे सतिजुग जिह बिधि लहा ॥

ਸਭ ਤੋਂ ਪਹਿਲਾ ਸਤਿਯੁਗ ਨੂੰ ਜਿਸ ਤਰ੍ਹਾ ਵੇਖਿਆ,

ਪ੍ਰਥਮੇ ਦੇਬਿ ਚਰਿਤ੍ਰ ਕੋ ਕਹਾ ॥੧੦॥

प्रथमे देबि चरित्र को कहा ॥१०॥

(ਉਸ ਤਰ੍ਹਾ) ਪਹਿਲਾ ਦੇਵੀ-ਚਰਿਤ੍ਰ ਨੂੰ ਕਥਨ ਕੀਤਾ ॥੧੦॥

ਪਹਿਲੇ ਚੰਡੀ ਚਰਿਤ੍ਰ ਬਨਾਯੋ ॥

पहिले चंडी चरित्र बनायो ॥

ਪਹਿਲਾ ਚੰਡੀ-ਚਰਿਤ੍ਰ ਬਣਾਇਆ ਹੈ।

ਨਖ ਸਿਖ ਤੇ ਕ੍ਰਮ ਭਾਖ ਸੁਨਾਯੋ ॥

नख सिख ते क्रम भाख सुनायो ॥

(ਉਸ ਦੀ ਕਥਾ) ਨਹੁੰ ਤੋਂ ਲੈ ਕੇ ਚੋਟੀ ਤਕ (ਆਦਿ ਤੋਂ ਅੰਤ ਤਕ) ਕ੍ਰਮਵਾਰ ਕਹਿ ਕੇ ਵਰਣਨ ਕੀਤੀ ਹੈ।

ਛੋਰ ਕਥਾ ਤਬ ਪ੍ਰਥਮ ਸੁਨਾਈ ॥

छोर कथा तब प्रथम सुनाई ॥

ਆਦਿ-ਕਾਲ ਦੀ (ਮੁੱਢ ਕਦੀਮ ਦੀ) ਕਥਾ (ਮੈਂ) ਪਹਿਲਾ ਸੁਣਾਈ ਹੈ।

ਅਬ ਚਾਹਤ ਫਿਰਿ ਕਰੌਂ ਬਡਾਈ ॥੧੧॥

अब चाहत फिरि करों बडाई ॥११॥

ਹੁਣ ਫਿਰ ਵਡਿਆਈ ਕਰਨੀ ਚਾਹੁੰਦਾ ਹਾ ॥੧੧॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸਰਬ ਕਾਲ ਕੀ ਬੇਨਤੀ ਬਰਨਨੰ ਨਾਮ ਚੌਦਸਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੧੪॥ਅਫਜੂ॥੪੭੧॥

इति स्री बचित्र नाटक ग्रंथे सरब काल की बेनती बरननं नाम चौदसमो धिआइ समापत मसतु सुभ मसतु ॥१४॥अफजू॥४७१॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਸਰਬ ਕਾਲ ਦੀ ਬੇਨਤੀ ਬਰਨੰਨ ਨਾ ਦੇ ਚੌਦਵੇਂ ਅਧਿਆਇ ਦੀ ਸਮਾਪਤੀ ਹੁੰਦੀ ਹੈ, ਸਭ ਸ਼ੁਭ ਹੈ ॥੧੪॥ਅਫਜੂ॥੪੭੧॥

ਚੰਡੀ ਚਰਿਤ੍ਰ ॥

चंडी चरित्र ॥

ਚੰਡੀ ਚਰਿਤ੍ਰ (ਉਕਤਿ-ਬਿਲਾਸ)

ੴ ਵਾਹਿਗੁਰੂ ਜੀ ਕੀ ਫਤਹ ॥

ੴ वाहिगुरू जी की फतह ॥

ੴ ਵਾਹਿਗੁਰੂ ਜੀ ਕੀ ਫਤਹਿ:

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਸ੍ਰੀ ਭਗਉਤੀ ਜੀ ਸਹਾਇ

ਅਥ ਚੰਡੀ ਚਰਿਤ੍ਰ ਉਕਤਿ ਬਿਲਾਸ ਲਿਖ੍ਯਤੇ ॥

अथ चंडी चरित्र उकति बिलास लिख्यते ॥

ਹੁਣ ਚੰਡੀ ਚਰਿਤ੍ਰ (ਉਕਤਿ-ਬਿਲਾਸ) ਲਿਖਦੇ ਹਾ

ਪਾਤਿਸਾਹੀ ੧੦ ॥

पातिसाही १० ॥

ਪਾਤਿਸ਼ਾਹੀ ੧੦

ਸ੍ਵੈਯਾ ॥

स्वैया ॥

ਸ੍ਵੈਯਾ:

ਆਦਿ ਅਪਾਰ ਅਲੇਖ ਅਨੰਤ ਅਕਾਲ ਅਭੇਖ ਅਲੱਖ ਅਨਾਸਾ ॥

आदि अपार अलेख अनंत अकाल अभेख अलक्ख अनासा ॥

(ਜੋ ਸਾਰਿਆਂ ਦਾ) ਮੁੱਢ, ਪਾਰ-ਰਹਿਤ, ਲਿਖੇ ਜਾਣ ਤੋਂ ਪਰੇ, ਬੇਅੰਤ, ਕਾਲ-ਰਹਿਤ, ਭੇਖ-ਰਹਿਤ, ਨਾ ਵੇਖੇ ਜਾ ਸਕਣ ਵਾਲਾ ਅਤੇ ਨਾਸ਼-ਰਹਿਤ ਹੈ;

ਕੈ ਸਿਵ ਸਕਤ ਦਏ ਸ੍ਰੁਤਿ ਚਾਰ ਰਜੋ ਤਮ ਸੱਤ ਤਿਹੂ ਪੁਰ ਬਾਸਾ ॥

कै सिव सकत दए स्रुति चार रजो तम सत्त तिहू पुर बासा ॥

(ਜਿਸ ਨੇ) ਸ਼ਿਵ-ਸ਼ਕਤੀ, ਚਾਰ ਵੇਦ, ਰਜੋ-ਤਮੋ-ਸਤੋ ਤਿੰਨ ਗੁਣ ਦਿੱਤੇ ਹਨ ਅਤੇ ਤਿੰਨ ਲੋਕਾ ਵਿਚ ਵਾਸ ਕੀਤਾ ਹੋਇਆ ਹੈ;

ਦਿਉਸ ਨਿਸਾ ਸਸਿ ਸੂਰ ਕੈ ਦੀਪ ਸੁ ਸ੍ਰਿਸਟਿ ਰਚੀ ਪੰਚ ਤੱਤ ਪ੍ਰਕਾਸਾ ॥

दिउस निसा ससि सूर कै दीप सु सृसटि रची पंच तत्त प्रकासा ॥

(ਜਿਸ ਨੇ) ਦਿਨ, ਰਾਤ, ਸੂਰਜ, ਚੰਦ੍ਰਮਾ ਵਰਗੇ ਦੀਪਕ (ਬਣਾਏ ਹਨ) ਅਤੇ ਪੰਜ ਤੱਤ੍ਵਾਂ ਦਾ ਪ੍ਰਕਾਸ਼ ਕਰ ਕੇ ਸਾਰੀ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ;

ਬੈਰ ਬਢਾਇ ਲਰਾਇ ਸੁਰਾਸੁਰ ਆਪਹਿ ਦੇਖਤ ਬੈਠ ਤਮਾਸਾ ॥੧॥

बैर बढाइ लराइ सुरासुर आपहि देखत बैठ तमासा ॥१॥

(ਜੋ) ਦੇਵਤਿਆਂ ਅਤੇ ਦੈਂਤਾ ਵਿਚ ਵੈਰ ਵਧਾ ਕੇ (ਉਨ੍ਹਾ ਨੂੰ ਆਪਸ ਵਿਚ) ਲੜਾਉਂਦਾ ਹੈ ਅਤੇ ਆਪ (ਇਨ੍ਹਾ ਤੋਂ ਅਲਗ ਥਲਗ) ਬੈਠਾ ਤਮਾਸ਼ਾ ਵੇਖ ਰਿਹਾ ਹੈ ॥੧॥

ਦੋਹਰਾ ॥

दोहरा ॥

ਦੋਹਰਾ:

ਕ੍ਰਿਪਾ ਸਿੰਧ ਤੁਮਰੀ ਕ੍ਰਿਪਾ ਜੋ ਕਛੁ ਮੋ ਪਰਿ ਹੋਇ ॥

कृपा सिंध तुमरी कृपा जो कछु मो परि होइ ॥

ਹੇ ਕ੍ਰਿਪਾ ਦੇ ਸਾਗਰ! ਜੇ ਤੇਰੀ ਕੁਝ ਕ੍ਰਿਪਾ ਮੇਰੇ ਉਤੇ ਹੋਏ,

ਰਚੋ ਚੰਡਕਾ ਕੀ ਕਥਾ ਬਾਣੀ ਸੁਭ ਸਭ ਹੋਇ ॥੨॥

रचो चंडका की कथा बाणी सुभ सभ होइ ॥२॥

(ਤਾ) ਦੁਰਗਾ ਦੀ ਕਥਾ ਦੀ ਰਚਨਾ ਕਰਾ (ਅਤੇ) ਸਾਰੀ ਕਵਿਤਾ ('ਬਾਣੀ') ਸ੍ਰੇਸ਼ਠ ਹੋ ਜਾਏ ॥੨॥

ਜੋਤ ਜਗਮਗੈ ਜਗਤਿ ਮੈ ਚੰਡ ਚਮੁੰਡ ਪ੍ਰਚੰਡ ॥

जोत जगमगै जगति मै चंड चमुँड प्रचंड ॥

(ਜਿਸ ਦੀ) ਜੋਤਿ ਜਗਤ ਵਿਚ ਜਗਮਗਾ ਰਹੀ ਹੈ, (ਜੋ) ਚੰਡ ਅਤੇ ਮੁੰਡ (ਨੂੰ ਮਾਰਨ ਵਾਲੀ ਬਹੁਤ) ਪ੍ਰਚੰਡ ਹੈ,

ਭੁਜ ਦੰਡਨ ਦੰਡਨਿ ਅਸੁਰ ਮੰਡਨ ਭੁਇ ਨਵ ਖੰਡ ॥੩॥

भुज दंडन दंडनि असुर मंडन भुइ नव खंड ॥३॥

(ਜਿਸ ਦੀਆਂ) ਭੁਜਾਵਾ ਦੇ ਡੰਡੇ ਦੈਂਤਾ ਨੂੰ ਦੰਡ ਦੇਣ ਵਾਲੇ ਹਨ ਅਤੇ (ਜੋ) ਧਰਤੀ ਦੇ ਨੌਂ ਖੰਡਾ ਨੂੰ ਸੁਸੱਜਿਤ ਕਰਨ ਵਾਲੀ ਹੈ ॥੩॥

ਸ੍ਵੈਯਾ ॥

स्वैया ॥

ਸ੍ਵੈਯਾ:

ਤਾਰਨ ਲੋਕ ਉਧਾਰਨ ਭੂਮਹਿ ਦੈਤ ਸੰਘਾਰਨ ਚੰਡ ਤੁਹੀ ਹੈ ॥

तारन लोक उधारन भूमहि दैत संघारन चंड तुही है ॥

ਲੋਕਾ ਨੂੰ ਤਾਰਨ ਵਾਲੀ, ਪ੍ਰਿਥਵੀ ਦਾ ਉੱਧਾਰ ਕਰਨ ਵਾਲੀ, ਦੈਂਤਾ ਨੂੰ ਸੰਘਾਰਨ ਵਾਲੀ ਅਤੇ ਪ੍ਰਚੰਡ (ਸਰੂਪ ਵਾਲੀ) ਤੂੰ ਹੀ ਹੈਂ।

ਕਾਰਨ ਈਸ ਕਲਾ ਕਮਲਾ ਹਰਿ ਅਦ੍ਰਸੁਤਾ ਜਹ ਦੇਖੇ ਉਹੀ ਹੈ ॥

कारन ईस कला कमला हरि अद्रसुता जह देखे उही है ॥

(ਜਗਤ ਦੇ) ਕਾਰਨ ਰੂਪ ਵਿਸ਼ਨੂ ਦੀ ਸ਼ਕਤੀ ਲੱਛਮੀ ਅਤੇ ਸ਼ਿਵ ਦੀ ਸ਼ਕਤੀ ਰੂਪ ਪਾਰਬਤੀ ਜਿਥੇ ਵੇਖੋ ਉਹੀ ਹੈ।

ਤਾਮਸਤਾ ਮਮਤਾ ਨਮਤਾ ਕਵਿਤਾ ਕਵਿ ਕੇ ਮਨ ਮੱਧਿ ਗੁਹੀ ਹੈ ॥

तामसता ममता नमता कविता कवि के मन मद्धि गुही है ॥

(ਤੂੰ ਹੀ) ਤਮੋ, ਰਜੋ ਅਤੇ ਸਤੋ ਤਿੰਨਾ ਗੁਣਾ (ਦੇ ਸਾਰ ਰੂਪ) ਕਵਿਤਾ ਕਵੀ ਦੇ ਮਨ ਵਿਚ ਗੁੰਦੀ ਹੈ।

ਕੀਨੋ ਹੈ ਕੰਚਨ ਲੋਹ ਜਗਤ੍ਰ ਮੈ ਪਾਰਸ ਮੂਰਤ ਜਾਇ ਛੁਹੀ ਹੈ ॥੪॥

कीनो है कंचन लोह जगत्र मै पारस मूरत जाइ छुही है ॥४॥

(ਤੂੰ) ਪਾਰਸ-ਮੂਰਤੀ (ਜਿਸ ਨੂੰ) ਜਗਤ ਵਿਚ ਛੋਹ ਗਈ, ਉਹ ਲੋਹੇ ਤੋਂ ਸੋਨਾ ਬਣ ਗਿਆ ॥੪॥

ਦੋਹਰਾ ॥

दोहरा ॥

ਦੋਹਰਾ:

ਪ੍ਰਮੁਦ ਕਰਨ ਸਭ ਭੈ ਹਰਨ ਨਾਮ ਚੰਡਕਾ ਜਾਸ ॥

प्रमुद करन सभ भै हरन नाम चंडका जास ॥

(ਜੋ) ਸਭ ਨੂੰ ਪ੍ਰਸੰਨ ਕਰਨ ਵਾਲੀ ਅਤੇ ਸਭ ਦੇ ਭੈ ਨੂੰ ਦੂਰ ਕਰਨ ਵਾਲੀ ਹੈ ਅਤੇ ਜਿਸ ਦਾ ਨਾ ਚੰਡਿਕਾ ਹੈ,

ਰਚੋ ਚਰਿਤ੍ਰ ਬਚਿਤ੍ਰ ਤੁਅ ਕਰੋ ਸਬੁੱਧਿ ਪ੍ਰਕਾਸ ॥੫॥

रचो चरित्र बचित्र तुअ करो सबुद्धि प्रकास ॥५॥

(ਉਸ ਦੇ) ਅਲੌਕਿਕ ਚਰਿਤ੍ਰ ਦੀ ਰਚਨਾ ਕਰਾ ਜੇ ਤੂੰ (ਮੈਨੂੰ) ਉੱਤਮ ਬੁੱਧੀ ਦਾ ਪ੍ਰਕਾਸ਼ ਕਰੇਂ ॥੫॥

ਪੁਨਹਾ ॥

पुनहा ॥

ਪੁਨਹਾ:

ਆਇਸ ਅਬ ਜੋ ਹੋਇ ਗ੍ਰੰਥ ਤਉ ਮੈ ਰਚੌ ॥

आइस अब जो होइ ग्रंथ तउ मै रचौ ॥

ਹੁਣ ਜੇ (ਤੇਰੀ) ਆਗਿਆ ਹੋਏ, ਤਾ ਮੈਂ ਗ੍ਰੰਥ ਦੀ ਰਚਨਾ ਕਰਾ।

ਰਤਨ ਪ੍ਰਮੁਦ ਕਰ ਬਚਨ ਚੀਨ ਤਾ ਮੈ ਗਚੌ ॥

रतन प्रमुद कर बचन चीन ता मै गचौ ॥

ਪ੍ਰਸੰਨ ਕਰਨ ਵਾਲੇ ਰਤਨਾ ਦੇ ਤੁਲ ਬਚਨਾ ਨੂੰ ਚੁਣ ਕੇ ਉਸ ਵਿਚ ਜੜਾਂ।

ਭਾਖਾ ਸੁਭ ਸਭ ਕਰਹੋਂ ਧਰਿਹੋਂ ਕ੍ਰਿੱਤ ਮੈ ॥

ਭਾਖਾ ਸੁਭ ਸਭ ਕਰਹੋਂ ਧਰਿਹੋਂ ਕ੍ਰਿਤ ਮੈ ॥

ਸਭ ਸ਼ੁਭ ਭਾਖਾ ਕਰ ਕੇ (ਇਸ) ਰਚਨਾ ਵਿਚ ਧਰਾ।

ਅਦਭੁਤ ਕਥਾ ਅਪਾਰ ਸਮਝ ਕਰਿ ਚਿੱਤ ਮੈ ॥੬॥

अदभुत कथा अपार समझ करि चित्त मै ॥६॥

(ਅਤੇ) ਅਪਾਰ ਤੇ ਅਨੋਖੀ ਕਥਾ ਨੂੰ ਚਿਤ ਵਿਚ ਸਮਝ ਕੇ (ਉਸ ਦੀ ਰਚਨਾ ਕਰਾ) ॥੬॥

ਸ੍ਵੈਯਾ ॥

स्वैया ॥

ਸ੍ਵੈਯਾ:

ਤ੍ਰਾਸ ਕੁਟੰਬ ਕੇ ਹੁਇ ਕੈ ਉਦਾਸ ਅਵਾਸ ਕੋ ਤਿਆਗਿ ਬਸਿਓ ਬਨਰਾਈ ॥

त्रास कुटंब के हुइ कै उदास अवास को तिआगि बसिओ बनराई ॥

ਪਰਿਵਾਰ ਦੇ ਡਰ ਤੋਂ ਉਦਾਸ ਹੋ ਕੇ ਰਾਜੇ ਨੇ ਘਰ ਛਡ ਦਿੱਤਾ ਅਤੇ ਬਨ ਵਿਚ ਜਾ ਵਸਿਆ।

ਨਾਮ ਸੁਰੱਥ ਮੁਨੀਸਰ ਬੇਖ ਸਮੇਤ ਸਮਾਦ ਸਮਾਧ ਲਗਾਈ ॥

नाम सुरत्थ मुनीसर बेख समेत समाद समाध लगाई ॥

ਸੁਰਥ' ਨਾ ਅਤੇ ਮੁਨੀਸ਼ਵਰ ਭੇਖ ਵਾਲੇ (ਉਸ ਰਾਜੇ ਨੇ ਸਮਾਨ ਗੁਣਾ ਨੂੰ ਧਾਰਨ ਕਰਨ ਵਾਲੇ) 'ਸਮਾਧਿ' (ਵੈਸ਼) ਨਾਲ ਵਿਚਾਰ ਕੀਤਾ

ਚੰਡ ਅਖੰਡ ਖੰਡੇ ਕਰ ਕੋਪ ਭਈ ਸੁਰ ਰੱਛਨ ਕੋ ਸਮੁਹਾਈ ॥

चंड अखंड खंडे कर कोप भई सुर रच्छन को समुहाई ॥

ਕਿ ਚੰਡੀ (ਨਾ ਵਾਲੀ) ਨਾ ਖੰਡੇ ਜਾ ਸਕਣ ਵਾਲੇ ਦੈਂਤਾ ਦਾ ਕ੍ਰੋਧ ਕਰਕੇ ਖੰਡਨ ਕਰਨ ਵਾਲੀ ਦੇਵਤਿਆਂ ਦੀ ਰਖਿਆ ਲਈ (ਕਿਵੇਂ) ਸਾਹਮਣੇ ਪ੍ਰਗਟ ਹੋਈ।

ਬੂਝਹੁ ਜਾਇ ਤਿਨੈ ਤੁਮ ਸਾਧ ਅਗਾਧਿ ਕਥਾ ਕਿਹ ਭਾਂਤਿ ਸੁਨਾਈ ॥੭॥

बूझहु जाइ तिनै तुम साध अगाधि कथा किह भाँति सुनाई ॥७॥

ਉਹ (ਦੋਂਵੇ 'ਮੇਧਸ' ਰਿਸ਼ੀ ਪਾਸ) ਜਾ ਕੇ ਪੁਛਦੇ ਹਨ, ਕਿ ਹੇ ਸਾਧੂ ਪੁਰਸ਼! (ਚੰਡੀ ਦੀ) ਅਗਾਧ ਕਥਾ ਕਿਸ ਪ੍ਰਕਾਰ ਦੀ ਹੈ? (ਸਾਨੂੰ) ਸੁਣਾਓ ॥੭॥

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਮੁਨੀਸੁਰੋ ਵਾਚ ॥

मुनीसुरो वाच ॥

ਮੁਨੀ ਨੇ ਕਿਹਾ:

ਹਰਿ ਸੋਇ ਰਹੈ ਸਜ ਸੈਨ ਤਹਾ ॥

हरि सोइ रहै सज सैन तहा ॥

ਜਿਥੇ ਸੇਜਾ (ਸੈਨ) ਨੂੰ ਸਜਾ ਕੇ ਹਰਿ (ਵਿਸ਼ਨੂ) ਸੌਂ ਰਿਹਾ ਸੀ

ਜਲ ਜਾਲ ਕਰਾਲ ਬਿਸਾਲ ਜਹਾ ॥

जल जाल कराल बिसाल जहा ॥

ਅਤੇ ਜਿਥੇ ਜਲ ਦਾ ਫੈਲਾਉ ਬਹੁਤ ਭਿਆਨਕ ਅਤੇ ਵਿਸ਼ਾਲ ਸੀ,

ਭਯੋ ਨਾਭ ਸਰੋਜ ਤੇ ਬਿਸੁ ਕਰਤਾ ॥

भयो नाभ सरोज ते बिसु करता ॥

(ਉਥੇ ਵਿਸ਼ਨੂ ਦੀ) ਨਾਭੀ ਤੋਂ ਕਮਲਫੁਲ ਪੈਦਾ ਹੋਇਆ ਅਤੇ (ਉਸ ਵਿਚੋਂ) ਵਿਸ਼ਵ ਦਾ ਕਰਤਾ (ਬ੍ਰਹਮਾ) ਉਤਪੰਨ ਹੋਇਆ।

ਸ੍ਰੁਤ ਮੈਲ ਤੇ ਦੈਤ ਰਚੇ ਜੁਗਤਾ ॥੮॥

स्रुत मैल ते दैत रचे जुगता ॥८॥

(ਉਸ ਦੇ) ਕੰਨਾ ਦੀ ਮੈਲ ਤੋਂ ਦੋ ਦੈਂਤਾ ਦੀ ਰਚਨਾ ਹੋਈ ॥੮॥

ਮਧਿਕੈਟਭ ਨਾਮ ਧਰੇ ਤਿਨ ਕੇ ॥

मधिकैटभ नाम धरे तिन के ॥

ਉਨ੍ਹਾ (ਦੋਹਾ ਦੈਂਤਾ) ਦੇ ਨਾ ਮਧੁ ਅਤੇ ਕੈਟਭ ਰਖੇ ਗਏ

ਅਤਿ ਦੀਰਘ ਦੇਹ ਭਏ ਜਿਨ ਕੇ ॥

अति दीरघ देह भए जिन के ॥

ਜਿਨ੍ਹਾ ਦੇ ਸ਼ਰੀਰ ਬਹੁਤ ਵਡੇ ਹੋ ਗਏ।

ਤਿਨ ਦੇਖ ਲੁਕੇਸ ਡਰਿਓ ਹੀਅ ਮੈ ॥

तिन देख लुकेस डरिओ हीअ मै ॥

ਉਨ੍ਹਾ ਨੂੰ ਵੇਖ ਕੇ ਬ੍ਰਹਮਾ (ਲੁਕੇਸ) ਮਨ ਵਿਚ ਬਹੁਤ ਡਰਿਆ।

ਜਗਮਾਤ ਕੋ ਧਿਆਨੁ ਧਰਯੋ ਜੀਅ ਮੈ ॥੯॥

जगमात को धिआनु धरयो जीअ मै ॥९॥

(ਉਸ ਨੇ ਤੁਰਤ) ਮਨ ਵਿਚ ਜਗ-ਮਾਤਾ (ਦੁਰਗਾ) ਦਾ ਧਿਆਨ ਧਰਿਆ ॥੯॥

ਦੋਹਰਾ ॥

दोहरा ॥

ਦੋਹਰਾ:

ਛੁਟੀ ਚੰਡ ਜਾਗੇ ਬ੍ਰਹਮ ਕਰਿਓ ਜੁੱਧ ਕੋ ਸਾਜ ॥

छुटी चंड जागे ब्रहम करिओ जुद्ध को साज ॥

(ਉਸ ਵੇਲੇ) ਯੋਗ-ਨਿੰਦ੍ਰਾ (ਚੰਡ) ਖੁਲ੍ਹੀ, ਵਿਸ਼ਣੂ ਜਾਗੇ ਅਤੇ ਯੁੱਧ ਦੀ ਤਿਆਰੀ ਕੀਤੀ।

ਦੈਤ ਸਭੈ ਘਟਿ ਜਾਹਿ ਜਿਉ ਬਢੈ ਦੇਵਤਨ ਰਾਜ ॥੧੦॥

दैत सभै घटि जाहि जिउ बढै देवतन राज ॥१०॥

ਜਿਸ ਤਰ੍ਹਾ ਦੈਂਤ ਘਟ ਜਾਣ ਅਤੇ ਦੇਵਤਿਆਂ ਦਾ ਰਾਜ ਵੱਧੇ (ਇਸ ਪ੍ਰਕਾਰ ਦੇ ਯਤਨ ਕਰਨ ਲਗੇ) ॥੧੦॥

ਸ੍ਵੈਯਾ ॥

स्वैया ॥

ਸ੍ਵੈਯਾ:

ਜੁੱਧ ਕਰਿਓ ਤਿਨ ਸੋਂ ਭਗਵੰਤ ਨ ਮਾਰ ਸਕੈ ਅਤਿ ਦੈਤ ਬਲੀ ਹੈ ॥

जुद्ध करिओ तिन सों भगवंत न मार सकै अति दैत बली है ॥

ਵਿਸ਼ਣੂ ਨੇ ਉਨ੍ਹਾ ਨਾਲ ਯੁੱਧ ਕੀਤਾ, (ਪਰ) ਮਾਰ ਨਾ ਸਕੇ (ਕਿਉਂਕਿ) ਦੈਂਤ ਅਤਿ ਬਲਵਾਨ ਸਨ।

ਸਾਲ ਭਏ ਤਿਨ ਪੰਚ ਹਜਾਰ ਦੁਹੂੰ ਲਰਤੇ ਨਹਿ ਬਾਂਹ ਟਲੀ ਹੈ ॥

साल भए तिन पंच हजार दुहूँ लरते नहि बाँह टली है ॥

ਉਨ੍ਹਾ ਦੋਹਾ (ਵਿਸ਼ਣੂ ਅਤੇ ਦੈਂਤਾ) ਨੂੰ ਲੜਦਿਆਂ ਪੰਜ ਹਜ਼ਾਰ ਸਾਲ ਬੀਤ ਗਏ, (ਪਰ ਕਿਸੇ ਦੀ ਵੀ) ਬਾਹ ਨਾ ਥਕੀ (ਅਰਥਾਤ ਲਗਾਤਾਰ ਯੁੱਧ ਕਰਦੇ ਰਹੇ)।

ਦੈਤਨ ਰੀਝ ਕਹਿਓ ਬਰ ਮਾਂਗ ਕਹਿਓ ਹਰਿ ਸੀਸਨ ਦੇਹ ਭਲੀ ਹੈ ॥

दैतन रीझ कहिओ बर माँग कहिओ हरि सीसन देह भली है ॥

ਦੈਂਤਾ ਨੇ (ਵਿਸ਼ਣੂ ਦੇ ਪਰਾਕ੍ਰਮ ਤੋਂ) ਪ੍ਰਸੰਨ ਹੋ ਕੇ ਕਿਹਾ ਕਿ (ਤੂੰ ਕੋਈ) ਵਰ ਮੰਗ। (ਉੱਤਰ ਵਿਚ) ਹਰਿ ਨੇ ਕਿਹਾ ਕਿ ਸਿਰ ਦੇ ਦਿਓ। (ਦੈਂਤਾ ਨੇ ਕਿਹਾ ਕਿ) ਚੰਗੀ ਗੱਲ ਹੈ।

ਧਾਰਿ ਉਰੂ ਪਰਿ ਚਕ੍ਰ ਸੋਂ ਕਾਟ ਕੈ ਜੋਤਿ ਲੈ ਆਪਨੈ ਅੰਗ ਮਲੀ ਹੈ ॥੧੧॥

धारि उरू परि चक्र सों काट कै जोति लै आपनै अंग मली है ॥११॥

(ਵਿਸ਼ਣੂ ਨੇ ਉਨ੍ਹਾ ਦੇ ਸਿਰਾ ਨੂੰ) ਪੱਟਾ ਉਤੇ ਰਖ ਕੇ ਸੁਦਰਸ਼ਨ-ਚੱਕਰ ਨਾਲ ਕਟ ਦਿੱਤਾ ਅਤੇ (ਉਨ੍ਹਾ ਦੀ) ਜੋਤਿ ਨੂੰ ਲੈ ਕੇ (ਵਿਸ਼ਣੂ ਨੇ ਆਪਣੇ ਹੀ) ਸ਼ਰੀਰ ਵਿਚ ਮਿਲਾ ਲਈ ॥੧੧॥

ਸੋਰਠਾ ॥

सोरठा ॥

ਸੋਰਠਾ:

ਦੇਵਨ ਥਾਪਿਓ ਰਾਜ ਮਧੁਕੈਟਭ ਕੋ ਮਾਰਿ ਕੈ ॥

देवन थापिओ राज मधुकैटभ को मारि कै ॥

ਮਧੁ ਅਤੇ ਕੈਟਭ ਨੂੰ ਮਾਰ ਕੇ ਦੇਵਤਿਆਂ ਦੇ ਰਾਜ ਦੀ ਸਥਾਪਨਾ ਕੀਤੀ।

ਦੀਨੋ ਸਕਲ ਸਮਾਜ ਬੈਕੁੰਠ ਗਾਮੀ ਹਰਿ ਭਏ ॥੧੨॥

दीनो सकल समाज बैकुँठ गामी हरि भए ॥१२॥

ਰਾਜ ਭਾਗ ਦੀ ਸਾਰੀ ਸਾਮਗ੍ਰੀ ਦੇ ਕੇ ਵਿਸ਼ਣੂ ਬੈਕੁੰਠ ਚਲੇ ਗਏ ॥੧੨॥

ਇਤਿ ਸ੍ਰੀ ਮਾਰਕੰਡੇ ਪੁਰਾਨੇ ਚੰਡੀ ਚਰਿਤ੍ਰ ਉਕਤਿ ਬਿਲਾਸ ਮਧਕੈਟਭ ਬਧਹਿ ਪ੍ਰਥਮ ਧਿਆਇ ॥੧॥

इति स्री मारकंडे पुराने चंडी चरित्र उकति बिलास मधकैटभ बधहि प्रथम धिआइ ॥१॥

ਇਥੇ ਸ੍ਰੀ ਮਾਰਕੰਡੇ ਪੁਰਾਨ ਦੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ ਦੇ ਮਧੁ ਕੈਟਭ ਦੇ ਮਾਰੇ ਜਾਣ ਵਾਲੇ ਪਹਿਲੇ ਅਧਿਆਇ ਦੀ ਸਮਾਪਤੀ ਹੈ, ਸਭ ਸ਼ੁਭ ਹੈ ॥੧॥

ਪੁਨਹਾ ॥

पुनहा ॥

ਪੁਨਹਾ:

ਬਹੁਰਿ ਭਇਓ ਮਹਖਾਸੁਰ ਤਿਨ ਤੋ ਕਿਆ ਕੀਆ ॥

बहुरि भइओ महखासुर तिन तो किआ कीआ ॥

ਫਿਰ ਮਹਿਖਾਸੁਰ (ਝੋਟੇ ਦੀ ਸ਼ਕਲ ਵਾਲਾ ਦੈਂਤ) ਹੋਇਆ। ਉਸ ਨੇ ਕੀ ਕੀਤਾ? (ਉਸ ਦਾ ਵਰਣਨ ਇਸ ਪ੍ਰਕਾਰ ਹੈ)।

ਭੁਜਾ ਜੋਰ ਕਰਿ ਜੁੱਧ ਜੀਤ ਸਭ ਜਗੁ ਲੀਆ ॥

भुजा जोर करि जुद्ध जीत सभ जगु लीआ ॥

ਉਸ ਨੇ ਭੁਜਾਵਾ ਦੇ ਬਲ ਨਾਲ ਯੁੱਧ ਕਰ ਕੇ ਸਾਰੇ ਸੰਸਾਰ ਨੂੰ ਜਿਤ ਲਿਆ।

ਸੁਰ ਸਮੂਹ ਸੰਘਾਰੇ ਰਣਹਿ ਪਚਾਰ ਕੈ ॥

सुर समूह संघारे रणहि पचार कै ॥

(ਉਸ ਨੇ) ਰਣ-ਭੂਮੀ ਵਿਚ ਵੰਗਾਰ ਕੇ ਦੇਵਤਿਆਂ ਦਾ ਸਮੂਹਿਕ ਸੰਘਾਰ ਕੀਤਾ।

ਟੂਕ ਟੂਕ ਕਰ ਡਾਰੇ ਆਯੁਧ ਧਾਰ ਕੈ ॥੧੩॥

टूक टूक कर डारे आयुध धार कै ॥१३॥

ਹਥਿਆਰ ਧਾਰਨ ਕਰ ਕੇ (ਸਾਰਿਆਂ ਨੂੰ) ਟੋਟੇ ਟੋਟੇ ਕਰ ਸੁਟਿਆ ॥੧੩॥

ਸ੍ਵੈਯਾ ॥

स्वैया ॥

ਸ੍ਵੈਯਾ:

ਜੱੁਧ ਕਰਯੋ ਮਹਿਖਾਸੁਰ ਦਾਨਵ ਮਾਰਿ ਸਭੈ ਸੁਰ ਸੈਨ ਗਿਰਾਇਓ ॥

जु्ध करयो महिखासुर दानव मारि सभै सुर सैन गिराइओ ॥

ਮਹਿਖਾਸੁਰ ਦੈਂਤ ਨੇ ਯੁੱਧ ਕੀਤਾ ਅਤੇ ਸਾਰੀ ਦੇਵ-ਸੈਨਾ ਨੂੰ ਮਾਰ ਸੁਟਿਆ।

ਕੈ ਕੈ ਦੁ ਟੂਕ ਦਏ ਅਰ ਖੇਤ ਮਹਾਂ ਬਰ ਬੰਡ ਮਹਾ ਰਨ ਪਾਇਓ ॥

कै कै दु टूक दए अर खेत महाँ बर बंड महा रन पाइओ ॥

ਡੇ ਵਡੇ ਵੈਰੀਆਂ ਨੂੰ ਦੋ ਦੋ ਟੋਟੇ ਕਰ ਕੇ ਯੁੱਧ-ਭੂਮੀ ਵਿਚ ਡਿਗਾ ਦਿੱਤਾ ਅਤੇ (ਉਸ) ਮਹਾਬਲੀ ਨੇ ਘਮਸਾਨ ਯੁੱਧ ਕੀਤਾ।

ਸ੍ਰਉਣਤ ਰੰਗ ਸਨਿਓ ਨਿਸਰਿਓ ਜਸੁ ਇਆ ਛਬਿ ਕੋ ਮਨ ਮੈ ਇਹ ਆਇਓ ॥

स्रउणत रंग सनिओ निसरिओ जसु इआ छबि को मन मै इह आइओ ॥

ਲਹੂ ਦੇ ਰੰਗ ਵਿਚ ਲਥ-ਪਥ ਹੋਇਆ (ਉਹ ਯੁੱਧ-ਭੂਮੀ ਤੋਂ) ਬਾਹਰ ਨਿਕਲਿਆ।

ਮਾਰਿ ਕੈ ਛਤ੍ਰਨਿ ਕੁੰਡ ਕੈ ਛੇਤ੍ਰ ਮੈ ਮਾਨਹੁ ਪੈਠਿ ਕੈ ਰਾਮ ਜੂ ਨ੍ਹਾਇਓ ॥੧੪॥

मारि कै छत्रनि कुँड कै छेत्र मै मानहु पैठि कै राम जू न्हाइओ ॥१४॥

(ਉਸ ਦੀ ਇਸ ਸੁੰਦਰਤਾ ਨੂੰ ਵੇਖ ਕੇ) ਕਵੀ ਦੇ ਮਨ ਵਿਚ ਇਹ ਆਈ ਮਾਨੋ ਛਤ੍ਰੀ ਰਾਜਿਆਂ ਨੂੰ ਮਾਰ ਕੇ ਕੁਰੁਕਸ਼ੇਤ੍ਰ ਦੇ (ਲਹੂ ਦੇ) ਕੁੰਡ ਵਿਚੋਂ ਪਰਸ਼ੁਰਾਮ ਇਸ਼ਨਾਨ ਕਰ ਕੇ ਨਿਕਲਿਆ ਹੋਵੇ ॥੧੪॥

ਸ੍ਵੈਯਾ॥ ਲੈ ਮਹਖਾਸੁਰ ਅਸਤ੍ਰ ਸੁ ਸਸਤ੍ਰ ਸਭੈ ਕਲਵਤ੍ਰ ਜਿਉ ਚੀਰ ਕੈ ਡਾਰੇ ॥

स्वैया॥ लै महखासुर असत्र सु ससत्र सभै कलवत्र जिउ चीर कै डारे ॥

ਮਹਿਖਾਸੁਰ ਨੇ ਅਸਤ੍ਰ ਅਤੇ ਸ਼ਸਤ੍ਰ ਲੈ ਕੇ ਸਾਰੇ (ਵੈਰੀਆਂ) ਨੂੰ ਕਲਵਤਰ ਵਾਗ ਚੀਰ ਕੇ ਸੁਟ ਦਿੱਤਾ।

ਲੁੱਥ ਪੈ ਲੁੱਥ ਰਹੀ ਗੁੱਥ ਜੁੱਥ ਗਿਰੇ ਗਿਰ ਸੇ ਰਥ ਸੇਂਧਵ ਭਾਰੇ ॥

लुत्थ पै लुत्थ रही गुत्थ जुत्थ गिरे गिर से रथ सेंधव भारे ॥

ਲੋਥਾ ਉਤੇ ਲੋਥਾ ਗੁੱਛਾ-ਮੁੱਛਾ ਹੋਈਆਂ ਪਈਆਂ ਹਨ ਅਤੇ ਪਰਬਤਾ ਜਿੰਨੇ ਵਡੇ ਰਥ ਅਤੇ ਘੋੜੇ ਡਿਗੇ ਪਏ ਹਨ।

ਗੂਦ ਸਨੇ ਸਿਤ ਲੋਹੂ ਮੈ ਲਾਲ ਕਰਾਲ ਪਰੇ ਰਨ ਮੈ ਗਜ ਕਾਰੇ ॥

गूद सने सित लोहू मै लाल कराल परे रन मै गज कारे ॥

ਚਿੱਟੀ ਮਿਝ ਅਤੇ ਲਾਲ ਲਹੂ ਨਾਲ ਲਿਬੜੇ ਕਾਲੇ ਭਿਆਨਕ ਹਾਥੀ ਯੁੱਧ-ਭੂਮੀ ਵਿਚ ਡਿਗੇ ਪਏ ਹਨ।

ਜਿਉ ਦਰਜੀ ਜਮ ਮ੍ਰਿਤ ਕੇ ਸੀਤ ਮੈ ਬਾਗੇ ਅਨੇਕ ਕਤਾ ਕਰਿ ਡਾਰੇ ॥੧੫॥

जिउ दरजी जम मृत के सीत मै बागे अनेक कता करि डारे ॥१५॥

(ਉਹ) ਯਮ ਦੇ ਮਾਰੇ ਹੋਏ ਇੰਜ ਲਗਦੇ ਹਨ ਜਿਵੇਂ ਸਰਦੀ ਦੀ ਰੁਤ ਵਿਚ ਦਰਜ਼ੀ ਅਨੇਕ ਕਪੜੇ ਕਟ ਕੇ ਸੁਟਦਾ ਹੈ ॥੧੫॥

ਸ੍ਵੈਯਾ ॥ ਲੈ ਸੁਰ ਸੰਗ ਸਬੈ ਸੁਰਪਾਲ ਸੁ ਕੋਪ ਕੇ ਸਤ੍ਰ ਕੀ ਸੈਨ ਪੈ ਧਾਏ ॥

स्वैया ॥ लै सुर संग सबै सुरपाल सु कोप के सत्र की सैन पै धाए ॥

ਇੰਦਰ ਸਾਰਿਆਂ ਦੇਵਤਿਆਂ ਨੂੰ (ਆਪਣੇ) ਨਾਲ ਲੈ ਕੇ ਕ੍ਰੋਧਵਾਨ ਹੋਇਆ ਵੈਰੀ ਦੀ ਸੈਨਾ ਉਤੇ ਜਾ ਪਿਆ।

ਦੈ ਮੁਖ ਢਾਰ ਲੀਏ ਕਰਵਾਰ ਹਕਾਰ ਪਚਾਰ ਪ੍ਰਹਾਰ ਲਗਾਏ ॥

दै मुख ढार लीए करवार हकार पचार प्रहार लगाए ॥

ਮੂੰਹ ਅਗੇ ਢਾਲ ਦੇ ਕੇ ਅਤੇ (ਹੱਥ ਵਿਚ) ਤਲਵਾਰ ਲੈ ਕੇ ਲਲਕਾਰ ਅਤੇ ਵੰਗਾਰ ਕੇ (ਅਜਿਹੇ) ਵਾਰ ਕੀਤੇ

ਸ੍ਰਉਨ ਮੈ ਦੇਤ ਸੁਰੰਗ ਭਏ ਕਵਿ ਨੇ ਮਨ ਭਾਉ ਇਹੈ ਛਬਿ ਪਾਏ ॥

स्रउन मै देत सुरंग भए कवि ने मन भाउ इहै छबि पाए ॥

ਕਿ ਲਹੂ ਨਾਲ ਦੈਂਤ ਲਾਲ ਹੋ ਗਏ। ਉਨ੍ਹਾ ਦੀ ਸੁੰਦਰਤਾ ਨੂੰ ਵੇਖ ਕੇ ਕਵੀ ਦੇ ਮਨ ਵਿਚ ਇਹ ਭਾਵ ਆਇਆ

ਰਾਮ ਮਨੋ ਰਨ ਜੀਤ ਕੈ ਭਾਲਕ ਦੈ ਸਿਰਪਾਉ ਸਭੈ ਪਹਰਾਏ ॥੧੬॥

राम मनो रन जीत कै भालक दै सिरपाउ सभै पहराए ॥१६॥

ਮਾਨੋ ਰਾਮਚੰਦ੍ਰ ਨੇ ਜੰਗ ਜਿਤ ਕੇ ਸਾਰਿਆਂ ਰਿੱਛਾ ਨੂੰ ਸਿਰੋਪਾਉ ਪਵਾਏ ਹੋਣ ॥੧੬॥

ਘਾਇਲ ਘੂਮਤ ਹੈ ਰਨ ਮੈ ਇਕ ਲੋਟਤ ਹੈ ਧਰਨੀ ਬਿਲਲਾਤੇ ॥

घाइल घूमत है रन मै इक लोटत है धरनी बिललाते ॥

(ਕਈ ਯੋਧੇ) ਰਣ-ਭੂਮੀ ਵਿਚ ਘਾਇਲ ਘੁੰਮਦੇ ਹਨ ਅਤੇ ਕਈ ਧਰਤੀ ਉਤੇ ਪਏ ਕਰਾਹ ਰਹੇ ਹਨ।

ਦਉਰਤ ਬੀਚ ਕਬੰਧ ਫਿਰੈ ਜਿਹ ਦੇਖਤ ਕਾਇਰ ਹੈਂ ਡਰਪਾਤੇ ॥

दउरत बीच कबंध फिरै जिह देखत काइर हैं डरपाते ॥

(ਰਣ-ਭੂਮੀ) ਵਿਚ ਧੜ ('ਕਬੰਧ') ਦੌੜਦੇ ਫਿਰਦੇ ਹਨ ਜਿਨ੍ਹਾ ਨੂੰ ਵੇਖਕੇ ਡਰਪੋਕ ਡਰ ਰਹੇ ਹਨ।

ਇਯੋ ਮਹਿਖਾਸੁਰ ਜੁੱਧੁ ਕੀਯੋ ਤਬ ਜੰਬੁਕ ਗਿਰਝ ਭਏ ਰੰਗ ਰਾਤੇ ॥

इयो महिखासुर जुद्धु कीयो तब जंबुक गिरझ भए रंग राते ॥

ਜਦੋਂ ਮਹਿਖਾਸੁਰ ਨੇ ਇਸ ਪ੍ਰਕਾਰ ਦਾ ਯੁੱਧ ਕੀਤਾ ਤਦੋਂ ਗਿਦੜ (ਜੰਬੁਕ) ਅਤੇ ਗਿਰਝਾ (ਅਧਿਕ ਖਾਧ-ਪਦਾਰਥ ਮਿਲਣ ਕਾਰਨ) ਖੁਸ਼ ਹੋ ਗਈਆਂ।

ਸ੍ਰੌਨ ਪ੍ਰਵਾਹ ਮੈ ਪਾਇ ਪਸਾਰ ਕੇ ਸੋਏ ਹੈਂ ਸੂਰ ਮਨੋ ਮਦ ਮਾਤੇ ॥੧੭॥

ਸ੍ਰੌਨ ਪ੍ਰਵਾਹ ਮੈ ਪਾਇ ਪਸਾਰ ਕੇ ਸੋਏ ਹੈਂ ਸੂਰ ਮਨੋ ਮਦ ਮਾਤੇ ॥੧੭॥

ਸੂਰਮੇ ਲਹੂ ਦੇ ਹੜ੍ਹ ਵਿਚ (ਪਏ ਇੰਜ ਪ੍ਰਤੀਤ ਹੁੰਦੇ ਹਨ) ਮਾਨੋ ਸ਼ਰਾਬ ਪੀ ਕੇ ਮਤਵਾਲੇ ਪੈਰ ਪਸਾਰ ਕੇ ਸੁੱਤੇ ਪਏ ਹੋਣ ॥੧੭॥

ਸ੍ਵੈਯਾ ॥ ਜੁੱਧ ਕੀਓ ਮਹਖਾਸੁਰ ਦਾਨਵ ਦੇਖਤ ਭਾਨ ਚਲੈ ਨਹੀਂ ਪੰਥਾ ॥

स्वैया ॥ जुद्ध कीओ महखासुर दानव देखत भान चलै नहीं पंथा ॥

ਮਹਿਖਾਸੁਰ ਦੈਂਤ ਦੇ ਕੀਤੇ ਯੁੱਧ ਨੂੰ ਵੇਖ ਕੇ ਸੂਰਜ ਵੀ ਆਪਣਾ ਰਸਤਾ ਭੁਲ ਗਿਆ।

ਸ੍ਰੌਨ ਸਮੂਹ ਚਲਿਓ ਲਖਿ ਕੈ ਚਤੁਰਾਨਨ ਭੂਲਿ ਗਏ ਸਭ ਗ੍ਰੰਥਾ ॥

स्रौन समूह चलिओ लखि कै चतुरानन भूलि गए सभ ग्रंथा ॥

ਲਹੂ ਦੇ ਪ੍ਰਵਾਹ ਨੂੰ ਚਲਦਾ ਵੇਖ ਕੇ ਬ੍ਰਹਮਾ ਸਾਰੇ ਵੇਦ ('ਗ੍ਰੰਥ') ਭੁਲ ਗਿਆ।

ਮਾਸ ਨਿਹਾਰ ਕੈ ਗ੍ਰਿਝ ਰੜੈਂ ਚਟਸਾਰ ਪੜੈਂ ਜਿਮੁ ਬਾਰਕ ਸੰਥਾ ॥

मास निहार कै गृझ रड़ैं चटसार पड़ैं जिमु बारक संथा ॥

ਮਾਸ ਨੂੰ ਵੇਖਕੇ ਗਿਰਝਾ (ਇਸ ਤਰ੍ਹਾ) ਬੋਲਦੀਆਂ ਹਨ ਜਿਵੇਂ ਬਾਲਕ ਪਾਠਸ਼ਾਲਾ ਵਿਚ ਪੜ੍ਹ ਰਹੇ ਹਨ।

ਸਾਰਸੁਤੀ ਤਟ ਲੈ ਭਟ ਲੋਥ ਸ੍ਰਿੰਗਾਲ ਕਿ ਸਿੱਧ ਬਨਾਵਤ ਕੰਥਾ ॥੧੮॥

सारसुती तट लै भट लोथ सृंगाल कि सिद्ध बनावत कंथा ॥१८॥

ਗਿਦੜ ਸੂਰਮਿਆਂ ਦੀਆਂ ਲੋਥਾ ਇੰਜ ਲੈ ਜਾ ਰਹੇ ਹਨ ਜਿਵੇਂ ਸਰਸਵਤੀ ਦੇ ਕੰਢੇ ਸਿੱਧ ਕੰਥਾ ਬਣਾਉਣ ਲਈ (ਬ੍ਰਿਛਾ ਦੀਆਂ ਛਿਲਾ ਲੈ ਜਾ ਰਹੇ ਹਨ) ॥੧੮॥

ਦੋਹਰਾ ॥

दोहरा ॥

ਦੋਹਰਾ:

ਅਗਨਤ ਮਾਰੇ ਗਨੈ ਕੋ ਭਜੈ ਜੁ ਸੁਰ ਕਰਿ ਤ੍ਰਾਸ ॥

अगनत मारे गनै को भजै जु सुर करि त्रास ॥

ਅਣਗਿਣਤ (ਦੇਵਤੇ) ਮਾਰੇ ਗਏ, (ਉਨ੍ਹਾ ਨੂੰ) ਕੌਣ ਗਿਣੇ? ਜਿਹੜੇ ਦੇਵਤੇ ਡਰ ਕੇ ਭਜੇ ਸਨ

ਧਾਰਿ ਧਿਆਨ ਮਨ ਸਿਵਾ ਕੋ ਤਕੀ ਪੁਰੀ ਕੈਲਾਸ ॥੧੯॥

धारि धिआन मन सिवा को तकी पुरी कैलास ॥१९॥

(ਉਨ੍ਹਾਂ ਨੇ) ਮਨ ਵਿਚ ਦੁਰਗਾ ('ਸਿਵਾ') ਦਾ ਧਿਆਨ ਧਰ ਕੇ ਕੈਲਾਸ਼-ਪੁਰੀ ਜਾ ਤਕੀ ॥੧੯॥

ਦੇਵਨ ਕੇ ਧਨ ਧਾਮ ਸਭ ਦੈਤਨ ਲੀਓ ਛਿਨਾਇ ॥

देवन के धन धाम सभ दैतन लीओ छिनाइ ॥

ਦੇਵਤਿਆਂ ਦੇ ਸਾਰੇ ਧਨ ਅਤੇ ਧਾਮ ਨੂੰ ਦੈਂਤਾ ਨੇ ਖੋਹ ਲਿਆ।

ਦਏ ਕਾਢ ਸੁਰ ਧਾਮ ਤੇ ਬਸੇ ਸਿਵ ਪੁਰੀ ਜਾਇ ॥੨੦॥

दए काढ सुर धाम ते बसे सिव पुरी जाइ ॥२०॥

(ਉਨ੍ਹਾਂ ਨੂੰ) ਸੁਅਰਗ ਵਿਚੋਂ ਕਢ ਦਿੱਤਾ ਅਤੇ ਉਹ ਕੈਲਾਸ਼ (ਵ'ਸਿਵਪੁਰੀਵ') ਵਿਚ ਰਹਿਣ ਲਗੇ ॥੨੦॥

ਕਿਤਕਿ ਦਿਵਸ ਬੀਤੇ ਤਹਾਂ ਨਾਵਨ ਨਿਕਸੀ ਦੇਵ ॥

कितकि दिवस बीते तहाँ नावन निकसी देव ॥

(ਦੈਂਤਾ ਦੁਆਰਾ ਭਜਾਏ ਹੋਏ) ਦੇਵਤਿਆਂ ਨੂੰ (ਸ਼ਿਵ ਪੁਰੀ ਵਿਚ ਟਿਕਿਆਂ) ਜਦੋਂ ਕੁਝ ਦਿਨ ਬੀਤ ਗਏ, (ਤਦੋਂ ਇਕ ਦਿਨ) ਇਸ਼ਨਾਨ ਕਰਨ ਲਈ ਦੇਵੀ (ਨਦੀ ਉਪਰ) ਆ ਨਿਕਲੀ।

ਬਿਧ ਪੂਰਬ ਸਭ ਦੇਵਤਨ ਕਰੀ ਦੇਵ ਕੀ ਸੇਵ ॥੨੧॥

बिध पूरब सभ देवतन करी देव की सेव ॥२१॥

ਸਭ ਦੇਵਤਿਆਂ ਨੇ ਮਿਲ ਕੇ ਵਿਧੀ ਪੂਰਵਕ ਦੇਵੀ ਦੀ ਸੇਵਾ ਕੀਤੀ ॥੨੧॥

ਰੇਖਤਾ ॥

रेखता ॥

ਰੇਖਤਾ:

ਕਰੀ ਹੈ ਹਕੀਕਤ ਮਲੂਮ ਖੁਦ ਦੇਵੀ ਸੇਤੀ ਲੀਆ ਮਹਖਾਸੁਰ ਹਮਾਰਾ ਛੀਨ ਧਾਮ ਹੈ ॥

करी है हकीकत मलूम खुद देवी सेती लीआ महखासुर हमारा छीन धाम है ॥

(ਦੇਵਤਿਆਂ ਨੇ) ਖੁਦ ਦੇਵੀ ਨੂੰ ਸਾਰੀ ਅਸਲੀਅਤ ਦਸੀ ਕਿ ਮਹਿਖਾਸੁਰ ਨੇ ਸਾਡਾ ਘਰ ਖੋਹ ਲਿਆ ਹੈ।

ਕੀਜੈ ਸੋਈ ਬਾਤ ਮਾਤ ਤੁਮ ਕਉ ਸੁਹਾਤ ਸਭ ਸੇਵਕ ਕਦੀਮ ਤਕ ਆਏ ਤੇਰੀ ਸਾਮ ਹੈ ॥

कीजै सोई बात मात तुम कउ सुहात सभ सेवक कदीम तक आए तेरी साम है ॥

ਹੇ ਮਾਤਾ! ਓਹੀ ਗੱਲ ਕਰੋ ਜੋ ਤੁਹਾਨੂੰ ਚੰਗੀ ਲਗਦੀ ਹੈ। (ਅਸੀਂ) ਸਾਰੇ (ਤੁਹਾਡੇ) ਮੁੱਢ ਕਦੀਮ ਦੇ ਸੇਵਕ ਤੁਹਾਡੀ ਸ਼ਰਨ ਤਕ ਕੇ ਆਏ ਹਾ।

ਦੀਜੈ ਬਾਜ ਦੇਸ ਹਮੈ ਮੇਟੀਐ ਕਲੇਸ ਲੇਸ ਕੀਜੀਐ ਅਭੇਸ ਉਨੈ ਬਡੋ ਯਹ ਕਾਮ ਹੈ ॥

दीजै बाज देस हमै मेटीऐ कलेस लेस कीजीऐ अभेस उनै बडो यह काम है ॥

ਸਾਨੂੰ (ਸਾਡਾ) ਦੇਸ਼ ਅਤੇ ਘਰ-ਬਾਰ ਵਾਪਸ ਕਰਾ ਦਿਉ ਅਤੇ ਕਲੇਸ਼ ਮਿਟਾ ਦਿਉ ਅਤੇ ਉਨ੍ਹਾ (ਦੈਂਤਾ ਨੂੰ) ਬੇਹਾਲ (ਅਭੇਸ) ਕਰ ਦਿਉ, ਇਹੀ (ਸਾਡਾ) ਬਹੁਤ ਵੱਡਾ ਕੰਮ ਹੈ।

ਕੂਕਰ ਕੋ ਮਾਰਤ ਨ ਕੋਊ ਨਾਮ ਲੈ ਕੈ ਤਾਹਿ ਮਾਰਤ ਹੈ ਤਾ ਕੋ ਲੈ ਕੈ ਖਾਵੰਦ ਕੋ ਨਾਮ ਹੈ ॥੨੨॥

कूकर को मारत न कोऊ नाम लै कै ताहि मारत है ता को लै कै खावंद को नाम है ॥२२॥

ਕੁੱਤੇ ਨੂੰ ਮਾਰਦਿਆਂ ਕੋਈ ਉਸ ਦਾ ਨਾ ਨਹੀਂ ਲੈਂਦਾ ਸਗੋਂ ਉਸ ਨੂੰ ਮਾਰਦਿਆਂ (ਉਸ ਦੇ) ਮਾਲਕ ਦਾ ਨਾ ਲਿਆ ਜਾਦਾ ਹੈ ॥੨੨॥

ਦੋਹਰਾ ॥

दोहरा ॥

ਦੋਹਰਾ:

ਸੁਨਤ ਬਚਨ ਏ ਚੰਡਕਾ ਮਨ ਮੈਂ ਉਠੀ ਰਿਸਾਇ ॥

सुनत बचन ए चंडका मन मैं उठी रिसाइ ॥

ਇਹ ਬਚਨ ਸੁਣ ਕੇ ਚੰਡੀ ਮਨ ਵਿਚ ਕ੍ਰੋਧਿਤ ਹੋ ਉਠੀ (ਅਤੇ ਕਹਿਣ ਲਗੀ)

ਸਭ ਦੈਤਨ ਕੋ ਛੈ ਕਰਉ ਬਸਉ ਸਿਵਪੁਰੀ ਜਾਇ ॥੨੩॥

सभ दैतन को छै करउ बसउ सिवपुरी जाइ ॥२३॥

ਸਾਰਿਆਂ ਦੈਂਤਾ ਨੂੰ ਨਾਸ਼ ਕਰਕੇ ਹੀ ਸ਼ਿਵ-ਪੁਰੀ ਵਿਚ ਵਸਾਗੀ ॥੨੩॥

ਦੈਤਨ ਕੇ ਬਧ ਕੋ ਜਬੈ ਚੰਡੀ ਕੀਓ ਪ੍ਰਕਾਸ ॥

दैतन के बध को जबै चंडी कीओ प्रकास ॥

ਦੈਂਤਾ ਨੂੰ ਮਾਰਨ ਦੀ ਜਦੋਂ ਚੰਡੀ ਨੇ (ਪ੍ਰਤਿਗਿਆ) ਪ੍ਰਗਟ ਕੀਤੀ

ਸਿੰਘ ਸੰਖ ਅਉ ਅਸਤ੍ਰ ਸਭ ਸਸਤ੍ਰ ਆਇਗੇ ਪਾਸ ॥੨੪॥

सिंघ संख अउ असत्र सभ ससत्र आइगे पास ॥२४॥

(ਤਦੋਂ) ਸਿੰਘ, ਸੰਖ ਅਤੇ ਹੋਰ ਸਾਰੇ ਅਸਤ੍ਰ ਅਤੇ ਸ਼ਸਤ੍ਰ (ਉਸ) ਕੋਲ ਆ ਗਏ ॥੨੪॥

ਦੈਤ ਸੰਘਾਰਨ ਕੇ ਨਮਿਤ ਕਾਲ ਜਨਮੁ ਇਹ ਲੀਨ ॥

दैत संघारन के नमित काल जनमु इह लीन ॥

ਦੈਂਤਾ ਨੂੰ ਨਸ਼ਟ ਕਰਨ ਲਈ ਕਾਲ ਹੀ ਨੇ ਇਹ ਜਨਮ ਲਿਆ ਹੋਵੇ।

ਸਿੰਘ ਚੰਡ ਬਾਹਨ ਭਇਓ ਸਤ੍ਰਨ ਕਉ ਦੁਖੁ ਦੀਨ ॥੨੫॥

सिंघ चंड बाहन भइओ सत्रन कउ दुखु दीन ॥२५॥

ਵੈਰੀਆਂ ਨੂੰ ਦੁਖ ਦੇਣ ਲਈ ਸਿੰਘ ਚੰਡੀ ਦਾ ਵਾਹਨ ਬਣਿਆ ॥੨੫॥

ਸ੍ਵੈਯਾ ॥

स्वैया ॥

ਸ੍ਵੈਯਾ:

ਦਾਰੁਨ ਦੀਰਘੁ ਦਿਗਜ ਸੇ ਬਲਿ ਸਿੰਘਹਿ ਕੇ ਬਲ ਸਿੰਘ ਧਰੇ ਹੈ ॥

दारुन दीरघु दिगज से बलि सिंघहि के बल सिंघ धरे है ॥

(ਦੇਵੀ ਦਾ ਵਾਹਨ) ਸ਼ੇਰ ਦਿਗਜ (ਦਿਸ਼ਾਵਾ ਦੇ ਹਾਥੀ) ਜਿੰਨਾ ਭਿਆਨਕ ਅਤੇ ਵਡੇ ਆਕਾਰ ਵਾਲਾ ਹੈ ਅਤੇ ਬੱਬਰ ਸ਼ੇਰ ਜਿਤਨਾ ਉਸ ਵਿਚ ਬਲ ਹੈ।

ਰੋਮ ਮਨੋ ਸਰ ਕਾਲਹਿ ਕੇ ਜਨ ਪਾਹਨ ਪੀਤ ਪੈ ਬ੍ਰਿਛ ਹਰੇ ਹੈ ॥

रोम मनो सर कालहि के जन पाहन पीत पै बृछ हरे है ॥

(ਉਸ ਦੇ) ਵਾਲ ਮਾਨੋ ਕਾਲ ਦੇ ਤੀਰ ਹੋਣ ਅਥਵਾ ਪੀਲੇ ਪਹਾੜ ਉਤੇ ਬ੍ਰਿਛ ਖੜੋਤੇ ਹੋਣ।

ਮੇਰ ਕੇ ਮਧਿ ਮਨੋ ਜਮਨਾ ਲਰਿ ਕੇਤਕੀ ਪੁੰਜ ਪੈ ਭ੍ਰਿੰਗ ਢਰੇ ਹੈ ॥

मेर के मधि मनो जमना लरि केतकी पुँज पै भृंग ढरे है ॥

(ਪਿਠ ਉਤੇ ਕਾਲੇ ਵਾਲਾ ਦੀ ਲਕੀਰ ਇੰਜ ਪ੍ਰਤੀਤ ਹੁੰਦੀ ਹੈ) ਮਾਨੋ ਸੁਮੇਰ ਪਰਬਤ ਵਿਚੋਂ ਯਮਨਾ ਦੀ ਧਾਰ (ਨਿਕਲਦੀ ਹੋਵੇ) ਅਤੇ (ਸ਼ਰੀਰ ਉੱਤੇ ਕਾਲੇ ਦਾਗ਼) ਮਾਨੋ ਪੀਲੀ ਚਮੇਲੀ ਦੇ ਫੁੱਲਾ ਦੇ ਗੁਛਿਆਂ ਉਤੇ ਭੌਰੇ ਲਿਪਟੇ ਹੋਏ ਹੋਣ।

ਮਾਨੋ ਮਹਾ ਪ੍ਰਿਥ ਲੈ ਕੇ ਕਮਾਨ ਸੁ ਭੂਧਰ ਭੂਮ ਤੇ ਨਿਆਰੇ ਕਰੇ ਹੈ ॥੨੬॥

मानो महा पृथ लै के कमान सु भूधर भूम ते निआरे करे है ॥२६॥

(ਸ਼ੇਰ ਦੇ ਸੁਡੌਲ ਅੰਗ ਇੰਜ ਪ੍ਰਤੀਤ ਹੁੰਦੇ ਹਨ) ਮਾਨੋ ਮਹਾਰਾਜ ਪ੍ਰਿਥੁ ਨੇ ਕਮਾਨ ਲੈ ਕੇ ਧਰਤੀ ਉਤੇ ਪਰਬਤ ਵਖਰੇ ਕਰ ਕੇ ਰਖੇ ਹੋਣ ॥੨੬॥

ਦੋਹਰਾ ॥

दोहरा ॥

ਦੋਹਰਾ:

ਘੰਟਾ ਗਦਾ ਤ੍ਰਿਸੂਲ ਅਸਿ ਸੰਖ ਸਰਾਸਨ ਬਾਨ ॥

घंटा गदा तृसूल असि संख सरासन बान ॥

(ਚੰਡੀ ਨੇ) ਘੰਟਾ, ਗਦਾ, ਤ੍ਰਿਸ਼ੂਲ, ਤਲਵਾਰ, ਸੰਖ, ਕਮਾਨ, ਬਾਣ

ਚਕ੍ਰ ਬਕ੍ਰ ਕਰ ਮੈ ਲੀਏ ਜਨੁ ਗ੍ਰੀਖਮ ਰਿਤੁ ਭਾਨੁ ॥੨੭॥

चक्र बक्र कर मै लीए जनु ग्रीखम रितु भानु ॥२७॥

ਅਤੇ ਭਿਆਨਕ ਚੱਕਰ (ਆਦਿ ਸ਼ਸਤ੍ਰ ਅਤੇ ਅਸਤ੍ਰ) ਆਪਣੇ ਹੱਥਾ ਵਿਚ ਫੜ ਲਏ ਹਨ ਅਤੇ (ਉਸ ਦਾ ਸਰੂਪ ਇਤਨਾ ਪ੍ਰਚੰਡ ਪ੍ਰਤੀਤ ਹੋਣ ਲਗਿਆ ਹੈ) ਮਾਨੋ ਗਰਮੀ ਦੀ ਰੁਤ ਦਾ ਸੂਰਜ ਹੋਵੇ ॥੨੭॥

ਚੰਡ ਕੋਪ ਕਰਿ ਚੰਡਿਕ ਾ ਏ ਆਯੁਧ ਕਰਿ ਲੀਨ ॥

चंड कोप करि चंडिक ा ए आयुध करि लीन ॥

ਪ੍ਰਚੰਡ ਕ੍ਰੋਧ ਕਰਕੇ ਚੰਡੀ ਨੇ ਇਨ੍ਹਾ ਹਥਿਆਰਾ ਨੂੰ ਆਪਣੇ ਹੱਥ ਵਿਚ ਲਿਆ

ਨਿਕਟਿ ਬਿਕਟਿ ਪੁਰ ਦੈਤ ਕੇ ਘੰਟਾ ਕੀ ਧੁਨਿ ਕੀਨ ॥੨੮॥

निकटि बिकटि पुर दैत के घंटा की धुनि कीन ॥२८॥

ਅਤੇ ਭਿਆਨਕ ਦੈਂਤ ਦੇ ਨਗਰ ਦੇ ਨੇੜੇ ਜਾ ਕੇ ਘੰਟੇ ਦੀ ਆਵਾਜ਼ ਕੀਤੀ ॥੨੮॥

ਸੁਨਿ ਘੰਟਾ ਕੇਹਰਿ ਸਬਦਿ ਅਸੁਰਨ ਅਸਿ ਰਨ ਲੀਨ ॥

सुनि घंटा केहरि सबदि असुरन असि रन लीन ॥

ਘੰਟੇ ਅਤੇ ਸ਼ੇਰ ਦੇ (ਦਹਾੜਨ ਦੇ) ਸ਼ਬਦ ਸੁਣ ਕੇ ਦੈਂਤਾ ਨੇ ਰਣ ਵਿਚ ਤਲਵਾਰਾ ਖਿਚ ਲਈਆਂ।

ਚੜੇ ਕੋਪ ਕੈ ਜੂਥ ਹੁਇ ਜਤਨ ਜੁਧ ਕੋ ਕੀਨ ॥੨੯॥

चड़े कोप कै जूथ हुइ जतन जुध को कीन ॥२९॥

ਕ੍ਰੋਧਵਾਨ ਹੋ ਕੇ (ਸਾਰੇ ਦੈਂਤ) ਇਕੱਠੇ ਹੋ ਗਏ ਅਤੇ ਯੁੱਧ ਦੀ ਵਿਵਸਥਾ ਕੀਤੀ ॥੨੯॥

ਪੈਤਾਲੀਸ ਪਦਮ ਅਸੁਰ ਸਜ੍ਯੋ ਕਟਕ ਚਤੁਰੰਗਿ ॥

पैतालीस पदम असुर सज्यो कटक चतुरंगि ॥

ਮਹਿਖਾਸੁਰ ਨੇ ਦੈਂਤਾ ਦੀ ੪੫ ਪਦਮ ਚਤੁਰੰਗਣੀ ਸੈਨਾ ਇਕੱਠੀ ਕੀਤੀ।

ਕਛੁ ਬਾਏ ਕਛੁ ਦਾਹਨੈ ਕਛੁ ਭਟ ਨ੍ਰਿਪ ਕੇ ਸੰਗਿ ॥੩੦॥

कछु बाए कछु दाहनै कछु भट नृप के संगि ॥३०॥

ਕੁਝ ਖਬੇ, ਕੁਝ ਸਜੇ ਅਤੇ ਕੁਝ ਮਹਿਖਾਸੁਰ (ਯੋਧਿਆਂ ਦੇ ਰਾਜੇ) ਦੇ ਨਾਲ (ਚੜ੍ਹੇ ਹਨ) ॥੩੦॥

ਭਏ ਇਕਠੇ ਦਲ ਪਦਮ ਦਸ ਪੰਦ੍ਰਹ ਅਰੁ ਬੀਸ ॥

भए इकठे दल पदम दस पंद्रह अरु बीस ॥

ਇਹ ਤਿੰਨੋਂ ਦਲ ਦਸ, ਪੰਦ੍ਰਹ ਅਤੇ ਵੀਹ ਪਦਮਾ ਦੇ ਹਨ

ਪੰਦ੍ਰਹ ਕੀਨੇ ਦਾਹਨੇ ਦਸ ਬਾਏ ਸੰਗਿ ਬੀਸ ॥੩੧॥

पंद्रह कीने दाहने दस बाए संगि बीस ॥३१॥

(ਜਿਨ੍ਹਾ ਵਿਚੋਂ) ਪੰਦ੍ਰਹ ਸਜੇ ਵਲ, ਦਸ ਖਬੇ ਪਾਸੇ ਅਤੇ ਵੀਹ (ਦੈਂਤਾ ਦੇ ਰਾਜੇ ਨੇ ਆਪਣੇ ਨਾਲ ਰਖੇ) ॥੩੧॥

ਸ੍ਵੈਯਾ ॥

स्वैया ॥

ਸ੍ਵੈਯਾ:

ਦਉਰ ਸਬੈ ਇਕ ਬਾਰ ਹੀ ਦੈਤ ਸੁ ਆਏ ਹੈ ਚੰਡ ਕੇ ਸਾਮੁਹੇ ਕਾਰੇ ॥

दउर सबै इक बार ही दैत सु आए है चंड के सामुहे कारे ॥

ਉਹ ਸਾਰੇ ਕਾਲੇ ਦੈਂਤ ਇਕੋ ਵਾਰ ਹੀ ਭਜ ਕੇ ਚੰਡੀ ਦੇ ਸਾਹਮਣੇ ਆ ਗਏ।

ਲੈ ਕਰਿ ਬਾਨ ਕਮਾਨਨ ਤਾਨਿ ਘਨੇ ਅਰੁ ਕੋਪ ਸੋ ਸਿੰਘ ਪ੍ਰਹਾਰੇ ॥

लै करि बान कमानन तानि घने अरु कोप सो सिंघ प्रहारे ॥

ਬਹੁਤਿਆਂ ਨੇ ਹੱਥ ਵਿਚ ਕਮਾਨਾ ਅਤੇ ਤੀਰ ਕਸ ਕੇ ਕ੍ਰੋਧ ਨਾਲ ਸ਼ੇਰ ਨੂੰ ਮਾਰੇ।

ਚੰਡ ਸੰਭਾਰਿ ਤਬੈ ਕਰਵਾਰ ਹਕਾਰ ਕੈ ਸਤ੍ਰ ਸਮੂਹ ਨਿਵਾਰੇ ॥

चंड संभारि तबै करवार हकार कै सत्र समूह निवारे ॥

ਚੰਡੀ ਨੇ ਤਦੋਂ ਤਲਵਾਰ ਲੈ ਕੇ ਅਤੇ ਲਲਕਾਰਾ ਮਾਰ ਕੇ ਸਾਰਿਆਂ ਵੈਰੀਆਂ ਨੂੰ ਦੂਰ ਕਰ ਦਿੱਤਾ

ਖਾਡਵ ਜਾਰਨ ਕੋ ਅਗਨੀ ਤਿਹ ਪਾਰਥ ਨੈ ਜਨੁ ਮੇਘ ਬਿਡਾਰੇ ॥੩੨॥

खाडव जारन को अगनी तिह पारथ नै जनु मेघ बिडारे ॥३२॥

ਮਾਨੋ ਖਾਡਵ ਬਨ ਦੀ ਅਗਨੀ (ਨੂੰ ਬੁਝਾਉਣ ਲਈ ਆਏ) ਬਦਲਾ ਨੂੰ ਅਰਜਨ (ਪਾਰਥ) ਨੇ ਖਿੰਡਾ ਦਿੱਤਾ ਹੋਵੇ ॥੩੨॥

ਦੋਹਰਾ ॥

दोहरा ॥

ਦੋਹਰਾ:

ਦੈਤ ਕੋਪ ਇਕ ਸਾਮੁਹੇ ਗਇਓ ਤੁਰੰਗਮ ਡਾਰਿ ॥

दैत कोप इक सामुहे गइओ तुरंगम डारि ॥

ਇਕ ਦੈਂਤ ਕ੍ਰੋਧਵਾਨ ਹੋ ਕੇ ਘੋੜਾ ਦੌੜਾਉਂਦਿਆਂ

ਸਨਮੁਖ ਦੇਵੀ ਕੇ ਭਇਓ ਸਲਭ ਦੀਪ ਅਨੁਹਾਰ ॥੩੩॥

सनमुख देवी के भइओ सलभ दीप अनुहार ॥३३॥

(ਦੇਵੀ ਦੇ) ਸਾਹਮਣੇ ਗਿਆ ਜਿਵੇਂ ਦੀਪਕ ਦੇ ਸਾਹਮਣੇ ਪਤੰਗਾ ਜਾਦਾ ਹੈ ॥੩੩॥

ਸ੍ਵੈਯਾ ॥

स्वैया ॥

ਸ੍ਵੈਯਾ:

ਬੀਰ ਬਲੀ ਸਿਰਦਾਰ ਦੈਈਤ ਸੁ ਕ੍ਰੋਧ ਕੈ ਮਿਯਾਨ ਤੇ ਖਗੁ ਨਿਕਾਰਿਓ ॥

बीर बली सिरदार दैईत सु क्रोध कै मियान ते खगु निकारिओ ॥

ਦੈਂਤਾ ਦੇ ਬਲਵਾਨ ਸਰਦਾਰ ਸੂਰਵੀਰ ਨੇ ਕ੍ਰੋਧਿਤ ਹੋ ਕੇ ਮਿਆਨ ਵਿਚੋਂ ਤਲਵਾਰ ਕੱਢੀ।

ਏਕ ਦਇਓ ਤਨਿ ਚੰਡ ਪ੍ਰਚੰਡ ਕੈ ਦੂਸਰ ਕੇਹਰਿ ਕੇ ਸਿਰ ਝਾਰਿਓ ॥

एक दइओ तनि चंड प्रचंड कै दूसर केहरि के सिर झारिओ ॥

(ਉਸ ਨੇ) ਇਕ ਵਾਰ ਪ੍ਰਚੰਡ ਚੰਡੀ ਦੇ ਸ਼ਰੀਰ ਉਤੇ ਕੀਤਾ ਅਤੇ ਦੂਜਾ ਸ਼ੇਰ ਦੇ ਸਿਰ ਉਤੇ।

ਚੰਡ ਸੰਭਾਰਿ ਤਬੈ ਬਲੁ ਧਾਰਿ ਲਇਓ ਗਹਿ ਨਾਰਿ ਧਰਾ ਪਰ ਮਾਰਿਓ ॥

चंड संभारि तबै बलु धारि लइओ गहि नारि धरा पर मारिओ ॥

ਚੰਡੀ ਨੇ ਸੰਭਲ ਕੇ ਅਤੇ ਬਲ ਧਾਰ ਕੇ (ਦੈਂਤ ਨੂੰ) ਧੌਣੋਂ ਪਕੜ ਕੇ ਧਰਤੀ ਉਤੇ ਪਟਕਾ ਮਾਰਿਆ,

ਜਿਉ ਧੁਬੀਆ ਸਰਤਾ ਤਟਿ ਜਾਇ ਕੇ ਲੈ ਪਟ ਕੋ ਪਟ ਸਾਥ ਪਛਾਰਿਓ ॥੩੪॥

जिउ धुबीआ सरता तटि जाइ के लै पट को पट साथ पछारिओ ॥३४॥

ਜਿਵੇਂ ਧੋਬੀ ਨਦੀ ਦੇ ਕੰਢੇ ਜਾ ਕੇ ਬਸਤ੍ਰ ਨੂੰ ਲੈ ਕੇ ਪਟੜੇ ਨਾਲ ਪਛਾੜਦਾ ਹੈ ॥੩੪॥

ਦੋਹਰਾ ॥

दोहरा ॥

ਦੋਹਰਾ:

ਦੇਵੀ ਮਾਰਿਓ ਦੈਤ ਇਉ ਲਰਿਓ ਜੁ ਸਨਮੁਖ ਆਇ ॥

देवी मारिओ दैत इउ लरिओ जु सनमुख आइ ॥

ਜੋ ਦੈਂਤ ਦੇਵੀ ਦੇ ਸਨਮੁਖ ਆ ਕੇ ਲੜਿਆ ਸੀ (ਉਸ ਨੂੰ) ਦੇਵੀ ਨੇ ਇਸ ਤਰ੍ਹਾ ਮਾਰ ਦਿੱਤਾ

ਪੁਨਿ ਸਤ੍ਰਨਿ ਕੀ ਸੈਨ ਮੈ ਧਸੀ ਸੁ ਸੰਖ ਬਜਾਇ ॥੩੫॥

पुनि सत्रनि की सैन मै धसी सु संख बजाइ ॥३५॥

ਅਤੇ ਫਿਰ ਸੰਖ ਵਜਾ ਕੇ ਵੈਰੀਆਂ ਦੀ ਸੈਨਾ ਵਿਚ ਜਾ ਵੜੀ ॥੩੫॥

ਸ੍ਵੈਯਾ ॥

स्वैया ॥

ਸ੍ਵੈਯਾ:

ਲੈ ਕਰਿ ਚੰਡਿ ਕੁਵੰਡ ਪ੍ਰਚੰਡ ਮਹਾ ਬਰਬੰਡ ਤਬੈ ਇਹ ਕੀਨੋ ॥

ਲੈ ਕਰਿ ਚੰਡਿ ਕੁਵੰਡ ਪ੍ਰਚੰਡ ਮਹਾ ਬਰਬੰਡ ਤਬੈ ਇਹ ਕੀਨੋ ॥

ਤਦ ਚੰਡੀ ਨੇ ਹੱਥ ਵਿਚ ਪ੍ਰਚੰਡ ਅਤੇ ਪ੍ਰਬਲ ਕਮਾਨ (ਕੁਵੰਡ) ਲੈ ਕੇ ਇਹ ਕੀਤਾ

ਏਕ ਹੀ ਬਾਰ ਨਿਹਾਰਿ ਹਕਾਰਿ ਸੁਧਾਰਿ ਬਿਦਾਰ ਸਭੈ ਦਲ ਦੀਨੋ ॥

एक ही बार निहारि हकारि सुधारि बिदार सभै दल दीनो ॥

ਕਿ ਇਕੋ ਹੀ ਵਾਰ ਵੇਖ ਕੇ ਅਤੇ ਲਲਕਾਰਾ ਮਾਰ ਕੇ (ਵੈਰੀ ਦੇ) ਸਾਰੇ ਦਲ ਨੂੰ ਖਧੇੜ ਦਿੱਤਾ।

ਦੈਤ ਘਨੇ ਰਨ ਮਾਹਿ ਹਨੇ ਲਖਿ ਸ੍ਰੋਨ ਸਨੇ ਕਵਿ ਇਉ ਮਨੁ ਚੀਨੋ ॥

दैत घने रन माहि हने लखि स्रोन सने कवि इउ मनु चीनो ॥

ਬਹੁਤੇ ਦੈਂਤ ਰਣ-ਭੂਮੀ ਵਿਚ ਹੀ ਮਾਰ ਦਿੱਤੇ, ਜਿਨ੍ਹਾਂ ਨੂੰ ਲਹੂ ਵਿਚ ਲਿਬੜੇ ਵੇਖ ਕੇ ਕਵੀ ਨੇ ਮਨ ਵਿਚ ਇਉਂ ਵਿਚਾਰਿਆ

ਜਿਉ ਖਗਰਾਜ ਬਡੋ ਅਹਿਰਾਜ ਸਮਾਜ ਕੇ ਕਾਟਿ ਕਤਾ ਕਰਿ ਲੀਨੋ ॥੩੬॥

जिउ खगराज बडो अहिराज समाज के काटि कता करि लीनो ॥३६॥

ਜਿਵੇਂ ਗਰੁੜ (ਖਗ ਰਾਜ) ਨੇ ਸੱਪਾ ਦੇ ਸਮੂਹ (ਸਮਾਜ) ਨੂੰ ਕਟ ਕੇ ਟੋਟੇ ਟੋਟੇ ਕਰ ਦਿੱਤਾ ਹੈ ॥੩੬॥

ਦੋਹਰਾ ॥

दोहरा ॥

ਦੋਹਰਾ:

ਦੇਵੀ ਮਾਰੇ ਦੈਤ ਬਹੁ ਪ੍ਰਬਲ ਨਿਬਲ ਸੇ ਕੀਨ ॥

देवी मारे दैत बहु प्रबल निबल से कीन ॥

ਦੇਵੀ ਨੇ ਬਹੁਤ ਸਾਰੇ ਦੈਂਤ ਮਾਰ ਦਿੱਤੇ ਅਤੇ ਪ੍ਰਬਲ (ਦੈਂਤਾ) ਨੂੰ ਨਿਰਬਲ ਕਰ ਦਿੱਤਾ

ਸਸਤ੍ਰ ਧਾਰਿ ਕਰਿ ਕਰਨ ਮੈ ਚਮੂੰ ਚਾਲ ਕਰਿ ਦੀਨ ॥੩੭॥

ससत्र धारि करि करन मै चमूँ चाल करि दीन ॥३७॥

ਤੇ ਹੱਥਾ ਵਿਚ ਸ਼ਸਤ੍ਰ ਧਾਰ ਕੇ ਸੈਨਾ ਵਿਚ ਭਾਜੜ ਪਾ ਦਿੱਤੀ ॥੩੭॥

ਭਜੀ ਚਮੂੰ ਮਹਖਾਸੁਰੀ ਤਕੀ ਸਰਨਿ ਨਿਜ ਈਸ ॥

भजी चमूँ महखासुरी तकी सरनि निज ईस ॥

ਮਹਿਖਾਸੁਰ ਦੀ ਫੌਜ ਭਜ ਗਈ ਅਤੇ (ਆਪਣੇ) ਸੁਆਮੀ ਦੀ ਸ਼ਰਨ ਜਾ ਤਕੀ।

ਧਾਇ ਜਾਇ ਤਿਨ ਇਉ ਕਹਿਓ ਹਨਿਓ ਪਦਮ ਭਟ ਬੀਸ ॥੩੮॥

धाइ जाइ तिन इउ कहिओ हनिओ पदम भट बीस ॥३८॥

ਭਜ ਕੇ ਗਇਆਂ ਨੇ ਇੰਜ ਕਿਹਾ ਕਿ (ਦੇਵੀ ਨੇ ਸਾਡੇ) ਵੀਹ ਪਦਮ ਸੂਰਮੇ ਮਾਰ ਦਿੱਤੇ ਹਨ ॥੩੮॥

ਸੁਨਿ ਮਹਖਾਸੁਰ ਮੂੜ ਮਤਿ ਮਨ ਮੈ ਉਠਿਓ ਰਿਸਾਇ ॥

सुनि महखासुर मूड़ मति मन मै उठिओ रिसाइ ॥

(ਇਹ) ਸੁਣ ਕੇ ਮੂੜ੍ਹ ਮਤ ਵਾਲਾ ਮਹਿਖਾਸੁਰ ਮਨ ਵਿਚ ਕ੍ਰੋਧ ਕਰ ਕੇ ਉਠਿਆ।

ਆਗਿਆ ਦੀਨੀ ਸੈਨ ਕੋ ਘੇਰੋ ਦੇਵੀ ਜਾਇ ॥੩੯॥

आगिआ दीनी सैन को घेरो देवी जाइ ॥३९॥

(ਉਸ ਨੇ) ਸੈਨਾ ਨੂੰ ਹੁਕਮ ਦਿੱਤਾ ਕਿ ਜਾ ਕੇ ਦੇਵੀ ਨੂੰ ਘੇਰ ਲਵੋ ॥੩੯॥

ਸ੍ਵੈਯਾ ॥

स्वैया ॥

ਸ੍ਵੈਯਾ:

ਬਾਤ ਸੁਨੀ ਪ੍ਰਭ ਕੀ ਸਭ ਸੈਨਹਿ ਸੂਰ ਮਿਲੇ ਇਕੁ ਮੰਤ੍ਰ ਕਰਿਓ ਹੈ ॥

बात सुनी प्रभ की सभ सैनहि सूर मिले इकु मंत्र करिओ है ॥

ਸਾਰੀ ਸੈਨਾ ਨੇ ਆਪਣੇ ਸੁਆਮੀ (ਮਹਿਖਾਸੁਰ) ਦੀ ਗੱਲ ਸੁਣੀ ਅਤੇ ਸਾਰੇ ਸੂਰਮਿਆਂ ਨੇ ਮਿਲ ਕੇ ਇਕ ਸਲਾਹ ਕੀਤੀ।

ਜਾਇ ਪਰੇ ਚਹੂੰ ਓਰ ਤੇ ਧਾਇ ਕੈ ਠਾਟ ਇਹੈ ਮਨ ਮਧਿ ਕਰਿਓ ਹੈ ॥

जाइ परे चहूँ ओर ते धाइ कै ठाट इहै मन मधि करिओ है ॥

(ਉਨ੍ਹਾ) ਮਨ ਵਿਚ ਇਹ ਦ੍ਰਿੜ੍ਹ ਨਿਰਣਾ ਕੀਤਾ ਕਿ ਚੌਹਾ ਪਾਸਿਆਂ ਤੋਂ ਧਾ ਕੇ (ਦੇਵੀ ਉਤੇ) ਜਾ ਪਈਏ।

ਮਾਰ ਹੀ ਮਾਰ ਪੁਕਾਰ ਪਰੇ ਅਸਿ ਲੈ ਕਰਿ ਮੈ ਦਲੁ ਇਉ ਬਿਹਰਿਓ ਹੈ ॥

मार ही मार पुकार परे असि लै करि मै दलु इउ बिहरिओ है ॥

(ਬਸ ਫਿਰ) ਹੱਥ ਵਿਚ ਤਲਵਾਰਾ ਲੈ ਕੇ 'ਮਾਰ ਲੌ, ਮਾਰ ਲੌ' ਪੁਕਾਰਦੀ ਹੋਈ (ਦੈਂਤ) ਸੈਨਾ ਇਉਂ ਵਿਚਰਨ ਲਗੀ

ਘੇਰਿ ਲਈ ਚਹੂੰ ਓਰ ਤੇ ਚੰਡਿ ਸੁ ਚੰਦ ਮਨੋ ਪਰਵੇਖ ਪਰਿਓ ਹੈ ॥੪੦॥

घेरि लई चहूँ ओर ते चंडि सु चंद मनो परवेख परिओ है ॥४०॥

ਅਤੇ ਚੌਹਾ ਪਾਸਿਆਂ ਤੋਂ ਚੰਡੀ ਨੂੰ ਘੇਰ ਲਿਆ ਮਾਨੋ ਚੰਦ੍ਰਮਾ ਨੂੰ ਪਰਵਾਰ ਪਿਆ ਹੋਵੇ ॥੪੦॥

ਦੇਖਿ ਚਮੂੰ ਮਹਖਾਸੁਰ ਕੀ ਕਰਿ ਚੰਡ ਕੁਵੰਡ ਪ੍ਰਚੰਡ ਧਰਿਓ ਹੈ ॥

देखि चमूँ महखासुर की करि चंड कुवंड प्रचंड धरिओ है ॥

ਮਹਿਖਾਸੁਰ ਦੀ ਸੈਨਾ ਨੂੰ ਵੇਖ ਕੇ ਚੰਡੀ ਨੇ ਹੱਥ ਵਿਚ ਮਜ਼ਬੂਤ ਧਨੁਸ਼ ਧਾਰਨ ਕਰ ਲਿਆ।

ਦਛਨ ਬਾਮ ਚਲਾਇ ਘਨੇ ਸਰ ਕੋਪ ਭਯਾਨਕ ਜੁਧੁ ਕਰਿਓ ਹੈ ॥

दछन बाम चलाइ घने सर कोप भयानक जुधु करिओ है ॥

(ਚੰਡੀ ਨੇ) ਸਜੇ ਅਤੇ ਖਬੇ ਹੱਥ ਨਾਲ ਬਹੁਤ ਤੀਰ ਚਲਾ ਕੇ ਕ੍ਰੋਧ ਨਾਲ ਭਿਆਨਕ ਯੁੱਧ ਕੀਤਾ।

ਭੰਜਨ ਭੇ ਅਰਿ ਕੇ ਤਨ ਤੇ ਛੁਟ ਸ੍ਰਉਨ ਸਮੂਹ ਧਰਾਨਿ ਪਰਿਓ ਹੈ ॥

भंजन भे अरि के तन ते छुट स्रउन समूह धरानि परिओ है ॥

ਵੈਰੀਆਂ ਦੇ ਸ਼ਰੀਰਾ ਦੇ ਵਿੰਨ੍ਹੇ ਜਾਣ ਤੇ (ਉਨ੍ਹਾ ਵਿਚੋਂ ਨਿਕਲਿਆ) ਲਹੂ ਸਾਰੀ ਧਰਤੀ ਉਤੇ ਆਣ ਪਿਆ

ਆਠਵੋ ਸਿੰਧੁ ਪਚਾਯੋ ਹੁਤੋ ਮਨੋ ਯਾ ਰਨ ਮੈ ਬਿਧਿ ਨੇ ਉਗਰਿਓ ਹੈ ॥੪੧॥

आठवो सिंधु पचायो हुतो मनो या रन मै बिधि ने उगरिओ है ॥४१॥

ਮਾਨੋ ਵਿਧਾਤਾ ਨੇ ਜੋ ਅੱਠਵਾ ਸਮੁੰਦਰ (ਆਪਣੇ ਅੰਦਰ) ਪਚਾਇਆ ਹੋਇਆ ਸੀ, ਉਹ ਇਸ ਯੁੱਧ ਵਿਚ ਉਗਲ ਦਿੱਤਾ ਹੋਵੇ ॥੪੧॥

ਦੋਹਰਾ ॥

दोहरा ॥

ਦੋਹਰਾ:

ਕੋਪ ਭਈ ਅਰਿ ਦਲ ਬਿਖੈ ਚੰਡੀ ਚਕ੍ਰ ਸੰਭਾਰਿ ॥

कोप भई अरि दल बिखै चंडी चक्र संभारि ॥

ਵੈਰੀਆਂ ਦੇ ਦਲ ਵਿਚ ਕ੍ਰੋਧਿਤ ਹੋਈ ਚੰਡੀ ਨੇ ਚੱਕਰ ਨੂੰ ਧਾਰਨ ਕੀਤਾ

ਏਕ ਮਾਰਿ ਕੈ ਦ੍ਵੈ ਕੀਏ ਦ੍ਵੈ ਤੇ ਕੀਨੇ ਚਾਰ ॥੪੨॥

एक मारि कै द्वै कीए द्वै ते कीने चार ॥४२॥

ਅਤੇ ਇਕ ਤੋਂ ਦੋ ਅਤੇ ਦੋ ਤੋਂ ਚਾਰ (ਵੈਰੀਆਂ ਦੇ) ਟੋਟੇ ਕਰ ਦਿੱਤੇ ॥੪੨॥

ਸ੍ਵੈਯਾ ॥

स्वैया ॥

ਸ੍ਵੈਯਾ:

ਇਹ ਭਾਤਿ ਕੋ ਜੁਧੁ ਕਰਿਓ ਸੁਨਿ ਕੈ ਕਵਲਾਸ ਮੈ ਧਿਆਨ ਛੁਟਿਓ ਹਰਿ ਕਾ ॥

इह भाति को जुधु करिओ सुनि कै कवलास मै धिआन छुटिओ हरि का ॥

ਇਸ ਪ੍ਰਕਾਰ ਦੇ ਕੀਤੇ ਯੁੱਧ (ਦੀ ਗੱਲ) ਸੁਣ ਕੇ ਕੈਲਾਸ਼ ਵਿਚ ਸ਼ਿਵ ਦਾ ਧਿਆਨ ਛੁਟ ਗਿਆ।

ਪੁਨਿ ਚੰਡ ਸੰਭਾਰ ਉਭਾਰ ਗਦਾ ਧੁਨਿ ਸੰਖ ਬਜਾਇ ਕਰਿਓ ਖਰਕਾ ॥

पुनि चंड संभार उभार गदा धुनि संख बजाइ करिओ खरका ॥

ਫਿਰ ਚੰਡੀ ਨੇ ਗਦਾ ਸੰਭਾਲ ਕੇ ਉਭਾਰਿਆ ਅਤੇ ਸੰਖ ਦੀ ਧੁਨ ਵਜਾ ਕੇ ਗਰਜਨ ਕੀਤੀ।

ਸਿਰ ਸਤ੍ਰਨਿ ਕੇ ਪਰ ਚਕ੍ਰ ਪਰਿਓ ਛੁਟਿ ਐਸੇ ਬਹਿਓ ਕਰਿ ਕੇ ਬਰ ਕਾ ॥

सिर सत्रनि के पर चक्र परिओ छुटि ऐसे बहिओ करि के बर का ॥

ਵੈਰੀਆਂ ਦੇ ਸਿਰ ਉਤੇ ਹੱਥ ਦੇ ਜ਼ੋਰ ਨਾਲ ਚਲਾਇਆ ਚੱਕਰ ਇਸ ਤਰ੍ਹਾ ਛੁਟ ਕੇ ਪਿਆ

ਜਨੁ ਖੇਲ ਕੋ ਸਰਤਾ ਤਟਿ ਜਾਇ ਚਲਾਵਤ ਹੈ ਛਿਛਲੀ ਲਰਕਾ ॥੪੩॥

जनु खेल को सरता तटि जाइ चलावत है छिछली लरका ॥४३॥

ਮਾਨੋ ਨਦੀ ਦੇ ਕੰਢੇ ਖੇਡਣ ਲਈ ਬਾਲਕ ਠੀਕਰੀ ਚਲਾਉਂਦਾ ਹੋਵੇ ॥੪੩॥

ਦੋਹਰਾ ॥

दोहरा ॥

ਦੋਹਰਾ:

ਦੇਖ ਚਮੂੰ ਮਹਿਖਾਸੁਰੀ ਦੇਵੀ ਬਲਹਿ ਸੰਭਾਰਿ ॥

ਦੇਖ ਚਮੂੰ ਮਹਿਖਾਸੁਰੀ ਦੇਵੀ ਬਲਹਿ ਸੰਭਾਰਿ ॥

ਮਹਿਖਾਸੁਰ ਦੀ ਫੌਜ ਨੂੰ ਵੇਖ ਕੇ ਦੇਵੀ ਨੇ (ਆਪਣੇ) ਬਲ ਨੂੰ ਸੰਭਾਲਿਆ

ਕਛੁ ਸਿੰਘਹਿ ਕਛੁ ਚਕ੍ਰ ਸੋ ਡਾਰੇ ਸਭੈ ਸੰਘਾਰਿ ॥੪੪॥

कछु सिंघहि कछु चक्र सो डारे सभै संघारि ॥४४॥

ਅਤੇ ਕੁਝ ਸ਼ੇਰ ਰਾਹੀਂ ਅਤੇ ਕੁਝ ਚੱਕਰ ਨਾਲ ਸਭ ਨੂੰ ਮਾਰ ਦਿੱਤਾ ॥੪੪॥

ਇਕ ਭਾਜੈ ਨ੍ਰਿਪ ਪੈ ਗਏ ਕਹਿਓ ਹਤੀ ਸਭ ਸੈਨ ॥

इक भाजै नृप पै गए कहिओ हती सभ सैन ॥

ਕੁਝ (ਸੈਨਿਕ) ਭਜ ਕੇ ਰਾਜੇ (ਮਹਿਖਾਸੁਰ) ਕੋਲ ਗਏ ਅਤੇ ਕਿਹਾ ਕਿ ਸਾਰੀ ਸੈਨਾ ਮਾਰੀ ਗਈ ਹੈ।

ਇਉ ਸੁਨਿ ਕੈ ਕੋਪਿਓ ਅਸੁਰ ਚੜਿ ਆਇਓ ਰਨ ਐਨ ॥੪੫॥

इउ सुनि कै कोपिओ असुर चड़ि आइओ रन ऐन ॥४५॥

ਇਹ ਸੁਣ ਕੇ ਦੈਂਤ ਕ੍ਰੋਧਵਾਨ ਹੋਇਆ ਅਤੇ ਰਣ-ਭੂਮੀ ਵਿਚ ਚੜ੍ਹ ਕੇ ਆ ਗਿਆ ॥੪੫॥

ਸ੍ਵੈਯਾ ॥

स्वैया ॥

ਸ੍ਵੈਯਾ:

ਜੂਝ ਪਰੀ ਸਭ ਸੈਨ ਲਖੀ ਜਬ ਤੌ ਮਹਖਾਸੁਰ ਖਗ ਸੰਭਾਰਿਓ ॥

जूझ परी सभ सैन लखी जब तौ महखासुर खग संभारिओ ॥

ਜਦ ਮਹਿਖਾਸੁਰ ਨੇ (ਆਪਣੀ) ਸਾਰੀ ਸੈਨਾ ਨੂੰ ਜੂਝ ਮਰਿਆ ਵੇਖਿਆ ਤਾ ਉਸਨੇ ਖੰਡਾ ਫੜ ਲਿਆ

ਚੰਡਿ ਪ੍ਰਚੰਡ ਕੇ ਸਾਮੁਹਿ ਜਾਇ ਭਇਆਨਕ ਭਾਲਕ ਜਿਉ ਭਭਕਾਰਿਓ ॥

चंडि प्रचंड के सामुहि जाइ भइआनक भालक जिउ भभकारिओ ॥

ਅਤੇ ਪ੍ਰਚੰਡ ਚੰਡੀ ਦੇ ਸਾਹਮਣੇ ਜਾ ਕੇ ਭਿਆਨਕ ਰਿਛ ਵਾਗ ਭਬਕ ਮਾਰਨ ਲਗਿਆ।

ਮੁਗਦਰੁ ਲੈ ਅਪਨੇ ਕਰਿ ਚੰਡਿ ਸੁ ਕੈ ਬਰਿ ਤਾ ਤਨ ਊਪਰਿ ਡਾਰਿਓ ॥

मुगदरु लै अपने करि चंडि सु कै बरि ता तन ऊपरि डारिओ ॥

ਚੰਡੀ ਨੇ ਹੱਥ ਵਿਚ ਮੁਗਦਰ ਲੈ ਕੇ ਬਲ-ਪੂਰਵਕ ਉਸ ਦੇ ਸ਼ਰੀਰ ਉਤੇ (ਇਉਂ) ਸੁਟਿਆ

ਜਿਉ ਹਨੂਮਾਨ ਉਖਾਰਿ ਪਹਾਰ ਕੋ ਰਾਵਨ ਕੇ ਉਰ ਭੀਤਰ ਮਾਰਿਓ ॥੪੬॥

जिउ हनूमान उखारि पहार को रावन के उर भीतर मारिओ ॥४६॥

ਜਿਉਂ ਹਨੂਮਾਨ ਨੇ ਪਹਾੜ ਨੂੰ ਉਖਾੜ ਕੇ ਰਾਵਣ ਦੀ ਛਾਤੀ ਵਿਚ ਮਾਰਿਆ ਸੀ ॥੪੬॥

ਫੇਰ ਸਰਾਸਨ ਕੋ ਗਹਿ ਕੈ ਕਰਿ ਬੀਰ ਹਨੇ ਤਿਨ ਪਾਨਿ ਨ ਮੰਗੇ ॥

फेर सरासन को गहि कै करि बीर हने तिन पानि न मंगे ॥

ਫਿਰ (ਚੰਡੀ ਨੇ) ਧਨੁਸ਼ ਹੱਥ ਵਿਚ ਫੜ ਕੇ (ਜਿਨ੍ਹਾ) ਸੂਰਵੀਰਾ ਨੂੰ ਤੀਰ ਮਾਰੇ ਉਨ੍ਹਾ ਨੇ ਪਾਣੀ ਵੀ ਨਾ ਮੰਗਿਆ।

ਘਾਇਲ ਘੂਮ ਪਰੇ ਰਨ ਮਾਹਿ ਕਰਾਹਤ ਹੈ ਗਿਰ ਸੇ ਗਜ ਲੰਗੇ ॥

घाइल घूम परे रन माहि कराहत है गिर से गज लंगे ॥

ਜ਼ਖਮੀ (ਯੋਧੇ) ਘੁਮੇਰੀ ਖਾਦੇ ਹੋਏ ਯੁੱਧ-ਭੂਮੀ ਵਿਚ ਡਿਗ ਰਹੇ ਸਨ ਅਤੇ ਪਰਬਤਾ ਜਿੰਨੇ ਵੱਡੇ ਹਾਥੀ ਲੰਗੜੇ ਹੋ ਕੇ ਕਰਾਹ ਰਹੇ ਸਨ।

ਸੂਰਨ ਕੇ ਤਨ ਕਉਚਨ ਸਾਥਿ ਪਰੇ ਧਰਿ ਭਾਉ ਉਠੇ ਤਹ ਚੰਗੇ ॥

सूरन के तन कउचन साथि परे धरि भाउ उठे तह चंगे ॥

ਕਵਚਾ ਨਾਲ ਢਕੇ ਸੂਰਮਿਆਂ ਦੇ ਸ਼ਰੀਰ ਧਰਤੀ ਉਤੇ ਪਏ (ਵੇਖ ਕੇ ਕਵੀ ਦੇ ਮਨ ਵਿਚ) ਚੰਗੇ ਭਾਵ ਪੈਦਾ ਹੋਏ,

ਜਾਨੋ ਦਵਾ ਬਨ ਮਾਝ ਲਗੇ ਤਹ ਕੀਟਨ ਭਛ ਕੌ ਦਉਰੇ ਭੁਜੰਗੇ ॥੪੭॥

जानो दवा बन माझ लगे तह कीटन भछ कौ दउरे भुजंगे ॥४७॥

ਮਾਨੋ ਬਨ ਵਿਚ ਅੱਗ ਲਗ ਜਾਣ ਨਾਲ ਉਥੇ ਕੀੜਿਆਂ ਨੂੰ ਖਾਣ ਲਈ ਸੱਪ ਭਜੇ ਫਿਰਦੇ ਹੋਣ ॥੪੭॥

ਕੋਪ ਭਰੀ ਰਨਿ ਚੰਡਿ ਪ੍ਰਚੰਡ ਸੁ ਪ੍ਰੇਰ ਕੇ ਸਿੰਘ ਧਸੀ ਰਨ ਮੈ ॥

कोप भरी रनि चंडि प्रचंड सु प्रेर के सिंघ धसी रन मै ॥

ਗੁੱਸੇ ਨਾਲ ਭਰੀ ਪ੍ਰਚੰਡ ਚੰਡੀ ਸ਼ੇਰ ਨੂੰ ਪ੍ਰੇਰ ਕੇ ਯੁੱਧ ਵਿਚ ਜਾ ਵੜੀ

ਕਰਵਾਰ ਲੈ ਲਾਲ ਕੀਏ ਅਰਿ ਖੇਤਿ ਲਗੀ ਬੜਵਾਨਲ ਜਿਉ ਬਨ ਮੈ ॥

करवार लै लाल कीए अरि खेति लगी बड़वानल जिउ बन मै ॥

ਅਤੇ ਤਲਵਾਰ ਲੈ ਕੇ ਵੈਰੀਆਂ (ਦੇ ਜ਼ਖਮਾ ਤੋਂ ਨਿਕਲੇ ਲਹੂ ਨਾਲ) ਭੂਮੀ ਨੂੰ ਲਾਲ ਕਰ ਦਿੱਤਾ ਜਿਵੇਂ ਬਨ ਵਿਚ ਅੱਗ ਲਗੀ ਹੋਵੇ।

ਤਬ ਘੇਰਿ ਲਈ ਚਹੂੰ ਓਰ ਤੇ ਦੈਤਨ ਇਉ ਉਪਮਾ ਉਪਜੀ ਮਨ ਮੈ ॥

तब घेरि लई चहूँ ओर ते दैतन इउ उपमा उपजी मन मै ॥

ਤਦੋਂ (ਦੇਵੀ ਨੂੰ) ਦੈਂਤਾ ਨੇ ਚੌਹਾ ਪਾਸਿਆਂ ਤੋਂ ਘੇਰ ਲਿਆ।

ਮਨੁ ਤੇ ਤਨੁ ਤੇਜੁ ਚਲਿਓ ਜਗ ਮਾਤ ਕੋ ਦਾਮਨਿ ਜਾਨ ਚਲੇ ਘਨ ਮੈ ॥੪੮॥

मनु ते तनु तेजु चलिओ जग मात को दामनि जान चले घन मै ॥४८॥

(ਉਸ ਦ੍ਰਿਸ਼ ਨੂੰ ਵੇਖ ਕੇ ਕਵੀ ਦੇ) ਮਨ ਵਿਚ ਇਸ ਤਰ੍ਹਾ ਉਪਮਾ ਪੈਦਾ ਹੋਈ ਕਿ ਦੇਵੀ ਮਾਤਾ ਦਾ ਤਨ ਮਨ (ਦੀ ਗਤਿ) ਨਾਲੋਂ ਵੀ ਤੇਜ਼ ਚਲ ਰਿਹਾ ਹੈ ਜਾ ਇੰਜ ਸਮਝੋ ਕਿ ਕਾਲੇ ਬਦਲਾ ਵਿਚ ਬਿਜਲੀ ਚਲਦੀ ਹੋਵੇ ॥੪੮॥

ਫੂਟ ਗਈ ਧੁਜਨੀ ਸਗਰੀ ਅਸਿ ਚੰਡ ਪ੍ਰਚੰਡ ਜਬੈ ਕਰਿ ਲੀਨੋ ॥

फूट गई धुजनी सगरी असि चंड प्रचंड जबै करि लीनो ॥

ਜਦੋਂ ਪ੍ਰਚੰਡ ਚੰਡੀ ਨੇ ਹੱਥ ਵਿਚ ਤਲਵਾਰ ਧਾਰਨ ਕੀਤੀ ਤਾ (ਮਹਿਖਾਸੁਰ ਦੀ) ਸਾਰੀ ਫ਼ੌਜ ਖੇਰੂੰ ਖੇਰੂੰ ਹੋ ਗਈ।

ਦੈਤ ਮਰੈ ਨਹਿ ਬੇਖ ਕਰੈ ਬਹੁਤਉ ਬਰਬੰਡ ਮਹਾਬਲ ਕੀਨੋ ॥

दैत मरै नहि बेख करै बहुतउ बरबंड महाबल कीनो ॥

ਦੈਂਤ (ਅਸਲੋਂ) ਮਰ ਨਹੀਂ ਰਹੇ ਸਨ (ਸਗੋਂ) ਬਹੁਤ ਰੂਪ ਧਾਰ ਕੇ (ਯੁੱਧ ਪਰਾਕ੍ਰਮ ਵਿਚ ਰੁਚਿਤ ਸਨ) ਤਦੋਂ ਬਲਵਾਨ (ਚੰਡੀ) ਨੇ ਅਤਿ ਅਧਿਕ ਬਲ ਨੂੰ ਸੰਜੋਇਆ

ਚਕ੍ਰ ਚਲਾਇ ਦਇਓ ਕਰਿ ਤੇ ਸਿਰ ਸਤ੍ਰ ਕੋ ਮਾਰ ਜੁਦਾ ਕਰ ਦੀਨੋ ॥

चक्र चलाइ दइओ करि ते सिर सत्र को मार जुदा कर दीनो ॥

ਅਤੇ (ਆਪਣੇ) ਹੱਥ ਨਾਲ ਚੱਕਰ ਚਲਾ ਦਿੱਤਾ ਜਿਸ ਨੇ ਵੈਰੀ ਨੂੰ ਮਾਰ ਕੇ ਉਸ ਦਾ ਸਿਰ (ਧੜ ਤੋਂ) ਵਖਰਾ ਕਰ ਦਿੱਤਾ।

ਸ੍ਰਉਨਤ ਧਾਰ ਚਲੀ ਨਭ ਕੋ ਜਨੁ ਸੂਰ ਕੋ ਰਾਮ ਜਲਾਜਲ ਦੀਨੋ ॥੪੯॥

स्रउनत धार चली नभ को जनु सूर को राम जलाजल दीनो ॥४९॥

(ਉਸ ਦੇ) ਲਹੂ ਦੀ ਧਾਰ ਆਕਾਸ਼ ਵਲ (ਇਉਂ) ਚਲੀ ਮਾਨੋ ਪਰਸ਼ੁਰਾਮ ਨੇ ਸੂਰਜ ਨੂੰ ਜਲਾਜਲੀ ਦਿੱਤੀ ਹੋਵੇ ॥੪੯॥

ਸਬ ਸੂਰ ਸੰਘਾਰ ਦਏ ਤਿਹ ਖੇਤਿ ਮਹਾ ਬਰਬੰਡ ਪਰਾਕ੍ਰਮ ਕੈ ॥

सब सूर संघार दए तिह खेति महा बरबंड पराक्रम कै ॥

ਮਹਾ ਪ੍ਰਚੰਡ (ਚੰਡੀ) ਨੇ ਪਰਾਕ੍ਰਮ ਕਰ ਕੇ ਯੁੱਧ ਵਿਚ ਸਾਰਿਆਂ ਯੋਧਿਆਂ ਨੂੰ ਮਾਰ ਦਿੱਤਾ।

ਤਹ ਸ੍ਰਉਨਤ ਸਿੰਧੁ ਭਇਓ ਧਰਨੀ ਪਰਿ ਪੁੰਜ ਗਿਰੇ ਅਸਿ ਕੈ ਧਮ ਕੈ ॥

तह स्रउनत सिंधु भइओ धरनी परि पुँज गिरे असि कै धम कै ॥

ਉਥੇ ਧਰਤੀ ਉਤੇ ਲਹੂ ਦਾ ਸਮੁੰਦਰ ਬਣ ਗਿਆ ਅਤੇ ਤਲਵਾਰ ਦੀ ਧਮਕ ਨਾਲ ਹੀ (ਦੈਂਤਾ ਦੇ) ਸਮੂਹ ਡਿਗ ਪਏ।

ਜਗ ਮਾਤ ਪ੍ਰਤਾਪ ਹਨੇ ਸੁਰ ਤਾਪ ਸੁ ਦਾਨਵ ਸੈਨ ਗਈ ਜਮ ਕੈ ॥

जग मात प्रताप हने सुर ताप सु दानव सैन गई जम कै ॥

ਜਗਤ ਮਾਤਾ (ਚੰਡੀ) ਦੇ ਪ੍ਰਤਾਪ ਨਾਲ ਦੇਵਤਿਆਂ ਦਾ ਸੰਕਟ (ਤਾਪ) ਨਸ਼ਟ ਹੋ ਗਿਆ ਅਤੇ ਦੈਂਤਾ ਦੀ ਸੈਨਾ ਜਮ-ਲੋਕ ਨੂੰ ਚਲੀ ਗਈ।

ਬਹੁਰੋ ਅਰਿ ਸਿੰਧੁਰ ਕੇ ਦਲ ਪੈਠ ਕੈ ਦਾਮਿਨਿ ਜਿਉ ਦੁਰਗਾ ਦਮਕੈ ॥੫੦॥

बहुरो अरि सिंधुर के दल पैठ कै दामिनि जिउ दुरगा दमकै ॥५०॥

ਫਿਰ ਦੁਰਗਾ ਦੇਵੀ ਵੈਰੀਆਂ ਦੇ ਦਲ ਰੂਪੀ ਬਦਲ ਵਿਚ ਬਿਜਲੀ ਵਾਗ ਦਮਕਣ ਲਗੀ ॥੫੦॥

ਦੋਹਰਾ ॥

दोहरा ॥

ਦੋਹਰਾ:

ਜਬ ਮਹਖਾਸੁਰ ਮਾਰਿਓ ਸਬ ਦੈਤਨ ਕੋ ਰਾਜ ॥

जब महखासुर मारिओ सब दैतन को राज ॥

ਜਦੋਂ ਸਾਰਿਆਂ ਦੈਂਤਾ ਦਾ ਰਾਜਾ ਮਹਿਖਾਸੁਰ ਮਾਰਿਆ ਗਿਆ

ਤਬ ਕਾਇਰ ਭਾਜੇ ਸਬੈ ਛਾਡਿਓ ਸਕਲ ਸਮਾਜ ॥੫੧॥

तब काइर भाजे सबै छाडिओ सकल समाज ॥५१॥

ਤਦੋਂ ਸਾਰੇ ਕਾਇਰ (ਦੈਂਤ) ਸਭ ਕੁਝ ਛਡ ਛਡਾ ਕੇ ਭਜ ਗਏ ॥੫੧॥

ਕਬਿਤੁ ॥

कबितु ॥

ਕਬਿੱਤ:

ਮਹਾਬੀਰ ਕਹਰੀ ਦੁਪਹਰੀ ਕੋ ਭਾਨੁ ਮਾਨੋ ਦੇਵਨ ਕੇ ਕਾਜ ਦੇਵੀ ਡਾਰਿਓ ਦੈਤ ਮਾਰਿ ਕੈ ॥

महाबीर कहरी दुपहरी को भानु मानो देवन के काज देवी डारिओ दैत मारि कै ॥

ਦੁਪਹਿਰ ਦੇ ਸੂਰਜ ਵਾਗ ਕ੍ਰੋਧਵਾਨ ਮੰਨੇ ਜਾਣ ਵਾਲੇ ਮਹਾਬਲੀ ਦੈਂਤ (ਮਹਿਖਾਸੁਰ) ਨੂੰ ਦੇਵੀ ਨੇ ਦੇਵਤਿਆਂ ਦੇ ਹਿਤ (ਕਾਰਜ) ਲਈ ਮਾਰ ਦਿੱਤਾ।

ਅਉਰ ਦਲੁ ਭਾਜਿਓ ਜੈਸੇ ਪਉਨ ਹੂੰ ਤੇ ਭਾਜੇ ਮੇਘ ਇੰਦ੍ਰ ਦੀਨੋ ਰਾਜ ਬਲੁ ਆਪਨੋ ਸੋ ਧਾਰਿ ਕੈ ॥

अउर दलु भाजिओ जैसे पउन हूँ ते भाजे मेघ इंद्र दीनो राज बलु आपनो सो धारि कै ॥

ਹੋਰ (ਬਾਕੀ ਰਹਿੰਦੀ ਦੈਂਤ) ਸੈਨਾ (ਇੰਜ) ਭਜ ਗਈ ਜਿਵੇਂ ਪਵਨ ਨਾਲ ਬਦਲ ਭਜ ਜਾਦੇ ਹਨ (ਖਿੰਡ ਜਾਦੇ ਹਨ) ਅਤੇ (ਦੇਵੀ ਨੇ) ਆਪਣੇ ਬਲ ਨਾਲ ਇੰਦਰ ਨੂੰ ਰਾਜ ਦਿੱਤਾ।

ਦੇਸ ਦੇਸ ਕੇ ਨਰੇਸ ਡਾਰੈ ਹੈ ਸੁਰੇਸ ਪਾਇ ਕੀਨੋ ਅਭਖੇਕ ਸੁਰ ਮੰਡਲ ਬਿਚਾਰਿ ਕੈ ॥

देस देस के नरेस डारै है सुरेस पाइ कीनो अभखेक सुर मंडल बिचारि कै ॥

ਦੇਸ਼-ਦੇਸ਼ਾਤਰਾ ਦੇ ਰਾਜਿਆਂ ਨੂੰ ਇੰਦਰ ਦੇ ਚਰਨੀ ਪਾ ਦਿੱਤਾ ਅਤੇ ਸਾਰਿਆਂ ਦੇਵਤਿਆਂ ਨਾਲ ਸਲਾਹ ਕਰ ਕੇ ਇੰਦਰ ਨੂੰ ਰਾਜ-ਤਿਲਕ ਦਿੱਤਾ।

ਈਹਾ ਭਈ ਗੁਪਤਿ ਪ੍ਰਗਟਿ ਜਾਇ ਤਹਾ ਭਈ ਜਹਾ ਬੈਠੇ ਹਰਿ ਹਰਿਅੰਬਰਿ ਕੋ ਡਾਰਿ ਕੈ ॥੫੨॥

ईहा भई गुपति प्रगटि जाइ तहा भई जहा बैठे हरि हरिअंबरि को डारि कै ॥५२॥

ਇਥੋਂ (ਦੇਵੀ) ਗੁਪਤ ਹੋ ਗਈ ਅਤੇ ਉਥੇ ਜਾ ਕੇ ਪ੍ਰਗਟ ਹੋਈ ਜਿਥੇ ਸ਼ਿਵ ਸ਼ੇਰ ਦੀ ਖਲ੍ਹ (ਹਰਿ-ਅੰਬਰ) ਨੂੰ ਵਿਛਾ ਕੇ ਬੈਠਾ ਸੀ ॥੫੨॥

ਇਤਿ ਸ੍ਰੀ ਮਾਰਕੰਡੇ ਪੁਰਾਨੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ ਮਹਖਾਸੁਰ ਬਧਹਿ ਨਾਮ ਦੁਤੀਆ ਧਿਆਇ ਸਮਾਪਤਮ ਸਤੁ ਸੁਭਮ ਸਤੁ ॥੨॥

इति स्री मारकंडे पुराने स्री चंडी चरित्र उकति बिलास महखासुर बधहि नाम दुतीआ धिआइ समापतम सतु सुभम सतु ॥२॥

ਇਥੇ ਸ੍ਰੀ ਮਾਰਕੰਡੇ ਪੁਰਾਣ ਦੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ (ਪ੍ਰਸੰਗ) ਦੇ 'ਮਹਿਖਾਸੁਰ ਵਧ' ਨਾ ਵਾਲੇ ਦੂਜੇ ਅਧਿਆਇ ਦੀ ਸਮਾਪਤੀ ਸਭ ਸ਼ੁਭ ਹੈ ॥੨॥

ਦੋਹਰਾ ॥

दोहरा ॥

ਦੋਹਰਾ:

ਲੋਪ ਚੰਡਕਾ ਹੋਇ ਗਈ ਸੁਰਪਤਿ ਕੌ ਦੇ ਰਾਜ ॥

लोप चंडका होइ गई सुरपति कौ दे राज ॥

ਇੰਦਰ ਨੂੰ ਰਾਜ ਦੇ ਕੇ ਚੰਡੀ ਲੋਪ ਹੋ ਗਈ।

ਦਾਨਵ ਮਾਰਿ ਅਭੇਖ ਕਰਿ ਕੀਨੇ ਸੰਤਨ ਕਾਜ ॥੫੩॥

दानव मारि अभेख करि कीने संतन काज ॥५३॥

(ਚੰਡੀ ਨੇ) ਦੈਂਤਾ ਨੂੰ ਮਾਰ ਕੇ ਬੇਹਾਲ ਕੀਤਾ ਅਤੇ ਸੰਤਾ (ਦੀ ਰਖਿਆ ਦਾ) ਕਾਰਜ ਕੀਤਾ ॥੫੩॥

ਸ੍ਵੈਯਾ ॥

स्वैया ॥

ਸ੍ਵੈਯਾ:

ਯਾ ਤੇ ਪ੍ਰਸੰਨ ਭਏ ਹੈ ਮਹਾ ਮੁਨ ਦੇਵਨ ਕੇ ਤਪ ਮੈ ਸੁਖ ਪਾਵੈ ॥

या ते प्रसंन भए है महा मुन देवन के तप मै सुख पावै ॥

(ਦੈਂਤਾ ਦੇ ਨਸ਼ਟ ਹੋ ਜਾਣ ਨਾਲ) ਵਡੇ ਵਡੇ ਮੁਨੀ ਪ੍ਰਸੰਨ ਹੋ ਗਏ ਹਨ ਅਤੇ ਦੇਵਤਿਆਂ ਦੇ ਤੇਜ-ਪ੍ਰਤਾਪ ਵਿਚ ਸੁਖ ਪ੍ਰਾਪਤ ਕਰਨ ਲਗੇ ਹਨ।

ਜਗ੍ਯ ਕਰੈ ਇਕ ਬੇਦ ਰਰੈ ਭਵ ਤਾਪ ਹਰੈ ਮਿਲਿ ਧਿਆਨਹਿ ਲਾਵੈ ॥

जग्य करै इक बेद ररै भव ताप हरै मिलि धिआनहि लावै ॥

(ਕਈ) ਯੱਗ ਕਰਦੇ ਹਨ, ਕਈ ਵੇਦ ਪਾਠ ਕਰਦੇ ਹਨ, (ਕਈ) ਸੰਸਾਰ ਦਾ ਦੁਖ ਦੂਰ ਕਰਨ ਲਈ ਮਿਲ ਕੇ (ਹਰਿ ਵਿਚ) ਧਿਆਨ ਲਗਾਉਂਦੇ ਹਨ।

ਝਾਲਰ ਤਾਲ ਮ੍ਰਿਦੰਗ ਉਪੰਗ ਰਬਾਬ ਲੀਏ ਸੁਰ ਸਾਜ ਮਿਲਾਵੈ ॥

झालर ताल मृदंग उपंग रबाब लीए सुर साज मिलावै ॥

(ਦੇਵਤੇ) ਘੰਟੇ, ਛੈਣੇ, ਮ੍ਰਿਦੰਗ, ਉਪੰਗ (ਇਕ ਪ੍ਰਕਾਰ ਦਾ ਵਾਜਾ) ਰਬਾਬ ਆਦਿ ਜਿਤ ਦੇ ਸਾਜ਼ਾ ਨੂੰ ਲੈ ਕੇ ਇਕ-ਸੁਰ ਕਰਦੇ ਹਨ।

ਕਿੰਨਰ ਗੰਧ੍ਰਬ ਗਾਨ ਕਰੈ ਗਨਿ ਜਛ ਅਪਛਰ ਨਿਰਤ ਦਿਖਾਵੈ ॥੫੪॥

किंनर गंध्रब गान करै गनि जछ अपछर निरत दिखावै ॥५४॥

(ਕਿਤੇ) ਕਿੰਨਰ ਅਤੇ ਗੰਧਰਬ ਗਾ ਰਹੇ ਹਨ ਅਤੇ (ਕਿਤੇ) ਯਕਸ਼ ਅਤੇ ਅਪੱਛਰਾਵਾ ਨਾਚ ਕਰਕੇ ਵਿਖਾ ਰਹੀਆਂ ਹਨ ॥੫੪॥

ਸੰਖਨ ਕੀ ਧੁਨ ਘੰਟਨਿ ਕੀ ਕਰਿ ਫੂਲਨ ਕੀ ਬਰਖਾ ਬਰਖਾਵੈ ॥

संखन की धुन घंटनि की करि फूलन की बरखा बरखावै ॥

ਸੰਖਾ ਅਤੇ ਘੰਟਿਆਂ ਦੀ ਗੁੰਜਾਰ ਕਰ ਕੇ ਫੁਲਾ ਦੀ ਬਰਖਾ ਕਰ ਰਹੇ ਹਨ।

ਆਰਤੀ ਕੋਟਿ ਕਰੈ ਸੁਰ ਸੁੰਦਰਿ ਪੇਖ ਪੁਰੰਦਰ ਕੇ ਬਲਿ ਜਾਵੈ ॥

आरती कोटि करै सुर सुँदरि पेख पुरंदर के बलि जावै ॥

(ਕਿਤਨੇ ਹੀ) ਸੁੰਦਰ ਦੇਵਤੇ ਆਰਤੀ ਕਰ ਰਹੇ ਹਨ ਅਤੇ ਇੰਦਰ ਨੂੰ ਵੇਖ ਕੇ ਬਲਿਹਾਰੇ ਜਾਦੇ ਹਨ।

ਦਾਨਤ ਦਛਨ ਦੈ ਕੈ ਪ੍ਰਦਛਨ ਭਾਲ ਮੈ ਕੁੰਕਮ ਅਛਤ ਲਾਵੈ ॥

दानत दछन दै कै प्रदछन भाल मै कुँकम अछत लावै ॥

(ਉਦੋਂ) ਦਾਨ ਅਤੇ ਦੱਛਣਾ ਦੇ ਕੇ ਪ੍ਰਦਖਣਾ ਕਰਦੇ ਹੋਏ ਇੰਦਰ ਦੇ ਮੱਥੇ ਉਤੇ ਕੇਸਰ ਅਤੇ ਚਾਵਲਾ (ਦਾ ਤਿਲਕ) ਲਗਾਉਂਦੇ ਹਨ।

ਹੋਤ ਕੁਲਾਹਲ ਦੇਵਪੁਰੀ ਮਿਲ ਦੇਵਨ ਕੇ ਕੁਲਿ ਮੰਗਲ ਗਾਵੈ ॥੫੫॥

होत कुलाहल देवपुरी मिल देवन के कुलि मंगल गावै ॥५५॥

(ਇਸ ਤਰ੍ਹਾ) ਦੇਵਤਿਆਂ ਦੀ ਨਗਰੀ ਵਿਚ ਧੁੰਮ ਪੈ ਰਹੀ ਹੈ ਅਤੇ ਦੇਵਤਿਆਂ ਦੀਆਂ ਕੁਲਾ ਮਿਲ ਕੇ ਮੰਗਲਮਈ ਗੀਤ ਗਾ ਰਹੀਆਂ ਹਨ ॥੫੫॥

ਦੋਹਰਾ ॥

दोहरा ॥

ਦੋਹਰਾ:

ਐਸੇ ਚੰਡ ਪ੍ਰਤਾਪ ਤੇ ਦੇਵਨ ਬਢਿਓ ਪ੍ਰਤਾਪ ॥

ऐसे चंड प्रताप ते देवन बढिओ प्रताप ॥

ਇਸ ਤਰ੍ਹਾ ਚੰਡੀ ਦੇ ਪ੍ਰਤਾਪ ਨਾਲ ਦੇਵਤਿਆਂ ਦਾ ਪ੍ਰਤਾਪ ਵੱਧ ਗਿਆ

ਤੀਨ ਲੋਕ ਜੈ ਜੈ ਕਰੈ ਰਰੈ ਨਾਮੁ ਸਤਿ ਜਾਪ ॥੫੬॥

तीन लोक जै जै करै ररै नामु सति जाप ॥५६॥

ਅਤੇ ਤਿੰਨੇ ਲੋਕ ਦੇਵੀ ਦੀ ਜੈ-ਜੈ-ਕਾਰ ਕਰਦੇ ਹੋਏ ('ਮਾਰਕੰਡੇਯ ਪੁਰਾਣ' ਦੀ) ਸੱਤਸਈ (ਵਿਚਲੇ) ਨਾਵਾ (ਦੇ ਸਤੋਤ੍ਰ ਦਾ) ਜਾਪ ਕਰਨ ਲਗੇ ॥੫੬॥

ਇਸੀ ਭਾਤਿ ਸੋ ਦੇਵਤਨ ਰਾਜ ਕੀਯੋ ਸੁਖ ਮਾਨਿ ॥

इसी भाति सो देवतन राज कीयो सुख मानि ॥

ਇਸ ਤਰ੍ਹਾ ਦੇਵਤਿਆਂ ਨੇ ਰਾਜ ਕੀਤਾ ਅਤੇ ਸੁਖ ਮਾਣਿਆ।

ਬਹੁਰ ਸੁੰਭ ਨੈਸੁੰਭ ਦੁਇ ਦੈਤ ਬਡੇ ਬਲਿਵਾਨ ॥੫੭॥

ਬਹੁਰ ਸੁੰਭ ਨੈਸੁੰਭ ਦੁਇ ਦੈਤ ਬਡੇ ਬਲਿਵਾਨ ॥੫੭॥

ਫਿਰ ਸੁੰਭ-ਨਿਸੁੰਭ (ਨਾ ਵਾਲੇ) ਦੋ ਵਡੇ ਬਲਵਾਨ ਦੈਂਤ (ਪੈਦਾ ਹੋ ਗਏ) ॥੫੭॥

ਇੰਦ੍ਰ ਲੋਕ ਕੇ ਰਾਜ ਹਿਤ ਚੜਿ ਧਾਏ ਨ੍ਰਿਪ ਸੁੰਭ ॥

इंद्र लोक के राज हित चड़ि धाए नृप सुँभ ॥

ਇੰਦਰ-ਲੋਕ ਦਾ ਰਾਜ ਪ੍ਰਾਪਤ ਕਰਨ ਲਈ ਰਾਜਾ ਸੁੰਭ-

ਸੈਨਾ ਚਤੁਰੰਗਨਿ ਰਚੀ ਪਾਇਕ ਰਥ ਹੈ ਕੁੰਭ ॥੫੮॥

सैना चतुरंगनि रची पाइक रथ है कुँभ ॥५८॥

ਪੈਦਲ, ਰਥ ਅਤੇ ਹਾਥੀਆਂ ਵਾਲੀ ਚਤੁਰੰਗਣੀ ਸੈਨਾ ਸਜਾ ਕੇ ਚੜ੍ਹ ਆਇਆ ॥੫੮॥

ਸ੍ਵੈਯਾ ॥

स्वैया ॥

ਸ੍ਵੈਯਾ:

ਬਾਜਤ ਡੰਕ ਪੁਰੀ ਧੁਨ ਕਾਨਿ ਸੁ ਸੰਕਿ ਪੁਰੰਦਰ ਮੂੰਦਤ ਪਉਰੈ ॥

बाजत डंक पुरी धुन कानि सु संकि पुरंदर मूँदत पउरै ॥

(ਦੈਂਤਾ ਦੀ ਫ਼ੌਜ ਦੇ) ਡੰਕੇ ਦੇ ਵਜਣ ਦੀ ਆਵਾਜ਼ ਜਦ ਇੰਦਰ ਦੇ ਕੰਨ ਵਿਚ ਪਈ ਤਾ ਉਸ ਨੇ ਸ਼ੰਕਾਵਾਨ ਹੋ ਕੇ (ਇੰਦਰਪੁਰੀ) ਦੇ ਦਰਵਾਜ਼ੇ ਬੰਦ ਕਰ ਲਏ।

ਸੂਰ ਮੈ ਨਾਹਿ ਰਹੀ ਦੁਤਿ ਦੇਖਿ ਕੇ ਜੁਧ ਕੋ ਦੈਤ ਭਏ ਇਕ ਠਉਰੈ ॥

सूर मै नाहि रही दुति देखि के जुध को दैत भए इक ठउरै ॥

ਦੈਂਤਾ ਨੂੰ ਯੁੱਧ ਲਈ ਇਕ ਥਾ ਇਕੱਠੇ ਹੋਇਆਂ ਵੇਖ ਕੇ ਸੂਰਜ ਵਿਚਲੀ ਜੋਤਿ ਵੀ ਛੀਣ ਹੋ ਗਈ (ਅਰਥਾਤ ਦੈਂਤਾ ਦੇ ਇਕੱਠੇ ਹੋਣ ਨਾਲ ਉਠੀ ਧੂੜ ਨੇ ਸੂਰਜ ਦੀ ਰੌਸ਼ਨੀ ਨੂੰ ਢਕ ਦਿੱਤਾ)

ਕਾਪ ਸਮੁੰਦ੍ਰ ਉਠੇ ਸਿਗਰੇ ਬਹੁ ਭਾਰ ਭਈ ਧਰਨੀ ਗਤਿ ਅਉਰੈ ॥

काप समुँद्र उठे सिगरे बहु भार भई धरनी गति अउरै ॥

ਸਾਰੇ ਸਮੁੰਦਰ ਕੰਬਣ ਲਗ ਗਏ ਅਤੇ ਬਹੁਤੇ ਭਾਰ ਕਾਰਨ ਧਰਤੀ ਦੀ ਹਾਲਤ ਵੀ ਹੋਰ ਜਿਹੀ ਹੋ ਗਈ।

ਮੇਰੁ ਹਲਿਓ ਦਹਲਿਓ ਸੁਰ ਲੋਕ ਜਬੈ ਦਲ ਸੁੰਭ ਨਿਸੁੰਭ ਕੇ ਦਉਰੈ ॥੫੯॥

मेरु हलिओ दहलिओ सुर लोक जबै दल सुँभ निसुँभ के दउरै ॥५९॥

ਸੁਮੇਰ ਪਰਬਤ ਹਿਲ ਗਿਆ, ਇੰਦਰ ਲੋਕ ਸਹਿਮ ਗਿਆ ਜਦੋਂ ਸੁੰਭ-ਨਿਸੁੰਭ ਦੀ ਸਾਰੀ ਫ਼ੌਜ ਨੇ ਚੜ੍ਹਾਈ ਕਰ ਦਿੱਤੀ ॥੫੯॥

ਦੋਹਰਾ ॥

दोहरा ॥

ਦੋਹਰਾ:

ਦੇਵ ਸਭੈ ਮਿਲਿ ਕੇ ਤਬੈ ਗਏ ਸਕ੍ਰ ਪਹਿ ਧਾਇ ॥

देव सभै मिलि के तबै गए सक्र पहि धाइ ॥

ਤਦ ਸਾਰੇ ਦੇਵਤੇ ਮਿਲ ਕੇ ਇੰਦਰ (ਸਕ੍ਰ) ਕੋਲ ਗਏ

ਕਹਿਓ ਦੈਤ ਆਏ ਪ੍ਰਬਲ ਕੀਜੈ ਕਹਾ ਉਪਾਇ ॥੬੦॥

कहिओ दैत आए प्रबल कीजै कहा उपाइ ॥६०॥

ਅਤੇ ਕਿਹਾ ਕਿ ਪ੍ਰਬਲ ਦੈਂਤ ਚੜ੍ਹ ਆਏ ਹਨ, (ਉਨ੍ਹਾ ਤੋਂ ਬਚਣ ਦਾ) ਕੋਈ ਉਪਾ ਕਰੋ ॥੬੦॥

ਸੁਨਿ ਕੋਪਿਓ ਸੁਰਪਾਲ ਤਬ ਕੀਨੋ ਜੁਧ ਉਪਾਇ ॥

सुनि कोपिओ सुरपाल तब कीनो जुध उपाइ ॥

(ਇਹ ਗੱਲ) ਸੁਣ ਕੇ ਇੰਦਰ ਕ੍ਰੋਧਵਾਨ ਹੋਇਆ ਅਤੇ ਤਦੋਂ ਹੀ ਯੁੱਧ ਦਾ ਉਪਾ ਕੀਤਾ।

ਸੇਖ ਦੇਵ ਗਨ ਜੇ ਹੁਤੇ ਤੇ ਸਭ ਲੀਏ ਬੁਲਾਇ ॥੬੧॥

सेख देव गन जे हुते ते सभ लीए बुलाइ ॥६१॥

(ਜਿਤਨੇ ਹੋਰ) ਬਾਕੀ ਦੇਵ-ਸਮੂਹ ਸਨ, ਉਨ੍ਹਾ ਸਾਰਿਆਂ ਨੂੰ ਬੁਲਾ ਲਿਆ ॥੬੧॥

ਸ੍ਵੈਯਾ ॥

स्वैया ॥

ਸ੍ਵੈਯਾ:

ਭੂਮਿ ਕੋ ਭਾਰ ਉਤਾਰਨ ਕੋ ਜਗਦੀਸ ਬਿਚਾਰ ਕੈ ਜੁਧੁ ਠਟਾ ॥

भूमि को भार उतारन को जगदीस बिचार कै जुधु ठटा ॥

ਭੂਮੀ ਦਾ ਭਾਰ ਉਤਾਰਨ ਲਈ ਜਗਤ ਦੇ ਈਸ਼ਵਰ ਨੇ ਵਿਚਾਰ-ਪੂਰਵਕ ਯੁੱਧ ਦਾ ਸਾਗ ਬਣਾਇਆ।

ਗਰਜੈ ਮਦਮਤ ਕਰੀ ਬਦਰਾ ਬਗ ਪੰਤਿ ਲਸੈ ਜਨ ਦੰਤ ਗਟਾ ॥

गरजै मदमत करी बदरा बग पंति लसै जन दंत गटा ॥

ਮਦ (ਸ਼ਰਾਬ) ਦੀ ਮਸਤੀ ਵਿਚ ਹਾਥੀ ਬਦਲਾ ਵਾਗ ਗਜਦੇ ਹਨ ਅਤੇ ਉਨ੍ਹਾ ਦੇ ਦੰਦ (ਇੰਜ ਲਗਦੇ ਸਨ) ਮਾਨੋ ਬਗਲਿਆਂ ਦੀਆਂ ਕਤਾਰਾ ਚਮਕ ਰਹੀਆਂ ਹੋਣ।

ਪਹਰੈ ਤਨਤ੍ਰਾਨ ਫਿਰੈ ਤਹ ਬੀਰ ਲੀਏ ਬਰਛੀ ਕਰਿ ਬਿਜੁ ਛਟਾ ॥

पहरै तनत्रान फिरै तह बीर लीए बरछी करि बिजु छटा ॥

ਉਥੇ ਕਵਚ-ਧਾਰੀ ਸੂਰਵੀਰ ਹੱਥ ਵਿਚ ਬਰਛੇ ਧਾਰਨ ਕੀਤੇ ਹੋਇਆਂ (ਇੰਜ) ਫਿਰਦੇ ਹਨ (ਮਾਨੋ) ਬਿਜਲੀ ਦੀ ਲਿਸ਼ਕ ਪੈ ਰਹੀ ਹੋਵੇ।

ਦਲ ਦੈਤਨ ਕੋ ਅਰਿ ਦੇਵਨ ਪੈ ਉਮਡਿਓ ਮਾਨੋ ਘੋਰ ਘਮੰਡ ਘਟਾ ॥੬੨॥

दल दैतन को अरि देवन पै उमडिओ मानो घोर घमंड घटा ॥६२॥

ਦੈਂਤਾ ਦਾ ਦਲ ਆਪਣੇ ਵੈਰੀ ਦੇਵਤਿਆਂ ਉਤੇ (ਇੰਜ) ਉਮਡ ਪਿਆ ਮਾਨੋ ਘੋਰ ਕਾਲੀ ਘਟਾ (ਛਾ ਗਈ) ਹੋਵੇ ॥੬੨॥

ਦੋਹਰਾ ॥

दोहरा ॥

ਦੋਹਰਾ:

ਸਗਲ ਦੈਤ ਇਕਠੇ ਭਏ ਕਰਿਯੋ ਜੁਧ ਕੋ ਸਾਜ ॥

सगल दैत इकठे भए करियो जुध को साज ॥

ਸਾਰੇ ਦੈਂਤਾ ਨੇ ਇਕੱਠੇ ਹੋ ਕੇ ਯੁੱਧ ਦਾ ਵਿਧਾਨ ਕੀਤਾ

ਅਮਰਪੁਰੀ ਮਹਿ ਜਾਇ ਕੈ ਘੇਰਿ ਲੀਓ ਸੁਰ ਰਾਜ ॥੬੩॥

अमरपुरी महि जाइ कै घेरि लीओ सुर राज ॥६३॥

ਅਤੇ ਅਮਰਪੁਰੀ (ਇੰਦਰਪੁਰੀ) ਵਿਚ ਜਾ ਕੇ ਇੰਦਰ ਨੂੰ ਘੇਰ ਲਿਆ ॥੬੩॥

ਸ੍ਵੈਯਾ ॥

स्वैया ॥

ਸ੍ਵੈਯਾ:

ਖੋਲਿ ਕੈ ਦੁਆਰਾ ਕਿਵਾਰ ਸਭੈ ਨਿਕਸੀ ਅਸੁਰਾਰਿ ਕੀ ਸੈਨ ਚਲੀ ॥

खोलि कै दुआरा किवार सभै निकसी असुरारि की सैन चली ॥

ਸਾਰਿਆਂ ਦਰਵਾਜ਼ਿਆਂ ਦੇ ਬੂਹੇ ਖੋਲ੍ਹ ਕੇ ਦੇਵਤਿਆਂ ਦੀ ਸੈਨਾ ਨਿਕਲ ਕੇ ਚਲ ਪਈ।

ਰਨ ਮੈ ਤਬ ਆਨਿ ਇਕਤ੍ਰ ਭਏ ਲਖਿ ਸਤ੍ਰ ਕੀ ਪਤ੍ਰਿ ਜਿਉ ਸੈਨ ਹਲੀ ॥

रन मै तब आनि इकत्र भए लखि सत्रु की पतृ जिउ सैन हली ॥

ਤਦ (ਉਹ ਸਾਰੇ) ਯੁੱਧ-ਭੂਮੀ ਵਿਚ ਆ ਕੇ ਇਕੱਠੇ ਹੋ ਗਏ। (ਉਨ੍ਹਾ ਨੂੰ ਆਇਆਂ) ਵੇਖ ਕੇ ਵੈਰੀਆਂ (ਦੈਂਤਾ) ਦੀ ਸੈਨਾ (ਪਿੱਪਲ ਦੇ) ਪੱਤਰ ਵਾਗ ਡੁਲਾਇਮਾਨ ਹੋ ਗਈ।

ਦ੍ਰੁਮ ਦੀਰਘ ਜਿਉ ਗਜ ਬਾਜ ਹਲੇ ਰਥ ਪਾਇਕ ਜਿਉ ਫਲ ਫੂਲ ਕਲੀ ॥

द्रुम दीरघ जिउ गज बाज हले रथ पाइक जिउ फल फूल कली ॥

ਹਾਥੀ ਵਡਿਆਂ ਦਰਖਤਾ ਵਾਗ, ਘੋੜੇ ਫਲਾ ਵਾਗ, ਰਥ ਫੁਲਾ ਵਾਗ ਅਤੇ ਪੈਦਲ ਸਿਪਾਹੀ ਕਲੀਆਂ ਵਾਗ ਹਿਲਣ ਲਗ ਗਏ।

ਦਲ ਸੁੰਭ ਕੋ ਮੇਘ ਬਿਡਾਰਨ ਕੋ ਨਿਕਸਿਉ ਮਘਵਾ ਮਾਨੋ ਪਉਨ ਬਲੀ ॥੬੪॥

दल सुँभ को मेघ बिडारन को निकसिउ मघवा मानो पउन बली ॥६४॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸੁੰਭ ਦੇ ਸੈਨਾ ਰੂਪੀ ਬਦਲ ਨੂੰ ਖਿੰਡਾਉਣ ਲਈ ਇੰਦਰ ਰੂਪੀ ਤੇਜ਼ ਹਵਾ ਚਲੀ ਹੋਵੇ ॥੬੪॥

ਇਹ ਕੋਪ ਪੁਰੰਦਰ ਦੇਵ ਚੜੇ ਉਤ ਜੁਧ ਕੋ ਸੁੰਭ ਚੜੇ ਰਨ ਮੈ ॥

इह कोप पुरंदर देव चड़े उत जुध को सुँभ चड़े रन मै ॥

ਇਧਰੋਂ ਕ੍ਰੋਧਵਾਨ ਹੋ ਕੇ ਇੰਦਰ ਅਤੇ ਹੋਰ ਦੇਵਤੇ ਚੜ੍ਹੇ ਅਤੇ ਉਧਰੋਂ ਯੁੱਧ ਲਈ ਸੁੰਭ ਰਣ-ਭੂਮੀ ਵਿਚ ਆ ਜੰਮਿਆ।

ਕਰ ਬਾਨ ਕਮਾਨ ਕ੍ਰਿਪਾਨ ਗਦਾ ਪਹਿਰੇ ਤਨ ਤ੍ਰਾਨ ਤਬੈ ਤਨ ਮੈ ॥

कर बान कमान कृपान गदा पहिरे तन त्रान तबै तन मै ॥

ਉਦੋਂ (ਸਾਰਿਆਂ ਨੇ) ਹੱਥ ਵਿਚ ਤੀਰ-ਕਮਾਨ, ਕ੍ਰਿਪਾਨ, ਗਦਾ (ਫੜੇ ਹੋਏ ਸਨ) ਅਤੇ ਸ਼ਰੀਰ ਉਤੇ ਕਵਚ ('ਤਨ-ਤ੍ਰਾਨ') ਧਾਰਨ ਕੀਤੇ ਹੋਏ ਸਨ।

ਤਬ ਮਾਰ ਮਚੀ ਦੁਹੂੰ ਓਰਨ ਤੇ ਨ ਰਹਿਓ ਭ੍ਰਮ ਸੂਰਨ ਕੇ ਮਨ ਮੈ ॥

तब मार मची दुहूँ ओरन ते न रहिओ भ्रम सूरन के मन मै ॥

ਤਦ ਦੋਹਾ ਪਾਸਿਆਂ ਤੋਂ ਮਾਰੋ ਮਾਰ ਮੱਚ ਗਈ ਅਤੇ ਸੁਰਮਿਆਂ ਦੇ ਮਨ ਵਿਚ ਕਿਸੇ ਪ੍ਰਕਾਰ ਦਾ ਕੋਈ ਭਰਮ ਨਾ ਰਿਹਾ।

ਬਹੁ ਜੰਬੁਕ ਗ੍ਰਿਝ ਚਲੈ ਸੁਨਿ ਕੈ ਅਤਿ ਮੋਦ ਬਢਿਓ ਸਿਵ ਕੇ ਗਨ ਮੈ ॥੬੫॥

बहु जंबुक गृझ चलै सुनि कै अति मोद बढिओ सिव के गन मै ॥६५॥

(ਯੁੱਧ ਛਿੜਨ ਦੀ ਗੱਲ) ਸੁਣ ਕੇ ਬਹੁਤ ਸਾਰੇ ਗਿਦੜ ਅਤੇ ਗਿਰਝਾ (ਮਾਸ ਭੱਛਣ ਲਈ) ਤੁਰ ਪਈਆਂ ਅਤੇ ਸ਼ਿਵ-ਗਣਾ ਦੇ ਮਨ ਵਿਚ ਵੀ ਪ੍ਰਸੰਨਤਾ ਦੀ ਲਹਿਰ ਦੌੜ ਗਈ ॥੬੫॥

ਰਾਜ ਪੁਰੰਦਰ ਕੋਪ ਕੀਓ ਇਤਿ ਜੁਧ ਕੋ ਦੈਤ ਜੁਰੇ ਉਤ ਕੈਸੇ ॥

राज पुरंदर कोप कीओ इति जुध को दैत जुरे उत कैसे ॥

ਇਧਰੋਂ ਰਾਜਾ ਇੰਦਰ ਨੇ ਕ੍ਰੋਧ ਕੀਤਾ ਅਤੇ ਉਧਰੋਂ ਯੁੱਧ ਲਈ ਦੈਂਤ ਕਿਵੇਂ ਜੁੜੇ?

ਸਿਆਮ ਘਟਾ ਘੁਮਰੀ ਘਨਘੋਰ ਕੈ ਘੇਰਿ ਲੀਓ ਹਰਿ ਕੋ ਰਵਿ ਤੈਸੇ ॥

सिआम घटा घुमरी घनघोर कै घेरि लीओ हरि को रवि तैसे ॥

ਜਿਵੇਂ ਘਨਘੋਰ ਕਾਲੀਆਂ ਘਟਾਵਾ ਨੇ ਘੁਮੇਰੀ ਪਾ ਕੇ ਇੰਦਰ ਰੂਪੀ ਸੂਰਜ (ਦੇ ਰਥ) ਨੂੰ ਘੇਰ ਲਿਆ ਹੋਵੇ।

ਸਕ੍ਰ ਕਮਾਨ ਕੇ ਬਾਨ ਲਗੇ ਸਰ ਫੋਕ ਲਸੈ ਅਰਿ ਕੇ ਉਰਿ ਐਸੇ ॥

सक्र कमान के बान लगे सर फोक लसै अरि के उरि ऐसे ॥

ਇੰਦਰ ਦੇ ਧਨੁਸ਼ ਤੋਂ ਨਿਕਲੇ ਹੋਏ ਤੀਰਾ ਦੇ ਬਾਗੜੇ (ਪਿਛਲੇ ਹਿੱਸੇ) ਵੈਰੀਆਂ ਦੀਆਂ ਛਾਤੀਆਂ ਵਿਚ ਇੰਜ ਚਮਕ ਰਹੇ ਹਨ

ਮਾਨੋ ਪਹਾਰ ਕਰਾਰ ਮੈ ਚੋਂਚ ਪਸਾਰਿ ਰਹੇ ਸਿਸੁ ਸਾਰਕ ਜੈਸੇ ॥੬੬॥

मानो पहार करार मै चोंच पसारि रहे सिसु सारक जैसे ॥६६॥

ਮਾਨੋ ਪਹਾੜ ਦੀ ਦਰਾੜ ਵਿਚੋਂ ਮੈਨਾ (ਸਾਰਕ) ਦੇ ਬੱਚੇ ਜਿਵੇਂ ਚੁੰਜਾ ਪਸਾਰ ਰਹੇ ਹੋਣ ॥੬੬॥

ਬਾਨ ਲਗੇ ਲਖ ਸੁੰਭ ਦਈਤ ਧਸੇ ਰਨ ਲੈ ਕਰਵਾਰਨ ਕੋ ॥

बान लगे लख सुँभ दईत धसे रन लै करवारन को ॥

ਸੁੰਭ ਨੂੰ ਤੀਰ ਲਗੇ ਵੇਖ ਕੇ ਦੈਂਤ ਤਲਵਾਰਾ ਖਿਚ ਕੇ ਯੁੱਧ-ਭੂਮੀ ਵਿਚ ਧਸ ਗਏ।

ਰੰਗਭੂਮਿ ਮੈ ਸਤ੍ਰ ਗਿਰਾਇ ਦਏ ਬਹੁ ਸ੍ਰਉਨ ਬਹਿਓ ਅਸੁਰਾਨ ਕੋ ॥

रंगभूमि मै सत्रु गिराइ दए बहु स्रउन बहिओ असुरान को ॥

ਰਣ-ਭੂਮੀ ਵਿਚ ਵੈਰੀਆਂ ਨੂੰ ਡਿਗਾ ਦਿੱਤਾ ਅਤੇ ਦੇਵਤਿਆਂ ਦਾ ਬਹੁਤ ਖੂਨ ਵਗਿਆ।

ਪ੍ਰਗਟੇ ਗਨ ਜੰਬੁਕ ਗ੍ਰਿਝ ਪਿਸਾਚ ਸੁ ਯੌ ਰਨ ਭਾਤਿ ਪੁਕਾਰਨ ਕੋ ॥

प्रगटे गन जंबुक गृझ पिसाच सु यौ रन भाति पुकारन को ॥

ਯੁੱਧ-ਖੇਤਰ ਵਿਚ ਗਣ, ਗਿਦੜ, ਗਿਰਝਾ ਤੇ ਪਿਸਾਚ ਸ਼ੋਰ ਪਾਣ ਲਈ ਇਸ ਤਰ੍ਹਾ ਪ੍ਰਗਟ ਹੋ ਗਏ

ਸੁ ਮਨੋ ਭਟ ਸਾਰਸੁਤੀ ਤਟਿ ਨਾਤ ਹੈ ਪੂਰਬ ਪਾਪ ਉਤਾਰਨ ਕੋ ॥੬੭॥

सु मनो भट सारसुती तटि नात है पूरब पाप उतारन को ॥६७॥

ਮਾਨੋ ਸੂਰਮੇ (ਪਿਛਲਿਆਂ ਜਨਮਾ ਦੇ) ਪਾਪਾ ਨੂੰ ਉਤਾਰਨ ਲਈ ਸਰਸਵਤੀ (ਨਦੀ) ਦੇ ਕੰਢੇ ਉਤੇ ਇਸ਼ਨਾਨ ਕਰ ਰਹੇ ਹੋਣ ॥੬੭॥

ਜੁਧ ਨਿਸੁੰਭ ਭਇਆਨ ਰਚਿਓ ਅਸ ਆਗੇ ਨ ਦਾਨਵ ਕਾਹੂ ਕਰਿਓ ਹੈ ॥

जुध निसुँभ भइआन रचिओ अस आगे न दानव काहू करिओ है ॥

(ਸੁੰਭ ਅਤੇ) ਨਿਸੁੰਭ ਭਰਾਵਾ ਨੇ ਅਜਿਹਾ ਭਿਆਨਕ ਯੁੱਧ ਸ਼ੁਰੂ ਕੀਤਾ ਕਿ ਇਸ ਤਰ੍ਹਾ ਦਾ ਪਹਿਲਾ ਕਿਸੇ ਦੈਂਤ ਨੇ ਨਹੀਂ ਕੀਤਾ ਸੀ।

ਲੋਥਨ ਊਪਰਿ ਲੋਥ ਪਰੀ ਤਹ ਗੀਧ ਸ੍ਰਿੰਗਾਲਨਿ ਮਾਸੁ ਚਰਿਓ ਹੈ ॥

लोथन ऊपरि लोथ परी तह गीध सृंगालनि मासु चरिओ है ॥

ਲੋਥਾ ਉਤੇ ਲੋਥਾ ਚੜ੍ਹ ਗਈਆਂ ਸਨ ਅਤੇ ਉਥੇ (ਉਨ੍ਹਾ ਦਾ) ਮਾਸ ਗਿਰਝਾ ਅਤੇ ਗਿਦੜ ਖਾ ਰਹੇ ਸਨ।

ਗੂਦ ਬਹੈ ਸਿਰ ਕੇਸਨ ਤੇ ਸਿਤ ਪੁੰਜ ਪ੍ਰਵਾਹ ਧਰਾਨਿ ਪਰਿਓ ਹੈ ॥

गूद बहै सिर केसन ते सित पुँज प्रवाह धरानि परिओ है ॥

(ਕਈਆਂ ਦੇ) ਸਿਰਾ ਦੇ ਵਾਲਾ ਵਿਚੋਂ ਸਫ਼ੈਦ ਮਿਝ ਵਗ ਕੇ ਧਰਤੀ ਉਤੇ ਪੈ ਰਹੀ ਹੈ,

ਮਾਨਹੁ ਜਟਾਧਰ ਕੀ ਜਟ ਤੇ ਜਨੁ ਰੋਸ ਕੈ ਗੰਗ ਕੋ ਨੀਰ ਢਰਿਓ ਹੈ ॥੬੮॥

मानहु जटाधर की जट ते जनु रोस कै गंग को नीर ढरिओ है ॥६८॥

ਮਾਨੋ ਸ਼ਿਵ ('ਜਟਾਧਰ') ਦੀਆਂ ਜਟਾਵਾ ਤੋਂ ਗੁੱਸੇ ਨਾਲ ਗੰਗਾ-ਜਲ ਡਿਗ ਰਿਹਾ ਹੋਵੇ ॥੬੮॥

ਬਾਰ ਸਿਵਾਰ ਭਏ ਤਿਹ ਠਉਰ ਸੁ ਫੇਨ ਜਿਉ ਛਤ੍ਰ ਫਿਰੇ ਤਰਤਾ ॥

बार सिवार भए तिह ठउर सु फेन जिउ छत्र फिरे तरता ॥

ਉਸ ਥਾ (ਸੂਰਮਿਆਂ ਦੇ ਵਾਲ) ਕਾਈ ('ਸਿਵਾਰ') ਵਾਗ ਅਤੇ (ਸੂਰਮਿਆਂ ਦੇ) ਛਤ੍ਰ ਝਗ ਵਾਗ ਤਰਦੇ ਫਿਰਦੇ ਸਨ।

ਕਰ ਅੰਗੁਲਕਾ ਸਫਰੀ ਤਲਫੈ ਭੁਜ ਕਾਟਿ ਭੁਜੰਗ ਕਰੇ ਕਰਤਾ ॥

कर अंगुलका सफरी तलफै भुज काटि भुजंग करे करता ॥

ਹੱਥਾ ਦੀਆਂ ਉਂਗਲਾ ਮੱਛੀਆਂ ਦੇ ਰੂਪ ਵਿਚ ਤੜਪਦੀਆਂ ਹਨ ਅਤੇ ਕਟੀਆਂ ਹੋਈਆਂ ਬਾਹਵਾ ਨੂੰ ਕਰਤਾ ਨੇ ਸੱਪਾ ਦਾ ਰੂਪ ਦਿੱਤਾ ਹੈ।

ਹਯ ਨਕ੍ਰ ਧੁਜਾ ਦ੍ਰੁਮ ਸ੍ਰਉਣਤ ਨੀਰ ਮੈ ਚਕ੍ਰ ਜਿਉ ਚਕ੍ਰ ਫਿਰੈ ਗਰਤਾ ॥

हय नक्र धुजा द्रुम स्रउणत नीर मै चक्र जिउ चक्र फिरै गरता ॥

(ਉਸ) ਲਹੂ ਦੀ ਨਦੀ ਵਿਚ (ਮਰੇ ਹੋਏ) ਘੋੜੇ ਮਗਰ ਮੱਛਾ ਵਾਗ ਹਨ, ਝੰਡੇ ਬ੍ਰਿਛਾ ਵਰਗੇ ਹਨ, (ਰਥ ਦੇ ਪਹੀਇਆਂ ਦੇ) ਚੱਕਰ ਪਾਣੀ ਵਿਚ ਪੈਣ ਵਾਲੇ ਘੁੰਮਰ-ਘੇਰ ਹਨ।

ਤਬ ਸੁੰਭ ਨਿਸੁੰਭ ਦੁਹੂੰ ਮਿਲਿ ਦਾਨਵ ਮਾਰ ਕਰੀ ਰਨ ਮੈ ਸਰਤਾ ॥੬੯॥

तब सुँभ निसुँभ दुहूँ मिलि दानव मार करी रन मै सरता ॥६९॥

ਤਦ ਸੁੰਭ ਅਤੇ ਨਿਸੁੰਭ ਦੋਹਾ ਦੈਂਤਾ ਨੇ ਮਿਲ ਕੇ ਇਤਨੀ ਘੋਰ ਮਾਰ ਮਚਾਈ ਮਾਨੋ ਯੁੱਧ-ਭੂਮੀ (ਖੂਨ ਦੀ) ਨਦੀ ਬਣਾ ਦਿੱਤੀ ਹੋਵੇ ॥੬੯॥

ਦੋਹਰਾ ॥

दोहरा ॥

ਦੋਹਰਾ:

ਸੁਰ ਹਾਰੈ ਜੀਤੈ ਅਸੁਰ ਲੀਨੋ ਸਕਲ ਸਮਾਜ ॥

सुर हारै जीतै असुर लीनो सकल समाज ॥

(ਉਸ ਯੁੱਧ ਵਿਚ) ਦੇਵਤੇ ਹਾਰ ਗਏ ਅਤੇ ਦੈਂਤ ਜਿਤ ਗਏ ਅਤੇ (ਉਨ੍ਹਾ ਨੇ ਦੇਵਤਿਆਂ ਦਾ) ਸਾਰਾ ਸਾਮਾਨ ਹਥਿਆ ਲਿਆ।

ਦੀਨੋ ਇੰਦ੍ਰ ਭਜਾਇ ਕੈ ਮਹਾ ਪ੍ਰਬਲ ਦਲ ਸਾਜਿ ॥੭੦॥

दीनो इंद्र भजाइ कै महा प्रबल दल साजि ॥७०॥

(ਦੈਂਤਾ ਨੇ) ਮਹਾਨ ਸ਼ਕਤੀਸ਼ਾਲੀ ਦਲ ਸਾਜ ਕੇ ਇੰਦਰ ਨੂੰ ਭਜਾ ਦਿੱਤਾ ॥੭੦॥

ਸ੍ਵੈਯਾ ॥

स्वैया ॥

ਸ੍ਵੈਯਾ:

ਛੀਨ ਭੰਡਾਰ ਲਇਓ ਹੈ ਕੁਬੇਰ ਤੇ ਸੇਸ ਹੂੰ ਤੇ ਮਨਿ ਮਾਲ ਛੁਡਾਈ ॥

छीन भंडार लइओ है कुबेर ते सेस हूँ ते मनि माल छुडाई ॥

(ਦੈਂਤਾ ਨੇ) ਕੁਬੇਰ ਤੋਂ ਖ਼ਜ਼ਾਨਾ ਲੁਟ ਲਿਆ ਅਤੇ ਸ਼ੇਸ਼-ਨਾਗ ਤੋਂ ਮਣੀਆਂ ਦੀ ਮਾਲਾ ਖੋਹ ਲਈ।

ਜੀਤ ਲੁਕੇਸ ਦਿਨੇਸ ਨਿਸੇਸ ਗਨੇਸ ਜਲੇਸ ਦੀਓ ਹੈ ਭਜਾਈ ॥

जीत लुकेस दिनेस निसेस गनेस जलेस दीओ है भजाई ॥

ਬ੍ਰਹਮਾ ('ਲੁਕੇਸ') ਸੂਰਜ, ਚੰਦ੍ਰਮਾ ('ਨਿਸੇਸ') ਗਣੇਸ਼ ਅਤੇ ਵਰੁਣ ਨੂੰ ਜਿਤ ਕੇ ਭਜਾ ਦਿੱਤਾ।

ਲੋਕ ਕੀਏ ਤਿਨ ਤੀਨਹੁ ਆਪਨੇ ਦੈਤ ਪਠੇ ਤਹ ਦੈ ਠਕੁਰਾਈ ॥

लोक कीए तिन तीनहु आपने दैत पठे तह दै ठकुराई ॥

(ਉਨ੍ਹਾ ਨੇ) ਤਿੰਨੋਂ ਲੋਕ (ਜਿਤ ਕੇ) ਆਪਣੇ ਵਸ ਵਿਚ ਕਰ ਲਏ ਅਤੇ (ਉਥੇ) ਹਕੂਮਤ ਕਰਨ ਲਈ ਦੈਂਤ-ਸਰਦਾਰ ਭੇਜ ਦਿੱਤੇ।

ਜਾਇ ਬਸੇ ਸੁਰ ਧਾਮ ਤੇਊ ਤਿਨ ਸੁੰਭ ਨਿਸੁੰਭ ਕੀ ਫੇਰੀ ਦੁਹਾਈ ॥੭੧॥

जाइ बसे सुर धाम तेऊ तिन सुँभ निसुँभ की फेरी दुहाई ॥७१॥

ਉਹ ਸਾਰੇ ਦੇਵਤਿਆਂ ਦੇ ਠਿਕਾਣਿਆਂ ਵਿਚ ਜਾ ਵਸੇ ਅਤੇ ਉਨ੍ਹਾ ਨੇ ਸੁੰਭ ਨਿਸੁੰਭ ਦੀ ਦੁਹਾਈ ਫਿਰਾ ਦਿੱਤੀ ॥੭੧॥

ਦੋਹਰਾ ॥

दोहरा ॥

ਦੋਹਰਾ:

ਖੇਤ ਜੀਤ ਦੈਤਨ ਲੀਓ ਗਏ ਦੇਵਤੇ ਭਾਜ ॥

खेत जीत दैतन लीओ गए देवते भाज ॥

ਦੈਂਤਾ ਨੇ ਯੁੱਧ-ਭੂਮੀ ਵਿਚ ਜਿਤ ਪ੍ਰਾਪਤ ਕਰ ਲਈ ਅਤੇ ਦੇਵਤੇ ਭਜ ਗਏ।

ਇਹੈ ਬਿਚਾਰਿਓ ਮਨ ਬਿਖੈ ਲੇਹੁ ਸਿਵਾ ਤੇ ਰਾਜ ॥੭੨॥

इहै बिचारिओ मन बिखै लेहु सिवा ते राज ॥७२॥

(ਦੇਵਤਿਆਂ ਨੇ) ਮਨ ਵਿਚ ਇਹ ਵਿਚਾਰ ਕੀਤਾ ਕਿ ਚੰਡੀ ('ਸਿਵਾ') ਰਾਹੀਂ (ਫਿਰ ਤੋਂ) ਰਾਜ ਪ੍ਰਾਪਤ ਕਰ ਲਿਆ ਜਾਏ ॥੭੨॥

ਸ੍ਵੈਯਾ ॥

स्वैया ॥

ਸ੍ਵੈਯਾ:

ਦੇਵ ਸੁਰੇਸ ਦਿਨੇਸ ਨਿਸੇਸ ਮਹੇਸ ਪੁਰੀ ਮਹਿ ਜਾਇ ਬਸੇ ਹੈ ॥

देव सुरेस दिनेस निसेस महेस पुरी महि जाइ बसे है ॥

ਇੰਦਰ ('ਸੁਰੇਸ') ਸੂਰਜ, ਚੰਦ੍ਰਮਾ, ਆਦਿ (ਸਾਰੇ) ਦੇਵਤੇ ਸ਼ਿਵਪੁਰੀ ਵਿਚ ਜਾ ਵਸੇ ਹਨ।

ਭੇਸ ਬੁਰੇ ਤਹਾ ਜਾਇ ਦੁਰੇ ਸਿਰ ਕੇਸ ਜੁਰੇ ਰਨ ਤੇ ਜੁ ਤ੍ਰਸੇ ਹੈ ॥

भेस बुरे तहा जाइ दुरे सिर केस जुरे रन ते जु त्रसे है ॥

ਯੁੱਧ ਦੇ ਡਰੋਂ (ਦੇਵਤੇ) ਬੁਰੇ ਹਾਲ ਉਥੇ ਜਾ ਕੇ ਲੁਕੇ (ਦੁਰੇ) ਹਨ ਅਤੇ (ਨ ਵਾਹਣ ਕਾਰਨ ਉਨ੍ਹਾ ਦੇ) ਵਾਲ ਜੁੜ ਗਏ ਹਨ।

ਹਾਲ ਬਿਹਾਲ ਮਹਾ ਬਿਕਰਾਲ ਸੰਭਾਲ ਨਹੀ ਜਨੁ ਕਾਲ ਗ੍ਰਸੇ ਹੈ ॥

हाल बिहाल महा बिकराल संभाल नही जनु काल ग्रसे है ॥

ਹਾਲੋਂ ਬਿਹਾਲ ਹੋ ਕੇ ਬਹੁਤ ਕੁਰੂਪ ਹੋ ਗਏ ਹਨ, (ਉਨ੍ਹਾ ਨੂੰ ਸ਼ਰੀਰ ਦੀ) ਸੁਧ ਹੀ ਨਹੀਂ ਰਹੀ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਮੌਤ ਦੇ ਗ੍ਰਸੇ ਹੋਏ ਹੋਣ।

ਬਾਰ ਹੀ ਬਾਰ ਪੁਕਾਰ ਕਰੀ ਅਤਿ ਆਰਤਵੰਤ ਦਰੀਨਿ ਧਸੇ ਹੈ ॥੭੩॥

बार ही बार पुकार करी अति आरतवंत दरीनि धसे है ॥७३॥

ਬਾਰ ਬਾਰ (ਰਖਿਆ ਲਈ) ਪੁਕਾਰਦੇ ਹੋਏ ਪੀੜਤ ਅਵਸਥਾ ਵਿਚ (ਕੈਲਾਸ਼ ਪਰਬਤ ਦੀਆਂ) ਕੰਦਰਾਵਾ ਵਿਚ ਵੜੇ ਹੋਏ ਹਨ ॥੭੩॥

ਕਾਨ ਸੁਨੀ ਧੁਨਿ ਦੇਵਨ ਕੀ ਸਭ ਦਾਨਵ ਮਾਰਨ ਕੋ ਪ੍ਰਨ ਕੀਨੋ ॥

कान सुनी धुनि देवन की सभ दानव मारन को प्रन कीनो ॥

(ਜਦ ਚੰਡੀ ਨੇ) ਦੇਵਤਿਆਂ ਦੀ ਕੁਰਲਾਹਟ ਕੰਨਾ ਨਾਲ ਸੁਣੀ (ਤਦ) ਸਾਰਿਆਂ ਦੈਂਤਾ ਨੂੰ ਮਾਰਨ ਦੀ ਪ੍ਰਤਿਗਿਆ ਕੀਤੀ।

ਹੁਇ ਕੈ ਪ੍ਰਤਛ ਮਹਾ ਬਰ ਚੰਡਿ ਸੁ ਕ੍ਰੁਧ ਹ੍ਵੈ ਜੁਧ ਬਿਖੈ ਮਨ ਦੀਨੋ ॥

हुइ कै प्रतछ महा बर चंडि सु क्रुध ह्वै जुध बिखै मन दीनो ॥

ਮਹਾ ਬਲਵਾਨ ਚੰਡੀ ਪ੍ਰਤਖ ਹੋਈ ਅਤੇ ਕ੍ਰੋਧਵਾਨ ਹੋ ਕੇ ਯੁੱਧ ਵਲ ਮਨ ਨੂੰ ਮੋੜਿਆ।

ਭਾਲ ਕੋ ਫੋਰ ਕੈ ਕਾਲੀ ਭਈ ਲਖਿ ਤਾ ਛਬਿ ਕੋ ਕਬਿ ਕੋ ਮਨ ਭੀਨੋ ॥

भाल को फोर कै काली भई लखि ता छबि को कबि को मन भीनो ॥

(ਦੁਰਗਾ ਦਾ) ਮੱਥਾ ਫੋੜ ਕੇ ਕਾਲੀ ਪ੍ਰਗਟ ਹੋਈ ਜਿਸ ਦੀ ਛਵੀ ਨੂੰ ਵੇਖ ਕੇ ਕਵੀ ਦਾ ਮਨ (ਇਹ ਉਪਮਾ ਦੇਣ ਲਈ) ਲਲਚਾਇਆ;

ਦੈਤ ਸਮੂਹਿ ਬਿਨਾਸਨ ਕੋ ਜਮ ਰਾਜ ਤੇ ਮ੍ਰਿਤ ਮਨੋ ਭਵ ਲੀਨੋ ॥੭੪॥

दैत समूहि बिनासन को जम राज ते मृत मनो भव लीनो ॥७४॥

ਮਾਨੋ ਦੈਂਤਾ ਦੇ ਸਮੂਹ ਦਾ ਵਿਨਾਸ਼ ਕਰਨ ਲਈ ਯਮ-ਰਾਜ ਤੋਂ ਮ੍ਰਿਤੂ ਨੇ ਜਨਮ ਲਿਆ ਹੋਵੇ ॥੭੪॥

ਪਾਨ ਕ੍ਰਿਪਾਨ ਧਰੇ ਬਲਵਾਨ ਸੁ ਕੋਪ ਕੈ ਬਿਜੁਲ ਜਿਉ ਗਰਜੀ ਹੈ ॥

पान कृपान धरे बलवान सु कोप कै बिजुल जिउ गरजी है ॥

ਬਲਵਾਨ (ਕਾਲੀ) ਹੱਥ ਵਿਚ ਤਲਵਾਰ ਫੜ ਕੇ ਕ੍ਰੋਧ ਨਾਲ ਬਿਜਲੀ ਵਾਗ ਗਰਜੀ ਹੈ।

ਮੇਰੁ ਸਮੇਤ ਹਲੇ ਗਰੂਏ ਗਿਰ ਸੇਸ ਕੇ ਸੀਸ ਧਰਾ ਲਰਜੀ ਹੈ ॥

मेरु समेत हले गरूए गिर सेस के सीस धरा लरजी है ॥

(ਉਸ ਦੀ ਗਰਜਨਾ ਨਾਲ) ਸੁਮੇਰ ਪਰਬਤ ਸਮੇਤ ਵਡੇ ਵਡੇ ('ਗਰੂਏ') ਪਹਾੜ ਹਿਲ ਗਏ ਹਨ ਅਤੇ ਸ਼ੇਸ਼-ਨਾਗ ਦੇ ਸਿਰ ਉਤੇ ਟਿਕੀ ਧਰਤੀ ਵੀ ਕੰਬ ਗਈ ਹੈ।

ਬ੍ਰਹਮ ਧਨੇਸ ਦਿਨੇਸ ਡਰਿਓ ਸੁਨ ਕੈ ਹਰਿ ਕੀ ਛਤੀਆ ਤਰਜੀ ਹੈ ॥

ब्रहम धनेस दिनेस डरिओ सुन कै हरि की छतीआ तरजी है ॥

(ਉਸ ਗਰਜ ਨੂੰ) ਸੁਣ ਕੇ ਬ੍ਰਹਮਾ, ਕੁਬੇਰ, ਸੂਰਜ ਆਦਿ ਡਰ ਗਏ ਹਨ ਅਤੇ ਵਿਸ਼ਣੂ (ਹਰਿ) ਦੀ ਛਾਤੀ ਵੀ ਧੜਕਣ ਲਗ ਗਈ ਹੈ।

ਚੰਡ ਪ੍ਰਚੰਡ ਅਖੰਡ ਲੀਏ ਕਰਿ ਕਾਲਿਕਾ ਕਾਲ ਹੀ ਜਿਉ ਅਰਜੀ ਹੈ ॥੭੫॥

चंड प्रचंड अखंड लीए करि कालिका काल ही जिउ अरजी है ॥७५॥

ਪ੍ਰਚੰਡ ਤਿਖੀ ਅਖੰਡ (ਤਲਵਾਰ) ਹੱਥ ਵਿਚ ਲੈ ਕੇ ਕਾਲਕਾ ਕਾਲ ਵਾਗ ਪ੍ਰਗਟ ਹੋਈ ਹੈ ॥੭੫॥

ਦੋਹਰਾ ॥

दोहरा ॥

ਦੋਹਰਾ:

ਨਿਰਖ ਚੰਡਕਾ ਤਾਸ ਕੋ ਤਬੈ ਬਚਨ ਇਹ ਕੀਨ ॥

निरख चंडका तास को तबै बचन इह कीन ॥

ਚੰਡਿਕਾ ਨੇ ਉਸ (ਕਾਲਕਾ) ਨੂੰ ਵੇਖ ਕੇ ਤਦੋਂ ਇਹ ਬਚਨ ਕੀਤਾ

ਹੇ ਪੁਤ੍ਰੀ ਤੂੰ ਕਾਲਿਕਾ ਹੋਹੁ ਜੁ ਮੁਝ ਮੈ ਲੀਨ ॥੭੬॥

हे पुत्री तूँ कालिका होहु जु मुझ मै लीन ॥७६॥

ਕਿ ਹੇ ਪੁੱਤਰੀ ਕਾਲਕਾ! ਤੂੰ ਮੇਰੇ ਵਿਚ ਲੀਨ ਹੋ ਜਾ ॥੭੬॥

ਸੁਨਤ ਬਚਨ ਯਹ ਚੰਡਿ ਕੋ ਤਾ ਮਹਿ ਗਈ ਸਮਾਇ ॥

सुनत बचन यह चंडि को ता महि गई समाइ ॥

ਚੰਡੀ ਦੇ ਇਹ ਬਚਨ ਸੁਣ ਕੇ (ਕਾਲਕਾ) ਉਸ ਵਿਚ ਸਮਾ ਗਈ

ਜਿਉ ਗੰਗਾ ਕੀ ਧਾਰ ਮੈ ਜਮੁਨਾ ਪੈਠੀ ਧਾਇ ॥੭੭॥

जिउ गंगा की धार मै जमुना पैठी धाइ ॥७७॥

ਜਿਵੇਂ ਗੰਗਾ ਦੇ ਵਹਿਣ ਵਿਚ ਜਮਨਾ ਜਾ ਮਿਲਦੀ ਹੈ ॥੭੭॥

ਸ੍ਵੈਯਾ ॥

स्वैया ॥

ਸ੍ਵੈਯਾ:

ਬੈਠ ਤਬੈ ਗਿਰਿਜਾ ਅਰੁ ਦੇਵਨ ਬੁਧਿ ਇਹੈ ਮਨ ਮਧਿ ਬਿਚਾਰੀ ॥

बैठ तबै गिरिजा अरु देवन बुधि इहै मन मधि बिचारी ॥

ਤਦ ਦੁਰਗਾ ਅਤੇ ਦੇਵਤਿਆਂ ਨੇ ਬੈਠ ਕੇ ਮਨ ਵਿਚ ਵਿਚਾਰ ਕੀਤਾ

ਜੁਧ ਕੀਏ ਬਿਨੁ ਫੇਰ ਫਿਰੈ ਨਹਿ ਭੂਮਿ ਸਭੈ ਅਪਨੀ ਅਵਧਾਰੀ ॥

जुध कीए बिनु फेर फिरै नहि भूमि सभै अपनी अवधारी ॥

ਕਿ ਯੁੱਧ ਕੀਤੇ ਬਿਨਾ ਫਿਰ (ਉਹ) ਸਾਰੀ ਭੂਮੀ ਨਹੀਂ ਪਰਤਦੀ (ਜਿਸ ਉਤੇ) ਆਪਣਾ ਅਧਿਕਾਰ ਸੀ।

ਇੰਦ੍ਰ ਕਹਿਓ ਅਬ ਢੀਲ ਬਨੇ ਨਹਿ ਮਾਤ ਸੁਨੋ ਯਹ ਬਾਤ ਹਮਾਰੀ ॥

इंद्र कहिओ अब ढील बने नहि मात सुनो यह बात हमारी ॥

ਇੰਦਰ ਨੇ ਕਿਹਾ ਕਿ ਹੇ ਮਾਤਾ! ਮੇਰੀ ਇਹ ਗੱਲ ਸੁਣੋ, ਹੁਣ ਢਿਲ ਕੀਤਿਆਂ ਨਹੀਂ ਬਣਦੀ।

ਦੈਤਨ ਕੇ ਬਧ ਕਾਜ ਚਲੀ ਰਣਿ ਚੰਡ ਪ੍ਰਚੰਡ ਭੁਜੰਗਨਿ ਕਾਰੀ ॥੭੮॥

दैतन के बध काज चली रणि चंड प्रचंड भुजंगनि कारी ॥७८॥

(ਫਲਸਰੂਪ) ਕਾਲੀ ਸੱਪਣੀ ਵਾਗ ਪ੍ਰਚੰਡ ਚੰਡੀ ਦੈਂਤ ਦੇ ਸੰਘਾਰ ਲਈ ਯੁੱਧਭੂਮੀ ਨੂੰ ਚਲ ਪਈ ॥੭੮॥

ਕੰਚਨ ਸੇ ਤਨ ਖੰਜਨ ਸੇ ਦ੍ਰਿਗ ਕੰਜਨ ਕੀ ਸੁਖਮਾ ਸਕੁਚੀ ਹੈ ॥

कंचन से तन खंजन से द्रग कंजन की सुखमा सकुची है ॥

(ਦੇਵੀ ਦਾ) ਸੋਨੇ ਵਰਗਾ (ਚਮਕਦਾਰ) ਸ਼ਰੀਰ, ਮਮੋਲੇ (ਪੰਛੀ) ਵਰਗੀਆਂ (ਸੁੰਦਰ) ਅੱਖਾ ਹਨ ਅਤੇ (ਉਸ ਦੀ) ਸੁੰਦਰਤਾ ਨੂੰ ਵੇਖ ਕੇ ਕਮਲ ਦੀ ਕੋਮਲਤਾ ਸ਼ਰਮਾ ਰਹੀ ਹੈ।

ਲੈ ਕਰਤਾਰ ਸੁਧਾ ਕਰ ਮੈ ਮਧ ਮੂਰਤਿ ਸੀ ਅੰਗ ਅੰਗ ਰਚੀ ਹੈ ॥

लै करतार सुधा कर मै मध मूरति सी अंग अंग रची है ॥

(ਇੰਜ ਪ੍ਰਤੀਤ ਹੁੰਦਾ ਹੈ ਕਿ) ਕਰਤਾਰ ਨੇ ਅੰਮ੍ਰਿਤ ('ਸੁਧਾ') ਨੂੰ ਹੱਥ ਵਿਚ ਲੈ ਕੇ ਉਸ ਦੀ ਪੁਤਲੀ ਬਣਾ ਕੇ ਅੰਗ-ਅੰਗ ਦੀ ਰਚਨਾ ਕੀਤੀ ਹੋਵੇ।

ਆਨਨ ਕੀ ਸਰ ਕੋ ਸਸਿ ਨਾਹਿਨ ਅਉਰ ਕਛੂ ਉਪਮਾ ਨ ਬਚੀ ਹੈ ॥

आनन की सर को ससि नाहिन अउर कछू उपमा न बची है ॥

(ਉਸ ਦੇ) ਮੁਖ ਦੇ ਬਰਾਬਰ ਚੰਦ੍ਰਮਾ ਨਹੀਂ ਹੈ ਅਤੇ (ਇਸ ਤੋਂ ਛੁਟ) ਹੋਰ ਕੋਈ ਉਪਮਾ (ਬਾਕੀ) ਬਚੀ ਨਹੀਂ ਹੈ।

ਸ੍ਰਿੰਗ ਸੁਮੇਰ ਕੇ ਚੰਡਿ ਬਿਰਾਜਤ ਮਾਨੋ ਸਿੰਘਾਸਨ ਬੈਠੀ ਸਚੀ ਹੈ ॥੭੯॥

सृंग सुमेर के चंडि बिराजत मानो सिंघासन बैठी सची है ॥७९॥

(ਅਜਿਹੀ) ਚੰਡੀ ਸੁਮੇਰ ਪਰਬਤ ਦੀ ਚੋਟੀ ਉਤੇ ਬੈਠੀ ਹੈ ਮਾਨੋ ਸਿੰਘਾਸਨ ਉਤੇ ਸਚੀ (ਇੰਦਰ ਦੀ ਪਤਨੀ) ਬੈਠੀ ਹੋਵੇ ॥੭੯॥

ਦੋਹਰਾ ॥

दोहरा ॥

ਦੋਹਰਾ:

ਐਸੇ ਸ੍ਰਿੰਗ ਸੁਮੇਰ ਕੇ ਸੋਭਤ ਚੰਡਿ ਪ੍ਰਚੰਡ ॥

ऐसे सृंग सुमेर के सोभत चंडि प्रचंड ॥

ਸੁਮੇਰ ਪਰਬਤ ਉਤੇ ਪ੍ਰਚੰਡ ਚੰਡੀ ਹੱਥ ਵਿਚ ਸੁੰਦਰ ਤਲਵਾਰ ਧਾਰਨ ਕੀਤੇ ਹੋਇਆਂ

ਚੰਦ੍ਰਹਾਸ ਕਰਿ ਬਰ ਧਰੇ ਜਨ ਜਮ ਲੀਨੇ ਦੰਡ ॥੮੦॥

चंद्रहास करि बर धरे जन जम लीने दंड ॥८०॥

ਇੰਜ ਸੁਸ਼ੋਭਿਤ ਹੈ ਮਾਨੋ ਯਮਰਾਜ ਨੇ ਹੱਥ ਵਿਚ ਡੰਡਾ ਲਿਆ ਹੋਇਆ ਹੋਵੇ ॥੮੦॥

ਕਿਸੀ ਕਾਜ ਕੋ ਦੈਤ ਇਕ ਆਇਓ ਹੈ ਤਿਹ ਠਾਇ ॥

किसी काज को दैत इक आइओ है तिह ठाइ ॥

ਉਸ ਵੇਲੇ ਕੋਈ ਦੈਂਤ ਕਿਸੇ ਕੰਮ ਉਥੇ ਆ ਗਿਆ

ਨਿਰਖ ਰੂਪ ਬਰੁ ਚੰਡਿ ਕੋ ਗਿਰਿਓ ਮੂਰਛਾ ਖਾਹਿ ॥੮੧॥

निरख रूप बरु चंडि को गिरिओ मूरछा खाहि ॥८१॥

ਅਤੇ ਚੰਡੀ ਦੇ ਸੁੰਦਰ ਸਰੂਪ ਨੂੰ ਵੇਖ ਕੇ ਬੇਸੁਧ ਹੋ ਕੇ ਡਿਗ ਪਿਆ ॥੮੧॥

ਉਠਿ ਸੰਭਾਰਿ ਕਰ ਜੋਰ ਕੈ ਕਹੀ ਚੰਡ ਸੋ ਬਾਤ ॥

उठि संभारि कर जोर कै कही चंड सो बात ॥

(ਉਹ ਆਪਣੇ ਆਪ ਨੂੰ) ਸੰਭਾਲ ਕੇ ਉਠਿਆ ਅਤੇ ਹੱਥ ਜੋੜ ਕੇ ਚੰਡੀ ਨੂੰ ਬੇਨਤੀ ਕੀਤੀ

ਨ੍ਰਿਪਤਿ ਸੁੰਭ ਕੋ ਭ੍ਰਾਤ ਹੌ ਕਹ੍ਯੋ ਬਚਨ ਸੁਕਚਾਤ ॥੮੨॥

नृपति सुँभ को भात हौ कह्यो बचन सुकचात ॥८२॥

ਕਿ ਮੈਂ ਰਾਜੇ ਸੁੰਭ ਦਾ ਭਰਾ ਹਾ। ਫਿਰ ਝਕਦੇ ਹੋਇਆਂ ਬੋਲਿਆ ॥੮੨॥

ਤੀਨ ਲੋਕ ਜਿਨਿ ਬਸਿ ਕੀਏ ਅਤਿ ਬਲ ਭੁਜਾ ਅਖੰਡ ॥

तीन लोक जिनि बसि कीए अति बल भुजा अखंड ॥

ਕਿ ਜਿਸ ਨੇ ਆਪਣੀਆਂ ਦ੍ਰਿੜ੍ਹ ਭੁਜਾਵਾ ਦੇ ਬਲ ਨਾਲ ਤਿੰਨ ਲੋਕਾ ਨੂੰ ਵਸ ਵਿਚ ਕਰ ਲਿਆ ਹੈ,

ਐਸੋ ਭੂਪਤਿ ਸੁੰਭ ਹੈ ਤਾਹਿ ਬਰੇ ਬਰਿ ਚੰਡ ॥੮੩॥

ऐसो भूपति सुँभ है ताहि बरे बरि चंड ॥८३॥

ਅਜਿਹੇ ਰਾਜੇ ਸੁੰਭ ਨੂੰ ਹੇ ਸੁੰਦਰ ਦੇਵੀ! ਤੂੰ ਵਰ ਲੈ ॥੮੩॥

ਸੁਨਿ ਰਾਕਸ ਕੀ ਬਾਤ ਕੋ ਦੇਵੀ ਉੱਤਰ ਦੀਨ ॥

ਸੁਨਿ ਰਾਕਸ ਕੀ ਬਾਤ ਕੋ ਦੇਵੀ ਉੱਤਰ ਦੀਨ ॥

(ਉਸ) ਦੈਂਤ ਦੀ ਗੱਲ ਸੁਣ ਕੇ ਦੇਵੀ ਨੇ ਉੱਤਰ ਦਿੱਤਾ

ਜੁਧ ਕਰੈ ਬਿਨੁ ਨਹਿ ਬਰੋ ਸੁਨਹੁ ਦੈਤ ਮਤਹੀਨ ॥੮੪॥

जुध करै बिनु नहि बरो सुनहु दैत मतहीन ॥८४॥

ਕਿ ਹੇ ਬੁੱਧੀ-ਹੀਨ ਦੈਂਤ! ਸੁਣ, ਮੈਂ ਯੁੱਧ ਕੀਤੇ ਬਿਨਾ (ਉਸ ਨੂੰ) ਨਹੀਂ ਵਰਾਗੀ (ਭਾਵ ਯੁੱਧ ਵਿਚ ਜਿਤ ਕੇ ਹੀ ਮੈਨੂੰ ਵਰਿਆ ਜਾ ਸਕਦਾ ਹੈ) ॥੮੪॥

ਇਹ ਸੁਨਿ ਦਾਨਵ ਚਪਲ ਗਤਿ ਗਇਓ ਸੁੰਭ ਕੇ ਪਾਸ ॥

इह सुनि दानव चपल गति गइओ सुँभ के पास ॥

ਇਹ (ਗੱਲ) ਸੁਣ ਕੇ ਦੈਂਤ ਬਿਜਲੀ ਦੀ ਗਤੀ ਨਾਲ ਸੁੰਭ ਕੋਲ ਗਿਆ।

ਪਰਿ ਪਾਇਨ ਕਰ ਜੋਰ ਕੈ ਕਰੀ ਏਕ ਅਰਦਾਸ ॥੮੫॥

परि पाइन कर जोर कै करी एक अरदास ॥८५॥

ਪੈਰੀਂ ਪੈ ਕੇ ਅਤੇ ਹੱਥ ਜੋੜ ਕੇ (ਉਸ ਨੇ) ਇਕ ਅਰਜ਼ ਕੀਤੀ ॥੮੫॥

ਅਉਰ ਰਤਨ ਨ੍ਰਿਪ ਧਾਮ ਤੁਅ ਤ੍ਰੀਆ ਰਤਨ ਤੇ ਹੀਨ ॥

अउर रतन नृप धाम तुअ त्रीआ रतन ते हीन ॥

ਹੇ ਰਾਜਨ! ਤੇਰੇ ਘਰ ਵਿਚ ਹੋਰ ਸਾਰੇ ਰਤਨ ਹਨ, ਪਰ (ਤੇਰਾ ਘਰ) ਇਸਤਰੀ ਰਤਨ ਤੋਂ ਸਖਣਾ ਹੈ।

ਬਧੂ ਏਕ ਬਨ ਮੈ ਬਸੈ ਤਿਹ ਤੁਮ ਬਰੋ ਪ੍ਰਬੀਨ ॥੮੬॥

बधू एक बन मै बसै तिह तुम बरो प्रबीन ॥८६॥

ਇਕ ਇਸਤਰੀ ਬਨ ਵਿਚ ਵਸਦੀ ਹੈ, ਹੇ ਪ੍ਰਬੀਨ (ਰਾਜੇ)! ਤੁਸੀਂ ਉਸ ਨੂੰ ਵਰ ਲਵੋ ॥੮੬॥

ਸੋਰਠਾ ॥

सोरठा ॥

ਸੋਰਠਾ:

ਸੁਨੀ ਮਨੋਹਰਿ ਬਾਤ ਨ੍ਰਿਪ ਬੂਝਿਓ ਪੁਨਿ ਤਾਹਿ ਕੋ ॥

सुनी मनोहरि बात नृप बूझिओ पुनि ताहि को ॥

ਰਾਜੇ ਸੁੰਭ ਨੇ ਇਹ ਮਨਮੋਹਕ ਗੱਲ ਸੁਣੀ (ਤਾ ਉਸ ਨੇ) ਫਿਰ ਪੁਛਿਆ

ਮੋ ਸੋ ਕਹਿਯੈ ਭ੍ਰਾਤ ਬਰਨਨ ਤਾਹਿ ਸਰੀਰ ਕੋ ॥੮੭॥

मो सो कहियै भ्रात बरनन ताहि सरीर को ॥८७॥

ਕਿ ਹੇ ਭਰਾ! ਤੂੰ ਮੈਨੂੰ ਉਸ ਦੇ ਸ਼ਰੀਰ (ਦੀ ਸੁੰਦਰਤਾ ਦਾ) ਬ੍ਰਿੱਤਾਤ ਸੁਣਾ ॥੮੭॥

ਸ੍ਵੈਯਾ ॥

स्वैया ॥

ਸ੍ਵੈਯਾ:

ਹਰਿ ਸੋ ਮੁਖ ਹੈ ਹਰਿਤੀ ਦੁਖ ਹੈ ਅਲਿਕੈ ਹਰ ਹਾਰ ਪ੍ਰਭਾ ਹਰਿਨੀ ਹੈ ॥

हरि सो मुख है हरिती दुख है अलिकै हर हार प्रभा हरिनी है ॥

(ਉਸ ਇਸਤਰੀ ਦਾ) ਮੁਖ ਚੰਦ੍ਰਮਾ ਵਰਗਾ ਹੈ, ਦੁਖ ਨੂੰ ਦੂਰ ਕਰਨ ਵਾਲੀ ਹੈ ਅਤੇ (ਉਸ ਦੀਆਂ ਲੰਬੀਆਂ) ਜ਼ੁਲਫ਼ਾ ਸ਼ਿਵ ਦੇ (ਗਲ ਵਿਚ ਪਏ ਹੋਏ ਸੱਪਾ ਦੇ) ਹਾਰ ਦੀ ਸੁੰਦਰਤਾ ਨੂੰ ਮਾਤ ਪਾਉਂਦੀਆਂ ਹਨ।

ਲੋਚਨ ਹੈ ਹਰਿ ਸੇ ਸਰਸੇ ਹਰਿ ਸੇ ਭਰੁਟੇ ਹਰਿ ਸੀ ਬਰੁਨੀ ਹੈ ॥

लोचन है हरि से सरसे हरि से भरुटे हरि सी बरुनी है ॥

(ਉਸ ਦੀਆਂ) ਅੱਖਾ ਖਿੜੇ ਹੋਏ ਕਮਲ ਦੇ ਫੁਲ ਵਰਗੀਆਂ ਹਨ, ਭਰਵਟੇ ਕਮਾਨ ਵਰਗੇ ਹਨ ਅਤੇ ਦ੍ਰਿਸ਼ਟੀ ਤੀਰ ਵਰਗੀ ਹੈ।

ਕੇਹਰਿ ਸੋ ਕਰਿਹਾ ਚਲਬੋ ਹਰਿ ਪੈ ਹਰਿ ਕੀ ਹਰਿਨੀ ਤਰਨੀ ਹੈ ॥

केहरि सो करिहा चलबो हरि पै हरि की हरिनी तरनी है ॥

ਲਕ ਸ਼ੇਰ ਵਰਗਾ (ਪਤਲਾ) ਹੈ, ਚਾਲ ਹਾਥੀ ਵਰਗੀ ਹੈ ਅਤੇ ਕਾਮਦੇਵ ਦੀ ਪਤਨੀ ਰਤਿ ਦੀ ਸ਼ੋਭਾ ਨੂੰ ਦੂਰ ਕਰਨ ਵਾਲੀ ਹੈ (ਭਾਵ ਉਸ ਤੋਂ ਅਧਿਕ ਸੁੰਦਰ ਹੈ)।

ਹੈ ਕਰ ਮੈ ਹਰਿ ਪੈ ਹਰਿ ਸੋ ਹਰਿ ਰੂਪ ਕੀਏ ਹਰ ਕੀ ਧਰਨੀ ਹੈ ॥੮੮॥

है कर मै हरि पै हरि सो हरि रूप कीए हर की धरनी है ॥८८॥

(ਉਸ ਦੇ) ਹੱਥ ਵਿਚ ਤਲਵਾਰ ਹੈ, ਸ਼ੇਰ ਉਤੇ (ਸਵਾਰ) ਹੈ, ਸੂਰਜ ਵਰਗੇ ਤੇਜਸਵੀ ਰੂਪ ਵਾਲੀ ਹੈ ਅਤੇ ਸ਼ਿਵ ਦੀ ਪਤਨੀ ਹੈ ॥੮੮॥

ਕਬਿਤੁ ॥

कबितु ॥

ਕਬਿੱਤ:

ਮੀਨ ਮੁਰਝਾਨੇ ਕੰਜ ਖੰਜਨ ਖਿਸਾਨੇ ਅਲਿ ਫਿਰਤ ਦਿਵਾਨੇ ਬਨਿ ਡੋਲੈ ਜਿਤ ਤਿਤ ਹੀ ॥

मीन मुरझाने कंज खंजन खिसाने अलि फिरत दिवाने बनि डोलै जित तित ही ॥

(ਹੇ ਰਾਜਨ! ਉਸ ਦੀਆਂ ਚੰਚਲ) ਅੱਖਾ ਨੂੰ (ਵੇਖ ਕੇ) ਮੱਛੀ ਸ਼ਰਮਾਉਂਦੀ ਹੈ, ਕਮਲ ਤੇ ਖੰਜਨ ਲਜਾਉਂਦੇ ਹਨ ਅਤੇ ਭੌਰੇ ਦਿਵਾਨੇ ਹੋਏ ਬਨ ਵਿਚ ਇਧਰ ਉਧਰ ਫਿਰਦੇ ਹਨ।

ਕੀਰ ਅਉ ਕਪੋਤ ਬਿੰਬ ਕੋਕਿਲਾ ਕਲਾਪੀ ਬਨਿ ਲੂਟੇ ਫੂਟੇ ਫਿਰੈ ਮਨਿ ਚੈਨ ਹੂੰ ਨ ਕਿਤ ਹੀ ॥

कीर अउ कपोत बिंब कोकिला कलापी बनि लूटे फूटे फिरै मनि चैन हूँ न कित ही ॥

(ਨਕ ਨੂੰ ਵੇਖ ਕੇ) ਤੋਤੇ, (ਗਰਦਨ ਨੂੰ ਵੇਖ ਕੇ) ਕਬੂਤਰ, (ਹੋਠਾ ਨੂੰ ਵੇਖ ਕੇ) ਕੁੰਦਰੂ ਫਲ, (ਬੋਲਾ ਨੂੰ ਸੁਣ ਕੇ) ਕੋਇਲ, ਅਤੇ ਮੋਰ (ਕਲਾਪੀ) ਆਪਣੇ ਮਨ ਦਾ ਚੈਨ ਖੋਹ ਕੇ ਬਨ ਵਿਚ ਲੁਟੇ ਪੁਟੇ ਫਿਰਦੇ ਹਨ।

ਦਾਰਿਮ ਦਰਕ ਗਇਓ ਪੇਖਿ ਦਸਨਨਿ ਪਾਤਿ ਰੂਪ ਹੀ ਕੀ ਕ੍ਰਾਂਤਿ ਜਗਿ ਫੈਲ ਰਹੀ ਸਿਤ ਹੀ ॥

दारिम दरक गइओ पेखि दसननि पाति रूप ही की क्राति जगि फैल रही सित ही ॥

(ਉਸ ਦੇ) ਦੰਦਾ ਦੀ ਪੰਕਤੀ ਨੂੰ ਵੇਖ ਕੇ ਅਨਾਰ ਫਟ ਗਿਆ ਹੈ ਅਤੇ ਰੂਪ ਦੀ ਸ਼ੋਭਾ (ਕ੍ਰਾਤ) ਜਗਤ ਵਿਚ ਪ੍ਰਕਾਸ਼ ਰੂਪ ਵਿਚ ਪਸਰੀ ਹੋਈ ਹੈ।

ਐਸੀ ਗੁਨ ਸਾਗਰ ਉਜਾਗਰ ਸੁ ਨਾਗਰਿ ਹੈ ਲੀਨੋ ਮਨ ਮੇਰੋ ਹਰਿ ਨੈਨ ਕੋਰਿ ਚਿਤ ਹੀ ॥੮੯॥

ऐसी गुन सागर उजागर सु नागरि है लीनो मन मेरो हरि नैन कोरि चित ही ॥८९॥

ਉਹ ਸੁੰਦਰੀ (ਨਾਗਰ) ਅਜਿਹੇ ਗੁਣਾ ਦਾ ਸਮੁੰਦਰ ਪ੍ਰਗਟਾਉਂਦੀ ਹੈ। (ਉਸ ਨੇ) ਅੱਖਾ ਦੀ ਕਟਾਛ ਨਾਲ ਮੇਰੇ ਮਨ ਨੂੰ ਮੋਹ ਲਿਆ ਹੈ ॥੮੯॥

ਦੋਹਰਾ ॥

दोहरा ॥

ਦੋਹਰਾ:

ਬਾਤ ਦੈਤ ਕੀ ਸੁੰਭ ਸੁਨਿ ਬੋਲਿਓ ਕਛੁ ਮੁਸਕਾਤ ॥

बात दैत की सुँभ सुनि बोलिओ कछु मुसकात ॥

(ਉਸ) ਦੈਂਤ ਦੀ ਗੱਲ ਸੁਣ ਕੇ ਰਾਜਾ ਸੁੰਭ ਕੁਝ ਮੁਸਕਰਾ ਕੇ ਕਹਿਣ ਲਗਾ

ਚਤੁਰ ਦੂਤ ਕੋਊ ਭੇਜੀਏ ਲਖਿ ਆਵੈ ਤਿਹ ਘਾਤ ॥੯੦॥

चतुर दूत कोऊ भेजीए लखि आवै तिह घात ॥९०॥

ਕਿ ਕਿਸੇ ਸਿਆਣੇ ਦੂਤ ਨੂੰ ਭੇਜਿਆ ਜਾਵੇ ਜੋ ਉਸ ਨੂੰ ਕਾਬੂ ਕਰਨ ਦਾ ਦਾਉ ਵੇਖ ਆਵੇ ॥੯੦॥

ਬਹੁਰਿ ਕਹੀ ਉਨ ਦੈਤ ਅਬ ਕੀਜੈ ਏਕ ਬਿਚਾਰ ॥

बहुरि कही उन दैत अब कीजै एक बिचार ॥

ਫਿਰ ਉਸ ਦੈਂਤ ਨੇ ਕਿਹਾ ਕਿ ਹੁਣ ਇਕ ਵਿਚਾਰ ਕਰੋ

ਜੋ ਲਾਇਕ ਭਟ ਸੈਨ ਮੈ ਭੇਜਹੁ ਦੈ ਅਧਿਕਾਰ ॥੯੧॥

जो लाइक भट सैन मै भेजहु दै अधिकार ॥९१॥

ਕਿ ਫ਼ੌਜ ਵਿਚ ਜੋ ਸੂਰਮਾ ਇਸ (ਕੰਮ ਲਈ) ਯੋਗ ਹੋਵੇ (ਉਸ ਨੂੰ) ਅਧਿਕਾਰ ਸਹਿਤ ਭੇਜਿਆ ਜਾਵੇ ॥੯੧॥

ਸ੍ਵੈਯਾ ॥

स्वैया ॥

ਸ੍ਵੈਯਾ:

ਬੈਠੋ ਹੁਤੋ ਨ੍ਰਿਪ ਮਧਿ ਸਭਾ ਉਠਿ ਕੈ ਕਰਿ ਜੋਰਿ ਕਹਿਓ ਮਮ ਜਾਊ ॥

बैठो हुतो नृप मधि सभा उठि कै करि जोरि कहिओ मम जाऊ ॥

(ਉਸ ਵੇਲੇ) ਰਾਜੇ ਦੀ ਸਭਾ ਵਿਚ ਬੈਠੇ (ਧੂਮ੍ਰਲੋਚਨ ਨੇ) ਨੇ ਉਠ ਕੇ ਹੱਥ ਬੰਨ੍ਹ ਕੇ ਕਿਹਾ "ਮੈਂ ਜਾਵਾਗਾ।

ਬਾਤਨ ਤੇ ਰਿਝਵਾਇ ਮਿਲਾਇ ਹੋ ਨਾਤੁਰਿ ਕੇਸਨ ਤੇ ਗਹਿ ਲਿਆਊ ॥

बातन ते रिझवाइ मिलाइ हो नातुरि केसन ते गहि लिआऊ ॥

ਗੱਲਾ ਨਾਲ (ਚੰਡੀ ਨੂੰ) ਫੁਸਲਾ ਕੇ (ਤੁਹਾਨੂੰ) ਮਿਲਾ ਦਿਆਂਗਾ, ਨਹੀਂ ਤਾ ਵਾਲਾ ਤੋਂ ਪਕੜ ਕੇ ਲੈ ਆਵਾਗਾ।

ਕ੍ਰੁਧ੍ਰ ਕਰੇ ਤਬ ਜੁਧੁ ਕਰੇ ਰਣਿ ਸ੍ਰਉਣਤ ਕੀ ਸਰਤਾਨ ਬਹਾਊ ॥

क्रुध्र करे तब जुधु करे रणि स्रउणत की सरतान बहाऊ ॥

(ਜੇ ਉਹ) ਕ੍ਰੋਧ ਕਰੇਗੀ ਤਾ ਯੁੱਧ ਕਰਾਗਾ ਅਤੇ ਰਣ-ਭੂਮੀ ਵਿਚ ਲਹੂ ਦੀਆਂ ਨਦੀਆਂ ਵਹਾ ਦਿਆਂਗਾ।

ਲੋਚਨ ਧੂਮ ਕਹੈ ਬਲ ਆਪਨੋ ਸ੍ਵਾਸਨ ਸਾਥ ਪਹਾਰ ਉਡਾਊ ॥੯੨॥

लोचन धूम कहै बल आपनो स्वासन साथ पहार उडाऊ ॥९२॥

ਧੂਮ੍ਰਲੋਚਨ (ਸੁੰਭ ਦੀ ਸਭਾ ਵਿਚ) ਆਪਣਾ ਬਲ ਦਸਣ ਲਗਾ ਕਿ (ਮੈਂ) ਫੂਕਾ ਨਾਲ ਹੀ (ਸੁਮੇਰ) ਪਰਬਤ ਉਡਾ ਦਿਆਂਗਾ" ॥੯੨॥

ਦੋਹਰਾ ॥

दोहरा ॥

ਦੋਹਰਾ:

ਉਠੇ ਬੀਰ ਕੋ ਦੇਖ ਕੈ ਸੁੰਭ ਕਹੀ ਤੁਮ ਜਾਹੁ ॥

उठे बीर को देख कै सुँभ कही तुम जाहु ॥

(ਇਸ ਤਰ੍ਹਾਂ) ਖੜੋਤੇ ਹੋਏ ਯੁੱਧਵੀਰ (ਧੂਮ੍ਰਲੋਚਨ) ਨੂੰ ਵੇਖ ਕੇ ਸੁੰਭ ਨੇ ਕਿਹਾ, ਤੂੰ ਜਾ,

ਰੀਝੈ ਆਵੈ ਆਨੀਓ ਖੀਝੇ ਜੁਧ ਕਰਾਹੁ ॥੯੩॥

रीझै आवै आनीओ खीझे जुध कराहु ॥९३॥

ਜੇ ਖੁਸ਼ੀ ਨਾਲ ਆਵੇ ਤਾ ਲੈ ਆਈਂ, ਅਤੇ ਜੇ ਖਿਝੇ ਤਾ ਯੁੱਧ ਕਰੀਂ ॥੯੩॥

ਤਹਾ ਧੂਮ੍ਰ ਲੋਚਨ ਚਲੇ ਚਤੁਰੰਗਨ ਦਲੁ ਸਾਜਿ ॥

तहा धूम्र लोचन चले चतुरंगन दलु साजि ॥

ਉਦੋਂ ਧੂਮ੍ਰਲੋਚਨ ਚਾਰ ਪ੍ਰਕਾਰ ਦੀ ਸੈਨਾ ਨੂੰ ਤਿਆਰ ਕਰ ਕੇ ਚਲ ਪਿਆ

ਗਿਰ ਘੇਰਿਓ ਘਨ ਘਟਾ ਜਿਉ ਗਰਜ ਗਰਜ ਗਜਰਾਜ ॥੯੪॥

गिर घेरिओ घन घटा जिउ गरज गरज गजराज ॥९४॥

ਤੇ (ਸੁਮੇਰ) ਪਰਬਤ ਨੂੰ ਕਾਲੀ ਘਟਾ ਵਾਗ ਘੇਰ ਲਿਆ ਅਤੇ ਗਜਰਾਜ ਦੇ ਸਮਾਨ ਗੱਜਣ ਲਗਾ ॥੯੪॥

ਧੂਮ੍ਰ ਨੈਨ ਗਿਰ ਰਾਜ ਤਟਿ ਊਚੇ ਕਹੀ ਪੁਕਾਰਿ ॥

धूम्र नैन गिर राज तटि ऊचे कही पुकारि ॥

ਧੂਮ੍ਰਲੋਚਨ ਨੇ ਸੁਮੇਰ (ਗਿਰ ਰਾਜ) ਕੋਲ ਜਾ ਕੇ ਉੱਚੀ ਆਵਾਜ਼ ਵਿਚ ਕਿਹਾ,

ਕੈ ਬਰੁ ਸੁੰਭ ਨ੍ਰਿਪਾਲ ਕੋ ਕੈ ਲਰ ਚੰਡਿ ਸੰਭਾਰਿ ॥੯੫॥

कै बरु सुँभ नृपाल को कै लर चंडि संभारि ॥९५॥

(ਹੇ ਦੇਵੀ!) ਜਾ ਤਾ ਰਾਜੇ ਸੁੰਭ ਨੂੰ ਵਰ ਲੈ ਜਾ ਫਿਰ ਯੁੱਧ ਕਰਨ ਲਈ ਤਿਆਰ ਹੋ ਜਾ ॥੯੫॥

ਰਿਪੁ ਕੇ ਬਚਨ ਸੁਨੰਤ ਹੀ ਸਿੰਘ ਭਈ ਅਸਵਾਰ ॥
रिपु के बचन सुँनत ही सिंघ भई असवार ॥
ਵੈਰੀ ਦੇ ਬੋਲ ਸੁਣਦਿਆਂ ਹੀ (ਚੰਡੀ ਦੇਵੀ) ਸ਼ੇਰ ਉਤੇ ਸਵਾਰ ਹੋ ਗਈ

ਗਿਰ ਤੇ ਉਤਰੀ ਬੇਗ ਦੈ ਕਰਿ ਆਯੁਧ ਸਭ ਧਾਰਿ ॥੯੬॥
गिर ते उतरी बेग दै करि आयुध सभ धारि ॥९६॥
ਅਤੇ ਸਾਰੇ ਸ਼ਸਤ੍ਰਅਸ ਤ੍ਰ ਹੱਥਾ ਵਿਚ ਧਾਰਨ ਕਰ ਕੇ ਛੇਤੀ ਨਾਲ ਪਹਾੜੋਂ ਹੇਠਾ ਉਤਰ ਆਈ ॥੯੬॥

ਸ੍ਵੈਯਾ ॥
स्वैया ॥
ਸ੍ਵੈਯਾ:

ਕੋਪ ਕੈ ਚੰਡ ਪ੍ਰਚੰਡ ਚੜੀ ਇਤ ਕ੍ਰੁਧੁ ਕੈ ਧੂਮ੍ਰ ਚੜੈ ਉਤ ਸੈਨੀ ॥
कोप कै चंड प्रचंड चड़ी इत क्रुधु कै धूम्र चड़ै उत सैनी ॥
ਇਧਰੋਂ ਕ੍ਰੋਧਵਾਨ ਹੋ ਕੇ ਪ੍ਰਚੰਡ ਚੰਡੀ ਚੜ੍ਹੀ ਅਤੇ ਉਧਰੋਂ ਧੂਮ੍ਰਲੋਚਨ ਗੁੱਸੇ ਨਾਲ ਸੈਨਾ ਲੈ ਕੇ ਚੜ੍ਹ ਆਇਆ।

ਬਾਨ ਕ੍ਰਿਪਾਨਨ ਮਾਰ ਮਚੀ ਤਬ ਦੇਵੀ ਲਈ ਬਰਛੀ ਕਰਿ ਪੈਨੀ ॥
बान कृपानन मार मची तब देवी लई बरछी करि पैनी ॥
ਤੀਰਾ ਅਤੇ ਤਲਵਾਰਾ ਦੀ ਖ਼ੂਬ ਮਾਰ ਮਚੀ, ਤਦ ਦੇਵੀ ਨੇ ਤੀਖਣ ਬਰਛੀ ਹੱਥ ਵਿਚ ਫੜ ਲਈ।

ਦਉਰ ਦਈ ਅਰਿ ਕੇ ਮੁਖਿ ਮੈ ਕਟਿ ਓਠ ਦਏ ਜਿਮੁ ਲੋਹ ਕੌ ਛੈਨੀ ॥
दउर दई अरि के मुखि मै कटि ओठ दए जिमु लोह कौ छैनी ॥
ਭਜ ਕੇ ਵੈਰੀ ਦੇ ਮੁਖ ਵਿਚ (ਧਸਾ) ਦਿੱਤੀ। (ਉਸ ਨੇ ਵੈਰੀ ਦੇ) ਹੋਠਾ ਨੂੰ (ਇਸ ਤਰ੍ਹਾ) ਕਟ ਦਿੱਤਾ ਜਿਵੇਂ ਲੋਹੇ ਨੂੰ ਛੈਣੀ (ਕਟ ਦਿੰਦੀ ਹੈ)

ਦਾਤ ਗੰਗਾ ਜਮੁਨਾ ਤਨ ਸਿਆਮ ਸੋ ਲੋਹੂ ਬਹਿਓ ਤਿਨ ਮਾਹਿ ਤ੍ਰਿਬੈਨੀ ॥੯੭॥
दात गंगा जमुना तन सिआम सो लोहू बहिओ तिन माहि तृबैनी ॥९७॥
(ਉਸ) ਦੈਂਤ ਦੇ ਦੰਦ ਗੰਗਾ ਵਰਗੇ ਸਫ਼ੈਦ, ਸ਼ਰੀਰ ਜਮਨਾ ਵਾਗ ਕਾਲਾ ਅਤੇ ਉਨ੍ਹਾ ਵਿਚ ਲਹੂ ਤ੍ਰਿਬੇਣੀ ਵਾਗ ਵਗ ਰਿਹਾ ਸੀ ॥੯੭॥

ਘਾਉ ਲਗੈ ਰਿਸ ਕੈ ਦ੍ਰਿਗ ਧੂਮ੍ਰ ਸੁ ਕੈ ਬਲਿ ਆਪਨੋ ਖਗੁ ਸੰਭਾਰਿਓ ॥

घाउ लगै रिस कै द्रग धूम्र सु कै बलि आपनो खगु संभारिओ ॥

ਜ਼ਖ਼ਮ ਲਗਦਿਆਂ ਹੀ ਧੂਮ੍ਰਲੋਚਨ ਨੇ ਕ੍ਰੋਧਵਾਨ ਹੋ ਕੇ ਪੂਰੀ ਸ਼ਕਤੀ ਨਾਲ ਤਲਵਾਰ ਨੂੰ ਖਿਚ ਲਿਆ।

ਬੀਸ ਪਚੀਸਕੁ ਵਾਰ ਕਰੇ ਤਿਨ ਕੇਹਰਿ ਕੋ ਪਗੁ ਨੈਕੁ ਨ ਹਾਰਿਓ ॥

बीस पचीसकु वार करे तिन केहरि को पगु नैकु न हारिओ ॥

ਉਸ ਨੇ (ਚੰਡੀ ਉਤੇ) ਵੀਹ ਪੰਝੀ ਵਾਰ ਕੀਤੇ ਪਰ ਸ਼ੇਰ ਦਾ ਪੈਰ ਜ਼ਰਾ ਨਾ ਥਿੜਕਿਆ।

ਧਾਇ ਗਦਾ ਗਹਿ ਫੋਰਿ ਕੈ ਫਉਜ ਕੋ ਘਾਉ ਸਿਵਾ ਸਿਰਿ ਦੈਤ ਕੇ ਮਾਰਿਓ ॥

धाइ गदा गहि फोरि कै फउज को घाउ सिवा सिरि दैत के मारिओ ॥

(ਉਧਰੋਂ) ਚੰਡੀ ਨੇ ਗਦਾ ਧਾਰਨ ਕਰ ਕੇ ਅਤੇ ਫੌਜ (ਦੀ ਸਫ਼) ਨੂੰ ਤੋੜ ਕੇ ਦੈਂਤ ਦੇ ਸਿਰ ਵਿਚ ਮਾਰਿਆ,

ਸ੍ਰਿੰਗ ਧਰਾਧਰ ਊਪਰ ਕੋ ਜਨੁ ਕੋਪ ਪੁਰੰਦ੍ਰ ਨੈ ਬਜ੍ਰ ਪ੍ਰਹਾਰਿਓ ॥੯੮॥

सृंग धराधर ऊपर को जनु कोप पुरंद्र नै बज्र प्रहारिओ ॥९८॥

ਮਾਨੋ ਇੰਦਰ ਨੇ ਕ੍ਰੋਧਵਾਨ ਹੋ ਕੇ ਪਹਾੜ ਦੀ ਚੋਟੀ ਉਤੇ ਬਜ੍ਰ ਦੀ ਸੱਟ ਮਾਰੀ ਹੋਵੇ ॥੯੮॥

ਲੋਚਨ ਧੂਮ ਉਠੈ ਕਿਲਕਾਰ ਲਏ ਸੰਗ ਦੈਤਨ ਕੇ ਕੁਰਮਾ ॥

लोचन धूम उठै किलकार लए संग दैतन के कुरमा ॥

(ਗਦਾ ਦੀ ਸਟ ਵਜਦਿਆਂ ਹੀ) ਧੂਮ੍ਰਲੋਚਨ ਚੀਖ਼ ਉਠਿਆ ਅਤੇ ਦੈਂਤਾ ਦਾ ਦਲ (ਕੁਰਮਾ) ਨਾਲ ਲੈ ਕੇ

ਗਹਿ ਪਾਨਿ ਕ੍ਰਿਪਾਨ ਅਚਾਨਕ ਤਾਨਿ ਲਗਾਈ ਹੈ ਕੇਹਰਿ ਕੇ ਉਰ ਮਾ ॥

गहि पानि कृपान अचानक तानि लगाई है केहरि के उर मा ॥

ਅਤੇ ਹੱਥ ਵਿਚ ਤਲਵਾਰ ਧਾਰਨ ਕਰਕੇ ਅਚਾਨਕ ਜ਼ੋਰ ਨਾਲ ਸ਼ੇਰ ਦੀ ਛਾਤੀ ਵਿਚ ਮਾਰ ਦਿੱਤੀ।

ਹਰਿ ਚੰਡਿ ਲਇਓ ਬਰਿ ਕੈ ਕਰ ਤੇ ਅਰੁ ਮੂੰਡ ਕਟਿਓ ਅਸੁਰੰ ਪੁਰ ਮਾ ॥

हरि चंडि लइओ बरि कै कर ते अरु मूँड कटिओ असुरं पुर मा ॥

ਚੰਡੀ ਨੇ ਵੀ ਹੱਥ ਵਿਚ ਤਲਵਾਰ ਫੜ ਲਈ ਅਤੇ ਜ਼ੋਰ ਨਾਲ (ਮਾਰੀ ਜਿਸ ਕਰਕੇ) ਵੈਰੀ ਦਾ ਸਿਰ ਕਟ ਗਿਆ ਅਤੇ ਦੈਂਤ-ਪੁਰੀ ਵਿਚ (ਜਾ ਡਿਗਿਆ)

ਮਾਨੋ ਆਂਧੀ ਬਹੇ ਧਰਨੀ ਪਰ ਛੂਟੀ ਖਜੂਰ ਤੇ ਟੂਟ ਪਰਿਓ ਖੁਰਮਾ ॥੯੯॥

मानो आँधी बहे धरनी पर छूटी खजूर ते टूट परिओ खुरमा ॥९९॥
ਮਾਨੋ ਹਨੇਰੀ ਦੇ ਚਲਣ ਨਾਲ ਖਜੂਰ ਦੇ ਬ੍ਰਿਛ ਤੋਂ ਖਜੂਰਾ ਟੁਟ ਕੇ ਧਰਤੀ ਉਤੇ ਡਿਗੀਆਂ ਹੋਣ ॥੯੯॥

ਦੋਹਰਾ ॥
दोहरा ॥
ਦੋਹਰਾ:

ਧੂਮ੍ਰ ਨੈਨ ਜਬ ਮਾਰਿਓ ਦੇਵੀ ਇਹ ਪਰਕਾਰ ॥
धूम्र नैन जब मारिओ देवी इह परकार ॥
ਜਦੋਂ ਦੇਵੀ ਨੇ ਧੂਮ੍ਰਲੋਚਨ ਨੂੰ ਇਸ ਤਰ੍ਹਾ ਮਾਰ ਦਿੱਤਾ

ਅਸੁਰ ਸੈਨ ਬਿਨੁ ਚੈਨ ਹੁਇ ਕੀਨੋ ਹਾਹਾਕਾਰ ॥੧੦੦॥
असुर सैन बिनु चैन हुइ कीनो हाहाकार ॥१००॥
(ਉਦੋਂ) ਦੈਂਤਾ ਦੀ ਸੈਨਾ ਬੈਚੈਨ ਹੋ ਕੇ ਹਾਹਾਕਾਰ ਕਰਨ ਲਗ ਪਈ ॥੧੦੦॥

ਇਤਿ ਸ੍ਰੀ ਮਾਰਕੰਡੇ ਪੁਰਾਣੇ ਚੰਡੀ ਚਰਿਤ੍ਰ ਉਕਤਿ ਬਿਲਾਸ ਧੂਮ੍ਰ ਨੈਨ ਬਧਹਿ ਨਾਮ ਤ੍ਰਿਤੀਆ ਧਿਆਇ ਸਮਾਪਤਮ ਸਤੁ ਸੁਭਮ ਸਤੁ ॥੩॥
इति स्री मारकंडे पुराणे चंडी चरित्र उकति बिलास धूम्र नैन बधहि नाम तृतीआ धिआइ समापतम सतु सुभम सतु ॥३॥
ਇਥੇ ਸ੍ਰੀ ਮਾਰਕੰਡੇ ਪੁਰਾਨ ਦੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ ਦੇ 'ਧੂਮ੍ਰਨੈਨ ਬਧ' ਨਾ ਦਾ ਤੀਜਾ ਅਧਿਆਇ ਸਮਾਪਤ ਹੋਇਆ ਸਭ ਸ਼ੁਭ ਹੈ ॥੩॥

ਸ੍ਵੈਯਾ ॥
स्वैया ॥
ਸ੍ਵੈਯਾ:

ਸੋਰੁ ਸੁਨਿਓ ਜਬ ਦੈਤਨ ਕੋ ਤਬ ਚੰਡਿ ਪ੍ਰਚੰਡ ਤਚੀ ਅਖੀਆਂ ॥
सोरु सुनिओ जब दैतन को तब चंडि प्रचंड तची अखीआँ ॥
(ਦੇਵੀ ਨੇ) ਜਦ ਦੈਂਤਾ ਦਾ ਸ਼ੋਰ ਸੁਣਿਆ ਤਦ ਪ੍ਰਚੰਡ ਚੰਡੀ ਨੇ ਕ੍ਰੋਧ ਭਰੀ ਦ੍ਰਿਸ਼ਟੀ ਨਾਲ ਘੂਰਿਆ।

ਹਰ ਧਿਆਨ ਛੁਟਿਓ ਮੁਨਿ ਕੋ ਸੁਨਿ ਕੈ ਧੁਨਿ ਟੂਟਿ ਖਗੇਸ ਗਈ ਪਖੀਆਂ ॥
हर धिआन छुटिओ मुनि को सुनि कै धुनि टूटि खगेस गई पखीआँ ॥

ਉਸ ਦੀ (ਗਰਜਨਾ ਦੀ) ਧੁਨ ਸੁਣ ਕੇ ਸ਼ਿਵ ਦਾ ਧਿਆਨ ਛੁਟ ਗਿਆ ਅਤੇ ਪੰਛੀਆਂ ਦੇ ਰਾਜੇ (ਗਰੁੜ) ਦੀਆਂ ਖੰਭੜੀਆਂ ਟੁਟ ਗਈਆਂ।

ਦ੍ਰਿਗ ਜੁਆਲ ਬਢੀ ਬੜਵਾਨਲ ਜਿਉ ਕਵਿ ਨੇ ਉਪਮਾ ਤਿਹ ਕੀ ਲਖੀਆਂ ॥

द्रग जुआल बढी बड़वानल जिउ कवि ने उपमा तिह की लखीआँ ॥

(ਚੰਡੀ ਦੀਆਂ) ਅੱਖਾ ਦੀ ਜਵਾਲਾ ਬੜਵਾਨਲ (ਸਮੁੰਦਰੀ ਅੱਗ) ਵਾਗ ਵਧ ਗਈ, ਕਵੀ ਨੇ ਉਸ ਦੀ ਉਪਮਾ (ਇਸ ਤਰ੍ਹਾ) ਮਹਿਸੂਸ ਕੀਤੀ

ਸਭੁ ਛਾਰ ਭਇਓ ਦਲੁ ਦਾਨਵ ਕੋ ਜਿਮੁ ਘੂਮਿ ਹਲਾਹਲ ਕੀ ਮਖੀਆਂ ॥੧੦੧॥

सभु छार भइओ दलु दानव को जिमु घूमि हलाहल की मखीआँ ॥१०१॥

ਕਿ ਦੈਂਤਾ ਦਾ ਸਾਰਾ ਦਲ (ਇੰਜ ਸੜ ਕੇ) ਸੁਆਹ ਹੋ ਗਿਆ ਜਿਵੇਂ ਜ਼ਹਿਰ (ਹਲਾਹਲ) ਉਪਰ ਘੁੰਮਣ ਵਾਲੀਆਂ ਮੱਖੀਆਂ (ਨਸ਼ਟ ਹੋ ਜਾਦੀਆਂ ਹਨ) ॥੧੦੧॥

ਦੋਹਰਾ ॥

दोहरा ॥

ਦੋਹਰਾ:

ਅਉਰ ਸਕਲ ਸੈਨਾ ਜਰੀ ਬਚਿਓ ਸੁ ਏਕੈ ਪ੍ਰੇਤੁ ॥

अउर सकल सैना जरी बचिओ सु एकै प्रेतु ॥

ਹੋਰ ਸਾਰੀ ਸੈਨਾ ਸੜ ਗਈ, (ਕੇਵਲ) ਇਕ ਦੈਂਤ ਹੀ ਬਚਿਆ।

ਚੰਡਿ ਬਚਾਇਓ ਜਾਨਿ ਕੈ ਅਉਰਨ ਮਾਰਨ ਹੇਤੁ ॥੧੦੨॥

चंडि बचाइओ जानि कै अउरन मारन हेतु ॥१०२॥

(ਉਸ ਨੂੰ) ਹੋਰਨਾ ਨੂੰ ਮਾਰਨ ਲਈ ਚੰਡੀ ਨੇ ਜਾਣ ਬੁਝ ਕੇ ਬਚਾਇਆ ॥੧੦੨॥

ਭਾਜਿ ਨਿਸਾਚਰ ਮੰਦ ਮਤਿ ਕਹੀ ਸੁੰਭ ਪਹਿ ਜਾਇ ॥

भाजि निसाचर मंद मति कही सुँभ पहि जाइ ॥

(ਉਹ) ਮੂਰਖ ਦੈਂਤ ਭਜ ਕੇ ਸੁੰਭ ਕੋਲ ਗਿਆ

ਧੂਮ੍ਰ ਨੈਨ ਸੈਨਾ ਸਹਿਤ ਡਾਰਿਓ ਚੰਡਿ ਖਪਾਇ ॥੧੦੩॥

धूम्र नैन सैना सहित डारिओ चंडि खपाइ ॥१०३॥

ਅਤੇ ਕਹਿਣ ਲਗਾ ਕਿ ਸੈਨਾ ਸਹਿਤ ਧੂਮ੍ਰਲੋਚਨ ਨੂੰ ਚੰਡੀ ਨੇ ਨਸ਼ਟ ਕਰ ਦਿੱਤਾ ਹੈ ॥੧੦੩॥

ਸਕਲ ਕਟੇ ਭਟ ਕਟਕ ਕੇ ਪਾਇਕ ਰਥ ਹੈ ਕੁੰਭ ॥

सकल कटे भट कटक के पाइक रथ है कुँभ ॥

ਫੌਜ ਦੇ ਸਾਰੇ ਸੂਰਮੇ-ਪੈਦਲ, ਰਥਾ, ਘੋੜਿਆਂ ਅਤੇ ਹਾਥੀਆਂ ਤੇ ਸਵਾਰ ਮਾਰੇ ਗਏ ਹਨ।

ਯੌ ਸੁਨਿ ਬਚਨ ਅਚਰਜ ਹ੍ਵੈ ਕੋਪ ਕੀਓ ਨ੍ਰਿਪ ਸੁੰਭ ॥੧੦੪॥

यौ सुनि बचन अचरज ह्वै कोप कीओ नृप सुँभ ॥१०४॥

ਇਹ ਬਚਨ ਸੁਣ ਕੇ ਹੈਰਾਨ ਹੋਏ ਰਾਜੇ ਸੁੰਭ ਨੇ ਕ੍ਰੋਧ ਕੀਤਾ ॥੧੦੪॥

ਚੰਡ ਮੁੰਡ ਦ੍ਵੈ ਦੈਤ ਤਬ ਲੀਨੇ ਸੁੰਭਿ ਹਕਾਰਿ ॥

चंड मुँड द्वै दैत तब लीने सुँभि हकारि ॥

ਸੁੰਭ ਨੇ ਤਦ ਚੰਡ ਅਤੇ ਮੁੰਡ ਨਾ ਦੇ ਦੋਹਾ ਦੈਂਤਾ ਨੂੰ ਬੁਲਾ ਲਿਆ,

ਚਲਿ ਆਏ ਨ੍ਰਿਪ ਸਭਾ ਮਹਿ ਕਰਿ ਲੀਨੇ ਅਸਿ ਢਾਰ ॥੧੦੫॥

चलि आए नृप सभा महि करि लीने असि ढार ॥१०५॥

(ਜੋ) ਰਾਜੇ ਦੀ ਸਭਾ ਵਿਚ ਹੱਥਾ ਵਿਚ ਤਲਵਾਰਾ ਅਤੇ ਢਾਲਾ ਲੈ ਕੇ ਆ ਗਏ ॥੧੦੫॥

ਅਭਬੰਦਨ ਦੋਨੋ ਕੀਓ ਬੈਠਾਏ ਨ੍ਰਿਪ ਤੀਰਿ ॥

अभबंदन दोनो कीओ बैठाए नृप तीरि ॥

ਦੋਹਾ ਨੇ (ਰਾਜੇ ਨੂੰ) ਪ੍ਰਨਾਮ ('ਅਭਬੰਦਨ') ਕੀਤਾ, ਰਾਜੇ ਨੇ (ਉਨ੍ਹਾ ਨੂੰ) ਆਪਣੇ ਕੋਲ ਬਿਠਾ ਲਿਆ

ਪਾਨ ਦਏ ਮੁਖ ਤੇ ਕਹਿਓ ਤੁਮ ਦੋਨੋ ਮਮ ਬੀਰ ॥੧੦੬॥

पान दए मुख ते कहिओ तुम दोनो मम बीर ॥१०६॥

ਅਤੇ ਪਾਨ (ਦਾ ਬੀੜਾ) ਦਿੰਦਿਆਂ ਹੋਇਆਂ ਮੁਖ ਤੋਂ ਕਿਹਾ ਕਿ ਤੁਸੀਂ ਦੋਵੇਂ ਮੇਰੇ ਬਲਵਾਨ ਯੋਧਾ ਹੋ ॥੧੦੬॥

ਨਿਜ ਕਟ ਕੋ ਫੈਂਟਾ ਦਇਓ ਅਰੁ ਜਮਧਰ ਕਰਵਾਰ ॥

निज कट को फैंटा दइओ अरु जमधर करवार ॥

(ਰਾਜੇ ਨੇ) ਆਪਣਾ ਕਮਰ-ਕੱਸਾ ਅਤੇ ਕਟਾਰ ਤੇ ਤਲਵਾਰ (ਉਨ੍ਹਾ ਨੂੰ) ਦਿੱਤੀਆਂ

ਲਿਆਵਹੁ ਚੰਡੀ ਬਾਧ ਕੈ ਨਾਤਰ ਡਾਰੋ ਮਾਰ ॥੧੦੭॥

लिआवहु चंडी बाध कै नातर डारो मार ॥१०७॥

(ਅਤੇ ਕਿਹਾ ਕਿ) ਚੰਡੀ ਨੂੰ ਬੰਨ੍ਹ ਲਿਆਓ, ਨਹੀਂ ਤਾ ਮਾਰ ਦਿਓ ॥੧੦੭॥

ਸ੍ਵੈਯਾ ॥

स्वैया ॥

ਸ੍ਵੈਯਾ:

ਕੋਪ ਚੜੇ ਰਨਿ ਚੰਡ ਅਉ ਮੁੰਡ ਸੁ ਲੈ ਚਤੁਰੰਗਨ ਸੈਨ ਭਲੀ ॥

कोप चड़े रनि चंड अउ मुँड सु लै चतुरंगन सैन भली ॥

ਚੰਡ ਅਤੇ ਮੁੰਡ ਕ੍ਰੋਧਵਾਨ ਹੋ ਕੇ ਸ੍ਰੇਸ਼ਠ ਚਤੁਰੰਗਨੀ ਸੈਨਾ ਲੈ ਕੇ (ਚੰਡੀ ਨਾਲ) ਯੁੱਧ ਕਰਨ ਲਈ (ਚੜ੍ਹ ਚਲੇ)।

ਤਬ ਸੇਸ ਕੇ ਸੀਸ ਧਰਾ ਲਰਜੀ ਜਨੁ ਮਧਿ ਤਰੰਗਨਿ ਨਾਵ ਹਲੀ ॥

तब सेस के सीस धरा लरजी जनु मधि तरंगनि नाव हली ॥

ਤਦ ਸ਼ੇਸ਼ਨਾਗ ਦੇ ਸਿਰ ਉਪਰਲੀ ਧਰਤੀ ਡੋਲ ਗਈ ਮਾਨੋ ਨਦੀ ('ਤਰੰਗਨਿ') ਵਿਚ ਬੇੜੀ ਡੋਲਦੀ ਹੋਵੇ।

ਖੁਰ ਬਾਜਨ ਧੂਰ ਉਡੀ ਨਭਿ ਕੋ ਕਵਿ ਕੇ ਮਨ ਤੇ ਉਪਮਾ ਨ ਟਲੀ ॥

खुर बाजन धूर उडी नभि को कवि के मन ते उपमा न टली ॥

ਘੋੜਿਆਂ ਦੇ ਖੁਰਾ ਨਾਲ ਆਕਾਸ਼ ਵਲ ਉਡੀ ਧੂੜ (ਨੂੰ ਵੇਖ ਕੇ) ਕਵੀ ਦੇ ਮਨ ਵਿਚੋਂ ਉਪਮਾ ਦੇਣ ਦਾ ਵਿਚਾਰ ਦੂਰ ਨਾ ਹੋਇਆ;

ਭਵ ਭਾਰ ਅਪਾਰ ਨਿਵਾਰਨ ਕੋ ਧਰਨੀ ਮਨੋ ਬ੍ਰਹਮ ਕੇ ਲੋਕ ਚਲੀ ॥੧੦੮॥

भव भार अपार निवारन को धरनी मनो ब्रहम के लोक चली ॥१०८॥

ਮਾਨੋ ਸੰਸਾਰ ਦੇ ਅਪਾਰ ਭਾਰ ਨੂੰ ਉਤਾਰਨ ਲਈ ਧਰਤੀ ਬ੍ਰਹਮ-ਲੋਕ ਨੂੰ ਚਲੀ ਹੋਵੇ ॥੧੦੮॥

ਦੋਹਰਾ ॥

दोहरा ॥

ਦੋਹਰਾ:

ਚੰਡ ਮੁੰਡ ਦੈਤਨ ਦੁਹੂੰ ਸਬਨ ਪ੍ਰਬਲ ਦਲੁ ਲੀਨ ॥

ਚੰਡ ਮੁੰਡ ਦੈਤਨ ਦੁਹੂੰ ਸਬਨ ਪ੍ਰਬਲ ਦਲੁ ਲੀਨ ॥
ਚੰਡ ਅਤੇ ਮੁੰਡ ਦੋਹਾ ਦੈਂਤਾ ਨੇ (ਆਪਣੇ ਨਾਲ) ਬਲਵਾਨ ਅਤੇ ਪ੍ਰਬਲ ਸੂਰਮਿਆਂ ਦਾ ਦਲ ਲੈ ਲਿਆ।

ਨਿਕਟਿ ਜਾਇ ਗਿਰ ਘੇਰਿ ਕੈ ਮਹਾ ਕੁਲਾਹਲ ਕੀਨ ॥੧੦੯॥
निकटि जाइ गिर घेरि कै महा कुलाहल कीन ॥१०९॥
ਪਰਬਤ ਦੇ ਨੇੜੇ ਜਾ ਕੇ ਘੇਰਾ ਪਾ ਲਿਆ ਅਤੇ ਖ਼ੂਬ ਹੱਲਾ-ਗੁੱਲਾ ਮਚਾ ਦਿੱਤਾ ॥੧੦੯॥

ਸ੍ਵੈਯਾ ॥
स्वैया ॥
ਸ੍ਵੈਯਾ:

ਜਬ ਕਾਨ ਸੁਨੀ ਧੁਨਿ ਦੈਤਨ ਕੀ ਤਬ ਕੋਪੁ ਕੀਓ ਗਿਰਜਾ ਮਨ ਮੈ ॥
जब कान सुनी धुनि दैतन की तब कोपु कीओ गिरजा मन मै ॥
ਜਦ ਦੈਂਤਾ ਦਾ ਰੌਲਾ ਕੰਨਾ ਨਾਲ ਸੁਣਿਆ ਤਾ ਦੁਰਗਾ ਨੇ ਆਪਣੇ ਮਨ ਵਿਚ ਕ੍ਰੋਧ ਕੀਤਾ।

ਚੜਿ ਸਿੰਘ ਸੁ ਸੰਖ ਬਜਾਇ ਚਲੀ ਸਭਿ ਆਯੁਧ ਧਾਰ ਤਬੈ ਤਨ ਮੈ ॥
चड़ि सिंघ सु संख बजाइ चली सभि आयुध धार तबै तन मै ॥
ਤਦੋਂ ਸ਼ਰੀਰ ਉਤੇ ਸਾਰੇ ਅਸਤ੍ਰ-ਸ਼ਸਤ੍ਰ ਸਜਾ ਕੇ, ਸੰਖ ਵਜਾਉਂਦੀ ਹੋਈ ਸ਼ੇਰ ਉਤੇ ਚੜ੍ਹ ਕੇ (ਯੁੱਧ ਲਈ ਵਧ) ਚਲੀ।

ਗਿਰ ਤੇ ਉਤਰੀ ਦਲ ਬੈਰਨ ਕੈ ਪਰ ਯੌ ਉਪਮਾ ਉਪਜੀ ਮਨ ਮੈ ॥
गिर ते उतरी दल बैरन कै पर यौ उपमा उपजी मन मै ॥
ਪਰਬਤ ਤੋਂ ਉਤਰ ਕੇ ਵੈਰੀਆਂ ਦੇ ਦਲ ਉਤੇ (ਇੰਜ) ਪਈ ਜਿਸ ਦੀ ਉਪਮਾ (ਮੇਰੇ) ਮਨ ਵਿਚ ਇਹ ਪੈਦਾ ਹੋਈ

ਨਭ ਤੇ ਬਹਰੀ ਲਖਿ ਛੂਟ ਪਰੀ ਜਨੁ ਕੂਕ ਕੁਲੰਗਨ ਕੇ ਗਨ ਮੈ ॥੧੧੦॥
नभ ते बहरी लखि छूट परी जनु कूक कुलंगन के गन मै ॥११०॥
ਮਾਨੋ ਕੂੰਜਾ ਦੀ ਡਾਰ ਨੂੰ ਵੇਖ ਕੇ ਆਕਾਸ਼ ਤੋਂ ਬਾਜ਼ ਨੇ ਝਪਟਾ ਮਾਰਿਆ ਹੋਵੇ ॥੧੧੦॥

ਚੰਡ ਕੁਵੰਡ ਤੇ ਬਾਨ ਛੁਟੇ ਇਕ ਤੇ ਦਸ ਸਉ ਤੇ ਸਹੰਸ ਤਹ ਬਾਢੇ ॥
चंड कुवंड ते बान छुटे इक ते दस सउ ते सहंस तह बाढे ॥

ਚੰਡੀ ਦੀ ਕਮਾਨ ਤੋਂ ਛੁੱਟੇ ਤੀਰ ਇਕ ਤੋਂ ਦਸ ਅਤੇ ਸੌ ਤੋਂ ਹਜ਼ਾਰ (ਦੀ ਗਿਣਤੀ ਵਿਚ) ਵਧੀ ਜਾ ਰਹੇ ਸਨ।

ਲਛਕੁ ਹੁਇ ਕਰਿ ਜਾਇ ਲਗੇ ਤਨ ਦੈਤਨ ਮਾਝ ਰਹੇ ਗਡਿ ਗਾਢੇ ॥

लछकु हुइ करि जाइ लगे तन दैतन माझ रहे गडि गाढे ॥

ਅਤੇ ਫਿਰ ਲੱਖਾ ਹੋ ਕੇ ਦੈਂਤਾ ਦੇ ਤਨ ਵਿਚ ਵਜਦੇ ਸਨ ਅਤੇ ਪਕੇ ਤੌਰ ਤੇ (ਉਥੇ) ਗਡੇ ਜਾਦੇ ਸਨ।

ਕੋ ਕਵਿ ਤਾਹਿ ਸਰਾਹ ਕਰੈ ਅਤਿਸੈ ਉਪਮਾ ਜੁ ਭਈ ਬਿਨੁ ਕਾਢੇ ॥

को कवि ताहि सराह करै अतिसै उपमा जु भई बिनु काढे ॥

ਕਿਹੜਾ ਕਵੀ ਉਨ੍ਹਾ ਦੀ ਸਿਫ਼ਤ ਕਰ ਸਕਦਾ ਹੈ? ਉਨ੍ਹਾ ਨੂੰ ਬਿਨਾ ਕਢਿਆਂ (ਦੀ ਸਥਿਤੀ ਦੀ) ਵਡੀ ਉਪਮਾ ਇਉਂ ਬਣਦੀ ਹੈ

ਫਾਗੁਨਿ ਪਉਨ ਕੇ ਗਉਨ ਭਏ ਜਨੁ ਪਾਤੁ ਬਿਹੀਨ ਰਹੇ ਤਰੁ ਠਾਢੇ ॥੧੧੧॥

फागुनि पउन के गउन भए जनु पातु बिहीन रहे तरु ठाढे ॥१११॥

ਮਾਨੋ ਫੱਗਣ ਦੀ ਹਵਾ ਦੇ ਚਲਣ ਨਾਲ ਪਤਰਾ ਤੋਂ ਵਾਝੇ ਬ੍ਰਿਛ ਖੜੋਤੇ ਹੋਣ ॥੧੧੧॥

ਮੁੰਡ ਲਈ ਕਰਵਾਰ ਹਕਾਰ ਕੈ ਕੇਹਰਿ ਕੇ ਅੰਗ ਅੰਗ ਪ੍ਰਹਾਰੇ ॥

मुँड लई करवार हकार कै केहरि के अंग अंग प्रहारे ॥

ਮੁੰਡ (ਨਾ ਦੇ ਦੈਂਤ ਨੇ) ਤਲਵਾਰ ਫੜ ਕੇ ਅਤੇ ਲਲਕਾਰਾ ਮਾਰ ਕੇ ਸ਼ੇਰ ਦੇ ਅੰਗ ਪ੍ਰਤਿ ਅੰਗ ਉਤੇ ਵਾਰ ਕੀਤਾ।

ਫਿਰ ਦਈ ਤਨ ਦਉਰ ਕੇ ਗਉਰਿ ਕੋ ਘਾਇਲ ਕੈ ਨਿਕਸੀ ਅੰਗ ਧਾਰੇ ॥

फिर दई तन दउर के गउरि को घाइल कै निकसी अंग धारे ॥

ਫਿਰ ਭਜ ਕੇ ਦੁਰਗਾ ('ਗਉਰਿ') ਦੇ ਸ਼ਰੀਰ ਵਿਚ (ਤਲਵਾਰ) ਮਾਰੀ (ਜਿਸ ਨਾਲ ਉਸ ਦੇ) ਅੰਗ ਵਿਚੋਂ (ਲਹੂ ਦੀ) ਧਾਰ ਨਿਕਲੀ।

ਸ੍ਰਉਨ ਭਰੀ ਥਹਰੈ ਕਰਿ ਦੈਤ ਕੇ ਕੋ ਉਪਮਾ ਕਵਿ ਅਉਰ ਬਿਚਾਰੇ ॥

स्रउन भरी थहरै करि दैत के को उपमा कवि अउर बिचारे ॥

ਲਹੂ ਨਾਲ ਲਿਬੜੀ (ਤਲਵਾਰ) ਦੈਂਤ ਦੇ ਹੱਥ ਵਿਚ ਥਰਥਰਾ ਰਹੀ ਸੀ। (ਇਸ ਦੀ ਉਪਮਾ) ਕੋਈ ਹੋਰ ਕਵੀ ਪਿਆ ਵਿਚਾਰੇ (ਪਰ ਸਾਨੂੰ ਤਾ ਇੰਜ ਲਗਦੀ ਹੈ)

ਪਾਨ ਗੁਮਾਨ ਸੋ ਖਾਇ ਅਘਾਇ ਮਨੋ ਜਮੁ ਆਪੁਨੀ ਜੀਭ ਨਿਹਾਰੇ ॥੧੧੨॥

पान गुमान सो खाइ अघाइ मनो जमु आपुनी जीभ निहारे ॥११२॥

ਮਾਨੋ ਪੇਟ ਭਰਨ ਪਿਛੋਂ ਜਮਰਾਜ ਪਾਨ ਖਾ ਕੇ ਗੁਮਾਨ ਨਾਲ ਆਪਣੀ ਜੀਭ ਵੇਖ ਰਿਹਾ ਹੋਵੇ ॥੧੧੨॥

ਘਾਉ ਕੈ ਦੈਤ ਚਲਿਓ ਜਬ ਹੀ ਤਬ ਦੇਵੀ ਨਿਖੰਗ ਤੇ ਬਾਨ ਸੁ ਕਾਢੇ ॥
घाउ कै दैत चलिओ जब ही तब देवी निखंग ते बान सु काढे ॥
ਜਦੋਂ ਦੈਂਤ (ਦੇਵੀ ਨੂੰ) ਜ਼ਖ਼ਮੀ ਕਰਕੇ (ਵਾਪਸ) ਚਲਿਆ ਤਦੋਂ ਦੇਵੀ ਨੇ ਭੱਥੇ ਵਿਚੋਂ ਤੀਰ ਕੱਢ ਲਿਆ।

ਕਾਨ ਪ੍ਰਮਾਨ ਲਉ ਖੈਚ ਕਮਾਨ ਚਲਾਵਤ ਏਕ ਅਨੇਕ ਹੁਇ ਬਾਢੇ ॥
कान प्रमान लउ खैच कमान चलावत एक अनेक हुइ बाढे ॥
ਕਮਾਨ ਨੂੰ ਕੰਨ ਤਕ ਖਿਚ ਕੇ ਇਕ ਤੀਰ ਚਲਾਇਆ ਜੋ ਵਧ ਕੇ ਅਨੇਕ ਹੋ ਗਏ।

ਮੁੰਡ ਲੈ ਢਾਲ ਦਈ ਮੁਖ ਓਟਿ ਧਸੇ ਤਿਹ ਮਧਿ ਰਹੇ ਗਡਿ ਗਾਢੇ ॥
मुँड लै ढाल दई मुख ओटि धसे तिह मधि रहे गडि गाढे ॥
ਮੁੰਡ (ਦੈਂਤ) ਨੇ ਢਾਲ ਲੈ ਕੇ ਮੂੰਹ ਨੂੰ ਓਟ ਦਿੱਤੀ, (ਪਰ ਉਹ ਤੀਰ ਢਾਲ) ਵਿਚ ਧਸ ਕੇ ਉਥੇ ਹੀ ਗਡੇ ਗਏ

ਮਾਨਹੁ ਕੂਰਮ ਪੀਠ ਪੈ ਨੀਠ ਭਏ ਸਹਸ ਫਨਿ ਕੇ ਫਨ ਠਾਢੇ ॥੧੧੩॥
मानहु कूरम पीठ पै नीठ भए सहस फनि के फन ठाढे ॥११३॥
ਮਾਨੋ ਕੱਛੂ ਦੀ ਪਿਠ ਉਤੇ ਬੈਠੇ ਸ਼ੇਸ਼ਨਾਗ ਦੇ ਫਨ ਖੜੋਤੇ ਹੋਣ ॥੧੧੩॥

ਸਿੰਘਹਿ ਪ੍ਰੇਰ ਕੈ ਆਗੈ ਭਈ ਕਰਿ ਮੈ ਅਸਿ ਲੈ ਬਰ ਚੰਡ ਸੰਭਾਰਿਓ ॥
सिंघहि प्रेर कै आगै भई करि मै असि लै बर चंड संभारिओ ॥
ਸ਼ੇਰ ਨੂੰ ਪ੍ਰੇਰ ਕੇ ਚੰਡੀ ਆਪਣੇ ਹੱਥ ਵਿਚ ਮਜ਼ਬੂਤ (ਬਰ) ਤਲਵਾਰ ਸੂਤ ਕੇ ਅਗੇ ਹੋਈ।

ਮਾਰਿ ਕੇ ਧੂਰਿ ਕੀਏ ਚਕਚੂਰ ਗਿਰੇ ਅਰਿ ਪੂਰ ਮਹਾ ਰਨ ਪਾਰਿਓ ॥
मारि के धूरि कीए चकचूर गिरे अरि पूर महा रन पारिओ ॥
ਉਸ ਨੇ ਵੈਰੀਆਂ ਦੇ ਸਮੂਹ (ਪੂਰ) ਨੂੰ ਚਕਨਾਚੂਰ ਕਰ ਕੇ ਧੂੜ ਵਿਚ ਰੋਲ ਦਿੱਤਾ ਅਤੇ ਘਮਸਾਨ ਯੁੱਧ ਮਚਾਇਆ।

ਫੇਰਿ ਕੇ ਘੇਰਿ ਲਇਓ ਰਨ ਮਾਹਿ ਸੁ ਮੁੰਡ ਕੋ ਮੁੰਡ ਜੁਦਾ ਕਰਿ ਮਾਰਿਓ ॥
फेरि के घेरि लइओ रन माहि सु मुँड को मुँड जुदा करि मारिओ ॥
(ਫਿਰ) ਘੁੰਮ ਕੇ ਮੁੰਡ ਦੈਂਤ ਨੂੰ ਰਣ-ਭੂਮੀ ਵਿਚ ਘੇਰ ਲਿਆ ਅਤੇ ਉਸ ਦਾ ਸਿਰ (ਧੜ ਨਾਲੋਂ) ਵੱਖ ਕਰ ਦਿੱਤਾ।

ਐਸੇ ਪਰਿਓ ਧਰਿ ਊਪਰ ਜਾਇ ਜਿਉ ਬੇਲਹਿ ਤੇ ਕਦੂਆ ਕਟਿ ਡਾਰਿਓ ॥੧੧੪॥

ऐसे परिओ धरि ऊपर जाइ जिउ बेलहि ते कदूआ कटि डारिओ ॥११४॥

(ਉਹ) ਧਰਤੀ ਉਪਰ ਇੰਜ ਜਾ ਕੇ ਡਿਗਿਆ ਜਿਵੇਂ ਵੇਲ ਨਾਲੋਂ ਕਦੂ ਕਟ ਕੇ ਸੁਟਿਆ ਜਾਦਾ ਹੈ ॥੧੧੪॥

ਸਿੰਘ ਚੜੀ ਮੁਖ ਸੰਖ ਬਜਾਵਤ ਜਿਉ ਘਨ ਮੈ ਤੜਤਾ ਦੁਤਿ ਮੰਡੀ ॥

सिंघ चड़ी मुख संख बजावत जिउ घन मै तड़ता दुति मंडी ॥

ਸ਼ੇਰ ਉਤੇ ਸਵਾਰ ਅਤੇ ਮੂੰਹ ਨਾਲ ਸੰਖ ਵਜਾਉਂਦੀ ਹੋਈ (ਦੇਵੀ ਇੰਜ ਲਗ ਰਹੀ ਸੀ) ਜਿਵੇਂ ਬਦਲਾ ਵਿਚ ਬਿਜਲੀ ਦੀ ਚਮਕ ਫਬ ਰਹੀ ਹੈ।

ਚਕ੍ਰ ਚਲਾਇ ਗਿਰਾਇ ਦਇਓ ਅਰਿ ਭਾਜਤ ਦੈਤ ਬਡੇ ਬਰਬੰਡੀ ॥

चक्र चलाइ गिराइ दइओ अरि भाजत दैत बडे बरबंडी ॥

ਚਕ੍ਰ ਚਲਾ ਕੇ (ਉਸ ਨੇ) ਵੈਰੀ ਨੂੰ ਡਿਗਾ ਦਿੱਤਾ ਅਤੇ ਵਡੇ ਵਡੇ ਬਲਵਾਨ ਦੈਂਤ ਭਜ ਗਏ।

ਭੂਤ ਪਿਸਾਚਨਿ ਮਾਸ ਅਹਾਰ ਕਰੈ ਕਿਲਕਾਰ ਖਿਲਾਰ ਕੇ ਝੰਡੀ ॥

भूत पिसाचनि मास अहार करै किलकार खिलार के झंडी ॥

ਭੂਤ ਅਤੇ ਪਿਸ਼ਾਚ ਮਾਸ ਖਾ ਰਹੇ ਸਨ ਅਤੇ ਸਿਰ ਦੇ ਵਾਲ ਖਿਲਾਰ ਕੇ ਕਿਲਕਾਰੀਆਂ ਮਾਰਦੇ ਸਨ।

ਮੁੰਡ ਕੋ ਮੁੰਡ ਉਤਾਰ ਦਇਓ ਅਬ ਚੰਡ ਕੋ ਹਾਥ ਲਗਾਵਤ ਚੰਡੀ ॥੧੧੫॥

मुँड को मुँड उतार दइओ अब चंड को हाथ लगावत चंडी ॥११५॥

(ਚੰਡੀ ਨੇ) ਮੁੰਡ ਦੈਂਤ ਦਾ ਸਿਰ ਉਤਾਰ ਦਿੱਤਾ, ਹੁਣ ਚੰਡ (ਦੈਂਤ) ਨੂੰ ਹੱਥ ਲਾਉਂਦੀ ਹੈ (ਅਰਥਾਤ ਯੁੱਧ ਕਰਦੀ ਹੈ) ॥੧੧੫॥

ਮੁੰਡ ਮਹਾ ਰਨ ਮਧਿ ਹਨਿਓ ਫਿਰ ਕੈ ਬਰ ਚੰਡਿ ਤਬੈ ਇਹ ਕੀਨੋ ॥

मुँड महा रन मधि हनिओ फिर कै बर चंडि तबै इह कीनो ॥

ਮੁੰਡ ਨੂੰ ਰਣ ਵਿਚ ਮਾਰ ਕੇ ਪ੍ਰਚੰਡ ਚੰਡੀ ਨੇ ਤਦ ਇਹ ਕੀਤਾ

ਮਾਰਿ ਬਿਦਾਰ ਦਈ ਸਭ ਸੈਣ ਸੁ ਚੰਡਿਕਾ ਚੰਡ ਸੋ ਆਹਵ ਕੀਨੋ ॥

मारि बिदार दई सभ सैण सु चंडिका चंड सो आहव कीनो ॥

ਕਿ ਚੰਡ (ਦੈਂਤ) ਨਾਲ ਯੁੱਧ ਕਰ ਕੇ (ਉਸ ਦੀ) ਸਾਰੀ ਸੈਨਾ ਨੂੰ ਮਾਰ ਕੇ ਨਸ਼ਟ ਕਰ ਦਿੱਤਾ।

ਲੈ ਬਰਛੀ ਕਰ ਮੈ ਅਰਿ ਕੋ ਸਿਰ ਕੈ ਬਰੁ ਮਾਰਿ ਜੁਦਾ ਕਰਿ ਦੀਨੋ ॥

लै बरछी कर मै अरि को सिर कै बरु मारि जुदा करि दीनो ॥
ਹੱਥ ਵਿਚ ਬਰਛੀ ਲੈ ਕੇ ਵੈਰੀ ਦੇ ਸਿਰ ਵਿਚ ਜ਼ੋਰ ਨਾਲ ਮਾਰ ਕੇ (ਉਸ ਨੂੰ ਧੜ ਨਾਲੋਂ) ਵਖ ਕਰ ਦਿੱਤਾ,

ਲੈ ਕੇ ਮਹੇਸ ਤ੍ਰਿਸੂਲ ਗਨੇਸ ਕੋ ਰੁੰਡ ਕੀਓ ਜਨੁ ਮੁੰਡ ਬਿਹੀਨੋ ॥੧੧੬॥
लै के महेस तृसूल गनेस को रुँड कीओ जनु मुँड बिहीनो ॥११६॥
ਮਾਨੋ ਸ਼ਿਵ ਨੇ ਤ੍ਰਿਸ਼ੂਲ ਲੈ ਕੇ ਗਣੇਸ਼ ਦੇ ਧੜ ਨੂੰ ਸਿਰ ਤੋਂ ਬਿਨਾ ਕਰ ਦਿੱਤਾ ਹੋਵੇ ॥੧੧੬॥

ਇਤਿ ਸ੍ਰੀ ਮਾਰਕੰਡੇ ਪੁਰਾਨੇ ਸ੍ਰੀ ਚੰਡੀ ਚਰਿਤ੍ਰ ਚੰਡਮੁੰਡ ਬਧਹਿ ਚਤ੍ਰਥ ਧਯਾਇ ॥੪॥
इति स्री मारकंडे पुराने स्री चंडी चरित्र चंडमुँड बधहि चत्रथ धयाइ ॥४॥
ਇਥੇ ਬਚਿਤ੍ਰ ਨਾਟਕ ਦੇ ਸ੍ਰੀ ਚੰਡੀ ਚਰਿਤ੍ਰ ਪ੍ਰਸੰਗ ਦੇ 'ਚੰਡ ਮੁੰਡ ਬਧ' ਨਾ ਦਾ ਚੌਥਾ ਅਧਿਆਇ ਸਮਾਪਤ ਹੋਇਆ ਸਭ ਸ਼ੁਭ ਹੈ ॥੪॥

ਸੋਰਠਾ ॥
सोरठा ॥
ਸੋਰਠਾ:

ਘਾਇਲ ਘੂਮਤ ਕੋਟਿ ਜਾਇ ਪੁਕਾਰੇ ਸੁੰਭ ਪੈ ॥
घाइल घूमत कोटि जाइ पुकारे सुँभ पै ॥
ਤੜਪਦੇ ਹੋਏ ਕਰੋੜਾ ਘਾਇਲਾ (ਦੈਂਤਾ) ਨੇ ਜਾ ਕੇ ਸੁੰਭ (ਦੈਂਤ ਰਾਜੇ) ਅਗੇ ਪੁਕਾਰ ਕੀਤੀ

ਮਾਰੇ ਦੇਵੀ ਘੋਟਿ ਸੁਭਟ ਕਟਕ ਕੇ ਬਿਕਟ ਅਤਿ ॥੧੧੭॥
मारे देवी घोटि सुभट कटक के बिकट अति ॥११७॥
ਕਿ ਦੇਵੀ ਨੇ (ਸਾਡੇ) ਬਲਵਾਨ ਯੋਧੇ ਅਤੇ ਭਿਆਨਕ ਸੈਨਾ ਦਲ ਮਾਰ ਦਿੱਤੇ ਹਨ ॥੧੧੭॥

ਦੋਹਰਾ ॥
दोहरा ॥
ਦੋਹਰਾ:

ਰਾਜ ਗਾਤ ਕੇ ਬਾਤਿ ਇਹ ਕਹੀ ਜੁ ਤਾਹੀ ਠਉਰ ॥
राज गात के बाति इह कही जु ताही ठउर ॥

ਦੈਂਤ ਰਾਜੇ ਨੇ ਉਸੇ ਸਥਾਨ ਤੇ ਮੂੰਹ ('ਗਾਤ') ਤੋਂ ਇਹ ਗੱਲ ਕਹੀ ਕਿ (ਮੈਂ ਉਸ ਨੂੰ) ਮਾਰਾਗਾ,

ਮਰਿਹੋ ਜੀਅਤਿ ਨ ਛਾਡਿ ਹੋ ਕਹਿਓ ਸਤਿ ਨਹਿ ਅਉਰ ॥੧੧੮॥

मरिहो जीअति न छाडि हो कहिओ सति नहि अउर ॥११८॥

ਜੀਉਂਦਾ ਨਹੀਂ ਛਡਾਗਾ। ਸਚ ਕਹਿੰਦਾ ਹਾ, ਨਾ ਕਿ ਕੁਝ ਹੋਰ ਕਹਿੰਦਾ ਹਾ (ਝੂਠ ਨਹੀਂ ਬੋਲਦਾ) ॥੧੧੮॥

ਤੁੰਡ ਸੁੰਭ ਕੇ ਚੰਡਿਕਾ ਚਢਿ ਬੋਲੀ ਇਹ ਭਾਇ ॥

तुँड सुँभ के चंडिका चढि बोली इह भाइ ॥

ਇਸ ਭਾਵ ਨਾਲ ਚੰਡੀ ਸੁੰਭ ਦੇ ਮੂੰਹ ਵਿਚ ਸਥਿਤ ਹੋ ਕੇ ਬੋਲੀ,

ਮਾਨੋ ਆਪਨੀ ਮ੍ਰਿਤ ਕੋ ਲੀਨੋ ਅਸੁਰ ਬੁਲਾਇ ॥੧੧੯॥

मानो आपनी मृत को लीनो असुर बुलाइ ॥११९॥

ਮਾਨੋ ਦੈਂਤ ਨੇ ਆਪਣੀ ਮੌਤ ਨੂੰ (ਖ਼ੁਦ) ਬੁਲਾਇਆ ਹੋਵੇ ॥੧੧੯॥

ਸੁੰਭ ਨਿਸੁੰਭ ਸੁ ਦੁਹੂੰ ਮਿਲ ਬੈਠਿ ਮੰਤ੍ਰ ਤਬ ਕੀਨ ॥

सुँभ निसुँभ सु दुहूँ मिल बैठि मंत्र तब कीन ॥

ਤਦ ਸੁੰਭ ਅਤੇ ਨਿਸੁੰਭ ਦੋਹਾ ਨੇ ਬੈਠ ਕੇ ਸਲਾਹ ਕੀਤੀ

ਸੈਨਾ ਸਕਲ ਬੁਲਾਇ ਕੈ ਸੁਭਟ ਬੀਰ ਚੁਨ ਲੀਨ ॥੧੨੦॥

सैना सकल बुलाइ कै सुभट बीर चुन लीन ॥१२०॥

ਅਤੇ ਸਾਰੀ ਸੈਨਾ ਨੂੰ ਬੁਲਾ ਕੇ (ਉਸ ਵਿਚੋਂ) ਸ੍ਰੇਸ਼ਠ ਯੋਧੇ ਚੁਣ ਲਏ ॥੧੨੦॥

ਰਕਤਬੀਜ ਕੋ ਭੇਜੀਏ ਮੰਤ੍ਰਨ ਕਹੀ ਬਿਚਾਰ ॥

रकतबीज को भेजीए मंत्रन कही बिचार ॥

ਮੰਤ੍ਰੀਆਂ ਨੇ ਵਿਚਾਰਪੂਰਵਕ ਕਿਹਾ ਕਿ (ਇਸ ਕੰਮ ਲਈ) ਰਕਤਬੀਜ ਨੂੰ ਭੇਜਿਆ ਜਾਏ

ਪਾਥਰ ਜਿਉ ਗਿਰਿ ਡਾਰ ਕੇ ਚੰਡਹਿ ਹਨੈ ਹਕਾਰਿ ॥੧੨੧॥

पाथर जिउ गिरि डार के चंडहि हनै हकारि ॥१२१॥

(ਕਿਉਂਕਿ ਉਹ) ਚੰਡੀ ਨੂੰ ਲਲਕਾਰ ਕੇ ਪੱਥਰ ਵਾਗ ਪਰਬਤ ਤੋਂ ਹੇਠਾ ਸੁਟ ਕੇ ਮਾਰ ਦੇਵੇਗਾ ॥੧੨੧॥

ਸੋਰਠਾ ॥

सोरठा ॥

ਸੋਰਠਾ:

ਭੇਜੋ ਕੋਊ ਦੂਤ ਗ੍ਰਿਹ ਤੇ ਲਿਆਵੈ ਤਾਹਿ ਕੋ ॥

भेजो कोऊ दूत ग्रह ते लिआवै ताहि को ॥

(ਰਾਜੇ ਸੁੰਭ ਨੇ ਕਿਹਾ ਕਿ) ਕਿਸੇ ਦੂਤ (ਸੰਦੇਸ਼ ਵਾਹਕ) ਨੂੰ ਭੇਜੋ (ਜੋ) ਉਸ ਨੂੰ ਘਰੋਂ (ਸਦ) ਲਿਆਵੇ,

ਜੀਤਿਓ ਜਿਨਿ ਪੁਰਹੂਤ ਭੁਜਬਲਿ ਜਾ ਕੇ ਅਮਿਤ ਹੈ ॥੧੨੨॥

जीतिओ जिनि पुरहूत भुजबलि जा के अमित है ॥१२२॥

ਜਿਸ ਨੇ ਇੰਦਰ ('ਪੁਰਹੂਤ') ਨੂੰ ਜਿਤ ਲਿਆ, ਉਸ ਦੀਆਂ ਭੁਜਾਵਾ ਵਿਚ ਅਮਿਤ ਸ਼ਕਤੀ ਹੈ ॥੧੨੨॥

ਦੋਹਰਾ ॥

दोहरा ॥

ਦੋਹਰਾ:

ਸ੍ਰੋਣਤ ਬਿੰਦ ਪੈ ਦੈਤ ਇਕੁ ਗਇਓ ਕਰੀ ਅਰਦਾਸਿ ॥

स्रोणत बिंद पै दैत इकु गइओ करी अरदासि ॥

ਰਕਤ-ਬੀਜ ਕੋਲ ਜਾ ਕੇ ਇਕ ਦੈਂਤ ਨੇ ਬੇਨਤੀ ਕੀਤੀ ਕਿ

ਰਾਜ ਬੁਲਾਵਤ ਸਭਾ ਮੈ ਬੇਗ ਚਲੋ ਤਿਹ ਪਾਸਿ ॥੧੨੩॥

राज बुलावत सभा मै बेग चलो तिह पासि ॥१२३॥

ਰਾਜਾ (ਸੁੰਭ) ਸਭਾ ਵਿਚ ਬੁਲਾਉਂਦਾ ਹੈ, (ਤੁਸੀਂ) ਜਲਦੀ ਹੀ ਉਸ ਕੋਲ ਚਲੋ ॥੧੨੩॥

ਰਕਤ ਬੀਜ ਨ੍ਰਿਪ ਸੁੰਭ ਕੋ ਕੀਨੋ ਆਨਿ ਪ੍ਰਨਾਮ ॥

रकत बीज नृप सुँभ को कीनो आनि प्रनाम ॥

ਰਕਤ-ਬੀਜ ਨੇ ਰਾਜੇ ਸੁੰਭ ਨੂੰ ਆ ਕੇ ਪ੍ਰਨਾਮ ਕੀਤਾ।

ਅਸੁਰ ਸਭਾ ਮਧਿ ਭਾਉ ਕਰਿ ਕਹਿਓ ਕਰਹੁ ਮਮ ਕਾਮ ॥੧੨੪॥

असुर सभा मधि भाउ करि कहिओ करहु मम काम ॥१२४॥

ਦੈਂਤਾ ਦੀ ਸਭਾ ਵਿਚ (ਸੱਜੇ ਬੈਠੇ ਰਾਜੇ ਨੇ) ਪ੍ਰੇਮ ਪੂਰਵਕ ਕਿਹਾ ਕਿ ਮੇਰਾ ਇਕ ਕੰਮ ਕਰੋ ॥੧੨੪॥

ਸ੍ਵੈਯਾ ॥

स्वैया ॥

ਸ੍ਵੈਯਾ:

ਸ੍ਰਉਣਤ ਬਿੰਦ ਕੋ ਸੁੰਭ ਨਿਸੁੰਭ ਬੁਲਾਇ ਬੈਠਾਇ ਕੈ ਆਦਰੁ ਕੀਨੋ ॥

स्रउणत बिंद को सुँभ निसुँभ बुलाइ बैठाइ कै आदरु कीनो ॥

ਰਕਤ-ਬੀਜ ਨੂੰ ਬੁਲਾ ਕੇ ਸੁੰਭ-ਨਿਸੁੰਭ ਨੇ ਆਦਰ ਸਹਿਤ ਬਿਠਾਇਆ

ਦੈ ਸਿਰਤਾਜ ਬਡੇ ਗਜਰਾਜ ਸੁ ਬਾਜ ਦਏ ਰਿਝਵਾਇ ਕੈ ਲੀਨੋ ॥

दै सिरताज बडे गजराज सु बाज दए रिझवाइ कै लीनो ॥

ਅਤੇ (ਸਿਰ ਉਤੇ ਧਾਰਨ ਕਰਨ ਲਈ) ਮੁਕਟ, ਵਡੇ ਹਾਥੀ ਅਤੇ ਘੋੜੇ ਦਿੱਤੇ (ਜਿਨ੍ਹਾ ਨੂੰ ਦੈਂਤ ਨੇ) ਪ੍ਰਸੰਨਤਾ ਪੂਰਵਕ ਗ੍ਰਹਿਣ ਕਰ ਲਿਆ।

ਪਾਨ ਲੈ ਦੈਤ ਕਹੀ ਇਹ ਚੰਡ ਕੋ ਰੁੰਡ ਕਰੋ ਅਬ ਮੁੰਡ ਬਿਹੀਨੋ ॥

पान लै दैत कही इह चंड को रुँड करो अब मुँड बिहीनो ॥

(ਰਾਜੇ ਕੋਲੋਂ) ਪਾਨ (ਦਾ ਬੀੜਾ) ਲੈ ਕੇ ਦੈਂਤ (ਰਕਤ-ਬੀਜ) ਨੇ ਕਿਹਾ ਕਿ ਚੰਡੀ ਦੇ ਧੜ ਨਾਲੋਂ ਹੁਣੇ ਸਿਰ ਵਖਰਾ ਕਰ ਦਿੰਦਾ ਹਾ।

ਐਸੇ ਕਹਿਓ ਤਿਨ ਮਧਿ ਸਭਾ ਨ੍ਰਿਪ ਰੀਝ ਕੈ ਮੇਘ ਅਡੰਬਰ ਦੀਨੋ ॥੧੨੫॥

ऐसे कहिओ तिन मधि सभा नृप रीझ कै मेघ अडंबर दीनो ॥१२५॥

(ਜਦੋਂ) ਉਸ ਨੇ ਇਸ ਤਰ੍ਹਾ ਸਭਾ ਵਿਚ ਕਿਹਾ (ਤਾ) ਰਾਜੇ ਨੇ ਪ੍ਰਸੰਨ ਹੋ ਕੇ ਛਤਰੀ ਵਾਲੀ ਅੰਬਾਰੀ ('ਮੇਘ-ਅਡੰਬਰ') ਬਖ਼ਸ਼ ਦਿੱਤੀ ॥੧੨੫॥

ਸ੍ਰੋਣਤ ਬਿੰਦ ਕੋ ਸੁੰਭ ਨਿਸੁੰਭ ਕਹਿਓ ਤੁਮ ਜਾਹੁ ਮਹਾ ਦਲੁ ਲੈ ਕੈ ॥

स्रोणत बिंद को सुँभ निसुँभ कहिओ तुम जाहु महा दलु लै कै ॥

ਸੁੰਭ ਅਤੇ ਨਿਸੁੰਭ ਨੇ ਰਕਤ-ਬੀਜ ਨੂੰ ਕਿਹਾ ਕਿ ਤੁਸੀਂ ਬਹੁਤ ਸਾਰੀ ਫ਼ੌਜ ਲੈ ਕੇ ਜਾਉ

ਛਾਰ ਕਰੋ ਗਰੂਏ ਗਿਰ ਰਾਜਹਿ ਚੰਡਿ ਪਚਾਰਿ ਹਨੋ ਬਲੁ ਕੈ ਕੈ ॥

छार करो गरूए गिर राजहि चंडि पचारि हनो बलु कै कै ॥

ਅਤੇ ਜਿਸ ਵਡੇ ਪਰਬਤ ਉਤੇ ਚੰਡੀ ਬੈਠੀ ਹੈ, (ਉਸ ਨੂੰ) ਮਿੱਟੀ ਕਰ ਦਿਉ ਅਤੇ ਬਲ ਪੂਰਵਕ ਚੰਡੀ ਨੂੰ ਲਲਕਾਰ ਕੇ ਮਾਰ ਦਿਉ।

ਕਾਨਨ ਮੈ ਨ੍ਰਿਪ ਕੀ ਸੁਨੀ ਬਾਤ ਰਿਸਾਤ ਚਲਿਓ ਚੜਿ ਉਪਰ ਗੈ ਕੈ ॥

कानन मै नृप की सुनी बात रिसात चलिओ चड़ि उपर गै कै ॥

ਕੰਨਾ ਨਾਲ ਰਾਜੇ (ਸੁੰਭ) ਦੀ ਗੱਲ ਸੁਣ ਕੇ (ਰਕਤ-ਬੀਜ) ਗੁੱਸੇ ਨਾਲ ਭਰਿਆ ਹਾਥੀ ਉਤੇ ਚੜ੍ਹ ਕੇ ਤੁਰ ਪਿਆ

ਮਾਨੋ ਪ੍ਰਤਛ ਹੋਇ ਅੰਤਿਕ ਦੰਤਿ ਕੋ ਲੈ ਕੈ ਚਲਿਓ ਰਨਿ ਹੇਤ ਜੁ ਛੈ ਕੈ ॥੧੨੬॥

मानो प्रतछ होइ अंतिक दंति को लै कै चलिओ रनि हेत जु छै कै ॥१२६॥

ਮਾਨੋ ਜਮਰਾਜ ('ਅੰਤਕ') ਰੂਪ ਹਾਥੀ ਪ੍ਰਗਟ ਹੋ ਕੇ ਦੈਂਤ (ਰਕਤ-ਬੀਜ) ਨੂੰ ਨਸ਼ਟ ਕਰਨ ਲਈ ਰਣ-ਭੂਮੀ ਨੂੰ ਚਲਿਆ ਹੋਵੇ ॥੧੨੬॥

ਬੀਜ ਰਕਤ੍ਰ ਸੁ ਬੰਬ ਬਜਾਇ ਕੈ ਆਗੈ ਕੀਏ ਗਜ ਬਾਜ ਰਥਈਆ ॥

बीज रकत्र सु बंब बजाइ कै आगै कीए गज बाज रथईआ ॥

ਰਕਤ-ਬੀਜ ਨੇ ਨਗਾਰਾ ਵਜਾ ਕੇ ਹਾਥੀਆਂ, ਘੋੜਿਆਂ ਅਤੇ ਰਥਾ ਨੂੰ ਅਗੇ ਕੀਤਾ।

ਏਕ ਤੇ ਏਕ ਮਹਾ ਬਲਿ ਦਾਨਵ ਮੇਰ ਕੋ ਪਾਇਨ ਸਾਥ ਮਥਈਆ ॥

एक ते एक महा बलि दानव मेर को पाइन साथ मथईआ ॥

(ਉਹ) ਦੈਂਤ ਇਕ ਤੋਂ ਇਕ ਵੱਧ ਕੇ ਬਲਵਾਨ ਸਨ (ਜੋ) ਪੈਰਾ ਨਾਲ ਸੁਮੇਰ ਪਰਬਤ ਨੂੰ ਮਿਧ ਸਕਦੇ ਸਨ।

ਦੇਖਿ ਤਿਨੇ ਸੁਭ ਅੰਗ ਸੁ ਦੀਰਘ ਕਉਚ ਸਜੇ ਕਟਿ ਬਾਧਿ ਭਥਈਆ ॥

देखि तिने सुभ अंग सु दीरघ कउच सजे कटि बाधि भथईआ ॥

ਉਨ੍ਹਾ ਦੇ ਸੋਹਣੇ ਅਤੇ ਵਡੇ ਸ਼ਰੀਰਾ ਨੂੰ ਵੇਖੋ (ਜਿਨ੍ਹਾ ਉਤੇ) ਕਵਚ ਪਾਏ ਹੋਏ ਹਨ ਅਤੇ ਲਕ ਨਾਲ ਭੱਥੇ ਬੰਨ੍ਹੇ ਹੋਏ ਹਨ

ਲੀਨੇ ਕਮਾਨਨ ਬਾਨ ਕ੍ਰਿਪਾਨ ਸਮਾਨ ਕੈ ਸਾਥ ਲਏ ਜੋ ਸਥਈਆ ॥੧੨੭॥

लीने कमानन बान कृपान समान कै साथ लए जो सथईआ ॥१२७॥

(ਅਤੇ ਜਿਨ੍ਹਾ ਨੇ) ਕਮਾਨਾ, ਬਾਣ ਅਤੇ ਕ੍ਰਿਪਾਨਾ ਆਦਿ (ਜੰਗੀ) ਸਾਮਾਨ ਲਿਆ ਹੋਇਆ ਹੈ। (ਅਜਿਹੇ ਬਲਵਾਨ) ਸਾਥੀਆਂ ਨੂੰ (ਉਹ) ਨਾਲ ਲੈ ਕੇ ਜਾ ਰਿਹਾ ਹੈ ॥੧੨੭॥

ਦੋਹਰਾ ॥

ਦੋਹਰਾ ॥

ਦੋਹਰਾ:

ਰਕਤ ਬੀਜ ਦਲ ਸਾਜ ਕੈ ਉਤਰੇ ਤਟਿ ਗਿਰਿ ਰਾਜ ॥

रकत बीज दल साज कै उतरे तटि गिरि राज ॥

ਰਕਤ-ਬੀਜ ਨੇ ਫ਼ੌਜ ਨੂੰ (ਹਰ ਪਖੋਂ) ਤਿਆਰ ਕਰ ਕੇ ਸੁਮੇਰ ਪਰਬਤ ਕੋਲ ਜਾ ਕੇ ਡੇਰਾ ਕੀਤਾ।

ਸ੍ਰਵਣਿ ਕੁਲਾਹਲ ਸੁਨਿ ਸਿਵਾ ਕਰਿਓ ਜੁਧ ਕੋ ਸਾਜ ॥੧੨੮॥

स्रवणि कुलाहल सुनि सिवा करिओ जुध को साज ॥१२८॥

(ਦੂਜੇ ਪਾਸੇ) ਚੰਡੀ ਨੇ (ਦੈਂਤਾ ਦੀ ਆਮਦ ਦਾ) ਰੌਲਾ ਸੁਣ ਕੇ ਯੁੱਧ ਲਈ ਤਿਆਰੀ ਕੀਤੀ ॥੧੨੮॥

ਸੋਰਠਾ ॥

सोरठा ॥

ਸੋਰਠਾ:

ਹੁਇ ਸਿੰਘਹਿ ਅਸਵਾਰ ਗਾਜ ਗਾਜ ਕੈ ਚੰਡਿਕਾ ॥

हुइ सिंघहि असवार गाज गाज कै चंडिका ॥

ਬਿਜਲੀ ਵਾਗ ਕੜਕਦੀ ਹੋਈ ਚੰਡੀ ਸ਼ੇਰ ਉਤੇ ਸਵਾਰ ਹੋ ਕੇ

ਚਲੀ ਪ੍ਰਬਲ ਅਸਿ ਧਾਰਿ ਰਕਤਿ ਬੀਜ ਕੇ ਬਧ ਨਮਿਤ ॥੧੨੯॥

चली प्रबल असि धारि रकति बीज के बध नमित ॥१२९॥

ਅਤੇ ਤਲਵਾਰ ਧਾਰਨ ਕਰ ਕੇ ਰਕਤ-ਬੀਜ ਨੂੰ ਮਾਰਨ ਲਈ ਚਲ ਪਈ ॥੧੨੯॥

ਸ੍ਵੈਯਾ ॥

स्वैया ॥

ਸ੍ਵੈਯਾ:

ਆਵਤ ਦੇਖ ਕੇ ਚੰਡਿ ਪ੍ਰਚੰਡ ਕੋ ਸ੍ਰੋਣਤਬਿੰਦ ਮਹਾ ਹਰਖਿਓ ਹੈ ॥

आवत देख के चंडि प्रचंड को स्रोणतबिंद महा हरखिओ है ॥

ਪ੍ਰਚੰਡ ਚੰਡੀ ਨੂੰ ਆਉਂਦਾ ਵੇਖ ਕੇ ਰਕਤ-ਬੀਜ ਬਹੁਤ ਪ੍ਰਸੰਨ ਹੋਇਆ

ਆਗੇ ਹ੍ਵੈ ਸਤ੍ਰੁ ਧਸੈ ਰਨ ਮਧਿ ਸੁ ਕ੍ਰੁਧ ਕੇ ਜੁਧਹਿ ਕੋ ਸਰਖਿਓ ਹੈ ॥

आगे ह्वै सत्रु धसै रन मधि सु क्रुध के जुधहि को सरखिओ है ॥

ਅਤੇ ਅਗੇ ਹੋ ਕੇ ਵੈਰੀ-ਦਲ ਵਿਚ ਧਸ ਗਿਆ। (ਫਿਰ) ਕ੍ਰੋਧ ਕਰ ਕੇ ਜੰਗ ਲਈ (ਹੋਰ) ਅਗੇ ਵਧਿਆ।

ਲੈ ਉਮਡਿਓ ਦਲੁ ਬਾਦਲੁ ਸੋ ਕਵਿ ਨੈ ਜਸੁ ਇਆ ਛਬਿ ਕੋ ਪਰਖਿਓ ਹੈ ॥

लै उमडिओ दलु बादलु सो कवि नै जसु इआ छबि को परखिओ है ॥

ਉਹ ਬਦਲਾ ਵਰਗੇ ਸੈਨਾ-ਦਲਾ ਨੂੰ ਲੈ ਕੇ ਚਲਿਆ। (ਉਸ ਦੀ) ਛਬ ਨੂੰ ਵੇਖ ਕੇ ਕਵੀ ਨੇ ਇੰਜ ਪਛਾਣਿਆ ਹੈ

ਤੀਰ ਚਲੈ ਇਮ ਬੀਰਨ ਕੇ ਬਹੁ ਮੇਘ ਮਨੋ ਬਲੁ ਕੈ ਬਰਖਿਓ ਹੈ ॥੧੩੦॥

तीर चलै इम बीरन के बहु मेघ मनो बलु कै बरखिओ है ॥१३०॥

ਕਿ ਸੂਰਮਿਆਂ ਦੇ ਤੀਰ ਇੰਜ ਚਲਦੇ ਹਨ ਮਾਨੋ ਬਦਲ ਬਹੁਤ ਜ਼ੋਰ ਲਾ ਕੇ ਵਰ੍ਹ ਰਹੇ ਹੋਣ ॥੧੩੦॥

ਬੀਰਨ ਕੇ ਕਰ ਤੇ ਛੁਟਿ ਤੀਰ ਸਰੀਰਨ ਚੀਰ ਕੇ ਪਾਰਿ ਪਰਾਨੇ ॥

बीरन के कर ते छुटि तीर सरीरन चीर के पारि पराने ॥

ਯੋਧਿਆਂ ਦੇ ਹੱਥਾ ਵਿਚੋਂ ਛੁਟ ਕੇ ਤੀਰ (ਵੈਰੀਆਂ ਦੇ) ਸ਼ਰੀਰਾ ਵਿਚੋਂ ਪਾਰ ਹੋ ਜਾਦੇ ਹਨ।

ਤੋਰ ਸਰਾਸਨ ਫੋਰ ਕੈ ਕਉਚਨ ਮੀਨਨ ਕੇ ਰਿਪੁ ਜਿਉ ਥਹਰਾਨੇ ॥

तोर सरासन फोर कै कउचन मीनन के रिपु जिउ थहराने ॥

ਕਮਾਨਾ ਨੂੰ ਤੋੜ ਕੇ, ਕਵਚਾ ਨੂੰ ਫੋੜ ਕੇ ਮੱਛੀਆਂ ਦੇ ਵੈਰੀ (ਦਧੀਰੇ ਪੰਛੀ ਵਾਗ ਤੀਰ ਸਿਰਾ ਉਤੇ) ਮੁੰਡਰਾ ਰਹੇ ਹਨ।

ਘਾਉ ਲਗੇ ਤਨ ਚੰਡਿ ਅਨੇਕ ਸੁ ਸ੍ਰਉਣ ਚਲਿਓ ਬਹਿ ਕੈ ਸਰਤਾਨੇ ॥

घाउ लगे तन चंडि अनेक सु स्रउण चलिओ बहि कै सरताने ॥

ਚੰਡੀ ਦੇ ਸ਼ਰੀਰ ਉਤੇ ਲਗੇ ਕਈ ਜ਼ਖ਼ਮਾ ਵਿਚੋਂ ਲਹੂ ਨਦੀਆਂ ਵਾਗ ਵਗ ਰਿਹਾ ਹੈ

ਮਾਨਹੁ ਫਾਰਿ ਪਹਾਰ ਹੂੰ ਕੋ ਸੁਤ ਤਛਕ ਕੇ ਨਿਕਸੇ ਕਰ ਬਾਨੇ ॥੧੩੧॥

मानहु फारि पहार हूँ को सुत तछक के निकसे कर बाने ॥१३१॥

ਮਾਨੋ ਪਰਬਤ ਨੂੰ ਫਾੜ ਕੇ ਸੱਪ (ਸੁਤ-ਤੱਛਕ) ਰੂਪ ਵਟਾ ਕੇ ਨਿਕਲੇ ਹੋਣ ॥੧੩੧॥

ਬੀਰਨ ਕੇ ਕਰ ਤੇ ਛੁਟਿ ਤੀਰ ਸੁ ਚੰਡਿਕਾ ਸਿੰਘਨ ਜਿਉ ਭਭਕਾਰੀ ॥

बीरन के कर ते छुटि तीर सु चंडिका सिंघन जिउ भभकारी ॥

(ਜਦੋਂ) ਵੀਰ-ਯੋਧਿਆਂ ਦੇ ਹੱਥੋਂ ਤੀਰ ਛੁਟੇ ਤਾ ਚੰਡੀ ਨੇ ਸ਼ੇਰਨੀ ਵਾਗ ਭਬਕ ਮਾਰੀ

ਲੈ ਕਰਿ ਬਾਨ ਕਮਾਨ ਕ੍ਰਿਪਾਨ ਗਦਾ ਗਹਿ ਚਕ੍ਰ ਛੁਰੀ ਅਉ ਕਟਾਰੀ ॥

लै करि बान कमान कृपान गदा गहि चक्र छुरी अउ कटारी ॥

ਅਤੇ ਹੱਥਾ ਵਿਚ ਧਨੁਸ਼, ਬਾਣ, ਤਲਵਾਰ, ਗਦਾ, ਚਕਰ ਅਤੇ ਛੁਰੀ-ਕਟਾਰੀ (ਆਦਿ ਸ਼ਸਤ੍ਰ) ਧਾਰਨ ਕਰ ਲਏ।

ਕਾਟ ਕੈ ਦਾਮਨ ਛੇਦ ਕੈ ਭੇਦ ਕੈ ਸਿੰਧੁਰ ਕੀ ਕਰੀ ਭਿੰਨ ਅੰਬਾਰੀ ॥

काट कै दामन छेद कै भेद कै सिंधुर की करी भिंन अंबारी ॥

(ਵੈਰੀ ਦਲ ਦੇ ਅੰਬਾਰੀ ਨੂੰ ਕਸਣ ਵਾਲੇ) ਰੱਸੇ ਕਟ ਦਿੱਤੇ, ਤੰਗ ਤੋੜ ਦਿੱਤਾ ਅਤੇ ਹਾਥੀ ਦੀ ਅੰਬਾਰੀ ਉਸ ਤੋਂ ਵੱਖਰੀ ਕਰ ਦਿੱਤੀ,

ਮਾਨਹੁ ਆਗ ਲਗਾਇ ਹਨੂ ਗੜ ਲੰਕ ਅਵਾਸ ਕੀ ਡਾਰੀ ਅਟਾਰੀ ॥੧੩੨॥

मानहु आग लगाइ हनू गड़ लंक अवास की डारी अटारी ॥१३२॥

ਮਾਨੋ ਹਨੂਮਾਨ ਨੇ ਲੰਕਾ ਦੇ ਕਿਲ੍ਹੇ ਨੂੰ ਅੱਗ ਲਾ ਕੇ ਮਹੱਲ ਦੀ ਅਟਾਰੀ ਹੇਠਾ ਸੁਟ ਦਿੱਤੀ ਹੋਵੇ ॥੧੩੨॥

ਤੋਰ ਕੈ ਮੋਰ ਕੈ ਦੈਤਨ ਕੇ ਮੁਖ ਘੋਰ ਕੇ ਚੰਡਿ ਮਹਾ ਅਸਿ ਲੀਨੋ ॥

तोर कै मोर कै दैतन के मुख घोर के चंडि महा असि लीनो ॥

ਚੰਡੀ ਨੇ (ਹੱਥ ਵਿਚ) ਤਲਵਾਰ ਧਾਰਨ ਕਰ ਕੇ ਦੈਂਤਾ ਦੇ ਭਿਆਨਕ ਮੁਖਾ ਨੂੰ ਤੋੜ ਮਰੋੜ ਦਿੱਤਾ।

ਜੋਰ ਕੈ ਕੋਰ ਕੈ ਠੋਰ ਕੈ ਬੀਰ ਸੁ ਰਾਛਸ ਕੋ ਹਤਿ ਕੈ ਤਿਹ ਦੀਨੋ ॥

जोर कै कोर कै ठोर कै बीर सु राछस को हति कै तिह दीनो ॥

(ਜਿਹੜੇ) ਦੈਂਤ ਕਤਾਰਾ ਬੰਨ੍ਹ ਕੇ ਅਗੇ ਠਿਲ੍ਹ ਕੇ ਆਏ ਸਨ, ਉਨ੍ਹਾ ਨੂੰ (ਦੇਵੀ ਨੇ) ਮਾਰ ਦਿੱਤਾ।

ਖੋਰ ਕੈ ਤੋਰ ਕੈ ਬੋਰ ਕੈ ਦਾਨਵ ਲੈ ਤਿਨ ਕੇ ਕਰੇ ਹਾਡ ਚਬੀਨੋ ॥

खोर कै तोर कै बोर कै दानव लै तिन के करे हाड चबीनो ॥

(ਪਹਿਲਾ ਦੇਵੀ ਨੇ) ਦੈਂਤਾ ਨੂੰ ਭੈਭੀਤ ਕਰਕੇ (ਡਰ ਵਿਚ) ਡੋਬ ਕੇ ਉਤਸਾਹ-ਹੀਨ ਕਰ ਦਿੱਤਾ ਅਤੇ ਫਿਰ ਉਨ੍ਹਾ ਦੀਆਂ ਹੱਡੀਆਂ ਦਾ ਚਬੀਨਾ ਬਣਾ ਦਿੱਤਾ

ਸ੍ਰਉਣ ਕੋ ਪਾਨ ਕਰਿਓ ਜਿਉ ਦਵਾ ਹਰਿ ਸਾਗਰ ਕੋ ਜਲ ਜਿਉ ਰਿਖਿ ਪੀਨੋ ॥੧੩੩॥

स्रउण को पान करिओ जिउ दवा हरि सागर को जल जिउ रिखि पीनो ॥१३३॥

ਅਤੇ (ਉਨ੍ਹਾ ਦੇ) ਲਹੂ ਨੂੰ ਪੀ ਲਿਆ ਜਿਵੇਂ ਜੰਗਲ ਦੀ ਅੱਗ ਨੂੰ ਸ੍ਰੀ ਕ੍ਰਿਸ਼ਨ ਨੇ ਅਤੇ ਅਗਸਤ ਰਿਸ਼ੀ ਨੇ ਸਮੁੰਦਰ ਦੇ ਜਲ ਨੂੰ ਪੀ ਲਿਆ ਸੀ ॥੧੩੩॥

ਚੰਡਿ ਪ੍ਰਚੰਡ ਕੁਵੰਡ ਕਰੰ ਗਹਿ ਜੁਧ ਕਰਿਓ ਨ ਗਨੇ ਭਟ ਆਨੇ ॥

चंडि प्रचंड कुवंड करं गहि जुध करिओ न गने भट आने ॥

ਪ੍ਰਚੰਡ ਚੰਡੀ ਨੇ ਹੱਥ ਵਿਚ ਧਨੁਸ਼ ਪਕੜ ਕੇ (ਉਥੇ) ਆਏ ਹੋਏ ਅਣਗਿਣਤ ਯੋਧਿਆਂ ਨਾਲ ਯੁੱਧ ਕੀਤਾ।

ਮਾਰਿ ਦਈ ਸਭ ਦੈਤ ਚਮੂੰ ਤਿਹ ਸ੍ਰਉਣਤ ਜੰਬੁਕ ਗ੍ਰਿਝ ਅਘਾਨੇ ॥

मारि दई सभ दैत चमूँ तिह स्रउणत जंबुक गृझ अघाने ॥

(ਦੈਂਤਾ ਦੀ) ਸਾਰੀ ਫ਼ੌਜ ਮਾਰ ਦਿੱਤੀ। ਉਨ੍ਹਾ ਦੇ ਲਹੂ ਨਾਲ ਗਿਦੜ ਅਤੇ ਗਿਰਝਾ ਰਜ ਗਈਆਂ।

ਭਾਲ ਭਇਆਨਕ ਦੇਖਿ ਭਵਾਨੀ ਕੋ ਦਾਨਵ ਇਉ ਰਨ ਛਾਡਿ ਪਰਾਨੇ ॥

भाल भइआनक देखि भवानी को दानव इउ रन छाडि पराने ॥

ਚੰਡੀ ਦੇ ਭਿਆਨਕ ਮੱਥੇ (ਅਥਵਾ ਮੁਖ) ਨੂੰ ਵੇਖ ਕੇ ਦੈਂਤ ਰਣ-ਭੂਮੀ ਨੂੰ ਇਸ ਤਰ੍ਹਾ ਛਡ ਕੇ ਭਜ ਗਏ

ਪਉਨ ਕੇ ਗਉਨ ਕੇ ਤੇਜ ਪ੍ਰਤਾਪ ਤੇ ਪੀਪਰ ਕੇ ਜਿਉ ਪਾਤ ਉਡਾਨੇ ॥੧੩੪॥

पउन के गउन के तेज प्रताप ते पीपर के जिउ पात उडाने ॥१३४॥

ਜਿਸ ਤਰ੍ਹਾ ਤੇਜ਼ ਹਵਾ ਦੇ ਜ਼ੋਰ ਨਾਲ ਚਲਣ ਤੇ ਪਿੱਪਲ ਤੇ ਪੱਤਰ ਉਡ ਜਾਦੇ ਹਨ ॥੧੩੪॥

ਆਹਵ ਮੈ ਖਿਝ ਕੈ ਬਰ ਚੰਡ ਕਰੰ ਧਰ ਕੈ ਹਰਿ ਪੈ ਅਰਿ ਮਾਰੇ ॥

आहव मै खिझ कै बर चंड करं धर कै हरि पै अरि मारे ॥

ਯੁੱਧ ਵਿਚ ਖਿਝ ਕੇ ਚੰਡੀ ਨੇ ਹੱਥ ਵਿਚ ਤਲਵਾਰ ਫੜ ਕੇ ਵੈਰੀ ਮਾਰ ਦਿੱਤੇ।

ਏਕਨ ਤੀਰਨ ਚਕ੍ਰ ਗਦਾ ਹਤਿ ਏਕਨ ਕੇ ਤਨ ਕੇਹਰਿ ਫਾਰੇ ॥

एकन तीरन चक्र गदा हति एकन के तन केहरि फारे ॥

ਕਈਆਂ ਨੂੰ ਤੀਰਾ ਨਾਲ, ਚੱਕਰ ਅਤੇ ਗਦਾ ਨਾਲ ਮਾਰ ਦਿੱਤਾ ਅਤੇ ਕਈਆਂ ਦੇ ਸ਼ਰੀਰ ਨੂੰ ਸ਼ੇਰ ਨੇ ਪਾੜ ਦਿੱਤਾ।

ਹੈ ਦਲ ਗੈ ਦਲ ਪੈਦਲ ਘਾਇ ਕੈ ਮਾਰ ਰਥੀ ਬਿਰਥੀ ਕਰ ਡਾਰੇ ॥

ਹੈ ਦਲ ਗੈ ਦਲ ਪੈਦਲ ਘਾਇ ਕੈ ਮਾਰ ਰਥੀ ਬਿਰਥੀ ਕਰ ਡਾਰੇ ॥

ਘੋੜਿਆਂ ਅਤੇ ਹਾਥੀਆਂ ਉਤੇ ਸਵਾਰ ਸੈਨਾ ਅਤੇ ਪੈਦਲ (ਫ਼ੌਜ) ਨੂੰ ਮਾਰ ਦਿੱਤਾ ਅਤੇ ਰਥਾ ਵਾਲਿਆਂ ਨੂੰ ਰਥਾ ਤੋਂ ਵਾਂਝਿਆ ਕਰ ਦਿੱਤਾ।

ਸਿੰਧੁਰ ਐਸੇ ਪਰੇ ਤਿਹ ਠਉਰ ਜਿਉ ਭੂਮ ਮੈ ਝੂਮਿ ਗਿਰੇ ਗਿਰ ਭਾਰੇ ॥੧੩੫॥

सिंधुर ऐसे परे तिह ठउर जिउ भूम मै झूमि गिरे गिर भारे ॥१३५॥

ਉਥੇ ਹਾਥੀ ਇਸ ਤਰ੍ਹਾ ਡਿਗੇ ਪਏ ਸਨ ਜਿਸ ਤਰ੍ਹਾ ਧਰਤੀ ਦੇ ਹਿਲਣ ਨਾਲ ਵਡੇ ਵਡੇ ਪਰਬਤ ਡਿਗੇ ਹੋਏ ਹਨ ॥੧੩੫॥

ਦੋਹਰਾ ॥

दोहरा ॥

ਦੋਹਰਾ:

ਰਕਤ ਬੀਜ ਕੀ ਚਮੂੰ ਸਭ ਭਾਗੀ ਕਰਿ ਤਿਹ ਤ੍ਰਾਸ ॥

रकत बीज की चमूँ सभ भागी करि तिह त्रास ॥

ਰਕਤ-ਬੀਜ ਦੀ ਸਾਰੀ ਫ਼ੌਜ ਉਸ (ਚੰਡੀ ਦੇ) ਡਰ ਕਾਰਨ ਭਜ ਗਈ।

ਕਹਿਓ ਦੈਤ ਪੁਨਿ ਘੇਰ ਕੈ ਕਰੋ ਚੰਡਿ ਕੋ ਨਾਸ ॥੧੩੬॥

कहिओ दैत पुनि घेर कै करो चंडि को नास ॥१३६॥

ਦੈਂਤ ਨੇ ਫਿਰ (ਫ਼ੌਜ ਨੂੰ) ਇੱਕਠਾ ਕਰ ਕੇ ਕਿਹਾ ਕਿ ਚੰਡੀ ਨੂੰ ਨਸ਼ਟ ਕਰ ਦਿਓ ॥੧੩੬॥

ਸ੍ਵੈਯਾ ॥

स्वैया ॥

ਸ੍ਵੈਯਾ:

ਕਾਨਨ ਮੈ ਸੁਨਿ ਕੈ ਇਹ ਬਾਤ ਸੁ ਬੀਰ ਫਿਰੇ ਕਰ ਮੈ ਅਸਿ ਲੈ ਲੈ ॥

कानन मै सुनि कै इह बात सु बीर फिरे कर मै असि लै लै ॥

ਕੰਨਾ ਨਾਲ ਇਹ ਗੱਲ ਸੁਣ ਕੇ ਹੱਥਾ ਵਿਚ ਤਲਵਾਰਾ ਲਈ ਵੀਰ (ਦੈਂਤ) ਮੁੜ ਪਏ

ਚੰਡਿ ਪ੍ਰਚੰਡ ਸੋ ਜੁਧੁ ਕਰਿਓ ਬਲਿ ਕੈ ਅਤ ਹੀ ਮਨ ਕ੍ਰੁਧਤ ਹ੍ਵੈ ਕੈ ॥

चंडि प्रचंड सो जुधु करिओ बलि कै अत ही मन क्रुधत ह्वै कै ॥

ਅਤੇ ਬਹੁਤ ਕ੍ਰੋਧਵਾਨ ਹੋ ਕੇ ਪ੍ਰਚੰਡ ਚੰਡੀ ਨਾਲ ਜ਼ੋਰਦਾਰ ਯੁੱਧ ਕੀਤਾ।

ਘਾਉ ਲਗੈ ਤਿਨ ਕੇ ਤਨ ਮੈ ਇਮ ਸ੍ਰਉਣ ਗਿਰਿਓ ਧਰਨੀ ਪਰੁ ਚੁਐ ਕੈ ॥

घाउ लगै तिन के तन मै इम स्रउण गिरिओ धरनी परु चुऐ कै ॥

ਉਨ੍ਹਾ ਦੇ ਸ਼ਰੀਰ ਤੇ ਲਗੇ ਜ਼ਖ਼ਮਾ ਵਿਚੋਂ ਲਹੂ ਚੋ ਚੋ ਕੇ ਧਰਤੀ ਉਤੇ ਇਸ ਤਰ੍ਹਾ ਡਿਗਦਾ ਹੈ (ਜਿਸ ਤਰ੍ਹਾ ਝਰਨਿਆਂ ਵਿਚੋਂ ਜਲ ਡਿਗਦਾ ਹੈ)

ਆਗ ਲਗੇ ਜਿਮੁ ਕਾਨਨ ਮੈ ਤਨ ਤਿਉ ਰਹੀ ਬਾਨਨ ਕੀ ਧੁਨਿ ਹ੍ਵੈ ਕੈ ॥੧੩੭॥

आग लगे जिमु कानन मै तन तिउ रही बानन की धुनि ह्वै कै ॥१३७॥

ਜਿਵੇਂ ਜੰਗਲ ਵਿਚ ਅੱਗ ਲਗਣ ਨਾਲ (ਤਿੜ ਤਿੜ ਦੀ ਆਵਾਜ਼ ਆਉਂਦੀ ਹੈ) ਤਿਵੇਂ ਸ਼ਰੀਰ ਉਤੇ ਤੀਰ ਵਜਣ ਦੀ ਧੁਨੀ ਹੋ ਰਹੀ ਹੈ ॥੧੩੭॥

ਆਇਸ ਪਾਇ ਕੈ ਦਾਨਵ ਕੋ ਦਲ ਚੰਡਿ ਕੇ ਸਾਮੁਹੇ ਆਇ ਅਰਿਓ ਹੈ ॥

आइस पाइ कै दानव को दल चंडि के सामुहे आइ अरिओ है ॥

(ਰਕਤ-ਬੀਜ ਦੀ) ਆਗਿਆ ਪ੍ਰਾਪਤ ਕਰ ਕੇ ਦੈਂਤਾ ਦੀ ਫ਼ੌਜ ਚੰਡੀ ਦੇ ਸਾਹਮਣੇ ਆ ਕੇ ਡਟ ਗਈ।

ਢਾਰ ਅਉ ਸਾਗ ਕ੍ਰਿਪਾਨਨਿ ਲੈ ਕਰ ਮੈ ਬਰ ਬੀਰਨ ਜੁਧ ਕਰਿਓ ਹੈ ॥

ढार अउ साग कृपाननि लै कर मै बर बीरन जुध करिओ है ॥

ਹੱਥਾ ਵਿਚ ਢਾਲਾ, ਬਰਛੀਆਂ ਅਤੇ ਤਲਵਾਰਾ ਲੈ ਕੇ ਬਲਵਾਨ ਯੋਧਿਆਂ ਨੇ ਯੁੱਧ ਕਰਨਾ ਸ਼ੁਰੂ ਕਰ ਦਿੱਤਾ।

ਫੇਰ ਫਿਰੇ ਨਹਿ ਆਹਵ ਤੇ ਮਨ ਮਹਿ ਤਿਹ ਧੀਰਜ ਗਾਢੋ ਧਰਿਓ ਹੈ ॥

फेर फिरे नहि आहव ते मन महि तिह धीरज गाढो धरिओ है ॥

ਉਹ (ਦੈਂਤ) ਧੀਰਜ ਨੂੰ ਚੰਗੀ ਤਰ੍ਹਾ ਮਨ ਵਿਚ ਦ੍ਰਿੜ੍ਹ ਕਰਕੇ ਜੰਗ ਤੋਂ ਹਟਾਇਆਂ ਵੀ ਨਹੀਂ ਹਟਦੇ ਹਨ।

ਰੋਕ ਲਈ ਚਹੂੰ ਓਰ ਤੇ ਚੰਡਿ ਸੁ ਭਾਨ ਮਨੋ ਪਰਬੇਖ ਪਰਿਓ ਹੈ ॥੧੩੮॥

रोक लई चहूँ ओर ते चंडि सु भान मनो परबेख परिओ है ॥१३८॥

(ਉਨ੍ਹਾ ਨੇ) ਚੰਡੀ ਨੂੰ ਚੌਹਾ ਪਾਸਿਆਂ ਤੋਂ ਇਸ ਤਰ੍ਹਾ ਘੇਰਿਆ ਹੋਇਆ ਹੈ ਮਾਨੋ ਸੂਰਜ ਨੂੰ ਪਰਿਵੇਖ (ਚਾਨਣ ਦਾ ਘੇਰਾ) ਪਿਆ ਹੋਇਆ ਹੋਵੇ ॥੧੩੮॥

ਕੋਪ ਕੈ ਚੰਡਿ ਪ੍ਰਚੰਡ ਕੁਵੰਡ ਮਹਾ ਬਲ ਕੈ ਬਲਵੰਡ ਸੰਭਾਰਿਓ ॥

कोप कै चंडि प्रचंड कुवंड महा बल कै बलवंड संभारिओ ॥

ਕ੍ਰੋਧਵਾਨ ਹੋ ਕੇ ਪ੍ਰਚੰਡ ਚੰਡੀ ਨੇ ਪੂਰੀ ਸ਼ਕਤੀ ਨਾਲ ਦ੍ਰਿੜ੍ਹ ਧਨੁਸ਼ ਨੂੰ ਧਾਰਨ ਕੀਤਾ

ਦਾਮਿਨਿ ਜਿਉ ਘਨ ਸੇ ਦਲ ਪੈਠਿ ਕੈ ਕੈ ਪੁਰਜੇ ਪੁਰਜੇ ਦਲੁ ਮਾਰਿਓ ॥

दामिनि जिउ घन से दल पैठि कै कै पुरजे पुरजे दलु मारिओ ॥

ਅਤੇ (ਵੈਰੀ) ਸੈਨਾ ਵਿਚ ਦਾਖਲ ਹੋ ਕੇ (ਉਸ ਨੂੰ) ਪੁਰਜ਼ੇ ਪੁਰਜ਼ੇ ਕਰ ਦਿੱਤਾ ਜਿਵੇਂ ਬਦਲਾ ਦੇ ਸਮੂਹ ਵਿਚ ਬਿਜਲੀ (ਚਮਕਦੀ ਹੈ)।

ਬਾਨਨਿ ਸਾਥ ਬਿਦਾਰ ਦਏ ਅਰਿ ਤਾ ਛਬਿ ਕੋ ਕਵਿ ਭਾਉ ਬਿਚਾਰਿਓ ॥

बाननि साथ बिदार दए अरि ता छबि को कवि भाउ बिचारिओ ॥

ਵੈਰੀਆਂ ਨੂੰ ਤੀਰਾ ਨਾਲ ਨਸ਼ਟ ਕਰ ਦਿੱਤਾ, ਉਸ ਨਜ਼ਾਰੇ ਲਈ ਕਵੀ ਦੇ ਮਨ ਵਿਚ ਇਹ ਆਇਆ

ਸੂਰਜ ਕੀ ਕਿਰਨੇ ਸਰਮਾਸਹਿ ਰੇਨ ਅਨੇਕ ਤਹਾ ਕਰਿ ਡਾਰਿਓ ॥੧੩੯॥

सूरज की किरने सरमासहि रेन अनेक तहा करि डारिओ ॥१३९॥

ਜਿਵੇਂ ਸੂਰਜ ਦੀਆਂ ਕਿਰਨਾ ਨਾਲ ਕੋਹਰੇ ਦੇ ਜਲ-ਕਣ ਉਡ ਜਾਦੇ ਹਨ (ਤਿਵੇਂ ਤੀਰਾ ਨੇ ਵੈਰੀਆਂ ਦੇ ਸ਼ਰੀਰਾ ਦੇ ਤੂੰਬੇ ਅਥਵਾ ਚੀਥੜੇ) ਉਡਾ ਦਿੱਤੇ ਹਨ ॥੧੩੯॥

ਚੰਡਿ ਚਮੂੰ ਬਹੁ ਦੈਤਨ ਕੀ ਹਤਿ ਫੇਰਿ ਪ੍ਰਚੰਡ ਕੁਵੰਡ ਸੰਭਾਰਿਓ ॥

चंडि चमूँ बहु दैतन की हति फेरि प्रचंड कुवंड संभारिओ ॥

ਚੰਡੀ ਨੇ ਦੈਂਤਾ ਦੀ ਬਹੁਤ ਸਾਰੀ ਸੈਨਾ ਮਾਰ ਕੇ ਫਿਰ ਪ੍ਰਚੰਡ ਧਨੁਸ਼ ਨੂੰ ਧਾਰਨ ਕੀਤਾ।

ਬਾਨਨ ਸੋ ਦਲ ਫੋਰ ਦਇਓ ਬਲ ਕੈ ਬਰ ਸਿੰਘ ਮਹਾ ਭਭਕਾਰਿਓ ॥

बानन सो दल फोर दइओ बल कै बर सिंघ महा भभकारिओ ॥

ਬਾਣਾ ਨਾਲ (ਵੈਰੀ ਦੀ) ਸੈਨਾ ਪਾੜ ਦਿੱਤੀ ਅਤੇ ਬਲਵਾਨ ਸ਼ੇਰ ਵੀ ਜ਼ੋਰ ਨਾਲ ਦਹਾੜ੍ਹਿਆ।

ਮਾਰ ਦਏ ਸਿਰਦਾਰ ਬਡੇ ਧਰਿ ਸ੍ਰਉਣ ਬਹਾਇ ਬਡੋ ਰਨ ਪਾਰਿਓ ॥

मार दए सिरदार बडे धरि स्रउण बहाइ बडो रन पारिओ ॥

ਵਡੇ ਵਡੇ (ਸੈਨਿਕ) ਸਰਦਾਰ ਮਾਰ ਦਿੱਤੇ ਅਤੇ ਧਰਤੀ ਉਤੇ ਲਹੂ ਵਹਾ ਕੇ ਤਕੜਾ ਯੁੱਧ ਕੀਤਾ।

ਏਕ ਕੇ ਸੀਸ ਦਇਓ ਧਨੁ ਯੌ ਜਨੁ ਕੋਪ ਕੈ ਗਾਜ ਨੇ ਮੰਡਪ ਮਾਰਿਓ ॥੧੪੦॥

एक के सीस दइओ धनु यौ जनु कोप कै गाज ने मंडप मारिओ ॥१४०॥

ਇਕ (ਦੈਂਤ) ਦੇ ਸਿਰ ਉਤੇ ਇਸ ਤਰ੍ਹਾ ਧਨੁਸ਼ ਮਾਰਿਆ ਮਾਨੋ ਬਿਜਲੀ ਨੇ ਕ੍ਰੋਧ ਕਰ ਕੇ ਮਹੱਲ ਢਾਹ ਦਿੱਤਾ ਹੋਵੇ ॥੧੪੦॥

ਦੋਹਰਾ ॥

दोहरा ॥

ਦੋਹਰਾ:

ਚੰਡਿ ਚਮੂੰ ਸਭ ਦੈਤ ਕੀ ਐਸੇ ਦਈ ਸੰਘਾਰਿ ॥

चंडि चमूँ सभ दैत की ऐसे दई संघारि ॥

ਦੈਂਤ ਦੀ ਸਾਰੀ ਫ਼ੌਜ ਨੂੰ ਚੰਡੀ ਨੇ ਇਸ ਤਰ੍ਹਾਂ ਨਸ਼ਟ ਕਰ ਦਿੱਤਾ

ਪਉਨ ਪੂਤ ਜਿਉ ਲੰਕ ਕੋ ਡਾਰਿਓ ਬਾਗ ਉਖਾਰਿ ॥੧੪੧॥

पउन पूत जिउ लंक को डारिओ बाग उखारि ॥१४१॥

ਜਿਸ ਤਰ੍ਹਾਂ ਹਨੂਮਾਨ ('ਪਉਨ-ਪੂਤ') ਨੇ ਲੰਕਾ ਦਾ ਬਾਗ ਪੁਟ ਸੁਟਿਆ ਸੀ ॥੧੪੧॥

ਸ੍ਵੈਯਾ ॥

स्वैया ॥

ਸ੍ਵੈਯਾ:

ਗਾਜ ਕੈ ਚੰਡਿ ਮਹਾਬਲਿ ਮੇਘ ਸੀ ਬੂੰਦਨ ਜਿਉ ਅਰਿ ਪੈ ਸਰ ਡਾਰੇ ॥

गाज कै चंडि महाबलि मेघ सी बूँदन जिउ अरि पै सर डारे ॥

ਬਲਵਾਨ ਚੰਡੀ ਨੇ ਬਦਲ ਵਾਂਗ ਗੱਜ ਕੇ ਤੀਰਾਂ ਨੂੰ ਬੂੰਦਾਂ ਵਾਂਗ ਵੈਰੀ ਉਤੇ ਸੁਟਿਆ।

ਦਾਮਿਨਿ ਸੋ ਖਗ ਲੈ ਕਰਿ ਮੈ ਬਹੁ ਬੀਰ ਅਧੰ ਧਰ ਕੈ ਧਰਿ ਮਾਰੇ ॥

दामिनि सो खग लै करि मै बहु बीर अधं धर कै धरि मारे ॥

ਬਿਜਲੀ ਵਰਗੀ ਤਲਵਾਰ ਹੱਥ ਵਿਚ ਲੈ ਕੇ ਬਹੁਤ ਸੂਰਮਿਆਂ ਦੇ ਅੱਧੇ ਅੱਧੇ ਟੁਕੜੇ ਕਰ ਕੇ ਧਰਤੀ ਉਤੇ ਸੁਟ ਦਿੱਤੇ।

ਘਾਇਲ ਘੂਮ ਪਰੇ ਤਿਹ ਇਉ ਉਪਮਾ ਮਨ ਮੈ ਕਵਿ ਯੌ ਅਨੁਸਾਰੇ ॥

घाइल घूम परे तिह इउ उपमा मन मै कवि यौ अनुसारे ॥

ਜ਼ਖ਼ਮੀ ਭੁਆਟਣੀ ਖਾ ਕੇ ਉਥੇ ਇਸ ਤਰ੍ਹਾਂ ਡਿਗੇ ਹੋਏ ਹਨ, (ਉਨ੍ਹਾਂ ਉਤੇ) ਕਵੀ ਮਨ ਵਿਚ ਇੰਜ ਉਪਮਾ ਢੁਕਾਉਂਦਾ ਹੈ,

ਸ੍ਰਉਨ ਪ੍ਰਵਾਹ ਮਨੋ ਸਰਤਾ ਤਿਹ ਮਧਿ ਧਸੀ ਕਰਿ ਲੋਥ ਕਰਾਰੇ ॥੧੪੨॥

स्रउन प्रवाह मनो सरता तिह मधि धसी करि लोथ करारे ॥१४२॥

ਮਾਨੋ ਲਹੂ ਦਾ ਪ੍ਰਵਾਹ ਨਦੀ ਹੋਵੇ ਅਤੇ ਉਸ ਵਿਚ ਧਸੀਆਂ ਲੋਥਾ ਕੰਢੇ ਹੋਣ ॥੧੪੨॥

ਐਸੇ ਪਰੇ ਧਰਨੀ ਪਰ ਬੀਰ ਸੁ ਕੈ ਕੈ ਦੁਖੰਡ ਜੁ ਚੰਡਿਹਿ ਡਾਰੇ ॥

ऐसे परे धरनी पर बीर सु कै कै दुखंड जु चंडिहि डारे ॥

ਇਸ ਤਰ੍ਹਾ ਚੰਡੀ ਦੁਆਰਾ ਦੋ ਦੋ ਟੁਕੜੇ ਕੀਤੇ ਸੂਰਵੀਰ ਧਰਤੀ ਉਤੇ ਪਏ ਹਨ।

ਲੋਥਨ ਉਪਰ ਲੋਥ ਗਿਰੀ ਬਹਿ ਸ੍ਰਉਣ ਚਲਿਓ ਜਨੁ ਕੋਟ ਪਨਾਰੇ ॥

लोथन उपर लोथ गिरी बहि स्रउण चलिओ जनु कोट पनारे ॥

ਲੋਥਾ ਉਤੇ ਲੋਥ ਡਿਗੀ ਹੋਈ ਹੈ, ਲਹੂ ਇਸ ਤਰ੍ਹਾ ਵਗ ਰਿਹਾ ਹੈ ਮਾਨੋ ਕਰੋੜਾ ਪਰਨਾਲੇ ਵਗ ਰਹੇ ਹੋਣ।

ਲੈ ਕਰਿ ਬਿਯਾਲ ਸੋ ਬਿਯਾਲ ਬਜਾਵਤ ਸੋ ਉਪਮਾ ਕਵਿ ਯੌ ਮਨਿ ਧਾਰੇ ॥

लै करि बियाल सो बियाल बजावत सो उपमा कवि यौ मनि धारे ॥

(ਭੂਤ-ਗਣ) ਹੱਥ ਵਿਚ ਹਾਥੀ ਨੂੰ ਲੈ ਕੇ (ਦੂਜੇ) ਹਾਥੀ ਨਾਲ ਟਕਰਾਉਂਦੇ ਹਨ, ਉਸ ਦ੍ਰਿਸ਼ ਦੀ ਉਪਮਾ ਕਵੀ ਦੇ ਮਨ ਵਿਚ ਇਸ ਪ੍ਰਕਾਰ ਆਈ ਹੈ,

ਮਾਨੋ ਮਹਾ ਪ੍ਰਲੈਏ ਬਹੇ ਪਉਨ ਸੋ ਆਪਸਿ ਮੈ ਭਿਰ ਹੈ ਗਿਰਿ ਭਾਰੇ ॥੧੪੩॥

मानो महा प्रलए बहे पउन सो आपसि मै भिर है गिरि भारे ॥१४३॥

ਮਾਨੋ ਮਹਾ ਪਰਲੋ ਵੇਲੇ ਹਵਾ ਦੇ ਚਲਣ ਨਾਲ ਵਡੇ ਵਡੇ ਪਹਾੜ ਆਪਸ ਵਿਚ ਟਕਰਾ ਰਹੇ ਹੋਣ ॥੧੪੩॥

ਲੈ ਕਰ ਮੈ ਅਸਿ ਦਾਰੁਨ ਕਾਮ ਕਰੇ ਰਨ ਮੈ ਅਰਿ ਸੋ ਅਰਿਣੀ ਹੈ ॥

लै कर मै असि दारुन काम करे रन मै अरि सो अरिणी है ॥

ਹੱਥ ਵਿਚ ਵੈਰੀ ਦੀ ਵੈਰਨ ਤਲਵਾਰ ਨੂੰ ਲਏ ਜਾਣ ਤੇ (ਉਹ) ਯੁੱਧ-ਭੂਮੀ ਵਿਚ ਭਿਆਨਕ ਕੰਮ ਕਰਦੀ ਹੈ।

ਸੂਰ ਹਨੇ ਬਲਿ ਕੈ ਬਲੁਵਾਨ ਸੁ ਸ੍ਰਉਨ ਚਲਿਓ ਬਹਿ ਬੈਤਰਨੀ ਹੈ ॥

सूर हने बलि कै बलुवान सु स्रउन चलिओ बहि बैतरनी है ॥

ਬਲਵਾਨ ਸੂਰਮਿਆਂ ਨੂੰ ਬਲ-ਪੂਰਵਕ ਮਾਰ ਦਿੱਤਾ ਗਿਆ ਅਤੇ ਲਹੂ ਵੈਤਰਨੀ ਨਦੀ ਹੋ ਕੇ ਵਗਣ ਲਗਿਆ।

ਬਾਹ ਕਟੀ ਅਧ ਬੀਚ ਤੇ ਸੁੰਡ ਸੀ ਸੋ ਉਪਮਾ ਕਵਿ ਨੇ ਬਰਨੀ ਹੈ ॥

बाह कटी अध बीच ते सुँड सी सो उपमा कवि ने बरनी है ॥
ਸੁੰਡ ਵਰਗੀ ਬਾਹ ਅੱਧ ਵਿਚਾਲਿਓਂ ਕਟੀ ਹੋਈ ਪਈ ਹੈ, ਉਸ ਦੀ ਉਪਮਾ ਕਵੀ ਨੂੰ ਇੰਜ ਸੁਝੀ ਹੈ,

ਆਪਸਿ ਮੈ ਲਰ ਕੈ ਸੁ ਮਨੋ ਗਿਰਿ ਤੇ ਗਿਰੀ ਸਰਪ ਕੀ ਦੁਇ ਘਰਨੀ ਹੈ ॥੧੪੪॥
आपसि मै लर कै सु मनो गिरि ते गिरी सरप की दुइ घरनी है ॥१४४॥
ਮਾਨੋ ਪਰਬਤ ਉਤੋਂ ਸ਼ੇਸ਼ ਨਾਗ ਦੀਆਂ ਦੋ ਪਤਨੀਆਂ ਲੜ ਕੇ ਡਿਗ ਪਈਆਂ ਹੋਣ ॥੧੪੪॥

ਦੋਹਰਾ ॥
दोहरा ॥
ਦੋਹਰਾ:

ਸਕਲ ਪ੍ਰਬਲ ਦਲ ਦੈਤ ਕੋ ਚੰਡੀ ਦਇਓ ਭਜਾਇ ॥
सकल प्रबल दल दैत को चंडी दइओ भजाइ ॥
ਦੈਂਤ ਦੇ ਸਾਰੇ ਪ੍ਰਬਲ ਦਲ ਨੂੰ ਚੰਡੀ ਨੇ (ਮਾਰ ਕੇ ਇਸ ਤਰ੍ਹਾਂ) ਭਜਾ ਦਿੱਤਾ,

ਪਾਪ ਤਾਪ ਹਰਿ ਜਾਪ ਤੇ ਜੈਸੇ ਜਾਤ ਪਰਾਇ ॥੧੪੫॥
पाप ताप हरि जाप ते जैसे जात पराइ ॥१४५॥
ਜਿਸ ਤਰ੍ਹਾਂ ਹਰਿ-ਜਾਪ ਨਾਲ ਪਾਪ ਅਤੇ ਤਾਪ ਦੂਰ ਹੋ ਜਾਂਦੇ ਹਨ ॥੧੪੫॥

ਸ੍ਵੈਯਾ ॥
स्वैया ॥
ਸ੍ਵੈਯਾ:

ਭਾਨੁ ਤੇ ਜਿਉ ਤਮ ਪਉਨ ਤੇ ਜਿਉ ਘਨੁ ਮੋਰ ਤੇ ਜਿਉ ਫਨਿ ਤਿਉ ਸੁਕਚਾਨੇ ॥
भानु ते जिउ तम पउन ते जिउ घनु मोर ते जिउ फनि तिउ सुकचाने ॥
ਜਿਵੇਂ ਸੂਰਜ ਤੋਂ ਹਨੇਰਾ, ਜਿਵੇਂ ਹਵਾ ਤੋਂ ਬਦਲ, ਜਿਵੇਂ ਮੋਰ ਤੋਂ ਫਨੀਅਰ ਡਰ ਜਾਂਦੇ ਹਨ (ਸੁੰਗੜ ਜਾਂਦੇ ਹਨ)

ਸੂਰ ਤੇ ਕਾਤੁਰੁ ਕੂਰ ਤੇ ਚਾਤੁਰੁ ਸਿੰਘ ਤੇ ਸਾਤੁਰ ਏਣਿ ਡਰਾਨੇ ॥
सूर ते कातुरु कूर ते चातुरु सिंघ ते सातुर एणि डराने ॥

ਤਿਵੇਂ ਸੂਰਮੇ ਤੋਂ ਕਾਇਰ, ਝੂਠ ਤੋਂ ਸਿਆਣਪ ਅਤੇ ਸ਼ੇਰ ਤੋਂ ਹਿਰਨ ('ਏਣਿ') ਤੁਰਤ ('ਸਾਤੁਰ') ਭੈਭੀਤ ਹੋ ਜਾਂਦੇ ਹਨ।

ਸੂਮ ਤੇ ਜਿਉ ਜਸੁ ਬਿਓਗ ਤੇ ਜਿਉ ਰਸੁ ਪੂਤ ਕਪੂਤ ਤੇ ਜਿਉ ਬੰਸੁ ਹਾਨੇ ॥

सूम ते जिउ जसु बिओग ते जिउ रसु पूत कपूत ते जिउ बंसु हाने ॥

ਜਿਵੇਂ ਕੰਜੂਸ ਤੋਂ ਯਸ਼, ਜਿਵੇਂ ਵਿਯੋਗ ਤੋਂ ਆਨੰਦ ਅਤੇ ਜਿਵੇਂ ਕੁਪੁੱਤਰ ਤੋਂ ਖ਼ਾਨਦਾਨ ਦਾ ਨੁਕਸਾਨ ਹੁੰਦਾ ਹੈ

ਧਰਮ ਜਿਉ ਕ੍ਰੁਧ ਤੇ ਭਰਮ ਸੁਬੁਧ ਤੇ ਚੰਡ ਕੇ ਜੁਧ ਤੇ ਦੈਤ ਪਰਾਨੇ ॥੧੪੬॥

धरम जिउ क्रुध ते भरम सुबुध ते चंड के जुध ते दैत पराने ॥१४६॥

ਅਤੇ ਕ੍ਰੋਧ ਤੋਂ ਧਰਮ ਦਾ, ਸੁਬੁੱਧ ਤੋਂ ਭਰਮ (ਭਜ ਜਾਂਦਾ ਹੈ, ਉਵੇਂ) ਚੰਡੀ ਦੇ ਯੁੱਧ ਤੋਂ ਦੈਂਤ ਨਸ ਜਾਂਦੇ ਹਨ ॥੧੪੬॥

ਫੇਰ ਫਿਰੈ ਸਭ ਜੁਧ ਕੇ ਕਾਰਨ ਲੈ ਕਰਵਾਨ ਕ੍ਰੁਧ ਹੁਇ ਧਾਏ ॥

फेर फिरै सभ जुध के कारन लै करवान क्रुध हुइ धाए ॥

ਯੁੱਧ ਲਈ ਫਿਰ ਸਭ ਮੁੜ ਪਏ ਅਤੇ ਕ੍ਰੋਧਵਾਨ ਹੋ ਕੇ (ਹੱਥ ਵਿਚ) ਤਲਵਾਰਾ ਧਾਰਨ ਕਰਦੇ ਹੋਇਆਂ ਹਮਲਾਵਰ ਹੋਏ।

ਏਕ ਲੈ ਬਾਨ ਕਮਾਨਨ ਤਾਨ ਕੈ ਤੂਰਨ ਤੇਜ ਤੁਰੰਗ ਤੁਰਾਏ ॥

एक लै बान कमानन तान कै तूरन तेज तुरंग तुराए ॥

ਕਈ ਹੱਥਾ ਵਿਚ ਤੀਰ ਲੈ ਕੇ ਅਤੇ ਕਮਾਨਾ ਵਿਚ ਕਸ ਕੇ ਛੇਤੀ ਨਾਲ ਘੋੜਿਆਂ ਨੂੰ ਤੋਰਦੇ ਹਨ।

ਧੂਰਿ ਉਡੀ ਖੁਰ ਪੂਰਨ ਤੇ ਪਥ ਊਰਧ ਹੁਇ ਰਵਿ ਮੰਡਲ ਛਾਏ ॥

धूरि उडी खुर पूरन ते पथ ऊरध हुइ रवि मंडल छाए ॥

(ਘੋੜਿਆਂ ਦੇ) ਸੁੰਮਾ ਨਾਲ ਉਡੀ ਧੂੜ ਨੇ ਉਪਰਲੇ ਰਸਤੇ (ਆਕਾਸ਼) ਵਿਚ ਪਸਰ ਕੇ ਸੂਰਜ ਦੇ ਮੰਡਲ ਨੂੰ ਲੁਕਾ ਦਿੱਤਾ ਹੈ,

ਮਾਨਹੁ ਫੇਰ ਰਚੇ ਬਿਧਿ ਲੋਕ ਧਰਾ ਖਟ ਆਠ ਅਕਾਸ ਬਨਾਏ ॥੧੪੭॥

मानहु फेर रचे बिधि लोक धरा खट आठ अकास बनाए ॥१४७॥

ਮਾਨੋ ਬ੍ਰਹਮਾ ਨੇ ਫਿਰ ਲੋਕਾ ਦੀ ਰਚਨਾ ਕੀਤੀ ਹੈ (ਜਿਨ੍ਹਾ ਵਿਚ) ਛੇ ਧਰਤੀਆਂ ਅਤੇ ਅੱਠ ਆਕਾਸ਼ ਬਣਾਏ ਹਨ ॥੧੪੭॥

ਚੰਡ ਪ੍ਰਚੰਡ ਕੁਵੰਡ ਲੈ ਬਾਨਨਿ ਦੈਤਨ ਕੇ ਤਨ ਤੂਲਿ ਜਿਉ ਤੂੰਬੇ ॥

चंड प्रचंड कुवंड लै बाननि दैतन के तन तूलि जिउ तूँबे ॥

ਪ੍ਰਚੰਡ ਚੰਡੀ ਨੇ ਧਨੁਸ਼ ਲੈ ਕੇ ਬਾਣਾ ਨਾਲ ਦੈਂਤਾ ਦੇ ਸ਼ਰੀਰਾ ਨੂੰ ਰੂੰ ਵਾਗ ਤੂੰਬੇ ਤੂੰਬੇ ਕਰ ਦਿੱਤਾ ਹੈ।

ਮਾਰ ਗਇੰਦ ਦਏ ਕਰਵਾਰ ਲੈ ਦਾਨਵ ਮਾਨ ਗਇਓ ਉਡ ਪੂੰਬੇ ॥

मार गइंद दए करवार लै दानव मान गइओ उड पूँबे ॥

(ਚੰਡੀ ਨੇ) ਤਲਵਾਰ ਨਾਲ (ਦੈਂਤ-ਦਲ ਦੇ) ਹਾਥੀਆਂ ਨੂੰ ਮਾਰ ਦਿੱਤਾ ਹੈ। (ਫਲਸਰੂਪ) ਦੈਂਤਾ ਦਾ ਹੰਕਾਰ ਅੱਕ ਦੀਆਂ ਬੁੱਢੀਆਂ ਵਾਗ ਉਡ-ਪੁਡ ਗਿਆ ਹੈ।

ਬੀਰਨ ਕੇ ਸਿਰ ਕੀ ਸਿਤ ਪਾਗ ਚਲੀ ਬਹਿ ਸ੍ਰੋਨਤ ਊਪਰ ਖੂੰਬੇ ॥

बीरन के सिर की सित पाग चली बहि स्रोनत ऊपर खूँबे ॥

ਸੂਰਮਿਆਂ ਦੇ ਸਿਰਾ ਦੀਆਂ ਸਫ਼ੈਦ ਪਗੜੀਆਂ ਲਹੂ ਉਤੇ ਖੁੰਬਾ ਵਾਗ ਵਹਿ ਰਹੀਆਂ ਹਨ।

ਮਾਨਹੁ ਸਾਰਸੁਤੀ ਕੇ ਪ੍ਰਵਾਹ ਮੈ ਸੂਰਨ ਕੇ ਜਸ ਕੈ ਉਠੇ ਬੂੰਬੇ ॥੧੪੮॥

मानहु सारसुती के प्रवाह मै सूरन के जस कै उठे बूँबे ॥१४८॥

(ਇਹ ਦ੍ਰਿਸ਼ ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸਰਸਵਤੀ ਨਦੀ ਦੇ ਪ੍ਰਵਾਹ ਵਿਚ ਸੂਰਮਿਆਂ ਦੇ ਯਸ਼ ਦੇ ਬੁਲਬੁਲੇ (ਬੂੰਬੇ) ਉਠ ਰਹੇ ਹੋਣ ॥੧੪੮॥

ਦੇਤਨ ਸਾਥ ਗਦਾ ਗਹਿ ਹਾਥਿ ਸੁ ਕ੍ਰੁਧ ਹ੍ਵੈ ਜੁਧੁ ਨਿਸੰਗ ਕਰਿਓ ਹੈ ॥

देतन साथ गदा गहि हाथि सु क्रुध ह्वै जुधु निसंग करिओ है ॥

(ਫਿਰ ਚੰਡੀ ਨੇ) ਹੱਥ ਵਿਚ ਗਦਾ ਧਾਰਨ ਕਰ ਕੇ ਕ੍ਰੋਧ ਨਾਲ ਨਿਸੰਗ ਹੋ ਕੇ ਦੈਂਤਾ ਨਾਲ ਯੁੱਧ ਸ਼ੁਰੂ ਕਰ ਦਿੱਤਾ।

ਪਾਨਿ ਕ੍ਰਿਪਾਨ ਲਏ ਬਲਵਾਨ ਸੁ ਮਾਰ ਤਬੈ ਦਲ ਛਾਰ ਕਰਿਓ ਹੈ ॥

पानि कृपान लए बलवान सु मार तबै दल छार करिओ है ॥

ਹੱਥ ਵਿਚ ਮਜ਼ਬੂਤ ਤਲਵਾਰ ਲੈ ਕੇ (ਦੈਂਤਾ ਦੇ) ਦਲ ਨੂੰ ਮਾਰ ਕੇ ਮਿੱਟੀ ਵਿਚ ਮਿਲਾ ਦਿੱਤਾ।

ਪਾਗ ਸਮੇਤ ਗਿਰਿਓ ਸਿਰ ਏਕ ਕੋ ਭਾਉ ਇਹੇ ਕਬਿ ਤਾ ਕੋ ਧਰਿਓ ਹੈ ॥

पाग समेत गिरिओ सिर एक को भाउ इहे कबि ता को धरिओ है ॥

ਇਕ ਦੈਂਤ ਦਾ ਪਗੜੀ ਸਮੇਤ ਸਿਰ ਡਿਗਿਆ ਹੋਇਆ ਹੈ, (ਉਸ ਦਾ) ਭਾਵ ਕਵਿਤਾ ਵਿਚ (ਕਵੀ ਨੇ) ਇੰਜ ਬਿਆਨ ਕੀਤਾ ਹੈ,

ਪੂਰਨਿ ਪੁੰਨ ਪਏ ਨਭ ਤੇ ਸੁ ਮਨੋ ਭੁਅ ਟੂਟ ਨਛਤ੍ਰ ਪਰਿਓ ਹੈ ॥੧੪੯॥

पूरनि पुँन पए नभ ते सु मनो भुअ टूट नछत्र परिओ है ॥१४९॥

ਮਾਨੋ ਪੁੰਨਾ ਦੇ ਪੂਰੇ ਹੋਣ ਤੇ ਆਕਾਸ਼ ਤੋਂ ਤਾਰਾ (ਨਛੱਤ੍ਰ) ਟੁਟ ਕੇ ਧਰਤੀ ਉਤੇ ਡਿਗਿਆ ਹੋਵੇ ॥੧੪੯॥

ਬਾਰਿਦ ਬਾਰਨ ਜਿਉ ਨਿਰਵਾਰਿ ਮਹਾ ਬਲ ਧਾਰਿ ਤਬੇ ਇਹ ਕੀਆ ॥

बारिद बारन जिउ निरवारि महा बल धारि तबे इह कीआ ॥

ਤਦ (ਚੰਡੀ ਨੇ) ਬਹੁਤ ਅਧਿਕ ਬਲ ਇਕੱਠਾ ਕਰ ਕੇ ਬਦਲਾ ਵਰਗੇ ਹਾਥੀਆਂ ਨੂੰ ਖਿੰਡਾਉਣ ਦਾ ਕੰਮ ਕੀਤਾ।

ਪਾਨਿ ਲੈ ਬਾਨ ਕਮਾਨ ਕੋ ਤਾਨਿ ਸੰਘਾਰ ਸਨੇਹ ਤੇ ਸ੍ਰਉਨਤ ਪੀਆ ॥

पानि लै बान कमान को तानि संघार सनेह ते स्रउनत पीआ ॥

ਹੱਥ ਵਿਚ ਤੀਰ ਲੈ ਕੇ, ਕਮਾਨ ਨੂੰ ਖਿਚ ਕੇ ਮਾਰਿਆ ਹੈ ਅਤੇ ਸਨੇਹ ਪੂਰਵਕ ਲਹੂ ਪੀਤਾ।

ਏਕ ਗਏ ਕੁਮਲਾਇ ਪਰਾਇ ਕੈ ਏਕਨ ਕੋ ਧਰਕਿਓ ਤਨਿ ਹੀਆ ॥

एक गए कुमलाइ पराइ कै एकन को धरकिओ तनि हीआ ॥

(ਇਹ ਵੇਖ ਕੇ) ਇਕ ਤਾ ਘਬਰਾ ਕੇ ਨਸ ਗਏ ਹਨ ਅਤੇ ਇਕਨਾ ਦੇ ਤਨ ਵਿਚ ਦਿਲ ਧੜਕਨ ਲਗ ਗਿਆ।

ਚੰਡ ਕੇ ਬਾਨ ਕਿਧੋ ਕਰ ਭਾਨਹਿ ਦੇਖਿ ਕੈ ਦੈਤ ਗਈ ਦੁਤਿ ਦੀਆ ॥੧੫੦॥

चंड के बान किधो कर भानहि देखि कै दैत गई दुति दीआ ॥१५०॥

ਚੰਡੀ ਦੇ ਤੀਰ ਹਨ ਅਥਵਾ ਸੂਰਜ ਦੀਆਂ ਕਿਰਨਾ ਹਨ (ਜਿਨ੍ਹਾ ਨੂੰ) ਵੇਖ ਕੇ ਦੈਂਤਾ ਦੇ ਦੀਵਿਆਂ ਦੀ ਰੌਸ਼ਨੀ ਚਲੀ ਗਈ ਹੈ ॥੧੫੦॥

ਲੈ ਕਰ ਮੈ ਅਸਿ ਕੋਪ ਭਈ ਅਤਿ ਧਾਰ ਮਹਾ ਬਲ ਕੋ ਰਨ ਪਾਰਿਓ ॥

लै कर मै असि कोप भई अति धार महा बल को रन पारिओ ॥

(ਚੰਡੀ ਨੇ) ਹੱਥ ਵਿਚ ਤਲਵਾਰ ਲੈ ਕੇ ਅਤੇ ਕ੍ਰੋਧਵਾਨ ਹੋ ਕੇ ਅਤਿ ਅਧਿਕ ਬਲ ਸਹਿਤ ਘੋਰ ਯੁੱਧ ਮਚਾਇਆ।

ਦਉਰ ਕੈ ਠਉਰ ਹਤੇ ਬਹੁ ਦਾਨਵ ਏਕ ਗਇੰਦ੍ਰ ਬਡੋ ਰਨਿ ਮਾਰਿਓ ॥

दउर कै ठउर हते बहु दानव एक गइंद्र बडो रनि मारिओ ॥

ਆਪਣੀ ਥਾ ਤੋਂ ਅਗੇ ਵੱਧ ਕੇ ਬਹੁਤੇ ਦੈਂਤਾ ਅਤੇ ਇਕ ਵੱਡੇ ਹਾਥੀ ਨੂੰ ਰਣ ਵਿਚ ਮਾਰਿਆ।

ਕਉਤਕਿ ਤਾ ਛਬਿ ਕੋ ਰਨ ਪੇਖਿ ਤਬੈ ਕਬਿ ਇਉ ਮਨ ਮਧਿ ਬਿਚਾਰਿਓ ॥

कउतकि ता छबि को रन पेखि तबै कबि इउ मन मधि बिचारिओ ॥

ਰਣ ਵਿਚ ਉਸ ਕੌਤਕ ਦੇ ਨਜ਼ਾਰੇ ਨੂੰ ਵੇਖ ਕੇ ਤਦ ਕਵੀ ਨੇ ਮਨ ਵਿਚ ਇੰਜ ਵਿਚਾਰਿਆ

ਸਾਗਰ ਬਾਧਨ ਕੇ ਸਮਏ ਨਲ ਮਾਨੋ ਪਹਾਰ ਉਖਾਰ ਕੇ ਡਾਰਿਓ ॥੧੫੧॥

सागर बाधन के समए नल मानो पहार उखार के डारिओ ॥१५१॥
ਮਾਨੋ ਸਮੁੰਦਰ ਨੂੰ ਬੰਨ੍ਹ ਮਾਰਨ ਵੇਲੇ ਨਲ ਨੇ ਪਰਬਤ ਪੁਟ ਕੇ ਸੁਟ ਦਿੱਤਾ ਹੋਵੇ ॥੧੫੧॥

ਦੋਹਰਾ ॥
दोहरा ॥
ਦੋਹਰਾ:

ਮਾਰ ਜਬੈ ਸੈਨਾ ਲਈ ਤਬੈ ਦੈਤ ਇਹ ਕੀਨ ॥
मार जबै सैना लई तबै दैत इह कीन ॥
ਜਦੋਂ (ਚੰਡੀ ਨੇ ਦੈਂਤਾ ਦੀ) ਫ਼ੌਜ ਮਾਰ ਲਈ, ਤਦੋਂ (ਰਕਤ-ਬੀਜ) ਨੇ ਇਹ ਕੰਮ ਕੀਤਾ

ਸਸਤ੍ਰ ਧਾਰ ਕਰਿ ਚੰਡਿ ਕੇ ਬਧਿਬੇ ਕੋ ਮਨ ਦੀਨ ॥੧੫੨॥
ससत्र धार करि चंडि के बधिबे को मन दीन ॥१५२॥
ਕਿ ਸ਼ਸਤ੍ਰ ਧਾਰਨ ਕਰ ਕੇ ਚੰਡੀ ਨੂੰ ਮਾਰਨ ਦਾ (ਖਿਆਲ) ਮਨ ਵਿਚ ਲਿਆਂਦਾ ॥੧੫੨॥

ਸ੍ਵੈਯਾ ॥
स्वैया ॥
ਸ੍ਵੈਯਾ:

ਬਾਹਨਿ ਸਿੰਘ ਭਇਆਨਕ ਰੂਪ ਲਖਿਓ ਸਭ ਦੈਤ ਮਹਾ ਡਰ ਪਾਇਓ ॥
बाहनि सिंघ भइआनक रूप लखिओ सभ दैत महा डर पाइओ ॥
ਸ਼ੇਰ ਦੀ ਸਵਾਰ (ਚੰਡੀ) ਦਾ ਭਿਆਨਕ ਰੂਪ ਵੇਖ ਕੇ ਸਾਰੇ ਦੈਂਤਾ ਨੇ ਬਹੁਤ ਡਰ ਮੰਨਿਆ ਹੈ।

ਸੰਖ ਲੀਏ ਕਰਿ ਚਕ੍ਰ ਅਉ ਬਕ੍ਰ ਸਰਾਸਨ ਪਤ੍ਰ ਬਚਿਤ੍ਰ ਬਨਾਇਓ ॥
संख लीए करि चक्र अउ बक्र सरासन पत्र बचित्र बनाइओ ॥
(ਦੇਵੀ ਨੇ) ਹੱਥ ਵਿਚ ਸੰਖ ਅਤੇ ਚੱਕਰ ਲਿਆ ਹੋਇਆ ਹੈ ਅਤੇ ਟੇਢੀ ਧਨੁਸ਼ ਉਤੇ ਖੰਭਾ ਵਾਲਾ ਤੀਰ (ਪਤ੍ਰ) ਬਹੁਤ ਵਿਚਿਤ੍ਰ ਢੰਗ ਨਾਲ ਸਜਾਇਆ ਹੋਇਆ ਹੈ।

ਧਾਇ ਭੁਜਾ ਬਲ ਆਪਨ ਹ੍ਵੈ ਹਮ ਸੋ ਤਿਨ ਯੌ ਅਤਿ ਜੁਧੁ ਮਚਾਇਓ ॥
धाइ भुजा बल आपन ह्वै हम सो तिन यौ अति जुधु मचाइओ ॥

ਰਕਤ-ਬੀਜ ਕ੍ਰੋਧਵਾਨ ਹੋ ਕੇ ਅਗੇ ਵਧਿਆ ਅਤੇ (ਚੰਡੀ ਨੂੰ) ਇੰਜ ਕਹਿਣ ਲਗਿਆ ਕਿ ਜੇ ਤੇਰੀਆਂ ਭੁਜਾਵਾ ਵਿਚ ਬਲ ਹੈ ਤਾ ਰਣ ਵਿਚ ਮੇਰੇ ਨਾਲ ਯੁੱਧ ਮਚਾ।

ਕ੍ਰੋਧ ਕੈ ਸ੍ਰਉਣਤ ਬਿੰਦ ਕਹੈ ਰਨਿ ਇਆਹੀ ਤੇ ਚੰਡਿਕਾ ਨਾਮ ਕਹਾਇਓ ॥੧੫੩॥

क्रोध कै स्रउणत बिंद कहै रनि इआही ते चंडिका नाम कहाइओ ॥१५३॥

(ਅਗੋਂ ਚੰਡੀ ਨੇ ਉਤਰ ਦਿੱਤਾ ਕਿ) ਇਸੇ ਕਰ ਕੇ ਤਾ (ਮੈਂ ਆਪਣਾ ਨਾ) ਚੰਡਿਕਾ ਅਖਵਾਇਆ ਹੈ ॥੧੫੩॥

ਮਾਰਿ ਲਇਓ ਦਲਿ ਅਉਰ ਭਜਿਓ ਤਬ ਕੋਪ ਕੇ ਆਪਨ ਹੀ ਸੁ ਭਿਰਿਓ ਹੈ ॥

मारि लइओ दलि अउर भजिओ तब कोप के आपन ही सु भिरिओ है ॥

(ਜਦੋਂ ਰਕਤ-ਬੀਜ ਦਾ) ਦਲ ਮਾਰਿਆ ਗਿਆ ਅਤੇ (ਬਾਕੀ ਦਾ) ਭਜ ਗਿਆ ਤਦੋਂ ਆਪ ਹੀ ਕ੍ਰੋਧਵਾਨ ਹੋ ਕੇ (ਚੰਡੀ ਨਾਲ) ਯੁੱਧ ਕਰਨ ਲਗਿਆ।

ਚੰਡਿ ਪ੍ਰਚੰਡਿ ਸੋ ਜੁਧੁ ਕਰਿਓ ਅਸਿ ਹਾਥਿ ਛੁਟਿਓ ਮਨ ਨਾਹਿ ਗਿਰਿਓ ਹੈ ॥

चंडि प्रचंडि सो जुधु करिओ असि हाथि छुटिओ मन नाहि गिरिओ है ॥

(ਉਸ ਨੇ) ਪ੍ਰਚੰਡ ਚੰਡੀ ਨਾਲ ਯੁੱਧ ਕੀਤਾ (ਅਤੇ ਉਸ ਦੇ ਹੱਥੋਂ) ਤਲਵਾਰ ਛੁੱਟ ਗਈ, ਪਰ ਉਸ ਦਾ ਮਨੋਬਲ ਨਾ ਡਿਗਿਆ।

ਲੈ ਕੇ ਕੁਵੰਡ ਕਰੰ ਬਲ ਧਾਰ ਕੈ ਸ੍ਰੋਨ ਸਮੂਹ ਮੈ ਐਸੇ ਤਰਿਓ ਹੈ ॥

लै के कुवंड करं बल धार कै स्रोन समूह मै ऐसे तरिओ है ॥

ਹੱਥ ਵਿਚ ਧਨੁਸ਼ ਧਾਰਨ ਕਰ ਕੇ ਅਤੇ ਪੂਰੀ ਸ਼ਕਤੀ ਇਕੱਠੀ ਕਰ ਕੇ ਲਹੂ ਦੇ ਸਾਗਰ ਵਿਚ ਇੰਜ ਤਰਿਆ ਹੈ

ਦੇਵ ਅਦੇਵ ਸਮੁੰਦ੍ਰ ਮਥਿਓ ਮਾਨੋ ਮੇਰ ਕੋ ਮਧਿ ਧਰਿਓ ਸੁ ਫਿਰਿਓ ਹੈ ॥੧੫੪॥

देव अदेव समुँद्र मथिओ मानो मेर को मधि धरिओ सु फिरिओ है ॥१५४॥

ਮਾਨੋ ਦੇਵਤਿਆਂ ਅਤੇ ਦੈਂਤਾ ਨੇ ਸਮੁੰਦਰ ਰਿੜਕਿਆ ਹੋਵੇ ਅਤੇ ਉਸ ਵਿਚ ਸੁਮੇਰ ਪਰਬਤ ਦੇ ਸਮਾਨ (ਮਧਾਣੇ ਵਾਗ ਰਕਤ-ਬੀਜ) ਫਿਰਿਆ ਹੋਵੇ ॥੧੫੪॥

ਕ੍ਰੁਧ ਕੈ ਜੁਧ ਕੇ ਦੈਤ ਬਲੀ ਨਦ ਸ੍ਰੋਨ ਕੋ ਤੈਰ ਕੇ ਪਾਰ ਪਧਾਰਿਓ ॥

क्रुध कै जुध के दैत बली नद स्रोन को तैर के पार पधारिओ ॥

ਬਲਵਾਨ ਦੈਂਤ ਨੇ ਕ੍ਰਧਿਤ ਹੋ ਕੇ ਯੁੱਧ ਲਈ ਲਹੂ ('ਸ੍ਰੋਨ') ਦੀ ਨਦੀ ਨੂੰ ਤਰ ਕੇ ਪਾਰ ਕੀਤਾ।

ਲੈ ਕਰਵਾਰ ਅਉ ਢਾਰ ਸੰਭਾਰ ਕੈ ਸਿੰਘ ਕੋ ਦਉਰ ਕੈ ਜਾਇ ਹਕਾਰਿਓ ॥

लै करवार अउ ढार संभार कै सिंघ को दउर कै जाइ हकारिओ ॥

ਤਲਵਾਰ ਅਤੇ ਢਾਲ ਨੂੰ ਸੰਭਾਲ ਕੇ ਦੌੜਦੇ ਹੋਇਆਂ ਸ਼ੇਰ ਨੂੰ ਜਾ ਲਲਕਾਰਿਆ।

ਆਵਤ ਪੇਖ ਕੈ ਚੰਡਿ ਕੁਵੰਡ ਤੇ ਬਾਨ ਲਗਿਓ ਤਨ ਮੂਰਛ ਪਾਰਿਓ ॥

आवत पेख कै चंडि कुवंड ते बान लगिओ तन मूरछ पारिओ ॥

(ਉਸ ਨੂੰ) ਆਉਂਦਿਆਂ ਵੇਖ ਕੇ ਚੰਡੀ ਨੇ ਧਨੁਸ਼ ਨਾਲ ਤੀਰ (ਸਾਧ ਕੇ ਮਾਰਿਆ ਜਿਸ ਦੇ) ਲਗਦਿਆਂ ਹੀ (ਦੈਂਤ ਦੇ) ਸ਼ਰੀਰ ਨੂੰ ਮੂਰਛਿਤ ਕਰ ਦਿੱਤਾ,

ਰਾਮ ਕੇ ਭ੍ਰਾਤਨ ਜਿਉ ਹਨੂਮਾਨ ਕੋ ਸੈਲ ਸਮੇਤ ਧਰਾ ਪਰ ਡਾਰਿਓ ॥੧੫੫॥

राम के भ्रातन जिउ हनूमान को सैल समेत धरा पर डारिओ ॥१५५॥

ਜਿਵੇਂ ਰਾਮ ਦੇ ਛੋਟੇ ਭਰਾ (ਭਰਤ) ਨੇ (ਸੰਜੀਵਨੀ ਬੂਟੀ ਵਾਲੇ) ਪਰਬਤ ਸਹਿਤ ਹਨੂਮਾਨ ਨੂੰ ਧਰਤੀ ਉਤੇ ਡਿਗਾ ਦਿੱਤਾ ਸੀ ॥੧੫੫॥

ਫੇਰ ਉਠਿਓ ਕਰਿ ਲੈ ਕਰਵਾਰ ਕੋ ਚੰਡ ਪ੍ਰਚੰਡ ਸਿਉ ਜੁਧ ਕਰਿਓ ਹੈ ॥

फेर उठिओ करि लै करवार को चंड प्रचंड सिउ जुध करिओ है ॥

ਹੱਥ ਵਿਚ ਤਲਵਾਰ ਲੈ ਕੇ ਫਿਰ ਉਠਿਆ ਅਤੇ ਪ੍ਰਚੰਡ ਚੰਡੀ ਨਾਲ ਯੁੱਧ ਕਰਨਾ ਸ਼ੁਰੂ ਕਰ ਦਿੱਤਾ।

ਘਾਇਲ ਕੈ ਤਨ ਕੇਹਰ ਤੇ ਬਹਿ ਸ੍ਰਉਨ ਸਮੂਹ ਧਰਾਨਿ ਪਰਿਓ ਹੈ ॥

घाइल कै तन केहर ते बहि स्रउन समूह धरानि परिओ है ॥

(ਉਸ ਨੇ) ਸ਼ੇਰ ਨੂੰ ਘਾਇਲ ਕਰ ਦਿੱਤਾ ਹੈ ਅਤੇ (ਉਸ ਦੇ ਜ਼ਖ਼ਮ ਤੋਂ) ਬਹੁਤ ਸਾਰਾ ਲਹੂ ਧਰਤੀ ਉਤੇ ਡੁਲ੍ਹ ਗਿਆ।

ਸੋ ਉਪਮਾ ਕਬਿ ਨੇ ਬਰਨੀ ਮਨ ਕੀ ਹਰਨੀ ਤਿਹ ਨਾਉ ਧਰਿਓ ਹੈ ॥

सो उपमा कबि ने बरनी मन की हरनी तिह नाउ धरिओ है ॥

(ਉਸ ਦੀ) ਉਪਮਾ ਕਵੀ ਨੇ ਵਰਣਿਤ ਕੀਤੀ ਹੈ, ਉਸ ਦਾ ਨਾ 'ਮਨ ਨੂੰ ਹਰਨ ਵਾਲੀ' (ਮਨ ਮੋਹਕ) ਰਖ ਦਿੱਤਾ ਹੈ,

ਗੇਰੂ ਨਗੰ ਪਰ ਕੈ ਬਰਖਾ ਧਰਨੀ ਪਰਿ ਮਾਨਹੁ ਰੰਗ ਢਰਿਓ ਹੈ ॥੧੫੬॥

गेरू नगं पर कै बरखा धरनी परि मानहु रंग ढरिओ है ॥१५६॥

ਮਾਨੋ ਗੇਰੂ ਦੇ ਪਰਬਤ (ਨਗ) ਉਤੇ ਵਰਸ਼ਾ (ਹੋਣ ਕਰ ਕੇ) ਧਰਤੀ ਉਤੇ (ਉਸ ਦਾ) ਰੰਗ ਡੁਲ੍ਹ ਗਿਆ ਹੋਵੇ ॥੧੫੬॥

ਸ੍ਰੋਣਤ ਬਿੰਦੁ ਸੋ ਚੰਡਿ ਪ੍ਰਚੰਡ ਸੁ ਜੁਧ ਕਰਿਓ ਰਨ ਮਧ ਰੁਹੇਲੀ ॥

स्रोणत बिंदु सो चंडि प्रचंड सु जुध करिओ रन मध रुहेली ॥

ਕ੍ਰੋਧਵਾਨ ਹੋ ਕੇ ਪ੍ਰਚੰਡ ਚੰਡੀ ਨੇ ਯੁੱਧ-ਭੂਮੀ ਵਿਚ ਰਕਤ-ਬੀਜ ਨਾਲ ਘੋਰ ਲੜਾਈ ਲੜੀ।

ਪੈ ਦਲ ਮੈ ਦਲ ਮੀਜ ਦਇਓ ਤਿਲ ਤੇ ਜਿਮੁ ਤੇਲ ਨਿਕਾਰਤ ਤੇਲੀ ॥

पै दल मै दल मीज दइओ तिल ते जिमु तेल निकारत तेली ॥

(ਵੈਰੀ ਦੇ) ਦਲ ਵਿਚ ਵੜ ਕੇ ਪਲ ਵਿਚ ਹੀ ਮਿਧ ਦਿੱਤਾ ਹੈ ਜਿਵੇਂ ਤਿਲਾ ਤੋਂ ਤੇਲੀ ਤੇਲ ਕੱਢਦਾ ਹੈ।

ਸ੍ਰੋਉਣ ਪਰਿਓ ਧਰਨੀ ਪਰ ਚ੍ਵੈ ਰੰਗਰੇਜ ਕੀ ਰੇਨੀ ਜਿਉ ਫੂਟ ਕੈ ਫੈਲੀ ॥

स्रोउण परिओ धरनी पर च्वै रंगरेज की रेनी जिउ फूट कै फैली ॥

ਧਰਤੀ ਉਤੇ ਲਹੂ ਇਸ ਤਰ੍ਹਾ ਚੋਇਆ ਪਿਆ ਸੀ ਜਿਵੇਂ ਲਿਲਾਰੀ ('ਰੰਗਰੇਜ਼') ਦੀ ਰੰਗ ਦੀ ਮਟਕੀ ('ਰੇਨੀ') ਟੁਟ ਕੇ ਫੈਲ ਗਈ ਹੈ।

ਘਾਉ ਲਸੈ ਤਨ ਦੈਤ ਕੇ ਯੌ ਜਨੁ ਦੀਪਕ ਮਧਿ ਫਨੂਸ ਕੀ ਥੈਲੀ ॥੧੫੭॥

घाउ लसै तन दैत के यौ जनु दीपक मधि फनूस की थैली ॥१५७॥

ਦੈਂਤ (ਰਕਤ-ਬੀਜ) ਦੇ ਸ਼ਰੀਰ ਉਤੇ ਜ਼ਖ਼ਮ ਇੰਜ ਲਿਸ਼ਕ ਰਹੇ ਹਨ ਮਾਨੋ ਫ਼ਾਨੂਸ (ਝਾੜ) ਦੀ ਥੈਲੀ ਵਿਚ ਦੀਵੇ ਜਗ ਰਹੇ ਹੋਣ ॥੧੫੭॥

ਸ੍ਰਉਣਤ ਬਿੰਦ ਕੋ ਸ੍ਰਉਣ ਪਰਿਓ ਧਰਿ ਸ੍ਰਉਨਤ ਬਿੰਦ ਅਨੇਕ ਭਏ ਹੈ ॥

स्रउणत बिंद को स्रउण परिओ धरि स्रउनत बिंद अनेक भए है ॥

ਰਕਤ-ਬੀਜ ਦਾ ਲਹੂ ਧਰਤੀ ਉਤੇ ਪਿਆ ਹੈ (ਤਾ ਉਸ ਤੋਂ) ਅਨੇਕ ਰਕਤ-ਬੀਜ ਪੈਦਾ ਹੋ ਗਏ ਹਨ।

ਚੰਡਿ ਪ੍ਰਚੰਡ ਕੁਵੰਡਿ ਸੰਭਾਰਿ ਕੇ ਬਾਨਨ ਸਾਥਿ ਸੰਘਾਰ ਦਏ ਹੈ ॥

चंडि प्रचंड कुवंडि संभारि के बानन साथि संघार दए है ॥

ਪ੍ਰਚੰਡ ਚੰਡੀ ਨੇ ਧਨੁਸ਼ ਨੂੰ ਸੰਭਾਲ ਕੇ ਬਾਣਾ ਨਾਲ (ਸਾਰੇ) ਮਾਰ ਦਿੱਤੇ ਹਨ।

ਸ੍ਰਉਨ ਸਮੂਹ ਸਮਾਇ ਗਏ ਬਹੁਰੋ ਸੁ ਭਏ ਹਤਿ ਫੇਰਿ ਲਏ ਹੈ ॥

स्रउन समूह समाइ गए बहुरो सु भए हति फेरि लए है ॥

(ਜਦੋਂ) ਸਾਰੇ ਰਕਤ-ਬੀਜ ਸਮੇਟ ਦਿੱਤੇ ਗਏ, (ਤਦੋਂ) ਫਿਰ (ਹੋਰ) ਹੋ ਗਏ ਹਨ (ਅਤੇ ਉਨ੍ਹਾ ਨੂੰ ਵੀ ਫਿਰ ਚੰਡੀ ਨੇ) ਮਾਰ ਦਿੱਤਾ।

ਬਾਰਿਦ ਧਾਰ ਪਰੈ ਧਰਨੀ ਮਾਨੋ ਬਿੰਬਰ ਹ੍ਵੈ ਮਿਟ ਕੈ ਜੁ ਗਏ ਹੈ ॥੧੫੮॥

बारिद धार परै धरनी मानो बिंबर ह्वै मिट कै जु गए है ॥१५८॥

ਮਾਨੋ ਮੀਂਹ ਪੈਣ ਨਾਲ ਧਰਤੀ ਤੋਂ ਬੁਲਬੁਲੇ ਪੈਦਾ ਹੁੰਦੇ ਹੋਣ, ਮਿਟਦੇ ਹੋਏ ਚਲੇ ਜਾਦੇ ਹੋਣ ॥੧੫੮॥

ਜੇਤਕ ਸ੍ਰਉਨ ਕੀ ਬੂੰਦ ਗਿਰੈ ਰਨਿ ਤੇਤਕ ਸ੍ਰਉਨਤ ਬਿੰਦ ਹ੍ਵੈ ਆਈ ॥

ਜੇਤਕ ਸ੍ਰਉਨ ਕੀ ਬੂੰਦ ਗਿਰੈ ਰਨਿ ਤੇਤਕ ਸ੍ਰਉਨਤ ਬਿੰਦ ਹ੍ਵੈ ਆਈ ॥
ਜਿਤਨੀਆਂ ਲਹੂ ਦੀਆਂ ਬੂੰਦਾ ਰਣ-ਭੂਮੀ ਵਿਚ ਡਿਗਦੀਆਂ ਹਨ ਉਤਨੇ ਹੀ ਰਕਤਬੀਜ ਪੈਦਾ ਹੋ ਜਾਦੇ ਹਨ।

ਮਾਰ ਹੀ ਮਾਰ ਪੁਕਾਰਿ ਹਕਾਰ ਕੈ ਚੰਡਿ ਪ੍ਰਚੰਡਿ ਕੇ ਸਾਮੁਹਿ ਧਾਈ ॥
मार ही मार पुकारि हकार कै चंडि प्रचंडि के सामुहि धाई ॥
(ਦੈਂਤ) ਮਾਰੋ-ਮਾਰੋ ਪੁਕਾਰਦੇ ਹੋਏ ਲਲਕਾਰੇ ਮਾਰਦੇ ਪ੍ਰਚੰਡ ਚੰਡੀ ਦੇ ਸਾਹਮਣੇ ਢੁਕਦੇ ਹਨ।

ਪੇਖਿ ਕੈ ਕੌਤੁਕ ਤਾ ਛਿਨ ਮੈ ਕਵਿ ਨੇ ਮਨ ਮੈ ਉਪਮਾ ਠਹਰਾਈ ॥
पेखि कै कौतुक ता छिन मै कवि ने मन मै उपमा ठहराई ॥
ਉਸ ਛਿਣ ਦੇ ਕੌਤਕ ਨੂੰ ਵੇਖ ਕੇ ਕਵੀ ਦੇ ਮਨ ਵਿਚ ਉਪਮਾ ਸੁਝਦੀ ਹੈ

ਮਾਨਹੁ ਸੀਸ ਮਹਲ ਕੇ ਬੀਚ ਸੁ ਮੂਰਤਿ ਏਕ ਅਨੇਕ ਕੀ ਝਾਈ ॥੧੫੯॥
मानहु सीस महल के बीच सु मूरति एक अनेक की झाई ॥१५९॥
ਮਾਨੋ ਸ਼ੀਸ਼ ਮਹੱਲ ਵਿਚ ਇਕੋ ਮੂਰਤ ਅਨੇਕ ਦਾ ਝਾਉਲਾ ਦਿੰਦੀ ਹੋਵੇ ॥੧੫੯॥

ਸ੍ਰਉਨਤ ਬਿੰਦ ਅਨੇਕ ਉਠੇ ਰਨਿ ਕ੍ਰੁਧ ਕੈ ਜੁਧ ਕੋ ਫੇਰ ਜੁਟੈ ਹੈ ॥
स्रउनत बिंद अनेक उठे रनि क्रुध कै जुध को फेर जुटै है ॥
ਅਨੇਕਾ ਰਕਤ-ਬੀਜ ਯੁੱਧ-ਭੂਮੀ ਵਿਚ ਉਠ ਕੇ ਕ੍ਰੋਧ ਨਾਲ ਫਿਰ ਜੰਗ ਵਿਚ ਜੁੱਟ ਗਏ ਹਨ।

ਚੰਡਿ ਪ੍ਰਚੰਡਿ ਕਮਾਨ ਤੇ ਬਾਨ ਸੁ ਭਾਨੁ ਕੀ ਅੰਸ ਸਮਾਨ ਛੁਟੈ ਹੈ ॥
चंडि प्रचंडि कमान ते बान सु भानु की अंस समान छुटै है ॥
ਪ੍ਰਚੰਡ ਚੰਡੀ ਦੀ ਕਮਾਨ ਤੋਂ ਸੂਰਜ ਦੀਆਂ ਕਿਰਨਾ (ਅੰਸ) ਵਾਗ ਤੀਰ ਛੁਟਦੇ ਹਨ।

ਮਾਰਿ ਬਿਦਾਰ ਦਏ ਸੁ ਭਏ ਫਿਰਿ ਲੈ ਮੁੰਗਰਾ ਜਿਮੁ ਧਾਨ ਕੁਟੈ ਹੈ ॥
मारि बिदार दए सु भए फिरि लै मुँगरा जिमु धान कुटै है ॥
(ਚੰਡੀ ਨੇ ਉਨ੍ਹਾ ਨੂੰ) ਮਾਰ ਕੇ ਨਸ਼ਟ ਕਰ ਦਿੱਤਾ ਹੈ, (ਪਰ) ਉਹ ਫਿਰ ਹੋਰ ਹੋ ਗਏ ਹਨ। (ਦੇਵੀ ਉਨ੍ਹਾ ਨੂੰ ਇੰਜ ਕੁਟਦੀ ਹੈ) ਜਿਵੇਂ ਮੋਹਲੇ ਨਾਲ ਧਾਨ ਕੁਟੀਂਦੇ ਹਨ।

ਚੰਡ ਦਏ ਸਿਰ ਖੰਡ ਜੁਦੇ ਕਰਿ ਬਿਲਨ ਤੇ ਜਨ ਬਿਲ ਤੁਟੈ ਹੈ ॥੧੬੦॥

ਚੰਡ ਦਏ ਸਿਰ ਖੰਡ ਜੁਦੇ ਕਰਿ ਬਿਲਨ ਤੇ ਜਨ ਬਿਲ ਤੁਟੈ ਹੈ ॥੧੬੦॥
ਚੰਡੀ ਨੇ ਖੰਡੇ ਨਾਲ (ਉਨ੍ਹਾ ਦੇ) ਸਿਰ ਇੰਜ ਵਖਰੇ ਕਰ ਦਿੱਤੇ ਹਨ ਮਾਨੋ ਬਿਲ-ਬ੍ਰਿਛ ਨਾਲੋਂ ਬਿਲਫਲ ਟੁਟੇ ਹੋਣ ॥੧੬੦॥

ਸ੍ਰਉਨਤ ਬਿੰਦ ਅਨੇਕ ਭਏ ਅਸਿ ਲੈ ਕਰਿ ਚੰਡਿ ਸੁ ਐਸੇ ਉਠੇ ਹੈ ॥
स्रउनत बिंद अनेक भए असि लै करि चंडि सु ऐसे उठे है ॥
ਰਕਤ-ਬੀਜ ਅਨੇਕ ਪੈਦਾ ਹੋ ਕੇ, ਤਲਵਾਰਾ ਫੜ ਕੇ ਚੰਡੀ ਵਲ ਇਸ ਤਰ੍ਹਾ ਉਠ ਕੇ (ਵਧਦੇ ਹਨ)।

ਬੁੰਦਨ ਤੇ ਉਠਿ ਕੈ ਬਹੁ ਦਾਨਵ ਬਾਨਨ ਬਾਰਿਦ ਜਾਨੁ ਵੁਠੇ ਹੈ ॥
बूँदन ते उठि कै बहु दानव बानन बारिद जानु वुठे है ॥
ਲਹੂ ਦੀਆਂ ਬੂੰਦਾ ਤੋਂ (ਦੈਂਤ) ਪੈਦਾ ਹੋ ਰਹੇ ਹਨ (ਅਤੇ ਉਹ ਇੰਜ) ਤੀਰ (ਚਲਾਉਂਦੇ ਹਨ) ਮਾਨੋ ਬਦਲਾ ਨੇ ਝੜੀ ਲਾਈ ਹੋਵੇ।

ਫੇਰਿ ਕੁਵੰਡਿ ਪ੍ਰਚੰਡਿ ਸੰਭਾਰ ਕੈ ਬਾਨ ਪ੍ਰਹਾਰ ਸੰਘਾਰ ਸੁਟੇ ਹੈ ॥
फेरि कुवंडि प्रचंडि संभार कै बान प्रहार संघार सुटे है ॥
ਪ੍ਰਚੰਡ (ਚੰਡੀ) ਨੇ ਫਿਰ ਧਨੁਸ਼ ਸੰਭਾਲ ਕੇ ਤੀਰਾ ਦੀ ਮਾਰ ਨਾਲ ਸਾਰੇ ਸੰਘਾਰ ਦਿੱਤੇ ਹਨ।

ਐਸੇ ਉਠੇ ਫਿਰਿ ਸ੍ਰਉਨ ਤੇ ਦੈਤ ਸੁ ਮਾਨਹੁ ਸੀਤ ਤੇ ਰੋਮ ਉਠੇ ਹੈ ॥੧੬੧॥
ऐसे उठे फिरि स्रउन ते दैत सु मानहु सीत ते रोम उठे है ॥१६१॥
(ਪਰ) ਫਿਰ ਲਹੂ ਤੋਂ ਦੈਂਤ ਇੰਜ ਉਠ ਰਹੇ ਹਨ ਮਾਨੋ ਠੰਡ ਨਾਲ ਰੋਮ ਖੜੇ ਹੋ ਗਏ ਹੋਣ ॥੧੬੧॥

ਸ੍ਰਉਨਤ ਬਿੰਦ ਭਏ ਇਕਠੇ ਬਰ ਚੰਡਿ ਪ੍ਰਚੰਡ ਕੇ ਘੇਰਿ ਲਇਓ ਹੈ ॥
स्रउनत बिंद भए इकठे बर चंडि प्रचंड के घेरि लइओ है ॥
ਸਾਰੇ ਰਕਤ-ਬੀਜ ਇਕੱਠੇ ਹੋ ਗਏ ਹਨ ਅਤੇ ਜ਼ੋਰ ਨਾਲ ਪ੍ਰਚੰਡ ਚੰਡੀ ਨੂੰ ਘੇਰ ਲਿਆ ਹੈ।

ਚੰਡਿ ਅਉ ਸਿੰਘ ਦੁਹੂੰ ਮਿਲ ਕੈ ਸਬ ਦੈਤਨ ਕੋ ਦਲ ਮਾਰ ਦਇਓ ਹੈ ॥
चंडि अउ सिंघ दुहूँ मिल कै सब दैतन को दल मार दइओ है ॥
ਚੰਡੀ ਅਤੇ ਸ਼ੇਰ ਨੇ ਮਿਲ ਕੇ ਦੈਂਤਾ ਦੀ ਸਾਰੀ ਸੈਨਾ ਨੂੰ ਮਾਰ ਦਿੱਤਾ ਹੈ।

ਫੇਰਿ ਉਠੇ ਧੁਨਿ ਕੇ ਕਰਿ ਕੈ ਸੁਨਿ ਕੈ ਮੁਨਿ ਕੋ ਛੁਟਿ ਧਿਆਨੁ ਗਇਓ ਹੈ ॥
फेरि उठे धुनि के करि कै सुनि कै मुनि को छुटि धिआनु गइओ है ॥

(ਉਨ੍ਹਾ ਨੇ) ਫਿਰ ਉਠ ਕੇ ਅਜਿਹੀ ਧੁਨ ਕੀਤੀ (ਜਿਸ ਨੂੰ) ਸੁਣ ਕੇ ਮੁਨੀਆਂ ਦਾ ਧਿਆਨ ਛੁਟ ਗਿਆ ਹੈ।

ਭੂਲ ਗਏ ਸੁਰ ਕੇ ਅਸਵਾਨ ਗੁਮਾਨ ਨ ਸ੍ਰਉਨਤ ਬਿੰਦ ਗਇਓ ਹੈ ॥੧੬੨॥

भूल गए सुर के असवान गुमान न स्रउनत बिंद गइओ है ॥१६२॥

ਦੇਵਤਿਆਂ ਦੀ ਹੋਸ਼ ਗੁੰਮ ਹੋ ਗਈ ਹੈ, ਪਰ ਰਕਤ-ਬੀਜ ਦਾ ਗੁਮਾਨ ਨਹੀਂ ਮਿਟਿਆ ਹੈ ॥੧੬੨॥

ਦੋਹਰਾ ॥

दोहरा ॥

ਦੋਹਰਾ:

ਰਕਤਬੀਜ ਸੋ ਚੰਡਿਕਾ ਇਉ ਕੀਨੋ ਬਰ ਜੁਧੁ ॥

रकतबीज सो चंडिका इउ कीनो बर जुधु ॥

ਰਕਤ-ਬੀਜ ਨਾਲ ਚੰਡੀ ਨੇ ਇਸ ਤਰ੍ਹਾ ਦਾ ਸ੍ਰੇਸ਼ਠ ਯੁੱਧ ਕੀਤਾ,

ਅਗਨਤ ਭਏ ਦਾਨਵ ਤਬੈ ਕਛੁ ਨ ਬਸਾਇਓ ਕ੍ਰੁਧ ॥੧੬੩॥

अगनत भए दानव तबै कछु न बसाइओ क्रुध ॥१६३॥

ਪਰ ਤਦ ਹੀ ਅਣਗਿਣਤ ਦੈਂਤ ਪੈਦਾ ਹੋ ਗਏ (ਅਤੇ ਉਨ੍ਹਾ ਉਤੇ ਦੇਵੀ ਦੇ) ਕ੍ਰੋਧ ਦਾ ਕੋਈ ਵਸ ਨਾ ਚਲਿਆ ॥੧੬੩॥

ਸ੍ਵੈਯਾ ॥

स्वैया ॥

ਸ੍ਵੈਯਾ:

ਪੇਖਿ ਦਸੋ ਦਿਸ ਤੇ ਬਹੁ ਦਾਨਵ ਚੰਡਿ ਪ੍ਰਚੰਡ ਤਚੀ ਅਖੀਆ ॥

पेखि दसो दिस ते बहु दानव चंडि प्रचंड तची अखीआ ॥

ਦਸਾ ਦਿਸ਼ਾਵਾ ਤੋਂ ਬਹੁਤ ਸਾਰੇ ਦੈਂਤਾ ਨੂੰ ਵੇਖ ਕੇ ਪ੍ਰਚੰਡ ਚੰਡੀ ਨੇ ਅੱਖਾ ਤਣ ਲਈਆਂ।

ਤਬ ਲੈ ਕੇ ਕ੍ਰਿਪਾਨ ਜੁ ਕਾਟ ਦਏ ਅਰਿ ਫੂਲ ਗੁਲਾਬ ਕੀ ਜਿਉ ਪਖੀਆ ॥

तब लै के कृपान जु काट दए अरि फूल गुलाब की जिउ पखीआ ॥

ਤਦੋਂ ਤਲਵਾਰ ਲੈ ਕੇ ਗੁਲਾਬ ਦੀਆਂ ਪੰਖੜੀਆਂ ਵਾਗ ਵੈਰੀਆਂ ਨੂੰ ਕਟ ਦਿੱਤਾ।

ਸ੍ਰਉਨ ਕੀ ਛੀਟ ਪਰੀ ਤਨ ਚੰਡਿ ਕੇ ਸੋ ਉਪਮਾ ਕਵਿ ਨੇ ਲਖੀਆ ॥

स्रउन की छीट परी तन चंडि के सो उपमा कवि ने लखीआ ॥

ਚੰਡੀ ਦੇ ਸ਼ਰੀਰ ਉਤੇ ਲਹੂ ਦੀ (ਇਕ) ਛਿਟ ਆ ਪਈ, ਉਸ (ਦ੍ਰਿਸ਼ ਦੀ) ਉਪਮਾ ਕਵੀ ਨੂੰ ਇਹ ਸੁਝੀ

ਜਨੁ ਕੰਚਨ ਮੰਦਿਰ ਮੈ ਜਰੀਆ ਜਰਿ ਲਾਲ ਮਨੀ ਜੁ ਬਨਾ ਰਖੀਆ ॥੧੯੪॥

जनु कंचन मंदिर मै जरीआ जरि लाल मनी जु बना रखीआ ॥१६४॥

ਮਾਨੋ ਸੋਨੇ ਦੇ ਘਰ ('ਮੰਦਿਰ') ਵਿਚ ਜੜੀਏ ਨੇ ਸੋਨੇ ('ਜਰਿ') ਵਿਚ ਲਾਲ ਮਣੀ ਫਬਾ ਕੇ ਰਖੀ ਹੋਵੇ ॥੧੯੪॥

ਕ੍ਰੁਧ ਕੈ ਜੁਧ ਕਰਿਓ ਬਹੁ ਚੰਡਿ ਨੇ ਏਤੋ ਕਰਿਓ ਮਧੁ ਸੋ ਅਬਿਨਾਸੀ ॥

क्रुध कै जुध करिओ बहु चंडि ने एतो करिओ मधु सो अबिनासी ॥

ਚੰਡੀ ਨੇ ਬਹੁਤ ਕ੍ਰੋਧ ਕਰ ਕੇ ਯੁੱਧ ਕੀਤਾ ਅਤੇ ਇਸ ਤਰ੍ਹਾਂ ਕੀਤਾ (ਜਿਵੇਂ) ਮਧੂ (ਦੈਂਤ) ਨਾਲ ਵਿਸ਼ਣੂ (ਅਬਿਨਾਸ਼ੀ ਨੇ ਕੀਤਾ ਸੀ)।

ਦੈਤਨ ਕੇ ਬਧ ਕਾਰਨ ਕੋ ਨਿਜ ਭਾਲ ਤੇ ਜੁਆਲ ਕੀ ਲਾਟ ਨਿਕਾਸੀ ॥

दैतन के बध कारन को निज भाल ते जुआल की लाट निकासी ॥

ਦੈਂਤਾ ਦੇ ਮਾਰਨ ਲਈ (ਚੰਡੀ ਨੇ) ਆਪਣੇ ਮੱਥੇ ਤੋਂ ਅੱਗ ਦੀ (ਇਕ) ਲਾਟ ਕਢ ਲਈ।

ਕਾਲੀ ਪ੍ਰਤਛ ਭਈ ਤਿਹ ਤੇ ਰਨਿ ਫੈਲ ਰਹੀ ਭਯ ਭੀਰੁ ਪ੍ਰਭਾ ਸੀ ॥

काली प्रतछ भई तिह ते रनि फैल रही भय भीरु प्रभा सी ॥

ਉਸ (ਲਾਟ) ਤੋਂ ਕਾਲੀ ਪ੍ਰਗਟ ਹੋਈ (ਜੋ) ਯੁੱਧ-ਭੂਮੀ ਵਿਚ ਡਰਪੋਕਾ ਲਈ ਭੈ ਦੀ ਚਮਕ ਬਣ ਕੇ ਪਸਰ ਗਈ ਹੈ। (ਅਥਵਾ ਕਾਲੀ ਇੰਜ ਪ੍ਰਗਟ ਹੋਈ)

ਮਾਨਹੁ ਸ੍ਰਿੰਗ ਸੁਮੇਰ ਕੋ ਫੋਰਿ ਕੈ ਧਾਰ ਪਰੀ ਧਰਿ ਪੈ ਜਮੁਨਾ ਸੀ ॥੧੯੫॥

मानहु सृंग सुमेर को फोरि कै धार परी धरि पै जमुना सी ॥१६५॥

ਮਾਨੋ ਸੁਮੇਰ ਪਰਬਤ ਦੀ ਚੋਟੀ ਨੂੰ ਭੰਨ ਕੇ ਧਰਤੀ ਉਤੇ ਜਮਨਾ ਦੀ ਧਾਰ ਪਈ ਹੋਵੇ ॥੧੯੫॥

ਮੇਰੁ ਹਲਿਓ ਦਹਲਿਓ ਸੁਰਲੋਕੁ ਦਸੋ ਦਿਸ ਭੂਧਰ ਭਾਜਤ ਭਾਰੀ ॥

मेरु हलिओ दहलिओ सुरलोकु दसो दिस भूधर भाजत भारी ॥

(ਉਸ ਵੇਲੇ) ਸੁਮੇਰ ਪਰਬਤ ਹਿਲ ਗਿਆ, ਦੇਵ-ਨਗਰੀ ਸਹਿਮ ਗਈ ਅਤੇ ਦਸਾ ਦਿਸ਼ਾਵਾ ਵਿਚ ਵਡੇ-ਵਡੇ ਪਰਬਤ ਭਜਣ ਲਗ ਪਏ।

ਚਾਲਿ ਪਰਿਓ ਤਿਹ ਚਉਦਹਿ ਲੋਕ ਮੈ ਬ੍ਰਹਮ ਭਇਓ ਮਨ ਮੈ ਭ੍ਰਮ ਭਾਰੀ ॥

चालि परिओ तिह चउदहि लोक मै ब्रहम भइओ मन मै भ्रम भारी ॥

ਚੌਦਾ ਲੋਕਾ ਵਿਚ ਹਲ-ਚਲ ਮਚ ਗਈ ਅਤੇ ਬ੍ਰਹਮਾ ਦੇ ਮਨ ਵਿਚ ਵੀ ਭਾਰੀ ਭਰਮ ਪੈਦਾ ਹੋ ਗਿਆ।

ਧਿਆਨ ਰਹਿਓ ਨ ਜਟੀ ਸੁ ਫਟੀ ਧਰਿ ਯੌ ਬਲਿ ਕੈ ਰਨ ਮੈ ਕਿਲਕਾਰੀ ॥

धिआन रहिओ न जटी सु फटी धरि यौ बलि कै रन मै किलकारी ॥

ਸ਼ਿਵ ('ਜਟੀ') ਦਾ ਧਿਆਨ ਵੀ ਲਗਿਆ ਨਾ ਰਹਿ ਸਕਿਆ, ਅਤੇ ਧਰਤੀ ਵੀ ਫਟ ਗਈ (ਜਦੋਂ) ਬਲ ਪੂਰਵਕ (ਚੰਡੀ ਨੇ) ਕਿਲਕਾਰੀ ਮਾਰੀ।

ਦੈਤਨ ਕੇ ਬਧਿ ਕਾਰਨ ਕੋ ਕਰਿ ਕਾਲ ਸੀ ਕਾਲੀ ਕ੍ਰਿਪਾਨ ਸੰਭਾਰੀ ॥੧੬੬॥

दैतन के बधि कारन को करि काल सी काली कृपान संभारी ॥१६६॥

ਦੈਂਤਾ ਦੇ ਮਾਰਨ ਲਈ ਕਾਲੀ ਨੇ ਹੱਥ ਵਿਚ ਕਾਲ-ਸਮਾਨ ਕ੍ਰਿਪਾਨ ਨੂੰ ਧਾਰਨ ਕਰ ਲਿਆ ॥੧੬੬॥

ਦੋਹਰਾ ॥

दोहरा ॥

ਦੋਹਰਾ:

ਚੰਡੀ ਕਾਲੀ ਦੁਹੂੰ ਮਿਲਿ ਕੀਨੋ ਇਹੈ ਬਿਚਾਰ ॥

चंडी काली दुहूँ मिलि कीनो इहै बिचार ॥

ਚੰਡੀ ਅਤੇ ਕਾਲੀ ਨੇ ਮਿਲ ਕੇ ਇਹ ਵਿਚਾਰ ਬਣਾਇਆ ਕਿ

ਹਉ ਹਨਿ ਹੋ ਤੂ ਸ੍ਰਉਨ ਪੀ ਅਰਿ ਦਲਿ ਡਾਰਹਿ ਮਾਰਿ ॥੧੬੭॥

हउ हनि हो तू स्रउन पी अरि दलि डारहि मारि ॥१६७॥

ਮੈਂ (ਚੰਡੀ) ਮਾਰਦੀ ਹਾ ਅਤੇ ਤੂੰ (ਕਾਲੀ) ਲਹੂ ਪੀਂਦੀ ਜਾ। (ਇਸ ਤਰ੍ਹਾ ਅਸੀਂ) ਵੈਰੀ ਦਲ ਮਾਰ ਦਿਆਂਗੇ ॥੧੬੭॥

ਸ੍ਵੈਯਾ ॥

स्वैया ॥

ਸ੍ਵੈਯਾ:

ਕਾਲੀ ਅਉ ਕੇਹਰਿ ਸੰਗਿ ਲੈ ਚੰਡਿ ਸੁ ਘੇਰੇ ਸਬੈ ਬਨ ਜੈਸੇ ਦਵਾ ਪੈ ॥

काली अउ केहरि संगि लै चंडि सु घेरे सबै बन जैसे दवा पै ॥

ਕਾਲੀ ਅਤੇ ਸ਼ੇਰ ਨੂੰ ਨਾਲ ਲੈ ਕੇ ਚੰਡੀ ਨੇ ਸਾਰੇ (ਰਕਤ-ਬੀਜਾ ਨੂੰ) ਘੇਰ ਲਿਆ ਜਿਵੇਂ (ਬਨ ਨੂੰ) ਦਾਵਾ ਅਗਨੀ ਪੈ ਜਾਂਦੀ ਹੈ।

ਚੰਡਿ ਕੇ ਬਾਨਨ ਤੇਜ ਪ੍ਰਭਾਵ ਤੇ ਦੈਤ ਜਰੈ ਜੈਸੇ ਈਟ ਅਵਾ ਪੈ ॥

चंडि के बानन तेज प्रभाव ते दैत जरै जैसे ईट अवा पै ॥

ਚੰਡੀ ਦੇ ਬਾਣਾ ਦੇ ਤੇਜ ਦੇ ਪ੍ਰਭਾਵ ਕਾਰਨ ਦੈਂਤ (ਇਸ ਤਰ੍ਹਾ) ਸੜ ਗਏ ਜਿਸ ਤਰ੍ਹਾ ਇਟਾ ਆਵੇ ਵਿਚ (ਸੜਦੀਆਂ ਹਨ)।

ਕਾਲਿਕਾ ਸ੍ਰਉਨ ਪੀਓ ਤਿਨ ਕੋ ਕਵਿ ਨੇ ਮਨ ਮੈ ਲੀਯੋ ਭਾਉ ਭਵਾ ਪੈ ॥

कालिका स्रउन पीओ तिन को कवि ने मन मै लीयो भाउ भवा पै ॥

ਕਾਲਕਾ ਨੇ ਉਨ੍ਹਾ ਦਾ ਲਹੂ ਪੀ ਲਿਆ, ਕਵੀ ਦੇ ਮਨ ਵਿਚ (ਇਸ ਦ੍ਰਿਸ਼ ਨੂੰ ਵੇਖ ਕੇ) ਭਵਾਨੀ (ਭਵਾ) ਪ੍ਰਤਿ ਇਹ ਭਾਵ ਪੈਦਾ ਹੋਇਆ

ਮਾਨਹੁ ਸਿੰਧੁ ਕੇ ਨੀਰ ਸਬੈ ਮਿਲਿ ਧਾਇ ਕੈ ਜਾਇ ਪਰੋ ਹੈ ਤਵਾ ਪੈ ॥੧੬੮॥

मानहु सिंधु के नीर सबै मिलि धाइ कै जाइ परो है तवा पै ॥१६८॥

ਮਾਨੋ ਸਮੁੰਦਰ ਦਾ ਸਾਰਾ ਜਲ ਮਿਲ ਕੇ (ਗਰਮ) ਤਵੇ ਉਤੇ ਜਾ ਪਿਆ ਹੋਵੇ (ਕਿਉਂਕਿ ਜਲ ਗਰਮ ਤਵੇ ਉਤੇ ਪੈਂਦਿਆਂ ਹੀ ਖ਼ਤਮ ਹੋ ਜਾਦਾ ਹੈ) ॥੧੬੮॥

ਚੰਡਿ ਹਨੇ ਅਰੁ ਕਾਲਿਕਾ ਕੋਪ ਕੈ ਸ੍ਰਉਨਤ ਬਿੰਦਨ ਸੋ ਇਹ ਕੀਨੋ ॥

चंडि हने अरु कालिका कोप कै स्रउनत बिंदन सो इह कीनो ॥

ਚੰਡੀ ਨੇ ਮਾਰਿਆ ਅਤੇ ਕਾਲਕਾ ਨੇ ਕ੍ਰੋਧਵਾਨ ਹੋ ਕੇ ਰਕਤ-ਬੀਜਾ ਨਾਲ ਇਸ ਤਰ੍ਹਾ ਕੀਤਾ

ਖਗ ਸੰਭਾਰ ਹਕਾਰ ਤਬੈ ਕਿਲਕਾਰ ਬਿਦਾਰ ਸਭੈ ਦਲੁ ਦੀਨੋ ॥

खग संभार हकार तबै किलकार बिदार सभै दलु दीनो ॥

ਤਦੋਂ ਤਲਵਾਰ ਸੰਭਾਲ ਕੇ ਅਤੇ ਵੰਗਾਰ ਕੇ ਕਿਲਕ ਮਾਰ ਕੇ ਸਾਰੇ (ਦੈਂਤ) ਦਲ ਨਸ਼ਟ ਕਰ ਦਿੱਤੇ।

ਆਮਿਖ ਸ੍ਰੋਨ ਅਚਿਓ ਬਹੁ ਕਾਲਿਕਾ ਤਾ ਛਬਿ ਮੈ ਕਵਿ ਇਉ ਮਨਿ ਚੀਨੋ ॥

आमिख स्रोन अचिओ बहु कालिका ता छबि मै कवि इउ मनि चीनो ॥

ਕਾਲਕਾ ਨੇ ਬਹੁਤ ਮਾਸ ਖਾਇਆ ਅਤੇ ਲਹੂ ਪੀਤਾ, ਇਸ (ਦ੍ਰਿਸ਼) ਦੀ ਛਬੀ ਕਵੀ ਦੇ ਮਨ ਵਿਚ ਇੰਜ ਪਈ

ਮਾਨੋ ਛੁਧਾਤਰੁ ਹੁਇ ਕੈ ਮਨੁਛ ਸੁ ਸਾਲਨ ਲਾਸਹਿ ਸੋ ਬਹੁ ਪੀਨੋ ॥੧੬੯॥

मानो छुधातरु हुइ कै मनुछ सु सालन लासहि सो बहु पीनो ॥१६९॥

ਮਾਨੋ ਭੁਖ ਨਾਲ ਆਤੁਰ ਹੋਏ ਮਨੁੱਖ ਨੇ ਬਹੁਤ ਸਾਰਾ ਸ਼ੋਰਬਾ ਪੀਤਾ ਹੋਵੇ ਅਤੇ ਸਲੂਣਾ ਖਾਇਆ ਹੋਵੇ ॥੧੬੯॥

ਜੁਧ ਰਕਤ੍ਰ ਬੀਜ ਕਰਿਯੋ ਧਰਨੀ ਪਰ ਸੋ ਸੁਰ ਦੇਖਤ ਸਾਰੇ ॥

जुध रकत्र बीज करियो धरनी पर सो सुर देखत सारे ॥

ਰਕਤ-ਬੀਜ ਨੇ ਧਰਤੀ ਉਤੇ ਜੋ ਯੁੱਧ ਕੀਤਾ, ਉਸ ਨੂੰ ਸਾਰੇ ਦੇਵਤੇ ਵੇਖਦੇ ਸਨ।

ਜੇਤਕ ਸ੍ਰੌਨ ਕੀ ਬੂੰਦ ਗਿਰੈ ਉਠਿ ਤੇਤਕ ਰੂਪ ਅਨੇਕਹਿ ਧਾਰੇ ॥

जेतक स्रौन की बूँद गिरै उठि तेतक रूप अनेकहि धारे ॥

ਲਹੂ ਦੀਆਂ ਜਿਤਨੀਆਂ ਵੀ ਬੂੰਦਾ ਡਿਗਦੀਆਂ ਸਨ, (ਉਨ੍ਹਾ ਤੋਂ) ਅਨੇਕ ਰੂਪ ਧਾਰ ਕੇ (ਦੈਂਤ) ਉਠ ਖੜੋਂਦੇ ਸਨ।

ਜੁਗਨਿ ਆਨਿ ਫਿਰੀ ਚਹੂੰ ਓਰ ਤੇ ਸੀਸ ਜਟਾ ਕਰਿ ਖਪਰ ਭਾਰੇ ॥

जुगनि आनि फिरी चहूँ ओर ते सीस जटा करि खपर भारे ॥

ਜੋਗਣੀਆਂ ਚੌਹਾ ਪਾਸਿਆਂ ਵਲ ਪਸਰ ਗਈਆਂ ਸਨ (ਜਿਨ੍ਹਾ ਦੇ) ਸਿਰ ਉਤੇ ਜਟਾਵਾ ਹਨ ਅਤੇ ਹੱਥਾ ਵਿਚ ਵੱਡੇ ਵੱਡੇ ਖੱਪਰ ਹਨ।

ਸ੍ਰੋਨਤ ਬੂੰਦ ਪਰੈ ਅਚਵੈ ਸਭ ਖਗ ਲੈ ਚੰਡ ਪ੍ਰਚੰਡ ਸੰਘਾਰੇ ॥੧੭੦॥

स्रोनत बूँद परै अचवै सभ खग लै चंड प्रचंड संघारे ॥१७०॥

(ਜਿਹੜੀਆਂ) ਲਹੂ ਦੀ ਬੂੰਦ (ਖੱਪਰਾ ਵਿਚ) ਪੈਂਦੀਆਂ ਹਨ (ਉਹ) ਸਾਰੀਆਂ ਪੀ ਜਾਦੀਆਂ ਹਨ ਅਤੇ ਪ੍ਰਚੰਡ ਚੰਡੀ ਤਲਵਾਰ ਨਾਲ (ਸਭ ਨੂੰ) ਮਾਰਦੀ ਜਾਦੀ ਹੈ ॥੧੭੦॥

ਕਾਲੀ ਅਉ ਚੰਡਿ ਕੁਵੰਡ ਸੰਭਾਰ ਕੈ ਦੈਤ ਸੋ ਜੁਧ ਨਿਸੰਗ ਸਜਿਓ ਹੈ ॥

काली अउ चंडि कुवंड संभार कै दैत सो जुध निसंग सजिओ है ॥

ਕਾਲੀ ਅਤੇ ਚੰਡੀ ਨੇ ਧਨੁਸ਼ ਧਾਰਨ ਕਰ ਕੇ ਦੈਂਤ ਨਾਲ ਨਿਸੰਗ ਯੁੱਧ ਮਚਾਇਆ।

ਮਾਰ ਮਹਾ ਰਨ ਮਧ ਭਈ ਪਹਰੇਕ ਲਉ ਸਾਰ ਸੋ ਸਾਰ ਬਜਿਓ ਹੈ ॥

मार महा रन मध भई पहरेक लउ सार सो सार बजिओ है ॥

ਯੁੱਧ ਵਿਚ ਬਹੁਤ ਮਾਰੋ ਮਾਰ ਹੋਈ, ਇਕ ਪਹਿਰ ਤਕ ਲੋਹੇ ਨਾਲ ਲੋਹਾ ਖੜਕਿਆ।

ਸ੍ਰਉਨਤ ਬਿੰਦ ਗਿਰਿਓ ਧਰਨੀ ਪਰ ਇਉ ਅਸਿ ਸੋ ਅਰਿ ਸੀਸ ਭਜਿਓ ਹੈ ॥

स्रउनत बिंद गिरिओ धरनी पर इउ असि सो अरि सीस भजिओ है ॥

ਰਕਤ-ਬੀਜ ਧਰਤੀ ਉਤੇ ਡਿਗ ਪਿਆ ਅਤੇ ਤਲਵਾਰ ਨਾਲ ਵੈਰੀ (ਦੈਂਤ) ਦਾ ਸਿਰ ਕਟਿਆ ਗਿਆ,

ਮਾਨੋ ਅਤੀਤ ਕਰਿਯੋ ਚਿਤ ਕੇ ਧਨਵੰਤ ਸਭੈ ਨਿਜ ਮਾਲ ਤਜਿਓ ਹੈ ॥੧੭੧॥

मानो अतीत करियो चित के धनवंत सभै निज माल तजिओ है ॥१७१॥

ਮਾਨੋ ਧਨਵਾਨ ਨੇ ਚਿੱਤ ਨੂੰ ਵੈਰਾਗੀ ਕਰ ਕੇ ਸਾਰਾ ਮਾਲ-ਧਨ ਤਿਆਗ ਦਿੱਤਾ ਹੋਵੇ ॥੧੭੧॥

ਸੋਰਠਾ ॥

सोरठा ॥

ਸੋਰਠਾ:

ਚੰਡੀ ਦਇਓ ਬਿਦਾਰ ਸ੍ਰਉਨ ਪਾਨ ਕਾਲੀ ਕਰਿਓ ॥

चंडी दइओ बिदार स्रउन पान काली करिओ ॥

ਚੰਡੀ ਨੇ (ਰਕਤ-ਬੀਜ ਨੂੰ) ਪਾੜ ਦਿੱਤਾ ਹੈ ਅਤੇ ਕਾਲੀ ਨੇ ਲਹੂ ਪੀਤਾ ਹੈ।

ਛਿਨ ਮੈ ਡਾਰਿਓ ਮਾਰ ਸ੍ਰਉਨਤ ਬਿੰਦ ਦਾਨਵ ਮਹਾ ॥੧੭੨॥

छिन मै डारिओ मार स्रउनत बिंद दानव महा ॥१७२॥

(ਇਸ ਤਰ੍ਹਾ ਦੋਹਾ ਨੇ ਮਿਲ ਕੇ) ਵੱਡੇ ਦੈਂਤ ਰਕਤ-ਬੀਜ ਨੂੰ ਛਿਣ ਭਰ ਵਿਚ ਮਾਰ ਸੁਟਿਆ ਹੈ ॥੧੭੨॥

ਇਤਿ ਸ੍ਰੀ ਮਾਰਕੰਡੇ ਪੁਰਾਨੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ ਰਕਤ ਬੀਜ ਬਧਹਿ ਨਾਮ ਪੰਚਮੋ ਧਿਆਇ ਸਮਾਪਤਮ ਸਤੁ ਸੁਭਮ ਸਤੁ ॥੫॥

इति स्री मारकंडे पुराने स्री चंडी चरित्र उकति बिलास रकत बीज बधहि नाम पंचमो धिआइ समापतम सतु सुभम सतु ॥५॥

ਇਥੇ ਸ੍ਰੀ ਮਾਰਕੰਡੇ ਪੁਰਾਣ ਦੇ ਚੰਡੀ ਚਰਿਤ੍ਰ ਉਕਤੀ ਬਿਲਾਸ ਪ੍ਰਸੰਗ ਦੇ 'ਰਕਤ-ਬੀਜ ਬਧ' ਨਾ ਵਾਲਾ ਪੰਜਵਾ ਅਧਿਆਇ ਸਮਾਪਤ ਹੋਇਆ ਸਭ ਸ਼ੁਭ ਹੈ ॥੫॥

ਸ੍ਵੈਯਾ ॥

स्वैया ॥

ਸ੍ਵੈਯਾ:

ਤੁਛ ਬਚੇ ਭਜ ਕੈ ਰਨ ਤਿਆਗ ਕੈ ਸੁੰਭ ਨਿਸੁੰਭ ਪੈ ਜਾਇ ਪੁਕਾਰੇ ॥

तुछ बचे भज कै रन तिआग कै सुँभ निसुँभ पै जाइ पुकारे ॥

ਥੋੜੇ ਬਚੇ-ਖੁਚੇ (ਦੈਂਤ) ਰਣ-ਭੂਮੀ ਨੂੰ ਛਡ ਕੇ ਭਜਦੇ ਹੋਏ ਸੁੰਭ ਅਤੇ ਨਿਸੁੰਭ ਕੋਲ ਜਾ ਕੇ ਪੁਕਾਰਨ ਲਗੇ

ਸ੍ਰਉਨਤ ਬੀਜ ਹਨਿਓ ਦੁਹ ਨੇ ਮਿਲਿ ਅਉਰ ਮਹਾ ਭਟ ਮਾਰ ਬਿਦਾਰੇ ॥

स्रउनत बीज हनिओ दुह ने मिलि अउर महा भट मार बिदारे ॥

(ਕਿ ਚੰਡੀ ਅਤੇ ਕਾਲੀ) ਦੋਹਾ ਨੇ ਮਿਲ ਕੇ ਰਕਤ-ਬੀਜ ਨੂੰ ਮਾਰ ਦਿੱਤਾ ਹੈ ਅਤੇ ਹੋਰ ਵੀ ਨਾਮੀ ਸੂਰਮੇ ਮਾਰ ਕੇ ਨਸ਼ਟ ਕਰ ਦਿੱਤੇ ਹਨ।

ਇਉ ਸੁਨਿ ਕੈ ਉਨਿ ਕੇ ਮੁਖ ਤੇ ਤਬ ਬੋਲਿ ਉਠਿਓ ਕਰਿ ਖਗ ਸੰਭਾਰੇ ॥

इउ सुनि कै उनि के मुख ते तब बोलि उठिओ करि खग संभारे ॥

ਉਨ੍ਹਾ ਦੇ ਮੂੰਹ ਤੋਂ ਇਸ ਤਰ੍ਹਾ ਸੁਣ ਕੇ ਤਦੋਂ (ਰਾਜਾ ਸੁੰਭ) ਹੱਥ ਵਿਚ ਖੜਗ ਨੂੰ ਸੰਭਾਲਦਿਆਂ ਹੋਇਆਂ ਬੋਲ ਉਠਿਆ

ਇਉ ਹਨਿ ਹੋ ਬਰ ਚੰਡਿ ਪ੍ਰਚੰਡਿ ਅਜਾ ਬਨ ਮੈ ਜਿਮ ਸਿੰਘ ਪਛਾਰੇ ॥੧੭੩॥

इउ हनि हो बर चंडि प्रचंडि अजा बन मै जिम सिंघ पछारे ॥१७३॥

(ਮੈਂ) ਪ੍ਰਚੰਡ ਚੰਡੀ ਨੂੰ ਬਲ-ਪੂਰਵਕ ਇਸ ਤਰ੍ਹਾ ਮਾਰਾਗਾ ਜਿਵੇਂ ਬਨ ਵਿਚ ਸ਼ੇਰ ਬਕਰੀ ਨੂੰ ਪਟਕਾਉਂਦਾ ਹੈ ॥੧੭੩॥

ਦੋਹਰਾ ॥

दोहरा ॥

ਦੋਹਰਾ:

ਸਕਲ ਕਟਕ ਕੇ ਭਟਨ ਕੋ ਦਇਓ ਜੁਧ ਕੋ ਸਾਜ ॥

सकल कटक के भटन को दइओ जुध को साज ॥

ਸਾਰੀ ਸੈਨਾ ਦੇ ਸੈਨਿਕਾ ਨੂੰ ਯੁੱਧ ਦਾ ਸਾਮਾਨ (ਸ਼ਾਸਤ੍ਰ-ਅਸਤ੍ਰ ਆਦਿ) ਦੇ ਦਿੱਤਾ।

ਸਸਤ੍ਰ ਪਹਰ ਕੈ ਇਉ ਕਹਿਓ ਹਨਿਹੋ ਚੰਡਹਿ ਆਜ ॥੧੭੪॥

ससत्र पहर कै इउ कहिओ हनिहो चंडहि आज ॥१७४॥

(ਸੁੰਭ ਨੇ) ਸ਼ਸਤ੍ਰ ਧਾਰਨ ਕਰ ਕੇ ਇੰਜ ਕਿਹਾ ਕਿ (ਮੈਂ) ਚੰਡੀ ਨੂੰ ਅੱਜ ਹੀ ਮਾਰਾਗਾ ॥੧੭੪॥

ਸ੍ਵੈਯਾ ॥

स्वैया ॥

ਸ੍ਵੈਯਾ:

ਕੋਪ ਕੈ ਸੁੰਭ ਨਿਸੁੰਭ ਚਢੇ ਧੁਨਿ ਦੁੰਦਭਿ ਕੀ ਦਸਹੂੰ ਦਿਸ ਧਾਈ ॥

कोप कै सुँभ निसुँभ चढे धुनि दुँदभि की दसहूँ दिस धाई ॥

ਕ੍ਰੋਧਵਾਨ ਹੋ ਕੇ ਸੁੰਭ ਅਤੇ ਨਿਸੁੰਭ (ਦੋਹਾ ਭਰਾਵਾ) ਨੇ ਚੜ੍ਹਾਈ ਕਰ ਦਿੱਤੀ ਅਤੇ ਨਗਾਰਿਆਂ ਦੀ ਧੁਨ ਦਸਾ ਦਿਸ਼ਾਵਾ ਵਿਚ ਪਸਰ ਗਈ।

ਪਾਇਕ ਅਗ੍ਰ ਭਏ ਮਧਿ ਬਾਜ ਰਥੀ ਰਥ ਸਾਜ ਕੈ ਪਾਤਿ ਬਨਾਈ ॥

पाइक अग्र भए मधि बाज रथी रथ साज कै पाति बनाई ॥

ਸਭ ਤੋਂ ਅਗੇ ਪੈਦਲ (ਸੈਨਿਕ) ਹੋਏ, ਮੱਧ ਵਿਚ ਘੋੜ-ਚੜ੍ਹੇ (ਅਤੇ ਫਿਰ) ਰਥਾ ਵਾਲਿਆਂ ਨੇ ਚੰਗੀ ਤਰ੍ਹਾ ਕਤਾਰਾ ਬਣਾ ਲਈਆਂ।

ਮਾਤੇ ਮਤੰਗ ਕੇ ਪੁੰਜਨ ਊਪਰਿ ਸੁੰਦਰ ਤੁੰਗ ਧੁਜਾ ਫਹਰਾਈ ॥

माते मतंग के पुँजन ऊपरि सुँदर तुँग धुजा फहराई ॥

ਮਸਤ ਹਾਥੀਆਂ ਦੇ ਝੁੰਡਾ ਉਤੇ ਸੁੰਦਰ ਉੱਚੀਆਂ ਧੁਜਾ ਝੁਲ ਰਹੀਆਂ ਹਨ।

ਸਕ੍ਰ ਸੋ ਜੁਧ ਕੇ ਹੇਤ ਮਨੋ ਧਰਿ ਛਾਡਿ ਸਪਛ ਉਡੇ ਗਿਰਰਾਈ ॥੧੭੫॥

सक्र सो जुध के हेत मनो धरि छाडि सपछ उडे गिरराई ॥१७५॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਇੰਦਰ (ਸਕ੍ਰ) ਨਾਲ ਯੁੱਧ ਕਰਨ ਲਈ ਖੰਭਾ ਵਾਲੇ (ਸਪੱਛ) ਵਡੇ ਵਡੇ ਪਰਬਤ ਧਰਤੀ ਨੂੰ ਛਡ ਕੇ ਉਡੇ (ਜਾ ਰਹੇ ਹੋਣ) ॥੧੭੫॥

ਦੋਹਰਾ ॥

दोहरा ॥

ਦੋਹਰਾ:

ਸੁੰਭ ਨਿਸੁੰਭ ਬਨਾਇ ਦਲੁ ਘੇਰਿ ਲਇਓ ਗਿਰਰਾਜ ॥

सुँभ निसुँभ बनाइ दलु घेरि लइओ गिरराज ॥

ਸੁੰਭ ਅਤੇ ਨਿਸੁੰਭ ਨੇ ਦਲਾ ਦੀ ਵਿਉਂਤ ਕਰਕੇ ਸੁਮੇਰ ਪਰਬਤ ('ਗਿਰ ਰਾਜ') ਨੂੰ ਘੇਰ ਲਿਆ ਹੈ

ਕਵਚ ਅੰਗ ਕਸਿ ਕੋਪ ਕਰਿ ਉਠੇ ਸਿੰਘ ਜਿਉ ਗਾਜ ॥੧੭੬॥

कवच अंग कसि कोप करि उठे सिंघ जिउ गाज ॥१७६॥

ਅਤੇ ਸ਼ਰੀਰਾ ਉਤੇ ਕਵਚਾ ਨੂੰ ਕਸ ਕੇ ਅਤੇ ਕ੍ਰੋਧਿਤ ਹੋ ਕੇ ਸ਼ੇਰ ਵਾਗ ਗਜ ਉਠੇ ਹਨ ॥੧੭੬॥

ਸ੍ਵੈਯਾ ॥

स्वैया ॥

ਸ੍ਵੈਯਾ:

ਸੁੰਭ ਨਿਸੁੰਭ ਸੁ ਬੀਰ ਬਲੀ ਮਨਿ ਕੋਪ ਭਰੇ ਰਨ ਭੂਮਹਿ ਆਏ ॥

सुँभ निसुँभ सु बीर बली मनि कोप भरे रन भूमहि आए ॥

ਅਤਿ ਬਲਵਾਨ ਸੂਰਮੇ ਸੁੰਭ ਅਤੇ ਨਿਸੁੰਭ ਕ੍ਰੋਧਿਤ ਹੋ ਕੇ ਰਣ-ਭੂਮੀ ਵਿਚ ਆਏ ਹਨ।

ਦੇਖਨ ਮੈ ਸੁਭ ਅੰਗ ਉਤੰਗ ਤੁਰਾ ਕਰਿ ਤੇਜ ਧਰਾ ਪਰ ਧਾਏ ॥

देखन मै सुभ अंग उतंग तुरा करि तेज धरा पर धाए ॥

ਦੇਖਣ ਵਿਚ (ਜਿਨ੍ਹਾ ਦੇ) ਸ਼ਰੀਰ ਸ਼ੁਭ ਹਨ (ਉਹ) ਉੱਚੇ ਘੋੜਿਆਂ (ਉਤੇ ਸਵਾਰ) ਤੇਜ਼ੀ ਨਾਲ ਧਰਤੀ ਉਤੇ ਭਜੇ ਜਾ ਰਹੇ ਹਨ।

ਧੂਰ ਉਡੀ ਤਬ ਤਾ ਛਿਨ ਮੈ ਤਿਹ ਕੇ ਕਨਕਾ ਪਗ ਸੋ ਲਪਟਾਏ ॥

धूर उडी तब ता छिन मै तिह के कनका पग सो लपटाए ॥

ਤਦੋਂ ਧੂੜ ਉਡੀ ਹੈ ਅਤੇ ਉਸੇ ਛਿਣ ਵਿਚ ਉਸ ਦੇ ਜ਼ੱਰੇ ਉਨ੍ਹਾ ਦੇ ਖੁਰਾ ਨੂੰ ਜਾ ਲਗੇ ਹਨ (ਅਰਥਾਤ ਖੁਰਾ ਨਾਲ ਧੂੜ ਚੰਬੜ ਗਈ ਹੈ)।

ਠਉਰ ਅਡੀਠ ਕੇ ਜੈ ਕਰਬੇ ਕਹਿ ਤੇਜਿ ਮਨੋ ਮਨ ਸੀਖਨ ਆਏ ॥੧੭੭॥

ठउर अडीठ के जै करबे कहि तेजि मनो मन सीखन आए ॥१७७॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਅਣਦਿਸਦੀ ਥਾ (ਸੁਅਰਗ) ਨੂੰ ਜਿਤਣ ਲਈ (ਖੁਰਾ ਤੋਂ) ਤੀਬਰਤਾ ਸਿਖਣ ਵਾਸਤੇ ਜ਼ੱਰਿਆਂ ਦੇ ਰੂਪ ਵਿਚ ਮਨੁੱਖੀ ਮਨ ਸਿਖਿਆ ਲੈਣ ਆਏ ਹੋਣ ॥੧੭੭॥

ਦੋਹਰਾ ॥

दोहरा ॥

ਦੋਹਰਾ:

ਚੰਡਿ ਕਾਲਿਕਾ ਸ੍ਰਵਨ ਮੈ ਤਨਿਕ ਭਨਕ ਸੁਨਿ ਲੀਨ ॥

चंडि कालिका स्रवन मै तनिक भनक सुनि लीन ॥

(ਦੂਜੇ ਪਾਸੇ) ਚੰਡੀ ਅਤੇ ਕਾਲੀ ਨੇ ਵੀ ਕੰਨਾ ਨਾਲ ਥੋੜੀ ਬਿੜਕ ਸੁਣ ਲਈ।

ਉਤਰਿ ਸ੍ਰਿੰਗ ਗਿਰ ਰਾਜ ਤੇ ਮਹਾ ਕੁਲਾਹਲਿ ਕੀਨ ॥੧੭੮॥

उतरि स्रिंग गिर राज ते महा कुलाहलि कीन ॥१७८॥

(ਇਸ ਲਈ ਉਨ੍ਹਾ ਨੇ) ਸੁਮੇਰ ਪਰਬਤ ਦੀ ਚੋਟੀ ਤੋਂ ਉਤਰ ਕੇ ਖੂਬ ਹਲਾ-ਗੁਲਾ ਮਚਾ ਦਿੱਤਾ ਹੈ ॥੧੭੮॥

ਸ੍ਵੈਯਾ ॥

स्वैया ॥

ਸ੍ਵੈਯਾ:

ਆਵਤ ਦੇਖਿ ਕੈ ਚੰਡ ਪ੍ਰਚੰਡਿ ਕੋ ਕੋਪ ਕਰਿਓ ਮਨ ਮੈ ਅਤਿ ਦਾਨੋ ॥

आवत देखि कै चंड प्रचंडि को कोप करिओ मन मै अति दानो ॥

ਪ੍ਰਚੰਡ ਚੰਡੀ ਨੂੰ ਆਉਂਦਿਆਂ ਵੇਖ ਕੇ (ਸ਼ੁੰਭ) ਦੈਂਤ ਨੇ ਮਨ ਵਿਚ ਬਹੁਤ ਕ੍ਰੋਧ ਕੀਤਾ।

ਨਾਸ ਕਰੋ ਇਹ ਕੋ ਛਿਨ ਮੈ ਕਰਿ ਬਾਨ ਸੰਭਾਰ ਬਡੋ ਧਨੁ ਤਾਨੋ ॥

नास करो इह को छिन मै करि बान संभार बडो धनु तानो ॥

ਇਸ (ਦੇਵੀ) ਨੂੰ ਛਿਣ ਵਿਚ ਨਸ਼ਟ ਕਰ ਦੇਵਾਗਾ। (ਇਹ ਭਾਵ ਮਨ ਵਿਚ ਧਾਰ ਕੇ) ਬਾਣ ਨੂੰ ਸੰਭਾਲ ਕੇ ਵਡੇ ਧਨੁਸ਼ ਵਿਚ ਖਿਚਿਆ।

ਕਾਲੀ ਕੇ ਬਕ੍ਰ ਬਿਲੋਕਨ ਤੇ ਸੁ ਉਠਿਓ ਮਨ ਮੈ ਭ੍ਰਮ ਜਿਉ ਜਮ ਜਾਨੋ ॥

काली के बक्र बिलोकन ते सु उठिओ मन मै भ्रम जिउ जम जानो ॥

ਕਾਲੀ ਦੇ ਮੁਖ (ਬਕ੍ਰ) ਨੂੰ ਵੇਖਣ ਨਾਲ (ਉਸ ਦੇ) ਮਨ ਵਿਚ ਭਰਮ ਪੈਦਾ ਹੋਇਆ ਕਿ (ਇਹ) ਜਮ ਵਰਗਾ ਹੈ।

ਬਾਨ ਸਮੂਹ ਚਲਾਇ ਦਏ ਕਿਲਕਾਰ ਉਠਿਓ ਜੁ ਪ੍ਰਲੈ ਘਨ ਮਾਨੋ ॥੧੭੯॥

बान समूह चलाइ दए किलकार उठिओ जु प्रलै घन मानो ॥१७९॥

(ਫਿਰ ਵੀ ਉਸ ਨੇ) ਸਾਰੇ ਬਾਣ ਚਲਾ ਦਿੱਤੇ ਅਤੇ (ਇਸ ਤਰ੍ਹਾ) ਚੀਖ਼ ਉਠਿਆ ਮਾਨੋ ਪਰਲੋ ਵੇਲੇ ਦੇ ਬਦਲ (ਗਜਦੇ ਹੋਣ) ॥੧੭੯॥

ਬੈਰਨ ਕੇ ਘਨ ਸੇ ਦਲ ਪੈਠਿ ਲਇਓ ਕਰਿ ਮੈ ਧਨੁ ਸਾਇਕੁ ਐਸੇ ॥

बैरन के घन से दल पैठि लइओ करि मै धनु साइकु ऐसे ॥

ਵੈਰੀਆਂ ਦੇ ਬਦਲ ਵਰਗੇ ਦਲ ਵਿਚ ਵੜ ਕੇ (ਚੰਡੀ ਨੇ) ਹੱਥ ਵਿਚ ਧਨੁਸ਼ਬਾਣ ਫੜ ਲਿਆ।

ਸਿਆਮ ਪਹਾਰ ਸੇ ਦੈਤ ਹਨੇ ਤਮ ਜੈਸੇ ਹਰੇ ਰਵਿ ਕੀ ਕਿਰਨੈ ਸੇ ॥

सिआम पहार से दैत हने तम जैसे हरे रवि की किरनै से ॥

ਕਾਲੇ ਪਰਬਤ ਵਰਗੇ ਦੈਂਤ (ਇਸ ਤਰ੍ਹਾਂ) ਮਾਰ ਦਿੱਤੇ ਜਿਸ ਤਰ੍ਹਾਂ ਸੂਰਜ ਦੀਆਂ ਕਿਰਨਾ ਨਾਲ ਹਨੇਰਾ ਖ਼ਤਮ ਹੋ ਜਾਂਦਾ ਹੈ।

ਭਾਜ ਗਈ ਧੁਜਨੀ ਡਰਿ ਕੈ ਕਬਿ ਕੋਊ ਕਹੈ ਤਿਹ ਕੀ ਛਬਿ ਕੈਸੇ ॥

भाज गई धुजनी डरि कै कबि कोऊ कहै तिह की छबि कैसे ॥

(ਚੰਡੀ ਦੇ) ਡਰ ਨਾਲ (ਦੈਂਤ) ਸੈਨਾ ਭਜ ਗਈ, ਉਸ ਦੀ ਛਬੀ ਨੂੰ ਕੋਈ ਕਵੀ ਕਿਵੇਂ ਕਹਿ ਸਕਦਾ ਹੈ,

ਭੀਮ ਕੋ ਸ੍ਰਉਨ ਭਰਿਓ ਮੁਖ ਦੇਖਿ ਕੈ ਛਾਡਿ ਚਲੇ ਰਨ ਕਉਰਉ ਜੈਸੇ ॥੧੮੦॥

भीम को स्रउन भरिओ मुख देखि कै छाडि चले रन कउरउ जैसे ॥१८०॥

ਜਿਵੇਂ ਭੀਮ ਦੇ ਲਹੂ ਭਰੇ ਮੂੰਹ ਨੂੰ ਵੇਖ ਕੇ ਕੌਰਵ ਰਣ-ਭੂਮੀ ਨੂੰ ਛਡ ਚਲੇ ਹਨ ॥੧੮੦॥

ਕਬਿਤੁ ॥

कबितु ॥

ਕਬਿੱਤ:

ਆਗਿਆ ਪਾਇ ਸੁੰਭ ਕੀ ਸੁ ਮਹਾਬੀਰ ਧੀਰ ਜੋਧੇ ਆਏ ਚੰਡਿ ਉਪਰ ਸੁ ਕ੍ਰੋਧ ਕੈ ਬਨੀ ਠਨੀ ॥

आगिआ पाइ सुँभ की सु महाबीर धीर जोधे आए चंडि उपर सु क्रोध कै बनी ठनी ॥

ਸੁੰਭ ਦੀ ਆਗਿਆ ਪ੍ਰਾਪਤ ਕਰ ਕੇ ਮਹਾਬਲੀ ਅਤੇ ਧੀਰਜਵਾਨ ਯੋਧੇ ਕ੍ਰੋਧ-ਪੂਰਵਕ ਸਜ-ਧਜ ਕੇ ਚੰਡੀ ਉਪਰ ਚੜ੍ਹ ਆਏ।

ਚੰਡਿਕਾ ਲੈ ਬਾਨ ਅਉ ਕਮਾਨ ਕਾਲੀ ਕਿਰਪਾਨ ਛਿਨ ਮਧਿ ਕੈ ਕੈ ਬਲ ਸੁੰਭ ਕੀ ਹਨੀ ਅਨੀ ॥

चंडिका लै बान अउ कमान काली किरपान छिन मधि कै कै बल सुँभ की हनी अनी ॥

ਚੰਡੀ ਨੇ ਧਨੁਸ਼ ਅਤੇ ਬਾਣ ਅਤੇ ਕਾਲੀ ਨੇ ਕ੍ਰਿਪਾਨ ਧਾਰਨ ਕਰ ਕੇ ਬਲ-ਪੂਰਵਕ ਛਿਣ ਵਿਚ ਹੀ ਸ਼ੁੰਭ ਦੀ ਸੈਨਾ (ਅਨੀ) ਨੂੰ ਮਾਰ ਦਿੱਤਾ।

ਡਰਤ ਜਿ ਖੇਤ ਮਹਾ ਪ੍ਰੇਤ ਕੀਨੇ ਬਾਨਨ ਸੋ ਬਿਚਲ ਬਿਥਰ ਐਸੇ ਭਾਜਗੀ ਅਨੀ ਕਿਨੀ ॥

डरत जि खेत महा प्रेत कीने बानन सो बिचल बिथर ऐसे भाजगी अनी किनी ॥

ਡਰ ਦੇ ਮਾਰੇ ਯੁੱਧ-ਭੂਮੀ ਛਡ ਗਏ, (ਉਨ੍ਹਾਂ ਨੂੰ) ਬਾਣਾ (ਦੀ ਮਾਰ) ਨਾਲ ਭੂਤਨੇ ਬਣਾ ਦਿੱਤਾ ਅਤੇ ਵਿਚਲਿਤ (ਦੈਂਤ) ਸੈਨਾ ਇਸ ਤਰ੍ਹਾਂ ਖਿੰਡ-ਪੁੰਡ ਗਈ

ਜੈਸੇ ਬਾਰੂਥਲ ਮੈ ਸਬੂਹ ਬਹੇ ਪਉਨ ਹੂੰ ਕੇ ਧੂਰ ਉਡਿ ਚਲੇ ਹੁਇ ਕੇ ਕੋਟਿਕ ਕਨੀ ਕਨੀ ॥੧੮੧॥

जैसे बारूथल मै सबूह बहे पउन हूँ के धूर उडि चले हुइ के कोटिक कनी कनी ॥१८१॥

ਜਿਸ ਤਰ੍ਹਾ ਰੇਤ ਦੇ ਥਲ ਵਿਚ ਹਵਾ ਦੇ ਝੌਂਕੇ ('ਸਬੂਹ') ਨਾਲ ਧੂੜ ਦੇ ਕਰੋੜਾ ਜ਼ੱਰੇ ਉਡਣ ਲਗ ਜਾਦੇ ਹਨ ॥੧੮੧॥

ਸ੍ਵੈਯਾ ॥

स्वैया ॥

ਸ੍ਵੈਯਾ:

ਖਗ ਲੈ ਕਾਲੀ ਅਉ ਚੰਡੀ ਕੁਵੰਡਿ ਬਿਲੋਕ ਕੈ ਦਾਨਵ ਇਉ ਦਬਟੇ ਹੈ ॥

खग लै काली अउ चंडी कुवंडि बिलोक कै दानव इउ दबटे है ॥

ਕਾਲੀ ਨੇ ਖੜਗ ਅਤੇ ਚੰਡੀ ਨੇ ਧਨੁਸ਼ ਲੈ ਕੇ ਦੈਂਤ ਨੂੰ ਵੇਖ ਕੇ ਇਉਂ ਦਬਕਾਇਆ ਹੈ।

ਕੇਤਕ ਚਾਬ ਗਈ ਮੁਖਿ ਕਾਲਿਕਾ ਕੇਤਿਨ ਕੇ ਸਿਰ ਚੰਡਿ ਕਟੇ ਹੈ ॥

केतक चाब गई मुखि कालिका केतिन के सिर चंडि कटे है ॥

ਕਈਆਂ ਨੂੰ ਕਾਲੀ ਮੂੰਹ ਨਾਲ ਚੱਬ ਗਈ ਹੈ ਅਤੇ ਕਈਆਂ ਦੇ ਸਿਰ ਚੰਡੀ ਨੇ ਕਟ ਦਿੱਤੇ ਹਨ।

ਸ੍ਰਉਨਤ ਸਿੰਧੁ ਭਇਓ ਧਰ ਮੈ ਰਨ ਛਾਡ ਗਏ ਇਕ ਦੈਤ ਫਟੇ ਹੈ ॥

स्रउनत सिंधु भइओ धर मै रन छाड गए इक दैत फटे है ॥

ਧਰਤੀ ਉਤੇ ਲਹੂ ਦਾ ਸਮੁੰਦਰ ਬਣ ਗਿਆ ਹੈ। (ਕਈ ਦੈਂਤ) ਰਣ-ਭੂਮੀ ਛਡ ਗਏ ਹਨ (ਅਤੇ ਕਈ) ਦੈਂਤ ਜ਼ਖ਼ਮੀ ਹੋਏ ਪਏ ਹਨ। (ਜੋ ਯੁੱਧ ਵਿਚੋਂ ਭਜ ਕੇ ਗਏ ਹਨ)

ਸੁੰਭ ਪੈ ਜਾਇ ਕਹੀ ਤਿਨ ਇਉ ਬਹੁ ਬੀਰ ਮਹਾ ਤਿਹ ਠਉਰ ਲਟੇ ਹੈ ॥੧੮੨॥

सुँभ पै जाइ कही तिन इउ बहु बीर महा तिह ठउर लटे है ॥१८२॥

ਉਨ੍ਹਾ ਨੇ ਸੁੰਭ ਕੋਲ ਜਾ ਕੇ ਇਉਂ (ਗੱਲ) ਕਹੀ (ਕਿ) ਬਹੁਤ ਸਾਰੇ ਮਹਾਨ ਯੋਧੇ ਰਣ-ਭੂਮੀ ਵਿਚ ਲੇਟੇ ਪਏ ਹਨ (ਅਰਥਾਤ ਮਾਰੇ ਗਏ ਹਨ) ॥੧੮੨॥

ਦੋਹਰਾ ॥

दोहरा ॥

ਦੋਹਰਾ:

ਦੇਖਿ ਭਇਆਨਕ ਜੁਧ ਕੋ ਕੀਨੋ ਬਿਸਨੁ ਬਿਚਾਰ ॥

देखि भइआनक जुध को कीनो बिसनु बिचार ॥

(ਇਸ ਤਰ੍ਹਾ ਦੇ) ਭਿਆਨਕ ਯੁੱਧ ਨੂੰ ਵੇਖ ਕੇ ਵਿਸ਼ਣੂ ਨੇ ਵਿਚਾਰ ਕੀਤਾ

ਸਕਤਿ ਸਹਾਇਤ ਕੇ ਨਮਿਤ ਭੇਜੀ ਰਨਹਿ ਮੰਝਾਰ ॥੧੮੩॥

सकति सहाइत के नमित भेजी रनहि मंझार ॥१८३॥

ਅਤੇ (ਚੰਡੀ ਦੀ) ਸਹਾਇਤਾ ਲਈ (ਸਾਰੀਆਂ) ਦੇਵ-ਸ਼ਕਤੀਆਂ ਰਣ-ਭੂਮੀ ਵਿਚ ਭੇਜ ਦਿੱਤੀਆਂ ॥੧੮੩॥

ਸ੍ਵੈਯਾ ॥

स्वैया ॥

ਸ੍ਵੈਯਾ:

ਆਇਸ ਪਾਇ ਸਭੈ ਸਕਤੀ ਚਲਿ ਕੈ ਤਹਾ ਚੰਡਿ ਪ੍ਰਚੰਡ ਪੈ ਆਈ ॥

आइस पाइ सभै सकती चलि कै तहा चंडि प्रचंड पै आई ॥

(ਵਿਸ਼ਣੂ ਦੀ) ਆਗਿਆ ਪ੍ਰਾਪਤ ਕਰ ਕੇ (ਦੇਵਤਿਆਂ ਦੀ) ਸਾਰੀ ਸ਼ਕਤੀ ਚਲ ਕੇ ਉਥੇ ਪ੍ਰਚੰਡ ਚੰਡੀ ਕੋਲ ਆ ਗਈ।

ਦੇਵੀ ਕਹਿਓ ਤਿਨ ਕੋ ਕਰ ਆਦਰੁ ਆਈ ਭਲੇ ਜਨੁ ਬੋਲਿ ਪਠਾਈ ॥

देवी कहिओ तिन को कर आदरु आई भले जनु बोलि पठाई ॥

ਉਨ੍ਹਾ ਦਾ ਆਦਰ ਕਰ ਕੇ ਦੇਵੀ ਨੇ 'ਜੀਊ ਆਇਆਂ' ਕਿਹਾ ਮਾਨੋ ਬੁਲਾਵਾ ਭੇਜ ਕੇ (ਮੰਗਵਾਈਆਂ ਹੋਣ)।

ਤਾ ਛਬਿ ਕੀ ਉਪਮਾ ਅਤਿ ਹੀ ਕਵਿ ਨੇ ਅਪਨੇ ਮਨ ਮੈ ਲਖਿ ਪਾਈ ॥

ता छबि की उपमा अति ही कवि ने अपने मन मै लखि पाई ॥

ਉਸ (ਸਮੇਂ ਦੀ) ਛਬੀ ਦੀ ਉਪਮਾ ਕਵੀ ਨੇ ਆਪਣੇ ਮਨ ਵਿਚ (ਚੰਗੀ ਤਰ੍ਹਾ) ਜਾਣ ਲਈ,

ਮਾਨਹੁ ਸਾਵਨ ਮਾਸ ਨਦੀ ਚਲਿ ਕੈ ਜਲ ਰਾਸਿ ਮੈ ਆਨਿ ਸਮਾਈ ॥੧੮੪॥

मानहु सावन मास नदी चलि कै जल रासि मै आनि समाई ॥१८४॥

ਮਾਨੋ ਸਾਵਣ ਦੇ ਮਹੀਨੇ ਵਿਚ ਨਦੀ ਚਲ ਕੇ ਸਮੁੰਦਰ ਵਿਚ ਆ ਸਮਾਈ ਹੋਵੇ ॥੧੮੪॥

ਦੇਖਿ ਮਹਾ ਦਲ ਦੇਵਨ ਕੋ ਬਰ ਬੀਰ ਸੁ ਸਾਮੁਹੇ ਜੁਧ ਕੋ ਧਾਏ ॥

देखि महा दल देवन को बर बीर सु सामुहे जुध को धाए ॥

ਦੇਵਤਿਆਂ ਦੇ ਵਡੇ ਦਲ ਨੂੰ ਵੇਖ ਕੇ ਸ਼ਕਤੀਸ਼ਾਲੀ ਵੀਰ (ਦੈਂਤ) ਯੁੱਧ ਕਰਨ ਲਈ ਸਾਹਮਣੇ ਆ ਗਏ।

ਬਾਨਨਿ ਸਾਥਿ ਹਨੇ ਬਲੁ ਕੈ ਰਨ ਮੈ ਬਹੁ ਆਵਤ ਬੀਰ ਗਿਰਾਏ ॥

बाननि साथि हने बलु कै रन मै बहु आवत बीर गिराए ॥

(ਉਨ੍ਹਾ ਦੈਂਤ) ਵੀਰਾ ਨੂੰ ਆਉਂਦੇ ਹੋਇਆਂ (ਵੇਖ ਕੇ ਚੰਡੀ ਨੇ) ਬਲਪੂ ਰਵਕ ਤੀਰਾ ਨਾਲ ਰਣ ਵਿਚ ਮਾਰ ਦਿੱਤਾ।

ਦਾੜਨ ਸਾਥਿ ਚਬਾਇ ਗਈ ਕਲਿ ਅਉਰ ਗਹੈ ਚਹੂੰ ਓਰਿ ਬਗਾਏ ॥

दाड़न साथि चबाइ गई कलि अउर गहै चहूँ ओरि बगाए ॥

(ਉਨ੍ਹਾ ਵਿਚੋਂ ਕਈਆਂ ਨੂੰ) ਕਾਲੀ ਦਾੜ੍ਹਾ ਨਾਲ ਚਬ ਗਈ ਅਤੇ (ਕਈ) ਹੋਰਾ ਨੂੰ ਫੜ-ਫੜ ਕੇ ਚੌਹਾ ਪਾਸਿਆਂ ਵਿਚ ਸੁਟ ਦਿੱਤਾ,

ਰਾਵਨ ਸੋ ਰਿਸ ਕੈ ਰਨ ਮੈ ਪਤਿ ਭਾਲਕ ਜਿਉ ਗਿਰਰਾਜ ਚਲਾਏ ॥੧੮੫॥

रावन सो रिस कै रन मै पति भालक जिउ गिरराज चलाए ॥१८५॥

ਜਿਵੇਂ ਰਾਵਣ ਨਾਲ ਗੁੱਸੇ ਹੋ ਕੇ ਜਾਮਵੰਤ (ਭਾਲਕ-ਪਤਿ) ਨੇ ਯੁੱਧ ਵਿਚ ਵਡੇ ਵਡੇ ਪਰਬਤ ਸੁਟੇ ਹੋਣ ॥੧੮੫॥

ਫੇਰ ਲੈ ਪਾਨਿ ਕ੍ਰਿਪਾਨ ਸੰਭਾਰ ਕੈ ਦੈਤਨ ਸੋ ਬਹੁ ਜੁਧ ਕਰਿਓ ਹੈ ॥

फेर लै पानि कृपान संभार कै दैतन सो बहु जुध करिओ है ॥

ਫਿਰ (ਕਾਲੀ ਨੇ) ਹੱਥ ਵਿਚ ਕ੍ਰਿਪਾਨ ਸੰਭਾਲ ਕੇ ਦੈਂਤਾ ਨਾਲ ਬਹੁਤ ਯੁੱਧ ਕੀਤਾ ਹੈ।

ਮਾਰ ਬਿਦਾਰ ਸੰਘਾਰ ਦਏ ਬਹੁ ਭੂਮਿ ਪਰੇ ਭਟ ਸ੍ਰਉਨ ਝਰਿਓ ਹੈ ॥

मार बिदार संघार दए बहु भूमि परे भट स्रउन झरिओ है ॥

(ਤਲਵਾਰ ਨਾਲ) ਬਹੁਤ (ਸੂਰਮੇ) ਕਟ ਵਢ ਸੁਟੇ ਹਨ ਅਤੇ ਭੂਮੀ ਉਤੇ ਡਿਗੇ ਪਏ (ਸੂਰਮਿਆਂ ਦੇ ਸ਼ਰੀਰਾ ਵਿਚੋਂ) ਲਹੂ ਵਗ ਰਿਹਾ ਹੈ।

ਗੂਦ ਬਹਿਓ ਅਰਿ ਸੀਸਨ ਤੇ ਕਵਿ ਨੇ ਤਿਹ ਕੋ ਇਹ ਭਾਉ ਧਰਿਓ ਹੈ ॥

गूद बहिओ अरि सीसन ते कवि ने तिह को इह भाउ धरिओ है ॥

ਵੈਰੀਆਂ ਦੇ ਸ਼ਰੀਰਾ ਵਿਚੋਂ ਵਗਦੀ ਮਿਝ (ਨੂੰ ਵੇਖ ਕੇ) ਕਵੀ ਨੇ ਇਹ ਭਾਵ ਕਢਿਆ ਹੈ

ਮਾਨੋ ਪਹਾਰ ਕੇ ਸ੍ਰਿੰਗਹੁ ਤੇ ਧਰਨੀ ਪਰ ਆਨਿ ਤੁਸਾਰ ਪਰਿਓ ਹੈ ॥੧੮੬॥

मानो पहार के सृंगहु ते धरनी पर आनि तुसार परिओ है ॥१८६॥

ਮਾਨੋ ਪਰਬਤ ਦੀ ਚੋਟੀ ਤੋਂ ਧਰਤੀ ਉਤੇ ਬਰਫ਼ ('ਤੁਸਾਰ') ਡਿਗ ਪਈ ਹੋਵੇ ॥੧੮੬॥

ਦੋਹਰਾ ॥

दोहरा ॥

ਦੋਹਰਾ:

ਭਾਗ ਗਈ ਧੁਜਨੀ ਸਭੈ ਰਹਿਓ ਨ ਕਛੂ ਉਪਾਉ ॥

भाग गई धुजनी सभै रहिओ न कछू उपाउ ॥

ਜਦੋਂ ਕੋਈ ਉਪਾ ਨਾ ਰਿਹਾ (ਤਾ ਦੈਂਤਾ ਦੀ) ਸਾਰੀ ਸੈਨਾ ਭਜ ਗਈ।

ਸੁੰਭ ਨਿਸੁੰਭਹਿ ਸੋ ਕਹਿਓ ਦਲ ਲੈ ਤੁਮ ਹੂੰ ਜਾਉ ॥੧੮੭॥

सुँभ निसुँभहि सो कहिओ दल लै तुम हूँ जाउ ॥१८७॥

(ਉਸ ਵੇਲੇ) ਸ਼ੁੰਭ ਨੇ ਨਿਸ਼ੁੰਭ ਨੂੰ ਕਿਹਾ ਕਿ ਤੂੰ ਹੀ ਦਲ ਲੈ ਕੇ (ਲੜਨ ਲਈ) ਜਾ ॥੧੮੭॥

ਸ੍ਵੈਯਾ ॥

स्वैया ॥

ਸ੍ਵੈਯਾ:

ਮਾਨ ਕੈ ਸੁੰਭ ਕੋ ਬੋਲ ਨਿਸੁੰਭੁ ਚਲਿਓ ਦਲ ਸਾਜਿ ਮਹਾ ਬਲਿ ਐਸੇ ॥

मान कै सुँभ को बोल निसुँभु चलिओ दल साजि महा बलि ऐसे ॥

ਸ਼ੁੰਭ ਦੇ ਬੋਲ (ਹੁਕਮ) ਮੰਨ ਕੇ ਮਹਾਬਲੀ ਨਿਸ਼ੁੰਭ ਆਪਣਾ ਦਲ ਸਜਾ ਕੇ ਇਸ ਤਰ੍ਹਾ ਤੁਰ ਪਿਆ

ਭਾਰਥ ਜਿਉ ਰਨ ਮੈ ਰਿਸਿ ਪਾਰਥਿ ਕ੍ਰੁਧ ਕੈ ਜੁਧ ਕਰਿਓ ਕਰਨੈ ਸੇ ॥

भारथ जिउ रन मै रिसि पारथि क्रुध कै जुध करिओ करनै से ॥

ਜਿਸ ਤਰ੍ਹਾ ਮਹਾਭਾਰਤ (ਦੀ ਜੰਗ ਵੇਲੇ) ਅਰਜਨ ('ਪਾਰਥਿ') ਨੇ ਕ੍ਰੋਧ ਪੂਰਵਕ ਕਰਨ ਨਾਲ ਯੁੱਧ ਕੀਤਾ ਸੀ।

ਚੰਡਿ ਕੇ ਬਾਨ ਲਗੇ ਬਹੁ ਦੈਤ ਕਉ ਫੋਰਿ ਕੈ ਪਾਰ ਭਏ ਤਨ ਕੈਸੇ ॥

चंडि के बान लगे बहु दैत कउ फोरि कै पार भए तन कैसे ॥

ਚੰਡੀ ਦੇ ਬਹੁਤ ਸਾਰੇ ਬਾਣ ਦੈਂਤ ਨੂੰ ਲਗੇ, ਉਹ ਤਨ ਨੂੰ ਚੀਰ ਕੇ ਕਿਸ ਤਰ੍ਹਾ ਪਾਰ ਹੋ ਗਏ,

ਸਾਵਨ ਮਾਸ ਕ੍ਰਿਸਾਨ ਕੇ ਖੇਤਿ ਉਗੇ ਮਨੋ ਧਾਨ ਕੇ ਅੰਕੁਰ ਜੈਸੇ ॥੧੮੮॥

सावन मास कृसान के खेति उगे मनो धान के अंकुर जैसे ॥१८८॥

ਮਾਨੋ ਸਾਵਣ ਦੇ ਮਹੀਨੇ ਵਿਚ ਕਿਸਾਨ ਦੇ ਖੇਤ ਵਿਚ ਧਾਨ ਦੇ ਅੰਕੁਰ ਨਿਕਲੇ ਹੋਣ ॥੧੮੮॥

ਬਾਨਨ ਸਾਥ ਗਿਰਾਇ ਦਏ ਬਹੁਰੋ ਅਸਿ ਲੈ ਕਰਿ ਇਉ ਰਨ ਕੀਨੋ ॥

बानन साथ गिराइ दए बहुरो असि लै करि इउ रन कीनो ॥

(ਪਹਿਲਾ) ਬਾਣਾ ਨਾਲ ਡਿਗਾ ਦਿੱਤਾ ਅਤੇ ਫਿਰ ਹੱਥ ਵਿਚ ਤਲਵਾਰ ਲੈ ਕੇ ਇਸ ਤਰ੍ਹਾ ਯੁੱਧ ਕੀਤਾ

ਮਾਰਿ ਬਿਦਾਰਿ ਦਈ ਧੁਜਨੀ ਸਭ ਦਾਨਵ ਕੋ ਬਲੁ ਹੁਇ ਗਇਓ ਛੀਨੋ ॥

मारि बिदारि दई धुजनी सभ दानव को बलु हुइ गइओ छीनो ॥

ਕਿ ਸਾਰੀ (ਦੈਂਤ) ਸੈਨਾ ਨੂੰ ਮਾਰ ਕੇ ਨਸ਼ਟ ਕਰ ਦਿੱਤਾ, (ਫਲਸਰੂਪ) ਵੈਰੀ ਦੀ ਸ਼ਕਤੀ ਮੱਠੀ ਪੈ ਗਈ।

ਸ੍ਰਉਨ ਸਮੂਹਿ ਪਰਿਓ ਤਿਹ ਠਉਰ ਤਹਾ ਕਵਿ ਨੇ ਜਸੁ ਇਉ ਮਨ ਚੀਨੋ ॥

स्रउन समूहि परिओ तिह ठउर तहा कवि ने जसु इउ मन चीनो ॥

ਉਸ ਸਥਾਨ ਉਤੇ ਬਹੁਤ ਅਧਿਕ ਲਹੂ ਪਿਆ ਹੋਇਆ ਹੈ। (ਉਸ ਦਾ) ਯਸ਼ ਕਵੀ ਨੇ ਮਨ ਵਿਚ ਇਸ ਤਰ੍ਹਾ ਜਾਣਿਆ ਹੈ

ਸਾਤ ਹੂੰ ਸਾਗਰ ਕੋ ਰਚਿ ਕੈ ਬਿਧਿ ਆਠਵੋ ਸਿੰਧੁ ਕਰਿਓ ਹੈ ਨਵੀਨੋ ॥੧੮੯॥

सात हूँ सागर को रचि कै बिधि आठवो सिंधु करिओ है नवीनो ॥१८९॥

ਮਾਨੋ ਸੱਤਾ ਸਮੁੰਦਰਾ ਨੂੰ ਬਣਾ ਕੇ ਬ੍ਰਹਮਾ ਨੇ (ਲਹੂ ਦਾ) ਅੱਠਵਾ ਨਵਾ ਸਮੁੰਦਰ ਬਣਾਇਆ ਹੋਵੇ ॥੧੮੯॥

ਲੈ ਕਰ ਮੈ ਅਸਿ ਚੰਡਿ ਪ੍ਰਚੰਡ ਸੁ ਕ੍ਰੁਧ ਭਈ ਰਨ ਮਧ ਲਰੀ ਹੈ ॥

लै कर मै असि चंडि प्रचंड सु क्रुध भई रन मध लरी है ॥

ਪ੍ਰਚੰਡ ਚੰਡੀ ਹੱਥ ਵਿਚ ਤਲਵਾਰ ਧਾਰਨ ਕਰ ਕੇ ਕ੍ਰੋਧਿਤ ਹੋਈ ਰਣ ਵਿਚ ਲੜ ਰਹੀ ਹੈ

ਫੋਰ ਦਈ ਚਤੁਰੰਗ ਚਮੂੰ ਬਲੁ ਕੈ ਬਹੁ ਕਾਲਿਕਾ ਮਾਰਿ ਧਰੀ ਹੈ ॥

फोर दई चतुरंग चमूँ बलु कै बहु कालिका मारि धरी है ॥

ਅਤੇ ਚਤੁਰੰਗਣੀ ਸੈਨਾ ਨੂੰ ਬਲ-ਪੂਰਵਕ ਨਸ਼ਟ ਕਰ ਦਿੱਤਾ ਹੈ। ਕਾਲੀ ਨੇ ਵੀ ਬਹੁਤ (ਫ਼ੌਜ) ਮਾਰ ਸੁਟੀ ਹੈ।

ਰੂਪ ਦਿਖਾਇ ਭਇਆਨਕ ਇਉ ਅਸੁਰੰਪਤਿ ਭ੍ਰਾਤ ਕੀ ਕ੍ਰਾਤਿ ਹਰੀ ਹੈ ॥

रूप दिखाइ भइआनक इउ असुरंपति भ्रात की क्राति हरी है ॥

ਇਸ ਤਰ੍ਹਾ ਭਿਆਨਕ ਰੂਪ ਵਿਖਾ ਕੇ ਨਿਸੁੰਭ (ਅਸੁਰ ਪਤੀ ਭ੍ਰਾਤ) ਦੀ ਚਮਕ ਨੂੰ ਨਸ਼ਟ ਕਰ ਦਿੱਤਾ ਹੈ।

ਸ੍ਰਉਨ ਸੋ ਲਾਲ ਭਈ ਧਰਨੀ ਸੁ ਮਨੋ ਅੰਗ ਸੂਹੀ ਕੀ ਸਾਰੀ ਕਰੀ ਹੈ ॥੧੯੦॥

स्रउन सो लाल भई धरनी सु मनो अंग सूही की सारी करी है ॥१९०॥

ਲਹੂ ਨਾਲ ਧਰਤੀ ਲਾਲ ਹੋ ਗਈ ਹੈ, ਮਾਨੋ (ਧਰਤੀ ਨੇ) ਸੂਹੇ ਰੰਗ ਦੀ ਸਾੜ੍ਹੀ ਪਾਈ ਹੋਈ ਹੋਵੇ ॥੧੯੦॥

ਦੈਤ ਸੰਭਾਰਿ ਸਭੈ ਅਪਨੋ ਬਲਿ ਚੰਡਿ ਸੋ ਜੁਧ ਕੋ ਫੇਰਿ ਅਰੇ ਹੈ ॥

दैत संभारि सभै अपनो बलि चंडि सो जुध को फेरि अरे है ॥

ਸਾਰੇ ਦੈਂਤ ਆਪਣਾ ਬਲ (ਸੰਭਾਲ ਕੇ) ਚੰਡੀ ਨਾਲ ਯੁੱਧ ਕਰਨ ਲਈ ਫਿਰ ਡਟੇ ਹੋਏ ਹਨ।

ਆਯੁਧ ਧਾਰਿ ਲਰੈ ਰਨ ਇਉ ਜਨੁ ਦੀਪਕ ਮਧਿ ਪਤੰਗ ਪਰੇ ਹੈ ॥

आयुध धारि लरै रन इउ जनु दीपक मधि पतंग परे है ॥

ਸ਼ਸਤ੍ਰ ਧਾਰ ਕੇ ਯੁੱਧ-ਭੂਮੀ ਵਿਚ ਇੰਜ ਲੜ ਰਹੇ ਹਨ ਮਾਨੋ ਦੀਵੇ ਵਿਚ ਪਤੰਗੇ ਪੈ ਰਹੇ ਹੋਣ।

ਚੰਡ ਪ੍ਰਚੰਡ ਕੁਵੰਡ ਸੰਭਾਰਿ ਸਭੈ ਰਨ ਮਧਿ ਦੁ ਟੂਕ ਕਰੇ ਹੈ ॥

चंड प्रचंड कुवंड संभारि सभै रन मधि दु टूक करे है ॥

ਪ੍ਰਚੰਡ ਚੰਡੀ ਨੇ ਧਨੁਸ਼ ਸੰਭਾਲ ਕੇ ਸਭ ਦੇ ਰਣ ਵਿਚ ਦੋ ਦੋ ਟੋਟੇ ਕਰ ਦਿੱਤੇ ਹਨ,

ਮਾਨੋ ਮਹਾ ਬਨ ਮੈ ਬਰ ਬ੍ਰਿਛਨ ਕਾਟਿ ਕੈ ਬਾਢੀ ਜੁਦੇ ਕੈ ਧਰੇ ਹੈ ॥੧੯੧॥

मानो महा बन मै बर बृछन काटि कै बाढी जुदे कै धरे है ॥१९१॥

ਮਾਨੋ ਮਹਾ ਬਨ ਵਿਚ ਤ੍ਰਿਖਾਣ ਨੇ ਵਡੇ ਵਡੇ ਬ੍ਰਿਛ ਕਟ ਕੇ ਵਖਰੇ ਰਖੇ ਹੋਣ ॥੧੯੧॥

ਮਾਰ ਲਇਓ ਦਲੁ ਅਉਰ ਭਜਿਓ ਮਨ ਮੈ ਤਬ ਕੋਪ ਨਿਸੁੰਭ ਕਰਿਓ ਹੈ ॥

मार लइओ दलु अउर भजिओ मन मै तब कोप निसुँभ करिओ है ॥

(ਜਦੋਂ ਕੁਝ) ਦਲ ਮਾਰ ਲਿਆ ਗਿਆ ਅਤੇ ਹੋਰ ਭਜ ਗਿਆ ਤਦੋਂ ਨਿਸੁੰਭ ਨੇ ਮਨ ਵਿਚ ਕ੍ਰੋਧ ਕੀਤਾ

ਚੰਡਿ ਕੇ ਸਾਮੁਹੇ ਆਨਿ ਅਰਿਓ ਅਤਿ ਜੁਧੁ ਕਰਿਓ ਪਗੁ ਨਾਹਿ ਟਰਿਓ ਹੈ ॥

चंडि के सामुहे आनि अरिओ अति जुधु करिओ पगु नाहि टरिओ है ॥

ਅਤੇ ਚੰਡੀ ਦੇ ਸਾਹਮਣੇ ਆ ਕੇ ਡਟ ਗਿਆ। (ਉਸ ਨੇ) ਖ਼ੂਬ ਯੁੱਧ ਕੀਤਾ ਅਤੇ ਇਕ ਕਦਮ ਵੀ ਪਿਛੇ ਨਾ ਹਟਾਇਆ।

ਚੰਡਿ ਕੇ ਬਾਨ ਲਗਿਓ ਮੁਖ ਦੈਤ ਕੇ ਸ੍ਰਉਨ ਸਮੂਹ ਧਰਾਨਿ ਪਰਿਓ ਹੈ ॥
चंडि के बान लगिओ मुख दैत के स्रउन समूह धरानि परिओ है ॥
ਚੰਡੀ ਦੇ ਬਾਣ ਦੈਂਤ ਦੇ ਮੁਖ ਵਿਚ ਲਗੇ ਤਾ ਬਹੁਤ ਸਾਰਾ ਲਹੂ ਧਰਤੀ ਉਤੇ ਆ ਪਿਆ

ਮਾਨਹੁ ਰਾਹੁ ਗ੍ਰਸਿਓ ਨਭਿ ਭਾਨੁ ਸੁ ਸ੍ਰਉਨਤ ਕੋ ਅਤਿ ਬਉਨ ਕਰਿਓ ਹੈ ॥੧੯੨॥
मानहु राहु ग्रसिओ नभि भानु सु स्रउनत को अति बउन करिओ है ॥१९२॥
ਮਾਨੋ ਆਕਾਸ਼ ਵਿਚ ਰਾਹੂ ਨੇ ਸੁਰਜ ਨੂੰ ਗ੍ਰਸ ਲਿਆ ਹੋਵੇ ਅਤੇ (ਸੁਰਜ ਨੇ) ਲਹੂ ਦੀ ਵਡੀ ਉਲਟੀ ਕੀਤੀ ਹੋਵੇ ॥੧੯੨॥

ਸਾਗ ਸੰਭਾਰਿ ਕਰੰ ਬਲੁ ਧਾਰ ਕੈ ਚੰਡਿ ਦਈ ਰਿਪੁ ਭਾਲ ਮੈ ਐਸੇ ॥
साग संभारि करं बलु धार कै चंडि दई रिपु भाल मै ऐसे ॥
(ਦੇਵੀ ਨੇ) ਹੱਥ ਵਿਚ ਸਾਗ ਨੂੰ ਧਾਰਨ ਕਰ ਕੇ ਅਤੇ ਸਾਰਾ ਬਲ ਅਰਜਿਤ ਕਰ ਕੇ ਵੈਰੀ (ਦੈਂਤ) ਦੇ ਮਸਤਕ ਵਿਚ ਇਸ ਤਰ੍ਹਾ ਖੋਭੀ,

ਜੋਰ ਕੈ ਫੋਰ ਗਈ ਸਿਰ ਤ੍ਰਾਨ ਕੋ ਪਾਰ ਭਈ ਪਟ ਫਾਰਿ ਅਨੈਸੇ ॥
जोर कै फोर गई सिर त्रान को पार भई पट फारि अनैसे ॥
(ਜੋ) ਜ਼ੋਰ ਨਾਲ ਸਿਰ ਦੇ ਲੋਹੇ ਦੇ ਟੋਪ ਨੂੰ ਫੋੜ ਗਈ ਅਤੇ (ਸਾਗ ਦੀ) ਚੁੰਜ ਪਟਕੇ ਨੂੰ ਪਾੜ ਕੇ ਪਾਰ ਹੋ ਗਈ।

ਸ੍ਰਉਨ ਕੀ ਧਾਰ ਚਲੀ ਪਥ ਊਰਧ ਸੋ ਉਪਮਾ ਸੁ ਭਈ ਕਹੁ ਕੈਸੇ ॥
स्रउन की धार चली पथ ऊरध सो उपमा सु भई कहु कैसे ॥
(ਦੈਂਤ ਦੇ ਮੱਥੇ ਤੋਂ) ਲਹੂ ਦੀ ਧਾਰ (ਨਿਕਲ ਕੇ) ਉਪਰ ਵਲ ਚਲੀ, ਉਸ ਦੀ ਉਪਮਾ ਕਿਸ ਤਰ੍ਹਾ ਦੀ ਹੋਈ,

ਮਾਨੋ ਮਹੇਸ ਕੇ ਤੀਸਰੇ ਨੈਨ ਕੀ ਜੋਤ ਉਦੋਤ ਭਈ ਖੁਲ ਤੈਸੇ ॥੧੯੩॥
मानो महेस के तीसरे नैन की जोत उदोत भई खुल तैसे ॥१९३॥
ਮਾਨੋ ਸ਼ਿਵ ਦੇ ਤੀਜੇ ਨੈਨ ਦੇ ਖੁਲ੍ਹਣ ਨਾਲ (ਉਸ ਦੀ) ਜੋਤਿ ਪ੍ਰਗਟ ਹੋਈ ਹੋਵੇ ॥੧੯੩॥

ਦੈਤ ਨਿਕਾਸ ਕੈ ਸਾਗ ਵਹੈ ਬਲਿ ਕੈ ਤਬ ਚੰਡਿ ਪ੍ਰਚੰਡ ਕੇ ਦੀਨੀ ॥
दैत निकास कै साग वहै बलि कै तब चंडि प्रचंड के दीनी ॥
ਉਹੀ ਸਾਗ (ਆਪਣੇ ਸ਼ਰੀਰ ਤੋਂ) ਕਢ ਕੇ ਦੈਂਤ ਨੇ ਜ਼ੋਰ ਨਾਲ ਪ੍ਰਚੰਡ ਚੰਡੀ ਨੂੰ ਮਾਰੀ।

ਜਾਇ ਲਗੀ ਤਿਹ ਕੇ ਮੁਖ ਮੈ ਬਹਿ ਸ੍ਰੋਉਨ ਪਰਿਓ ਅਤਿ ਹੀ ਛਬਿ ਕੀਨੀ ॥

जाइ लगी तिह के मुख मै बहि स्रउन परिओ अति ही छबि कीनी ॥

(ਉਹ ਸਾਗ) ਉਸ (ਦੁਰਗਾ) ਦੇ ਮੂੰਹ ਵਿਚ ਜਾ ਲਗੀ, (ਫਲਸਰੂਪ) ਬਹੁਤ ਸਾਰਾ ਲਹੂ ਵਗਿਆ ਅਤੇ ਉਸ ਨੇ ਬਹੁਤ ਸ਼ੋਭਾ ਵਧਾਈ ਹੈ।

ਇਉ ਉਪਮਾ ਉਪਜੀ ਮਨ ਮੈ ਕਬਿ ਨੇ ਇਹ ਭਾਤਿ ਸੋਈ ਕਹਿ ਦੀਨੀ ॥

इउ उपमा उपजी मन मै कबि ने इह भाति सोई कहि दीनी ॥

ਕਵੀ ਦੇ ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ, ਉਹ ਇਸ ਤਰ੍ਹਾਂ ਕਹਿ ਦਿੱਤੀ

ਮਾਨਹੁ ਸਿੰਗਲ ਦੀਪ ਕੀ ਨਾਰਿ ਗਰੇ ਮੈ ਤੰਬੋਰ ਕੀ ਪੀਕ ਨਵੀਨੀ ॥੧੯੪॥

मानहु सिंगल दीप की नारि गरे मै तंबोर की पीक नवीनी ॥१९४॥

ਮਾਨੋ ਪਦਮਿਨੀ (ਸਿੰਗਲਾਦੀਪ ਦੀ ਇਸਤਰੀ) ਦੇ ਗਲੇ ਵਿਚ ਪਾਨ ਦੀ ਤਾਜ਼ਾ ਥੁਕ ਦਿਸ ਰਹੀ ਹੋਵੇ ॥੧੯੪॥

ਜੁਧੁ ਨਿਸੁੰਭ ਕਰਿਓ ਅਤਿ ਹੀ ਜਸੁ ਇਆ ਛਬਿ ਕੋ ਕਬਿ ਕੋ ਬਰਨੈ ॥

जुधु निसुँभ करिओ अति ही जसु इआ छबि को कबि को बरनै ॥

ਨਿਸ਼ੁੰਭ ਨੇ ਬਹੁਤ ਯੁੱਧ ਕੀਤਾ ਹੈ, ਇਸ ਛਬੀ ਦਾ ਯਸ਼ ਕਿਹੜਾ ਕਵੀ ਵਰਣਨ ਕਰ ਸਕਦਾ ਹੈ ?

ਨਹਿ ਭੀਖਮ ਦ੍ਰੋਣਿ ਕ੍ਰਿਪਾ ਅਰੁ ਦ੍ਰੋਣਜ ਭੀਮ ਨ ਅਰਜਨ ਅਉ ਕਰਨੈ ॥

नहि भीखम द्रोणि कृपा अरु द्रोणज भीम न अरजन अउ करनै ॥

ਭੀਸ਼ਮ, ਦ੍ਰੋਣਾਚਾਰੀਆ ਅਤੇ ਕ੍ਰਿਪਾਚਾਰੀਆ ਨੇ (ਵੀ ਅਜਿਹਾ ਯੁੱਧ) ਨਹੀਂ (ਕੀਤਾ) ਅਤੇ ਨਾ ਹੀ ਭੀਮ, ਅਰਜਨ ਅਤੇ ਕਰਨ (ਨੇ ਕੀਤਾ ਹੈ) (ਇਹ ਸਾਰੇ ਮਹਾਭਾਰਤ ਦੇ ਪ੍ਰਮੁਖ ਯੋਧੇ ਹਨ)।

ਬਹੁ ਦਾਨਵ ਕੇ ਤਨ ਸ੍ਰੋਉਨ ਕੀ ਧਾਰ ਛੁਟੀ ਸੁ ਲਗੇ ਸਰ ਕੇ ਫਰਨੈ ॥

बहु दानव के तन स्रउन की धार छुटी सु लगे सर के फरनै ॥

ਬਹੁਤ ਸਾਰੇ ਦੈਂਤਾ ਦੇ ਤਨ ਵਿਚੋਂ ਲਹੂ ਦੀਆਂ ਤੱਤੀਰੀਆਂ ਫੁਟ ਰਹੀਆਂ ਹਨ (ਕਿਉਂਕਿ ਉਨ੍ਹਾ ਨੂੰ) ਤੀਰਾ ਦੀਆਂ ਮੁਖੀਆਂ (ਫਲ) ਲਗੀਆਂ ਹੋਈਆਂ ਹਨ, (ਇੰਜ ਪ੍ਰਤੀਤ ਹੁੰਦਾ ਹੈ)

ਜਨੁ ਰਾਤਿ ਕੈ ਦੂਰਿ ਬਿਭਾਸ ਦਸੋ ਦਿਸ ਫੈਲਿ ਚਲੀ ਰਵਿ ਕੀ ਕਿਰਨੈ ॥੧੯੫॥

जनु राति कै दूरि बिभास दसो दिस फैलि चली रवि की किरनै ॥१९५॥

ਮਾਨੋ ਰਾਤ ਨੂੰ ਦੂਰ ਕਰਨ ਲਈ ਪ੍ਰਭਾਤ ਵੇਲੇ ਸੂਰਜ ਦੀਆਂ ਕਿਰਨਾ ਦਸਾ ਦਿਸ਼ਾਵਾ ਵਿਚ ਪਸਰ ਚਲੀਆਂ ਹੋਣ ॥੧੯੫॥

ਚੰਡਿ ਲੈ ਚਕ੍ਰ ਧਸੀ ਰਨ ਮੈ ਰਿਸਿ ਕ੍ਰੁਧ ਕੀਓ ਬਹੁ ਦਾਨਵ ਮਾਰੇ ॥

चंडि लै चक्र धसी रन मै रिसि क्रुध कीओ बहु दानव मारे ॥

ਚੰਡੀ ਚੱਕਰ ਲੈ ਕੇ ਰਣ-ਭੂਮੀ ਵਿਚ ਧਸ ਗਈ ਅਤੇ ਕ੍ਰੋਧਵਾਨ ਹੋ ਕੇ ਬਹੁਤ ਦੈਂਤ ਮਾਰ ਦਿੱਤੇ।

ਫੇਰਿ ਗਦਾ ਗਹਿ ਕੈ ਲਹਿ ਕੈ ਚਹਿ ਕੈ ਰਿਪੁ ਸੈਨ ਹਤੀ ਲਲਕਾਰੇ ॥

फेरि गदा गहि कै लहि कै चहि कै रिपु सैन हती ललकारे ॥

ਫਿਰ ਗਦਾ ਫੜ ਕੇ, ਵੇਖ ਕੇ, ਚਾਹ ਕੇ ਵੈਰੀ ਦੀ ਸੈਨਾ ਨੂੰ ਲਲਕਾਰ ਕੇ ਮਾਰਿਆ।

ਲੈ ਕਰ ਖਗ ਅਦਗ ਮਹਾ ਸਿਰ ਦੈਤਨ ਕੇ ਬਹੁ ਭੂ ਪਰ ਝਾਰੇ ॥

लै कर खग अदग महा सिर दैतन के बहु भू पर झारे ॥

(ਹੱਥ ਵਿਚ) ਡਾਢੀ ਲਿਸ਼ਕਵੀਂ ('ਅਦਗ') ਵੱਡੀ ਖੜਗ ਲੈ ਕੇ ਦੈਂਤਾ ਦੇ ਸਿਰਾ ਉਤੇ ਮਾਰੀ ਅਤੇ (ਉਨ੍ਹਾ ਨੂੰ) ਧਰਤੀ ਉਤੇ (ਖਿੰਡਾ ਦਿੱਤਾ)।

ਰਾਮ ਕੇ ਜੁਧ ਸਮੇ ਹਨੂਮਾਨਿ ਜੁਆਨ ਮਨੋ ਗਰੂਏ ਗਿਰ ਡਾਰੇ ॥੧੯੬॥

राम के जुध समे हनूमानि जुआन मनो गरूए गिर डारे ॥१९६॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ੍ਰੀ ਰਾਮ ਚੰਦਰ ਦੇ ਯੁੱਧ ਵੇਲੇ ਹਨੂਮਾਨ ਨੇ ਵਡੇ ਵਡੇ ਪਰਬਤ ਲਿਆ ਕੇ ਸੁਟੇ ਹੋਣ ॥੧੯੬॥

ਦਾਨਵ ਏਕ ਬਡੋ ਬਲਵਾਨ ਕ੍ਰਿਪਾਨ ਲੈ ਪਾਨਿ ਹਕਾਰ ਕੈ ਧਾਇਓ ॥

दानव एक बडो बलवान कृपान लै पानि हकार कै धाइओ ॥

ਇਕ ਬਹੁਤ ਬਲਵਾਨ ਦੈਂਤ ਹੱਥ ਵਿਚ ਕ੍ਰਿਪਾਨ ਲੈ ਕੇ ਲਲਕਾਰਾ ਮਾਰਦਾ ਹੋਇਆ ਅਗੇ ਵਧਿਆ।

ਕਾਢੁ ਕੈ ਖਗ ਸੁ ਚੰਡਿਕਾ ਮਿਆਨ ਤੇ ਤਾ ਤਨ ਬੀਚ ਭਲੇ ਬਰਿ ਲਾਇਓ ॥

काढु कै खग सु चंडिका मिआन ते ता तन बीच भले बरि लाइओ ॥

(ਅਗੋਂ) ਚੰਡੀ ਨੇ ਮਿਆਨ ਵਿਚੋਂ ਖੜਗ ਕਢ ਕੇ ਪੂਰੇ ਜ਼ੋਰ ਨਾਲ ਉਸ ਦੇ ਸ਼ਰੀਰ ਉਤੇ ਵਾਰ ਕੀਤਾ।

ਟੂਟ ਪਰਿਓ ਸਿਰ ਵਾ ਧਰਿ ਤੇ ਜਸੁ ਇਆ ਛਬਿ ਕੋ ਕਵਿ ਕੇ ਮਨਿ ਆਇਓ ॥

टूट परिओ सिर वा धरि ते जसु इआ छबि को कवि के मनि आइओ ॥

ਉਸ ਦਾ ਸਿਰ ਟੁੱਟ ਕੇ ਧਰਤੀ ਉਤੇ ਡਿਗ ਪਿਆ। ਇਸ ਛਬੀ ਦਾ ਯਸ਼ ਕਵੀ ਦੇ ਮਨ ਵਿਚ ਇੰਜ ਆਇਆ

ਊਚ ਧਰਾਧਰ ਊਪਰ ਤੇ ਗਿਰਿਓ ਕਾਕ ਕਰਾਲ ਭੁਜੰਗਮ ਖਾਇਓ ॥੧੯੭॥

ऊच धराधर ऊपर ते गिरिओ काक कराल भुजंगम खाइओ ॥१९७॥

ਮਾਨੋ ਉੱਚੇ ਪਰਬਤ ਉਤੋਂ ਭਿਆਨਕ ਸੱਪ ਦਾ ਖਾਧਾ ਹੋਇਆ ਕਾ (ਧਰਤੀ ਉਤੇ) ਡਿਗ ਪਿਆ ਹੋਵੇ ॥੧੯੭॥

ਬੀਰ ਨਿਸੁੰਭ ਕੋ ਦੈਤ ਬਲੀ ਇਕ ਪ੍ਰੇਰਿ ਤੁਰੰਗ ਗਇਓ ਰਨਿ ਸਾਮੁਹਿ ॥

बीर निसुँभ को दैत बली इक प्रेरि तुरंग गइओ रनि सामुहि ॥

ਵੀਰ (ਨਾਇਕ) ਨਿਸ਼ੁੰਭ ਦਾ ਇਕ ਬਲਵਾਨ ਦੈਂਤ, ਘੋੜਾ ਭਜਾ ਕੇ ਰਣਭੂਮੀ ਵਿਚ (ਦੇਵੀ ਦੇ) ਸਾਹਮਣੇ ਆ ਗਿਆ।

ਦੇਖਤ ਧੀਰਜ ਨਾਹਿ ਰਹੈ ਅਬਿ ਕੋ ਸਮਰਥ ਹੈ ਬਿਕ੍ਰਮ ਜਾ ਮਹਿ ॥

देखत धीरज नाहि रहै अबि को समरथ है बिक्रम जा महि ॥

(ਜਿਸ ਨੂੰ) ਵੇਖਦਿਆਂ ਧੀਰਜ ਨਹੀਂ ਰਹਿੰਦਾ, ਹੁਣ ਕਿਹੜਾ ਸਮਰਥ ਹੈ ਜਾ ਕਿਸ ਵਿਚ ਤਾਕਤ ਹੈ (ਜੋ ਉਸ ਦੈਂਤ ਨਾਲ ਯੁੱਧ ਕਰੇ)।

ਚੰਡਿ ਲੈ ਪਾਨਿ ਕ੍ਰਿਪਾਨ ਹਨੇ ਅਰਿ ਫੇਰਿ ਦਈ ਸਿਰ ਦਾਨਵ ਤਾ ਮਹਿ ॥

चंडि लै पानि कृपान हने अरि फेरि दई सिर दानव ता महि ॥

ਚੰਡੀ ਨੇ ਹੱਥ ਵਿਚ ਕ੍ਰਿਪਾਨ ਲੈ ਕੇ (ਬਹੁਤ ਸਾਰੇ) ਵੈਰੀ ਮਾਰ ਦਿੱਤੇ ਅਤੇ ਫਿਰ (ਉਹ ਕ੍ਰਿਪਾਨ) ਉਸ ਦੈਂਤ ਦੇ ਸਿਰ (ਵਲ) ਚਲਾ ਦਿੱਤੀ।

ਮੁੰਡਹਿ ਤੁੰਡਹਿ ਰੁੰਡਹਿ ਚੀਰਿ ਪਲਾਨ ਕਿਕਾਨ ਧਸੀ ਬਸੁਧਾ ਮਹਿ ॥੧੯੮॥

मुँडहि तुँडहि रुँडहि चीरि पलान किकान धसी बसुधा महि ॥१९८॥

(ਉਹ ਕ੍ਰਿਪਾਨ ਦੈਂਤ ਦੇ) ਸਿਰ ਨੂੰ, ਮੂੰਹ ਨੂੰ, ਧੜ ਨੂੰ, (ਘੋੜੇ ਦੇ) ਪਲਾਣੇ ਨੂੰ, ਘੋੜੇ (ਕਿਕਾਨ) ਨੂੰ ਚੀਰ ਕੇ ਧਰਤੀ ਵਿਚ ਜਾ ਕੇ ਧਸ ਗਈ ਹੈ ॥੧੯੮॥

ਇਉ ਜਬ ਦੈਤ ਹਤਿਓ ਬਰ ਚੰਡਿ ਸੁ ਅਉਰ ਚਲਿਓ ਰਨ ਮਧਿ ਪਚਾਰੇ ॥

इउ जब दैत हतिओ बर चंडि सु अउर चलिओ रन मधि पचारे ॥

ਇਸ ਤਰ੍ਹਾ ਜਦੋਂ ਬਲਵਾਨ ਚੰਡੀ ਨੇ ਦੈਂਤ ਨੂੰ ਮਾਰ ਦਿੱਤਾ, (ਤਾ ਇਕ) ਹੋਰ (ਦੈਂਤ) ਲਲਕਾਰਦਾ ਹੋਇਆ ਰਣ ਵਲ ਚਲਿਆ।

ਕੇਹਰਿ ਕੇ ਸਮੁਹਾਇ ਰਿਸਾਇ ਕੈ ਧਾਇ ਕੈ ਘਾਇ ਦੁ ਤੀਨਕ ਝਾਰੇ ॥

केहरि के समुहाइ रिसाइ कै धाइ कै घाइ दु तीनक झारे ॥

ਸ਼ੇਰ ਦੇ ਸਾਹਮਣੇ ਜਾ ਕੇ ਕ੍ਰੋਧਿਤ ਹੋ ਕੇ, ਭਜ ਕੇ ਦੋ ਤਿੰਨ ਜ਼ਖ਼ਮ ਲਗਾ ਦਿੱਤੇ।

ਚੰਡਿ ਲਈ ਕਰਵਾਰ ਸੰਭਾਰ ਹਕਾਰ ਕੈ ਸੀਸ ਦਈ ਬਲੁ ਧਾਰੇ ॥

ਚੰਡਿ ਲਈ ਕਰਵਾਰ ਸੰਭਾਰ ਹਕਾਰ ਕੈ ਸੀਸ ਦਈ ਬਲੁ ਧਾਰੇ ॥
ਚੰਡੀ ਨੇ ਤਲਵਾਰ ਸੰਭਾਲ ਲਈ ਅਤੇ ਪੂਰੇ ਜ਼ੋਰ ਨਾਲ ਲਲਕਾਰ ਕੇ (ਉਸ ਦੇ) ਸਿਰ ਵਲ ਚਲਾ ਦਿੱਤੀ।

ਜਾਇ ਪਰਿਓ ਸਿਰ ਦੂਰ ਪਰਾਇ ਜਿਉ ਟੂਟਤ ਅੰਬੁ ਬਯਾਰ ਕੇ ਮਾਰੇ ॥੧੯੯॥
जाइ परिओ सिर दूर पराइ जिउ टूटत अंबु बयार के मारे ॥१९९॥
(ਉਸ ਦਾ) ਸਿਰ (ਕਟ ਕੇ) ਦੂਰ ਜਾ ਪਿਆ, ਜਿਵੇਂ ਹਵਾ ਦੇ ਝੋਕੇ ਨਾਲ ਅੰਬ ਟੁਟ ਕੇ (ਜਾ ਪੈਂਦਾ ਹੈ) ॥੧੯੯॥

ਜਾਨਿ ਨਿਦਾਨ ਕੋ ਜੁਧੁ ਬਨਿਓ ਰਨਿ ਦੈਤ ਸਬੂਹ ਸਬੈ ਉਠਿ ਧਾਏ ॥
जानि निदान को जुधु बनिओ रनि दैत सबूह सबै उठि धाए ॥
ਅੰਤ ਦਾ ਯੁੱਧ ਮਚਿਆ ਜਾਣ ਕੇ ਦੈਂਤਾ ਦੇ ਸਾਰੇ ਦਲ ਉਠ ਕੇ ਰਣ ਵਲ ਭਜ ਪਏ ਹਨ।

ਸਾਰ ਸੋ ਸਾਰ ਕੀ ਮਾਰ ਮਚੀ ਤਬ ਕਾਇਰ ਛਾਡ ਕੈ ਖੇਤ ਪਰਾਏ ॥
सार सो सार की मार मची तब काइर छाड कै खेत पराए ॥
ਲੋਹੇ ਨਾਲ ਲੋਹਾ ਵਜਦਾ ਹੈ, ਉਦੋਂ ਕਾਇਰ ਲੋਕ ਯੁੱਧ-ਭੂਮੀ ਛਡ ਕੇ ਭਜ ਜਾਦੇ ਹਨ।

ਚੰਡਿ ਕੇ ਖਗ ਗਦਾ ਲਗਿ ਦਾਨਵ ਰੰਚਕ ਰੰਚਕ ਹੁਇ ਤਨ ਆਏ ॥
चंडि के खग गदा लगि दानव रंचक रंचक हुइ तन आए ॥
ਚੰਡੀ ਦੀ ਖੜਗ ਅਤੇ ਗਦਾ ਵਜਣ ਨਾਲ ਦੈਂਤਾ ਦੇ ਸ਼ਰੀਰ ਪੁਰਜ਼ਾ ਪੁਰਜ਼ਾ ਹੋ ਗਏ ਹਨ। (ਇੰਜ ਪ੍ਰਤੀਤ ਹੁੰਦਾ ਹੈ)

ਮੂੰਗਰ ਲਾਇ ਹਲਾਇ ਮਨੋ ਤਰੁ ਕਾਛੀ ਨੇ ਪੇਡ ਤੇ ਤੂਤ ਗਿਰਾਏ ॥੨੦੦॥
मूँगर लाइ हलाइ मनो तरु काछी ने पेड ते तूत गिराए ॥२००॥
ਮਾਨੋ ਸੋਟਾ ਮਾਰ ਕੇ ਅਤੇ ਬ੍ਰਿਛ ਨੂੰ ਝੂਣ ਕੇ ਮਾਲੀ ਨੇ ਬ੍ਰਿਛ ਤੋਂ ਤੂਤ ਡਿਗਾਏ ਹੋਣ ॥੨੦੦॥

ਪੇਖਿ ਚਮੂੰ ਬਹੁ ਦੈਤਨ ਕੀ ਪੁਨਿ ਚੰਡਿਕਾ ਆਪਨੇ ਸਸਤ੍ਰ ਸੰਭਾਰੇ ॥
पेखि चमूँ बहु दैतन की पुनि चंडिका आपने ससत्र संभारे ॥
ਦੈਂਤਾ ਦੀ ਬਹੁਤੀ ਸੈਨਾ ਵੇਖ ਕੇ ਚੰਡੀ ਨੇ ਫਿਰ ਆਪਣੇ ਸ਼ਸਤ੍ਰ ਸੰਭਾਲੇ ਹਨ।

ਬੀਰਨ ਕੇ ਤਨ ਚੀਰਿ ਪਚੀਰ ਸੇ ਦੈਤ ਹਕਾਰ ਪਛਾਰਿ ਸੰਘਾਰੇ ॥
बीरन के तन चीरि पचीर से दैत हकार पछारि संघारे ॥

ਸੂਰਮਿਆਂ ਦੇ ਸ਼ਰੀਰ ਚੰਦਨ ਦੀਆਂ ਗੇਲੀਆਂ ਵਾਂਗ ਚੀਰ (ਦਿੱਤੇ ਹਨ) ਅਤੇ ਦੈਂਤਾ ਨੂੰ ਵੰਗਾਰ ਕੇ ਪਟਕਾ ਮਾਰਿਆ ਹੈ।

ਘਾਉ ਲਗੇ ਤਿਨ ਕੋ ਰਨ ਭੂਮਿ ਮੈ ਟੂਟ ਪਰੇ ਧਰ ਤੇ ਸਿਰ ਨਿਆਰੇ ॥

घाउ लगे तिन को रन भूमि मै टूट परे धर ते सिर निआरे ॥

ਉਨ੍ਹਾ ਨੂੰ ਰਣ-ਭੂਮੀ ਵਿਚ ਘਾਓ ਲਗੇ ਹਨ (ਅਤੇ ਉਨ੍ਹਾ ਦੇ) ਸਿਰ ਧੜ ਨਾਲੋਂ ਅਲਗ ਹੋ ਕੇ ਡਿਗੇ ਪਏ ਹਨ। (ਇੰਜ ਪ੍ਰਤੀਤ ਹੁੰਦਾ ਹੈ)

ਜੁਧ ਸਮੈ ਸੁਤ ਭਾਨ ਮਨੋ ਸਸਿ ਕੇ ਸਭ ਟੂਕ ਜੁਦੇ ਕਰ ਡਾਰੇ ॥੨੦੧॥

जुध समै सुत भान मनो ससि के सभ टूक जुदे कर डारे ॥२०१॥

ਮਾਨੋ ਯੁੱਧ ਦੇ ਸਮੇਂ (ਸੂਰਜ ਦੇ ਪੁੱਤਰ) ਛਨਿਛਰ ਨੇ ਚੰਦ੍ਰਮਾ ਦੇ ਸਾਰੇ ਟੁਕੜੇ ਵਖਰੇ ਵਖਰੇ ਕਰ ਕੇ ਸੁਟ ਦਿੱਤੇ ਹੋਣ ॥੨੦੧॥

ਚੰਡਿ ਪ੍ਰਚੰਡ ਤਬੈ ਬਲ ਧਾਰਿ ਸੰਭਾਰਿ ਲਈ ਕਰਵਾਰ ਕਰੀ ਕਰਿ ॥

चंडि प्रचंड तबै बल धारि संभारि लई करवार करी करि ॥

ਉਸ ਵੇਲੇ ਪ੍ਰਚੰਡ ਚੰਡੀ ਨੇ ਪੂਰੀ ਸ਼ਕਤੀ ਨਾਲ ਦ੍ਰਿੜ੍ਹਤਾ (ਕਰੀ) ਪੂਰਵਕ ਤਲਵਾਰ ਸੰਭਾਲ ਲਈ

ਕੋਪ ਦਈਅ ਨਿਸੁੰਭ ਕੇ ਸੀਸਿ ਬਹੀ ਇਹ ਭਾਤ ਰਹੀ ਤਰਵਾ ਤਰਿ ॥

कोप दईअ निसुँभ के सीसि बही इह भात रही तरवा तरि ॥

ਅਤੇ ਕ੍ਰੋਧ ਕਰ ਕੇ ਨਿਸ਼ੁੰਭ ਦੇ ਸਿਰ (ਉਤੇ ਚਲਾ ਦਿੱਤੀ) ਜੋ ਪੈਰਾ ਦੇ ਤਲਵਿਆਂ ਤਕ ਜਾ ਪਹੁੰਚੀ।

ਕਉਨ ਸਰਾਹਿ ਕਰੈ ਕਹਿ ਤਾ ਛਿਨ ਸੋ ਬਿਬ ਹੋਇ ਪਰੈ ਧਰਨੀ ਪਰ ॥

कउन सराहि करै कहि ता छिन सो बिब होइ परै धरनी पर ॥

ਕੌਣ ਕਹਿ ਕੇ ਸ਼ਲਾਘਾ ਕਰ ਸਕਦਾ ਹੈ ਉਸ ਛਿਣ (ਦੇ ਵਾਰ) ਦੀ (ਕਿ ਉਹ ਦੈਂਤ) ਦੋ ਫਾੜ ਹੋ ਕੇ ਧਰਤੀ ਉਤੇ ਡਿਗ ਪਿਆ।

ਮਾਨਹੁ ਸਾਰ ਕੀ ਤਾਰ ਲੈ ਹਾਥਿ ਚਲਾਈ ਹੈ ਸਾਬੁਨ ਕੋ ਸਬੁਨੀਗਰ ॥੨੦੨॥

मानहु सार की तार लै हाथि चलाई है साबुन को सबुनीगर ॥२०२॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸਾਬਣ ਬਣਾਉਣ ਵਾਲੇ ਨੇ ਹੱਥ ਵਿਚ ਲੋਹੇ ਦੀ ਤਾਰ ਲੈ ਕੇ ਸਾਬਨ ਉਤੇ ਚਲਾਈ ਹੈ (ਅਤੇ ਉਸ ਦੇ ਦੋ ਟੁਕੜੇ ਹੋ ਗਏ ਹਨ) ॥੨੦੨॥

ਇਤਿ ਸ੍ਰੀ ਮਾਰਕੰਡੇ ਪੁਰਾਨੇ ਚੰਡੀ ਚਰਿਤ੍ਰ ਉਕਤਿ ਬਿਲਾਸ ਨਿਸੁੰਭ ਬਧਹਿ ਖਸਟਮੋ ਧਿਆਇ ਸਮਾਪਤਮ ॥੬॥

इति स्री मारकंडे पुराने चंडी चरित्र उकति बिलास निसुँभ बधहि खसटमो धिआइ समापतम ॥६॥

ਇਥੇ ਸ੍ਰੀ ਮਾਰਕੰਡੇ ਪੁਰਾਣ ਦੇ ਚੰਡੀ-ਚਰਿਤ੍ਰ ਉਕਤਿ ਬਿਲਾਸ ਪ੍ਰਸੰਗ ਦੇ 'ਨਿਸ਼ੁੰਭ-ਬਧ' ਨਾਮਕ ਛੇਵੇਂ ਅਧਿਆਇ ਦੀ ਸਮਾਪਤੀ ਹੁੰਦੀ ਹੈ ॥੬॥

ਦੋਹਰਾ ॥

दोहरा ॥

ਦੋਹਰਾ:

ਜਬ ਨਿਸੁੰਭ ਰਨਿ ਮਾਰਿਓ ਦੇਵੀ ਇਹ ਪਰਕਾਰ ॥

जब निसुँभ रनि मारिओ देवी इह परकार ॥

ਜਦੋਂ ਇਸ ਤਰ੍ਹਾਂ ਦੇਵੀ ਨੇ ਨਿਸ਼ੁੰਭ (ਦੈਂਤ) ਨੂੰ ਮਾਰ ਦਿੱਤਾ,

ਭਾਜਿ ਦੈਤ ਇਕ ਸੁੰਭ ਪੈ ਗਇਓ ਤੁਰੰਗਮ ਡਾਰਿ ॥੨੦੩॥

भाजि दैत इक सुँभ पै गइओ तुरंगम डारि ॥२०३॥

ਤਦੋਂ ਇਕ ਦੈਂਤ ਘੋੜੇ ਉਤੇ ਸਵਾਰ ਹੋ ਕੇ ਸ਼ੁੰਭ ਕੋਲ ਭਜ ਕੇ ਗਿਆ ॥੨੦੩॥

ਆਨਿ ਸੁੰਭ ਪੈ ਤਿਨ ਕਹੀ ਸਕਲ ਜੁਧ ਕੀ ਬਾਤ ॥

आनि सुँभ पै तिन कही सकल जुध की बात ॥

ਉਸ ਨੇ ਆ ਕੇ ਸ਼ੁੰਭ ਕੋਲ ਯੁੱਧ ਦੀ ਸਾਰੀ ਵਾਰਤਾ ਕਹੀ

ਤਬ ਭਾਜੇ ਦਾਨਵ ਸਭੈ ਮਾਰਿ ਲਇਓ ਤੁਅ ਭ੍ਰਾਤ ॥੨੦੪॥

तब भाजे दानव सभै मारि लइओ तुअ भ्रात ॥२०४॥

(ਕਿ ਜਦੋਂ) ਤੇਰੇ ਭਰਾ (ਨਿਸ਼ੁੰਭ) ਨੂੰ (ਦੇਵੀ ਨੇ) ਮਾਰ ਲਿਆ, ਤਦੋਂ ਸਾਰੇ ਦੈਂਤ (ਰਣ-ਭੂਮੀ) ਵਿਚੋਂ ਭਜ ਆਏ ॥੨੦੪॥

ਸ੍ਵੈਯਾ ॥

स्वैया ॥

ਸ੍ਵੈਯਾ:

ਸੁੰਭ ਨਿਸੁੰਭ ਹਨਿਓ ਸੁਨਿ ਕੈ ਬਰ ਬੀਰਨ ਕੇ ਚਿਤਿ ਛੋਭ ਸਮਾਇਓ ॥

सुँभ निसुँभ हनिओ सुनि कै बर बीरन के चिति छोभ समाइओ ॥

ਸ਼ੁੰਭ ਨੇ ਨਿਸ਼ੁੰਭ ਦਾ ਮਾਰਿਆ ਜਾਣਾ ਸੁਣਿਆ (ਤਾ ਉਸ) ਬਲਵਾਨ ਦੇ ਚਿਤ ਵਿਚ ਕ੍ਰੋਧ ਭਰ ਗਿਆ।

ਸਾਜਿ ਚੜਿਓ ਗਜ ਬਾਜ ਸਮਾਜ ਕੈ ਦਾਨਵ ਪੁੰਜ ਲੀਏ ਰਨ ਆਇਓ ॥

साजि चड़िओ गज बाज समाज कै दानव पुँज लीए रन आइओ ॥

(ਉਹ) ਹਾਥੀਆਂ ਅਤੇ ਘੋੜਿਆਂ ਦੇ ਸਮੂਹ ਨੂੰ ਸਜਾ ਕੇ ਚੜ੍ਹ ਚਲਿਆ ਅਤੇ ਦੈਂਤਾ ਦੇ ਦਲ ਨਾਲ ਲੈ ਕੇ ਰਣ-ਭੂਮੀ ਵਿਚ ਆ ਡਟਿਆ।

ਭੂਮਿ ਭਇਆਨਕ ਲੋਥ ਪਰੀ ਲਖਿ ਸ੍ਰਉਨ ਸਮੂਹ ਮਹਾ ਬਿਸਮਾਇਓ ॥

भूमि भइआनक लोथ परी लखि स्रउन समूह महा बिसमाइओ ॥

(ਉਸ) ਭਿਆਨਕ ਯੁੱਧਭੂਮੀ ਵਿਚ ਪਈਆਂ ਲੋਥਾ ਅਤੇ ਲਹੂ ਦੇ ਛਪੜ (ਸਮੂਹ) ਨੂੰ ਵੇਖ ਕੇ (ਰਾਜਾ ਸ਼ੁੰਭ ਆਪਣੇ ਮਨ ਵਿਚ) ਬਹੁਤ ਹੈਰਾਨ ਹੋਇਆ।

ਮਾਨਹੁ ਸਾਰਸੁਤੀ ਉਮਡੀ ਜਲੁ ਸਾਗਰ ਕੇ ਮਿਲਿਬੇ ਕਹੁ ਧਾਇਓ ॥੨੦੫॥

मानहु सारसुती उमडी जलु सागर के मिलिबे कहु धाइओ ॥२०५॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ (ਲਹੂ ਨਾਲ ਭਰੀ) ਸਰਸਵਤੀ ਨਦੀ ਉਮਡ ਕੇ ਸਾਗਰ ਦੇ ਜਲ ਵਿਚ ਮਿਲਣ ਜਾ ਰਹੀ ਹੋਵੇ ॥੨੦੫॥

ਚੰਡ ਪ੍ਰਚੰਡਿ ਸੁ ਕੇਹਰਿ ਕਾਲਿਕਾ ਅਉ ਸਕਤੀ ਮਿਲਿ ਜੁਧ ਕਰਿਓ ਹੈ ॥

चंड प्रचंडि सु केहरि कालिका अउ सकती मिलि जुध करिओ है ॥

ਪ੍ਰਚੰਡ ਚੰਡੀ, ਸ਼ੇਰ, ਕਾਲੀ ਅਤੇ ਦੇਵ-ਸ਼ਕਤੀਆਂ ਨੇ ਮਿਲ ਕੇ ਯੁੱਧ ਕੀਤਾ ਹੈ।

ਦਾਨਵ ਸੈਨ ਹਤੀ ਇਨਹੂੰ ਸਭ ਇਉ ਕਹਿ ਕੈ ਮਨਿ ਕੋਪ ਭਰਿਓ ਹੈ ॥

दानव सैन हती इनहूँ सभ इउ कहि कै मनि कोप भरिओ है ॥

ਇਨ੍ਹਾ ਨੇ ਦੈਂਤਾ ਦੀ ਸਾਰੀ ਸੈਨਾ ਮਾਰ ਦਿੱਤੀ ਹੈ। ' ਇਹ ਕਹਿ ਕੇ (ਸ਼ੁੰਭ ਦਾ) ਮਨ ਕ੍ਰੋਧ ਨਾਲ ਭਰ ਗਿਆ।

ਬੰਧੁ ਕਬੰਧ ਪਰਿਓ ਅਵਲੋਕ ਕੈ ਸੋਕ ਕੈ ਪਾਇ ਨ ਆਗੈ ਧਰਿਓ ਹੈ ॥

बंधु कबंध परिओ अवलोक कै सोक कै पाइ न आगै धरिओ है ॥

ਭਰਾ (ਨਿਸ਼ੁੰਭ) ਦਾ ਪਿਆ ਹੋਇਆ ਧੜ ਵੇਖ ਕੇ ਦੁਖ ਨਾਲ (ਉਸ ਨੇ) ਅਗੇ ਪੈਰ ਨਹੀਂ ਧਰਿਆ।

ਧਾਇ ਸਕਿਓ ਨ ਭਇਓ ਭਇ ਭੀਤਹ ਚੀਤਹ ਮਾਨਹੁ ਲੰਗੁ ਪਰਿਓ ਹੈ ॥੨੦੬॥

धाइ सकिओ न भइओ भइ भीतह चीतह मानहु लंगु परिओ है ॥२०६॥

(ਉਹ ਇਤਨਾ) ਭੈ ਭੀਤ ਹੋ ਗਿਆ ਕਿ (ਅਗੇ) ਚਲ ਨਾ ਸਕਿਆ, (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਚਿਤਰੇ ਨੂੰ ਲੰਗ ਪੈ ਗਿਆ ਹੋਵੇ ॥੨੦੬॥

ਫੇਰਿ ਕਹਿਓ ਦਲ ਕੋ ਜਬ ਸੁੰਭ ਸੁ ਮਾਨਿ ਚਲੇ ਤਬ ਦੈਤ ਘਨੇ ॥

फेरि कहिओ दल को जब सुँभ सु मानि चले तब दैत घने ॥

ਜਦੋਂ ਫਿਰ ਸ਼ੁੰਭ ਨੇ ਫ਼ੌਜ ਨੂੰ ਹੁਕਮ ਦਿੱਤਾ ਤਦੋਂ ਬਹੁਤ ਸਾਰੇ ਦੈਂਤ ਮੰਨ ਕੇ (ਯੁੱਧ ਨੂੰ) ਚਲ ਪਏ।

ਗਜਰਾਜ ਸੁ ਬਾਜਨ ਕੇ ਅਸਵਾਰ ਰਥੀ ਰਥੁ ਪਾਇਕ ਕਉਨ ਗਨੈ ॥

गजराज सु बाजन के असवार रथी रथु पाइक कउन गनै ॥

ਵਡੇ ਵਡੇ ਹਾਥੀਆਂ ਅਤੇ ਘੋੜਿਆਂ ਦੇ ਸਵਾਰ, ਰਥਾ ਵਾਲੇ, ਰਥ ਅਤੇ ਪੈਦਲ ਸੈਨਾ (ਦੀ ਕੌਣ) ਗਿਣਤੀ ਕਰ ਸਕਦਾ ਹੈ।

ਤਹਾ ਘੇਰ ਲਈ ਚਹੂੰ ਓਰ ਤੇ ਚੰਡਿ ਮਹਾ ਤਨ ਕੇ ਤਨ ਦੀਹ ਬਨੈ ॥

तहा घेर लई चहूँ ओर ते चंडि महा तन के तन दीह बनै ॥

ਵੱਡੇ ਸ਼ਰੀਰਾ ਵਾਲੇ ਦੈਂਤਾ ਨੇ ਉਥੇ ਚੌਹਾ ਪਾਸਿਆਂ ਤੋਂ ਮਹਾਨ ਚੰਡੀ ਨੂੰ ਘੇਰ ਲਿਆ ਹੈ

ਮਨੋ ਭਾਨੁ ਕੋ ਛਾਇ ਲਇਓ ਉਮਡੈ ਘਨ ਘੋਰ ਘਮੰਡ ਘਟਾਨਿ ਸਨੈ ॥੨੦੭॥

मनो भानु को छाइ लइओ उमडै घन घोर घमंड घटानि सनै ॥२०७॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਉਮਡੇ ਹੋਏ ਘਣੇ ਬਦਲਾ ਦੀਆਂ ਗਜਦੀਆਂ ਹੋਈਆਂ ਘਟਾਵਾ ਨੇ ਸੂਰਜ ਨੂੰ ਢਕ ਲਿਆ ਹੋਵੇ ॥੨੦੭॥

ਦੋਹਰਾ ॥

दोहरा ॥

ਦੋਹਰਾ:

ਚਹੂੰ ਓਰਿ ਘੇਰੋ ਪਰਿਓ ਤਬੈ ਚੰਡ ਇਹ ਕੀਨ ॥

चहूँ ओरि घेरो परिओ तबै चंड इह कीन ॥

ਜਦੋਂ ਚੌਹਾ ਪਾਸਿਆਂ ਤੋਂ ਘੇਰਾ ਪੈ ਗਿਆ ਤਦੋਂ ਚੰਡੀ ਨੇ ਇਹ ਕੰਮ ਕੀਤਾ

ਕਾਲੀ ਸੋ ਹਸਿ ਤਿਨ ਕਹੀ ਨੈਨ ਸੈਨ ਕਰਿ ਦੀਨ ॥੨੦੮॥

काली सो हसि तिन कही नैन सैन करि दीन ॥२०८॥

ਕਿ ਹਸ ਕੇ ਕਾਲੀ ਨੂੰ ਕਿਹਾ ਅਤੇ ਅੱਖਾ ਨਾਲ ਸੰਕੇਤ ਕਰ ਦਿੱਤਾ ॥੨੦੮॥

ਕਬਿਤੁ ॥

ਕਬਿਤੁ ॥

ਕਬਿੱਤ:

ਕੇਤੇ ਮਾਰਿ ਡਾਰੇ ਅਉ ਕੇਤਕ ਚਬਾਇ ਡਾਰੇ ਕੇਤਕ ਬਗਾਇ ਡਾਰੇ ਕਾਲੀ ਕੋਪ ਤਬ ਹੀ ॥

केते मारि डारे अउ केतक चबाइ डारे केतक बगाइ डारे काली कोप तब ही ॥

(ਚੰਡੀ ਦੇ ਸੰਕੇਤ ਕਰਨ ਤੇ) ਕਾਲੀ ਨੇ ਕ੍ਰੋਧ ਕਰ ਕੇ ਕਿਤਨੇ ਹੀ ਮਾਰ ਦਿੱਤੇ, ਕਿਤਨੇ ਹੀ ਚਬ ਸੁਟੇ ਅਤੇ ਕਿਤਨੇ ਹੀ (ਚੁਕ ਕੇ) ਪਰੇ ਸੁਟ ਦਿੱਤੇ।

ਬਾਜ ਗਜ ਭਾਰੇ ਤੇ ਤੋ ਨਖਨ ਸੋ ਫਾਰਿ ਡਾਰੇ ਐਸੇ ਰਨ ਭੈਕਰ ਨ ਭਇਓ ਆਗੈ ਕਬ ਹੀ ॥

बाज गज भारे ते तो नखन सो फारि डारे ऐसे रन भैकर न भइओ आगै कब ही ॥

ਵਡੇ ਵਡੇ ਹਾਥੀ ਅਤੇ ਘੋੜੇ ਤਾ ਨਹੁੰਆਂ ਨਾਲ ਚੀਰ ਸੁਟੇ। ਅਜਿਹਾ ਭਿਆਨਕ ਯੁੱਧ ਅਗੇ ਕਦੇ ਵੀ ਨਹੀਂ ਹੋਇਆ ਸੀ।

ਭਾਗੇ ਬਹੁ ਬੀਰ ਕਾਹੂੰ ਸੁਧ ਨ ਰਹੀ ਸਰੀਰ ਹਾਲ ਚਾਲ ਪਰੀ ਮਰੇ ਆਪਸ ਮੈ ਦਬ ਹੀ ॥

भागे बहु बीर काहूँ सुध न रही सरीर हाल चाल परी मरे आपस मै दब ही ॥

ਬਹੁਤ ਸੂਰਮੇ ਭਜ ਚਲੇ, ਕਿਸੇ ਨੂੰ ਸ਼ਰੀਰ ਦੀ ਵੀ ਸੁਧ ਨਾ ਰਹੀ। (ਅਜਿਹੀ) ਹਲਚਲ ਮਚੀ ਕਿ (ਅਨੇਕ ਸੂਰਮੇ) ਆਪਸ ਵਿਚ ਹੀ (ਇਕ ਦੂਜੇ ਦੇ ਹੇਠਾ ਆ ਕੇ) ਦਬ ਕੇ ਮਰ ਗਏ।

ਪੇਖਿ ਸੁਰ ਰਾਇ ਮਨਿ ਹਰਖ ਬਢਾਇ ਸੁਰ ਪੁੰਜਨ ਬੁਲਾਇ ਕਰੈ ਜੈਜੈਕਾਰ ਸਬ ਹੀ ॥੨੦੯॥

पेखि सुर राइ मनि हरख बढाइ सुर पुँजन बुलाइ करै जैजैकार सब ही ॥२०९॥

ਦੇਵਤਿਆਂ ਦਾ ਰਾਜਾ ਇੰਦਰ (ਦੈਂਤਾ ਨੂੰ ਮਰਦਾ) ਵੇਖ ਕੇ ਮਨ ਵਿਚ ਪ੍ਰਸੰਨ ਹੋਇਆ ਅਤੇ ਦੇਵਤਿਆਂ ਦੇ ਸਾਰੇ ਟੋਲਿਆਂ ਨੂੰ ਬੁਲਾ ਬੁਲਾ ਕੇ ਜੈ ਜੈ ਕਾਰ ਕਰਨ ਲਗਾ ॥੨੦੯॥

ਕ੍ਰੋਧਮਾਨ ਭਇਓ ਕਹਿਓ ਰਾਜਾ ਸਭ ਦੈਤਨ ਕੋ ਐਸੋ ਜੁਧੁ ਕੀਨੋ ਕਾਲੀ ਡਾਰਿਯੋ ਬੀਰ ਮਾਰ ਕੈ ॥

क्रोधमान भइओ कहिओ राजा सभ दैतन को ऐसो जुधु कीनो काली डारियो बीर मार कै ॥

ਸਾਰਿਆਂ ਦੈਂਤਾ ਨੂੰ ਕ੍ਰੋਧਵਾਨ ਹੋ ਕੇ ਰਾਜਾ ਸ਼ੁੰਭ ਨੇ ਕਿਹਾ ਕਿ ਕਾਲੀ ਨੇ ਅਜਿਹਾ ਯੁੱਧ ਕੀਤਾ ਹੈ ਅਤੇ ਸੂਰਮਿਆਂ ਨੂੰ ਮਾਰ ਸੁਟਿਆ ਹੈ।

ਬਲ ਕੋ ਸੰਭਾਰਿ ਕਰਿ ਲੀਨੀ ਕਰਵਾਰ ਢਾਰ ਪੈਠੋ ਰਨ ਮਧਿ ਮਾਰੁ ਮਾਰੁ ਇਉ ਉਚਾਰ ਕੈ ॥

बल को संभारि करि लीनी करवार ढार पैठो रन मधि मारु मारु इउ उचार कै ॥

(ਸ਼ੁੰਭ ਨੇ ਆਪਣੇ) ਬਲ ਨੂੰ ਸੰਭਾਲ ਕੇ ਹੱਥ ਵਿਚ ਤਲਵਾਰ ਅਤੇ ਢਾਲ ਪਕੜ ਲਈ ਅਤੇ 'ਮਾਰੋ' 'ਮਾਰੋ' ਬੋਲਦਾ ਯੁੱਧ-ਭੂਮੀ ਵਿਚ ਵੜ ਗਿਆ।

ਸਾਥ ਭਏ ਸੁੰਭ ਕੇ ਸੁ ਮਹਾ ਬੀਰ ਧੀਰ ਜੋਧੇ ਲੀਨੇ ਹਥਿਆਰ ਆਪ ਆਪਨੇ ਸੰਭਾਰ ਕੈ ॥

साथ भए सुँभ के सु महा बीर धीर जोधे लीने हथिआर आप आपने संभार कै ॥

ਮਹਾਨ ਬਲਵਾਨ ਅਤੇ ਧੀਰਜਵਾਨ ਯੋਧੇ ਆਪਣੇ ਆਪਣੇ ਸ਼ਸਤ੍ਰ ਸੰਭਾਲ ਕੇ ਸ਼ੁੰਭ ਦੇ ਨਾਲ ਤੁਰ ਪਏ।

ਐਸੇ ਚਲੇ ਦਾਨੋ ਰਵਿ ਮੰਡਲ ਛਪਾਨੋ ਮਾਨੋ ਸਲਭ ਉਡਾਨੋ ਪੁੰਜ ਪੰਖਨ ਸੁ ਧਾਰ ਕੈ ॥੨੧੦॥

ऐसे चले दानो रवि मंडल छपानो मानो सलभ उडानो पुँज पंखन सु धार कै ॥२१०॥

ਦੈਂਤ ਇਸ ਤਰ੍ਹਾ ਚਲ ਪਏ ਮਾਨੋ ਸੂਰਜ-ਮੰਡਲ ਨੂੰ ਲੁਕੋਣ ਲਈ ਟਿਡੀ ਦਲ ਖੰਭ ਧਾਰਨ ਕਰ ਕੇ ਉਡਿਆ ਜਾ ਰਿਹਾ ਹੋਵੇ ॥੨੧੦॥

ਸ੍ਵੈਯਾ ॥

स्वैया ॥

ਸ੍ਵੈਯਾ:

ਦਾਨਵ ਸੈਨ ਲਖੈ ਬਲਵਾਨ ਸੁ ਬਾਹਨਿ ਚੰਡਿ ਪ੍ਰਚੰਡ ਭ੍ਰਮਾਨੋ ॥

दानव सैन लखै बलवान सु बाहनि चंडि प्रचंड भ्रमानो ॥

ਦੈਂਤ (ਸ਼ੁੰਭ) ਦੀ ਬਲਵਾਨ ਸੈਨਾ ਨੂੰ ਵੇਖ ਕੇ ਪ੍ਰਚੰਡ ਚੰਡੀ ਨੇ (ਆਪਣੇ) ਵਾਹਨ (ਸ਼ੇਰ) ਨੂੰ (ਇਸ ਤਰ੍ਹਾ) ਘੁੰਮਾਇਆ

ਚਕ੍ਰ ਅਲਾਤ ਕੀ ਬਾਤ ਬਘੂਰਨ ਛਤ੍ਰ ਨਹੀ ਸਮ ਅਉ ਖਰਸਾਨੋ ॥

चक्र अलात की बात बघूरन छत्र नही सम अउ खरसानो ॥

ਕਿ ਉਸ ਦੇ ਸਮਾਨ ਆਤਸ਼ਬਾਜ਼ੀ ਦੀ ਚੱਕਰੀ, ਵਾਵਰੋਲੇ ਦੀ ਹਵਾ, (ਰਾਜ ਸਿੰਘਾਸਨ ਦਾ) ਛੱਤਰ ਅਤੇ (ਸ਼ਸਤ੍ਰ) ਤੇਜ਼ ਕਰਨ ਵਾਲੀ ਸਾਣ ਵੀ (ਨਹੀਂ ਘੁੰਮ ਸਕਦੀ)।

ਤਾਰਿਨ ਮਾਹਿ ਸੁ ਐਸੋ ਫਿਰਿਓ ਜਨ ਭਉਰ ਨਹੀ ਸਰਤਾਹਿ ਬਖਾਨੋ ॥

तारिन माहि सु ऐसो फिरिओ जन भउर नही सरताहि बखानो ॥

ਉਸ ਰਣ-ਭੂਮੀ ਵਿਚ ਉਹ (ਸ਼ੇਰ) ਇਸ ਤਰ੍ਹਾ ਫਿਰਿਆ ਹੈ ਕਿ ਨਦੀ ਦੇ ਭੰਵਰ ਨੂੰ ਵੀ ਉਸ ਦੇ ਸਮਾਨ ਨਹੀਂ ਕਿਹਾ ਜਾ ਸਕਦਾ।

ਅਉਰ ਨਹੀ ਉਪਮਾ ਉਪਜੈ ਸੁ ਦੁਹੂੰ ਰੁਖ ਕੇਹਰਿ ਕੇ ਮੁਖ ਮਾਨੋ ॥੨੧੧॥

अउर नही उपमा उपजै सु दुहूँ रुख केहरि के मुख मानो ॥२११॥

(ਇਸ ਸੰਬੰਧ ਵਿਚ) ਹੋਰ (ਤਾ ਕੋਈ) ਉਪਮਾ ਪੈਦਾ ਨਹੀਂ ਹੋਈ (ਪਰ ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਦੋਹਾ ਪਾਸੇ ਸ਼ੇਰ ਦਾ ਹੀ ਮੂੰਹ ਹੋਵੇ ॥੨੧੧॥

ਜੁਧੁ ਮਹਾ ਅਸੁਰੰਗਨਿ ਸਾਥਿ ਭਇਓ ਤਬ ਚੰਡਿ ਪ੍ਰਚੰਡਹਿ ਭਾਰੀ ॥

जुधु महा असुरंगनि साथि भइओ तब चंडि प्रचंडहि भारी ॥

ਤਦੋਂ ਦੈਂਤਾ ਦੇ ਵਡੇ ਸਮੂਹ ਨਾਲ ਪ੍ਰਚੰਡ ਚੰਡੀ ਦਾ ਭਾਰੀ ਯੁੱਧ ਹੋਇਆ।

ਸੈਨ ਅਪਾਰ ਹਕਾਰਿ ਸੁਧਾਰਿ ਬਿਦਾਰਿ ਸੰਘਾਰਿ ਦਈ ਰਨਿ ਕਾਰੀ ॥

सैन अपार हकारि सुधारि बिदारि संघारि दई रनि कारी ॥

(ਦੈਂਤਾ ਦੀ) ਬੇਹਿਸਾਬੀ ਸੈਨਾ ਨੂੰ ਵੰਗਾਰ ਕੇ, ਖ਼ਬਰਦਾਰ ਅਤੇ ਸਾਵਧਾਨ ਕਰ ਕੇ ਕਾਲੀ ਨੇ ਰਣ ਵਿਚ ਨਸ਼ਟ ਕਰ ਦਿੱਤਾ।

ਖੇਤ ਭਇਓ ਤਹਾ ਚਾਰ ਸਉ ਕੋਸ ਲਉ ਸੋ ਉਪਮਾ ਕਵਿ ਦੇਖਿ ਬਿਚਾਰੀ ॥

खेत भइओ तहा चार सउ कोस लउ सो उपमा कवि देखि बिचारी ॥

ਉਥੇ ਚਾਰ ਸੌ ਕੋਹਾ ਤਕ ਯੁੱਧ-ਭੂਮੀ ਬਣ ਗਈ ਸੀ, ਉਸ (ਦ੍ਰਿਸ਼) ਨੂੰ ਵੇਖ ਕੇ ਕਵੀ ਨੇ (ਇਹ) ਉਪਮਾ ਵਿਚਾਰੀ ਹੈ

ਪੂਰਨ ਏਕ ਘਰੀ ਨ ਪਰੀ ਜਿ ਗਿਰੇ ਧਰਿ ਪੈ ਥਰ ਜਿਉ ਪਤਝਾਰੀ ॥੨੧੨॥

पूरन एक घरी न परी जि गिरे धरि पै थर जिउ पतझारी ॥२१२॥

ਕਿ (ਅਜੇ) ਇਕ ਘੜੀ ਵੀ ਪੂਰੀ ਨਹੀਂ ਗੁਜ਼ਰੀ ਸੀ ਕਿ ਧਰਤੀ ਉਤੇ ਬਲਵਾਨ (ਦੈਂਤ) (ਇਸ ਤਰ੍ਹਾਂ) ਡਿਗੇ ਹਨ ਜਿਸ ਤਰ੍ਹਾਂ ਪਤਝੜ (ਵਿਚ ਪੱਤਰ ਡਿਗਦੇ ਹਨ) ॥੨੧੨॥

ਮਾਰਿ ਚਮੂੰ ਚਤੁਰੰਗ ਲਈ ਤਬ ਲੀਨੋ ਹੈ ਸੁੰਭ ਚਮੁੰਡ ਕੋ ਆਗਾ ॥

मारि चमूँ चतुरंग लई तब लीनो है सुँभ चमुँड को आगा ॥

(ਜਦੋਂ) ਚਤੁਰੰਗਣੀ ਸੈਨਾ ਮਾਰੀ ਗਈ ਤਦੋਂ ਸ਼ੁੰਭ ਚੰਡੀ ਦੇ ਅਗੇ ਆ ਡਟਿਆ।

ਚਾਲ ਪਰਿਓ ਅਵਨੀ ਸਿਗਰੀ ਹਰ ਜੂ ਹਰਿ ਆਸਨ ਤੇ ਉਠਿ ਭਾਗਾ ॥

चाल परिओ अवनी सिगरी हर जू हरि आसन ते उठि भागा ॥

(ਉਸ ਵੇਲੇ) ਸਾਰੀ ਧਰਤੀ ਉਤੇ ਹਲਚਲ ਮਚ ਗਈ ਅਤੇ ਸ਼ਿਵ ਸ਼ੇਰ ਦੀ ਖਲ ਦੇ ਆਸਣ (ਹਰਿ ਆਸਨ) ਤੋਂ ਉਠ ਕੇ ਨਸ ਪਿਆ।

ਸੂਖ ਗਇਓ ਤ੍ਰਸ ਕੈ ਹਰਿ ਹਾਰਿ ਸੁ ਸੰਕਤਿ ਅੰਕ ਮਹਾ ਭਇਓ ਜਾਗਾ ॥

सूख गइओ त्रस कै हरि हारि सु संकति अंक महा भइओ जागा ॥

ਡਰ ਨਾਲ ਸ਼ਿਵ ਦੇ ਗਲੇ ਦਾ ਹਾਰ (ਰੂਪੀ ਸੱਪ) ਸੁਕ ਗਿਆ ਅਤੇ ਦਿਲ ਵਿਚ ਬਹੁਤ ਡਰ ਪੈਦਾ ਹੋ ਜਾਣ ਕਾਰਨ ਸੁੰਗੜ ਗਿਆ।

ਲਾਗ ਰਹਿਓ ਲਪਟਾਇ ਗਰੇ ਮਧਿ ਮਾਨਹੁ ਮੁੰਡ ਕੀ ਮਾਲ ਕੋ ਤਾਗਾ ॥੨੧੩॥

लाग रहिओ लपटाइ गरे मधि मानहु मुँड की माल को तागा ॥२१३॥

(ਉਹ ਸੱਪ) ਗਲੇ ਨਾਲ ਇਸ ਤਰ੍ਹਾਂ ਚੰਬੜ ਗਿਆ ਹੈ ਮਾਨੋ ਮੁੰਡਾ ਦੀ ਮਾਲਾ ਦਾ ਧਾਗਾ ਹੋਵੇ ॥੨੧੩॥

ਚੰਡਿ ਕੇ ਸਾਮੁਹਿ ਆਇ ਕੈ ਸੁੰਭ ਕਹਿਓ ਮੁਖਿ ਸੋ ਇਹ ਮੈ ਸਭ ਜਾਨੀ ॥

चंडि के सामुहि आइ कै सुँभ कहिओ मुखि सो इह मै सभ जानी ॥

ਚੰਡੀ ਦੇ ਸਾਹਮਣੇ ਆ ਕੇ ਸੁੰਭ (ਦੈਂਤ) ਨੇ ਮੁਖ ਤੋਂ (ਇਹ) ਕਿਹਾ ਕਿ ਸਾਰੀ ਗੱਲ ਮੈ ਜਾਣ ਲਈ ਹੈ।

ਕਾਲੀ ਸਮੇਤ ਸਭੈ ਸਕਤੀ ਮਿਲਿ ਦੀਨੋ ਖਪਾਇ ਸਭੈ ਦਲੁ ਬਾਨੀ ॥

काली समेत सभै सकती मिलि दीनो खपाइ सभै दलु बानी ॥

(ਹੇ ਚੰਡੀ! ਤੂੰ) ਕਾਲੀ ਸਮੇਤ ਸਾਰੀਆਂ ਸ਼ਕਤੀਆਂ ਨੂੰ ਨਾਲ ਮਿਲਾ ਕੇ ਸਾਰੇ ਦਲਾ ਦੇ ਬਾਨੀਆਂ (ਮੁਖੀਆਂ) ਨੂੰ ਨਸ਼ਟ ਕਰ ਦਿੱਤਾ ਹੈ।

ਚੰਡਿ ਕਹਿਓ ਮੁਖ ਤੇ ਉਨ ਕੋ ਤੇਊ ਤਾ ਛਿਨ ਗਉਰ ਕੇ ਮਧਿ ਸਮਾਨੀ ॥

चंडि कहिओ मुख ते उन को तेऊ ता छिन गउर के मधि समानी ॥

(ਇਹ ਸੁਣ ਕੇ) ਚੰਡੀ ਨੇ ਮੂੰਹ ਤੋਂ ਉਨ੍ਹਾ (ਸਾਰੀਆਂ ਸ਼ਕਤੀਆਂ) ਨੂੰ ਕਿਹਾ (ਕਿ ਮੇਰੇ ਵਿਚ ਸਮਾ ਜਾਉ) ਅਤੇ ਉਹ ਉਸੇ ਵੇਲੇ ਚੰਡੀ ਦੇ ਵਿਚ ਸਮਾ ਗਈਆਂ

ਜਿਉ ਸਰਤਾ ਕੇ ਪ੍ਰਵਾਹ ਕੇ ਬੀਚ ਮਿਲੇ ਬਰਖਾ ਬਹੁ ਬੂੰਦਨ ਪਾਨੀ ॥੨੧੪॥

जिउ सरता के प्रवाह के बीच मिले बरखा बहु बूँदन पानी ॥२१४॥

ਜਿਵੇਂ ਬਰਖਾ ਦੀਆਂ ਬਹੁਤ ਬੂੰਦਾ ਦਾ ਜਲ ਨਦੀ ਦੇ ਪ੍ਰਵਾਹ ਵਿਚ ਮਿਲ ਜਾਦਾ ਹੈ ॥੨੧੪॥

ਕੈ ਬਲਿ ਚੰਡਿ ਮਹਾ ਰਨ ਮਧਿ ਸੁ ਲੈ ਜਮਦਾੜ ਕੀ ਤਾ ਪਰਿ ਲਾਈ ॥

कै बलि चंडि महा रन मधि सु लै जमदाड़ की ता परि लाई ॥

ਮਹਾਨ ਚੰਡੀ ਨੇ ਯੁੱਧ-ਭੂਮੀ ਵਿਚ ਬਲ ਪੂਰਵਕ ਕਟਾਰ ('ਜਮਦਾੜ') ਲੈ ਕੇ ਉਸ ਉਤੇ ਚਲਾਈ।

ਬੈਠ ਗਈ ਅਰਿ ਕੇ ਉਰ ਮੈ ਤਿਹ ਸ੍ਰਉਨਤ ਜੁਗਨਿ ਪੂਰਿ ਅਘਾਈ ॥

बैठ गई अरि के उर मै तिह स्रउनत जुगनि पूरि अघाई ॥

(ਉਹ ਕਟਾਰ) ਵੈਰੀ ਦੀ ਛਾਤੀ ਵਿਚ ਧਸ ਗਈ। ਉਸ ਦੇ ਲਹੂ ਨਾਲ ਜੋਗਣਾ ਪੂਰੀ ਤਰ੍ਹਾਂ ਰਜ ਗਈਆਂ।

ਦੀਰਘ ਜੁਧ ਬਿਲੋਕ ਕੈ ਬੁਧਿ ਕਵੀਸ੍ਰ ਕੇ ਮਨ ਮੈ ਇਹ ਆਈ ॥

दीरघ जुध बिलोक कै बुधि कवीस्वर के मन मै इह आई ॥

(ਉਸ) ਦੀਰਘ ਯੁੱਧ ਨੂੰ ਵੇਖ ਕੇ ਕਵੀਸ਼ਰ ਦੇ ਮਨ ਵਿਚ ਇਹ ਵਿਚਾਰ ('ਬੁਧਿ') ਆਇਆ

ਲੋਥ ਪੈ ਲੋਥ ਗਈ ਪਰ ਇਉ ਸੁ ਮਨੋ ਸੁਰ ਲੋਗ ਕੀ ਸੀਢੀ ਬਨਾਈ ॥੨੧੫॥

लोथ पै लोथ गई पर इउ सु मनो सुर लोग की सीढी बनाई ॥२१५॥

ਕਿ ਲੋਥ ਉਤੇ ਲੋਥ ਇਸ ਤਰ੍ਹਾਂ ਪੈ ਗਈ ਮਾਨੋ ਸੁਅਰਗ (ਤਕ ਚੜ੍ਹ ਜਾਣ ਲਈ) ਪੌੜੀ ਬਣਾਈ ਗਈ ਹੋਵੇ ॥੨੧੫॥

ਸੁੰਭ ਚਮੂੰ ਸੰਗ ਚੰਡਿਕਾ ਕ੍ਰੁਧ ਕੈ ਜੁਧ ਅਨੇਕਨਿ ਵਾਰਿ ਮਚਿਓ ਹੈ ॥

सुँभ चमूँ संग चंडिका क्रुध कै जुध अनेकनि वारि मचिओ है ॥

ਚੰਡੀ ਨੇ ਕ੍ਰੋਧਵਾਨ ਹੋ ਕੇ ਸ਼ੁੰਭ ਦੀ ਸੈਨਾ ਨਾਲ ਅਨੇਕਾ ਵਾਰ ਯੁੱਧ ਮਚਾਇਆ।

ਜੰਬੁਕ ਜੁਗਨਿ ਗ੍ਰਿਝ ਮਜੂਰ ਰਕਤ੍ਰ ਕੀ ਕੀਚ ਮੈ ਈਸ ਨਚਿਓ ਹੈ ॥

जंबुक जुगनि गृझ मजूर रकत्र की कीच मै ईस नचिओ है ॥

(ਇਕ ਰੂਪਕ ਅਨੁਸਾਰ) ਗਿਦੜ, ਜੋਗਣਾ ਅਤੇ ਗਿਰਝਾ ਮਜ਼ਦੂਰ ਹਨ ਅਤੇ ਲਹੂ ਦੇ ਚਿਕੜ (ਰੂਪੀ ਗਾਰੇ ਵਿਚ) ਸ਼ਿਵ ਨਚਿਆ ਹੈ (ਅਰਥਾਤ ਘਾਣੀ ਘੋਲੀ ਹੈ)।

ਲੁਥ ਪੈ ਲੁਥ ਸੁ ਭੀਤੈ ਭਈ ਸਿਤ ਗੂਦ ਅਉ ਮੇਦ ਲੈ ਤਾਹਿ ਗਚਿਓ ਹੈ ॥

लुथ पै लुथ सु भीतै भई सित गूद अउ मेद लै ताहि गचिओ है ॥

ਲੋਥ ਉਤੇ ਚੜ੍ਹੀ ਲੋਥ ਕੰਧ ਬਣੀ ਹੋਈ ਹੈ ਅਤੇ ਸਫ਼ੈਦ ਮਿਝ ਅਤੇ ਚਰਬੀ ਨਾਲ ਉਪਰ ਕਲੀ ਕੀਤੀ ਹੋਈ ਹੈ।

ਭਉਨ ਰੰਗੀਨ ਬਨਾਇ ਮਨੋ ਕਰਿਮਾਵਿਸੁ ਚਿਤ੍ਰ ਬਚਿਤ੍ਰ ਰਚਿਓ ਹੈ ॥੨੧੬॥

भउन रंगीन बनाइ मनो करिमाविसु चित्र बचित्र रचिओ है ॥२१६॥

(ਇਹ ਰਣ-ਭੂਮੀ ਨਹੀਂ) ਮਾਨੋ ਵਿਸ਼ਵਕਰਮਾ ('ਕਰਿਮਾਵਿਸੁ') ਨੇ ਰੰਗੀਨ ਮਕਾਨ ਬਣਾ ਕੇ ਉਤੇ ਵਿਚਿਤ੍ਰ ਚਿਤਰਾ ਦੀ ਸਿਰਜਨਾ ਕੀਤੀ ਹੋਵੇ ॥੨੧੬॥

ਸ੍ਵੈਯਾ ॥

स्वैया ॥

ਸ੍ਵੈਯਾ:

ਦੁੰਦ ਸੁ ਜੁਧ ਭਇਓ ਰਨ ਮੈ ਉਤ ਸੁੰਭ ਇਤੈ ਬਰ ਚੰਡਿ ਸੰਭਾਰੀ ॥

दुँद सु जुध भइओ रन मै उत सुँभ इतै बर चंडि संभारी ॥

ਰਣ-ਭੂਮੀ ਵਿਚ ਦੁਅੰਦ-ਯੁੱਧ ਹੋ ਰਿਹਾ ਹੈ। ਇਧਰ ਪ੍ਰਚੰਡ ਚੰਡੀ ਅਤੇ ਉਧਰ ਸ਼ੁੰਭ ਡਟੇ ਹੋਏ ਹਨ।

ਘਾਇ ਅਨੇਕ ਭਏ ਦੁਹੂੰ ਕੈ ਤਨਿ ਪਉਰਖ ਗਯੋ ਸਭ ਦੈਤ ਕੋ ਹਾਰੀ ॥

घाइ अनेक भए दुहूँ कै तनि पउरख गयो सभ दैत को हारी ॥

ਦੋਹਾ ਦੇ ਸ਼ਰੀਰ ਉਤੇ ਅਨੇਕ ਜ਼ਖ਼ਮ ਲਗੇ ਹੋਏ ਹਨ, (ਪਰੰਤੂ) ਦੈਂਤ ਦੀ ਸਾਰੀ ਸ਼ਕਤੀ ('ਪਉਰਖ') ਹਾਰ ਗਈ ਹੈ।

ਹੀਨ ਭਈ ਬਲ ਤੇ ਭੁਜ ਕਾਪਤ ਸੋ ਉਪਮਾ ਕਵਿ ਐਸਿ ਬਿਚਾਰੀ ॥

हीन भई बल ते भुज कापत सो उपमा कवि ऐसि बिचारी ॥

ਬਲ-ਹੀਨ ਹੋ ਕੇ (ਸ਼ੁੰਭ ਦੀਆਂ) ਭੁਜਾਵਾ ਕੰਬਣ ਲਗ ਗਈਆਂ ਹਨ। ਉਸ (ਦ੍ਰਿਸ਼ ਦੀ) ਉਪਮਾ ਕਵੀ ਨੇ ਇਸ ਪ੍ਰਕਾਰ ਵਿਚਾਰੀ ਹੈ,

ਮਾਨਹੁ ਗਾਰੜੂ ਕੇ ਬਲ ਤੇ ਲਈ ਪੰਚ ਮੁਖੀ ਜੁਗ ਸਾਪਨਿ ਕਾਰੀ ॥੨੧੭॥

मानहु गारड़ू के बल ते लई पंच मुखी जुग सापनि कारी ॥२१७॥

ਮਾਨੋ ਪੰਜ ਮੂੰਹਾ ਵਾਲੀਆਂ ਦੋ ਕਾਲੀਆਂ ਸੱਪਣੀਆਂ ਗਾਰੁੜੂ (ਮੰਤਰ) ਦੇ ਪ੍ਰਭਾਵ (ਬਲ) ਕਾਰਨ (ਬੇਸੁਧ ਹੋ ਕੇ) ਲਟਕ ਰਹੀਆਂ ਹੋਣ ॥੨੧੭॥

ਕੋਪ ਭਈ ਬਰ ਚੰਡਿ ਮਹਾ ਬਹੁ ਜੁਧੁ ਕਰਿਓ ਰਨ ਮੈ ਬਲ ਧਾਰੀ ॥

कोप भई बर चंडि महा बहु जुधु करिओ रन मै बल धारी ॥

ਮਹਾਨ ਅਤੇ ਬਲਵਾਨ ਚੰਡੀ ਨੇ ਕ੍ਰੋਧਿਤ ਹੋ ਕੇ ਰਣ-ਭੂਮੀ ਵਿਚ ਬਲ-ਪੂਰਵਕ ਯੁੱਧ ਕੀਤਾ।

ਲੈ ਕੈ ਕ੍ਰਿਪਾਨ ਮਹਾ ਬਲਵਾਨ ਪਚਾਰ ਕੈ ਸੁੰਭ ਕੇ ਊਪਰ ਝਾਰੀ ॥

लै कै कृपान महा बलवान पचार कै सुँभ के ऊपर झारी ॥

(ਉਸ) ਮਹਾ ਬਲਵਾਨ (ਚੰਡੀ) ਨੇ ਕ੍ਰਿਪਾਨ ਲੈ ਕੇ ਲਲਕਾਰਦੇ ਹੋਇਆਂ ਸ਼ੁੰਭ ਉਪਰ ਸੁਟ ਦਿੱਤੀ।

ਸਾਰ ਸੋ ਸਾਰ ਕੀ ਸਾਰ ਬਜੀ ਝਨਕਾਰ ਉਠੀ ਤਿਹ ਤੇ ਚਿਨਗਾਰੀ ॥

सार सो सार की सार बजी झनकार उठी तिह ते चिनगारी ॥

(ਤਲਵਾਰ ਦੇ) ਲੋਹੇ (ਸਾਰ) ਨਾਲ (ਦੂਜੇ ਦੀ ਤਲਵਾਰ ਦੇ) ਲੋਹੇ ਦੀ ਧਾਰ ਵਜੀ, ਉਸ ਤੋਂ ਛਣਕਾਰ ਹੋਈ ਅਤੇ ਚਿੰਗਾਰੀਆਂ (ਨਿਕਲੀਆਂ)

ਮਾਨਹੁ ਭਾਦਵ ਮਾਸ ਕੀ ਰੈਨਿ ਲਸੈ ਪਟਬੀਜਨ ਕੀ ਚਮਕਾਰੀ ॥੨੧੮॥

मानहु भादव मास की रैनि लसै पटबीजन की चमकारी ॥२१८॥

ਮਾਨੋ ਭਾਦਰੋਂ ਮਹੀਨੇ ਦੀ ਰਾਤ (ਵਿਚ) ਜੁਗਨੂੰਆਂ (ਪਟਬੀਜਨ) ਦੀ ਚਮਕ ਹੋ ਰਹੀ ਹੋਵੇ ॥੨੧੮॥

ਘਾਇਨ ਤੇ ਬਹੁ ਸ੍ਰਉਨ ਪਰਿਓ ਬਲ ਛੀਨ ਭਇਓ ਨ੍ਰਿਪ ਸੁੰਭ ਕੋ ਕੈਸੇ ॥

घाइन ते बहु स्रउन परिओ बल छीन भइओ नृप सुँभ को कैसे ॥

ਜ਼ਖ਼ਮਾ ਵਿਚੋਂ ਬਹੁਤ ਲਹੂ ਵਗ ਗਿਆ, (ਫਲਸਰੂਪ) ਸ਼ੁੰਭ ਰਾਜੇ ਦਾ ਬਲ ਛੀਣ ਹੋ ਗਿਆ। ਕਿਸ ਤਰ੍ਹਾਂ?

ਜੋਤਿ ਘਟੀ ਮੁਖ ਕੀ ਤਨ ਕੀ ਮਨੋ ਪੂਰਨ ਤੇ ਪਰਿਵਾ ਸਸਿ ਜੈਸੇ ॥

जोति घटी मुख की तन की मनो पूरन ते परिवा ससि जैसे ॥

ਮੁਖ ਦੀ ਜੋਤਿ ਅਤੇ ਸ਼ਰੀਰ ਦੀ ਸ਼ਕਤੀ ਇਸ ਤਰ੍ਹਾਂ ਘਟ ਗਈ ਮਾਨੋ ਪੂਰਨਮਾਸੀ (ਤੋਂ ਬਾਦ) ਜਿਵੇਂ ਏਕਮ ਦੇ ਚੰਦ੍ਰਮਾ (ਦੀ ਚਮਕ ਘਟ ਜਾਂਦੀ ਹੋਵੇ)।

ਚੰਡਿ ਲਇਓ ਕਰਿ ਸੁੰਭ ਉਠਾਇ ਕਹਿਓ ਕਵਿ ਨੇ ਮੁਖਿ ਤੇ ਜਸੁ ਐਸੇ ॥

चंडि लइओ करि सुँभ उठाइ कहिओ कवि ने मुखि ते जसु ऐसे ॥

ਚੰਡੀ ਨੇ ਸ਼ੁੰਭ ਨੂੰ ਹੱਥ ਨਾਲ ਉਠਾ ਲਿਆ। (ਉਸ ਦੀ) ਸਿਫ਼ਤ ਕਵੀ ਦੇ ਆਪਣੇ ਮੁਖ ਤੋਂ ਇਸ ਪ੍ਰਕਾਰ ਕਹੀ ਹੈ

ਰਛਕ ਗੋਧਨ ਕੇ ਹਿਤ ਕਾਨ੍ਹ ਉਠਾਇ ਲਇਓ ਗਿਰਿ ਗੋਧਨੁ ਜੈਸੇ ॥੨੧੯॥

रछक गोधन के हित कान्रह उठाइ लइओ गिरि गोधनु जैसे ॥२१९॥

ਕਿ ਜਿਸ ਤਰ੍ਹਾਂ ਗਊਆਂ ਦੀ ਰਖਿਆ ਲਈ ਸ੍ਰੀ ਕ੍ਰਿਸ਼ਨ ਨੇ ਗੋਵਰਧਨ ਪਰਬਤ ਚੁਕ ਲਿਆ ਸੀ ॥੨੧੯॥

ਦੋਹਰਾ ॥

दोहरा ॥

ਦੋਹਰਾ:

ਕਰ ਤੇ ਗਿਰਿ ਧਰਨੀ ਪਰਿਓ ਧਰਿ ਤੇ ਗਇਓ ਅਕਾਸਿ ॥

कर ते गिरि धरनी परिओ धरि ते गइओ अकासि ॥

(ਚੰਡੀ ਦੇ) ਹੱਥ ਵਿਚੋਂ (ਸ਼ੁੰਭ) ਧਰਤੀ ਉਤੇ ਡਿਗ ਪਿਆ ਅਤੇ ਧਰਤੀ ਤੋਂ ਆਕਾਸ਼ ਨੂੰ ਚਲਾ ਗਿਆ।

ਸੁੰਭ ਸੰਘਾਰਨ ਕੇ ਨਮਿਤ ਗਈ ਚੰਡਿ ਤਿਹ ਪਾਸ ॥੨੨੦॥

सुँभ संघारन के नमित गई चंडि तिह पास ॥२२०॥

ਸ਼ੁੰਭ ਨੂੰ ਮਾਰਨ ਲਈ ਚੰਡੀ ਉਸ ਕੋਲ ਚਲੀ ਗਈ ॥੨੨੦॥

ਸ੍ਵੈਯਾ ॥

स्वैया ॥

ਸ੍ਵੈਯਾ:

ਬੀਚ ਤਬੈ ਨਭ ਮੰਡਲ ਚੰਡਿਕਾ ਜੁਧ ਕਰਿਓ ਜਿਮ ਆਗੇ ਨ ਹੋਊ ॥

बीच तबै नभ मंडल चंडिका जुध करिओ जिम आगे न होऊ ॥

ਤਦੋਂ ਆਕਾਸ਼-ਮੰਡਲ ਦੇ ਵਿਚਾਲੇ ਚੰਡੀ ਨੇ (ਇਸ ਤਰ੍ਹਾਂ ਦਾ) ਯੁੱਧ ਕੀਤਾ, ਜਿਸ ਤਰ੍ਹਾਂ ਦਾ ਅਗੇ ਕਦੇ ਨਹੀਂ ਹੋਇਆ ਹੈ।

ਸੂਰਜ ਚੰਦੁ ਨਿਛਤ੍ਰ ਸਚੀਪਤਿ ਅਉਰ ਸਭੈ ਸੁਰ ਪੇਖਤ ਸੋਊ ॥

सूरज चंदु निछत्र सचीपति अउर सभै सुर पेखत सोऊ ॥

ਸੂਰਜ, ਚੰਦ੍ਰਮਾ, ਤਾਰੇ ('ਨਿਛਤ੍ਰ') ਇੰਦਰ ('ਸਚੀਪਤਿ') ਅਤੇ ਹੋਰ ਸਾਰੇ ਦੇਵਤੇ ਉਸ (ਯੁੱਧ) ਨੂੰ ਵੇਖ ਰਹੇ ਹਨ।

ਖੈਚ ਕੈ ਮੂੰਡ ਦਈ ਕਰਵਾਰ ਕੀ ਏਕ ਕੋ ਮਾਰਿ ਕੀਏ ਤਬ ਦੋਊ ॥

खैच कै मूँड दई करवार की एक को मारि कीए तब दोऊ ॥

(ਚੰਡੀ ਨੇ) ਤਲਵਾਰ ਖਿਚ ਕੇ (ਸ਼ੁੰਭ ਦੇ) ਸਿਰ ਵਿਚ ਮਾਰੀ ਅਤੇ ਤਦੋਂ ਇਕ ਨੂੰ ਮਾਰ ਕੇ ਦੋ (ਟੁਕੜੇ) ਕਰ ਦਿੱਤੇ।

ਸੁੰਭ ਦੁ ਟੂਕ ਹ੍ਵੈ ਭੂਮਿ ਪਰਿਓ ਤਨ ਜਿਉ ਕਲਵਤ੍ਰ ਸੋ ਚੀਰਤ ਕੋਊ ॥੨੨੧॥

सुँभ दु टूक ह्वै भूमि परिओ तन जिउ कलवत्र सो चीरत कोऊ ॥२२१॥

ਸ਼ੁੰਭ (ਦਾ ਸ਼ਰੀਰ) ਦੋ ਟੋਟੇ ਹੋ ਕੇ ਧਰਤੀ ਉਤੇ (ਇੰਜ) ਡਿਗ ਪਿਆ, ਜਿਵੇਂ ਕੋਈ ਆਰੇ ਨਾਲ ਚੀਰਿਆ ਗਿਆ ਹੈ ॥੨੨੧॥

ਦੋਹਰਾ ॥

दोहरा ॥

ਦੋਹਰਾ:

ਸੁੰਭ ਮਾਰ ਕੈ ਚੰਡਿਕਾ ਉਠੀ ਸੁ ਸੰਖ ਬਜਾਇ ॥

सुँभ मार कै चंडिका उठी सु संख बजाइ ॥

ਸ਼ੁੰਭ ਨੂੰ ਮਾਰ ਕੇ ਚੰਡੀ ਉਠੀ ਅਤੇ ਸੰਖ ਵਜਾਇਆ।

ਤਬ ਧੁਨਿ ਘੰਟਾ ਕੀ ਕਰੀ ਮਹਾ ਮੋਦ ਮਨਿ ਪਾਇ ॥੨੨੨॥

तब धुनि घंटा की करी महा मोद मनि पाइ ॥२२२॥

ਤਦੋਂ ਮਨ ਵਿਚ ਬਹੁਤ ਪ੍ਰਸੰਨ ਹੋ ਕੇ ਘੰਟਿਆਂ ਦੀ ਧੁਨੀ ਕੀਤੀ ॥੨੨੨॥

ਦੈਤ ਰਾਜ ਛਿਨ ਮੈ ਹਨਿਓ ਦੇਵੀ ਇਹ ਪਰਕਾਰ ॥

दैत राज छिन मै हनिओ देवी इह परकार ॥

ਦੇਵੀ ਨੇ ਇਸ ਤਰ੍ਹਾ ਦੈਂਤ ਰਾਜੇ ਨੂੰ ਛਿਣ ਭਰ ਵਿਚ ਮਾਰ ਦਿੱਤਾ

ਅਸਟ ਕਰਨ ਮਹਿ ਸਸਤ੍ਰ ਗਹਿ ਸੈਨਾ ਦਈ ਸੰਘਾਰ ॥੨੨੩॥

असट करन महि ससत्र गहि सैना दई संघार ॥२२३॥

(ਅਤੇ ਫਿਰ) ਅੱਠਾ ਹੱਥਾ ਵਿਚ ਸ਼ਸਤ੍ਰ ਧਾਰਨ ਕਰਕੇ (ਦੈਂਤਾ ਦੀ) ਸੈਨਾ ਨੂੰ ਨਸ਼ਟ ਕਰ ਦਿੱਤਾ ॥੨੨੩॥

ਸ੍ਵੈਯਾ ॥

स्वैया ॥

ਸ੍ਵੈਯਾ:

ਚੰਡਿ ਕੇ ਕੋਪ ਨ ਓਪ ਰਹੀ ਰਨ ਮੈ ਅਸਿ ਧਾਰਿ ਭਈ ਸਮੁਹਾਈ ॥

चंडि के कोप न ओप रही रन मै असि धारि भई समुहाई ॥

(ਜਦੋਂ) ਚੰਡੀ ਤਲਵਾਰ ਧਾਰਨ ਕਰ ਕੇ ਰਣ ਵਿਚ ਸਾਹਮਣੇ ਹੋਈ

ਮਾਰਿ ਬਿਦਾਰਿ ਸੰਘਾਰਿ ਦਏ ਤਬ ਭੂਪ ਬਿਨਾ ਕਰੈ ਕਉਨ ਲਰਾਈ ॥

मारि बिदारि संघारि दए तब भूप बिना करै कउन लराई ॥

(ਤਦੋਂ ਉਸ ਦੇ) ਕ੍ਰੋਧ (ਦੀ ਕੋਈ) ਬਰਾਬਰੀ ਕਰ ਸਕਣ ਵਾਲਾ ਨਾ ਰਿਹਾ। (ਜਦੋਂ ਸਭ ਨੂੰ) ਮਾਰ ਕੇ ਨਸ਼ਟ-ਭ੍ਰਸ਼ਟ ਕਰ ਦਿੱਤਾ, ਤਦੋਂ ਰਾਜੇ ਤੋਂ ਬਿਨਾ (ਭਲਾ) ਲੜਾਈ ਕਰਨ ਦੇ ਕੌਣ (ਸਮਰਥ ਹੈ)।

ਕਾਪ ਉਠੇ ਅਰਿ ਤ੍ਰਾਸ ਹੀਏ ਧਰਿ ਛਾਡਿ ਦਈ ਸਭ ਪਉਰਖਤਾਈ ॥

काप उठे अरि त्रास हीए धरि छाडि दई सभ पउरखताई ॥

ਹਿਰਦੇ ਵਿਚ ਡਰ ਧਾਰ ਕੇ ਵੈਰੀ ਕੰਬ ਗਏ ਅਤੇ ਸਾਰੀ ਮਰਦਾਨਗੀ (ਪਉਰਖਤਾਈ) ਛਡ ਦਿੱਤੀ।

ਦੈਤ ਚਲੈ ਤਜਿ ਖੇਤ ਇਉ ਜੈਸੇ ਬਡੇ ਗੁਨ ਲੋਭ ਤੇ ਜਾਤ ਪਰਾਹੀ ॥੨੨੪॥

ਦੈਤ ਚਲੈ ਤਜਿ ਖੇਤ ਇਉ ਜੈਸੇ ਬਡੇ ਗੁਨ ਲੋਭ ਤੇ ਜਾਤ ਪਰਾਹੀ ॥੨੨੪॥

(ਤਦੋਂ) ਦੈਂਤ ਯੁੱਧ-ਖੇਤਰ ਛਡ ਕੇ ਇਸ ਤਰ੍ਹਾਂ ਭਜ ਚਲੇ ਜਿਸ ਤਰ੍ਹਾਂ ਲੋਭ ਤੋਂ ਵੱਡੇ (ਸ੍ਰੇਸ਼ਠ) ਗੁਣ ਦੂਰ ਹੋ ਜਾਂਦੇ ਹਨ ॥੨੨੪॥

ਇਤਿ ਸ੍ਰੀ ਮਾਰਕੰਡੇ ਪੁਰਾਣੇ ਚੰਡੀ ਚਰਿਤ੍ਰੇ ਸੁੰਭ ਬਧਹਿ ਨਾਮ ਸਪਤਮੋ ਧਿਆਯ ਸੰਪੂਰਨੰ ॥੭॥

इति स्री मारकंडे पुराणे चंडी चरित्रे सुँभ बधहि नाम सपतमो धिआय संपूरनं ॥७॥

ਇਥੇ ਸ੍ਰੀ ਮਾਰਕੰਡੇ ਪੁਰਾਣ ਦੇ ਚੰਡੀ ਚਰਿਤ੍ਰ ਉਕਤੀ ਬਿਲਾਸ ਪ੍ਰਸੰਗ ਦੇ 'ਸੁੰਭ-ਵਧ' ਨਾ ਦੇ ਸੱਤਵਾ ਅਧਿਆਇ ਦੀ ਸਮਾਪਤੀ ॥੭॥

ਸ੍ਵੈਯਾ ॥

स्वैया ॥

ਸ੍ਵੈਯਾ:

ਭਾਜਿ ਗਇਓ ਮਘਵਾ ਜਿਨ ਕੇ ਡਰ ਬ੍ਰਹਮ ਤੇ ਆਦਿ ਸਭੈ ਭੈ ਭੀਤੇ ॥

भाजि गइओ मघवा जिन के डर ब्रहम ते आदि सभै भै भीते ॥

ਜਿਨ੍ਹਾ ਦੇ ਡਰ ਤੋਂ ਇੰਦਰ ('ਮਘਵਾ') ਭਜ ਗਿਆ ਸੀ ਅਤੇ ਬ੍ਰਹਮਾ ਅਤੇ ਹੋਰ ਸਾਰੇ ਦੇਵਤੇ ਭੈਭੀਤ ਸਨ,

ਤੇਈ ਵੈ ਦੈਤ ਪਰਾਇ ਗਏ ਰਨਿ ਹਾਰ ਨਿਹਾਰ ਭਏ ਬਲੁ ਰੀਤੇ ॥

तेई वै दैत पराइ गए रनि हार निहार भए बलु रीते ॥

ਉਹੀ ਦੈਂਤ ਰਣ-ਭੂਮੀ ਵਿਚ ਆਪਣੀ ਹਾਰ ਵੇਖ ਕੇ ਬਲਹੀਨ ਹੋਏ ਭਜ ਗਏ ਹਨ।

ਜੰਬੁਕ ਗ੍ਰਿਝ ਨਿਰਾਸ ਭਏ ਬਨ ਬਾਸ ਗਏ ਜੁਗ ਜਾਮਨ ਬੀਤੇ ॥

जंबुक गृझ निरास भए बन बास गए जुग जामन बीते ॥

ਗਿਦੜ ਅਤੇ ਗਿਰਝਾ ਨਿਰਾਸ ਹੋ ਕੇ ਬਨਾ ਵਿਚ ਰਹਿਣ ਲਈ ਚਲੇ ਗਏ ਹਨ ਅਤੇ (ਇਸ ਸਾਰੇ ਸਾਕੇ ਨੂੰ ਹੋਇਆਂ ਅਜੇ) ਦੋ ਪਹਿਰ ਵੀ ਨਹੀਂ ਬੀਤੇ ਹਨ।

ਸੰਤ ਸਹਾਇ ਸਦਾ ਜਗ ਮਾਇ ਸੁ ਸੁੰਭ ਨਿਸੁੰਭ ਬਡੇ ਅਰਿ ਜੀਤੇ ॥੨੨੫॥

संत सहाइ सदा जग माइ सु सुँभ निसुँभ बडे अरि जीते ॥२२५॥

ਸੰਤਾ ਦੀ ਸਦਾ ਸਹਾਇਕ ਜਗਮਾਤਾ (ਚੰਡੀ) ਨੇ ਸ਼ੁੰਭ ਅਤੇ ਨਿਸ਼ੁੰਭ ਵਡੇ ਵੈਰੀ ਜਿਤ ਲਏ ਹਨ ॥੨੨੫॥

ਦੇਵ ਸਭੈ ਮਿਲਿ ਕੈ ਇਕ ਠਉਰ ਸੁ ਅਛਤ ਕੁੰਕਮ ਚੰਦਨ ਲੀਨੋ ॥

देव सभै मिलि कै इक ठउर सु अछत कुँकम चंदन लीनो ॥

ਸਾਰੇ ਦੇਵਤਿਆਂ ਨੇ ਇਕ ਥਾ ਇਕਤਰ ਹੋ ਕੇ ਅਤੇ ਚਾਵਲ ਕੇਸਰ ਤੇ ਚੰਦਨ ਲੈ ਕੇ

ਤਛਨ ਲਛਨ ਦੈ ਕੈ ਪ੍ਰਦਛਨ ਟੀਕਾ ਸੁ ਚੰਡਿ ਕੇ ਭਾਲ ਮੈ ਦੀਨੋ ॥

तछन लछन दै कै प्रदछन टीका सु चंडि के भाल मै दीनो ॥

ਉਸੇ ਵੇਲੇ ਲੱਖਾ ਨੇ ਹੀ ਪ੍ਰਦਖਣਾ ਦੇ ਕੇ ਚੰਡੀ ਦੇ ਮੱਥੇ ਉਤੇ ਤਿਲਕ ਲਗਾ ਦਿੱਤਾ।

ਤਾ ਛਬਿ ਕੋ ਉਪਜਯੋ ਤਹ ਭਾਵ ਇਹੈ ਕਵਿ ਨੇ ਮਨ ਮੈ ਲਖਿ ਲੀਨੋ ॥

ता छबि को उपज्यो तह भाव इहै कवि ने मन मै लखि लीनो ॥

ਉਸ (ਵੇਲੇ ਦੀ) ਛਬੀ (ਨੂੰ ਵੇਖ ਕੇ) ਜੋ ਭਾਵ ਪੈਦਾ ਹੋਇਆ, ਉਸ ਨੂੰ ਕਵੀ ਨੇ (ਆਪਣੇ) ਮਨ ਵਿਚ ਇਸ ਤਰ੍ਹਾਂ ਜਾਣਿਆ,

ਮਾਨਹੁ ਚੰਦ ਕੈ ਮੰਡਲ ਮੈ ਸੁਭ ਮੰਗਲ ਆਨਿ ਪ੍ਰਵੇਸਹਿ ਕੀਨੋ ॥੨੨੯॥

मानहु चंद कै मंडल मै सुभ मंगल आनि प्रवेसहि कीनो ॥२२६॥

ਮਾਨੋ ਚੰਦਰ-ਮੰਡਲ ਵਿਚ ਸ਼ੁਭ ਮੰਗਲ ਨੇ ਆ ਕੇ ਪ੍ਰਵੇਸ਼ ਕੀਤਾ ਹੋਵੇ (ਅਰਥਾਤ ਸੁਖਦਾਇਕ ਸਥਿਤੀ ਪੈਦਾ ਹੋ ਗਈ ਹੈ) ॥੨੨੯॥

ਕਬਿਤੁ ॥

कबितु ॥

ਕਬਿੱਤ:

ਮਿਲਿ ਕੇ ਸੁ ਦੇਵਨ ਬਡਾਈ ਕਰੀ ਕਾਲਿਕਾ ਕੀ ਏਹੋ ਜਗ ਮਾਤ ਤੈ ਤੋ ਕਟਿਓ ਬਡੋ ਪਾਪੁ ਹੈ ॥

मिलि के सु देवन बडाई करी कालिका की एहो जग मात तै तो कटिओ बडो पापु है ॥

(ਸਾਰੇ) ਦੇਵਤਿਆਂ ਨੇ ਮਿਲ ਕੇ ਦੇਵੀ (ਕਾਲਕਾ) ਦੀ ਵਡਿਆਈ ਕੀਤੀ ਕਿ ਹੇ ਜਗਤਮਾਤਾ! ਤੂੰ ਤਾ (ਸਾਡਾ) ਵੱਡਾ ਪਾਪ ਕਟ ਦਿੱਤਾ ਹੈ।

ਦੈਤਨ ਕੇ ਮਾਰ ਰਾਜ ਦੀਨੋ ਤੈ ਸੁਰੇਸ ਹੂੰ ਕੋ ਬਡੋ ਜਸੁ ਲੀਨੋ ਜਗਿ ਤੇਰੋ ਈ ਪ੍ਰਤਾਪੁ ਹੈ ॥

दैतन के मार राज दीनो तै सुरेस हूँ को बडो जसु लीने जगि तेरो ई प्रतापु है ॥

(ਤੂੰ) ਦੈਂਤਾ ਨੂੰ ਮਾਰ ਕੇ ਰਾਜੇ ਇੰਦਰ ('ਸੁਰੇਸ') ਨੂੰ (ਸੁਅਰਗ ਦਾ) ਰਾਜ ਦਿੱਤਾ ਹੈ। (ਅਜਿਹਾ ਕਰ ਕੇ ਤੂੰ) ਬਹੁਤ ਯਸ਼ ਖਟਿਆ ਹੈ (ਅਤੇ ਇਸ ਲਈ) ਜਗ ਵਿਚ ਤੇਰਾ ਹੀ ਪ੍ਰਤਾਪ (ਪਸਰਿਆ ਹੋਇਆ) ਹੈ।

ਦੇਤ ਹੈ ਅਸੀਸ ਦਿਜ ਰਾਜ ਰਿਖਿ ਬਾਰਿ ਬਾਰਿ ਤਹਾ ਹੀ ਪੜਿਓ ਹੈ ਬ੍ਰਹਮ ਕਉਚ ਹੂੰ ਕੋ ਜਾਪ ਹੈ ॥

देत है असीस दिज राज रिखि बारि बारि तहा ही पड़िओ है ब्रहम कउच हूँ को जाप है ॥

ਬ੍ਰਹਮ-ਰਿਸ਼ੀ ('ਦਿਜ ਰਾਜ') ਰਾਜ-ਰਿਸ਼ੀ ਬਾਰ ਬਾਰ ਅਸੀਸਾ ਦਿੰਦੇ ਹਨ ਅਤੇ ਉਥੇ ਹੀ 'ਬ੍ਰਹਮ-ਕਵਚ' (ਦੁਰਗਾ ਦੀ ਉਸਤਤ ਵਿਚ ਬ੍ਰਹਮਾ ਵਲੋਂ ਉਚਾਰਿਆ ਸਤੋਤ੍ਰ) ਜਾਪ ਨੂੰ ਪੜ੍ਹਿਆ ਗਿਆ ਹੈ।

ਐਸੇ ਜਸੁ ਪੂਰ ਰਹਿਓ ਚੰਡਿਕਾ ਕੋ ਤੀਨ ਲੋਕਿ ਜੈਸੇ ਧਾਰ ਸਾਗਰ ਮੈ ਗੰਗਾ ਜੀ ਕੋ ਆਪੁ ਹੈ ॥੨੨੭॥

ऐसे जसु पूर रहिओ चंडिका को तीन लोकि जैसे धार सागर मै गंगा जी को आपु है ॥२२७॥

ਤਿੰਨਾ ਲੋਕਾ ਵਿਚ ਚੰਡੀ ਦਾ ਯਸ਼ ਇਸ ਤਰ੍ਹਾ ਪੂਰਿਆ ਜਾ ਰਿਹਾ ਹੈ ਜਿਸ ਤਰ੍ਹਾ ਸਮੁੰਦਰ ਦੀਆਂ ਲਹਿਰਾ ਵਿਚ ਗੰਗਾ ਜੀ ਦਾ ਜਲ ('ਆਪੁ') ਪੂਰੀ ਤਰ੍ਹਾ ਮਿਲ ਜਾਦਾ ਹੈ ॥੨੨੭॥

ਸ੍ਵੈਯਾ ॥

स्वैया ॥

ਸ੍ਵੈਯਾ:

ਦੇਹਿ ਅਸੀਸ ਸਭੈ ਸੁਰ ਨਾਰਿ ਸੁਧਾਰਿ ਕੈ ਆਰਤੀ ਦੀਪ ਜਗਾਇਓ ॥

देहि असीस सभै सुर नारि सुधारि कै आरती दीप जगाइओ ॥

ਸਾਰੀਆਂ ਦੇਵ-ਇਸਤਰੀਆਂ (ਚੰਡੀ ਨੂੰ) ਅਸੀਸਾ ਦਿੰਦੀਆਂ ਹਨ ਅਤੇ ਆਰਤੀ ਸਿਰਜ ਕੇ ਉਸ ਵਿਚ ਦੀਪਕ ਜਗਾਏ ਹਨ।

ਫੂਲ ਸੁਗੰਧ ਸੁਅਛਤ ਦਛਨ ਜਛਨ ਜੀਤ ਕੋ ਗੀਤ ਸੁ ਗਾਇਓ ॥

फूल सुगंध सुअछत दछन जछन जीत को गीत सु गाइओ ॥

ਫੁਲਾ ਦੀ ਸੁਗੰਧੀ ਅਤੇ ਚਾਵਲ ਵਾਰਦੀਆਂ ('ਦੱਛਨ') ਹਨ ਅਤੇ ਯਕਸ਼-ਇਸਤਰੀਆਂ ('ਜੱਛਨ') ਜਿਤ ਦੇ ਗੀਤ ਸੁਣਾਉਂਦੀਆਂ ਹਨ।

ਧੂਪ ਜਗਾਇ ਕੈ ਸੰਖ ਬਜਾਇ ਕੈ ਸੀਸ ਨਿਵਾਇ ਕੈ ਬੈਨ ਸੁਨਾਇਓ ॥

धूप जगाइ कै संख बजाइ कै सीस निवाइ कै बैन सुनाइओ ॥

ਧੂਪ ਜਗਾ ਕੇ, ਸੰਖ ਵਜਾ ਕੇ, ਸਿਰ ਝੁਕਾ ਕੇ ਬੇਨਤੀ ਕਰਦੀਆਂ ਹਨ

ਹੇ ਜਗ ਮਾਇ ਸਦਾ ਸੁਖ ਦਾਇ ਤੈ ਸੁੰਭ ਕੋ ਘਾਇ ਬਡੋ ਜਸੁ ਪਾਇਓ ॥੨੨੮॥

हे जग माइ सदा सुख दाइ तै सुँभ को घाइ बडो जसु पाइओ ॥२२८॥

ਕਿ ਹੇ ਜਗਤਮਾਤਾ! ਤੂੰ ਸਦਾ ਸੁਖ ਦੇਣ ਵਾਲੀ ਹੈਂ। ਤੂੰ ਸ਼ੁੰਭ ਨੂੰ ਮਾਰ ਕੇ ਵੱਡਾ ਯਸ਼ ਖਟਿਆ ਹੈ ॥੨੨੮॥

ਸਕ੍ਰਹਿ ਸਾਜਿ ਸਮਾਜ ਦੈ ਚੰਡ ਸੁ ਮੋਦ ਮਹਾ ਮਨ ਮਾਹਿ ਰਈ ਹੈ ॥

ਸਕ੍ਰਹਿ ਸਾਜਿ ਸਮਾਜ ਦੈ ਚੰਡ ਸੁ ਮੋਦ ਮਹਾ ਮਨ ਮਾਹਿ ਰਈ ਹੈ ॥

ਇੰਦਰ ('ਸਕ੍ਰ') ਨੂੰ ਰਾਜ ਦਾ ਸਾਮਾਨ ਦੇ ਕੇ ਚੰਡੀ ਮਨ ਵਿਚ ਬਹੁਤ ਖ਼ੁਸ਼ ਹੋ ਰਹੀ ਹੈ।

ਸੂਰ ਸਸੀ ਨਭਿ ਥਾਪ ਕੈ ਤੇਜੁ ਦੇ ਆਪ ਤਹਾ ਤੇ ਸੁ ਲੋਪ ਭਈ ਹੈ ॥

सूर ससी नभि थाप कै तेजु दे आप तहा ते सु लोप भई है ॥

ਸੂਰਜ ਅਤੇ ਚੰਦ੍ਰਮਾ ਨੂੰ ਆਕਾਸ਼ ਵਿਚ ਸਥਿਤ ਕਰ ਕੇ ਅਤੇ ਤੇਜ ਪ੍ਰਦਾਨ ਕਰ ਕੇ (ਚੰਡੀ) ਆਪ ਉਥੋਂ ਲੋਪ ਹੋ ਗਈ।

ਬੀਚ ਅਕਾਸ ਪ੍ਰਕਾਸ ਬਢਿਓ ਤਿਹ ਕੀ ਉਪਮਾ ਮਨ ਤੇ ਨ ਗਈ ਹੈ ॥

बीच अकास प्रकास बढिओ तिह की उपमा मन ते न गई है ॥

ਆਕਾਸ਼ ਵਿਚ (ਸੂਰਜ ਅਤੇ ਚੰਦ੍ਰਮਾ ਦਾ) ਪ੍ਰਕਾਸ਼ ਵਧ ਗਿਆ। ਉਸ (ਦ੍ਰਿਸ਼) ਦੀ ਉਪਮਾ ਕਵੀ ਦੇ ਮਨ ਤੋਂ ਭੁਲੀ ਨਹੀਂ ਹੈ।

ਧੂਰਿ ਕੈ ਪੂਰ ਮਲੀਨ ਹੁਤੋ ਰਵਿ ਮਾਨਹੁ ਚੰਡਿਕਾ ਓਪ ਦਈ ਹੈ ॥੨੨੯॥

धूरि कै पूर मलीन हुतो रवि मानहु चंडिका ओप दई है ॥२२९॥

(ਲੜਾਈ ਵੇਲੇ ਉਠੀ) ਧੂੜ ਦੇ ਪਸਰਨ ਕਰ ਕੇ ਸੂਰਜ ('ਰਵਿ') ਮਲੀਨ ਹੋ ਗਿਆ ਸੀ, ਮਾਨੋ ਚੰਡੀ ਨੇ (ਆਪਣਾ) ਤੇਜ ਪ੍ਰਦਾਨ ਕਰ ਕੇ (ਉਸ ਨੂੰ ਫਿਰ ਤੋਂ ਚਮਕਦਾਰ ਬਣਾ ਦਿੱਤਾ ਹੋਵੇ) ॥੨੨੯॥

ਕਬਿਤੁ ॥

कबितु ॥

ਕਬਿੱਤ:

ਪ੍ਰਥਮ ਮਧੁ ਕੈਟ ਮਦ ਮਥਨ ਮਹਿਖਾਸੁਰੈ ਮਾਨ ਮਰਦਨ ਕਰਨ ਤਰੁਨਿ ਬਰ ਬੰਡਕਾ ॥

प्रथम मधु कैट मद मथन महिखासुरै मान मरदन करन तरुनि बर बंडका ॥

ਪਹਿਲਾ ਮਧੁ ਅਤੇ ਕੈਟਭ (ਦੈਂਤਾ) ਦਾ ਘਮੰਡ ਤੋੜਨ ਵਾਲੀ, ਫਿਰ ਮਹਿਖਾਸੁਰ ਦਾ ਮਾਣ ਮਸਲਣ ਵਾਲੀ, ਵਰ ਦੇਣ ਵੇਲੇ ਸੰਕੋਚ ਨਾ ਕਰਨ ਵਾਲੀ,

ਧੂਮ੍ਰ ਦ੍ਰਿਗ ਧਰਨਧਰਿ ਧੂਰਿ ਧਾਨੀ ਕਰਨ ਚੰਡ ਅਰੁ ਮੁੰਡ ਕੇ ਮੁੰਡ ਖੰਡ ਖੰਡਕਾ ॥

धूम्र द्रग धरनधरि धूरि धानी करन चंड अरु मुँड के मुँड खंड खंडका ॥

ਧੂਮ੍ਰਲੋਚਨ ਵਰਗੇ ਨਾਇਕ ('ਧਰਨਧਰਿ') ਨੂੰ ਧਰਤੀ ਉਤੇ ਪਟਕਣ ਵਾਲੀ ਅਤੇ ਚੰਡ ਅਤੇ ਮੁੰਡ ਦੇ ਸਿਰਾ ਨੂੰ ਟੋਟੇ ਟੋਟੇ ਕਰਨ ਵਾਲੀ,

ਰਕਤ ਬੀਰਜ ਹਰਨ ਰਕਤ ਭਛਨ ਕਰਨ ਦਰਨ ਅਨਸੁੰਭ ਰਨਿ ਰਾਰ ਰਿਸ ਮੰਡਕਾ ॥

रकत बीरज हरन रकत भछन करन दरन अनसुँभ रनि रार रिस मंडका ॥
ਰਕਤ-ਬੀਜ ਨੂੰ ਮਾਰਨ ਅਤੇ (ਉਸ ਦਾ) ਲਹੂ ਪੀਣ ਵਾਲੀ, ਵੈਰੀਆਂ ਨੂੰ ਦਲਣ ਵਾਲੀ, ਨਿਸ਼ੁੰਭ ਨਾਲ ਕ੍ਰੋਧਿਤ ਹੋ ਕੇ ਜੰਗ ਕਰਨ ਵਾਲੀ,

ਸੰਭ ਬਲੁ ਧਾਰ ਸੰਘਾਰ ਕਰਵਾਰ ਕਰਿ ਸਕਲ ਖਲੁ ਅਸੁਰ ਦਲੁ ਜੈਤ ਜੈ ਚੰਡਿਕਾ ॥੨੩੦॥
संभ बलु धार संघार करवार करि सकल खलु असुर दलु जैत जै चंडिका ॥२३०॥
ਸ਼ੁੰਭ ਨੂੰ ਬਲ ਪੂਰਵਕ ਤਲਵਾਰ ਨਾਲ ਸੰਘਾਰਨ ਵਾਲੀ ਅਤੇ ਸਾਰੇ ਦੁਸ਼ਟ ਦੈਂਤਾ ਦੇ ਦਲ ਨੂੰ ਜਿਤਣ ਵਾਲੀ ਚੰਡੀ ਦੀ ਜੈ ਹੋਵੇ ॥੨੩੦॥

ਸ੍ਵੈਯਾ ॥
स्वैया ॥
ਸ੍ਵੈਯਾ:

ਦੇਹ ਸਿਵਾ ਬਰੁ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋ ॥
देह सिवा बरु मोहि इहै सुभ करमन ते कबहूँ न टरो ॥
ਹੇ ਸ਼ਿਵਾ! ਮੈਨੂੰ ਇਹ ਵਰ ਦੇ ਕਿ (ਮੈਂ) ਸ਼ੁਭ ਕੰਮਾ (ਨੂੰ ਕਰਨੋਂ) ਨਾ ਟਲਾ।

ਨ ਡਰੋ ਅਰਿ ਸੋ ਜਬ ਜਾਇ ਲਰੋ ਨਿਸਚੈ ਕਰਿ ਅਪੁਨੀ ਜੀਤ ਕਰੋ ॥
न डरो अरि सो जब जाइ लरो निसचै करि अपुनी जीत करो ॥
ਜਦੋਂ ਵੈਰੀ ਨਾਲ (ਰਣ-ਭੂਮੀ ਵਿਚ ਜਾ ਕੇ) ਲੜਾ ਤਾ (ਜ਼ਰਾ) ਨਾ ਡਰਾ ਅਤੇ ਨਿਸ਼ਚੇ ਹੀ ਆਪਣੀ ਜਿਤ ਪ੍ਰਾਪਤ ਕਰਾ।

ਅਰੁ ਸਿਖ ਹੌ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋ ॥
अरु सिख हौ आपने ही मन को इह लालच हउ गुन तउ उचरो ॥
ਅਤੇ ਆਪਣੇ ਮਨ ਨੂੰ ਸਿਖਿਆ ਦੇਵਾ ਕਿ ਮੈਨੂੰ (ਸਦਾ) ਇਹ ਲਾਲਚ (ਬਣਿਆ ਰਹੇ ਕਿ ਮੈਂ) ਤੇਰੇ ਗੁਣਾ ਨੂੰ ਉਚਾਰਦਾ ਰਹਾ।

ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋ ॥੨੩੧॥
जब आव की अउध निदान बनै अति ही रन मै तब जूझ मरो ॥२३१॥
ਅਤੇ ਜਦੋਂ ਉਮਰ ਦਾ ਅੰਤਿਮ ਸਮਾ ਆ ਜਾਏ ਤਾ ਅਤਿ ਦੇ ਯੁੱਧ ਵਿਚ ਲੜਦਾ ਹੋਇਆ ਮਰ ਜਾਵਾ ॥੨੩੧॥

ਚੰਡਿ ਚਰਿਤ੍ਰ ਕਵਿਤਨ ਮੈ ਬਰਨਿਓ ਸਭ ਹੀ ਰਸ ਰੁਦ੍ਰਮਈ ਹੈ ॥
चंडि चरित्र कवितन मै बरनिओ सभ ही रस रुद्रमई है ॥

ਚੰਡੀ-ਚਰਿਤ੍ਰ ਕਵਿਤਾ ਵਿਚ ਕਥਨ ਕੀਤਾ ਹੈ। (ਇਹ) ਸਾਰੀ (ਕਵਿਤਾ) ਰੌਦਰਰਸ ਵਿਚ ਲਿਖੀ ਹੈ।

ਏਕ ਤੇ ਏਕ ਰਸਾਲ ਭਇਓ ਨਖ ਤੇ ਸਿਖ ਲਉ ਉਪਮਾ ਸੁ ਨਈ ਹੈ ॥

एक ते एक रसाल भइओ नख ते सिख लउ उपमा सु नई है ॥

ਇਕ ਤੋਂ ਇਕ (ਉਕਤੀ) ਰਸ ਭਰਪੂਰ ਹੈ ਅਤੇ ਆਦਿ ਤੋਂ ਅੰਤ ਤਕ (ਪੈਰਾ ਦੇ ਨਹੁੰਆਂ ਤੋਂ ਸਿਰ ਦੀ ਚੋਟੀ ਤਕ) ਹਰ ਉਪਮਾ ਨਵੀਂ ਹੈ।

ਕਉਤਕ ਹੇਤੁ ਕਰੀ ਕਵਿ ਨੇ ਸਤਿਸਯ ਕੀ ਕਥਾ ਇਹ ਪੂਰੀ ਭਈ ਹੈ ॥

कउतक हेतु करी कवि ने सतिसय की कथा इह पूरी भई है ॥

ਕਵੀ ਨੇ ਮਾਨਸਿਕ ਵਿਲਾਸ ('ਕਉਤਕ') ਲਈ ਇਕ ਕਾਵਿ-ਰਚਨਾ ਕੀਤੀ ਹੈ। 'ਸਤਸਈ' ਦੀ ਇਹ ਪੂਰੀ ਕਥਾ ਵਰਣਿਤ ਹੈ।

ਜਾਹਿ ਨਮਿਤ ਪੜੈ ਸੁਨਿ ਹੈ ਨਰ ਸੋ ਨਿਸਚੈ ਕਰਿ ਤਾਹਿ ਦਈ ਹੈ ॥੨੩੨॥

जाहि नमित पड़ै सुनि है नर सो निसचै करि ताहि दई है ॥२३२॥

ਜਿਸ (ਮਨੋਰਥ) ਲਈ (ਕੋਈ) ਪੁਰਸ਼ (ਇਸ ਰਚਨਾ ਨੂੰ) ਪੜ੍ਹੇ ਅਤੇ ਸੁਣੇਗਾ, ਉਸ ਨੂੰ ਅੱਵਸ਼ ਹੀ (ਦੇਵੀ) ਉਹੀ (ਵਰ) ਪ੍ਰਦਾਨ ਕਰੇਗੀ ॥੨੩੨॥

ਦੋਹਰਾ ॥

दोहरा ॥

ਦੋਹਰਾ:

ਗ੍ਰੰਥ ਸਤਿ ਸਇਆ ਕੋ ਕਰਿਓ ਜਾ ਸਮ ਅਵਰੁ ਨ ਕੋਇ ॥

ग्रंथ सति सइआ को करिओ जा सम अवरु न कोइ ॥

(ਮੈਂ) 'ਸਤਸਈ' (ਦੁਰਗਾ ਸਪਤਸ਼ਤੀ) ਗ੍ਰੰਥ ਦੀ ਰਚਨਾ ਕੀਤੀ ਹੈ ਜਿਸ ਦੇ ਸਮਾਨ ਹੋਰ ਕੋਈ (ਗ੍ਰੰਥ) ਨਹੀਂ ਹੈ।

ਜਿਹ ਨਮਿਤ ਕਵਿ ਨੇ ਕਹਿਓ ਸੁ ਦੇਹ ਚੰਡਿਕਾ ਸੋਇ ॥੨੩੩॥

जिह नमित कवि ने कहिओ सु देह चंडिका सोइ ॥२३३॥

ਹੇ ਚੰਡਿਕਾ! ਜਿਸ ਮਨੋਰਥ ਲਈ ਕਵੀ ਨੇ (ਇਹ ਕਥਾ) ਕਹੀ ਹੈ, ਉਸ ਦਾ ਉਹੀ (ਮਨੋਰਥ) ਪੂਰਾ ਕਰੋ ॥੨੩੩॥

ਇਤਿ ਸ੍ਰੀ ਮਾਰਕੰਡੇ ਪੁਰਾਨੇ ਸ੍ਰੀ ਚੰਡੀ ਚਰਿਤ੍ਰੇ ਉਕਤਿ ਬਿਲਾਸ ਦੇਵ ਸੁਰੇਸ ਸਹਿਤ ਜੈਕਾਰ ਸਬਦ ਕਰਾ ਅਸਟਮੋ ਧਿਆਇ ਸਮਾਪਤਮ ਸਤੁ ਸੁਭਮ ਸਤੁ ॥੮॥

इति स्री मारकंडे पुराने स्री चंडी चरित्रे उकति बिलास देव सुरेस सहित जैकार सबद करा असटमो धिआइ समापतम सतु सुभम सतु ॥८॥

ਇਥੇ ਸ੍ਰੀ ਮਾਰਕੰਡੇ ਪੁਰਾਣ ਦੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ ਪ੍ਰਸੰਗ ਦੇ 'ਦੇਵ ਸੁਰੇਸ ਸਹਿਤ ਜੈ ਜੈ ਕਾਰਾ' ਅੱਠਵਾ ਅਧਿਆਇ ਸਮਾਪਤ ਹੋਇਆ ਸਭ ਸ਼ੁਭ ਹੈ ॥੮॥

ੴ ਵਾਹਿਗੁਰੂ ਜੀ ਕੀ ਫਤਹ ॥
ੴ वाहिगुरू जी की फतह ॥
ੴ ਵਾਹਿਗੁਰੂ ਜੀ ਕੀ ਫਤਹ:

ਸ੍ਰੀ ਭਗਉਤੀ ਜੀ ਸਹਾਇ ॥
स्री भगउती जी सहाइ ॥
ਸ੍ਰੀ ਭਗਉਤੀ ਜੀ ਸਹਾਇ

ਅਥ ਚੰਡੀ ਚਰਿਤ੍ਰ ਲਿਖਯਤੇ ॥
अथ चंडी चरित्र लिख्यते ॥
ਹੁਣ ਚੰਡੀ ਚਰਿਤ੍ਰ ਲਿਖਦੇ ਹਾ

ਨਰਾਜ ਛੰਦ ॥
नराज छंद ॥
ਨਰਾਜ ਛੰਦ:

ਮਹਿਖ ਦਈਤ ਸੂਰਯੰ ॥
महिख दईत सूरयं ॥
ਮਹਿਖਾਸੁਰ (ਨਾ ਦੇ) ਦੈਂਤ ਸੂਰਮੇ ਨੇ

ਬਢਿਯੋ ਸੋ ਲੋਹ ਪੂਰਯੰ ॥
बढियो सो लोह पूरयं ॥
(ਆਪਣੀ ਸ਼ਕਤੀ) ਵਧਾ ਲਈ, ਉਹ ਲੋਹੇ (ਦੇ ਕਵਚ ਨਾਲ) ਪੂਰੀ ਤਰ੍ਹਾ ਢਕਿਆ ਹੋਇਆ ਸੀ।

ਸੁ ਦੇਵ ਰਾਜ ਜੀਤਯੰ ॥
सु देव राज जीतयं ॥

ਉਸ ਨੇ ਇੰਦਰ ਨੂੰ ਜਿਤ ਲਿਆ

ਤ੍ਰਿਲੋਕ ਰਾਜ ਕੀਤਯੰ ॥੧॥

तृलोक राज कीतयं ॥१॥

ਅਤੇ ਤਿੰਨਾ ਲੋਕਾ ਉਤੇ ਆਪਣਾ ਰਾਜ ਸਥਾਪਿਤ ਕਰ ਦਿੱਤਾ ॥੧॥

ਭਜੇ ਸੁ ਦੇਵਤਾ ਤਬੈ ॥

भजे सु देवता तबै ॥

ਤਦੋਂ ਸਾਰੇ ਦੇਵਤੇ ਭਜ ਗਏ

ਇਕਤ੍ਰ ਹੋਇ ਕੈ ਸਬੈ ॥

इकत्र होइ कै सबै ॥

ਅਤੇ ਇਕੱਠੇ ਹੋ ਕੇ

ਮਹੇਸੁਰਾਚਲੰ ਬਸੇ ॥

महेसुराचलं बसे ॥

ਸ਼ਿਵ ਦੇ ਪਰਬਤ (ਕੈਲਾਸ਼) ਉਤੇ ਜਾ ਵਸੇ।

ਬਿਸੇਖ ਚਿਤ ਮੋ ਤ੍ਰਸੇ ॥੨॥

बिसेख चित मो त्रसे ॥२॥

ਉਹ ਚਿੱਤ ਵਿਚ ਬਹੁਤ ਡਰੇ ਹੋਏ ਸਨ ॥੨॥

ਜੁਗੇਸ ਭੇਸ ਧਾਰ ਕੈ ॥

जुगेस भेस धार कै ॥

ਹਥਿਆਰ ਸੁਟ ਕੇ ਅਤੇ ਜੋਗੀਆਂ ਦਾ ਰੂਪ ਧਾਰ ਕੇ

ਭਜੇ ਹਥਿਯਾਰ ਡਾਰ ਕੈ ॥

भजे हथियार डार कै ॥

ਉਹ ਭਜ ਗਏ।

ਪੁਕਾਰ ਆਰਤੰ ਚਲੈ ॥

पुकार आरतं चलै ॥

ਦੁਖੀ ਅਵਸਥਾ ਵਿਚ ਪੁਕਾਰਦੇ ਹੋਏ

ਬਿਸੂਰ ਸੂਰਮਾ ਭਲੇ ॥੩॥

बिसूर सूरमा भले ॥३॥

ਚੰਗੇ ਚੰਗੇ ਸੂਰਮੇ ਝੁਰਦੇ ਤੁਰੇ ਜਾ ਰਹੇ ਸਨ ॥੩॥

ਬਰਖ ਕਿਤੇ ਤਹਾ ਰਹੇ ॥

बरख किते तहा रहे ॥

ਸ਼ਰੀਰ ਉਤੇ ਦੁਖ ਸਹਾਰਦੇ ਹੋਏ

ਸੁ ਦੁਖ ਦੇਹ ਮੋ ਸਹੇ ॥

सु दुख देह मो सहे ॥

ਉਹ ਕਿਤਨੇ ਹੀ ਵਰ੍ਹੇ ਉਥੇ ਰਹੇ

ਜਗਤ੍ਰ ਮਾਤਿ ਧਿਆਇਯੰ ॥

जगत्र माति धिआइयं ॥

ਅਤੇ ਜਗਤ ਮਾਤਾ (ਦੇਵੀ) ਦਾ ਧਿਆਨ ਧਰਦੇ ਰਹੇ,

ਸੁ ਜੈਤ ਪਤ੍ਰ ਪਾਇਯੰ ॥੪॥

सु जैत पत्र पाइयं ॥४॥

ਜਿਤ ਦਾ ਪ੍ਰਵਾਨਾ ਪ੍ਰਾਪਤ ਕਰਨ ਲਈ ॥੪॥

ਪ੍ਰਸੰਨ ਦੇਵਤਾ ਭਏ ॥

प्रसंन देवता भए ॥

(ਦੇਵੀ ਦੇ ਪ੍ਰਗਟ ਹੋਣ ਤੇ) ਦੇਵਤੇ ਪ੍ਰਸੰਨ ਹੋ ਗਏ

ਚਰੰਨ ਪੂਜਬੇ ਧਏ ॥

चरंन पूजबे धए ॥

ਅਤੇ ਉਸ ਦੇ ਚਰਨਾ ਨੂੰ ਪੂਜਣ ਲਈ ਅਗੇ ਵਧੇ।

ਸਨੰਮੁਖਾਨ ਠਢੀਯੰ ॥

सनंमुखान ठढीयं ॥

(ਦੇਵੀ ਦੇ) ਸਾਹਮਣੇ ਆ ਕੇ ਖੜੋ ਗਏ

ਪ੍ਰਣਾਮ ਪਾਠ ਪਢੀਯੰ ॥੫॥

प्रणाम पाठ पढीयं ॥५॥

ਅਤੇ ਪ੍ਰਨਾਮ ਕਰ ਕੇ (ਦੇਵੀ ਸਤੋਤ੍ਰ ਦਾ) ਪਾਠ ਪੜ੍ਹਨ ਲਗੇ ॥੫॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਤਬੈ ਦੇਵ ਧਾਏ ॥

तबै देव धाए ॥

ਤਦੋਂ ਦੇਵਤੇ (ਹੋਰ ਅਗੇ) ਵਧੇ,

ਸਭੋ ਸੀਸ ਨਿਆਏ ॥

सभो सीस निआए ॥

ਸਭ ਨੇ (ਦੇਵੀ ਅਗੇ) ਸੀਸ ਝੁਕਾਏ।

ਸੁਮਨ ਧਾਰ ਬਰਖੇ ॥

सुमन धार बरखे ॥

ਫੁਲਾ ਦੀ ਬਰਖਾ ਹੋਣ ਲਗੀ,

ਸਬੈ ਸਾਧ ਹਰਖੇ ॥੬॥

ਸਬੈ ਸਾਧ ਹਰਖੇ ॥੬॥

सबै साध हरखे ॥६॥

ਸਾਰੇ ਸਾਧੂ ਲੋਕ ਪ੍ਰਸੰਨ ਹੋਏ ॥੬॥

ਕਰੀ ਦੇਬਿ ਅਰਚਾ ॥

करी देबि अरचा ॥

(ਸਾਰਿਆਂ ਨੇ) ਦੇਵੀ ਦੀ ਪੂਜਾ ਕੀਤੀ,

ਬ੍ਰਹਮ ਬੇਦ ਚਰਚਾ ॥

ब्रहम बेद चरचा ॥

ਬ੍ਰਹਮਾ ਨੇ ਵੇਦਾ ਦਾ ਪਾਠ ਕੀਤਾ।

ਜਬੈ ਪਾਇ ਲਾਗੇ ॥

जबै पाइ लागे ॥

ਜਦੋਂ (ਦੇਵੀ ਦੇ) ਚਰਨਾ ਦੀ ਛੋਹ ਪ੍ਰਾਪਤ ਕੀਤੀ,

ਤਬੈ ਸੋਗ ਭਾਗੇ ॥੭॥

तबै सोग भागे ॥७॥

ਤਦੋਂ (ਸਾਰਿਆਂ ਦੇ) ਦੁਖ (ਸੋਗ) ਦੂਰ ਹੋ ਗਏ ॥੭॥

ਬਿਨੰਤੀ ਸੁਨਾਈ ॥

बिनंती सुनाई ॥

(ਦੇਵਤਿਆਂ ਨੇ) ਆਪਣੀ ਵਿਥਿਆ ਸੁਣਾਈ,

ਭਵਾਨੀ ਰਿਝਾਈ ॥

भवानी रिझाई ॥

ਦੇਵੀ ਪ੍ਰਸੰਨ ਹੋ ਗਈ।

ਸਬੈ ਸਸਤ੍ਰ ਧਾਰੀ ॥

सबै ससत्र धारी ॥

(ਤਦ ਦੇਵੀ ਨੇ) ਸਾਰੇ ਸ਼ਸਤ੍ਰ ਧਾਰਨ ਕੀਤੇ

ਕਰੀ ਸਿੰਘ ਸੁਆਰੀ ॥੮॥

करी सिंघ सुआरी ॥८॥

ਅਤੇ ਸ਼ੇਰ ਉਤੇ ਸਵਾਰ ਹੋ ਗਈ ॥੮॥

ਕਰੇ ਘੰਟ ਨਾਦੰ ॥

करे घंट नादं ॥

ਘੰਟਿਆਂ ਨੂੰ ਵਜਾਇਆ

ਧੁਨੰ ਨਿਰਬਿਖਾਦੰ ॥

धुनं निरबिखादं ॥

ਜਿਨ੍ਹਾ ਵਿਚੋਂ ਲਗਾਤਾਰ ਧੁਨੀ ਨਿਕਲਣ ਲਗੀ।

ਸੁਨੋ ਦਈਤ ਰਾਜੰ ॥

सुनो दईत राजं ॥

(ਉਸ ਧੁਨੀ ਨੂੰ) ਦੈਂਤ-ਰਾਜ (ਮਹਿਖਾਸੁਰ) ਨੇ ਸੁਣਦਿਆਂ ਹੀ

ਸਜਿਯੋ ਜੁਧ ਸਾਜੰ ॥੯॥

सजियो जुध साजं ॥९॥

ਯੁੱਧ ਦੀ ਤਿਆਰੀ ਕਰ ਲਈ ॥੯॥

ਚੜਿਯੋ ਰਾਛਸੇਸੰ ॥

चड़ियो राछसेसं ॥

ਰਾਖਸ਼ਾ ਦੇ ਰਾਜੇ (ਮਹਿਖਾਸੁਰ) ਨੇ ਚੜ੍ਹਾਈ ਕਰ ਦਿੱਤੀ

ਰਚੇ ਚਾਰ ਅਨੇਸੰ ॥

रचे चार अनेसं ॥

ਅਤੇ (ਆਪਣੀ ਫ਼ੌਜ ਦੇ) ਚਾਰ ਸੈਨਾਪਤੀ (ਅਨੇ) ਬਣਾ ਦਿੱਤੇ।

ਬਲੀ ਚਾਮਰੇਵੰ ॥

बली चामरेवं ॥

(ਜਿੰਨ੍ਹਾ ਵਿਚੋਂ ਇਕ) ਬਲੀ ਚਾਮਰ ਸੀ,

ਹਠੀ ਚਿਛੁਰੇਵੰ ॥੧੦॥

हठी चिछुरेवं ॥१०॥

(ਦੂਜਾ) ਹਠੀ ਚਿਛੁਰ ਸੀ ॥੧੦॥

ਬਿੜਾਲਛ ਬੀਰੰ ॥

बिड़ालछ बीरं ॥

ਅਤੇ (ਤੀਜਾ) ਬਹਾਦਰ ਬਿੜਾਲਛ ਸੀ।

ਚੜੇ ਬੀਰ ਧੀਰੰ ॥

चड़े बीर धीरं ॥

(ਉਨ੍ਹਾ) ਬੜੇ ਧੀਰਜਵਾਨ ਯੋਧਿਆਂ ਨੇ ਚੜ੍ਹਾਈ ਕੀਤੀ;

ਬੜੇ ਇਖੁ ਧਾਰੀ ॥

बड़े इखु धारी ॥

(ਉਹ) ਬਹੁਤ ਵੱਡੇ ਧਨੁਸ਼ਧਾਰੀ ਸਨ

ਘਟਾ ਜਾਨ ਕਾਰੀ ॥੧੧॥

घटा जान कारी ॥११॥

(ਅਤੇ ਉਨ੍ਹਾ ਦੀ ਸੈਨਾ ਇਸ ਤਰ੍ਹਾ ਚੜ੍ਹੀ ਸੀ) ਮਾਨੋ ਕਾਲੀਆਂ ਘਟਾਵਾ ਚੜ੍ਹੀਆਂ ਹੋਣ ॥੧੧॥

ਦੋਹਰਾ ॥

दोहरा ॥

ਦੋਹਰਾ:

ਬਾਣਿ ਜਿਤੇ ਰਾਛਸਨਿ ਮਿਲਿ ਛਾਡਤ ਭਏ ਅਪਾਰ ॥

बाणि जिते राछसनि मिलि छाडत भए अपार ॥

ਰਾਖਸ਼ਾ ਨੇ ਇਕੱਠੇ ਹੋ ਕੇ ਜਿਤਨੇ ਵੀ ਅਣਗਿਣਤ ਬਾਣ ਛਡੇ ਸਨ,

ਫੂਲਮਾਲ ਹ੍ਵੈ ਮਾਤ ਉਰਿ ਸੋਭੇ ਸਭੇ ਸੁਧਾਰ ॥੧੨॥

फूलमाल हुऐ मात उरि सोभे सभे सुधार ॥१२॥

ਉਹ ਸਾਰੇ ਦੁਰਗਾ ਦੇ ਗਲੇ (ਉਰ) ਵਿਚ ਫੁਲਾ ਦੀ ਮਾਲਾ ਬਣ ਕੇ ਸੋਭ ਰਹੇ ਸਨ ॥੧੨॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਜਿਤੇ ਦਾਨਵੌ ਬਾਨ ਪਾਨੀ ਚਲਾਏ ॥

जिते दानवौ बान पानी चलाए ॥

ਜਿਤਨੇ ਵੀ ਬਾਣ ਦਾਨਵਾ ਨੇ ਆਪਣੇ ਹੱਥਾ ਨਾਲ ਚਲਾਏ,

ਤਿਤੇ ਦੇਵਤਾ ਆਪਿ ਕਾਟੇ ਬਚਾਏ ॥

तिते देवता आपि काटे बचाए ॥

ਉਤਨੇ ਹੀ ਦੇਵੀ ਨੇ ਕਟ ਕੇ ਆਪਣੇ ਆਪ ਨੂੰ ਬਚਾ ਲਿਆ।

ਕਿਤੇ ਢਾਲ ਢਾਹੇ ਕਿਤੇ ਪਾਸ ਪੇਲੇ ॥

किते ढाल ढाहे किते पास पेले ॥

ਕਿਤਨਿਆਂ (ਦੈਂਤਾ) ਨੂੰ ਢਾਲ ਮਾਰ ਕੇ ਢਾਹ ਲਿਆ

ਭਰੇ ਬਸਤ੍ਰ ਲੋਹੂ ਜਨੋ ਫਾਗ ਖੇਲੈ ॥੧੩॥

भरे बसत्र लोहू जनो फाग खेलै ॥१३॥

ਅਤੇ ਕਿਤਨਿਆਂ ਨੂੰ ਪਾਸ਼ (ਫੰਧੇ) ਵਿਚ ਫਸਾ ਲਿਆ। (ਉਨ੍ਹਾ ਦੇ) ਬਸਤ੍ਰ ਲਹੂ ਨਾਲ ਲਿਬੜੇ ਹੋਏ ਸਨ ਮਾਨੋ ਹੋਲੀ ਖੇਡ ਰਹੇ ਹੋਣ ॥੧੩॥

ਦ੍ਰੁਗਾ ਹੂੰ ਕੀਯੰ ਖੇਤ ਧੁੰਕੇ ਨਗਾਰੇ ॥

ਦ੍ਰੁਗਾ ਹੂੰ ਕੀਯੰ ਖੇਤ ਧੁੰਕੇ ਨਗਾਰੇ ॥

ਦੁਰਗਾ ਨੇ ਰਣ ਮੰਡਿਆ ਅਤੇ ਨਗਾਰੇ ਵਜੇ।

ਕਰੰ ਪਟਿਸੰ ਪਰਿਘ ਪਾਸੀ ਸੰਭਾਰੇ ॥

करं पटिसं परिघ पासी संभारे ॥

ਉਸ ਨੇ ਹੱਥਾ ਵਿਚ ਪਟਾ, ਕੁਹਾੜਾ ('ਪਰਿਘ') ਅਤੇ ਫੰਧਾ ('ਪਾਸੀ') ਆਦਿ ਫੜੇ ਹੋਏ ਸਨ।

ਤਹਾ ਗੋਫਨੈ ਗੁਰਜ ਗੋਲੇ ਸੰਭਾਰੈ ॥

तहा गोफनै गुरज गोले संभारै ॥

(ਦੈਂਤ ਸੂਰਬੀਰਾ ਨੇ) ਹੱਥ ਵਿਚ ਕਮੰਦਾ ('ਗੋਫਨੈ') ਗੁਰਜ ਤੇ ਗੋਲੇ ਆਦਿ ਧਾਰਨ ਕਰ ਕੇ-

ਹਠੀ ਮਾਰ ਹੀ ਮਾਰ ਕੈ ਕੈ ਪੁਕਾਰੈ ॥੧੪॥

हठी मार ही मार कै कै पुकारै ॥१४॥

ਉਥੇ ਹਠੀ 'ਮਾਰੋ-ਮਾਰੋ' ਪੁਕਾਰਨਾ ਸ਼ੁਰੂ ਕਰ ਦਿੱਤਾ ॥੧੪॥

ਤਬੇ ਅਸਟ ਹਾਥੰ ਹਥਿਯਾਰੰ ਸੰਭਾਰੇ ॥

तबे असट हाथं हथियारं संभारे ॥

ਤਦੋਂ ਅੱਠ ਭੁਜਾਵਾ ਵਾਲੀ (ਦੇਵੀ ਨੇ) ਅੱਠਾ ਹੱਥਾ ਵਿਚ ਹਥਿਆਰ ਫੜ ਲਏ

ਸਿਰੰ ਦਾਨਵੇਂਦ੍ਰਾਨ ਕੇ ਤਾਕਿ ਝਾਰੇ ॥

सिरं दानवेँद्रान के ताकि झारे ॥

ਅਤੇ ਦਾਨਵਾ ਦੇ ਮੁਖੀਆਂ ਦੇ ਸਿਰਾ ਨੂੰ ਨਿਸ਼ਾਨਾ ਬਣਾ ਕੇ ਚਲਾ ਦਿੱਤੇ।

ਬਬਕਿਯੋ ਬਲੀ ਸਿੰਘ ਜੁਧੰ ਮਝਾਰੰ ॥

बबकियो बली सिंघ जुधं मझारं ॥

ਉੱਧਰ ਯੁੱਧ ਵਿਚ ਬਲਵਾਨ ਸ਼ੇਰ ਭਬਕਣ ਲਗਾ

ਕਰੇ ਖੰਡ ਖੰਡੰ ਸੁ ਜੋਧਾ ਅਪਾਰੰ ॥੧੫॥

करे खंड खंडं सु जोधा अपारं ॥१५॥

ਅਤੇ ਅਣਗਿਣਤ ਯੋਧਿਆਂ ਨੂੰ ਟੋਟੇ ਟੋਟੇ ਕਰ ਦਿੱਤਾ ॥੧੫॥

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਤਬ ਦਾਨਵ ਰੋਸ ਭਰੇ ਸਬ ਹੀ ॥

तब दानव रोस भरे सब ही ॥

ਜਦੋਂ ਦੁਰਗਾ ਦੇ ਬਾਣ (ਉਨ੍ਹਾ ਦੈਂਤਾ ਨੂੰ) ਲਗੇ

ਜਗ ਮਾਤ ਕੇ ਬਾਣ ਲਗੈ ਜਬ ਹੀ ॥

जग मात के बाण लगै जब ही ॥

ਤਦੋਂ ਸਾਰੇ ਦਾਨਵ ਗੁੱਸੇ ਨਾਲ ਭਰ ਗਏ।

ਬਿਬਿਧਾਯੁਧ ਲੈ ਸੁ ਬਲੀ ਹਰਖੇ ॥

बिबिधायुध लै सु बली हरखे ॥

ਅਨੇਕ ਪ੍ਰਕਾਰ ਦੇ ਸ਼ਸਤ੍ਰ ਲੈ ਕੇ ਬਹਾਦਰ (ਦੈਂਤ) ਪ੍ਰਸੰਨ ਹੋ ਗਏ

ਘਨ ਬੂੰਦਨ ਜਿਯੋ ਬਿਸਖੰ ਬਰਖੇ ॥੧੬॥

घन बूँदन जियो बिसखं बरखे ॥१६॥

ਅਤੇ ਬਦਲ ਦੀਆਂ ਕਣੀਆਂ ਵਾਗ ਤੀਰ ਚਲਾਉਣ ਲਗੇ ॥੧੬॥

ਜਨੁ ਘੋਰ ਕੈ ਸਿਆਮ ਘਟਾ ਘੁਮਡੀ ॥

जनु घोर कै सिआम घटा घुमडी ॥

ਜਿਵੇਂ ਘਨਘੋਰ ਕਾਲੀਆਂ ਘਟਨਾਵਾ ਚੜ੍ਹਦੀਆਂ ਹੋਣ

ਅਸੁਰੇਸ ਅਨੀਕਨਿ ਤ੍ਰਯੋ ਉਮਿਡੀ ॥

असुरेस अनीकनि त्रयो उमिडी ॥

ਤਿਵੇਂ ਰਾਖਸ਼ਾ ਦੀਆਂ ਸੈਨਾਵਾ ('ਅਨੀਕਨਿ') ਉਮਡ ਪਈਆਂ।

ਜਗ ਮਾਤ ਬਿਰੂਥਨਿ ਮੋ ਧਸਿ ਕੈ ॥

जग मात बिरूथनि मो धसि कै ॥

ਦੇਵੀ ਨੇ ਵੈਰੀਆ ਦੀਆਂ ਫ਼ੌਜਾ ('ਬਿਰੂਥਨਿ') ਵਿਚ ਧਸ ਕੇ

ਧਨੁ ਸਾਇਕ ਹਾਥ ਗਹਿਯੋ ਹਸਿ ਕੈ ॥੧੭॥

धनु साइक हाथ गहियो हसि कै ॥१७॥

ਅਤੇ ਹਸ ਕੇ ਹੱਥ ਵਿਚ ਧਨੁਸ਼-ਬਾਣ ਫੜ ਲਿਆ ॥੧੭॥

ਰਣ ਕੁੰਜਰ ਪੁੰਜ ਗਿਰਾਇ ਦੀਏ ॥

रण कुँजर पुँज गिराइ दीए ॥

ਰਣ-ਭੂਮੀ ਵਿਚ (ਦੇਵੀ ਨੇ) ਹਾਥੀਆਂ ਦੇ ਝੁੰਡ ('ਪੁੰਜ') ਡਿਗਾ ਦਿੱਤੇ

ਇਕ ਖੰਡ ਅਖੰਡ ਦੁਖੰਡ ਕੀਏ ॥

इक खंड अखंड दुखंड कीए ॥

ਅਤੇ ਨਾ ਖੰਡੇ ਜਾ ਸਕਣ ਵਾਲਿਆਂ ਨੂੰ ਦੋ-ਖੰਡ ਕਰ ਦਿੱਤਾ।

ਸਿਰ ਏਕਨਿ ਚੋਟ ਨਿਫੋਟ ਬਹੀ ॥

सिर एकनि चोट निफोट बही ॥

ਇਕਨਾ ਦੇ ਸਿਰਾ ਉਤੇ (ਅਜਿਹੀ) ਪ੍ਰਤੱਖ ਸਟ ਵਜੀ

ਤਰਵਾਰ ਹੁਐ ਤਰਵਾਰ ਰਹੀ ॥੧੮॥

तरवार हुऐ तरवार रही ॥१८॥

ਕਿ ਤਲਵਾਰ (ਲਹੂ ਨਾਲ) ਪੂਰੀ ਤਰ੍ਹਾ ਗੜੁਚ ਹੋ ਗਈ ॥੧੮॥

ਤਨ ਝਝਰ ਹੁਐ ਰਣ ਭੂਮਿ ਗਿਰੇ ॥

तन झझर हुऐ रण भूमि गिरे ॥

(ਕਈਆਂ ਦੇ) ਸ਼ਰੀਰ ਛਾਨਣੀ ਵਾਗ ਛੇਕ ਛੇਕ ਹੋ ਕੇ ਰਣ-ਭੂਮੀ ਵਿਚ ਡਿਗ ਪਏ।

ਇਕ ਭਾਜ ਚਲੇ ਫਿਰ ਕੈ ਨ ਫਿਰੇ ॥

इक भाज चले फिर कै न फिरे ॥

ਕਈ (ਯੋਧੇ ਰਣ-ਭੂਮੀ ਵਿਚੋਂ) ਭਜ ਨਿਕਲੇ ਅਤੇ ਮੋੜਨ ਤੇ ਵੀ ਨਾ ਮੁੜੇ।

ਇਕਿ ਹਾਥ ਹਥਿਆਰ ਲੈ ਆਨਿ ਬਹੇ ॥

इकि हाथ हथिआर लै आनि बहे ॥

ਕਈ ਹੱਥਾ ਵਿਚ ਸ਼ਸਤ੍ਰ ਲੈ ਕੇ (ਯੁੱਧ-ਭੂਮੀ ਵਿਚ) ਆ ਵੜੇ

ਲਰਿ ਕੈ ਮਰਿ ਕੈ ਗਿਰਿ ਖੇਤਿ ਰਹੇ ॥੧੯॥

लरि कै मरि कै गिरि खेति रहे ॥१९॥

ਅਤੇ ਲੜਦੇ ਹੋਏ ਮਰ ਕੇ ਯੁੱਧਖੇਤਰ ਵਿਚ ਡਿਗ ਪਏ ॥੧੯॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਤਹਾ ਸੁ ਦੈਤ ਰਾਜਯੰ ॥

तहा सु दैत राजयं ॥

ਤਦੋਂ ਦੈਂਤ ਰਾਜੇ ਨੇ (ਯੁੱਧ ਦਾ)

ਸਜੇ ਸੋ ਸਰਬ ਸਾਜਯੰ ॥

सजे सो सरब साजयं ॥

ਸਾਰਾ ਸਾਜ ਸਜਾਇਆ

ਤੁਰੰਗ ਆਪ ਬਾਹੀਯੰ ॥

तुरंग आप बाहीयं ॥

ਅਤੇ ਘੋੜੇ ਨੂੰ ਆਪ ਅਗੇ ਵਧਾਉਂਦੇ ਹੋਏ

ਬਧੰ ਸੁ ਮਾਤ ਚਾਹੀਯੰ ॥੨੦॥

ਬਧੰ ਸੁ ਮਾਤ ਚਾਹੀਯੰ ॥੨੦॥
देवी (ਦੇ ਸਾਹਮਿਣੇ ਪਹੁੰਚ ਕੇ) ਉਸ ਨੂੰ ਮਾਰਨਾ ਚਾਹਿਆ ॥੨੦॥

ਤਬੈ ਦ੍ਰੁਗਾ ਬਕਾਰਿ ਕੈ ॥
तबै द्रुगा बकारि कै ॥
ਤਦੋਂ ਦੁਰਗਾ ਨੇ ਲਲਕਾਰਾ ਮਾਰ ਕੇ

ਕਮਾਣ ਬਾਣ ਧਾਰਿ ਕੈ ॥
कमाण बाण धारि कै ॥
ਧਨੁਸ਼-ਬਾਣ (ਹੱਥ ਵਿਚ) ਲੈ ਲਿਆ

ਸੁ ਘਾਵ ਚਾਮਰੰ ਕੀਯੋ ॥
सु घाव चामरं कीयो ॥
ਅਤੇ ਚਾਮਰ (ਨਾ ਦੇ ਸੈਨਾਪਤੀ ਨੂੰ) ਘਾਇਲ ਕਰ ਦਿੱਤਾ

ਉਤਾਰ ਹਸਤਿ ਤੇ ਦੀਯੋ ॥੨੧॥
उतार हसति ते दीयो ॥२१॥
ਤੇ ਹਾਥੀ ਤੋਂ ਹੇਠਾ ਸੁਟ ਦਿੱਤਾ ॥੨੧॥

ਭੁਜੰਗ ਪ੍ਰਯਾਤ ਛੰਦ ॥
भुजंग प्रयात छंद ॥
ਭੁਜੰਗ ਪ੍ਰਯਾਤ ਛੰਦ:

ਤਬੈ ਬੀਰ ਕੋਪੰ ਬਿੜਾਲਾਛ ਨਾਮੰ ॥
तबै बीर कोपं बिड़ालाछ नामं ॥
ਤਦੋਂ ਬਿੜਾਲਾਛ ਨਾ ਵਾਲਾ ਸੂਰਵੀਰ ਕ੍ਰੋਧਿਤ ਹੋਇਆ

ਸਜੇ ਸਸਤ੍ਰ ਦੇਹੰ ਚਲੋ ਜੁਧ ਧਾਮੰ ॥
सजे ससत्र देहं चलो जुध धामं ॥

ਅਤੇ ਸ਼ਰੀਰ ਉਤੇ ਸ਼ਸਤ੍ਰ ਸਜਾ ਕੇ ਯੁੱਧ-ਭੂਮੀ ਨੂੰ ਚਲ ਪਿਆ।

ਸਿਰੰ ਸਿੰਘ ਕੇ ਆਨਿ ਘਾਯੰ ਪ੍ਰਹਾਰੰ ॥

सिरं सिंघ के आनि घायं प्रहारं ॥

(ਦੈਂਤ ਨੇ) ਸ਼ੇਰ ਦੇ ਸਿਰ ਉਤੇ ਸਟ ਮਾਰ ਕੇ (ਉਸ ਨੂੰ) ਘਾਇਲ ਕਰ ਦਿੱਤਾ,

ਬਲੀ ਸਿੰਘ ਸੋ ਹਾਥ ਸੋ ਮਾਰਿ ਡਾਰੰ ॥੨੨॥

बली सिंघ सो हाथ सो मारि डारं ॥२२॥

ਪਰ ਬਲਵਾਨ ਸ਼ੇਰ ਨੇ ਉਸ ਨੂੰ ਪੰਜੇ (ਹੱਥ) ਨਾਲ ਹੀ ਮਾਰ ਦਿੱਤਾ ॥੨੨॥

ਬਿੜਾਲਾਛ ਮਾਰੇ ਸੁ ਪਿੰਗਾਛ ਧਾਏ ॥

बिड़ालाछ मारे सु पिंगाछ धाए ॥

ਬਿੜਾਲਾਛ ਦੇ ਮਾਰੇ ਜਾਣ ਤੇ ਪਿੰਗਾਛ (ਨਾ ਦਾ ਦੈਂਤ) ਭਜ ਕੇ ਆਇਆ।

ਦ੍ਰੁਗਾ ਸਾਮੁਹੇ ਬੋਲ ਬਾਕੇ ਸੁਨਾਏ ॥

द्रुगा सामुहे बोल बाके सुनाए ॥

(ਉਸ ਨੇ) ਦੁਰਗਾ ਦੇ ਸਾਹਮਣੇ ਪਹੁੰਚ ਕੇ ਵਿਅੰਗ ਭਰੇ ਬੋਲ ਸੁਣਾਏ

ਕਰੀ ਅਭ੍ਰਿ ਜਯੋ ਗਰਜ ਕੈ ਬਾਣ ਬਰਖੰ ॥

करी अभ्रि ज्यो गरज कै बाण बरखं ॥

ਅਤੇ ਬਦਲ (ਅਭ੍ਰ) ਵਾਗ ਗਰਜ ਕੇ ਬਾਣਾ ਦੀ ਬਰਖਾ ਕੀਤੀ।

ਮਹਾ ਸੂਰ ਬੀਰੰ ਭਰੇ ਜੁਧ ਹਰਖੰ ॥੨੩॥

महा सूर बीरं भरे जुध हरखं ॥२३॥

(ਉਹ) ਮਹਾਨ ਸੂਰਬੀਰ ਯੁੱਧ ਵਿਚ ਆਨੰਦਿਤ ਹੋ ਗਿਆ ॥੨੩॥

ਤਬੈ ਦੇਵੀਅੰ ਪਾਣਿ ਬਾਣੰ ਸੰਭਾਰੰ ॥

तबै देवीअं पाणि बाणं संभारं ॥

ਤਦੋਂ ਦੇਵੀ ਨੇ ਹੱਥ ਵਿਚ ਬਾਣ ਸੰਭਾਲ ਲਏ

ਹਨਿਯੋ ਦੁਸਟ ਕੇ ਘਾਇ ਸੀਸੰ ਮਝਾਰੰ ॥

हनियो दुसट के घाइ सीसं मझारं ॥

ਅਤੇ ਦੁਸ਼ਟ ਦੇ ਸਿਰ ਵਿਚ ਮਾਰ ਕੇ ਘਾਇਲ ਕਰ ਦਿੱਤਾ।

ਗਿਰਿਯੋ ਝੂਮਿ ਭੂਮੰ ਗਏ ਪ੍ਰਾਣ ਛੁਟੰ ॥

गिरियो झूमि भूमं गए प्राण छुटं ॥

ਉਹ ਭੁਆਟਣੀ ਖਾ ਕੇ ਧਰਤੀ ਉਤੇ ਡਿਗ ਪਿਆ ਅਤੇ (ਉਸ ਦੇ) ਪ੍ਰਾਣ ਨਿਕਲ ਗਏ।

ਮਨੋ ਮੇਰ ਕੋ ਸਾਤਵੌਂ ਸ੍ਰਿੰਗ ਟੁਟੰ ॥੨੪॥

मनो मेर को सातवौ सृंग टुटं ॥२४॥

(ਇੰਜ ਪ੍ਰਤੀਤ ਹੋ ਰਿਹਾ ਸੀ) ਮਾਨੋ ਸੁਮੇਰ ਪਰਬਤ ਦੀ ਸੱਤਵੀਂ ਚੋਟੀ ਟੁਟ ਗਈ ਹੋਵੇ ॥੨੪॥

ਗਿਰੈ ਬੀਰ ਪਿੰਗਾਛ ਦੇਬੀ ਸੰਘਾਰੇ ॥

गिरै बीर पिंगाछ देबी संघारे ॥

(ਜਦੋਂ) ਦੇਵੀ ਦੇ ਮਾਰੇ ਪਿੰਗਾਛ (ਜਿਹੇ) ਯੋਧੇ ਡਿਗੇ,

ਚਲੇ ਅਉਰੁ ਬੀਰੰ ਹਥਿਆਰੰ ਉਘਾਰੇ ॥

चले अउरु बीरं हथिआरं उघारे ॥

ਤਦੋਂ ਹੋਰ ਯੋਧੇ ਸ਼ਸਤ੍ਰ ਉਲ੍ਹਾਰ ਕੇ (ਯੁੱਧ-ਭੂਮੀ ਵਲ) ਚਲ ਪਏ।

ਤਬੈ ਰੋਸਿ ਦੇਬਿਯੰ ਸਰੋਘੰ ਚਲਾਏ ॥

तबै रोसि देबियं सरोघं चलाए ॥

ਤਦੋਂ ਦੇਵੀ ਨੇ ਕ੍ਰੋਧਵਾਨ ਹੋ ਕੇ ਬਹੁਤ ਸਾਰੇ ਤੀਰ (ਸਰ-ਓਘ) ਚਲਾਏ (ਅਤੇ ਸੂਰਬੀਰਾ ਨੂੰ)

ਬਿਨਾ ਪ੍ਰਾਨ ਕੇ ਜੁਧ ਮਧੰ ਗਿਰਾਏ ॥੨੫॥

बिना प्रान के जुध मधं गिराए ॥२५॥

ਪ੍ਰਾਣਾ ਤੋਂ ਸਖਣਾ ਕਰ ਕੇ ਯੁੱਧ-ਭੂਮੀ ਵਿਚ ਡਿਗਾ ਦਿੱਤਾ ॥੨੫॥

ਚੌਪਈ ॥

चौपई ॥

ਚੌਪਈ:

ਜੇ ਜੇ ਸਤ੍ਰ ਸਾਮੁਹੇ ਆਏ ॥

जे जे सत्रु सामुहे आए ॥

ਜਿਹੜੇ ਜਿਹੜੇ ਵੈਰੀ (ਦੈਂਤ) ਸਾਹਮਣੇ ਆਏ,

ਸਬੈ ਦੇਵਤਾ ਮਾਰਿ ਗਿਰਾਏ ॥

सबै देवता मारि गिराए ॥

(ਉਨ੍ਹਾਂ) ਸਾਰਿਆਂ ਨੂੰ ਦੇਵੀ ਨੇ ਮਾਰ ਸੁਟਿਆ।

ਸੈਨਾ ਸਕਲ ਜਬੈ ਹਨਿ ਡਾਰੀ ॥

सैना सकल जबै हनि डारी ॥

ਜਦੋਂ ਸਾਰੀ (ਵੈਰੀ) ਸੈਨਾ ਮਾਰ ਦਿੱਤੀ ਗਈ,

ਆਸੁਰੇਸ ਕੋਪਾ ਅਹੰਕਾਰੀ ॥੨੬॥

आसुरेस कोपा अहंकारी ॥२६॥

(ਤਦੋਂ) ਹੰਕਾਰੀ ਦੈਂਤ-ਰਾਜ ('ਆਸੁਰੇਸ') ਕ੍ਰੋਧਿਤ ਹੋ ਗਿਆ ॥੨੬॥

ਆਪ ਜੁਧ ਤਬ ਕੀਆ ਭਵਾਨੀ ॥

आप जुध तब कीआ भवानी ॥

ਤਦ ਭਵਾਨੀ ਨੇ ਆਪ ਯੁੱਧ ਕੀਤਾ

ਚੁਨਿ ਚੁਨਿ ਹਨੈ ਪਖਰੀਆ ਬਾਨੀ ॥

चुनि चुनि हनै पखरीआ बानी ॥

ਅਤੇ ਚੁਣ ਚੁਣ ਕੇ ਕਵਚ-ਧਾਰੀਆਂ ('ਪਖਰੀਆ') ਨੂੰ ਬਾਣਾ ਨਾਲ ਮਾਰ ਦਿੱਤਾ।

ਕ੍ਰੋਧ ਜੁਆਲ ਮਸਤਕ ਤੇ ਬਿਗਸੀ ॥

क्रोध जुआल मसतक ते बिगसी ॥

(ਦੇਵੀ ਦੇ) ਮਸਤਕ ਤੋਂ ਕ੍ਰੋਧ ਦੀ ਅਗਨੀ ਪ੍ਰਗਟ ਹੋਈ,

ਤਾ ਤੇ ਆਪ ਕਾਲਿਕਾ ਨਿਕਸੀ ॥੨੭॥

ता ते आप कालिका निकसी ॥२७॥

ਜਿਸ ਵਿਚੋਂ ਆਪ ਕਾਲਕਾ ਦੇਵੀ ਨਿਕਲੀ ॥੨੭॥

ਮਧੁਭਾਰ ਛੰਦ ॥

मधुभार छंद ॥

ਮਧੁਭਾਰ ਛੰਦ:

ਮੁਖਿ ਬਮਤ ਜੁਆਲ ॥

मुखि बमत जुआल ॥

(ਕਾਲਕਾ) ਦੇ ਮੂੰਹ ਵਿਚੋਂ ਅਗਨੀ ਨਿਕਲ ਰਹੀ ਸੀ।

ਨਿਕਸੀ ਕਪਾਲਿ ॥

निकसी कपालि ॥

(ਦੇਵੀ ਦੁਰਗਾ ਦੇ) ਮੱਥੇ ਤੋਂ ਨਿਕਲੀ

ਮਾਰੇ ਗਜੇਸ ॥

मारे गजेस ॥

(ਉਸ ਨੇ) ਹਾਥੀਆਂ ਦੇ ਸਵਾਰਾ ਨੂੰ ਮਾਰ ਦਿੱਤਾ

ਛੁਟੇ ਹੈਏਸ ॥੨੮॥

छुटे हैएस ॥२८॥

ਅਤੇ ਘੋੜਿਆਂ ਦੇ ਸੁਆਮੀਆਂ ਨੂੰ (ਘੋੜਿਆਂ ਤੋਂ) ਵਿਛੋੜ ਦਿੱਤਾ (ਅਰਥਾਤ ਮਾਰ ਦਿੱਤਾ) ॥੨੮॥

ਛੁਟੰਤ ਬਾਣ ॥

छुटंत बाण ॥

(ਯੁੱਧ ਵਿਚ) ਬਾਣ ਚਲ ਰਹੇ ਸਨ,

ਝਮਕਤ ਕ੍ਰਿਪਾਣ ॥

झमकत कृपाण ॥

ਤਲਵਾਰਾ ਚਮਕ ਰਹੀਆਂ ਹਨ।

ਸਾਗੰ ਪ੍ਰਹਾਰ ॥

सागं प्रहार ॥

ਬਰਛਿਆਂ ਦੇ ਵਾਰ ਹੋ ਰਹੇ ਸਨ,

ਖੇਲਤ ਧਮਾਰ ॥੨੯॥

खेलत धमार ॥२९॥

(ਮਾਨੋ ਸੂਰਮੇ) ਧਮਾਲ (ਨਾਚ) ਪਾ ਰਹੇ ਹੋਣ ॥੨੯॥

ਬਾਹੈ ਨਿਸੰਗ ॥

बाहै निसंग ॥

(ਦੈਂਤ) ਨਿਸੰਗ ਹੋ ਕੇ (ਸ਼ਸਤ੍ਰ) ਚਲਾ ਰਹੇ ਸਨ।

ਉੱਠੇ ਝੜੰਗ ॥

उट्ठे झड़ंग ॥

(ਉਨ੍ਹਾ ਦੇ ਵਜਣ ਨਾਲ) ਫੁਲਝੜੀਆਂ ਪ੍ਰਗਟ ਹੁੰਦੀਆਂ ਸਨ।

ਤੁਪਕ ਤੜਾਕ ॥

तुपक तड़ाक ॥

ਬੰਦੂਕਾ ਤੋਂ ਤੜ-ਤੜ ਦੀ (ਆਵਾਜ਼) ਲਿਕਲ ਰਹੀ ਸੀ

ਉਠਤ ਕੜਾਕ ॥੩੦॥

उठत कड़ाक ॥३०॥

ਅਤੇ (ਗੋਲੀਆਂ ਵਰ੍ਹਨ ਨਾਲ) ਕਾੜ-ਕਾੜ (ਦੀ ਧੁਨ) ਉਠ ਰਹੀ ਹੈ ॥੩੦॥

ਬਰਕੰਤ ਮਾਇ ॥

बरकंत माइ ॥

ਦੇਵੀ ਮਾਤਾ ਲਲਕਾਰਦੀ ਸੀ,

ਭਭਕੰਤ ਘਾਇ ॥

भभकंत घाइ ॥

ਜ਼ਖਮਾ (ਵਿਚੋਂ ਲਹੂ) ਬਘ-ਬਘ ਕਰ ਕੇ ਨਿਕਲ ਰਿਹਾ ਸੀ।

ਜੁਝੇ ਜੁਆਣ ॥

जुझे जुआण ॥

ਸੂਰਮੇ ਲੜ ਰਹੇ ਸਨ,

ਨਚੇ ਕਿਕਾਣ ॥੩੧॥

नचे किकाण ॥३१॥

ਘੋੜੇ ਨਚ ਰਹੇ ਸਨ ॥੩੧॥

ਰੂਆਮਲ ਛੰਦ ॥

रूआमल छंद ॥

ਰੂਆਮਲ ਛੰਦ:

ਧਾਈਯੋ ਅਸੁਰੇਂਦ੍ਰ ਤਹਿ ਨਿਜ ਕੋਪ ਓਪ ਬਢਾਇ ॥

धाईयो असुरेँद्र तहि निज कोप ओप बढाइ ॥

ਤਦੋਂ ਦੈਂਤ ਰਾਜਾ ਕ੍ਰੋਧਿਤ ਹੋ ਕੇ ਆਪਣੀ ਸ਼ਕਤੀ ਨੂੰ ਵਧਾਉਂਦਾ ਹੋਇਆ

ਸੰਗ ਲੈ ਚਤੁਰੰਗ ਸੈਨਾ ਸੁਧ ਸਸਤ੍ਰ ਨਚਾਇ ॥

संग लै चतुरंग सैना सुध ससत्र नचाइ ॥

ਚਤੁਰੰਗਣੀ ਸੈਨਾ ਨੂੰ ਨਾਲ ਲੈ ਕੇ (ਅਗੇ ਵਧਿਆ ਜਿਸ ਦੇ ਸੈਨਿਕ) ਹਥਿਆਰਾ ਨੂੰ ਘੁੰਮਾ ਰਹੇ ਸਨ।

ਦੇਬਿ ਸਸਤ੍ਰ ਲਗੈ ਗਿਰੈ ਰਣਿ ਰੁਝਿ ਜੁਝਿ ਜੁਆਣ ॥

देबि ससत्र लगै गिरै रणि रुझि जुझि जुआण ॥

(ਉਹ ਸੈਨਿਕ) ਦੇਵੀ ਦੇ ਸ਼ਸਤ੍ਰ ਲਗਣ ਨਾਲ ਰਣ ਵਿਚ ਜੁਝਦੇ ਹੋਏ ਡਿਗ ਪਏ ਸਨ।

ਪੀਲਰਾਜ ਫਿਰੇ ਕਹੂੰ ਰਣ ਸੁਛ ਛੁਛ ਕਿਕਾਣ ॥੩੨॥

पीलराज फिरे कहूँ रण सुछ छुछ किकाण ॥३२॥

ਰਣ ਵਿਚ ਕਿਤੇ ਗਜ-ਰਾਜ ਅਤੇ ਕਿਤੇ ਸੁੰਦਰ ਘੋੜੇ (ਸਵਾਰਾ ਤੋਂ) ਵਿਛੁੰਨੇ (ਛੁਛ) ਫਿਰ ਰਹੇ ਸਨ ॥੩੨॥

ਚੀਰ ਚਾਮਰ ਪੁੰਜ ਕੁੰਜਰ ਬਾਜ ਰਾਜ ਅਨੇਕ ॥

चीर चामर पुँज कुँजर बाज राज अनेक ॥

(ਯੁੱਧ-ਭੂਮੀ ਵਿਚ ਕਿਤੇ) ਬਸਤ੍ਰ, ਚੌਰਾ ਅਤੇ ਹਾਥੀਆਂ ਦੇ ਝੁੰਡ ਅਤੇ ਅਨੇਕ ਸ੍ਰੇਸ਼ਠ ਘੋੜੇ

ਸਸਤ੍ਰ ਅਸਤ੍ਰ ਸੁਭੇ ਕਹੂੰ ਸਰਦਾਰ ਸੁਆਰ ਅਨੇਕ ॥

ससत्र असत्र सुभे कहूँ सरदार सुआर अनेक ॥

ਅਤੇ ਕਿਤੇ ਅਸਤ੍ਰ-ਸ਼ਸਤ੍ਰਾ ਨਾਲ ਸਜੇ ਸਰਦਾਰ ਅਤੇ ਸਵਾਰ (ਡਿਗੇ ਪਏ ਸਨ)

ਤੇਗੁ ਤੀਰ ਤੁਫੰਗ ਤਬਰ ਕੁਹੁਕ ਬਾਨ ਅਨੰਤ ॥

तेगु तीर तुफंग तबर कुहुक बान अनंत ॥

(ਕਿਤੇ) ਤਲਵਾਰਾ, ਤੀਰ, ਬੰਦੂਕਾ, ਕੁਹਾੜੇ, (ਸੀਟੀ ਦੀ ਆਵਾਜ਼ ਕਢਣ ਵਾਲੇ) ਕੁਹੁਕ ਬਾਣ (ਖਿੰਡੇ) ਪਏ ਸਨ

ਬੇਧਿ ਬੇਧਿ ਗਿਰੈ ਬਰਛਿਨ ਸੂਰ ਸੋਭਾਵੰਤ ॥੩੩॥

बेधि बेधि गिरै बरछिन सूर सोभावंत ॥३३॥

ਅਤੇ ਕਿਤੇ ਬਰਛਿਆਂ ਨਾਲ ਵਿੰਨ੍ਹੇ ਹੋਏ ਸੂਰਬੀਰ ਡਿਗੇ ਹੋਏ ਸ਼ੋਭਾ ਪਾ ਰਹੇ ਸਨ ॥੩੩॥

ਗ੍ਰਿਧ ਬ੍ਰਿਧ ਉਡੇ ਤਹਾ ਫਿਕਰੰਤ ਸੁਆਨ ਸ੍ਰਿੰਗਾਲ ॥

गृध बृध उडे तहा फिकरंत सुआन सृंगाल ॥

ਉਥੇ (ਯੁੱਧ-ਭੂਮੀ ਵਿਚ) ਵਡੀਆਂ ਵਡੀਆਂ ਗਿਧਾ ਉਡ ਰਹੀਆਂ ਸਨ ਅਤੇ ਕੁੱਤੇ ਤੇ ਗਿਦੜ ਬੋਲ ('ਫਿਕਰੰਤ') ਰਹੇ ਸਨ।

ਮਤ ਦੰਤਿ ਸਪਛ ਪਬੈ ਕੰਕ ਬੰਕ ਰਸਾਲ ॥

मत दंति सपछ पबै कंक बंक रसाल ॥

(ਡਿਗੇ ਹੋਏ) ਮਸਤ ਹਾਥੀ ਪੱਖਾ ਵਾਲੇ ਪਰਬਤਾ (ਵਰਗੇ ਲਗਦੇ ਸਨ ਅਤੇ ਉਨ੍ਹਾ ਉਤੇ ਬੈਠੇ) ਕਾ ਨੋਕੀਲੀ ਦਭ ('ਰਸਾਲ') (ਜਿਹੇ ਪ੍ਰਤੀਤ ਹੁੰਦੇ ਸਨ)।

ਛੁਦ੍ਰ ਮੀਨ ਛੁਰੁੱਧ੍ਰਕਾ ਅਰੁ ਚਰਮ ਕਛਪ ਅਨੰਤ ॥

छुद्र मीन छुरुद्ध्रका अरु चरम कछप अनंत ॥

ਛੋਟੀਆਂ ਛੁਰੀਆਂ ਨਿੱਕੀਆਂ ਮੱਛੀਆਂ ਜਿਹੀਆਂ ਸਨ ਅਤੇ ਅਨੰਤ ਢਾਲਾ ਕੱਛੂਆਂ ਵਾਗ ਸਨ।

ਨਕ੍ਰ ਬਕ੍ਰ ਸੁ ਬਰਮ ਸੋਭਿਤ ਸ੍ਰੋਣ ਨੀਰ ਦੁਰੰਤ ॥੩੪॥

नक्र बक्र सु बरम सोभित स्रोण नीर दुरंत ॥३४॥

ਕਵਚ ('ਬਰਮ') ਭਿਆਨਕ ਮਗਰਮੱਛ ਵਰਗੇ ਸੋਭ ਰਹੇ ਸਨ ਅਤੇ ਲਹੂ ਅਥਾਹ ਪਾਣੀ ਦੀ ਨਦੀ ਦੇ ਸਮਾਨ ਸੀ ॥੩੪॥

ਨਵ ਸੂਰ ਨਵਕਾ ਸੇ ਰਥੀ ਅਤਿਰਥੀ ਜਾਨੁ ਜਹਾਜ ॥

नव सूर नवका से रथी अतिरथी जानु जहाज ॥

ਨਵੇਂ (ਨੌਜਵਾਨ) ਸੂਰਮੇ ਬੇੜੀਆਂ ਜਿਹੇ ਸਨ ਅਤੇ ਰਥੀ-ਮਹਾਰਥੀ ਜਹਾਜ਼ ਸਨ,

ਲਾਦਿ ਲਾਦਿ ਮਨੋ ਚਲੇ ਧਨ ਧੀਰ ਬੀਰ ਸਲਾਜ ॥

लादि लादि मनो चले धन धीर बीर सलाज ॥

ਮਾਨੋ ਸੂਰਮੇ ਲਾਜ ਰਖਦੇ ਹੋਏ ਧੀਰਜ ਦੇ ਧਨ ਨੂੰ ਲਦ ਲਦ ਕੇ ਜਾ ਰਹੇ ਹੋਣ।

ਮੋਲੁ ਬੀਚ ਫਿਰੈ ਚੁਕਾਤ ਦਲਾਲ ਖੇਤ ਖਤੰਗ ॥

मोलु बीच फिरै चुकात दलाल खेत खतंग ॥

ਯੁੱਧਭੂਮੀ ਵਿਚ ਤੀਰ ਦਲਾਲਾ ਵਾਗ ਮੁਲ ਚੁਕਾਉਣ ਲਈ ਘੁੰਮ ਰਹੇ ਸਨ।

ਗਾਹਿ ਗਾਹਿ ਫਿਰੇ ਫਵਜਨਿ ਝਾਰਿ ਦਿਰਬ ਨਿਖੰਗ ॥੩੫॥

गाहि गाहि फिरे फवजनि झारि दिरब निखंग ॥३५॥

ਫ਼ੌਜਾ (ਯੁੱਧ-ਭੂਮੀ ਵਿਚ) ਤਰਕਸ਼ਾ ਤੋਂ (ਤੀਰਾ-ਰੂਪੀ) ਧਨ ਨੂੰ ਚੁਕਾ ਕੇ ਇਧਰ ਉਧਰ ਦੌੜੀਆਂ ਫਿਰ ਰਹੀਆਂ ਸ ਨਾ ॥੩੫॥

ਅੰਗ ਭੰਗ ਗਿਰੇ ਕਹੂੰ ਬਹੁਰੰਗ ਰੰਗਿਤ ਬਸਤ੍ਰ ॥

अंग भंग गिरे कहूँ बहुरंग रंगित बसत्र ॥

ਕਿਤੇ (ਸ਼ਰੀਰਾ ਨਾਲੋਂ) ਕਟੇ ਹੋਏ ਅੰਗ ਡਿਗੇ ਪਏ ਸਨ, ਕਿਤੇ ਬਹੁਰੰਗੀ ਬਸਤ੍ਰ (ਪਏ ਸਨ)।

ਚਰਮ ਬਰਮ ਸੁਭੰ ਕਹੂੰ ਰਣੰ ਸਸਤ੍ਰ ਰੁ ਅਸਤ੍ਰ ॥

चरम बरम सुभं कहूँ रणं ससत्र रु असत्र ॥

ਰਣ-ਭੂਮੀ ਵਿਚ ਕਿਤੇ ਢਾਲ, ਕਵਚ ਅਤੇ ਕਿਤੇ ਅਸਤ੍ਰ-ਸ਼ਸਤ੍ਰ ਪਏ ਸ਼ੋਭ ਰਹੇ ਸਨ।

ਮੁੰਡ ਤੁੰਡ ਧੁਜਾ ਪਤਾਕਾ ਟੂਕ ਟਾਕ ਅਰੇਕ ॥

मुँड तुँड धुजा पताका टूक टाक अरेक ॥

ਕਿਤੇ ਸਿਰ ਮੂੰਹ ਅਤੇ ਕਿਤੇ ਝੰਡੇ-ਝੰਡੀਆਂ ਟੁਟ-ਫੁਟੇ ਵਖ ਵਖ ਹੋਏ (ਡਿਗੇ ਹੋਏ ਸਨ)।

ਜੂਝ ਜੂਝ ਪਰੇ ਸਬੈ ਅਰਿ ਬਾਚਿਯੋ ਨਹੀ ਏਕ ॥੩੬॥

जूझ जूझ परे सबै अरि बाचियो नही एक ॥३६॥

ਸਾਰੇ ਵੈਰੀ ਲੜ ਲੜ ਕੇ ਡਿਗੇ ਪਏ ਸਨ ਅਤੇ ਕੋਈ ਇਕ ਵੀ ਬਚਿਆ ਨਹੀਂ ਸੀ ॥੩੬॥

ਕੋਪ ਕੈ ਮਹਿਖੇਸ ਦਾਨੋ ਧਾਈਯੋ ਤਿਹ ਕਾਲ ॥

कोप कै महिखेस दानो धाईयो तिह काल ॥

ਉਸ ਵੇਲੇ ਕ੍ਰੋਧਵਾਨ ਹੋ ਕੇ ਮਹਿਖਾਸੁਰ ਦੈਂਤ ਨੇ ਧਾਵਾ ਕੀਤਾ।

ਅਸਤ੍ਰ ਸਸਤ੍ਰ ਸੰਭਾਰ ਸੂਰੋ ਰੂਪ ਕੈ ਬਿਕਰਾਲ ॥

असत्र ससत्र संभार सूरो रूप कै बिकराल ॥

ਉਸ ਨੇ ਅਸਤ੍ਰ ਸ਼ਸਤ੍ਰ ਧਾਰਨ ਕਰ ਕੇ ਭਿਆਨਕ ਰੂਪ ਬਣਾ ਲਿਆ।

ਕਾਲ ਪਾਣਿ ਕ੍ਰਿਪਾਣ ਲੈ ਤਿਹ ਮਾਰਿਯੋ ਤਤਕਾਲ ॥

काल पाणि कृपाण लै तिह मारियो ततकाल ॥

ਕਾਲੀ ਦੇਵੀ ਨੇ ਹੱਥ ਵਿਚ ਕ੍ਰਿਪਾਨ ਲੈ ਕੇ ਉਸ ਨੂੰ ਤੁਰੰਤ ਮਾਰ ਦਿੱਤਾ।

ਜੋਤਿ ਜੋਤਿ ਬਿਖੈ ਮਿਲੀ ਤਜ ਬ੍ਰਹਮਰੰਧ੍ਰਿ ਉਤਾਲ ॥੩੭॥

जोति जोति बिखै मिली तज ब्रहमरंधृ उताल ॥३७॥

(ਦੈਂਤ ਦੀ) ਜੋਤਿ ਉਸ ਦੇ ਦਸਮ-ਦੁਆਰ ('ਬ੍ਰਹਮਰੰਧ੍ਰਿ') ਛੱਡ ਕੇ ਛੇਤੀ ਨਾਲ ਪਰਮ ਜੋਤਿ ਵਿਚ ਵਿਲੀਨ ਹੋ ਗਈ ॥੩੭॥

ਦੋਹਰਾ ॥

दोहरा ॥

ਦੋਹਰਾ:

ਮਹਿਖਾਸੁਰ ਕਹ ਮਾਰ ਕਰਿ ਪ੍ਰਫੁਲਤ ਭੀ ਜਗ ਮਾਇ ॥

महिखासुर कह मार करि प्रफुलत भी जग माइ ॥

ਮਹਿਖਾਸੁਰ ਨੂੰ ਮਾਰ ਕੇ ਦੇਵੀ ਬਹੁਤ ਪ੍ਰਸੰਨ ਹੋਈ।

ਤਾ ਦਿਨ ਤੇ ਮਹਿਖੇ ਬਲੈ ਦੇਤ ਜਗਤ ਸੁਖ ਪਾਇ ॥੩੮॥

ता दिन ते महिखे बलै देत जगत सुख पाइ ॥३८॥

ਉਸ ਦਿਨ ਤੋਂ ਸੁਖ ਪ੍ਰਾਪਤੀ ਲਈ ਜਗਤ ਵਿਚ ਝੋਟੇ ਦੀ ਬਲੀ ਦਿੱਤੀ ਜਾਣ ਲਗੀ ॥੩੮॥

ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਮਹਿਖਾਸੁਰ ਬਧਹ ਪ੍ਰਥਮ ਧਿਆਇ ਸੰਪੂਰਨੰਮ ਸਤੁ ਸੁਭਮ ਸਤੁ ॥੧॥

इति स्री बचित्र नाटके चंडी चरित्रे महिखासुर बधह प्रथम धिआइ संपूरनंम सतु सुभम सतु ॥१॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਚੰਡੀ ਚਰਿਤ੍ਰ ਪ੍ਰਸੰਗ ਦੇ 'ਮਹਿਖਾਸੁਰ-ਬਧ' ਨਾ ਦੇ ਪਹਿਲੇ ਅਧਿਆਇ ਦੀ ਸੁਭ ਸਮਾਪਤੀ ॥੧॥

ਅਥ ਧੂਮ੍ਰਨੈਨ ਜੁਧ ਕਥਨ ॥

अथ धूमनैन जुध कथन ॥

ਹੁਣ ਧੂਮ੍ਰ ਨੈਨ ਦੇ ਯੁੱਧ ਦਾ ਕਥਨ

ਕੁਲਕ ਛੰਦ ॥

कुलक छंद ॥

ਕੁਲਕ ਛੰਦ:

ਦੇਵ ਸੁ ਤਬ ਗਾਜੀਯ ॥

देव सु तब गाजीय ॥

ਤਦੋਂ ਦੇਵੀ ਗਜਣ ਲਗੀ।

ਅਨਹਦ ਬਾਜੀਯ ॥

अनहद बाजीय ॥

ਲਗਾਤਾਰ ਵਾਜੇ ਵਜਣ ਲਗੇ।

ਭਈ ਬਧਾਈ ॥

भई बधाई ॥

ਸਭ ਨੂੰ ਖ਼ੁਸ਼ੀ ਦੇਣ ਵਾਲੀ

ਸਭ ਸੁਖਦਾਈ ॥੧॥੩੯॥

सभ सुखदाई ॥१॥३९॥

ਵਧਾਈ ਹੋਣ ਲਗੀ ॥੧॥੩੯॥

ਦੁੰਦਭ ਬਾਜੇ ॥

दुँदभ बाजे ॥

ਧੌਂਸੇ ਵਜਣ ਲਗੇ

ਸਭ ਸੁਰ ਗਾਜੇ ॥

सभ सुर गाजे ॥

ਅਤੇ ਸਾਰੇ ਦੇਵਤੇ ਗਜਣ ਲਗੇ।

ਕਰਤ ਬਡਾਈ ॥

करत बडाई ॥

(ਸਭ ਦੇਵੀ ਦੀ) ਵਡਿਆਈ ਕਰਨ ਲਗੇ

ਸੁਮਨ ਬ੍ਰਖਾਈ ॥੨॥੪੦॥

सुमन ब्रखाई ॥२॥४०॥

(ਅਤੇ ਦੇਵੀ ਉਤੇ) ਫੁਲਾ ਦੀ ਬਰਖਾ ਕਰਨ ਲੱਗੇ ॥੨॥੪੦॥

ਕੀਨੀ ਬਹੁ ਅਰਚਾ ॥

ਕੀਨੀ ਬਹੁ ਅਰਚਾ ॥

(ਉਨ੍ਹਾ ਨੇ ਦੇਵੀ ਦੀ) ਬਹੁਤ ਪੂਜਾ ਕੀਤੀ

ਜਸ ਧੁਨਿ ਚਰਚਾ ॥

जस धुनि चरचा ॥

ਅਤੇ ਯਸ਼-ਗਾਨ ਕੀਤਾ।

ਪਾਇਨ ਲਾਗੇ ॥

पाइन लागे ॥

(ਦੇਵੀ ਦੇ) ਪੈਰੀਂ ਲਗੇ;

ਸਭ ਦੁਖ ਭਾਗੇ ॥੩॥੪੧॥

सभ दुख भागे ॥३॥४१॥

(ਫਲਸਰੂਪ ਉਨ੍ਹਾ ਦੇ) ਸਾਰੇ ਦੁਖ ਦੂਰ ਹੋ ਗਏ ॥੩॥੪੧॥

ਗਾਏ ਜੈ ਕਰਖਾ ॥

गाए जै करखा ॥

ਜਿਤ ਦੇ ਛੰਦ (ਕਰਖਾ) ਗਾਉਣ ਲਗੇ

ਪੁਹਪਨਿ ਬਰਖਾ ॥

पुहपनि बरखा ॥

ਅਤੇ ਫੁਲਾ ਦੀ ਬਰਖਾ ਕਰਨ ਲਗੇ।

ਸੀਸ ਨਿਵਾਏ ॥

सीस निवाए ॥

(ਉਨ੍ਹਾ ਨੇ ਦੇਵੀ ਅਗੇ) ਸੀਸ ਝੁਕਾਏ

ਸਭ ਸੁਖ ਪਾਏ ॥੪॥੪੨॥

सभ सुख पाए ॥४॥४२॥

(ਅਤੇ ਅਜਿਹਾ ਕਰਕੇ) ਸਭ ਤਰ੍ਹਾ ਦੇ ਸੁਖ ਪ੍ਰਾਪਤ ਕੀਤੇ ॥੪॥੪੨॥

ਦੋਹਰਾ ॥

दोहरा ॥

ਦੋਹਰਾ:

ਲੋਪ ਚੰਡਿਕਾ ਜੁ ਭਈ ਦੈ ਦੇਵਨ ਕੋ ਰਾਜੁ ॥

लोप चंडिका जू भई दै देवन को राजु ॥

ਦੇਵਤਿਆਂ ਨੂੰ ਰਾਜ ਦੇ ਕੇ ਚੰਡਿਕਾ ਜੀ ਲੋਪ ਹੋ ਗਈ।

ਬਹੁਰ ਸੁੰਭ ਨੈਸੁੰਭ ਦੁਐ ਦੈਤ ਬੜੇ ਸਿਰਤਾਜ ॥੫॥੪੩॥

बहुर सुँभ नैसुँभ दुऐ दैत बड़े सिरताज ॥५॥४३॥

ਫਿਰ ਸ਼ੁੰਭ-ਨਿਸ਼ੁੰਭ ਨਾ ਦੇ ਦੋ ਦੈਂਤ ਸ਼ਿਰੋਮਣੀ (ਬਣ ਕੇ) ਜ਼ੋਰ ਪਕੜ ਗਏ ॥੫॥੪੩॥

ਚੌਪਈ ॥

चौपई ॥

ਚੌਪਈ:

ਸੁੰਭ ਨਿਸੁੰਭ ਚੜੇ ਲੈ ਕੈ ਦਲ ॥

सुँभ निसुँभ चड़े लै कै दल ॥

ਸ਼ੁੰਭ ਅਤੇ ਨਿਸ਼ੁੰਭ ਫ਼ੌਜ ਲੈ ਕੇ ਚੜ੍ਹ ਪਏ

ਅਰਿ ਅਨੇਕ ਜੀਤੇ ਜਿਨ ਜਲਿ ਥਲਿ ॥

अरि अनेक जीते जिन जलि थलि ॥

ਜਿਨ੍ਹਾ ਨੇ ਜਲ ਅਤੇ ਥਲ ਦੇ ਅਨੇਕਾ ਵੈਰੀਆਂ ਨੂੰ ਜਿਤ ਲਿਆ।

ਦੇਵ ਰਾਜ ਕੋ ਰਾਜ ਛਿਨਾਵਾ ॥

देव राज को राज छिनावा ॥

ਜਿਨ੍ਹਾ ਨੇ ਇੰਦਰ ਦਾ ਰਾਜ ਖੋਹ ਲਿਆ

ਸੇਸਿ ਮੁਕਟ ਮਨਿ ਭੇਟ ਪਠਾਵਾ ॥੬॥੪੪॥

सेसि मुकट मनि भेट पठावा ॥६॥४४॥

(ਅਤੇ ਜਿਨ੍ਹਾਂ ਨੂੰ) ਸ਼ੇਸ਼ਨਾਗ ਨੇ ਸਿਰ ਦੀ ਮਣੀ ਭੇਟਾ ਵਜੋਂ ਭੇਜੀ ॥੬॥੪੪॥

ਛੀਨ ਲਯੋ ਅਲਕੇਸ ਭੰਡਾਰਾ ॥

छीन लयो अलकेस भंडारा ॥

(ਜਿਨ੍ਹਾਂ ਨੇ) ਕੁਬੇਰ ('ਅਲਕੇਸ') ਦਾ ਖ਼ਜ਼ਾਨਾ ਖੋਹ ਲਿਆ

ਦੇਸ ਦੇਸ ਕੇ ਜੀਤਿ ਨ੍ਰਿਪਾਰਾ ॥

देस देस के जीति नृपारा ॥

ਅਤੇ ਦੇਸ-ਦੇਸਾਂਤਰਾਂ ਦੇ ਰਾਜੇ ਜਿਤ ਲਏ।

ਜਹਾ ਤਹਾ ਕਰ ਦੈਤ ਪਠਾਏ ॥

जहा तहा कर दैत पठाए ॥

(ਉਨ੍ਹਾਂ ਨੇ) ਜਿਥੇ ਕਿਥੇ ਦੈਂਤਾਂ ਨੂੰ ਭੇਜਿਆ

ਦੇਸ ਬਿਦੇਸ ਜੀਤੇ ਫਿਰ ਆਏ ॥੭॥੪੫॥

देस बिदेस जीते फिर आए ॥७॥४५॥

ਜੋ ਦੇਸਾਂ-ਵਿਦੇਸਾਂ ਨੂੰ ਜਿਤ ਕੇ ਪਰਤ ਆਏ ॥੭॥੪੫॥

ਦੋਹਰਾ ॥

दोहरा ॥

ਦੋਹਰਾ:

ਦੇਵ ਸਬੈ ਤ੍ਰਾਸਤਿ ਭਏ ਮਨ ਮੋ ਕੀਯੋ ਬਿਚਾਰ ॥

देव सबै त्रासति भए मन मो कीयो बिचार ॥

ਸਾਰਿਆਂ ਦੇਵਤਿਆਂ ਨੇ ਭੈ-ਭੀਤ ਹੋ ਕੇ ਮਨ ਵਿਚ ਵਿਚਾਰ ਕੀਤਾ।

ਸਰਨ ਭਵਾਨੀ ਕੀ ਸਬੈ ਭਾਜਿ ਪਰੇ ਨਿਰਧਾਰ ॥੮॥੪੬॥

सरन भवानी की सबै भाजि परे निरधार ॥८॥४६॥

(ਆਖਿਰ) ਸਾਰੇ ਨਿਆਸਰੇ ਹੋ ਕੇ ਭਜ ਕੇ ਦੇਵੀ ਦੀ ਸ਼ਰਨ ਵਿਚ ਜਾ ਪਏ ॥੮॥੪੬॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਸੁ ਤ੍ਰਾਸ ਦੇਵ ਭਾਜੀਅੰ ॥

सु त्रास देव भाजीअं ॥

ਦੇਵਤੇ ਡਰ ਨਾਲ ਭਜ ਰਹੇ ਸਨ।

ਬਸੇਖ ਲਾਜ ਲਾਜੀਅੰ ॥

बसेख लाज लाजीअं ॥

ਵਿਸ਼ੇਸ਼ ਰੂਪ ਵਿਚ ਲਜਿਤ ਹੋ ਰਹੇ ਸਨ।

ਬਿਸਿਖ ਕਾਰਮੰ ਕਸੇ ॥

बिसिख कारमं कसे ॥

ਜ਼ਹਿਰੀਲੇ ਤੀਰਾ ('ਬਿਸਿਖ') ਅਤੇ ਕਮਾਨਾ ('ਕਾਰਮੰ') ਨੂੰ ਕਸੇ ਹੋਇਆਂ

ਸੁ ਦੇਵਿ ਲੋਕ ਮੋ ਬਸੇ ॥੯॥੪੭॥

सु देवि लोक मो बसे ॥९॥४७॥

ਦੇਵੀ ਦੇ ਲੋਕ ਵਿਚ ਜਾ ਵਸੇ ਸਨ ॥੯॥੪੭॥

ਤਬੈ ਪ੍ਰਕੋਪ ਦੇਬਿ ਹੁਐ ॥

तबै प्रकोप देबि हुऐ ॥

ਤਦੋਂ ਦੇਵੀ ਬਹੁਤ ਕ੍ਰੋਧਵਾਨ ਹੋਈ

ਚਲੀ ਸੁ ਸਸਤ੍ਰ ਅਸਤ੍ਰ ਲੈ ॥

ਚਲੀ ਸੁ ਸਸਤ੍ਰ ਅਸਤ੍ਰ ਲੈ ॥

ਅਤੇ ਅਸਤ੍ਰ-ਸ਼ਸਤ੍ਰ ਲੈ ਕੇ (ਯੁੱਧ ਲਈ) ਚਲ ਪਈ।

ਸੁ ਮੁਦ ਪਾਨਿ ਪਾਨ ਕੈ ॥

सु मुद पानि पान कै ॥

ਖੁਸ਼ੀ ਨਾਲ ਮਦਿਰਾ ('ਪਾਨਿ') ਨੂੰ ਪੀ ਕੇ

ਗਜੀ ਕ੍ਰਿਪਾਨ ਪਾਨਿ ਲੈ ॥੧੦॥੪੮॥

गजी कृपान पानि लै ॥१०॥४८॥

ਅਤੇ ਹੱਥ ਵਿਚ ਕ੍ਰਿਪਾਨ ਲੈ ਕੇ ਗਰਜੀ ॥੧੦॥੪੮॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਸੁਨੀ ਦੇਵ ਬਾਨੀ ॥

सुनी देव बानी ॥

ਦੇਵਤਿਆਂ ਦੀ ਗੱਲ ਸੁਣ ਕੇ

ਚੜੀ ਸਿੰਘ ਰਾਨੀ ॥

चड़ी सिंघ रानी ॥

ਦੇਵੀ ਸ਼ੇਰ ਉਤੇ ਸਵਾਰ ਹੋ ਗਈ।

ਸੁਭੰ ਸਸਤ੍ਰ ਧਾਰੇ ॥

सुभं ससत्र धारे ॥

(ਉਸ ਨੇ ਹਰ ਤਰ੍ਹਾ ਨਾਲ) ਸ਼ੁਭ ਸ਼ਸਤ੍ਰਾ ਨੂੰ ਧਾਰਨ ਕਰ ਲਿਆ

ਸਭੇ ਪਾਪ ਟਾਰੇ ॥੧੧॥੪੯॥

सभे पाप टारे ॥११॥४९॥

ਜੋ ਸਭ ਤਰ੍ਹਾਂ ਦੇ ਪਾਪਾ ਨੂੰ ਮਿਟਾਉਣ ਵਾਲੇ ਸਨ ॥੧੧॥੪੯॥

ਕਰੋ ਨਦ ਨਾਦੰ ॥

करो नद नादं ॥

(ਦੇਵੀ ਨੇ ਹੁਕਮ ਦੇ ਕੇ) ਵਡੇ ਨਗਾਰਿਆਂ ਤੋਂ ਨਾਦ ਕਰਵਾਇਆ

ਮਹਾ ਮਦ ਮਾਦੰ ॥

महा मद मादं ॥

ਜੋ ਬਹੁਤ ਮਦ-ਮਸਤ ਕਰ ਦੇਣ ਵਾਲਾ ਸੀ।

ਭਯੋ ਸੰਖ ਸੋਰੰ ॥

भयो संख सोरं ॥

(ਉਸ ਵੇਲੇ) ਸੰਖਾ ਦਾ ਸ਼ੋਰ ਹੋਇਆ

ਸੁਣਿਯੋ ਚਾਰ ਓਰੰ ॥੧੨॥੫੦॥

सुणियो चार ओरं ॥१२॥५०॥

ਜੋ ਚੌਹਾ ਪਾਸੇ ਸੁਣਿਆਂ ਗਿਆ ॥੧੨॥੫੦॥

ਉਤੇ ਦੈਤ ਧਾਏ ॥

उते दैत धाए ॥

ਉਧਰੋਂ ਬਹੁਤ ਵਡੀ ਸੈਨਾ ਲੈ ਕੇ

ਬਡੀ ਸੈਨ ਲਿਆਏ ॥

बडी सैन लिआए ॥

ਦੈਂਤ ਅਗੇ ਵਧੇ।

ਮੁਖੰ ਰਕਤ ਨੈਣੰ ॥

मुखं रकत नैणं ॥

ਉਹ ਲਾਲ ਅੱਖਾ ਨਾਲ

ਬਕੇ ਬੰਕ ਬੈਣੰ ॥੧੩॥੫੧॥

बके बंक बैणं ॥१३॥५१॥

ਮੂੰਹੋਂ ਚੁਭਵੇਂ ਬੋਲ ਬੋਲਣ ਲਗੇ ॥੧੩॥੫੧॥

ਚਵੰ ਚਾਰ ਢੂਕੇ ॥

चवं चार ढूके ॥

ਚੌਹਾ ਪਾਸਿਆਂ ਤੋਂ (ਫੌਜਾ) ਨੇੜੇ ਹੋਈਆਂ

ਮੁਖੰ ਮਾਰੁ ਕੂਕੇ ॥

मुखं मारु कूके ॥

ਅਤੇ (ਸੂਰਬੀਰ) ਮੂੰਹੋਂ ਮਾਰੋ-ਮਾਰੋ ਬੋਲਣ ਲਗੇ।

ਲਏ ਬਾਣ ਪਾਣੰ ॥

लए बाण पाणं ॥

ਉਨ੍ਹਾ ਨੇ ਹੱਥ ਵਿਚ ਤੀਰ,

ਸੁ ਕਾਤੀ ਕ੍ਰਿਪਾਣੰ ॥੧੪॥੫੨॥

सु काती कृपाणं ॥१४॥५२॥

ਤਲਵਾਰਾ ਅਤੇ ਛੁਰੀਆਂ ਲਈਆਂ ਹੋਈਆਂ ਸਨ ॥੧੪॥੫੨॥

ਮੰਡੇ ਮਧ ਜੰਗੰ ॥

मंडे मध जंगं ॥

(ਉਹ) ਜੰਗ ਵਿਚ ਜੁਟ ਗਏ,

ਪ੍ਰਹਾਰੰ ਖਤੰਗੰ ॥

प्रहारं खतंगं ॥

ਤੀਰਾ ਦੀ ਬਰਖਾ ਕਰਨ ਲਗੇ।

ਕਰਉਤੀ ਕਟਾਰੰ ॥

करउती कटारं ॥

ਤਲਵਾਰਾ ('ਕਰਉਤੀ') ਕਟਾਰਾ ਆਦਿ ਸ਼ਸਤ੍ਰਾ (ਦੇ ਵਜਣ ਨਾਲ)

ਉਠੀ ਸਸਤ੍ਰ ਝਾਰੰ ॥੧੫॥੫੩॥

उठी ससत्र झारं ॥१५॥५३॥

ਫੁਲਝੜੀਆਂ ਉਠਣ ਲਗੀਆਂ ॥੧੫॥੫੩॥

ਮਹਾ ਬੀਰ ਢਾਏ ॥

महा बीर ढाए ॥

ਮਹਾ ਬਲਵਾਨ ਅਗੇ ਵਧੇ।

ਸਰੋਘੰ ਚਲਾਏ ॥

सरोघं चलाए ॥

ਬਹੁਤ ਅਧਿਕ ਤੀਰ ਚਲਾਉਣ ਲਗੇ।

ਕਰੈ ਬਾਰਿ ਬੈਰੀ ॥

करै बारि बैरी ॥

ਵੈਰੀ ਉਤੇ (ਇਸ ਤਰ੍ਹਾ ਤੀਬਰਤਾ ਨਾਲ) ਵਾਰ ਕਰਦੇ ਸਨ

ਫਿਰੇ ਜਯੋ ਗੰਗੈਰੀ ॥੧੬॥੫੪॥

फिरे ज्यो गंगैरी ॥१६॥५४॥

ਜਿਵੇਂ ਜਲ-ਭੌਰਾ ('ਗੰਗੈਰੀ') (ਜਲ ਵਿਚ ਤੇਜ਼ੀ ਨਾਲ) ਫਿਰਦਾ ਹੈ ॥੧੬॥੫੪॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਉਧਿਤ ਸਟਾਯੰ ਉਤੈ ਸਿੰਘ ਧਾਯੋ ॥

ਉਧਿਤ ਸਟਾਯੰ ਉਤੈ ਸਿੰਘ ਧਾਯੋ ॥

ਉਧਰ ਵਾਲਾ ਦੇ ਗੁਛੇ ਵਾਲੀ ਪੂੰਛ ਉੱਚੀ ਕਰ ਕੇ ਸ਼ੇਰ ਅਗੇ ਵਧਿਆ।

ਇਤੇ ਸੰਖ ਲੈ ਹਾਥਿ ਦੇਵੀ ਬਜਾਯੋ ॥

इते संख लै हाथि देवी बजायो ॥

ਇਧਰ ਦੇਵੀ ਨੇ ਹੱਥ ਵਿਚ ਸੰਖ ਲੈ ਕੇ ਵਜਾਇਆ।

ਪੁਰੀ ਚਉਦਹੂੰਯੰ ਰਹਿਯੋ ਨਾਦ ਪੂਰੰ ॥

पुरी चउदहूँयं रहियो नाद पूरं ॥

(ਜਿਸ ਦੀ) ਧੁਨੀ ਚੌਦਾ ਲੋਕਾ ਵਿਚ ਗੂੰਜਣ ਲਗੀ

ਚਮਕਿਯੋ ਮੁਖੰ ਜੁਧ ਕੇ ਮਧਿ ਨੂਰੰ ॥੧੭॥੫੫॥

चमकियो मुखं जुध के मधि नूरं ॥१७॥५५॥

(ਅਤੇ ਦੇਵੀ ਦੇ) ਮੁਖ ਵਿਚਲਾ ਨੂਰ ਯੁੱਧ-ਭੂਮੀ ਵਿਚ ਚਮਕਣ ਲਗਾ ॥੧੭॥੫੫॥

ਤਬੈ ਧੂਮ੍ਰ ਨੈਣੰ ਮਚਿਯੋ ਸਸਤ੍ਰ ਧਾਰੀ ॥

तबै धूम्र नैणं मचियो ससत्र धारी ॥

ਤਦੋਂ ਧੂਮ੍ਰ ਨੈਣ ਸ਼ਸਤ੍ਰ ਧਾਰ ਕੇ (ਯੁੱਧ ਲਈ) ਅਗੇ ਵਧਿਆ।

ਲਏ ਸੰਗ ਜੋਧਾ ਬਡੇ ਬੀਰ ਭਾਰੀ ॥

लए संग जोधा बडे बीर भारी ॥

(ਉਸ ਨੇ) ਆਪਣੇ ਨਾਲ ਵੱਡੇ ਯੋਧੇ ਲਏ ਹੋਏ ਸਨ।

ਲਯੋ ਬੇੜਿ ਪਬੰ ਕੀਯੋ ਨਾਦ ਉੱਚੰ ॥

लयो बेड़ि पबं कीयो नाद उच्चं ॥

(ਉਸ ਨੇ) ਪਰਬਤ ਨੂੰ ਘੇਰਾ ਪਾ ਕੇ ਉੱਚਾ ਨਾਦ ਕੀਤਾ

ਸੁਣੇ ਗਰਭਣੀਆਨਿ ਕੇ ਗਰਭ ਮੁਚੰ ॥੧੮॥੫੬॥

सुणे गरभणीआनि के गरभ मुचं ॥१८॥५६॥

ਜਿਸ ਨੂੰ ਸੁਣ ਕੇ ਗਰਭਵਤੀ ਇਸਤਰੀਆਂ ਦੇ ਗਰਭ-ਪਾਤ ਹੋ ਜਾਂਦੇ ਸਨ ॥੧੮॥੫੬॥

ਸੁਣਿਯੋ ਨਾਦ ਸ੍ਰਵਣੰ ਕੀਯੋ ਦੇਵਿ ਕੋਪੰ ॥

सुणियो नाद स्रवणं कीयो देवि कोपं ॥

ਦੇਵੀ (ਨੇ ਕੰਨਾ ਨਾਲ ਨਾਦ ਸੁਣ ਕੇ) ਬਹੁਤ ਕ੍ਰੋਧਵਾਨ ਹੋਈ

ਸਜੇ ਚਰਮ ਬਰਮੰ ਧਰੇ ਸੀਸਿ ਟੋਪੰ ॥

सजे चरम बरमं धरे सीसि टोपं ॥

ਅਤੇ ਸਿਰ ਉਤੇ (ਲੋਹੇ ਦਾ) ਟੋਪ ਰਖ ਕੇ ਢਾਲ ਅਤੇ ਕਵਚ ਸਜਾ ਲਿਆ।

ਭਈ ਸਿੰਘ ਸੁਆਰੰ ਕੀਯੋ ਨਾਦ ਉੱਚੰ ॥

भई सिंघ सुआरं कीयो नाद उच्चं ॥

(ਉਹ) ਸ਼ੇਰ ਉਤੇ ਸਵਾਰ ਹੋ ਗਈ ਅਤੇ ਉੱਚਾ ਨਾਦ ਕੀਤਾ

ਸੁਨੇ ਦੀਹ ਦਾਨਵਾਨ ਕੇ ਮਾਨ ਮੁਚੰ ॥੧੯॥੫੭॥

सुने दीह दानवान के मान मुचं ॥१९॥५७॥

(ਜਿਸ ਨੂੰ) ਸੁਣ ਕੇ ਵਡੇ ਵਡੇ ਰਾਖਸ਼ਾ ਦੀ ਹੈਂਕੜ ਨਸ਼ਟ ਹੋ ਗਈ ॥੧੯॥੫੭॥

ਮਹਾ ਕੋਪਿ ਦੇਵੀ ਧਸੀ ਸੈਨ ਮਧੰ ॥

महा कोपि देवी धसी सैन मधं ॥

ਦੇਵੀ ਬਹੁਤ ਕ੍ਰੋਧਵਾਨ ਹੋ ਕੇ ਸੈਨਾ ਵਿਚ ਧਸ ਗਈ

ਕਰੇ ਬੀਰ ਬੰਕੇ ਤਹਾ ਅਧੁ ਅਧੰ ॥

करे बीर बंके तहा अधु अधं ॥

ਅਤੇ ਉਥੇ ਸਜੀਲੇ ਯੋਧਿਆਂ ਨੂੰ ਅਧੋ-ਅਧ ਵਢ ਦਿੱਤਾ।

ਜਿਸੈ ਧਾਇ ਕੈ ਸੂਲ ਸੈਥੀ ਪ੍ਰਹਾਰਿਯੋ ॥

जिसै धाइ कै सूल सैथी प्रहारियो ॥

ਜਿਸ ਉਤੇ (ਵੀ ਦੇਵੀ ਨੇ) ਭਜ ਕੇ ਤ੍ਰਿਸ਼ੂਲ ਜਾ ਸੈਹੱਥੀ ਚਲਾਈ,

ਤਿਨੇ ਫੇਰਿ ਪਾਣੰ ਨ ਬਾਣੰ ਸੰਭਾਰਿਯੋ ॥੨੦॥੫੮॥

तिने फेरि पाणं न बाणं संभारियो ॥२०॥५८॥

ਉਸ ਨੇ ਫਿਰ ਹੱਥ ਵਿਚ ਬਾਣ ਨੂੰ ਨਾ ਫੜਿਆ ॥੨੦॥੫੮॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਜਿਸੈ ਬਾਣ ਮਾਰਯੋ ॥

जिसै बाण मार्यो ॥

ਜਿਸ ਨੂੰ ਵੀ (ਦੇਵੀ ਨੇ) ਬਾਣ ਮਾਰਿਆ,

ਤਿਸੈ ਮਾਰਿ ਡਾਰਯੋ ॥

तिसै मारि डार्यो ॥

ਉਸ ਨੂੰ ਮਾਰ ਸੁਟਿਆ।

ਜਿਤੈ ਸਿੰਘ ਧਾਯੋ ॥

जितै सिंघ धायो ॥

ਜਿਧਰ ਵਲ ਸ਼ੇਰ ਜਾਂਦਾ ਹੈ,

ਤਿਤੈ ਸੈਨ ਘਾਯੋ ॥੨੧॥੫੯॥

तितै सैन घायो ॥२१॥५९॥

ਉਧਰ ਹੀ ਫ਼ੌਜ ਨਸ਼ਟ ਹੋ ਜਾਂਦੀ ਹੈ ॥੨੧॥੫੯॥

ਜਿਤੈ ਘਾਇ ਡਾਲੇ ॥

जितै घाइ डाले ॥

ਜਿਤਨੇ ਵੀ (ਦੈਂਤ) ਮਾਰੇ ਗਏ,

ਤਿਤੈ ਘਾਰਿ ਘਾਲੇ ॥

तितै घारि घाले ॥

ਉਤਨਿਆਂ ਨੂੰ ਹੀ (ਪਰਬਤਾ ਦੀਆਂ) ਦਰਾੜਾ ਵਿਚ ਸੁਟ ਦਿੱਤਾ (ਅਥਵਾ ਬੈਕੁੰਠ ਵਾਲੇ ਘਰ ਵਿਚ ਭੇਜ ਦਿੱਤਾ)।

ਸਮੁਹਿ ਸਤ੍ਰੁ ਆਯੋ ॥

समुहि सत्रु आयो ॥

ਜਿਤਨੇ ਵੀ ਵੈਰੀ ਸਾਹਮਣੇ ਆਏ,

ਸੁ ਜਾਨੇ ਨ ਪਾਯੋ ॥੨੨॥੬੦॥

सु जाने न पायो ॥२२॥६०॥

ਉਹ ਪਰਤ ਨਾ ਸਕੇ ॥੨੨॥੬੦॥

ਜਿਤੇ ਜੁਝ ਰੁਝੇ ॥

जिते जुझ रुझे ॥

ਜਿਤਨੇ ਵੀ ਯੁੱਧ ਵਿਚ ਲਗੇ,

ਤਿਤੇ ਅੰਤ ਜੁਝੇ ॥

तिते अंत जुझे ॥

ਉਹ ਸਾਰੇ ਅੰਤ ਵਿਚ ਮਾਰੇ ਗਏ।

ਜਿਨੈ ਸਸਤ੍ਰ ਘਾਲੇ ॥

जिनै ससत्र घाले ॥

ਜਿਤਨਿਆਂ ਨੇ ਵੀ ਸ਼ਸਤ੍ਰ ਫੜੇ ਹੋਏ ਸਨ,

ਤਿਤੇ ਮਾਰ ਡਾਲੇ ॥੨੩॥੬੧॥

तिते मार डाले ॥२३॥६१॥

ਉਤਨਿਆਂ ਨੂੰ ਹੀ (ਦੇਵੀ ਨੇ) ਮਾਰ ਦਿੱਤਾ ॥੨੩॥੬੧॥

ਤਬੈ ਮਾਤ ਕਾਲੀ ॥

तबै मात काली ॥
ਤਦੋਂ ਕਾਲੀ ਮਾਤਾ ਅਗਨੀ ਦੇ

ਤਪੀ ਤੇਜ ਜੁਵਾਲੀ ॥
तपी तेज जुवाली ॥
ਤੇਜ ਵਾਂਗ ਤਪ ਉਠੀ।

ਜਿਸੈ ਘਾਵ ਡਾਰਿਯੋ ॥
जिसै घाव डारियो ॥
ਜਿਸ ਨੂੰ (ਉਸ ਨੇ) ਘਾਇਲ ਕੀਤਾ,

ਸੁ ਸੁਰਗੰ ਸਿਧਾਰਿਯੋ ॥੨੪॥੬੨॥
सु सुरगं सिधारियो ॥२४॥६२॥
ਉਹ ਸੁਅਰਗ ਸਿਧਾਰ ਗਿਆ ॥੨੪॥੬੨॥

ਘਰੀ ਅਧ ਮਧੰ ॥
घरी अध मधं ॥
(ਦੈਂਤਾ ਦੀ) ਸਾਰੀ ਸੈਨਾ ਨੂੰ

ਹਨਿਯੋ ਸੈਨ ਸੁਧੰ ॥
हनियो सैन सुधं ॥
ਅੱਧੀ ਘੜੀ ਵਿਚ ਮਾਰ ਦਿੱਤਾ।

ਹਨਿਯੋ ਧੂਮ੍ਰ ਨੈਣੰ ॥
हनियो धूम्र नैणं ॥
ਧੂਮ੍ਰ ਨੈਣ ਨੂੰ ਮਾਰ ਦਿੱਤਾ।

ਸੁਨਿਯੋ ਦੇਵ ਗੈਣੰ ॥੨੫॥੬੩॥
सुनियो देव गैणं ॥२५॥६३॥

(ਇਹ ਗੱਲ) ਦੇਵਤਿਆਂ ਨੇ ਆਕਾਸ਼ ਵਿਚ ਸੁਣੀ ॥੨੫॥੬੩॥

ਦੋਹਰਾ ॥

दोहरा ॥

ਦੋਹਰਾ:

ਭਜੀ ਬਿਰੂਥਨਿ ਦਾਨਵੀ ਗਈ ਭੂਪ ਕੇ ਪਾਸ ॥

भजी बिरूथनि दानवी गई भूप के पास ॥

ਦੈਂਤਾ ਦੀ ਫ਼ੌਜ ('ਬਿਰੂਥਨਿ') ਭਜ ਕੇ (ਆਪਣੇ) ਰਾਜੇ ਕੋਲ ਗਈ

ਧੂਮ੍ਰਨੈਣ ਕਾਲੀ ਹਨਿਯੋ ਭਜੀਯੋ ਸੈਨ ਨਿਰਾਸ ॥੨੬॥੬੪॥

धूम्रनैण काली हनियो भजीयो सैन निरास ॥२६॥६४॥

(ਅਤੇ ਜਾ ਕੇ ਕਹਿਣ ਲਗੀ ਕਿ) ਕਾਲੀ ਨੇ ਧੂਮ੍ਰ ਨੈਣ ਨੂੰ ਮਾਰ ਦਿੱਤਾ ਹੈ ਅਤੇ (ਸਾਡੀ) ਸੈਨਾ ਨਿਰਾਸ ਹੋ ਕੇ ਭਜ ਆਈ ਹੈ ॥੨੬॥੬੪॥

ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰ ਧੂਮ੍ਰਨੈਨ ਬਧਤ ਦੁਤੀਆ ਧਿਆਇ ਸੰਪੂਰਨਮ ਸਤੁ ਸੁਭਮ ਸਤੁ ॥੨॥

इति स्री बचित्र नाटके चंडी चरित्र धूम्रनैन बधत दुतीआ धिआइ संपूरनम सतु सुभम सतु ॥२॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਚੰਡੀ-ਚਰਿਤ੍ਰ ਪ੍ਰਸੰਗ ਦੇ 'ਧੂਮ੍ਰਨੈਣ ਬਧ' ਨਾ ਵਾਲੇ ਦੂਜੇ ਅਧਿਆਇ ਦੀ ਸੁਭ ਸਮਾਪਤੀ ॥੨॥

ਅਥ ਚੰਡ ਮੁੰਡ ਜੁਧ ਕਥਨੰ ॥

अथ चंड मुँड जुध कथनं ॥

ਹੁਣ ਚੰਡ ਅਤੇ ਮੁੰਡ ਦੇ ਯੁੱਧ ਦਾ ਕਥਨ

ਦੋਹਰਾ ॥

दोहरा ॥

ਦੋਹਰਾ:

ਇਹ ਬਿਧ ਦੈਤ ਸੰਘਾਰ ਕਰ ਧਵਲਾ ਚਲੀ ਅਵਾਸ ॥

इह बिध दैत संघार कर धवला चली अवास ॥

ਇਸ ਤਰ੍ਹਾ ਦੈਂਤਾ ਨੂੰ ਮਾਰ ਕੇ ਦੁਰਗਾ ਆਪਣੇ ਨਿਵਾਸ ਨੂੰ ਚਲੀ ਗਈ।

ਜੋ ਯਹ ਕਥਾ ਪੜੈ ਸੁਨੈ ਰਿਧਿ ਸਿਧਿ ਗ੍ਰਿਹਿ ਤਾਸ ॥੧॥੬੫॥

जो यह कथा पड़ै सुनै रिधि सिधि गृहि तास ॥१॥६५॥

ਜੋ (ਵਿਅਕਤੀ) ਇਸ ਕਥਾ ਨੂੰ ਪੜ੍ਹੇ ਜਾ ਸੁਣੇਗਾ, ਉਸ ਦੇ ਘਰ ਵਿਚ ਰਿੱਧੀਆਂ-ਸਿੱਧੀਆਂ ਦੀ ਪ੍ਰਾਪਤੀ ਹੋਵੇਗੀ ॥੧॥੬੫॥

ਚੌਪਈ ॥

चौपई ॥

ਚੌਪਈ:

ਧੂਮ੍ਰਨੈਣ ਜਬ ਸੁਣੇ ਸੰਘਾਰੇ ॥

धूम्रनैण जब सुणे संघारे ॥

(ਸੁੰਭ ਨੇ) ਜਦੋਂ ਧੂਮ੍ਰਨੈਣ ਦੇ ਮਾਰੇ ਜਾਣ ਬਾਰੇ ਸੁਣਿਆ

ਚੰਡ ਮੁੰਡ ਤਬ ਭੂਪਿ ਹਕਾਰੇ ॥

चंड मुँड तब भूपि हकारे ॥

ਤਾ ਰਾਜੇ ਨੇ ਚੰਡ ਅਤੇ ਮੁੰਡ ਨੂੰ (ਯੁੱਧ ਲਈ) ਬੁਲਾਇਆ।

ਬਹੁ ਬਿਧਿ ਕਰ ਪਠਏ ਸਨਮਾਨਾ ॥

बहु बिधि कर पठए सनमाना ॥

(ਉਨ੍ਹਾ ਦਾ) ਬਹੁਤ ਤਰ੍ਹਾ ਨਾਲ ਸਨਮਾਨ ਕਰਕੇ

ਹੈ ਗੈ ਪਤਿ ਦੀਏ ਰਥ ਨਾਨਾ ॥੨॥੬੬॥

है गै पति दीए रथ नाना ॥२॥६६॥

ਘੋੜਿਆਂ, ਹਾਥੀਆਂ ਅਤੇ ਅਨੇਕ ਤਰ੍ਹਾ ਦੇ ਰਥਾ ਨਾਲ ਸੁਸਜਿਤ ਕੀਤਾ ॥੨॥੬੬॥

ਪ੍ਰਿਥਮ ਨਿਰਖਿ ਦੇਬੀਅਹਿ ਜੇ ਆਏ ॥

पृथम निरखि देबीअहि जे आए ॥

ਜਿਹੜੇ ਪਹਿਲਾ ਦੇਵੀ ਨੂੰ ਵੇਖ ਆਏ ਸਨ,

ਤੇ ਧਵਲਾ ਗਿਰਿ ਓਰਿ ਪਠਾਏ ॥

ते धवला गिरि ओरि पठाए ॥

ਉਨ੍ਹਾ ਨੂੰ ਕੈਲਾਸ਼ ਪਰਬਤ ਵਲ (ਸਥਿਤੀ ਬਾਰੇ ਜਾਣਕਾਰੀ ਹਾਸਲ ਕਰਨ ਲਈ) ਭੇਜਿਆ।

ਤਿਨ ਕੀ ਤਨਿਕ ਭਨਕ ਸੁਨਿ ਪਾਈ ॥

तिन की तनिक भनक सुनि पाई ॥

ਉਨ੍ਹਾ ਦੇ (ਆਉਣ ਦੀ) ਮਾੜੀ ਜਿਨੀ ਭਿਣਕ ਦੇਵੀ ਦੇ ਕੰਨਾ ਵਿਚ ਪਈ

ਨਿਸਿਰੀ ਸਸਤ੍ਰ ਅਸਤ੍ਰ ਲੈ ਮਾਈ ॥੩॥੬੭॥

निसिरी ससत्र असत्र लै माई ॥३॥६७॥

ਤਾ ਉਹ ਅਸਤ੍ਰ-ਸ਼ਸਤ੍ਰ ਲੈ ਕੇ (ਯੁੱਧ ਲਈ) ਨਿਕਲ ਪਈ ॥੩॥੬੭॥

ਰੂਆਲ ਛੰਦ ॥

रूआल छंद ॥

ਰੂਆਲ ਛੰਦ:

ਸਾਜਿ ਸਾਜਿ ਚਲੇ ਤਹਾ ਰਣਿ ਰਾਛਸੇਾਂਦ੍ਰ ਅਨੇਕ ॥

साजि साजि चले तहा रणि राछसेँद्र अनेक ॥

ਅਨੇਕ ਰਾਖਸ਼ ਸੈਨਾਪਤੀ ਸਜ-ਧਜ ਕੇ ਯੁੱਧ-ਭੂਮੀ ਲਈ ਚਲ ਪਏ।

ਅਰਧ ਮੁੰਡਿਤ ਮੁੰਡਿਤੇਕ ਜਟਾ ਧਰੇ ਸੁ ਅਰੇਕ ॥

अरध मुँडित मुँडितेक जटा धरे सु अरेक ॥

(ਕਈਆਂ ਦੇ) ਪੂਰੇ ਅਤੇ (ਕਈਆਂ ਦੇ) ਅੱਧੇ ਸਿਰ ਮੁੰਨੇ ਹੋਏ ਸਨ ਅਤੇ ਕਈਆਂ ਨੇ ਜੱਟਾ ਧਾਰਨ ਕੀਤੀਆਂ ਹੋਈਆਂ ਸਨ।

ਕੋਪਿ ਓਪੰ ਦੈ ਸਬੈ ਕਰਿ ਸਸਤ੍ਰ ਅਸਤ੍ਰ ਨਚਾਇ ॥

कोपि ओपं दै सबै करि ससत्र असत्र नचाइ ॥

ਉਹ ਸਾਰੇ ਕ੍ਰੋਧਵਾਨ ਹੋ ਕੇ ਅਸਤ੍ਰ-ਸ਼ਸਤ੍ਰ ਹੱਥਾ ਵਿਚ ਨਚਾ ਰਹੇ ਸਨ

ਧਾਇ ਧਾਇ ਕਰੈ ਪ੍ਰਹਾਰਨ ਤਿਛ ਤੇਗ ਕੰਪਾਇ ॥੪॥੬੮॥

ਧਾਇ ਧਾਇ ਕਰੈ ਪ੍ਰਹਾਰਨ ਤਿਛ ਤੇਗ ਕੰਪਾਇ ॥੪॥੬੮॥
ਅਤੇ ਦੌੜ ਦੌੜ ਕੇ ਤਿਖੀਆਂ ਤਲਵਾਰਾ ਨੂੰ ਕੰਬਾ ਕੰਬਾ ਕੇ ਵਾਰ ਕਰ ਰਹੇ ਸਨ ॥੪॥੬੮॥

ਸਸਤ੍ਰ ਅਸਤ੍ਰ ਲਗੇ ਜਿਤੇ ਸਬ ਫੂਲ ਮਾਲ ਹੁਐ ਗਏ ॥
ससत्र असत्र लगे जिते सब फूल माल हुऐ गए ॥
ਜਿਤਨੇ ਵੀ ਅਸਤ੍ਰ-ਸ਼ਸਤ੍ਰ (ਦੇਵੀ ਨੂੰ) ਲਗੇ, ਉਹ ਸਭ ਫੁੱਲਾ ਦੀ ਮਾਲਾ ਬਣ ਗਏ।

ਕੋਪ ਓਪ ਬਿਲੋਕਿ ਅਤਿਭੁਤ ਦਾਨਵੰ ਬਿਸਮੈ ਭਏ ॥
कोप ओप बिलोकि अतिभुत दानवं बिसमै भए ॥
ਕ੍ਰੋਧਵਾਨ ਹੋਏ ਦਾਨਵ (ਇਸ) ਅਜੀਬ (ਕੌਤਕ) ਨੂੰ ਵੇਖ ਕੇ ਹੈਰਾਨ ਹੋ ਗਏ।

ਦਉਰ ਦਉਰ ਅਨੇਕ ਆਯੁਧ ਫੇਰਿ ਫੇਰਿ ਪ੍ਰਹਾਰਹੀ ॥
दउर दउर अनेक आयुध फेरि फेरि प्रहारही ॥
(ਉਹ) ਦੌੜ ਦੌੜ ਕੇ ਅਨੇਕ ਸ਼ਸਤ੍ਰਾ ਨਾਲ ਬਾਰ ਬਾਰ ਪ੍ਰਹਾਰ ਕਰ ਰਹੇ ਸਨ।

ਜੁਝਿ ਜੁਝਿ ਗਿਰੈ ਅਰੇਕ ਸੁ ਮਾਰ ਮਾਰ ਪੁਕਾਰਹੀ ॥੫॥੬੯॥
जूझि जूझि गिरै अरेक सु मार मार पुकारही ॥५॥६९॥
(ਉਨ੍ਹਾ ਵਿਚੋਂ ਕੋਈ) ਲੜ ਲੜ ਕੇ ਡਿਗਦੇ ਹੋਏ ਮਾਰੋ-ਮਾਰੋ ਪੁਕਾਰ ਰਹੇ ਸਨ ॥੫॥੬੯॥

ਰੇਲਿ ਰੇਲਿ ਚਲੇ ਹਏਾਂਦ੍ਰਨ ਪੇਲਿ ਪੇਲਿ ਗਜੇਾਂਦ੍ਰ ॥
रेलि रेलि चले हएँद्रन पेलि पेलि गजेँद्र ॥
ਘੋੜ-ਚੜ੍ਹੇ ਸੈਨਾ-ਨਾਇਕ (ਘੋੜਿਆਂ ਨੂੰ) ਅਗੇ ਵਧਾ-ਵਧਾ ਕੇ ਚਲ ਰਹੇ ਸਨ ਅਤੇ ਹਾਥੀ-ਚੜ੍ਹੇ ਸੈਨਾਪਤੀ (ਹਾਥੀਆਂ ਨੂੰ) ਅਗੇ ਨੂੰ ਠੇਲ੍ਹ ਰਹੇ ਸਨ।

ਝੇਲਿ ਝੇਲਿ ਅਨੰਤ ਆਯੁਧ ਹੇਲਿ ਹੇਲਿ ਰਿਪੇਾਂਦ੍ਰ ॥
झेलि झेलि अनंत आयुध हेलि हेलि रिपेँद्र ॥
ਅਨੰਤ ਸ਼ਸਤ੍ਰਾ (ਦੀ ਮਾਰ ਨੂੰ) ਝਲਦੇ ਹੋਏ ਵੈਰੀਆਂ ਦੇ ਸੈਨਾਪਤੀ ਹੱਲੇ ਤੇ ਹੱਲਾ ਬੋਲਦੇ ਸਨ।

ਗਾਹਿ ਗਾਹਿ ਫਿਰੇ ਫਵਜਨ ਬਾਹਿ ਬਾਹਿ ਖਤੰਗ ॥
गाहि गाहि फिरे फवजन बाहि बाहि खतंग ॥

(ਉਹ ਹਾਥੀ ਅਤੇ ਘੋੜ-ਚੜ੍ਹੇ) ਫ਼ੌਜਾ ਨੂੰ ਗਾਹ ਗਾਹ ਕੇ ਹੱਥਾ ਨਾਲ ਤੀਰ ਚਲਾਉਂਦੇ ਸਨ।

ਅੰਗ ਭੰਗ ਗਿਰੇ ਕਹੂੰ ਰਣਿ ਰੰਗ ਸੂਰ ਉਤੰਗ ॥੬॥੭੦॥

अंग भंग गिरे कहूँ रणि रंग सूर उतंग ॥६॥७०॥

ਕਈ ਸ੍ਰੇਸ਼ਠ ਸੂਰਮੇ ਅੰਗ ਕਟਵਾ ਕੇ ਰਣ-ਭੂਮੀ ਵਿਚ ਡਿਗੇ ਪਏ ਸਨ ॥੬॥੭੦॥

ਝਾਰਿ ਝਾਰਿ ਫਿਰੇ ਸਰੋਤਮ ਡਾਰਿ ਝਾਰਿ ਕ੍ਰਿਪਾਨ ॥

झारि झारि फिरे सरोतम डारि झारि कृपान ॥

ਉਤਮ ਕਿਸਮ ਦੇ ਤੀਰਾ ਨਾਲ (ਵੈਰੀ ਸੈਨਿਕਾ ਨੂੰ) ਝਾੜਦੇ ਫਿਰਦੇ ਸਨ, ਕਿਤੇ ਕ੍ਰਿਪਾਨਾ ਨਾਲ (ਇਕ ਦੂਜੇ ਨੂੰ) ਝਾੜ ਕੇ ਸੁਟ ਰਹੇ ਸਨ।

ਸੈਲ ਸੇ ਰਣਿ ਪੁੰਜ ਕੁੰਜਰ ਸੂਰ ਸੀਸ ਬਖਾਨ ॥

सैल से रणि पुँज कुँजर सूर सीस बखान ॥

(ਰਣ-ਭੂਮੀ ਦੇ ਦ੍ਰਿਸ਼ ਦਾ ਰੂਪਕ ਦੁਆਰਾ ਵਰਣਨ ਕਰਦਿਆਂ ਕਵੀ ਲਿਖਦਾ ਹੈ ਕਿ) ਰਣ ਵਿਚ ਹਾਥੀਆਂ ਦਾ ਝੁੰਡ ਪਰਬਤ ਹਨ ਅਤੇ ਸੂਰਮਿਆਂ ਦੇ ਸਿਰ ਪੱਥਰ ਹਨ।

ਬਕ੍ਰ ਨਕ੍ਰ ਭੁਜਾ ਸੁ ਸੋਭਿਤ ਚਕ੍ਰ ਸੇ ਰਥ ਚਕ੍ਰ ॥

बक्र नक्र भुजा सु सोभित चक्र से रथ चक्र ॥

ਵਿੰਗੀਆਂ ਬਾਹਵਾ ਮਗਰਮੱਛ ਹਨ ਅਤੇ ਰੱਥਾ ਦੇ ਗੋਲਾਕਾਰ ਪਹੀਏ ਕਛੂਏ ਸੋਭ ਰਹੇ ਹਨ।

ਕੇਸ ਪਾਸਿ ਸਿਬਾਲ ਸੋਹਤ ਅਸਥ ਚੂਰ ਸਰਕ੍ਰ ॥੭॥੭੧॥

केस पासि सिबाल सोहत असथ चूर सरक्र ॥७॥७१॥

ਕੇਸ ਅਤੇ ਫੰਧੇ ਕਾਈ ਜਿਹੇ ਦਿਖ ਰਹੇ ਹਨ। ਹੱਡੀਆਂ ਦਾ ਚੂਰਾ ਹੀ ਰੇਤ ਹੈ ॥੭॥੭੧॥

ਸਜਿ ਸਜਿ ਚਲੇ ਹਥਿਆਰਨ ਗਜਿ ਗਜਿ ਗਜੇਂਦ੍ਰ ॥

सजि सजि चले हथिआरन गजि गजि गजेँद्र ॥

ਹਾਥੀਆਂ ਉਤੇ ਸਵਾਰ ਸੈਨਾਪਤੀ ਹਥਿਆਰਾ ਨੂੰ ਸਜਾ ਸਜਾ ਕੇ ਗਜ ਵਜ ਕੇ ਚਲ ਰਹੇ ਹਨ।

ਬਜਿ ਬਜਿ ਸਬਜ ਬਾਜਨ ਭਜਿ ਭਜਿ ਹਏਂਦ੍ਰ ॥

बजि बजि सबज बाजन भजि भजि हएँद्र ॥

ਵਾਜਿਆਂ ਨੂੰ ਵਜਾਉਂਦੇ ਹੋਏ, ਘੋੜ-ਚੜ੍ਹੇ ਸੈਨਾਪਤੀ ਘੋੜਿਆਂ ਨੂੰ ਭਜਾਈ ਜਾ ਰਹੇ ਹਨ।

ਮਾਰ ਮਾਰ ਪੁਕਾਰ ਕੈ ਹਥੀਆਰ ਹਾਥਿ ਸੰਭਾਰ ॥

मार मार पुकार कै हथीआर हाथि संभार ॥

ਹੱਥਾ ਵਿਚ ਹਥਿਆਰ ਸੰਭਾਲ ਕੇ ਅਤੇ 'ਮਾਰੋ ਮਾਰੋ' ਪੁਕਾਰਦੇ ਹੋਏ

ਧਾਇ ਧਾਇ ਪਰੇ ਨਿਸਾਚ ਬਾਇ ਸੰਖ ਅਪਾਰ ॥੮॥੭੨॥

धाइ धाइ परे निसाच बाइ संख अपार ॥८॥७२॥

ਰਾਖਸ਼ ਸੰਖ ਵਜਾਉਂਦੇ ਹੋਏ ਭਜ ਭਜ ਕੇ ਪ੍ਰਹਾਰ ਕਰਦੇ ਹਨ ॥੮॥੭੨॥

ਸੰਖ ਗੋਯਮੰ ਗਜੀਯੰ ਅਰੁ ਸਜੀਯੰ ਰਿਪੁਰਾਜ ॥

संख गोयमं गजीयं अरु सजीयं रिपुराज ॥

ਸੰਖ ਅਤੇ ਰਣ-ਸਿੰਘੇ ('ਗੋਯਮੰ') ਗਰਜ ਰਹੇ ਹਨ ਤੇ ਵੈਰੀਆਂ ਦੇ ਰਾਜੇ ਸਜ ਰਹੇ ਹਨ।

ਭਾਜਿ ਭਾਜਿ ਚਲੇ ਕਿਤੇ ਤਜਿ ਲਾਜ ਬੀਰ ਨਿਲਾਜ ॥

भाजि भाजि चले किते तजि लाज बीर निलाज ॥

ਕਿਤਨੇ ਵੀਰ-ਯੋਧਾ ਲਾਜ ਛਡ ਕੇ ਨਿਰਲੱਜ ਹੋਏ ਭਜੇ ਫਿਰਦੇ ਹਨ।

ਭੀਮ ਭੇਰੀ ਭੁੰਕੀਅੰ ਅਰੁ ਧੁੰਕੀਅੰ ਸੁ ਨਿਸਾਣ ॥

भीम भेरी भुँकीअं अरु धुँकीअं सु निसाण ॥

ਵੱਡੀਆਂ ਭੇਰੀਆਂ ਵਜ ਰਹੀਆਂ ਹਨ ਅਤੇ ਧੌਂਸੇ ਧੁੱਕ ਧੁੱਕ ਕਰ ਰਹੇ ਹਨ।

ਗਾਹਿ ਗਾਹਿ ਫਿਰੇ ਫਵਜਨ ਬਾਹਿ ਬਾਹਿ ਗਦਾਣ ॥੯॥੭੩॥

गाहि गाहि फिरे फवजन बाहि बाहि गदाण ॥९॥७३॥

(ਵੀਰ ਸੈਨਿਕ) ਫ਼ੌਜਾ ਨੂੰ ਗਾਹਉਂਦੇ ਫਿਰਦੇ ਹਨ ਅਤੇ (ਆਪਣੀਆਂ) ਗਦਾਵਾ ਨੂੰ ਚਲਾਉਂਦੇ ਫਿਰਦੇ ਹਨ ॥੯॥੭੩॥

ਬੀਰ ਕੰਗਨੇ ਬੰਧਹੀ ਅਰੁ ਅਛਰੈ ਸਿਰ ਤੇਲੁ ॥

बीर कंगने बंधही अरु अछरै सिर तेलु ॥

ਵੀਰ ਯੋਧੇ (ਯੁੱਧ ਕਰਨ ਲਈ) ਗਾਨੇ ਬੰਨ੍ਹਦੇ ਹਨ ਅਤੇ ਅਪੱਛਰਾਵਾ (ਉਨ੍ਹਾ ਦੇ) ਸਿਰ ਵਿਚ ਤੇਲ ਝਸਦੀਆਂ ਹਨ।

ਬੀਰ ਬੀਨਿ ਬਰੇ ਬਰੰਗਨ ਡਾਰਿ ਡਾਰਿ ਫੁਲੇਲ ॥

बीर बीनि बरे बरंगन डारि डारि फुलेल ॥

ਹੂਰਾ-ਪਰੀਆਂ ਉਨ੍ਹਾ ਦੇ ਸਿਰਾ ਵਿਚ ਫੁਲੇਲ ਪਾ ਪਾ ਕੇ ਉਨ੍ਹਾ ਨੂੰ ਚੁਣ ਚੁਣ ਕੇ ਵਰਦੀਆਂ ਹਨ।

ਘਾਲਿ ਘਾਲਿ ਬਿਵਾਨ ਲੇਗੀ ਫੇਰਿ ਫੇਰਿ ਸੁ ਬੀਰ ॥

घालि घालि बिवान लेगी फेरि फेरि सु बीर ॥

(ਉਨ੍ਹਾ ਨੂੰ) ਵਿਮਾਨਾ ਵਿਚ ਬਿਠਾ ਕੇ (ਸੁਅਰਗ ਨੂੰ) ਲੈ ਜਾ ਰਹੀਆਂ ਹਨ

ਕੂਦਿ ਕੂਦਿ ਪਰੇ ਤਹਾ ਤੇ ਝਾਗਿ ਝਾਗਿ ਸੁ ਤੀਰ ॥੧੦॥੭੪॥

कूदि कूदि परे तहा ते झागि झागि सु तीर ॥१०॥७४॥

ਅਤੇ ਉਹ ਵੀਰ-ਯੋਧੇ ਵਿਮਾਨਾ ਵਿਚੋਂ ਬਾਰ ਬਾਰ ਕੁਦ ਕੁਦ ਕੇ ਪੈਂਦੇ ਹਨ ਅਤੇ ਤੀਰਾ ਨੂੰ ਝਾਗ ਝਾਗ (ਕੇ ਅਗੇ ਵਧਦੇ ਹਨ) ॥੧੦॥੭੪॥

ਹਾਕਿ ਹਾਕਿ ਲਰੇ ਤਹਾ ਰਣਿ ਰੀਝਿ ਰੀਝਿ ਭਟੇਾਂਦ੍ਰ ॥

हाकि हाकि लरे तहा रणि रीझि रीझि भटोँद्र ॥

ਵੀਰ-ਯੋਧੇ ਲਲਕਾਰ ਕੇ ਉਥੇ ਯੁੱਧ ਵਿਚ ਰੀਝ ਰੀਝ ਕੇ ਲੜਦੇ ਹਨ

ਜੀਤਿ ਜੀਤਿ ਲਯੋ ਜਿਨੈ ਕਈ ਬਾਰ ਇੰਦ੍ਰ ਉਪੇਾਂਦ੍ਰ ॥

जीति जीति लयो जिनै कई बार इंद्र उपोँद्र ॥

ਜਿਨ੍ਹਾ ਨੇ ਕਈ ਵਾਰ ਇੰਦਰ ਅਤੇ ਉਪੇਾਂਦਰ ਨੂੰ ਜਿਤ ਲਿਆ ਹੈ

ਕਾਟਿ ਕਾਟਿ ਦਏ ਕਪਾਲੀ ਬਾਟਿ ਬਾਟਿ ਦਿਸਾਨ ॥

काटि काटि दए कपाली बाटि बाटि दिसान ॥

(ਅਤੇ ਆਪਣੇ ਸਿਰ) ਕਟ ਕਟ ਦੇ ਕਪਾਲੀ (ਸ਼ਿਵ) ਨੂੰ ਭੇਟ ਕੀਤੇ ਹਨ (ਅਤੇ ਉਸ ਨੇ ਅਗੋਂ) ਦਸਾ ਦਿਸ਼ਾਵਾ ਵਿਚ ਵੰਡ ਦਿੱਤੇ ਹਨ।

ਡਾਟਿ ਡਾਟਿ ਕਰਿ ਦਲੰ ਸੁਰ ਪਗੁ ਪਬ ਪਿਸਾਨ ॥੧੧॥੭੫॥

डाटि डाटि करि दलं सुर पगु पब पिसान ॥११॥७५॥

(ਇਨ੍ਹਾ ਦੈਂਤ ਸੂਰਮਿਆਂ ਨੇ) ਦੇਵਤਿਆਂ ਦੇ ਦਲਾ ਨੂੰ ਡਾਟ ਡਾਟ ਕੇ ਪੈਰਾ ਨਾਲ ਪਰਬਤ ਵਾਗ ਪੀਸ ਦਿੱਤਾ ਹੈ ॥੧੧॥੭੫॥

ਧਾਇ ਧਾਇ ਸੰਘਾਰੀਅੰ ਰਿਪੁ ਰਾਜ ਬਾਜ ਅਨੰਤ ॥

धाइ धाइ संघारीअं रिपु राज बाज अनंत ॥

ਵੈਰੀ ਭਜ ਭਜ ਕੇ ਵੈਰੀ ਰਾਜੇ ਦੇ ਅਨੇਕਾ ਘੋੜਿਆਂ ਨੂੰ ਸੰਘਾਰ ਰਹੇ ਹਨ।

ਸ੍ਰੋਣ ਕੀ ਸਰਤਾ ਉਠੀ ਰਣ ਮਧਿ ਰੂਪ ਦੁਰੰਤ ॥

स्रोण की सरता उठी रण मधि रूप दुरंत ॥

ਰਣਭੂਮੀ ਵਿਚ ਬਹੁਤ ਭਿਆਨਕ ਰੂਪ ਵਾਲੀ ਲਹੂ ਦੀ ਨਦੀ ਚਲ ਪਈ ਹੈ

ਬਾਣ ਅਉਰ ਕਮਾਣ ਸੈਹਥੀ ਸੂਲ ਤਿਛ ਕੁਠਾਰ ॥

बाण अउर कमाण सैहथी सूल तिछु कुठार ॥

(ਜਿਸ ਵਿਚ) ਬਾਣ, ਕਮਾਨ, ਸੈਹੱਥੀ, ਤ੍ਰਿਸ਼ੂਲ ਅਤੇ ਤਿਖੇ ਕੁਹਾੜੇ (ਰੁੜ੍ਹੇ ਜਾ ਰਹੇ ਹਨ)।

ਚੰਡ ਮੁੰਡ ਹਣੇ ਦੋਊ ਕਰਿ ਕੋਪ ਕਾਲਿ ਕ੍ਰਵਾਰ ॥੧੨॥੭੬॥

चंड मुँड हणे दोऊ करि कोप कालि क्रवार ॥१२॥७६॥

ਕਾਲੀ ਨੇ ਕ੍ਰੋਧਵਾਨ ਹੋ ਕੇ ਤਲਵਾਰ ਨਾਲ ਚੰਡ ਅਤੇ ਮੁੰਡ ਦੋਹਾ ਦੈਂਤਾ ਨੂੰ ਮਾਰ ਦਿੱਤਾ ਹੈ ॥੧੨॥੭੬॥

ਦੋਹਰਾ ॥

दोहरा ॥

ਦੋਹਰਾ:

ਚੰਡ ਮੁੰਡ ਮਾਰੇ ਦੋਊ ਕਾਲੀ ਕੋਪਿ ਕ੍ਰਵਾਰਿ ॥

चंड मुँड मारे दोऊ काली कोपि क्रवारि ॥

ਕਾਲੀ ਨੇ ਕ੍ਰੋਧਿਤ ਹੋ ਕੇ ਤਲਵਾਰ ਨਾਲ ਚੰਡ ਅਤੇ ਮੁੰਡ ਦੋਹਾ ਨੂੰ ਮਾਰ ਦਿੱਤਾ।

ਅਉਰ ਜਿਤੀ ਸੈਨਾ ਹੁਤੀ ਛਿਨ ਮੋ ਦਈ ਸੰਘਾਰ ॥੧੩॥੭੭॥

अउर जिती सैना हुती छिन मो दई संघार ॥१३॥७७॥

ਹੋਰ ਜਿੰਨੀ ਵੀ (ਦੈਂਤ) ਸੈਨਾ ਸੀ, (ਉਸ ਨੂੰ) ਛਿਣ ਭਰ ਵਿਚ ਮਾਰ ਮੁਕਾਇਆ ॥੧੩॥੭੭॥

ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਚੰਡ ਮੁੰਡ ਬਧਹ ਤ੍ਰਿਤਯੋ ਧਿਆਇ ਸੰਪੂਰਨਮ ਸਤੁ ਸੁਭਮ ਸਤ ॥੩॥

इति स्री बचित्र नाटके चंडी चरित्रे चंड मुँड बधह तृतयो धिआइ संपूरनम सतु सुभम सत ॥३॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਚੰਡੀ ਚਰਿਤ੍ਰ ਪ੍ਰਸੰਗ ਵਿਚ 'ਚੰਡ-ਮੁੰਡ ਬਧ' ਨਾ ਦੇ ਤੀਜੇ ਅਧਿਆਇ ਦੀ ਸ਼ੁਭ ਸਮਾਪਤੀ ॥੩॥

ਅਥ ਰਕਤ ਬੀਰਜ ਜੁਧ ਕਥਨੰ ॥

अथ रकत बीरज जुध कथनं ॥

ਹੁਣ ਰਕਤ-ਬੀਜ ਦੇ ਯੁੱਧ ਦਾ ਕਥਨ

ਸੋਰਠਾ ॥

सोरठा ॥

ਸੋਰਠਾ:

ਸੁਨੀ ਭੂਪ ਇਮ ਗਾਥ ਚੰਡ ਮੁੰਡ ਕਾਲੀ ਹਨੇ ॥

सुनी भूप इम गाथ चंड मुँड काली हने ॥

ਜਦ ਦੈਂਤ-ਰਾਜ ਨੇ ਇਹ ਗੱਲ ਸੁਣੀ ਕਿ ਕਾਲੀ ਨੇ ਚੰਡ ਅਤੇ ਮੁੰਡ ਨੂੰ ਮਾਰ ਦਿੱਤਾ ਹੈ

ਬੈਠ ਭ੍ਰਾਤ ਸੋ ਭ੍ਰਾਤ ਮੰਤ੍ਰ ਕਰਤ ਇਹ ਬਿਧਿ ਭਏ ॥੧॥੭੮॥

बैठ भ्रात सो भ्रात मंत्र करत इह बिधि भए ॥१॥७८॥

(ਤਾ) ਦੋਹਾ ਭਰਾਵਾ ਨੇ ਬੈਠ ਕੇ ਇਸ ਤਰ੍ਹਾ ਸਲਾਹ ਕੀਤੀ ॥੧॥੭੮॥

ਚੌਪਈ ॥

चौपई ॥

ਚੌਪਈ:

ਰਕਤਬੀਜ ਤਪ ਭੂਪਿ ਬੁਲਾਯੋ ॥

रकतबीज तप भूपि बुलायो ॥

ਤਦ ਰਾਜੇ ਨੇ (ਆਪਣੇ ਕੋਲ) ਰਕਤ-ਬੀਜ ਨੂੰ ਬੁਲਾਇਆ।

ਅਮਿਤ ਦਰਬੁ ਦੇ ਤਹਾ ਪਠਾਯੋ ॥

अमित दरबु दे तहा पठायो ॥

ਬਹੁਤ ਧਨ ਦੇ ਕੇ ਉਸ ਨੂੰ ਭੇਜ ਦਿੱਤਾ।

ਬਹੁ ਬਿਧਿ ਦਈ ਬਿਰੂਥਨ ਸੰਗਾ ॥

बहु बिधि दई बिरूथन संगा ॥

ਉਸ ਨੂੰ ਬਹੁਤ ਤਰ੍ਹਾਂ ਦੀ ਸੈਨਾ ('ਬਿਰੂਥਨ') ਵੀ ਨਾਲ ਦਿੱਤੀ

ਹੈ ਗੈ ਰਥ ਪੈਦਲ ਚਤੁਰੰਗਾ ॥੨॥੭੯॥

है गै रथ पैदल चतुरंगा ॥२॥७९॥

ਜੋ ਘੋੜੇ, ਹਾਥੀ, ਰਥ ਅਤੇ ਪੈਦਲ ਚਾਰ ਪ੍ਰਕਾਰ ਦੀ ਸੀ ॥੨॥੭੯॥

ਰਕਤਬੀਜ ਦੈ ਚਲਿਯੋ ਨਗਾਰਾ ॥

रकतबीज दै चलियो नगारा ॥

ਰਕਤ-ਬੀਜ ਨਗਾਰਾ ਵਜਾ ਕੇ ਚਲਿਆ

ਦੇਵ ਲੋਗ ਲਉ ਸੁਨੀ ਪੁਕਾਰਾ ॥

देव लोग लउ सुनी पुकारा ॥

(ਜਿਸ ਦੀ) ਆਵਾਜ਼ ਦੇਵ ਲੋਕ ਤਕ ਸੁਣੀ ਗਈ।

ਕੰਪੀ ਭੂਮਿ ਗਗਨ ਥਹਰਾਨਾ ॥

कंपी भूमि गगन थहराना ॥

ਧਰਤੀ ਕੰਬ ਗਈ ਅਤੇ ਆਕਾਸ਼ ਥਰਕਣ ਲਗ ਗਿਆ।

ਦੇਵਨ ਜੁਤਿ ਦਿਵਰਾਜ ਡਰਾਨਾ ॥੩॥੮੦॥

देवन जुति दिवराज डराना ॥३॥८०॥

ਦੇਵਤਿਆਂ ਸਮੇਤ ਇੰਦਰ ਵੀ ਡਰ ਗਿਆ ॥੩॥੮੦॥

ਧਵਲਾ ਗਿਰਿ ਕੇ ਜਬ ਤਟ ਆਇ ॥

धवला गिरि के जब तट आइ ॥

ਜਦੋਂ (ਉਹ ਦੈਂਤ) ਕੈਲਾਸ਼ ਪਰਬਤ ਦੇ ਨੇੜੇ ਆਏ

ਦੁੰਦਭਿ ਢੋਲ ਮ੍ਰਿਦੰਗ ਬਜਾਏ ॥

दुँदभि ढोल मृदंग बजाए ॥

(ਤਦੋਂ) ਧੌਂਸੇ, ਢੋਲ ਅਤੇ ਮ੍ਰਿਦੰਗ ਵਜਾ ਦਿੱਤੇ।

ਜਬ ਹੀ ਸੁਨਾ ਕੁਲਾਹਲ ਕਾਨਾ ॥

जब ही सुना कुलाहल काना ॥

ਜਿਉਂ ਹੀ (ਦੇਵੀ ਨੇ) ਉਨ੍ਹਾ ਦਾ ਰੌਲਾ ਕੰਨਾ ਨਾਲ ਸੁਣਿਆ (ਤਿਉਂ ਹੀ ਦੇਵੀ)

ਉਤਰੀ ਸਸਤ੍ਰ ਅਸਤ੍ਰ ਲੈ ਨਾਨਾ ॥੪॥੮੧॥

उतरी ससत्र असत्र लै नाना ॥४॥८१॥

ਅਨੇਕ ਤਰ੍ਹਾ ਦੇ ਅਸਤ੍ਰ ਅਤੇ ਸ਼ਸਤ੍ਰ ਲੈ ਕੇ (ਪਰਬਤ ਤੋਂ ਹੇਠਾ) ਉਤਰੀ ॥੪॥੮੧॥

ਛਹਬਰ ਲਾਇ ਬਰਖੀਯੰ ਬਾਣੰ ॥

छहबर लाइ बरखीयं बाणं ॥

(ਉਸ ਨੇ) ਬਾਣਾ ਦੀ ਛਹਿਬਰ ਲਾ ਦਿੱਤੀ

ਬਾਜ ਰਾਜ ਅਰੁ ਗਿਰੇ ਕਿਕਾਣੰ ॥

बाज राज अरु गिरे किकाणं ॥

(ਜਿਸ ਕਰਕੇ) ਘੋੜ-ਸਵਾਰ ਅਤੇ ਘੋੜੇ ਡਿਗ ਪਏ।

ਢਹਿ ਢਹਿ ਪਰੇ ਸੁਭਟ ਸਿਰਦਾਰਾ ॥

ढहि ढहि परे सुभट सिरदारा ॥

ਚੰਗੇ ਸੂਰਮੇ ਅਤੇ ਸੈਨਿਕ-ਨਾਇਕ ਡਿਗਣ ਲਗ ਗਏ,

ਜਨੁ ਕਰ ਕਟੈ ਬਿਰਛ ਸੰਗ ਆਰਾ ॥੫॥੮੨॥

जनु कर कटै बिरछ संग आरा ॥५॥८२॥

ਮਾਨੋ (ਬਾਢੀਆਂ ਨੇ) ਆਰਿਆਂ ਨਾਲ ਬ੍ਰਿਛ ਕਟ ਕੇ ਸੁੱਟੇ ਹੋਣ ॥੫॥੮੨॥

ਜੇ ਜੇ ਸਤ੍ਰ ਸਾਮੁਹੇ ਭਏ ॥

जे जे सत्र सामुहे भए ॥

ਜਿਹੜੇ ਜਿਹੜੇ ਵੈਰੀ (ਦੇਵੀ ਦੇ) ਸਾਹਮਣੇ ਆਏ,

ਬਹੁਰ ਜੀਅਤ ਗ੍ਰਿਹ ਕੇ ਨਹੀ ਗਏ ॥

बहुर जीअत गृह के नही गए ॥

(ਉਹ) ਮੁੜ ਜੀਉਂਦੇ ਘਰ ਨੂੰ ਨਾ ਪਰਤੇ।

ਜਿਹ ਪਰ ਪਰਤ ਭਈ ਤਰਵਾਰਾ ॥

जिह पर परत भई तरवारा ॥

ਜਿਨ੍ਹਾ ਉਤੇ (ਦੇਵੀ ਦੀ) ਤਲਵਾਰ ਦਾ ਵਾਰ ਹੋ ਗਿਆ

ਇਕਿ ਇਕਿ ਤੇ ਭਏ ਦੋ ਦੋ ਚਾਰਾ ॥੬॥੮੩॥

इकि इकि ते भए दो दो चारा ॥६॥८३॥

(ਉਹ) ਇਕ ਇਕ ਤੋਂ ਦੋ ਦੋ ਅਤੇ ਦੋ ਦੋ ਤੋਂ ਚਾਰ ਚਾਰ (ਟੁਕੜੇ ਹੋ ਕੇ ਕਟੇ ਗਏ) ॥੬॥੮੩॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਝਿਮੀ ਤੇਜ ਤੇਗੰ ਸੁਰੋਸੰ ਪ੍ਰਹਾਰੰ ॥

झिमी तेज तेगं सुरोसं प्रहारं ॥

ਕ੍ਰੋਧਵਾਨ ਹੋ ਕੇ ਤੇਜ਼ ਤਲਵਾਰ ਦਾ ਵਾਰ ਕਰਨ ਨਾਲ (ਉਹ ਇੰਜ) ਚਮਕੀ

ਖਿਮੀ ਦਾਮਿਨੀ ਜਾਣ ਭਾਦੋ ਮਝਾਰੰ ॥

खिमी दामिनी जाण भादो मझारं ॥

ਮਾਨੋ ਭਾਦੋਂ (ਦੇ ਮਹੀਨੇ) ਵਿਚ ਬਿਜਲੀ ਚਮਕ ਰਹੀ ਹੋਵੇ।

ਉਦੇ ਨਦ ਨਾਦੰ ਕੜਕੇ ਕਮਾਣੰ ॥

उदे नद नादं कड़के कमाणं ॥

ਧੌਂਸਿਆਂ ਤੋਂ ਗੰਭੀਰ ਧੁਨੀ ਅਤੇ ਕਮਾਨਾ ਤੋਂ ਕੜਾਕ (ਦੀ ਆਵਾਜ਼) ਪੈਦਾ ਹੋ ਰਹੀ ਹੈ।

ਮਚਿਯੋ ਲੋਹ ਕ੍ਰੋਹੰ ਅਭੂਤੰ ਭਯਾਣੰ ॥੭॥੮੪॥

मचियो लोह क्रोहं अभूतं भयाणं ॥७॥८४॥

(ਯੁੱਧ-ਭੂਮੀ ਵਿਚ) ਪੂਰੇ ਕ੍ਰੋਧ ਨਾਲ ਭਿਆਨਕ ਅਤੇ ਬੇਮਿਸਾਲ ਸ਼ਸਤ੍ਰ-ਸੰਘਰਸ਼ ਮਚਿਆ ਹੋਇਆ ਹੈ ॥੭॥੮੪॥

ਬਜੇ ਭੇਰਿ ਭੇਰੀ ਜੁਝਾਰੇ ਝਣੰਕੇ ॥

बजे भेरि भेरी जुझारे झणंके ॥

(ਯੁੱਧ ਵਿਚ) ਭੇਰ ਅਤੇ ਭੇਰੀਆਂ ਵਜ ਰਹੀਆਂ ਹਨ ਅਤੇ ਵੀਰ-ਯੋਧੇ (ਸ਼ਸਤ੍ਰਾਂ ਨੂੰ) ਛਣਕਾ ਰਹੇ ਹਨ।

ਪਰੀ ਕੁਟ ਕੁਟੰ ਲਗੇ ਧੀਰ ਧਕੇ ॥

परी कुट कुटं लगे धीर धके ॥

ਕਰਕੁਟ ਮੱਚੀ ਹੋਈ ਹੈ ਅਤੇ ਧੀਰਜਵਾਨ (ਯੋਧਿਆਂ ਨੂੰ ਵੀ) ਧੱਕੇ ਵਜ ਰਹੇ ਹਨ।

ਚਵੀ ਚਾਵਡੀਯੰ ਨਫੀਰੰ ਰਣੰਕੰ ॥

चवी चावडीयं नफीरं रणंकं ॥

ਇਲਾ ਬੋਲ ਰਹੀਆਂ ਹਨ ਅਤੇ ਤੂਤੀਆਂ ਵਜ ਰਹੀਆਂ ਹਨ

ਮਨੋ ਬਿਚਰੰ ਬਾਘ ਬੰਕੇ ਬਬਕੰ ॥੮॥੮੫॥

मनो बिचरं बाघ बंके बबकं ॥८॥८५॥

ਮਾਨੋ ਭਿਆਨਕ (ਬੰਕੇ) ਸ਼ੇਰ ਭਬਕਦੇ ਹੋਏ ਵਿਚਰ ਰਹੇ ਹੋਣ ॥੮॥੮੫॥

ਉਤੇ ਕੋਪੀਯੰ ਸ੍ਰੋਣਬਿੰਦੰ ਸੁ ਬੀਰੰ ॥

उते कोपीयं स्रोणबिंदं सु बीरं ॥

ਇਧਰੋਂ ਸੂਰਬੀਰ ਰਕਤਬੀਜ ਕ੍ਰੋਧਿਤ ਹੋ ਕੇ ਆਇਆ

ਪ੍ਰਹਾਰੇ ਭਲੀ ਭਾਤਿ ਸੋ ਆਨਿ ਤੀਰੰ ॥

प्रहारे भली भाति सो आनि तीरं ॥

ਅਤੇ ਤੀਰਾ ਦਾ ਚੰਗੀ ਤਰ੍ਹਾ ਹਮਲਾ ਕਰ ਦਿੱਤਾ।

ਉਤੇ ਦਉਰ ਦੇਵੀ ਕਰਿਯੋ ਖਗ ਪਾਤੰ ॥

उते दउर देवी करियो खग पातं ॥

ਉਧਰੋਂ ਦੇਵੀ ਨੇ ਭਜ ਕੇ ਤਲਵਾਰ ਦਾ ਵਾਰ ਕੀਤਾ

ਗਰਿਯੋ ਮੂਰਛਾ ਹੁਐ ਭਯੋ ਜਾਨੁ ਘਾਤੰ ॥੯॥੮੬॥

गरियो मूरछा हुऐ भयो जानु घातं ॥९॥८६॥

ਕਿ (ਦੈਂਤ) ਮੂਰਛਿਤ ਹੋ ਕੇ ਡਿਗ ਪਿਆ, ਮਾਨੋ ਮਰ ਗਿਆ ਹੋਵੇ ॥੯॥੮੬॥

ਛੁਟੀ ਮੂਰਛਨਾਯੰ ਮਹਾਬੀਰ ਗਜਿਯੋ ॥

छुटी मूरछनायं महाबीर गजियो ॥

ਜਦੋਂ (ਉਸ ਦੀ) ਮੂਰਛਨਾ ਟੁਟੀ ਤਾ ਮਹਾਵੀਰ (ਦੈਂਤ) ਗੱਜਿਆ

ਘਰੀ ਚਾਰ ਲਉ ਸਾਰ ਸੋ ਸਾਰ ਬਜਿਯੋ ॥

घरी चार लउ सार सो सार बजियो ॥

ਅਤੇ ਚਾਰ ਘੜੀਆਂ ਤਕ ਲੋਹੇ ਨਾਲ ਲੋਹਾ ਖੜਕਿਆ।

ਲਗੇ ਬਾਣ ਸ੍ਰੋਣੰ ਗਿਰਿਯੋ ਭੂਮਿ ਜੁਧੇ ॥

लगे बाण स्रोणं गिरियो भूमि जुधे ॥

ਬਾਣ ਲਗਣ ਨਾਲ ਯੁੱਧ-ਭੂਮੀ (ਵਿਚ ਰਕਤਬੀਜ ਦਾ ਜਿਤਨਾ) ਲਹੂ ਡਿਗਿਆ

ਉਠੇ ਬੀਰ ਤੇਤੇ ਕੀਏ ਨਾਦ ਕ੍ਰੁਧੰ ॥੧੦॥੮੭॥

उठे बीर तेते कीए नाद क्रुधं ॥१०॥८७॥

ਉਤਨੇ ਹੀ (ਹੋਰ) ਵੀਰ-ਯੋਧਾ ਪੈਦਾ ਹੋ ਗਏ ਅਤੇ ਕ੍ਰੋਧ ਨਾਲ ਲਲਕਾਰਨ ਲਗ ਗਏ ॥੧੦॥੮੭॥

ਉਠੇ ਬੀਰ ਜੇਤੇ ਤਿਤੇ ਕਾਲ ਕੂਟੇ ॥

उठे बीर जेते तिते काल कूटे ॥

ਜਿਤਨੇ ਵੀਰ-ਯੋਧੇ (ਉਸ ਵੇਲੇ ਲਹੂ ਦੀਆਂ ਬੂੰਦਾ ਤੋਂ) ਪੈਦਾ ਹੋਏ, ਉਤਨੇ ਹੀ ਕਾਲੀ ਨੇ ਮਾਰ ਦਿੱਤੇ।

ਪਰੇ ਚਰਮ ਬਰਮੰ ਕਹੂੰ ਗਾਤ ਟੂਟੇ ॥

परे चरम बरमं कहूँ गात टूटे ॥

(ਯੁੱਧ-ਭੂਮੀ ਵਿਚ) ਕਿਤੇ ਢਾਲਾ, ਕਵਚ ਅਤੇ ਕਿਤੇ ਕਟੇ ਹੋਏ ਸ਼ਰੀਰ ਪਏ ਹੋਏ ਸਨ।

ਜਿਤੀ ਭੂਮਿ ਮਧੰ ਪਰੀ ਸ੍ਰੋਣ ਧਾਰੰ ॥

जिती भूमि मधं परी स्रोण धारं ॥

ਯੁੱਧ-ਭੂਮੀ ਵਿਚ ਜਿਤਨੀਆਂ ਵੀ ਲਹੂ ਦੀਆਂ ਬੂੰਦਾ ਡਿਗਦੀਆਂ ਸਨ,

ਜਗੇ ਸੂਰ ਤੇਤੇ ਕੀਏ ਮਾਰ ਮਾਰੰ ॥੧੧॥੮੮॥

जगे सूर तेते कीए मार मारं ॥११॥८८॥

ਉਤਨੇ ਹੀ (ਉਨ੍ਹਾ ਵਿਚੋਂ ਹੋਰ ਰਕਤਬੀਜ) ਸੂਰਮੇ ਪੈਦਾ ਹੋ ਕੇ ਮਾਰੋ-ਮਾਰੋ ਪੁਕਾਰਦੇ ਸਨ ॥੧੧॥੮੮॥

ਪਰੀ ਕੁਟ ਕੁਟੰ ਰੁਲੇ ਤਛ ਮੁਛੰ ॥

परी कुट कुटं रुले तछ मुछं ॥

ਖੂਬ ਮਾਰ-ਕੁਟ ਹੋਈ ਹੈ, (ਸੂਰਵੀਰ) ਟੋਟੇ ਟੋਟੇ ਹੋ ਕੇ ਡਿਗੇ ਪਏ ਹਨ।

ਕਹੂੰ ਮੁੰਡ ਤੁੰਡੰ ਕਹੂੰ ਮਾਸੁ ਮੁਛੰ ॥

कहूँ मुँड तुँडं कहूँ मासु मुछं ॥

ਕਿਤੇ ਸਿਰ, ਕਿਤੇ ਮੂੰਹ ਅਤੇ ਕਿਤੇ ਮਾਸ ਦੇ ਲੋਥੜੇ ਰੁਲ ਰਹੇ ਹਨ।

ਭਯੋ ਚਾਰ ਸੈ ਕੋਸ ਲਉ ਬੀਰ ਖੇਤੰ ॥

भयो चार सै कोस लउ बीर खेतं ॥

ਚਾਰ ਸੌ ਕੋਹਾ ਤਕ ਯੁੱਧ-ਭੂਮੀ ਪਸਰ ਗਈ ਹੈ

ਬਿਦਾਰੇ ਪਰੇ ਬੀਰ ਬ੍ਰਿੰਦ੍ਰੰ ਬਿਚੇਤੰ ॥੧੨॥੮੯॥

बिदारे परे बीर बृंद्रं बिचेतं ॥१२॥८९॥

(ਜਿਸ ਵਿਚ) ਬਹੁਤ ਸਾਰੇ ਸੂਰਮੇ ਅਚੇਤ ('ਬਿਦਾਰੇ') ਅਤੇ ਬੇਸੁਰਤ ਪਏ ਹ ਨਾ ॥੧੨॥੮੯॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਚਹੂੰ ਓਰ ਢੂਕੇ ॥

चहूँ ओर ढूके ॥

(ਵੀਰ ਯੋਧੇ) ਚੌਹਾ ਪਾਸਿਆਂ ਤੋਂ ਢੁਕ ਰਹੇ ਹਨ।

ਮੁਖੰ ਮਾਰੁ ਕੂਕੇ ॥

मुखं मारु कूके ॥

ਮੂੰਹੋਂ ਮਾਰੋ-ਮਾਰੋ ਕੂਕਦੇ ਹਨ।

ਝੰਡਾ ਗਡ ਗਾਢੇ ॥

झंडा गड गाढे ॥

ਪੱਕੀ ਤਰ੍ਹਾ ਝੰਡੇ ਗਡੇ ਹੋਏ ਹਨ।

ਮਚੇ ਰੋਸ ਬਾਢੇ ॥੧੩॥੯੦॥

मचे रोस बाढे ॥१३॥९०॥

ਕ੍ਰੋਧ ਵਧਾ ਕੇ (ਯੁੱਧ ਵਿਚ) ਗਹਿ-ਗਚ ਹਨ ॥੧੩॥੯੦॥

ਭਰੇ ਬੀਰ ਹਰਖੰ ॥

भरे बीर हरखं ॥

ਸੂਰਬੀਰ ਖੁਸ਼ੀ ਨਾਲ ਭਰੇ ਹੋਏ ਹਨ

ਕਰੀ ਬਾਣ ਬਰਖੰ ॥

करी बाण बरखं ॥

ਅਤੇ ਤੀਰਾ ਦੀ ਬਰਖਾ ਕਰਦੇ ਹਨ।

ਚਵੰ ਚਾਰ ਢੁਕੇ ॥

ਚਵੰ ਚਾਰ ਢੁਕੇ ॥

ਚੌਹਾ (ਪਾਸਿਆਂ ਤੋਂ) ਚਾਰ ਪ੍ਰਕਾਰ ਦੀ ਸੈਨਾ ਢੁਕ ਰਹੀ ਹੈ

ਪਛੇ ਆਹੁ ਰੁਕੇ ॥੧੪॥੯੧॥

पछे आहु रुके ॥१४॥९१॥

ਅਤੇ (ਆਪਣੇ ਆਪਣੇ) ਪੱਖਾ ਵਿਚ ਹੀ ਰੁਕੀ ਹੋਈ ਹੈ ॥੧੪॥੯੧॥

ਪਰੀ ਸਸਤ੍ਰ ਝਾਰੰ ॥

परी ससत्र झारं ॥

ਸ਼ਸਤ੍ਰਾ ਦੀ (ਖੂਬ) ਝਾੜ ਪਈ,

ਚਲੀ ਸ੍ਰੋਣ ਧਾਰੰ ॥

चली स्रोण धारं ॥

(ਫਲਸਰੂਪ) ਲਹੂ ਦੀ ਨਦੀ ਵਗ ਚਲੀ।

ਉਠੇ ਬੀਰ ਮਾਨੀ ॥

उठे बीर मानी ॥

ਅਭਿਮਾਨੀ ਵੀਰ-ਸੈਨਿਕ ਉਠ ਖੜੋਤੇ ਹਨ

ਧਰੇ ਬਾਨ ਹਾਨੀ ॥੧੫॥੯੨॥

धरे बान हानी ॥१५॥९२॥

(ਜਿਨ੍ਹਾ ਨੇ ਆਪਣੇ) ਹੱਥ ਬਾਣਾ ਉਤੇ ਧਰੇ ਹੋਏ ਹਨ ॥੧੫॥੯੨॥

ਮਹਾ ਰੋਸਿ ਗਜੇ ॥

महा रोसि गजे ॥

(ਉਹ) ਬਹੁਤ ਕ੍ਰੋਧ ਨਾਲ ਗੱਜ ਰਹੇ ਹਨ।

ਤੁਰੀ ਨਾਦ ਬਜੇ ॥

तुरी नाद बजे ॥

ਤੁਰੀਆਂ ਅਤੇ ਧੌਂਸੇ ਵਜ ਰਹੇ ਹਨ।

ਭਏ ਰੋਸ ਭਾਰੀ ॥

भए रोस भारी ॥

ਅਤਿ-ਅਧਿਕ ਕ੍ਰੋਧਵਾਨ ਹੋ ਕੇ

ਮਚੇ ਛਤ੍ਰਧਾਰੀ ॥੧੬॥੯੩॥

मचे छत्रधारी ॥१६॥९३॥

(ਵੱਡੇ) ਛਤ੍ਰਧਾਰੀ (ਯੁੱਧ-ਕਾਰਜ ਵਿਚ) ਮਗਨ ਹਨ ॥੧੬॥੯੩॥

ਹਕੰ ਹਾਕ ਬਜੀ ॥

हकं हाक बजी ॥

ਲਲਕਾਰੇ ਤੇ ਲਲਕਾਰਾ ਮਾਰਿਆ ਜਾ ਰਿਹਾ ਹੈ,

ਫਿਰੈ ਸੈਣ ਭਜੀ ॥

फिरै सैण भजी ॥

ਸੈਨਾ (ਯੁੱਧ-ਭੂਮੀ ਵਿਚ) ਭਜੀ ਫਿਰਦੀ ਹੈ।

ਪਰਿਯੋ ਲੋਹ ਕ੍ਰੋਹੰ ॥

परियो लोह क्रोहं ॥

ਕ੍ਰੋਧ ਪੂਰਵਕ ਲੋਹੇ ਨਾਲ ਲੋਹਾ ਖੜਕ ਰਿਹਾ ਹੈ।

ਛਕੇ ਸੂਰ ਸੋਹੰ ॥੧੭॥੯੪॥

छके सूर सोहं ॥१७॥९४॥

ਯੋਧੇ (ਯੁੱਧ ਵਿਚ) ਮਤੇ ਹੋਏ ਸੋਭ ਰਹੇ ਹਨ ॥੧੭॥੯੪॥

ਗਿਰੇ ਅੰਗ ਭੰਗੰ ॥

गिरे अंग भंगं ॥

ਟੁਟੇ ਹੋਏ ਅੰਗ ਡਿਗੇ ਪਏ (ਇੰਜ) ਲਗਦੇ ਹਨ,

ਦਵੰ ਜਾਨੁ ਦੰਗੰ ॥

दवं जानु दंगं ॥

ਮਾਨੋ ਅੰਗਾਰੇ ਦਗ ਦਗ ਕਰ ਰਹੇ ਹੋਣ।

ਕੜੰਕਾਰ ਛੁਟੇ ॥

कड़ंकार छुटे ॥

ਕਾੜ ਕਾੜ ਕਰਦੇ ਤੀਰ ਛੁਟਦੇ ਹਨ

ਝਣੰਕਾਰ ਉਠੇ ॥੧੮॥੯੫॥

झणंकार उठे ॥१८॥९५॥

ਅਤੇ ਝਣਕਾਰ ਪੈਦਾ ਹੁੰਦੀ ਹੈ ॥੧੮॥੯੫॥

ਕਟਾ ਕਟ ਬਾਹੇ ॥

कटा कट बाहे ॥

ਕਟਾਕਟ (ਸ਼ਸਤ੍ਰ) ਚਲ ਰਹੇ ਹਨ

ਉਭੈ ਜੀਤ ਚਾਹੈ ॥

उभै जीत चाहै ॥

ਅਤੇ ਦੋਹਾ ਪਾਸਿਆਂ ਤੋਂ (ਵੀਰ-ਯੋਧੇ ਆਪਣੀ) ਜਿਤ ਦੇ ਚਾਹਵਾਨ (ਬਣੇ ਹੋਏ) ਹਨ।

ਮਹਾ ਮਦ ਮਾਤੇ ॥

महा मद माते ॥

(ਉਹ) ਬਹੁਤ ਮਦ-ਮਸਤ ਹਨ

ਤਪੇ ਤੇਜ ਤਾਤੇ ॥੧੯॥੯੬॥

तपे तेज ताते ॥१९॥९६॥

ਅਤੇ ਆਪਣੇ ਤੇਜ ਨਾਲ ਬਹੁਤ ਤਪੇ ਹੋਏ ਹਨ ॥੧੯॥੯੬॥

ਰਸੰ ਰੁਦ੍ਰ ਰਾਚੇ ॥

रसं रुद्र राचे ॥

ਦੋਹਾ ਪਾਸਿਆਂ ਤੋਂ ਰੌਦਰ ਰਸ ਵਿਚ ਰਚੇ ਹੋਏ

ਉਭੈ ਜੁਧ ਮਾਚੇ ॥

उभै जुध माचे ॥

ਯੁੱਧ ਕਰ ਰਹੇ ਹਨ।

ਕਰੈ ਬਾਣ ਅਰਚਾ ॥

करै बाण अरचा ॥

(ਉਹ) ਬਾਣਾ ਦੀ ਭੇਟਾ ਚੜ੍ਹਾ ਰਹੇ ਹਨ

ਧਨੁਰ ਬੇਦ ਚਰਚਾ ॥੨੦॥੯੭॥

धनुर बेद चरचा ॥२०॥९७॥

ਅਤੇ ਧਨੁਰ-ਵੇਦ ਦੀ ਚਰਚਾ ਹੋ ਰਹੀ ਹੈ ॥੨੦॥੯੭॥

ਮਚੇ ਬੀਰ ਬੀਰੰ ॥

मचे बीर बीरं ॥

ਸੂਰਮੇ ਵੀਰਤਾ (ਦਾ ਪ੍ਰਦਰਸ਼ਨ ਕਰਨ ਵਿਚ) ਮਸਤ ਹਨ

ਉਠੀ ਝਾਰ ਤੀਰੰ ॥

उठी झार तीरं ॥

ਅਤੇ ਬਾਣਾ ਦੀ ਝੜੀ ਲਗੀ ਹੋਈ ਹੈ।

ਗਲੋ ਗਡ ਫੋਰੈ ॥

गलो गड फोरै ॥

ਚਕ੍ਰ-ਵਿਯੂਹ ਨੂੰ ਤੋੜਦੇ ਹਨ

ਨਹੀ ਨੈਨ ਮੋਰੈ ॥੨੧॥੯੮॥

नही नैन मोरै ॥२१॥९८॥

(ਅਤੇ ਉਸ ਵੱਲੋਂ) ਅੱਖ ਮੋੜਦੇ ਨਹੀਂ ਹਨ ॥੨੧॥੯੮॥

ਸਮੁਹ ਸਸਤ੍ਰ ਬਰਖੇ ॥

समुह ससत्र बरखे ॥

ਸਾਹਮਣੇ ਹੋ ਕੇ ਸ਼ਸਤ੍ਰ ਚਲਾਉਂਦੇ ਹਨ

ਮਹਿਖੁਆਸੁ ਕਰਖੇ ॥

महिखुआसु करखे ॥

ਅਤੇ ਧਨੁਸ਼ਾ ('ਮਹਿਖੁਆਸ') ਉਤੇ ਚਿੱਲਾ ਚੜ੍ਹਾਉਂਦੇ ਹਨ।

ਕਰੈ ਤੀਰ ਮਾਰੰ ॥

करै तीर मारं ॥

ਤੀਰਾ ਦੀ ਮਾਰ ਕਰਦੇ ਹਨ

ਬਹੈ ਲੋਹ ਧਾਰੰ ॥੨੨॥੯੯॥

बहै लोह धारं ॥२२॥९९॥

ਅਤੇ ਲਹੂ ਦੀ ਧਾਰਾ ਵਗਦੀ ਹੈ ॥੨੨॥੯੯॥

ਨਦੀ ਸ੍ਰੋਣ ਪੂਰੰ ॥

नदी स्रोण पूरं ॥

ਲਹੂ ਨਾਲ ਨਦੀ ਭਰ ਗਈ ਹੈ,

ਫਿਰੀ ਗੈਣ ਹੂਰੰ ॥

फिरी गैण हूरं ॥

ਆਕਾਸ਼ ਵਿਚ ਹੂਰਾ ਫਿਰ ਰਹੀਆਂ ਹਨ,

ਗਜੈ ਗੈਣਿ ਕਾਲੀ ॥

गजै गैणि काली ॥

ਕਾਲੀ ਆਸਮਾਨ ਵਿਚ ਗੱਜ ਰਹੀ ਹੈ

ਹਸੀ ਖਪਰਾਲੀ ॥੨੩॥੧੦੦॥

हसी खपराली ॥२३॥१००॥

ਅਤੇ ਖੱਪਰ ਵਾਲੀਆਂ (ਜੋਗਣਾ) ਹਸ ਰਹੀਆਂ ਹਨ ॥੨੩॥੧੦੦॥

ਕਹੂੰ ਬਾਜ ਮਾਰੇ ॥

कहूँ बाज मारे ॥

ਕਿਤੇ ਘੋੜੇ ਮੋਏ ਪਏ ਹਨ,

ਕਹੂੰ ਸੂਰ ਭਾਰੇ ॥

कहूँ सूर भारे ॥

ਕਿਤੇ ਵਡੇ ਸੂਰਮੇ (ਡਿਗੇ ਪਏ ਹਨ)

ਕਹੂੰ ਚਰਮ ਟੂਟੈ ॥

कहूँ चरम टूटै ॥

ਕਿਤੇ ਢਾਲਾ ਟੁਟੀਆਂ ਪਈਆਂ ਹਨ

ਫਿਰੇ ਗਜ ਫੂਟੈ ॥੨੪॥੧੦੧॥

फिरे गज फूटै ॥२४॥१०१॥

ਅਤੇ ਕਿਤੇ ਘਾਇਲ ਹਾਥੀ ਫਿਰ ਰਹੇ ਹਨ ॥੨੪॥੧੦੧॥

ਕਹੂੰ ਬਰਮ ਬੇਧੇ ॥

कहूँ बरम बेधे ॥

ਕਿਤੇ ਕਵਚ ਵਿੰਨ੍ਹੇ (ਪਏ ਹਨ)

ਕਹੂੰ ਚਰਮ ਛੇਦੇ ॥

कहूँ चरम छेदे ॥

ਕਿਤੇ ਢਾਲਾ ਟੁੱਟੀਆਂ ਪਈਆਂ ਹਨ,

ਕਹੂੰ ਪੀਲ ਪਰਮੰ ॥
कहूँ पील परमं ॥
ਕਿਤੇ ਵਡੇ ਹਾਥੀ (ਕਟੇ ਪਏ ਹਨ)

ਕਟੇ ਬਾਜ ਬਰਮੰ ॥੨੫॥੧੦੨॥
कटे बाज बरमं ॥२५॥१०२॥
ਅਤੇ ਕਿਤੇ ਘੋੜਿਆਂ ਦੇ ਕਵਚ (ਬਰਮੰ) ਕੁਟੇ ਪਏ ਹਨ ॥੨੫॥੧੦੨॥

ਬਲੀ ਬੈਰ ਰੁਝੇ ॥
बली बैर रुझे ॥
ਸੂਰਮੇ ਵੈਰ-ਭਾਵ ਨਾਲ ਰੁਝੇ ਹੋਏ ਹਨ,

ਸਮੁਹਿ ਸਾਰ ਜੁਝੇ ॥
समुहि सार जुझे ॥
ਸਾਰੇ ਸ਼ਸਤ੍ਰ ਨਾਲ ਝੂਝ ਰਹੇ ਹਨ।

ਲਖੇ ਬੀਰ ਖੇਤੰ ॥
लखे बीर खेतं ॥
ਯੋਧਿਆਂ ਨੂੰ ਯੁੱਧ-ਭੂਮੀ ਵਿਚ ਵੇਖ ਕੇ

ਨਚੇ ਭੂਤ ਪ੍ਰੇਤੰ ॥੨੬॥੧੦੩॥
नचे भूत प्रेतं ॥२६॥१०३॥
ਭੂਤ ਅਤੇ ਪ੍ਰੇਤ ਨਚ ਰਹੇ ਹਨ ॥੨੬॥੧੦੩॥

ਨਚੇ ਮਾਸਹਾਰੀ ॥
नचे मासहारी ॥
ਮਾਸਾਹਾਰੀ ਨਚ ਰਹੇ ਹਨ,

ਹਸੇ ਬ੍ਯੋਮਚਾਰੀ ॥

हसे ब्रयोमचारी ॥

ਆਕਾਸ਼ ਵਿਚ ਵਿਚਰਨ ਵਾਲੇ ਹਸ ਰਹੇ ਹਨ,

ਕਿਲਕ ਕਾਰ ਕੰਕੰ ॥

किलक कार कंकं ॥

ਕਾ ('ਕੰਕੰ') ਕਿਲਕਾਰੀਆਂ ਮਾਰਦੇ ਹਨ

ਮਚੇ ਬੀਰ ਬੰਕੰ ॥੨੭॥੧੦੪॥

मचे बीर बंकं ॥२७॥१०४॥

ਅਤੇ ਬਲਵਾਨ ਯੋਧੇ ਪੂਰੀ ਮਸਤੀ ਨਾਲ (ਯੁੱਧ-ਕਾਰਜ ਵਿਚ) ਮਗਨ ਹਨ ॥੨੭॥੧੦੪॥

ਛੁਭੇ ਛਤ੍ਰਧਾਰੀ ॥

छुभे छत्रधारी ॥

ਛਤ੍ਰਧਾਰੀ (ਸੈਨਾ-ਨਾਇਕ) ਕ੍ਰੋਧ (ਨਾਲ ਭਰੇ ਹੋਏ ਹਨ)

ਮਹਿਖੁਆਸ ਚਾਰੀ ॥

महिखुआस चारी ॥

ਧਨੁਸ਼ਾ ('ਮਹਿਖੁਆਸ') ਵਿਚੋਂ ਤੀਰ ਚਲਾਉਂਦੇ ਹਨ।

ਉਠੇ ਛਿਛ ਇਛੰ ॥

उठे छिछ इछं ॥

(ਸ਼ਰੀਰਾ ਵਿਚੋਂ ਲਹੂ ਦੀਆਂ) ਛਿੱਟਾ ਉਠਦੀਆਂ ਹਨ

ਚਲੇ ਤੀਰ ਤਿਛੰ ॥੨੮॥੧੦੫॥

चले तीर तिछं ॥२८॥१०५॥

ਤਿਖੇ ਤੀਰਾ ਦੇ ਲਗਣ ਨਾਲ ॥੨੮॥੧੦੫॥

ਗਣੰ ਗਾਧ੍ਰਬੇਯੰ ॥

ਗਣੰ ਗਾਧ੍ਰਬੇਯੰ ॥

ਗਣ, ਗੰਧਰਬ, ਦੂਤ

ਚਰੰ ਚਾਰਣੇਸੰ ॥

चरं चारणेसं ॥

(ਚਰ) ਚਾਰਨ

ਹਸੇ ਸਿਧ ਸਿਧੰ ॥

हसे सिध सिधं ॥

ਅਤੇ ਸਿੱਧੀਆਂ ਵਾਲੇ ਸਿੱਧ ਹਸ ਰਹੇ ਹਨ

ਮਚੇ ਬੀਰ ਕ੍ਰੁਧੰ ॥੨੯॥੧੦੬॥

मचे बीर क्रुधं ॥२९॥१०६॥

ਅਤੇ ਕ੍ਰੋਧਿਤ ਵੀਰ-ਯੋਧੇ (ਯੁੱਧ ਕਰਮ ਵਿਚ) ਮਗਨ ਹਨ ॥੨੯॥੧੦੬॥

ਡਕਾ ਡਕ ਡਾਕੈ ॥

डका डक डाकै ॥

ਡਾਕਣੀਆਂ ਡਕਾਰ ਰਹੀਆਂ ਹਨ,

ਹਕਾ ਹਕ ਹਾਕੈ ॥

हका हक हाकै ॥

(ਯੋਧੇ) ਲਲਕਾਰੇ ਤੇ ਲਲਕਾਰਾ ਮਾਰ ਰਹੇ ਹਨ,

ਭਕਾ ਭੁੰਕ ਭੇਰੀ ॥

भका भुँक भेरी ॥

ਭੇਰੀਆਂ ਭਕ-ਭਕ ਦੀ ਧੁਨੀ ਨਾਲ ਵਜ ਰਹੀਆਂ ਹਨ

ਡਮਕ ਡਾਕ ਡੇਰੀ ॥੩੦॥੧੦੭॥

डमक डाक डेरी ॥३०॥१०७॥

ਅਤੇ ਡੁਗਡੁਗੀਆਂ ਡਮ-ਡਮ ਦੀ ਆਵਾਜ਼ (ਕਢ ਰਹੀਆਂ ਹਨ) ॥੩੦॥੧੦੭॥

ਮਹਾ ਬੀਰ ਗਾਜੇ ॥

महा बीर गाजे ॥

ਸੂਰਵੀਰ ਗਜਦੇ ਹਨ,

ਨਵੰ ਨਾਦ ਬਾਜੇ ॥

नवं नाद बाजे ॥

ਨਵੇਂ ਨਵੇਂ ਨਗਾਰੇ ਵਜਦੇ ਹਨ,

ਧਰਾ ਗੋਮ ਗਜੇ ॥

धरा गोम गजे ॥

ਰਣ-ਭੂਮੀ ਵਿਚ ਡਫਾ ਗੂੰਜ ਉਠ ਰਹੀ ਹੈ

ਦ੍ਰੁਗਾ ਦੈਤ ਬਜੇ ॥੩੧॥੧੦੮॥

द्रुगा दैत बजे ॥३१॥१०८॥

ਅਤੇ ਦੁਰਗਾ ਨਾਲ ਦੈਂਤ ਲੜ ਰਹੇ ਹਨ ॥੩੧॥੧੦੮॥

ਬਿਜੈ ਛੰਦ
बिजै छंद
ਬਿਜੈ ਛੰਦ:

ਜੇਤਕ ਬਾਣ ਚਲੇ ਅਰਿ ਓਰ ਤੇ ਫੂਲ ਕੀ ਮਾਲ ਹੁਐ ਕੰਠਿ ਬਿਰਾਜੇ ॥

जेतक बाण चले अरि ओर ते फूल की माल हुऐ कंठि बिराजे ॥

ਵੈਰੀ ਪੱਖ ਤੋਂ ਜਿਤਨੇ ਵੀ ਬਾਣ ਚਲੇ, (ਉਹ ਸਾਰੇ) ਫੁਲਾ ਦੀ ਮਾਲਾ ਹੋ ਕੇ (ਦੇਵੀ ਦੇ) ਗਲੇ ਵਿਚ ਸ਼ੁਭਾਇਮਾਨ ਹੋ ਗਏ ਹਨ।

ਦਾਨਵ ਪੁੰਗਵ ਪੇਖਿ ਅਚੰਭਵ ਛੋਡਿ ਭਜੇ ਰਣ ਏਕ ਨ ਗਾਜੇ ॥

दानव पुँगव पेखि अचंभव छोडि भजे रण एक न गाजे ॥

ਦੈਂਤਾ ਦੀ ਫੌਜ ('ਪੁੰਗਵ') ਇਸ ਅਚੰਬੇ ਨੂੰ ਵੇਖ ਕੇ ਰਣ-ਭੂਮੀ ਤੋਂ ਭਜ ਚਲੀ ਹੈ, ਕੋਈ ਇਕ ਵੀ ਡਟਿਆ ਨਹੀਂ ਰਿਹਾ।

ਕੁੰਜਰ ਪੁੰਜ ਗਿਰੇ ਤਿਹ ਠਉਰ ਭਰੇ ਸਭ ਸ੍ਰੋਣਤ ਪੈ ਗਨ ਤਾਜੇ ॥

कुँजर पुँज गिरे तिह ठउर भरे सभ स्रोणत पै गन ताजे ॥

ਉਸ ਸਥਾਨ ਉਤੇ ਹਾਥੀਆਂ ਦੇ ਝੁੰਡ ਡਿਗੇ ਪਏ ਹਨ ਅਤੇ ਘੋੜਿਆਂ ਦੇ ਸਮੂਹ ਲਹੂ ਨਾਲ ਲਿਬੜੇ ਡਿਗੇ ਹੋਏ ਹਨ,

ਜਾਨੁਕ ਨੀਰਧ ਮਧਿ ਛਪੇ ਭ੍ਰਮਿ ਭੂਧਰ ਕੇ ਭਯ ਤੇ ਨਗ ਭਾਜੇ ॥੩੨॥੧੦੯॥

जानुक नीरध मधि छपे भ्रमि भूधर के भय ते नग भाजे ॥३२॥१०९॥

ਮਾਨੋ ਇੰਦਰ ('ਭੂਧਰ') ਦੇ ਡਰ ਦੇ ਭ੍ਰਮ ਕਰਕੇ ਭਜੇ ਹੋਏ ਪਰਬਤ ਸਮੁੰਦਰ ਵਿਚ ਛਿਪੇ ਹੋਏ ਹੋਣ ॥੩੨॥੧੦੯॥

ਮਨੋਹਰ ਛੰਦ
मनोहर छंद

ਮਨੋਹਰ ਛੰਦ:

ਸ੍ਰੀ ਜਗਮਾਤ ਕਮਾਨ ਲੈ ਹਾਥਿ ਪ੍ਰਮਾਥਨਿ ਸੰਖ ਪ੍ਰਜ੍ਰਯੋ ਜਬ ਜੁਧੰ ॥

स्री जगमात कमान लै हाथि प्रमाथनि संख प्रज्रयो जब जुधं ॥

ਸ੍ਰੀ ਜਗਤਮਾਤਾ ਨੇ ਹੱਥ ਵਿਚ ਕਮਾਨ ਲੈ ਕੇ ਅਤੇ ਸੰਖ ਵਜਾ ਕੇ ਭਿਆਨਕ ('ਪ੍ਰਮਾਥਿਨ') ਯੁੱਧ ਕੀਤਾ।

ਗਾਤਹ ਸੈਣ ਸੰਘਾਰਤ ਸੂਰ ਬਬਕਤਿ ਸਿੰਘ ਭ੍ਰਮ੍ਯੋ ਰਣਿ ਕ੍ਰੁਧੰ ॥

गातह सैण संघारत सूर बबकति सिंघ भ्रम्यो रणि क्रुधं ॥

(ਉਹ) ਸੈਨਾ ਨੂੰ ਗਾਹ ਰਹੀ ਸੀ ਅਤੇ ਸੂਰਮਿਆਂ ਨੂੰ ਮਾਰਦੀ ਜਾ ਰਹੀ ਸੀ। ਸ਼ੇਰ ਵੀ ਕ੍ਰੋਧਵਾਨ ਹੋ ਕੇ ਰਣ-ਭੂਮੀ ਵਿਚ ਭਬਕਦਾ ਫਿਰ ਰਿਹਾ ਸੀ।

ਕਉਚਹਿ ਭੇਦਿ ਅਭੇਦਿਤ ਅੰਗ ਸੁਰੰਗ ਉਤੰਗ ਸੋ ਸੋਭਿਤ ਸੁਧੰ ॥

कउचहि भेदि अभेदित अंग सुरंग उतंग सो सोभित सुधं ॥

(ਉਸ ਨੇ ਸੈਨਿਕਾ ਦੇ) ਸ਼ਰੀਰ ਨਾਲ ਚਿਪਕੇ ਹੋਏ (ਅਭੇਦਿਤ ਅੰਗ) ਕਵਚਾ ਨੂੰ ਭੰਨ ਦਿੱਤਾ ਅਤੇ (ਜ਼ਖ਼ਮਾ ਵਿਚੋਂ ਨਿਕਲਦਾ ਹੋਇਆ) ਲਹੂ (ਕਵਚਾ) ਉਪਰ ਸੋਭ ਰਿਹਾ।

ਮਾਨੋ ਬਿਸਾਲ ਬੜਵਾਨਲ ਜੁਆਲ ਸਮੁਦ੍ਰ ਕੇ ਮਧਿ ਬਿਰਾਜਤ ਉਧੰ ॥੩੩॥੧੧੦॥

मानो बिसाल बड़वानल जुआल समुद्र के मधि बिराजत उधं ॥३३॥११०॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਵਿਸ਼ਾਲ ਸਮੁੰਦਰੀ ਅਗਨੀ ਦੀ ਲਾਟ ਉਪਰ ਨੂੰ ਉਠ ਰਹੀ ਹੋਵੇ ॥੩੩॥੧੧੦॥

ਪੂਰ ਰਹੀ ਭਵਿ ਭੂਰ ਧਨੁਰ ਧੁਨਿ ਧੂਰ ਉਡੀ ਨਭ ਮੰਡਲ ਛਾਯੋ ॥

ਪੂਰ ਰਹੀ ਭਵਿ ਭੂਰ ਧਨੁਰ ਧੁਨਿ ਧੂਰ ਉਡੀ ਨਭ ਮੰਡਲ ਛਾਯੋ ॥

ਧਨੁਸ਼ ਦੀ ਧੁਨੀ ਸੰਸਾਰ (ਭਵ) ਵਿਚ ਵਿਆਪਤ ਹੋ ਗਈ ਅਤੇ (ਸੈਨਿਕਾ ਦੇ ਚਲਣ ਨਾਲ) ਧੂੜ ਉਡ ਕੇ ਆਕਾਸ਼ ਵਿਚ ਛਾ ਗਈ।

ਨੂਰ ਭਰੇ ਮੁਖ ਮਾਰਿ ਗਿਰੇ ਰਣਿ ਹੂਰਨ ਹੇਰਿ ਹੀਯੋ ਹੁਲਸਾਯੋ ॥

नूर भरे मुख मारि गिरे रणि हूरन हेरि हीयो हुलसायो ॥

(ਯੋਧਿਆਂ ਦੇ) ਤੇਜਸਵੀ ਮੁਖ (ਸ਼ਸਤ੍ਰਾਂ ਦੀ) ਮਾਰ ਖਾ ਕੇ ਰਣ-ਭੂਮੀ ਵਿਚ ਡਿਗੇ ਪਏ ਸਨ, ਉਨ੍ਹਾਂ ਨੂੰ ਵੇਖ ਕੇ ਹੂਰਾ ਦੇ ਹਿਰਦੇ ਵਿਚ ਚਾਉ ਚੜ੍ਹ ਗਿਆ ਸੀ।

ਪੂਰਣ ਰੋਸ ਭਰੇ ਅਰਿ ਤੂਰਣ ਪੂਰਿ ਪਰੇ ਰਣ ਭੂਮਿ ਸੁਹਾਯੋ ॥

पूरण रोस भरे अरि तूरण पूरि परे रण भूमि सुहायो ॥

ਕ੍ਰੋਧ ਨਾਲ ਪੂਰੀ ਤਰ੍ਹਾਂ ਭਰੇ ਹੋਏ ਬਹੁਤ ਸਾਰੇ (ਤੂਰਣ) ਵੈਰੀ ਰਣ-ਭੂਮੀ ਵਿਚ ਪਏ ਸ਼ੋਭਾ ਪਾ ਰਹੇ ਸਨ,

ਚੂਰ ਭਏ ਅਰਿ ਰੂਰੇ ਗਿਰੇ ਭਟ ਚੂਰਣ ਜਾਨੁਕ ਬੈਦ ਬਨਾਯੋ ॥੩੪॥੧੧੧॥

चूर भए अरि रूरे गिरे भट चूरण जानुक बैद बनायो ॥३४॥१११॥

ਵੈਰੀ ਦਲ ਦੇ ਚੂਰ ਚੂਰ ਹੋਏ ਸੁੰਦਰ (ਰੂਰੇ) ਸੂਰਮੇ (ਇੰਜ) ਡਿਗੇ ਪਏ ਸਨ ਮਾਨੋ ਵੈਦ ਨੇ ਚੂਰਣ ਬਣਾਇਆ ਹੋਵੇ ॥੩੪॥੧੧੧॥

ਸੰਗੀਤ ਭੁਜੰਗ ਪ੍ਰਯਾਤ ਛੰਦ
संगीत भुजंग प्रयात छंद

ਸੰਗੀਤ ਭੁਜੰਗ ਪ੍ਰਯਾਤ ਛੰਦ:

ਕਾਗੜਦੰ ਕਾਤੀ ਕਟਾਰੀ ਕੜਾਕੰ ॥

कागड़दं काती कटारी कड़ाकं ॥

ਛੁਰੀਆਂ ਅਤੇ ਕਟਾਰੀਆਂ ਕੜਕੜ ਕਰ ਰਹੀਆਂ ਸਨ,

ਤਾਗੜਦੰ ਤੀਰੰ ਤੁਪਕੰ ਤੜਾਕੰ ॥

तागड़दं तीरं तुपकं तड़ाकं ॥

ਤੀਰ ਤਾੜ ਤਾੜ ਕਰ ਰਹੇ ਸਨ ਅਤੇ ਬੰਦੂਕਾ ਤੜਾਕ ਤੜਾਕ ਕਰ ਰਹੀਆਂ ਸਨ।

ਝਾਗੜਦੰ ਨਾਗੜਦੰ ਬਾਗੜਦੰ ਬਾਜੇ ॥

झागड़दं नागड़दं बागड़दं बाजे ॥

ਸਟ ਵਜਣ ਨਾਲ ਨਗਾਰਿਆਂ ਵਿਚੋਂ ਜ਼ੋਰ ਦੀ ਆਵਾਜ਼ ਨਿਕਲਦੀ ਸੀ।

ਗਾਗੜਦੰ ਗਾਜੀ ਮਹਾ ਗਜ ਗਾਜੇ ॥੩੫॥੧੧੨॥

गागड़दं गाजी महा गज गाजे ॥३५॥११२॥

ਗੜ ਗੜ ਦੀ ਧੁਨੀ ਨਾਲ ਸੂਰਵੀਰ ('ਗਾਜੀ') ਜ਼ੋਰ ਨਾਲ ਗਜਦੇ ਸਨ ॥੩੫॥੧੧੨॥

ਸਾਗੜਦੰ ਸੂਰੰ ਕਾਗੜਦੰ ਕੋਪੰ ॥

सागड़दं सूरं कागड़दं कोपं ॥

ਸੜਸੜਾਟ ਕਰਦੇ ਸੂਰਮੇ ਕ੍ਰੋਧ ਨਾਲ ਕੜਕ ਰਹੇ ਸਨ,

ਪਾਗੜਦੰ ਪਰਮੰ ਰਣੰ ਪਾਵ ਰੋਪੰ ॥

पागड़दं परमं रणं पाव रोपं ॥

ਰਣ ਵਿਚ ਪੂਰੀ ਤਕੜਾਈ ਨਾਲ ਪੈਰ ਜਮਾਏ ਹੋਏ ਸਨ,

ਸਾਗੜਦੰ ਸਸਤ੍ਰੰ ਝਾਗੜਦੰ ਝਾਰੈ ॥

सागड़दं ससत्रं झागड़दं झारै ॥

ਸਾੜ ਸਾੜ ਕਰਦੇ ਸ਼ਸਤ੍ਰ ਝਟਪਟ ਝਾੜ ਰਹੇ ਸਨ

ਬਾਗੜਦੰ ਬੀਰੰ ਡਾਗੜਦੰ ਡਕਾਰੇ ॥੩੬॥੧੧੩॥

बागड़दं बीरं डागड़दं डकारे ॥३६॥११३॥

ਅਤੇ ਬਾਗੜ ਦੇਸ਼ ਦੇ ਸੂਰਮੇ ਡਕਾਰ ਰਹੇ ਸਨ ॥੩੬॥੧੧੩॥

ਚਾਗੜਦੰ ਚਉਪੇ ਬਾਗੜਦੰ ਬੀਰੰ ॥

चागड़दं चउपे बागड़दं बीरं ॥

ਬਾਗੜ ਦੇਸ਼ ਦੇ ਵੀਰ ਜੋਸ਼ ('ਚਉਪ') ਨਾਲ ਲਲਕਾਰਦੇ ਸਨ,

ਮਾਗੜਦੰ ਮਾਰੇ ਤਨੰ ਤਿਛ ਤੀਰੰ ॥

मागड़दं मारे तनं तिछ तीरं ॥

ਮਾੜਿਆਂ ਦੇ ਸ਼ਰੀਰ ਵਿਚ ਤਿਖੇ ਤੀਰ ਮਾਰਦੇ ਸਨ,

ਗਾਗੜਦੰ ਗਜੇ ਸੁ ਬਜੇ ਗਹੀਰੈ ॥

गागड़दं गजे सु बजे गहीरै ॥

ਵੱਡੇ ਵੱਡੇ ਨਗਾਰੇ ਜ਼ੋਰ ਨਾਲ ਗਰਜਦੇ ਸਨ

ਕਾਗੜੰ ਕਵੀਯਾਨ ਕਥੈ ਕਥੀਰੈ ॥੩੭॥੧੧੪॥

कागड़ं कवीयान कथै कथीरै ॥३७॥११४॥

ਅਤੇ ਕਵੀ ਕੜਾਕੇਦਾਰ ਛੰਦ ('ਕਥੀਰੈ') ਗਾ ਰਹੇ ਸਨ ॥੩੭॥੧੧੪॥

ਦਾਗੜਦੰ ਦਾਨੋ ਭਾਗੜਦੰ ਭਾਜੇ ॥

दागड़दं दानो भागड़दं भाजे ॥

ਭਗੌੜੇ ਦੈਂਤ ਦਗੜ ਦਗੜ ਕਰ ਕੇ ਭਜ ਰਹੇ ਸਨ,

ਗਾਗੜਦੰ ਗਾਜੀ ਜਾਗੜਦੰ ਗਾਜੇ ॥

गागड़दं गाजी जागड़दं गाजे ॥

ਸੂਰਵੀਰ ਜਗਹ ਜਗਹ ਗੜ ਗੜ ਕਰਦੇ ਗਜ ਰਹੇ ਸਨ,

ਛਾਗੜਦੰ ਛਉਹੀ ਛੁਰੇ ਪ੍ਰੇਛੜਾਕੇ ॥

छागड़दं छउही छुरे प्रेछड़ाके ॥

ਛੁਰੀਆਂ ਅਤੇ ਛਵੀਆਂ ਦੇ ਛਾੜ ਛਾੜ ਕਰਦੇ ਛੜਾਕੇ ਪੈਂਦੇ ਹਨ

ਤਾਗੜਦੰ ਤੀਰੰ ਤੁਪਕੰ ਤੜਾਕੇ ॥੩੮॥੧੧੫॥

तागड़दं तीरं तुपकं तड़ाके ॥३८॥११५॥

ਅਤੇ ਤੀਰਾ ਦੇ ਤੜਾਕੇ ਤੇ ਬੰਦੂਕਾ ਦੇ ਗੜਾਕੇ ਹੁੰਦੇ ਸਨ ॥੩੮॥੧੧੫॥

ਗਾਗੜਦੰ ਗੋਮਾਯ ਗਜੇ ਗਹੀਰੰ ॥

गागड़दं गोमाय गजे गहीरं ॥

ਗੜ ਗੜ ਕਰਦੇ ਰਣਸਿੰਗੇ ਜ਼ੋਰ ਨਾਲ ਗਜ ਰਹੇ ਸਨ,

ਸਾਗੜਦੰ ਸੰਖੰ ਨਾਗੜਦੰ ਨਫੀਰੰ ॥

सागड़दं संखं नागड़दं नफीरं ॥
ਸੰਖਾ ਦੀ ਆਵਾਜ਼ ਅਤੇ ਤੂਤੀਆਂ ਦੀ ਧੁਨੀ ਹੋ ਰਹੀ ਸੀ,

ਬਾਗੜਦੰ ਬਾਜੇ ਬਜੇ ਬੀਰ ਖੇਤੰ ॥
बागड़दं बाजे बजे बीर खेतं ॥
ਸੂਰਮੇ ਬਾਗੜ ਦੇਸ਼ ਦੇ ਵਾਜੇ ਵਜਾ ਰਹੇ ਸਨ

ਨਾਗੜਦੰ ਨਾਚੇ ਸੁ ਭੂਤੰ ਪਰੇਤੰ ॥੩੯॥੧੧੬॥
नागड़दं नाचे सु भूतं परेतं ॥३९॥११६॥
ਅਤੇ ਭੂਤਪ੍ਰੇਤ ਨੰਗੇ ਹੋ ਕੇ ਨਚ ਰਹੇ ਸਨ ॥੩੯॥੧੧੬॥

ਤਾਗੜਦੰ ਤੀਰੰ ਬਾਗੜਦੰ ਬਾਣੰ ॥
तागड़दं तीरं बागड़दं बाणं ॥
ਦੋ ਖੰਭੀਏ ਬਾਣ ਤੜ ਤੜ ਕਰਦੇ ਚਲਦੇ ਸਨ;

ਕਾਗੜਦੰ ਕਾਤੀ ਕਟਾਰੀ ਕ੍ਰਿਪਾਣੰ ॥
कागड़दं काती कटारी कृपाणं ॥
ਛੁਰੀਆਂ, ਕਟਾਰੀਆਂ ਅਤੇ ਕ੍ਰਿਪਾਨਾ ਦੀ ਕੜਕਾਰ ਹੁੰਦੀ ਸੀ;

ਨਾਗੜਦੰ ਨਾਦੰ ਬਾਗੜਦੰ ਬਾਜੇ ॥
नागड़दं नादं बागड़दं बाजे ॥
ਬਾਗੜ ਦੇਸ਼ ਦੇ ਨਗਾਰਿਆਂ ਵਿਚੋਂ ਧੁਨੀ ਨਿਕਲਦੀ ਸੀ

ਸਾਗੜਦੰ ਸੂਰੰ ਰਾਗੜਦੰ ਰਾਜੇ ॥੪੦॥੧੧੭॥
सागड़दं सूरं रागड़दं राजे ॥४०॥११७॥
ਅਤੇ ਸਾਰੇ ਸੂਰਮੇ (ਇਨ੍ਹਾ ਨਗਾਰਿਆਂ ਦੇ) ਨਾਦ ਵਿਚ ਮਗਨ (ਹੋ ਕੇ ਯੁੱਧ ਕਰ ਰਹੇ ਸਨ) ॥੪੦॥੧੧੭॥

ਸਾਗੜਦੰ ਸੰਖੰ ਨਾਗੜਦੰ ਨਫੀਰੰ ॥
सागड़दं संखं नागड़दं नफीरं ॥

ਸੰਖਾ ਦੀ ਆਵਾਜ਼ ਅਤੇ ਤੂਤੀਆਂ ਦੀ ਧੁਨੀ ਹੋ ਰਹੀ ਸੀ,

ਗਾਗੜਦੰ ਗੋਮਾਯ ਗਜੇ ਗਹੀਰੰ ॥

गागड़दं गोमाय गजे गहीरं ॥

ਰਣਸਿੰਗੇ ਬਹੁਤ ਗੰਭੀਰ ਨਾਦ ਕਢ ਰਹੇ ਸਨ,

ਨਾਗੜਦੰ ਨਗਾਰੇ ਬਾਗੜਦੰ ਬਾਜੇ ॥

नागड़दं नगारे बागड़दं बाजे ॥

ਬਾਗੜ ਦੇਸ਼ ਦੇ ਵਾਜੇ ਅਤੇ ਨਗਾਰੇ ਵਜ ਰਹੇ ਸਨ

ਜਾਗੜਦੰ ਜੋਧਾ ਗਾਗੜਦੰ ਗਾਜੇ ॥੪੧॥੧੧੮॥

जागड़दं जोधा गागड़दं गाजे ॥४१॥११८॥

ਅਤੇ ਸੂਰਮੇ ਜਗਹ ਜਗਹ ਗਜ ਰਹੇ ਸਨ ॥੪੧॥੧੧੮॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਜਿਤੇਕੁ ਰੂਪ ਧਾਰੀਯੰ ॥

जितेकु रूप धारीयं ॥

(ਰਕਤ-ਬੀਜ ਦੇ ਲਹੂ ਦੇ ਤੁਪਕੇ) ਜਿਤਨੇ ਵੀ ਰੂਪ ਧਾਰਦੇ ਸਨ,

ਤਿਤੇਕੁ ਦੇਬਿ ਮਾਰੀਯੰ ॥

तितेकु देबि मारीयं ॥

ਉਤਨੇ ਹੀ ਦੇਵੀ ਮਾਰ ਦਿੰਦੀ ਸੀ।

ਜਿਤੇਕੇ ਰੂਪ ਧਾਰਹੀ ॥

जितेके रूप धारही ॥

ਜਿਤਨੇ ਰੂਪ (ਉਹ ਹੋਰ) ਧਾਰਨਗੇ,

ਤਿਤਿਓ ਦ੍ਰਗਾ ਸੰਘਾਰਹੀ ॥੪੨॥੧੧੯॥

तितिओ द्रगा संघारही ॥४२॥११९॥

(ਉਹ ਸਾਰੇ) ਦੇਵੀ ਮਾਰ ਦੇਵੇਗੀ ॥੪੨॥੧੧੯॥

ਜਿਤੇਕੁ ਸਸਤ੍ਰ ਵਾ ਝਰੇ ॥

जितेकु ससत्र वा झरे ॥

ਉਸ ਨੂੰ ਜਿਤਨੇ ਸ਼ਸਤ੍ਰ ਵਜਦੇ ਹਨ,

ਪ੍ਰਵਾਹ ਸ੍ਰੋਨ ਕੇ ਪਰੇ ॥

प्रवाह स्रोन के परे ॥

ਲਹੂ ਦੇ ਪ੍ਰਵਾਹ ਚਲ ਪੈਂਦੇ ਸਨ।

ਜਿਤੀਕਿ ਬਿੰਦਕਾ ਗਿਰੈ ॥

जितीकि बिंदका गिरै ॥

(ਲਹੂ) ਦੀਆਂ ਜਿਤਨੀਆਂ ਬੂੰਦਾ ਡਿਗਦੀਆਂ ਸਨ,

ਸੁ ਪਾਨ ਕਾਲਿਕਾ ਕਰੈ ॥੪੩॥੧੨੦॥

सु पान कालिका करै ॥४३॥१२०॥

ਉਹ ਕਾਲਕਾ ਪੀ ਲੈਂਦੀ ਸੀ ॥੪੩॥੧੨੦॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਹੂਓ ਸ੍ਰੋਣ ਹੀਨੰ ॥

हूओ स्रोण हीनं ॥

(ਰਕਤਬੀਜ) ਲਹੂ ਤੋਂ ਸਖਣਾ ਹੋ ਗਿਆ

ਭਯੋ ਅੰਗ ਛੀਨੰ ॥

भयो अंग छीनं ॥

ਅਤੇ (ਉਸ ਦਾ) ਸ਼ਰੀਰ ਨਿਰਬਲ ਹੋ ਗਿਆ।

ਗਿਰਿਯੋ ਅੰਤਿ ਝੂਮੰ ॥

गिरियो अंति झूमं ॥

ਅੰਤ ਵਿਚ (ਉਹ) ਭੁਆਟਣੀ ਖਾ ਕੇ ਡਿਗ ਪਿਆ,

ਮਨੋ ਮੇਘ ਭੂਮੰ ॥੪੪॥੧੨੧॥

मनो मेघ भूमं ॥४४॥१२१॥

ਮਾਨੋ ਧਰਤੀ ਉਤੇ ਬਦਲ ਡਿਗ ਰਿਹਾ ਹੋਵੇ ॥੪੪॥੧੨੧॥

ਸਬੇ ਦੇਵ ਹਰਖੇ ॥

सबे देव हरखे ॥

ਸਾਰੇ ਦੇਵਤੇ ਖੁਸ਼ ਹੋਏ

ਸੁਮਨ ਧਾਰ ਬਰਖੇ ॥

सुमन धार बरखे ॥

ਅਤੇ ਫੁਲਾ ਦੀ ਬਰਖਾ ਕਰਨ ਲਗੇ।

ਰਕਤ ਬਿੰਦ ਮਾਰੇ ॥

रकत बिंद मारे ॥

ਰਕਤਬੀਜ ਨੂੰ ਮਾਰ ਕੇ

ਸਬੈ ਸੰਤ ਉਬਾਰੇ ॥੪੫॥੧੨੨॥

सबै संत उबारे ॥४५॥१२२॥

ਸਾਰਿਆਂ ਸੰਤਾ ਨੂੰ (ਸੰਕਟ ਤੋਂ) ਬਚਾ ਲਿਆ ॥੪੫॥੧੨੨॥

ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਰਕਤ ਬੀਰਜ ਬਧਹ ਚਤੁਰਥ ਧਿਆਯ ਸੰਪੂਰਨਮ ਸਤੁ ਸੁਭਮ ਸਤੁ ॥੪॥

इति स्री बचित्र नाटके चंडी चरित्रे रकत बीरज बधह चतुरथ धिआय संपूरनम सतु सुभम सतु ॥४॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਚੰਡੀ-ਚਰਿਤ੍ਰ ਪ੍ਰਸੰਗ ਦੇ 'ਰਕਤਬੀਜ-ਬਧ' ਨਾ ਦੇ ਚੌਥੇ ਅਧਿਆਇ ਦੀ ਸ਼ੁਭ ਸਮਾਪਤੀ ॥੪॥

ਅਥ ਨਿਸੁੰਭ ਜੁਧ ਕਥਨੰ ॥

अथ निसुँभ जुध कथनं ॥

ਹੁਣ ਨਿਸ਼ੁੰਭ ਦੇ ਯੁੱਧ ਦਾ ਕਥਨ

ਦੋਹਰਾ ॥

दोहरा ॥

ਦੋਹਰਾ:

ਸੁੰਭ ਨਿਸੁੰਭ ਸੁਣਿਯੋ ਜਬੈ ਰਕਤਬੀਰਜ ਕੋ ਨਾਸ ॥

सुँभ निसुँभ सुणियो जबै रकतबीरज को नास ॥

ਸੁੰਭ ਅਤੇ ਨਿਸੁੰਭ ਨੇ ਜਦੋਂ ਰਕਤਬੀਜ ਦੇ ਮਾਰੇ ਜਾਣ (ਦੀ ਗੱਲ) ਸੁਣੀ

ਆਪ ਚੜਤ ਭੈ ਜੋਰਿ ਦਲ ਸਜੇ ਪਰਸੁ ਅਰੁ ਪਾਸਿ ॥੧॥੧੨੩॥

आप चड़त भै जोरि दल सजे परसु अरु पासि ॥१॥१२३॥

(ਤਦੋਂ) ਆਪ ਸੈਨਾ ਇਕੱਠੀ ਕਰਕੇ ਅਤੇ ਕੁਹਾੜਿਆਂ ਅਤੇ ਫੰਧਿਆਂ ਨਾਲ ਸੁਸਜਿਤ ਹੋ ਕੇ (ਦੋਵੇਂ) ਚੜ੍ਹ ਪਏ ॥੧॥੧੨੩॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਚੜੇ ਸੁੰਭ ਨੈਸੁੰਭ ਸੂਰਾ ਅਪਾਰੰ ॥

चड़े सुँभ नैसुँभ सूरा अपारं ॥

ਅਪਾਰ ਸ਼ਕਤੀ ਵਾਲੇ ਸੂਰਵੀਰ ਸੁੰਭ ਅਤੇ ਨਿਸੁੰਭ ਨੇ ਚੜ੍ਹਾਈ ਕਰ ਦਿੱਤੀ।

ਉਠੇ ਨਦ ਨਾਦੰ ਸੁ ਧਉਸਾ ਧੁਕਾਰੰ ॥

उठे नद नादं सु धउसा धुकारं ॥

(ਉਨ੍ਹਾ ਦੀ ਸੈਨਾ ਵਲੋਂ) ਧੌਂਸਿਆਂ ਅਤੇ ਨਗਾਰਿਆਂ ਦੀ ਧੁਨੀ ਗੂੰਜਣ ਲਗੀ।

ਭਈ ਅਸਟ ਸੈ ਕੋਸ ਲਉ ਛਤ੍ਰ ਛਾਯੰ ॥

भई असट सै कोस लउ छत्र छायं ॥

ਅੱਠ ਸੌ ਕੋਹਾ ਤਕ ਛਤਰਾ ਦੀ ਛਾ ਹੋ ਗਈ।

ਭਜੇ ਚੰਦ ਸੂਰੰ ਡਰਿਯੋ ਦੇਵ ਰਾਯੰ ॥੨॥੧੨੪॥

भजे चंद सूरं डरियो देव रायं ॥२॥१२४॥

(ਉਸ ਸਥਿਤੀ ਨੂੰ ਵੇਖ ਕੇ) ਸੂਰਜ ਅਤੇ ਚੰਦ੍ਰਮਾ ਭਜ ਗਏ ਅਤੇ ਇੰਦਰ ਵੀ ਡਰ ਗਿਆ ॥੨॥੧੨੪॥

ਭਕਾ ਭੁੰਕ ਭੇਰੀ ਢਕਾ ਢੁੰਕ ਢੋਲੰ ॥

भका भुँक भेरी ढका ढुँक ढोलं ॥

ਭੇਰੀਆਂ ਦੀ ਭਕ-ਭਕ ਅਤੇ ਢੋਲਾ ਦੀ ਢਾ-ਢਾ ਦੀ (ਆਵਾਜ਼ ਹੋਣ ਲਗੀ)।

ਫਟੀ ਨਖ ਸਿੰਘੰ ਮੁਖੰ ਡਢ ਕੋਲੰ ॥

फटी नख सिंघं मुखं डढ कोलं ॥

ਸ਼ੇਰ ਦੇ ਨਹੁੰਆਂ ਨਾਲ (ਧਰਤੀ ਇੰਜ) ਫਟ ਗਈ (ਜਿਵੇਂ) ਸੂਰ (ਕੋਲੰ) ਨੇ ਆਪਣੇ ਹੁੱਡ ਨਾਲ (ਪੁਟੀ ਹੋਈ ਹੁੰਦੀ ਹੈ)।

ਡਮਾ ਡੰਮਿ ਡਉਰੂ ਡਕਾ ਡੁੰਕ ਡੰਕੰ ॥

डमा डंमि डउरू डका डुँक डंकं ॥

ਡੌਰੂ ਡੰਮ ਡੰਮ ਕਰ ਰਹੇ ਸਨ (ਅਤੇ ਨਗਾਰਿਆਂ ਉਤੇ) ਡੱਗੇ ਡਕ ਡਕ ਕਰ ਕੇ (ਵਜ ਰਹੇ ਸਨ)।

ਰੜੇ ਗ੍ਰਿਧ ਬ੍ਰਿਧੰ ਕਿਲਕਾਰ ਕੰਕੰ ॥੩॥੧੨੫॥

रड़े गृध बृधं किलकार कंकं ॥३॥१२५॥

ਵਡੇ ਆਕਾਰ ਵਾਲੀਆਂ ਗਿਧਾ ਬੋਲ (ਰੜੰ) ਰਹੀਆਂ ਸਨ ਅਤੇ ਕਾ ਕਿਲਕਾਰੀਆਂ ਮਾਰ ਰਹੇ ਸਨ ॥੩॥੧੨੫॥

ਖੁਰੰ ਖੇਹ ਉਠੀ ਰਹਿਯੋ ਗੈਨ ਪੂਰੰ ॥

खुरं खेह उठी रहियो गैन पूरं ॥

(ਘੋੜਿਆਂ ਦੇ) ਖੁਰਾ ਨਾਲ (ਇਤਨੀ) ਗਰਦ ਉਠੀ ਕਿ ਸਾਰਾ ਆਕਾਸ਼ ਭਰ ਗਿਆ।

ਦਲੇ ਸਿੰਧੁ ਬਿਧੰ ਭਏ ਪਬ ਚੂਰੰ ॥

दले सिंधु बिधं भए पब चूरं ॥

(ਉਨ੍ਹਾਂ ਦੇ ਪੈਰਾ ਹੇਠਾ) ਸਮੁੰਦਰ ਅਤੇ ਪਰਬਤ ('ਬਿਧੰ') ਦਲੇ ਗਏ ਅਤੇ ਛੋਟੇ ਪਰਬਤ ਚੂਰਨ ਬਣ ਗਏ।

ਸੁਣੋ ਸੋਰ ਕਾਲੀ ਗਹੈ ਸਸਤ੍ਰ ਪਾਣੰ ॥

सुणो सोर काली गहै ससत्र पाणं ॥

ਕਾਲੀ ਨੇ ਸ਼ੋਰ ਸੁਣਦਿਆਂ ਹੀ ਹੱਥ ਵਿਚ ਸ਼ਸਤ੍ਰ ਧਾਰਨ ਕਰ ਲਏ

ਕਿਲਕਾਰ ਜੇਮੀ ਹਨੇ ਜੰਗ ਜੁਆਣੰ ॥੪॥੧੨੬॥

किलकार जेमी हने जंग जुआणं ॥४॥१२६॥

ਅਤੇ ਜੈ ਘੋਸ਼ ('ਜੇਮੀ ਕਿਲਕਾਰ') ਕਰਦੀ ਹੋਈ ਨੇ ਯੁੱਧ ਵਿਚ ਸੂਰਵੀਰਾ ਨੂੰ ਮਾਰ ਦਿੱਤਾ ॥੪॥੧੨੬॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਗਜੇ ਬੀਰ ਗਾਜੀ ॥

गजे बीर गाजी ॥

ਵਿਜੈਸ਼ਾਲੀ ਯੋਧੇ ਗਜ ਰਹੇ ਸਨ

ਤੁਰੇ ਤੁੰਦ ਤਾਜੀ ॥

तुरे तुँद ताजी ॥

ਅਤੇ ਤੇਜ਼ੀ ਨਾਲ ਘੋੜੇ ਦੌੜਾਉਂਦੇ ਸਨ।

ਮਹਿਖੁਆਸ ਕਰਖੇ ॥

महिखुआस करखे ॥

ਧਨੁਸ਼ਾ ('ਮਹਿਖੁਆਸ') ਨੂੰ ਖਿਚ ਰਹੇ ਸਨ

ਸਰੰ ਧਾਰ ਬਰਖੇ ॥੫॥੧੨੭॥

सरं धार बरखे ॥५॥१२७॥

ਅਤੇ ਬਾਣਾ ਦੀ ਝੜੀ ਲਗਾ ਰਹੇ ਸਨ ॥੫॥੧੨੭॥

ਇਤੇ ਸਿੰਘ ਗਜਿਯੋ ॥

इते सिंघ गजियो ॥

ਇਧਰੋਂ ਸ਼ੇਰ ਗਜਿਆ

ਮਹਾ ਸੰਖ ਬਜਿਯੋ ॥

महा संख बजियो ॥

(ਮਾਨੋ) ਵੱਡਾ ਸੰਖ ਵਜਿਆ ਹੋਵੇ।

ਰਹਿਯੋ ਨਾਦ ਪੂਰੰ ॥

रहियो नाद पूरं ॥

(ਉਸ ਦੀ ਗਰਜ ਦੀ) ਧੁਨੀ ਹਰ ਪਾਸੇ ਪਸਰ ਗਈ

ਛੁਹੀ ਗੈਣਿ ਧੂਰੰ ॥੬॥੧੨੮॥

छुही गैणि धूरं ॥६॥१२८॥

ਅਤੇ ਧੂੜ ਆਕਾਸ਼ ਤਕ ਪਹੁੰਚ ਗਈ ॥੬॥੧੨੮॥

ਸਬੈ ਸਸਤ੍ਰ ਸਾਜੇ ॥

सबै ससत्र साजे ॥

ਸਾਰੇ ਸ਼ਸਤ੍ਰ ਸਜਾਏ ਹੋਏ ਸਨ,

ਘਣੰ ਜੇਮ ਗਾਜੇ ॥

घणं जेम गाजे ॥

ਬਦਲ ਵਾਗ ਗਜ ਰਹੇ ਸਨ।

ਚਲੇ ਤੇਜ ਤੈ ਕੈ ॥

चले तेज तै कै ॥
(ਸੂਰਵੀਰ) ਕ੍ਰੋਧਵਾਨ ਹੋ ਕੇ

ਅਨੰਤ ਸਸਤ੍ਰ ਲੈ ਕੈ ॥੭॥੧੨੯॥
अनंत ससत्र लै कै ॥७॥१२९॥
ਅਤੇ ਅਨੰਤ ਸ਼ਸਤ੍ਰ ਲੈ ਕੇ (ਚਲ ਰਹੇ ਸਨ) ॥੭॥੧੨੯॥

ਚਹੂੰ ਓਰ ਢੂਕੇ ॥
चहूँ ओर ढूके ॥
ਚੌਹਾ ਪਾਸਿਆਂ ਤੋਂ (ਸੂਰਮੇ) ਆਣ ਢੁੱਕੇ ਸਨ

ਮੁਖੰ ਮਾਰ ਕੂਕੇ ॥
मुखं मार कूके ॥
ਅਤੇ ਮੂੰਹਾ ਤੋਂ 'ਮਾਰੋ' 'ਮਾਰੋ' ਪੁਕਾਰ ਰਹੇ ਸਨ।

ਅਨੰਤ ਸਸਤ੍ਰ ਬਜੇ ॥
अनंत ससत्र बजे ॥
ਬੇਹਿਸਾਬੇ ਸ਼ਸਤ੍ਰ ਵਜ ਰਹੇ ਸਨ

ਮਹਾ ਬੀਰ ਗਜੇ ॥੮॥੧੩੦॥
महा बीर गजे ॥८॥१३०॥
ਅਤੇ ਮਹਾਨ ਯੋਧੇ ਗਜ ਰਹੇ ਸਨ ॥੮॥੧੩੦॥

ਮੁਖੰ ਨੈਣ ਰਕਤੰ ॥
मुखं नैण रकतं ॥
(ਉਨ੍ਹਾ ਸੂਰਵੀਰਾ ਦੇ) ਮੂੰਹ ਅਤੇ ਅੱਖਾ ਲਾਲ ਸਨ

ਧਰੇ ਪਾਣਿ ਸਕਤੰ ॥
धरे पाणि सकतं ॥

ਅਤੇ ਹੱਥਾ ਵਿਚ ਬਰਛੇ ('ਸਕਤੰ') ਧਾਰਨ ਕੀਤੇ ਹੋਏ ਸਨ।

ਕੀਏ ਕ੍ਰੋਧ ਉਠੇ ॥

कीए क्रोध उठे ॥

(ਉਹ) ਕ੍ਰੋਧ ਕਰ ਕੇ ਡਟ ਗਏ ਸਨ

ਸਰੰ ਬ੍ਰਿਸਟਿ ਬੁਠੇ ॥੯॥੧੩੧॥

सरं बृसटि बुठे ॥९॥१३१॥

ਅਤੇ ਤੀਰਾ ਦੀ ਬਰਖਾ ਕਰ ਰਹੇ ਸਨ ॥੯॥੧੩੧॥

ਕਿਤੇ ਦੁਸਟ ਕੂਟੇ ॥

किते दुसट कूटे ॥

ਕਿਤਨੇ ਹੀ ਦੁਸ਼ਟ ਕੁਟੇ ਜਾ ਚੁਕੇ ਹਨ

ਅਨੰਤਾਸਤ੍ਰ ਛੂਟੇ ॥

अनंतासत्र छूटे ॥

ਅਤੇ ਅਨੇਕਾ ਅਸਤ੍ਰ ਚਲ ਰਹੇ ਸਨ।

ਕਰੀ ਬਾਣ ਬਰਖੰ ॥

करी बाण बरखं ॥

ਬਾਣਾ ਦੀ ਬਰਖਾ ਕੀਤੀ ਜਾ ਰਹੀ ਸੀ।

ਭਰੀ ਦੇਬਿ ਹਰਖੰ ॥੧੦॥੧੩੨॥

भरी देबि हरखं ॥१०॥१३२॥

ਦੇਵੀ ਆਨੰਦਿਤ ਹੋ ਰਹੀ ਸੀ ॥੧੦॥੧੩੨॥

ਬੇਲੀ ਬਿੰਦ੍ਰਮ ਛੰਦ ॥

बेली बिंद्रम छंद ॥

ਬੇਲੀ ਬਿਦ੍ਰਮ ਛੰਦ:

ਕਹ ਕਹ ਸੁ ਕੂਕਤ ਕੰਕੀਯੰ ॥

कह कह सु कूकत कंकीयं ॥

ਕਉਏ ਕਾ ਕਾ ਕਰ ਕੇ ਸ਼ੋਰ ਕਰ ਰਹੇ ਸਨ

ਬਹਿ ਬਹਤ ਬੀਰ ਸੁ ਬੰਕੀਯੰ ॥

बहि बहत बीर सु बंकीयं ॥

ਅਤੇ ਬਾਕੇ ਯੋਧੇ ਬਹਿ ਬਹਿ ਕਰਦੇ (ਸ਼ਸਤ੍ਰ) ਵਾਹ ਰਹੇ ਸਨ।

ਲਹ ਲਹਤ ਬਾਣਿ ਕ੍ਰਿਪਾਣਯੰ ॥

लह लहत बाणि कृपाणयं ॥

ਬਾਣ ਅਤੇ ਕ੍ਰਿਪਾਨਾ ਲਹ-ਲਹ ਕਰ ਕੇ (ਚਮਕ ਰਹੀਆਂ ਸਨ)

ਗਹ ਗਹਤ ਪ੍ਰੇਤ ਮਸਾਣਯੰ ॥੧੧॥੧੩੩॥

गह गहत प्रेत मसाणयं ॥११॥१३३॥

ਅਤੇ ਪ੍ਰੇਤ ਮੁਰਦਿਆਂ ('ਮਸਾਣ') ਨੂੰ ਪਕੜ ਪਕੜ ਕੇ ਛਕਦੇ ('ਗਹਤ') ਸਨ ॥੧੧॥੧੩੩॥

ਡਹ ਡਹਤ ਡਵਰ ਡਮੰਕਯੰ ॥

डह डहत डवर डमंकयं ॥

ਡਹਿ ਡਹਿ ਕਰ ਕੇ ਡਉਰੂ ਡਮਕਦੇ ਸਨ

ਲਹ ਲਹਤ ਤੇਗ ਤ੍ਰਮੰਕਯੰ ॥

लह लहत तेग त्रमंकयं ॥

ਅਤੇ ਲਹ ਲਹ ਕਰਕੇ ਤੇਗਾ ਚਮਕਦੀਆਂ ('ਤ੍ਰਮੰਕਯੰ') ਸਨ।

ਧ੍ਰਮ ਧ੍ਰਮਤ ਸਾਗ ਧਮੰਕਯੰ ॥

ध्रम ध्रमत साग धमंकयं ॥

ਧ੍ਰਮ ਧ੍ਰਮ ਕਰਕੇ ਬਰਛਿਆਂ ਦੇ ਧਮਾਕੇ ਹੁੰਦੇ ਸਨ।

ਬਬਕੰਤ ਬੀਰ ਸੁ ਬੰਕਯੰ ॥੧੨॥੧੩੪॥

बबकंत बीर सु बंकयं ॥१२॥१३४॥

ਬਾਕੇ ਸੂਰਵੀਰ ਬੜਕਾ ਮਾਰਦੇ ਸਨ ॥੧੨॥੧੩੪॥

ਛੁਟਕੰਤ ਬਾਣ ਕਮਾਣਯੰ ॥

छुटकंत बाण कमाणयं ॥

ਕਮਾਨਾ ਵਿਚੋਂ ਛੁਟਦੇ ਬਾਣ

ਹਰਰੰਤ ਖੇਤ ਖਤ੍ਰਾਣਯੰ ॥

हररंत खेत खत्राणयं ॥

ਯੁੱਧ ਵਿਚ ਛਤ੍ਰੀਆਂ ਨੂੰ ਹੈਰਾਨ ਕਰ ਰਹੇ ਹਨ।

ਡਹਕੰਤ ਡਾਮਰ ਡੰਕਣੀ ॥

डहकंत डामर डंकणी ॥

ਡਾਕਣੀਆਂ ਡਮਰੂ (ਦੀ ਧੁਨੀ ਸੁਣ ਕੇ) ਡਕਾਰ ਰਹੀਆਂ ਸਨ

ਕਹ ਕਹਕ ਕੂਕਤ ਜੁਗਣੀ ॥੧੩॥੧੩੫॥

कह कहक कूकत जुगणी ॥१३॥१३५॥

ਅਤੇ ਜੋਗਣਾ ਕਹਿ-ਕਹਿ ਕਰਕੇ ਕੂਕ ਰਹੀਆਂ ਹਨ ॥੧੩॥੧੩੫॥

ਉਫਟੰਤ ਸ੍ਰੋਣਤ ਛਿਛਯੰ ॥

उफटंत स्रोणत छिछयं ॥

ਲਹੂ ਦੀਆਂ ਛਿਟਾ ਉਠਦੀਆਂ ਸਨ।

ਬਰਖੰਤ ਸਾਇਕ ਤਿਛਯੰ ॥

बरखंत साइक तिछयं ॥

ਤਿਖੇ ਤੀਰਾ ਦੀ ਬਰਖਾ ਹੁੰਦੀ ਸੀ।

ਬਬਕੰਤ ਬੀਰ ਅਨੇਕਯੰ ॥

ਬਬਕੰਤ ਬੀਰ ਅਨੇਕਯੰ ॥

ਅਨੇਕਾ ਵੀਰ-ਸੈਨਿਕ ਬੜ੍ਹਕ ਰਹੇ ਸਨ

ਫਿਕਰੰਤ ਸਿਆਰ ਬਸੇਖਯੰ ॥੧੪॥੧੩੬॥

फिकरंत सिआर बसेखयं ॥१४॥१३६॥

ਅਤੇ ਗਿਦੜ ਹੁੰਕਾਰ ('ਫਿਕਰੰਤ') ਰਹੇ ਸਨ ॥੧੪॥੧੩੬॥

ਹਰਖੰਤ ਸ੍ਰੋਣਤਿ ਰੰਗਣੀ ॥

हरखंत स्रोणति रंगणी ॥

ਲਹੂ ਵਿਚ ਰੰਗਣ ਵਾਲੀ

ਬਿਹਰੰਤ ਦੇਬਿ ਅਭੰਗਣੀ ॥

बिहरंत देबि अभंगणी ॥

ਅਤੇ ਨਸ਼ਟ ਨਾ ਹੋ ਸਕਣ ਵਾਲੀ ਦੇਵੀ ਪ੍ਰਸੰਨ ਹੋ ਕੇ ਫਿਰ ਰਹੀ ਸੀ।

ਬਬਕੰਤ ਕੇਹਰ ਡੋਲਹੀ ॥

बबकंत केहर डोलही ॥

ਸ਼ੇਰ ('ਕੇਹਰ') ਦਹਾੜਦਾ ਹੋਇਆ ਘੁੰਮ ਰਿਹਾ ਸੀ

ਰਣਿ ਅਭੰਗ ਕਲੋਲਹੀ ॥੧੫॥੧੩੭॥

रणि अभंग कलोलही ॥१५॥१३७॥

ਅਤੇ ਰਣ-ਭੂਮੀ ਵਿਚ ਨਿਰੰਤਰ ਕਲੋਲ ਕਰ ਰਿਹਾ ਸੀ ॥੧੫॥੧੩੭॥

ਢਮ ਢਮਤ ਢੋਲ ਢਮਕਯੰ ॥

ढम ढमत ढोल ढमकयं ॥

ਢੋਲਾ ਦੀ ਢੰਮ ਢੰਮ ਢੰਮਕ ਹੋ ਰਹੀ ਸੀ,

ਧਮ ਧਮਤ ਸਾਗ ਧਮਕਯੰ ॥

धम धमत साग धमकयं ॥

ਬਰਛਿਆਂ ਦੀ ਧੰਮ ਧੰਮ ਦੀ ਧਮਕ ਹੋ ਰਹੀ ਸੀ।

ਬਹ ਬਹਤ ਕ੍ਰੁਧ ਕ੍ਰਿਪਾਣਯੰ ॥

बह बहत क्रुध कृपाणयं ॥

(ਵੀਰ ਯੋਧੇ) ਕ੍ਰੋਧ ਨਾਲ ਬਹਿ ਬਹਿ ਕਰਦੀਆਂ ਕ੍ਰਿਪਾਨਾ ਚਲਾਉਂਦੇ ਸਨ

ਜੁਝੈਤ ਜੋਧ ਜੁਆਣਯੰ ॥੧੬॥੧੩੮॥

जुझैत जोध जुआणयं ॥१६॥१३८॥

ਅਤੇ ਯੋਧੇ ਯੁੱਧ ਵਿਚ ਜੂਝ ਰਹੇ ਸਨ ॥੧੬॥੧੩੮॥

ਦੋਹਰਾ ॥

दोहरा ॥

ਦੋਹਰਾ:

ਭਜੀ ਚਮੂੰ ਸਬ ਦਾਨਵੀ ਸੁੰਭ ਨਿਰਖ ਨਿਜ ਨੈਣ ॥

भजी चमूँ सब दानवी सुँभ निरख निज नैण ॥

ਦੈਂਤਾ ਦੀ ਸਾਰੀ ਸੈਨਾ ਭਜ ਗਈ, (ਇਹ ਸਥਿਤੀ) ਸੁੰਭ ਨੇ ਆਪਣੀਆਂ ਅੱਖਾ ਨਾਲ ਵੇਖ ਲਈ।

ਨਿਕਟ ਬਿਕਟ ਭਟ ਜੇ ਹੁਤੇ ਤਿਨ ਪ੍ਰਤਿ ਬੁਲਿਯੋ ਬੈਣ ॥੧੭॥੧੩੯॥

निकट बिकट भट जे हुते तिन प्रति बुलियो बैण ॥१७॥१३९॥

(ਉਸ ਦੇ) ਨੇੜੇ ਜਿਤਨੇ ਵੀ ਲੜਾਕੇ ਸੂਰਮੇ (ਮੌਜੂਦ ਸਨ) ਉਨ੍ਹਾ ਪ੍ਰਤਿ (ਇਸ ਤਰ੍ਹਾ) ਬਚਨ ਬੋਲਿਆ ॥੧੭॥੧੩੯॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਨਿਸੁੰਭ ਸੁੰਭ ਕੋਪ ਕੈ ॥

निसुँभ सुँभ कोप कै ॥

ਕ੍ਰੋਧ ਨਾਲ ਸੁੰਭ ਨੇ ਧਰਤੀ ਉਤੇ

ਪਠਿਯੋ ਸੁ ਪਾਵ ਰੋਪ ਕੈ ॥

पठियो सु पाव रोप कै ॥

ਪੈਰ ਗਡਦੇ ਹੋਇਆਂ ਨਿਸੁੰਭ ਨੂੰ ਭੇਜਿਆ

ਕਹਿਯੋ ਕਿ ਸੀਘ੍ਰ ਜਾਈਯੋ ॥

कहियो कि सीघ्र जाईयो ॥

ਅਤੇ ਕਿਹਾ ਕਿ ਜਲਦੀ ਜਾਓ

ਦ੍ਰੁਗਾਹਿ ਬਾਧ ਲ੍ਯਾਈਯੋ ॥੧੮॥੧੪੦॥

द्रुगाहि बाध ल्याईयो ॥१८॥१४०॥

ਅਤੇ ਦੁਰਗਾ ਨੂੰ ਬੰਨ੍ਹ ਲਿਆਓ ॥੧੮॥੧੪੦॥

ਚੜ੍ਯੋ ਸੁ ਸੈਣ ਸਜਿ ਕੈ ॥

चड़्यो सु सैण सजि कै ॥

ਉਹ ਸੈਨਾ ਨੂੰ ਸਜਾ ਕੇ ਕ੍ਰੋਧਵਾਨ ਹੋਇਆ

ਸਕੋਪ ਸੂਰ ਗਜਿ ਕੈ ॥

सकोप सूर गजि कै ॥

ਅਤੇ ਚੜ੍ਹ ਪਿਆ।

ਉਠੈ ਬਜੰਤ੍ਰ ਬਾਜਿ ਕੈ ॥

उठै बजंत्र बाजि कै ॥

(ਸੈਨਿਕ) ਵਾਜੇ ਵਜਾਉਂਦੇ ਹੋਏ ਡਟ ਗਏ।

ਚਲਿਯੋ ਸੁਰੇਸੁ ਭਾਜਿ ਕੈ ॥੧੯॥੧੪੧॥

चलियो सुरेसु भाजि कै ॥१९॥१४१॥

(ਉਨ੍ਹਾ ਦੀ ਚੜ੍ਹਤ ਨੂੰ ਵੇਖ ਕੇ) ਇੰਦਰ ਭਜ ਚਲਿਆ ॥੧੯॥੧੪੧॥

ਅਨੰਤ ਸੂਰ ਸੰਗਿ ਲੈ ॥

अनंत सूर संगि लै ॥

ਅਣਗਿਣਤ ਸੂਰਮਿਆਂ ਨੂੰ ਨਾਲ ਲੈ ਕੇ

ਚਲਿਯੋ ਸੁ ਦੁੰਦਭੀਨ ਦੈ ॥

चलियो सु दुँदभीन दै ॥

ਅਤੇ ਧੌਂਸਿਆਂ ਨੂੰ ਵਜਾ ਕੇ (ਨਿਸੁੰਭ) ਚੜ੍ਹ ਪਿਆ।

ਹਕਾਰਿ ਸੂਰਮਾ ਭਰੇ ॥

हकारि सूरमा भरे ॥

ਸਾਰਿਆਂ ਸੂਰਮਿਆਂ ਨੂੰ ਬੁਲਾ ਕੇ ਇਕੱਠਾ ('ਭਰੇ') ਕਰ ਲਿਆ

ਬਿਲੋਕਿ ਦੇਵਤਾ ਡਰੇ ॥੨੦॥੧੪੨॥

बिलोकि देवता डरे ॥२०॥१४२॥

(ਜਿੰਨ੍ਹਾ ਨੂੰ) ਵੇਖ ਕੇ ਦੇਵਤੇ ਡਰ ਗਏ ॥੨੦॥੧੪੨॥

ਮਧੁਭਾਰ ਛੰਦ ॥

मधुभार छंद ॥

ਮਧੁਭਾਰ ਛੰਦ:

ਕੰਪਿਯੋ ਸੁਰੇਸ ॥

कंपियो सुरेस ॥

ਇੰਦਰ ਕੰਬ ਗਿਆ,

ਬੁਲਿਯੋ ਮਹੇਸ ॥

बुलियो महेस ॥

ਮਹੇਸ਼ ਨੇ (ਉਸ ਨੂੰ) ਕੋਲ ਬੁਲਾਇਆ,

ਕਿਨੋ ਬਿਚਾਰ ॥

ਕਿਨੋ ਬਿਚਾਰ ॥

(ਆਪਸ ਵਿਚ) ਸਲਾਹ ਕੀਤੀ

ਪੁਛੇ ਜੁਝਾਰ ॥੨੧॥੧੪੩॥

पुछे जुझार ॥२१॥१४३॥

ਅਤੇ ਸੈਨਿਕਾ ਬਾਰੇ ਪੁਛਿਆ ॥੨੧॥੧੪੩॥

ਕੀਜੈ ਸੁ ਮਿਤ੍ਰ ॥

कीजै सु मित्र ॥

ਹੇ ਮਿਤਰ!

ਕਉਨੇ ਚਰਿਤ੍ਰ ॥

कउने चरित्र ॥

ਉਹ ਕਿਹੜਾ ਕੌਤਕ ਕਰੀਏ

ਜਾਤੇ ਸੁ ਮਾਇ ॥

जाते सु माइ ॥

ਜਿਸ ਨਾਲ ਦੁਰਗਾ ਮਾਤਾ ਦੀ

ਜੀਤੈ ਬਨਾਇ ॥੨੨॥੧੪੪॥

जीतै बनाइ ॥२२॥१४४॥

ਚੰਗੀ ਤਰ੍ਹਾ ਜਿਤ ਹੋ ਜਾਏ ॥੨੨॥੧੪੪॥

ਸਕਤੈ ਨਿਕਾਰ ॥

सकतै निकार ॥

(ਆਪਣੀਆਂ ਅਪਾਰ) ਸ਼ਕਤੀਆਂ ਨੂੰ

ਭੇਜੋ ਅਪਾਰ ॥

भेजो अपार ॥

ਕਢ ਲਵੋ

ਸਤ੍ਰਨ ਜਾਇ ॥

सत्रन जाइ ॥

ਅਤੇ (ਯੁੱਧ ਵਿਚ) ਭੇਜ ਦਿਓ

ਹਨਿ ਹੈ ਰਿਸਾਇ ॥੨੩॥੧੪੫॥

हनि है रिसाइ ॥२३॥१४५॥

(ਤਾ ਜੋ) ਜਾ ਕੇ ਕ੍ਰੋਧ ਨਾਲ ਵੈਰੀਆਂ ਨੂੰ ਮਾਰ ਦੇਣ ॥੨੩॥੧੪੫॥

ਸੋਈ ਕਾਮ ਕੀਨ ॥

सोई काम कीन ॥

(ਉਨ੍ਹਾ) ਪ੍ਰਬੀਨ ਦੇਵਤਿਆਂ ਨੇ

ਦੇਵਨ ਪ੍ਰਬੀਨ ॥

देवन प्रबीन ॥

ਓਹੀ ਕੰਮ ਕੀਤਾ।

ਸਕਤੈ ਨਿਕਾਰਿ ॥

सकतै निकारि ॥

(ਆਪਣੀਆਂ) ਅਪਾਰ ਸ਼ਕਤੀਆਂ ਕਢ ਕੇ

ਭੇਜੀ ਅਪਾਰ ॥੨੪॥੧੪੬॥

भेजी अपार ॥२४॥१४६॥

ਭੇਜ ਦਿੱਤੀਆਂ ॥੨੪॥੧੪੬॥

ਬ੍ਰਿਧ ਨਰਾਜ ਛੰਦ ॥

बृध नराज छंद ॥

ਬ੍ਰਿਧ ਨਰਾਜ ਛੰਦ:

ਚਲੀ ਸਕਤਿ ਸੀਘ੍ਰ ਸ੍ਰੀ ਕ੍ਰਿਪਾਣਿ ਪਾਣਿ ਧਾਰ ਕੈ ॥

चली सकति सीघ्र स्री कृपाणि पाणि धार कै ॥

(ਉਹ) ਸ਼ਕਤੀਆਂ ਤੁਰਤ ਹੱਥਾ ਵਿਚ ਤਲਵਾਰਾ ਧਾਰਨ ਕਰ ਕੇ (ਯੁੱਧ-ਭੂਮੀ ਵਲ) ਚਲ ਪਈਆਂ।

ਉਠੇ ਸੁ ਗ੍ਰਿਧ ਬ੍ਰਿਧ ਡਉਰ ਡਾਕਣੀ ਡਕਾਰ ਕੈ ॥

उठे सु गृध बृध डउर डाकणी डकार कै ॥

(ਉਨ੍ਹਾ ਨੂੰ ਤੁਰਦਿਆਂ ਵੇਖ ਕੇ) ਵੱਡੇ ਵੱਡੇ ਗਿੱਧ ਡੌਰ ਭੌਰ ਹੋ ਕੇ ਅਤੇ ਡਾਕਣੀਆਂ ਡਕਾਰ ਕੇ ਤੁਰ ਪਈਆਂ।

ਹਸੇ ਸੁ ਰੰਗ ਕੰਕ ਬੰਕਯੰ ਕਬੰਧ ਅੰਧ ਉਠਹੀ ॥

हसे सु रंग कंक बंकयं कबंध अंध उठही ॥

ਵਡੇ ਆਕਾਰ ਵਾਲੇ ਕਾ ਹਸਣ ਲਗੇ ਅਤੇ ਧੜ ਵੀ ਅੰਨ੍ਹੇ ਵਾਹ ਉਠਣ ਲਗੇ।

ਬਿਸੇਖ ਦੇਵਤਾ ਰੁ ਬੀਰ ਬਾਣ ਧਾਰ ਬੁਠਹੀ ॥੨੫॥੧੪੭॥

बिसेख देवता रु बीर बाण धार बुठही ॥२५॥१४७॥

ਬਹੁਤ ਸਾਰੇ ਦੇਵਤੇ ਅਤੇ ਸੂਰਵੀਰ ਬਾਣਾ ਦੀ ਬਰਖਾ ਕਰਨ ਲਗੇ ॥੨੫॥੧੪੭॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਸਬੈ ਸਕਤਿ ਐ ਕੈ ॥

सबै सकति ऐ कै ॥

(ਦੇਵਤਿਆਂ ਦੀਆਂ) ਸਾਰੀਆਂ ਸ਼ਕਤੀਆਂ ਨੇ ਆ ਕੇ

ਚਲੀ ਸੀਸ ਨਿਐ ਕੈ ॥

चली सीस निऐ कै ॥

ਸੀਸ ਝੁਕਾਏ ਅਤੇ (ਯੁੱਧ ਲਈ) ਚਾਲੇ ਪਾ ਦਿੱਤੇ।

ਮਹਾ ਅਸਤ੍ਰ ਧਾਰੇ ॥

महा असत्र धारे ॥

(ਉਨ੍ਹਾ ਨੇ) ਮਹਾਨ ਅਸਤ੍ਰ ਧਾਰ ਕੇ

ਮਹਾ ਬੀਰ ਮਾਰੇ ॥੨੬॥੧੪੮॥

महा बीर मारे ॥२६॥१४८॥

ਵੱਡੇ ਵੱਡੇ ਸੂਰਮਿਆਂ ਨੂੰ ਮਾਰ ਦਿੱਤਾ ॥੨੬॥੧੪੮॥

ਮੁਖੰ ਰਕਤ ਨੈਣੰ ॥

मुखं रकत नैणं ॥

(ਉਨ੍ਹਾ ਦੇ) ਮੂੰਹਾ ਅਤੇ ਅੱਖਾ ਵਿਚੋਂ ਲਹੂ ਉਤਰ ਰਿਹਾ ਸੀ

ਬਕੈ ਬੰਕ ਬੈਣੰ ॥

बकै बंक बैणं ॥

ਅਤੇ ਕਠੋਰ ਬਚਨ ਬੋਲ ਰਹੀਆਂ ਸਨ।

ਧਰੇ ਅਸਤ੍ਰ ਪਾਣੰ ॥

धरे असत्र पाणं ॥

(ਉਨ੍ਹਾ ਨੇ) ਹੱਥਾ ਵਿਚ ਅਸਤ੍ਰ

ਕਟਾਰੀ ਕ੍ਰਿਪਾਣੰ ॥੨੭॥੧੪੯॥

कटारी कृपाणं ॥२७॥१४९॥

ਅਤੇ ਕਟਾਰਾ ਤੇ ਕ੍ਰਿਪਾਨਾ ਫੜੀਆਂ ਹੋਈਆਂ ਸਨ ॥੨੭॥੧੪੯॥

ਉਤੈ ਦੈਤ ਗਾਜੇ ॥

उतै दैत गाजे ॥

ਉਧਰੋਂ ਦੈਂਤ ਗਜਦੇ ਸਨ,

ਤੁਰੀ ਨਾਦ ਬਾਜੇ ॥

ਤੁਰੀ ਨਾਦ ਬਾਜੇ ॥

ਤੁਰੀਆਂ ਤੇ ਧੌਂਸੇ ਵਜਦੇ ਸਨ,

ਧਾਰੇ ਚਾਰ ਚਰਮੰ ॥

धारे चार चरमं ॥

ਹੱਥਾ ਵਿਚ ਸੁੰਦਰ ਢਾਲਾ ਧਾਰਨ ਕੀਤੀਆਂ ਹੋਈਆਂ ਸਨ

ਸੂਜੇ ਕ੍ਰੂਰ ਬਰਮੰ ॥੨੮॥੧੫੦॥

स्रजे क्रूर बरमं ॥२८॥१५०॥

ਅਤੇ ਕਠੋਰ ਕਵਚ ਪਹਿਨੇ ਹੋਏ ਸਨ ॥੨੮॥੧੫੦॥

ਚਹੂੰ ਓਰ ਗਰਜੇ ॥

चहूँ ओर गरजे ॥

ਚੌਹਾ ਪਾਸਿਆਂ ਤੋਂ (ਦੈਂਤ) ਗਜ ਰਹੇ ਹਨ,

ਸਬੈ ਦੇਵ ਲਰਜੇ ॥

सबै देव लरजे ॥

(ਉਨ੍ਹਾ ਦੀ ਗਰਜ ਨੂੰ ਸੁਣ ਕੇ) ਸਾਰੇ ਦੇਵਤੇ ਕੰਬ ਰਹੇ ਸਨ।

ਛੁਟੇ ਤਿਛ ਤੀਰੰ ॥

छुटे तिछ तीरं ॥

ਤੀਖਣ ਤੀਰ ਛੁਟ ਰਹੇ ਸਨ ਅਤੇ

ਕਟੇ ਚਉਰ ਚੀਰੰ ॥੨੯॥੧੫੧॥

कटे चउर चीरं ॥२९॥१५१॥

(ਉਨ੍ਹਾ ਦੇ ਲਗਣ ਨਾਲ) ਚੌਰਾ ਅਤੇ ਬਸਤ੍ਰ ਕਟੇ ਜਾ ਰਹੇ ਸਨ ॥੨੯॥੧੫੧॥

ਰੁਸੰ ਰੁਦ੍ਰ ਰਤੇ ॥

रुसं रुद्र रते ॥

(ਸਾਰੇ) ਰੌਦਰ ਰਸ ਵਿਚ ਮਸਤ ਸਨ

ਮਹਾ ਤੇਜ ਤਤੇ ॥

महा तेज तते ॥

ਅਤੇ ਬਹੁਤ ਅਧਿਕ ਤੇਜ ਨਾਲ ਭੜਕੇ ਹੋਏ ਸਨ।

ਕਰੀ ਬਾਣ ਬਰਖੰ ॥

करी बाण बरखं ॥

ਬਾਣਾ ਦੀ ਬਰਖਾ ਕਰਦੇ ਸਨ।

ਭਰੀ ਦੇਬਿ ਹਰਖੰ ॥੩੦॥੧੫੨॥

भरी देबि हरखं ॥३०॥१५२॥

ਦੇਵੀ ਆਨੰਦ ਨਾਲ ਭਰਪੂਰ ਸੀ ॥੩੦॥੧੫੨॥

ਇਤੇ ਦੇਬਿ ਮਾਰੈ ॥

इते देबि मारै ॥

ਇਧਰੋਂ ਦੇਵੀ ਮਾਰ ਰਹੀ ਸੀ,

ਉਤੈ ਸਿੰਘੁ ਫਾਰੈ ॥

उतै सिंघु फारै ॥

ਉਧਰੋਂ ਸ਼ੇਰ ਪਾੜ ਰਿਹਾ ਹੈ।

ਗਣੰ ਗੂੜ ਗਰਜੈ ॥

गणं गूड़ गरजै ॥

(ਸ਼ਿਵ) ਗਣਾ ਦੀ ਗੰਭੀਰ ਗਰਜਨਾ ਹੋ ਰਹੀ ਸੀ

ਸਬੈ ਦੈਤ ਲਰਜੇ ॥੩੧॥੧੫੩॥

सबै दैत लरजे ॥३१॥१५३॥

(ਜਿਸ ਕਰਕੇ) ਸਾਰੇ ਦੈਂਤ ਕੰਬ ਰਹੇ ਸਨ ॥੩੧॥੧੫੩॥

ਭਈ ਬਾਣ ਬਰਖਾ ॥

भई बाण बरखा ॥

ਬਾਣਾ ਦੀ ਬਰਖਾ ਹੋ ਰਹੀ ਸੀ,

ਗਏ ਜੀਤਿ ਕਰਖਾ ॥

गए जीति करखा ॥

ਜਿਤ ਦੇ ਛੰਦ ਗਾਏ ਜਾ ਰਹੇ ਸਨ,

ਸਬੈ ਦੁਸਟ ਮਾਰੇ ॥

सबै दुसट मारे ॥

ਸਾਰੇ ਦੁਸ਼ਟ ਮਾਰ ਦਿੱਤੇ ਗਏ ਸਨ

ਮਈਯਾ ਸੰਤ ਉਬਾਰੇ ॥੩੨॥੧੫੪॥

मईया संत उबारे ॥३२॥१५४॥

ਅਤੇ ਮਾਤਾ ਦੁਰਗਾ ਨੇ ਸੰਤਾ ਦਾ ਉੱਧਾਰ ਕਰ ਦਿੱਤਾ ਸੀ ॥੩੨॥੧੫੪॥

ਨਿਸੁੰਭੰ ਸੰਘਾਰਿਯੋ ॥

निसुँभं संघारियो ॥

ਨਿਸੁੰਭ ਨੂੰ ਸੰਘਾਰ ਦਿੱਤਾ ਗਿਆ ਸੀ,

ਦਲੰ ਦੈਤ ਮਾਰਿਯੋ ॥

दलं दैत मारियो ॥

ਦੈਂਤਾ ਦੇ (ਸਾਰੇ) ਦਲ ਮਾਰੇ ਜਾ ਚੁਕੇ ਸਨ,

ਸਬੈ ਦੁਸਟ ਭਾਜੇ ॥

सबै दुसट भाजे ॥

ਸਾਰੇ ਦੁਸ਼ਟ ਭਜ ਗਏ ਸਨ

ਇਤੈ ਸਿੰਘ ਗਾਜੇ ॥੩੩॥੧੫੫॥

इतै सिंघ गाजे ॥३३॥१५५॥

ਅਤੇ ਇਧਰ ਸ਼ੇਰ ਗਜ ਰਿਹਾ ਸੀ ॥੩੩॥੧੫੫॥

ਭਈ ਪੁਹਪ ਬਰਖਾ ॥

भई पुहप बरखा ॥

ਫੁਲਾ ਦੀ ਬਰਖਾ ਹੋਣ ਲਗ ਗਈ,

ਗਾਏ ਜੀਤ ਕਰਖਾ ॥

गाए जीत करखा ॥

ਜਿਤ ਦੇ ਛੰਦ ਗਾਏ ਜਾਣ ਲਗੇ।

ਜਯੰ ਸੰਤ ਜੰਪੇ ॥

जयं संत जंपे ॥

ਸੰਤ ਲੋਕ (ਦੁਰਗਾ ਦੀ) ਜੈ-ਜੈ-ਕਾਰ ਕਰ ਰਹੇ ਸਨ

ਤ੍ਰਸੇ ਦੈਤ ਕੰਪੇ ॥੩੪॥੧੫੬॥

त्रसे दैत कंपे ॥३४॥१५६॥

ਅਤੇ ਦੈਂਤ ਡਰ ਨਾਲ ਕੰਬ ਰਹੇ ਸਨ ॥੩੪॥੧੫੬॥

ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਨਿਸੁੰਭ ਬਧਹ ਪੰਚਮੋ ਧਿਆਇ ਸੰਪੂਰਨਮ ਸਤੁ ਸੁਭਮ ਸਤੁ ॥੫॥

इति स्री बचित्र नाटके चंडी चरित्रे निसुँभ बधह पंचमो धिआइ संपूरनम सतु सुभम सतु ॥५॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਚੰਡੀ-ਚਰਿਤ੍ਰ ਦੇ ਪ੍ਰਸੰਗ ਦਾ 'ਨਿਸੁੰਭ-ਬਧ' ਨਾ ਵਾਲਾ ਪੰਜਵਾ ਅਧਿਆਇ ਸਮਾਪਤੀ ॥੫॥

ਅਥ ਸੁੰਭ ਜੁਧ ਕਥਨੰ ॥

अथ सुँभ जुध कथनं ॥

ਹੁਣ ਸੁੰਭ ਦੇ ਯੁੱਧ ਦਾ ਕਥਨ

ਭੁਜੰਗ ਪ੍ਰਯਾਤ ਛੰਦ ॥

ਭੁਜੰਗ ਪ੍ਰਯਾਤ ਛੰਦ ॥

ਭੁਜੰਗ ਪ੍ਰਯਾਤ ਛੰਦ:

ਲਘੁੰ ਭ੍ਰਾਤ ਜੁਝਿਯੋ ਸੁਨਿਯੋ ਸੁੰਭ ਰਾਯੰ ॥

लघुँ भ्रात जुझियो सुनियो सुँभ रायं ॥

ਰਾਜਾ ਸੁੰਭ ਨੇ ਜਦੋਂ ਭਰਾ ਦੇ ਮਾਰੇ ਜਾਣ ਦੀ ਖਬਰ ਸੁਣੀ

ਸਜੈ ਸਸਤ੍ਰ ਅਸਤ੍ਰੰ ਚੜਿਯੋ ਚਉਪ ਚਾਯੰ ॥

सजै ससत्र असत्रं चड़ियो चउप चायं ॥

(ਤਦੋਂ) ਉਸ ਨੇ ਅਸਤ੍ਰ ਅਤੇ ਸ਼ਸਤ੍ਰ ਸਜਾਏ ਅਤੇ ਬੜੇ ਚਾਉ ਨਾਲ (ਯੁੱਧ ਲਈ) ਚੜ੍ਹ ਚਲਿਆ।

ਭਯੋ ਨਾਦ ਉਚੰ ਰਹਿਯੋ ਪੂਰ ਗੈਣੰ ॥

भयो नाद उचं रहियो पूर गैणं ॥

ਬਹੁਤ ਜ਼ੋਰ ਦਾ ਨਾਦ ਹੋਇਆ (ਜਿਸ ਨਾਲ) ਸਾਰਾ ਅਕਾਸ਼ ਗੂੰਜ ਉਠਿਆ।

ਤ੍ਰਸੰ ਦੇਵਤਾ ਦੈਤ ਕੰਪਿਯੋ ਤ੍ਰਿਨੈਣੰ ॥੧॥੧੫੭॥

त्रसं देवता दैत कंपियो तृनैणं ॥१॥१५७॥

(ਉਸ) ਦੈਂਤ ਕੋਲੋਂ ਦੇਵਤੇ ਡਰ ਗਏ ਅਤੇ (ਤ੍ਰਿਨੈਣੰ) ਸ਼ਿਵ ਡਰ ਗਿਆ ॥੧॥੧੫੭॥

ਡਰਿਯੋ ਚਾਰ ਬਕਤ੍ਰੰ ਟਰਿਯੋ ਦੇਵ ਰਾਜੰ ॥

डरियो चार बकत्रं टरियो देव राजं ॥

ਬ੍ਰਹਮਾ ('ਚਾਰ ਬਕਤ੍ਰੰ') ਡਰ ਗਿਆ ਅਤੇ ਦੇਵਰਾਜ ਇੰਦਰ ਵੀ ਡੋਲ ਗਿਆ।

ਡਿਗੇ ਪਬ ਸਰਬੰ ਸ੍ਰਜੇ ਸੁਭ ਸਾਜੰ ॥

डिगे पब सरबं स्रजे सुभ साजं ॥

ਸਾਰੇ ਪਰਬਤ ਡਿਗ ਪਏ ਸਨ। (ਉਸ ਦੈਂਤ ਨੇ) ਚੰਗੀ ਤਰ੍ਹਾ ਸੈਨਿਕ ਸਾਜ ਸਜਾਇਆ ਹੋਇਆ ਸੀ।

ਪਰੇ ਹੂਹ ਦੈ ਕੈ ਭਰੇ ਲੋਹ ਕ੍ਰੋਹੰ ॥

परे हूह दै कै भरे लोह क्रोहं ॥

(ਉਹ) ਕ੍ਰੋਧ ਨਾਲ ਲਾਲ ਹੋਏ ਹੂ-ਹਾ ਕਰਦੇ (ਇੰਜ ਲਗ ਰਹੇ ਸਨ)

ਮਨੋ ਮੇਰ ਕੋ ਸਾਤਵੋ ਸ੍ਰਿੰਗ ਸੋਹੰ ॥੨॥੧੫੮॥

मनो मेर को सातवो स्रिंग सोहं ॥२॥१५८॥

ਮਾਨੋ ਸੁਮੇਰ ਪਰਬਤ ਦੀ ਸੱਤਵੀਂ ਚੋਟੀ ਹੋਵੇ ॥੨॥੧੫੮॥

ਸਜਿਯੋ ਸੈਨ ਸੁਭੰ ਕੀਯੋ ਨਾਦ ਉਚੰ ॥

सजियो सैन सुभं कीयो नाद उचं ॥

ਸੁੰਭ ਨੇ ਸੈਨਾ ਸਜਾਈ ਅਤੇ ਉੱਚਾ ਨਾਦ ਕੀਤਾ

ਸੁਣੈ ਗਰਭਣੀਆਨ ਕੇ ਗਰਭ ਮੁਚੰ ॥

सुणै गरभणीआन के गरभ मुचं ॥

(ਜਿਸ ਨੂੰ) ਸੁਣ ਕੇ ਗਰਭਿਤ ਇਸਤਰੀਆਂ ਦੇ ਗਰਭ-ਪਾਤ ਹੋ ਗਏ।

ਪਰਿਯੋ ਲੋਹ ਕ੍ਰੋਹੰ ਉਠੀ ਸਸਤ੍ਰ ਝਾਰੰ ॥

परियो लोह क्रोहं उठी ससत्र झारं ॥

ਕ੍ਰੋਧਵਾਨ (ਸ਼ੂਰਵੀਰਾ ਦਾ) ਲੋਹਾ ਖੜਕਣ ਲਗਿਆ ਅਤੇ ਸ਼ਸਤ੍ਰ (ਦੇ ਵਜਣ ਨਾਲ) ਚਿੰਗਾਰੀਆਂ ਉਠਣ ਲਗੀਆਂ।

ਚਵੀ ਚਾਵਡੀ ਡਾਕਣੀਯੰ ਡਕਾਰੰ ॥੩॥੧੫੯॥

चवी चावडी डाकणीयं डकारं ॥३॥१५९॥

ਚੁੜੇਲਾ ਬੋਲ ਰਹੀਆਂ ਸਨ ਅਤੇ ਡਾਕਣੀਆਂ ਡਕਾਰ ਰਹੀਆਂ ਸਨ ॥੩॥੧੫੯॥

ਬਹੇ ਸਸਤ੍ਰ ਅਸਤ੍ਰੰ ਕਟੇ ਚਰਮ ਬਰਮੰ ॥

बहे ससत्र असत्रं कटे चरम बरमं ॥

ਅਸਤ੍ਰ ਅਤੇ ਸ਼ਸਤ੍ਰ ਚਲ ਰਹੇ ਸਨ ਅਤੇ ਢਾਲਾ ਤੇ ਕਵਚ ('ਬਰਮੰ') ਕਟੇ ਜਾ ਰਹੇ ਸਨ।

ਭਲੇ ਕੈ ਨਿਬਾਹਿਯੋ ਭਟੰ ਸੁਆਮਿ ਧਰਮੰ ॥

भले कै निबाहियो भटं सुआमि धरमं ॥

ਸੂਰਮੇ ਸੁਆਮੀ-ਧਰਮ ਨੂੰ ਚੰਗੀ ਤਰ੍ਹਾ ਨਿਭਾ ਰਹੇ ਸਨ।

ਉਠੀ ਕੂਹ ਜੂਹੰ ਗਿਰੇ ਚਉਰ ਚੀਰੰ ॥

उठी कूह जूहं गिरे चउर चीरं ॥

ਰਣ-ਭੂਮੀ ਵਿਚ ਸ਼ੋਰ ਮਚ ਗਿਆ ਸੀ ਅਤੇ ਚੌਰ ਅਤੇ ਬਸਤ੍ਰ ਡਿਗ ਰਹੇ ਸਨ।

ਰੁਲੇ ਤਛ ਮੁਛੰ ਪਰੀ ਗਛ ਤੀਰੰ ॥੪॥੧੯੦॥

रुले तछ मुछं परी गछ तीरं ॥४॥१६०॥

ਵੱਢੇ ਟੁੱਕੇ (ਸ਼ਰੀਰ) ਰੁਲ ਰਹੇ ਸਨ ਅਤੇ ਤੀਰਾ ਦੀ ਬੌਛਾੜ ਹੋ ਰਹੀ ਸੀ ॥੪॥੧੯੦॥

ਗਿਰੇ ਅੰਕੁਸੰ ਬਾਰੁਣੰ ਬੀਰ ਖੇਤੰ ॥

गिरे अंकुसं बारुणं बीर खेतं ॥

ਰਣ-ਭੂਮੀ ਵਿਚ ਅੰਕੁਸ਼, ਹਾਥੀ ('ਬਾਰਣੰ') ਅਤੇ ਸੂਰਵੀਰ ਡਿਗ ਰਹੇ ਸਨ,

ਨਚੇ ਕੰਧ ਹੀਣੰ ਕਬੰਧੰ ਅਚੇਤੰ ॥

नचे कंध हीणं कबंधं अचेतं ॥

ਮੋਢਿਆਂ ਤੋਂ ਬਿਨਾ ਧੜ ਅਚੇਤ ਨਚ ਰਹੇ ਸਨ,

ਉਡੈ ਗ੍ਰਿਧ ਬ੍ਰਿਧੰ ਰੜੈ ਕੰਕ ਬੰਕੰ ॥

उडै गृध बृधं रड़ै कंक बंकं ॥

ਵੱਡੀਆਂ ਗਿੱਧਾ ਉਡ ਰਹੀਆਂ ਸਨ ਅਤੇ ਭਿਆਨਕ ਕਾ ਸ਼ੋਰ ਪਾ ਰਹੇ ਸਨ।

ਭਕਾ ਭੁੰਕ ਭੇਰੀ ਡਾਹ ਡੂਹ ਡੰਕੰ ॥੫॥੧੯੧॥

भका भुँक भेरी डाह डूह डंकं ॥५॥१६१॥

ਭੇਰੀਆਂ ਤੋਂ ਭਕ-ਭਕ ਅਤੇ ਡਗਿਆਂ ਤੋਂ ਡਹਿ-ਡਹਿ ਆਵਾਜ਼ ਨਿਕਲ ਰਹੀ ਸੀ ॥੫॥੧੯੧॥

ਟਕਾ ਟੁਕ ਟੋਪੰ ਢਕਾ ਢੁਕ ਢਾਲੰ ॥

टका टुक टोपं ढका ढुक ढालं ॥

ਟਕ-ਟਕ ਟੋਪਾ ਦੀ, ਢਕ-ਢਕ ਢਾਲਾ ਦੀ (ਆਵਾਜ਼ ਆ ਰਹੀ ਸੀ)

ਤਛਾ ਮੁਛ ਤੇਗੰ ਬਕੇ ਬਿਕਰਾਲੰ ॥

तछा मुछ तेगं बके बिकरालं ॥

ਤਲਵਾਰਾ ਭਿਆਨਕ ਸ਼ਬਦ ਕਰਦੀਆਂ ਹੋਈਆਂ ਵਢਾ-ਟੁਕੀ ਕਰ ਰਹੀਆਂ ਸਨ।

ਹਲਾ ਚਾਲ ਬੀਰੰ ਧਮਾ ਧੰਮਿ ਸਾਗੰ ॥

हला चाल बीरं धमा धंमि सागं ॥

ਵੀਰ ਯੋਧਿਆ ਵਿਚ ਹਿਲ ਜੁਲ ਹੋ ਰਹੀ ਸੀ ਅਤੇ ਬਰਛਿਆਂ (ਦੇ ਲਗਣ ਨਾਲ) ਧੰਮ ਧੰਮ (ਦੀ ਆਵਾਜ਼ ਨਿਕਲ ਰਹੀ ਸੀ)।

ਪਰੀ ਹਾਲ ਹੂਲੰ ਸੁਣਿਯੋ ਲੋਗ ਨਾਗੰ ॥੬॥੧੬੨॥

परी हाल हूलं सुणियो लोग नागं ॥६॥१६२॥

ਇਤਨਾ ਹਲਾ-ਗੁਲਾ ਹੋ ਰਿਹਾ ਸੀ ਕਿ ਪਾਤਾਲ (ਨਾਗ ਲੋਕ) ਵਿਚ ਸੁਣਾਈ ਪੈ ਰਿਹਾ ਸੀ ॥੬॥੧੬੨॥

ਡਕੀ ਡਾਗਣੀ ਜੋਗਣੀਯੰ ਬਿਤਾਲੰ ॥

डकी डागणी जोगणीयं बितालं ॥

ਡਾਕਣੀਆਂ, ਜੋਗਣਾ ਅਤੇ ਬੈਤਾਲ ਬੋਲਦੇ ਸਨ,

ਨਚੇ ਕੰਧ ਹੀਣੰ ਕਬੰਧੰ ਕਪਾਲੰ ॥

नचे कंध हीणं कबंधं कपालं ॥

ਬਿਨਾ ਸਿਰ ਅਤੇ ਮੋਢਿਆਂ ਦੇ ਧੜ ਨਚ ਰਹੇ ਸਨ।

ਹਸੇ ਦੇਵ ਸਰਬੰ ਰਿਸ੍ਯੋ ਦਾਨਵੇਸੰ ॥

हसे देव सरबं रिस्र्यो दानवेसं ॥

ਸਾਰੇ ਦੇਵਤੇ ਹਸ ਰਹੇ ਸਨ ਅਤੇ ਦੈਂਤ ਰਾਜਾ ਕ੍ਰੋਧਵਾਨ ਹੋ ਰਿਹਾ ਸੀ,

ਕਿਧੋ ਅਗਨਿ ਜੁਆਲੰ ਭਯੋ ਆਪ ਭੇਸੰ ॥੭॥੧੬੩॥

किधो अगनि जुआलं भयो आप भेसं ॥७॥१६३॥

ਮਾਨੋ ਉਸ ਦਾ ਸਰੂਪ ਅਗਨੀ ਦੀ ਲਾਟ ਵਰਗਾ ਹੋਵੇ ॥੭॥੧੬੩॥

ਦੋਹਰਾ ॥

दोहरा ॥

ਦੋਹਰਾ:

ਸੁੰਭਾਸੁਰ ਜੇਤਿਕੁ ਅਸੁਰ ਪਠਏ ਕੋਪੁ ਬਢਾਇ ॥

सुँभासुर जेतिकु असुर पठए कोपु बढाइ ॥

ਸੁੰਭ ਦੈਂਤ ਨੇ ਕ੍ਰੋਧ ਵਧਾ ਕੇ ਜਿਤਨੇ ਵੀ ਦੈਂਤ (ਯੁੱਧ-ਭੂਮੀ) ਵਿਚ ਭੇਜੇ ਸਨ,

ਤੇ ਦੇਬੀ ਸੋਖਤ ਕਰੇ ਬੂੰਦ ਤਵਾ ਕੀ ਨਿਆਇ ॥੮॥੧੯੪॥

ते देबी सोखत करे बूँद तवा की निआइ ॥८॥१६४॥

ਉਨ੍ਹਾ ਨੂੰ ਦੇਵੀ ਨੇ ਇਸ ਤਰ੍ਹਾ ਨਸ਼ਟ ਕਰ ਦਿੱਤਾ ਜਿਵੇਂ ਤੱਤੇ ਤਵੇ ਉਤੇ ਪੈਂਦਿਆਂ (ਪਾਣੀ ਦੀ) ਬੂੰਦ ਸੁਕ ਜਾਂਦੀ ਹੈ ॥੮॥੧੯੪॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਸੁ ਬੀਰ ਸੈਣ ਸਜਿ ਕੈ ॥

सु बीर सैण सजि कै ॥

ਚੰਗਿਆਂ ਸੂਰਵੀਰਾ ਦੀ ਫ਼ੌਜ ਸਜਾ ਕੇ,

ਚੜਿਯੋ ਸੁ ਕੋਪ ਗਜਿ ਕੈ ॥

चड़ियो सु कोप गजि कै ॥

ਪੂਰੇ ਕ੍ਰੋਧ ਨਾਲ ਗਜਦਾ ਹੋਇਆ (ਸੁੰਭ) ਚੜ੍ਹ ਪਿਆ।

ਚਲਿਯੋ ਸੁ ਸਸਤ੍ਰ ਧਾਰ ਕੈ ॥

चलियो सु ससत्र धार कै ॥

ਉਹ ਸ਼ਸਤ੍ਰ ਧਾਰ ਕੇ ਚਲ ਪਿਆ-

ਪੁਕਾਰ ਮਾਰੁ ਮਾਰ ਕੈ ॥੯॥੧੯੫॥

पुकार मारु मार कै ॥९॥१६५॥

ਮਾਰੋ' 'ਮਾਰੋ' ਪੁਕਾਰਦਾ ਹੋਇਆ ॥੯॥੧੯੫॥

ਸੰਗੀਤ ਮਧੁਭਾਰ ਛੰਦ ॥

संगीत मधुभार छंद ॥

ਸੰਗੀਤ ਮਧੁਭਾਰ ਛੰਦ:

ਕਾਗੜਦੰ ਕੜਾਕ ॥

कागड़दं कड़ाक ॥

ਕੜਾਕ-ਕੜਾਕ

ਤਾਗੜਦੰ ਤੜਾਕ ॥

तागड़दं तड़ाक ॥

ਅਤੇ ਤਾੜ-ਤਾੜ ਦੀ ਧੁਨੀ ਹੋ ਰਹੀ ਸੀ।

ਸਾਗੜਦੰ ਸੁ ਬੀਰ ॥

सागड़दं सु बीर ॥

ਸੂਰਵੀਰ ਗੜਗੜ ਕਰਦੇ ਹੋਏ

ਗਾਗੜਦੰ ਗਹੀਰ ॥੧੦॥੧੯੬॥

गागड़दं गहीर ॥१०॥१६६॥

ਗਰਜ ਰਹੇ ਸਨ ॥੧੦॥੧੯੬॥

ਨਾਗੜਦੰ ਨਿਸਾਣ ॥

नागड़दं निसाण ॥

ਨਾਦ ਕਰ ਰਹੇ ਸਨ,

ਜਾਗੜਦੰ ਜੁਆਣ ॥

जागड़दं जुआण ॥

ਜੁਆਨ ਜੂਝ ਰਹੇ ਸਨ,

ਨਾਗੜਦੀ ਨਿਹੰਗ ॥

नागड़दी निहंग ॥

ਮਗਰਮੱਛਾ ('ਨਿਹੰਗ') ਵਾਗ ਇਕ ਦੂਜੇ ਨੂੰ ਪਕੜਦੇ ਸਨ

ਪਾਗੜਦੀ ਪਲੰਗ ॥੧੧॥੧੬੭॥

पागड़दी पलंग ॥११॥१६७॥

ਅਤੇ ਚਿਤਰਿਆਂ ਵਾਗ ਉਛਲ ਕੇ ਪੈਂਦੇ ਸਨ ॥੧੧॥੧੬੭॥

ਤਾਗੜਦੀ ਤਮਕਿ ॥

तागड़दी तमकि ॥

ਗੁੱਸੇ ਨਾਲ ਤਾੜਦੇ ਹੋਏ

ਲਾਗੜਦੀ ਲਹਕਿ ॥

लागड़दी लहकि ॥

ਦਗ-ਦਗ ਕਰੇ ਰਹੇ ਸਨ।

ਕਾਗੜਦੰ ਕ੍ਰਿਪਾਣ ॥

कागड़दं कृपाण ॥

ਸੂਰਵੀਰ ਕਠੋਰ ਕ੍ਰਿਪਾਨਾ ਨੂੰ

ਬਾਹੈ ਜੁਆਣ ॥੧੨॥੧੬੮॥

बाहै जुआण ॥१२॥१६८॥

ਚਲਾ ਰਹੇ ਸਨ ॥੧੨॥੧੬੮॥

ਖਾਗੜਦੀ ਖਤੰਗ ॥

खागड़दी खतंग ॥

ਖਰ-ਖਰ ਕਰਦੇ ਤੀਰ ('ਖਤੰਗ')

ਨਾਗੜਦੀ ਨਿਹੰਗ ॥

नागड़दी निहंग ॥

ਸੂਰਮਿਆਂ (ਨਿਹੰਗਾ) ਨੇ ਫੜੇ ਹੋਏ ਸਨ,

ਛਾਗੜਦੀ ਛੁਟੰਤ ॥

छागड़दी छुटंत ॥

ਛੜ-ਛੜ ਕਰਦੇ ਛੁਟਦੇ ਸਨ

ਆਗੜਦੀ ਉਡੰਤ ॥੧੩॥੧੬੯॥

आगड़दी उडंत ॥१३॥१६९॥

ਅਤੇ ਅਗੋਂ ਆਣ ਵਾਲਿਆਂ ਨੂੰ ਉਡਾਉਂਦੇ ਜਾਦੇ ਸਨ ॥੧੩॥੧੬੯॥

ਪਾਗੜਦੀ ਪਵੰਗ ॥

पागड़दी पवंग ॥

ਪਗੜੀਆਂ ਵਾਲੇ (ਯੋਧੇ) ਘੋੜੇ ('ਪਵੰਗ')

ਸਾਗੜਦੀ ਸੁਭੰਗ ॥

सागड़दी सुभंग ॥

ਅਤੇ ਸੁੰਦਰ ਅੰਗਾ ਵਾਲੇ

ਜਾਗੜਦੀ ਜੁਆਣ ॥

जागड़दी जुआण ॥

ਸੂਰਮੇ ਜਗਹ ਜਗਹ ਉਤੇ ਜੁਆਨ

ਝਾਗੜਦੀ ਜੁਝਾਣਿ ॥੧੪॥੧੭੦॥

झागड़दी जुझाणि ॥१४॥१७०॥

ਝਗੜਦੇ ਅਤੇ ਜੂਝਦੇ ਸਨ ॥੧੪॥੧੭੦॥

ਝਾਗੜਦੀ ਝੜੰਗ ॥

ਝਾਗੜਦੀ ਝੜੰਗ ॥

ਝੜ-ਝੜ ਕਰਦੇ ਝੜਦੇ ਸਨ,

ਕਾਗੜਦੀ ਕੜੰਗ ॥

कागड़दी कड़ंग ॥

ਕੜ-ਕੜ ਕਰਦੇ ਕੜਕਦੇ ਸਨ,

ਤਾਗੜਦੀ ਤੜਾਕ ॥

तागड़दी तड़ाक ॥

ਤੜ-ਤੜ ਕਰਦੇ (ਗੋਲੇ) ਨਿਕਲਦੇ ਸਨ

ਚਾਗੜਦੀ ਚਟਾਕ ॥੧੫॥੧੭੧॥

चागड़दी चटाक ॥१५॥१७१॥

ਅਤੇ ਚੜਚੜ ਕਰਦੇ (ਬਰਛੇ) ਵਜਦੇ ਸਨ ॥੧੫॥੧੭੧॥

ਘਾਗੜਦੀ ਘਬਾਕ ॥

घागड़दी घबाक ॥

ਘੜ-ਘੜ (ਪੇਟ ਵਿਚ ਗੋਲੇ) ਵਜਦੇ ਸਨ,

ਭਾਗੜਦੀ ਭਭਾਕ ॥

भागड़दी भभाक ॥

ਭੜ-ਭੜ ਕਰਦੇ (ਜ਼ਖਮਾ ਦੇ) ਮੂੰਹ ਖੁਲਦੇ ਸਨ।

ਕਾਗੜਦੰ ਕਪਾਲਿ ॥

कागड़दं कपालि ॥

(ਯੁੱਧ-ਭੂਮੀ ਵਿਚ) ਕਪਾਲੀ (ਕਾਲਕਾ)

ਨਚੀ ਬਿਕ੍ਰਾਲ ॥੧੬॥੧੭੨॥

नची बिक्राल ॥१६॥१७२॥

ਭਿਆਨਕ ਰੂਪ ਧਾਰਨ ਕਰਕੇ ਨਚ ਰਹੀ ਸੀ ॥੧੬॥੧੭੨॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਅਨੰਤ ਦੁਸਟ ਮਾਰੀਯੰ ॥

अनंत दुसट मारीयं ॥

ਅਨੰਤ ਦੁਸ਼ਟਾ ਨੂੰ ਮਾਰ ਕੇ

ਬਿਅੰਤ ਸੋਕ ਟਾਰੀਯੰ ॥

बिअंत सोक टारीयं ॥

(ਦੁਰਗਾ ਨੇ) ਬੇਅੰਤ ਦੁਖ ਦੂਰ ਕਰ ਦਿੱਤੇ ਸਨ।

ਕਮੰਧ ਅੰਧ ਉਠੀਯੰ ॥

कमंध अंध उठीयं ॥

ਅੰਨ੍ਹੇ ਵਾਹ ਧੜ ਉਠ ਰਹੇ ਸਨ

ਬਿਸੇਖ ਬਾਣ ਬੁਠੀਯੰ ॥੧੭॥੧੭੩॥

बिसेख बाण बुठीयं ॥१७॥१७३॥

ਅਤੇ ਵਿਸ਼ੇਸ਼ ਢੰਗ ਨਾਲ ਤੀਰ ਚਲਾਉਂਦੇ ਸਨ ॥੧੭॥੧੭੩॥

ਕੜਕਾ ਕਰਮੁਕੰ ਉਧੰ ॥

कड़का करमुकं उधं ॥

ਧਨੁਸਾ ('ਕਰਮੁਕੰ') ਦੀ ਕੜਾਕ-ਕੜਾਕ ਦੀ ਉੱਚੀ ਧੁਨੀ

ਸੜਾਕ ਸੈਹਥੀ ਜੁਧੰ ॥

सड़ाक सैहथी जुधं ॥

ਅਤੇ ਸੜ-ਸੜ ਕਰਦੀਆਂ ਸੈਹੱਥੀਆਂ ਦੀ ਆਵਾਜ਼ ਹੋ ਰਹੀ ਸੀ।

ਬਿਅੰਤ ਬਾਣਿ ਬਰਖਯੰ ॥

बिअंत बाणि बरखयं ॥

ਬੇਅੰਤ (ਸੂਰਮੇ) ਬਾਣਾ ਦੀ ਬਰਖਾ ਕਰਦੇ ਸਨ

ਬਿਸੇਖ ਬੀਰ ਪਰਖਯੰ ॥੧੮॥੧੭੪॥

बिसेख बीर परखयं ॥१८॥१७४॥

ਅਤੇ ਵਿਸ਼ੇਸ਼ ਸੂਰਮਿਆਂ ਦੀ ਪਰਖ ਹੋ ਰਹੀ ਸੀ ॥੧੮॥੧੭੪॥

ਸੰਗੀਤ ਨਰਾਜ ਛੰਦ ॥

संगीत नराज छंद ॥

ਸੰਗੀਤ ਨਰਾਜ ਛੰਦ:

ਕੜਾ ਕੜੀ ਕ੍ਰਿਪਾਣਯੰ ॥

कड़ा कड़ी कृपाणयं ॥

ਕ੍ਰਿਪਾਨਾ ਦੀ ਕੜ-ਕੜ ਦੀ (ਆਵਾਜ਼) ਹੁੰਦੀ ਸੀ,

ਜਟਾ ਜੁਟੀ ਜੁਆਣਯੰ ॥

जटा जुटी जुआणयं ॥

ਜੁਆਨ (ਇਕ-ਦੂਜੇ ਨਾਲ) ਗੁਥਮ ਗੁਥਾ ਹੋ ਰਹੇ ਸਨ।

ਸੁਬੀਰ ਜਾਗੜਦੰ ਜਗੇ ॥

सुबीर जागड़दं जगे ॥

ਸੂਰਵੀਰ ਉਤੇਜਿਤ ਸਨ

ਲੜਾਕ ਲਾਗੜਦੰ ਪਗੇ ॥੧੯॥੧੭੫॥

लड़ाक लागड़दं पगे ॥१९॥१७५॥

ਅਤੇ ਲੜਾਕਿਆਂ ਨਾਲ ਆ ਕੇ ਲੜ ਰਹੇ ਸਨ ॥੧੯॥੧੭੫॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਝਮੀ ਤੇਗ ਝਟੰ ॥

झमी तेग झटं ॥

(ਸੂਰਮੇ) ਝਟ-ਪਟ ਤੇਗਾ ਚਮਕਾਉਂਦੇ ਸਨ,

ਛੁਰੀ ਛਿਪ੍ਰ ਛੁਟੰ ॥

छुरी छिप्र छुटं ॥

ਛੁਰੀਆਂ ਨੂੰ ਤੇਜ਼ੀ ਨਾਲ ਚਲਾਉਂਦੇ ਸਨ,

ਗੁਰੰ ਗੁਰਜ ਗਟੰ ॥

गुरं गुरज गटं ॥

ਭਾਰੀ (ਗੁਰੰ) ਗੁਰਜਾ ਨੂੰ ਗਟ-ਗਟ ਕਰਦੇ

ਪਲੰਗੰ ਪਿਸਟੰ ॥੨੦॥੧੭੬॥

पलंगं पिसटं ॥२०॥१७६॥

ਸ਼ੇਰ ਦੀ ਪਿਠ ਉਤੇ ਮਾਰਦੇ ਸਨ ॥੨੦॥੧੭੬॥

ਕਿਤੇ ਸ੍ਰੋਣ ਚਟੰ ॥

किते स्रोण चटं ॥

ਕਿਤੇ (ਗਿਦੜ ਆਦਿ ਸੂਰਮਿਆਂ ਦਾ) ਲਹੂ ਚਟ ਰਹੇ ਸਨ,

ਕਿਤੇ ਸੀਸ ਫੁਟੰ ॥

किते सीस फुटं ॥

ਕਿਤੇ ਸਿਰ ਫੁਟੇ ਪਏ ਸਨ,

ਕਹੂੰ ਹੂਹ ਛੁਟੰ ॥

ਕਹੂੰ ਹੂਹ ਛੁਟੰ ॥
ਕਿਤੇ ਹਲਾ-ਗੁਲਾ ਹੋ ਰਿਹਾ ਹੈ

ਕਹੂੰ ਬੀਰ ਉਠੰ ॥੨੧॥੧੭੭॥
कहूँ बीर उठं ॥२१॥१७७॥
ਅਤੇ ਕਿਤੇ ਵੀਰ ਯੋਧੇ ਫਿਰ ਉਠ ਖੜੋਤੇ ਸਨ ॥੨੧॥੧੭੭॥

ਕਹੂੰ ਧੂਰਿ ਲੁਟੰ ॥
कहूँ धूरि लुटं ॥
ਕਿਤੇ (ਸੂਰਮੇ) ਧੂੜ ਵਿਚ ਲੇਟੇ ਪਏ ਸਨ,

ਕਿਤੇ ਮਾਰ ਰਟੰ ॥
किते मार रटं ॥
ਕਿਤੇ ਮਾਰੋ-ਮਾਰੋ ਬੋਲ ਰਹੇ ਸਨ,

ਭਣੈ ਜਸ ਭਟੰ ॥
भणै जस भटं ॥
ਕਿਤੇ ਭੱਟ ਲੋਕ ਯਸ਼ ਗਾ ਰਹੇ ਸਨ

ਕਿਤੇ ਪੇਟ ਫਟੰ ॥੨੨॥੧੭੮॥
किते पेट फटं ॥२२॥१७८॥
ਅਤੇ ਕਿਤੇ ਪਾਟੇ ਹੋਏ ਪੇਟ ਪਏ ਸਨ ॥੨੨॥੧੭੮॥

ਭਜੇ ਛਤ੍ਰਿ ਥਟੰ ॥
भजे छतृ थटं ॥
ਕਿਤੇ ਛਤਰਾ ਨੂੰ ਧਾਰਨ ਕਰਨ ਵਾਲੇ ਭਜੇ ਜਾਦੇ ਸਨ,

ਕਿਤੇ ਖੂਨ ਖਟੰ ॥
किते खून खटं ॥

ਕਿਤੇ ਖੂਨ ਵਹਾਇਆ ਜਾ ਰਿਹਾ ਸੀ ('ਖਟੰ')

ਕਿਤੇ ਦੁਸਟ ਦਟੰ ॥

कितॆ दुसट दटं ॥

ਕਿਤੇ ਦੁਸ਼ਟਾ ਨੂੰ ਨਸ਼ਟ ਕੀਤਾ ਜਾ ਰਿਹਾ ਸੀ

ਫਿਰੇ ਜਯੋ ਹਰਟੰ ॥੨੩॥੧੭੯॥

फिरे ज्यो हरटं ॥२३॥१७९॥

ਅਤੇ ਕਿਤੇ (ਵੀਰ ਯੋਧੇ) ਹਰਟ ਵਾਗ ਫਿਰ ਰਹੇ ਹਨ ॥੨੩॥੧੭੯॥

ਸਜੇ ਸੂਰ ਸਾਰੇ ॥

सजे सूर सारे ॥

ਸਾਰੇ ਸੂਰਵੀਰ ਸਜੇ ਹੋਏ ਸਨ,

ਮਹਿਖੁਆਸ ਧਾਰੇ ॥

महिखुआस धारे ॥

(ਹੱਥ ਵਿਚ) ਧਨੁਸ਼ ('ਮਹਿਖੁਆਸ') ਧਾਰੇ ਹੋਏ ਸਨ,

ਲਏ ਖਗਆਰੇ ॥

लए खगआरे ॥

(ਹੱਥ ਵਿਚ) ਤਿਖੇ ਖੰਡੇ ਲਏ ਹੋਏ ਸਨ

ਮਹਾ ਰੋਹ ਵਾਰੇ ॥੨੪॥੧੮੦॥

महा रोह वारे ॥२४॥१८०॥

ਅਤੇ ਬਹੁਤ ਕ੍ਰੋਧ ਵਾਲੇ ਸਨ ॥੨੪॥੧੮੦॥

ਸਹੀ ਰੂਪ ਕਾਰੇ ॥

सही रूप कारे ॥

(ਉਹ) ਠੀਕ ਇਸ ਤਰ੍ਹਾ ਦੇ ਕਾਲੇ ਸਨ

ਮਨੋ ਸਿੰਧੁ ਖਾਰੇ ॥

मनो सिंधु खारे ॥

ਮਾਨੋ ਖਾਰਾ ਸਮੁੰਦਰ ਹੋਵੇ।

ਕਈ ਬਾਰ ਗਾਰੇ ॥

कई बार गारे ॥

(ਭਾਵੇਂ ਦੁਰਗਾ ਨੇ ਉਨ੍ਹਾ ਨੂੰ) ਕਈ ਵਾਰ ਨਸ਼ਟ ਕੀਤਾ ਸੀ

ਸੁ ਮਾਰੰ ਉਚਾਰੇ ॥੨੫॥੧੮੧॥

सु मारं उचारे ॥२५॥१८१॥

(ਪਰ ਉਹ ਫਿਰ ਵੀ) ਮਾਰੋ-ਮਾਰੋ ਪੁਕਾਰਦੇ ਸਨ ॥੨੫॥੧੮੧॥

ਭਵਾਨੀ ਪਛਾਰੇ ॥

भवानी पछारे ॥

ਭਵਾਨੀ ਨੇ (ਉਨ੍ਹਾ ਨੂੰ) ਪਛਾੜ ਦਿੱਤਾ,

ਜਵਾ ਜੇਮਿ ਜਾਰੇ ॥

जवा जेमि जारे ॥

ਜਿਵੇਂ ਜਵਾਹੇ ਨੂੰ (ਚੌਮਾਸੇ ਦੀ ਬਰਖਾ) ਸਾੜ ਦਿੰਦੀ ਹੈ

ਬਡੇਈ ਲੁਝਾਰੇ ॥

बडेई लुझारे ॥

ਜਿਹੜੇ ਬਹੁਤ ਲੜਾਕੇ

ਹੁਤੇ ਜੇ ਹੀਏ ਵਾਰੇ ॥੨੬॥੧੮੨॥

हुते जे हीए वारे ॥२६॥१८२॥

ਅਤੇ ਤਕੜੇ ਹੌਂਸਲੇ ਵਾਲੇ ਸਨ ॥੨੬॥੧੮੨॥

ਇਕੰ ਬਾਰ ਟਾਰੇ ॥

इकं बार टारे ॥

(ਦੇਵੀ ਨੇ ਦੈਂਤ ਵੀਰਾ ਨੂੰ) ਇਕ ਵਾਰ ਤਾ ਉਖਾੜ ਸੁਟਿਆ ਸੀ

ਠਮੰ ਠੋਕਿ ਠਾਰੇ ॥

ठमं ठोकि ठारे ॥

ਅਤੇ ਮਾਰ-ਮਾਰ ਕੇ ਠੰਡਾ ਕਰ ਦਿੱਤਾ ਸੀ।

ਬਲੀ ਮਾਰ ਡਾਰੇ ॥

बली मार डारे ॥

(ਬੜੇ ਬੜੇ) ਬਲਵਾਨਾ ਨੂੰ ਮਾਰ ਦਿੱਤਾ ਸੀ।

ਢਮਕੇ ਢਢਾਰੇ ॥੨੭॥੧੮੩॥

ढमके ढढारे ॥२७॥१८३॥

ਢੱਢਾ ਦੀ ਢੰਮ ਢੰਮ ਦੀ (ਧੁਨੀ ਲਗਾਤਾਰ ਹੋ ਰਹੀ ਹੈ) ॥੨੭॥੧੮੩॥

ਬਹੇ ਬਾਣਨਿਆਰੇ ॥

बहे बाणणिआरे ॥

ਅਣੀਆਰੇ ਤੀਰ ਚਲਦੇ ਸਨ,

ਕਿਤੈ ਤੀਰ ਤਾਰੇ ॥

कितै तीर तारे ॥

(ਉਨ੍ਹਾ) ਤੀਰਾ ਨੇ ਕਿਤਨੇ (ਯੁੱਧਵੀਰ) (ਯੁੱਧ ਰੂਪੀ ਨਦੀ ਤੋਂ) ਪਾਰ ਕਰ ਦਿੱਤੇ ਸਨ।

ਲਖੇ ਹਾਥ ਬਾਰੇ ॥

लखे हाथ बारे ॥

ਕਈ ਬਲਵਾਨ ਯੋਧੇ (ਦੇਵੀ ਨੂੰ) ਵੇਖ ਕੇ

ਦਿਵਾਨੇ ਦਿਦਾਰੇ ॥੨੮॥੧੮੪॥

ਦਿਵਾਨੇ ਦਿਦਾਰੇ ॥੨੮॥੧੮੪॥

ਸੁੱਧ-ਬੁੱਧ ਭੁਲਾ ਬੈਠੇ ਸਨ ॥੨੮॥੧੮੪॥

ਹਣੇ ਭੂਮਿ ਪਾਰੇ ॥

हणे भूमि पारे ॥

(ਦੇਵੀ ਨੇ) ਕਈਆਂ (ਦੈਂਤਾ) ਨੂੰ ਮਾਰ ਕੇ ਭੂਮੀ ਉਤੇ ਪਾ ਦਿੱਤਾ

ਕਿਤੇ ਸਿੰਘ ਫਾਰੇ ॥

किते सिंघ फारे ॥

ਅਤੇ ਕਈਆਂ ਨੂੰ ਸ਼ੇਰ ਨੇ ਪਾੜ ਸੁਟਿਆ।

ਕਿਤੇ ਆਪੁ ਬਾਰੇ ॥

किते आपु बारे ॥

ਕਿਤਨੇ ਹੀ ਵਡੇ ਵਡੇ ਹੰਕਾਰੀ ਦੈਂਤਾ ਨੂੰ

ਜਿਤੇ ਦੈਤ ਭਾਰੇ ॥੨੯॥੧੮੫॥

जिते दैत भारे ॥२९॥१८५॥

(ਦੇਵੀ ਨੇ) ਆਪ ਜਿਤ ਲਿਆ ॥੨੯॥੧੮੫॥

ਤਿਤੇ ਅੰਤ ਹਾਰੇ ॥

तिते अंत हारे ॥

ਉਹ ਸਾਰੇ ਅੰਤ ਨੂੰ ਹਾਰ ਗਏ

ਬਡੇਈ ਅੜਿਆਰੇ ॥

बडेई अड़िआरे ॥

ਜਿਹੜੇ ਬਹੁਤ ਅੜੀਅਲ ਸਨ,

ਖਰੇਈ ਬਰਿਆਰੇ ॥

खरेई बरिआरे ॥

ਖਰੂਦੀ ਅਤੇ ਧਕਾ ਕਰਨ ਵਾਲੇ ਸਨ,

ਕਰੂਰੰ ਕਰਾਰੇ ॥੩੦॥੧੮੬॥

करूरं करारे ॥३०॥१८६॥

ਕਠੋਰ ਅਤੇ ਜ਼ਾਲਮ ਸਨ ॥੩੦॥੧੮੬॥

ਲਪਕੇ ਲਲਾਹੇ ॥

लपके ललाहे ॥

(ਜਿਨ੍ਹਾ ਦੇ) ਮੱਥੇ ਚਮਕਦੇ ਸਨ,

ਅਰੀਲੇ ਅਰਿਆਰੇ ॥

अरीले अरिआरे ॥

ਅੜੀਅਲ ਅਤੇ ਆਕੜਖਾਨ ਸਨ,

ਹਣੇ ਕਾਲ ਕਾਰੇ ॥

हणे काल कारे ॥

(ਉਨ੍ਹਾ) ਕਾਲਿਆਂ (ਦੈਂਤਾ) ਨੂੰ ਕਾਲਕਾ ਨੇ ਮਾਰ ਦਿੱਤਾ

ਭਜੇ ਰੋਹ ਵਾਰੇ ॥੩੧॥੧੮੭॥

भजे रोह वारे ॥३१॥१८७॥

ਅਤੇ ਬਹੁਤ ਕ੍ਰੋਧ ਕਰਨ ਵਾਲੇ (ਰਣਭੂਮੀ ਵਿਚੋਂ) ਭਜ ਗਏ ॥੩੧॥੧੮੭॥

ਦੋਹਰਾ ॥

दोहरा ॥

ਦੋਹਰਾ:

ਇਹ ਬਿਧਿ ਦੁਸਟ ਪ੍ਰਜਾਰ ਕੈ ਸਸਤ੍ਰ ਅਸਤ੍ਰ ਕਰਿ ਲੀਨ ॥

इह बिधि दुसट प्रजार कै ससत्र असत्र करि लीन ॥

ਇਸ ਤਰ੍ਹਾ ਦੁਸ਼ਟਾ ਨੂੰ ਨਸ਼ਟ ਕਰ ਕੇ (ਦੇਵੀ ਨੇ) ਹੱਥ ਵਿਚ ਅਸਤ੍ਰ ਅਤੇ ਸ਼ਸਤ੍ਰ ਫੜ ਲਏ।

ਬਾਣ ਬੂੰਦ ਪ੍ਰਿਥਮੈ ਬਰਖ ਸਿੰਘ ਨਾਦ ਪੁਨਿ ਕੀਨ ॥੩੨॥੧੮੮॥

बाण बूँद पृथमै बरख सिंघ नाद पुनि कीन ॥३२॥१८८॥

ਪਹਿਲਾ (ਬਰਖਾ ਦੀਆਂ) ਬੂੰਦਾ ਵਾਗ ਬਾਣਾ (ਦੀ ਵਾਛੜ ਲਾਈ) ਅਤੇ ਫਿਰ ਸਿੰਘ-ਨਾਦ ਕੀਤਾ ॥੩੨॥੧੮੮॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਸੁਣਿਯੋ ਸੁੰਭ ਰਾਯੰ ॥

सुणियो सुँभ रायं ॥

(ਜਦੋਂ) ਸੁੰਭ ਰਾਜੇ ਨੇ (ਇਹ) ਸੁਣਿਆ

ਚੜਿਯੋ ਚਉਪ ਚਾਯੰ ॥

चड़ियो चउप चायं ॥

ਤਾ ਬੜੇ ਉਤਸਾਹ ਨਾਲ (ਜੰਗ ਕਰਨ ਲਈ) ਚੜ੍ਹ ਪਿਆ।

ਸਜੇ ਸਸਤ੍ਰ ਪਾਣੰ ॥

सजे ससत्र पाणं ॥

ਹੱਥਾ ਵਿਚ ਸ਼ਸਤ੍ਰ ਸਜਾ ਕੇ

ਚੜੇ ਜੰਗਿ ਜੁਆਣੰ ॥੩੩॥੧੮੯॥

चड़े जंगि जुआणं ॥३३॥१८९॥

(ਦੈਂਤ) ਸੈਨਿਕ ਯੁੱਧ ਲਈ ਨਿਕਲ ਪਏ ॥੩੩॥੧੮੯॥

ਲਗੈ ਢੋਲ ਢੰਕੇ ॥

लगै ढोल ढंके ॥

ਢੋਲਾ ਉਤੇ ਡਗੇ ਵਜਣ ਲਗੇ,

ਕਮਾਣੰ ਕੜੰਕੇ ॥

कमाणं कड़ंके ॥

ਕਮਾਨਾ ਕੜਕਣ ਲਗੀਆਂ,

ਭਏ ਨਦ ਨਾਦੰ ॥

भए नद नादं ॥

ਧੌਂਸਿਆ ਦੇ ਨਾਦ ਹੋਣ ਲਗੇ,

ਧੁਣੰ ਨਿਰਬਿਖਾਦੰ ॥੩੪॥੧੯੦॥

धुणं निरबिखादं ॥३४॥१९०॥

(ਅਤੇ ਉਨ੍ਹਾ ਦੀ) ਧੁਨੀ ਲਗਾਤਾਰ ਹੋਣ ਲਗੀ ॥੩੪॥੧੯੦॥

ਚਮਕੀ ਕ੍ਰਿਪਾਣੰ ॥

चमकी कृपाणं ॥

ਕ੍ਰਿਪਾਨਾ ਚਮਕ ਰਹੀਆਂ ਸਨ।

ਹਠੇ ਤੇਜ ਮਾਣੰ ॥

हठे तेज माणं ॥

ਹਠੀ ਯੋਧੇ (ਆਪਣੇ) ਤੇਜ ਉਤੇ

ਮਹਾਬੀਰ ਹੁੰਕੇ ॥

महाबीर हुँके ॥

ਮਾਣ ਕਰ ਰਹੇ ਸਨ,

ਸੁ ਨੀਸਾਣ ਦ੍ਰੁੰਕੇ ॥੩੫॥੧੯੧॥

सु नीसाण द्रुँके ॥३५॥१९१॥

ਧੌਂਸਿਆਂ ਦੀ ਗੂੰਜ ਉਠ ਰਹੀ ਸੀ ॥੩੫॥੧੯੧॥

ਚਹੂੰ ਓਰ ਗਰਜੇ ॥

ਚਹੂੰ ਓਰ ਗਰਜੇ ॥

ਚੌਹਾ ਪਾਸਿਆਂ ਤੋਂ (ਦੈਂਤ) ਗਰਜ ਰਹੇ ਸਨ,

ਸਬੇ ਦੇਵ ਲਰਜੇ ॥

सबे देव लरजे ॥

ਸਾਰੇ ਦੇਵਤੇ ਕੰਬ ਰਹੇ ਸਨ,

ਸਰੰ ਧਾਰ ਬਰਖੇ ॥

सरं धार बरखे ॥

ਬਾਣਾ ਦੀ ਬਰਖਾ ਹੋ ਰਹੀ ਸੀ,

ਮਈਯਾ ਪਾਣ ਪਰਖੇ ॥੩੬॥੧੯੨॥

मईया पाण परखे ॥३६॥१९२॥

ਮਾਤਾ ਦੁਰਗਾ ਦੇ ਹੱਥਾ (ਦਾ ਮਜ਼ਾ ਦੈਂਤ) ਚਖ ਰਹੇ ਸਨ ॥੩੬॥੧੯੨॥

ਚੌਪਈ ॥

चौपई ॥

ਚੌਪਈ:

ਜੇ ਲਏ ਸਸਤ੍ਰ ਸਾਮੁਹੇ ਧਏ ॥

जे लए ससत्र सामुहे धए ॥

ਜਿਹੜੇ (ਦੈਂਤ) ਸ਼ਸਤ੍ਰ ਲੈ ਕੇ (ਦੁਰਗਾ ਦੇ) ਸਾਹਮਣੇ ਆਏ,

ਤਿਤੇ ਨਿਧਨ ਕਹੁੰ ਪ੍ਰਾਪਤਿ ਭਏ ॥

तिते निधन कहुँ प्रापति भए ॥

ਉਨ੍ਹਾ (ਸਾਰਿਆਂ ਦੀ) ਮ੍ਰਿਤੂ ਹੋ ਗਈ।

ਝਮਕਤ ਭਈ ਅਸਨ ਕੀ ਧਾਰਾ ॥

झमकत भई असन की धारा ॥

ਕ੍ਰਿਪਾਨਾ ('ਅਸਨ') ਦੀ ਧਾਰ ਚਮਕਾ ਮਾਰ ਰਹੀ ਸੀ।

ਭਭਕੇ ਰੁੰਡ ਮੁੰਡ ਬਿਕਰਾਰਾ ॥੩੭॥੧੯੩॥

भभके रुँड मुँड बिकरारा ॥३७॥१९३॥

ਸਿਰ ਅਤੇ ਧੜ ਭਿਆਨਕ ਢੰਗ ਨਾਲ ਭਬਕ ਰਹੇ ਸਨ ॥੩੭॥੧੯੩॥

ਦੋਹਰਾ ॥

दोहरा ॥

ਦੋਹਰਾ:

ਹੈ ਗੈ ਰਥ ਪੈਦਲ ਕਟੇ ਬਚਿਯੋ ਨ ਜੀਵਤ ਕੋਇ ॥

है गै रथ पैदल कटे बचियो न जीवत कोइ ॥

ਘੋੜੇ, ਹਾਥੀ, ਰਥ ਅਤੇ ਪੈਦਲ (ਚੌਹਾ ਤਰ੍ਹਾ ਦੀ ਸੈਨਾ) ਕਟ ਦਿੱਤੀ ਗਈ ਸੀ (ਉਨ੍ਹਾ ਵਿਚੋਂ) ਕੋਈ ਵੀ ਜਿਉਂਦਾ ਨਹੀਂ ਬਚਿਆ ਸੀ।

ਤਬ ਆਪੇ ਨਿਕਸਿਯੋ ਨ੍ਰਿਪਤਿ ਸੁੰਭ ਕਰੈ ਸੋ ਹੋਇ ॥੩੮॥੧੯੪॥

तब आपे निकसियो नृपति सुँभ करै सो होइ ॥३८॥१९४॥

ਤਦ ਦੈਂਤ ਰਾਜਾ ਆਪ ਨਿਤਰਿਆ। (ਇੰਜ ਪ੍ਰਤੀਤ ਹੋਣ ਲਗਾ ਕਿ ਹੁਣ ਜੋ ਉਹ ਕਰੇਗਾ) ਉਹੀ ਹੋਏਗਾ ॥੩੮॥੧੯੪॥

ਚੌਪਈ ॥

चौपई ॥

ਚੌਪਈ:

ਸਿਵ ਦੂਤੀ ਇਤਿ ਦ੍ਰੁਗਾ ਬੁਲਾਈ ॥

सिव दूती इति द्रुगा बुलाई ॥

ਦੇਵੀ ਦੁਰਗਾ ਨੇ ਆਪਣੇ ਕੋਲ ਸ਼ਿਵ-ਦੂਤੀ ਨੂੰ ਬੁਲਾਇਆ।

ਕਾਨ ਲਾਗਿ ਨੀਕੈ ਸਮੁਝਾਈ ॥

कान लागि नीकै समुझाई ॥

(ਉਸ ਨੂੰ) ਕੰਨ ਵਿਚ (ਇਹ ਗੱਲ) ਚੰਗੀ ਤਰ੍ਹਾ ਸਮਝਾਈ

ਸਿਵ ਕੋ ਭੇਜ ਦੀਜੀਐ ਤਹਾ ॥

सिव को भेज दीजीऐ तहा ॥

ਕਿ ਸ਼ਿਵ ਨੂੰ ਉਥੇ ਭੇਜ ਦਿਓ

ਦੈਤ ਰਾਜ ਇਸਥਿਤ ਹੈ ਜਹਾ ॥੩੯॥੧੯੫॥

दैत राज इसथित है जहा ॥३९॥१९५॥

ਜਿਥੇ ਦੈਂਤ-ਰਾਜਾ ਖੜੋਤਾ ਹੈ ॥੩੯॥੧੯੫॥

ਸਿਵ ਦੂਤੀ ਜਬ ਇਮ ਸੁਨ ਪਾਵਾ ॥

सिव दूती जब इम सुन पावा ॥

ਸ਼ਿਵ-ਦੂਤੀ ਨੇ ਜਦ ਇਹ ਸੁਣਿਆ

ਸਿਵਹਿੰ ਦੂਤ ਕਰਿ ਉਤੈ ਪਠਾਵਾ ॥

सिवहिं दूत करि उतै पठावा ॥

(ਤਦ) ਸ਼ਿਵ ਨੂੰ ਦੂਤ ਬਣਾ ਕੇ ਉਥੇ ਭੇਜ ਦਿੱਤਾ।

ਸਿਵ ਦੂਤੀ ਤਾ ਤੇ ਭਯੋ ਨਾਮਾ ॥

सिव दूती ता ते भयो नामा ॥

ਤਦ ਤੋਂ (ਦੁਰਗਾ ਦਾ) ਨਾ ਸ਼ਿਵ-ਦੂਤੀ ਪੈ ਗਿਆ।

ਜਾਨਤ ਸਕਲ ਪੁਰਖ ਅਰੁ ਬਾਮਾ ॥੪੦॥੧੯੬॥

जानत सकल पुरख अरु बामा ॥४०॥१९६॥

ਇਸ ਗੱਲ ਨੂੰ ਸਭ ਇਸਤਰੀਆਂ ਅਤੇ ਮਰਦ ਜਾਣਦੇ ਹਨ ॥੪੦॥੧੯੬॥

ਸਿਵ ਕਹੀ ਦੈਤ ਰਾਜ ਸੁਨਿ ਬਾਤਾ ॥

सिव कही दैत राज सुनि बाता ॥

ਸ਼ਿਵ ਨੇ (ਜਾ ਕੇ) ਕਿਹਾ ਕਿ ਹੇ ਦੈਂਤ-ਰਾਜੇ, (ਮੇਰੀ) ਗੱਲ ਸੁਣ,

ਇਹ ਬਿਧਿ ਕਹਿਯੋ ਤੁਮਹੁ ਜਗਮਾਤਾ ॥

इह बिधि कहियो तुमहु जगमाता ॥

ਤੈਨੂੰ ਦੁਰਗਾ ਮਾਤਾ ਨੇ ਇਸ ਤਰ੍ਹਾ ਕਿਹਾ ਹੈ

ਦੇਵਨ ਕੇ ਦੈ ਕੈ ਠਕੁਰਾਈ ॥

देवन के दै कै ठकुराई ॥

ਕਿ ਜਾ ਤਾ ਦੇਵਤਿਆਂ ਨੂੰ ਬਾਦਸ਼ਾਹੀ ਦੇ ਦਿਉ

ਕੈ ਮਾਡਹੁ ਹਮ ਸੰਗ ਲਰਾਈ ॥੪੧॥੧੯੭॥

कै माडहु हम संग लराई ॥४१॥१९७॥

ਜਾ ਫਿਰ ਮੇਰੇ ਨਾਲ ਯੁੱਧ ਕਰੋ ॥੪੧॥੧੯੭॥

ਦੈਤ ਰਾਜ ਇਹ ਬਾਤ ਨ ਮਾਨੀ ॥

दैत राज इह बात न मानी ॥

ਦੈਂਤ-ਰਾਜੇ ਨੇ ਇਹ ਗੱਲ ਨਾ ਮੰਨੀ।

ਆਪ ਚਲੇ ਜੂਝਨ ਅਭਿਮਾਨੀ ॥

आप चले जूझन अभिमानी ॥

(ਉਹ) ਅਭਿਮਾਨੀ (ਦੁਰਗਾ ਨਾਲ) ਲੜਨ ਲਈ ਆਪ ਤੁਰ ਪਿਆ।

ਗਰਜਤ ਕਾਲਿ ਕਾਲ ਜਯੋ ਜਹਾ ॥

गरजत कालि काल ज्यो जहा ॥

ਜਿਥੇ ਕਾਲਕਾ ਕਾਲ ਵਾਗ ਗਰਜ ਰਹੀ ਸੀ,

ਪ੍ਰਾਪਤਿ ਭਯੋ ਅਸੁਰ ਪਤਿ ਤਹਾ ॥੪੨॥੧੯੮॥

प्रापति भयो असुर पति तहा ॥४२॥१९८॥

ਉਥੇ ਦੈਂਤ-ਰਾਜਾ ਜਾ ਪਹੁੰਚਿਆ ॥੪੨॥੧੯੮॥

ਚਮਕੀ ਤਹਾ ਅਸਨ ਕੀ ਧਾਰਾ ॥

ਚਮਕੀ ਤਹਾ ਅਸਨ ਕੀ ਧਾਰਾ ॥

ਉਥੇ ਕ੍ਰਿਪਾਨਾ ਦੀ ਧਾਰ ਚਮਕ ਪਈ।

ਨਾਚੇ ਭੂਤ ਪ੍ਰੇਤ ਬੈਤਾਰਾ ॥

नाचे भूत प्रेत बैतारा ॥

ਭੂਤ, ਪ੍ਰੇਤ ਅਤੇ ਬੈਤਾਲ ਨਚਣ ਲਗ ਪਏ।

ਫਰਕੇ ਅੰਧ ਕਬੰਧ ਅਚੇਤਾ ॥

फरके अंध कबंध अचेता ॥

ਅੰਨ੍ਹੇਵਾਹ ਧੜ ਅਚੇਤ ਹੋ ਕੇ ਤੜਫਣ ਲਗੇ।

ਭਿਭਰੇ ਭਈਰਵ ਭੀਮ ਅਨੇਕਾ ॥੪੩॥੧੯੯॥

भिभरे भईरव भीम अनेका ॥४३॥१९९॥

ਅਨੇਕਾ ਭਿਆਨਕ ਅਤੇ ਵੱਡੇ ਆਕਾਰ ਵਾਲੇ ਭੈਰੋ ਬੋਲਣ ਲਗ ਗਏ ॥੪੩॥੧੯੯॥

ਤੁਰਹੀ ਢੋਲ ਨਗਾਰੇ ਬਾਜੇ ॥

तुरही ढोल नगारे बाजे ॥

ਤੁਰੀਆਂ, ਢੋਲ, ਨਗਾਰੇ ਵਜਣ ਲਗੇ,

ਭਾਤਿ ਭਾਤਿ ਜੋਧਾ ਰਣਿ ਗਾਜੈ ॥

भाति भाति जोधा रणि गाजै ॥

ਭਾਤ ਭਾਤ ਦੇ ਯੋਧੇ ਰਣ-ਭੂਮੀ ਵਿਚ ਗਜਣ ਲਗੇ।

ਢਡਿ ਡਫ ਡਮਰੁ ਡੁਗਡੁਗੀ ਘਨੀ ॥

ढडि डफ डमरु डुगडुगी घनी ॥

ਅਣਗਿਣਤ ਢੱਢਾ, ਡੱਫਾ, ਡਮਰੂ ਅਤੇ ਡੁਗਡੁਗੀਆਂ,

ਨਾਇ ਨਫੀਰੀ ਜਾਤ ਨ ਗਨੀ ॥੪੪॥੨੦੦॥

नाइ नफीरी जात न गनी ॥४४॥२००॥

ਸ਼ਹਿਨਾਈਆਂ, ਤੂਤੀਆਂ ਵਜਣ ਲਗ ਗਈਆਂ ॥੪੪॥੨੦੦॥

ਮਧੁਭਾਰ ਛੰਦ ॥

मधुभार छंद ॥

ਮਧੁਭਾਰ ਛੰਦ:

ਹੁੰਕੇ ਕਿਕਾਣ ॥

हुँके किकाण ॥

ਘੋੜੇ ਹਿਣਕ ਰਹੇ ਸਨ,

ਧੁੰਕੇ ਨਿਸਾਣ ॥

धुँके निसाण ॥

ਧੌਂਸੇ ਗੂੰਜ ਰਹੇ ਸਨ,

ਸਜੇ ਸੁ ਬੀਰ ॥

सजे सु बीर ॥

ਸੂਰਮੇ ਸੱਜੇ ਹੋਏ ਸਨ,

ਗਜੇ ਗਹੀਰ ॥੪੫॥੨੦੧॥

गजे गहीर ॥४५॥२०१॥

ਗੰਭੀਰ (ਸੁਰ ਨਾਲ) ਗਜ ਰਹੇ ਸਨ ॥੪੫॥੨੦੧॥

ਝੁਕੇ ਨਿਝਕ ॥

झुके निझक ॥

ਨਿਝੱਕ ਹੋ ਕੇ (ਇਕ ਦੂਜੇ ਉਤੇ) ਝੁਕੇ ਹੋਏ ਸਨ,

ਬਜੇ ਉਬਕ ॥

बजे उबक ॥

ਸਚੇਤ ਯੋਧੇ ('ਉਬਕ') ਭਿੜ ਰਹੇ ਸਨ,

ਸਜੇ ਸੁਬਾਹ ॥

सजे सुबाह ॥

ਸੁੰਦਰ ਯੋਧੇ ਸੱਜੇ ਹੋਏ ਸਨ,

ਅਛੈ ਉਛਾਹ ॥੪੬॥੨੦੨॥

अछै उछाह ॥४६॥२०२॥

ਅਪੱਛਰਾਵਾ ਦਾ ਉਤਸਾਹ ਵਧ ਰਿਹਾ ਸੀ ॥੪੬॥੨੦੨॥

ਕਟੇ ਕਿਕਾਣ ॥

कटे किकाण ॥

(ਕਈ) ਘੋੜੇ ਕਟੇ ਪਏ ਸਨ,

ਫੁਟੈ ਚਵਾਣ ॥

फुटै चवाण ॥

(ਕਈਆਂ ਦੇ) ਮੂੰਹ ਫਟੇ ਪਏ ਸਨ।

ਸੂਲੰ ਸੜਾਕ ॥

सूलं सड़ाक ॥

(ਕਿਤੇ) ਤ੍ਰਿਸ਼ੂਲ ਦੀ ਸੜਾਕ ਹੁੰਦੀ ਸੀ

ਉਠੇ ਕੜਾਕ ॥੪੭॥੨੦੩॥

उठे कड़ाक ॥४७॥२०३॥

ਅਤੇ (ਕਿਤੇ) ਕੜਾਕ (ਦੀ ਆਵਾਜ਼) ਉਠਦੀ ਸੀ ॥੪੭॥੨੦੩॥

ਗਜੇ ਜੁਆਣ ॥

गजे जुआण ॥

ਜੁਆਨ ਗੱਜ ਰਹੇ ਸਨ,

ਬਜੇ ਨਿਸਾਣਿ ॥

बजे निसाणि ॥

ਧੌਂਸੇ ਵਜ ਰਹੇ ਸਨ,

ਸਜੇ ਰਜੇਾਂਦ੍ਰ ॥

सजे रजेँद्र ॥

ਰਾਜੇ ਸਜੇ ਹੋਏ ਸਨ,

ਗਜੇ ਗਜੇਾਂਦ੍ਰ ॥੪੮॥੨੦੪॥

गजे गजेँद्र ॥४८॥२०४॥

ਹਾਥੀਆਂ ਵਾਲੇ ਸੈਨਾਪਤੀ ਗਜ ਰਹੇ ਸਨ ॥੪੮॥੨੦੪॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਫਿਰੇ ਬਾਜੀਯੰ ਤਾਜੀਯੰ ਇਤ ਉਤੰ ॥

फिरे बाजीयं ताजीयं इत उतं ॥

ਉਤਮ ਅਰਬੀ ਘੋੜੇ ਇਧਰ ਉਧਰ ਫਿਰਦੇ ਸਨ,

ਗਜੇ ਬਾਰਣੰ ਦਾਰੁਣੰ ਰਾਜ ਪੁਤ੍ਰੰ ॥

गजे बारणं दारुणं राज पुत्रं ॥

ਰਾਜ-ਪੁੱਤਰਾ ਦੇ ਹਾਥੀ ਭਿਆਨਕ ਢੰਗ ਨਾਲ ਗਰਜ ਰਹੇ ਸਨ।

ਬਜੇ ਸੰਖ ਭੇਰੀ ਉਠੈ ਸੰਖ ਨਾਦੰ ॥

बजे संख भेरी उठै संख नादं ॥

ਭੇਰੀਆਂ ਅਤੇ ਸੰਖ ਵਜ ਰਹੇ ਹਨ ਅਤੇ ਸੰਖਾ ਵਿਚ ਨਾਦ ਨਿਕਲ ਰਿਹਾ ਸੀ।

ਰਣੰਕੈ ਨਫੀਰੀ ਧੁਣ ਨਿਰਬਿਖਾਦੰ ॥੪੯॥੨੦੫॥

रणंकै नफीरी धुण निरबिखादं ॥४९॥२०५॥
ਤੂਤੀਆਂ ਦੀ ਧੁਨੀ ਨਿਰੰਤਰ ਚਲ ਰਹੀ ਸੀ ॥੪੯॥੨੦੫॥

ਕੜਕੇ ਕ੍ਰਿਪਾਣੰ ਸੜਕਾਰ ਸੇਲੰ ॥
कड़के कृपाणं सड़कार सेलं ॥
ਤਲਵਾਰਾ ਕੜ-ਕੜ ਕਰਦੀਆਂ ਸਨ, ਬਰਛੇ ਸੜ-ਸੜ ਕਰਦੇ ਸਨ।

ਉਠੀ ਕੂਹ ਜੂਹੰ ਭਈ ਰੇਲ ਪੇਲੰ ॥
उठी कूह जूहं भई रेल पेलं ॥
ਯੁੱਧ-ਭੂਮੀ ਵਿਚ ਰੌਲਾ ਪੈ ਗਿਆ ਸੀ, ਧਕਮ-ਧਕੀ ਹੋ ਰਹੀ ਸੀ।

ਰੁਲੇ ਤਛ ਮੁਛੰ ਗਿਰੇ ਚਉਰ ਚੀਰੰ ॥
रुले तछ मुछं गिरे चउर चीरं ॥
(ਕਿਤੇ) ਸ਼ਰੀਰ ਦੇ ਟੋਟੇ ਰੁਲ ਰਹੇ ਸਨ ਅਤੇ ਕਿਤੇ ਚੌਰ ਅਤੇ ਬਸਤ੍ਰ ਡਿਗੇ ਪਏ ਸਨ।

ਕਹੂੰ ਹਥ ਮਥੰ ਕਹੂੰ ਬਰਮ ਬੀਰੰ ॥੫੦॥੨੦੬॥
कहूँ हथ मथं कहूँ बरम बीरं ॥५०॥२०६॥
ਕਿਤੇ ਹੱਥ ਅਤੇ ਸਿਰ ਅਤੇ ਕਿਤੇ ਯੋਧਿਆਂ ਦੇ ਕਵਚ ('ਬਰਮ') (ਡਿਗੇ ਪਏ ਸਨ।) ॥੫੦॥੨੦੬॥

ਰਸਾਵਲ ਛੰਦ ॥
रसावल छंद ॥
ਰਸਾਵਲ ਛੰਦ:

ਬਲੀ ਬੈਰ ਰੁਝੇ ॥
बली बैर रुझे ॥
ਬਲਵਾਨ ਸੂਰਮੇ ਵੈਰ ਭਾਵ ਨਾਲ ਉਲਝ ਪਏ ਸਨ,

ਸਮੂਹ ਸਾਰ ਜੁਝੇ ॥
समूह सार जुझे ॥

ਸਾਰੇ ਸ਼ਸਤ੍ਰਾ ਨਾਲ ਜੂਝ ਰਹੇ ਸਨ,

ਸੰਭਾਰੇ ਹਥੀਯਾਰੰ ॥

संभारे हथीयारं ॥

ਹਥਿਆਰਾ ਨੂੰ ਸੰਭਾਲ ਕੇ

ਬਕੈ ਮਾਰੁ ਮਾਰੰ ॥੫੧॥੨੦੭॥

बकै मारु मारं ॥५१॥२०७॥

ਮਾਰੋ-ਮਾਰੋ ਦਾ ਰੌਲਾ ਪਾ ਰਹੇ ਸਨ ॥੫੧॥੨੦੭॥

ਸਬੈ ਸਸਤ੍ਰ ਸਜੇ ॥

सबै ससत्र सजे ॥

ਸਾਰੇ ਮਹਾਨ ਯੋਧੇ ਸ਼ਸਤ੍ਰ ਸਜਾ ਕੇ

ਮਹਾਬੀਰ ਗਜੇ ॥

महाबीर गजे ॥

ਗਰਜ ਰਹੇ ਸਨ।

ਸਰੰ ਓਘ ਛੁਟੇ ॥

सरं ओघ छुटे ॥

ਤੀਰਾ ਦੀ ਵਾਛੜ ਹੋ ਰਹੀ ਸੀ,

ਕੜੱਕਾਰੁ ਉਠੇ ॥੫੨॥੨੦੮॥

कड़क्कारु उठे ॥५२॥२०८॥

ਕਾੜ-ਕਾੜ (ਦੀ ਧੁਨੀ) ਉਠ ਰਹੀ ਸੀ ॥੫੨॥੨੦੮॥

ਬਜੈ ਬਾਦ੍ਰਿਤੇਅੰ ॥

बजै बाद्रतेअं ॥

ਵਾਜੇ ਵਜ ਰਹੇ ਸਨ,

ਹਸੈ ਗਾਧ੍ਰਬੇਅੰ ॥

हसै गाध्रबेअं ॥

ਗੰਧਰਬ ਹਸ ਰਹੇ ਸਨ,

ਝੰਡਾ ਗਡ ਜੁਟੇ ॥

झंडा गड जुटे ॥

(ਸੂਰਮੇ) ਝੰਡੇ ਗਡ ਕੇ (ਆਪਸ ਵਿਚ) ਜੁਟੇ ਹੋਏ ਸਨ,

ਸਰੰ ਸੰਜ ਫੁਟੇ ॥੫੩॥੨੦੯॥

सरं संज फुटे ॥५३॥२०९॥

ਤੀਰਾ ਨਾਲ ਕਵਚ ਫੁਟ ਰਹੇ ਸਨ ॥੫੩॥੨੦੯॥

ਚਹੂੰ ਓਰ ਉਠੇ ॥

चहूँ ओर उठे ॥

(ਸੂਰਵੀਰ) ਚੌਹਾ ਪਾਸਿਆਂ ਤੋਂ ਖੜੋ ਗਏ ਸਨ,

ਸਰੰ ਬ੍ਰਿਸਟ ਬੁਠੇ ॥

सरं बृसट बुठे ॥

ਤੀਰਾ ਦੀ ਬਰਖਾ ਕਰ ਰਹੇ ਸਨ,

ਕਰੋਧੀ ਕਰਾਲੰ ॥

करोधी करालं ॥

ਕ੍ਰੋਧੀ ਅਤੇ ਭਿਆਨਕ (ਵੀਰ ਯੋਧੇ)

ਬਕੈ ਬਿਕਰਾਲੰ ॥੫੪॥੨੧੦॥

बकै बिकरालं ॥५४॥२१०॥

ਬਕਵਾਦ ਕਰ ਰਹੇ ਸਨ ॥੫੪॥੨੧੦॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਕਿਤੇ ਕੁਠੀਅੰ ਬੁਠੀਅੰ ਬ੍ਰਿਸਟ ਬਾਣੰ ॥

किते कुठीअं बुठीअं बृसट बाणं ॥

ਕਿਤੇ (ਵੀਰ) ਕੁਠੇ ਜਾ ਰਹੇ ਸਨ, (ਕਿਤੇ) ਬਾਣਾ ਦਾ ਮੀਂਹ ਵਰ੍ਹ ਰਿਹਾ ਸੀ।

ਰਣੰ ਡੁਲੀਯੰ ਬਾਜ ਖਾਲੀ ਪਲਾਣੰ ॥

रणं डुलीयं बाज खाली पलाणं ॥

(ਕਿਤੇ) ਰਣ-ਭੂਮੀ ਵਿਚ ਖਾਲੀ ਕਾਠੀਆਂ ਵਾਲੇ ਘੋੜੇ ਫਿਰਦੇ ਸਨ,

ਜੁਝੇ ਜੋਧਿਯੰ ਬੀਰ ਦੇਵੰ ਅਦੇਵੰ ॥

जुझे जोधियं बीर देवं अदेवं ॥

ਦੈਂਤ ਅਤੇ ਦੇਵਤੇ ਸੂਰਮੇ (ਆਪਸ ਵਿਚ) ਲੜ ਰਹੇ ਸਨ।

ਸਭੇ ਸਸਤ੍ਰ ਸਾਜਾ ਮਨੋ ਸਾਤਨੇਵੰ ॥੫੫॥੨੧੧॥

सभे ससत्र साजा मनो सातनेवं ॥५५॥२११॥

ਸਭ ਨੇ ਸ਼ਸਤ੍ਰ ਸਜਾਏ ਹੋਏ ਸਨ। (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਭੀਸ਼ਣ ਪਿਤਾਮਾ ('ਸਾਤਨੇਵੰ') ਹੋਣ ॥੫੫॥੨੧੧॥

ਗਜੇ ਗਜੀਯੰ ਸਰਬ ਸਜੇ ਪਵੰਗੰ ॥

गजे गजीयं सरब सजे पवंगं ॥

ਸਾਰੇ ਗਾਜੀ ਗਰਜਦੇ ਸਨ, (ਉਨ੍ਹਾ ਦੇ) ਘੋੜੇ ਸਜੇ ਹੋਏ ਸਨ,

ਜੁਧੰ ਜੁਟੀਯੰ ਜੋਧ ਛੁਟੇ ਖਤੰਗੰ ॥

जुधं जुटीयं जोध छुटे खतंगं ॥

ਯੋਧੇ ਯੁੱਧ ਵਿਚ ਜੁਟੇ ਹੋਏ ਸਨ ਅਤੇ ਤੀਰ ਛੁਟ ਰਹੇ ਸਨ,

ਤੜਕੇ ਤਬਲੰ ਝੜੰਕੇ ਕ੍ਰਿਪਾਣੰ ॥

ਤੜਕੇ ਤਬਲੰ ਝੜੰਕੇ ਕ੍ਰਿਪਾਣੰ ॥
तड़के तबलं झड़ंके कृपाणं ॥
ਤਬਲੇ ਵਜਦੇ ਸਨ, ਕ੍ਰਿਪਾਨਾ ਝਟਕ ਰਹੀਆਂ ਸਨ,

ਸੜਕਾਰ ਸੇਲੰ ਰਣੰਕੇ ਨਿਸਾਣੰ ॥੫੬॥੨੧੨॥
सड़कार सेलं रणंके निसाणं ॥५६॥२१२॥
ਬਰਛੇ ਸਰੜ ਸਰੜ ਕਰਦੇ ਸਨ, ਧੌਂਸੇ ਗੂੰਜਦੇ ਸਨ ॥੫੬॥੨੧੨॥

ਢਮਾ ਢਮ ਢੋਲੰ ਢਲਾ ਢੁਕ ਢਾਲੰ ॥
ढमा ढम ढोलं ढला ढुक ढालं ॥
ਢਮ-ਢਮ ਢੋਲ ਅਤੇ ਢਕ-ਢਕ ਢਾਲਾ (ਵਜ ਰਹੀਆਂ ਸਨ)।

ਗਹਾ ਜੂਹ ਗਜੇ ਹਯੰ ਹਲਚਾਲੰ ॥
गहा जूह गजे हयं हलचालं ॥
ਹਾਥੀਆਂ ('ਗਹਾ') ਦੇ ਸਮੂਹ ਗਰਜ ਰਹੇ ਸਨ ਅਤੇ ਘੋੜਿਆਂ ਵਿਚ ਹਲ-ਚਲ ਮਚੀ ਹੋਈ ਸੀ।

ਸਟਾ ਸਟ ਸੈਲੰ ਖਹਾ ਖੂਨਿ ਖਗੰ ॥
सटा सट सैलं खहा खूनि खगं ॥
ਬਰਛਿਆਂ ਦੀ ਸਟ ਤੇ ਸਟ ਪੈ ਰਹੀ ਸੀ, ਖੂਨ ਰੰਗੀਆਂ ਤਲਵਾਰਾ (ਆਪਸ ਵਿਚ) ਖਹਿੰਦੀਆਂ ਸਨ।

ਤੁਟੇ ਚਰਮ ਬਰਮੰ ਉਠੇ ਨਾਲ ਅਗੰ ॥੫੭॥੨੧੩॥
तुटे चरम बरमं उठे नाल अगं ॥५७॥२१३॥
ਢਾਲਾ ਅਤੇ ਕਵਚ ਟੁਟੇ ਪਏ ਸਨ ਅਤੇ ਬੰਦੂਕਾ ਵਿਚੋਂ ਅੱਗ ਨਿਕਲ ਰਹੀ ਸੀ ॥੫੭॥੨੧੩॥

ਉਠੇ ਅਗਿ ਨਾਲੰ ਖਹੇ ਖੋਲ ਖਗੰ ॥
उठे अगि नालं खहे खोल खगं ॥
(ਸਿਰ ਦੇ) ਟੋਪਾ (ਖੋਲ) ਉਤੇ ਤਲਵਾਰਾ ਵਜਦੀਆਂ ਸਨ ਅਤੇ ਅੱਗ ਦੀਆਂ ਚਿੰਗਾਰੀਆਂ ਨਿਕਲਦੀਆਂ ਸਨ,

ਨਿਸਾ ਮਾਵਸੀ ਜਾਣੁ ਮਾਸਾਣ ਜਗੰ ॥
निसा मावसी जाणु मासाण जगं ॥

ਮਾਨੋ ਮਸਿਆ ਦੀ ਰਾਤ ('ਨਿਸਾ') ਸਮਝ ਕੇ ਭੂਤ-ਪ੍ਰੇਤ ਜਾਗ ਪਏ ਹੋਣ।

ਡਕੀ ਡਾਕਣੀ ਡਾਮਰੂ ਡਉਰ ਡਕੰ ॥

डकी डाकणी डामरू डउर डकं ॥

ਡਾਕਣੀਆਂ ਡਕਾਰਨ ਲਗੀਆਂ ਸਨ ਅਤੇ ਡਮਰੂ ਡਕ-ਡਕ ਕਰਦੇ ਵਜ ਰਹੇ ਸਨ।

ਨਚੇ ਬੀਰ ਬੈਤਾਲ ਭੂਤੰ ਭਭਕੰ ॥੫੮॥੨੧੪॥

नचे बीर बैताल भूतं भभकं ॥५८॥२१४॥

ਬੀਰ, ਬੈਤਾਲ ਅਤੇ ਭੂਤ ਭਭਕਾ ਮਾਰਦੇ ਹੋਏ ਨਚ ਰਹੇ ਸਨ ॥੫੮॥੨੧੪॥

ਬੇਲੀ ਬਿਦ੍ਰਮ ਛੰਦ ॥

बेली बिद्रम छंद ॥

ਬੇਲੀ ਬਿਦ੍ਰਮ ਛੰਦ:

ਸਰਬ ਸਸਤ੍ਰ ਆਵਤ ਭੇ ਜਿਤੇ ॥

सरब ससत्र आवत भे जिते ॥

ਜਿਤਨੇ ਵੀ ਸ਼ਸਤ੍ਰਾ (ਦੇ ਵਾਰ) ਹੋ ਰਹੇ ਸਨ,

ਸਭ ਕਾਟਿ ਦੀਨ ਦ੍ਰੁਗਾ ਤਿਤੇ ॥

सभ काटि दीन द्रुगा तिते ॥

ਉਤਨੇ ਹੀ ਦੁਰਗਾ ਨੇ ਸਭ ਕਟ ਦਿੱਤੇ ਸਨ।

ਅਰਿ ਅਉਰ ਜੇਤਿਕੁ ਡਾਰੀਅੰ ॥

अरि अउर जेतिकु डारीअं ॥

ਹੋਰ ਵੀ ਜਿਤਨੇ (ਅਸਤ੍ਰ) ਵੈਰੀ ਸੁਟਦੇ ਸਨ,

ਤੇਉ ਕਾਟਿ ਭੂਮਿ ਉਤਾਰੀਅੰ ॥੫੯॥੨੧੫॥

तेउ काटि भूमि उतारीअं ॥५९॥२१५॥

ਉਨ੍ਹਾ ਨੂੰ ਕਟ ਕੇ ਭੂਮੀ ਉਤੇ ਸੁਟ ਦਿੰਦੀ ਸੀ ॥੫੯॥੨੧੫॥

ਸਰ ਆਪ ਕਾਲੀ ਛੰਡੀਅੰ ॥

सर आप काली छंडीअं ॥

ਕਾਲੀ ਨੇ ਆਪ ਬਾਣ ਛਡੇ ਸਨ,

ਸਰਬਾਸਤ੍ਰ ਸਤ੍ਰ ਬਿਹੰਡੀਅੰ ॥

सरबासत्र सत्र बिहंडीअं ॥

ਵੈਰੀ ਦੇ ਸਾਰੇ ਅਸਤ੍ਰ ਤੋੜ ਫੋੜ ਦਿੱਤੇ ਸਨ।

ਸਸਤ੍ਰ ਹੀਨ ਜਬੈ ਨਿਹਾਰਿਯੋ ॥

ससत्र हीन जबै निहारियो ॥

ਜਦੋਂ (ਦੇਵਤਿਆਂ ਨੇ ਸੁੰਭ ਨੂੰ) ਸ਼ਸਤ੍ਰਾਂ ਤੋਂ ਬਿਨਾ ਵੇਖਿਆ,

ਜੈ ਸਬਦ ਦੇਵਨ ਉਚਾਰਿਯੋ ॥੬੦॥੨੧੬॥

जै सबद देवन उचारियो ॥६०॥२१६॥

(ਤਦੋਂ) ਦੇਵਤਿਆਂ ਨੇ (ਦੁਰਗਾ ਦਾ) ਜੈ-ਘੋਸ਼ ਕਰ ਦਿੱਤਾ ॥੬੦॥੨੧੬॥

ਨਭਿ ਮਧਿ ਬਾਜਨ ਬਾਜਹੀ ॥

नभि मधि बाजन बाजही ॥

ਆਕਾਸ਼ ਵਿਚ ਵਾਜੇ ਵਜਦੇ ਸਨ

ਅਵਿਲੋਕਿ ਦੇਵਾ ਗਾਜਹੀ ॥

अविलोकि देवा गाजही ॥

ਅਤੇ (ਇਹ ਦ੍ਰਿਸ਼) ਵੇਖ ਕੇ ਦੇਵਤੇ ਗਜਣ ਲਗ ਗਏ ਸਨ।

ਲਖਿ ਦੇਵ ਬਾਰੰ ਬਾਰਹੀ ॥

लखि देव बारं बारही ॥

ਸਾਰੇ ਦੇਵਤੇ (ਦੇਵੀ ਨੂੰ) ਬਾਰ ਬਾਰ ਵੇਖ ਕੇ

ਜੈ ਸਬਦ ਸਰਬ ਪੁਕਾਰਹੀ ॥੬੧॥੨੧੭॥

जै सबद सरब पुकारही ॥६१॥२१७॥

ਜੈ ਦਾ ਘੋਸ਼ ਕਰਨ ਲਗ ਗਏ ਸਨ ॥੬੧॥੨੧੭॥

ਰਣਿ ਕੋਪਿ ਕਾਲ ਕਰਾਲੀਯੰ ॥

रणि कोपि काल करालीयं ॥

ਰਣ-ਭੂਮੀ ਵਿਚ ਕਾਲੀ ਕ੍ਰੋਧ ਨਾਲ ਭਿਆਨਕ ਰੂਪ ਧਾਰ ਕੇ ਫਿਰ ਰਹੀ ਸੀ।

ਖਟ ਅੰਗ ਪਾਣਿ ਉਛਾਲੀਯੰ ॥

खट अंग पाणि उछालीयं ॥

(ਉਸ ਨੇ) ਛੇ ਹੱਥਾ ਅਤੇ ਭੁਜਾਵਾ ਨੂੰ ਉਤੇ ਉਛਾਲਿਆ ਹੋਇਆ ਸੀ।

ਸਿਰਿ ਸੁੰਭ ਹਥ ਦੁਛੰਡੀਯੰ ॥

सिरि सुँभ हथ दुछंडीयं ॥

ਫਿਰ ਸੁੰਭ ਕੇ ਸਿਰ ਵਿਚ ਦੋਵੇਂ ਹੱਥ ਦੇ ਮਾਰੇ,

ਇਕ ਚੋਟਿ ਦੁਸਟ ਬਿਹੰਡੀਯੰ ॥੬੨॥੨੧੮॥

इक चोटि दुसट बिहंडीयं ॥६२॥२१८॥

ਇਕੋ ਸਟ ਨਾਲ ਦੁਸ਼ਟ ਨੂੰ ਮਾਰ ਮੁਕਾਇਆ ॥੬੨॥੨੧੮॥

ਦੋਹਰਾ ॥

दोहरा ॥

ਦੋਹਰਾ:

ਜਿਮ ਸੁੰਭਾਸੁਰ ਕੋ ਹਨਾ ਅਧਿਕ ਕੋਪ ਕੈ ਕਾਲਿ ॥

जिम सुँभासुर को हना अधिक कोप कै कालि ॥

ਹੇ ਕਾਲੀ। ਜਿਵੇਂ (ਤੂੰ) ਬਹੁਤ ਕ੍ਰੋਧ ਕਰ ਕੇ ਸੁੰਭ ਦੈਂਤ ਨੂੰ ਮਾਰਿਆ ਸੀ,

ਤ੍ਯੋ ਸਾਧਨ ਕੇ ਸਤ੍ਰੁ ਸਭ ਚਾਬਤ ਜਾਹ ਕਰਾਲ ॥੬੩॥੨੧੯॥

त्रयो साधन के सत्रु सभ चाबत जाह कराल ॥६३॥२१९॥

(ਤਿਵੇਂ) ਸੰਤਾ ਦੇ ਸਾਰੇ ਵੈਰੀਆਂ ਨੂੰ ਭਿਆਨਕ ਰੂਪ ਧਾਰ ਕੇ ਚਬ ਜਾਇਆ ਕਰ ॥੬੩॥੨੧੯॥

ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਸੁੰਭ ਬਧਹ ਖਸਟਮੋ ਧਿਆਯ ਸੰਪੂਰਨਮ ਸਤੁ ਸੁਭਮ ਸਤੁ ॥੬॥

इति स्री बचित्र नाटके चंडी चरित्रे सुँभ बधह खसटमो धिआय संपूरनम सतु सुभम सतु ॥६॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ 'ਚੰਡੀ-ਚਰਿਤ੍ਰ' ਪ੍ਰਸੰਗ ਦੇ 'ਸੁੰਭ-ਬਧ' ਨਾ ਦੇ ਛੇਵੇਂ ਅਧਿਆਇ ਦੀ ਸ਼ੁਭ ਸਮਾਪਤੀ ॥੬॥

ਅਥ ਜੈਕਾਰ ਸਬਦ ਕਥਨੰ ॥

अथ जैकार सबद कथनं ॥

ਹੁਣ ਜੈਕਾਰ ਸ਼ਬਦ ਦਾ ਕਥਨ

ਬੇਲੀ ਬਿਦ੍ਰਮ ਛੰਦ ॥

बेली बिद्रम छंद ॥

ਬੇਲੀ ਬਿਦ੍ਰਮ ਛੰਦ:

ਜੈ ਸਬਦ ਦੇਵ ਪੁਕਾਰ ਹੀ ॥

जै सबद देव पुकार ही ॥

ਦੇਵਤੇ ਜੈ-ਜੈ-ਕਾਰ ਦੇ ਸ਼ਬਦ ਬੋਲਦੇ ਸਨ,

ਸਬ ਫੂਲਿ ਫੂਲਨ ਡਾਰ ਹੀ ॥

सब फूलि फूलन डार ही ॥

ਸਭ ਖੁਸ਼ ਹੋ ਕੇ ਫੁਲ ਸੁਟਦੇ ਸਨ।

ਘਨਸਾਰ ਕੁੰਕਮ ਲਿਆਇ ਕੈ ॥

घनसार कुँकम लिआइ कै ॥

ਕੇਸਰ ਅਤੇ ਚੰਦਨ ਲਿਆ ਕੇ

ਟੀਕਾ ਦੀਯ ਹਰਖਾਇ ਕੈ ॥੧॥੨੨੦॥

टीका दीय हरखाइ कै ॥१॥२२०॥

(ਦੇਵਤਿਆਂ ਨੇ) ਖੁਸ਼ੀ ਨਾਲ (ਦੇਵੀ ਨੂੰ) ਤਿਲਕ ਕਰ ਦਿੱਤਾ ॥੧॥੨੨੦॥

ਚੌਪਈ ॥

चौपई ॥

ਚੌਪਈ:

ਉਸਤਤਿ ਸਬ ਹੂੰ ਕਰੀ ਅਪਾਰਾ ॥

उसतति सब हूँ करी अपारा ॥

ਸਭ ਨੇ ਮਿਲ ਕੇ (ਦੇਵੀ ਦੀ) ਬਹੁਤ ਉਸਤਤ ਕੀਤੀ।

ਬ੍ਰਹਮ ਕਵਚ ਕੋ ਜਾਪ ਉਚਾਰਾ ॥

ब्रहम कवच को जाप उचारा ॥

ਬ੍ਰਹਮ-ਕਵਚ' ਜਾਪ ਨੂੰ ਪੜ੍ਹਿਆ।

ਸੰਤ ਸੰਬੂਹ ਪ੍ਰਫੁਲਤ ਭਏ ॥

संत संबूह प्रफुलत भए ॥

ਸਾਰੇ ਸੰਤ ਆਨੰਦਿਤ ਹੋ ਗਏ

ਦੁਸਟ ਅਰਿਸਟ ਨਾਸ ਹੁਐ ਗਏ ॥੨॥੨੨੧॥

दुसट अरिसट नास हुऐ गए ॥२॥२२१॥

ਕਿਉਂਕਿ ਸਾਰੇ ਵੱਡੇ ਦੁਸ਼ਟਾ ਦਾ ਨਾਸ਼ ਹੋ ਗਿਆ ਸੀ ॥੨॥੨੨੧॥

ਸਾਧਨ ਕੋ ਸੁਖ ਬਢੇ ਅਨੇਕਾ ॥

साधन को सुख बढे अनेका ॥

ਸਾਧਾ (ਦੇਵਤਿਆਂ) ਦਾ ਸੁਖ ਅਨੇਕ ਤਰ੍ਹਾ ਨਾਲ ਵਧਣ ਲਗਿਆ

ਦਾਨਵ ਦੁਸਟ ਨ ਬਾਚਾ ਏਕਾ ॥

दानव दुसट न बाचा एका ॥

ਕਿਉਂਕਿ ਇਕ ਵੀ ਦੁਸ਼ਟ ਦਾਨਵ ਬਾਕੀ ਨਹੀਂ ਬਚਿਆ।

ਸੰਤ ਸਹਾਇ ਸਦਾ ਜਗ ਮਾਈ ॥

संत सहाइ सदा जग माई ॥

ਜਗਤ ਮਾਤਾ (ਦੇਵੀ) ਸਦਾ ਸੰਤਾ ਦੀ ਸਹਾਇਕ ਹੈ

ਜਹ ਤਹ ਸਾਧਨ ਹੋਇ ਸਹਾਈ ॥੩॥੨੨੨॥

जह तह साधन होइ सहाई ॥३॥२२२॥

ਅਤੇ ਜਿਥੇ ਕਿਥੇ ਉਨ੍ਹਾ ਦੀ ਸਹਾਇਕ ਹੁੰਦੀ ਹੈ ॥੩॥੨੨੨॥

ਦੇਵੀ ਜੂ ਕੀ ਉਸਤਤਿ ॥

देवी जू की उसतति ॥

ਦੇਵੀ ਜੀ ਦੀ ਉਸਤਤ:

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਨਮੋ ਜੋਗ ਜ੍ਵਾਲੰ ਧਰੀਯੰ ਜੁਆਲੰ ॥

नमो जोग ज्वालं धरीयं जुआलं ॥

ਯੋਗ-ਅਗਨੀ ਦੀ ਅਗਨੀ ਨੂੰ ਧਾਰਨ ਕਰਨ ਵਾਲੀ (ਦੇਵੀ) ਨੂੰ ਨਮਸਕਾਰ ਹੈ;

ਨਮੋ ਸੁੰਭ ਹੰਤੀ ਨਮੋ ਕਰੂਰ ਕਾਲੰ ॥

नमो सुँभ हंती नमो करूर कालं ॥

ਸੁੰਭ ਨੂੰ ਮਾਰਨ ਵਾਲੀ ਨੂੰ ਨਮਸਕਾਰ ਹੈ; ਭਿਆਨਕ ਕਾਲ-ਰੂਪਣੀ ਨੂੰ ਨਮਸਕਾਰ ਹੈ;

ਨਮੋ ਸ੍ਰੋਣ ਬੀਰਜਾਰਦਨੀ ਧੂਮ੍ਰ ਹੰਤੀ ॥

नमो स्रोण बीरजारदनी धूम्र हंती ॥

ਰਕਤਬੀਜ ਨੂੰ ਮਾਰਨ ਵਾਲੀ ਅਤੇ ਧੂਮ੍ਰਲੋਚਨ ਨੂੰ ਨਸ਼ਟ ਕਰਨ ਵਾਲੀ ਨੂੰ ਨਮਸਕਾਰ ਹੈ;

ਨਮੋ ਕਾਲਿਕਾ ਰੂਪ ਜੁਆਲਾ ਜਯੰਤੀ ॥੪॥੨੨੩॥

नमो कालिका रूप जुआला जयंती ॥४॥२२३॥

ਜੁਆਲਾ ਰੂਪ ਵਾਲੀ ਅਤੇ ਜੇਤੂ ਕਾਲਕਾ ਨੂੰ ਨਮਸਕਾਰ ਹੈ ॥੪॥੨੨੩॥

ਨਮੋ ਅੰਬਿਕਾ ਜੰਭਹਾ ਜੋਤਿ ਰੂਪਾ ॥

नमो अंबिका जंभहा जोति रूपा ॥

ਅੰਬਕਾ, ਜੰਭਹਾ (ਜੰਭ ਦੈਂਤ ਨੂੰ ਮਾਰਨ ਵਾਲੀ) ਅਤੇ ਜੋਤ-ਸਰੂਪ ਨੂੰ ਨਮਸਕਾਰ ਹੈ;

ਨਮੋ ਚੰਡ ਮੁੰਡਾਰਦਨੀ ਭੂਪਿ ਭੂਪਾ ॥

नमो चंड मुँडारदनी भूपि भूपा ॥

ਚੰਡ-ਮੁੰਡ ਨੂੰ ਮਾਰਨ ਵਾਲੀ ਅਤੇ ਰਾਜ-ਰਾਜੇਸ਼੍ਵਰੀ ਨੂੰ ਨਮਸਕਾਰ ਹੈ;

ਨਮੋ ਚਾਮਰੰ ਚੀਰਣੀ ਚਿਤ੍ਰ ਰੂਪੰ ॥

नमो चामरं चीरणी चित्र रूपं ॥

ਚਾਮਰ ਦੈਂਤ ਨੂੰ ਚੀਰਨ ਵਾਲੀ ਚਿਤਰ-ਰੂਪਣੀ ਨੂੰ ਨਮਸਕਾਰ ਹੈ;

ਨਮੋ ਪਰਮ ਪ੍ਰਗਿਯਾ ਬਿਰਾਜੈ ਅਨੂਪੰ ॥੫॥੨੨੪॥

नमो परम प्रगिया बिराजै अनूपं ॥५॥२२४॥

ਉਪਮਾ ਤੋਂ ਰਹਿਤ ਬਿਰਾਜਣ ਵਾਲੀ ਪਰਮ-ਪ੍ਰਗਿਆ ਨੂੰ ਨਮਸਕਾਰ ਹੈ ॥੫॥੨੨੪॥

ਨਮੋ ਪਰਮ ਰੂਪਾ ਨਮੋ ਕ੍ਰੂਰ ਕਰਮਾ ॥

नमो परम रूपा नमो क्रूर करमा ॥

ਪਰਮ-ਰੂਪਾ ਨੂੰ ਨਮਸਕਾਰ ਹੈ; ਭਿਆਨਕ ਕਰਮ ਕਰਨ ਵਾਲੀ ਨੂੰ ਨਮਸਕਾਰ ਹੈ;

ਨਮੋ ਰਾਜਸਾ ਸਾਤਕਾ ਪਰਮ ਬਰਮਾ ॥

नमो राजसा सातका परम बरमा ॥

ਰਜੋ, ਸਤੋ (ਆਦਿ ਗੁਣਾ ਨੂੰ ਧਾਰਨ ਕਰਨ ਵਾਲੀ) ਅਤੇ ਸ੍ਰੇਸ਼ਠ ਕਵਚ (ਬਰਮਾ) ਵਾਲੀ ਨੂੰ ਨਮਸਕਾਰ ਹੈ;

ਨਮੋ ਮਹਿਖ ਦਈਤ ਕੋ ਅੰਤ ਕਰਣੀ ॥

नमो महिख दईत को अंत करणी ॥
ਮਹਿਖਲੇ ਦੈਂਤ ਦਾ ਅੰਤ ਕਰਨ ਵਾਲੀ ਨੂੰ ਨਮਸਕਾਰ ਹੈ;

ਨਮੋ ਤੋਖਣੀ ਸੋਖਣੀ ਸਰਬ ਇਰਣੀ ॥੬॥੨੨੫॥
नमो तोखणी सोखणी सरब इरणी ॥६॥२२५॥
ਸਭ ਨੂੰ ਤ੍ਰਿਪਤ ਕਰਨ ਵਾਲੀ, ਸੁਕਾਉਣ ਵਾਲੀ ਅਤੇ ਪ੍ਰੇਰਨ ਵਾਲੀ ਨੂੰ ਨਮਸਕਾਰ ਹੈ ॥੬॥੨੨੫॥

ਬਿੜਾਲਾਛ ਹੰਤੀ ਕਰੂਰਾਛ ਘਾਯਾ ॥
बिड़ालाछ हंती करूराछ घाया ॥
ਬਿੜਾਲਾਛ (ਦੈਂਤ) ਨੂੰ ਮਾਰਨ ਵਾਲੀ ਅਤੇ ਕਰੂਰਾਛ (ਦੈਂਤ) ਨੂੰ ਨਸ਼ਟ ਕਰਨ ਵਾਲੀ,

ਦਿਜਗਿ ਦਯਾਰਦਨੀਅੰ ਨਮੋ ਜੋਗ ਮਾਯਾ ॥
दिजगि दयारदनीअं नमो जोग माया ॥
ਬ੍ਰਾਹਮਣਾ ਦੇ ਮੁਖੀ (ਬ੍ਰਹਮਾ) ਉਤੇ ਪਸੀਜਣ ਵਾਲੀ ('ਅਰਦਨੀਅੰ') ਅਤੇ ਯੋਗਚੰਡੀ ਮਾਇਆ ਨੂੰ ਨਮਸਕਾਰ ਹੈ;

ਨਮੋ ਭਈਰਵੀ ਭਾਰਗਵੀਅੰ ਭਵਾਨੀ ॥
नमो भईरवी भारगवीअं भवानी ॥
ਭੈਰਵੀ, ਭਾਰਗਵੀ ਅਤੇ ਭਵਾਨੀ ਨੂੰ ਨਮਸਕਾਰ ਹੈ;

ਨਮੋ ਜੋਗ ਜ੍ਵਾਲੰ ਧਰੀ ਸਰਬ ਮਾਨੀ ॥੭॥੨੨੬॥
नमो जोग ज्वालं धरी सरब मानी ॥७॥२२६॥
ਯੋਗਅਗਨੀ ਨੂੰ ਧਾਰਨ ਕਰਨ ਵਾਲੀ ਅਤੇ ਸਭ ਤੋਂ ਮਾਨਤਾ ਪ੍ਰਾਪਤ ਕਰਨ ਵਾਲੀ ਨੂੰ ਨਮਸਕਾਰ ਹੈ ॥੭॥੨੨੬॥

ਅਧੀ ਉਰਧਵੀ ਆਪ ਰੂਪਾ ਅਪਾਰੀ ॥
अधी उरधवी आप रूपा अपारी ॥
ਉਪਰ-ਹੇਠਾ ਵਿਚ ਵਿਆਪਤ ਹੋਣ ਵਾਲੀ ਅਪਾਰ-ਰੂਪਾ (ਨੂੰ ਨਮਸਕਾਰ ਹੈ);

ਰਮਾ ਰਸਟਰੀ ਕਾਮ ਰੂਪਾ ਕੁਮਾਰੀ ॥
रमा रसटरी काम रूपा कुमारी ॥

ਸਭ ਨੂੰ ਆਨੰਦ ਦੇਣ ਵਾਲੀ ('ਰਮਾ') ਰਾਜ-ਸਾਜ ('ਰਸਟਰੀ') ਕਰਨ ਵਾਲੀ, ਕਾਮ ਰੂਪ ਵਾਲੀ (ਕਾਮਾਖਿਆ) ਕੁਮਾਰੀ (ਨੂੰ ਨਮਸਕਾਰ ਹੈ);

ਭਵੀ ਭਾਵਨੀ ਭਈਰਵੀ ਭੀਮ ਰੂਪਾ ॥

भवी भावनी भईरवी भीम रूपा ॥

ਭਵਾਨੀ, ਸ਼ਰਧਾ, ਭੈਰਵੀ ਅਤੇ ਭੀਮਾ (ਨੂੰ ਨਮਸਕਾਰ ਹੈ);

ਨਮੋ ਹਿੰਗੁਲਾ ਪਿੰਗੁਲਾਯੰ ਅਨੂਪਾ ॥੮॥੨੨੭॥

नमो हिंगुला पिंगुलायं अनूपा ॥८॥२२७॥

ਹਿੰਗੁਲਾ, ਪਿੰਗੁਲਾ ਅਤੇ ਅਨੂਪਮਾ ਨੂੰ ਨਮਸਕਾਰ ਹੈ ॥੮॥੨੨੭॥

ਨਮੋ ਜੁਧਨੀ ਕ੍ਰੁਧਨੀ ਕ੍ਰੂਰ ਕਰਮਾ ॥

नमो जुधनी क्रुधनी क्रूर करमा ॥

ਯੁੱਧ ਕਰਨ ਵਾਲੀ, ਕ੍ਰੋਧ ਕਰਨ ਵਾਲੀ, ਭਿਆਨਕ ਕਰਮ ਕਰਨ ਵਾਲੀ ਨੂੰ ਨਮਸਕਾਰ ਹੈ;

ਮਹਾ ਬੁਧਿਨੀ ਸਿਧਿਨੀ ਸੁਧ ਕਰਮਾ ॥

महा बुधिनी सिधिनी सुध करमा ॥

ਮਹਾਨ ਬੁੱਧੀ ਵਾਲੀ, ਸਿੱਧੀਆਂ ਵਾਲੀ ਅਤੇ ਸ਼ੁੱਧ ਕਰਮਾ ਵਾਲੀ (ਨੂੰ ਨਮਸਕਾਰ ਹੈ);

ਪਰੀ ਪਦਮਿਨੀ ਪਾਰਬਤੀ ਪਰਮ ਰੂਪਾ ॥

परी पदमिनी पारबती परम रूपा ॥

ਅਪੱਛਰਾ, ਪਦਮਨੀ ਅਤੇ ਪਾਰਬਤੀ ਵਰਗੇ ਪਰਮ ਰੂਪਾ ਵਾਲੀ (ਨੂੰ ਨਮਸਕਾਰ ਹੈ);

ਸਿਵੀ ਬਾਸਵੀ ਬ੍ਰਾਹਮੀ ਰਿਧ ਕੂਪਾ ॥੯॥੨੨੮॥

सिवी बासवी ब्राहमी रिध कूपा ॥९॥२२८॥

ਸ਼ਿਵ-ਸ਼ਕਤੀ, ਇੰਦਰ-ਸ਼ਕਤੀ (ਬਾਸਵੀ) ਬ੍ਰਹਮਾ-ਸ਼ਕਤੀ ਅਤੇ ਕੁਬੇਰ ਸ਼ਕਤੀ ('ਰਿਧ-ਕੂਪਾ') (ਨੂੰ ਨਮਸਕਾਰ ਹੈ) ॥੯॥੨੨੮॥

ਮਿੜਾ ਮਾਰਜਨੀ ਸੂਰਤਵੀ ਮੋਹ ਕਰਤਾ ॥

मिड़ा मारजनी सूरतवी मोह करता ॥

ਮਿੜਾ (ਮ੍ਰਿੜ ਰੁਦ੍ਰ ਦੀ ਸ਼ਕਤੀ) ਮਾਰਜਨੀ (ਦੋਸ਼ਾ ਨੂੰ ਦੂਰ ਕਰਨ ਵਾਲੀ) ਸੁਰਤਵੀ (ਦਇਆ ਕਰਨ ਵਾਲੀ) ਅਤੇ ਮੋਹ ਕਰਨ ਵਾਲੀ (ਨੂੰ ਨਮਸਕਾਰ ਹੈ)

ਪਰਾ ਪਸਟਣੀ ਪਾਰਬਤੀ ਦੁਸਟ ਹਰਤਾ ॥

परा पसटणी पारबती दुसट हरता ॥

ਪਰਾ (ਬ੍ਰਹਮਵਿਦਿਆ) ਪਸਟਣੀ (ਪ੍ਰਸੰਨ ਹੋਣ ਵਾਲੀ) ਪਾਰਬਤੀ ਅਤੇ ਦੁਸ਼ਟਾ ਨੂੰ ਮਾਰਨ ਵਾਲੀ (ਨੂੰ ਨਮਸਕਾਰ ਹੈ);

ਨਮੋ ਹਿੰਗੁਲਾ ਪਿੰਗੁਲਾ ਤੋਤਲਾਯੰ ॥

नमो हिंगुला पिंगुला तोतलायं ॥

ਹਿੰਗੁਲਾ, ਪਿੰਗੁਲਾ ਅਤੇ ਤੋਤਲਾ ਨੂੰ ਨਮਸਕਾਰ ਹੈ;

ਨਮੋ ਕਾਰਤਿਕ੍ਯਾਨੀ ਸਿਵਾ ਸੀਤਲਾਯੰ ॥੧੦॥੨੨੯॥

नमो कारतिक्रयानी सिवा सीतलायं ॥१०॥२२९॥

ਕਾਰਤਿਕਯਾਨੀ (ਕਾਰਤੀਕੇਯ-ਸ਼ਕਤੀ) ਸ਼ਿਵਾ ਅਤੇ ਸੀਤਲਾ ਨੂੰ ਨਮਸਕਾਰ ਹੈ ॥੧੦॥੨੨੯॥

ਭਵੀ ਭਾਰਗਵੀਯੰ ਨਮੋ ਸਸਤ੍ਰ ਪਾਣੰ ॥

भवी भारगवीयं नमो ससत्र पाणं ॥

ਭਵੀ (ਯਮ-ਸ਼ਕਤੀ) ਭਾਰਗਵੀ (ਭ੍ਰਿਗੂ-ਸ਼ਕਤੀ) ਅਤੇ ਸ਼ਸਤ੍ਰ ਧਾਰਨ ਕਰਨ ਵਾਲੀ ਨੂੰ ਨਮਸਕਾਰ ਹੈ;

ਨਮੋ ਅਸਤ੍ਰ ਧਰਤਾ ਨਮੋ ਤੇਜ ਮਾਣੰ ॥

नमो असत्र धरता नमो तेज माणं ॥

ਅਸਤ੍ਰ ਧਾਰਨ ਕਰਨ ਵਾਲੀ ਨੂੰ ਨਮਸਕਾਰ ਹੈ; ਤੇਜ ਨੂੰ ਮਾਣ ਦੇਣ ਵਾਲੀ ਨੂੰ ਨਮਸਕਾਰ ਹੈ;

ਜਯਾ ਅਜਯਾ ਚਰਮਣੀ ਚਾਵਡਾਯੰ ॥

जया अजया चरमणी चावडायं ॥

ਜਿਤ ਪ੍ਰਾਪਤ ਕਰਨ ਵਾਲੀ, ਨਾ ਜਿਤੇ ਜਾ ਸਕਣ ਵਾਲੀ, ਚੁੜੇਲਾ ਨੂੰ ਚਬਣ ਵਾਲੀ (ਨੂੰ ਨਮਸਕਾਰ ਹੈ);

ਕ੍ਰਿਪਾ ਕਾਲਿਕਾਯੰ ਨਯੰ ਨਿਤਿ ਨਿਆਯੰ ॥੧੧॥੨੩੦॥

कृपा कालिकायं नयं निति निआयं ॥११॥२३०॥

ਕ੍ਰਿਪਾ (ਕਰਨ ਵਾਲੀ) ਕਾਲਕਾ ਰੂਪ ਵਾਲੀ, ਨਿੱਤ ਨਵੇਂ ਅਤੇ ਨਿਆਇਸ਼ੀਲ ਰੂਪ ਵਾਲੀ ਨੂੰ ਨਮਸਕਾਰ ਹੈ ॥੧੧॥੨੩੦॥

ਨਮੋ ਚਾਪਣੀ ਚਰਮਣੀ ਖੜਗ ਪਾਣੰ ॥

नमो चापणी चरमणी खड़ग पाणं ॥

ਹੱਥ ਵਿਚ ਧਨੁਸ਼ ਧਾਰਨ ਕਰਨ ਵਾਲੀ ('ਚਾਪਣੀ') ਢਾਲ ਧਾਰਨ ਕਰਨ ਵਾਲੀ ('ਚਰਮਣੀ') ਹੱਥ ('ਪਾਣੰ') ਵਿਚ ਖੜਗ ਧਾਰਨ ਕਰਨ ਵਾਲੀ ਨੂੰ ਨਮਸਕਾਰ ਹੈ;

ਗਦਾ ਪਾਣਿਣੀ ਚਕ੍ਰਣੀ ਚਿਤ੍ਰ ਮਾਣੰ ॥

गदा पाणिणी चक्रणी चित्र माणं ॥

ਹੱਥ ਵਿਚ ਗਦਾ ਫੜਨ ਵਾਲੀ, ਚੱਕਰ ਧਾਰਨ ਕਰਨ ਵਾਲੀ ਅਤੇ ਚਿਤਰ ਸਰੂਪੀ ਨੂੰ ਨਮਸਕਾਰ ਹੈ;

ਨਮੋ ਸੂਲਣੀ ਸਹਥੀ ਪਾਣਿ ਮਾਤਾ ॥

नमो सूलणी सहथी पाणि माता ॥

ਹੱਥ ਵਿਚ ਤ੍ਰਿਸ਼ੂਲ ਧਾਰਨ ਕਰਨ ਵਾਲੀ ਅਤੇ ਸੈਹੱਥੀ ਫੜਨ ਵਾਲੀ ਮਾਤਾ ਨੂੰ ਨਮਸਕਾਰ ਹੈ;

ਨਮੋ ਗਿਆਨ ਬਿਗਿਆਨ ਕੀ ਗਿਆਨ ਗਿਆਤਾ ॥੧੨॥੨੩੧॥

नमो गिआन बिगिआन की गिआन गिआता ॥१२॥२३१॥

ਗਿਆਨ ਅਤੇ ਵਿਗਿਆਨ ਦੇ ਗਿਆਨ ਨੂੰ ਜਾਣਨ ਵਾਲੀ ਨੂੰ ਨਮਸਕਾਰ ਹੈ ॥੧੨॥੨੩੧॥

ਨਮੋ ਪੋਖਣੀ ਸੋਖਣੀਅੰ ਮ੍ਰਿੜਾਲੀ ॥

नमो पोखणी सोखणीअं मृड़ाली ॥

ਪਾਲਨ ਕਰਨ ਵਾਲੀ, ਸੁਕਾਉਣ ਵਾਲੀ ਅਤੇ ਮ੍ਰਿੜਾਲੀ (ਮੁਰਦਿਆਂ ਦੀ ਸਵਾਰੀ ਕਰਨ ਵਾਲੀ) ਨੂੰ ਨਮਸਕਾਰ ਹੈ;

ਨਮੋ ਦੁਸਟ ਦੋਖਾਰਦਨੀ ਰੂਪ ਕਾਲੀ ॥

नमो दुसट दोखारदनी रूप काली ॥

ਦੁਸ਼ਟਾ ਨੂੰ ਦੁਖ ਦੇਣ ਲਈ ਕਾਲੀ ਦਾ ਰੂਪ ਧਾਰਨ ਕਰਨ ਵਾਲੀ ਨੂੰ ਨਮਸਕਾਰ ਹੈ;

ਨਮੋ ਜੋਗ ਜੁਆਲਾ ਨਮੋ ਕਾਰਤਿਕ੍ਯਾਨੀ ॥

नमो जोग जुआला नमो कारतिक्रयानी ॥

ਯੋਗ-ਅਗਨੀ ਨੂੰ ਨਮਸਕਾਰ ਹੈ; ਕਾਰਤੀਕੇਯ ਸ਼ਕਤੀ ਨੂੰ ਨਮਸਕਾਰ ਹੈ;

ਨਮੋ ਅੰਬਿਕਾ ਤੋਤਲਾ ਸ੍ਰੀ ਭਵਾਨੀ ॥੧੩॥੨੩੨॥

नमो अंबिका तोतला स्री भवानी ॥१३॥२३२॥

ਅੰਬਕਾ, ਤੋਤਲਾ ਅਤੇ ਸ੍ਰੀ ਭਵਾਨੀ ਨੂੰ ਨਮਸਕਾਰ ਹੈ ॥੧੩॥੨੩੨॥

ਨਮੋ ਦੋਖ ਦਾਹੀ ਨਮੋ ਦੁਖ੍ਯ ਹਰਤਾ ॥

नमो दोख दाही नमो दुख्य हरता ॥

ਦੁਖਾ ਨੂੰ ਸਾੜਨ ਵਾਲੀ ਨੂੰ ਨਮਸਕਾਰ ਹੈ, ਦੁਖਾ ਨੂੰ ਹਰਨ ਵਾਲੀ ਨੂੰ ਨਮਸਕਾਰ ਹੈ;

ਨਮੋ ਸਸਤ੍ਰਣੀ ਅਸਤ੍ਰਣੀ ਕਰਮ ਕਰਤਾ ॥

नमो ससत्रणी असत्रणी करम करता ॥

ਅਸਤ੍ਰਾ ਅਤੇ ਸ਼ਸਤ੍ਰਾ ਨਾਲ ਕਰਮ ਕਰਨ ਵਾਲੀ ਨੂੰ ਨਮਸਕਾਰ ਹੈ;

ਨਮੋ ਰਿਸਟਣੀ ਪੁਸਟਣੀ ਪਰਮ ਜੁਆਲਾ ॥

नमो रिसटणी पुसटणी परम जुआला ॥

ਪ੍ਰਸੰਨ ਕਰਨ ਵਾਲੀ ('ਰਿਸਟਣੀ') ਪੁਸ਼ਟ ਕਰਨ ਵਾਲੀ ਅਤੇ ਪਰਮ ਤੇਜ ਵਾਲੀ ਨੂੰ ਨਮਸਕਾਰ ਹੈ;

ਨਮੋ ਤਾਰੁਣੀਅੰ ਨਮੋ ਬ੍ਰਿਧ ਬਾਲਾ ॥੧੪॥੨੩੩॥

नमो तारुणीअं नमो बृध बाला ॥१४॥२३३॥

(ਸਦਾ) ਜੁਆਨ ਰੂਪ ਵਾਲੀ ਨੂੰ ਨਮਸਕਾਰ ਹੈ; ਬਿਰਧ ਅਤੇ ਬਾਲ ਰੂਪ ਵਾਲੀ ਨੂੰ ਨਮਸਕਾਰ ਹੈ ॥੧੪॥੨੩੩॥

ਨਮੋ ਸਿੰਘ ਬਾਹੀ ਨਮੋਦਾੜ ਗਾੜੰ ॥

नमो सिंघ बाही नमोदाड़ गाड़ं ॥

ਸ਼ੇਰ ਦੀ ਸਵਾਰੀ ਕਰਨ ਵਾਲੀ ਨੂੰ ਨਮਸਕਾਰ ਹੈ; ਦ੍ਰਿੜ੍ਹ ਦਾੜ੍ਹਾ ਵਾਲੀ ਨੂੰ ਨਮਸਕਾਰ ਹੈ;

ਨਮੋ ਖਗ ਦਗੰ ਝਮਾ ਝਮ ਬਾੜੰ ॥

नमो खग दगं झमा झम बाड़ं ॥

ਹੱਥ ਵਿਚ ਝਮ ਝਮ ਚਮਕਦੀ ਤਲਵਾਰ ਰੂਪਾ ਨੂੰ ਨਮਸਕਾਰ ਹੈ;

ਨਮੋ ਰੂੜਿ ਗੂੜੰ ਨਮੋ ਸਰਬ ਬਿਆਪੀ ॥

ਨਮੋ ਰੂੜ੍ਹ ਗੂੜ੍ਹੰ ਨਮੋ ਸਰਬ ਬਿਆਪੀ ॥
अतिअंत ਗੂੜ੍ਹ ਰੂਪ ਵਾਲੀ ਅਤੇ ਸਰਬ-ਵਿਆਪੀ ਰੂਪ ਵਾਲੀ ਨੂੰ ਨਮਸਕਾਰ ਹੈ;

ਨਮੋ ਨਿਤ ਨਾਰਾਇਣੀ ਦੁਸਟ ਖਾਪੀ ॥੧੫॥੨੩੪॥
नमो नित नाराइणी दुसट खापी ॥१५॥२३४॥
ਨਿੱਤ ਦੁਸ਼ਟਾ ਨੂੰ ਖਪਾਉਣ ਵਾਲੀ ਨਾਰਾਇਣੀ (ਦੁਰਗਾ) ਨੂੰ ਨਮਸਕਾਰ ਹੈ ॥੧੫॥੨੩੪॥

ਨਮੋ ਰਿਧਿ ਰੂਪੰ ਨਮੋ ਸਿਧ ਕਰਣੀ ॥
नमो रिधि रूपं नमो सिध करणी ॥
ਰਿਧੀ-ਭਰਪੂਰ ਰੂਪ ਵਾਲੀ ਨੂੰ ਨਮਸਕਾਰ ਹੈ; (ਸਾਰੇ ਕੰਮ) ਸਿੱਧ ਕਰਨ ਵਾਲੀ ਨੂੰ ਨਮਸਕਾਰ ਹੈ;

ਨਮੋ ਪੋਖਣੀ ਸੋਖਣੀ ਸਰਬ ਭਰਣੀ ॥
नमो पोखणी सोखणी सरब भरणी ॥
ਪਾਲਣ ਕਰਨ ਵਾਲੀ, ਸੁਕਾਉਣ ਵਾਲੀ ਅਤੇ ਸਭ ਨੂੰ ਭਰਨ ਵਾਲੀ ਨੂੰ ਨਮਸਕਾਰ ਹੈ;

ਨਮੋ ਆਰਜਨੀ ਮਾਰਜਨੀ ਕਾਲ ਰਾਤ੍ਰੀ ॥
नमो आरजनी मारजनी काल रात्री ॥
ਉਜਲੇ ਰੂਪ ਵਾਲੀ (ਆਰਜਨੀ) ਪਾਪਾ ਤੋਂ ਸ਼ੁੱਧ ਕਰਨ ਵਾਲੀ (ਮਾਰਜਨੀ) ਪਰਲੋ ਦੀ ਕਾਲ-ਰਾਤ੍ਰੀ ਵਾਲੇ ਰੂਪ ਵਰਗੀ ਨੂੰ ਨਮਸਕਾਰ ਹੈ;

ਨਮੋ ਜੋਗ ਜ੍ਵਾਲੰ ਧਰੀ ਸਰਬ ਦਾਤ੍ਰੀ ॥੧੬॥੨੩੫॥
नमो जोग ज्वालं धरी सरब दात्री ॥१६॥२३५॥
ਯੋਗ ਅਗਨੀ ਨੂੰ ਧਾਰਨ ਕਰਨ ਵਾਲੀ ਅਤੇ ਸਭ ਨੂੰ ਦੇਣ ਵਾਲੀ ('ਸਰਬ ਦਾਤ੍ਰੀ') ਨੂੰ ਨਮਸਕਾਰ ਹੈ ॥੧੬॥੨੩੫॥

ਨਮੋ ਪਰਮ ਪਰਮੇਸ੍ਵਰੀ ਧਰਮ ਕਰਣੀ ॥
नमो परम परमेस्वरी धरम करणी ॥
ਸ੍ਰੇਸ਼ਠ ਐਸ਼ਵਰਜ ਵਾਲੀ ('ਪਰਮੇਸ਼੍ਵਰੀ') ਅਤੇ ਧਰਮਾਚਾਰ ਕਰਨ ਵਾਲੀ ਨੂੰ ਨਮਸਕਾਰ ਹੈ;

ਨਈ ਨਿਤ ਨਾਰਾਇਣੀ ਦੁਸਟ ਦਰਣੀ ॥
नई नित नाराइणी दुसट दरणी ॥

ਨਿੱਤ ਨਵੀਂ ਅਤੇ ਦੁਸ਼ਟਾ ਨੂੰ ਦਰੜਨ ਵਾਲੀ ਦੁਰਗਾ (ਨੂੰ ਨਮਸਕਾਰ ਹੈ);

ਛਲਾ ਆਛਲਾ ਈਸੁਰੀ ਜੋਗ ਜੁਆਲੀ ॥

छला आछला ईसुरी जोग जुआली ॥

(ਸਭ ਨੂੰ) ਛੱਲਣ ਵਾਲੀ, (ਕਿਸੇ ਤੋਂ ਵੀ) ਨਾ ਛਲੀ ਜਾ ਸਕਣ ਵਾਲੀ, ਸ਼ਿਵ-ਸ਼ਕਤੀ ('ਈਸੁਰੀ') ਅਤੇ ਯੋਗ-ਅਗਨੀ (ਨੂੰ ਨਮਸਕਾਰ ਹੈ);

ਨਮੋ ਬਰਮਣੀ ਚਰਮਣੀ ਕ੍ਰੂਰ ਕਾਲੀ ॥੧੭॥੨੩੬॥

नमो बरमणी चरमणी क्रूर काली ॥१७॥२३६॥

ਕਵਚ ਨੂੰ ਧਾਰਨ ਕਰਨ ਵਾਲੀ ('ਬਰਮਣੀ') ਢਾਲ ਨੂੰ ਧਾਰਨ ਕਰਨ ਵਾਲੀ, ਭਿਆਨਕ ਰੂਪ ਵਾਲੀ ਕਾਲੀ ਨੂੰ ਨਮਸਕਾਰ ਹੈ ॥੧੭॥੨੩੬॥

ਨਮੋ ਰੇਚਕਾ ਪੂਰਕਾ ਪ੍ਰਾਤ ਸੰਧਿਆ ॥

नमो रेचका पूरका प्रात संधिआ ॥

ਖਾਲੀ ਕਰਨ ਵਾਲੀ ('ਰੇਚਕਾ') ਭਰਨ ਵਾਲੀ ('ਪੂਰਕਾ') ਸਵੇਰ ਅਤੇ ਸੰਧਿਆ ਰੂਪ ਵਾਲੀ ਨੂੰ ਨਮਸਕਾਰ ਹੈ;

ਜਿਨੈ ਮੋਹ ਕੈ ਚਉਦਹੂੰ ਲੋਗ ਬੰਧਿਆ ॥

जिनै मोह कै चउदहूँ लोग बंधिआ ॥

ਜਿਸ ਨੇ ਮੋਹ ਕਾਰਨ ਚੌਦਾ ਲੋਕਾ ਨੂੰ ਬੰਨ੍ਹਿਆ ਹੋਇਆ ਹੈ (ਉਸ ਨੂੰ ਨਮਸਕਾਰ ਹੈ);

ਨਮੋ ਅੰਜਨੀ ਗੰਜਨੀ ਸਰਬ ਅਸਤ੍ਰਾ ॥

नमो अंजनी गंजनी सरब असत्रा ॥

ਸਭ ਪ੍ਰਕਾਰ ਦੇ ਅਸਤ੍ਰਾ ਨੂੰ ਨਸ਼ਟ ਕਰਨ ਵਾਲੀ ਮਾਇਆ ('ਅੰਜਨੀ') ਨੂੰ ਨਮਸਕਾਰ ਹੈ;

ਨਮੋ ਧਾਰਣੀ ਬਾਰਣੀ ਸਰਬ ਸਸਤ੍ਰਾ ॥੧੮॥੨੩੭॥

नमो धारणी बारणी सरब ससत्रा ॥१८॥२३७॥

ਸਾਰੇ ਸ਼ਸਤ੍ਰ ਨੂੰ ਧਾਰਨ ਕਰਨ ਵਾਲੀ (ਅਤੇ ਉਨ੍ਹਾ ਨੂੰ) ਹਟਾਉਣ ਵਾਲੀ ('ਬਾਰਣੀ') ਨੂੰ ਨਮਸਕਾਰ ਹੈ ॥੧੮॥੨੩੭॥

ਨਮੋ ਅੰਜਨੀ ਗੰਜਨੀ ਦੁਸਟ ਗਰਬਾ ॥

नमो अंजनी गंजनी दुसट गरबा ॥

ਦੁਸ਼ਟਾ ਦੇ ਹੰਕਾਰ ਨੂੰ ਨਸ਼ਟ ਕਰਨ ਵਾਲੀ ਮਾਇਆ ('ਅੰਜਨੀ') ਨੂੰ ਨਮਸਕਾਰ ਹੈ;

ਨਮੋ ਤੋਖਣੀ ਪੋਖਣੀ ਸੰਤ ਸਰਬਾ ॥

नमो तोखणी पोखणी संत सरबा ॥

ਸਾਰਿਆਂ ਸੰਤਾ ਨੂੰ ਪ੍ਰਸੰਨ ਕਰਨ ਅਤੇ ਭਰਨ ਵਾਲੀ ਨੂੰ ਨਮਸਕਾਰ ਹੈ;

ਨਮੋ ਸਕਤਣੀ ਸੂਲਣੀ ਖੜਗ ਪਾਣੀ ॥

नमो सकतणी सूलणी खड़ग पाणी ॥

ਹੱਥ ਵਿਚ ਸ਼ਕਤੀ ਧਾਰਨ ਕਰਨ ਵਾਲੀ, ਤ੍ਰਿਸ਼ੂਲ ਨੂੰ ਫੜਨ ਵਾਲੀ ਅਤੇ ਤਲਵਾਰ ਪਕੜਨ ਵਾਲੀ ਨੂੰ ਨਮਸਕਾਰ ਹੈ;

ਨਮੋ ਤਾਰਣੀ ਕਾਰਣੀਅੰ ਕ੍ਰਿਪਾਣੀ ॥੧੯॥੨੩੮॥

नमो तारणी कारणीअं कृपाणी ॥१९॥२३८॥

(ਸਭ ਨੂੰ) ਤਾਰਨ ਵਾਲੀ, (ਸਭ ਦੇ) ਕਾਰਨ ਸਰੂਪ ਵਾਲੀ ਅਤੇ ਕ੍ਰਿਪਾਨਰੂ ਪਾ ਨੂੰ ਨਮਸਕਾਰ ਹੈ ॥੧੯॥੨੩੮॥

ਨਮੋ ਰੂਪ ਕਾਲੀ ਕਪਾਲੀ ਅਨੰਦੀ ॥

नमो रूप काली कपाली अनंदी ॥

ਕਾਲੀ, ਕਪਾਲੀ ਅਤੇ ਆਨੰਦ-ਰੂਪਾ ਨੂੰ ਨਮਸਕਾਰ ਹੈ;

ਨਮੋ ਚੰਦ੍ਰਣੀ ਭਾਨੁਵੀਅੰ ਗੁਬਿੰਦੀ ॥

नमो चंद्रणी भानुवीअं गुबिंदी ॥

ਚੰਦਰ-ਸ਼ਕਤੀ, ਸੂਰਜ ਸ਼ਕਤੀ ਅਤੇ ਧਰਤੀ ਨੂੰ ਧਾਰਨ ਕਰਨ ਵਾਲੀ ('ਗੁਬਿੰਦੀ') ਨੂੰ ਨਮਸਕਾਰ ਹੈ;

ਨਮੋ ਛੈਲ ਰੂਪਾ ਨਮੋ ਦੁਸਟ ਦਰਣੀ ॥

नमो छैल रूपा नमो दुसट दरणी ॥

ਜੁਆਨ ਰੂਪ ਵਾਲੀ ਅਤੇ ਦੁਸ਼ਟਾ ਨੂੰ ਦਲਣ ਵਾਲੀ ਨੂੰ ਨਮਸਕਾਰ ਹੈ;

ਨਮੋ ਕਾਰਣੀ ਤਾਰਣੀ ਸ੍ਰਿਸਟ ਭਰਣੀ ॥੨੦॥੨੩੯॥

नमो कारणी तारणी सृसट भरणी ॥२०॥२३९॥

(ਸਭ ਕੁਝ) ਕਰਨ ਵਾਲੀ, (ਸਭ ਨੂੰ) ਤਾਰਨ ਵਾਲੀ ਅਤੇ ਸਾਰੀ ਸ੍ਰਿਸ਼ਟੀ ਦਾ ਪੋਸ਼ਣ ਕਰਨ ਵਾਲੀ ਨੂੰ ਨਮਸਕਾਰ ਹੈ ॥੨੦॥੨੩੯॥

ਨਮੋ ਹਰਖਣੀ ਬਰਖਣੀ ਸਸਤ੍ਰ ਧਾਰਾ ॥

नमो हरखणी बरखणी ससत्र धारा ॥

ਹਰਖ ਦੇਣ ਵਾਲੀ, ਸ਼ਸਤ੍ਰਾ ਦੀ ਧਾਰ ਦੀ ਬਰਖਾ ਕਰਨ ਵਾਲੀ ਨੂੰ ਨਮਸਕਾਰ ਹੈ;

ਨਮੋ ਤਾਰਣੀ ਕਾਰਣੀਯੰ ਅਪਾਰਾ ॥

नमो तारणी कारणीयं अपारा ॥

(ਸਭ ਨੂੰ) ਤਾਰਨ ਵਾਲੀ ਅਤੇ ਅਪਾਰ ਕਾਰਨ ਰੂਪ ਵਾਲੀ ਨੂੰ ਨਮਸਕਾਰ ਹੈ;

ਨਮੋ ਜੋਗਣੀ ਭੋਗਣੀ ਪ੍ਰਮ ਪ੍ਰਗਿਯਾ ॥

नमो जोगणी भोगणी प्रम प्रगिया ॥

ਯੋਗ ਵਾਲੀ, ਭੋਗ ਵਾਲੀ ਅਤੇ ਬ੍ਰਹਮ-ਵਿਦਿਆ ('ਪ੍ਰਮ ਪ੍ਰਗਿਯਾ') ਨੂੰ ਨਮਸਕਾਰ ਹੈ;

ਨਮੋ ਦੇਵ ਦਈਤਯਾਇਣੀ ਦੇਵਿ ਦੁਰਗਿਯਾ ॥੨੧॥੨੪੦॥

नमो देव दईतयाइणी देवि दुरगिया ॥२१॥२४०॥

ਦੇਵਤਿਆਂ ਅਤੇ ਦੈਂਤਾ ਨੂੰ ਅਨੁਸ਼ਾਸਨ ਵਿਚ ਰਖਣ ਵਾਲੀ ('ਆਯਣੀ') ਅਤੇ ਦੁਰਗ ਦੈਂਤ ਨੂੰ ਮਾਰਨ ਵਾਲੀ ਦੇਵੀ ਨੂੰ ਨਮਸਕਾਰ ਹੈ ॥੨੧॥੨੪੦॥

ਨਮੋ ਘੋਰਿ ਰੂਪਾ ਨਮੋ ਚਾਰੁ ਨੈਣਾ ॥

नमो घोरि रूपा नमो चारु नैणा ॥

ਭਿਆਨਕ ਰੂਪ ਵਾਲੀ ਨੂੰ ਨਮਸਕਾਰ ਹੈ; ਸੁੰਦਰ ਨੈਣਾ ਵਾਲੀ ਨੂੰ ਨਮਸਕਾਰ ਹੈ;

ਨਮੋ ਸੂਲਣੀ ਸੈਥਣੀ ਬਕ੍ਰ ਬੈਣਾ ॥

नमो सूलणी सैथणी बक्र बैणा ॥

ਤ੍ਰਿਸ਼ੂਲ ਵਾਲੀ, ਸੈਹੱਥੀ ਵਾਲੀ, ਕੁਰੱਖ਼ਤ ਬੋਲਾ ਵਾਲੀ ਨੂੰ ਨਮਸਕਾਰ ਹੈ;

ਨਮੋ ਬ੍ਰਿਧ ਬੁਧੰ ਕਰੀ ਜੋਗ ਜੁਆਲਾ ॥

नमो बृध बुधं करी जोग जुआला ॥

ਬੁੱਧੀ ਨੂੰ ਵਧਾਉਣ ਵਾਲੀ ਯੋਗ-ਅਗਨੀ ਰੂਪਾ ਨੂੰ ਨਮਸਕਾਰ ਹੈ;

ਨਮੋ ਚੰਡ ਮੁੰਡੀ ਮ੍ਰਿੜਾ ਕ੍ਰੂਰ ਕਾਲਾ ॥੨੨॥੨੪੧॥

नमो चंड मुँडी मृड़ा क्रूर काला ॥२२॥२४१॥

ਚੰਡ ਅਤੇ ਮੁੰਡ ਨੂੰ ਮਾਰਨ ਵਾਲੀ, ਮੁਰਦਿਆਂ ਦੀ ਸਵਾਰੀ ਕਰਨ ਵਾਲੀ ('ਮ੍ਰਿੜਾ') ਅਤੇ ਭਿਆਨਕ ਕਾਲ ਰੂਪ ਵਾਲੀ ਨੂੰ ਨਮਸਕਾਰ ਹੈ ॥੨੨॥੨੪੧॥

ਨਮੋ ਦੁਸਟ ਪੁਸਟਾਰਦਨੀ ਛੇਮ ਕਰਣੀ ॥

नमो दुसट पुसटारदनी छेम करणी ॥

ਰਿਸ਼ਟ-ਪੁਸ਼ਟ (ਦੁਸ਼ਟਾ ਨੂੰ) ਨਸ਼ਟ ਕਰਨ ਵਾਲੀ ਅਤੇ ਕਲਿਆਣ ਕਰਨ ਵਾਲੀ ਨੂੰ ਨਮਸਕਾਰ ਹੈ;

ਨਮੋ ਦਾੜ ਗਾੜਾ ਧਰੀ ਦੁਖਜ ਹਰਣੀ ॥

नमो दाड़ गाड़ा धरी दुख्य हरणी ॥

ਦ੍ਰਿੜ੍ਹ ਦਾੜ੍ਹਾ ਧਾਰਨ ਕਰਨ ਵਾਲੀ ਅਤੇ ਦੁਖਾ ਨੂੰ ਹਰਨ ਵਾਲੀ ਨੂੰ ਨਮਸਕਾਰ ਹੈ;

ਨਮੋ ਸਾਸਤ੍ਰ ਬੇਤਾ ਨਮੋ ਸਸਤ੍ਰ ਗਾਮੀ ॥

नमो सासत्र बेता नमो ससत्र गामी ॥

ਸ਼ਾਸਤ੍ਰ ਜਾਣਨ ਵਾਲੀ ਨੂੰ ਨਮਸਕਾਰ ਹੈ; ਸ਼ਸਤ੍ਰ ਚਲਾਉਣ ਵਾਲੀ ਨੂੰ ਨਮਸਕਾਰ ਹੈ।

ਨਮੋ ਜਛ ਬਿਦਿਆ ਧਰੀ ਪੂਰਣ ਕਾਮੀ ॥੨੩॥੨੪੨॥

नमो जछ बिदिआ धरी पूरण कामी ॥२३॥२४२॥

ਯਕਸ਼-ਵਿਦਿਆ ਧਾਰਨ ਕਰਨ ਵਾਲੀ ਅਤੇ ਕਾਮਨਾਵਾ ਨੂੰ ਪੂਰਾ ਕਰਨ ਵਾਲੀ ਨੂੰ ਨਮਸਕਾਰ ਹੈ ॥੨੩॥੨੪੨॥

ਰਿਪੰ ਤਾਪਣੀ ਜਾਪਣੀ ਸਰਬ ਲੋਗਾ ॥

रिपं तापणी जापणी सरब लोगा ॥

ਵੈਰੀ ('ਰਿਪੰ') ਨੂੰ ਤਪਾਉਣ ਵਾਲੀ, ਸਾਰਿਆਂ ਲੋਕਾ ਲਈ ਜਪਣ-ਯੋਗ (ਨੂੰ ਨਮਸਕਾਰ ਹੈ);

ਥਪੇ ਖਾਪਣੀ ਥਾਪਣੀ ਸਰਬ ਸੋਗਾ ॥

थपे खापणी थापणी सरब सोगा ॥

(ਸ੍ਰਿਸ਼ਟੀ ਦੀਆਂ ਸਾਰੀਆਂ) ਸਥਾਪਨਾਵਾ ਨੂੰ ਖਪਾਉਣ ਵਾਲੀ ਅਤੇ ਸਾਰਿਆਂ ਸੋਗਾ ਦੀ ਸਥਾਪਨਾ ਕਰਨ ਵਾਲੀ (ਨੂੰ ਨਮਸਕਾਰ ਹੈ);

ਨਮੋ ਲੰਕੁੜੇਸੀ ਨਮੋ ਸਕਤਿ ਪਾਣੀ ॥

नमो लंकुड़ेसी नमो सकति पाणी ॥

ਹਨੁਮਾਨ ਦੀ ਸ਼ਕਤੀ ('ਲੰਕੁੜੇਸੀ') ਦੁਰਗਾ ਨੂੰ ਨਮਸਕਾਰ ਹੈ; ਹੱਥ ਵਿਚ ਬਰਛੀ ਪਕੜਨ ਵਾਲੀ ਨੂੰ ਨਮਸਕਾਰ ਹੈ;

ਨਮੋ ਕਾਲਿਕਾ ਖੜਗ ਪਾਣੀ ਕ੍ਰਿਪਾਣੀ ॥੨੪॥੨੪੩॥

नमो कालिका खड़ग पाणी कृपाणी ॥२४॥२४३॥

ਹੱਥ ਵਿਚ ਖੜਗ ਧਾਰਨ ਕਰਨ ਵਾਲੀ ਕਾਲਿਕਾ ਅਤੇ ਕ੍ਰਿਪਾਨ-ਰੂਪਾ ਨੂੰ ਨਮਸਕਾਰ ਹੈ ॥੨੪॥੨੪੩॥

ਨਮੋ ਲੰਕੁੜੈਸਾ ਨਮੋ ਨਾਗ੍ਰ ਕੋਟੀ ॥

नमो लंकुड़ैसा नमो नाग्र कोटी ॥

ਹਨੁਮਾਨ ਦੀ ਸ਼ਕਤੀ ('ਲੰਕੁੜੇਸੀ') ਦੁਰਗਾ ਨੂੰ ਨਮਸਕਾਰ ਹੈ; ਜੁਆਲ-ਮੁਖੀ ਨੂੰ ਨਮਸਕਾਰ ਹੈ;

ਨਮੋ ਕਾਮ ਰੂਪਾ ਕਮਿਛਿਆ ਕਰੋਟੀ ॥

नमो काम रूपा कमिछिआ करोटी ॥

ਕਾਮ-ਰੂਪਾ, ਕਾਮਾਖਿਆ ਅਤੇ ਕਾਲੀ ਦੇਵੀ ਨੂੰ ਨਮਸਕਾਰ ਹੈ;

ਨਮੋ ਕਾਲ ਰਾਤ੍ਰੀ ਕਪਰਦੀ ਕਲਿਆਣੀ ॥

नमो काल रात्री कपरदी कलिआणी ॥

ਕਾਲੀ ਰਾਤ ਵਰਗੀ, ਸਿਰ ਉਪਰ ਜੂੜਾ ਬੰਨ੍ਹਣ ਵਾਲੀ ('ਕਪਰਦੀ') ਕਲਿਆਣ ਕਰਨ ਵਾਲੀ ਨੂੰ ਨਮਸਕਾਰ ਹੈ;

ਮਹਾ ਰਿਧਣੀ ਸਿਧ ਦਾਤੀ ਕ੍ਰਿਪਾਣੀ ॥੨੫॥੨੪੪॥

महा रिधणी सिध दाती कृपाणी ॥२५॥२४४॥

ਮਹਾ-ਰਿੱਧੀ ਦੇਣ ਵਾਲੀ, ਸਿੱਧੀ ਪ੍ਰਦਾਨ ਕਰਨ ਵਾਲੀ ਅਤੇ ਕ੍ਰਿਪਾਨ ਧਾਰਨ ਕਰਨ ਵਾਲੀ ਨੂੰ ਨਮਸਕਾਰ ਹੈ ॥੨੫॥੨੪੪॥

ਨਮੋ ਚਤੁਰ ਬਾਹੀ ਨਮੋ ਅਸਟ ਬਾਹਾ ॥

नमो चतुर बाही नमो असट बाहा ॥

ਚਾਰ ਭੁਜਾਵਾ ਵਾਲੀ ਨੂੰ ਨਮਸਕਾਰ ਹੈ, ਅੱਠ ਬਾਹਵਾ ਵਾਲੀ ਨੂੰ ਨਮਸਕਾਰ ਹੈ;

ਨਮੋ ਪੋਖਣੀ ਸਰਬ ਆਲਮ ਪਨਾਹਾ ॥

नमो पोखणी सरब आलम पनाहा ॥

ਸਾਰੀ ਦੁਨੀਆ ਦਾ ਪੋਸ਼ਣ ਕਰਨ ਵਾਲੀ ਨੂੰ ਨਮਸਕਾਰ ਹੈ;

ਨਮੋ ਅੰਬਿਕਾ ਜੰਭਹਾ ਕਾਰਤਕ੍ਰਯਾਨੀ ॥

नमो अंबिका जंभहा कारतक्रयानी ॥

ਅੰਬਕਾ, ਜੰਭ ਰਾਖਸ਼ ਨੂੰ ਮਾਰਨ ਵਾਲੀ, ਕਾਰਤੀਕੇਯ ਦੀ ਸ਼ਕਤੀ ਨੂੰ ਨਮਸਕਾਰ ਹੈ;

ਮ੍ਰਿੜਾਲੀ ਕਪਰਦੀ ਨਮੋ ਸ੍ਰੀ ਭਵਾਨੀ ॥੨੬॥੨੪੫॥

मृड़ाली कपरदी नमो स्री भवानी ॥२६॥२४५॥

ਮੁਰਦੇ ਉਤੇ ਸਵਾਰੀ ਕਰਨ ਵਾਲੀ, ਸਿਰ ਉਤੇ ਜੂੜਾ ਕਰਨ ਵਾਲੀ ਸ੍ਰੀ ਭਵਾਨੀ ਨੂੰ ਨਮਸਕਾਰ ਹੈ ॥੨੬॥੨੪੫॥

ਨਮੋ ਦੇਵ ਅਰਦ੍ਯਾਰਦਨੀ ਦੁਸਟ ਹੰਤੀ ॥

नमो देव अरद्रयारदनी दुसट हंती ॥

ਦੇਵਤਿਆਂ ਨੂੰ ਦੁਖ ਦੇਣ ਵਾਲਿਆਂ ਦਾ ਨਾਸ਼ ਕਰਨ ਵਾਲੀ ਨੂੰ ਨਮਸਕਾਰ ਹੈ;

ਸਿਤਾ ਅਸਿਤਾ ਰਾਜ ਕ੍ਰਾਤੀ ਅਨੰਤੀ ॥

सिता असिता राज क्राती अनंती ॥

ਗੋਰੇ, ਕਾਲੇ ਅਤੇ ਰਾਜ-ਗਰਦੀ ਆਦਿ ਅਨੰਤ ਰੂਪਾ ਵਾਲੀ (ਨੂੰ ਨਮਸਕਾਰ ਹੈ);

ਜੁਆਲਾ ਜਯੰਤੀ ਅਲਾਸੀ ਅਨੰਦੀ ॥

जुआला जयंती अलासी अनंदी ॥

ਜੁਆਲਾ ਰੂਪ ਵਾਲੀ, ਵਿਜਈ, ਲਾਸਯ ਨਾਚ ਨਚਣ ਵਾਲੀ ਅਤੇ ਆਨੰਦ ਪ੍ਰਦਾਨ ਕਰਨ ਵਾਲੀ (ਨੂੰ ਨਮਸਕਾਰ ਹੈ)

ਨਮੋ ਪਾਰਬ੍ਰਹਮੀ ਹਰੀ ਸੀ ਮੁਕੰਦੀ ॥੨੭॥੨੪੬॥

नमो पारब्रहमी हरी सी मुकंदी ॥२७॥२४६॥

ਪਾਰਬ੍ਰਹਮ ਦੀ ਸ਼ਕਤੀ, ਹਰੀ ਵਰਗੀ ਅਤੇ ਮੁਕਤੀ ਦੇਣ ਵਾਲੀ ਨੂੰ ਨਮਸਕਾਰ ਹੈ ॥੨੭॥੨੪੬॥

ਜਯੰਤੀ ਨਮੋ ਮੰਗਲਾ ਕਾਲਕਾਯੰ ॥

जयंती नमो मंगला कालकायं ॥

ਜਯੰਤੀ, ਮੰਗਲਾ ਅਤੇ ਕਾਲਿਕਾ ਨੂੰ ਨਮਸਕਾਰ ਹੈ;

ਕਪਾਲੀ ਨਮੋ ਭਦ੍ਰਕਾਲੀ ਸਿਵਾਯੰ ॥

कपाली नमो भद्रकाली सिवायं ॥

ਕਪਾਲੀ, ਭਦ੍ਰਕਾਲੀ ਅਤੇ ਸ਼ਿਵਾ ਨੂੰ ਨਮਸਕਾਰ ਹੈ;

ਦੁਗਾਯੰ ਛਿਮਾਯੰ ਨਮੋ ਧਾਤ੍ਰੀਏਯੰ ॥

दुगायं छिमायं नमो धात्रीएयं ॥

ਦੁਰਗਾ, ਸ਼ਾਤ-ਰੂਪ ਅਤੇ ਧਾਤ੍ਰੀ ਨੂੰ ਨਮਸਕਾਰ ਹੈ;

ਸੁਆਹਾ ਸੁਧਾਯੰ ਨਮੋ ਸੀਤਲੇਯੰ ॥੨੮॥੨੪੭॥

सुआहा सुधायं नमो सीतलेयं ॥२८॥२४७॥

ਸਵਾਹਾ (ਅਗਨੀਰੂ ਪਾ) ਸੁਧਾ (ਅੰਮ੍ਰਿਤ-ਰੂਪਾ) ਅਤੇ ਸੀਤਲਾ ਨੂੰ ਨਮਸਕਾਰ ਹੈ ॥੨੮॥੨੪੭॥

ਨਮੋ ਚਰਬਣੀ ਸਰਬ ਧਰਮੰ ਧੁਜਾਯੰ ॥

नमो चरबणी सरब धरमं धुजायं ॥

ਸਭ ਨੂੰ ਚਬਣ ਵਾਲੀ ਅਤੇ ਧਰਮ-ਧੁਜਾ ਰੂਪ ਵਾਲੀ ਨੂੰ ਨਮਸਕਾਰ ਹੈ;

ਨਮੋ ਹਿੰਗੁਲਾ ਪਿੰਗੁਲਾ ਅੰਬਿਕਾਯੰ ॥

नमो हिंगुला पिंगुला अंबिकायं ॥

ਹਿੰਗੁਲਾ, ਪਿੰਗੁਲਾ ਅਤੇ ਅੰਬਕਾ ਨੂੰ ਨਮਸਕਾਰ ਹੈ;

ਨਮੋ ਦੀਰਘ ਦਾੜ੍ਹਾ ਨਮੋ ਸਿਆਮ ਬਰਣੀ ॥

नमो दीरघ दाड़ा नमो सिआम बरणी ॥

ਲੰਬੀਆਂ ਦਾੜ੍ਹਾ ਵਾਲੀ ਨੂੰ ਨਮਸਕਾਰ ਹੈ, ਕਾਲੇ ਰੰਗ ਵਾਲੀ ਨੂੰ ਨਮਸਕਾਰ ਹੈ;

ਨਮੋ ਅੰਜਨੀ ਗੰਜਨੀ ਦੈਤ ਦਰਣੀ ॥੨੯॥੨੪੮॥

नमो अंजनी गंजनी दैत दरणी ॥२९॥२४८॥

ਅੰਜਨੀ, ਗੰਜਨੀ ਅਤੇ ਦੈਂਤਾ ਨੂੰ ਦਲਣ ਵਾਲੀ ਨੂੰ ਨਮਸਕਾਰ ਹੈ ॥੨੯॥੨੪੮॥

ਨਮੋ ਅਰਧ ਚੰਦ੍ਰਾਇਣੀ ਚੰਦ੍ਰਚੂੜੰ ॥

नमो अरध चंद्राइणी चंद्रचूड़ं ॥

ਅੱਧੇ ਚੰਦ੍ਰਮਾ ਨੂੰ ਧਾਰਨ ਕਰਨ ਵਾਲੀ ਅਤੇ ਚੰਦ੍ਰਮਾ ਨੂੰ ਆਪਣਾ ਮੁਕਟ ਬਣਾਉਣ ਵਾਲੀ ਨੂੰ ਨਮਸਕਾਰ ਹੈ;

ਨਮੋ ਇੰਦ੍ਰ ਊਰਧਾ ਨਮੋ ਦਾੜ ਗੂੜੰ ॥

नमो इंद्र ऊरधा नमो दाड़ गूड़ं ॥

ਇੰਦਰ-ਊਰਧਾ (ਇੰਦਰ ਅਥਵਾ ਬਦਲਾ ਨੂੰ ਸ਼ਕਤੀ ਪ੍ਰਦਾਨ ਕਰਨ ਵਾਲੀ) ਨੂੰ ਨਮਸਕਾਰ ਹੈ,

ਸਸੰ ਸੇਖਰੀ ਚੰਦ੍ਰਭਾਲਾ ਭਵਾਨੀ ॥

ससं सेखरी चंद्रभाला भवानी ॥

ਭਿਆਨਕ ਦਾੜ੍ਹਾ ਵਾਲੀ ਨੂੰ ਨਮਸਕਾਰ ਹੈ; ਚੰਦਰ ਨੂੰ ਮੱਥੇ ਉਤੇ ਧਾਰਨ ਕਰਨ ਵਾਲੀ, ਚੰਦ੍ਰ-ਭਾਲਾ ਅਤੇ ਭਵਾਨੀ ਨੂੰ ਨਮਸਕਾਰ ਹੈ;

ਭਵੀ ਭੈਹਰੀ ਭੂਤਰਾਟੀ ਕ੍ਰਿਪਾਨੀ ॥੩੦॥੨੪੯॥

भवी भैहरी भूतराटी कृपानी ॥३०॥२४९॥

ਭਵੀ, ਭੈਰਵੀ, ਭੂਤਰਾਣੀ ਅਤੇ ਕ੍ਰਿਪਾਨੀ ਨੂੰ ਨਮਸਕਾਰ ਹੈ ॥੩੦॥੨੪੯॥

ਕਲੀ ਕਾਰਣੀ ਕਰਮ ਕਰਤਾ ਕਮਛ੍ਯਾ ॥

कली कारणी करम करता कमछ्र्या ॥

ਕਲਿਯੁਗ ਦੇ ਕਾਰਨ ਅਤੇ ਕਾਰਜ ਦੇ ਕਰਨ ਵਾਲੀ ਕਾਮਾਖਿਆ ਦੇਵੀ ਨੂੰ ਨਮਸਕਾਰ ਹੈ;

ਪਰੀ ਪਦਮਿਨੀ ਪੂਰਣੀ ਸਰਬ ਇਛਜਾ ॥

परी पदमिनी पूरणी सरब इछ्या ॥

ਅਪੱਛਰਾ, ਪਦਮਨੀ ਅਤੇ ਸਾਰੀਆਂ ਇੱਛਾਵਾ ਨੂੰ ਪੂਰਨ ਕਰਨ ਵਾਲੀ ਨੂੰ ਨਮਸਕਾਰ ਹੈ;

ਜਯਾ ਜੋਗਣੀ ਜਗ ਕਰਤਾ ਜਯੰਤੀ ॥

जया जोगणी जग करता जयंती ॥

(ਸਭ ਨੂੰ) ਜਿਤਣ ਵਾਲੀ ਯੋਗਿਨੀ ਅਤੇ ਯੱਗ ਕਰਨ ਵਾਲੀ ਜਯੰਤੀ ਨੂੰ ਨਮਸਕਾਰ ਹੈ;

ਸੁਭਾ ਸੁਆਮਣੀ ਸ੍ਰਿਸਟਜਾ ਸਤ੍ਰੂਹੰਤੀ ॥੩੧॥੨੫੦॥

सुभा सुआमणी सृसटजा सत्रूहंती ॥३१॥२५०॥

ਸ਼ੋਭਾ ਦੀ ਮਾਲਕ, ਸ੍ਰਿਸ਼ਟੀ ਦੀ ਸਿਰਜਨਾ ਕਰਨ ਵਾਲੀ ਅਤੇ ਵੈਰੀ ਨੂੰ ਮਾਰਨ ਵਾਲੀ ਨੂੰ ਨਮਸਕਾਰ ਹੈ ॥੩੧॥੨੫੦॥

ਪਵਿਤ੍ਰੀ ਪੁਨੀਤਾ ਪੁਰਾਣੀ ਪਰੇਯੰ ॥

पवित्री पुनीता पुराणी परेयं ॥

(ਤੂੰ) ਪਵਿਤਰ, ਪੁਨੀਤ, ਪੁਰਾਤਨ, ਸਮਝ ਤੋਂ ਪਰੇ ('ਪਰੇਯੰ')

ਪ੍ਰਭੀ ਪੂਰਣੀ ਪਾਰਬ੍ਰਹਮੀ ਅਜੈਯੰ ॥

प्रभी पूरणी पारब्रहमी अजैयं ॥

ਪ੍ਰਭੁਤਾ ਵਾਲੀ, ਪਰਿਪੂਰਣ, ਪਾਰਬ੍ਰਹਮ ਦੀ ਸ਼ਕਤੀ, ਅਜਿਤ,

ਅਰੂਪੰ ਅਨੂਪੰ ਅਨਾਮੰ ਅਠਾਮੰ ॥

अरूपं अनूपं अनामं अठामं ॥

ਰੂਪ-ਰਹਿਤ, ਉਪਮਾ-ਰਹਿਤ, ਨਾਮ ਰਹਿਤ, ਸਥਾਨ-ਰਹਿਤ,

ਅਭੀਅੰ ਅਜੀਤੰ ਮਹਾ ਧਰਮ ਧਾਮੰ ॥੩੨॥੨੫੧॥

अभीअं अजीतं महा धरम धामं ॥३२॥२५१॥

ਡਰ ਤੋਂ ਰਹਿਤ, ਜਿਤੀ ਨਾ ਜਾ ਸਕਣ ਵਾਲੀ ਅਤੇ ਮਹਾਨ ਧਰਮਾ ਦਾ ਘਰ ਹੈਂ ॥੩੨॥੨੫੧॥

ਅਛੇਦੰ ਅਭੇਦੰ ਅਕਰਮੰ ਸੁ ਧਰਮੰ ॥

अछेदं अभेदं अकरमं सु धरमं ॥

(ਤੂੰ) ਅਛੇਦ (ਨ ਛੇਦੇ ਜਾ ਸਕਣ ਵਾਲੀ) ਅਭੇਦ, ਅਕਰਮ ਅਤੇ ਸੁਧਰਮ ਹੈਂ,

ਨਮੋ ਬਾਣ ਪਾਣੀ ਧਰੇ ਚਰਮ ਬਰਮੰ ॥

नमो बाण पाणी धरे चरम बरमं ॥

ਬਾਣ ਅਤੇ ਢਾਲ ਨੂੰ ਹੱਥ ਵਿਚ ਧਾਰਨ ਕਰਨ ਵਾਲੀ ਅਤੇ ਕਵਚ-ਧਾਰੀ ਨੂੰ ਨਮਸਕਾਰ ਹੈ;

ਅਜੇਯੰ ਅਭੇਯੰ ਨਿਰੰਕਾਰ ਨਿਤ੍ਰਯੰ ॥

अजेयं अभेयं निरंकार नित्रयं ॥

ਅਜਿਤ, ਅਭੇਦ, ਨਿਰਾਕਾਰ, ਸਦੀਵੀ ਹੈ;

ਨਿਰੂਪੰ ਨਿਰਬਾਣੰ ਨਮਿਤ੍ਰਯੰ ਅਕ੍ਰਿਤ੍ਰਯੰ ॥੩੩॥੨੫੨॥

निरूपं निरबाणं नमित्रयं अकृत्रयं ॥३३॥२५२॥

ਰੂਪ ਤੋਂ ਬਿਨਾ, ਸ੍ਵ-ਭਾਵ ਤੋਂ ਰਹਿਤ, (ਸਭ ਦਾ) ਨਿਮਿਤ ਕਾਰਨ ਅਤੇ ਬਿਨਾ ਕੀਤਿਆਂ ਹੋਣ ਵਾਲੀ (ਨੂੰ ਨਮਸਕਾਰ ਹੈ) ॥੩੩॥੨੫੨॥

ਗੁਰੀ ਗਉਰਜਾ ਕਾਮਗਾਮੀ ਗੁਪਾਲੀ ॥

गुरी गउरजा कामगामी गुपाली ॥

ਗੌਰੀ, ਗਿਰਜਾ, ਕਾਮ-ਗਾਮੀ (ਕਾਮਨਾ ਜਾਣਨ ਵਾਲੀ) ਗੁਪਾਲੀ (ਧਰਤੀ ਨੂੰ ਪਾਲਣ ਵਾਲੀ)

ਬਲੀ ਬੀਰਣੀ ਬਾਵਨਾ ਜਗ੍ਯਾ ਜੁਆਲੀ ॥

बली बीरणी बावना जग्रया जुआली ॥

ਬਲਵਾਨ, ਬੀਰਣੀ, ਬਾਵਨੀ, ਯੱਗ ਦੀ ਅਗਨੀ (ਦੀ ਪਵਿਤਰਤਾ) ਵਾਲੀ (ਨੂੰ ਨਮਸਕਾਰ ਹੈ);

ਨਮੋ ਸਤ੍ਰ ਚਰਬਾਇਣੀ ਗਰਬ ਹਰਣੀ ॥

नमो सत्रु चरबाइणी गरब हरणी ॥

ਵੈਰੀਆਂ ਨੂੰ ਚਬ ਜਾਣ ਵਾਲੀ ਅਤੇ ਹੰਕਾਰ ਤੋੜਨ ਵਾਲੀ ਨੂੰ ਨਮਸਕਾਰ ਹੈ;

ਨਮੋ ਤੋਖਣੀ ਸੋਖਣੀ ਸਰਬ ਭਰਣੀ ॥੩੪॥੨੫੩॥

नमो तोखणी सोखणी सरब भरणी ॥३४॥२५३॥

ਸਭ ਨੂੰ ਪ੍ਰਸੰਨ ਕਰਨ ਵਾਲੀ, ਸੁਕਾਉਣ ਵਾਲੀ ਅਤੇ ਭਰਨ ਵਾਲੀ ਨੂੰ ਨਮਸਕਾਰ ਹੈ ॥੩੪॥੨੫੩॥

ਪਿਲੰਗੀ ਪਵੰਗੀ ਨਮੋ ਚਰਚਿਤੰਗੀ ॥

पिलंगी पवंगी नमो चरचितंगी ॥

ਸ਼ੇਰ ਉਤੇ ਘੋੜੇ ਵਾਗ ਸਵਾਰੀ ਕਰਨ ਵਾਲੀ ਅਤੇ ਪੂਜੇ ਜਾਣ ਯੋਗ ਅੰਗਾ ਵਾਲੀ ਨੂੰ ਨਮਸਕਾਰ ਹੈ;

ਨਮੋ ਭਾਵਨੀ ਭੂਤ ਹੰਤਾ ਭੜਿੰਗੀ ॥

नमो भावनी भूत हंता भड़िंगी ॥

ਸ਼ਰਧਾ ਰੂਪਾ, ਭੂਤਾ ਨੂੰ ਮਾਰਨ ਵਾਲੀ ਅਤੇ ਯੁੱਧ ਕਰਨ ਵਾਲੀ ਨੂੰ ਨਮਸਕਾਰ ਹੈ;

ਨਮੋ ਭੀਮਿ ਸਰੂਪਾ ਨਮੋ ਲੋਕ ਮਾਤਾ ॥

नमो भीमि सरूपा नमो लोक माता ॥

ਭਿਆਨਕ ਰੂਪ ਵਾਲੀ ਨੂੰ ਨਮਸਕਾਰ ਹੈ; ਜਗਤ ਮਾਤਾ ਨੂੰ ਨਮਸਕਾਰ ਹੈ;

ਭਵੀ ਭਾਵਨੀ ਭਵਿਖ੍ਯਾਤ ਬਿਧਾਤਾ ॥੩੫॥੨੫੪॥

भवी भावनी भविख्रयात बिधाता ॥३५॥२५४॥

ਸ਼ਿਵ ਦੀ ਸ਼ਕਤੀ, ਸ਼ਰਧਾ ਰੂਪਾ, ਜਗਤ ਵਿਚ ਪ੍ਰਸਿੱਧ ਅਤੇ ਬ੍ਰਹਮਾ ਦੀ ਸ਼ਕਤੀ ਨੂੰ ਨਮਸਕਾਰ ਹੈ ॥੩੫॥੨੫੪॥

ਪ੍ਰਭੀ ਪੂਰਣੀ ਪਰਮ ਰੂਪੰ ਪਵਿਤ੍ਰੀ ॥

प्रभी पूरणी परम रूपं पवित्री ॥

ਪ੍ਰਭੁਤਾ ਵਾਲੀ, ਸਰਬਤ੍ਰ ਪਰਿਪੂਰਨ, ਪਰਮ ਪਵਿਤਰ ਰੂਪ ਵਾਲੀ (ਨੂੰ ਨਮਸਕਾਰ ਹੈ);

ਪਰੀ ਪੋਖਣੀ ਪਾਰਬ੍ਰਹਮੀ ਗਇਤ੍ਰੀ ॥

परी पोखणी पारब्रहमी गइत्री ॥

ਅਪੱਛਰਾ, ਪੋਸ਼ਣ ਕਰਨ ਵਾਲੀ, ਪਾਰਬ੍ਰਹਮ ਦੀ ਸ਼ਕਤੀ ਅਤੇ ਗਾਇਤ੍ਰੀ (ਨੂੰ ਨਮਸਕਾਰ ਹੈ);

ਜਟੀ ਜੁਆਲ ਪਰਚੰਡ ਮੁੰਡੀ ਚਮੁੰਡੀ ॥

जटी जुआल परचंड मुँडी चमुँडी ॥

ਜੱਟਾ ਵਾਲੇ ਸ਼ਿਵ ਦੇ ਤੇਜ ਵਾਲੀ, ਚੰਡ-ਮੁੰਡ ਨੂੰ ਮਾਰਨ ਵਾਲੀ ਚਮੁੰਡੀ (ਨੂੰ ਨਮਸਕਾਰ ਹੈ);

ਬਰੰਦਾਇਣੀ ਦੁਸਟ ਖੰਡੀ ਅਖੰਡੀ ॥੩੬॥੨੫੫॥

बरंदाइणी दुसट खंडी अखंडी ॥३६॥२५५॥

ਵਰ ਦੇਣ ਵਾਲੀ, ਦੁਸ਼ਟਾ ਦਾ ਖੰਡਨ ਕਰਨ ਵਾਲੀ ਅਖੰਡ-ਸਰੂਪਾ (ਨੂੰ ਨਮਸਕਾਰ ਹੈ) ॥੩੬॥੨੫੫॥

ਸਬੈ ਸੰਤ ਉਬਾਰੀ ਬਰੰ ਬ੍ਯੂਹ ਦਾਤਾ ॥

सबै संत उबारी बरं ब्रयूह दाता ॥

ਹੇ ਸਾਰਿਆਂ ਸੰਤਾ ਨੂੰ ਉਬਾਰਨ ਵਾਲੀ, ਸਾਰਿਆਂ (ਬ੍ਯੂਹ) ਨੂੰ ਵਰ ਦੇਣ ਵਾਲੀ (ਤੈਨੂੰ ਨਮਸਕਾਰ ਹੈ);

ਨਮੋ ਤਾਰਣੀ ਕਾਰਣੀ ਲੋਕ ਮਾਤਾ ॥

ਨਮੋ ਤਾਰਣੀ ਕਾਰਣੀ ਲੋਕ ਮਾਤਾ ॥

(ਸਭ ਨੂੰ) ਤਾਰਨ ਵਾਲੀ, ਕਾਰਨ-ਸਰੂਪਾ ਅਤੇ ਲੋਕ ਮਾਤਾ ਤੈਨੂੰ ਨਮਸਕਾਰ ਹੈ;

ਨਮਸਤ੍ਯੰ ਨਮਸਤ੍ਯੰ ਨਮਸਤ੍ਯੰ ਭਵਾਨੀ ॥

नमसत्यं नमसत्यं नमसत्यं भवानी ॥

ਹੇ! ਭਵਾਨੀ ਤੈਨੂੰ ਬਾਰ ਬਾਰ ਨਮਸਕਾਰ ਹੈ।

ਸਦਾ ਰਾਖ ਲੈ ਮੁਹਿ ਕ੍ਰਿਪਾ ਕੈ ਕ੍ਰਿਪਾਨੀ ॥੩੭॥੨੫੬॥

सदा राख लै मुहि कृपा कै कृपानी ॥३७॥२५६॥

ਹੇ ਕ੍ਰਿਪਾ ਕਰਨ ਵਾਲੀ! ਕ੍ਰਿਪਾ ਪੂਰਵਕ ਮੇਰੀ ਸਦਾ ਹੀ ਰਖਿਆ ਕਰ ॥੩੭॥੨੫੬॥

ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਦੇਵੀ ਜੂ ਕੀ ਉਸਤਤ ਬਰਨਨੰ ਨਾਮ ਸਪਤਮੋ ਧਿਆਯ ਸੰਪੂਰਨਮ ਸਤੁ ਸੁਭਮ ਸਤੁ ॥੭॥

इति स्री बचित्र नाटके चंडी चरित्रे देवी जू की उसतत बरननं नाम सपतमो धिआय संपूरनम सतु सुभम सतु ॥७॥

ਇਥੇ ਸ੍ਰੀ ਬਚਿਤ੍ਰ ਨਾਟਕ ਵਿਚ ਚੰਡੀ ਚਰਿਤ੍ਰ ਪ੍ਰਸੰਗ ਦੇ 'ਦੇਵੀ ਜੀ ਕੀ ਉਸਤਤ-ਵਰਣਨ' ਨਾ ਦੇ ਸੱਤਵੇਂ ਅਧਿਆਇ ਦੀ ਸ਼ੁਭ ਸਮਾਪਤੀ ॥੭॥

ਅਥ ਚੰਡੀ ਚਰਿਤ੍ਰ ਉਸਤਤ ਬਰਨਨੰ ॥

अथ चंडी चरित्र उसतत बरननं ॥

ਹੁਣ ਚੰਡੀ ਚਰਿਤ੍ਰ ਦੀ ਉਸਤਤ ਦਾ ਵਰਣਨ

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਭਰੈ ਜੋਗਣੀ ਪਤ੍ਰ ਚਉਸਠ ਚਾਰੰ ॥

भरै जोगणी पत्र चउसठ चारं ॥

ਚੌਂਠ ਜੋਗਣਾ ਨੇ (ਲਹੂ ਨਾਲ) ਚੰਗੀ ਤਰ੍ਹਾ ('ਚਾਰੰ') ਖੱਪਰ ਭਰੇ ਹੋਏ ਹਨ

ਚਲੀ ਠਾਮ ਠਾਮੰ ਡਕਾਰੰ ਡਕਾਰੰ ॥

चली ठाम ठामं डकारं डकारं ॥

ਅਤੇ ਡਕਾਰ ਤੇ ਡਕਾਰ ਮਾਰਦੀਆਂ ਥਾ-ਥਾ ਚਲ ਰਹੀਆਂ ਹਨ।

ਭਰੇ ਨੇਹ ਗੇਹੰ ਗਏ ਕੰਕ ਬੰਕੰ ॥

भरे नेह गेहं गए कंक बंकं ॥

(ਆਪਣੇ) ਘਰਾ ਪ੍ਰਤਿ ਨੇਹ ਨਾਲ ਭਰੇ ਹੋਏ ਭਿਆਨਕ ('ਬੰਕੰ') ਕਾ ਚਲੇ ਗਏ ਸਨ

ਰੁਲੇ ਸੂਰਬੀਰੰ ਅਹਾੜੰ ਨ੍ਰਿਸੰਕੰ ॥੧॥੨੫੭॥

रुले सूरबीरं अहाड़ं नृसंकं ॥१॥२५७॥

ਅਤੇ ਸੂਰਵੀਰ ਯੁੱਧ-ਭੂਮੀ (ਅਹਾੜੰ) ਵਿਚ ਨਿਸੰਗ ਰੁਲ ਰਹੇ ਸਨ ॥੧॥੨੫੭॥

ਚਲੇ ਨਾਰਦਉ ਹਾਥਿ ਬੀਨਾ ਸੁਹਾਏ ॥

चले नारदउ हाथि बीना सुहाए ॥

ਹੱਥ ਵਿਚ ਬੀਣਾ ਲਏ ਨਾਰਦ ਵੀ ਚਲਿਆ ਗਿਆ ਸੀ। ਸਜੇ ਹੋਏ

ਬਨੇ ਬਾਰਦੀ ਡੰਕ ਡਉਰੂ ਬਜਾਏ ॥

बने बारदी डंक डउरू बजाए ॥

ਬਲਦ ਵਾਲਾ (ਬਾਰਦੀ-ਸ਼ਿਵ) ਡਕ-ਡਕ ਡਉਰੂ ਵਜਾ ਰਿਹਾ ਸੀ,

ਗਿਰੇ ਬਾਜਿ ਗਾਜੀ ਗਜੀ ਬੀਰ ਖੇਤੰ ॥

गिरे बाजि गाजी गजी बीर खेतं ॥

ਯੁੱਧ-ਭੂਮੀ ਵਿਚ ਘੋੜਿਆਂ ਅਤੇ ਹਾਥੀਆਂ ਵਾਲੇ ਸੂਰਵੀਰ ('ਗਾਜੀ') ਡਿਗੇ ਪਏ ਸਨ।

ਰੁਲੇ ਤਛ ਮੁਛੰ ਨਚੇ ਭੂਤ ਪ੍ਰੇਤੰ ॥੨॥੨੫੮॥

रुले तछ मुछं नचे भूत प्रेतं ॥२॥२५८॥

ਵੱਢੇ ਟੁੱਕੇ (ਮੁਰਦੇ) ਰੁਲ ਰਹੇ ਸਨ ਅਤੇ ਭੂਤ ਪ੍ਰੇਤ ਨਚ ਰਹੇ ਸਨ ॥੨॥੨੫੮॥

ਨਚੇ ਬੀਰ ਬੈਤਾਲ ਅਧੰ ਕਮਧੰ ॥

नचे बीर बैताल अधं कमधं ॥

ਅੱਧੇ ਕਟੇ ਹੋਏ ਧੜ ਅਤੇ ਬੀਰ-ਬੈਤਾਲ ਨਚ ਰਹੇ ਸਨ; (ਜਿਨ੍ਹਾ ਨੇ ਵੈਰੀ ਨੂੰ) ਮਾਰਨ ਲਈ

ਬਧੇ ਬਧ ਗੋਪਾ ਗੁਲਿਤ੍ਰਾਣ ਬਧੰ ॥

बधे बध गोपा गुलित्राण बधं ॥

(ਹੱਥਾ ਨਾਲ) ਗੋਪੀਏ ਬੰਨ੍ਹੇ ਹੋਏ ਹਨ ਅਤੇ ਹੱਥਾ ਉਤੇ ਵੈਰੀ ਨੂੰ ਮਾਰਨ ਲਈ ਲੋਹੇ ਦੇ ਦਸਤਾਨੇ ('ਗੁਲਿਤ੍ਰਾਣ') ਪਾਏ ਹੋਏ ਸਨ, ਮਾਰੇ ਗਏ ਹਨ;

ਭਏ ਸਾਧੁ ਸੰਬੂਹ ਭੀਤੰ ਅਭੀਤੇ ॥

भए साधु संबूह भीतं अभीते ॥

ਸਾਰੇ ਸਾਧੂ ਡਰ ਤੋਂ ਨਿਡਰ ਹੋ ਗਏ ਹਨ;

ਨਮੋ ਲੋਕ ਮਾਤਾ ਭਲੇ ਸਤ੍ਰੁ ਜੀਤੇ ॥੩॥੨੫੯॥

नमो लोक माता भले सत्रु जीते ॥३॥२५९॥

ਲੋਕ-ਮਾਤਾ ਨੂੰ ਨਮਸਕਾਰ ਹੈ (ਜਿਸ ਨੇ) ਚੰਗੀ ਤਰ੍ਹਾ ਵੈਰੀਆਂ ਉਤੇ ਜਿਤ ਪ੍ਰਾਪਤ ਕਰ ਲਈ ਹੈ ॥੩॥੨੫੯॥

ਪੜੇ ਮੂੜ ਯਾ ਕੋ ਧਨੰ ਧਾਮ ਬਾਢੇ ॥

पड़े मूड़ या को धनं धाम बाढे ॥

(ਜੋ ਕੋਈ) ਮੂਰਖ ਵੀ ਇਸ (ਚਰਿਤ੍ਰ) ਨੂੰ ਪੜ੍ਹੇਗਾ (ਉਸ ਦੇ) ਘਰ ਧੰਨ ਦਾ ਵਾਧਾ ਹੋਵੇਗਾ;

ਸੁਨੈ ਸੂਮ ਸੋਫੀ ਲਰੈ ਜੁਧ ਗਾਢੈ ॥

सुनै सूम सोफी लरै जुध गाढै ॥

(ਜੇ ਕੋਈ) ਸੋਫੀ (ਪਰਹੇਜ਼ਗਾਰ) ਅਤੇ ਸ਼ੂਮ (ਕੰਜੂਸ) ਸੁਣੇਗਾ, (ਉਹ ਵੀਰ-ਰਸ ਦੇ ਸੰਚਾਰ ਕਾਰਨ) ਤਕੜਾ ਯੁੱਧ ਕਰੇਗਾ;

ਜਗੈ ਰੈਣਿ ਜੋਗੀ ਜਪੈ ਜਾਪ ਯਾ ਕੋ ॥

जगै रैणि जोगी जपै जाप या को ॥

(ਜੋ) ਯੋਗੀ ਰਾਤ ਜਾਗ ਕੇ ਇਸ ਦਾ ਜਾਪ ਕਰੇਗਾ,

ਧਰੈ ਪਰਮ ਜੋਗੰ ਲਹੈ ਸਿਧਤਾ ਕੋ ॥੪॥੨੬੦॥

धरै परम जोगं लहै सिधता को ॥४॥२६०॥

(ਉਹ) ਸ੍ਰੇਸ਼ਠ ਯੋਗ ਨੂੰ ਧਾਰਨ ਕਰੇਗਾ ਅਤੇ ਸਿੱਧੀ ਨੂੰ ਪ੍ਰਾਪਤ ਕਰੇਗਾ ॥੪॥੨੬੦॥

ਪੜੈ ਯਾਹਿ ਬਿਦ੍ਯਾਰਥੀ ਬਿਦ੍ਯਾ ਹੇਤੰ ॥

पड़ै याहि बिद्यारथी बिद्या हेतं ॥

ਵਿਦਿਆ ਲਈ (ਜੋ) ਵਿਦਿਆਰਥੀ ਇਸ ਨੂੰ ਪੜ੍ਹੇਗਾ,

ਲਹੈ ਸਰਬ ਸਾਸਤ੍ਰਾਨ ਕੋ ਮਦ ਚੇਤੰ ॥

लहै सरब सासत्रान को मद चेतं ॥

(ਉਹ) ਸਾਰਿਆਂ ਸ਼ਾਸਤ੍ਰਾਂ ਦੇ ਗਿਆਨ ਨੂੰ ਪ੍ਰਾਪਤ ਕਰ ਲਏਗਾ।

ਜਪੈ ਜੋਗ ਸੰਨ੍ਯਾਸ ਬੈਰਾਗ ਕੋਈ ॥

जपै जोग संन्यास बैराग कोई ॥

(ਜੋ) ਕੋਈ ਯੋਗੀ, ਸੰਨਿਆਸੀ ਅਥਵਾ ਬੈਰਾਗੀ (ਇਸ ਨੂੰ) ਜਪੈਗਾ,

ਤਿਸੈ ਸਰਬ ਪੁੰਨ੍ਯਾਨ ਕੋ ਪੁੰਨਿ ਹੋਈ ॥੫॥੨੬੧॥

तिसै सरब पुँन्रयान को पुँनि होई ॥५॥२६१॥

ਉਸ ਨੂੰ ਸਾਰਿਆਂ ਪੁੰਨਾ ਦਾ ਪੁੰਨ ਪ੍ਰਾਪਤ ਹੋਵੇਗਾ ॥੫॥੨੬੧॥

ਦੋਹਰਾ ॥

दोहरा ॥

ਦੋਹਰਾ:

ਜੇ ਜੇ ਤੁਮਰੇ ਧਿਆਨ ਕੋ ਨਿਤ ਉਠਿ ਧਿਐਹੈ ਸੰਤ ॥

जे जे तुमरे धिआन को नित उठि धिऐहै संत ॥

(ਹੇ ਦੇਵੀ ਮਾਤਾ!) ਜੋ ਜੋ ਸੰਤ ਨਿੱਤ ਉਠ ਕੇ ਤੇਰਾ ਧਿਆਨ ਧਰਨਗੇ,

ਅੰਤ ਲਹੈਗੇ ਮੁਕਤਿ ਫਲੁ ਪਾਵਹਿਗੇ ਭਗਵੰਤ ॥੬॥੨੬੨॥

अंत लहैगे मुकति फलु पावहिगे भगवंत ॥६॥२६२॥

(ਉਹ) ਅੰਤ ਵਿਚ ਮੁਕਤੀ ਰੂਪੀ ਫਲ ਪ੍ਰਾਪਤ ਕਰਨਗੇ ਅਤੇ ਭਗਵਾਨ ਨੂੰ ਪ੍ਰਾਪਤ ਕਰ ਲੈਣਗੇ, (ਅਰਥਾਤ ਭਗਵਾਨ ਨਾਲ ਅਭੇਦ ਹੋ ਜਾਣਗੇ) ॥੬॥੨੬੨॥

ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਚੰਡੀ ਚਰਿਤ੍ਰ ਉਸਤਤਿ ਬਰਨਨੰ ਨਾਮ ਅਸਟਮੋ ਧਿਆਯ ਸੰਪੂਰਨਮ ਸਤੁ ਸੁਭਮ ਸਤੁ ॥੮॥

इति स्री बचित्र नाटके चंडी चरित्रे चंडी चरित्र उसतति बरननं नाम असटमो धिआय संपूरनम सतु सुभम सतु ॥८॥

ਇਥੇ ਸ੍ਰੀ ਬਚਿਤ੍ਰ–ਨਾਟਕ ਦੇ ਚੰਡੀ–ਚਰਿਤ੍ਰ ਪ੍ਰਸੰਗ ਵਿਚ 'ਚੰਡੀ ਚਰਿਤ੍ਰ–ਉਸਤਤ–ਵਰਣਨ' ਨਾ ਦੇ ਅੱਠਵਾ ਅਧਿਆਇ ਦੀ ਸ਼ੁਭ ਸਮਾਪਤੀ ॥੮॥

ਚੰਡੀ ਦੀ ਵਾਰ ॥

चंडी दी वार ॥

ਚੰਡੀ ਦੀ ਵਾਰ:

ੴ ਵਾਹਿਗੁਰੂ ਜੀ ਕੀ ਫਤਹ ॥

ੴ वाहिगुरू जी की फतह ॥

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ:

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਸ੍ਰੀ ਭਗਉਤੀ ਜੀ ਸਹਾਇ:

ਵਾਰ ਸ੍ਰੀ ਭਗਉਤੀ ਜੀ ਕੀ ॥

वार स्री भगउती जी की ॥

ਹੁਣ ਵਾਰ ਸ੍ਰੀ ਭਗਉਤੀ ਜੀ ਕੀ ਲਿਖਦੇ ਹਾ:

ਪਾਤਿਸਾਹੀ ੧੦ ॥

पातिसाही १० ॥

ਪਾਤਸ਼ਾਹੀ ੧੦:

ਪਉੜੀ ॥

पउड़ी ॥

ਪਉੜੀ:

ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ ॥

प्रिथम भगौती सिमरि कै गुर नानक लईं धिआइ ॥

(ਸਭ ਤੋਂ) ਪਹਿਲਾ ਭਗੌਤੀ ਨੂੰ ਸਿਮਰਦਾ ਹਾ ਅਤੇ ਫਿਰ ਗੁਰੂ ਨਾਨਕ ਦੇਵ ਨੂੰ ਯਾਦ ਕਰਦਾ ਹਾ।

ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ ॥

फिर अंगद गुर ते अमरदासु रामदासै होईं सहाइ ॥

(ਫਿਰ) ਗੁਰੂ ਅੰਗਦ, (ਗੁਰੂ) ਅਮਰਦਾਸ ਅਤੇ (ਗੁਰੂ) ਰਾਮਦਾਸ (ਨੂੰ ਸਿਮਰਦਾ ਹਾ ਕਿ ਮੇਰੇ) ਸਹਾਈ ਹੋਣ।

ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ ॥

अरजन हरिगोबिंद नो सिमरौ स्री हरिराइ ॥

(ਗੁਰੂ) ਅਰਜਨ ਦੇਵ, (ਗੁਰੂ) ਹਰਿਗੋਬਿੰਦ ਅਤੇ (ਗੁਰੂ) ਸ੍ਰੀ ਹਰਿ ਰਾਇ ਨੂੰ ਸਿਮਰਦਾ ਹਾ।

ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸੁ ਡਿਠੇ ਸਭਿ ਦੁਖਿ ਜਾਇ ॥

स्री हरिकृशन धिआईऐ जिसु डिठे सभि दुखि जाइ ॥

(ਫਿਰ ਗੁਰੂ) ਸ੍ਰੀ ਹਰਿਕ੍ਰਿਸ਼ਨ ਨੂੰ ਆਰਾਧਦਾ ਹਾ ਜਿਨ੍ਹਾ ਦੇ ਦਰਸ਼ਨ ਕਰਨ ਨਾਲ ਸਾਰੇ ਦੁਖ ਦੂਰ ਹੋ ਜਾਦੇ ਹਨ।

ਤੇਗ ਬਹਾਦਰ ਸਿਮਰਿਐ ਘਰਿ ਨਉ ਨਿਧਿ ਆਵੈ ਧਾਇ ॥

तेग बहादर सिमरिऐ घरि नउ निधि आवै धाइ ॥

(ਗੁਰੂ) ਤੇਗ ਬਹਾਦਰ ਦੇ ਸਿਮਰਨ ਨਾਲ ਨੌਂ ਨਿੱਧਾ (ਖ਼ਜ਼ਾਨੇ) (ਘਰ ਵਿਚ) ਭਜਦੀਆਂ ਚਲੀਆਂ ਆਉਂਦੀਆਂ ਹਨ।

ਸਭ ਥਾਈਂ ਹੋਇ ਸਹਾਇ ॥੧॥

सभ थाईं होइ सहाइ ॥१॥

(ਸਾਰੇ ਗੁਰੂ ਮੈਨੂੰ) ਸਭ ਥਾਈਂ ਸਹਾਇਕ ਹੋਣ ॥੧॥

ਖੰਡਾ ਪ੍ਰਿਥਮੈ ਸਾਜ ਕੈ ਜਿਨ ਸਭ ਸੈਸਾਰੁ ਉਪਾਇਆ ॥

खंडा प्रिथमै साज कै जिन सभ सैसारु उपाइआ ॥

ਪਰਮ-ਸੱਤਾ ਨੇ (ਸਭ ਤੋਂ) ਪਹਿਲਾ ਖੜਗ (ਰੂਪੀ ਸ਼ਕਤੀ) ਨੂੰ ਸਿਰਜ ਕੇ (ਫਿਰ) ਸਾਰੇ ਸੰਸਾਰ ਦੀ ਰਚਨਾ ਕੀਤੀ।

ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤਿ ਦਾ ਖੇਲੁ ਰਚਾਇ ਬਣਾਇਆ ॥

ब्रहमा बिसनु महेस साजि कुदरति दा खेलु रचाइ बणाइआ ॥

ਬ੍ਰਹਮਾ, ਵਿਸ਼ਨੂ ਅਤੇ ਸ਼ਿਵ ਨੂੰ ਪੈਦਾ ਕਰਕੇ (ਫਿਰ) ਕੁਦਰਤ ਦੀ ਖੇਡ ਰਚ ਕੇ ਬਣਾਈ।

ਸਿੰਧੁ ਪਰਬਤ ਮੇਦਨੀ ਬਿਨੁ ਥੰਮ੍ਾ ਗਗਨਿ ਰਹਾਇਆ ॥

सिंधु परबत मेदनी बिनु थंम्हा गगनि रहाइआ ॥

ਸਮੁੰਦਰ, ਪਰਬਤ ਅਤੇ ਧਰਤੀ (ਬਣਾਈ ਅਤੇ) ਬਿਨਾ ਥੰਮਾ ਦੇ ਆਕਾਸ਼ ਨੂੰ ਸਥਿਤ (ਕਰਨ ਦੀ ਵਿਵਸਥਾ ਕੀਤੀ)।

ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ ॥

सिरजे दानो देवते तिन अंदरि बादु रचाइआ ॥

(ਫਿਰ) ਦੈਂਤ ਅਤੇ ਦੇਵਤੇ ਸਿਰਜੇ ਅਤੇ ਉਨ੍ਹਾ ਅੰਦਰ ਵੈਰ-ਵਿਵਾਦ ਪੈਦਾ ਕੀਤਾ।

ਤੈ ਹੀ ਦੁਰਗਾ ਸਾਜਿ ਕੈ ਦੈਤਾ ਦਾ ਨਾਸੁ ਕਰਾਇਆ ॥

तै ही दुरगा साजि कै दैता दा नासु कराइआ ॥

ਤੂੰ ਹੀ ਦੁਰਗਾ ਦੀ ਸਿਰਜਨਾ ਕਰਕੇ (ਉਸ ਤੋਂ) ਦੈਂਤਾ ਦਾ ਨਾਸ਼ ਕਰਵਾਇਆ।

ਤੈਥੋਂ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰੁ ਘਾਇਆ ॥

तैथों ही बलु राम लै नाल बाणा दहसिरु घाइआ ॥

ਤੇਰੇ ਤੋਂ ਹੀ ਰਾਮ ਚੰਦਰ ਨੇ ਬਲ ਪ੍ਰਾਪਤ ਕਰ ਕੇ ਬਾਣਾ ਨਾਲ ਰਾਵਣ ਦਾ ਵੱਧ ਕੀਤਾ।

ਤੈਥੋਂ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ ਪਕੜਿ ਗਿਰਾਇਆ ॥

तैथों ही बलु कृसन लै कंसु केसी पकड़ि गिराइआ ॥

ਤੇਰੇ ਤੋਂ ਹੀ ਬਲ ਲੈ ਕੇ ਕ੍ਰਿਸ਼ਨ ਨੇ ਕੰਸ ਨੂੰ ਵਾਲਾ ਤੋਂ ਪਕੜ ਕੇ (ਅਰਥਾਤਰ ਕੇਸੀ ਪਹਿਲਵਾਨ ਨੂੰ) ਡਿਗਾਇਆ ਸੀ।

ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ ॥

बडे बडे मुनि देवते कई जुग तिनी तनु ताइआ ॥

ਵਡਿਆਂ ਵਡਿਆਂ ਮੁਨੀਆਂ ਅਤੇ ਦੇਵਤਿਆਂ ਨੇ ਕਈ ਯੁਗਾ ਤਕ ਤਪਸਿਆ ਕੀਤੀ,

ਕਿਨੀ ਤੇਰਾ ਅੰਤੁ ਨ ਪਾਇਆ ॥੨॥

किनी तेरा अंतु न पाइआ ॥२॥

(ਪਰ ਉਨ੍ਹਾ ਵਿਚੋਂ) ਕਿਸੇ ਨੇ ਤੇਰਾ ਅੰਤ ਪ੍ਰਾਪਤ ਨਹੀਂ ਕੀਤਾ ॥੨॥

ਸਾਧੂ ਸਤਜੁਗੁ ਬੀਤਿਆ ਅਧ ਸੀਲੀ ਤ੍ਰੇਤਾ ਆਇਆ ॥

साधू सतजुगु बीतिआ अध सीली त्रेता आइआ ॥

ਸਾਧੂ ਰੁਚੀਆਂ ਵਾਲਾ ਸਤਿਯੁਗ ਬੀਤ ਗਿਆ ਅਤੇ ਅੱਧੇ ਸ਼ੀਲ (ਉੱਤਮਤਾ) ਵਾਲਾ ਤ੍ਰੇਤਾ-ਯੁਗ ਆ ਗਿਆ।

ਨੱਚੀ ਕਲ ਸਰੋਸਰੀ ਕਲ ਨਾਰਦ ਡਉਰੂ ਵਾਇਆ ॥

नच्ची कल सरोसरी कल नारद डउरू वाइआ ॥

(ਹਰ ਇਕ ਦੇ) ਸਿਰ ਉਤੇ ਕਲਹ-ਕਲੇਸ਼ ਸਵਾਰ ਹੋ ਗਿਆ ਅਤੇ ਕਲ ਅਤੇ ਨਾਰਦ ਨੇ ਡਉਰੂ ਵਜਾ ਦਿੱਤਾ।

ਅਭਿਮਾਨੁ ਉਤਾਰਨ ਦੇਵਤਿਆਂ ਮਹਿਖਾਸੁਰ ਸੁੰਭ ਉਪਾਇਆ ॥

अभिमानु उतारन देवतिआँ महिखासुर सुँभ उपाइआ ॥

ਦੇਵਤਿਆਂ ਦਾ ਅਭਿਮਾਨ ਉਤਾਰਨ ਲਈ (ਪਰਮ-ਸੱਤਾ ਨੇ) ਮਹਿਖਾਸੁਰ ਅਤੇ ਸ਼ੁੰਭ (ਨਾ ਦੇ ਦੈਂਤਾ) ਨੂੰ ਪੈਦਾ ਕਰ ਦਿੱਤਾ।

ਜੀਤਿ ਲਏ ਤਿਨਿ ਦੇਵਤੇ ਤਿਹ ਲੋਕੀ ਰਾਜੁ ਕਮਾਇਆ ॥

जीति लए तिनि देवते तिह लोकी राजु कमाइआ ॥

(ਉਨ੍ਹਾ ਨੇ) ਦੇਵਤਿਆਂ ਨੂੰ ਜਿਤ ਲਿਆ ਅਤੇ ਤਿੰਨਾ ਲੋਕਾ ਵਿਚ (ਆਪਣਾ) ਰਾਜ ਸਥਾਪਿਤ ਕਰ ਦਿੱਤਾ।

ਵੱਡਾ ਬੀਰ ਅਖਾਇ ਕੈ ਸਿਰ ਉਪਰ ਛਤ੍ਰ ਫਿਰਾਇਆ ॥

वड्डा बीर अखाइ कै सिर उपर छत्र फिराइआ ॥

(ਮਹਿਖਾਸੁਰ ਨੇ ਆਪਣੇ ਆਪ ਨੂੰ) ਵੱਡਾ ਸੂਰਵੀਰ ਅਖਵਾ ਕੇ ਸਿਰ ਉਤੇ ਛਤਰ ਧਾਰਨ ਕਰ ਲਿਆ।

ਦਿੱਤਾ ਇੰਦ੍ਰ ਨਿਕਾਲ ਕੈ ਤਿਨ ਗਿਰਿ ਕੈਲਾਸੁ ਤਕਾਇਆ ॥

दित्ता इंद्र निकाल कै तिन गिरि कैलासु तकाइआ ॥

(ਉਸ ਨੇ) ਇੰਦਰ ਨੂੰ (ਇੰਦਰਪੁਰੀ ਤੋਂ) ਕਢ ਦਿੱਤਾ। ਉਹ (ਆਪਣੀ ਸਹਾਇਤਾ ਲਈ) ਕੈਲਾਸ਼ ਪਰਬਤ (ਸਥਿਤ ਦੇਵੀ ਦੁਰਗਾ) ਵਲ ਵੇਖਣ ਲਗਾ।

ਡਰਿ ਕੈ ਹੱਥੋ ਦਾਨਵੀ ਦਿਲ ਅੰਦਰਿ ਤ੍ਰਾਸੁ ਵਧਾਇਆ ॥

डरि कै हत्थो दानवी दिल अंदरि त्रासु वधाइआ ॥

ਦੈਂਤਾ ਦੇ ਹੱਥੋਂ ਡਰ ਕੇ (ਇੰਦਰ ਨੇ ਆਪਣੇ) ਹਿਰਦੇ ਵਿਚ (ਦੈਂਤਾ ਦਾ) ਡਰ ਬਹੁਤ ਵਧਾ ਲਿਆ।

ਪਾਸ ਦੁਰਗਾ ਦੇ ਇੰਦ੍ਰ ਆਇਆ ॥੩॥

ਪਾਸ ਦੁਰਗਾ ਦੇ ਇੰਦ੍ਰ ਆਇਆ ॥੩॥

(ਫਰਿਆਦ ਅਥਵਾ ਸਹਾਇਤਾ ਨਿਮਿਤ) ਇੰਦਰ ਦੁਰਗਾ ਕੋਲ ਆਇਆ ॥੩॥

ਇਕ ਦਿਹਾੜੇ ਨਾਵਣ ਆਈ ਦੁਰਗਸਾਹ ॥

इक दिहाड़े नावण आई दुरगसाह ॥

ਇਕ ਦਿਨ (ਜਦੋਂ) ਦੁਰਗਾ ਦੇਵੀ ਨਹਾਉਣ ਲਈ ਆਈ,

ਇੰਦ੍ਰ ਬਿਰਥਾ ਸੁਣਾਈ ਅਪਣੇ ਹਾਲ ਦੀ ॥

इंद्र बिरथा सुणाई अपणे हाल दी ॥

(ਤਦੋਂ) ਇੰਦਰ ਨੇ ਆਪਣੇ ਹਾਲ ਦੀ (ਦੁਖ ਭਰੀ) ਵਿਥਿਆ ਸੁਣਾਈ।

ਛੀਨ ਲਈ ਠਕੁਰਾਈ ਸਾਤੇ ਦਾਨਵੀ ॥

छीन लई ठकुराई साते दानवी ॥

(ਕਿ) ਸਾਡੇ ਤੋਂ ਦੈਂਤਾ ਨੇ ਰਾਜ ਖੋਹ ਲਿਆ ਹੈ।

ਲੋਕੀ ਤਿਹੀ ਫਿਰਾਈ ਦੋਹੀ ਆਪਣੀ ॥

लोकी तिही फिराई दोही आपणी ॥

(ਉਨ੍ਹਾ ਨੇ) ਤਿੰਨਾ ਲੋਕਾ ਵਿਚ ਆਪਣੀ ਦੁਹਾਈ ਫਿਰਾ ਦਿੱਤੀ ਹੈ।

ਬੈਠੇ ਵਾਇ ਵਧਾਈ ਤੇ ਅਮਰਾਵਤੀ ॥

बैठे वाइ वधाई ते अमरावती ॥

(ਉਹ) ਅਮਰਾਵਤੀ (ਸੁਅਰਗਪੁਰੀ) ਵਿਚ ਬੈਠੇ (ਖੁਸ਼ੀ ਦੇ) ਵਾਜੇ ਵਜਾ ਰਹੇ ਹਨ।

ਦਿੱਤੇ ਦੇਵ ਭਜਾਈ ਸਭਨਾ ਰਾਕਸਾਂ ॥

दित्ते देव भजाई सभना राकसाँ ॥

ਰਾਖਸ਼ਾ ਨੇ ਸਾਰੇ ਦੇਵਤੇ (ਅਮਰਾਪੁਰੀ ਤੋਂ) ਭਜਾ ਦਿੱਤੇ ਹਨ।

ਕਿਨੈ ਨ ਜਿੱਤਾ ਜਾਈ ਮੱਹਖੇ ਦੈਤ ਨੂੰ ॥

किनै न जित्ता जाई मह्हखे दैत नूँ ॥

(ਕਿਉਂਕਿ) ਕਿਸੇ ਤੋਂ ਵੀ ਮਹਿਖਾਸੁਰ ਜਿਤਿਆ ਨਹੀਂ ਜਾ ਸਕਿਆ।

ਤੇਰੀ ਸਾਮ ਤਕਾਈ ਦੇਵੀ ਦੁਰਗਸਾਹ ॥੪॥

तेरी साम तकाई देवी दुरगसाह ॥४॥

ਹੇ ਦੁਰਗਾ ਦੇਵੀ! ਇਸ ਕਰਕੇ (ਮੈਂ ਹੁਣ) ਤੇਰੀ ਸ਼ਰਨ ਵਿਚ ਆਇਆ ਹਾ ॥੪॥

ਦੁਰਗਾ ਬੈਣ ਸੁਣੰਦੀ ਹੱਸੀ ਹੜਹੜਾਇ ॥

दुरगा बैण सुणंदी हस्सी हड़हड़ाइ ॥

ਦੁਰਗਾ (ਇੰਦਰ ਦੇ) ਬੋਲ ਸੁਣ ਕੇ ਖਿੜ-ਖਿੜ ਹਸਣ ਲਗ ਪਈ।

ਓਹੀ ਸੀਹੁ ਮੰਗਾਇਆ ਰਾਖਸ ਭੱਖਣਾ ॥

ओही सीहु मंगाइआ राखस भक्खणा ॥

ਉਸ ਨੇ ਰਾਖਸ਼ਾ ਨੂੰ ਖਾਣ ਵਾਲਾ ਸ਼ੇਰ ਮੰਗਵਾ ਲਿਆ

ਚਿੰਤਾ ਕਰਹੁ ਨ ਕਾਈ ਦੇਵਾ ਨੂੰ ਆਖਿਆ ॥

चिंता करहु न काई देवा नूँ आखिआ ॥

ਅਤੇ ਦੇਵਤਿਆਂ ਨੂੰ ਕਿਹਾ ਕਿ (ਤੁਸੀਂ) ਕੋਈ ਚਿੰਤਾ ਨਾ ਕਰੋ।

ਰੋਹ ਹੋਈ ਮਹਾ ਮਾਈ ਰਾਕਸਿ ਮਾਰਣੇ ॥੫॥

रोह होई महा माई राकसि मारणे ॥५॥

ਦੁਰਗਾ ਦੇਵੀ ਰਾਖਸ਼ਾ ਨੂੰ ਮਾਰਨ ਲਈ ਕ੍ਰੋਧਵਾਨ ਹੋ ਗਈ ॥੫॥

ਦੋਹਰਾ ॥

दोहरा ॥

ਦੋਹਰਾ:

ਰਾਕਸਿ ਆਏ ਰੋਹਲੇ ਖੇਤਿ ਭਿੜਨ ਕੇ ਚਾਇ ॥

राकसि आए रोहले खेति भिड़न के चाइ ॥

ਕ੍ਰੋਧਵਾਨ ਰਾਖਸ਼ ਯੁੱਧ ਕਰਨ ਦੀ ਚਾਹ ਨਾਲ ਰਣ-ਭੂਮੀ ਵਿਚ ਆ ਗਏ।

ਲਸ਼ਕਨਿ ਤੇਗਾਂ ਬਰਛੀਆਂ ਸੂਰਜੁ ਨਦਰਿ ਨ ਪਾਇ ॥੬॥

लशकनि तेगाँ बरछीआँ सूरजु नदरि न पाइ ॥६॥

(ਉਨ੍ਹਾ ਦੀ ਫੌਜ ਦੀਆਂ) ਤਲਵਾਰਾ ਅਤੇ ਬਰਛੀਆਂ (ਇਤਨੀਆਂ) ਲਿਸ਼ਕ ਰਹੀਆਂ ਸਨ ਕਿ ਸੂਰਜ ਵੀ ਨਜ਼ਰ ਨਹੀਂ ਸੀ ਆਉਂਦਾ ॥੬॥

ਪਉੜੀ ॥

पउड़ी ॥

ਪਉੜੀ:

ਦੁਹਾਂ ਕੰਧਾਰਾ ਮੁਹਿ ਜੁੜੇ ਢੋਲ ਸੰਖ ਨਗਾਰੇ ਬਜੇ ॥

दुहाँ कंधारा मुहि जुड़े ढोल संख नगारे बजे ॥

ਦੋਹਾ (ਧਿਰਾ ਦੀਆਂ ਮੂਹਰਲੀਆਂ) ਕਤਾਰਾ ਆਹਮਣੇ ਸਾਹਮਣੇ ਡੱਟ ਗਈਆਂ ਅਤੇ ਢੋਲ, ਸੰਖ ਤੇ ਨਗਾਰੇ ਵਜਣ ਲਗੇ।

ਰਾਕਸਿ ਆਏ ਰੋਹਲੇ ਤਰਵਾਰੀ ਬਖਤਰ ਸੱਜੇ ॥

राकसि आए रोहले तरवारी बखतर सज्जे ॥

ਰਾਖਸ਼ ਕ੍ਰੋਧ ਨਾਲ ਭਰੇ ਹੋਏ ਅਤੇ ਤਲਵਾਰਾ ਤੇ ਕਵਚਾ ਨਾਲ ਸਜੇ ਹੋਏ (ਯੁੱਧ-ਭੂਮੀ ਵਿਚ) ਆ ਗਏ।

ਜੱੁਟੇ ਸਉਹੇ ਜੱੁਧ ਨੰੁ ਇਕ ਜਾਤ ਨ ਜਾਣਨ ਭੱਜੇ ॥

जु्टे सउहे जु्ध नंु इक जात न जाणन भज्जे ॥

ਇਕੋ ਤਰ੍ਹਾ ('ਜਾਤਿ') ਦੇ (ਸੂਰਮੇ) ਆਹਮੋ-ਸਾਹਮਣੇ ਯੁੱਧ ਵਿਚ ਜੁਟੇ ਹੋਏ ਸਨ, (ਜੋ) ਭਜਣਾ ਨਹੀਂ ਸਨ ਜਾਣਦੇ।

ਖੇਤ ਅੰਦਰਿ ਜੋਧੇ ਗੱਜੇ ॥੭॥

खेत अंदरि जोधे गज्जे ॥७॥

ਮੈਦਾਨੇ ਜੰਗ ਵਿਚ ਯੋਧੇ ਗੱਜ ਰਹੇ ਸਨ ॥੭॥

ਜੰਗ ਮੁਸਾਫਾ ਬੱਜਿਆ ਰਣਿ ਘੁਰੇ ਨਗਾਰੇ ਚਾਵਲੇ ॥

जंग मुसाफा बज्जिआ रणि घुरे नगारे चावले ॥

ਯੁੱਧ ਦਾ ਘੰਟਾ (ਜੰਗ) ਖੜਕਿਆ ਅਤੇ ਰਣ ਵਿਚ ਚਾਉ ਨੂੰ ਵਧਾਉਣ ਵਾਲੇ ਨਗਾਰੇ ਵੱਜਣ ਲਗ ਗਏ।

ਝੂਲਣ ਨੇਜੇ ਬੈਰਕਾ ਨੀਸਾਣ ਲਸਨਿ ਲਸਾਵਲੇ ॥

झूलण नेजे बैरका नीसाण लसनि लसावले ॥

ਨੇਜ਼ਿਆਂ ਨਾਲ ਬੰਨ੍ਹੀਆਂ ਝੰਡੀਆਂ ਅਥਵਾ ਫੁੰਮਣ ਝੂਲਣ ਲਗੇ ਸਨ ਅਤੇ ਚਮਕੀਲੇ ਨਿਸ਼ਾਨ (ਝੰਡੇ) ਲਿਸ਼ਕਾ ਮਾਰਦੇ ਸਨ।

ਢੋਲ ਨਗਾਰੇ ਪਉਣ ਦੇ ਊਂਘਨ ਜਾਣੁ ਜਟਾਵਲੇ ॥

ढोल नगारे पउण दे ऊंघन जाणु जटावले ॥

ਢੋਲ ਅਤੇ ਨਗਾਰੇ ਗੂੰਜਦੇ (ਪਉਣਦੇ) ਸਨ; (ਇੰਜ ਪ੍ਰਤੀਤ ਹੁੰਦਾ ਸੀ) ਮਾਨੋਂ ਬਬਰ ਸ਼ੇਰ ('ਜਟਾਵਲੇ') ਬੁਕ ਰਹੇ ਹੋਣ।

ਦੁਰਗਾ ਦਾਨੋ ਡਹੇ ਰਣ ਨਾਦ ਵੱਜਨ ਖੇਤੁ ਭੀਹਾਵਲੇ ॥

दुरगा दानो डहे रण नाद वज्जन खेतु भीहावले ॥

ਦੁਰਗਾ ਅਤੇ ਦੈਂਤ ਯੁੱਧ ਵਿਚ ਜੁਟ ਗਏ ਸਨ ਅਤੇ ਰਣ-ਭੂਮੀ ਵਿਚ ਭਿਆਨਕ ਧੌਂਸੇ (ਨਾਦ) ਵੱਜ ਰਹੇ ਸਨ।

ਬੀਰ ਪਰੋਤੇ ਬਰਛੀਇਂੇ ਜਣ ਡਾਲ ਚਮੱੁਟੇ ਆਵਲੇ ॥

बीर परोते बरछीइंे जण डाल चमुुटे आवले ॥

(ਯੁੱਧ ਵਿਚ) ਵੀਰ-ਯੋਧੇ ਬਰਛੀਆਂ ਨਾਲ ਇੰਜ ਪਰੁਚੇ ਹੋਏ ਸਨ ਮਾਨੋ ਡਾਲੀ ਨਾਲ ਆਂਵਲੇ ਚਮੁਟੇ ਹੋਏ ਹੋਣ।

ਇਕ ਵੱਢੇ ਤੇਗੀ ਤੜਫੀਅਨ ਮਦ ਪੀਤੇ ਲੋਟਨਿ ਬਾਵਲੇ ॥

इक वड्ढे तेगी तड़फीअन मद पीते लोटनि बावले ॥

ਇਕ ਤਲਵਾਰ ਨਾਲ ਵੱਢੇ ਹੋਏ (ਧਰਤੀ ਉਤੇ ਇਸ ਤਰ੍ਹਾਂ) ਤੜਫ ਰਹੇ ਸਨ, ਮਾਨੋ ਸ਼ਰਾਬ ਪੀ ਕੇ ਮਤਵਾਲੇ ਵਾਗ ਲੋਟ-ਪੋਟ ਹੋ ਰਹੇ ਹੋਣ।

ਇਕ ਚੁਣ ਚੁਣ ਝਾੜਉ ਕਢੀਅਨ ਰੇਤ ਵਿਚੋ ਸੁਇਨਾ ਡਾਵਲੇ ॥

इक चुण चुण झाड़उ कढीअन रेत विचो सुइना डावले ॥

ਇਕਨਾ ਨੂੰ ਝਾੜੀਆਂ ਵਿਚੋਂ ਚੁਣ-ਚੁਣ ਕੇ (ਇੰਜ) ਕਢਿਆ ਜਾ ਰਿਹਾ ਸੀ (ਜਿਵੇਂ) ਰੇਤ ਵਿਚ ਨਿਆਰੀਏ ਸੋਨਾ ਕਢਦੇ ਹਨ।

ਗਦਾ ਤ੍ਰਿਸੂਲਾਂ ਬਰਛੀਆਂ ਤੀਰ ਵੱਗਨ ਖਰੇ ਉਤਾਵਲੇ ॥

गदा तृसूलाँ बरछीआँ तीर वग्गन खरे उतावले ॥

ਗਦਾ, ਤ੍ਰਿਸ਼ੂਲ, ਤੀਰ, ਬਰਛੀਆਂ ਬਹੁਤ ਤੇਜ਼ੀ ਨਾਲ ਚਲ ਰਹੀਆਂ ਸਨ,

ਜਣ ਡਸੇ ਭੁਜੰਗਮ ਸਾਵਲੇ॥ ਮਰ ਜਾਵਨਿ ਬੀਰ ਰੁਹਾਵਲੇ ॥੮॥

ਜਣ ਡਸੇ ਭੁਜੰਗਮ ਸਾਵਲੇ॥ ਮਰ ਜਾਵਨਿ ਬੀਰ ਰੁਹਾਵਲੇ ॥੮॥

ਮਾਨੋ ਕਾਲੇ ਨਾਗ ਡੰਗਦੇ ਹੋਣ, (ਜਿੰਨ੍ਹਾ ਦੇ ਲਗਣ ਨਾਲ) ਰੋਹ ਵਾਲੇ ਵੀਰ ਮਰਦੇ ਜਾ ਰਹੇ ਸਨ ॥੮॥

ਦੇਖਣ ਚੰਡ ਪ੍ਰਚੰਡ ਨੰੂ ਰਣ ਘੁਰੇ ਨਗਾਰੇ ॥

देखण चंड प्रचंड नंू रण घुरे नगारे ॥

ਪ੍ਰਚੰਡ ਚੰਡੀ ਨੂੰ ਵੇਖਦਿਆਂ ਹੀ ਰਣ-ਭੂਮੀ ਵਿਚ (ਦੈਂਤਾ ਦੇ) ਨਗਾਰੇ ਗੂੰਜਣ ਲਗੇ।

ਧਾਏ ਰਾਕਸਿ ਰੋਹਲੇ ਚਉਗਿਰਦੇ ਭਾਰੇ ॥

धाए राकसि रोहले चउगिरदे भारे ॥

ਕ੍ਰੋਧਵਾਨ ਰਾਖਸ਼ਾ ਨੇ ਚੌਹਾ ਪਾਸਿਆਂ ਤੋਂ ਦੌੜ ਕੇ ਚੰਡੀ ਨੂੰ ਘੇਰ ਲਿਆ।

ਹਥੀਂ ਤੇਗਾਂ ਪਕੜਿ ਕੈ ਰਣ ਭਿੜੇ ਕਰਾਰੇ ॥

हथीं तेगाँ पकड़ि कै रण भिड़े करारे ॥

(ਰਾਖਸ਼) ਹੱਥਾ ਵਿਚ ਤਲਾਵਾਰਾ ਲੈ ਕੇ ਰਣ ਵਿਚ ਕਰੜੇ ਹੋ ਕੇ ਲੜ ਰਹੇ ਸਨ।

ਕਦੇ ਨ ਨੱਠੈ ਜੱੁਧ ਤੇ ਜੋਧੇ ਜੁਝਾਰੇ ॥

कदे न नट्ठै जु्ध ते जोधे जुझारे ॥

(ਉਹ) ਜੁਝਾਰੂ ਯੋਧੇ ਕਦੇ ਵੀ ਯੁੱਧ ਤੋਂ ਭਜੇ ਨਹੀਂ ਸਨ।

ਦਿਲ ਵਿਚ ਰੋਹ ਬਢਾਇ ਕੈ ਮਾਰਿ ਮਾਰਿ ਪੁਕਾਰੇ ॥

दिल विच रोह बढाइ कै मारि मारि पुकारे ॥

ਦਿਲ ਵਿਚ (ਅਥਵਾ ਦਲ ਵਿਚ) ਕ੍ਰੋਧ ਵਧਾ ਕੇ 'ਮਾਰੋ' 'ਮਾਰੋ' ਪੁਕਾਰਦੇ ਸਨ।

ਮਾਰੇ ਚੰਡ ਪ੍ਰਚੰਡ ਨੈ ਬੀਰ ਖੇਤ ਉਤਾਰੇ ॥

मारे चंड प्रचंड नै बीर खेत उतारे ॥

ਪ੍ਰਚੰਡ ਚੰਡੀ ਨੇ (ਰਾਖਸ਼) ਸੂਰਮਿਆਂ ਨੂੰ ਮਾਰ ਕੇ ਸਥਰ ਲਾਹ ਦਿੱਤੇ ਸਨ,

ਮਾਰੇ ਜਾਪਨ ਬਿਜੁਲੀ ਸਿਰਭਾਰਿ ਮੁਨਾਰੇ ॥੯॥

मारे जापन बिजुली सिरभारि मुनारे ॥९॥

ਮਾਨੋ ਬਿਜਲੀ ਦੇ ਮਾਰੇ ਹੋਏ ਮੁਨਾਰੇ ਸਿਰ ਭਾਰ (ਡਿਗੇ ਪਏ) ਹੋਣ ॥੯॥

ਚੋਟ ਪਈ ਦਮਾਮੇ ਦਲਾਂ ਮੁਕਾਬਲਾ ॥

चोट पई दमामे दलाँ मुकाबला ॥

ਧੌਂਸੇ ਉਤੇ ਸਟ ਵਜਦੇ ਸਾਰ ਫ਼ੌਜਾ ਦਾ ਮੁਕਾਬਲਾ ਸ਼ੁਰੂ ਹੋ ਗਿਆ।

ਦੇਵੀ ਦਸਤ ਨਚਾਈ ਸੀਹਣ ਸਾਰਦੀ ॥

देवी दसत नचाई सीहण सारदी ॥

(ਉਸ ਵੇਲੇ) ਦੇਵੀ ਨੇ ਹੱਥ ਵਿਚ ਲੋਹੇ ਦੀ ਸ਼ੇਰਨੀ (ਤਲਵਾਰ) ਨੂੰ ਨਚਾਇਆ

ਪੇਟਿ ਮਲੰਦੇ ਲਾਈ ਮਹਖੇ ਦੈਤ ਨੰੂ ॥

पेटि मलंदे लाई महखे दैत नंू ॥

ਅਤੇ ਆਕੀ ਹੋਏ ('ਮਲੰਦੇ') ਮਹਿਖਾਸੁਰ ਦੇ ਪੇਟ ਵਿਚ ਮਾਰ ਦਿੱਤੀ

ਗੁਰਦੇ ਆਂਦਾ ਖਾਈ ਨਾਲੇ ਰੁਕੜੇ ॥

गुरदे आँदा खाई नाले रुकड़े ॥

(ਜੋ) ਗੁਰਦੇ, ਆਂਦਰਾ ਅਤੇ ਪਸਲੀਆਂ ('ਰੁਕੜੇ') ਨੂੰ ਖਾਦੀ (ਚੀਰਦੀ) ਹੋਈ (ਦੂਜੇ ਪਾਸੇ ਨਿਕਲ ਗਈ)।

ਜੇਹੀ ਦਿਲ ਵਿਚ ਆਈ ਕਹੀ ਸੁਣਾਇ ਕੈ ॥

जेही दिल विच आई कही सुणाइ कै ॥

(ਉਸ ਨੂੰ ਵੇਖ ਕੇ) ਜਿਹੋ ਜਿਹੀ ਗੱਲ (ਮੇਰੇ) ਦਿਲ ਵਿਚ ਫੁਰੀ (ਉਹੀ) ਸੁਣਾ ਕੇ ਕਹਿੰਦਾ ਹਾ,

ਚੋਟੀ ਜਾਣ ਦਿਖਾਈ ਤਾਰੇ ਧੂਮਕੇਤ ॥੧੦॥

चोटी जाण दिखाई तारे धूमकेत ॥१०॥

ਮਾਨੋ ਬੋਦੀ ਵਾਲੇ (ਧੂਮ ਕੇਤੁ) ਤਾਰੇ ਨੇ ਚੋਟੀ ਵਿਖਾਈ ਹੋਵੇ ॥੧੦॥

ਚੋਟਾਂ ਪਵਨ ਨਗਾਰੇ ਅਣੀਆਂ ਜੱਟੀਆਂ ॥

चोटाँ पवन नगारे अणीआँ जट्टीआँ ॥

ਨਗਾਰੇ ਉਤੇ ਸੱਟਾ ਵਜਦਿਆਂ ਹੀ ਸੈਨਿਕ ਕਤਾਰਾ ('ਅਣੀਆਂ') ਆਪਸ ਵਿਚ ਉਲਝ ਗਈਆਂ।

ਧੂਹ ਲਈਆਂ ਤਰਵਾਰੀ ਦੇਵਾਂ ਦਾਨਵੀ ॥

धूह लईआँ तरवारी देवाँ दानवी ॥

ਦੇਵਤਿਆਂ ਅਤੇ ਦੈਂਤਾ ਨੇ ਤਲਵਾਰਾ ਖਿਚ ਲਈਆਂ ਸਨ

ਵਾਹਨ ਵਾਰੋ ਵਾਰੀ ਸੂਰੇ ਸੰਘਰੇ ॥

वाहन वारो वारी सूरे संघरे ॥

ਅਤੇ (ਉਨ੍ਹਾ ਨੂੰ) ਯੁੱਧ-ਭੂਮੀ ਵਿਚ ਸੂਰਵੀਰ ਵਾਰੋ ਵਾਰੀ ਚਲਾਉਂਦੇ ਸਨ।

ਵਗੈ ਰੱਤੁ ਝੁਲਾਰੀ ਜਿਉ ਗੇਰੂ ਬਾਬਤ੍ਰਾ ॥

वगै रत्तु झुलारी जिउ गेरू बाबत्रा ॥

ਲਹੂ ਦੇ ਪਰਨਾਲੇ (ਇੰਜ) ਵਗਦੇ ਸਨ ਜਿਵੇਂ ਗੇਰੂ ਰੰਗਾ ਪਾਣੀ ਡਿਗਦਾ ਹੈ (ਬ+ਆਬ+ਉਤਰਾ)।

ਦੇਖਨ ਬੈਠ ਅਟਾਰੀ ਨਾਰੀ ਰਾਕਸਾਂ ॥

देखन बैठ अटारी नारी राकसाँ ॥

ਰਾਖਸ਼ਾ ਦੀਆਂ ਇਸਤਰੀਆਂ ਅਟਾਰੀਆਂ ਵਿਚ ਬੈਠ ਕੇ (ਯੁੱਧ ਦਾ ਰੰਗ-ਢੰਗ) ਦੇਖ ਰਹੀਆਂ ਸਨ।

ਪਾਈ ਧੂਮ ਸਵਾਰੀ ਦੁਰਗਾ ਦਾਨਵੀ ॥੧੧॥

पाई धूम सवारी दुरगा दानवी ॥११॥

ਦੁਰਗਾ ਅਤੇ ਦੈਂਤਾ ਦੀਆਂ ਸਵਾਰੀਆਂ ਨੇ ਵੀ ਧੁੰਮ ਮਚਾਈ ਹੋਈ ਸੀ ॥੧੧॥

ਲੱਖ ਨਗਾਰੇ ਵੱਜਨ ਆਮ੍ਹੋ ਸਾਮ੍ਹਣੇ ॥

लक्ख नगारे वज्जन आम्हो साम्हणे ॥

(ਯੁੱਧ-ਭੂਮੀ ਵਿਚ) ਲਖਾ ਧੌਂਸੇ ਆਹਮੋ ਸਾਹਮਣੇ ਵਜਦੇ ਸਨ।

ਰਾਕਸ ਰਣੋ ਨ ਭੱਜਨ ਰੋਹੇ ਰੋਹਲੇ ॥

राकस रणो न भज्जन रोहे रोहले ॥

ਕ੍ਰੋਧ ਨਾਲ ਭਰੇ ਹੋਏ ਗੁਸੈਲ ਰਾਖਸ਼ ਰਣ-ਭੂਮੀ ਵਿਚੋਂ ਭਜਦੇ ਨਹੀਂ ਸਨ।

ਸੀਹਾਂ ਵਾਂਗੂ ਗੱਜਣ ਸੱਭੇ ਸੂਰਮੇ ॥

सीहाँ वाँगू गज्जण सब्भे सूरमे ॥

ਸਾਰੇ ਸੂਰਮੇ ਸ਼ੇਰਾ ਵਾਗ ਗਜ ਰਹੇ ਸਨ

ਤਣਿ ਤਣਿ ਕੈਬਰ ਛੱਡਨ ਦੁਰਗਾ ਸਾਮਣੇ ॥੧੨॥

तणि तणि कैबर छड्डन दुरगा सामणे ॥१२॥

ਅਤੇ ਦੁਰਗਾ ਉਤੇ (ਪੂਰੀ ਤਰ੍ਹਾ) ਤਣ-ਤਣ ਕੇ ਤੀਰ ਛਡ ਰਹੇ ਸਨ ॥੧੨॥

ਘੁਰੇ ਨਗਾਰੇ ਦੋਹਰੇ ਰਣ ਸੰਗਲੀਆਲੇ ॥

घुरे नगारे दोहरे रण संगलीआले ॥

ਸੰਗਲਾ ਨਾਲ ਬੰਨ੍ਹੇ ਦੋਹਰੇ ਧੌਂਸੇ ਯੁੱਧ-ਭੂਮੀ ਵਿਚ ਵਜ ਰਹੇ ਸਨ।

ਧੂੜਿ ਲਪੇਟੇ ਧੂਹਰੇ ਸਿਰਦਾਰ ਜਟਾਲੇ ॥

धूड़ि लपेटे धूहरे सिरदार जटाले ॥

ਜਟਾ-ਧਾਰੀ (ਰਾਖਸ਼) ਸੈਨਾ ਨਾਇਕ ਧੂੜ ਨਾਲ ਧੂਸਰਿਤ ਹੋਏ ਪਏ ਸਨ,

ਉਖਲੀਆਂ ਨਾਸਾ ਜਿਨਾ ਮੁਹਿ ਜਾਪਨ ਆਲੇ ॥

उखलीआँ नासा जिना मुहि जापन आले ॥

ਜਿਨ੍ਹਾ ਦੀਆਂ ਨਾਸਾ ਉਖਲੀਆਂ ਅਤੇ ਮੂੰਹ ਆਲੇ ਜਾਪਦੇ ਸਨ।

ਧਾਏ ਦੇਵੀ ਸਾਹਮਣੇ ਬੀਰ ਮੱੁਛਲੀਆਲੇ ॥

धाए देवी साहमणे बीर मु्ुछलीआले ॥

(ਉਹ) ਮੁਛੈਲ ਸੂਰਵੀਰ ਦੇਵੀ ਦੇ ਸਾਹਮਣੇ ਭਜ ਕੇ ਆਏ ਸਨ।

ਸੁਰਪਤ ਜੇਹੇ ਲੜ ਹਟੇ ਬੀਰ ਟਲੇ ਨ ਟਾਲੇ ॥

सुरपत जेहे लड़ हटे बीर टले न टाले ॥

(ਉਨ੍ਹਾ ਨਾਲ) ਇੰਦਰ (ਸੁਰਪਤਿ) ਵਰਗੇ ਲੜ ਹਟੇ ਸਨ, ਪਰ (ਉਹ) ਵੀਰ (ਯੁੱਧ ਭੂਮੀ ਵਿਚੋਂ ਕਿਸੇ ਤੋਂ) ਹਟਾਇਆਂ ਹਟਦੇ ਨਹੀਂ ਹਨ।

ਗੱਜੇ ਦੁਰਗਾ ਘੇਰਿ ਕੈ ਜਣੁ ਘਣੀਅਰੁ ਕਾਲੇ ॥੧੩॥

गज्जे दुरगा घेरि कै जणु घणीअरु काले ॥१३॥

(ਉਹ) ਦੁਰਗਾ ਨੂੰ ਘੇਰ ਕੇ (ਇੰਜ) ਗੱਜ ਰਹੇ ਹਨ ਮਾਨੋ ਕਾਲੇ ਬਦਲ (ਗਰਜ ਰਹੇ) ਹੋਣ ॥੧੩॥

ਚੋਟ ਪਈ ਖਰਚਾਮੀ ਦਲਾਂ ਮੁਕਾਬਲਾ ॥

चोट पई खरचामी दलाँ मुकाबला ॥

ਖੋਤੇ ਦੇ ਚੰਮ ਨਾਲ ਮੜ੍ਹੇ ਹੋਏ ਧੌਂਸੇ ਉਤੇ ਚੋਟ ਪਈ (ਅਰਥਾਤਰ–ਚੰਮ ਦੇ ਬਣੇ ਹੋਏ ਡੰਡੇ ਨਾਲ ਧੌਂਸੇ ਉਤੇ ਸਟ ਪਈ) ਤਾ ਦਲਾ ਵਿਚ ਮੁਕਾਬਲਾ ਸ਼ੁਰੂ ਹੋ ਗਿਆ।

ਘੇਰ ਲਈ ਵਰਿਆਮੀ ਦੁਰਗਾ ਆਇ ਕੈ ॥

घेर लई वरिआमी दुरगा आइ कै ॥

ਸੂਰਵੀਰਾ ਨੇ ਆ ਕੇ ਦੁਰਗਾ ਨੂੰ ਘੇਰ ਲਿਆ।

ਰਾਖਸ ਵਡੇ ਅਲਾਮੀ ਭੱਜ ਨ ਜਾਣਦੇ ॥

राखस वडे अलामी भज्ज न जाणदे ॥

ਰਾਖਸ਼ ਬਹੁਤ ਬਲਸ਼ਾਲੀ ਸਨ (ਜੋ ਯੁੱਧ ਵਿਚੋਂ) ਭਜਣਾ ਜਾਣਦੇ ਹੀ ਨਹੀਂ ਸਨ।

ਅੰਤ ਹੋਏ ਸੁਰਗਾਮੀ ਮਾਰੇ ਦੇਵਤਾ ॥੧੪॥

अंत होए सुरगामी मारे देवता ॥१४॥

ਦੇਵੀ ਦੇ ਮਾਰੇ ਹੋਏ ਰਾਖਸ਼ ਅੰਤ ਵਿਚ ਸੁਅਰਗ ਨੂੰ ਚਲੇ ਗਏ ॥੧੪॥

ਅਗਣਤ ਘੁਰੇ ਨਗਾਰੇ ਦਲਾਂ ਭਿੜੰਦਿਆਂ ॥

अगणत घुरे नगारे दलाँ भिड़ंदिआँ ॥

ਸੈਨਿਕ ਦਲਾ ਦੇ ਲੜਦਿਆਂ ਹੀ ਅਣਗਿਣਤ ਨਗਾਰੇ ਗੂੰਜਣ ਲਗ ਗਏ।

ਪਾਏ ਮਹਖਲ ਭਾਰੇ ਦੇਵਾ ਦਾਨਵਾਂ ॥

पाए महखल भारे देवा दानवाँ ॥

ਦੇਵਤਿਆਂ ਅਤੇ ਦੈਂਤਾ ਨੇ ਝੋਟਿਆਂ (ਵਾਗ) ਭਾਰੀ ਊਧਮ ਮਚਾਇਆ ਹੋਇਆ ਸੀ।

ਵਾਹਨ ਫੱਟ ਕਰਾਰੇ ਰਾਕਸਿ ਰੋਹਲੇ ॥

वाहन फट्ट करारे राकसि रोहले ॥

ਗੁੱਸੇ ਨਾਲ ਭਰੇ ਹੋਏ ਰਾਖਸ਼ ਕਰਾਰੇ ਫੱਟ ਲਗਾ ਰਹੇ ਹਨ।

ਜਾਪਣ ਤੇਗੀ ਆਰੇ ਮਿਆਨੋ ਧੂਹੀਆਂ ॥

जापण तेगी आरे मिआनो धूहीआँ ॥

(ਉਨ੍ਹਾ ਦੁਆਰਾ) ਮਿਆਨਾ ਵਿਚੋਂ ਕੱਢੀਆਂ ਹੋਈਆਂ ਤਲਵਾਰਾ ਆਰੇ ਪ੍ਰਤੀਤ ਹੋ ਰਹੀਆਂ ਸਨ।

ਜੋਧੇ ਵਡੇ ਮੁਨਾਰੇ ਜਾਪਨ ਖੇਤ ਵਿਚਿ ॥

जोधे वडे मुनारे जापन खेत विचि ॥

ਯੁੱਧ-ਭੂਮੀ ਵਿਚ (ਡਿਗੇ ਹੋਏ ਸੂਰਵੀਰ) ਵਡਿਆਂ ਮੁਨਾਰਿਆਂ ਵਰਗੇ (ਡਿਗੇ ਹੋਏ) ਲਗਦੇ ਸਨ।

ਦੇਵੀ ਆਪ ਸਵਾਰੇ ਪਬ ਜਵੇਹਣੇ ॥

देवी आप सवारे पब जवेहणे ॥

ਪਰਬਤਾ ਵਰਗੇ (ਦੈਂਤਾ ਨੂੰ) ਦੇਵੀ ਨੇ ਆਪ ਮਾਰਿਆ ਸੀ

ਕਦੇ ਨ ਆਖਨ ਹਾਰੇ ਧਾਵਨ ਸਾਹਮਣੇ ॥

कदे न आखन हारे धावन साहमणे ॥

(ਜੋ) ਕਦੇ ਵੀ ਮੂੰਹ ਵਿਚੋਂ 'ਹਾਰ ਗਏ' ਨਹੀਂ ਕਹਿੰਦੇ ਸਨ (ਅਤੇ ਦੇਵੀ ਦੇ) ਸਾਹਮਣੇ (ਸਦਾ) ਡਟਦੇ ਸਨ।

ਦੁਰਗਾ ਸਭ ਸੰਘਾਰੇ ਰਾਖਸਿ ਖੜਗ ਲੈ ॥੧੫॥

दुरगा सभ संघारे राखसि खड़ग लै ॥१५॥

ਦੁਰਗਾ ਨੇ ਸਾਰਿਆਂ ਰਾਖਸ਼ਾ ਨੂੰ ਖੜਗ ਲੈ ਕੇ ਮਾਰ ਦਿੱਤਾ ॥੧੫॥

ਉਮਲ ਲੱਥੇ ਜੋਧੇ ਮਾਰੂ ਬੱਜਿਆ ॥

उमल लथे जोधे मारू बज्जिआ ॥

ਜੰਗੀ ਨਗਾਰੇ (ਮਾਰੂ) ਦੇ ਵਜਣ ਕਰ ਕੇ ਚਾਉ ਨਾਲ ਭਰੇ ਯੋਧੇ (ਯੁੱਧ-ਭੂਮੀ ਵਿਚ) ਨਿਤਰ ਆਏ।

ਬੱਦਲ ਜਿਉ ਮਹਿਖਾਸੁਰ ਰਣ ਵਿਚਿ ਗੱਜਿਆ ॥

बद्दल जिउ महिखासुर रण विचि गज्जिआ ॥

ਬਦਲ ਵਾਗ ਮਹਿਖਾਸੁਰ ਰਣ ਵਿਚ ਗਜਿਆ (ਅਤੇ ਬੜਕ ਮਾਰਨ ਲਗਾ ਕਿ)

ਇੰਦ੍ਰ ਜੇਹਾ ਜੋਧਾ ਮੈਥਉ ਭੱਜਿਆ ॥

इंद्र जेहा जोधा मैथउ भज्जिआ ॥

ਇੰਦਰ ਵਰਗਾ ਯੋਧਾ ਮੇਰੇ ਕੋਲੋਂ ਭਜ ਗਿਆ ਹੈ।

ਕਉਣ ਵਿਚਾਰੀ ਦੁਰਗਾ ਜਿਨ ਰਣੁ ਸਜਿਆ ॥੧੬॥

कउण विचारी दुरगा जिन रणु सजिआ ॥१६॥

(ਫਿਰ) ਵਿਚਾਰੀ ਦੁਰਗਾ ਕੌਣ ਹੈ? ਜਿਸ ਨੇ (ਮੇਰੇ ਨਾਲ) ਯੁੱਧ ਕਰਨ (ਦੀ ਹਿੰਮਤ ਕੀਤੀ ਹੈ) ॥੧੬॥

ਵੱਜੇ ਢੋਲ ਨਗਾਰੇ ਦਲਾਂ ਮੁਕਾਬਲਾ ॥

वज्जे ढोल नगारे दलाँ मुकाबला ॥

ਢੋਲ ਅਤੇ ਨਗਾਰੇ ਵਜੇ ਅਤੇ ਦਲਾ ਦਾ ਮੁਕਾਬਲਾ ਸ਼ੁਰੂ ਹੋ ਗਿਆ।

ਤੀਰ ਫਿਰੈ ਰੈਬਾਰੇ ਆਮ੍ਹੋ ਸਾਮ੍ਹਣੇ ॥

तीर फिरै रैबारे आम्हो साम्हणे ॥

ਆਹਮੋ ਸਾਹਮਣੇ ਹੋ ਕੇ ਤੀਰ ਅਗਵਾਈ ('ਰੈਬਾਰੇ') ਕਰ ਰਹੇ ਸਨ।

ਅਗਣਤ ਬੀਰ ਸੰਘਾਰੇ ਲਗਦੀ ਕੈਬਰੀ ॥

अगणत बीर संघारे लगदी कैबरी ॥

ਤੀਰਾ ਦੇ ਲਗਣ ਨਾਲ ਅਣਗਿਣਤ ਵੀਰ ਮਾਰੇ ਗਏ ਸਨ।

ਡਿੱਗੇ ਜਾਣਿ ਮੁਨਾਰੇ ਮਾਰੈ ਬਿੱਜੁ ਦੇ ॥

डिग्गे जाणि मुनारे मारै बिज्जु दे ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਿਜਲੀ ਦੇ ਮਾਰੇ ਹੋਏ ਮੁਨਾਰੇ ਡਿਗੇ ਪਏ ਹੋਣ।

ਖੁੱਲੀ ਵਾਲੀ ਦੈਤ ਅਹਾੜੇ ਸਭੇ ਸੂਰਮੇ ॥

खुल्ली वाली दैत अहाड़े सभे सूरमे ॥

ਸਾਰੇ ਦੈਂਤ ਸੂਰਮੇ ਖੁਲ੍ਹੇ ਹੋਏ ਵਾਲਾ ਨਾਲ ਹਾ-ਹਾ-ਕਾਰ ਮਚਾ ਰਹੇ ਸਨ,

ਸੱੁਤੇ ਜਾਣਿ ਜਟਾਰੇ ਭੰਗਾ ਖਾਇ ਕੈ ॥੧੭॥

सु्ते जाणि जटारे भंगा खाइ कै ॥१७॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਜਟਾਵਾ ਵਾਲੇ ਸਾਧ ਭੰਗਾ ਖਾ ਕੇ ਸੁਤੇ ਪਏ ਹੋਣ ॥੧੭॥

ਦੁਹਾਂ ਕੰਧਾਰਾਂ ਮੁਹਿ ਜੁੜੇ ਨਾਲਿ ਧਉਸਾ ਭਾਰੀ ॥

दुहाँ कंधाराँ मुहि जुड़े नालि धउसा भारी ॥

ਭਾਰੀ ਧੌਂਸਿਆ (ਦੇ ਵਜਦਿਆਂ ਹੀ) ਦੋਹਾ ਪਾਸਿਆਂ ਦੀਆਂ ਕਤਾਰਾ ਆਹਮੋ ਸਾਹਮਣੇ ਡਟ ਗਈਆਂ।

ਕੜਕ ਉੱਠਿਆ ਫਉਜ ਤੇ ਵਡਾ ਅਹੰਕਾਰੀ ॥

कड़क उठ्ठिआ फउज ते वडा अहंकारी ॥

ਫ਼ੌਜ ਵਿਚੋਂ ਵੱਡਾ ਹੰਕਾਰੀ (ਸੂਰਮਾ ਮਹਿਖਾਸੁਰ) ਕੜਕ ਉਠਿਆ

ਲੈ ਕੈ ਚਲਿਆ ਸੂਰਮੇ ਨਾਲਿ ਵਡੇ ਹਜਾਰੀ ॥

लै कै चलिआ सूरमे नालि वडे हजारी ॥

ਅਤੇ (ਆਪਣੇ) ਨਾਲ ਹਜ਼ਾਰਾ ਵਡੇ ਵਡੇ ਸੂਰਮੇ ਲੈ ਕੇ ਚਲ ਪਿਆ (ਹਜ਼ਾਰੀ ਦਾ ਅਰਥ ਹਜ਼ਾਰ-ਹਜ਼ਾਰ ਸੈਨਿਕਾ ਉਤੇ ਕਮਾਨ ਕਰਨ ਵਾਲੇ ਸੈਨਾ-ਨਾਇਕ ਵੀ ਹੋ ਸਕਦਾ ਹੈ)।

ਮਿਆਨੋ ਖੰਡਾ ਧੂਹਿਆ ਮਹਿਖਾਸੁਰ ਭਾਰੀ ॥

मिआनो खंडा धूहिआ महिखासुर भारी ॥

ਮਹਿਖਾਸੁਰ ਨੇ ਮਿਆਨ ਵਿਚੋਂ ਭਾਰੀ ਖੰਡਾ ਖਿਚ ਲਿਆ।

ਉੱਮਲ ਲੱਥੇ ਸੂਰਮੇ ਮਾਰ ਮਚੀ ਕਰਾਰੀ ॥

उम्मल लत्थे सूरमे मार मची करारी ॥

(ਯੁੱਧ-ਭੂਮੀ ਵਿਚ) ਉਤਸਾਹ ਨਾਲ ਭਰੇ ਹੋਏ ਸੂਰਮੇ ਉਤਰ ਆਏ ਅਤੇ ਤਕੜੀ ਮਾਰ-ਕਾਟ ਸ਼ੁਰੂ ਹੋ ਗਈ।

ਜਾਪੇ ਚੱਲੇ ਰੱਤ ਦੇ ਸਲਲੇ ਜਟਧਾਰੀ ॥੧੮॥

जापे चल्ले रत्त दे सलले जटधारी ॥१८॥

(ਉਨ੍ਹਾ ਦੇ ਸਿਰਾ ਵਿਚੋਂ ਇਉਂ) ਲਹੂ ਵਗ ਰਿਹਾ ਸੀ (ਜਿਉਂ) ਸ਼ਿਵ ਦੀਆਂ ਜਟਾਵਾ ਵਿਚੋਂ (ਗੰਗਾ ਦੇ) ਜਲ ਦੀਆਂ ਧਾਰਾ ਵਗ ਰਹੀਆਂ ਹੋਣ ॥੧੮॥

ਸੱਟ ਪਈ ਜਮਧਾਣੀ ਦਲਾਂ ਮੁਕਾਬਲਾ ॥

सट्ट पई जमधाणी दलाँ मुकाबला ॥

ਦੋਹਰੇ ਨਗਾਰੇ (ਜਮਧਾਣੀ) ਉਤੇ ਸੱਟ ਵਜੀ ਅਤੇ ਦਲਾ ਵਿਚ ਮੁਕਾਬਲਾ ਸ਼ੁਰੂ ਹੋ ਗਿਆ।

ਧੂਹਿ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ ॥

धूहि लई कृपाणी दुरगा मिआन ते ॥

ਦੇਵੀ ਦੁਰਗਾ ਨੇ ਮਿਆਨ ਤੋਂ ਕ੍ਰਿਪਾਨ ਧੂਹ ਲਈ।

ਚੰਡੀ ਰਾਕਸਿ ਖਾਣੀ ਵਾਹੀ ਦੈਤ ਨੂੰ ॥

चंडी राकसि खाणी वाही दैत नूँ ॥

ਚੰਡੀ ਨੇ ਰਾਖਸ਼ਾ ਦਾ ਨਾਸ਼ ਕਰਨ ਵਾਲੀ (ਤਲਵਾਰ) ਦੈਂਤ ਉਤੇ ਚਲਾਈ।

ਕੋਪਰ ਚੂਰ ਚਵਾਣੀ ਲੱਥੀ ਕਰਗ ਲੈ ॥

कोपर चूर चवाणी लत्थी करग लै ॥

(ਉਹ ਤਲਵਾਰ ਦੈਂਤ ਦੀ) ਖੋਪਰੀ ਅਤੇ ਮੂੰਹ ਨੂੰ ਚੂਰ-ਚੂਰ ਕਰਦੀ ਪਿੰਜਰ ('ਕਰਗ') ਤਕ ਧਸ ਗਈ।

ਪਾਖਰ ਤੁਰਾ ਪਲਾਣੀ ਰੜਕੀ ਧਰਤ ਜਾਇ ॥

पाखर तुरा पलाणी रड़की धरत जाइ ॥

(ਫਿਰ) (ਘੋੜੇ ਉਪਰ ਪਾਈ ਹੋਈ ਲੋਹੇ ਦੀ) ਝੁਲ ਅਤੇ ਕਾਠੀ (ਨੂੰ ਚੀਰਦੀ ਹੋਈ) ਧਰਤੀ ਉਤੇ ਜਾ ਵਜੀ।

ਲੈਦੀ ਅਘਾ ਸਿਧਾਣੀ ਸਿੰਗਾਂ ਧਉਲ ਦਿਆਂ ॥

लैदी अघा सिधाणी सिंगाँ धउल दिआँ ॥

(ਉਥੋਂ) ਲਹਿੰਦੀ ਹੋਈ (ਧਰਤੀ ਨੂੰ ਚੁਕੀ ਖੜੇ) ਬਲਦ ਦੇ ਸਿੰਗਾ ਤਕ ਜਾ ਪਹੁੰਚੀ।

ਕੂਰਮ ਸਿਰ ਲਹਿਲਾਣੀ ਦੁਸਮਨ ਮਾਰਿ ਕੈ ॥

कूरम सिर लहिलाणी दुसमन मारि कै ॥

(ਇਸ ਤਰ੍ਹਾ) ਦੁਸ਼ਮਨ ਨੂੰ ਮਾਰ ਕੇ ਕਛੂਏ ਦੇ ਸਿਰ ਵਿਚ ਚਮਕੀ।

ਵੱਢੇ ਗਨ ਤਿਖਾਣੀ ਮੂਏ ਖੇਤ ਵਿਚ ॥

ਵਢ੍ਹੇ ਗਨ ਤਿਖਾਣੀ ਮੂਏ ਖੇਤ ਵਿਚ ॥

(ਦੈਂਤ ਇਸ ਤਰ੍ਹਾ) ਯੁੱਧ-ਭੂਮੀ ਵਿਚ ਮਰੇ ਪਏ ਸਨ (ਜਿਵੇਂ) ਤਿਖਾਣ ਨੇ (ਲਕੜੀ ਦੇ) ਮੋਛੇ ਵੱਢ ਦੇ (ਸੁਟੇ ਹਨ)।

ਰਣ ਵਿਚ ਘੱਤੀ ਘਾਣੀ ਲੋਹੂ ਮਿਝ ਦੀ ॥

रण विच घत्ती घाणी लोहू मिझ दी ॥

ਰਣ-ਭੂਮੀ ਵਿਚ ਲਹੂ ਅਤੇ ਮਿਝ ਦੀ ਘਾਣੀ ਬਣੀ ਪਈ ਸੀ।

ਚਾਰੇ ਜੁਗ ਕਹਾਣੀ ਚੱਲਗ ਤੇਗ ਦੀ ॥

चारे जुग कहाणी चल्लग तेग दी ॥

(ਦੇਵੀ ਦੀ) ਤਲਵਾਰ ਦੀ ਕਹਾਣੀ ਚੌਂਹਾ ਯੁਗਾ ਤਕ ਚਲੇਗੀ।

ਬਿਧਣ ਖੇਤ ਵਿਹਾਣੀ ਮਹਖੇ ਦੈਤ ਨੂੰ ॥੧੯॥

बिधण खेत विहाणी महखे दैत नूँ ॥१९॥

ਮਹਿਖਾਸੁਰ ਨੂੰ ਯੁੱਧ-ਭੂਮੀ ਵਿਚ ਦੁਖਦਾਇਕ ਸਮਾ (ਬਿੱਧਣ) ਕਟਣਾ ਪਿਆ ॥੧੯॥

ਇਤੀ ਮਹਖਾਸੁਰ ਦੈਤ ਮਾਰੇ ਦੁਰਗਾ ਆਇਆ ॥

इती महखासुर दैत मारे दुरगा आइआ ॥

ਇਸ ਤਰ੍ਹਾ ਮਹਿਖਾਸੁਰ ਦੈਂਤ ਨੂੰ ਮਾਰ ਕੇ ਦੁਰਗਾ ਆ ਗਈ।

ਚਉਦਹ ਲੋਕਾਂ ਰਾਣੀ ਸਿੰਘੁ ਨਚਾਇਆ ॥

चउदह लोकाँ राणी सिंघु नचाइआ ॥

ਚੌਦਾ ਲੋਕਾ ਦੀ ਰਾਣੀ (ਦੇਵੀ ਨੇ ਪ੍ਰਸੰਨ ਹੋ ਕੇ ਆਪਣੇ ਵਾਹਨ) ਸ਼ੇਰ ਨੂੰ ਨਚਾਇਆ। ਦੇਵੀ ਦੁਰਗਾ ਨੇ ਚਉਦਹ ਲੋਕਾ ਰਾਣੀ ਸਿੰਘ ਨਚਾਇਆ।

ਮਾਰੇ ਬੀਰ ਜਟਾਣੀ ਦਲ ਵਿਚਿ ਅਗਲੇ ॥

मारे बीर जटाणी दल विचि अगले ॥

(ਦੈਂਤਾ ਦੇ) ਦਲਾ ਵਿਚੋਂ ਬਹੁਤ ਸਾਰੇ ਜਟਾਧਾਰੀ ਵੀਰ (ਦੈਂਤਾ ਨੂੰ) ਦਲ ਵਿਚ ਮਾਰ ਦਿੱਤਾ।

ਮੰਗਨ ਨਾਹੀ ਪਾਣੀ ਦਲੀ ਹੰਕਾਰ ਕੈ ॥

मंगन नाही पाणी दली हंकार कै ॥

(ਰਣ ਵਿਚ ਵੈਰੀ) ਦਲ ਨੂੰ ਲਲਕਾਰਦੇ ਹੋਏ (ਸੂਰਵੀਰ) ਪਾਣੀ ਤਕ ਨਹੀਂ ਮੰਗਦੇ ਸਨ।

ਜਣ ਕਰੀ ਸਮਾਇ ਪਠਾਣੀ ਸੁਣਿ ਕੈ ਰਾਗੁ ਨੂੰ ॥

जण करी समाइ पठाणी सुणि कै रागु नूँ ॥

(ਉਹ ਯੁੱਧ ਵਿਚ ਇਤਨੇ ਮਗਨ ਸਨ) ਮਾਨੋ ਪਠਾਣ ਰਾਗ ਨੂੰ ਸੁਣ ਕੇ ਮਸਤ (ਸਮਾਇ) ਹੋ ਗਿਆ ਹੋਵੇ।

ਰੱਤੂ ਦੇ ਹੜਵਾਣੀ ਚਲੇ ਬੀਰ ਖੇਤ ॥

रत्तू दे हड़वाणी चले बीर खेत ॥

ਰਣ-ਭੂਮੀ ਵਿਚ ਵੀਰ ਯੋਧਿਆਂ ਦੇ ਲਹੂ ਦਾ ਹੜ੍ਹ ਆ ਗਿਆ।

ਪੀਤਾ ਫੁੱਲ ਇਆਣੀ ਘੁਮਨ ਸੂਰਮੇ ॥੨੦॥

पीता फुल्ल इआणी घुमन सूरमे ॥२०॥

ਇਆਣਾ (ਵਿਅਕਤੀ) ਫੁਲ ਪੀਣ ਤੇ (ਜਿਵੇਂ ਝੂਮਦਾ ਹੈ, ਉਸ ਤਰ੍ਹਾਂ) ਸੂਰਮੇ ਝੂਮ ਰਹੇ ਸਨ ॥੨੦॥

ਹੋਈ ਅਲੋਪ ਭਵਾਨੀ ਦੇਵਾਂ ਨੂੰ ਰਾਜੁ ਦੇ ॥

होई अलोप भवानी देवाँ नूँ राजु दे ॥

ਦੇਵਤਿਆਂ ਨੂੰ ਰਾਜ ਦੇ ਕੇ ਭਵਾਨੀ ਲੋਪ ਹੋ ਗਈ।

ਈਸਰ ਦੀ ਬਰਦਾਨੀ ਹੋਈ ਜਿੱਤੁ ਦਿਨ ॥

ईसर दी बरदानी होई जित्तु दिन ॥

ਉਧਰ ਜਿਸ ਦਿਨ ਸ਼ਿਵ ਦੀ ਵਰਦਾਨੀ (ਘੜੀ) ਆ ਪਹੁੰਚੀ,

ਸੁੰਭ ਨਿਸੁੰਭ ਗੁਮਾਨੀ ਜਨਮੇ ਸੂਰਮੇ ॥

सुँभ निसुँभ गुमानी जनमे सूरमे ॥

ਤਦੋਂ ਸ਼ੁੰਭ-ਨਿਸ਼ੁੰਭ (ਨਾ ਦੇ) ਅਭਿਮਾਨੀ ਸੂਰਮੇ ਪੈਦਾ ਹੋ ਗਏ,

ਇੰਦ੍ਰ ਦੀ ਰਜਧਾਨੀ ਤੱਕੀ ਜਿੱਤਣੀ ॥੨੧॥

इंद्र दी रजधानी तक्की जित्तणी ॥२१॥

(ਜਿਨ੍ਹਾ ਨੇ) ਇੰਦਰ ਦੀ ਰਾਜਧਾਨੀ ਨੂੰ ਜਿਤਣ ਦੀ ਇੱਛਾ ਨਾਲ ਵੇਖਿਆ ॥੨੧॥

ਇੰਦ੍ਰਪੁਰੀ ਤੇ ਧਾਵਣਾ ਵਡ ਜੋਧੀ ਮਤਾ ਪਕਾਇਆ ॥

इंद्रपुरी ते धावणा वड जोधी मता पकाइआ ॥

ਵਡਿਆਂ (ਰਾਖਸ਼) ਯੋਧਿਆਂ ਨੇ ਇੰਦਰਪੁਰੀ ਉਤੇ ਹਮਲਾ ਕਰਨ ਦਾ ਵਿਚਾਰ ਕੀਤਾ (ਯੋਜਨਾ ਬਣਾਈ)।

ਸੰਜ ਪਟੇਲਾ ਪਾਖਰਾ ਭੇੜ ਸੰਦਾ ਸਾਜੁ ਬਣਾਇਆ ॥

संज पटेला पाखरा भेड़ संदा साजु बणाइआ ॥

ਕਵਚ, ਪਟੇਲਾ (ਮੂੰਹ ਨੂੰ ਢਕਣ ਦੀ ਲੋਹੇ ਦੀ ਜਾਲੀ) ਅਤੇ ਪਾਖਰਾ (ਲੋਹੇ ਦੀ ਜਾਲੀ ਦੀਆਂ ਬਣੀਆਂ ਘੋੜਿਆਂ ਦੀਆਂ ਝੁਲਾ) (ਨੂੰ ਲੈ ਕੇ) ਲੜਾਈ ਦੀ ਤਿਆਰੀ ਸ਼ੁਰੂ ਕਰ ਦਿੱਤੀ।

ਜੰਮੇ ਕਟਕ ਅਛੂਹਣੀ ਅਸਮਾਨੁ ਗਰਦੀ ਛਾਇਆ ॥

जंमे कटक अछूहणी असमानु गरदी छाइआ ॥

ਅਛੂਹਣੀ ਸੈਨਾ (ਇਕੱਠੀ ਹੋ ਕੇ) ਚਲ ਪਈ, (ਉਸ ਦੇ ਚਲਣ ਨਾਲ) ਘਟਾ ਨੇ ਆਕਾਸ਼ ਨੂੰ ਢਕ ਲਿਆ।

ਰੋਹ ਸੁੰਭ ਨਿਸੁੰਭ ਸਿਧਾਇਆ ॥੨੨॥

रोह सुँभ निसुँभ सिधाइआ ॥२२॥

ਰੋਹ ਨਾਲ ਭਰੇ ਹੋਏ ਸ਼ੁੰਭ ਅਤੇ ਨਿਸ਼ੁੰਭ (ਯੁੱਧ ਲਈ) ਤੁਰ ਪਏ ॥੨੨॥

ਸੁੰਭ ਨਿਸੁੰਭ ਅਲਾਇਆ ਵਡ ਜੋਧੀ ਸੰਘਰੁ ਵਾਏ ॥

सुँभ निसुँभ अलाइआ वड जोधी संघरु वाए ॥

ਸ਼ੁੰਭ ਅਤੇ ਨਿਸ਼ੁੰਭ ਨੇ ਆਦੇਸ਼ ਦਿੱਤਾ (ਤਾ) ਵੱਡੇ ਸੂਰਮਿਆਂ ਨੇ (ਯੁੱਧ ਦਾ) ਬਿਗਲ ਵਜਾ ਦਿੱਤਾ।

ਰੋਹ ਦਿਖਾਲੀ ਦਿੱਤੀਆ ਵਰਿਆਮੀ ਤੁਰੇ ਨਚਾਏ ॥

रोह दिखाली दित्तीआ वरिआमी तुरे नचाए ॥

(ਹਰ ਪਾਸੇ) ਰੋਹ ਦਾ ਵਾਤਾਵਰਨ ਬਣ ਗਿਆ ਅਤੇ ਸੂਰਵੀਰਾ ਨੇ ਘੋੜੇ ਨਚਾਉਣੇ ਸ਼ੁਰੂ ਕਰ ਦਿੱਤੇ।

ਘੁਰੇ ਦਮਾਮੇ ਦੋਹਰੇ ਜਮ ਬਾਹਣ ਜਿਉ ਅਰੜਾਏ ॥

घुरे दमामे दोहरे जम बाहण जिउ अरड़ाए ॥

ਦੋਹਰੇ ਨਗਾਰੇ ਗੂੰਜਣ ਲਗੇ ਜਿਵੇਂ ਝੋਟਾ ('ਜਮ-ਬਾਹਣ') ਅਰੜਾਉਂਦਾ ਹੈ।

ਦੇਉ ਦਾਨੋ ਲੁੱਝਣ ਆਏ ॥੨੩॥

देउ दानो लुज्झण आए ॥२३॥

ਦੇਵਤੇ ਅਤੇ ਦੈਂਤ ਯੁੱਧ ਕਰਨ ਲਈ ਆਣ ਢੁਕੇ ॥੨੩॥

ਦਾਨੋ ਦੇਉ ਅਨਾਗੀ ਸੰਘਰੁ ਰਚਿਆ ॥

दानो देउ अनागी संघरु रचिआ ॥

ਦੈਂਤਾ ਅਤੇ ਦੇਵਤਿਆਂ ਨੇ ਨਿਰੰਤਰ (ਬਿਨਾ ਨਾਗ਼ੇ ਦੇ) ਯੁੱਧ ਮਚਾ ਦਿੱਤਾ।

ਫੱੁਲ ਖਿੜੇ ਜਣ ਬਾਗੀਂ ਬਾਣੇ ਜੋਧਿਆਂ ॥

फ्ुल खिड़े जण बागीं बाणे जोधिआँ ॥

ਯੋਧਿਆਂ ਦੇ ਬਾਣੇ (ਇਸ ਤਰ੍ਹਾ ਪ੍ਰਤੀਤ ਹੁੰਦੇ ਹਨ) ਮਾਨੋ ਬਾਗ ਵਿਚ ਫੁਲ ਖਿੜੇ ਹੋਣ।

ਭੂਤਾਂ ਇੱਲਾਂ ਕਾਗੀਂ ਗੋਸਤ ਭਖਿਆ ॥

भूताँ इल्लाँ कागीं गोसत भखिआ ॥

ਭੂਤਾ, ਇਲਾ ਤੇ ਕਾਵਾ ਨੇ (ਖ਼ੂਬ) ਮਾਸ ਖਾਇਆ ਸੀ।

ਹੁੰਮੜ ਧੁੰਮੜ ਜਾਗੀ ਘੱਤੀ ਸੂਰਿਆਂ ॥੨੪॥

हुँमड़ धुँमड़ जागी घत्ती सूरिआँ ॥२४॥

ਸੂਰਮਿਆਂ ਨੇ ਸ਼ੋਰ ਮਚਾਇਆ ਹੋਇਆ ਸੀ ॥੨੪॥

ਸੱਟ ਪਈ ਨਗਾਰੇ ਦਲਾਂ ਮੁਕਾਬਲਾ ॥

सट्ट पई नगारे दलाँ मुकाबला ॥

ਨਗਾਰੇ ਉਤੇ ਚੋਟ ਵਜੀ ਤਾ ਸੈਨਿਕ ਦਲਾ ਦਾ ਯੁੱਧ ਆਰੰਭ ਹੋ ਗਿਆ।

ਦਿਤੇ ਦੇਉ ਭਜਾਈ ਮਿਲਿ ਕੈ ਰਾਕਸੀਂ ॥

दिते देउ भजाई मिलि कै राकसीं ॥

ਰਾਖਸ਼ਾ ਨੇ ਮਿਲ ਕੇ ਦੇਵਤਿਆਂ ਨੂੰ (ਯੁੱਧ-ਭੂਮੀ ਵਿਚੋਂ) ਭਜਾ ਦਿੱਤਾ।

ਲੋਕੀ ਤਿਹੀ ਫਿਰਾਈ ਦੋਹੀ ਆਪਣੀ ॥

लोकी तिही फिराई दोही आपणी ॥

(ਦੈਂਤਾ ਨੇ) ਤਿੰਨਾ ਲੋਕਾ ਵਿਚ ਆਪਣੀ ਦੁਹਾਈ ਫਿਰਾ ਦਿੱਤੀ।

ਦੁਰਗਾ ਦੀ ਸਾਮ ਤਕਾਈ ਦੇਵਾਂ ਡਰਦਿਆਂ ॥

दुरगा दी साम तकाई देवाँ डरदिआँ ॥

ਭੈ-ਭੀਤ ਹੋਏ ਦੇਵਤਿਆਂ ਨੂੰ ਦੁਰਗਾ ਦੀ ਸ਼ਰਨ (ਸਾਮ) ਵਿਚ ਜਾਣਾ ਪਿਆ।

ਆਂਦੀ ਚੰਡਿ ਚੜਾਈ ਉਤੇ ਰਾਕਸਾਂ ॥੨੫॥

आँदी चंडि चड़ाई उते राकसाँ ॥२५॥

(ਅਤੇ) ਰਾਖਸ਼ਾ ਉਤੇ ਚੰਡੀ ਚੜ੍ਹਾ ਲਿਆਂਦੀ ॥੨੫॥

ਆਈ ਫੇਰ ਭਵਾਨੀ ਖਬਰੀ ਪਾਈਆਂ ॥

आई फेर भवानी खबरी पाईआँ ॥

ਭਵਾਨੀ ਫਿਰ ਆ ਗਈ। (ਇਸ ਪ੍ਰਕਾਰ ਦਾ) ਸਮਾਚਾਰ (ਜਦੋਂ ਦੈਂਤਾ ਨੂੰ) ਪ੍ਰਾਪਤ ਹੋਇਆ

ਦੈਤ ਵਡੇ ਅਭਿਮਾਨੀ ਹੋਏ ਏਕਠੇ ॥

दैत वडे अभिमानी होए एकठे ॥

(ਤਾ ਸਾਰੇ) ਵੱਡੇ ਅਭਿਮਾਨੀ ਦੈਂਤ ਇਕੱਠੇ ਹੋ ਗਏ।

ਲੋਚਨ ਧੂਮ ਗੁਮਾਨੀ ਰਾਇ ਬੁਲਾਇਆ ॥

लोचन धूम गुमानी राइ बुलाइआ ॥

(ਰਾਖਸ਼ਾ ਦੇ) ਰਾਜੇ (ਸੁੰਭ) ਨੇ ਅਭਿਮਾਨੀ ਧੂਮ੍ਰ-ਲੋਚਨ ਨੂੰ ਬੁਲਾਇਆ

ਜਗ ਵਿਚ ਵਡਾ ਦਾਨੋ ਆਪ ਕਹਾਇਆ ॥

जग विच वडा दानो आप कहाइआ ॥

(ਜੋ) ਜਗਤ ਵਿਚ ਆਪਣੇ ਆਪ ਨੂੰ ਵੱਡਾ ਦੈਂਤ ਅਖਵਾਉਂਦਾ ਸੀ।

ਸੱਟ ਪਈ ਖਰਚਾਮੀ ਦੁਰਗਾ ਲਿਆਵਣੀ ॥੨੬॥

सट्ट पई खरचामी दुरगा लिआवणी ॥२६॥

(ਧੂਮ੍ਰਲੋਚਨ ਨੇ) ਦੂਹਰੇ ਨਗਾਰੇ (ਖਰਚਾਮੀ) ਉਤੇ ਸਟ ਮਾਰ ਕੇ (ਕਿਹਾ ਕਿ ਮੈਂ) ਦੁਰਗਾ ਨੂੰ (ਬੰਨ੍ਹ ਕੇ) ਲਿਆਉਣਾ ਹੈ ॥੨੬॥

ਕੜਕ ਉਠੀ ਰਣ ਚੰਡੀ ਫਉਜਾਂ ਦੇਖ ਕੈ ॥

कड़क उठी रण चंडी फउजाँ देख कै ॥

ਰਣ-ਭੂਮੀ ਵਿਚ (ਦੈਂਤਾ ਦੀਆਂ) ਫ਼ੌਜਾ ਵੇਖ ਕੇ ਚੰਡੀ ਕੜਕ ਉਠੀ।

ਧੂਹਿ ਮਿਆਨੋ ਖੰਡਾ ਹੋਈ ਸਾਹਮਣੇ ॥

धूहि मिआनो खंडा होई साहमणे ॥

ਮਿਆਨ ਵਿਚੋਂ ਖੰਡਾ ਖਿਚ ਕੇ (ਦੈਂਤ ਦੇ) ਸਾਹਮਣੇ ਹੋ ਗਈ।

ਸਭੇ ਬੀਰ ਸੰਘਾਰੇ ਧੂਮਰਨੈਣ ਦੇ ॥

सभे बीर संघारे धूमरनैण दे ॥

(ਉਸ ਨੇ) ਧੂਮ੍ਰ ਨੈਨ ਦੇ ਸਾਰੇ ਸੂਰਮੇ ਮਾਰ ਦਿੱਤੇ; (ਇੰਜ ਪ੍ਰਤੀਤ ਹੁੰਦਾ ਹੈ)

ਜਣ ਲੈ ਕਟੇ ਆਰੇ ਦਰਖਤ ਬਾਢੀਆਂ ॥੨੭॥

जण लै कटे आरे दरखत बाढीआँ ॥२७॥

ਮਾਨੋ ਤ੍ਰਖਾਣਾ ਨੇ ਆਰੇ ਲੈ ਕੇ ਬ੍ਰਿਛ ਕਟ ਦਿੱਤੇ ਹੋਣ ॥੨੭॥

ਚੋਬੀਂ ਧਉਂਸ ਬਜਾਈ ਦਲਾਂ ਮੁਕਾਬਲਾ ॥

चोबीं धउंस बजाई दलाँ मुकाबला ॥

ਨਗਾਰਚੀ ('ਚੋਬੀ') ਨੇ ਧੌਂਸਾ ਵਜਾਇਆ, ਦਲਾ ਦਾ ਮੁਕਾਬਲਾ (ਸ਼ੁਰੂ ਹੋ ਗਿਆ)।

ਰੋਹ ਭਵਾਨੀ ਆਈ ਉਤੇ ਰਾਕਸਾਂ ॥

रोह भवानी आई उते राकसाँ ॥

ਦੁਰਗਾ ਵੀ ਕ੍ਰੋਧਿਤ ਹੋ ਕੇ ਰਾਖਸਾ ਉਪਰ ਆ ਚੜ੍ਹੀ।

ਖੱਬੈ ਦਸਤ ਨਚਾਈ ਸੀਹਣ ਸਾਰ ਦੀ ॥

खब्बै दसत नचाई सीहण सार दी ॥

(ਦੇਵੀ ਨੇ) ਖਬੇ ਹੱਥ ਵਿਚ ਲੋਹੇ ਦੀ ਸ਼ੇਰਨੀ (ਤਲਵਾਰ) ਨਚਾਈ

ਬਹੁਤਿਆਂ ਦੇ ਤਨ ਲਾਈ ਕੀਤੀ ਰੰਗੁਲੀ ॥

बहुतिआँ दे तन लाई कीती रंगुली ॥

ਅਤੇ ਬਹੁਤਿਆਂ ਦੇ ਸ਼ਰੀਰਾ ਉਤੇ ਮਾਰ ਕੇ (ਉਸ ਨੂੰ) ਰਾਗਲਾ ਕਰ ਦਿੱਤਾ।

ਭਾਈਆਂ ਮਾਰਨ ਭਾਈ ਦੁਰਗਾ ਜਾਣਿ ਕੈ ॥

भाईआँ मारन भाई दुरगा जाणि कै ॥

(ਘਮਸਾਨ ਯੁੱਧ ਵਿਚ ਅਤਿਅੰਤ ਮਗਨ ਪਰ ਘਬਰਾਏ ਹੋਏ) ਰਾਖਸ਼ ਆਪਣੇ ਭਰਾ ਰਾਖਸ਼ਾ ਨੂੰ ਹੀ ਦੇਵੀ ਸਮਝ ਕੇ ਮਾਰੀ ਜਾਦੇ ਸਨ।

ਰੋਹ ਹੋਇ ਚਲਾਈ ਰਾਕਸਿ ਰਾਇ ਨੰੂ ॥

रोह होइ चलाई राकसि राइ नं ॥

(ਦੇਵੀ ਨੇ) ਗੁੱਸੇ ਵਿਚ ਆ ਕੇ ਰਾਖਸ਼ ਰਾਜੇ (ਧੂਮ੍ਰ-ਨੈਨ) ਉਤੇ ਤਲਵਾਰ ਚਲਾ ਦਿੱਤੀ।

ਜਮ ਪੁਰ ਦੀਆ ਪਠਾਈ ਲੋਚਨ ਧੂਮ ਨੰੂ ॥

जम पुर दीआ पठाई लोचन धूम नं ॥

(ਫਲਸਰੂਪ) ਧੂਮ੍ਰ। ਨੈਨ ਨੂੰ ਯਮ-ਪੁਰੀ ਵਲ ਭੇਜ ਦਿੱਤਾ।

ਜਾਪੇ ਦਿੱਤੀ ਸਾਈ ਮਾਰਣ ਸੁੰਭ ਦੀ ॥੨੮॥

जापे दित्ती साई मारण सुँभ दी ॥२८॥

ਇੰਜ ਪ੍ਰਤੀਤ ਹੁੰਦਾ ਹੈ ਕਿ ਸ਼ੁੰਭ ਨੂੰ ਮਾਰਨ ਦੀ ਸਾਈ ਦਿੱਤੀ ਹੋਵੇ ॥੨੮॥

ਭੰਨੇ ਦੈਤ ਪੁਕਾਰੇ ਰਾਜੇ ਸੁੰਭ ਥੈ ॥

भंने दैत पुकारे राजे सुँभ थै ॥

(ਰਣ-ਭੂਮੀ ਤੋਂ) ਭਜੇ ਹੋਏ ਰਾਖਸ਼ ਰਾਜੇ ਸ਼ੁੰਭ ਕੋਲ (ਜਾ ਕੇ) ਪੁਕਾਰਨ ਲਗੇ

ਲੋਚਨਧੂਮ ਸੰਘਾਰੇ ਸਣੇ ਸਿਪਾਹੀਆਂ ॥

लोचनधूम संघारे सणे सिपाहीआँ ॥

ਕਿ (ਦੇਵੀ ਨੇ) ਧੂਮ੍ਰ-ਨੈਨ ਨੂੰ ਸਿਪਾਹੀਆਂ ਸਮੇਤ ਮਾਰ ਦਿੱਤਾ ਹੈ।

ਚੁਣਿ ਚੁਣਿ ਜੋਧੇ ਮਾਰੇ ਅੰਦਰ ਖੇਤ ਦੈ ॥

चुणि चुणि जोधे मारे अंदर खेत दै ॥

(ਇਸ ਤੋਂ ਇਲਾਵਾ ਉਸ ਨੇ) ਰਣ ਖੇਤਰ ਵਿਚ ਚੁਣ ਚੁਣ ਕੇ (ਹੋਰ ਵੀ ਬਹੁਤ ਸਾਰੇ) ਯੋਧੇ ਮਾਰੇ ਹਨ।

ਜਾਪਨ ਅੰਬਰਿ ਤਾਰੇ ਡਿੱਗਨਿ ਸੂਰਮੇ ॥

जापन अंबरि तारे डिग्गनि सूरमे ॥

(ਉਥੇ) ਸੂਰਮੇ ਆਕਾਸ਼ ਤੋਂ ਡਿਗਦੇ ਹੋਏ ਤਾਰਿਆ ਜਿਹੇ ਪ੍ਰਤੀਤ ਹੁੰਦੇ ਸਨ।

ਗਿਰੇ ਪਰਬਤ ਭਾਰੇ ਮਾਰੇ ਬਿੱਜੁ ਦੈ ॥

गिरे परबत भारे मारे बिज्जु दै ॥

(ਜਾ ਫਿਰ) ਬਿਜਲੀ ਦੇ ਮਾਰੇ ਹੋਏ ਵਡੇ ਵਡੇ ਪਰਬਤ ਡਿਗੇ ਪਏ ਸਨ।

ਦੈਤਾਂ ਦੇ ਦਲ ਹਾਰੇ ਦਹਸਤ ਖਾਇ ਕੈ ॥

दैताँ दे दल हारे दहसत खाइ कै ॥

(ਚੰਡੀ ਦੀ) ਦਹਿਸ਼ਤ ਨਾਲ ਹੀ ਦੈਂਤਾ ਦੇ ਦਲ ਹਾਰ ਗਏ ਸਨ।

ਬਚੇ ਸੁ ਮਾਰੇ ਮਾਰੇ ਰਹਦੇ ਰਾਇ ਥੈ ॥੨੯॥

बचे सु मारे मारे रहदे राइ थै ॥२९॥

(ਉਹੀ) ਬਚੇ ਸਨ ਜੋ ਮਾੜੇ ਸਨ (ਕਿਉਂਕਿ ਉਹ) ਮਾੜੇ ਰਾਖਸ਼ ਰਾਜੇ ਦੀ ਸ਼ਰਨ ਵਿਚ ਰਹਿੰਦੇ ਸਨ (ਨਹੀਂ ਤਾ ਉਹ ਵੀ ਮਾਰੇ ਜਾਂਦੇ) ॥੨੯॥

ਰੋਹ ਹੋਇ ਬੁਲਾਏ ਰਾਕਸਿ ਰਾਇ ਨੇ ॥

रोह होइ बुलाए राकसि राइ ने ॥

ਰਾਖਸ਼ ਰਾਜੇ (ਸ਼ੁੰਭ) ਨੇ ਗੁੱਸੇ ਨਾਲ ਭਰ ਕੇ (ਸਭ ਨੂੰ) ਬੋਲਾਇਆ।

ਬੈਠੇ ਮਤਾ ਪਕਾਏ ਦੁਰਗਾ ਲਿਆਵਣੀ ॥

बैठे मता पकाए दुरगा लिआवणी ॥

(ਸਾਰਿਆਂ ਨੇ) ਬੈਠ ਕੇ ਸਲਾਹ ਕੀਤੀ ਕਿ ਦੁਰਗਾ (ਨੂੰ ਬੰਨ੍ਹ ਕੇ) ਲਿਆਂਦਾ ਜਾਏ।

ਚੰਡ ਅਰ ਮੁੰਡ ਪਠਾਏ ਬਹੁਤਾ ਕਟਕੁ ਦੈ ॥

चंड अर मुँड पठाए बहुता कटकु दै ॥

(ਫਿਰ) ਚੰਡ ਅਤੇ ਮੁੰਡ ਨੂੰ ਬਹੁਤ ਸਾਰੀ ਸੈਨਾ ਦੇ ਕੇ (ਰਣ-ਭੂਮੀ ਵਲ) ਭੇਜਿਆ ਗਿਆ

ਜਾਪੇ ਛੱਪਰ ਛਾਏ ਬਣੀਆ ਕੇਜਮਾ ॥

जापे छप्पर छाए बणीआ केजमा ॥

(ਜਿਨ੍ਹਾ ਦੀਆਂ ਅਣਗਿਣਤ) ਤਲਵਾਰਾ (ਨੂੰ ਵੇਖ ਕੇ ਇਉਂ) ਪ੍ਰਤੀਤ ਹੋਇਆ ਮਾਨੋ ਛਪਰਾ ਦਾ ਪਸਾਰਾ ਕਰ ਦਿੱਤਾ ਗਿਆ ਹੋਵੇ।

ਜੇਤੇ ਰਾਇ ਬੁਲਾਇ ਚੱਲੇ ਜੁੱਧ ਨੋ ॥

जेते राइ बुलाइ चल्ले जुद्ध नो ॥

ਰਾਜੇ ਨੇ ਜਿਤਨੇ ਰਾਖਸ਼ ਬੁਲਾਏ ਸਨ, (ਉਹ) ਸਾਰੇ ਯੁੱਧ ਨੂੰ ਚਲ ਪਏ

ਜਣ ਜਮ ਪੁਰ ਪਕੜ ਚਲਾਏ ਸਭੇ ਮਾਰਨੇ ॥੩੦॥

जण जम पुर पकड़ चलाए सभे मारने ॥३०॥

ਮਾਨੋ ਸਾਰਿਆ ਨੂੰ ਮਾਰਨ ਲਈ ਯਮਪੁਰੀ ਨੂੰ ਭੇਜ ਦਿੱਤਾ ਗਿਆ ਹੋਵੇ ॥੩੦॥

ਢੋਲ ਨਗਾਰੇ ਵਾਏ ਦਲਾਂ ਮੁਕਾਬਲਾ ॥

ढोल नगारे वाए दलाँ मुकाबला ॥

(ਨਗਾਰਚੀਆਂ ਨੇ) ਢੋਲ ਅਤੇ ਨਗਾਰੇ ਵਜਾਏ ਅਤੇ ਦਲਾ ਵਿਚ ਮੁਕਾਬਲਾ ਸ਼ੁਰੂ ਹੋ ਗਿਆ।

ਰੋਹ ਰੁਹੇਲੇ ਆਏ ਉਤੇ ਰਾਕਸਾਂ ॥

रोह रुहेले आए उते राकसाँ ॥

ਰੋਹ ਨਾਲ ਭਰੇ ਹੋਏ ਰਾਖਸ਼ ਉਥੇ ਚੜ੍ਹ ਆਏ।

ਸਭਨੀ ਤੁਰੇ ਨਚਾਏ ਬਰਛੇ ਪਕੜਿ ਕੈ ॥

सभनी तुरे नचाए बरछे पकड़ि कै ॥

ਸਭ ਨੇ ਬਰਛੀਆਂ ਪਕੜ ਕੇ ਘੋੜੇ ਨਚਾਏ।

ਬਹੁਤੇ ਮਾਰ ਗਿਰਾਏ ਅੰਦਰਿ ਖੇਤ ਦੈ ॥

ਬਹੁਤੇ ਮਾਰ ਗਿਰਾਏ ਅੰਦਰਿ ਖੇਤ ਦੈ ॥

(ਦੇਵੀ ਨੇ ਉਨ੍ਹਾ ਵਿਚੋਂ) ਬਹੁਤੇ ਯੁੱਧ-ਭੂਮੀ ਵਿਚ ਮਾਰ ਕੇ ਡਿਗਾ ਦਿੱਤੇ।

ਤੀਰੀ ਛਹਬਰ ਲਾਈ ਬ ੱੁਠੀ ਦੇਵਤਾ ॥੩੧॥

तीरी छहबर लाई बु्ठी देवता ॥३१॥

ਦੇਵੀ ਨੇ ਪ੍ਰਸੰਨ ਹੋ ਕੇ ਤੀਰਾ ਦੀ ਝੜੀ ਲਾਈ ਹੋਈ ਸੀ ॥੩੧॥

ਭੇਰੀ ਸੰਖ ਵਜਾਏ ਸੰਘਰਿ ਰੱਚਿਆ ॥

भेरी संख वजाए संघरि रच्चिआ ॥

ਦੁਰਗਾ ਨੇ ਭੇਰੀਆਂ ਸੰਖ ਵਜਾ ਕੇ ਯੁੱਧ ਸ਼ੁਰੂ ਕਰ ਦਿੱਤਾ

ਤਣਿ ਤਣਿ ਤੀਰ ਚਲਾਏ ਦੁਰਗਾ ਧਨਖ ਲੈ ॥

तणि तणि तीर चलाए दुरगा धनख लै ॥

ਅਤੇ ਧਨੁਸ਼ ਲੈ ਕੇ ਖਿਚ ਖਿਚ ਕੇ ਤੀਰ ਚਲਾਏ।

ਜਿਨੀ ਦਸਤ ਉਠਾਏ ਰਹੇ ਨ ਜੀਵਦੇ ॥

जिनी दसत उठाए रहे न जीवदे ॥

ਜਿਨ੍ਹਾ ਨੇ (ਦੇਵੀ ਵਲ) ਹੱਥ ਉਲ੍ਹਾਰਿਆ, (ਉਨ੍ਹਾ ਵਿਚੋਂ ਕੋਈ ਵੀ) ਜੀਉਂਦਾ ਨਾ ਰਿਹਾ।

ਚੰਡ ਅਰ ਮੁੰਡ ਖਪਾਏ ਦੋਨੋ ਦੇਵਤਾ ॥੩੨॥

चंड अर मुँड खपाए दोनो देवता ॥३२॥

ਦੇਵੀ ਨੇ ਚੰਡ ਅਤੇ ਮੁੰਡ ਨੂੰ ਨਸ਼ਟ ਕਰ ਦਿੱਤਾ ॥੩੨॥

ਸੁੰਭ ਨਿਸੁੰਭ ਰਿਸਾਏ ਮਾਰੇ ਦੈਤ ਸੁਣ ॥

सुँभ निसुँभ रिसाए मारे दैत सुण ॥

ਦੈਂਤਾ ਦੇ ਮਾਰੇ ਜਾਣ (ਦੀ ਗੱਲ) ਸੁਣ ਕੇ ਸ਼ੁੰਭ ਅਤੇ ਨਿਸੁੰਭ ਕ੍ਰੋਧਿਤ ਹੋ ਗਏ।

ਜੋਧੇ ਸਭ ਬੁਲਾਏ ਆਪਣੇ ਮਜਲਸੀ ॥

जोधे सभ बुलाए आपणे मजलसी ॥

(ਉਨ੍ਹਾ ਨੇ) ਆਪਣੀ ਮਜਲਸ ਵਿਚ ਸਾਰੇ ਯੋਧੇ ਬੁਲਾ ਲਏ

ਜਿਨੀ ਦੇਉ ਭਜਾਏ ਇੰਦ੍ਰ ਜੇਵਹੇ ॥

जिनी देउ भजाए इंद्र जेवहे ॥

(ਅਤੇ ਕਿਹਾ ਕਿ) ਜਿਨ੍ਹਾ ਨੇ ਇੰਦਰ ਵਰਗੇ ਦੇਵਤੇ ਭਜਾਏ ਹੋਏ ਸਨ,

ਤੇਈ ਮਾਰ ਗਿਰਾਏ ਪਲ ਵਿਚ ਦੇਵਤਾ ॥

तेई मार गिराए पल विच देवता ॥

ਉਨ੍ਹਾ (ਚੰਡ ਅਤੇ ਮੁੰਡ) ਨੂੰ ਵੀ ਦੇਵੀ ਨੇ ਪਲ ਵਿਚ ਮਾਰ ਸੁਟਿਆ ਹੈ।

ਓਨੀ ਦਸਤੀ ਦਸਤ ਵਜਾਏ ਤਿਨਾ ਚਿਤ ਕਰਿ ॥

ओनी दसती दसत वजाए तिना चित करि ॥

ਉਨ੍ਹਾ ਦਾ ਧਿਆਨ ਕਰਕੇ (ਮਜਲਸ ਵਿਚ ਇਕੱਠੇ ਹੋਏ ਯੋਧਿਆਂ ਨੇ ਗਮ ਵਿਚ ਡੁਬ ਕੇ) ਹੱਥ ਤੇ ਹੱਥ ਮਾਰੇ।

ਫਿਰ ਸ੍ਰਣਵਤ ਬੀਜ ਚਲਾਏ ਬੀੜੇ ਰਾਇ ਦੇ ॥

फिर स्रणवत बीज चलाए बीड़े राइ दे ॥

ਫਿਰ ਰਾਜੇ (ਸ਼ੁੰਭ) ਨੇ ਰਕਤ-ਬੀਜ ਨੂੰ (ਪਾਨ ਦਾ) ਬੀੜਾ ਦੇ ਕੇ (ਯੁੱਧ-ਭੂਮੀ ਵਲ) ਤੋਰਿਆ।

ਸੰਜ ਪਟੋਲਾ ਪਾਏ ਚਿਲਕਤ ਟੋਪੀਆਂ ॥

संज पटोला पाए चिलकत टोपीआँ ॥

(ਰਾਖਸ਼ਾ ਨੇ) ਕਵਚ ਅਤੇ ਪਟੇਲੇ (ਮੂੰਹ ਨੂੰ ਢਕਣ ਲਈ ਲੋਹੇ ਦੀਆਂ ਜਾਲੀਆਂ) ਨੂੰ ਧਾਰਨ ਕੀਤਾ ਹੋਇਆ ਸੀ (ਅਤੇ ਉਨ੍ਹਾ ਦੀਆਂ) ਟੋਪੀਆਂ ਚਮਕ ਰਹੀਆਂ ਸਨ।

ਲੁਝੱਣ ਨੋ ਅਰੜਾਏ ਰਾਕਸ ਰੋਹਲੇ ॥

लुझण्ण नो अरड़ाए राकस रोहले ॥

(ਉਹ) ਕ੍ਰੋਧਵਾਨ ਰਾਖਸ਼ ਯੁੱਧ ਕਰਨ ਲਈ ਅਰੜਾ ਰਹੇ ਸਨ।

ਕਦੇ ਨ ਕਿਨੇ ਹਟਾਏ ਜੱੁਧ ਮਚਾਇ ਕੈ ॥

कदे न किने हटाए जु्ुध मचाइ कै ॥

(ਜਿਨ੍ਹਾ ਯੋਧਿਆਂ ਨੂੰ) ਯੁੱਧ ਮਚਾ ਦੇਣ (ਤੋਂ ਬਾਦ) ਕੋਈ ਹਟਾ ਨਹੀਂ ਸਕਿਆ,

ਮਿਲ ਤੇਈ ਦਾਨੋ ਆਏ ਹੁਣ ਸੰਘਰਿ ਦੇਖਣਾ ॥੩੩॥

मिल तेई दानो आए हुण संघरि देखणा ॥३३॥

ਉਹੀ ਰਾਖਸ਼ ਮਿਲ ਕੇ (ਯੁੱਧ ਮਚਾਉਣ ਲਈ) ਆ ਗਏ ਸਨ, ਹੁਣ ਯੁੱਧ (ਦਾ ਦ੍ਰਿਸ਼) ਵੇਖਣਾ ॥੩੩॥

ਦੈਤੀ ਡੰਡ ਉਭਾਰੀ ਨੇੜੈ ਆਇ ਕੈ ॥

दैती डंड उभारी नेड़ै आइ कै ॥

ਦੈਂਤਾ ਨੇ ਨੇੜੇ ਆ ਕੇ ਬਹੁਤ ਰੌਲਾ (ਪਾ ਦਿੱਤਾ)।

ਸਿੰਘ ਕਰੀ ਅਸਵਾਰੀ ਦੁਰਗਾ ਸੋਰ ਸੁਣ ॥

सिंघ करी असवारी दुरगा सोर सुण ॥

(ਉਨ੍ਹਾ ਦੀ ਆਮਦ ਦਾ) ਸ਼ੋਰ ਸੁਣ ਕੇ ਦੁਰਗਾ ਸ਼ੇਰ ਉਤੇ ਸਵਾਰ ਹੋ ਗਈ।

ਖੱਬੇ ਦਸਤ ਉਭਾਰੀ ਗਦਾ ਫਿਰਾਇ ਕੈ ॥

खब्बे दसत उभारी गदा फिराइ कै ॥

(ਉਸ ਨੇ) ਗਦਾ ਨੂੰ ਘੁੰਮਾ ਕੇ ਖਬੇ ਹੱਥ ਵਿਚ ਉਲਾਰਿਆ

ਸੈਨਾ ਸਭ ਸੰਘਾਰੀ ਸ੍ਰਣਵਤ ਬੀਜ ਦੀ ॥

सैना सभ संघारी स्रणवत बीज दी ॥

ਅਤੇ ਰਕਤ-ਬੀਜ ਦੀ ਸਾਰੀ ਸੈਨਾ ਮਾਰ ਦਿੱਤੀ।

ਜਣ ਮਦ ਖਾਇ ਮਦਾਰੀ ਘੂਮਨ ਸੂਰਮੇ ॥

जण मद खाइ मदारी घूमन सूरमे ॥

ਸੂਰਮੇ ਰਣ ਵਿਚ (ਇਉਂ) ਘੁੰਮ ਰਹੇ ਹਨ ਮਾਨੋ ਅਮਲੀ ('ਮਦਾਰੀ') ਨਸ਼ਾ ਕਰ ਕੇ (ਘੁੰਮ ਰਿਹਾ ਹੋਵੇ)।

ਅਗਣਤ ਪਾਉ ਪਸਾਰੀ ਰੁਲੇ ਅਹਾੜ ਵਿਚਿ ॥

अगणत पाउ पसारी रुले अहाड़ विचि ॥

ਅਣਗਿਣਤ (ਦੈਂਤ) ਪੈਰ ਪਸਾਰੇ ਹੋਇਆਂ ਜੰਗ ਦੇ ਮੈਦਾਨ ਵਿਚ ਰੁਲ ਰਹੇ ਸਨ।

ਜਾਪੇ ਖੇਡ ਖਿਡਾਰੀ ਸੁੱਤੇ ਫਾਗ ਨੰੂ ॥੩੪॥

जापे खेड खिडारी सुत्ते फाग नंू ॥३४॥

(ਇੰਜ) ਪ੍ਰਤੀਤ ਹੁੰਦਾ ਹੈ ਕਿ ਖਿਡਾਰੀ ਹੋਲੀ ਖੇਡ ਕੇ ਸੁਤੇ ਪਏ ਹੋਣ ॥੩੪॥

ਸ੍ਰਣਵਤ ਬੀਜ ਹਕਾਰੇ ਰਹਿੰਦੇ ਸੂਰਮੇ ॥

स्रणवत बीज हकारे रहिंदे सूरमे ॥

ਰਕਤ-ਬੀਜ ਨੇ ਬਾਕੀ ਬਚੇ ਸੂਰਮਿਆਂ ਨੂੰ ਬੁਲਾ ਲਿਆ।

ਜੋਧੇ ਜੇਡ ਮੁਨਾਰੇ ਦਿੱਸਣ ਖੇਤ ਵਿਚਿ ॥

जोधे जेड मुनारे दिस्सण खेत विचि ॥

ਰਣ-ਭੂਮੀ ਵਿਚ ਮੁਨਾਰਿਆਂ ਵਰਗੇ ਯੋਧਿਆਂ ਨੇ

ਸਭਨੀ ਦਸਤ ਉਭਾਰੇ ਤੇਗਾਂ ਧੂਹਿ ਕੈ ॥

सभनी दसत उभारे तेगाँ धूहि कै ॥

ਤਲਵਾਰਾ ਖਿਚ ਕੇ ਹੱਥਾ (ਬਾਹਵਾ) ਨੂੰ ਉਲਾਰ ਲਿਆ।

ਮਾਰੋ ਮਾਰ ਪੁਕਾਰੇ ਆਏ ਸਾਹਮਣੇ ॥

मारो मार पुकारे आए साहमणे ॥

(ਉਹ ਸਾਰੇ) ਮਾਰੋ-ਮਾਰੋ ਕਹਿੰਦੇ ਦੇਵੀ ਦੇ ਸਾਹਮਣੇ ਆਣ (ਡਟੇ)।

ਸੰਜਾਤੇ ਠਣਿਕਾਰੇ ਤੇਗੀਂ ਉੱਭਰੇ ॥

संजाते ठणिकारे तेगीं उब्भरे ॥

ਉਲਰੀਆਂ ਹੋਈਆਂ ਤਲਵਾਰਾ ਕਵਚਾ (ਉਪਰ ਵਜਣ ਤੇ ਇੰਜ) ਠਣਕਾਰ (ਦੀ ਧੁਨੀ) ਕਰ ਰਹੀਆਂ ਸਨ

ਘਾੜ ਘੜਨਿ ਠਠਿਆਰੇ ਜਾਣਿ ਬਣਾਇ ਕੈ ॥੩੫॥

घाड़ घड़नि ठठिआरे जाणि बणाइ कै ॥३५॥

ਮਾਨੋ ਠਠਿਆਰ ਭਾਡੇ ਬਣਾਉਣ ਦੀ ਕ੍ਰਿਆ ਕਰ ਰਹੇ ਹੋਣ ॥੩੫॥

ਸੱਟ ਪਈ ਜਮਧਾਣੀ ਦਲਾਂ ਮੁਕਾਬਲਾ ॥

सट्ट पई जमधाणी दलाँ मुकाबला ॥

ਦੂਹਰੇ ਧੌਂਸਿਆਂ ਉਪਰ ਸਟ ਪਈ ਅਤੇ ਫੌਜਾ ਵਿਚ ਮੁਕਾਬਲਾ ਸ਼ੁਰੂ ਹੋ ਗਿਆ।

ਘੂਮਰ ਬਰਗ ਸਤਾਣੀ ਦਲ ਵਿਚਿ ਘੱਤਿਓ ॥

घूमर बरग सताणी दल विचि घत्तिओ ॥

(ਦੇਵੀ ਨੇ ਦੈਂਤਾ ਦੇ) ਦਲ ਵਿਚ (ਅਜਿਹੀ) ਉਧੜ-ਧੁੰਮੀ ('ਘੁਮਰ') ਮਚਾਈ (ਕਿ) ਭਾਜੜਾ ('ਬਰਗਸਤਾਣੀ') ਪੈ ਗਈਆਂ।

ਸਣੇ ਤੁਰਾ ਪਲਾਣੀ ਡਿੱਗਣ ਸੂਰਮੇ ॥

सणे तुरा पलाणी डिग्गण सूरमे ॥

(ਯੁੱਧ-ਭੂਮੀ) ਵਿਚ ਸੂਰਮੇ ਘੋੜਿਆਂ ਅਤੇ ਪਲਾਣਿਆਂ (ਲੋਹੇ ਦੀਆਂ ਝੁਲਾ) ਸਹਿਤ ਡਿਗ ਰਹੇ ਸਨ।

ਉਠਿ ਉਠਿ ਮੰਗਣਿ ਪਾਣੀ ਘਾਇਲ ਘੂਮਦੇ ॥

उठि उठि मंगणि पाणी घाइल घूमदे ॥

ਘਾਇਲ ਹੋਏ ਘੁੰਮਦੇ ਫਿਰਦੇ ਸੂਰਮੇ ਉਠ ਉਠ ਕੇ ਪਾਣੀ ਮੰਗ ਰਹੇ ਸਨ।

ਏਵਡੁ ਮਾਰਿ ਵਿਹਾਣੀ ਉਪਰ ਰਾਕਸਾਂ ॥

एवडु मारि विहाणी उपर राकसाँ ॥

ਰਾਖਸ਼ਾ ਉਤੇ ਇਤਨੀ ਮਾਰ ਪਈ

ਬਿੱਜਲ ਜਿਉ ਝਰਲਾਣੀ ਉੱਠੀ ਦੇਵਤਾ ॥੩੬॥

बिज्जल जिउ झरलाणी उट्ठी देवता ॥३६॥

ਜਿਵੇਂ ਦੇਵੀ ਬਿਜਲੀ ਬਣ ਕੇ (ਦੈਂਤਾ ਦੇ ਦਲ ਉਤੇ) ਕੜਕ ਕੇ ਡਿਗੀ ਹੈ ॥੩੬॥

ਚੋਬੀ ਧਉਸ ਉਭਾਰੀ ਦਲਾਂ ਮੁਕਾਬਲਾ ॥

चोबी धउस उभारी दलाँ मुकाबला ॥

ਨਗਾਰਚੀ ਨੇ ਨਗਾਰਾ ਗੁੰਜਾਇਆ ('ਉਭਾਰੀ') ਅਤੇ ਫ਼ੌਜਾ ਵਿਚ ਮੁਕਾਬਲਾ ਸ਼ੁਰੂ ਹੋ ਗਿਆ।

ਸਭੋ ਸੈਨਾ ਮਾਰੀ ਪਲ ਵਿਚਿ ਦਾਨਵੀ ॥

ਸਭੋ ਸੈਨਾ ਮਾਰੀ ਪਲ ਵਿਚਿ ਦਾਨਵੀ ॥

ਪਲ ਵਿਚ ਦੈਂਤਾ ਦੀ ਸਾਰੀ ਸੈਨਾ ਮਾਰੀ ਗਈ।

ਦੁਰਗਾ ਦਾਨੋ ਮਾਰੇ ਰੋਹ ਬਢਾਇ ਕੈ ॥

दुरगा दानो मारे रोह बढाइ कै ॥

ਦੁਰਗਾ ਨੇ ਰੋਹ ਵਧਾ ਕੇ ਦੈਂਤਾ ਨੂੰ ਮਾਰਿਆ (ਅਤੇ ਆਖੀਰ ਵਿਚ)

ਸਿਰ ਵਿਚ ਤੇਗ ਵਗਾਈ ਸ੍ਰਣਵਤ ਬੀਜ ਦੇ ॥੩੭॥

सिर विच तेग वगाई स्रणवत बीज दे ॥३७॥

ਰਕਤ-ਬੀਜ ਦੇ ਸਿਰ ਵਿਚ ਵੀ ਤਲਵਾਰ ਦੇ ਮਾਰੀ ॥੩੭॥

ਅਗਣਤ ਦਾਨੋ ਭਾਰੇ ਹੋਏ ਲੋਹੂਆ ॥

अगणत दानो भारे होए लोहूआ ॥

ਅਣਗਿਣਤ ਵਡੇ ਦੈਂਤ ਲਹੂ-ਲੁਹਾਨ ਹੋ ਗਏ।

ਜੋਧੇ ਜੇਡ ਮੁਨਾਰੇ ਅੰਦਰਿ ਖੇਤ ਦੈ ॥

जोधे जेड मुनारे अंदरि खेत दै ॥

ਰਣ-ਖੇਤਰ ਵਿਚ ਯੋਧੇ ਮੁਨਾਰਿਆਂ ਜੇਡੇ (ਦਿਸ ਪੈਂਦੇ ਸਨ)।

ਦੁਰਗਾ ਨੋ ਲਲਕਾਰੇ ਆਏ ਸਾਹਮਣੇ ॥

दुरगा नो ललकारे आए साहमणे ॥

(ਉਹ) ਸਾਹਮਣੇ ਆ ਕੇ ਦੁਰਗਾ ਨੂੰ ਲਲਕਾਰਦੇ ਸਨ।

ਦੁਰਗਾ ਸਭ ਸੰਘਾਰੇ ਰਾਕਸ ਆਂਵਦੇ ॥

दुरगा सभ संघारे राकस आँवदे ॥

(ਇਸ ਤਰ੍ਹਾ) ਆਉਂਦੇ ਹੋਏ ਸਾਰਿਆਂ ਰਾਖਸ਼ਾ ਨੂੰ ਦੁਰਗਾ ਨੇ ਮਾਰ ਦਿੱਤਾ।

ਰਤੂ ਦੇ ਪਰਨਾਲੇ ਤਿਨ ਤੇ ਭੁਇ ਪਏ ॥

रतू दे परनाले तिन ते भुइ पए ॥

ਉਨ੍ਹਾ ਦੇ (ਸ਼ਰੀਰਾ ਵਿਚੋਂ ਨਿਕਲਦੇ) ਲਹੂ ਦੇ ਪਰਨਾਲੇ ਧਰਤੀ ਉਤੇ ਪੈ ਰਹੇ ਸਨ

ਉੱਠੇ ਕਾਰਣਿਆਰੇ ਰਾਕਸ ਹੜਹੜਾਇ ॥੩੮॥

उट्ठे कारणिआरे राकस हड़हड़ाइ ॥३८॥

(ਅਤੇ ਉਨ੍ਹਾ ਦੇ ਲਹੂ ਵਿਚੋਂ ਹੋਰ) ਲੜਾਕੂ ਰਾਖਸ਼ ਠਾਹ ਠਾਹ ਹਸਦੇ ਹੋਏ ਉਠ ਰਹੇ ਸਨ ॥੩੮॥

ਧਗਾ ਸੰਗਲੀਆਲੀ ਸੰਘਰ ਵਾਇਆ ॥

धगा संगलीआली संघर वाइआ ॥

ਸੰਗਲਾ ਨਾਲ ਬੰਨ੍ਹੇ ਨਗਾਰਿਆਂ ਤੋਂ ਜੰਗ ਦਾ ਨਾਦ ਨਿਕਲਿਆ।

ਬਰਛੀ ਬੁੰਬਲੀਆਲੀ ਸੂਰੇ ਸੰਘਰੇ ॥

बरछी बुँबलीआली सूरे संघरे ॥

ਫੁੰਮਣਾ ਵਾਲੀਆਂ ਬਰਛੀਆਂ ਲੈ ਕੇ ਸੂਰਮੇ ਯੁੱਧ ਕਰਨ ਲਗੇ।

ਭੇੜਿ ਮਚਿਆ ਬੀਰਾਲੀ ਦੁਰਗਾ ਦਾਨਵੀਂ ॥

भेड़ि मचिआ बीराली दुरगा दानवीं ॥

ਦੇਵੀ ਅਤੇ ਦੈਂਤਾ ਵਿਚਾਲੇ ਬਹਾਦਰੀ ('ਬੀਰਾਲੀ') ਵਾਲਾ ਯੁੱਧ ਮਚਿਆ ਹੋਇਆ ਸੀ।

ਮਾਰ ਮਚੀ ਮੁਹਰਾਲੀ ਅੰਦਰਿ ਖੇਤ ਦੈ ॥

मार मची मुहराली अंदरि खेत दै ॥

ਯੁੱਧ-ਭੂਮੀ ਵਿਚ ਅਤਿ ਅਧਿਕ ਮਾਰ ਮਚੀ ਹੋਈ ਸੀ,

ਜਣ ਨਟ ਲੱਥੇ ਛਾਲੀ ਢੋਲਿ ਬਜਾਇ ਕੈ ॥

जण नट लत्थे छाली ढोलि बजाइ कै ॥

ਮਾਨੋ (ਸੂਰਮੇ) ਨਟਾ ਵਾਗ ਢੋਲ ਵਜਾ ਕੇ ਛਾਲਾ ਮਾਰ ਰਹੇ ਹੋਣ।

ਲੋਹੂ ਫਾਥੀ ਜਾਲੀ ਲੋਥੀ ਜਮਧੜੀ ॥

लोहू फाथी जाली लोथी जमधड़ी ॥

ਲੋਥਾ ਵਿਚ ਕਟਾਰਾ (ਜਮਧੜ) ਖੁਭੀਆਂ ਹੋਈਆਂ ਇੰਜ ਪ੍ਰਤੀਤ ਹੋ ਰਹੀਆਂ ਹਨ ਜਿਵੇਂ ਲਾਲ ਰੰਗ ਦੀ ਮੱਛਲੀ ਜਾਲੀ ਵਿਚ ਫਸੀ ਹੋਵੇ।

ਘਣ ਵਿਚਿ ਜਿਉ ਛੰਛਾਲੀ ਤੇਗਾਂ ਹੱਸੀਆਂ ॥

घण विचि जिउ छंछाली तेगाँ हस्सीआँ ॥

ਤਲਵਾਰਾ (ਇਉਂ) ਚਮਕ ਰਹੀਆਂ ਸਨ ਜਿਵੇਂ ਬਦਲਾ ਵਿਚ ਬਿਜਲੀ (ਲਿਸ਼ਕਦੀ ਹੈ)। (ਜਾ ਫਿਰ ਯੁੱਧ-ਭੂਮੀ ਵਿਚ ਵੀਰਾ ਦੀਆਂ) ਤਲਵਾਰਾ (ਇਸ ਤਰ੍ਹਾ) ਸੋਭ ਰਹੀਆਂ ਸਨ

ਘੁੰਮਰਿਆਰ ਸਿਆਲੀ ਬਣੀਆਂ ਕੇਜਮਾਂ ॥੩੯॥

घुँमरिआर सिआली बणीआँ केजमाँ ॥३९॥

(ਜਿਵੇਂ) ਸਿਆਲ ਦੀ ਰੁਤ ਵਿਚ (ਆਕਾਸ਼ ਵਿਚ) ਧੁੰਧ (ਘੁੰਮਰ ਆਰਿ) ਪਸਰੀ ਹੋਈ ਹੈ ॥੩੯॥

ਧਗਾ ਸੂਲੀ ਬਜਾਈਆਂ ਦਲਾਂ ਮੁਕਾਬਲਾ ॥

धगा सूली बजाईआँ दलाँ मुकाबला ॥

ਡੱਗੇ ਨਾਲ ਨਗਾਰਾ ਵਜਾਇਆ ਗਿਆ ਅਤੇ ਦਲਾ ਦਾ ਮੁਕਾਬਲਾ ਸ਼ੁਰੂ ਹੋ ਗਿਆ।

ਧੂਹਿ ਮਿਆਨੋ ਲਈਆਂ ਜੁਆਨੀ ਸੂਰਮੀ ॥

धूहि मिआनो लईआँ जुआनी सूरमी ॥

ਬਲਵਾਨ ਸੂਰਮਿਆਂ ਨੇ (ਤਲਵਾਰਾ) ਮਿਆਨਾ ਵਿਚੋਂ ਖਿਚ ਲਈਆਂ।

ਸ੍ਰਣਵਤ ਬੀਜ ਬਧਾਈਆਂ ਅਗਣਤ ਸੂਰਤਾਂ ॥

स्रणवत बीज बधाईआँ अगणत सूरताँ ॥

ਰਕਤ-ਬੀਜ ਨੇ (ਆਪਣੀਆਂ) ਅਣਗਿਣਤ ਸੂਰਤਾ ਵਧਾ ਲਈਆਂ।

ਦੁਰਗਾ ਸਉਹੇਂ ਆਈਆਂ ਰੋਹ ਬਢਾਇ ਕੈ ॥

दुरगा सउहें आईआँ रोह बढाइ कै ॥

(ਉਹ ਸਾਰੀਆਂ ਸੂਰਤਾ) ਗੁੱਸਾ ਵਧਾ ਕੇ ਦੁਰਗਾ ਦੇ ਸਾਹਮਣੇ ਆ ਰਹੀਆਂ ਸਨ।

ਸਭਨੀ ਆਣ ਵਗਾਈਆਂ ਤੇਗਾਂ ਧੂਹਿ ਕੈ ॥

सभनी आण वगाईआँ तेगाँ धूहि कै ॥

(ਉਨ੍ਹਾ) ਸਾਰੀਆਂ ਨੇ ਤਲਵਾਰਾ ਖਿਚ ਕੇ (ਦੇਵੀ ਉਤੇ) ਚਲਾ ਦਿੱਤੀਆਂ।

ਦੁਰਗਾ ਸਭ ਬਚਾਈਆਂ ਢਾਲ ਸੰਭਾਲ ਕੈ ॥

दुरगा सभ बचाईआँ ढाल संभाल कै ॥

ਦੁਰਗਾ ਨੇ ਢਾਲ ਲੈ ਕੇ ਸਭ ਤੋਂ (ਆਪਣੇ ਆਪ ਨੂੰ) ਬਚਾ ਲਿਆ।

ਦੇਵੀ ਆਪ ਚਲਾਈਆਂ ਤਕਿ ਤਕਿ ਦਾਨਵੀ ॥

देवी आप चलाईआँ तकि तकि दानवी ॥

(ਫਿਰ) ਦੇਵੀ ਨੇ (ਦੈਂਤ-ਸੂਰਤਾ ਨੂੰ) ਵੇਖ ਵੇਖ ਕੇ (ਤਲਵਾਰਾ) ਚਲਾਈਆਂ।

ਲੋਹੂ ਨਾਲਿ ਡੁਬਾਈਆਂ ਤੇਗਾਂ ਨੰਗੀਆਂ ॥

लोहू नालि डुबाईआँ तेगाँ नंगीआँ ॥

(ਉਸ ਨੇ ਦੈਂਤਾ ਦੇ) ਲਹੂ ਨਾਲ ਨੰਗੀਆਂ ਤਲਵਾਰਾ ਭਿਉਂ ਲਈਆਂ।

ਸਾਰਸੁਤੀ ਜਨੁ ਨਾਈਆਂ ਮਿਲ ਕੈ ਦੇਵੀਆਂ ॥

सारसुती जनु नाईआँ मिल कै देवीआँ ॥

(ਇਉਂ ਪ੍ਰਤੀਤ ਹੁੰਦਾ ਹੈ) ਮਾਨੋ ਦੇਵੀਆਂ ਨੇ ਮਿਲ ਕੇ ਸਰਸਵਤੀ ਨਦੀ ਵਿਚ ਇਸ਼ਨਾਨ ਕੀਤਾ ਹੋਵੇ।

ਸਭੇ ਮਾਰ ਗਿਰਾਈਆਂ ਅੰਦਰਿ ਖੇਤ ਦੈ ॥

सभे मार गिराईआँ अंदरि खेत दै ॥

(ਦੇਵੀ ਨੇ ਰਕਤਬੀਜ ਦੀਆਂ ਸਾਰੀਆਂ ਸੂਰਤਾ ਨੂੰ) ਯੁੱਧ-ਭੂਮੀ ਵਿਚ ਮਾਰ ਕੇ ਡਿਗਾ ਦਿੱਤਾ ਹੈ।

ਤਿੱਦੂੰ ਫੇਰਿ ਸਵਾਈਆਂ ਹੋਈਆਂ ਸੂਰਤਾਂ ॥੪੦॥

तिद्दूँ फेरि सवाईआँ होईआँ सूरताँ ॥४०॥

(ਪਰ ਰਕਤ-ਬੀਜ ਦੀਆਂ ਸੂਰਤਾ) ਅਗੇ ਨਾਲੋਂ ਵੀ ਸਵਾਈਆਂ ਹੋ ਗਈਆਂ ॥੪੦॥

ਸੂਰੀ ਸੰਘਰਿ ਰਚਿਆ ਢੋਲ ਸੰਖ ਨਗਾਰੇ ਵਾਇ ਕੈ ॥

सूरी संघरि रचिआ ढोल संख नगारे वाइ कै ॥

ਸੂਰਵੀਰਾ ਨੇ ਢੋਲ, ਸੰਖ ਅਤੇ ਨਗਾਰੇ ਵਜਾ ਕੇ ਯੁੱਧ ਸ਼ੁਰੂ ਕਰ ਦਿੱਤਾ ਹੈ।

ਚੰਡ ਚਿਤਾਰੀ ਕਾਲਕਾ ਮਨਿ ਬਾਹਲਾ ਰੋਸ ਬਢਾਇ ਕੈ ॥

चंड चितारी कालका मनि बाहला रोस बढाइ कै ॥

ਚੰਡੀ ਨੇ (ਆਪਣੇ) ਮਨ ਵਿਚ ਬਹੁਤੁ ਰੋਹ ਵਧਾ ਕੇ ਕਾਲਕਾ ਦਾ ਧਿਆਨ ਕੀਤਾ।

ਨਿਕਲੀ ਮੱਥਾ ਫੋੜਿ ਕੈ ਜਨ ਫਤੇ ਨੀਸਾਣ ਬਜਾਇ ਕੈ ॥

निकली मत्था फोड़ि कै जन फते नीसाण बजाइ कै ॥

(ਚੰਡੀ ਦਾ) ਮੱਥਾ ਫੋੜ ਕੇ (ਕਾਲਕਾ ਉਸ ਵਿਚੋਂ ਇਉਂ) ਨਿਕਲੀ ਮਾਨੋ ਜਿਤ ਦਾ ਧੌਂਸਾ ਵਜਾ ਕੇ ਨਿਕਲੀ ਹੋਵੇ।

ਜਾਗ ਸੁ ਜੰਮੀ ਜੁਧ ਨੋ ਜਰਵਾਣਾ ਜਣੁ ਮਰੜਾਇ ਕੈ ॥

जाग सु जंमी जुध नो जरवाणा जणु मरड़ाइ कै ॥

ਅਗਨੀ ('ਜਾਗਿ') ਰੂਪੀ ਕਾਲਕਾ ਯੁੱਧ ਕਰਨ ਲਈ ਚਲ ਪਈ ਮਾਨੋ ਸ਼ਿਵ (ਮਰੜਾਇ) ਤੋਂ ਵੀਰ ਭਦ੍ਰ (ਪੈਦਾ ਹੋਇਆ ਹੋਵੇ)।

ਦਲ ਵਿਚਿ ਘੇਰਾ ਘੱਤਿਆ ਜਣ ਸੀਂਹ ਤੁਰਿਆ ਗਣਿਣਾਇ ਕੈ ॥

दल विचि घेरा घत्तिआ जण सींह तुरिआ गणिणाइ कै ॥

(ਕਾਲਕਾ ਨੇ) ਰਣ ਵਿਚ ਅਜਿਹਾ ਘੇਰਾ ਪਾ ਦਿੱਤਾ (ਜਾ ਰੌਲਾ ਪਾ ਦਿੱਤਾ ਹੈ) ਮਾਨੋ ਸ਼ੇਰ ਗਰਜਦਾ ਹੋਵੇ।

ਆਪ ਵਿਸੂਲਾ ਹੋਇਆ ਤਿਹੁ ਲੋਕਾਂ ਤੇ ਖੁਨਸਾਇ ਕੈ ॥

आप विसूला होइआ तिहु लोकाँ ते खुनसाइ कै ॥

ਤਿੰਨਾ ਲੋਕਾ ਉਤੇ ਖਿਝ ਕੇ ਆਪ ਬਹੁਤ ਕ੍ਰੋਧਵਾਨ ਹੋ ਗਿਆ।

ਰੋਹ ਸਿਧਾਇਆਂ ਚਕ੍ਰ ਪਾਨ ਕਰ ਨਿੰਦਾ ਖੜਗ ਉਠਾਇ ਕੈ ॥

रोह सिधाइआँ चक्र पान कर निंदा खड़ग उठाइ कै ॥

(ਦੁਰਗਾ ਅਤੇ ਕਾਲਕਾ) ਹੱਥ ਵਿਚ ਚਕਰ ਅਤੇ ਨੰਦਗ ਨਾ ਦੀ ਤਲਵਾਰ ਚੁਕ ਕੇ ਗੁੱਸੇ ਨਾਲ ਭਰੀਆਂ ਚਲ ਪਈਆਂ।

ਅਗੈ ਰਾਕਸ ਬੈਠੇ ਰੋਹਲੇ ਤੀਰੀ ਤੇਗੀ ਛਹਬਰ ਲਾਇ ਕੈ ॥

अगै राकस बैठे रोहले तीरी तेगी छहबर लाइ कै ॥

ਅਗੇ ਕ੍ਰੋਧਵਾਨ ਰਾਖਸ਼ ਤੀਰਾ ਅਤੇ ਤਲਵਾਰਾ ਦੀ ਝੜੀ ਲਾਈ ਬੈਠੇ ਸਨ।

ਪਕੜ ਪਛਾੜੇ ਰਾਕਸਾਂ ਦਲ ਦੈਤਾਂ ਅੰਦਰਿ ਜਾਇ ਕੈ ॥

पकड़ पछाड़े राकसाँ दल दैताँ अंदरि जाइ कै ॥

ਦੈਂਤਾ ਦੇ ਦਲ ਦੇ ਅੰਦਰ ਜਾ ਕੇ (ਦੁਰਗਾ ਅਤੇ ਕਾਲਕਾ ਨੇ) ਰਾਖਸ਼ਾ ਨੂੰ ਪਕੜ ਕੇ ਪਛਾੜ ਸੁਟਿਆ।

ਬਹੁ ਕੇਸੀ ਪਕੜਿ ਪਛਾੜਿਅਨਿ ਤਿਨ ਅੰਦਰਿ ਧੂਮ ਰਚਾਇ ਕੈ ॥

बहु केसी पकड़ि पछाड़िअनि तिन अंदरि धूम रचाइ कै ॥

ਬਹੁਤਿਆਂ ਨੂੰ ਵਾਲਾ ਤੋਂ ਪਕੜ ਕੇ ਪਟਕਾ ਸੁਟਿਆ ਅਤੇ ਉਨ੍ਹਾ (ਦੇ ਦਲ ਵਿਚ) ਊਧਮ ਮਚਾ ਦਿੱਤਾ।

ਬਡੇ ਬਡੇ ਚੁਣ ਸੂਰਮੇ ਗਹਿ ਕੋਟੀ ਦਏ ਚਲਾਇ ਕੈ ॥

बडे बडे चुण सूरमे गहि कोटी दए चलाइ कै ॥

ਵੱਡੇ ਵੱਡੇ ਸੂਰਮਿਆਂ ਨੂੰ ਚੁਣ ਕੇ ਅਤੇ ਕਰੋੜਾ ਨੂੰ ਪਕੜ ਕੇ ਦੂਰ ਸੁਟ ਦਿੱਤਾ।

ਰਣ ਕਾਲੀ ਗੁੱਸਾ ਖਾਇ ਕੈ ॥੪੧॥

रण काली गुस्सा खाइ कै ॥४१॥

ਰਣਭੂਮੀ ਵਿਚ ਗੁੱਸਾ ਖਾ ਕੇ (ਕਾਲਕਾ ਨੇ ਅਜਿਹਾ ਕੁਝ ਕੀਤਾ) ॥੪੧॥

ਦੁਹਾ ਕੰਧਾਰਾ ਮੁਿਹ ਜੁੜੇ ਅਣੀਆਰਾ ਚੋਈਆਂ ॥

दुहा कंधारा मुिह जुड़े अणीआरा चोईआँ ॥

(ਸੂਰਮਿਆਂ ਦੀਆਂ) ਦੋਵੇਂ ਕਤਾਰਾ ਆਹਮੋ ਸਾਹਮਣੇ ਡਟ ਗਈਆਂ ਸਨ ਅਤੇ ਤਿਖੀਆਂ ਬਰਛੀਆਂ ਵਿਚੋਂ ਲਹੂ ਚੋ ਰਿਹਾ ਸੀ।

ਧੂਹਿ ਕਿਰਪਾਣਾਂ ਤਿੱਖੀਆ ਨਾਲ ਲੋਹੂ ਧੋਈਆਂ ॥

धूहि किरपाणाँ तिक्खीआ नाल लोहू धोईआँ ॥

(ਸੂਰਮਿਆਂ ਨੇ) ਤੇਜ਼ ਤਲਵਾਰਾ ਖਿਚ ਕੇ ਲਹੂ ਨਾਲ ਧੋਈਆਂ ਸਨ।

ਹੂਰਾਂ ਸ੍ਰਣਵਤ ਬੀਜ ਨੰੂ ਘਤਿ ਘੇਿਰ ਖਲੋਈਆਂ ॥

हूराँ स्रणवत बीज नंू घति घेिर खलोईआँ ॥

(ਇੰਜ ਪ੍ਰਤੀਤ ਹੁੰਦਾ ਹੈ ਕਿ) ਹੂਰਾ ਰਕਤ-ਬੀਜ ਨੂੰ ਘੇਰ ਕੇ ਖਲੋ ਗਈਆਂ ਹਨ,

ਲਾੜਾ ਵੇਖਣਿ ਲਾੜੀਆਂ ਚਉਗਿਰਦੈ ਹੋਈਆਂ ॥੪੨॥

लाड़ा वेखणि लाड़ीआँ चउगिरदै होईआँ ॥४२॥

(ਜਿਵੇਂ) ਲਾੜੇ ਨੂੰ ਵੇਖਣ ਲਈ ਸੁੰਦਰੀਆਂ ਚੌਹਾ ਪਾਸੇ ਹੋ ਗਈਆਂ ਹੋਣ ॥੪੨॥

ਚੋਬੀ ਧਉਸੀ ਪਾਈਆਂ ਦਲਾਂ ਮੁਕਾਬਲਾ ॥

चोबी धउसी पाईआँ दलाँ मुकाबला ॥

ਨਗਾਰਚੀ ਨੇ ਧੌਂਸੇ (ਉਤੇ ਚੋਟ ਮਾਰੀ ਅਤੇ) ਦੋਹਾ ਦਲਾ ਦਾ ਮੁਕਾਬਲਾ ਸ਼ੁਰੂ ਹੋ ਗਿਆ।

ਦਸਤੀ ਧੂਹ ਨਚਾਈਆਂ ਤੇਗਾਂ ਤਿਖੀਆਂ ॥

दसती धूह नचाईआँ तेगाँ तिखीआँ ॥

(ਸੂਰਵੀਰਾ ਨੇ) ਹੱਥਾ ਵਿਚ ਤਿਖੀਆਂ ਤਲਵਾਰਾ ਖਿਚ ਕੇ ਨੰਗੀਆਂ ਨਚਾਈਆਂ

ਸੂਰਿਆਂ ਦੇ ਤਨ ਲਾਈਆਂ ਗੋਸ਼ਤ ਗਿੱਧੀਆਂ ॥

सूरिआँ दे तन लाईआँ गोशत गिद्धीआँ ॥

ਅਤੇ ਮਾਸ (ਨੂੰ ਖਾਣ ਲਈ) ਗਿਝੀਆਂ ਹੋਈਆਂ ਨੂੰ ਸੂਰਮਿਆਂ ਦੇ ਸ਼ਰੀਰਾ ਵਿਚ ਲਗਾ ਦਿੱਤਾ।

ਬਿੱਧਣ ਰਾਤੀ ਆਈਆਂ ਮਰਦਾਂ ਘੋੜਿਆਂ ॥

बिद्धण राती आईआँ मरदाँ घोड़िआँ ॥

ਮਰਦਾ ਅਤੇ ਘੋੜਿਆਂ ਨੂੰ ਦੁਖਦਾਇਕ ਰਾਤਾ ਆ ਗਈਆਂ।

ਜੋਗਣੀਆਂ ਮਿਲਿ ਧਾਈਆਂ ਲੋਹੂ ਭੱਖਣਾ ॥

जोगणीआँ मिलि धाईआँ लोहू भक्खणा ॥

ਜੋਗਣਾ ਮਿਲ ਕੇ ਭਜੀਆਂ ਆ ਰਹੀਆਂ ਸਨ ਕਿਉਂਕਿ (ਉਨ੍ਹਾ ਨੇ) ਲਹੂ ਪੀਣਾ ਸੀ।

ਫਉਜਾਂ ਮਾਰਿ ਹਟਾਈਅਥ ਦੇਵਾਂ ਦਾਨਵਾਂ ॥

फउजाँ मारि हटाईअथ देवाँ दानवाँ ॥

ਦੇਵੀ ਨੇ ਦੈਂਤਾ ਦੀਆਂ ਫ਼ੌਜਾ ਮਾਰ ਕੇ ਹਟਾ ਦਿੱਤੀਆਂ ਸਨ।

ਭਜਦੀ ਕਥਾ ਸੁਣਾਈਆਂ ਰਾਜੇ ਸੁੰਭ ਥੈ ॥

भजदी कथा सुणाईआँ राजे सुँभ थै ॥

(ਉਨ੍ਹਾ ਨੇ) ਭਜ ਕੇ ਰਾਜੇ ਸ਼ੁੰਭ ਨੂੰ ਸਾਰੀਆਂ ਗੱਲਾ ਦਸੀਆਂ ਸਨ

ਭੁਈਂ ਨ ਪਉਣੈ ਪਾਈਆਂ ਬੂੰਦਾ ਰਕਤ ਦੀਆਂ ॥

भुईं न पउणै पाईआँ बूँदा रकत दीआँ ॥

(ਕਿ ਕਾਲਕਾ ਨੇ ਰਕਤ-ਬੀਜ ਦੇ) ਲਹੂ ਦੀਆਂ ਬੂੰਦਾ ਧਰਤੀ ਉਤੇ ਪੈਣ ਹੀ ਨਹੀਂ ਦਿੱਤੀਆਂ।

ਕਾਲੀ ਖੇਤ ਖਪਾਈਆਂ ਸਭੈ ਸੂਰਤਾਂ ॥

काली खेत खपाईआँ सभै सूरताँ ॥

ਕਾਲਕਾ ਨੇ ਯੁੱਧ-ਭੂਮੀ ਵਿਚ (ਰਕਤ-ਬੀਜ ਦੇ ਲਹੂ ਤੋਂ ਪੈਦਾ ਹੋਈਆਂ) ਸੂਰਤਾ ਨਸ਼ਟ ਕਰ ਦਿੱਤੀਆਂ।

ਬਹੁਤੀ ਸਿਰੀ ਵਿਹਾਈਆਂ ਘੜੀਆਂ ਕਾਲ ਕੀਆ ॥

बहुती सिरी विहाईआँ घड़ीआँ काल कीआ ॥

ਬਹੁਤਿਆਂ ਦੇ ਸਿਰ ਤੇ ਕਾਲ ਦੀ ਘੜੀਆਂ ਬੀਤੀਆਂ ਸਨ।

ਜਾਣਿ ਨ ਜਾਏ ਮਾਈਆਂ ਜੂਝੇ ਸੂਰਮੇ ॥੪੩॥

जाणि न जाए माईआँ जूझे सूरमे ॥४३॥

(ਇਤਨੇ ਸੂਰਮੇ ਮਾਰੇ ਗਏ ਹਨ ਕਿ) ਲਗਦਾ ਹੈ (ਉਨ੍ਹਾ ਨੂੰ) ਮਾਵਾ ਨੇ ਜੰਮਿਆ ਹੀ ਨਹੀਂ ਸੀ ॥੪੩॥

ਸੁੰਭ ਸੁਣੀ ਕਰਹਾਲੀ ਸ੍ਰਣਵਤ ਬੀਜ ਦੀ ॥

सुँभ सुणी करहाली स्रणवत बीज दी ॥

ਸ਼ੁੰਭ ਨੇ ਰਕਤ-ਬੀਜ ਦੀ ਮਾੜੀ ਖ਼ਬਰ ਸੁਣੀ।

ਰਣ ਵਿਚਿ ਕਿਨੈ ਨ ਝਾਲੀ ਦੁਰਗਾ ਆਂਵਦੀ ॥

रण विचि किनै न झाली दुरगा आँवदी ॥

(ਇਹ ਵੀ ਸੁਣਿਆ ਕਿ) ਰਣਭੂਮੀ ਵਿਚ ਆਉਂਦੀ ਹੋਈ ਦੁਰਗਾ ਦੀ ਝਾਲ ਕਿਸੇ ਨਾ ਝਲੀ।

ਬਹੁਤੇ ਬੀਰ ਜਟਾਲੀ ਉਠੇ ਆਖਿ ਕੈ ॥

बहुते बीर जटाली उठे आखि कै ॥

(ਉਦੋਂ ਹੀ) ਬਹੁਤ ਜਟਾਧਾਰੀ ਵੀਰ (ਰਾਖਸ਼ ਇਹ) ਕਹਿੰਦੇ ਹੋਏ ਉਠੇ

ਚੋਟਾ ਪਾਨ ਤਬਾਲੀ ਜਾਸਨ ਜੁੱਧ ਨੰੂ ॥

चोटा पान तबाली जासन जुद्ध नं ू ॥

ਕਿ ਨਗਾਰਿਆਂ ਉਤੇ ਚੋਟਾ ਲਾ ਦਿਓ (ਕਿਉਂਕਿ ਉਹ) ਯੁੱਧ ਨੂੰ ਜਾਣਗੇ।

ਥਰਿ ਥਰਿ ਪ੍ਰਿਥਮੀ ਚਾਲੀ ਦਲਾਂ ਚੜੰਦਿਆਂ ॥

थरि थरि पृथमी चाली दलाँ चड़ंदिआँ ॥

(ਰਾਖਸ਼ਾ ਦੇ) ਦਲਾ ਦੀ ਚੜ੍ਹਤ ਨਾਲ ਧਰਤੀ ਥਰ-ਥਰ ਕੰਬਣ ਲਗ ਗਈ

ਨਾਉ ਜਿਵੇ ਹੈ ਹਾਲੀ ਸਹੁ ਦਰੀਆਉ ਵਿਚਿ ॥

नाउ जिवे है हाली सहु दरीआउ विचि ॥

ਜਿਵੇਂ ਸ਼ਹੁ ਦਰਿਆ ਵਿਚ ਨੌਕਾ ਹਿਲਦੀ ਹੈ।

ਧੂੜਿ ਉਤਾਹਾਂ ਘਾਲੀ ਛੜੀ ਤੁਰੰਗਮਾਂ ॥

धूड़ि उताहाँ घाली छड़ी तुरंगमाँ ॥

ਘੋੜਿਆਂ ਦੇ ਖੁਰਾ ਨੇ ਧੂੜ ਉਪਰ ਵਲ ਉਡਾ ਦਿੱਤੀ

ਜਾਣਿ ਪੁਕਾਰੂ ਚਾਲੀ ਧਰਤੀ ਇੰਦ੍ਰ ਥੈ ॥੪੪॥

जाणि पुकारू चाली धरती इंद्र थै ॥४४॥

ਮਾਨੋ ਧਰਤੀ ਪੁਕਾਰ ਕਰਨ ਲਈ ਇੰਦਰ ਕੋਲ ਚਲੀ ਹੋਵੇ ॥੪੪॥

ਆਹਰਿ ਮਿਲਿਆ ਆਹਰੀਆਂ ਸੈਣ ਸੂਰਿਆਂ ਸਾਜੀ ॥

आहरि मिलिआ आहरीआँ सैण सूरिआँ साजी ॥

ਉਦਮੀਆਂ ਨੂੰ ਰੁਝੇਵਾ ਮਿਲ ਗਿਆ ਅਤੇ ਸੂਰਮਿਆਂ ਨੇ ਸੈਨਾ ਸਜਾ ਲਈ।

ਚੱਲੇ ਸਉਹੇ ਦੁਰਗਸਾਹ ਜਣ ਕਾਬੈ ਹਾਜੀ ॥

चल्ले सउहे दुरगसाह जण काबै हाजी ॥

(ਉਹ) ਦੁਰਗਾ ਦੇ ਸਾਹਮਣੇ ਇਸ ਤਰ੍ਹਾ ਚਲੇ ਸਨ ਮਾਨੋ ਹਾਜੀ ਕਾਬੇ (ਵਲ ਜਾਦੇ ਹੋਣ)।

ਤੀਰੀ ਤੇਗੀ ਜਮਧੜੀ ਰਣਿ ਵੰਡੀ ਭਾਜੀ ॥

ਤੀਰੀ ਤੇਗੀ ਜਮਧੜ੍ਹੀ ਰਣਿ ਵੰਡੀ ਭਾਜੀ ॥

ਤੀਰਾ, ਤਲਵਾਰਾ ਅਤੇ ਕਟਾਰਾ ('ਜਮਧੜੀ') ਦੀ ਰਣ ਵਿਚ ਭਾਜੀ ਵੰਡੀ ਗਈ।

ਇਕ ਘਾਇਲ ਘੁਮਨਿ ਸੂਰਮੇ ਜਣੁ ਮਕਤਬ ਕਾਜੀ ॥

इक घाइल घुमनि सूरमे जणु मकतब काजी ॥

ਇਕ ਜ਼ਖਮੀ ਹੋਏ ਸੂਰਮੇ (ਰਣ ਵਿਚ ਇਉਂ) ਘੁੰਮ ਰਹੇ ਸਨ ਮਾਨੋ ਮਦਰਸੇ ਵਿਚ ਕਾਜ਼ੀ (ਕੁਰਾਨ ਪੜ੍ਹਾਉਂਦਾ ਘੁੰਮ ਰਿਹਾ ਹੋਵੇ)।

ਇਕ ਬੀਰ ਪਰੋਤੇ ਬਰਛੀਏ ਜਿਉ ਝੁਕ ਪਉਨ ਨਿਵਾਜੀ ॥

इक बीर परोते बरछीए जिउ झुक पउन निवाजी ॥

ਇਕ ਵੀਰ ਯੋਧੇ ਬਰਛੀਆਂ ਨਾਲ ਪਰੁਚੇ (ਇਉਂ ਅਗੇ ਨੂੰ ਝੁਕੇ ਹੋਏ ਸਨ) ਜਿਵੇਂ ਨਮਾਜ਼ੀ (ਨਮਾਜ਼ ਪੜ੍ਹਨ ਵੇਲੇ) ਝੁਕਦੇ ਹਨ।

ਇਕ ਦੁਰਗਾ ਸਉਹੇ ਖੁਨਸ ਕੈ ਖੁਣਸਾਇਨ ਤਾਜੀ ॥

इक दुरगा सउहे खुनस कै खुणसाइन ताजी ॥

ਇਕ (ਸੂਰਮੇ) ਕ੍ਰੋਧਵਾਨ ਹੋ ਕੇ ਘੋੜੇ ਨੂੰ ਚਮਕਾ ਦੇ ਦੁਰਗਾ ਦੇ ਸਾਹਮਣੇ ਜਾਦੇ ਸਨ,

ਇਕ ਧਾਵਨ ਦੁਰਗਾ ਸਾਮ੍ਹਣੇ ਜਿਉ ਭੁਖਿਆਏ ਪਾਜੀ ॥

इक धावन दुरगा साम्हणे जिउ भुखिआए पाजी ॥

ਇਕ ਦੁਰਗਾ ਦੇ ਸਾਹਮਣੇ ਇਸ ਤਰ੍ਹਾ ਧਾ ਕੇ ਜਾਦੇ ਹਨ, ਜਿਵੇਂ ਭੁਖੇ ਪਾਜੀ ਹਨ।

ਕਦੇ ਨ ਰੱਜੇ ਜੁਝ ਤੇ ਰਜਿ ਹੋਏ ਰਾਜੀ ॥੪੫॥

कदे न रज्जे जुझ ते रजि होए राजी ॥४५॥

(ਉਹ ਯੋਧੇ) ਕਦੇ ਵੀ ਯੁੱਧ ਕਰਕੇ ਰਜਦੇ ਨਹੀਂ ਸਨ ਅਤੇ ਨਾ ਹੀ ਖੁਸ਼ ਹੁੰਦੇ ਸਨ ॥੪੫॥

ਬੱਜੇ ਸੰਗਲੀਆਲੇ ਸੰਘਰ ਡੋਹਰੇ ॥

बज्जे संगलीआले संघर डोहरे ॥

ਸੰਗਲਾ ਵਾਲੇ ਦੂਹਰੇ ਨਗਾਰੇ ('ਸੰਘਰਿ') ਵਜ ਰਹੇ ਸਨ।

ਡਹੇ ਜੁ ਖੇਤ ਜਟਾਲੇ ਹਾਠਾਂ ਜੋੜਿ ਕੈ ॥

डहे जु खेत जटाले हाठाँ जोड़ि कै ॥

ਜਟਾਧਾਰੀ ਯੋਧੇ ਕਤਾਰਾ ਬੰਨ੍ਹ ਕੇ ਯੁੱਧ ਵਿਚ ਜੁਟ ਗਏ ਸਨ।

ਨੇਜੇ ਬੰਬਲੀਆਲੇ ਦਿੱਸਨ ਓਰੜੇ ॥

नेजे बंबलीआले दिस्सन ओरड़े ॥

ਫੁੰਮਣਾ ਵਾਲੇ ਨੇਜ਼ੇ (ਇਉਂ) ਉਲਰੇ ਹੋਏ ਦਿਸ ਰਹੇ ਸਨ

ਚੱਲੇ ਜਾਣ ਜਟਾਲੇ ਨਾਵਣ ਗੰਗ ਨੂੰ ॥੪੬॥

चल्ले जाण जटाले नावण गंग नूँ ॥४६॥

ਮਾਨੋ ਸਾਧੂ ਲੋਕ ('ਜਟਾਲੇ') ਗੰਗਾ ਨਹਾਉਣ ਨੂੰ ਚਲੇ ਹੋਣ ॥੪੬॥

ਦੁਰਗਾ ਅਤੈ ਦਾਨਵੀ ਸੂਲ ਹੋਈਆਂ ਕੰਗਾ ॥

दुरगा अतै दानवी सूल होईआँ कंगा ॥

ਦੁਰਗਾ ਅਤੇ ਦੈਂਤਾ ਦੇ ਦਲ (ਇਕ ਦੂਜੇ ਦੇ ਸਾਹਮਣੇ) ਡਟ ਗਏ (ਅਰਥਾਤ ਸੂਲ ਵਾਗ ਚੁੱਭਣ ਲਗ ਗਏ)।

ਵਾਛੜ ਘੱਤੀ ਸੂਰਿਆਂ ਵਿਚ ਖੇਤ ਖਤੰਗਾਂ ॥

वाछड़ घत्ती सूरिआँ विच खेत खतंगाँ ॥

ਸੂਰਮਿਆਂ ਨੇ ਰਣ-ਭੂਮੀ ਵਿਚ ਤੀਰਾ ('ਖਤੰਗਾ') ਦੀ ਵਾਛੜ ਲਗਾ ਦਿੱਤੀ।

ਧੂਹਿ ਕ੍ਰਿਪਾਣਾ ਤਿੱਖੀਆਂ ਬਢ ਲਾਹਨਿ ਅੰਗਾਂ ॥

धूहि कृपाणा तिक्खीआँ बढ लाहनि अंगाँ ॥

ਤਿਖੀਆਂ ਤਲਵਾਰਾ ਨੂੰ ਖਿਚ ਕੇ ਅੰਗਾ ਨੂੰ ਲਗਾਉਂਦੇ ਸਨ ਅਤੇ ਵਢ ਦਿੰਦੇ ਸਨ।

ਪਹਲਾ ਦਲਾਂ ਮਿਲੰਦਿਆਂ ਭੇੜੁ ਪਾਇਆ ਨਿਹੰਗਾਂ ॥੪੭॥

पहला दलाँ मिलंदिआँ भेड़ु पाइआ निहंगाँ ॥४७॥

ਫ਼ੌਜਾ ਦੇ ਮਿਲਦਿਆਂ ਹੀ ਪਹਿਲਾ ਭੇੜ ਬਹੁਤ ਦਲੇਰ ਯੋਧਿਆਂ ('ਨਿਹੰਗਾ') ਵਿਚ ਹੋਇਆ ॥੪੭॥

ਓਰੜ ਫਉਜਾਂ ਆਈਆਂ ਬੀਰ ਚੜੇ ਕੰਧਾਰੀ ॥

ओरड़ फउजाँ आईआँ बीर चड़े कंधारी ॥

ਫ਼ੌਜਾ ਉਲਰ ਕੇ ਆ ਗਈਆਂ ਸਨ ਅਤੇ ਵੀਰ ਯੋਧਿਆਂ ਨੇ ਕਤਾਰਾ ਬੰਨ੍ਹ ਕੇ ਚੜ੍ਹਾਈ ਕੀਤੀ ਸੀ।

ਸੜਕ ਮਿਆਨੋ ਕਢੀਆਂ ਤਿੱਖੀਆ ਤਰਵਾਰੀ ॥

सड़क मिआनो कढीआँ तिक्खीआ तरवारी ॥

(ਉਨ੍ਹਾ ਨੇ) ਸੜਕ ਸੜਕ ਕਰਦੀਆਂ ਤਿਖੀਆਂ ਤਲਵਾਰਾ ਮਿਆਨਾ ਵਿਚੋਂ ਖਿਚ ਲਈਆਂ।

ਕੜਕ ਉਠੇ ਰਣ ਮੱਚਿਆ ਵੱਡੇ ਹੰਕਾਰੀ ॥

कड़क उठे रण मच्चिआ वड्डे हंकारी ॥

ਵੱਡੇ ਹੰਕਾਰ ਵਾਲੇ ਸੂਰਮੇ ਕੜਕ ਉਠੇ ਅਤੇ (ਘੋਰ) ਯੁੱਧ ਸ਼ੁਰੂ ਹੋ ਗਿਆ।

ਸਿਰ ਧੜ ਬਾਹਾਂ ਗਨ ਲੇ ਫੁਲ ਜੇਹੈ ਬਾੜੀ ॥

सिर धड़ बाहाँ गन ले फुल जेहै बाड़ी ॥

ਸਿਰ, ਧੜ ਅਤੇ ਬਾਹਵਾ ਦੇ ਟੁਕੜੇ (ਯੁੱਧ-ਭੂਮੀ ਵਿਚ ਇੰਜ ਪਏ ਹਨ) ਜਿਵੇਂ ਬਗੀਚੀ ਵਿਚ ਫੁਲ ਖਿੜੇ ਹੋਏ ਹੋਣ।

ਜਾਪੇ ਕਟੇ ਬਾਢੀਆਂ ਰੁਖ ਚੰਦਨਿ ਆਰੀ ॥੪੮॥

जापे कटे बाढीआँ रुख चंदनि आरी ॥४८॥

(ਜਾ) ਇੰਜ ਪ੍ਰਤੀਤ ਹੁੰਦਾ ਹੈ ਕਿ ਤ੍ਰਖਾਣਾ ਨੇ ਆਰੀਆਂ ਨਾਲ ਚੰਦਨ ਦੇ ਬ੍ਰਿਛ ਕਟ-ਕਟ ਕੇ (ਸੁਟੇ ਹੋਣ) ॥੪੮॥

ਦੁਹਾ ਕੰਧਾਰਾ ਮੁਹਿ ਜੁੜੇ ਜਾ ਸੱਟ ਪਈ ਖਰਵਾਰ ਕਉ ॥

दुहा कंधारा मुहि जुड़े जा सट्ट पई खरवार कउ ॥

ਜਦੋਂ ਵੱਡੇ ਨਗਾਰੇ ('ਖਰਵਾਰ') ਉਤੇ ਸੱਟ ਪਈ ਤਾ ਦੋਹਾ ਪਾਸਿਆਂ ਦੀਆਂ ਸੈਨਿਕ) ਟੁਕੜੀਆਂ ਆਹਮੋ ਸਾਹਮਣੇ ਹੋ ਗਈਆਂ।

ਤਕ ਤਕ ਕੈਬਰਿ ਦੁਰਗਸਾਹ ਤਕ ਮਾਰੇ ਭਲੇ ਜੁਝਾਰ ਕਉ ॥

तक तक कैबरि दुरगसाह तक मारे भले जुझार कउ ॥

ਦੁਰਗਾ ਨੇ ਤਕ ਤਕ ਕੇ ਚੰਗਿਆਂ ਸੂਰਮਿਆਂ ਨੂੰ ਤੀਰ ਮਾਰੇ।

ਪੈਦਲ ਮਾਰੇ ਹਾਥੀਆਂ ਸੰਗਿ ਰਥ ਗਿਰੇ ਅਸਵਾਰ ਕਉ ॥

पैदल मारे हाथीआँ संगि रथ गिरे असवार कउ ॥

ਪੈਦਲਾ ਨੂੰ ਮਾਰਿਆ ਅਤੇ ਹਾਥੀਆਂ ਅਤੇ ਰਥਾ ਸਮੇਤ (ਉਨ੍ਹਾ ਦੇ) ਸਵਾਰਾ ਨੂੰ ਮਾਰਿਆ।

ਸੋਹਨ ਸੰਜਾ ਬਾਗੜਾ ਜਣੁ ਲੱਗੇ ਫੱੁਲ ਅਨਾਰ ਕਉ ॥

सोहन संजा बागड़ा जणु लग्गे फ्ुल अनार कउ ॥

(ਸੂਰਮਿਆਂ ਦੇ) ਕਵਚਾ ਵਿਚ (ਤੀਰਾ ਦੀਆਂ) ਬਾਗੜਾ ਇਉਂ ਸ਼ੋਭ ਰਹੀਆਂ ਹਨ, ਮਾਨੋ ਅਨਾਰ (ਦੇ ਬ੍ਰਿਛ) ਨੂੰ ਫੂਲ ਲਗੇ ਹੋਣ।

ਗੱੁਸੇ ਆਈ ਕਾਲਕਾ ਹਥਿ ਸੱਜੇ ਲੈ ਤਲਵਾਰ ਕਉ ॥

ग्ुसे आई कालका हथि सज्जे लै तलवार कउ ॥

ਸਜੇ ਹੱਥ ਵਿਚ ਤਲਵਾਰ ਲੈ ਕੇ ਕਾਲਕਾ ਗੁੱਸੇ ਵਿਚ ਆਈ।

ਏਦੂ ਪਾਰਉ ਓਤ ਪਾਰ ਹਰਨਾਕਸਿ ਕਈ ਹਜਾਰ ਕਉ ॥

एदू पारउ ओत पार हरनाकसि कई हजार कउ ॥

(ਦੈਂਤ ਫ਼ੌਜ ਦੇ) ਇਕ ਪਾਸਿਓਂ ਦੂਜੇ ਪਾਸੇ ਵਲ (ਨਿਕਲਦੀ ਗਈ ਅਤੇ) ਹਰਨਾਕਸ਼ ਵਰਗੇ ਕਈ ਹਜ਼ਾਰਾ ਰਾਖਸ਼ਾ ਨੂੰ ਨਸ਼ਟ ਕਰ ਦਿੱਤਾ।

ਜਿਣ ਇੱਕਾ ਰਹੀ ਕੰਧਾਰ ਕਉ ॥

जिण इक्का रही कंधार कउ ॥

ਇਕਲਿਆਂ ਹੀ ਦੇਵੀ (ਦੈਂਤਾ ਦੇ) ਦਲ ਨੂੰ ਜਿਤ ਰਹੀ ਸੀ।

ਸਦ ਰਹਮਤ ਤੇਰੇ ਵਾਰ ਕਉ ॥੪੯॥

सद रहमत तेरे वार कउ ॥४९॥

(ਦੇਵੀ ਦੇ) ਵਾਰ ਨੂੰ ਸਦਾ ਸ਼ਾਬਾਸ਼ ਹੈ (ਜਾ ਕਵੀ ਦੇਵੀ ਦੇ ਵਾਰ ਤੋਂ ਕੁਰਬਾਨ ਹੈ) ॥੪੯॥

ਦੁਹਾ ਕੰਧਾਰਾ ਮੁਹਿ ਜੁੜੇ ਸੱਟ ਪਈ ਜਮਧਾਣ ਕਉ ॥

दुहा कंधारा मुहि जुड़े सट्ट पई जमधाण कउ ॥

(ਜਦੋਂ ਨਗਾਰੇ ਉਤੇ ਸਟ ਵਜੀ ਤਦੋਂ) ਦੋਹਾ (ਪਾਸਿਆਂ ਦੀਆਂ) ਫੌਜਾ ਆਹਮਣੇ ਸਾਹਮਣੇ ਹੋ ਗਈਆਂ।

ਤਦ ਖਿੰਗ ਨਸੁੰਭ ਨਚਾਇਆ ਡਾਲਿ ਉਪਰਿ ਬਰਗਸਤਾਣ ਕਉ ॥

तद खिंग नसुँभ नचाइआ डालि उपरि बरगसताण कउ ॥

ਤਦੋਂ ਨਿਸ਼ੁੰਭ ਨੇ (ਆਪਣੇ) ਨੁਕਰੇ ਘੋੜੇ ਉਤੇ ਲੋਹੇ ਦਾ ਝੁਲ ('ਬਰਗਸਤਾਣ') ਪਾ ਕੇ ਨਚਾਇਆ।

ਫੜੀ ਬਿਲੰਦ ਮੰਗਾਇਉਸੁ ਫਰਮਾਇਸ ਕਰਿ ਮੁਲਤਾਨ ਕਉ ॥

ਫੜੀ ਬਿਲੰਦ ਮੰਗਾਇਉਸੁ ਫਰਮਾਇਸ ਕਰਿ ਮੁਲਤਾਨ ਕਉ ॥

ਚੌੜੀ ਫਟੀ ਵਾਲੀ ਵੱਡੀ ਕਮਾਨ (ਉਸ ਨੇ) ਹੱਥ ਵਿਚ ਪਕੜ ਲਈ (ਜੋ ਉਸ ਨੇ) ਉਚੇਚੀ ਫੁਰਮਾਇਸ਼ ਕਰ ਕੇ ਮੁਲਤਾਨ ਤੋਂ ਮੰਗਵਾਈ ਸੀ।

ਗੱੁਸੇ ਆਈ ਸਾਹਮਣੇ ਰਣ ਅੰਦਰਿ ਘੱਤਣ ਘਾਣ ਕਉ ॥

गु्से आई साहमणे रण अंदरि घत्तण घाण कउ ॥

(ਉਧਰੋਂ) ਗੁੱਸੇ ਨਾਲ ਭਰੀ ਹੋਈ (ਦੁਰਗਾ) ਰਣ ਵਿਚ ਘਮਸਾਨ ਮਚਾਉਣ ਲਈ (ਰਾਖਸ਼ ਦੇ) ਸਾਹਮਣੇ ਆ ਗਈ।

ਅਗੈ ਤੇਗ ਵਗਾਈ ਦੁਰਗਸਾਹ ਬਢ ਸੁੰਭਨ ਬਹੀ ਪਲਾਣ ਕਉ ॥

अगै तेग वगाई दुरगसाह बढ सुँभन बही पलाण कउ ॥

ਦੁਰਗਾ ਨੇ ਅਗੋਂ ਹੋ ਕੇ ਅਜਿਹੀ ਤਲਵਾਰ ਚਲਾਈ ਕਿ (ਉਹ) ਨਿਸ਼ੁੰਭ ਨੂੰ ਵੱਢ ਕੇ ਕਾਠੀ ('ਪਲਾਣੋ') ਤੋਂ ਵੀ ਪਾਰ ਨਿਕਲ ਗਈ।

ਰੜਕੀ ਜਾਇ ਕੈ ਧਰਤ ਕਉ ਬੱਢ ਪਾਖਰ ਬੱਢ ਕਿਕਾਣ ਕਉ ॥

रड़की जाइ कै धरत कउ बड्ढ पाखर बड्ढ किकाण कउ ॥

(ਅਤੇ ਫਿਰ) ਪਾਖਰ (ਲੋਹੇ ਦੀਆਂ ਤਾਰਾ ਦੀ ਬਣੀ ਝੁਲ) ਨੂੰ ਫਾੜ ਕੇ ਅਤੇ ਘੋੜੇ ਨੂੰ ਵਢ ਕੇ ਧਰਤੀ ਵਿਚ ਜਾ ਵਜੀ।

ਬੀਰ ਪਲਾਣੋ ਡਿੱਗਿਆ ਕਰਿ ਸਿਜਦਾ ਸੁੰਭ ਸੁਜਾਣ ਕਉ ॥

बीर पलाणो डिग्गिआ करि सिजदा सुँभ सुजाण कउ ॥

ਵੀਰ-ਯੋਧਾ (ਨਿਸੁੰਭ) ਕਾਠੀ ਤੋਂ (ਇਸ ਤਰ੍ਹਾ ਹੇਠਾ ਨੂੰ) ਡਿਗਿਆ ਮਾਨੋ ਸੂਝਵਾਨ ਸ਼ੁੰਭ ਨੂੰ ਸਿਜਦਾ ਕਰਦਾ ਹੋਵੇ।

ਸਾਬਾਸ ਸਲੋਣੇ ਖਾਨ ਕਉ ॥

साबास सलोणे खान कउ ॥

(ਕਾਵਿ-ਨਿਆਂ ਅਧੀਨ ਕਵੀ ਨੇ ਦੈਂਤ ਨਾਇਕ ਨੂੰ ਅਸੀਸ ਦਿੱਤੀ) ਸਾਵਲੇ ਰੰਗ ਵਾਲੇ ਖ਼ਾਨ ਨੂੰ ਸ਼ਾਬਾਸ਼ ਹੈ (ਸਲੋਣੇ ਖਾਨ ਦਾ ਅਰਥਾਤਰ 'ਸਲੂਣੇ ਖਾਣ ਵਾਲਾ')

ਸਦ ਸਾਬਾਸ ਤੇਰੇ ਤਾਣ ਕਉ ॥

सद साबास तेरे ताण कउ ॥

ਤੇਰੇ ਤ੍ਰਾਣ ਨੂੰ ਵੀ ਸ਼ਾਬਾਸ਼ ਹੈ,

ਤਾਰੀਫਾਂ ਪਾਨ ਚਬਾਨ ਕਉ ॥

तारीफाँ पान चबान कउ ॥

ਤੇਰਾ ਪਾਨ ਚਬਾਉਣਾ ਵੀ ਸ਼ਲਾਘਾ ਯੋਗ ਹੈ,

ਸਦ ਰਹਮਤ ਕੈਫਾਂ ਖਾਣ ਕਉ ॥

सद रहमत कैफाँ खाण कउ ॥

ਤੇਰੇ ਨਸ਼ੇ ਕਰਨ ਦੀ (ਬਾਣ) ਨੂੰ ਵੀ ਸ਼ਾਬਾਸ਼ ਹੈ,

ਸਦ ਰਹਮਤ ਤੁਰੇ ਨਚਾਣ ਕਉ ॥੫੦॥

सद रहमत तुरे नचाण कउ ॥५०॥

ਤੇਰੇ ਘੋੜਾ ਨਚਾਉਣ (ਦੀ ਵਿਧੀ) ਨੂੰ ਵੀ ਸ਼ਾਬਾਸ਼ ਹੈ ॥੫੦॥

ਦੁਰਗਾ ਅਤੈ ਦਾਨਵੀ ਗਹ ਸੰਘਰਿ ਕੱਥੇ ॥

दुरगा अतै दानवी गह संघरि कत्थे ॥

ਦੁਰਗਾ ਅਤੇ ਦੈਂਤਾ ਦਾ ਯੁੱਧ-ਭੂਮੀ ਨੂੰ ਗਾਹਦਿਆਂ ਫਿਰਨਾ ਕਥਨ-ਯੋਗ ਹੈ (ਸ਼ਲਾਘਾ ਯੋਗ ਹੈ)।

ਓਰੜ ਉੱਠੇ ਸੂਰਮੇ ਆ ਡਾਹੇ ਮੱਥੇ ॥

ओरड़ उट्ठे सूरमे आ डाहे मत्थे ॥

ਸੂਰਮਿਆਂ ਨੇ ਉਲਰ ਕੇ ਲੜਨ ਲਈ ਮੱਥੇ ਆਣ ਡਾਹੇ ਹਨ।

ਕੱਟ ਤੁਫੰਗੀ ਕੈਬਰੀ ਦਲ ਗਾਹਿ ਨਿੱਕਥੇ ॥

कट्ट तुफंगी कैबरी दल गाहि निक्कथे ॥

(ਇਹ ਸ਼ੂਰਵੀਰ) ਬੰਦੂਕਾ ਅਤੇ ਬਾਣਾ ('ਕੈਬਰੀ') ਨਾਲ ਕਟ ਕੇ ਦਲ ਨੂੰ ਗਾਹਣ ਲਈ ਨਿਕਲੇ ਹਨ।

ਦੇਖਣਿ ਜੰਗ ਫਰੇਸ਼ਤੇ ਅਸਮਾਨੋ ਲੱਥੇ ॥੫੧॥

देखणि जंग फरेशते असमानो लत्थे ॥५१॥

(ਅਜਿਹਾ ਅਦੁੱਤੀ) ਯੁੱਧ ਵੇਖਣ ਲਈ ਫਰਿਸ਼ਤੇ ਆਸਮਾਨ ਤੋਂ (ਹੇਠਾ ਉਤਰ ਆਏ ਹਨ) ॥੫੧॥

ਦੁਹਾ ਕੰਧਾਰਾਂ ਮੁਹ ਜੁੜੇ ਦਲ ਘੁਰੇ ਨਗਾਰੇ ॥

दुहा कंधाराँ मुह जुड़े दल घुरे नगारे ॥

ਨਗਾਰਿਆਂ ਦੇ ਗੂੰਜਣ ਨਾਲ ਦੋਹਾ ਦਲਾ ਦੀਆਂ ਕਤਾਰਾ ਆਹਮੋ ਸਾਹਮਣੇ ਹੋ ਗਈਆਂ।

ਓਰੜ ਆਏ ਸੂਰਮੇ ਸਿਰਦਾਰ ਅਣਿਆਰੇ ॥

ओरड़ आए सूरमे सिरदार अणिआरे ॥

ਵੱਡੇ ਵੱਡੇ ਜੁਝਾਰੂ ਸੈਨਾ-ਨਾਇਕ ਉਲਰ ਕੇ (ਯੁੱਧ ਵਿਚ) ਆ ਗਏ।

ਲੈ ਕੇ ਤੇਗਾਂ ਬਰਛੀਆਂ ਹਥਿਆਰ ਉਭਾਰੇ ॥

लै के तेगाँ बरछीआँ हथिआर उभारे ॥

(ਉਨ੍ਹਾ ਨੇ) ਤਲਵਾਰਾ ਅਤੇ ਬਰਛੀਆਂ ਆਦਿ ਹਥਿਆਰਾ ਨੂੰ ਉਲਾਰ ਲਿਆ ਸੀ।

ਟੋਪ ਪਟੇਲਾ ਪਾਖਰਾਂ ਗਲਿ ਸੰਜ ਸਵਾਰੇ ॥

टोप पटेला पाखराँ गलि संज सवारे ॥

ਅਤੇ (ਸਿਰਾ ਉਤੇ) ਟੋਪ, (ਮੂੰਹ ਤੇ) ਪਟੇਲ, (ਘੋੜੇ ਉਤੇ) ਪਾਖਰ ਅਤੇ ਗਲ ਵਿਚ ਕਵਚ ਪਾਏ ਹੋਏ ਸਨ।

ਲੈ ਕੇ ਬਰਛੀ ਦੁਰਗਸਾਹ ਬਹੁ ਦਾਨਵ ਮਾਰੇ ॥

लै के बरछी दुरगसाह बहु दानव मारे ॥

ਦੁਰਗਾ ਨੇ ਬਰਛੀ ਲੈ ਬਹੁਤ ਸਾਰੇ ਦੈਂਤ ਮਾਰ ਦਿੱਤੇ ਸਨ।

ਚੜੇ ਰਥੀ ਗਜ ਘੋੜਿਈ ਮਾਰ ਭੁਇ ਤੇ ਡਾਰੇ ॥

चड़े रथी गज घोड़िई मार भुइ ते डारे ॥

ਰਥਾ, ਹਾਥੀਆਂ ਅਤੇ ਘੋੜਿਆਂ ਉਪਰ ਚੜ੍ਹਿਆਂ ਹੋਇਆਂ ਨੂੰ ਮਾਰ ਕੇ ਧਰਤੀ ਉਤੇ ਸੁੱਟ ਦਿੱਤਾ ਸੀ।

ਜਾਣ ਹਲਵਾਈ ਸੀਖ ਨਾਲ ਵਿੰਨ੍ਹ ਵੜੇ ਉਤਾਰੇ ॥੫੨॥

जाण हलवाई सीख नाल विंन्ह वड़े उतारे ॥५२॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਹਲਵਾਈ ਨੇ ਸੀਖ ਨਾਲ ਵਿੰਨ੍ਹ ਕੇ ਵੜੇ ਲਾਹੇ ਹੋਣ ॥੫੨॥

ਦੁਹਾਂ ਕੰਧਾਰਾਂ ਮੁਹਿ ਜੁੜੇ ਨਾਲ ਧਉਸਾ ਭਾਰੀ ॥

दुहाँ कंधाराँ मुहि जुड़े नाल धउसा भारी ॥

ਭਾਰੀ ਨਗਾਰੇ ਦੇ ਵਜਣ ਨਾਲ ਦੋਹਾ ਧਿਰਾ ਦੀਆਂ ਫ਼ੌਜਾ ਆਹਮੋ-ਸਾਹਮਣੇ ਹੋਈਆਂ।

ਲਈ ਭਗਉਤੀ ਦੁਰਗਸਾਹ ਵਰ ਜਾਗਨ ਭਾਰੀ ॥

लई भगउती दुरगसाह वर जागन भारी ॥

ਦੁਰਗਾ ਨੇ ਹੱਥ ਵਿਚ ਬਰਛੀ (ਭਗਉਤੀ) ਲੈ ਲਈ ਜੋ ਦਗਦੀ ਹੋਈ ਅਗਨੀ 'ਵਰਜਾਗਨਿ' ਦੇ ਸਮਾਨ ਚਮਕਦੀ ਸੀ।

ਲਾਈ ਰਾਜੇ ਸੁੰਭ ਨੋ ਰਤੁ ਪੀਐ ਪਿਆਰੀ ॥

लाई राजे सुँभ नो रतु पीऐ पिआरी ॥

(ਉਹ) ਬਰਛੀ (ਦੇਵੀ ਨੇ) ਰਾਜੇ ਸ਼ੁੰਭ ਨੂੰ ਮਾਰ ਦਿੱਤੀ (ਜੋ) ਪਿਆਰੀ (ਉਸ ਦੇ) ਲਹੂ ਨੂੰ ਪੀ ਰਹੀ ਸੀ।

ਸੁੰਭ ਪਲਾਣੋ ਡਿੱਗਿਆ ਉਪਮਾ ਬੀਚਾਰੀ ॥

सुँभ पलाणो डिग्गिआ उपमा बीचारी ॥

ਸ਼ੁੰਭ ਕਾਠੀ ਤੋਂ ਡਿਗ ਪਿਆ, (ਉਹ ਦ੍ਰਿਸ਼ ਨੂੰ ਵੇਖ ਕੇ ਕਵੀ ਨੂੰ ਇੰਜ) ਉਪਮਾ ਸੁਝੀ

ਡੁਬ ਰਤੁ ਨਾਲਹੁ ਨਿਕਲੀ ਬਰਛੀ ਦੁਧਾਰੀ ॥

डुब रतु नालहु निकली बरछी दुधारी ॥

(ਕਿ ਜੋ) ਦੋ ਧਾਰੀ ਬਰਛੀ ਲਹੂ ਨਾਲ ਲਿਬੜ ਕੇ ਬਾਹਰ ਨਿਕਲੀ ਹੈ,

ਜਾਣ ਰਜਾਦੀ ਉਤਰੀ ਪੈਨ ਸੂਹੀ ਸਾਰੀ ॥੫੩॥

जाण रजादी उतरी पैन सूही सारी ॥५३॥

(ਉਹ) ਮਾਨੋ ਰਾਜ-ਕੁਮਾਰੀ ('ਰਜਾਦੀ') ਲਾਲ ਰੰਗ ਦੀ ਸਾੜ੍ਹੀ ਪਾ ਕੇ (ਮਹੱਲ ਤੋਂ) ਉਤਰੀ ਹੋਵੇ ॥੫੩॥

ਦੁਰਗਾ ਅਤੈ ਦਾਨਵੀ ਭੇੜ ਪਇਆ ਸਬਾਹੀਂ ॥

दुरगा अतै दानवी भेड़ पइआ सबाहीं ॥

ਦੁਰਗਾ ਅਤੇ ਦੈਂਤਾ ਦਾ ਤੜਕਸਾਰ ਯੁੱਧ ਸ਼ੁਰੂ ਹੋਇਆ।

ਸਸਤ੍ਰ ਪਜੂਤੇ ਦੁਰਗਸਾਹ ਗਹ ਸਭਨੀਂ ਬਾਹੀਂ ॥

ससत्र पजूते दुरगसाह गह सभनीं बाहीं ॥

ਦੁਰਗਾ ਨੇ ਸਾਰਿਆਂ ਹੱਥਾ ਵਿਚ ਮਜ਼ਬੂਤੀ ਨਾਲ ਸ਼ਸਤ੍ਰ ਪਕੜ ਲਏ।

ਸੁੰਭ ਨਿਸੁੰਭ ਸੰਘਾਰਿਆ ਵਥ ਜੇ ਹੈ ਸਾਹੀਂ ॥

ਸੁੰਭ ਨਿਸੁੰਭ ਸੰਘਾਰਿਆ ਵਥ ਜੇ ਹੈ ਸਾਹੀਂ ॥

ਸ਼ੁੰਭ ਨਿਸ਼ੁੰਭ ਵਰਗੇ ਨਾਮੀ ਯੋਧਿਆਂ ਨੂੰ ਮਾਰ ਸੁਟਿਆ।

ਫਉਜਾਂ ਰਾਕਸਿਆਰੀਆਂ ਵੇਖ ਰੋਵਨਿ ਧਾਹੀਂ ॥

फउजाँ राकसिआरीआँ वेख रोवनि धाहीं ॥

ਅਸਮਰਥ ਦੈਂਤ ਫ਼ੌਜਾ (ਹਾਰ ਨੂੰ) ਵੇਖ ਕੇ ਧਾਹਾ (ਮਾਰ ਕੇ) ਰੋ ਰਹੇ ਸਨ।

ਮੁਹਿ ਕੜੂਚੇ ਘਾਹ ਦੇ ਛੱਡ ਘੋੜੇ ਰਾਹੀਂ ॥

मुहि कड़ूचे घाह दे छड्ड घोड़े राहीं ॥

(ਬਹੁਤੇ ਦੈਂਤ) ਮੂੰਹ ਵਿਚ ਘਾਹ ਦੇ ਤੀਲੇ ਦੇ ਕੇ ਅਤੇ ਘੋੜਿਆਂ ਨੂੰ ਰਾਹ ਵਿਚ ਹੀ ਛਡ ਕੇ (ਦੇਵੀ ਦੇ ਸਾਹਮਣੇ ਆਪਣੀ ਅਸਮਰਥਾ ਪ੍ਰਗਟ ਕਰਨ ਲਗੇ)।

ਭਜਦੇ ਹੋਇ ਮਾਰੀਅਨ ਮੁੜ ਝਾਕਨ ਨਾਹੀਂ ॥੫੪॥

भजदे होइ मारीअन मुड़ झाकन नाहीं ॥५४॥

ਭਜਦੇ ਜਾਦੇ ਦੈਂਤ ਵੀ (ਦੇਵੀ ਦੁਆਰਾ ਮਾਰੇ ਜਾ ਰਹੇ ਸਨ, (ਪਰ ਉਹ) ਪਿਛੇ ਮੁੜ ਕੇ ਝਾਕਦੇ ਤਕ ਨਹੀਂ ਸਨ ॥੫੪॥

ਸੁੰਭ ਨਿਸੁੰਭ ਪਠਾਇਆ ਜਮ ਦੇ ਧਾਮ ਨੋ ॥

सुँभ निसुँभ पठाइआ जम दे धाम नो ॥

(ਦੇਵੀ ਨੇ) ਸ਼ੁੰਭ ਅਤੇ ਨਿਸ਼ੁੰਭ ਨੂੰ ਯਮ-ਲੋਕ ਨੂੰ ਤੋਰ ਦਿੱਤਾ

ਇੰਦ੍ਰ ਸੱਦ ਬੁਲਾਇਆ ਰਾਜ ਅਭਿਸ਼ੇਖਨੋ ॥

इंद्र सद्द बुलाइआ राज अभिशेखनो ॥

ਅਤੇ ਇੰਦਰ ਨੂੰ ਰਾਜਤਿਲਕ ('ਅਭਿਖੇਖ') ਦੇਣ ਲਈ ਸਦ ਲਿਆ।

ਸਿਰ ਪਰ ਛਤ੍ਰ ਫਿਰਾਇਆ ਰਾਜੇ ਇੰਦ੍ਰ ਦੈ ॥

सिर पर छत्र फिराइआ राजे इंद्र दै ॥

ਰਾਜੇ ਇੰਦਰ ਦੇ ਸਿਰ ਉਤੇ ਛਤ੍ਰ ਫਿਰਾ ਦਿੱਤਾ।

ਚਉਦਹ ਲੋਕਾਂ ਛਾਇਆ ਜਸੁ ਜਗਮਾਤ ਦਾ ॥

चउदह लोकाँ छाइआ जसु जगमात दा ॥

(ਇਸ ਤਰ੍ਹਾ) ਚੌਦਾ ਲੋਕਾ ਵਿਚ ਜਗਤ-ਮਾਤਾ (ਦੁਰਗਾ) ਦਾ ਯਸ਼ ਛਾ ਗਿਆ।

ਦੁਰਗਾ ਪਾਠ ਬਣਾਇਆ ਸਭੇ ਪਉੜੀਆਂ ॥

दुरगा पाठ बणाइआ सभे पउड़ीआँ ॥

ਦੁਰਗਾ (ਸਪਤਸ਼ਤੀ) ਦਾ ਪਾਠ (ਇਸ ਵਾਰ ਦੀਆਂ) ਸਾਰੀਆਂ ਪਉੜੀਆਂ ਵਿਚ ਰਚਿਆ ਹੈ।

ਫੇਰ ਨ ਜੂਨੀ ਆਇਆ ਜਿਨ ਇਹ ਗਾਇਆ ॥੫੫॥

फेर न जूनी आइआ जिन इह गाइआ ॥५५॥

ਜੋ ਇਸ (ਪਾਠ) ਨੂੰ ਗਾਏਗਾ (ਉਹ) ਫਿਰ ਆਵਾਗਵਣ ਦੇ ਚਕਰਾ ਵਿਚ ਨਹੀਂ ਪਏਗਾ ॥੫੫॥

ਇਤਿ ਸ੍ਰੀ ਦੁਰਗਾ ਕੀ ਵਾਰ ਸਮਾਪਤੰ ਸਤੁ ਸੁਭਮ ਸਤੁ ॥

इति स्री दुरगा की वार समापतं सतु सुभम सतु ॥

ਇਥੇ ਸ੍ਰੀ ਦੁਰਗਾ ਦੀ ਵਾਰ ਦੀ ਸ਼ੁਭ ਸਮਾਪਤੀ। ਸਭ ਸ਼ੁਭ ਹੈ।

ਗਿਆਨ ਪ੍ਰਬੋਧ ॥

गिआन प्रबोध ॥

ਗਿਆਨ ਪ੍ਰਬੋਧ:

ੴ ਸਤਿਗੁਰਪ੍ਰਸਾਦਿ ॥

ੴ सतिगुरप्रसादि ॥

ੴ ਸਤਿਗੁਰਪ੍ਰਸਾਦਿ:

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਸ੍ਰੀ ਭਗਉਤੀ ਜੀ ਸਹਾਇ

ਅਥ ਗਿਆਨ ਪ੍ਰਬੋਧ ਗ੍ਰੰਥ ਲਿਖਜਤੇ ॥

अथ गिआन प्रबोध ग्रंथ लिख्यते ॥

ਹੁਣ ਗਿਆਨ ਪ੍ਰਬੋਧ ਗ੍ਰੰਥ ਲਿਖਦੇ ਹਾ

ਪਾਤਿਸਾਹੀ ੧੦ ॥

पातिसाही १० ॥

ਪਾਤਸ਼ਾਹੀ ੧੦

ਭੁਜੰਗ ਪ੍ਰਯਾਤ ਛੰਦ ॥ ਤ੍ਵਪ੍ਰਸਾਦਿ ॥

भुजंग प्रयात छंद ॥ त्वप्रसादि ॥

ਭੁਜੰਗ ਪ੍ਰਯਾਤ ਛੰਦ: ਤੇਰੀ ਕ੍ਰਿਪਾ ਨਾਲ:

ਨਮੋ ਨਾਥ ਪੂਰੇ ਸਦਾ ਸਿਧ ਕਰਮੰ ॥

नमो नाथ पूरे सदा सिध करमं ॥

ਹੇ ਪੂਰੇ ਨਾਥ! (ਤੈਨੂੰ) ਨਮਸਕਾਰ ਹੈ। (ਤੂੰ) ਸਦਾ ਕਰਮਾ ਨੂੰ ਸਿੱਧ ਕਰਨ ਵਾਲ ਹੈਂ;

ਅਛੇਦੀ ਅਭੇਦੀ ਸਦਾ ਏਕ ਧਰਮੰ ॥

अछेदी अभेदी सदा एक धरमं ॥

ਅਛੇਦ (ਨ ਛੇਦਿਆ ਜਾ ਸਕਣ ਵਾਲਾ) ਅਭੇਦ (ਨ ਵਿੰਨ੍ਹਿਆ ਜਾ ਸਕਣ ਵਾਲਾ) ਅਤੇ ਸਦਾ ਇਕ ਧਰਮ (ਸੁਭਾ) ਵਾਲਾ ਹੈਂ;

ਕਲੰਕੰ ਬਿਨਾ ਨਿਹਕਲੰਕੀ ਸਰੂਪੇ ॥

कलंकं बिना निहकलंकी सरूपे ॥

ਕਲੰਕ ਤੋਂ ਬਿਨਾ ਨਿਸ਼ਕਲੰਕ ਸਰੂਪ ਵਾਲਾ ਹੈਂ;

ਅਛੇਦੰ ਅਭੇਦੰ ਅਖੇਦੰ ਅਨੂਪੇ ॥੧॥

अछेदं अभेदं अखेदं अनूपे ॥१॥

ਅਛੇਦ, ਅਭੇਦ, ਅਖੇਦ (ਖੇਦ-ਰਹਿਤ) ਅਤੇ ਅਨੂਪ ਹੈਂ ॥੧॥

ਨਮੋ ਲੋਕ ਲੋਕੇਸ੍ਵਰੰ ਲੋਕ ਨਾਥੇ ॥

नमो लोक लोकेस्वरं लोक नाथे ॥

ਹੇ ਸਾਰੇ ਲੋਕਾ ਦੇ ਸੁਆਮੀ ਅਤੇ ਲੋਕ-ਨਾਥ! (ਤੈਨੂੰ) ਨਮਸਕਾਰ ਹੈ।

ਸਦੈਵੰ ਸਦਾ ਸਰਬ ਸਾਥੰ ਅਨਾਥੇ ॥

सदैवं सदा सरब साथं अनाथे ॥

(ਤੂੰ) ਸਦਾ ਸਭ ਦਾ ਸਾਥੀ ਅਤੇ ਸੁਆਮੀ ਤੋਂ ਬਿਨਾ ਹੈਂ।

ਨੋਮ ਏਕ ਰੂਪੰ ਅਨੇਕੰ ਸਰੂਪੇ ॥

नोम एक रूपं अनेकं सरूपे ॥

(ਤੂੰ) ਇਕ ਰੂਪ ਵਾਲਾ ਹੁੰਦਾ ਹੋਇਆ ਵੀ ਅਨੇਕ ਸਰੂਪਾ ਵਾਲਾ ਹੈਂ; (ਤੈਨੂੰ) ਨਮਸਕਾਰ ਹੈ।

ਸਦਾ ਸਰਬ ਸਾਹੰ ਸਦਾ ਸਰਬ ਭੂਪੇ ॥੨॥

सदा सरब साहं सदा सरब भूपे ॥२॥

(ਤੂੰ) ਸਦਾ ਸਭਦਾ ਬਾਦਸ਼ਾਹ ਅਤੇ ਹਮੇਸ਼ਾ ਸਭ ਦਾ ਰਾਜਾ ਹੈਂ ॥੨॥

ਅਛੇਦੰ ਅਭੇਦੰ ਅਨਾਮੰ ਅਠਾਮੰ ॥

अछेदं अभेदं अनामं अठामं ॥

(ਤੂੰ) ਅਛੇਦ, ਅਭੇਦ, ਅਨਾਮ (ਨਾਮ-ਰਹਿਤ) ਅਤੇ ਅਠਾਮ (ਸਥਾਨਰਹਿਤ) ਹੈਂ,

ਸਦਾ ਸਰਬਦਾ ਸਿਧਦਾ ਬੁਧਿ ਧਾਮੰ ॥

सदा सरबदा सिधदा बुधि धामं ॥

ਸਦਾ ਸਭ ਨੂੰ ਦੇਣ ਵਾਲਾ, ਸਿੱਧੀ ਪ੍ਰਦਾਨ ਕਰਨ ਵਾਲਾ ਅਤੇ ਬੁੱਧੀ ਦਾ ਘਰ ਹੈਂ;

ਅਜੰਤ੍ਰੰ ਅਮੰਤ੍ਰੰ ਅਕੰਤ੍ਰੰ ਅਭਰੰਮੰ ॥

अजंत्रं अमंत्रं अकंत्रं अभरंमं ॥

ਜੰਤਰ ਤੋਂ ਰਹਿਤ, ਮੰਤਰ ਤੋਂ ਮੁਕਤ, ਕ੍ਰਿਆ ਤੋਂ ਪਰੇ ਅਤੇ ਭਰਮ ਤੋਂ ਉੱਚਾ ਹੈਂ;

ਅਖੇਦੰ ਅਭੇਦੰ ਅਛੇਦੰ ਅਕਰਮੰ ॥੩॥

अखेदं अभेदं अछेदं अकरमं ॥३॥

ਅਖੇਦ, ਅਭੇਦ, ਅਛੇਦ, ਅਤੇ ਅਕਰਮ (ਕਰਮਾ ਤੋਂ ਬਿਨਾ) ਹੈਂ ॥੩॥

ਅਗਾਧੇ ਅਬਾਧੇ ਅਗੰਤੰ ਅਨੰਤੰ ॥

अगाधे अबाधे अगंतं अनंतं ॥

(ਤੂੰ) ਅਗਾਧ (ਜਿਸ ਦੀ ਥਾਹ ਨਾ ਪਾਈ ਜਾ ਸਕੇ) ਅਬਾਧ (ਜੋ ਪਕੜਿਆ ਨਾ ਜਾ ਸਕੇ) ਅਗੰਤ (ਜੋ ਗਮਨ ਨਹੀਂ ਕਰਦਾ) ਅਤੇ ਅਨੰਤ (ਅੰਤ ਤੋਂ ਰਹਿਤ) ਹੈਂ;

ਅਲੇਖੰ ਅਭੇਖੰ ਅਭੂਤੰ ਅਗੰਤੰ ॥

अलेखं अभेखं अभूतं अगंतं ॥

ਅਲੇਖ (ਜੋ ਲਿਖਿਆ ਅਥਵਾ ਲਖਿਆ ਨਹੀਂ ਜਾ ਸਕਦਾ) ਅਭੇਖ (ਭੇਖ ਤੋਂ ਰਹਿਤ) ਅਭੂਤ (ਪੰਜ ਭੂਤਾ ਤੋਂ ਪਰੇ) ਅਤੇ ਅਗੰਤ ਹੈਂ;

ਨ ਰੰਗੰ ਨ ਰੂਪੰ ਨ ਜਾਤੰ ਨ ਪਾਤੰ ॥

न रंगं न रूपं न जातं न पातं ॥

(ਤੇਰਾ) ਨਾ ਰੰਗ ਹੈ, ਨਾ ਰੂਪ, ਨਾ ਜਾਤਿ ਹੈ, ਨਾ ਪਾਤਿ,

ਨ ਸਤ੍ਰੋ ਨ ਮਿਤ੍ਰੋ ਨ ਪੁਤ੍ਰੋ ਨ ਮਾਤੰ ॥੪॥

न सत्रो न मित्रो न पुत्रो न मातं ॥४॥

ਨਾ ਸ਼ਤਰੂ ਹੈ, ਨਾ ਮਿਤਰ ਹੈ, ਨਾ ਪੁੱਤਰ ਹੈ ਅਤੇ ਨਾ ਮਾਤਾ ਹੈ ॥੪॥

ਅਭੂਤੰ ਅਭੰਗੰ ਅਭਿਖੰ ਭਵਾਨੰ ॥

अभूतं अभंगं अभिखं भवानं ॥

(ਤੂੰ) ਅਭੂਤ, ਅਭੰਗ (ਨ ਭੰਨਿਆ ਜਾ ਸਕਣ ਵਾਲਾ) ਅਭਿਖ (ਭਵਿਖਤ ਕਾਲ ਜਾ ਭਿਖਿਆ ਤੋਂ ਰਹਿਤ) ਅਤੇ ਸਭ ਥਾ ਆਪ ਹੀ ਵਰਤਮਾਨ ਹੈਂ;

ਪਰੇਯੰ ਪੁਨੀਤੰ ਪਵਿਤ੍ਰੰ ਪ੍ਰਧਾਨੰ ॥

परेयं पुनीतं पवित्रं प्रधानं ॥

(ਤੂੰ) ਸਭ ਤੋਂ ਪਰੇ, ਸਵੱਛ, ਪਵਿੱਤਰ ਅਤੇ ਸਰਬ-ਪ੍ਰਮੁਖ ਹੈਂ;

ਅਗੰਜੇ ਅਭੰਜੇ ਅਕਾਮੰ ਅਕਰਮੰ ॥

अगंजे अभंजे अकामं अकरमं ॥

ਅਗੰਜ (ਜਿਸ ਦਾ ਨਾਸ਼ ਨਾ ਹੋਵੇ) ਅਭੰਜ (ਜੋ ਭੰਨਿਆ ਨਾ ਜਾ ਸਕੇ) ਅਕਾਮ (ਕਾਮਨਾ ਰਹਿਤ) ਅਤੇ ਅਕਰਮ (ਕਰਮਾ ਤੋਂ ਮੁਕਤ) ਹੈਂ;

ਅਨੰਤੇ ਬਿਅੰਤੇ ਅਭੂਮੇ ਅਭਰਮੰ ॥੫॥

अनंते बिअंते अभूमे अभरमं ॥५॥

ਅਨੰਤ, ਬੇਅੰਤ, ਅਭੂਮ (ਧਰਤੀ ਤੋਂ ਪਰੇ) ਅਤੇ ਅਭਰਮ (ਭਰਮਾ ਤੋਂ ਰਹਿਤ) ਹੈਂ ॥੫॥

ਨਹੀ ਜਾਨ ਜਾਈ ਕਛੂ ਰੂਪ ਰੇਖੰ ॥

नही जान जाई कछू रूप रेखं ॥

(ਉਸ ਦਾ) ਕੁਝ ਵੀ ਰੂਪ ਅਤੇ ਆਕਾਰ ਜਾਣਿਆ ਨਹੀਂ ਜਾ ਸਕਦਾ,

ਕਹਾ ਬਾਸੁ ਤਾ ਕੋ ਫਿਰੈ ਕਉਨ ਭੇਖੰ ॥

कहा बासु ता को फिरै कउन भेखं ॥

(ਨਾ ਇਹ ਪਤਾ ਲਗਦਾ ਹੈ ਕਿ) ਉਸ ਦਾ ਵਾਸ ਕਿਥੇ ਹੈ ਅਤੇ ਕਿਹੜੇ ਭੇਸ ਵਿਚ ਫਿਰ ਰਿਹਾ ਹੈ;

ਕਹਾ ਨਾਮ ਤਾ ਕੋ ਕਹਾ ਕੈ ਕਹਾਵੈ ॥

कहा नाम ता को कहा कै कहावै ॥

ਉਸ ਦਾ ਕੀ ਨਾ ਹੈ ਅਤੇ ਕੀ ਕਰ ਕੇ ਜਾਣਿਆ ਜਾਦਾ ਹੈ।

ਕਹਾ ਮੈ ਬਖਾਨੋ ਕਹੈ ਮੈ ਨ ਆਵੈ ॥੬॥

कहा मै बखानो कहै मै न आवै ॥६॥

ਮੈਂ (ਉਸ ਦਾ) ਕੀ ਬਖਾਨ ਕਰਾ (ਕਿਉਂਕਿ ਉਹ) ਕਥਨ ਵਿਚ ਨਹੀਂ ਆਉਂਦਾ ॥੬॥

ਅਜੋਨੀ ਅਜੈ ਪਰਮ ਰੂਪੀ ਪ੍ਰਧਾਨੈ ॥

अजोनी अजै परम रूपी प्रधानै ॥

(ਉਹ) ਜੂਨਾ ਵਿਚ ਨਹੀਂ ਆਉਂਦਾ, ਜਿਤਿਆ ਨਹੀਂ ਜਾ ਸਕਦਾ, ਪਰਮ ਰੂਪ ਵਾਲਾ ਅਤੇ (ਸਭ ਦਾ) ਮੁਖੀ ਹੈ;

ਅਛੇਦੀ ਅਭੇਦੀ ਅਰੂਪੀ ਮਹਾਨੈ ॥

अछेदी अभेदी अरूपी महानै ॥

ਅਛੇਦ, ਅਭੇਦ, ਅਰੂਪ ਅਤੇ ਮਹਾਨ ਹੈ;

ਅਸਾਧੇ ਅਗਾਧੇ ਅਗੰਜੁਲ ਗਨੀਮੇ ॥

असाधे अगाधे अगंजुल गनीमे ॥

ਅਸਾਧ, ਅਗਾਧ ਅਤੇ ਵੈਰੀਆਂ ਤੋਂ ਮਾਰੇ ਨਾ ਜਾ ਸਕਣ ਵਾਲਾ ਹੈ;

ਅਰੰਜੁਲ ਅਰਾਧੇ ਰਹਾਕੁਲ ਰਹੀਮੇ ॥੭॥

अरंजुल अराधे रहाकुल रहीमे ॥७॥

(ਉਹ) ਆਰਾਧਕ ਨੂੰ ਰੰਜ ਤੋਂ ਮੁਕਤ ਕਰਨ ਵਾਲਾ ਅਤੇ ਰਿਹਾ (ਆਜ਼ਾਦ) ਕਰਾਉਣ ਵਾਲਾ ਦਿਆਲੂ ਹੈ ॥੭॥

ਸਦਾ ਸਰਬਦਾ ਸਿਧਦਾ ਬੁਧਿ ਦਾਤਾ ॥

सदा सरबदा सिधदा बुधि दाता ॥

ਸਦਾ ਸਭ ਨੂੰ ਦੇਣ ਵਾਲਾ, ਸਿੱਧੀ ਪ੍ਰਦਾਨ ਕਰਨ ਵਾਲਾ ਅਤੇ ਬੁੱਧੀ ਦੇਣ ਵਾਲਾ ਹੈ।

ਨਮੋ ਲੋਕ ਲੋਕੇਸ੍ਵਰੰ ਲੋਕ ਗ੍ਯਾਤਾ ॥

नमो लोक लोकेस्वरं लोक ग्याता ॥

(ਉਸ) ਸਾਰਿਆਂ ਲੋਕਾ ਦੇ ਸੁਆਮੀ ਅਤੇ ਸਾਰਿਆਂ ਲੋਕਾ ਨੂੰ ਜਾਣਨ ਵਾਲੇ ਨੂੰ ਨਮਸਕਾਰ ਹੈ।

ਅਛੇਦੀ ਅਭੈ ਆਦਿ ਰੂਪੰ ਅਨੰਤੰ ॥

अछेदी अभै आदि रूपं अनंतं ॥

(ਉਹ) ਅਛੇਦ, ਭੈ-ਰਹਿਤ, ਆਦਿ-ਰੂਪ ਵਾਲਾ ਅਤੇ ਅਨੰਤ ਹੈ।

ਅਛੇਦੀ ਅਛੈ ਆਦਿ ਅਦ੍ਵੈ ਦੁਰੰਤੰ ॥੮॥

अछेदी अछै आदि अद्वै दुरंतं ॥८॥

ਅਛੇਦ, ਅਛੈ (ਨਸ਼ਟ ਨਾ ਹੋਣ ਵਾਲਾ) ਆਦਿ-ਰੂਪ, ਅਦ੍ਵੈਤ-ਸਰੂਪ ਅਤੇ ਕਠਨਤਾ ਨਾਲ ਪ੍ਰਾਪਤ ਹੋਣ ਵਾਲਾ (ਦੁਰੰਤੰ) ਹੈ ॥੮॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਅਨੰਤ ਆਦਿ ਦੇਵ ਹੈ ॥

अनंत आदि देव है ॥

(ਤੂੰ) ਅੰਤ ਤੋਂ ਬਿਨਾ ਅਤੇ ਆਦਿ-ਦੇਵ ਹੈਂ;

ਬਿਅੰਤ ਭਰਮ ਭੇਵ ਹੈ ॥

बिअंत भरम भेव है ॥

ਬੇਅੰਤ ਅਤੇ ਭਰਮਾ ਤੋਂ ਭਿੰਨ ਹੈ;

ਅਗਾਧਿ ਬਿਆਧਿ ਨਾਸ ਹੈ ॥

अगाधि बिआधि नास है ॥

ਅਗਾਧ ਅਤੇ ਵਿਆਧੀਆਂ ਦਾ ਨਾਸ਼ਕ ਹੈਂ;

ਸਦੈਵ ਸਰਬ ਪਾਸ ਹੈ ॥੧॥੯॥

सदैव सरब पास है ॥१॥९॥

ਸਦਾ ਸਭ ਦੇ ਕੋਲ ਹੈ ॥੧॥੯॥

ਬਚਿਤ੍ਰ ਚਿਤ੍ਰ ਚਾਪ ਹੈ ॥

बचित्र चित्र चाप है ॥

(ਤੇਰੀ) ਕਮਾਨ ('ਚਾਪ') ਦਾ ਸਰੂਪ ('ਚਿਤ੍ਰ') ਅਲੌਕਿਕ ਹੈ (ਸੰਕੇਤ ਇੰਦਰ-ਧਨੁਸ਼ ਵਲ ਹੈ);

ਅਖੰਡ ਦੁਸਟ ਖਾਪ ਹੈ ॥

अखंड दुसट खाप है ॥

(ਤੂੰ) ਅਖੰਡ ਰੂਪ ਵਾਲਾ ਅਤੇ ਦੁਸ਼ਟਾ ਨੂੰ ਨਸ਼ਟ ਕਰਨ ਵਾਲਾ ਹੈਂ,

ਅਭੇਦ ਆਦਿ ਕਾਲ ਹੈ ॥

अभेद आदि काल है ॥

(ਤੂੰ) ਨਾ ਭੇਦਿਆ ਜਾ ਸਕਣਾ ਵਾਲਾ

ਸਦੈਵ ਸਰਬ ਪਾਲ ਹੈ ॥੨॥੧੦॥

सदैव सरब पाल है ॥२॥१०॥

ਅਤੇ ਆਦਿ-ਕਾਲ ਵਾਲਾ ਹੈਂ; ਸਦਾ ਸਭ ਦੀ ਪਾਲਣਾ ਕਰਨ ਵਾਲਾ ਹੈਂ ॥੨॥੧੦॥

ਅਖੰਡ ਚੰਡ ਰੂਪ ਹੈ ॥

अखंड चंड रूप है ॥

(ਤੂੰ) ਅਖੰਡ ਅਤੇ ਪ੍ਰਚੰਡ ਰੂਪ ਵਾਲਾ ਹੈਂ;

ਪ੍ਰਚੰਡ ਸਰਬ ਸ੍ਰੂਪ ਹੈ ॥

प्रचंड सरब स्रूप है ॥

ਬਹੁਤ ਤੇਜ ਵਾਲਾ ਅਤੇ ਸਰਬ ਸਰੂਪਾ ਵਾਲਾ ਹੈਂ;

ਕਾਲ ਹੂੰ ਕੇ ਕਾਲ ਹੈ ॥

काल हूँ के काल है ॥

ਕਾਲ ਦਾ ਵੀ ਕਾਲ ਹੈਂ;

ਸਦੈਵ ਰਛਪਾਲ ਹੈ ॥੩॥੧੧॥

सदैव रछपाल है ॥३॥११॥

ਸਦਾ ਹੀ ਰਖਿਆ ਕਰਨ ਵਾਲਾ ਹੈਂ ॥੩॥੧੧॥

ਕ੍ਰਿਪਾਲ ਦਿਆਲ ਰੂਪ ਹੈ ॥

कृपाल दिआल रूप है ॥

(ਤੂੰ) ਕ੍ਰਿਪਾਲੂ ਅਤੇ ਦਿਆਲੂ ਰੂਪ ਵਾਲਾ ਹੈਂ;

ਸਦੈਵ ਸਰਬ ਭੂਪ ਹੈ ॥

सदैव सरब भूप है ॥

ਸਦਾ ਸਭ ਦਾ ਰਾਜਾ ਹੈਂ;

ਅਨੰਤ ਸਰਬ ਆਸ ਹੈ ॥

अनंत सरब आस है ॥

ਅਨੰਤ ਅਤੇ ਸਭ ਦੀਆਂ ਆਸ਼ਾਵਾ (ਪੂਰੀਆਂ ਕਰਨ ਵਾਲਾ) ਹੈਂ;

ਪਰੇਵ ਪਰਮ ਪਾਸ ਹੈ ॥੪॥੧੨॥

परेव परम पास है ॥४॥१२॥

ਬਹੁਤ ਪਰੇ ਵੀ ਹੈ ਅਤੇ ਬਹੁਤ ਨੇੜੇ ਵੀ ॥੪॥੧੨॥

ਅਦ੍ਰਿਸਟ ਅੰਤ੍ਰ ਧਿਆਨ ਹੈ ॥

अद्रसट अंत्र धिआन है ॥

(ਤੂੰ) ਅਦ੍ਰਿਸ਼ਟ (ਨ ਦਿਖਣ ਵਾਲਾ) ਅਤੇ (ਸਭ ਦੇ) ਧਿਆਨ ਵਿਚ (ਸਥਿਤ) ਹੈਂ;

ਸਦੈਵ ਸਰਬ ਮਾਨ ਹੈ ॥

सदैव सरब मान है ॥

ਸਦਾ ਸਭ ਦਾ ਮਾਣ ਹੈਂ;

ਕ੍ਰਿਪਾਲ ਕਾਲ ਹੀਨ ਹੈ ॥

कृपाल काल हीन है ॥

ਕ੍ਰਿਪਾਲੂ ਅਤੇ ਕਾਲ ਤੋਂ ਰਹਿਤ ਹੈਂ;

ਸਦੈਵ ਸਾਧ ਅਧੀਨ ਹੈ ॥੫॥੧੩॥

सदैव साध अधीन है ॥५॥१३॥

ਸਦਾ ਸੰਤਾ ਦੇ ਅਧੀਨ ਹੈਂ ॥੫॥੧੩॥

ਭਜਸ ਤੁਯੰ ॥

भजस तुयं ॥

(ਇਸ ਲਈ ਮੈਂ ਸਦਾ) ਤੈਨੂੰ ਭਜਦਾ ਹਾ,

ਭਜਸ ਤੁਯੰ ॥ ਰਹਾਉ ॥

भजस तुयं ॥ रहाउ ॥

ਤੈਨੂੰ ਸਿਮਰਦਾ ਹਾ। ਰਹਾਉ।

ਅਗਾਧਿ ਬਿਆਧਿ ਨਾਸਨੰ ॥

अगाधि बिआधि नासनं ॥

(ਤੂੰ) ਅਗਾਧ ਅਤੇ ਵਿਆਧੀਆਂ ਨੂੰ ਨਸ਼ਟ ਕਰਨ ਵਾਲਾ ਹੈਂ;

ਪਰੇਯੰ ਪਰਮ ਉਪਾਸਨੰ ॥

परेयं परम उपासनं ॥

ਬਹੁਤ ਹੀ ਪਰੇ ਅਤੇ ਸ੍ਰੇਸ਼ਠ ਉਪਾਸਨਾ ਦੇ ਯੋਗ ਹੈਂ।

ਤ੍ਰਿਕਾਲ ਲੋਕ ਮਾਨ ਹੈ ॥

तृकाल लोक मान है ॥

ਤਿੰਨਾ ਕਾਲਾ ਵਿਚ ਲੋਕੀਂ (ਤੈਨੂੰ) ਮੰਨਦੇ ਹਨ;

ਸਦੈਵ ਪੁਰਖ ਪਰਧਾਨ ਹੈ ॥੬॥੧੪॥

सदैव पुरख परधान है ॥६॥१४॥

(ਤੂੰ) ਸਦਾ ਪ੍ਰਧਾਨ ਪੁਰਖ ਹੈਂ ॥੬॥੧੪॥

ਤਥਸ ਤੁਯੰ ॥

तथस तुयं ॥

ਤੂੰ ਹੀ ਅਜਿਹਾ ਹੈਂ,

ਤਥਸ ਤੁਯੰ ॥ ਰਹਾਉ ॥

तथस तुयं ॥ रहाउ ॥

ਤੂੰ ਹੀ ਅਜਿਹਾ ਹੈਂ। ਰਹਾਉ।

ਕ੍ਰਿਪਾਲ ਦਿਆਲ ਕਰਮ ਹੈ ॥

कृपाल दिआल करम है ॥

(ਹੇ) ਕ੍ਰਿਪਾਲੂ! ਦਿਆਲਤਾ (ਤੇਰਾ) ਕਰਮ ਹੈ;

ਅਗੰਜ ਭੰਜ ਭਰਮ ਹੈ ॥

अगंज भंज भरम है ॥

(ਹੇ) ਅਗੰਜ! (ਤੂੰ) ਭਰਮਾ ਨੂੰ ਭੰਨਦਾ ਹੈਂ;

ਤ੍ਰਿਕਾਲ ਲੋਕ ਪਾਲ ਹੈ ॥

तृकाल लोक पाल है ॥

(ਤੂੰ) ਤਿੰਨਾ ਕਾਲਾ ਵਿਚ ਲੋਕਾ ਨੂੰ ਪਾਲਦਾ ਹੈਂ;

ਸਦੈਵ ਸਰਬ ਦਿਆਲ ਹੈ ॥੭॥੧੫॥

सदैव सरब दिआल है ॥७॥१५॥

ਸਦਾ ਸਭ ਉਤੇ ਦਿਆਲ ਹੁੰਦਾ ਹੈਂ ॥੭॥੧੫॥

ਜਪਸ ਤੁਯੰ ॥

जपस तुयं ॥

(ਮੈਂ) ਤੈਨੂੰ ਜਪਦਾ ਹਾ;

ਜਪਸ ਤੁਯੰ ॥ ਰਹਾਉ ॥

जपस तुयं ॥ रहाउ ॥

(ਮੈਂ) ਤੈਨੂੰ ਆਰਾਧਦਾ ਹਾ। ਰਹਾਉ।

ਮਹਾਨ ਮੋਨ ਮਾਨ ਹੈ ॥

महान मोन मान है ॥

(ਤੂੰ) ਮਹਾਨ ਮੋਨੀ ਮੰਨਿਆ ਜਾਣ ਵਾਲਾ ਹੈਂ;

ਪਰੇਵ ਪਰਮ ਪ੍ਰਧਾਨ ਹੈ ॥

परेव परम प्रधान है ॥

ਪਰੇ ਤੋਂ ਪਰੇ ਅਤੇ ਪਰਮ-ਪ੍ਰਧਾਨ ਹੈਂ;

ਪੁਰਾਨ ਪ੍ਰੇਤ ਨਾਸਨੰ ॥

पुरान प्रेत नासनं ॥

ਪੁਰਾਤਨ-ਕਾਲ ਤੋਂ ਪ੍ਰੇਤਾ ਦਾ ਨਾਸ਼ ਕਰਨ ਵਾਲਾ ਹੈਂ;

ਸਦੈਵ ਸਰਬ ਪਾਸਨੰ ॥੮॥੧੬॥

सदैव सरब पासनं ॥८॥१६॥

ਸਦਾ ਸਭ ਦੇ ਕੋਲ ਹੈਂ ॥੮॥੧੬॥

ਪ੍ਰਚੰਡ ਅਖੰਡ ਮੰਡਲੀ ॥

प्रचंड अखंड मंडली ॥

(ਤੂੰ) ਪ੍ਰਚੰਡ ਅਤੇ ਅਖੰਡ ਮੰਡਲਾ (ਵਿਚ ਨਿਵਾਸ ਕਰਨ ਵਾਲਾ ਹੈਂ);

ਉਦੰਡ ਰਾਜ ਸੁ ਥਲੀ ॥

उदंड राज सु थली ॥

(ਤੇਰੀ) ਰਾਜਧਾਨੀ (ਬਹੁਤ) ਸ਼ਕਤੀਸ਼ਾਲੀ ਹੈ;

ਜਗੰਤ ਜੋਤਿ ਜੁਆਲਕਾ ॥

जगंत जोति जुआलका ॥

(ਤੇਰੀ) ਜੋਤਿ ਦੀ ਲਾਟ ('ਜੁਆਲਕਾ')

ਜਲੰਤ ਦੀਪ ਮਾਲਕਾ ॥੯॥੧੭॥

जलंत दीप मालका ॥९॥१७॥

(ਇਸ ਤਰ੍ਹਾਂ) ਜਗਦੀ ਹੈ ਮਾਨੋ ਦੀਪਮਾਲਾ ਬਲ ਰਹੀ ਹੋਵੇ ॥੯॥੧੭॥

ਕ੍ਰਿਪਾਲ ਦਿਆਲ ਲੋਚਨੰ ॥

कृपाल दिआल लोचनं ॥

(ਹੇ) ਕ੍ਰਿਪਾਲੂ ਅਤੇ ਦਿਆਲੂ (ਪਰਮਸੱਤਾ ਤੇਰੇ) ਨੇਤਰ-

ਮੰਚਕ ਬਾਣ ਮੋਚਨੰ ॥

मंचक बाण मोचनं ॥

ਕਾਮ ('ਮੰਚਕ') ਦੇ ਬਾਣਾ ਨੂੰ ਨਸ਼ਟ ਕਰਨ ਵਾਲੇ ਹਨ।

ਸਿਰੰ ਕਰੀਟ ਧਾਰੀਯੰ ॥

सिरं करीट धारीयं ॥

(ਤੂੰ) ਸਿਰ ਉਤੇ ਮੁਕਟ ਧਾਰਨ ਕੀਤਾ ਹੋਇਆ ਹੈ

ਦਿਨੇਸ ਕ੍ਰਿਤ ਹਾਰੀਯੰ ॥੧੦॥੧੮॥

दिनेस कृत हारीयं ॥१०॥१८॥

(ਜਿਸ ਦੇ ਸਾਹਮਣੇ) ਸੂਰਜ ਦੀ ਕਾਤੀ (ਚਮਕ) ਵੀ ਹਾਰ ਜਾਦੀ ਹੈ (ਫਿੱਕੀ ਪੈ ਜਾਦੀ ਹੈ) ॥੧੦॥੧੮॥

ਬਿਸਾਲ ਲਾਲ ਲੋਚਨੰ ॥

बिसाल लाल लोचनं ॥

(ਤੇਰੇ) ਬਹੁਤ ਵਿਸ਼ਾਲ ਅਤੇ ਲਾਲ ਨੇਤਰ

ਮਨੋਜ ਮਾਨ ਮੋਚਨੰ ॥

मनोज मान मोचनं ॥

ਕਾਮਦੇਵ ('ਮਨੋਜ') ਦੇ ਮਾਣ ਨੂੰ ਵੀ ਨਸ਼ਟ ਕਰ ਦਿੰਦੇ ਹਨ।

ਸੁਭੰਤ ਸੀਸ ਸੁ ਪ੍ਰਭਾ ॥

सुभंत सीस सु प्रभा ॥

(ਤੇਰੇ) ਸਿਰ ਦੀ ਚਮਕ ਦੀ ਸ਼ੋਭਾ ਨੂੰ (ਵੇਖ ਕੇ)

ਚਕ੍ਰਤ ਚਾਰੁ ਚੰਦ੍ਰਕਾ ॥੧੧॥੧੯॥

चक्रत चारु चंद्रका ॥११॥१९॥

ਸੁੰਦਰ ਚਾਦਨੀ ਵੀ ਚਕਰਾ ਜਾਦੀ ਹੈ ॥੧੧॥੧੯॥

ਜਗੰਤ ਜੋਤ ਜੁਆਲਕਾ ॥

जगंत जोत जुआलका ॥

(ਤੇਰੀ) ਜੋਤਿ (ਪ੍ਰਤਾਪ) ਦੀ ਜੁਆਲਾ ਦੀ ਸ਼ੋਭਾ ਨੂੰ ਵੇਖ ਕੇ

ਛਕੰਤ ਰਾਜ ਸੁ ਪ੍ਰਭਾ ॥

छकंत राज सु प्रभा ॥

ਰਾਜੇਸ਼੍ਵਰੀ ਪ੍ਰਭਾ ਹੈਰਾਨ ਹੁੰਦੀ ਹੈ।

ਜਗੰਤ ਜੋਤਿ ਜੈਤਸੀ ॥

जगंत जोति जैतसी ॥

(ਤੇਰੀ) ਪ੍ਰਕਾਸ਼ਮਾਨ ('ਜੈਤਸੀ') ਜੋਤਿ ਨੂੰ ਜਗਦਿਆਂ (ਵੇਖ ਕੇ ਉਸ ਦੀ)

ਬਦੰਤ ਕ੍ਰਿਤ ਈਸੁਰੀ ॥੧੨॥੨੦॥

बदंत क्रित ईसुरी ॥१२॥२०॥

ਕੀਰਤ ਦਾ ਬਖਾਨ (ਆਪ) ਈਸ਼ਵਰੀ (ਪਾਰਬਤੀ) ਖੁਦ ਕਰਦੀ ਹੈ ॥੧੨॥੨੦॥

ਤ੍ਰਿਭੰਗੀ ਛੰਦ ॥ ਤ੍ਵਪ੍ਰਸਾਦਿ ॥

त्रिभंगी छंद ॥ त्वप्रसादि ॥

ਤ੍ਰਿਭੰਗੀ ਛੰਦ: ਤੇਰੀ ਕ੍ਰਿਪਾ ਨਾਲ:

ਅਨਕਾਦ ਸਰੂਪੰ ਅਮਿਤ ਬਿਭੂਤੰ ਅਚਲ ਸਰੂਪੰ ਬਿਸੁ ਕਰਣੰ ॥

अनकाद सरूपं अमित बिभूतं अचल सरूपं बिसु करणं ॥

(ਹੇ) ਅਨੇਕਾ ਦੇ ਆਦਿ ('ਅਨਕਾਦ') ਸਰੂਪ, ਅਮਿਤ ਵਿਭੂਤੀਆਂ ਵਾਲੇ, ਅਚਲ ਸਰੂਪ ਵਾਲੇ, ਵਿਸ਼ਵ ਦੇ ਕਾਰਨ ਰੂਪ,

ਜਗ ਜੋਤਿ ਪ੍ਰਕਾਸੰ ਆਦਿ ਅਨਾਸੰ ਅਮਿਤ ਅਗਾਸੰ ਸਰਬ ਭਰਣੰ ॥

जग जोति प्रकासं आदि अनासं अमित अगासं सरब भरणं ॥

ਜਗਤ ਵਿਚ ਜੋਤਿ ਦਾ ਪ੍ਰਕਾਸ਼ ਕਰਨ ਵਾਲੇ, ਆਦਿ ਕਾਲ ਤੋਂ ਨਾਸ਼-ਰਹਿਤ, ਅਮਿਤ, ਸਾਰੇ ਆਕਾਸ਼ ਨੂੰ ਪੂਰਨ ਕਰਨ ਵਾਲੇ,

ਅਨਗੰਜ ਅਕਾਲੰ ਬਿਸੁ ਪ੍ਰਤਿਪਾਲੰ ਦੀਨ ਦਿਆਲੰ ਸੁਭ ਕਰਣੰ ॥

अनगंज अकालं बिसु प्रतिपालं दीन दिआलं सुभ करणं ॥

ਭੰਜਨ ਤੋਂ ਰਹਿਤ, ਕਾਲ ਤੋਂ ਪਰੇ, ਵਿਸ਼ਵ ਦੀ ਪਾਲਨਾ ਕਰਨ ਵਾਲੇ, ਦੀਨਾ ਉਤੇ ਮੇਹਰ ਕਰਨ ਵਾਲੇ, ਸ਼ੁਭ ਕਰਮਾ ਦੇ ਕਰਤਾ,

ਆਨੰਦ ਸਰੂਪੰ ਅਨਹਦ ਰੂਪੰ ਅਮਿਤ ਬਿਭੂਤੰ ਤਵ ਸਰਣੰ ॥੧॥੨੧॥

आनंद सरूपं अनहद रूपं अमित बिभूतं तव सरणं ॥१॥२१॥

ਆਨੰਦ ਰੂਪ ਵਾਲੇ, ਅਨਹਦ ਸਰੂਪ ਵਾਲੇ, ਅਮਿਤ ਵਿਭੂਤੀਆਂ ਵਾਲੇ (ਪਰਮਾਤਮਾ! ਮੈਂ) ਤੇਰੀ ਸ਼ਰਨ ਵਿਚ ਹਾ ॥੧॥੨੧॥

ਬਿਸ੍ੰਭਰ ਭਰਣੰ ਜਗਤ ਪ੍ਰਕਰਣੰ ਅਧਰਣ ਧਰਣੰ ਸਿਸਟ ਕਰੰ ॥

बिस्वंभर भरणं जगत प्रकरणं अधरण धरणं सिसट करं ॥

(ਹੇ) ਸਾਰੇ ਸੰਸਾਰ ਦਾ ਪਾਲਣ-ਪੋਸ਼ਣ ਕਰਨ ਵਾਲੇ, ਜਗਤ ਨੂੰ ਕਰਨ ਵਾਲੇ, ਨਿਆਸਰਿਆਂ ਨੂੰ ਆਸਰਾ ਦੇਣ ਵਾਲੇ, ਸ੍ਰਿਸ਼ਟੀ ਨੂੰ ਸਿਰਜਨ ਵਾਲੇ,

ਆਨੰਦ ਸਰੂਪੀ ਅਨਹਦ ਰੂਪੀ ਅਮਿਤ ਬਿਭੂਤੀ ਤੇਜ ਬਰੰ ॥

आनंद सरूपी अनहद रूपी अमित बिभूती तेज बरं ॥

ਆਨੰਦ-ਸਰੂਪ ਵਾਲੇ, ਅਨਹਦ ਰੂਪ ਵਾਲੇ, ਅਮਿਤ ਵਿਭੂਤੀ ਵਾਲੇ, ਚੰਗੇ ਤੇਜ ਵਾਲੇ,

ਅਨਖੰਡ ਪ੍ਰਤਾਪੰ ਸਭ ਜਗ ਥਾਪੰ ਅਲਖ ਅਤਾਪੰ ਬਿਸੁ ਕਰੰ ॥

अनखंड प्रतापं सभ जग थापं अलख अतापं बिसु करं ॥

ਨਾ ਖੰਡੇ ਜਾ ਸਕਣ ਵਾਲੇ ਪ੍ਰਤਾਪ ਵਾਲੇ, ਸਾਰੇ ਜਗ ਦੀ ਸਥਾਪਨਾ ਕਰਨ ਵਾਲੇ, ਨਾ ਲਖੇ ਜਾ ਸਕਣ ਵਾਲੇ, ਤਾਪ ਤੋਂ ਰਹਿਤ, ਵਿਸ਼ਵ ਦੀ ਸਿਰਜਨਾ ਕਰਨ ਵਾਲੇ,

ਅਦ੍ਵੈ ਅਬਿਨਾਸੀ ਤੇਜ ਪ੍ਰਕਾਸੀ ਸਰਬ ਉਦਾਸੀ ਏਕ ਹਰੰ ॥੨॥੨੨॥

अद्वै अबिनासी तेज प्रकासी सरब उदासी एक हरं ॥२॥२२॥

ਦ੍ਵੈਤ ਤੋਂ ਰਹਿਤ, ਨਸ਼ਟ ਨਾ ਹੋਣ ਵਾਲੇ, ਪ੍ਰਕਾਸ਼ਮਾਨ ਤੇਜ ਵਾਲੇ, ਸਭ ਤੋਂ ਨਿਰਲੇਪ! (ਤੁਸੀਂ) ਕੇਵਲ ਇਕ ਪਰਮ-ਸੱਤਾ ਹੋ ॥੨॥੨੨॥

ਅਨਖੰਡ ਅਮੰਡੰ ਤੇਜ ਪ੍ਰਚੰਡੰ ਜੋਤਿ ਉਦੰਡੰ ਅਮਿਤ ਮਤੰ ॥

अनखंड अमंडं तेज प्रचंडं जोति उदंडं अमित मतं ॥

(ਹੇ) ਨਾ ਖੰਡਿਤ ਹੋਣ ਵਾਲੇ, ਨਾ ਮੰਡੇ ਜਾ ਸਕਣ ਵਾਲੇ, ਪ੍ਰਚੰਡ ਤੇਜ ਵਾਲੇ, ਬਹੁਤ ਅਧਿਕ ਪ੍ਰਕਾਸ਼ ਵਾਲੇ, ਅਮਿਤ ਮਤ ਵਾਲੇ,

ਅਨਭੈ ਅਨਗਾਧੰ ਅਲਖ ਅਬਾਧੰ ਬਿਸੁ ਪ੍ਰਸਾਧੰ ਅਮਿਤ ਗਤੰ ॥

अनभै अनगाधं अलख अबाधं बिसु प्रसाधं अमित गतं ॥

ਡਰ ਤੋਂ ਰਹਿਤ, ਥਾਹ ਨਾ ਪਾਏ ਜਾ ਸਕਣ ਵਾਲੇ, ਲਖੇ ਨਾ ਜਾ ਸਕਣ ਵਾਲੇ, ਬੰਨ੍ਹੇ ਨਾ ਜਾ ਸਕਣ ਵਾਲੇ, ਸੰਸਾਰ ਨੂੰ ਚੰਗੀ ਤਰ੍ਹਾ ਸਾਧਣ ਵਾਲੇ, ਅਮਿਤ ਗਤਿ ਵਾਲੇ,

ਆਨੰਦ ਸਰੂਪੀ ਅਨਹਦ ਰੂਪੀ ਅਚਲ ਬਿਭੂਤੀ ਭਵ ਤਰਣੰ ॥

आनंद सरूपी अनहद रूपी अचल बिभूती भव तरणं ॥

ਆਨੰਦ-ਸਰੂਪ ਵਾਲੇ, ਅਨਹਦ ਰੂਪ ਵਾਲੇ, ਅਚਲ ਵਿਭੂਤੀ ਵਾਲੇ, ਸੰਸਾਰ ਤੋਂ (ਜਿਗਿਆਸੂਆਂ ਨੂੰ) ਤਾਰਨ ਵਾਲੇ,

ਅਨਗਾਧਿ ਅਬਾਧੰ ਜਗਤ ਪ੍ਰਸਾਧੰ ਸਰਬ ਅਰਾਧੰ ਤਵ ਸਰਣੰ ॥੩॥੨੩॥

अनगाधि अबाधं जगत प्रसाधं सरब अराधं तव सरणं ॥३॥२३॥

ਥਾਹ ਨਾ ਪਾਏ ਜਾ ਸਕਣ ਵਾਲੇ, ਨਾ ਬੰਨ੍ਹੇ ਜਾ ਸਕਣ ਵਾਲੇ, ਜਗਤ ਨੂੰ ਚੰਗੀ ਤਰ੍ਹਾ ਸਾਧਣ ਵਾਲੇ, ਸਾਰਿਆਂ ਦੁਆਰਾ ਆਰਾਧੇ ਜਾਣ ਵਾਲੇ! (ਮੈਂ) ਤੇਰੀ ਸ਼ਰਨ ਵਿਚ ਹਾ ॥੩॥੨੩॥

ਅਕਲੰਕ ਅਬਾਧੰ ਬਿਸੁ ਪ੍ਰਸਾਧੰ ਜਗਤ ਅਰਾਧੰ ਭਵ ਨਾਸੰ ॥

अकलंक अबाधं बिसु प्रसाधं जगत अराधं भव नासं ॥

(ਹੇ) ਕਲੰਕ-ਰਹਿਤ ਰੂਪ ਵਾਲੇ, ਨਾ ਬੰਨ੍ਹੇ ਜਾ ਸਕਣ ਵਾਲੇ, ਸੰਸਾਰ ਨੂੰ ਸਾਧਣ ਵਾਲੇ, ਜਗਤ ਦੁਆਰਾ ਆਰਾਧੇ ਜਾਣ ਵਾਲੇ, ਸੰਸਾਰ ਦਾ ਡਰ ਦੂਰ ਕਰਨ ਵਾਲੇ,

ਬਿਸ੍ੰਭਰ ਭਰਣੰ ਕਿਲਵਿਖ ਹਰਣੰ ਪਤਤ ਉਧਰਣੰ ਸਭ ਸਾਥੰ ॥

बिस्वंभर भरणं किलविख हरणं पतत उधरणं सभ साथं ॥

ਸੰਪੂਰਨ ਵਿਸ਼ਵ ਨੂੰ ਭਰਨ ਵਾਲੇ, ਪਾਪਾ ਦਾ ਨਾਸ਼ ਕਰਨ ਵਾਲੇ, ਪਤਿਤਾ ਨੂੰ ਤਾਰਨ ਵਾਲੇ, ਸਭ ਦਾ ਸਾਥ ਦੇਣ ਵਾਲੇ,

ਅਨਾਥਨ ਨਾਥੇ ਅਕ੍ਰਿਤ ਅਗਾਥੇ ਅਮਿਤ ਅਨਾਥੇ ਦੁਖ ਹਰਣੰ ॥

अनाथन नाथे अकृत अगाथे अमित अनाथे दुख हरणं ॥

ਅਨਾਥਾ ਦੇ ਨਾਥ, ਅਕ੍ਰਿਤ, ਅਗਾਥ, ਅਮਿਤ ਅਤੇ ਕਿਸੇ ਦੇ ਅਧੀਨ ਨਾ ਰਹਿਣ ਵਾਲੇ, ਦੁਖਾ ਨੂੰ ਨਸ਼ਟ ਕਰਨ ਵਾਲੇ,

ਅਗੰਜ ਅਬਿਨਾਸੀ ਜੋਤਿ ਪ੍ਰਕਾਸੀ ਜਗਤ ਪ੍ਰਣਾਸੀ ਤੁਯ ਸਰਣੰ ॥੪॥੨੪॥

अगंज अबिनासी जोति प्रकासी जगत प्रणासी तुय सरणं ॥४॥२४॥

ਨਾ ਟੁਟਣ ਵਾਲੇ, ਨਾਸ਼ ਨੂੰ ਨਾ ਪ੍ਰਾਪਤ ਹੋਣ ਵਾਲੇ, ਪ੍ਰਕਾਸ਼ਮਾਨ ਜੋਤਿ ਵਾਲੇ, ਜਗਤ ਦਾ ਸੰਘਾਰ ਕਰਨ ਵਾਲੇ! (ਮੈਂ) ਤੇਰੀ ਸ਼ਰਨ ਵਿਚ ਹਾ ॥੪॥੨੪॥

ਕਲਸ ॥

कलस ॥

ਕਲਸ।

ਅਮਿਤ ਤੇਜ ਜਗ ਜੋਤਿ ਪ੍ਰਕਾਸੀ ॥

अमित तेज जग जोति प्रकासी ॥

(ਹੇ ਪ੍ਰਭੂ! ਤੁਸੀਂ) ਅਸੀਮ ਤੇਜ ਵਾਲੇ, (ਆਪਣੀ) ਜੋਤਿ ਨਾਲ ਜਗਤ ਨੂੰ ਪ੍ਰਕਾਸ਼ਿਤ ਕਰਨ ਵਾਲੇ,

ਆਦਿ ਅਛੇਦ ਅਭੈ ਅਬਿਨਾਸੀ ॥

आदि अछेद अभै अबिनासी ॥

ਆਦਿ ਤੋਂ ਹੀ ਨਾ ਛੇਦੇ ਜਾ ਸਕਣ ਵਾਲੇ, ਭੈ ਰਹਿਤ ਅਤੇ ਅਵਨਾਸ਼ੀ ਹੋ,

ਪਰਮ ਤਤ ਪਰਮਾਰਥ ਪ੍ਰਕਾਸੀ ॥

परम तत परमारथ प्रकासी ॥

ਪਰਮ-ਤੱਤ੍ਵ ਅਤੇ ਪਰਮਾਰਥ ਦਾ ਪ੍ਰਕਾਸ਼ ਕਰਨ ਵਾਲੇ ਹੋ,

ਆਦਿ ਸਰੂਪ ਅਖੰਡ ਉਦਾਸੀ ॥੫॥੨੫॥

आदि सरूप अखंड उदासी ॥५॥२५॥

ਆਦਿ ਸਰੂਪ ਵਾਲੇ ਅਖੰਡ ਅਤੇ ਨਿਰਲੇਪ ਹੋ ॥੫॥੨੫॥

ਤ੍ਰਿਭੰਗੀ ਛੰਦ ॥

तृभंगी छंद ॥

ਤ੍ਰਿਭੰਗੀ ਛੰਦ:

ਅਖੰਡ ਉਦਾਸੀ ਪਰਮ ਪ੍ਰਕਾਸੀ ਆਦਿ ਅਨਾਸੀ ਬਿਸ੍ਵ ਕਰੰ ॥

अखंड उदासी परम प्रकासी आदि अनासी बिस्व करं ॥

(ਹੇ ਪ੍ਰਭੂ! ਤੁਸੀਂ) ਅਖੰਡ, ਨਿਰਲਿਪਤ, ਪਰਮ ਪ੍ਰਕਾਸ਼ ਵਾਲੇ, ਆਦਿ ਤੋਂ ਹੀ ਨਾਸ਼ ਤੋਂ ਰਹਿਤ ਅਤੇ ਜਗਤ ਦੇ ਕਰਨ ਵਾਲੇ,

ਜਗਤਾਵਲ ਕਰਤਾ ਜਗਤ ਪ੍ਰਹਰਤਾ ਸਭ ਜਗ ਭਰਤਾ ਸਿਧ ਭਰੰ ॥

जगतावल करता जगत प्रहरता सभ जग भरता सिध भरं ॥

ਜਗਤ ਦੀ ਪਰੰਪਰਾ ਨੂੰ ਚਲਾਉਣ ਵਾਲੇ, ਜਗਤ ਦਾ ਸੰਘਾਰ ਕਰਨ ਵਾਲੇ,

ਅਛੈ ਅਬਿਨਾਸੀ ਤੇਜ ਪ੍ਰਕਾਸੀ ਰੂਪ ਸੁ ਰਾਸੀ ਸਰਬ ਛਿਤੰ ॥

अछै अबिनासी तेज प्रकासी रूप सु रासी सरब छितं ॥

ਸਾਰੇ ਜਗਤ ਨੂੰ ਭਰਨ ਵਾਲੇ, ਸਿੱਧੀਆਂ ਪ੍ਰਦਾਨ ਕਰਨ ਵਾਲੇ, ਨਸ਼ਟ ਨਾ ਹੋਣ ਵਾਲੇ, ਅਵਿਨਾਸ਼ੀ, ਪ੍ਰਕਾਸ਼ਿਤ ਤੇਜ ਵਾਲੇ, ਸਾਰੀ ਧਰਤੀ ਦੀ ਸੁੰਦਰ ਰਾਸ਼ੀ ਵਾਲੇ,

ਆਨੰਦ ਸਰੂਪੀ ਅਨਹਦ ਰੂਪੀ ਅਲਖ ਬਿਭੂਤੀ ਅਮਿਤ ਗਤੰ ॥੬॥੨੬॥

आनंद सरूपी अनहद रूपी अलख बिभूती अमित गतं ॥६॥२६॥

ਆਨੰਦ-ਸਰੂਪ ਵਾਲੇ, ਅਨਹਦ-ਰੂਪ ਵਾਲੇ, ਨਾ ਲਖੇ ਜਾ ਸਕਣ ਵਾਲੀ ਵਿਭੂਤੀ ਵਾਲੇ ਅਤੇ ਅਸੀਮ ਗਤਿ ਵਾਲੇ ਹੋ ॥੬॥੨੬॥

ਕਲਸ ॥

कलस ॥

ਕਲਸ।

ਆਦਿ ਅਭੈ ਅਨਗਾਧਿ ਸਰੂਪੰ ॥

आदि अभै अनगाधि सरूपं ॥

(ਹੇ ਪ੍ਰਭੂ! ਤੁਸੀਂ) ਆਦਿ-ਸਰੂਪ ਵਾਲੇ, ਭੈ-ਰਹਿਤ, ਅਥਾਹ-ਸਰੂਪ ਵਾਲੇ ਹੋ

ਰਾਗ ਰੰਗਿ ਜਿਹ ਰੇਖ ਨ ਰੂਪੰ ॥

राग रंगि जिह रेख न रूपं ॥

ਜਿਸ ਦਾ ਕੋਈ ਰਾਗ ਰੰਗ ਰੂਪ ਅਤੇ ਰੇਖਾ ਨਹੀਂ ਹੈ।

ਰੰਕ ਭਯੋ ਰਾਵਤ ਕਹੂੰ ਭੂਪੰ ॥

रंक भयो रावत कहूँ भूपं ॥

(ਤੁਸੀਂ) ਕਿਤੇ ਕੰਗਾਲ, ਕਿਤੇ ਸਰਦਾਰ, ਕਿਤੇ ਰਾਜਾ ਹੋ,

ਕਹੂੰ ਸਮੁੰਦ੍ਰ ਸਰਤਾ ਕਹੂੰ ਕੂਪੰ ॥੭॥੨੭॥

कहूँ समुँद्र सरता कहूँ कूपं ॥७॥२७॥

ਕਿਤੇ ਸਮੁੰਦਰ, ਕਿਤੇ ਨਦੀ, ਕਿਤੇ ਖੂਹ ਦੇ ਸਮਾਨ ਹੋ ॥੭॥੨੭॥

ਤ੍ਰਿਭੰਗੀ ਛੰਦ ॥

तृभंगी छंद ॥

ਤ੍ਰਿਭੰਗੀ ਛੰਦ:

ਸਰਤਾ ਕਹੂੰ ਕੂਪੰ ਸਮੁਦ ਸਰੂਪੰ ਅਲਖ ਬਿਭੂਤੰ ਅਮਿਤ ਗਤੰ ॥

सरता कहूँ कूपं समुद सरूपं अलख बिभूतं अमित गतं ॥

(ਹੇ ਪ੍ਰਭੂ! ਤੁਸੀਂ) ਕਿਤੇ ਨਦੀ, ਕਿਤੇ ਖੂਹ, ਕਿਤੇ ਸਮੁੰਦਰ ਦੇ ਸਰੂਪ ਵਾਲੇ ਹੋ, ਨਾ ਲਖੀ ਜਾ ਸਕਣ ਵਾਲੀ ਵਿਭੂਤੀ ਅਤੇ ਅਸੀਮ ਗਤਿ ਵਾਲੇ ਹੋ,

ਅਦ੍ਵੈ ਅਬਿਨਾਸੀ ਪਰਮ ਪ੍ਰਕਾਸੀ ਤੇਜ ਸੁਰਾਸੀ ਅਕ੍ਰਿਤ ਕ੍ਰਿਤੰ ॥

अद्वै अबिनासी परम प्रकासी तेज सुरासी अकृत कृतं ॥

ਦ੍ਵੈਤ ਤੋਂ ਰਹਿਤ, ਅਵਿਨਾਸ਼ੀ, ਪਰਮ ਪ੍ਰਕਾਸ਼ ਵਾਲੇ, ਤੇਜ ਦੀ ਰਾਸ਼ੀ ਵਾਲੇ ਅਤੇ (ਕਿਸੇ ਦੁਆਰਾ) ਨਾ ਬਣਾਏ ਗਏ ਹੋ,

ਜਿਹ ਰੂਪ ਨ ਰੇਖੰ ਅਲਖ ਅਭੇਖੰ ਅਮਿਤ ਅਦ੍ਵੈਖੰ ਸਰਬ ਮਈ ॥

जिह रूप न रेखं अलख अभेखं अमित अद्वैखं सरब मई ॥

ਜਿਸ ਦਾ ਕੋਈ ਰੂਪ ਅਤੇ ਰੇਖਾ ਨਹੀਂ ਹੈ, ਜੋ ਅਲੱਖ, ਅਭੇਖ, ਅਮਿਤ, ਦ੍ਵੈਸ਼ਰਹਿਤ ਅਤੇ ਸਰਬ-ਮਈ ਹੈ,

ਸਭ ਕਿਲਵਿਖ ਹਰਣੰ ਪਤਿਤ ਉਧਰਣੰ ਅਸਰਣਿ ਸਰਣੰ ਏਕ ਦਈ ॥੮॥੨੮॥

सभ किलविख हरणं पतित उधरणं असरणि सरणं एक दई ॥८॥२८॥

(ਉਹ ਤੁਸੀਂ) ਸਾਰੇ ਪਾਪਾ ਦਾ ਨਾਸ਼ ਕਰਨ ਵਾਲੇ, ਪਤਿਤਾ ਦਾ ਉੱਧਾਰ ਕਰਨ ਵਾਲੇ, ਨਿਆਸਰਿਆਂ ਨੂੰ ਆਸਰਾ ਦੇਣ ਵਾਲੇ ਇਕ ਮਾਤਰ ਦੇਵ ਹੋ ॥੮॥੨੮॥

ਕਲਸ ॥

कलस ॥

ਕਲਸ।

ਆਜਾਨੁ ਬਾਹੁ ਸਾਰੰਗ ਕਰ ਧਰਣੰ ॥

आजानु बाहु सारंग कर धरणं ॥

(ਹੇ ਪ੍ਰਭੂ! ਤੁਸੀਂ) ਗੋਡਿਆਂ ਤਕ ਲੰਬੀਆਂ ਬਾਹਵਾ ਵਾਲੇ, ਹੱਥ ਵਿਚ ਸਾਰੰਗ ਧਨੁਸ਼ ਨੂੰ ਧਾਰਨ ਕਰਨ ਵਾਲੇ,

ਅਮਿਤ ਜੋਤਿ ਜਗ ਜੋਤ ਪ੍ਰਕਰਣੰ ॥

अमित जोति जग जोत प्रकरणं ॥

ਅਮਿਤ ਜੋਤਿ ਵਾਲੇ, ਜਗਤ ਵਿਚ ਪ੍ਰਕਾਸ਼ ਕਰਨ ਵਾਲੇ,

ਖੜਗ ਪਾਣ ਖਲ ਦਲ ਬਲ ਹਰਣੰ ॥

खड़ग पाण खल दल बल हरणं ॥

ਹੱਥ ਵਿਚ ਖੜਗ ਧਾਰਨ ਕਰਨ ਵਾਲੇ, ਦੁਸ਼ਟਾ ਦਾ ਬਲ ਹਰਨ ਵਾਲੇ,

ਮਹਾਬਾਹੁ ਬਿਸ੍ੰਭਰ ਭਰਣੰ ॥੯॥੨੯॥

महाबाहु बिस्वंभर भरणं ॥९॥२९॥

ਵੱਡੀਆਂ ਬਾਹਵਾ ਵਾਲੇ ਅਤੇ ਸੰਪੂਰਨ ਵਿਸ਼ਵ ਨੂੰ ਭਰਨ ਵਾਲੇ ਹੋ ॥੯॥੨੯॥

ਤ੍ਰਿਭੰਗੀ ਛੰਦ ॥

तृभंगी छंद ॥

ਤ੍ਰਿਭੰਗੀ ਛੰਦ:

ਖਲ ਦਲ ਬਲ ਹਰਣੰ ਦੁਸਟ ਬਿਦਰਣੰ ਅਸਰਣ ਸਰਣੰ ਅਮਿਤ ਗਤੰ ॥

खल दल बल हरणं दुसट बिदरणं असरण सरणं अमित गतं ॥

(ਹੇ ਪ੍ਰਭੂ! ਤੁਸੀਂ) ਨੀਚਾ ਦੇ ਦਲ ਨੂੰ ਹਰਨ ਵਾਲੇ, ਦੁਸ਼ਟਾ ਨੂੰ ਨਸ਼ਟ ਕਰਨ ਵਾਲੇ, ਨਿਆਸਰਿਆਂ ਨੂੰ ਆਸਰਾ ਦੇਣ ਵਾਲੇ, ਅਸੀਮ ਗਤਿ ਵਾਲੇ ਹੋ।

ਚੰਚਲ ਚਖ ਚਾਰਣ ਮਛ ਬਿਡਾਰਣ ਪਾਪ ਪ੍ਰਹਾਰਣ ਅਮਿਤ ਮਤੰ ॥

चंचल चख चारण मछ बिडारण पाप प्रहारण अमित मतं ॥

(ਤੁਹਾਡੇ) ਚੰਚਲ ਨੇਤਰ ਮੱਛਲੀਆਂ ਦੀ ਚਾਲ ਨੂੰ ਮਾਤ ਪਾਉਣ ਵਾਲੇ ਹਨ। (ਤੁਸੀਂ) ਪਾਪਾ ਨੂੰ ਪੂਰੀ ਤਰ੍ਹਾ ਨਸ਼ਟ ਕਰਨ ਵਾਲੇ ਅਤੇ ਅਸੀਮ ਮਤ ਵਾਲੇ ਹੋ।

ਆਜਾਨ ਸੁ ਬਾਹੰ ਸਾਹਨ ਸਾਹੰ ਮਹਿਮਾ ਮਾਹੰ ਸਰਬ ਮਈ ॥

आजान सु बाहं साहन साहं महिमा माहं सरब मई ॥

(ਤੁਸੀਂ) ਗੋਡਿਆਂ ਤਕ ਲੰਬੀਆਂ ਬਾਹਵਾ ਵਾਲੇ, ਬਾਦਸ਼ਾਹਾ ਦੇ ਬਾਦਸ਼ਾਹ, ਸਭ ਵਿਚ (ਆਪਣੀ) ਮਹਿਮਾ ਨੂੰ ਵਿਆਪਤ ਕਰਨ ਵਾਲੇ ਹੋ।

ਜਲ ਥਲ ਬਨ ਰਹਿਤਾ ਬਨ ਤ੍ਰਿਨਿ ਕਹਿਤਾ ਖਲ ਦਲਿ ਦਹਿਤਾ ਸੁ ਨਰਿ ਸਹੀ ॥੧੦॥੩੦॥

जल थल बन रहिता बन तृनि कहिता खल दलि दहिता सु नरि सही ॥१०॥३०॥

(ਤੁਸੀਂ) ਜਲਾ, ਥਲਾ, ਬਨਾ ਵਿਚ ਸਥਿਤ, ਬਨਾ ਦੇ ਕੱਖਾ ਦੁਆਰਾ ਆਰਾਧੇ ਜਾਣ ਵਾਲੇ, ਨੀਚਾ ਦੇ ਦਲਾ ਨੂੰ ਸਾੜਨ ਵਾਲੇ ਪਰਮ ਪੁਰਸ਼ ਹੋ ॥੧੦॥੩੦॥

ਕਲਸ ॥

कलस ॥

ਕਲਸ।

ਅਤਿ ਬਲਿਸਟ ਦਲ ਦੁਸਟ ਨਿਕੰਦਨ ॥

अति बलिसट दल दुसट निकंदन ॥

(ਹੇ ਪ੍ਰਭੂ! ਤੁਸੀਂ) ਬਹੁਤ ਬਲਵਾਨ ਅਤੇ ਦੁਸ਼ਟਾ ਦੇ ਦਲਾ ਨੂੰ ਨਸ਼ਟ ਕਰਨ ਵਾਲੇ (ਨਿਕੰਦਨ)

ਅਮਿਤ ਪ੍ਰਤਾਪ ਸਗਲ ਜਗ ਬੰਦਨ ॥

अमित प्रताप सगल जग बंदन ॥

ਅਮਿਤ ਪ੍ਰਤਾਪ ਵਾਲੇ, ਸਾਰੇ ਜਗਤ ਦੁਆਰਾ ਬੰਦਨਾ-ਯੋਗ ਹੋ।

ਸੋਹਤ ਚਾਰੁ ਚਿਤ੍ਰ ਕਰ ਚੰਦਨ ॥

सोहत चारु चित्र कर चंदन ॥

(ਤੁਹਾਡੇ ਮੱਥੇ ਉਤੇ) ਚੰਦਨ ਦਾ ਸੁੰਦਰ ਤਿਲਕ ਸੁਸ਼ੋਭਿਤ ਹੈ।

ਪਾਪ ਪ੍ਰਹਾਰਣ ਦੁਸਟ ਦਲ ਦੰਡਨ ॥੧੧॥੩੧॥

पाप प्रहारण दुसट दल दंडन ॥११॥३१॥

(ਤੁਸੀਂ) ਪਾਪਾ ਨੂੰ ਹਰਨ ਵਾਲੇ ਅਤੇ ਦੁਸ਼ਟਾ ਦੇ ਦਲਾ ਨੂੰ ਦੰਡ ਦੇਣ ਵਾਲੇ ਹੋ ॥੧੧॥੩੧॥

ਛਪੈ ਛੰਦ ॥

छपै छंद ॥

ਛਪੈ ਛੰਦ:

ਬੇਦ ਭੇਦ ਨਹੀ ਲਖੈ ਬ੍ਰਹਮ ਬ੍ਰਹਮਾ ਨਹੀ ਬੁਝੈ ॥

बेद भेद नही लखै ब्रहम ब्रहमा नही बुझै ॥

ਹੇ ਬ੍ਰਹਮ! (ਤੇਰੇ) ਭੇਦ ਨੂੰ ਵੇਦ ਅਤੇ ਬ੍ਰਹਮਾ ਨਹੀਂ ਜਾਣਦੇ;

ਬਿਆਸ ਪਰਾਸੁਰ ਸੁਕ ਸਨਾਦਿ ਸਿਵ ਅੰਤੁ ਨ ਸੁਝੈ ॥

बिआस परासुर सुक सनादि सिव अंतु न सुझै ॥

(ਤੇਰਾ) ਅੰਤ ਵਿਆਸ, ਪਰਾਸ਼ਰ, ਸੁਕਦੇਵ, ਨੰਦੀ ਸਹਿਤ ਸ਼ਿਵ ਨੂੰ ਨਹੀਂ ਸੁਝਿਆ;

ਸਨਤਿ ਕੁਆਰ ਸਨਕਾਦਿ ਸਰਬ ਜਉ ਸਮਾ ਨ ਪਾਵਹਿ ॥

सनति कुआर सनकादि सरब जउ समा न पावहि ॥

ਸਾਰੇ ਸਨਤਕੁਮਾਰ, ਸਨਕਾਦਿ (ਤੇਰਾ) ਅੰਤ ਨਹੀਂ ਪਾ ਸਕੇ;

ਲਖ ਲਖਮੀ ਲਖ ਬਿਸਨ ਕਿਸਨ ਕਈ ਨੇਤ ਬਤਾਵਹਿ ॥

लख लखमी लख बिसन किसन कई नेत बतावहि ॥

ਲੱਖਾ ਲੱਛਮੀਆਂ, ਲੱਖਾ ਵਿਸ਼ਨੂ ਅਤੇ ਕਈ ਕ੍ਰਿਸ਼ਨ (ਤੈਨੂੰ) ਨੇਤਿ ਨੇਤਿ ਦਸਦੇ ਹਨ।

ਅਸੰਭ ਰੂਪ ਅਨਭੈ ਪ੍ਰਭਾ ਅਤਿ ਬਲਿਸਟ ਜਲਿ ਥਲਿ ਕਰਣ ॥

असंभ रूप अनभै प्रभा अति बलिसट जलि थलि करण ॥

(ਹੇ) ਆਪਣੇ ਆਪ ਹੋਂਦ ਵਿਚ ਆਉਣ ਵਾਲੇ (ਅਸੰਭ) ਅਨੁਭਵ ਦੁਆਰਾ ਪ੍ਰਕਾਸ਼ਿਤ ਹੋਣ ਵਾਲੇ, ਬਹੁਤ ਬਲਵਾਨ ਅਤੇ ਜਲ-ਥਲ ਨੂੰ ਕਰਨ ਵਾਲੇ,

ਅਚੁਤ ਅਨੰਤ ਅਦ੍ਵੈ ਅਮਿਤ ਨਾਥ ਨਿਰੰਜਨ ਤਵ ਸਰਣ ॥੧॥੩੨॥

अचुत अनंत अद्वै अमित नाथ निरंजन तव सरण ॥१॥३२॥

ਅਟਲ, ਅਨੰਤ, ਅਦ੍ਵੈਤ, ਅਸੀਮ, ਨਾਥਾ ਦੇ ਨਾਥ ਅਤੇ ਮਾਇਆ ਦੇ ਪ੍ਰਭਾਵ ਤੋਂ ਪਰੇ (ਪ੍ਰਭੂ! ਮੈਂ) ਤੇਰੀ ਸ਼ਰਨ ਵਿਚ ਹਾ ॥੧॥੩੨॥

ਅਚੁਤ ਅਭੈ ਅਭੇਦ ਅਮਿਤ ਆਖੰਡ ਅਤੁਲ ਬਲ ॥

अचुत अभै अभेद अमित आखंड अतुल बल ॥

(ਹੇ ਪ੍ਰਭੂ! ਤੁਸੀਂ) ਅਡਿਗ, ਭੈ-ਰਹਿਤ, ਭੇਦ-ਰਹਿਤ, ਅਸੀਮ, ਅਖੰਡ, ਅਤੁਲ ਬਲ ਵਾਲੇ,

ਅਟਲ ਅਨੰਤ ਅਨਾਦਿ ਅਖੈ ਅਖੰਡ ਪ੍ਰਬਲ ਦਲ ॥

अटल अनंत अनादि अखै अखंड प्रबल दल ॥

ਅਟਲ, ਅਨੰਤ, ਅਨਾਦਿ, ਨਾ ਨਸ਼ਟ ਹੋਣ ਵਾਲੇ, ਅਖੰਡ, ਪ੍ਰਬਲ ਸ਼ਕਤੀ ਵਾਲੇ,

ਅਮਿਤ ਅਮਿਤ ਅਨਤੋਲ ਅਭੂ ਅਨਭੇਦ ਅਭੰਜਨ ॥

अमित अमित अनतोल अभू अनभेद अभंजन ॥

ਅਸੀਮ ਮਰਯਾਦਾ ਵਾਲੇ, ਤੋਲ ਤੋਂ ਰਹਿਤ, ਤੱਤ੍ਵਾ ਤੋਂ ਪਰੇ ('ਅਭੂ') ਭੇਦ ਤੋਂ ਮੁਕਤ ਅਤੇ ਭੰਜਨ ਤੋਂ ਰਹਿਤ,

ਅਨਬਿਕਾਰ ਆਤਮ ਸਰੂਪ ਸੁਰ ਨਰ ਮੁਨ ਰੰਜਨ ॥

अनबिकार आतम सरूप सुर नर मुन रंजन ॥

ਨਿਰਵਿਕਾਰ, ਆਤਮ-ਸਰੂਪ, ਦੇਵਤਿਆਂ, ਮਨੁੱਖਾ ਅਤੇ ਮੁਨੀਆਂ ਨੂੰ ਪ੍ਰਸੰਨ ਕਰਨ ਵਾਲੇ,

ਅਬਿਕਾਰ ਰੂਪ ਅਨਭੈ ਸਦਾ ਮੁਨ ਜਨ ਗਨ ਬੰਦਤ ਚਰਨ ॥

अबिकार रूप अनभै सदा मुन जन गन बंदत चरन ॥

ਵਿਕਾਰ ਤੋਂ ਰਹਿਤ ਰੂਪ ਵਾਲੇ, ਭੈ-ਰਹਿਤ, ਸਦਾ ਮੁਨੀ ਗਣ ਦੁਆਰਾ ਚਰਨਾ ਦੀ ਬੰਦਨਾ ਕਰਵਾਉਣ ਵਾਲੇ,

ਭਵ ਭਰਨ ਕਰਨ ਦੁਖ ਦੋਖ ਹਰਨ ਅਤਿ ਪ੍ਰਤਾਪ ਭ੍ਰਮ ਭੈ ਹਰਨ ॥੨॥੩੩॥

भव भरन करन दुख दोख हरन अति प्रताप भ्रम भै हरन ॥२॥३३॥

ਜਗਤ ਦਾ ਪਾਲਣ-ਪੋਸ਼ਣ ਕਰਨ ਵਾਲੇ, ਦੁਖਾ-ਕਸ਼ਟਾ ਨੂੰ ਹਰਨ ਵਾਲੇ, ਅਤਿ ਅਧਿਕ ਪ੍ਰਤਾਪ ਵਾਲੇ ਅਤੇ ਭੈ ਤੇ ਭਰਮ ਨੂੰ ਨਸ਼ਟ ਕਰਨ ਵਾਲੇ ਹੋ ॥੨॥੩੩॥

ਛਪੈ ਛੰਦ ॥ ਤ੍ਵਪ੍ਰਸਾਦਿ ॥

छपै छंद ॥ त्वप्रसादि ॥

ਛਪੈ ਛੰਦ: ਤੇਰੀ ਕ੍ਰਿਪਾ ਨਾਲ:

ਮੁਖ ਮੰਡਲ ਪਰ ਲਸਤ ਜੋਤਿ ਉਦੋਤ ਅਮਿਤ ਗਤਿ ॥

मुख मंडल पर लसत जोति उदोत अमित गति ॥

(ਤੇਰੇ) ਮੁਖ-ਮੰਡਲ ਉਤੇ ਅਮਿਤ ਗਤਿ ਵਾਲੀ ਜੋਤਿ ਚਮਕ ਰਹੀ ਹੈ,

ਜਟਤ ਜੋਤ ਜਗਮਗਤ ਲਜਤ ਲਖ ਕੋਟਿ ਨਿਖਤਿ ਪਤਿ ॥

जटत जोत जगमगत लजत लख कोटि निखति पति ॥

(ਤੇਰੀ) ਜੋਤਿ ਦੀ ਫਬ ਰਹੀ ਜਗਮਗਾਹਟ ਨੂੰ ਵੇਖ ਕੇ ਕਰੋੜਾ ਚੰਦ੍ਰਮਾ (ਨਿਖਤਿ-ਪਤਿ) ਲਜਿਤ ਹੋ ਰਹੇ ਹਨ,

ਚਕ੍ਰਵਰਤੀ ਚਕ੍ਰਵੈ ਚਕ੍ਰਤ ਚਉਚਕ੍ਰ ਕਰਿ ਧਰਿ ॥

चक्रवरती चक्रवै चक्रत चउचक्र करि धरि ॥

ਚੌਹਾ ਚਕ੍ਰਾ ਨੂੰ ਹੱਥ ਵਿਚ ਧਾਰਨ ਕੀਤੇ ਵੇਖ ਕੇ ਚਕ੍ਰਵਰਤੀ ਰਾਜੇ ਵੀ ਹੈਰਾਨ ਹੋ ਰਹੇ ਹਨ।

ਪਦਮ ਨਾਥ ਪਦਮਾਛ ਨਵਲ ਨਾਰਾਇਣ ਨਰਿਹਰਿ ॥

पदम नाथ पदमाछ नवल नाराइण नरिहरि ॥

ਲਕਸ਼ਮੀ ਦੇ ਸੁਆਮੀ, ਕਮਲ ਵਰਗੀਆਂ ਅੱਖਾ ਵਾਲੇ, ਨਿੱਤ ਨਵੇਂ ਨਰ-ਹਰਿ ਨਾਰਾਇਣ ਰੂਪ ਵਾਲੇ,

ਕਾਲਖ ਬਿਹੰਡਣ ਕਿਲਵਿਖ ਹਰਣ ਸੁਰ ਨਰ ਮੁਨ ਬੰਦਤ ਚਰਣ ॥

कालख बिहंडण किलविख हरण सुर नर मुन बंदत चरण ॥

ਕਾਲਖ ਦੂਰ ਕਰਨ ਵਾਲੇ, ਪਾਪਾ ਨੂੰ ਨਸ਼ਟ ਕਰਨ ਵਾਲੇ, ਦੇਵਤਿਆਂ, ਮਨੁੱਖਾ, ਮਨੀਆਂ ਦੁਆਰਾ ਚਰਨ-ਬੰਦਿਤ,

ਖੰਡਣ ਅਖੰਡ ਮੰਡਣ ਅਭੈ ਨਮੋ ਨਾਥ ਭਉ ਭੈ ਹਰਣ ॥੩॥੩੪॥

खंडण अखंड मंडण अभै नमो नाथ भउ भै हरण ॥३॥३४॥

ਅਖੰਡਾ ਨੂੰ ਖੰਡਣ ਵਾਲੇ, (ਫਿਰ ਉਨ੍ਹਾ ਨੂੰ) ਭੈ ਮੁਕਤ ਕਰ ਕੇ ਸਥਿਤ ਕਰਨ ਵਾਲੇ, ਭੈ ਅਤੇ ਡਰ ਨੂੰ ਦੂਰ ਕਰਨ ਵਾਲੇ (ਹੇ) ਨਾਥ। (ਮੈਂ) ਨਮਸਕਾਰ ਕਰਦਾ ਹੈ ॥੩॥੩੪॥

ਛਪੈ ਛੰਦ ॥

छपै छंद ॥

ਛਪੈ ਛੰਦ:

ਨਮੋ ਨਾਥ ਨ੍ਰਿਦਾਇਕ ਨਮੋ ਨਿਮ ਰੂਪ ਨਿਰੰਜਨ ॥

नमो नाथ नृदाइक नमो निम रूप निरंजन ॥

(ਹੇ) ਮਨੁੱਖਾ ਨੂੰ ਦੇਣ ਵਾਲੇ ('ਨ੍ਰਿਦਾਇਕ') ਸੁਆਮੀ! (ਤੈਨੂੰ) ਨਮਸਕਾਰ ਹੈ; ਨਿਮਰਤਾ ਰੂਪ ਨਿਰੰਜਨ ਨੂੰ ਨਮਸਕਾਰ ਹੈ,

ਅਗੰਜਾਣ ਅਗੰਜਣ ਅਭੰਜ ਅਨਭੇਦ ਅਭੰਜਨ ॥

अगंजाण अगंजण अभंज अनभेद अभंजन ॥

ਨਾ ਨਸ਼ਟ ਹੋਣ ਵਾਲਿਆਂ ਦਾ ਨਾਸ਼ ਕਰਨ ਵਾਲੇ, ਨਾ ਝੁਕਾਏ ਜਾ ਸਕਣ ਵਾਲੇ, ਭੇਦ ਤੋਂ ਰਹਿਤ, ਨਾ ਭੰਨੇ ਜਾ ਸਕਣ ਵਾਲੇ,

ਅਛੈ ਅਖੈ ਅਬਿਕਾਰ ਅਭੈ ਅਨਭਿਜ ਅਭੇਦਨ ॥

अछै अखै अबिकार अभै अनभिज अभेदन ॥

ਹੋਂਦ ਵਿਚ ਨਾ ਆਉਣ ਵਾਲੇ ('ਅਛੈ') ਨਸ਼ਟ ਨਾ ਹੋਣ ਵਾਲ, ਵਿਕਰਿਤ ਨਾ ਹੋਣ ਵਾਲੇ, ਡਰ ਤੋਂ ਰਹਿਤ, ਨਿਰਲੇਪ, ਨਾ ਵਿੰਨ੍ਹੇ ਜਾ ਸਕਣ ਵਾਲੇ,

ਅਖੈਦਾਨ ਖੇਦਨ ਅਖਿਜ ਅਨਛਿਦ੍ਰ ਅਛੇਦਨ ॥

अखैदान खेदन अखिज अनछिद्र अछेदन ॥

ਦੁਖਾ ਤੋਂ ਰਹਿਤ ਨੂੰ ਦੁਖ ਪਹੁੰਚਾਉਣ ਵਾਲੇ, ਨਾ ਖਿਝਣ ਵਾਲੇ, ਨਾ ਛੇਦੇ ਜਾ ਸਕਣ ਵਾਲੇ,

ਆਜਾਨ ਬਾਹੁ ਸਾਰੰਗਧਰ ਖੜਗਪਾਣ ਦੁਰਜਨ ਦਲਣ ॥

आजान बाहु सारंगधर खड़गपाण दुरजन दलण ॥

ਲੰਬੀਆਂ ਬਾਹਵਾ ਵਾਲੇ, ਹੱਥ ਵਿਚ ਸਾਰੰਗ ਧਨੁਸ਼ ਅਤੇ ਤਲਵਾਰ ਧਾਰਨ ਕਰਨ ਵਾਲੇ, ਵੈਰੀਆਂ ਨੂੰ ਦਲਣ ਵਾਲੇ,

ਨਰ ਵਰ ਨਰੇਸ ਨਾਇਕ ਨ੍ਰਿਪਣਿ ਨਮੋ ਨਵਲ ਜਲ ਥਲ ਰਵਣਿ ॥੪॥੩੫॥

नर वर नरेस नाइक नृपणि नमो नवल जल थल रवणि ॥४॥३५॥

ਸ੍ਰੇਸ਼ਠ ਪੁਰਸ਼ਾ ਦੇ ਰਾਜੇ, ਸੈਨਾਵਾ ਦੇ ਨਾਇਕ, ਨਵੇਂ ਸਰੂਪ ਵਾਲੇ ਅਤੇ ਜਲ ਥਲ ਵਿਚ ਰੰਮਣ ਕਰਨ ਵਾਲੇ! (ਤੈਨੂੰ) ਨਮਸਕਾਰ ਹੈ ॥੪॥੩੫॥

ਦੀਨ ਦਯਾਲ ਦੁਖ ਹਰਣ ਦੁਰਮਤ ਹੰਤਾ ਦੁਖ ਖੰਡਣ ॥

दीन दयाल दुख हरण दुरमत हंता दुख खंडण ॥

(ਹੇ) ਦੀਨਾ ਉਤੇ ਦਇਆ ਕਰਨ ਵਾਲੇ, ਦੁੱਖਾ ਨੂੰ ਹਰਨ ਵਾਲੇ, ਦੁਰਮਤ ਨੂੰ ਖ਼ਤਮ ਕਰਨ ਵਾਲੇ, ਦੁਖਾ ਨੂੰ ਖੰਡਣ ਵਾਲੇ,

ਮਹਾ ਮੋਨ ਮਨ ਹਰਨ ਮਦਨ ਮੂਰਤ ਮਹਿ ਮੰਡਨ ॥

महा मोन मन हरन मदन मूरत महि मंडन ॥

ਸ਼ਾਤ ਰੂਪ ਵਾਲੇ, ਮਨ ਨੂੰ ਹਰਨ ਵਾਲੇ, ਕਾਮ ਸਰੂਪ, ਪ੍ਰਿਥਵੀ ਨੂੰ ਸ਼ਿੰਗਾਰਨ ਵਾਲੇ,

ਅਮਿਤ ਤੇਜ ਅਬਿਕਾਰ ਅਖੈ ਆਭੰਜ ਅਮਿਤ ਬਲ ॥

अमित तेज अबिकार अखै आभंज अमित बल ॥

ਅਮਿਤ ਤੇਜ ਵਾਲੇ, ਵਿਕਾਰਾ ਤੋਂ ਰਹਿਤ, ਨਸ਼ਟ ਨਾ ਹੋਣ ਵਾਲੇ, ਨਾ ਭੰਨੇ ਜਾ ਸਕਣ ਵਾਲੇ, ਅਸੀਮ ਬਲ ਵਾਲੇ,

ਨਿਰਭੰਜ ਨਿਰਭਉ ਨਿਰਵੈਰ ਨਿਰਜੁਰ ਨ੍ਰਿਪ ਜਲ ਥਲ ॥

निरभंज निरभउ निरवैर निरजुर नृप जल थल ॥

ਨਾ ਟੁੱਟਣ ਵਾਲੇ, ਨਿਡਰ, ਨਿਰਵੈਰ, ਅਰੋਗ, ਜਲ-ਥਲ ਦੇ ਰਾਜੇ,

ਅਛੈ ਸਰੂਪ ਅਛੂ ਅਛਿਤ ਅਛੈ ਅਛਾਨ ਅਛਰ ॥

अछै सरूप अछू अछित अछै अछान अछर ॥

ਸ੍ਰੇਸ਼ਠ ਸਰੂਪ ਵਾਲੇ, ਛੋਹ ਤੋਂ ਰਹਿਤ, ਹੋਂਦ-ਰਹਿਤ, ਨਸ਼ਟ ਨਾ ਹੋਣ ਵਾਲੇ, ਨਾ ਛੁਪਣ ਵਾਲੇ, ਨਾ ਛਲੇ ਜਾ ਸਕਣ ਵਾਲੇ,

ਅਦ੍ਵੈ ਸਰੂਪ ਅਦ੍ਵਿਯ ਅਮਰ ਅਭਿਬੰਦਤ ਸੁਰ ਨਰ ਅਸੁਰ ॥੫॥੩੬॥

अद्वै सरूप अद्विय अमर अभिबंदत सुर नर असुर ॥५॥३६॥

ਅਦ੍ਵੈਤ ਸਰੂਪ ਵਾਲੇ, ਅਦੁੱਤੀ, ਅਮਰ, ਦੇਵਤਿਆਂ, ਦੈਂਤਾ ਅਤੇ ਮਨੁੱਖਾ ਦੁਆਰਾ (ਤੁਸੀਂ) ਪੂਜਿਤ ਹੈ ॥੫॥੩੬॥

ਕੁਲ ਕਲੰਕ ਕਰਿ ਹੀਨ ਕ੍ਰਿਪਾ ਸਾਗਰ ਕਰੁਣਾ ਕਰ ॥

कुल कलंक करि हीन कृपा सागर करुणा कर ॥

(ਹੇ) ਸਭ ਨੂੰ ਕਲੰਕ ਤੋਂ ਰਹਿਤ ਕਰਨ ਵਾਲੇ! (ਤੁਸੀਂ) ਕ੍ਰਿਪਾ ਦੇ ਸਮੁੰਦਰ ਅਤੇ ਕਰੁਣਾ ਦੀ ਖਾਣ ਹੋ;

ਕਰਣ ਕਾਰਣ ਸਮਰਥ ਕ੍ਰਿਪਾ ਕੀ ਸੂਰਤ ਕ੍ਰਿਤ ਧਰ ॥

करण कारण समरथ कृपा की सूरत कृत धर ॥

ਕਰਨ ਅਤੇ ਕਾਰਨ ਵਿਚ ਸਮਰਥ, ਕ੍ਰਿਪਾ ਦੀ ਮੂਰਤ ਅਤੇ ਸਿਰਜੀ ਹੋਈ (ਸ੍ਰਿਸ਼ਟੀ) ਦਾ ਆਧਾਰ

ਕਾਲ ਕਰਮ ਕਰ ਹੀਨ ਕ੍ਰਿਆ ਜਿਹ ਕੋਇ ਨ ਬੁਝੈ ॥

काल करम कर हीन कृआ जिह कोइ न बुझै ॥

ਅਤੇ ਕਾਲ ਦੇ ਕਰਮਾ ਨੂੰ ਖ਼ਤਮ ਕਰਨ ਵਾਲੇ ਹੋ; ਜਿਸ ਦੀ ਕ੍ਰਿਆ ਨੂੰ ਬੁਝਿਆ ਨਹੀਂ ਜਾ ਸਕਦਾ

ਕਹਾ ਕਹੈ ਕਹਿ ਕਰੈ ਕਹਾ ਕਾਲਨ ਕੈ ਸੁਝੈ ॥

कहा कहै कहि करै कहा कालन कै सुझै ॥

ਕੀ ਕਹਿੰਦਾ ਹੈ, ਕੀ ਕਰਦਾ ਹੈ ਅਤੇ ਕਿੰਨਾ ਗੱਲਾ ਕਰਕੇ (ਉਸ ਦੀ) ਸੋਝੀ ਹੁੰਦੀ ਹੈ;

ਕੰਜਲਕ ਨੈਨ ਕੰਬੁ ਗ੍ਰੀਵਹਿ ਕਟਿ ਕੇਹਰ ਕੁੰਜਰ ਗਵਨ ॥

कंजलक नैन कंबू ग्रीवहि कटि केहर कुँजर गवन ॥

ਕਮਲ–ਵਰਗੀਆਂ ਅੱਖਾ ਵਾਲੇ, ਸੰਖ (ਕੰਬੁ) ਵਰਗੀ ਗਰਦਨ ਵਾਲੇ, ਸ਼ੇਰ ਵਰਗੇ ਲਕ ਵਾਲੇ, ਹਾਥੀ ਵਰਗੀ ਚਾਲ ਵਾਲੇ,

ਕਦਲੀ ਕੁਰੰਕ ਕਰਪੂਰ ਗਤ ਬਿਨ ਅਕਾਲ ਦੁਜੋ ਕਵਨ ॥੬॥੩੭॥

कदली कुरंक करपूर गत बिन अकाल दुजो कवन ॥६॥३७॥

ਕੇਲੇ (ਵਰਗੀਆਂ ਟੰਗਾ ਵਾਲੇ) ਹਰਨ (ਵਰਗੀ ਚੁਸਤੀ ਵਾਲੇ) ਕਫ਼ੂਰ (ਵਰਗੀ ਸੁਗੰਧ ਵਾਲੇ) (ਅਜਿਹੀ) ਚਾਲ–ਢਾਲ ਵਾਲਾ ਭਲਾ ਅਕਾਲ ਤੋਂ ਬਿਨਾ ਹੋਰ ਦੂਜਾ ਕੌਣ ਹੋ ਸਕਦਾ ਹੈ? ॥੬॥੩੭॥

ਅਲਖ ਰੂਪ ਅਲੇਖ ਅਬੈ ਅਨਭੂਤ ਅਭੰਜਨ ॥

अलख रूप अलेख अबै अनभूत अभंजन ॥

(ਜੋ) ਨਾ ਜਾਣੇ ਜਾਣ ਵਾਲੇ ਰੂਪ ਵਾਲਾ, ਲੇਖੇ ਵਿਚ ਨਾ ਆਉਣ ਵਾਲਾ, ਸਦਾ ਇਕਰਸ ਰਹਿਣ ਵਾਲਾ ('ਅਬੈ') ਤੱਤ੍ਵਾ ਤੋਂ ਰਹਿਤ, ਭੰਜਨ-ਰਹਿਤ,

ਆਦਿ ਪੁਰਖ ਅਬਿਕਾਰ ਅਜੈ ਅਨਗਾਧ ਅਗੰਜਨ ॥

आदि पुरख अबिकार अजै अनगाध अगंजन ॥

ਆਦਿ ਪੁਰਖ, ਵਿਕਾਰਾ ਤੋਂ ਮੁਕਤ, ਨਾ ਜਿਤੇ ਜਾ ਸਕਣ ਵਾਲਾ, ਥਾਹ ਨਾ ਪਾਏ ਜਾ ਸਕਣ ਵਾਲਾ, ਨਸ਼ਟ ਨਾ ਹੋਣ ਵਾਲਾ,

ਨਿਰਬਿਕਾਰ ਨਿਰਜੁਰ ਸਰੂਪ ਨਿਰ ਦ੍ਵੈਖ ਨਿਰੰਜਨ ॥

निरबिकार निरजुर सरूप निर द्वैख निरंजन ॥

ਵਿਕਾਰ ਤੋਂ ਰਹਿਤ, ਅਰੋਗ ਸਰੂਪ ਵਾਲਾ, ਦ੍ਵੈਤ ਭਾਵ ਤੋਂ ਰਹਿਤ, ਮਾਇਆ ਦੇ ਪ੍ਰਭਾਵ ਤੋਂ ਪਰੇ,

ਅਭੰਜਾਨ ਭੰਜਨ ਅਨਭੇਦ ਅਨਭੂਤ ਅਭੰਜਨ ॥

अभंजान भंजन अनभेद अनभूत अभंजन ॥

ਨਾ ਭੰਨ੍ਹੇ ਜਾ ਸਕਣ ਵਾਲਿਆਂ ਨੂੰ ਭੰਨਣ ਵਾਲਾ, ਭੇਦ ਤੋਂ ਰਹਿਤ, ਪੰਜ ਭੂਤਾ ਤੋਂ ਬਿਨਾ, ਨਾ ਟੁੱਟਣ ਵਾਲਾ,

ਸਾਹਾਨ ਸਾਹ ਸੁੰਦਰ ਸੁਮਤ ਬਡ ਸਰੂਪ ਬਡਵੈ ਬਖਤ ॥

साहान साह सुँदर सुमत बड सरूप बडवै बखत ॥

ਬਾਦਸ਼ਾਹਾ ਦਾ ਬਾਦਸ਼ਾਹ, ਸੁੰਦਰ ਸਰੂਪ ਅਤੇ ਚੰਗੀ ਮਤ ਵਾਲਾ, ਮਹਾਨ ਸਰੂਪ ਵਾਲਾ ਅਤੇ ਸ੍ਰੇਸ਼ਠ ਭਾਗਾ ਵਾਲਾ ਹੈ।

ਕੋਟਕਿ ਪ੍ਰਤਾਪ ਭੂਅ ਭਾਨ ਜਿਮ ਤਪਤ ਤੇਜ ਇਸਥਿਤ ਤਖਤ ॥੭॥੩੮॥

कोटकि प्रताप भूअ भान जिम तपत तेज इसथित तखत ॥७॥३८॥

ਜਿਵੇਂ ਤਖ਼ਤ ਉਤੇ ਬੈਠੇ ਸੂਰਜ ਦਾ ਤੇਜ ਤਪਦਾ ਹੈ ਤਿਵੇਂ ਕਰੋੜਾ ਸੂਰਜਾ ਜਿੰਨਾ ਉਸ ਦਾ ਪ੍ਰਤਾਪ ਹੈ ॥੭॥੩੮॥

ਛਪੈ ਛੰਦ ॥ ਤ੍ਵਪ੍ਰਸਾਦਿ ॥

छपै छंद ॥ त्वप्रसादि ॥

ਛਪੈ ਛੰਦ: ਤੇਰੀ ਕ੍ਰਿਪਾ ਨਾਲ:

ਚਕ੍ਰਤ ਚਾਰ ਚਕ੍ਰਵੈ ਚਕ੍ਰਤ ਚਉਕੁੰਟ ਚਵਗਨ ॥

चक्रत चार चक्रवै चक्रत चउकुँट चवगन ॥
ਚੌਹਾ ਚੱਕਾ ਦੇ ਸੁੰਦਰ ਚਕ੍ਰਵਰਤੀ ਰਾਜੇ (ਉਸ ਦੇ) ਰੂਪ ਤੋਂ ਹੈਰਾਨ ਹੋਏ ਫਿਰਦੇ ਹਨ।

ਕੋਟ ਸੂਰ ਸਮ ਤੇਜ ਤੇਜ ਨਹੀ ਦੂਨ ਚਵਗਨ ॥
कोट सूर सम तेज तेज नही दून चवगन ॥
(ਜਿਸ ਦਾ) ਕਰੋੜਾ ਸੂਰਜਾ ਵਰਗਾ ਤੇਜ ਹੀ ਨਹੀਂ (ਸਗੋਂ) ਦੁਗੁਣਾ ਚੌਗੁਣਾ ਹੈ।

ਕੋਟ ਚੰਦ ਚਕ ਪਰੈ ਤੁਲ ਨਹੀ ਤੇਜ ਬਿਚਾਰਤ ॥
कोट चंद चक परै तुल नही तेज बिचारत ॥
ਕਰੋੜਾ ਚੰਦ੍ਰਮਾ ਹੈਰਾਨ ਹਨ (ਕਿਉਂਕਿ ਉਹ ਆਪਣਾ) ਤੇਜ (ਉਸ ਦੇ ਤੇਜ ਦੇ) ਬਰਾਬਰ ਨਹੀਂ ਸਮਝਦੇ।

ਬਿਆਸ ਪਰਾਸਰ ਬ੍ਰਹਮ ਭੇਦ ਨਹਿ ਬੇਦ ਉਚਾਰਤ ॥
बिआस परासर ब्रहम भेद नहि बेद उचारत ॥
ਵਿਆਸ, ਪਰਾਸ਼ਰ, ਬ੍ਰਹਮਾ ਅਤੇ ਵੇਦ (ਵੀ ਉਸ ਦੇ) ਭੇਦ ਨੂੰ ਨਹੀਂ ਦਸ ਸਕਦੇ।

ਸਾਹਾਨ ਸਾਹ ਸਾਹਿਬ ਸੁਘਰਿ ਅਤਿ ਪ੍ਰਤਾਪ ਸੁੰਦਰ ਸਬਲ ॥
साहान साह साहिब सुघरि अति प्रताप सुँदर सबल ॥
(ਉਹ) ਸ਼ਾਹਾ ਦਾ ਸ਼ਾਹ, ਸੁਘੜਤਾ ਦਾ ਸੁਆਮੀ, ਵੱਡੇ ਪ੍ਰਤਾਪ ਵਾਲਾ, ਸੁੰਦਰ ਅਤੇ ਬਲਵਾਨ,

ਰਾਜਾਨ ਰਾਜ ਸਾਹਿਬ ਸਬਲ ਅਮਿਤ ਤੇਜ ਅਛੈ ਅਛਲ ॥੮॥੩੯॥
राजान राज साहिब सबल अमित तेज अछै अछल ॥८॥३९॥
ਰਾਜਿਆਂ ਦਾ ਰਾਜਾ, ਬਲਵਾਨਾ ਦਾ ਸੁਆਮੀ, ਅਸੀਮ ਤੇਜ ਵਾਲਾ, ਨਾ ਨਸ਼ਟ ਹੋਣ ਵਾਲਾ ਅਤੇ ਨਾ ਛਲਿਆ ਜਾ ਸਕਣ ਵਾਲਾ ਹੈ ॥੮॥੩੯॥

ਕਬਿਤੁ ॥ ਤ੍ਵਪ੍ਰਸਾਦਿ ॥
कबितु ॥ त्वप्रसादि ॥
ਕਬਿੱਤ: ਤੇਰੀ ਕ੍ਰਿਪਾ ਨਾਲ:

ਗਹਿਓ ਜੋ ਨ ਜਾਇ ਸੋ ਅਗਾਹ ਕੈ ਕੈ ਗਾਈਅਤੁ ਛੇਦਿਓ ਜੋ ਨ ਜਾਇ ਸੋ ਅਛੇਦ ਕੈ ਪਛਾਨੀਐ ॥
गहिओ जो न जाइ सो अगाह कै कै गाईअतु छेदिओ जो न जाइ सो अछेद कै पछानीऐ ॥

ਜਿਸ ਨੂੰ ਪਕੜਿਆ ਨਾ ਜਾ ਸਕੇ, ਉਸ ਨੂੰ 'ਅਗਾਹ' ਕਿਹਾ ਜਾਦਾ ਹੈ, ਜੋ ਛੇਦਿਆ ਨਾ ਜਾ ਸਕੇ ਉਸ ਨੂੰ 'ਅਛੇਦ' ਨਾ ਨਾਲ ਪਛਾਣਨਾ ਚਾਹੀਦਾ ਹੈ।

ਗੰਜਿਓ ਜੋ ਨ ਜਾਇ ਸੋ ਅਗੰਜ ਕੈ ਕੈ ਜਾਨੀਅਤੁ ਭੰਜਿਓ ਜੋ ਨ ਜਾਇ ਸੋ ਅਭੰਜ ਕੈ ਕੈ ਮਾਨੀਐ ॥

गंजिओ जो न जाइ सो अगंज कै कै जानीअतु भंजिओ जो न जाइ सो अभंज कै कै मानीऐ ॥

ਜੋ ਤੋੜਿਆ ਨਾ ਜਾ ਸਕੇ ਉਸ ਨੂੰ 'ਅਗੰਜ' ਵਜੋਂ ਜਾਣਿਆ ਜਾਦਾ ਹੈ, ਜੋ ਭੰਨਿਆ ਨਾ ਜਾ ਸਕੇ ਉਸ ਨੂੰ 'ਅਭੰਜ' ਨਾ ਨਾਲ ਮੰਨਣਾ ਚਾਹੀਦਾ ਹੈ।

ਸਾਧਿਓ ਜੋ ਨ ਜਾਇ ਸੋ ਅਸਾਧਿ ਕੈ ਕੈ ਸਾਧ ਕਰ ਛਲਿਓ ਜੋ ਨ ਜਾਇ ਸੋ ਅਛਲ ਕੈ ਪ੍ਰਮਾਨੀਐ ॥

साधिओ जो न जाइ सो असाधि कै कै साध कर छलिओ जो न जाइ सो अछल कै प्रमानीऐ ॥

ਜੋ ਸਾਧਿਆ ਨਾ ਜਾ ਸਕੇ ਉਸ ਨੂੰ 'ਅਸਾਧ' ਕਿਹਾ ਜਾਦਾ ਹੈ, ਜੋ ਛਲਿਆ ਨਾ ਜਾ ਸਕੇ, ਉਸ ਨੂੰ 'ਅਛਲ' ਨਾ ਨਾਲ ਯਾਦ ਕਰਨਾ ਚਾਹੀਦਾ ਹੈ।

ਮੰਤ੍ਰ ਮੈ ਨ ਆਵੈ ਸੋ ਅਮੰਤ੍ਰ ਕੈ ਕੈ ਮਾਨੁ ਮਨ ਜੰਤ੍ਰ ਮੈ ਨ ਆਵੈ ਸੋ ਅਜੰਤ੍ਰ ਕੈ ਕੈ ਜਾਨੀਐ ॥੧॥੪੦॥

मंत्र मै न आवै सो अमंत्र कै कै मानु मन जंत्र मै न आवै सो अजंत्र कै कै जानीऐ ॥१॥४०॥

ਜੋ ਮੰਤਰਾ ਵਿਚ ਨਾ ਆ ਸਕੇ, ਉਸ ਨੂੰ 'ਅਮੰਤ੍ਰ' ਕਰਕੇ ਮੰਨਿਆ ਜਾਦਾ ਹੈ, ਜੋ ਯੰਤਰ ਵਿਚ ਨਾ ਆ ਸਕੇ, ਉਸ ਨੂੰ 'ਅਜੰਤ੍ਰ' ਨਾ ਨਾਲ ਜਾਣਨਾ ਚਾਹੀਦਾ ਹੈ ॥੧॥੪੦॥

ਜਾਤ ਮੈ ਨ ਆਵੈ ਸੋ ਅਜਾਤ ਕੈ ਕੈ ਜਾਨ ਜੀਅ ਪਾਤ ਮੈ ਨ ਆਵੈ ਸੋ ਅਪਾਤ ਕੈ ਬੁਲਾਈਐ ॥

जात मै न आवै सो अजात कै कै जान जीअ पात मै न आवै सो अपात कै बुलाईऐ ॥

(ਜੋ ਕਿਸੇ) ਜਾਤਿ ਵਿਚ ਨਹੀਂ ਆਉਂਦਾ, ਉਸ ਨੂੰ 'ਅਜਾਤਿ' ਕਰ ਕੇ ਦਿਲ ਵਿਚ ਜਾਣੀਦਾ ਹੈ ਅਤੇ ਜੋ ਪਾਤਿ (ਪੰਕਤੀ) ਵਿਚ ਨਹੀਂ ਆਉਂਦਾ, ਉਸ ਨੂੰ 'ਅਪਾਤ' ਕਹਿ ਕੇ ਬੁਲਾਈਦਾ ਹੈ।

ਭੇਦ ਮੈ ਨ ਆਵੈ ਸੋ ਅਭੇਦ ਕੈ ਕੈ ਭਾਖੀਅਤੁ ਛੇਦਯੋ ਜੋ ਨ ਜਾਇ ਸੋ ਅਛੇਦ ਕੈ ਸੁਨਾਈਐ ॥

भेद मै न आवै सो अभेद कै कै भाखीअतु छेद्यो जो न जाइ सो अछेद कै सुनाईऐ ॥

(ਜੋ) ਭੇਦ ਵਿਚ ਨਹੀਂ ਆਉਂਦਾ, ਉਸ ਨੂੰ 'ਅਭੇਦ' ਕਹਿ ਕੇ ਬੁਲਾਈਦਾ ਹੈ ਅਤੇ ਜੋ ਛੇਦਿਆ ਨਹੀਂ ਜਾ ਸਕਦਾ, ਉਸ ਨੂੰ 'ਅਛੇਦ' ਕਹਿਣਾ ਚਾਹੀਦਾ ਹੈ।

ਖੰਡਿਓ ਜੋ ਨ ਜਾਇ ਸੋ ਅਖੰਡ ਜੂ ਕੋ ਖਿਆਲੁ ਕੀਜੈ ਖਿਆਲ ਮੈ ਨ ਆਵੈ ਗਮੁ ਤਾ ਕੋ ਸਦਾ ਖਾਈਐ ॥

खंडिओ जो न जाइ सो अखंड जू को खिआलु कीजै खिआल मै न आवै गमु ता को सदा खाईऐ ॥

ਜੋ ਖੰਡਿਆ ਨਾ ਜਾਏ, ਉਸ 'ਅਖੰਡ' ਜੀ ਦਾ ਧਿਆਨ ਕਰਨਾ ਚਾਹੀਦਾ ਹੈ ਅਤੇ (ਜੋ) ਖ਼ਿਆਲ ਵਿਚ ਨਾ ਆ ਸਕੇ, ਉਸ ਦਾ ਸਦਾ ਗ਼ਮ (ਚਿੰਤਾ) ਖਾਣਾ ਚਾਹੀਦਾ ਹੈ।

ਜੰਤ੍ਰ ਮੈ ਨ ਆਵੈ ਅਜੰਤ੍ਰ ਕੈ ਕੈ ਜਾਪੀਅਤੁ ਧਿਆਨ ਮੈ ਨ ਆਵੈ ਤਾ ਕੋ ਧਿਆਨੁ ਕੀਜੈ ਧਿਆਈਐ ॥੨॥੪੧॥

जंत्र मै न आवै अजंत्र कै कै जापीअतु धिआन मै न आवै ता को धिआनु कीजै धिआईऐ ॥२॥४१॥

(ਜੋ) ਯੰਤਰ ਵਿਚ ਨਾ ਆ ਸਕੇ, ਉਸ ਨੂੰ 'ਅਜੰਤ੍ਰ' ਕਰ ਕੇ ਜਪਣਾ ਚਾਹੀਦਾ ਹੈ। ਅਤੇ (ਜੋ) ਧਿਆਨ ਵਿਚ ਨਾ ਆ ਸਕੇ, ਉਸ ਨੂੰ ਧਿਆਨ ਵਿਚ ਰਖ ਕੇ ਧਿਆਉਣਾ ਚਾਹੀਦਾ ਹੈ ॥੨॥੪੧॥

ਛਤ੍ਰਧਾਰੀ ਛਤ੍ਰੀਪਤਿ ਛੈਲ ਰੂਪ ਛਿਤਨਾਥ ਛੌਣੀ ਕਰ ਛਾਇਆ ਬਰ ਛਤ੍ਰੀਪਤ ਗਾਈਐ ॥

छत्रधारी छत्रीपति छैल रूप छितनाथ छौणी कर छाइआ बर छत्रीपत गाईऐ ॥

(ਉਹ ਪ੍ਰਭੂ) ਛਤਰਧਾਰੀ, ਛਤਰਪਤਿ (ਛਤਰੀਆਂ ਦਾ ਸੁਆਮੀ) ਛੈਲ ਰੂਪ (ਸੁੰਦਰ ਰੂਪ) ਵਾਲਾ ਅਤੇ ਪ੍ਰਿਥਵੀ ਦਾ ਸੁਆਮੀ ਹੈ। (ਉਹ) ਪ੍ਰਿਥਵੀ (ਛੌਣੀ) ਦੇ ਕਰਨ ਵਾਲਾ, ਸੁੰਦਰ ਛਾਇਆ ਵਾਲਾ ਅਤੇ ਛਤਰੀ-ਪਤਿ (ਰਾਜਾ) ਕਰ ਕੇ ਗਾਵਿਆ ਜਾਦਾ ਹੈ।

ਬਿਸ੍ਵ ਨਾਥ ਬਿਸ੍ਵੰਭਰ ਬੇਦਨਾਥ ਬਾਲਾਕਰ ਬਾਜੀਗਰਿ ਬਾਨਧਾਰੀ ਬੰਧ ਨ ਬਤਾਈਐ ॥

बिस्व नाथ बिस्वंभर बेदनाथ बालाकर बाजीगरि बानधारी बंध न बताईऐ ॥

ਵਿਸ਼ਵ ਦਾ ਨਾਥ, ਵਿਸ਼ਵ ਨੂੰ ਭਰਨ ਵਾਲਾ, ਵੇਦਾ ਦਾ ਨਾਥ ਅਤੇ ਉੱਚੇ ਸਰੂਪ ਵਾਲਾ ਹੈ। (ਉਹ) ਬਾਜੀਗਰ ਵਾਗ ਅਨੇਕ ਰੂਪ (ਬਾਨ) ਧਾਰਨ ਵਾਲਾ, (ਕਿਸੇ) ਬੰਧਨ ਵਿਚ ਨਾ ਪੈਣ ਵਾਲਾ ਦਸਣਾ ਚਾਹੀਦਾ ਹੈ।

ਨਿਉਲੀ ਕਰਮ ਦੂਧਾਧਾਰੀ ਬਿਦਿਆਧਰ ਬ੍ਰਹਮਚਾਰੀ ਧਿਆਨ ਕੋ ਲਗਾਵੈ ਨੈਕ ਧਿਆਨ ਹੂੰ ਨ ਪਾਈਐ ॥

निउली करम दूधाधारी बिदिआधर ब्रहमचारी धिआन को लगावै नैक धिआन हूँ न पाईऐ ॥

ਨਿਉਲੀ ਕਰਮ ਕਰਨ ਵਾਲੇ, ਦੁੱਧ ਦੇ ਆਸਰੇ ਜੀਣ ਵਾਲੇ, ਵਿਦਿਆ ਨੂੰ ਧਾਰਨ ਕਰਨ ਵਾਲੇ ਅਤੇ ਬ੍ਰਹਮਚਾਰੀ (ਉਸੇ ਵਿਚ) ਧਿਆਨ ਲਗਾਉਂਦੇ ਹਨ, ਪਰ ਜ਼ਰਾ ਜਿੰਨਾ ਵੀ ਧਿਆਨ ਨੂੰ ਪ੍ਰਾਪਤ ਨਹੀਂ ਕਰ ਸਕਦੇ।

ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ ਐਸੋ ਰਾਜ ਛੋਡਿ ਅਉਰ ਦੂਜਾ ਕਉਨ ਧਿਆਈਐ ॥੩॥੪੨॥

राजन के राजा महाराजन के महाराजा ऐसो राज छोडि अउर दूजा कउन धिआईऐ ॥३॥४२॥

(ਉਹ) ਰਾਜਿਆਂ ਦਾ ਰਾਜਾ, ਮਹਾਰਾਜਿਆਂ ਦਾ ਮਹਾਰਾਜਾ ਹੈ, ਅਜਿਹੇ ਰਾਜੇ ਨੂੰ ਛਡ ਕੇ ਹੋਰ ਦੂਜੇ ਕਿਸ ਨੂੰ ਧਿਆਇਆ ਜਾਏ ॥੩॥੪੨॥

ਜੁਧ ਕੇ ਜਿਤਈਆ ਰੰਗ ਭੂਮ ਕੇ ਭਵਈਆ ਭਾਰ ਭੂਮ ਕੇ ਮਿਟਈਆ ਨਾਥ ਤੀਨ ਲੋਕ ਗਾਈਐ ॥

जुध के जितईआ रंग भूम के भवईआ भार भूम के मिटईआ नाथ तीन लोक गाईऐ ॥

(ਉਹ) ਯੁੱਧ ਨੂੰ ਜਿਤਣ ਵਾਲਾ, ਰੰਗ-ਭੂਮੀ ਵਿਚ ਫਿਰਨ ਵਾਲਾ, ਧਰਤੀ ਦੇ ਭਾਰ ਨੂੰ ਮਿਟਾਉਣ ਵਾਲਾ ਅਤੇ ਤਿੰਨਾ ਲੋਕਾ ਦਾ ਸੁਆਮੀ ਕਿਹਾ ਜਾਦਾ ਹੈ।

ਕਾਹੂ ਕੇ ਤਨਈਆ ਹੈ ਨ ਮਈਆ ਜਾ ਕੇ ਭਈਆ ਕੋਊ ਛਉਨੀ ਹੂ ਕੇ ਛਈਆ ਛੋਡ ਕਾ ਸਿਉ ਪ੍ਰੀਤ ਲਾਈਐ ॥

काहू के तनईआ है न मईआ जा के भईआ कोऊ छउनी हू के छईआ छोड का सिउ प्रीत लाईऐ ॥

ਜੋ ਕਿਸੇ ਦਾ ਪੁੱਤਰ (ਤਨਈਆ) ਨਹੀਂ ਹੈ, ਜਿਸ ਦੀ ਨਾ ਕੋਈ ਮਾਤਾ ਤੇ ਨਾ ਹੀ ਭਰਾਤਾ ਹੈ, ਧਰਤੀ ਨੂੰ ਧਾਰਨ ਕਰਨ ਵਾਲੇ (ਛੌਨੀ) ਦੀ ਛਾਇਆ ਨੂੰ ਛਡ ਕੇ (ਹੋਰ) ਕਿਸ ਨਾਲ ਪ੍ਰੀਤ ਲਗਾਈ ਜਾਏ

ਸਾਧਨਾ ਸਧਈਆ ਧੂਲ ਧਾਨੀ ਕੇ ਧੁਜਈਆ ਧੋਮ ਧਾਰ ਕੇ ਧਰਈਆ ਧਿਆਨ ਤਾ ਕੋ ਸਦਾ ਲਾਈਐ ॥

साधना सधईआ धूल धानी के धुजईआ धोम धार के धरईआ धिआन ता को सदा लाईऐ ॥

ਸਾਧਨਾ ਨੂੰ ਸਾਧਣ ਵਾਲੇ, ਧਰਤੀ ('ਧੂਲਧਾਨੀ') ਨੂੰ ਆਧਾਰ ('ਧੁਜਈਆ') ਪ੍ਰਦਾਨ ਕਰਨ ਵਾਲੇ, ਆਕਾਸ਼ ('ਧੋਮ-ਧਾਰ') ਨੂੰ ਟਿਕਾਉਣ ਵਾਲੇ ('ਧਰੱਯਾ') ਦਾ ਧਿਆਨ ਸਦਾ ਲਗਾਇਆ ਜਾਏ।

ਆਉ ਕੇ ਬਢਈਆ ਏਕ ਨਾਮ ਕੇ ਜਪਈਆ ਅਉਰ ਕਾਮ ਕੇ ਕਰਈਆ ਛੋਡ ਅਉਰ ਕਉਨ ਧਿਆਈਐ ॥੪॥੪੩॥

आउ के बढईआ एक नाम के जपईआ अउर काम के करईआ छोड अउर कउन धिआईऐ ॥४॥४३॥

ਉਮਰ ਦੇ ਵਧਾਉਣ ਵਾਲੇ, ਇਕ ਨਾਮ ਨੂੰ ਜਪਾਉਣ ਵਾਲੇ, (ਸਾਰੇ) ਕੰਮਾ ਨੂੰ ਕਰਾਉਣ ਵਾਲੇ ਨੂੰ ਛਡ ਕੇ ਹੋਰ ਕਿਸ ਨੂੰ ਧਿਆਇਆ ਜਾਏ? ॥੪॥੪੩॥

ਕਾਮ ਕੋ ਕੁਨਿੰਦਾ ਖੈਰ ਖੂਬੀ ਕੋ ਦਿਹੰਦਾ ਗਜ ਗਾਜੀ ਕੋ ਗਜਿੰਦਾ ਸੋ ਕੁਨਿੰਦਾ ਕੈ ਬਤਾਈਐ ॥

काम को कुनिंदा खैर खूबी को दिहंदा गज गाजी को गजिंदा सो कुनिंदा कै बताईऐ ॥

(ਸਾਰੇ) ਕੰਮਾ ਨੂੰ ਕਰਨ ਵਾਲੇ ('ਕੁਨਿੰਦਾ') ਸੁਖ ਅਤੇ ਖ਼ੂਬੀਆਂ ਦੇਣ ਵਾਲੇ, ਹਾਥੀਆਂ ਤੇ ਗ਼ਾਜ਼ੀਆਂ ਨੂੰ ਗਜਾਣ ਵਾਲੇ, ਉਸ (ਪ੍ਰਭੂ) ਨੂੰ ਕਰਤਾ ਕਰਕੇ ਦਸਿਆ ਜਾਏ।

ਚਾਮ ਕੇ ਚਲਿੰਦਾ ਘਾਉ ਘਾਮ ਤੇ ਬਚਿੰਦਾ ਛਤ੍ਰ ਛੈਨੀ ਕੇ ਛਲਿੰਦਾ ਸੋ ਦਿਹੰਦਾ ਕੈ ਮਨਾਈਐ ॥

चाम के चलिंदा घाउ घाम ते बचिंदा छत्र छैनी के छलिंदा सो दिहंदा कै मनाईऐ ॥

ਧਨੁਸ਼ ਦੇ ਚਲਾਉਣ ਵਾਲੇ, ਘਾਉ ਅਤੇ ਧੁਪ ਤੋਂ ਬਚਾਉਣ ਵਾਲੇ, ਪ੍ਰਿਥਵੀ ਦੇ ਛਤਰਧਾਰੀਆਂ ਨੂੰ ਛਲਣ ਵਾਲੇ ਉਸ ਨੂੰ ਦਾਤਾ ਕਰਕੇ ਮੰਨਿਆ ਜਾਏ।

ਜਰ ਕੇ ਦਿਹੰਦਾ ਜਾਨ ਮਾਨ ਕੋ ਜਨਿੰਦਾ ਜੋਤ ਜੇਬ ਕੋ ਗਜਿੰਦਾ ਜਾਨ ਮਾਨ ਜਾਨ ਗਾਈਐ ॥

जर के दिहंदा जान मान को जनिंदा जोत जेब को गजिंदा जान मान जान गाईऐ ॥

ਦੌਲਤ (ਜ਼ਰ) ਨੂੰ ਦੇਣ ਵਾਲੇ, ਜਾਨ ਅਤੇ ਮਾਣ ਨੂੰ ਜਾਣਨ ਵਾਲੇ, ਜੋਤਿ ਅਤੇ ਸ਼ੋਭਾ (ਜ਼ੇਬ) ਨੂੰ ਜਗਾਉਣ ਵਾਲੇ, ਗਿਆਨ ਦੀ ਜਿੰਦ ਕਰ ਕੇ ਜਾਣੇ ਜਾਣ ਵਾਲੇ ਦਾ ਗੁਣਗਾਨ ਕੀਤਾ ਜਾਏ।

ਦੋਖ ਕੇ ਦਲਿੰਦਾ ਦੀਨ ਦਾਨਸ ਦਿਹੰਦਾ ਦੋਖ ਦੁਰਜਨ ਦਲਿੰਦਾ ਧਿਆਇ ਦੂਜੋ ਕਉਨ ਧਿਆਈਐ ॥੫॥੪੪॥

दोख के दलिंदा दीन दानस दिहंदा दोख दुरजन दलिंदा धिआइ दूजो कउन धिआईऐ ॥५॥४४॥

ਦੋਖਾ ਨੂੰ ਦਲਣ ਵਾਲੇ, ਧਰਮ ਅਤੇ ਅਕਲ ('ਦਾਨਸ਼') ਪ੍ਰਦਾਨ ਕਰਨ ਵਾਲੇ, ਦੁਖਾ ਅਤੇ ਵੈਰੀਆਂ ਨੂੰ ਦਲਣ ਵਾਲੇ ਨੂੰ ਧਿਆ ਕੇ (ਫਿਰ) ਹੋਰ ਕਿਸ ਨੂੰ ਧਿਆਇਆ ਜਾਏ? ॥੫॥੪੪॥

ਸਾਲਿਸ ਸਹਿੰਦਾ ਸਿਧਤਾਈ ਕੋ ਸਧਿੰਦਾ ਅੰਗ ਅੰਗ ਮੈ ਅਵਿੰਦਾ ਏਕੁ ਏਕੋ ਨਾਥ ਜਾਨੀਐ ॥
सालिस सहिंदा सिधताई को सधिंदा अंग अंग मै अविंदा एकु एको नाथ जानीऐ ॥
ਸਾਲਸ ਬਣ ਕੇ ਸਹੀ ਨਿਰਣਾ ਕਰਨ ਵਾਲੇ, ਸਿੱਧਤਾ ਨੂੰ ਸਾਧਣ ਵਾਲੇ, ਅੰਗ ਅੰਗ ਵਿਚ ਵਿਚਰਨ ਵਾਲੇ ਨੂੰ (ਸਭ ਦਾ) ਇਕੋ ਇਕ ਸੁਆਮੀ ਜਾਣਨਾ ਚਾਹੀਦਾ ਹੈ।

ਕਾਲਖ ਕਟਿੰਦਾ ਖੁਰਾਸਾਨ ਕੋ ਖੁਨਿੰਦਾ ਗ੍ਰਬ ਗਾਫਲ ਗਿਲਿੰਦਾ ਗੋਲ ਗੰਜਖ ਬਖਾਨੀਐ ॥
कालख कटिंदा खुरासान को खुनिंदा ग्रब गाफल गिलिंदा गोल गंजख बखानीऐ ॥
ਕਾਲਖ ਨੂੰ ਕਟਣ ਵਾਲੇ, ਖ਼ੁਰਾਸਾਨ ਨੂੰ ਨਸ਼ਟ ਕਰਨ ਵਾਲੇ (ਖੁਨਿੰਦਾ) ਹੰਕਾਰੀਆਂ ਅਤੇ ਗ਼ਾਫ਼ਲਾ ਨੂੰ ਗਾਲਣ ਵਾਲੇ ('ਗਿਲਿੰਦਾ') ਅਤੇ (ਵੈਰੀਆਂ ਦੇ) ਸਮੂਹ ('ਗੋਲ') ਦਾ ਤਿਰਸਕਾਰ ਕਰਨ ਵਾਲੇ ('ਗੰਜਖ') ਵਜੋਂ ਬਖਾਨਣਾ ਚਾਹੀਦਾ ਹੈ।

ਗਾਲਬ ਗਰੰਦਾ ਜੀਤ ਤੇਜ ਕੇ ਦਿਹੰਦਾ ਚਿਤ੍ਰ ਚਾਪ ਕੇ ਚਲਿੰਦਾ ਛੋਡ ਅਉਰ ਕਉਨ ਆਨੀਐ ॥
गालब गरंदा जीत तेज के दिहंदा चित्र चाप के चलिंदा छोड अउर कउन आनीऐ ॥
ਜੇਤੂਆਂ ('ਗਾਲਬ') ਨੂੰ ਡਿਗਾਉਣ ਵਾਲੇ, ਜਿਤ ਦੇ ਪ੍ਰਤਾਪ ਨੂੰ ਦੇਣ ਵਾਲੇ, ਵਿਚਿਤ੍ਰ ਧਨੁਸ਼ ਨੂੰ ਚਲਾਉਣ ਵਾਲੇ ਨੂੰ ਛਡ ਕੇ ਹੋਰ ਕਿਸ ਨੂੰ (ਸਿਮਰਨ ਵਿਚ) ਲਿਆਇਆ ਜਾਏ।

ਸਤਤਾ ਦਿਹੰਦਾ ਸਤਤਾਈ ਕੋ ਸੁਖਿੰਦਾ ਕਰਮ ਕਾਮ ਕੋ ਕੁਨਿੰਦਾ ਛੋਡ ਦੂਜਾ ਕਉਨ ਮਾਨੀਐ ॥੬॥੪੫॥
सतता दिहंदा सतताई को सुखिंदा करम काम को कुनिंदा छोड दूजा कउन मानीऐ ॥६॥४५॥
(ਜੀਵਨ) ਸੱਤਾ ਦੇਣ ਵਾਲੇ, (ਉਸ) ਸੱਤਾ ਨੂੰ ਸੁਖ ਦੇਣ ਵਾਲੇ, ਮਿਹਰ ('ਕਰਮ') ਕਰਨ ਵਾਲੇ ਅਤੇ ਕਾਮਨਾਵਾ ਨੂੰ ਪੂਰਾ ਕਰਨ ਵਾਲੇ ਨੂੰ ਛਡ ਕੇ ਹੋਰ ਕਿਸ ਨੂੰ ਮੰਨਿਆ ਜਾਏ ॥੬॥੪੫॥

ਜੋਤ ਕੋ ਜਗਿੰਦਾ ਜੰਗੇ ਜਾਫਰੀ ਦਿਹੰਦਾ ਮਿਤ੍ਰ ਮਾਰੀ ਕੇ ਮਲਿੰਦਾ ਪੈ ਕੁਨਿੰਦਾ ਕੈ ਬਖਾਨੀਐ ॥
जोत को जगिंदा जंगे जाफरी दिहंदा मित्र मारी के मलिंदा पै कुनिंदा कै बखानीऐ ॥
(ਉਸ) ਜੋਤਿ ਨੂੰ ਜਗਾਉਣ ਵਾਲੇ, ਜੰਗ ਵਿਚ ਜਿਤ ('ਜਾਫਰੀ') ਦੇਣ ਵਾਲੇ, ਮਿਤਰ-ਘਾਤੀਆਂ ਨੂੰ ਨਸ਼ਟ ਕਰਨ ਵਾਲੇ ਨੂੰ (ਸਭ ਦੇ) ਕਰਤਾ ਵਜੋਂ ਬਖਾਨਣਾ ਚਾਹੀਦਾ ਹੈ।

ਪਾਲਕ ਪੁਨਿੰਦਾ ਪਰਮ ਪਾਰਸੀ ਪ੍ਰਗਿੰਦਾ ਰੰਗ ਰਾਗ ਕੇ ਸੁਨਿੰਦਾ ਪੈ ਅਨੰਦਾ ਤੇਜ ਮਾਨੀਐ ॥

पालक पुनिंदा परम पारसी प्रगिंदा रंग राग के सुनिंदा पै अनंदा तेज मानीऐ ॥

(ਉਸ) ਪਾਲਨਾ ਕਰਨ ਵਾਲੇ, ਪਨਾਹ ਦੇਣ ਵਾਲੇ ('ਪੁਨਿੰਦਾ') ਸ੍ਰੇਸ਼ਠ ਪਾਰਦਰਸ਼ੀ, (ਸਭ ਕੁਝ) ਜਾਣਨ ਵਾਲੇ ('ਪ੍ਰਗਿੰਦਾ') ਰਾਗ ਰੰਗ ਨੂੰ ਸੁਣਨ ਵਾਲੇ ਅਤੇ ਆਨੰਦ ਦੇਣ ਵਾਲੇ ਨੂੰ ਤੇਜ ਰੂਪ ਮੰਨਣਾ ਚਾਹੀਦਾ ਹੈ।

ਜਾਪ ਕੇ ਜਪਿੰਦਾ ਖੈਰ ਖੂਬੀ ਕੇ ਦਹਿੰਦਾ ਖੂਨ ਮਾਫ ਕੋ ਕੁਨਿੰਦਾ ਹੈ ਅਭਿਜ ਰੂਪ ਠਾਨੀਐ ॥

जाप के जपिंदा खैर खूबी के दहिंदा खून माफ को कुनिंदा है अभिज रूप ठानीऐ ॥

(ਉਸ) ਜਾਪ ਨੂੰ ਜਪਾਉਣ ਵਾਲੇ, ਸੁਖ ਅਤੇ ਖ਼ੂਬੀਆਂ ਦੇਣ ਵਾਲੇ, ਖ਼ੂਨ ਦੇ (ਦੋਸ਼ ਨੂੰ) ਮਾਫ਼ ਕਰਾਉਣ ਵਾਲੇ ਨੂੰ ਨਿਰਲਿਪਤ ('ਅਭਿਜ') ਰੂਪ ਕਰ ਕੇ ਗ੍ਰਹਿਣ ਕਰਨਾ ਚਾਹੀਦਾ ਹੈ।

ਆਰਜਾ ਦਹਿੰਦਾ ਰੰਗ ਰਾਗ ਕੋ ਬਿਢੰਦਾ ਦੁਸਟ ਦ੍ਰੋਹ ਕੇ ਦਲਿੰਦਾ ਛੋਡ ਦੂਜੋ ਕੌਨ ਮਾਨੀਐ ॥੭॥੪੬॥

आरजा दहिंदा रंग राग को बिढंदा दुसट द्रोह के दलिंदा छोड दूजो कौन मानीऐ ॥७॥४६॥

ਉਮਰ ਨੂੰ ਦੇਣ ਵਾਲੇ, ਰਾਗ-ਰੰਗ ਨੂੰ ਵਧਾਉਣ ਵਾਲੇ, ਦੁਸ਼ਟਾ ਅਤੇ ਦ੍ਰੋਹੀਆਂ ਨੂੰ ਦਲਣ ਵਾਲੇ ਨੂੰ ਛਡ ਕੇ ਹੋਰ ਦੂਜੇ ਕਿਸ ਨੂੰ ਆਰਧਣਾ ਚਾਹੀਦਾ ਹੈ? ॥੭॥੪੬॥

ਆਤਮਾ ਪ੍ਰਧਾਨ ਜਾਹ ਸਿਧਤਾ ਸਰੂਪ ਤਾਹ ਬੁਧਤਾ ਬਿਭੂਤ ਜਾਹ ਸਿਧਤਾ ਸੁਭਾਉ ਹੈ ॥

आतमा प्रधान जाह सिधता सरूप ताह बुधता बिभूत जाह सिधता सुभाउ है ॥

ਜਿਸ ਦਾ ਆਪਣਾ ਆਪ (ਆਤਮ-ਰੂਪ) ਪ੍ਰਧਾਨ ਹੈ, ਜਿਸ ਦਾ ਸਰੂਪ ਕਲਿਆਣਕਾਰੀ (ਸਿੱਧਤਾ) ਹੈ, ਬੁੱਧੀ ਜਿਸ ਦੀ ਦੌਲਤ ('ਬਿਭੂਤ') ਹੈ, ਮੁਕਤੀ ਪ੍ਰਦਾਨ ਕਰਨਾ (ਜਿਸ ਦਾ) ਸੁਭਾ ਹੈ।

ਰਾਗ ਭੀ ਨ ਰੰਗ ਤਾਹਿ ਰੂਪ ਭੀ ਨ ਰੇਖ ਜਾਹਿ ਅੰਗ ਭੀ ਸੁਰੰਗ ਤਾਹ ਰੰਗ ਕੇ ਸੁਭਾਉ ਹੈ ॥

राग भी न रंग ताहि रूप भी न रेख जाहि अंग भी सुरंग ताह रंग के सुभाउ है ॥

ਜਿਸ ਦਾ (ਕਿਸੇ ਨਾਲ ਨ) ਪ੍ਰੇਮ ਹੈ ਅਤੇ (ਜਿਸ ਦਾ) ਨਾ ਰੰਗ ਹੈ, ਨਾ ਰੂਪ ਹੈ ਅਤੇ ਨਾ ਰੇਖਾ ਹੈ, (ਫਿਰ) ਵੀ ਉਸ ਦਾ ਸ਼ਰੀਰ (ਅੰਗ) ਸੁੰਦਰ ਹੈ, (ਉਸ ਦਾ) ਸੁਭਾ ਆਨੰਦਮਈ ਹੈ।

ਚਿਤ੍ਰ ਸੋ ਬਚਿਤ੍ਰ ਹੈ ਪਰਮਤਾ ਪਵਿਤ੍ਰ ਹੈ ਸੁ ਮਿਤ੍ਰ ਹੂੰ ਕੇ ਮਿਤ੍ਰ ਹੈ ਬਿਭੂਤ ਕੋ ਉਪਾਉ ਹੈ ॥

चित्र सो बचित्र है परमता पवित्र है सु मित्र हूँ के मित्र है बिभूत को उपाउ है ॥

ਉਸ ਦਾ ਚਿੱਤਰ (ਸਰੂਪ) ਬਹੁਤ ਵਿਚਿਤ੍ਰ ਹੈ, ਬਹੁਤ ਹੀ ਪਵਿੱਤਰ ਹੈ, (ਉਹ) ਮਿਤਰਾ ਦਾ ਮਿਤਰ ਹੈ ਅਤੇ ਧਨ-ਦੌਲਤ ('ਬਿਭੂਤ') ਦਾ ਸਾਧਨ ('ਉਪਾ') ਹੈ।

ਦੇਵਨ ਕੇ ਦੇਵ ਹੈ ਕਿ ਸਾਹਨ ਕੇ ਸਾਹ ਹੈ ਕਿ ਰਾਜਨ ਕੋ ਰਾਜੁ ਹੈ ਕਿ ਰਾਵਨ ਕੋ ਰਾਉ ਹੈ ॥੮॥੪੭॥

देवन के देव है कि साहन के साह है कि राजन को राजु है कि रावन को राउ है ॥८॥४७॥

ਦੇਵਤਿਆਂ ਦਾ ਦੇਵਤਾ ਹੈ, ਸ਼ਾਹਾ ਦਾ ਸ਼ਾਹ ਹੈ, ਰਾਜਿਆਂ ਦਾ ਰਾਜਾ ਹੈ ਅਤੇ ਰਾਉਆਂ (ਰਾਜਿਆਂ) ਦਾ ਰਾਉ ਹੈ ॥੮॥੪੭॥

ਬਹਿਰ ਤਵੀਲ ਛੰਦ ॥ ਪਸਚਮੀ ॥ ਤ੍ਵਪ੍ਰਸਾਦਿ ॥

बहिर तवील छंद ॥ पसचमी ॥ त्वप्रसादि ॥

ਬਹਿਰ ਤਵੀਲ ਛੰਦ: ਪਸਚਮੀ (ਪਸ਼ਤੋ ਭਾਸ਼ਾ ਪ੍ਰਧਾਨ): ਤੇਰੀ ਕ੍ਰਿਪਾ ਨਾਲ:

ਕਿ ਅਗੰਜਸ ॥

कि अगंजस ॥

(ਉਹ ਪਰਮਾਤਮਾ) ਨਾਸ਼ ਤੋਂ ਰਹਿਤ ਹੈ,

ਕਿ ਅਭੰਜਸ ॥

कि अभंजस ॥

ਟੁੱਟਦਾ ਨਹੀਂ ਹੈ,

ਕਿ ਅਰੂਪਸ ॥

कि अरूपस ॥

ਰੂਪ-ਰਹਿਤ ਹੈ,

ਕਿ ਅਰੰਜਸ ॥੧॥੪੮॥

कि अरंजस ॥१॥४८॥

ਰੰਜ ਤੋਂ ਮੁਕਤ ਹੈ ॥੧॥੪੮॥

ਕਿ ਅਛੇਦਸ ॥

कि अछेदस ॥

ਛੇਦ ਤੋਂ ਬਿਨਾ ਹੈ,

ਕਿ ਅਭੇਦਸ ॥

कि अभेदस ॥

ਭੇਦ ਤੋਂ ਰਹਿਤ ਹੈ,

ਕਿ ਅਨਾਮਸ ॥

कि अनामस ॥

ਨਾਮ ਤੋਂ ਬਿਨਾ ਹੈ,

ਕਿ ਅਕਾਮਸ ॥੨॥੪੯॥

कि अकामस ॥२॥४९॥

ਕਾਮਨਾਵਾ ਤੋਂ ਮੁਕਤ ਹੈ ॥੨॥੪੯॥

ਕਿ ਅਭੇਖਸ ॥

कि अभेखस ॥

ਭੇਖ ਤੋਂ ਰਹਿਤ ਹੈ,

ਕਿ ਅਲੇਖਸ ॥

कि अलेखस ॥

ਲੇਖੇ ਤੋਂ ਬਾਹਰ ਹੈ,

ਕਿ ਅਨਾਦਸ ॥

कि अनादस ॥

ਆਦਿ ਤੋਂ ਬਿਨਾ ਹੈ,

ਕਿ ਅਗਾਧਸ ॥੩॥੫੦॥

कि अगाधस ॥३॥५०॥

ਅਗਾਧ ਰੂਪ ਵਾਲਾ ਹੈ ॥੩॥੫੦॥

ਕਿ ਅਰੂਪਸ ॥

कि अरूपस ॥

ਰੂਪ ਤੋਂ ਬਿਨਾ ਹੈ,

ਕਿ ਅਭੂਤਸ ॥

कि अभूतस ॥

ਭੂਤਾ (ਤੱਤ੍ਵਾ) ਤੋਂ ਪਰੇ ਹੈ,

ਕਿ ਅਦਾਗਸ ॥

कि अदागस ॥

ਦਾਗ਼ ਤੋਂ ਰਹਿਤ ਹੈ,

ਕਿ ਅਰਾਗਸ ॥੪॥੫੧॥

कि अरागस ॥४॥५१॥

ਮੋਹ-ਪ੍ਰੇਮ ਤੋਂ ਬਾਹਰ ਹੈ ॥੪॥੫੧॥

ਕਿ ਅਭੇਦਸ ॥

कि अभेदस ॥

ਭੇਦ-ਰਹਿਤ ਹੈ,

ਕਿ ਅਛੇਦਸ ॥

कि अछेदस ॥

ਛੇਦ-ਰਹਿਤ ਹੈ,

ਕਿ ਅਛਾਦਸ ॥

कि अछादस ॥

ਲੁਕਿਆ ਹੋਇਆ ਨਹੀਂ ਹੈ ('ਅਛਾਦਸ')

ਕਿ ਅਗਾਧਸ ॥੫॥੫੨॥

कि अगाधस ॥५॥५२॥

ਅਗਾਧ (ਅਥਾਹ) ਰੂਪ ਵਾਲਾ ਹੈ ॥੫॥੫੨॥

ਕਿ ਅਗੰਜਸ ॥

कि अगंजस ॥
ਵਿਨਾਸ਼ ਤੋਂ ਰਹਿਤ ਹੈ,

ਕਿ ਅਭੰਜਸ ॥
कि अभंजस ॥
ਭੰਨੇ ਜਾਣ ਤੋਂ ਬਾਹਰ ਹੈ,

ਕਿ ਅਭੇਦਸ ॥
कि अभेदस ॥
ਅਭੇਦ ਰੂਪ ਹੈ,

ਕਿ ਅਛੇਦਸ ॥੬॥੫੩॥
कि अछेदस ॥६॥५३॥
ਛੇਦਿਆ ਨਹੀਂ ਜਾ ਸਕਦਾ ਹੈ ॥੬॥੫੩॥

ਕਿ ਅਸੇਅਸ ॥
कि असेअस ॥
ਸੇਵਨ ਤੋਂ ਬਿਨਾ ਹੈ,

ਕਿ ਅਧੇਅਸ ॥
कि अधेअस ॥
ਧਿਆਨ ਤੋਂ ਪਰੇ ਹੈ,

ਕਿ ਅਗੰਜਸ ॥
कि अगंजस ॥
ਨਾਸ਼ ਤੋਂ ਰਹਿਤ ਹੈ,

ਕਿ ਇਕੰਜਸ ॥੭॥੫੪॥
कि इकंजस ॥७॥५४॥

ਇਕ-ਰਸ (ਅਥਵਾ ਇਕੋ ਇਕ) ਹੈ ॥੭॥੫੪॥

ਕਿ ਉਕਾਰਸ ॥

कि उकारस ॥

ਆਕਾਰ-ਸਹਿਤ (ਸਗੁਣ) ਹੈ,

ਕਿ ਨਿਕਾਰਸ ॥

कि निकारस ॥

ਨਿਰਾਕਾਰ ਰੂਪ (ਨਿਰਗੁਣ) ਹੈ,

ਕਿ ਅਖੰਜਸ ॥

कि अखंजस ॥

ਮਿਟਾਇਆ ਨਹੀਂ ਜਾ ਸਕਦਾ ('ਅਖੰਜਸ')

ਕਿ ਅਭੰਜਸ ॥੮॥੫੫॥

कि अभंजस ॥८॥५५॥

ਭੰਨਿਆ ਨਹੀਂ ਜਾ ਸਕਦਾ ॥੮॥੫੫॥

ਕਿ ਅਘਾਤਸ ॥

कि अघातस ॥

ਘਾਤ ਤੋਂ ਪਰੇ ਹੈ,

ਕਿ ਅਕਿਆਤਸ ॥

कि अकिआतस ॥

ਪਾਲਣ ਵਾਲਾ ਹੈ ('ਅਕਿਆਤਸ')

ਕਿ ਅਚਲਸ ॥

कि अचलस ॥

ਅਚਲ ਹੈ,

ਕਿ ਅਛਲਸ ॥੯॥੫੬॥

कि अछलस ॥९॥५६॥

ਅਛਲ ਹੈ ॥੯॥੫੬॥

ਕਿ ਅਜਾਤਸ ॥

कि अजातस ॥

ਜੋ ਜਨਮ ਨਹੀਂ ਲੈਂਦਾ,

ਕਿ ਅਝਾਤਸ ॥

कि अझातस ॥

ਜੋ ਦਿਸਦਾ ਨਹੀਂ,

ਕਿ ਅਛਲਸ ॥

कि अछलस ॥

ਜੋ ਛਲਿਆ ਨਹੀਂ ਜਾਦਾ,

ਕਿ ਅਟਲਸ ॥੧੦॥੫੭॥

कि अटलस ॥१०॥५७॥

ਜੋ ਅਟੱਲ ਹੈ ॥੧੦॥੫੭॥

ਅਟਾਟਸਚ ॥

अटाटसच ॥

ਕੁਲ-ਗੋਤ ਤੋਂ ਬਿਨਾ ਹੈ,

ਅਡਾਟਸਚ ॥

अडाटसच ॥

ਡਾਟ-ਡਪਟ ਤੋਂ ਉੱਚਾ ਹੈ,

ਅਡੰਗਸਚ ॥

अडंगसच ॥

ਡੰਗਿਆ ਨਹੀਂ ਜਾ ਸਕਦਾ,

ਅਣੰਗਸਚ ॥੧੧॥੫੮॥

अणंगसच ॥११॥५८॥

ਅੰਗ (ਦੇਹ) ਤੋਂ ਰਹਿਤ ਹੈ ॥੧੧॥੫੮॥

ਅਤਾਨਸਚ ॥

अतानसच ॥

ਤ੍ਰਾਣ (ਬਲ) ਤੋਂ ਰਹਿਤ ਹੈ,

ਅਥਾਨਸਚ ॥

अथानसच ॥

ਸਥਾਨ ਤੋਂ ਬਿਨਾ ਹੈ,

ਅਦੰਗਸਚ ॥

अदंगसच ॥

ਦੰਗੇ ਤੋਂ ਪਰੇ ਹੈ,

ਅਨੰਗਸਚ ॥੧੨॥੫੯॥

अनंगसच ॥१२॥५९॥

ਨੰਗ-ਦੋਸ਼ ਤੋਂ ਬਾਹਰ ਹੈ ॥੧੨॥੫੯॥

ਅਪਾਰਸਚ ॥

अपारसच ॥

ਅਪਾਰ ਹੈ,

ਅਠਾਰਸਚ ॥

अठारसच ॥

ਬਹੁਤ ਵੱਡਾ ('ਅਠਾਰ') ਹੈ,

ਅਬੇਅਸਤੁ ॥

अबेअसतु ॥

ਸਦਾ ਕਾਇਮ ਹੈ,

ਅਭੇਅਸਤ ॥੧੩॥੬੦॥

अभेअसत ॥१३॥६०॥

ਡਰ ਤੋਂ ਰਹਿਤ ਹੈ ॥੧੩॥੬੦॥

ਅਮਾਨਸਚ ॥

अमानसच ॥

ਮਾਨ ਤੋਂ ਰਹਿਤ ਹੈ,

ਅਹਾਨਸਚ ॥

अहानसच ॥

ਹਾਨੀ ਤੋਂ ਬਿਨਾ ਹੈ,

ਅੜੰਗਸਚ ॥

अड़ंगसच ॥

ਅੰਗਾ ਵਿਚ ਵਸਿਆ ਹੋਇਆ ਹੈ,

ਅਤ੍ਰੰਗਸਚ ॥੧੪॥੬੧॥

अत्रंगसच ॥१४॥६१॥

ਅੰਤਹਕਰਨ ਵਿਚ ਵਸਿਆ ਹੋਇਆ ਹੈ (ਜਾ ਤਰੰਗਾ ਤੋਂ ਰਹਿਤ ਭਾਵ ਸ਼ਾਤ ਰੂਪ ਵਾਲਾ) ॥੧੪॥੬੧॥

ਅਰਾਮਸਚ ॥

अरामसच ॥

ਸੁਖ ਦੇਣ ਵਾਲਾ ਹੈਂ।

ਅਲਾਮਸਚ ॥

अलामसच ॥

ਸਭ ਕੁਝ ਜਾਨਣ ਵਾਲਾ ਹੈਂ।

ਅਜੋਧਸਚ ॥

अजोधसच ॥

ਉਸ ਨਾਲ ਯੁੱਧ ਨਹੀਂ ਕੀਤਾ ਜਾ ਸਕਦਾ।

ਅਵੋਜਸਚ ॥੧੫॥੬੨॥

अवोजसच ॥१५॥६२॥

ਬਲ ਦੀ ਰੱਖਿਆ ਕਰਨ ਵਾਲਾ ਹੈਂ ॥੧੫॥੬੨॥

ਅਸੇਅਸਤੁ ॥

असेअसतु ॥

(ਉਹ ਪ੍ਰਭੂ) ਆਸਰਾ ਰੂਪ ਹੈ,

ਅਭੇਅਸਤੁ ॥

अभेअसतु ॥

ਡਰ ਰਹਿਤ ਹੈ,

ਆਅੰਗਸਤੁ ॥

आअंगसतु ॥

ਪੁਰਸ਼ ਰੂਪ ਹੈ (ਆ-ਅੰਗ)

ਇਅੰਗਸਤੁ ॥੧੬॥੬੩॥

इअंगसतु ॥१६॥६३॥

ਇਸਤਰੀ ਰੂਪ ਹੈ (ਇ-ਅੰਗ) ॥੧੬॥੬੩॥

ਉਕਾਰਸਤੁ ॥

उकारसतु ॥

ਸਗੁਣ ਰੂਪ ਵਾਲਾ ਹੈ,

ਅਕਾਰਸਤੁ ॥

अकारसतु ॥

ਸਾਕਾਰ ਰੂਪ ਵਾਲਾ ਹੈ,

ਅਖੰਡਸਤੁ ॥

अखंडसतु ॥

ਖੰਡੇ ਜਾਣ ਤੋਂ ਬਿਨਾ ਹੈ,

ਅਡੰਗਸਤੁ ॥੧੭॥੬੪॥

अडंगसतु ॥१७॥६४॥

ਡੰਗੇ ਜਾਣ ਤੋਂ ਮੁਕਤ ਹੈ ॥੧੭॥੬੪॥

ਕਿ ਅਤਾਪਹਿ ॥

कि अतापहि ॥

ਦੁਖਾ ਤੋਂ ਰਹਿਤ ਹੈ,

ਕਿ ਅਥਾਪਹਿ ॥

कि अथापहि ॥

ਸਥਾਪਨਾ ਤੋਂ ਬਿਨਾ ਹੈ,

ਕਿ ਅੰਦਗਹਿ ॥

कि अंदगहि ॥

ਦੰਗੇ-ਕਲੇਸ਼ ਤੋਂ ਪਰੇ ਹੈ,

ਕਿ ਅਨੰਗਹਿ ॥੧੮॥੬੫॥

कि अनंगहि ॥१८॥६५॥

ਨੰਗ–ਦੋਸ਼ ਤੋਂ ਮੁਕਤ ਹੈ ॥੧੮॥੬੫॥

ਕਿ ਅਤਾਪਹਿ ॥

कि अतापहि ॥

ਤਿੰਨ ਤਾਪਾ ਤੋਂ ਬਾਹਰ ਹੈ,

ਕਿ ਅਥਾਪਹਿ ॥

कि अथापहि ॥

ਸਥਾਪਿਤ ਨਹੀਂ ਕੀਤਾ ਜਾ ਸਕਦਾ,

ਕਿ ਅਨੀਲਹਿ ॥

कि अनीलहि ॥

ਰੰਗ–ਰਹਿਤ ਹੈ,

ਕਿ ਸੁਨੀਲਹਿ ॥੧੯॥੬੬॥

कि सुनीलहि ॥१९॥६६॥

ਸੁੰਦਰ ਰੰਗ ਵਾਲਾ ਹੈ ॥੧੯॥੬੬॥

ਅਰਧ ਨਰਾਜ ਛੰਦ ॥ ਤ੍ਵਪ੍ਰਸਾਦਿ ॥

अरध नराज छंद ॥ त्वप्रसादि ॥

ਅਰਧ ਨਰਾਜ ਛੰਦ: ਤੇਰੀ ਕ੍ਰਿਪਾ ਨਾਲ:

ਸਜਸ ਤੁਯੰ ॥

सजस तुयं ॥

ਤੂੰ ਯਸ਼–ਸਹਿਤ ਹੈਂ,

ਧਜਸ ਤੁਯੰ ॥

धजस तुयं ॥
ਧੁਜਾ (ਸਨਮਾਨ) ਵਾਲਾ ਹੈਂ,

ਅਲਸ ਤੁਯੰ ॥
अलस तुयं ॥
ਪੂਰਨ ('ਅਲਸ') ਰੂਪ ਵਾਲਾ ਹੈਂ

ਇਕਸ ਤੁਯੰ ॥੧॥੬੭॥
इकस तुयं ॥१॥६७॥
ਅਤੇ ਇਕੋ-ਇਕ ਹੈਂ ॥੧॥੬੭॥

ਜਲਸ ਤੁਯੰ ॥
जलस तुयं ॥
ਜਲ ਵਿਚ ਤੂੰ ਹੈਂ,

ਥਲਸ ਤੁਯੰ ॥
थलस तुयं ॥
ਥਲ ਵਿਚ ਤੂੰ ਹੈਂ,

ਪੁਰਸ ਤੁਯੰ ॥
पुरस तुयं ॥
ਨਗਰਾ (ਪੁਰ) ਵਿਚ ਤੂੰ ਹੈਂ,

ਬਨਸ ਤੁਯੰ ॥੨॥੬੮॥
बनस तुयं ॥२॥६८॥
ਬਨਾ ਵਿਚ ਤੂੰ ਹੈਂ ॥੨॥੬੮॥

ਗੁਰਸ ਤੁਯੰ ॥
गुरस तुयं ॥

ਤੂੰ ਹੀ ਗੁਰੂ ਹੈਂ,

ਗੁਫਸ ਤੁਯੰ ॥

गुफस तुयं ॥

ਤੂੰ ਹੀ ਗੁਫਾ ਹੈਂ,

ਨਿਰਸ ਤੁਯੰ ॥

निरस तुयं ॥

ਤੂੰ ਹੀ ਰਸ-ਰਹਿਤ ਹੈ

ਨਿਦਸ ਤੁਯੰ ॥੩॥੬੯॥

निदस तुयं ॥३॥६९॥

ਅਤੇ ਤੂੰ ਹੀ ਦਸੇ ਜਾਣ ਤੋਂ ਬਾਹਰ ਹੈ ॥੩॥੬੯॥

ਰਵਸ ਤੁਯੰ ॥

रवस तुयं ॥

ਤੂੰ ਹੀ ਸੂਰਜ ਹੈਂ,

ਸਸਸ ਤੁਯੰ ॥

ससस तुयं ॥

ਤੂੰ ਹੀ ਚੰਦ੍ਰਮਾ ਹੈਂ,

ਰਜਸ ਤੁਯੰ ॥

रजस तुयं ॥

ਤੂੰ ਹੀ ਰਜੋ ਗੁਣ ਹੈਂ

ਤਮਸ ਤੁਯੰ ॥੪॥੭੦॥

तमस तुयं ॥४॥७०॥

ਅਤੇ ਤੂੰ ਹੀ ਤਮੋ ਗੁਣ ਹੈਂ ॥੪॥੭੦॥

ਧਨਸ ਤੁਯੰ ॥

धनस तुयं ॥

ਤੂੰ ਹੀ ਧਨ ਹੈਂ,

ਮਨਸ ਤੁਯੰ ॥

मनस तुयं ॥

ਤੂੰ ਹੀ ਮਨ ਹੈਂ,

ਬ੍ਰਿਛਸ ਤੁਯੰ ॥

बृछस तुयं ॥

ਤੂੰ ਹੀ ਬ੍ਰਿਛ ਹੈਂ

ਬਨਸ ਤੁਯੰ ॥੫॥੭੧॥

बनस तुयं ॥५॥७१॥

ਅਤੇ ਤੂੰ ਹੀ ਬਨ ਹੈਂ ॥੫॥੭੧॥

ਮਤਸ ਤੁਯੰ ॥

मतस तुयं ॥

ਤੂੰ ਹੀ ਬੁੱਧੀ (ਮਤ) ਹੈਂ,

ਗਤਸ ਤੁਯੰ ॥

गतस तुयं ॥

ਤੂੰ ਹੀ ਮਕਤੀ (ਗਤ) ਹੈਂ,

ਬ੍ਰਤਸ ਤੁਯੰ ॥

ब्रतस तुयं ॥

ਤੂੰ ਹੀ ਬ੍ਰਤ ਹੈਂ

ਚਿਤਸ ਤੁਯੰ ॥੬॥੭੨॥

चितस तुयं ॥६॥७२॥

ਅਤੇ ਤੂੰ ਹੀ ਚੇਤਨ ਸਰੂਪ ਹੈਂ ॥੬॥੭੨॥

ਪਿਤਸ ਤੁਯੰ ॥

पितस तुयं ॥

ਤੂੰ ਹੀ ਪਿਤਾ ਹੈਂ,

ਸੁਤਸ ਤੁਯੰ ॥

सुतस तुयं ॥

ਤੂੰ ਹੀ ਪੁੱਤਰ ਹੈਂ,

ਮਤਸ ਤੁਯੰ ॥

मतस तुयं ॥

ਤੂੰ ਹੀ ਮਾਤਾ ਹੈਂ

ਗਤਸ ਤੁਯੰ ॥੭॥੭੩॥

गतस तुयं ॥७॥७३॥

ਅਤੇ ਤੂੰ ਹੀ ਗੋਤ (ਗਤ) ਹੈਂ ॥੭॥੭੩॥

ਨਰਸ ਤੁਯੰ ॥

नरस तुयं ॥

ਤੂੰ ਹੀ ਪੁਰਸ਼ ਹੈਂ,

ਤ੍ਰਿਯਸ ਤੁਯੰ ॥

तृयस तुयं ॥

ਤੂੰ ਹੀ ਇਸਤਰੀ ਹੈਂ,

ਪਿਤਸ ਤੁਯੰ ॥

ਪਿਤਸ ਤੁਯੰ ॥

तुयं ॥

ਤੂੰ ਹੀ ਪਿਤਾ ਹੈਂ,

ਬ੍ਰਿਦਸ ਤੁਯੰ ॥੮॥੭੪॥

बृदस तुयं ॥८॥७४॥

ਅਤੇ ਤੂੰ ਹੀ ਬਜ਼ੁਰਗ ('ਬ੍ਰਿਦ') ਹੈਂ ॥੮॥੭੪॥

ਹਰਸ ਤੁਯੰ ॥

हरस तुयं ॥

ਤੂੰ ਹੀ ਹਰਨ ਵਾਲਾ ਹੈਂ,

ਕਰਸ ਤੁਯੰ ॥

करस तुयं ॥

ਤੂੰ ਹੀ ਕਰਨ ਵਾਲਾ ਹੈਂ,

ਛਲਸ ਤੁਯੰ ॥

छलस तुयं ॥

ਤੂੰ ਹੀ ਛਲ ਹੈਂ

ਬਲਸ ਤੁਯੰ ॥੯॥੭੫॥

बलस तुयं ॥९॥७५॥

ਅਤੇ ਤੂੰ ਹੀ ਬਲ ਹੈਂ ॥੯॥੭੫॥

ਉਡਸ ਤੁਯੰ ॥

उडस तुयं ॥

ਤੂੰ ਹੀ ਤਾਰਾ ('ਉਡਸ') ਹੈਂ,

ਪੁਡਸ ਤੁਯੰ ॥

पुडस तुयं ॥

ਤੂੰ ਹੀ ਆਕਾਸ਼ (ਪੁਡ) ਹੈਂ,

ਗਡਸ ਤੁਯੰ ॥

गडस तुयं ॥

ਤੂੰ ਹੀ ਪਹਾੜ (ਗਡ) ਹੈਂ

ਦਧਸ ਤੁਯੰ ॥੧੦॥੭੬॥

दधस तुयं ॥१०॥७६॥

ਅਤੇ ਤੂੰ ਹੀ ਸਮੁੰਦਰ ਹੈਂ ॥੧੦॥੭੬॥

ਰਵਸ ਤੁਯੰ ॥

रवस तुयं ॥

ਤੂੰ ਹੀ ਸੂਰਜ ਹੈਂ,

ਛਪਸ ਤੁਯੰ ॥

छपस तुयं ॥

ਤੂੰ ਹੀ ਚੰਦ੍ਰਮਾ ('ਛਪਸ') ਹੈਂ,

ਗਰਬਸ ਤੁਯੰ ॥

गरबस तुयं ॥

ਤੂੰ ਹੀ ਗਰਬ ਹੈ

ਦਿਰਬਸ ਤੁਯੰ ॥੧੧॥੭੭॥

दिरबस तुयं ॥११॥७७॥

ਅਤੇ ਤੂੰ ਹੀ ਧਨ-ਦੌਲਤ ('ਦਿਰਬ') ਹੈਂ ॥੧੧॥੭੭॥

ਜੈਅਸ ਤੁਯੰ ॥

जैअस तुयं ॥

ਤੂੰ ਹੀ ਜਿਤਣ ਵਾਲਾ ਹੈਂ,

ਖੈਅਸ ਤੁਯੰ ॥

खैअस तुयं ॥

ਤੂੰ ਹੀ ਖੈ ਕਰਨ ਵਾਲਾ ਹੈਂ,

ਪੈਅਸ ਤੁਯੰ ॥

पैअस तुयं ॥

ਤੂੰ ਹੀ ਪੁਰਸ਼ (ਪੈ) ਦਾ ਬੀਰਜ ਹੈਂ

ਤ੍ਰੈਅਸ ਤੁਯੰ ॥੧੨॥੭੮॥

त्रैअस तुयं ॥१२॥७८॥

ਅਤੇ ਤੂੰ ਹੀ (ਉਸ ਨੂੰ ਧਾਰਨ ਕਰਨ ਵਾਲੀ) ਇਸਤਰੀ ('ਤ੍ਰੈਅਸ') ਹੈਂ ॥੧੨॥੭੮॥

ਨਿਰਾਜ ਛੰਦ ॥ ਤ੍ਵਪ੍ਰਸਾਦਿ ॥

निराज छंद ॥ त्वप्रसादि ॥

ਨਰਾਜ ਛੰਦ: ਤੇਰੀ ਕ੍ਰਿਪਾ ਨਾਲ:

ਚਕੰਤ ਚਾਰ ਚੰਦ੍ਰਕਾ ॥

चकंत चार चंद्रका ॥

(ਤੇਰੀ) ਸੁੰਦਰ ਰੌਸ਼ਨੀ ('ਚੰਦ੍ਰਕਾ') ਚਕਰਿਤ ਕਰਦੀ ਹੈ,

ਸੁਭੰਤ ਰਾਜ ਸੁ ਪ੍ਰਭਾ ॥

सुभंत राज सु प्रभा ॥

ਰਾਜਸੀ ਸ਼ੋਭਾ (ਪ੍ਰਭਾ) ਬਹੁਤ ਸ਼ੋਭਦੀ ਹੈ।

ਦਵੰਤ ਦੁਸਟ ਮੰਡਲੀ ॥

दवंत दुसट मंडली ॥

(ਉਸ ਦੇ ਸਾਹਮਣੇ) ਦੁਸ਼ਟਾ ਦੀ ਮੰਡਲੀ ਦਬ ਜਾਦੀ ਹੈ

ਸੁਭੰਤ ਰਾਜ ਸੁ ਥਲੀ ॥੧॥੭੯॥

सुभंत राज सु थली ॥१॥७९॥

ਅਤੇ ਰਾਜਧਾਨੀ ਸ਼ੋਭਾਇਮਾਨ ਹੈ ॥੧॥੭੯॥

ਚਲੰਤ ਚੰਡ ਮੰਡਕਾ ॥

चलंत चंड मंडका ॥

(ਤੇਰੀ) ਪ੍ਰਚੰਡ ਸੈਨਾ ('ਮੰਡਕਾ') ਚਲਾਇਮਾਨ ਹੁੰਦੀ ਹੈ,

ਅਖੰਡ ਖੰਡ ਦੁਪਲਾ ॥

अखंड खंड दुपला ॥

ਅਖੰਡ (ਸਮਝੇ ਜਾਣ ਵਾਲਿਆਂ) ਨੂੰ ਦੋ ਪਲਾ ਵਿਚ ਹੀ ਖੰਡਿਤ ਕਰ ਦਿੰਦੀ ਹੈ,

ਖਿਵੰਤ ਬਿਜੁ ਜ੍ਵਾਲਕਾ ॥

खिवंत बिजु ज्वालका ॥

ਬਿਜਲੀ ਵਾਗ (ਤੇਰੀ) ਜਵਾਲਾ ਖਿਮਦੀ ਹੈ

ਅਨੰਤ ਗਦਿ ਬਿਦਸਾ ॥੨॥੮੦॥

अनंत गदि बिदसा ॥२॥८०॥

ਅਤੇ ਚੌਹਾ ਪਾਸੇ ਅਨੰਤ ਸ਼ਬਦਾ (ਗਦਿ) ਦਾ ਗਾਇਨ ਹੁੰਦਾ ਹੈ ॥੨॥੮੦॥

ਲਸੰਤ ਭਾਵ ਉਜਲੰ ॥

लसंत भाव उजलं ॥

(ਤੇਰਾ) ਉਜਲਾ ਸਰੂਪ ਲਿਸ਼ਕਾ ਮਾਰਦਾ ਹੈ,

ਦਲੰਤ ਦੁਖ ਦੁ ਦਲੰ ॥

दलंत दुख दु दलं ॥

ਦੁੱਖਾ ਦੇ ਦੋਹਾ ਦਲਾ (ਜਨਮ ਅਤੇ ਮਰਨ) ਨੂੰ ਦਲ ਦਿੰਦਾ ਹੈਂ,

ਪਵੰਗ ਪਾਤ ਸੋਹੀਯੰ ॥

ਪਵੰਗ ਪਾਤ ਸੋਹੀਯੰ ॥
(ਤੇਰੇ) ਘੋੜਿਆਂ ਦੀ ਕਤਾਰ ਸ਼ੁਭਾਇਮਾਨ ਹੈ (ਜਿਸ ਨੂੰ ਵੇਖ ਕੇ)

ਸਮੁੰਦ੍ਰ ਬਾਜ ਲੋਹੀਯੰ ॥੩॥੮੧॥
समुँद्र बाज लोहीयं ॥३॥८१॥
ਸਮੁੰਦਰ ਦਾ ਘੋੜਾ (ਬਾਜ) (ਉਚੈਸ੍ਰਵਾ) ਕ੍ਰੋਧਵਾਨ ਹੋ ਜਾਂਦਾ ਹੈ ॥੩॥੮੧॥

ਨਿਨੰਦ ਗੇਦ ਬ੍ਰਿਦਯੰ ॥
निनंद गेद बृदयं ॥
(ਤੇਰੇ ਸਿਰਜੇ ਹੋਏ) ਸਾਰੇ ਗੋਲ ਬ੍ਰਹਮੰਡ ਨਿੰਦਾ-ਰਹਿਤ ਹਨ,

ਅਖੇਦ ਨਾਦ ਦੁਧਰੰ ॥
अखेद नाद दुधरं ॥
(ਤੁਸੀਂ) ਆਨੰਦ ('ਅਖੇਦ') ਨਾਦ ਵਜੋਂ ਦੋਹਾ ਪਾਸੇ (ਪੂਰਨ) ਹੋ,

ਅਠਟ ਬਟ ਬਟਕੰ ॥
अठट बट बटकं ॥
ਨਾ ਬਣਾਏ ਜਾ ਸਕਣ ('ਅਠਟ') ਵਾਲੀ (ਬ੍ਰਹਮ ਰੂਪ) ਗੋਲੀ ('ਬਟਕੰ') ਨੂੰ ਵਟਦੇ ਹੋ,

ਅਘਟ ਅਨਟ ਸੁਖਲੰ ॥੪॥੮੨॥
अघट अनट सुखलं ॥४॥८२॥
ਨਾ ਘਟਣ ਵਾਲੇ ਸਦੀਵੀ ('ਅਨਟ') ਸੁਖਾ ਨਾਲ ਭਰੇ ਪੂਰੇ ਹੋ ॥੪॥੮੨॥

ਅਖੁਟ ਤੁਟ ਦ੍ਰਿਬਕੰ ॥
अखुट तुट द्रबकं ॥
(ਤੇਰਾ) ਧਨ ('ਦ੍ਰਿਬਕੰ') ਨਾ ਮੁਕਣ ਵਾਲਾ ਅਤੇ ਨਾ ਘਟਣ ਵਾਲਾ ਹੈ,

ਅਜੁਟ ਛੁਟ ਸੁਛਕੰ ॥
अजुट छुट सुछकं ॥

(ਤੂੰ) ਨਾ ਜੁੜਨ ਵਾਲਾ ('ਅਜੁਟ') ਸੁਤੰਤਰ ਅਤੇ ਨਿਰਲਿਪਤ ਹੈਂ,

ਅਘੁਟ ਤੁਟ ਆਸਨੰ ॥

अघुट तुट आसनं ॥

(ਤੇਰਾ) ਆਸਣ ਨਾ ਘਟਣ ਵਾਲਾ ਅਤੇ ਨਾ ਟੁੱਟਣ ਵਾਲਾ ਹੈ,

ਅਲੇਖ ਅਭੇਖ ਅਨਾਸਨੰ ॥੫॥੮੩॥

अलेख अभेख अनासनं ॥५॥८३॥

(ਤੂੰ) ਲੇਖੇ ਤੋਂ ਬਾਹਰ, ਭੇਖ ਤੋਂ ਰਹਿਤ ਅਤੇ ਨਾਸ਼ ਤੋਂ ਪਰੇ ਹੈਂ ॥੫॥੮੩॥

ਸੁਭੰਤ ਦੰਤ ਪਦੁਕੰ ॥

सुभंत दंत पदुकं ॥

(ਤੇਰੇ) ਦੰਦਾ ਦੀ ਪੰਕਤੀ ਸ਼ੋਭਦੀ ਹੈ,

ਜਲੰਤ ਸਾਮ ਸੁ ਘਟੰ ॥

जलंत साम सु घटं ॥

(ਜਿਸ ਨੂੰ ਵੇਖ ਕੇ ਦੁਖਾ ਰੂਪੀ) ਕਾਲੀਆਂ ਘਟਾਵਾ ਸੜਦੀਆਂ ਹਨ,

ਸੁਭੰਤ ਛੁਦ੍ਰ ਘੰਟਕਾ ॥

सुभंत छुद्र घंटका ॥

(ਤੇਰੀ ਤੜਾਗੀ ਨਾਲ) ਛੋਟੀਆਂ ਛੋਟੀਆਂ ਘੁੰਘਰੀਆਂ ਸੋਭ ਰਹੀਆਂ ਹਨ,

ਜਲੰਤ ਭਾਰ ਕਛਟਾ ॥੬॥੮੪॥

जलंत भार कछटा ॥६॥८४॥

(ਤੇਰੀ) ਚਮਕ ਨੂੰ (ਵੇਖ ਕੇ) ਸੂਰਜ ਦੀ ਸ਼ੋਭਾ ਸੜਦੀ ਹੈ (ਦੁਖੀ ਹੁੰਦੀ ਹੈ ਜਾ ਸ਼ਰਮਾਉਂਦੀ ਹੈ) ॥੬॥੮੪॥

ਸਿਰੀਸੁ ਸੀਸ ਸੁਭੀਯੰ ॥

सिरीसु सीस सुभीयं ॥

(ਤੇਰੇ) ਸਿਰ ਉਤੇ ਕਲਗੀ ('ਸਿਰੀਸੁ') (ਇੰਜ) ਸੁਭਾਇਮਾਨ ਹੈ

ਘਟਾਕ ਬਾਨ ਉਭੀਯੰ ॥

घटाक बान उभीयं ॥

(ਜਿਵੇਂ) ਘਟਾਵਾ ਵਿਚ ਇੰਦਰ-ਧਨੁਸ਼ ('ਘਟਾਕ ਬਾਨ') ਉਭਰਿਆ ਹੋਇਆ ਹੈ,

ਸੁਭੰਤ ਸੀਸ ਸਿਧਰੰ ॥

सुभंत सीस सिधरं ॥

ਸਿਰ ਉਤੇ ਮੁਕਟ ('ਸਿਧਰੰ') ਸ਼ੋਭ ਰਿਹਾ ਹੈ।

ਜਲੰਤ ਸਿਧਰੀ ਨਰੰ ॥੭॥੮੫॥

जलंत सिधरी नरं ॥७॥८५॥

(ਜਿਸ ਨੂੰ ਵੇਖ ਕੇ) ਚੰਦ੍ਰਮਾ ('ਸਿਧਰੀ ਨਿਰੰ') ਸ਼ਰਮਾਉਂਦਾ ਹੇ ॥੭॥੮੫॥

ਚਲੰਤ ਦੰਤ ਪਤਕੰ ॥

चलंत दंत पतकं ॥

(ਤੁਹਾਨੂੰ ਵੇਖ ਕੇ) ਦੈਂਤਾ ਦੀਆਂ ਕਤਾਰਾ ਚਲੀਆਂ ਜਾਦੀਆਂ ਹਨ

ਭਜੰਤ ਦੇਖਿ ਦੁਦਲੰ ॥

भजंत देखि दुदलं ॥

ਅਤੇ ਦੁਸ਼ਟਾ ਦੇ ਦਲ ਭਜ ਜਾਦੇ ਹਨ,

ਤਜੰਤ ਸਸਤ੍ਰ ਅਸਤ੍ਰਕੰ ॥

तजंत ससत्र असत्रकं ॥

ਜਦੋਂ (ਤੁਸੀਂ) ਅਸਤ੍ਰ ਅਤੇ ਸ਼ਸਤ੍ਰ ਛਡਦੇ ਹੋ

ਚਲੰਤ ਚਕ੍ਰ ਚਉਦਿਸੰ ॥੮॥੮੬॥

चलंत चक्र चउदिसं ॥८॥८६॥

(ਤਦੋਂ ਤੁਹਾਡਾ ਹੁਕਮ ਰੂਪ) ਚੱਕਰ ਚੌਹਾ ਪਾਸੇ ਚਲਣ ਲਗਦਾ ਹੈ ॥੮॥੮੬॥

ਅਗੰਮ ਤੇਜ ਸੋਭੀਯੰ ॥

अगंम तेज सोभीयं ॥

(ਤੁਹਾਡਾ) ਨਾ ਨਸ਼ਟ ਕੀਤਾ ਜਾ ਸਕਣ ਵਾਲਾ (ਅਗੰਜ) ਤੇਜ ਸ਼ੋਭ ਰਿਹਾ ਹੈ,

ਰਿਖੀਸ ਈਸ ਲੋਭੀਯੰ ॥

रिखीस ईस लोभीयं ॥

(ਜਿਸ ਨੂੰ ਵੇਖਣ ਲਈ) ਰਿਸ਼ੀ ਅਤੇ ਸ਼ਿਵ ਲੁਭਾਇਮਾਨ ਹੋ ਰਹੇ ਹਨ;

ਅਨੇਕ ਬਾਰ ਧਿਆਵਹੀ ॥

अनेक बार धिआवही ॥

ਅਨੇਕ ਵਾਰ (ਤੇਰੇ ਨਾਮ ਦਾ) ਸਿਮਰਨ ਕਰਦੇ ਹਨ,

ਨ ਤਤ੍ਰ ਪਾਰ ਪਾਵਹੀ ॥੯॥੮੭॥

न तत्र पार पावही ॥९॥८७॥

(ਪਰ) ਫਿਰ ਵੀ ਤੇਰਾ ਪਾਰ ਨਹੀਂ ਪਾ ਸਕਦੇ ॥੯॥੮੭॥

ਅਧੋ ਸੁ ਧੂਮ ਧੂਮਹੀ ॥

अधो सु धूम धूमही ॥

(ਅਨੇਕਾ ਲੋਕ) ਉਲਟੇ ਲਟਕ ਕੇ ਧੂਣੀਆਂ ਧੁਖਾਉਂਦੇ ਹਨ,

ਅਘੂਰ ਨੇਤ੍ਰ ਘੂਮਹੀ ॥

अघूर नेत्र घूमही ॥

(ਅਨੇਕਾ ਸਾਧਕ) ਅਚਲ ਨੇਤਰਾ ਨਾਲ (ਇਧਰ ਉਧਰ) ਘੁੰਮਦੇ ਹਨ,

ਸੁ ਪੰਚ ਅਗਨ ਸਾਧੀਯੰ ॥

सु पंच अगन साधीयं ॥

(ਕਈ) ਪੰਜ ਅਗਨੀਆਂ ਜਾ ਧੂਣੀਆਂ ਧੁਖਾ ਕੇ ਸਾਧਨਾ ਕਰਦੇ ਹਨ,

ਨ ਤਾਮ ਪਾਰ ਲਾਧੀਯੰ ॥੧੦॥੮੮॥

न ताम पार लाधीयं ॥१०॥८८॥

(ਪਰ) ਤਾ ਵੀ (ਉਹ ਤੇਰਾ) ਪਾਰ ਨਹੀਂ ਪਾ ਸਕਦੇ ॥੧੦॥੮੮॥

ਨਿਵਲ ਆਦਿ ਕਰਮਣੰ ॥

निवल आदि करमणं ॥

(ਚਾਹੇ ਕੋਈ) ਨੌਲਿ ਆਦਿ ਕਰਮ ਕਰੇ

ਅਨੰਤ ਦਾਨ ਧਰਮਣੰ ॥

अनंत दान धरमणं ॥

ਅਤੇ ਅਨੰਤ ਦਾਨ ਦੇ ਕੇ ਧਰਮ-ਕਰਮ ਕਰੇ,

ਅਨੰਤ ਤੀਰਥ ਬਾਸਨੰ ॥

अनंत तीरथ बासनं ॥

ਅਨੇਕਾ ਤੀਰਥਾ ਉਤੇ ਜਾ ਕੇ ਵਸੇ,

ਨ ਏਕ ਨਾਮ ਕੇ ਸਮੰ ॥੧੧॥੮੯॥

न एक नाम के समं ॥११॥८९॥

(ਉਹ ਸਭ) ਇਕ ਨਾਮ ਜਪਣ ਦੇ ਤੁਲ ਨਹੀਂ ਹ ਨਾ ॥੧੧॥੮੯॥

ਅਨੰਤ ਜਗਯ ਕਰਮਣੰ ॥

अनंत जग्य करमणं ॥

(ਭਾਵੇਂ ਕੋਈ) ਅਨੰਤ ਯੱਗ ਅਤੇ ਕਰਮ (ਕਰਦਾ ਫਿਰੇ)

ਗਜਾਦਿ ਆਦਿ ਧਰਮਣੰ ॥

गजादि आदि धरमणं ॥

ਹਾਥੀਆਂ ਨੂੰ ਦਾਨ ਦੇਣ ਦਾ ਧਰਮ ਪਾਲੇ,

ਅਨੇਕ ਦੇਸ ਭਰਮਣੰ ॥

अनेक देस भरमणं ॥

ਅਨੇਕ ਦੇਸਾ ਵਿਚ ਫਿਰਦਾ ਰਹੇ,

ਨ ਏਕ ਨਾਮ ਕੇ ਸਮੰ ॥੧੨॥੯੦॥

न एक नाम के समं ॥१२॥९०॥

(ਇਹ ਸਭ) ਇਕ ਨਾਮ ਦੇ ਬਰਾਬਰ ਨਹੀਂ ਹਨ ॥੧੨॥੯੦॥

ਇਕੰਤ ਕੁੰਟ ਬਾਸਨੰ ॥

इकंत कुँट बासनं ॥

(ਭਾਵੇਂ ਕੋਈ) ਗੁਫਾ ਵਿਚ ਇਕਾਤ ਵਾਸ ਕਰੇ,

ਭ੍ਰਮੰਤ ਕੋਟਕੰ ਬਨੰ ॥

भ्रमंत कोटकं बनं ॥

ਕਰੋੜਾ ਬਨਾ ਵਿਚ ਭਰਮਦਾ ਰਹੇ,

ਉਚਾਟਨਾਦ ਕਰਮਣੰ ॥

उचाटनाद करमणं ॥

ਦੁਨੀਆ ਤੋਂ ਉਚਾਟ ਹੋਣ ਦੇ ਕਰਮ ਕਰਦਾ ਰਹੇ,

ਅਨੇਕ ਉਦਾਸ ਭਰਮਣੰ ॥੧੩॥੯੧॥

अनेक उदास भरमणं ॥१३॥९१॥

ਅਤੇ ਉਦਾਸ ਹੋ ਕੇ ਅਨੇਕ (ਥਾਵਾ ਤੇ) ਫਿਰਦਾ ਰਹੇ ॥੧੩॥੯੧॥

ਅਨੇਕ ਭੇਖ ਆਸਨੰ ॥

अनेक भेख आसनं ॥

ਅਨੇਕ ਤਰ੍ਹਾ ਦੇ ਭੇਖ ਅਤੇ ਆਸਨ ਕਰੇ,

ਕਰੋਰ ਕੋਟਕੰ ਬ੍ਰਤੰ ॥

करोर कोटकं ब्रतं ॥

ਕਰੋੜਾ ਵਾਰ ਕਰੋੜਾ ਤਰ੍ਹਾ ਦੇ ਬ੍ਰਤ ਧਾਰਨ ਕਰੇ,

ਦਿਸਾ ਦਿਸਾ ਭ੍ਰਮੇਸਨੰ ॥

दिसा दिसा भ्रमेसनं ॥

ਦਿਸ਼ਾ-ਵਿਦਿਸ਼ਾ ਵਿਚ ਭਰਮਦਾ ਰਹੇ

ਅਨੇਕ ਭੇਖ ਪੇਖਨੰ ॥੧੪॥੯੨॥

अनेक भेख पेखनं ॥१४॥९२॥

ਅਤੇ ਅਨੇਕਾ ਭੇਖਾ ਨੂੰ ਵੇਖਦਾ ਰਹੇ ॥੧੪॥੯੨॥

ਕਰੋਰ ਕੋਟ ਦਾਨਕੰ ॥

करोर कोट दानकं ॥

ਕਰੋੜਾ ਵਾਰ ਕਰੋੜਾ ਤਰ੍ਹਾ ਦੇ ਦਾਨ ਕਰੇ,

ਅਨੇਕ ਜਗਜ ਕ੍ਰਤਬਿਯੰ ॥

अनेक जग्य क्रतबियं ॥

ਅਨੇਕ ਤਰ੍ਹਾ ਦੇ ਯੱਗ ਕਰਦਾ ਫਿਰੇ,

ਸਨਜਾਸ ਆਦਿ ਧਰਮਣੰ ॥

सन्यास आदि धरमणं ॥

ਸੰਨਿਆਸ ਆਦਿ ਧਰਮ (ਦਾ ਪਾਲਨ) ਕਰੇ

ਉਦਾਸ ਨਾਮ ਕਰਮਣੰ ॥੧੫॥੯੩॥

उदास नाम करमणं ॥१५॥९३॥

ਅਤੇ ਉਦਾਸ ਨਾਮ ਵਾਲੇ ਕਰਮ ਕਰਦਾ ਫਿਰੇ ॥੧੫॥੯੩॥

ਅਨੇਕ ਪਾਠ ਪਾਠਨੰ ॥

अनेक पाठ पाठनं ॥

ਅਨੇਕ ਤਰ੍ਹਾ ਦੇ ਪਾਠ ਪੜ੍ਹਦਾ ਰਹੇ,

ਅਨੰਤ ਠਾਟ ਠਾਟਨੰ ॥

अनंत ठाट ठाटनं ॥

ਅਨੇਕ ਤਰ੍ਹਾ ਦੇ ਠਾਠ ਬਣਾਉਂਦਾ ਰਹੇ,

ਨ ਏਕ ਨਾਮ ਕੇ ਸਮੰ ॥

न एक नाम के समं ॥

(ਪਰ ਇਨ੍ਹਾ ਵਿਚੋਂ ਕੋਈ ਵੀ ਪਰਮਾਤਮਾ ਦੇ) ਇਕ ਨਾਮ ਦੇ ਸਮਾਨ ਨਹੀਂ ਹੈ?

ਸਮਸਤ ਸ੍ਰਿਸਟ ਕੇ ਭ੍ਰਮੰ ॥੧੬॥੯੪॥

समसत स्रिसट के भ्रमं ॥१६॥९४॥

(ਇਹ) ਸਾਰੇ ਅਸਲ ਵਿਚ ਸ੍ਰਿਸ਼ਟੀ (ਵਿਚ ਪਸਰੇ) ਭਰਮ ਹੀ ਹਨ ॥੧੬॥੯੪॥

ਜਗਾਦਿ ਆਦਿ ਧਰਮਣੰ ॥

जगादि आदि धरमणं ॥

(ਭਾਵੇਂ ਕੋਈ) ਯੱਗ ਆਦਿ ਧਰਮਾ ਦਾ ਪਾਲਨ ਕਰੇ,

ਬੈਰਾਗ ਆਦਿ ਕਰਮਣੰ ॥

बैराग आदि करमणं ॥

ਬੈਰਾਗ ਆਦਿ ਕਰਮ ਕਰੇ,

ਦਯਾਦਿ ਆਦਿ ਕਾਮਣੰ ॥

दयादि आदि कामणं ॥

ਦਇਆ ਆਦਿ ਕਾਮਨਾਵਾ ਕਰੇ,

ਅਨਾਦ ਸੰਜਮੰ ਬ੍ਰਿਦੰ ॥੧੭॥੯੫॥

अनाद संजमं ब्रिदं ॥१७॥९५॥

ਅਨਾਦਿ ਕਾਲ ਤੋਂ ਚਲੇ ਆ ਰਹੇ ਵੱਡੇ ਸੰਜਮ ਧਾਰਨ ਕਰੇ ॥੧੭॥੯੫॥

ਅਨੇਕ ਦੇਸ ਭਰਮਣੰ ॥

अनेक देस भरमणं ॥
(ਭਾਵੇਂ ਕੋਈ) ਅਨੇਕ ਦੇਸ਼ਾ ਵਿਚ ਘੁੰਮਦਾ ਫਿਰੇ,

ਕਰੋਰ ਦਾਨ ਸੰਜਮੰ ॥
करोर दान संजमं ॥
ਕਰੋੜਾ ਦਾਨ ਦੇਣ ਦਾ ਸੰਯਮ ਕਰੇ,

ਅਨੇਕ ਗੀਤ ਗਿਆਨਨੰ ॥
अनेक गीत गिआननं ॥
ਅਨੇਕ ਤਰ੍ਹਾ ਗਿਆਨ-ਗੀਤਾ ਦਾ ਗਾਇਨ ਕਰੇ,

ਅਨੰਤ ਗਿਆਨ ਧਿਆਨਨੰ ॥੧੮॥੯੬॥
अनंत गिआन धिआननं ॥१८॥९६॥
ਅਨੇਕ ਤਰ੍ਹਾ ਦੇ ਧਿਆਨਾ ਨੂੰ ਜਾਣਦਾ ਹੋਵੇ ॥੧੮॥੯੬॥

ਅਨੰਤ ਗਿਆਨ ਸੁਤਮੰ ॥
अनंत गिआन सुतमं ॥
(ਭਾਵੇਂ ਕੋਈ) ਅਨੇਕ ਤਰ੍ਹਾ ਦੇ ਸ੍ਰੇਸ਼ਠ ਗਿਆਨ ਜਾਣਦਾ ਫਿਰੇ,

ਅਨੇਕ ਕ੍ਰਿਤ ਸੁ ਬ੍ਰਿਤੰ ॥
अनेक कृत सु बृतं ॥
ਅਨੇਕ ਸ਼ੁਭ ਕਰਮਾ ਵਿਚ ਬਿਰਤੀ ਲਗਾਦਾ ਰਹੇ

ਬਿਆਸ ਨਾਰਦ ਆਦਕੰ ॥
बिआस नारद आदकं ॥
(ਪਰ) ਬਿਆਸ ਨਾਰਦ ਆਦਿ ਵੀ

ਸੁ ਬ੍ਰਹਮੁ ਮਰਮ ਨਹਿ ਲਹੰ ॥੧੯॥੯੭॥
सु ब्रहमु मरम नहि लहं ॥१९॥९७॥

ਉਸ ਬ੍ਰਹਮ ਦਾ ਭੇਦ ਨਹੀਂ ਪਾ ਸਕਦੇ ॥੧੯॥੯੭॥

ਕਰੋਰ ਜੰਤ੍ਰ ਮੰਤ੍ਰਣੰ ॥

करोर जंत्र मंत्रणं ॥

(ਭਾਵੇਂ ਕੋਈ) ਕਰੋੜਾ ਜੰਤਰ-ਮੰਤਰ ਕਰੇ,

ਅਨੰਤ ਤੰਤ੍ਰਣੰ ਬਣੰ ॥

अनंत तंत्रणं बणं ॥

ਅਨੰਤ ਤੰਤਰ ਬਣਾਉਂਦਾ ਫਿਰੇ,

ਬਸੇਖ ਬ੍ਯਾਸ ਨਾਸਨੰ ॥

बसेख ब्यास नासनं ॥

ਵਿਸ਼ੇਸ਼ ਰੂਪ ਵਿਚ ਬਿਆਸ ਰਿਸ਼ੀ ਦੀ ਗੱਦੀ ਉਤੇ ਬੈਠਣ (ਦਾ ਉਦਮ ਕਰੇ)

ਅਨੰਤ ਨ੍ਯਾਸ ਪ੍ਰਾਸਨੰ ॥੨੦॥੯੮॥

अनंत न्यास प्रासनं ॥२०॥९८॥

ਅਨੇਕ ਤਰ੍ਹਾ ਦੇ ਭੋਜਨਾ ਦਾ ਤਿਆਗ ਕਰੇ ॥੨੦॥੯੮॥

ਜਪੰਤ ਦੇਵ ਦੈਤਨੰ ॥

जपंत देव दैतनं ॥

(ਹੇ ਪ੍ਰਭੂ! ਤੈਨੂੰ) ਦੈਂਤ ਅਤੇ ਦੇਵਤੇ ਜਪਦੇ ਹਨ,

ਥਪੰਤ ਜਛ ਗੰਧ੍ਰਬੰ ॥

थपंत जछ गंध्रबं ॥

ਜੱਛ (ਯਕਸ਼) ਅਤੇ ਗੰਧਰਬ ਪੂਜਦੇ ਹਨ,

ਬਦੰਤ ਬਿਦਣੋਧਰੰ ॥

बदंत बिदणोधरं ॥

ਵਿਦਿਆਧਰ ਯਸ਼ ਗਾਉਂਦੇ ਹਨ,

ਗਣੰਤ ਸੇਸ ਉਰਗਣੰ ॥੨੧॥੯੯॥

गणंत सेस उरगणं ॥२१॥९९॥

ਸ਼ੇਸ਼ ਨਾਗ ('ਉਰਗਣ') ਨਾਮ ਜਪਦੇ ਹਨ ('ਗਣੰਤ') ॥੨੧॥੯੯॥

ਜਪੰਤ ਪਾਰਵਾਰਯੰ ॥

जपंत पारवारयं ॥

(ਤੈਨੂੰ) ਉਰਾਰ ਅਤੇ ਪਾਰ (ਦੇ ਲੋਕ) ਜਪਦੇ ਹਨ,

ਸਮੁੰਦ੍ਰ ਸਪਤ ਧਾਰਯੰ ॥

समुँद्र सपत धारयं ॥

(ਤੁਸੀਂ) ਸੱਤ ਸਮੁੰਦਰ ਟਿਕਾਏ ਹੋਏ ਹਨ,

ਜਣੰਤ ਚਾਰ ਚਕ੍ਰਣੰ ॥

जणंत चार चक्रणं ॥

ਚੌਹਾ ਚੱਕਾ ਵਿਚ (ਤੁਸੀਂ) ਜਾਣੇ ਜਾਂਦੇ ਹੋ,

ਧ੍ਰਮੰਤ ਚਕ੍ਰ ਬਕ੍ਰਣੰ ॥੨੨॥੧੦੦॥

ध्रमंत चक्र बक्रणं ॥२२॥१००॥

(ਤੁਸੀਂ) ਟੇਢੇ ਚੱਕਰ ਨੂੰ ਧਾਰਨ ਕੀਤਾ ਹੋਇਆ ਹੈ ॥੨੨॥੧੦੦॥

ਜਪੰਤ ਪੰਨਗੰ ਨਕੰ ॥

जपंत पंनगं नकं ॥

(ਤੈਨੂੰ) ਸੱਪ ('ਪੰਨਗੰ') ਅਤੇ ਤੇਂਦੂਏ ('ਨਕੰ') ਜਪਦੇ ਹਨ,

ਬਰੰ ਨਰੰ ਬਨਸਪਤੰ ॥

बरं नरं बनसपतं ॥

ਬਨਸਪਤੀ ਅਤੇ ਸ੍ਰੇਸ਼ਠ ਮਨੁੱਖ (ਤੇਰਾ ਵਰਣਨ) ਕਰਦੇ ਹਨ,

ਅਕਾਸ ਉਰਬੀਅੰ ਜਲੰ ॥

अकास उरबीअं जलं ॥

ਆਕਾਸ਼, ਪ੍ਰਿਥਵੀ ('ਉਰਬੀਅੰ') ਪਾਤਾਲ (ਜਲੰ-ਜਲ ਦਾ ਹੇਠਲਾ ਲੋਕ)

ਜਪੰਤ ਜੀਵ ਜਲ ਥਲੰ ॥੨੩॥੧੦੧॥

जपंत जीव जल थलं ॥२३॥१०१॥

ਅਤੇ ਜਲਾ-ਥਲਾ ਦੇ ਜੀਵ ਜਪਦੇ ਹਨ ॥੨੩॥੧੦੧॥

ਸੋ ਕੋਟ ਚਕ੍ਰ ਬਕਤ੍ਰਣੰ ॥

सो कोट चक्र बकत्रणं ॥

ਕਰੋੜਾ ਚੌਹਾ ਮੂੰਹਾ ਵਾਲੇ ਬ੍ਰਹਮੇ (ਚਕ੍ਰ ਬਕਤ੍ਰਣੰ)

ਬਦੰਤ ਬੇਦ ਚਤ੍ਰਕੰ ॥

बदंत बेद चत्रकं ॥

ਅਤੇ ਚਾਰ ਵੇਦ (ਤੇਰਾ) ਯਸ਼ ਕਥਦੇ ਹਨ,

ਅਸੰਭ ਅਸੰਭ ਮਾਨੀਐ ॥

असंभ असंभ मानीऐ ॥

ਸ਼ਿਵ (ਤੇਰੇ) ਵਿਚਿਤ੍ਰ ਰੂਪ ਨੂੰ ਮੰਨਦੇ ਹਨ

ਕਰੋਰ ਬਿਸਨ ਠਾਨੀਐ ॥੨੪॥੧੦੨॥

करोर बिसन ठानीऐ ॥२४॥१०२॥

ਅਤੇ ਕਰੋੜਾ ਵਿਸ਼ਨੂ ਵੀ (ਤੇਰਾ) ਧਿਆਨ ਕਰਦੇ ਹਨ ॥੨੪॥੧੦੨॥

ਅਨੰਤ ਸੁਰਸੁਤੀ ਸਤੀ ॥

अनंत सुरसुती सती ॥

ਅਨੰਤ ਸਰਸਵਤੀ, ਸਤੀ ਅਤੇ ਲਕਸ਼ਮੀ ਆਦਿ ਦੇਵੀਆਂ

ਬਦੰਤ ਕ੍ਰਿਤ ਈਸੁਰੀ ॥

बदंत क्रित ईसुरी ॥
ਤੇਰੇ ਯਸ਼ ਦਾ ਗਾਇਨ ਕਰਦੀਆਂ ਹਨ,

ਅਨੰਤ ਅਨੰਤ ਭਾਖੀਐ ॥
अनंत अनंत भाखीऐ ॥
ਅਨੰਤ ਸ਼ੇਸ਼ਨਾਗ (ਅਨੰਤ) ਸਿਮਰਨ ਕਰਦੇ ਹਨ,

ਅਨੰਤ ਅੰਤ ਲਾਖੀਐ ॥੨੫॥੧੦੩॥
अनंत अंत लाखीऐ ॥२५॥१०३॥
ਅੰਤ ਵਿਚ (ਸਭ ਦੁਅਰਾ ਤੂੰ) ਅਨੰਤ ਰੂਪ ਵਾਲਾ ਜਾਣਿਆ ਜਾਦਾ ਹੈ ॥੨੫॥੧੦੩॥

ਬ੍ਰਿਧ ਨਰਾਜ ਛੰਦ ॥
ब्रिध नराज छंद ॥
ਬ੍ਰਿਧ ਨਰਾਜ ਛੰਦ:

ਅਨਾਦਿ ਅਗਾਧਿ ਬਿਆਧਿ ਆਦਿ ਅਨਾਦਿ ਕੋ ਮਨਾਈਐ ॥
अनादि अगाधि बिआधि आदि अनादि को मनाईऐ ॥
ਅਨਾਦਿ, ਅਗਾਧ, ਰੋਗਾ ਦੇ ਮੂਲ ਕਾਰਨ ਸਰੂਪ ਅਤੇ ਧੁਨੀ ਤੋਂ ਬਿਨਾ ਰੂਪ ਵਾਲੇ ਨੂੰ ਮੰਨਣਾ ਚਾਹੀਦਾ ਹੈ;

ਅਗੰਜ ਅਭੰਜ ਅਰੰਜ ਅਗੰਜ ਗੰਜ ਕਉ ਧਿਆਈਐ ॥
अगंज अभंज अरंज अगंज गंज कउ धिआईऐ ॥
ਅਗੰਜ, ਅਭੰਜ, ਅਰੰਜ (ਰੰਜ ਰਹਿਤ) ਅਗੰਜ ਅਤੇ ਗੰਜ (ਖ਼ਜ਼ਾਨਾ) ਰੂਪ ਨੂੰ ਧਿਆਉਣਾ ਚਾਹੀਦਾ ਹੈ;

ਅਲੇਖ ਅਭੇਖ ਅਦ੍ਵੈਖ ਅਰੇਖ ਅਸੇਖ ਕੋ ਪਛਾਨੀਐ ॥
अलेख अभेख अद्वैख अरेख असेख को पछानीऐ ॥
(ਉਸ) ਅਲੇਖ, ਅਭੇਖ, ਅਦ੍ਵੈਸ਼, ਅਰੇਖ (ਰੇਖਾਰਹਿਤ) ਅਸ਼ੇਖ (ਪਰਿ ਪੂਰਨ) ਨੂੰ ਪਛਾਣਨਾ ਚਾਹੀਦਾ ਹੈ।

ਨ ਭੂਲ ਜੰਤ੍ਰ ਤੰਤ੍ਰ ਮੰਤ੍ਰ ਭਰਮ ਭੇਖ ਠਾਨੀਐ ॥੧॥੧੦੪॥
न भूल जंत्र तंत्र मंत्र भरम भेख ठानीऐ ॥१॥१०४॥

ਭੁਲ ਕੇ ਵੀ ਯੰਤਰ, ਤੰਤਰ ਅਤੇ ਮੰਤਰ, ਭਰਮ ਅਤੇ ਭੇਖ ਨੂੰ ਧਾਰਨ ਨਹੀਂ ਕਰਨਾ ਚਾਹੀਦਾ ॥੧॥੧੦੪॥

ਕ੍ਰਿਪਾਲ ਲਾਲ ਅਕਾਲ ਅਪਾਲ ਦਇਆਲ ਕੋ ਉਚਾਰੀਐ ॥

कृपाल लाल अकाल अपाल दइआल को उचारीऐ ॥

(ਜੋ) ਕ੍ਰਿਪਾਲੂ, ਪਿਆਰਾ, ਅਕਾਲ, ਅਪਾਲ (ਪਾਲੇ ਜਾਣ ਤੋਂ ਪਰੇ) ਦਿਆਲ ਦਾ ਸਦਾ ਸਿਮਰਨ ਕਰਨਾ ਚਾਹੀਦਾ ਹੈ;

ਅਧਰਮ ਕਰਮ ਧਰਮ ਭਰਮ ਕਰਮ ਮੈ ਬਿਚਾਰੀਐ ॥

अधरम करम धरम भरम करम मै बिचारीऐ ॥

ਅਧਰਮ ਦੇ ਕਰਮਾ ਵਿਚ, ਧਰਮ ਦੇ ਭਰਮਾ ਵਿਚ ਅਤੇ ਕਰਮਾ ਵਿਚ (ਸਦਾ ਉਸ ਨੂੰ ਹੀ) ਵਿਚਾਰਨਾ ਚਾਹੀਦਾ ਹੈ;

ਅਨੰਤ ਦਾਨ ਧਿਆਨ ਗਿਆਨ ਧਿਆਨਵਾਨ ਪੇਖੀਐ ॥

अनंत दान धिआन गिआन धिआनवान पेखीऐ ॥

ਅਨੇਕ ਪ੍ਰਕਾਰ ਦੇ ਦਾਨਾ, ਗਿਆਨਾ, ਧਿਆਨਾ ਅਤੇ ਧਿਆਨਵਾਨਾ ਵਿਚ (ਉਸੇ ਨੂੰ) ਵੇਖਣਾ ਚਾਹੀਦਾ ਹੈ;

ਅਧਰਮ ਕਰਮ ਕੇ ਬਿਨਾ ਸੁ ਧਰਮ ਕਰਮ ਲੇਖੀਐ ॥੨॥੧੦੫॥

अधरम करम के बिना सु धरम करम लेखीऐ ॥२॥१०५॥

ਅਧਰਮ ਦੇ ਕਰਮ ਤੋਂ ਬਿਨਾ, ਧਰਮ ਦੇ ਕਰਮਾ ਵਿਚ (ਉਸ ਨੂੰ) ਜਾਣਨਾ ਚਾਹੀਦਾ ਹੈ ॥੨॥੧੦੫॥

ਬ੍ਰਤਾਦਿ ਦਾਨ ਸੰਜਮਾਦਿ ਤੀਰਥ ਦੇਵ ਕਰਮਣੰ ॥

ब्रतादि दान संजमादि तीरथ देव करमणं ॥

ਬ੍ਰਤ ਆਦਿ ਦਾਨ, ਸੰਯਮ ਅਤੇ ਤੀਰਥ-ਇਸ਼ਨਾਨ ਆਦਿ ਦੇਵ-ਕਰਮ,

ਹੈ ਆਦਿ ਕੁੰਜਮੇਦ ਰਾਜਸੂ ਬਿਨਾ ਨ ਭਰਮਣੰ ॥

है आदि कुँजमेद राजसू बिना न भरमणं ॥

ਅਸ਼੍ਵਮੇਧ, ਕੁੰਜਰਮੇਧ, ਰਾਜਸੂਯ (ਯੱਗ) ਬਿਲਕੁਲ ਭਰਮ ਹਨ।

ਨਿਵਲ ਆਦਿ ਕਰਮ ਭੇਖ ਅਨੇਕ ਭੇਖ ਮਾਨੀਐ ॥

निवल आदि करम भेख अनेक भेख मानीऐ ॥

ਨਿਉਲੀ ਆਦਿ ਕਰਮ ਅਤੇ ਹੋਰ ਅਨੇਕ ਭੇਖਾ ਨੂੰ (ਨਿਰਾ) ਭੇਖ ਮੰਨਣਾ ਚਾਹੀਦਾ ਹੈ।

ਅਦੇਖ ਭੇਖ ਕੇ ਬਿਨਾ ਸੁ ਕਰਮ ਭਰਮ ਜਾਨੀਐ ॥੩॥੧੦੬॥

अदेख भेख के बिना सु करम भरम जानीऐ ॥३॥१०६॥

(ਅਸਲ ਵਿਚ) ਅਦ੍ਰਿਸ਼ (ਪਰਮਾਤਮਾ) ਦੇ ਸਰੂਪ (ਭੇਖ) ਤੋਂ ਬਿਨਾ (ਹੋਰ ਸਾਰੇ) ਕਰਮ (ਕੇਵਲ) ਭਰਮ ਹੀ ਸਮਝਣੇ ਚਾਹੀਦੇ ਹਨ ॥੩॥੧੦੬॥

ਅਜਾਤ ਪਾਤ ਅਮਾਤ ਤਾਤ ਅਜਾਤ ਸਿਧ ਹੈ ਸਦਾ ॥

अजात पात अमात तात अजात सिध है सदा ॥

(ਜੋ ਪ੍ਰਭੂ) ਜਾਤਿ-ਪਾਤਿ ਤੋਂ ਬਿਨਾ, ਮਾਤਾ-ਪਿਤਾ ਤੋਂ ਰਹਿਤ ਅਤੇ ਜਨਮ ਲੈਣ ਤੋਂ ਮੁਕਤ ਸਦਾ ਸਿੱਧ ਹੈ;

ਅਸਤ੍ਰ ਮਿਤ੍ਰ ਪੁਤ੍ਰ ਪਉਤ੍ਰ ਜਤ੍ਰ ਤਤ੍ਰ ਸਰਬਦਾ ॥

असत्र मित्र पुत्र पउत्र जत्र तत्र सरबदा ॥

(ਜਿਸ ਦਾ) ਵੈਰੀ, ਮਿਤਰ, ਪੁੱਤਰ, ਪੋਤਰਾ ਕੋਈ ਨਹੀਂ ਅਤੇ (ਜੋ) ਜਿਥੇ ਕਿਥੇ ਸਦਾ ਮੌਜੂਦ ਹੈ;

ਅਖੰਡ ਮੰਡ ਚੰਡ ਉਦੰਡ ਅਖੰਡ ਖੰਡ ਭਾਖੀਐ ॥

अखंड मंड चंड उदंड अखंड खंड भाखीऐ ॥

(ਉਸ ਨੂੰ) ਅਖੰਡ, ਮੰਡ (ਹੋਂਦ ਦੇਣ ਵਾਲਾ) ਚੰਡ (ਪ੍ਰਚੰਡ ਰੂਪ ਵਾਲਾ) ਡਰ ਨਾ ਮੰਨਣ ਵਾਲਾ ਅਤੇ ਨਾ ਖੰਡੇ ਜਾ ਸਕਣ ਵਾਲਿਆਂ ਨੂੰ ਖੰਡਿਤ ਕਰਨ ਵਾਲਾ ਕਹਿਣਾ ਚਾਹੀਦਾ ਹੈ;

ਨ ਰੂਪ ਰੰਗ ਰੇਖ ਅਲੇਖ ਭੇਖ ਮੈ ਨ ਰਾਖੀਐ ॥੪॥੧੦੭॥

न रूप रंग रेख अलेख भेख मै न राखीऐ ॥४॥१०७॥

(ਜੋ) ਰੂਪ, ਰੰਗ, ਰੇਖਾ ਵਾਲਾ ਨਹੀਂ ਹੈ, (ਉਸ) ਅਲੇਖ ਨੂੰ ਕਿਸੇ ਭੇਖ ਵਿਚ ਨਹੀਂ ਰਖਣਾ ਚਾਹੀਦਾ ॥੪॥੧੦੭॥

ਅਨੰਤ ਤੀਰਥ ਆਦਿ ਆਸਨਾਦਿ ਨਾਰਦ ਆਸਨੰ ॥

अनंत तीरथ आदि आसनादि नारद आसनं ॥

ਅਨੇਕ ਤੀਰਥਾ ਆਦਿ (ਦਾ ਇਸ਼ਨਾਨ ਕਰਨਾ) ਆਸਣ ਅਤੇ ਨਾਰਦ (ਦੇ ਪੰਚਰਾਤ੍ਰ ਅਨੁਸਾਰ) ਆਸਣ ਆਦਿ (ਕਰਨੇ)

ਬੈਰਾਗ ਅਉ ਸੰਨਿਆਸ ਅਉ ਅਨਾਦਿ ਜੋਗ ਪ੍ਰਾਸਨੰ ॥

बैराग अउ संनिआस अउ अनादि जोग प्रासनं ॥

ਬੈਰਾਗ, ਸੰਨਿਆਸ ਅਤੇ ਅਨੇਕ ਯੋਗ (ਧਾਰਨੇ ਅਤੇ) ਪਦਾਰਥਾ ਦਾ ਭੋਗ ਕਰਨਾ,

ਅਨਾਦਿ ਤੀਰਥ ਸੰਜਮਾਦਿ ਬਰਤ ਨੇਮ ਪੇਖੀਐ ॥

अनादि तीरथ संजमादि बरत नेम पेखीऐ ॥

ਅਨੰਤ ਤੀਰਥਾ (ਉਤੇ ਜਾਣਾ) ਅਤੇ ਬ੍ਰਤ ਨੇਮ ਆਦਿ ਸੰਜਮ ਕਰਨੇ ਵੇਖੇ ਜਾਦੇ ਹਨ

ਅਨਾਦਿ ਅਗਾਧਿ ਕੇ ਬਿਨਾ ਸਮਸਤ ਭਰਮ ਲੇਖੀਐ ॥੫॥੧੦੮॥

अनादि अगाधि के बिना समसत भरम लेखीऐ ॥५॥१०८॥

(ਪਰ ਉਸ) ਅਨਾਦਿ, ਅਗਾਧ (ਪਰਮਾਤਮਾ) ਤੋਂ ਬਿਨਾ ਹੋਰ ਸਾਰੇ ਸਾਧਨ ਭਰਮ ਮਾਤਰ ਹੀ ਸਮਝਣੇ ਚਾਹੀਦੇ ਹਨ ॥੫॥੧੦੮॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਦਇਆਦਿ ਆਦਿ ਧਰਮੰ ॥

दइआदि आदि धरमं ॥

ਦਇਆ ਆਦਿ ਧਰਮ,

ਸੰਨਿਆਸ ਆਦਿ ਕਰਮੰ ॥

संनिआस आदि करमं ॥

ਸੰਨਿਆਸ ਆਦਿ ਕਰਮ,

ਗਜਾਦਿ ਆਦਿ ਦਾਨੰ ॥

गजादि आदि दानं ॥

ਹਾਥੀ ਆਦਿ ਦਾ ਦਾਨ,

ਹਯਾਦਿ ਆਦਿ ਥਾਨੰ ॥੧॥੧੦੯॥

हयादि आदि थानं ॥१॥१०९॥

ਘੋੜੇ ਆਦਿ ਦਾ ਯੱਗ ('ਥਾਨੰ') (ਪ੍ਰਭੂ ਦੀ ਪ੍ਰਾਪਤੀ ਲਈ ਕੀਤਾ ਜਾਦਾ ਹੈ) ॥੧॥੧੦੯॥

ਸੁਵਰਨ ਆਦਿ ਦਾਨੰ ॥

सुवरन आदि दानं ॥

ਸੋਨੇ ਦਾ ਦਾਨ ਦੇਣਾ,

ਸਮੁੰਦ੍ਰ ਆਦਿ ਇਸਨਾਨੰ ॥

समुँद्र आदि इसनानं ॥

ਸਮੁੰਦਰ ਆਦਿ ਦਾ ਇਸ਼ਨਾਨ ਕਰਨਾ,

ਬਿਸੁਵਾਦਿ ਆਦਿ ਭਰਮੰ ॥

बिसुवादि आदि भरमं ॥

ਰਾਮੇਸ਼ਵਰ ਆਦਿ (ਪਰਮ ਧਾਮਾ) ਉਤੇ ਫਿਰਨਾ,

ਬਿਰਕਤਾਦਿ ਆਦਿ ਕਰਮੰ ॥੨॥੧੧੦॥

बिरकतादि आदि करमं ॥२॥११०॥

ਬਿਰਕਤ ਆਦਿ ਕਰਮ ਕਰਨੇ (ਪਰਮਾਤਮਾ ਦੀ ਪ੍ਰਾਪਤ ਲਈ ਕੀਤੇ ਜਾਦੇ ਹਨ) ॥੨॥੧੧੦॥

ਨਿਵਲ ਆਦਿ ਕਰਣੰ ॥

निवल आदि करणं ॥

ਨਿਉਲੀ ਆਦਿ (ਕਰਮ) ਕਰਨੇ,

ਸੁ ਨੀਲ ਆਦਿ ਬਰਣੰ ॥

सु नील आदि बरणं ॥

ਨੀਲੇ ਰੰਗ ਦੇ (ਬਸਤ੍ਰ ਧਾਰਨ ਕਰਨੇ)

ਅਨੀਲ ਆਦਿ ਧਿਆਨੰ ॥

अनील आदि धिआनं ॥

ਅਨੀਲ (ਰੰਗ ਰਹਿਤ ਪ੍ਰਭੂ) ਆਦਿ ਵਿਚ ਧਿਆਨ ਲਗਾਣਾ,

ਜਪਤ ਤਤ ਪ੍ਰਧਾਨੰ ॥੩॥੧੧੧॥

जपत तत प्रधानं ॥३॥१११॥

(ਇਨ੍ਹਾ ਸਭ ਵਿਚੋਂ) ਪ੍ਰਧਾਨ ਕਰਮ ਉਸ ਦਾ (ਨਾਮ) ਜਪਣਾ ਹੈ ॥੩॥੧੧੧॥

ਅਮਿਤਕਾਦਿ ਭਗਤੰ ॥

अमितकादि भगतं ॥

ਆਦਿ ਤੋਂ ਅਮਿਤ (ਅਸੀਮ) (ਉਸ ਦੀ) ਭਗਤੀ ਹੈ,

ਅਵਿਕਤਾਦਿ ਬ੍ਰਕਤੰ ॥

अविकतादि ब्रकतं ॥

ਵਿਕਾਰ (ਅਵਿਕਤਅਵਿਕ੍ਰਤ) ਅਤੇ ਮੋਹ (ਬ੍ਰਕਤੰ) ਤੋਂ ਪਰੇ ਹੈ,

ਪ੍ਰਛਸਤੁਵਾ ਪ੍ਰਜਾਪੰ ॥

प्रछसतुवा प्रजापं ॥

ਜਿਗਿਆਸਾ (ਪ੍ਰਛ) ਤੋਂ ਤੂੰ ਪ੍ਰਾਪਤ (ਪ੍ਰਜਾਪੰ) ਹੁੰਦਾ ਹੈਂ,

ਪ੍ਰਭਗਤਾ ਅਥਾਪੰ ॥੪॥੧੧੨॥

प्रभगता अथापं ॥४॥११२॥

ਤੂੰ ਸਭ ਦਾ ਭੋਗ ਕਰਨ ਵਾਲਾ ਅਤੇ ਕਿਸੇ ਦੁਆਰਾ ਨਾ ਥਾਪਿਆ ਜਾ ਸਕਣ ਵਾਲਾ ਹੈ ॥੪॥੧੧੨॥

ਸੁ ਭਗਤਾਦਿ ਕਰਣੰ ॥

सु भगतादि करणं ॥

ਭਗਤਾ ਆਦਿ ਦੇ ਕੰਮਾ ਨੂੰ ਕਰਨ ਵਾਲਾ ਹੈਂ,

ਅਜਗਤੁਆ ਪ੍ਰਹਰਣੰ ॥

अजगतुआ प्रहरणं ॥

ਨਾ ਜੁੜਨ ਵਾਲਿਆਂ ਦਾ ਤੂੰ ਨਾਸ਼ ਕਰਨ ਵਾਲਾ ਹੈਂ,

ਬਿਰਕਤੁਆ ਪ੍ਰਕਾਸੰ ॥

बिरकतुआ प्रकासं ॥

ਵਿਰਕਤ (ਨਿਰਲੇਪ) ਵਿਅਕਤੀਆਂ ਨੂੰ ਤੂੰ (ਆਪਣੇ ਤੇਜ) ਨਾਲ ਪ੍ਰਕਾਸ਼ਿਤ ਕਰਨ ਵਾਲਾ ਹੈਂ,

ਅਵਿਗਤੁਆ ਪ੍ਰਣਾਸੰ ॥੫॥੧੧੩॥

अविगतुआ प्रणासं ॥५॥११३॥

ਪਤਿਤਾ ਨੂੰ ਤੂੰ ਨਸ਼ਟ ਕਰਨ ਵਾਲਾ ਹੈਂ ॥੫॥੧੧੩॥

ਸਮਸਤੁਆ ਪ੍ਰਧਾਨੰ ॥

समसतुआ प्रधानं ॥

ਸਭ ਵਿਚ ਤੂੰ ਪ੍ਰਧਾਨ ਹੈਂ,

ਧੁਜਸਤੁਆ ਧਰਾਨੰ ॥

धुजसतुआ धरानं ॥

ਧੁਜਾਵਾ ਦਾ ਤੂੰ ਧੁੱਰਾ ਹੈਂ,

ਅਵਿਕਤੁਆ ਅਭੰਗੰ ॥

अविकतुआ अभंगं ॥

ਤੂੰ ਵਿਕਾਰ ਅਤੇ ਨਾਸ਼ ਨੂੰ ਪ੍ਰਾਪਤ ਨਹੀਂ ਹੁੰਦਾ,

ਇਕਸਤੁਆ ਅਨੰਗੰ ॥੬॥੧੧੪॥

इकसतुआ अनंगं ॥६॥११४॥

ਬਿਨਾ ਅੰਗਾ ਦੇ ਇਕ ਤੂੰ ਹੀ ਹੈਂ ॥੬॥੧੧੪॥

ਉਅਸਤੁਆ ਅਕਾਰੰ ॥

उअसतुआ अकारं ॥

ਓਅੰਕਾਰ ਹੀ ਤੇਰਾ ਆਕਾਰ ਹੈ,

ਕ੍ਰਿਪਸਤੁਆ ਕ੍ਰਿਪਾਰੰ ॥

कृपसतुआ कृपारं ॥

ਹੇ ਕ੍ਰਿਪਾਲੂ! ਤੇਰੀ ਕ੍ਰਿਪਾ ਹੈ।

ਖਿਤਸਤੁਆ ਅਖੰਡੰ ॥

खितसतुआ अखंडं ॥

ਪ੍ਰਿਥਵੀ ਦੀ ਸ਼ਕਤੀ ('ਖਿਤਸ') ਰੂਪ ਵਿਚ ਤੂੰ ਵਿਆਪ ਰਿਹਾ ਹੈਂ,

ਗਤਸਤੁਆ ਅਗੰਡੰ ॥੭॥੧੧੫॥

गतसतुआ अगंडं ॥७॥११५॥

ਅੰਗਾ ਤੋਂ ਬਿਨਾ ਤੂੰ ਗਤਿਮਾਨ ਹੈਂ ॥੭॥੧੧੫॥

ਘਰਸਤੁਆ ਘਰਾਨੰ ॥

घरसतुआ घरानं ॥

ਘਰਾਨਿਆਂ ਦਾ ਤੂੰ ਘਰ ਹੈਂ,

ਙ੍ਰਿਅਸਤੁਆ ਙ੍ਰਿਹਾਲੰ ॥

ङ्रअसतुआ ङ्रहालं ॥

ਗ੍ਰਿਹਸਥੀਆਂ ਵਿਚ ਤੂੰ ਗ੍ਰਿਹਸਥੀ ਹੈਂ,

ਚਿਤਸਤੁਆ ਅਤਾਪੰ ॥

चितसतुआ अतापं ॥

ਚੇਤਨ ਸਰੂਪ ਹੋ ਕੇ ਤੂੰ ਦੁਖਾ ਤੋਂ ਰਹਿਤ ਹੈਂ,

ਛਿਤਸਤੁਆ ਅਛਾਪੰ ॥੮॥੧੧੬॥

छितसतुआ अछापं ॥८॥११६॥

ਧਰਤੀ (ਛਿਤ) ਉਤੇ ਤੂੰ ਹੀ ਪ੍ਰਗਟ ਹੈਂ ॥੮॥੧੧੬॥

ਜਿਤਸਤੁਆ ਅਜਾਪੰ ॥

जितसतुआ अजापं ॥

ਤੂੰ ਜਿਤ ਰੂਪ ਅਤੇ ਜਾਪਾ ਤੋਂ ਪਰੇ ਹੈਂ,

ਝਿਕਸਤੁਆ ਅਝਾਪੰ ॥

झिकसतुआ अझापं ॥

ਤੂੰ ਕਿਸੇ ਦੀ ਰੁਕਾਵਟ ਤੋਂ ਨਹੀਂ ਡਰਦਾ,

ਇਕਸਤੁਆ ਅਨੇਕੰ ॥

इकसतुआ अनेकं ॥

ਅਨੇਕਾ ਵਿਚ ਤੂੰ ਇਕ ਹੈਂ,

ਟੁਟਸਤੁਆ ਅਟੇਟੰ ॥੯॥੧੧੭॥

टुटसतुआ अटेटं ॥९॥११७॥

ਤੂੰ ਤੋੜਨ ਵਾਲਾ ਹੈ ਪਰ (ਆਪ) ਅਟੁੱਟ ਹੈਂ ॥੯॥੧੧੭॥

ਠਟਸਤੁਆ ਅਠਾਟੰ ॥

ठटसतुआ अठाटं ॥

ਤੂੰ ਠਾਠਾ ਵਾਲਾ ਅਤੇ ਠਾਠ-ਰਹਿਤ ਹੈਂ,

ਡਟਸਤੁਆ ਅਡਾਟੰ ॥

डटसतुआ अडाटं ॥

ਤੂੰ ਡਾਟਣ ਵਾਲਾ ਅਤੇ (ਆਪ) ਡਾਟਣ ਤੋਂ ਪਰੇ ਹੈਂ,

ਢਟਸਤੁਆ ਅਢਾਪੰ ॥

ढटसतुआ अढापं ॥

ਤੂੰ ਢਾਹੁਣ ਵਾਲਾ ਅਤੇ ਨਾ ਢਾਹੇ ਜਾ ਸਕਣ ਵਾਲਾ ਹੈਂ,

ਣਕਸਤੁਆ ਅਣਾਪੰ ॥੧੦॥੧੧੮॥

णकसतुआ अणापं ॥१०॥११८॥

ਤੂੰ ਨਾਪਣ ਵਾਲਾ ਅਤੇ ਨਾਪ-ਰਹਿਤ ਹੈਂ ॥੧੦॥੧੧੮॥

ਤਪਸਤੁਆ ਅਤਾਪੰ ॥

तपसतुआ अतापं ॥

ਤੂੰ ਤਪ-ਤੇਜ ਵਾਲਾ ਹੈਂ (ਪਰ ਆਪ) ਅਤਾਪ ਹੈ,

ਥਪਸਤੁਆ ਅਥਾਪੰ ॥

थपसतुआ अथापं ॥

ਤੂੰ ਥਾਪਣਾ ਵਾਲਾ (ਅਤੇ ਆਪ) ਕਿਸੇ ਦੁਆਰਾ ਨਾ ਥਾਪੇ ਜਾਣ ਵਾਲਾ ਹੈਂ,

ਦਲਸਤੁਆਦਿ ਦੋਖੰ ॥

दलसतुआदि दोखं ॥

ਆਦਿ ਤੋਂ ਹੀ ਤੂੰ ਦੁਖਾ ਨੂੰ ਦਲਣ ਵਾਲਾ ਹੈਂ,

ਨਹਿਸਤੁਆ ਅਨੋਖੰ ॥੧੧॥੧੧੯॥

नहिसतुआ अनोखं ॥११॥११९॥

ਤੇਰੇ ਵਰਗਾ ਕੋਈ ਅਨੋਖਾ ਨਹੀਂ ਹੈ ॥੧੧॥੧੧੯॥

ਅਪਕਤੁਆ ਅਪਾਨੰ ॥

अपकतुआ अपानं ॥

ਤੂੰ ਪਕਣ ਅਤੇ ਪੀਣ ਤੋਂ ਮੁਕਤ ਹੈਂ,

ਫਲਕਤੁਆ ਫਲਾਨੰ ॥

फलकतुआ फलानं ॥

ਫਲਾ ਵਿਚ ਤੂੰ ਫਲ-ਰੂਪ ਹੈਂ,

ਬਦਕਤੁਆ ਬਿਸੇਖੰ ॥

बदकतुआ बिसेखं ॥

ਬਦੀ ਕਰਨ ਵਾਲਿਆਂ ਵਿਚ ਤੂੰ ਵਿਸ਼ੇਸ਼ ਰੂਪ ਵਿਚ ਮੌਜੂਦ ਹੈਂ,

ਭਜਸਤੁਆ ਅਭੇਖੰ ॥੧੨॥੧੨੦॥

भजसतुआ अभेखं ॥१२॥१२०॥

ਭਜਨ ਕਰਨ ਵਾਲਿਆਂ ਵਿਚ ਤੂੰ ਭੇਖਰਹਿਤ ਹੈਂ ॥੧੨॥੧੨੦॥

ਮਤਸਤੁਆ ਫਲਾਨੰ ॥

मतसतुआ फलानं ॥

ਫਲਾ ਵਿਚ ਮਸਤੀ ਭਰਨ ਵਾਲਾ ਤੂੰ ਹੀ ਹੈਂ,

ਹਰਿਕਤੁਆ ਹਿਰਦਾਨੰ ॥

हरिकतुआ हिरदानं ॥

ਹਿਰਦਿਆਂ ਵਿਚ ਤੂੰ ਉਤਸਾਹਿਤ ਕਰਨ ਵਾਲਾ ਹੈਂ,

ਅੜਕਤੁਆ ਅੜੰਗੰ ॥

अड़कतुआ अड़ंगं ॥

ਅੜਿਕਿਆਂ ਵਿਚ ਤੂੰ ਅੜਨ ਵਾਲਾ ਹੈਂ,

ਤ੍ਰਿਕਸਤੁਆ ਤ੍ਰਿਭੰਗੰ ॥੧੩॥੧੨੧॥

तृकसतुआ तृभंगं ॥१३॥१२१॥

ਤਿੰਨ (ਲੋਕ) ਵੀ ਤੂੰ ਹੈ ਅਤੇ ਤਿੰਨਾ ਨੂੰ ਭੰਨਣ ਵਾਲਾ ਵੀ ਤੂੰ ਹੈਂ ॥੧੩॥੧੨੧॥

ਰੰਗਸਤੁਆ ਅਰੰਗੰ ॥

रंगसतुआ अरंगं ॥

ਤੂੰ ਰੰਗ ਸਹਿਤ ਅਤੇ ਰੰਗ-ਰਹਿਤ ਹੈਂ,

ਲਵਸਤੁਆ ਅਲੰਗੰ ॥

लवसतुआ अलंगं ॥

ਤੂੰ ਹੀ ਲਿਪਤ ਹੋਣ ਵਾਲਾ ਅਤੇ ਨਿਰਲੇਪ ਵੀ ਹੈਂ,

ਯਕਸਤੁਆ ਯਕਾਪੰ ॥

यकसतुआ यकापं ॥

ਤੂੰ ਇਕੋ ਇਕ ਹੈਂ, ਇਕੋ ਵਰਗਾ ਹੈਂ,

ਇਕਸਤੁਆ ਇਕਾਪੰ ॥੧੪॥੧੨੨॥

इकसतुआ इक्रापं ॥१४॥१२२॥

ਤੂੰ ਆਪ ਹੀ ਹੈਂ ਅਤੇ ਕੇਵਲ ਇਕ ਹੈਂ ॥੧੪॥੧੨੨॥

ਵਦਿਸਤੁਆ ਵਰਦਾਨੰ ॥

वदिसतुआ वरदानं ॥

ਤੂੰ ਕਥਨ ਕੀਤਾ ਜਾਦਾ ਹੈ ਅਤੇ ਵਰ ਦੇਣ ਵਾਲਾ ਹੈਂ,

ਯਕਸਤੁਆ ਇਕਾਨੰ ॥

यकसतुआ इकानं ॥

ਤੂੰ ਕੇਵਲ ਇਕੋ ਇਕ ਹੈ,

ਲਵਸਤੁਆ ਅਲੇਖੰ ॥

लवसतुआ अलेखं ॥

ਤੂੰ ਲਿਪਤ ਹੋਣ ਵਾਲਾ ਅਤੇ ਲੇਖੇ ਤੋਂ ਪਰੇ ਹੈਂ,

ਰਰਿਸਤੁਆ ਅਰੇਖੰ ॥੧੫॥੧੨੩॥

ररिसतुआ अरेखं ॥१५॥१२३॥

ਤੂੰ ਰੇਖਾ ਤੋਂ ਬਿਨਾ ਕਥਨ ਕੀਤਾ ਜਾ ਰਿਹਾ ਹੈਂ ॥੧੫॥੧੨੩॥

ਤ੍ਰਿਅਸਤੁਆ ਤ੍ਰਿਭੰਗੇ ॥

तृअसतुआ तृभंगे ॥

ਤਿੰਨਾ ਲੋਕਾ ਵਿਚ ਤੂੰ ਹੈ ਅਤੇ (ਉਨ੍ਹਾ ਨੂੰ) ਭੰਨਣ ਵਾਲਾ ਵੀ ਤੂੰ ਹੈਂ,

ਹਰਿਸਤੁਆ ਹਰੰਗੇ ॥

हरिसतुआ हरंगे ॥

ਹਰ ਇਕ ਵਿਚ ਤੂੰ ਹਰ ਰੰਗ ਵਿਚ ਵਿਆਪਤ ਹੈਂ,

ਮਹਿਸਤੁਆ ਮਹੇਸੰ ॥

महिसतुआ महेसं ॥

ਤੂੰ ਮਹੇਸ਼ਾ ਵਿਚ ਮਹੇਸ਼ ਹੈ

ਭਜਸਤੁਆ ਅਭੇਸੰ ॥੧੬॥੧੨੪॥

भजसतुआ अभेसं ॥१६॥१२४॥

ਅਤੇ ਭਜਣ ਯੋਗ (ਕੇਵਲ) ਤੂੰ ਅਭੇਸ ਹੀ ਹੈਂ ॥੧੬॥੧੨੪॥

ਬਰਸਤੁਆ ਬਰਾਨੰ ॥

बरसतुआ बरानं ॥

ਤੂੰ ਸਭ ਤੋਂ ਸ੍ਰੇਸ਼ਠ ਦਸਿਆ ਗਿਆ ਹੈਂ,

ਪਲਸਤੁਆ ਫਲਾਨੰ ॥

पलसतुआ फलानं ॥

ਤੂੰ ਪਲ ਭਰ ਵਿਚ ਫਲ ਦੇਣ ਵਾਲਾ ਹੈਂ,

ਨਰਸਤੁਆ ਨਰੇਸੰ ॥

नरसतुआ नरेसं ॥

ਨਰਾ ਵਿਚ ਤੂੰ ਸ੍ਰੇਸ਼ਠ ਨਰ ਹੈਂ,

ਦਲਸਤੁਸਾ ਦਲੇਸੰ ॥੧੭॥੧੨੫॥

दलसतुसा दलेसं ॥१७॥१२५॥

ਤੂੰ ਦਲਾ ਦੇ ਸੁਆਮੀਆਂ ਨੂੰ ਦਲਣ ਵਾਲਾ ਹੈਂ ॥੧੭॥੧੨੫॥

ਪਾਧੜੀ ਛੰਦ ॥ ਤ੍ਵਪ੍ਰਸਾਦਿ ॥

पाधड़ी छंद ॥ त्वप्रसादि ॥

ਪਾਧੜੀ ਛੰਦ: ਤੇਰੀ ਕ੍ਰਿਪਾ ਨਾਲ:

ਦਿਨ ਅਜਬ ਏਕ ਆਤਮਾ ਰਾਮ ॥

दिन अजब एक आतमा राम ॥

ਇਕ ਦਿਨ ਜੀਵਾਤਮਾ ਨੇ ਪਰਮਾਤਮਾ ਤੋਂ ਅਣੋਖਾ ਜਿਹਾ (ਪ੍ਰਸ਼ਨ) ਪੁਛਿਆ

ਅਨਭਉ ਸਰੂਪ ਅਨਹਦ ਅਕਾਮ ॥

अनभउ सरूप अनहद अकाम ॥

ਕਿ ਹੇ ਅਨੁਭਵ ਦੁਆਰਾ ਜਾਣੇ ਜਾਣ ਵਾਲੇ, ਅਨਹਦ ਸਰੂਪ, ਕਾਮਨਾ-ਰਹਿਤ,

ਅਨਛਿਜ ਤੇਜ ਆਜਾਨ ਬਾਹੁ ॥

अनछिज तेज आजान बाहु ॥

ਅਣਛਿਜ ਤੇਜ ਵਾਲੇ, ਲੰਬੀਆਂ ਭੁਜਾਵਾ ਵਾਲੇ,

ਰਾਜਾਨ ਰਾਜ ਸਾਹਾਨ ਸਾਹੁ ॥੧॥੧੨੬॥

राजान राज साहान साहु ॥१॥१२६॥

ਰਾਜਿਆਂ ਦੇ ਰਾਜੇ ਅਤੇ ਸ਼ਾਹਾ ਦੇ ਸ਼ਾਹ! ॥੧॥੧੨੬॥

ਉਚਰਿਓ ਆਤਮਾ ਪਰਮਾਤਮਾ ਸੰਗ ॥

उचरिओ आतमा परमातमा संग ॥

ਆਤਮਾ ਨੇ ਪਰਮਾਤਮਾ ਤੋਂ ਪੁਛਿਆ

ਉਤਭੁਜ ਸਰੂਪ ਅਬਿਗਤ ਅਭੰਗ ॥

उतभुज सरूप अबिगत अभंग ॥

ਨਾਸ਼ ਤੋਂ ਬਿਨਾ ਹੈ ਗਤਿ ਤੋਂ ਰਹਿਤ

ਇਹ ਕਉਨ ਆਹਿ ਆਤਮਾ ਸਰੂਪ ॥

इह कउन आहि आतमा सरूप ॥

ਇਹ ਆਤਮਾ ਦਾ ਕੀ ਸਰੂਪ ਹੈ

ਜਿਹ ਅਮਿਤ ਤੇਜਿ ਅਤਿਭੁਤਿ ਬਿਭੂਤਿ ॥੨॥੧੨੭॥

जिह अमित तेजि अतिभुति बिभूति ॥२॥१२७॥

ਜਿਸ ਦਾ ਅਸੀਮ ਤੇਜ ਅਤੇ ਅਨੋਖੀ ਵਿਭੂਤੀ ਹੈ ॥੨॥੧੨੭॥

ਪਰਾਤਮਾ ਬਾਚ ॥

परातमा बाच ॥

ਪਰਾਤਮਾ ਨੇ ਕਿਹਾ

ਯਹਿ ਬ੍ਰਹਮ ਆਹਿ ਆਤਮਾ ਰਾਮ ॥

यहि ब्रहम आहि आतमा राम ॥

ਹੇ ਜੀਵਾਤਮਾ! ਇਹ ਬ੍ਰਹਮ ਹੈ ਜਿਸ ਦਾ ਅਸੀਮ ਤੇਜ ਹੈ,

ਜਿਹ ਅਮਿਤ ਤੇਜਿ ਅਬਿਗਤ ਅਕਾਮ ॥

जिह अमित तेजि अबिगत अकाम ॥

ਜੋ ਗਤਿ ਅਤੇ ਕਾਮਨਾ ਤੋਂ ਰਹਿਤ ਹੈ

ਜਿਹ ਭੇਦ ਭਰਮ ਨਹੀ ਕਰਮ ਕਾਲ ॥

जिह भेद भरम नही करम काल ॥

ਅਤੇ ਜਿਸ ਵਿਚ ਭੇਦ, ਭਰਮ, ਕਰਮ ਅਤੇ ਕਾਲ ਦਾ ਕੋਈ ਦਖ਼ਲ ਨਹੀਂ

ਜਿਹ ਸਤ੍ਰ ਮਿਤ੍ਰ ਸਰਬਾ ਦਿਆਲ ॥੩॥੧੨੮॥

जिह सत्र मित्र सरबा दिआल ॥३॥१२८॥

ਅਤੇ ਜੋ ਵੈਰੀ ਅਤੇ ਮਿਤਰ ਸਭਨਾ ਪ੍ਰਤਿ ਦਿਆਲ ਹੈ ॥੩॥੧੨੮॥

ਡੋਬਿਯੋ ਨ ਡੁਬੈ ਸੋਖਿਯੋ ਨ ਜਾਇ ॥

डोबियो न डुबै सोखियो न जाइ ॥

ਜੋ ਡੁਬਾਇਆਂ ਡੁਬਦਾ ਨਹੀਂ, ਸੁਕਾਇਆ ਸੁਕਦਾ ਨਹੀਂ,

ਕਟਿਯੋ ਨ ਕਟੈ ਨ ਬਾਰਿਯੋ ਬਰਾਇ ॥

कटियो न कटै न बारियो बराइ ॥

ਕਟਿਆਂ ਕਟਿਆ ਨਹੀਂ ਜਾਦਾ, (ਅੱਗ ਨਾਲ) ਸਾੜਿਆਂ ਸੜਦਾ ਨਹੀਂ,

ਛਿਜੈ ਨ ਨੈਕ ਸਤ ਸਸਤ੍ਰ ਪਾਤ ॥

छिजै न नैक सत ससत्र पात ॥

ਸੈਂਕੜੇ ਸ਼ਸਤ੍ਰਾ ਦੇ ਪ੍ਰਹਾਰ ਨਾਲ ਛਿਝਦਾ ਨਹੀਂ,

ਜਿਹ ਸਤ੍ਰ ਮਿਤ੍ਰ ਨਹੀ ਜਾਤ ਪਾਤ ॥੪॥੧੨੯॥

जिह सत्र मित्र नही जात पात ॥४॥१२९॥

ਜਿਸ ਦਾ ਕੋਈ ਵੈਰੀ ਅਤੇ ਮਿਤਰ ਅਤੇ ਜਾਤ-ਭਾਈਚਾਰਾ ਨਹੀਂ ਹੈ ॥੪॥੧੨੯॥

ਸਤ੍ਰ ਸਹੰਸ ਸਤਿ ਸਤਿ ਪ੍ਰਘਾਇ ॥

सत्र सहंस सति सति प्रघाइ ॥

(ਚਾਹੇ) ਲੱਖਾ ਵੈਰੀ (ਮਿਲ ਕੇ ਉਸ ਉਤੇ) ਸੈਂਕੜੇ ਪ੍ਰਹਾਰ ਕਰਨ,

ਛਿਜੈ ਨ ਨੈਕ ਖੰਡਿਓ ਨ ਜਾਇ ॥

छिजै न नैक खंडिओ न जाइ ॥

(ਉਹ) ਨਾ ਛਿਜਦਾ ਹੈ ਅਤੇ ਨਾ ਜ਼ਰਾ ਜਿਨ੍ਹਾ ਟੁੱਟਦਾ ਹੈ,

ਨਹੀ ਜਰੈ ਨੈਕ ਪਾਵਕ ਮੰਝਾਰ ॥

नही जरै नैक पावक मंझार ॥

(ਜੋ) ਅੱਗ ਵਿਚ ਰਤਾ ਜਿੰਨਾ ਵੀ ਸੜਦਾ ਨਹੀਂ,

ਬੋਰੈ ਨ ਸਿੰਧ ਸੋਖੈ ਨ ਬ੍ਯਾਰ ॥੫॥੧੩੦॥

बोरै न सिंध सोखै न ब्रयार ॥५॥१३०॥

(ਜਿਸ ਨੂੰ) ਸਮੁੰਦਰ ਡੁਬਾ ਨਹੀਂ ਸਕਦਾ ਅਤੇ ਵਾਯੂ ਸੁਕਾ ਨਹੀਂ ਸਕਦੀ ॥੫॥੧੩੦॥

ਇਕ ਕਰਯੋ ਪ੍ਰਸਨ ਆਤਮਾ ਦੇਵ ॥

इक कर्यो प्रसन आतमा देव ॥

ਆਤਮਾ ਨੇ ਫਿਰ ਇਕ ਪ੍ਰਸ਼ਨ ਕੀਤਾ,

ਅਨਭੰਗ ਰੂਪ ਅਨਿਭਉ ਅਭੇਵ ॥

अनभंग रूप अनिभउ अभेव ॥

ਹੇ ਨਾਸ਼ ਤੋਂ ਰਹਿਤ, ਡਰ ਤੋ ਬਿਨਾ ਅਤੇ ਭੇਦ-ਭਾਵ ਤੋਂ ਮੁਕਤ ਰੂਪ ਵਾਲੇ!

ਯਹਿ ਚਤੁਰ ਵਰਗ ਸੰਸਾਰ ਦਾਨ ॥

यहि चतुर वरग संसार दान ॥

ਸੰਸਾਰ ਵਿਚ ਦਾਨ ਦੇ ਚਾਰ ਵਰਗ ਕਹੇ ਜਾਦੇ ਹਨ।

ਕਿਹੁ ਚਤੁਰ ਵਰਗ ਕਿਜੈ ਵਖਿਆਨ ॥੬॥੧੩੧॥

किहु चतुर वरग किजै वखिआन ॥६॥१३१॥

ਕ੍ਰਿਪਾ ਕਰ ਕੇ (ਇਨ੍ਹਾ) ਚਾਰ ਵਰਗਾ ਦੀ ਵਿਆਖਿਆ ਕਰੋ ॥੬॥੧੩੧॥

ਇਕ ਰਾਜੁ ਧਰਮ ਇਕ ਦਾਨ ਧਰਮ ॥

इक राजु धरम इक दान धरम ॥

(ਉੱਤਰ ਵਿਚ ਪਰਮਾਤਮਾ ਨੇ ਕਿਹਾ) ਇਕ ਰਾਜ-ਧਰਮ (ਰਾਜਨੀਤੀ) ਹੈ, ਇਕ ਦਾਨ-ਧਰਮ (ਧਰਮ-ਨੀਤੀ) ਹੈ,

ਇਕ ਭੋਗ ਧਰਮ ਇਕ ਮੋਛ ਕਰਮ ॥

इक भोग धरम इक मोछ करम ॥

ਇਕ ਭੋਗ-ਧਰਮ (ਗ੍ਰਿਹਸਥ-ਨੀਤੀ) ਹੈ ਅਤੇ ਇਕ ਮੋਖਕਰਮ (ਸੰਨਿਆਸ-ਨੀਤੀ)।

ਇਕ ਚਤੁਰ ਵਰਗ ਸਭ ਜਗ ਭਣੰਤ ॥

इक चतुर वरग सभ जग भणंत ॥

ਇਹੀ ਚਾਰ ਵਰਗ ਸੰਸਾਰ ਵਿਚ ਕਹੇ ਜਾਦੇ ਹਨ।

ਸੇ ਆਤਮਾਹ ਪਰਾਤਮਾ ਪੁਛੰਤ ॥੭॥੧੩੨॥

से आतमाह परातमा पुछंत ॥७॥१३२॥

(ਫਿਰ) ਆਤਮਾ ਨੇ ਪਰਮਾਤਮਾ ਨੂੰ ਪੁਛਿਆ ॥੭॥੧੩੨॥

ਇਕ ਰਾਜ ਧਰਮ ਇਕ ਧਰਮ ਦਾਨ ॥

ਇਕ ਰਾਜ ਧਰਮ ਇਕ ਧਰਮ ਦਾਨ ॥

ਇਕ ਰਾਜ-ਧਰਮ, ਇਕ ਦਾਨ-ਧਰਮ,

ਇਕ ਭੋਗ ਧਰਮ ਇਕ ਮੋਛਵਾਨ ॥

इक भोग धरम इक मोछवान ॥

ਇਕ ਭੋਗ-ਧਰਮ ਅਤੇ ਇਕ ਮੋਖ-ਕਰਮ ਹੈ,

ਤੁਮ ਕਹੋ ਚਤ੍ਰ ਚਤ੍ਰੈ ਬਿਚਾਰ ॥

तुम कहो चत्र चत्रै बिचार ॥

ਇਨ੍ਹਾ ਚੌਹਾ ਬਾਰੇ ਤੁਸੀਂ ਵਿਚਾਰ-ਪੂਵਕ ਸਮਝਾਓ।

ਜੇ ਤ੍ਰਿਕਾਲ ਭਏ ਜੁਗ ਅਪਾਰ ॥੮॥੧੩੩॥

जे तृकाल भए जुग अपार ॥८॥१३३॥

(ਇਹ ਵੀ ਦਸੋ ਕਿ) ਤਿੰਨਾ ਕਾਲਾ ਅਤੇ ਅਪਾਰ ਯੁਗਾ ਵਿਚ (ਇਨ੍ਹਾ ਦੀ ਪਾਲਨਾ ਕਰਨ ਵਾਲੇ ਕੌਣ ਕੌਣ) ਹੋਏ ਹਨ? ॥੮॥੧੩੩॥

ਬਰਨੰਨ ਕਰੋ ਤੁਮ ਪ੍ਰਿਥਮ ਦਾਨ ॥

बरनंन करो तुम पृथम दान ॥

ਪਹਿਲਾ ਤੁਸੀਂ ਦਾਨ-ਧਰਮ ਦਾ ਵਰਣਨ ਕਰੋ,

ਜਿਮ ਦਾਨ ਧਰਮ ਕਿੰਨੇ ਨ੍ਰਿਪਾਨ ॥

जिम दान धरम किंने नृपान ॥

ਜਿਵੇਂ ਰਾਜਿਆਂ ਨੇ ਦਾਨ-ਧਰਮ ਦੀ ਪਾਲਨਾ ਕੀਤੀ।

ਸਤਿਜੁਗ ਕਰਮ ਸੁਰ ਦਾਨ ਦੰਤ ॥

सतिजुग करम सुर दान दंत ॥

ਸਤਿਯੁਗ ਵਿਚ ਦੇਵਤਿਆਂ ਵਰਗੇ ਕਰਮ ਕਰ ਕੇ ਦਾਨ ਦਿੱਤਾ

ਭੂਮਾਦਿ ਦਾਨ ਕੀਨੇ ਅਕੰਥ ॥੯॥੧੩੪॥

भूमादि दान कीने अकंथ ॥९॥१३४॥

ਅਤੇ ਭੂਮੀ ਆਦਿ ਦਾਨ ਦਿੱਤੇ ਹਨ (ਜੋ) ਕਥਨ ਤੋਂ ਬਾਹਰ ਹਨ ॥੯॥੧੩੪॥

ਤ੍ਰੈ ਜੁਗ ਮਹੀਪ ਬਰਨੇ ਨ ਜਾਤ ॥

त्रै जुग महीप बरने न जात ॥

ਤਿੰਨਾ ਯੁਗਾ ਦੇ ਰਾਜਿਆਂ ਦਾ ਵਰਣਨ ਨਹੀਂ ਕੀਤਾ ਜਾ ਸਕਦਾ,

ਗਾਥਾ ਅਨੰਤ ਉਪਮਾ ਅਗਾਤ ॥

गाथा अनंत उपमा अगात ॥

(ਕਿਉਂਕਿ ਉਨ੍ਹਾ ਦੀ) ਕਥਾ ਅਮੁਕ ਹੈ ਅਤੇ ਉਪਮਾ ਕਥਨ ਤੋਂ ਪਰੇ ਹੈ ('ਅਗਾਤ')

ਜੋ ਕੀਏ ਜਗਤ ਮੈ ਜਗ ਧਰਮ ॥

जो कीए जगत मै जग धरम ॥

(ਉਨ੍ਹਾ ਨੇ) ਜਗਤ ਵਿਚ ਜੋ ਯੱਗ ਕਰਦੇ ਹੋਇਆਂ ਧਰਮ ਕੀਤੇ

ਬਰਨੇ ਨ ਜਾਹਿ ਤੇ ਅਮਿਤ ਕਰਮ ॥੧੦॥੧੩੫॥

बरने न जाहि ते अमित करम ॥१०॥१३५॥

ਅਤੇ ਹੋਰ ਅਨੰਤ ਕਰਮ ਕੀਤੇ, (ਉਨ੍ਹਾ ਦਾ) ਵਰਣਨ ਨਹੀਂ ਕੀਤਾ ਜਾ ਸਕਦਾ ॥੧੦॥੧੩੫॥

ਕਲਜੁਗ ਤੇ ਆਦਿ ਜੋ ਭਏ ਮਹੀਪ ॥

कलजुग ते आदि जो भए महीप ॥

ਕਲਿਯੁਗ ਤੋਂ ਪਹਿਲਾ ਜੋ ਰਾਜੇ ਹੋਏ

ਇਹਿ ਭਰਥ ਖੰਡਿ ਮਹਿ ਜੰਬੂ ਦੀਪ ॥

इहि भरथ खंडि महि जंबू दीप ॥

ਇਸ ਭਾਰਤ-ਖੰਡ ਦੇ ਜੰਬੂ ਦੀਪ ਵਿਚ-

ਤ੍ਵ ਬਲ ਪ੍ਰਤਾਪ ਬਰਣੌ ਸੁ ਤ੍ਰੈਣ ॥

त्व बल प्रताप बरणौ सु त्रैण ॥

ਤੇਰੇ ਬਲ ਨਾਲ ਉਨ੍ਹਾ ('ਤ੍ਰੈਣ') ਦੇ ਪ੍ਰਤਾਪ ਦਾ ਵਰਣਨ ਕਰਦਾ ਹਾ।

ਰਾਜਾ ਯੁਧਿਸਟ੍ਰ ਭੂ ਭਰਥ ਏਣ ॥੧੧॥੧੩੬॥

राजा युधिसट्र भू भरथ एण ॥११॥१३६॥

ਪ੍ਰਿਥਵੀ ('ਭੂ') ਨੂੰ ਭਰਨ ਵਾਲਾ ਕਲੰਕ-ਰਹਿਤ ('ਏਣ') ਇਕ ਰਾਜਾ ਯੁਧਿਸ਼ਠਰ ਹੋਇਆ ਹੈ ॥੧੧॥੧੩੬॥

ਖੰਡੇ ਅਖੰਡ ਜਿਹ ਚਤੁਰ ਖੰਡ ॥

खंडे अखंड जिह चतुर खंड ॥

(ਉਸ ਨੇ) ਚੌਹਾ ਖੰਡਾ ਵਿਚ ਖੰਡਿਤ ਨਾ ਕੀਤੇ ਜਾ ਸਕਣ ਵਾਲੇ (ਰਾਜਿਆਂ ਦਾ) ਖੰਡਨ ਕੀਤਾ

ਕੈਰੌ ਕੁਰਖੇਤ੍ਰ ਮਾਰੇ ਪ੍ਰਚੰਡ ॥

कैरौ कुरखेत्र मारे प्रचंड ॥

ਅਤੇ ਕੌਰਵਾ ਨੂੰ ਕੁਰੂਕਸ਼ੇਤਰ (ਦੇ ਯੁੱਧ ਵਿਚ) ਪ੍ਰਚੰਡ (ਬਲ ਨਾਲ) ਮਾਰਿਆ,

ਜਿਹ ਚਤੁਰ ਕੁੰਡ ਜਿਤਿਯੋ ਦੁਬਾਰ ॥

जिह चतुर कुँड जितियो दुबार ॥

ਜਿਸ ਨੇ ਚੌਹਾ ਦਿਸ਼ਾਵਾ ਨੂੰ ਦੋ ਵਾਰ ਜਿਤਿਆ

ਅਰਜਨ ਭੀਮਾਦਿ ਭ੍ਰਾਤਾ ਜੁਝਾਰ ॥੧੨॥੧੩੭॥

अरजन भीमादि भ्राता जुझार ॥१२॥१३७॥

(ਅਤੇ ਜਿਸ ਦੇ) ਅਰਜਨ, ਭੀਮ ਆਦਿ ਜੁਝਾਰੂ ਭਰਾ ਸਨ ॥੧੨॥੧੩੭॥

ਅਰਜਨ ਪਠਿਯੋ ਉਤਰ ਦਿਸਾਨ ॥

अरजन पठियो उतर दिसान ॥

(ਉਸ ਨੇ) ਉੱਤਰ ਦਿਸ਼ਾ ਨੂੰ (ਜਿਤਣ ਲਈ) ਅਰਜਨ ਨੂੰ ਭੇਜਿਆ

ਭੀਮਹਿ ਕਰਾਇ ਪੂਰਬ ਪਯਾਨ ॥

भीमहि कराइ पूरब पयान ॥

ਅਤੇ ਭੀਮ ਨੂੰ ਪੂਰਵ ਦਿਸ਼ਾ ਵਲ ਭੇਜਿਆ,

ਸਹਿਦੇਵ ਪਠਿਯੋ ਦਛਣ ਸੁਦੇਸ ॥

सहिदेव पठियो दछण सुदेस ॥

ਸਹਿਦੇਵ ਨੂੰ ਦੱਖਣ ਦੇਸ਼ ਵਲ ਘਲਿਆ

ਨੁਕਲਹਿ ਪਠਾਇ ਪਛਮ ਪ੍ਰਵੇਸ ॥੧੩॥੧੩੮॥

नुकलहि पठाइ पछम प्रवेस ॥१३॥१३८॥

ਅਤੇ ਨਕੁਲ ਨੂੰ ਪੱਛਮ ਦੇ ਇਲਾਕੇ ਵਲ ਭੇਜ ਦਿੱਤਾ ॥੧੩॥੧੩੮॥

ਮੰਡੇ ਮਹੀਪ ਖੰਡਿਯੋ ਖਤ੍ਰਾਣ ॥

मंडे महीप खंडियो खत्राण ॥

(ਇਨ੍ਹਾ ਸਾਰਿਆਂ ਨੇ) ਰਾਜਿਆਂ ਨੂੰ ਮਸਲ ('ਮੰਡੇ') ਦਿੱਤਾ ਅਤੇ ਛਤਰੀਆਂ ਨੂੰ ਖੰਡ ਖੰਡ ਕਰ ਦਿੱਤਾ,

ਜਿਤੇ ਅਜੀਤ ਮੰਡੇ ਮਹਾਨ ॥

जिते अजीत मंडे महान ॥

ਨਾ ਜਿਤੇ ਜਾ ਸਕਣ ਵਾਲਿਆਂ ਨੂੰ ਜਿਤ ਲਿਆ ਅਤੇ ਮਹਾਨ (ਯੋਧਿਆਂ) ਨੂੰ ਮਿਧ ਦਿੱਤਾ।

ਖੰਡਿਯੋ ਸੁ ਉਤ੍ਰ ਖੁਰਾਸਾਨ ਦੇਸ ॥

खंडियो सु उत्र खुरासान देस ॥

ਉੱਤਰ (ਦਿਸ਼ਾ ਵਿਚ ਖੁਰਾਸਾਨ ਦੇਸ਼ ਦਾ ਖੰਡਨ ਕੀਤਾ

ਦਛਨ ਪੂਰਬ ਜੀਤੇ ਨਰੇਸ ॥੧੪॥੧੩੯॥

दछन पूरब जीते नरेस ॥१४॥१३९॥

ਅਤੇ ਦੱਖਣ ਅਤੇ ਪੂਰਬ (ਦਿਸ਼ਾਵਾ ਦੇ) ਰਾਜਿਆਂ ਨੂੰ ਵੀ ਜਿਤ ਲਿਆ ॥੧੪॥੧੩੯॥

ਖਗ ਖੰਡ ਖੰਡ ਜੀਤੇ ਮਹੀਪ ॥

खग खंड खंड जीते महीप ॥

(ਆਪਣੇ) ਖੜਗ-ਬਲ ਨਾਲ ਸਾਰੇ ਖੰਡਾ ਦੇ ਰਾਜੇ ਜਿਤ ਲਏ।

ਬਜਿਯੋ ਨਿਸਾਨ ਇਹ ਜੰਬੂਦੀਪ ॥

बजियो निसान इह जंबूदीप ॥

ਇਸ ਜੰਬੂ ਦੀਪ ਵਿਚ (ਰਾਜੇ ਯੁਧਿਸ਼ਠਰ ਦਾ) ਧੌਂਸਾ ਵਜਣ ਲਗਿਆ।

ਇਕ ਠਉਰ ਕੀਏ ਸਬ ਦੇਸ ਰਾਉ ॥

इक ठउर कीए सब देस राउ ॥

ਸਾਰਿਆਂ ਦੇਸ਼ਾ ਦੇ ਰਾਜਿਆਂ ਨੂੰ (ਉਸ ਨੇ) ਇਕ ਸਥਾਨ ਉਤੇ (ਇਕੱਠਾ ਕਰ ਕੇ)

ਮਖ ਰਾਜਸੂਅ ਕੋ ਕੀਓ ਚਾਉ ॥੧੫॥੧੪੦॥

मख राजसूअ को कीओ चाउ ॥१५॥१४०॥

ਰਾਜਸੂਯ ਯੱਗ ਕਰਨ ਦਾ ਸ਼ੌਕ ਪੂਰਾ ਕੀਤਾ ॥੧੫॥੧੪੦॥

ਸਬ ਦੇਸ ਦੇਸ ਪਠੇ ਸੁ ਪਤ੍ਰ ॥

सब देस देस पठे सु पत्र ॥

ਸਾਰਿਆਂ ਦੇਸ਼ਾ ਨੂੰ ਪੱਤਰ ਭੇਜ ਦਿੱਤੇ।

ਜਿਤ ਜਿਤ ਗੁਨਾਢ ਕੀਏ ਇਕਤ੍ਰ ॥

जित जित गुनाढ कीए इकत्र ॥

ਜਿਥੇ ਜਿਥੇ (ਜੋ) ਗੁਣਵਾਨ (ਸਨ, ਉਨ੍ਹਾ ਨੂੰ) ਇਕੱਠਾ ਕਰ ਲਿਆ।

ਮਖ ਰਾਜਸੂਅ ਕੋ ਕੀਯੋ ਅਰੰਭ ॥

मख राजसूअ को कीयो अरंभ ॥

ਰਾਜਸੂਯ ਯੱਗ ('ਮਖ') ਦਾ ਆਰੰਭ ਕੀਤਾ।

ਨ੍ਰਿਪ ਬਹੁਤ ਬੁਲਾਇ ਜਿਤੇ ਅਸੰਭ ॥੧੬॥੧੪੧॥

नृप बहुत बुलाइ जिते असंभ ॥१६॥१४१॥

ਬਹੁਤ ਸਾਰੇ ਰਾਜਿਆਂ ਨੂੰ ਬੁਲਾ ਲਿਆ, (ਜਿਨ੍ਹਾ ਨੂੰ ਜਿਤਣਾ) ਅਸੰਭਵ ਸੀ (ਉਨ੍ਹਾ ਨੂੰ ਵੀ) ਜਿਤ ਲਿਆ ॥੧੬॥੧੪੧॥

ਰੂਆਲ ਛੰਦ ॥

रूआल छंद ॥

ਰੂਆਲ ਛੰਦ:

ਕੋਟਿ ਕੋਟਿ ਬੁਲਾਇ ਰਿਤਜ ਕੋਟਿ ਬ੍ਰਹਮ ਬੁਲਾਇ ॥
कोटि कोटि बुलाइ रितज कोटि ब्रहम बुलाइ ॥
ਕਰੋੜਾ ਯੱਗ ਕਰਨ ਵਾਲੇ ਕਰਮਕਾਡੀਆਂ ('ਰਿਤਜ') ਨੂੰ ਅਤੇ ਕਰੋੜਾ ਬ੍ਰਾਹਮਣਾ ਨੂੰ ਬੁਲਾ ਲਿਆ।

ਕੋਟਿ ਕੋਟਿ ਬਨਾਇ ਬਿੰਜਨ ਭੋਗੀਅਹਿ ਬਹੁ ਭਾਇ ॥
कोटि कोटि बनाइ बिंजन भोगीअहि बहु भाइ ॥
ਕਰੋੜਾ ਕਿਸਮਾ ਦੇ ਭੋਜਨ ਬਣਵਾਏ ਗਏ (ਜਿਨ੍ਹਾ ਨੂੰ ਉਹ) ਬਹੁਤ ਸ਼ੌਕ ਨਾਲ ਖਾਦੇ ਸਨ।

ਜਤ੍ਰ ਤਤ੍ਰ ਸਮਗ੍ਰਕਾ ਕਹੂੰ ਲਾਗ ਹੈ ਨ੍ਰਿਪਰਾਇ ॥
जत्र तत्र समग्रका कहूँ लाग है नृपराइ ॥
ਜਿਥੇ ਕਿਥੇ ਸਾਮਗ੍ਰੀ (ਖਿਲਰੀ ਪਈ ਸੀ) ਅਤੇ (ਉਸ ਨੂੰ ਇਕੱਠਾ ਕਰਨ ਲਈ) ਕਈ ਰਾਜੇ ਲਗੇ ਹੋਏ ਸਨ।

ਰਾਜਸੂਇ ਕਰਹਿ ਲਗੇ ਸਭ ਧਰਮ ਕੋ ਚਿਤ ਚਾਇ ॥੧॥੧੪੨॥
राजसूइ करहि लगे सभ धरम को चित चाइ ॥१॥१४२॥
(ਸਾਰੇ ਰਾਜੇ, ਜਿਨ੍ਹਾ ਦੇ) ਚਿੱਤ ਵਿਚ ਧਰਮ-ਕਰਮ ਲਈ ਚਾਹ ਸੀ, ਰਾਜਸੂਯ ਯੱਗ ਵਿਚ ਲਗੇ ਹੋਏ ਸਨ ॥੧॥੧੪੨॥

ਏਕ ਏਕ ਸੁਵਰਨ ਕੋ ਦਿਜ ਏਕ ਦੀਜੈ ਭਾਰ ॥
एक एक सुवरन को दिज एक दीजै भार ॥
(ਯੱਗ ਕਰਾਉਣ ਵਾਲੇ ਰਾਜੇ ਨੇ ਕਿਹਾ ਕਿ) ਇਕ ਇਕ ਬ੍ਰਾਹਮਣ ਨੂੰ ਇਕ ਇਕ ਭਾਰ ਸੋਨਾ ਦਿਓ।

ਏਕ ਸਉ ਗਜ ਏਕ ਸਉ ਰਥਿ ਦੁਇ ਸਹੰਸ੍ਰ ਤੁਖਾਰ ॥
एक सउ गज एक सउ रथि दुइ सहंस्र तुखार ॥
ਇਕ ਸੌ ਹਾਥੀ, ਇਕ ਸੌ ਰਥ, ਦੋ ਹਜ਼ਾਰ ਘੋੜੇ,

ਸਹੰਸ ਚਤੁਰ ਸੁਵਰਨ ਸਿੰਗੀ ਮਹਿਖ ਦਾਨ ਅਪਾਰ ॥
सहंस चतुर सुवरन सिंगी महिख दान अपार ॥
ਚਾਰ ਹਜ਼ਾਰ ਸੁਨਹਿਰੀ ਸਿੰਗਾ ਵਾਲੀਆਂ ਮੱਝਾ ਦਾ ਅਪਾਰ ਦਾਨ ਦਿਉ।

ਏਕ ਏਕਹਿ ਦੀਜੀਐ ਸੁਨ ਰਾਜ ਰਾਜ ਅਉਤਾਰ ॥੨॥੧੪੩॥

एक एकहि दीजीऐ सुन राज राज अउतार ॥२॥१४३॥

(ਇਤਨਾ ਕੁਝ) ਇਕ ਇਕ ਬ੍ਰਾਹਮਣ ਨੂੰ ਦਿਓ, (ਹੇ) ਰਾਜਿਆਂ ਦੇ ਰਾਜਿਓ! ਸੁਣੋ ॥੨॥੧੪੩॥

ਸੁਵਰਨ ਦਾਨ ਸੁ ਦਾਨ ਰੁਕਮ ਦਾਨ ਸੁ ਤਾਬ੍ਰ ਦਾਨ ਅਨੰਤ ॥

सुवरन दान सु दान रुकम दान सु ताब्र दान अनंत ॥

ਸੋਨਾ, ਚਾਦੀ ਦਿੱਤੀ ਅਤੇ ਤਾਬੇ ਦਾ ਅਨੰਤ ਦਾਨ ਦਿੱਤਾ।

ਅੰਨ ਦਾਨ ਅਨੰਤ ਦੀਜਤ ਦੇਖ ਦੀਨ ਦੁਰੰਤ ॥

अंन दान अनंत दीजत देख दीन दुरंत ॥

ਬੇਅੰਤ ਦੁਖੀਆਂ ਅਤੇ ਦੀਨਾ ਨੂੰ ਵੇਖ ਕੇ ਬਹੁਤ ਅੰਨ ਦਾ ਦਾਨ ਦਿੱਤਾ।

ਬਸਤ੍ਰ ਦਾਨ ਪਟੰਬ੍ਰ ਦਾਨ ਸੁ ਸਸਤ੍ਰ ਦਾਨ ਦਿਜੰਤ ॥

बसत्र दान पटंब्र दान सु ससत्र दान दिजंत ॥

ਬਸਤ੍ਰਾ ਦਾ ਦਾਨ, ਰੇਸ਼ਮੀ ਕਪੜਿਆਂ ਦਾ ਦਾਨ ਅਤੇ ਸ਼ਸਤ੍ਰਾ ਦਾ ਦਾਨ ਦਿੱਤਾ।

ਭੂਪ ਭਿਛਕ ਹੁਇ ਗਏ ਸਬ ਦੇਸ ਦੇਸ ਦੁਰੰਤ ॥੩॥੧੪੪॥

भूप भिछक हुइ गए सब देस देस दुरंत ॥३॥१४४॥

ਦੂਰੋਂ ਦੂਰੋਂ ਦੇਸ਼ਾ ਤੋਂ ਆਏ ਮੰਗਤੇ ਦਾਨ ਪ੍ਰਾਪਤ ਕਰ ਕੇ ਰਾਜੇ ਬਣ ਗਏ ॥੩॥੧੪੪॥

ਚਤ੍ਰ ਕੋਸ ਬਨਾਹਿ ਕੁੰਡਕ ਸਹਸ੍ਰ ਲਾਇ ਪਰਨਾਰ ॥

चत्र कोस बनाहि कुँडक सहस्र लाइ परनार ॥

ਚਾਰ ਕੋਹਾ ਤਕ ਯੱਗ-ਕੁੰਡ ਬਣਾਇਆ ਗਿਆ, ਜਿਸ ਵਿਚ ਇਕ ਹਜ਼ਾਰ ਪ੍ਰਨਾਲੇ ਲਗਾਏ ਗਏ ਸਨ।

ਸਹੰਸ੍ਰ ਹੋਮ ਕਰੈ ਲਗੈ ਦਿਜ ਬੇਦ ਬਿਆਸ ਅਉਤਾਰ ॥

सहंस्र होम करै लगै दिज बेद बिआस अउतार ॥

ਵੇਦ ਵਿਆਸ ਦੇ ਅਵਤਾਰ ਵਰਗੇ ਇਕ ਹਜ਼ਾਰ ਬ੍ਰਾਹਮਣ ਹੋਮ ਕਰਨ ਲਗੇ।

ਹਸਤ ਸੁੰਡ ਪ੍ਰਮਾਨ ਘ੍ਰਿਤ ਕੀ ਪਰਤ ਧਾਰ ਅਪਾਰ ॥

हसत सुँड प्रमान घृत की परत धार अपार ॥

ਹਾਥੀ ਦੀ ਸੁੰਡ ਜਿੰਨੀ (ਮੋਟੀ) ਘਿਓ ਦੀ ਲਗਾਤਾਰ ਧਾਰ (ਯੱਗ ਕੁੰਡ ਵਿਚ) ਪੈਂਦੀ ਸੀ।

ਹੋਤ ਭਸਮ ਅਨੇਕ ਬਿੰਜਨ ਲਪਟ ਝਪਟ ਕਰਾਲ ॥੪॥੧੪੫॥

होत भसम अनेक बिंजन लपट झपट कराल ॥४॥१४५॥

ਉਸ ਭਿਆਨਕ (ਅਗਨੀ ਦੀ) ਲਾਟ ਵਿਚ ਅਨੇਕ ਪਦਾਰਥ ਭਸਮ ਹੋ ਰਹੇ ਸਨ ॥੪॥੧੪੫॥

ਮ੍ਰਿਤਕਾ ਸਭ ਤੀਰਥ ਕੀ ਸਭ ਤੀਰਥ ਕੋ ਲੈ ਬਾਰ ॥

मृतका सभ तीरथ की सभ तीरथ को लै बार ॥

ਸਾਰਿਆਂ ਤੀਰਥਾ ਦੀ ਮਿੱਟੀ ਅਤੇ ਸਾਰਿਆਂ ਤੀਰਥਾ ਦਾ ਜਲ ਲਿਆਂਦਾ ਗਿਆ।

ਕਾਸਟਕਾ ਸਭ ਦੇਸ ਕੀ ਸਭ ਦੇਸ ਕੀ ਜਿਉਨਾਰ ॥

कासटका सभ देस की सभ देस की जिउनार ॥

ਸਾਰਿਆਂ ਦੇਸਾ ਦੀ ਲਕੜੀ ਅਤੇ ਖਾਣ ਦੇ ਪਦਾਰਥ,

ਭਾਤ ਭਾਤਨ ਕੇ ਮਹਾ ਰਸ ਹੋਮੀਐ ਤਿਹ ਮਾਹਿ ॥

भात भातन के महा रस होमीऐ तिह माहि ॥

ਤਰ੍ਹਾ ਤਰ੍ਹਾ ਦੇ ਸੁਆਦੀ ਖਾਣੇ ਉਸ (ਕੁੰਡ) ਵਿਚ ਹੋਮ ਕੀਤੇ ਗਏ।

ਦੇਖ ਚਕ੍ਰਤ ਰਹੈ ਦਿਜੰਬਰ ਰੀਝ ਹੀ ਨਰ ਨਾਹ ॥੫॥੧੪੬॥

देख चक्रत रहै दिजंबर रीझ ही नर नाह ॥५॥१४६॥

(ਇਹ ਸਭ ਕੁਝ) ਵੇਖ ਕੇ ਬ੍ਰਾਹਮਣ ਹੈਰਾਨ ਹੋ ਰਹੇ ਸਨ ਅਤੇ ਰਾਜੇ ਪ੍ਰਸੰਨ ਹੋ ਰਹੇ ਸਨ ॥੫॥੧੪੬॥

ਭਾਤ ਭਾਤ ਅਨੇਕ ਬਿਜੰਨ ਹੋਮੀਐ ਤਿਹ ਆਨ ॥

भात भात अनेक बिजंन होमीऐ तिह आन ॥

ਤਰ੍ਹਾ ਤਰ੍ਹਾ ਦੇ ਖਾਣ ਯੋਗ ਪਦਾਰਥ ਲਿਆ ਕੇ ਉਸ (ਕੁੰਡ) ਵਿਚ ਹੋਮ ਕੀਤੇ ਜਾ ਰਹੇ ਸਨ।

ਚਤੁਰ ਬੇਦ ਪੜੈ ਚਤ੍ਰ ਸਭ ਬਿਪ ਬਜਾਸ ਸਮਾਨ ॥

ਚਤੁਰ ਬੇਦ ਪੜੈ ਚਤ੍ਰ ਸਭ ਬਿਪ ਬ੍ਯਾਸ ਸਮਾਨ ॥
ਚੌਹਾ ਪਾਸੇ ਵੇਦ ਵਿਆਸ ਵਰਗੇ ਬ੍ਰਾਹਮਣ ਚਾਰ ਵੇਦਾ ਦਾ ਪਾਠ ਕਰ ਰਹੇ ਸਨ।

ਭਾਤ ਭਾਤ ਅਨੇਕ ਭੂਪਤ ਦੇਤ ਦਾਨ ਅਨੰਤ ॥
भात भात अनेक भूपत देत दान अनंत ॥
ਭਾਤ ਭਾਤ ਦੇ ਅਨੇਕ ਰਾਜੇ ਬੇਅੰਤ ਦਾਨ ਦੇ ਰਹੇ ਸਨ।

ਭੂਮ ਭੂਰ ਉਠੀ ਜਯਤ ਧੁਨ ਜਤ੍ਰ ਤਤ੍ਰ ਦੁਰੰਤ ॥੬॥੧੪੭॥
भूम भूर उठी जयत धुन जत्र तत्र दुरंत ॥६॥१४७॥
ਜਿਥੇ ਕਿਥੇ ਭੂ-ਮੰਡਲ ਵਿਚ ਜੈ-ਜੈਕਾਰ ਦੀ ਪ੍ਰਚੰਡ ਧੁਨੀ ਹੋ ਰਹੀ ਸੀ ॥੬॥੧੪੭॥

ਜੀਤ ਜੀਤ ਮਵਾਸ ਆਸਨ ਅਰਬ ਖਰਬ ਛਿਨਾਇ ॥
जीत जीत मवास आसन अरब खरब छिनाइ ॥
ਆਕੀ ਰਾਜਿਆਂ ਦੇ ਦੇਸ਼ਾ ('ਆਸਨ') ਨੂੰ ਜਿਤ ਜਿਤ ਕੇ ਅਤੇ (ਉਨ੍ਹਾ ਤੋਂ) ਅਰਬਾ ਖਰਬਾ ਦੇ (ਕੋਸ਼) ਖੋਹ ਕੇ

ਆਨਿ ਆਨਿ ਦੀਏ ਦਿਜਾਨਨ ਜਗ ਮੈ ਕੁਰ ਰਾਇ ॥
आनि आनि दीए दिजानन जग मै कुर राइ ॥
ਰਾਜਾ ਯੁਧਿਸ਼ਠਰ ਨੇ ਯੱਗ ਵਿਚ ਲਿਆ ਲਿਆ ਕੇ ਬ੍ਰਾਹਮਣਾ ਨੂੰ ਦਿੱਤੇ ਸਨ।

ਭਾਤ ਭਾਤ ਅਨੇਕ ਧੂਪ ਸੁ ਧੂਪੀਐ ਤਿਹ ਆਨ ॥
भात भात अनेक धूप सु धूपीऐ तिह आन ॥
ਤਰ੍ਹਾ ਤਰ੍ਹਾ ਦੇ ਧੂਪ ਲਿਆ ਲਿਆ ਕੇ ਧੁਖਾਏ ਜਾ ਰਹੇ ਸਨ।

ਭਾਤ ਭਾਤ ਉਠੀ ਜਯ ਧੁਨਿ ਜਤ੍ਰ ਤਤ੍ਰ ਦਿਸਾਨ ॥੭॥੧੪੮॥
भात भात उठी जय धुनि जत्र तत्र दिसान ॥७॥१४८॥
ਜਿਥੇ ਕਿਥੇ ਸਾਰੀਆਂ ਦਿਸ਼ਾਵਾ ਵਿਚ ਕਈ ਕਈ ਤਰ੍ਹਾ ਦੀ ਜੈ-ਜੈਕਾਰ ਦੀ ਧੁਨੀ ਹੋ ਰਹੀ ਸੀ ॥੭॥੧੪੮॥

ਜਰਾਸੰਧਹ ਮਾਰ ਕੈ ਪੁਨਿ ਕੈਰਵਾ ਹਥਿ ਪਾਇ ॥
जरासंधह मार कै पुनि कैरवा हथि पाइ ॥

ਜਰਾਸਿੰਧ ਨੂੰ ਮਾਰ ਕੇ, ਫਿਰ ਕੌਰਵਾ ਨੂੰ ਆਪਣੇ ਅਧੀਨ ਕੀਤਾ

ਰਾਜਸੂਇ ਕੀਓ ਬਡੋ ਮਖਿ ਕਿਸਨ ਕੇ ਮਤਿ ਭਾਇ ॥

राजसूइ कीओ बडो मखि किसन के मति भाइ ॥

ਅਤੇ ਕ੍ਰਿਸ਼ਨ ਦੀ ਸਲਾਹ ਨਾਲ ਬਹੁਤ ਵੱਡਾ ਰਾਜਸੂਯ ਯੱਗ ਕੀਤਾ।

ਰਾਜਸੂਇ ਸੁ ਕੈ ਕਿਤੇ ਦਿਨ ਜੀਤ ਸਤ੍ਰ ਅਨੰਤ ॥

राजसूइ सु कै किते दिन जीत सत्रु अनंत ॥

ਅਨੰਤ ਵੈਰੀਆਂ ਨੂੰ ਜਿਤ ਕੇ ਕਿਤਨੇ ਦਿਨ ਰਾਜਸੂਯ ਯੱਗ ਕੀਤਾ ਗਿਆ।

ਬਾਜਮੇਧ ਅਰੰਭ ਕੀਨੋ ਬੇਦ ਬ੍ਯਾਸ ਮਤੰਤ ॥੮॥੧੪੯॥

बाजमेध अरंभ कीनो बेद ब्यास मतंत ॥८॥१४९॥

ਫਿਰ ਵੇਦ ਵਿਆਸ ਦੀ ਸਲਾਹ ਨਾਲ ਅਸ਼੍ਵਮੇਧ ਯੱਗ ਸ਼ੁਰੂ ਕੀਤਾ ਗਿਆ ॥੮॥੧੪੯॥

ਪ੍ਰਿਥਮ ਜਗ ਸਮਾਪਤਿਹ ॥

पृथम जग समापतिह ॥

ਪਹਿਲਾ ਯੱਗ ਸਮਾਪਤ ਹੋਇਆ

ਸ੍ਰੀ ਬਰਣ ਬਧਹ ॥

स्री बरण बधह ॥

ਸ੍ਰੀ ਬਰਣ ਦਾ ਬੱਧ

ਚੰਦ੍ਰ ਬਰਣੇ ਸੁਕਰਨਿ ਸਿਯਾਮ ਸੁਵਰਨ ਪੂਛ ਸਮਾਨ ॥

चंद्र बरणे सुकरनि सियाम सुवरन पूछ समान ॥

ਚੰਦ੍ਰਮਾ ਵਰਗੇ ਸਫੈਦ ਰੰਗ ਵਾਲਾ, ਕਾਲੇ ਕੰਨਾ ਵਾਲਾ, ਸੁਨਹਿਰੀ ਰੰਗ ਦੀ ਪੂਛਲ ਵਾਲਾ,

ਰਤਨ ਤੁੰਗ ਉਤੰਗ ਬਾਜਤ ਉਚ ਸ੍ਰਵਾਹ ਸਮਾਨ ॥

रतन तुँग उतंग बाजत उच स्रवाह समान ॥

ਵੱਡੀਆਂ ਅੱਖਾ ਵਾਲਾ, ਉਚੀ ਗਰਦਨ ਵਾਲਾ ਉਚਸ੍ਰਵਹ ਵਰਗਾ ਘੋੜਾ (ਛੱਡ ਦਿੱਤਾ ਗਿਆ)

ਨਿਰਤ ਕਰਤ ਚਲੈ ਧਰਾ ਪਰਿ ਕਾਮ ਰੂਪ ਪ੍ਰਭਾਇ ॥

निरत करत चलै धरा परि काम रूप प्रभाइ ॥

ਜੋ ਧਰਤੀ ਉਤੇ ਨਚਦਾ ਟਪਦਾ ਚਲ ਰਿਹਾ ਸੀ, ਕਾਮ-ਦੇਵ ਵਰਗੀ ਜਿਸ ਦੀ ਸ਼ੋਭਾ ਸੀ।

ਦੇਖਿ ਦੇਖਿ ਛਕੈ ਸਭੈ ਨ੍ਰਿਪ ਰੀਝਿ ਇਉ ਨ੍ਰਿਪਰਾਇ ॥੯॥੧੫੦॥

देखि देखि छकै सभै नृप रीझि इउ नृपराइ ॥९॥१५०॥

(ਉਸ ਨੂੰ) ਵੇਖ ਵੇਖ ਕੇ ਸਾਰੇ ਰਾਜੇ ਪ੍ਰਸੰਨ ਹੋ ਰਹੇ ਸਨ, ਇਸੇ ਤਰ੍ਹਾਂ ਰਾਜਾ ਯੁਧਿਸ਼ਠਰ ਵੀ ਖੁਸ਼ ਹੋ ਰਿਹਾ ਸੀ ॥੯॥੧੫੦॥

ਬੀਣ ਬੇਣ ਮ੍ਰਿਦੰਗ ਬਾਜਤ ਬਾਸੁਰੀ ਸੁਰਨਾਇ ॥

बीण बेण मृदंग बाजत बासुरी सुरनाइ ॥

ਵੀਣਾ, ਬੇਣ, ਮ੍ਰਿਦੰਗ, ਬੰਸਰੀ, ਭੇਰੀ,

ਮੁਰਜ ਤੂਰ ਮੁਚੰਗ ਮੰਦਲ ਚੰਗ ਬੰਗ ਸਨਾਇ ॥

मुरज तूर मुचंग मंदल चंग बंग सनाइ ॥

ਮੁਰਜ, ਤੁਰਹੀਆਂ, ਮੁਚੰਗ, ਮੰਦਲ, ਚੰਗ, ਬੰਗ, ਸ਼ਹਿਨਾਈ,

ਢੋਲ ਢੋਲਕ ਖੰਜਕਾ ਡਫ ਝਾਝ ਕੋਟ ਬਜੰਤ ॥

ढोल ढोलक खंजका डफ झाझ कोट बजंत ॥

ਢੋਲ, ਢੋਲਕ, ਖੰਜਰੀ, ਡਫ, ਝਾਂਝ, ਕਰੋੜਾ ਦੀ ਗਿਣਤੀ ਵਿਚ ਵਜ ਰਹੇ ਸਨ,

ਜੰਗ ਘੁੰਘਰੂ ਟਲਕਾ ਉਪਜੰਤ ਰਾਗ ਅਨੰਤ ॥੧੦॥੧੫੧॥

जंग घुँघरू टलका उपजंत राग अनंत ॥१०॥१५१॥

ਵੱਡੇ ਟੱਲ ('ਜੰਗ') ਘੁੰਘਰੂ, ਟੱਲੀਆਂ ਆਦਿ (ਦੇ ਵੱਜਣ ਨਾਲ) ਬੇਅੰਤ ਰਾਗ ਪੈਦਾ ਹੋ ਰਹੇ ਸਨ ॥੧੦॥੧੫੧॥

ਅਮਿਤ ਸਬਦ ਬਜੰਤ੍ਰ ਭੇਰਿ ਹਰੰਤ ਬਾਜ ਅਪਾਰ ॥

अमित सबद बजंत्र भेरि हरंत बाज अपार ॥

ਭੇਰੀ ਆਦਿ ਵਾਜਿਆਂ ('ਬਜੰਤ੍ਰ') ਦੀ ਅਸੀਮ ਆਵਾਜ਼ ਨਿਕਲ ਰਹੀ ਸੀ, ਅਤੇ (ਸੈਨਿਕਾ ਦੇ) ਬੇਸ਼ੁਮਾਰ ਘੋੜੇ ਹਿਣਕ ਰਹੇ ਸਨ।

ਜਾਤ ਜਉਨ ਦਿਸਾਨ ਕੇ ਪਛ ਲਾਗ ਹੀ ਸਿਰਦਾਰ ॥

जात जउन दिसान के पछ लाग ही सिरदार ॥

ਜਿਸ ਦਿਸ਼ਾ ਵਿਚ (ਉਹ ਯੱਗ-ਘੋੜਾ) ਜਾਦਾ ਸੀ (ਉਸ) ਪਿਛੇ (ਫੌਜੀ) ਨਾਇਕ ਲਗ ਤੁਰਦੇ ਸਨ।

ਜਉਨ ਬਾਧ ਤੁਰੰਗ ਜੂਝਤ ਜੀਤੀਐ ਕਰਿ ਜੁਧ ॥

जउन बाध तुरंग जूझत जीतीऐ करि जुध ॥

ਜਿਹੜਾ ਘੋੜੇ ਨੂੰ ਬੰਨ੍ਹ ਲੈਂਦਾ ਸੀ, ਉਸ ਨਾਲ (ਸੈਨਾ ਨਾਇਕ) ਜੂਝਦੇ ਸਨ ਅਤੇ ਲੜਾਈ ਕਰ ਕੇ ਜਿਤ ਲੈਂਦੇ ਸਨ।

ਆਨ ਜੌਨ ਮਿਲੈ ਬਚੈ ਨਹਿ ਮਾਰੀਐ ਕਰਿ ਕ੍ਰੁਧ ॥੧੧॥੧੫੨॥

आन जौन मिलै बचै नहि मारीऐ करि क्रुध ॥११॥१५२॥

ਜਿਹੜਾ ਆ ਕੇ ਮਿਲ ਪੈਂਦਾ ਸੀ, (ਉਹ) ਬਚ ਜਾਦਾ ਸੀ, ਨਹੀਂ ਤਾ ਕ੍ਰੋਧ ਕਰ ਕੇ (ਉਸ ਨੂੰ) ਮਾਰ ਦਿੰਦੇ ਸਨ ॥੧੧॥੧੫੨॥

ਹੈਯ ਫੇਰ ਚਾਰ ਦਿਸਾਨ ਮੈ ਸਭ ਜੀਤ ਕੈ ਛਿਤਪਾਲ ॥

हैय फेर चार दिसान मै सभ जीत कै छितपाल ॥

ਚੌਹਾ ਦਿਸ਼ਾਵਾ ਵਿਚ ਘੋੜਾ ਫੇਰ ਕੇ ਅਤੇ ਸਾਰਿਆਂ ਰਾਜਿਆਂ ਨੂੰ ਜਿਤ ਕੇ

ਬਾਜਮੇਧ ਕਰਿਯੋ ਸਪੂਰਨ ਅਮਿਤ ਜਗ ਰਿਸਾਲ ॥

बाजमेध करियो सपूरन अमित जग रिसाल ॥

(ਯੁਧਿਸ਼ਠਰ ਨੇ) ਅਸ਼ਵਮੇਧ ਯੱਗ ਸੰਪੂਰਨ ਕੀਤਾ ਜੋ ਬਹੁਤ ਅਸੀਮ ਅਤੇ ਸੁੰਦਰ ਸੀ।

ਭਾਤ ਭਾਤ ਅਨੇਕ ਦਾਨ ਸੁ ਦੀਜੀਅਹਿ ਦਿਜਰਾਜ ॥

भात भात अनेक दान सु दीजीअहि दिजराज ॥

ਬ੍ਰਾਹਮਣਾ ਨੂੰ ਤਰ੍ਹਾ ਤਰ੍ਹਾ ਦੇ ਅਨੇਕਾ ਦਾਨ ਦਿੱਤੇ ਗਏ

ਭਾਤ ਭਾਤ ਪਟੰਬਰਾਦਿਕ ਬਾਜਿਯੋ ਗਜਰਾਜ ॥੧੨॥੧੫੩॥

भात भात पटंबरादिक बाजियो गजराज ॥१२॥१५३॥

(ਜਿਨ੍ਹਾ ਵਿਚ) ਕਈ ਤਰ੍ਹਾ ਦੇ ਰੇਸ਼ਮੀ ਬਸਤ੍ਰ, ਘੋੜੇ ਅਤੇ ਹਾਥੀ (ਸ਼ਾਮਲ ਸਨ) ॥੧੨॥੧੫੩॥

ਅਨੇਕ ਦਾਨ ਦੀਏ ਦਿਜਾਨਨ ਅਮਿਤ ਦਰਬ ਅਪਾਰ ॥

अनेक दान दीए दिजानन अमित दरब अपार ॥

ਬ੍ਰਾਹਮਣਾ ਨੂੰ ਅਨੇਕ ਤਰ੍ਹਾ ਦੇ ਦਾਨ ਦਿੱਤੇ ਗਏ (ਜਿਨ੍ਹਾ ਵਿਚ) ਬੇਅੰਤ ਅਤੇ ਅਪਾਰ ਧਨ-ਦੌਲਤ ਸੀ;

ਹੀਰ ਚੀਰ ਪਟੰਬਰਾਦਿ ਸੁਵਰਨ ਕੇ ਬਹੁ ਭਾਰ ॥

हीर चीर पटंबरादि सुवरन के बहु भार ॥

ਹੀਰੇ, ਕਪੜੇ, ਰੇਸ਼ਮੀ ਬਸਤ੍ਰ ਅਤੇ ਸੋਨੇ ਦੇ ਬਹੁਤ ਭਾਰ ਸਨ।

ਦੁਸਟ ਪੁਸਟ ਤ੍ਰਸੇ ਸਬੈ ਥਰਹਰਿਓ ਸੁਨਿ ਗਿਰਰਾਇ ॥

दुसट पुसट त्रसे सबै थरहरिओ सुनि गिरराइ ॥

(ਉਸ ਦਾਨ ਨੂੰ ਵੇਖ ਕੇ) ਸਾਰੇ ਬਲਵਾਨ ਵੈਰੀ ਬਹੁਤ ਡਰ ਗਏ ਅਤੇ ਸੁਮੇਰ ਪਰਬਤ ਵੀ ਸੁਣ ਕੇ ਕੰਬਣ ਲਗਾ

ਕਾਟਿ ਕਾਟਿ ਨ ਦੈ ਦ੍ਵਿਜੈ ਨ੍ਰਿਪ ਬਾਟ ਬਾਟ ਲੁਟਾਇ ॥੧੩॥੧੫੪॥

काटि काटि न दै द्विजै नृप बाट बाट लुटाइ ॥१३॥१५४॥

(ਕਿ ਕਿਤੇ) ਰਾਜਾ (ਯੁਧਿਸ਼ਠਰ) ਕਟ ਕਟ ਕੇ (ਮੈਨੂੰ ਵੀ) ਬ੍ਰਾਹਮਣਾ ਵਿਚ ਵੰਡ ਵੰਡ ਕੇ ਲੁਟਾ ਨਾ ਦੇਵੇ ॥੧੩॥੧੫੪॥

ਫੇਰ ਕੈ ਸਭ ਦੇਸ ਮੈ ਹਯ ਮਾਰਿਓ ਮਖ ਜਾਇ ॥

फेर कै सभ देस मै हय मारिओ मख जाइ ॥

ਸਾਰਿਆਂ ਦੇਸ਼ਾ ਵਿਚ (ਘੋੜੇ ਨੂੰ) ਫੇਰ ਕੇ ਯੱਗ-ਸ਼ਾਲਾ ਵਿਚ ਮਾਰ ਦਿੱਤਾ ਗਿਆ।

ਕਾਟਿ ਕੈ ਤਿਹ ਕੋ ਤਬੈ ਪਲ ਕੈ ਕਰੈ ਚਤੁ ਭਾਇ ॥

काटि कै तिह को तबै पल कै करै चतु भाइ ॥

ਤਦੋਂ ਹੀ ਉਸ ਨੂੰ ਕਟ ਕੇ ਚਾਰ ਹਿੱਸਿਆਂ ਵਿਚ ਵੰਡਿਆ ਗਿਆ।

ਏਕ ਬਿਪ੍ਰਨ ਏਕ ਛਤ੍ਰਨ ਏਕ ਇਸਤ੍ਰਿਨ ਦੀਨ ॥

एक बिप्रन एक छत्रन एक इसतृन दीन ॥

ਇਕ (ਹਿੱਸਾ) ਬ੍ਰਾਹਮਣਾ ਨੂੰ, ਇਕ ਛਤਰੀਆਂ ਨੂੰ ਅਤੇ ਇਕ ਇਸਤਰੀਆਂ ਨੂੰ ਦਿੱਤਾ ਗਿਆ।

ਚਤ੍ਰ ਅੰਸ ਬਚਿਯੋ ਜੁ ਤਾ ਤੇ ਹੋਮ ਮੈ ਵਹਿ ਕੀਨ ॥੧੪॥੧੫੫॥

चत्र अंस बचियो जु ता ते होम मै वहि कीन ॥१४॥१५५॥

(ਜੋ) ਚੌਥਾ ਹਿੱਸਾ ਬਚਿਆ, ਉਸ ਦੀ ਹਵਨ ਵਿਚ ਆਹੂਤੀ ਦਿੱਤੀ ਗਈ ॥੧੪॥੧੫੫॥

ਪੰਚ ਸੈ ਬਰਖ ਪ੍ਰਮਾਨ ਸੁ ਰਾਜ ਕੈ ਇਹ ਦੀਪ ॥

पंच सै बरख प्रमान सु राज कै इह दीप ॥

ਇਸ ਦੀਪ ਵਿਚ ਪੰਜ ਸੌ ਵਰ੍ਹੇ ਰਾਜ ਕਰਕੇ ਪੰਡੂ ਰਾਜੇ ਦੇ ਪੁੱਤਰ (ਪੰਜ ਪਾਡਵ)

ਅੰਤ ਜਾਇ ਗਿਰੇ ਰਸਾਤਲ ਪੰਡ ਪੁਤ੍ਰ ਮਹੀਪ ॥

अंत जाइ गिरे रसातल पंड पुत्र महीप ॥

ਅੰਤ ਨੂੰ ਹਿਮਾਲਾ ਪਰਬਤ ਵਿਚ ਜਾ ਡਿਗੇ।

ਭੂਮ ਭਰਤ ਭਏ ਪਰੀਛਤ ਪਰਮ ਰੂਪ ਮਹਾਨ ॥

भूम भरत भए परीछत परम रूप महान ॥

(ਉਨ੍ਹਾ ਤੋਂ ਬਾਦ) ਪਰਮ ਸੁੰਦਰ ਅਤੇ ਮਹਾਨ ਪਰੀਕਸ਼ਿਤ ਭਾਰਤ-ਭੂਮੀ ਦਾ ਰਾਜਾ ਹੋਇਆ।

ਅਮਿਤ ਰੂਪ ਉਦਾਰ ਦਾਨ ਅਛਿਜ ਤੇਜ ਨਿਧਾਨ ॥੧੫॥੧੫੬॥

अमित रूप उदार दान अछिज तेज निधान ॥१५॥१५६॥

(ਉਹ) ਅਸੀਮ ਰੂਪ ਵਾਲਾ, ਉਦਾਰ ਦਾਨੀ ਅਤੇ ਕਦੇ ਨਾ ਛਿਜਣ ਵਾਲੇ ਤੇਜ ਦਾ ਖ਼ਜ਼ਾਨਾ ਸੀ ॥੧੫॥੧੫੬॥

ਸ੍ਰੀ ਗਿਆਨ ਪ੍ਰਬੋਧ ਪੋਥੀ ਦੁਤੀਆ ਜਗ ਸਮਾਪਤੰ ॥

स्री गिआन प्रबोध पोथी दुतीआ जग समापतं ॥

ਸ੍ਰੀ ਗਿਆਨ ਪ੍ਰਬੋਧ ਪੋਥੀ, ਦੂਜਾ ਯੱਗ ਸਮਾਪਤ ॥੨॥

ਅਥ ਰਾਜਾ ਪ੍ਰੀਛਤ ਕੋ ਰਾਜ ਕਥਨੰ ॥

अथ राजा प्रीछत को राज कथनं ॥

ਹੁਣ ਰਾਜਾ ਪਰੀਕਸ਼ਿਤ ਦੇ ਰਾਜ ਦਾ ਕਥਨ

ਰੁਆਲ ਛੰਦ ॥

रुआल छंद ॥

ਰੁਆਲ ਛੰਦ:

ਏਕ ਦਿਵਸ ਪਰੀਛਤਹਿ ਮਿਲਿ ਕੀਯੋ ਮੰਤ੍ਰ ਮਹਾਨ ॥

एक दिवस परीछतहि मिलि कीयो मंत्र महान ॥

ਇਕ ਦਿਨ ਪਰੀਕਸ਼ਿਤ ਨੇ (ਸਾਰਿਆਂ ਨਾਲ ਰਲ ਕੇ) ਇਕ ਮਹੱਤਵਪੂਰਨ ਸਲਾਹ ਕੀਤੀ

ਗਜਾਮੇਧ ਸੁ ਜਗ ਕੋ ਕਿਉ ਕੀਜੀਐ ਸਵਧਾਨ ॥

गजामेध सु जग को किउ कीजीऐ सवधान ॥

ਕਿ ਗਜ-ਮੇਧ ਯੱਗ ਕਿਵੇਂ ਵਿਧੀਪੂਰਵਕ ਕੀਤਾ ਜਾਏ।

ਬੋਲਿ ਬੋਲਿ ਸੁ ਮਿਤ੍ਰ ਮੰਤ੍ਰਨ ਮੰਤ੍ਰ ਕੀਓ ਬਿਚਾਰ ॥

बोलि बोलि सु मित्र मंत्रन मंत्र कीओ बिचार ॥

(ਉਸ ਨੇ) ਮਿਤਰਾ ਅਤੇ ਮੰਤਰੀਆਂ ਨੂੰ ਬੁਲਾ ਬੁਲਾ ਕੇ ਵਿਚਾਰ ਕੀਤਾ।

ਸੇਤ ਦੰਤ ਮੰਗਾਇ ਕੈ ਬਹੁ ਜੁਗਤ ਸੌ ਅਬਿਚਾਰ ॥੧॥੧੫੭॥

सेत दंत मंगाइ कै बहु जुगत सौ अबिचार ॥१॥१५७॥

(ਫਿਰ) ਹੋਰ ਵਿਚਾਰਾ ਵਿਚ ਨਾ ਪੈ ਕੇ ਬਹੁਤ ਜੁਗਤ ਨਾਲ ਚਿੱਟੇ ਦੰਦਾ ਵਾਲਾ ਹਾਥੀ ਮੰਗਵਾ ਲਿਆ ॥੧॥੧੫੭॥

ਜਗ ਮੰਡਲ ਕੋ ਰਚਿਯੋ ਤਹਿ ਕੋਟ ਅਸਟ ਪ੍ਰਮਾਨ ॥

जग मंडल को रचियो तहि कोट असट प्रमान ॥

ਉਥੇ ਅੱਠ ਕੋਹਾ ਤਕ (ਪਸਰਿਆ) ਯੱਗ-ਮੰਡਲ ਬਣਵਾਇਆ।

ਅਸਟ ਸਹੰਸ੍ਰ ਬੁਲਾਇ ਰਿਤੁਜੁ ਅਸਟ ਲਛ ਦਿਜਾਨ ॥

असट सहंस्र बुलाइ रितुजु असट लछ दिजान ॥

ਅੱਠ ਹਜ਼ਾਰ ਰਿਤਜ (ਯੱਗ ਕਰਉਣ ਵਾਲੇ ਕਰਮਕਾਡੀ) ਅਤੇ ਅੱਠ ਲੱਖ ਬ੍ਰਾਹਮਣ ਬੁਲਾ ਲਏ।

ਭਾਤ ਭਾਤ ਬਨਾਇ ਕੈ ਤਹਾ ਅਸਟ ਸਹੰਸ੍ਰ ਪ੍ਰਨਾਰ ॥

भात भात बनाइ कै तहा असट सहंस्र प्रनार ॥

(ਉਸ ਹਵਨਕੁੰਡ ਨਾਲ) ਉਥੇ ਭਾਤ ਭਾਤ ਦੇ ਅੱਠ ਹਜ਼ਾਰ ਪ੍ਰਨਾਲੇ ਬਣਵਾ ਕੇ

ਹਸਤ ਸੁੰਡ ਪ੍ਰਮਾਨ ਤਾ ਮਹਿ ਹੋਮੀਐ ਘ੍ਰਿਤ ਧਾਰ ॥੨॥੧੫੮॥

हसत सुँड प्रमान ता महि होमीऐ घ्रित धार ॥२॥१५८॥

ਉਸ ਵਿਚ ਹਾਥੀ ਦੀ ਸੁੰਡ ਜਿੰਨੀ ਘਿਉ ਦੀ ਧਾਰ ਹੋਮ ਹੋਣ ਲਗੀ ॥੨॥੧੫੮॥

ਦੇਸ ਦੇਸ ਬੁਲਾਇ ਕੈ ਬਹੁ ਭਾਤ ਭਾਤ ਨ੍ਰਿਪਾਲ ॥

देस देस बुलाइ कै बहु भात भात न्रिपाल ॥

ਦੇਸ਼ਾ ਦੇਸ਼ਾ ਤੋਂ ਭਾਤ ਭਾਤ ਦੇ ਰਾਜੇ ਬੁਲਾ ਲਏ

ਭਾਤ ਭਾਤਨ ਕੇ ਦੀਏ ਬਹੁ ਦਾਨ ਮਾਨ ਰਸਾਲ ॥

भात भातन के दीए बहु दान मान रसाल ॥

ਅਤੇ ਬਹੁਤ ਤਰ੍ਹਾ ਦੇ ਸੁੰਦਰ ਦਾਨ ਅਤੇ ਆਦਰ ਮਾਣ ਦਿੱਤੇ।

ਹੀਰ ਚੀਰ ਪਟੰਬਰਾਦਿਕ ਬਾਜ ਅਉ ਗਜਰਾਜ ॥

हीर चीर पटंबरादिक बाज अउ गजराज ॥

ਹੀਰੇ, ਕਪੜੇ, ਰੇਸ਼ਮੀ ਬਸਤ੍ਰ, ਘੋੜੇ ਅਤੇ ਹਾਥੀ ਆਦਿਕ ਨੂੰ ਸਜਾ ਕੇ

ਸਾਜ ਸਾਜ ਸਬੈ ਦੀਏ ਬਹੁ ਰਾਜ ਕੌ ਨ੍ਰਿਪਰਾਜ ॥੩॥੧੫੯॥

साज साज सबै दीए बहु राज कौ न्रिपराज ॥३॥१५९॥

ਬਹੁਤ ਰਾਜਿਆਂ ਨੂੰ ਮਹਾਰਾਜਾ ਪਰੀਕਸ਼ਿਤ ਨੇ ਦਿੱਤੇ ॥੩॥੧੫੯॥

ਐਸਿ ਭਾਤਿ ਕੀਓ ਤਹਾ ਬਹੁ ਬਰਖ ਲਉ ਤਿਹ ਰਾਜ ॥

ऐसि भाति कीओ तहा बहु बरख लउ तिह राज ॥

ਇਸ ਤਰ੍ਹਾ ਨਾਲ ਉਸ ਨੇ ਬਹੁਤ ਵਰ੍ਹਿਆਂ ਤਕ ਉਥੇ ਰਾਜ ਕੀਤਾ।

ਕਰਨ ਦੇਵ ਪ੍ਰਮਾਨ ਲਉ ਅਰ ਜੀਤ ਕੈ ਬਹੁ ਸਾਜ ॥

करन देव प्रमान लउ अर जीत कै बहु साज ॥

ਕਰਨ ਦੇਵ ਰਾਜੇ ਵਰਗੇ ਮੰਨਿਆਂ ਪ੍ਰਮੰਨਿਆਂ ਵੈਰੀਆਂ ਨੂੰ ਜਿਤ ਲਿਆ ਅਤੇ ਸਾਮਾਨ (ਖੋਹ ਲਿਆ)।

ਏਕ ਦਿਵਸ ਚੜਿਓ ਨ੍ਰਿਪ ਬਰ ਸੈਲ ਕਾਜ ਅਖੇਟ ॥

ਏਕ ਦਿਵਸ ਚੜਿ੍ਓ ਨ੍ਰਿਪ ਬਰ ਸੈਲ ਕਾਜ ਅਖੇਟ ॥
ਇਕ ਦਿਨ ਰਾਜਾ (ਪਰੀਕਸ਼ਿਤ) ਸੈਰ ਕਰਨ ਲਈ ਸ਼ਿਕਾਰ ਤੇ ਚੜ੍ਹਿਆ।

ਦੇਖ ਮ੍ਰਿਗ ਭਇਓ ਤਹਾ ਮੁਨਰਾਜ ਸਿਉ ਭਈ ਭੇਟ ॥੪॥੧੬੦॥
देख मृग भइओ तहा मुनराज सिउ भई भेट ॥४॥१६०॥
ਉਥੇ ਇਕ ਹਿਰਨ ਨੂੰ ਵੇਖ ਕੇ (ਉਸ ਦੇ ਪਿਛੇ) ਹੋ ਲਿਆ ਅਤੇ ਉਥੇ ਇਕ ਮੁਨੀ ਨਾਲ ਉਸ ਦੀ ਭੇਂਟ ਹੋਈ ॥੪॥੧੬੦॥

ਪੈਡ ਯਾਹਿ ਗਯੋ ਨਹੀ ਮ੍ਰਿਗ ਰੇ ਰਖੀਸਰ ਬੋਲ ॥
पैड याहि गयो नही मृग रे रखीसर बोल ॥
(ਰਾਜੇ ਨੇ ਰਿਸ਼ੀ ਨੂੰ ਪੁਛਿਆ) ਹੇ ਰਿਸ਼ੀ, ਦਸ ਕਿ ਇਸ ਰਸਤੇ ਤੋਂ ਕੋਈ ਹਿਰਨ ਤਾ ਨਹੀਂ ਗਿਆ?

ਉਤ੍ਰ ਭੂਪਹਿ ਨ ਦੀਓ ਮੁਨਿ ਆਖਿ ਭੀ ਇਕ ਖੋਲ ॥
उत्र भूपहि न दीओ मुनि आखि भी इक खोल ॥
ਮੁਨੀ ਨੇ ਨਾ ਅੱਖ ਖੋਲੀ ਅਤੇ ਨਾ ਰਾਜੇ ਨੂੰ ਕੋਈ ਉੱਤਰ ਦਿੱਤਾ।

ਮ੍ਰਿਤਕ ਸਰਪ ਨਿਹਾਰ ਕੈ ਜਿਹ ਅਗ੍ਰ ਤਾਹ ਉਠਾਇ ॥
मृतक सरप निहार कै जिह अग्र ताह उठाइ ॥
(ਉਥੇ ਹੀ ਇਕ) ਮੋਏ ਹੋਏ ਸੱਪ ਨੂੰ ਵੇਖ ਕੇ (ਪਰੀਕਸ਼ਿਤ ਨੇ) (ਕਮਾਨ ਦੇ) ਗੋਸ਼ੇ ('ਅਗ੍ਰ') ਨਾਲ ਉਠਾ ਕੇ,

ਤਉਨ ਕੇ ਗਰ ਡਾਰ ਕੈ ਨ੍ਰਿਪ ਜਾਤ ਭਯੋ ਨ੍ਰਿਪਰਾਇ ॥੫॥੧੬੧॥
तउन के गर डार कै नृप जात भयो नृपराइ ॥५॥१६१॥
ਉਸ (ਮੁਨੀ) ਦੇ ਗਲ ਵਿਚ ਪਾ ਕੇ ਰਾਜਿਆਂ ਦਾ ਰਾਜਾ ਉਥੋਂ ਚਲਿਆ ਗਿਆ ॥੫॥੧੬੧॥

ਆਖ ਉਘਾਰ ਲਖੈ ਕਹਾ ਮੁਨ ਸਰਪ ਦੇਖ ਡਰਾਨ ॥
आख उघार लखै कहा मुन सरप देख डरान ॥
ਮੁਨੀ ਨੇ ਅੱਖ ਉਘਾੜ ਕੇ ਵੇਖਿਆ ਅਤੇ ਸੱਪ ਨੂੰ ਵੇਖ ਕੇ ਡਰ ਗਿਆ।

ਕ੍ਰੋਧ ਕਰਤ ਭਯੋ ਤਹਾ ਦਿਜ ਰਕਤ ਨੇਤ੍ਰ ਚੁਚਾਨ ॥
क्रोध करत भयो तहा दिज रकत नेत्र चुचान ॥

ਉਸ ਵੇਲੇ ਮੁਨੀ ਨੇ ਕ੍ਰੋਧ ਕੀਤਾ ਅਤੇ ਉਸ ਦੀਆਂ ਅੱਖਾ ਵਿਚੋਂ ਲਹੂ ਚੋਣ ਲਗਿਆ।

ਜਉਨ ਮੋ ਗਰਿ ਡਾਰਿ ਗਿਓ ਤਿਹ ਕਾਟਿ ਹੈ ਅਹਿਰਾਇ ॥

जउन मो गरि डारि गिओ तिह काटि है अहिराइ ॥

(ਉਹ ਕਹਿਣ ਲਗਿਆ) ਜੋ ਮੇਰੇ ਗਲੇ ਵਿਚ (ਸੱਪ ਨੂੰ) ਪਾ ਗਿਆ ਹੈ, ਉਸ ਨੂੰ ਸੱਪਾ ਦਾ ਰਾਜਾ (ਤੱਛਕ) ਕਟੇਗਾ।

ਸਪਤ ਦਿਵਸਨ ਮੈ ਮਰੈ ਯਹਿ ਸਤਿ ਸ੍ਰਾਪ ਸਦਾਇ ॥੬॥੧੬੨॥

सपत दिवसन मै मरै यहि सति स्राप सदाइ ॥६॥१६२॥

ਸੱਤਾ ਦਿਨਾ ਵਿਚ ਉਹ ਮਰ ਜਾਏਗਾ। (ਮੇਰਾ ਇਹ) ਸ੍ਰਾਪ ਸਦਾ ਹੀ ਸੱਚਾ ਹੈ ॥੬॥੧੬੨॥

ਸ੍ਰਾਪ ਕੋ ਸੁਨਿ ਕੈ ਡਰਿਯੋ ਨ੍ਰਿਪ ਮੰਦ੍ਰ ਏਕ ਉਸਾਰ ॥

स्राप को सुनि कै डरियो नृप मंद्र एक उसार ॥

(ਮੁਨੀ ਵਲੋਂ ਦਿੱਤੇ) ਸ੍ਰਾਪ (ਦੀ ਗੱਲ) ਨੂੰ ਸੁਣ ਕੇ ਰਾਜਾ ਡਰ ਗਿਆ ਅਤੇ ਇਕ ਘਰ (ਮੰਦਿਰ) ਉਸਰਵਾਇਆ।

ਮਧਿ ਗੰਗ ਰਚਿਯੋ ਧਉਲਹਰਿ ਛੁਇ ਸਕੈ ਨ ਬਿਆਰ ॥

मधि गंग रचियो धउलहरि छुइ सकै न बिआर ॥

(ਉਹ) ਚਿੱਟਾ ਰਾਜ-ਮਹੱਲ ਗੰਗਾ ਦੇ ਵਿਚਾਲੇ ਰਚਿਆ ਗਿਆ (ਜਿਸ ਨੂੰ) ਵਾਯੂ (ਬਿਆਰ) ਵੀ ਛੋਹ ਨਹੀਂ ਸਕਦੀ ਸੀ।

ਸਰਪ ਕੀ ਤਹ ਗੰਮਤਾ ਕੋ ਕਾਟਿ ਹੈ ਤਿਹ ਜਾਇ ॥

सरप की तह गंमता को काटि है तिह जाइ ॥

ਉਥੇ ਸੱਪ ਦੀ ਪਹੁੰਚ ਕਿਥੇ, ਕਿ ਜਾ ਕੇ ਕੱਟ ਸਕੇ।

ਕਾਲ ਪਾਇ ਕਟ੍ਯੋ ਤਬੈ ਤਹਿ ਆਨ ਕੈ ਅਹਿਰਾਇ ॥੭॥੧੬੩॥

काल पाइ कट्यो तबै तहि आन कै अहिराइ ॥७॥१६३॥

(ਪਰੰਤੂ) ਵਕਤ ਆਉਣ ਤੇ ਸੱਪਾ ਦੇ ਰਾਜੇ (ਤੱਛਕ) ਨੇ ਤਦੋਂ ਉਥੇ ਆ ਕੇ ਡਸ ਲਿਆ ॥੭॥੧੬੩॥

ਸਾਠ ਬਰਖ ਪ੍ਰਮਾਨ ਲਉ ਦੁਇ ਮਾਸ ਯੌ ਦਿਨ ਚਾਰ ॥

साठ बरख प्रमान लउ दुइ मास यौ दिन चार ॥

(ਉਸ ਨੇ) ਸੱਠ ਵਰ੍ਹੇ, ਦੋ ਮਹੀਨੇ ਅਤੇ ਚਾਰ ਦਿਨਾ ਤਕ (ਰਾਜ ਕੀਤਾ)

ਜੋਤਿ ਜੋਤਿ ਬਿਖੈ ਰਲੀ ਨ੍ਰਿਪ ਰਾਜ ਕੀ ਕਰਤਾਰ ॥

जोति जोति बिखै रली नृप राज की करतार ॥

ਫਿਰ ਰਾਜੇ ਦੀ ਜੋਤਿ ਕਰਤਾਰ ਦੀ ਜੋਤਿ ਨਾਲ ਮਿਲ ਗਈ।

ਭੂਮ ਭਰਥ ਭਏ ਤਬੈ ਜਨਮੇਜ ਰਾਜ ਮਹਾਨ ॥

भूम भरथ भए तबै जनमेज राज महान ॥

ਤਦ ਭਰਤ-ਭੂਮੀ ਉਤੇ ਮਹਾਨ ਰਾਜਾ ਜਨਮੇਜਾ ਹੋਇਆ

ਸੂਰਬੀਰ ਹਠੀ ਤਪੀ ਦਸ ਚਾਰ ਚਾਰ ਨਿਧਾਨ ॥੮॥੧੬੪॥

सूरबीर हठी तपी दस चार चार निधान ॥८॥१६४॥

ਜੋ ਸੂਰਵੀਰ, ਹਠੀ, ਤਪਸਵੀ ਅਤੇ ਚਾਰ ਤੇ ਚੌਦਾ ਵਿਦਿਆਵਾ ਦਾ ਗਿਆਤਾ ਸੀ ॥੮॥੧੬੪॥

ਇਤਿ ਰਾਜਾ ਪ੍ਰੀਛਤ ਸਮਾਪਤੰ ਭਏ ਰਾਜਾ ਜਨਮੇਜਾ ਰਾਜ ਪਾਵਤ ਭਏ ॥

इति राजा प्रीछत समापतं भए राजा जनमेजा राज पावत भए ॥

ਇਥੇ ਰਾਜਾ ਪ੍ਰੀਛਤ (ਪਰੀਕਸ਼ਿਤ) ਦਾ ਰਾਜ ਸਮਾਪਤ ਹੋਇਆ। ਰਾਜਾ ਜਨਮੇਜਾ ਨੂੰ ਰਾਜ ਪ੍ਰਾਪਤ ਹੋਇਆ

ਰੂਆਲ ਛੰਦ ॥

रूआल छंद ॥

ਰੂਆਲ ਛੰਦ:

ਰਾਜ ਕੋ ਗ੍ਰਿਹ ਪਾਇ ਕੈ ਜਨਮੇਜ ਰਾਜ ਮਹਾਨ ॥

राज को गृह पाइ कै जनमेज राज महान ॥

ਰਾਜੇ ਦੇ ਘਰ ਜਨਮ ਲੈ ਕੇ ਜਨਮੇਜਾ ਵੱਡਾ ਰਾਜਾ (ਸਿੱਧ ਹੋਇਆ)।

ਸੂਰਬੀਰ ਹਠੀ ਤਪੀ ਦਸ ਚਾਰ ਚਾਰ ਨਿਧਾਨ ॥

सूरबीर हठी तपी दस चार चार निधान ॥

(ਉਹ) ਸੂਰਵੀਰ, ਹਠੀ, ਤਪਸਵੀ ਅਤੇ ਚਾਰ ਅਤੇ ੧੪ ਵਿਦਿਆਵਾ ਦਾ ਗਿਆਤਾ ਸੀ।

ਪਿਤਰ ਕੇ ਬਧ ਕੋਪ ਤੇ ਸਬ ਬਿਪ੍ਰ ਲੀਨ ਬੁਲਾਇ ॥

पितर के बध कोप ते सब बिप्र लीन बुलाइ ॥

(ਉਸ ਨੇ) ਪਿਤਾ ਦੇ ਬੱਧ (ਦਾ ਹਾਲ ਸੁਣ ਕੇ) ਕ੍ਰੋਧਿਤ ਹੋ ਕੇ ਸਾਰਿਆਂ ਬ੍ਰਾਹਮਣਾ ਨੂੰ ਬੁਲਾ ਲਿਆ।

ਸਰਪ ਮੇਧ ਕਰਿਯੋ ਲਗੇ ਮਖ ਧਰਮ ਕੇ ਚਿਤ ਚਾਇ ॥੧॥੧੬੫॥

सरप मेध करियो लगे मख धरम के चित चाइ ॥१॥१६५॥

(ਉਨ੍ਹਾ ਤੋਂ ਪਿਤਾ ਦੇ ਬੱਧ ਦਾ ਬਦਲਾ ਲੈਣ ਲਈ ਉਪਾ ਪੁਛਿਆ। ਬ੍ਰਾਹਮਣਾ ਨੇ ਸਰਪਮੇਧ-ਯੱਗ ਕਰਨ ਦੀ ਸਲਾਹ ਦਿੱਤੀ, ਤਦ ਰਾਜਾ ਜਨਮੇਜਾ) ਸਰਪ-ਮੇਧ ਯੱਗ ਕਰਨ ਵਿਚ ਪੂਰੇ ਸ਼ੌਕ ਨਾਲ ਲਗ ਗਿਆ ॥੧॥੧੬੫॥

ਏਕ ਕੋਸ ਪ੍ਰਮਾਨ ਲਉ ਮਖ ਕੁੰਡ ਕੀਨ ਬਨਾਇ ॥

एक कोस प्रमान लउ मख कुँड कीन बनाइ ॥

ਇਕ ਕੋਹ ਤਕ ਦੇ ਖੇਤਰ ਵਿਚ ਉਸ ਨੇ ਯੱਗ-ਕੁੰਡ ਚੰਗੀ ਤਰ੍ਹਾ ਤਿਆਰ ਕਰਵਾਇਆ

ਮੰਤ੍ਰ ਸਕਤ ਕਰਨੈ ਲਗੇ ਤਹਿ ਹੋਮ ਬਿਪ੍ਰ ਬਨਾਇ ॥

मंत्र सकत करनै लगे तहि होम बिप्र बनाइ ॥

ਜਿਸ ਵਿਚ ਮੰਤਰ-ਸ਼ਕਤੀ ਨਾਲ ਸਾਰੇ ਬ੍ਰਾਹਮਣ ਲੋਕ ਹੋਮ ਕਰਨ ਲਗੇ।

ਆਨ ਆਨ ਗਿਰੈ ਲਗੇ ਤਹਿ ਸਰਪ ਕੋਟ ਅਪਾਰ ॥

आन आन गिरै लगे तहि सरप कोट अपार ॥

ਉਸ (ਹਵਨ-ਕੁੰਡ ਵਿਚ) ਅਣਗਿਣਤ ਕਰੋੜਾ ਸੱਪ ਆ ਆ ਕੇ ਡਿਗਣ ਲਗੇ।

ਜਤ੍ਰ ਤਤ੍ਰ ਉਠੀ ਜੈਤ ਧੁਨ ਭੂਮ ਭੂਰ ਉਦਾਰ ॥੨॥੧੬੬॥

जत्र तत्र उठी जैत धुन भूम भूर उदार ॥२॥१६६॥

ਜਿਥੇ ਕਿਥੇ ਭੂਮੀ ਉਤੇ ਧਰਮੀ ਰਾਜੇ ਦੀ ਜੈ-ਜੈਕਾਰ ਦੀ ਧੁਨੀ ਉਠਣ ਲਗੀ ॥੨॥੧੬੬॥

ਹਸਤ ਏਕ ਦੂ ਹਸਤ ਤੀਨ ਚਉ ਹਸਤ ਪੰਚ ਪ੍ਰਮਾਨ ॥

हसत एक दू हसत तीन चउ हसत पंच प्रमान ॥

ਇਕ ਹੱਥ, ਦੋ ਹੱਥ, ਤਿੰਨ-ਚਾਰ ਹੱਥ, ਪੰਜ ਹੱਥ,

ਬੀਸ ਹਾਥ ਇਕੀਸ ਹਾਥ ਪਚੀਸ ਹਾਥ ਸਮਾਨ ॥

बीस हाथ इकीस हाथ पचीस हाथ समान ॥

ਵੀਹ ਹੱਥ, ਇਕੀ ਹੱਥ, ਪੰਝੀ ਹੱਥ,

ਤੀਸ ਹਾਥ ਬਤੀਸ ਹਾਥ ਛਤੀਸ ਹਾਥ ਗਿਰਾਹਿ ॥

तीस हाथ बतीस हाथ छतीस हाथ गिराहि ॥

ਤੀਹ ਹੱਥ, ਬੱਤੀ ਹੱਥ, ਛੱਤੀ ਹੱਥ ਜਿੰਨੇ ਲੰਬੇ ਸੱਪ (ਆ ਆ ਕੇ ਹਵਨ ਵਿਚ) ਡਿਗਦੇ ਸਨ।

ਆਨ ਆਨ ਗਿਰੈ ਤਹਾ ਸਭ ਭਸਮ ਭੂਤ ਹੋਇ ਜਾਇ ॥੩॥੧੬੭॥

आन आन गिरै तहा सभ भसम भूत होइ जाइ ॥३॥१६७॥

ਉਥੇ (ਜੋ ਜੋ ਸੱਪ) ਆ ਆ ਦੇ ਡਿਗਦੇ ਸਨ, ਸਭ ਸੜ ਕੇ ਸੁਆਹ ਹੋਈ ਜਾਦੇ ਸਨ ॥੩॥੧੬੭॥

ਏਕ ਸੌ ਹਸਤ ਪ੍ਰਮਾਨ ਦੋ ਸੌ ਹਸਤ ਪ੍ਰਮਾਨ ॥

एक सौ हसत प्रमान दो सौ हसत प्रमान ॥

ਇਕ ਸੌ ਹੱਥ ਜਿੰਨੇ, ਦੋ ਸੌ ਹੱਥ ਜੇਡੇ,

ਤੀਨ ਸੌ ਹਸਤ ਪ੍ਰਮਾਨ ਚਤ੍ਰ ਸੈ ਸੁ ਸਮਾਨ ॥

तीन सौ हसत प्रमान चत्र सै सु समान ॥

ਤਿੰਨ ਸੌ ਹੱਥ ਜੇਡੇ, ਚਾਰ ਸੌ ਹੱਥਾ ਦੇ ਬਾਰਾਬਰ,

ਪਾਚ ਸੈ ਖਟ ਸੈ ਲਗੇ ਤਹਿ ਬੀਚ ਆਨ ਗਿਰੰਤ ॥

पाच सै खट सै लगे तहि बीच आन गिरंत ॥

ਪੰਜ ਸੌ, ਛੇ ਸੌ (ਹੱਥਾ) ਜਿੰਨੇ ਉਸ (ਕੁੰਡ) ਵਿਚ ਆ ਕੇ ਡਿਗਦੇ ਸਨ।

ਸਹੰਸ ਹਸਤ ਪ੍ਰਮਾਨ ਲਉ ਸਭ ਹੋਮ ਹੋਤ ਅਨੰਤ ॥੪॥੧੬੮॥

सहंस हसत प्रमान लउ सभ होम होत अनंत ॥४॥१६८॥

ਹਜ਼ਾਰਾ ਹੱਥਾ ਦੀ ਲੰਬਾਈ ਤਕ ਦੇ ਸਭ ਸੱਪ (ਉਸ ਵਿਚ ਡਿਗ ਕੇ) ਸੜਦੇ ਜਾ ਰਹੇ ਸਨ ॥੪॥੧੬੮॥

ਭੁਜੰਗ ਪ੍ਰਯਾਤ ਛੰਦ ॥

ਭੁਜੰਗ ਪ੍ਰਯਾਤ ਛੰਦ ॥

ਭੁਜੰਗ ਪ੍ਰਯਾਤ ਛੰਦ:

ਰਚਿਯੋ ਸਰਪ ਮੇਧੰ ਬਡੋ ਜਗ ਰਾਜੰ ॥

रचियो सरप मेधं बडो जग राजं ॥

(ਇਸ ਤਰ੍ਹਾਂ) ਰਾਜੇ ਨੇ ਮਹਾਨ ਸਰਪ-ਮੇਧ-ਯੱਗ ਰਚਿਆ।

ਕਰੈ ਬਿਪ ਹੋਮੈ ਸਰੈ ਸਰਬ ਕਾਜੰ ॥

करै बिप होमै सरै सरब काजं ॥

ਸਾਰੇ ਕੰਮਾ ਨੂੰ ਪੂਰਾ ਕਰਨ ਲਈ ਬ੍ਰਾਹਮਣ ਹੋਮ ਕਰ ਰਹੇ ਸਨ।

ਦਹੇ ਸਰਬ ਸਰਪੰ ਅਨੰਤੰ ਪ੍ਰਕਾਰੰ ॥

दहे सरब सरपं अनंतं प्रकारं ॥

ਅਨੰਤ ਕਿਸਮਾ ਦੇ ਸਾਰੇ ਸੱਪ ਉਸ ਵਿਚ ਸੜ ਮੋਏ ਸਨ।

ਭੁਜੈ ਭੋਗ ਅਨੰਤੰ ਜੁਗੈ ਰਾਜ ਦੁਆਰੰ ॥੧॥੧੬੯॥

भुजै भोग अनंतं जुगै राज दुआरं ॥१॥१६९॥

(ਮੰਤਰਾ ਦੇ ਬਲ ਨਾਲ ਖਿਚੇ ਹੋਏ) ਜੋ ਅਨੰਤ ਸੱਪ ('ਭੋਗ') ਰਾਜ-ਦੁਆਰ ਤੇ ਗਏ (ਸਭ) ਸੜ ਗਏ ॥੧॥੧੬੯॥

ਕਿਤੇ ਅਸਟ ਹਸਤੰ ਸਤੰ ਪ੍ਰਾਇ ਨਾਰੰ ॥

किते असट हसतं सतं प्राइ नारं ॥

ਕਿਤਨੇ ਅੱਠ ਹੱਥ ਦੇ ਅਤੇ (ਕਿਤਨੇ) ਸੱਤ ਹੱਥ ਦੇ ਲਗਭਗ ('ਪ੍ਰਾਇ') ਮੋਟੀ ਗਰਦਨ ਵਾਲੇ,

ਕਿਤੇ ਦੁਆਦਿਸੇ ਹਸਤ ਲੌ ਪਰਮ ਭਾਰੰ ॥

किते दुआदिसे हसत लौ परम भारं ॥

ਕਿਤਨੇ ੧੨ ਹੱਥਾ ਜਿਤਨੇ ਮੋਟੇ ('ਭਾਰੰ')

ਕਿਤੇ ਦ੍ਵੈ ਸਹੰਸ੍ਰ ਕਿਤੇ ਜੋਜਨੇਕੰ ॥

किते द्वै सहंस्र किते जोजनेकं ॥

ਕਿਤਨੇ ਦੋ ਹਜ਼ਾਰ ਹੱਥ ਲੰਬੇ ਅਤੇ ਕਿਤਨੇ ਹੀ ਇਕ ਯੋਜਨ ਲੰਬੇ

ਗਿਰੇ ਹੋਮ ਕੁੰਡੰ ਅਪਾਰੰ ਅਚੇਤੰ ॥੨॥੧੭੦॥

गिरे होम कुँडं अपारं अचेतं ॥२॥१७०॥

ਬੇਅੰਤ (ਸੱਪ) ਅਚੇਤ ਹੋ ਕੇ ਹਵਨ-ਕੁੰਡ ਵਿਚ ਡਿਗ ਰਹੇ ਸਨ ॥੨॥੧੭੦॥

ਕਿਤੇ ਜੋਜਨੇ ਦੁਇ ਕਿਤੇ ਤੀਨ ਜੋਜਨ ॥

किते जोजने दुइ किते तीन जोजन ॥

ਕਿਤਨੇ ਦੋ ਯੋਜਨ, ਕਿਤਨੇ ਤਿੰਨ ਯੋਜਨ,

ਕਿਤੇ ਚਾਰ ਜੋਜਨ ਦਹੇ ਭੂਮ ਭੋਗਨ ॥

किते चार जोजन दहे भूम भोगन ॥

ਕਿਤਨੇ ਚਾਰ ਯੋਜਨ ਜਿੰਨੇ ਲੰਬੇ ਸੱਪ ('ਭੋਗਨ')

ਕਿਤੇ ਮੁਸਟ ਅੰਗੁਸਟ ਗ੍ਰਿਸਟੰ ਪ੍ਰਮਾਨੰ ॥

किते मुसट अंगुसट गृसटं प्रमानं ॥

ਕਿਤਨੇ ਮੁਠ (ਜਿੰਨੇ) (ਕਿਤਨੇ) ਅੰਗੂਠੇ (ਜੇਡੇ, ਕਿਤਨੇ) ਗਿਠ ਜਿੰਨੇ,

ਕਿਤੇ ਡੇਢੁ ਗਿਸਟੇ ਅੰਗੁਸਟੰ ਅਰਧਾਨੰ ॥੩॥੧੭੧॥

किते डेढु गिसटे अंगुसटं अरधानं ॥३॥१७१॥

ਕਿਤਨੇ ਡੇਢ ਗਿਠ (ਜੇਡੇ ਅਤੇ ਕਿਤਨੇ) ਅਧੇ ਅੰਗੂਠੇ (ਜਿੰਨੇ) ॥੩॥੧੭੧॥

ਕਿਤੇ ਚਾਰ ਜੋਜਨ ਲਉ ਚਾਰ ਕੋਸੰ ॥

किते चार जोजन लउ चार कोसं ॥

ਕਿਤਨੇ ਚਾਰ ਯੋਜਨਾ ਅਤੇ ਚਾਰ ਕੋਹਾ ਜੇਡੇ ਅੱਗ ਵਿਚ

ਛੁਐ ਘ੍ਰਿਤ ਜੈਸੇ ਕਰੈ ਅਗਨ ਹੋਮੰ ॥

छुऐ घृत जैसे करै अगन होमं ॥

ਇਸ ਤਰ੍ਹਾ ਹੋਮ ਹੋ ਰਹੇ ਸਨ, ਜਿਵੇਂ (ਅੱਗ ਵਿਚ) ਘਿਓ (ਪੈਂਦਾ ਹੋਵੇ)।

ਫਣੰ ਫਟਕੈ ਫੇਣਕਾ ਫੰਤਕਾਰੰ ॥

फणं फटकै फेणका फंतकारं ॥

(ਹਵਨ ਵਿਚ ਸੜਦੇ ਹੋਏ ਸੱਪ) ਫਣਾ ਨੂੰ ਪਟਕਦੇ ਸਨ, ਝੱਗ ਸੁਟਦੇ ਸਨ ਅਤੇ ਫੁੰਕਾਰੇ ਮਾਰਦੇ ਸਨ।

ਛੁਟੈ ਲਪਟ ਜ੍ਵਾਲਾ ਬਸੈ ਬਿਖਧਾਰੰ ॥੪॥੧੭੨॥

छुटै लपट ज्वाला बसै बिखधारं ॥४॥१७२॥

(ਜਦੋਂ) ਸੱਪ ਵਿਚ ਡਿਗਦੇ ਹਨ ਤਾ ਅੱਗ ਦੀ ਲਾਟ ਮਚਦੀ ਹੈ ॥੪॥੧੭੨॥

ਕਿਤੇ ਸਪਤ ਜੋਜਨ ਲੌ ਕੋਸ ਅਸਟੰ ॥

किते सपत जोजन लौ कोस असटं ॥

ਕਿਤਨੇ ਹੀ ਸੱਤ ਯੋਜਨਾ ਜਿੰਨੇ ਅਤੇ ਅੱਠ ਕੋਹਾ ਜੇਡੇ,

ਕਿਤੇ ਅਸਟ ਜੋਜਨ ਮਹਾ ਪਰਮ ਪੁਸਟੰ ॥

किते असट जोजन महा परम पुसटं ॥

ਕਿਤਨੇ ਹੀ ਅੱਠ ਯੋਜਨਾ ਜੇਡੇ ਮੋਟੇ ਸੱਪਾ ਦਾ ਭਿਆਨਕ ਬੱਧ (ਇਸ ਯੱਗ ਵਿਚ ਹੋਇਆ ਅਤੇ)

ਭਯੋ ਘੋਰ ਬਧੰ ਜਰੇ ਕੋਟ ਨਾਗੰ ॥

भयो घोर बधं जरे कोट नागं ॥

ਕਰੋੜਾ ਸੜ ਕੇ ਸੁਆਹ ਹੋ ਗਏ।

ਭਜੇ ਤਛਕੰ ਭਛਕੰ ਜੇਮ ਕਾਗੰ ॥੫॥੧੭੩॥

भज्यो तछकं भछकं जेम कागं ॥५॥१७३॥

ਤੱਛਕ ਡਰ ਕੇ (ਇੰਜ) ਭਜ ਗਿਆ, ਜਿਉਂ ਕਾ ਬਾਜ਼ (ਭੱਛਕ ਨੂੰ ਵੇਖ ਕੇ ਖਿਸਕ ਜਾਦਾ ਹੈ) ॥੫॥੧੭੩॥

ਕੁਲੰ ਕੋਟ ਹੋਮੈ ਬਿਖੈ ਵਹਿਣ ਕੁੰਡੰ ॥

कुलं कोट होमै बिखै वहिण कुँडं ॥

(ਸੱਪਾ ਦੀਆਂ) ਕਰੋੜਾ ਕੁਲਾ ਹਵਨ-ਕੁੰਡ ਵਿਚ ਸੜ ਮਰੀਆਂ।

ਬਚੇ ਬਾਧ ਡਾਰੇ ਘਨੇ ਕੁੰਡ ਝੁੰਡੰ ॥

बचे बाध डारे घने कुँड झुँडं ॥

ਜੋ ਬਚ ਗਏ, ਉਨ੍ਹਾਂ ਨੂੰ ਬੰਨ੍ਹ ਕੇ ਇਕੱਠਿਆਂ ਹਵਨ-ਕੁੰਡ ਵਿਚ ਸੁਟ ਦਿੱਤਾ ਗਿਆ।

ਭਜਯੋ ਨਾਗ ਰਾਜੰ ਤਕ੍ਰਯੋ ਇੰਦ੍ਰ ਲੋਕੰ ॥

भज्यो नाग राजं तक्रयो इंद्र लोकं ॥

ਨਾਗ-ਰਾਜ ਤੱਛਕ ਭਜ ਕੇ ਇੰਦਰ ਲੋਕ ਜਾ ਪਹੁੰਚਿਆ।

ਜਰਯੋ ਬੈਦ ਮੰਤ੍ਰੰ ਭਰਯੋ ਸਕ੍ਰ ਸੋਕੰ ॥੬॥੧੭੪॥

जर्यो बैद मंत्रं भर्यो सक्र सोकं ॥६॥१७४॥

ਵੇਦ-ਮੰਤਰਾ (ਦੀ ਸ਼ਕਤੀ ਕਰ ਕੇ ਇੰਦਰ ਲੋਕ) ਸੜਨ ਲਗਿਆ, (ਫਲਸਰੂਪ) ਇੰਦਰ ਚਿੰਤਾਵਾਨ ਹੋ ਗਿਆ ॥੬॥੧੭੪॥

ਬਧਯੋ ਮੰਤ੍ਰ ਜੰਤ੍ਰੰ ਗਿਰਯੋ ਭੂਮ ਮਧੰ ॥

बध्यो मंत्र जंत्रं गिर्यो भूम मधं ॥

(ਆਖਿਰ ਵਿਚ ਤੱਛਕ ਨਾਗ ਵੀ) ਮੰਤਰਾ-ਜੰਤਰਾ ਦਾ ਬੰਨ੍ਹਿਆ ਹੋਇਆ ਭੂਮੀ ਉਤੇ ਆ ਡਿਗਿਆ।

ਅੜਿਓ ਆਸਤੀਕੰ ਮਹਾ ਬਿਪ੍ਰ ਸਿਧੰ ॥

अड़िओ आसतीकं महा बिप्र सिधं ॥

(ਉਸ ਨੂੰ ਡਿਗਦਾ ਵੇਖ ਕੇ) ਆਸਤੀਕ ਨਾ ਦਾ ਸਿੱਧ ਬ੍ਰਾਹਮਣ (ਰਾਜੇ ਅਗੇ) ਅੜ ਖੜੋਤਾ।

ਭਿੜ੍ਯੋ ਭੇੜ ਭੂਪੰ ਝਿਣ੍ਯੋ ਝੇੜ ਝਾੜੰ ॥

भिड़्यो भेड़ भूपं झिण्र्यो झेड़ झाड़ं ॥

(ਉਸ ਨੇ) ਰਾਜੇ ਨਾਲ ਖ਼ੂਬ ਭੇੜ ਭਿੜਿਆ ਅਤੇ ਝਗੜਾ ਕਰਦਿਆਂ ਕਰਦਿਆਂ ਖਿਝ ਗਿਆ।

ਮਹਾ ਕ੍ਰੋਧ ਉਠਯੋ ਤਣੀ ਤੋੜ ਤਾੜੰ ॥੭॥੧੭੫॥

महा क्रोध उठ्यो तणी तोड़ ताड़ं ॥७॥१७५॥

(ਉਸ ਦੇ ਹਿਰਦੇ ਵਿਚ) ਬਹੁਤ ਕ੍ਰੋਧ ਪੈਦਾ ਹੋਇਆ (ਅਤੇ ਆਪਣੇ ਜਾਮੇ ਦੀ) ਤਣੀ ਤੋੜ ਕੇ (ਰਾਜੇ ਨੂੰ) ਤਾੜਨ ਲਗਾ ॥੭॥੧੭੫॥

ਤਜਯੋ ਸ੍ਰਪ ਮੇਧੰ ਭਜਯੋ ਏਕ ਨਾਥੰ ॥

तज्यो स्रप मेधं भज्यो एक नाथं ॥

(ਕਿ) ਸੱਪਾ ਦਾ ਯੱਗ ਛਡ ਦਿਓ (ਅਤੇ ਕੇਵਲ) ਇਕ ਸੁਆਮੀ ਦਾ ਭਜਨ ਕਰੋ।

ਕ੍ਰਿਪਾ ਮੰਤ੍ਰ ਸੂਝੈ ਸਬੈ ਸ੍ਰਿਸਟ ਸਾਜੰ ॥

कृपा मंत्र सूझै सबै सृसट साजं ॥

(ਜਿਸ ਦੀ) ਕ੍ਰਿਪਾ ਨਾਲ ਮੰਤਰ ਸੁਝਦੇ ਹਨ ਅਤੇ ਸ੍ਰਿਸ਼ਟੀ ਦੇ ਸਾਰੇ ਸਾਜ (ਸਜਦੇ ਹਨ)।

ਸੁਨਹੁ ਰਾਜ ਸਰਦੂਲ ਬਿਦ੍ਯਾ ਨਿਧਾਨੰ ॥

सुनहु राज सरदूल बिद्या निधानं ॥

ਹੇ ਰਾਜਿਆਂ ਦੇ ਸ਼ੇਰ ਅਤੇ ਵਿਦਿਆ ਦੇ ਖ਼ਜ਼ਾਨੇ! ਸੁਣ, (ਜੇ ਤੂੰ ਮੇਰਾ ਕਿਹਾ ਮੰਨੇਗਾ,

ਤਪੈ ਤੇਜ ਸਾਵੰਤ ਜੁਆਲਾ ਸਮਾਨੰ ॥੮॥੧੭੬॥

तपै तेज सावंत जुआला समानं ॥८॥१७६॥

ਤਾ ਤੇਰਾ ਤੇਜ ਸੂਰਜ ਅਤੇ ਅਗਨੀ ਵਾਗ ਤਪੇਗਾ ॥੮॥੧੭੬॥

ਮਹੀ ਮਾਹ ਰੂਪੰ ਤਪੈ ਤੇਜ ਭਾਨੰ ॥

मही माह रूपं तपै तेज भानं ॥

ਧਰਤੀ ਵਿਚ ਚੰਦ੍ਰਮਾ ('ਮਾਹ') (ਵਰਗਾ ਤੇਰਾ) ਰੂਪ ਅਤੇ ਸੂਰਜ ਦੇ ਸਮਾਨ ਤੇਰਾ ਤੇਜ ਚਮਕੇਗਾ।

ਦਸੰ ਚਾਰ ਚਉਦਾਹ ਬਿਦਿਆ ਨਿਧਾਨੰ ॥

दसं चार चउदाह बिदिआ निधानं ॥

(ਤੂੰ) ਦਸ, ਚਾਰ ਅਤੇ ਚੌਦਾ ਵਿਦਿਆਵਾ ਦਾ ਖ਼ਜ਼ਾਨਾ ਹੋਵੇਂਗਾ।

ਸੁਨਹੁ ਰਾਜ ਸਾਸਤ੍ਰਗ ਸਾਰੰਗ ਪਾਨੰ ॥

सुनहु राज सासत्रग सारंग पानं ॥

ਹੇ ਸ਼ਾਸਤ੍ਰ ਦੇ ਗਿਆਤਾ ਅਤੇ ਧਨੁਸ਼ਧਾਰੀ ਰਾਜੇ! ਸੁਣੋ,

ਤਜਹੁ ਸਰਪ ਮੇਧੰ ਦਿਜੈ ਮੋਹਿ ਦਾਨੰ ॥੯॥੧੭੭॥

तजहु सरप मेधं दिजै मोहि दानं ॥९॥१७७॥

ਸੱਪਾ ਦਾ ਯੱਗ ਛਡ ਦਿਓ, ਇਹੀ ਮੈਨੂੰ ਦਾਨ ਦਿਓ ॥੯॥੧੭੭॥

ਤਜਹੁ ਜੋ ਨ ਸਰਪੰ ਜਰੋ ਅਗਨ ਆਪੰ ॥

तजहु जो न सरपं जरो अगन आपं ॥

ਜੇ (ਤੂੰ) ਸੱਪਾ (ਦੇ ਯੱਗ ਨੂੰ) ਨਹੀਂ ਛਡੇਂਗਾ ਤਾ (ਹਵਨ ਦੀ) ਅੱਗ ਵਿਚ ਮੈਂ ਆਪ ਸੜ ਮਰਾਗਾ।

ਕਰੋ ਦਗਧ ਤੋ ਕੌ ਦਿਵੌ ਐਸ ਸ੍ਰਾਪੰ ॥

करो दगध तो कौ दिवौ ऐस स्रापं ॥

ਅਤੇ ਤੈਨੂੰ ਅਜਿਹਾ ਸ੍ਰਾਪ ਦਿਆਂਗਾ (ਜਿਸ ਨਾਲ ਤੂੰ ਵੀ) ਸੜ ਜਾਵੇਂਗਾ।

ਹਣ੍ਯੋ ਪੇਟ ਮਧੰ ਛੁਰੀ ਜਮਦਾੜੰ ॥

हण्यो पेट मधं छुरी जमदाड़ं ॥

(ਜਾ ਮੈਂ ਆਪਣੇ) ਪੇਟ ਵਿਚ ਛੁਰੀ ਜਾ ਕਟਾਰ ਮਾਰ ਲਵਾਗਾ।

ਲਗੇ ਪਾਪ ਤੋ ਕੋ ਸੁਨਹੁ ਰਾਜ ਗਾੜੰ ॥੧੦॥੧੭੮॥

लगे पाप तो को सुनहु राज गाड़ं ॥१०॥१७८॥

ਹੇ ਰਾਜਨ! ਸੁਣੋ, (ਫਿਰ) ਤੈਨੂੰ (ਬ੍ਰਹਮ-ਹਤਿਆ ਦਾ) ਵੱਡਾ ਪਾਪ ਲਗੇਗਾ ॥੧੦॥੧੭੮॥

ਸੁਨੇ ਬਿਪ ਬੋਲੰ ਉਠਿਯੋ ਆਪ ਰਾਜੰ ॥

सुने बिप बोलं उठियो आप राजं ॥

ਬ੍ਰਾਹਮਣ ਦੇ ਬੋਲ ਸੁਣ ਕੇ, ਰਾਜਾ (ਆਪਣੇ ਆਸਨ ਤੋਂ) ਉਠਿਆ।

ਤਜਿਯੋ ਸਰਪ ਮੇਧੰ ਪਿਤਾ ਬੈਰ ਕਾਜੰ ॥

तजियो सरप मेधं पिता बैर काजं ॥

ਪਿਤਾ ਦੇ ਵੈਰ (ਦੇ ਬਦਲੇ) ਕਰਕੇ (ਜੋ ਸਰਪ ਯੱਗ ਰਚਿਆ ਹੋਇਆ ਸੀ ਉਸ) ਸਰਪ-ਯੱਗ ਨੂੰ ਛਡ ਦਿੱਤਾ।

ਬੁਲ੍ਯੋ ਬ੍ਯਾਸ ਪਾਸੰ ਕਰਿਯੋ ਮੰਤ੍ਰ ਚਾਰੰ ॥

बुल्यो ब्यास पासं करियो मंत्र चारं ॥

ਵੇਦ, ਵਿਆਕਰਣ ਅਤੇ ਵਿਦਿਆਵਾ ਦੇ

ਮਹਾ ਬੇਦ ਬਿਆਕਰਣ ਬਿਦਿਆ ਬਿਚਾਰੰ ॥੧੧॥੧੭੯॥

महा बेद बिआकरण बिदिआ बिचारं ॥११॥१७९॥

ਮਹਾ ਵਿਚਾਰਕ ਵਿਆਸ ਨੂੰ ਕੋਲ ਬੁਲਾਇਆ ਅਤੇ ਚੰਗੀ ਤਰ੍ਹਾ ਸਲਾਹ ਕਰਨ ਲਗਾ ॥੧੧॥੧੭੯॥

ਸੁਨੀ ਪੁਤ੍ਰਕਾ ਦੁਇ ਗ੍ਰਿਹੰ ਕਾਸਿ ਰਾਜੰ ॥

सुनी पुत्रका दुइ ग्रिहं कासि राजं ॥

(ਰਾਜੇ ਨੂੰ ਵਿਆਸ ਨੇ ਕਿਹਾ ਕਿ) ਸੁਣਿਆ ਹੈ ਕਿ ਕਾਸ਼ੀ ਦੇ ਰਾਜੇ ਦੇ ਘਰ ਦੋ ਪੁੱਤਰੀਆਂ ਹਨ

ਮਹਾ ਸੁੰਦਰੀ ਰੂਪ ਸੋਭਾ ਸਮਾਜੰ ॥

महा सुँदरी रूप सोभा समाजं ॥

ਜੋ ਬਹੁਤ ਸੁੰਦਰ ਅਤੇ ਰੂਪ ਤੇ ਸ਼ੋਭਾ ਦਾ ਮੁਜਸਮਾ ਹਨ।

ਜਿਣਿਉ ਜਾਇ ਤਾ ਕੋ ਹਣੋ ਦੁਸਟ ਪੁਸਟੰ ॥

जिणिउ जाइ ता को हणो दुसट पुसटं ॥

ਉਨ੍ਹਾ ਨੂੰ ਜਿਤ ਲਿਆਉ ਅਤੇ ਵੱਡੇ ਵੱਡੇ ਦੁਸ਼ਟਾ ਨੂੰ ਮਾਰ ਦਿਉ।

ਕਰਿਯੋ ਧਿਆਨ ਤਾਨੇ ਲਦੇ ਭਾਰ ਉਸਟੰ ॥੧੨॥੧੮੦॥

करियो धिआन ताने लदे भार उसटं ॥१२॥१८०॥

(ਇਹ ਗੱਲ ਸੁਣਦਿਆਂ ਸਾਰ) ਉਸ ਨੇ ਊਠਾ (ਉਤੇ ਸ਼ਸਤ੍ਰਾ ਅਸਤ੍ਰਾ) ਦੇ ਭਾਰ ਲਦ ਕੇ (ਕਾਸ਼ੀ ਵਲ) ਚਾਲੇ ਪਾ ਦਿੱਤੇ ॥੧੨॥੧੮੦॥

ਚਲੀ ਸੈਨ ਸੂਕਰ ਪਰਾਚੀ ਦਿਸਾਨੰ ॥

चली सैन सूकर पराची दिसानं ॥

ਪੂਰਵ ਦਿਸ਼ਾ ਵਲ ਸੈਨਾ ਹਵਾ ਦੀ ਤੇਜ਼ੀ ਨਾਲ ਤੁਰ ਪਈ।

ਚੜੇ ਬੀਰ ਧੀਰੰ ਹਠੇ ਸਸਤ੍ਰ ਪਾਨੰ ॥

चड़े बीर धीरं हठे ससत्र पानं ॥

ਧੀਰਜਵਾਨ ਅਤੇ ਹਠੀ ਸੂਰਵੀਰ ਹੱਥਾ ਵਿਚ ਸ਼ਸਤ੍ਰ ਲੈ ਕੇ ਚੜ੍ਹ ਪਏ।

ਦੁਰਿਯੋ ਜਾਇ ਦੁਰਗ ਸੁ ਬਾਰਾਣਸੀਸੰ ॥

दुरियो जाइ दुरग सु बाराणसीसं ॥

ਕਾਸ਼ੀ ('ਬਾਰਾਣ') ਦਾ ਰਾਜਾ (ਡਰ ਦਾ ਮਾਰਿਆ) ਕਿਲੇ ਵਿਚ ਜਾ ਲੁਕਿਆ।

ਘੇਰਯੋ ਜਾਇ ਫਉਜੰ ਭਜਿਓ ਏਕ ਈਸੰ ॥੧੩॥੧੮੧॥

घेर्यो जाइ फउजं भजिओ एक ईसं ॥१३॥१८१॥

ਫੌਜ ਨੇ (ਕਿਲੇ ਨੂੰ) ਜਾ ਘੇਰਿਆ ਅਤੇ (ਕਾਸ਼ੀ ਦੇ ਰਾਜੇ ਨੇ) ਇਕ ਸ਼ਿਵ ਦਾ ਧਿਆਨ ਕੀਤਾ ॥੧੩॥੧੮੧॥

ਮਚਿਯੋ ਜੁਧ ਸੁਧੰ ਬਹੇ ਸਸਤ੍ਰ ਘਾਤੰ ॥

मचियो जुध सुधं बहे ससत्र घातं ॥

ਚੰਗਾ ਯੁੱਧ ਮਚਿਆ, ਸ਼ਸਤ੍ਰਾਂ ਦੇ ਆਘਾਤ ਅਤੇ ਦਾਉ-ਪੇਚ ਹੋਣ ਲਗੇ।

ਗਿਰੇ ਅਧੁ ਵਧੰ ਸਨਧੰ ਬਿਪਾਤੰ ॥

गिरे अधु वधं सनधं बिपातं ॥

ਚੰਗੀ ਤਰ੍ਹਾਂ ਸ਼ਸਤ੍ਰਾਂ ਨਾਲ ਸਜੇ ਹੋਏ ('ਸਨੱਧੰ') (ਸ਼ਸਤ੍ਰਾਂ ਦੀ) ਮਾਰ ਨਾਲ ਅੱਧੇ ਅੱਧੇ (ਟੁਕੜੇ ਹੋ ਕੇ) ਡਿਗਣ ਲਗੇ।

ਗਿਰੇ ਹੀਰ ਚੀਰੰ ਸੁ ਬੀਰੰ ਰਜਾਣੰ ॥

गिरे हीर चीरं सु बीरं रजाणं ॥

ਹੀਰਿਆਂ ਨਾਲ ਸਜੇ ਬਸਤ੍ਰਾਂ ਵਾਲੇ ਸੂਰਵੀਰ ਰਾਜਪੂਤ (ਧਰਤੀ ਉਤੇ) ਡਿਗ ਪਏ।

ਕਟੈ ਅਧੁ ਅਧੰ ਛੁਟੇ ਰੁਦ੍ਰ ਧਯਾਨੰ ॥੧੪॥੧੮੨॥

कटै अधु अधं छुटे रुद्र ध्यानं ॥१४॥१८२॥

(ਉਨ੍ਹਾਂ ਦੇ) ਅਧੋ-ਅੱਧ ਕਟੇ ਜਾਣ ਕਾਰਨ ਸ਼ਿਵ ਦਾ ਧਿਆਨ ਵੀ ਉਖੜ ਗਿਆ ॥੧੪॥੧੮੨॥

ਗਿਰੇ ਖੇਤ੍ਰ ਖਤ੍ਰਾਣ ਖਤ੍ਰੀ ਖਤ੍ਰਾਣੰ ॥

गिरे खेत्र खत्राण खत्री खत्राणं ॥

ਛਤ੍ਰੀਪਣੇ ਦੀ ਮਰਯਾਦਾ ਪਾਲਣ ਵਾਲੇ ਵੀ ਰਣ-ਭੂਮੀ ਵਿਚ ਡਿਗ ਪਏ।

ਬਜੀ ਭੇਰ ਭੁੰਕਾਰ ਦ੍ਰੁਕਿਆ ਨਿਸਾਣੰ ॥

ਬਜੀ ਭੇਰ ਭੁੱਕਾਰ ਦ੍ਰੁਕਿਆ ਨਿਸਾਣੰ ॥

ਭੇਰੀਆਂ ਦੇ ਵਜਣ ਦੀ ਭੂੰਕਾਰ ਹੋਣ ਲਗੀ ਅਤੇ ਨਗਾਰਿਆਂ ਦੀ ਧੁੰਕਾਰ ਹੋਣ ਲਗੀ।

ਕਰੇ ਪੈਜਵਾਰੰ ਪ੍ਰਚਾਰੈ ਸੁ ਬੀਰੰ ॥

करे पैजवारं प्रचारै सु बीरं ॥

ਸੂਰਮੇ ਲਲਕਾਰੇ ਮਾਰ ਕੇ ਪ੍ਰਤਿਗਿਆ ('ਪੈਜਵਾਰੰ') ਪੂਰੀ ਕਰ ਰਹੇ ਸਨ।

ਫਿਰੇ ਰੁੰਡ ਮੁੰਡੰ ਤਣੰ ਤਛ ਤੀਰੰ ॥੧੫॥੧੮੩॥

फिरे रुँड मुँडं तणं तछ तीरं ॥१५॥१८३॥

ਕਿਤੇ ਧੜ, ਕਿਤੇ ਸਿਰ ਅਤੇ ਕਿਤੇ ਤੀਰਾ ਨਾਲ ਪੱਛੇ ਸ਼ਰੀਰ ਫਿਰਦੇ ਸਨ ॥੧੫॥੧੮੩॥

ਬਿਭੇ ਦੰਤ ਵਰਮੰ ਪ੍ਰਛੇਦੈ ਤਨਾਨੰ ॥

बिभे दंत वरमं प्रछेदै तनानं ॥

ਹਾਥੀਆਂ ਦੇ ਕਵਚ ('ਦੰਤ-ਵਰਮੰ') ਟੁੱਟ ਗਏ ('ਬਿਭੇ') ਅਤੇ ਸ਼ਰੀਰਾ ਉਤੇ ਜ਼ਖ਼ਮ ਹੋ ਗਏ।

ਕਰੇ ਮਰਦਨੰ ਅਰਦਨੰ ਮਰਦਮਾਨੰ ॥

करे मरदनं अरदनं मरदमानं ॥

ਬਹਾਦਰ ਸ਼ੂਰਵੀਰਾ ('ਮਰਦਮਾਨੰ') ਨੂੰ ਦਲ-ਮਲ ਕੇ ਮਸਲ ਦਿੱਤਾ ਗਿਆ।

ਕਟੇ ਚਰਮ ਬਰਮੰ ਛੁਟੇ ਚਉਰ ਚਾਰੰ ॥

कटे चरम बरमं छुटे चउर चारं ॥

ਕਵਚ ('ਬਰਮੰ') ਅਤੇ ਢਾਲਾ ਕਟੀਆਂ ਗਈਆਂ ਸਨ ਅਤੇ ਸੁੰਦਰ ਚੌਰ ਰੁਲ ਰਹੇ ਸਨ।

ਗਿਰੇ ਬੀਰ ਧੀਰੰ ਛੁਟੇ ਸਸਤ੍ਰ ਧਾਰੰ ॥੧੬॥੧੮੪॥

गिरे बीर धीरं छुटे ससत्र धारं ॥१६॥१८४॥

ਸ਼ਸਤ੍ਰਾ ਦੀਆਂ ਧਾਰਾ ਨਾਲ (ਵੱਡੇ ਵੱਡੇ) ਧੀਰਜਵਾਨ ਸੂਰਮੇ ਡਿਗੇ ਪਏ ਸਨ ॥੧੬॥੧੮੪॥

ਜਿਣ੍ਯੋ ਕਾਸਕੀਸੰ ਹਣ੍ਯੋ ਸਰਬ ਸੈਨੰ ॥

जिण्यो कासकीसं हण्यो सरब सैनं ॥

(ਰਾਜੇ ਜਨਮੇਜੇ ਨੇ) ਕਾਸ਼ੀ ਦੇ ਰਾਜੇ ਨੂੰ ਜਿਤ ਲਿਆ ਅਤੇ ਉਸ ਦੀ ਸਾਰੀ ਸੈਨਾ ਮਾਰ ਦਿੱਤੀ।

ਬਰੀ ਪੁਤ੍ਰਕਾ ਤਾਹ ਕੰਪਜੋ ਤ੍ਰਿਨੈਨੰ ॥

बरी पुत्रका ताह कंप्यो तृनैनं ॥

ਉਸ ਦੀਆਂ (ਦੋਹਾ) ਪੁੱਤਰੀਆਂ ਨਾਲ (ਜਨਮੇਜੇ ਨ) ਵਿਆਹ ਕਰ ਲਿਆ। (ਇਹ ਘਟਨਾ ਵੇਖ ਕੇ) ਸ਼ਿਵ ਕੰਬ ਗਿਆ।

ਭਇਓ ਮੇਲ ਗੇਲੰ ਮਿਲੇ ਰਾਜ ਰਾਜੰ ॥

भइओ मेल गेलं मिले राज राजं ॥

(ਅਖੀਰ ਦੋਹਾ ਰਾਜਿਆਂ ਦਾ ਆਪਸ ਵਿਚ) ਮੇਲ ਮਿਲਾਪ ਹੋ ਗਿਆ ਅਤੇ (ਕਾਸ਼ੀ ਦੇ) ਰਾਜੇ ਨੂੰ (ਆਪਣਾ) ਰਾਜ ਮਿਲ ਗਿਆ।

ਭਈ ਮਿਤ੍ਰ ਚਾਰੰ ਸਰੇ ਸਰਬ ਕਾਜੰ ॥੧੭॥੧੮੫॥

भई मित्र चारं सरे सरब काजं ॥१७॥१८५॥

(ਦੋਹਾ ਰਾਜਿਆਂ ਵਿਚ) ਚੰਗੀ ਮਿਤਰਤਾ ਹੋ ਗਈ ਅਤੇ ਸਾਰੇ ਕਾਰਜ ਚੰਗੀ ਤਰ੍ਹਾ ਸਿਰੇ ਚੜ੍ਹ ਗਏ ॥੧੭॥੧੮੫॥

ਮਿਲੀ ਰਾਜ ਦਾਜੰ ਸੁ ਦਾਸੀ ਅਨੂਪੰ ॥

मिली राज दाजं सु दासी अनूपं ॥

(ਜਨਮੇਜੇ ਨੂੰ ਕਾਸ਼ੀ ਦੇ) ਰਾਜੇ ਵਲੋਂ ਦਾਜ ਵਿਚ ਇਕ ਅਨੁਪਮ ਦਾਸੀ ਮਿਲੀ

ਮਹਾ ਬਿੱਦਜਵੰਤੀ ਅਪਾਰੰ ਸਰੂਪੰ ॥

महा बिद्यवंती अपारं सरूपं ॥

ਜੋ ਮਹਾਨ ਵਿਦਵੰਤੀ ਅਤੇ ਅਪਾਰ ਸੁੰਦਰ ਸਰੂਪ ਵਾਲੀ ਸੀ।

ਮਿਲੇ ਹੀਰ ਚੀਰੰ ਕਿਤੇ ਸਿਆਉ ਕਰਨੰ ॥

मिले हीर चीरं किते सिआउ करनं ॥

ਕਿਤਨੇ ਹੀ ਹੀਰੇ, ਬਸਤ੍ਰ ਅਤੇ ਕਾਲੇ ('ਸਿਆਉ') ਕੰਨਾ ਵਾਲੇ (ਘੋੜੇ) ਮਿਲੇ।

ਮਿਲੇ ਮਤ ਦੰਤੀ ਕਿਤੇ ਸੇਤ ਬਰਨੰ ॥੧੮॥੧੮੬॥

मिले मत दंती किते सेत बरनं ॥१८॥१८६॥

ਕਿਤਨੇ ਹੀ ਚਿੱਟੇ ਰੰਗ ਦੇ ਮਸਤ ਹਾਥੀ ਮਿਲੇ ॥੧੮॥੧੮੬॥

ਕਰਜੋ ਬਯਾਹ ਰਾਜਾ ਭਇਓ ਸੁ ਪ੍ਰਸੰਨੰ ॥

कर्यो ब्याह राजा भइओ सु प्रसंनं ॥

ਰਾਜਾ (ਕਾਸ਼ੀ ਰਾਜ ਦੀਆਂ ਕੁਮਾਰੀਆਂ ਨਾਲ) ਵਿਆਹ ਕਰਕੇ ਬਹੁਤ ਪ੍ਰਸੰਨ ਹੋਇਆ

ਭਲੀ ਭਾਤ ਪੋਖੇ ਦਿਜੰ ਸਰਬ ਅੰਨੰ ॥

भली भात पोखे दिजं सरब अंनं ॥

ਅਤੇ ਸਾਰਿਆਂ ਬ੍ਰਾਹਮਣਾ ਨੂੰ ਅੰਨ ਆਦਿ ਨਾਲ ਚੰਗੀ ਤਰ੍ਹਾ ਰਜਾਇਆ।

ਕਰੇ ਭਾਤਿ ਭਾਤੰ ਮਹਾ ਗਜ ਦਾਨੰ ॥

करे भाति भातं महा गज दानं ॥

ਭਾਤ ਭਾਤ ਦੇ ਵੱਡੇ ਹਾਥੀ ਦਾਨ ਕੀਤੇ।

ਭਏ ਦੋਇ ਪੁਤ੍ਰੰ ਮਹਾ ਰੂਪ ਮਾਨੰ ॥੧੯॥੧੮੭॥

भए दोइ पुत्रं महा रूप मानं ॥१९॥१८७॥

(ਸਮਾ ਪਾ ਕੇ ਉਨ੍ਹਾ ਦੋਹਾ ਰਾਣੀਆਂ ਨੇ) ਮਹਾ ਰੂਪਵਾਨ ਦੋ ਪੁੱਤਰਾ ਨੂੰ ਜਨਮ ਦਿੱਤਾ ॥੧੯॥੧੮੭॥

ਲਖੀ ਰੂਪਵੰਤੀ ਮਹਾਰਾਜ ਦਾਸੀ ॥

लखी रूपवंती महाराज दासी ॥

(ਇਕ ਦਿਨ) ਜਨਮੇਜੇ ਨੇ ਰੂਪਵੰਤੀ ਦਾਸੀ ਨੂੰ ਵੇਖਿਆ

ਮਨੋ ਚੀਰ ਕੈ ਚਾਰ ਚੰਦ੍ਰਾ ਨਿਕਾਸੀ ॥

मनो चीर कै चार चंद्रा निकासी ॥

(ਜੋ ਇੰਜ ਲਗੀ) ਮਾਨੋ ਚੰਦ੍ਰਮਾ ਨੂੰ ਚੀਰ ਕੇ ਚਾਦਨੀ ਕਢੀ ਗਈ ਹੋਵੇ।

ਲਹੈ ਚੰਚਲਾ ਚਾਰ ਬਿਦਿਆ ਲਤਾ ਸੀ ॥

लहै चंचला चार बिदिआ लता सी ॥

(ਜਾ ਇੰਜ ਲਗਦੀ ਸੀ) ਮਾਨੋ ਬਿਜਲੀ ਵਾਗ ਜਾ ਵਿਦਿਆ ਦੀ ਬੇਲ ਵਰਗੀ (ਫਿਰਦੀ ਹੋਵੇ)

ਕਿਧੌਂ ਕੰਜਕੀ ਮਾਞ ਸੋਭਾ ਪ੍ਰਕਾਸੀ ॥੨੦॥੧੮੮॥
किधौ कंजकी माझ सोभा प्रकासी ॥२०॥१८८॥
ਜਾ ਫਿਰ ਮਾਨੋ ਕਮਲ ਵਿਚਲੀ ਸ਼ੋਭਾ ਹੀ ਪ੍ਰਗਟ ਹੋ ਗਈ ਹੋਵੇ ॥੨੦॥੧੮੮॥

ਕਿਧੌਂ ਫੂਲ ਮਾਲਾ ਲਖੈ ਚੰਦ੍ਰਮਾ ਸੀ ॥
किधौ फूल माला लखै चंद्रमा सी ॥
ਜਾ ਫੁਲਾ ਦੀ ਮਾਲਾ ਹੋਵੇ, (ਜਾ) ਚੰਦ੍ਰਮਾ ਜਿਹੀ ਲਗਦੀ ਹੋਵੇ।

ਕਿਧੌਂ ਪਦਮਨੀ ਮੈ ਬਨੀ ਮਾਲਤੀ ਸੀ ॥
किधौ पदमनी मै बनी मालती सी ॥
ਜਾ ਪਦਮਨੀ ਰੂਪ ਹੋਵੇ, (ਜਾ) ਮਾਲਤੀ ਦਾ ਫੁਲ ਹੋਵੇ,

ਕਿਧੌਂ ਪੁਹਪ ਧੰਨਿਆ ਫੁਲੀ ਰਾਇਬੇਲੰ ॥
किधौ पुहप धंनिआ फुली राइबेलं ॥
ਜਾ ਫੁਲਾ ਦੀ ਧਨੁਸ਼ ('ਧੰਨਿਆ') ਹੋਵੇ, (ਜਾ) ਫੁਲੀ ਹੋਈ ਰਾਇਬੇਲ ਹੋਵੇ।

ਤਜੈ ਅੰਗ ਤੇ ਬਾਸੁ ਚੰਪਾ ਫੁਲੇਲੰ ॥੨੧॥੧੮੯॥
तजै अंग ते बासु चंपा फुलेलं ॥२१॥१८९॥
(ਉਸ ਦੇ) ਸ਼ਰੀਰ ਤੋਂ ਚੰਪਾ ਦੇ ਫੁਲਾ ਵਰਗੀ ਸੁਗੰਧ ਨਿਕਲ ਰਹੀ ਸੀ ॥੨੧॥੧੮੯॥

ਕਿਧੌਂ ਦੇਵ ਕੰਨਿਆ ਪ੍ਰਿਥੀ ਲੋਕ ਡੋਲੈ ॥
किधौ देव कंनिआ पृथी लोक डोलै ॥
ਜਾ ਦੇਵ-ਕੰਨਿਆ ਧਰਤੀ ਉਤੇ ਫਿਰ ਰਹੀ ਹੋਵੇ,

ਕਿਧੌਂ ਜਛਨੀ ਕਿਨ੍ਰਨੀ ਸਿਉ ਕਲੋਲੈ ॥
किधौ जछनी कित्रनी सिउ कलोलै ॥
ਜਾ ਯਕਸ਼ਿਣੀ ਅਥਵਾ ਕਿੰਨਰਣੀ ਵਾਗ ਕਲੋਲ ਕਰ ਰਹੀ ਹੋਵੇ,

ਕਿਧੌਂ ਰੁਦ੍ਰ ਬੀਜੰ ਫਿਰੈ ਮਧਿ ਬਾਲੰ ॥

ਕਿਧੌ ਰੁਦ੍ਰ ਬੀਜੰ ਫਿਰੈ ਮਧਿ ਬਾਲੰ ॥

ਜਾ ਪਾਰਾ ('ਰੁਦ੍ਰਬੀਜ') ਹੀ ਇਸ ਕੰਨਿਆ ਦੇ ਰੂਪ ਵਿਚ ਫਿਰ ਰਿਹਾ ਹੋਵੇ,

ਕਿਧੌ ਪਤ੍ਰ ਪਾਨੰ ਨਚੈ ਕਉਲ ਨਾਲੰ ॥੨੨॥੧੯੦॥

किधौ पत्र पानं नचै कउल नालं ॥२२॥१९०॥

ਜਾ ਪਾਨ ਦੇ ਪੱਤਰ (ਜਾ) ਕਮਲ ਦੀ ਡੰਡੀ (ਵਾਗ) ਨਚ ਰਹੀ ਹੋਵੇ ॥੨੨॥੧੯੦॥

ਕਿਧੌ ਰਾਗਮਾਲਾ ਰਚੀ ਰੰਗ ਰੂਪੰ ॥

किधौ रागमाला रची रंग रूपं ॥

ਜਾ ਰੂਪ-ਰੰਗ ਦੀ ਬਣੀ ਹੋਈ ਰਾਗਮਾਲਾ ਹੋਵੇ,

ਕਿਧੌ ਇਸਤ੍ਰਿ ਰਾਜਾ ਰਚੀ ਭੂਪ ਭੂਪੰ ॥

किधौ इसतृ राजा रची भूप भूपं ॥

ਜਾ ਰਾਜਿਆਂ ਦੇ ਰਾਜੇ (ਪਰਮਾਤਮਾ) ਨੇ (ਉਸ ਨੂੰ) ਇਸਤਰੀਆਂ ਦਾ ਰਾਜਾ ਬਣਾਇਆ ਹੋਵੇ,

ਕਿਧੌ ਨਾਗ ਕੰਨਿਆ ਕਿਧੌ ਬਾਸਵੀ ਹੈ ॥

किधौ नाग कंनिआ किधौ बासवी है ॥

ਜਾ ਨਾਗ-ਕੰਨਿਆਂ ਹੋਵੇ, ਜਾ ਇੰਦਰ ਦੀ ਪਤਨੀ ਹੋਵੇ,

ਕਿਧੌ ਸੰਖਨੀ ਚਿਤ੍ਰਨੀ ਪਦਮਨੀ ਹੈ ॥੨੩॥੧੯੧॥

किधौ संखनी चित्रनी पदमनी है ॥२३॥१९१॥

ਜਾ ਸੰਖਨੀ, ਚਿਤ੍ਰਨੀ (ਅਥਵਾ) ਪਦਮਨੀ ਹੋਵੇ ॥੨੩॥੧੯੧॥

ਲਸੈ ਚਿਤ੍ਰ ਰੂਪੰ ਬਚਿਤ੍ਰੰ ਅਪਾਰੰ ॥

लसै चित्र रूपं बचित्रं अपारं ॥

(ਉਸ ਦਾ) ਅਪਾਰ ਅਤੇ ਵਿਚਿਤ੍ਰ ਚਿਤਰ ਵਰਗਾ ਸਰੂਪ ਚਮਕਦਾ ਸੀ,

ਮਹਾ ਰੂਪਵੰਤੀ ਮਹਾ ਜੋਬਨਾਰੰ ॥

महा रूपवंती महा जोबनारं ॥

(ਉਹ) ਮਹਾਨ ਰੂਪ ਵਾਲੀ ਅਤੇ ਭਰ-ਜੁਆਨ ਸੀ।

ਮਹਾ ਗਿਆਨਵੰਤੀ ਸੁ ਬਿਗਿਆਨ ਕਰਮੰ ॥

महा गिआनवंती सु बिगिआन करमं ॥

(ਉਹ) ਮਹਾਨ ਗਿਆਨ ਵਾਲੀ ਅਤੇ ਵਿਗਿਆਨਿਕ ਕਰਮ ਕਰਨ ਵਾਲੀ ਸੀ।

ਪੜੇ ਕੰਠਿ ਬਿਦਿਆ ਸੁ ਬਿਦਿਆਦਿ ਧਰਮੰ ॥੨੪॥੧੯੨॥

पड़े कंठि बिदिआ सु बिदिआदि धरमं ॥२४॥१९२॥

(ਉਹ) ਕੰਠ ਤੋਂ ਵਿਦਿਆ ਪੜ੍ਹਦੀ ਸੀ (ਇਸ ਲਈ ਆਪ ਹੀ) ਵਿਦਿਆ ਅਤੇ ਧਰਮ ਆਦਿ ਸੀ ॥੨੪॥੧੯੨॥

ਲਖੀ ਰਾਜ ਕੰਨਿਆਨ ਤੇ ਰੂਪਵੰਤੀ ॥

लखी राज कंनिआन ते रूपवंती ॥

(ਜਨਮੇਜੇ) ਰਾਜੇ ਨੇ (ਉਸ ਨੂੰ) ਰਾਜ-ਕੰਨਿਆ ਤੋਂ ਵੀ (ਅਧਿਕ) ਰੂਪਵਾਨ ਵੇਖਿਆ।

ਲਸੈ ਜੋਤ ਜ੍ਵਾਲਾ ਅਪਾਰੰ ਅਨੰਤੀ ॥

लसै जोत ज्वाला अपारं अनंती ॥

(ਉਹ) ਅਪਾਰ ਅਤੇ ਅਨੰਤ ਜੁਆਲਾ ਦੀ ਜੋਤਿ ਵਾਗ ਚਮਕ ਰਹੀ ਸੀ।

ਲਖ੍ਯੋ ਤਾਹਿ ਜਨਮੇਜਏ ਆਪ ਰਾਜੰ ॥

लख्यो ताहि जनमेजए आप राजं ॥

ਰਾਜੇ ਜਨਮੇਜੇ ਨੇ ਆਪ ਉਸ ਨੂੰ ਇਸ ਤਰ੍ਹਾ ਜਾਣ ਕੇ

ਕਰੇ ਪਰਮ ਭੋਗੰ ਦੀਏ ਸਰਬ ਸਾਜੰ ॥੨੫॥੧੯੩॥

करे परम भोगं दीए सरब साजं ॥२५॥१९३॥

ਉਸ ਨਾਲ ਬਹੁਤ (ਪ੍ਰਸੰਨ ਹੋ ਕੇ) ਭੋਗ ਕੀਤਾ ਅਤੇ (ਉਸ ਨੂੰ) ਸਜਾਵਟ ਦੇ ਸਾਰੇ ਸਾਮਾਨ ਦਿੱਤੇ ॥੨੫॥੧੯੩॥

ਬਢਿਓ ਨੇਹੁ ਤਾ ਸੋ ਤਜੀ ਰਾਜ ਕੰਨਿਆ ॥

बढिओ नेहु ता सो तजी राज कंनिआ ॥

ਉਸ ਨਾਲ (ਜਨਮੇਜੇ ਦਾ) ਪ੍ਰੇਮ ਬਹੁਤ ਵਧ ਗਿਆ ਅਤੇ ਰਾਜ-ਪੁੱਤਰੀਆਂ ਨੂੰ ਛਡ ਦਿੱਤਾ।

ਹੁਤੀ ਸਿਸਟ ਕੀ ਦਿਸਟ ਮਹਿ ਪੁਸਟ ਧੰਨਿਆ ॥

हुती सिसट की दिसट महि पुसट धंनिआ ॥

(ਜੋ) ਸ੍ਰਿਸ਼ਟੀ ਦੀ ਦ੍ਰਿਸ਼ਟੀ ਵਿਚ (ਦਾਸੀ ਮੰਨੀ ਜਾਂਦੀ ਸੀ) ਹੁਣ ਵੱਡੇ ਭਾਗਾ ਵਾਲੀ ਹੋ ਗਈ।

ਭਇਓ ਏਕ ਪੁਤ੍ਰੰ ਮਹਾ ਸਸਤ੍ਰ ਧਾਰੀ ॥

भइओ एक पुत्रं महा ससत्र धारी ॥

(ਉਸ ਦੀ ਕੁੱਖੋਂ) ਇਕ ਮਹਾਨ ਸ਼ਸਤ੍ਰਧਾਰੀ ਪੁੱਤਰ ਪੈਦਾ ਹੋਇਆ

ਦਸੰ ਚਾਰ ਚਉਦਾਹ ਬਿਦਿਆ ਬਿਚਾਰੀ ॥੨੬॥੧੯੪॥

दसं चार चउदाह बिदिआ बिचारी ॥२६॥१९४॥

ਜੋ ਦਸ, ਚਾਰ ਅਤੇ ਚੌਦਾ ਵਿਦਿਆਵਾ ਵਿਚ ਪ੍ਰਬੀਨ ਸੀ ॥੨੬॥੧੯੪॥

ਧਰਿਓ ਅਸਮੇਧੰ ਪ੍ਰਿਥਮ ਪੁਤ੍ਰ ਨਾਮੰ ॥

धरिओ असमेधं पृथम पुत्र नामं ॥

(ਰਾਜੇ ਨੇ) ਪਹਿਲੇ ਪੁੱਤਰ ਦਾ ਨਾ 'ਅਸੁਮੇਧ' ਰਖਿਆ।

ਭਇਓ ਅਸਮੇਧਾਨ ਦੂਜੋ ਪ੍ਰਧਾਨੰ ॥

भइओ असमेधान दूजो प्रधानं ॥

ਦੂਜਾ ਪੁੱਤਰ ਪ੍ਰਗਟ ਹੋਇਆ, (ਉਸ ਦਾ ਨਾ) 'ਅਸਮੇਧਾਨ' (ਰਖਿਆ)।

ਅਜੈ ਸਿੰਘ ਰਾਖਯੋ ਰਜੀ ਪੁਤ੍ਰ ਸੂਰੰ ॥

अजै सिंघ राख्यो रजी पुत्र सूरं ॥

ਰਜੀ (ਦਾਸੀ) ਦੇ ਪੁੱਤਰ ਦਾ ਨਾ 'ਅਜੈ ਸਿੰਘ' ਰਖਿਆ (ਜੋ ਬਹੁਤ) ਸੂਰਵੀਰ,

ਮਹਾ ਜੰਗ ਜੋਧਾ ਮਹਾ ਜਸ ਪੂਰੰ ॥੨੭॥੧੯੫॥

महा जंग जोधा महा जस पूरं ॥२७॥१९५॥

ਜੰਗ ਕਰਨ ਵਾਲਾ ਮਹਾਨ ਯੋਧਾ ਅਤੇ ਵੱਡੇ ਯਸ਼ ਵਾਲਾ ਸੀ ॥੨੭॥੧੯੫॥

ਭਇਓ ਤਨ ਦੁਰੁਸਤੰ ਬਲਿਸਟੰ ਮਹਾਨੰ ॥

भइओ तन दुरुसतं बलिसटं महानं ॥

(ਉਹ) ਬਹੁਤ ਤੰਦਰੁਸਤ ਅਤੇ ਬਲਵਾਨ ਸਿੱਧ ਹੋਇਆ।

ਮਹਾਜੰਗ ਜੋਧਾ ਸੁ ਸਸਤ੍ਰੰ ਪ੍ਰਧਾਨੰ ॥

महाजंग जोधा सु ससत्रं प्रधानं ॥

(ਉਹ) ਮਹਾਨ ਯੋਧਾ ਅਤੇ ਸ਼ਸਤ੍ਰ-ਵਿਦਿਆ ਵਿਚ ਪ੍ਰਬੀਨ ਸੀ।

ਹਣੈ ਦੁਸਟ ਪੁਸਟੰ ਮਹਾ ਸਸਤ੍ਰ ਧਾਰੰ ॥

हणै दुसट पुसटं महा ससत्र धारं ॥

(ਉਸ ਨੇ) ਸ਼ਸਤ੍ਰਾ ਦੇ ਧਾਰ ਨਾਲ ਵੱਡੇ ਵੱਡੇ ਦੁਸ਼ਟਾ ਨੂੰ ਮਾਰ ਦਿੱਤਾ

ਬਡੇ ਸਤ੍ਰ ਜੀਤੇ ਜਿਵੇ ਰਾਵਣਾਰੰ ॥੨੮॥੧੯੬॥

बडे सत्र जीते जिवे रावणारं ॥२८॥१९६॥

ਅਤੇ ਸ੍ਰੀ ਰਾਮ ਚੰਦਰ ('ਰਾਵਣਾਰੰ') ਵਾਗ ਤਕੜੇ ਵੈਰੀਆਂ ਨੂੰ ਜਿਤ ਲਿਆ ॥੨੮॥੧੯੬॥

ਚੜਿਓ ਏਕ ਦਿਵਸੰ ਅਖੇਟੰ ਨਰੇਸੰ ॥

चड़िओ एक दिवसं अखेटं नरेसं ॥

ਇਕ ਦਿਨ ਰਾਜਾ (ਜਨਮੇਜਾ) ਸ਼ਿਕਾਰ ਨੂੰ ਚੜ੍ਹਿਆ।

ਲਖੇ ਮ੍ਰਿਗ ਧਾਯੋ ਗਯੋ ਅਉਰ ਦੇਸੰ ॥

लखे मृग धायो गयो अउर देसं ॥

(ਬਨ ਵਿਚ) ਇਕ ਮਿਰਗ ਵੇਖ ਕੇ (ਉਸ ਪਿਛੇ ਘੋੜਾ) ਭਜਾ ਦਿੱਤਾ ਅਤੇ ਦੂਜੇ ਦੇਸ਼ (ਦੀ ਸੀਮਾ) ਵਿਚ ਪਹੁੰਚ ਗਿਆ।

ਸ੍ਰਮਿਓ ਪਰਮ ਬਾਟੰ ਤਕਿਯੋ ਏਕ ਤਾਲੰ ॥

स्रमिओ परम बाटं तकियो एक तालं ॥

ਬਹੁਤ ਸਫ਼ਰ ਕਰਨ ਕਰਕੇ (ਰਾਜਾ) ਥਕ ਗਿਆ ਅਤੇ ਇਕ ਤਾਲਾਬ ਵੇਖਿਆ।

ਤਹਾ ਦਉਰ ਕੈ ਪੀਨ ਪਾਨੰ ਉਤਾਲੰ ॥੨੯॥੧੯੭॥

ਤਹਾ ਦਉਰ ਕੈ ਪੀਨ ਪਾਨੰ ਉਤਾਲੰ ॥੨੯॥੧੯੭॥
जलदी ही दौड़ के ਉਥੇ ਪਾਣੀ ਪੀਣ ਲਈ ਗਿਆ ॥੨੯॥੧੯੭॥

ਕਰਿਓ ਰਾਜ ਸੈਨੰ ਕਢਿਓ ਬਾਰ ਬਾਜੰ ॥
करिओ राज सैनं कढिओ बार बाजं ॥
(ਜਲ ਪੀ ਕੇ) ਰਾਜਾ (ਉਥੇ) ਸੌਂ ਗਿਆ, (ਤਦੋਂ) ਜਲ ਵਿਚੋਂ (ਅਗੰਮੀ ਸ਼ਕਤੀ ਨੇ) ਇਕ ਘੋੜਾ ਕਢਿਆ।

ਤਕੀ ਬਾਜਨੀ ਰੂਪ ਰਾਜੰ ਸਮਾਜੰ ॥
तकी बाजनी रूप राजं समाजं ॥
(ਜਲ ਵਿਚੋਂ ਨਿਕਲੇ ਘੋੜੇ ਨੇ) ਰਾਜ ਦੇ ਠਾਠ-ਬਾਠ ਵਾਲੀ ਘੋੜੀ (ਬਾਜਨੀ) ਨੂੰ ਵੇਖਿਆ

ਲਗ੍ਯੋ ਆਨ ਤਾ ਕੋ ਰਹ੍ਯੋ ਤਾਹਿ ਗਰਭੰ ॥
लग्यो आन ता को रह्यो ताहि गरभं ॥
ਅਤੇ ਉਸ (ਘੋੜੀ) ਨੂੰ ਆਣ ਲਗਿਆ, (ਜਿਸ ਦੇ ਫਲਸਰੂਪ) ਉਸ ਨੂੰ ਗਰਭ ਹੋ ਗਿਆ।

ਭਇਓ ਸਿਯਾਮ ਕਰਣੰ ਸੁ ਬਾਜੀ ਅਦਰਬੰ ॥੩੦॥੧੯੮॥
भइओ सियाम करणं सु बाजी अदरबं ॥३०॥१९८॥
(ਸਮਾ ਪਾ ਕੇ ਉਸ ਘੋੜੀ ਨੇ) ਕਾਲੇ ਕੰਨਾ ਵਾਲੇ ਇਕ ਅਮੋਲਕ ਘੋੜੇ ਨੂੰ ਜਨਮ ਦਿੱਤਾ ॥੩੦॥੧੯੮॥

ਕਰਿਯੋ ਬਾਜ ਮੇਧੰ ਬਡੋ ਜਗ ਰਾਜਾ ॥
करियो बाज मेधं बडो जग राजा ॥
(ਉਸ ਘੋੜੇ ਦੀ ਪ੍ਰਾਪਤੀ ਤੋਂ ਬਾਦ) ਰਾਜੇ ਨੇ ਬਹੁਤ ਵੱਡਾ ਅਸ਼੍ਵਮੇਧ ਯੱਗ ਕੀਤਾ।

ਜਿਣੇ ਸਰਬ ਭੂਪੰ ਸਰੇ ਸਰਬ ਕਾਜਾ ॥
जिणे सरब भूपं सरे सरब काजा ॥
ਸਾਰੇ ਰਾਜੇ ਜਿਤ ਲਏ ਅਤੇ ਸਾਰੇ ਕੰਮ ਸੰਵਰ ਗਏ।

ਗਡ੍ਯੋ ਜਗ ਥੰਭੰ ਕਰਿਯੋ ਹੋਮ ਕੁੰਡੰ ॥
गड्र्यो जग थंभं करियो होम कुँडं ॥

(ਫਿਰ) ਯੱਗ ਦਾ ਖੰਭਾ ਗਡ ਦਿੱਤਾ ਅਤੇ ਯੱਗ-ਕੁੰਡ ਬਣਾ ਲਿਆ।

ਭਲੀ ਭਾਤ ਪੋਖੇ ਬਲੀ ਬਿਪ੍ਰ ਝੁੰਡੰ ॥੩੧॥੧੯੯॥

भली भात पोखे बली बिप्र झुँडं ॥३१॥१९९॥

ਬ੍ਰਾਹਮਣਾ ਦੀ ਮੰਡਲੀ ਨੂੰ ਚੰਗੀ ਤਰ੍ਹਾ ਰਜਾ ਪੁਜਾ ਦਿੱਤਾ ॥੩੧॥੧੯੯॥

ਦਏ ਕੋਟ ਦਾਨੰ ਪਕੇ ਪਰਮ ਪਾਕੰ ॥

दए कोट दानं पके परम पाकं ॥

ਕਰੋੜਾ ਦਾਨ ਦਿੱਤੇ ਅਤੇ ਵਧੀਆ ਪਕਵਾਨ ਤਿਆਰ ਕਰਵਾਏ।

ਕਲੂ ਮਧਿ ਕੀਨੋ ਬਡੋ ਧਰਮ ਸਾਕੰ ॥

कलू मधि कीनो बडो धरम साकं ॥

(ਰਾਜੇ ਨੇ) ਕਲਿਯੁਗ ਵਿਚ ਬਹੁਤ ਵੱਡਾ ਧਰਮ ਦਾ ਸਾਕਾ ਕੀਤਾ।

ਲਗੀ ਦੇਖਨੇ ਆਪ ਜਿਉ ਰਾਜ ਬਾਲਾ ॥

लगी देखने आप जिउ राज बाला ॥

ਜਿਉਂ ਹੀ ਰਾਣੀ ('ਰਾਜ-ਬਾਲਾ') (ਉਠ ਕੇ) ਵੇਖਣ ਲਗੀ

ਮਹਾ ਰੂਪਵੰਤੀ ਮਹਾ ਜੁਆਲ ਆਲਾ ॥੩੨॥੨੦੦॥

महा रूपवंती महा जुआल आला ॥३२॥२००॥

ਮਹਾਨ ਰੂਪ ਵਾਲੀ ਅਤੇ ਵੱਡੇ ਤੇਜ ਵਾਲੀ ਰਾਣੀ ('ਰਾਜ-ਬਾਲਾ')- ॥੩੨॥੨੦੦॥

ਉਡਯੋ ਪਉਨ ਕੇ ਬੇਗ ਸਿਯੋ ਅਗ੍ਰ ਪਤ੍ਰੰ ॥

उड्यो पउन के बेग सियो अग्र पत्रं ॥

(ਉਸ ਵੇਲੇ ਰਾਣੀ ਦੇ) ਅਗੇ ਦਾ ਬਸਤ੍ਰ ਹਵਾ ਦੇ ਬੁਲੇ ਨਾਲ ਉਡ ਗਿਆ

ਹਸੇ ਦੇਖ ਨਗਨੰ ਤ੍ਰੀਯੰ ਬਿਪ੍ਰ ਛਤ੍ਰੰ ॥

हसे देख नगनं त्रीयं बिप्र छत्रं ॥

(ਅਤੇ ਰਾਣੀ ਨੰਗੀ ਹੋ ਗਈ, ਉਸ) ਇਸਤਰੀ ਨੂੰ ਨੰਗਿਆ ਵੇਖ ਕੇ ਬ੍ਰਾਹਮਣ ਅਤੇ ਛਤਰੀ ਹਸ ਪਏ।

ਭਇਓ ਕੋਪ ਰਾਜਾ ਗਹੇ ਬਿਪ੍ਰ ਸਰਬੰ ॥

भइओ कोप राजा गहे बिप्र सरबं ॥

(ਇਸ ਤਰ੍ਹਾ ਹੋਏ ਰਾਣੀ ਦੇ ਅਨਾਦਰ ਕਰਕੇ) ਰਾਜਾ ਕ੍ਰੋਧ ਨਾਲ ਭਰ ਗਿਆ ਅਤੇ ਸਾਰੇ ਬ੍ਰਾਹਮਣ ਪਕੜ ਲਏ।

ਦਹੇ ਖੀਰ ਖੰਡੰ ਬਡੇ ਪਰਮ ਗਰਬੰ ॥੩੩॥੨੦੧॥

दहे खीर खंडं बडे परम गरबं ॥३३॥२०१॥

ਬਹੁਤ ਹੰਕਾਰ ਕਰਨ ਵਾਲੇ ਬ੍ਰਾਹਮਣਾ ਨੂੰ ਖੀਰ ਅਤੇ ਖੰਡ (ਕੇ ਕੁੰਡਾ ਵਿਚ ਪਾ ਕੇ) ਸਾੜ ਦਿੱਤਾ ॥੩੩॥੨੦੧॥

ਪ੍ਰਿਥਮ ਬਾਧਿ ਕੈ ਸਰਬ ਮੂੰਡੇ ਮੁੰਡਾਏ ॥

पृथम बाधि कै सरब मूँडे मुँडाए ॥

ਪਹਿਲਾ (ਬੰਨ੍ਹ ਕੇ) ਸਾਰੇ (ਬ੍ਰਾਹਮਣਾ) ਦੇ ਸਿਰ ਮੁਨਵਾ ਦਿੱਤੇ।

ਪੁਨਰ ਏਡੂਆ ਸੀਸ ਤਾ ਕੇ ਟਿਕਾਏ ॥

पुनर एडूआ सीस ता के टिकाए ॥

ਫਿਰ ਉਨ੍ਹਾ ਦੇ ਸਿਰਾ ਉਤੇ ਇੰਨੂ ਟਿਕਾ ਦਿੱਤੇ।

ਪੁਨਰ ਤਪਤ ਕੈ ਖੀਰ ਕੇ ਮਧਿ ਡਾਰਿਓ ॥

पुनर तपत कै खीर के मधि डारिओ ॥

ਫਿਰ ਉਨ੍ਹਾ ਵਿਚ ਤੱਤੀ ਖੀਰ ਪਾ ਦਿੱਤੀ।

ਇਮੰ ਸਰਬ ਬਿਪ੍ਰਾਨ ਕਉ ਜਾਰਿ ਮਾਰਿਓ ॥੩੪॥੨੦੨॥

इमं सरब बिप्रान कउ जारि मारिओ ॥३४॥२०२॥

ਇਸ ਤਰ੍ਹਾ ਸਾਰਿਆਂ ਬ੍ਰਾਹਮਣਾ ਨੂੰ ਸਾੜ ਕੇ ਮਾਰ ਦਿੱਤਾ ॥੩੪॥੨੦੨॥

ਕਿਤੇ ਬਾਧਿ ਕੈ ਬਿਪ੍ਰ ਬਾਚੇ ਦਿਵਾਰੰ ॥

किते बाधि कै बिप्र बाचे दिवारं ॥

ਕਿਤਨੇ ਹੀ ਬ੍ਰਾਹਮਣ ਬੰਨ੍ਹ ਦੇ ਕੰਧਾ ਵਿਚ ਚਿਣ ਦਿੱਤੇ।

ਕਿਤੇ ਬਾਧ ਫਾਸੀ ਦੀਏ ਬਿਪ੍ਰ ਭਾਰੰ ॥

कित बाध फासी दीए बिप्र भारं ॥

ਕਿਤਨੇ ਹੀ ਵੱਡੇ ਵੱਡੇ ਬ੍ਰਾਹਮਣ ਬੰਨ੍ਹ ਕੇ ਫਾਸੀ ਦੇ ਦਿੱਤੇ।

ਕਿਤੇ ਬਾਰਿ ਬੋਰੇ ਕਿਤੇ ਅਗਨਿ ਜਾਰੇ ॥

किते बारि बोरे किते अगनि जारे ॥

ਕਿਤਨਿਆਂ ਨੂੰ ਪਾਣੀ ਵਿਚ ਡੋਬ ਦਿੱਤਾ ਅਤੇ ਅੱਗ ਵਿਚ ਸਾੜ ਦਿੱਤਾ।

ਕਿਤੇ ਅਧਿ ਚੀਰੇ ਕਿਤੇ ਬਾਧ ਫਾਰੇ ॥੩੫॥੨੦੩॥

किते अधि चीरे किते बाध फारे ॥३५॥२०३॥

ਕਿਤਨੇ ਹੀ ਅਧੇ ਚੀਰ ਦਿੱਤੇ ਅਤੇ ਕਿਤਨੇ ਹੀ ਬੰਨ੍ਹ ਕੇ ਪਾੜ ਦਿੱਤੇ ॥੩੫॥੨੦੩॥

ਲਗਿਯੋ ਦੋਖ ਭੂਪੰ ਬਢਿਯੋ ਕੁਸਟ ਦੇਹੀ ॥

लगियो दोख भूपं बढियो कुसट देही ॥

ਰਾਜੇ (ਜਨਮੇਜੇ) ਨੂੰ (ਬ੍ਰਹਮ-ਹਤਿਆ) ਦਾ ਦੋਸ਼ ਲਗ ਗਿਆ ਅਤੇ ਸ਼ਰੀਰ ਵਿਚ ਕੋਹੜ ਵਧ ਗਿਆ।

ਸਭੇ ਬਿਪ੍ਰ ਬੋਲੇ ਕਰਿਯੋ ਰਾਜ ਨੇਹੀ ॥

सभे बिप्र बोले करियो राज नेही ॥

(ਫਿਰ ਹੋਰ) ਸਾਰੇ ਬ੍ਰਾਹਮਣ ਬੁਲਾਏ ਅਤੇ ਰਾਜੇ ਨੇ (ਉਨ੍ਹਾਂ ਨਾਲ) ਪ੍ਰੇਮ ਕੀਤਾ।

ਕਹੋ ਕਉਨ ਸੋ ਬੈਠਿ ਕੀਜੈ ਬਿਚਾਰੰ ॥

कहो कउन सो बैठि कीजै बिचारं ॥

(ਉਨ੍ਹਾਂ ਨੂੰ ਕਿਹਾ ਕਿ ਤੁਸੀਂ) ਬੈਠ ਕੇ ਵਿਚਾਰ ਕਰੋ ਅਤੇ ਦਸੋ ਕਿ (ਮੈਂ) ਕਿਹੜਾ (ਪਾਪ ਕੀਤਾ ਹੈ ਜਿਸ ਕਰ ਕੇ ਕੋਹੜ ਹੋਇਆ ਹੈ ਅਤੇ ਉਹ ਕਿਹੜਾ ਉਪਾ ਹੈ,

ਦਹੈ ਦੇਹ ਦੋਖੰ ਮਿਟੈ ਪਾਪ ਭਾਰੰ ॥੩੬॥੨੦੪॥

दहै देह दोखं मिटै पाप भारं ॥३६॥२०४॥

ਜਿਸ ਨਾਲ) ਭਾਰੀ ਪਾਪ ਮਿਟ ਜਾਏ ਅਤੇ ਦੇਹ ਦਾ ਦੋਸ਼ ਖ਼ਤਮ ਹੋ ਜਾਏ ॥੩੬॥੨੦੪॥

ਬੋਲੇ ਰਾਜ ਦੁਆਰੰ ਸਬੈ ਬਿਪ੍ਰ ਆਏ ॥

बोले राज दुआरं सबै बिप्र आए ॥

(ਰਾਜੇ ਦੇ) ਬੁਲਾਏ ਸਾਰੇ ਬ੍ਰਾਹਮਣ ਰਾਜ-ਦੁਆਰ ਉਤੇ ਆਏ।

ਬਡੇ ਬਿਆਸ ਤੇ ਆਦਿ ਲੈ ਕੇ ਬੁਲਾਏ ॥

बडे बिआस ते आदि लै के बुलाए ॥

ਵਿਆਸ ਆਦਿ ਵੱਡੇ ਵੱਡੇ (ਰਿਸ਼ੀਆਂ ਨੂੰ ਵੀ) ਬੁਲਾ ਲਿਆ।

ਦੇਖੈ ਲਾਗ ਸਾਸਤ੍ਰੰ ਬੋਲੇ ਬਿਪ੍ਰ ਸਰਬੰ ॥

देखै लाग सासत्रं बोले बिप्र सरबं ॥

(ਉਨ੍ਹਾ ਨੇ) ਸ਼ਾਸਤ੍ਰਾ ਨੂੰ ਵੇਖਿਆ ਅਤੇ ਸਾਰੇ ਬ੍ਰਾਹਮਣ ਕਹਿਣ ਲਗੇ

ਕਰਿਯੋ ਬਿਪ੍ਰਮੇਧੰ ਬਢਿਓ ਭੂਪ ਗਰਬੰ ॥੩੭॥੨੦੫॥

करियो बिप्रमेधं बढिओ भूप गरबं ॥३७॥२०५॥

ਕਿ ਰਾਜੇ ਨੇ ਹੰਕਾਰ ਦੇ ਵਧ ਜਾਣ ਕਾਰਨ ਬਿਪ੍ਰ-ਮੇਧ (ਵਿਚ ਬ੍ਰਾਹਮਣਾ ਦੀ ਆਹੂਤੀ ਦਿੱਤੀ ਹੈ) ॥੩੭॥੨੦੫॥

ਸੁਨਹੁ ਰਾਜ ਸਰਦੂਲ ਬਿਦਿਆ ਨਿਧਾਨੰ ॥

सुनहु राज सरदूल बिदिआ निधानं ॥

ਹੇ ਰਾਜਿਆਂ ਦੇ ਸ਼ੇਰ ਅਤੇ ਵਿਦਿਆ ਦੇ ਖ਼ਜ਼ਾਨੇ!

ਕਰਿਯੋ ਬਿਪ੍ਰ ਮੇਧੰ ਸੁ ਜਗੰ ਪ੍ਰਮਾਨੰ ॥

करियो बिप्र मेधं सु जगं प्रमानं ॥

ਸੁਣੋ, ਸਾਰਾ ਜਗਤ ਜਾਣਦਾ ਹੈ ਕਿ (ਤੁਸੀਂ) ਬਿਪ੍ਰ-ਮੇਧ ਕੀਤਾ।

ਭਇਓ ਅਕਸਮੰਤ੍ਰੰ ਕਹਿਓ ਨਾਹਿ ਕਉਨੈ ॥

भइओ अकसमंत्रं कहिओ नाहि कउनै ॥

(ਇਹ ਕੰਮ ਤੁਹਾਡੇ ਤੋਂ) ਅਚਾਨਕ ਹੋ ਗਿਆ ਹੈ, ਕਿਸੇ ਨੇ (ਤੁਹਾਨੂੰ) ਕਿਹਾ ਨਹੀਂ ਹੈ।

ਕਰੀ ਜਉਨ ਹੋਤੀ ਭਈ ਬਾਤ ਤਉਨੈ ॥੩੮॥੨੦੬॥

करी जउन होती भई बात तउनै ॥३८॥२०६॥

(ਪਰ ਪ੍ਰਭੂ ਨੇ) ਜਿਹੜੀ (ਗੱਲ) ਕਰਨੀ ਹੁੰਦੀ ਹੈ, ਉਹੀ ਹੋ ਜਾਦੀ ਹੈ ॥੩੮॥੨੦੬॥

ਸੁਨਹੁ ਬਿਆਸ ਤੇ ਪਰਬ ਅਸਟੰ ਦਸਾਨੰ ॥

सुनहु बिआस ते परब असटं दसानं ॥

ਹੇ ਰਾਜਨ! ਤੁਸੀਂ ਵਿਆਸ ਤੋਂ (ਮਹਾਭਾਰਤ ਦੇ) ੧੮ ਪਰਵ ਸੁਣੋ

ਦਹੈ ਦੇਹ ਤੇ ਕੁਸਟ ਸਰਬੰ ਨ੍ਰਿਪਾਨੰ ॥

दहै देह ते कुसट सरबं न्रिपानं ॥

(ਤਦੋਂ) ਤੁਹਾਡੀ ਦੇਹ ਤੋਂ ਸਾਰਾ ਕਸ਼ਟ ਹਟੇਗਾ।

ਬੋਲੈ ਬਿਪ੍ਰ ਬਿਆਸੰ ਸੁਨੈ ਲਾਗ ਪਰਬੰ ॥

बोलै बिप्र बिआसं सुनै लाग परबं ॥

(ਰਾਜੇ ਨੇ) ਵਿਆਸ ਬਿਪ੍ਰ ਨੂੰ ਬੁਲਾ ਲਿਆ

ਪਰਿਯੋ ਭੂਪ ਪਾਇਨ ਤਜੇ ਸਰਬ ਗਰਬੰ ॥੩੯॥੨੦੭॥

परियो भूप पाइन तजे सरब गरबं ॥३९॥२०७॥

ਅਤੇ ਸਾਰੇ ਹੰਕਾਰ ਨੂੰ ਛਡ ਕੇ ਉਸ ਦੇ ਚਰਨੀ ਲਗਾ ਅਤੇ (ਮਹਾਭਾਰਤ ਦੇ) ਪਰਵ ਸੁਣਨ ਲਗਾ ॥੩੯॥੨੦੭॥

ਸੁਨਹੁ ਰਾਜ ਸਰਦੂਲ ਬਿਦਿਆ ਨਿਧਾਨੰ ॥

सुनहु राज सरदूल बिदिआ निधानं ॥

(ਵਿਆਸ ਨੇ ਕਿਹਾ) ਹੇ ਰਾਜਿਆਂ ਦੇ ਸ਼ੇਰ ਅਤੇ ਵਿਦਿਆ ਦੇ ਖ਼ਜ਼ਾਨੇ! ਸੁਣੋ,

ਹੁਓ ਭਰਥ ਕੇ ਬੰਸ ਮੈ ਰਘੁਰਾਨੰ ॥

हूओ भरथ के बंस मै रघुरानं ॥

ਭਰਥ ਦੇ ਵੰਸ਼ ਵਿਚ ਰਘੂ ਰਾਜਾ ਹੋਇਆ ਹੈ।

ਭਇਓ ਤਉਨ ਕੇ ਬੰਸ ਮੈ ਰਾਮ ਰਾਜਾ ॥

भइओ तउन के बंस मै राम राजा ॥

ਉਸ ਦੇ ਵੰਸ਼ ਵਿਚ (ਅਗੋਂ) ਰਾਮ ਰਾਜਾ ਹੋਇਆ ਹੈ

ਦੀਜੈ ਛਤ੍ਰ ਦਾਨੰ ਨਿਧਾਨੰ ਬਿਰਾਜਾ ॥੪੦॥੨੦੮॥

दीजै छत्र दानं निधानं बिराजा ॥४०॥२०८॥

ਜਿਸ ਨੇ (ਆਪਣੇ ਭਰਾ ਭਰਤ ਨੂੰ) ਰਾਜ-ਛੱਤਰ ਅਤੇ ਖ਼ਜ਼ਾਨਾ ਦਾਨ ਦੇ ਕੇ ਸ਼ੋਭਾ ਖਟੀ ॥੪੦॥੨੦੮॥

ਭਇਓ ਤਉਨ ਕੀ ਜਦ ਮੈ ਜਦੁ ਰਾਜੰ ॥

भइओ तउन की जद मै जदु राजं ॥

ਉਸ (ਭਰਥ) ਦੀ ਕੁਲ ਵਿਚ ਯਦੂ ਰਾਜਾ ਹੋਇਆ

ਦਸੰ ਚਾਰ ਚੌਦਹ ਸੁ ਬਿਦਿਆ ਸਮਾਜੰ ॥

दसं चार चौदह सु बिदिआ समाजं ॥

ਜੋ ਦਸ ਅਤੇ ਚਾਰ ਚੌਦਾ ਵਿਦਿਆਵਾ ਦਾ ਗਿਆਤਾ ਸੀ।

ਭਇਓ ਤਉਨ ਕੇ ਬੰਸ ਮੈ ਸੰਤਨੇਅੰ ॥

भइओ तउन के बंस मै संतनेअं ॥

ਉਸ ਦੇ ਵੰਸ਼ ਵਿਚ ਸੰਤਨੇਯ (ਰਾਜਾ) ਹੋਇਆ।

ਭਏ ਤਾਹਿ ਕੇ ਕਉਰਓ ਪਾਡਵੇਅੰ ॥੪੧॥੨੦੯॥

भए ताहि के कउरओ पाडवेअं ॥४१॥२०९॥

ਉਸ ਤੋਂ ਅਗੇ ਕੌਰਵ ਅਤੇ ਪਾਡਵ ਹੋਏ ॥੪੧॥੨੦੯॥

ਭਏ ਤਉਨ ਕੇ ਬੰਸ ਮੈ ਧ੍ਰਿਤਰਾਸਟਰੰ ॥

भए तउन के बंस मै धृतरासटरं ॥

ਉਸ ਦੇ ਵੰਸ਼ ਵਿਚ ਧ੍ਰਿਤਰਾਸ਼ਟਰ ਹੋਇਆ

ਮਹਾ ਜੁਧ ਜੋਧਾ ਪ੍ਰਬੋਧਾ ਮਹਾ ਸੁਤ੍ਰੰ ॥

महा जुध जोधा प्रबोधा महा सुत्रं ॥

ਜੋ ਬਹੁਤ ਤਕੜਾ ਯੋਧਾ ਸੀ ਅਤੇ ਵਡਿਆਂ ਵਡਿਆਂ ਵੈਰੀਆਂ ਨੂੰ ਸਿਖਿਆ ਦੇਣ ਵਾਲਾ ਸੀ।

ਭਏ ਤਉਨ ਕੇ ਕਉਰਵੰ ਕ੍ਰੂਰ ਕਰਮੰ ॥

भए तउन के कउरवं क्रूर करमं ॥

ਉਸ ਦੇ (ਘਰ) ਕਠੋਰ ਕਰਮਾ ਵਾਲੇ ਕੌਰਵ ਪੈਦਾ ਹੋਏ

ਕੀਓ ਛਤ੍ਰਣੰ ਜੈਨ ਕੁਲ ਛੈਣ ਕਰਮੰ ॥੪੨॥੨੧੦॥

कीओ छत्रणं जैन कुल छैण करमं ॥४२॥२१०॥

ਜਿਨ੍ਹਾ ਨੇ ਛਤਰੀਆਂ ਨਾਲ ਛੈਣੀ ਵਾਗ ਕੁਲ-ਨਾਸ਼ ਕਰਨ ਵਾਲਾ ਕੰਮ ਕੀਤਾ ॥੪੨॥੨੧੦॥

ਕੀਓ ਭੀਖਮੇ ਅਗ੍ਰ ਸੈਨਾ ਸਮਾਜੰ ॥

कीओ भीखमे अग्र सैना समाजं ॥

(ਉਨ੍ਹਾ ਨੇ) ਭੀਸ਼ਮ ਨੂੰ ਆਪਣੀ ਸੈਨਾ ਦਾ ਮੁਖੀਆ ਬਣਾਇਆ

ਭਇਓ ਕ੍ਰੁਧ ਜੁਧੰ ਸਮੁਹ ਪੰਡੁ ਰਾਜੰ ॥

भइओ क्रुध जुधं समुह पंडु राजं ॥

ਅਤੇ ਰਾਜਾ ਪੰਡੁ ਦੇ ਪੁੱਤਰਾ ਨਾਲ ਭਿਆਨਕ ਯੁੱਧ ਕੀਤਾ।

ਤਹਾ ਗਰਜਿਯੋ ਅਰਜਨੰ ਪਰਮ ਬੀਰੰ ॥

तहा गरजियो अरजनं परम बीरं ॥

ਉਸ (ਜੰਗ ਵਿਚ) ਮਹਾਨ ਵੀਰ ਅਰਜਨ ਨੇ ਲਲਕਾਰਾ ਮਾਰਿਆ।

ਧਨੁਰ ਬੇਦ ਗਿਆਤਾ ਤਜੇ ਪਰਮ ਤੀਰੰ ॥੪੩॥੨੧੧॥

धनुर बेद गिआता तजे परम तीरं ॥४३॥२११॥

(ਉਹ) ਤੀਰ-ਅੰਦਾਜ਼ੀ ਵਿਚ ਪ੍ਰਬੀਨ ਸੀ, (ਇਸ ਲਈ ਉਸ ਨੇ) ਬਹੁਤ ਤੀਰ ਚਲਾਏ ॥੪੩॥੨੧੧॥

ਤਜੀ ਬੀਰ ਬਾਨਾ ਵਰੀ ਬੀਰ ਖੇਤੰ ॥

तजी बीर बाना वरी बीर खेतं ॥

ਰਣ-ਭੂਮੀ ਵਿਚ ਸ਼ੂਰਵੀਰ (ਅਰਜਨ) ਨੇ ਤੀਰਾ ਦੀ ਝੜੀ ਲਾ ਦਿੱਤੀ।

ਹਣਿਓ ਭੀਖਮੰ ਸਭੈ ਸੈਨਾ ਸਮੇਤੰ ॥

हणिओ भीखमं सभै सैना समेतं ॥

ਭੀਸ਼ਮ ਨੂੰ ਸਾਰੀ ਫ਼ੌਜ ਸਮੇਤ ਮਾਰ ਦਿੱਤਾ।

ਦਈ ਬਾਣ ਸਿਜਾ ਗਰੇ ਭੀਖਮੈਣੰ ॥

दई बाण सिजा गरे भीखमैणं ॥

ਭੀਸ਼ਮ ਨੂੰ ਬਾਣਾ ਦੀ ਸੇਜ ਦਿੱਤੀ ਗਈ (ਜਿਸ ਉਤੇ ਉਹ) ਲੇਟ ਗਿਆ।

ਜਯੰ ਪਤ੍ਰ ਪਾਇਓ ਸੁਖੰ ਪਾਡਵੇਣੰ ॥੪੪॥੨੧੨॥

जयं पत्र पाइओ सुखं पाडवेणं ॥४४॥२१२॥

(ਉਸ ਦਿਨ) ਪਾਡਵਾ ਦੀ ਸੁਖ ਪੂਰਵਕ ਜਿਤ ਹੋਈ ॥੪੪॥੨੧੨॥

ਭਏ ਦ੍ਰੋਣ ਸੈਨਾਪਤੀ ਸੈਨਪਾਲੰ ॥

भए द्रोण सैनापती सैनपालं ॥

(ਭੀਸ਼ਮ ਤੋਂ ਬਾਦ ਕੌਰਵਾ ਦਾ ਦੂਜਾ) ਸੈਨਾਪਤੀ ਅਤੇ ਸੈਨਾਪਾਲਕ ਦ੍ਰੋਣਾਚਾਰਯ ਹੋਇਆ।

ਭਇਓ ਘੋਰ ਜੁਧੰ ਤਹਾ ਤਉਨ ਕਾਲੰ ॥

भइओ घोर जुधं तहा तउन कालं ॥

ਉਸ ਵੇਲੇ ਉਥੇ ਘੋਰ ਯੁੱਧ ਹੋਇਆ।

ਹਣਿਓ ਧ੍ਰਿਸਟ ਦੋਨੰ ਤਜੇ ਦ੍ਰੋਣ ਪ੍ਰਾਣੰ ॥

हणिओ धृसट दोनं तजे द्रोण प्राणं ॥

ਧ੍ਰਿਸ਼ਟਦ੍ਯੁਮਨ ਨੇ ਦ੍ਰੋਣਾਚਾਰਯ ਨੂੰ ਮਾਰ ਦਿੱਤਾ ਅਤੇ ਉਸ ਨੇ ਪ੍ਰਾਣ ਤਿਆਗ ਦਿਤੇ।

ਕਰਿਓ ਜੁਧ ਤੇ ਦੇਵਲੋਕੰ ਪਿਆਣੰ ॥੪੫॥੨੧੩॥

करिओ जुध ते देवलोकं पिआणं ॥४५॥२१३॥

(ਦ੍ਰੋਣਾਚਾਰਯ ਨੇ) ਯੁੱਧ-ਭੂਮੀ ਤੋਂ ਦੇਵ ਲੋਕ ਨੂੰ ਪ੍ਰਸਥਾਨ ਕੀਤਾ ॥੪੫॥੨੧੩॥

ਭਏ ਕਰਣ ਸੈਨਾਪਤੀ ਛਤ੍ਰਪਾਲੰ ॥

भए करण सैनापती छत्रपालं ॥

(ਉਸ ਤੋਂ ਬਾਦ ਕੌਰਵਾ ਦਾ ਤੀਜਾ) ਸੈਨਾਪਤੀ ਕਰਨ ਹੋਇਆ।

ਮਚ੍ਯੋ ਜੁਧ ਕ੍ਰੁਧੰ ਮਹਾ ਬਿਕਰਾਲੰ ॥

मच्यो जुध क्रुधं महा बिकरालं ॥

ਮਹਾ ਭਿਆਨਕ ਅਤੇ ਕਹਿਰ ਭਰਿਆ ਯੁੱਧ ਹੋਇਆ।

ਹਣਿਓ ਤਾਹਿ ਪੰਥੰ ਸਦੰ ਸੀਸੁ ਕਪਿਓ ॥

हणिओ ताहि पंथं सदं सीसु कपिओ ॥

ਕਰਨ ਨੂੰ ਅਰਜਨ (ਪੰਥੰ) ਨੇ ਮਾਰ ਕੇ ਤੁਰਤ ਉਸ ਦਾ ਸਿਰ ਕਟ ਦਿੱਤਾ।

ਗਿਰਿਓ ਤਉਣ ਯੁਧਿਸਟਰੰ ਰਾਜੁ ਥਪਿਓ ॥੪੬॥੨੧੪॥

गिरिओ तउण युधिसटरं राजु थपिओ ॥४६॥२१४॥

ਉਸ ਦੇ ਡਿਗਣ ਨਾਲ (ਇਕ ਪ੍ਰਕਾਰ ਨਾਲ) ਯੁਧਿਸ਼ਠਰ ਦਾ ਰਾਜ ਸਥਾਪਿਤ ਹੋ ਗਿਆ ॥੪੬॥੨੧੪॥

ਭਏ ਸੈਣਪਾਲੰ ਬਲੀ ਸੂਲ ਸਲ੍ਯੰ ॥

भए सैणपालं बली सूल सलूयं ॥

(ਉਸ ਤੋਂ ਬਾਦ ਕੌਰਵਾ ਦਾ ਚੌਥਾ) ਸੈਨਾ ਨਾਇਕ (ਵੈਰੀਆਂ ਨੂੰ) ਸੂਲ ਵਾਗ ਚੁਭਣ ਵਾਲਾ ਬਲਵਾਨ ਸ਼ਲ੍ਯ ਹੋਇਆ।

ਭਲੀ ਭਾਤਿ ਕੁਟਿਓ ਬਲੀ ਪੰਚ ਦਲ੍ਯੰ ॥

भली भाति कुटिओ बली पंच दलूयं ॥

(ਉਸ ਨੇ) ਪਾਡਵਾ ਦੀ ਸੈਨਾ ਨੂੰ ਚੰਗੀ ਤਰ੍ਹਾ ਕੁਟਿਆ ਅਤੇ ਦਲਿਆ।

ਪੁਨਰ ਹਸਤ ਯੁਧਿਸਟਰੰ ਸਕਤ ਬੇਧੰ ॥

पुनर हसत युधिसटरं सकत बेधं ॥

ਫਿਰ ਯੁਧਿਸ਼ਠਰ ਨੇ ਬਰਛੀ (ਸ਼ਕਤੀ) ਨਾਲ (ਉਸ ਦੇ) ਹੱਥ ਨੂੰ ਵਿੰਨ੍ਹ ਦਿੱਤਾ।

ਗਿਰਿਯੋ ਜੁਧ ਭੂਪੰ ਬਲੀ ਭੂਪ ਬੇਧੰ ॥੪੭॥੨੧੫॥

गिरियो जुध भूपं बली भूप बेधं ॥४७॥२१५॥

ਰਾਜਾ ਸ਼ਲ੍ਯ ਯੁੱਧ-ਭੂਮੀ ਵਿਚ ਡਿਗ ਪਿਆ ਅਤੇ ਰਾਜੇ ਯੁਧਿਸ਼ਠਰ ਨੇ ਉਸ ਨੂੰ ਵਿੰਨ੍ਹ ਸੁਟਿਆ ॥੪੭॥੨੧੫॥

ਚੌਪਈ ॥

चौपई ॥

ਚੌਪਈ:

ਸਲ ਰਾਜਾ ਜਉਨੈ ਦਿਨ ਜੂਝਾ ॥

सल राजा जउनै दिन जूझा ॥

ਜਿਸ ਦਿਨ ਰਾਜਾ ਸ਼ਲ੍ਯ ਮਾਰਿਆ ਗਿਆ।

ਕਉਰਉ ਹਾਰ ਤਵਨ ਤੇ ਸੂਝਾ ॥

कउरउ हार तवन ते सूझा ॥

ਉਸ (ਦਿਨ) ਤੋਂ ਕੌਰਵਾ ਨੂੰ ਆਪਣੀ ਹਾਰ ਸੁਝ ਗਈ।

ਜੂਝਤ ਸਲ ਭਇਓ ਅਸਤਾਮਾ ॥

जूझत सल भइओ असतामा ॥

ਸ਼ਲ੍ਯ ਦੇ ਜੁਝਣ (ਉਪਰੰਤ) ਅਸ੍ਵਸਥਾਮਾ (ਪੰਜਵਾ ਸੈਨਾਪਤੀ) ਹੋਇਆ।

ਕੂਟਿਓ ਕੋਟ ਕਟਕੁ ਇਕ ਜਾਮਾ ॥੧॥੨੧੬॥

कूटिओ कोट कटकु इक जामा ॥१॥२१६॥

(ਉਸ ਨੇ) ਇਕ ਪਹਿਰ ਵਿਚ ਕਰੋੜਾ ਸੈਨਿਕਾ ਨੂੰ ਕੁਟ ਦਿੱਤਾ ॥੧॥੨੧੬॥

ਧ੍ਰਿਸਟ ਦੋਨੁ ਮਾਰਿਓ ਅਤਿਰਥੀ ॥

धृसट दोनु मारिओ अतिरथी ॥

(ਉਸ ਨੇ) ਮਹਾ ਬਲੀ (ਅਤਿ ਰਥੀ) ਧ੍ਰਿਸ਼ਟਦ੍ਯੁਮਨ ਨੂੰ ਮਾਰ ਦਿੱਤਾ

ਪਾਡਵ ਸੈਨ ਭਲੇ ਕਰਿ ਮਥੀ ॥

पाडव सैन भले करि मथी ॥

ਅਤੇ ਪਾਡਵਾ ਦੀ ਸੈਨਾ ਨੂੰ ਚੰਗੀ ਤਰ੍ਹਾ ਮਿਧਿਆ।

ਪਾਡਵ ਕੇ ਪਾਚੋ ਸੁਤ ਮਾਰੇ ॥

पाडव के पाचो सुत मारे ॥

ਪਾਡਵਾ ਦੇ ਪੰਜੇ ਪੁੱਤਰ ਮਾਰ ਦਿੱਤੇ

ਦੁਆਪੁਰ ਮੈ ਬਡ ਕੀਨ ਅਖਾਰੇ ॥੨॥੨੧੭॥

दुआपुर मै बड कीन अखारे ॥२॥२१७॥

ਅਤੇ ਦੁਆਪਰ ਵਿਚ ਬਹੁਤ ਵੱਡਾ ਯੁੱਧ (ਅਖਾਰਾ) ਕੀਤਾ ॥੨॥੨੧੭॥

ਕਉਰਉ ਰਾਜ ਕੀਓ ਤਬ ਜੁਧਾ ॥

कउरउ राज कीओ तब जुधा ॥

ਤਦੋਂ ਦੁਰਯੋਧਨ (ਕਉਰਉ ਰਾਜ) ਨੇ ਬਹੁਤ ਕ੍ਰੋਧਵਾਨ ਹੋ ਕੇ

ਭੀਮ ਸੰਗਿ ਹੁਇ ਕੈ ਅਤਿ ਕ੍ਰੁਧਾ ॥

भीम संगि हुइ कै अति क्रुधा ॥

ਭੀਮ ਸੈਨ ਨਾਲ ਯੁੱਧ ਕੀਤਾ।

ਜੁਧ ਕਰਤ ਕਬਹੂ ਨਹੀ ਹਾਰਾ ॥

जुध करत कबहू नही हारा ॥

ਯੁੱਧ ਕਰਦਿਆਂ (ਦੁਰਯੋਧਨ) ਕਦੇ ਹਾਰਿਆ ਨਹੀਂ ਸੀ,

ਕਾਲ ਬਲੀ ਤਿਹ ਆਨ ਸੰਘਾਰਾ ॥੩॥੨੧੮॥

काल बली तिह आन संघारा ॥३॥२१८॥

ਪਰ ਬਲਵਾਨ ਕਾਲ ਨੇ ਆ ਕੇ ਉਸ ਨੂੰ ਵੀ ਮਾਰ ਦਿੱਤਾ ॥੩॥੨੧੮॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਤਹਾ ਭੀਮ ਕੁਰਰਾਜ ਸਿਉ ਜੁਧ ਮਚਿਓ ॥

तहा भीम कुरराज सिउ जुध मचिओ ॥

ਉਥੇ ਭੀਮ ਸੈਨ ਦਾ ਦੁਰਯੋਧਨ ਨਾਲ (ਇਹੋ ਜਿਹਾ) ਯੁੱਧ ਹੋਇਆ

ਛੁਟੀ ਬ੍ਰਹਮ ਤਾਰੀ ਮਹਾ ਰੁਦ੍ਰ ਨਚਿਓ ॥

छुटी ब्रहम तारी महा रुद्र नचिओ ॥

(ਕਿ) ਸ਼ਿਵ ਦੀ ਬ੍ਰਹਮ-ਸਮਾਧੀ ਖੁਲ੍ਹ ਗਈ ਅਤੇ (ਉਹ) ਨਚਣ ਲਗਿਆ।

ਉਠੈ ਸਬਦ ਨਿਰਘਾਤ ਆਘਾਤ ਬੀਰੰ ॥

उठै सबद निरघात आघात बीरं ॥

(ਉਥੇ) ਵੀਰ ਯੋਧਿਆਂ ਦੇ (ਸ਼ਸਤ੍ਰਾ ਦੇ) ਘਾਤ-ਪ੍ਰਤਿਘਾਤ ਨਾਲ ਖੜਾਕ ਪੈਦਾ ਹੁੰਦਾ ਸੀ।

ਭਏ ਰੁੰਡ ਮੁੰਡੰ ਤਣੰ ਤਛ ਤੀਰੰ ॥੧॥੨੧੯॥

भए रुँड मुँडं तणं तछ तीरं ॥१॥२१९॥

ਸਿਰ ਧੜਾ ਨਾਲੋਂ ਵੱਖ ਹੋ ਗਏ ਸਨ ਅਤੇ ਸ਼ਰੀਰ ਤੀਰਾ ਨਾਲ ਵਿੰਨ੍ਹੇ ਗਏ ਸਨ ॥੧॥੨੧੯॥

ਗਿਰੇ ਬੀਰ ਏਕੰ ਅਨੇਕੰ ਪ੍ਰਕਾਰੰ ॥

गिरे बीर एकं अनेकं प्रकारं ॥

ਅਨੇਕ ਤਰ੍ਹਾ ਨਾਲ (ਲੜਦੇ ਹੋਏ) ਕਈ ਇਕ ਸੂਰਮੇ ਡਿਗੇ ਪਏ ਸਨ।

ਗਿਰੇ ਅਧ ਅਧੰ ਛੁਧੰ ਸਸਤ੍ਰ ਧਾਰੰ ॥

गिरे अध अधं छुधं ससत्र धारं ॥

ਸ਼ਸਤ੍ਰਾ ਦੀ ਧਾਰ ਦੇ ਛੋਹਣ ਨਾਲ (ਉਹ) ਅਧੋ-ਅਧ ਕਟੇ ਹੋਏ ਧਰਤੀ ਤੇ ਪਏ ਸਨ।

ਕਟੇ ਕਉਰਵੰ ਦੁਰ ਸਿੰਦੂਰ ਖੇਤੰ ॥

कटे कउरवं दुर सिंदूर खेतं ॥

ਕੌਰਵਾ ਦੇ ਮਸਤ ਹਾਥੀ ਯੁੱਧ-ਭੂਮੀ ਵਿਚ ਕਟੇ ਹੋਏ ਪਏ ਸਨ।

ਨਚੇ ਗਿਧ ਆਵਧ ਸਾਵੰਤ ਖੇਤੰ ॥੨॥੨੨੦॥

नचे गिध आवध सावंत खेतं ॥२॥२२०॥

ਸ਼ਸਤ੍ਰਾ ਵਾਲੇ (ਆਵਧ) ਸੂਰਮਿਆਂ (ਸਾਵੰਤ) ਨੂੰ ਯੁੱਧ-ਭੂਮੀ ਵਿਚ (ਡਿਗਿਆ ਵੇਖਕੇ) ਗਿਰਝਾ (ਖੁਸ਼ ਹੋ ਕੇ) ਨਚ ਰਹੀਆਂ ਸਨ ॥੨॥੨੨੦॥

ਬਲੀ ਮੰਡਲਾਕਾਰ ਜੁਝੈ ਬਿਰਾਜੈ ॥

बली मंडलाकार जूझै बिराजै ॥

ਮੰਡਲਾਕਾਰ ਬਣਾ ਕੇ ਬਲਵਾਨ ਸੂਰਮੇ (ਯੁੱਧ ਵਿਚ) ਮਗਨ ਸਨ।

ਹਸੈ ਗਰਜ ਠੋਕੈ ਭੁਜਾ ਹਰ ਦੁ ਗਾਜੈ ॥

हसै गरज ठोकै भुजा हर दु गाजै ॥

(ਉਹ) ਹਸਦੇ ਸਨ, ਗਜਦੇ ਸਨ, ਭੁਜਾਵਾ ਨੂੰ ਠੋਕਦੇ ਸਨ ਅਤੇ ਦੋਹਾ ਪਾਸਿਆਂ ਤੋਂ ਲਲਕਾਰਦੇ ਸਨ,

ਦਿਖਾਵੇ ਬਲੀ ਮੰਡਲਾਕਾਰ ਥਾਨੈ ॥

दिखावे बली मंडलाकार थानै ॥

ਮੰਡਲਾਕਾਰ ਵਿਚ ਡਟ ਕੇ ਆਪਣਾ ਬਲ ਵਿਖਾ ਰਹੇ ਸਨ।

ਉਭਾਰੈ ਭੁਜਾ ਅਉ ਫਟਾਕੈ ਗਜਾਨੈ ॥੩॥੨੨੧॥

उभारै भुजा अउ फटाकै गजानै ॥३॥२२१॥

ਬਾਹਵਾ ਨੂੰ ਉਭਾਰਦੇ ਸਨ ਅਤੇ (ਗੁਰਜਾ ਦੇ) ਫਟਾਕੇ ਮਾਰਦੇ ਸਨ ॥੩॥੨੨੧॥

ਸੁਭੇ ਸਵਰਨ ਕੇ ਪਤ੍ਰ ਬਾਧੇ ਗਜਾ ਮੈ ॥

सुभे सवरन के पत्र बाधे गजा मै ॥

ਗੁਰਜਾ ਨਾਲ ਬੰਨ੍ਹੇ ਹੋਏ ਸੋਨੇ ਦੇ ਪੱਤਰੇ ਸੋਭਦੇ ਸਨ।

ਭਈ ਅਗਨਿ ਸੋਭਾ ਲਖੀ ਕੈ ਧੁਜਾ ਮੈ ॥

भई अगनि सोभा लखी कै धुजा मै ॥

(ਯੁੱਧ-ਭੂਮੀ ਵਿਚ) ਧੁਜਾਵਾ (ਉਪਰ ਨੂੰ ਉਠਦੀਆਂ) ਅਗਨੀ ਦੀਆਂ ਲਾਟਾ ਵਾਗ ਸ਼ੋਭਾ ਪਾ ਰਹੀਆਂ ਸਨ।

ਭਿੜਾ ਮੈ ਭ੍ਰਮੈ ਮੰਡਲਾਕਾਰ ਬਾਹੈ ॥

भिड़ा मै भ्रमै मंडलाकार बाहै ॥

(ਯੋਧੇ) ਯੁੱਧ-ਭੂਮੀ ਵਿਚ ਭ੍ਰਮਣ ਕਰਦੇ ਸਨ ਅਤੇ ਮੰਡਲਾਕਾਰ ਵਿਚ (ਸ਼ਸਤ੍ਰ) ਵਾਹ ਰਹੇ ਸਨ।

ਅਪੋ ਆਪ ਸੈ ਨੇਕਿ ਘਾਇੰ ਸਰਾਹੈ ॥੪॥੨੨੨॥

अपो आप सै नेकि घाइं सराहै ॥४॥२२२॥

(ਦੋਵੇਂ) ਆਪੋ ਆਪਣੇ ਪਾਸਿਆਂ ਵਿਚ ਚੰਗੇ ਫਟ ਲਗਾਉਣ ਵਾਲਿਆਂ ਨੂੰ ਸਲਾਹ ਰਹੇ ਸਨ ॥੪॥੨੨੨॥

ਤਹਾ ਭੀਮ ਭਾਰੀ ਭੁਜਾ ਸਸਤ੍ਰ ਬਾਹੈ ॥

तहा भीम भारी भुजा ससत्र बाहै ॥

ਉਥੇ ਭੀਮ ਸੈਨ ਭਾਰੀ ਭੁਜਾਵਾ ਨਾਲ ਸ਼ਸਤ੍ਰ ਚਲਾਉਂਦਾ ਸੀ

ਭਲੀ ਭਾਤਿ ਕੈ ਕੈ ਭਲੇ ਸੈਨ ਗਾਹੈ ॥

भली भाति कै कै भले सैन गाहै ॥

ਅਤੇ ਚੰਗੀ ਤਰ੍ਹਾ ਸੈਨਾ ਨੂੰ ਲਤਾੜ ਰਿਹਾ ਸੀ।

ਉਤੈ ਕਉਰਪਾਲੰ ਧਰੈ ਛਤ੍ਰ ਧਰਮੰ ॥

उतै कउरपालं धरै छत्र धरमं ॥

ਉਧਰ ਕੌਰਵ ਸੈਨਾ–ਨਾਇਕ (ਦੁਰਯੋਧਨ) ਛਤਰੀ ਧਰਮ ਦਾ (ਚੰਗੀ ਤਰ੍ਹਾ) ਪਾਲਨ ਕਰ ਰਿਹਾ ਸੀ

ਕਰੈ ਚਿਤ ਪਾਵਿਤ੍ਰ ਬਾਚਿਤ੍ਰ ਕਰਮੰ ॥੫॥੨੨੩॥

करै चित पावित्र बाचित्र करमं ॥५॥२२३॥

ਅਤੇ ਚਿੱਤ ਨੂੰ ਪਵਿੱਤਰ ਕਰਨ ਵਾਲੇ ਵਿਚਿਤ੍ਰ ਕਰਮ (ਯੁੱਧ ਕੌਤਕ) ਕਰ ਰਿਹਾ ਸੀ ॥੫॥੨੨੩॥

ਸਭੈ ਬਾਜੁਵੰਦੰ ਛਕੈ ਭੂਪਨਾਣੰ ॥

सभै बाजुवंदं छकै भूपनाणं ॥

(ਦੋਹਾ ਸ਼ੂਰਵੀਰਾ ਦੇ) ਬਾਜੂਬੰਦ, ਭੂਸ਼ਣ

ਲਸੈ ਮੁਤਕਾ ਚਾਰ ਦੁਮਲਿਅੰ ਹਾਣੰ ॥

लसै मुतका चार दुमलिअं हाणं ॥

ਅਤੇ ਮੋਤੀਆਂ ਦੇ ਹਾਰ ਸੋਭ ਰਹੇ ਸਨ ਅਤੇ ਦੋਵੇਂ ਮੱਲ ਹਾਣੀ ਸਨ।

ਦੋਊ ਮੀਰ ਧੀਰੰ ਦੋਊ ਪਰਮ ਓਜੰ ॥

दोऊ मीर धीरं दोऊ परम ओजं ॥

ਦੋਵੇਂ ਸੈਨਾਨੀ ਬੜੇ ਧੀਰਜ ਵਾਲੇ ਸਨ ਅਤੇ ਦੋਵੇਂ ਬਹੁਤ ਅਧਿਕ ਓਜ ਵਾਲੇ ਸਨ।

ਦੋਊ ਮਾਨਧਾਤਾ ਮਹੀਪੰ ਕਿ ਭੋਜੰ ॥੬॥੨੨੪॥

दोऊ मानधाता महीपं कि भोजं ॥६॥२२४॥

ਦੋਵੇਂ ਰਾਜਾ ਮਾਨਧਾਤਾ ਅਥਵਾ ਭੋਜ ਵਰਗੇ ਸਨ ॥੬॥੨੨੪॥

ਦੋਊ ਬੀਰ ਬਾਨਾ ਬਧੈ ਅਧ ਅਧੰ ॥

दोऊ बीर बाना बधै अध अधं ॥

ਦੋਹਾ ਵੀਰਾ ਨੇ ਟੋਟੇ ਟੋਟੇ ਕਰ ਦੇਣ ਵਾਲੇ ਬਾਣਾ (ਦੇ ਭੱਥੇ) ਬੰਨ੍ਹੇ ਹੋਏ ਸਨ।

ਦੋਊ ਸਸਤ੍ਰ ਧਾਰੀ ਮਹਾ ਜੁਧ ਕ੍ਰੁਧੰ ॥

दोऊ ससत्र धारी महा जुध क्रुधं ॥

ਦੋਵੇਂ ਸ਼ਸਤ੍ਰਧਾਰੀ ਅਤੇ ਬਹੁਤ ਕ੍ਰੋਧ ਨਾਲ ਯੁੱਧ ਕਰਨ ਵਾਲੇ ਸਨ।

ਦੋਊ ਕ੍ਰੂਰ ਕਰਮੰ ਦੋਊ ਜਾਨ ਬਾਹੰ ॥

दोऊ क्रूर करमं दोऊ जान बाहं ॥

ਦੋਵੇਂ ਕਠੋਰ ਕਰਮ ਕਰਨ ਵਾਲੇ ਸਨ ਅਤੇ ਦੋਹਾ ਦੀਆਂ ਭੁਜਾਵਾ ਗੋਡਿਆਂ ਤਕ ਲੰਬੀਆਂ ਸਨ।

ਦੋਊ ਹਦਿ ਹਿੰਦੂਨ ਸਾਹਾਨ ਸਾਹੰ ॥੭॥੨੨੫॥

दोऊ हदि हिंदून साहान साहं ॥७॥२२५॥

ਦੋਵੇਂ ਹਿੰਦੂਆਂ ਦੀ ਧੁਰ ਤਕ (ਸ਼ਾਨ ਵਧਾਉਣ ਵਾਲੇ) ਸ਼ਾਹਾ ਦੇ ਸ਼ਾਹ ਸਨ ॥੭॥੨੨੫॥

ਦੋਊ ਸਸਤ੍ਰ ਧਾਰੰ ਦੋਊ ਪਰਮ ਦਾਨੰ ॥

दोऊ ससत्र धारं दोऊ परम दानं ॥

ਦੋਵੇਂ ਸ਼ਸਤ੍ਰ ਧਾਰਨ ਕਰਨ ਵਾਲੇ ਅਤੇ ਮਹਾਨ ਦਾਨੀ ਸਨ।

ਦੋਊ ਢਾਲ ਢੀਚਾਲ ਹਿੰਦੂ ਹਿੰਦਾਨੰ ॥

दोऊ ढाल ढीचाल हिंदू हिंदानं ॥

ਦੋਵੇਂ ਹਿੰਦੁਤਵ ਦੇ ਸੱਚੇ ਵਿਚ ਢਲੇ ਹੋਏ ਹਿੰਦੂ ਸਨ।

ਦੋਊ ਸਸਤ੍ਰ ਵਰਤੀ ਦੋਊ ਛਤ੍ਰ ਧਾਰੀ ॥

दोऊ ससत्र वरती दोऊ छत्र धारी ॥

ਦੋਵੇਂ ਸ਼ਸਤ੍ਰਾਂ ਨੂੰ ਵਰਤਣ ਵਾਲੇ ਅਤੇ ਛਤਰਧਾਰੀ ਸਨ।

ਦੋਊ ਪਰਮ ਜੋਧਾ ਮਹਾ ਜੁਧਕਾਰੀ ॥੮॥੨੨੬॥

दोऊ परम जोधा महा जुधकारी ॥८॥२२६॥

ਦੋਵੇਂ ਤਕੜੇ ਯੋਧੇ ਅਤੇ ਵੱਡਾ ਯੁੱਧ ਕਰਨ ਵਾਲੇ ਸਨ ॥੮॥੨੨੬॥

ਦੋਊ ਖੰਡ ਖੰਡੀ ਦੋਊ ਮੰਡ ਮੰਡੰ ॥

दोऊ खंड खंडी दोऊ मंड मंडं ॥

ਦੋਵੇਂ (ਵੈਰੀਆਂ ਦੇ) ਖੰਡਾ (ਇਲਾਕਿਆਂ) ਨੂੰ ਖੰਡਣ ਵਾਲੇ ਅਤੇ ਦੋਵੇਂ (ਉਨ੍ਹਾ ਨੂੰ) ਸਥਾਪਿਤ ਕਰਨ ਵਾਲੇ ਸਨ।

ਦੋਊ ਜੋਧ ਜੈਤਵਾਰੁ ਜੋਧਾ ਪ੍ਰਚੰਡੰ ॥

दोऊ जोध जैतवारु जोधा प्रचंडं ॥

ਦੋਵੇਂ ਯੋਧਿਆਂ ਨੂੰ ਜਿਤਣ ਵਾਲੇ ਅਤੇ ਖ਼ੁਦ ਪ੍ਰਚੰਡ ਯੋਧੇ ਸਨ।

ਦੋਊ ਬੀਰ ਬਾਨੀ ਦੋਊ ਬਾਹ ਸਾਹੰ ॥

दोऊ बीर बानी दोऊ बाह साहं ॥

ਦੋਵੇਂ ਸ਼ੂਰਵੀਰਾ ਦੇ ਮੋਢੀ ਅਤੇ ਦੋਵੇਂ ਭੁਜਾਵਾ ਦੇ ਬਲੀ ਸਨ।

ਦੋਊ ਸੂਰ ਸੈਨੰ ਦੋਊ ਸੂਰ ਮਾਹੰ ॥੯॥੨੨੭॥

दोऊ सूर सैनं दोऊ सूर माहं ॥९॥२२७॥

ਦੋਵੇਂ ਸੈਨਾਵਾ ਦੇ ਸੂਰਜ ਸਨ ਅਤੇ ਦੋਵੇਂ ਸੈਨਾਵਾ ਦੇ ਚੰਦ੍ਰਮਾ ਸਨ ॥੯॥੨੨੭॥

ਦੋਊ ਚਕ੍ਰਵਰਤੀ ਦੋਊ ਸਸਤ੍ਰ ਬੇਤਾ ॥

दोऊ चक्रवरती दोऊ ससत्र बेता ॥

ਦੋਵੇਂ ਚਕਰਵਰਤੀ ਸਨ, ਦੋਵੇਂ ਸ਼ਸਤ੍ਰ ਚਲਾਉਣ ਵਿਚ ਪ੍ਰਬੀਨ ਸਨ।

ਦੋਊ ਜੰਗ ਜੋਧੀ ਦੋਊ ਜੰਗ ਜੇਤਾ ॥

दोऊ जंग जोधी दोऊ जंग जेता ॥

ਦੋਵੇਂ ਜੰਗ ਦੇ ਯੋਧੇ ਸਨ ਅਤੇ ਦੋਵੇਂ ਯੁੱਧ ਵਿਚ ਵਿਜਈ ਹੋਣ ਵਾਲੇ ਸਨ।

ਦੋਊ ਚਿਤ੍ਰ ਜੋਤੀ ਦੋਊ ਚਿਤ੍ਰ ਚਾਪੰ ॥

दोऊ चित्र जोती दोऊ चित्र चापं ॥

ਦੋਵੇਂ ਜੋਤਿ ਦੇ ਚਿਤਰ ਸਨ ਅਤੇ ਦੋਵੇਂ ਧਨੁਸ਼ ਦੀ ਮੂਰਤ ਸਨ।

ਦੋਊ ਚਿਤ੍ਰ ਵਰਮਾ ਦੋਊ ਦੁਸਟ ਤਾਪੰ ॥੧੦॥੨੨੮॥

दोऊ चित्र वरमा दोऊ दुसट तापं ॥१०॥२२८॥

ਦੋਵੇਂ ਢਾਲ ਦੀ ਮੂਰਤ ਸਨ ਅਤੇ ਦੋਵੇਂ ਦੁਸ਼ਟਾ ਨੂੰ ਦੁਖ ਦੇਣ ਵਾਲੇ ਸਨ ॥੧੦॥੨੨੮॥

ਦੋਊ ਖੰਡ ਖੰਡੀ ਦੋਊ ਮੰਡ ਮੰਡੰ ॥

दोऊ खंड खंडी दोऊ मंड मंडं ॥

ਦੋਵੇਂ (ਵੈਰੀਆਂ ਦੇ) ਖੰਡਾ (ਖੇਤਰਾ) ਨੂੰ ਖੰਡਣ ਵਾਲੇ ਸਨ ਅਤੇ ਦੋਵੇਂ (ਉਨ੍ਹਾ ਨੂੰ) ਸਥਾਪਿਤ ਕਰਨ ਵਾਲੇ ਸਨ।

ਦੋਊ ਚਿਤ੍ਰ ਜੋਤੀ ਸੁ ਜੋਧਾ ਪ੍ਰਚੰਡੰ ॥

दोऊ चित्र जोती सु जोधा प्रचंडं ॥

ਦੋਵੇਂ ਜੋਤਿ ਦਾ ਚਿਤਰ ਸਨ ਅਤੇ ਪ੍ਰਚੰਡ ਯੋਧੇ ਸਨ।

ਦੋਊ ਮਤ ਬਾਰੁੰਨ ਬਿਕ੍ਰਮ ਸਮਾਨੰ ॥

दोऊ मत बारुँन बिक्रम समानं ॥

ਦੋਵੇਂ ਹਾਥੀ ('ਬਾਰੁੰਨ') ਵਾਗ ਮਸਤ ਅਤੇ (ਰਾਜਾ) ਬਿਕ੍ਰਮ ਦੇ ਸਮਾਨ ਸਨ।

ਦੋਊ ਸਸਤ੍ਰ ਬੇਤਾ ਦੋਊ ਸਸਤ੍ਰ ਪਾਨੰ ॥੧੧॥੨੨੯॥

दोऊ ससत्र बेता दोऊ ससत्र पानं ॥११॥२२९॥

ਦੋਵੇਂ ਸ਼ਸਤ੍ਰ (ਚਲਾਉਣ ਵਿਚ) ਪ੍ਰਬੀਨ ਸਨ ਅਤੇ ਦੋਹਾ ਨੇ ਹੱਥ ਵਿਚ ਸ਼ਸਤ੍ਰ (ਧਾਰਨ ਕੀਤੇ ਹੋਏ ਸ ਨ) ॥੧੧॥੨੨੯॥

ਦੋਊ ਪਰਮ ਜੋਧੇ ਦੋਊ ਕ੍ਰੁਧਵਾਨੰ ॥

दोऊ परम जोधे दोऊ क्रुधवानं ॥

ਦੋਵੇਂ ਵੱਡੇ ਯੋਧੇ ਸਨ ਅਤੇ ਦੋਵੇਂ ਕ੍ਰੋਧ ਵਾਲੇ ਸਨ।

ਦੋਊ ਸਸਤ੍ਰ ਬੇਤਾ ਦੋਊ ਰੂਪ ਖਾਨੰ ॥

दोऊ ससत्र बेता दोऊ रूप खानं ॥

ਦੋਵੇਂ ਸ਼ਸਤ੍ਰ-ਵਿਦਿਆ ਜਾਣਨ ਵਾਲੇ ਅਤੇ ਦੋਵੇਂ ਰੂਪ ਦੀ ਖਾਣ ਸਨ।

ਦੋਊ ਛਤ੍ਰਪਾਲੰ ਦੋਊ ਛਤ੍ਰ ਧਰਮੰ ॥

दोऊ छत्रपालं दोऊ छत्र धरमं ॥

ਦੋਵੇਂ ਛਤਰਪਾਲ ਅਤੇ ਦੋਵੇਂ ਛਾਤਰ ਧਰਮ (ਦੀ ਰਖਿਆ ਕਰਨ ਵਾਲੇ) ਸਨ।

ਦੋਊ ਜੁਧ ਜੋਧਾ ਦੋਊ ਕ੍ਰੂਰ ਕਰਮੰ ॥੧੨॥੨੩੦॥

दोऊ जुध जोधा दोऊ क्रूर करमं ॥१२॥२३०॥

ਦੋਵੇਂ ਯੁੱਧ ਕਰਨ ਵਾਲੇ ਯੋਧੇ ਸਨ ਅਤੇ ਦੋਵੇਂ ਕਠੋਰ ਕਰਮ ਕਰਨ ਵਾਲੇ ਸਨ ॥੧੨॥੨੩੦॥

ਦੋਊ ਮੰਡਲਾਕਾਰ ਜੁਝੇ ਬਿਰਾਜੈ ॥

दोऊ मंडलाकार जूझे बिराजै ॥

ਦੋਵੇਂ ਮੰਡਲਾਕਾਰ ਵਿਚ ਖੜੋ ਕੇ ਜੂਝ ਰਹੇ ਸਨ।

ਹਥੈ ਹਰ ਦੁ ਠੋਕੈ ਭੁਜਾ ਪਾਇ ਗਾਜੈ ॥

हथै हर दु ठोकै भुजा पाइ गाजै ॥

ਦੋਵੇਂ ਡੌਲਿਆਂ (ਭੁਜਾਵਾ) ਨੂੰ ਹੱਥਾ ਨਾਲ ਠੋਕਦੇ ਸਨ ਅਤੇ (ਧਰਤੀ ਉਤੇ) ਪੈਰ (ਮਾਰ ਕੇ) ਗਜਦੇ ਸਨ।

ਦੋਊ ਖਤ੍ਰਹਾਣੰ ਦੋਊ ਖਤ੍ਰ ਖੰਡੰ ॥

दोऊ खत्रहाणं दोऊ खत्र खंडं ॥

ਦੋਵੇਂ ਛਤਰੀਆਂ ਦੀ ਹਾਨੀ ਕਰਨ ਵਾਲੇ ਅਤੇ ਛਤਰੀਆਂ ਨੂੰ ਨਸ਼ਟ ਕਰਨ ਵਾਲੇ ਸਨ।

ਦੋਊ ਖਗ ਪਾਣੰ ਦੋਊ ਛੇਤ੍ਰ ਮੰਡੰ ॥੧੩॥੨੩੧॥

दोऊ खग पाणं दोऊ छेत्र मंडं ॥१३॥२३१॥

ਦੋਹਾ ਦੇ ਹੱਥਾ ਵਿਚ ਤਲਵਾਰਾ ਸਨ ਅਤੇ ਦੋਵੇਂ ਯੁੱਧ-ਭੂਮੀ ਨੂੰ ਸੁਸ਼ੋਭਿਤ ਕਰਨ ਵਾਲੇ ਸਨ ॥੧੩॥੨੩੧॥

ਦੋਊ ਚਿਤ੍ਰਜੋਤੀ ਦੋਊ ਚਾਰ ਬਿਚਾਰੰ ॥

दोऊ चित्रजोती दोऊ चार बिचारं ॥

ਦੋਵੇਂ ਸੁੰਦਰ ਜੋਤਿ ਵਾਲੇ ਸਨ ਅਤੇ ਦੋਹਾ ਦੇ ਵਿਚਾਰ ਸੁੰਦਰ ਸਨ।

ਦੋਊ ਮੰਡਲਾਕਾਰ ਖੰਡਾ ਅਬਾਰੰ ॥

दोऊ मंडलाकार खंडा अबारं ॥

ਦੋਵੇਂ ਮੰਡਲਾਕਾਰ ਵਿਚ ਲਗਾਤਾਰ ਖੰਡਾ ਚਲਾ ਰਹੇ ਸਨ।

ਦੋਊ ਖਗ ਖੂਨੀ ਦੋਊ ਖਤ੍ਰਹਾਣੰ ॥

दोऊ खग खूनी दोऊ खत्रहाणं ॥

ਦੋਹਾ ਦੀਆਂ ਤਲਵਾਰਾ ਲਹੂ ਨਾਲ ਲਿਬੜੀਆਂ ਸਨ ਅਤੇ ਦੋਵੇਂ ਛਤਰੀਆਂ ਦਾ ਨੁਕਸਾਨ ਕਰਨ ਵਾਲੇ ਸਨ।

ਦੋਊ ਖਤ੍ਰਖੇਤਾ ਦੋਊ ਛਤ੍ਰਪਾਣੰ ॥੧੪॥੨੩੨॥

दोऊ खत्रखेता दोऊ छत्रपाणं ॥१४॥२३२॥

ਦੋਵੇਂ ਛਤਰਾਣੀਆਂ (ਖੇਤਾ) (ਤੋਂ ਪੈਦਾ ਹੋਏ ਸਨ) ਅਤੇ ਦੋਵੇਂ ਛਾਤਰ-ਪਣੇ ਵਾਲੇ ਸਨ ॥੧੪॥੨੩੨॥

ਦੋਊ ਬੀਰ ਬਿਬ ਆਸਤ ਧਾਰੇ ਨਿਹਾਰੇ ॥

दोऊ बीर बिब आसत धारे निहारे ॥

ਦੋਹਾ ਸ਼ੂਰਵੀਰਾ ਨੇ ਦੋਹਰੇ ਅਸਤ੍ਰ ('ਬਿਬ ਆਸਤ') ਧਾਰਨ ਕੀਤੇ ਹੋਏ ਸਨ (ਅਤੇ ਇਧਰ ਉਧਰ) ਵੇਖ ਰਹੇ ਸਨ।

ਰਹੇ ਬਯੋਮ ਮੈ ਭੂਪ ਗਉਨੈ ਹਕਾਰੇ ॥

रहे ब्योम मै भूप गउनै हकारे ॥

ਜਿਹੜੇ ਰਾਜੇ (ਮਾਰੇ ਜਾਣ ਤੋਂ ਬਾਦ) ਆਕਾਸ਼ ਵਿਚ ਫਿਰ ਰਹੇ ਸਨ, (ਉਹ ਇਨ੍ਹਾ ਨੂੰ) ਬੁਲਾ ਰਹੇ ਸਨ।

ਹਕਾ ਹਕ ਲਾਗੀ ਧਨੰ ਧੰਨ ਜੰਪ੍ਯੋ ॥

हका हक लागी धनं धंन जंप्रयो ॥

ਹਾਕ ਤੇ ਹਾਕ ਪੈ ਰਹੀ ਸੀ ਅਤੇ ਧੰਨ ਧੰਨ ਕਰ ਕੇ (ਇਨ੍ਹਾ ਦਾ ਯਸ਼) ਗਾਇਆ ਜਾ ਰਿਹਾ ਸੀ।

ਚਕ੍ਰਯੋ ਜਛ ਰਾਜੰ ਪ੍ਰਿਥੀ ਲੋਕ ਕੰਪ੍ਯੋ ॥੧੫॥੨੩੩॥

चक्रयो जछ राजं पृथी लोक कंप्यो ॥१५॥२३३॥

ਯਕਸ਼ਾ ਦਾ ਰਾਜਾ ਹੈਰਾਨ ਸੀ ਅਤੇ ਮਾਤ-ਲੋਕ ਕੰਬ ਰਿਹਾ ਸੀ ॥੧੫॥੨੩੩॥

ਹਨਿਓ ਰਾਜ ਦੁਰਜੋਧਨੰ ਜੁਧ ਭੂਮੰ ॥

हनिओ राज दुरजोधनं जुध भूमं ॥

(ਆਖੀਰ ਵਿਚ) ਰਾਜਾ ਦੁਰਯੋਧਨ ਯੁੱਧ-ਭੂਮੀ ਵਿਚ ਮਾਰਿਆ ਗਿਆ।

ਭਜੇ ਸਭੈ ਜੋਧਾ ਚਲੀ ਧਾਮ ਧੂਮੰ ॥

भजे सभै जोधा चली धाम धूमं ॥

(ਇਸ ਗੱਲ ਦੀ) ਧੁੰਮ ਪੈ ਜਾਣ ਨਾਲ ਸਾਰੇ ਯੋਧੇ ਭਜ ਗਏ।

ਕਰਿਯੋ ਰਾਜ ਨਿਹਕੰਟਕੰ ਕਉਰਪਾਲੰ ॥

करियो राज निहकंटकं कउरपालं ॥

(ਇਸ ਪਿਛੋਂ) ਰਾਜਾ ਯੁਧਿਸ਼ਠਰ ਨੇ ਕੌਰਵਾ ਉਤੇ ਨਿਸ਼ਕੰਟਕ ਰਾਜ ਕੀਤਾ।

ਪੁਨਰ ਜਾਇ ਕੈ ਮਝਿ ਸਿਝੈ ਹਿਵਾਲੰ ॥੧੬॥੨੩੪॥

पुनर जाइ कै मझि सिझै हिवालं ॥१६॥२३४॥

(ਫਿਰ) ਹਿਮਾਲਾ ਪਰਬਤ ਵਿਚ ਜਾ ਕੇ ਗਲ ਗਏ ॥੧੬॥੨੩੪॥

ਤਹਾ ਏਕ ਗੰਧ੍ਰਬ ਸਿਉ ਜੁਧ ਮਚ੍ਯੋ ॥

तहा एक गंध्रब सिउ जुध मच्यो ॥

ਉਥੇ ਇਕ ਗੰਧਰਬ ਨਾਲ ਯੁੱਧ ਹੋਇਆ।

ਤਹਾ ਭੂਰਪਾਲੰ ਧੂਰਾ ਰੰਗੁ ਰਚ੍ਯੋ ॥

तहा भूरपालं धूरा रंगु रच्यो ॥

ਉਥੇ ਭੂਰਪਾਲ ਨੇ ਵਿਚਿਤ੍ਰ ਧੁੰਧਲਾ ਰੰਗ ਫੈਲਾ ਦਿੱਤਾ।

ਤਹਾ ਸਤ੍ਰ ਕੇ ਭੀਮ ਹਸਤੀ ਚਲਾਏ ॥

तहा सत्रु के भीम हसती चलाए ॥

ਉਥੇ ਭੀਮਸੈਨ ਨੇ ਵੈਰੀ ਦੇ ਹਾਥੀ ਚੁਕ ਚੁਕ ਕੇ ਸੁਟੇ।

ਫਿਰੇ ਮਧਿ ਗੈਣੰ ਅਜਉ ਲਉ ਨ ਆਏ ॥੧੭॥੨੩੫॥

फिरे मधि गैणं अजउ लउ न आए ॥१७॥२३५॥

(ਉਹ) ਆਕਾਸ਼ ਵਿਚ ਫਿਰ ਰਹੇ ਹਨ, (ਧਰਤੀ ਤੇ) ਹੁਣ ਤਕ ਨਹੀਂ ਪਰਤੇ ॥੧੭॥੨੩੫॥

ਸੁਨੈ ਬੈਨ ਕਉ ਭੂਪ ਇਉ ਐਠ ਨਾਕੰ ॥

सुनै बैन कउ भूप इउ ऐठ नाकं ॥

(ਇਹ) ਬੋਲ ਸੁਣ ਕੇ ਰਾਜਾ (ਜਨਮੇਜਾ) ਨਕ ਚੜ੍ਹਾ ਕੇ ਥੋੜਾ ਮੁਸਕਰਾਇਆ

ਕਰਿਯੋ ਹਾਸ ਮੰਦੈ ਬੁਲ੍ਯੋ ਏਮ ਬਾਕੰ ॥

करियो हास मंदै बुल्यो एम बाकं ॥

ਅਤੇ ਕਹਿਣ ਲਗਾ (ਹਾਥੀਆਂ ਨੂੰ ਸੁਟਣ ਵਾਲੀ) ਐਵੇਂ ਗੱਪ ਹੈ।

ਰਹਿਯੋ ਨਾਕ ਮੈ ਕੁਸਟ ਛਤ੍ਰੀ ਸਵਾਨੰ ॥

रहियो नाक मै कुसट छत्री सवानं ॥

(ਇੰਨਾ ਕਹਿਣ ਤੇ) ਛਤਰੀਆਂ ਦੇ ਹੰਸ (ਰਾਜਾ ਜਨਮੇਜਾ) ਦੇ ਨਕ ਵਿਚ ਕੋਹੜ ਰਹਿ ਗਿਆ।

ਭਈ ਤਉਨ ਹੀ ਰੋਗ ਤੇ ਭੂਪ ਹਾਨੰ ॥੧੮॥੨੩੬॥

भई तउन ही रोग ते भूप हानं ॥१८॥२३६॥

ਉਸੇ ਰੋਗ ਨਾਲ ਰਾਜੇ ਦਾ ਨਾਸ ਹੋਇਆ ॥੧੮॥੨੩੬॥

ਚੌਪਈ ॥

चौपई ॥

ਚੌਪਈ:

ਇਮ ਚਉਰਾਸੀ ਬਰਖ ਪ੍ਰਮਾਨੰ ॥

इम चउरासी बरख प्रमानं ॥

ਇਸ ਤਰ੍ਹਾਂ ਚੌਰਾਸੀ ਸਾਲ,

ਸਪਤ ਮਾਹ ਚਉਬੀਸ ਦਿਨਾਨੰ ॥

सपत माह चउबीस दिनानं ॥

ਸੱਤ ਮਹੀਨੇ ਅਤੇ ਚੌਵੀ ਦਿਨਾ ਤਕ

ਰਾਜ ਕੀਓ ਜਨਮੇਜਾ ਰਾਜਾ ॥

राज कीओ जनमेजा राजा ॥

ਰਾਜਾ ਜਨਮੇਜਾ ਨੇ ਰਾਜ ਕੀਤਾ।

ਕਾਲ ਨੀਸਾਨੁ ਬਹੁਰਿ ਸਿਰਿ ਗਾਜਾ ॥੧੯॥੨੩੭॥

काल नीसानु बहुरि सिरि गाजा ॥१९॥२३७॥

ਫਿਰ (ਉਸ ਦੇ) ਸਿਰ ਉਤੇ ਕਾਲ ਦਾ ਨਗਾਰਾ ਵਜਿਆ (ਅਰਥਾਤ ਮਰ ਗਿਆ) ॥੧੯॥੨੩੭॥

ਇਤਿ ਜਨਮੇਜਾ ਸਮਾਪਤ ਭਇਆ ॥

इति जनमेजा समापत भइआ ॥

ਇਥੇ ਜਨਮੇਜਾ ਸਮਾਪਤ ਹੋਇਆ

ਚੌਪਈ ॥

चौपई ॥

ਚੌਪਈ:

ਅਸੁਮੇਧ ਅਰੁ ਅਸਮੇਦਹਾਰਾ ॥

असुमेध अरु असमेदहारा ॥

(ਜਨਮੇਜਾ ਰਾਜੇ ਦੇ ਦੋ ਪੁੱਤਰ ਸਨ-) ਅਸੁਮੇਧ ਅਤੇ ਅਸਮੇਦਹਾਰ।

ਮਹਾ ਸੂਰ ਸਤਵਾਨ ਅਪਾਰਾ ॥

महा सूर सतवान अपारा ॥

(ਦੋਵੇਂ) ਬਹੁਤ ਵੱਡੇ ਸੂਰਵੀਰ ਅਤੇ ਅਪਾਰ ਸੱਤਾ ਵਾਲੇ ਸਨ।

ਮਹਾ ਬੀਰ ਬਰਿਆਰ ਧਨੁਖ ਧਰ ॥

महा बीर बरिआर धनुख धर ॥

ਮਹਾਨਬਹਾਦਰ, ਬਲਵਾਨ ਅਤੇ ਧਨੁਸ਼ਧਾਰੀ ਸਨ)

ਗਾਵਤ ਕੀਰਤ ਦੇਸ ਸਭ ਘਰ ਘਰ ॥੧॥੨੩੮॥

गावत कीरत देस सभ घर घर ॥१॥२३८॥

(ਜਿਨ੍ਹਾ ਦੀ) ਕੀਰਤੀ ਸਾਰੇ ਦੇਸ਼ ਦੇ ਘਰ ਘਰ ਗਾਈ ਜਾਂਦੀ ਸੀ ॥੧॥੨੩੮॥

ਮਹਾ ਬੀਰ ਅਰੁ ਮਹਾ ਧਨੁਖ ਧਰ ॥

महा बीर अरु महा धनुख धर ॥

(ਦੋਵੇਂ) ਬਹੁਤ ਸੂਰਵੀਰ ਅਤੇ ਵੱਡੇ ਧਨੁਸ਼ਧਾਰੀ ਸਨ

ਕਾਪਤ ਤੀਨ ਲੋਕ ਜਾ ਕੇ ਡਰ ॥

कापत तीन लोक जा के डर ॥

ਜਿਨ੍ਹਾ ਦੇ ਡਰ ਨਾਲ ਤਿੰਨੋ ਲੋਕ ਕੰਬਦੇ ਸਨ।

ਬਡ ਮਹੀਪ ਅਰੁ ਅਖੰਡ ਪ੍ਰਤਾਪਾ ॥

बड महीप अरु अखंड प्रतापा ॥

(ਉਹ) ਮਹਾਨ ਰਾਜੇ ਅਤੇ ਅਖੰਡ ਪ੍ਰਤਾਪ ਵਾਲੇ ਸਨ।

ਅਮਿਤ ਤੇਜ ਜਾਪਤ ਜਗ ਜਾਪਾ ॥੨॥੨੩੯॥

अमित तेज जापत जग जापा ॥२॥२३९॥

(ਉਹ) ਅਮਿਤ ਤੇਜ ਵਾਲੇ ਸਨ, ਸਾਰਾ ਜਗਤ (ਉਨ੍ਹਾ ਦਾ) ਜਾਪ ਜਪਦਾ ਸੀ ॥੨॥੨੩੯॥

ਅਜੈ ਸਿੰਘ ਉਤ ਸੂਰ ਮਹਾਨਾ ॥

अजै सिंघ उत सूर महाना ॥

ਦੂਜੇ ਪਾਸੇ ਅਜੈ ਸਿੰਘ ਮਹਾਨ ਸੂਰਵੀਰ ਸੀ।

ਬਡ ਮਹੀਪ ਦਸ ਚਾਰ ਨਿਧਾਨਾ ॥

बड महीप दस चार निधाना ॥

(ਉਹ) ਵੱਡਾ ਮਹੀਪ ਅਤੇ ਚੌਦਾ ਵਿਦਿਆਵਾ ਦਾ ਖ਼ਜ਼ਾਨਾ ਸੀ।

ਅਨਬਿਕਾਰ ਅਨਤੋਲ ਅਤੁਲ ਬਲ ॥

अनबिकार अनतोल अतुल बल ॥

(ਉਹ) ਵਿਕਾਰਾ ਤੋਂ ਰਹਿਤ, ਤੁਲਨਾ ਤੋਂ ਬਿਨਾ ਅਤੇ ਅਤੁਲ ਬਲ ਵਾਲਾ ਸੀ

ਅਰ ਅਨੇਕ ਜੀਤੇ ਜਿਨ ਦਲਮਲ ॥੩॥੨੪੦॥

अर अनेक जीते जिन दलमल ॥३॥२४०॥

ਜਿਸ ਨੇ ਅਨੇਕ ਵੈਰੀ ਜਿਤ ਕੇ ਕੁਚਲ ਦਿੱਤੇ ਸਨ ॥੩॥੨੪੦॥

ਜਿਨ ਜੀਤੇ ਸੰਗ੍ਰਾਮ ਅਨੇਕਾ ॥

जिन जीते संग्राम अनेका ॥

ਜਿਸ ਨੇ ਅਨੇਕਾ ਜੰਗਾ ਜਿਤੀਆਂ ਸਨ।

ਸਸਤ੍ਰ ਅਸਤ੍ਰ ਧਰਿ ਛਾਡਨ ਏਕਾ ॥

ससत्र असत्र धरि छाडन एका ॥

ਸ਼ਸਤ੍ਰ-ਅਸਤ੍ਰ ਧਾਰਨ ਕਰਨ ਵਾਲਿਆਂ ਵਿਚੋਂ ਇਕ ਵੀ (ਜੀਉਂਦਾ) ਰਹਿਣ ਨਹੀਂ ਦਿੱਤਾ ਸੀ।

ਮਹਾ ਸੂਰ ਗੁਨਵਾਨ ਮਹਾਨਾ ॥

महा सूर गुनवान महाना ॥

(ਉਹ) ਮਹਾਨ ਸ਼ੂਰਵੀਰ ਅਤੇ ਉਤੱਮ ਗੁਣਾ ਵਾਲਾ ਸੀ।

ਮਾਨਤ ਲੋਕ ਸਗਲ ਜਿਹ ਆਨਾ ॥੪॥੨੪੧॥

मानत लोक सगल जिह आना ॥४॥२४१॥

ਸਾਰਾ ਜਗਤ ਉਸ ਦੀ ਈਨ ਮੰਨਦਾ ਸੀ ॥੪॥੨੪੧॥

ਮਰਨ ਕਾਲ ਜਨਮੇਜੇ ਰਾਜਾ ॥

मरन काल जनमेजे राजा ॥

ਮਰਨ ਵੇਲੇ ਰਾਜਾ ਜਨਮੇਜਾ ਨੇ

ਮੰਤ੍ਰ ਕੀਓ ਮੰਤ੍ਰੀਨ ਸਮਾਜਾ ॥

मंत्र कीओ मंत्रीन समाजा ॥

ਮੰਤਰੀ ਮੰਡਲ ਨਾਲ ਸਲਾਹ ਕੀਤੀ

ਰਾਜ ਤਿਲਕ ਭੂਪਤ ਅਭਖੇਖਾ ॥

राज तिलक भूपत अभखेखा ॥

ਕਿ ਰਾਜ ਸਿੰਘਾਸਨ ਦਾ ਤਿਲਕ ਕਿਸ ਨੂੰ ਦਿੱਤਾ ਜਾਏ,

ਨਿਰਖਤ ਭਏ ਨ੍ਰਿਪਤ ਕੀ ਰੇਖਾ ॥੫॥੨੪੨॥

निरखत भए नृपत की रेखा ॥५॥२४२॥

(ਇਸ ਉਦੇਸ਼ ਤੋਂ 'ਰਾਜਕੁਮਾਰ' ਦੀਆਂ) ਰਾਜਾ ਬਣਨ ਦੀਆਂ ਭਾਗ-ਰੇਖਾਵਾ ਨੂੰ ਵਿਚਾਰਨ ਲਗੇ ॥੫॥੨੪੨॥

ਇਨ ਮਹਿ ਰਾਜ ਕਵਨ ਕਉ ਦੀਜੈ ॥

इन महि राज कवन कउ दीजै ॥

ਇਨ੍ਹਾ (ਤਿੰਨਾ) ਵਿਚੋਂ ਰਾਜ ਕਿਸ ਨੂੰ ਦੇਈਏ,

ਕਉਨ ਨ੍ਰਿਪਤ ਸੁਤ ਕਉ ਨ੍ਰਿਪੁ ਕੀਜੈ ॥

कउन नृपत सुत कउ नृपु कीजै ॥

ਰਾਜੇ ਦੇ ਕਿਸ ਪੁੱਤਰ ਨੂੰ ਰਾਜਾ ਬਣਾਈਏ।

ਰਜੀਆ ਪੂਤ ਨ ਰਾਜ ਕੀ ਜੋਗਾ ॥

रजीआ पूत न राज की जोगा ॥

(ਇਕ ਵਿਚਾਰ ਸਾਹਮਣੇ ਆਇਆ ਕਿ) ਰਜੀਆ (ਦਾਸੀ) ਦਾ ਪੁੱਤਰ ਰਾਜ ਦੇ ਲਾਇਕ ਨਹੀਂ ਹੈ,

ਯਾਹਿ ਕੇ ਜੋਗ ਨ ਰਾਜ ਕੇ ਭੋਗਾ ॥੬॥੨੪੩॥

याहि के जोग न राज के भोगा ॥६॥२४३॥

ਨਾ ਹੀ ਉਹ ਰਾਜ ਦੇ ਭੋਗਾ ਲਈ ਯੋਗ ਹੈ ॥੬॥੨੪੩॥

ਅਸ੍ਵਮੇਦ ਕਹੁ ਦੀਨੋ ਰਾਜਾ ॥

अस्वमेद कहु दीनो राजा ॥

(ਵਿਚਾਰ ਵਟਾਦਰੇ ਉਪਰੰਤ ਸਭ ਤੋਂ ਵੱਡੇ ਪੁੱਤਰ) ਅਸੁਮੇਦ ਨੂੰ ਰਾਜ ਦਿੱਤਾ ਗਿਆ।

ਜੈ ਪਤਿ ਭਾਖ੍ਯੋ ਸਕਲ ਸਮਾਜਾ ॥

जै पति भाख्यो सकल समाजा ॥

ਸਾਰੇ ਮੰਤਰੀ ਮੰਡਲ ਨੇ ਜੈ-ਜੈ-ਕਾਰ ਕੀਤਾ।

ਜਨਮੇਜਾ ਕੀ ਸੁਗਤਿ ਕਰਾਈ ॥

जनमेजा की सुगति कराई ॥

(ਉਸ ਨੇ ਰਾਜਾ ਬਣ ਕੇ) ਜਨਮੇਜਾ ਦੀ ਸੁਗਤਿ (ਕ੍ਰਿਆ) ਕਰਵਾਈ

ਅਸ੍ਵਮੇਦ ਕੈ ਵਜੀ ਵਧਾਈ ॥੭॥੨੪੪॥

अस्वमेद कै वजी वधाई ॥७॥२४४॥

ਅਤੇ ਅਸੁਮੇਦ ਦੇ ਘਰ ਖੁਸ਼ੀਆਂ ਦੇ ਵਾਜੇ ਵਜੇ ॥੭॥੨੪੪॥

ਦੂਸਰ ਭਾਇ ਹੁਤੋ ਜੋ ਏਕਾ ॥

दूसर भाइ हुतो जो एका ॥

(ਅਸੁਮੇਦ ਦਾ) ਜੋ ਇਕ ਹੋਰ ਭਰਾ ਸੀ,

ਰਤਨ ਦੀਏ ਤਿਹ ਦਰਬ ਅਨੇਕਾ ॥

रतन दीए तिह दरब अनेका ॥

ਉਸ ਨੂੰ ਅਨੇਕਾ ਰਤਨ ਅਤੇ ਧੰਨ-ਦੌਲਤ ਦਿੱਤੀ ਗਈ।

ਮੰਤ੍ਰੀ ਕੈ ਅਪਨਾ ਠਹਰਾਇਓ ॥

मंत्री कै अपना ठहराइओ ॥

(ਉਸ ਨੂੰ) ਆਪਣਾ ਮੰਤਰੀ ਬਣਾ ਕੇ

ਦੂਸਰ ਠਉਰ ਤਿਸਹਿ ਬੈਠਾਇਓ ॥੮॥੨੪੫॥

दूसर ठउर तिसहि बैठाइओ ॥८॥२४५॥

ਦੂਜਾ ਸਥਾਨ ਦੇ ਦਿੱਤਾ ॥੮॥੨੪੫॥

ਤੀਸਰ ਜੋ ਰਜੀਆ ਸੁਤ ਰਹਾ ॥

तीसर जो रजीआ सुत रहा ॥

(ਉਸ ਦਾ) ਤੀਜਾ (ਭਰਾ) ਜੋ ਰਜੀਆ (ਦਾਸੀ) ਦਾ ਪੁੱਤਰ ਸੀ,

ਸੈਨਪਾਲ ਤਾ ਕੋ ਪੁਨ ਕਹਾ ॥

सैनपाल ता को पुन कहा ॥

ਉਸ ਨੂੰ ਸੈਨਾਪਤੀ ਨਿਯੁਕਤ ਕੀਤਾ।

ਬਖਸੀ ਕਰਿ ਤਾਕੌ ਠਹਰਾਇਓ ॥

बखसी करि ताकौ ठहराइओ ॥

ਉਸ ਨੂੰ ਕਰ ਵਸੂਲਣ ਲਈ 'ਬਖ਼ਸ਼ੀ' ਪਦ ਪ੍ਰਦਾਨ ਕੀਤਾ

ਸਬ ਦਲ ਕੋ ਤਿਹ ਕਾਮੁ ਚਲਾਇਓ ॥੯॥੨੪੬॥

सब दल को तिह कामु चलाइओ ॥९॥२४६॥

ਅਤੇ ਉਸ ਨੇ ਸਾਰੀ ਸੈਨਾ ਦੀ ਵਿਵਸਥਾ ਚਲਾਈ ॥੯॥੨੪੬॥

ਰਾਜੁ ਪਾਇ ਸਭਹੂ ਸੁਖ ਪਾਇਓ ॥

राजु पाइ सभहू सुख पाइओ ॥

ਰਾਜ ਨੂੰ ਪ੍ਰਾਪਤ ਕਰ ਕੇ ਸਭ ਸੁਖੀ ਹੋ ਗਏ।

ਭੂਪਤ ਕਉ ਨਾਚਬ ਸੁਖ ਆਇਓ ॥

ਭੂਪਤ ਕਉ ਨਾਚਬ ਸੁਖ ਆਇਓ ॥
ਰਾਜੇ ਨੂੰ ਨਾਚ (ਮਹਿਫ਼ਲ ਦੇਖਣ ਨਾਲ) ਹੀ ਸੁਖ ਪ੍ਰਾਪਤ ਹੋਣ ਲਗਾ।

ਤੇਰਹ ਸੈ ਚੌਸਠ ਮਰਦੰਗਾ ॥
तेरह सै चौसठ मरदंगा ॥
(ਉਸ ਦੇ ਦਰਬਾਰ ਵਿਚ) ੧੩੬੪ ਮ੍ਰਿਦੰਗ

ਬਾਜਤ ਹੈ ਕਈ ਕੋਟ ਉਪੰਗਾ ॥੧੦॥੨੪੭॥
बाजत है कई कोट उपंगा ॥१०॥२४७॥
ਅਤੇ ਕਈ ਕਰੋੜ ਵਾਜੇ ('ਉਪੰਗ') ਵਜਦੇ ਸਨ ॥੧੦॥੨੪੭॥

ਦੂਸਰ ਭਾਇ ਭਏ ਮਦ ਅੰਧਾ ॥
दूसर भाइ भए मद अंधा ॥
ਦੂਜਾ ਭਰਾ ਸ਼ਰਾਬ ਵਿਚ ਧੁਤ ਰਹਿ ਕੇ

ਦੇਖਤ ਨਾਚਤ ਲਾਇ ਸੁਗੰਧਾ ॥
देखत नाचत लाइ सुगंधा ॥
ਅਤੇ ਸੁਗੰਧੀਆਂ ਲਗਾ ਕੇ ਨਾਚ ਹੀ ਵੇਖਦਾ ਰਹਿੰਦਾ।

ਰਾਜ ਸਾਜ ਦੁਹਹੂੰ ਤੇ ਭੂਲਾ ॥
राज साज दुहहूँ ते भूला ॥
ਦੋਹਾ ਨੂੰ ਰਾਜ ਦਾ ਕੰਮ-ਕਾਜ ਭੁਲ ਗਿਆ

ਵਾਹੀ ਕੈ ਜਾਇ ਛਤ੍ਰ ਸਿਰ ਝੂਲਾ ॥੧੧॥੨੪੮॥
वाही कै जाइ छत्र सिर झूला ॥११॥२४८॥
ਅਤੇ ਉਸੇ (ਅਜੈ ਸਿੰਘ) ਦੇ ਸਿਰ ਉਤੇ ਛਤਰ ਝੁਲਣ ਲਗਾ ॥੧੧॥੨੪੮॥

ਕਰਤ ਕਰਤ ਬਹੁ ਦਿਨ ਅਸ ਰਾਜਾ ॥
करत करत बहु दिन अस राजा ॥

ਇਸ ਤਰ੍ਹਾ ਬਹੁਤ ਦਿਨਾ ਤਕ ਰਾਜ ਕਰਦਿਆਂ ਕਰਦਿਆਂ

ਉਨ ਦੁਹੂੰ ਭੂਲਿਓ ਰਾਜ ਸਮਾਜਾ ॥

उन दुहूँ भूलिओ राज समाजा ॥

ਉਨ੍ਹਾ ਨੂੰ ਰਾਜ ਦੇ ਫ਼ਰਜ਼ ਨਿਭਾਣੇ ਭੁਲ ਗਏ।

ਮਦ ਕਰਿ ਅੰਧ ਭਏ ਦੋਊ ਭ੍ਰਾਤਾ ॥

मद करि अंध भए दोऊ भ्राता ॥

ਸ਼ਰਾਬ ਵਿਚ ਦੋਵੇਂ ਭਰਾ ਗ਼ਰਕ ਹੋ ਗਏ

ਰਾਜ ਕਰਨ ਕੀ ਬਿਸਰੀ ਬਾਤਾ ॥੧੨॥੨੪੯॥

राज करन की बिसरी बाता ॥१२॥२४९॥

ਅਤੇ ਰਾਜ ਕਰਨ ਦੀਆਂ ਗੱਲਾ ਭੁਲ ਗਏ ॥੧੨॥੨੪੯॥

ਦੋਹਰਾ ॥

दोहरा ॥

ਦੋਹਰਾ:

ਜਿਹ ਚਾਹੇ ਤਾ ਕੋ ਹਨੇ ਜੋ ਬਾਛੈ ਸੋ ਲੇਇ ॥

जिह चाहे ता को हने जो बाछै सो लेइ ॥

(ਅਜੈ ਸਿੰਘ) ਜਿਸ ਨੂੰ ਚਾਹੁੰਦਾ, ਉਸ ਨੂੰ ਮਾਰ ਦਿੰਦਾ, ਜੋ ਕੋਈ (ਉਸ ਤੋਂ) ਚਾਹੁੰਦਾ, ਲੈ ਲੈਂਦਾ।

ਜਿਹ ਰਾਖੈ ਸੋਈ ਰਹੈ ਜਿਹ ਜਾਨੈ ਤਿਹ ਦੇਇ ॥੧੩॥੨੫੦॥

जिह राखै सोई रहै जिह जानै तिह देइ ॥१३॥२५०॥

ਜਿਸ ਨੂੰ (ਉਹ) ਰਖਦਾ ਸੀ, ਉਹੀ ਰਹਿੰਦਾ ਸੀ। ਜਿਸ ਨੂੰ (ਉਹ ਆਪਣਾ) ਸਮਝਦਾ ਸੀ, ਉਸ ਨੂੰ (ਉੱਚੀ ਪਦਵੀ) ਦੇ ਦਿੰਦਾ ਸੀ ॥੧੩॥੨੫੦॥

ਚੌਪਈ ॥

चौपई ॥

ਚੌਪਈ:

ਐਸੀ ਭਾਤ ਕੀਨੋ ਇਹ ਜਬ ਹੀ ॥

ऐसी भात कीनो इह जब ही ॥

ਉਸ (ਅਜੈ ਸਿੰਘ) ਨੇ ਜਦੋਂ ਇਸ ਤਰ੍ਹਾ ਦਾ (ਵਿਵਹਾਰ) ਕਰਨਾ ਆਰੰਭ ਕੀਤਾ,

ਪ੍ਰਜਾ ਲੋਕ ਸਭ ਬਸ ਭਏ ਤਬ ਹੀ ॥

प्रजा लोक सभ बस भए तब ही ॥

ਤਦੋਂ ਪ੍ਰਜਾ ਦੇ ਲੋਕ ਉਸ ਦੇ ਵਸ ਵਿਚ ਹੋ ਗਏ।

ਅਉ ਬਸਿ ਹੋਇ ਗਏ ਨੇਬ ਖਵਾਸਾ ॥

अउ बसि होइ गए नेब खवासा ॥

ਅਤੇ ਨਾਇਬ ਤੇ ਖ਼ਾਸ ਅਧਿਕਾਰੀ ਵੀ ਵਸ ਵਿਚ ਹੋ ਗਏ

ਜੋ ਰਾਖਤ ਥੇ ਨ੍ਰਿਪ ਕੀ ਆਸਾ ॥੧॥੨੫੧॥

जो राखत थे नृप की आसा ॥१॥२५१॥

ਜਿਹੜੇ (ਪਹਿਲਾ) ਰਾਜੇ ਤੋਂ (ਆਪਣੀਆਂ ਕਾਮਨਾਵਾ ਦੀ ਪੂਰਤੀ ਦੀ) ਆਸ ਰਖਦੇ ਸਨ ॥੧॥੨੫੧॥

ਏਕ ਦਿਵਸ ਤਿਹੂੰ ਭ੍ਰਾਤ ਸੁਜਾਨਾ ॥

एक दिवस तिहूँ भ्रात सुजाना ॥

ਇਕ ਦਿਨ ਤਿੰਨਾ ਸੁਜਾਨ ਭਰਾਵਾ ਨੇ

ਮੰਡਸ ਚੌਪਰ ਖੇਲ ਖਿਲਾਨਾ ॥

मंडस चौपर खेल खिलाना ॥

ਚੌਪੜ ਦੀ ਖੇਡ ਖੇਡਣ ਦੀ ਵਿਵਸਥਾ ਕੀਤੀ।

ਦਾਉ ਸਮੈ ਕਛੁ ਰਿਸਕ ਬਿਚਾਰਿਓ ॥

दाउ समै कछु रिसक बिचारिओ ॥

ਦਾਉ (ਲਗਾਉਣ) ਵੇਲੇ (ਕਿਸੇ ਨੂੰ) ਕੁਝ ਗੁੱਸਾ ਆ ਗਿਆ

ਅਜੈ ਸੁਨਤ ਇਹ ਭਾਤ ਉਚਾਰਿਓ ॥੨॥੨੫੨॥

अजै सुनत इह भात उचारिओ ॥२॥२५२॥

ਅਤੇ ਅਜੈ ਸਿੰਘ ਨੂੰ ਸੁਣਾਉਂਦੇ ਹੋਇਆਂ ਇਸ ਤਰ੍ਹਾਂ ਕਿਹਾ ॥੨॥੨੫੨॥

ਦੋਹਰਾ ॥

दोहरा ॥

ਦੋਹਰਾ:

ਕਹਾ ਕਰੈ ਦਾ ਕਹ ਪਰੈ ਕਹ ਯਹ ਬਾਧੈ ਸੂਤ ॥

कहा करै दा कह परै कह यह बाधै सूत ॥

(ਵੇਖੋ, ਇਹ) ਕੀ ਕਰਦਾ ਹੈ, ਦਾਉ ਕੀ ਪੈਂਦਾ ਹੈ ਅਤੇ ਕਿਵੇਂ ਮਰਯਾਦਾ ਬੰਨ੍ਹਦਾ ਹੈ।

ਕਹਾ ਸਤ੍ਰੁ ਯਾ ਤੇ ਮਰੈ ਜੋ ਰਜੀਆ ਕਾ ਪੂਤ ॥੩॥੨੫੩॥

कहा सत्रु या ते मरै जो रजीआ का पूत ॥३॥२५३॥

ਇਸ ਤੋਂ ਵੈਰੀ ਕਿਵੇਂ ਮਰੇਗਾ ਜੋ (ਆਪ) ਰਜੀਆ (ਦਾਸੀ) ਦਾ ਪੁੱਤਰ ਹੈ ॥੩॥੨੫੩॥

ਚੌਪਈ ॥

चौपई ॥

ਚੌਪਈ:

ਯਹੈ ਆਜ ਹਮ ਖੇਲ ਬਿਚਾਰੀ ॥

यहै आज हम खेल बिचारी ॥

(ਰਾਜ ਕੁਮਾਰ ਹੁਣ ਪ੍ਰਗਟ ਰੂਪ ਵਿਚ ਕਹਿਣ ਲਗੇ) ਅਜ ਜੋ ਅਸੀਂ ਇਹ ਖੇਡ ਵਿਚਾਰੀ ਹੈ,

ਸੋ ਭਾਖਤ ਹੈ ਪ੍ਰਗਟ ਪੁਕਾਰੀ ॥

सो भाखत है प्रगट पुकारी ॥

ਉਸ ਦਾ (ਪ੍ਰਯੋਜਨ) ਪ੍ਰਗਟ ਕਰ ਕੇ ਸੁਣਾਉਂਦੇ ਹਾ

ਏਕਹਿ ਰਤਨ ਰਾਜ ਧਨੁ ਲੀਨਾ ॥

एकहि रतन राज धनु लीना ॥

(ਕਿ ਇਹ ਖੇਡ ਸਾਡੀ ਸ਼ਕਤੀ ਅਤੇ ਭਾਗਾ ਦਾ ਨਿਤਾਰਾ ਕਰ ਦੇਵੇਗੀ। ਇਹ ਕਹਿ ਕੇ) ਇਕ ਨੇ ਰਤਨ ਅਤੇ ਰਾਜ-ਧਨ ਲੈ ਲਿਆ

ਦੁਤੀਐ ਅਸ੍ਵ ਉਸਟ ਗਜ ਲੀਨਾ ॥੧॥੨੫੪॥

दुतीऐ अस्व उसट गज लीना ॥१॥२५४॥

ਅਤੇ ਦੂਜੇ ਨੂੰ ਘੋੜੇ, ਊਠ ਅਤੇ ਹਾਥੀ ਲੈ ਲਏ ॥੧॥੨੫੪॥

ਕੁਅਰੈ ਬਾਟ ਸੈਨ ਸਭ ਲੀਆ ॥

कुअरै बाट सैन सभ लीआ ॥

ਰਾਜਕੁਮਾਰਾ ਨੇ ਸਾਰੀ ਸੈਨਾ ਵੰਡ ਲਈ

ਤੀਨਹੁ ਬਾਟ ਤੀਨ ਕਰ ਕੀਆ ॥

तीनहु बाट तीन कर कीआ ॥

ਅਤੇ ਤਿੰਨ ਹਿੱਸੇ ਕਰ ਕੇ (ਆਪਣੇ ਆਪਣੇ) ਬਣਾ ਲਏ।

ਪਾਸਾ ਢਾਰ ਧਰੈ ਕਸ ਦਾਵਾ ॥

पासा ढार धरै कस दावा ॥

(ਫਿਰ ਵਿਚਾਰਨ ਲਗੇ) ਕਿ ਕਿਹੋ ਜਿਹਾ ਪਾਸਾ ਸੁਟ ਕੇ ਦਾਉ ਲਗਾਇਆ ਜਾਏ।

ਕਹਾ ਖੇਲ ਧੌ ਕਰੈ ਕਰਾਵਾ ॥੨॥੨੫੫॥

कहा खेल धौ करै करावा ॥२॥२५५॥

ਕੀ ਪਤਾ ਇਹ ਖੇਲ ਕੀ ਕਰਦਾ ਕਰਾਉਂਦਾ ਹੈ ॥੨॥੨੫੫॥

ਚਉਪਰ ਖੇਲ ਪਰੀ ਤਿਹ ਮਾਹਾ ॥

चउपर खेल परी तिह माहा ॥

ਉਨ੍ਹਾ ਵਿਚ ਚੌਪੜ ਦੀ ਖੇਡ ਆਰੰਭ ਹੋ ਗਈ

ਦੇਖਤ ਊਚ ਨੀਚ ਨਰ ਨਾਹਾ ॥

देखत ऊच नीच नर नाहा ॥

ਜਿਸ ਨੂੰ ਉੱਚੇ ਨੀਵੇਂ ਅਤੇ ਵੱਡੇ ਨਿੱਕੇ ਅਧਿਕਾਰੀ ਵੇਖ ਰਹੇ ਸਨ।

ਜ੍ਵਾਲਾ ਰੂਪ ਸੁਪਰਧਾ ਬਾਢੀ ॥

ज्वाला रूप सुपरधा बाढी ॥

(ਉਨ੍ਹਾ ਤਿੰਨਾ ਦੇ ਮਨ ਵਿਚ) ਈਰਖਾ ਰੂਪੀ ਜੁਆਲਾ ਵਧ ਗਈ

ਭੂਪਨ ਫਿਰਤ ਸੰਘਾਰਤ ਕਾਢੀ ॥੩॥੨੫੬॥

भूपन फिरत संघारत काढी ॥३॥२५६॥

ਜੋ ਰਾਜਿਆਂ ਦਾ ਵਿਨਾਸ਼ ਕਰਨ ਵਾਲੀ ਦਸੀ ਜਾਦੀ ਹੈ ॥੩॥੨੫੬॥

ਤਿਨ ਕੈ ਬੀਚ ਪਰੀ ਅਸ ਖੇਲਾ ॥

तिन कै बीच परी अस खेला ॥

ਉਨ੍ਹਾ ਵਿਚਾਲੇ ਅਜਿਹੀ ਖੇਡ ਸ਼ੁਰੂ ਹੋਈ

ਕਟਨ ਸੁ ਹਿਤ ਭਇਉ ਮਿਟਨ ਦੁਹੇਲਾ ॥

कटन सु हित भइउ मिटन दुहेला ॥

ਕਿ (ਤਿੰਨੋ) ਮਰਨ ਮਾਰਨ ਤੇ ਤੁਲ ਗਏ (ਅਤੇ ਝਗੜੇ ਦਾ) ਮਿਟਣਾ ਔਖਾ ਹੋ ਗਿਆ।

ਪ੍ਰਿਥਮੈ ਰਤਨ ਦ੍ਰਿਬ ਬਹੁ ਲਾਯੋ ॥

पृथमै रतन द्रब बहु लायो ॥

ਪਹਿਲਾ (ਦਾਉ ਉਤੇ) ਰਤਨ ਅਤੇ ਬਹੁਤ ਧਨ-ਦੌਲਤ ਲਗਾਈ ਗਈ

ਬਸਤ੍ਰ ਬਾਜ ਗਜ ਬਹੁਤ ਹਰਾਯੋ ॥੪॥੨੫੭॥

बसत्र बाज गज बहुत हरायो ॥४॥२५७॥

ਅਤੇ ਫਿਰ ਬਸਤ੍ਰ, ਘੋੜੇ ਅਤੇ ਹਾਥੀ (ਲਗਾਏ ਗਏ ਜੋ ਸਭ) ਹਾਰੇ ਗਏ ॥੪॥੨੫੭॥

ਦੁਹੂੰਅਨ ਬੀਚ ਸੁਪਰਧਾ ਬਾਢਾ ॥

दुहूँअन बीच सुपरधा बाढा ॥

ਦੋਹਾ ਵਿਚ ਈਰਖਾ ਵਧ ਗਈ

ਦੁਹ ਦਿਸ ਉਠੇ ਸੁਭਟ ਅਸ ਕਾਢਾ ॥

दुह दिस उठे सुभट अस काढा ॥

ਅਤੇ ਦੋਹਾ ਪਾਸਿਆਂ ਤੋਂ ਤਲਵਾਰਾ ਖਿਚ ਕੇ ਸੂਰਮੇ ਉਠ ਖੜੋਤੇ।

ਚਮਕਹਿ ਕਹੂੰ ਅਸਨ ਕੀ ਧਾਰਾ ॥

चमकहि कहूँ असन की धारा ॥

ਕਿਤੇ ਤਲਵਾਰਾ ਦੀਆਂ ਧਾਰਾ ਚਮਕਦੀਆਂ ਸਨ

ਬਿਛ ਗਈ ਲੋਥ ਅਨੇਕ ਅਪਾਰਾ ॥੫॥੨੫੮॥

बिछ गई लोथ अनेक अपारा ॥५॥२५८॥

ਅਤੇ ਅਨੇਕ ਅਪਾਰ ਲੌਥਾ (ਉਥੇ) ਵਿਛ ਗਈਆਂ ਸਨ ॥੫॥੨੫੮॥

ਜੁਗਨ ਦੈਤ ਫਿਰਹਿ ਹਰਿਖਾਨੇ ॥

जुगन दैत फिरहि हरिखाने ॥

ਕਲ-ਜੋਗਣਾ ਅਤੇ ਦੈਂਤ ਪ੍ਰਸੰਨ ਹੋ ਕੇ ਫਿਰਦੇ ਸਨ।

ਗੀਧ ਸਿਵਾ ਬੋਲਹਿ ਅਭਿਮਾਨੇ ॥

गीध सिवा बोलहि अभिमाने ॥

ਗਿਰਝਾ ਅਤੇ ਗਿਦੜ ਮੌਜ ਨਾਲ ਬੋਲਦੇ ਸਨ।

ਭੂਤ ਪ੍ਰੇਤ ਨਾਚਹਿ ਅਰੁ ਗਾਵਹਿ ॥

भूत प्रेत नाचहि अरु गावहि ॥

ਭੂਤ-ਪ੍ਰੇਤ ਨਚਦੇ ਅਤੇ ਗਾਉਂਦੇ ਸਨ

ਕਹੂੰ ਕਹੂੰ ਸਬਦ ਬੈਤਾਲ ਸੁਨਾਵਹਿ ॥੬॥੨੫੯॥

कहूँ कहूँ सबद बैताल सुनावहि ॥६॥२५९॥

ਅਤੇ ਕਿਤੇ-ਕਿਤੇ ਬੈਤਾਲ ਵੀ ਆਵਾਜ਼ਾ ਸੁਣਾਉਂਦੇ ਸਨ ॥੬॥੨੫੯॥

ਚਮਕਤ ਕਹੂੰ ਖਗਨ ਕੀ ਧਾਰਾ ॥

चमकत कहूँ खगन की धारा ॥

ਕਿਤੇ ਤਲਵਾਰਾ ਦੀਆਂ ਧਾਰਾ ਚਮਕਦੀਆਂ ਸਨ।

ਬਿਥ ਗਏ ਰੁੰਡ ਭਸੁੰਡ ਅਪਾਰਾ ॥

बिथ गए रुँड भसुँड अपारा ॥

ਅਪਾਰ (ਸੂਰਮਿਆਂ ਦੇ) ਧੜ ਅਤੇ (ਹਾਥੀਆਂ ਦੇ) ਸੁੰਡ ਖਿਲਰੇ ਪਏ ਸਨ।

ਚਿੰਸਤ ਕਹੂੰ ਗਿਰੇ ਗਜ ਮਾਤੇ ॥

चिंसत कहूँ गिरे गज माते ॥

ਕਿਤੇ ਮਸਤ ਹਾਥੀ ਡਿਗੇ ਹੋਏ ਚੀਖ ਰਹੇ ਸਨ

ਸੋਵਤ ਕਹੂੰ ਸੁਭਟ ਰਣ ਤਾਤੇ ॥੭॥੨੬੦॥

सोवत कहूँ सुभट रण ताते ॥७॥२६०॥

ਅਤੇ ਕਿਤੇ ਕਰੜੇ ਸੂਰਮੇ ਰਣ-ਭੂਮੀ ਵਿਚ ਸੁਤੇ ਪਏ ਸਨ ॥੭॥੨੬੦॥

ਹਿੰਸਤ ਕਹੂੰ ਗਿਰੇ ਹੈ ਘਾਏ ॥

हिंसत कहूँ गिरे है घाए ॥

ਕਿਤੇ ਘਾਇਲ ਘੋੜੇ ਡਿਗੇ ਹੋਏ ਹਿਣਕ ਰਹੇ ਸਨ।

ਸੋਵਤ ਕ੍ਰੂਰ ਸਲੋਕ ਪਠਾਏ ॥

सोवत क्रूर सलोक पठाए ॥

ਕਿਤੇ ਸੁਅਰਸਗ ਨੂੰ ਭੇਜੇ ਗਏ ਸੂਰਮੇ ਲੇਟੇ ਪਏ ਸਨ।

ਕਟਿ ਗਏ ਕਹੂੰ ਕਉਚ ਅਰੁ ਚਰਮਾ ॥

कटि गए कहूँ कउच अरु चरमा ॥

ਕਿਤੇ ਕਵਚ ਅਤੇ ਢਾਲਾ ਕਟੀਆਂ ਵਢੀਆਂ ਪਈਆਂ ਸਨ।

ਕਟਿ ਗਏ ਗਜ ਬਾਜਨ ਕੇ ਬਰਮਾ ॥੮॥੨੬੧॥

ਕਟਿ ਗਏ ਗਜ ਬਾਜਨ ਕੇ ਬਰਮਾ ॥੮॥੨੬੧॥
कटि गए गज बाजन के बरमा ॥८॥२६१॥
ਕਿਤੇ ਹਾਥੀਆਂ ਘੋੜਿਆਂ ਦੇ ਕਵਚ ਕਟੇ ਪਏ ਸਨ ॥੮॥੨੬੧॥

ਜੁਗਨ ਦੇਤ ਕਹੂੰ ਕਿਲਕਾਰੀ ॥
जुगन देत कहूँ किलकारी ॥
ਕਿਤੇ ਕਲਜੋਗਣਾ ਕਿਲਕਾਰੀਆਂ ਮਾਰ ਰਹੀਆਂ ਸਨ।

ਨਾਚਤ ਭੂਤ ਬਜਾਵਤ ਤਾਰੀ ॥
नाचत भूत बजावत तारी ॥
(ਕਿਤੇ) ਭੂਤ ਤਾੜੀਆਂ ਵਜਾ ਕੇ ਨਚ ਰਹੇ ਸਨ।

ਬਾਵਨ ਬੀਰ ਫਿਰੈ ਚਹੂੰ ਓਰਾ ॥
बावन बीर फिरै चहूँ ओरा ॥
ਚੌਹਾ ਪਾਸੇ ਬਵੰਜਾ ਬੀਰ ਫਿਰ ਰਹੇ ਸਨ।

ਬਾਜਤ ਮਾਰੂ ਰਾਗ ਸਿਦਉਰਾ ॥੯॥੨੬੨॥
बाजत मारू राग सिदउरा ॥९॥२६२॥
ਮਾਰੂ ਅਤੇ ਸੰਦੂਰੀਆ ਰਾਗ ਵਜ ਰਹੇ ਸਨ ॥੯॥੨੬੨॥

ਰਣ ਅਸ ਕਾਲ ਜਲਧ ਜਿਮ ਗਾਜਾ ॥
रण अस काल जलध जिम गाजा ॥
ਰਣ-ਭੂਮੀ ਵਿਚ ਕਾਲ ਇੰਜ (ਗੱਜ ਰਿਹਾ ਸੀ) ਮਾਨੋ ਬਦਲ ਗੱਜਦੇ ਹੋਣ।

ਭੂਤ ਪਿਸਾਚ ਭੀਰ ਭੈ ਭਾਜਾ ॥
भूत पिसाच भीर भै भाजा ॥
ਡਰ ਨਾਲ ਭੂਤਾ ਅਤੇ ਪਿਸ਼ਾਚਾ ਦੀ ਭੀੜ ਭਜ ਰਹੀ ਸੀ।

ਰਣ ਮਾਰੂ ਇਹ ਦਿਸ ਤੇ ਬਾਜਯੋ ॥
रण मारू इह दिस ते बाज्यो ॥

ਇਸ ਪਾਸੇ ਤੋਂ ਰਣ-ਭੂਮੀ ਵਿਚ ਮਾਰੂ ਰਾਗ ਵਜਿਆ

ਕਾਇਰੁ ਹੁਤੋ ਸੋ ਭੀ ਨਹਿ ਭਾਜ੍ਯੋ ॥੧੦॥੨੬੩॥

काइरु हुतो सो भी नहि भाज्यो ॥१०॥२६३॥

(ਜਿਸ ਨਾਲ ਸੂਰਮਿਆਂ ਨੂੰ ਯੁੱਧ ਦਾ ਅਜਿਹਾ ਚਾਓ ਚੜ੍ਹਿਆ ਕਿ ਜੋ) ਕਾਇਰ ਸਨ, ਉਹ ਵੀ ਨਾ ਭਜੇ ॥੧੦॥੨੬੩॥

ਰਹਿ ਗਈ ਸੂਰਨ ਖਗ ਕੀ ਟੇਕਾ ॥

रहि गई सूरन खग की टेका ॥

ਸੂਰਵੀਰਾ ਨੂੰ ਹੁਣ ਤਲਵਾਰ ਦੀ ਹੀ ਟੇਕ ਰਹਿ ਗਈ।

ਕਟਿ ਗਏ ਸੁੰਡ ਭਸੁੰਡ ਅਨੇਕਾ ॥

कटि गए सुँड भसुँड अनेका ॥

ਅਨੇਕਾ ਹਾਥੀਆਂ ਦੇ ਸੁੰਡ ਕਟ ਗਏ।

ਨਾਚਤ ਜੋਗਨ ਕਹੂੰ ਬਿਤਾਰਾ ॥

नाचत जोगन कहूँ बितारा ॥

ਕਿਤੇ ਜੋਗਣਾ ਅਤੇ ਬੈਤਾਲ ਨਚਣ ਲਗੇ।

ਧਾਵਤ ਭੂਤ ਪ੍ਰੇਤ ਬਿਕਰਾਰਾ ॥੧੧॥੨੬੪॥

धावत भूत प्रेत बिकरारा ॥११॥२६४॥

ਭਿਆਨਕ ਭੂਤ-ਪ੍ਰੇਤ ਭਜਣ ਲਗੇ ॥੧੧॥੨੬੪॥

ਧਾਵਤ ਅਧ ਕਮਧ ਅਨੇਕਾ ॥

धावत अध कमध अनेका ॥

ਅਨੇਕਾ ਅੱਧੇ ਅੱਧੇ ਧੜ ਦੌੜ ਰਹੇ ਸਨ।

ਮੰਡਿ ਰਹੇ ਰਾਵਤ ਗਡਿ ਟੇਕਾ ॥

मंडि रहे रावत गडि टेका ॥

ਰਜਵਾੜੇ ਲੜ ਰਹੇ ਸਨ ਅਤੇ ਆਪਣੇ ਪੈਂਤੜੇ ਪੱਕੇ ਕਰ ਰਹੇ ਸਨ।

ਅਨਹਦ ਰਾਗ ਅਨਾਹਦ ਬਾਜਾ ॥

अनहद राग अनाहद बाजा ॥

ਅਨਹਦ ਰਾਗ ਲਗਾਤਾਰ ਵਜ ਰਿਹਾ ਸੀ

ਕਾਇਰੁ ਹੁਤਾ ਵਹੈ ਨਹੀ ਭਾਜਾ ॥੧੨॥੨੬੫॥

काइरु हुता वहै नही भाजा ॥१२॥२६५॥

(ਜਿਸ ਨੂੰ ਸੁਣ ਕੇ ਜੋ) ਕਾਇਰ ਸੀ, ਉਹ ਵੀ ਨਹੀਂ ਭਜਦਾ ਸੀ ॥੧੨॥੨੬੫॥

ਮੰਦਰ ਤੂਰ ਕਰੂਰ ਕਰੋਰਾ ॥

मंदर तूर करूर करोरा ॥

ਕਰੋੜਾ ਢੋਲ, ਤੂਰ ਆਦਿ ਤੇਜ਼ੀ ਨਾਲ ਵਜਣ ਲਗੇ

ਗਾਜ ਸਰਾਵਤ ਰਾਗ ਸੰਦੋਰਾ ॥

गाज सरावत राग संदोरा ॥

(ਅਤੇ ਸੂਰਮੇ) ਸੰਦੂਰੀਆ ਰਾਗ ਦੀ ਗਰਜ ਨੂੰ ਸਰਾਹੁੰਦੇ ਸਨ।

ਝਮਕਸਿ ਦਾਮਨ ਜਿਮ ਕਰਵਾਰਾ ॥

झमकसि दामन जिम करवारा ॥

ਬਿਜਲੀ ਵਾਗ ਤਲਵਾਰਾ ਚਮਕਦੀਆਂ ਸਨ।

ਬਰਸਤ ਬਾਨਨ ਮੇਘ ਅਪਾਰਾ ॥੧੩॥੨੬੬॥

बरसत बानन मेघ अपारा ॥१३॥२६६॥

ਬਾਣਾ ਦਾ ਅਪਾਰ ਮੀਂਹ ਵਰ੍ਹ ਰਿਹਾ ਸੀ ॥੧੩॥੨੬੬॥

ਘੂਮਹਿ ਘਾਇਲ ਲੋਹ ਚੁਚਾਤੇ ॥

घूमहि घाइल लोह चुचाते ॥

ਲਹੂ ਚੋਂਦੇ ਘਾਇਲ (ਇੰਜ) ਘੁੰਮ ਰਹੇ ਸਨ

ਖੇਲ ਬਸੰਤ ਮਨੋ ਮਦ ਮਾਤੇ ॥

खेल बसंत मनो मद माते ॥

ਮਾਨੋ ਹੋਲੀ ਦੀ ਖੇਡ ਵਿਚ ਮਤਵਾਲੇ ਹੋ ਗਏ ਹੋਣ।

ਗਿਰ ਗਏ ਕਹੂੰ ਜਿਰਹ ਅਰੁ ਜੁਆਨਾ ॥

गिर गए कहूँ जिरह अरु जुआना ॥

ਕਿਤੇ ਕਵਚ ਅਤੇ ਕਿਤੇ ਸੂਰਮੇ ਡਿਗੇ ਪਏ ਸਨ।

ਗਰਜਨ ਗਿਧ ਪੁਕਾਰਤ ਸੁਆਨਾ ॥੧੪॥੨੬੭॥

गरजन गिध पुकारत सुआना ॥१४॥२६७॥

(ਕਿਤੇ) ਗਿਰਝਾ ਗਰਜਦੀਆਂ ਸਨ ਅਤੇ (ਕਿਤੇ) ਕੁੱਤੇ ਭੌਂਕਦੇ ਸਨ ॥੧੪॥੨੬੭॥

ਉਨ ਦਲ ਦੁਹੂੰ ਭਾਇਨ ਕੋ ਭਾਜਾ ॥

उन दल दुहूँ भाइन को भाजा ॥

ਉਨ੍ਹਾ ਦੋਹਾ ਭਰਾਵਾ ਦੀ ਫ਼ੌਜ ਭਜ ਗਈ।

ਠਾਢ ਨ ਸਕਿਯੋ ਰੰਕੁ ਅਰੁ ਰਾਜਾ ॥

ठाढ न सकियो रंकु अरु राजा ॥

(ਅਜੈ ਸਿੰਘ ਦੇ ਸਾਹਮਣੇ) ਕੋਈ ਅਮੀਰ ਗਰੀਬ ਠਹਿਰ ਨਾ ਸਕਿਆ।

ਤਕਿਓ ਓਡਛਾ ਦੇਸੁ ਬਿਚਛਨ ॥

तकिओ ओडछा देसु बिचछन ॥

(ਸਭ ਨੇ) ਸੁੰਦਰ ਉੜੀਸਾ ਦੇਸ ਵਿਚ ਸ਼ਰਨ ਲਈ

ਰਾਜਾ ਨ੍ਰਿਪਤਿ ਤਿਲਕ ਸੁਭ ਲਛਨ ॥੧੫॥੨੬੮॥

राजा नृपति तिलक सुभ लछन ॥१५॥२६८॥

(ਜਿਥੋਂ ਦਾ) ਸ਼ੁਭ ਲੱਛਣਾ ਵਾਲਾ ਰਾਜ 'ਤਿਲਕ' ਸੀ ॥੧੫॥੨੬੮॥

ਮਦ ਕਰਿ ਮਤ ਭਏ ਜੇ ਰਾਜਾ ॥

मद करि मत भए जे राजा ॥

ਸ਼ਰਾਬ ਦੇ ਸੇਵਨ ਕਰ ਕੇ ਜਿਹੜੇ ਰਾਜੇ (ਆਪਣੇ ਕਰਤੱਵ ਪ੍ਰਤਿ) ਬੇਸੁਧ ਹੋ ਜਾਦੇ ਹਨ

ਤਿਨ ਕੇ ਗਏ ਐਸ ਹੀ ਕਾਜਾ ॥

तिन के गए ऐस ही काजा ॥

ਉਨ੍ਹਾ ਦੇ ਕੰਮ ਇਸ ਤਰ੍ਹਾ ਹੀ ਵਿਗੜ ਜਾਦੇ ਹਨ।

ਛੀਨ ਛਾਨ ਛਿਤ ਛਤ੍ਰ ਫਿਰਾਯੋ ॥

छीन छान छित छत्र फिरायो ॥

(ਅਜੈ ਸਿੰਘ ਨੇ ਦੋਹਾ ਪਾਸੋਂ ਰਾਜਖੇਤਰ ਖੋਹ ਲਏ ਅਤੇ (ਆਪਣੇ ਸਿਰ ਉਤੇ) ਛਤਰ ਝੁਲਾਇਆ।

ਮਹਾਰਾਜ ਆਪਹੀ ਕਹਾਯੋ ॥੧੬॥੨੬੯॥

महाराज आपही कहायो ॥१६॥२६९॥

(ਫਿਰ) ਆਪ ਨੂੰ ਹੀ ਮਹਾਰਾਜ ਅਖਵਾਉਣ ਲਗਿਆ ॥੧੬॥੨੬੯॥

ਆਗੇ ਚਲੇ ਅਸ੍ਵਮੇਧ ਹਾਰਾ ॥

आगे चले अस्वमेध हारा ॥

ਹਾਰਿਆ ਹੋਇਆ ਅਸੁਮੇਦ ਅਗੇ ਅਗੇ ਚਲਿਆ ਜਾ ਰਿਹਾ ਸੀ।

ਧਵਹਿ ਪਾਛੇ ਫਉਜ ਅਪਾਰਾ ॥

धवहि पाछे फउज अपारा ॥

(ਉਸ ਦੇ) ਪਿਛੇ ਅਪਾਰ ਫ਼ੌਜ ਲਗੀ ਹੋਈ ਸੀ।

ਗੇ ਜਹਿ ਨ੍ਰਿਪਤ ਤਿਲਕ ਮਹਾਰਾਜਾ ॥

गे जहि नृपत तिलक महाराजा ॥

(ਉਹ ਉਥੇ) ਚਲੇ ਗਏ ਜਿਥੇ ਮਹਾਰਾਜ ਤਿਲਕ (ਰਾਜ ਕਰਦਾ ਸੀ)।

ਰਾਜ ਪਾਟ ਵਾਹੂ ਕਉ ਛਾਜਾ ॥੧੭॥੨੭੦॥

राज पाट वाहू कउ छाजा ॥१७॥२७०॥

ਉਸੇ ਨੂੰ ਰਾਜ-ਪਾਟ ਸ਼ੋਭਦਾ ਸੀ ॥੧੭॥੨੭੦॥

ਤਹਾ ਇਕ ਆਹਿ ਸਨਉਢੀ ਬ੍ਰਹਮਨ ॥

तहा इक आहि सनउढी ब्रहमन ॥

ਉਥੇ ਇਕ ਸਨੌਢੀ ਬ੍ਰਾਹਮਣ ਰਹਿੰਦਾ ਸੀ।

ਪੰਡਤ ਬਡੇ ਮਹਾ ਬਡ ਗੁਨ ਜਨ ॥

पंडत बडे महा बड गुन जन ॥

(ਉਹ) ਬਹੁਤ ਵੱਡਾ ਪੰਡਿਤ ਅਤੇ ਵੱਡੇ ਗੁਣਾ ਵਾਲਾ ਸੀ।

ਭੂਪਹਿ ਕੋ ਗੁਰ ਸਭਹੁ ਕੀ ਪੂਜਾ ॥

भूपहि को गुर सभहु की पूजा ॥

(ਉਹ) ਰਾਜੇ ਦਾ ਗੁਰੂ ਸੀ, (ਇਸ ਲਈ) ਸਭ ਹੀ (ਉਸ ਦੀ) ਪੂਜਾ ਕਰਦੇ ਸਨ।

ਤਿਹ ਬਿਨੁ ਅਵਰੁ ਨ ਮਾਨਹਿ ਦੂਜਾ ॥੧੮॥੨੭੧॥

तिह बिनु अवरु न मानहि दूजा ॥१८॥२७१॥

ਉਸ ਤੋਂ ਬਿਨਾ (ਉਥੇ ਕਿਸੇ) ਦੂਜੇ ਦੀ ਮਾਨਤਾ ਨਹੀਂ ਸੀ ॥੧੮॥੨੭੧॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਕਹੂੰ ਬ੍ਰਹਮ ਬਾਨੀ ਕਰਹਿ ਬੇਦ ਚਰਚਾ ॥

कहूँ ब्रहम बानी करहि बेद चरचा ॥

ਕਿਤੇ ਬ੍ਰਹਮ-ਬਾਣੀ (ਦਾ ਪਾਠ ਹੁੰਦਾ ਸੀ ਅਤੇ ਕਿਤੇ) ਵੇਦਾ ਦੀ ਚਰਚਾ ਕੀਤੀ ਜਾ ਰਹੀ ਸੀ।

ਕਹੂੰ ਬਿਪ੍ਰ ਬੈਠੇ ਕਰਹਿ ਬ੍ਰਹਮ ਅਰਚਾ ॥

कहूँ बिप्र बैठे करहि ब्रहम अरचा ॥

ਕਿਤੇ ਬ੍ਰਾਹਮਣ ਬੈਠੇ ਹੋਏ ਬ੍ਰਹਮ-ਪੂਜਾ ਕਰ ਰਹੇ ਸਨ।

ਤਹਾ ਬਿਪ੍ਰ ਸਨੌਢ ਤੇ ਏਕ ਲਛਨ ॥
तहा बिप्र सनौढ ते एक लछन ॥
(ਉਥੇ ਉਸ) ਸਨੌਢੀ ਬ੍ਰਾਹਮਣ ਦਾ ਇਕ ਲੱਛਣ ਸੀ

ਕਰੈ ਬਕਲ ਬਸਤ੍ਰੰ ਫਿਰੈ ਬਾਇ ਭਛਨ ॥੧॥੨੭੨॥
करै बकल बसत्रं फिरै बाइ भछन ॥१॥२७२॥
ਕਿ ਉਹ ਭੋਜ-ਪੱਤਰਾ ਦੇ ਬਸਤ੍ਰ ਪਹਿਨਦਾ ਸੀ ਅਤੇ ਹਵਾ ਭਖਦਾ ਸੀ ॥੧॥੨੭੨॥

ਕਹੂੰ ਬੇਦ ਸਿਯਾਮੰ ਸੁਰੰ ਸਾਥ ਗਾਵੈ ॥
कहूँ बेद सियामं सुरं साथ गावै ॥
ਕਿਤੇ ਸਿਆਮ ਵੇਦ ਨੂੰ ਸੁਰ ਨਾਲ ਗਾਇਆ ਜਾ ਰਿਹਾ ਸੀ।

ਕਹੂੰ ਜੁਜਰ ਬੇਦੰ ਪੜੇ ਮਾਨ ਪਾਵੈ ॥
कहूँ जुजर बेदं पड़े मान पावै ॥
ਕਿਤੇ ਯਜੁਰ ਵੇਦ ਦੇ ਪਾਠ ਨਾਲ ਮਾਣ ਪ੍ਰਾਪਤ ਕੀਤਾ ਜਾ ਰਿਹਾ ਸੀ।

ਕਹੂੰ ਰਿਗੰ ਬਾਚੈ ਮਹਾ ਅਰਥ ਬੇਦੰ ॥
कहूँ रिगं बाचै महा अरथ बेदं ॥
ਕਿਤੇ ਰਿਗ ਵੇਦ ਅਤੇ ਕਿਤੇ ਮਹਾਨ ਅਥਰਬਨ ਵੇਦ ਨੂੰ ਵਾਚਿਆ ਜਾ ਰਿਹਾ ਸੀ।

ਕਹੂੰ ਬ੍ਰਹਮ ਸਿਛਾ ਕਹੂੰ ਬਿਸਨ ਭੇਦੰ ॥੨॥੨੭੩॥
कहूँ ब्रहम सिछा कहूँ बिसन भेदं ॥२॥२७३॥
ਕਿਤੇ ਬ੍ਰਹਮ ਸੰਬੰਧੀ ਸਿਖਿਆ ਦਿੱਤੀ ਜਾ ਰਹੀ ਸੀ ਅਤੇ ਕਿਤੇ ਵਿਸ਼ਣੂ ਦੇ ਭੇਦ (ਦਸੇ ਜਾ ਰਹੇ ਸਨ) ॥੨॥੨੭੩॥

ਕਹੂੰ ਅਸਟ ਦ੍ਵੈ ਅਵਤਾਰ ਕਥੈ ਕਥਾਣੰ ॥
कहूँ असट द्वै अवतार कथै कथाणं ॥
ਕਿਤੇ ਦਸ ਅਵਤਾਰਾ ਦੀ ਕਥਾ ਹੋ ਰਹੀ ਸੀ।

ਦਸੰ ਚਾਰ ਚਉਦਾਹ ਬਿਦਿਆ ਨਿਧਾਨੰ ॥

दसं चार चउदाह बिदिआ निधानं ॥

(ਉਹ ਸਨੌਢੀ ਬ੍ਰਾਹਮਣ) ਦਸ ਅਤੇ ਚਾਰ ਭਾਵ ਚੌਦਾ ਵਿਦਿਆਵਾ ਦਾ ਖ਼ਜ਼ਾਨਾ ਸੀ।

ਤਹਾ ਪੰਡਤੰ ਬਿਪ੍ਰ ਪਰਮੰ ਪ੍ਰਬੀਨੰ ॥

तहा पंडतं बिप्र परमं प्रबीनं ॥

ਉੱਥੇ ਉਹ (ਧਾਰਮਿਕ ਵਿੱਦਿਆ) ਵਿੱਚ ਪ੍ਰਬੀਨਬ੍ਰਾਹਮਣ

ਰਹੇ ਏਕ ਆਸੰ ਨਿਰਾਸੰ ਬਿਹੀਨੰ ॥੩॥੨੭੪॥

रहे एक आसं निरासं बिहीनं ॥३॥२७४॥

(ਉਹ ਸਾਰੇ) ਇਕ ਪਰਮਾਤਮਾ ਦੀ ਆਸ ਕਰਦੇ ਸਨ (ਅਤੇ ਸੰਸਾਰਿਕ ਆਸ਼ਾਵਾ ਪ੍ਰਤਿ) ਨਿਰਾਸ ਅਤੇ ਵਾਸਨਾ-ਹੀਨ ਅਵਸਥਾ ਵਿਚ ਰਹਿੰਦੇ ਸਨ ॥੩॥੨੭੪॥

ਕਹੂੰ ਕੋਕਸਾਰੰ ਪੜੈ ਨੀਤ ਧਰਮੰ ॥

कहूँ कोकसारं पड़ै नीत धरमं ॥

(ਉਹ) ਕਿਤੇ ਕੋਕਸਾਰ ਨੂੰ, (ਕਿਤੇ) ਧਰਮ-ਨੀਤੀ ਨੂੰ ਪੜ੍ਹਦੇ ਸਨ।

ਕਹੂੰ ਨ੍ਯਾਇ ਸਾਸਤ੍ਰ ਪੜੈ ਛਤ੍ਰ ਕਰਮੰ ॥

कहूँ न्याइ सासत्र पड़ै छत्र करमं ॥

ਕਿਤੇ ਨਿਆਇਸ਼ਾਸ ਤ੍ਰ ਨੂੰ, (ਕਿਤੇ) ਛਤਰੀ-ਕਰਮ (ਯੁੱਧ-ਕਲਾ) ਨੂੰ ਪੜ੍ਹਦੇ ਸਨ।

ਕਹੂੰ ਬ੍ਰਹਮ ਬਿਦਿਆ ਪੜੈ ਬ੍ਯੋਮ ਬਾਨੀ ॥

कहूँ ब्रहम बिदिआ पड़ै ब्योम बानी ॥

ਕਿਤੇ ਬ੍ਰਹਮ-ਵਿਦਿਆ (ਵੇਦਾਤ-ਸ਼ਾਸਤ੍ਰ) ਨੂੰ, ਕਿਤੇ ਵਿਓਮ-ਵਿਦਿਆ (ਖਗੋਲ ਸ਼ਾਸਤ੍ਰ) ਨੂੰ ਪੜ੍ਹਦੇ ਸਨ।

ਕਹੂੰ ਪ੍ਰੇਮ ਸਿਉ ਪਾਠਿ ਪਠਿਐ ਪਿੜਾਨੀ ॥੪॥੨੭੫॥

कहूँ प्रेम सिउ पाठि पठिऐ पिड़ानी ॥४॥२७५॥

ਕਿਤੇ ਪ੍ਰੇਮ ਨਾਲ ਚੰਡੀ (ਯੁੱਧ ਦੀ ਦੇਵੀ) ਦੇ ਸਤੋਤ੍ਰ ਦਾ ਪਾਠ ਹੋ ਰਿਹਾ ਸੀ ॥੪॥੨੭੫॥

ਕਹੂੰ ਪ੍ਰਾਕ੍ਰਿਤੰ ਨਾਗ ਭਾਖਾ ਉਚਾਰਹਿ ॥

ਕਹੂੰ ਪ੍ਰਾਕ੍ਰਿਤੰ ਨਾਗ ਭਾਖਾ ਉਚਾਰਹਿ ॥
ਕਿਤੇ ਪ੍ਰਾਕ੍ਰਿਤ-ਭਾਸ਼ਾ (ਅਤੇ ਕਿਤੇ) ਨਾਗ-ਭਾਸ਼ਾ ਦਾ ਉਚਾਰ ਹੋ ਰਿਹਾ ਸੀ।

ਕਹੂੰ ਸਹਸਕ੍ਰਿਤ ਬ੍ਯੋਮ ਬਾਨੀ ਬਿਚਾਰਹਿ ॥
कहूँ सहसकृत ब्योम बानी बिचारहि ॥
ਕਿਤੇ ਸੰਸਕ੍ਰਿਤ ਅਤੇ ਵਿਓਮ-ਵਿਦਿਆ (ਖਗੋਲ ਅਥਵਾ ਜੋਤਿਸ਼ ਸ਼ਾਸਤ੍ਰ) ਦਾ ਵਿਚਾਰ ਹੋ ਰਿਹਾ ਸੀ।

ਕਹੂੰ ਸਾਸਤ੍ਰ ਸੰਗੀਤ ਮੈ ਗੀਤ ਗਾਵੈ ॥
कहूँ सासत्र संगीत मै गीत गावै ॥
ਕਿਤੇ ਸੰਗੀਤ ਸ਼ਾਸਤ੍ਰ ਅਨੁਸਾਰ ਗੀਤ ਗਾਏ ਜਾ ਰਹੇ ਸਨ।

ਕਹੂੰ ਜਛ ਗੰਧ੍ਰਬ ਬਿਦਿਆ ਬਤਾਵੈ ॥੫॥੨੭੬॥
कहूँ जछ गंध्रब बिदिआ बतावै ॥५॥२७६॥
ਕਿਤੇ ਯਕਸ਼ ਅਤੇ ਗੰਧਰਬ ਵਿਦਿਆ ਦਾ ਭੇਦ ਦਸ ਰਹੇ ਸਨ ॥੫॥੨੭੬॥

ਕਹੂੰ ਨਿਆਇ ਮੀਮਾਸਕਾ ਤਰਕ ਸਾਸਤ੍ਰੰ ॥
कहूँ निआइ मीमासका तरक सासत्रं ॥
ਕਿਤੇ ਨਿਆਇ, ਮੀਸਾਸਾ ਅਤੇ ਤਰਕ ਸ਼ਾਸਤ੍ਰ

ਕਹੂੰ ਅਗਨਿ ਬਾਣੀ ਪੜੈ ਬ੍ਰਹਮ ਅਸਤ੍ਰੰ ॥
कहूँ अगनि बाणी पड़ै ब्रहम असत्रं ॥
ਅਤੇ ਕਿਤੇ ਅਗਨੀ-ਬਾਣ (ਅਤੇ ਕਿਤੇ) ਬ੍ਰਹਮ-ਅਸਤ੍ਰ ਆਦਿ ਪੜ੍ਹੇ ਜਾ ਰਹੇ ਸਨ।

ਕਹੂੰ ਬੇਦ ਪਾਤੰਜਲੈ ਸੇਖ ਕਾਨੰ ॥
कहूँ बेद पातंजलै सेख कानं ॥
ਕਿਤੇ ਪਾਤੰਜਲ ਵੇਦ (ਯੋਗ-ਸ਼ਾਸਤ੍ਰ) (ਅਤੇ ਕਿਤੇ ਕਣਾਦ ਮੁਨੀ ਦਾ ਰਚਿਆ) ਵੈਸ਼ੇਸ਼ਿਕ-ਸ਼ਾਸਤ੍ਰ ਅਤੇ

ਪੜੈ ਚਕ੍ਰ ਚਵਦਾਹ ਬਿਦਿਆ ਨਿਧਾਨੰ ॥੬॥੨੭੭॥
पड़ै चक्र चवदाह बिदिआ निधानं ॥६॥२७७॥

(ਕਿਤੇ) ਚੌਦਾ ਵਿਦਿਆਵਾ ਦੇ ਖ਼ਜ਼ਾਨੇ ਰੂਪ ਚੱਕਰ ਵਿਦਿਆ (ਹਸਤ-ਰੇਖਾ) ਨੂੰ ਪੜ੍ਹਿਆ ਜਾ ਰਿਹਾ ਸੀ ॥੬॥੨੭੭॥

ਕਹੂੰ ਭਾਖ ਬਾਚੈ ਕਹੂੰ ਕੋਮਦੀਅੰ ॥

कहूँ भाख बाचै कहूँ कोमदीअं ॥

ਕਿਤੇ (ਪਾਤੰਜਲੀ ਮਹਾ) ਭਾਸ਼ ਨੂੰ ਅਤੇ ਕਿਤੇ (ਪਾਣਿਨੀ ਦੀ ਸਿੱਧਾਤ) ਕੌਮਦੀ ਨੂੰ ਵਾਚਦੇ ਸਨ।

ਕਹੂੰ ਸਿਧਕਾ ਚੰਦ੍ਰਕਾ ਸਾਰਸੁਤੀਯੰ ॥

कहूँ सिधका चंद्रका सारसुतीयं ॥

ਕਿਤੇ ਸਿੱਧਾਤ, ਚੰਦ੍ਰਕਾ ਅਤੇ ਸਾਰਸੁ (ਨੂੰ ਪੜ੍ਹਦੇ ਸਨ)।

ਕਹੂੰ ਬ੍ਯਾਕਰਣ ਬੈਸਿਕਾਲਾਪ ਕਥੇ ॥

कहूँ ब्याकरण बैसिकालाप कथे ॥

ਕਿਤੇ ਵਿਆਕਰਣ ਅਤੇ ਵੈਸ਼ੇਸ਼ਿਕ ('ਬੈਸਿਕਾਲਾਪ') ਦਾ ਕਥਨ (ਹੋ ਰਿਹਾ ਸੀ)।

ਕਹੂੰ ਪ੍ਰਾਕ੍ਰਿਆ ਕਾਸਕਾ ਸਰਬ ਮਥੇ ॥੭॥੨੭੮॥

कहूँ प्राकृआ कासका सरब मथे ॥७॥२७८॥

ਕਿਤੇ ਪ੍ਰਕਰਣ (ਪ੍ਰਾਕ੍ਰਿਆ) ਕਾਸ਼ਿਕਾ (ਵਿਆਕਰਣ ਗ੍ਰੰਥ) ਆਦਿ ਸਭ ਦਾ ਮੰਥਨ ਹੋ ਰਿਹਾ ਸੀ ॥੭॥੨੭੮॥

ਕਹੂੰ ਬੈਠ ਮਾਨੋਰਮਾ ਗ੍ਰੰਥ ਬਾਚੈ ॥

कहूँ बैठ मानोरमा ग्रंथ बाचै ॥

ਕਿਤੇ (ਕੋਈ) ਬੈਠ ਕੇ 'ਮਨੋਰਮਾ' ਗ੍ਰੰਥ ਦਾ ਪਾਠ ਕਰ ਰਿਹਾ ਸੀ।

ਕਹੂੰ ਗਾਇ ਸੰਗੀਤ ਮੈ ਗੀਤ ਨਾਚੇ ॥

कहूँ गाइ संगीत मै गीत नाचे ॥

ਕਿਤੇ ਕੋਈ ਰਾਗ ਵਿਚ ਗੀਤ ਗਾ ਕੇ ਨਚ ਰਿਹਾ ਸੀ।

ਕਹੂੰ ਸਸਤ੍ਰ ਕੀ ਸਰਬ ਬਿਦਿਆ ਬਿਚਾਰੈ ॥

कहूँ ससत्र की सरब बिदिआ बिचारै ॥

ਕਿਤੇ (ਕੋਈ) ਸਾਰੇ ਸ਼ਾਸਤ੍ਰ ਦੀ ਵਿਦਿਆ ਨੂੰ ਵਿਚਾਰਾਦਾ ਸੀ।

ਕਹੂੰ ਅਸਤ੍ਰ ਬਿਦਿਆ ਬਾਚੈ ਸੋਕ ਟਾਰੈ ॥੮॥੨੭੯॥

कहूँ असत्र बिदिआ बाचै सोक टारै ॥८॥२७९॥

ਕਿਤੇ (ਕੋਈ) ਅਸਤ੍ਰ-ਵਿਦਿਆ ਨੂੰ ਪੜ੍ਹ ਕੇ ਭੈ ਨੂੰ ਦੂਰ ਕਰ ਰਿਹਾ ਸੀ ॥੮॥੨੭੯॥

ਕਹੂ ਗਦਾ ਕੋ ਜੁਧ ਕੈ ਕੈ ਦਿਖਾਵੈ ॥

कहू गदा को जुध कै कै दिखावै ॥

ਕਿਤੇ (ਕੋਈ) ਗਦਾ ਯੁੱਧ ਕਰ ਕਰ ਕੇ ਵਿਖਾਉਂਦੇ ਸਨ।

ਕਹੂੰ ਖੜਗ ਬਿਦਿਆ ਜੁਝੈ ਮਾਨ ਪਾਵੈ ॥

कहूँ खड़ग बिदिआ जुझै मान पावै ॥

ਕਿਤੇ (ਕੋਈ) ਖੜਗ ਦੀ ਵਿਦਿਆ ਵਿਚ ਜੂਝਣ ਦਾ ਮਾਣ ਪ੍ਰਾਪਤ ਕਰ ਰਹੇ ਸਨ।

ਕਹੂੰ ਬਾਕ ਬਿਦਿਆਹਿ ਛੋਰੰ ਪ੍ਰਬਾਨੰ ॥

कहूँ बाक बिदिआहि छोरं प्रबानं ॥

ਕਿਤੇ (ਕੋਈ) ਵਾਕ-ਵਿਦਿਆ (ਅਲੰਕਾਰ-ਸ਼ਾਸਤ੍ਰ) ਬਾਰੇ ਪ੍ਰਮਾਣ ਦੇ ਰਹੇ ਸਨ

ਕਹੂੰ ਜਲਤੁਰੰ ਬਾਕ ਬਿਦਿਆ ਬਖਾਨੰ ॥੯॥੨੮੦॥

कहूँ जलतुरं बाक बिदिआ बखानं ॥९॥२८०॥

ਅਤੇ ਕਿਤੇ ਜਲ ਵਿਚ ਤਰਨ ਦੀ ਕਲਾ ਅਤੇ ਵਾਕ-ਵਿਦਿਆ ਦਾ ਵਿਖਿਆਨ ਹੋ ਰਿਹਾ ਸੀ ॥੯॥੨੮੦॥

ਕਹੂੰ ਬੈਠ ਕੇ ਗਾਰੜੀ ਗ੍ਰੰਥ ਬਾਚੈ ॥

कहूँ बैठ के गारड़ी ग्रंथ बाचै ॥

ਕਿਤੇ (ਕੋਈ) ਬੈਠ ਕੇ ਗਾਰੁੜੀ ਵਿਦਿਆ ਦਾ ਗ੍ਰੰਥ ਪੜ੍ਹ ਰਿਹਾ ਸੀ।

ਕਹੂੰ ਸਾਭਵੀ ਰਾਸ ਭਾਖਾ ਸੁ ਰਾਚੈ ॥

कहूँ साभवी रास भाखा सु राचै ॥

ਕਿਤੇ (ਕੋਈ) (ਸ਼ਿਵ ਦੀ ਰਚੀ) ਸ਼ਾਵਰ ਮੰਤਰ ਵਿਦਿਆ, (ਅਤੇ ਕਿਤੇ ਕੋਈ) ਨਟਾ ਦੀ ਭਾਸ਼ਾ ਵਿਚ ਰੁਝਿਆ ਹੋਇਆ ਸੀ।

ਕਹੂੰ ਜਾਮਨੀ ਤੋਰਕੀ ਬੀਰ ਬਿਦਿਆ ॥

कहूँ जामनी तोरकी बीर बिदिआ ॥

ਕਿਤੇ (ਕੋਈ) ਯੂਨਾਨੀ, ਤੋਰਕੀ ਅਤੇ ਵੀਰ-ਵਿਦਿਆ (ਕਾਲੀਵਿਦਿਆ) (ਪੜ੍ਹ ਰਿਹਾ ਸੀ)।

ਕਹੂੰ ਪਾਰਸੀ ਕੌਚ ਬਿਦਿਆ ਅਭਿਦਿਆ ॥੧੦॥੨੮੧॥

कहूँ पारसी कौच बिदिआ अभिदिआ ॥१०॥२८१॥

ਕਿਤੇ (ਕੋਈ) ਫ਼ਾਰਸੀ (ਪੜ੍ਹਦਾ ਸੀ ਅਤੇ ਕਿਤੇ ਕੋਈ) ਕਵਚ (ਵਿਦਿਆ ਰਾਹੀਂ) ਨਾ ਵਿੰਨ੍ਹੇ ਜਾ ਸਕਣ (ਦਾ ਢੰਗ ਸਿਖ ਰਿਹਾ ਸੀ) ॥੧੦॥੨੮੧॥

ਕਹੂੰ ਸਸਤ੍ਰ ਕੀ ਘਾਉ ਬਿਦਿਆ ਬਤੈਗੋ ॥

कहूँ ससत्र की घाउ बिदिआ बतैगो ॥

ਕਿਤੇ (ਕੋਈ) ਸ਼ਸਤ੍ਰਾ ਦੇ ਘਾਉ (ਭਰਨ) ਦੀ ਵਿਦਿਆ ਦਸ ਰਿਹਾ ਸੀ।

ਕਹੂੰ ਅਸਤ੍ਰ ਕੋ ਪਾਤਕਾ ਪੈ ਚਲੈਗੋ ॥

कहूँ असत्र को पातका पै चलैगो ॥

ਕਿਤੇ (ਕੋਈ) ਅਸਤ੍ਰ ਨੂੰ ਡਿਗਾਉਣ (ਪਾਤਕਾ) (ਦੀ ਵਾਰਤਾ) ਚਲਾ ਰਿਹਾ ਸੀ।

ਕਹੂੰ ਚਰਮ ਕੀ ਚਾਰ ਬਿਦਿਆ ਬਤਾਵੈ ॥

कहूँ चरम की चार बिदिआ बतावै ॥

ਕਿਤੇ (ਕੋਈ) ਢਾਲ ਦੀ ਸੁੰਦਰ ਵਿਦਿਆ ਦਸ ਰਿਹਾ ਸੀ।

ਕਹੂੰ ਬ੍ਰਹਮ ਬਿਦਿਆ ਕਰੈ ਦਰਬ ਪਾਵੈ ॥੧੧॥੨੮੨॥

कहूँ ब्रहम बिदिआ करै दरब पावै ॥११॥२८२॥

ਕਿਤੇ (ਕੋਈ) ਬ੍ਰਹਮ-ਵਿਦਿਆ ਦਾ (ਵਿਖਿਆਨ) ਕਰ ਕੇ ਧਨ ਪ੍ਰਾਪਤ ਕਰ ਰਿਹਾ ਸੀ ॥੧੧॥੨੮੨॥

ਕਹੂੰ ਨ੍ਰਿਤ ਬਿਦਿਆ ਕਹੂੰ ਨਾਦ ਭੇਦੰ ॥

कहूँ नृत बिदिआ कहूँ नाद भेदं ॥

ਕਿਤੇ ਨਾਚ-ਵਿਦਿਆ ਅਤੇ ਕਿਤੇ ਨਾਦ ਦੇ ਭੇਦ (ਦਸੇ ਜਾ ਰਹੇ ਸਨ)।

ਕਹੂੰ ਪਰਮ ਪੌਰਾਨ ਕਥੈ ਕਤੇਬੰ ॥

कहूँ परम पौरान कथै कतेबं ॥

ਕਿਤੇ ਪਵਿਤਰ ਪੁਰਾਣਾ ਦੀ (ਅਤੇ ਕਿਤੇ) ਕਤੇਬਾ ਦੀ ਕਥਾ ਹੋ ਰਹੀ ਸੀ।

ਸਭੈ ਅਛਰ ਬਿਦਿਆ ਸਭੈ ਦੇਸ ਬਾਨੀ ॥

सभै अछर बिदिआ सभै देस बानी ॥

(ਕਿਤੇ) ਸਾਰੀ ਅੱਖਰਵਿਦਿਆ ਅਤੇ ਕਿਤੇ (ਵਖ-ਵਖ) ਦੇਸ਼ਾ ਦੀ ਭਾਸ਼ਾ (ਸਿਖਾਈ ਜਾ ਰਹੀ ਸੀ)।

ਸਭੈ ਦੇਸ ਪੂਜਾ ਸਮਸਤੋ ਪ੍ਰਧਾਨੀ ॥੧੨॥੨੮੩॥

सभै देस पूजा समसतो प्रधानी ॥१२॥२८३॥

ਸਾਰਿਆਂ ਦੇਸ਼ਾ ਦੀਆਂ ਪੂਜਾ (ਵਿਧੀਆਂ ਨੂੰ) ਸਭ (ਪ੍ਰਕਾਰ ਦੀਆਂ ਵਿਦਿਆਵਾ ਤੋਂ) ਪ੍ਰਧਾਨਤਾ ਦਿੱਤੀ ਜਾ ਰਹੀ ਸੀ ॥੧੨॥੨੮੩॥

ਕਹੰ ਸਿੰਘਨੀ ਦੂਧ ਬਛੇ ਚੁੰਘਾਵੈ ॥

कहं सिंघनी दूध बछे चुँघावै ॥

ਕਿਤੇ ਸ਼ੇਰਨੀ (ਗਾ ਦੇ) ਵੱਛੇ ਨੂੰ ਦੁੱਧ ਚੁੰਘਾ ਰਹੀ ਸੀ।

ਕਹੂੰ ਸਿੰਘ ਲੈ ਸੰਗ ਗਊਆ ਚਰਾਵੈ ॥

कहूँ सिंघ लै संग गऊआ चरावै ॥

ਕਿਤੇ ਸ਼ੇਰ ਗਊਆਂ ਨੂੰ ਨਾਲ ਲੈ ਕੇ ਚਰਾ ਰਿਹਾ ਸੀ।

ਫਿਰੈ ਸਰਪ ਨ੍ਰਿਕ੍ਰੁਧ ਤੌਨਿ ਸਥਲਾਨੰ ॥

फिरै सरप नृक्रुध तौनि सथलानं ॥

ਉਸ ਸਥਾਨ ਤੇ ਸੱਪ ਵੀ ਕ੍ਰੋਧ ਤੋਂ ਬਿਨਾ ਫਿਰ ਰਹੇ ਸਨ।

ਕਹੂੰ ਸਾਸਤ੍ਰੀ ਸਤ੍ਰ ਕਥੈ ਕਥਾਨੰ ॥੧੩॥੨੮੪॥

कहूँ सासत्री सत्र कथै कथानं ॥१३॥२८४॥

ਕਿਤੇ ਸ਼ਸਤ੍ਰਧਾਰੀ (ਵੈਰੀ ਦੇ ਯਸ਼ ਦੀ) ਕਥਾ ਦਸ ਰਿਹਾ ਸੀ ॥੧੩॥੨੮੪॥

ਤਥਾ ਸਤ੍ਰ ਮਿਤ੍ਰੰ ਤਥਾ ਮਿਤ੍ਰ ਸਤ੍ਰੰ ॥

तथा सत्र मित्रं तथा मित्र सत्रं ॥

ਜਿਹਾ ਵੈਰੀ ਹੈ, ਤਿਹਾ ਮਿਤਰ ਹੈ; ਜਿਹਾ ਮਿਤਰ ਹੈ, ਤੇਹਾ ਵੈਰੀ ਹੈ।

ਜਥਾ ਏਕ ਛਤ੍ਰੀ ਤਥਾ ਪਰਮ ਛਤ੍ਰੰ ॥

जथा एक छत्री तथा परम छत्रं ॥

ਜਿਹਾ ਇਕ ਸਾਧਾਰਣ ਛਤਰੀ ਹੈ, ਤਿਹਾ ਪਰਮ ਪ੍ਰਤਾਪ ਵਾਲਾ ਛਤਰੀ ਹੈ।

ਤਹਾ ਗਯੋ ਅਜੈ ਸਿੰਘ ਸੂਰਾ ਸੁਕ੍ਰੁਧੰ ॥

तहा गयो अजै सिंघ सूरा सुक्रुधं ॥

(ਵੈਰ ਅਤੇ ਭੇਦ ਭਾਵ ਤੋਂ ਮੁਕਤ) ਉਸ ਸਥਾਨ ਉਤੇ ਕ੍ਰੋਧਵਾਨ ਸੂਰਮਾ ਅਜੈ ਸਿੰਘ ਵੀ ਪਹੁੰਚ ਗਿਆ

ਹਨਿਯੋ ਅਸਮੇਧੰ ਕਰਿਓ ਪਰਮ ਜੁਧੰ ॥੧੪॥੨੮੫॥

हनियो असमेधं करिओ परम जुधं ॥१४॥२८५॥

ਜਿਸ ਨੇ ਵੱਡਾ ਯੁੱਧ ਕਰ ਕੇ ਅਸੁਮੇਧ ਨੂੰ ਮਾਰਨਾ ਚਾਹਿਆ ਸੀ ॥੧੪॥੨੮੫॥

ਰਜੀਆ ਪੁਤ੍ਰ ਦਿਖਿਯੋ ਡਰੇ ਦੋਇ ਭ੍ਰਾਤੰ ॥

रजीआ पुत्र दिखियो डरे दोइ भ्रातं ॥

ਰਜੀਆ (ਦਾਸੀ) ਦੇ ਪੁੱਤਰ (ਅਜੈ ਸਿੰਘ) ਨੂੰ ਵੇਖ ਕੇ ਦੋਵੇਂ (ਰਾਜਕੁਮਾਰ) ਭਰਾ ਡਰ ਗਏ।

ਗਹੀ ਸਰਣ ਬਿਪ੍ਰੰ ਬੁਲਿਯੋ ਏਵ ਬਾਤੰ ॥

गही सरण बिप्रं बुलियो एव बातं ॥

(ਉਨ੍ਹਾ ਨੇ ਸਨੌਢੀਏ) ਬ੍ਰਾਹਮਣ ਦੀ ਸ਼ਰਨ ਲੈ ਕੇ ਇਸ ਤਰ੍ਹਾ ਗੱਲ ਕਰਨ ਲਗੇ

ਗੁਵਾ ਹੇਮ ਸਰਬੰ ਮਿਲੇ ਪ੍ਰਾਨ ਦਾਨੰ ॥

गुवा हेम सरबं मिले प्रान दानं ॥

ਕਿ ਜੇ (ਸਾਨੂੰ) ਪ੍ਰਾਣ-ਦਾਨ ਮਿਲ ਜਾਏ ਤਾ ਗਊ ਅਤੇ ਸੋਨਾ ਆਦਿ ਸਾਰਿਆਂ (ਦਾਨਾ ਦਾ ਪੁੰਨ ਪ੍ਰਾਪਤ ਹੋਵੇਗਾ)।

ਸਰਨੰ ਸਰਨੰ ਸਰਨੰ ਗੁਰਾਨੰ ॥੧੫॥੨੮੬॥

सरनं सरनं सरनं गुरानं ॥१५॥२८६॥

ਹੇ ਗੁਰਦੇਵ! (ਅਸੀਂ ਤੇਰੀ) ਸ਼ਰਨ ਹਾ, ਸ਼ਰਨ ਹਾ, ਸ਼ਰਨ ਹਾ ॥੧੫॥੨੮੬॥

ਚੌਪਈ ॥

चौपई ॥

ਚੌਪਈ:

ਤਬ ਭੂਪਤ ਤਹ ਦੂਤ ਪਠਾਏ ॥

तब भूपत तह दूत पठाए ॥

ਤਦੋਂ ਰਾਜੇ (ਅਜੈ ਸਿੰਘ) ਨੇ ਉਥੇ ਦੂਤ ਭੇਜ ਦਿੱਤੇ।

ਤ੍ਰਿਪਤ ਸਕਲ ਦਿਜ ਕੀਏ ਰਿਝਾਏ ॥

तृपत सकल दिज कीए रिझाए ॥

(ਸਨੌਢੀਏ) ਬ੍ਰਾਹਮਣ ਨੇ ਸਾਰਿਆਂ ਨੂੰ ਚੰਗੀ ਤਰ੍ਹਾ ਰਜਾ ਕੇ ਤ੍ਰਿਪਤ ਕੀਤਾ।

ਅਸਮੇਧ ਅਰੁ ਅਸੁਮੇਦ ਹਾਰਾ ॥

असमेध अरु असुमेद हारा ॥

(ਇਸ ਪਿਛੋਂ ਉਨ੍ਹਾ ਦੂਤਾ ਨੇ ਬੇਨਤੀ ਕੀਤੀ ਕਿ) ਅਸੁਮੇਧ ਅਤੇ ਅਸੁਮੇਦ ਹਾਰ ਖਾ ਕੇ

ਭਾਜ ਪਰੇ ਘਰ ਤਾਕ ਤਿਹਾਰਾ ॥੧॥੨੮੭॥

भाज परे घर ताक तिहारा ॥१॥२८७॥

ਭਜੇ ਹੋਏ ਤੁਹਾਡੇ ਘਰ ਆਏ ਹਨ ॥੧॥੨੮੭॥

ਕੈ ਦਿਜ ਬਾਧ ਦੇਹੁ ਦੁਐ ਮੋਹੂ ॥

कै दिज बाध देहु दुऐ मोहू ॥

ਜਾ ਤਾ ਪੰਡਿਤ ਜੀ! ਦੋਵੇਂ ਬੰਨ੍ਹ ਕੇ ਸਾਨੂੰ ਦੇ ਦਿਓ,

ਨਾਤਰ ਧਰੋ ਦੁਜਨਵਾ ਤੋਹੂ ॥

नातर धरो दुजनवा तोहू ॥

ਨਹੀਂ ਤਾ ਤੁਹਾਨੂੰ ਵੀ ਉਨ੍ਹਾ ਦੋਹਾ ਨਾਲ ਮਿਲਾ ਦੇਵਾਗੇ (ਮਾਰ ਦੇਵਾਗੇ)।

ਕਰਿਓ ਨ ਪੂਜਾ ਦੇਉ ਨ ਦਾਨਾ ॥

करिओ न पूजा देउ न दाना ॥

(ਫਿਰ) ਨਾ ਆਪ ਨੂੰ ਦਾਨ ਦਿੱਤਾ ਜਾਵੇਗਾ ਅਤੇ ਨਾ ਹੀ ਪੂਜਾ ਕੀਤੀ ਜਾਵੇਗੀ।

ਤੋ ਕੋ ਦੁਖ ਦੇਵੋ ਦਿਜ ਨਾਨਾ ॥੨॥੨੮੮॥

तो को दुख देवो दिज नाना ॥२॥२८८॥

(ਸਗੋਂ) ਤੁਹਾਨੂੰ ਕਈ ਪ੍ਰਕਾਰ ਦੇ ਦੁਖ ਦਿੱਤੇ ਜਾਣਗੇ ॥੨॥੨੮੮॥

ਕਹਾ ਮ੍ਰਿਤਕ ਦੁਇ ਕੰਠ ਲਗਾਏ ॥

कहा मृतक दुइ कंठ लगाए ॥

ਕੀ ਦੋਵੇਂ ਮੁਰਦੇ (ਤੁਸੀਂ) ਗੱਲ ਨਾਲ ਲਾ ਲਏ ਹਨ।

ਦੇਹੁ ਹਮੈ ਤੁਮ ਕਹਾ ਲਜਾਏ ॥

देहु हमै तुम कहा लजाए ॥

ਸਾਨੂੰ ਦੇ ਦੇਣ ਵਿਚ ਤੁਹਾਨੂੰ ਕੀ ਸੰਕੋਚ ਹੈ।

ਜਉ ਦੁਐ ਏ ਤੁਮ ਦੇਹੁ ਨ ਮੋਹੂ ॥

जउ दुऐ ए तुम देहु न मोहू ॥

ਜੇ ਇਹ ਦੋਵੇਂ ਸਾਨੂੰ ਨਹੀਂ ਦੇਓਗੇ

ਤਉ ਹਮ ਸਿਖ ਨ ਹੋਇ ਹੈ ਤੋਹੂ ॥੩॥੨੮੯॥

तउ हम सिख न होइ है तोहू ॥३॥२८९॥

ਤਾ ਅਸੀਂ ਤੁਹਾਡੇ ਸਿੱਖ (ਸੇਵਕ) ਨਹੀਂ ਹੋਵਾਗੇ ॥੩॥੨੮੯॥

ਤਬ ਦਿਜ ਪ੍ਰਾਤ ਕੀਓ ਇਸਨਾਨਾ ॥

तब दिज प्रात कीओ इसनाना ॥

(ਪੰਡਿਤ ਸਵੇਰੇ ਜਵਾਬ ਦੇਣ ਲਈ ਆਗਿਆ ਲੈ ਕੇ ਘਰ ਚਲਾ ਗਿਆ) ਤਦ ਸਵੇਰੇ ਬ੍ਰਾਹਮਣ ਨੇ ਇਸ਼ਨਾਨ ਕੀਤਾ।

ਦੇਵ ਪਿਤ੍ਰ ਤੋਖੇ ਬਿਧ ਨਾਨਾ ॥

ਦੇਵ ਪਿਤ੍ਰ ਤੋਖੇ ਬਿਧ ਨਾਨਾ ॥

ਦੇਵਤਿਆਂ ਅਤੇ ਪਿਤਰਾ ਨੂੰ ਕਈ ਤਰ੍ਹਾ ਨਾਲ ਪ੍ਰਸੰਨ ਕੀਤਾ।

ਚੰਦਨ ਕੁੰਕਮ ਖੋਰ ਲਗਾਏ ॥

चंदन कुँकम खोर लगाए ॥

(ਫਿਰ ਮੱਥੇ ਤੇ) ਚੰਦਨ ਅਤੇ ਕੇਸਰ ਦੇ ਟਿਕੇ ਲਗਾਏ

ਚਲ ਕਰ ਰਾਜ ਸਭਾ ਮੈ ਆਏ ॥੪॥੨੯੦॥

चल कर राज सभा मै आए ॥४॥२९०॥

ਅਤੇ ਚਲ ਕੇ ਰਾਜ-ਸਭਾ ਵਿਚ ਆ ਗਿਆ ॥੪॥੨੯੦॥

ਦਿਜੋ ਬਾਚ ॥

दिजो बाच ॥

ਬ੍ਰਾਹਮਣ ਨੇ ਕਿਹਾ:

ਹਮਰੀ ਵੈ ਨ ਪਰੈ ਦੁਐ ਡੀਠਾ ॥

हमरी वै न परै दुऐ डीठा ॥

ਉਹ ਦੋਵੇਂ ਮੇਰੀ ਨਜ਼ਰ ਵਿਚ ਨਹੀਂ ਪਏ,

ਹਮਰੀ ਆਇ ਪਰੈ ਨਹੀ ਪੀਠਾ ॥

हमरी आइ परै नही पीठा ॥

ਨਾ ਹੀ ਮੇਰੀ ਸ਼ਰਨ ਵਿਚ ਆ ਕੇ ਪਏ ਹਨ।

ਝੂਠ ਕਹਿਯੋ ਜਿਨ ਤੋਹਿ ਸੁਨਾਈ ॥

झूठ कहियो जिन तोहि सुनाई ॥

ਜਿਸ ਨੇ ਤੁਹਾਨੂੰ (ਇਹ ਗੱਲ) ਦਸੀ ਹੈ, ਉਸ ਨੇ ਝੂਠ ਕਿਹਾ ਹੈ।

ਮਹਾਰਾਜ ਰਾਜਨ ਕੇ ਰਾਈ ॥੧॥੨੯੧॥

महाराज राजन के राई ॥१॥२९१॥

ਹੇ ਮਹਾਰਾਜ! ਤੁਸੀਂ ਰਾਜਿਆਂ ਦੇ ਰਾਜੇ ਹੋ ॥੧॥੨੯੧॥

ਮਹਾਰਾਜ ਰਾਜਨ ਕੇ ਰਾਜਾ ॥

महाराज राजन के राजा ॥

ਹੇ ਮਹਾਰਾਜ! ਰਾਜਿਆਂ ਦੇ ਰਾਜੇ!

ਨਾਇਕ ਅਖਲ ਧਰਣ ਸਿਰ ਤਾਜਾ ॥

नाइक अखल धरण सिर ताजा ॥

(ਤੁਸੀਂ) ਸਿਰ ਉਤੇ ਤਾਜ ਰਖਣ ਵਾਲੇ ਸਾਰਿਆਂ ਦੇ ਸੁਆਮੀ ਹੋ।

ਹਮ ਬੈਠੇ ਤੁਮ ਦੇਹੁ ਅਸੀਸਾ ॥

हम बैठे तुम देहु असीसा ॥

ਅਸੀਂ (ਇਥੇ) ਬੈਠੇ ਤੁਹਾਨੂੰ ਅਸੀਸਾ ਦੇ ਰਹੇ ਹਾ

ਤੁਮ ਰਾਜਾ ਰਾਜਨ ਕੇ ਈਸਾ ॥੨॥੨੯੨॥

तुम राजा राजन के ईसा ॥२॥२९२॥

ਕਿ ਤੁਸੀਂ ਰਾਜਿਆਂ ਦੇ ਸੁਆਮੀ ਰਾਜੇ (ਬਣੇ ਰਹੋ) ॥੨॥੨੯੨॥

ਰਾਜਾ ਬਾਚ ॥

राजा बाच ॥

ਰਾਜੇ ਨੇ ਕਿਹਾ:

ਭਲਾ ਚਹੋ ਆਪਨ ਜੋ ਸਬਹੀ ॥

भला चहो आपन जो सबही ॥

(ਜੇ ਤੁਸੀਂ) ਸਾਰੇ ਆਪਣਾ ਭਲਾ ਚਾਹੁੰਦੇ ਹੋ

ਵੈ ਦੁਇ ਬਾਧ ਦੇਹੁ ਮੁਹਿ ਅਬਹੀ ॥

वै दुइ बाध देहु मुहि अबही ॥

ਤਾ ਉਨ੍ਹਾ ਦੋਹਾ ਨੂੰ ਬੰਨ੍ਹ ਕੇ ਮੈਨੂੰ ਦੇ ਦਿਓ।

ਸਬਹੀ ਕਰੋ ਅਗਨ ਕਾ ਭੂਜਾ ॥

सबही करो अगन का भूजा ॥

(ਮੈਂ ਉਨ੍ਹਾ) ਸਾਰਿਆਂ ਨੂੰ ਅਗਨੀ ਦਾ ਭੋਜਨ ਬਣਾਵਾਗਾ

ਤੁਮਰੀ ਕਰਉ ਪਿਤਾ ਜਿਉ ਪੂਜਾ ॥੩॥੨੯੩॥

तुमरी करउ पिता जिउ पूजा ॥३॥२९३॥

ਅਤੇ ਤੁਹਾਡੀ ਪਿਤਾ ਸਮਾਨ ਪੂਜਾ ਕਰਾਗਾ ॥੩॥੨੯੩॥

ਜੋ ਨ ਪਰੈ ਵੈ ਭਾਜ ਤਿਹਾਰੇ ॥

जो न परै वै भाज तिहारे ॥

ਜੇ (ਉਹ) ਭਜ ਕੇ ਤੁਹਾਡੇ ਘਰ ਨਹੀਂ ਲੁਕੇ,

ਕਹੇ ਲਗੋ ਤੁਮ ਆਜ ਹਮਾਰੇ ॥

कहे लगो तुम आज हमारे ॥

ਤਦ ਤੁਸੀਂ ਅਜ ਮੇਰਾ ਕਿਹਾ ਮੰਨੇ।

ਹਮ ਤੁਮ ਕੋ ਬ੍ਰਿੰਜਨਾਦ ਬਨਾਵੈ ॥

हम तुम को बृंजनाद बनावै ॥

ਅਸੀਂ ਤੁਹਾਡੇ ਲਈ ਭੋਜਨ (ਬਿੰਜਨ) ਆਦਿ ਬਣਵਾਉਂਦੇ ਹਾ।

ਹਮ ਤੁਮ ਵੈ ਤੀਨੋ ਮਿਲ ਖਾਵੈ ॥੪॥੨੯੪॥

हम तुम वै तीनो मिल खावै ॥४॥२९४॥

ਅਸੀਂ, ਤੁਸੀਂ ਤੇ ਉਹ ਤਿੰਨੋ ਮਿਲ ਕੇ ਖਾਵਾਗੇ ॥੪॥੨੯੪॥

ਦਿਜ ਸੁਨ ਬਾਤ ਚਲੇ ਸਭ ਧਾਮਾ ॥

दिज सुन बात चले सभ धामा ॥

ਸਾਰੇ ਬ੍ਰਾਹਮਣ ਇਹ ਗੱਲ ਸੁਣ ਕੇ ਘਰਾ ਨੂੰ ਚਲੇ ਗਏ (ਇਹ ਕਹਿ ਕੇ ਅਸੀਂ ਸਲਾਹ ਕਰ ਕੇ ਉੱਤਰ ਦਿਆਂਗੇ)।

ਪੂਛੇ ਭ੍ਰਾਤ ਸੁਪੂਤ ਪਿਤਾਮਾ ॥

पूछे भ्रात सुपूत पितामा ॥

(ਉਨ੍ਹਾ ਨੇ) ਭਰਾਵਾ, ਪੁੱਤਰਾ ਅਤੇ ਪਿਉ-ਦਾਦਿਆਂ ਨੂੰ (ਇਕੱਠਾ ਕਰਕੇ) ਪੁਛਿਆ

ਬਾਧ ਦੇਹੁ ਤਉ ਛੂਟੇ ਧਰਮਾ ॥

बाध देहु तउ छूटे धरमा ॥

ਕਿ (ਜੇ ਅਸੀਂ ਉਨ੍ਹਾ ਨੂੰ) ਬੰਨ੍ਹ ਕੇ ਦੇ ਦੇਈਏ ਤਾ ਧਰਮ ਨਸ਼ਟ ਹੁੰਦਾ ਹੈ

ਭੋਜ ਭੁਜੇ ਤਉ ਛੂਟੇ ਕਰਮਾ ॥੫॥੨੯੫॥

भोज भुजे तउ छूटे करमा ॥५॥२९५॥

ਅਤੇ ਜੇ ਭੋਜਨ ਕਰ ਲਈਏ ਤਾ ਕਰਮਾ ਦਾ ਨਾਸ਼ ਹੋ ਜਾਏਗਾ ॥੫॥੨੯੫॥

ਯਹਿ ਰਜੀਆ ਕਾ ਪੁਤ ਮਹਾਬਲ ॥

यहि रजीआ का पुत महाबल ॥

ਇਹ ਰਜੀਆ (ਦਾਸੀ) ਦਾ ਪੁੱਤਰ ਬਹੁਤ ਬਲਵਾਨ ਹੈ

ਜਿਨ ਜੀਤੇ ਛਤ੍ਰੀ ਗਨ ਦਲਮਲ ॥

जिन जीते छत्री गन दलमल ॥

ਜਿਸ ਨੇ ਛਤਰੀਆਂ ਦੇ ਸਮੂਹਾ ਨੂੰ ਜਿਤ ਕੇ ਮਸਲ ਦਿੱਤਾ ਹੈ।

ਛਤ੍ਰਾਪਨ ਆਪਨ ਬਲ ਲੀਨਾ ॥

छत्रापन आपन बल लीना ॥

ਆਪਣੇ ਬਲ ਨਾਲ ਇਸ ਨੇ ਰਾਜ-ਸੱਤਾ (ਛਤ੍ਰਾਪਨ) ਪ੍ਰਾਪਤ ਕੀਤੀ ਹੈ

ਇਨ ਕੋ ਕਾਢਿ ਧਰਨ ਤੇ ਦੀਨਾ ॥੬॥੨੯੬॥

इन को काढि धरन ते दीना ॥६॥२९६॥

ਅਤੇ ਇਨ੍ਹਾ ਨੂੰ (ਰਾਜ ਦੀ) ਧਰਤੀ (ਦੀ ਸੀਮਾ) ਤੋਂ ਕਢ ਦਿੱਤਾ ਹੈ ॥੬॥੨੯੬॥

ਤੋਟਕ ਛੰਦ ॥

ਤੋਟਕ ਛੰਦ ॥

ਤੋਟਕ ਛੰਦ:

ਇਮ ਬਾਤ ਜਬੈ ਨ੍ਰਿਪ ਤੇ ਸੁਨਿਯੰ ॥

इम बात जबै नृप ते सुनियं ॥

ਜਦੋਂ ਇਹ ਗੱਲ (ਬ੍ਰਾਹਮਣਾ ਨੇ) ਰਾਜੇ ਤੋਂ ਸੁਣੀ,

ਗ੍ਰਹ ਬੈਠ ਸਬੈ ਦਿਜ ਮੰਤ੍ਰ ਕੀਯੰ ॥

ग्रह बैठ सबै दिज मंत्र कीयं ॥

(ਤਦ) ਘਰ ਬੈਠ ਕੇ ਸਾਰੇ ਬ੍ਰਾਹਮਣਾ ਨੇ ਸਲਾਹ ਕੀਤੀ

ਅਜ ਸੈਨ ਅਜੈ ਭਟ ਦਾਸ ਸੁਤੰ ॥

अज सैन अजै भट दास सुतं ॥

ਕਿ ਦਾਸੀ ਦਾ ਪੁੱਤਰ ਅਜੈ ਸਿੰਘ ਅਜਿਤ ਸ਼ੂਰਵੀਰ ਹੈ

ਅਤ ਦੁਹਕਰ ਕੁਤਸਿਤ ਕ੍ਰੂਰ ਮਤੰ ॥੭॥੨੯੭॥

अत दुहकर कुतसित क्रूर मतं ॥७॥२९७॥

ਅਤੇ ਬਹੁਤ ਕਠੋਰ, ਭੈੜੇ ਵਿਵਹਾਰ ਵਾਲਾ ਅਤੇ ਮਾੜੀ ਬੁੱਧੀ ਵਾਲ ਹੈ ॥੭॥੨੯੭॥

ਮਿਲ ਖਾਇ ਤਉ ਖੋਵੈ ਜਨਮ ਜਗੰ ॥

मिल खाइ तउ खोवै जनम जगं ॥

(ਜੇ ਉਸ ਨਾਲ) ਮਿਲ ਕੇ (ਭੋਜਨ) ਖਾਈਏ ਤਾ ਜਗਤ ਵਿਚ ਜਨਮ ਭ੍ਰਸ਼ਟ ਹੁੰਦਾ ਹੈ।

ਨਹਿ ਖਾਤ ਤੁ ਜਾਤ ਹੈ ਕਾਲ ਮਗੰ ॥

नहि खात तु जात है काल मगं ॥

(ਜੇ) ਨਾ ਖਾਈਏ ਤਾ ਕਾਲ ਦੇ ਰਾਹ ਉਤੇ ਜਾਣਾ ਪੈਂਦਾ ਹੈ।

ਮਿਲ ਮਿਤ੍ਰ ਸੁ ਕੀਜੈ ਕਉਨ ਮਤੰ ॥

मिल मित्र सु कीजै कउन मतं ॥

(ਇਸ ਲਈ) ਹੇ ਮਿਤਰੋ! ਮਿਲ ਕੇ ਕੋਈ ਸਲਾਹ ਕਰੋ

ਜਿਹ ਭਾਤ ਰਹੇ ਜਗ ਆਜ ਪਤੰ ॥੮॥੨੯੮॥

जिह भात रहे जग आज पतं ॥८॥२९८॥

ਜਿਸ ਨਾਲ ਅਜ ਜਗਤ ਵਿਚ ਇਜ਼ਤ ਰਹਿ ਜਾਏ ॥੮॥੨੯੮॥

ਸੁਨ ਰਾਜਨ ਰਾਜ ਮਹਾਨ ਮਤੰ ॥

सुन राजन राज महान मतं ॥

(ਸਲਾਹ ਕਰਨ ਉਪਰੰਤ ਬ੍ਰਾਹਮਣਾ ਨੇ ਰਾਜੇ ਨੂੰ ਕਿਹਾ-) ਹੇ ਰਾਜਿਆਂ ਦੇ ਰਾਜੇ, ਮਹਾਨ ਮਤ ਵਾਲੇ! ਸੁਣੋ।

ਅਨਭੀਤ ਅਜੀਤ ਸਮਸਤ ਛਿਤੰ ॥

अनभीत अजीत समसत छितं ॥

ਸਾਰੀ ਧਰਤੀ (ਛਿਤੰ) (ਉਤੇ ਇਕ ਤੁਸੀਂ ਹੀ) ਡਰ ਤੋਂ ਬਿਨਾ ਅਤੇ ਅਜਿਤ ਹੋ।

ਅਨਗਾਹ ਅਥਾਹ ਅਨੰਤ ਦਲੰ ॥

अनगाह अथाह अनंत दलं ॥

ਨਾ ਗਾਹੇ ਜਾ ਸਕਣ ਵਾਲੇ, ਥਾਹ ਤੋਂ ਬਿਨਾ, ਅਨੰਤ ਦਲ ਵਾਲੇ,

ਅਨਭੰਗ ਅਗੰਜ ਮਹਾ ਪ੍ਰਬਲੰ ॥੯॥੨੯੯॥

अनभंग अगंज महा प्रबलं ॥९॥२९९॥

ਨਾ ਟੁੱਟਣ ਵਾਲੇ, ਨਾ ਖ਼ਤਮ ਹੋਣ ਵਾਲੇ, ਮਹਾਨ ਅਤੇ ਪ੍ਰਬਲ ਹੋ ॥੯॥੨੯੯॥

ਇਹ ਠਉਰ ਨ ਛਤ੍ਰੀ ਏਕ ਨਰੰ ॥

इह ठउर न छत्री एक नरं ॥

ਇਸ ਸਥਾਨ ਤੇ ਇਕ ਵੀ ਛਤਰੀ ਮਨੁੱਖ ਨਹੀਂ ਹੈ।

ਸੁਨ ਸਾਚੁ ਮਹਾ ਨ੍ਰਿਪਰਾਜ ਬਰੰ ॥

सुन साचु महा नृपराज बरं ॥

ਹੇ ਮਹਾ ਬਲਵਾਨ ਰਾਜਨ! ਸੁਣੋ, ਇਹ ਸੱਚੀ ਗੱਲ ਹੈ।

ਕਹਿਕੈ ਦਿਜ ਸਉ ਉਠਿ ਜਾਤ ਭਏ ॥

कहिकै दिज सउ उठि जात भए ॥

ਇਹ ਕਹਿ ਕੇ ਬ੍ਰਾਹਮਣ ਉਠ ਕੇ ਚਲੇ ਗਏ।

ਵੇਹ ਆਨਿ ਜਸੂਸ ਬਤਾਇ ਦਏ ॥੧੦॥੩੦੦॥

वेह आनि जसूस बताइ दए ॥१०॥३००॥

ਉਧਰ ਜਸੂਸ ਨੇ ਆ ਕੇ ਦਸ ਦਿੱਤਾ (ਕਿ ਅਸੁਮੇਧ ਤੇ ਅਸੁਮੇਦ ਅੰਦਰ ਹੀ ਹਨ) ॥੧੦॥੩੦੦॥

ਤਹਾ ਸਿੰਘ ਅਜੈ ਮਨਿ ਰੋਸ ਬਢੀ ॥

तहा सिंघ अजै मनि रोस बढी ॥

ਤਦੋਂ ਅਜੈ ਸਿੰਘ ਦੇ ਮਨ ਵਿਚ ਗੁੱਸਾ ਵਧ ਗਿਆ।

ਕਰਿ ਕੋਪ ਚਮੂੰ ਚਤੁਰੰਗ ਚਢੀ ॥

करि कोप चमूँ चतुरंग चढी ॥

ਕ੍ਰੋਧਵਾਨ ਹੋ ਕੇ ਚੌਹਾ ਤਰ੍ਹਾ ਦੀ ਫ਼ੌਜ ਚੜ੍ਹਾ ਦਿੱਤੀ।

ਤਹ ਜਾਇ ਪਰੀ ਜਹ ਖਤ੍ਰ ਬਰੰ ॥

तह जाइ परी जह खत्र बरं ॥

(ਉਹ) ਉਥੇ ਜਾ ਪਈ ਜਿਥੇ ਸ੍ਰੇਸ਼ਠ ਛਤਰੀ (ਰਾਜ ਕੁਮਾਰ) (ਲੁਕੇ ਹੋਏ ਸਨ)।

ਬਹੁ ਕੂਦਿ ਪਰੇ ਦਿਜ ਸਾਮ ਘਰੰ ॥੧੧॥੩੦੧॥

बहु कूदि परे दिज साम घरं ॥११॥३०१॥

ਉਹ (ਦੋਵੇਂ ਰਾਜਾ ਕੁਮਾਰ ਕੋਠੇ ਤੋਂ) ਟੱਪ ਕੇ ਬ੍ਰਾਹਮਣ ਦੇ ਘਰ ਸ਼ਰਨੀ ਜਾ ਪਏ ॥੧੧॥੩੦੧॥

ਦਿਜ ਮੰਡਲ ਬੈਠਿ ਬਿਚਾਰੁ ਕੀਯੋ ॥

दिज मंडल बैठि बिचारु कीयो ॥

ਬ੍ਰਾਹਮਣ-ਸਮਾਜ ਨੇ ਬੈਠ ਕੇ ਸਲਾਹ ਕੀਤੀ।

ਸਬ ਹੀ ਦਿਜ ਮੰਡਲ ਗੋਦ ਲੀਯੋ ॥

सब ही दिज मंडल गोद लीयो ॥

ਸਾਰੀ ਬ੍ਰਾਹਮਣ-ਮੰਡਲੀ ਨੇ (ਉਨ੍ਹਾ ਨੂੰ) ਗੋਦ ਵਿਚ ਲੈ ਲਿਆ

ਕਹੁ ਕਉਨ ਸੁ ਬੈਠਿ ਬਿਚਾਰ ਕਰੈ ॥

कहु कउन सु बैठि बिचार करै ॥

ਅਤੇ ਬੈਠ ਕੇ ਵਿਚਾਰ ਕਰਨ ਲਗੇ ਕਿ ਕਿਹੜਾ (ਉਪਾ ਕੀਤਾ ਜਾਏ ਕਿ)

ਨ੍ਰਿਪ ਸਾਥ ਰਹੈ ਨਹੀ ਏਊ ਮਰੈ ॥੧੨॥੩੦੨॥

नृप साथ रहै नही एऊ मरै ॥१२॥३०२॥

ਰਾਜੇ ਨਾਲ ਵੀ ਰਹਿ ਆਵੇ ਅਤੇ ਇਹ (ਦੋਵੇਂ ਵੀ) ਨਾ ਮਰਨ ॥੧੨॥੩੦੨॥

ਇਹ ਭਾਤਿ ਕਹੀ ਤਿਹ ਤਾਹਿ ਸਭੈ ॥

इह भाति कही तिह ताहि सभै ॥

ਇਸ ਤਰ੍ਹਾ (ਗੱਲ) ਕਹੇ ਜਾਣ ਤੋਂ ਬਾਦ ਸਾਰਿਆਂ (ਬ੍ਰਾਹਮਣਾ) ਨੇ ਕਿਹਾ

ਤੁਮ ਤੋਰ ਜਨੇਵਨ ਦੇਹੁ ਅਬੈ ॥

तुम तोर जनेवन देहु अबै ॥

ਕਿ ਤੁਸੀਂ ਸਾਰੇ ਹੁਣੇ ਹੀ ਜੰਜੂ ਤੋੜ ਦਿਓ।

ਜੋਊ ਮਾਨਿ ਕਹਿਯੋ ਸੋਈ ਲੇਤ ਭਏ ॥

जोऊ मानि कहियो सोई लेत भए ॥

ਜਿਨ੍ਹਾ ਨੇ (ਉਦੋਂ) ਕਹੀ ਗਈ ਗੱਲ ਨੂੰ ਮੰਨ ਲਿਆ ਅਤੇ ਜੰਜੂ ਤੋੜ ਦਿੱਤੇ,

ਤੇਊ ਬੈਸ ਹੁਇ ਬਾਣਜ ਕਰਤ ਭਏ ॥੧੩॥੩੦੩॥

तेऊ बैस हुइ बाणज करत भए ॥१३॥३०३॥

ਉਹ ਵੈਸ਼ ਹੋ ਗਏ ਅਤੇ ਵਣਜ ਕਰਨ ਲਗ ਗਏ ॥੧੩॥੩੦੩॥

ਜਿਹ ਤੋਰ ਜਨੇਊ ਨ ਕੀਨ ਹਠੰ ॥

ਜਿਹ ਤੋਰ ਜਨੇਊ ਨ ਕੀਨ ਹਠੰ ॥
ਜਿਨ੍ਹਾ ਨੇ ਜਨੇਊ ਨਾ ਤੋੜਨ ਦਾ ਹਠ ਕੀਤਾ,

ਤਿਨ ਸਿਉ ਉਨ ਭੋਜੁ ਕੀਓ ਇਕਠੰ ॥
तिन सिउ उन भोजु कीओ इकठं ॥
ਉਨ੍ਹਾ ਨਾਲ ਉਨ੍ਹਾ ਰਾਜਕੁਮਾਰਾ ਨੇ ਇਕੱਠਾ ਭੋਜਨ ਕੀਤਾ।

ਫਿਰ ਜਾਇ ਜਸੂਸਹਿ ਐਸ ਕਹਿਓ ॥
फिर जाइ जसूसहि ऐस कहिओ ॥
ਫਿਰ ਜਾਸੂਸ ਨੇ (ਰਾਜਾ ਅਜੈ ਸਿੰਘ ਨੂੰ) ਇੰਜ ਕਿਹਾ,

ਇਨ ਮੈ ਉਨ ਮੈ ਇਕ ਭੇਦੁ ਰਹਿਓ ॥੧੪॥੩੦੪॥
इन मै उन मै इक भेदु रहिओ ॥१४॥३०४॥
"ਇਨ੍ਹਾ (ਬ੍ਰਾਹਮਣਾ) ਅਤੇ ਉਨ੍ਹਾ (ਰਾਜਕੁਮਾਰਾ) ਵਿਚ (ਅਜੇ) ਇਕ ਭੇਦ ਰਹਿੰਦਾ ਹੈ" ॥੧੪॥੩੦੪॥

ਪੁਨਿ ਬੋਲਿ ਉਠਿਯੋ ਨ੍ਰਿਪ ਸਰਬ ਦਿਜੰ ॥
पुनि बोलि उठियो नृप सरब दिजं ॥
ਫਿਰ ਰਾਜਾ (ਅਜੈ ਸਿੰਘ) ਸਾਰਿਆਂ ਬ੍ਰਾਹਮਣਾ ਨੂੰ ਕਹਿਣ ਲਗਿਆ,

ਨਹਿ ਛਤ੍ਰਤੁ ਦੇਹੁ ਸੁਤਾਹਿ ਤੁਅੰ ॥
नहि छत्रतु देहु सुताहि तुअं ॥
ਜੇ ਤੁਸੀਂ ਛਤਰੀ (ਰਾਜਕੁਮਾਰ) ਨਹੀਂ (ਦਿੰਦੇ) ਤਾ ਤੁਸੀਂ ਆਪਣੀ ਪੁੱਤਰੀ ਦਿਓ।

ਮਰਿਗੇ ਸੁਨਿ ਬਾਤ ਮਨੋ ਸਬ ਹੀ ॥
मरिगे सुनि बात मनो सब ही ॥
(ਇਹ) ਗੱਲ ਸੁਣ ਕੇ ਮਾਨੋ ਸਾਰੇ (ਬ੍ਰਾਹਮਣ) ਮਰ ਗਏ ਹੋਣ

ਉਠਿ ਕੈ ਗ੍ਰਿਹਿ ਜਾਤ ਭਏ ਤਬ ਹੀ ॥੧੫॥੩੦੫॥
उठि कै गृहि जात भए तब ही ॥१५॥३०५॥

ਅਤੇ ਉਦੋਂ ਹੀ ਉਠ ਕੇ ਸਾਰੇ ਘਰਾ ਨੂੰ ਚਲੇ ਗਏ ॥੧੫॥੩੦੫॥

ਸਭ ਬੈਠਿ ਬਿਚਾਰਨ ਮੰਤ੍ਰ ਲਗੇ ॥

सभ बैठि बिचारन मंत्र लगे ॥

ਸਾਰੇ ਬੈਠ ਕੇ ਵਿਚਾਰ ਕਰਨ ਲਗੇ।

ਸਭ ਸੋਕ ਕੇ ਸਾਗਰ ਬੀਚ ਡੁਬੇ ॥

सभ सोक के सागर बीच डुबे ॥

ਸਾਰੇ ਸੋਗ ਦੇ ਸਾਗਰ ਵਿਚ ਡੁਬੇ ਹੋਏ ਸਨ।

ਵਹਿ ਬਾਧ ਬਹਿਠ ਅਤਿ ਤੇਊ ਹਠੰ ॥

वहि बाध बहिठ अति तेऊ हठं ॥

ਉਹ (ਇਨ੍ਹਾ ਨੂੰ) ਬੰਨ੍ਹਣ ਲਈ ਬੈਠਾ ਹੈ ਅਤੇ (ਇਹ ਬ੍ਰਾਹਮਣ ਵੀ) ਬੜੇ ਹਠੀ ਹਨ

ਹਮ ਏ ਦੋਊ ਭ੍ਰਾਤ ਚਲੈ ਇਕਠੰ ॥੧੬॥੩੦੬॥

हम ए दोऊ भ्रात चलै इकठं ॥१६॥३०६॥

ਕਿ (ਅਸੀਂ) ਇਨ੍ਹਾ ਦੋਹਾ ਭਰਾਵਾ ਨਾਲ ਇਕੱਠੇ ਚਲਾਗੇ ॥੧੬॥੩੦੬॥

ਹਠ ਕੀਨ ਦਿਜੈ ਤਿਨ ਲੀਨ ਸੁਤਾ ॥

हठ कीन दिजै तिन लीन सुता ॥

(ਸਨੌਢੀ) ਬ੍ਰਾਹਮਣ ਨੇ ਹਠ ਕੀਤਾ (ਤਾ ਰਾਜਾ ਅਜੈ ਸਿੰਘ ਨੇ) ਉਸ ਦੀ ਪੁੱਤਰੀ ਲੈ ਲਈ

ਅਤਿ ਰੂਪ ਮਹਾ ਛਬਿ ਪਰਮ ਪ੍ਰਭਾ ॥

अति रूप महा छबि परम प्रभा ॥

ਜੋ ਬਹੁਤ ਰੂਪਵਾਨ, ਮਹਾਨ ਛਬੀ ਵਾਲੀ ਅਤੇ ਸ੍ਰੇਸ਼ਠ ਸ਼ੋਭਾ ਵਾਲੀ ਸੀ।

ਤ੍ਰਿਯੋ ਪੇਟ ਸਨੌਢ ਤੇ ਪੂਤ ਭਏ ॥

तृयो पेट सनौढ ते पूत भए ॥

ਉਸ ਸਨੌਢ ਇਸਤਰੀ ਦੇ ਪੇਟ ਤੋਂ (ਜੋ) ਪੁੱਤਰ ਪੈਦਾ ਹੋਏ,

ਵਹਿ ਜਾਤਿ ਸਨੌਢ ਕਹਾਤ ਭਏ ॥੧੭॥੩੦੭॥

वहि जाति सनौढ कहात भए ॥१७॥३०७॥

ਉਹ ਸਨੌਢ ਜਾਤੀ ਵਾਲੇ ਪ੍ਰਸਿੱਧ ਹੋਏ ॥੧੭॥੩੦੭॥

ਸੁਤ ਅਉਰਨ ਕੇ ਉਹ ਠਾ ਜੁ ਅਹੈ ॥

सुत अउरन के उह ठा जु अहै ॥

ਹੋਰਨਾ (ਛਤਰੀਆਂ ਦੇ ਬ੍ਰਾਹਮਣ ਇਸਤਰੀਆਂ ਤੋਂ ਪੈਦਾ ਹੋਏ) ਪੁੱਤਰ ਜੋ ਉਥੇ ਰਹਿੰਦੇ ਸਨ,

ਉਤ ਛਤ੍ਰੀਅ ਜਾਤਿ ਅਨੇਕ ਭਏ ॥

उत छत्रीअ जाति अनेक भए ॥

ਉਨ੍ਹਾ ਤੋਂ ਛਤਰੀਆਂ ਦੀਆਂ ਹੋਰ ਕਈ ਜਾਤੀਆਂ ਵਿਕਸਿਤ ਹੋਈਆਂ।

ਨ੍ਰਿਪ ਕੇ ਸੰਗਿ ਜੋ ਮਿਲਿ ਜਾਤੁ ਭਏ ॥

नृप के संगि जो मिलि जातु भए ॥

ਜੋ (ਬ੍ਰਾਹਮਣ) ਰਾਜੇ ਦੇ ਨਾਲ ਮਿਲ ਗਏ,

ਨਰ ਸੋ ਰਜਪੂਤ ਕਹਾਤ ਭਏ ॥੧੮॥੩੦੮॥

नर सो रजपूत कहात भए ॥१८॥३०८॥

ਉਹ ਪੁਰਸ਼ ਰਾਜਪੂਤ ਅਖਵਾਉਣ ਲਗੇ ॥੧੮॥੩੦੮॥

ਤਿਨ ਜੀਤ ਬਿਜੈ ਕਹੁ ਰਾਉ ਚੜ੍ਯੋ ॥

तिन जीत बिजै कहु राउ चड़्यो ॥

ਉਨ੍ਹਾ ਨੂੰ ਜਿਤ ਕੇ ਦਿਗਵਿਜੈ ਲਈ ਰਾਜਾ (ਅਜੈ ਸਿੰਘ) ਨੇ ਚੜ੍ਹਾਈ ਕਰ ਦਿੱਤੀ।

ਅਤਿ ਤੇਜੁ ਪ੍ਰਚੰਡ ਪ੍ਰਤਾਪੁ ਬਢ੍ਯੋ ॥

अति तेजु प्रचंड प्रतापु बढ्यो ॥

(ਉਸ ਦਾ) ਤੇਜ ਪ੍ਰਚੰਡ ਹੋ ਗਿਆ ਅਤੇ ਪ੍ਰਤਾਪ ਬਹੁਤ ਵੱਧ ਗਿਆ।

ਜੋਊ ਆਨਿ ਮਿਲੇ ਅਰੁ ਸਾਕ ਦਏ ॥

जोऊ आनि मिले अरु साक दए ॥

ਜਿਹੜੇ (ਉਸ ਨੂੰ) ਆ ਕੇ ਮਿਲ ਪਏ ਅਤੇ (ਬੇਟੀਆਂ ਦੇ) ਸਾਕ ਦਿੱਤੇ,

ਨਰ ਤੇ ਰਜਪੂਤ ਕਹਾਤ ਭਏ ॥੧੯॥੩੦੯॥

नर ते रजपूत कहात भए ॥१९॥३०९॥

ਉਹ ਪੁਰਸ਼ ਵੀ ਰਾਜਪੂਤ ਅਖਵਾਉਣ ਲਗੇ ॥੧੯॥੩੦੯॥

ਜਿਨ ਸਾਕ ਦਏ ਨਹਿ ਰਾਰਿ ਬਢੀ ॥

जिन साक दए नहि रारि बढी ॥

ਜਿਨ੍ਹਾ ਨੇ ਸਾਕ ਨਾ ਦਿੱਤੇ (ਉਨ੍ਹਾ ਨਾਲ) ਲੜਾਈ ਵੱਧ ਗਈ।

ਤਿਨ ਕੀ ਇਨ ਲੈ ਜੜ ਮੂਲ ਕਢੀ ॥

तिन की इन लै जड़ मूल कढी ॥

ਉਨ੍ਹਾ ਦੀ ਜੜ੍ਹ ਇਸ ਨੇ ਮੂਲੋਂ ਕਢ ਸੁਟੀ।

ਦਲ ਤੇ ਬਲ ਤੇ ਧਨ ਟੂਟਿ ਗਏ ॥

दल ते बल ते धन टूटि गए ॥

(ਜੋ) ਸੈਨਾ ਵਜੋਂ, ਸ਼ਕਤੀ ਵਜੋਂ ਜਾ ਧਨ ਵਜੋਂ ਟੁਟ ਗਏ,

ਵਹਿ ਲਾਗਤ ਬਾਨਜ ਕਰਮ ਭਏ ॥੨੦॥੩੧੦॥

वहि लागत बानज करम भए ॥२०॥३१०॥

ਉਹ ਵਣਜ ਕਰਨ ਲਗ ਗਏ ॥੨੦॥੩੧੦॥

ਜੋਊ ਆਨਿ ਮਿਲੇ ਨਹਿ ਜੋਰਿ ਲਰੇ ॥

जोऊ आनि मिले नहि जोरि लरे ॥

ਜਿਹੜੇ ਆਣ ਕੇ ਮਿਲੇ ਨਹੀਂ, ਸਗੋਂ ਜ਼ੋਰ ਨਾਲ ਲੜੇ ਸਨ,

ਵਹਿ ਬਾਧ ਮਹਾਗਨਿ ਹੋਮ ਕਰੇ ॥

वहि बाध महागनि होम करे ॥

ਉਨ੍ਹਾ ਨੂੰ ਬੰਨ੍ਹ ਕੇ ਮਹਾਨ ਅਗਨੀ ਵਿਚ ਸਾੜ ਦਿੱਤੇ।

ਅਨਗੰਧ ਜਰੇ ਮਹਾ ਕੁੰਡ ਅਨਲੰ ॥

अनगंध जरे महा कुँड अनलं ॥

ਉਹ ਵੱਡੇ ਅਗਨਕੁੰਡ ਵਿਚ ਬਿਨਾ ਪਤਾ ਚਲੇ (ਅਨਗੰਧ) ਸੜ ਗਏ।

ਭਇਓ ਛਤ੍ਰੀਅ ਮੇਧੁ ਮਹਾ ਪ੍ਰਬਲੰ ॥੨੧॥੩੧੧॥

भइओ छत्रीअ मेधु महा प्रबलं ॥२१॥३११॥

(ਇਸ ਤਰ੍ਹਾ) ਛਤਰੀਆਂ ਦੀ ਕੁਰਬਾਨੀ ਦਾ ਬਹੁਤ ਵੱਡਾ ਯੱਗ ਹੋਇਆ ॥੨੧॥੩੧੧॥

ਇਤਿ ਅਜੈ ਸਿੰਘ ਕਾ ਰਾਜ ਸੰਪੂਰਨ ਭਇਆ ॥

इति अजै सिंघ का राज संपूरन भइआ ॥

ਇਥੇ ਅਜੈ ਸਿੰਘ ਦਾ ਰਾਜ ਸੰਪੂਰਨ ਹੋਇਆ।

ਜਗਰਾਜ ॥ ਤੋਮਰ ਛੰਦ ॥ ਤ੍ਵਪ੍ਰਸਾਦਿ ॥

जगराज ॥ तोमर छंद ॥ त्वप्रसादि ॥

ਜਗਰਾਜ ਤੋਮਰ ਛੰਦ: ਤੇਰੀ ਕ੍ਰਿਪਾ ਨਾਲ:

ਬਿਆਸੀ ਬਰਖ ਪਰਮਾਨ ॥

बिआसी बरख परमान ॥

ਬਿਆਸੀ ਸਾਲ,

ਦਿਨ ਦੋਇ ਮਾਸ ਅਸਟਾਨ ॥

दिन दोइ मास असटान ॥

ਅੱਠ ਮਹੀਨੇ ਅਤੇ ਦੋ ਦਿਨ ਤਕ

ਬਹੁ ਰਾਜੁ ਭਾਗ ਕਮਾਇ ॥

बहु राजु भाग कमाइ ॥

ਰਾਜ–ਭਾਗ ਚੰਗੀ ਤਰ੍ਹਾ ਕਮਾ ਕੇ

ਪੁਨਿ ਨ੍ਰਿਪ ਕੋ ਨ੍ਰਿਪਰਾਇ ॥੧॥੩੧੨॥

पुनि नृप को नृपराइ ॥१॥३१२॥

ਰਾਜਿਆਂ ਦੇ ਰਾਜੇ (ਅਜੈ ਸਿੰਘ) ਦਾ ਫਿਰ (ਦੇਹਾਤ ਹੋ ਗਿਆ) ॥੧॥੩੧੨॥

ਸੁਨ ਰਾਜ ਰਾਜ ਮਹਾਨ ॥

सुन राज राज महान ॥

ਸੁਣੋ, ਰਾਜਿਆਂ ਦੇ ਵੱਡੇ ਰਾਜੇ

ਦਸ ਚਾਰਿ ਚਾਰਿ ਨਿਧਾਨ ॥

दस चारि चारि निधान ॥

ਅਤੇ ਦਸ ਅਤੇ ਚਾਰ ਵਿਦਿਆਵਾ ਦੇ ਸੁੰਦਰ ਖ਼ਜ਼ਾਨੇ!

ਦਸ ਦੋਇ ਦੁਆਦਸ ਮੰਤ ॥

दस दोइ दुआदस मंत ॥

ਦਸ ਅਤੇ ਦੋ ਬਾਰ੍ਹਾ (ਅੱਖਰਾ ਦੇ) ਮੰਤਰ

ਧਰਨੀ ਧਰਾਨ ਮਹੰਤਿ ॥੨॥੩੧੩॥

धरनी धरान महंति ॥२॥३१३॥

(ਓਨਮ ਭਗਵਤੇ ਵਾਸਦੇਵਯ) ਨੂੰ ਪੜ੍ਹਨ ਵਾਲੇ ਅਤੇ ਧਰਤੀ ਉਤੇ ਪੂਜਣ–ਯੋਗ! ॥੨॥੩੧੩॥

ਪੁਨਿ ਭਯੋ ਉਦੋਤ ਨ੍ਰਿਪਾਲ ॥

पुनि भयो उदोत नृपाल ॥

ਫਿਰ ਮਹਾਰਾਜਾ (ਜਗ) ਪ੍ਰਗਟ (ਉਦੋਤ) ਹੋਇਆ

ਰਸ ਰਤਿ ਰੂਪ ਰਸਾਲ ॥

रस रति रूप रसाल ॥

ਜੋ ਪ੍ਰੇਮ ਦੀ ਰੀਤ ਵਾਲਾ ਅਤੇ ਸੁੰਦਰ ਸਰੂਪ ਵਾਲਾ ਸੀ।

ਅਤਿ ਭਾਨ ਤੇਜ ਪ੍ਰਚੰਡ ॥

अति भान तेज प्रचंड ॥

(ਉਸ ਦਾ) ਤੇਜ ਸੂਰਜ ਨਾਲੋਂ ਵੀ ਪ੍ਰਚੰਡ ਸੀ

ਅਨਖੰਡ ਤੇਜ ਪ੍ਰਚੰਡ ॥੩॥੩੧੪॥

अनखंड तेज प्रचंड ॥३॥३१४॥

ਅਤੇ (ਉਹ) ਪ੍ਰਚੰਡ ਤੇਜ ਨਾਸ਼ ਤੋਂ ਰਹਿਤ ਸੀ ॥੩॥੩੧੪॥

ਤਿਨਿ ਬੋਲਿ ਬਿਪ੍ਰ ਮਹਾਨ ॥

तिनि बोलि बिप्र महान ॥

ਉਸ ਨੇ (ਬਹੁਤ ਸਾਰੇ) ਮਹਾਨ ਬ੍ਰਾਹਮਣ ਬੁਲਾ ਲਏ

ਪਸੁ ਮੇਧ ਜਗ ਰਚਾਨ ॥

पसु मेध जग रचान ॥

ਅਤੇ ਪਸ਼ੂ-ਮੇਧ ਯੱਗ ਚਾਇ।

ਦਿਜ ਪ੍ਰਾਗ ਜੋਤ ਬੁਲਾਇ ॥

दिज प्राग जोत बुलाइ ॥

ਜੋਤਿਸ਼ ਵਿਦਿਆ ਦੇ ਗਿਆਤਾ ਅਤੇ ਆਪਣੇ ਆਪ ਨੂੰ (ਅਸਾਮ ਦੇ)

ਅਪਿ ਕਾਮਰੂਪ ਕਹਾਇ ॥੪॥੩੧੫॥

अपि कामरूप कहाइ ॥४॥३१५॥

ਕਾਮ-ਰੂਪ (ਤੀਰਥ ਦੇ ਨਿਵਾਸੀ) ਅਖਵਾਉਣ ਵਾਲੇ ਬ੍ਰਾਹਮਣਾ ਨੂੰ (ਬੁਲਾ ਲਿਆ) ॥੪॥੩੧੫॥

ਦਿਜ ਕਾਮਰੂਪ ਅਨੇਕ ॥

दिज कामरूप अनेक ॥

ਕਾਮ-ਰੂਪ (ਤੀਰਥ) ਤੋਂ ਅਨੇਕ ਬ੍ਰਾਹਮਣ

ਨ੍ਰਿਪ ਬੋਲਿ ਲੀਨ ਬਿਸੇਖ ॥

नृप बोलि लीन बिसेख ॥

ਰਾਜੇ ਨੇ ਖ਼ਾਸ ਤੌਰ ਤੇ ਬੁਲਾ ਲਏ।

ਸਭ ਜੀਅ ਜਗ ਅਪਾਰ ॥

सभ जीअ जग अपार ॥

ਸਾਰੇ ਜਗਤ ਵਿਚੋਂ ਅਪਾਰ ਜੀਵ (ਇਕੱਠੇ ਕਰ ਲਏ)

ਮਖ ਹੋਮ ਕੀਨ ਅਬਿਚਾਰ ॥੫॥੩੧੬॥

मख होम कीन अबिचार ॥५॥३१६॥

ਅਤੇ ਬਲਿਦਾਨ ਦੀ ਰੀਤ ਅਨੁਸਾਰ ('ਅਬਿਚਾਰ') ਸਭ ਨੂੰ ਯੱਗ ਵਿਚ ਹੋਮ ਕਰ ਦਿੱਤਾ ॥੫॥੩੧੬॥

ਪਸੁ ਏਕ ਪੈ ਦਸ ਬਾਰ ॥

पसु एक पै दस बार ॥

ਇਕ ਇਕ ਪਸ਼ੂ ਉਤੇ (ਬ੍ਰਾਹਮਣਾ ਨੇ) ਦਸ ਦਸ ਵਾਰ

ਪੜਿ ਬੇਦ ਮੰਤ੍ਰ ਅਬਿਚਾਰ ॥

पड़ि बेद मंत्र अबिचार ॥

ਬਲਿਦਾਨ ਦੀ ਰੀਤ ਅਨੁਸਾਰ ਵੇਦ ਮੰਤਰ ਪੜ੍ਹ ਦਿੱਤੇ।

ਅਬਿ ਮਧਿ ਹੋਮ ਕਰਾਇ ॥

अबि मधि होम कराइ ॥

ਬਕਰਿਆਂ ('ਅਬਿ') ਨੂੰ (ਹਵਨ ਕੁੰਡ) ਵਿਚ ਹੋਮ ਕਰਾ ਕੇ

ਧਨੁ ਭੂਪ ਤੇ ਬਹੁ ਪਾਇ ॥੬॥੩੧੭॥

धनु भूप ते बहु पाइ ॥६॥३१७॥

(ਬ੍ਰਾਹਮਣਾ ਨੇ) ਰਾਜ ਤੋਂ ਬਹੁਤ ਧਨ ਪ੍ਰਾਪਤ ਕੀਤਾ ॥੬॥੩੧੭॥

ਪਸੁ ਮੇਘ ਜਗ ਕਰਾਇ ॥

ਪਸੁ ਮੇਘ ਜਗ ਕਰਾਇ ॥

ਪਸ਼ੂ-ਮੇਧ ਯੱਗ ਕਰਾ ਕੇ

ਬਹੁ ਭਾਤ ਰਾਜੁ ਸੁਹਾਇ ॥

बहु भात राजु सुहाइ ॥

ਅਤੇ ਅਨੇਕ ਤਰ੍ਹਾਂ ਨਾਲ ਰਾਜਾ ਨੂੰ ਸੁਸ਼ੋਭਿਤ ਕਰਕੇ

ਬਰਖ ਅਸੀਹ ਅਸਟ ਪ੍ਰਮਾਨ ॥

बरख असीह असट प्रमान ॥

ਅਠਾਸੀ ਵਰ੍ਹੇ

ਦੁਇ ਮਾਸ ਰਾਜੁ ਕਮਾਨ ॥੭॥੩੧੮॥

दुइ मास राजु कमान ॥७॥३१८॥

ਅਤੇ ਦੋ ਮਹੀਨੇ ਤਕ ਰਾਜ ਕੀਤਾ ॥੭॥੩੧੮॥

ਪੁਨ ਕਠਨ ਕਾਲ ਕਰਵਾਲ ॥

पुन कठन काल करवाल ॥

ਫਿਰ ਕਠੋਰ ਕਾਲ ਦੀ ਤਲਵਾਰ,

ਜਗ ਜਾਰੀਆ ਜਿਹ ਜੁਵਾਲ ॥

जग जारीआ जिह जुवाल ॥

ਜਿਸ ਨੇ ਆਪਣੀ ਜੁਆਲਾ ਨਾਲ ਸਾਰਾ ਜਗਤ ਸਾੜ ਦਿੱਤਾ ਹੈ,

ਵਹਿ ਖੰਡੀਆ ਅਨਖੰਡ ॥

वहि खंडीआ अनखंड ॥

ਨੇ ਨਾ ਖੰਡੇ ਜਾ ਸਕਣ ਵਾਲੇ (ਜਗ ਰਾਜੇ) ਨੂੰ ਖੰਡਿਤ ਕਰ ਦਿੱਤਾ

ਅਨਖੰਡ ਰਾਜ ਪ੍ਰਚੰਡ ॥੮॥੩੧੯॥

अनखंड राज प्रचंड ॥८॥३१९॥

ਜਿਸ ਦਾ ਰਾਜ ਪ੍ਰਚੰਡ ਅਤੇ ਅਖੰਡ ਸੀ ॥੮॥੩੧੯॥

ਇਤਿ ਪੰਚਮੋ ਰਾਜ ਸਮਾਪਤਮ ਸਤੁ ਸੁਭਮ ਸਤੁ ॥

इति पंचमो राज समापतम सतु सुभम सतु ॥

ਇਥੇ ਪੰਜਵੇਂ ਰਾਜ ਦੀ ਸ਼ੁਭ ਸਮਾਪਤੀ ਹੋਈ।

ਤੋਮਰ ਛੰਦ ॥ ਤ੍ਵਪ੍ਰਸਾਦਿ ॥

तोमर छंद ॥ त्वप्रसादि ॥

ਤੋਮਰ ਛੰਦ: ਤੇਰੀ ਕ੍ਰਿਪਾ ਨਾਲ:

ਪੁਨ ਭਏ ਮੁਨੀ ਛਿਤ ਰਾਇ ॥

पुन भए मुनी छित राइ ॥

ਫਿਰ ਮੁਨੀ ਨਾ ਦਾ ਧਰਤੀ ਦਾ ਰਾਜਾ ਹੋਇਆ

ਇਹ ਲੋਕ ਕੇਹਰਿ ਰਾਇ ॥

इह लोक केहरि राइ ॥

ਜੋ ਇਸ ਲੋਕ ਦਾ ਸ਼ੇਰ ਵਰਗਾ ਰਾਜਾ ਸੀ।

ਅਰਿ ਜੀਤਿ ਜੀਤਿ ਅਖੰਡ ॥

अरि जीति जीति अखंड ॥

(ਉਸ ਨੇ) ਨਾ ਖੰਡੇ ਜਾ ਸਕਣ ਵਾਲੇ ਵੈਰੀਆਂ ਨੂੰ ਜਿਤ ਜਿਤ ਕੇ

ਮਹਿ ਕੀਨ ਰਾਜੁ ਪ੍ਰਚੰਡ ॥੧॥੩੨੦॥

महि कीन राजु प्रचंड ॥१॥३२०॥

ਧਰਤੀ ਉਤੇ ਪ੍ਰਚੰਡ ਰਾਜ ਕੀਤਾ ॥੧॥੩੨੦॥

ਅਰਿ ਘਾਇ ਘਾਇ ਅਨੇਕ ॥

अरि घाइ घाइ अनेक ॥

ਅਨੇਕ ਵੈਰੀਆਂ ਨੂੰ ਮਾਰ ਮਾਰ ਕੇ

ਰਿਪੁ ਛਾਡੀਯੋ ਨਹੀਂ ਏਕ ॥

रिपु छाडीयो नहीं एक ॥

ਇਕ ਵੀ ਵੈਰੀ (ਬਾਕੀ) ਨਹੀਂ ਛਡਿਆ।

ਅਨਖੰਡ ਰਾਜੁ ਕਮਾਇ ॥

अनखंड राजु कमाइ ॥

(ਉਸ ਨੇ) ਅਖੰਡ ਰਾਜ ਕਮਾਇਆ

ਛਿਤ ਛੀਨ ਛਤ੍ਰ ਫਿਰਾਇ ॥੨॥੩੨੧॥

छित छीन छत्र फिराइ ॥२॥३२१॥

ਅਤੇ ਹੋਰਨਾ ਦੀ ਧਰਤੀ ਖੋਹ ਕੇ (ਆਪਣਾ) ਛਤਰ ਫਿਰਾਇਆ ॥੨॥੩੨੧॥

ਅਨਖੰਡ ਰੂਪ ਅਪਾਰ ॥

अनखंड रूप अपार ॥

(ਉਹ) ਅਪਾਰ ਅਤੇ ਅਖੰਡ ਰੂਪ ਵਾਲਾ

ਅਨਮੰਡ ਰਾਜ ਜੁਝਾਰ ॥

अनमंड राज जुझार ॥

ਅਤੇ ਬਿਨਾ ਕਿਸੇ ਦੀ ਸਹਾਇਤਾ ਦੇ ਜੁਝਾਰੂ ਸੂਰਮਾ ਸੀ।

ਅਬਿਕਾਰ ਰੂਪ ਪ੍ਰਚੰਡ ॥

अबिकार रूप प्रचंड ॥

ਉਸ ਦਾ ਰੂਪ ਪ੍ਰਚੰਡ ਅਤੇ ਵਿਕਾਰ ਤੋਂ ਰਹਿਤ ਸੀ

ਅਨਖੰਡ ਰਾਜ ਅਮੰਡ ॥੩॥੩੨੨॥

अनखंड राज अमंड ॥३॥३२२॥

ਅਤੇ ਉਹ ਦਾ ਰਾਜ ਅਖੰਡ ਅਤੇ ਅਮੰਡ ਸੀ ॥੩॥੩੨੨॥

ਬਹੁ ਜੀਤਿ ਜੀਤਿ ਨ੍ਰਿਪਾਲ ॥

बहु जीति जीति नृपाल ॥

(ਰਾਜਾ ਮੁਨੀ ਨੇ) ਬਹੁਤ ਸਾਰੇ ਰਾਜਿਆਂ ਨੂੰ ਜਿਤ ਜਿਤ ਕੇ

ਬਹੁ ਛਾਡਿ ਕੈ ਸਰ ਜਾਲ ॥

बहु छाडि कै सर जाल ॥

ਅਤੇ ਤੀਰਾ ਦੀ ਬਹੁਤ ਬੌਛਾੜ ਕਰ ਕੇ

ਅਰਿ ਮਾਰਿ ਮਾਰਿ ਅਨੰਤ ॥

अरि मारि मारि अनंत ॥

ਅਤੇ ਅਨੇਕਾ ਵੈਰੀਆਂ ਨੂੰ ਮਾਰ ਮਾਰ ਕੇ

ਛਿਤ ਕੀਨ ਰਾਜ ਦੁਰੰਤ ॥੪॥੩੨੩॥

छित कीन राज दुरंत ॥४॥३२३॥

ਇਸ ਧਰਤੀ ਉਤੇ ਦ੍ਰਿੜ੍ਹ ਰਾਜ ਕੀਤਾ ॥੪॥੩੨੩॥

ਬਹੁ ਰਾਜ ਭਾਗ ਕਮਾਇ ॥

बहु राज भाग कमाइ ॥

ਬਹੁਤ ਚਿਰ ਤਕ ਰਾਜ-ਭਾਗ ਕਮਾ ਕੇ

ਇਮ ਬੋਲੀਓ ਨ੍ਰਿਪਰਾਇ ॥

इम बोलीओ नृपराइ ॥

(ਇਕ ਦਿਨ) ਰਾਜਾ ਇੰਜ ਬੋਲਿਆ

ਇਕ ਕੀਜੀਐ ਮਖਸਾਲ ॥

इक कीजीऐ मखसाल ॥

ਕਿ ਇਕ ਯੱਗ-ਸ਼ਾਲਾ ਤਿਆਰ ਕਰੋ

ਦਿਜ ਬੋਲਿ ਲੇਹੁ ਉਤਾਲ ॥੫॥੩੨੪॥

दिज बोलि लेहु उताल ॥५॥३२४॥
ਅਤੇ ਬ੍ਰਾਹਮਣਾ ਨੂੰ ਜਲਦੀ ('ਉਤਾਲ') ਬੁਲਾ ਲਵੋ ॥੫॥੩੨੪॥

ਦਿਜ ਬੋਲਿ ਲੀਨ ਅਨੇਕ ॥
दिज बोलि लीन अनेक ॥
ਅਨੇਕ ਬ੍ਰਾਹਮਣਾ ਨੂੰ ਬੁਲਾ ਲਿਆ,

ਗ੍ਰਿਹ ਛਾਡੀਓ ਨਹੀ ਏਕ ॥
गृह छाडीओ नही एक ॥
ਇਕ ਵੀ ਘਰ ਵਿਚ ਨਹੀਂ ਰਹਿਣ ਦਿੱਤਾ।

ਮਿਲਿ ਮੰਤ੍ਰ ਕੀਨ ਬਿਚਾਰ ॥
मिलि मंत्र कीन बिचार ॥
(ਰਾਜੇ ਨੇ) ਮੰਤਰੀ ਨਾਲ ਮਿਲ ਕੇ ਵਿਚਾਰ ਕੀਤਾ

ਮਤਿ ਮਿਤ੍ਰ ਮੰਤ੍ਰ ਉਚਾਰ ॥੬॥੩੨੫॥
मति मित्र मंत्र उचार ॥६॥३२५॥
ਅਤੇ ਬੁੱਧੀਮਾਨ ਮਿਤ੍ਰ ਮੰਤਰੀ ਨੇ ਪੁਛਿਆ (ਹੋਰ ਕੀ ਕਰਨਾ ਹੈ) ॥੬॥੩੨੫॥

ਤਬ ਬੋਲਿਓ ਨ੍ਰਿਪ ਰਾਇ ॥
तब बोलिओ नृप राइ ॥
ਤਦ ਰਾਜੇ ਨੇ ਕਿਹਾ

ਕਰਿ ਜਗ ਕੋ ਚਿਤ ਚਾਇ ॥
करि जग को चित चाइ ॥
ਕਿ ਮੇਰਾ ਮਨ ਯੱਗ ਕਰਨ ਨੂੰ ਕਰਦਾ ਹੈ।

ਕਿਵ ਕੀਜੀਐ ਮਖਸਾਲ ॥
किव कीजीऐ मखसाल ॥

(ਹੁਣ ਦਸੋ) ਕਿਹੋ, ਜਿਹੀ ਯੱਗ-ਸ਼ਾਲਾ ਤਿਆਰ ਕੀਤੀ ਜਾਏ।

ਕਹੁ ਮੰਤ੍ਰ ਮਿਤ੍ਰ ਉਤਾਲ ॥੭॥੩੨੬॥

कहु मंत्र मित्र उताल ॥७॥३२६॥

ਹੇ ਮਿਤ੍ਰ ਮੰਤਰੀ! ਜਲਦੀ ਸਲਾਹ ਦਿਓ ॥੭॥੩੨੬॥

ਤਬ ਮੰਤ੍ਰ ਮਿਤ੍ਰਨ ਕੀਨ ॥

तब मंत्र मित्रन कीन ॥

ਤਦ ਮਿਤ੍ਰ ਮੰਤਰੀ ਨੇ ਵਿਚਾਰ ਕੀਤਾ

ਨ੍ਰਿਪ ਸੰਗ ਯਉ ਕਹਿ ਦੀਨ ॥

नृप संग यउ कहि दीन ॥

ਅਤੇ (ਫਿਰ) ਰਾਜੇ ਨੂੰ ਇੰਜ ਕਹਿ ਦਿੱਤਾ।

ਸੁਨਿ ਰਾਜ ਰਾਜ ਉਦਾਰ ॥

सुनि राज राज उदार ॥

ਹੇ ਰਾਜਿਆਂ ਦੇ ਉਦਾਰ ਰਾਜੇ! ਸੁਣੋ,

ਦਸ ਚਾਰਿ ਚਾਰਿ ਅਪਾਰ ॥੮॥੩੨੭॥

दस चारि चारि अपार ॥८॥३२७॥

(ਤੁਸੀਂ) ਚਾਰ ਅਤੇ ਚੌਦਾ ਵਿਦਿਆਵਾ ਦੇ ਅਪਾਰ ਗਿਆਤਾ ਹੋ ॥੮॥੩੨੭॥

ਸਤਿਜੁਗ ਮੈ ਸੁਨਿ ਰਾਇ ॥

सतिजुग मै सुनि राइ ॥

ਹੇ ਰਾਜਨ! ਸੁਣੋ, ਸਤਿਯੁਗ ਵਿਚ

ਮਖ ਕੀਨ ਚੰਡ ਬਨਾਇ ॥

मख कीन चंड बनाइ ॥

ਚੰਡੀ ਨੇ ਮਹਿਖਾਸੁਰ ਨਾ ਦੇ

ਅਰਿ ਮਾਰ ਕੈ ਮਹਿਖੇਸ ॥

अरि मार कै महिखेस ॥

ਵੈਰੀ ਨੂੰ ਮਾਰ ਕੇ ਅਤੇ ਸ਼ਿਵ

ਬਹੁ ਤੋਖ ਕੀਨ ਪਸੇਸ ॥੯॥੩੨੮॥

बहु तोख कीन पसेस ॥९॥३२८॥

('ਪਸੇਸ') ਨੂੰ ਪ੍ਰਸੰਨ ਕਰਕੇ ਚੰਗੀ ਤਰ੍ਹਾ ਯੱਗ ਕੀਤਾ ॥੯॥੩੨੮॥

ਮਹਿਖੇਸ ਕਉ ਰਣ ਘਾਇ ॥

महिखेस कउ रण घाइ ॥

ਮਹਿਖਾਸੁਰ ਨੂੰ ਰਣ ਵਿਚ ਮਾਰ ਕੇ

ਸਿਰਿ ਇੰਦ੍ਰ ਛਤ੍ਰ ਫਿਰਾਇ ॥

सिरि इंद्र छत्र फिराइ ॥

ਇੰਦਰ ਦੇ ਸਿਰ ਉਤੇ ਛੱਤਰ ਫਿਰਾਇਆ।

ਕਰਿ ਤੋਖ ਜੋਗਨਿ ਸਰਬ ॥

करि तोख जोगनि सरब ॥

ਸਾਰੀਆਂ ਜੋਗਣਾ ਨੂੰ ਖੁਸ਼ ਕੀਤਾ

ਕਰਿ ਦੂਰ ਦਾਨਵ ਗਰਬ ॥੧੦॥੩੨੯॥

करि दूर दानव गरब ॥१०॥३२९॥

ਅਤੇ ਦੈਂਤ ਦਾ ਹੰਕਾਰ ਦੂਰ ਕੀਤਾ ॥੧੦॥੩੨੯॥

ਮਹਿਖੇਸ ਕਉ ਰਣਿ ਜੀਤਿ ॥

महिखेस कउ रणि जीति ॥

ਮਹਿਖਾਸੁਰ ਨੂੰ ਰਣ-ਭੂਮੀ ਵਿਚ ਜਿਤ ਕੇ

ਦਿਜ ਦੇਵ ਕੀਨ ਅਭੀਤ ॥

दिज देव कीन अभीत ॥

ਬ੍ਰਾਹਮਣਾ ਅਤੇ ਦੇਵਤਿਆਂ ਨੂੰ ਭੈ-ਮੁਕਤ ਕਰ ਦਿੱਤਾ।

ਤ੍ਰਿਦਸੇਸ ਲੀਨ ਬੁਲਾਇ ॥

तृदसेस लीन बुलाइ ॥

ਇੰਦਰ ('ਤ੍ਰਿਦਸੇਸ') ਨੂੰ ਬੁਲਾ ਕੇ

ਛਿਤ ਛੀਨ ਛਤ੍ਰ ਫਿਰਾਇ ॥੧੧॥੩੩੦॥

छित छीन छत्र फिराइ ॥११॥३३०॥

ਅਤੇ (ਮਹਿਖਾਸੁਰ ਤੋਂ) ਧਰਤੀ ਖੋਹ ਕੇ (ਉਸ ਦੇ) ਸਿਰ ਉਤੇ ਛੱਤਰ ਝੁਲਾ ਦਿੱਤਾ ॥੧੧॥੩੩੦॥

ਮੁਖਚਾਰ ਲੀਨ ਬੁਲਾਇ ॥

मुखचार लीन बुलाइ ॥

ਜਗਤ-ਮਾਤਾ ਚੰਡੀ ਨੇ ਚਾਰ ਮੁਖਾ ਵਾਲੇ ਬ੍ਰਹਮਾ ਨੂੰ ਬੁਲਾ ਲਿਆ

ਚਿਤ ਚਉਪ ਸਿਉ ਜਗ ਮਾਇ ॥

चित चउप सिउ जग माइ ॥

ਅਤੇ ਚਿੱਤ ਨੂੰ ਖ਼ੁਸ਼ੀ ਨਾਲ ਭਰ ਕੇ

ਕਰਿ ਜਗ ਕੋ ਆਰੰਭ ॥

करि जग को आरंभ ॥

ਯੱਗ ਦਾ ਆਰੰਭ ਕਰਾਇਆ।

ਅਨਖੰਡ ਤੇਜ ਪ੍ਰਚੰਡ ॥੧੨॥੩੩੧॥

अनखंड तेज प्रचंड ॥१२॥३३१॥

(ਉਸ ਦਾ) ਤੇਜ ਅਤਿ ਪ੍ਰਚੰਡ ਅਤੇ ਅਖੰਡ ਸੀ ॥੧੨॥੩੩੧॥

ਤਬ ਬੋਲੀਯੋ ਮੁਖ ਚਾਰ ॥

ਤਬ ਬੋਲੀਯੋ ਮੁਖ ਚਾਰ ॥

ਤਦ ਬ੍ਰਹਮਾ ਕਹਿਣ ਲਗਾ,

ਸੁਨਿ ਚੰਡਿ ਚੰਡ ਜੁਹਾਰ ॥

सुनि चंडि चंड जुहार ॥

"ਹੇ ਪ੍ਰਚੰਡ ਰੂਪ ਵਾਲੀ ਚੰਡੀ! ਸੁਣੋ,

ਜਿਮ ਹੋਇ ਆਇਸ ਮੋਹਿ ॥

जिम होइ आइस मोहि ॥

(ਤੁਹਾਨੂੰ) ਨਮਸਕਾਰ ਹੈ। ਜਿਵੇਂ ਆਪ ਦੀ ਮੈਨੂੰ ਆਗਿਆ ਹੋਏ,

ਤਿਮ ਭਾਖਊ ਮਤ ਤੋਹਿ ॥੧੩॥੩੩੨॥

तिम भाखऊ मत तोहि ॥१३॥३३२॥

ਤਿਵੇਂ ਹੀ ਤੁਹਾਨੂੰ (ਆਪਣੀ) ਰਾਇ ਦਿੰਦਾ ਹਾ" ॥੧੩॥੩੩੨॥

ਜਗ ਜੀਅ ਜੰਤ ਅਪਾਰ ॥

जग जीअ जंत अपार ॥

ਜਗਤ ਦੇ ਅਪਾਰ ਜੀਅ-ਜੰਤੂ

ਨਿਜ ਲੀਨ ਦੇਵ ਹਕਾਰ ॥

निज लीन देव हकार ॥

ਦੇਵੀ ਨੇ ਆਪ ਬੁਲਾ ਲਏ।

ਅਰਿ ਕਾਟਿ ਕੈ ਪਲ ਖੰਡ ॥

अरि काटि कै पल खंड ॥

ਵੈਰੀਆਂ ਨੂੰ ਪਲ ਭਰ ਵਿਚ ਕਟ ਕੇ

ਪੜਿ ਬੇਦ ਮੰਤ੍ਰ ਉਦੰਡ ॥੧੪॥੩੩੩॥

पड़ि बेद मंत्र उदंड ॥१४॥३३३॥

ਵੇਦ ਮੰਤਰਾ ਦਾ ਉੱਚੀ ਸੁਰ ਵਿਚ ਪੜ੍ਹਨਾ ਸ਼ੁਰੂ ਕਰ ਦਿੱਤਾ ॥੧੪॥੩੩੩॥

ਰੂਆਲ ਛੰਦ ॥ ਤ੍ਵਪ੍ਰਸਾਦਿ ॥

रूआल छंद ॥ त्वप्रसादि ॥

ਰੂਆਲ ਛੰਦ: ਤੇਰੀ ਕ੍ਰਿਪਾ ਨਾਲ:

ਬੋਲਿ ਬਿਪਨ ਮੰਤ੍ਰ ਮਿਤ੍ਰਨ ਜਗ ਕੀਨ ਅਪਾਰ ॥

बोलि बिपन मंत्र मित्रन जग कीन अपार ॥

(ਦੁਰਗਾ ਨੇ) ਬ੍ਰਾਹਮਣਾ, ਮੰਤਰੀਆਂ ਅਤੇ ਮਿਤਰਾ ਨੂੰ ਬੁਲਾ ਕੇ ਅਪਾਰ ਯੱਗ ਕੀਤਾ।

ਇੰਦ੍ਰ ਅਉਰ ਉਪਿੰਦ੍ਰ ਲੈ ਕੈ ਬੋਲਿ ਕੈ ਮੁਖ ਚਾਰ ॥

इंद्र अउर उपिंद्र लै कै बोलि कै मुख चार ॥

ਇੰਦਰ, ਵਾਮਨ ਅਤੇ ਬ੍ਰਹਮਾ ਤਕ ਸਾਰਿਆਂ ਨੂੰ ਬੁਲਾ ਕੇ (ਕਹਿਣ ਲਗੀ ਕਿ)

ਕਉਨ ਭਾਤਨ ਕੀਜੀਐ ਅਬ ਜਗ ਕੋ ਆਰੰਭ ॥

कउन भातन कीजीऐ अब जग को आरंभ ॥

ਹੁਣ ਕਿਸ ਤਰ੍ਹਾ ਯੱਗ ਦਾ ਆਰੰਭ ਕੀਤਾ ਜਾਏ।

ਆਜ ਮੋਹਿ ਉਚਾਰੀਐ ਸੁਨਿ ਮਿਤ੍ਰ ਮੰਤ੍ਰ ਅਸੰਭ ॥੧॥੩੩੪॥

आज मोहि उचारीऐ सुनि मित्र मंत्र असंभ ॥१॥३३४॥

ਹੇ ਮਿਤਰ ਮੰਤਰੀਓ! ਅਜ ਮੈਨੂੰ ਅਸਚਰਜ ਭਰੀ ਸਲਾਹ ਦਿਓ ॥੧॥੩੩੪॥

ਮਾਸ ਕੇ ਪਲ ਕਾਟਿ ਕੈ ਪੜਿ ਬੇਦ ਮੰਤ੍ਰ ਅਪਾਰ ॥

मास के पल काटि कै पड़ि बेद मंत्र अपार ॥

(ਉਨ੍ਹਾ ਦੀ ਸਲਾਹ ਅਨੁਸਾਰ ਯੱਗ ਸ਼ੁਰੂ ਹੋਇਆ) ਮਾਸ ਦੇ ਟੁਕੜੇ ਕਟ ਕੇ ਅਤੇ ਬਹੁਤ ਵਾਰ ਵੇਦ-ਮੰਤਰ ਪੜ੍ਹ ਪੜ੍ਹ ਕੇ

ਅਗਨਿ ਭੀਤਰ ਹੋਮੀਐ ਸੁਨਿ ਰਾਜ ਰਾਜ ਅਬਿਚਾਰ ॥

अगनि भीतर होमीऐ सुनि राज राज अबिचार ॥

ਬਲਿਦਾਨ ਦੀ ਰੀਤ ਅਨੁਸਾਰ ('ਅਬਿਚਾਰ') ਅਗਨੀ ਵਿਚ ਉਨ੍ਹਾ ਨੂੰ ਹੋਮ ਕੀਤਾ ਜਾ ਰਿਹਾ ਸੀ। ਹੇ ਰਾਜਿਆਂ ਦੇ ਰਾਜੇ! ਸੁਣੋ,

ਛੇਦਿ ਚਿਛੁਰ ਬਿੜਾਰਾਸੁਰ ਧੂਲਿ ਕਰਣਿ ਖਪਾਇ ॥

ਛੇਦਿ ਚਿਛੁਰ ਬਿੜਾਰਾਸੁਰ ਧੂਲਿ ਕਰਣਿ ਖਪਾਇ ॥

(ਦੇਵੀ ਨੇ) ਚਿਛੁਰ, ਬਿੜਾਰ ਅਤੇ ਧੁਲਿਕਰਣ ਨਾ ਦੇ ਦੈਂਤਾ ਨੂੰ ਮਾਰ ਕੇ ਖਪਾ ਦਿੱਤਾ

ਮਾਰ ਦਾਨਵ ਕਉ ਕਰਿਓ ਮਖ ਦੈਤ ਮੇਧ ਬਨਾਇ ॥੨॥੩੩੫॥

मार दानव कउ करिओ मख दैत मेध बनाइ ॥२॥३३५॥

ਅਤੇ (ਸਾਰਿਆਂ) ਦੈਂਤਾ ਨੂੰ ਮਾਰ ਕੇ ਚੰਗੀ ਤਰ੍ਹਾ ਦੈਂਤ-ਮੇਧ ਯੱਗ ਕੀਤਾ ॥੨॥੩੩੫॥

ਤੈਸ ਹੀ ਮਖ ਕੀਜੀਐ ਸੁਨਿ ਰਾਜ ਰਾਜ ਪ੍ਰਚੰਡ ॥

तैस ही मख कीजीए सुनि राज राज प्रचंड ॥

ਹੇ ਰਾਜਿਆਂ ਦੇ ਪ੍ਰਚੰਡ ਰਾਜੇ! ਸੁਣੋ, (ਤਸੀਂ ਵੀ) ਉਸੇ ਤਰ੍ਹਾ ਦਾ ਯੱਗ ਕਰੋ।

ਜੀਤਿ ਦਾਨਵ ਦੇਸ ਕੇ ਬਲਵਾਨ ਪੁਰਖ ਅਖੰਡ ॥

जीति दानव देस के बलवान पुरख अखंड ॥

(ਸਾਰੇ) ਦੇਸ਼ ਦੇ ਦੈਂਤਾ ਨੂੰ ਜਿਤ ਕੇ ਤੁਸੀਂ ਬਲਵਾਨ ਅਖੰਡ ਪੁਰਸ਼ ਹੋਏ ਹੋ।

ਤੈਸ ਹੀ ਮਖ ਮਾਰ ਕੈ ਸਿਰਿ ਇੰਦ੍ਰ ਛਤ੍ਰ ਫਿਰਾਇ ॥

तैस ही मख मार कै सिरि इंद्र छत्र फिराइ ॥

(ਤੁਸੀਂ ਵੀ) ਉਸੇ ਤਰ੍ਹਾ ਜਿਵੇਂ ਯੱਗ ਵਿਚ (ਦੈਂਤਾ ਨੂੰ) ਮਾਰ ਕੇ (ਦੁਰਗਾ ਨੇ) ਇੰਦਰ ਦੇ ਸਿਰ ਉਪਰ ਛੱਤਰ ਝੁਲਾਇਆ ਸੀ

ਜੈਸ ਸੁਰ ਸੁਖੁ ਪਾਇਓ ਤਿਵ ਸੰਤ ਹੋਹੁ ਸਹਾਇ ॥੩॥੩੩੬॥

जैस सुर सुखु पाइओ तिव संत होहु सहाइ ॥३॥३३६॥

ਅਤੇ ਦੇਵਤਿਆਂ ਨੂੰ ਸੁਖ ਦਿੱਤਾ ਸੀ, ਉਸ ਤਰ੍ਹਾ (ਤੁਸੀਂ ਅਤਿਆਚਾਰੀਆਂ ਨੂੰ ਮਾਰ ਕੇ) ਸੰਤਾ ਦੇ ਸਹਾਈ ਹੋਵੋ ॥੩॥੩੩੬॥

ਗਿਆਨ ਪ੍ਰਬੋਧ ਸੰਪੂਰਨ ॥

गिआन प्रबोध संपूरन ॥

ਗਿਆਨ ਪ੍ਰਬੋਧ ਸੰਪੂਰਨ।

ਚੌਬੀਸ ਅਵਤਾਰ ॥

चौबीस अवतार ॥

ਚੌਬੀਸ ਅਵਤਾਰ:

ੴ ਸਤਿਗੁਰਪ੍ਰਸਾਦਿ ॥

ੴ सतिगुरप्रसादि ॥

ੴ ਸਤਿਗੁਰਪ੍ਰਸਾਦਿ:

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਸ੍ਰੀ ਭਗਉਤੀ ਜੀ ਸਹਾਇ:

ਅਥ ਚਉਬੀਸ ਅਉਤਾਰ ਕਥਨੰ ॥

अथ चउबीस अउतार कथनं ॥

ਹੁਣ ਚੌਬੀਸ ਅਉਤਾਰ ਦਾ ਕਥਨ:

ਪਾਤਿਸਾਹੀ ੧੦ ॥

पातिसाही १० ॥

ਪਾਤਸ਼ਾਹੀ ੧੦:

ਤ੍ਵਪ੍ਰਸਾਦਿ ॥ ਚੌਪਈ ॥

त्वप्रसादि ॥ चौपई ॥

ਤੇਰੀ ਕ੍ਰਿਪਾ ਨਾਲ: ਚੌਪਈ:

ਅਬ ਚਉਬੀਸ ਉਚਰੌ ਅਵਤਾਰਾ ॥

अब चउबीस उचरौ अवतारा ॥

ਹੁਣ (ਮੈਂ) ਚੌਵੀ ਅਵਤਾਰਾ (ਦੀ ਕਥਾ) ਕਹਿੰਦਾ ਹਾ

ਜਿਹ ਬਿਧਿ ਤਿਨ ਕਾ ਲਖਾ ਅਖਾਰਾ ॥

ਜਿਹ ਬਿਧਿ ਤਿਨ ਕਾ ਲਖਾ ਅਖਾਰਾ ॥

ਜਿਸ ਤਰ੍ਹਾ ਦੀ ਉਨ੍ਹਾ ਦੀ ਲੀਲਾ ('ਅਖਾਰਾ') ਵੇਖੀ ਹੈ।

ਸੁਨੀਅਹੁ ਸੰਤ ਸਬੈ ਚਿਤ ਲਾਈ ॥

सुनीअहु संत सबै चित लाई ॥

ਹੇ ਸੰਤੋ! ਸਾਰੇ ਚਿੱਤ ਲਗਾ ਕੇ ਸੁਣੋ,

ਬਰਨਤ ਸ੍ਯਾਮ ਜਥਾਮਤਿ ਭਾਈ ॥੧॥

बरनत स्याम जथामति भाई ॥१॥

ਸਿਆਮ (ਕਵੀ) ਨੂੰ (ਜਿਹੋ ਜਿਹਾ) ਚੰਗਾ ਲਗਾ ਹੈ ਉਸ ਦਾ ਆਪਣੀ ਬੁੱਧੀ ਅਨੁਸਾਰ ਵਰਣਨ ਕੀਤਾ ਹੈ ॥੧॥

ਜਬ ਜਬ ਹੋਤਿ ਅਰਿਸਟਿ ਅਪਾਰਾ ॥

जब जब होति अरिसटि अपारा ॥

ਜਦੋਂ ਜਦੋਂ (ਧਰਤੀ ਉਤੇ ਜਨਤਾ ਨੂੰ) ਦੁਖ ਦੇਣ ਵਾਲੇ ('ਅਰਿਸਟਿ') ਬਹੁਤ ਹੋ ਜਾਦੇ ਹਨ,

ਤਬ ਤਬ ਦੇਹ ਧਰਤ ਅਵਤਾਰਾ ॥

तब तब देह धरत अवतारा ॥

ਤਦੋਂ ਤਦੋਂ (ਪਰਮਾਤਮਾ) ਦੇਹ ਧਾਰਨ ਕਰ ਕੇ ਅਵਤਾਰ ਲੈਂਦਾ ਹੈ।

ਕਾਲ ਸਬਨ ਕੋ ਪੇਖਿ ਤਮਾਸਾ ॥

काल सबन को पेखि तमासा ॥

ਕਾਲ ਸਭ ਦਾ ਤਮਾਸ਼ਾ ਵੇਖਦਾ ਹੈ

ਅੰਤਹਕਾਲ ਕਰਤ ਹੈ ਨਾਸਾ ॥੨॥

अंतहकाल करत है नासा ॥२॥

ਅਤੇ ਓੜਕ ਓਹੀ (ਸਭ ਦਾ) ਨਾਸ਼ ਕਰਦਾ ਹੈ ॥੨॥

ਕਾਲ ਸਭਨ ਕਾ ਕਰਤ ਪਸਾਰਾ ॥

काल सभन का करत पसारा ॥

ਕਾਲ ਸਭ ਦਾ ਪਸਾਰਾ ਕਰਦਾ ਹੈ।

ਅੰਤ ਕਾਲਿ ਸੋਈ ਖਾਪਨਿਹਾਰਾ ॥

अंत कालि सोई खापनिहारा ॥

ਅੰਤ ਕਾਲ ਹੀ ਸਭ ਨੂੰ ਖਪਾਉਣ ਵਾਲਾ ਹੈ।

ਆਪਨ ਰੂਪ ਅਨੰਤਨ ਧਰਹੀ ॥

आपन रूप अनंतन धरही ॥

ਆਪਣੇ ਤੋਂ ਅਨੰਤ ਰੂਪ ਧਾਰਨ ਕਰਦਾ ਹੈ,

ਆਪਹਿ ਮਧਿ ਲੀਨ ਪੁਨਿ ਕਰਹੀ ॥੩॥

आपहि मधि लीन पुनि करही ॥३॥

ਫਿਰ ਆਪਣੇ ਵਿਚ ਹੀ (ਸਭ ਨੂੰ) ਲੀਨ ਕਰ ਲੈਂਦਾ ਹੈ ॥੩॥

ਇਨ ਮਹਿ ਸ੍ਰਿਸਟਿ ਸੁ ਦਸ ਅਵਤਾਰਾ ॥

इन महि सृसटि सु दस अवतारा ॥

ਇਨ੍ਹਾ (ਅਵਤਾਰਾ) ਵਿਚੋਂ ਸ੍ਰਿਸ਼ਟੀ ਉਤੇ ਦਸ ਅਵਤਾਰ (ਹੋਏ ਹਨ)

ਜਿਨ ਮਹਿ ਰਮਿਆ ਰਾਮੁ ਹਮਾਰਾ ॥

जिन महि रमिआ रामु हमारा ॥

ਜਿਨ੍ਹਾ ਵਿਚ ਸਾਡਾ ਪ੍ਰਭੂ (ਰਾਮ) ਰਮਣ ਕਰ ਰਿਹਾ ਹੈ।

ਅਨਤ ਚਤੁਰਦਸ ਗਨਿ ਅਵਤਾਰੁ ॥

अनत चतुरदस गनि अवतारु ॥

ਇਨ੍ਹਾ ਤੋਂ ਭਿੰਨ ਚੌਦਾ ਅਵਤਾਰ (ਹੋਰ ਵੀ) ਗਿਣੇ ਗਏ ਹਨ।

ਕਹੋ ਜੁ ਤਿਨ ਤਿਨ ਕੀਏ ਅਖਾਰੁ ॥੪॥

कहो जु तिन तिन कीए अखारु ॥४॥

ਉਨ੍ਹਾ ਕੀ ਕੀ ਲੀਲਾ ਕੀਤੀ (ਉਸ ਦਾ) ਕਥਨ ਕਰਦਾ ਹਾ ॥੪॥

ਕਾਲ ਆਪਨੋ ਨਾਮ ਛਪਾਈ ॥

काल आपनो नाम छपाई ॥

ਕਾਲ ਆਪਣਾ ਨਾਮ ਲੁਕਾ ਕੇ

ਅਵਰਨ ਕੇ ਸਿਰਿ ਦੇ ਬੁਰਿਆਈ ॥

अवरन के सिरि दे बुरिआई ॥

(ਸਾਰੀ ਕਾਰਵਾਈ ਖੁਦ ਕਰਦਾ ਹੈ, ਪਰ) ਬੁਰਿਆਈ ਹੋਰਨਾ ਦੇ ਸਿਰ ਦਿੰਦਾ ਹੈ।

ਆਪਨ ਰਹਤ ਨਿਰਾਲਮ ਜਗ ਤੇ ॥

आपन रहत निरालम जग ते ॥

ਆਪ ਜਗਤ ਤੋਂ ਨਿਰਲਿਪਤ ਰਹਿੰਦਾ ਹੈ।

ਜਾਨ ਲਏ ਜਾ ਨਾਮੈ ਤਬ ਤੇ ॥੫॥

जान लए जा नामै तब ते ॥५॥

(ਮੈਂ) ਉਦੋਂ ਤੋਂ ਹੀ (ਇਹ ਸਭ ਕੁਝ) ਜਾਣ ਲਿਆ, ਜਦੋਂ ਤੋਂ (ਇਨ੍ਹਾ ਦਾ) ਨਾਮ ਧਰਿਆ ਗਿਆ ॥੫॥

ਆਪ ਰਚੇ ਆਪੇ ਕਲ ਘਾਏ ॥

आप रचे आपे कल घाए ॥

ਕਾਲ ਆਪ ਹੀ ਰਚਦਾ ਹੈ ਅਤੇ ਆਪ ਹੀ ਮਾਰਦਾ ਹੈ।

ਅਵਰਨ ਕੇ ਦੇ ਮੂੰਡਿ ਹਤਾਏ ॥

अवरन के दे मूँडि हताए ॥

(ਪਰ) ਦੂਜਿਆਂ ਦੇ ਸਿਰ ਮੜ੍ਹ ਕੇ (ਉਨ੍ਹਾ ਨੂੰ) ਮਰਵਾਉਂਦਾ ਹੈ।

ਆਪ ਨਿਰਾਲਮ ਰਹਾ ਨ ਪਾਯਾ ॥

आप निरालम रहा न पाया ॥

(ਉਹ) ਆਪ (ਹਰ ਗੱਲ ਤੋਂ) ਨਿਰਲੇਪ ਰਹਿੰਦਾ ਹੈ (ਪਰ ਇਸ ਭੇਦ ਨੂੰ ਕੋਈ) ਨਹੀਂ ਪਾ ਸਕਿਆ।

ਤਾ ਤੇ ਨਾਮ ਬਿਅੰਤ ਕਹਾਯਾ ॥੬॥

ता ते नाम बिअंत कहाया ॥६॥

ਇਸੇ ਕਰਕੇ (ਉਸ ਨੂੰ) 'ਬੇਅੰਤ' ਕਿਹਾ ਜਾਦਾ ਹੈ ॥੬॥

ਜੋ ਚਉਬੀਸ ਅਵਤਾਰ ਕਹਾਏ ॥

जो चउबीस अवतार कहाए ॥

(ਜਗਤ ਵਿਚ) ਜੋ ਚੌਵੀ ਅਵਤਾਰ ਅਖਵਾਏ ਹਨ,

ਤਿਨ ਭੀ ਤੁਮ ਪ੍ਰਭ ਤਨਿਕ ਨ ਪਾਏ ॥

तिन भी तुम प्रभ तनिक न पाए ॥

ਹੇ ਪ੍ਰਭੂ! ਉਨ੍ਹਾ ਨੇ ਵੀ ਤੈਨੂੰ ਜ਼ਰਾ ਜਿੰਨਾ ਨਹੀਂ ਪਾਇਆ (ਸਮਝਿਆ)।

ਸਭ ਹੀ ਜਗ ਭਰਮੇ ਭਵਰਾਯੰ ॥

सभ ही जग भरमे भवरायं ॥

(ਤੁਸੀਂ) ਸਾਰਾ ਜਗਤ ਭਰਮਾ ਵਿਚ ਭੁਲਾਇਆ ਹੋਇਆ ਹੈ,

ਤਾ ਤੇ ਨਾਮ ਬਿਅੰਤ ਕਹਾਯੰ ॥੭॥

ता ते नाम बिअंत कहायं ॥७॥

ਇਸੇ ਲਈ ਤੁਹਾਡਾ ਨਾ 'ਬੇਅੰਤ' ਕਿਹਾ ਜਾਦਾ ਹੈ ॥੭॥

ਸਭ ਹੀ ਛਲਤ ਨ ਆਪ ਛਲਾਯਾ ॥

सभ ही छलत न आप छलाया ॥

ਸਭ ਨੂੰ ਛਲਦਾ ਹੈ, ਪਰ ਆਪ (ਕਿਸੇ ਤੋਂ) ਛਲਿਆ ਨਹੀਂ ਜਾਦਾ।

ਤਾ ਤੇ ਛਲੀਆ ਆਪ ਕਹਾਯਾ ॥

ता ते छलीआ आप कहाया ॥

ਇਸੇ ਲਈ ਆਪਣੇ ਆਪ ਨੂੰ 'ਛਲੀਆ' ਅਖਵਾਉਂਦਾ ਹੈ।

ਸੰਤਨ ਦੁਖੀ ਨਿਰਖਿ ਅਕੁਲਾਵੈ ॥

संतन दुखी निरखि अकुलावै ॥

ਸੰਤਾ ਨੂੰ ਦੁਖੀ ਵੇਖ ਕੇ ਘਬਰਾ ਜਾਦਾ ਹੈ,

ਦੀਨ ਬੰਧੁ ਤਾ ਤੇ ਕਹਲਾਵੈ ॥੮॥

दीन बंधु ता ते कहलावै ॥८॥

ਇਸੇ ਲਈ 'ਦੀਨ ਬੰਧੁ' ਅਖਵਾਉਂਦਾ ਹੈ ॥੮॥

ਅੰਤਿ ਕਰਤ ਸਭ ਜਗ ਕੋ ਕਾਲਾ ॥

अंति करत सभ जग को काला ॥

(ਤੂੰ ਹੀ) ਅੰਤ ਵਿਚ ਸਾਰੇ ਜਗਤ ਦਾ ਨਾਸ਼ ਕਰਦਾ ਹੈਂ,

ਨਾਮੁ ਕਾਲ ਤਾ ਤੇ ਜਗ ਡਾਲਾ ॥

नामु काल ता ते जग डाला ॥

ਇਸੇ ਕਰਕੇ ਜਗਤ ਨੇ (ਤੇਰਾ) ਨਾਮ 'ਕਾਲ' ਰਖ ਦਿੱਤਾ ਹੈ।

ਸਮੈ ਸੰਤ ਪਰ ਹੋਤ ਸਹਾਈ ॥

समै संत पर होत सहाई ॥

(ਸੰਕਟ ਦੇ) ਸਮੇਂ (ਤੂੰ) ਸੰਤਾ ਦਾ ਸਹਾਈ ਹੁੰਦਾ ਹੈਂ,

ਤਾ ਤੇ ਸੰਖ੍ਯਾ ਸੰਤ ਸੁਨਾਈ ॥੯॥

ता ते संख्या संत सुनाई ॥९॥

ਇਸ ਕਰ ਕੇ (ਤੇਰੀ) ਸੰਗਿਆ 'ਸੰਤ' ਸੁਣੀ ਜਾਦੀ ਹੈ ॥੯॥

ਨਿਰਖਿ ਦੀਨ ਪਰ ਹੋਤ ਦਿਆਰਾ ॥

निरखि दीन पर होत दिआरा ॥

(ਤੈਨੂੰ) ਦੀਨਾ ਉਤੇ ਦਿਆਲ ਹੁੰਦਾ ਵੇਖਕੇ

ਦੀਨ ਬੰਧੁ ਹਮ ਤਬੈ ਬਿਚਾਰਾ ॥

दीन बंधु हम तबै बिचारा ॥

ਤਦੇ ਤੇਰਾ ਨਾ ਅਸੀਂ 'ਦੀਨਬੰਧੁ' ਵਿਚਾਰਿਆ ਹੈ।

ਸੰਤਨ ਪਰ ਕਰੁਣਾ ਰਸੁ ਢਰਈ ॥
संतन पर करुणा रसु ढरई ॥
ਸੰਤਾ ਉਤੇ (ਤੂੰ) ਕਰੁਣਾ ਦੀ ਭਾਵਨਾ ਨਾਲ ਦ੍ਰਵਿਤ ਹੁੰਦਾ ਹੈਂ,

ਕਰੁਣਾਨਿਧਿ ਜਗ ਤਬੈ ਉਚਰਈ ॥੧੦॥
करुणानिधि जग तबै उचरई ॥१०॥
ਇਸੇ ਲਈ ਜਗਤ ਤੈਨੂੰ 'ਕਰੁਣਾਨਿਧੀ' ਉਚਾਰਦਾ ਹੈ ॥੧੦॥

ਸੰਕਟ ਹਰਤ ਸਾਧਵਨ ਸਦਾ ॥
संकट हरत साधवन सदा ॥
(ਤੂੰ) ਸਦਾ ਸਾਧਾ ਦੇ ਸੰਕਟ ਹਰਦਾ ਹੈ,

ਸੰਕਟ ਹਰਨ ਨਾਮੁ ਭਯੋ ਤਦਾ ॥
संकट हरन नामु भयो तदा ॥
ਤਦੇ ਹੀ (ਤੇਰਾ) ਨਾ 'ਸੰਕਟ-ਹਰਨ' ਪ੍ਰਸਿੱਧ ਹੋਇਆ ਹੈ।

ਦੁਖ ਦਾਹਤ ਸੰਤਨ ਕੇ ਆਯੋ ॥
दुख दाहत संतन के आयो ॥
(ਤੂੰ) ਸੰਤਾ ਦੇ ਦੁਖ (ਸ਼ੁਰੂ ਤੋਂ ਹੋ ਹੀ) ਸਾੜਦਾ ਆਇਆ ਹੈਂ,

ਦੁਖਦਾਹਨ ਪ੍ਰਭ ਤਦਿਨ ਕਹਾਯੋ ॥੧੧॥
दुखदाहन प्रभ तदिन कहायो ॥११॥
ਉਸ ਦਿਨ ਤੋਂ, ਹੇ ਪ੍ਰਭੂ! (ਤੂੰ) 'ਦੁਖ-ਦਾਹਨ' ਅਖਾਉਂਦਾ ਹੈਂ ॥੧੧॥

ਰਹਾ ਅਨੰਤ ਅੰਤ ਨਹੀ ਪਾਯੋ ॥
रहा अनंत अंत नही पायो ॥
(ਤੂੰ) ਅਨੰਤ (ਹੋ ਕੇ ਵਿਚਰ) ਰਿਹਾ ਹੈਂ (ਪਰ ਕਿਸੇ ਨੇ ਤੇਰਾ) ਅੰਤ ਨਹੀਂ ਪਾਇਆ ਹੈ,

ਯਾ ਤੇ ਨਾਮੁ ਬਿਅੰਤ ਕਹਾਯੋ ॥

या ते नामु बिअंत कहायो ॥

ਤਾ ਤੇ (ਤੇਰਾ) ਨਾ 'ਬੇਅੰਤ' ਪ੍ਰਚਲਿਤ ਹੋਇਆ ਹੈ।

ਜਗ ਮੋ ਰੂਪ ਸਭਨ ਕੈ ਧਰਤਾ ॥

जग मो रूप सभन कै धरता ॥

ਜਗਤ ਵਿਚ (ਤੂੰ) ਸਾਰਿਆਂ ਦੇ ਰੂਪ ਧਰਦਾ ਹੈਂ,

ਯਾ ਤੇ ਨਾਮੁ ਬਖਨੀਯਤ ਕਰਤਾ ॥੧੨॥

या ते नामु बखनीयत करता ॥१२॥

ਇਸ ਲਈ (ਤੇਰਾ) ਨਾ 'ਕਰਤਾ' ਕਿਹਾ ਜਾਦਾ ਹੈ ॥੧੨॥

ਕਿਨਹੂੰ ਕਹੂੰ ਨ ਤਾਹਿ ਲਖਾਯੋ ॥

किनहूँ कहूँ न ताहि लखायो ॥

(ਉਸ ਨੇ) ਕਦੇ ਵੀ ਕਿਸੇ ਨੂੰ (ਆਪਣਾ ਆਪ) ਨਹੀਂ ਜਣਾਇਆ,

ਇਹ ਕਰਿ ਨਾਮ ਅਲਖ ਕਹਾਯੋ ॥

इह करि नाम अलख कहायो ॥

ਇਸ ਕਰਕੇ (ਉਸ ਦਾ) ਨਾ 'ਅਲਖ' ਕਿਹਾ ਜਾਦਾ ਹੈ।

ਜੋਨਿ ਜਗਤ ਮੈ ਕਬਹੂੰ ਨ ਆਯਾ ॥

जोनि जगत मै कबहूँ न आया ॥

(ਉਹ) ਕੋਈ ਜੂਨ ਧਾਰ ਕੇ ਜਗਤ ਵਿਚ ਕਦੇ ਨਹੀਂ ਆਇਆ,

ਯਾ ਤੇ ਸਭੋ ਅਜੋਨ ਬਤਾਯਾ ॥੧੩॥

या ते सभो अजोन बताया ॥१३॥

ਇਸ ਲਈ ਸਭ ਨੇ (ਉਸ ਨੂੰ) 'ਅਜੋਨ' ਦਸਿਆ ਹੈ ॥੧੩॥

ਬ੍ਰਹਮਾਦਿਕ ਸਬ ਹੀ ਪਚਿ ਹਾਰੇ ॥

ब्रहमादिक सब ही पचि हारे ॥

ਬ੍ਰਹਮਾ ਆਦਿ ਸਾਰੇ (ਉਸ ਦਾ ਗੁਣ ਗਾਉਂਦੇ) ਥਕ ਗਏ ਹਨ,

ਬਿਸਨ ਮਹੇਸਵਰ ਕਉਨ ਬਿਚਾਰੇ ॥

बिसन महेसवर कउन बिचारे ॥

(ਉਸ ਦੇ ਸਾਹਮਣੇ) ਵਿਸ਼ਣੂ ਅਤੇ ਸ਼ਿਵ ਕੌਣ ਵਿਚਾਰੇ ਹਨ।

ਚੰਦ ਸੂਰ ਜਿਨਿ ਕਰੇ ਬਿਚਾਰਾ ॥

चंद सूर जिनि करे बिचारा ॥

ਚੰਦ੍ਰਮਾ ਅਤੇ ਸੂਰਜ ਨੂੰ (ਜਿਸ ਨੇ) ਵਿਚਾਰਪੂਰਵਕ ਸਿਰਜਿਆ ਹੈ,

ਤਾ ਤੇ ਜਨੀਯਤ ਹੈ ਕਰਤਾਰਾ ॥੧੪॥

ता ते जनीयत है करतारा ॥१४॥

ਇਸ ਲਈ (ਉਸ ਨੂੰ) 'ਕਰਤਾਰ' ਕਰ ਕੇ ਜਾਣਿਆ ਜਾਦਾ ਹੈ ॥੧੪॥

ਸਦਾ ਅਭੇਖ ਅਭੇਖੀ ਰਹਈ ॥

सदा अभेख अभेखी रहई ॥

(ਤੂੰ) ਸਦਾ ਭੇਖ ਰਹਿਤ ਹੈਂ ਅਤੇ ਅਭੇਖੀ ਹੀ ਰਹੇਂਗਾ।

ਤਾ ਤੇ ਜਗਤ ਅਭੇਖੀ ਕਹਈ ॥

ता ते जगत अभेखी कहई ॥

ਇਸ ਲਈ ਜਗਤ (ਤੈਨੂੰ) 'ਅਭੇਖੀ' ਕਹਿੰਦਾ ਹੈ।

ਅਲਖ ਰੂਪ ਕਿਨਹੂੰ ਨਹਿ ਜਾਨਾ ॥

अलख रूप किनहूँ नहि जाना ॥

(ਤੂੰ) ਅਲੱਖ ਰੂਪ ਹੈਂ, (ਅਜੇ ਤਕ) ਤੈਨੂੰ ਕਿਸੇ ਨਹੀਂ ਜਾਣਿਆ,

ਤਿਹ ਕਰ ਜਾਤ ਅਲੇਖ ਬਖਾਨਾ ॥੧੫॥

तिह कर जात अलेख बखाना ॥१५॥

ਇਸ ਲਈ (ਤੂੰ) 'ਅਲੇਖ' ਕਰ ਕੇ ਜਾਣਿਆ ਜਾਂਦਾ ਹੈ ॥੧੫॥

ਰੂਪ ਅਨੂਪ ਸਰੂਪ ਅਪਾਰਾ ॥

रूप अनूप सरूप अपारा ॥

(ਤੇਰਾ) ਰੂਪ ਅਨੂਪਮ ਹੈ ਅਤੇ ਸਰੂਪ ਅਪਾਰ ਹੈ,

ਭੇਖ ਅਭੇਖ ਸਭਨ ਤੇ ਨਿਆਰਾ ॥

भेख अभेख सभन ते निआरा ॥

ਭੇਖ ਤੋਂ ਰਹਿਤ ਅਤੇ ਸਭ ਤੋਂ ਨਿਆਰਾ ਹੈਂ।

ਦਾਇਕ ਸਭੋ ਅਜਾਚੀ ਸਭ ਤੇ ॥

दाइक सभो अजाची सभ ते ॥

ਸਭ ਨੂੰ ਦੇਣ ਵਾਲਾ ਹੈਂ, ਅਤੇ ਸਭ ਤੋਂ (ਖ਼ੁਦ) ਅਜਾਚਕ ਹੈਂ,

ਜਾਨ ਲਯੋ ਕਰਤਾ ਹਮ ਤਬ ਤੇ ॥੧੬॥

जान लयो करता हम तब ते ॥१६॥

ਤਦੋਂ ਤੋਂ ਅਸੀਂ (ਤੈਨੂੰ) 'ਕਰਤਾ' ਜਾਣ ਲਿਆ ਹੈ ॥੧੬॥

ਲਗਨ ਸਗਨ ਤੇ ਰਹਤ ਨਿਰਾਲਮ ॥

लगन सगन ते रहत निरालम ॥

(ਤੂੰ) ਲਗਨ ਅਤੇ ਸਗਨ ਤੋਂ ਨਿਰਲੇਪ ਰਹਿੰਦਾ ਹੈਂ,

ਹੈ ਯਹ ਕਥਾ ਜਗਤ ਮੈ ਮਾਲਮ ॥

है यह कथा जगत मै मालम ॥

ਇਹ ਗੱਲ ਸਾਰੇ ਜਗਤ ਨੂੰ ਪਤਾ ਹੈ।

ਜੰਤ੍ਰ ਮੰਤ੍ਰ ਤੰਤ੍ਰ ਨ ਰਿਝਾਯਾ ॥

जंत्र मंत्र तंत्र न रिझाया ॥

(ਤੂੰ) ਜੰਤਰ ਮੰਤਰ ਤੰਤਰ ਨਾਲ ਖੁਸ਼ ਨਹੀਂ ਹੁੰਦਾ

ਭੇਖ ਕਰਤ ਕਿਨਹੂੰ ਨਹਿ ਪਾਯਾ ॥੧੭॥

भेख करत किनहूँ नहि पाया ॥१७॥

ਅਤੇ ਭੇਖ ਕਰਨ ਵਾਲੇ ਕਿਸੇ ਨੇ ਵੀ (ਤੈਨੂੰ) ਪ੍ਰਾਪਤ ਨਹੀਂ ਕੀਤਾ ॥੧੭॥

ਜਗ ਆਪਨ ਆਪਨ ਉਰਝਾਨਾ ॥

जग आपन आपन उरझाना ॥

ਜਗਤ ਆਪਣੇ ਆਪ ਵਿਚ ਉਲਝਿਆ ਪਿਆ ਹੈ,

ਪਾਰਬ੍ਰਹਮ ਕਾਹੂੰ ਨ ਪਛਾਨਾ ॥

पारब्रहम काहूँ न पछाना ॥

(ਇਸ ਲਈ) ਕਿਸੇ ਨੇ ਵੀ ਪਾਰਬ੍ਰਹਮ ਨੂੰ ਨਹੀਂ ਪਛਾਣਿਆ।

ਇਕ ਮੜੀਅਨ ਕਬਰਨ ਵੇ ਜਾਹੀ ॥

इक मड़ीअन कबरन वे जाही ॥

ਇਕ ਮੜ੍ਹੀਆਂ (ਪੂਜਦੇ ਹਨ ਅਤੇ) ਦੂਜੇ ਕਬਰਾ ਵਿਚ ਜਾਦੇ ਹਨ,

ਦੁਹੂੰਅਨ ਮੈ ਪਰਮੇਸਰ ਨਾਹੀ ॥੧੮॥

दुहूँअन मै परमेसर नाही ॥१८॥

ਪਰ ਇਨ੍ਹਾ ਦੋਹੀਂ (ਥਾਈਂ) ਪਰਮੇਸ਼ਵਰ ਨਹੀਂ ਹੈ ॥੧੮॥

ਏ ਦੋਊ ਮੋਹ ਬਾਦ ਮੋ ਪਚੇ ॥

ए दोऊ मोह बाद मो पचे ॥

ਇਹ (ਹਿੰਦੂ ਅਤੇ ਮੁਸਲਮਾਨ) ਦੋਵੇਂ ਮੋਹ ਅਤੇ ਵਾਦ-ਵਿਵਾਦ ਵਿਚ ਉਲਝੇ ਹੋਏ ਹਨ।

ਤਿਨ ਤੇ ਨਾਥ ਨਿਰਾਲੇ ਬਚੇ ॥

तिन ते नाथ निराले बचे ॥

ਇਨ੍ਹਾ ਤੋਂ ਪਰਮਸੱਤਾ ਨਿਰਾਲੀ ਹੈ (ਅਰਥਾਤ ਇਨ੍ਹਾ ਦੇ ਪ੍ਰਭਾਵ ਤੋਂ ਬਚੀ ਹੋਈ ਹੈ)।

ਜਾ ਤੇ ਛੂਟਿ ਗਯੋ ਭ੍ਰਮ ਉਰ ਕਾ ॥

जा ते छूटि गयो भ्रम उर का ॥

ਜਿੰਨ੍ਹਾ ਦੇ ਮਨ ਤੋਂ ਭਰਮ ਮਿਟ ਗਿਆ ਹੈ,

ਤਿਹ ਆਗੈ ਹਿੰਦੂ ਕਿਆ ਤੁਰਕਾ ॥੧੯॥

तिह आगै हिंदू किआ तुरका ॥१९॥

ਉਨ੍ਹਾ ਲਈ ਨਾ ਕੋਈ ਹਿੰਦੂ ਹੈ ਅਤੇ ਨਾ ਹੀ ਤੁਰਕ ॥੧੯॥

ਇਕ ਤਸਬੀ ਇਕ ਮਾਲਾ ਧਰਹੀ ॥

इक तसबी इक माला धरही ॥

ਇਕ (ਪਾਸੇ ਮੁਸਲਮਾਨਾ ਨੇ) ਤਸਬੀ ਧਾਰਨ ਕੀਤੀ ਹੋਈ ਹੈ ਅਤੇ ਦੂਜੇ (ਪਾਸੇ ਹਿੰਦੂਆਂ ਨੇ) ਮਾਲਾ।

ਏਕ ਕੁਰਾਨ ਪੁਰਾਨ ਉਚਰਹੀ ॥

एक कुरान पुरान उचरही ॥

ਇਕ ਕੁਰਾਨ ਅਤੇ (ਦੂਜੇ) ਪੁਰਾਣ ਪੜ੍ਹਦੇ ਹਨ।

ਕਰਤ ਬਿਰੁਧ ਗਏ ਮਰਿ ਮੂੜਾ ॥

करत बिरुध गए मरि मूड़ा ॥

ਆਪਸ ਵਿਚ ਵਿਰੋਧ ਕਰਦੇ ਹੀ ਮੂਰਖ ਮਰ ਰਹੇ ਹਨ।

ਪ੍ਰਭ ਕੋ ਰੰਗੁ ਨ ਲਾਗਾ ਗੂੜਾ ॥੨੦॥

प्रभ को रंगु न लागा गूड़ा ॥२०॥

(ਇਨ੍ਹਾ ਵਿਚੋਂ ਕਿਸੇ ਨੂੰ ਵੀ) ਪ੍ਰਭੂ ਦੇ (ਪ੍ਰੇਮ ਦਾ) ਗੂੜ੍ਹਾ ਰੰਗ ਨਹੀਂ ਚੜ੍ਹਿਆ ॥੨੦॥

ਜੋ ਜੋ ਰੰਗ ਏਕ ਕੇ ਰਾਚੇ ॥

जो जो रंग एक के राचे ॥

ਜੋ ਜੋ ਇਕ (ਪਰਮ ਸੱਤਾ) ਦੇ ਪ੍ਰੇਮ ਵਿਚ ਮਗਨ ਹੋ ਗਏ ਹਨ,

ਤੇ ਤੇ ਲੋਕ ਲਾਜ ਤਜਿ ਨਾਚੇ ॥

ते ते लोक लाज तजि नाचे ॥

ਉਹ ਸਾਰੇ ਲੋਕ ਲਾਜ ਤੋਂ ਉੱਚੇ ਉਠ ਕੇ (ਬ੍ਰਹਮ ਆਨੰਦ ਵਿਚ) ਝੂਮ ਰਹੇ ਹਨ।

ਆਦਿ ਪੁਰਖ ਜਿਨਿ ਏਕੁ ਪਛਾਨਾ ॥

आदि पुरख जिनि एकु पछाना ॥

ਜਿਨ੍ਹਾ ਨੇ ਇਕ ਆਦਿ ਪੁਰਖ ਨੂੰ ਪਛਾਣ ਲਿਆ ਹੈ,

ਦੁਤੀਆ ਭਾਵ ਨ ਮਨ ਮਹਿ ਆਨਾ ॥੨੧॥

दुतीआ भाव न मन महि आना ॥२१॥

(ਉਨ੍ਹਾ ਨੇ) ਦ੍ਵੈਤ ਭਾਵ ਨੂੰ ਮਨ ਵਿਚ ਨਹੀਂ ਲਿਆਂਦਾ ॥੨੧॥

ਜੋ ਜੋ ਭਾਵ ਦੁਤਿਯ ਮਹਿ ਰਾਚੇ ॥

जो जो भाव दुतिय महि राचे ॥

ਜਿਹੜੇ ਜਿਹੜੇ ਦ੍ਵੈਤ ਭਾਵ ਵਿਚ ਰੁਝੇ ਹੋਏ ਹਨ,

ਤੇ ਤੇ ਮੀਤ ਮਿਲਨ ਤੇ ਬਾਚੇ ॥

ते ते मीत मिलन ते बाचे ॥

ਉਹ ਸਾਰੇ ਪਰਮ-ਮਿਤਰ ਨੂੰ ਮਿਲਣ ਤੋਂ ਵਾਝੇ ਹਨ।

ਏਕ ਪੁਰਖ ਜਿਨਿ ਨੈਕੁ ਪਛਾਨਾ ॥

एक पुरख जिनि नैकु पछाना ॥

ਜਿਨ੍ਹਾ ਨੇ ਇਕ ਪੁਰਸ਼ ਨੂੰ ਜ਼ਰਾ ਜਿੰਨਾ ਵੀ ਪਛਾਣਿਆ ਹੈ,

ਤਿਨ ਹੀ ਪਰਮ ਤਤ ਕਹ ਜਾਨਾ ॥੨੨॥

तिन ही परम तत कह जाना ॥२२॥

ਉਨ੍ਹਾ ਨੇ ਹੀ ਪਰਮ-ਤਤ੍ਵ ਨੂੰ ਜਾਣ ਲਿਆ ਹੈ ॥੨੨॥

ਜੋਗੀ ਸੰਨਿਆਸੀ ਹੈ ਜੇਤੇ ॥

जोगी संनिआसी है जेते ॥

ਜਿੰਨੇ ਵੀ ਯੋਗੀਆਂ, ਸੰਨਿਆਸੀਆਂ,

ਮੁੰਡੀਆ ਮੁਸਲਮਾਨ ਗਨ ਕੇਤੇ ॥

मुँडीआ मुसलमान गन केते ॥

ਮੁੰਡੀਆਂ (ਸਰੇਵੜਿਆਂ) ਅਤੇ ਮੁਸਲਮਾਨਾ ਦੇ ਦਲ ਹਨ,

ਭੇਖ ਧਰੇ ਲੂਟਤ ਸੰਸਾਰਾ ॥

भेख धरे लूटत संसारा ॥

(ਸਾਰੇ) ਭੇਖ ਧਾਰ ਕੇ ਸੰਸਾਰ ਨੂੰ ਲੁਟ ਰਹੇ ਹਨ।

ਛਪਤ ਸਾਧੁ ਜਿਹ ਨਾਮੁ ਆਧਾਰਾ ॥੨੩॥

छपत साधु जिह नामु आधारा ॥२३॥

ਜਿਸ ਸਾਧ ਨੂੰ ਨਾਮ ਦਾ ਆਧਾਰ ਹੈ, ਉਹ ਲੁਕਿਆ ਹੀ ਰਹਿੰਦਾ ਹੈ ॥੨੩॥

ਪੇਟ ਹੇਤੁ ਨਰ ਡਿੰਭੁ ਦਿਖਾਹੀ ॥

पेट हेतु नर डिंभु दिखाही ॥

(ਇਹ) ਪੁਰਸ਼ ਪੇਟ ਲਈ ਪਾਖੰਡ ('ਡਿੰਭ') ਕਰਕੇ ਵਿਖਾਉਂਦੇ ਹਨ

ਡਿੰਭ ਕਰੇ ਬਿਨੁ ਪਈਯਤ ਨਾਹੀ ॥

डिंभ करे बिनु पईयत नाही ॥

ਕਿਉਂਕਿ ਪਾਖੰਡ ਕੀਤੇ ਬਿਨਾ (ਧਨ) ਪ੍ਰਾਪਤ ਨਹੀਂ ਹੁੰਦਾ।

ਜਿਨ ਨਰ ਏਕ ਪੁਰਖ ਕਹ ਧਿਆਯੋ ॥

जिन नर एक पुरख कह धिआयो ॥

ਜਿਸ ਪੁਰਸ਼ ਨੇ ਇਕ ਪਰਮ-ਪੁਰਸ਼ ਨੂੰ ਧਿਆਇਆ ਹੈ,

ਤਿਨ ਕਰਿ ਡਿੰਭ ਨ ਕਿਸੀ ਦਿਖਾਯੋ ॥੨੪॥

तिन करि डिंभ न किसी दिखायो ॥२४॥

ਉਨ੍ਹਾ ਨੇ ਪਾਖੰਡ ਕਰਕੇ ਕਿਸੇ ਨੂੰ ਵੀ ਨਹੀਂ ਵਿਖਾਇਆ ॥੨੪॥

ਡਿੰਭ ਕਰੇ ਬਿਨੁ ਹਾਥਿ ਨ ਆਵੈ ॥

डिंभ करे बिनु हाथि न आवै ॥

ਪਾਖੰਡ ਕੀਤੇ ਬਿਨਾ (ਧਨ) ਹੱਥ ਨਹੀਂ ਲਗਦਾ

ਕੋਊ ਨ ਕਾਹੂੰ ਸੀਸ ਨਿਵਾਵੈ ॥

कोऊ न काहूँ सीस निवावै ॥

ਅਤੇ ਕੋਈ ਵੀ ਕਿਸੇ ਨੂੰ ਸੀਸ ਨਹੀਂ ਝੁਕਾਉਂਦਾ।

ਜੋ ਇਹੁ ਪੇਟ ਨ ਕਾਹੂੰ ਹੋਤਾ ॥

जो इहु पेट न काहूँ होता ॥

ਜੇ ਕਿਤੇ ਇਹ ਪੇਟ ਨਾ ਹੁੰਦਾ ਤਾ

ਰਾਵ ਰੰਕ ਕਾਹੂੰ ਕੋ ਕਹਤਾ ॥੨੫॥

राव रंक काहूँ को कहता ॥२५॥

(ਕੋਈ) ਕਿਸੇ ਨੂੰ ਰਾਜਾ ਅਤੇ ਰੰਕ ਕਿਉਂ ਕਹਿੰਦਾ? ॥੨੫॥

ਜਿਨ ਪ੍ਰਭੁ ਏਕ ਵਹੈ ਠਹਰਾਯੋ ॥

जिन प्रभु एक वहै ठहरायो ॥

ਜਿਨ੍ਹਾ ਨੇ ਕੇਵਲ ਉਸੇ ਇਕ ਪ੍ਰਭੂ ਨੂੰ (ਆਪਣਾ ਸੁਆਮੀ) ਠਹਿਰਾਇਆ ਹੈ,

ਤਿਨ ਕਰ ਡਿੰਭ ਨ ਕਿਸੂ ਦਿਖਾਯੋ ॥

तिन कर डिंभ न किसू दिखायो ॥

ਉਨ੍ਹਾ ਨੇ ਕਿਸੇ ਨੂੰ ਪਾਖੰਡ ਕਰ ਕੇ ਨਹੀਂ ਵਿਖਾਇਆ।

ਸੀਸ ਦੀਯੋ ਉਨ ਸਿਰਰ ਨ ਦੀਨਾ ॥

सीस दीयो उन सिरर न दीना ॥

ਉਨ੍ਹਾ ਨੇ ਸਿਰ ਦੇ ਦਿੱਤਾ ਪਰ ਸਿਰੜ ਨਹੀਂ ਦਿੱਤਾ

ਰੰਚ ਸਮਾਨ ਦੇਹ ਕਰਿ ਚੀਨਾ ॥੨੬॥

रंच समान देह करि चीना ॥२६॥

ਅਤੇ ਕਿਣਕੇ ਸਮਾਨ ਦੇਹ ਨੂੰ ਸਮਝਿਆ ॥੨੬॥

ਕਾਨ ਛੇਦ ਜੋਗੀ ਕਹਵਾਯੋ ॥

कान छेद जोगी कहवायो ॥

(ਕੋਈ) ਕੰਨਾ ਨੂੰ ਪੜਵਾ ਕੇ ਯੋਗੀ ਅਖਵਾਉਂਦਾ ਹੈ,

ਅਤਿ ਪ੍ਰਪੰਚ ਕਰ ਬਨਹਿ ਸਿਧਾਯੋ ॥

अति प्रपंच कर बनहि सिधायो ॥

ਬਹੁਤ ਪ੍ਰਪੰਚ (ਪਾਖੰਡ ਪੂਰਨ ਵਿਖਾਵਾ) ਕਰਕੇ ਬਨ ਨੂੰ ਚਲਾ ਜਾਦਾ ਹੈ।

ਏਕ ਨਾਮੁ ਕੋ ਤਤੁ ਨ ਲਯੋ ॥

एक नामु को ततु न लयो ॥

(ਉਸ ਨੇ) ਇਕ ਨਾਮ ਦੇ ਤੱਤ੍ਵ ਨੂੰ ਨਹੀਂ ਜਾਣਿਆ,

ਬਨ ਕੋ ਭਯੋ ਨ ਗ੍ਰਿਹ ਕੋ ਭਯੋ ॥੨੭॥

बन को भयो न गृह को भयो ॥२७॥

(ਫਲਸਰੂਪ) ਉਹ ਨਾ ਘਰ ਦਾ ਰਿਹਾ ਅਤੇ ਨਾ ਹੀ ਬਨ ਦਾ ਰਿਹਾ ॥੨੭॥

ਕਹਾ ਲਗੈ ਕਬਿ ਕਥੈ ਬਿਚਾਰਾ ॥

कहा लगै कबि कथै बिचारा ॥

ਕਿਥੋਂ ਤਕ ਕਵੀ (ਰਚੈਤਾ) ਵਿਚਾਰ-ਪੂਰਵਕ ਕਹੇ।

ਰਸਨਾ ਏਕ ਨ ਪਇਯਤ ਪਾਰਾ ॥

रसना एक न पइयत पारा ॥

ਜੀਭ (ਕੇਵਲ) ਇਕ ਹੈ (ਇਸ ਲਈ ਪ੍ਰਭੂ ਦਾ) ਅੰਤ ਨਹੀਂ ਪਾਇਆ ਜਾ ਸਕਦਾ।

ਜਿਹਬਾ ਕੋਟਿ ਕੋਟਿ ਕੋਊ ਧਰੈ ॥

जिहबा कोटि कोटि कोऊ धरै ॥

(ਭਾਵੇਂ) ਕੋਈ ਕਰੋੜਾ ਜੀਭਾ ਧਾਰਨ ਕਰ ਲਵੇ

ਗੁਣ ਸਮੁੰਦ੍ਰ ਤ੍ਵ ਪਾਰ ਨ ਪਰੈ ॥੨੮॥

गुण समुँद्र त्व पार न परै ॥२८॥

(ਤਾ ਵੀ) ਤੇਰੇ ਗੁਣਾ ਦੇ ਸਮੰਦਰ ਦਾ ਪਾਰ ਨਹੀਂ ਪਾਇਆ ਜਾ ਸਕਦਾ ॥੨੮॥

ਪ੍ਰਥਮ ਕਾਲ ਸਭ ਜਗ ਕੋ ਤਾਤਾ ॥

प्रथम काल सभ जग को ताता ॥

ਸ਼ੁਰੂ ਦੇ ਸਮੇਂ ਵਿਚ ਕਾਲ (ਪਰਮਾਤਮਾ) ਹੀ ਸਾਰੇ ਜਗਤ ਦਾ ਪਿਤਾ ਸੀ।

ਤਾ ਤੇ ਭਯੋ ਤੇਜ ਬਿਖਯਾਤਾ ॥

ता ते भयो तेज बिख्याता ॥

ਉਸੇ ਤੋਂ ਤੇਜ ਦਾ ਪ੍ਰਗਟਾਵਾ ਹੋਇਆ।

ਸੋਈ ਭਵਾਨੀ ਨਾਮੁ ਕਹਾਈ ॥

सोई भवानी नामु कहाई ॥

ਉਹੀ 'ਭਵਾਨੀ' ਨਾ ਨਾਲ ਜਾਣਿਆ ਜਾਣ ਲਗਿਆ,

ਜਿਨਿ ਸਿਗਰੀ ਯਹ ਸ੍ਰਿਸਟਿ ਉਪਾਈ ॥੨੯॥

जिनि सिगरी यह सृसटि उपाई ॥२९॥

ਜਿਸ ਨੇ ਇਸ ਸਾਰੀ ਸ੍ਰਿਸ਼ਟੀ ਦੀ ਉਤਪੱਤੀ ਕੀਤੀ ॥੨੯॥

ਪ੍ਰਿਥਮੇ ਓਅੰਕਾਰ ਤਿਨਿ ਕਹਾ ॥

पृथमे ओअंकार तिनि कहा ॥

ਸਭ ਤੋਂ ਪਹਿਲਾ ਉਸ ਨੇ 'ਓਅੰਕਾਰ' (ਸ਼ਬਦ) ਕਿਹਾ।

ਸੋ ਧੁਨਿ ਪੂਰ ਜਗਤ ਮੋ ਰਹਾ ॥

ਸੋ ਧੁਨਿ ਪੂਰ ਜਗਤ ਮੋ ਰਹਾ ॥

ਉਹ ਧੁਨੀ ਸਾਰੇ ਜਗਤ ਵਿਚ ਪਸਰ ਗਈ।

ਤਾ ਤੇ ਜਗਤ ਭਯੋ ਬਿਸਥਾਰਾ ॥

ता ते जगत भयो बिसथारा ॥

ਉਸ ਤੋਂ ਜਗਤ ਦਾ ਵਿਸਤਾਰ ਹੋਇਆ।

ਪੁਰਖੁ ਪ੍ਰਕ੍ਰਿਤਿ ਜਬ ਦੁਹੂ ਬਿਚਾਰਾ ॥੩੦॥

पुरखु प्रकृति जब दुहू बिचारा ॥३०॥

(ਇਨ੍ਹਾ) ਦੋਹਾ ਨੂੰ ਜਦੋਂ ਪੁਰਖ (ਓਅੰਕਾਰ) ਅਤੇ ਪ੍ਰਕ੍ਰਿਤੀ (ਤੇਜ) ਵਜੋਂ ਵਿਚਾਰਿਆ ਗਿਆ ॥੩੦॥

ਜਗਤ ਭਯੋ ਤਾ ਤੇ ਸਭ ਜਨੀਯਤ ॥

जगत भयो ता ते सभ जनीयत ॥

ਤਾ (ਇਨ੍ਹਾ ਤੋਂ) ਸਾਰਾ ਜਗਤ ਹੋਂਦ ਵਿਚ ਆਇਆ, (ਇਹ ਗੱਲ) ਸਾਰੇ ਜਾਣਦੇ ਹਨ।

ਚਾਰ ਖਾਨਿ ਕਰਿ ਪ੍ਰਗਟ ਬਖਨੀਯਤ ॥

चार खानि करि प्रगट बखनीयत ॥

(ਅਗੋਂ ਉਸ ਜਗਤ ਦੇ) ਚਾਰ ਖਾਣੀਆਂ ਵਿਚ ਪ੍ਰਗਟ ਹੋਣ ਦਾ ਬਖਾਨ ਕੀਤਾ ਜਾਦਾ ਹੈ।

ਸਕਤਿ ਇਤੀ ਨਹੀ ਬਰਨ ਸੁਨਾਊ ॥

सकति इती नही बरन सुनाऊ ॥

(ਮੇਰੇ ਵਿਚ) ਇਤਨੀ ਸਮਰਥਾ ਨਹੀਂ (ਜੋ ਸਾਰੇ ਬ੍ਰਿੱਤਾਤ ਦਾ) ਵਰਣਨ ਕਰਕੇ ਸੁਣਾਵਾ

ਭਿੰਨ ਭਿੰਨ ਕਰਿ ਨਾਮ ਬਤਾਉ ॥੩੧॥

भिंन भिंन करि नाम बताउ ॥३१॥

ਅਤੇ ਵਖਰੇ ਵਖਰੇ ਕਰਕੇ (ਸਾਰੇ) ਨਾਵਾ ਬਾਰੇ ਦਸਾ ॥੩੧॥

ਬਲੀ ਅਬਲੀ ਦੋਊ ਉਪਜਾਏ ॥

बली अबली दोऊ उपजाए ॥

(ਫਿਰ) ਬਲੀ (ਦੈਂਤ) ਅਤੇ ਅਬਲੀ (ਦੇਵਤੇ) ਦੋਵੇਂ ਉਤਪੰਨ ਕੀਤੇ

ਊਚ ਨੀਚ ਕਰਿ ਭਿੰਨ ਦਿਖਾਏ ॥

ऊच नीच करि भिंन दिखाए ॥

ਅਤੇ ਉੱਚੇ ਨੀਵੇਂ ਬਣਾ ਕੇ (ਉਨ੍ਹਾਂ ਨੂੰ) ਭਿੰਨ ਭਿੰਨ ਕਰਕੇ ਵਿਖਾਇਆ।

ਬਪੁ ਧਰਿ ਕਾਲ ਬਲੀ ਬਲਵਾਨਾ ॥

बपु धरि काल बली बलवाना ॥

ਬਲਵਾਨ ਕਾਲ ਨੇ ਮਹਾਬਲੀ ਸ਼ਰੀਰ ਧਾਰਨ ਕੀਤਾ

ਆਪਹਿ ਰੂਪ ਧਰਤ ਭਯੋ ਨਾਨਾ ॥੩੨॥

आपहि रूप धरत भयो नाना ॥३२॥

ਅਤੇ ਆਪ ਹੀ ਅਨੇਕ ਪ੍ਰਕਾਰ ਦੇ (ਸਹਾਇਕ) ਰੂਪ ਧਾਰਨ ਕੀਤੇ ॥੩੨॥

ਭਿੰਨ ਭਿੰਨ ਜਿਮੁ ਦੇਹ ਧਰਾਏ ॥

भिंन भिंन जिमु देह धराए ॥

(ਉਸ ਕਾਲ ਨੇ) ਜਿਵੇਂ ਵਖ ਵਖ ਸ਼ਰੀਰ ਧਾਰਨ ਕੀਤੇ,

ਤਿਮੁ ਤਿਮੁ ਕਰ ਅਵਤਾਰ ਕਹਾਏ ॥

तिमु तिमु कर अवतार कहाए ॥

ਤਿਵੇਂ ਤਿਵੇਂ (ਉਹ) 'ਅਵਤਾਰ' ਅਖਵਾਏ।

ਪਰਮ ਰੂਪ ਜੋ ਏਕ ਕਹਾਯੋ ॥

परम रूप जो एक कहायो ॥

ਪਰਮ-ਸੱਤਾ ਦਾ ਜੋ ਇਕ ਰੂਪ ਕਿਹਾ ਜਾਦਾ ਹੈ,

ਅੰਤਿ ਸਭੋ ਤਿਹ ਮਧਿ ਮਿਲਾਯੋ ॥੩੩॥

अंति सभो तिह मधि मिलायो ॥३३॥

ਅੰਤ ਵਿਚ ਉਹ ਸਾਰੇ (ਅਵਤਾਰ) ਉਸੇ ਵਿਚ ਮਿਲ ਜਾਦੇ ਹਨ ॥੩੩॥

ਜਿਤਿਕ ਜਗਤਿ ਕੈ ਜੀਵ ਬਖਾਨੋ ॥

जितिक जगति कै जीव बखानो ॥

ਜਿਤਨੇ ਵੀ ਜਗਤ ਦੇ ਜੀਵ ਬਖਾਨ ਕੀਤੇ ਜਾਂਦੇ ਹਨ,

ਏਕ ਜੋਤਿ ਸਭ ਹੀ ਮਹਿ ਜਾਨੋ ॥

एक जोति सभ ही महि जानो ॥

(ਉਨ੍ਹਾਂ) ਸਾਰਿਆਂ ਵਿਚ (ਉਸ) ਇਕ ਜੋਤਿ ਦਾ ਪ੍ਰਕਾਸ਼ ਹੀ ਸਮਝਿਆ ਜਾਵੇ।

ਕਾਲ ਰੂਪ ਭਗਵਾਨ ਭਨੈਬੋ ॥

काल रूप भगवान भनैबो ॥

(ਜਿਸ) ਭਗਵਾਨ ਨੂੰ ਕਾਲ-ਰੂਪ ਕਿਹਾ ਜਾਂਦਾ ਹੈ,

ਤਾ ਮਹਿ ਲੀਨ ਜਗਤਿ ਸਭ ਹ੍ਵੈਬੋ ॥੩੪॥

ता महि लीन जगति सभ ह्वैबो ॥३४॥

ਉਸ ਵਿਚ ਸਾਰਾ ਜਗਤ ਲੀਨ ਹੋਵੇਗਾ ॥੩੪॥

ਜੋ ਕਿਛੁ ਦਿਸਟਿ ਅਗੋਚਰ ਆਵਤ ॥

जो किछु दिसटि अगोचर आवत ॥

ਜੋ ਕੁਝ ਸਾਨੂੰ ਅਗੋਚਰ (ਜੋ ਇੰਦਰੀਆਂ ਦਾ ਵਿਸ਼ਾ ਨਾ ਹੋਵੇ) ਪ੍ਰਤੀਤ ਹੁੰਦਾ ਹੈ,

ਤਾ ਕਹੁ ਮਨ ਮਾਯਾ ਠਹਰਾਵਤ ॥

ता कहु मन माया ठहरावत ॥

ਉਸ ਨੂੰ ਮਨ 'ਮਾਇਆ' (ਵਜੋਂ) ਨਿਸਚਿਤ ਕਰਦਾ ਹੈ।

ਏਕਹਿ ਆਪ ਸਭਨ ਮੋ ਬਿਆਪਾ ॥

एकहि आप सभन मो बिआपा ॥

ਇਕੋ ਆਪ ਹੀ ਸਾਰਿਆਂ ਵਿਚ ਵਿਆਪਤ ਹੋ ਰਿਹਾ ਹੈ,

ਸਭ ਕੋਈ ਭਿੰਨ ਭਿੰਨ ਕਰ ਥਾਪਾ ॥੩੫॥

सभ कोई भिंन भिंन कर थापा ॥३५॥

(ਪਰ ਉਸੇ ਨੂੰ) ਸਭ ਲੋਕ ਭਿੰਨ ਭਿੰਨ ਰੂਪ ਵਿਚ ਸਥਾਪਿਤ ਕਰਦੇ ਹਨ ॥੩੫॥

ਸਭ ਹੀ ਮਹਿ ਰਮ ਰਹਿਯੋ ਅਲੇਖਾ ॥

सभ ही महि रम रहियो अलेखा ॥

ਸਭ ਵਿਚ ਅਲੇਖ (ਜੋ ਲੇਖ ਵਿਚ ਨਾ ਆ ਸਕੇ) ਹੀ ਰਮਣ ਕਰ ਰਿਹਾ ਹੈ,

ਮਾਗਤ ਭਿੰਨ ਭਿੰਨ ਤੇ ਲੇਖਾ ॥

मागत भिंन भिंन ते लेखा ॥

(ਪਰ ਉਹ ਸਭ ਤੋਂ) ਵਖਰਾ ਵਖਰਾ ਲੇਖਾ ਮੰਗਦਾ ਹੈ।

ਜਿਨ ਨਰ ਏਕ ਵਹੈ ਠਹਰਾਯੋ ॥

जिन नर एक वहै ठहरायो ॥

ਜਿੰਨ੍ਹਾ ਪੁਰਸ਼ਾ ਨੇ ਉਸ ਇਕ ਨੂੰ (ਸਾਰਿਆਂ ਰੂਪਾ) ਵਿਚ ਠਹਿਰਾਇਆ ਹੈ,

ਤਿਨ ਹੀ ਪਰਮ ਤਤੁ ਕਹੁ ਪਾਯੋ ॥੩੬॥

तिन ही परम ततु कहु पायो ॥३६॥

ਉਨ੍ਹਾ ਨੇ ਹੀ ਪਰਮ-ਤੱਤ੍ਰ ਨੂੰ ਪਾਇਆ ਹੈ ॥੩੬॥

ਏਕਹ ਰੂਪ ਅਨੂਪ ਸਰੂਪਾ ॥

एकह रूप अनूप सरूपा ॥

(ਉਹ) ਇਕ ਰੂਪ ਵਾਲਾ ਹੀ ਅਨੇਕ ਸਰੂਪਾ ਵਾਲਾ ਹੈ,

ਰੰਕ ਭਯੋ ਰਾਵ ਕਹੂੰ ਭੂਪਾ ॥

रंक भयो राव कहूँ भूपा ॥

(ਕਿਤੇ) ਉਹ ਰੰਕ ਹੈ, (ਕਿਤੇ) ਰਾਓ ਹੈ (ਅਤੇ ਕਿਤੇ) ਰਾਜਾ ਬਣਿਆ ਹੋਇਆ ਹੈ।

ਭਿੰਨ ਭਿੰਨ ਸਭਹਨ ਉਰਝਾਯੋ ॥

ਭਿੰਨ ਭਿੰਨ ਸਭਹਨ ਉਰਝਾਯੋ ॥

ਸਭ ਨੂੰ ਵਖਰੇ ਵਖਰੇ (ਕੰਮਾਧੰ ਧਿਆਂ ਵਿਚ) ਉਲਝਾਇਆ ਹੋਇਆ ਹੈ।

ਸਭ ਤੇ ਜੁਦੋ ਨ ਕਿਨਹੂੰ ਪਾਯੋ ॥੩੭॥

सभ ते जुदो न किनहूँ पायो ॥३७॥

(ਉਹ) ਸਭ ਤੋਂ ਵਖਰਾ ਹੈ, ਉਸ (ਦੇ ਭੇਦ) ਨੂੰ ਕਿਸੇ ਨਹੀਂ ਜਾਣਿਆ ॥੩੭॥

ਭਿੰਨ ਭਿੰਨ ਸਭਹੂੰ ਉਪਜਾਯੋ ॥

भिंन भिंन सभहूँ उपजायो ॥

(ਉਸ ਨੇ) ਭਿੰਨ ਭਿੰਨ ਰੂਪ ਵਿਚ ਸਭ ਨੂੰ ਪੈਦਾ ਕੀਤਾ ਹੈ

ਭਿੰਨ ਭਿੰਨ ਕਰਿ ਤਿਨੋ ਖਪਾਯੋ ॥

भिंन भिंन करि तिनो खपायो ॥

ਅਤੇ ਭਿੰਨ ਭਿੰਨ ਕਰ ਕੇ ਉਨ੍ਹਾ ਨੂੰ ਨਸ਼ਟ ਕਰਦਾ ਹੈ।

ਆਪ ਕਿਸੂ ਕੋ ਦੋਸ ਨ ਲੀਨਾ ॥

आप किसू को दोस न लीना ॥

(ਉਹ) ਆਪ ਕਿਸੇ ਦਾ ਦੋਸ਼ ਆਪਣੇ ਸਿਰ ਉਤੇ ਨਹੀਂ ਲੈਂਦਾ

ਅਉਰਨ ਸਿਰ ਬੁਰਿਆਈ ਦੀਨਾ ॥੩੮॥

अउरन सिर बुरिआई दीना ॥३८॥

ਅਤੇ ਹੋਰਨਾ ਦੇ ਸਿਰ ਉਤੇ ਬੁਰਿਆਈ (ਦੀ ਜ਼ਿਮੇਵਾਰੀ) ਪਾਉਂਦਾ ਹੈ ॥੩੮॥

ਅਥ ਪ੍ਰਥਮ ਮਛ ਅਵਤਾਰ ਕਥਨੰ ॥

अथ प्रथम मछ अवतार कथनं ॥

ਹੁਣ ਪ੍ਰਥਮ ਮੱਛ ਅਵਤਾਰ ਦਾ ਕਥਨ

ਚੌਪਈ ॥

चौपई ॥

ਚੌਪਈ:

ਸੰਖਾਸੁਰ ਦਾਨਵ ਪੁਨਿ ਭਯੋ ॥

संखासुर दानव पुनि भयो ॥

ਫਿਰ ਸੰਖਾਸੁਰ (ਨਾ ਦਾ ਇਕ) ਦੈਂਤ ਹੋਇਆ।

ਬਹੁ ਬਿਧਿ ਕੈ ਜਗ ਕੋ ਦੁਖ ਦਯੋ ॥

बहु बिधि कै जग को दुख दयो ॥

(ਉਸ ਨੇ) ਬਹੁਤ ਤਰ੍ਹਾਂ ਨਾਲ ਜਗਤ ਨੂੰ ਦੁਖ ਦਿੱਤਾ।

ਮਛ ਅਵਤਾਰ ਆਪਿ ਪੁਨਿ ਧਰਾ ॥

मछ अवतार आपि पुनि धरा ॥

(ਕਾਲ ਨੇ) ਤਦੋਂ ਆਪ ਮੱਛ ਅਵਤਾਰ ਧਾਰਨ ਕੀਤਾ

ਆਪਨ ਜਾਪੁ ਆਪ ਮੋ ਕਰਾ ॥੩੯॥

आपन जापु आप मो करा ॥३९॥

ਅਤੇ ਆਪਣਾ ਜਾਪ ਆਪ ਹੀ ਜਪਿਆ (ਅਰਥਾਤ ਆਪ ਹੀ ਆਪਣੇ ਰੂਪ ਨੂੰ ਪਛਾਣਿਆ) ॥੩੯॥

ਪ੍ਰਿਥਮੈ ਤੁਛ ਮੀਨ ਬਪੁ ਧਰਾ ॥

प्रिथमै तुछ मीन बपु धरा ॥

ਪਹਿਲਾ (ਇਸ ਅਵਤਾਰ ਨੇ) ਛੋਟੀ ਜਿਹੀ ਮੱਛਲੀ ਦਾ ਸ਼ਰੀਰ ਧਾਰਨ ਕੀਤਾ

ਪੈਠਿ ਸਮੁੰਦ੍ਰ ਝਕਝੋਰਨ ਕਰਾ ॥

पैठि समुँद्र झकझोरन करा ॥

ਅਤੇ ਸਮੁੰਦਰ ਵਿਚ ਵੜ ਕੇ (ਚੰਗੀ ਤਰ੍ਹਾਂ ਨਾਲ) ਝਕਝੋਰਿਆ।

ਪੁਨਿ ਪੁਨਿ ਕਰਤ ਭਯੋ ਬਿਸਥਾਰਾ ॥

पुनि पुनि करत भयो बिसथारा ॥

ਫਿਰ ਹੌਲੀ ਹੌਲੀ (ਆਪਣਾ) ਵਿਸਤਾਰ ਕਰਦਾ ਗਿਆ,

ਸੰਖਾਸੁਰਿ ਤਬ ਕੋਪ ਬਿਚਾਰਾ ॥੪੦॥

संखासुरि तब कोप बिचारा ॥४०॥

(ਫਲਸਰੂਪ ਸਮੁੰਦਰ ਵਿਚ ਰਹਿਣ ਵਾਲੇ) ਸੰਖਾਸੁਰ ਨੇ ਤਦ ਬਹੁਤ ਕ੍ਰੋਧ ਕੀਤਾ ॥੪੦॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਤਬੈ ਕੋਪ ਗਰਜਿਯੋ ਬਲੀ ਸੰਖ ਬੀਰੰ ॥

तबै कोप गरजियो बली संख बीरं ॥

ਤਦੋਂ ਸੰਖ (ਨਾ ਦਾ) ਬਲਵਾਨ ਸੂਰਵੀਰ ਗੁੱਸੇ ਨਾਲ ਗਜਿਆ।

ਧਰੇ ਸਸਤ੍ਰ ਅਸਤ੍ਰੰ ਸਜੇ ਲੋਹ ਚੀਰੰ ॥

धरे ससत्र असत्रं सजे लोह चीरं ॥

(ਉਸ ਨੇ) ਆਪਣੇ ਆਪ ਨੂੰ) ਸ਼ਸਤ੍ਰ-ਅਸਤ੍ਰ ਅਤੇ ਲੋਹੇ ਦੇ ਕਵਚ ਨਾਲ ਸਜਾਇਆ।

ਚਤੁਰ ਬੇਦ ਪਾਤੰ ਕੀਯੋ ਸਿੰਧੁ ਮਧੰ ॥

चतुर बेद पातं कीयो सिंधु मधं ॥

(ਉਸ ਨੇ) ਚੌਹਾ ਵੇਦਾ ਨੂੰ ਸਮੁੰਦਰ ਵਿਚ ਡਬੋ ਦਿੱਤਾ ਸੀ।

ਤ੍ਰਸ੍ਯੋ ਅਸਟ ਨੈਣੰ ਕਰਿਯੋ ਜਾਪੁ ਸੁਧੰ ॥੪੧॥

त्रस्रयो असट नैणं करियो जापु सुधं ॥४१॥

(ਇਸੇ ਲਈ) ਅੱਠਾ ਨੈਣਾ ਵਾਲੇ (ਬ੍ਰਹਮਾ) ਨੇ ਸ਼ੁੱਧ-ਸਰੂਪ (ਪਰਮ-ਸੱਤਾ) ਦਾ ਜਾਪ ਕੀਤਾ ॥੪੧॥

ਤਬੈ ਸੰਭਰੇ ਦੀਨ ਹੇਤੰ ਦਿਆਲੰ ॥

तबै संभरे दीन हेतं दिआलं ॥

ਤਦੋਂ ਕਿਰਪਾਲੂ (ਅਵਤਾਰ) ਨੇ ਦੀਨਾ ਦੇ ਹਿਤ ਨੂੰ ਸਾਹਮਣੇ ਰਖਿਆ

ਧਰੇ ਲੋਹ ਕ੍ਰੋਹੰ ਕ੍ਰਿਪਾ ਕੈ ਕ੍ਰਿਪਾਲੰ ॥

धरे लोह क्रोहं कृपा कै कृपालं ॥

ਅਤੇ ਕ੍ਰਿਪਾਲੂ ਨੇ ਕ੍ਰਿਪਾ ਪੂਰਵਕ ਕ੍ਰੋਧਵਾਨ ਹੋ ਕੇ ਸ਼ਸਤ੍ਰਾ ਨੂੰ ਧਾਰਨ ਕੀਤਾ।

ਮਹਾ ਅਸਤ੍ਰ ਪਾਤੰ ਕਰੇ ਸਸਤ੍ਰ ਘਾਤੰ ॥

महा असत्र पातं करे ससत्र घातं ॥

ਬਹੁਤ ਅਸਤ੍ਰ ਵਰ੍ਹਨ ਲਗੇ ਅਤੇ ਸ਼ਸਤ੍ਰਾ ਦੇ ਪ੍ਰਹਾਰ ਹੋਣ ਲਗੇ।

ਟਰੇ ਦੇਵ ਸਰਬੰ ਗਿਰੇ ਲੋਕ ਸਾਤੰ ॥੪੨॥

टरे देव सरबं गिरे लोक सातं ॥४२॥

ਸਾਰੇ ਦੇਵਤੇ (ਆਪਣੇ ਸਥਾਨਾ ਤੋਂ) ਹਿਲ ਗਏ ਅਤੇ ਸੱਤੇ ਲੋਕ (ਮੂਰਛਿਤ ਹੋ ਕੇ) ਡਿਗ ਪਏ ॥੪੨॥

ਭਏ ਅਤ੍ਰ ਘਾਤੰ ਗਿਰੇ ਚਉਰ ਚੀਰੰ ॥

भए अत्र घातं गिरे चउर चीरं ॥

ਅਸਤ੍ਰਾ ਦੇ ਪ੍ਰਹਾਰ ਹੋਣ ਲਗ ਗਏ ਸਨ ਅਤੇ ਬਸਤ੍ਰ ਅਤੇ ਚੌਰ ਡਿਗ ਰਹੇ ਸਨ,

ਰੁਲੇ ਤਛ ਮੁਛੰ ਉਠੇ ਤਿਛ ਤੀਰੰ ॥

रुले तछ मुछं उठे तिछ तीरं ॥

(ਸੂਰਮੇ) ਕਟੇ ਵਢੇ ਰੁਲ ਰਹੇ ਸਨ ਅਤੇ ਤੀਰਾ ਦੇ ਫੰਡੇ ਹੋਏ ਉਠ ਰਹੇ ਸਨ।

ਗਿਰੇ ਸੁੰਡ ਮੁੰਡੰ ਰਣੰ ਭੀਮ ਰੂਪੰ ॥

गिरे सुँड मुँडं रणं भीम रूपं ॥

(ਕਿਤੇ) ਰਣਭੂਮੀ ਵਿਚ ਬਹੁਤ ਵੱਡੇ ਆਕਾਰ ਵਾਲੇ (ਹਾਥੀਆਂ ਦੇ) ਸਿਰ ਅਤੇ ਸੁੰਡ ਡਿਗੇ ਪਏ ਸਨ,

ਮਨੋ ਖੇਲ ਪਉਢੇ ਹਠੀ ਫਾਗੁ ਜੂਪੰ ॥੪੩॥

मनो खेल पउढे हठी फागु जूपं ॥४३॥

ਮਾਨੋ ਹਠੀਲੇ (ਵੀਰ) ਹੋਲੀ ਖੇਡ ਕੇ ਸੁੱਤੇ ਹੋਣ ॥੪੩॥

ਬਹੇ ਖਗਯੰ ਖੇਤ ਖਿੰਗੰ ਸੁ ਧੀਰੰ ॥

ਬਹੇ ਖਗਯੰ ਖੇਤ ਖਿੰਗੰ ਸੁ ਧੀਰੰ ॥

ਯੁੱਧ-ਭੂਮੀ ਵਿਚ ਘੋੜਿਆਂ ਉਤੇ ਚੜ੍ਹੇ ਧੀਰਜਵਾਨ ਸੂਰਮਿਆਂ ਦੀਆਂ ਤਲਵਾਰਾ ਚਲਣ ਲਗੀਆਂ ਸਨ

ਸੁਭੈ ਸਸਤ੍ਰ ਸੰਜਾਨ ਸੋ ਸੂਰਬੀਰੰ ॥

सुभै ससत्र संजान सो सूरबीरं ॥

ਅਤੇ ਸੂਰਵੀਰ ਸ਼ਸਤ੍ਰਾ ਅਤੇ ਕਵਚਾ ਨਾਲ ਸ਼ੁਭਾਇਮਾਨ ਸਨ।

ਗਿਰੇ ਗਉਰਿ ਗਾਜੀ ਖੁਲੇ ਹਥ ਬਥੰ ॥

गिरे गउरि गाजी खुले हथ बथं ॥

ਵੱਡੇ ਸੂਰਮੇ ਖੁਲ੍ਹਿਆਂ ਹੱਥਾ ਨਾਲ ਡਿਗੇ ਪਏ ਸਨ।

ਨਚਿਯੋ ਰੁਦ੍ਰ ਰੁਦ੍ਰੰ ਨਚੇ ਮਛ ਮਥੰ ॥੪੪॥

नचियो रुद्र रुद्रं नचे मछ मथं ॥४४॥

ਰੁਦਰ ਭਿਆਨਕ ਰੂਪ ਨਾਲ ਨਚ ਰਿਹਾ ਸੀ ਅਤੇ ਮੱਛ ਸਮੁੰਦਰ ਨੂੰ ਨਚ ਨਚ ਕੇ ਮੱਥ ਰਿਹਾ ਸੀ ॥੪੪॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਮਹਾ ਬੀਰ ਗਜੇ ॥

महा बीर गजे ॥

ਮਹਾਵੀਰ (ਯੋਧੇ) ਗਜ ਰਹੇ ਸਨ।

ਸੁਭੰ ਸਸਤ੍ਰ ਸਜੇ ॥

सुभं ससत्र सजे ॥

(ਉਹ ਸਾਰੇ) ਸ਼ਸਤ੍ਰਾ ਨਾਲ ਸੁਸਜਿਤ ਸਨ।

ਬਧੇ ਗਜ ਗਾਹੰ ॥

बधे गज गाहं ॥

(ਉਨ੍ਹਾ ਨੇ ਸਿਰ ਉਤੇ) ਕਲਗੀ ਵਰਗੇ ਭੂਸ਼ਣ ਸਜਾਏ ਹੋਏ ਸਨ

ਸੁ ਹੂਰੰ ਉਛਾਹੰ ॥੪੫॥

सु हूरं उछाहं ॥४५॥

(ਜਿਨ੍ਹਾ ਨੂੰ ਵੇਖ ਕੇ) ਹੂਰਾ ਉਤਸਾਹਿਤ ਹੋ ਰਹੀਆਂ ਸਨ ॥੪੫॥

ਢਲਾ ਢੁਕ ਢਾਲੰ ॥

ढला ढुक ढालं ॥

ਢਾਲਾ (ਦੇ ਵਜਣ ਨਾਲ) ਢਕ-ਢਕ ਦੀ (ਆਵਾਜ਼ ਹੋ ਰਹੀ ਸੀ)

ਝਮੀ ਤੇਗ ਕਾਲੰ ॥

झमी तेग कालं ॥

ਕਾਲੇ ਬਦਲਾ (ਵਿਚ ਬਿਜਲੀ ਵਾਗ) ਤਲਵਾਰਾ ਚਮਕ ਰਹੀਆਂ ਸਨ।

ਕਟਾ ਕਾਟ ਬਾਹੈ ॥

कटा काट बाहै ॥

(ਤਲਵਾਰਾ) ਕਟ-ਕਟ (ਆਵਾਜ਼ ਨਾਲ) ਚਲ ਰਹੀਆਂ ਸਨ।

ਉਭੈ ਜੀਤ ਚਾਹੈ ॥੪੬॥

उभै जीत चाहै ॥४६॥

ਦੋਵੇਂ (ਪਾਸੇ) ਆਪਣੀ ਆਪਣੀ ਜਿਤ ਦੀ ਇੱਛਾ ਕਰ ਰਹੇ ਸਨ ॥੪੬॥

ਮੁਖੰ ਮੁਛ ਬੰਕੀ ॥

मुखं मुछ बंकी ॥

(ਬਹਾਦਰ ਸੈਨਿਕਾ ਦੇ) ਮੂੰਹ ਉਤੇ ਕੁੰਡਲੀਆਂ ਮੁੱਛਾ

ਤਮੰ ਤੇਗ ਅਤੰਕੀ ॥

तमं तेग अतंकी ॥

(ਅਤੇ ਹੱਥਾ ਵਿਚ) ਭਿਆਨਕ ਚਮਕਦੀਆਂ ਤਲਵਾਰਾ (ਸੁਭਾਇਮਾਨ ਸਨ)।

ਫਿਰੈ ਗਉਰ ਗਾਜੀ ॥

फिरै गउर गाजी ॥

(ਯੁੱਧ-ਭੂਮੀ ਵਿਚ) ਤਕੜੇ ਤਕੜੇ ਸੂਰਮੇ (ਗਾਜ਼ੀ) ਘੁੰਮ ਰਹੇ ਸਨ

ਨਚੈ ਤੁੰਦ ਤਾਜੀ ॥੪੭॥

नचै तुँद ताजी ॥४७॥

ਅਤੇ ਤੇਜ਼ ਚਾਲ ਵਾਲੇ ਘੋੜੇ ਨਚ ਰਹੇ ਸਨ ॥੪੭॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਭਰਿਯੋ ਰੋਸ ਸੰਖਾਸੁਰੰ ਦੇਖ ਸੈਣੰ ॥

भरियो रोस संखासुरं देख सैणं ॥

(ਦੇਵਤਿਆਂ ਦੀ) ਸੈਨਾ ਵੇਖ ਕੇ ਸੰਖਾਸੁਰ ਗੁੱਸੇ ਨਾਲ ਭਰ ਗਿਆ

ਤਪੇ ਬੀਰ ਬਕਤ੍ਰੰ ਕੀਏ ਰਕਤ ਨੈਣੰ ॥

तपे बीर बकत्रं कीए रकत नैणं ॥

ਅਤੇ (ਉਸ) ਸੂਰਵੀਰ ਦਾ ਮੂੰਹ ਤਪ ਗਿਆ ਅਤੇ (ਉਸ ਨੇ) ਅੱਖਾ ਲਾਲ ਕਰ ਲਈਆਂ।

ਭੁਜਾ ਠੋਕ ਭੂਪੰ ਕਰਿਯੋ ਨਾਦ ਉੱਚੰ ॥

भुजा ठोक भूपं करियो नाद उच्चं ॥

(ਦੈਂਤਾ ਦੇ) ਰਾਜੇ (ਸੰਖਾਸੁਰ) ਨੇ ਭੁਜਾਵਾ ਠੋਕ ਕੇ ਲਲਕਾਰਾ ਮਾਰਿਆ

ਸੁਣੇ ਗਰਭਣੀਆਨ ਕੇ ਗਰਭ ਮੁਚੰ ॥੪੮॥

सुणे गरभणीआन के गरभ मुचं ॥४८॥

(ਜਿਸ ਨੂੰ) ਸੁਣ ਕੇ ਗਰਭਵਤੀਆਂ ਦੇ ਗਰਭ ਡਿਗ ਗਏ ॥੪੮॥

ਲਗੇ ਠਾਮ ਠਾਮੰ ਦਮਾਮੰ ਦਮੰਕੇ ॥

लगे ठाम ठामं दमामं दमंके ॥

(ਸਾਰੇ ਆਪਣੇ ਆਪਣੇ) ਸਥਾਨ ਉਤੇ ਡਟ ਗਏ ਅਤੇ ਨਗਾਰੇ ਵਜਣ ਲਗੇ।

ਖੁਲੇ ਖੇਤ ਮੋ ਖਗ ਖੂਨੀ ਖਿਮੰਕੇ ॥

खुले खेत मो खग खूनी खिमंके ॥

ਮੈਦਾਨੇ-ਜੰਗ ਵਿਚ ਲਹੂ ਭਰੀਆਂ ਕ੍ਰਿਪਾਨਾ ਚਮਕਣ ਲਗੀਆਂ।

ਭਏ ਕ੍ਰੂਰ ਭਾਤੰ ਕਮਾਣੰ ਕੜਕੇ ॥

भए क्रूर भातं कमाणं कड़के ॥

(ਯੋਧੇ) ਭਿਆਨਕ ਤਰ੍ਹਾ ਦੇ ਹੋ ਗਏ ਅਤੇ ਕਮਾਨਾ ਕੜਕਣ ਲਗੀਆਂ।

ਨਚੇ ਬੀਰ ਬੈਤਾਲ ਭੂਤੰ ਭੁੜਕੇ ॥੪੯॥

नचे बीर बैताल भूतं भुड़के ॥४९॥

ਭੂਤ, ਪ੍ਰੇਤ, ਬੀਰ, ਬੈਤਾਲ ਭੁੜਕ ਕੇ ਨਚਣ ਲਗੇ ॥੪੯॥

ਗਿਰਿਯੋ ਆਯੁਧੰ ਸਾਯੁਧੰ ਬੀਰ ਖੇਤੰ ॥

गिरियो आयुधं सायुधं बीर खेतं ॥

(ਕਈ) ਵੀਰ ਯੋਧੇ ਅਸਤ੍ਰਾ ਸ਼ਸਤ੍ਰਾ ਸਮੇਤ ਯੁੱਧ-ਭੂਮੀ ਵਿਚ ਡਿਗਣ ਲਗ ਗਏ ਸਨ।

ਨਚੇ ਕੰਧਹੀਣੰ ਕਮਧੰ ਅਚੇਤੰ ॥

नचे कंधहीणं कमधं अचेतं ॥

(ਕਿਤੇ) ਕੰਧ (ਗਰਦਨ) ਤੋਂ ਬਿਨਾ ਧੜ ਅਚੇਤ ਅਵਸਥਾ ਵਿਚ ਨਚ ਰਹੇ ਸਨ।

ਖੁਲੇ ਖਗ ਖੂਨੀ ਖਿਆਲੰ ਖਤੰਗੰ ॥

खुले खग खूनी खिआलं खतंगं ॥

ਖੂਨੀ ਨੰਗੀਆਂ ਤਲਵਾਰਾ ਅਤੇ ਤੀਰਾ ਦਾ ਖ਼ਿਆਲ ਕਰ ਕੇ ਕਾਇਰ ਭਜੀ ਜਾ ਰਹੇ ਸਨ

ਭਜੇ ਕਾਤਰੰ ਸੂਰ ਬਜੇ ਨਿਹੰਗੰ ॥੫੦॥

भजे कातरं सूर बजे निहंगं ॥५०॥

ਅਤੇ ਨਿਡਰ ਸੂਰਮੇ ਲਲਕਾਰ ਰਹੇ ਸਨ ॥੫੦॥

ਕਟੇ ਚਰਮ ਬਰਮੰ ਗਿਰਿਯੋ ਸਤ੍ਰ ਸਸਤ੍ਰੰ ॥

कटे चरम बरमं गिरियो सत्र ससत्रं ॥

(ਸ਼ੂਰਵੀਰਾ ਦੇ) ਕਵਚ ('ਬਰਮੰ') ਅਤੇ ਢਾਲਾ ਕਟ ਰਹੀਆਂ ਸਨ ਅਤੇ ਸ਼ਸਤ੍ਰ ਤੇ ਅਸਤ੍ਰ ਡਿਗ ਰਹੇ ਸਨ।

ਭਕੈ ਭੈ ਭਰੇ ਭੂਤ ਭੂਮੰ ਨ੍ਰਿਸਤ੍ਰੰ ॥

भकै भै भरे भूत भूमं नृसत्रं ॥

ਭੈ-ਭੀਤ ਹੋ ਕੇ ਭੂਤ ਨਿਹੱਥੇ ਰਣ-ਭੂਮੀ ਵਿਚ ਬੋਲ ਰਹੇ ਸਨ।

ਰਣੰ ਰੰਗ ਰਤੇ ਸਭੀ ਰੰਗ ਭੂਮੰ ॥

रणं रंग रते सभी रंग भूमं ॥

ਰਣ-ਭੂਮੀ ਵਿਚ ਸਾਰੇ (ਸੂਰਵੀਰ) ਯੁੱਧ ਦੇ ਰੰਗ ਵਿਚ ਰੰਗੇ ਹੋਏ ਸਨ

ਗਿਰੇ ਜੁਧ ਮਧੰ ਬਲੀ ਝੂਮਿ ਝੂਮੰ ॥੫੧॥

गिरे जुध मधं बली झूमि झूमं ॥५१॥

ਅਤੇ ਬਲਵਾਨ (ਯੋਧੇ) ਝੂਮ ਝੂਮ ਕੇ ਯੁੱਧ-ਭੂਮੀ ਵਿਚ ਡਿਗ ਰਹੇ ਸਨ ॥੫੧॥

ਭਯੋ ਦੁੰਦ ਜੁਧੰ ਰਣੰ ਸੰਖ ਮਛੰ ॥

भयो दुँद जुधं रणं संख मछं ॥

ਰਣ-ਭੂਮੀ ਵਿਚ ਸੰਖਾਸੁਰ ਅਤੇ ਮੱਛ ਦਾ ਦੁਅੰਦ ਯੁੱਧ ਹੋਣ ਲਗਿਆ

ਮਨੋ ਦੋ ਗਿਰੰ ਜੁਧ ਜੁਟੇ ਸਪਛੰ ॥

मनो दो गिरं जुध जुटे सपछं ॥

ਮਾਨੋ ਖੰਭਾ ਵਾਲੇ ਦੋ ਪਹਾੜ ਯੁੱਧ ਵਿਚ ਜੁਟੇ ਹੋਏ ਹੋਣ।

ਕਟੇ ਮਾਸ ਟੁਕੰ ਭਖੇ ਗਿਧਿ ਬ੍ਰਿਧੰ ॥

कटे मास टुकं भखे गिधि बृधं ॥

(ਸੰਖਾਸੁਰ ਦੇ) ਮਾਸ ਦੇ ਟੁਕੜੇ ਡਿਗ ਰਹੇ ਸਨ ਅਤੇ ਵੱਡੀਆਂ ਵੱਡੀਆਂ ਗਿੱਧਾ ਖਾ ਰਹੀਆਂ ਸਨ।

ਹਸੈ ਜੋਗਣੀ ਚਉਸਠਾ ਸੂਰ ਸੁਧੰ ॥੫੨॥

हसै जोगणी चउसठा सूर सुधं ॥५२॥

ਚੌਂਸਠ ਜੋਗਣਾ ਵੀਰਾ ਦੇ ਯੁੱਧ (ਨੂੰ ਵੇਖ ਕੇ) ਹਸ ਰਹੀਆਂ ਸਨ ॥੫੨॥

ਕੀਯੋ ਉਧਾਰ ਬੇਦੰ ਹਤੇ ਸੰਖਬੀਰੰ ॥

कीयो उधार बेदं हते संखबीरं ॥

ਸੰਖਾਸੁਰ ਨੂੰ ਮਾਰ ਕੇ (ਮੱਛ) ਨੇ ਵੇਦਾ ਦਾ ਉੱਧਾਰ ਕੀਤਾ।

ਤਜ੍ਯੋ ਮਛ ਰੂਪੰ ਸਜ੍ਯੋ ਸੁੰਦ੍ਰ ਚੀਰ ॥

तज्यो मछ रूपं सज्यो सुँद्र चीर ॥

ਮੱਛ ਦਾ ਰੂਪ ਤਿਆਗ ਦਿੱਤਾ ਅਤੇ ਸੁੰਦਰ ਬਸਤ੍ਰ ਸਜਾ ਲਏ।

ਸਬੈ ਦੇਵ ਥਾਪੇ ਕੀਯੋ ਦੁਸਟ ਨਾਸੰ ॥

सबै देव थापे कीयो दुसट नासं ॥

ਸਾਰਿਆਂ ਦੇਵਤਿਆਂ ਨੂੰ (ਆਪਣੇ ਆਪਣੇ ਸਥਾਨ ਉਤੇ) ਸਥਾਪਿਤ ਕੀਤਾ ਅਤੇ ਦੁਸ਼ਟਾ ਦਾ ਨਾਸ਼ ਕੀਤਾ।

ਟਰੇ ਸਰਬ ਦਾਨੋ ਭਰੇ ਜੀਵ ਤ੍ਰਾਸੰ ॥੫੩॥

टरे सरब दानो भरे जीव त्रासं ॥५३॥

ਜੀਵਾ ਨੂੰ ਡਰਾਉਣ ਵਾਲੇ ਸਾਰੇ ਦੈਂਤ ਮਿਟ ਗਏ ॥੫੩॥

ਤ੍ਰਿਭੰਗੀ ਛੰਦ ॥

तृभंगी छंद ॥

ਤ੍ਰਿਭੰਗੀ ਛੰਦ:

ਸੰਖਾਸੁਰ ਮਾਰੇ ਬੇਦ ਉਧਾਰੇ ਸਤ੍ਰ ਸੰਘਾਰੇ ਜਸੁ ਲੀਨੋ ॥

संखासुर मारे बेद उधारे सत्र संघारे जसु लीनो ॥

ਸੰਖਾਸੁਰ ਨੂੰ ਮਾਰਿਆ, ਵੇਦਾ ਨੂੰ ਉਧਾਰਿਆ, ਵੈਰੀਆਂ ਨੂੰ ਸੰਘਾਰਿਆ ਅਤੇ ਯਸ਼ ਖਟਿਆ।

ਦੇਵੇ ਸੁ ਬੁਲਾਯੋ ਰਾਜ ਬਿਠਾਯੋ ਛਤ੍ਰ ਫਿਰਾਯੋ ਸੁਖ ਦੀਨੋ ॥

देवे सु बुलायो राज बिठायो छत्र फिरायो सुख दीनो ॥

ਦੇਵਤਿਆਂ ਨੂੰ ਬੁਲਾਇਆ, ਰਾਜ ਉਤੇ ਬਿਠਾਇਆ, (ਸਿਰ ਉਤੇ) ਛੱਤਰ ਫਿਰਾਇਆ ਅਤੇ ਸੁਖ ਦਿੱਤਾ।

ਕੋਟੰ ਬਜੇ ਬਾਜੇ ਅਮਰੇਸੁਰ ਗਾਜੇ ਸੁਭ ਘਰਿ ਸਾਜੇ ਸੋਕ ਹਰੇ ॥

कोटं बजे बाजे अमरेसुर गाजे सुभ घरि साजे सोक हरे ॥

ਕਰੋੜਾ ਤਰ੍ਹਾਂ ਦੇ ਵਾਜੇ ਵਜੇ, ਇੰਦਰ ('ਅਮਰੇਸੁਰ') ਗਜਿਆ, ਘਰ ਵਿਚ ਸ਼ੁਭ ਸਜਾਵਟ ਹੋਈ ਅਤੇ ਸੋਗ ਮਿਟ ਗਿਆ।

ਦੈ ਕੋਟਕ ਦਛਨਾ ਕ੍ਰੋਰ ਪ੍ਰਦਛਨਾ ਆਨਿ ਸੁ ਮਛ ਕੇ ਪਾਇ ਪਰੇ ॥੫੪॥

दै कोटक दछना क्रोर प्रदछना आनि सु मछ के पाइ परे ॥५४॥

(ਸਾਰਿਆਂ ਦੇਵਤਿਆਂ ਨੇ) ਕਰੋੜਾ ਦੱਛਣਾ ਦਿੱਤੀਆਂ, ਕਰੋੜਾ ਪ੍ਰਦਖਣਾ ਕੀਤੀਆਂ ਅਤੇ ਆ ਕੇ ਮੱਛ ਦੇ ਪੈਰੀਂ ਪਏ ॥੫੪॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਮਛ ਪ੍ਰਥਮ ਅਵਤਾਰ ਸੰਖਾਸੁਰ ਬਧਹ ਸਮਾਪਤਮ ਸਤੁ ਸੁਭਮ ਸਤੁ ॥੧॥

इति स्री बचित्र नाटक ग्रंथे मछ प्रथम अवतार संखासुर बधह समापतम सतु सुभम सतु ॥१॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਪਹਿਲੇ ਮੱਛ ਅਵਤਾਰ ਵਿਚ ਸੰਖਾਸੁਰ ਦੇ ਬੱਧ ਦੀ ਸਮਾਪਤੀ ਹੋਈ, ਸਭ ਸ਼ੁਭ ਹੈ ॥੧॥

ਅਥ ਕਛ ਅਵਤਾਰ ਕਥਨੰ ॥

अथ कछ अवतार कथनं ॥

ਹੁਣ ਕੱਛ ਅਵਤਾਰ ਦਾ ਕਥਨ:

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਕਿਤੋ ਕਾਲ ਬੀਤਯੋ ਕਰਿਯੋ ਦੇਵ ਰਾਜੰ ॥

कितो काल बीतयो करियो देव राजं ॥

ਦੇਵਤਿਆਂ ਨੂੰ ਰਾਜ ਕਰਦਿਆਂ ਕੁਝ ਸਮਾ ਬਤੀਤ ਹੋ ਗਿਆ।

ਭਰੇ ਰਾਜ ਧਾਮੰ ਸੁਭੰ ਸਰਬ ਸਾਜੰ ॥
भरे राज धामं सुभं सरब साजं ॥
ਸਭ ਪ੍ਰਕਾਰ ਦੇ ਸ਼ੁਭ ਸਾਮਾਨ ਨਾਲ ਰਾਜ-ਮਹੱਲ ਭਰ ਗਿਆ।

ਗਜੰ ਬਾਜ ਬੀਣੰ ਬਿਨਾ ਰਤਨ ਭੂਪੰ ॥
गजं बाज बीणं बिना रतन भूपं ॥
(ਪਰ ਅਜੇ) ਹਾਥੀ, ਘੋੜੇ, ਬੀਨ ਆਦਿ ਰਤਨਾ ਤੋਂ (ਦੇਵਤੇ) ਵਾਞੇ ਹਨ,

ਕਰਿਯੋ ਬਿਸਨ ਬੀਚਾਰ ਚਿਤੰ ਅਨੂਪੰ ॥੧॥
करियो बिसन बीचार चितं अनूपं ॥१॥
ਇਹ ਸੁੰਦਰ ਵਿਚਾਰ ਵਿਸ਼ਨੂ ਨੇ ਆਪਣੇ ਮਨ ਵਿਚ ਕੀਤਾ ॥੧॥

ਸਬੈ ਦੇਵ ਏਕਤ੍ਰ ਕੀਨੇ ਪੁਰਿੰਦ੍ਰੰ ॥
सबै देव एकत्र कीने पुरिंद्रं ॥
ਵਿਸ਼ਨੂ (ਪੁਰਿੰਦਰ) ਨੇ ਸਾਰੇ ਦੇਵਤੇ ਇਕੱਠੇ ਕੀਤੇ

ਸਸੰ ਸੂਰਜੰ ਆਦਿ ਲੈ ਕੈ ਉਪਿੰਦ੍ਰੰ ॥
ससं सूरजं आदि लै कै उपिंद्रं ॥
ਸੂਰਜ, ਚੰਦ੍ਰਮਾ, ਉਪੇਂਦਰ ਆਦਿ।

ਹੁਤੇ ਦਈਤ ਜੇ ਲੋਕ ਮਧ੍ਯੰ ਹੰਕਾਰੀ ॥
हुते दईत जे लोक मध्यं हंकारी ॥
ਸੰਸਾਰ ਵਿਚ ਜੋ ਹੰਕਾਰੀ ਦੈਂਤ ਸਨ,

ਭਏ ਏਕਠੇ ਭ੍ਰਾਤਿ ਭਾਵੰ ਬਿਚਾਰੀ ॥੨॥
भए एकठे भ्राति भावं बिचारी ॥२॥
(ਉਹ ਵੀ) ਭਰਾਪਣੇ ਦੇ ਭਾਵ ਨੂੰ ਵਿਚਾਰ ਕੇ ਇਕੱਠੇ ਹੋ ਗਏ ॥੨॥

ਬਦਯੋ ਅਰਧੁ ਅਰਧੰ ਦੁਹੂੰ ਬਾਟਿ ਲੀਬੋ ॥

बद्यो अरधु अरधं दुहूँ बाटि लीबो ॥

(ਸਮੁੰਦਰ ਮੱਥਣ ਤੋਂ ਪਹਿਲਾ) ਨੀਅਤ ਕਰ ਲਿਆ (ਕਿ ਸਮੁੰਦਰ ਰਿੜਕਣ ਤੇ ਜੋ ਨਿਕਲਿਆ, ਉਹ) ਦੋਵੇਂ (ਦੇਵਤੇ ਅਤੇ ਦੈਂਤ) ਅੱਧਾ ਅੱਧਾ ਵੰਡ ਲੈਣਗੇ।

ਸਬੋ ਬਾਤ ਮਾਨੀ ਯਹੇ ਕਾਮ ਕੀਬੋ ॥

सबो बात मानी यहे काम कीबो ॥

ਸਭ ਨੇ (ਇਹ) ਗੱਲ ਮੰਨ ਲਈ ਅਤੇ ਇਸੇ ਅਨੁਸਾਰ ਕੰਮ ਕੀਤਾ।

ਕਰੋ ਮਥਨੀ ਕੂਟ ਮੰਦ੍ਰਾਚਲੇਯੰ ॥

करो मथनी कूट मंद्राचलेयं ॥

ਮੰਦਰਾਚਲ ਪਰਬਤ ਨੂੰ ਮਧਾਣੀ ਬਣਾ ਲਿਆ

ਤਕ੍ਰਯੋ ਛੀਰ ਸਾਮੁੰਦ੍ਰ ਦੇਅੰ ਅਦੇਯੰ ॥੩॥

तक्रयो छीर सामुँद्र देअं अदेयं ॥३॥

ਅਤੇ ਦੇਵਤੇ ਅਤੇ ਦੈਂਤ ਛੀਰ ਸਮੁੰਦਰ ਉਤੇ ਜਾ ਪਹੁੰਚੇ ॥੩॥

ਕਰੀ ਮਥਕਾ ਬਾਸਕੰ ਸਿੰਧ ਮਧੰ ॥

करी मथका बासकं सिंध मधं ॥

ਛੀਰ ਸਮੁੰਦਰ ਵਿਚ (ਮੰਦਰਾਚਲ ਪਰਬਤ ਦੀ ਮਧਾਣੀ ਨੂੰ ਹਿਲਾਉਣ ਲਈ) ਬਾਸਕ ਨਾਗ ਨੂੰ ਨੇਤਰਾ ਬਣਾਇਆ।

ਮਥੈ ਲਾਗ ਦੋਊ ਭਏ ਅਧੁ ਅਧੰ ॥

मथै लाग दोऊ भए अधु अधं ॥

ਅੱਧਾ ਅੱਧਾ ਵੰਡ ਕੇ ਦੋਵੇਂ (ਸਮੁੰਦਰ ਨੂੰ) ਰਿੜਕਣ ਲਗੇ।

ਸਿਰੰ ਦੈਤ ਲਾਗੇ ਗਹੀ ਪੁਛ ਦੇਵੰ ॥

सिरं दैत लागे गही पुछ देवं ॥

ਸਿਰ ਵਾਲੇ ਪਾਸਿਓਂ ਦੈਂਤ ਲਗੇ ਅਤੇ ਦੇਵਤਿਆਂ ਨੇ ਪੂਛਲ ਪਕੜੀ।

ਮਥ੍ਯੋ ਛੀਰ ਸਿੰਧੰ ਮਨੋ ਮਾਟਕੇਵੰ ॥੪॥

मथ्रयो छीर सिंधं मनो माटकेवं ॥४॥

ਛੀਰ ਸਮੁੰਦਰ (ਨੂੰ ਇਉਂ) ਰਿੜਕਿਆ, ਮਾਨੋ ਮਟਕੀ ਨੂੰ (ਰਿੜਕਿਆ ਜਾ ਰਿਹਾ ਹੋਵੇ) ॥੪॥

ਇਸੋ ਕਉਣ ਬੀਯੋ ਧਰੇ ਭਾਰੁ ਪਬੰ ॥

इसो कउण बीयो धरे भारु पबं ॥

ਅਜਿਹਾ ਦੂਜਾ ਕੌਣ ਹੈ ਜੋ ਪਰਬਤ ਦਾ ਭਾਰ ਸਹਾਰੇ ?

ਉਠੇ ਕਾਪ ਬੀਰੰ ਦਿਤ੍ਯਾਦਿਤ੍ਯ ਸਬੰ ॥

उठे काप बीरं दित्रयादित्रय सबं ॥

ਸਾਰੇ ਦੈਂਤ ਅਤੇ ਦੇਵਤੇ (ਭਾਰ ਨਾਲ) ਕੰਬਣ ਲਗ ਗਏ।

ਤਬੈ ਆਪ ਹੀ ਬਿਸਨ ਮੰਤ੍ਰੰ ਬਿਚਾਰਿਯੋ ॥

तबै आप ही बिसन मंत्रं बिचारियो ॥

ਤਦੋਂ ਵਿਸ਼ਣੂ ਨੇ ਆਪ ਹੀ ਵਿਚਾਰ ਕੀਤਾ (ਕਿ ਕਿਤੇ ਪਰਬਤ ਡੁਬ ਨਾ ਜਾਏ)

ਤਰੇ ਪਰਬਤੰ ਕਛਪੰ ਰੂਪ ਧਾਰਿਯੋ ॥੫॥

तरे परबतं कछपं रूप धारियो ॥५॥

ਕੱਛਪ (ਕਛੂ) ਦਾ ਰੂਪ ਧਾਰ ਕੇ ਪਰਬਤ ਦੇ ਹੇਠਾ ਹੋ ਗਿਆ ॥੫॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕਛ ਦੁਤੀਆ ਅਉਤਾਰ ਬਰਨਨੰ ਸੰਪੂਰਨਮ ਸਤੁ ਸੁਭਮ ਸਤੁ ॥੨॥

इति स्री बचित्र नाटक ग्रंथे कछु दुतीआ अउतार बरननं संपूरनम सतु सुभम सतु ॥२॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਦੂਜੇ ਕੱਛ ਅਵਤਾਰ ਦਾ ਵਰਣਨ ਸਮਾਪਤ ਹੋਇਆ, ਸਭ ਸ਼ੁਭ ਹੈ ॥੨॥

ਅਥ ਛੀਰ ਸਮੁੰਦ੍ਰ ਮਥਨ ਚਉਦਹ ਰਤਨ ਕਥਨੰ ॥

अथ छीर समुँद्र मथन चउदह रतन कथनं ॥

ਹੁਣ ਛੀਰ ਸਮੁੰਦਰ ਦਾ ਮੰਥਨ ਅਤੇ ਚੌਦਾ ਰਤਨਾ ਦਾ ਕਥਨ:

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਸ੍ਰੀ ਭਗਉਤੀ ਜੀ ਸਹਾਇ:

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਮਿਲਿ ਦੇਵ ਅਦੇਵਨ ਸਿੰਧੁ ਮਥਿਯੋ ॥

मिलि देव अदेवन सिंधु मथियो ॥

ਦੇਵਤਿਆਂ ਅਤੇ ਦੈਂਤਾ ਨੇ ਮਿਲ ਕੇ ਸਮੁੰਦਰ ਨੂੰ ਰਿੜਕਿਆ।

ਕਬਿ ਸ੍ਯਾਮ ਕਵਿਤਨ ਮਧਿ ਕਥਿਯੋ ॥

कबि स्याम कवितन मधि कथियो ॥

(ਉਸ ਬ੍ਰਿੱਤਾਤ ਨੂੰ) ਸ਼ਿਆਮ ਕਵੀ ਨੇ ਕਵਿਤਾ ਵਿਚ ਕਥਨ ਕੀਤਾ।

ਤਬ ਰਤਨ ਚਤੁਰਦਸ ਯੋ ਨਿਕਸੇ ॥

तब रतन चतुरदस यो निकसे ॥

ਤਦੋਂ ਚੌਦਾ ਰਤਨ ਇਸ ਪ੍ਰਕਾਰ ਨਿਕਲੇ,

ਅਸਿਤਾ ਨਿਸਿ ਮੋ ਸਸਿ ਸੇ ਬਿਗਸੇ ॥੧॥

असिता निसि मो ससि से बिगसे ॥१॥

ਜਿਵੇਂ ਕਾਲੀ ਰਾਤ ਵਿਚ ਚੰਦ੍ਰਮਾ ਪ੍ਰਕਾਸ਼ਮਾਨ ਹੁੰਦਾ ਹੈ ॥੧॥

ਅਮਰਾਤਕ ਸੀਸ ਕੀ ਓਰ ਹੂਅੰ ॥

अमरातक सीस की ओर हूअं ॥

ਦੈਂਤ (ਅਮਰਾਤਕ) (ਬਾਸਕ ਨਾਗ ਦੇ) ਸਿਰ ਵਾਲੇ ਪਾਸੇ ਹੋਏ।

ਮਿਲਿ ਪੂਛ ਗਹੀ ਦਿਸਿ ਦੇਵ ਦੂਅੰ ॥

मिलि पूछ गही दिसि देव दूअं ॥

ਦੂਜੇ ਪਾਸੇ ਦੇਵਤਿਆਂ ਨੇ ਮਿਲ ਕੇ ਪੂਛ ਪਕੜੀ।

ਰਤਨੰ ਨਿਕਸੇ ਬਿਗਸੇ ਸਸਿ ਸੇ ॥

रतनं निकसे बिगसे ससि से ॥

(ਜੋ) ਰਤਨ ਨਿਕਲੇ (ਉਹ) ਚੰਦ੍ਰਮਾ ਵਾਗ ਪ੍ਰਕਾਸ਼ਮਾਨ ਹੋਏ

ਜਨੁ ਘੂਟਨ ਲੇਤ ਅਮੀ ਰਸ ਕੇ ॥੨॥

जनु घूटन लेत अमी रस के ॥२॥

(ਅਤੇ ਸਾਰੇ ਖੁਸ਼ ਹੋਏ) ਮਾਨੋ ਅੰਮ੍ਰਿਤ ਰਸ ਦੇ ਘੁਟ ਪੀਤੇ ਹੋਣ ॥੨॥

ਨਿਕਸ੍ਯੋ ਧਨੁ ਸਾਇਕ ਸੁਧ ਸਿਤੰ ॥

निकस्रयो धनु साइक सुध सितं ॥

(ਸਭ ਤੋਂ ਪਹਿਲਾ) ਸੁੱਧ ਚਿੱਟੇ ਰੰਗ ਦਾ ਧਨੁਸ਼ ਬਾਣ ਨਿਕਲਿਆ।

ਮਦ ਪਾਨ ਕਢ੍ਯੋ ਘਟ ਮਦ੍ਯ ਮਤੰ ॥

मद पान कढ्यो घट मद्रय मतं ॥

ਫਿਰ ਮਸਤ ਕਰ ਦੇਣ ਵਾਲੀ ਸ਼ਰਾਬ ਦਾ ਘੜਾ ਕਢਿਆ ਗਿਆ।

ਗਜ ਬਾਜ ਸੁਧਾ ਲਛਮੀ ਨਿਕਸੀ ॥

गज बाज सुधा लछमी निकसी ॥

ਇਸ ਤੋਂ ਬਾਦ ਐਰਾਵਤ ਹਾਥੀ, ਉੱਚਸ੍ਰਵਾ ਘੋੜਾ, ਅੰਮ੍ਰਿਤ ਅਤੇ ਲੱਛਮੀ (ਇਸ ਤਰ੍ਹਾ) ਨਿਕਲੀ,

ਘਨ ਮੋ ਮਨੋ ਬਿੰਦੁਲਤਾ ਬਿਗਸੀ ॥੩॥

घन मो मनो बिंदुलता बिगसी ॥३॥

ਮਾਨੋ ਕਾਲੇ ਬਦਲ ਵਿਚ ਬਿਜਲੀ ਚਮਕੀ ਹੋਵੇ ॥੩॥

ਕਲਪਾ ਦ੍ਰੁਮ ਮਾਹੁਰ ਅਉ ਰੰਭਾ ॥

कलपा द्रुम माहुर अउ रंभा ॥

ਫਿਰ ਕਲਪ ਬ੍ਰਿਛ, ਕਾਲਕੂਟ ਜ਼ਹਿਰ ਅਤੇ ਰੰਭਾ (ਨਾ ਦੀ ਅਪੱਛਰਾ ਨਿਕਲੀ)

ਜਿਹ ਮੋਹਿ ਰਹੈ ਲਖਿ ਇੰਦ੍ਰ ਸਭਾ ॥

ਜਿਹ ਮੋਹਿ ਰਹੈ ਲਖਿ ਇੰਦ੍ਰ ਸਭਾ ॥

ਜਿਸ ਨੂੰ ਵੇਖ ਕੇ ਇੰਦਰ ਦੀ ਸਭਾ ਮੋਹੀ ਗਈ।

ਮਨਿ ਕੌਸਤੁਭ ਚੰਦ ਸੁ ਰੂਪ ਸੁਭੰ ॥

मनि कौसतुभ चंद सु रूप सुभं ॥

(ਇਸ ਪਿੱਛੋਂ) ਕੌਸਤੁਭ ਮਣੀ ਅਤੇ ਸੁੰਦਰ ਸਰੂਪ ਵਾਲਾ ਚੰਦ੍ਰਮਾ (ਨਿਕਲਿਆ)

ਜਿਹ ਭਜਤ ਦੈਤ ਬਿਲੋਕ ਜੁਧੰ ॥੪॥

जिह भजत दैत बिलोक जुधं ॥४॥

ਜਿਸ ਨੂੰ ਵੇਖ ਕੇ ਦੈਂਤ ਯੁੱਧ ਲਈ ਭਜ ਪਏ ॥੪॥

ਨਿਕਸੀ ਗਵਰਾਜ ਸੁ ਧੇਨੁ ਭਲੀ ॥

निकसी गवराज सु धेनु भली ॥

(ਫਿਰ) ਗਊਆਂ ਦੀ ਰਾਣੀ ਕਾਮਧੇਨੁ ਨਿਕਲੀ

ਜਿਹ ਛੀਨਿ ਲਯੋ ਸਹਸਾਸਤ੍ਰ ਬਲੀ ॥

जिह छीनि लयो सहसासत्र बली ॥

ਜਿਸ ਨੂੰ ਬਲੀ ਸਹਸ੍ਰਬਾਹੂ ਨੇ (ਜਮਦਗਨਿ ਰਿਸ਼ੀ ਤੋਂ) ਖੋਹ ਲਿਆ ਸੀ।

ਗਨਿ ਰਤਨ ਗਨਉ ਉਪ ਰਤਨ ਅਬੈ ॥

गनि रतन गनउ उप रतन अबै ॥

ਰਤਨਾ ਨੂੰ ਗਿਣ ਕੇ ਹੁਣ ਉਪ-ਰਤਨਾ ਨੂੰ ਗਿਣਦਾ ਹਾ।

ਤੁਮ ਸੰਤ ਸੁਨੋ ਚਿਤ ਲਾਇ ਸਬੈ ॥੫॥

तुम संत सुनो चित लाइ सबै ॥५॥

ਤੁਸੀਂ ਸਾਰੇ ਸੰਤ ਚਿਤ ਲਗਾ ਕੇ ਸੁਣੋ ॥੫॥

ਗਨਿ ਜੋਕ ਹਰੀਤਕੀ ਓਰ ਮਧੰ ॥

गनि जोक हरीतकी ओर मधं ॥

(ਇਹ ਰਤਨ) ਗਿਣਦਾ ਹਾ ਜੋਕ, "ਹਰੀੜ, ਓਰ (ਹਕੀਕ) ਮਧੁ (ਸ਼ਹਿਦ)

ਜਨ ਪੰਚ ਸੁ ਨਾਮਯ ਸੰਖ ਸੁਭੰ ॥

जन पंच सु नामय संख सुभं ॥

ਪੰਚਜਨ ਨਾ ਦਾ ਸ਼ੁਭ ਸੰਖ, ਸੋਮ-ਲਤਾ, ਭੰਗ ('ਬਿਜਿਯਾ')

ਸਸਿ ਬੇਲ ਬਿਜਿਯਾ ਅਰੁ ਚਕ੍ਰ ਗਦਾ ॥

ससि बेल बिजिया अरु चक्र गदा ॥

ਸੁਦਰਸ਼ਨ ਚੱਕਰ ਅਤੇ ਗਦਾ

ਜੁਵਰਾਜ ਬਿਰਾਜਤ ਪਾਨਿ ਸਦਾ ॥੬॥

जुवराज बिराजत पानि सदा ॥६॥

ਜੋ ਯੁਵਰਾਜਾ ਦੇ ਹੱਥ ਵਿਚ ਸਦਾ ਸ਼ੋਭਦੇ ਹਨ ॥੬॥

ਧਨੁ ਸਾਰੰਗ ਨੰਦਗ ਖਗ ਭਣੰ ॥

धनु सारंग नंदग खग भणं ॥

(ਫਿਰ) ਸਾਰੰਗ ਧਨੁਸ਼ (ਅਤੇ) ਨੰਦਗ ਖੜਗ (ਨਿਕਲੇ)

ਜਿਨ ਖੰਡਿ ਕਰੇ ਗਨ ਦਈਤ ਰਣੰ ॥

जिन खंडि करे गन दईत रणं ॥

ਜਿਨ੍ਹਾ ਨੇ ਜੰਗ ਵਿਚ ਦੈਂਤਾ ਦੇ ਦਲ ਦਾ ਨਾਸ਼ ਕੀਤਾ ਸੀ।

ਸਿਵ ਸੂਲ ਬੜਵਾਨਲ ਕਪਿਲ ਮੁਨੰ ॥

सिव सूल बड़वानल कपिल मुनं ॥

(ਇਸ ਪਿਛੋਂ) ਸ਼ਿਵ ਦਾ ਤ੍ਰਿਸੂਲ, ਬੜਵਾ ਅਗਨੀ, ਕਪਲ ਮੁਨੀ

ਤਿ ਧਨੰਤਰ ਚਉਦਸਵੋ ਰਤਨੰ ॥੭॥

ति धनंतर चउदसवो रतनं ॥७॥

ਅਤੇ ਧਨਵੰਤਰਿ (ਪ੍ਰਗਟ ਹੋਏ)। "ਇਹ ਚੌਦਾ ਰਤਨ ਹਨ ॥੭॥

ਗਨਿ ਰਤਨ ਉਪਰਤਨ ਔ ਧਾਤ ਗਨੋ ॥

गनि रतन उपरतन औ धात गनो ॥

ਰਤਨ ਅਤੇ ਉਪਰਤਨ ਗਿਣ ਕੇ ਹੁਣ ਧਾਤਾ ਗਿਣਦਾ ਹਾ।

ਕਹਿ ਧਾਤ ਸਬੈ ਉਪਧਾਤ ਭਨੋ ॥

कहि धात सबै उपधात भनो ॥

ਸਾਰੀਆਂ ਧਾਤਾ ਕਹਿ ਕੇ (ਫਿਰ) ਉਪਧਾਤਾ ਕਹਾਗਾ।

ਸਬ ਨਾਮ ਜਥਾਮਤਿ ਸ੍ਯਾਮ ਧਰੋ ॥

सब नाम जथामति स्याम धरो ॥

(ਆਪਣੀ) ਬੁੱਧੀ ਅਨੁਸਾਰ ਸ਼ਿਆਮ (ਕਵੀ ਉਨ੍ਹਾ) ਸਭਨਾ ਦੇ ਨਾਮ ਧਰਦਾ ਹੈ।

ਘਟ ਜਾਨ ਕਵੀ ਜਿਨਿ ਨਿੰਦ ਕਰੋ ॥੮॥

घट जान कवी जिनि निंद करो ॥८॥

ਇਨ੍ਹਾ ਨੂੰ ਘਟ ਜਾਣ ਕੇ ਕਵੀ-ਜਨ ਨਿੰਦਾ ਨਾ ਕਰਨ ॥੮॥

ਪ੍ਰਿਥਮੋ ਗਨਿ ਲੋਹ ਸਿਕਾ ਸ੍ਵਰਨੰ ॥

पृथमो गनि लोह सिका स्वरनं ॥

ਪਹਿਲਾ ਲੋਹਾ ਗਿਣੋ, (ਫਿਰ) ਸਿੱਕਾ ਅਤੇ ਸੋਨਾ

ਚਤੁਰਥ ਭਨ ਧਾਤ ਸਿਤੰ ਰੁਕਮੰ ॥

चतुरथ भन धात सितं रुकमं ॥

ਅਤੇ ਚੌਥੀ ਧਾਤ ਚਿੱਟੇ ਰੰਗ ਦੀ ਚਾਦੀ ਕਹਿੰਦਾ ਹਾ।

ਬਹੁਰੋ ਕਥਿ ਤਾਬਰ ਕਲੀ ਪਿਤਰੰ ॥

बहुरो कथि ताबर कली पितरं ॥

ਫਿਰ ਤਾਬਾ, ਕਲੀ ਅਤੇ ਪਿਤਲ ਕਹਿੰਦਾ ਹਾ।

ਕਥਿ ਅਸਟਮ ਜਿਸਤੁ ਹੈ ਧਾਤ ਧਰੰ ॥੯॥

कथि असटम जिसतु है धात धरं ॥९॥

ਅੱਠਵੀਂ ਧਾਤ ਦਾ ਨਾ ਜਿਸਤ ਧਰਿਆ ਜਾਦਾ ਹੈ ॥੯॥

ਉਪਧਾਤ ਕਥਨੰ ॥

उपधात कथनं ॥

ਉਪਧਾਤ ਦਾ ਕਥਨ

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਸੁਰਮੰ ਸਿੰਗਰਫ ਹਰਤਾਲ ਗਣੰ ॥

सुरमं सिंगरफ हरताल गणं ॥

ਸੁਰਮਾ, ਸ਼ਿੰਗਰਫ਼, ਹੜਤਾਲ (ਤਿੰਨ ਉਪਧਾਤਾ) ਗਿਣੀਆਂ ਜਾਦੀਆਂ ਹਨ

ਚਤੁਰਥ ਤਿਹ ਸਿੰਬਲਖਾਰ ਭਣੰ ॥

चतुरथ तिह सिंबलखार भणं ॥

ਅਤੇ ਚੌਥੀ ਸਿੰਮਲਖਾਰ ਮੰਨੀ ਜਾਦੀ ਹੈ।

ਮ੍ਰਿਤ ਸੰਖ ਮਨਾਸਿਲ ਅਭ੍ਰਕਯੰ ॥

मृत संख मनासिल अभ्रकयं ॥

ਮੁਰਦਾ ਸੰਖ, ਮੁਨਸ਼ਿਲ, ਅਭ੍ਰਕ

ਭਨਿ ਅਸਟਮ ਲੋਣ ਰਸੰ ਲਵਣੰ ॥੧੦॥

भनि असटम लोण रसं लवणं ॥१०॥

ਅਤੇ ਅੱਠਵੀਂ ਖਾਰੇ ਰਸ ਵਾਲਾ ਲੂਣ ਕਹੀ ਜਾਦੀ ਹੈ ॥੧੦॥

ਦੋਹਰਾ ॥

दोहरा ॥

ਦੋਹਰਾ:

ਧਾਤੁ ਉਪਧਾਤ ਜਥਾ ਸਕਤਿ ਸੋਹੂੰ ਕਹੀ ਬਨਾਇ ॥

धातु उपधात जथा सकति सोहूँ कही बनाइ ॥

(ਅੱਠ) ਧਾਤਾ ਅਤੇ (ਅੱਠ) ਉਪਧਾਤਾ ਸਮਰਥਾ ਅਨੁਸਾਰ ਕਹੀਆਂ ਹਨ।

ਖਾਨਨ ਮਹਿ ਭੀ ਹੋਤ ਹੈ ਕੋਈ ਕਹੂੰ ਕਮਾਇ ॥੧੧॥

खानन महि भी होत है कोई कहूँ कमाइ ॥११॥

ਇਹ ਖਾਣਾ ਵਿਚ ਹੀ ਹੁੰਦੀਆਂ ਹਨ, ਭਾਵੇਂ ਕੋਈ ਕਿਤੋਂ ਹੀ ਪ੍ਰਾਪਤ ਕਰ ਲਵੇ ॥੧੧॥

ਚੌਪਈ ॥

चौपई ॥

ਚੌਪਈ:

ਰਤਨ ਉਪਰਤਨ ਨਿਕਾਸੇ ਤਬਹੀ ॥

रतन उपरतन निकासे तबही ॥

ਰਤਨ ਅਤੇ ਉਪਰਤਨ (ਜਦੋਂ) ਨਿਕਲੇ, ਤਦੋਂ ਹੀ

ਧਾਤ ਉਪਧਾਤ ਦਿਰਬ ਮੋ ਸਬ ਹੀ ॥

धात उपधात दिरब मो सब ही ॥

ਧਾਤਾ ਅਤੇ ਉਪਧਾਤਾ (ਆਦਿ) ਸਾਰੇ ਪਦਾਰਥ ਪੈਦਾ ਹੋਏ।

ਤਿਹ ਤਬ ਹੀ ਬਿਸਨਹਿ ਹਿਰ ਲਯੋ ॥

तिह तब ही बिसनहि हिर लयो ॥

ਉਹ ਸਭ ਤਦੋਂ ਹੀ ਵਿਸ਼ਣੂ ਨੇ ਉਠਾ ਲਏ।

ਅਵਰਨਿ ਬਾਟ ਅਵਰ ਨਹਿ ਦਯੋ ॥੧੨॥

अवरनि बाट अवर नहि दयो ॥१२॥

ਇਕਨਾ (ਦੇਵਤਿਆਂ) ਨੂੰ ਵੰਡ ਦਿੱਤੇ ਅਤੇ ਹੋਰਨਾ (ਦੈਤਾ) ਨੂੰ ਕੁਝ ਨਾ ਦਿੱਤਾ ॥੧੨॥

ਸਾਰੰਗ ਸਰ ਅਸਿ ਚਕ੍ਰ ਗਦਾ ਲੀਅ ॥

सारंग सर असि चक्र गदा लीअ ॥

(ਸਾਰੰਗ) ਧਨੁਸ਼, ਬਾਣ, (ਨੰਦਗ) ਖੜਗ, (ਸੁਦਰਸ਼ਨ) ਚੱਕਰ ਅਤੇ ਗਦਾ (ਵਿਸ਼ਣੂ ਨੇ ਆਪ ਰਖ ਲਏ)

ਪਾਚਾਮਰ ਲੈ ਨਾਦ ਅਧਿਕ ਕੀਅ ॥

पाचामर लै नाद अधिक कीअ ॥

ਅਤੇ ਪੰਚਜਨ ਸੰਖ (ਆਪਣੇ) ਹੱਥ ਵਿਚ ਲੈ ਕੇ ਜ਼ੋਰ ਦਾ ਨਾਦ ਕੀਤਾ।

ਸੂਲ ਪਿਨਾਕ ਬਿਸਹ ਕਰਿ ਲੀਨਾ ॥

सूल पिनाक बिसह करि लीना ॥

ਫਿਰ ਹਸ ਕੇ ਪਿਨਾਕ ਨਾ ਦਾ ਤ੍ਰਿਸ਼ੂਲ ਹੱਥ ਵਿਚ ਫੜ ਲਿਆ

ਸੋ ਲੈ ਮਹਾਦੇਵ ਕਉ ਦੀਨਾ ॥੧੩॥

सो लै महादेव कउ दीना ॥१३॥

ਜੋ ਮਹਾਦੇਵ ਨੂੰ ਦੇ ਦਿੱਤਾ ॥੧੩॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਦੀਯੋ ਇੰਦ੍ਰ ਐਰਾਵਤੰ ਬਾਜ ਸੂਰੰ ॥

दीयो इंद्र ऐरावतं बाज सूरं ॥

ਇੰਦਰ ਨੂੰ ਐਰਾਵਤ ਹਾਥੀ ਅਤੇ ਸੂਰਜ ਨੂੰ ਉੱਚਸ੍ਰਵਾ ਘੋੜਾ ਦਿੱਤਾ।

ਉਠੇ ਦੀਹ ਦਾਨੋ ਜੁਧੰ ਲੋਹ ਪੂਰੰ ॥

उठे दीह दानो जुधं लोह पूरं ॥

(ਇਹ ਪੱਖਪਾਤ) ਵੇਖ ਕੇ ਦੈਂਤ ਸ਼ਸਤ੍ਰ ਲੈ ਕੇ ਯੁੱਧ ਲਈ ਉਠ ਖੜੋਤੇ।

ਅਨੀ ਦਾਨਵੀ ਦੇਖਿ ਉਠੀ ਅਪਾਰੰ ॥

अनी दानवी देखि उठी अपारं ॥

(ਉਨ੍ਹਾਂ ਨੂੰ ਉਠਿਆ) ਵੇਖ ਕੇ ਦੈਂਤਾ ਦੀ ਅਪਾਰ ਫੌਜ ਵੀ ਉਠ ਖੜੋਤੀ।

ਤਬੈ ਬਿਸਨ ਜੂ ਚਿਤਿ ਕੀਨੀ ਬਿਚਾਰੰ ॥੧੪॥

तबै बिसन जू चिति कीनी बिचारं ॥१४॥

ਤਦੋਂ ਵਿਸ਼ਨੂ ਨੇ ਚਿੱਤ ਵਿਚ ਵਿਚਾਰ ਕੀਤਾ ॥੧੪॥

ਅਥ ਨਰ ਨਾਰਾਇਣ ਅਵਤਾਰ ਕਥਨੰ ॥

अथ नर नाराइण अवतार कथनं ॥

ਹੁਣ ਨਰ ਨਾਰਾਇਣ ਅਵਤਾਰ ਦਾ ਕਥਨ

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਨਰੰ ਅਉਰ ਨਾਰਾਇਣੰ ਰੂਪ ਧਾਰੀ ॥

नरं अउर नाराइणं रूप धारी ॥

(ਵਿਸ਼ਨੂ) ਨਰ ਅਤੇ ਨਾਰਾਇਣ ਰੂਪ ਧਾਰ ਕੇ

ਭਯੋ ਸਾਮੁਹੇ ਸਸਤ੍ਰ ਅਸਤ੍ਰੰ ਸੰਭਾਰੀ ॥

भयो सामुहे ससत्र असत्रं संभारी ॥

ਅਤੇ ਅਸਤ੍ਰ-ਸ਼ਸਤ੍ਰ ਸੰਭਾਲ ਕੇ (ਦੈਂਤਾ ਦੀ ਸੈਨਾ ਦੇ) ਸਾਹਮਣੇ ਹੋਇਆ।

ਭਟੰ ਐਠਿ ਫੈਂਟੇ ਭੁਜੰ ਠੋਕਿ ਭੂਪੰ ॥

भटं ऐठि फैंटे भुजं ठोकि भूपं ॥

ਸੂਰਵੀਰਾ ਨੇ ਪਟਕੇ ਕਸ ਲਏ (ਕਮਰਕਸੇ ਕਰ ਲਏ) ਅਤੇ ਰਾਜਿਆਂ ਨੇ (ਆਪਣੀਆਂ) ਭੁਜਾਵਾ ਠੋਕ ਲਈਆਂ।

ਬਜੇ ਸੂਲ ਸੇਲੰ ਭਏ ਆਪ ਰੂਪੰ ॥੧੫॥

बजे सूल सेलं भए आप रूपं ॥१५॥

ਤ੍ਰਿਸ਼ੂਲ ਅਤੇ ਬਰਛੇ (ਆਪਸ ਵਿਚ) ਖੜਕਣ ਲਗੇ ਅਤੇ (ਸਾਰੇ ਸੈਨਿਕ) ਤਿਆਰ-ਬਰ-ਤਿਆਰ ('ਆਪ ਰੂਪੰ') ਹੋ ਗਏ ॥੧੫॥

ਪਰਿਯੋ ਆਪ ਮੋ ਲੋਹ ਕ੍ਰੋਹੰ ਅਪਾਰੰ ॥

परियो आप मो लोह क्रोहं अपारं ॥

ਬਹੁਤ ਕ੍ਰੋਧ ਨਾਲ ਆਪਸ ਵਿਚ ਸ਼ਸਤ੍ਰਾ ਨਾਲ ਯੁੱਧ ਹੋਇਆ।

ਧਰਿਯੋ ਐਸ ਕੈ ਬਿਸਨੁ ਤ੍ਰਿਤੀਆਵਤਾਰੰ ॥

धरियो ऐस कै बिसनु तृतीआवतारं ॥

ਇਸ ਮੌਕੇ ਵਿਸ਼ਣੂ ਨੇ ਤੀਜਾ ਅਵਤਾਰ ਧਾਰਿਆ।

ਨਰੰ ਏਕੁ ਨਾਰਾਇਣੰ ਦੁਐ ਸਰੂਪੰ ॥

नरं एकु नाराइणं दुऐ सरूपं ॥

ਇਕ ਨਰ ਅਤੇ ਦੂਜਾ ਨਾਰਾਇਣ ਰੂਪ ਸੀ।

ਦਿਪੈ ਜੋਤਿ ਸਉਦਰ ਜੁ ਧਾਰੇ ਅਨੂਪੰ ॥੧੬॥

दिपै जोति सउदर जु धारे अनूपं ॥१६॥

(ਉਨ੍ਹਾ ਨੇ ਜੋ) ਅਨੁਪਮ ਸੌਂਦਰਯ ਧਾਰਨ ਕੀਤਾ ਹੋਇਆ ਸੀ, ਉਸ ਦੀ ਜੋਤਿ ਪ੍ਰਕਾਸ਼ਮਾਨ ਸੀ ॥੧੬॥

ਉਠੈ ਟੂਕ ਕੋਪੰ ਗੁਰਜੰ ਪ੍ਰਹਾਰੇ ॥

उठै टूक कोपं गुरजं प्रहारे ॥

(ਸੂਰਮੇ) ਉਠ ਕੇ ਗੁਰਜਾ ਦੀ ਮਾਰ ਨਾਲ (ਸਿਰਾ ਦੇ ਲੋਹੇ ਦੇ) ਟੋਪਾ ਨੂੰ ਟੋਟੇ ਟੋਟੇ ਕਰ ਰਹੇ ਸਨ।

ਜੁਟੇ ਜੰਗ ਕੋ ਜੰਗ ਜੋਧਾ ਜੁਝਾਰੇ ॥

जुटे जंग को जंग जोधा जुझारे ॥

ਜੰਗ ਦੇ ਜੁਝਾਰੂ ਯੋਧੇ ਯੁੱਧ ਵਿਚ ਜੁਟੇ ਹੋਏ ਸਨ।

ਉਡੀ ਧੂਰਿ ਪੂਰੰ ਛੁਹੀ ਐਨ ਗੈਨੰ ॥

ਉਡੀ ਧੂਰਿ ਪੂਰੰ ਛੁਹੀ ਐਨ ਗੈਨੰ ॥

(ਉਨ੍ਹਾ ਦੇ ਯੁੱਧ ਕਰਦਿਆਂ ਜੋ) ਧੂੜ ਉਡੀ, ਉਹ ਸਾਰੇ ਆਕਾਸ਼ ਵਿਚ ਛਾ ਗਈ।

ਡਿਗੇ ਦੇਵਤਾ ਦੈਤ ਕੰਪਿਯੋ ਤ੍ਰਿਨੈਨੰ ॥੧੭॥

डिगे देवता दैत कंपियो तृनैनं ॥१७॥

ਦੇਵਤੇ ਅਤੇ ਦੈਂਤ (ਯੁੱਧ-ਭੂਮੀ ਵਿਚ) ਡਿਗਣ ਲਗੇ ਅਤੇ ਸ਼ਿਵ ਵੀ ਕੰਬਣ ਲਗਿਆ ॥੧੭॥

ਗਿਰੇ ਬੀਰ ਏਕੰ ਅਨੇਕੰ ਪ੍ਰਕਾਰੰ ॥

गिरे बीर एकं अनेकं प्रकारं ॥

ਇਕ ਇਕ ਕਰਕੇ ਅਨੇਕ ਤਰ੍ਹਾ ਨਾਲ ਯੁੱਧ-ਵੀਰ ਡਿਗ ਰਹੇ ਸਨ।

ਸੁਭੈ ਜੰਗ ਮੋ ਜੰਗ ਜੋਧਾ ਜੁਝਾਰੰ ॥

सुभै जंग मो जंग जोधा जुझारं ॥

ਜੁਝਾਰੂ ਯੋਧੇ ਜੰਗ ਵਿਚ ਜੁਟੇ ਹੋਏ ਸ਼ੋਭ ਰਹੇ ਸਨ।

ਪਰੀ ਤਛ ਮੁਛੰ ਸਭੈ ਅੰਗ ਭੰਗੰ ॥

परी तछ मुछं सभै अंग भंगं ॥

(ਯੋਧਿਆਂ ਦੀਆਂ ਲਾਸ਼ਾ) ਵੱਢੀਆਂ ਟੁਕੀਆਂ ਅਤੇ ਅੰਗ-ਭੰਗ ਹੋਈਆਂ ਪਈਆਂ ਸਨ।

ਮਨੋ ਪਾਨ ਕੈ ਭੰਗ ਪੌਢੇ ਮਲੰਗੰ ॥੧੮॥

मनो पान कै भंग पौढे मलंगं ॥१८॥

(ਇੰਜ ਪ੍ਰਤੀਤ ਹੋ ਰਿਹਾ ਸੀ) ਮਾਨੋ ਭੰਗ ਪੀ ਕੇ ਮਲੰਗ ਸੁਤੇ ਪਏ ਹੋਣ ॥੧੮॥

ਦਿਸਾ ਮਉ ਨ ਆਈ ਅਨੀ ਦੈਤ ਰਾਜੰ ॥

दिसा मउ न आई अनी दैत राजं ॥

ਦੈਂਤ ਰਾਜੇ ਦੀ ਸੈਨਾ ਦਿਸਣ ਵਿਚ ਨਹੀਂ ਆਈ (ਅਰਥਾਤ ਭਜ ਗਈ)।

ਭਜੈ ਸਰਬ ਦੇਵੰ ਤਜੇ ਸਰਬ ਸਾਜੰ ॥

भजै सरब देवं तजे सरब साजं ॥

(ਉਧਰ) ਦੇਵਤੇ ਵੀ ਸਾਰਾ ਸਾਜ਼-ਸਾਮਾਨ ਛਡ ਕੇ ਭਜ ਗਏ।

ਗਿਰੇ ਸੰਜ ਪੁੰਜ ਸਿਰੰ ਬਾਹੁ ਬੀਰੰ ॥

गिरे संज पुँज सिरं बाहु बीरं ॥

(ਯੁੱਧ-ਭੂਮੀ ਵਿਚ ਬਹੁਤ ਸਾਰੇ) ਸੂਰਵੀਰਾ ਦੇ ਸਿਰ, ਬਾਹਾ ਅਤੇ ਕਵਚਾ ਦੇ ਝੁੰਡ ਡਿਗੇ ਪਏ ਸਨ।

ਸੁਭੈ ਬਾਨ ਜਿਉ ਚੇਤਿ ਪੁਹਪੰ ਕਰੀਰੰ ॥੧੯॥

सुभै बान जिउ चेति पुहपं करीरं ॥१९॥

ਬਾਣ (ਕਵਚਾ ਵਿਚ) ਇੰਜ ਸ਼ੋਭ ਰਹੇ ਸਨ ਜਿਵੇਂ ਚੇਤਰ ਦੇ ਮਹੀਨੇ ਵਿਚ ਕਰੀਰਾ ਨੂੰ ਫੁਲ ਲਗੇ ਹੁੰਦੇ ਹਨ ॥੧੯॥

ਜਬੈ ਜੰਗ ਹਾਰਿਯੋ ਕੀਯੋ ਬਿਸਨ ਮੰਤ੍ਰੰ ॥

जबै जंग हारियो कीयो बिसन मंत्रं ॥

ਜਦੋਂ (ਦੋਹਾ ਧਿਰਾ ਨੇ ਇਸ ਤਰ੍ਹਾ) ਯੁੱਧ ਵਿਚ ਹਾਰ ਖਾ ਲਈ

ਭਯੋ ਅੰਤ੍ਰਧ੍ਯਾਨੰ ਕਰਿਯੋ ਜਾਨੁ ਤੰਤੰ ॥

भयो अंत्रध्यानं करियो जानु तंतं ॥

(ਤਦੋਂ) ਵਿਸ਼ਨੂ ਨੇ ਵਿਚਾਰ ਕੀਤਾ ਅਤੇ ਅੰਤਰ-ਧਿਆਨ ਹੋ ਗਿਆ ਮਾਨੋ (ਉਸ ਨੇ ਕੋਈ) ਤੰਤਰ ਕੀਤਾ ਹੋਵੇ।

ਮਹਾ ਮੋਹਨੀ ਰੂਪ ਧਾਰਿਯੋ ਅਨੂਪੰ ॥

महा मोहनी रूप धारियो अनूपं ॥

(ਫਿਰ) ਮਹਾ ਮੋਹਨੀ ਦਾ ਅਨੂਪਮ ਰੂਪ ਧਾਰਨ ਕੀਤਾ,

ਛਕੇ ਦੇਖਿ ਦੋਊ ਦਿਤਿਯਾਦਿਤਿ ਭੂਪੰ ॥੨੦॥

छके देखि दोऊ दितियादिति भूपं ॥२०॥

(ਜਿਸ ਨੂੰ) ਵੇਖ ਕੇ ਦੇਵਤੇ ਅਤੇ ਦੈਂਤੇ ਰਾਜੇ ਬਹੁਤ ਪ੍ਰਸੰਨ ਹੋਏ ॥੨੦॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਨਰ ਨਾਰਾਇਣ ਅਵਤਾਰ ਚਤੁਰਥ ਸੰਪੂਰਨੰ ॥੪॥

इति स्री बचित्र नाटक ग्रंथे नर नाराइण अवतार चतुरथ संपूरनं ॥४॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦਾ ਨਰ (ਤੀਜਾ ਅਤੇ) ਨਾਰਾਇਣ ਚੌਥਾ ਅਵਤਾਰ ਵਰਣਨ ਸਮਾਪਤ ॥੪॥

ਅਥ ਮਹਾ ਮੋਹਨੀ ਅਵਤਾਰ ਕਥਨੰ ॥

अथ महा मोहनी अवतार कथनं ॥

ਹੁਣ ਮਹਾ ਮੋਹਨੀ ਅਵਤਾਰ ਦਾ ਕਥਨ:

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਸ੍ਰੀ ਭਗਉਤੀ ਜੀ ਸਹਾਇ:

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਮਹਾ ਮੋਹਨੀ ਰੂਪ ਧਾਰਿਯੋ ਅਪਾਰੰ ॥

महा मोहनी रूप धारियो अपारं ॥

(ਵਿਸ਼ਣੂ ਨੇ) ਮਹਾ ਮੋਹਨੀ ਵਾਲਾ ਅਪਾਰ ਰੂਪ ਧਾਰਨ ਕੀਤਾ

ਰਹੇ ਮੋਹਿ ਕੈ ਦਿਤਿ ਆਦਿਤਿਯਾ ਕੁਮਾਰੰ ॥

रहे मोहि कै दिति आदितिया कुमारं ॥

(ਜਿਸ ਨੂੰ ਵੇਖ ਕੇ) ਦਿਤਿ ਅਤੇ ਅਦਿਤਿ ਪੁੱਤਰ (ਦੈਂਤ ਅਤੇ ਦੇਵਤੇ) ਮੋਹਿਤ ਹੋ ਗਏ।

ਛਕੇ ਪ੍ਰੇਮ ਜੋਗੰ ਰਹੇ ਰੀਝ ਸਰਬੰ ॥

छके प्रेम जोगं रहे रीझ सरबं ॥

ਸਾਰੇ ਪ੍ਰੇਮ ਦੇ ਯੋਗ ਵਿਚ ਮਸਤ ਹੋ ਕੇ ਰੀਝ ਗਏ

ਤਜੈ ਸਸਤ੍ਰ ਅਸਤ੍ਰੰ ਦੀਯੋ ਛੋਰ ਗਰਬੰ ॥੧॥

तजै ससत्र असत्रं दीयो छोर गरबं ॥१॥

ਅਤੇ ਅਸਤ੍ਰ, ਸ਼ਸਤ੍ਰ ਅਤੇ ਗਰਬ ਨੂੰ ਤਿਆਗ ਦਿੱਤਾ ॥੧॥

ਫੰਧੇ ਪ੍ਰੇਮ ਫਾਧੰ ਭਯੋ ਕੋਪ ਹੀਣੰ ॥

फंधे प्रेम फाधं भयो कोप हीणं ॥

(ਸਾਰੇ) ਪ੍ਰੇਮ ਦੇ ਫੰਧੇ ਵਿਚ ਫਸ ਗਏ ਅਤੇ ਕ੍ਰੋਧ ਤੋਂ ਬਿਨਾ ਹੋ ਗਏ।

ਲਗੈ ਨੈਨ ਬੈਨੰ ਧਯੋ ਪਾਨਿ ਪੀਣੰ ॥

लगै नैन बैनं धयो पानि पीणं ॥

(ਸਾਰਿਆਂ ਨੂੰ ਉਸ ਦੇ) ਨੈਣਾ ਅਤੇ ਬੋਲਾ (ਦੇ ਬਾਣ ਲਗੇ) ਅਤੇ (ਉਸ ਦੀ ਸੁੰਦਰਤਾ ਦੀ) ਮਦਿਰਾ ਪੀਣ ਲਈ ਦੌੜੇ।

ਗਿਰੇ ਝੂੰਮਿ ਭੂਮੰ ਛੁਟੇ ਜਾਨ ਪ੍ਰਾਣੰ ॥

गिरे झूँमि भूमं छुटे जान प्राणं ॥

(ਸਾਰੇ ਉਸ ਦੇ ਸਾਹਮਣੇ) ਘੁਮੇਰੀ ਖਾ ਕੇ ਧਰਤੀ ਉਤੇ ਡਿਗ ਰਹੇ ਸਨ ਮਾਨੋ ਪ੍ਰਾਣ ਹੀ ਨਿਕਲ ਗਏ ਹੋਣ।

ਸਭੈ ਚੇਤ ਹੀਣੰ ਲਗੇ ਜਾਨ ਬਾਣੰ ॥੨॥

सभै चेत हीणं लगे जान बाणं ॥२॥

ਸਾਰੇ ਚੇਤਨਾ ਹੀਣ ਹੋਣ ਲਗੇ ਜਿਵੇਂ ਤੀਰ ਲਗੇ ਹੁੰਦੇ ਹ ਨਾ ॥੨॥

ਲਖੇ ਚੇਤਹੀਣੰ ਭਏ ਸੂਰ ਸਰਬੰ ॥

लखे चेतहीणं भए सूर सरबं ॥

ਸਾਰੇ ਸੂਰਮੇ ਚੇਤਨਾ ਤੋ ਬਿਨਾ ਹੋਏ ਪ੍ਰਤੀਤ ਹੁੰਦੇ ਸਨ।

ਛੁਟੇ ਸਸਤ੍ਰ ਅਸਤ੍ਰੰ ਸਭੈ ਅਰਬ ਖਰਬੰ ॥

छुटे ससत्र असत्रं सभै अरब खरबं ॥

ਸਾਰੇ ਅਰਬ ਖਰਬ ਸੈਨਿਕਾ ਦੇ ਅਸਤ੍ਰ ਅਤੇ ਸ਼ਸਤ੍ਰ ਰਹਿ ਗਏ ਸਨ।

ਭਯੋ ਪ੍ਰੇਮ ਜੋਗੰ ਲਗੇ ਨੈਨ ਐਸੇ ॥

भयो प्रेम जोगं लगे नैन ऐसे ॥

(ਮੋਹਨੀ ਦੇ) ਪ੍ਰੇਮ ਦੇ ਯੋਗ ਵਿਚ (ਉਨ੍ਹਾ ਦੀਆਂ) ਅੱਖੀਆਂ ਇਸ ਤਰ੍ਹਾ ਲਗੀਆਂ ਸਨ,

ਮਨੋ ਫਾਧਿ ਫਾਧੇ ਮ੍ਰਿਗੀਰਾਜ ਜੈਸੇ ॥੩॥

ਮਨੋ ਫਾਧਿ ਫਾਧੇ ਮ੍ਰਿਗੀਰਾਜ ਜੈਸੇ ॥੩॥

ਜਿਵੇਂ ਹੀਰੇ ਹਿਰਨ ਨੇ (ਹਿਰਨੀਆਂ ਨੂੰ) ਆਪਣੇ ਪ੍ਰੇਮਫੰਧੇ ਵਿਚ ਫਸਾਇਆ ਹੋਇਆ ਹੈ ॥੩॥

ਜਿਨੈ ਰਤਨ ਬਾਟੇ ਤੁਮਊ ਤਾਹਿ ਜਾਨੋ ॥

जिनै रतन बाटे तुमऊ ताहि जानो ॥

ਮੋਹਨੀ ਨੇ (ਜਿਸ ਤਰ੍ਹਾਂ) ਰਤਨ ਵੰਡੇ, ਉਸ (ਪ੍ਰਸੰਗ) ਨੂੰ ਤੁਸੀਂ ਜਾਣਦੇ ਹੋ।

ਕਥਾ ਬ੍ਰਿਧ ਤੇ ਬਾਤ ਥੋਰੀ ਬਖਾਨੋ ॥

कथा बृध ते बात थोरी बखानो ॥

ਕਥਾ ਦੇ ਵਧਣ (ਦੇ ਡਰ ਤੋਂ) ਥੋੜੀ ਗੱਲ ਹੀ ਕਹਿੰਦਾ ਹਾ।

ਸਬੈ ਪਾਤਿ ਪਾਤੰ ਬਹਿਠੈ ਸੁ ਬੀਰੰ ॥

सबै पाति पातं बहिठै सु बीरं ॥

ਸਾਰੇ (ਦੇਵਤੇ ਅਤੇ ਦੈਂਤ) ਸੂਰਵੀਰ ਕਤਾਰਾ ਬੰਨ੍ਹ ਕੇ ਬੈਠ ਗਏ।

ਕਟੰ ਪੇਚ ਛੋਰੇ ਤਜੇ ਤੇਗ ਤੀਰੰ ॥੪॥

कटं पेच छोरे तजे तेग तीरं ॥४॥

(ਉਨ੍ਹਾ ਨੇ) ਕਮਰਕਸੇ ਖੋਲ੍ਹ ਦਿੱਤੇ ਅਤੇ ਤੀਰਾ ਤੇ ਤਲਵਾਰਾ ਨੂੰ ਤਿਆਗ ਦਿੱਤਾ ॥੪॥

ਚੌਪਈ ॥

चौपई ॥

ਚੌਪਈ:

ਸਭ ਜਗ ਕੋ ਜੁ ਧਨੰਤਰਿ ਦੀਆ ॥

सभ जग को जु धनंतरि दीआ ॥

(ਮੋਹਨੀ ਰੂਪ ਵਿਸ਼ਨੂ ਨੇ) ਸਾਰੇ ਜਗਤ ਨੂੰ ਧਨੰਤਰੀ ਵੈਦ ਦੇ ਦਿੱਤਾ

ਕਲਪ ਬ੍ਰਿਛੁ ਲਛਮੀ ਕਰਿ ਲੀਆ ॥

कलप बृछु लछमी करि लीआ ॥

ਅਤੇ ਕਲਪ ਬ੍ਰਿਛ ਤੇ ਲੱਛਮੀ ਆਪਣੇ ਕੋਲ ਰਖ ਲਏ।

ਸਿਵ ਮਾਹੁਰ ਰੰਭਾ ਸਭ ਲੋਕਨ ॥

सिव माहुर रंभा सभ लोकन ॥

ਸ਼ਿਵ ਨੂੰ ਕਾਲ-ਕੂਟ ਜ਼ਹਿਰ ਅਤੇ ਸਾਰਿਆਂ ਲੋਕਾ ਨੂੰ ਰੰਭਾ ਅਤੇ ਅਪੱਛਰਾ ਦਿੱਤੀਆਂ

ਸੁਖ ਕਰਤਾ ਹਰਤਾ ਸਭ ਸੋਕਨ ॥੫॥

सुख करता हरता सभ सोकन ॥५॥

ਜੋ ਸਾਰਿਆਂ ਨੂੰ ਸੁਖ ਦੇਣ ਵਾਲੀਆਂ ਅਤੇ (ਉਨ੍ਹਾ ਦੇ) ਸੋਗਾ ਨੂੰ ਹਰਨ ਵਾਲੀਆਂ ਸਨ ॥੫॥

ਦੋਹਰਾ ॥

दोहरा ॥

ਦੋਹਰਾ:

ਸਸਿ ਕ੍ਰਿਸ ਕੇ ਕਰਬੇ ਨਮਿਤ ਮਨਿ ਲਛਮੀ ਕਰਿ ਲੀਨ ॥

ससि कृस के करबे नमित मनि लछमी करि लीन ॥

ਖੇਤੀ ਨੂੰ ਪਕਾਉਣ ਲਈ ਚੰਦ੍ਰਮਾ (ਆਕਾਸ਼ ਵਿਚ ਸਥਿਤ ਕੀਤਾ) ਅਤੇ ਕੌਸਤੁਭ ਮਣੀ ਅਤੇ ਲੱਛਮੀ ਨੂੰ ਆਪਣੇ ਕੋਲ ਰਖਿਆ।

ਉਰਿ ਰਾਖੀ ਤਿਹ ਤੇ ਚਮਕ ਪ੍ਰਗਟ ਦਿਖਾਈ ਦੀਨ ॥੬॥

उरि राखी तिह ते चमक प्रगट दिखाई दीन ॥६॥

(ਮਣੀ ਨੂੰ ਉਸ ਨੇ) ਗਲੇ ਵਿਚ (ਹਾਰ ਵਜੋਂ) ਪਾ ਲਿਆ, ਉਸ ਦੀ ਚਮਕ ਸਪਸ਼ਟ ਦਿਸਦੀ ਸੀ ॥੬॥

ਗਾਇ ਰਿਖੀਸਨ ਕਉ ਦਈ ਕਹ ਲਉ ਕਰੋ ਬਿਚਾਰ ॥

गाइ रिखीसन कउ दई कह लउ करो बिचार ॥

ਰਿਸ਼ੀਆਂ ਨੂੰ ਕਾਮਧੇਨੁ ਗਊ ਦਿੱਤੀ, (ਸੁ ਮੈਂ) ਕਿਥੋਂ ਤਕ ਵਿਚਾਰ ਪ੍ਰਗਟ ਕਰਾ।

ਸਾਸਤ੍ਰ ਸੋਧ ਕਬੀਅਨ ਮੁਖਨ ਲੀਜਹੁ ਪੂਛਿ ਸੁਧਾਰ ॥੭॥

सासत्र सोध कबीअन मुखन लीजहु पूछि सुधार ॥७॥

(ਹੇ ਸਰੋਤਿਓ! ਤੁਸੀਂ ਖ਼ੁਦ) ਸ਼ਾਸਤ੍ਰਾ ਨੂੰ ਪੜ੍ਹ ਕੇ ਅਤੇ ਕਵੀਆਂ ਦੇ ਮੁਖ ਤੋਂ ਪੁੱਛ ਕੇ (ਲੋੜੀਂਦੀ) ਸੋਧ ਕਰ ਲਵੋ ॥੭॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਰਹੇ ਰੀਝ ਐਸੇ ਸਬੈ ਦੇਵ ਦਾਨੰ ॥

रहे रीझ ऐसे सबै देव दानं ॥

ਸਾਰੇ ਦੇਵਤੇ ਅਤੇ ਦੈਂਤ (ਇਸ ਵੰਡ ਤੋਂ) ਇਸ ਤਰ੍ਹਾਂ ਪ੍ਰਸੰਨ ਸਨ

ਮ੍ਰਿਗੀ ਰਾਜ ਜੈਸੇ ਸੁਨੇ ਨਾਦ ਕਾਨੰ ॥

मृगी राज जैसे सुने नाद कानं ॥

ਜਿਸ ਤਰ੍ਹਾਂ (ਘੰਟਾਹੇੜਾ) ਦੀ ਆਵਾਜ਼ ਕੰਨ੍ਹਾਂ ਨਾਲ ਸੁਣ ਕੇ ਹੀਰਾ ਹਿਰਨ (ਮਸਤ ਹੋ ਜਾਦਾ ਹੈ)।

ਬਟੇ ਰਤਨ ਸਰਬੰ ਗਈ ਛੂਟ ਰਾਰੰ ॥

बटे रतन सरबं गई छूट रारं ॥

ਸਾਰੇ ਰਤਨ ਵੰਡੇ ਗਏ, ਲੜਾਈ ਖ਼ਤਮ ਹੋ ਗਈ।

ਧਰਿਯੋ ਐਸ ਸ੍ਰੀ ਬਿਸਨੁ ਪੰਚਮ ਵਤਾਰੰ ॥੮॥

धरियो ऐस स्री बिसनु पंचम वतारं ॥८॥

ਇਸ ਤਰ੍ਹਾਂ ਸ੍ਰੀ ਵਿਸ਼ਣੂ ਨੇ ਪੰਜਵਾ ਅਵਤਾਰ ਧਾਰਨ ਕੀਤਾ ॥੮॥

ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਮਹਾਮੋਹਨੀ ਪੰਚਮੋ ਅਵਤਾਰ ਸਮਾਪਤਮ ਸਤੁ ਸੁਭਮ ਸਤੁ ॥੫॥

इति स्री बचित्र नाटके ग्रंथे महामोहनी पंचमो अवतार समापतम सतु सुभम सतु ॥५॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਮਹਾ ਮੋਹਨੀ ਪੰਜਵੇਂ ਅਵਤਾਰ ਦੀ ਸਮਾਪਤੀ ਹੋਈ, ਸਭ ਸ਼ੁਭ ਹੈ ॥੫॥

ਅਥ ਬੈਰਾਹ ਅਵਤਾਰ ਕਥਨੰ ॥

अथ बैराह अवतार कथनं ॥

ਹੁਣ ਬੈਰਾਹ (ਵਾਰਾਹ) ਅਵਤਾਰ ਦਾ ਕਥਨ:

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਦਯੋ ਬਾਟ ਮਦਿਯੰ ਅਮਦਿਯੰ ਭਗਵਾਨੰ ॥

दयो बाट मदियं अमदियं भगवानं ॥

ਭਗਵਾਨ (ਮੋਹਨੀ) ਨੇ ਸ਼ਰਾਬ ਅਤੇ ਅੰਮ੍ਰਿਤ ਵੰਡ ਦਿੱਤੇ

ਗਏ ਠਾਮ ਠਾਮੰ ਸਬੈ ਦੇਵ ਦਾਨੰ ॥

गए ठाम ठामं सबै देव दानं ॥

ਅਤੇ ਦੇਵਤੇ ਅਤੇ ਦੈਂਤ (ਆਪਣੇ ਆਪਣੇ) ਠਿਕਾਣਿਆਂ ਅਤੇ ਸਥਾਨਾ ਨੂੰ ਚਲੇ ਗਏ।

ਪੁਨਰ ਦ੍ਰੋਹ ਬਢਿਯੋ ਸੁ ਆਪੰ ਮਝਾਰੰ ॥

पुनर द्रोह बढियो सु आपं मझारं ॥

ਉਨ੍ਹਾ ਦੋਹਾ ਵਿਚਾਲੇ ਫਿਰ ਕਲੇਸ਼ ਵੱਧ ਗਿਆ।

ਭਜੇ ਦੇਵਤਾ ਦਈਤ ਜਿਤੇ ਜੁਝਾਰੰ ॥੧॥

भजे देवता दईत जिते जुझारं ॥१॥

ਦੇਵਤੇ ਭਜ ਗਏ ਅਤੇ ਜੁਝਾਰੂ ਦੈਂਤ ਜਿਤ ਗਏ ॥੧॥

ਹਿਰਿਨ੍ਯੋ ਹਿਰਿੰਨਾਛਸੰ ਦੋਇ ਬੀਰੰ ॥

हिरित्रयो हिरिंनाछसं दोइ बीरं ॥

ਹਿਰਨਕਸ਼ਪ ਅਤੇ ਹਰਨਾਖਸ਼ (ਨਾ ਦੇ) ਦੋ ਦੈਂਤ ਵੀਰ (ਹੋਏ, ਉਨ੍ਹਾ ਨੇ)

ਸਬੈ ਲੋਗ ਕੈ ਜੀਤ ਲੀਨੇ ਗਹੀਰੰ ॥

सबै लोग कै जीत लीने गहीरं ॥

ਸਾਰਿਆਂ ਲੋਕਾ ਦੀ ਧਨ-ਦੌਲਤ ਜਿਤ ਲਈ।

ਜਲੰ ਬਾ ਥਲੇਯੰ ਕੀਯੋ ਰਾਜ ਸਰਬੰ ॥

ਜਲੰ ਬਾ ਥਲੇਯੰ ਕੀਯੋ ਰਾਜ ਸਰਬੰ ॥

(ਉਨ੍ਹਾ ਨੇ) ਜਲ ਅਤੇ ਥਲ ਸਭ ਪਾਸੇ ਆਪਣਾ ਰਾਜ ਕਾਇਮ ਕਰ ਲਿਆ।

ਭੁਜਾ ਦੇਖਿ ਭਾਰੀ ਬਢਿਯੋ ਤਾਹਿ ਗਰਬੰ ॥੨॥

भुजा देखि भारी बढियो ताहि गरबं ॥२॥

ਆਪਣੀ ਭਾਰੀ (ਸ਼ਕਤੀਵਰ) ਭੁਜਾਵਾ ਨੂੰ ਵੇਖ ਕੇ ਉਨ੍ਹਾ ਦਾ ਹੰਕਾਰ ਬਹੁਤ ਵੱਧ ਗਿਆ ॥੨॥

ਚਹੈ ਜੁਧ ਮੋ ਸੋ ਕਰੇ ਆਨਿ ਕੋਊ ॥

चहै जुध मो सो करे आनि कोऊ ॥

(ਦੋਵੇਂ) ਚਾਹੁੰਦੇ ਸਨ ਕਿ ਕੋਈ (ਸਾਡੇ ਨਾਲ) ਆ ਕੇ ਯੁੱਧ ਕਰੇ।

ਬਲੀ ਹੋਏ ਵਾ ਸੋ ਭਿਰੇ ਆਨਿ ਸੋਊ ॥

बली होए वा सो भिरे आनि सोऊ ॥

(ਪਰ) ਉਨ੍ਹਾ ਤੋਂ ਕੋਈ ਅਧਿਕ ਬਲੀ ਹੁੰਦਾ ਤਾ ਹੀ ਉਹ ਆ ਕੇ ਲੜਦਾ।

ਚੜਿਯੋ ਮੇਰ ਸ੍ਰਿੰਗ ਪਗੰ ਗੁਸਟ ਸੰਗੰ ॥

चड़ियो मेर सृंग पगं गुसट संगं ॥

(ਅੰਤ ਵਿਚ ਹਰਨਾਖਸ਼) ਸੁਮੇਰ ਪਰਬਤ ਦੀ ਚੋਟੀ ਉਤੇ ਚੜ੍ਹ ਕੇ (ਉਸ ਨੂੰ) ਪੈਰ ਦੇ ਅੰਗੂਠੇ ਨਾਲ (ਦਬ ਦਿੱਤਾ)

ਹਰੇ ਬੇਦ ਭੂਮੰ ਕੀਏ ਸਰਬ ਭੰਗੰ ॥੩॥

हरे बेद भूमं कीए सरब भंगं ॥३॥

ਅਤੇ ਵੇਦ ਖੋਹ ਲਏ। ਭੂਮੀ ਦੇ ਸਾਰੇ (ਯੱਗ) ਭੰਗ ਕਰ ਦਿੱਤੇ ॥੩॥

ਧਸੀ ਭੂਮਿ ਬੇਦੰ ਰਹੀ ਹੁਐ ਪਤਾਰੰ ॥

धसी भूमि बेदं रही हुऐ पतारं ॥

(ਪੈਰ ਦੇ ਅੰਗੂਠੇ ਨਾਲ ਦੱਬਣ ਕਰਕੇ) ਵੇਦਾ ਸਮੇਤ ਧਰਤੀ (ਜਲ ਵਿਚ) ਧਸ ਗਈ ਅਤੇ ਪਾਤਾਲ ਲੋਕ ਵਿਚ (ਸਥਿਤ ਹੋ ਗਈ)।

ਧਰਿਯੋ ਬਿਸਨ ਤਉ ਦਾੜ ਗਾੜਾਵਤਾਰੰ ॥

धरियो बिसन तउ दाड़ गाड़ावतारं ॥

ਤਦੋਂ ਵਿਸ਼ਣੂ ਨੇ ਕਠੋਰ ਹੁਡਾ ਵਾਲਾ ਰੂਪ ਧਾਰਨ ਕੀਤਾ

ਧਸ੍ਯੋ ਨੀਰ ਮਧੰ ਕੀਯੋ ਊਚ ਨਾਦੰ ॥

धस्रयो नीर मधं कीयो ऊच नादं ॥

ਅਤੇ ਜਲ ਵਿਚ ਧਸ ਗਿਆ ਅਤੇ ਉੱਚੀ ਆਵਾਜ਼ ਕੀਤੀ

ਰਹੀ ਧੂਰਿ ਪੂਰੰ ਧੁਨੰ ਨਿਰਬਖਾਦੰ ॥੪॥

रही धूरि पूरं धुनं निरबखादं ॥४॥

ਜੋ ਸਾਰੇ ਜਗਤ ਵਿਚ ਅਖੰਡ ਧੁਨੀ ਵਜੋਂ ਪਸਰ ਗਈ ॥੪॥

ਬਜੇ ਡਾਕ ਡਉਰੂ ਦੋਊ ਬੀਰ ਜਾਗੇ ॥

बजे डाक डउरू दोऊ बीर जागे ॥

(ਵਾਰਾਹ ਦਾ) ਡਕ ਡਕ ਕਰਦਾ ਡੋਰੂ ਵਜਿਆ (ਜਿਸ ਦੀ) ਧੁਨੀ ਨੂੰ ਸੁਣ ਕੇ ਦੋਵੇਂ (ਦੈਂਤ) ਸੂਰਮੇ ਜਾਗ ਗਏ।

ਸੁਣੇ ਨਾਦਿ ਬੰਕੇ ਮਹਾ ਭੀਰ ਭਾਗੇ ॥

सुणे नादि बंके महा भीर भागे ॥

(ਉਨ੍ਹਾ ਦੇ) ਭਿਆਨਕ ਨਾਦ ਨੂੰ ਸੁਣ ਕੇ ਵੱਡੇ ਵੱਡੇ ਵੀਰ ਯੋਧੇ ਵੀ ਭਜ ਗਏ।

ਝਮੀ ਤੇਗ ਤੇਜੰ ਸਰੋਸੰ ਪ੍ਰਹਾਰੰ ॥

झमी तेग तेजं सरोसं प्रहारं ॥

ਕ੍ਰੋਧ ਨਾਲ ਚਲਾਈਆਂ ਜਾ ਰਹੀਆਂ ਤਿਖੀਆ ਤਲਵਾਰਾ (ਇੰਜ ਚਲਦੀਆਂ ਪ੍ਰਤੀਤ ਹੁੰਦੀਆਂ ਸਨ)

ਖਿਵੀ ਦਾਮਿਨੀ ਜਾਣੁ ਭਾਦੋ ਮਝਾਰੰ ॥੫॥

खिवी दामिनी जाणु भादो मझारं ॥५॥

ਮਾਨੋ ਭਾਦਰੋਂ ਦੇ ਮਹੀਨੇ ਵਿਚ ਬਿਜਲੀ ਚਮਕਦੀ ਹੋਵੇ ॥੫॥

ਮੁਖੰ ਮੁਛ ਬੰਕੀ ਬਕੈ ਸੂਰ ਬੀਰੰ ॥

मुखं मुछ बंकी बकै सूर बीरं ॥

ਮੂੰਹ ਉਤੇ ਕੁੰਡਲੀਆਂ ਮੁੱਛਾ ਵਾਲੇ ਸੂਰਵੀਰ ਲਲਕਾਰਦੇ ਮਾਰਦੇ ਸਨ।

ਤੜੰਕਾਰ ਤੇਗੰ ਸੜੰਕਾਰ ਤੀਰੰ ॥

तड़ंकार तेगं सड़ंकार तीरं ॥

ਤਲਵਾਰਾ ਤਾੜ ਤਾੜ ਕਰਦੀਆ ਸਨ ਅਤੇ ਤੀਰ ਸੜ ਸੜ ਕਰਦੇ ਚਲਦੇ ਸਨ।

ਧਮਕਾਰ ਸਾਗੰ ਖੜਕਾਰ ਖਗੰ ॥

धमकार सागं खड़कार खगं ॥

ਬਰਛਿਆਂ ਦਾ ਧਮਕਾਰ ਹੁੰਦਾ ਸੀ ਅਤੇ ਖੜਗਾ ਦਾ ਖੜਕਾਰ ਹੁੰਦਾ ਸੀ।

ਟੁਟੇ ਟੂਕ ਟੋਪੰ ਉਠੇ ਨਾਲ ਅਗੰ ॥੬॥

टुटे टूक टोपं उठे नाल अगं ॥६॥

(ਵੀਰਾ ਦੇ ਸਿਰਾ ਦੇ) ਟੋਪ ਟੋਟੇ ਟੋਟੇ ਹੋ ਰਹੇ ਸਨ ਅਤੇ ਬੰਦੂਕਾ ਵਿਚੋਂ ਅੱਗ ਨਿਕਲ ਰਹੀ ਸੀ ॥੬॥

ਉਠੇ ਨਦ ਨਾਦੰ ਢਮਕਾਰ ਢੋਲੰ ॥

उठे नद नादं ढमकार ढोलं ॥

ਢੋਲਾ ਵਿਚੋਂ ਢੰਮ ਢੰਮ ਦਾ ਨਾਦ ਨਿਕਲ ਰਿਹਾ ਸੀ।

ਢਲੰਕਾਰ ਢਾਲੰ ਮੁਖੰ ਮਾਰ ਬੋਲੰ ॥

ढलंकार ढालं मुखं मार बोलं ॥

ਢਾਲਾ ਵਿਚੋਂ ਢਕ-ਢਕ ਦੀ (ਆਵਾਜ਼ ਹੋ ਰਹੀ ਸੀ ਅਤੇ ਸੂਰਮੇ) ਮੂੰਹ ਵਿਚੋਂ ਮਾਰੋ-ਮਾਰੋ ਬੋਲ ਰਹੇ ਸਨ।

ਖਹੇ ਖਗ ਖੂਨੀ ਖੁਲੇ ਬੀਰ ਖੇਤੰ ॥

खहे खग खूनी खुले बीर खेतं ॥

ਰਣਭੂਮੀ ਵਿਚ ਵੀਰ ਯੋਧਿਆਂ ਦੀਆਂ ਖੂਨ ਨਾਲ ਲਥਪਥ ਨੰਗੀਆਂ ਤਲਵਾਰਾ ਇਕ ਦੂਜੇ ਨਾਲ ਖਹਿ ਰਹੀਆਂ ਸਨ।

ਨਚੇ ਕੰਧਿ ਹੀਣੰ ਕਮਧੰ ਨ੍ਰਿਚੇਤੰ ॥੭॥

नचे कंधि हीणं कमधं नृचेतं ॥७॥

ਗਰਦਨਾ ਤੋਂ ਬਿਨਾ ਧੜ ਪ੍ਰਾਣਹੀਣ ਸਥਿਤੀ ਵਿਚ ਨਚ ਰਹੇ ਸਨ ॥੭॥

ਭਰੇ ਜੋਗਣੀ ਪਤ੍ਰ ਚਉਸਠ ਚਾਰੀ ॥

भरे जोगणी पत्र चउसठ चारी ॥

ਚੌਸਠ ਜੋਗਣਾ ਲਹੂ ਦੇ ਖੱਪਰ ਭਰ ਕੇ ਫਿਰ ਰਹੀਆਂ ਸਨ,

ਨਚੀ ਖੋਲਿ ਸੀਸੰ ਬਕੀ ਬਿਕਰਾਰੀ ॥

नची खोलि सीसं बकी बिकरारी ॥

ਸਿਰਾ ਦੇ ਵਾਲ ਖੋਲ੍ਹ ਕੇ ਨਚ ਰਹੀਆਂ ਸਨ ਅਤੇ ਭਿਆਨ ਸ਼ਬਦ ਬੋਲ ਰਹੀਆਂ ਸਨ।

ਹਸੈ ਭੂਤ ਪ੍ਰੇਤੰ ਮਹਾ ਬਿਕਰਾਲੰ ॥

हसै भूत प्रेतं महा बिकरालं ॥

ਬਹੁਤ ਭਿਆਨਕ ਭੂਤ ਅਤੇ ਪ੍ਰੇਤ ਹਸ ਰਹੇ ਸਨ।

ਬਜੇ ਡਾਕ ਡਉਰੂ ਕਰੂਰੰ ਕਰਾਲੰ ॥੮॥

बजे डाक डउरू करूरं करालं ॥८॥

ਕਠੋਰ ਅਤੇ ਭਿਆਨਕ ਡੌਰੂ ਡਕ ਡਕ ਕਰਦੇ ਵਜ ਰਹੇ ਸਨ ॥੮॥

ਪ੍ਰਹਾਰੰਤ ਮੁਸਟੰ ਕਰੈ ਪਾਵ ਘਾਤੰ ॥

प्रहारंत मुसटं करै पाव घातं ॥

(ਹਰਨਾਖਸ਼ ਅਤੇ ਵਾਰਾਹ ਇਕ ਦੂਜੇ ਨੂੰ) ਮੁੱਕੇ ਮਾਰਦੇ ਸਨ ਅਤੇ ਪੈਰਾ ਨਾਲ ਵੀ ਪ੍ਰਹਾਰ ਕਰਦੇ ਸਨ।

ਮਨੋ ਸਿੰਘ ਸਿੰਘੰ ਡਹੇ ਗਜ ਮਾਤੰ ॥

मनो सिंघ सिंघं डहे गज मातं ॥

(ਇੰਜ ਲਗਦਾ ਸੀ) ਮਾਨੋ ਸ਼ੇਰ ਨਾਲ ਸ਼ੇਰ ਜਾ ਮਸਤ ਹਾਥੀ ਨਾਲ ਹਾਥੀ ਭਿੜ ਰਿਹਾ ਹੋਵੇ।

ਛੁਟੀ ਈਸ ਤਾੜੀ ਡਗਿਯੋ ਬ੍ਰਹਮ ਧਿਆਨੰ ॥

छुटी ईस ताड़ी डगियो ब्रहम धिआनं ॥

(ਇਸ ਯੁੱਧ ਦੀ ਭਿਆਨਕਤਾ ਕਾਰਨ) ਸ਼ਿਵ ਦੀ ਸਮਾਧੀ ਟੁਟ ਗਈ ਅਤੇ

ਭਜਯੋ ਚੰਦ੍ਰਮਾ ਕਾਪ ਭਾਨੰ ਮਧਜਾਨੰ ॥੯॥

भज्यो चंद्रमा काप भानं मध्यानं ॥९॥

(ਉਸ ਦਾ) ਬ੍ਰਹਮ ਵਿਚ ਧਿਆਨ ਉਖੜ ਗਿਆ ਅਤੇ ਸੂਰ ਤੇ ਚੰਦ੍ਰਮਾ ਦੁਪਹਿਰ ਵੇਲੇ ਹੀ ਡਰਦਿਆਂ ਭਜ ਗਏ ॥੯॥

ਜਲੇ ਬਾ ਥਲੇਯੰ ਥਲੰ ਤਥ ਨੀਰੰ ॥

जले बा थलेयं थलं तथ नीरं ॥

(ਅਜਿਹਾ ਯੁੱਧ ਮਚਿਆ ਕਿ) ਪਾਣੀ ਵਾਲੀ ਥਾ ਧਰਤੀ ਅਤੇ ਧਰਤੀ ਵਾਲੀ ਥਾ ਪਾਣੀ ਹੋ ਗਿਆ।

ਕਿਧੋ ਸੰਧਿਯੰ ਬਾਣ ਰਘੁ ਇੰਦ੍ਰ ਬੀਰੰ ॥

किधो संधियं बाण रघु इंद्र बीरं ॥

(ਅਰਥਾਤ ਪਾਣੀ ਵਿਚ ਬੁਹਤ ਉਛਾਲ ਆ ਗਿਆ) ਜਿਵੇਂ (ਸਮੁੰਦਰ ਨੂੰ ਰਸਤਾ ਦੇਣ ਲਈ) ਸੂਰਵੀਰ ਸ੍ਰੀ ਰਾਮ ਚੰਦਰ ਨੇ ਬਾਣ ਖਿਚਿਆ ਹੈ।

ਕਰੈ ਦੈਤ ਆਘਾਤ ਮੁਸਟੰ ਪ੍ਰਹਾਰੰ ॥

करै दैत आघात मुसटं प्रहारं ॥

ਦੈਂਤ ਜੋ ਮੁਕਿਆਂ ਦਾ ਪ੍ਰਹਾਰ ਕਰਦਾ ਸੀ,

ਮਨੋ ਚੋਟ ਬਾਹੈ ਘਰਿਯਾਰੀ ਘਰਿਯਾਰੰ ॥੧੦॥

मनो चोट बाहै घरियारी घरियारं ॥१०॥

ਉਹ ਮਾਨੋ ਘੜਿਆਲੀ ਘੜਿਆਲ ਉਤੇ ਸੱਟਾ ਮਾਰਦਾ ਹੋਵੇ ॥੧੦॥

ਬਜੇ ਡੰਗ ਬੰਕੇ ਸੁ ਕ੍ਰੂਰੰ ਕਰਾਰੇ ॥

बजे डंग बंके सु क्रूरं करारे ॥

ਭਿਆਨਕ ਨਗਾਰੇ ਵਜਦੇ ਸਨ ਅਤੇ ਕਠੋਰ ਅਤੇ ਕਰੜੇ (ਯੋਧੇ ਆਪਸ ਵਿਚ ਭਿੜਦੇ ਸਨ।

ਮਨੋ ਗਜ ਜੁਟੇ ਦੰਤਾਰੇ ਦੰਤਾਰੇ ॥

मनो गज जुटे दंतारे दंतारे ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਲੰਬੇ ਦੰਦਾ ਵਾਲੇ ਹਾਥੀ ਆਪਸ ਵਿਚ ਜੁੱਟੇ ਹੋਣ।

ਢਮੰਕਾਰ ਢੋਲੰ ਰਣੰਕੇ ਨਫੀਰੰ ॥

ढमंकार ढोलं रणंके नफीरं ॥

ਢੋਲਾ ਦੀ ਢੰਮਕਾਰ ਅਤੇ ਨਫ਼ੀਰੀਆਂ ਦੀ ਗੂੰਜ ਹੋ ਰਹੀ ਹੈ।

ਸੜਕਾਰ ਸਾਗੰ ਤੜਕਾਰ ਤੀਰੰ ॥੧੧॥

सड़कार सागं तड़कार तीरं ॥११॥

ਸੜ-ਸੜ ਕਰਦੇ ਬਰਛੇ ਅਤੇ ਤੜ-ਤੜ ਕਰਦੇ ਤੀਰ (ਚਲਦੇ ਹਨ) ॥੧੧॥

ਦਿਨੰ ਅਸਟ ਜੁਧੰ ਭਯੋ ਅਸਟ ਰੈਣੰ ॥

दिनं असट जुधं भयो असट रैणं ॥

ਅੱਠ ਦਿਨਾ ਅਤੇ ਅੱਠ ਰਾਤਾ ਤਕ ਯੁੱਧ ਹੋਇਆ।

ਡਗੀ ਭੂਮਿ ਸਰਬੰ ਉਠਿਯੋ ਕਾਪ ਗੈਣੰ ॥

डगी भूमि सरबं उठियो काप गैणं ॥

ਸਾਰੀ ਭੂਮੀ ਡਾਵਾ-ਡੋਲ ਹੋ ਗਈ ਅਤੇ ਆਕਾਸ਼ ਵੀ ਕੰਬ ਉਠਿਆ।

ਰਣੰ ਰੰਗ ਰਤੇ ਸਭੈ ਰੰਗ ਭੂਮੰ ॥

रणं रंग रते सभै रंग भूमं ॥

ਰਣ-ਭੂਮੀ ਵਿਚ (ਮੌਜੂਦ) ਸਾਰੇ ਯੁੱਧ ਦੇ ਰੰਗ ਵਿਚ ਰੰਗੇ ਹੋਏ ਸਨ।

ਹਣ੍ਯੋ ਬਿਸਨ ਸਤ੍ਰੰ ਗਿਰਿਯੋ ਅੰਤਿ ਝੂਮੰ ॥੧੨॥

हण्यो बिसन सत्रं गिरियो अंति झूमं ॥१२॥

ਵਿਸ਼ਨੂ ਨੇ ਵੀ ਅੰਤ ਵਿਚ ਵੈਰੀ ਨੂੰ ਮਾਰ ਲਿਆ ਅਤੇ (ਉਹ) ਭਵਾਟਣੀ ਖਾ ਕੇ ਡਿਗ ਪਿਆ ॥੧੨॥

ਧਰੇ ਦਾੜ ਅਗ੍ਰੰ ਚਤੁਰ ਬੇਦ ਤਬੰ ॥

धरे दाड़ अग्रं चतुर बेद तबं ॥

ਤਦੋਂ (ਵਾਰਾਹ ਨੇ) ਆਪਣੇ ਹੁਡ ਉਤੇ ਚੌਹਾ ਵੇਦਾ ਨੂੰ ਚੁਕ ਲਿਆਂਦਾ।

ਹਠੀ ਦੁਸਟਿ ਜਿਤੇ ਭਜੇ ਦੈਤ ਸਬੰ ॥

हठी दुसटि जिते भजे दैत सबं ॥

(ਇਕ) ਹਠੀ ਦੁਸ਼ਟ (ਹਰਨਾਖਸ਼) ਦੇ ਜਿਤੇ ਜਾਣ ਨਾਲ ਸਾਰੇ ਦੈਂਤ ਭਜ ਗਏ।

ਦਈ ਬ੍ਰਹਮ ਆਗਿਆ ਧੁਨੰ ਬੇਦ ਕੀਯੰ ॥

दई ब्रहम आगिआ धुनं बेद कीयं ॥

(ਫਿਰ) ਬ੍ਰਹਮਾ ਨੂੰ ਆਗਿਆ ਦਿੱਤੀ (ਅਤੇ ਉਸ ਨੇ) ਧਨੁਰਵੇਦ ਦਾ ਉੱਚਾਰਣ ਕੀਤਾ।

ਸਬੈ ਸੰਤਨੰ ਤਾਨ ਕੋ ਸੁਖ ਦੀਯੰ ॥੧੩॥

सबै संतनं तान को सुख दीयं ॥१३॥

ਉਸ ਨੇ ਸਾਰਿਆਂ ਸੰਤਾ ਨੂੰ ਸੁਖ ਦਿੱਤਾ ॥੧੩॥

ਧਰਿਯੋ ਖਸਟਮੰ ਬਿਸਨ ਐਸਾਵਤਾਰੰ ॥

धरियो खसटमं बिसन ऐसावतारं ॥

ਇਸ ਪ੍ਰਕਾਰ ਵਿਸ਼ਨੂ ਨੇ ਛੇਵਾ ਅਵਤਾਰ ਧਾਰਨ ਕੀਤਾ

ਸਬੈ ਦੁਸਟ ਜਿਤੈ ਕੀਯੋ ਬੇਦ ਉਧਾਰੰ ॥

सबै दुसट जितै कीयो बेद उधारं ॥

ਜਿਸ ਨੇ ਸਾਰੇ ਦੁਸ਼ਟਾ ਨੂੰ ਜਿਤਿਆ ਅਤੇ ਵੇਦਾ ਦਾ ਉੱਧਾਰ ਕੀਤਾ।

ਥਟਿਯੋ ਧਰਮ ਰਾਜੰ ਜਿਤੇ ਦੇਵ ਸਰਬੰ ॥

थटियो धरम राजं जिते देव सरबं ॥

ਧਰਮ ਦਾ ਰਾਜ ਕਾਇਮ ਕੀਤਾ ਅਤੇ ਸਾਰੇ ਦੇਵਤੇ ਜਿਤ ਲਏ।

ਉਤਾਰਿਯੋ ਭਲੀ ਭਾਤ ਸੋ ਤਾਹਿ ਗਰਬੰ ॥੧੪॥

उतारियो भली भात सो ताहि गरबं ॥१४॥

ਉਸ ਨੇ ਉਨ੍ਹਾ (ਦੈਂਤਾ ਦਾ) ਹੰਕਾਰ ਚੰਗੀ ਤਰ੍ਹਾ ਉਤਾਰਿਆ ਸੀ ॥੧੪॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬੈਰਾਹ ਖਸਟਮ ਅਵਤਾਰ ਸਮਾਪਤਮ ਸਤੁ ਸੁਭਮ ਸਤੁ ॥੬॥

इति स्री बचित्र नाटक ग्रंथे बैराह खसटम अवतार समापतम सतु सुभम सतु ॥६॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਛੇਵੇਂ ਬੈਰਾਹ ਅਵਤਾਰ ਪ੍ਰਸੰਗ ਦੀ ਸਮਾਪਤੀ ਸਭ ਸ਼ੁਭ ਹੈ ॥੬॥

ਅਥ ਨਰਸਿੰਘ ਅਵਤਾਰ ਕਥਨੰ ॥

अथ नरसिंघ अवतार कथनं ॥

ਹੁਣ ਨਰਸਿੰਘ ਅਵਤਾਰ ਦਾ ਕਥਨ:

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਸ੍ਰੀ ਭਗਉਤੀ ਜੀ ਸਹਾਇ:

ਪਾਧਰੀ ਛੰਦ ॥

पाधरी छंद ॥

ਪਾਧਰੀ ਛੰਦ:

ਇਹ ਭਾਤਿ ਕੀਯੋ ਦਿਵਰਾਜ ਰਾਜ ॥

इह भाति कीयो दिवराज राज ॥

ਇਸ ਤਰ੍ਹਾ ਦੇਵ ਰਾਜ ਇੰਦਰ ਨੇ ਰਾਜ ਕੀਤਾ

ਭੰਡਾਰ ਭਰੇ ਸੁਭ ਸਰਬ ਸਾਜ ॥

भंडार भरे सुभ सरब साज ॥

ਅਤੇ ਸਭ ਪ੍ਰਾਕਰ ਦੇ ਸਾਜ਼ੋ-ਸਾਮਾਨ ਨਾਲ ਸ਼ੁਭ ਭੰਡਾਰ ਭਰ ਲਏ।

ਜਬ ਦੇਵਤਾਨ ਬਢਿਯੋ ਗਰੂਰ ॥

जब देवतान बढियो गरूर ॥

ਜਦੋਂ ਦੇਵਤਿਆਂ ਦਾ ਹੰਕਾਰ ਵੱਧ ਗਿਆ,

ਬਲਵੰਤ ਦੈਤ ਉਠੇ ਕਰੂਰ ॥੧॥

बलवंत दैत उठे करूर ॥१॥

(ਤਦੋਂ ਉਨ੍ਹਾ ਦਾ ਹੰਕਾਰ ਤੋੜਨ ਲਈ) ਕਠੋਰ ਅਤੇ ਬਲਸ਼ਾਲੀ ਦੈਂਤ ਉਠ ਖੜੋਤਾ ॥੧॥

ਲਿਨੋ ਛਿਨਾਇ ਦਿਵਰਾਜ ਰਾਜ ॥

ਲਿਨੋ ਛਿਨਾਇ ਦਿਵਰਾਜ ਰਾਜ ॥

(ਉਸ ਨੇ) ਇੰਦਰ ਦਾ ਰਾਜ ਖੋਹ ਲਿਆ

ਬਾਜਿਤ੍ਰ ਨੇਕ ਉਠੇ ਸੁ ਬਾਜਿ ॥

बाजित्र नेक उठे सु बाजि ॥

ਅਤੇ ਅਨੇਕ ਵਾਜੇ ਵਜ ਉਠੇ।

ਇਹ ਭਾਤਿ ਜਗਤਿ ਦੋਹੀ ਫਿਰਾਇ ॥

इह भाति जगति दोही फिराइ ॥

ਇਸ ਤਰ੍ਹਾ (ਉਸ ਨੇ) ਜਗਤ ਵਿਚ ਦੁਹਾਈ ਫਿਰਾ ਦਿੱਤੀ

ਜਲੰ ਬਾ ਥਲੇਅੰ ਹਿਰਿਨਾਛ ਰਾਇ ॥੨॥

जलं बा थलेअं हिरिनाछ राइ ॥२॥

ਕਿ ਜਲ ਅਤੇ ਥਲ ਦਾ ਰਾਜਾ ਹਿਰਨਕਸ਼ਪ ਹੈ ॥੨॥

ਇਕ ਦਯੋਸ ਗਯੋ ਨਿਜ ਨਾਰਿ ਤੀਰ ॥

इक द्योस गयो निज नारि तीर ॥

ਇਕ ਦਿਨ (ਹਿਰਨਕਸ਼ਪ) ਆਪਣੀ ਇਸਤਰੀ ਦੇ ਕੋਲ ਗਿਆ।

ਸਜਿ ਸੁਧ ਸਾਜ ਨਿਜ ਅੰਗਿ ਬੀਰ ॥

सजि सुध साज निज अंगि बीर ॥

(ਉਸ ਵੇਲੇ ਉਸ) ਸੂਰਮੇ ਨੇ ਆਪਣੇ ਅੰਗਾ ਤੇ ਚੰਗੀ ਤਰ੍ਹਾ ਨਾਲ ਸਾਜ ਸਜਾਵਟ ਕੀਤੀ ਹੋਈ ਸੀ।

ਕਿਹ ਭਾਤਿ ਸ੍ਵਤ੍ਰਿਯ ਮੋ ਭਯੋ ਨਿਰੁਕਤ ॥

किह भाति स्वतृय मो भयो निरुकत ॥

(ਉਹ) ਕਿਸੇ ਤਰ੍ਹਾ ਇਸਤਰੀ ਨਾਲ ਪ੍ਰੇਮ ਕ੍ਰੀੜਾ ਵਿਚ ਲਗ ਗਿਆ

ਤਬ ਭਯੋ ਦੁਸਟ ਕੋ ਬੀਰਜ ਮੁਕਤ ॥੩॥

तब भयो दुसट को बीरज मुकत ॥३॥

ਕਿ ਤਦੋਂ ਦੁਸ਼ਟ ਦਾ ਵੀਰਜਪਾਤ ਹੋ ਗਿਆ ॥੩॥

ਪ੍ਰਹਲਾਦ ਭਗਤ ਲੀਨੋ ਵਤਾਰ ॥

प्रहलाद भगत लीनो वतार ॥

(ਉਸ ਦੀ ਇਸਤਰੀ ਨੂੰ ਹੋਏ ਗਰਭ ਤੋਂ ਸਮਾ ਆਉਣ ਤੇ)

ਸਬ ਕਰਨਿ ਕਾਜ ਸੰਤਨ ਉਧਾਰ ॥

सब करनि काज संतन उधार ॥

ਸੰਤਾ ਦੇ ਕੰਮ ਸਾਰਨ ਅਤੇ ਉੱਧਾਰ ਕਰਨ ਲਈ ਪ੍ਰਹਿਲਾਦ ਭਗਤ ਨੇ ਅਵਤਾਰ ਲਿਆ।

ਚਟਸਾਰ ਪੜਨਿ ਸਉਪਯੋ ਨ੍ਰਿਪਾਲਿ ॥

चटसार पड़नि सउप्यो नृपालि ॥

ਰਾਜੇ ਨੇ ਪਾਠਸ਼ਾਲਾ ਵਿਚ ਪੜ੍ਹਨ ਲਈ (ਪਾਧੇ ਨੂੰ) ਸੌਂਪਿਆ।

ਪਟੀਯਹਿ ਕਹਿਯੋ ਲਿਖਿ ਦੈ ਗੁਪਾਲ ॥੪॥

पटीयहि कहियो लिखि दै गुपाल ॥४॥

(ਪ੍ਰਹਿਲਾਦ ਨੇ ਪਾਧੇ ਨੂੰ) ਕਿਹਾ ਕਿ (ਮੇਰੀ) ਪੱਟੀ ਉਤੇ ਗੋਪਾਲ ਦਾ ਨਾ ਲਿਖ ਦਿਓ ॥੪॥

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਇਕਿ ਦਿਵਸ ਗਯੋ ਚਟਸਾਰਿ ਨ੍ਰਿਪੰ ॥

इकि दिवस गयो चटसारि नृपं ॥

ਇਕ ਦਿਨ ਰਾਜਾ ਪਾਠਸ਼ਾਲਾ ਵਿਚ ਗਿਆ

ਚਿਤਿ ਚੌਕ ਰਹਿਯੋ ਸੁਭਿ ਦੇਖਿ ਸੁਤੰ ॥

चिति चौक रहियो सुभि देखि सुतं ॥

ਅਤੇ ਪੁੱਤਰ ਨੂੰ ਠੀਕ ਠਾਕ ਵੇਖ ਕੇ ਚਿੱਤ ਵਿਚ ਹੈਰਾਨ ਹੋਇਆ।

ਜੋ ਪੜਿਯੋ ਦਿਜ ਤੇ ਸੁਨ ਤਾਹਿ ਰੜੋ ॥

जो पड़ियो दिज ते सुन ताहि रड़ो ॥

(ਉਸ ਨੇ ਕਿਹਾ) "ਸੁਣ, ਜੋ (ਤੂੰ) ਬ੍ਰਾਹਮਣ ਤੋਂ ਪੜ੍ਹਿਆ ਹੈ, ਉਹ ਸੁਣਾ।

ਨਿਰਭੈ ਸਿਸੁ ਨਾਮੁ ਗੁਪਾਲ ਪੜੋ ॥੫॥

निरभै सिसु नामु गुपाल पड़ो ॥५॥

"ਬੱਚੇ ਨੇ ਨਿਰਭੈ ਹੋ ਕੇ ਗੋਪਾਲ ਦਾ ਨਾ ਪੜ੍ਹਿਆ ॥੫॥

ਸੁਨਿ ਨਾਮੁ ਗੁਪਾਲ ਰਿਸ੍ਯੋ ਅਸੁਰੰ ॥

सुनि नामु गुपाल रिस्रयो असुरं ॥

ਗੋਪਾਲ ਦਾ ਨਾ ਸੁਣ ਕੇ ਦੈਂਤ ਨੂੰ ਕ੍ਰੋਧ ਆ ਗਿਆ।

ਬਿਨੁ ਮੋਹਿ ਸੁ ਕਉਨੁ ਭਜੋ ਦੁਸਰੰ ॥

बिनु मोहि सु कउणु भजो दुसरं ॥

ਮੇਰੇ ਤੋਂ ਬਿਨਾ ਹੋਰ ਕੌਣ ਹੈ, (ਜਿਸ ਨੂੰ ਤੂੰ) ਜਪਦਾ ਹੈਂ।

ਜੀਯ ਮਾਹਿ ਧਰੋ ਸਿਸੁ ਯਾਹਿ ਹਨੋ ॥

जीय माहि धरो सिसु याहि हनो ॥

(ਹਿਰਨਕਸ਼ਪ ਨੇ) ਮਨ ਵਿਚ ਪੱਕੀ ਕਰ ਲਈ ਕਿ ਇਸ ਬੱਚੇ ਨੂੰ ਮਾਰ ਦੇਣਾ ਹੈ।

ਜੜ ਕਿਉ ਭਗਵਾਨ ਕੋ ਨਾਮ ਭਨੋ ॥੬॥

जड़ किउ भगवान को नाम भनो ॥६॥

ਹੇ ਮੂਰਖ! (ਤੂੰ) ਭਗਵਾਨ ਦਾ ਨਾ ਕਿਉਂ ਜਪਦਾ ਹੈਂ ॥੬॥

ਜਲ ਅਉਰ ਥਲੰ ਇਕ ਬੀਰ ਮਨੰ ॥

जल अउर थलं इक बीर मनं ॥

ਜਲ ਅਤੇ ਥਲ ਵਿਚ ਇਕ ਮੈਂ ਹੀ ਸੂਰਵੀਰ ਹਾ।

ਇਹ ਕਾਹਿ ਗੁਪਾਲ ਕੋ ਨਾਮੁ ਭਨੰ ॥

इह काहि गुपाल को नामु भनं ॥

ਇਹ ਕਿਸ ਲਈ ਗੋਪਾਲ ਦਾ ਨਾ ਜਪਦਾ ਹੈ।

ਤਬ ਹੀ ਤਿਹ ਬਾਧਤ ਥੰਮ ਭਏ ॥

तब ही तिह बाधत थंम भए ॥

ਤਦ ਹੀ ਇਸ ਨੂੰ ਥੰਮ ਨਾਲ ਬੰਨ੍ਹ ਦਿੱਤਾ।

ਸੁਨਿ ਸ੍ਰਵਨਨ ਦਾਨਵ ਬੈਨ ਧਏ ॥੭॥

सुनि स्रवनन दानव बैन धए ॥७॥

(ਰਾਜੇ ਦੇ) ਬੋਲ ਸੁਣਦਿਆਂ ਹੀ ਦੈਂਤ ਲੋਕ (ਹੁਕਮ ਦੀ ਪਾਲਨਾ ਲਈ) ਭਜ ਗਏ ॥੭॥

ਗਹਿ ਮੂੜ ਚਲੇ ਸਿਸੁ ਮਾਰਨ ਕੋ ॥

गहि मूड़ चले सिसु मारन को ॥

ਬੱਚੇ ਨੂੰ ਮਾਰਨ ਲਈ ਉਹ ਮੂਰਖ ਦੈਂਤ ਫੜ ਕੇ ਲੈ ਚਲੇ।

ਨਿਕਸ੍ਯੋ ਬ ਗੁਪਾਲ ਉਬਾਰਨ ਕੋ ॥

निकस्रयो ब गुपाल उबारन को ॥

ਤਦੋਂ (ਬੱਚੇ ਨੂੰ) ਉਬਾਰਨ ਲਈ ਗੋਪਾਲ ਪ੍ਰਗਟ ਹੋ ਗਿਆ।

ਚਕਚਉਧ ਰਹੇ ਜਨ ਦੇਖਿ ਸਬੈ ॥

चकचउध रहे जन देखि सबै ॥

ਸਾਰੇ ਮਨੁੱਖ ਉਸ ਨੂੰ ਵੇਖ ਕੇ ਹੈਰਾਨ ਰਹਿ ਗਏ,

ਨਿਕਸ੍ਯੋ ਹਰਿ ਫਾਰਿ ਕਿਵਾਰ ਜਬੈ ॥੮॥

निकस्रयो हरि फारि किवार जबै ॥८॥

ਜਦੋਂ ਹਰਿ (ਨਰਸਿੰਘ) ਕਿਵਾੜ ਫਾੜ ਕੇ ਨਿਕਲਿਆ ॥੮॥

ਲਖਿ ਦੇਵ ਦਿਵਾਰ ਸਬੈ ਥਹਰੇ ॥

ਲਖਿ ਦੇਵ ਦਿਵਾਰ ਸਬੈ ਥਹਰੇ ॥

(ਨਰਸਿੰਘ ਨੂੰ) ਵੇਖ ਕੇ ਸਾਰੇ ਦੇਵਤੇ

ਅਵਿਲੋਕਿ ਚਰਾਚਰ ਹੂੰਹਿ ਹਿਰੇ ॥

अविलोकि चराचर हूँहि हिरे ॥

ਅਤੇ ਦੈਂਤ ('ਦਿਵਾਰ' ਦੇਵ-ਅਰਿ) ਕੰਬਣ ਲਗ ਗਏ, ਜੜ ਅਤੇ ਚੇਤਨ (ਵੇਖ ਕੇ) ਹੈਰਾਨ ਹੋ ਗਏ।

ਗਰਜੇ ਨਰਸਿੰਘ ਨਰਾਤ ਕਰੰ ॥

गरजे नरसिंघ नरात करं ॥

ਨਰਾ ਦਾ ਅੰਤ ਕਰਨ ਵਾਲੇ ਨਰਸਿੰਘ ਨੇ ਗਰਜਨਾ ਕੀਤੀ

ਦ੍ਰਿਗ ਰਤ ਕੀਏ ਮੁਖ ਸ੍ਰੋਣ ਭਰੰ ॥੯॥

द्रग रत कीए मुख स्रोण भरं ॥९॥

ਅੱਖਾ ਲਾਲ ਕਰਕੇ ਅਤੇ ਮੂੰਹ ਲਹੂ ਨਾਲ ਭਰ ਕੇ ॥੯॥

ਲਖਿ ਦਾਨਵ ਭਾਜ ਚਲੇ ਸਬ ਹੀ ॥

लखि दानव भाज चले सब ही ॥

ਜਦੋਂ ਨਰਸਿੰਘ ਰਣ ਵਿਚ ਗਰਜਿਆ

ਗਰਜਿਯੋ ਨਰਸਿੰਘ ਰਣੰ ਜਬ ਹੀ ॥

गरजियो नरसिंघ रणं जब ही ॥

(ਤਦੋਂ ਉਸ ਨੂੰ) ਵੇਖ ਕੇ ਸਾਰੇ ਦੈਂਤ ਭਜ ਗਏ।

ਇਕ ਭੂਪਤਿ ਠਾਢਿ ਰਹਿਯੋ ਰਣ ਮੈ ॥

इक भूपति ठाढि रहियो रण मै ॥

ਇਕੋ ਰਾਜਾ (ਹਿਰਨਕਸ਼ਪ) ਹੀ

ਗਹਿ ਹਾਥਿ ਗਦਾ ਨਿਰਭੈ ਮਨ ਮੈ ॥੧੦॥

गहि हाथि गदा निरभै मन मै ॥१०॥

ਹੱਥ ਵਿਚ ਗਦਾ ਲੈ ਕੇ ਨਿਡਰ ਮਨ ਨਾਲ ਰਣਭੂਮੀ ਵਿਚ ਡਟਿਆ ਰਿਹਾ ॥੧੦॥

ਲਰਜੇ ਸਬ ਸੂਰ ਨ੍ਰਿਪੰ ਗਰਜੇ ॥

लरजे सब सूर नृपं गरजे ॥

ਜਦੋਂ ਰਾਜੇ (ਹਿਰਨਕਸ਼ਪ) ਨੇ ਲਲਕਾਰਾ ਮਾਰਿਆ

ਸਮੁਹਾਤ ਭਏ ਭਟ ਕੇਹਰਿ ਕੇ ॥

समुहात भए भट केहरि के ॥

ਤਾ ਸਾਰੇ ਸੂਰਮੇ ਕੰਬਣ ਲਗ ਗਏ ਅਤੇ ਨਰਸਿੰਘ ਦੇ ਸਾਹਮਣੇ ਹੋਏ।

ਜੁ ਗਏ ਸਮੁਹੇ ਛਿਤ ਤੈ ਪਟਕੇ ॥

जु गए समुहे छित तै पटके ॥

ਜੋ ਵੀ ਜੰਗ ਕਰਨ ਲਈ ਸਾਹਮਣੇ ਆਏ,

ਰਣਿ ਭੈ ਰਣਧੀਰ ਬਟਾ ਨਟ ਕੇ ॥੧੧॥

रणि भै रणधीर बटा नट के ॥११॥

ਉਹ ਨਟ ਦੇ ਵੱਟੇ ਵਾਗ ਧਰਤੀ ਉਤੇ ਪਟਕੇ ਗਏ ॥੧੧॥

ਬਬਕੇ ਰਣਧੀਰ ਸੁ ਬੀਰ ਘਣੇ ॥

बबके रणधीर सु बीर घणे ॥

ਬਹੁਤੇ ਜੰਗਜੂ ਸੂਰਵੀਰ ਲਲਕਾਰਦੇ ਸਨ

ਰਹਿਗੇ ਮਨੋ ਕਿੰਸਕ ਸ੍ਰੋਣ ਸਣੇ ॥

रहिगे मनो किंसक स्रोण सणे ॥

ਅਤੇ ਲਹੂ ਦੇ ਭਿਜੇ (ਇੰਜ ਖੜੋਤੇ ਪ੍ਰਤੀਤ ਹੋ ਰਹੇ ਸਨ) ਮਾਨੋ ਕੇਸੂ ਦੇ ਫੁਲ ਹੋਣ।

ਉਮਗੇ ਚਹੁੰ ਓਰਨ ਤੇ ਰਿਪੁ ਯੌ ॥

उमगे चहूँ ओरन ते रिपु यौ ॥

ਚੌਹਾ ਪਾਸਿਆਂ ਤੋਂ ਵੈਰੀ ਇੰਜ ਉਲਰੇ

ਬਰਸਾਤਿ ਬਹਾਰਨ ਅਭ੍ਰਨ ਜਿਯੋ ॥੧੨॥

बरसाति बहारन अभ्रन जियो ॥१२॥

ਜਿਵੇਂ ਵਰਖਾ ਦੀ ਰੁਤ ਵਿਚ ਬਦਲ ਘਿਰਦੇ ਹਨ ॥੧੨॥

ਬਰਖੈ ਸਰ ਸੁਧ ਸਿਲਾ ਸਿਤਿਯੰ ॥

बरखै सर सुध सिला सितियं ॥

ਦਸਾ ਦਿਸ਼ਾਵਾ ਤੋਂ ਯੋਧੇ ਉਮਡੇ ਆ ਰਹੇ ਸਨ ਅਤੇ ਸ਼ਿਲਾ (ਉਤੇ ਰਗੜ ਕੇ)

ਉਮਡੇ ਬਰਬੀਰ ਦਸੋ ਦਿਸਿਯੰ ॥

उमडे बरबीर दसो दिसियं ॥

ਸਫ਼ੈਦ ਕੀਤੇ ਤੀਰਾ ਦੀ ਵਰਖਾ ਕਰ ਰਹੇ ਸਨ।

ਚਮਕੰਤ ਕ੍ਰਿਪਾਣ ਸੁ ਬਾਣ ਜੁਧੰ ॥

चमकंत कृपाण सु बाण जुधं ॥

ਯੁੱਧ ਵਿਚ ਤੀਰ ਅਤੇ ਤਲਵਾਰਾ ਚਮਕਦੀਆਂ ਸਨ।

ਫਹਰੰਤ ਧੁਜਾ ਜਨੁ ਬੀਰ ਕ੍ਰੁਧੰ ॥੧੩॥

फहरंत धुजा जनु बीर क्रुधं ॥१३॥

ਝੁਲਦੇ ਹੋਏ ਝੰਡੇ (ਇੰਜ ਪ੍ਰਤੀਤ ਹੋ ਰਹੇ ਸਨ) ਮਾਨੋ ਯੁੱਧ-ਵੀਰ ਕ੍ਰੋਧ (ਨਾਲ ਝੁਲ ਰਹੇ ਹੋਣ) ॥੧੩॥

ਹਹਰੰਤ ਹਠੀ ਬਰਖੰਤ ਸਰੰ ॥

हहरंत हठी बरखंत सरं ॥

ਹਠੀ ਸੂਰਮੇ ਹਕਾਰਦੇ ਸਨ ਅਤੇ ਤੀਰਾ ਦੀ ਬਰਖਾ ਕਰਦੇ ਸਨ,

ਜਨੁ ਸਾਵਨ ਮੇਘ ਬੁਠਿਯੋ ਦੁਸਰੰ ॥

जनु सावन मेघ बुठियो दुसरं ॥

ਮਾਨੋ ਸਾਵਣ ਮਹੀਨੇ ਵਿਚ ਦੋਹਾ ਪਾਸੇ ਮੀਂਹ ਪੈ ਰਿਹਾ ਹੋਵੇ।

ਫਰਹੰਤ ਧੁਜਾ ਹਹਰੰਤ ਹਯੰ ॥

फरहंत धुजा हहरंत हयं ॥

ਝੰਡੇ ਝੂਲਦੇ ਸਨ, ਘੋੜੇ ਹਿਣਕਦੇ ਸਨ। (ਇਸ ਭਿਆਨਕ ਦ੍ਰਿਸ਼ ਨੂੰ ਵੇਖ ਕੇ)

ਉਪਜਿਯੋ ਜੀਅ ਦਾਨਵ ਰਾਇ ਭਯੰ ॥੧੪॥

उपजियो जीअ दानव राइ भयं ॥१४॥

ਦੈਂਤ ਰਾਜੇ ਦੇ ਮਨ ਵਿਚ ਭੈ ਪੈਦਾ ਹੋ ਗਿਆ ॥੧੪॥

ਹਿਹਨਾਤ ਹਯੰ ਗਰਜੰਤ ਗਜੰ ॥

हिहनात हयं गरजंत गजं ॥

ਘੋੜੇ ਹਿਣਕਦੇ ਸਨ, ਹਾਥੀ ਚਿੰਘਾੜਦੇ ਸਨ,

ਭਟ ਬਾਹ ਕਟੀ ਜਨੁ ਇੰਦ੍ਰ ਧੁਜੰ ॥

भट बाह कटी जनु इंद्र धुजं ॥

ਯੋਧਿਆਂ ਦੀਆਂ ਕਟੀਆਂ ਬਾਹਵਾ (ਇੰਜ ਪ੍ਰਤੀਤ ਹੋ ਰਹੀਆਂ ਸਨ) ਮਾਨੋ ਇੰਦਰ ਦੀ ਧੁਜਾ ਹੋਵੇ।

ਤਰਫੰਤ ਭਟੰ ਗਰਜੰ ਗਜੰ ॥

तरफंत भटं गरजं गजं ॥

ਸੂਰਮੇ ਤੜਪਦੇ ਸਨ, ਹਾਥੀ ਗਜਦੇ ਸਨ

ਸੁਨ ਕੈ ਧੁਨਿ ਸਾਵਣ ਮੇਘ ਲਜੰ ॥੧੫॥

सुन कै धुनि सावण मेघ लजं ॥१५॥

(ਜਿਨ੍ਹਾ ਦੀ ਆਵਾਜ਼) ਸੁਣ ਕੇ ਸਾਵਣ ਦੇ ਬਦਲ ਸ਼ਰਮਿੰਦੇ ਹੁੰਦੇ ਸਨ ॥੧੫॥

ਬਿਚਲ੍ਯੋ ਪਗ ਦ੍ਵੈਕੁ ਫਿਰਿਯੋ ਪੁਨਿ ਜਿਯੋ ॥

बिचल्यो पग द्वैकु फिरियो पुनि जियो ॥

(ਹਿਰਨਕਸ਼ਪ) ਵਿਚਲਿਤ ਹੋ ਕੇ ਦੋ ਹੀ ਕਦਮ ਹਟਿਆ ਸੀ ਕਿ ਫਿਰ ਮੁੜਿਆ, ਜਿਵੇਂ–

ਕਰਿ ਪੁੰਛ ਲਗੇ ਅਹਿ ਕ੍ਰੁਧਤ ਜਿਯੋ ॥

ਕਰਿ ਪੁੱਛ ਲਗੇ ਅਹਿ ਕ੍ਰੁਧਤ ਜਿਯੋ ॥

ਖਿਝੇ ਹੋਏ ਸੱਪ ਦੀ ਪੂਛਲ ਨੂੰ ਹੱਥ ਲਗਿਆਂ (ਉਹ ਫਿਰਦਾ ਹੈ)।

ਰਣਰੰਗ ਸਮੈ ਮੁਖ ਯੋ ਚਮਕ੍ਯੋ ॥

रणरंग समै मुख यो चमक्यो ॥

ਯੁੱਧ ਵੇਲੇ (ਉਸ ਦੇ) ਮੂੰਹ ਦਾ ਰੰਗ ਇਸ ਤਰ੍ਹਾਂ ਚਮਕਿਆ,

ਲਖਿ ਸੂਰ ਸਰੋਰਹੁ ਸੋ ਦਮਕ੍ਰਯੋ ॥੧੬॥

लखि सूर सरोरहु सो दमक्रयो ॥१६॥

ਜਿਵੇਂ ਸੂਰਜ ਨੂੰ ਵੇਖ ਕੇ ਕਮਲ ਲਿਸ਼ਕਦਾ ਹੈ ॥੧੬॥

ਰਣ ਰੰਗ ਤੁਰੰਗਨ ਐਸ ਭਯੋ ॥

रण रंग तुरंगन ऐस भयो ॥

ਰਣ-ਭੂਮੀ ਵਿਚ ਘੋੜਿਆ ਨੇ ਅਜਿਹਾ (ਹੁਲੜ) ਮਚਾਇਆ

ਸਿਵ ਧਿਆਨ ਛੁਟ੍ਰਯੋ ਬ੍ਰਹਮੰਡ ਗਿਰਿਯੋ ॥

सिव धिआन छुट्रयो ब्रहमंड गिरियो ॥

ਕਿ ਸ਼ਿਵ ਦਾ ਧਿਆਨ ਛੁਟ ਗਿਆ ਅਤੇ ਬ੍ਰਹਮੰਡ ਹਿਲ ਗਿਆ।

ਸਰ ਸੇਲ ਸਿਲਾ ਸਿਤ ਐਸ ਬਹੇ ॥

सर सेल सिला सित ऐस बहे ॥

ਪੱਥਰ ਉਤੇ ਘਿਸਾ ਕੇ ਚਿੱਟੇ ਕੀਤੇ ਤੀਰ ਅਤੇ ਬਰਛੇ ਇੰਜ ਚਲ ਰਹੇ ਸਨ

ਨਭ ਅਉਰ ਧਰਾ ਦੋਊ ਪੂਰਿ ਰਹੇ ॥੧੭॥

नभ अउर धरा दोऊ पूरि रहे ॥१७॥

ਕਿ ਜਿਨ੍ਹਾਂ ਨਾਲ ਧਰਤੀ ਅਤੇ ਆਕਾਸ਼ ਦੋਵੇਂ ਢੱਕੇ ਗਏ ਸਨ ॥੧੭॥

ਗਣ ਗੰਧ੍ਰਬ ਦੇਖਿ ਦੋਊ ਹਰਖੇ ॥

गण गंध्रब देखि दोऊ हरखे ॥

ਗਣਾ ਅਤੇ ਗੰਧਰਬ ਦੋਵੇਂ ਵੇਖ ਕੇ ਪ੍ਰਸੰਨ ਹੋ ਰਹੇ ਸਨ

ਪੁਹਪਾਵਲਿ ਦੇਵ ਸਭੈ ਬਰਖੇ ॥

पुहपावलि देव सभै बरखे ॥

ਅਤੇ ਸਾਰੇ ਦੇਵਤੇ ਫੁਲਾ ਦੀਆਂ ਮਾਲਾਵਾ ਬਰਸਾ ਰਹੇ ਸਨ।

ਮਿਲ ਗੇ ਭਟ ਆਪ ਬਿਖੈ ਦੋਊ ਯੋ ॥

मिल गे भट आप बिखै दोऊ यो ॥

ਦੋਵੇਂ ਯੋਧੇ ਆਪਸ ਵਿਚ ਇਸ ਤਰ੍ਹਾ ਮਿਲ ਗਏ ਸਨ

ਸਿਸ ਖੇਲਤ ਰੈਣਿ ਹੁਡੂਹੁਡ ਜਿਯੋ ॥੧੮॥

सिस खेलत रैणि हुडूहुड जियो ॥१८॥

ਜਿਸ ਤਰ੍ਹਾ ਬਾਲਕ ਰਾਤ ਨੂੰ ਸ਼ਰਤਾ ਲਗਾ ਕੇ (ਜ਼ਿਦ-ਬਜ਼ਿਦੀ) ਖੇਡਦੇ ਹਨ ॥੧੮॥

ਬੇਲੀ ਬ੍ਰਿੰਦਮ ਛੰਦ ॥

बेली बृंदम छंद ॥

ਬੇਲੀ ਬਿੰਦ੍ਰਮ ਛੰਦ:

ਰਣਧੀਰ ਬੀਰ ਸੁ ਗਜਹੀ ॥

रणधीर बीर सु गजही ॥

ਧੀਰਜ ਵਾਲੇ ਸੂਰਮੇ ਰਣ ਵਿਚ ਗਜਦੇ ਸਨ

ਲਖਿ ਦੇਵ ਅਦੇਵ ਸੁ ਲਜਹੀ ॥

लखि देव अदेव सु लजही ॥

ਜਿਨ੍ਹਾ ਨੂੰ ਵੇਖ ਕੇ ਦੈਂਤ ਅਤੇ ਦੇਵਤੇ ਸ਼ਰਮਿੰਦੇ ਹੋ ਰਹੇ ਸਨ।

ਇਕ ਸੂਰ ਘਾਇਲ ਘੂੰਮਹੀ ॥

इक सूर घाइल घूँमही ॥

ਕਈ ਇਕ ਘਾਇਲ ਸੂਰਮੇ ਘੁੰਮ ਰਹੇ ਸਨ, (ਇੰਜ ਪ੍ਰਤੀਤ ਹੁੰਦਾ ਸੀ)

ਜਨੁ ਧੂਮਿ ਅਧੋਮੁਖ ਧੂਮਹੀ ॥੧੯॥

जनु धूमि अधोमुख धूमही ॥१९॥

ਮਾਨੋ ਧੂੰਆਂ ਸੇਵਨ ਕਰਨ ਵਾਲੇ ਮੂਧੇ ਮੂੰਹ ਧੂੰਆਂ ਪੀ ਰਹੇ ਹੋਣ ॥੧੯॥

ਭਟ ਏਕ ਅਨੇਕ ਪ੍ਰਕਾਰ ਹੀ ॥

भट एक अनेक प्रकार ही ॥

ਅਨੇਕ ਪ੍ਰਕਾਰ ਦੇ ਸੂਰਵੀਰ ਸਨ,

ਜੁਝੇ ਅਜੁਝ ਜੁਝਾਰ ਹੀ ॥

जुझे अजुझ जुझार ही ॥

ਨਾ ਮਾਰੇ ਜਾ ਸਕਣ ਵਾਲੇ ਵੀ ਜੁਝ ਕੇ ਵੀਰਗਤਿ ਪ੍ਰਾਪਤ ਕਰ ਰਹੇ ਸਨ।

ਫਹਰੰਤ ਬੈਰਕ ਬਾਣਯੰ ॥

फहरंत बैरक बाणयं ॥

ਝੰਡੀਆਂ ਅਤੇ ਤੀਰ ਫਰ-ਫਰ ਕਰ ਰਹੇ ਸਨ

ਥਹਰੰਤ ਜੋਧ ਕਿਕਾਣਯੰ ॥੨੦॥

थहरंत जोध किकाणयं ॥२०॥

ਅਤੇ ਘੋੜ ਸਵਾਰ ਯੋਧੇ (ਫੁਰਤੀ ਨਾਲ) ਥਰਕਦੇ ਫਿਰਦੇ ਸਨ ॥੨੦॥

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਹਿਰਣਾਤ ਕੋਟ ਕਿਕਾਨ ॥

हिरणात कोट किकान ॥

ਕਰੋੜਾ ਘੋੜੇ ਹਿਣਕਦੇ ਸਨ,

ਬਰਖੰਤ ਸੇਲ ਜੁਆਨ ॥

बरखंत सेल जुआन ॥

ਸੂਰਵੀਰ ਬਰਛਿਆਂ ਦਾ ਮੀਂਹ ਵਰ੍ਹਾਉਂਦੇ ਸਨ।

ਛੁਟਕੰਤ ਸਾਇਕ ਸੁਧ ॥

छुटकंत साइक सुध ॥

ਚੰਗੀ ਤਰ੍ਹਾ ਤੀਰ ਚਲ ਰਹੇ ਸਨ

ਮਚਿਯੋ ਅਨੂਪਮ ਜੁਧ ॥੨੧॥

मचियो अनूपम जुध ॥२१॥

ਅਤੇ ਅਨੂਪਮ ਯੁੱਧ ਮਚਿਆ ਹੋਇਆ ਸੀ ॥੨੧॥

ਭਟ ਏਕ ਅਨੇਕ ਪ੍ਰਕਾਰ ॥

भट एक अनेक प्रकार ॥

ਅਨੇਕ ਤਰ੍ਹਾ ਦੇ ਸੂਰਮੇ (ਲੜਦੇ ਸਨ)

ਜੁਝੇ ਅਨੰਤ ਸ੍ਵਾਰ ॥

जुझे अनंत स्वार ॥

ਅਣਗਿਣਤ ਸਵਾਰ ਜੂਝਦੇ ਸਨ।

ਬਾਹੈ ਕ੍ਰਿਪਾਣ ਨਿਸੰਗ ॥

बाहै कृपाण निसंग ॥

ਨਿਡਰ ਹੋ ਕੇ (ਸੈਨਿਕ) ਤਲਵਾਰਾ ਚਲਾਉਂਦੇ ਸਨ

ਮਚਿਯੋ ਅਪੂਰਬ ਜੰਗ ॥੨੨॥

मचियो अपूरब जंग ॥२२॥

ਅਤੇ ਬੇਮਿਸਾਲ ਯੁੱਧ ਹੋ ਰਿਹਾ ਸੀ ॥੨੨॥

ਦੋਧਕ ਛੰਦ ॥

दोधक छंद ॥

ਦੋਧਕ ਛੰਦ:

ਬਾਹਿ ਕ੍ਰਿਪਾਣ ਸੁ ਬਾਣ ਭਟ ਗਣ ॥

बाहि कृपाण सु बाण भट गण ॥

ਸੂਰਵੀਰਾ ਦੇ ਦਲ ਤੀਰ ਤੇ ਤਲਵਾਰਾ ਚਲਾਉਂਦੇ ਸਨ।

ਅੰਤਿ ਗਿਰੈ ਪੁਨਿ ਜੂਝਿ ਮਹਾ ਰਣਿ ॥

अंति गिरै पुनि जूझि महा रणि ॥

ਅੰਤਿ ਵਿਚ ਉਸ ਵੱਡੀ ਜੰਗ ਵਿਚ ਜੂਝ ਕੇ ਡਿਗਦੇ ਸਨ।

ਘਾਇ ਲਗੈ ਇਮ ਘਾਇਲ ਝੂਲੈ ॥

घाइ लगै इम घाइल झूलै ॥

ਜ਼ਖਮ ਲਗਣ ਨਾਲ ਘਾਇਲ ਇੰਜ ਝੂਲ ਰਹੇ ਸਨ

ਫਾਗੁਨਿ ਅੰਤਿ ਬਸੰਤ ਸੇ ਫੂਲੈ ॥੨੩॥

फागुनि अंति बसंत से फूलै ॥२३॥

ਜਿਵੇਂ ਫਗਣ ਮਹੀਨੇ ਦੇ ਅੰਤ ਵਿਚ ਬਸੰਤ ਫੁਲੀ ਹੋਈ ਝੂਲਦੀ ਹੁੰਦੀ ਹੈ ॥੨੩॥

ਬਾਹਿ ਕਟੀ ਭਟ ਏਕਨ ਐਸੀ ॥

बाहि कटी भट एकन ऐसी ॥

ਇਕਨਾ ਯੋਧਿਆਂ ਦੀ ਕਟੀ ਹੋਈ ਬਾਹ ਇੰਜ ਲਗਦੀ ਸੀ

ਸੁੰਡ ਮਨੋ ਗਜ ਰਾਜਨ ਜੈਸੀ ॥

सुँड मनो गज राजन जैसी ॥

ਮਾਨੋ ਗਜ-ਰਾਜ ਦੀ ਸੁੰਡ ਡਿਗੀ ਹੋਵੇ।

ਸੋਹਤ ਏਕ ਅਨੇਕ ਪ੍ਰਕਾਰੰ ॥

सोहत एक अनेक प्रकारं ॥

ਇਕ ਸੂਰਮੇ ਅਨੇਕ ਤਰ੍ਹਾ ਨਾਲ ਸ਼ੁਭਾਇਮਾਨ ਸਨ

ਫੂਲ ਖਿਲੇ ਜਨੁ ਮਧਿ ਫੁਲਵਾਰੰ ॥੨੪॥

फूल खिले जनु मधि फुलवारं ॥२४॥

ਮਾਨੋ ਫੁਲਵਾੜੀ ਵਿਚ ਫੁਲ ਖਿੜੇ ਹੋਣ ॥੨੪॥

ਸ੍ਰੋਣ ਰੰਗੇ ਅਰਿ ਏਕ ਅਨੇਕੰ ॥

स्रोण रंगे अरि एक अनेकं ॥

ਕਈ ਇਕ ਵੈਰੀ ਲਹੂ ਨਾਲ ਇੰਜ ਰੰਗੇ ਹੋਏ ਸਨ

ਫੂਲ ਰਹੇ ਜਨੁ ਕਿੰਸਕ ਨੇਕੰ ॥

फूल रहे जनु किंसक नेकं ॥

ਮਾਨੋ ਕੇਸੂ ਦੇ ਅਨੇਕ ਫੁਲ ਖਿੜੇ ਹੋਣ।

ਧਾਵਤ ਘਾਵ ਕ੍ਰਿਪਾਣ ਪ੍ਰਹਾਰੰ ॥

धावत घाव कृपाण प्रहारं ॥

ਕ੍ਰਿਪਾਨਾ ਦੇ ਵਾਰ ਨਾਲ ਜ਼ਖ਼ਮੀ ਹੋਏ (ਇਧਰ ਉਧਰ) ਭਜ ਰਹੇ ਸਨ

ਜਾਨੁ ਕਿ ਕੋਪ ਪ੍ਰਤਛ ਦਿਖਾਰੰ ॥੨੫॥

जानु कि कोप प्रतछ दिखारं ॥२५॥

ਮਾਨੋ ਕ੍ਰੋਧ ਪ੍ਰਤੱਖ ਹੋ ਕੇ ਦਿਖਾਈ ਦੇ ਰਿਹਾ ਹੋਵੇ ॥੨੫॥

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਜੂਝਿ ਗਿਰੇ ਅਰਿ ਏਕ ਅਨੇਕੰ ॥

जूझि गिरे अरि एक अनेकं ॥

ਕਈ ਇਕ ਵੈਰੀ ਜੂਝ ਕੇ ਡਿਗ ਪਏ ਸਨ

ਘਾਇ ਲਗੇ ਬਿਸੰਭਾਰ ਬਿਸੇਖੰ ॥

घाइ लगे बिसंभार बिसेखं ॥

ਅਤੇ ਨਰਸਿੰਘ ਨੂੰ ਵੀ ਇਤਨੇ ਅਧਿਕ ਜ਼ਖ਼ਮ ਲਗੇ ਸਨ।

ਕਾਟਿ ਗਿਰੇ ਭਟ ਏਕਹਿ ਵਾਰੰ ॥

काटि गिरे भट एकहि वारं ॥

ਇਕੋ ਵਾਰ ਨਾਲ (ਨਰਸਿੰਘ) ਨੇ ਅਨੇਕ ਸੂਰਮੇ ਕਟ ਕੇ ਡਿਗਾ ਦਿੱਤੇ।

ਸਾਬੁਨ ਜਾਨੁ ਗਈ ਬਹਿ ਤਾਰੰ ॥੨੬॥

साबुन जानु गई बहि तारं ॥२६॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸਾਬਨ ਵਿਚ ਤਾਰ ਚਲ ਗਈ ਹੋਵੇ ॥੨੬॥

ਪੂਰ ਪਰੇ ਭਏ ਚੂਰ ਸਿਪਾਹੀ ॥

पूर परे भए चूर सिपाही ॥

ਸਿਪਾਹੀਆਂ ਦੇ ਪੂਰ ਚੂਰ ਚੂਰ ਹੋ ਕੇ ਡਿਗੇ ਪਏ ਸਨ,

ਸੁਆਮਿ ਕੇ ਕਾਜ ਕੀ ਲਾਜ ਨਿਬਾਹੀ ॥

सुआमि के काज की लाज निबाही ॥

ਜਿਨ੍ਹਾ ਨੇ ਸੁਆਮੀ ਦਾ ਕੰਮ ਕਰਕੇ ਲਾਜ ਪਾਲੀ ਸੀ।

ਬਾਹਿ ਕ੍ਰਿਪਾਣਨ ਬਾਣ ਸੁ ਬੀਰੰ ॥

बाहि कृपाणन बाण सु बीरं ॥

ਕਈ ਇਕ ਸੂਰਮੇ ਕ੍ਰਿਪਾਨਾ ਅਤੇ ਤੀਰਾ ਨੂੰ ਚਲਾਉਂਦੇ ਸਨ,

ਅੰਤਿ ਭਜੇ ਭਯ ਮਾਨਿ ਅਧੀਰੰ ॥੨੭॥

अंति भजे भय मानि अधीरं ॥२७॥

ਪਰ ਅੰਤ ਵਿਚ ਭੈਭੀਤ ਅਤੇ ਅਧੀਰ ਹੋ ਕੇ ਭਜ ਜਾਦੇ ਸਨ ॥੨੭॥

ਚੌਪਈ ॥

चौपई ॥

ਚੌਪਈ:

ਤਯਾਗਿ ਚਲੈ ਰਣ ਕੋ ਸਬ ਬੀਰਾ ॥

त्यागि चलै रण को सब बीरा ॥

ਸਾਰੇ ਵੀਰ ਯੋਧੇ ਅਧੀਰ ਹੋ ਕੇ

ਲਾਜ ਬਿਸਰ ਗਈ ਭਏ ਅਧੀਰਾ ॥

लाज बिसर गई भए अधीरा ॥

ਲਾਜ ਨੂੰ ਵਿਸਾਰਦੇ ਹੋਇਆਂ ਰਣ-ਭੂਮੀ ਨੂੰ ਛਡਦੇ ਜਾਂਦੇ ਸਨ।

ਹਿਰਿਨਾਛਸ ਤਬ ਆਪੁ ਰਿਸਾਨਾ ॥

हिरिनाछस तब आपु रिसाना ॥

ਤਦੋਂ ਹਿਰਨਕਸ਼ਪ ਨੇ ਆਪ ਕ੍ਰੋਧ ਕੀਤਾ

ਬਾਧਿ ਚਲਯੋ ਰਣ ਕੋ ਕਰਿ ਗਾਨਾ ॥੨੮॥

बाधि चल्यो रण को करि गाना ॥२८॥

ਅਤੇ ਹੱਥ ਵਿਚ ਗਾਨਾ ਬੰਨ੍ਹ ਕੇ ਯੁੱਧ ਨੂੰ ਚਲਿਆ ॥੨੮॥

ਭਰਿਯੋ ਰੋਸ ਨਰਸਿੰਘ ਸਰੂਪੰ ॥

भरियो रोस नरसिंघ सरूपं ॥

ਉਸ ਸਮੇਂ ਨਰਸਿੰਘ ਸਰੂਪ ਨੂੰ ਵੀ ਕ੍ਰੋਧ ਆ ਗਿਆ

ਆਵਤ ਦੇਖਿ ਸਮੁਹੇ ਰਣਿ ਭੂਪੰ ॥

आवत देखि समुहे रणि भूपं ॥

ਜਦੋਂ (ਉਸ ਨੇ) ਯੁੱਧ-ਭੂਮੀ ਵਿਚ ਦੈਂਤ ਰਾਜੇ ਨੂੰ ਆਉਂਦਿਆਂ ਵੇਖਿਆ।

ਨਿਜ ਘਾਵਨ ਕੋ ਰੋਸ ਨ ਮਾਨਾ ॥

निज घावन को रोस न माना ॥

ਉਸ ਨੇ ਆਪਣੇ ਜ਼ਖ਼ਮਾ ਲਈ ਕ੍ਰੋਧ ਨਹੀਂ ਕੀਤਾ,

ਨਿਰਖਿ ਸੇਵਕਹਿ ਦੁਖੀ ਰਿਸਾਨਾ ॥੨੯॥

निरखि सेवकहि दुखी रिसाना ॥२९॥

ਪਰ ਸੇਵਕ ਪ੍ਰਹਿਲਾਦ ਨੂੰ ਦੁਖੀ ਵੇਖ ਕੇ ਕ੍ਰੋਧਵਾਨ ਹੋ ਗਿਆ ॥੨੯॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਕੰਪਾਈ ਸਟਾ ਸਿੰਘ ਗਰਜੵੋ ਕ੍ਰੂਰੰ ॥

कंपाई सटा सिंघ गरज्यो क्रूरं ॥

ਨਰਸਿੰਘ ਨੇ ਗਰਦਨ ਦੇ ਵਾਲਾ (ਜਟਾ) ਨੂੰ ਹਿਲਾਇਆ ਅਤੇ ਡਰਾਉਣੇ ਢੰਗ ਨਾਲ ਗਜਿਆ।

ਉਡਯੋ ਹੇਰਿ ਬੀਰਾਨ ਕੇ ਮੁਖਿ ਨੂਰੰ ॥

उड्यो हेरि बीरान के मुखि नूरं ॥

ਇਹ ਵੇਖ ਕੇ ਸੂਰਵੀਰਾ ਦੇ ਮੁਖ ਦਾ ਨੂਰ ਉਡ ਗਿਆ।

ਉਠਯੋ ਨਾਦ ਬੰਕੇ ਛੁਹੀ ਗੈਣਿ ਰਜੰ ॥

उठ्यो नाद बंके छुही गैणि रजं ॥

ਉਸ ਭਿਆਨਕ ਨਾਦ ਦੇ ਹੋਣ ਨਾਲ ਧੂੜ ਨੇ ਆਕਾਸ਼ ਢਕ ਲਿਆ।

ਹਸੇ ਦੇਵ ਸਰਬੰ ਭਏ ਦੈਤ ਲਜੰ ॥੩੦॥

हसे देव सरबं भए दैत लजं ॥३०॥

ਸਾਰੇ ਦੇਵਤੇ ਹਸਣ ਲਗੇ ਅਤੇ ਦੈਂਤ ਸ਼ਰਮਿੰਦੇ ਹੋ ਗਏ ॥੩੦॥

ਮਚਯੰ ਦੁੰਦ ਜੁਧੰ ਮਚੇ ਦੁਇ ਜੁਆਣੰ ॥

मच्यं दुँद जुधं मचे दुइ जुआणं ॥

ਦੁਅੰਦ ਯੁੱਧ ਮਚਿਆ ਹੋਇਆ ਸੀ ਅਤੇ ਦੋਵੇਂ ਯੁੱਧਵੀਰ ਵੀ ਭੜਕ ਗਏ ਸਨ।

ਤੜੰਕਾਰ ਤੇਗੰ ਕੜਕੇ ਕਮਾਣੰ ॥

तड़ंकार तेगं कड़के कमाणं ॥

ਤੇਗਾ ਤੜਕ ਰਹੀਆਂ ਸਨ ਅਤੇ ਕਮਾਨਾ ਕੜਕ ਰਹੀਆ ਸਨ।

ਭਿਰਿਯੋ ਕੋਪ ਕੈ ਦਾਨਵੰ ਸੁਲਤਾਨੰ ॥

भिरियो कोप कै दानवं सुलतानं ॥

ਦੈਂਤਾ ਦਾ ਰਾਜਾ ਕ੍ਰੋਧ ਕਰ ਕੇ ਲੜਿਆ

ਹੜੰ ਸ੍ਰੋਣ ਚਲੇ ਮਧੰ ਮੁਲਤਾਣੰ ॥੩੧॥

हड़ं स्रोण चले मधं मुलताणं ॥३१॥

ਅਤੇ ਮੁਲਤਾਨ ਵਿਚ ਲਹੂ ਦਾ ਹੜ ਵਗਣ ਲਗ ਗਿਆ ॥੩੧॥

ਕੜਕਾਰ ਤੇਗੰ ਤੜਕਾਰ ਤੀਰੰ ॥

कड़कार तेगं तड़कार तीरं ॥

ਤੇਗਾ ਕੜਕ ਰਹੀਆਂ ਸਨ, ਤੀਰ ਤੜਕ ਰਹੇ ਸਨ।

ਭਏ ਟੂਕ ਟੂਕੰ ਰਣੰ ਬੀਰ ਧੀਰੰ ॥

भए टूक टूकं रणं बीर धीरं ॥

ਧੀਰਜਵਾਨ ਯੋਧੇ ਰਣ-ਭੂਮੀ ਵਿਚ ਟੋਟੇ ਟੋਟੇ ਹੋ ਗਏ ਸਨ।

ਬਜੇ ਸੰਖ ਭੂਰੰ ਸੁ ਢੋਲੰ ਢਮੰਕੇ ॥

बजे संख भूरं सु ढोलं ढमंके ॥

ਸੰਖ, ਤੁਰੀਆਂ ਵਜ ਰਹੀਆਂ ਸਨ, ਢੋਲਾ ਦਾ ਢੰਮਕਾਰ ਹੋ ਰਿਹਾ ਸੀ।

ਰੜੰ ਕੰਕ ਬੰਕੇ ਡਹੈ ਬੀਰ ਬੰਕੇ ॥੩੨॥

रड़ं कंक बंके डहै बीर बंके ॥३२॥

ਭਿਆਨਕ ਕਾ ਬੋਲ ਰਹੇ ਸਨ ਅਤੇ ਵੀਰ ਜੁਟੇ ਹੋਏ ਸਨ ॥੩੨॥

ਭਜੇ ਬਾਜਿ ਗਾਜੀ ਸਿਪਾਹੀ ਅਨੇਕੰ ॥

भजे बाजि गाजी सिपाही अनेकं ॥

ਹਾਥੀਆਂ ਉਤੇ ਸਵਾਰ (ਗਾਜੀ) ਘੋੜ-ਸਵਾਰ ਆਦਿ ਅਨੇਕ ਪ੍ਰਕਾਰ ਦੇ ਸਿਪਾਹੀ ਭਜ ਗਏ।

ਰਹੇ ਠਾਢਿ ਭੂਪਾਲ ਆਗੇ ਨ ਏਕੰ ॥

रहे ठाढि भूपाल आगे न एकं ॥

ਕੋਈ ਵੀ ਭੂਪਾਲ (ਨਰਸਿੰਘ) ਦੇ ਸਾਹਮਣੇ ਡਟ ਨਾ ਸਕਿਆ।

ਫਿਰਿਯੋ ਸਿੰਘ ਸੂਰੰ ਸੁ ਕ੍ਰੂਰੰ ਕਰਾਲੰ ॥

फिरियो सिंघ सूरं सु क्रूरं करालं ॥

ਨਰਸਿੰਘ ਸੂਰਵੀਰ ਭਿਆਨਕ ਅਤੇ ਕਠੋਰ ਰੂਪ ਧਾਰੀ ਫਿਰਦਾ ਸੀ

ਕੰਪਾਈ ਸਟਾ ਪੂਛ ਫੇਰੀ ਬਿਸਾਲੰ ॥੩੩॥

कंपाई सटा पूछ फेरी बिसालं ॥३३॥

ਅਤੇ ਆਪਣੀ ਗਰਦਨ ਦੇ ਵਾਲਾ ਨੂੰ ਛੰਡਦਾ ਅਤੇ ਲੰਬੀ ਪੂਛ ਨੂੰ ਘੁਮਾਉਂਦਾ ਸੀ ॥੩੩॥

ਦੋਹਰਾ ॥

दोहरा ॥

ਦੋਹਰਾ:

ਗਰਜਤ ਰਣਿ ਨਰਸਿੰਘ ਕੇ ਭਜੇ ਸੂਰ ਅਨੇਕ ॥

गरजत रणि नरसिंघ के भजे सूर अनेक ॥

ਯੁੱਧ-ਭੂਮੀ ਵਿਚ ਨਰਸਿੰਘ ਦੇ ਗਜਦਿਆਂ ਹੀ ਅਨੇਕਾ ਸੂਰਮੇ ਭਜ ਗਏ।

ਏਕ ਟਿਕਿਯੋ ਹਿਰਿਨਾਛ ਤਹ ਅਵਰ ਨ ਜੋਧਾ ਏਕੁ ॥੩੪॥

एक टिकियो हिरिनाछ तह अवर न जोधा एकु ॥३४॥

ਉਥੇ ਕੇਵਲ ਇਕ ਹਿਰਨਕਸ਼ਪ ਟਿਕਿਆ, ਹੋਰ ਕੋਈ ਇਕ ਵੀ ਨਾ (ਡਟਿਆ) ॥੩੪॥

ਚੌਪਈ ॥

चौपई ॥

ਚੌਪਈ:

ਮੁਸਟ ਜੁਧ ਜੁੱਟੇ ਭਟ ਦੋਊ ॥

मुसट जुध जुट्टे भट दोऊ ॥

ਦੋਵੇਂ ਮਹਾਨ ਯੋਧੇ ਮੁਕਿਆਂ ਦੀ ਲੜਾਈ ਵਿਚ ਜੁਟ ਗਏ।

ਤੀਸਰ ਤਾਹਿ ਨ ਪੇਖੀਅਤ ਕੋਊ ॥

तीसर ताहि न पेखीअत कोऊ ॥

ਤੀਜਾ ਉਥੇ ਕੋਈ ਨਜ਼ਰ ਨਹੀਂ ਆਉਂਦਾ ਸੀ।

ਭਏ ਦੁਹੁਨ ਕੇ ਰਾਤੇ ਨੈਣਾ ॥

भए दुहुन के राते नैणा ॥

ਦੋਹਾ ਦੀਆਂ ਅੱਖਾ ਲਾਲ ਹੋ ਗਈਆਂ।

ਦੇਖਤ ਦੇਵ ਤਮਾਸੇ ਗੈਣਾ ॥੩੫॥

देखत देव तमासे गैणा ॥३५॥

ਦੇਵਤੇ ਆਕਾਸ਼ ਵਿਚ ਤਮਾਸ਼ਾ ਵੇਖ ਰਹੇ ਸਨ ॥੩੫॥

ਅਸਟ ਦਿਵਸ ਅਸਟੇ ਨਿਸਿ ਜੁਧਾ ॥

असट दिवस असटे निसि जुधा ॥

ਅੱਠ ਦਿਨ ਅਤੇ ਅੱਠ ਰਾਤਾ ਦੋਹਾ ਯੋਧਿਆਂ ਨੇ

ਕੀਨੋ ਦੁਹੂੰ ਭਟਨ ਮਿਲਿ ਕ੍ਰੁਧਾ ॥

कीनो दुहूँ भटन मिलि क्रुधा ॥

ਕ੍ਰੋਧ ਸਹਿਤ ਆਪਸ ਵਿਚ ਯੁੱਧ ਕੀਤਾ।

ਬਹੁਰੋ ਅਸੁਰ ਕਿਛੁ ਕੁ ਮੁਰਝਾਨਾ ॥

ਬਹੁਰੋ ਅਸੁਰ ਕਿਛੁ ਕੁ ਮੁਰਝਾਨਾ ॥

ਫਿਰ ਦੈਂਤ ਕੁਝ ਕੁ ਮੁਰਝਾ ਗਿਆ

ਗਿਰਿਯੋ ਭੂਮਿ ਜਨੁ ਬ੍ਰਿਛ ਪੁਰਾਨਾ ॥੩੬॥

गिरियो भूमि जनु बृछ पुराना ॥३६॥

ਅਤੇ ਧਰਤੀ ਉਤੇ (ਇੰਜ) ਡਿਗ ਪਿਆ ਮਾਨੋ ਪੁਰਾਣਾ ਬ੍ਰਿਛ ਹੋਵੇ ॥੩੬॥

ਸੀਚਿ ਬਾਰਿ ਪੁਨਿ ਤਾਹਿ ਜਗਾਯੋ ॥

सीचि बारि पुनि ताहि जगायो ॥

ਫਿਰ (ਨਰਸਿੰਘ ਨੇ) ਪਾਣੀ (ਬਾਰ) ਛਿੜਕ ਕੇ ਉਸ ਨੂੰ ਸਚੇਤ ਕੀਤਾ।

ਜਗੋ ਮੂਰਛਨਾ ਪੁਨਿ ਜੀਯ ਆਯੋ ॥

जगो मूरछना पुनि जीय आयो ॥

(ਜਦੋਂ) ਉਹ ਮੂਰਛਨਾ ਤੋਂ ਉਠਿਆ ਤਾ (ਉਸ ਨੂੰ) ਹਿੰਮਤ ਬਝੀ।

ਬਹੁਰੋ ਭਿਰੇ ਸੂਰ ਦੋਈ ਕ੍ਰੁਧਾ ॥

बहुरो भिरे सूर दोई क्रुधा ॥

ਫਿਰ ਦੋਵੇਂ ਸੂਰਵੀਰ ਕ੍ਰੋਧ ਸਹਿਤ ਲੜਨ ਲਗੇ

ਮੰਡਿਯੋ ਬਹੁਰਿ ਆਪ ਮਹਿ ਜੁਧਾ ॥੩੭॥

मंडियो बहुरि आप महि जुधा ॥३७॥

ਅਤੇ ਫਿਰ ਆਪਸ ਵਿਚ ਯੁੱਧ ਸ਼ੁਰੂ ਕਰ ਦਿੱਤਾ ॥੩੭॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਹਲਾ ਚਾਲ ਕੈ ਕੈ ਪੁਨਰ ਬੀਰ ਢੂਕੇ ॥

हला चाल कै कै पुनर बीर ढूके ॥

ਲਲਕਾਰੇ ਮਾਰ ਕੇ ਫਿਰ ਦੋਵੇਂ ਯੁੱਧਵੀਰ (ਇਕ ਦੂਜੇ ਦੇ ਨੇੜੇ) ਢੁਕੇ।

ਮਚਿਯੋ ਜੁਧ ਜਿਯੋ ਕਰਨ ਸੰਗੰ ਘੜੂਕੇ ॥

मचियो जुध जियो करन संगं घडूके ॥

(ਦੋਹਾ ਵਿਚ ਅਜਿਹਾ) ਯੁੱਧ ਮਚਿਆ, ਜਿਵੇਂ (ਮਹਾਭਾਰਤ ਦੀ ਲੜਾਈ ਵਿਚ) ਕਰਨ ਦਾ ਘੜੂਕੇ (ਭੀਮ ਦਾ ਹਿੜਿੰਬੀ ਦੀ ਕੁੱਖੋਂ ਪੈਦਾ ਹੋਇਆ ਪੁੱਤਰ– ਘਟੋਤਕਚ) ਨਾਲ (ਹੋਇਆ ਸੀ)।

ਨਖੰ ਪਾਤ ਦੋਊ ਕਰੇ ਦੈਤ ਘਾਤੰ ॥

नखं पात दोऊ करे दैत घातं ॥

(ਨਰਸਿੰਘ ਨੇ) ਦੋਹਾ ਹੱਥਾ ਦੇ ਨਹੁੰਆਂ ਨਾਲ ਦੈਂਤ ਨੂੰ ਜ਼ਖ਼ਮੀ ਕਰ ਦਿੱਤਾ।

ਮਨੋ ਗਜ ਜੁਟੇ ਬਨੰ ਮਸਤਿ ਮਾਤੰ ॥੩੮॥

मनो गज जुटे बनं मसति मातं ॥३८॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਬਨ ਵਿਚ ਦੋ ਮਦਮਾਤੇ ਹਾਥੀ ਆਪਸ ਵਿਚ ਜੁਝ ਰਹੇ ਹੋਣ ॥੩੮॥

ਪੁਨਰ ਨਰਸਿੰਘੰ ਧਰਾ ਤਾਹਿ ਮਾਰਿਯੋ ॥

पुनर नरसिंघं धरा ताहि मारियो ॥

ਫਿਰ ਨਰਸਿੰਘ ਨੇ (ਦੈਂਤ ਨੂੰ) ਧਰਤੀ ਉਤੇ ਪਟਕ ਦਿੱਤਾ।

ਪੁਰਾਨੋ ਪਲਾਸੀ ਮਨੋ ਬਾਇ ਡਾਰਿਯੋ ॥

पुरानो पलासी मनो बाइ डारियो ॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਢਕ ਦੇ ਪੁਰਾਣੇ ਬ੍ਰਿਛ ਨੂੰ ਹਵਾ ਨੇ (ਧਰਤੀ ਉਤੇ) ਸੁਟ ਦਿੱਤਾ ਹੋਵੇ।

ਹਨਯੋ ਦੇਖਿ ਦੁਸਟੰ ਭਈ ਪੁਹਪ ਬਰਖੰ ॥

हन्यो देखि दुसटं भई पुहप बरखं ॥

ਦੁਸ਼ਟ ਨੂੰ ਮਾਰਿਆ ਗਿਆ ਵੇਖ ਕੇ (ਆਕਾਸ਼ ਤੋਂ) ਫੁਲਾ ਦੀ ਬਰਖਾ ਹੋਈ।

ਕੀਏ ਦੇਵਤਿਯੋ ਆਨ ਕੈ ਜੀਤ ਕਰਖੰ ॥੩੯॥

कीए देवतियो आन कै जीत करखं ॥३९॥

ਦੇਵਤਿਆਂ ਨੇ ਆ ਕੇ ਜਿਤ ਦੀ ਖ਼ੁਸ਼ੀ ਦੇ ਗੀਤ (ਗਾਏ) ॥੩੯॥

ਪਾਧਰੀ ਛੰਦ ॥

पाधरी छंद ॥

ਪਾਧਰੀ ਛੰਦ:

ਕੀਨੋ ਨਰਸਿੰਘ ਦੁਸਟੰ ਸੰਘਾਰ ॥

कीनो नरसिंघ दुसटं संघार ॥

ਨਰਸਿੰਘ ਨੇ ਦੁਸ਼ਟ ਦੈਂਤ ਦਾ ਸੰਘਾਰ ਕੀਤਾ।

ਧਰਿਯੋ ਸੁ ਬਿਸਨ ਸਪਤਮ ਵਤਾਰ ॥

धरियो सु बिसन सपतम वतार ॥

(ਇਸ ਤਰ੍ਹਾਂ) ਵਿਸ਼ਣੂ ਨੇ ਸੱਤਵਾ ਅਵਤਾਰ ਧਾਰਨ ਕੀਤਾ।

ਲਿਨੋ ਸੁ ਭਗਤ ਅਪਨੋ ਛਿਨਾਇ ॥

लिनो सु भगत अपनो छिनाइ ॥

(ਉਸ ਨੇ) ਆਪਣੇ ਭਗਤ ਨੂੰ (ਵੈਰੀ ਦੇ ਹੱਥੋਂ) ਖੋਹ ਲਿਆ

ਸਬ ਸਿਸਟਿ ਧਰਮ ਕਰਮਨ ਚਲਾਇ ॥੪੦॥

सब सिसटि धरम करमन चलाइ ॥४०॥

ਅਤੇ ਸਾਰੀ ਸ੍ਰਿਸ਼ਟੀ ਵਿਚ ਧਰਮ-ਕਰਮ ਦੀ ਵਿਵਸਥਾ ਕੀਤੀ ॥੪੦॥

ਪ੍ਰਹਲਾਦ ਕਰਿਯੋ ਨ੍ਰਿਪ ਛਤ੍ਰ ਫੇਰਿ ॥

प्रहलाद करियो नृप छत्र फेरि ॥

(ਨਰਸਿੰਘ ਨੇ) ਪ੍ਰਹਿਲਾਦ ਨੂੰ ਰਾਜਾ ਬਣਾਇਆ ਅਤੇ (ਉਸ ਦੇ ਸਿਰ ਉਤੇ) ਛੱਤਰ ਫਿਰਾਇਆ।

ਦੀਨੋ ਸੰਘਾਰ ਸਬ ਇਮ ਅੰਧੇਰ ॥

दीनो संघार सब इम अंधेर ॥

ਇਸ ਤਰ੍ਹਾਂ (ਪਾਪਾ ਦਾ) ਸਾਰਾ ਅੰਧਕਾਰ ਖ਼ਤਮ ਕਰ ਦਿੱਤਾ।

ਸਬ ਦੁਸਟ ਅਰਿਸਟ ਦਿਨੇ ਖਪਾਇ ॥

सब दुसट अरिसट दिने खपाइ ॥

ਸਾਰੇ ਦੁਸ਼ਟ ਅਤੇ ਵਿਘਨਕਾਰੀ ਸ਼ਕਤੀਆਂ ਨਸ਼ਟ ਕਰ ਦਿੱਤੀਆਂ

ਪੁਨਿ ਲਈ ਜੋਤਿ ਜੋਤਹਿ ਮਿਲਾਇ ॥੪੧॥

पुनि लई जोति जोतहि मिलाइ ॥४१॥

ਅਤੇ ਫਿਰ (ਆਪਣੀ) ਜੋਤਿ ਬ੍ਰਹਮ-ਜੋਤਿ ਵਿਚ ਮਿਲਾ ਦਿੱਤੀ ॥੪੧॥

ਸਭ ਦੁਸਟ ਮਾਰਿ ਕੀਨੇ ਅਭੇਖ ॥

सभ दुसट मारि कीने अभेख ॥

(ਨਰਸਿੰਘ ਨੇ) ਸਾਰਿਆਂ ਦੁਸ਼ਟਾ ਨੂੰ ਮਾਰ ਕੇ ਬੇਹਾਲ ਕਰ ਦਿੱਤਾ

ਪੁਨ ਮਿਲ੍ਯੋ ਜਾਇ ਭੀਤਰ ਅਲੇਖ ॥

पुन मिल्यो जाइ भीतर अलेख ॥

ਅਤੇ ਫਿਰ ਅਲੇਖ (ਪਰਮ-ਸੱਤਾ) ਵਿਚ ਮਿਲ ਗਿਆ।

ਕਬਿ ਜਥਾਮਤਿ ਕਥ੍ਯੋ ਬਿਚਾਰੁ ॥

कबि जथामति कथ्यो बिचारु ॥

ਕਵੀ ਨੇ ਆਪਣੀ ਬੁੱਧੀ ਅਨੁਸਾਰ ਵਿਚਾਰ-ਪੂਰਵਕ ਕਥਨ ਕੀਤਾ ਹੈ।

ਇਮ ਧਰਿਯੋ ਬਿਸਨੁ ਸਪਤਮ ਵਤਾਰ ॥੪੨॥

इम धरियो बिसनु सपतम वतार ॥४२॥

ਇਸ ਤਰ੍ਹਾ ਵਿਸ਼ਣੂ ਨੇ ਸੱਤਵਾ ਅਵਤਾਰ ਧਾਰਨ ਕੀਤਾ ਸੀ ॥੪੨॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਨਰਸਿੰਘ ਸਪਤਮੋ ਅਵਤਾਰ ਸਮਾਤਮ ਸਤੁ ਸੁਭਮ ਸਤੁ ॥੭॥

इति स्री बचित्र नाटक ग्रंथे नरसिंघ सपतमो अवतार समातम सतु सुभम सतु ॥७॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦਾ ਨਰਸਿੰਘ ਸੱਤਵਾ ਅਵਤਾਰ ਪ੍ਰਸੰਗ ਸਮਾਪਤ ਸਭ ਸ਼ੁਭ ਹੈ ॥੭॥

ਅਥ ਬਾਵਨ ਅਵਤਾਰ ਬਰਨੰ ॥

अथ बावन अवतार बरनं ॥

ਹੁਣ ਬਾਵਨ ਅਵਤਾਰ ਦਾ ਕਥਨ:

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਸ੍ਰੀ ਭਗਉਤੀ ਜੀ ਸਹਾਇ:

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਭਏ ਦਿਵਸ ਕੇਤੈ ਨਰਸਿੰਘਾਵਤਾਰੰ ॥

भए दिवस केतै नरसिंघावतारं ॥

ਨਰਸਿੰਘ ਅਵਤਾਰ ਨੂੰ ਹੋਇਆਂ ਕਿਤਨਾ ਸਮਾ ਬੀਤ ਗਿਆ।

ਪੁਨਰ ਭੂਮਿ ਮੋ ਪਾਪਾ ਬਾਢ੍ਯੋ ਅਪਾਰੰ ॥

पुनर भूमि मो पापा बाढ्यो अपारं ॥

ਧਰਤੀ ਉਤੇ ਫਿਰ ਅਪਾਰ ਪਾਪ ਵੱਧ ਗਿਆ।

ਕਰੇ ਲਾਗ ਜਗੰ ਪੁਨਰ ਦੈਤ ਦਾਨੰ ॥

करे लाग जगं पुनर दैत दानं ॥

ਫਿਰ ਦੈਂਤ ਅਤੇ ਦਾਨਵ ਯੱਗ (ਆਦਿ ਵਿਚ ਵਿਘਨ ਪੈਦਾ ਕਰਨ) ਲਗ ਗਏ।

ਬਲਿ ਰਾਜ ਕੀ ਦੇਹਿ ਬਢਿਯੋ ਗੁਮਾਨੰ ॥੧॥

बलि राज की देहि बढियो गुमानं ॥१॥

ਬਲਿ ਰਾਜੇ ਦੇ ਸ਼ਰੀਰ ਵਿਚ ਹੰਕਾਰ ਬਹੁਤ ਵੱਧ ਗਿਆ ॥੧॥

ਨ ਪਾਵੈ ਬਲੰ ਦੇਵਤਾ ਜਗ ਬਾਸੰ ॥

न पावै बलं देवता जग बासं ॥

ਦੇਵਤੇ ਯੱਗ ਦੀ ਬਲੀ ਪ੍ਰਾਪਤ ਨਹੀਂ ਕਰ ਸਕਦੇ ਸਨ ਅਤੇ ਨਾ ਹੀ ਯੱਗ ਦੀ ਸੁਗੰਧੀ (ਮਾਣ ਸਕਦੇ ਸਨ)।

ਭਈ ਇੰਦ੍ਰ ਕੀ ਰਾਜਧਾਨੀ ਬਿਨਾਸੰ ॥

भई इंद्र की राजधानी बिनासं ॥

ਇੰਦਰ ਦੀ ਰਾਜਧਾਨੀ ਨਸ਼ਟ ਹੋ ਗਈ ਸੀ।

ਕਰੀ ਜੋਗ ਅਰਾਧਨਾ ਸਰਬ ਦੇਵੰ ॥

करी जोग अराधना सरब देवं ॥

ਸਾਰਿਆਂ ਦੇਵਤਿਆਂ ਨੇ ਯੋਗ ਆਰਾਧਨਾ ਕੀਤੀ

ਪ੍ਰਸੰਨੰ ਭਏ ਕਾਲ ਪੁਰਖੰ ਅਭੇਵੰ ॥੨॥

प्रसंनं भए काल पुरखं अभेवं ॥२॥

(ਜਿਸ ਦੇ ਫਲਸਰੂਪ) ਅਭੇਵ ਰੂਪ ਵਾਲੇ 'ਕਾਲ ਪੁਰਖ' ਪ੍ਰਸੰਨ ਹੋਏ ॥੨॥

ਦੀਯੋ ਆਇਸੰ ਕਾਲਪੁਰਖੰ ਅਪਾਰੰ ॥

दीयो आइसं कालपुरखं अपारं ॥

ਅਪਾਰ 'ਕਾਲ ਪੁਰਖ' ਨੇ ਵਿਸ਼ਨੂ ਨੂੰ ਅਗਿਆ ਦਿੱਤੀ

ਧਰੋ ਬਾਵਨਾ ਬਿਸਨੁ ਅਸਟਮ ਵਤਾਰੰ ॥

धरो बावना बिसनु असटम वतारं ॥

ਕਿ ਉਹ ਹੁਣ ਅੱਠਵਾ ਅਵਤਾਰ ਧਾਰਨ ਕਰੇ।

ਲਈ ਬਿਸਨੁ ਆਗਿਆ ਚਲਿਯੋ ਧਾਇ ਐਸੇ ॥

लई बिसनु आगिआ चलियो धाइ ऐसे ॥

ਵਿਸ਼ਨੂ ਆਗਿਆ ਲੈ ਕੇ ਇੰਜ ਧਾਈ ਕਰ ਕੇ ਚਲਿਆ

ਲਹਿਯੋ ਦਾਰਦੀ ਭੂਪ ਭੰਡਾਰ ਜੈਸੇ ॥੩॥

लहियो दारदी भूप भंडार जैसे ॥३॥

ਜਿਵੇਂ ਕੰਗਲੇ ਨੂੰ ਸ਼ਾਹੀ ਖ਼ਜ਼ਾਨਾ ਮਿਲ ਗਿਆ ਹੁੰਦਾ ਹੈ ॥੩॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਸਰੂਪ ਛੋਟ ਧਾਰਿ ਕੈ ॥

सरूप छोट धारि कै ॥

(ਵਿਸ਼ਣੂ ਬ੍ਰਾਹਮਣ ਦਾ) ਛੋਟਾ ਜਿਹਾ ਰੂਪ ਧਾਰ ਕੇ

ਚਲਿਯੋ ਤਹਾ ਬਿਚਾਰਿ ਕੈ ॥

चलियो तहा बिचारि कै ॥

ਵਿਚਾਰ-ਪੂਰਵਕ ਉਥੋਂ ਚਲਿਆ।

ਸਭਾ ਨਰੇਸ ਜਾਨ੍ਯੋ ॥

सभा नरेस जान्यो ॥

ਰਾਜੇ ਦੇ ਦਰਬਾਰ ਨੂੰ ਜਾਣਨ ਉਪਰੰਤ

ਤਹੀ ਸੁ ਪਾਵ ਠਾਨ੍ਯੋ ॥੪॥

तही सु पाव ठान्रयो ॥४॥

ਉਥੇ ਪੈਰ ਗਡ ਦਿੱਤੇ ॥੪॥

ਸੁ ਬੇਦ ਚਾਰ ਉਚਾਰ ਕੈ ॥

सु बेद चार उचार कै ॥

(ਉਸ ਬ੍ਰਾਹਮਣ ਨੇ) ਚੌਹਾ ਵੇਦਾ ਨੂੰ ਚੰਗੀ ਤਰ੍ਹਾ ਉਚਾਰ ਕੇ

ਸੁਣ੍ਯੋ ਨ੍ਰਿਪੰ ਸੁਧਾਰ ਕੈ ॥

सुण्यो नृपं सुधार कै ॥

ਰਾਜੇ ਨੂੰ ਸੁਣਾਇਆ।

ਬੁਲਾਇ ਬਿਪ੍ਰ ਕੋ ਲਯੋ ॥

बुलाइ बिप्र को लयो ॥

(ਰਾਜੇ ਨੇ) ਬ੍ਰਾਹਮਣ ਨੂੰ (ਆਪਣੇ ਕੋਲ) ਬੁਲਾ ਲਿਆ

ਮਲਯਾਗਰ ਮੂੜ੍ਹਕਾ ਦਯੋ ॥੫॥

मलयागर मूड़्हका दयो ॥५॥

ਅਤੇ ਚੰਦਨ ਦੀ ਲਕੜੀ ਦੀ ਬਣੀ ਪੀੜ੍ਹੀ (ਬੈਠਣ ਨੂੰ) ਦਿੱਤੀ ॥੫॥

ਪਦਾਰਘ ਦੀਪ ਦਾਨ ਦੈ ॥

पदारघ दीप दान दै ॥

(ਰਾਜੇ ਨੇ ਬ੍ਰਾਹਮਣ ਦੇ) ਪੈਰ ਧੋਤੇ ਅਤੇ ਆਰਤੀ ਉਤਾਰੀ

ਪ੍ਰਦਛਨਾ ਅਨੇਕ ਕੈ ॥

प्रदछना अनेक कै ॥

ਤੇ ਅਨੇਕ ਵਾਰ ਪ੍ਰਦਖਣਾ ਕੀਤੀ।

ਕਰੋਰਿ ਦਛਨਾ ਦਈ ॥

करोरि दछना दई ॥

(ਫਿਰ) ਕਰੋੜਾ ਦੱਛਣਾ ਦਿੱਤੀਆਂ

ਨ ਹਾਥਿ ਬਿਪ ਨੈ ਲਈ ॥੬॥

न हाथि बिप नै लई ॥६॥

(ਪਰ) ਬ੍ਰਾਹਮਣ ਨੇ (ਕਿਸੇ ਨੂੰ) ਹੱਥ ਤਕ ਨਾ ਲਾਇਆ ॥੬॥

ਕਹਿਯੋ ਨ ਮੋਰ ਕਾਜ ਹੈ ॥

कहियो न मोर काज है ॥

(ਬ੍ਰਾਹਮਣ ਨੇ) ਕਿਹਾ ਕਿ ਇਹ ਮੇਰੇ ਕਿਸੇ ਕੰਮ ਨਹੀਂ।

ਮਿਥ੍ਯਾ ਇਹ ਤੋਰ ਸਾਜ ਹੈ ॥

मिथ्या इह तोर साज है ॥

ਇਹ ਤੇਰੇ (ਸਾਰੇ) ਸਾਜ ਮਿਥਿਆ ਹਨ।

ਅਢਾਇ ਪਾਵ ਭੂਮਿ ਦੈ ॥

अढाइ पाव भूमि दै ॥

(ਮੈਨੂੰ) ਢਾਈ ਕਦਮ ਭੂਮੀ ਪ੍ਰਦਾਨ ਕਰ।

ਬਸੇਖ ਪੂਰ ਕੀਰਤਿ ਲੈ ॥੭॥

बसेख पूर कीरति लै ॥७॥

ਉਸ (ਦੇ ਫਲ ਵਜੋਂ) ਹੇ ਰਾਜਨ! ਵਿਸ਼ੇਸ਼ ਯਸ਼ ਅਰਜਿਤ ਕਰ ॥੭॥

ਚੌਪਈ ॥

चौपई ॥

ਚੌਪਈ:

ਜਬ ਦਿਜ ਐਸ ਬਖਾਨੀ ਬਾਨੀ ॥

जब दिज ऐस बखानी बानी ॥

ਜਦੋਂ ਬ੍ਰਾਹਮਣ ਨੇ ਇਸ ਤਰ੍ਹਾ ਗੱਲ ਕਹੀ,

ਭੂਪਤਿ ਸਹਤ ਨ ਜਾਨ੍ਯੋ ਰਾਨੀ ॥

भूपति सहत न जान्यो रानी ॥

(ਤਾ) ਰਾਣੀ ਸਮੇਤ ਰਾਜੇ ਨੇ (ਇਸ ਦੇ ਭੇਦ ਨੂੰ) ਨਾ ਸਮਝਿਆ।

ਪੈਰ ਅਢਾਇ ਭੂੰਮਿ ਦੇ ਕਹੀ ॥

पैर अढाइ भूँमि दे कही ॥

(ਸ੍ਰੇਸ਼ਠ ਬ੍ਰਾਹਮਣ ਨੇ) ਢਾਈ ਕਦਮ ਦੇਣ ਲਈ ਕਿਹਾ

ਦ੍ਰਿੜ ਕਰਿ ਬਾਤ ਦਿਜੋਤਮ ਗਹੀ ॥੮॥

ਦ੍ਰਿੜ ਕਰਿ ਬਾਤ ਦਿਜੋਤਮ ਗਹੀ ॥੮॥

(ਉਸ ਗੱਲ ਨੂੰ) ਦ੍ਰਿੜ੍ਹਤਾ ਪੂਰਵਕ ਫੜ ਲਿਆ ॥੮॥

ਦਿਜਬਰ ਸੁਕ੍ਰ ਹੁਤੋ ਨ੍ਰਿਪ ਤੀਰਾ ॥

दिजबर सुक्र हुतो नृप तीरा ॥

ਉਸ ਵੇਲੇ ਰਾਜ-ਪੁਰੋਹਿਤ ਸ਼ੁਕ੍ਰਾਚਾਰਯ ਰਾਜੇ ਕੋਲ ਸੀ।

ਜਾਨ ਗਯੋ ਸਭ ਭੇਦੁ ਵਜੀਰਾ ॥

जान गयो सभ भेदु वजीरा ॥

(ਉਹ ਵਜ਼ੀਰ ਰੂਪ ਪੁਰੋਹਿਤ) ਸਾਰਾ ਭੇਦ ਸਮਝ ਗਿਆ।

ਜਿਯੋ ਜਿਯੋ ਦੇਨ ਪ੍ਰਿਥਵੀ ਨ੍ਰਿਪ ਕਹੈ ॥

जियो जियो देन पृथवी नृप कहै ॥

ਜਿਵੇਂ ਜਿਵੇਂ ਰਾਜਾ ਪ੍ਰਿਥਵੀ ਦੇਣ ਦੀ ਗੱਲ ਕਹਿੰਦਾ,

ਤਿਮੁ ਤਿਮੁ ਨਾਹਿ ਪੁਰੋਹਿਤ ਗਹੈ ॥੯॥

तिमु तिमु नाहि पुरोहित गहै ॥९॥

ਤਿਵੇਂ ਤਿਵੇਂ ਪੁਰੋਹਿਤ ਨਾਹ ਨਾਹ ਕਹੀ ਜਾਦਾ ॥੯॥

ਜਬ ਨ੍ਰਿਪ ਦੇਨ ਧਰਾ ਮਨੁ ਕੀਨਾ ॥

जब नृप देन धरा मनु कीना ॥

ਜਦੋਂ ਰਾਜੇ ਨੇ ਧਰਤੀ ਦੇਣ ਦਾ ਮਨ ਬਣਾਇਆ,

ਤਬ ਹੀ ਉਤਰ ਸੁਕ੍ਰ ਇਮ ਦੀਨਾ ॥

तब ही उतर सुक्र इम दीना ॥

ਤਦੋਂ ਸ਼ੁਕ੍ਰਾਚਾਰਯ ਨੇ ਇੰਜ ਉੱਤਰ ਦਿੱਤਾ,

ਲਘੁ ਦਿਜ ਯਾਹਿ ਨ ਭੂਪ ਪਛਾਨੋ ॥

लघु दिज याहि न भूप पछानो ॥

"ਹੇ ਰਾਜਨ! ਇਸ ਨੂੰ ਨਿੱਕਾ ਜਿਹਾ ਬ੍ਰਾਹਮਣ ਨਾ ਸਮਝੋ,

ਬਿਸਨੁ ਅਵਤਾਰ ਇਸੀ ਕਰਿ ਮਾਨੋ ॥੧੦॥

बिसनु अवतार इसी करि मानो ॥१०॥

ਇਸ ਨੂੰ ਵਿਸ਼ਨੂ ਦਾ ਅਵਤਾਰ ਕਰ ਕੇ ਮੰਨੋ" ॥੧੦॥

ਸੁਨਤ ਬਚਨ ਦਾਨਵ ਸਭ ਹਸੇ ॥

सुनत बचन दानव सभ हसे ॥

(ਸ਼ੁਕ੍ਰਾਚਾਰਯ ਦੀ ਗੱਲ ਸੁਣ ਕੇ) ਸਾਰੇ ਦੈਂਤ ਹਸਣ ਲਗ ਪਏ

ਉਚਰਤ ਸੁਕ੍ਰ ਕਹਾ ਘਰਿ ਬਸੇ ॥

उचरत सुक्र कहा घरि बसे ॥

ਅਤੇ ਕਹਿਣ ਲਗੇ, ਸ਼ੁਕ੍ਰ ਜੀ! (ਤੁਹਾਡੀ ਸੁਰਤ) ਕਿਸ ਥਾ ਟਿਕੀ ਹੈ।

ਸਸਿਕ ਸਮਾਨ ਨ ਦਿਜ ਮਹਿ ਮਾਸਾ ॥

ससिक समान न दिज महि मासा ॥

ਇਸ ਬ੍ਰਾਹਮਣ ਵਿਚ ਸਹੇ ਜਿੰਨਾ ਵੀ ਮਾਸ ਨਹੀਂ ਹੈ।

ਕਸ ਕਰਹੈ ਇਹ ਜਗ ਬਿਨਾਸਾ ॥੧੧॥

कस करहै इह जग बिनासा ॥११॥

ਇਹ ਕਿਸ ਤਰ੍ਹਾ ਯੱਗ ਦਾ ਨਾਸ਼ ਕਰ ਦੇਵੇਗਾ ॥੧੧॥

ਦੋਹਰਾ ॥

दोहरा ॥

ਦੋਹਰਾ:

ਸੁਕ੍ਰੋਬਾਚ ॥

सुक्रोबाच ॥

ਸ਼ੁਕ੍ਰ ਨੇ ਕਿਹਾ:

ਜਿਮ ਚਿਨਗਾਰੀ ਅਗਨਿ ਕੀ ਗਿਰਤ ਸਘਨ ਬਨ ਮਾਹਿ ॥

जिम चिनगारी अगनि की गिरत सघन बन माहि ॥

ਹੇ ਰਾਜਨ! ਜਿਵੇਂ ਅਗਨੀ ਦੀ ਨਿੱਕੀ ਜਿਹੀ ਚਿੰਗਾਰੀ ਸੰਘਣੇ ਬਨ ਵਿਚ ਡਿਗ ਪਏ,

ਅਧਿਕ ਤਨਿਕ ਤੇ ਹੋਤ ਹੈ ਤਿਮ ਦਿਜਬਰ ਨਰ ਨਾਹਿ ॥੧੨॥

अधिक तनिक ते होत है तिम दिजबर नर नाहि ॥१२॥

ਉਹ ਥੋੜੀ ਤੋਂ ਜ਼ਿਆਦਾ ਹੋ ਜਾਂਦੀ ਹੈ, ਉਸੇ ਤਰ੍ਹਾਂ (ਦੀ ਸਥਿਤੀ) ਇਸ ਬ੍ਰਾਹਮਣ ਦੀ ਹੈ ॥੧੨॥

ਚੌਪਈ ॥

चौपई ॥

ਚੌਪਈ:

ਹਸਿ ਭੂਪਤਿ ਇਹ ਬਾਤ ਬਖਾਨੀ ॥

हसि भूपति इह बात बखानी ॥

ਬਲੀ ਰਾਜੇ ਨੇ ਹਸ ਕੇ ਇਹ ਗੱਲ ਕਹੀ,

ਸੁਨਹੋ ਸੁਕ੍ਰ ਤੁਮ ਬਾਤ ਨ ਜਾਨੀ ॥

सुनहो सुक्र तुम बात न जानी ॥

"ਹੇ ਸ਼ੁਕ੍ਰ! ਸੁਣ, ਤੂੰ ਇਸ ਗੱਲ ਦਾ ਭੇਦ ਨਹੀਂ ਪਾਇਆ।

ਫੁਨਿ ਇਹ ਸਮੋ ਸਭੋ ਛਲ ਜੈ ਹੈ ॥

फुनि इह समो सभो छल जै है ॥

ਇਹ ਸਮਾ ਫਿਰ ਹੱਥੋਂ ਨਿਕਲ ਜਾਵੇਗਾ

ਹਰਿ ਸੋ ਫੇਰਿ ਨ ਭਿਛਕ ਐ ਹੈ ॥੧੩॥

हरि सो फेरि न भिछक ऐ है ॥१३॥

(ਕਿਉਂਕਿ) ਹਰਿ ਵਰਗਾ ਕੋਈ ਮੰਗਤਾ ਮੁੜ ਕੇ ਨਹੀਂ ਆ ਸਕੇਗਾ" ॥੧੩॥

ਮਨ ਮਹਿ ਬਾਤ ਇਹੈ ਠਹਰਾਈ ॥

मन महि बात इहै ठहराई ॥

(ਰਾਜੇ ਨੇ) ਮਨ ਵਿਚ ਇਹ ਧਾਰਨਾ ਬਣਾ ਲਈ

ਮਨ ਮੋ ਧਰੀ ਨ ਕਿਸੂ ਬਤਾਈ ॥

मन मो धरी न किसू बताई ॥

ਅਤੇ ਆਪਣੇ ਮਨ ਵਿਚ ਹੀ ਰਖੀ, ਕਿਸੇ ਨੂੰ ਵੀ ਨਾ ਦਸੀ।

ਭ੍ਰਿਤ ਤੇ ਮਾਗ ਕਮੰਡਲ ਏਸਾ ॥

भृत ते माग कमंडल एसा ॥

ਨੌਕਰ ਤੋਂ ਜਲ ਦਾ ਕਮੰਡਲ ਮੰਗਵਾ ਕੇ

ਲਗ੍ਯੋ ਦਾਨ ਤਿਹ ਦੇਨ ਨਰੇਸਾ ॥੧੪॥

लग्यो दान तिह देन नरेसा ॥१४॥

ਰਾਜਾ ਦਾਨ ਦੇਣ ਲਗਿਆ ॥੧੪॥

ਸੁਕ੍ਰ ਬਾਤ ਮਨ ਮੋ ਪਹਿਚਾਨੀ ॥

सुक्र बात मन मो पहिचानी ॥

ਸ਼ੁਕ੍ਰਾਚਾਰਯ ਨੇ (ਇਸ) ਗੱਲ ਨੂੰ ਮਨ ਵਿਚ ਸਮਝ ਲਿਆ

ਭੇਦ ਨ ਲਹਤ ਭੂਪ ਅਗਿਆਨੀ ॥

भेद न लहत भूप अगिआनी ॥

(ਅਤੇ ਵਿਚਾਰਨ ਲਗਾ ਕਿ) ਨਾਮਸਮਝ ਰਾਜਾ ਇਸ ਭੇਦ ਨੂੰ ਨਹੀਂ ਜਾਣਦਾ।

ਧਾਰਿ ਮਕਰਿ ਕੇ ਜਾਰ ਸਰੂਪਾ ॥

धारि मकरि के जार सरूपा ॥

(ਸ਼ੁਕ੍ਰਾਚਾਰਯ ਨੇ) ਮਕੜੀ ਦੇ ਜਾਲੇ ਦਾ ਰੂਪ ਧਾਰਿਆ

ਪੈਠਿਯੋ ਮਧ ਕਮੰਡਲ ਭੂਪਾ ॥੧੫॥

ਪੈਠਿਯੋ ਮਧ ਕਮੰਡਲ ਭੂਪਾ ॥੧੫॥

ਅਤੇ ਰਾਜੇ ਦੇ ਕਮੰਡਲ ਦੀ ਟੂਟੀ ਵਿਚ ਬੈਠ ਗਿਆ ॥੧੫॥

ਨ੍ਰਿਪ ਬਰ ਪਾਨਿ ਸੁਰਾਹੀ ਲਈ ॥

नृप बर पानि सुराही लई ॥

ਰਾਜੇ ਨੇ ਆਪਣੇ ਹੱਥ ਵਿਚ ਕਮੰਡਲ ਫੜ ਲਿਆ।

ਦਾਨ ਸਮੈ ਦਿਜਬਰ ਕੀ ਭਈ ॥

दान समै दिजबर की भई ॥

ਬ੍ਰਾਹਮਣ ਨੂੰ ਦਾਨ ਦੇਣ ਦੀ ਘੜੀ ਆ ਗਈ।

ਦਾਨ ਹੇਤ ਜਬ ਹਾਥ ਚਲਾਯੋ ॥

दान हेत जब हाथ चलायो ॥

ਜਦੋਂ ਰਾਜੇ ਨੇ ਦਾਨ ਦੇਣ ਲਈ ਹੱਥ ਅਗੇ ਕੀਤਾ,

ਨਿਕਸ ਨੀਰ ਕਰਿ ਤਾਹਿ ਨ ਆਯੋ ॥੧੬॥

निकस नीर करि ताहि न आयो ॥१६॥

ਪਰ ਕਮੰਡਲ ਵਿਚੋਂ ਪਾਣੀ ਨਿਕਲ ਕੇ (ਰਾਜੇ ਦੇ) ਹੱਥ ਵਿਚ ਨਾ ਆਇਆ ॥੧੬॥

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਚਮਕ੍ਯੋ ਤਬੈ ਦਿਜਰਾਜ ॥

चमक्यो तबै दिजराज ॥

ਤਦੋਂ ਸ੍ਰੇਸ਼ਠ ਬ੍ਰਾਹਮਣ ਭੜਕ ਉਠਿਆ (ਅਤੇ ਕਹਿਣ ਲਗਾ)

ਕਰੀਐ ਨ੍ਰਿਪੇਸੁ ਇਲਾਜ ॥

करीऐ नृपेसु इलाज ॥

"ਰਾਜਨ! ਇਸ ਦਾ ਉਪਾ ਕਰੋ।

ਤਿਨਕਾ ਮਿਲੈ ਇਹ ਬੀਚਿ ॥

तिनका मिलै इह बीचि ॥

"(ਬ੍ਰਾਮਹਣ ਨੇ ਮਨ ਵਿਚ ਵਿਚਾਰ ਕੀਤਾ ਕਿ ਜੇ) ਟੂਟੀ ਵਿਚ ਤੀਲਾ ਫੇਰਿਆ ਜਾਵੇ

ਇਕ ਚਛ ਹੁਐ ਹੈ ਨੀਚ ॥੧੭॥

इक चछ हुऐ है नीच ॥१७॥

ਤਾ ਦੁਸ਼ਟ (ਸ਼ੁਕ੍ਰਾਚਾਰਯ) ਇਕ ਅੱਖ ਵਾਲਾ ਹੋ ਜਾਏਗਾ ॥੧੭॥

ਤਿਨੁਕਾ ਨ੍ਰਿਪਤ ਕਰਿ ਲੀਨ ॥

तिनुका नृपत करि लीन ॥

ਰਾਜੇ ਨੇ ਹੱਥ ਵਿਚ ਤੀਲਾ ਫੜਿਆ

ਭੀਤਰ ਕਮੰਡਲ ਦੀਨ ॥

भीतर कमंडल दीन ॥

ਅਤੇ ਕਮੰਡਲ (ਦੀ ਟੂਟੀ ਵਿਚ) ਫੇਰ ਦਿੱਤਾ।

ਸੁਕ੍ਰ ਆਖਿ ਲਗੀਆ ਜਾਇ ॥

सुक्र आखि लगीआ जाइ ॥

ਉਹ ਸ਼ੁਕ੍ਰਾਚਾਰਯ ਦੀ ਅੱਖ ਵਿਚ ਜਾ ਲਗਾ।

ਇਕ ਚਛ ਭਯੋ ਦਿਜ ਰਾਇ ॥੧੮॥

इक चछ भयो दिज राइ ॥१८॥

(ਉਸ ਨਾਲ) ਸ਼ੁਕ੍ਰਾਚਾਰਯ ਇਕ ਅੱਖ ਵਾਲਾ ਹੋ ਗਿਆ ॥੧੮॥

ਨੇਤ੍ਰ ਤੇ ਜੁ ਗਿਰਿਯੋ ਨੀਰ ॥

नेत्र ते जु गिरियो नीर ॥

(ਸ਼ੁਕ੍ਰ ਦੀ) ਅੱਖ ਤੋਂ ਜੋ ਜਲ ਨਿਕਲਿਆ ਸੀ,

ਸੋਈ ਲੀਯੋ ਕਰਿ ਦਿਜ ਬੀਰ ॥

सोई लीयो करि दिज बीर ॥

ਉਹੀ (ਉਸ) ਸ੍ਰੇਸ਼ਠ ਬ੍ਰਾਹਮਣ ਨੇ ਲੈ ਲਿਆ।

ਕਰਿ ਨੀਰ ਚੁਵਨ ਨ ਦੀਨ ॥

करि नीर चुवन न दीन ॥

(ਸ਼ੁਕ੍ਰ ਨੇ ਆਪਣੀ ਅੱਖ ਅੰਨ੍ਹੀ) ਕਰਵਾ ਲਈ, ਪਰ ਪਾਣੀ ਨਾ ਚੋਣ ਦਿੱਤਾ।

ਇਮ ਸੁਆਮਿ ਕਾਰਜ ਕੀਨ ॥੧੯॥

इम सुआमि कारज कीन ॥१९॥

ਇਸ ਤਰ੍ਹਾਂ ਆਪਣੇ ਸੁਆਮੀ ਦਾ ਕਾਰਜ ਕੀਤਾ ॥੧੯॥

ਚੌਪਈ ॥

चौपई ॥

ਚੌਪਈ:

ਚਛ ਨੀਰ ਕਰ ਭੀਤਰ ਪਰਾ ॥

चछ नीर कर भीतर परा ॥

(ਰਾਜੇ ਦੇ) ਹੱਥ ਵਿਚ ਅੱਖ ਦਾ ਪਾਣੀ ਪਿਆ,

ਵਹੈ ਸੰਕਲਪ ਦਿਜਹ ਕਰਿ ਧਰਾ ॥

वहै संकलप दिजह करि धरा ॥

ਉਸੇ ਨਾਲ ਬ੍ਰਾਹਮਣ ਨੂੰ (ਰਾਜੇ ਨੇ ਧਰਤੀ ਦਾ) ਸੰਕਲਪ ਕਰ ਦਿੱਤਾ।

ਐਸ ਤਬੈ ਨਿਜ ਦੇਹ ਬਢਾਯੋ ॥

ऐस तबै निज देह बढायो ॥

ਇਸ ਤਰ੍ਹਾਂ (ਜਦ ਧਰਤੀ ਮਾਪਣ ਦਾ ਸਮਾ ਆਇਆ) ਤਦੋਂ (ਬ੍ਰਾਹਮਣ ਨੇ) ਆਪਣੀ ਦੇਹ ਵਧਾ ਲਈ,

ਲੋਕ ਛੇਦਿ ਪਰਲੋਕਿ ਸਿਧਾਯੋ ॥੨੦॥

लोक छेदि परलोकि सिधायो ॥२०॥

ਜੋ ਇਸ ਲੋਕ ਨੂੰ ਲੰਘ ਕੇ ਪਰਲੋਕ ਤਕ ਜਾ ਪਹੁੰਚੀ ॥੨੦॥

ਨਿਰਖ ਲੋਗ ਅਦਭੁਤ ਬਿਸਮਏ ॥

निरख लोग अदभुत बिसमए ॥

ਇਹ ਅਦਭੁਤ (ਕੌਤਕ) ਵੇਖ ਕੇ ਲੋਕੀ ਹੈਰਾਨ ਹੋ ਗਏ

ਦਾਨਵ ਪੇਖਿ ਮੂਰਛਨ ਭਏ ॥

दानव पेखि मूरछन भए ॥

ਅਤੇ ਦੈਂਤ ਵੇਖ ਕੇ ਮੂਰਛਿਤ ਹੋ ਗਏ।

ਪਾਵ ਪਤਾਰ ਛੁਯੋ ਸਿਰ ਕਾਸਾ ॥

पाव पतार छुयो सिर कासा ॥

(ਉਸ ਵੇਲੇ ਬੌਣੇ ਬ੍ਰਾਹਮਣ) ਦੇ ਪੈਰ ਪਾਤਾਲ (ਵਿਚ ਸਨ ਅਤੇ) ਸਿਰ ਆਕਾਸ਼ ਨੂੰ ਛੋਹਣ ਲਗ ਗਿਆ।

ਚਕ੍ਰਿਤ ਭਏ ਲਖਿ ਲੋਕ ਤਮਾਸਾ ॥੨੧॥

चकृत भए लखि लोक तमासा ॥२१॥

ਇਹ ਤਮਾਸ਼ਾ ਵੇਖ ਕੇ ਲੋਕੀ ਹੈਰਾਨ ਹੋ ਗਏ ॥੨੧॥

ਏਕੈ ਪਾਵ ਪਤਾਰਹਿ ਛੂਆ ॥

एकै पाव पतारहि छूआ ॥

ਇਕ ਪੈਰ (ਕਦਮ) ਨਾਲ ਪਾਤਾਲ ਛੋਹਿਆ

ਦੂਸਰ ਪਾਵ ਗਗਨ ਲਉ ਹੂਆ ॥

दूसर पाव गगन लउ हूआ ॥

ਅਤੇ ਦੂਜਾ ਪੈਰ (ਕਦਮ) ਆਕਾਸ਼ ਤਕ ਪੂਰਾ ਹੋਇਆ।

ਭਿਦਿਯੋ ਅੰਡ ਬ੍ਰਹਮੰਡ ਅਪਾਰਾ ॥

भिदियो अंड ब्रहमंड अपारा ॥
ਅਪਾਰ ਅੰਡ ਰੂਪ ਬ੍ਰਹਮੰਡ (ਦੋ ਕਦਮਾ ਵਿਚ) ਮਿਣਿਆ ਗਿਆ।

ਤਿਹ ਤੇ ਗਿਰੀ ਗੰਗ ਕੀ ਧਾਰਾ ॥੨੨॥
तिह ते गिरी गंग की धारा ॥२२॥
ਉਸ ਤੋਂ ਗੰਗਾ ਦੀ ਧਾਰਾ (ਧਰਤੀ) ਉਤੇ ਡਿਗੀ ॥੨੨॥

ਇਹ ਬਿਧਿ ਭੂਪ ਅਚੰਭਵ ਲਹਾ ॥
इह बिधि भूप अचंभव लहा ॥
ਰਾਜੇ ਨੂੰ ਵੀ ਇਸ ਤਰ੍ਹਾ ਦਾ ਅਚੰਭਾ ਹੋਇਆ

ਮਨ ਕ੍ਰਮ ਬਚਨ ਚਕ੍ਰਿਤ ਹੁਐ ਰਹਾ ॥
मन क्रम बचन चकृत हुऐ रहा ॥
ਅਤੇ ਮਨ, ਬਾਣੀ ਅਤੇ ਕਰਮ ਤੋਂ ਹੈਰਾਨ ਹੋ ਰਿਹਾ।

ਸੁ ਕੁਛ ਭਯੋ ਜੋਊ ਸੁਕ੍ਰਿ ਉਚਾਰਾ ॥
सु कुछ भयो जोऊ सुकृ उचारा ॥
ਉਹੀ ਕੁਝ ਹੋਇਆ ਜੋ ਸ਼ੁਕ੍ਰਾਚਾਰਯ ਨੇ ਕਿਹਾ ਸੀ।

ਸੋਈ ਅਖੀਯਨ ਹਮ ਆਜ ਨਿਹਾਰਾ ॥੨੩॥
सोई अखीयन हम आज निहारा ॥२३॥
ਉਹੀ (ਹੋਇਆ ਹੈ) ਅਜ ਮੈਂ ਅੱਖੀਆਂ ਨਾਲ ਵੇਖ ਲਿਆ ਹੈ ॥੨੩॥

ਅਰਧਿ ਦੇਹਿ ਅਪਨੋ ਮਿਨਿ ਦੀਨਾ ॥
अरधि देहि अपनो मिनि दीना ॥
(ਰਾਜੇ ਨੇ) ਅੱਧੇ ਕਦਮ ਲਈ ਆਪਣੀ ਦੇਹ ਮਿਣ ਦਿੱਤੀ।

ਇਹ ਬਿਧਿ ਕੈ ਭੂਪਤਿ ਜਸੁ ਲੀਨਾ ॥
इह बिधि कै भूपति जसु लीना ॥

ਇਸ ਤਰ੍ਹਾ ਰਾਜੇ ਨੇ ਯਸ਼ ਖਟ ਲਿਆ।

ਜਬ ਲਉ ਗੰਗ ਜਮੁਨ ਕੋ ਨੀਰਾ ॥

जब लउ गंग जमुन को नीरा ॥

ਜਦੋਂ ਤਕ ਗੰਗਾ ਅਤੇ ਯਮਨਾ ਦਾ ਜਲ (ਧਰਤੀ ਉਤੇ ਮੌਜੂਦ ਹੈ)

ਤਬ ਲਉ ਚਲੀ ਕਥਾ ਜਗਿ ਧੀਰਾ ॥੨੪॥

तब लउ चली कथा जगि धीरा ॥२४॥

ਤਦੋਂ ਤਕ ਇਹ ਕਥਾ ਜਗਤ ਵਿਚ ਚਲਦੀ ਰਹੇਗੀ ॥੨੪॥

ਬਿਸਨ ਪ੍ਰਸੰਨਿ ਪ੍ਰਤਛ ਹੁਐ ਕਹਾ ॥

बिसन प्रसंनि प्रतछ हुऐ कहा ॥

ਵਿਸ਼ਣੂ ਪ੍ਰਸੰਨ ਹੋ ਕੇ ਪ੍ਰਤੱਖ ਹੋਇਆ ਅਤੇ ਕਿਹਾ,

ਚੋਬਦਾਰੁ ਦੁਆਰੇ ਹੁਐ ਰਹਾ ॥

चोबदारु दुआरे हुऐ रहा ॥

("ਹੇ ਰਾਜਨ! ਮੈਂ) ਤੇਰੇ ਦੁਆਰੇ ਉਤੇ ਚੋਬਦਾਰ ਹੋ ਕੇ ਰਹਾਂਗਾ।

ਕਹਿਯੋ ਚਲੇ ਤਬ ਲਗੈ ਕਹਾਨੀ ॥

कहियो चले तब लगै कहानी ॥

"ਅਤੇ ਇਹ ਵੀ ਕਿਹਾ ਕਿ ਤਦੋਂ ਤਕ (ਤੇਰੀ ਇਹ) ਕਹਾਣੀ ਜਗਤ ਵਿਚ ਚਲੇਗੀ,

ਜਬ ਲਗ ਗੰਗ ਜਮੁਨ ਕੋ ਪਾਨੀ ॥੨੫॥

जब लग गंग जमुन को पानी ॥२५॥

ਜਦੋਂ ਤਕ ਗੰਗਾ ਅਤੇ ਯਮਨਾ ਵਿਚ ਪਾਣੀ ਰਹੇਗਾ ॥੨੫॥

ਦੋਹਰਾ ॥

दोहरा ॥

ਦੋਹਰਾ:

ਜਹ ਸਾਧਨ ਸੰਕਟ ਪਰੈ ਤਹ ਤਹ ਭਏ ਸਹਾਇ ॥

जह साधन संकट परै तह तह भए सहाइ ॥

ਜਿਥੇ ਜਿਥੇ ਵੀ ਸਾਧਾ ਨੂੰ ਸੰਕਟ ਪੈਂਦਾ ਹੈ, ਉਥੇ ਉਥੇ ਹੀ (ਪਰਮ-ਸੱਤਾ) ਸਹਾਇਕ ਹੁੰਦੀ ਹੈ।

ਦੁਆਰਪਾਲ ਹੁਐ ਦਰਿ ਬਸੇ ਭਗਤ ਹੇਤ ਹਰਿਰਾਇ ॥੨੬॥

दुआरपाल हुऐ दरि बसे भगत हेत हरिराइ ॥२६॥

ਹਰਿ-ਰਾਇ ਭਗਤ ਲਈ ਦੁਆਰਪਾਲ ਹੋ ਕੇ (ਉਸ ਦੇ) ਦਰ ਤੇ ਵਸਦਾ ਹੈ ॥੨੬॥

ਚੌਪਈ ॥

चौपई ॥

ਚੌਪਈ:

ਅਸਟਮ ਅਵਤਾਰ ਬਿਸਨ ਅਸ ਧਰਾ ॥

असटम अवतार बिसन अस धरा ॥

ਇਸ ਤਰ੍ਹਾ ਵਿਸ਼ਣੂ ਨੇ ਅੱਠਵਾ ਅਵਤਾਰ ਧਾਰਨ ਕੀਤਾ

ਸਾਧਨ ਸਬੈ ਕ੍ਰਿਤਾਰਥ ਕਰਾ ॥

साधन सबै कृतारथ करा ॥

ਅਤੇ ਸਾਰਿਆਂ ਸਾਧਾ ਨੂੰ ਸਫਲ-ਮਨੋਰਥ (ਕ੍ਰਿਤਾਰਥ) ਕੀਤਾ।

ਅਬ ਨਵਮੋ ਬਰਨੋ ਅਵਤਾਰਾ ॥

अब नवमो बरनो अवतारा ॥

ਹੁਣ (ਮੈਂ) ਨੌਵੇਂ ਅਵਤਾਰ ਦਾ ਵਰਣਨ ਕਰਦਾ ਹਾ,

ਸੁਨਹੁ ਸੰਤ ਚਿਤ ਲਾਇ ਸੁ ਧਾਰਾ ॥੨੭॥

सुनहु संत चित लाइ सु धारा ॥२७॥

ਹੇ ਸੰਤੋ! ਚਿਤ ਲਾ ਕੇ ਸੁਣੋ ਅਤੇ (ਮਨ ਵਿਚ) ਧਾਰਨ ਕਰੋ ॥੨੭॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬਾਵਨ ਅਸਟਮੋ ਅਵਤਾਰ ਬਲਿ ਛਲਨ ਸਮਾਪਤਮ ਸਤੁ ਸੁਭਮ ਸਤੁ ॥੮॥

इति स्री बचित्र नाटक ग्रंथे बावन असटमो अवतार बलि छलन समापतम सतु सुभम सतु ॥८॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਅੱਠਵੇਂ ਬਾਵਨ ਅਵਤਾਰ ਦਾ ਕਥਨ, ਬਲੀ ਦੇ ਛਲਨ ਪ੍ਰਸੰਗ ਦੀ ਸਮਾਪਤੀ, ਸਭ ਸ਼ੁਭ ਹੈ ॥੮॥

ਅਥ ਪਰਸਰਾਮ ਅਵਤਾਰ ਕਥਨੰ ॥

अथ परसराम अवतार कथनं ॥

ਹੁਣ ਪਰਸਰਾਮ ਅਵਤਾਰ ਦਾ ਕਥਨ:

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਸ੍ਰੀ ਭਗਉਤੀ ਜੀ ਸਹਾਇ:

ਚੌਪਈ ॥

चौपई ॥

ਚੌਪਈ:

ਪੁਨਿ ਕੇਤਿਕ ਦਿਨ ਭਏ ਬਿਤੀਤਾ ॥

पुनि केतिक दिन भए बितीता ॥

ਫਿਰ ਕਿਤਨਾ ਹੀ ਸਮਾ ਬੀਤ ਗਿਆ।

ਛਤ੍ਰਨਿ ਸਕਲ ਧਰਾ ਕਹੁ ਜੀਤਾ ॥

छत्रनि सकल धरा कहु जीता ॥

ਛਤਰੀਆਂ ਨੇ ਸਾਰੀ ਧਰਤੀ ਨੂੰ ਜਿਤ ਲਿਆ।

ਅਧਿਕ ਜਗਤ ਮਹਿ ਊਚ ਜਨਾਯੋ ॥

अधिक जगत महि ऊच जनायो ॥

(ਉਨ੍ਹਾ ਨੇ ਆਪਣੇ ਆਪ ਨੂੰ) ਸਾਰੇ ਜਗਤ ਵਿਚ ਵੱਡਾ ਕਰਕੇ ਜਣਾਇਆ।

ਬਾਸਵ ਬਲਿ ਕਹੂੰ ਲੈਨ ਨ ਪਾਯੋ ॥੧॥

ਬਾਸਵ ਬਲਿ ਕਹੂੰ ਲੈਨ ਨ ਪਾਯੋ ॥੧॥

ਇੰਦਰ (ਬਾਸਵ) ਕਿਤੋਂ ਵੀ ਬਲੀ ਲੈ ਸਕਣ ਦੇ ਸਮਰਥ ਨਾ ਰਿਹਾ ॥੧॥

ਬਿਆਕੁਲ ਸਕਲ ਦੇਵਤਾ ਭਏ ॥

बिआकुल सकल देवता भए ॥

ਸਾਰੇ ਦੇਵਤੇ ਵਿਆਕੁਲ ਹੋ ਗਏ।

ਮਿਲਿ ਕਰਿ ਸਭੁ ਬਾਸਵ ਪੈ ਗਏ ॥

मिलि करि सभु बासव पै गए ॥

ਸਾਰੇ ਮਿਲ ਕੇ ਇੰਦਰ ਕੋਲ ਗਏ (ਅਤੇ ਕਹਿਣ ਲਗੇ ਕਿ)

ਛਤ੍ਰੀ ਰੂਪ ਧਰੇ ਸਭੁ ਅਸੁਰਨ ॥

छत्री रूप धरे सभु असुरन ॥

ਸਾਰਿਆਂ ਦੈਂਤਾ ਨੇ ਛਤਰੀ ਰੂਪ ਧਾਰਨ ਕਰ ਲਿਆ ਹੈ।

ਆਵਤ ਕਹਾ ਭੂਪ ਤੁਮਰੇ ਮਨਿ ॥੨॥

आवत कहा भूप तुमरे मनि ॥२॥

ਹੇ ਰਾਜਨ! ਤੁਹਾਡੇ ਮਨ ਵਿਚ ਕੀ (ਵਿਚਾਰ) ਆ ਰਿਹਾ ਹੈ ॥੨॥

ਸਬ ਦੇਵਨ ਮਿਲਿ ਕਰਿਯੋ ਬਿਚਾਰਾ ॥

सब देवन मिलि करियो बिचारा ॥

ਸਾਰਿਆਂ ਦੇਵਤਿਆਂ ਨੇ ਮਿਲ ਕੇ ਵਿਚਾਰ ਕੀਤਾ

ਛੀਰਸਮੁਦ੍ਰ ਕਹੁ ਚਲੇ ਸੁਧਾਰਾ ॥

छीरसमुद्र कहु चले सुधारा ॥

ਅਤੇ (ਮਨ ਵਿਚ) ਨਿਸ਼ਚਾ ਕਰ ਕੇ ਛੀਰ ਸਮੁੰਦਰ ਨੂੰ ਚਲ ਪਏ।

ਕਾਲ ਪੁਰਖੁ ਕੀ ਕਰੀ ਬਡਾਈ ॥

काल पुरखु की करी बडाई ॥

(ਉਥੇ ਜਾ ਕੇ) 'ਕਾਲ ਪੁਰਖ' ਦੀ ਵਡਿਆਈ ਕੀਤੀ।

ਇਮ ਆਗਿਆ ਤਹ ਤੈ ਤਿਨਿ ਆਈ ॥੩॥

इम आगिआ तह तै तिनि आई ॥३॥

ਉਥੋਂ ਉਨ੍ਹਾ ਨੂੰ ਇਸ ਤਰ੍ਹਾ ਦੀ ਆਗਿਆ ਹੋਈ ॥੩॥

ਦਿਜ ਜਮਦਗਨਿ ਜਗਤ ਮੋ ਸੋਹਤ ॥

दिज जमदगनि जगत मो सोहत ॥

ਜਮਦਗਨਿ ਨਾ ਦਾ ਮੁਨੀ (ਦਿਜ) ਜਗਤ ਵਿਚ ਬਿਰਾਜਦਾ ਹੈ।

ਨਿਤ ਉਠਿ ਕਰਤ ਅਘਨ ਓਘਨ ਹਤ ॥

नित उठि करत अघन ओघन हत ॥

(ਉਹ) ਨਿੱਤ ਉਠ ਕੇ (ਸਾਧਨਾ ਰਾਹੀਂ) ਸਾਰਿਆਂ ਪਾਪਾ ਨੂੰ ਨਸ਼ਟ ਕਰਦਾ ਹੈ।

ਤਹ ਤੁਮ ਧਰੋ ਬਿਸਨ ਅਵਤਾਰਾ ॥

तह तुम धरो बिसन अवतारा ॥

ਹੇ ਵਿਸ਼ਣੂ! ਤੁਸੀਂ ਉਸ ਦੇ (ਘਰ) ਜਾ ਕੇ ਅਵਤਾਰ ਧਾਰਨ ਕਰੋ

ਹਨਹੁ ਸਕ੍ਰ ਕੇ ਸਤ੍ਰ ਸੁਧਾਰਾ ॥੪॥

हनहु सक्र के सत्र सुधारा ॥४॥

ਅਤੇ ਇੰਦਰ ਦੇ ਵੈਰੀਆਂ ਨੂੰ ਚੰਗੀ ਤਰ੍ਹਾ ਮਾਰ ਦਿਓ ॥੪॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਜਯੋ ਜਾਮਦਗਨੰ ਦਿਜੰ ਆਵਤਾਰੀ ॥

जयो जामदगनं दिजं आवतारी ॥

ਜਮਦਗਨਿ ਬ੍ਰਾਹਮਣ ਦੇ ਘਰ (ਵਿਸ਼ਣੂ) ਨੇ ਅਵਤਾਰ ਲਿਆ।

ਭਯੋ ਰੇਣੁਕਾ ਤੇ ਕਵਾਚੀ ਕੁਠਾਰੀ ॥

भयो रेणुका ते कवाची कुठारी ॥

(ਉਹ) ਕਵਚ ਅਤੇ ਕੁਹਾੜਾ (ਧਾਰਨ ਕਰਨ ਵਾਲਾ) ਰੇਣਕਾ (ਦੀ ਕੁੱਖ ਤੋਂ) ਹੋਇਆ ਸੀ।

ਧਰਿਯੋ ਛਤ੍ਰੀਯਾ ਪਾਤ ਕੋ ਕਾਲ ਰੂਪੰ ॥

धरियो छत्रीया पात को काल रूपं ॥

(ਇਉਂ ਪ੍ਰਤੀਤ ਹੁੰਦਾ ਸੀ ਕਿ) ਛਤਰੀਆਂ ਨੂੰ ਮਾਰਨ ਲਈ ਕਾਲ ਨੇ ਹੀ (ਇਹ) ਰੂਪ ਧਾਰਨ ਕੀਤਾ ਹੋਵੇ

ਹਨੵੋ ਜਾਇ ਜਉਨੈ ਸਹੰਸਾਸਤ੍ਰ ਭੂਪੰ ॥੫॥

हन्यो जाइ जउनै सहंसासत्र भूपं ॥५॥

ਜਿਸ ਨੇ ਸਹਸ੍ਰਬਾਹੁ ਰਾਜੇ ਨੂੰ ਮਾਰਿਆ ਸੀ ॥੫॥

ਕਹਾ ਗੰਮ ਏਤੀ ਕਥਾ ਸਰਬ ਭਾਖਉ ॥

कहा गंम एती कथा सरब भाखउ ॥

ਇਤਨੀ ਮੇਰੀ ਸਮਰਥਾ ਨਹੀਂ ਕਿ ਸਾਰੀ ਕਥਾ ਸੁਣਾਵਾ,

ਕਥਾ ਬ੍ਰਿਧ ਤੇ ਥੋਰੀਐ ਬਾਤ ਰਾਖਉ ॥

कथा बृध ते थोरीऐ बात राखउ ॥

ਕਥਾ ਵੱਧ ਨਾ ਜਾਏ, ਇਸ ਲਈ ਥੋੜੀ ਗੱਲ ਹੀ ਦਸਦਾ ਹਾ।

ਭਰੇ ਗਰਬ ਛਤ੍ਰੀ ਨਰੇਸੰ ਅਪਾਰੰ ॥

भरे गरब छत्री नरेसं अपारं ॥

ਅਪਾਰ ਛਤਰੀ ਰਾਜੇ ਹੰਕਾਰ ਨਾਲ ਭਰੇ ਹੋਏ ਸਨ।

ਤਿਨੈ ਨਾਸ ਕੋ ਪਾਣਿ ਧਾਰਿਯੋ ਕੁਠਾਰੰ ॥੬॥

तिनै नास को पाणि धारियो कुठारं ॥६॥

ਉਨ੍ਹਾ ਦੇ ਨਾਸ਼ ਲਈ (ਪਰਸ਼ੁਰਾਮ ਨੇ ਆਪਣੇ) ਹੱਥ ਵਿਚ ਕੁਹਾੜਾ ਧਾਰਨ ਕੀਤਾ ॥੬॥

ਹੁਤੀ ਨੰਦਨੀ ਸਿੰਧ ਜਾ ਕੀ ਸੁਪੁਤ੍ਰੀ ॥

हुती नंदनी सिंध जा की सुपुत्री ॥

(ਘਟਨਾ ਦਾ ਪਿਛੋਕੜ ਇਹ ਸੀ ਕਿ) ਕਾਮਧੇਨੁ ਗਊ ਦੀ ਨੰਦਨੀ ਨਾ ਦੀ ਪੁੱਤਰੀ ਸੀ।

ਤਿਸੈ ਮਾਗ ਹਾਰਿਯੋ ਸਹੰਸਾਸਤ੍ਰ ਛਤ੍ਰੀ ॥

तिसै माग हारियो सहंसासत्र छत्री ॥

ਉਸ ਨੂੰ ਸਹਸ੍ਰਬਾਹੁ ਛਤਰੀ (ਜਮਦਗਨਿ ਪਾਸੋਂ) ਮੰਗ ਮੰਗ ਕੇ ਥਕ ਗਿਆ।

ਲੀਯੋ ਛੀਨ ਗਾਯੰ ਹਤਿਯੋ ਰਾਮ ਤਾਤੰ ॥

लीयो छीन गायं हतियो राम तातं ॥

(ਮੌਕਾ ਤਾੜ ਕੇ) ਉਸ ਨੇ ਗਊ ਖੋਹ ਲਹੀ ਅਤੇ ਪਾਰਸ਼ੁਰਾਮ ਦੇ ਪਿਤਾ (ਜਮਦਗਨਿ) ਨੂੰ ਮਾਰ ਦਿੱਤਾ।

ਤਿਸੀ ਬੈਰ ਕੀਨੇ ਸਬੈ ਭੂਪ ਪਾਤੰ ॥੭॥

तिसी बैर कीने सबै भूप पातं ॥७॥

ਉਸੇ ਵੈਰ ਕਰ ਕੇ (ਪਰਸ਼ੁਰਾਮ ਨੇ) ਸਾਰਿਆਂ (ਛਤਰੀ) ਰਾਜਿਆਂ ਦਾ (ਇੱਕੀ ਵਾਰ) ਨਾਸ਼ ਕੀਤਾ ॥੭॥

ਗਈ ਬਾਲ ਤਾ ਤੇ ਲੀਯੋ ਸੋਧ ਤਾ ਕੋ ॥

गई बाल ता ते लीयो सोध ता को ॥

ਇਸ ਕਰ ਕੇ (ਜਮਦਗਨਿ ਦੀ) ਪਤਨੀ (ਬਨ ਵਿਚ) ਗਈ ਅਤੇ (ਪਰਸ਼ੁਰਾਮ ਨੂੰ) ਲਭ ਲਿਆ।

ਹਨਿਯੋ ਤਾਤ ਮੇਰੋ ਕਹੋ ਨਾਮੁ ਵਾ ਕੋ ॥

हनियो तात मेरो कहो नामु वा को ॥

(ਉਸ ਨੂੰ ਸਾਰੀ ਗੱਲ ਦਸੀ। ਉੱਤਰ ਵਿਚ ਪਰਸ਼ੁਰਾਮ ਨੇ ਕਿਹਾ) ਜਿਸ ਨੇ ਮੇਰੇ ਪਿਤਾ ਨੂੰ ਮਾਰਿਆ ਹੈ, ਉਸ ਦਾ ਨਾ ਦਸੋ। (ਰੇਣੁਕਾ ਨੇ ਨਾ ਦਸਿਆ।

ਸਹੰਸਾਸਤ੍ਰ ਭੂਪੰ ਸੁਣਿਯੋ ਸ੍ਰਉਣ ਨਾਮੰ ॥

सहंसासत्र भूपं सुणियो स्रउण नामं ॥

ਜਦੋਂ ਪਰਸ਼ੁਰਾਮ ਨੇ) ਸਹਸ੍ਰਬਾਹੁ ਰਾਜੇ ਦਾ ਨਾ ਕੰਨਾ ਨਾਲ ਸੁਣਿਆ,

ਗਹੇ ਸਸਤ੍ਰ ਅਸਤ੍ਰੰ ਚਲਿਯੋ ਤਉਨ ਠਾਮੰ ॥੮॥

ਗਹੇ ਸਸਤ੍ਰ ਅਸਤ੍ਰੰ ਚਲਿਯੋ ਤਉਨ ਠਾਮੰ ॥੮॥

ਤਾ ਅਸਤ੍ਰ-ਸ਼ਸਤ੍ਰ ਪਕੜ ਕੇ ਉਸ ਦੇ ਠਿਕਾਣੇ ਨੂੰ ਤੁਰ ਪਿਆ ॥੮॥

ਕਹੋ ਰਾਜ ਮੇਰੋ ਹਨਿਯੋ ਤਾਤ ਕੈਸੇ ॥

कहो राज मेरो हनियो तात कैसे ॥

(ਉਥੇ ਪਹੁੰਚ ਕੇ ਪਰਸ਼ੁਰਾਮ ਨੇ ਸਹਸ੍ਰਬਾਹੁ ਨੂੰ ਪੁਛਿਆ) "ਹੇ ਰਾਜਨ! ਦਸੋ, (ਤੁਸੀਂ) ਮੇਰੇ ਪਿਤਾ ਨੂੰ ਕਿਵੇਂ ਮਾਰਿਆ?"

ਅਬੈ ਜੁਧ ਜੀਤੋ ਹਨੋ ਤੋਹਿ ਤੈਸੇ ॥

अबै जुध जीतो हनो तोहि तैसे ॥

"ਹੁਣੇ (ਮੈਂ ਤੈਨੂੰ) ਯੁੱਧ ਵਿਚ ਜਿਤਾਗਾ ਅਤੇ ਉਸੇ ਤਰ੍ਹਾ ਮਾਰਾਗਾ।"

ਕਹਾ ਮੂੜ ਬੈਠੋ ਸੁ ਅਸਤ੍ਰੰ ਸੰਭਾਰੋ ॥

कहा मूड़ बैठो सु असत्रं संभारो ॥

ਹੇ ਮੂਰਖ (ਰਾਜੇ)! (ਤੂੰ) ਕਿਸ ਲਈ ਬੈਠਾ ਹੈਂ? ਅਸਤ੍ਰ ਸੰਭਾਲ,

ਚਲੋ ਭਾਜ ਨਾ ਤੋ ਸਬੈ ਸਸਤ੍ਰ ਡਾਰੋ ॥੯॥

चलो भाज ना तो सबै ससत्र डारो ॥९॥

ਨਹੀਂ ਤਾ ਸਾਰੇ ਸ਼ਸਤ੍ਰ ਸੁਟ ਕੇ ਭਜ ਜਾ" ॥੯॥

ਸੁਣੇ ਬੋਲ ਬੰਕੇ ਭਰਿਯੋ ਭੂਪ ਕੋਪੰ ॥

सुणे बोल बंके भरियो भूप कोपं ॥

(ਪਰਸ਼ੁਰਾਮ ਦੇ ਜਦੋਂ ਇਸ ਤਰ੍ਹਾ ਦੇ) ਕੌੜੇ ਬਚਨ ਸੁਣੇ, ਤਾ ਰਾਜਾ ਕ੍ਰੋਧ ਨਾਲ ਭਰ ਗਿਆ

ਉਠਿਯੋ ਰਾਜ ਸਰਦੂਲ ਲੈ ਪਾਣਿ ਧੋਪੰ ॥

उठियो राज सरदूल लै पाणि धोपं ॥

ਅਤੇ ਸਿਧੀ ਤਲਵਾਰ ਲੈ ਕੇ ਸ਼ੇਰ ਵਾਗ ਉਠਿਆ।

ਹਠਿਯੋ ਖੇਤਿ ਖੂਨੀ ਦਿਜੰ ਖੇਤ੍ਰ ਹਾਯੋ ॥

हठियो खेति खूनी दिजं खेत्र हायो ॥

(ਰਾਜਾ) ਹਠ ਕਰਕੇ ਖਲੋ ਗਿਆ ਕਿ (ਹੁਣੇ) ਖੂਨੀ ਬ੍ਰਾਹਮਣ ਨੂੰ ਯੁੱਧ-ਭੂਮੀ ਵਿਚ ਮਾਰਦਾ ਹਾ

ਚਹੇ ਆਜ ਹੀ ਜੁਧ ਮੋ ਸੋ ਮਚਾਯੋ ॥੧੦॥

चहे आज ही जुध मो सो मचायो ॥१०॥

ਕਿਉਂਕਿ ਇਹ ਅਜ ਹੀ ਮੇਰੇ ਨਾਲ ਯੁੱਧ ਮਚਾਉਣਾ ਚਾਹੁੰਦਾ ਹੈ ॥੧੦॥

ਧਏ ਸੂਰ ਸਰਬੰ ਸੁਨੇ ਬੈਨ ਰਾਜੰ ॥

धए सूर सरबं सुने बैन राजं ॥

ਰਾਜੇ ਦੇ ਬੋਲ ਸੁਣ ਕੇ ਸਾਰੇ ਸੂਰਮੇ ਚਲ ਪਏ।

ਚੜਿਯੋ ਕ੍ਰੁਧ ਜੁਧੰ ਸ੍ਰਜੇ ਸਰਬ ਸਾਜੰ ॥

चड़ियो क्रुध जुधं स्रजे सरब साजं ॥

ਯੁੱਧ ਲਈ (ਉਨ੍ਹਾ ਨੂੰ) ਕ੍ਰੋਧ ਚੜ੍ਹ ਗਿਆ ਅਤੇ ਸਾਰਾ ਸਾਜ਼-ਸਾਮਾਨ ਸਜਾ ਲਿਆ।

ਗਦਾ ਸੈਹਥੀ ਸੂਲ ਸੇਲੰ ਸੰਭਾਰੀ ॥

गदा सैहथी सूल सेलं संभारी ॥

(ਉਨ੍ਹਾ ਨੇ) ਗਦਾ, ਸੈਹੱਥੀ, ਤ੍ਰਿਸ਼ੂਲ ਅਤੇ ਬਰਛੇ ਸੰਭਾਲ ਲਏ।

ਚਲੇ ਜੁਧ ਕਾਜੰ ਬਡੇ ਛਤ੍ਰਧਾਰੀ ॥੧੧॥

चले जुध काजं बडे छत्रधारी ॥११॥

ਵੱਡੇ ਵੱਡੇ ਛਤਰਧਾਰੀ (ਯੋਧੇ) ਯੁੱਧ ਕਰਨ ਲਈ ਚੜ੍ਹ ਚਲੇ ॥੧੧॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਕ੍ਰਿਪਾਣ ਪਾਣ ਧਾਰਿ ਕੈ ॥

कृपाण पाण धारि कै ॥

ਤਲਵਾਰ ਨੂੰ ਹੱਥ ਵਿਚ ਫੜ ਕੇ,

ਚਲੇ ਬਲੀ ਪੁਕਾਰਿ ਕੈ ॥

चले बली पुकारि कै ॥

ਸੂਰਮੇ ਲਲਕਾਰਦੇ ਹੋਏ ਚਲ ਪਏ।

ਸੁ ਮਾਰਿ ਮਾਰਿ ਭਾਖਹੀ ॥

सु मारि मारि भाखही ॥

ਉਹ 'ਮਾਰੋ' 'ਮਾਰੋ' ਬੋਲ ਰਹੇ ਸਨ

ਸਰੋਘ ਸ੍ਰੋਣ ਚਾਖਹੀ ॥੧੨॥

सरोघ स्रोण चाखही ॥१२॥

ਅਤੇ (ਉਨ੍ਹਾ ਦੇ) ਤੀਰ ਲਹੂ ਚਖ ਰਹੇ ਸਨ ॥੧੨॥

ਸੰਜੋਇ ਸੈਹਥੀਨ ਲੈ ॥

संजोइ सैहथीन लै ॥

ਕਵਚ (ਸ਼ਰੀਰ ਉਤੇ ਧਾਰਨ ਕਰਕੇ ਅਤੇ ਹੱਥਾ ਵਿਚ) ਸੈਹੱਥੀਆ ਲੈ ਕੇ,

ਚੜੇ ਸੁ ਬੀਰ ਰੋਸ ਕੈ ॥

चड़े सु बीर रोस कै ॥

ਕ੍ਰੋਧਵਾਨ ਹੋ ਕੇ ਸੂਰਮੇ ਚੜ੍ਹ ਚਲੇ।

ਚਟਾਕ ਚਾਬਕੰ ਉਠੇ ॥

चटाक चाबकं उठे ॥

(ਘੋੜਿਆਂ ਦੀਆਂ) ਚਾਬੁਕਾ ਚਟਾਖ ਚਟਾਖ ਕਰਨ ਲਗੀਆਂ

ਸਹੰਸ੍ਰ ਸਾਇਕੰ ਬੁਠੈ ॥੧੩॥

सहंस्र साइकं बुठै ॥१३॥

ਅਤੇ ਹਜ਼ਾਰਾ ਤੀਰ ਵਰ੍ਹਨ ਲਗੇ ॥੧੩॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਭਏ ਏਕ ਠਉਰੇ ॥

भए एक ठउरे ॥

(ਸਾਰੇ ਸੂਰਮੇ) ਇਕ ਥਾ ਤੇ ਇਕੱਠੇ ਹੋ ਗਏ

ਸਬੈ ਸੂਰ ਦਉਰੇ ॥

सबै सूर दउरे ॥

ਅਤੇ ਸਾਰਿਆਂ ਨੇ ਦੌੜ ਕੇ

ਲਯੋ ਘੇਰਿ ਰਾਮੰ ॥

लयो घेरि रामं ॥

ਪਰਸ਼ੁਰਾਮ ਨੂੰ (ਇੰਜ) ਘੇਰ ਲਿਆ

ਘਟਾ ਸੂਰ ਸ੍ਯਾਮੰ ॥੧੪॥

घटा सूर स्यामं ॥१४॥

(ਜਿਵੇਂ) ਕਾਲੀਆਂ ਘਟਾਵਾ ਸੂਰਜ ਨੂੰ ਘੇਰਦੀਆਂ ਹਨ ॥੧੪॥

ਕਮਾਣੰ ਕੜੰਕੇ ॥

कमाणं कड़ंके ॥

ਕਮਾਨਾ ਕੜਕ ਰਹੀਆਂ ਸਨ,

ਭਏ ਨਾਦ ਬੰਕੇ ॥

भए नाद बंके ॥

ਭਿਆਨਕ ਨਾਦ ਹੋ ਰਹੇ ਸਨ।

ਘਟਾ ਜਾਣਿ ਸਿਆਹੰ ॥

ਘਟਾ ਜਾਣਿ ਸਿਆਹੰ ॥
ਮਾਨੋ ਕਾਲੀਆਂ ਘਟਾਵਾ (ਚੜ੍ਹ ਆਈਆਂ ਹੋਣ)

ਚੜਿਓ ਤਿਉ ਸਿਪਾਹੰ ॥੧੫॥
चड़िओ तिउ सिपाहं ॥१५॥
ਸੈਨਿਕ ਇਸ ਤਰ੍ਹਾ ਚੜ੍ਹੇ ਹਨ ॥੧੫॥

ਭਏ ਨਾਦ ਬੰਕੇ ॥
भए नाद बंके ॥
ਬੜੇ ਡਰਾਵਣੇ ਨਾਦ ਹੋਣ ਲਗੇ,

ਸੁ ਸੇਲੰ ਧਮੰਕੇ ॥
सु सेलं धमंके ॥
ਬਰਛਿਆਂ ਦੀ ਧਮਕ ਪੈਣ ਲਗੀ।

ਗਜਾ ਜੂਹ ਗਜੇ ॥
गजा जूह गजे ॥
ਹਾਥੀਆਂ ਦੇ ਝੁੰਡ ਗਜਣ ਲਗੇ

ਸੁਭੰ ਸੰਜ ਸਜੇ ॥੧੬॥
सुभं संज सजे ॥१६॥
ਜਿਨ੍ਹਾ ਨੇ ਸੁੰਦਰ ਕਵਚ ਸਜਾਏ ਹੋਏ ਸਨ ॥੧੬॥

ਚਹੂੰ ਓਰ ਢੂਕੇ ॥
चहूँ ओर ढूके ॥
(ਸੂਰਮੇ) ਚੌਹਾ ਪਾਸਿਆਂ ਤੋਂ ਢੁਕ ਰਹੇ ਸਨ

ਗਜੰ ਜੂਹ ਝੂਕੇ ॥
गजं जूह झूके ॥

ਅਤੇ ਹਾਥੀਆਂ ਦੇ ਝੁੰਡਾ ਨੂੰ ਅਗੇ ਝੋਂਕਦੇ ਸਨ।

ਸਰੰ ਬ੍ਯੂਹ ਛੂਟੇ ॥

सरं ब्रयूह छूटे ॥

ਬਹੁਤ ਸਾਰੇ ਤੀਰ ਛਡ ਰਹੇ ਸਨ

ਰਿਪੰ ਸੀਸ ਫੂਟੇ ॥੧੭॥

रिपं सीस फूटे ॥१७॥

ਅਤੇ ਵੈਰੀਆਂ ਦੇ ਸਿਰ ਫੁਟ ਰਹੇ ਸਨ ॥੧੭॥

ਉਠੇ ਨਾਦ ਭਾਰੀ ॥

उठे नाद भारी ॥

ਭਾਰੀ ਨਾਦ ਉਠ ਰਹੇ ਸਨ,

ਰਿਸੇ ਛਤ੍ਰਧਾਰੀ ॥

रिसे छत्रधारी ॥

ਛਤਰਧਾਰੀ ਕ੍ਰੋਧਵਾਨ ਸਨ।

ਘਿਰਿਯੋ ਰਾਮ ਸੈਨੰ ॥

घिरियो राम सैनं ॥

ਪਰਸ਼ੁਰਾਮ ਨੂੰ ਸੈਨਾ ਨੇ (ਇੰਜ) ਘੇਰ ਲਿਆ,

ਸਿਵੰ ਜੇਮ ਮੈਨੰ ॥੧੮॥

सिवं जेम मैनं ॥१८॥

ਜਿਵੇਂ ਸ਼ਿਵ ਨੂੰ ਕਾਮ ਨੇ (ਘੇਰ ਲਿਆ ਸੀ) ॥੧੮॥

ਰਣੰ ਰੰਗ ਰਤੇ ॥

रणं रंग रते ॥

(ਸੂਰਮੇ) ਯੁੱਧ ਦੇ ਰੰਗ ਵਿਚ ਰਤੇ ਹੋਏ ਸਨੱ

ਤ੍ਰਸੇ ਤੇਜ ਤਤੇ ॥

त्रसे तेज तते ॥

ਅਤੇ (ਦੂਜਿਆਂ ਦੇ) ਤੀਬਰ ਤੇਜ ਤੋਂ ਡਰ ਰਹੇ ਸਨ।

ਉਠੀ ਸੈਣ ਧੂਰੰ ॥

उठी सैण धूरं ॥

ਸੈਨਾ ਦੇ (ਪੈਰਾ ਨਾਲ ਜੋ) ਧੂੜ ਉਡੀ,

ਰਹਿਯੋ ਗੈਣ ਪੂਰੰ ॥੧੯॥

रहियो गैण पूरं ॥१९॥

(ਉਸ ਨਾਲ) ਆਕਾਸ਼ ਢਕ ਗਿਆ ਸੀ ॥੧੯॥

ਘਣੇ ਢੋਲ ਬਜੇ ॥

घणे ढोल बजे ॥

ਬਹੁਤ ਸਾਰੇ ਢੋਲ ਵਜਦੇ ਸਨ

ਮਹਾ ਬੀਰ ਗਜੇ ॥

महा बीर गजे ॥

ਅਤੇ ਸੂਰਵੀਰ ਗਜਦੇ ਸਨ।

ਮਨੋ ਸਿੰਘ ਛੁਟੇ ॥

मनो सिंघ छुटे ॥

ਯੋਧੇ ਇਸ ਤਰ੍ਹਾ ਜੁਟੇ ਹੋਏ ਸਨ,

ਹਿਮੰ ਬੀਰ ਜੁਟੇ ॥੨੦॥

हिमं बीर जुटे ॥२०॥

ਮਾਨੋ (ਬੰਨ੍ਹੇ ਹੋਏ) ਸ਼ੇਰ ਛੁਟਣ ਤੇ (ਜੁਟ ਜਾਂਦੇ ਹੋਣ) ॥੨੦॥

ਕਰੈ ਮਾਰਿ ਮਾਰੰ ॥

करै मारि मारं ॥

(ਸਾਰੇ) ਮਾਰੋ ਮਾਰ ਕਰਦੇ ਸਨ

ਬਕੈ ਬਿਕਰਾਰੰ ॥

बकै बिकरारं ॥

ਅਤੇ ਭਿਆਨਕ ਸ਼ਬਦ ਬੋਲਦੇ ਸਨ।

ਗਿਰੈ ਅੰਗ ਭੰਗੰ ॥

गिरै अंग भंगं ॥

ਅੰਗ ਟੁਟ ਕੇ ਡਿਗ ਰਹੇ ਸਨ

ਦਵੰ ਜਾਨ ਦੰਗੰ ॥੨੧॥

दवं जान दंगं ॥२१॥

(ਇੰਜ ਪ੍ਰਤੀਤ ਹੁੰਦਾ ਸੀ) ਜਿਵੇਂ ਅੱਗ ਦਗ ਦਗ ਕਰ ਰਹੀ ਹੈ ॥੨੧॥

ਗਏ ਛੂਟ ਅਸਤ੍ਰੰ ॥

गए छूट असत्रं ॥

(ਜਿਨ੍ਹਾ ਸੂਰਮਿਆਂ ਦੇ ਹੱਥੋਂ) ਅਸਤ੍ਰ ਛੁਟ ਗਏ ਸਨ,

ਭਜੈ ਹ੍ਵੈ ਨ੍ਰਿਅਸਤ੍ਰੰ ॥

भजै ह्वै नृअसत्रं ॥

(ਉਹ) ਅਸਤ੍ਰ-ਹੀਣ ਹੋ ਕੇ ਭਜ ਗਏ ਸਨ।

ਖਿਲੈ ਸਾਰ ਬਾਜੀ ॥

खिलै सार बाजी ॥

(ਕਈ) ਲੋਹੇ ਦੀ ਬਾਜੀ ਖੇਡ ਰਹੇ ਸਨ

ਤੁਰੇ ਤੁੰਦ ਤਾਜੀ ॥੨੨॥

ਤੁਰੇ ਤੁੰਦ ਤਾਜੀ ॥੨੨॥

तुरे तुँद ताजी ॥२२॥

ਅਤੇ ਘੋੜੇ ਤੇਜ਼ੀ ਨਾਲ ਭਜ ਰਹੇ ਸਨ ॥੨੨॥

ਭੁਜਾ ਠੋਕਿ ਬੀਰੰ ॥

भुजा ठोकि बीरं ॥

ਭੁਜਾਵਾ ਨੂੰ ਠੋਕ ਕੇ

ਕਰੇ ਘਾਇ ਤੀਰੰ ॥

करे घाइ तीरं ॥

ਸੂਰਮੇ ਤੀਰਾ ਨਾਲ ਜ਼ਖ਼ਮ ਲਗਾ ਰਹੇ ਸਨ।

ਨੇਜੇ ਗਡ ਗਾਢੇ ॥

नेजे गड गाढे ॥

ਨੇਜ਼ਿਆਂ ਨੂੰ ਪੱਕੀ ਤਰ੍ਹਾ ਗਡਦੇ ਸਨ

ਮਚੇ ਬੈਰ ਬਾਢੇ ॥੨੩॥

मचे बैर बाढे ॥२३॥

ਅਤੇ ਵੈਰ ਵਧਾ ਕੇ (ਯੁੱਧ) ਮਚਾ ਰਹੇ ਸਨ ॥੨੩॥

ਘਣੈ ਘਾਇ ਪੇਲੇ ॥

घणै घाइ पेले ॥

ਬਹੁਤ (ਸੂਰਮੇ) ਘਾਇਲ ਹੋ ਰਹੇ ਸਨ,

ਮਨੋ ਫਾਗ ਖੇਲੇ ॥

मनो फाग खेले ॥

ਮਾਨੋ ਹੋਲੀ ਖੇਡ ਰਹੇ ਹੋਣ।

ਕਰੀ ਬਾਣ ਬਰਖਾ ॥

करी बाण बरखा ॥

(ਸਾਰੇ ਸੂਰਮੇ) ਬਾਣਾ ਦੀ ਵਰਖਾ ਕਰ ਰਹੇ ਸਨ

ਭਏ ਜੀਤ ਕਰਖਾ ॥੨੪॥

भए जीत करखा ॥२४॥

ਅਤੇ ਜਿਤ ਲਈ ਚਾਹਵਾਨ ਸਨ ॥੨੪॥

ਗਿਰੇ ਅੰਤ ਘੂਮੰ ॥

गिरे अंत घूमं ॥

(ਕਈ ਸੂਰਮੇ) ਅੰਤ ਵਿਚ ਭਵਾਟਣੀ ਖਾ ਕੇ ਡਿਗਦੇ ਸਨ

ਮਨੋ ਬ੍ਰਿਛ ਝੂਮੰ ॥

मनो बृछ झूमं ॥

ਮਾਨੋ ਬ੍ਰਿਛ ਝੂਮ ਰਿਹਾ ਹੋਵੇ।

ਟੂਟੇ ਸਸਤ੍ਰ ਅਸਤ੍ਰੰ ॥

टूटे ससत्र असत्रं ॥

(ਕਈਆਂ ਦੇ) ਅਸਤ੍ਰ ਅਤੇ ਸ਼ਸਤ੍ਰ ਟੁਟ ਗਏ ਸਨ

ਭਜੇ ਹੁਐ ਨਿਰ ਅਸਤ੍ਰੰ ॥੨੫॥

भजे हुऐ निर असत्रं ॥२५॥

ਅਤੇ ਅਸਤ੍ਰ ਤੋਂ ਸਖਣੇ ਹੋ ਕੇ ਭਜ ਰਹੇ ਸਨ ॥੨੫॥

ਜਿਤੇ ਸਤ੍ਰ ਆਏ ॥

जिते सत्रु आए ॥

ਜਿਤਨੇ ਵੈਰੀ (ਸਾਹਮਣੇ) ਆਏ,

ਤਿਤੇ ਰਾਮ ਘਾਏ ॥

तिते राम घाए ॥

ਉਤਨੇ ਹੀ ਪਰਸ਼ੁਰਾਮ ਨੇ ਮਾਰ ਦਿੱਤੇ।

ਚਲੇ ਭਾਜਿ ਸਰਬੰ ॥

चले भाजि सरबं ॥

ਸਾਰੇ ਭਜ ਚਲੇ,

ਭਯੋ ਦੂਰ ਗਰਬੰ ॥੨੬॥

भयो दूर गरबं ॥२६॥

ਕਿਉਂਕਿ (ਉਨ੍ਹਾ ਦਾ) ਹੰਕਾਰ ਦੂਰ ਹੋ ਗਿਆ ਸੀ ॥੨੬॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਮਹਾ ਸਸਤ੍ਰ ਧਾਰੇ ਚਲਿਯੋ ਆਪ ਭੂਪੰ ॥

महा ससत्र धारे चलियो आप भूपं ॥

ਵਧੀਆ ਸ਼ਸਤ੍ਰ ਧਾਰ ਕੇ (ਅੰਤ ਵਿਚ) ਰਾਜਾ ਆਪ (ਯੁੱਧ ਲਈ) ਤੁਰਿਆ।

ਲਏ ਸਰਬ ਸੈਨਾ ਕੀਏ ਆਪ ਰੂਪੰ ॥

लए सरब सैना कीए आप रूपं ॥

(ਆਪਣੇ ਨਾਲ) ਸਾਰੀ ਸੈਨਾ ਲੈ ਲਈ (ਜਿਸ ਨੇ) ਭਿਆਨਕ ਰੂਪ ਧਾਰਨ ਕੀਤਾ ਹੋਇਆ ਸੀ।

ਅਨੰਤ ਅਸਤ੍ਰ ਛੋਰੇ ਭਯੋ ਜੁਧੁ ਮਾਨੰ ॥

अनंत असत्र छोरे भयो जुधु मानं ॥

(ਜਾਦਿਆਂ ਹੀ ਸੂਰਮਿਆਂ ਨੇ) ਅਨੰਤ ਅਸਤ੍ਰ (ਤੀਰ) ਛਡੇ ਅਤੇ ਗੌਰਵਸ਼ਾਲੀ ਯੁੱਧ ਹੋਇਆ।

ਪ੍ਰਭਾ ਕਾਲ ਮਾਨੋ ਸਭੈ ਰਸਮਿ ਭਾਨੰ ॥੨੭॥

प्रभा काल मानो सभै रसमि भानं ॥२७॥

(ਉਹ ਇਸ ਤਰ੍ਹਾ ਚੁਭਦੇ ਪ੍ਰਤੀਤ ਹੋ ਰਹੇ ਸਨ) ਮਾਨੋ ਦੁਪਹਿਰ ਵੇਲੇ ਸਾਰੀਆਂ ਸੂਰਜ ਦੀਆਂ ਕਿਰਨਾ ਹੋਣ ॥੨੭॥

ਭੁਜਾ ਠੋਕਿ ਭੂਪੰ ਕੀਯੋ ਜੁਧ ਐਸੇ ॥

भुजा ठोकि भूपं कीयो जुध ऐसे ॥

ਭੁਜਾ ਨੂੰ ਠੋਕ ਕੇ ਰਾਜੇ ਨੇ ਇਸ ਤਰ੍ਹਾਂ ਯੁੱਧ ਕੀਤਾ,

ਮਨੋ ਬੀਰ ਬ੍ਰਿਤਰਾਸੁਰੇ ਇੰਦ੍ਰ ਜੈਸੇ ॥

मनो बीर बृतरासुरे इंद्र जैसे ॥

ਮਾਨੋ ਵੀਰ ਵ੍ਰਿਤ੍ਰਾਸੁਰ ਨੇ ਇੰਦਰ ਨਾਲ (ਯੁੱਧ ਕੀਤਾ ਹੋਵੇ)।

ਸਬੈ ਕਾਟ ਰਾਮੰ ਕੀਯੋ ਬਾਹਿ ਹੀਨੰ ॥

सबै काट रामं कीयो बाहि हीनं ॥

ਪਰਸ਼ੁਰਾਮ ਨੇ (ਸਹਸ੍ਰਬਾਹੁ) ਦੀਆਂ ਸਾਰੀਆਂ (ਬਾਹਵਾ) ਕਟ ਦਿੱਤੀਆਂ ਅਤੇ ਉਸ ਨੂੰ ਬਾਹਵਾ ਤੋਂ ਹੀਨ ਕਰ ਦਿੱਤਾ।

ਹਤੀ ਸਰਬ ਸੈਨਾ ਭਯੋ ਗਰਬ ਛੀਨੰ ॥੨੮॥

हती सरब सैना भयो गरब छीनं ॥२८॥

(ਉਸ ਦੀ) ਸਾਰੀ ਫ਼ੌਜ ਮਾਰੀ ਗਈ ਅਤੇ ਹੰਕਾਰ ਨਸ਼ਟ ਹੋ ਗਿਆ ॥੨੮॥

ਗਹਿਯੋ ਰਾਮ ਪਾਣੰ ਕੁਠਾਰੰ ਕਰਾਲੰ ॥

गहियो राम पाणं कुठारं करालं ॥

ਪਰਸ਼ੁਰਾਮ ਨੇ ਹੱਥ ਵਿਚ ਭਿਆਨਕ ਕੁਹਾੜਾ ਫੜਿਆ ਹੋਇਆ ਸੀ।

ਕਟੀ ਸੁੰਡ ਸੀ ਰਾਜਿ ਬਾਹੰ ਬਿਸਾਲੰ ॥

कटी सुँड सी राजि बाहं बिसालं ॥

(ਉਸ ਨਾਲ) ਰਾਜੇ ਦੀਆਂ ਹਾਥੀ ਦੇ ਸੁੰਡ ਵਰਗੀਆਂ ਵਿਸ਼ਾਲ ਬਾਹਵਾ ਨੂੰ ਕਟ ਦਿੱਤਾ ਸੀ।

ਭਏ ਅੰਗ ਭੰਗੰ ਕਰੰ ਕਾਲ ਹੀਣੰ ॥

भए अंग भंगं करं काल हीणं ॥

ਰਾਜੇ ਦੇ ਅੰਗ ਕਟੇ ਜਾ ਚੁਕੇ ਸਨ, ਕਾਲ ਨੇ (ਉਸ ਨੂੰ) ਨਾਕਾਰਾ ਕਰ ਦਿੱਤਾ ਸੀ।

ਗਯੋ ਗਰਬ ਸਰਬੰ ਭਈ ਸੈਣ ਛੀਣੰ ॥੨੯॥

ਗਯੋ ਗਰਬ ਸਰਬੰ ਭਈ ਸੈਣ ਛੀਣੰ ॥੨੯॥

(ਇਸ ਤਰ੍ਹਾਂ ਉਸ ਦਾ) ਸਾਰਾ ਹੰਕਾਰ ਮਿਟ ਗਿਆ ਅਤੇ ਸੈਨਾ ਨਸ਼ਟ ਹੋ ਗਈ ॥੨੯॥

ਰਹਿਯੋ ਅੰਤ ਖੇਤੰ ਅਚੇਤੰ ਨਰੇਸੰ ॥

रहियो अंत खेतं अचेतं नरेसं ॥

ਅੰਤ ਵਿਚ ਅਚੇਤ ਹੋ ਕੇ ਰਾਜਾ ਯੁੱਧ-ਭੂਮੀ ਵਿਚ ਪਿਆ ਰਿਹਾ।

ਬਚੇ ਬੀਰ ਜੇਤੇ ਗਏ ਭਾਜ ਦੇਸੰ ॥

बचे बीर जेते गए भाज देसं ॥

ਜਿਹੜੇ ਯੋਧੇ ਬਚੇ ਸਨ, ਉਹ ਦੇਸੋਂ ਭਜ ਗਏ।

ਲਈ ਛੀਨ ਛਉਨੀ ਕਰੈ ਛਤ੍ਰਿ ਘਾਤੰ ॥

लई छीन छउनी करै छतृ घातं ॥

ਛਤਰੀਆਂ ਨੂੰ ਮਾਰ ਕੇ (ਪਰਸ਼ੁਰਾਮ ਨੇ) ਧਰਤੀ ਖੋਹ ਲਈ।

ਚਿਰੰਕਾਲ ਪੂਜਾ ਕਰੀ ਲੋਕ ਮਾਤੰ ॥੩੦॥

चिरंकाल पूजा करी लोक मातं ॥३०॥

(ਉਸ ਨੇ) ਚਿਰ ਕਾਲ ਤਕ ਲੋਕਾ ਦੀ ਮਾਤਾ (ਜਗਤ-ਮਾਤਾ) ਦੀ ਪੂਜਾ ਕੀਤੀ ॥੩੦॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ ॥

ਲਈ ਛੀਨ ਛਉਨੀ ਕਰੈ ਬਿਪ ਭੂਪੰ ॥

लई छीन छउनी करै बिप भूपं ॥

(ਪਰਸ਼ੁਰਾਮ ਨੇ ਛਤਰੀਆਂ ਕੋਲੋਂ) ਧਰਤੀ ਖੋਹ ਲਈ ਅਤੇ ਬ੍ਰਾਹਮਣਾ ਨੂੰ ਰਾਜੇ ਬਣਾ ਦਿੱਤਾ।

ਹਰੀ ਫੇਰਿ ਛਤ੍ਰਿਨ ਦਿਜੰ ਜੀਤਿ ਜੂਪੰ ॥

हरी फेरि छतृन दिजं जीति जूपं ॥

ਬ੍ਰਾਹਮਣਾ ਨੂੰ ਜੂਏ ਵਿਚ ਜਿਤ ਕੇ ਛਤਰੀਆਂ ਨੇ ਫਿਰ (ਉਨ੍ਹਾ ਤੋਂ ਧਰਤੀ) ਖੋਹ ਲਈ।

ਦਿਜੰ ਆਰਤੰ ਤੀਰ ਰਾਮੰ ਪੁਕਾਰੰ ॥

दिजं आरतं तीर रामं पुकारं ॥

ਬ੍ਰਾਹਮਣਾ ਨੇ ਦੁਖੀ ਹੋ ਕੇ ਪਰਸ਼ੁਰਾਮ ਪਾਸ ਪੁਕਾਰ ਕੀਤੀ।

ਚਲਿਯੋ ਰੋਸ ਸ੍ਰੀ ਰਾਮ ਲੀਨੇ ਕੁਠਾਰੰ ॥੩੧॥

चलियो रोस स्री राम लीने कुठारं ॥३१॥

ਪਰਸ਼ੁਰਾਮ ਗੁੱਸੇ ਵਿਚ ਆ ਕੇ ਅਤੇ ਕੁਹਾੜਾ ਲੈ ਕੇ (ਬ੍ਰਾਹਮਣਾ ਦੀ ਸਹਾਇਤਾ ਲਈ) ਚਲ ਪਿਆ ॥੩੧॥

ਸੁਨ੍ਯੋ ਸਰਬ ਭੂਪੰ ਹਠੀ ਰਾਮ ਆਏ ॥

सुन्यो सरब भूपं हठी राम आए ॥

ਸਾਰਿਆਂ (ਛਤਰੀ) ਰਾਜਿਆਂ ਨੇ ਸੁਣਿਆ ਕਿ ਹਠੀਲਾ ਪਰਸ਼ੁਰਾਮ ਆ ਗਿਆ ਹੈ।

ਸਭੰ ਜੁਧੁ ਕੋ ਸਸਤ੍ਰ ਅਸਤ੍ਰੰ ਬਨਾਏ ॥

सभं जुधु को ससत्र असत्रं बनाए ॥

ਸਾਰਿਆਂ ਨੇ ਯੁੱਧ ਲਈ ਅਸਤ੍ਰ ਅਤੇ ਸ਼ਸਤ੍ਰ ਸਜਾ ਲਏ।

ਚੜੇ ਚਉਪ ਕੈ ਕੈ ਕੀਏ ਜੁਧ ਐਸੇ ॥

चड़े चउप कै कै कीए जुध ऐसे ॥

ਬੜੇ ਉਤਸਾਹ ਨਾਲ (ਉਨ੍ਹਾ ਨੇ) ਪ੍ਰਸਥਾਨ ਕੀਤਾ

ਮਨੋ ਰਾਮ ਸੋ ਰਾਵਣੰ ਲੰਕ ਜੈਸੇ ॥੩੨॥

मनो राम सो रावणं लंक जैसे ॥३२॥

ਅਤੇ ਅਜਿਹਾ ਯੁੱਧ ਕੀਤਾ ਜਿਹੋ ਜਿਹਾ ਲੰਕਾ ਵਿਚ ਰਾਮ ਦਾ ਰਾਵਣ ਨਾਲ ਹੋਇਆ ਸੀ ॥੩੨॥

ਲਗੇ ਸਸਤ੍ਰੰ ਅਸਤ੍ਰੰ ਲਖੇ ਰਾਮ ਅੰਗੰ ॥

लगे ससत्रं असत्रं लखे राम अंगं ॥

ਪਰਸ਼ੁਰਾਮ ਨੇ ਜਦੋਂ (ਆਪਣੇ) ਅੰਗਾ ਵਿਚ ਅਸਤ੍ਰ ਅਤੇ ਸ਼ਸਤ੍ਰ ਲਗੇ ਹੋਏ ਵੇਖੇ

ਗਹੇ ਬਾਣ ਪਾਣੰ ਕੀਏ ਸਤ੍ਰ ਭੰਗੰ ॥

गहे बाण पाणं कीए सत्र भंगं ॥

(ਤਾ ਉਸ ਨੇ) ਹੱਥ ਵਿਚ ਧਨੁਸ਼-ਬਾਣ ਪਕੜ ਕੇ ਵੈਰੀਆਂ ਦਾ ਨਾਸ਼ ਕਰ ਦਿੱਤਾ।

ਭੁਜਾ ਹੀਣ ਏਕੰ ਸਿਰੰ ਹੀਣ ਕੇਤੇ ॥

भुजा हीण एकं सिरं हीण केते ॥

ਇਕਨਾ ਨੂੰ ਭੁਜਾਵਾ ਤੋਂ ਬਿਨਾ ਕਰ ਦਿੱਤਾ ਅਤੇ ਇਕਨਾ ਨੂੰ ਸਿਰਾ ਤੋਂ ਬਿਨਾ ਕਰ ਦਿੱਤਾ।

ਸਬੈ ਮਾਰ ਡਾਰੇ ਗਏ ਬੀਰ ਜੇਤੇ ॥੩੩॥

सबै मार डारे गए बीर जेते ॥३३॥

ਸਾਰੇ (ਛਤਰੀ) ਹੀ ਮਾਰ ਦਿੱਤੇ ਜਿਤਨੇ ਸੂਰਵੀਰ (ਯੁੱਧ ਕਰਨ ਲਈ) ਗਏ ਸਨ ॥੩੩॥

ਕਰੀ ਛਤ੍ਰਹੀਣ ਛਿਤੰ ਕੀਸ ਬਾਰੰ ॥

करी छत्रहीण छितं कीस बारं ॥

(ਪਰਸ਼ੁਰਾਮ ਨੇ) ਇੱਕੀ ਵਾਰ ਧਰਤੀ ਨੂੰ ਛਤਰੀਆਂ ਤੋਂ ਹੀਨ ਕਰ ਦਿੱਤਾ।

ਹਣੇ ਐਸ ਹੀ ਭੂਪ ਸਰਬੰ ਸੁਧਾਰੰ ॥

हणे ऐस ही भूप सरबं सुधारं ॥

ਇਸ ਤਰ੍ਹਾ ਉਸ ਨੇ ਸਾਰਿਆਂ ਰਾਜਿਆਂ ਨੂੰ ਚੰਗੀ ਤਰ੍ਹਾ ਮਾਰ ਦਿੱਤਾ।

ਕਥਾ ਸਰਬ ਜਉ ਛੋਰ ਤੇ ਲੈ ਸੁਨਾਉ ॥

कथा सरब जउ छोर ते लै सुनाउ ॥

ਸਾਰੀ ਕਥਾ ਜੇ ਮੁੱਢ ਤੋਂ ਲੈ ਕੇ ਸੁਣਾਵਾ,

ਹ੍ਰਿਦੈ ਗ੍ਰੰਥ ਕੇ ਬਾਢਬੇ ਤੇ ਡਰਾਉ ॥੩੪॥

ह्रदै ग्रंथ के बाढबे ते डराउ ॥३४॥

ਤਾ ਗ੍ਰੰਥ ਦੇ ਵੱਡਾ ਹੋ ਜਾਣ ਤੋਂ ਹਿਰਦੇ ਵਿਚ ਸੰਕੋਚ ਕਰਦਾ ਹਾ ॥੩੪॥

ਚੌਪਈ ॥

चौपई ॥

ਚੌਪਈ:

ਕਰਿ ਜਗ ਮੋ ਇਹ ਭਾਤਿ ਅਖਾਰਾ ॥

करि जग मो इह भाति अखारा ॥

ਜਗਤ ਵਿਚ ਇਸ ਤਰ੍ਹਾ ਦਾ ਕੌਤਕ ਰਚਾਉਣ ਲਈ

ਨਵਮ ਵਤਾਰ ਬਿਸਨ ਇਮ ਧਾਰਾ ॥

नवम वतार बिसन इम धारा ॥

ਵਿਸ਼ਣੂ ਨੇ ਇਸ ਤਰ੍ਹਾ ਨੌਵਾ ਅਵਤਾਰ ਧਾਰਨ ਕੀਤਾ ਸੀ।

ਅਬ ਬਰਨੋ ਦਸਮੋ ਅਵਤਾਰਾ ॥

अब बरनो दसमो अवतारा ॥

ਹੁਣ (ਮੈਂ) ਦਸਵੇਂ ਅਵਤਾਰ ਦਾ ਵਰਣਨ ਕਰਦਾ ਹਾ

ਸੰਤ ਜਨਾ ਕਾ ਪ੍ਰਾਨ ਅਧਾਰਾ ॥੩੫॥

संत जना का प्रान अधारा ॥३५॥

ਜੋ ਸੰਤ-ਜਨਾ ਦੇ ਪ੍ਰਾਣਾ ਦਾ ਆਧਾਰ ਹੈ ॥੩੫॥

ਇਤਿ ਸ੍ਰੀ ਬਚਿਤ੍ਰ ਨਾਟਕੇ ਨਵਮੋ ਅਵਤਾਰ ਪਰਸਰਾਮ ਸਮਾਪਤਮ ਸਤੁ ਸੁਭਮ ਸਤੁ ॥੯॥

इति स्री बचित्र नाटके नवमो अवतार परसराम समापतम सतु सुभम सतु ॥९॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਨੌਵੇਂ ਅਵਤਾਰ ਪਰਸਰਾਮ ਦੇ ਕਥਨ ਦੀ ਸਮਾਪਤੀ ਸਭ ਸ਼ੁਭ ਹੈ ॥੯॥

ਅਥ ਬ੍ਰਹਮਾ ਅਵਤਾਰ ਕਥਨੰ ॥

अथ ब्रहमा अवतार कथनं ॥

ਹੁਣ ਬ੍ਰਹਮਾ ਅਵਤਾਰ ਦਾ ਕਥਨ

ਸ੍ਰੀ ਭਗਉਤੀ ਜੀ ਸਹਾਇ ॥

ਸ੍ਰੀ ਭਗਉਤੀ ਜੀ ਸਹਾਇ ॥

ਸ੍ਰੀ ਭਗਉਤੀ ਜੀ ਸਹਾਇ

ਚੌਪਈ ॥

चौपई ॥

ਚੌਪਈ:

ਅਬ ਉਚਰੋ ਮੈ ਕਥਾ ਚਿਰਾਨੀ ॥

अब उचरो मै कथा चिरानी ॥

ਹੁਣ ਮੈਂ (ਇਕ) ਪੁਰਾਣੀ ਕਥਾ ਦਾ ਉੱਚਾਰਣ ਕਰਦਾ ਹਾ

ਜਿਮ ਉਪਜੋ ਬ੍ਰਹਮਾ ਸੁਰ ਗਿਆਨੀ ॥

जिम उपज्यो ब्रहमा सुर गिआनी ॥

ਜਿਵੇਂ ਕਿ ਗਿਆਨਵਾਨ ਬ੍ਰਹਮਾ ਦੇਵਤਾ ਉਤਪੰਨ ਹੋਇਆ ਸੀ।

ਚਤੁਰਾਨਨ ਅਘ ਓਘਨ ਹਰਤਾ ॥

चतुरानन अघ ओघन हरता ॥

(ਜੋ) ਚੌਹਾ ਮੁਖਾ ਵਾਲਾ, ਪਾਪ-ਹਰਨ ਵਾਲਾ

ਉਪਜੋ ਸਕਲ ਸ੍ਰਿਸਟਿ ਕੋ ਕਰਤਾ ॥੧॥

उपज्यो सकल सृसटि को करता ॥१॥

ਅਤੇ ਸਾਰੀ ਸ੍ਰਿਸ਼ਟੀ ਦਾ ਕਰਤਾ ਰੂਪ ਪੈਦਾ ਹੋਇਆ ॥੧॥

ਜਬ ਜਬ ਬੇਦ ਨਾਸ ਹੋਇ ਜਾਹੀ ॥

जब जब बेद नास होइ जाही ॥

ਜਦੋਂ ਜਦੋਂ ਵੇਦਾ ਦਾ ਨਾਸ਼ ਹੋ ਜਾਦਾ ਹੈ,

ਤਬ ਤਬ ਪੁਨਿ ਬ੍ਰਹਮਾ ਪ੍ਰਗਟਾਹੀ ॥

तब तब पुनि ब्रहमा प्रगटाही ॥

ਤਦੋਂ ਤਦੋਂ ਫਿਰ ਬ੍ਰਹਮਾ ਪ੍ਰਗਟ ਹੁੰਦਾ ਹੈ।

ਤਾ ਤੇ ਬਿਸਨ ਬ੍ਰਹਮ ਬਪੁ ਧਰਾ ॥

ता ते बिसन ब्रहम बपु धरा ॥

ਇਸ ਲਈ ਵਿਸ਼ਨੂ ਹੀ ਬ੍ਰਹਮਾ ਦਾ ਰੂਪ ਧਾਰਨ ਕਰਦਾ ਹੈ

ਚਤੁਰਾਨਨ ਕਰ ਜਗਤ ਉਚਰਾ ॥੨॥

चतुरानन कर जगत उचरा ॥२॥

ਅਤੇ ਜਗਤ (ਉਸ ਨੂੰ) 'ਚੌਹਾ ਮੁਖਾ ਵਾਲਾ' (ਚਤੁਰਾਨਨ) ਕਹਿੰਦਾ ਹੈ ॥੨॥

ਜਬ ਹੀ ਬਿਸਨ ਬ੍ਰਹਮ ਬਪੁ ਧਰਾ ॥

जब ही बिसन ब्रहम बपु धरा ॥

ਜਦੋਂ ਹੀ ਵਿਸ਼ਨੂ ਨੇ ਬ੍ਰਹਮਾ ਦਾ ਰੂਪ ਧਾਰਿਆ,

ਤਬ ਸਬ ਬੇਦ ਪ੍ਰਚੁਰ ਜਗਿ ਕਰਾ ॥

तब सब बेद प्रचुर जगि करा ॥

ਤਦੋਂ ਹੀ ਸਾਰੇ ਜਗਤ ਵਿਚ ਵੇਦਾ ਦਾ ਪ੍ਰਚਾਰ ਕੀਤਾ।

ਸਾਸਤ੍ਰ ਸਿੰਮ੍ਰਿਤ ਸਕਲ ਬਨਾਏ ॥

सासत्र सिंमृत सकल बनाए ॥

ਸਾਰੇ ਸ਼ਾਸਤ੍ਰ ਅਤੇ ਸਮ੍ਰਿਤੀਆਂ ਬਣਾਈਆਂ

ਜੀਵ ਜਗਤ ਕੇ ਪੰਥਿ ਲਗਾਏ ॥੩॥

जीव जगत के पंथि लगाए ॥३॥

ਅਤੇ ਜਗਤ ਦੇ ਜੀਵਾ ਨੂੰ (ਅਧਿਆਤਮਿਕ) ਮਾਰਗ ਉਤੇ ਪਾਇਆ ॥੩॥

ਜੇ ਜੇ ਹੁਤੇ ਅਘਨ ਕੇ ਕਰਤਾ ॥

जे जे हुते अघन के करता ॥

ਜੋ ਜੋ ਵੀ ਪਾਪ ਕਰਮ ਕਰਨ ਵਾਲੇ ਸਨ,

ਤੇ ਤੇ ਭਏ ਪਾਪ ਤੇ ਹਰਤਾ ॥

ते ते भए पाप ते हरता ॥

ਉਹ ਸਾਰੇ ਪਾਪਾ ਨੂੰ ਹਰਨ ਵਾਲੇ ਹੋ ਗਏ।

ਪਾਪ ਕਰਮੁ ਕਹ ਪ੍ਰਗਟਿ ਦਿਖਾਏ ॥

पाप करमु कह प्रगटि दिखाए ॥

(ਕਿਉਂਕਿ ਬ੍ਰਹਮਾ ਨੇ) ਪਾਪ-ਕਰਮ ਪ੍ਰਗਟ ਰੂਪ ਵਿਚ ਦਸ ਦਿੱਤੇ

ਧਰਮ ਕਰਮ ਸਬ ਜੀਵ ਚਲਾਏ ॥੪॥

धरम करम सब जीव चलाए ॥४॥

ਅਤੇ ਸਾਰਿਆਂ ਜੀਵਾ ਨੂੰ ਧਰਮ-ਕਰਮ ਵਿਚ ਲੀਨ ਕੀਤਾ ॥੪॥

ਇਹ ਬਿਧਿ ਭਯੋ ਬ੍ਰਹਮ ਅਵਤਾਰਾ ॥

इह बिधि भयो ब्रहम अवतारा ॥

ਇਸ ਤਰ੍ਹਾ ਬ੍ਰਹਮਾ ਅਵਤਾਰ ਹੋਇਆ

ਸਬ ਪਾਪਨ ਕੋ ਮੇਟਨਹਾਰਾ ॥

सब पापन को मेटनहारा ॥

ਜਿਹੜਾ ਸਾਰਿਆਂ ਪਾਪਾ ਨੂੰ ਮਿਟਾਉਣ ਵਾਲਾ ਸੀ।

ਪ੍ਰਜਾ ਲੋਕੁ ਸਬ ਪੰਥ ਚਲਾਏ ॥

प्रजा लोकु सब पंथ चलाए ॥

ਪ੍ਰਜਾ ਦੇ ਸਾਰੇ ਲੋਕਾ ਨੂੰ ਧਰਮ-ਮਾਰਗ ਉਤੇ ਚਲਾਇਆ

ਪਾਪ ਕਰਮ ਤੇ ਸਬੈ ਹਟਾਏ ॥੫॥

पाप करम ते सबै हटाए ॥५॥

ਅਤੇ ਪਾਪ ਕਰਮਾ ਤੋਂ ਸਭ ਨੂੰ ਹਟਾਇਆ ॥੫॥

ਦੋਹਰਾ ॥

दोहरा ॥

ਦੋਹਰਾ:

ਇਹ ਬਿਧਿ ਪ੍ਰਜਾ ਪਵਿਤ੍ਰ ਕਰ ਧਰਿਯੋ ਬ੍ਰਹਮ ਅਵਤਾਰ ॥

इह बिधि प्रजा पवित्र कर धरियो ब्रहम अवतार ॥

ਇਸ ਢੰਗ ਨਾਲ ਪ੍ਰਜਾ ਨੂੰ ਪਵਿਤਰ ਕਰਨ ਲਈ (ਵਿਸ਼ਣੂ ਨੇ) ਬ੍ਰਹਮਾ ਦਾ ਅਵਤਾਰ ਧਾਰਨ ਕੀਤਾ।

ਧਰਮ ਕਰਮ ਲਾਗੇ ਸਬੈ ਪਾਪ ਕਰਮ ਕਹ ਡਾਰਿ ॥੬॥

धरम करम लागे सबै पाप करम कह डारि ॥६॥

ਸਾਰੇ (ਲੋਕ) ਪਾਪ ਕਰਮਾ ਨੂੰ ਛਡ ਕੇ ਧਰਮ ਕਰਮ ਵਿਚ ਲਗ ਗਏ ॥੬॥

ਚੌਪਈ ॥

चौपई ॥

ਚੌਪਈ:

ਦਸਮ ਅਵਤਾਰ ਬਿਸਨ ਕੋ ਬ੍ਰਹਮਾ ॥

दसम अवतार बिसन को ब्रहमा ॥

ਵਿਸ਼ਣੂ ਦਾ ਦਸਵਾ ਅਵਤਾਰ ਬ੍ਰਹਮਾ ਹੈ

ਧਰਿਯੋ ਜਗਤਿ ਭੀਤਰਿ ਸੁਭ ਕਰਮਾ ॥

धरियो जगति भीतरि सुभ करमा ॥

ਜੋ ਜਗਤ ਵਿਚ ਸ਼ੁਭ ਕਰਮ ਕਰਨ ਲਈ ਧਰਿਆ ਗਿਆ।

ਬ੍ਰਹਮ ਬਿਸਨ ਮਹਿ ਭੇਦੁ ਨ ਲਹੀਐ ॥

ब्रहम बिसन महि भेदु न लहीऐ ॥

ਬ੍ਰਹਮਾ ਅਤੇ ਵਿਸ਼ਣੂ ਵਿਚ (ਕਿਸੇ ਪ੍ਰਕਾਰ ਦਾ ਕੋਈ) ਭੇਦ ਨਹੀਂ ਸਮਝਣਾ ਚਾਹੀਦਾ।

ਸਾਸਤ੍ਰ ਸਿੰਮ੍ਰਿਤਿ ਭੀਤਰ ਇਮ ਕਹੀਐ ॥੭॥

सासत्र सिंमृति भीतर इम कहीऐ ॥७॥
ਇਸ ਤਰ੍ਹਾ ਸ਼ਾਸਤ੍ਰ ਅਤੇ ਸਮ੍ਰਿਤੀਆਂ ਵਿਚ ਕਿਹਾ ਗਿਆ ਹੈ ॥੭॥

ਇਤਿ ਸ੍ਰੀ ਬਚਿਤ੍ਰ ਨਾਟਕੇ ਬ੍ਰਹਮਾ ਦਸਮੋ ਅਵਤਾਰ ਸਮਾਪਤਮ ਸਤੁ ਸੁਭਮ ਸਤੁ ॥੧੦॥
इति स्री बचित्र नाटके ब्रहमा दसमो अवतार समापतम सतु सुभम सतु ॥१०॥
ਇਥੇ ਸ੍ਰੀ ਬਚਿਤ੍ਰ ਨਾਟਕ ਦੇ ਦਸਵੇਂ ਅਵਤਾਰ ਬ੍ਰਹਮਾ ਦੀ ਕਥਾ ਸਮਾਪਤ, ਸਭ ਸ਼ੁਭ ਹੈ ॥੧੦॥

ਅਥ ਰੁਦ੍ਰ ਅਵਤਾਰ ਬਰਨਨੰ ॥
अथ रुद्र अवतार बरननं ॥
ਹੁਣ ਰੁਦਰ ਅਵਤਾਰ ਦਾ ਵਰਣਨ:

ਸ੍ਰੀ ਭਗਉਤੀ ਜੀ ਸਹਾਇ ॥
स्री भगउती जी सहाइ ॥
ਸ੍ਰੀ ਭਗਉਤੀ ਜੀ ਸਹਾਇ:

ਤੋਟਕ ਛੰਦ ॥
तोटक छंद ॥
ਤੋਟਕ ਛੰਦ:

ਸਬ ਹੀ ਜਨ ਧਰਮ ਕੇ ਕਰਮ ਲਗੇ ॥
सब ही जन धरम के करम लगे ॥
ਸਾਰੇ ਹੀ ਲੋਕ ਧਰਮ ਕਰਮ ਵਿਚ ਲਗ ਗਏ।

ਤਜਿ ਜੋਗ ਕੀ ਰੀਤਿ ਕੀ ਪ੍ਰੀਤਿ ਭਗੇ ॥
तजि जोग की रीति की प्रीति भगे ॥
(ਲੋਕੀ) ਯੋਗ ਦੀ ਰੀਤ ਦੀ ਪ੍ਰੀਤ ਛਡ ਕੇ ਭਜ ਗਏ।

ਜਬ ਧਰਮ ਚਲੇ ਤਬ ਜੀਉ ਬਢੇ ॥
जब धरम चले तब जीउ बढे ॥

ਜਦੋਂ ਧਰਮ ਚਲ ਪਿਆ ਤਾ ਜੀਵਾ ਵਿਚ ਵਾਧਾ ਹੋ ਗਿਆ

ਜਨੁ ਕੋਟਿ ਸਰੂਪ ਕੇ ਬ੍ਰਹਮੁ ਗਢੇ ॥੧॥

जनु कोटि सरूप के ब्रहमु गढे ॥१॥

ਅਤੇ ਲੋਕਾ ਨੇ ਕਰੋੜਾ ਰੂਪ ਦੇ ਬ੍ਰਹਮ ਘੜ ਲਏ ॥੧॥

ਜਗ ਜੀਵਨ ਭਾਰ ਭਰੀ ਧਰਣੀ ॥

जग जीवन भार भरी धरणी ॥

ਜਗਤ ਦੇ ਜੀਵਾ ਨਾਲ ਧਰਤੀ ਭਰ ਗਈ,

ਦੁਖ ਆਕੁਲ ਜਾਤ ਨਹੀ ਬਰਣੀ ॥

दुख आकुल जात नही बरणी ॥

(ਫਲਸਰੂਪ) ਦੁਖਾ ਨਾਲ ਵਿਆਕੁਲ (ਹੋ ਗਈ ਜਿਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ।

ਧਰ ਰੂਪ ਗਊ ਦਧ ਸਿੰਧ ਗਈ ॥

धर रूप गऊ दध सिंध गई ॥

(ਧਰਤੀ) ਗਊ ਦਾ ਰੂਪ ਧਾਰਨ ਕਰ ਕੇ ਛੀਰ ਸਮੁੰਦਰ ਨੂੰ ਗਈ

ਜਗਨਾਇਕ ਪੈ ਦੁਖੁ ਰੋਤ ਭਈ ॥੨॥

जगनाइक पै दुखु रोत भई ॥२॥

ਅਤੇ ਜਗਤ ਦੇ ਸੁਆਮੀ ਅਗੇ (ਆਪਣਾ) ਦੁਖ ਰੋ ਕੇ ਦਸਿਆ ॥੨॥

ਹਸਿ ਕਾਲ ਪ੍ਰਸੰਨ ਭਏ ਤਬ ਹੀ ॥

हसि काल प्रसंन भए तब ही ॥

ਜਦੋਂ ਹੀ ਧਰਤੀ ਦਾ ਦੁਖੜਾ ਕੰਨਾ ਨਾਲ ਸੁਣਿਆ

ਦੁਖ ਸ੍ਰਉਨਨ ਭੂਮਿ ਸੁਨਿਯੋ ਜਬ ਹੀ ॥

दुख स्रउनन भूमि सुनियो जब ही ॥

ਤਾ ਕਾਲ ਪੁਰਖ ਪ੍ਰਸੰਨ ਹੋ ਕੇ ਹਸ ਪਏ।

ਢਿਗ ਬਿਸਨੁ ਬੁਲਾਇ ਲਯੋ ਅਪਨੇ ॥

ढिग बिसनु बुलाइ लयो अपने ॥

(ਉਨ੍ਹਾ ਨੇ) ਆਪਣੇ ਕੋਲ ਵਿਸ਼ਣੂ ਨੂੰ ਬੁਲਾ ਲਿਆ

ਇਹ ਭਾਤਿ ਕਹਿਯੋ ਤਿਹ ਕੋ ਸੁਪਨੇ ॥੩॥

इह भाति कहियो तिह को सुपने ॥३॥

ਅਤੇ ਉਸ ਨੂੰ ਇਸ ਤਰ੍ਹਾ ਕਿਹਾ ॥੩॥

ਸੁ ਕਹਿਯੋ ਤੁਮ ਰੁਦ੍ਰ ਸਰੂਪ ਧਰੋ ॥

सु कहियो तुम रुद्र सरूप धरो ॥

('ਕਾਲ ਪੁਰਖ' ਨੇ) ਕਿਹਾ, (ਹੇ ਵਿਸ਼ਣੂ!) ਤੂੰ ਰੁਦਰ ਦਾ ਸਰੂਪ ਧਾਰਨ ਕਰ

ਜਗ ਜੀਵਨ ਕੋ ਚਲਿ ਨਾਸ ਕਰੋ ॥

जग जीवन को चलि नास करो ॥

ਅਤੇ ਜਗਤ ਦੇ ਜੀਵਾ ਦਾ ਚਲ ਕੇ ਨਾਸ਼ ਕਰ।

ਤਬ ਹੀ ਤਿਹ ਰੁਦ੍ਰ ਸਰੂਪ ਧਰਿਯੋ ॥

तब ही तिह रुद्र सरूप धरियो ॥

ਤਦੋਂ ਹੀ ਉਸ ਨੇ ਰੁਦਰ ਦਾ ਸਰੂਪ ਧਾਰਨ ਕੀਤਾ

ਜਗ ਜੰਤ ਸੰਘਾਰ ਕੇ ਜੋਗ ਕਰਿਯੋ ॥੪॥

जग जंत संघार के जोग करियो ॥४॥

ਅਤੇ ਜਗਤ ਦੇ ਜੀਵਾ ਦਾ ਸੰਘਾਰ ਕਰਕੇ ਯੋਗ (ਮਤ) ਦੀ ਸਥਾਪਨਾ ਕੀਤੀ ॥੪॥

ਕਹਿ ਹੋਂ ਸਿਵ ਜੈਸਕ ਜੁਧ ਕੀਏ ॥

कहि हों सिव जैसक जुध कीए ॥

(ਮੈਂ) ਕਹਿੰਦਾ ਹਾ, ਸ਼ਿਵ ਨੇ ਜਿਸ ਤਰ੍ਹਾ ਦੇ ਯੁੱਧ ਕੀਤੇ

ਸੁਖ ਸੰਤਨ ਕੋ ਜਿਹ ਭਾਤਿ ਦੀਏ ॥

सुख संतन को जिह भाति दीए ॥

ਅਤੇ ਸੰਤਾ ਨੂੰ ਜਿਸ ਤਰ੍ਹਾ ਸੁਖ ਦਿੱਤੇ।

ਗਨਿਯੋ ਜਿਹ ਭਾਤਿ ਬਰੀ ਗਿਰਜਾ ॥

गनियो जिह भाति बरी गिरजा ॥

(ਫਿਰ) ਦਸਾਗਾ ਜਿਸ ਤਰ੍ਹਾ (ਉਸ ਨੇ) ਪਾਰਬਤੀ (ਗਿਰਿਜਾ) ਨਾਲ ਵਿਆਹ ਕੀਤਾ

ਜਗਜੀਤ ਸੁਯੰਬਰ ਮੋ ਸੁ ਪ੍ਰਭਾ ॥੫॥

जगजीत सुयंबर मो सु प्रभा ॥५॥

ਅਤੇ (ਉਸ) ਸੁੰਦਰੀ ਨੂੰ ਸੁਅੰਬਰ ਵਿਚ ਜਿਤਿਆ ॥੫॥

ਜਿਮ ਅੰਧਕ ਸੋ ਹਰਿ ਜੁਧੁ ਕਰਿਯੋ ॥

जिम अंधक सो हरि जुधु करियो ॥

ਜਿਵੇਂ ਅੰਧਕ (ਨਾ ਦੇ ਦੈਂਤ) ਨਾਲ ਸ਼ਿਵ ਨੇ ਯੁੱਧ ਕੀਤਾ

ਜਿਹ ਭਾਤਿ ਮਨੋਜ ਕੋ ਮਾਨ ਹਰਿਯੋ ॥

जिह भाति मनोज को मान हरियो ॥

ਅਤੇ ਜਿਸ ਤਰ੍ਹਾ ਕਾਮ ਦੇਵ ਦਾ ਹੰਕਾਰ ਦੂਰ ਕੀਤਾ;

ਦਲ ਦੈਤ ਦਲੇ ਕਰ ਕੋਪ ਜਿਮੰ ॥

दल दैत दले कर कोप जिमं ॥

ਜਿਸ ਤਰ੍ਹਾ ਕ੍ਰੋਧ ਕਰਕੇ ਦੈਂਤਾ ਦੇ ਦਲ ਨੂੰ ਦਲ ਦਿੱਤਾ

ਕਹਿਹੋ ਸਬ ਛੋਰਿ ਪ੍ਰਸੰਗ ਤਿਮੰ ॥੬॥

कहिहो सब छोरि प्रसंग तिमं ॥६॥

ਤਿਵੇਂ ਹੀ ਮੈਂ ਮੁੱਢੋਂ ਇਹ ਸਾਰੇ ਪ੍ਰਸੰਗ ਕਹਿੰਦਾ ਹਾ ॥੬॥

ਪਾਧਰੀ ਛੰਦ ॥

ਪਾਧਰੀ ਛੰਦ ॥

ਪਾਧਰੀ ਛੰਦ:

ਜਬ ਹੋਤ ਧਰਨ ਭਾਰਾਕਰਾਤ ॥

जब होत धरन भाराकरात ॥

ਜਦੋਂ ਭਾਰ ਨਾਲ ਧਰਤੀ ਪੀੜਿਤ ਹੋ ਜਾਂਦੀ ਹੈ

ਤਬ ਪਰਤ ਨਾਹਿ ਤਿਹ ਹ੍ਰਿਦੈ ਸਾਤਿ ॥

तब परत नाहि तिह ह्रदै साति ॥

ਤਦੋਂ ਉਸ ਦੇ ਹਿਰਦੇ ਨੂੰ ਸ਼ਾਤੀ ਨਹੀਂ ਆਉਂਦੀ।

ਤਬ ਦਧ ਸਮੁੰਦ੍ਰਿ ਕਰਈ ਪੁਕਾਰ ॥

तब दध समुँद्र करई पुकार ॥

ਤਦ (ਉਹ) ਛੀਰ ਸਮੁੰਦਰ ਵਲ ਜਾ ਕੇ ਅਰਜ਼ੋਈ ਕਰਦੀ ਹੈ

ਤਬ ਧਰਤ ਬਿਸਨ ਰੁਦ੍ਰਾਵਤਾਰ ॥੭॥

तब धरत बिसन रुद्रावतार ॥७॥

ਤਦ ਵਿਸ਼ਣੂ ਰੁਦਰ ਅਵਤਾਰ ਧਾਰਨ ਕਰਦਾ ਹੈ ॥੭॥

ਤਬ ਕਰਤ ਸਕਲ ਦਾਨਵ ਸੰਘਾਰ ॥

तब करत सकल दानव संघार ॥

ਤਦ (ਰੁਦਰ) ਸਾਰਿਆਂ ਦੈਂਤਾ ਦਾ ਸੰਘਾਰ ਕਰਦਾ ਹੈ,

ਕਰਿ ਦਨੁਜ ਪ੍ਰਲਵ ਸੰਤਨ ਉਧਾਰ ॥

करि दनुज प्रलव संतन उधार ॥

ਦੈਂਤਾ ਲਈ ਪਰਲੋ ਲਿਆਉਂਦਾ ਹੈ ਅਤੇ ਸੰਤਾ ਦਾ ਉੱਧਾਰ ਕਰਦਾ ਹੈ।

ਇਹ ਭਾਤਿ ਸਕਲ ਕਰਿ ਦੁਸਟ ਨਾਸ ॥

इह भाति सकल करि दुसट नास ॥

ਇਸ ਤਰ੍ਹਾ ਸਾਰੇ ਦੁਸ਼ਟਾ ਦਾ ਨਾਸ਼ ਕਰ ਕੇ

ਪੁਨਿ ਕਰਤਿ ਹ੍ਰਿਦੈ ਭਗਵਾਨ ਬਾਸ ॥੮॥

पुनि करति ह्रदै भगवान बास ॥८॥

ਫਿਰ ਭਗਵਾਨ ਦੇ ਹਿਰਦੇ ਵਿਚ ਨਿਵਾਸ ਜਾ ਕਰਦਾ ਹੈ ॥੮॥

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਤ੍ਰਿਪੁਰੈ ਇਕ ਦੈਤ ਬਢਿਯੋ ਤ੍ਰਿਪੁਰੰ ॥

तृपुरै इक दैत बढियो तृपुरं ॥

ਤ੍ਰਿਪੁਰ ਨਾ ਦਾ ਇਕ ਦੈਂਤ (ਮਧੁ ਦੈਂਤ ਵਲੋਂ ਬਣਾਈਆਂ) ਤਿੰਨ ਪੁਰੀਆਂ ਵਿਚ ਜ਼ੋਰ ਪਕੜ ਗਿਆ।

ਜਿਹ ਤੇਜ ਤਪੈ ਰਵਿ ਜਿਉ ਤ੍ਰਿਪੁਰੰ ॥

जिह तेज तपै रवि जिउ तृपुरं ॥

ਉਸ ਦਾ ਸੂਰਜ ਵਾਗ ਤੇਜ ਤਿੰਨਾ ਪੁਰੀਆਂ ਵਿਚ ਤਪਦਾ ਸੀ।

ਬਰਦਾਇ ਮਹਾਸੁਰ ਐਸ ਭਯੋ ॥

बरदाइ महासुर ऐस भयो ॥

ਵਰ ਪ੍ਰਾਪਤ ਕਰਕੇ (ਉਹ) ਮਹਾ ਦੈਂਤ ਅਜਿਹਾ ਹੋ ਗਿਆ

ਜਿਨਿ ਲੋਕ ਚਤੁਰਦਸ ਜੀਤ ਲਯੋ ॥੯॥

जिनि लोक चतुरदस जीत लयो ॥९॥

ਕਿ ਉਸ ਨੇ ਚੌਦਾ ਲੋਕਾ ਨੂੰ ਜਿਤ ਲਿਆ ॥੯॥

ਜੋਊ ਏਕ ਹੀ ਬਾਣ ਹਣੇ ਤ੍ਰਿਪੁਰੰ ॥

जोऊ एक ही बाण हणे तृपुरं ॥

(ਉਸ ਦੈਂਤ ਨੂੰ ਵਰਦਾਨ ਪ੍ਰਾਪਤ ਸੀ ਕਿ) ਜੋ ਇਕੋ ਤੀਰ ਨਾਲ ਤ੍ਰਿਪੁਰ ਨੂੰ ਨਸ਼ਟ ਕਰਨ ਦੀ ਸਮਰਥਾ ਰਖਦਾ ਹੋਵੇਗਾ,

ਸੋਊ ਨਾਸ ਕਰੈ ਤਿਹ ਦੈਤ ਦੁਰੰ ॥

सोऊ नास करै तिह दैत दुरं ॥

ਉਹੀ ਉਸ ਭਿਆਨਕ ਦੈਂਤ ਦਾ ਸੰਘਾਰ ਕਰੇਗਾ।

ਅਸ ਕੋ ਪ੍ਰਗਟਿਯੋ ਕਬਿ ਤਾਹਿ ਗਨੈ ॥

अस को प्रगटियो कबि ताहि गनै ॥

ਅਜਿਹਾ ਕੌਣ ਪ੍ਰਗਟ ਹੋਇਆ ਹੈ? ਕਵੀ ਉਸ ਦਾ ਵਰਣਨ ਕਰਦਾ ਹੈ

ਇਕ ਬਾਣ ਹੀ ਸੋ ਪੁਰ ਤੀਨ ਹਨੈ ॥੧੦॥

इक बाण ही सो पुर तीन हनै ॥१०॥

ਜਿਸ ਨੇ ਇਕ ਹੀ ਬਾਣ ਨਾਲ ਤਿੰਨੋ ਪੁਰੀਆਂ ਨਸ਼ਟ ਕਰ ਦਿੱਤੀਆਂ ਸਨ ॥੧੦॥

ਸਿਵ ਧਾਇ ਚਲਿਯੋ ਤਿਹ ਮਾਰਨ ਕੋ ॥

सिव धाइ चलियो तिह मारन को ॥

ਸ਼ਿਵ ਉਸ ਨੂੰ ਮਾਰਨ ਲਈ

ਜਗ ਕੇ ਸਬ ਜੀਵ ਉਧਾਰਨ ਕੋ ॥

जग के सब जीव उधारन को ॥

ਅਤੇ ਸਾਰੇ ਜਗਤ ਦੇ ਜੀਵਾ ਨੂੰ ਬਚਾਉਣ ਲਈ ਚਲ ਪਿਆ।

ਕਰਿ ਕੋਪਿ ਤਜਿਯੋ ਸਿਤ ਸੁਧ ਸਰੰ ॥

करि कोपि तजियो सित सुध सरं ॥

(ਉਸ ਨੇ) ਕ੍ਰੋਧ ਕਰ ਕੇ (ਇਕ) ਬਹੁਤ ਚਮਕਦਾ ਤੀਰ ਛਡਿਆ

ਇਕ ਬਾਰ ਹੀ ਨਾਸ ਕੀਯੋ ਤ੍ਰਿਪੁਰੰ ॥੧੧॥

इक बार ही नास कीयो तृपुरं ॥११॥

ਅਤੇ ਇਕੋ ਵਾਰ ਤਿੰਨਾ ਪੁਰੀਆਂ ਦਾ ਨਾਸ਼ ਕਰ ਦਿੱਤਾ ॥੧੧॥

ਲਖਿ ਕਉਤੁਕ ਸਾਧ ਸਬੈ ਹਰਖੇ ॥

लखि कउतुक साध सबै हरखे ॥

(ਇਸ) ਕੌਤਕ ਨੂੰ ਵੇਖ ਕੇ ਸਾਰੇ ਸਾਧ (ਦੇਵਤੇ) ਪ੍ਰਸੰਨ ਹੋਏ

ਸੁਮਨੰ ਬਰਖਾ ਨਭ ਤੇ ਬਰਖੇ ॥

सुमनं बरखा नभ ते बरखे ॥

ਅਤੇ ਆਕਾਸ਼ ਤੋਂ ਫੁਲਾ ਦੀ ਬਰਖਾ ਹੋਣ ਲਗੀ।

ਧੁਨਿ ਪੂਰ ਰਹੀ ਜਯ ਸਦ ਹੂਅੰ ॥

धुनि पूर रही जय सद हूअं ॥

ਜੈ-ਜੈ-ਕਾਰ ਦੀ ਧੁਨੀ ਗੂੰਜਣ ਲਗ ਗਈ,

ਗਿਰਿ ਹੇਮ ਹਲਾਚਲ ਕੰਪ ਭੂਅੰ ॥੧੨॥

गिरि हेम हलाचल कंप भूअं ॥१२॥

ਹਿਮਾਲੇ ਪਰਬਤ ਵਿਚ ਹਲਚਲ ਮਚ ਗਈ ਅਤੇ ਧਰਤੀ ਕੰਬਣ ਲਗ ਗਈ ॥੧੨॥

ਦਿਨ ਕੇਤਕ ਬੀਤ ਗਏ ਜਬ ਹੀ ॥

दिन केतक बीत गए जब ही ॥

ਜਦੋਂ ਕੁਝ ਸਮਾ ਬੀਤ ਗਿਆ

ਅਸੁਰੰਧਕ ਬੀਰ ਬੀਯੋ ਤਬ ਹੀ ॥

असुरंधक बीर बीयो तब ही ॥

ਤਦੋਂ ਅੰਧਕ ਨਾ ਦਾ ਦੂਜਾ ਵੀਰ (ਪੈਦਾ ਹੋ ਗਿਆ)।

ਤਬ ਬੈਲਿ ਚੜਿਯੋ ਗਹਿ ਸੂਲ ਸਿਵੰ ॥

तब बैलि चड़ियो गहि सूल सिवं ॥

ਤਦੋਂ ਸ਼ਿਵ ਤ੍ਰਿਸ਼ੂਲ ਫੜ ਕੇ ਬਲਦ ਉਤੇ ਚੜ੍ਹ ਚਲਿਆ।

ਸੁਰ ਚਉਕਿ ਚਲੇ ਹਰਿ ਕੋਪ ਕਿਵੰ ॥੧੩॥

ਸੁਰ ਚਉਕਿ ਚਲੇ ਹਰਿ ਕੋਪ ਕਿਵੰ ॥੧੩॥

ਸ਼ਿਵ ਦੇ ਕ੍ਰੋਧ ਕਰਨ ਤੋਂ ਸਾਰੇ ਦੇਵਤੇ ਚੌਂਕ ਗਏ ॥੧੩॥

ਗਣ ਗੰਧ੍ਰਬ ਜਛ ਸਬੈ ਉਰਗੰ ॥

गण गंध्रब जछ सबै उरगं ॥

ਸਾਰਿਆਂ ਗਣਾ, ਗੰਧਰਬਾ, ਯਕਸ਼ਾ, ਸੱਪਾ

ਬਰਦਾਨ ਦਯੋ ਸਿਵ ਕੋ ਦੁਰਗੰ ॥

बरदान दयो सिव को दुरगं ॥

ਅਤੇ ਦੁਰਗਾ ਨੇ ਸ਼ਿਵ ਨੂੰ ਵਰਦਾਨ ਦਿੱਤਾ ਸੀ

ਹਨਿਹੋ ਨਿਰਖੰਤ ਮੁਰਾਰਿ ਸੁਰੰ ॥

हनिहो निरखंत मुरारि सुरं ॥

(ਕਿ) ਵੇਖਦਿਆਂ ਹੀ (ਵੇਖਦਿਆਂ ਸ਼ਿਵ) ਦੇਵਤਿਆਂ ਦੇ ਵੈਰੀ (ਅੰਧਕ) ਨੂੰ (ਇਸ ਤਰ੍ਹਾ) ਮਾਰਨਗੇ

ਤ੍ਰਿਪੁਰਾਰਿ ਹਨਿਯੋ ਜਿਮ ਕੈ ਤ੍ਰਿਪੁਰੰ ॥੧੪॥

तृपुरारि हनियो जिम कै तृपुरं ॥१४॥

ਜਿਵੇਂ ਤ੍ਰਿਪੁਰ (ਨੂੰ ਵਿੰਨ੍ਹ ਕੇ) ਤ੍ਰਿਪੁਰ ਦੈਂਤ ਨੂੰ ਮਾਰਿਆ ਸੀ ॥੧੪॥

ਉਹ ਓਰਿ ਚੜੇ ਦਲ ਲੈ ਦੁਜਨੰ ॥

उह ओरि चड़े दल लै दुजनं ॥

ਉਧਰੋਂ ਵੈਰੀ (ਅੰਧਕ) ਸੈਨਾ-ਦਲ ਲੈ ਕੇ ਚੜ੍ਹਿਆ

ਇਹ ਓਰ ਰਿਸ੍ਯੋ ਗਹਿ ਸੂਲ ਸਿਵੰ ॥

इह ओर रिस्रयो गहि सूल सिवं ॥

ਅਤੇ ਇਧਰੋਂ (ਹੱਥ ਵਿਚ) ਤ੍ਰਿਸ਼ੂਲ ਪਕੜ ਕੇ ਸ਼ਿਵ ਨੇ ਕ੍ਰੋਧ ਕੀਤਾ।

ਰਣ ਰੰਗ ਰੰਗੇ ਰਣਧੀਰ ਰਣੰ ॥

रण रंग रंगे रणधीर रणं ॥

(ਉਹ) ਦੋਵੇਂ ਰਣਧੀਰ ਰਣ-ਭੂਮੀ ਵਿਚ ਯੁੱਧ ਦੇ ਰੰਗ ਵਿਚ ਰੰਗੇ ਹੋਏ ਸਨ।

ਜਨ ਸੋਭਤ ਪਾਵਕ ਜੁਆਲ ਬਣੰ ॥੧੫॥

जन सोभत पावक जुआल बणं ॥१५॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਬਨ ਵਿਚ ਅੱਗ ਦੀਆਂ ਬਲਦੀਆਂ ਹੋਈਆਂ ਲਾਟਾ ਸੁਸ਼ੋਭਿਤ ਹੋਣ ॥੧੫॥

ਦਨੁ ਦੇਵ ਦੋਊ ਰਣ ਰੰਗ ਰਚੇ ॥

दनु देव दोऊ रण रंग रचे ॥

ਦੇਵਤੇ ਅਤੇ ਦੈਂਤ ਦੋਵੇਂ ਯੁੱਧ ਵਿਚ ਰੁਝ ਗਏ।

ਗਹਿ ਸਸਤ੍ਰ ਸਬੈ ਰਸ ਰੁਦ੍ਰ ਮਚੇ ॥

गहि ससत्र सबै रस रुद्र मचे ॥

ਸ਼ਸਤ੍ਰ ਫੜ ਕੇ ਸਾਰੇ ਯੁੱਧ ਕਰਮ ਵਿਚ ਮਸਤ ਹੋ ਗਏ।

ਸਰ ਛਾਡਤ ਬੀਰ ਦੋਊ ਹਰਖੈ ॥

सर छाडत बीर दोऊ हरखै ॥

ਦੋਹਾ ਪਾਸਿਆਂ ਦੇ ਯੋਧੇ ਹਰਖ ਨਾਲ ਬਾਣ ਛਡਦੇ ਸਨ

ਜਨੁ ਅੰਤਿ ਪ੍ਰਲੈ ਘਨ ਸੈ ਬਰਖੈ ॥੧੬॥

जनु अंति प्रलै घन सै बरखै ॥१६॥

ਮਾਨੋ ਪਰਲੋ ਦੇ ਅੰਤ ਵਿਚ ਬਦਲ ਬਰਖਾ ਕਰ ਰਹੇ ਹੋਣ ॥੧੬॥

ਰੁਆਮਲ ਛੰਦ ॥

रुआमल छंद ॥

ਰੁਆਮਲ ਛੰਦ:

ਘਾਇ ਖਾਇ ਭਜੇ ਸੁਰਾਰਦਨ ਕੋਪੁ ਓਪ ਮਿਟਾਇ ॥

घाइ खाइ भजे सुरारदन कोपु ओप मिटाइ ॥

ਦੇਵਤਿਆਂ ਦੇ ਵੈਰੀ (ਦੈਂਤ) ਘਾਇਲ ਹੋ ਕੇ ਤੇਜਹੀਣ ਅਵਸਥਾ ਵਿਚ ਭਜਣ ਲਗੇ।

ਅੰਧਿ ਕੰਧਿ ਫਿਰਿਯੋ ਤਬੈ ਜਯ ਦੁੰਦਭੀਨ ਬਜਾਇ ॥

अंधि कंधि फिरियो तबै जय दुँदभीन बजाइ ॥

ਤਦੋਂ ਅੰਧਕ ਦੈਂਤ (ਮਸਤੀ ਨਾਲ) ਜਿਤ ਦੇ ਨਗਾਰੇ ਵਜਾ ਕੇ ਘੁੰਮਣ ਲਗਿਆ।

ਸੂਲ ਸੈਹਥਿ ਪਰਿਘ ਪਟਸਿ ਬਾਣ ਓਘ ਪ੍ਰਹਾਰ ॥

सूल सैहथि परिघ पटसि बाण ओघ प्रहार ॥

ਤ੍ਰਿਸ਼ੂਲ, ਸੈਹੱਥੀ, ਪਰਘ, ਪੱਟਾ ਅਤੇ ਬਾਣ ਆਦਿ ਦੇ ਪ੍ਰਹਾਰ ਹੋਣ ਲਗੇ।

ਪੇਲਿ ਪੇਲਿ ਗਿਰੇ ਸੁ ਬੀਰਨ ਖੇਲ ਜਾਨੁ ਧਮਾਰ ॥੧੭॥

पेलि पेलि गिरे सु बीरन खेल जानु धमार ॥१७॥

ਧਕਮਧਕੀ ਨਾਲ ਸੂਰਮੇ ਡਿਗ ਰਹੇ ਸਨ ਮਾਨੋ ਧਮਾਰ (ਨਾਚ) ਖੇਡ ਰਹੇ ਹੋਣ ॥੧੭॥

ਸੇਲ ਰੇਲ ਭਈ ਤਹਾ ਅਰੁ ਤੇਗ ਤੀਰ ਪ੍ਰਹਾਰ ॥

सेल रेल भई तहा अरु तेग तीर प्रहार ॥

ਉਥੇ (ਯੁੱਧ-ਭੂਮੀ ਵਿਚ) ਬਰਛੀਆਂ ਦੇ ਬਹੁਤ (ਵਾਰ) ਹੋਏ ਅਤੇ ਤੀਰਾ ਤੇ ਤਲਵਾਰਾ ਦੇ ਪ੍ਰਹਾਰ ਹੋਏ।

ਗਾਹਿ ਗਾਹਿ ਫਿਰੇ ਫਵਜਨ ਬਾਹਿ ਬਾਹਿ ਹਥਿਯਾਰ ॥

गाहि गाहि फिरे फवजन बाहि बाहि हथियार ॥

ਥਾ ਥਾ ਸੈਨਿਕ ਫਿਰ ਰਹੇ ਸਨ ਅਤੇ ਵਾਹੋਦਾਹੀ ਸ਼ਸਤ੍ਰ ਚਲਾ ਰਹੇ ਸਨ।

ਅੰਗ ਭੰਗ ਪਰੇ ਕਹੂੰ ਸਰਬੰਗ ਸ੍ਰੋਨਤ ਪੂਰ ॥

अंग भंग परे कहूँ सरबंग स्रोनत पूर ॥

(ਕਿਤੇ) ਕਿਸੇ ਦੇ ਕਟੇ ਹੋਏ ਅੰਗ ਡਿਗੇ ਪਏ ਸਨ ਅਤੇ ਕਿਤੇ ਸਾਰੇ ਸ਼ਰੀਰ ਲਹੂ ਨਾਲ ਲਥ-ਪਥ ਹੋਏ ਪਏ ਸਨ।

ਏਕ ਏਕ ਬਰੀ ਅਨੇਕਨ ਹੇਰਿ ਹੇਰਿ ਸੁ ਹੂਰ ॥੧੮॥

एक एक बरी अनेकन हेरि हेरि सु हूर ॥१८॥

ਇਕ ਇਕ (ਯੋਧੇ) ਨੇ ਵੇਖ ਵੇਖ ਕੇ ਅਨੇਕਾ ਹੂਰਾ ਵਰੀਆਂ ਸਨ ॥੧੮॥

ਚਉਰ ਚੀਰ ਰਥੀ ਰਥੋਤਮ ਬਾਜ ਰਾਜ ਅਨੰਤ ॥

चउर चीर रथी रथोतम बाज राज अनंत ॥

ਕਿਤੇ ਅਨੰਤ ਚੌਰਾ, ਬਸਤ੍ਰ, ਘੋੜੇ, ਰਥ, ਰਥੀ ਅਤੇ ਰਾਜੇ ਡਿਗੇ ਪਏ ਸਨ।

ਸ੍ਰੋਣ ਕੀ ਸਰਤਾ ਉਠੀ ਸੁ ਬਿਅੰਤ ਰੂਪ ਦੁਰੰਤ ॥

स्रोण की सरता उठी सु बिअंत रूप दुरंत ॥

ਬਹੁਤ ਭਿਆਨਕ ਰੂਪ ਵਾਲੀ ਲਹੂ ਦੀ ਨਦੀ ਵਗਣ ਲਗੀ ਸੀ।

ਸਾਜ ਬਾਜ ਕਟੇ ਕਹੂੰ ਗਜ ਰਾਜ ਤਾਜ ਅਨੇਕ ॥

साज बाज कटे कहूँ गज राज ताज अनेक ॥

ਕਿਤੇ ਸੁਸ਼ਜਿਤ ਘੋੜੇ ਕਟੇ ਹੋਏ ਡਿਗੇ ਪਏ ਸਨ ਅਤੇ ਕਿਤੇ ਸ੍ਰੇਸ਼ਠ ਹਾਥੀ ਮੁਕੁਟਾ ਸਹਿਤ ਪਏ ਸਨ।

ਉਸਟਿ ਪੁਸਟਿ ਗਿਰੇ ਕਹੂੰ ਰਿਪੁ ਬਾਚੀਯੰ ਨਹੀ ਏਕੁ ॥੧੯॥

उसटि पुसटि गिरे कहूँ रिपु बाचीयं नही एकु ॥१९॥

ਕਿਤੇ ਤਕੜੇ ਉਠ ਡਿਗੇ ਪਏ ਸਨ ਅਤੇ ਵੈਰੀਆਂ ਵਿਚੋਂ ਕੋਈ ਵੀ (ਜ਼ਿੰਦਾ) ਨਹੀਂ ਬਚਿਆ ਸੀ ॥੧੯॥

ਛਾਡਿ ਛਾਡਿ ਚਲੇ ਤਹਾ ਨ੍ਰਿਪ ਸਾਜ ਬਾਜ ਅਨੰਤ ॥

छाडि छाडि चले तहा नृप साज बाज अनंत ॥

ਅਨੰਤ ਸੁਸਜਿਤ ਘੋੜੇ ਛਡ ਛਡ ਕੇ ਰਾਜੇ ਉਥੋਂ ਖਿਸਕ ਰਹੇ ਸਨ।

ਗਾਜ ਗਾਜ ਹਨੇ ਸਦਾ ਸਿਵ ਸੂਰਬੀਰ ਦੁਰੰਤ ॥

गाज गाज हने सदा सिव सूरबीर दुरंत ॥

ਸ਼ਿਵ ਨੇ ਗਜ ਵਜ ਕੇ ਭਿਆਨਕ ਸੂਰਵੀਰਾ ਨੂੰ ਮਾਰ ਦਿੱਤਾ ਸੀ।

ਭਾਜ ਭਾਜ ਚਲੇ ਹਠੀ ਹਥਿਆਰ ਹਾਥਿ ਬਿਸਾਰਿ ॥

भाज भाज चले हठी हथिआर हाथि बिसारि ॥

ਹੱਥਾ ਵਿਚ ਹਥਿਆਰ ਧਾਰਨ ਕਰਨ ਦੀ ਗੱਲ ਨੂੰ ਭੁਲਾ ਕੇ ਹਠੀ ਯੁੱਧ-ਵੀਰ ਭਜਦੇ ਜਾਦੇ ਸਨ।

ਬਾਣ ਪਾਣ ਕਮਾਣ ਛਾਡਿ ਸੁ ਚਰਮ ਬਰਮ ਬਿਸਾਰਿ ॥੨੦॥

बाण पाण कमाण छाडि सु चरम बरम बिसारि ॥२०॥
ਕਈ ਕਵਚ, ਢਾਲਾ ਅਤੇ ਹੱਥਾ ਵਿਚ ਤੀਰ-ਕਮਾਨਾ ਨੂੰ ਭੁਲਾ ਕੇ ਛਡ ਕੇ ਜਾ ਰਹੇ ਸਨ ॥੨੦॥

ਨਰਾਜ ਛੰਦ ॥
नराज छंद ॥
ਨਰਾਜ ਛੰਦ:

ਜਿਤੇ ਕੁ ਸੂਰ ਧਾਈਯੰ ॥
जिते कु सूर धाईयं ॥
ਜਿਤਨੇ ਵੀ ਸੂਰਮੇ ਧਾਵਾ ਕਰ ਕੇ ਆਏ ਸਨ,

ਤਿਤੇਕੁ ਰੁਦ੍ਰ ਘਾਈਯੰ ॥
तितेकु रुद्र घाईयं ॥
ਉਤਨੇ ਹੀ ਸ਼ਿਵ ਨੇ ਮਾਰ ਦਿੱਤੇ।

ਜਿਤੇ ਕੁ ਅਉਰ ਧਾਵਹੀ ॥
जिते कु अउर धावही ॥
ਜਿਤਨੇ ਹੋਰ ਧਾਵਾ ਕਰਨਗੇ,

ਤਿਤਿਯੋ ਮਹੇਸ ਘਾਵਹੀ ॥੨੧॥
तितियो महेस घावही ॥२१॥
ਉਤਨਿਆਂ ਨੂੰ ਹੀ ਸ਼ਿਵ ਮਾਰ ਦੇਵੇਗਾ ॥੨੧॥

ਕਬੰਧ ਅੰਧ ਉਠਹੀ ॥
कबंध अंध उठही ॥
ਧੜ ਅੰਨ੍ਹੇ ਵਾਹ ਉਠ ਕੇ (ਭਜ ਰਹੇ ਸਨ)।

ਬਸੇਖ ਬਾਣ ਬੁਠਹੀ ॥
बसेख बाण बुठही ॥

ਵਿਸ਼ੇਸ਼ ਬਾਣ-ਬਰਖਾ ਹੋ ਰਹੀ ਸੀ।

ਪਿਨਾਕ ਪਾਣਿ ਤੇ ਹਣੇ ॥

पिनाक पाणि ते हणे ॥

ਅਨੰਤ ਬਣੇ ਫਿਰਦੇ ਸੂਰਮੇ

ਅਨੰਤ ਸੂਰਮਾ ਬਣੇ ॥੨੨॥

अनंत सूरमा बणे ॥२२॥

ਸ਼ਿਵ ਹੱਥੋਂ ਮਾਰੇ ਗਏ ॥੨੨॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਸਿਲਹ ਸੰਜਿ ਸਜੇ ॥

सिलह संजि सजे ॥

ਸ਼ਸਤ੍ਰਾ ਅਤੇ ਕਵਚਾ ਨਾਲ ਸਜੇ ਹੋਏ

ਚਹੂੰ ਓਰਿ ਗਜੇ ॥

चहूँ ओरि गजे ॥

ਯੋਧੇ ਚੌਹਾ ਪਾਸੇ ਗਜ ਰਹੇ ਸਨ।

ਮਹਾ ਬੀਰ ਬੰਕੇ ॥

महा बीर बंके ॥

(ਉਹ) ਅਜਿਹੇ ਬਾਂਕੇ ਵੀਰ ਸਨ

ਮਿਟੈ ਨਾਹਿ ਡੰਕੇ ॥੨੩॥

मिटै नाहि डंके ॥२३॥

ਕਿ ਜਿਨ੍ਹਾ ਦਾ ਡੰਕਾ ਕਦੇ ਮਿਟ ਨਹੀਂ ਸਕਦਾ ॥੨੩॥

ਬਜੇ ਘੋਰਿ ਬਾਜੰ ॥

बजे घोरि बाजं ॥

ਵਾਜੇ ਭਿਆਨਕ ਨਾਦ ਨਾਲ ਵਜਦੇ ਸਨ,

ਸਜੇ ਸੂਰ ਸਾਜੰ ॥

सजे सूर साजं ॥

ਸੂਰਮੇ ਯੁੱਧ ਦੀ ਸਜਾਵਟ ਦੇ ਸਾਮਾਨ ਨਾਲ ਚੰਗੀ ਤਰ੍ਹਾ ਸਜੇ ਹੋਏ ਸਨ।

ਘਣੰ ਜੇਮ ਗਜੇ ॥

घणं जेम गजे ॥

(ਉਹ) ਬਦਲਾ ਵਾਗ ਗਜਦੇ ਸਨ

ਮਹਿਖੁਆਸ ਸਜੇ ॥੨੪॥

महिखुआस सजे ॥२४॥

ਅਤੇ ਵਡਿਆਂ ਧਨੁਸ਼ਾ ਨਾਲ ਸਜੇ ਹੋਏ ਸਨ ॥੨੪॥

ਮਹਿਖੁਆਸ ਧਾਰੀ ॥

महिखुआस धारी ॥

ਦੇਵਤੇ ਵੀ ਵੱਡੇ ਆਕਾਰ ਪ੍ਰਕਾਰ ਦੇ ਧਨੁਸ਼ ਧਾਰਨ ਕਰਕੇ

ਚਲੇ ਬਿਯੋਮਚਾਰੀ ॥

चले बियोमचारी ॥

(ਯੁੱਧ-ਭੂਮੀ ਵਿਚ ਪਹੁੰਚ ਗਏ)।

ਸੁਭੰ ਸੂਰ ਹਰਖੇ ॥

सुभं सूर हरखे ॥

(ਉਨ੍ਹਾ ਨੂੰ ਵੇਖ ਕੇ) ਸਾਰੇ ਸੂਰਮੇ ਆਨੰਦਿਤ ਹੋ ਗਏ

ਸਰੰ ਧਾਰ ਬਰਖੇ ॥੨੫॥

सरं धार बरखे ॥२५॥

ਅਤੇ ਬਾਣਾ ਦੀ ਬਰਖਾ ਹੋਣ ਲਗ ਗਈ ॥੨੫॥

ਧਰੇ ਬਾਣ ਪਾਣੰ ॥

धरे बाण पाणं ॥

(ਸੂਰਵੀਰਾ ਨੇ) ਹੱਥਾ ਵਿਚ ਬਾਣ ਲਏ ਹੋਏ ਸਨ

ਚੜੇ ਤੇਜ ਮਾਣੰ ॥

चड़े तेज माणं ॥

ਅਤੇ ਤੇਜ ਤੇ ਮਾਣ ਨਾਲ (ਯੁੱਧ ਕਰਨ ਲਈ) ਚੜ੍ਹੇ ਸਨ।

ਕਟਾ ਕਟਿ ਬਾਹੈ ॥

कटा कटि बाहै ॥

ਕਟਾ-ਕਟ (ਸ਼ਸਤ੍ਰ) ਚਲਾ ਰਹੇ ਸਨ

ਅਧੋ ਅੰਗ ਲਾਹੈ ॥੨੬॥

अधो अंग लाहै ॥२६॥

ਅਤੇ (ਵੈਰੀ ਦੇ) ਅੱਧੇ ਅੰਗ (ਅਰਥਾਤ ਸਿਰ) ਲਾਹ ਰਹੇ ਸਨ ॥੨੬॥

ਰਿਸੇ ਰੋਸਿ ਰੁਦ੍ਰੰ ॥

रिसे रोसि रुद्रं ॥

ਰੁਦਰ ਕ੍ਰੋਧ ਨਾਲ ਭਰਿਆ ਹੋਇਆ ਸੀ

ਚਲੈ ਭਾਜ ਛੁਦ੍ਰੰ ॥

चलै भाज छुद्रं ॥

(ਜਿਸ ਨੂੰ ਵੇਖ ਕੇ) ਕਾਇਰ ਭਜ ਚਲੇ ਸਨ।

ਮਹਾ ਬੀਰ ਗਜੇ ॥

ਮਹਾ ਬੀਰ ਗਜੇ ॥

ਮਹਾਨ ਵੀਰ-ਯੋਧੇ ਗਜ ਰਹੇ ਸਨ,

ਸਿਲਹ ਸੰਜਿ ਸਜੇ ॥੨੭॥

सिलह संजि सजे ॥२७॥

(ਉਹ) ਸ਼ਸਤ੍ਰਾ ਅਤੇ ਕਵਚਾ ਨਾਲ ਸਜੇ ਹੋਏ ਸ ਨਾ ॥੨੭॥

ਲਏ ਸਕਤਿ ਪਾਣੰ ॥

लए सकति पाणं ॥

(ਉਨ੍ਹਾ ਵੀਰਾ ਨੇ) ਹੱਥ ਵਿਚ ਬਰਛੀਆਂ ਲਈਆਂ ਹੋਈਆਂ ਸਨ।

ਚੜੇ ਤੇਜ ਮਾਣੰ ॥

चड़े तेज माणं ॥

ਤੇਜ ਅਤੇ ਗੌਰਵ ਨਾਲ (ਯੁੱਧ ਕਰਨ ਲਈ) ਚੜ੍ਹੇ ਸਨ।

ਗਣੰ ਗਾੜ ਗਾਜੇ ॥

गणं गाड़ गाजे ॥

(ਯੁੱਧ-ਭੂਮੀ ਵਿਚ) ਗੜ ਗੜ ਕਰਦੇ ਗਜ ਰਹੇ ਸਨ

ਰਣੰ ਰੁਦ੍ਰ ਰਾਜੇ ॥੨੮॥

रणं रुद्र राजे ॥२८॥

ਅਤੇ ਰਣ-ਭੂਮੀ ਵਿਚ ਰੁਦਰ ਸ਼ੋਭਾ ਪਾ ਰਿਹਾ ਸੀ ॥੨੮॥

ਭਭੰਕੰਤ ਘਾਯੰ ॥

भभंकंत घायं ॥

(ਉਨ੍ਹਾ ਦੇ) ਜਖ਼ਮਾ ਤੋਂ ਭਕ-ਭਕ ਕਰਦਾ (ਲਹੂ ਵਗ ਰਿਹਾ ਸੀ

ਲਰੇ ਚਉਪ ਚਾਯੰ ॥

लरे चउप चायं ॥

ਪਰ ਉਹ) ਚਾਹ ਨਾਲ ਲੜ ਰਹੇ ਹਨ।

ਡਕੀ ਡਾਕਣੀਯੰ ॥

डकी डाकणीयं ॥

ਡਾਕਣੀਆਂ (ਲਹੂ ਪੀ ਕੇ) ਡਕਾਰ ਰਹੀਆਂ ਸਨ

ਰੜੈ ਕਾਕਣੀਯੰ ॥੨੯॥

रड़ै काकणीयं ॥२९॥

ਅਤੇ ਗਿਰਝਾ ਬੋਲ ਰਹੀਆਂ ਸਨ ॥੨੯॥

ਭਯੰ ਰੋਸ ਰੁਦ੍ਰੰ ॥

भयं रोस रुद्रं ॥

ਰੁਦਰ ਕ੍ਰੋਧਵਾਨ ਹੋਇਆ ਅਤੇ

ਹਣੈ ਦੈਤ ਛੁਦ੍ਰੰ ॥

हणै दैत छुद्रं ॥

(ਉਸ ਨੇ) ਕਾਇਰ ਦੈਂਤਾ ਨੂੰ ਮਾਰ ਦਿੱਤਾ।

ਕਟੇ ਅਧੁ ਅਧੰ ॥

कटे अधु अधं ॥

(ਉਨ੍ਹਾ ਨੂੰ ਰੁਦਰ ਨੇ) ਅਧੋ ਅਧ ਕਟ ਦਿੱਤਾ

ਭਈ ਸੈਣ ਬਧੰ ॥੩੦॥

भई सैण बधं ॥३०॥

ਅਤੇ (ਇਸ ਤਰ੍ਹਾ ਸਾਰੀ ਦੈਂਤ) ਸੈਨਾ ਮਾਰੀ ਗਈ ॥੩੦॥

ਰਿਸਿਯੋ ਸੂਲ ਪਾਣੰ ॥

रिसियो सूल पाणं ॥

ਸ਼ਿਵ ਬਹੁਤ ਗੁੱਸੇ ਵਿਚ ਆਇਆ

ਹਣੈ ਦੈਤ ਭਾਣੰ ॥

हणै दैत भाणं ॥

ਅਤੇ ਮਹਾਨ ਤੇਜਸਵੀ ('ਭਾਣੰ') ਦੈਂਤਾ ਨੂੰ ਮਾਰ ਦਿੱਤਾ।

ਸਰੰ ਓਘ ਛੁਟੇ ॥

सरं ओघ छुटे ॥

ਤੀਰ (ਇਸ ਤਰ੍ਹਾ) ਛਡੇ ਗਏ

ਘਣੰ ਜੇਮ ਟੁਟੇ ॥੩੧॥

घणं जेम टुटे ॥३१॥

ਜਿਵੇਂ ਬਦਲ ਫਟ ਜਾਦਾ ਹੈ ॥੩੧॥

ਰਣੰ ਰੁਦ੍ਰ ਗਜੇ ॥

रणं रुद्र गजे ॥

(ਜਦੋਂ) ਰਣ-ਭੂਮੀ ਵਿਚ ਰੁਦਰ ਗਜਿਆ

ਤਬੈ ਦੈਤ ਭਜੇ ॥

तबै दैत भजे ॥

ਤਦੋਂ ਸਾਰੇ ਦੈਂਤ ਭਜ ਗਏ।

ਤਜੈ ਸਸਤ੍ਰ ਸਰਬੰ ॥

तजै ससत्र सरबं ॥

ਸਾਰਿਆਂ (ਦੈਂਤਾ) ਨੇ ਸ਼ਸਤ੍ਰ ਤਿਆਗ ਦਿੱਤੇ

ਮਿਟਿਓ ਦੇਹ ਗਰਬੰ ॥੩੨॥

मिटिओ देह गरबं ॥३२॥

ਅਤੇ ਸ਼ਰੀਰ ਦਾ ਮਾਣ ਮਿਟਾ ਦਿੱਤਾ ॥੩੨॥

ਚੌਪਈ ॥

चौपई ॥

ਚੌਪਈ:

ਧਾਯੋ ਤਬੈ ਅੰਧਕ ਬਲਵਾਨਾ ॥

धायो तबै अंधक बलवाना ॥

ਤਦੋਂ ਆਪਣੇ ਨਾਲ ਕਈ ਪ੍ਰਕਾਰ ਦੀ ਦੈਂਤ ਸੈਨਾ ਲੈ ਕੇ

ਸੰਗ ਲੈ ਸੈਨ ਦਾਨਵੀ ਨਾਨਾ ॥

संग लै सैन दानवी नाना ॥

ਬਲਵਾਨ ਅੰਧਕ ਨੇ ਧਾਵਾ ਬੋਲਿਆ।

ਅਮਿਤ ਬਾਣ ਨੰਦੀ ਕਹੁ ਮਾਰੇ ॥

अमित बाण नंदी कहु मारे ॥

(ਉਸ ਨੇ) ਸ਼ਿਵ ਦੀ ਸਵਾਰੀ ਨੰਦੀ ਬਲਦ ਨੂੰ ਅਣਗਿਣਤ ਤੀਰ ਮਾਰੇ

ਬੇਧਿ ਅੰਗ ਕਹ ਪਾਰ ਪਧਾਰੇ ॥੩੩॥

बेधि अंग कह पार पधारे ॥३३॥

ਜੋ ਉਸ ਦੇ ਸ਼ਰੀਰ ਵਿਚੋਂ ਪਾਰ ਹੋ ਗਏ ॥੩੩॥

ਜਬ ਹੀ ਬਾਣ ਲਗੇ ਬਾਹਣ ਤਨਿ ॥

जब ही बाण लगे बाहण तनि ॥

ਜਦੋਂ ਨੰਦੀ ਬਲਦ ਦੇ ਸ਼ਰੀਰ ਵਿਚ ਤੀਰ ਲਗੇ,

ਰੋਸ ਜਗਿਯੋ ਤਬ ਹੀ ਸਿਵ ਕੇ ਮਨਿ ॥

रोस जगियो तब ही सिव के मनि ॥

ਤਦੋਂ ਸ਼ਿਵ ਦੇ ਮਨ ਵਿਚ ਕ੍ਰੋਧ ਭੜਕ ਉਠਿਆ।

ਅਧਿਕ ਰੋਸ ਕਰਿ ਬਿਸਖ ਚਲਾਏ ॥

अधिक रोस करि बिसख चलाए ॥

(ਉਸ ਨੇ) ਬਹੁਤ ਕ੍ਰੋਧ ਕਰ ਕੇ ਬਾਣ ਚਲਾਏ

ਭੂਮਿ ਅਕਾਸਿ ਛਿਨਕ ਮਹਿ ਛਾਏ ॥੩੪॥

भूमि अकासि छिनक महि छाए ॥३४॥

ਜੋ ਛਿਣ ਭਰ ਵਿਚ ਆਕਾਸ਼ ਅਤੇ ਧਰਤੀ ਵਿਚ ਛਾ ਗਏ ॥੩੪॥

ਬਾਣਾਵਲੀ ਰੁਦ੍ਰ ਜਬ ਸਾਜੀ ॥

बाणावली रुद्र जब साजी ॥

ਜਦੋਂ ਸ਼ਿਵ ਨੇ ਬਾਣਾ ਦੀ ਝੜੀ ਲਾ ਦਿੱਤੀ,

ਤਬ ਹੀ ਸੈਣ ਦਾਨਵੀ ਭਾਜੀ ॥

तब ही सैण दानवी भाजी ॥

ਤਦੋਂ ਦੈਂਤਾ ਦੀ ਸੈਨਾ ਭਜ ਗਈ।

ਤਬ ਅੰਧਕ ਸਿਵ ਸਾਮੁਹੁ ਧਾਯੋ ॥

तब अंधक सिव सामुहु धायो ॥

ਤਦੋਂ ਅੰਧਕ ਦੈਂਤ ਸ਼ਿਵ ਦੇ ਸਾਹਮਣੇ (ਆ ਕੇ) ਡਟਿਆ

ਦੁੰਦ ਜੁਧੁ ਰਣ ਮਧਿ ਮਚਾਯੋ ॥੩੫॥

दुँद जुधु रण मधि मचायो ॥३५॥

ਅਤੇ (ਦੋਹਾ ਨੇ) ਰਣ-ਭੂਮੀ ਵਿਚ ਦੁਅੰਦ-ਯੁੱਧ ਮਚਾਇਆ ॥੩੫॥

ਅੜਿਲ ॥

अड़िल ॥

ਅੜਿਲ:

ਬੀਸ ਬਾਣ ਤਿਨ ਸਿਵਹਿ ਪ੍ਰਹਾਰੇ ਕੋਪ ਕਰਿ ॥

बीस बाण तिन सिवहि प्रहारे कोप करि ॥

ਉਸ ਨੇ ਕ੍ਰੋਧ ਕਰ ਕੇ ੨੦ ਬਾਣ ਸ਼ਿਵ ਉਤੇ ਚਲਾਏ।

ਲਗੇ ਰੁਦ੍ਰ ਕੇ ਗਾਤ ਗਏ ਓਹ ਘਾਨਿ ਕਰ ॥

लगे रुद्र के गात गए ओह घानि कर ॥

ਉਹ ਰੁਦਰ ਦੇ ਸ਼ਰੀਰ ਵਿਚ ਲਗੇ ਅਤੇ ਜ਼ਖ਼ਮ ਕਰ ਕੇ

ਗਹਿ ਪਿਨਾਕ ਕਹ ਪਾਣਿ ਪਿਨਾਕੀ ਧਾਇਓ ॥

गहि पिनाक कह पाणि पिनाकी धाइओ ॥

(ਦੂਜੇ ਪਾਸੇ ਨਿਕਲ) ਗਏ। ਸ਼ਿਵ ਨੇ (ਤੁਰੰਤ) ਹੱਥ ਵਿਚ ਪਿਨਾਕ ਧਨੁਸ਼ ਲੈ ਕੇ ਧਾਵਾ ਕੀਤਾ

ਹੋ ਤੁਮੁਲ ਜੁਧੁ ਦੁਹੂੰਅਨ ਰਣ ਮਧਿ ਮਚਾਇਓ ॥੩੬॥

हो तुमुल जुधु दुहूँअन रण मधि मचाइओ ॥३६॥

ਅਤੇ ਦੋਹਾ ਨੇ ਰਣ-ਭੂਮੀ ਵਿਚ ਖ਼ੂਬ ਘੋਰ ਯੁੱਧ ਮਚਾਇਆ ॥੩੬॥

ਤਾੜਿ ਸਤ੍ਰੁ ਕਹ ਬਹੁਰਿ ਪਿਨਾਕੀ ਕੋਪੁ ਹੁਐ ॥

ताड़ि सत्रु कह बहुरि पिनाकी कोपु हुऐ ॥

ਸ਼ਿਵ ਨੇ ਕ੍ਰੋਧਵਾਨ ਹੋ ਕੇ ਵੈਰੀ ਨੂੰ ਤਾੜਨਾ ਕੀਤੀ

ਹਣੈ ਦੁਸਟ ਕਹੁ ਬਾਣ ਨਿਖੰਗ ਤੇ ਕਾਢ ਦੁਐ ॥

हणै दुसट कहु बाण निखंग ते काढ दुऐ ॥

ਅਤੇ ਭਥੇ ਵਿਚੋਂ ਦੋ ਤੀਰ ਕਢ ਕੇ ਦੁਸ਼ਟ ਨੂੰ ਮਾਰੇ

ਗਿਰਿਯੋ ਭੂਮਿ ਭੀਤਰਿ ਸਿਰਿ ਸਤ੍ਰੁ ਪ੍ਰਹਾਰਿਯੋ ॥

गिरियो भूमि भीतरि सिरि सत्रु प्रहारियो ॥

ਜੋ (ਉਸ ਦੇ ਸਿਰ ਵਿਚ) ਲਗੇ ਅਤੇ ਉਹ ਧਰਤੀ ਉਤੇ ਡਿਗ ਪਿਆ।

ਹੋ ਜਨਕੁ ਗਾਜ ਕਰਿ ਕੋਪ ਬੁਰਜ ਕਹੁ ਮਾਰਿਯੋ ॥੩੭॥

हो जनकु गाज करि कोप बुरज कहु मारियो ॥३७॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਿਜਲੀ ਨੇ ਕ੍ਰੋਧ ਕਰ ਕੇ ਬੁਰਜ ਨੂੰ ਡਿਗਾ ਦਿੱਤਾ ਹੋਵੇ ॥੩੭॥

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਘਟਿ ਏਕ ਬਿਖੈ ਰਿਪੁ ਚੇਤ ਭਯੋ ॥

घटि एक बिखै रिपु चेत भयो ॥

ਅੰਧਕ ਦੈਂਤ ਇਕ ਘੜੀ ਵਿਚ ਸੁਚੇਤ ਹੋ ਗਿਆ

ਧਨੁ ਬਾਣ ਬਲੀ ਪੁਨਿ ਪਾਣਿ ਲਯੋ ॥

धनु बाण बली पुनि पाणि लयो ॥

ਅਤੇ (ਉਸ) ਬਲਵਾਨ ਨੇ ਫਿਰ ਹੱਥ ਵਿਚ ਧਨੁਸ਼ ਬਾਣ ਲੈ ਲਿਆ।

ਕਰਿ ਕੋਪ ਕਵੰਡ ਕਰੇ ਕਰਖ੍ਯ੍ਯੰ ॥

करि कोप कवंड करे करख्रयं ॥

ਕ੍ਰੋਧ ਕਰ ਕੇ (ਉਸ ਨੇ) ਧਨੁਸ਼ ਨੂੰ ਹੱਥ ਨਾਲ ਖਿਚਿਆ

ਸਰ ਧਾਰ ਬਲੀ ਘਨ ਜਿਯੋ ਬਰਖ੍ਯ੍ਯੋ ॥੩੮॥

सर धार बली घन जियो बरख्रयो ॥३८॥

ਅਤੇ ਬਦਲ ਵਾਗ (ਉਸ) ਬਲਵਾਨ ਨੇ ਤੀਰਾ ਦੀ ਬਰਖਾ ਸ਼ੁਰੂ ਕਰ ਦਿੱਤੀ ॥੩੮॥

ਕਰਿ ਕੋਪ ਬਲੀ ਬਰਖ੍ਯ੍ਯੋ ਬਿਸਖੰ ॥

करि कोप बली बरख्रयो बिसखं ॥

ਕ੍ਰੋਧਵਾਨ ਹੋ ਕੇ ਬਲਵਾਨ ਦੈਂਤ ਬਾਣਾ ਦੀ ਬਰਖਾ ਕਰਨ ਲਗਿਆ।

ਇਹ ਓਰ ਲਗੈ ਨਿਸਰੇ ਦੁਸਰੰ ॥

इह ओर लगै निसरे दुसरं ॥

(ਉਹ ਤੀਰ) ਇਕ ਪਾਸਿਓਂ ਲਗ ਕੇ ਦੂਜੇ ਪਾਸੇ ਨਿਕਲਦੇ ਸਨ।

ਤਬ ਕੋਪ ਕਰੰ ਸਿਵ ਸੂਲ ਲੀਯੋ ॥

तब कोप करं सिव सूल लीयो ॥

ਤਦੋਂ ਸ਼ਿਵ ਨੇ ਕ੍ਰੋਧ ਕਰ ਕੇ ਹੱਥ ਵਿਚ ਤ੍ਰਿਸ਼ੂਲ ਫੜ ਲਿਆ

ਅਰਿ ਕੋ ਸਿਰੁ ਕਾਟਿ ਦੁਖੰਡ ਕੀਯੋ ॥੩੯॥

अरि को सिरु काटि दुखंड कीयो ॥३९॥

ਅਤੇ ਵੈਰੀ ਦਾ ਸਿਰ ਕਟ ਕੇ ਦੋ ਟੋਟੇ ਕਰ ਦਿੱਤੇ ॥੩੯॥

ਇਤਿ ਸ੍ਰੀ ਬਚਿਤ੍ਰ ਨਾਟਕੇ ਪਿਨਾਕਿ ਪ੍ਰਬੰਧਹਿ ਅੰਧਕ ਬਧਹਿ ਰੁਦ੍ਰੋਸਤਤਿ ਧਯਾਇ ਸਮਾਪਤਮ ਸਤੁ ਸੁਭਮ ਸਤੁ ॥੧੦॥

इति स्री बचित्र नाटके पिनाकि प्रबंधहि अंधक बधहि रुद्रोसतति धयाइ समापतम सतु सुभम सतु ॥१०॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ 'ਪਿਨਾਕਿਪ੍ਰਬੰਧਹ' 'ਅੰਧਕ-ਬਧ' ਅਤੇ 'ਰੁਦ੍ਰ-ਉਸਤਤ' ਵਾਲੇ ਅਧਿਆਇ ਦੀ ਸਮਾਪਤੀ, ਸਭ ਸ਼ੁਭ ਹੈ ॥੧੦॥

ਅਥ ਗਉਰ ਬਧਹ ਕਥਨੰ ॥

अथ गउर बधह कथनं ॥

ਹੁਣ ਗੌਰੀ (ਪਾਰਬਤੀ) ਦੇ ਵੱਧ ਦਾ ਕਥਨ:

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਸ੍ਰੀ ਭਗਉਤੀ ਜੀ ਸਹਾਇ:

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਸੁਰ ਰਾਜ ਪ੍ਰਸੰਨਿ ਭਏ ਤਬ ਹੀ ॥

सुर राज प्रसंनि भए तब ही ॥

ਇੰਦਰ ਦੇਵ ਉਦੋਂ ਪ੍ਰਸੰਨ ਹੋਇਆ

ਅਰਿ ਅੰਧਕ ਨਾਸ ਸੁਨਿਯੋ ਜਬ ਹੀ ॥

अरि अंधक नास सुनियो जब ही ॥

ਜਦੋਂ ਉਸ ਨੇ ਵੈਰੀ ਅੰਧਕ ਦਾ ਨਾਸ ਹੋਣਾ ਸੁਣਿਆ।

ਇਮ ਕੈ ਦਿਨ ਕੇਤਕ ਬੀਤ ਗਏ ॥

इम कै दिन केतक बीत गए ॥

ਇਸ ਤਰ੍ਹਾ ਕਈ ਦਿਨ ਬੀਤ ਗਏ

ਸਿਵ ਧਾਮਿ ਸਤਕ੍ਰਿਤ ਜਾਤ ਭਏ ॥੧॥

सिव धामि सतकृत जात भए ॥१॥

ਤਾ ਇਕ ਦਿਨ ਸ਼ਿਵ ਇੰਦਰ ਦੇ ਘਰ ਗਿਆ ॥੧॥

ਤਬ ਰੁਦ੍ਰ ਭਯਾਨਕ ਰੂਪ ਧਰਿਯੋ ॥

तब रुद्र भयानक रूप धरियो ॥

ਤਦੋਂ ਸ਼ਿਵ ਨੇ ਭਿਆਨਕ ਰੂਪ ਧਾਰਨ ਕੀਤਾ ਹੋਇਆ ਸੀ।

ਹਰਿ ਹੇਰਿ ਹਰੰ ਹਥਿਯਾਰ ਹਰਿਯੋ ॥

हरि हेरि हरं हथियार हरियो ॥

ਇੰਦਰ ਨੇ ਸ਼ਿਵ ਨੂੰ ਵੇਖ ਕੇ ਉਸ ਉਤੇ ਹਥਿਆਰ ਸੁਟਿਆ।

ਤਬ ਹੀ ਸਿਵ ਕੋਪ ਅਖੰਡ ਕੀਯੋ ॥

तब ही सिव कोप अखंड कीयो ॥

ਉਦੋਂ ਸ਼ਿਵ ਨੇ ਵੀ ਅਖੰਡ ਕ੍ਰੋਧ ਕੀਤਾ,

ਇਕ ਜਨਮ ਅੰਗਾਰ ਅਪਾਰ ਲੀਯੋ ॥੨॥

इक जनम अंगार अपार लीयो ॥२॥

ਜਿਸ ਤੋਂ ਇਕ ਅਪਾਰ ਅੰਗਾਰ ਨੇ ਜਨਮ ਲਿਆ ॥੨॥

ਤਿਹ ਤੇਜ ਜਰੇ ਜਗ ਜੀਵ ਸਬੈ ॥

तिह तेज जरे जग जीव सबै ॥

ਉਸ ਅੰਗਾਰ ਦੇ ਤੇਜ ਨਾਲ ਜਗਤ ਦੇ ਸਾਰੇ ਜੀਵ ਸੜਨ ਲਗੇ,

ਤਿਹ ਡਾਰ ਦਯੋ ਮਧਿ ਸਿੰਧੁ ਤਬੈ ॥

तिह डार दयो मधि सिंधु तबै ॥

(ਇਸ ਕਰ ਕੇ) ਉਸ ਨੂੰ ਉਸ ਵੇਲੇ ਸਮੁੰਦਰ ਵਿਚ ਸੁਟ ਦਿੱਤਾ ਗਿਆ।

ਸੋਊ ਡਾਰ ਦਯੋ ਸਿੰਧੁ ਮਹਿ ਨ ਗਯੋ ॥

सोऊ डार दयो सिंधु महि न गयो ॥

ਪਰ ਸੁਟੇ ਜਾਣ ਤੇ ਸਮੁੰਦਰ ਨੇ ਉਸ ਨੂੰ ਗ੍ਰਹਿਣ ਨਾ ਕੀਤਾ।

ਤਿਹ ਆਨਿ ਜਲੰਧਰ ਰੂਪ ਲਯੋ ॥੩॥

तिह आनि जलंधर रूप लयो ॥३॥

ਇਸ ਕਰ ਕੇ ਉਸ ਨੇ ਧਰਤੀ ਉਤੇ ਆ ਕੇ ਜਲੰਧਰ ਦਾ ਰੂਪ ਧਾਰਨ ਕੀਤਾ ॥੩॥

ਚੌਪਈ ॥

चौपई ॥

ਚੌਪਈ:

ਇਹ ਬਿਧਿ ਭਯੋ ਅਸੁਰ ਬਲਵਾਨਾ ॥

इह बिधि भयो असुर बलवाना ॥

ਇਸ ਤਰ੍ਹਾ ਬਲਵਾਨ ਦੈਂਤ ਪ੍ਰਗਟ ਹੋਇਆ ਅਤੇ

ਲਯੋ ਕੁਬੇਰ ਕੋ ਲੂਟ ਖਜਾਨਾ ॥

लयो कुबेर को लूट खजाना ॥

ਉਸ ਨੇ ਕੁਬੇਰ ਦਾ ਖ਼ਜ਼ਾਨਾ ਲੁਟ ਲਿਆ।

ਪਕਰ ਸਮਸ ਤੇ ਬ੍ਰਹਮੁ ਰੁਵਾਯੋ ॥

पकर समस ते ब्रहमु रुवायो ॥

ਦਾੜ੍ਹੀ ਤੋਂ ਪਕੜ ਕੇ ਬ੍ਰਹਮਾ ਨੂੰ ਰੁਆਇਆ

ਇੰਦ੍ਰ ਜੀਤਿ ਸਿਰ ਛਤ੍ਰ ਢੁਰਾਯੋ ॥੪॥

इंद्र जीति सिर छत्र ढुरायो ॥४॥

ਅਤੇ ਇੰਦਰ ਨੂੰ ਜਿਤ ਕੇ (ਆਪਣੇ) ਸਿਰ ਉਤੇ ਛੱਤਰ ਝੁਲਵਾਇਆ ॥੪॥

ਜੀਤਿ ਦੇਵਤਾ ਪਾਇ ਲਗਾਏ ॥

जीति देवता पाइ लगाए ॥

ਦੇਵਤਿਆਂ ਨੂੰ ਜਿਤ ਕੇ ਆਪਣੀ ਚਰਨੀ ਲਾਇਆ

ਰੁਦ੍ਰ ਬਿਸਨੁ ਨਿਜ ਪੁਰੀ ਬਸਾਏ ॥

रुद्र बिसनु निज पुरी बसाए ॥

ਅਤੇ ਸ਼ਿਵ ਤੇ ਵਿਸ਼ਣੂ ਨੂੰ (ਲਿਆ ਕੇ) ਆਪਣੇ ਸ਼ਹਿਰ ਵਿਚ ਵਸਾਇਆ।

ਚਉਦਹ ਰਤਨ ਆਨਿ ਰਾਖੇ ਗ੍ਰਿਹ ॥

चउदह रतन आनि राखे गृह ॥

(ਉਸ ਨੇ) ਚੌਦਾ ਰਤਨ ਲਿਆ ਕੇ ਆਪਣੇ ਘਰ ਵਿਚ ਪਾ ਲਏ।

ਜਹਾ ਤਹਾ ਬੈਠਾਏ ਨਵ ਗ੍ਰਹ ॥੫॥

जहा तहा बैठाए नव ग्रह ॥५॥

ਜਿਥੇ ਕਿਥੇ (ਲੋਕਾ ਨੂੰ ਦੁਖ ਦੇਣ ਲਈ) ਨੌਂ ਗ੍ਰਹਿ ਬਿਠਾ ਦਿੱਤੇ ॥੫॥

ਦੋਹਰਾ ॥

दोहरा ॥

ਦੋਹਰਾ:

ਜੀਤਿ ਬਸਾਏ ਨਿਜ ਪੁਰੀ ਅਸੁਰ ਸਕਲ ਅਸੁਰਾਰ ॥

जीति बसाए निज पुरी असुर सकल असुरार ॥

(ਜਲੰਧਰ ਨੇ) ਸਾਰਿਆਂ ਦੇਵਤਿਆਂ ਅਤੇ ਦੈਂਤਾ ਨੂੰ ਜਿਤ ਕੇ ਆਪਣੀ ਪੁਰੀ ਵਿਚ ਲਿਆ ਵਸਾਇਆ।

ਪੂਜਾ ਕਰੀ ਮਹੇਸ ਕੀ ਗਿਰਿ ਕੈਲਾਸ ਮਧਾਰ ॥੬॥

पूजा करी महेस की गिरि कैलास मधार ॥६॥

ਕੈਲਾਸ਼ ਪਰਬਤ ਉਤੇ ਜਾ ਕੇ ਮਹੇਸ਼ ਦੀ ਪੂਜਾ ਕੀਤੀ ॥੬॥

ਚੌਪਈ ॥

चौपई ॥

ਚੌਪਈ:

ਧ੍ਯਾਨ ਬਿਧਾਨ ਕਰੇ ਬਹੁ ਭਾਤਾ ॥

ध्रयान बिधान करे बहु भाता ॥

(ਜਲੰਧਰ) ਨੇ ਬਹੁਤ ਵਿਧੀਆਂ ਨਾਲ ਸ਼ਿਵ ਦਾ ਧਿਆਨ ਧਰਿਆ

ਸੇਵਾ ਕਰੀ ਅਧਿਕ ਦਿਨ ਰਾਤਾ ॥

सेवा करी अधिक दिन राता ॥

ਅਤੇ ਦਿਨ ਰਾਤ ਬਹੁਤ ਸੇਵਾ ਕੀਤੀ।

ਐਸ ਭਾਤਿ ਤਿਹ ਕਾਲ ਬਿਤਾਯੋ ॥

ऐस भाति तिह काल बितायो ॥

ਇਸ ਤਰ੍ਹਾ ਨਾਲ ਉਸ ਨੇ ਕੁਝ ਸਮਾ ਬਿਤਾ ਲਿਆ।

ਅਬ ਪ੍ਰਸੰਗਿ ਸਿਵ ਊਪਰ ਆਯੋ ॥੭॥

अब प्रसंगि सिव ऊपर आयो ॥७॥

ਹੁਣ ਪ੍ਰਸੰਗ ਸ਼ਿਵ ਵਲ ਆਉਂਦਾ ਹੈ ॥੭॥

ਭੂਤਰਾਟ ਕੋ ਨਿਰਖਿ ਅਤੁਲ ਬਲ ॥

भूतराट को निरखि अतुल बल ॥

ਸ਼ਿਵ ਦਾ ਅਤੁੱਲ ਬਲ ਵੇਖ ਕੇ,

ਕਾਪਤ ਭਏ ਅਨਿਕ ਅਰਿ ਜਲ ਥਲ ॥

कापत भए अनिक अरि जल थल ॥

ਜਲ ਥਲ ਵਿਚ ਰਹਿਣ ਵਾਲੇ ਅਨੇਕਾ ਵੈਰੀ ਕੰਬਣ ਲਗੇ।

ਦਛ ਪ੍ਰਜਾਪਤਿ ਹੋਤ ਨ੍ਰਿਪਤ ਬਰ ॥

दछ प्रजापति होत नृपत बर ॥

ਉਸ ਸਮੇਂ ਦਕਸ਼ ਪ੍ਰਜਾਪਤੀ ਨਾ ਦਾ ਇਕ ਉਤੱਮ ਰਾਜਾ ਹੋਇਆ ਸੀ

ਦਸ ਸਹੰਸ੍ਰ ਦੁਹਿਤਾ ਤਾ ਕੇ ਘਰ ॥੮॥

दस सहंस्र दुहिता ता के घर ॥८॥

ਜਿਸ ਦੇ ਘਰ ਦਸ ਹਜ਼ਾਰ ਪੁੱਤਰੀਆਂ (ਪੈਦਾ ਹੋਈਆਂ) ਸਨ ॥੮॥

ਤਿਨ ਇਕ ਬਾਰ ਸੁਯੰਬਰ ਕੀਯਾ ॥

तिन इक बार सुयंबर कीया ॥

ਉਸ ਨੇ ਇਕ ਵਾਰ ਸੁਅੰਬਰ ਕੀਤਾ

ਦਸ ਸਹੰਸ੍ਰ ਦੁਹਿਤਾਇਸ ਦੀਯਾ ॥

दस सहंस्र दुहिताइस दीया ॥

ਅਤੇ ਦਸ ਹਜ਼ਾਰ ਰਾਜ-ਕੰਨਿਆਵਾ ਨੂੰ ਆਗਿਆ ਦਿੱਤੀ ਕਿ

ਜੋ ਬਰੁ ਰੁਚੇ ਬਰਹੁ ਅਬ ਸੋਈ ॥

जो बरु रुचे बरहु अब सोई ॥

ਜਿਸ ਨੂੰ ਜੋ ਵਰ ਚੰਗਾ ਲਗਦਾ ਹੈ, ਹੁਣੇ ਉਹੀ ਵਰ ਲਵੇ,

ਊਚ ਨੀਚ ਰਾਜਾ ਹੋਇ ਕੋਈ ॥੯॥

ऊच नीच राजा होइ कोई ॥९॥

(ਭਾਵੇਂ) ਕੋਈ ਰਾਜਾ ਜਾ ਊਚ-ਨੀਚ (ਕਿਉਂ ਨਾ) ਹੋਵੇ ॥੯॥

ਜੋ ਜੋ ਜਿਸੈ ਰੁਚਾ ਤਿਨਿ ਬਰਾ ॥

जो जो जिसै रुचा तिनि बरा ॥

ਜਿਸ ਨੂੰ ਜੋ ਜੋ (ਵਰ) ਚੰਗਾ ਲਗਿਆ ਉਸ ਨੇ ਉਸ ਨੂੰ ਵਰ ਲਿਆ।

ਸਬ ਪ੍ਰਸੰਗ ਨਹੀ ਜਾਤ ਉਚਰਾ ॥

सब प्रसंग नही जात उचरा ॥

ਸਾਰਾ ਪ੍ਰਸੰਗ ਉਚਾਰਿਆ ਨਹੀਂ ਜਾ ਸਕਦਾ।

ਜੋ ਬਿਰਤਾਤ ਕਹਿ ਛੋਰਿ ਸੁਨਾਊ ॥

जो बिरतात कहि छोरि सुनाऊ ॥

ਜੇ ਮੁੱਢ ਤੋਂ ਸਾਰਾ ਬ੍ਰਿੱਤਾਤ ਕਹਿ ਕੇ ਸੁਣਾਵਾ,

ਕਥਾ ਬ੍ਰਿਧਿ ਤੇ ਅਧਿਕ ਡਰਾਊ ॥੧੦॥

कथा बृधि ते अधिक डराऊ ॥१०॥

ਤਾ ਕਥਾ ਦੇ ਵੱਧ ਜਾਣ ਤੋਂ ਡਰਦਾ ਹਾ ॥੧੦॥

ਚਾਰ ਸੁਤਾ ਕਸਪ ਕਹ ਦੀਨੀ ॥

चार सुता कसप कह दीनी ॥

ਪ੍ਰਜਾਪਤੀ ਨੇ ਚਾਰ ਧੀਆਂ ਕਸ਼ਪ (ਰਿਸ਼ੀ) ਨੂੰ ਦਿੱਤੀਆਂ

ਕੇਤਕ ਬ੍ਯਾਹ ਚੰਦ੍ਰਮਾ ਲੀਨੀ ॥

केतक ब्याह चंद्रमा लीनी ॥

ਅਤੇ ਕਈ ਚੰਦ੍ਰਮਾ ਨੇ ਵਿਆਹ ਲਈਆਂ।

ਕੇਤਕ ਗਈ ਅਉਰ ਦੇਸਨ ਮਹਿ ॥

केतक गई अउर देसन महि ॥

ਕਈ (ਪੁੱਤਰੀਆਂ) ਦੂਜੇ ਦੇਸ਼ਾ ਵਿਚ ਗਈਆਂ।

ਬਰਿਯੋ ਗਉਰਜਾ ਏਕ ਰੁਦ੍ਰ ਕਹਿ ॥੧੧॥

बरियो गउरजा एक रुद्र कहि ॥११॥

ਗੌਰਜਾ (ਨਾ ਦੀ ਇਕ ਪੁੱਤਰੀ) ਨੇ ਰੁਦਰ ਨਾਲ ਵਿਆਹ ਕੀਤਾ ॥੧੧॥

ਜਬ ਹੀ ਬ੍ਯਾਹ ਰੁਦ੍ਰ ਗ੍ਰਿਹਿ ਆਨੀ ॥

जब ही ब्याह रुद्र गृहि आनी ॥

ਜਦੋਂ ਸ਼ਿਵ ਨੇ (ਗੌਰੀ ਨੂੰ) ਵਿਆਹ ਕੇ ਘਰ ਲੈ ਆਉਂਦਾ

ਚਲੀ ਜਗ ਕੀ ਬਹੁਰਿ ਕਹਾਨੀ ॥

चली जग की बहुरि कहानी ॥

ਤਾ ਫਿਰ (ਉਸ ਤੋਂ ਕਾਫੀ ਦੇਰ ਬਾਦ) ਪ੍ਰਜਾਪਤੀ ਦੇ ਘਰ ਯੱਗ ਦੀ ਗੱਲ ਚਲ ਪਈ।

ਸਬ ਦੁਹਿਤਾ ਤਿਹ ਬੋਲਿ ਪਠਾਈ ॥

सब दुहिता तिह बोलि पठाई ॥

ਉਸਨੇ ਸਾਰੀਆਂ ਧੀਆਂ ਨੂੰ ਬੁਲਾ ਭੇਜਿਆ।

ਲੀਨੋ ਸੰਗਿ ਭਤਾਰਨ ਆਈ ॥੧੨॥

लीनो संगि भतारन आई ॥१२॥

ਸਾਰੀਆਂ ਆਪਣੇ ਪਤੀਆਂ ਸਹਿਤ (ਪਿਤਾ ਦੇ ਘਰ) ਆਈਆਂ ॥੧੨॥

ਜੇ ਜੇ ਹੁਤੇ ਦੇਸ ਪਰਦੇਸਾ ॥

जे जे हुते देस परदेसा ॥

ਜਿਹੜੇ ਜਿਹੜੇ ਦੇਸ਼ਾ ਪ੍ਰਦੇਸ਼ਾ (ਵਿਚ ਰਾਜੇ ਦੇ ਜੁਆਈ ਸਨ)

ਜਾਤ ਭਏ ਸਸੁਰਾਰਿ ਨਰੇਸਾ ॥

जात भए ससुरारि नरेसा ॥

ਉਹ ਸਾਰੇ ਸਹੁਰੇ ਘਰ ਨੂੰ ਚਲੇ ਗਏ।

ਨਿਰਖਿ ਰੁਦ੍ਰ ਕੋ ਅਉਰ ਪ੍ਰਕਾਰਾ ॥

निरखि रुद्र को अउर प्रकारा ॥

ਸ਼ਿਵ ਨੂੰ ਹੋਰ ਜਿਹੇ ਰੂਪ ਵਾਲਾ ਵੇਖ ਕੇ,

ਕਿਨਹੂੰ ਨ ਭੂਪਤਿ ਤਾਹਿ ਚਿਤਾਰਾ ॥੧੩॥

किनहूँ न भूपति ताहि चितारा ॥१३॥

ਪ੍ਰਜਾਪਤੀ ਅਤੇ ਹੋਰ ਕਿਸੇ ਨੇ ਵੀ ਉਸ ਨੂੰ ਰਾਜਾ ਨਾ ਸਮਝਿਆ ॥੧੩॥

ਨਹਨ ਗਉਰਜਾ ਦਛ ਬੁਲਾਈ ॥

नहन गउरजा दछ बुलाई ॥

(ਆਪਣੀ ਪੁੱਤਰੀ) ਗੌਰਜਾ ਨੂੰ ਵੀ ਦਕਸ਼ ਨੇ ਨਹੀਂ ਬੁਲਾਇਆ।

ਸੁਨਿ ਨਾਰਦ ਤੇ ਹ੍ਰਿਦੈ ਰਿਸਾਈ ॥

सुनि नारद ते ह्रदै रिसाई ॥

ਨਾਰਦ ਪਾਸੋਂ (ਪਿਤਾ ਦੇ ਘਰ ਯੱਗ ਦੀ ਗੱਲ) ਸੁਣ ਕੇ (ਗੌਰਜਾ) ਹਿਰਦੇ ਵਿਚ ਬਹੁਤ ਕ੍ਰੋਧਵਾਨ ਹੋਈ

ਬਿਨ ਬੋਲੇ ਪਿਤ ਕੇ ਗ੍ਰਿਹ ਗਈ ॥

बिन बोले पित के गृह गई ॥

ਅਤੇ ਬਿਨਾ ਬੁਲਾਏ ਪਿਤਾ ਦੇ ਘਰ ਚਲੀ ਗਈ।

ਅਨਿਕ ਪ੍ਰਕਾਰ ਤੇਜ ਤਨ ਤਈ ॥੧੪॥

अनिक प्रकार तेज तन तई ॥१४॥

(ਪਰ ਉਥੇ ਸਾਰਿਆਂ ਦਾ ਰੁਖਾ ਵਿਵਹਾਰ ਵੇਖ ਕੇ) ਅਨੇਕ ਤਰ੍ਹਾ ਨਾਲ ਤਨੋ ਮਨੋ ਸੜ ਗਈ ॥੧੪॥

ਜਗ ਕੁੰਡ ਮਹਿ ਪਰੀ ਉਛਰ ਕਰਿ ॥

जग कुँड महि परी उछर करि ॥

(ਆਪਣਾ ਅਤੇ ਪਤੀ ਦਾ ਨਿਰਾਦਰ ਵੇਖ ਕੇ ਗੌਰਜਾ) ਉਛਲ ਕੇ ਯੱਗ ਕੁੰਡ ਵਿਚ ਜਾ ਪਈ।

ਸਤ ਪ੍ਰਤਾਪਿ ਪਾਵਕ ਭਈ ਸੀਤਰਿ ॥

सत प्रतापि पावक भई सीतरि ॥

(ਗੌਰਜਾ ਦੇ) ਸੱਤ ਅਤੇ ਪ੍ਰਤਾਪ ਨਾਲ ਯੱਗ ਅਗਨੀ ਸੀਤਲ ਹੋ ਗਈ।

ਜੋਗ ਅਗਨਿ ਕਹੁ ਬਹੁਰਿ ਪ੍ਰਕਾਸਾ ॥

ਜੋਗ ਅਗਨਿ ਕਹੁ ਬਹੁਰਿ ਪ੍ਰਕਾਸਾ ॥

ਫਿਰ (ਗੌਰਜਾ ਨੇ) ਯੋਗ ਅਗਨੀ ਨੂੰ ਪ੍ਰਗਟ ਕੀਤਾ

ਤਾ ਤਨ ਕੀਯੋ ਪ੍ਰਾਨ ਕੋ ਨਾਸਾ ॥੧੫॥

ता तन कीयो प्रान को नासा ॥१५॥

ਅਤੇ ਉਸ ਵਿਚ (ਕੁਦ ਕੇ) ਆਪਣੇ ਸ਼ਰੀਰ ਅਤੇ ਪ੍ਰਾਣਾ ਦਾ ਨਾਸ਼ ਕਰ ਦਿੱਤਾ ॥੧੫॥

ਆਇ ਨਾਰਦ ਇਮ ਸਿਵਹਿ ਜਤਾਈ ॥

आइ नारद इम सिवहि जताई ॥

ਨਾਰਦ ਨੇ ਆ ਕੇ ਸ਼ਿਵ ਨੂੰ ਸਾਰੀ ਗੱਲ ਇਸ ਤਰ੍ਹਾ ਸੁਣਾਈ '

ਕਹਾ ਬੈਠਿ ਹੋ ਭਾਗ ਚੜਾਈ ॥

कहा बैठि हो भाग चड़ाई ॥

ਤੂੰ ਭੰਗ ਪੀ ਕੇ ਇਥੇ ਬੈਠਾ ਹੈਂ, (ਉਧਰ ਗੌਰਜਾ ਯੱਗ ਦੇ ਕੁੰਡ ਵਿਚ ਸੜ ਗਈ ਹੈ।

ਛੂਟਿਯੋ ਧਿਆਨ ਕੋਪੁ ਜੀਯ ਜਾਗਾ ॥

छूटियो धिआन कोपु जीय जागा ॥

(ਇਹ ਸੁਣਦਿਆਂ ਹੀ ਸ਼ਿਵ ਦਾ) ਧਿਆਨ ਛੁਟ ਗਿਆ ਅਤੇ ਮਨ ਵਿਚ ਕ੍ਰੋਧ ਪੈਦਾ ਹੋ ਗਿਆ।

ਗਹਿ ਤ੍ਰਿਸੂਲ ਤਹ ਕੋ ਉਠ ਭਾਗਾ ॥੧੬॥

गहि तृसूल तह को उठ भागा ॥१६॥

(ਉਸੇ ਵੇਲੇ) ਤ੍ਰਿਸ਼ੂਲ ਫੜ ਕੇ ਉਧਰ ਵਲ ਦੌੜ ਪਿਆ ॥੧੬॥

ਜਬ ਹੀ ਜਾਤ ਭਯੋ ਤਿਹ ਥਲੈ ॥

जब ही जात भयो तिह थलै ॥

ਜਦੋਂ ਹੀ (ਸ਼ਿਵ) ਉਸ ਥਾ ਤੇ ਗਿਆ,

ਲਯੋ ਉਠਾਇ ਸੂਲ ਕਰਿ ਬਲੈ ॥

लयो उठाइ सूल करि बलै ॥

(ਤਦੋਂ) ਜ਼ੋਰ ਨਾਲ ਤ੍ਰਿਸ਼ੂਲ ਨੂੰ ਹੱਥ ਵਿਚ ਉਠਾ ਲਿਆ।

ਭਾਤਿ ਭਾਤਿ ਤਿਨ ਕਰੇ ਪ੍ਰਹਾਰਾ ॥

भाति भाति तिन करे प्रहारा ॥

ਉਸ ਨੇ ਕਈ ਤਰ੍ਹਾ ਨਾਲ ਵਾਰ ਕੀਤੇ।

ਸਕਲ ਬਿਧੁੰਸ ਜਗ ਕਰ ਡਾਰਾ ॥੧੭॥

सकल बिधुँस जग कर डारा ॥१७॥

ਸਾਰੇ ਯੱਗ ਨੂੰ ਨਸ਼ਟ ਕਰ ਦਿੱਤਾ ॥੧੭॥

ਭਾਤਿ ਭਾਤਿ ਤਨ ਭੂਪ ਸੰਘਾਰੇ ॥

भाति भाति तन भूप संघारे ॥

(ਸ਼ਿਵ ਨੇ) ਤਰ੍ਹਾ ਤਰ੍ਹਾ ਨਾਲ ਰਾਜਿਆਂ ਨੂੰ ਮਾਰ ਦਿੱਤਾ।

ਇਕ ਇਕ ਤੇ ਕਰ ਦੁਇ ਦੁਇ ਡਾਰੇ ॥

इक इक ते कर दुइ दुइ डारे ॥

ਇਕ ਇਕ ਦੇ ਦੋ ਦੋ (ਟੋਟੇ) ਕਰ ਸੁਟੇ।

ਜਾ ਕਹੁ ਪਹੁੰਚਿ ਤ੍ਰਿਸੂਲ ਪ੍ਰਹਾਰਾ ॥

जा कहु पहुँचि तृसूल प्रहारा ॥

ਜਿਸ ਤਕ ਪਹੁੰਚ ਕੇ ਤ੍ਰਿਸ਼ੂਲ ਦਾ ਵਾਰ ਕੀਤਾ,

ਤਾ ਕਹੁ ਮਾਰ ਠਉਰ ਹੀ ਡਾਰਾ ॥੧੮॥

ता कहु मार ठउर ही डारा ॥१८॥

ਉਸ ਨੂੰ ਥਾ ਤੇ ਹੀ ਮਾਰ ਦਿੱਤਾ ॥੧੮॥

ਜਗ ਕੁੰਡ ਨਿਰਖਤ ਭਯੋ ਜਬ ਹੀ ॥

जग कुँड निरखत भयो जब ही ॥

ਸ਼ਿਵ ਨੇ ਜਦੋਂ ਯੱਗ ਕੁੰਡ ਵਲ ਵੇਖਿਆ,

ਜੂਟ ਜਟਾਨ ਉਖਾਰਸ ਤਬ ਹੀ ॥

जूट जटान उखारस तब ही ॥

ਤਦੋਂ ਹੀ ਆਪਣੇ ਜੂੜੇ ਵਿਚੋਂ ਇਕ ਜਟਾ ਉਖਾੜ ਲਈ।

ਬੀਰਭਦ੍ਰ ਤਬ ਕੀਆ ਪ੍ਰਕਾਸਾ ॥

बीरभद्र तब कीआ प्रकासा ॥

ਉਸੇ ਵੇਲੇ (ਉਸ ਵਿਚੋਂ) ਵੀਰ ਭੱਦਰ ਪ੍ਰਗਟ ਹੋ ਗਿਆ।

ਉਪਜਤ ਕਰੋ ਨਰੇਸਨ ਨਾਸਾ ॥੧੯॥

उपजत करो नरेसन नासा ॥१९॥

(ਉਸ ਨੂੰ) ਪੈਦਾ ਹੁੰਦੇ ਹੀ ਸ਼ਿਵ ਨੇ ਆਦੇਸ਼ ਦਿੱਤਾ ਕਿ (ਤੂੰ) ਰਾਜਿਆਂ ਦਾ ਨਾਸ਼ ਕਰ ॥੧੯॥

ਕੇਤਕ ਕਰੇ ਖੰਡ ਨ੍ਰਿਪਤਿ ਬਰ ॥

केतक करे खंड नृपति बर ॥

ਕਈ ਸ੍ਰੇਸ਼ਠ ਰਾਜਿਆਂ ਦੇ (ਵੀਰ ਭੱਦਰ ਨੇ) ਟੋਟੇ ਟੋਟੇ ਕਰ ਦਿੱਤੇ

ਕੇਤਕ ਪਠੈ ਦਏ ਜਮ ਕੇ ਘਰਿ ॥

केतक पठै दए जम के घरि ॥

ਅਤੇ ਕਈਆਂ ਨੂੰ ਜਮ ਦੇ ਘਰ ਭੇਜ ਦਿੱਤਾ।

ਕੇਤਕ ਗਿਰੇ ਧਰਣਿ ਬਿਕਰਾਰਾ ॥

केतक गिरे धरणि बिकरारा ॥

ਕਿਨੇ ਹੀ ਨਿਤਾਣੇ ਹੋ ਕੇ ਧਰਤੀ ਉਤੇ ਜਾ ਡਿਗੇ,

ਜਨੁ ਸਰਤਾ ਕੇ ਗਿਰੇ ਕਰਾਰਾ ॥੨੦॥

जनु सरता के गिरे करारा ॥२०॥

ਮਾਨੋ ਨਦੀ ਦੇ ਕੰਢੇ ਡਿਗੇ ਪਏ ਹੋਣ ॥੨੦॥

ਤਬ ਲਉ ਸਿਵਹ ਚੇਤਨਾ ਆਈ ॥

तब लउ सिवह चेतना आई ॥

ਉਦੋਂ ਤਕ ਸ਼ਿਵ ਨੂੰ (ਗੌਰਜਾ ਦੇ ਮਰਨ ਦਾ) ਚੇਤਾ ਆ ਗਿਆ

ਗਹਿ ਪਿਨਾਕ ਕਹੁ ਪਰੋ ਰਿਸਾਈ ॥

गहि पिनाक कहु परो रिसाई ॥

(ਤਾ) ਪਿਨਾਕ ਧਨੁਸ਼ ਨੂੰ ਫੜ ਕੇ, ਗੁੱਸੇ ਨਾਲ ਟੁਟ ਕੇ ਪੈ ਗਿਆ।

ਜਾ ਕੈ ਤਾਣਿ ਬਾਣ ਤਨ ਮਾਰਾ ॥

जा कै ताणि बाण तन मारा ॥

ਜਿਸ ਦੇ ਸ਼ਰੀਰ ਵਿਚ ਖਿਚ ਕੇ ਤੀਰ ਮਾਰਿਆ,

ਪ੍ਰਾਨ ਤਜੇ ਤਿਨ ਪਾਨਿ ਨੁਚਾਰਾ ॥੨੧॥

प्रान तजे तिन पानि नुचारा ॥२१॥

ਉਸ ਨੇ ਪ੍ਰਾਣ ਤਜ ਦਿੱਤੇ ਅਤੇ ਪਾਣੀ ਵੀ ਨਾ ਮੰਗਿਆ ॥੨੧॥

ਡਮਾ ਡਮ ਡਉਰੂ ਬਹੁ ਬਾਜੇ ॥

डमा डम डउरू बहु बाजे ॥

ਡੰਮ ਡੰਮ ਕਰ ਕੇ ਬਹੁਤ ਡੌਰੂ ਵਜ ਰਹੇ ਸਨ,

ਭੂਤ ਪ੍ਰੇਤ ਦਸਊ ਦਿਸਿ ਗਾਜੈ ॥

भूत प्रेत दसऊ दिसि गाजै ॥

ਭੂਤ ਪ੍ਰੇਤ ਦਸਾ ਦਿਸ਼ਾਵਾ ਵਿਚ ਗਜ ਰਹੇ ਸਨ,

ਝਿਮ ਝਿਮ ਕਰਤ ਅਸਿਨ ਕੀ ਧਾਰਾ ॥

झिम झिम करत असिन की धारा ॥

ਤਲਵਾਰਾ ਦੀ ਧਾਰ ਝਿੰਮ ਝਿੰਮ ਕਰਦੀ ਲਿਸ਼ਕਾਰੇ ਮਾਰ ਰਹੀ ਸੀ,

ਨਾਚੇ ਰੁੰਡ ਮੁੰਡ ਬਿਕਰਾਰਾ ॥੨੨॥

ਨਾਚੇ ਰੁੰਡ ਮੁੰਡ ਬਿਕਰਾਰਾ ॥੨੨॥

ਭਿਆਨਕ ਰੁੰਡ ਅਤੇ ਮੁੰਡ ਨਚ ਰਹੇ ਸਨ ॥੨੨॥

ਬਜੇ ਢੋਲ ਸਨਾਇ ਨਗਾਰੇ ॥

बजे ढोल सनाइ नगारे ॥

ਢੋਲ, ਡਫਾ ਅਤੇ ਨਗਾਰੇ ਵਜ ਰਹੇ ਸਨ,

ਜੁਟੈ ਜੰਗ ਕੋ ਜੋਧ ਜੁਝਾਰੇ ॥

जुटै जंग को जोध जुझारे ॥

ਲੜਾਕੇ ਜੁਆਨ ਜੰਗ ਵਿਚ ਜੁਟ ਰਹੇ ਸਨ।

ਖਹਿ ਖਹਿ ਮਰੇ ਅਪਰ ਰਿਸ ਬਢੇ ॥

खहि खहि मरे अपर रिस बढे ॥

ਇਕ ਖਹਿ ਖਹਿ ਕੇ ਮਰ ਰਹੇ ਸਨ ਅਤੇ ਹੋਰਨਾ ਨੂੰ ਕ੍ਰੋਧ ਚੜ੍ਹ ਰਿਹਾ ਸੀ।

ਬਹੁਰਿ ਨ ਦੇਖੀਯਤ ਤਾਜੀਅਨ ਚਢੇ ॥੨੩॥

बहुरि न देखीयत ताजीअन चढे ॥२३॥

ਇਸ ਪਿਛੋਂ ਘੋੜੇ ਉਤੇ ਚੜ੍ਹਿਆ ਹੋਇਆ ਕੋਈ ਵੀ ਨਹੀਂ ਸੀ ਦਿਸ ਰਿਹਾ ॥੨੩॥

ਜਾ ਪਰ ਮੁਸਟ ਤ੍ਰਿਸੂਲ ਪ੍ਰਹਾਰਾ ॥

जा पर मुसट तृसूल प्रहारा ॥

ਸ਼ਿਵ ਨੇ ਜਿਸ ਨੂੰ ਤ੍ਰਿਸ਼ੂਲ ਦੀ ਮੁਠ ਮਾਰ ਦਿੱਤੀ,

ਤਾਕਹੁ ਠਉਰ ਮਾਰ ਹੀ ਡਾਰਾ ॥

ताकहु ठउर मार ही डारा ॥

(ਬਸ) ਉਸਨੂੰ ਉਥੇ ਹੀ ਮਾਰ ਸੁਟਿਆ।

ਐਸੋ ਭਯੋ ਬੀਰ ਘਮਸਾਨਾ ॥

ऐसो भयो बीर घमसाना ॥

ਇਸ ਤਰ੍ਹਾ ਦਾ ਯੋਧਿਆਂ ਦਾ ਘਮਸਾਨ ਦਾ ਯੁੱਧ ਹੋਇਆ

ਭਕ ਭਕਾਇ ਤਹ ਜਗੇ ਮਸਾਨਾ ॥੨੪॥

भक भकाइ तह जगे मसाना ॥२४॥

ਕਿ ਉਥੇ ਭਕ ਭਕ ਕਰ ਕੇ ਮਸਾਨ ਜਾਗ ਪਏ ॥੨੪॥

ਦੋਹਰਾ ॥

दोहरा ॥

ਦੋਹਰਾ:

ਤੀਰ ਤਬਰ ਬਰਛੀ ਬਿਛੂਅ ਬਰਸੇ ਬਿਸਖ ਅਨੇਕ ॥

तीर तबर बरछी बिछूअ बरसे बिसख अनेक ॥

ਅਨੇਕਾ ਤੀਰ, ਕੁਹਾੜੇ, ਬਰਛੀਆਂ, ਬਿਛੂਏ ਅਤੇ ਜ਼ਹਿਰ ਦੀ ਪਾਣ ਵਾਲੇ ਬਾਣ ਚਲੇ ਸਨ।

ਸਬ ਸੂਰਾ ਜੂਝਤ ਭਏ ਸਾਬਤ ਬਚਾ ਨ ਏਕ ॥੨੫॥

सब सूरा जूझत भए साबत बचा न एक ॥२५॥

ਸਾਰੇ ਸੂਰਮੇ ਲੜਦੇ ਹੋਏ ਸ਼ਹੀਦ ਹੋ ਗਏ, ਉਨ੍ਹਾ ਵਿਚੋਂ ਕੋਈ ਵੀ ਜ਼ਿੰਦਾ ਨਹੀਂ ਬਚਿਆ ॥੨੫॥

ਚੌਪਈ ॥

चौपई ॥

ਚੌਪਈ:

ਕਟਿ ਕਟਿ ਮਰੇ ਨਰੇਸ ਦੁਖੰਡਾ ॥

कटि कटि मरे नरेस दुखंडा ॥

ਇਕ ਦੂਜੇ ਨੂੰ ਕੱਟ-ਵੱਢ ਕੇ ਰਾਜੇ ਦੋ ਦੋ ਟੋਟੇ ਹੋ ਕੇ ਮਰ ਗਏ।

ਬਾਇ ਹਨੇ ਗਿਰਿ ਗੇ ਜਨੁ ਝੰਡਾ ॥

बाइ हने गिरि गे जनु झंडा ॥

(ਉਹ ਇੰਜ ਪ੍ਰਤੀਤ ਹੁੰਦੇ ਹਨ) ਮਾਨੋ ਹਵਾ ਦੇ ਮਾਰੇ ਝੰਡੇ ਡਿਗੇ ਹੋਣ।

ਸੂਲ ਸੰਭਾਰਿ ਰੁਦ੍ਰ ਜਬ ਪਰਿਯੋ ॥

सूल संभारि रुद्र जब परियो ॥

ਤ੍ਰਿਸ਼ੂਲ ਨੂੰ ਸੰਭਾਲ ਕੇ ਜਦੋਂ ਸ਼ਿਵ (ਵੈਰੀਦਲ ਉਤੇ) ਜਾ ਪਿਆ

ਚਿਤ੍ਰ ਬਚਿਤ੍ਰ ਅਯੋਧਨ ਕਰਿਯੋ ॥੨੬॥

चित्र बचित्र अयोधन करियो ॥२६॥

ਤਾ ਉਸ ਨੇ ਅਲੌਕਿਕ ਤਰ੍ਹਾ ਦਾ ਯੁੱਧ ਕੀਤਾ ॥੨੬॥

ਭਾਜ ਭਾਜ ਤਬ ਚਲੇ ਨਰੇਸਾ ॥

भाज भाज तब चले नरेसा ॥

(ਯੱਗ ਵਿਚ ਸ਼ਾਮਲ ਹੋਣ ਲਈ ਆਏ) ਰਾਜੇ ਭਜਦੇ ਹੋਏ ਚਲੇ ਗਏ

ਜਗ ਬਿਸਾਰ ਸੰਭਾਰਿਯੋ ਦੇਸਾ ॥

जग बिसार संभारियो देसा ॥

ਅਤੇ ਦਕਸ਼ ਦੇ ਯੱਗ ਨੂੰ ਭੁਲਾ ਕੇ (ਉਨ੍ਹਾ ਨੇ) ਆਪਣੇ ਦੇਸ਼ਾ ਨੂੰ ਯਾਦ ਕੀਤਾ।

ਜਬ ਰਣ ਰੁਦ੍ਰ ਰੁਦ੍ਰ ਹੁਐ ਧਾਏ ॥

जब रण रुद्र रुद्र हुऐ धाए ॥

ਜਦੋਂ ਸ਼ਿਵ ਨੇ ਭਿਆਨਕ ਰੂਪ ਹੋ ਕੇ ਧਾਵਾ ਕੀਤਾ,

ਭਾਜਤ ਭੂਪ ਨ ਬਾਚਨ ਪਾਏ ॥੨੭॥

भाजत भूप न बाचन पाए ॥२७॥

ਤਦੋਂ ਭਜੇ ਜਾਦੇ ਰਾਜੇ ਵੀ ਉਸ ਦੀ ਮਾਰ ਤੋਂ ਬਚ ਨਾ ਸਕੇ ॥੨੭॥

ਤਬ ਸਬ ਭਰੇ ਤੇਜ ਤਨੁ ਰਾਜਾ ॥

तब सब भरे तेज तनु राजा ॥

ਫਿਰ ਸਾਰੇ ਰਾਜੇ ਕ੍ਰੋਧ ਨਾਲ ਭਰ ਗਏ

ਬਾਜਨ ਲਗੇ ਅਨੰਤਨ ਬਾਜਾ ॥

बाजन लगे अनंतन बाजा ॥

ਅਤੇ ਅਨੰਤ ਕਿਸਮਾ ਦੇ ਮਾਰੂ ਵਾਜੇ ਵਜਣ ਲਗੇ।

ਮਚਿਯੋ ਬਹੁਰਿ ਘੋਰਿ ਸੰਗ੍ਰਾਮਾ ॥

मचियो बहुरि घोरि संग्रामा ॥

ਫਿਰ ਘਮਸਾਨ ਦਾ ਯੁੱਧ ਮਚਣ ਲਗਿਆ।

ਜਮ ਕੋ ਭਰਾ ਛਿਨਕ ਮਹਿ ਧਾਮਾ ॥੨੮॥

जम को भरा छिनक महि धामा ॥२८॥

ਜਮ ਦਾ ਘਰ ਇਕ ਛਿਣ ਵਿਚ ਹੀ ਭਰ ਦਿੱਤਾ ਗਿਆ ॥੨੮॥

ਭੂਪਤ ਫਿਰੇ ਜੁਧ ਕੇ ਕਾਰਨ ॥

भूपत फिरे जुध के कारन ॥

(ਘਰਾ ਨੂੰ ਭਜੇ ਜਾਂਦੇ) ਰਾਜੇ ਜੰਗ ਕਰਨ ਲਈ ਫਿਰ ਮੁੜ ਪਏ।

ਲੈ ਲੈ ਬਾਣਿ ਪਾਣਿ ਹਥੀਯਾਰਨ ॥

लै लै बाणि पाणि हथीयारन ॥

ਹੱਥਾ ਵਿਚ ਧਨੁਸ਼, ਬਾਣ ਅਤੇ ਸ਼ਸਤ੍ਰ ਲੈ ਕੇ

ਧਾਇ ਧਾਇ ਅਰਿ ਕਰਤ ਪ੍ਰਹਾਰਾ ॥

धाइ धाइ अरि करत प्रहारा ॥

ਭਜ ਭਜ ਕੇ ਵੈਰੀ ਉਪਰ (ਇਸ ਤਰ੍ਹਾ) ਵਾਰ ਕਰਦੇ ਸਨ

ਜਨ ਕਰ ਚੋਟ ਪਰਤ ਘਰੀਯਾਰਾ ॥੨੯॥

जन कर चोट परत घरीयारा ॥२९॥

ਮਾਨੋ ਘੜਿਆਲ ਉਤੇ ਚੋਟਾ ਪੈਂਦੀਆਂ ਹੋਣ ॥੨੯॥

ਖੰਡ ਖੰਡ ਰਣਿ ਗਿਰੇ ਅਖੰਡਾ ॥

खंड खंड रणि गिरे अखंडा ॥

ਨ ਖੰਡਿਤ ਹੋਣ ਵਾਲੇ ਸੂਰਮੇ ਟੋਟੇ-ਟੋਟੇ ਹੋ ਕੇ ਰਣ-ਭੂਮੀ ਵਿਚ ਡਿਗ ਪਏ,

ਕਾਪਿਯੋ ਖੰਡ ਨਵੇ ਬ੍ਰਹਮੰਡਾ ॥

कापियो खंड नवे ब्रहमंडा ॥

ਨੌਂ ਖੰਡਾ ਵਾਲਾ ਬ੍ਰਹਿਮੰਡ ਕੰਬਣ ਲਗਿਆ

ਛਾਡਿ ਛਾਡਿ ਅਸਿ ਗਿਰੇ ਨਰੇਸਾ ॥

छाडि छाडि असि गिरे नरेसा ॥

ਅਤੇ ਤਲਵਾਰਾ ਛਡ ਛਡ ਕੇ ਰਾਜੇ ਡਿਗ ਪਏ।

ਮਚਿਯੋ ਜੁਧੁ ਸੁਯੰਬਰ ਜੈਸਾ ॥੩੦॥

मचियो जुधु सुयंबर जैसा ॥३०॥

ਸੁਅੰਬਰ ਵਰਗਾ ਜੰਗ ਦਾ ਦ੍ਰਿਸ਼ ਪੇਸ਼ ਹੋ ਗਿਆ ॥੩੦॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਅਰੁਝੇ ਕਿਕਾਣੀ ॥

अरुझे किकाणी ॥

ਘੋੜ ਚੜ੍ਹੇ ਸੂਰਮੇ (ਆਪਸ ਵਿਚ) ਉਲਝੇ ਹੋਏ ਸਨ।

ਧਰੇ ਸਸਤ੍ਰ ਪਾਣੀ ॥

धरे ससत्र पाणी ॥

ਉਨ੍ਹਾ ਦੇ ਹੱਥਾ ਵਿਚ ਸ਼ਸਤ੍ਰ ਫੜੇ ਹੋਏ ਸਨ।

ਪਰੀ ਮਾਰ ਬਾਣੀ ॥

परी मार बाणी ॥

ਇਕ ਦੂਜੇ ਨੂੰ ਤੀਰਾ ਦੀ ਮਾਰ ਪੈ ਰਹੀ ਸੀ

ਕੜਕੇ ਕਮਾਣੀ ॥੩੧॥

कड़के कमाणी ॥३१॥

ਅਤੇ ਕਮਾਨਾ ਕੜਕ ਰਹੀਆਂ ਸਨ ॥੩੧॥

ਝੜਕੇ ਕ੍ਰਿਪਾਣੀ ॥

झड़के कृपाणी ॥

ਯੋਧੇ ਇਕ ਦੂਜੇ ਉਤੇ ਕ੍ਰਿਪਾਨਾ ਝਾੜਦੇ ਸਨ,

ਧਰੇ ਧੂਲ ਧਾਣੀ ॥

धरे धूल धाणी ॥

ਧਰਤੀ ਉਤੇ ਧੂੜ ਛਾ ਗਈ ਸੀ।

ਚੜੇ ਬਾਨ ਸਾਣੀ ॥

चड़े बान साणी ॥

ਸਾਣਾ ਉਤੇ ਚੜ੍ਹਾ (ਕੇ ਤੇਜ਼ ਕੀਤੇ) ਬਾਣ (ਚਲਦੇ ਸਨ)।

ਰਟੈ ਏਕ ਪਾਣੀ ॥੩੨॥

रटै एक पाणी ॥३२॥

(ਕਈ ਇਕ ਘਾਇਲ) ਪਾਣੀ ਮੰਗ ਰਹੇ ਸਨ ॥੩੨॥

ਚਵੀ ਚਾਵਡਾਣੀ ॥

चवी चावडाणी ॥

ਚੁੜੇਲਾ ਬੋਲਦੀਆਂ ਸਨ,

ਜੁਟੇ ਹਾਣੁ ਹਾਣੀ ॥

जुटे हाणु हाणी ॥

ਹਾਣੀ ਨਾਲ ਹਾਣ ਜੁਟਿਆ ਹੋਇਆ ਸੀ।

ਹਸੀ ਦੇਵ ਰਾਣੀ ॥

हसी देव राणी ॥

ਦੇਵ ਰਾਣੀਆਂ (ਅਪੱਛਰਾਵਾ) ਹਸਦੀਆਂ ਸਨ

ਝਮਕੇ ਕ੍ਰਿਪਾਣੀ ॥੩੩॥

झमके क्रिपाणी ॥३३॥

ਅਤੇ ਕ੍ਰਿਪਾਨਾ ਝਮਕਦੀਆਂ ਸਨ ॥੩੩॥

ਬ੍ਰਿਧ ਨਰਾਜ ਛੰਦ ॥

बृध नराज छंद ॥

ਬ੍ਰਿਧ ਨਰਾਜ ਛੰਦ:

ਸੁ ਮਾਰੁ ਮਾਰ ਸੂਰਮਾ ਪੁਕਾਰ ਮਾਰ ਕੇ ਚਲੇ ॥

सु मारु मार सूरमा पुकार मार के चले ॥

ਮਾਰੋ ਮਾਰੋ ਕਹਿੰਦੇ ਹੋਏ ਸੂਰਮੇ ਵੈਰੀ ਨੂੰ ਮਾਰਨ ਲਈ ਚਲਦੇ ਸਨ।

ਅਨੰਤ ਰੁਦ੍ਰ ਕੇ ਗਣੋ ਬਿਅੰਤ ਬੀਰਹਾ ਦਲੇ ॥

अनंत रुद्र के गणो बिअंत बीरहा दले ॥

ਰੁਦਰ ਦੇ ਅਨੰਤ ਗਣਾ ਨੇ ਬੇਅੰਤ ਸੂਰਮਿਆਂ ਨੂੰ ਦਲ ਦਿੱਤਾ ਸੀ।

ਘਮੰਡ ਘੋਰ ਸਾਵਣੀ ਅਘੋਰ ਜਿਉ ਘਟਾ ਉਠੀ ॥

घमंड घोर सावणी अघोर जिउ घटा उठी ॥

ਸ਼ਿਵ ਦੇ ਗਣਾ ਦਾ ਵੱਡਾ ਭਾਰਾ ਦਲ (ਇੰਜ ਸੀ) ਜਿਵੇਂ ਸਾਵਣ ਦੀ ਘਨਘੋਰ ਘਟਾ ਚੜ੍ਹਦੀ ਹੈ।

ਅਨੰਤ ਬੂੰਦ ਬਾਣ ਧਾਰ ਸੁਧ ਕ੍ਰੁਧ ਕੈ ਬੁਠੀ ॥੩੪॥

अनंत बूँद बाण धार सुध क्रुध कै बुठी ॥३४॥

ਪੂਰੇ ਕ੍ਰੋਧ ਨਾਲ ਚਲੇ ਬਾਣ ਅਨੰਤ ਬੂੰਦਾ ਦੀ ਝੜੀ ਵਾਗ ਵਰ੍ਹ ਰਹੇ ਸਨ ॥੩੪॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਬਿਅੰਤ ਸੂਰ ਧਾਵਹੀ ॥

बिअंत सूर धावही ॥

ਬੇਅੰਤ ਸੂਰਮੇ ਭਜ ਰਹੇ ਸਨ

ਸੁ ਮਾਰੁ ਮਾਰੁ ਘਾਵਹੀ ॥

सु मारु मारु घावही ॥

ਅਤੇ 'ਮਾਰੋ' 'ਮਾਰੋ' ਬੋਲ ਰਹੇ ਸਨ।

ਅਘਾਇ ਘਾਇ ਉਠ ਹੀ ॥

अघाइ घाइ उठ ही ॥

ਜ਼ਖ਼ਮ ਖਾ ਕੇ ਅਤ੍ਰਿਪਤ ਯੋਧੇ (ਫਿਰ) ਉਠ ਖਲੋਂਦੇ ਸਨ

ਅਨੇਕ ਬਾਣ ਬੁਠਹੀ ॥੩੫॥

अनेक बाण बुठही ॥३५॥

ਅਤੇ ਅਨੇਕਾ ਬਾਣਾ ਦੀ ਵਰਖਾ ਕਰਦੇ ਸਨ ॥੩੫॥

ਅਨੰਤ ਅਸਤ੍ਰ ਸਜ ਕੈ ॥

अनंत असत्र सज कै ॥

ਅਸਤ੍ਰਾ ਨਾਲ ਸਜ ਕੇ

ਚਲੈ ਸੁ ਬੀਰ ਗਜ ਕੈ ॥

चलै सु बीर गज कै ॥

ਅਤੇ ਗਜ ਵਜ ਕੇ ਅਨੰਤ ਸੂਰਮੇ ਜੰਗ ਨੂੰ ਚਲ ਰਹੇ ਸਨ।

ਨਿਰਭੈ ਹਥਿਯਾਰ ਝਾਰ ਹੀ ॥

ਨਿਰਭੈ ਹਥਿਯਾਰ ਝਾਰ ਹੀ ॥
ਭੈ ਤੋਂ ਰਹਿਤ ਹੋ ਕੇ ਸ਼ਸਤ੍ਰ ਚਲਾਉਂਦੇ ਸਨ

ਸੁ ਮਾਰੁ ਮਾਰ ਉਚਾਰਹੀ ॥੩੬॥
सु मारु मार उचारही ॥३६॥
ਅਤੇ ਮੂੰਹੋਂ 'ਮਾਰੋ' 'ਮਾਰੋ' ਬੋਲਦੇ ਸਨ ॥੩੬॥

ਘਮੰਡ ਘੋਰ ਜਿਉ ਘਟਾ ॥
घमंड घोर जिउ घटा ॥
ਸਾਵਣ ਦੀ ਘਨਘੋਰ ਘਟਾ ਵਾਗ

ਚਲੇ ਬਨਾਹਿ ਤਿਉ ਥਟਾ ॥
चले बनाहि तिउ थटा ॥
(ਯੋਧੇ) ਠਾਠ ਬਣਾ ਕੇ ਚਲੇ ਸਨ।

ਸੁ ਸਸਤ੍ਰ ਸੂਰ ਸੋਭਹੀ ॥
सु ससत्र सूर सोभही ॥
ਸੂਰਮੇ ਸ਼ਸਤ੍ਰਾ ਨਾਲ ਸੋਭ ਰਹੇ ਸਨ।

ਸੁਤਾ ਸੁਰਾਨ ਲੋਭਹੀ ॥੩੭॥
सुता सुरान लोभही ॥३७॥
ਉਨ੍ਹਾ ਨੂੰ ਵੇਖ ਕੇ ਦੇਵ-ਕੰਨਿਆਵਾ ਲੋਭਾਇਮਾਨ ਹੋ ਰਹੀਆਂ ਸਨ ॥੩੭॥

ਸੁ ਬੀਰ ਬੀਨ ਕੈ ਬਰੈ ॥
सु बीर बीन कै बरै ॥
ਉਹ ਸੂਰਮਿਆਂ ਨੂੰ ਚੁਣ ਚੁਣ ਕੇ ਵਰ ਰਹੀਆਂ ਸਨ

ਸੁਰੇਸ ਲੋਗਿ ਬਿਚਰੈ ॥
सुरेस लोगि बिचरै ॥

ਅਤੇ ਇੰਦਰ ਲੋਕ ਵਿਚ ਖੁਸ਼ੀ ਨਾਲ ਵਿਚਰਦੀਆਂ ਸਨ।

ਸੁ ਤ੍ਰਾਸ ਭੂਪ ਜੇ ਭਜੇ ॥
सु त्रास भूप जे भजे ॥
ਡਰ ਨਾਲ ਜਿਹੜੇ ਰਾਜੇ ਜੰਗ ਤੋਂ ਭਜ ਗਏ ਸਨ,

ਸੁ ਦੇਵ ਪੁਤ੍ਰਕਾ ਤਜੇ ॥੩੮॥
सु देव पुत्रका तजे ॥३८॥
ਉਨ੍ਹਾ ਨੂੰ ਦੇਵ ਕੰਨਿਆਵਾ ਨੇ ਤਿਆਗ ਦਿੱਤਾ ਸੀ ॥੩੮॥

ਬ੍ਰਿਧ ਨਰਾਜ ਛੰਦ ॥
बृध नराज छंद ॥
ਬ੍ਰਿਧ ਨਰਾਜ ਛੰਦ:

ਸੁ ਸਸਤ੍ਰ ਅਸਤ੍ਰ ਸਜ ਕੈ ਪਰੇ ਹੁਕਾਰ ਕੈ ਹਠੀ ॥
सु ससत्र असत्र सज कै परे हुकार कै हठी ॥
ਹਠੀਲੇ ਸੂਰਮੇ ਅਸਤ੍ਰ ਸ਼ਸਤ੍ਰ ਸਜਾ ਕੇ ਅਤੇ ਲਲਕਾਰਦੇ ਹੋਏ ਪੈਂਦੇ ਸਨ,

ਬਿਲੋਕਿ ਰੁਦ੍ਰ ਰੁਦ੍ਰ ਕੋ ਬਨਾਇ ਸੈਣ ਏਕਠੀ ॥
बिलोकि रुद्र रुद्र को बनाइ सैण एकठी ॥
ਸ਼ਿਵ ਦੇ ਭਿਆਨਕ ਰੂਪ ਨੂੰ ਵੇਖ ਕੇ ਰਾਜਿਆਂ ਨੇ ਸੈਨਾ ਇਕੱਠੀ ਕਰ ਲਈ ਸੀ।

ਅਨੰਤ ਘੋਰ ਸਾਵਣੀ ਦੁਰੰਤ ਜਿਯੋ ਉਠੀ ਘਟਾ ॥
अनंत घोर सावणी दुरंत जियो उठी घटा ॥
ਸਾਵਣ ਦੀ ਘਨਘੋਰ ਘਟਾ ਵਾਗ ਅਨੰਤ ਸੈਨਾ ਦੀ ਪ੍ਰਚੰਡ ਘਟਾ ਚੜ੍ਹ ਆਈ ਸੀ।

ਸੁ ਸੋਭ ਸੂਰਮਾ ਨਚੈ ਸੁ ਛੀਨਿ ਛਤ੍ਰ ਕੀ ਛਟਾ ॥੩੯॥
सु सोभ सूरमा नचै सु छीनि छत्र की छटा ॥३९॥
ਸੂਰਮੇ ਨਚਦੇ ਹੋਏ ਇੰਜ ਸ਼ੋਭ ਰਹੇ ਸਨ, ਮਾਨੋ (ਉਨ੍ਹਾ ਨੇ) ਛੱਤਰ ਦੀ ਸ਼ੋਭਾ ਖੋਹ ਲਈ ਹੋਵੇ ॥੩੯॥

ਕੰਪਾਇ ਖਗ ਪਾਣ ਮੋ ਤ੍ਰਪਾਇ ਤਾਜੀਯਨ ਤਹਾ ॥

कंपाइ खग पाण मो त्रपाइ ताजीयन तहा ॥

ਹੱਥ ਵਿਚ ਖੜਗ ਨੂੰ ਘੁਮਾ ਕੇ ਅਤੇ ਘੋੜਿਆਂ ਨੂੰ ਕੁਦਾ ਕੇ

ਜੁਆਨ ਆਨ ਕੇ ਪਰੇ ਸੁ ਰੁਦ੍ਰ ਠਾਢਿਬੋ ਜਹਾ ॥

जुआन आन के परे सु रुद्र ठाढिबो जहा ॥

ਸੂਰਵੀਰ ਉਥੇ ਆ ਕੇ ਹਮਲਾਵਰ ਹੋਏ ਜਿਥੇ ਸ਼ਿਵ ਖੜੋਤਾ ਸੀ।

ਬਿਅੰਤ ਬਾਣ ਸੈਹਥੀ ਪ੍ਰਹਾਰ ਆਨ ਕੇ ਕਰੈ ॥

बिअंत बाण सैहथी प्रहार आन के करै ॥

(ਉਨ੍ਹਾ ਨੇ ਆ ਕੇ) ਤੀਰਾ ਅਤੇ ਬਰਛੀਆਂ ਦੇ ਬੇਅੰਤ ਵਾਰ ਕਰ ਦਿੱਤੇ।

ਧਕੇਲਿ ਰੇਲਿ ਲੈ ਚਲੈ ਪਛੇਲ ਪਾਵ ਨ ਟਰੈ ॥੪੦॥

धकेलि रेलि लै चलै पछेल पाव न टरै ॥४०॥

ਇਸ ਤਰ੍ਹਾ ਸ਼ਿਵ ਨੂੰ ਧਕ ਕੇ ਲੈ ਚਲੇ, ਪਰ (ਸ਼ਿਵ ਦਾ) ਪਿਛੇ ਵਲ (ਇਕ) ਕਦਮ ਵੀ ਨਾ ਪਿਆ ॥੪੦॥

ਸੜਕ ਸੂਲ ਸੈਹਥੀ ਤੜਕ ਤੇਗ ਤੀਰਯੰ ॥

सड़क सूल सैहथी तड़क तेग तीरयं ॥

ਨੇਜ਼ੇ ਅਤੇ ਸੈਹੱਥੀਆਂ ਸੜਕ ਕਰ ਕੇ ਵਜਦੀਆਂ ਸਨ ਅਤੇ ਤੇਗਾ ਤੇ ਤੀਰ ਤੜਕ ਕਰ ਕੇ ਚਲਦੇ ਸਨ,

ਬਬਕ ਬਾਘ ਜਿਯੋ ਬਲੀ ਭਭਕ ਘਾਇ ਬੀਰਯੰ ॥

बबक बाघ जियो बली भभक घाइ बीरयं ॥

ਸ਼ੇਰ ਵਾਗ ਸੂਰਮੇ ਦਹਾੜਦੇ ਸਨ ਅਤੇ ਸੂਰਮਆਂ ਦੇ ਜ਼ਖ਼ਮਾ ਵਿਚੋਂ ਭਕ ਭਕ ਕਰ ਕੇ ਲਹੂ ਵਗਦਾ ਸੀ।

ਅਘਾਇ ਘਾਇ ਕੇ ਗਿਰੇ ਪਛੇਲ ਪਾਵ ਨ ਟਰੇ ॥

अघाइ घाइ के गिरे पछेल पाव न टरे ॥

ਜ਼ਖ਼ਮ ਖਾ ਕੇ (ਯੁੱਧ ਕਰਮ ਵਿਚ) ਤ੍ਰਿਪਤ ਹੋਏ ਸੂਰਮੇ ਡਿਗ ਰਹੇ ਸਨ ਪਰ ਪਿਛੇ ਨੂੰ ਪੈਰ ਨਹੀਂ ਸਨ ਰਖਦੇ।

ਸੁ ਬੀਨ ਬੀਨ ਅਛਰੈ ਪ੍ਰਬੀਨ ਦੀਨ ਹੁਐ ਬਰੇ ॥੪੧॥

सु बीन बीन अछरै प्रबीन दीन हुऐ बरे ॥४१॥

ਪ੍ਰਬੀਨ ਸੂਰਮਿਆਂ ਨੂੰ ਚੁਣ ਚੁਣ ਕੇ ਅਪੱਛਰਾਵਾ ਵਰ ਰਹੀਆਂ ਸਨ ॥੪੧॥

ਚੌਪਈ ॥

चौपई ॥

ਚੌਪਈ:

ਇਹ ਬਿਧਿ ਜੂਝਿ ਗਿਰਿਯੋ ਸਭ ਸਾਥਾ ॥

इह बिधि जूझि गिरियो सभ साथा ॥

ਇਸ ਤਰ੍ਹਾ ਨਾਲ ਸਾਰਾ ਸਾਥ ਜੂਝ ਕੇ ਡਿਗ ਪਿਆ,

ਰਹਿ ਗਯੋ ਦਛ ਅਕੇਲ ਅਨਾਥਾ ॥

रहि गयो दछ अकेल अनाथा ॥

ਇਕਲਾ ਦਕਸ਼ ਹੀ ਅਨਾਥ ਜਿਹਾ ਹੋ ਕੇ ਰਹਿ ਗਿਆ।

ਬਚੇ ਬੀਰ ਤੇ ਬਹੁਰਿ ਬੁਲਾਇਸੁ ॥

बचे बीर ते बहुरि बुलाइसु ॥

ਜਿਹੜੇ ਸੂਰਮੇ ਬਚ ਗਏ ਸਨ, ਉਨ੍ਹਾ ਨੂੰ ਫਿਰ ਬੁਲਾ ਲਿਆ

ਪਹਰਿ ਕਵਚ ਦੁੰਦਭੀ ਬਜਾਇਸੁ ॥੪੨॥

पहरि कवच दुँदभी बजाइसु ॥४२॥

ਅਤੇ ਕਵਚ ਧਾਰਨ ਕਰ ਕੇ (ਜੰਗ ਲਈ) ਧੌਂਸਾ ਵਜਾ ਦਿੱਤਾ ॥੪੨॥

ਆਪਨ ਚਲਾ ਜੁਧ ਕਹੁ ਰਾਜਾ ॥

आपन चला जुध कहु राजा ॥

ਰਾਜਾ ਆਪ ਯੁੱਧ ਨੂੰ ਚਲਿਆ,

ਜੋਰ ਕਰੋਰ ਅਯੋਧਨ ਸਾਜਾ ॥

जोर करोर अयोधन साजा ॥

ਇਕ ਕਰੋੜ ਸੂਰਮੇ ਇਕੱਠੇ ਕਰ ਕੇ ਯੁੱਧ ਨੂੰ ਸਾਜਿਆ।

ਛੂਟਤ ਬਾਣ ਕਮਾਣ ਅਪਾਰਾ ॥

छूटत बाण कमाण अपारा ॥

ਅਪਾਰ ਕਮਾਨਾ ਤੋਂ ਤੀਰ ਚਲਦੇ ਸਨ।

ਜਨੁ ਦਿਨ ਤੇ ਹੁਐ ਗਯੋ ਅੰਧਾਰਾ ॥੪੩॥

जनु दिन ते हुऐ गयो अंधारा ॥४३॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਦਿਨ ਨੂੰ ਹੀ ਹਨੇਰਾ ਹੋ ਗਿਆ ਹੋਵੇ ॥੪੩॥

ਭੂਤ ਪਰੇਤ ਮਸਾਣ ਹਕਾਰੇ ॥

भूत परेत मसाण हकारे ॥

ਭੂਤ, ਪ੍ਰੇਤ ਅਤੇ ਮਸਾਣ ਬੋਲ ਰਹੇ ਸਨ।

ਦੁਹੂੰ ਓਰ ਡਉਰੂ ਡਮਕਾਰੇ ॥

दुहूँ ओर डउरू डमकारे ॥

ਦੋਹਾ ਪਾਸੇ ਡੌਰੂ ਡੰਮ ਡੰਮ ਕਰਦੇ ਸਨ।

ਮਹਾ ਘੋਰ ਮਚਿਯੋ ਸੰਗ੍ਰਾਮਾ ॥

महा घोर मचियो संग्रामा ॥

ਵੱਡਾ ਭਿਆਨਕ ਯੁੱਧ ਮਚਿਆ ਹੋਇਆ ਸੀ

ਜੈਸਕ ਲੰਕਿ ਰਾਵਣ ਅਰੁ ਰਾਮਾ ॥੪੪॥

जैसक लंकि रावण अरु रामा ॥४४॥

ਜਿਹਾ ਕਿ ਲੰਕਾ ਵਿਚ ਰਾਵਣ ਅਤੇ ਰਾਮ ਚੰਦਰ ਵਿਚ ਹੋਇਆ ਸੀ ॥੪੪॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਭਯੋ ਰੁਦ੍ਰ ਕੋਪੰ ਧਰਿਯੋ ਸੂਲ ਪਾਣੰ ॥

भयो रुद्र कोपं धरियो सूल पाणं ॥

ਸ਼ਿਵ ਕ੍ਰੋਧਵਾਨ ਹੋਇਆ ਅਤੇ ਹੱਥ ਵਿਚ ਤ੍ਰਿਸ਼ੂਲ ਫੜ ਲਿਆ।

ਕਰੇ ਸੂਰਮਾ ਸਰਬ ਖਾਲੀ ਪਲਾਣੰ ॥

करे सूरमा सरब खाली पलाणं ॥

ਸਾਰਿਆਂ ਸੂਰਮਿਆਂ ਨੂੰ ਮਾਰ ਕੇ ਘੋੜਿਆਂ ਦੇ ਪਲਾਣ ਸਖਣੇ ਕਰ ਦਿੱਤੇ।

ਉਤੇ ਏਕ ਦਛੰ ਇਤੈ ਰੁਦ੍ਰ ਏਕੰ ॥

उते एक दछं इतै रुद्र एकं ॥

ਉਧਰ ਇਕ ਦਰਸ਼ ਸੀ ਅਤੇ ਇਧਰ ਇਕ ਰੁਦਰ;

ਕਰਿਯੋ ਕੋਪ ਕੈ ਜੁਧ ਭਾਤੰ ਅਨੇਕੰ ॥੪੫॥

करियो कोप कै जुध भातं अनेकं ॥४५॥

(ਦੋਹਾ ਨੇ) ਕ੍ਰੋਧ ਕਰ ਕੇ ਅਨੇਕ ਤਰ੍ਹਾ ਨਾਲ ਯੁੱਧ ਕੀਤਾ ॥੪੫॥

ਗਿਰਿਯੋ ਜਾਨੁ ਕੂਟਸਥਲੀ ਬ੍ਰਿਛ ਮੂਲੰ ॥

गिरियो जानु कूटसथली बृछ मूलं ॥

ਜਿਸ ਤਰ੍ਹਾ ਪਹਾੜ ਦੀ ਚੋਟੀ ਤੋਂ ਮੁਢੋਂ ਪੁਟਿਆ ਬ੍ਰਿਛ ਡਿਗਦਾ ਹੈ,

ਗਿਰਿਯੋ ਦਛ ਤੈਸੇ ਕਟਿਯੋ ਸੀਸ ਸੂਲੰ ॥

गिरियो दछ तैसे कटियो सीस सूलं ॥

ਉਸੇ ਤਰ੍ਹਾ ਦਕਸ਼ ਦਾ ਸਿਰ ਤ੍ਰਿਸ਼ੂਲ ਨਾਲ ਕੱਟੇ ਜਾਣ ਤੇ ਡਿਗ ਪਿਆ।

ਪਰਿਯੋ ਰਾਜ ਰਾਜੰ ਭਯੋ ਦੇਹ ਘਾਤੰ ॥

परियो राज राजं भयो देह घातं ॥

ਜਦੋਂ ਰਾਜਿਆਂ ਦਾ ਰਾਜਾ ਦਕਸ਼ ਮਾਰਿਆ ਗਿਆ ਤਾ ਉਸ ਦੀ ਪਈ ਹੋਈ ਦੇਹ (ਇਉਂ ਪ੍ਰਤੀਤ ਹੁੰਦੀ ਸੀ)

ਹਨਿਯੋ ਜਾਨ ਬਜ੍ਰੰ ਭਯੋ ਪਬ ਪਾਤੰ ॥੪੬॥

हनियो जान बज्रं भयो पब पातं ॥४६॥

ਮਾਨੋ (ਇੰਦਰ ਦੇ) ਬੱਜਰ ਦਾ ਮਾਰਿਆ ਹੋਇਆ ਪਹਾੜ ਡਿਗ ਪਿਆ ਹੋਵੇ ॥੪੬॥

ਗਯੋ ਗਰਬ ਸਰਬੰ ਭਜੋ ਸੂਰਬੀਰੰ ॥

गयो गरब सरबं भजो सूरबीरं ॥

ਸਾਰਿਆਂ ਦਾ ਹੰਕਾਰ ਖ਼ਤਮ ਹੋ ਗਿਆ, ਸੂਰਵੀਰ ਭਜ ਗਏ

ਚਲਿਯੋ ਭਾਜ ਅੰਤਹਪੁਰ ਹੁਐ ਅਧੀਰੰ ॥

चलियो भाज अंतहपुर हुऐ अधीरं ॥

ਅਤੇ ਧੀਰਜ ਤੋਂ ਹੀਣੇ ਹੋ ਕੇ ਜ਼ਨਾਨ-ਖ਼ਾਨੇ ਅੰਦਰ ਜਾ ਵੜੇ।

ਗਰੇ ਡਾਰ ਅੰਚਰ ਪਰੈ ਰੁਦ੍ਰ ਪਾਯੋ ॥

गरे डार अंचर परै रुद्र पायो ॥

ਗੱਲ ਵਿਚ ਪਲੂ ਪਾ ਕੇ ਸ਼ਿਵ ਦੇ ਚਰਨਾ ਉਤੇ ਡਿਗ ਪਏ

ਅਹੋ ਰੁਦ੍ਰ ਕੀਜੈ ਕ੍ਰਿਪਾ ਕੈ ਸਹਾਯੰ ॥੪੭॥

अहो रुद्र कीजै कृपा कै सहायं ॥४७॥

ਅਤੇ ਕਹਿਣ ਲਗੇ, "ਹੇ ਰੁਦਰ! ਕ੍ਰਿਪਾ ਕਰਕੇ ਸਹਾਇਤਾ ਕਰੋ" ॥੪੭॥

ਚੌਪਈ ॥

चौपई ॥

ਚੌਪਈ

ਹਮ ਤੁਮਰੋ ਹਰਿ ਓਜ ਨ ਜਾਨਾ ॥

हम तुमरो हरि ओज न जाना ॥

ਹੇ ਸ਼ਿਵ! ਅਸੀਂ ਤੁਹਾਡੇ ਬਲ ਨੂੰ ਨਹੀਂ ਜਾਣਿਆ,

ਤੁਮ ਹੋ ਮਹਾ ਤਪੀ ਬਲਵਾਨਾ ॥

तुम हो महा तपी बलवाना ॥

ਤੁਸੀਂ ਵੱਡੇ ਤਪਸਵੀ ਤੇ ਬਲਵਾਨ ਹੋ।

ਸੁਨਤ ਬਚਨ ਭਏ ਰੁਦ੍ਰ ਕ੍ਰਿਪਾਲਾ ॥

सुनत बचन भए रुद्र कृपाला ॥

(ਇਹ) ਬਚਨ ਸੁਣਦਿਆਂ ਹੀ ਸ਼ਿਵ ਕ੍ਰਿਪਾਲੂ ਹੋ ਗਿਆ

ਅਜਾ ਸੀਸ ਨ੍ਰਿਪ ਜੋਰਿ ਉਤਾਲਾ ॥੪੮॥

अजा सीस नृप जोरि उताला ॥४८॥

ਅਤੇ ਛੇਤੀ ਨਾਲ ਬਕਰੇ ਦਾ ਸਿਰ ਰਾਜੇ (ਦੇ ਧੜ) ਨਾਲ ਜੋੜ ਦਿੱਤਾ ॥੪੮॥

ਰੁਦ੍ਰ ਕਾਲ ਕੋ ਧਰਾ ਧਿਆਨਾ ॥

रुद्र काल को धरा धिआना ॥

ਸ਼ਿਵ ਨੇ 'ਕਾਲ ਪੁਰਖ' ਦਾ ਧਿਆਨ ਧਰਿਆ

ਬਹੁਰਿ ਜੀਯਾਇ ਨਰੇਸ ਉਠਾਨਾ ॥

बहुरि जीयाइ नरेस उठाना ॥

ਅਤੇ ਰਾਜੇ ਦਕਸ਼ ਨੂੰ ਫਿਰ ਜੀਵਿਤ ਕਰ ਕੇ ਉਠਾ ਦਿੱਤਾ।

ਰਾਜ ਸੁਤਾ ਪਤਿ ਸਕਲ ਜੀਯਾਏ ॥

राज सुता पति सकल जीयाए ॥

ਫਿਰ ਦਕਸ਼ ਰਾਜੇ ਦੀਆਂ ਪੁੱਤਰੀਆਂ ਦੇ ਸਾਰੇ ਪਤੀ ਜੀਵਿਤ ਕਰ ਦਿੱਤੇ।

ਕਉਤਕ ਨਿਰਖਿ ਸੰਤ ਤ੍ਰਿਪਤਾਏ ॥੪੯॥

कउतक निरखि संत तृपताए ॥४९॥

(ਇਸ ਕੌਤਕ ਨੂੰ) ਵੇਖ ਕੇ ਸਾਰੇ ਸੰਤ ਪ੍ਰਸੰਨ ਹੋ ਗਏ ॥੪੯॥

ਨਾਰਿ ਹੀਨ ਸਿਵ ਕਾਮ ਖਿਝਾਯੋ ॥

नारि हीन सिव काम खिझायो ॥

(ਸਤੀ ਦੇ ਗੁਜ਼ਰਨ ਤੋਂ ਬਾਦ) ਇਸਤਰੀ ਤੋਂ ਹੀਨ ਹੋਏ ਸ਼ਿਵ ਨੂੰ ਕਾਮ ਨੇ ਬਹੁਤ ਖਿਝਾਇਆ,

ਤਾ ਤੇ ਸੁੰਭ ਘਨੋ ਦੁਖੁ ਪਾਯੋ ॥

ता ते सुँभ घनो दुखु पायो ॥

ਜਿਸ ਕਰ ਕੇ ਸ਼ਿਵ ਨੇ ਬਹੁਤ ਦੁਖ ਪਾਇਆ।

ਅਧਿਕ ਕੋਪ ਕੈ ਕਾਮ ਜਰਾਯਸ ॥

अधिक कोप कै काम जरायस ॥

(ਪਰ ਅੰਤ ਨੂੰ) ਬਹੁਤ ਕ੍ਰੋਧ ਕਰ ਕੇ ਸ਼ਿਵ ਨੇ ਕਾਮ ਨੂੰ ਸਾੜ ਦਿੱਤਾ।

ਬਿਤਨ ਨਾਮ ਤਿਹ ਤਦਿਨ ਕਹਾਯਸ ॥੫੦॥

बितन नाम तिह तदिन कहायस ॥५०॥

ਉਸ ਦਿਨ ਤੋਂ ਕਾਮ ਦਾ ਨਾ 'ਬਿਤਨ' (ਤਨ ਤੋਂ ਬਿਨਾ) ਜਾ 'ਅਨੰਗ' ਕਿਹਾ ਜਾਣ ਲਗਾ ॥੫੦॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਰੁਦ੍ਰ ਪ੍ਰਬੰਧ ਦਛ ਬਧਹੀ ਰੁਦ੍ਰ ਮਹਾਤਮੇ ਗਉਰ ਬਧਹ ਗਿਆਰਵੋ ਅਵਤਾਰ ਸੰਪੂਰਣਮ ਸਤੁ ਸੁਭਮ ਸਤੁ ॥੧੧॥

इति स्री बचित्र नाटक ग्रंथे रुद्र प्रबंध दछ बधही रुद्र महातमे गउर बधह गिआरवो अवतार संपूरणम सतु सुभम सतु ॥११॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਰੁਦ੍ਰ ਪ੍ਰਬੰਧ ਦਕਸ਼-ਬਧ ਰੁਦ੍ਰ ਮਹਾਤਮ ਅਤੇ ਗੌਰੀ ਬੱਧ' ਯਾਰ੍ਹਵਾ ਅਧਿਆਇ ਸਮਾਪਤ, ਸਭ ਸ਼ੁਭ ਹੈ ॥੧੧॥

ਅਥ ਜਲੰਧਰ ਅਵਤਾਰ ਕਥਨੰ ॥

अथ जलंधर अवतार कथनं ॥

ਹੁਣ ਜਲੰਧਰ ਅਵਤਾਰ ਦਾ ਕਥਨ

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਸ੍ਰੀ ਭਗਉਤੀ ਜੀ ਸਹਾਇ

ਚੌਪਈ ॥

चौपई ॥

ਚੌਪਈ:

ਵਹੁ ਜੋ ਜਰੀ ਰੁਦ੍ਰ ਕੀ ਦਾਰਾ ॥
वहु जो जरी रुद्र की दारा ॥
ਉਹ ਜਿਹੜੀ ਸ਼ਿਵ ਦੀ ਇਸਤਰੀ (ਹਵਨ-ਕੁੰਡ) ਵਿਚ ਸੜ ਗਈ ਸੀ,

ਤਿਨਿ ਹਿਮ ਗਿਰਿ ਗ੍ਰਿਹਿ ਲਿਯ ਅਵਤਾਰਾ ॥
तिनि हिम गिरि गृहि लिय अवतारा ॥
ਉਸ ਨੇ ਹਿਮਾਚਲ ਦੇ ਘਰ ਜਨਮ ਲਿਆ।

ਛੁਟੀ ਬਾਲਤਾ ਜਬ ਸੁਧਿ ਆਈ ॥
छुटी बालता जब सुधि आई ॥
ਜਦੋਂ (ਉਸ ਦਾ) ਬਾਲਪਣ ਖ਼ਤਮ ਹੋਇਆ ਅਤੇ ਜੁਆਨੀ ਆਈ

ਬਹੁਰੋ ਮਿਲੀ ਨਾਥ ਕਹੁ ਜਾਈ ॥੧॥
बहुरो मिली नाथ कहु जाई ॥१॥
ਤਾ ਉਹ ਫਿਰ ਆਪਣੇ ਸੁਆਮੀ ਨੂੰ ਜਾ ਕੇ ਮਿਲ ਪਈ ॥੧॥

ਜਿਹ ਬਿਧਿ ਮਿਲੀ ਰਾਮ ਸੋ ਸੀਤਾ ॥
जिह बिधि मिली राम सो सीता ॥
ਜਿਵੇਂ ਰਾਮ ਨਾਲ ਸੀਤਾ ਮਿਲ ਗਈ ਸੀ,

ਜੈਸਕ ਚਤੁਰ ਬੇਦ ਤਨ ਗੀਤਾ ॥
जैसक चतुर बेद तन गीता ॥
ਜਿਵੇਂ ਚੌਹਾ ਵੇਦਾ ਨਾਲ ਗੀਤਾ (ਦੀ ਵਿਚਾਰਧਾਰਾ) ਮਿਲਦੀ ਹੈ,

ਜੈਸੇ ਮਿਲਤ ਸਿੰਧ ਤਨ ਗੰਗਾ ॥
जैसे मिलत सिंध तन गंगा ॥
ਜਿਵੇਂ ਸਮੁੰਦਰ ਨਾਲ ਗੰਗਾ ਮਿਲਦੀ ਹੈ,

ਤਿਯੋ ਮਿਲਿ ਗਈ ਰੁਦ੍ਰ ਕੈ ਸੰਗਾ ॥੨॥

तियो मिलि गई रुद्र कै संगा ॥२॥

ਉਸੇ ਤਰ੍ਹਾਂ (ਪਾਰਬਤੀ) ਰੁਦਰ ਨਾਲ ਮਿਲ ਗਈ ॥੨॥

ਜਬ ਤਿਹ ਬ੍ਯਾਹਿ ਰੁਦ੍ਰ ਘਰਿ ਆਨਾ ॥

जब तिह ब्याहि रुद्र घरि आना ॥

ਜਦੋਂ ਉਸ ਨੂੰ ਵਿਆਹ ਕੇ ਸ਼ਿਵ ਨੇ ਘਰ ਲਿਆਂਦਾ

ਨਿਰਖਿ ਜਲੰਧਰ ਤਾਹਿ ਲੁਭਾਨਾ ॥

निरखि जलंधर ताहि लुभाना ॥

ਤਾ ਜਲੰਧਰ ਉਸ ਨੂੰ ਵੇਖ ਕੇ ਮੋਹਿਤ ਹੋ ਗਿਆ।

ਦੂਤ ਏਕ ਤਹ ਦੀਯ ਪਠਾਈ ॥

दूत एक तह दीय पठाई ॥

ਉਸ ਨੇ ਇਕ ਦੂਤ ਭੇਜਿਆ

ਲਿਆਉ ਰੁਦ੍ਰ ਤੇ ਨਾਰਿ ਛਿਨਾਈ ॥੩॥

लिआउ रुद्र ते नारि छिनाई ॥३॥

ਕਿ ਰੁਦਰ ਤੋਂ ਇਸਤਰੀ ਖੋਹ ਲਿਆਓ ॥੩॥

ਦੋਹਰਾ ॥

दोहरा ॥

ਦੋਹਰਾ:

ਜਲੰਧੁਰ ਬਾਚ ॥

जलंधुर बाच ॥

ਜਲੰਧਰ ਨੇ ਕਿਹਾ

ਕੈ ਸਿਵ ਨਾਰਿ ਸੀਗਾਰ ਕੈ ਮਮ ਗ੍ਰਿਹ ਦੇਹ ਪਠਾਇ ॥

कै सिव नारि सीगार कै मम गृह देह पठाइ ॥

"ਹੇ ਸ਼ਿਵ! ਜਾ ਤਾ ਆਪਣੀ ਇਸਤਰੀ ਨੂੰ ਸ਼ਿੰਗਾਰ ਕੇ ਮੇਰੇ ਘਰ ਭੇਜ ਦੇ,

ਨਾਤਰ ਸੂਲ ਸੰਭਾਰ ਕੇ ਸੰਗਿ ਲਰਹੁ ਮੁਰਿ ਆਇ ॥੪॥

नातर सूल संभार के संगि लरहु मुरि आइ ॥४॥

ਨਹੀਂ ਤਾ ਤ੍ਰਿਸ਼ੂਲ ਪਕੜ ਕੇ ਮੇਰੇ ਨਾਲ ਆ ਕੇ ਯੁੱਧ ਕਰ" ॥੪॥

ਚੌਪਈ ॥

चौपई ॥

ਚੌਪਈ:

ਕਥਾ ਭਈ ਇਹ ਦਿਸ ਇਹ ਭਾਤਾ ॥

कथा भई इह दिस इह भाता ॥

ਇਧਰ ਤਾ ਇਸ ਤਰ੍ਹਾ ਦੀ ਕਥਾ ਹੋਈ,

ਅਬ ਕਹੋ ਬਿਸਨ ਤ੍ਰੀਯਾ ਕੀ ਬਾਤਾ ॥

अब कहो बिसन त्रीया की बाता ॥

ਹੁਣ ਵਿਸ਼ਣੂ ਦੀ ਇਸਤਰੀ (ਲੱਛਮੀ) ਦੀ ਗੱਲ ਕਹਿੰਦੇ ਹਾ।

ਬ੍ਰਿੰਦਾਰਿਕ ਦਿਨ ਏਕ ਪਕਾਏ ॥

बृंदारिक दिन एक पकाए ॥

ਲੱਛਮੀ ਨੇ ਇਕ ਦਿਨ ਬੈਂਗਣ ਪਕਾਏ ਸਨ,

ਦੈਤ ਸਭਾ ਤੇ ਬਿਸਨੁ ਬੁਲਾਏ ॥੫॥

दैत सभा ते बिसनु बुलाए ॥५॥

(ਉਸ ਵੇਲੇ) ਦੈਂਤਾ ਦੀ ਸਭਾ ਤੋਂ ਵਿਸ਼ਣੂ ਨੂੰ ਬੁਲਾਵਾ ਆ ਗਿਆ ॥੫॥

ਆਇ ਗਯੋ ਤਹ ਨਾਰਦ ਰਿਖਿ ਬਰ ॥

आइ गयो तह नारद रिखि बर ॥

ਸ੍ਰੇਸ਼ਠ ਰਿਸ਼ੀ ਨਾਰਦ ਭੁਖ ਨਾਲ ਸਤਿਆ ਹੋਇਆ

ਬਿਸਨ ਨਾਰਿ ਕੇ ਧਾਮਿ ਛੁਧਾਤੁਰ ॥

बिसन नारि के धामि छुधातुर ॥

ਉਥੇ ਲੱਛਮੀ ਦੇ ਘਰ ਆ ਗਿਆ।

ਬੈਗਨ ਨਿਰਖਿ ਅਧਿਕ ਲਲਚਾਯੋ ॥

बैगन निरखि अधिक ललचायो ॥

ਬੈਂਗਣ ਵੇਖ ਕੇ ਬਹੁਤ ਲਲਚਾਇਆ। (ਉਹ) ਮੰਗਦਾ ਰਿਹਾ

ਮਾਗ ਰਹਿਯੋ ਪਰ ਹਾਥਿ ਨ ਆਯੋ ॥੬॥

माग रहियो पर हाथि न आयो ॥६॥

ਪਰ (ਬੈਂਗਣ) ਪ੍ਰਾਪਤ ਨਾ ਹੋ ਸਕੇ ॥੬॥

ਨਾਥ ਹੇਤੁ ਮੈ ਭੋਜ ਪਕਾਯੋ ॥

नाथ हेतु मै भोज पकायो ॥

(ਲੱਛਮੀ ਨੇ ਕਿਹਾ-) ਮੈਂ ਸੁਆਮੀ ਲਈ ਭੋਜਨ ਤਿਆਰ ਕੀਤਾ ਹੈ

ਮਨੁਛ ਪਠੈ ਕਰ ਬਿਸਨੁ ਬੁਲਾਯੋ ॥

मनुछ पठै कर बिसनु बुलायो ॥

ਪਰ ਬੰਦਾ ਭੇਜ ਕੇ ਵਿਸ਼ਣੂ ਨੂੰ (ਦੈਂਤ ਸਭਾ ਨੇ) ਬੁਲਾ ਲਿਆ ਹੈ।

ਨਾਰਦ ਖਾਇ ਜੂਠ ਹੋਇ ਜੈ ਹੈ ॥

नारद खाइ जूठ होइ जै है ॥

ਹੇ ਨਾਰਦ! ਜੇ ਤੂੰ ਖਾ ਲਏਂਗਾ ਤਾ (ਭੋਜਨ) ਜੂਠਾ ਹੋ ਜਾਵੇਗਾ

ਪੀਅ ਕੋਪਿਤ ਹਮਰੇ ਪਰ ਹੁਐ ਹੈ ॥੭॥

पीअ कोपित हमरे पर हुऐ है ॥७॥

ਅਤੇ ਪ੍ਰੀਤਮ ਮੇਰੇ ਉਤੇ ਗੁੱਸੇ ਹੋਵੇਗਾ ॥੭॥

ਨਾਰਦ ਬਾਚ ॥

नारद बाच ॥

ਨਾਰਦ ਨੇ ਕਿਹਾ:

ਮਾਗ ਥਕਿਯੋ ਮੁਨਿ ਭੋਜ ਨ ਦੀਆ ॥

माग थकियो मुनि भोज न दीआ ॥

ਨਾਰਦ ਮੁਨੀ ਮੰਗ ਮੰਗ ਕੇ ਥਕ ਗਿਆ, ਪਰ ਲੱਛਮੀ ਨੇ ਭੋਜਨ ਨਾ ਦਿੱਤਾ।

ਅਧਿਕ ਰੋਸੁ ਮੁਨਿ ਬਰਿ ਤਬ ਕੀਆ ॥

अधिक रोसु मुनि बरि तब कीआ ॥

ਤਦੋਂ ਮਹਾਮੁਨੀ (ਨਾਰਦ) ਨੇ ਮਨ ਵਿਚ ਬਹੁਤ ਗੁੱਸਾ ਕੀਤਾ (ਅਤੇ ਇਹ ਸ਼ਰਾਪ ਦਿੱਤਾ,

ਬ੍ਰਿੰਦਾ ਨਾਮ ਰਾਛਸੀ ਬਪੁ ਧਰਿ ॥

बृंदा नाम राछसी बपु धरि ॥

"ਹੇ ਲੱਛਮੀ! ਤੂੰ) ਬ੍ਰਿੰਦਾ ਨਾ ਦੀ ਰਾਖਸ਼ੀ ਦੇਹ ਧਾਰਨ ਕਰ

ਤ੍ਰੀਆ ਹੁਐ ਬਸੋ ਜਲੰਧਰ ਕੇ ਘਰਿ ॥੮॥

त्रीआ हुऐ बसो जलंधर के घरि ॥८॥

ਅਤੇ ਜਲੰਧਰ ਦੀ ਇਸਤਰੀ ਹੋ ਕੇ ਉਸ ਦੇ ਘਰ ਵਿਚ ਵਸ ॥੮॥

ਦੇ ਕਰ ਸ੍ਰਾਪ ਜਾਤ ਭਯੋ ਰਿਖਿ ਬਰ ॥

दे कर स्राप जात भयो रिखि बर ॥

ਮਹਾਰਿਸ਼ੀ ਨਾਰਦ ਸ਼ਰਾਪ ਦੇ ਕੇ ਚਲਾ ਗਿਆ।

ਆਵਤ ਭਯੋ ਬਿਸਨ ਤਾ ਕੇ ਘਰਿ ॥

आवत भयो बिसन ता के घरि ॥

ਉਧਰੋਂ ਵਿਸ਼ਨੂ ਉਸ ਕੋਲ ਆ ਗਿਆ।

ਸੁਨਤ ਸ੍ਰਾਪ ਅਤਿ ਹੀ ਦੁਖ ਪਾਯੋ ॥

सुनत स्राप अति ही दुख पायो ॥

(ਰਿਸ਼ੀ ਦਾ) ਸ਼ਰਾਪ ਸੁਣ ਕੇ (ਜਿਸ ਨੇ) ਬਹੁਤ ਦੁਖ ਪਾਇਆ ਹੋਇਆ ਸੀ,

ਬਿਹਸ ਬਚਨ ਤ੍ਰੀਯ ਸੰਗਿ ਸੁਨਾਯੋ ॥੯॥

बिहस बचन त्रीय संगि सुनायो ॥९॥

(ਉਸ ਪਾਸੋਂ ਸਾਰੇ ਬਚਨ ਸੁਣ ਕੇ) ਵਿਸ਼ਣੂ ਨੇ ਹਸ ਕੇ ਇਸਤਰੀ ਨੂੰ ਧੀਰਜ ਦਿੱਤਾ ॥੯॥

ਦੋਹਰਾ ॥

दोहरा ॥

ਦੋਹਰਾ:

ਤ੍ਰੀਯ ਕੀ ਛਾਯਾ ਲੈ ਤਬੈ ਬ੍ਰਿੰਦਾ ਰਚੀ ਬਨਾਇ ॥

त्रीय की छाया लै तबै बृदा रची बनाइ ॥

(ਵਿਸ਼ਣੂ ਨੇ) ਉਸੇ ਵੇਲੇ (ਆਪਣੀ) ਇਸਤਰੀ ਦੀ ਪਰਛਾਈ ਲੈ ਕੇ ਸੁੰਦਰ ਬ੍ਰਿੰਦਾ ਬਣਾ ਦਿੱਤੀ

ਧੂਮ੍ਰਕੇਸ ਦਾਨਵ ਸਦਨਿ ਜਨਮ ਧਰਤ ਭਈ ਜਾਇ ॥੧੦॥

धूम्रकेस दानव सदनि जनम धरत भई जाइ ॥१०॥

ਅਤੇ (ਉਸ ਬ੍ਰਿੰਦਾ ਨੇ) ਧੂਮ੍ਰਕੇਸ ਦਾਨਵ ਦੇ ਘਰ ਜਾ ਕੇ ਜਨਮ ਧਾਰਨ ਕੀਤਾ ॥੧੦॥

ਚੌਪਈ ॥

चौपई ॥

ਚੌਪਈ:

ਜੈਸਕ ਰਹਤ ਕਮਲ ਜਲ ਭੀਤਰ ॥

जैसक रहत कमल जल भीतर ॥

ਜਿਵੇਂ ਪਾਣੀ ਵਿਚ ਕਮਲ (ਨਿਰਲੇਪ) ਰਹਿੰਦਾ ਹੈ

ਪੁਨਿ ਨ੍ਰਿਪ ਬਸੀ ਜਲੰਧਰ ਕੇ ਘਰਿ ॥

पुनि नृप बसी जलंधर के घरि ॥

ਉਵੇਂ ਉਹ ਪਹਿਲੇ ਧੂਮ੍ਰਕੇਸ ਦੈਂਤ ਦੇ ਘਰ ਪੈਦਾ ਹੋਈ ਅਤੇ ਫਿਰ ਜਲੰਧਰ ਦੇ ਘਰ ਜਾ ਕੇ ਵਸੀ।

ਤਿਹ ਨਿਮਿਤ ਜਲੰਧਰ ਅਵਤਾਰਾ ॥

तिह निमित जलंधर अवतारा ॥

ਉਸ ਦੇ (ਉੱਧਾਰ) ਵਾਸਤੇ ਵਿਸ਼ਣੂ ਜਲੰਧਰ ਦਾ

ਧਰ ਹੈ ਰੂਪ ਅਨੂਪ ਮੁਰਾਰਾ ॥੧੧॥

धर है रूप अनूप मुरारा ॥११॥

ਅਨੂਪ ਰੂਪ ਧਾਰਨ ਕਰਨਗੇ ॥੧੧॥

ਕਥਾ ਐਸ ਇਹ ਦਿਸ ਮੋ ਭਈ ॥

कथा ऐस इह दिस मो भई ॥

ਇਸ ਤਰ੍ਹਾ ਦੀ ਕਥਾ ਇਧਰ ਹੋਈ,

ਅਬ ਚਲਿ ਬਾਤ ਰੁਦ੍ਰ ਪਰ ਗਈ ॥

अब चलि बात रुद्र पर गई ॥

ਹੁਣ ਗੱਲ ਰੁਦਰ ਵਲ ਨੂੰ ਚਲੀ।

ਮਾਗੀ ਨਾਰਿ ਨ ਦੀਨੀ ਰੁਦ੍ਰਾ ॥

मागी नारि न दीनी रुद्रा ॥

(ਜਲੰਧਰ ਨੇ) ਇਸਤਰੀ ਮੰਗੀ, ਪਰ ਸ਼ਿਵ ਨੇ ਨਾ ਦਿੱਤੀ।

ਤਾ ਤੇ ਕੋਪ ਅਸੁਰ ਪਤਿ ਛੁਦ੍ਰਾ ॥੧੨॥

ता ते कोप असुर पति छुद्रा ॥१२॥

ਇਸ ਲਈ ਜਲੰਧਰ ਝਟ ਪਟ ਗੁੱਸੇ ਵਿਚ ਆ ਗਿਆ ॥੧੨॥

ਬਜੇ ਢੋਲ ਨਫੀਰਿ ਨਗਾਰੇ ॥

ਬਜੇ ਢੋਲ ਨਫੀਰਿ ਨਗਾਰੇ ॥

ਢੋਲ, ਤੂਤੀਆਂ ਅਤੇ ਨਗਾਰੇ ਵਜੇ,

ਦੁਹੂੰ ਦਿਸਾ ਡਮਰੂ ਡਮਕਾਰੇ ॥

दुहूँ दिसा डमरू डमकारे ॥

ਦੋਹਾ ਪਾਸਿਆਂ ਤੋਂ ਡੌਰੂ ਡੰਮ ਡੰਮ ਕਰਨ ਲਗੇ।

ਮਾਚਤ ਭਯੋ ਲੋਹ ਬਿਕਰਾਰਾ ॥

माचत भयो लोह बिकरारा ॥

ਵੱਡਾ ਭਿਆਨਕ ਯੁੱਧ ਮਚਿਆ,

ਝਮਕਤ ਖਗ ਅਦਗ ਅਪਾਰਾ ॥੧੩॥

झमकत खग अदग अपारा ॥१३॥

(ਜਿਸ ਵਿਚ) ਵੱਡੀ ਚਮਕ ਵਾਲੇ ਅਪਾਰਾ ਖੜਗ ਚਮਕਣ ਲਗੇ ॥੧੩॥

ਗਿਰਿ ਗਿਰਿ ਪਰਤ ਸੁਭਟ ਰਣ ਮਾਹੀ ॥

गिरि गिरि परत सुभट रण माही ॥

ਸੂਰਮੇ ਰਣ ਵਿਚ ਡਿਗ ਡਿਗ ਪੈਂਦੇ ਸਨ,

ਧੁਕ ਧੁਕ ਉਠਤ ਮਸਾਣ ਤਹਾਹੀ ॥

धुक धुक उठत मसाण तहाही ॥

ਉਥੇ ਹੀ ਧੁੱਖ ਧੁੱਖ ਕੇ ਮਸਾਣ ਉਠਦੇ ਸਨ।

ਗਜੀ ਰਥੀ ਬਾਜੀ ਪੈਦਲ ਰਣਿ ॥

गजी रथी बाजी पैदल रणि ॥

ਹਾਥੀਆਂ ਦੇ ਸਵਾਰ, ਰਥਾ ਦੇ ਸਵਾਰ, ਘੋੜਿਆਂ ਦੇ ਸਵਾਰ ਅਤੇ ਪੈਦਲ (ਸੂਰਮੇ) ਜੰਗ (ਕਰ ਰਹੇ ਹਨ)

ਜੂਝਿ ਗਿਰੇ ਰਣ ਕੀ ਛਿਤਿ ਅਨਗਣ ॥੧੪॥

जूझि गिरे रण की छिति अनगण ॥१४॥

ਅਤੇ ਅਣਗਿਣਤ (ਸੂਰਮੇ) ਯੁੱਧ-ਭੂਮੀ ਵਿਚ ਜੂਝ ਕੇ ਡਿਗ ਰਹੇ ਸਨ ॥੧੪॥

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਬਿਰਚੇ ਰਣਬੀਰ ਸੁਧੀਰ ਕ੍ਰੁਧੰ ॥

बिरचे रणबीर सुधीर क्रुधं ॥

ਧੀਰਜ ਵਾਲੇ ਸੂਰਮੇ ਰਣ ਵਿਚ ਕ੍ਰੋਧਵਾਨ ਹੋ ਕੇ ਫਿਰਦੇ ਸਨ।

ਮਚਿਯੋ ਤਿਹ ਦਾਰੁਣ ਭੂਮਿ ਜੁਧੰ ॥

मचियो तिह दारुण भूमि जुधं ॥

ਉਸ ਧਰਤੀ ਤੇ ਭਿਆਨਕ ਯੁੱਧ ਮਚ ਰਿਹਾ ਸੀ।

ਹਹਰੰਤ ਹਯੰ ਗਰਜੰਤ ਗਜੰ ॥

हहरंत हयं गरजंत गजं ॥

ਘੋੜੇ ਹਿਣਕਦੇ ਸਨ, ਹਾਥੀ ਚਿੰਘਾੜਦੇ ਸਨ,

ਸੁਣਿ ਕੈ ਧੁਨਿ ਸਾਵਣ ਮੇਘ ਲਜੰ ॥੧੫॥

सुणि कै धुनि सावण मेघ लजं ॥१५॥

ਜਿੰਨ੍ਹਾ ਦੀ ਆਵਾਜ਼ ਸੁਣ ਕੇ ਸਾਵਣ ਦੇ ਬਦਲ ਲੱਜਾ ਰਹੇ ਸਨ ॥੧੫॥

ਬਰਖੈ ਰਣਿ ਬਾਣ ਕਮਾਣ ਖਗੰ ॥

बरखै रणि बाण कमाण खगं ॥

ਰਣ ਵਿਚ ਤਲਵਾਰਾ ਅਤੇ ਕਮਾਨਾ ਤੋਂ ਤੀਰ ਵਰ੍ਹਦੇ ਸਨ।

ਤਹ ਘੋਰ ਭਯਾਨਕ ਜੁਧ ਜਗੰ ॥

तह घोर भयानक जुध जगं ॥

ਜਗਤ ਵਿਚ ਘੋਰ ਅਤੇ ਭਿਆਨਕ ਯੁੱਧ (ਹੋਇਆ ਸੀ)।

ਗਿਰ ਜਾਤ ਭਟੰ ਹਹਰੰਤ ਹਠੀ ॥

गिर जात भटं हहरंत हठी ॥

ਸੂਰਮੇ ਡਿਗਦੇ ਜਾਂਦੇ ਸਨ, ਹਠੀ ਸੈਨਿਕ ਘਬਰਾ ਰਹੇ ਸਨ।

ਉਮਗੀ ਰਿਪੁ ਸੈਨ ਕੀਏ ਇਕਠੀ ॥੧੬॥

उमगी रिपु सैन कीए इकठी ॥१६॥

ਵੈਰੀ ਆਪਣੀ ਖਿੰਡੀ-ਪੁੰਡੀ ਸੈਨਾ ਨੂੰ ਇਕੱਠਾ ਕਰ ਰਿਹਾ ਸੀ ॥੧੬॥

ਚਹੂੰ ਓਰ ਘਿਰਿਯੋ ਸਰ ਸੋਧਿ ਸਿਵੰ ॥

चहूँ ओर घिरियो सर सोधि सिवं ॥

ਚੌਹਾ ਪਾਸਿਆਂ ਤੋਂ ਸ਼ਿਵ ਨੇ ਚੰਗੀ ਤਰ੍ਹਾ ਤੀਰਾ ਨਾਲ ਵੈਰੀ ਨੂੰ ਘੇਰ ਲਿਆ।

ਕਰਿ ਕੋਪ ਘਨੋ ਅਸੁਰਾਰ ਇਵੰ ॥

करि कोप घनो असुरार इवं ॥

ਦੈਂਤ ਰਾਜੇ (ਜਲੰਧਰ) ਨੇ ਵੀ ਬਹੁਤ ਕ੍ਰੋਧ ਕਰ ਕੇ ਇਸੇ ਤਰ੍ਹਾ ਕੀਤਾ।

ਦੁਹੂੰ ਓਰਨ ਤੇ ਇਮ ਬਾਣ ਬਹੇ ॥

दुहूँ ओरन ते इम बाण बहे ॥

ਦੋਹਾ ਪਾਸਿਆਂ ਤੋਂ ਇੰਜ ਤੀਰ ਚਲ ਰਹੇ ਸਨ

ਨਭ ਅਉਰ ਧਰਾ ਦੋਊ ਛਾਇ ਰਹੇ ॥੧੭॥

नभ अउर धरा दोऊ छाइ रहे ॥१७॥

ਕਿ ਉਨ੍ਹਾ ਨੇ ਧਰਤੀ ਅਤੇ ਆਕਾਸ਼ ਦੋਹਾ ਨੂੰ ਢਕ ਲਿਆ ਸੀ ॥੧੭॥

ਗਿਰਗੇ ਤਹ ਟੋਪਨ ਟੂਕ ਘਨੇ ॥

गिरगे तह टोपन टूक घने ॥

ਉਥੇ ਟੋਪਾ ਦੇ ਬਹੁਤ ਸਾਰੇ ਟੁਕੜੇ ਡਿਗੇ ਪਏ ਸਨ

ਰਹਗੇ ਜਨੁ ਕਿੰਸਕ ਸ੍ਰੋਣ ਸਨੇ ॥

रहगे जनु किंसक स्रोण सने ॥

(ਜੋ) ਲਹੂ ਨਾਲ ਭਿਜੇ (ਇਉਂ ਮਲੂਮ ਹੁੰਦੇ ਸਨ) ਮਾਨੋ ਕੇਸੂ ਝੜੇ ਪਏ ਹੋਣ।

ਰਣ ਹੇਰਿ ਅਗੰਮ ਅਨੂਪ ਹਰੰ ॥

रण हेरि अगंम अनूप हरं ॥

ਇਸ ਤਰ੍ਹਾ ਦੇ ਅਦੁੱਤੀ ਅਤੇ ਅਗੰਮੀ ਯੁੱਧ ਨੂੰ ਵੇਖ ਕੇ,

ਜੀਯ ਮੋ ਇਹ ਭਾਤਿ ਬਿਚਾਰ ਕਰੰ ॥੧੮॥

जीय मो इह भाति बिचार करं ॥१८॥

ਸ਼ਿਵ ਨੇ ਦਿਲ ਵਿਚ ਇਸ ਤਰ੍ਹਾ ਵਿਚਾਰ ਕੀਤਾ ॥੧੮॥

ਜੀਯ ਮੋ ਸਿਵ ਦੇਖਿ ਰਹਾ ਚਕ ਕੈ ॥

जीय मो सिव देखि रहा चक कै ॥

ਸ਼ਿਵ ਯੁੱਧ ਨੂੰ ਵੇਖ ਕੇ ਦਿਲ ਵਿਚ ਹੈਰਾਨ ਹੋ ਗਿਆ

ਦਲ ਦੈਤਨ ਮਧਿ ਪਰਾ ਹਕ ਕੈ ॥

दल दैतन मधि परा हक कै ॥

ਅਤੇ ਲਲਕਾਰਾ ਮਾਰ ਕੇ ਦੈਂਤਾ ਦੇ ਦਲ ਵਿਚ ਜਾ ਪਿਆ।

ਰਣਿ ਸੂਲ ਸੰਭਾਰਿ ਪ੍ਰਹਾਰ ਕਰੰ ॥

रणि सूल संभारि प्रहार करं ॥

ਤ੍ਰਿਸ਼ੂਲ ਨੂੰ ਸੰਭਾਲ ਕੇ (ਉਹ) ਰਣ ਵਿਚ ਵਾਰ ਕਰ ਰਿਹਾ ਸੀ।

ਸੁਣ ਕੇ ਧੁਨਿ ਦੇਵ ਅਦੇਵ ਡਰੰ ॥੧੯॥

सुण के धुनि देव अदेव डरं ॥१९॥

ਸ਼ਿਵ ਦੇ (ਲਲਕਾਰੇ ਦੀ) ਆਵਾਜ਼ ਨੂੰ ਸੁਣ ਕੇ, ਦੇਵਤੇ ਅਤੇ ਦੈਂਤ ਡਰ ਗਏ ਸਨ ॥੧੯॥

ਜੀਯ ਮੋ ਸਿਵ ਧਯਾਨ ਧਰਾ ਜਬ ਹੀ ॥

जीय मो सिव ध्यान धरा जब ही ॥

ਸ਼ਿਵ ਨੇ ਜਦੋਂ ਮਨ ਵਿਚ 'ਕਾਲ' ਦਾ ਧਿਆਨ ਧਰਿਆ,

ਕਲਿ ਕਾਲ ਪ੍ਰਸੰਨਿ ਭਏ ਤਬ ਹੀ ॥

कलि काल प्रसंनि भए तब ही ॥

ਤਦੋਂ ਹੀ 'ਕਾਲ-ਪੁਰਖ' ਪ੍ਰਸੰਨ ਹੋ ਗਏ।

ਕਹਿਯੋ ਬਿਸਨ ਜਲੰਧਰ ਰੂਪ ਧਰੋ ॥

कहियो बिसन जलंधर रूप धरो ॥

(ਉਨ੍ਹਾ ਨੇ) ਵਿਸ਼ਣੂ ਨੂੰ ਕਿਹਾ, "(ਜਾ ਕੇ) ਜਲੰਧਰ ਦਾ ਰੂਪ ਧਾਰਨ ਕਰੋ

ਪੁਨਿ ਜਾਇ ਰਿਪੇਸ ਕੋ ਨਾਸ ਕਰੋ ॥੨੦॥

पुनि जाइ रिपेस को नास करो ॥२०॥

ਅਤੇ ਫਿਰ ਜਾ ਕੇ ਵੱਡੇ ਵੈਰੀ ਦਾ ਨਾਸ਼ ਕਰੋ ॥੨੦॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਦਈ ਕਾਲ ਆਗਿਆ ਧਰਿਯੋ ਬਿਸਨ ਰੂਪੰ ॥

दई काल आगिआ धरियो बिसन रूपं ॥

ਕਾਲ ਨੇ ਆਗਿਆ ਦਿੱਤੀ ਤਾ ਵਿਸ਼ਣੂ ਨੇ ਜਲੰਧਰ ਦਾ ਰੂਪ ਧਾਰਨ ਕੀਤਾ।

ਸਜੇ ਸਾਜ ਸਰਬੰ ਬਨਿਯੋ ਜਾਨ ਭੂਪੰ ॥

सजे साज सरबं बनियो जान भूपं ॥

ਜੰਗ ਦੇ ਸਾਰੇ ਸਾਜ ਬਣਾ ਕੇ (ਵਿਸ਼ਣੂ) ਰਾਜਾ ਜਲੰਧਰ ਵਰਗਾ ਲਗਣ ਲਗਿਆ।

ਕਰਿਯੋ ਨਾਥ ਯੋ ਆਪ ਨਾਰੰ ਉਧਾਰੰ ॥

करियो नाथ यो आप नारं उधारं ॥

(ਵਿਸ਼ਣੂ) ਸੁਆਮੀ ਨੇ ਇਸ ਤਰ੍ਹਾ ਨਾਲ ਆਪਣੀ ਇਸਤਰੀ ਦਾ ਉਧਾਰ ਕੀਤਾ।

ਤ੍ਰਿਯਾ ਰਾਜ ਬ੍ਰਿੰਦਾ ਸਤੀ ਸਤ ਟਾਰੰ ॥੨੧॥

तृया राज बृंदा सती सत टारं ॥२१॥

ਇਸ ਕਰ ਕੇ (ਉਨ੍ਹਾ ਨੇ) ਸ਼ਿਰੋਮਣੀ ਇਸਤਰੀ ਰੂਪ ਸਤੀ 'ਬ੍ਰਿੰਦਾ' ਇਸਤਰੀ ਦਾ ਸਤ ਭੰਗ ਕੀਤਾ ਸੀ ॥੨੧॥

ਤਜਿਯੋ ਦੇਹਿ ਦੈਤੰ ਭਈ ਬਿਸਨੁ ਨਾਰੰ ॥

तजियो देहि दैतं भई बिसनु नारं ॥

ਬ੍ਰਿੰਦਾ' ਨੇ ਦੈਂਤ ਦੇਹ ਉਸੇ ਵੇਲੇ ਹੀ ਛੱਡ ਦਿੱਤੀ ਅਤੇ ਲੱਛਮੀ ਰੂਪ ਹੋ ਗਈ।

ਧਰਿਯੋ ਦੁਆਦਸਮੋ ਬਿਸਨੁ ਦਈਤਾਵਤਾਰੰ ॥

धरियो दुआदसमो बिसनु दईतावतारं ॥

ਇਸ ਤਰ੍ਹਾ ਵਿਸ਼ਣੂ ਨੇ ਬਾਰ੍ਹਵਾ (ਜਲੰਧਰ) ਦੈਂਤ ਦਾ ਅਵਤਾਰ ਧਾਰਨ ਕੀਤਾ ਸੀ।

ਪੁਨਰ ਜੁਧੁ ਸਜਿਯੋ ਗਹੇ ਸਸਤ੍ਰ ਪਾਣੰ ॥

पुनर जुधु सजियो गहे ससत्र पाणं ॥

ਮੁੜ ਕੇ ਜੰਗ ਹੋਣ ਲਗਾ ਅਤੇ ਵੀਰਾ ਨੇ ਹੱਥ ਵਿਚ ਸ਼ਸਤ੍ਰ ਫੜ ਲਏ।

ਗਿਰੇ ਭੂਮਿ ਮੋ ਸੂਰ ਸੋਭੇ ਬਿਮਾਣੰ ॥੨੨॥

गिरे भूमि मो सूर सोभे बिमाणं ॥२२॥

ਜੋ ਸੂਰਮੇ ਧਰਤੀ ਤੇ ਡਿਗ ਪਏ ਸਨ, ਉਹ ਬਿਮਾਨਾ ਵਿਚ ਬੈਠੇ ਸ਼ੋਭਾ ਪਾ ਰਹੇ ਸਨ ॥੨੨॥

ਮਿਟਿਯੋ ਸਤਿ ਨਾਰੰ ਕਟਿਯੋ ਸੈਨ ਸਰਬੰ ॥

मिटियो सति नारं कटियो सैन सरबं ॥

(ਇਧਰ) ਇਸਤਰੀ ਦਾ ਸੱਤ ਨਸ਼ਟ ਹੋ ਗਿਆ, (ਉਧਰ) ਸਾਰੀ ਸੈਨਾ ਕਟੀ ਗਈ

ਮਿਟਿਯੋ ਭੂਪ ਜਾਲੰਧਰੰ ਦੇਹ ਗਰਬੰ ॥

मिटियो भूप जालंधरं देह गरबं ॥

ਅਤੇ ਜਲੰਧਰ ਰਾਜੇ ਦੀ ਦੇਹ ਦਾ ਸਾਰਾ ਹੰਕਾਰ ਮਿਟ ਗਿਆ।

ਪੁਨਰ ਜੁਧ ਸਜਿਯੋ ਹਠੇ ਤੇਜ ਹੀਣੰ ॥

पुनर जुध सजियो हठे तेज हीणं ॥

ਫਿਰ ਤੇਜਹੀਨ (ਜਲੰਧਰ ਨੇ) ਹਠ ਪੂਰਵਕ ਯੁੱਧ ਸ਼ੁਰੂ ਕੀਤਾ।

ਭਜੇ ਛਾਡ ਕੈ ਸੰਗ ਸਾਥੀ ਅਧੀਣੰ ॥੨੩॥

भजे छाड कै संग साथी अधीणं ॥२३॥

ਉਸ ਦੇ ਅਧੀਨ ਰਹਿਣ ਵਾਲੇ ਸਾਥੀ ਵੀ (ਉਸ ਦਾ) ਸਾਥ ਛਡ ਕੇ ਭਜ ਗਏ ॥੨੩॥

ਚੌਪਈ ॥

चौपई ॥

ਚੌਪਈ:

ਦੁਹੂੰ ਜੁਧੁ ਕੀਨਾ ਰਣ ਮਾਹੀ ॥

दुहूँ जुधु कीना रण माही ॥

ਦੋਹਾ ਨੇ ਰਣ-ਭੂਮੀ ਵਿਚ ਯੁੱਧ ਕੀਤਾ।

ਤੀਸਰ ਅਵਰੁ ਤਹਾ ਕੋ ਨਾਹੀ ॥

तीसर अवरु तहा को नाही ॥

ਉਥੇ ਤੀਜਾ ਹੋਰ ਕੋਈ ਨਹੀਂ ਸੀ।

ਕੇਤਕ ਮਾਸ ਮਚਿਯੋ ਤਹ ਜੁਧਾ ॥

केतक मास मचियो तह जुधा ॥

ਕਈ ਮਹੀਨੇ ਉਥੇ ਯੁੱਧ ਹੁੰਦਾ ਰਿਹਾ,

ਜਾਲੰਧਰ ਹੁਐ ਸਿਵ ਪੁਰ ਕ੍ਰੁਧਾ ॥੨੪॥

जालंधर हुऐ सिव पुर क्रुधा ॥२४॥

(ਅੰਤ ਵਿਚ ਜਦੋਂ) ਜਲੰਧਰ ਨੇ ਸ਼ਿਵ ਉਤੇ ਕ੍ਰੋਧ ਕੀਤਾ ॥੨੪॥

ਤਬ ਸਿਵ ਧਿਆਨ ਸਕਤਿ ਕੌ ਧਰਾ ॥

तब सिव धिआन सकति कौ धरा ॥

ਉਦੋਂ ਸ਼ਿਵ ਨੇ (ਦੁਰਗਾ) ਸ਼ਕਤੀ ਦਾ ਧਿਆਨ ਕੀਤਾ।

ਤਾ ਤੇ ਸਕਤਿ ਕ੍ਰਿਪਾ ਕਰ ਕਰਾ ॥

ता ते सकति क्रिपा कर करा ॥

ਉਸ ਕਰ ਕੇ ਸ਼ਕਤੀ ਨੇ (ਉਸ ਉਤੇ) ਕ੍ਰਿਪਾ ਕੀਤੀ

ਤਾ ਤੇ ਭਯੋ ਰੁਦ੍ਰ ਬਲਵਾਨਾ ॥

ता ते भयो रुद्र बलवाना ॥

ਅਤੇ ਸ਼ਿਵ ਬਲਵਾਨ ਹੋ ਗਿਆ

ਮੰਡਿਯੋ ਜੁਧੁ ਬਹੁਰਿ ਬਿਧਿ ਨਾਨਾ ॥੨੫॥

मंडियो जुधु बहुरि बिधि नाना ॥२५॥

ਅਤੇ ਫਿਰ ਅਨੇਕ ਪ੍ਰਕਾਰ ਨਾਲ ਯੁੱਧ ਮਚਾ ਦਿੱਤਾ ॥੨੫॥

ਉਤ ਹਰਿ ਲਯੋ ਨਾਰਿ ਰਿਪ ਸਤ ਹਰਿ ॥

उत हरि लयो नारि रिप सत हरि ॥

ਉਧਰ ਵਿਸ਼ਣੂ ਨੇ ਵੈਰੀ ਦੀ ਇਸਤੀ ਬ੍ਰਿੰਦਾ ਦਾ ਸੱਤ ਹਰ ਲਿਆ

ਇਤ ਸਿਵ ਭਯੋ ਤੇਜ ਦੇਬੀ ਕਰਿ ॥

इत सिव भयो तेज देबी करि ॥

ਅਤੇ ਇਧਰ ਸ਼ਿਵ ਵੀ ਦੇਵੀ (ਦੇ ਵਰ) ਨਾਲ ਤੇਜ ਵਾਲਾ ਹੋ ਗਿਆ।

ਛਿਨ ਮੋ ਕੀਯੋ ਅਸੁਰ ਕੋ ਨਾਸਾ ॥

छिन मो कीयो असुर को नासा ॥

ਛਿਣ ਵਿਚ ਹੀ ਦੈਂਤ ਨੂੰ ਨਸ਼ਟ ਕਰ ਦਿੱਤਾ ਗਿਆ।

ਨਿਰਖਿ ਰੀਝ ਭਟ ਰਹੇ ਤਮਾਸਾ ॥੨੬॥

निरखि रीझ भट रहे तमासा ॥२६॥
ਯੋਧੇ ਇਹ ਤਮਾਸ਼ਾ ਵੇਖ ਕੇ ਪ੍ਰਸੰਨ ਹੋ ਰਹੇ ਸਨ ॥੨੬॥

ਜਲੰਧਰੀ ਤਾ ਦਿਨ ਤੇ ਨਾਮਾ ॥
जलंधरी ता दिन ते नामा ॥
ਉਸ ਦਿਨ ਤੋਂ (ਦੁਰਗਾ ਦਾ) ਨਾ 'ਜਲੰਧਰੀ' ਪੈ ਗਿਆ।

ਜਪਹੁ ਚੰਡਿਕਾ ਕੋ ਸਬ ਜਾਮਾ ॥
जपहु चंडिका को सब जामा ॥
ਚੰਡਿਕਾ ਨੂੰ ਸਾਰੇ (ਇਸ ਨਾਮ ਨਾਲੇ) ਅੱਠੇ ਪਹਿਰ ਜਪੋ।

ਤਾ ਤੇ ਹੋਤ ਪਵਿਤ੍ਰ ਸਰੀਰਾ ॥
ता ते होत पवित्र सरीरा ॥
ਜਿਸ ਕਰ ਕੇ ਸ਼ਰੀਰ (ਇਸ ਤਰ੍ਹਾਂ) ਪਵਿਤਰ ਹੋ ਜਾਏਗਾ,

ਜਿਮ ਨ੍ਹਾਏ ਜਲ ਗੰਗ ਗਹੀਰਾ ॥੨੭॥
जिम न्हाए जल गंग गहीरा ॥२७॥
ਜਿਸ ਤਰ੍ਹਾਂ ਗੰਗਾ ਜਲ ਦੇ ਪ੍ਰਵਾਹ ਵਿਚ ਨ੍ਹਾਤਿਆਂ ਹੋ ਜਾਈਦਾ ਹੈ ॥੨੭॥

ਤਾ ਤੇ ਕਹੀ ਨ ਰੁਦ੍ਰ ਕਹਾਨੀ ॥
ता ते कही न रुद्र कहानी ॥
ਸ਼ਿਵ ਦੀ ਸਾਰੀ ਕਥਾ ਇਸ ਕਰ ਕੇ ਨਹੀਂ ਕਹੀ,

ਗ੍ਰੰਥ ਬਢਨ ਕੀ ਚਿੰਤ ਪਛਾਨੀ ॥
ग्रंथ बढन की चिंत पछानी ॥
ਕਿਉਂਕਿ ਗ੍ਰੰਥ ਵੱਧਣ ਦੀ ਚਿੰਤਾ ਲਗੀ ਹੋਈ ਸੀ।

ਤਾ ਤੇ ਕਥਾ ਥੋਰਿ ਹੀ ਭਾਸੀ ॥
ता ते कथा थोरि ही भासी ॥

ਇਸ ਕਰਕੇ ਥੋੜੀ ਕਥਾ ਕਹੀ ਹੈ।

ਨਿਰਖਿ ਭੂਲਿ ਕਬਿ ਕਰੋ ਨ ਹਾਸੀ ॥੨੮॥

निरखि भूलि कबि करो न हासी ॥२८॥

ਹੇ ਕਵੀ ਜਨੋ! ਕਿਧਰੇ ਕਿਸੇ ਭੁਲ ਵੇਖ ਕੇ ਹਾਸੀ ਨਾ ਕਰਨਾ ॥੨੮॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਜਲੰਧਰ ਅਵਤਾਰ ਬਾਰ੍ਹਵਾ ਸਮਾਪਤਮ ਸਤੁ ਸੁਭਮ ਸਤੁ ॥੧੨॥

इति स्री बचित्र नाटक ग्रंथे जलंधर अवतार बार्हवा समापतम सतु सुभम सतु ॥१२॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਜਲੰਧਰ ਅਵਤਾਰ ਬਾਰ੍ਵਾ ਦੀ ਸਮਾਪਤੀ, ਸਭ ਸ਼ੁਭ ਹੈ ॥੧੨॥

ਅਥ ਬਿਸਨੁ ਅਵਤਾਰ ਕਥਨੰ ॥

अथ बिसनु अवतार कथनं ॥

ਹੁਣ ਬਿਸਨੁ ਅਵਤਾਰ ਦਾ ਕਥਨ:

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਸ੍ਰੀ ਭਗਉਤੀ ਜੀ ਸਹਾਇ:

ਚੌਪਈ ॥

चौपई ॥

ਚੌਪਈ:

ਅਬ ਮੈ ਗਨੋ ਬਿਸਨੁ ਅਵਤਾਰਾ ॥

अब मै गनो बिसनु अवतारा ॥

ਹੁਣ ਮੈਂ 'ਬਿਸਨ ਅਵਤਾਰ' ਦਾ ਵਰਣਨ ਕਰਦਾ ਹਾ,

ਜੈਸਿਕ ਧਰਿਯੋ ਸਰੂਪ ਮੁਰਾਰਾ ॥

जैसिक धरियो सरूप मुरारा ॥

ਜਿਵੇਂ ਮੁਰਾਰੀ ਨੇ ਰੂਪ ਧਾਰਿਆ ਹੈ।

ਬਿਆਕੁਲ ਹੋਤ ਧਰਨਿ ਜਬ ਭਾਰਾ ॥

बिआकुल होत धरनि जब भारा ॥

ਧਰਤੀ ਜਦੋਂ (ਪਾਪਾ ਦੇ) ਭਾਰ ਨਾਲ ਵਿਆਕੁਲ ਹੁੰਦੀ ਹੈ

ਕਾਲ ਪੁਰਖੁ ਪਹਿ ਕਰਤ ਪੁਕਾਰਾ ॥੧॥

काल पुरखु पहि करत पुकारा ॥१॥

(ਉਦੋਂ) ਕਾਲ ਪੁਰਖ ਕੋਲ ਪੁਕਾਰ ਕਰਦੀ ਹੈ ॥੧॥

ਅਸੁਰ ਦੇਵਤਨ ਦੇਤਿ ਭਜਾਈ ॥

असुर देवतन देति भजाई ॥

ਜਦੋਂ ਦੈਂਤ ਦੇਵਤਿਆਂ ਨੂੰ ਭਜਾ ਦਿੰਦੇ ਹਨ

ਛੀਨ ਲੇਤ ਭੂਅ ਕੀ ਠਕੁਰਾਈ ॥

छीन लेत भूअ की ठकुराई ॥

ਅਤੇ ਧਰਤੀ ਦੀ ਬਾਦਸ਼ਾਹੀ ਦੇਵਤਿਆਂ ਕੋਲੋਂ ਖੋਹ ਲੈਂਦੇ,

ਕਰਤ ਪੁਕਾਰ ਧਰਣਿ ਭਰਿ ਭਾਰਾ ॥

करत पुकार धरणि भरि भारा ॥

ਉਦੋਂ ਧਰਤੀ ਪਾਪਾ ਦੇ ਭਾਰ ਨਾਲ ਭਰ ਕੇ ਪੁਕਾਰ ਕਰਦੀ ਹੈ

ਕਾਲ ਪੁਰਖ ਤਬ ਹੋਤ ਕ੍ਰਿਪਾਰਾ ॥੨॥

काल पुरख तब होत कृपारा ॥२॥

ਅਤੇ 'ਕਾਲ ਪੁਰਖ' ਧਰਤੀ ਉਤੇ ਕ੍ਰਿਪਾਲੂ ਹੁੰਦੇ ਹਨ ॥੨॥

ਦੋਹਰਾ ॥

दोहरा ॥

ਦੋਹਰਾ:

ਸਬ ਦੇਵਨ ਕੋ ਅੰਸ ਲੈ ਤਤੁ ਆਪਨ ਠਹਰਾਇ ॥

सब देवन को अंस लै ततु आपन ठहराइ ॥

ਸਾਰੇ ਦੇਵਤਿਆਂ ਦੇ ਅੰਸ਼ ਲੈ ਕੇ, (ਕਾਲ-ਪੁਰਖ ਉਸ ਵਿਚ) ਆਪਣਾ ਤੱਤ੍ਵ ਠਹਿਰਾਉਂਦਾ ਹੈ

ਬਿਸਨੁ ਰੂਪ ਧਾਰ ਤਤ ਦਿਨ ਗ੍ਰਿਹਿ ਅਦਿਤ ਕੈ ਆਇ ॥੩॥

बिसनु रूप धार तत दिन गृहि अदित कै आइ ॥३॥

ਅਤੇ ਵਿਸ਼ਣੂ ਦਾ ਰੂਪ ਧਾਰ ਕੇ ਅਦਿਤੀ ਦੇ ਘਰ ਉਸੇ ਦਿਨ ਪ੍ਰਗਟ ਹੁੰਦਾ ਹੈ ॥੩॥

ਚੌਪਈ ॥

चौपई ॥

ਚੌਪਈ:

ਆਨ ਹਰਤ ਪ੍ਰਿਥਵੀ ਕੋ ਭਾਰਾ ॥

आन हरत पृथवी को भारा ॥

(ਉਹ) ਜਗਤ ਵਿਚ ਆ ਕੇ ਧਰਤੀ ਦਾ ਭਾਰ ਦੂਰ ਕਰਦਾ ਹੇ

ਬਹੁ ਬਿਧਿ ਅਸੁਰਨ ਕਰਤ ਸੰਘਾਰਾ ॥

बहु बिधि असुरन करत संघारा ॥

ਅਤੇ ਬਹੁਤ ਤਰ੍ਹਾ ਨਾਲ ਦੈਂਤਾ ਦਾ ਸੰਘਾਰ ਕਰਦਾ ਹੈ।

ਭੂਮਿ ਭਾਰ ਹਰਿ ਸੁਰ ਪੁਰਿ ਜਾਈ ॥

भूमि भार हरि सुर पुरि जाई ॥

ਭੂਮੀ ਦਾ ਭਾਰ ਦੂਰ ਕਰ ਕੇ (ਫਿਰ) ਸੁਰਪੁਰੀ ਚਲਾ ਜਾਦਾ ਹੈ

ਕਾਲ ਪੁਰਖ ਮੋ ਰਹਤ ਸਮਾਈ ॥੪॥

काल पुरख मो रहत समाई ॥४॥

ਅਤੇ 'ਕਾਲ-ਪੁਰਖ' ਵਿਚ ਅਭੇਦ ਹੋਇਆ ਰਹਿੰਦਾ ਹੈ ॥੪॥

ਸਕਲ ਕਥਾ ਜਉ ਛੋਰਿ ਸੁਨਾਊ ॥

ਸਕਲ ਕਥਾ ਜਉ ਛੋਰਿ ਸੁਨਾਊ ॥

(ਮੈਂ) ਜੇ ਸਾਰੀ ਕਥਾ ਮੁੱਢ ਤੋਂ ਸੁਣਾਵਾ,

ਬਿਸਨ ਪ੍ਰਬੰਧ ਕਹਤ ਸ੍ਰਮ ਪਾਊ ॥

बिसन प्रबंध कहत स्रम पाऊ ॥

ਤਾ ਵਿਸ਼ਨੂ-ਪ੍ਰਬੰਧ (ਗ੍ਰੰਥ) ਕਹਿਣ ਲਈ ਬਹੁਤ ਯਤਨ ਕਰਨਾ ਪਵੇਗਾ।

ਤਾ ਤੇ ਥੋਰੀਐ ਕਥਾ ਪ੍ਰਕਾਸੀ ॥

ता ते थोरीऐ कथा प्रकासी ॥

ਇਸ ਲਈ ਥੋੜੀ ਕਥਾ ਪ੍ਰਗਟ ਕੀਤੀ ਹੈ।

ਰੋਗ ਸੋਗ ਤੇ ਰਾਖੁ ਅਬਿਨਾਸੀ ॥੫॥

रोग सोग ते राखु अबिनासी ॥५॥

ਹੇ ਅਬਿਨਾਸੀ! (ਮੇਰੀ) ਰੋਗਾ ਸੋਗਾ ਤੋਂ ਰਖਿਆ ਕਰੋ ॥੫॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਤੇਰ੍ਹਵਾ ਬਿਸਨੁ ਅਵਤਾਰ ਸਮਾਪਤਮ ਸਤੁ ਸੁਭਮ ਸਤ ॥੧੩॥

इति स्री बचित्र नाटक ग्रंथे तेर्हवा बिसनु अवतार समापतम सतु सुभम सत ॥१३॥

ਇਥੇ ਬਚਿਤ੍ਰ ਨਾਟਕ ਗ੍ਰੰਥ ਤੇਰ੍ਹਵੇਂ ਬਿਸਨ ਅਵਤਾਰ ਦੀ ਸਮਾਪਤੀ, ਸਭ ਸ਼ੁਭ ਹੈ ॥੧੩॥

ਅਥ ਮਧੁ ਕੈਟਬ ਬਧਨ ਕਥਨੰ ॥

अथ मधु कैटब बधन कथनं ॥

ਹੁਣ ਮਧੁ ਕੈਟਭ ਬੱਧ ਦਾ ਕਥਨ:

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਸ੍ਰੀ ਭਗਉਤੀ ਜੀ ਸਹਾਇ:

ਦੋਹਰਾ ॥

दोहरा ॥

ਦੋਹਰਾ:

ਕਾਲ ਪੁਰਖ ਕੀ ਦੇਹਿ ਮੋ ਕੋਟਿਕ ਬਿਸਨ ਮਹੇਸ ॥

काल पुरख की देहि मो कोटिक बिसन महेस ॥

ਕਾਲ-ਪੁਰਖ' ਦੀ ਵਿਰਾਟ ਦੇਹ ਵਿਚ ਕਰੋੜਾ ਵਿਸ਼ਣੂ ਤੇ ਸ਼ਿਵ (ਮਹੇਸ਼) ਹਨ

ਕੋਟਿ ਇੰਦ੍ਰ ਬ੍ਰਹਮਾ ਕਿਤੇ ਰਵਿ ਸਸਿ ਕ੍ਰੋਰਿ ਜਲੇਸ ॥੧॥

कोटि इंद्र ब्रहमा किते रवि ससि क्रोरि जलेस ॥१॥

ਅਤੇ ਕਰੋੜਾ ਇੰਦਰ ਤੇ ਕਿਤਨੇ ਹੀ ਬ੍ਰਹਮੇ ਅਤੇ ਕਰੋੜਾ ਸੂਰਜ, ਚੰਦ੍ਰਮਾ ਤੇ ਵਰੁਣ ਦੇਵਤੇ ਉਸ ਵਿਚ ਸਮਾਏ ਹੋਏ ਹਨ ॥੧॥

ਚੌਪਈ ॥

चौपई ॥

ਚੌਪਈ:

ਸ੍ਰਮਿਤ ਬਿਸਨੁ ਤਹ ਰਹਤ ਸਮਾਈ ॥

स्रमित बिसनु तह रहत समाई ॥

(ਅਵਤਾਰ ਲੈ ਲੈ ਕੇ) ਥਕਿਆ ਹੋਇਆ ਵਿਸ਼ਣੂ ਉਥੇ ਸਮਾਇਆ ਰਹਿੰਦਾ ਹੈ

ਸਿੰਧੁ ਬਿੰਧੁ ਜਹ ਗਨਿਯੋ ਨ ਜਾਈ ॥

सिंधु बिंधु जह गनियो न जाई ॥

ਜਿਥੇ ਸਮੁੰਦਰ ਅਤੇ ਪਹਾੜ ਗਿਣੇ ਹੀ ਨਹੀਂ ਜਾ ਸਕਦੇ।

ਸੇਸਨਾਗਿ ਸੇ ਕੋਟਿਕ ਤਹਾ ॥

सेसनागि से कोटिक तहा ॥

ਉਥੇ ਸ਼ੇਸ਼ਨਾਗ ਵਰਗੇ ਕਰੋੜਾ ਹਨ

ਸੋਵਤ ਸੈਨ ਸਰਪ ਕੀ ਜਹਾ ॥੨॥

सोवत सैन सरप की जहा ॥२॥

ਜਿਥੇ ਸੱਪ ਦੀ ਸੇਜਾ ਤੇ (ਸੇਖਸਾਈ) ਸੌਂਦਾ ਹੈ ॥੨॥

ਸਹੰਸ੍ਰ ਸੀਸ ਤਬ ਧਰ ਤਨ ਜੰਗਾ ॥

सहंस्र सीस तब धर तन जंगा ॥

ਜਿਸ ਨੇ ਸਰੀਰ ਉਤੇ ਹਜ਼ਾਰਾ ਸਿਰ ਅਤੇ ਹਜ਼ਾਰਾ ਲੱਤਾ ਧਾਰਨ ਕੀਤੀਆਂ ਹੋਈਆਂ ਹਨ,

ਸਹੰਸ੍ਰ ਪਾਵ ਕਰ ਸਹੰਸ ਅਭੰਗਾ ॥

सहंस्र पाव कर सहंस अभंगा ॥

ਜਿਸ ਦੇ ਨਾ ਟੁਟਣ ਵਾਲੇ ਹਜ਼ਾਰਾ ਪੈਰ ਅਤੇ ਹਜ਼ਾਰਾ ਹੱਥ ਹਨ,

ਸਹੰਸਰਾਛ ਸੋਭਤ ਹੈ ਤਾ ਕੇ ॥

सहंसराछ सोभत है ता के ॥

ਉਸ ਦੇ (ਸ਼ਰੀਰ ਤੇ) ਹਜ਼ਾਰਾ ਅੱਖਾ ਸੁਸ਼ੋਭਿਤ ਹਨ

ਲਛਮੀ ਪਾਵ ਪਲੋਸਤ ਵਾ ਕੇ ॥੩॥

लछमी पाव पलोसत वा के ॥३॥

ਅਤੇ ਲੱਛਮੀ ਉਨ੍ਹਾ ਦੇ ਪੈਰਾ ਨੂੰ ਪਲੋਸਦੀ ਹੈ ॥੩॥

ਦੋਹਰਾ ॥

दोहरा ॥

ਦੋਹਰਾ:

ਮਧੁ ਕੀਟਭ ਕੇ ਬਧ ਨਮਿਤ ਜਾ ਦਿਨ ਜਗਤ ਮੁਰਾਰਿ ॥

मधु कीटभ के बध नमित जा दिन जगत मुरारि ॥

ਮਧੁ ਅਤੇ ਕੈਟਭ ਦੈਂਤਾ ਦੇ ਮਾਰਨ ਲਈ ਜਿਸ ਦਿਨ ਮੁਰਾਰੀ (ਸਚੇਤ ਹੁੰਦਾ ਹੈ)

ਸੁ ਕਬਿ ਸ੍ਯਾਮ ਤਾ ਕੋ ਕਹੈ ਚੌਦਸਵੋ ਅਵਤਾਰ ॥੪॥

सु कबि स्याम ता को कहै चौदसवो अवतार ॥४॥

ਉਸ ਨੂੰ ਕਵੀ ਸ਼ਿਆਮ ਚੌਦਵਾ ਅਵਤਾਰ ਕਹਿੰਦਾ ਹੈ ॥੪॥

ਚੌਪਈ ॥

चौपई ॥

ਚੌਪਈ:

ਸ੍ਰਵਣ ਮੈਲ ਤੇ ਅਸੁਰ ਪ੍ਰਕਾਸਤ ॥

स्रवण मैल ते असुर प्रकासत ॥

(ਸੇਖਸਾਈ ਦੇ) ਕੰਨਾ ਦੀ ਮੈਲ ਤੋਂ (ਮਧੁ ਅਤੇ ਕੈਟਭ) ਦੈਂਤ ਪ੍ਰਗਟ ਹੋਏ,

ਚੰਦ ਸੂਰ ਜਨੁ ਦੁਤੀਯ ਪ੍ਰਭਾਸਤ ॥

चंद सूर जनु दुतीय प्रभासत ॥

ਮਾਨੋ ਚੰਦ੍ਰਮਾ ਤੇ ਸੂਰਜ ਚੜ੍ਹੇ ਹੋਣ।

ਮਾਯਾ ਤਜਤ ਬਿਸਨੁ ਕਹੁ ਤਬ ਹੀ ॥

माया तजत बिसनु कहु तब ही ॥

ਤਦੋਂ ਹੀ ਮਾਇਆ ਵਿਸ਼ਨੂ ਨੂੰ ਛਡਦੀ ਹੈ

ਕਰਤ ਉਪਾਧਿ ਅਸੁਰ ਮਿਲਿ ਜਬ ਹੀ ॥੫॥

करत उपाधि असुर मिलि जब ही ॥५॥

ਜਦੋਂ ਦੈਂਤ ਇਕੱਠੇ ਹੋ ਕੇ ਉਪਦਰ ਕਰਦੇ ਹਨ ॥੫॥

ਤਿਨ ਸੋ ਕਰਤ ਬਿਸਨੁ ਘਮਸਾਨਾ ॥

तिन सो करत बिसनु घमसाना ॥

ਵਿਸ਼ਨੂ ਉਨ੍ਹਾ (ਦੋਹਾ ਦੈਂਤਾ) ਨਾਲ ਯੁੱਧ ਕਰਦਾ ਹੈ

ਬਰਖ ਹਜਾਰ ਪੰਚ ਪਰਮਾਨਾ ॥

बरख हजार पंच परमाना ॥

ਜੋ ਪੰਜ ਹਜ਼ਾਰ ਸਾਲਾ ਤਕ ਹੁੰਦਾ ਰਹਿੰਦਾ ਹੈ।

ਕਾਲ ਪੁਰਖ ਤਬ ਹੋਤ ਸਹਾਈ ॥

काल पुरख तब होत सहाई ॥

ਤਦ 'ਕਾਲ-ਪੁਰਖ' ਸਹਾਇਕ ਹੁੰਦਾ ਹੈ

ਦੁਹੂੰਅਨਿ ਹਨਤ ਕ੍ਰੋਧ ਉਪਜਾਈ ॥੬॥

दुहूँअनि हनत क्रोध उपजाई ॥६॥

ਅਤੇ ਕ੍ਰੋਧਵਾਨ ਹੋ ਕੇ ਦੋਹਾ ਨੂੰ ਮਾਰ ਦਿੰਦਾ ਹੈ ॥੬॥

ਦੋਹਰਾ ॥

दोहरा ॥

ਦੋਹਰਾ:

ਧਾਰਤ ਹੈ ਐਸੋ ਬਿਸਨੁ ਚੌਦਸਵੋ ਅਵਤਾਰ ॥

धारत है ऐसो बिसनु चौदसवो अवतार ॥

ਸਾਰਿਆਂ ਸੰਤਾ ਨੂੰ ਸੁਖ ਦੇਣ ਲਈ ਅਤੇ ਦੋਹਾ ਦੈਂਤਾ ਨੂੰ ਸੰਘਾਰਨ ਲਈ

ਸੰਤ ਸੰਬੂਹਨਿ ਸੁਖ ਨਮਿਤ ਦਾਨਵ ਦੁਹੂੰ ਸੰਘਾਰ ॥੭॥

संत संबूहनि सुख नमित दानव दुहूँ संघार ॥७॥

ਵਿਸ਼ਨੂ ਇਸ ਤਰ੍ਹਾ ਦਾ ਚੌਦਵਾ ਅਵਤਾਰ ਧਾਰਨ ਕਰਦਾ ਹੈ ॥੭॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਮਧੁ ਕੈਟਭ ਬਧਹ ਚਤਰਦਸਵੋ ਅਵਤਾਰ ਬਿਸਨੁ ਸਮਾਤਮ ਸਤੁ ਸੁਭਮ ਸਤੁ ॥੧੪॥

इति स्री बचित्र नाटक ग्रंथे मधु कैटभ बधह चतरदसवो अवतार बिसनु समातम सतु सुभम सतु ॥१४॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਮਧੁ ਕੈਟਭ ਬਧ' ਚੌਦਵੇਂ ਅਵਤਾਰ ਬਿਸਨ ਦੀ ਸਮਾਪਤੀ, ਸਭ ਸ਼ੁਭ ਹੈ ॥੧੪॥

ਅਥ ਅਰਿਹੰਤ ਦੇਵ ਅਵਤਾਰ ਕਥਨੰ ॥

अथ अरिहंत देव अवतार कथनं ॥

ਹੁਣ ਅਰਹੰਤ ਦੇਵ ਅਵਤਾਰ ਦਾ ਕਥਨ:

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਸ੍ਰੀ ਭਗਉਤੀ ਜੀ ਸਹਾਇ:

ਚੌਪਈ ॥

चौपई ॥

ਚੌਪਈ:

ਜਬ ਜਬ ਦਾਨਵ ਕਰਤ ਪਾਸਾਰਾ ॥

जब जब दानव करत पासारा ॥

ਜਦੋਂ ਜਦੋਂ ਦੈਂਤ ਪਸਾਰਾ ਕਰਦੇ ਹਨ,

ਤਬ ਤਬ ਬਿਸਨੁ ਕਰਤ ਸੰਘਾਰਾ ॥

तब तब बिसनु करत संघारा ॥

ਤਦੋਂ ਤਦੋਂ ਵਿਸ਼ਣੂ (ਉਨ੍ਹਾ ਦਾ) ਨਾਸ਼ ਕਰਦਾ ਹੈ।

ਸਕਲ ਅਸੁਰ ਇਕਠੇ ਤਹਾ ਭਏ ॥

सकल असुर इकठे तहा भए ॥

ਇਕ ਵਾਰੀ ਸਾਰੇ ਦੈਂਤ (ਕਿਸੇ) ਥਾ ਇਕੱਠੇ ਹੋ ਗਏ

ਸੁਰ ਅਰਿ ਗੁਰੁ ਮੰਦਰਿ ਚਲਿ ਗਏ ॥੧॥

सुर अरि गुरु मंदरि चलि गए ॥१॥

ਅਤੇ ਦੈਂਤ ਗੁਰੂ (ਸ਼ੁਕ੍ਰਾਚਾਰਯ) ਦੇ ਘਰ ਨੂੰ ਚਲੇ ਗਏ ॥੧॥

ਸਬਹੂੰ ਮਿਲਿ ਅਸ ਕਰਿਯੋ ਬਿਚਾਰਾ ॥

सबहूँ मिलि अस करियो बिचारा ॥

ਸਾਰਿਆਂ ਨੇ ਮਿਲ ਕੇ ਅਜਿਹਾ ਵਿਚਾਰ ਕੀਤਾ

ਦਈਤਨ ਕਰਤ ਘਾਤ ਅਸੁਰਾਰਾ ॥

दईतन करत घात असुरारा ॥

ਕਿ ਦੇਵਤੇ (ਸਦਾ) ਦੈਂਤਾ ਦਾ ਨਾਸ਼ ਕਰਦੇ ਹਨ।

ਤਾ ਤੇ ਐਸ ਕਰੌ ਕਿਛੁ ਘਾਤਾ ॥

ता ते ऐस करौ किछु घाता ॥

ਇਸ ਲਈ ਕੋਈ ਅਜਿਹੀ ਚਾਲ ਚਲੀ ਜਾਵੇ

ਜਾ ਤੇ ਬਨੇ ਹਮਾਰੀ ਬਾਤਾ ॥੨॥

जा ते बने हमारी बाता ॥२॥

ਜਿਸ ਕਰ ਕੇ ਸਾਡੀ ਗੱਲ ਬਣ ਜਾਏ ॥੨॥

ਦਈਤ ਗੁਰੂ ਇਮ ਬਚਨ ਬਖਾਨਾ ॥

दईत गुरू इम बचन बखाना ॥

ਦੈਂਤਾ ਦੇ ਗੁਰੂ ਨੇ ਇਸ ਤਰ੍ਹਾ ਬਚਨ ਕੀਤਾ,

ਤੁਮ ਦਾਨਵੋ ਨ ਭੇਦ ਪਛਾਨਾ ॥

तुम दानवो न भेद पछाना ॥

"(ਹੇ ਦੈਂਤੋ!) ਤੁਸਾ ਨੇ (ਇਸ) ਭੇਦ ਨੂੰ ਪਛਾਣਿਆ ਨਹੀਂ ਹੈ।

ਵੇ ਮਿਲਿ ਜਗ ਕਰਤ ਬਹੁ ਭਾਤਾ ॥

वे मिलि जग करत बहु भाता ॥

ਉਹ (ਦੇਵਤੇ) ਮਿਲ ਕੇ ਬਹੁਤ ਤਰ੍ਹਾ ਦੇ ਯੱਗ ਕਰਦੇ ਹਨ,

ਕੁਸਲ ਹੋਤ ਤਾ ਤੇ ਦਿਨ ਰਾਤਾ ॥੩॥

कुसल होत ता ते दिन राता ॥३॥

ਇਸ ਕਰ ਕੇ (ਉਹ) ਦਿਨ ਰਾਤ ਸੁਖ-ਪੂਰਵਕ ਕਟਦੇ ਹਨ ॥੩॥

ਤੁਮ ਹੂੰ ਕਰੋ ਜਗ ਆਰੰਭਨ ॥

तुम हूँ करो जग आरंभन ॥

ਤੁਸੀਂ ਵੀ ਯੱਗ ਦਾ ਆਰੰਭ ਕਰ ਦਿਉ,

ਬਿਜੈ ਹੋਇ ਤੁਮਰੀ ਤਾ ਤੇ ਰਣ ॥

ਬਿਜै होइ तुमरी ता ते रण ॥

ਤਾ ਤੇ ਯੁੱਧ ਵਿਚ ਤੁਹਾਡੀ ਵੀ ਜਿੱਤ ਹੋਵੇਗੀ।

ਜਗ ਅਰੰਭ੍ਯ ਦਾਨਵਨ ਕਰਾ ॥

जग अरंभ्य दानवन करा ॥

(ਇਹ ਗੱਲ ਮੰਨ ਕੇ) ਦੈਂਤਾ ਨੇ ਯੱਗ ਆਰੰਭ ਕਰ ਦਿੱਤਾ।

ਬਚਨ ਸੁਨਤ ਸੁਰਪੁਰਿ ਥਰਹਰਾ ॥੪॥

बचन सुनत सुरपुरि थरहरा ॥४॥

(ਯੱਗ ਦੀ) ਗੱਲ ਸੁਣ ਕੇ ਦੇਵਪੁਰੀ ਕੰਬ ਗਈ ॥੪॥

ਬਿਸਨੁ ਬੋਲ ਕਰਿ ਕਰੋ ਬਿਚਾਰਾ ॥

बिसनु बोल करि करो बिचारा ॥

ਵਿਸ਼ਨੂ ਨੇ (ਸਾਰਿਆਂ ਦੇਵਤਿਆਂ ਨੂੰ) ਬੁਲਾ ਕੇ ਵਿਚਾਰ ਕਰਨ ਲਈ ਕਿਹਾ।

ਅਬ ਕਛੁ ਕਰੋ ਮੰਤ੍ਰ ਅਸੁਰਾਰਾ ॥

अब कछु करो मंत्र असुरारा ॥

(ਅਗੋਂ ਦੇਵਤਿਆਂ ਨੇ ਕਿਹਾ) "ਹੇ ਦੈਂਤਾ ਨੂੰ ਨਾਸ਼ ਕਰਨ ਵਾਲੇ!

ਬਿਸਨੁ ਨਵੀਨ ਕਹਿਯੋ ਬਪੁ ਧਰਿਹੋ ॥

बिसनु नवीन कहियो बपु धरिहो ॥

(ਤੁਸੀਂ ਹੀ) ਕੁਝ ਉਪਾ ਕਰੋ। (ਅੰਤ ਨੂੰ) ਵਿਸ਼ਨੂ ਨੇ ਕਿਹਾ, "ਮੈਂ ਹੁਣ ਨਵਾ ਸ਼ਰੀਰ ਧਾਰਨ ਕਰਾਗਾ

ਜਗ ਬਿਘਨ ਅਸੁਰਨ ਕੋ ਕਰਿਹੋ ॥੫॥

जग बिघन असुरन को करिहो ॥५॥

ਅਤੇ ਦੈਂਤਾ ਦੇ ਯੱਗ ਵਿਚ ਵਿਘਨ ਪਾਵਾਗਾ ॥੫॥

ਬਿਸਨੁ ਅਧਿਕ ਕੀਨੋ ਇਸਨਾਨਾ ॥

ਬਿਸਨੁ ਅਧਿਕ ਕੀਨੋ ਇਸਨਾਨਾ ॥

ਵਿਸ਼ਣੂ ਨੇ ਬਹੁਤ (ਤੀਰਥਾ ਦੇ) ਇਸ਼ਨਾਨ ਕੀਤੇ

ਦੀਨੇ ਅਮਿਤ ਦਿਜਨ ਕਹੁ ਦਾਨਾ ॥

दीने अमित दिजन कहु दाना ॥

ਅਤੇ ਬੇਸ਼ੁਮਾਰ ਬ੍ਰਾਹਮਣਾ ਨੂੰ ਦਾਨ ਦਿੱਤੇ।

ਮਨ ਮੋ ਕਵਲਾ ਸ੍ਰਿਜੋ ਗ੍ਯਾਨਾ ॥

मन मो कवला सृजो ग्याना ॥

ਫਿਰ ਗਿਆਨਵਾਨ ਵਿਸ਼ਣੂ ਨੇ ਮਨ ਵਿਚ ਗਿਆਨ ਨੂੰ ਵਿਕਸਿਤ ਕੀਤਾ

ਕਾਲ ਪੁਰਖ ਕੋ ਧਰਯੋ ਧ੍ਯਾਨਾ ॥੬॥

काल पुरख को धर्यो ध्याना ॥६॥

ਅਤੇ 'ਕਾਲ-ਪੁਰਖ' ਦਾ ਧਿਆਨ ਧਰਿਆ ॥੬॥

ਕਾਲ ਪੁਰਖ ਤਬ ਭਏ ਦਇਆਲਾ ॥

काल पुरख तब भए दइआला ॥

ਤਦ 'ਕਾਲ-ਪੁਰਖ' ਦਿਆਲੂ ਹੋਏ

ਦਾਸ ਜਾਨ ਕਹ ਬਚਨ ਰਿਸਾਲਾ ॥

दास जान कह बचन रिसाला ॥

ਅਤੇ ਵਿਸ਼ਣੂ ਨੂੰ (ਆਪਣਾ) ਦਾਸ ਜਾਣ ਕੇ ਮਿਠੇ ਬਚਨ ਕਹੇ,

ਧਰੁ ਅਰਹੰਤ ਦੇਵ ਕੋ ਰੂਪਾ ॥

धरु अरहंत देव को रूपा ॥

"(ਹੇ ਵਿਸ਼ਣੂ!) ਤੂੰ ਜਾ ਕੇ ਅਰਹੰਤ ਦੇਵ ਦਾ ਰੂਪ ਧਾਰਨ ਕਰ

ਨਾਸ ਕਰੋ ਅਸੁਰਨ ਕੇ ਭੂਪਾ ॥੭॥

नास करो असुरन के भूपा ॥७॥

ਅਤੇ ਜਾ ਕੇ ਦੈਂਤਾ ਦੇ ਰਾਜੇ ਦਾ ਨਾਸ਼ ਕਰ ॥੭॥

ਬਿਸਨੁ ਦੇਵ ਆਗਿਆ ਜਬ ਪਾਈ ॥

बिसनु देव आगिआ जब पाई ॥

ਵਿਸ਼ਨੂ ਨੂੰ ਜਦੋਂ ਆਗਿਆ ਮਿਲੀ,

ਕਾਲ ਪੁਰਖ ਕੀ ਕਰੀ ਬਡਾਈ ॥

काल पुरख की करी बडाई ॥

(ਤਾ ਉਸੇ ਨੇ) 'ਕਾਲ-ਪੁਰਖ' ਦੀ ਵਡਿਆਈ ਕੀਤੀ।

ਭੂ ਅਰਹੰਤ ਦੇਵ ਬਨਿ ਆਯੋ ॥

भू अरहंत देव बनि आयो ॥

(ਫਿਰ) ਅਰਹੰਤ ਦੇਵ ਬਣ ਕੇ ਧਰਤੀ ਤੇ ਆਇਆ

ਆਨਿ ਅਉਰ ਹੀ ਪੰਥ ਚਲਾਯੋ ॥੮॥

आनि अउर ही पंथ चलायो ॥८॥

ਅਤੇ ਆ ਕੇ ਹੋਰ ਵੀ ਪੰਥ ਚਲਾ ਦਿੱਤਾ ॥੮॥

ਜਬ ਅਸੁਰਨ ਕੋ ਭਯੋ ਗੁਰੁ ਆਈ ॥

जब असुरन को भयो गुरु आई ॥

ਜਦੋਂ (ਵਿਸ਼ਨੂ ਆ ਕੇ) ਦੈਂਤਾ ਦਾ ਗੁਰੂ (ਅਰਹੰਤ ਦੇਵ) ਬਣ ਗਿਆ,

ਬਹੁਤ ਭਾਤਿ ਨਿਜ ਮਤਹਿ ਚਲਾਈ ॥

बहुत भाति निज मतहि चलाई ॥

ਤਾ (ਉਸ ਨੇ) ਬਹੁਤ ਤਰ੍ਹਾ ਨਾਲ ਆਪਣੇ ਮੱਤ ਨੂੰ ਚਲਾਇਆ।

ਸ੍ਰਾਵਗ ਮਤ ਉਪਰਾਜਨ ਕੀਆ ॥

स्रावग मत उपराजन कीआ ॥

(ਉਸ ਨੇ) ਸਰੇਵੜਿਆ ਦਾ ਮੱਤ ਪੈਦਾ ਕੀਤਾ

ਸੰਤ ਸਬੂਹਨ ਕੋ ਸੁਖ ਦੀਆ ॥੯॥

संत सबूहन को सुख दीआ ॥९॥

ਅਤੇ ਸਾਰੇ ਸੰਤਾ ਨੂੰ ਸੁਖ ਪ੍ਰਦਾਨ ਕੀਤਾ ॥੯॥

ਸਬਹੂੰ ਹਾਥਿ ਮੋਚਨਾ ਦੀਏ ॥

सबहूँ हाथि मोचना दीए ॥

ਸਾਰਿਆਂ ਦੇ ਹੱਥਾ ਵਿਚ (ਵਾਲ ਪੁੱਟਣ ਵਾਲੇ) ਮੋਚਨੇ ਫੜਾ ਦਿੱਤੇ

ਸਿਖਾ ਹੀਣ ਦਾਨਵ ਬਹੁ ਕੀਏ ॥

सिखा हीण दानव बहु कीए ॥

ਅਤੇ ਬਹੁਤੇ ਦੈਂਤਾ ਨੂੰ ਸਿਰ ਤੋਂ ਚੋਟੀ-ਹੀਨ ਕਰ ਦਿੱਤਾ।

ਸਿਖਾ ਹੀਣ ਕੋਈ ਮੰਤ੍ਰ ਨ ਫੁਰੈ ॥

सिखा हीण कोई मंत्र न फुरै ॥

ਚੋਟੀ ਤੋਂ ਹੀਣਿਆਂ ਨੂੰ ਕੋਈ ਮੰਤਰ ਫੁਰਦਾ ਨਹੀਂ

ਜੋ ਕੋਈ ਜਪੈ ਉਲਟ ਤਿਹ ਪਰੈ ॥੧੦॥

जो कोई जपै उलट तिह परै ॥१०॥

ਅਤੇ ਜੇ ਕੋਈ (ਮੰਤਰ) ਜਪਦਾ ਹੈ ਤਾ ਉਸ ਦਾ (ਪ੍ਰਭਾਵ) ਉਲਟਾ ਪੈਂਦਾ ਹੈ ॥੧੦॥

ਬਹੁਰਿ ਜਗ ਕੋ ਕਰਬ ਮਿਟਾਯੋ ॥

बहुरि जग को करब मिटायो ॥

ਫਿਰ ਉਸ ਨੇ ਯੱਗ ਕਰਨ ਤੋਂ ਰੋਕ ਦਿੱਤਾ ਅਤੇ

ਜੀਅ ਹਿੰਸਾ ਤੇ ਸਬਹੂੰ ਹਟਾਯੋ ॥

जीअ हिंसा ते सबहूँ हटायो ॥

ਜੀਵ ਮਾਰਨ ਤੋਂ ਸਭਨਾ ਨੂੰ ਹਟਾ ਦਿੱਤਾ।

ਬਿਨੁ ਹਿੰਸਾ ਕੀਅ ਜਗ ਨ ਹੋਈ ॥

बिनु हिंसा कीअ जग न होई ॥

ਜੀਵ ਮਾਰੇ ਬਿਨਾ ਯੱਗ ਨਹੀਂ ਹੋ ਸਕਦਾ,

ਤਾ ਤੇ ਜਗ ਕਰੇ ਨ ਕੋਈ ॥੧੧॥

ता ते जग करे न कोई ॥११॥

ਇਸ ਕਰ ਕੇ ਕੋਈ ਯੱਗ ਨਹੀਂ ਕਰਦਾ ॥੧੧॥

ਯਾ ਤੇ ਭਯੋ ਜਗਨ ਕੋ ਨਾਸਾ ॥

या ते भयो जगन को नासा ॥

ਇਸ ਕਰ ਕੇ ਯੱਗਾ ਦਾ ਨਾਸ਼ ਹੋ ਗਿਆ।

ਜੋ ਜੀਯ ਹਨੈ ਹੋਇ ਉਪਹਾਸਾ ॥

जो जीय हनै होइ उपहासा ॥

ਜੇ (ਕੋਈ) ਜੀਵ ਨੂੰ ਮਾਰਦਾ ਹੈ (ਉਸ ਦੀ ਜਗਤ ਵਿਚ) ਨਿੰਦਿਆ ਹੁੰਦੀ ਹੈ।

ਜੀਅ ਮਰੇ ਬਿਨੁ ਜਗ ਨ ਹੋਈ ॥

जीअ मरे बिनु जग न होई ॥

ਜੀਵ ਮਾਰੇ ਬਿਨਾ ਯੱਗ ਨਹੀਂ ਹੁੰਦਾ

ਜਗ ਕਰੈ ਪਾਵੈ ਨਹੀ ਕੋਈ ॥੧੨॥

जग करै पावै नही कोई ॥१२॥

ਅਤੇ (ਜੇ ਕੋਈ ਜੀਵ ਨੂੰ ਮਾਰੇ ਬਿਨਾ) ਯੱਗ ਕਰਦਾ ਹੈ, ਉਸ ਨੂੰ ਫਲ ਦੀ ਪ੍ਰਾਪਤੀ ਨਹੀਂ ਹੁੰਦੀ ॥੧੨॥

ਇਹ ਬਿਧਿ ਦੀਯੋ ਸਭਨ ਉਪਦੇਸਾ ॥

इह बिधि दीयो सभन उपदेसा ॥

ਇਸ ਤਰ੍ਹਾ ਦਾ ਸਭਨਾ ਨੂੰ ਉਪਦੇਸ਼ ਦਿੱਤਾ

ਜਗ ਸਕੈ ਕੋ ਕਰ ਨ ਨਰੇਸਾ ॥

जग सकै को कर न नरेसा ॥

(ਤਾ ਜੋ) ਕੋਈ ਰਾਜਾ ਯੱਗ ਨਾ ਕਰ ਸਕੇ।

ਅਪੰਥ ਪੰਥ ਸਭ ਲੋਗਨ ਲਾਯਾ ॥

अपंथ पंथ सभ लोगन लाया ॥

ਸਭ ਨੂੰ ਗਲਤ ਮਾਰਗ ਉਤੇ ਪਾ ਦਿੱਤਾ

ਧਰਮ ਕਰਮ ਕੋਊ ਕਰਨ ਨ ਪਾਯਾ ॥੧੩॥

धरम करम कोऊ करन न पाया ॥१३॥

(ਜਿਸ ਦੇ ਫਲਸਰੂਪ) ਕੋਈ ਵੀ ਧਰਮ ਕਰਮ ਨਾ ਕਰ ਸਕਿਆ ॥੧੩॥

ਦੋਹਰਾ ॥

दोहरा ॥

ਦੋਹਰਾ:

ਅੰਨਿ ਅੰਨਿ ਤੇ ਹੋਤੁ ਜਿਯੋ ਘਾਸਿ ਘਾਸਿ ਤੇ ਹੋਇ ॥

अंनि अंनि ते होतु जियो घासि घासि ते होइ ॥

ਜਿਵੇਂ ਅੰਨ ਤੋਂ ਅੰਨ ਪੈਦਾ ਹੁੰਦਾ ਹੈ ਅਤੇ ਘਾਹ ਤੋਂ ਘਾਹ ਪੈਦਾ ਹੁੰਦਾ ਹੈ,

ਤੈਸੇ ਮਨੁਛ ਮਨੁਛ ਤੇ ਅਵਰੁ ਨ ਕਰਤਾ ਕੋਇ ॥੧੪॥

तैसे मनुछ मनुछ ते अवरु न करता कोइ ॥१४॥

ਤਿਵੇਂ ਮਨੁੱਖ ਤੋਂ ਮਨੁੱਖ ਪੈਦਾ ਹੁੰਦਾ ਹੈ। ਇਨ੍ਹਾ ਦਾ ਹੋਰ ਕੋਈ ਕਰਤਾ ਨਹੀਂ ॥੧੪॥

ਚੌਪਈ ॥

चौपई ॥

ਚੌਪਈ:

ਐਸ ਗਿਆਨ ਸਬਹੂਨ ਦ੍ਰਿੜਾਯੋ ॥

ऐस गिआन सबहून द्ड़ायो ॥

ਇਹੋ ਜਿਹਾ ਗਿਆਨ ਸਭਨਾ ਨੂੰ (ਅਰਹੰਤ ਨੇ) ਦ੍ਰਿੜ੍ਹ ਕਰ ਦਿੱਤਾ

ਧਰਮ ਕਰਮ ਕੋਊ ਕਰਨ ਨ ਪਾਯੋ ॥

धरम करम कोऊ करन न पायो ॥

ਅਤੇ ਧਰਮ ਕਰਮ ਕੋਈ ਵੀ ਨਾ ਕਰ ਸਕਿਆ।

ਇਹ ਬ੍ਰਿਤ ਬੀਚ ਸਭੋ ਚਿਤ ਦੀਨਾ ॥

इह ब्रित बीच सभो चित दीना ॥

ਇਸੇ ਬਿਰਤੀ ਵਿਚ ਸਭਨਾ ਨੇ ਚਿੱਤ ਲਗਾ ਲਿਆ।

ਅਸੁਰ ਬੰਸ ਤਾ ਤੇ ਭਯੋ ਛੀਨਾ ॥੧੫॥

असुर बंस ता ते भयो छीना ॥१५॥

(ਫਲਸਰੂਪ) ਦੈਂਤਾ ਦੀ ਕੁਲ ਬਲਹੀਨ ਹੋ ਗਈ ॥੧੫॥

ਨ੍ਹਾਵਨ ਦੈਤ ਨ ਪਾਵੈ ਕੋਈ ॥

न्हावन दैत न पावै कोई ॥

ਕੋਈ ਵੀ ਦੈਂਤ ਇਸ਼ਨਾਨ ਨਹੀਂ ਕਰਦਾ;

ਬਿਨੁ ਇਸਨਾਨ ਪਵਿਤ੍ਰ ਨ ਹੋਈ ॥

बिनु इसनान पवित्र न होई ॥

ਇਸ਼ਨਾਨ ਤੋਂ ਬਿਨਾ (ਕੋਈ) ਪਵਿਤਰ ਨਹੀਂ ਹੋ ਸਕਦਾ;

ਬਿਨੁ ਪਵਿਤ੍ਰ ਕੋਈ ਫੁਰੇ ਨ ਮੰਤ੍ਰਾ ॥

बिनु पवित्र कोई फुरे न मंत्रा ॥

ਪਵਿਤਰ ਹੋਏ ਬਿਨਾ ਕੋਈ ਮੰਤਰ ਨਹੀਂ ਫੁਰਦਾ;

ਨਿਫਲ ਭਏ ਤਾ ਤੇ ਸਭ ਜੰਤ੍ਰਾ ॥੧੬॥

निफल भए ता ते सभ जंत्रा ॥१६॥

ਇਸ ਕਰ ਕੇ ਸਾਰੇ ਯਤਨ ਨਿਸਫਲ ਹੋ ਜਾਦੇ ॥੧੬॥

ਦਸ ਸਹੰਸ੍ਰ ਬਰਖ ਕੀਅ ਰਾਜਾ ॥

दस सहंस्र बरख कीअ राजा ॥

(ਅਰਹੰਤ ਨੇ) ਦਸ ਹਜ਼ਾਰ ਸਾਲ ਰਾਜ ਕੀਤਾ

ਸਭ ਜਗ ਮੋ ਮਤ ਐਸੁ ਪਰਾਜਾ ॥

सभ जग मो मत ऐसु पराजा ॥

ਅਤੇ ਸਾਰੇ ਜਗਤ ਵਿਚ ਇਸ ਤਰ੍ਹਾ ਆਪਣਾ ਮਤ ਉਤਪੰਨ ਕਰ ਦਿੱਤਾ।

ਧਰਮ ਕਰਮ ਸਬ ਹੀ ਮਿਟਿ ਗਯੋ ॥

धरम करम सब ही मिटि गयो ॥

ਸਾਰੇ ਧਰਮ ਕਰਮ ਮਿਟ ਗਏ।

ਤਾ ਤੇ ਛੀਨ ਅਸੁਰ ਕੁਲ ਭਯੋ ॥੧੭॥

ता ते छीन असुर कुल भयो ॥१७॥

ਇਸ ਕਰ ਕੇ ਦੈਂਤਾ ਦੀ ਕੁਲ ਬਲਹੀਣ ਹੋ ਗਈ ॥੧੭॥

ਦੇਵ ਰਾਇ ਜੀਅ ਮੋ ਭਲੁ ਮਾਨਾ ॥

देव राइ जीअ मो भलु माना ॥

ਦੇਵਤਿਆਂ ਦੇ ਰਾਜੇ (ਇੰਦਰ) ਦੇ ਮਨ ਨੂੰ ਇਹ ਗੱਲ ਚੰਗੀ ਲਗੀ

ਬਡਾ ਕਰਮੁ ਅਬ ਬਿਸਨੁ ਕਰਾਨਾ ॥

बडा करमु अब बिसनु कराना ॥

ਕਿ ਵਿਸ਼ਣੂ ਨੇ ਹੁਣ ਵੱਡਾ ਕੰਮ ਕੀਤਾ ਹੈ।

ਆਨੰਦ ਬਢਾ ਸੋਕ ਮਿਟ ਗਯੋ ॥

आनंद बढा सोक मिट गयो ॥

ਆਨੰਦ ਵਧ ਗਿਆ ਅਤੇ ਸੋਗ ਮਿਟ ਗਿਆ।

ਘਰਿ ਘਰਿ ਸਬਹੂੰ ਬਧਾਵਾ ਭਯੋ ॥੧੮॥

घरि घरि सबहूँ बधावा भयो ॥१८॥

ਸਭ ਦੇ ਘਰ ਵਿਚ ਖ਼ੁਸ਼ੀਆਂ ਹੋਣ ਲਗੀਆਂ ॥੧੮॥

ਦੋਹਰਾ ॥

दोहरा ॥

ਦੋਹਰਾ:

ਬਿਸਨ ਐਸ ਉਪਦੇਸ ਦੈ ਸਬ ਹੂੰ ਧਰਮ ਛੁਟਾਇ ॥

बिसन ऐस उपदेस दै सब हूँ धरम छुटाइ ॥

ਵਿਸ਼ਨੂ ਨੇ ਇਸ ਤਰ੍ਹਾਂ ਦਾ ਉਪਦੇਸ਼ ਦੇ ਕੇ, ਸਭਨਾ ਤੋਂ ਧਰਮ ਛੁੜਵਾ ਦਿੱਤਾ

ਅਮਰਾਵਤਿ ਸੁਰ ਨਗਰ ਮੋ ਬਹੁਰਿ ਬਿਰਾਜਿਯੋ ਜਾਇ ॥੧੯॥

अमरावति सुर नगर मो बहुरि बिराजियो जाइ ॥१९॥

ਅਤੇ ਆਪ ਮੁੜ ਕੇ ਬੈਕੁੰਠ ਧਾਮ ਵਿਚ ਜਾ ਕੇ ਬਿਰਾਜਮਾਨ ਹੋ ਗਿਆ ॥੧੯॥

ਸ੍ਰਾਵਗੇਸ ਕੋ ਰੂਪ ਧਰਿ ਦੈਤ ਕੁਪੰਥ ਸਬ ਡਾਰਿ ॥

स्रावगेस को रूप धरि दैत कुपंथ सब डारि ॥

ਸ੍ਰਾਵਗਾ ਦੇ ਸੁਆਮੀ (ਅਰਹੰਤ) ਦਾ ਰੂਪ ਧਾਰ ਕੇ ਸਾਰਿਆਂ ਦੈਂਤਾ ਨੂੰ ਪੁਠੇ ਰਸਤੇ ਉਤੇ ਪਾ ਦਿੱਤਾ।

ਪੰਦ੍ਰਵੇਂ ਅਵਤਾਰ ਇਮ ਧਾਰਤ ਭਯੋ ਮੁਰਾਰਿ ॥੨੦॥

पंद्रवें अवतार इम धारत भयो मुरारि ॥२०॥

ਇਸ ਤਰ੍ਹਾਂ ਦਾ ਪੰਦ੍ਰਹਵਾ ਅਵਤਾਰ 'ਕਾਲ-ਪੁਰਖ' ('ਮੁਰਾਰਿ') ਨੇ ਧਾਰਨ ਕੀਤਾ ॥੨੦॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਅਰਹੰਤ ਪਦ੍ਰਸਵੋਂ ਅਵਤਾਰ ਸਮਾਪਤਮ ਸਤੁ ਸੁਭਮ ਸਤੁ ॥੧੫॥

इति स्री बचित्र नाटक ग्रंथे अरहंत पद्रसवों अवतार समापतम सतु सुभम सतु ॥१५॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਪੰਦਰਵੇਂ ਅਰਹੰਤ ਅਵਤਾਰ ਦੀ ਸਮਾਪਤੀ, ਸਭ ਸ਼ੁਭ ਹੈ ॥੧੫॥

ਅਥ ਮਨੁ ਰਾਜਾ ਅਵਤਾਰ ਕਥਨੰ ॥

अथ मनु राजा अवतार कथनं ॥

ਹੁਣ ਮਨੁ ਰਾਜਾ ਅਵਤਾਰ ਦਾ ਕਥਨ:

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਸ੍ਰੀ ਭਗਉਤੀ ਜੀ ਸਹਾਇ:

ਚੌਪਈ ॥

चौपई ॥

ਚੌਪਈ:

ਸ੍ਰਾਵਗ ਮਤ ਸਬ ਹੀ ਜਨ ਲਾਗੇ ॥

स्रावग मत सब ही जन लागे ॥

ਸਭ ਲੋਕ ਜੈਨ ਮਤ ਵਿਚ ਲਗ ਗਏ

ਧਰਮ ਕਰਮ ਸਬ ਹੀ ਤਜਿ ਭਾਗੇ ॥

धरम करम सब ही तजि भागे ॥

ਅਤੇ ਸਭਨਾ ਨੇ ਧਰਮ ਕਰਮ ਤਿਆਗ ਦਿੱਤੇ।

ਤ੍ਯਾਗ ਦਈ ਸਬਹੂੰ ਹਰਿ ਸੇਵਾ ॥

त्याग दई सबहूँ हरि सेवा ॥

ਸਭ ਨੇ ਹਰੀ ਦੀ ਸੇਵਾ ਛੱਡ ਦਿੱਤੀ।

ਕੋਇ ਨ ਮਾਨਤ ਭੇ ਗੁਰ ਦੇਵਾ ॥੧॥

कोइ न मानत भे गुर देवा ॥१॥

ਕੋਈ ਵੀ ਗੁਰਦੇਵ 'ਕਾਲ-ਪੁਰਖ' ਨੂੰ ਨਹੀਂ ਮੰਨਦਾ ਸੀ ॥੧॥

ਸਾਧ ਅਸਾਧ ਸਬੈ ਹੁਐ ਗਏ ॥

साध असाध सबै हुऐ गए ॥

ਸਾਰੇ ਸਾਧ ਅਸਾਧ ਹੋ ਗਏ

ਧਰਮ ਕਰਮ ਸਬ ਹੂੰ ਤਜਿ ਦਏ ॥

धरम करम सब हूँ तजि दए ॥

ਅਤੇ ਸਭ ਨੇ ਧਰਮ-ਕਰਮ ਛੱਡ ਦਿੱਤੇ।

ਕਾਲ ਪੁਰਖ ਆਗਜਾ ਤਬ ਦੀਨੀ ॥

काल पुरख आग्या तब दीनी ॥

ਕਾਲ-ਪੁਰਖ' ਨੇ ਤਦ ਆਗਿਆ ਦਿੱਤੀ

ਬਿਸਨੁ ਚੰਦ ਸੋਈ ਬਿਧਿ ਕੀਨੀ ॥੨॥

बिसनु चंद सोई बिधि कीनी ॥२॥

ਅਤੇ ਵਿਸ਼ਨੂ ਨੇ ਉਸੇ ਤਰ੍ਹਾ ਪਾਲਣਾ ਕੀਤੀ ॥੨॥

ਮਨੁ ਹ੍ਵੈ ਰਾਜ ਵਤਾਰ ਅਵਤਰਾ ॥

मनु ह्वै राज वतार अवतरा ॥

ਮਨੁ ਰਾਜਾ ਅਵਤਾਰ ਹੋ ਕੇ (ਵਿਸ਼ਨੂ) ਅਵਤਰਿਤ ਹੋਇਆ

ਮਨੁ ਸਿਮਿਰਿਤਹਿ ਪ੍ਰਚੁਰ ਜਗਿ ਕਰਾ ॥

मनु सिमिरितहि प्रचुर जगि करा ॥

ਅਤੇ 'ਮਨੁ ਸਮ੍ਰਿਤੀ' ਦਾ ਜਗਤ ਵਿਚ ਪ੍ਰਚਾਰ ਕੀਤਾ।

ਸਕਲ ਕੁਪੰਥੀ ਪੰਥਿ ਚਲਾਏ ॥

सकल कुपंथी पंथि चलाए ॥

ਸਾਰੇ ਪੰਥੀਆਂ (ਜੈਨ ਮਾਰਗੀਆਂ) ਨੂੰ ਸਹੀ ਮਾਰਗ ਉਤੇ ਤੋਰਿਆ

ਪਾਪ ਕਰਮ ਤੇ ਲੋਗ ਹਟਾਏ ॥੩॥

पाप करम ते लोग हटाए ॥३॥

ਅਤੇ ਪਾਪ-ਕਰਮ ਤੋਂ ਲੋਕਾ ਨੂੰ ਹਟਾ ਦਿੱਤਾ ॥੩॥

ਰਾਜ ਅਵਤਾਰ ਭਯੋ ਮਨੁ ਰਾਜਾ ॥

राज अवतार भयो मनु राजा ॥

ਰਾਜ ਅਵਤਾਰ ਰੂਪ ਵਿਚ (ਵਿਸ਼ਣੂ) ਮਨੁ ਰਾਜਾ ਵਜੋਂ ਪ੍ਰਗਟ ਹੋਇਆ,

ਸਰਬ ਹੀ ਸਿਰਜੇ ਧਰਮ ਕੇ ਸਾਜਾ ॥

सरब ही सिरजे धरम के साजा ॥

ਜਿਸ ਨੇ ਧਰਮ ਦੇ ਸਾਰੇ ਸਾਜ ਸਿਰਜ ਦਿੱਤੇ।

ਪਾਪ ਕਰਾ ਤਾ ਕੋ ਗਹਿ ਮਾਰਾ ॥

पाप करा ता को गहि मारा ॥

(ਜਿਸ ਨੇ ਕੋਈ) ਪਾਪ ਕਰਮ ਕੀਤਾ, ਉਸੇ ਨੂੰ ਫੜ ਕੇ ਮਾਰ ਦਿੱਤਾ।

ਸਕਲ ਪ੍ਰਜਾ ਕਹੁ ਮਾਰਗਿ ਡਾਰਾ ॥੪॥

सकल प्रजा कहु मारगि डारा ॥४॥

(ਇਸ ਤਰ੍ਹਾਂ) ਸਾਰੀ ਪਰਜਾ ਨੂੰ (ਧਰਮ ਦੇ) ਮਾਰਗ ਉਤੇ ਚਲਾ ਦਿੱਤਾ ॥੪॥

ਪਾਪ ਕਰਾ ਜਾ ਹੀ ਤਹ ਮਾਰਸ ॥

पाप करा जा ही तह मारस ॥

ਜਿਥੇ ਵੀ ਕਿਸੇ ਨੇ ਪਾਪ ਕੀਤਾ, ਉਥੇ (ਉਸ ਨੂੰ) ਮਾਰ ਦਿੱਤਾ।

ਸਕਲ ਪ੍ਰਜਾ ਕਹੁ ਧਰਮ ਸਿਖਾਰਸ ॥

सकल प्रजा कहु धरम सिखारस ॥

ਸਾਰੀ ਪਰਜਾ ਨੂੰ ਧਰਮ (ਦੀ ਵਿਧੀ) ਸਿਖਾ ਦਿੱਤੀ।

ਨਾਮ ਦਾਨ ਸਬਹੂਨ ਸਿਖਾਰਾ ॥

नाम दान सबहून सिखारा ॥

ਸਭ ਨੂੰ ਨਾਮ-ਸਿਮਰਨ ਅਤੇ ਦਾਨ ਦੇਣ ਦੀ ਜੁਗਤ ਦਸ ਦਿੱਤੀ

ਸ੍ਰਾਵਗ ਪੰਥ ਦੂਰ ਕਰਿ ਡਾਰਾ ॥੫॥

स्रावग पंथ दूर करि डारा ॥५॥

ਅਤੇ ਜੈਨ ਮਤ (ਸੰਸਾਰ ਵਿਚੋਂ) ਦੂਰ ਕਰ ਦਿੱਤਾ ॥੫॥

ਜੇ ਜੇ ਭਾਜਿ ਦੂਰ ਕਹੁ ਗਏ ॥

जे जे भाजि दूर कहु गए ॥

ਜਿਹੜੇ ਜਿਹੜੇ ਭਜ ਕੇ ਦੁਰਾਡੇ ਦੇਸ਼ਾ ਨੂੰ ਚਲੇ ਗਏ,

ਸ੍ਰਾਵਗ ਧਰਮਿ ਸੋਊ ਰਹਿ ਗਏ ॥

स्रावग धरमि सोऊ रहि गए ॥

ਜੈਨ ਮਤ ਵਿਚ ਉਹੀ ਰਹਿ ਗਏ,

ਅਉਰ ਪ੍ਰਜਾ ਸਬ ਮਾਰਗਿ ਲਾਈ ॥

अउर प्रजा सब मारगि लाई ॥

ਹੋਰ ਸਾਰੀ ਪਰਜਾ ਨੂੰ ਧਰਮ ਦੇ ਰਸਤੇ ਉਤੇ ਲਾ ਦਿੱਤਾ

ਕੁਪੰਥ ਪੰਥ ਤੇ ਸੁਪੰਥ ਚਲਾਈ ॥੬॥

कुपंथ पंथ ते सुपंथ चलाई ॥६॥

ਅਤੇ ਸਾਰਿਆਂ ਨੂੰ ਮਾੜੇ ਰਸਤੇ ਤੋਂ ਹਟਾ ਕੇ ਸ਼ੁਭ ਮਾਰਗ ਉਤੇ ਤੋਰ ਦਿੱਤਾ ॥੬॥

ਰਾਜ ਅਵਤਾਰ ਭਯੋ ਮਨੁ ਰਾਜਾ ॥

राज अवतार भयो मनु राजा ॥

(ਇਸ ਤਰ੍ਹਾਂ) ਰਾਜ-ਅਵਤਾਰ (ਦੇ ਰੂਪ ਵਿਚ) ਮਨੁ ਰਾਜਾ ਹੋਇਆ,

ਕਰਮ ਧਰਮ ਜਗ ਮੋ ਭਲੁ ਸਾਜਾ ॥

करम धरम जग मो भलु साजा ॥

ਜਿਸ ਨੇ ਜਗਤ ਵਿਚ ਧਰਮ ਕਰਮ ਦੀ ਚੰਗੀ ਵਿਵਸਥਾ ਕੀਤੀ।

ਸਕਲ ਕੁਪੰਥੀ ਪੰਥ ਚਲਾਏ ॥

ਸਕਲ ਕੁਪੰਥੀ ਪੰਥ ਚਲਾਏ ॥

ਸਾਰੇ ਕੁਪੰਥੀਆਂ ਨੂੰ ਸਹੀ ਮਾਰਗ ਉਤੇ ਤੋਰ ਦਿੱਤਾ

ਪਾਪ ਕਰਮ ਤੇ ਧਰਮ ਲਗਾਏ ॥੭॥

पाप करम ते धरम लगाए ॥७॥

ਅਤੇ ਪਾਪ ਕਰਮਾ ਤੋਂ (ਹਟਾ ਕੇ) ਧਰਮ ਦੇ ਕਰਮਾ ਵਿਚ ਲਗਾ ਦਿੱਤਾ ॥੭॥

ਦੋਹਰਾ ॥

दोहरा ॥

ਦੋਹਰਾ:

ਪੰਥ ਕੁਪੰਥੀ ਸਬ ਲਗੇ ਸ੍ਰਾਵਗ ਮਤ ਭਯੋ ਦੂਰ ॥

पंथ कुपंथी सब लगे स्रावग मत भयो दूर ॥

ਸਾਰੇ ਜੈਨ ਧਰਮੀ (ਸਹੀ ਧਰਮ) ਮਾਰਗ ਉਤੇ ਤੁਰ ਪਏ ਅਤੇ ਜੈਨ ਮਤ (ਜਗ ਵਿਚੋਂ) ਦੂਰ ਹੋ ਗਿਆ।

ਮਨੁ ਰਾਜਾ ਕੋ ਜਗਤ ਮੋ ਰਹਿਯੋ ਸੁਜਸੁ ਭਰਪੂਰ ॥੮॥

मनु राजा को जगत मो रहियो सुजसु भरपूर ॥८॥

(ਇਸ ਤਰ੍ਹਾਂ) ਮਨੁ ਰਾਜੇ ਦਾ ਉਜਲਾ ਯਸ਼ ਜਗਤ ਵਿਚ ਭਰਪੂਰ ਹੋ ਗਿਆ ॥੮॥

ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਮਨੁ ਰਾਜਾ ਅਵਤਾਰ ਸੋਲ੍ਹਵਾ ਸਮਾਪਤਮ ਸਤੁ ਸੁਭਮ ਸਤੁ ॥੧੬॥

इति स्री बचित्र नाटके ग्रंथे मनु राजा अवतार सोलहवा समापतम सतु सुभम सतु ॥१६॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦਾ ਮਨੁ ਰਾਜਾ ਅਵਤਾਰ ਸੋਲਹਵਾ ਸਮਾਪਤ, ਸਭ ਸ਼ੁਭ ਹੈ ॥੧੬॥

ਅਥ ਧਨੰਤਰ ਬੈਦ ਅਵਤਾਰ ਕਥਨੰ ॥

अथ धनंतर बैद अवतार कथनं ॥

ਹੁਣ ਧਨੰਤਰ ਵੈਦ ਅਵਤਾਰ ਦਾ ਕਥਨ

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਸ੍ਰੀ ਭਗਉਤੀ ਜੀ ਸਹਾਇ

ਚੌਪਈ ॥

चौपई ॥

ਚੌਪਈ

ਸਭ ਧਨਵੰਤ ਭਏ ਜਗ ਲੋਗਾ ॥

सभ धनवंत भए जग लोगा ॥

ਸਾਰੇ ਜਗਤ ਦੇ ਲੋਕ ਧਨਵਾਨ ਹੋ ਗਏ

ਏਕ ਨ ਰਹਾ ਤਿਨੋ ਤਨ ਸੋਗਾ ॥

एक न रहा तिनो तन सोगा ॥

ਅਤੇ ਉਨ੍ਹਾ ਦੇ ਤਨ (ਤੇ ਮਨ) ਵਿੱਚ ਇਕ ਵੀ ਸੋਗ ਨਾ ਰਿਹਾ।

ਭਾਤਿ ਭਾਤਿ ਭੱਛਤ ਪਕਵਾਨਾ ॥

भाति भाति भच्छत पकवाना ॥

ਭਾਤ-ਭਾਤ ਦੇ ਪਕਵਾਨ ਖਾਦੇ ਸਨ,

ਉਪਜਤ ਰੋਗ ਦੇਹ ਤਿਨ ਨਾਨਾ ॥੧॥

उपजत रोग देह तिन नाना ॥१॥

ਜਿਸ ਕਰਕੇ ਉਨ੍ਹਾ ਦੀ ਦੇਹ ਵਿੱਚ ਅਨੇਕਾ ਰੋਗ ਪੈਦਾ ਹੋ ਗਏ ॥੧॥

ਰੋਗਾਕੁਲ ਸਭ ਹੀ ਭਏ ਲੋਗਾ ॥

रोगाकुल सभ ही भए लोगा ॥

ਸਾਰੇ ਲੋਕ ਰੋਗ ਨਾਲ ਦੁਖੀ ਹੋ ਗਏ

ਉਪਜਾ ਅਧਿਕ ਪ੍ਰਜਾ ਕੋ ਸੋਗਾ ॥

उपजा अधिक प्रजा को सोगा ॥

ਅਤੇ ਪਰਜਾ ਲਈ ਬਹੁਤ ਦੁਖ ਪੈਦਾ ਹੈ ਗਏ।

ਪਰਮ ਪੁਰਖ ਕੀ ਕਰੀ ਬਡਾਈ ॥

परम पुरख की करी बडाई ॥

(ਫਿਰ ਸਭ ਨੇ ਮਿਲ ਕੇ) ਪਰਮ ਪੁਰਖ ਦੀ ਸਿਫਤ ਕੀਤੀ

ਕ੍ਰਿਪਾ ਕਰੀ ਤਿਨ ਪਰ ਹਰਿ ਰਾਈ ॥੨॥

कृपा करी तिन पर हरि राई ॥२॥

(ਜਿਸ ਕਰਕੇ) ਹਰੀ ਰਾਜੇ (ਕਾਲ ਪੁਰਖ) ਨੇ ਉਨ੍ਹਾਂ ਉਤੇ ਕ੍ਰਿਪਾ ਕੀਤੀ ॥੨॥

ਬਿਸਨ ਚੰਦ ਕੋ ਕਹਾ ਬੁਲਾਈ ॥

बिसन चंद को कहा बुलाई ॥

ਵਿਸ਼ਣੂ ਨੂੰ ਸਦ ਕੇ (ਕਾਲ ਪੁਰਖ) ਨੇ ਕਿਹਾ-

ਧਰ ਅਵਤਾਰ ਧਨੰਤਰ ਜਾਈ ॥

धर अवतार धनंतर जाई ॥

ਧਨੰਤਰੀ ਅਵਤਾਰ ਧਾਰ ਕੇ (ਜਗਤ ਵਿੱਚ) ਜਾਓ,

ਆਯੁਰਬੇਦ ਕੋ ਕਰੋ ਪ੍ਰਕਾਸਾ ॥

आयुरबेद को करो प्रकासा ॥

ਆਯੁਰਵੇਦ' ਪ੍ਰਗਟ ਕਰੋ

ਰੋਗ ਪ੍ਰਜਾ ਕੋ ਕਰਿਯਹੁ ਨਾਸਾ ॥੩॥

रोग प्रजा को करियहु नासा ॥३॥

ਅਤੇ ਪਰਜਾ ਦੇ ਸਾਰੇ ਰੋਗਾ ਨੂੰ ਨਾਸ ਕਰੋ ॥੩॥

ਦੋਹਰਾ ॥

दोहरा ॥

ਦੋਹਰਾ

ਤਾ ਤੇ ਦੇਵ ਇਕਤ੍ਰ ਹੁਐ ਮਥਯੋ ਸਮੁੰਦ੍ਰਹਿ ਜਾਇ ॥

ता ते देव इकत्र हुऐ मथयो समुँद्रहि जाइ ॥

ਇਸ ਵਾਸਤੇ ਦੇਵਤੇ (ਅਤੇ ਦੈਤਾ ਨੇ) ਮਿਲ ਕੇ ਸਮੁੰਦਰ ਨੂੰ ਜਾ ਰਿੜਕਿਆ

ਰੋਗ ਬਿਨਾਸਨ ਪ੍ਰਜਾ ਹਿਤ ਕਢਯੋ ਧਨੰਤਰ ਰਾਇ ॥੪॥

रोग बिनासन प्रजा हित कढयो धनंतर राइ ॥४॥

ਅਤੇ ਲੋਕਾ ਦੇ ਰੋਗਾ ਨੂੰ ਨਾਸ਼ ਕਰਨ ਲਈ (ਸਮੁੰਦਰ ਵਿਚੋਂ) ਧਨੰਤਰੀ ਰਾਜੇ ਨੂੰ ਕੱਢਿਆ ॥੪॥

ਚੌਪਈ ॥

चौपई ॥

ਚੌਪਈ

ਆਯੁਰਬੇਦ ਤਿਨ ਕੀਯੋ ਪ੍ਰਕਾਸਾ ॥

आयुरबेद तिन कीयो प्रकासा ॥

ਉਸ ਧਨੰਤਰੀ ਨੇ ਜਗਤ ਵਿੱਚ 'ਆਯੁਰਵੇਦ' ਪ੍ਰਗਟ ਕੀਤਾ

ਜਗ ਕੇ ਰੋਗ ਕਰੇ ਸਬ ਨਾਸਾ ॥

जग के रोग करे सब नासा ॥

ਅਤੇ ਜਗਤ ਦੇ ਸਾਰੇ ਰੋਗਾ ਨੂੰ ਨਸ਼ਟ ਕਰ ਦਿੱਤਾ।

ਬਈਦ ਸਾਸਤ੍ਰ ਕਹੁ ਪ੍ਰਗਟ ਦਿਖਾਵਾ ॥

बईद सासत्र कहु प्रगट दिखावा ॥

ਵੈਦਿਕ ਸ਼ਾਸਤ੍ਰ ਨੂੰ ਪ੍ਰਗਟ ਕਰ ਕੇ ਵਿਖਾ ਦਿੱਤਾ।

ਭਿੰਨ ਭਿੰਨ ਅਉਖਧੀ ਬਤਾਵਾ ॥੫॥

भिंन भिंन अउखधी बतावा ॥५॥

(ਜਿਸ ਵਿੱਚ) ਵੱਖਰੋ ਵੱਖਰੇ (ਰੋਗਾ ਦੀ) ਔਸ਼ਧੀ ਦਸ ਦਿੱਤੀ ॥੫॥

ਦੋਹਰਾ ॥

दोहरा ॥

ਦੋਹਰਾ

ਰੋਗ ਰਹਤ ਕਰ ਅਉਖਧੀ ਸਭ ਹੀ ਕਰਿਯੋ ਜਹਾਨ ॥

रोग रहत कर अउखधी सभ ही करियो जहान ॥

ਰੋਗਾ ਨੂੰ ਨਾਸ਼ ਕਰਨ ਵਾਲੀ ਦਵਾ ਸਾਰੇ ਜਗਤ ਲਈ (ਉਸ ਨੇ) ਪ੍ਰਗਟ ਕਰ ਦਿੱਤੀ।

ਕਾਲ ਪਾਇ ਤੱਛਕ ਹਨਿਯੋ ਸੁਰ ਪੁਰ ਕੀਯੋ ਪਯਾਨ ॥੬॥

काल पाइ तच्छक हनियो सुर पुर कीयो पयान ॥६॥

ਸਮਾ ਪਾ ਕੇ (ਉਸ ਨੂੰ) ਤੱਛਕ ਨੇ (ਡੰਗ ਮਾਰ ਕੇ) ਮਾਰ ਦਿੱਤਾ ਅਤੇ (ਉਸ ਨੇ) ਸੁਅਰਗ ਨੂੰ ਕੂਚ ਕੀਤਾ ॥੬॥

ਇਤਿ ਸ੍ਰੀ ਬਚਿਤ੍ਰ ਨਾਟਕੇ ਧਨੰਤ੍ਰ ਅਵਤਾਰ ਸਤਾਰਵਾ ॥੧੭॥ ਸੁਭਮ ਸਤ ॥

इति स्री बचित्र नाटके धनंत्र अवतार सतारवा ॥१७॥ सुभम सत ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਧਨੰਤਰ ਅਵਤਾਰ ਸਤਾਰ੍ਹਵੇਂ ਦੀ ਸਮਾਪਤੀ, ਸਭ ਸ਼ੁਭ ਹੈ ॥੧੭॥

ਅਥ ਸੂਰਜ ਅਵਤਾਰ ਕਥਨੰ ॥

अथ सूरज अवतार कथनं ॥

ਹੁਣ ਸੂਰਜ ਅਵਤਾਰ ਦਾ ਕਥਨ

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਸ੍ਰੀ ਭਗਉਤੀ ਜੀ ਸਹਾਇ

ਚੌਪਈ ॥

चौपई ॥

ਚੌਪਈ

ਬਹੁਰਿ ਬਢੇ ਦਿਤਿ ਪੁਤ੍ਰ ਅਤੁਲਿ ਬਲਿ ॥

बहुरि बढे दिति पुत्र अतुलि बलि ॥

ਫਿਰ ਦਿੱਤੀ ਦੇ ਪੁੱਤਰ (ਦੈਤਾ) ਦਾ ਅਤੁਲ ਬਲ ਵਧ ਗਿਆ,

ਅਰਿ ਅਨੇਕ ਜੀਤੇ ਜਿਨ ਜਲਿ ਥਲਿ ॥

अरि अनेक जीते जिन जलि थलि ॥

ਜਿਨ੍ਹਾ ਨੇ ਅਨੇਕਾ ਵੈਰੀ ਜਲ-ਥਲ ਵਿੱਚ ਜਿੱਤ ਲਏ।

ਕਾਲ ਪੁਰਖ ਕੀ ਆਗਯਾ ਪਾਈ ॥

काल पुरख की आगया पाई ॥

(ਉਸ ਸਮੇਂ) 'ਕਾਲ-ਪੁਰਖ' ਦੀ ਆਗਿਆ ਪ੍ਰਾਪਤ ਕਰਕੇ

ਰਵਿ ਅਵਤਾਰ ਧਰਿਯੋ ਹਰਿ ਰਾਈ ॥੧॥

रवि अवतार धरियो हरि राई ॥१॥

ਵਿਸ਼ਨੂ ਨੇ ਸੂਰਜ ਅਵਤਾਰ ਧਾਰਨ ਕੀਤਾ ॥੧॥

ਜੇ ਜੇ ਹੋਤ ਅਸੁਰ ਬਲਵਾਨਾ ॥

जे जे होत असुर बलवाना ॥

ਜਿਹੜੇ-ਜਿਹੜੇ ਦੈਂਤ ਬਲਵਾਨ ਹੁੰਦੇ ਹਨ,

ਰਵਿ ਮਾਰਤ ਤਿਨ ਕੋ ਬਿਧਿ ਨਾਨਾ ॥

रवि मारत तिन को बिधि नाना ॥

ਉਨ੍ਹਾ ਨੂੰ ਸੂਰਜ ਅਨੇਕ ਤਰ੍ਹਾ ਨਾਲ ਮਾਰਦਾ ਹੈ।

ਅੰਧਕਾਰ ਧਰਨੀ ਤੇ ਹਰੇ ॥

अंधकार धरनी ते हरे ॥

ਧਰਤੀ ਤੋਂ ਹਨੇਰਾ ਨਸ਼ਟ ਕਰਦਾ ਹੈ।

ਪ੍ਰਜਾ ਕਾਜ ਗ੍ਰਿਹ ਕੇ ਉਠਿ ਪਰੇ ॥੨॥

प्रजा काज गृह के उठि परे ॥२॥

(ਜਿਸ ਕਰਕੇ) ਪ੍ਰਜਾ ਉੱਠ ਕੇ ਘਰ ਦੇ ਕੰਮਾ ਵਿੱਚ ਲੱਗ ਜਾਦੀ ਹੈ ॥੨॥

ਨਰਾਜ ਛੰਦ ॥

नराज छंद ॥

ਨਰਾਜ ਛੰਦ

ਬਿਸਾਰਿ ਆਲਸੰ ਸਭੈ ਪ੍ਰਭਾਤ ਲੋਗ ਜਾਗਹੀਂ ॥

बिसारि आलसं सभै प्रभात लोग जागहीं ॥

ਆਲਸ ਨੂੰ ਛੱਡ ਕੇ ਸਾਰੇ ਲੋਕ ਪ੍ਰਭਾਤ ਵੇਲੇ ਜਾਗਦੇ ਹਨ।

ਅਨੰਤ ਜਾਪ ਕੋ ਜਪੈਂ ਬਿਅੰਤ ਧਯਾਨ ਪਾਗਹੀਂ ॥

अनंत जाप को जपैं बिअंत धयान पागहीं ॥

ਬੇਅੰਤ (ਲੋਕ) ਜਪ ਨੂੰ ਜਪਦੇ ਹਨ ਅਤੇ ਬੇਸ਼ੁਮਾਰ ਲੋਕ ਧਿਆਨ ਵਿੱਚ ਜੁੱਟ ਜਾਦੇ ਹਨ।

ਦੁਰੰਤ ਕਰਮ ਕੋ ਕਰੈਂ ਅਥਾਪ ਥਾਪ ਥਾਪਹੀਂ ॥

दुरंत करम को करैं अथाप थाप थापहीं ॥

ਔਖੇ ਕਰਮ ਕਰਦੇ ਹਨ ਅਤੇ ਨ ਥਾਪੇ ਜਾਣ ਵਾਲੇ ਨੂੰ ਹਿਰਦੇ ਵਿੱਚ ਸਥਾਪਿਤ ਕਰਦੇ ਹਨ।

ਗਾਇਤ੍ਰੀ ਸੰਧਿਯਾਨ ਕੈ ਅਜਾਪ ਜਾਪ ਜਾਪਹੀ ॥੩॥

गाइत्री संधियान कै अजाप जाप जापही ॥३॥

ਸੰਧਿਆਂ ਅਤੇ ਗਾਇਤ੍ਰੀ ਦੇ ਅਜਪਾ-ਜਾਪ ਜਪਦੇ ਹਨ ॥੩॥

ਸੁ ਦੇਵ ਕਰਮ ਆਦਿ ਲੈ ਪ੍ਰਭਾਤ ਜਾਗ ਕੈ ਕਰੈਂ ॥

सु देव करम आदि लै प्रभात जाग कै करैं ॥

ਪ੍ਰਭਾਤ ਵੇਲੇ ਜਾਗ ਕੇ (ਲੋਕੀਂ) ਦੇਵ-ਕਰਮ ਆਦਿਕ ਕਰਦੇ ਹਨ।

ਸੁ ਜੱਗ ਧੂਪ ਦੀਪ ਹੋਮ ਬੇਦ ਬਿਯਾਕਰਨ ਰਰੈਂ ॥

सु जग्ग धूप दीप होम बेद बियाकरन ररैं ॥

ਯੱਗ, ਧੂਪ, ਦੀਪ, ਹੋਮ ਕਰਦੇ ਹਨ ਅਤੇ ਵੈਦ ਤੇ ਵਿਆਕਰਨ ਪੜ੍ਹਦੇ ਹਨ।

ਸੁ ਪਿਤ੍ਰ ਕਰਮ ਹੈਂ ਜਿਤੇ ਸੋ ਬ੍ਰਿਤਬ੍ਰਿਤ ਕੋ ਕਰੈਂ ॥

सु पित्र करम हैं जिते सो बृतबृत को करैं ॥

ਜਿੰਨੇ ਪਿਤਰੀ ਕਰਮ ਹਨ, (ਉਨ੍ਹਾ ਨੂੰ) ਵਿਧੀ ਪੂਰਵਕ ਕਰਦੇ ਹਨ।

ਜੁ ਸਾਸਤ੍ਰ ਸਿਮ੍ਰਿਤਿ ਉਚਰੰਤ ਸੁ ਧਰਮ ਧਯਾਨ ਕੋ ਧਰੈਂ ॥੪॥

जु सासत्र सिमृति उचरंत सु धरम धयान को धरैं ॥४॥

ਸ਼ਾਸਤ੍ਰਾ ਅਤੇ ਸਮ੍ਰਿਤੀਆਂ ਦਾ ਉਚਾਰਨ ਕਰਦੇ ਹੋਏ ਧਰਮ ਵਲ ਧਿਆਨ ਲਗਾਉਂਦੇ ਹਨ ॥੪॥

ਅਰਧ ਨਿਰਾਜ ਛੰਦ ॥

अरध निराज छंद ॥

ਅਰਧ ਨਰਾਜ ਛੰਦ

ਸੁ ਧੂੰਮ ਧੂੰਮ ਹੀ ॥

सु धूँम धूँम ही ॥

ਹਰ ਪਾਸੇ ਹਵਨਾ ਦਾ ਧੂੰਆਂ ਹੀ ਧੂੰਆਂ ਹੁੰਦਾ ਹੈ

ਕਰੰਤ ਸੈਨ ਭੂੰਮ ਹੀ ॥

करंत सैन भूँम ही ॥

ਅਤੇ (ਲੋਕ) ਧਰਤੀ ਉੱਤੇ ਸੌਂਦੇ ਹਨ।

ਬਿਅੰਤ ਧਯਾਨ ਧਯਾਵਹੀਂ ॥

बिअंत धयान धयावहीं ॥

ਬੇਅੰਤ ਲੋਕ ਧਿਆਨ ਧਰਦੇ ਹਨ,

ਦੁਰੰਤ ਠਉਰ ਪਾਵਹੀਂ ॥੫॥

दुरंत ठउर पावहीं ॥५॥

ਬੜੀ ਮੁਸ਼ਕਲ ਨਾਲ (ਮਿਲਣ ਵਾਲੇ ਬੈਕੁੰਠ) ਧਾਮ ਨੂੰ ਪ੍ਰਾਪਤ ਕਰਦੇ ਹਨ ॥੫॥

ਅਨੰਤ ਮੰਤ੍ਰ ਉਚਰੈਂ ॥

अनंत मंत्र उचरैं ॥

ਅਨੰਤ ਮੰਤਰ ਉਚਾਰਦੇ ਹਨ

ਸੁ ਜੋਗ ਜਾਪਨਾ ਕਰੈਂ ॥

सु जोग जापना करैं ॥

ਅਤੇ ਯੋਗ ਜਪ-ਤਪ ਕਰਦੇ ਹਨ।

ਨ੍ਰਿਬਾਨ ਪੁਰਖ ਧਯਾਵਹੀਂ ॥

नृबान पुरख धयावहीं ॥

ਨਿਰਬਾਨ ਪੁਰਖ ਨੂੰ ਧਿਆਉਂਦੇ ਹਨ।

ਬਿਮਾਨ ਅੰਤਿ ਪਾਵਹੀਂ ॥੬॥

बिमान अंति पावहीं ॥६॥

ਅਤੇ ਅੰਤ ਵੇਲੇ (ਦੇਵ ਪਦਵੀ ਪਾਣ ਲਈ) ਵਿਮਾਨਾ ਵਿੱਚ ਬੈਠਦੇ ਹਨ ॥੬॥

ਦੋਹਰਾ ॥

दोहरा ॥

ਦੋਹਰਾ

ਬਹੁਤ ਕਾਲ ਇਮ ਬੀਤਯੋ ਕਰਤ ਧਰਮੁ ਅਰੁ ਦਾਨ ॥

बहुत काल इम बीतयो करत धरमु अरु दान ॥

ਧਰਮ ਅਤੇ ਦਾਨ ਕਰਦਿਆਂ ਬਹੁਤ ਸਾਰਾ ਸਮਾ ਇਸ ਤਰ੍ਹਾ ਬੀਤ ਗਿਆ।

ਬਹੁਰਿ ਅਸੁਰਿ ਬਢਿਯੋ ਪ੍ਰਬਲ ਦੀਰਘੁ ਕਾਇ ਦਤੁ ਮਾਨ ॥੭॥

बहुरि असुरि बढियो प्रबल दीरघु काइ दतु मान ॥७॥

ਫਿਰ ਇਕ ਦੈਂਤ ਨੇ ਜ਼ੋਰ ਫੜਿਆ, (ਜਿਸ ਦਾ ਨਾ) 'ਦੀਰਘ-ਕਾਇ' ਸੀ ਅਤੇ (ਜੋ) ਵੱਡੇ ਤੇਜ ਵਾਲਾ ਸੀ ॥੭॥

ਚੌਪਈ ॥

चौपई ॥

ਚੌਪਈ

ਬਾਣ ਪ੍ਰਜੰਤ ਬਢਤ ਨਿਤਪ੍ਰਤਿ ਤਨ ॥

बाण प्रजंत बढत नितप्रति तन ॥

ਉਸ ਦਾ ਹਰ ਰੋਜ਼ ਇਕ ਬਾਣ ਜਿੰਨਾ ਸਰੀਰ ਵਧਦਾ ਸੀ

ਨਿਸ ਦਿਨ ਘਾਤ ਕਰਤ ਦਿਜ ਦੇਵਨ ॥

निस दिन घात करत दिज देवन ॥

ਅਤੇ ਰਾਤ ਦਿਨ ਦੇਵਤਿਆਂ ਅਤੇ ਬ੍ਰਾਹਮਣਾ ਦਾ ਨਾਸ ਕਰਦਾ ਸੀ।

ਦੀਰਘੁ ਕਾਇਐ ਸੋ ਰਿਪੁ ਭਯੋ ॥

दीरघु काइऐ सो रिपु भयो ॥

ਇਸ ਤਰ੍ਹਾ ਦਾ ਦੀਰਘ-ਕਾਇ (ਨਾਮ ਦਾ ਰਾਖਸ਼ ਸੂਰਜ ਦਾ) ਵੈਰੀ ਹੋ ਗਿਆ,

ਰਵਿ ਰਥ ਹਟਕ ਚਲਨ ਤੇ ਗਯੋ ॥੮॥

रवि रथ हटक चलन ते गयो ॥८॥

(ਅਤੇ) ਸੂਰਜ ਦਾ ਰਥ ਚਲਣੋਂ ਰੁਕ ਗਿਆ ॥੮॥

ਅੜਿਲ ॥

अड़िल ॥

ਅੜਿਲ

ਹਟਕ ਚਲਤ ਰਥੁ ਭਯੋ ਭਾਨ ਕੋਪਿਯੋ ਤਬੈ ॥

हटक चलत रथु भयो भान कोपियो तबै ॥

ਸੂਰਜ ਦਾ ਚਲਦਾ-ਚਲਦਾ ਰਥ ਜਦੋਂ ਅਟਕ ਗਿਆ, ਤਦੇ ਸੂਰਜ ਨੂੰ ਗੁੱਸਾ ਆਇਆ।

ਅਸਤ੍ਰ ਸਸਤ੍ਰ ਲੈ ਚਲਿਯੋ ਸੰਗ ਲੈ ਦਲ ਸਭੈ ॥

असत्र ससत्र लै चलियो संग लै दल सभै ॥

ਉਹ ਅਸਤ੍ਰ ਸ਼ਸਤ੍ਰ ਲੈ ਕੇ ਅਤੇ ਸਾਰੀ ਸੈਨਾ ਨੂੰ ਨਾਲ ਲੈ ਕੇ ਚਲ ਪਿਆ।

ਮੰਡਯੋ ਬਿਬਿਧ ਪ੍ਰਕਾਰ ਤਹਾ ਰਣ ਜਾਇ ਕੈ ॥

मंडयो बिबिध प्रकार तहा रण जाइ कै ॥

ਉਸ ਨੇ ਰਣ-ਭੂਮੀ ਵਿੱਚ ਜਾ ਕੇ ਅਨੇਕ ਢੰਗਾ ਨਾਲ ਯੁੱਧ ਸ਼ੁਰੂ ਕਰ ਦਿੱਤਾ,

ਹੋ ਨਿਰਖ ਦੇਵ ਅਰੁ ਦੈਤ ਰਹੇ ਉਰਝਾਇ ਕੈ ॥੯॥

हो निरख देव अरु दैत रहे उरझाइ कै ॥९॥

ਜਿਸ ਨੂੰ ਵੇਖ ਕੇ ਦੇਵਤੇ ਅਤੇ ਦੈਂਤ ਵੀ ਯੁੱਧ ਵਿੱਚ ਲੱਗ ਗਏ ॥੯॥

ਗਹਿ ਗਹਿ ਪਾਣ ਕ੍ਰਿਪਾਣ ਦੁਬਹੀਯਾ ਰਣ ਭਿਰੇ ॥

गहि गहि पाण कृपाण दुबहीया रण भिरे ॥

ਹੱਥਾ ਵਿੱਚ ਤਲਵਾਰਾ ਫੜ-ਫੜ ਕੇ ਸੂਰਮੇ ਯੁੱਧ ਕਰਨ ਲੱਗੇ।

ਟੂਕ ਟੂਕ ਹੁਐ ਗਿਰੇ ਨ ਪਗ ਪਾਛੇ ਫਿਰੇ ॥

टूक टूक हुऐ गिरे न पग पाछे फिरे ॥

ਟੋਟੇ-ਟੋਟੇ ਹੋ ਕੇ (ਧਰਤੀ ਉੱਤੇ) ਡਿੱਗਣ ਲੱਗੇ, ਪਰ ਪਿੱਛੇ ਨੂੰ ਪੈਰ ਨਾ ਮੋੜਦੇ।

ਅੰਗਨਿ ਸੋਭੇ ਘਾਇ ਪ੍ਰਭਾ ਅਤਿ ਹੀ ਬਢੇ ॥

अंगनि सोभे घाइ प्रभा अति ही बढे ॥

ਸਰੀਰਾ ਉੱਤੇ ਜ਼ਖ਼ਮ ਲੱਗਣ ਨਾਲ ਉਨ੍ਹਾ ਦੀ ਸ਼ੋਭਾ ਬਹੁਤ ਵਧ ਰਹੀ ਸੀ।

ਹੋ ਬਸਤ੍ਰ ਮਨੋ ਛਿਟਕਾਇ ਜਨੇਤੀ ਸੇ ਚਢੇ ॥੧੦॥

हो बसत्र मनो छिटकाइ जनेती से चढे ॥१०॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਲਾਲ ਰੰਗ ਦੇ ਕੱਪੜੇ ਪਾ ਕੇ (ਜਾਨੀ) ਬਰਾਤ ਨਾਲ ਚੜ੍ਹੇ ਹੋਣ ॥੧੦॥

ਅਨੁਭਵ ਛੰਦ ॥

अनुभव छंद ॥

ਅਨੁਭਵ ਛੰਦ

ਅਨਹਦ ਬੱਜੇ ॥

अनहद बज्जे ॥

ਧੌਂਸੇ ਵਜਦੇ ਸਨ,

ਧੁਣ ਘਣ ਲੱਜੇ ॥

धुण घण लज्जे ॥

ਜਿਨ੍ਹਾ ਦੀ) ਅਵਾਜ਼ ਅੱਗੇ ਬੱਦਲ ਵੀ ਲਜਾਉਂਦੇ ਸਨ।

ਘਣ ਹਣ ਘੋਰੰ ॥

घण हण घोरं ॥

ਡਗਿਆਂ ਦੇ ਵੱਜਣ ਤੋਂ ਜੋ ਗੂੰਜ ਉੱਠਦੀ ਸੀ,

ਜਣ ਬਣ ਮੋਰੰ ॥੧੧॥

जण बण मोरं ॥११॥

(ਇੰਜ ਲੱਗਦਾ ਸੀ) ਮਾਨੋ ਜੰਗਲ ਵਿੱਚ ਮੋਰ (ਕੂਕਦੇ ਹੋਣ) ॥੧੧॥

ਮਧੁਰ ਧੁਨਿ ਛੰਦ ॥

मधुर धुनि छंद ॥

ਮਧੁਰ ਧੁਨਿ ਛੰਦ

ਢਲ ਹਲ ਢਾਲੰ ॥

ढल हल ढालं ॥

ਢਾਲਾ (ਇੰਜ) ਚਮਕਦੀਆਂ ਸਨ

ਜਿਮ ਗੁਲ ਲਾਲੰ ॥

जिम गुल लालं ॥

ਜਿਵੇਂ ਲਾਲਾ ਦੇ ਫੁੱਲ ਹਨ।

ਖੜ ਭੜ ਬੀਰੰ ॥

ਖੜ ਭੜ ਬੀਰੰ ॥

ਸੂਰਮਿਆਂ ਵਿੱਚ ਖੜਬੜਾਹਟ (ਮਚੀ ਹੋਈ ਸੀ)

ਤੜ ਸੜ ਤੀਰੰ ॥੧੨॥

तड़ सड़ तीरं ॥१२॥

ਅਤੇ ਤੀਰ ਤੜ-ਸੜ ਅਵਾਜ਼ ਕਰਦੇ (ਚਲ ਰਹੇ ਸਨ) ॥੧੨॥

ਰੁਣ ਝੁਣ ਬਾਜੇ ॥

रुण झुण बाजे ॥

ਰਾਜੇ ਰੁਣ-ਝੁਣ ਕਰਦੇ ਸਨ,

ਜਣ ਘਣ ਗਾਜੇ ॥

जण घण गाजे ॥

ਮਾਨੋ ਬੱਦਲ ਗੱਜਦੇ ਹੋਣ।

ਢੰਮਕ ਢੋਲੰ ॥

ढंमक ढोलं ॥

ਢੋਲਾ ਦੀ ਢਮਕਾਰ ਹੋ ਰਹੀ ਸੀ।

ਖੜ ਰੜ ਖੋਲੰ ॥੧੩॥

खड़ रड़ खोलं ॥१३॥

ਖੋਲਾ ਵਿੱਚ ਖੜ-ਖੜ ਦੀ ਅਵਾਜ਼ ਨਿਕਲ ਰਹੀ ਸੀ ॥੧੩॥

ਥਰ ਹਰ ਕੰਪੈ ॥

थर हर कंपै ॥

ਡਰਪੋਕ ਥਰ-ਥਰ ਕੰਬਦੇ ਸਨ

ਹਰਿ ਹਰਿ ਜੰਪੈ ॥

हरि हरि जंपै ॥

ਅਤੇ ਹਰਿ ਹਰਿ ਜਪਦੇ ਸਨ।

ਰਣ ਰੰਗ ਰੱਤੇ ॥

रण रंग रत्ते ॥

ਯੁੱਧ ਦੇ ਰੰਗ ਵਿੱਚ ਸੂਰਮੇ ਰਤੇ ਹੋਏ ਸਨ,

ਜਣ ਗਣ ਮਤੇ ॥੧੪॥

जण गण मते ॥१४॥

ਮਾਨੋ ਮਸਤ ਹਾਥੀ (ਘੁਲ ਰਹੇ) ਹੋਣ ॥੧੪॥

ਥਰਕਤ ਸੂਰੰ ॥

थरकत सूरं ॥

ਸੂਰਮੇ ਥਿਰਕਦੇ ਸਨ

ਨਿਰਖਤ ਹੂਰੰ ॥

निरखत हूरं ॥

ਅਤੇ ਹੂਰਾ ਉਨ੍ਹਾ ਨੂੰ ਵੇਖ ਰਹੀਆਂ ਸਨ।

ਸਰਬਰ ਛੁੱਟੇ ॥

सरबर छुट्टे ॥

ਉੱਤਮ ਤੀਰ ਚੱਲਦੇ ਸਨ

ਕਟ ਭਟ ਲੁਟੇ ॥੧੫॥

कट भट लुटे ॥१५॥

(ਜਿਨ੍ਹਾ ਨਾਲ) ਕਟ-ਕਟ ਕੇ (ਸੂਰਮੇ) ਲੋਟਦੇ ਜਾ ਰਹੇ ਸਨ ॥੧੫॥

ਚਮਕਤ ਬਾਣੰ ॥

चमकत बाणं ॥

ਤੀਰ ਚਮਕਦੇ ਸਨ,

ਫੁਰਹ ਨਿਸਾਣੰ ॥

फुरह निसाणं ॥

ਝੰਡੇ ਝੂਲਦੇ ਸਨ।

ਚਟ ਪਟ ਜੂਟੇ ॥

चट पट जूटे ॥

ਝਟ-ਪਟ (ਸੂਰਮੇ ਯੁੱਧ ਵਿੱਚ) ਜੁਟਦੇ ਸਨ

ਅਰ ਉਰ ਫੂਟੇ ॥੧੬॥

अर उर फूटे ॥१६॥

ਅਤੇ ਵੈਰੀ ਦੀ ਛਾਤੀ ਨੂੰ ਪਾੜ ਦਿੰਦੇ ਸਨ ॥੧੬॥

ਨਰ ਬਰ ਗੱਜੇ ॥

नर बर गज्जे ॥

ਬਲਵਾਨ ਯੋਧੇ ਗਜ ਰਹੇ ਸਨ।

ਸਰ ਬਰ ਸੱਜੇ ॥

सर बर सज्जे ॥

(ਉਹ) ਉੱਤਮ ਤੀਰਾ ਨਾਲ ਸਜੇ ਹੋਏ ਸਨ।

ਸਿਲਹ ਸੰਜੋਯੰ ॥

सिलह संजोयं ॥

ਯੋਧੇ ਕਵਚਾ ਅਤੇ ਸੰਜੋਆਂ ਨਾਲ ਸਜੇ ਸਨ

ਸੁਰ ਪੁਰ ਪੋਯੰ ॥੧੭॥

सुर पुर पोयं ॥१७॥

ਅਤੇ ਸੁਅਰਗ ਵਿੱਚ ਪਹੁੰਚਦੇ ਜਾਦੇ ਸਨ ॥੧੭॥

ਸਰਬਰ ਛੂਟੇ ॥

सरबर छूटे ॥

ਸ੍ਰੇਸ਼ਠ ਤੀਰ ਚਲਦੇ ਸਨ

ਅਰ ਉਰ ਫੂਟੇ ॥

अर उर फूटे ॥

(ਜੋ) ਵੈਰੀ ਦੀ ਛਾਤੀ ਨੂੰ ਪਾੜ ਦਿੰਦੇ ਸਨ।

ਚਟ ਪਟ ਚਰਮੰ ॥

चट पट चरमं ॥

(ਤੀਰ) ਝਟਪਟ ਢਾਲ (ਨੂੰ ਪਾੜ ਦਿੰਦੇ ਸਨ)

ਫਟ ਫੁਟ ਬਰਮੰ ॥੧੮॥

फट फुट बरमं ॥१८॥

ਅਤੇ ਕਵਚ ਨੂੰ ਫੋੜ ਦਿੰਦੇ ਸਨ ॥੧੮॥

ਨਰਾਜ ਛੰਦ ॥

नराज छंद ॥

ਨਰਾਜ ਛੰਦ

ਦਿਨੇਸ ਬਾਣ ਪਾਣ ਲੈ ਰਿਪੇਸ ਤਾਕ ਧਾਈਯੰ ॥

दिनेस बाण पाण लै रिपेस ताक धाईयं ॥

ਸੂਰਜ ਹੱਥ ਵਿੱਚ ਬਾਣ ਲੈ ਕੇ ਵੱਡੇ ਦੁਸ਼ਮਣ ਦੀਰਘ ਕਾਇ ਨੂੰ ਵੇਖ ਕੇ ਭੱਜਿਆ।

ਅਨੰਤ ਜੁੱਧ ਕ੍ਰੁੱਧ ਸੁੱਧੁ ਭੂਮ ਮੈ ਮਚਾਈਯੰ ॥

अनंत जुद्ध क्रुद्ध सुद्धु भूम मै मचाईयं ॥

ਯੁੱਧ-ਭੂਮੀ ਵਿੱਚ (ਜਾ ਕੇ) ਕ੍ਰੋਧ ਨਾਲ ਅਨੰਤ ਤਰ੍ਹਾ ਦਾ ਯੁੱਧ ਮਚਾਇਆ।

ਕਿਤੇਕ ਭਾਜ ਚਾਲੀਯੰ ਸੁਰੇਸ ਲੋਗ ਕੋ ਗਏ ॥

ਕਿਤੇਕ ਭਾਜ ਚਾਲੀਯੰ ਸੁਰੇਸ ਲੋਗ ਕੋ ਗਏ ॥

ਕਿੰਨੇ ਹੀ ਦੈਤ ਭੱਜ ਕੇ ਇੰਦਰ ਪੁਰੀ ਵੱਲ ਚਲੇ ਗਏ।

ਨਿਸੰਤ ਜੀਤ ਜੀਤ ਕੈ ਅਨੰਤ ਸੂਰਮਾ ਲਏ ॥੧੯॥

निसंत जीत जीत कै अनंत सूरमा लए ॥१९॥

ਅਨੰਤ ਸੂਰਮਿਆਂ ਨੂੰ ਸੂਰਜ ਨੇ ਜਿੱਤ ਲਿਆ ॥੧੯॥

ਸਮੱਟ ਸੇਲ ਸਾਮੁਹੇ ਸਰੱਕ ਸੂਰ ਝਾੜਹੀਂ ॥

समट्ट सेल सामुहे सरक्क सूर झाड़हीं ॥

ਸੂਰਮੇ ਸਿਮਟ ਕੇ ਸਾਹਮਣੇ ਵਲ ਨੂੰ ਸਰ-ਸਰ ਕਰਦੇ ਬਰਛੇ ਚਲਾਉਂਦੇ ਸਨ।

ਬਬੱਕ ਬਾਘ ਜਯੋਂ ਬਲੀ ਹਲੱਕ ਹਾਕ ਮਾਰਹੀਂ ॥

बबक्क बाघ जयों बली हलक्क हाक मारहीं ॥

ਬਾਘ ਵਾਂਗ ਬੜ੍ਹਕਦੇ ਹੋਏ ਸੂਰਮੇ ਹੱਲਾ ਕਰਨ ਲਈ (ਲਲਕਾਰੇ ਮਾਰਦੇ ਸਨ)

ਅਭੰਗ ਅੰਗ ਭੰਗ ਹ੍ਵੈ ਉਤੰਗ ਜੰਗ ਮੋ ਗਿਰੇ ॥

अभंग अंग भंग ह्वै उतंग जंग मो गिरे ॥

ਦ੍ਰਿੜ੍ਹ ਅੰਗਾ ਵਾਲਿਆਂ (ਅਭੰਗ) ਦੇ ਅੰਗ-ਭੰਗ ਹੁੰਦੇ ਜਾ ਰਹੇ ਸਨ ਅਤੇ ਉਛਲ-ਉਛਲ ਕੇ ਰਣਭੂਮੀ ਵਿੱਚ ਡਿਗ ਰਹੇ ਸਨ।

ਸੁਰੰਗ ਸੂਰਮਾ ਸਭੈ ਨਿਸੰਗ ਜਾਨ ਕੈ ਅਰੈ ॥੨੦॥

सुरंग सूरमा सभै निसंग जान कै अरै ॥२०॥

ਸੂਹੇ ਰੰਗ ਵਿੱਚ ਰੰਗੇ ਹੋਏ ਸਾਰੇ ਯੋਧੇ ਨਿਡਰ ਹੋ ਕੇ (ਵੈਰੀ ਨਾਲ) ਜੁਟੇ ਹੋਏ ਸਨ ॥੨੦॥

ਅਰਧ ਨਰਾਜ ਛੰਦ ॥

अरध नराज छंद ॥

ਅਰਧ ਨਰਾਜ ਛੰਦ

ਨਵੰ ਨਿਸਾਣ ਬਾਜੀਯੰ ॥

नवं निसाण बाजीयं ॥

ਨਵੇਂ ਨਗਾਰੇ ਵਜਦੇ ਸਨ

ਘਟਾ ਘਮੰਡ ਲਾਜੀਯੰ ॥

घटा घमंड लाजीयं ॥

ਜਿਨ੍ਹਾ ਦੀ ਆਵਾਜ਼ ਅੱਗੋਂ ਘਟਾਵਾ ਵੀ ਲਜਾਉਂਦੀਆਂ ਸਨ।

ਤਬੱਲ ਤੁੰਦਰੰ ਬਜੇ ॥

तबल्ल तुँदरं बजे ॥

ਛੋਟੇ ਨਗਾਰੇ ਵਜਣ ਲੱਗੇ,

ਸੁਣੰਤ ਸੂਰਮਾ ਗਜੇ ॥੨੧॥

सुणंत सूरमा गजे ॥२१॥

ਜਿਨ੍ਹਾ ਦੀ ਆਵਾਜ਼ ਸੁਣ ਕੇ ਸੂਰਮੇ ਗੱਜਣ ਲੱਗ ਪਏ ॥੨੧॥

ਸੁ ਜੁਝਿ ਜੁਝਿ ਕੈ ਪਰੈਂ ॥

सु जूझि जूझि कै परैं ॥

(ਲੜਾਕੇ ਯੋਧੇ) ਜੂਝ-ਜੂਝ ਕੇ ਡਿੱਗਦੇ ਸਨ

ਸੁਰੇਸ ਲੋਗ ਬਿਚਰੈਂ ॥

सुरेस लोग बिचरैं ॥

ਅਤੇ ਇੰਦਰ ਲੋਕ ਨੂੰ ਚਲੇ ਜਾਦੇ ਸਨ।

ਚੜੈ ਬਿਵਾਨ ਸੋਭਹੀ ॥

चड़ै बिवान सोभही ॥

ਉਹ ਵਿਮਾਨਾ ਉੱਤੇ ਚੜ੍ਹ ਕੇ ਸ਼ੋਭਾ ਪਾਉਂਦੇ ਸਨ।

ਅਦੇਵ ਦੇਵ ਲੋਭਹੀ ॥੨੨॥

अदेव देव लोभही ॥२२॥

(ਜਿਨ੍ਹਾ ਨੂੰ ਵੇਖ ਕੇ) ਦੈਂਤ ਅਤੇ ਦੇਵਤੇ (ਉਸ ਪਦਵੀ ਨੂੰ ਪ੍ਰਾਪਤ ਕਰਨ ਲਈ) ਸ਼ੁਭਾਇਮਾਨ ਹੁੰਦੇ ਸਨ ॥੨੨॥

ਬੇਲੀ ਬਿੰਦ੍ਰਮ ਛੰਦ ॥

ਬੇਲੀ बिंद्रम छंद ॥

ਬੇਲੀ ਬਿਦ੍ਰਮ ਛੰਦ

ਡਹ ਡਹ ਸੁ ਡਾਮਰ ਡੰਕਣੀ ॥

डह डह सु डामर डंकणी ॥

ਡਾਹ-ਡਾਹ ਕਰਦੇ ਡਮਰੂ ਵਜ ਰਹੇ ਸਨ

ਕਹ ਕਹ ਸੁ ਕੂਕਤ ਜੋਗਣੀ ॥

कह कह सु कूकत जोगणी ॥

ਅਤੇ ਕਹ-ਕਹ ਕਰਦੀਆਂ ਜੋਗਣਾ ਕੂਕ ਰਹੀਆਂ ਸਨ।

ਝਮ ਝਮਕ ਸਾਗ ਝਮੱਕੀਯੰ ॥

झम झमक साग झमक्कीयं ॥

ਝਮ-ਝਮ ਕਰਦੇ ਬਰਛੇ ਚਮਕਦੇ ਸਨ

ਰਣ ਗਾਜ ਬਾਜ ਉਥੱਕੀਯੰ ॥੨੩॥

रण गाज बाज उथक्कीयं ॥२३॥

ਅਤੇ ਰਣ-ਭੂਮੀ ਵਿੱਚ ਹਾਥੀ ਅਤੇ ਘੋੜੇ ਉਛਲਦੇ ਸਨ ॥੨੩॥

ਢਮ ਢਮਕ ਢੋਲ ਢਮੱਕੀਯੰ ॥

ढम ढमक ढोल ढमक्कीयं ॥

ਢੰਮ-ਢੰਮ ਢੋਲ ਢਮਕਦੇ ਸਨ,

ਝਲ ਝਲਕ ਤੇਗ ਝਲੱਕੀਯੰ ॥

झल झलक तेग झलक्कीयं ॥

ਝਲ-ਝਲ ਕਰਦੀਆਂ ਤੇਗਾ ਲਿਸ਼ਕ ਰਹੀਆਂ ਸਨ।

ਜਟ ਛੋਰ ਰੁਦ੍ਰ ਤਹ ਨੱਚੀਯੰ ॥

जट छोर रुद्र तह नच्चीयं ॥

(ਸਿਰ ਦਾ) ਜੂੜਾ ਖੋਲ੍ਹ ਕੇ ਰੁਦ੍ਰ ਉਥੇ ਨੱਚਦਾ ਸੀ।

ਬਿਕ੍ਰਾਰ ਮਾਰ ਤਹ ਮੱਚੀਯੰ ॥੨੪॥

बिक्रार मार तह मच्चीयं ॥२४॥

ਉਥੇ ਭਿਆਨਕ ਮਾਰ ਮੱਚੀ ਹੋਈ ਸੀ ॥੨੪॥

ਤੋਟਕ ਛੰਦ ॥

तोटक छंद ॥

ਤੋਟਕ ਛੰਦ

ਉਥਕੇ ਰਣ ਬੀਰਣ ਬਾਜ ਬਰੰ ॥

उथके रण बीरण बाज बरं ॥

ਸੂਰਮਿਆਂ ਦੇ ਘੋੜੇ ਰਣ ਵਿੱਚ ਉਛਲਦੇ ਸਨ।

ਝਮਕੀ ਘਣ ਬਿੱਜੁ ਕ੍ਰਿਪਾਣ ਕਰੰ ॥

झमकी घण बिज्जु कृपाण करं ॥

ਬੱਦਲਾ ਵਿੱਚ ਬਿਜਲੀ ਵਾਗ, ਹੱਥਾ ਵਿੱਚ ਕ੍ਰਿਪਾਨਾ ਚਮਕਦੀਆਂ ਸਨ।

ਲਹਕੇ ਰਣ ਧੀਰਣ ਬਾਣ ਉਰੰ ॥

लहके रण धीरण बाण उरं ॥

ਰਣ ਦੇ ਧੀਰਜਵਾਨ (ਸੂਰਮਿਆਂ) ਦੀ ਛਾਤੀ ਵਿੱਚੋਂ ਬਾਣ ਲੰਘ ਕੇ,

ਰੰਗ ਸ੍ਰੋਣਤ ਰੱਤ ਕਢੇ ਦੁਸਰੰ ॥੨੫॥

रंग स्रोणत रत्त कढे दुसरं ॥२५॥

ਲਹੂ ਦੇ ਰੰਗ ਨਾਲ ਰੱਤੇ ਹੋਏ ਦੂਜੇ ਪਾਸੇ ਨਿਕਲ ਜਾਦੇ ਸਨ ॥੨੫॥

ਫਹਰੰਤ ਧੁਜਾ ਥਹਰੰਤ ਭਟੰ ॥

ਫਹਰੰਤ ਧੁਜਾ ਥਹਰੰਤ ਭਟੰ ॥

ਝੰਡੇ ਝੂਲਦੇ ਸਨ ਅਤੇ ਸੂਰਮੇ ਥਿਰਕਦੇ ਸਨ,

ਨਿਰਖੰਤ ਲਜੀ ਛਬਿ ਸਯਾਮ ਘਟੰ ॥

निरखंत लजी छबि सयाम घटं ॥

ਜਿਨ੍ਹਾ ਨੂੰ ਵੇਖ ਕੇ ਕਾਲੀ ਘਟਾ ਵੀ ਲਜਾਉਂਦੀ ਸੀ।

ਚਮਕੰਤ ਸੁ ਬਾਣ ਕ੍ਰਿਪਾਣ ਰਣੰ ॥

चमकंत सु बाण कृपाण रणं ॥

ਯੁੱਧ ਵਿੱਚ ਤੀਰ ਅਤੇ ਤਲਵਾਰਾ ਇਉਂ ਚਮਕਦੀਆਂ ਸਨ,

ਜਿਮ ਕਉਂਧਿਤ ਸਾਵਣ ਬਿੱਜੁ ਘਣੰ ॥੨੬॥

जिम कउँधित सावण बिज्जु घणं ॥२६॥

ਜਿਵੇਂ ਸਾਵਣ ਦੇ ਬੱਦਲਾ ਵਿੱਚ ਬਿਜਲੀ ਚਮਕਦੀ ਹੈ ॥੨੬॥

ਦੋਹਰਾ ॥

दोहरा ॥

ਦੋਹਰਾ

ਕਥਾ ਬ੍ਰਿਧ ਤੇ ਮੈ ਡਰੋ ਕਹਾ ਕਰੋ ਬਖਯਾਨ ॥

कथा बृध ते मै डरो कहा करो बखयान ॥

ਕਥਾ ਦੇ ਵਧ ਜਾਣ ਤੋਂ ਮੈਂ ਡਰਦਾ ਹਾ, ਕਿੱਥੋਂ ਤਕ ਕਥਨ ਕਰਾ?

ਨਿਸਾਹੰਤ ਅਸੁਰੇਸ ਸੋ ਸਰ ਤੇ ਭਯੋ ਨਿਦਾਨ ॥੨੭॥

निसाहंत असुरेस सो सर ते भयो निदान ॥२७॥

(ਮੁਕਦੀ ਗੱਲ ਇਹ ਹੈ ਕਿ) ਸੂਰਜ (ਨਿਸਾਹੰਤ) ਦੇ ਤੀਰ ਨਾਲ ਅਸੁਰੇਸ (ਦੈਂਤ ਰਾਜ ਦੀਰਘ-ਕਾਇ) ਦਾ ਅੰਤ ਹੋ ਗਿਆ ॥੨੭॥

ਇਤਿ ਸ੍ਰੀ ਬਚਿਤ੍ਰ ਨਾਟਕੇ ਸੂਰਜ ਅਵਤਾਰ ਅਸਟ ਦਸਮੋ ਅਵਤਾਰ ਸਮਾਪਤ ॥੧੮॥

इति स्री बचित्र नाटके सूरज अवतार असट दसमो अवतार समापत ॥१८॥

ਇਥੇ ਸੀ ਬਚਿਤ੍ਰ ਨਾਟਕ ਗ੍ਰੰਥ ਦਾ ਸੂਰਜ ਅਠਾਰ੍ਹਵਾ ਸਮਾਪਤ, ਸਭ ਸ਼ੁਭ ਹੈ ॥੧੮॥

ਅਥ ਚੰਦ੍ਰ ਅਵਤਾਰ ਕਥਨੰ ॥

अथ चंद्र अवतार कथनं ॥

ਹੁਣ ਚੰਦ੍ਰ ਅਵਤਾਰ ਦਾ ਕਥਨ

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਸ੍ਰੀ ਭਗਉਤੀ ਜੀ ਸਹਾਇ

ਦੋਧਕ ਛੰਦ ॥

दोधक छंद ॥

ਦੋਧਕ ਛੰਦ

ਫੇਰਿ ਗਨੋ ਨਿਸਰਾਜ ਬਿਚਾਰਾ ॥

फेरि गनो निसराज बिचारा ॥

ਫਿਰ (ਮੈਂ) ਚੰਦ੍ਰਮਾ (ਨਿਸਰਾਜ) ਦਾ ਵਿਚਾਰ ਕਰਦਾ ਹਾ।

ਜੈਸ ਧਰਯੋ ਅਵਤਾਰ ਮੁਰਾਰਾ ॥

जैस धरयो अवतार मुरारा ॥

ਜਿਸ ਤਰ੍ਹਾ ਵਿਸ਼ਨੂ ਨੇ ਚੰਦਰ ਅਵਤਾਰ ਧਾਰਨ ਕੀਤਾ।

ਬਾਤ ਪੁਰਾਤਨ ਭਾਖ ਸੁਨਾਊਂ ॥

बात पुरातन भाख सुनाऊँ ॥

ਮੈਂ ਪੁਰਾਣੀ ਕਥਾ ਕਹਿ ਕੇ ਸੁਣਾਉਂਦਾ ਹਾ,

ਜਾ ਤੇ ਕਬ ਕੁਲ ਸਰਬ ਰਿਝਾਊਂ ॥੧॥

जा ते कब कुल सरब रिझाऊँ ॥१॥

ਜਿਸ ਨਾਲ ਸਾਰੇ ਕਵੀ-ਕੁਲ ਨੂੰ ਪ੍ਰਸੰਨ ਕਰਦਾ ਹਾ ॥੧॥

ਦੋਧਕ ॥

दोधक ॥

ਦੋਧਕ:

ਨੈਕ ਕ੍ਰਿਸਾ ਕਹੁ ਠਉਰ ਨ ਹੋਈ ॥

नैक कृसा कहु ठउर न होई ॥

ਕਿਸੇ ਜਗ੍ਹਾ ਤੇ ਥੋੜ੍ਹੀ ਜਿੰਨੀ ਖੇਤੀ ਵੀ ਨਹੀਂ ਹੁੰਦੀ ਸੀ।

ਭੂਖਨ ਲੋਗ ਮਰੈ ਸਭ ਕੋਈ ॥

भूखन लोग मरै सभ कोई ॥

ਭੁੱਖ ਨਾਲ ਸਾਰੇ ਲੋਕ ਮਰ ਰਹੇ ਸਨ।

ਅੰਧਿ ਨਿਸਾ ਦਿਨ ਭਾਨੁ ਜਰਾਵੈ ॥

अंधि निसा दिन भानु जरावै ॥

ਹਨ੍ਹੇਰੀ ਰਾਤ ਬੀਤਣ ਮਗਰੋਂ ਦਿਨੇ ਸੂਰਜ (ਖੇਤੀਆਂ ਨੂੰ) ਸਾੜ ਦਿੰਦਾ ਸੀ,

ਤਾ ਤੇ ਕ੍ਰਿਸ ਕਹੂੰ ਹੋਨ ਨ ਪਾਵੈ ॥੨॥

ता ते कृस कहूँ होन न पावै ॥२॥

ਇਸ ਕਰਕੇ ਖੇਤੀ ਕਿਤੇ ਵੀ ਨਹੀਂ ਹੋ ਸਕਦੀ ਸੀ ॥੨॥

ਲੋਗ ਸਭੈ ਇਹ ਤੇ ਅਕੁਲਾਨੇ ॥

लोग सभै इह ते अकुलाने ॥

ਫਲਸਰੂਪ ਸਾਰੇ ਲੋਕ ਵਿਆਕੁਲ ਹੋ ਗਏ।

ਭਾਜਿ ਚਲੇ ਜਿਮ ਪਾਤ ਪੁਰਾਨੇ ॥

भाजि चले जिम पात पुराने ॥

(ਇਉਂ) ਭੱਜਦੇ ਜਾ ਰਹੇ ਸਨ, ਜਿਸ ਤਰ੍ਹਾ ਪੁਰਾਣੇ ਪੱਤਰ (ਹਵਾ ਨਾਲ ਉੱਡ ਜਾਦੇ ਹਨ)।

ਭਾਤ ਹੀ ਭਾਤ ਕਰੇ ਹਰਿ ਸੇਵਾ ॥

भात ही भात करे हरि सेवा ॥

ਉਹ ਤਰ੍ਹਾ-ਤਰ੍ਹਾ ਨਾਲ ਹਰਿ ਦੀ ਸੇਵਾ ਕਰਨ ਲੱਗੇ,

ਤਾ ਤੇ ਪ੍ਰਸੰਨ ਭਏ ਗੁਰਦੇਵਾ ॥੩॥

ता ते प्रसंन भए गुरदेवा ॥३॥

ਜਿਸ ਕਰਕੇ ਗੁਰਦੇਵ (ਕਾਲ-ਪੁਰਖ) ਪ੍ਰਸੰਨ ਹੋ ਗਿਆ ॥੩॥

ਨਾਰਿ ਨ ਸੇਵ ਕਰੈਂ ਨਿਜ ਨਾਥੰ ॥

नारि न सेव करैं निज नाथं ॥

ਇਸਤਰੀਆਂ ਆਪਣੇ ਪਤੀਆਂ ਦੀ ਸੇਵਾ ਨਹੀਂ ਕਰਦੀਆਂ ਸਨ,

ਲੀਨੇ ਹੀ ਰੋਸੁ ਫਿਰੈਂ ਜੀਅ ਸਾਥੰ ॥

लीने ही रोसु फिरैं जीअ साथं ॥

(ਸਗੋਂ) ਮਨ ਵਿੱਚ ਗੁੱਸਾ ਲਈ ਫਿਰਦੀਆਂ ਸਨ।

ਕਾਮਨਿ ਕਾਮੁ ਕਹੂੰ ਨ ਸੰਤਾਵੈ ॥

कामनि कामु कहूँ न संतावै ॥

ਇਸਤਰੀਆਂ ਨੂੰ ਕਦੀ ਕਾਮ ਸਤਾਉਂਦਾ ਨਹੀਂ ਸੀ।

ਕਾਮ ਬਿਨਾ ਕੋਊ ਕਾਮੁ ਨ ਭਾਵੈ ॥੪॥

काम बिना कोऊ कामु न भावै ॥४॥

(ਇਸ ਲਈ) ਕਾਮ ਭਾਵ ਤੋਂ ਬਿਨਾ ਇਸਤਰੀ ਨੂੰ ਪਤੀ ਨਾਲ ਕੋਈ ਕੰਮ ਹੀ ਨਹੀਂ ਪੈਂਦਾ ਸੀ ॥੪॥

ਤੋਮਰ ਛੰਦ ॥

तोमर छंद ॥

ਤੋਮਰ ਛੰਦ

ਪੂਜੇ ਨ ਕੋ ਤ੍ਰੀਯਾ ਨਾਥ ॥

ਪੂਜੇ ਨ ਕੋ ਤ੍ਰੀਯਾ ਨਾਥ ॥

(ਕੋਈ ਵੀ) ਇਸਤਰੀ ਪਤੀ ਦੀ ਸੇਵਾ ਨਹੀਂ ਕਰਦੀ ਸੀ

ਐਂਠੀ ਫਿਰੈ ਜੀਅ ਸਾਥ ॥

ऐंठी फिरै जीअ साथ ॥

ਅਤੇ ਆਪਣੇ ਆਪ ਵਿੱਚ ਆਕੜੀ ਫਿਰਦੀ ਸੀ।

ਦੁਖੁ ਵੈ ਨ ਤਿਨ ਕਹੁ ਕਾਮ ॥

दुखु वै न तिन कहु काम ॥

ਕਿਉਂਕਿ ਕਾਮ ਉਨ੍ਹਾ ਨੂੰ ਦੁੱਖ ਨਹੀਂ ਸੀ ਦਿੰਦਾ,

ਤਾ ਤੇ ਨ ਬਿਨਵਤ ਬਾਮ ॥੫॥

ता ते न बिनवत बाम ॥५॥

ਇਸ ਕਰਕੇ ਇਸਤਰੀ (ਪਤੀ ਅੱਗੋਂ) ਲਿਫਦੀ ਨਹੀਂ ਸੀ ॥੫॥

ਕਰ ਹੈ ਨ ਪਤਿ ਕੀ ਸੇਵ ॥

कर है न पति की सेव ॥

(ਇਸਤਰੀਆਂ) ਪਤੀਆਂ ਦੀ ਸੇਵਾ ਨਹੀਂ ਕਰਦੀਆਂ ਸਨ

ਪੂਜੈ ਨ ਗੁਰ ਗੁਰਦੇਵ ॥

पूजै न गुर गुरदेव ॥

ਅਤੇ ਨਾ ਹੀ (ਕਿਸੇ) ਵੱਡੇ ਤੋਂ ਵੱਡੇ ਦੇਵਤੇ ਦੀ ਪੂਜਾ ਕਰਦੀਆਂ ਸਨ।

ਧਰ ਹੈਂ ਨ ਹਰਿ ਕੋ ਧਯਾਨ ॥

धर हैं न हरि को धयान ॥

ਹਰਿ ਦਾ ਧਿਆਨ ਵੀ ਨਹੀਂ ਕਰਦੀਆਂ ਸਨ

ਕਰਿ ਹੈਂ ਨ ਨਿਤ ਇਸਨਾਨ ॥੬॥

करि हैं न नित इसनान ॥६॥

ਅਤੇ ਨਾ ਹੀ ਨਿੱਤ ਇਸ਼ਨਾਨ ਕਰਦੀਆਂ ਸਨ ॥੬॥

ਤਬ ਕਾਲ ਪੁਰਖ ਬੁਲਾਇ ॥

तब काल पुरख बुलाइ ॥

ਤਦੋਂ 'ਕਾਲ-ਪੁਰਖ' ਨੇ (ਵਿਸ਼ਨੂ ਨੂੰ) ਬੁਲਾਇਆ

ਬਿਸਨੈ ਕਹਯੋ ਸਮਝਾਇ ॥

बिसनै कहयो समझाइ ॥

ਅਤੇ ਵਿਸ਼ਨੂ ਨੂੰ ਸਮਝਾ ਕੇ ਕਿਹਾ-

ਸਸਿ ਕੋ ਧਰਿਹੁ ਅਵਤਾਰ ॥

ससि को धरिहु अवतार ॥

ਜਗਤ ਵਿੱਚ ਜਾ ਕੇ 'ਚੰਦਰ' ਅਵਤਾਰ ਧਾਰਨ ਕਰੋ,

ਨਹੀ ਆਨ ਬਾਤ ਬਿਚਾਰ ॥੭॥

नही आन बात बिचार ॥७॥

(ਇਸ ਤੋਂ ਬਿਨਾ) ਹੋਰ ਕਿਸੇ ਗੱਲ ਦਾ ਵਿਚਾਰ ਨਾ ਕਰੋ ॥੭॥

ਤਬ ਬਿਸਨ ਸੀਸ ਨਿਵਾਇ ॥

तब बिसन सीस निवाइ ॥

ਤਦ ਵਿਸ਼ਨੂ ਨੇ ਸਿਰ ਨਿਵਾ ਕੇ

ਕਰਿ ਜੋਰਿ ਕਹੀ ਬਨਾਇ ॥

करि जोरि कही बनाइ ॥

ਅਤੇ ਹੱਥ ਜੋੜ ਕੇ ਕਿਹਾ-(ਮੈਂ ਆਪ ਦੀ ਆਗਿਆ ਨਾਲ)

ਧਰਿਹੋਂ ਦਿਨਾਤ ਵਤਾਰ ॥

धरिहों दिनात वतार ॥

ਚੰਦਰ (ਦਿਨਾਤ) ਅਵਤਾਰ ਧਰਦਾ ਹਾ,

ਜਿਤ ਹੋਇ ਜਗਤ ਕੁਮਾਰ ॥੮॥

जित होइ जगत कुमार ॥८॥

ਜਿਸ ਕਰਕੇ ਜਗਤ ਵਿੱਚ ਪੁਰਖ ਦੀ ਜਿੱਤ ਹੋ ਸਕੇ ॥੮॥

ਤਬ ਮਹਾ ਤੇਜ ਮੁਰਾਰ ॥

तब महा तेज मुरार ॥

ਤਦੋਂ ਵੱਡੇ ਤੇਜ਼ ਵਾਲਾ

ਧਰਿਯੋ ਸੁ ਚੰਦ੍ਰ ਅਵਤਾਰ ॥

धरियो सु चंद्र अवतार ॥

ਵਿਸ਼ਨੂੰ ਨੇ ਚੰਦਰ ਅਵਤਾਰ ਧਾਰਨ ਕੀਤਾ।

ਤਨ ਕੈ ਮਦਨ ਕੋ ਬਾਨ ॥

तन कै मदन को बान ॥

ਜਿਸ ਨੇ ਕਾਮ ਦਾ ਤੀਰ ਖਿੱਚ ਕੇ

ਮਾਰਿਯੋ ਤ੍ਰੀਯਨ ਕਹ ਤਾਨ ॥੯॥

मारियो त्रीयन कह तान ॥९॥

ਇਸਤਰੀਆਂ ਨੂੰ ਕਸ ਮਾਰਿਆ ॥੯॥

ਤਾ ਤੇ ਭਈ ਤ੍ਰੀਯ ਦੀਨ ॥

ता ते भई त्रीय दीन ॥

ਇਸ ਕਰਕੇ ਇਸਤਰੀਆਂ ਨਿਮਰਤਾਵਾਨ ਹੋ ਗਈਆਂ

ਸਭ ਗਰਬ ਹੁਐ ਗਯੋ ਛੀਨ ॥

सभ गरब हुऐ गयो छीन ॥

ਅਤੇ ਉਨ੍ਹਾ ਦਾ ਸਾਰਾ ਹੰਕਾਰ ਨਸ਼ਟ ਹੋ ਗਿਆ।

ਲਾਗੀ ਕਰਨ ਪਤਿ ਸੇਵ ॥

लागी करन पति सेव ॥

(ਉਹ) ਪਤੀ ਦੀ ਸੇਵਾ ਕਰਨ ਲੱਗੀਆਂ,

ਯਾ ਤੇ ਪ੍ਰਸੰਨਿ ਭਏ ਦੇਵ ॥੧੦॥

या ते प्रसंनि भए देव ॥१०॥

ਜਿਸ ਕਰਕੇ ਦੇਵ (ਕਾਲ ਪੁਰਖ) ਪ੍ਰਸੰਨ ਹੋਏ ॥੧੦॥

ਬਹੁ ਕ੍ਰਿਸਾ ਲਾਗੀ ਹੋਨ ॥

बहु कृसा लागी होन ॥

ਚੰਦਰਮਾ ਦੀ ਚਾਨਣੀ ਨੂੰ

ਲਖ ਚੰਦ੍ਰਮਾ ਕੀ ਜੌਨ ॥

लख चंद्रमा की जौन ॥

ਵੇਖ ਕੇ ਬਹੁਤ ਖੇਤੀ ਹੋਣ ਲੱਗੀ।

ਸਭ ਭਏ ਸਿਧ ਬਿਚਾਰ ॥

सभ भए सिध बिचार ॥

ਸਾਰੇ ਵਿਚਾਰ ਪੂਰੇ ਹੋ ਗਏ।

ਇਮ ਭਯੋ ਚੰਦ੍ਰ ਅਵਤਾਰ ॥੧੧॥

इम भयो चंद्र अवतार ॥११॥

ਇਸ ਤਰ੍ਹਾ ਚੰਦਰਮਾ ਦਾ ਅਵਤਾਰ ਹੋਇਆ ॥੧੧॥

ਚੌਪਈ ॥

चौपई ॥

ਚੌਪਈ

ਇਮ ਹਰਿ ਧਰਾ ਚੰਦ੍ਰ ਅਵਤਾਰਾ ॥

इम हरि धरा चंद्र अवतारा ॥

ਵਿਸ਼ਣੂ ਨੇ ਇਸ ਤਰ੍ਹਾ ਨਾਲ ਚੰਦਰਮਾ ਅਵਤਾਰ ਧਾਰਨ ਕੀਤਾ।

ਬਢਿਯੋ ਗਰਬ ਲਹਿ ਰੂਪ ਅਪਾਰਾ ॥

बढियो गरब लहि रूप अपारा ॥

(ਪਰ ਉਸ ਦਾ ਆਪਣਾ) ਅਪਾਰ ਰੂਪ ਵੇਖ ਕੇ ਹੰਕਾਰ ਵਧ ਗਿਆ।

ਆਨ ਕਿਸੂ ਕਹੁ ਚਿਤ ਨ ਲਿਆਯੋ ॥

आन किसू कहु चित न लिआयो ॥

ਉਹ ਹੋਰ ਕਿਸੇ ਨੂੰ ਚਿੱਤ ਵਿੱਚ ਨਾ ਲਿਆਉਂਦਾ।

ਤਾ ਤੇ ਤਾਹਿ ਕਲੰਕ ਲਗਾਯੋ ॥੧੨॥

ता ते ताहि कलंक लगायो ॥१२॥

ਇਸੇ ਕਰਕੇ ਉਸ ਨੂੰ ਕਲੰਕ ਲੱਗ ਗਿਆ ॥੧੨॥

ਭਜਤ ਭਯੋ ਅੰਬਰ ਕੀ ਦਾਰਾ ॥

भजत भयो अंबर की दारा ॥

ਬ੍ਰਹਸਪਤੀ (ਅੰਬਰ) ਦੀ ਇਸਤਰੀ ਨਾਲ (ਚੰਦ੍ਰਮਾ ਨੇ) ਭੋਗ ਕੀਤਾ ਸੀ।

ਤਾ ਤੇ ਕੀਯ ਮੁਨ ਰੋਸ ਅਪਾਰਾ ॥

ता ते कीय मुन रोस अपारा ॥

ਇਸ ਕਰਕੇ ਮੁਨੀ ਨੇ ਬਹੁਤ ਗੁੱਸਾ ਕੀਤਾ ਅਤੇ

ਕਿਸਨਾਰਜੁਨ ਮ੍ਰਿਗ ਚਰਮ ਚਲਾਯੋ ॥

किसनारजुन मृग चरम चलायो ॥

ਕਾਲੇ (ਕ੍ਰਿਸ਼ਨਾਰਜੁਨ) ਹਿਰਨ ਦੀ ਖਲ (ਚੰਦਰਮਾ ਨੂੰ) ਮਾਰੀ,

ਤਿਹ ਕਰਿ ਤਾਹਿ ਕਲੰਕ ਲਗਾਯੋ ॥੧੩॥

तिह करि ताहि कलंक लगायो ॥१३॥

ਜਿਸ ਕਰਕੇ ਚੰਦਰਮਾ ਨੂੰ ਕਲੰਕ ਲੱਗ ਗਿਆ ॥੧੩॥

ਸ੍ਰਾਪ ਲਗਯੋ ਤਾ ਕੋ ਮੁਨਿ ਸੰਦਾ ॥

स्राप लगयो ता को मुनि संदा ॥

ਦੂਜਾ ਗੌਤਮ ਮੁਨੀ ਦਾ ਵੀ ਉਸ ਨੂੰ ਸਰਾਪ ਲੱਗਾ ਸੀ।

ਘਟਤ ਬਢਤ ਤਾ ਦਿਨ ਤੇ ਚੰਦਾ ॥

घटत बढत ता दिन ते चंदा ॥

ਉਸ ਦਿਨ ਤੋਂ ਚੰਦਰਮਾ ਵਧਦਾ ਘਟਦਾ ਹੈ।

ਲਜਿਤ ਅਧਿਕ ਹਿਰਦੇ ਮੋ ਭਯੋ ॥

लजित अधिक हिरदे मो भयो ॥

(ਉਸ ਦਿਨ ਤੋਂ) ਹਿਰਦੇ ਵਿੱਚ (ਚੰਦਰਮਾ) ਬਹੁਤ ਸ਼ਰਮਿੰਦਾ ਹੋਇਆ

ਗਰਬ ਅਖਰਬ ਦੂਰ ਹੁਐ ਗਯੋ ॥੧੪॥

गरब अखरब दूर हुऐ गयो ॥१४॥

ਅਤੇ (ਉਸ ਦੇ ਮਨ ਵਿਚੋਂ) ਵੱਡਾ ਹੰਕਾਰ ਦੁਰ ਹੋ ਗਿਆ ॥੧੪॥

ਤਪਸਾ ਕਰੀ ਬਹੁਰੁ ਤਿਹ ਕਾਲਾ ॥

तपसा करी बहुरु तिह काला ॥

ਫਿਰ (ਚੰਦਰਮਾ ਨੇ) ਬਹੁਤ ਚਿਰ ਤਪਸਿਆ ਕੀਤੀ।

ਕਾਲ ਪੁਰਖ ਪੁਨ ਭਯੋ ਦਿਆਲਾ ॥

काल पुरख पुन भयो दिआला ॥

ਫਿਰ 'ਕਾਲ-ਪੁਰਖ' (ਉਸ ਉੱਤੇ) ਕ੍ਰਿਪਾਲੂ ਹੋਏ।

ਛਈ ਰੋਗ ਤਿਹ ਸਕਲ ਬਿਨਾਸਾ ॥

छई रोग तिह सकल बिनासा ॥

ਉਸ ਦਾ ਖਈ ਰੋਗ (ਤਪੇਦਿਕ) ਨਸ਼ਟ ਕਰ ਦਿੱਤਾ

ਭਯੋ ਸੂਰ ਤੇ ਊਚ ਨਿਵਾਸਾ ॥੧੫॥

भयो सूर ते ऊच निवासा ॥१५॥

ਅਤੇ ਚੰਦਰਮਾ ਨੂੰ ਸੂਰਜ ਨਾਲੋਂ ਵੀ ਉੱਚਾ ਸਥਾਨ ਪ੍ਰਾਪਤ ਹੋਇਆ ॥੧੫॥

ਇਤਿ ਚੰਦ੍ਰ ਅਵਤਾਰ ਉਨੀਸਵੋਂ ॥੧੯॥ ਸੁਭਮ ਸਤੁ ॥

इति चंद्र अवतार उनीसवों ॥१९॥ सुभम सतु ॥

ਇਥੇ ਬਚਿਤ੍ਰ ਨਾਟਕ ਗ੍ਰੰਥ ਦੇ ਸ੍ਰੀ ਚੰਦ੍ਰ ਅਵਤਾਰ ਉਨ੍ਹੀਵੇਂ ਦੀ ਸਮਾਪਤੀ, ਸਭ ਸ਼ੁਭ ਹੈ ॥੧੯॥

ੴ ਵਾਹਿਗੁਰੂ ਜੀ ਕੀ ਫਤਹ ॥

ੴ वाहिगुरू जी की फतह ॥

ੴ ਵਾਹਿਗੁਰੂ ਜੀ ਕੀ ਫਤਹਿ:

ਅਥ ਬੀਸਵਾ ਰਾਮ ਅਵਤਾਰ ਕਥਨੰ ॥

अथ बीसवा राम अवतार कथनं ॥

ਹੁਣ ਬੀਸਵੇਂ ਰਾਮ ਅਵਤਾਰ ਦਾ ਕਥਨ

ਚੌਪਈ ॥

चौपई ॥

ਚੌਪਈ

ਅਬ ਮੈ ਕਹੋ ਰਾਮ ਅਵਤਾਰਾ ॥

अब मै कहो राम अवतारा ॥

ਹੁਣ ਮੈਂ ਰਾਮ ਅਵਤਾਰ ਦੀ ਕਥਾ ਕਹਿੰਦਾ ਹਾ,

ਜੈਸ ਜਗਤ ਮੋ ਕਰਾ ਪਸਾਰਾ ॥

जैस जगत मो करा पसारा ॥

ਜਿਸ ਤਰ੍ਹਾ ਜਗਤ ਵਿੱਚ (ਉਸ ਨੇ) ਪਸਾਰ ਕੀਤਾ ਸੀ।

ਬਹੁਤੁ ਕਾਲ ਬੀਤਤ ਭਯੋ ਜਬੈ ॥

बहुतु काल बीतत भयो जबै ॥

ਜਦੋਂ ਬਹੁਤ ਸਮਾ ਬੀਤ ਗਿਆ,

ਅਸੁਰਨ ਬੰਸ ਪ੍ਰਗਟ ਭਯੋ ਤਬੈ ॥੧॥

असुरन बंस प्रगट भयो तबै ॥१॥

ਤਦੇ ਦੈਂਤਾ ਦੀ ਕੁਲ ਪ੍ਰਗਟ ਹੋ ਗਈ ॥੧॥

ਅਸੁਰ ਲਗੇ ਬਹੁ ਕਰੈ ਬਿਖਾਧਾ ॥

असुर लगे बहु करै बिखाधा ॥

ਦੈਂਤ ਬਹੁਤ ਦੰਗਾ ਕਰਨ ਲੱਗੇ,

ਕਿਨਹੂੰ ਨ ਤਿਨੈ ਤਨਕ ਮੈ ਸਾਧਾ ॥

किनहूँ न तिनै तनक मै साधा ॥

ਕਿਸੇ ਨੇ ਵੀ ਉਨ੍ਹਾ ਨੂੰ ਮਾੜਾ ਜਿੰਨਾ ਵੀ ਸਿੱਧਾ ਨਹੀਂ ਕੀਤਾ।

ਸਕਲ ਦੇਵ ਇਕਠੇ ਤਬ ਭਏ ॥

सकल देव इकठे तब भए ॥

ਤਦ ਸਾਰੇ ਦੇਵਤੇ ਇਕੱਠੇ ਹੋਏ

ਛੀਰ ਸਮੁੰਦ੍ਰ ਜਹ ਥੋ ਤਿਹ ਗਏ ॥੨॥

छीर समुँद्र जह थो तिह गए ॥२॥

ਅਤੇ ਛੀਰ ਸਮੁੰਦਰ (ਵਿੱਚ) ਜਿਥੇ (ਸੋਖ-ਸਾਈ ਰਹਿੰਦਾ ਸੀ, ਉਸ ਕੋਲ) ਉਥੇ ਗਏ ॥੨॥

ਬਹੁ ਚਿਰ ਬਸਤ ਭਏ ਤਿਹ ਠਾਮਾ ॥

बहु चिर बसत भए तिह ठामा ॥

ਵਿਸ਼ਨੂ ਸਮੇਤ ਬ੍ਰਹਮਾ ਨਾਮ ਵਾਲੇ ਦੇਵਤੇ ਨੇ ਬਹੁਤ ਸਮੇਂ ਤੱਕ

ਬਿਸਨ ਸਹਿਤ ਬ੍ਰਹਮਾ ਜਿਹ ਨਾਮਾ ॥

ਬਿਸਨ ਸਹਿਤ ਬ੍ਰਹਮਾ ਜਿਹ ਨਾਮਾ ॥
ਉਸ ਥਾ ਵਿੱਚ ਵਾਸ ਕੀਤਾ।

ਬਾਰ ਬਾਰ ਹੀ ਦੁਖਤ ਪੁਕਾਰਤ ॥
बार बार ही दुखत पुकारत ॥
(ਉਨ੍ਹਾ ਨੇ) ਬਾਰ-ਬਾਰ ਦੁੱਖ ਭਰੀ ਪੁਕਾਰ ਕੀਤੀ।

ਕਾਨ ਪਰੀ ਕਲ ਕੇ ਧੁਨਿ ਆਰਤ ॥੩॥
कान परी कल के धुनि आरत ॥३॥
ਉਹ ਦੁੱਖ ਭਰੀ ਆਵਾਜ਼ 'ਕਾਲ-ਪੁਰਖ' ਦੇ ਕੰਨਾ ਵਿੱਚ ਪਈ ॥੩॥

ਤੋਟਕ ਛੰਦ ॥
तोटक छंद ॥
ਤੋਟਕ ਛੰਦ

ਬਿਸਨਾਦਕ ਦੇਵ ਲੇਖ ਬਿਮਨੰ ॥
बिसनादक देव लेख बिमनं ॥
ਵਿਸ਼ਣੂ ਆਦਿਕ ਸਾਰੇ ਦੇਵਤਿਆਂ ਨੂੰ ਉਦਾਸ ਮਨ (ਬਿਮਨ) ਵੇਖਿਆ

ਮ੍ਰਿਦ ਹਾਸ ਕਰੀ ਕਰ ਕਾਲ ਧੁਨੰ ॥
मृद हास करी कर काल धुनं ॥
ਤਾ 'ਕਾਲ-ਪੁਰਖ' ਨੇ ਥੋੜ੍ਹੀ ਜਿਹੀ ਮੁਸਕਾਨ ਨਾਲ ਅਵਾਜ਼ ਦਿੱਤੀ-

ਅਵਤਾਰ ਧਰੋ ਰਘੁਨਾਥ ਹਰੰ ॥
अवतार धरो रघुनाथ हरं ॥
ਹੇ ਵਿਸ਼ਣੂ! (ਜਾ ਕੇ) ਰਘੁਨਾਥ ਅਵਤਾਰ ਧਾਰਨ ਕਰੋ

ਚਿਰ ਰਾਜ ਕਰੋ ਸੁਖ ਸੋ ਅਵਧੰ ॥੪॥
चिर राज करो सुख सो अवधं ॥४॥

ਅਤੇ ਚਿਰ ਕਾਲ ਤੱਕ ਅਵਧ ਵਿੱਚ ਸੁਖ ਪੂਰਵਕ ਰਾਜ ਕਰੋ ॥੪॥

ਬਿਸਨੇਸ ਧੁਣੰ ਸੁਣ ਬ੍ਰਹਮ ਮੁਖੰ ॥

बिसनेस धुणं सुण ब्रहम मुखं ॥

ਵਿਸ਼ਣੂ ਨੇ 'ਕਾਲ-ਪੁਰਖ' ਦੇ ਮੁੱਖ ਤੋਂ ਆਵਾਜ਼ ਸੁਣ ਲਈ (ਅਰਥਾਤ ਆਗਿਆ ਪ੍ਰਾਪਤ ਕਰ ਲਈ)।

ਅਬ ਸੁੱਧ ਚਲੀ ਰਘੁਬੰਸ ਕਥੰ ॥

अब सुद्ध चली रघुबंस कथं ॥

ਹੁਣ (ਇਸ ਤੋਂ ਅੱਗੋਂ) ਨਿਰੋਲ ਰਘੁਬੰਸ ਦੀ ਕਥਾ ਚੱਲਦੀ ਹੈ।

ਜੁ ਪੈ ਛੋਰ ਕਥਾ ਕਵਿ ਯਾਹ ਰਢੈ ॥

जु पै छोर कथा कवि याह रढै ॥

ਜੋ ਕਵੀ ਇਸ ਕਥਾ ਨੂੰ ਮੁੱਢ ਤੋਂ ਕਥਨ ਕਰੇ,

ਇਨ ਬਾਤਨ ਕੋ ਇਕ ਗ੍ਰੰਥ ਬਢੈ ॥੫॥

इन बातन को इक ग्रंथ बढै ॥५॥

ਤਾ ਇਨ੍ਹਾ ਗੱਲਾ ਨਾਲ ਗ੍ਰੰਥ ਵੱਡਾ ਹੋ ਜਾਵੇਗਾ ॥੫॥

ਤਿਹ ਤੇ ਕਹੀ ਥੋਰੀਐ ਬੀਨ ਕਥਾ ॥

तिह ते कही थोरीऐ बीन कथा ॥

ਇਸ ਕਰਕੇ ਥੋੜੀ ਚੋਣਵੀ ਕਥਾ ਕਹੀ ਹੈ,

ਬਲਿ ਤ੍ਵੈ ਉਪਜੀ ਬੁਧ ਮੱਧਿ ਜਥਾ ॥

बलि त्वै उपजी बुध मद्धि जथा ॥

(ਹੇ ਪ੍ਰਭੂ)-ਤੇਰੇ ਬਲ ਨਾਲ (ਜਿੰਨੀ ਕੁ ਮੇਰੀ) ਬੁੱਧੀ ਵਿੱਚ ਪੈਦਾ ਹੋਈ ਹੈ।

ਜਹ ਭੂਲਿ ਭਈ ਹਮ ਤੇ ਲਹੀਯੋ ॥

जह भूलि भई हम ते लहीयो ॥

ਜਿੱਥੇ ਸਾਡੇ ਕੋਲੋਂ ਭੁਲ ਹੋਈ ਜਾਣ ਲਵੋ,

ਸੁ ਕਬੋ ਤਹ ਅੱਛ੍ਰ ਬਨਾ ਕਹੀਯੋ ॥੬॥

सु कबो तह अच्छ्र बना कहीयो ॥६॥

ਹੇ ਕਵੀਓ! ਤੁਸੀਂ ਅੱਖਰਾ ਨੂੰ ਸੰਵਾਰ ਕੇ ਕਥਨ ਕਰ ਲੈਣਾ ॥੬॥

ਰਘੁ ਰਾਜ ਭਯੋ ਰਘੁ ਬੰਸ ਮਣੰ ॥

रघु राज भयो रघु बंस मणं ॥

ਰਾਘਵ ਕੁਲ ਵਿੱਚ ਮਣੀ ਵਾਗ ਸ਼ੋਭਾ-ਸ਼ਾਲੀ 'ਰਘੁ' ਰਾਜਾ ਹੋਇਆ ਸੀ,

ਜਿਹ ਰਾਜ ਕਰਯੋ ਪੁਰ ਅਉਧ ਘਣੰ ॥

जिह राज करयो पुर अउध घणं ॥

ਜਿਸ ਨੇ ਅਯੁਧਿਆ ਪੁਰੀ ਵਿੱਚ ਬਹੁਤ ਚਿਰ ਰਾਜ ਕੀਤਾ।

ਸੋਊ ਕਾਲ ਜਿਣਯੋ ਨ੍ਰਿਪਰਾਜ ਜਬੰ ॥

सोऊ काल जिणयो नृपराज जबं ॥

ਜਦੋਂ ਉਸ ਮਹਾਰਾਜੇ (ਰਘੁ) ਨੂੰ ਕਾਲ ਨੇ ਜਿੱਤ ਲਿਆ

ਭੂਅ ਰਾਜ ਕਰਯੋ ਅਜ ਰਾਜ ਤਬੰ ॥੭॥

भूअ राज करयो अज राज तबं ॥७॥

ਤਾ (ਉਸ ਦੇ ਪੁੱਤਰ) 'ਅਜ' ਨੇ ਧਰਤੀ ਦਾ ਰਾਜ ਕੀਤਾ ॥੭॥

ਅਜ ਰਾਜ ਹਣਯੋ ਜਬ ਕਾਲ ਬਲੀ ॥

अज राज हणयो जब काल बली ॥

ਅਜ' ਰਾਜੇ ਨੂੰ ਜਦੋਂ ਬਲੀ ਕਾਲ ਨੇ ਮਾਰ ਦਿੱਤਾ,

ਸੁ ਨ੍ਰਿਪਤ ਕਥਾ ਦਸਰਥ ਚਲੀ ॥

सु नृपत कथा दसरथ चली ॥

ਤਾ ਰਾਜ-ਕਥਾ ਦਸ਼ਰਥ ਦੇ ਨਾ ਦੀ ਤੁਰੀ।

ਚਿਰ ਰਾਜ ਕਰੋ ਸੁਖ ਸੋਂ ਅਵਧੰ ॥

चिर राज करो सुख सों अवधं ॥

ਉਸ ਨੇ ਵੀ ਬੜੇ ਚਿਰ ਤੱਕ ਅਯੁਧਿਆ ਵਿੱਚ ਸੁਖ ਪੂਰਵਕ ਰਾਜ ਕੀਤਾ।

ਮ੍ਰਿਗ ਮਾਰ ਬਿਹਾਰ ਬਣੰ ਸੁ ਪ੍ਰਭੰ ॥੮॥

मृग मार बिहार बणं सु प्रभं ॥८॥

ਉਹ ਰਾਜਾ ਸ਼ਿਕਾਰ ਕਰਨ ਲਈ ਬਣਾ ਵਿੱਚ ਫਿਰਦਾ ਰਹਿੰਦਾ ॥੮॥

ਜਗ ਧਰਮ ਕਥਾ ਪ੍ਰਚੁਰੀ ਤਬ ਤੇ ॥

जग धरम कथा प्रचुरी तब ते ॥

ਜਗ ਵਿੱਚ ਧਰਮ ਦੀ ਕਥਾ ਤਦ ਤੋਂ ਪਸਰ ਗਈ,

ਸੁਮਿਤ੍ਰੇਸ ਮਹੀਪ ਭਯੋ ਜਬ ਤੇ ॥

सुमित्रेस महीप भयो जब ते ॥

ਜਦ ਤੋਂ ਦਸ਼ਰਥ (ਸੁਮਿਤ੍ਰੇਸ) ਰਾਜਾ ਹੋਇਆ।

ਦਿਨ ਰੈਣ ਬਨੈਸਨ ਬੀਚ ਫਿਰੈ ॥

दिन रैण बनैसन बीच फिरै ॥

ਉਹ ਦਿਨ ਰਾਤ ਘਣੇ ਜੰਗਲਾ ਵਿੱਚ ਫਿਰਦਾ ਰਹਿੰਦਾ ਸੀ।

ਮ੍ਰਿਗ ਰਾਜ ਕਰੀ ਮ੍ਰਿਗ ਨੇਤ ਹਰੈ ॥੯॥

मृग राज करी मृग नेत हरै ॥९॥

ਸ਼ੇਰ, ਹਾਥੀ ਤੇ ਹਿਰਨਾ ਨੂੰ ਨਿੱਤ ਮਾਰਦਾ ਹੁੰਦਾ ਸੀ ॥੯॥

ਇਹ ਭਾਤਿ ਕਥਾ ਉਹ ਠੌਰ ਭਈ ॥

इह भाति कथा उह ठौर भई ॥

ਇਸ ਤਰ੍ਹਾ ਦੀ ਕਥਾ ਉਸ ਪਾਸੋਂ ਹੋਈ,

ਅਬ ਰਾਮ ਜਯਾ ਪਰ ਬਾਤ ਗਈ ॥

अब राम जया पर बात गई ॥

ਹੁਣ ਰਾਮ ਦੀ ਮਾਤਾ (ਜਯਾ) ਵਲ ਵਾਰਤਾ ਮੁੜਦੀ ਹੈ।

ਕੁਹੜਾਮ ਜਹਾ ਸੁਨੀਐ ਸਹਰੰ ॥

कुहड़ाम जहा सुनीऐ सहरं ॥

ਜਿਥੋ 'ਕੁਹੜਾਮ' ਨਾ ਦਾ ਸ਼ਹਿਰ ਸੁਣੀਂਦਾ ਹੈ,

ਤਹ ਕੌਸਲ ਰਾਜ ਨ੍ਰਿਪੇਸ ਬਰੰ ॥੧੦॥

तह कौसल राज नृपेस बरं ॥१०॥

ਉਥੇ ਕੌਸ਼ਲ ਰਾਜ ਦਾ ਮਹਾਨ ਰਾਜਾ ਸੀ ॥੧੦॥

ਉਪਜੀ ਤਹ ਧਾਮ ਸੁਤਾ ਕੁਸਲੰ ॥

उपजी तह धाम सुता कुसलं ॥

ਉਸ ਦੇ ਘਰ ਕੁਸ਼ਲਿਆ ਨਾ ਦੀ (ਇਕ) ਕੰਨਿਆ ਪੈਦਾ ਹੋਈ,

ਜਿਹ ਜੀਤ ਲਈ ਸਸਿ ਅੰਗ ਕਲੰ ॥

जिह जीत लई ससि अंग कलं ॥

ਜਿਸ ਨੇ ਚੰਦ੍ਰਮਾ ਦੀਆਂ ਕਲਾਵਾ (ਦੀ ਸੁੰਦਰਤਾ) ਜਿੱਤ ਲਈ।

ਜਬ ਹੀ ਸੁਧਿ ਪਾਇ ਸੁਯੰਬ੍ਰ ਕਰਿਓ ॥

जब ही सुधि पाइ सुयंब्र करिओ ॥

ਜਦੋਂ ਉਸ ਕੰਨਿਆ ਨੇ ਹੋਸ਼ ਸੰਭਾਲੀ ਤਾ (ਰਾਜੇ ਨੇ) 'ਸੁਅੰਬਰ' ਰਚ ਦਿੱਤਾ।

ਅਵਧੇਸ ਨਰੇਸਹਿ ਚੀਨ ਬਰਿਓ ॥੧੧॥

अवधेस नरेसहि चीन बरिओ ॥११॥

(ਕੁਸ਼ਲਿਆ ਨੇ) ਚੋਣ ਕਰਕੇ ਅਯੁੱਧਿਆ ਦੇ ਰਾਜੇ (ਦਸ਼ਰਥ) ਨੂੰ ਵਰ ਲਿਆ ॥੧੧॥

ਪੁਨਿ ਸੈਨ ਸਮਿੱਤ੍ਰ ਨਰੇਸ ਬਰੰ ॥

पुनि सैन समित्र नरेस बरं ॥

ਫਿਰ (ਇਕ) 'ਸਮਿਤ੍ਰ ਸੈਨ' ਨਾਮ ਵਾਲਾ ਸ੍ਰੇਸ਼ਠ ਰਾਜਾ ਹੋਇਆ,

ਜਿਹ ਜੁਧ ਲਯੋ ਮੱਦ੍ਰ ਦੇਸ ਹਰੰ ॥

जिह जुध लयो मद्द्र देस हरं ॥

ਜਿਸ ਨੇ ਯੁੱਧ ਕਰਕੇ ਮਦਰ ਦੇਸ਼ ਨੂੰ ਜਿੱਤ ਲਿਆ ਸੀ।

ਸੁਮਿਤ੍ਰਾ ਤਿਹ ਧਾਮ ਭਈ ਦੁਹਿਤਾ ॥

सुमित्रा तिह धाम भई दुहिता ॥

ਉਸ ਦੇ ਘਰ 'ਸੁਮਿਤ੍ਰਾ' ਨਾ ਦੀ ਕੰਨਿਆ ਪੈਦਾ ਹੋਈ,

ਜਿਹ ਜੀਤ ਲਈ ਸਸ ਸੂਰ ਪ੍ਰਭਾ ॥੧੨॥

जिह जीत लई सस सूर प्रभा ॥१२॥

ਜਿਸ ਨੇ ਚੰਦ੍ਰਮਾ ਅਤੇ ਸੂਰਜ ਦੀ ਸੁੰਦਰਤਾ ਨੂੰ ਹਰ ਲਿਆ ॥੧੨॥

ਸੋਊ ਬਾਰਿ ਸਬੁੱਧ ਭਈ ਜਬ ਹੀ ॥

सोऊ बारि सबुद्ध भई जब ही ॥

ਉਸ ਬਾਲਿਕਾ ਨੇ ਜਦੋਂ ਹੋਸ਼ ਸੰਭਾਲੀ,

ਅਵਧੇਸਹ ਚੀਨ ਬਰਿਓ ਤਬ ਹੀ ॥

अवधेसह चीन बरिओ तब ही ॥

ਤਦੋਂ (ਉਸ ਨੇ ਵੀ) ਮਹਾਰਾਜ ਦਸ਼ਰਥ ਨੂੰ ਪਛਾਣ ਕੇ ਵਰ ਲਿਆ।

ਗਨ ਯਾਹ ਭਯੋ ਕਸਟੁਆਰ ਨ੍ਰਿਪੰ ॥

गन याह भयो कसटुआर नृपं ॥

ਇਹ ਕਥਨ ਕਰਕੇ ਹੁਣ ਕਸ਼ਟੁਆਰ ਰਾਜੇ ਦਾ ਹਾਲ ਕਹਿੰਦੇ ਹਾ,

ਜਿਹ ਕੇਕਈ ਧਾਮ ਸੁ ਤਾਸੁ ਪ੍ਰਭੰ ॥੧੩॥

जिह केकई धाम सु तासु प्रभं ॥१३॥

ਜਿਸ ਦੇ ਘਰ ਕੈਕਈ ਨਾਮ ਦੀ ਸੁੰਦਰ ਲੜਕੀ (ਪੈਦਾ ਹੋਈ) ਸੀ ॥੧੩॥

ਇਨ ਤੇ ਗ੍ਰਹ ਮੋ ਸੁਤ ਜਉਨ ਥੀਓ ॥

इन ते ग्रह मो सुत जउन थीओ ॥

(ਜਦੋਂ ਦਸ਼ਰਥ ਨੇ ਕੈਕਈ ਨੂੰ ਵਿਆਹੁਣ ਦੀ ਇੱਛਾ ਪ੍ਰਗਟ ਕੀਤੀ ਤਾ ਰਾਜੇ ਨੇ ਕਿਹਾ)- ਇਸ ਤੋਂ ਤੇਰੇ ਘਰ ਜਿਹੜਾ ਪੁੱਤਰ ਪੈਦਾ ਹੋਵੇਗਾ (ਉਹੀ ਰਾਜ ਦਾ ਹੱਕਦਾਰ ਹੋਵੇਗਾ)।

ਤਬ ਬੈਠ ਨਰੇਸ ਬਿਚਾਰ ਕੀਓ ॥

तब बैठ नरेस बिचार कीओ ॥

ਤਦ ਦਸ਼ਰਥ ਰਾਜੇ ਨੇ (ਇਹ ਗੱਲ ਸੁਣ ਕੇ) ਬੈਠ ਕੇ ਵਿਚਾਰ ਕੀਤਾ।

ਤਬ ਕੇਕਈ ਨਾਰ ਬਿਚਾਰ ਕਰੀ ॥

तब केकई नार बिचार करी ॥

ਤਦ ਵਿਚਾਰ ਪੂਰਵਕ ਕੈਕਈ ਨੂੰ ਇਸਤਰੀ ਵਜੋਂ ਪਰਨਾ ਲਿਆ,

ਜਿਹ ਤੇ ਸਸਿ ਸੂਰਜ ਸੋਭ ਧਰੀ ॥੧੪॥

जिह ते ससि सूरज सोभ धरी ॥१४॥

ਜਿਸ ਤੋਂ ਚੰਦ੍ਰਮਾ ਤੇ ਸੂਰਜ ਨੇ ਸ਼ੋਭਾ ਧਾਰਨ ਕੀਤੀ ਹੋਈ ਸੀ ॥੧੪॥

ਤਿਹ ਬਯਾਹਤ ਮਾਗ ਲਏ ਦੁ ਬਰੰ ॥

तिह बयाहत माग लए दु बरं ॥

ਕੈਕਈ ਨੇ ਵਿਆਹ ਵੇਲੇ ਦੋ ਵਰ ਮੰਗ ਲਏ,

ਜਿਹ ਤੇ ਅਵਧੇਸ ਕੇ ਪ੍ਰਾਣ ਹਰੰ ॥

जिह ते अवधेस के प्राण हरं ॥

ਜਿਨ੍ਹਾ ਕਰਕੇ ਦਸ਼ਰਥ ਦੇ ਪ੍ਰਾਣ ਖ਼ਤਮ ਹੋਏ।

ਸਮਝੀ ਨ ਨਰੇਸਰ ਬਾਤ ਹੀਏ ॥

समझी न नरेसर बात हीए ॥

ਮਹਾਰਾਜੇ ਨੇ ਇਹ ਗੱਲ ਹਿਰਦੇ ਵਿੱਚ ਨਾ ਸਮਝੀ

ਤਬ ਹੀ ਤਹ ਕੋ ਬਰ ਦੋਇ ਦੀਏ ॥੧੫॥

तब ही तह को बर दोइ दीए ॥१५॥

ਅਤੇ ਉਸ ਵੇਲੇ ਉਸ ਨੂੰ ਦੋ ਵਰ ਦੇਣੇ ਮੰਨ ਲਏ ॥੧੫॥

ਪੁਨ ਦੇਵ ਅਦੇਵਨ ਜੁੱਧ ਪਰੋ ॥

पुन देव अदेवन जुद्ध परो ॥

ਫਿਰ ਦੇਵਤਿਆਂ ਅਤੇ ਦੈਂਤਾ ਵਿੱਚ (ਇਕ ਸਮੇਂ) ਯੁੱਧ ਹੋਇਆ

ਜਹ ਜੁੱਧ ਘਣੋ ਨ੍ਰਿਪ ਆਪ ਕਰੋ ॥

जह जुद्ध घणो नृप आप करो ॥

ਜਿਸ ਵਿੱਚ ਬਹੁਤਾ ਯੁੱਧ ਰਾਜੇ ਨੇ ਆਪ ਕੀਤਾ।

ਹਤ ਸਾਰਥੀ ਸਯੰਦਨ ਨਾਰ ਹਕਿਯੋ ॥

हत सारथी सयंदन नार हकियो ॥

(ਉਸ ਯੁੱਧ ਵਿੱਚ ਰਾਜੇ ਦਾ) ਸਾਰਥੀ ਮਾਰਿਆ ਗਿਆ। (ਤਾ ਦਸ਼ਰਥ ਦੀ) ਇਸਤਰੀ ਕੈਕਈ ਨੇ ਰਥ ਨੂੰ (ਆਪ) ਹੱਕਿਆ।

ਯਹ ਕੌਤਕ ਦੇਖ ਨਰੇਸ ਚਕਿਯੋ ॥੧੬॥

यह कौतक देख नरेस चकियो ॥१६॥

ਇਸ ਕੌਤਕ ਨੂੰ ਵੇਖ ਕੇ ਰਾਜਾ ਦਸ਼ਰਥ ਹੈਰਾਨ ਹੋ ਗਿਆ ॥੧੬॥

ਪੁਨ ਰੀਝ ਦਏ ਦੋਊ ਤੀਅ ਬਰੰ ॥

पुन रीझ दए दोऊ तीअ बरं ॥

ਫਿਰ ਰਾਜੇ ਨੇ ਪ੍ਰਸੰਨ ਹੋ ਕੇ ਇਸਤਰੀ ਨੂੰ ਦੋ ਵਰ ਦੇ ਦਿੱਤੇ

ਚਿਤ ਮੋ ਸੁ ਬਿਚਾਰ ਕਛੂ ਨ ਕਰੰ ॥

चित मो सु बिचार कछू न करं ॥

ਅਤੇ ਚਿੱਤ ਵਿੱਚ ਇਨ੍ਹਾ ਦੇ ਨਤੀਜੇ ਦਾ ਕੁਝ ਵੀ ਵਿਚਾਰ ਨਾ ਕੀਤਾ।

ਕਹੀ ਨਾਟਕ ਮੱਧ ਚਰਿਤ੍ਰ ਕਥਾ ॥

कही नाटक मद्ध चरित्र कथा ॥

(ਇਹ) ਕਥਾ (ਹਨੂਮਾਨ) ਨਾਟਕ ਅਤੇ (ਰਮਾਇਣ ਆਦਿਕ) ਰਾਮ-ਚਰਿਤ੍ਰਾ ਵਿੱਚ (ਵਿਸਥਾਰ ਨਾਲ) ਕਹੀ ਗਈ ਹੈ

ਜਯ ਦੀਨ ਸੁਰੇਸ ਨਰੇਸ ਜਥਾ ॥੧੭॥

जय दीन सुरेस नरेस जथा ॥१७॥

ਜਿਸ ਤਰ੍ਹਾ ਦਸ਼ਰਥ ਰਾਜੇ ਨੇ ਇੰਦਰ ਨੂੰ (ਦੈਂਤਾ ਤੋਂ) ਜਿੱਤ ਕੇ ਦਿੱਤੀ ਸੀ ॥੧੭॥

ਅਰਿ ਜੀਤਿ ਅਨੇਕ ਅਨੇਕ ਬਿਧੰ ॥

अरि जीति अनेक अनेक बिधं ॥

ਦਸ਼ਰਥ ਨੇ ਅਨੇਕ ਤਰ੍ਹਾ ਨਾਲ ਅਨੇਕਾ ਵੈਰੀ ਜਿੱਤ ਲਏ

ਸਭ ਕਾਜ ਨਰੇਸ੍ਵਰ ਕੀਨ ਸਿਧੰ ॥

सभ काज नरेस्वर कीन सिधं ॥

ਅਤੇ ਰਾਜ ਦੇ ਸਾਰੇ ਕੰਮ ਸਿੱਧ ਕਰ ਲਏ।

ਦਿਨ ਰੈਣ ਬਿਹਾਰਤ ਮੱਧਿ ਬਣੰ ॥

दिन रैण बिहारत मद्धि बणं ॥

(ਦਸ਼ਰਥ ਮਹਾਰਾਜਾ) ਦਿਨ ਰਾਤ ਜੰਗਲ ਵਿੱਚ ਸ਼ਿਕਾਰ ਲਈ ਵਿਚਰਦਾ ਰਹਿੰਦਾ।

ਜਲ ਲੈਨ ਦਿਜਾਇ ਤਹਾ ਸ੍ਰਵਣੰ ॥੧੮॥

जल लैन दिजाइ तहा स्रवणं ॥१८॥

(ਇਕ ਦਿਨ) ਉਥੇ ਸ੍ਰਵਣ ਨਾਮ ਦਾ ਬ੍ਰਾਹਮਣ ਜਲ ਲੈਣ ਲਈ ਆਇਆ ॥੧੮॥

ਪਿਤ ਮਾਤ ਤਜੇ ਦੋਊ ਅੰਧ ਭੂਯੰ ॥

पित मात तजे दोऊ अंध भूयं ॥

(ਸ੍ਰਵਣ ਨੇ ਆਪਣੇ) ਦੋਹਾ ਅੰਨ੍ਹੇ ਮਾਤਾ ਪਿਤਾ ਨੂੰ ਧਰਤੀ ਉੱਤੇ ਛੱਡਿਆ

ਗਹਿ ਪਾਤ੍ਰ ਚਲਿਯੋ ਜਲੁ ਲੈਨ ਸੁਯੰ ॥

ਗਹਿ ਪਾਤ੍ਰ ਚਲਿਯੋ ਜਲੁ ਲੈਨ ਸੁਯੰ ॥

ਅਤੇ ਆਪ ਬਰਤਨ ਫੜ ਕੇ ਜਲ ਲੈਣ ਲਈ ਚਲ ਪਿਆ।

ਮੁਨਿ ਨੋ ਦਿਤ ਕਾਲ ਸਿਧਾਰ ਤਹਾ ॥

मुनि नो दित काल सिधार तहा ॥

(ਸ੍ਰਵਣ) ਮੁਨੀ ਕਾਲ ਦਾ ਪ੍ਰੇਰਿਆ ਉਥੇ ਚਲਾ ਗਿਆ,

ਨ੍ਰਿਪ ਬੈਠ ਪਤਊਵਨ ਬਾਧ ਜਹਾ ॥੧੯॥

नृप बैठ पतऊवन बाध जहा ॥१९॥

ਜਿੱਥੇ ਦਸ਼ਰਥ ਰਾਜਾ ਮਚਾਨ ਬੰਨ੍ਹੀ ਬੈਠਾ ਸੀ ॥੧੯॥

ਭਭਕੰਤ ਘਟੰ ਅਤਿ ਨਾਦਿ ਹੁਅੰ ॥

भभकंत घटं अति नादि हुअं ॥

(ਪਾਣੀ ਭਰਨ ਨਾਲ) ਘੜੇ ਤੋਂ ਭਕ-ਭਕ ਦਾ ਨਾਦ ਹੋਇਆ

ਧੁਨਿ ਕਾਨ ਪਰੀ ਅਜ ਰਾਜ ਸੁਅੰ ॥

धुनि कान परी अज राज सुअं ॥

ਤਾ ਅਜ ਰਾਜੇ ਦੇ ਪੁੱਤਰ (ਦਸ਼ਰਥ) ਦੇ ਕੰਨ ਵਿੱਚ (ਉਹ) ਆਵਾਜ਼ ਪਈ।

ਗਹਿ ਪਾਣ ਸੁ ਬਾਣਹਿ ਤਾਨ ਧਨੰ ॥

गहि पाण सु बाणहि तान धनं ॥

(ਉਸ ਵੇਲੇ) ਹੱਥ ਵਿੱਚ ਤੀਰ ਫੜ ਕੇ, ਧਨੁਸ਼ ਵਿੱਚ ਖਿੱਚਿਆ

ਮ੍ਰਿਗ ਜਾਣ ਦਿਜੰ ਸਰ ਸੁੱਧ ਹਨੰ ॥੨੦॥

मृग जाण दिजं सर सुद्ध हनं ॥२०॥

ਅਤੇ ਹਿਰਨ ਸਮਝ ਕੇ ਬ੍ਰਾਹਮਣ ਨੂੰ ਮਾਰ ਦਿੱਤਾ ॥੨੦॥

ਗਿਰ ਗਯੋ ਸੁ ਲਗੇ ਸਰ ਸੁੱਧ ਮੁਨੰ ॥

गिर गयो सु लगे सर सुद्ध मुनं ॥

ਤੀਰ ਲਗਦਿਆਂ ਹੀ ਮੁਨੀ ਡਿੱਗ ਪਿਆ।

ਨਿਸਰੀ ਮੁਖ ਤੇ ਹਹਕਾਰ ਧੁਨੰ ॥

निसरी मुख ते हहकार धुनं ॥

(ਉਸ ਦੇ) ਮੂੰਹੋਂ ਹਾਹਾਕਾਰ ਦੀ ਆਵਾਜ਼ ਨਿਕਲੀ।

ਮ੍ਰਿਗਨਾਤ ਕਹਾ ਨ੍ਰਿਪ ਜਾਇ ਲਹੈ ॥

मृगनात कहा नृप जाइ लहै ॥

ਹਿਰਨ ਕਿੱਥੇ ਮਰਿਆ ਹੈ। (ਇਹ ਜਾਨਣ ਲਈ) ਰਾਜਾ (ਤਲਾਉ ਦੇ ਦੂਜੇ ਕੰਢੇ) ਗਿਆ

ਦਿਜ ਦੇਖ ਦੋਊ ਕਰ ਦਾਤ ਗਹੈ ॥੨੧॥

दिज देख दोऊ कर दात गहै ॥२१॥

ਅਤੇ ਬ੍ਰਾਹਮਣ ਨੂੰ ਵੇਖ ਕੇ (ਰਾਜੇ ਨੇ) ਦੋਵੇਂ ਹੱਥ ਦੰਦਾ ਨਾਲ ਦਬਾ ਲਏ। (ਭਾਵ ਰਾਜਾ ਦੁੱਖ ਨਾਲ ਉਦਾਸ ਹੋ ਗਿਆ ॥੨੧॥

ਸਰਵਣ ਬਾਚਿ ॥

सरवण बाचि ॥

ਸ੍ਰਵਣ ਨੇ ਕਿਹਾ:

ਕਛੁ ਪ੍ਰਾਨ ਰਹੇ ਤਿਹ ਮੱਧ ਤਨੰ ॥

कछु प्रान रहे तिह मद्ध तनं ॥

ਸ੍ਰਵਣ ਦੇ ਸਰੀਰ ਵਿੱਚ (ਅਜੇ) ਕੁਝ ਪ੍ਰਾਣ ਰਹਿੰਦੇ ਸਨ।

ਨਿਕਰੰਤ ਕਹਾ ਜੀਅ ਬਿੱਪ੍ਰ ਨ੍ਰਿਪੰ ॥

निकरंत कहा जीअ बिप्र नृपं ॥

ਬ੍ਰਾਹਮਣ (ਦੀ ਦੇਹ ਵਿੱਚੋਂ ਨਿਕਲਦਿਆਂ ਪ੍ਰਾਣਾ) ਨੇ ਰਾਜੇ ਨੂੰ ਕਿਹਾ-

ਮੁਰ ਤਾਤ ਰੁ ਮਾਤ ਨ੍ਰਿਚੱਛ ਪਰੇ ॥

मुर तात रु मात नृचच्छ परे ॥

ਮੇਰੇ ਅੰਨ੍ਹੇ (ਨ੍ਰਿਚਛ) ਮਾਤਾ ਪਿਤਾ (ਫਲਾਣੀ ਥਾ ਉੱਤੇ) ਪਏ ਹਨ,

ਤਿਹ ਪਾਨ ਪਿਆਇ ਨ੍ਰਿਪਾਧ ਮਰੇ ॥੨੨॥

तिह पान पिआइ नृपाध मरे ॥२२॥

ਹੇ ਨੀਚ ਰਾਜੇ! ਉਨ੍ਹਾਂ ਨੂੰ ਪਾਣੀ ਪਿਲਾ ਦੇ ॥੨੨॥

ਪਾਧੜੀ ਛੰਦ ॥

पाधड़ी छंद ॥

ਪਾਧੜੀ ਛੰਦ

ਬਿਨ ਚੱਛ ਭੂਪ ਦੋਊ ਤਾਤ ਮਾਤ ॥

बिन चच्छ भूप दोऊ तात मात ॥

ਹੇ ਰਾਜਨ! (ਮੇਰੇ) ਦੋਵੇਂ ਮਾਤਾ-ਪਿਤਾ ਅੱਖਾ ਤੋਂ ਅੰਨ੍ਹੇ ਹਨ। ਤੈਨੂੰ ਇਹੀ ਗੱਲ ਕਹਿੰਦਾ ਹਾ,

ਤਿਨ ਦੇਹ ਪਾਨ ਤੁਹ ਕਹੌਂ ਬਾਤ ॥

तिन देह पान तुह कहौं बात ॥

(ਤੂੰ) ਉਨ੍ਹਾਂ ਨੂੰ ਜਾ ਕੇ ਪਾਣੀ ਪਿਲਾ ਦੇ।

ਮਮ ਕਥਾ ਨ ਤਿਨ ਕਹੀਯੋ ਪ੍ਰਬੀਨ ॥

मम कथा न तिन कहीयो प्रबीन ॥

ਹੇ ਸੁਜਾਨ! ਮੇਰੀ ਕਥਾ ਉਨ੍ਹਾਂ ਨੂੰ ਨਾ ਕਹੀਂ,

ਸੁਨਿ ਮਰਯੋ ਪੁਤ੍ਰ ਤੇਊ ਹੋਹਿ ਛੀਨ ॥੨੩॥

सुनि मरयो पुत्र तेऊ होहि छीन ॥२३॥

(ਕਿਉਂਕਿ) ਉਹ ਪੁੱਤਰ ਦਾ ਮਰਨਾ ਸੁਣਦਿਆਂ ਨਿਰਬਲ ਹੋ ਕੇ ਮਰ ਜਾਣਗੇ ॥੨੩॥

ਇਹ ਭਾਤ ਜਬੈ ਦਿਜ ਕਹੈ ਬੈਨ ॥

इह भात जबै दिज कहै बैन ॥

ਜਦੋਂ ਬ੍ਰਾਹਮਣ ਨੇ ਇਸ ਤਰ੍ਹਾਂ ਦੇ ਬਚਨ ਕਹੇ,

ਜਲ ਸੁਨਤ ਭੂਪ ਚੁਐ ਚਲੇ ਨੈਨ ॥

जल सुनत भूप चुऐ चले नैन ॥

(ਤਾ) ਸੁਣਦਿਆਂ ਹੀ ਰਾਜੇ ਦੀਆਂ ਅੱਖਾ ਵਿਚੋਂ ਜਲ ਚੋਣ ਲੱਗਿਆ।

ਧ੍ਰਿਗ ਮੋਹ ਜਿਨ ਸੁ ਕੀਨੋ ਕੁਕਰਮ ॥

धृग मोह जिन सु कीनो कुकरम ॥

(ਦਸ਼ਰਥ ਨੇ ਕਿਹਾ-) ਮੈਨੂੰ ਧ੍ਰਿਕਾਰ ਹੈ ਜਿਸ ਨੇ ਅਜਿਹਾ ਮਾੜਾ ਕਰਮ ਕੀਤਾ ਹੈ,

ਹਤਿ ਭਯੋ ਰਾਜ ਅਰੁ ਗਯੋ ਧਰਮ ॥੨੪॥

हति भयो राज अरु गयो धरम ॥२४॥

ਜਿਸ ਕਰਕੇ ਰਾਜ ਨਸ਼ਟ ਹੋ ਗਿਆ ਹੈ ਅਤੇ ਧਰਮ ਭ੍ਰਿਸ਼ਟ ਹੋ ਗਿਆ ਹੈ ॥੨੪॥

ਜਬ ਲਯੋ ਭੂਪ ਤਿਹ ਸਰ ਨਿਕਾਰ ॥

जब लयो भूप तिह सर निकार ॥

ਜਦੋਂ ਰਾਜੇ ਨੇ (ਉਸ ਦੀ ਦੇਹ ਵਿੱਚੋਂ ਤੀਰ ਕੱਢ ਲਿਆ

ਤਬ ਤਜੇ ਪ੍ਰਾਣ ਮੁਨ ਬਰ ਉਦਾਰ ॥

तब तजे प्राण मुन बर उदार ॥

ਤਦੇ ਮਹਾਨ ਮੁਨੀ ਨੇ ਪ੍ਰਾਣ ਤਿਆਗ ਦਿੱਤੇ।

ਪੁਨ ਭਯੋ ਰਾਵ ਮਨ ਮੈ ਉਦਾਸ ॥

पुन भयो राव मन मै उदास ॥

ਫਿਰ ਰਾਜਾ ਮਨ ਵਿੱਚ ਉਦਾਸ ਹੋ ਗਿਆ

ਗ੍ਰਿਹ ਪਲਟ ਜਾਨ ਕੀ ਤਜੀ ਆਸ ॥੨੫॥

गृह पलट जान की तजी आस ॥२५॥

ਅਤੇ ਘਰ ਨੂੰ ਪਰਤਣ ਦੀ ਆਸ ਹੀ ਛੱਡ ਦਿੱਤੀ ॥੨੫॥

ਜੀਅ ਠਟੀ ਕਿ ਧਾਰੋ ਜੋਗ ਭੇਸ ॥

ਜੀਅ ਠਟੀ ਕਿ ਧਾਰੋ ਜੋਗ ਭੇਸ ॥

ਮਨ ਵਿੱਚ ਧਾਰ ਲਿਆ ਕਿ ਯੋਗ ਭੇਸ ਨੂੰ ਧਾਰ ਲਵਾ

ਕਹੂੰ ਬਸੌ ਜਾਇ ਬਨਿ ਤਿਆਗਿ ਦੇਸ ॥

कहूँ बसौ जाइ बनि तिआगि देस ॥

ਅਤੇ ਦੇਸ਼ ਨੂੰ ਤਿਆਗ ਕੇ ਕਿਤੇ ਜੰਗਲਾ ਵਿੱਚ ਜਾ ਵਸਾ।

ਕਿਹ ਕਾਜ ਮੋਰ ਯਹ ਰਾਜ ਸਾਜ ॥

किह काज मोर यह राज साज ॥

ਮੇਰਾ ਇਹ ਰਾਜ ਸਾਜ ਕਿਸ ਕੰਮ ਹੈ,

ਦਿਜ ਮਾਰਿ ਕੀਯੋ ਜਿਨ ਅਸ ਕੁਕਾਜ ॥੨੬॥

दिज मारि कीयो जिन अस कुकाज ॥२६॥

ਜਿਸ ਨੇ ਬ੍ਰਾਹਮਣ ਨੂੰ ਮਾਰ ਕੇ, ਇਸ ਤਰ੍ਹਾ ਦਾ ਕੁਕਰਮ ਕੀਤਾ ਹੈ ॥੨੬॥

ਇਹ ਭਾਤ ਕਹੀ ਪੁਨਿ ਨ੍ਰਿਪ ਪ੍ਰਬੀਨ ॥

इह भात कही पुनि नृप प्रबीन ॥

ਸੁਜਾਨ ਰਾਜੇ ਨੇ ਫਿਰ ਇਸ ਤਰ੍ਹਾ ਦੀ (ਗੱਲ) ਕਹੀ

ਸਭ ਜਗਤਿ ਕਾਲ ਕਰਮੈ ਅਧੀਨ ॥

सभ जगति काल करमै अधीन ॥

ਕਿ ਸਾਰੇ ਜਗਤ ਦੀ ਕ੍ਰਿਆ ਕਾਲ ਦੇ ਅਧੀਨ ਹੈ।

ਅਬ ਕਰੋ ਕਛੂ ਐਸੋ ਉਪਾਇ ॥

अब करो कछू ऐसो उपाइ ॥

ਹੁਣ ਕੁਝ ਅਜਿਹਾ ਉਪਾ ਕਰਾ,

ਜਾ ਤੇ ਸੁ ਬਚੈ ਤਿਹ ਤਾਤ ਮਾਇ ॥੨੭॥

जा ते सु बचै तिह तात माइ ॥२७॥

ਜਿਸ ਨਾਲ ਉਸ ਦੇ ਮਾਤਾ-ਪਿਤਾ ਬਚ ਜਾਣ ॥੨੭॥

ਭਰਿ ਲਯੋ ਕੁੰਭ ਸਿਰ ਪੈ ਉਠਾਇ ॥

भरि लयो कुँभ सिर पै उठाइ ॥

ਰਾਜੇ ਨੇ ਘੜੇ ਨੂੰ (ਪਾਣੀ ਨਾਲ) ਭਰ ਕੇ ਸਿਰ ਉੱਤੇ ਚੁੱਕ ਲਿਆ

ਤੱਹ ਗਯੋ ਜਹਾ ਦਿਜ ਤਾਤ ਮਾਇ ॥

तह्ह गयो जहा दिज तात माइ ॥

ਅਤੇ ਉਥੇ ਗਿਆ, ਜਿਥੇ ਬ੍ਰਾਹਮਣ ਦੇ ਮਾਤਾ-ਪਿਤਾ ਪਏ ਸਨ।

ਜਬ ਗਯੋ ਨਿਕਟ ਤਿਨ ਕੇ ਸੁ ਧਾਰ ॥

जब गयो निकट तिन के सु धार ॥

ਜਦ ਸਾਵਧਾਨੀ ਨਾਲ ਉਨ੍ਹਾ ਦੇ ਨੇੜੇ ਗਿਆ,

ਤਬ ਲਖੀ ਦੁਹੂੰ ਤਿਹ ਪਾਵ ਚਾਰ ॥੨੮॥

तब लखी दुहूँ तिह पाव चार ॥२८॥

ਤਦ ਉਹਨਾ ਦੋਹਾ ਨੇ ਉਸ ਦੇ ਪੈਰਾ ਦੀ ਆਹਟ ਸੁਣ ਲਈ ॥੨੮॥

ਦਿਜ ਬਾਚ ਰਾਜਾ ਸੋਂ ॥

दिज बाच राजा सों ॥

ਬ੍ਰਾਹਮਣ ਨੇ ਰਾਜੇ ਪ੍ਰਤਿ ਕਿਹਾ-

ਪਾਧੜੀ ਛੰਦ ॥

पाधड़ी छंद ॥

ਪਾਧੜੀ ਛੰਦ

ਕੱਹ ਕਹੋ ਪੁਤ੍ਰ ਲਾਗੀ ਅਵਾਰ ॥

कह्ह कहो पुत्र लागी अवार ॥

ਹੇ ਪੁੱਤਰ! ਦਸ, ਦੇਰੀ ਕਿਉਂ ਲੱਗੀ ਹੈ?

ਸੁਨਿ ਰਹਿਓ ਮੋਨ ਭੂਪਤ ਉਦਾਰ ॥

सुनि रहिओ मोन भूपत उदार ॥

(ਇਹ) ਸੁਣ ਕੇ ਭਲਾ ਰਾਜਾ ਚੁੱਪ ਕਰ ਰਿਹਾ।

ਫਿਰਿ ਕਹਯੋ ਕਾਹਿ ਬੋਲਤ ਨ ਪੂਤ ॥

फिरि कहयो काहि बोलत न पूत ॥

(ਬ੍ਰਾਹਮਣ ਨੇ) ਮੁੜ ਕਿਹਾ-ਪੁੱਤਰ! ਬੋਲਦਾ ਕਿਉਂ ਨਹੀਂ।

ਚੁਪ ਰਹੇ ਰਾਜ ਲਹਿ ਕੈ ਕਸੂਤ ॥੨੯॥

चुप रहे राज लहि कै कसूत ॥२९॥

ਕਸੂਤੀ ਸਥਿਤੀ ਸਮਝ ਕੇ ਰਾਜਾ ਚੁੱਪ ਕਰ ਰਿਹਾ ॥੨੯॥

ਨ੍ਰਿਪ ਦੀਓ ਪਾਨ ਤਿਹ ਪਾਨ ਜਾਇ ॥

नृप दीओ पान तिह पान जाइ ॥

ਰਾਜੇ ਨੇ ਉਸ ਦੇ ਹੱਥ ਵਿੱਚ ਜਾ ਕੇ ਪਾਣੀ ਫੜਾ ਦਿੱਤਾ।

ਚਕਿ ਰਹੇ ਅੰਧ ਤਿਹ ਕਰ ਛੁਹਾਇ ॥

चकि रहे अंध तिह कर छुहाइ ॥

ਅੰਨ੍ਹਾ (ਬ੍ਰਾਹਮਣ) ਉਸ ਦੇ ਹੱਥਾ ਨੂੰ ਛੋਹ ਕੇ ਹੈਰਾਨ ਹੋ ਰਿਹਾ।

ਕਰ ਕੋਪ ਕਹਿਯੋ ਤੂ ਆਹਿ ਕੋਇ ॥

कर कोप कहियो तू आहि कोइ ॥

(ਫਿਰ) ਕ੍ਰੋਧ ਕਰਕੇ ਕਿਹਾ-(ਸੱਚ ਦੱਸ) ਤੂੰ ਕੌਣ ਹੈਂ?

ਇਮ ਸੁਨਤ ਸਬਦ ਨ੍ਰਿਪ ਦਯੋ ਰੋਇ ॥੩੦॥

इम सुनत सबद नृप दयो रोइ ॥३०॥

ਇਸ ਤਰ੍ਹਾ ਦਾ ਬੋਲ ਸੁਣਦਿਆਂ ਹੀ ਰਾਜਾ ਰੋ ਪਿਆ ॥੩੦॥

ਰਾਜਾ ਬਾਚ ਦਿਜ ਸੋਂ ॥
राजा बाच दिज सों ॥
ਰਾਜੇ ਨੇ ਬ੍ਰਾਹਮਣ ਪ੍ਰਤਿ ਕਿਹਾ-

ਪਾਧੜੀ ਛੰਦ ॥
पाधड़ी छंद ॥
ਪਾਧੜੀ ਛੰਦ

ਹੱਉ ਪੁਤ੍ਰ ਘਾਤ ਤਵ ਬ੍ਰਹਮਣੇਸ ॥
हउ्त पुत्र घात तव ब्रहमणेस ॥
ਹੇ ਸ੍ਰੇਸ਼ਠ ਬ੍ਰਾਹਮਣ! ਮੈਂ ਤੇਰੇ ਪੁੱਤਰ ਦਾ ਘਾਤਕ ਹਾ,

ਜਿਹ ਹਨਿਯੋ ਸ੍ਰਵਣ ਤਵ ਸੁਤ ਸੁਦੇਸ ॥
जिह हनियो स्रवण तव सुत सुदेस ॥
ਜਿਸ ਨੇ ਤੇਰੇ ਸ੍ਰਵਣ ਪੁੱਤਰ ਨੂੰ ਆਪਣੇ ਦੇਸ਼ ਵਿੱਚ ਮਾਰਿਆ ਹੈ।

ਮੈ ਪਰਯੋ ਸਰਣ ਦਸਰਥ ਰਾਇ ॥
मै परयो सरण दसरथ राइ ॥
ਮੈਂ ਦਸ਼ਰਥ ਰਾਜਾ (ਤੇਰੀ) ਚਰਨੀਂ ਪਿਆ ਹਾ,

ਚਾਹੋ ਸੁ ਕਰੋ ਮੋਹਿ ਬਿੱਪ ਆਇ ॥੩੧॥
चाहो सु करो मोहि बिप्प आइ ॥३१॥
ਹੇ ਬ੍ਰਾਹਮਣ! ਜੋ (ਕਰਨਾ) ਚਾਹੋ, ਉਹੀ ਮੇਰੇ ਨਾਲ (ਵਰਤਾਉ) ਕਰੋ ॥੩੧॥

ਰਾਖੈ ਤੁ ਰਾਖੁ ਮਾਰੈ ਤੁ ਮਾਰੁ ॥
राखै तु राखु मारै तु मारु ॥
ਰਖਣਾ ਚਾਹੋ ਤਾ ਰੱਖੋ, ਮਾਰਨਾ ਚਾਹੋ ਤਾ ਮਾਰੋ,

ਮੈ ਪਰੋ ਸਰਣ ਤੁਮਰੈ ਦੁਆਰਿ ॥

ਮੈ ਪਰੋ ਸਰਣ ਤੁਮਰੈ ਦੁਆਰਿ ॥

ਮੈਂ ਤੁਹਾਡੇ ਦਰ 'ਤੇ ਸ਼ਰਨੀ ਪਿਆ ਹਾ।

ਤਬ ਕਹੀ ਕਿਨੋ ਦਸਰਥ ਰਾਇ ॥

तब कही किनो दसरथ राइ ॥

ਤਦ ਉਨ੍ਹਾ ਦੋਹਾ ਨੇ ਦਸ਼ਰਥ ਰਾਜੇ ਨੂੰ ਕਿਹਾ-

ਬਹੁ ਕਾਸਟ ਅਗਨ ਦ੍ਵੈ ਦੇਇ ਮੰਗਾਇ ॥੩੨॥

बहु कासट अगन द्वै देइ मंगाइ ॥३२॥

ਬਹੁਤ ਸਾਰੀਆਂ ਲੱਕੜਾ ਅਤੇ ਅੱਗ ਇਹ ਦੋਵੇਂ (ਚੀਜ਼ਾ) ਮੰਗਵਾ ਦੇ ॥੩੨॥

ਤਬ ਲੀਯੋ ਅਧਿਕ ਕਾਸਟ ਮੰਗਾਇ ॥

तब लीयो अधिक कासट मंगाइ ॥

ਤਦ ਬਹੁਤ ਸਾਰੀਆਂ ਲੱਕੜਾ ਮੰਗਵਾ ਲਈਆਂ,

ਚੜ ਬੈਠੇ ਤਹਾ ਸਲ੍ਹ੍ਹ ਕਉ ਬਨਾਇ ॥

चड़ बैठे तहा सलूहह कउ बनाइ ॥

ਉਨ੍ਹਾ ਦੀ ਚਿੱਖਾ (ਸਲ੍ਹ) ਬਣਾ ਕੇ (ਦੋਵੇਂ ਉਸ ਉੱਤੇ) ਚੜ੍ਹ ਬੈਠੇ।

ਚਹੂੰ ਓਰ ਦਈ ਜੁਆਲਾ ਜਗਾਇ ॥

चहूँ ओर दई जुआला जगाइ ॥

ਦੋਹਾ ਪਾਸਿਆਂ ਤੋਂ ਅੱਗ ਮਚਾ ਦਿੱਤੀ,

ਦਿਜ ਜਾਨ ਗਈ ਪਾਵਕ ਸਿਰਾਇ ॥੩੩॥

दिज जान गई पावक सिराइ ॥३३॥

ਪਰ ਬ੍ਰਾਹਮਣ ਜਾਣ ਕੇ ਅੱਗ ਠੰਡੀ ਹੋ ਗਈ ॥੩੩॥

ਤਬ ਜੋਗ ਅਗਨਿ ਤਨ ਤੇ ਉਪ੍ਰਾਜ ॥

तब जोग अगनि तन ते उप्राज ॥

ਤਦ ਉਨ੍ਹਾ ਨੇ ਆਪਣੇ ਸਰੀਰ ਤੋਂ ਯੋਗ ਅਗਨੀ ਪੈਦਾ ਕੀਤੀ

ਦੁਹੂੰ ਮਰਨ ਜਰਨ ਕੋ ਸਜਿਯੋ ਸਾਜ ॥

दुहूँ मरन जरन को सजियो साज ॥

ਅਤੇ ਦੋਹਾ ਨੇ ਸੜ ਕੇ ਮਰਨ ਦਾ ਸਾਜ ਬਣਾ ਲਿਆ।

ਤੇ ਭਸਮ ਭਏ ਤਿਹ ਬੀਚ ਆਪ ॥

ते भसम भए तिह बीच आप ॥

ਉਸ ਵਿੱਚ (ਉਹ) ਆਪ ਭਸਮ ਹੋ ਗਏ

ਤਿਹ ਕੋਪ ਦੁਹੂੰ ਨ੍ਰਿਪ ਦੀਯੋ ਸ੍ਰਾਪ ॥੩੪॥

तिह कोप दुहूँ नृप दीयो स्राप ॥३४॥

ਅਤੇ ਉਨ੍ਹਾ ਦੋਹਾ ਨੇ ਕ੍ਰੋਧ ਕਰਕੇ ਰਾਜੇ ਨੂੰ ਸਰਾਪ ਦਿੱਤਾ ॥੩੪॥

ਦਿਜ ਬਾਚ ਰਾਜਾ ਸੋਂ ॥

दिज बाच राजा सों ॥

ਬ੍ਰਾਹਮਣ ਰਾਜੇ ਪ੍ਰਤਿ ਬੋਲਿਆ-

ਪਾਧੜੀ ਛੰਦ ॥

पाधड़ी छंद ॥

ਪਾਧੜੀ ਛੰਦ

ਜਿਮ ਤਜੇ ਪ੍ਰਾਣ ਹਮ ਸੁਤਿ ਬਿਛੋਹਿ ॥

जिम तजे प्राण हम सुति बिछोहि ॥

ਜਿਸ ਤਰ੍ਹਾ ਅਸੀਂ (ਦੋਹਾ ਨੇ) ਪੁੱਤਰ ਦੇ ਵਿਛੋੜੇ ਵਿੱਚ ਪ੍ਰਾਣ ਤਿਆਗੇ ਹਨ,

ਤਿਮ ਲਗੋ ਸ੍ਰਾਪ ਸੁਨ ਭੂਪ ਤੋਹਿ ॥

तिम लगो स्राप सुन भूप तोहि ॥

ਹੇ ਰਾਜਨ! ਸੁਣੋ, ਤੁਹਾਨੂੰ ਸਾਡਾ ਇਹੀ ਸਰਾਪ ਲੱਗੇ।

ਇਮ ਭਾਖ ਜਰਯੋ ਦਿਜ ਸਹਿਤ ਨਾਰਿ ॥

इम भाख जरयो दिज सहित नारि ॥

ਇਸ ਤਰ੍ਹਾ ਕਹਿ ਕੇ ਬ੍ਰਾਹਮਣ ਇਸਤਰੀ ਸਮੇਤ ਸੜ ਗਿਆ

ਤਜ ਦੇਹ ਕੀਯੋ ਸੁਰਪੁਰ ਬਿਹਾਰ ॥੩੫॥

तज देह कीयो सुरपुर बिहार ॥३५॥

ਅਤੇ ਦੇਹ ਨੂੰ ਤਿਆਗ ਕੇ ਸੁਵਰਗ ਵਲ ਚਲਾ ਗਿਆ ॥੩੫॥

ਰਾਜਾ ਬਾਚ ॥

राजा बाच ॥

(ਤਦ ਰਾਜੇ ਨੇ ਕਿਹਾ)–

ਪਾਧੜੀ ਛੰਦ ॥

पाधड़ी छंद ॥

ਪਾਧੜੀ ਛੰਦ

ਤਬ ਚਹੀ ਭੂਪ ਹਊਂ ਜਰੋਂ ਆਜ ॥

तब चही भूप हउँ जरों आज ॥

ਰਾਜੇ ਨੇ ਚਾਹਿਆ ਕਿ ਮੈਂ ਵੀ ਅੱਜ (ਹੀ) ਸੜ ਜਾਵਾ?

ਕੈ ਅਤਿਥਿ ਹੋਊਂ ਤਜ ਰਾਜ ਸਾਜ ॥

कै अतिथि होऊँ तज राज साज ॥

ਜਾ ਰਾਜ ਸਾਜ ਛੱਡ ਕੇ ਜੋਗੀ (ਅਤਿਥਿ) ਹੋ ਜਾਵਾ?

ਕੈ ਗ੍ਰਹਿ ਜੈ ਕੈ ਕਰਹੋਂ ਉਚਾਰ ॥

कै ग्रहि जै कै करहों उचार ॥

ਜਾ ਘਰ ਜਾ ਕੇ ਇਹ ਕਹਿ ਦੇਵਾ ਕਿ

ਮੈ ਦਿਜ ਆਯੋ ਨਿਜ ਕਰ ਸੰਘਾਰ ॥੩੬॥

मै दिज आयो निज कर संघार ॥३६॥

ਮੈਂ ਆਪਣੇ ਹੱਥਾ ਨਾਲ ਬ੍ਰਾਹਮਣ ਨੂੰ ਮਾਰ ਕੇ ਆਇਆ ਹਾ ॥੩੬॥

ਦੇਵ ਬਾਨੀ ਬਾਚ ॥

देव बानी बाच ॥

ਆਕਾਸ਼ ਬਾਣੀ ਹੋਈ

ਪਾਧੜੀ ਛੰਦ ॥

पाधड़ी छंद ॥

ਪਾਧੜੀ ਛੰਦ

ਤਬ ਭਈ ਦੇਵ ਬਾਨੀ ਬਨਾਇ ॥

तब भई देव बानी बनाइ ॥

ਤਦੋਂ ਭਲੀ ਪ੍ਰਕਾਰ ਦੇਵ-ਬਾਣੀ ਹੋਈ-

ਜਿਨ ਕਰੋ ਦੁੱਖ ਦਸਰਥ ਰਾਇ ॥

जिन करो दुक्ख दसरथ राइ ॥

ਹੇ ਦਸ਼ਰਥ ਰਾਜੇ ਤੂੰ ਕੋਈ ਦੁੱਖ ਨਾ ਮਨਾ।

ਤਵ ਧਾਮ ਹੋਹਿਗੇ ਪੁਤ੍ਰ ਬਿਸਨ ॥

तव धाम होहिगे पुत्र बिसन ॥

ਤੇਰੇ ਘਰ ਵਿੱਚ ਵਿਸ਼ਣੂ (ਭਗਵਾਨ) ਪੁੱਤਰ (ਰੂਪ ਵਿੱਚ ਪੈਦਾ) ਹੋਣਗੇ

ਸਭ ਕਾਜ ਆਜ ਸਿਧ ਭਏ ਜਿਸਨ ॥੩੭॥

सभ काज आज सिध भए जिसन ॥३७॥

ਅਤੇ ਸਾਰੇ ਦੇਵਤਿਆਂ (ਜਿਸਨ) ਦੇ ਰਾਜ ਸਿੱਧ ਹੋਣਗੇ ॥੩੭॥

ਹ੍ਵੈ ਹੈ ਸੁ ਨਾਮ ਰਾਮਾਵਤਾਰ ॥

ਹ੍ਵੈ ਹੈ ਸੁ ਨਾਮ ਰਾਮਾਵਤਾਰ ॥

रामावतार ॥

ਰਾਮ ਨਾਮ ਵਾਲਾ ਅਵਤਾਰ ਹੋਵੇਗਾ

ਕਰ ਹੈ ਸੁ ਸਕਲ ਜਗ ਕੋ ਉਧਾਰ ॥

कर है सु सकल जग को उधार ॥

ਜੋ ਸਾਰੇ ਜਗਤ ਦਾ ਉਧਾਰ ਕਰੇਗਾ।

ਕਰ ਹੈ ਸੁ ਤਨਕ ਮੈ ਦੁਸਟ ਨਾਸ ॥

कर है सु तनक मै दुसट नास ॥

ਉਹ ਇਕ ਛਿਣ ਵਿੱਚ ਦੁਸ਼ਟਾ ਦਾ ਨਾਸ ਕਰੇਗਾ।

ਇਹ ਭਾਤ ਕੀਰਤ ਕਰ ਹੈ ਪ੍ਰਕਾਸ ॥੩੮॥

इह भात कीरत कर है प्रकास ॥३८॥

ਇਸ ਤਰ੍ਹਾ ਨਾਲ ਜਗਤ ਵਿੱਚ ਆਪਣੇ ਯਸ਼ਦਾ ਪ੍ਰਕਾਸ਼ ਕਰੇਗਾ ॥੩੮॥

ਨਰਾਜ ਛੰਦ ॥

नराज छंद ॥

ਨਰਾਜ ਛੰਦ

ਨਚਿੰਤ ਭੂਪ ਚਿੰਤ ਧਾਮ ਰਾਮ ਰਾਇ ਆਇ ਹੈਂ ॥

नचिंत भूप चिंत धाम राम राइ आइ हैं ॥

ਹੇ ਰਾਜਨ! ਚਿੱਤ ਤੋਂ ਨਿਸ਼ਚਿੰਤ ਹੋ ਜਾ, ਤੇਰੇ ਘਰ ਰਾਮ ਰਾਜਾ ਆਵੇਗਾ

ਦੁਰੰਤ ਦੁਸਟ ਜੀਤ ਕੈ ਸੁ ਜੈਤ ਪੱਤ੍ਰ ਪਾਇ ਹੈਂ ॥

दुरंत दुसट जीत कै सु जैत पत्र पाइ हैं ॥

ਜੋ ਤਕੜੇ ਦੁਸ਼ਟਾ ਨੂੰ ਜਿੱਤ ਕੇ ਵਿਜੈਈ ਹੋਣ ਦਾ ਪ੍ਰਮਾਣ ਪੱਤਰ ਪਾਵੇਗਾ।

ਅਖਰਬ ਗਰਬ ਜੇ ਭਰੇ ਸੁ ਸਰਬ ਗਰਬ ਘਾਲ ਹੈਂ ॥

अखरब गरब जे भरे सु सरब गरब घाल हैं ॥

ਜੋ ਅਥਾਹ ਹੰਕਾਰ ਦੇ ਭਰੇ ਹੋਏ ਹਨ, ਉਨ੍ਹਾ ਦਾ ਸਾਰਾ ਹੰਕਾਰ ਨਾਸ਼ ਕਰੇਗਾ।

ਫਿਰਾਇ ਛੱਤ੍ਰ ਸੀਸ ਪੈ ਛਤੀਸ ਛੋਣ ਪਾਲ ਹੈਂ ॥੩੯॥

फिराइ छत्र सीस पै छतीस छोण पाल हैं ॥३९॥

(ਉਹ) ਆਪਣੇ ਸਿਰ ਉੱਤੇ ਛੱਤਰ ਫਿਰਾਏਗਾ ਅਤੇ ਰਾਜਾ (ਬਣ ਕੇ) ਧਰਤੀ ਦਾ ਪਾਲਣ-ਪੋਸ਼ਣ ਕਰੇਗਾ ॥੩੯॥

ਅਖੰਡ ਖੰਡ ਖੰਡ ਕੈ ਅਡੰਡ ਡੰਡ ਦੰਡ ਹੈਂ ॥

अखंड खंड खंड कै अडंड डंड दंड हैं ॥

ਨਾ ਖੰਡੇ ਜਾਣ ਵਾਲਿਆਂ ਦੇ ਟੋਟੇ-ਟੋਟੇ ਕਰੇਗਾ, ਨਾ ਡੰਡੇ ਜਾਣ ਵਾਲਿਆਂ ਨੂੰ ਡੰਡ ਦੇਵੇਗਾ,

ਅਜੀਤ ਜੀਤ ਜੀਤ ਕੈ ਬਿਸੇਖ ਰਾਜ ਮੰਡ ਹੈਂ ॥

अजीत जीत जीत कै बिसेख राज मंड हैं ॥

ਨਾ ਜਿਤੇ ਜਾ ਸਕਣ ਵਾਲਿਆਂ ਨੂੰ ਜਿੱਤ-ਜਿੱਤ ਕੇ ਵੱਡਾ ਭਾਰਾ ਰਾਜ ਸਥਾਪਿਤ ਕਰੇਗਾ,

ਕਲੰਕ ਦੂਰ ਕੈ ਸਭੈ ਨਿਸੰਕ ਲੰਕ ਘਾਇ ਹੈਂ ॥

कलंक दूर कै सभै निसंक लंक घाइ हैं ॥

ਸਾਰੇ ਕਲੰਕ ਦੂਰ ਕਰੇਗਾ ਅਤੇ ਨਿਸੰਗ ਹੋ ਕੇ ਲੰਕਾ ਨੂੰ ਮਾਰੇਗਾ,

ਸੁ ਜੀਤ ਬਾਹ ਬੀਸ ਗਰਬ ਈਸ ਕੋ ਮਿਟਾਇ ਹੈਂ ॥੪੦॥

सु जीत बाह बीस गरब ईस को मिटाइ हैं ॥४०॥

ਵੀਹ ਬਾਹਵਾ ਵਾਲੇ ਰਾਵਣ ਨੂੰ ਜਿੱਤ ਕੇ ਸ਼ਿਵ ਦਾ ਹੰਕਾਰ ਮਿਟਾਵੇਗਾ ॥੪੦॥

ਸਿਧਾਰ ਭੂਪ ਧਾਮ ਕੋ ਇਤੋ ਨ ਸੋਕ ਕੋ ਧਰੋ ॥

सिधार भूप धाम को इतो न सोक को धरो ॥

ਹੇ ਰਾਜਨ! ਘਰ ਜਾਓ, ਰਤਾ ਜਿੰਨਾ ਵੀ ਸੋਗ ਨਾ ਮੰਨੋ

ਬੁਲਾਇ ਬਿੱਪ ਛੋਣ ਕੇ ਅਰੰਭ ਜੱਗ ਕੋ ਕਰੋ ॥

बुलाइ बिप्प छोण के अरंभ जग्ग को करो ॥

ਅਤੇ ਧਰਤੀ ਦੇ ਬ੍ਰਾਹਮਣਾ ਨੂੰ ਬੁਲਾ ਕੇ ਯੱਗ ਆਰੰਭ ਕਰੋ।

ਸੁਣੰਤ ਬੈਣ ਰਾਵ ਰਾਜਧਾਨੀਐ ਸਿਧਾਰੀਅੰ ॥

सुणंत बैण राव राजधानीऐ सिधारीअं ॥

ਰਾਜਾ ਦਸ਼ਰਥ ਇਨ੍ਹਾ ਬੋਲਾ ਨੂੰ ਸੁਣ ਕੇ ਰਾਜਧਾਨੀ ਨੂੰ ਚਲਾ ਗਿਆ

ਬੁਲਾਇ ਕੈ ਬਸਿਸਟ ਰਾਜਸੂਇ ਕੋ ਸੁਧਾਰੀਅੰ ॥੪੧॥

बुलाइ कै बसिसट राजसूइ को सुधारीअं ॥४१॥

ਅਤੇ ਵਿਸ਼ਿਸ਼ਟ ਨੂੰ ਬੁਲਾ ਕੇ ਰਾਜਸੂਯ ਯੱਗ ਕਰਨ ਲੱਗਾ ॥੪੧॥

ਅਨੇਕ ਦੇਸ ਦੇਸ ਕੇ ਨਰੇਸ ਬੋਲ ਕੈ ਲਏ ॥

अनेक देस देस के नरेस बोल कै लए ॥

ਰਾਜੇ ਦਸ਼ਰਥ ਨੇ ਦੇਸ਼ਾ-ਦੇਸ਼ਾ ਦੇ ਸੈਨਾਪਤੀ (ਅਨੇਸ) ਬੁਲਾ ਲਏ

ਦਿਜੇਸ ਬੇਸ ਬੇਸ ਕੇ ਛਿਤੇਸ ਧਾਮ ਆ ਗਏ ॥

दिजेस बेस बेस के छितेस धाम आ गए ॥

ਅਤੇ ਤਰ੍ਹਾ-ਤਰ੍ਹਾ ਦੇ ਬ੍ਰਾਹਮਣੇ ਰਾਜੇ ਦਸ਼ਰਥ (ਛਿਤੇਸ) ਦੇ ਘਰ ਆ ਗਏ।

ਅਨੇਕ ਭਾਤ ਮਾਨ ਕੈ ਦਿਵਾਨ ਬੋਲ ਕੈ ਲਏ ॥

अनेक भात मान कै दिवान बोल कै लए ॥

ਅਨੇਕ ਤਰ੍ਹਾ ਦਾ ਮਾਣ ਦੇ ਕੇ ਵਜ਼ੀਰਾ (ਦੀਵਾਨ) ਨੂੰ ਬੁਲਾ ਲਿਆ।

ਸੁ ਜੱਗ ਰਾਜਸੂਇ ਕੋ ਅਰੰਭ ਤਾ ਦਿਨਾ ਭਏ ॥੪੨॥

सु जग्ग राजसूइ को अरंभ ता दिना भए ॥४२॥

ਉਸੇ ਦਿਨ ਤੋਂ ਰਾਜਸੂਯ ਯੱਗ ਦਾ ਆਰੰਭ ਹੋ ਗਿਆ ॥੪੨॥

ਸੁ ਪਾਦਿ ਅਰਘ ਆਸਨੰ ਅਨੇਕ ਧੂਪ ਦੀਪ ਕੈ ॥

सु पादि अरघ आसनं अनेक धूप दीप कै ॥

ਚਰਨ ਧੋਣ ਲਈ ਪਾਣੀ, ਆਸਣ, ਧੂਪ, ਦੀਪ ਦੇ ਕੇ

ਪਖਾਰਿ ਪਾਇ ਬ੍ਰਹਮਣੰ ਪ੍ਰਦੱਛਣਾ ਬਿਸੇਖ ਦੈ ॥

पखारि पाइ ब्रहमणं प्रदच्छणा बिसेख दै ॥

(ਰਾਜੇ ਨੇ) ਬ੍ਰਾਹਮਣਾ ਦੇ ਚਰਨ ਧੋ ਕੇ ਬਹੁਤ ਪ੍ਰਕਰਮਾ ਕੀਤੀਆਂ।

ਕਰੋਰ ਕੋਰ ਦੱਛਨਾ ਦਿਜੇਕ ਏਕ ਕਉ ਦਈ ॥

करोर कोर दच्छना दिजेक एक कउ दई ॥

ਕਰੋੜ-ਕਰੋੜ ਰੁਪਿਆ ਦੀ ਦੱਛਣਾ ਇਕ-ਇਕ (ਬ੍ਰਾਹਮਣ) ਨੂੰ ਦਿੱਤੀ।

ਸੁ ਜੱਗ ਰਾਜਸੂਇ ਕੀ ਅਰੰਭ ਤਾ ਦਿਨਾ ਭਈ ॥੪੩॥

सु जग्ग राजसूइ की अरंभ ता दिना भई ॥४३॥

ਉਸ ਦਿਨ ਤੋਂ ਰਾਜਸੂਯ ਯੱਗ ਆਰੰਭ ਹੋ ਗਿਆ ॥੪੩॥

ਨਟੇਸ ਦੇਸ ਦੇਸ ਕੇ ਅਨੇਕ ਗੀਤ ਗਾਵਹੀ ॥

नटेस देस देस के अनेक गीत गावही ॥

ਦੇਸ਼ਾ-ਦੇਸ਼ਾ ਦੇ ਨਟ-ਰਾਜ (ਆਏ ਜੋ) ਅਨੇਕ ਗੀਤ ਗਾਉਂਦੇ ਸਨ।

ਅਨੰਤ ਦਾਨ ਮਾਨ ਲੈ ਬਿਸੇਖ ਸੋਭ ਪਾਵਹੀ ॥

अनंत दान मान लै बिसेख सोभ पावही ॥

(ਰਾਜੇ ਦਸ਼ਰਥ ਤੋਂ) ਬੇਅੰਤ ਦਾਨ ਅਤੇ ਮਾਣ ਲੈ ਕੇ ਵੱਡੀ ਸ਼ੋਭਾ ਪਾ ਰਹੇ ਸਨ।

ਪ੍ਰਸੰਨਿ ਲੋਗ ਜੇ ਭਏ ਸੁ ਜਾਤ ਕਉਨ ਤੇ ਕਹੇ ॥

प्रसंनि लोग जे भए सु जात कउन ते कहे ॥

ਜਿੰਨੇ ਲੋਕ ਪ੍ਰਸੰਨ ਹੋਏ ਸਨ, ਉਨ੍ਹਾ (ਦਾ ਬ੍ਰਿਤਾਤ) ਕਿਸ ਪਾਸੋਂ ਕਿਹਾ ਜਾ ਸਕਦਾ ਹੈ?

ਬਿਮਾਨ ਆਸਮਾਨ ਕੇ ਪਛਾਨ ਮੋਨ ਹੁਐ ਰਹੇ ॥੪੪॥

बिमान आसमान के पछान मोन हुऐ रहे ॥४४॥

ਆਕਾਸ਼ ਦੇ (ਦੇਵਤਿਆਂ ਦੇ) ਵਿਮਾਨ (ਖ਼ੁਸ਼ੀ ਨੂੰ) ਪਛਾਣ ਕੇ ਚੁੱਪ ਹੋ ਗਏ ਸਨ ॥੪੪॥

ਹੁਤੀ ਜਿਤੀ ਅਪੱਛਰਾ ਚਲੀ ਸੁਵਰਗ ਛੋਰ ਕੈ ॥

हुती जिती अपच्छरा चली सुवरग छोर कै ॥

(ਇੰਦਰ ਦੇ ਦਰਬਾਰ) ਦੀਆਂ ਜਿੰਨੀਆਂ ਅਪੱਸਰਾਵਾ ਹੁੰਦੀਆਂ ਹਨ, ਉਹ ਸਭ ਸੁਵਰਗ ਨੂੰ ਛੱਡ ਕੇ ਚਲੀਆਂ ਆਈਆਂ।

ਬਿਸੇਖ ਹਾਇ ਭਾਇ ਕੈ ਨਚੰਤ ਅੰਗ ਮੋਰ ਕੈ ॥

बिसेख हाइ भाइ कै नचंत अंग मोर कै ॥

ਖ਼ਾਸ ਤਰ੍ਹਾ ਦੇ ਹਾਵ-ਭਾਵ ਕਰਕੇ ਅਤੇ ਅੰਗ ਮੋੜ-ਮੋੜ ਕੇ ਨਚਦੀਆਂ ਸਨ।

ਬਿਅੰਤ ਭੂਪ ਰੀਝਹੀ ਅਨੰਤ ਦਾਨ ਪਾਵਹੀਂ ॥

बिअंत भूप रीझही अनंत दान पावहीं ॥

ਅਨੇਕਾ ਰਾਜੇ (ਉਨ੍ਹਾ ਦਾ ਨਾਚ ਵੇਖ ਕੇ) ਖ਼ੁਸ਼ ਹੁੰਦੇ ਸਨ ਅਤੇ (ਉਹ ਉਨ੍ਹਾ ਤੋਂ) ਬੇਅੰਤ ਦਾਨ (ਇਨਾਮ) ਪਾਦੀਆਂ ਸਨ।

ਬਿਲੋਕਿ ਅੱਛਰਾਨ ਕੋ ਅਪੱਛਰਾ ਲਜਾਵਹੀਂ ॥੪੫॥

बिलोकि अच्छरान को अपच्छरा लजावहीं ॥४५॥

ਨੱਚਣ ਵਾਲੀਆਂ ਨੂੰ ਵੇਖ ਕੇ (ਸੁਵਰਗ ਦੀਆਂ) ਅਪੱਸਰਾਵਾ ਲਜਾਉਂਦੀਆਂ ਸਨ ॥੪੫॥

ਅਨੰਤ ਦਾਨ ਮਾਨ ਦੈ ਬੁਲਾਇ ਸੂਰਮਾ ਲਏ ॥

अनंत दान मान दै बुलाइ सूरमा लए ॥

ਕਈ ਤਰ੍ਹਾ ਦੇ ਦਾਨ ਅਤੇ ਸਨਮਾਨ ਦੇ ਕੇ ਸੂਰਮਿਆਂ ਨੂੰ ਸੱਦ ਲਿਆ

ਦੁਰੰਤ ਸੈਨ ਸੰਗ ਦੈ ਦਸੋ ਦਿਸਾ ਪਠੈ ਦਏ ॥

दुरंत सैन संग दै दसो दिसा पठै दए ॥

ਅਤੇ ਉਨ੍ਹਾ ਨੂੰ ਤਕੜੀ ਸੈਨਾ ਦੇ ਕੇ ਦਸਾ ਦਿਸ਼ਾਵਾ ਵਿੱਚ ਭੇਜ ਦਿੱਤਾ।

ਨਰੇਸ ਦੇਸ ਦੇਸ ਕੇ ਨ੍ਰਿਪੇਸ ਪਾਇ ਪਾਰੀਅੰ ॥

नरेस देस देस के नृपेस पाइ पारीअं ॥

(ਉਨ੍ਹਾ ਨੇ) ਦੇਸ਼ਾ-ਦੇਸ਼ਾ ਦੇ ਰਾਜਿਆਂ ਨੂੰ ਜਿੱਤ ਕੇ ਮਹਾਰਾਜਾ ਦਸ਼ਰਥ ਦੇ ਚਰਨੀਂ ਪਾ ਦਿੱਤਾ।

ਮਹੇਸ ਜੀਤ ਕੈ ਸਭੈ ਸੁ ਛਤ੍ਰਪਤ੍ਰ ਢਾਰੀਅੰ ॥੪੬॥

महेस जीत कै सभै सु छत्रपत्र ढारीअं ॥४६॥

(ਇਸ ਤਰ੍ਹਾ ਨਾਲ) ਸਾਰਿਆਂ ਰਾਜਿਆਂ (ਮਹੇਸ) ਨੂੰ ਜਿੱਤ ਕੇ (ਦਸ਼ਰਥ ਨੇ ਆਪਣੇ ਸਿਰ ਉੱਪਰ) ਛੱਤਰ ਅਤੇ ਚੌਰ ਝੁਲਵਾਇਆ ॥੪੬॥

ਰੂਆਮਲ ਛੰਦ ॥

रूआमल छंद ॥

ਰੁਆਮਲ ਛੰਦ

ਜੀਤ ਜੀਤ ਨ੍ਰਿਪੰ ਨਰੇਸੁਰ ਸੱਤ੍ਰ ਮਿੱਤ੍ਰ ਬੁਲਾਇ ॥

जीत जीत नृपं नरेसुर सत्र मित्र बुलाइ ॥

(ਦਸ਼ਰਥ) ਮਹਾਰਾਜੇ ਨੇ ਸਾਰੇ ਰਾਜਿਆਂ ਨੂੰ ਜਿੱਤ-ਜਿੱਤ ਕੇ ਸਾਰੇ ਮਿੱਤਰ ਤੇ ਸ਼ਤਰੂ ਬੁਲਾ ਲਏ।

ਬਿਪ੍ਰ ਆਦਿ ਬਿਸਿਸਟ ਤੇ ਲੈ ਕੈ ਸਭੈ ਰਿਖਰਾਇ ॥

बिप्र आदि बिसिसट ते लै कै सभै रिखराइ ॥

ਵਸ਼ਿਸ਼ਟ ਆਦਿ ਤੋਂ ਲੈ ਕੇ ਸਾਰੇ ਬ੍ਰਾਹਮਣ ਅਤੇ ਰਾਜ-ਰਿਸ਼ੀ ਬੁਲਾ ਲਏ।

ਕ੍ਰੁੱਧ ਜੁੱਧ ਕਰੇ ਘਨੇ ਅਵਗਾਹਿ ਗਾਹਿ ਸੁਦੇਸ ॥

क्रुद्ध जुद्ध करे घने अवगाहि गाहि सुदेस ॥

ਸੈਨਾ ਨੇ ਕ੍ਰੋਧਵਾਨ ਹੋ ਕੇ ਬੜੇ ਯੁੱਧ ਕੀਤੇ, ਨਾ ਗਾਹੇ ਜਾ ਸਕਣ ਵਾਲੇ ਦੇਸ਼ਾ ਨੂੰ ਵੀ ਗਾਹ ਲਿਆ।

ਆਨ ਆਨ ਅਵਧੇਸ ਕੇ ਪਗ ਲਾਗੀਅੰ ਅਵਨੇਸ ॥੪੭॥

आन आन अवधेस के पग लागीअं अवनेस ॥४७॥

(ਸਾਰੇ) ਰਾਜੇ (ਅਯੁਧਿਆ ਵਿੱਚ) ਆ-ਆ ਕੇ ਦਸ਼ਰਥ ਦੇ ਪੈਰੀਂ ਪਏ ॥੪੭॥

ਭਾਤਿ ਭਾਤਿਨ ਦੈ ਲਏ ਸਨਮਾਨ ਆਨ ਨ੍ਰਿਪਾਲ ॥

भाति भातिन दै लए सनमान आन नृपाल ॥

ਤਰ੍ਹਾ-ਤਰ੍ਹਾ ਦੇ (ਪਦਾਰਥ ਰਾਜਿਆਂ ਨੂੰ) ਭੇਟਾ ਕੀਤੇ ਅਤੇ ਰਾਜੇ ਦਸ਼ਰਥ ਪਾਸੋਂ ਵੀ ਸਨਮਾਨ ਪ੍ਰਾਪਤ ਕੀਤੇ।

ਅਰਬ ਖਰਬਨ ਦਰਬ ਦੈ ਗਜ ਰਾਜ ਬਾਜ ਬਿਸਾਲ ॥

अरब खरबन दरब दै गज राज बाज बिसाल ॥

ਅਰਬਾ-ਖਰਬਾ ਦੀ ਦੌਲਤ ਅਤੇ ਸ੍ਰੇਸ਼ਠ ਹਾਥੀ ਅਤੇ ਘੋੜੇ ਵੀ ਬਹੁਤ ਦਿੱਤੇ ਗਏ।

ਹੀਰ ਚੀਰਨ ਕੋ ਸਕੈ ਗਨ ਜਟਤ ਜੀਨ ਜਰਾਇ ॥

हीर चीरन को सकै गन जटत जीन जराइ ॥

ਹੀਰਿਆਂ ਜੜੇ ਬਸਤ੍ਰ ਅਤੇ ਸੋਨੇ ਦੀਆਂ ਜੜਾਊ ਜ਼ੀਨਾ ਨੂੰ ਕੌਣ ਗਿਣ ਸਕਦਾ ਹੈ

ਭਾਉ ਭੂਖਨ ਕੋ ਕਹੈ ਬਿਧ ਤੇ ਨ ਜਾਤ ਬਤਾਇ ॥੪੮॥

भाउ भूखन को कहै बिध ते न जात बताइ ॥४८॥

ਅਤੇ ਗਹਿਣਿਆਂ ਦੀ ਮਹਿਮਾ ਕੌਣ ਕਹਿ ਸਕਦਾ ਹੈ, ਬ੍ਰਹਮਾ ਤੋਂ ਵੀ ਦੱਸੀ ਨਹੀਂ ਜਾ ਸਕਦੀ ॥੪੮॥

ਪਸਮ ਬਸਤ੍ਰ ਪਟੰਬਰਾਦਿਕ ਦੀਏ ਭੂਪਨ ਭੂਪ ॥

पसम बसत्र पटंबरादिक दीए भूपन भूप ॥

ਪਸ਼ਮ ਅਤੇ ਰੇਸ਼ਮ ਦੇ ਬਸਤ੍ਰ ਰਾਜਿਆਂ ਨੂੰ ਰਾਜੇ ਦਸ਼ਰਥ ਨੇ ਦਿੱਤੇ।

ਰੂਪ ਅਰੂਪ ਸਰੂਪ ਸੋਭਿਤ ਕਉਨ ਇੰਦ੍ਰ ਕਰੂਪੁ ॥

रूप अरूप सरूप सोभित कउन इंद्र करूपु ॥

(ਉਹ ਰਾਜੇ) ਉਪਮਾ ਤੋਂ ਰਹਿਤ ਰੂਪ (ਵਾਲੇ ਸਨ)। (ਉਨ੍ਹਾ ਦੇ) ਸਰੂਪ ਦੀ ਸ਼ੋਭਾ ਸਾਹਮਣੇ ਇੰਦਰ ਵੀ ਕਰੂਪ ਲੱਗਦਾ ਸੀ।

ਦੁਸਟ ਪੁਸਟ ਤ੍ਰਸੈ ਸਭੈ ਥਰਹਰਯੋ ਸੁਨਿ ਗਿਰਰਾਇ ॥

दुसट पुसट त्रसै सभै थरहरयो सुनि गिरराइ ॥

ਸਾਰੇ ਵੱਡੇ-ਵੱਡੇ ਵੈਰੀ ਕੰਬ ਗਏ, (ਦਾਨ ਨੂੰ) ਸੁਣ ਕੇ ਸੁਮੇਰ ਪਰਬਤ ਥਿੜਕ ਗਿਆ ਅਤੇ

ਕਾਟਿ ਕਾਟਿਨ ਦੈ ਮੁਝੈ ਨ੍ਰਿਪ ਬਾਟਿ ਬਾਟਿ ਲੁਟਾਇ ॥੪੯॥

काटि काटिन दै मुझै नृप बाटि बाटि लुटाइ ॥४९॥

(ਸੋਚਣ ਲੱਗਿਆ ਕਿ) ਰਾਜਾ ਦਸ਼ਰਥ ਮੈਨੂੰ ਵੀ ਕੱਟ-ਕੱਟ ਕੇ (ਵੰਡ-ਵੰਡ ਕੇ) ਕਿਧਰੇ ਲੁਟਾ ਨਾ ਦੇਵੇ ॥੪੯॥

ਬੇਦ ਧੁਨਿ ਕਰਿ ਕੈ ਸਭੈ ਦਿਜ ਕੀਅਸ ਜੱਗ ਅਰੰਭ ॥

बेद धुनि करि कै सभै दिज कीअस जग्ग अरंभ ॥

ਵੇਦਾ ਦੀ ਧੁਨੀ ਨਾਲ ਸਾਰਿਆਂ ਬ੍ਰਾਹਮਣਾ ਨੇ ਯੱਗ ਦਾ ਆਰੰਭ ਕੀਤਾ।

ਭਾਤਿ ਭਾਤਿ ਬੁਲਾਇ ਹੋਮਤ ਰਿੱਤ ਜਾਨ ਅਸੰਭ ॥

भाति भाति बुलाइ होमत रित्त जान असंभ ॥

ਤਰ੍ਹਾ-ਤਰ੍ਹਾ ਦੇ ਪ੍ਰੋਹਿਤ (ਰਿਤਜਾਨ) ਬੁਲਾ, ਜੋ ਅਮੋਲਕ ਪਦਾਰਥ ਹੋਮ ਕਰਦੇ ਸਨ।

ਅਧਿਕ ਮੁਨਿਬਰ ਜਉ ਕੀਯੋ ਬਿਧ ਪੂਰਬ ਹੋਮ ਬਨਾਇ ॥

अधिक मुनिबर जउ कीयो बिध पूरब होम बनाइ ॥

ਬਹੁਤੇ ਮੁਨੀਆਂ ਨੇ ਵਿਧੀ-ਪੂਰਵਕ ਬਣਾ ਕੇ ਜੋ ਬਲੀਆਂ ਹੋਮ ਕੀਤੀਆਂ ਸਨ,

ਜਗ ਕੁੰਡਹੁ ਤੇ ਉਠੇ ਤਬ ਜਗ ਪੁਰਖ ਅਕੁਲਾਇ ॥੫੦॥

जग कुँडहु ते उठे तब जग पुरख अकुलाइ ॥५०॥

(ਉਨ੍ਹਾ ਕਰਕੇ) ਉਦੋਂ ਹੀ ਯੱਗ ਪੁਰਸ਼ ਵਿਆਕੁਲ ਹੋ ਕੇ ਯੱਗ ਕੁੰਡ ਵਿਚੋਂ ਉਠ ਖੜੋਤਾ ॥੫੦॥

ਖੀਰ ਪਾਤ੍ਰ ਕਢਾਇ ਲੈ ਕਰਿ ਦੀਨ ਨ੍ਰਿਪ ਕੇ ਆਨ ॥

खीर पात्र कढाइ लै करि दीन नृप के आन ॥

(ਯੱਗ ਪੁਰਸ਼ ਨੇ) ਆਪਣੇ ਹੱਥ ਵਿੱਚ ਖੀਰ ਦਾ ਬਰਤਨ ਕੱਢ ਕੇ ਰਾਜੇ ਨੂੰ ਆਣ ਦਿੱਤਾ।

ਭੂਪ ਪਾਇ ਪ੍ਰਸੰਨਿ ਭਯੋ ਜਿਮੁ ਦਾਰਦੀ ਲੈ ਦਾਨ ॥

भूप पाइ प्रसंनि भयो जिमु दारदी लै दान ॥

ਰਾਜਾ ਦਸ਼ਰਥ (ਉਸ ਨੂੰ ਪ੍ਰਾਪਤ ਕਰਕੇ ਇਸ ਤਰ੍ਹਾ) ਪ੍ਰਸੰਨ ਹੋਇਆ, ਜਿਸ ਤਰ੍ਹਾ ਕੰਗਲਾ ਦਾਨ ਲੈ ਕੇ (ਪ੍ਰੰਸਨ ਹੁੰਦਾ ਹੈ)।

ਚਤ੍ਰ ਭਾਗ ਕਰਯੋ ਤਿਸੈ ਨਿਜ ਪਾਨ ਲੈ ਨ੍ਰਿਪਰਾਇ ॥

चत्र भाग करयो तिसै निज पान लै नृपराइ ॥

ਦਸ਼ਰਥ ਨੇ (ਖੀਰ ਨੂੰ) ਆਪਣੇ ਹੱਥ ਵਿੱਚ ਲੈ ਕੇ ਉਸ ਦੇ ਚਾਰ ਹਿੱਸੇ ਕਰ ਦਿੱਤੇ।

ਏਕ ਏਕ ਦਯੋ ਦੁਹੂ ਤ੍ਰੀਅ ਏਕ ਕੋ ਦੁਇ ਭਾਇ ॥੫੧॥

एक एक दयो दुहू त्रीअ एक को दुइ भाइ ॥५१॥

ਇਕ-ਇਕ ਹਿੱਸਾ ਦੋਹਾ ਰਾਣੀਆਂ ਨੂੰ ਦਿੱਤਾ ਅਤੇ ਇਕ (ਰਾਣੀ ਸੁਮਿਤ੍ਰਾ) ਨੂੰ ਦੋ ਹਿੱਸੇ ਦੇ ਦਿੱਤੇ ॥੫੧॥

ਗਰਭਵੰਤ ਭਈ ਤ੍ਰਿਯੋ ਤ੍ਰਿਯ ਛੀਰ ਕੋ ਕਰਿ ਪਾਨ ॥

गरभवंत भई तृयो तृय छीर को करि पान ॥

(ਉਸ) ਖੀਰ ਨੂੰ ਪੀਣ ਨਾਲ ਤਿੰਨੋ ਇਸਤਰੀਆਂ ਗਰਭਵਤੀ ਹੋ ਗਈਆਂ।

ਤਾਹਿ ਰਾਖਤ ਭੀ ਭਲੋ ਦਸ ਦੋਇ ਮਾਸ ਪ੍ਰਮਾਨ ॥

ताहि राखत भी भलो दस दोइ मास प्रमान ॥

ਬਾਰ੍ਹਾ ਮਹੀਨੇ ਤੱਕ ਉਨ੍ਹਾ ਨੇ ਉਸ (ਗਰਭ) ਨੂੰ ਧਾਰਨ ਕੀਤੀ ਰੱਖਿਆ।

ਮਾਸ ਤ੍ਰਿਉਦਸਮੋ ਚਢਯੋ ਤਬ ਸੰਤਨ ਹੇਤ ਉਧਾਰ ॥

मास तृउदसमो चढयो तब संतन हेत उधार ॥

ਤੇਰ੍ਹਵਾ ਮਹੀਨਾ (ਜਦ ਚੜ੍ਹਿਆ ਤਾ ਸੰਤਾ ਦੇ ਉਧਾਰ ਲਈ

ਰਾਵਣਾਰਿ ਪ੍ਰਗਟ ਭਏ ਜਗ ਆਨ ਰਾਮ ਅਵਤਾਰ ॥੫੨॥

रावणारि प्रगट भए जग आन राम अवतार ॥५२॥

ਰਾਵਣ ਦੇ ਵੈਰੀ ਰਾਮ ਅਵਤਾਰ ਜਗਤ ਵਿੱਚ ਆ ਕੇ ਪ੍ਰਗਟ ਹੋਏ ॥੫੨॥

ਭਰਥ ਲਛਮਨ ਸਤ੍ਰੁਘਨ ਪੁਨਿ ਭਏ ਤੀਨ ਕੁਮਾਰ ॥

भरथ लछमन सत्रुघन पुनि भए तीन कुमार ॥

ਫਿਰ ਭਰਤ, ਲਛਮਣ ਤੇ ਸ਼ਤਰੂਘਣ ਤਿੰਨ ਕੁਮਾਰ (ਹੋਰ) ਹੋਏ।

ਭਾਤਿ ਭਾਤਿਨ ਬਾਜੀਯੰ ਨ੍ਰਿਪ ਰਾਜ ਬਾਜਨ ਦੁਆਰ ॥

भाति भातिन बाजीयं नृप राज बाजन दुआर ॥

ਰਾਜੇ ਦੇ ਦੁਆਰ 'ਤੇ ਕਈ ਤਰ੍ਹਾ ਦੇ ਵਾਜੇ ਵੱਜਣ ਲੱਗੇ।

ਪਾਇ ਲਾਗ ਬੁਲਾਇ ਬਿੱਪਨ ਦੀਨ ਦਾਨ ਦੁਰੰਤਿ ॥

पाइ लाग बुलाइ बिप्पन दीन दान दुरंति ॥

ਬ੍ਰਾਹਮਣਾ ਨੂੰ ਬੁਲਾ ਕੇ (ਉਨ੍ਹਾ ਦੇ) ਪੈਰੀਂ ਲੱਗ ਕੇ ਬਹੁਤ ਦਾਨ ਦਿੱਤੇ।

ਸੱਤ੍ਰ ਨਾਸਤ ਹੋਹਿਗੇ ਸੁਖ ਪਾਇ ਹੈਂ ਸਭ ਸੰਤ ॥੫੩॥

सत्त्रु नासत होहिगे सुख पाइ हैं सभ संत ॥५३॥

(ਹੁਣ) ਵੈਰੀ ਨਸ਼ਟ ਹੋਣਗੇ ਅਤੇ ਸਭ ਸੰਤ ਸੁਖ ਪਾਣਗੇ ॥੫੩॥

ਲਾਲ ਜਾਲ ਪ੍ਰਵੇਸਟ ਰਿਖਬਰ ਬਾਜ ਰਾਜ ਸਮਾਜ ॥

लाल जाल प्रवेसट रिखबर बाज राज समाज ॥

ਲਾਲਾ ਦੇ ਜਾਲਾ ਵਿੱਚ ਸਜੇ ਘੋੜੇ

ਭਾਤਿ ਭਾਤਿਨ ਦੇਤ ਭਯੋ ਦਿਜ ਪਤਨ ਕੋ ਨ੍ਰਿਪਰਾਜ ॥

भाति भातिन देत भयो दिज पतन को नृपराज ॥

ਅਤੇ ਤਰ੍ਹਾ-ਤਰ੍ਹਾ ਦੇ ਪਦਾਰਥ ਰਿਸ਼ੀਆਂ ਅਤੇ ਸ਼ਿਰੋਮਣੀ ਬ੍ਰਾਹਮਣਾ ਨੂੰ ਮਹਾਰਾਜ ਦਸ਼ਰਥ ਨੇ ਦਿੱਤੇ।

ਦੇਸ ਅਉਰ ਬਿਦੇਸ ਭੀਤਰ ਠਉਰ ਠਉਰ ਮਹੰਤ ॥

देस अउर बिदेस भीतर ठउर ठउर महंत ॥

ਦੇਸ਼ਾ ਅਤੇ ਪਰਦੇਸ਼ਾ ਵਿੱਚ ਥਾ-ਥਾ ਦੇ ਮਹੰਤ ਨੱਚ ਉੱਠੇ ਸਨ।

ਨਾਚ ਨਾਚ ਉਠੇ ਸਭੈ ਜਨੁ ਆਜ ਲਾਗ ਬਸੰਤ ॥੫੪॥

नाच नाच उठे सभै जनु आज लाग बसंत ॥५४॥

(ਉਨ੍ਹਾ ਦੇ ਭਾਣੇ) ਮਾਨੋ ਅੱਜ ਘਰ ਵਿੱਚ ਹੋਲੀ ਮਚ ਗਈ ਹੋਵੇ ॥੫੪॥

ਕਿੰਕਣੀਨ ਕੇ ਜਾਲ ਭੂਖਤਿ ਬਾਜ ਅਉ ਗਜਰਾਜ ॥

किंकणीन के जाल भूखति बाज अउ गजराज ॥

ਘੁੰਘਰੀਆਂ ਦੇ ਜਾਲ ਨਾਲ ਸ਼ਿੰਗਾਰੇ ਹੋਏ ਘੋੜਿਆਂ ਅਤੇ ਹਾਥੀਆਂ ਨੂੰ

ਸਾਜ ਸਾਜ ਦਏ ਦਿਜੇਸਨ ਆਜ ਕਉਸਲ ਰਾਜ ॥

साज साज दए दिजेसन आज कउसल राज ॥

ਸਜਾ-ਸਜਾ ਕੇ ਰਾਜਾ ਦਸ਼ਰਥ ਅੱਜ ਬ੍ਰਾਹਮਣਾ ਨੂੰ ਦਾਨ ਦੇ ਰਿਹਾ ਸੀ।

ਰੰਕ ਰਾਜ ਭਏ ਘਨੇ ਤਹ ਰੰਕ ਰਾਜਨ ਜੈਸ ॥

रंक राज भए घने तह रंक राजन जैस ॥

ਜੋ ਮਹਾ ਕੰਗਾਲ ਸਨ ਉਹ ਕੰਗਲੇ ਲੋਕ ਰਾਜਿਆਂ ਵਰਗੇ ਹੋ ਗਏ ਸਨ।

ਰਾਮ ਜਨਮਤ ਭਯੋ ਉਤਸਵ ਅਉਧ ਪੁਰ ਮੈ ਐਸ ॥੫੫॥

राम जनमत भयो उतसव अउध पुर मै ऐस ॥५५॥

ਅਯੁੱਧਿਆ ਵਿੱਚ ਰਾਮ ਦੇ ਜਨਮ ਦਾ ਉਤਸਵ ਇਸ ਤਰ੍ਹਾਂ ਹੋਇਆ ਸੀ ॥੫੫॥

ਦੁੰਦਭ ਅਉਰ ਮ੍ਰਿਦੰਗ ਤੂਰ ਤੁਰੰਗ ਤਾਨ ਅਨੇਕ ॥

दुँदभ अउर मृदंग तूर तुरंग तान अनेक ॥

ਧੌਂਸੇ, ਮ੍ਰਿਦੰਗ, ਤੂਰ, ਤਰੰਗ ਤੇ ਬੀਨ ਆਦਿ ਅਨੇਕਾ ਵਾਜੇ ਵੱਜਦੇ ਸਨ,

ਬੀਨ ਬੀਨ ਬਜੰਤ ਛੀਨ ਪ੍ਰਬੀਨ ਬੀਨ ਬਿਸੇਖ ॥

बीन बीन बजंत छीन प्रबीन बीन बिसेख ॥

ਜਿਨ੍ਹਾਂ ਦੀ ਵਿਸ਼ੇਸ਼ ਕਰਕੇ ਬਾਰੀਕ ਆਵਾਜ਼ ਤੇ ਉੱਚੀ ਆਵਾਜ਼ ਸੁਣਾਈ ਦਿੰਦੀ ਸੀ।

ਝਾਝ ਬਾਰ ਤਰੰਗ ਤੁਰਹੀ ਭੇਰਨਾਦਿ ਨਿਯਾਨ ॥

झाझ बार तरंग तुरही भेरनादि नियान ॥

ਝੰਝ, ਬਾਰ, ਤਰੰਗ, ਤੁਰੀ, ਭੇਰੀ ਅਤੇ ਸੁਤਰੀ ਨਗਾਰੇ ਵੱਜਦੇ ਸਨ।

ਮੋਹਿ ਮੋਹਿ ਗਿਰੇ ਧਰਾ ਪਰ ਸਰਬ ਬਯੋਮ ਬਿਵਾਨ ॥੫੬॥

मोहि मोहि गिरे धरा पर सरब बयोम बिवान ॥५६॥

(ਅਜਿਹੇ) ਰਾਗ ਰੰਗ ਨੂੰ ਸੁਣਕੇ ਸਾਰੇ ਦੇਵਤੇ ਮੋਹਿਤ ਹੋ ਕੇ ਵਿਮਾਨਾ 'ਤੇ ਧਰਤੀ ਤੇ ਡਿੱਗ ਰਹੇ ਸਨ ॥੫੬॥

ਜੱਤ੍ਰ ਤੱਤ੍ਰ ਬਿਦੇਸ ਦੇਸਨ ਹੋਤ ਮੰਗਲਚਾਰ ॥

जत्र तत्र बिदेस देसन होत मंगलचार ॥

ਜਿੱਥੇ ਕਿੱਥੇ ਦੇਸ਼ਾ ਵਿਦੇਸ਼ਾ ਵਿੱਚ ਮੰਗਲਾਚਾਰ ਹੋ ਰਿਹਾ ਸੀ।

ਬੈਠਿ ਬੈਠਿ ਕਰੈ ਲਗੇ ਸਬ ਬਿਪ੍ਰ ਬੇਦ ਬਿਚਾਰ ॥

बैठि बैठि करै लगे सब बिप्र बेद बिचार ॥

ਸਭ ਬ੍ਰਾਹਮਣ ਥਾ-ਥਾ ਬੈਠ ਕੇ ਵੇਦ ਦਾ ਵਿਚਾਰ ਕਰਨ ਵਿੱਚ ਰੁੱਝੇ ਹੋਏ ਸਨ।

ਧੂਪ ਦੀਪ ਮਹੀਪ ਗ੍ਰੇਹ ਸਨੇਹ ਦੇਤ ਬਨਾਇ ॥

धूप दीप महीप ग्रेह सनेह देत बनाइ ॥

ਰਾਜ ਭਵਨ ਉੱਤੇ ਧੂਪ ਦੀਪ ਵਿੱਚ (ਲੋਕੀਂ) ਪ੍ਰੇਮ ਦਾ ਤੇਲ ਪਾ ਰਹੇ ਸਨ।

ਫੂਲਿ ਫੂਲਿ ਫਿਰੈ ਸਭੈ ਗਣ ਦੇਵ ਦੇਵਨ ਰਾਇ ॥੫੭॥

फूलि फूलि फिरै सभै गण देव देवन राइ ॥५७॥

ਗਣ, ਦੇਵਤੇ ਤੇ ਦੇਵ ਰਾਜ (ਇੰਦਰ) ਫੁਲੇ ਫੁਲੇ ਫਿਰ ਰਹੇ ਸਨ ॥੫੭॥

ਆਜ ਕਾਜ ਭਏ ਸਬੈ ਇਹ ਭਾਤਿ ਬੋਲਤ ਬੈਨ ॥

आज काज भए सबै इह भाति बोलत बैन ॥

ਅੱਜ ਸਾਡੇ ਸਾਰੇ ਕੰਮ ਹੋ ਗਏ ਹਨ-(ਆਪਸ ਵਿੱਚ ਦੇਵਤੇ) ਇਸ ਤਰ੍ਹਾ ਦੇ ਬੋਲ ਬੋਲਦੇ ਸਨ।

ਭੂੰਮ ਭੂਰ ਉਠੀ ਜਯਤ ਧੁਨ ਬਾਜ ਬਾਜਤ ਗੈਨ ॥

भूँम भूर उठी जयत धुन बाज बाजत गैन ॥

ਧਰਤੀ ਉੱਤੇ ਜੈ-ਜੈ ਕਾਰ ਦੀ ਜ਼ੋਰ ਦੀ ਆਵਾਜ਼ ਹੋ ਰਹੀ ਸੀ। ਆਕਾਸ਼ ਵਿੱਚ ਵਾਜੇ ਵੱਜਦੇ ਸਨ।

ਐਨ ਐਨ ਧੁਜਾ ਬਧੀ ਸਭ ਬਾਟ ਬੰਦਨਵਾਰ ॥

ऐन ऐन धुजा बधी सभ बाट बंदनवार ॥

ਘਰ-ਘਰ ਉੱਤੇ ਝੰਡੀਆਂ ਬੰਨ੍ਹੀਆਂ ਹੋਈਆਂ ਸਨ ਅਤੇ ਸਾਰੇ ਰਸਤਿਆਂ ਵਿੱਚ ਬੰਧਨਵਾਰ ਸਜੀ ਹੋਈ ਸੀ।

ਲੀਪ ਲੀਪ ਧਰੇ ਮੱਲਯਾਗਰ ਹਾਟ ਪਾਟ ਬਜਾਰ ॥੫੮॥

लीप लीप धरे मल्लयागर हाट पाट बजार ॥५८॥

ਬਾਜ਼ਾਰ ਵਿੱਚ ਦੁਕਾਨ ਦੇ ਦਰਵਾਜ਼ੇ ਚੰਦਨ ਨਾਲ ਲਿੰਬ ਪੋਚ ਦਿੱਤੇ ਗਏ ਸਨ ॥੫੮॥

ਸਾਜਿ ਸਾਜਿ ਤੁਰੰਗ ਕੰਚਨ ਦੇਤ ਦੀਨਨ ਦਾਨ ॥

साजि साजि तुरंग कंचन देत दीनन दान ॥

ਘੋੜਿਆਂ ਨੂੰ ਸੋਨੇ ਦੇ ਸਾਜ ਨਾਲ ਸਜਾ ਕੇ ਗਰੀਬਾ ਨੂੰ ਦਾਨ ਕੀਤਾ ਜਾ ਰਿਹਾ ਸੀ।

ਮਸਤ ਹਸਤਿ ਦਏ ਅਨੇਕਨ ਇੰਦ੍ਰ ਦੁਰਦ ਸਮਾਨ ॥

ਮਸਤ ਹਸਤਿ ਦਏ ਅਨੇਕਨ ਇੰਦ੍ਰ ਦੁਰਦ ਸਮਾਨ ॥
ਅਨੇਕ ਹੀ ਮਸਤ ਹਾਥੀ ਵੀ (ਦਾਨ) ਦਿੱਤੇ ਜਾ ਰਹੇ ਸਨ ਜੋ ਇੰਦਰ ਦੇ ਹਾਥੀ ਦੇ ਸਾਮਾਨ ਸਨ।

ਕਿੰਕਣੀ ਕੇ ਜਾਲ ਭੂਖਤ ਦਏ ਸਯੰਦਨ ਸੁੱਧ ॥
किंकणी के जाल भूखत दए सयंदन सुद्ध ॥
ਘੁੰਘਰੀਆਂ ਦੇ ਹਾਰ ਨਾਲ ਸਜੇ ਹੋਏ ਚੰਗੇ ਰਥ ਦਿੱਤੇ ਜਾ ਰਹੇ ਸਨ।

ਗਾਇਨਨ ਕੇ ਪੁਰ ਮਨੋ ਇਹ ਭਾਤਿ ਆਵਤ ਬੁੱਧ ॥੫੯॥
गाइनन के पुर मनो इह भाति आवत बुद्ध ॥५९॥
ਇਸ ਤਰ੍ਹਾ ਮਾਲੂਮ ਹੁੰਦਾ ਸੀ ਮਾਨੋ ਇਹ ਗਵਈਇਆਂ ਦਾ ਹੀ ਸ਼ਹਿਰ ਹੋਵੇ ॥੫੯॥

ਬਾਜ ਸਾਜ ਦਏ ਇਤੇ ਜਿਹ ਪਾਈਐ ਨਹੀ ਪਾਰ ॥
बाज साज दए इते जिह पाईऐ नही पार ॥
ਘੋੜੇ ਅਤੇ ਸਾਮਾਨ ਇੰਨਾ ਦਿੱਤਾ ਗਿਆ ਜਿਸ ਦਾ ਅੰਤ ਨਹੀਂ ਪਾਇਆ ਜਾ ਸਕਦਾ।

ਦਯੋਸ ਦਯੋਸ ਬਢੈ ਲਗਯੋ ਰਨਧੀਰ ਰਾਮਵਤਾਰ ॥
दयोस दयोस बढै लगयो रनधीर रामवतार ॥
ਰਣ-ਧੀਰ ਰਾਮ ਅਵਤਾਰ ਦਿਨੋ ਦਿਨ ਵਧਣ ਲੱਗੇ।

ਸਸਤ੍ਰ ਸਾਸਤ੍ਰਨ ਕੀ ਸਭੈ ਬਿਧ ਦੀਨ ਤਾਹਿ ਸੁਧਾਰ ॥
ससत्र सासत्रन की सभै बिध दीन ताहि सुधार ॥
ਸ਼ਸ਼ਤ੍ਰ ਅਤੇ ਸ਼ਾਸਤ੍ਰ ਦੇ ਸਾਰੇ ਤਰੀਕੇ ਉਨ੍ਹਾ ਨੂੰ ਸਮਝਾ ਦਿੱਤੇ ਗਏ।

ਅਸਟ ਦਯੋਸਨ ਮੋ ਗਏ ਲੈ ਸਰਬ ਰਾਮਕੁਮਾਰ ॥੬੦॥
असट दयोसन मो गए लै सरब रामकुमार ॥६०॥
ਅੱਠ ਦਿਨਾ ਵਿੱਚ ਹੀ ਰਾਮ ਕੁਮਾਰ ਨੇ ਸਭ ਕੁਝ ਸਿੱਖ ਲਿਆ ॥੬੦॥

ਬਾਨ ਪਾਨ ਕਮਾਨ ਲੈ ਬਿਹਰੰਤ ਸਰਜੂ ਤੀਰ ॥
बान पान कमान लै बिहरंत सरजू तीर ॥

ਹੱਥ ਵਿੱਚ ਧਨੁੱਸ਼ ਬਾਣ ਲੈ ਕੇ (ਚਾਰੇ ਭਰਾ) ਸੁਰਜੂ ਨਦੀ ਦੇ ਕੰਢੇ ਫਿਰਦੇ ਸਨ।

ਪੀਤ ਪੀਤ ਪਿਛੋਰ ਕਾਰਨ ਧੀਰ ਚਾਰਹੁੰ ਬੀਰ ॥

पीत पीत पिछोर कारन धीर चारहुँ बीर ॥

ਸਿਰ ਉੱਤੇ ਪੀਲੇ-ਪੀਲੇ ਪਟਕੇ ਧਾਰਨ ਕਰਨ ਵਾਲੇ ਚਾਰੇ ਭਰਾ ਰਣਧੀਰ ਸਨ।

ਬੇਖ ਬੇਖ ਨ੍ਰਿਪਾਨ ਕੇ ਬਿਹਰੰਤ ਬਾਲਕ ਸੰਗ ॥

बेख बेख नृपान के बिहरंत बालक संग ॥

ਰਾਜਿਆਂ ਦੇ ਵੇਸ ਵਾਲੇ ਸਾਰੇ ਭਰਾ ਬਾਲਕਾ ਨਾਲ ਫਿਰਦੇ ਸਨ।

ਭਾਤਿ ਭਾਤਨ ਕੇ ਧਰੇ ਤਨ ਚੀਰ ਰੰਗ ਤਰੰਗ ॥੬੧॥

भाति भातन के धरे तन चीर रंग तरंग ॥६१॥

ਤਰ੍ਹਾ-ਤਰ੍ਹਾ ਦੇ ਰੰਗ ਬਰੰਗੇ ਬਸਤ੍ਰ ਤਨ ਉੱਤੇ ਧਾਰਨ ਕੀਤੇ ਹੋਏ ਸਨ ॥੬੧॥

ਐਸਿ ਬਾਤ ਭਈ ਇਤੈ ਉਹ ਓਰ ਬਿਸ੍ਵਾਮਿਤ੍ਰ ॥

ऐसि बात भई इतै उह ओर बिस्वामित्र ॥

ਇਸ ਤਰ੍ਹਾ ਦੀ ਗੱਲ ਇਧਰ ਹੋ ਰਹੀ ਸੀ ਅਤੇ ਦੂਜੇ ਪਾਸੇ (ਜੰਗਲ ਵਿੱਚ) ਵਿਸ਼ਵਾਮਿੱਤਰ ਨੇ

ਜੱਗ ਕੋ ਸੁ ਕਰਿਯੋ ਅਰੰਭਨ ਤੋਖਨਾਰਥ ਪਿਤ੍ਰ ॥

जग्ग को सु करियो अरंभन तोखनारथ पित्र ॥

(ਆਪਣੇ) ਪਿਤਰਾ ਨੂੰ ਪ੍ਰੰਸਨ ਕਰਨ ਵਾਸਤੇ ਯੱਗ ਆਰੰਭ ਕੀਤਾ ਹੋਇਆ ਸੀ।

ਹੋਮ ਕੀ ਲੈ ਬਾਸਨਾ ਉਠ ਧਾਤ ਦੈਤ ਦੁਰੰਤ ॥

होम की लै बासना उठ धात दैत दुरंत ॥

ਹੋਮ ਦੀ ਵਾਸਨਾ ਲੈਂਦੇ ਹੀ ਦੈਂਤ ਆ ਕੇ ਆ ਪੈਂਦੇ ਸਨ

ਲੂਟ ਖਾਤ ਸਬੈ ਸਮਗਰੀ ਮਾਰ ਕੂਟਿ ਮਹੰਤ ॥੬੨॥

लूट खात सबै समगरी मार कूटि महंत ॥६२॥

ਅਤੇ ਸਾਰੀ ਸਾਮਗ੍ਰੀ ਲੁੱਟ ਕੇ ਲੈ ਜਾਦੇ ਸਨ ਅਤੇ ਮਹੰਤ ਨੂੰ ਮਾਰ ਕੁੱਟ ਜਾਦੇ ਸਨ ॥੬੨॥

ਲੂਟ ਖਾਤਹ ਵਿਖਯ ਜੇ ਤਿਨ ਪੈ ਕਛੂ ਨ ਬਸਾਇ ॥

लूट खातह विखय जे तिन पै कछू न बसाइ ॥

ਯੱਗ ਦੀ ਸਾਮਗ੍ਰੀ ਨੂੰ ਜਿਹੜੇ ਲੁੱਟ ਖਾਦੇ ਸਨ ਉਨ੍ਹਾਂ ਉੱਤੇ ਮੁਨੀ ਦਾ ਕੋਈ ਵਸ ਨਹੀਂ ਚੱਲਦਾ ਸੀ।

ਤਾਕ ਅਉਧਹ ਆਇਯੋ ਤਬ ਰੋਸ ਕੈ ਮੁਨਿ ਰਾਇ ॥

ताक अउधह आइयो तब रोस कै मुनि राइ ॥

ਤਦੋਂ ਸ੍ਰੇਸ਼ਠ ਮੁਨੀ ਕ੍ਰੋਧਵਾਨ ਹੋ ਕੇ ਅਯੁੱਧਿਆ ਵਿੱਚ ਮਦਦ ਦੀ ਆਸ ਨਾਲ ਆਇਆ।

ਆਇ ਭੂਪਤ ਕੱਉ ਕਹਾ ਸੁਤ ਦੇਹੁ ਮੋ ਕਉ ਰਾਮ ॥

आइ भूपत कउ्उ कहा सुत देहु मो कउ राम ॥

(ਵਿਸ਼ਵਾਮਿੱਤਰ ਨੇ) ਰਾਜੇ ਨੂੰ ਆ ਕੇ ਕਿਹਾ– ਮੈਨੂੰ ਆਪਣਾ ਪੁੱਤਰ ਰਾਮ ਦੇ ਦਿਉ,

ਨਾਤ੍ਰ ਤੋ ਕੱਉ ਭਸਮ ਕਰਿ ਹੱਉ ਆਜ ਹੀ ਇਹ ਠਾਮ ॥੬੩॥

नात्र तो कउ्उ भसम करि हउ्उ आज ही इह ठाम ॥६३॥

ਨਹੀਂ ਤਾ ਤੈਨੂੰ ਇਸੇ ਜਗ੍ਹਾ 'ਤੇ (ਸਰਾਪ ਦੇ ਕੇ) ਭਸਮ ਕਰ ਦਿਆਂਗਾ ॥੬੩॥

ਕੋਪ ਦੇਖਿ ਮੁਨੀਸ ਕੱਉ ਨ੍ਰਿਪ ਪੂਤ ਤਾ ਸੰਗ ਦੀਨ ॥

कोप देखि मुनीस कउ्उ नृप पूत ता संग दीन ॥

ਮੁਨੀਸ਼ਵਰ ਦਾ ਕ੍ਰੋਧ ਵੇਖ ਕੇ ਰਾਜੇ ਦਸ਼ਰਥ ਨੇ ਪੁੱਤਰ ਨੂੰ ਉਸ ਨਾਲ ਤੋਰ ਦਿੱਤਾ।

ਜੱਗ ਮੰਡਲ ਕੱਉ ਚਲਯੋ ਲੈ ਤਾਹਿ ਸੰਗਿ ਪ੍ਰਬੀਨ ॥

जग्ग मंडल कउ्उ चलयो लै ताहि संगि प्रबीन ॥

ਵੱਡਾ ਚਤੁਰ ਮੁਨੀ ਉਸ ਨੂੰ ਲੈ ਕੇ ਮੰਡਲ ਵਲ ਤੁਰ ਚਲਿਆ। (ਰਸਤੇ ਵਿੱਚ ਜਾ ਕੇ ਮੁਨੀ ਨੇ ਕਿਹਾ–)

ਏਕ ਮਾਰਗ ਦੂਰ ਹੈ ਇਕ ਨੀਅਰ ਹੈ ਸੁਨਿ ਰਾਮ ॥

एक मारग दूर है इक नीअर है सुनि राम ॥

ਹੇ ਰਾਮ! ਸੁਣੋ, ਇਕ ਦੂਰ ਦਾ ਰਸਤਾ ਹੈ ਅਤੇ ਇਕ ਨੇੜੇ ਦਾ,

ਰਾਹ ਮਾਰਤ ਰਾਛਸੀ ਜਿਹ ਤਾਰਕਾ ਗਨਿ ਨਾਮ ॥੬੪॥

राह मारत राछसी जिह तारका गनि नाम ॥६४॥

(ਪਰ ਨੇੜੇ ਦੇ) ਰਾਹ ਵਿੱਚ (ਇਕ) ਰਾਖਸ਼ਣੀ ਮਾਰਦੀ ਹੈ ਜਿਸ ਦਾ ਨਾਮ 'ਤਾੜਕਾ' ਹੈ ॥੬੪॥

ਜਉਨ ਮਾਰਗ ਤੀਰ ਹੈ ਤਿਹ ਰਾਹ ਚਾਲਹੁ ਆਜ ॥

जउन मारग तीर है तिह राह चालहु आज ॥

(ਰਾਮ ਨੇ ਕਿਹਾ-) ਜਿਹੜਾ ਰਸਤਾ ਨੇੜੇ ('ਤੀਰ') ਦਾ ਹੈ, ਅਜ ਉਸੇ ਰਸਤੇ ਚਲੋ।

ਚਿੱਤ ਚਿੰਤ ਨ ਕੀਜੀਐ ਦਿਵ ਦੇਵ ਕੇ ਹੈਂ ਕਾਜ ॥

चित्त चिंत न कीजीऐ दिव देव के हैं काज ॥

ਚਿੱਤ ਵਿੱਚ ਰਤਾ ਭਰ ਵੀ ਚਿੰਤਾ ਨਾ ਕਰੋ। ਇਹ ਦੇਵਤਾ ਸਰੂਪ ਬ੍ਰਾਹਮਣ ਦਾ ਕੰਮ ਹੈ।

ਬਾਟਿ ਚਾਪੈ ਜਾਤ ਹੈਂ ਤਬ ਲਉ ਨਿਸਾਚਰ ਆਨ ॥

बाटि चापै जात हैं तब लउ निसाचर आन ॥

(ਉਹ) ਰਸਤੇ ਉੱਤੇ ਖ਼ੁਸ਼ੀ-ਖ਼ੁਸ਼ੀ ਚਲੇ ਜਾ ਰਹੇ ਸਨ, ਤਦੋਂ ਰਾਖਸ਼ਣੀ ਆ ਗਈ।

ਜਾਹੁਗੇ ਕਤ ਰਾਮ ਕਹਿ ਮਗਿ ਰੋਕਿਯੋ ਤਜਿ ਕਾਨ ॥੬੫॥

जाहुगे कत राम कहि मगि रोकियो तजि कान ॥६५॥

ਕਹਿਣ ਲੱਗੀ- ਹੇ ਰਾਮ! (ਬਚ ਕੇ) ਕਿੱਥੇ ਜਾਓਗੇ? ਉਸ ਨੇ ਕਿਸੇ ਦੀ ਪ੍ਰਵਾਹ ਛੱਡ ਕੇ ਰਸਤਾ ਰੋਕ ਲਿਆ ॥੬੫॥

ਦੇਖਿ ਰਾਮ ਨਿਸਾਚਰੀ ਗਹਿ ਲੀਨ ਬਾਨ ਕਮਾਨ ॥

देखि राम निसाचरी गहि लीन बान कमान ॥

ਰਾਖਸ਼ਣੀ ਨੂੰ ਵੇਖਦਿਆਂ ਹੀ ਰਾਮ ਨੇ ਧਨੁਸ਼ ਬਾਣ ਫੜ ਲਿਆ

ਭਾਲ ਮਧ ਪ੍ਰਹਾਰਿਯੋ ਸੁਰ ਤਾਨਿ ਕਾਨ ਪ੍ਰਮਾਨ ॥

भाल मध प्रहारियो सुर तानि कान प्रमान ॥

ਅਤੇ ਕੰਨ ਤੱਕ ਖਿੱਚ ਕੇ ਤੀਰ ਉਸ ਦੇ ਮੱਥੇ ਵਿੱਚ ਮਾਰ ਦਿੱਤਾ।

ਬਾਨ ਲਾਗਤ ਹੀ ਗਿਰੀ ਬਿਸੰਭਾਰੁ ਦੇਹਿ ਬਿਸਾਲ ॥

ਬਾਨ ਲਾਗਤ ਹੀ ਗਿਰੀ ਬਿਸੰਭਾਰੁ ਦੇਹਿ ਬਿਸਾਲ ॥

ਬਾਣ ਵੱਜਦਿਆਂ ਹੀ ਵਿਸ਼ਾਲ ਦੇਹ ਵਾਲੀ (ਰਾਖਸ਼ਣੀ) ਬੇਸੁੱਧ ਹੋ ਕੇ ਡਿੱਗ ਪਈ।

ਹਾਥਿ ਸ੍ਰੀ ਰਘੁਨਾਥ ਕੇ ਭਯੋ ਪਾਪਨੀ ਕੋ ਕਾਲ ॥੬੬॥

हाथि स्री रघुनाथ के भयो पापनी को काल ॥६६॥

ਇਸ ਤਰ੍ਹਾ ਉਸ ਪਾਪਣੀ ਦਾ ਸ੍ਰੀ ਰਾਮ ਚੰਦਰ ਦੇ ਹੱਥੋਂ ਅੰਤ ਹੋ ਗਿਆ ॥੬੬॥

ਐਸ ਤਾਹਿ ਸੰਘਾਰ ਕੈ ਕਰ ਜੱਗ ਮੰਡਲ ਮੰਡ ॥

ऐस ताहि संघार कै कर जग्ग मंडल मंड ॥

ਇਸ ਤਰ੍ਹਾ ਉਸ ਨੂੰ ਮਾਰ ਕੇ ਯੱਗ ਸਥਾਨ ਵਿੱਚ ਬੈਠ ਕੇ (ਰਾਖੀ ਕਰਨ) ਲੱਗੇ।

ਆਇਗੇ ਤਬ ਲਉ ਨਿਸਾਚਰ ਦੀਹ ਦੇਇ ਪ੍ਰਚੰਡ ॥

आइगे तब लउ निसाचर दीह देइ प्रचंड ॥

ਇਹ ਤਕ ਕੇ ਤਦੋਂ ਵੱਡੇ ਤੇਜ ਵਾਲੇ ਦੋ ਦੈਂਤ ਆ ਗਏ।

ਭਾਜਿ ਭਾਜਿ ਚਲੇ ਸਭੈ ਰਿਖ ਠਾਢ ਭੇ ਹਠਿ ਰਾਮ ॥

भाजि भाजि चले सभै रिख ठाढ भे हठि राम ॥

(ਜਿਨ੍ਹਾ ਨੂੰ ਦੇਖ ਕੇ) ਸਾਰਿਆਂ ਰਿਸ਼ੀਆਂ ਨੂੰ ਭਾਜੜ ਪੈ ਗਈ, ਪਰ ਹੱਠ ਵਾਲੇ ਰਾਮ ਉਥੇ ਹੀ ਖੜੋਤੇ ਰਹੇ।

ਜੁੱਧ ਕ੍ਰੁੱਧ ਕਰਿਯੋ ਤਿਹੂੰ ਤਿਹ ਠਉਰ ਸੋਰਹ ਜਾਮ ॥੬੭॥

जुद्ध क्रुद्ध करियो तिहूँ तिह ठउर सोरह जाम ॥६७॥

(ਉਨ੍ਹਾ ਨੇ) ਕ੍ਰੋਧ ਕਰਕੇ ਉਸ ਜਗ੍ਹਾ ਉੱਤੇ ਸੋਲ੍ਹਾ ਪਹਿਰ ਤੱਕ ਯੁੱਧ ਕੀਤਾ ॥੬੭॥

ਮਾਰ ਮਾਰ ਪੁਕਾਰ ਦਾਨਵ ਸਸਤ੍ਰ ਅਸਤ੍ਰ ਸੰਭਾਰਿ ॥

मार मार पुकार दानव ससत्र असत्र संभारि ॥

(ਆਪੋ ਆਪਣੇ) ਸ਼ਸਤ੍ਰ ਅਸਤ੍ਰ ਸੰਭਾਲ ਕੇ ਦੈਂਤ ਮਾਰੋ-ਮਾਰੋ ਪੁਕਾਰਦੇ ਸਨ।

ਬਾਨ ਪਾਨ ਕਮਾਨ ਕੱਉ ਧਰਿ ਤਬਰ ਤਿੱਛ ਕੁਠਾਰਿ ॥

बान पान कमान कउ्उ धरि तबर तिच्छ कुठारि ॥

ਉਨ੍ਹਾ ਦੇ ਹੱਥਾ ਵਿੱਚ ਧਨੁਸ਼ ਬਾਣ, ਤਿੱਖੇ ਗੰਡਾਸੇ ਅਤੇ ਕੁਹਾੜੇ ਫੜੇ ਹੋਏ ਸਨ।

ਘੋਰਿ ਘੋਰਿ ਦਸੋ ਦਿਸਾ ਨਹਿ ਸੂਰਬੀਰ ਪ੍ਰਮਾਥ ॥

घोरि घोरि दसो दिसा नहि सूरबीर प्रमाथ ॥

ਦਸਾ ਦਿਸ਼ਾਵਾ ਵਿੱਚ ਸੂਰਵੀਰਾ ਨੇ ਘੇਰਾ ਘੱਤਿਆ ਹੋਇਆ ਸੀ।

ਆਇ ਕੈ ਜੁਝੇ ਸਬੈ ਰਣ ਰਾਮ ਏਕਲ ਸਾਥ ॥੬੮॥

आइ कै जूझे सबै रण राम एकल साथ ॥६८॥

ਇਕੱਲੇ ਰਾਮ ਨਾਲ ਆ ਕੇ ਸਾਰੇ ਸੂਰਮੇ ਰਣ-ਭੂਮੀ ਵਿੱਚ ਲੜ ਰਹੇ ਸਨ ॥੬੮॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ

ਰਣੰ ਪੇਖਿ ਰਾਮੰ ॥

रणं पेखि रामं ॥

ਰਣ-ਭੂਮੀ ਵਿੱਚ ਧਰਮ ਸਥਾਨ ਦੇ ਝੰਡੇ ਵਾਗ

ਧੁਜੰ ਧਰਮ ਧਾਮੰ ॥

धुजं धरम धामं ॥

ਰਾਮ (ਅਡੋਲ) ਦਿਸ ਰਹੇ ਸਨ।

ਚਹੂੰ ਓਰ ਢੂਕੇ ॥

चहूँ ओर ढूके ॥

ਚੌਹਾ ਪਾਸਿਆਂ ਤੋਂ (ਰਾਖਸ਼ ਨੇੜੇ) ਢੁੱਕੇ ਹੋਏ ਸਨ

ਮੁਖੰ ਮਾਰ ਕੂਕੇ ॥੬੯॥

मुखं मार कूके ॥६९॥

ਅਤੇ ਮੂੰਹ ਤੋਂ ਮਾਰੋ ਮਾਰੋ ਬੋਲ ਰਹੇ ਸਨ ॥੬੯॥

ਬਜੇ ਘੋਰ ਬਾਜੇ ॥

बजे घोर बाजे ॥

ਘੋਰ ਵਾਜੇ ਵੱਜਦੇ ਸਨ।

ਧੁਣੰ ਮੇਘ ਲਾਜੇ ॥

धुणं मेघ लाजे ॥

(ਜਿਨ੍ਹਾ ਦੀ) ਆਵਾਜ਼ ਅੱਗੇ ਬੱਦਲ (ਦੀ ਧੁਨੀ) ਲੱਜਾ ਰਹੀ ਸੀ।

ਝੰਡਾ ਗੱਡ ਗਾੜੇ ॥

झंडा गड्ड गाड़े ॥

ਪੱਕੇ ਝੰਡੇ ਗਡ ਕੇ

ਮੰਡੇ ਬੈਰ ਬਾੜੇ ॥੭੦॥

मंडे बैर बाड़े ॥७०॥

ਵੈਰ ਵਧਾ ਕੇ ਲੜ ਰਹੇ ਸਨ ॥੭੦॥

ਕੜੱਕੇ ਕਮਾਣੰ ॥

कड़क्के कमाणं ॥

ਕਮਾਨਾ ਕੜਕਦੀਆਂ ਸਨ,

ਝੜੱਕੇ ਕ੍ਰਿਪਾਣੰ ॥

झड़क्के कृपाणं ॥

ਤਲਵਾਰਾ ਝਟਕਦੀਆਂ ਸਨ।

ਢਲਾ ਢੁੱਕ ਢਾਲੈ ॥

ढला ढुक्क ढालै ॥

ਢਾਲਾ ਤੋਂ ਢੁੱਕ-ਢੁੱਕ ਕੇ ਸ਼ਬਦ ਹੁੰਦੇ ਸਨ

ਚਲੀ ਪੀਤ ਪਾਲੈ ॥੭੧॥

चली पीत पालै ॥७१॥

ਅਤੇ ਤਲਵਾਰਾ ਚਲਦੀਆਂ ਸਨ ॥੭੧॥

ਰਣੰ ਰੰਗ ਰੱਤੇ ॥

रणं रंग रत्ते ॥

(ਯੋਧੇ) ਰਣ-ਰੰਗ ਵਿੱਚ (ਇਉਂ) ਰਤੇ ਹੋਏ ਸਨ,

ਮਨੋ ਮੱਲ ਮੱਤੇ ॥

मनो मल्ल मत्ते ॥

ਮਾਨੋ ਮਸਤ ਮਲ ਫਿਰਦੇ ਹੋਣ।

ਸਰੰ ਧਾਰ ਬਰਖੇ ॥

सरं धार बरखे ॥

ਤੀਰਾ ਦਾ ਮੀਂਹ ਵਸਦਾ ਸੀ।

ਮਹਿਖੁਆਸ ਕਰਖੈ ॥੭੨॥

महिखुआस करखै ॥७२॥

ਵੱਡਿਆਂ ਧਨੁਸ਼ਾ ਨੂੰ ਖਿੱਚਿਆ ਜਾ ਰਿਹਾ ਸੀ ॥੭੨॥

ਕਰੀ ਬਾਨ ਬਰਖਾ ॥

करी बान बरखा ॥

ਤੀਰਾ ਦੀ ਬਰਖਾ ਕਰਦੇ ਸਨ।

ਸੁਣੇ ਜੀਤ ਕਰਖਾ ॥

सुणे जीत करखा ॥

ਜਿੱਤ ਦੇ ਗੀਤ ਸੁਣਦੇ ਸਨ।

ਸੁਬਾਹੰ ਮਰੀਚੰ ॥

ਸੁਬਾਹੰ ਮਰੀਚੰ ॥

ਸੁਬਾਹੂ ਅਤੇ ਮਰੀਚ ਦੈਂਤ ਮੌਤ ਦੀ ਇੱਛਾ ਕਰਕੇ

ਚਲੇ ਬਾਛ ਮੀਚੰ ॥੭੩॥

चले बाछ मीचं ॥७३॥

(ਰਾਮ ਦੇ) ਸਾਹਮਣੇ ਆ ਗਏ ॥੭੩॥

ਇਕੈ ਬਾਰ ਟੂਟੇ ॥

इकै बार टूटे ॥

ਦੋਵੇਂ ਦੈਂਤ ਇਕੋ ਵਾਰ (ਇਸ ਤਰ੍ਹਾਂ) ਟੁੱਟ ਕੇ ਆ ਪਏ,

ਮਨੋ ਬਾਜ ਛੂਟੇ ॥

मनो बाज छूटे ॥

ਮਾਨੋ ਬਾਜ ਛੁੱਟ ਕੇ ਆਏ ਹੋਣ।

ਲਯੋ ਘੋਰਿ ਰਾਮੰ ॥

लयो घोरि रामं ॥

(ਇਉਂ) ਰਾਮ ਨੂੰ ਘੇਰ ਲਿਆ

ਸਸੰ ਜੇਮ ਕਾਮੰ ॥੭੪॥

ससं जेम कामं ॥७४॥

ਜਿਵੇਂ ਚੰਦ੍ਰਮਾ ਨੂੰ ਕਾਮਦੇਵ ਨੂੰ ਘੇਰ ਲਿਆ ਸੀ ॥੭੪॥

ਘਿਰਯੋ ਦੈਤ ਸੈਣੰ ॥

घिरयो दैत सैणं ॥

ਇਉਂ ਦੈਂਤ ਦੀ ਸੈਨਾ ਨੇ (ਰਾਮ ਨੂੰ) ਘੇਰ ਲਿਆ

ਜਿਮੰ ਰੁਦ੍ਰ ਮੈਣੰ ॥

जिमं रुद्र मैणं ॥

ਜਿਵੇਂ ਰੁਦ੍ਰ ਨੂੰ ਕਾਮ ਨੇ ਘੇਰਿਆ ਸੀ।

ਰੁਕੇ ਰਾਮ ਜੰਗੰ ॥

रुके राम जंगं ॥

ਰਾਮ ਜੀ ਜੰਗ ਵਿੱਚ ਇਉਂ ਡੱਟੇ ਹੋਏ ਸਨ

ਮਨੋ ਸਿੰਧ ਗੰਗੰ ॥੭੫॥

मनो सिंध गंगं ॥७५॥

ਮਾਨੋ ਸਮੁੰਦਰ ਵਿੱਚ ਗੰਗਾ ਮਿਲੀ ਹੁੰਦੀ ਹੈ ॥੭੫॥

ਰਣੰ ਰਾਮ ਬੱਜੇ ॥

रणं राम बज्जे ॥

ਰਣ ਵਿੱਚ ਰਾਮ ਲਲਕਾਰਦੇ ਸਨ,

ਧੁਣੰ ਮੇਘ ਲੱਜੇ ॥

धुणं मेघ लज्जे ॥

(ਜਿਸ ਅੱਗੇ) ਬੱਦਲਾ ਦੀ ਧੁਨ ਸਰਮਸਾਰ ਹੁੰਦੀ ਸੀ।

ਰੁਲੇ ਤੱਛ ਮੁੱਛੰ ॥

रुले तच्छ मुच्छं ॥

ਵੱਢੇ ਟੁੱਕੇ (ਸੂਰਮੇ) ਰੁਲ ਰਹੇ ਸਨ।

ਗਿਰੇ ਸੂਰ ਸ੍ਵੱਛੰ ॥੭੬॥

गिरे सूर स्वच्छं ॥७६॥

ਸ੍ਰੇਸ਼ਠ ਸੂਰਮੇ ਡਿੱਗੇ ਹੋਏ ਸਨ ॥੭੬॥

ਚਲੈ ਐਂਠ ਮੁੱਛੈਂ ॥

चलै ऐंठ मुच्छैं ॥

(ਰਾਖਸ਼) ਮੁੱਛਾ ਨੂੰ ਵੱਟ ਚੜ੍ਹਾ ਕੇ ਚਲੇ ਆਉਂਦੇ ਸਨ,

ਕਹਾ ਰਾਮ ਪੁੱਛੈਂ ॥

कहा राम पुच्छैं ॥

ਪੁੱਛਦੇ ਸਨ-ਰਾਮ ਕਿੱਥੇ ਹੈ?

ਅਬੈ ਹਾਥਿ ਲਾਗੇ ॥

अबै हाथि लागे ॥

ਜੇ ਹੁਣ (ਸਾਡੇ) ਹੱਥ ਲੱਗ ਜਾਏ

ਕਹਾ ਜਾਹੁ ਭਾਗੈ ॥੭੭॥

कहा जाहु भागै ॥७७॥

ਤਾ ਫਿਰ ਕਿੱਥੇ ਭੱਜ ਕੇ ਜਾਏਗਾ ॥੭੭॥

ਰਿਪੰ ਪੇਖ ਰਾਮੰ ॥

रिपं पेख रामं ॥

ਰਾਮ ਨੇ ਵੈਰੀ ਨੂੰ ਵੇਖ ਲਿਆ

ਹਠਿਯੋ ਧਰਮ ਧਾਮੰ ॥

हठियो धरम धामं ॥

ਅਤੇ ਧਰਮ-ਧਾਮ ਸਰੂਪ (ਰਾਮ) ਡੱਟ ਗਏ।

ਕਰੈ ਨੈਣ ਰਾਤੰ ॥

करै नैण रातं ॥

(ਉਸ ਨੇ ਰੋਹ ਨਾਲ) ਨੈਣ ਲਾਲ ਕਰ ਲਏ,

ਧਨੁਰ ਬੇਦ ਗਯਾਤੰ ॥੭੮॥

धनुर बेद गयातं ॥७८॥

ਉਹ ਧਨੁਰ ਵੇਦ ਨੂੰ ਚੰਗੀ ਤਰ੍ਹਾ ਜਾਣਦੇ ਸਨ ॥੭੮॥

ਧਨੰ ਉਗ੍ਰ ਕਰਖਿਯੋ ॥

धनं उग्र करखियो ॥

ਰਾਮ ਨੇ ਕਠੋਰ ਧਨੁਸ਼ ਨੂੰ ਖਿੱਚਿਆ

ਸਰੰਧਾਰ ਬਰਖਿਯੋ ॥

सरंधार बरखियो ॥

ਅਤੇ ਤੀਰਾ ਦੀ ਬਰਖਾ ਸ਼ੁਰੂ ਕਰ ਦਿੱਤੀ।

ਹਣੀ ਸੱਤ੍ਰ ਸੈਣੰ ॥

हणी सत्र सैणं ॥

ਵੈਰੀ ਸੈਨਾ ਮਾਰ ਦਿੱਤੀ।

ਹਸੇ ਦੇਵ ਗੈਣੰ ॥੭੯॥

हसे देव गैणं ॥७९॥

(ਇਹ ਵੇਖ ਕੇ) ਆਕਾਸ਼ ਵਿੱਚ ਦੇਵਤੇ ਹੱਸਣ ਲੱਗੇ ॥੭੯॥

ਭਜੀ ਸਰਬ ਸੈਣੰ ॥

भजी सरब सैणं ॥

ਸਾਰੀ ਸੈਨਾ ਭੱਜ ਗਈ।

ਲਖੀ ਮ੍ਰੀਚ ਨੈਣੰ ॥

लखी म्रीच नैणं ॥

ਮਾਰੀਚ ਨੇ (ਆਪਣੀ) ਅੱਖੀਂ ਵੇਖ ਲਿਆ।

ਫਿਰਿਯੋ ਰੋਸ ਪ੍ਰੇਰਿਯੋ ॥

फिरियो रोस प्रेरियो ॥

ਫਿਰ (ਉਸ ਨੇ ਸੈਨਾ ਨੂੰ) ਗੁੱਸੇ ਨਾਲ ਇੰਜ ਪ੍ਰੇਰਿਆ

ਮਨੋ ਸਾਪ ਛੇੜਯੋ ॥੮੦॥

मनो साप छेड़्यो ॥८०॥

ਮਾਨੋ ਸੱਪ ਨੂੰ ਛੇੜਿਆ ਹੋਵੇ ॥੯੦॥

ਹਣਿਯੋ ਰਾਮ ਬਾਣੰ ॥

हणियो राम बाणं ॥

ਰਾਮ ਨੇ (ਉਸ ਨੂੰ) ਬਾਣ ਮਾਰਿਆ

ਕਰਿਯੋ ਸਿੰਧ ਪਯਾਣੰ ॥

करियो सिंध पयाणं ॥

(ਜਿਸ ਦੇ ਨਾਲ ਮਾਰੀਚ) ਸਮੁੰਦਰ ਦੇ ਕੰਢੇ ਜਾ ਡਿੱਗਿਆ।

ਤਜਿਯੋ ਰਾਜ ਦੇਸੰ ॥

तजियो राज देसं ॥

(ਉਸ ਨੇ ਇਸ) ਦੇਸ਼ ਦਾ ਰਾਜ ਛੱਡ ਦਿੱਤਾ

ਲਿਯੋ ਜੋਗ ਭੇਸੰ ॥੯੧॥

लियो जोग भेसं ॥८१॥

ਅਤੇ ਯੋਗ ਤੇ ਭੇਸ ਨੂੰ ਧਾਰਨ ਕਰ ਲਿਆ ॥੯੧॥

ਸੁ ਬਸਤ੍ਰੰ ਉਤਾਰੇ ॥

सु बसत्रं उतारे ॥

ਸੁੰਦਰ ਬਸਤ੍ਰ (ਮਾਰੀਚ ਨੇ) ਉਤਾਰ ਦਿੱਤੇ

ਭਗਵੇ ਬਸਤ੍ਰ ਧਾਰੇ ॥

भगवे बसत्र धारे ॥

ਅਤੇ ਭਗਵੇਂ ਬਸਤ੍ਰ ਪਾ ਲਏ।

ਬਸਯੋ ਲੰਕ ਬਾਗੰ ॥

बसयो लंक बागं ॥

ਲੰਕਾ ਦੇ ਬਾਗ਼ ਵਿੱਚ ਜਾ ਕੇ ਵਸਣ ਲੱਗਾ

ਪੁਨਰ ਦ੍ਰੋਹ ਤਿਆਗੰ ॥੮੨॥

पुनर द्रोह तिआगं ॥८२॥

ਅਤੇ ਫਿਰ ਰਾਮ ਨਾਲ ਵੈਰ ਕਰਨਾ ਛੱਡ ਦਿੱਤਾ ॥੮੨॥

ਸਰੋਸੰ ਸੁਬਾਹੰ ॥

सरोसं सुबाहं ॥

ਗੁੱਸੇ ਨਾਲ ਸੁਬਾਹੂ

ਚੜਯੋ ਲੈ ਸਿਪਾਹੰ ॥

चड़्यो लै सिपाहं ॥

ਸੈਨਾ ਲੈ ਕੇ ਚੜ੍ਹ ਆਇਆ।

ਠਟਯੋ ਆਣ ਜੁਧੰ ॥

ठटयो आण जुधं ॥

(ਉਸ ਨੇ) ਆ ਕੇ ਯੁੱਧ ਸ਼ੁਰੂ ਕੀਤਾ

ਭਯੋ ਨਾਦ ਉੱਧੰ ॥੮੩॥

भयो नाद उद्धं ॥८३॥

ਅਤੇ ਭਿਆਨਕ ਰੌਲਾ ਪੈ ਗਿਆ ॥੮੩॥

ਸੁਭੰ ਸੈਣ ਸਾਜੀ ॥

सुभं सैण साजी ॥

ਉਸ ਨੇ ਸੋਹਣੀ ਸੈਨਾ ਸਜਾਈ ਹੋਈ ਸੀ।

ਤੁਰੇ ਤੁੰਦ ਤਾਜੀ ॥

तुरे तुँद ताजी ॥

ਤੇਜ਼ ਚਾਲ ਵਾਲੇ ਘੋੜੇ ਭੱਜ ਰਹੇ ਸਨ।

ਗਜਾ ਜੂਹ ਗੱਜੇ ॥
गजा जूह गज्जे ॥
ਹਾਥੀਆਂ ਦੇ ਦਲ ਚਿੰਘਾੜਦੇ ਸਨ,

ਧੁਣੰ ਮੇਘ ਲੱਜੇ ॥੮੪॥
धुणं मेघ लज्जे ॥८४॥
(ਜਿਨ੍ਹਾ ਦੀ ਆਵਾਜ਼ ਅੱਗੇ) ਬੱਦਲਾ ਦੀ ਧੁਨ ਲੱਜਾ ਰਹੀ ਸੀ ॥੮੪॥

ਢਕਾ ਢੁੱਕ ਢਾਲੰ ॥
ढका ढुक्क ढालं ॥
ਢਾਲਾ ਆਪਸ ਵਿੱਚ ਢੱਕ-ਢੱਕ ਕਰਕੇ ਵੱਜਣ ਲੱਗੀਆਂ,

ਸੁਭੀ ਪੀਤ ਲਾਲੰ ॥
सुभी पीत लालं ॥
(ਉਹ) ਲਾਲ ਪੀਲੇ ਰੰਗਾ ਵਿੱਚ ਸ਼ੋਭਾ ਪਾ ਰਹੀਆਂ ਸਨ।

ਗਹੇ ਸਸਤ੍ਰ ਉੱਠੇ ॥
गहे ससत्र उट्ठे ॥
ਯੋਧੇ ਸ਼ਸਤ੍ਰ ਫੜ ਕੇ ਡਟੇ ਹੋਏ ਸਨ

ਸਰੰਧਾਰ ਬੁੱਠੇ ॥੮੫॥
सरंधार बुट्ठे ॥८५॥
ਅਤੇ ਤੀਰਾ ਦਾ ਮੀਂਹ ਵਸਾ ਰਹੇ ਸਨ ॥੮੫॥

ਬਹੈ ਅਗਨ ਅਸਤ੍ਰੰ ॥
बहै अगन असत्रं ॥
ਅਗਨਿ-ਅਸਤ੍ਰ ਚਲਦੇ ਸਨ

ਛੁਟੇ ਸਰਬ ਸਸਤ੍ਰੰ ॥

छुटे सरब ससत्रं ॥

ਅਤੇ ਸਾਰੇ ਸ਼ਸਤ੍ਰ ਵੀ ਚਲਦੇ ਸਨ।

ਰੰਗੇ ਸ੍ਰੋਣ ਐਸੇ ॥

रंगे स्रोण ऐसे ॥

ਲਹੂ ਨਾਲ ਰੰਗੇ ਹੋਏ (ਸੂਰਮੇ) ਇਉਂ ਲੱਗਦੇ ਸਨ

ਚੜੇ ਬਯਾਹ ਜੈਸੇ ॥੮੬॥

चड़े बयाह जैसे ॥८६॥

ਜਿਉਂ ਵਿਆਹ ਨੂੰ ਚੜ੍ਹੇ ਹਨ ॥੮੬॥

ਘਣੈ ਘਾਇ ਘੂਮੇ ॥

घणै घाइ घूमे ॥

ਬਹੁਤੇ (ਸੂਰਮੇ) ਘਾਇਲ ਹੋ ਕੇ (ਇਸ ਤਰ੍ਹਾਂ) ਘੁੰਮਦੇ ਸਨ,

ਮਦੀ ਜੈਸ ਝੂਮੇ ॥

मदी जैस झूमे ॥

ਜਿਸ ਤਰ੍ਹਾਂ ਸ਼ਰਾਬੀ ਝੂਮਦੇ ਹਨ।

ਗਹੇ ਬੀਰ ਐਸੇ ॥

गहे बीर ऐसे ॥

ਸੂਰਮੇ ਇੰਜ ਸ਼ੋਭ ਰਹੇ ਸਨ

ਫੁਲੈ ਫੂਲ ਜੈਸੇ ॥੮੭॥

फुलै फूल जैसे ॥८७॥

ਜਿਵੇਂ ਫੁੱਲ ਖਿੜੇ ਹੁੰਦੇ ਹਨ ॥੮੭॥

ਹਠਿਯੋ ਦਾਨਵੇਸੰ ॥

ਹਠਿਯੋ ਦਾਨਵੇਸੰ ॥

ਦੈਂਤ ਰਾਜਾ

ਭਯੋ ਆਪ ਭੇਸੰ ॥

भयो आप भेसं ॥

(ਸੁਬਾਹੂ– ਹੱਠ ਨਾਲ ਤੱਤਪਰ ਹੋ ਗਿਆ ਸੀ।

ਬਜੇ ਘੋਰ ਬਾਜੇ ॥

बजे घोर बाजे ॥

ਘੋਰ ਵਾਜੇ ਵੱਜਦੇ ਸਨ।

ਧੁਣੰ ਅੱਭ੍ਰ ਲਾਜੇ ॥੮੮॥

धुणं अभ्र लाजे ॥८८॥

(ਜਿਨ੍ਹਾ ਦੀ) ਧੁਨ ਅੱਗੋਂ ਬੱਦਲ ਵੀ ਲਜਾਦੇ ਸਨ ॥੮੮॥

ਰਥੀ ਨਾਗ ਕੂਟੇ ॥

रथी नाग कूटे ॥

ਰੱਥਾ ਵਾਲਿਆਂ ਨੇ ਹਾਥੀ (ਨਾਗ) ਮਾਰ ਸੁੱਟੇ ਸਨ।

ਫਿਰੈਂ ਬਾਜ ਛੂਟੈ ॥

फिरैं बाज छूटै ॥

ਘੋੜੇ ਛੁੱਟੇ ਫਿਰਦੇ ਸਨ।

ਭਯੋ ਜੁੱਧ ਭਾਰੀ ॥

भयो जुद्ध भारी ॥

ਭਾਰਾ ਯੁੱਧ ਹੋਇਆ ਸੀ।

ਛੁਟੀ ਰੁਦ੍ਰ ਤਾਰੀ ॥੮੯॥

छुटी रुद्र तारी ॥८९॥

(ਜਿਸ ਕਰਕੇ) ਸ਼ਿਵ ਦੀ ਸਮਾਧੀ ਖੁੱਲ੍ਹ ਗਈ ਸੀ ॥੮੯॥

ਬਜੇ ਘੰਟ ਭੇਰੀ ॥

बजे घंट भेरी ॥

ਘੰਟੇ ਤੇ ਭੇਰੀਆਂ ਵੱਜਦੇ ਸਨ,

ਡਹੇ ਡਾਮ ਡੇਰੀ ॥

डहे डाम डेरी ॥

(ਜਿਨ੍ਹਾ ਤੋਂ) ਡੰਮ-ਡੰਮ ਦੀ ਆਵਾਜ਼ ਨਿਕਲਦੀ ਸੀ।

ਰਣੰਕੇ ਨਿਸਾਣੰ ॥

रणंके निसाणं ॥

ਧੌਂਸੇ ਗੂੰਜਦੇ ਸਨ

ਕਣੰਛੇ ਕਿਕਾਣੰ ॥੯੦॥

कणंछे किकाणं ॥९०॥

ਅਤੇ ਘੋੜੇ ਹਿਣਕਦੇ ਸਨ ॥੯੦॥

ਧਹਾ ਧੂਹ ਧੋਪੰ ॥

धहा धूह धोपं ॥

ਤਲਵਾਰਾ (ਧੋਪ) ਦੇ ਵੱਜਣ ਨਾਲ ਧੂੰਹਾ-ਧੂੰਹ ਦੀ ਆਵਾਜ਼ ਹੁੰਦੀ ਸੀ,

ਟਕਾ ਟੂਕ ਟੋਪੰ ॥

टका टूक टोपं ॥

ਟੱਕਾ-ਟੱਕ' ਕਰਕੇ ਟੋਪ ਟੁੱਟਦੇ ਸਨ।

ਕਟੇ ਚਰਮ ਬਰਮੰ ॥

कटे चरम बरमं ॥

ਢਾਲਾ ਅਤੇ ਕਵਚ ਕਟੇ ਜਾ ਰਹੇ ਸਨ

ਪਲਿਯੋ ਛੱਤ੍ਰ ਧਰਮੰ ॥੯੧॥

पलियो छत्र धरमं ॥९१॥

ਅਤੇ (ਯੋਧੇ) ਛੱਤ੍ਰੀ ਧਰਮ ਪਾਲ ਰਹੇ ਸਨ ॥੯੧॥

ਭਯੋ ਦੁੰਦ ਜੁੱਧੰ ॥

भयो दुँद जुद्धं ॥

(ਰਾਮ ਤੇ ਸੁਬਾਹੁ) ਦਾ ਦੁਅੰਦ ਯੁੱਧ ਹੋਇਆ,

ਭਰਯੋ ਰਾਮ ਕ੍ਰੁੱਧੰ ॥

भरयो राम क्रुद्धं ॥

ਰਾਮ ਕ੍ਰੋਧ ਨਾਲ ਭਰ ਗਏ।

ਕਟੀ ਦੁਸਟ ਬਾਹੰ ॥

कटी दुसट बाहं ॥

(ਉਨ੍ਹਾ ਨੇ) ਦੁਸ਼ਟ ਦੀ ਬਾਹ ਕੱਟ ਦਿੱਤੀ

ਸੰਘਾਰਯੋ ਸੁਬਾਹੰ ॥੯੨॥

संघारयो सुबाहं ॥९२॥

ਅਤੇ (ਅੰਤ ਨੂੰ) ਸੁਬਾਹੂ ਨੂੰ ਮਾਰ ਦਿੱਤਾ ॥੯੨॥

ਤ੍ਰਸੈ ਦੈਤ ਭਾਜੇ ॥

त्रसै दैत भाजे ॥

ਡਰਦੇ ਹੋਏ ਦੈਂਤ ਭੱਜ ਗਏ ਸਨ

ਰਣੰ ਰਾਮ ਗਾਜੇ ॥

रणं राम गाजे ॥

ਅਤੇ ਰਣ ਵਿੱਚ ਰਾਮ ਗੱਜਦੇ ਸਨ

ਭੁਅੰ ਭਾਰ ਉਤਾਰਿਯੋ ॥

भुअं भार उतारियो ॥

(ਇਸ ਤਰ੍ਹਾ) ਉਨ੍ਹਾ ਨੇ ਧਰਤੀ ਦਾ ਭਾਰ ਉਤਾਰ ਦਿੱਤਾ

ਰਿਖੀਸੰ ਉਬਾਰਿਯੋ ॥੯੩॥

रिखीसं उबारियो ॥९३॥

ਅਤੇ ਰਿਸ਼ੀਆਂ ਨੂੰ ਬਚਾ ਲਿਆ ॥੯੩॥

ਸਭੈ ਸਾਧ ਹਰਖੇ ॥

सभै साध हरखे ॥

ਸਾਰੇ ਸਾਧ ਪ੍ਰਸੰਨ ਹੋ ਗਏ

ਭਏ ਜੀਤ ਕਰਖੇ ॥

भए जीत करखे ॥

ਅਤੇ ਜਿੱਤ ਦੇ ਗੀਤ ਗਾਏ ਜਾ ਰਹੇ ਸਨ।

ਕਰੈ ਦੇਵ ਅਰਚਾ ॥

करै देव अरचा ॥

ਦੇਵਤੇ (ਰਾਮ ਦੀ) ਪੂਜਾ ਕਰ ਰਹੇ ਸਨ

ਰਰੈ ਬੇਦ ਚਰਚਾ ॥੯੪॥

ररै बेद चरचा ॥९४॥

ਅਤੇ ਵੇਦ-ਚਰਚਾ ਹੋ ਰਹੀ ਸੀ ॥੯੪॥

ਭਯੋ ਜੱਗ ਪੂਰੰ ॥

भयो जग्ग पूरं ॥

(ਵਿਸ਼ਵਾਮਿੱਤਰ ਦਾ) ਯੱਗ ਪੂਰਾ ਹੋ ਗਿਆ

ਗਏ ਪਾਪ ਦੂਰੰ ॥

ਗਏ ਪਾਪ ਦੂਰੰ ॥

ਅਤੇ ਪਾਪ ਦੂਰ ਹੋ ਗਏ ।

ਸੁਰੰ ਸਰਬ ਹਰਖੇ ॥

सुरं सरब हरखे ॥

ਸਾਰੇ ਦੇਵਤੇ ਪ੍ਰਸੰਨ ਹੋ ਗਏ

ਧਨੰਧਾਰ ਬਰਖੇ ॥੯੫॥

धनंधार बरखे ॥९५॥

ਅਤੇ ਧਨ ਦੀ ਵਰਖਾ ਹੋਣ ਲੱਗੀ ॥੯੫॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਰਾਮਾਵਤਾਰੇ ਕਥਾ ਸੁਬਾਹ ਮਰੀਚ ਬਧਹ ਜਗਯ ਸੰਪੂਰਨ ਕਰਨੰ ਸਮਾਪਤਮ ॥

इति स्री बचित्र नाटक ग्रंथे रामावतारे कथा सुबाह मरीच बधह जगय संपूरन करनं समापतम ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਰਾਮਾਵਤਾਰ ਦੀ ਕਥਾ ਵਿੱਚ ਸੁਬਾਹੂ ਮਰੀਚ ਬਧ ਅਤੇ ਯੋਗ ਸੰਪੂਰਨ ਕਰਨ ਦੀ ਸਮਾਪਤੀ।

ਅਥ ਸੀਤਾ ਸੁਯੰਬਰ ਕਥਨੰ ॥

अथ सीता सुयंबर कथनं ॥

ਹੁਣ ਸੀਤਾ ਸੁਅੰਬਰ ਦਾ ਕਥਨ

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ

ਰਚਯੋ ਸੁਯੰਬਰ ਸੀਤਾ ॥

रचयो सुयंबर सीता ॥

ਸੀਤਾ ਦਾ (ਜਨਕ ਨੇ) ਸੁਅੰਬਰ ਰਚਿਆ

ਮਹਾ ਸੁੱਧ ਗੀਤਾ ॥

महा सुद्ध गीता ॥

ਜੋ ਗੀਤਾ ਵਾਗ ਵੱਡੀ ਪਵਿੱਤਰ ਸੀ।

ਬਿਧੰ ਚਾਰ ਬੈਣੀ ॥

बिधं चार बैणी ॥

(ਉਹ) ਕੋਇਲ ਵਰਗੀ ਸੁੰਦਰ ਬੋਲਾ ਵਾਲੀ

ਮ੍ਰਿਗੀ ਰਾਜ ਨੈਣੀ ॥੯੬॥

मृगी राज नैणी ॥९६॥

ਅਤੇ ਹਿਰਨ ਵਰਗੀਆਂ ਅੱਖਾ ਵਾਲੀ ਸੀ ॥੯੬॥

ਸੁਣਯੋ ਮੋਨਨੇਸੰ ॥

सुणयो मोननेसं ॥

ਮੁਨੀ-ਰਾਜ (ਵਿਸ਼ਵਾਮਿਤਰ) ਨੇ (ਸੁਅੰਬਰ ਦੀ ਗੱਲ ਨੂੰ) ਸੁਣ ਲਿਆ ਸੀ

ਚਤੁਰ ਚਾਰ ਦੇਸੰ ॥

चतुर चार देसं ॥

ਕਿ ਚੌਹਾ ਕੁੰਟਾ ਅਤੇ ਦਿਸ਼ਾਵਾ (ਤੋਂ ਰਾਜ ਕੁਮਾਰ ਆ ਰਹੇ ਹਨ)।

ਲਯੋ ਸੰਗ ਰਾਮੰ ॥

लयो संग रामं ॥

(ਇਸ ਲਈ ਉਸ ਨੇ) ਰਾਮ ਨੂੰ ਆਪਣੇ ਨਾਲ ਲੈ ਲਿਆ

ਚਲਯੋ ਧਰਮ ਧਾਮੰ ॥੯੭॥

चलयो धरम धामं ॥९७॥

ਅਤੇ ਧਰਮ-ਧਾਮ (ਰਾਜਾ ਜਨਕ ਦੇ ਸ਼ਹਿਰ) ਵੱਲ ਚੱਲ ਪਿਆ ॥੯੭॥

ਸੁਨੋ ਰਾਮ ਪਿਆਰੇ ॥

सुनो राम पिआरे ॥

(ਵਿਸ਼ਵਾਮਿੱਤਰ ਨੇ ਕਿਹਾ-) ਹੇ ਪਿਆਰੇ ਰਾਮ! ਸੁਣੋ,

ਚਲੋ ਸਾਥ ਹਮਾਰੇ ॥

चलो साथ हमारे ॥

ਮੇਰੇ ਨਾਲ (ਜਨਕ ਪੁਰੀ ਨੂੰ) ਚੱਲੋ,

ਸੀਆ ਸੁਯੰਬਰ ਕੀਨੋ ॥

सीआ सुयंबर कीनो ॥

(ਕਿਉਂਕਿ) ਸੀਤਾ ਦਾ ਸੁਅੰਬਰ ਹੋ ਰਿਹਾ ਹੈ।

ਨ੍ਰਿਪੰ ਬੋਲ ਲੀਨੋ ॥੯੮॥

नृपं बोल लीनो ॥९८॥

(ਇਸ ਲਈ) ਜਨਕ ਰਾਜਾ ਨੇ ਨਿਮੰਤਰਿਤ ਕੀਤਾ ਹੈ ॥੯੮॥

ਤਹਾ ਪ੍ਰਾਤ ਜੱਈਐ ॥

तहा प्रात जई्ईऐ ॥

ਉਥੇ ਪ੍ਰਾਤਾਕਾਲ ਚਲੋ!

ਸੀਆ ਜੀਤ ਲੱਈਐ ॥

सीआ जीत लई्ईऐ ॥

ਸੀਤਾ ਨੂੰ ਜਿੱਤ ਲਿਆਓ।

ਕਹੀ ਮਾਨ ਮੇਰੀ ॥

कही मान मेरी ॥

ਮੇਰੀ ਕਹੀ ਗੱਲ ਮੰਨ ਲਵੋ,

ਬਨੀ ਬਾਤ ਤੇਰੀ ॥੯੯॥

बनी बात तेरी ॥९९॥

(ਇਸ ਨਾਲ) ਤੇਰੀ ਗੱਲ ਬਣ ਜਾਵੇਗੀ, (ਅਰਥਾਤ ਵਡਿਆਈ ਹੋਵੇਗੀ) ॥੯੯॥

ਬਲੀ ਪਾਨ ਬਾਕੇ ॥

बली पान बाके ॥

(ਆਪਣੇ) ਬਲਵਾਨ ਤੇ ਬਾਕੇ

ਨਿਪਾਤੋ ਪਿਨਾਕੇ ॥

निपातो पिनाके ॥

ਹੱਥਾ ਨਾਲ ਸ਼ਿਵ-ਧਨੁਸ਼ ਤੋੜ ਦਿਓ।

ਸੀਆ ਜੀਤ ਆਨੋ ॥

सीआ जीत आनो ॥

ਸੀਤਾ ਜਿੱਤ ਲਿਆਓ

ਹਨੋ ਸਰਬ ਦਾਨੋ ॥੧੦੦॥

हनो सरब दानो ॥१००॥

ਅਤੇ ਸਾਰੇ ਦੈਂਤਾ ਨੂੰ ਮਾਰ ਦਿਓ ॥੧੦੦॥

ਚਲੇ ਰਾਮ ਸੰਗੰ ॥

चले राम संगं ॥

ਰਾਮ (ਵਿਸ਼ਵਾਮਿਤਰ) ਨਾਲ ਚਲ ਰਹੇ ਸਨ।

ਸੁਹਾਏ ਨਿਖੰਗੰ ॥

सुहाए निखंगं ॥

(ਪਿਛ ਪਛੋ) ਭੱਥਾ ਸ਼ੋਭ ਰਿਹਾ ਸੀ।

ਭਏ ਜਾਇ ਠਾਢੇ ॥

भए जाइ ठाढे ॥

ਜਨਕ ਪੁਰੀ ਵਿੱਚ ਜਾ ਖੜੋਤੇ,

ਮਹਾ ਮੋਦ ਬਾਢੇ ॥੧੦੧॥

ਮਹਾ ਮੋਦ ਬਾਢੇ ॥੧੦੧॥

(ਉਥੇ ਹਰ ਪਾਸੇ) ਆਨੰਦ ਵਧ ਗਿਆ ॥੧੦੧॥

ਪੁਰੰ ਨਾਰ ਦੇਖੈ ॥

पुरं नार देखै ॥

ਸ਼ਹਿਰ ਦੀਆਂ ਨਾਰੀਆਂ ਨੇ (ਰਾਮ ਨੂੰ) ਵੇਖਿਆ

ਸਹੀ ਕਾਮ ਲੇਖੈ ॥

सही काम लेखै ॥

ਅਤੇ ਸਹੀ ਕਾਮ ਰੂਪ ਕਰ ਕੇ ਸਮਝਿਆ।

ਰਿਪੰ ਸੱਤ੍ਰ ਜਾਨੈ ॥

रिपं सत्त्रु जानै ॥

ਵੈਰੀਆਂ ਨੇ ਵੈਰੀ ਕਰਕੇ ਜਾਣਿਆ

ਸਿਧੰ ਸਾਧ ਮਾਨੈ ॥੧੦੨॥

सिधं साध मानै ॥१०२॥

ਅਤੇ ਸੰਤਾ ਨੇ ਸਾਧ ਰੂਪ ਕਰਕੇ ਮੰਨਿਆ ॥੧੦੨॥

ਸਿਸੰ ਬਾਲ ਰੂਪੰ ॥

सिसं बाल रूपं ॥

ਬਾਲਕਾ ਨੇ ਬਾਲ ਰੂਪ ਕਰਕੇ

ਲਹਯੋ ਭੂਪ ਭੂਪੰ ॥

लहयो भूप भूपं ॥

ਰਾਜਿਆਂ ਨੇ ਰਾਜਾ ਕਰਕੇ

ਤਪਯੋ ਪਉਨ ਹਾਰੀ ॥

तपयो पउन हारी ॥

ਤਪੀਆਂ ਨੇ ਤਪਸਵੀ ('ਪਉਨਹਾਰੀ')

ਭਰੰ ਸਸਤ੍ਰ ਧਾਰੀ ॥੧੦੩॥

भरं ससत्र धारी ॥१०३॥

ਅਤੇ ਸੂਰਮਿਆਂ ਨੇ ਸੂਰਮੇ ਵਜੋਂ ਜਾਣਿਆ ॥੧੦੩॥

ਨਿਸਾ ਚੰਦ ਜਾਨਯੋ ॥

निसा चंद जानयो ॥

ਰਾਤ ਨੇ (ਰਾਮ ਨੂੰ) ਚੰਦ੍ਰਮਾ ਕਰਕੇ ਪਛਾਣਿਆ,

ਦਿਨੰ ਭਾਨ ਮਾਨਯੋ ॥

दिनं भान मानयो ॥

ਦਿਨ ਨੇ ਸੂਰਜ ਰੂਪ ਕਰਕੇ ਮੰਨਿਆ,

ਗਣੰ ਰੁਦ੍ਰ ਰੇਖਯੋ ॥

गणं रुद्र रेखयो ॥

ਰਾਣਾ ਨੇ ਰੁਦ੍ਰ ਰੂਪ ਜਾਣਿਆ

ਸੁਰੰ ਇੰਦ੍ਰ ਦੇਖਯੋ ॥੧੦੪॥

सुरं इंद्र देखयो ॥१०४॥

ਅਤੇ ਦੇਵਤਿਆਂ ਨੇ ਇੰਦਰ ਰੂਪ ਕਰਕੇ ਵੇਖਿਆ ॥੧੦੪॥

ਸ੍ਰੁਤੰ ਬ੍ਰਹਮ ਜਾਨਯੋ ॥

स्रुतं ब्रहम जानयो ॥

ਵੇਦਾ ਨੇ ਬ੍ਰਹਮ ਰੂਪ ਕਰਕੇ ਜਾਣਿਆ,

ਦਿਜੰ ਬਯਾਸ ਮਾਨਯੋ ॥

दिजं बयास मानयो ॥

ਪੰਡਿਤਾ ਨੇ ਬਿਆਸ ਰੂਪ ਕਰਕੇ ਮੰਨਿਆ,

ਹਰੀ ਬਿਸਨ ਲੇਖੇ ॥

हरी बिसन लेखे ॥

ਵਿਸ਼ਣੂ ਨੇ 'ਹਰੀ' ਵਜੋਂ ਖਿਆਲ ਕੀਤਾ

ਸੀਆ ਰਾਮ ਦੇਖੇ ॥੧੦੫॥

सीआ राम देखे ॥१०५॥

ਅਤੇ ਸੀਤਾ ਨੇ ਸੁਆਮੀ ਰੂਪ ਵਿੱਚ ਵੇਖਿਆ ॥੧੦੫॥

ਸੀਆ ਪੇਖ ਰਾਮੰ ॥

सीआ पेख रामं ॥

ਸੀਤਾ ਨੇ ਰਾਮ ਨੂੰ ਵੇਖਿਆ

ਬਿਧੀ ਬਾਣ ਕਾਮੰ ॥

बिधी बाण कामं ॥

ਤੇ ਕਾਮ ਦੇ ਤੀਰ ਨਾਲ ਵਿੰਨ੍ਹੀ ਗਈ

ਗਿਰੀ ਝੂਮਿ ਭੂਮੰ ॥

गिरी झूमि भूमं ॥

ਅਤੇ ਘੇਰਨੀ ਖਾ ਕੇ ਧਰਤੀ ਉੱਤੇ ਡਿੱਗ ਪਈ,

ਮਦੀ ਜਾਣੁ ਘੂਮੰ ॥੧੦੬॥

मदी जाणु घूमं ॥१०६॥

ਮਾਨੋ ਸ਼ਰਾਬੀ ਨੇ ਘੁਮੇਰੀ ਖਾਧੀ ਹੋਵੇ ॥੧੦੬॥

ਉਠੀ ਚੇਤ ਐਸੇ ॥

उठी चेत ऐसे ॥

ਸੁਚੇਤ ਹੋਕੇ (ਫਿਰ) ਇਸ ਤਰ੍ਹਾ ਉੱਠੀ

ਮਹਾਬੀਰ ਜੈਸੇ ॥

महाबीर जैसे ॥

(ਜਿਸ ਤਰ੍ਹਾ) ਬਹਾਦਰ ਯੋਧਾ (ਮੂਰਛਾ ਤੋਂ ਉੱਠਦਾ ਹੈ)

ਰਹੀ ਨੈਨ ਜੋਰੀ ॥

रही नैन जोरी ॥

ਅਤੇ (ਫਿਰ ਰਾਮ ਵਲ ਇਉਂ) ਅੱਖਾ ਟਿਕਾ ਲਈਆਂ

ਸਸੰ ਜਿਉ ਚਕੋਰੀ ॥੧੦੭॥

ससं जिउ चकोरी ॥१०७॥

ਜਿਵੇਂ ਚਕੋਰੀ ਚੰਦ੍ਰਮਾ ਵਲ ਅੱਖਾ ਜੋੜ ਲੈਂਦੀ ਹੈ ॥੧੦੭॥

ਰਹੇ ਮੋਹ ਦੋਨੋ ॥

रहे मोह दोनो ॥

(ਸੀਤਾ ਤੇ ਰਾਮ) ਦੋਵੇਂ ਇਕ ਦੂਜੇ ਉੱਤੇ ਮੋਹਿਤ ਹੋ ਗਏ।

ਟਰੇ ਨਾਹਿ ਕੋਨੋ ॥

टरे नाहि कोनो ॥

ਦੋਹਾ ਵਿੱਚੋਂ ਕੋਈ ਵੀ ਟਲਦਾ ਨਹੀਂ ਸੀ।

ਰਹੇ ਠਾਢ ਐਸੇ ॥

रहे ठाढ ऐसे ॥

ਇਸ ਤਰ੍ਹਾ (ਇਕ ਦੂਜੇ ਸਾਹਮਣੇ) ਖਲੋਤੇ ਹੋਏ ਸਨ

ਰਣੰ ਬੀਰ ਜੈਸੇ ॥੧੦੮॥

रणं बीर जैसे ॥१०८॥

ਜਿਵੇਂ ਯੁੱਧ ਵਿੱਚ ਸੂਰਮੇ (ਸਾਹਮਣੇ ਡਟਦੇ ਹਨ) ॥੧੦੮॥

ਪਠੇ ਕੋਟ ਦੂਤੰ ॥

ਪਠੇ ਕੋਟ ਦੂਤੰ ॥

(ਸੀਤਾ ਦੇ ਸੁਅੰਬਰ ਦੀ ਸੂਚਨਾ ਦੇਣ ਲਈ ਰਾਜੇ ਜਨਕ ਨੇ) ਕਰੋੜਾ ਦੂਤ ਭੇਜੇ ਸਨ

ਚਲੇ ਪਉਨ ਪੂਤੰ ॥

चले पउन पूतं ॥

ਜੋ ਪੌਣ ਦੇ ਪੁੱਤਰ (ਹਨੂਮਾਨ) ਵਾਗ ਚਲਦੇ ਸਨ।

ਕੁਵੰਡਾਨ ਡਾਰੇ ॥

कुवंडान डारे ॥

(ਦੇਸ਼ਾ-ਦੇਸ਼ਾਤਰਾ ਦੇ ਰਾਜਿਆਂ ਦੇ ਇਕੱਠੇ ਹੋ ਜਾਣ 'ਤੇ) ਸ਼ਿਵ ਧਨੁਸ਼ ਨੂੰ ਲਿਆ ਕੇ (ਰਾਜ ਸਭਾ ਵਿੱਚ) ਰੱਖਿਆ ਗਿਆ

ਨਰੇਸੋ ਦਿਖਾਰੇ ॥੧੦੯॥

नरेसो दिखारे ॥१०९॥

ਅਤੇ ਸਾਰਿਆਂ ਰਾਜਿਆਂ ਨੂੰ ਵਿਖਾਇਆ ਗਿਆ ॥੧੦੯॥

ਲਯੋ ਰਾਮ ਪਾਨੰ ॥

लयो राम पानं ॥

ਰਾਮ ਨੇ (ਸ਼ਿਵ ਧਨੁਸ਼ ਨੂੰ) ਹੱਥ ਵਿੱਚ ਚੁੱਕ ਲਿਆ

ਭਰਯੋ ਬੀਰ ਮਾਨੰ ॥

भरयो बीर मानं ॥

ਵੀਰਤਾ ਵਾਲੇ ਗੌਰਵ ਨਾਲ

ਹਸਯੋ ਐਚ ਲੀਨੋ ॥

हसयो ऐच लीनो ॥

ਅਤੇ ਹੱਸਦੇ ਹੋਇਆਂ (ਧਨੁਸ਼ ਨੂੰ)

ਉਭੈ ਟੂਕ ਕੀਨੋ ॥੧੧੦॥

उभै टूक कीनो ॥११०॥

ਖਿੱਚ ਕੇ ਦੋ ਟੋਟੇ ਕਰ ਦਿੱਤੇ ॥੧੧੦॥

ਸਭੈ ਦੇਵ ਹਰਖੇ ॥

सभै देव हरखे ॥

ਸਾਰੇ ਦੇਵਤੇ ਪ੍ਰਸੰਨ ਹੋ ਗਏ

ਘਨੰ ਪੁਹਪ ਬਰਖੇ ॥

घनं पुहप बरखे ॥

ਅਤੇ ਆਕਾਸ਼ ਤੋਂ ਫੁੱਲ ਵਰਸਾਉਣ ਲੱਗੇ।

ਲਜਾਨੇ ਨਰੇਸੰ ॥

लजाने नरेसं ॥

(ਇਕੱਠੇ ਹੋਏ ਸਾਰੇ) ਰਾਜੇ ਸ਼ਰਮਸਾਰ ਹੋ ਕੇ

ਚਲੇ ਆਪ ਦੇਸੰ ॥੧੧੧॥

चले आप देसं ॥१११॥

ਆਪੋ ਆਪਣੇ ਦੇਸ਼ਾ ਨੂੰ ਚਲੇ ਗਏ ॥੧੧੧॥

ਤਬੈ ਰਾਜ ਕੰਨਿਆ ॥

तबै राज कंनिआ ॥

ਉਸ ਵੇਲੇ ਰਾਜ ਪੁੱਤਰੀ ਸੀਤਾ ਨੇ,

ਤਿਹੂੰ ਲੋਕ ਧੰਨਿਆ ॥

तिहूँ लोक धंनिआ ॥

(ਜੋ) ਤਿੰਨਾ ਲੋਕਾ ਵਿੱਚ ਖ਼ੁਸ਼ਨਸੀਬ ਸੀ,

ਧਰੇ ਫੂਲ ਮਾਲਾ ॥

धरे फूल माला ॥

ਰਾਮ ਨੂੰ ਫੁੱਲਾ ਦੀ (ਮਾਲਾ) ਧਾਰਨ ਕਰਾ ਦਿੱਤੀ।

ਬਰਿਯੋ ਰਾਮ ਬਾਲਾ ॥੧੧੨॥

बरियो राम बाला ॥११२॥

(ਇਸ ਤਰ੍ਹਾ ਨਾਲ) ਸੀਤਾ ਨੇ ਰਾਮ ਨੂੰ ਵਰ ਲਿਆ ॥੧੧੨॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ

ਕਿਧੌ ਦੇਵ ਕੰਨਿਆ ਕਿਧੌ ਬਾਸਵੀ ਹੈ ॥

किधौ देव कंनिआ किधौ बासवी है ॥

(ਇਹ ਸੀਤਾ ਨਹੀਂ) ਕਿਤੇ ਦੇਵ ਪੁੱਤਰੀ ਹੈ, ਜਾ ਇੰਦਰਾਣੀ ਹੈ,

ਕਿਧੌ ਜੱਛਨੀ ਕਿੰਨ੍ਰਨੀ ਨਾਗਨੀ ਹੈ ॥

किधौ जच्छनी किंन्रनी नागनी है ॥

ਜਾ ਯਕਸ਼ਣੀ ਹੈ, ਜਾ ਕਿੰਨਰਨੀ ਹੈ,ਜਾ ਨਾਗ ਪੁੱਤਰੀ ਹੈ,

ਕਿਧੌ ਗੰਧ੍ਰਬੀ ਦੈਤ ਜਾ ਦੇਵਤਾ ਸੀ ॥

किधौ गंध्रबी दैत जा देवता सी ॥

ਜਾ ਗੰਧਰਬ ਪੁੱਤਰੀ, ਦੈਂਤ ਪੁੱਤਰੀ ਅਥਵਾ ਦੇਵ ਪੁੱਤਰੀ ਹੈ,

ਕਿਧੌ ਸੂਰਜਾ ਸੁਧ ਸੋਧੀ ਸੁਧਾ ਸੀ ॥੧੧੩॥

किधौ सूरजा सुध सोधी सुधा सी ॥११३॥

ਜਾ ਸੂਰਜ ਪੁੱਤਰੀ ਹੈ, ਜਾ ਸੋਧੀ ਹੋਈ ਪਵਿੱਤਰਤਾਈ ਜਾ ਅੰਮ੍ਰਿਤ ਹੈ ॥੧੧੩॥

ਕਿਧੌ ਜੱਛ ਬਿੱਦਿਆ ਧਰੀ ਗੰਧ੍ਰਬੀ ਹੈ ॥

किधौ जच्छ बिद्दिआ धरी गंध्रबी है ॥

ਜਾ ਯਕਸ਼ ਪੁੱਤਰੀ ਹੈ, ਜਾ ਬਿਦਿਆਧਰੀ ਹੈ, ਜਾ ਗੰਧਰਬ ਇਸਤਰੀ ਹੈ

ਕਿਧੌਂ ਰਾਗਨੀ ਭਾਗ ਪੂਰੇ ਰਚੀ ਹੈ ॥

किधौ रागनी भाग पूरे रची है ॥

ਜਾ ਪੂਰੇ ਭਾਗ ਦੀ ਰਚੀ ਹੋਈ ਰਾਗਨੀ ਹੈ

ਕਿਧੌਂ ਸੁਵਰਨ ਕੀ ਚਿਤ੍ਰ ਕੀ ਪੁੱਤ੍ਰਕਾ ਹੈ ॥

किधौ सुवरन की चित्र की पुत्रका है ॥

ਜਾ ਸੋਨੇ ਦੀ ਮੂਰਤ ਦੀ ਪੁਤਲੀ ਹੈ

ਕਿਧੌਂ ਕਾਮ ਕੀ ਕਾਮਨੀ ਕੀ ਪ੍ਰਭਾ ਹੈ ॥੧੧੪॥

किधौ काम की कामनी की प्रभा है ॥११४॥

ਜਾ ਕਾਮ ਦੀ ਇਸਤਰੀ ਰਤੀ ਦੀ ਸੁੰਦਰਤਾਈ ਹੈ ॥੧੧੪॥

ਕਿਧੌਂ ਚਿੱਤ੍ਰ ਕੀ ਪੁੱਤ੍ਰਕਾ ਸੀ ਬਨੀ ਹੈ ॥

किधौ चित्त्र की पुत्रका सी बनी है ॥

ਜਾ ਮੂਰਤ ਦੀ ਪੁਤਲੀ ਜਿਹੀ ਬਣੀ ਹੋਈ ਹੈ,

ਕਿਧੌਂ ਸੰਖਨੀ ਚਿੱਤ੍ਰਨੀ ਪਦਮਨੀ ਹੈ ॥

किधौ संखनी चित्त्रनी पदमनी है ॥

ਜਾ ਸੰਖਨੀ, ਚਿਤ੍ਰਨੀ ਜਾ ਪਦਮਨੀ ਹੈ,

ਕਿਧੌਂ ਰਾਗ ਪੂਰੇ ਭਰੀ ਰਾਗ ਮਾਲਾ ॥

किधौ राग पूरे भरी राग माला ॥

ਜਾ ਪੂਰੇ ਰਾਗਾ ਦੀ ਭਰੀ ਹੋਈ ਰਾਗ-ਮਾਲਾ ਹੈ,

ਬਰੀ ਰਾਮ ਤੈਸੀ ਸੀਆ ਆਜ ਬਾਲਾ ॥੧੧੫॥

बरी राम तैसी सीआ आज बाला ॥११५॥

(ਉਸ ਤਰ੍ਹਾ ਦੀ) ਅੱਜ ਰਾਮ ਨੇ ਸੀਤਾ ਇਸਤਰੀ ਨੂੰ ਪਰਨਾਇਆ ਹੈ ॥੧੧੫॥

ਛਕੇ ਪ੍ਰੇਮ ਦੋਨੋ ਲਗੇ ਨੈਨ ਐਸੇ ॥

ਛਕੇ ਪ੍ਰੇਮ ਦੋਨੋ ਲਗੇ ਨੈਨ ਐਸੇ ॥

ਸੀਤਾ ਤੇ ਰਾਮ ਦੋਵੇਂ ਪ੍ਰੇਮ ਵਿੱਚ ਮਸਤ ਸਨ।

ਮਨੋ ਫਾਧ ਫਾਧੈ ਮ੍ਰਿਗੀਰਾਜ ਜੈਸੇ ॥

मनो फाध फाधै मृगीराज जैसे ॥

(ਉਨ੍ਹਾ ਦੇ) ਨੈਣ (ਆਪਸ ਵਿੱਚ) ਇਸ ਤਰ੍ਹਾ ਲੱਗੇ ਹੋਏ ਸਨ ਮਾਨੋ ਫੰਧਕ ਨੇ ਹਿਰਨ ਨੂੰ ਫਸਾ ਲਿਆ ਹੋਵੇ।

ਬਿਧੁੰ ਬਾਕ ਬੈਣੀ ਕਟੰ ਦੇਸ ਛੀਣੰ ॥

बिधुँ बाक बैणी कटं देस छीणं ॥

ਕੋਇਲ ਵਾਗ ਬੋਲਣ ਵਾਲੀ ਅਤੇ ਪਤਲੇ ਲਕ ਵਾਲੀ (ਸੀਤਾ)

ਰੰਗੇ ਰੰਗ ਰਾਮੰ ਸੁਨੈਣੰ ਪ੍ਰਬੀਣੰ ॥੧੧੬॥

रंगे रंग रामं सुनैणं प्रबीणं ॥११६॥

ਨੈਣਾ ਵਾਲੇ ਪ੍ਰਬੀਨ ਰਾਮ ਦੇ ਪ੍ਰੇਮ ਵਿੱਚ ਰੰਗੀ ਗਈ ਸੀ ॥੧੧੬॥

ਜਿਣੀ ਰਾਮ ਸੀਤਾ ਸੁਣੀ ਸ੍ਰਉਣ ਰਾਮੰ ॥

जिणी राम सीता सुणी स्रउण रामं ॥

ਰਾਮ ਨੇ ਸੀਤਾ ਜਿੱਤ ਲਈ ਹੈ-(ਇਹ ਗੱਲ) ਪਰਸ਼ੁਰਾਮ ਨੇ (ਜਿਸ ਵੇਲੇ) ਕੰਨੀ ਸੁਣੀ,

ਗਹੇ ਸਸਤ੍ਰ ਅਸਤ੍ਰੰ ਰਿਸਯੋ ਤਉਨ ਜਾਮੰ ॥

गहे ससत्र असत्रं रिसयो तउन जामं ॥

ਤਾ ਉਸੇ ਵੇਲੇ ਕ੍ਰੋਧ ਨਾਲ ਭਰ ਗਿਆ ਤੇ ਅਸਤ੍ਰ ਸ਼ਸਤ੍ਰ ਫੜ ਲਏ।

ਕਹਾ ਜਾਤ ਭਾਖਿਯੋ ਰਹੋ ਰਾਮ ਠਾਢੇ ॥

कहा जात भाखियो रहो राम ठाढे ॥

(ਉਥੇ ਆ ਕੇ) ਕਹਿਣ ਲੱਗਾ-ਹੇ ਰਾਮ! ਕਿੱਥੇ ਜਾਦਾ ਹੈਂ? ਖੜਾ ਰਹਿ

ਲਖੋ ਆਜ ਕੈਸੇ ਭਏ ਬੀਰ ਗਾਢੇ ॥੧੧੭॥

लखो आज कैसे भए बीर गाढे ॥११७॥

(ਤਾ ਕਿ ਮੈਂ) ਅੱਜ ਵੇਖਾ ਜੋ ਕਿਸ ਤਰ੍ਹਾ ਦੇ ਬਹਾਦਰ ਯੋਧਾ ਹੋ ਗਏ ਹਨ ॥੧੧੭॥

ਭਾਖਾ ਪਿੰਗਲ ਦੀ ॥

भाखा पिंगल दी ॥

ਭਾਖਾ ਪਿੰਗਲ ਦੀ

ਸੁੰਦਰੀ ਛੰਦ ॥

सुँदरी छंद ॥

ਸੁੰਦਰੀ ਛੰਦ

ਭਟ ਹੁੰਕੇ ਧੁੰਕੇ ਬੰਕਾਰੇ ॥

भट हुँके धुँके बंकारे ॥

ਬਹਾਦਰ ਸੂਰਮੇ ਹੁੰਗਾਰੇ ਅਤੇ ਲਲਕਾਰੇ ਮਾਰਦੇ ਸਨ,

ਰਣ ਬੱਜੇ ਗੱਜੇ ਨੱਗਾਰੇ ॥

रण बज्जे गज्जे नग्गारे ॥

ਰਣ ਦੇ ਅੰਦਰ ਨਗਾਰੇ ਵੱਜ ਗੱਜ ਰਹੇ ਸਨ।

ਰਣ ਹੁੱਲ ਕਲੋਲੰ ਹੁੱਲਾਲੰ ॥

रण हुल्ल कलोलं हुल्लालं ॥

ਰਣ-ਭੂਮੀ ਵਿੱਚ ਹੱਲਾ-ਗੁੱਲਾ ਅਤੇ ਰੌਲਾ-ਰੱਪਾ ਪੈ ਰਿਹਾ ਸੀ

ਢਲ ਹੱਲੰ ਢੱਲੰ ਉੱਛਾਲੰ ॥੧੧੮॥

ढल हल्लं ढल्लं उच्छालं ॥११८॥

ਅਤੇ (ਯੋਧੇ) ਢਾਲਾ ਨਾਲ (ਇਕ ਦੂਜੇ ਨੂੰ) ਧੱਕਦੇ ਅਤੇ ਢਾਲਾ ਨੂੰ ਉਛਾਲਦੇ ਸਨ ॥੧੧੮॥

ਰਣ ਉੱਠੇ ਕੁੱਠੇ ਮੁੱਛਾਲੇ ॥

रण उट्ठे कुट्ठे मुच्छाले ॥

ਰਣ ਵਿੱਚ ਮੁੱਛਾ ਵਾਲੇ ਸੂਰਮੇ ਉਠੇ ਅਤੇ ਕੁੱਠੇ ਗਏ,

ਸਰ ਛੁੱਟੇ ਜੁੱਟੇ ਭੀਹਾਲੇ ॥

सर छुट्टे जुट्टे भीहाले ॥

ਤੀਰ ਚਲਣ ਲਈ, ਭਿਆਨਕ ਯੋਧੇ, ਯੁੱਧ ਵਿੱਚ ਜੁੱਟ ਗਏ।

ਰਤੁ ਡਿੱਗੇ ਭਿੱਗੇ ਜੋਧਾਣੰ ॥

रतु डिग्गे भिग्गे जोधाणं ॥

ਲਹੂ ਨਾਲ ਲੱਥ-ਪੱਥ (ਹੋ ਕੇ ਕਈ) ਯੋਧੇ ਡਿੱਗ ਪਏ

ਕਣਣੰਛੇ ਕੱਛੇ ਕਿਕਾਣੰ ॥੧੧੯॥

कणणंछे कच्छे किकाणं ॥११९॥

ਅਤੇ ਖ਼ਾਲੀ ਘੋੜੇ ਹਿਣਕਦੇ ਹੋਏ ਫਿਰਨ ਲੱਗੇ ॥੧੧੯॥

ਭੀਖਣੀਯੰ ਭੇਰੀ ਭੁੰਕਾਰੰ ॥

भीखणीयं भेरी भुँकारं ॥

ਵੱਡੀਆਂ ਭੇਰੀਆਂ ਭੂੰ-ਭੂੰ ਕਰਦੀਆਂ ਸਨ,

ਝਲ ਲੰਕੇ ਖੰਡੇ ਦੁੱਧਾਰੰ ॥

झल लंके खंडे दुद्धारं ॥

ਦੁੱਧਾਰੇ ਖੰਡੇ ਲਿਸ਼ਕਦੇ ਸਨ।

ਜੁੱਧੰ ਜੁੱਝਾਰੰ ਬੁੱਬਾੜੇ ॥

जुद्धं जुज्झारं बुब्बाड़े ॥

ਲੜਾਕੇ ਯੋਧੇ ਲਲਕਾਰਦੇ ਸਨ,

ਰੁੱਲੀਏ ਪਖਰੀਏ ਆਹਾੜੇ ॥੧੨੦॥

रुल्लीए पखरीए आहाड़े ॥१२०॥

ਘੋੜ-ਚੜ੍ਹੇ ਸੂਰਮੇ ਰਣ-ਭੂਮੀ (ਵਿੱਚ) ਰੁਲ ਰਹੇ ਸਨ ॥੧੨੦॥

ਬੱਕੇ ਬੱਬਾੜੇ ਬੰਕਾਰੰ ॥

बक्के बब्बाड़े बंकारं ॥

ਯੋਧੇ ਬੜਕਦੇ ਸਨ,

ਨੱਚੇ ਪੱਖਰੀਏ ਜੁਝਾਰੰ ॥

नच्चे पक्खरीए जुझारं ॥

ਲੜਾਕੂ ਸੂਰਮਿਆਂ ਦੇ ਘੋੜੇ ਨੱਚਦੇ ਸਨ,

ਬੱਜੇ ਸੰਗਲੀਏ ਭੀਹਾਲੇ ॥

बज्जे संगलीए भीहाले ॥

ਸੰਗਲਾ ਨਾਲ ਬੱਧੇ ਹੋਏ ਭਿਆਨਕ ਧੌਂਸੇ ਵੱਜਦੇ ਸਨ,

ਰਣ ਰੱਤੇ ਮੱਤੇ ਮੁੱਛਾਲੇ ॥੧੨੧॥

रण रत्ते मत्ते मुच्छाले ॥१२१॥

ਰਣ ਵਿੱਚ ਮੁੱਛਾ ਵਾਲੇ ਮਸਤ ਸੂਰਮੇ (ਫਿਰਦੇ ਸਨ) ॥੧੨੧॥

ਉਛਲੀਏ ਕੱਛੀ ਕੱਛਾਲੇ ॥

उछलीए कच्छी कच्छाले ॥

ਕੱਛ ਦੇ ਇਲਾਕੇ ਦੇ ਘੋੜੇ ਕੁੱਦਦੇ ਹੋਏ (ਇਉਂ ਪ੍ਰਤੀਤ ਹੁੰਦੇ ਸਨ)

ਉੱਡੇ ਜਣੁ ਪੱਬੰ ਪੱਛਾਲੇ ॥

उड्डे जणु पब्बं पच्छाले ॥

ਮਾਨੋ ਖੰਭਾ ਵਾਲੇ ਪਹਾੜ ਉੱਤੇ ਜਾਂਦੇ ਹੋਣ।

ਜੁੱਟੇ ਭਟ ਛੁੱਟੇ ਮੁੱਛਾਲੇ ॥

जुट्टे भट छुट्टे मुच्छाले ॥

ਭੱਟ (ਆਪਸ ਵਿੱਚ) ਜੁਟੇ ਹੋਏ ਸਨ ਅਤੇ ਬੰਬਲਾ ਵਾਲੇ ਨੇਜ਼ੇ ਚਲ ਰਹੇ ਸਨ,

ਰੁਲੀਏ ਆਹਾੜੰ ਪਖਰਾਲੇ ॥੧੨੨॥

रुलीए आहाड़ं पखराले ॥१२२॥

ਪਾਖਰਾ ਵਾਲੇ (ਘੋੜੇ) ਯੁੱਧ-ਭੂਮੀ ਵਿੱਚ (ਅਹਾੜੇ) ਰੁਲ ਰਹੇ ਸਨ ॥੧੨੨॥

ਬੱਜੇ ਸੰਧੂਰੰ ਨੱਗਾਰੇ ॥

बज्जे संधूरं नग्गारे ॥

ਹਾਥੀਆਂ ਉੱਤੇ ਲਦੇ ਨਗਾਰੇ ਵੱਜ ਰਹੇ ਸਨ,

ਕੱਛੇ ਕੱਛੀਲੇ ਲੁੱਝਾਰੇ ॥

कच्छे कच्छीले लुज्झारे ॥

ਭਿਆਨਕ ਯੋਧੇ (ਲੁਝਾਰੇ ਤਲਵਾਰਾ ਖਿੱਚੀ ਫਿਰਦੇ ਸਨ।

ਗਣ ਹੂਰੰ ਪੂਰੰ ਗੈਣਾਯੰ ॥

गण हूरं पूरं गैणायं ॥

ਸਾਰਾ ਆਕਾਸ਼ ਹੂਰਾ ਦੇ ਝੁੰਡਾ ਨਾਲ ਭਰਿਆ ਹੋਇਆ ਸੀ,

ਅੰਜਨਯੰ ਅੰਜੇ ਨੈਣਾਯੰ ॥੧੨੩॥

अंजनयं अंजे नैणायं ॥१२३॥

(ਜਿਨ੍ਹਾ ਨੇ) ਅੱਖਾ ਵਿੱਚ ਅੰਜਨ ਪਾਇਆ ਹੋਇਆ ਸੀ ॥੧੨੩॥

ਰਣ ਣੱਕੇ ਨਾਦੰ ਨਾਫੀਰੰ ॥

रण णक्के नादं नाफीरं ॥

ਛੋਟੇ ਨਗਾਰੇ ਗੂੰਜ ਰਹੇ ਸਨ।

ਬੱਬਾੜੇ ਬੀਰੰ ਹਾਬੀਰੰ ॥

बब्बाड़े बीरं हाबीरं ॥

ਸੂਰਮਿਆਂ ਨੂੰ ਮਾਰਨ ਵਾਲੇ ਸੂਰਮੇ ਲਲਕਾਰ ਰਹੇ ਸਨ।

ਉੱਘੇ ਜਣੁ ਨੇਜੇ ਜੱਟਾਲੇ ॥

उग्घे जणु नेजे जट्टाले ॥

ਉਲਰੇ ਹੋਏ ਨੇਜ਼ੇ (ਇਉਂ ਪ੍ਰਤੀਤ ਹੁੰਦੇ ਸਨ) ਮਾਨੋ ਜਟਾ ਵਾਲੇ ਸਾਧੂ ਖੜੋਤੇ ਹੋਣ।

ਛੁੱਟੇ ਸਿਲ ਸਿਤਿਯੰ ਮੁੱਛਾਲੇ ॥੧੨੪॥

छुट्टे सिल सितियं मुच्छाले ॥१२४॥

ਬੰਬਲਾ ਵਾਲੇ ਚਮਕੀਲੇ ('ਸਿਤਿਯ') ਭਾਲੇ ਉਨ੍ਹਾ ਦੇ ਹੱਥੋਂ ਛੁੱਟ ਰਹੇ ਸਨ ॥੧੨੪॥

ਭਟ ਡਿੱਗੇ ਘਾਯੰ ਅੱਘਾਯੰ ॥

भट डिग्गे घायं अग्घायं ॥

ਜ਼ਖ਼ਮ ਖਾ-ਖਾ ਕੇ ਤ੍ਰਿਪਤ ਹੋਏ ਯੋਧੇ ਡਿੱਗ ਪਏ ਸਨ

ਤਨ ਸੁੱਭੇ ਅੱਧੇ ਅੱਧਾਯੰ ॥

तन सुब्भे अद्धे अद्धायं ॥

ਅਤੇ ਉਨ੍ਹਾ ਦੇ ਤਨ ਅੱਧੋ-ਅੱਧ ਹੋਏ ਸ਼ੋਭ ਰਹੇ ਸਨ।

ਦਲ ਗੱਜੇ ਬੱਜੇ ਨੀਸਾਣੰ ॥

दल गज्जे बज्जे नीसाणं ॥

ਸੈਨਾਵਾ ਗੱਜਦੀਆਂ ਸਨ, ਧੌਂਸੇ ਵੱਜਦੇ ਸਨ

ਚੰਚਲੀਏ ਤਾਜੀ ਚੀਹਾਣੰ ॥੧੨੫॥

चंचलीए ताजी चीहाणं ॥१२५॥

ਅਤੇ ਚੰਚਲ ਘੋੜੇ ਹਿਣਕਦੇ ਸਨ ॥੧੨੫॥

ਚਵ ਦਿਸਯੰ ਚਿੰਕੀ ਚਾਵੰਡੈ ॥

चव दिसयं चिंकी चावंडै ॥

ਚੌਹਾ ਪਾਸੇ ਗਿਰਝਾ ਚੀਕਦੀਆਂ ਸਨ,

ਖੰਡੇ ਖੰਡੇ ਕੈ ਆਖੰਡੈ ॥

खंडे खंडे कै आखंडै ॥

ਅਖੰਡਿਤਾ ਨੂੰ ਖੰਡ-ਖੰਡ ਕਰ ਦਿੱਤਾ ਗਿਆ ਸੀ।

ਰਣ ਡੰਕੇ ਗਿੱਧੰ ਉੱਧਾਣੰ ॥

रण ड़ंके गिद्धं उद्धाणं ॥

ਉੱਚੇ (ਸਥਾਨ) ਉੱਤੇ ਬੈਠੀਆਂ ਗਿੱਧਾ ਇੰਜ ਬੋਲਦੀਆਂ ਸਨ

ਜੈ ਜੰਪੈ ਸਿੱਧੰ ਸੁੱਧਾਣੰ ॥੧੨੬॥

जै जंपै सिंधं सुद्धाणं ॥१२६॥

ਮਾਨੋ ਯੁੱਧ ਸਿੱਧ ਜੈ ਜੈ ਜਪਦੇ ਹੋਣ ॥੧੨੬॥

ਫੁੱਲੇ ਜਣੁ ਕਿੰਸਕ ਬਾਸੰਤੰ ॥

फुल्ले जणु किंसक बासंतं ॥

ਮਾਨੋ ਬਸੰਤ ਰੁਤ ਵਿੱਚ ਕੇਸੂ ਫੁੱਲੇ ਹੋਣ-

ਰਣ ਰੱਤੇ ਸੂਰਾ ਸਾਮੰਤੰ ॥

रण रत्ते सूरा सामंतं ॥

(ਲਹੂ ਨਾਲ) ਲਾਲ ਹੋਏ ਸੂਰਮੇ ਰਣ ਵਿੱਚ ਇਸ ਤਰ੍ਹਾ ਫਿਰਦੇ ਸਨ।

ਡਿੱਗੇ ਰਣ ਸੁੰਡੀ ਸੁੰਡਾਣੰ ॥

डिग्गे रण सुँडी सुँडाणं ॥

ਰਣ ਵਿੱਚ ਹਾਥੀਆਂ ਦੀਆਂ ਸੁੰਡਾ ਡਿੱਗੀਆਂ ਪਈਆਂ ਸਨ

ਧਰ ਭੂਰੰ ਪੂਰੰ ਮੁੰਡਾਣੰ ॥੧੨੭॥

धर भूरं पूरं मुँडाणं ॥१२७॥

ਅਤੇ ਧਰਤੀ ਸੂਰਮਿਆਂ ਦੇ ਸਿਰਾ ਨਾਲ ਭਰੀ ਹੋਈ ਸੀ ॥੧੨੭॥

ਮਧੁਰ ਧੁਨਿ ਛੰਦ ॥

मधुर धुनि छंद ॥

ਮਧੁਰ ਧੁਨਿ ਛੰਦ

ਤਰ ਭਰ ਰਾਮੰ ॥

तर भर रामं ॥

ਰਾਮ (ਨੇ ਤੀਰਾ ਨਾਲ) ਤਰਥੱਲੀ ਮੱਚਾ ਦਿੱਤੀ।

ਪਰਹਰ ਕਾਮੰ ॥

परहर कामं ॥

(ਫਲਸਰੂਪ ਸੂਰਮਿਆਂ ਨੇ ਜੀਵਨ ਦੀ) ਇੱਛਾ ਛੱਡ ਦਿੱਤੀ।

ਧਰ ਬਰ ਧੀਰੰ ॥

धर बर धीरं ॥

ਧੀਰਜ ਤੇ ਬਲ ਧਾਰਨ ਵਾਲੇ

ਪਰਹਰਿ ਤੀਰੰ ॥੧੨੮॥

परहरि तीरं ॥१२८॥

(ਸੂਰਮੇ) ਤੀਰਾ ਨੂੰ ਚਲਾਉਂਦੇ ਸਨ ॥੧੨੮॥

ਦਰ ਬਰ ਗਯਾਨੰ ॥

दर बर गयानं ॥

(ਪਰਸ਼ੂਰਾਮ ਨੂੰ ਵੇਖ ਕੇ) ਸਾਰੇ ਦਲ ਦਾ ਬਲ,

ਪਰ ਹਰਿ ਧਯਾਨੰ ॥

पर हरि धयानं ॥

ਗਿਆਨ ਅਤੇ ਧਿਆਨ ਦੂਰ ਹੋ ਗਿਆ ਸੀ।

ਥਰਹਰ ਕੰਪੈ ॥

थरहर कंपै ॥

ਸਾਰੇ ਥਰ-ਥਰ ਕੰਬ ਰਹੇ ਸਨ

ਹਰਿ ਹਰਿ ਜੰਪੈ ॥੧੨੯॥

ਹਰਿ ਹਰਿ ਜੰਪੈ ॥੧੨੯॥

ਅਤੇ ਹਰਿ-ਹਰਿ ਜਪਦੇ ਸਨ ॥੧੨੯॥

ਕ੍ਰੋਧੰ ਗਲਿਤੰ ॥

क्रोधं गलितं ॥

(ਸੂਰਮੇ ਆਪਣੇ) ਕ੍ਰੋਧ ਨੂੰ ਪੀ ਰਹੇ ਸਨ,

ਬੋਧੰ ਦਲਿਤੰ ॥

बोधं दलितं ॥

ਹੋਸ਼ ਭੁੱਲੀ ਜਾ ਰਹੀ ਸੀ।

ਕਰ ਸਰ ਸਰਤਾ ॥

कर सर सरता ॥

ਹੱਥਾ ਵਿੱਚ ਤੀਰ ਸਰਕਦੇ ਜਾਦੇ ਸਨ।

ਧਰਮਰ ਹਰਤਾ ॥੧੩੦॥

धरमर हरता ॥१३०॥

(ਕਿਉਂਕਿ ਪਰਸੁਰਾਮ ਦੇ ਹੱਥੋਂ) ਧਨੁਸ਼ ਵਾਲਿਆਂ ਜਾ ਧਰਮ ਦੇ ਵੈਰੀਆਂ ਦਾ ਨਾਸ਼ ਹੁੰਦਾ ਜਾ ਰਿਹਾ ਸੀ ॥੧੩੦॥

ਸਰਬਰ ਪਾਣੰ ॥

सरबर पाणं ॥

(ਸੂਰਮੇ ਆਪਣੇ) ਹੱਥਾ ਨਾਲ

ਧਰ ਕਰ ਮਾਣੰ ॥

धर कर माणं ॥

ਚੰਗੇ ਤੀਰਾ ਨੂੰ ਕਮਾਨਾ ਵਿੱਚ ਧਰ ਕੇ

ਅਰ ਉਰ ਸਾਲੀ ॥

अर उर साली ॥

ਵੈਰੀ ਦੀ ਛਾਤੀ ਨੂੰ ਸਲ੍ਹ ਰਹੇ ਸਨ

ਧਰ ਉਰਿ ਮਾਲੀ ॥੧੩੧॥

धर उरि माली ॥१३१॥

(ਜਿਸ ਕਰਕੇ ਵੈਰੀ) ਧਰਤੀ ਉੱਤੇ ਪਏ ਛਾਤੀ ਨੂੰ ਮਲ ਰਹੇ ਸਨ ॥੧੩੧॥

ਕਰ ਬਰ ਕੋਪੰ ॥

कर बर कोपं ॥

ਕ੍ਰੋਧ ਵਿੱਚ ਭਰੇ (ਬਲਵਾਨ ਪਰਸੁਰਾਮ) ਦੇ ਹੱਥ ਵਿੱਚ

ਥਰਹਰ ਧੋਪੰ ॥

थरहर धोपं ॥

ਪਤਲੀ ਤਲਵਾਰ ਨੂੰ ਥਰਥਰਾਦੇ ਵੇਖ ਕੇ

ਗਰ ਬਰ ਕਰਣੰ ॥

गर बर करणं ॥

ਹੰਕਾਰ ਕਰਨ ਵਾਲੇ ਸੂਰਮੇ

ਘਰ ਬਰ ਹਰਣੰ ॥੧੩੨॥

घर बर हरणं ॥१३२॥

ਘਬਰਾ ਕੇ ਭੱਜਦੇ ਜਾ ਰਹੇ ਸਨ ॥੧੩੨॥

ਛਰ ਹਰ ਅੰਗੰ ॥

छर हर अंगं ॥

ਕੁਹਾੜੇ ਨਾਲ ਸਰੀਰ ਦੇ ਅੰਗਾ ਨੂੰ

ਚਰ ਖਰ ਸੰਗੰ ॥

चर खर संगं ॥

ਕੱਟਣ ਵੱਢਣ ਵਾਲਾ

ਜਰ ਬਰ ਜਾਮੰ ॥

जर बर जामं ॥

(ਪਰਸੁਰਾਮ) ਆਪਣੇ ਜਾਮੇ ਵਿੱਚ ਸੜ ਬਲ ਕੇ

ਝਰ ਹਰ ਰਾਮੰ ॥੧੩੩॥

झर हर रामं ॥१३३॥

ਰਾਮ ਨਾਲ ਝਗੜ ਰਿਹਾ ਹੈ ॥੧੩੩॥

ਟਰ ਧਰਿ ਜਾਯੰ ॥

टर धरि जायं ॥

ਧਰਤੀ ਭਾਵੇਂ ਟਲ ਜਾਵੇ

ਠਰ ਹਰਿ ਪਾਯੰ ॥

ठर हरि पायं ॥

(ਪਰ ਉਸ ਦੇ) ਪੈਰ ਟਿਕੇ ਹੋਏ ਸਨ।

ਢਰ ਹਰ ਢਾਲੰ ॥

ढर हर ढालं ॥

ਉਹ ਢਾਲ ਨੂੰ ਖੜਕਾਉਂਦਾ ਸੀ

ਥਰਹਰ ਕਾਲੰ ॥੧੩੪॥

थरहर कालं ॥१३४॥

ਅਤੇ ਕਾਲ ਵਾਗ ਕ੍ਰੋਧ ਨਾਲ ਕੰਬ ਰਿਹਾ ਸੀ ॥੧੩੪॥

ਅਰ ਬਰ ਦਰਣੰ ॥

अर बर दरणं ॥

ਬਲਵਾਨ ਵੈਰੀਆਂ ਨੂੰ ਦਲਣ ਵਾਲਾ

ਨਰ ਬਰ ਹਰਣੰ ॥

नर बर हरणं ॥

ਅਤੇ ਰਾਜਿਆਂ ਨੂੰ ਮਾਰਨ ਵਾਲਾ ਬਲ

ਧਰ ਬਰ ਧੀਰੰ ॥

धर बर धीरं ॥

ਅਤੇ ਧੀਰਜ ਧਾਰਨ ਕਰਨ ਵਾਲਾ

ਫਰ ਹਰ ਤੀਰੰ ॥੧੩੫॥

फर हर तीरं ॥१३५॥

(ਪਰਸੁਰਾਮ) ਤੀਰ ਨੂੰ ਘੁੰਮਾ ਰਿਹਾ ਸੀ ॥੧੩੫॥

ਬਰ ਨਰ ਦਰਣੰ ॥

बर नर दरणं ॥

ਸ੍ਰੇਸ਼ਠ ਸੂਰਮਿਆਂ ਨੂੰ ਦਲਣ ਵਾਲਾ

ਭਰ ਹਰ ਕਰਣੰ ॥

भर हर करणं ॥

ਅਤੇ ਭਿਆਨਕ ਕੰਮ ਕਰਨ ਵਾਲਾ

ਹਰ ਹਰ ਰੜਤਾ ॥

हर हर रड़ता ॥

(ਪਰਸੁਰਾਮ) ਹਰ ਹਰ ਬੋਲਦਾ ਸੀ

ਬਰ ਹਰ ਗੜਤਾ ॥੧੩੬॥

बर हर गड़ता ॥१३६॥

ਅਤੇ ਤਰਥੱਲੀ ਮਚਾਉਂਦਾ ਸੀ ॥੧੩੬॥

ਸਰਬਰ ਹਰਤਾ ॥

ਸਰਬਰ ਹਰਤਾ ॥

ਸ੍ਰੇਸ਼ਠ ਤੀਰ ਅੰਦਾਜ਼ਾ (ਛਤ੍ਰੀਆਂ) ਨੂੰ ਮਾਰਨ ਵਾਲਾ

ਚਰਮਰਿ ਧਰਤਾ ॥

चरमरि धरता ॥

(ਪਰਸੁਰਾਮ) ਕੁਹਾੜਾ ਚੁੱਕੀ ਫਿਰਦਾ ਸੀ,

ਬਰਮਰਿ ਪਾਣੰ ॥

बरमरि पाणं ॥

ਹੱਥਾ ਵਿੱਚ ਕੁਹਾੜਾ ਲੈ ਕੇ (ਵੈਰੀਆਂ ਨੂੰ) ਮਾਰ ਰਿਹਾ ਸੀ।

ਕਰਬਰ ਜਾਣੰ ॥੧੩੭॥

करबर जाणं ॥१३७॥

(ਉਸ ਦੇ) ਹੱਥ ਗੋਡਿਆਂ ਤਕ ਪਹੁੰਚਦੇ ਸਨ ॥੧੩੭॥

ਹਰਬਰਿ ਹਾਰੰ ॥

हरबरि हारं ॥

ਹਰ ਇਕ ਦੋ ਬਲ ਨੂੰ ਹਰਨ ਵਾਲਾ

ਕਰ ਬਰ ਬਾਰੰ ॥

कर बर बारं ॥

ਅਤੇ ਬਲ ਪੂਰਵਕ ਵਾਰ ਕਰਨ ਵਾਲਾ

ਗੜਬੜ ਰਾਮੰ ॥

गडबड रामं ॥

(ਪਰਸੁ) ਰਾਮ ਰੌਲਾ ਪਾਣ

ਗੜਬੜ ਧਾਮੰ ॥੧੩੮॥

गड़बड़ धामं ॥१३८॥

ਅਤੇ ਖਲਬਲੀ ਮਚਾਣ ਵਾਲਾ ਸੀ ॥੧੩੮॥

ਚਰਪਟ ਛੀਗਾ ਕੇ ਆਦਿ ਕ੍ਰਿਤ ਛੰਦ ॥

चरपट छीगा के आदि कृत छंद ॥

ਚਰਪਟ ਛੀਗਾ ਕੇ ਆਦਿ ਕ੍ਰਿਤ ਛੰਦ

ਖੱਗ ਖਯਾਤਾ ॥

खग्ग खयाता ॥

ਜੋ ਤਲਵਾਰ ਨੂੰ ਚਮਕਾਉਣ ਵਾਲਾ

ਗਯਾਨ ਗਯਾਤਾ ॥

गयान गयाता ॥

ਤੇ ਗਿਆਨ ਨੂੰ ਜਾਣਨ ਵਾਲਾ ਸੀ।

ਚਿੱਤ੍ਰ ਬਰਮਾ ॥

चित्र बरमा ॥

(ਉਸ ਨੇ) ਵਿਚਿਤ੍ਰ ਕਵਚ ਧਾਰਨ ਕੀਤਾ ਹੋਇਆ ਸੀ

ਚਾਰ ਚਰਮਾ ॥੧੩੯॥

चार चरमा ॥१३९॥

ਅਤੇ ਸੁੰਦਰ ਢਾਲ ਵਾਲਾ ਸੀ ॥੧੩੯॥

ਸਾਸਤ੍ਰੰ ਗਯਾਤਾ ॥

सासत्रं गयाता ॥

(ਉਹ) ਸ਼ਾਸਤ੍ਰਾਂ ਨੂੰ ਜਾਣਨ ਵਾਲਾ,

ਸਸਤ੍ਰੰ ਖਯਾਤਾ ॥

ससत्रं खयाता ॥

ਸ਼ਸਤ੍ਰ ਨੂੰ ਚਮਕਾਉਣ ਵਾਲਾ,

ਚਿਤ੍ਰੰ ਜੋਧੀ ॥

चित्रं जोधी ॥

ਵਿਚਿਤ੍ਰ ਸੂਰਮਾ ਸੀ

ਜੁੱਧੰ ਕ੍ਰੋਧੀ ॥੧੪੦॥

जुद्धं क्रोधी ॥१४०॥

ਅਤੇ ਯੁੱਧ ਵਿੱਚ ਕ੍ਰੋਧ ਕਰਨ ਵਾਲਾ ਸੀ ॥੧੪੦॥

ਬੀਰੰ ਬਰਣੰ ॥

बीरं बरणं ॥

ਬੀਰਾ ਨੂੰ ਘਾਇਲ (ਬਰਣੰ) ਕਰਨ ਵਾਲਾ

ਭੀਰੰ ਭਰਣੰ ॥

भीरं भरणं ॥

ਰਣ ਵਿੱਚ) ਕਾਇਰਾ ਨੂੰ ਭੈ ਦੇਣ ਵਾਲਾ,

ਸਤ੍ਰੰ ਹਰਤਾ ॥

सत्रं हरता ॥

ਵੈਰੀਆਂ ਨੂੰ ਮਾਰਨ ਵਾਲਾ

ਅੱਤ੍ਰੰ ਧਰਤਾ ॥੧੪੧॥

अत्रं धरता ॥१४१॥

ਅਤੇ ਅਸਤ੍ਰਾ ਨੂੰ ਧਾਰਨ ਕਰਨ ਵਾਲਾ ਸੀ ॥੧੪੧॥

ਬਰਮੰ ਬੇਧੀ ॥

बरमं बेधी ॥

ਕਵਚਾ ਨੂੰ ਭੰਨਣ ਵਾਲਾ,

ਚਰਮੰ ਛੇਦੀ ॥

चरमं छेदी ॥

ਢਾਲਾ ਨੂੰ ਛੇਦਣ ਵਾਲਾ,

ਛੱਤ੍ਰੰ ਹੰਤਾ ॥

छत्त्रं हंता ॥

ਛਤ੍ਰੀਆਂ ਨੂੰ ਮਾਰਨ ਵਾਲਾ

ਅੱਤ੍ਰੰ ਗੰਤਾ ॥੧੪੨॥

अत्त्रं गंता ॥१४२॥

ਅਤੇ ਅਸਤ੍ਰਾ ਨੂੰ ਜਾਣਨ ਵਾਲਾ ਸੀ ॥੧੪੨॥

ਜੁਧੰ ਧਾਮੀ ॥

जुधं धामी ॥

ਯੁੱਧ ਕਰਨ ਵਾਲਾ,

ਬੁਧੰ ਗਾਮੀ ॥

बुधं गामी ॥

ਬੁੱਧ ਨੂੰ ਪਹੁੰਚਣ ਵਾਲਾ,

ਸਸਤ੍ਰੰ ਖਯਾਤਾ ॥

ससत्रं खयाता ॥

ਸ਼ਸਤ੍ਰ ਨੂੰ ਵਰਤਣ ਵਾਲਾ

ਅਸਤ੍ਰੰ ਗਯਾਤਾ ॥੧੪੩॥

असत्रं गयाता ॥१४३॥

ਅਤੇ ਅਸਤ੍ਰ ਦੇ ਭੇਦ ਜਾਣਨ ਵਾਲਾ ਸੀ ॥੧੪੩॥

ਜੁੱਧਾ ਮਾਲੀ ॥

ਜੁਦ੍ਧਾ ਮਾਲੀ ॥

(ਪਰਸੁਰਾਮ) ਯੁੱਧ ਨੂੰ ਜਿੱਤਣ ਵਾਲਾ,

ਕੀਰਤ ਸਾਲੀ ॥

कीरत साली ॥

ਕੀਰਤੀ ਦੇ ਸਥਾਨ

ਧਰਮੰ ਧਾਮੰ ॥

धरमं धामं ॥

ਅਤੇ ਧਰਮ ਦੇ ਘਰ ਵਾਲੇ

ਰੂਪੰ ਰਾਮੰ ॥੧੪੪॥

रूपं रामं ॥१४४॥

ਰੂਪ ਵਾਲਾ ਸੀ ॥੧੪੪॥

ਧੀਰੰ ਧਰਤਾ ॥

धीरं धरता ॥

(ਉਹ) ਧੀਰਜ ਨੂੰ ਧਾਰਨ ਕਰਨ ਵਾਲਾ,

ਬੀਰੰ ਹਰਤਾ ॥

बीरं हरता ॥

ਸੂਰਮਿਆਂ ਨੂੰ ਮਾਰਨ ਵਾਲਾ,

ਜੁੱਧੰ ਜੇਤਾ ॥

जुद्धं जेता ॥

ਯੁੱਧ ਨੂੰ ਜਿੱਤਣ ਵਾਲਾ

ਸਸਤ੍ਰੰ ਨੇਤਾ ॥੧੪੫॥

ससत्रं नेता ॥१४५॥

ਅਤੇ ਸ਼ਸਤ੍ਰਾਂ ਨੂੰ ਵਰਤਣ ਵਾਲਾ ਸੀ ॥੧੪੫॥

ਦੁਰਦੰ ਗਾਮੀ ॥

दुरदं गामी ॥

ਉਹ ਹਾਥੀਆਂ ਵਾਗ ਚੱਲਣ ਵਾਲਾ

ਧਰਮੰ ਧਾਮੀ ॥

धरमं धामी ॥

ਧਰਮ ਦਾ ਘਰ,

ਜੋਗੰ ਜ੍ਵਾਲੀ ॥

जोगं ज्वाली ॥

ਯੋਗ ਦੀ ਅਗਨੀ ਵਾਲਾ

ਜੋਤੰ ਮਾਲੀ ॥੧੪੬॥

जोतं माली ॥१४६॥

ਅਤੇ ਤੇਜ਼ ਪ੍ਰਕਾਸ਼ ਵਾਲਾ ਸੀ ॥੧੪੬॥

ਪਰਸੁਰਾਮ ਬਾਚ ॥

परसुराम बाच ॥

ਪਰਸੁਰਾਮ ਨੇ ਕਿਹਾ–

ਸ੍ਵੈਯਾ ॥

स्वैया ॥

ਸ੍ਵੈਯਾ

ਤੂਣਿ ਕਸੇ ਕਟ ਚਾਪ ਧਰੇ ਕਰ ਕੋਪ ਕਹੀ ਦਿਜ ਰਾਮ ਅਹੋ ॥

तूणि कसे कट चाप धरे कर कोप कही दिज राम अहो ॥

ਲਕ ਨਾਲ ਭੱਥਾ ਬੰਨ੍ਹੇ ਹੋਏ ਅਤੇ ਹੱਥ ਵਿੱਚ ਧਨੁਸ਼ ਫੜੇ ਹੋਏ (ਰਾਮ ਨੂੰ) ਪਰਸੁਰਾਮ ਬ੍ਰਾਹਮਣ ਨੇ ਕ੍ਰੋਧ ਨਾਲ ਕਿਹਾ–ਹੇ ਰਾਮ!

ਗ੍ਰਹ ਤੋਰਿ ਸਰਾਸਨ ਸੰਕਰ ਕੋ ਸੀਅ ਜਾਤ ਹਰੇ ਤੁਮ ਕਉਨ ਕਹੋ ॥
ग्रह तोरि सरासन संकर को सीअ जात हरे तुम कउन कहो ॥
ਘਰ ਵਿੱਚ ਪਏ ਹੋਏ ਸ਼ਿਵ ਧਨੁਸ਼ ਨੂੰ ਤੋੜ ਕੇ, ਸੀਤਾ ਨੂੰ ਲਈ ਜਾਣ ਵਾਲਾ, ਦਸ ਤੂੰ ਕੌਣ ਹੈਂ?

ਬਿਨ ਸਾਚ ਕਹੇ ਨੇਹੀ ਪ੍ਰਾਨ ਬਚੇ ਜਿਨਿ ਕੰਠ ਕੁਠਾਰ ਕੀ ਧਾਰ ਸਹੋ ॥
बिन साच कहे नेही प्रान बचे जिनि कंठ कुठार की धार सहो ॥
ਸੱਚ ਦੱਸੇ ਬਿਨਾ ਤੇਰੇ ਪ੍ਰਾਣ ਨਹੀਂ ਬਚਣਗੇ। ਨਹੀਂ ਤਾ ਗਲੇ ਉੱਤੇ (ਮੇਰੇ) ਕੁਹਾੜੇ ਦੀ ਧਾਰ ਸਹਾਰ ਲੈ।

ਘਰ ਜਾਹੁ ਚਲੇ ਤਜ ਰਾਮ ਰਣੰ ਜਿਨਿ ਜੂਝਿ ਮਰੋ ਪਲ ਠਾਢ ਰਹੋ ॥੧੪੭॥
घर जाहु चले तज राम रणं जिनि जूझि मरो पल ठाढ रहो ॥१४७॥
ਹੇ ਰਾਮ! ਰਣ ਨੂੰ ਛੱਡ ਕੇ ਘਰ ਨੂੰ ਚਲਿਆ ਜਾ। ਜੇ ਇਕ ਪਲ ਵੀ ਖੜਾ ਰਿਹਾ, ਤਾ ਮਾਰਿਆ ਜਾਵੇਂਗਾ ॥੧੪੭॥

ਸ੍ਵੈਯਾ ॥
स्वैया ॥
ਸ੍ਵੈਯਾ

ਜਾਨਤ ਹੋ ਅਵਿਲੋਕ ਮੁਝੈ ਹਠਿ ਏਕ ਬਲੀ ਨਹੀ ਠਾਢ ਰਹੈਂਗੇ ॥
जानत हो अविलोक मुझै हठि एक बली नही ठाढ रहैंगे ॥
ਇਹ (ਮੈਂ) ਜਾਣਦਾ ਹਾ ਕਿ ਮੈਨੂੰ ਵੇਖ ਕੇ ਹਠੀ ਜਾ ਬਲੀ, ਇਕ ਵੀ (ਰਣ-ਭੂਮੀ ਵਿੱਚ) ਖੜੋਤਾ ਨਹੀਂ ਰਹੇਗਾ।

ਤਾਤਿ ਗਹਯੋ ਜਿਨ ਕੋ ਤ੍ਰਿਣ ਦਾਤਨ ਤੇਨ ਕਹਾ ਰਣ ਆਜ ਗਹੈਂਗੇ ॥
ताति गहयो जिन को तृण दातन तेन कहा रण आज गहैंगे ॥
ਜਿਨ੍ਹਾ ਦੇ ਬਾਪ ਨੇ ਦੰਦਾ ਵਿੱਚ ਘਾਹ ਲੈ ਕੇ (ਜਾਨ ਬਖ਼ਸ਼ਵਾਈ ਸੀ), ਕੀ ਉਸ ਦਾ (ਪੁੱਤਰ) ਅਜ (ਮੇਰੇ ਨਾਲ ਯੁੱਧ ਕਰਨ ਲਈ ਹਥਿਆਰ) ਫੜ ਸਕੇਗਾ?

ਬੰਬ ਬਜੇ ਰਣ ਖੰਡ ਗਡੇ ਗਹਿ ਹਾਥ ਹਥਿਆਰ ਕਹੂੰ ਉਮਹੈਂਗੇ ॥
बंब बजे रण खंड गडे गहि हाथ हथिआर कहूँ उमहैंगे ॥
(ਜਦੋਂ) ਧੌਂਸਾ ਵੱਜੇਗਾ ਤੇ ਰਣ ਵਿੱਚ (ਪਰਸੁਰਾਮ) ਖੰਭੇ ਵਾਗ ਗਡਿਆ ਜਾਵੇਗਾ। (ਤਦੋਂ) ਹੱਥ ਵਿੱਚ ਹਥਿਆਰ ਫੜਨ ਦੀ ਉਮੰਗ ਕਿਸ ਨੂੰ ਹੋਵੇਗੀ?

ਭੂਮ ਅਕਾਸ ਪਤਾਲ ਦੁਰੈਬੇ ਕਉ ਰਾਮ ਕਹੋ ਕਹਾ ਠਾਮ ਲਹੈਂਗੇ ॥੧੪੮॥

भूम अकास पताल दुरैबे कउ राम कहो कहा ठाम लहैंगे ॥१४८॥

ਹੇ ਰਾਮ! ਦਸ, ਉਸ ਵੇਲੇ ਲੁਕਣ ਵਾਸਤੇ ਧਰਤੀ, ਆਕਾਸ਼ ਪਾਤਾਲ ਵਿੱਚ ਕਿਥੋਂ ਥਾ ਲਭੇਂਗਾ ॥੧੪੮॥

ਕਬਿ ਬਾਚ ॥

कबि बाच ॥

ਕਵੀ ਕਹਿੰਦਾ ਹੈ-

ਯੌ ਜਬ ਬੈਨ ਸੁਨੇ ਅਰਿ ਕੇ ਤਬ ਸ੍ਰੀ ਰਘੁਬੀਰ ਬਲੀ ਬਲਕਾਨੇ ॥

यौ जब बैन सुने अरि के तब स्री रघुबीर बली बलकाने ॥

ਜਦੋਂ ਵੈਰੀ ਦੇ ਇਸ ਤਰ੍ਹਾ ਦੇ ਬੋਲ ਸੁਣੇ ਤਦੋਂ ਸ੍ਰੀ ਰਾਮ ਸੂਰਮੇ ਵਾਗ ਉਛਲ ਕੇ ਅੱਗੇ ਆਏ।

ਸਾਤ ਸਮੁੰਦ੍ਰਨ ਲੌ ਗਰਵੇ ਗਿਰ ਭੂਮਿ ਅਕਾਸ ਦੋਊ ਥਹਰਾਨੇ ॥

सात समुँद्रन लौ गरवे गिर भूमि अकास दोऊ थहराने ॥

ਸੱਤ ਸਮੁੰਦਰਾ ਤੱਕ ਪਹਾੜ ਦਬ ਗਏ ਅਤੇ ਧਰਤੀ ਤੇ ਆਕਾਸ਼ ਦੋਵੇਂ ਕੰਬਣ ਲੱਗ ਪਏ।

ਜੱਛ ਭੁਜੰਗ ਦਿਸਾ ਬਿਦਿਸਾਨ ਕੇ ਦਾਨਵ ਦੇਵ ਦੁਹੂੰ ਡਰ ਮਾਨੇ ॥

जच्छ भुजंग दिसा बिदिसान के दानव देव दुहूँ डर माने ॥

ਸਾਰੀਆਂ ਦਿਸ਼ਾਵਾ ਦੇ ਦਕਸ਼ ਤੇ ਭੁਜੰਗ, ਦੇਵਤੇ ਤੇ ਦੈਂਤ ਦੋਵੇਂ ਡਰ ਮੰਨਣ ਲੱਗ ਗਏ।

ਸ੍ਰੀ ਰਘੁਨਾਥ ਕਮਾਨ ਲੇ ਹਾਥ ਕਹੋ ਰਿਸ ਕੈ ਕਿਹ ਪੈ ਸਰ ਤਾਨੇ ॥੧੪੯॥

स्री रघुनाथ कमान ले हाथ कहो रिस कै किह पै सर ताने ॥१४९॥

ਸ੍ਰੀ ਰਾਮ ਚੰਦਰ ਹੱਥ ਵਿੱਚ ਧਨੁਸ਼ ਲੈ ਕੇ ਕਹਿਣ ਲੱਗੇ- (ਹੇ ਬ੍ਰਾਹਮਣ) ਦਸ, ਕ੍ਰੋਧ ਨਾਲ ਕਿਸ ਦੇ ਉੱਤੇ ਤੀਰ ਖਿੱਚਾ (ਕਿਉਂਕਿ ਤੂੰ ਤਾ ਬ੍ਰਾਹਮਣ ਹੈਂ) ॥੧੪੯॥

ਪਰਸੁ ਰਾਮ ਬਾਚ ਰਾਮ ਸੋ ॥

परसु राम बाच राम सो ॥

ਪਰਸੁਰਾਮ ਨੇ ਰਾਮ ਨੂੰ ਕਿਹਾ-

ਜੇਤਕ ਬੈਨ ਕਹੇ ਸੁ ਕਹੇ ਜੁ ਪੈ ਫੇਰਿ ਕਹੇ ਤੁ ਪੈ ਜੀਤ ਨ ਜੈਹੋ ॥

ਜੇਤਕ ਬੈਨ ਕਹੇ ਸੁ ਕਹੇ ਜੁ ਪੈ ਫੇਰਿ ਕਹੇ ਤੁ ਪੈ ਜੀਤ ਨ ਜੈਹੋ ॥

जेतक बैन कहे सु कहे जु पै फेरि कहे तु पै जीत न जैहो ॥

ਜਿੰਨੇ ਕੁ ਬੋਲ (ਤੂੰ) ਕਹੇ ਹਨ, ਉਹ ਕਹਿ ਲਏ ਹਨ, ਪਰ ਜੇ ਹੁਣ ਫਿਰ ਕਹੇਂਗਾ ਤਾ ਜਿਊਂਦਾ ਨਹੀਂ ਜਾਏਂਗਾ।

ਹਾਥਿ ਹਥਿਆਰ ਗਹੇ ਸੁ ਗਹੇ ਜੁ ਪੈ ਫੇਰਿ ਗਹੇ ਤੁ ਪੈ ਫੇਰਿ ਨ ਲੈਹੋ ॥

हाथि हथिआर गहे सु गहे जु पै फेरि गहे तु पै फेरि न लैहो ॥

ਹੱਥ ਵਿੱਚ ਜੋ ਹਥਿਆਰ ਫੜੇ ਸਨ ਸੋ ਫੜ ਲਏ, ਪਰ ਜੋ ਮੁੜ ਕੇ ਫੜੇਂਗਾ ਤਾ ਫਿਰ ਫੜ ਨਹੀਂ ਸਕੇਂਗਾ।

ਰਾਮ ਰਿਸੈ ਰਣ ਮੈ ਰਘੁਬੀਰ ਕਹੋ ਭਜਿ ਕੈ ਕਤ ਪ੍ਰਾਨ ਬਚੈਹੋ ॥

राम रिसै रण मै रघुबीर कहो भजि कै कत प्रान बचैहो ॥

ਜਦੋਂ ਪਰਸੁਰਾਮ ਰਣ ਵਿੱਚ ਕ੍ਰੋਧ ਕਰੇਗਾ, ਤਦੇ ਹੇ ਰਘੁਬੀਰ ਦਸ, ਭੱਜ ਕੇ ਕਿੱਥੇ ਪ੍ਰਾਣ ਬਚਾਵੇਂਗਾ?

ਤੋਰ ਸਰਾਸਨ ਸੰਕਰ ਕੋ ਹਰਿ ਸੀਅ ਚਲੇ ਘਰਿ ਜਾਨ ਨ ਪੈਹੋ ॥੧੫੦॥

तोर सरासन संकर को हरि सीअ चले घरि जान न पैहो ॥१५०॥

ਸ਼ਿਵ ਦਾ ਧਨੁਸ਼ ਤੋੜ ਕੇ ਅਤੇ ਸੀਤਾ ਨੂੰ ਹਰ ਕੇ ਚਲਿਆ ਹੈਂ? ਪਰ ਘਰ ਤੱਕ ਪਹੁੰਚ ਨਹੀਂ ਸਕੇਂਗਾ ॥੧੫੦॥

ਰਾਮ ਬਾਚ ਪਰਸੁਰਾਮ ਸੋ ॥

राम बाच परसुराम सो ॥

ਰਾਮ ਨੇ ਪਰਸੁਰਾਮ ਪ੍ਰਤਿ ਕਿਹਾ-

ਸ੍ਵੈਯਾ ॥

स्वैया ॥

ਸ੍ਵੈਯਾ

ਬੋਲ ਕਹੇ ਸੁ ਸਹੇ ਦਿਸ ਜੂ ਜੁ ਪੈ ਫੇਰਿ ਕਹੇ ਤੇ ਪੈ ਪ੍ਰਾਨ ਖ੍ਵੈਹੋ ॥

बोल कहे सु सहे दिस जू जु पै फेरि कहे ते पै प्रान ख्वैहो ॥

ਹੇ ਪੰਡਿਤ ਜੀ! ਜਿਹੜੇ ਬੋਲ ਤੁਸੀਂ ਕਹੇ, ਉਹ ਮੈਂ ਸਹਾਰੇ, ਜੇਕਰ ਫਿਰ ਕੋਈ ਬੋਲ ਕਹੋਗੇ ਤਾ (ਆਪਣੇ) ਪ੍ਰਾਣ ਗੁਆ ਲਉਗੇ।

ਬੋਲਤ ਐਂਠ ਕਹਾ ਸਠ ਜਿਉ ਸਭ ਦਾਤ ਤੁਰਾਇ ਅਬੈ ਘਰਿ ਜੈਹੋ ॥

बोलत ऐंठ कहा सठ जिउ सभ दात तुराइ अबै घरि जैहो ॥

ਮੂਰਖ ਵਾਗ ਆਕੜ ਕੇ ਕਿਉਂ ਬੋਲਦੇ ਹੋ, ਹੁਣੇ ਸਾਰਾ ਦੰਦ ਭੰਨ੍ਵਾ ਕੇ ਘਰ ਨੂੰ ਜਾਉਗੇ।

ਧੀਰ ਤਬੈ ਲਹਿਹੈ ਤੁਮ ਕੱਉ ਜਦ ਭੀਰ ਪਰੀ ਇਕ ਤੀਰ ਚਲੈਹੋ ॥

धीर तबै लहिहै तुम कउ्उ जद भीर परी इक तीर चलैहो ॥

ਤੁਹਾਨੂੰ ਤਦੇ ਯੋਧਾ ਜਾਣਾਗਾ ਜਦੋਂ ਭੀੜ ਪੈਣ 'ਤੇ ਇਕ ਤੀਰ ਵੀ ਚਲਾ ਸਕੋਗੇ।

ਬਾਤ ਸੰਭਾਰ ਕਹੋ ਮੁਖਿ ਤੇ ਇਨ ਬਾਤਨ ਕੋ ਅਬ ਹੀ ਫਲਿ ਪੈਹੋ ॥੧੫੧॥

बात संभार कहो मुखि ते इन बातन को अब ही फलि पैहो ॥१५१॥

ਸੰਭਲ ਕੇ ਗੱਲ ਮੂੰਹੋਂ ਆਖੋ ਕਿਉਂਕਿ ਇਨ੍ਹਾ ਗੱਲਾ ਦਾ ਫਲ ਹੁਣੇ ਹੀ ਪਾ ਲਵੋਗੇ ॥੧੫੧॥

ਪਰਸੁ ਰਾਮ ਬਾਚ ॥

परसु राम बाच ॥

ਪਰਸੁਰਾਮ ਕਹਿਣ ਲੱਗਾ-

ਸ੍ਵੈਯਾ ॥

स्वैया ॥

ਸ੍ਵੈਯਾ

ਤਉ ਤੁਮ ਸਾਚ ਲਖੋ ਮਨ ਮੈ ਪ੍ਰਭ ਜਉ ਤੁਮ ਰਾਮ ਵਤਾਰ ਕਹਾਓ ॥

तउ तुम साच लखो मन मै प्रभ जउ तुम राम वतार कहाओ ॥

(ਮੈਂ) ਤਦ ਹੀ ਤੁਹਾਨੂੰ ਮਨ ਵਿੱਚ ਸੱਚਾ ਪ੍ਰਭੂ ਜਾਣਾਗਾ, ਜੇ ਤੁਸੀਂ ਸਚ-ਮੁੱਚ ਹੀ ਰਾਮ ਅਵਤਾਰ ਕਹਾਉਂਦੇ ਹੋ।

ਰੁਦ੍ਰ ਕੁਵੰਡ ਬਿਹੰਡੀਯ ਜਿਉ ਕਰਿ ਤਿਉ ਅਪਨੋ ਬਲ ਮੋਹਿ ਦਿਖਾਓ ॥

रुद्र कुवंड बिहंडीय जिउ करि तिउ अपनो बल मोहि दिखाओ ॥

ਜਿਸ ਤਰ੍ਹਾ ਸ਼ਿਵ ਦਾ (ਤੁਸੀਂ) ਧਨੁਸ਼ ਤੋੜਿਆ ਹੈ ਤਿਵੇਂ (ਤੁਸੀਂ) ਆਪਣਾ ਬਲ ਮੈਨੂੰ ਵੀ ਦਿਖਾਓ।

ਤਉ ਹੀ ਗਦਾ ਕਰ ਸਾਰੰਗ ਚਕ੍ਰ ਲਤਾ ਭ੍ਰਿਗਾ ਕੀ ਉਰ ਮੱਧ ਸੁਹਾਓ ॥

तउ ही गदा कर सारंग चक्र लता भृगा की उर मद्ध सुहाओ ॥

ਤਿਵੇ ਹੀ ਹੱਥ ਵਿੱਚ ਗਦਾ, ਸਾਰੰਗ ਧਨੁੱਖ ਅਤੇ ਚੱਕਰ ਅਤੇ ਹਿਰਦੇ ਉੱਤੇ ਭ੍ਰਿਗੁਲਤਾ (ਦੇ ਚਿੰਨ੍ਹ) ਨਾਲ ਸਸ਼ੋਭਿਤ ਹੋਵੋ।

ਮੇਰੋ ਉਤਾਰ ਕੁਵੰਡ ਮਹਾਬਲ ਮੋਹੂ ਕੱਉ ਆਜ ਚੜਾਇ ਦਿਖਾਓ ॥੧੫੨॥

मेरो उतार कुवंड महाबल मोहू कउ्उ आज चड़ाइ दिखाओ ॥१५२॥

ਹੇ ਮਹਾਬਲੀ! ਮੇਰੇ ਇਸ ਧਨੁਸ਼ ਨੂੰ ਉਤਾਰ ਕੇ ਅੱਜ (ਫਿਰ) ਚੜ੍ਹਾ ਕੇ ਵਿਖਾਓ ॥੧੫੨॥

ਕਬਿ ਬਾਚ ॥

कबि बाच ॥

ਕਵੀ ਕਹਿੰਦਾ ਹੈ–

ਸ੍ਵੈਯਾ ॥

स्वैया ॥

ਸ੍ਵੈਯਾ

ਸ੍ਰੀ ਰਘੁਬੀਰ ਸਿਰੋਮਨ ਸੂਰ ਕੁਵੰਡ ਲਯੋ ਕਰ ਮੈ ਹਸਿ ਕੈ ॥

स्री रघुबीर सिरोमन सूर कुवंड लयो कर मै हसि कै ॥

(ਜਦੋਂ ਪਰਸੁਰਾਮ ਨੇ ਇਸ ਤਰ੍ਹਾ ਕਿਹਾ ਤਦੋਂ) ਸ਼ਿਰੋਮਣੀ ਸੂਰਮੇ ਸ੍ਰੀ ਰਾਮ ਚੰਦਰ ਨੇ ਹੱਸ ਕੇ (ਉਸ ਦਾ) ਧਨੁਸ਼ ਹੱਥ ਵਿੱਚ ਫੜ ਲਿਆ।

ਲੀਅ ਚਾਪ ਚਟਾਕ ਚੜਾਇ ਬਲੀ ਖਟ ਟੂਕ ਕਰਯੋ ਛਿਨ ਮੈ ਕਸਿ ਕੈ ॥

लीअ चाप चटाक चड़ाइ बली खट टूक करयो छिन मै कसि कै ॥

ਬਲ ਪੂਰਵਕ ਤੁਰਤ ਧਨੁਸ਼ ਨੂੰ ਚੜ੍ਹਾ ਲਿਆ ਅਤੇ ਛਿਣ ਵਿੱਚ ਹੀ ਖਿੱਚ ਕੇ ਉਸ ਦੇ ਛੇ ਟੋਟੇ ਕਰ ਦਿੱਤੇ।

ਨਭ ਕੀ ਗਤਿ ਤਾਹਿ ਹਤੀ ਸਰ ਸੋ ਅਧ ਬੀਚ ਹੀ ਬਾਤ ਰਹੀ ਬਸਿ ਕੈ ॥

नभ की गति ताहि हती सर सो अध बीच ही बात रही बसि कै ॥

ਉਸ ਦੀ ਆਕਾਸ਼ ਵਿੱਚ ਪਹੁੰਚਣ ਵਾਲੀ ਚਾਲ ਨੂੰ ਤੀਰ ਨਾਲ ਨਸ਼ਟ ਕਰ ਦਿੱਤਾ ਅਤੇ ਅੱਧ ਵਿਚਾਲੇ ਹੀ (ਉਸ ਦੀ) ਗੱਲ ਰਹਿ ਗਈ।

ਨ ਬਸਾਤ ਕਛੂ ਨਟ ਕੇ ਬਟ ਜਯੋਂ ਭਵ ਪਾਸ ਨਿਸੰਗਿ ਰਹੈ ਫਸਿ ਕੈ ॥੧੫੩॥

न बसात कछू नट के बट जयों भव पास निसंगि रहै फसि कै ॥१५३॥

ਨਟ ਦੇ ਜਮੂਰੇ ਵਾਗ (ਉਸ ਦਾ) ਕੁਝ ਜ਼ੋਰ ਨਹੀਂ ਚੱਲਦਾ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸੰਸਾਰ ਦੀ (ਜਨਮ ਮਰਨ ਦੀ) ਫਾਹੀ ਵਿੱਚ ਫਸ ਕੇ ਰਹਿ ਗਿਆ ਹੋਵੇ ॥੧੫੩॥

ਇਤਿ ਸ੍ਰੀ ਰਾਮ ਜੁੱਧ ਜਯਤ ॥੨॥

इति स्री राम जुद्ध जयत ॥२॥

ਇਥੇ ਸ੍ਰੀ ਰਾਮ ਦੀ ਯੁੱਧ ਵਿੱਚ ਜਿੱਤ ਹੋਈ ॥੨॥

ਅਥ ਅਉਧ ਪ੍ਰਵੇਸ ਕਥਨੰ ॥

अथ अउध प्रवेस कथनं ॥

ਹੁਣ ਅਉਧ ਵਿੱਚ ਪ੍ਰਵੇਸ਼ ਦਾ ਕਥਨ

ਸ੍ਵੈਯਾ ॥

स्वैया ॥

ਸ੍ਵੈਯਾ

ਭੇਟ ਭੁਜਾ ਭਰਿ ਅੰਕਿ ਭਲੇ ਭਰਿ ਨੈਨ ਦੋਊ ਨਿਰਖੇ ਰਘੁਰਾਈ ॥

भेट भुजा भरि अंकि भले भरि नैन दोऊ निरखे रघुराई ॥

ਪਰਸੁਰਾਮ ਸ੍ਰੀ ਰਾਮ ਨੂੰ ਚੰਗੀ ਤਰ੍ਹਾ ਜੱਫੀ ਪਾ ਕੇ ਅਤੇ ਗਲੇ ਲਾ ਕੇ ਮਿਲੇ ਅਤੇ ਦੋਹਾ ਨੈਣਾ ਨਾਲ (ਉਨ੍ਹਾ ਨੂੰ) ਵੇਖਿਆ।

ਗੁੰਜਤ ਭ੍ਰਿੰਗ ਕਪੋਲਨ ਊਪਰ ਨਾਗ ਲਵੰਗ ਰਹੇ ਲਿਵ ਲਾਈ ॥

गुँजत भृंग कपोलन ऊपर नाग लवंग रहे लिव लाई ॥

(ਸ੍ਰੀ ਰਾਮ) ਦੀਆਂ ਗੱਲ੍ਹਾ ਉੱਤੇ ਭੌਰੇ ਗੂੰਜਦੇ ਸਨ, (ਟੇਢੀਆਂ ਜ਼ੁਲਫ਼ਾ) ਸੱਪਾ ਦੇ ਬੱਚਿਆਂ ਵਾਗ ਅੰਗਾ ਉੱਤੇ ਮੋਹਿਤ ਹੋ ਰਹੀਆਂ ਸਨ।

ਕੰਜ ਕੁਰੰਗ ਕਲਾ ਨਿਧ ਕੇਹਰਿ ਕੋਕਿਲ ਹੇਰ ਹੀਏ ਹਹਰਾਈ ॥

कंज कुरंग कला निध केहरि कोकिल हेर हीए हहराई ॥

(ਹੱਥਾ ਨੂੰ ਵੇਖ ਕੇ) ਕਮਲ, (ਅੱਖਾ ਨੂੰ ਵੇਖ ਕੇ) ਹਿਰਨ, (ਮੁੱਖ ਨੂੰ ਵੇਖ ਕੇ) ਚੰਦ੍ਰਮਾ, (ਲਕ ਨੂੰ ਵੇਖ ਕੇ) ਸ਼ੇਰ ਅਤੇ (ਆਵਾਜ਼ ਨੂੰ ਸੁਣ ਕੇ) ਕੋਇਲ ਦਿਲ ਵਿੱਚ ਹੈਰਾਨ ਹੋ ਰਹੀ ਸੀ।

ਬਾਲ ਲਖੈਂ ਛਬਿ ਖਾਟ ਪਰੈਂ ਨਹਿ ਬਾਟ ਚਲੈ ਨਿਰਖੇ ਅਧਿਕਾਈ ॥੧੫੪॥

बाल लखैं छबि खाट परैं नहि बाट चलै निरखे अधिकाई ॥१५४॥

(ਜੋ) ਜਵਾਨ ਇਸਤਰੀਆਂ (ਸ੍ਰੀ ਰਾਮ ਦੀ) ਛਬੀ ਨੂੰ ਵੇਖਦੀਆਂ ਸਨ, (ਉਨ੍ਹਾ ਨੂੰ) ਮੰਜੀ ਤੇ ਲੇਟਣਾ ਭੁੱਲ ਜਾਦਾ ਸੀ ਅਤੇ (ਜੋ) ਰਾਹੀ ਦੇਖਦੇ ਸਨ, (ਉਹ) ਰਸਤੇ ਉੱਤੇ ਚੱਲਣਾ ਉਚਕ ਜਾਦੇ ਸਨ ॥੧੫੪॥

ਸੀਅ ਰਹੀ ਮੁਰਛਾਇ ਮਨੈ ਰਨਿ ਰਾਮ ਕਹਾ ਮਨ ਬਾਤ ਧਰੈਂਗੇ ॥

सीअ रही मुरछाइ मनै रनि राम कहा मन बात धरैंगे ॥

ਸ੍ਰੀ ਰਾਮ ਵੱਲੋਂ ਪਰਸੁਰਾਮ ਦਾ ਧਨੁਸ਼ ਚੜ੍ਹਾਉਣ ਵੇਲੇ ਸੀਤਾ ਮਨ ਵਿੱਚ ਮੂਰਛਿਤ ਹੋਈ ਸੋਚਣ ਲੱਗੀ ਕਿ ਕੀ ਰਾਮ ਜੀ ਮਨ ਵਿੱਚ ਇਸ ਗੱਲ ਨੂੰ ਵਸਾ ਲੈਣਗੇ

ਤੋਰਿ ਸਰਾਸਨਿ ਸੰਕਰ ਕੋ ਜਿਮ ਮੋਹਿ ਬਰਿਓ ਤਿਮ ਅਉਰ ਬਰੈਂਗੇ ॥

तोरि सरासनि संकर को जिम मोहि बरिओ तिम अउर बरैंगे ॥

ਕਿ ਜਿਵੇਂ ਸ਼ਿਵ ਧਨੁਸ਼ ਤੋੜ ਕੇ ਮੈਨੂੰ ਵਿਆਹਿਆ ਹੈ ਤਿਵੇਂ (ਇਸ ਦੇ ਧਨੁਸ਼ ਨੂੰ ਤੋੜ ਕੇ) ਇਕ ਹੋਰ ਨੂੰ ਵਿਆਹ ਲਿਆਉਣਗੇ ?

ਦੂਸਰ ਬਯਾਹ ਬਧੂ ਅਬ ਹੀ ਮਨ ਤੇ ਮੁਹਿ ਨਾਥ ਬਿਸਾਰ ਡਰੈਂਗੇ ॥

दूसर बयाह बधू अब ही मन ते मुहि नाथ बिसार डरैंगे ॥

ਜੇ ਕਰ ਹੁਣੇ ਹੀ (ਇਨ੍ਹਾ ਨੇ) ਦੂਜੀ ਇਸਤਰੀ ਵਿਆਹ ਲਈ, (ਤਾ) ਸੁਆਮੀ ਜੀ ਮੈਨੂੰ (ਜ਼ਰੂਰ ਹੀ) ਮਨ ਤੋਂ ਭੁੱਲਾ ਦੇਣਗੇ।

ਦੇਖਤ ਹੌ ਨਿਜ ਭਾਗ ਭਲੇ ਬਿਧ ਆਜ ਕਹਾ ਇਹ ਠੌਰ ਕਰੈਂਗੇ ॥੧੫੫॥

देखत हौ निज भाग भले बिध आज कहा इह ठौर करैंगे ॥१५५॥

(ਕੀ ਮੈਂ) ਆਪਣੇ ਚੰਗੇ ਭਾਗ ਦੇਖ ਰਹੀ ਹਾ? (ਪਤਾ ਨਹੀਂ) ਅੱਜ ਬ੍ਰਹਮਾ ਇਸ ਥਾ 'ਤੇ ਕੀ ਕਰ ਦੇਵੇਗਾ? ॥੧੫੫॥

ਤਉ ਹੀ ਲਉ ਰਾਮ ਜਿਤੇ ਦਿਜ ਕਉ ਅਪਨੇ ਦਲ ਆਇ ਬਜਾਇ ਬਧਾਈ ॥

तउ ही लउ राम जिते दिज कउ अपने दल आइ बजाइ बधाई ॥

ਇੰਨੇ ਚਿਰ ਵਿੱਚ ਰਾਮ ਬ੍ਰਾਹਮਣ ਨੂੰ ਜਿੱਤ ਕੇ ਆਪਣੇ ਦਲ ਵਿੱਚ ਆ ਗਏ ਅਤੇ ਵਜੰਤ੍ਰੀਆਂ ਨੇ ਵਧਾਈ ਵਜਾ ਦਿੱਤੀ।

ਭੱਗੁਲ ਲੋਕ ਫਿਰੈ ਸਭ ਹੀ ਰਣ ਮੋ ਲਖਿ ਰਾਘਵ ਕੀ ਅਧਕਾਈ ॥

भग्गुल लोक फिरै सभ ही रण मो लखि राघव की अधकाई ॥

ਰਣ ਵਿੱਚ ਰਾਮ ਦੀ ਜਿੱਤ ਸੁਣ ਕੇ ਸਾਰੇ ਭਗੌੜੇ ਲੋਕ ਡਰ ਨਾਲ (ਇਧਰ ਉਧਰ) ਘੁੰਮਣ ਲੱਗੇ।

ਸੀਅ ਰਹੀ ਰਨ ਰਾਮ ਜਿਤੇ ਅਵਧੇਸਰ ਬਾਤ ਜਬੈ ਸੁਨਿ ਪਾਈ ॥

सीअ रही रन राम जिते अवधेसर बात जबै सुनि पाई ॥

ਸੀਤਾ ਆਪਣੇ ਕੋਲ ਰਹੀ ਹੈ ਅਤੇ ਰਣ ਵਿੱਚ ਰਾਮ ਜਿੱਤੇ ਹਨ (ਇਹ) ਗੱਲ ਜਦੋਂ ਦਸ਼ਰਥ ਨੇ ਸੁਣੀ

ਫੂਲਿ ਗਜੋ ਅਤਿ ਹੀ ਮਨ ਮੈ ਧਨ ਕੇ ਘਨ ਕੀ ਬਰਖਾ ਬਰਖਾਈ ॥੧੫੬॥

फूलि ग्यो अति ही मन मै धन के घन की बरखा बरखाई ॥१५६॥

(ਤਾ) ਮਨ ਵਿੱਚ ਬਹੁਤ ਪ੍ਰਸੰਨ ਹੋਇਆ ਅਤੇ ਧਨ ਦਾ ਬਦਲ ਬਣ ਕੇ ਮੀਂਹ ਵਸਾ ਦਿੱਤਾ ॥੧੫੬॥

ਬੰਦਨਵਾਰ ਬਧੀ ਸਭ ਹੀ ਦਰ ਚੰਦਨ ਸੌ ਛਿਰਕੇ ਗ੍ਰਹ ਸਾਰੇ ॥

बंदनवार बधी सभ ही दर चंदन सौ छिरके ग्रह सारे ॥

ਸਾਰਿਆਂ ਘਰਾ ਦੇ ਬੂਹਿਆਂ ਉੱਤੇ ਬੰਧਨਵਾਰ ਬੰਨ੍ਹੀਆਂ ਗਈਆਂ। ਚੰਦਨ ਨਾਲ ਸਾਰੇ ਘਰ ਛਿੜਕੇ ਗਏ।

ਕੇਸਰ ਡਾਰਿ ਬਰਾਤਨ ਪੈ ਸਭ ਹੀ ਜਨ ਹੁਇ ਪੁਰਹੂਤ ਪਧਾਰੇ ॥

केसर डारि बरातन पै सभ ही जन हुइ पुरहूत पधारे ॥

ਕੇਸਰ (ਘੋਲ ਕੇ) ਜਾਞੀਆਂ ਉੱਪਰ ਪਾਇਆ ਗਿਆ। ਸਾਰੇ ਹੀ ਵਿਅਕਤੀ ਇੰਦਰ ਵਾਗੂੰ ਸਜ ਕੇ ਤੁਰੇ।

ਬਾਜਤ ਤਾਲ ਮੁਚੰਗ ਪਖਾਵਜ ਨਾਚਤ ਕੋਟਨਿ ਕੋਟਿ ਅਖਾਰੇ ॥

बाजत ताल मुचंग पखावज नाचत कोटनि कोटि अखारे ॥

ਤਾਲ, ਮ੍ਰਿਦੰਗ, ਪਖਾਵਜ ਆਦਿ ਵਾਜੇ ਵਜ ਰਹੇ ਸਨ ਅਤੇ ਕੋਟਾਨ-ਕੋਟ ਨਾਚ-ਗਾਣੇ ਦੇ ਅਖਾੜੇ ਬਣੇ ਹੋਏ ਸਨ।

ਆਨਿ ਮਿਲੇ ਸਭ ਹੀ ਅਗੂਆ ਸੁਤ ਕੱਉ ਪਿਤੁ ਲੈ ਪੁਰ ਅਉਧ ਸਿਧਾਰੇ ॥੧੫੭॥

आनि मिले सभ ही अगूआ सुत कउ्उ पितु लै पुर अउध सिधारे ॥१५७॥

(ਪੇਸ਼ਵਾਈ ਲਈ) ਸਭ ਲੋਕ ਅੱਗੇ ਆ ਕੇ ਮਿਲੇ ਅਤੇ ਪੁੱਤਰ ਨੂੰ ਲੈ ਕੇ ਪਿਤਾ ਅਯੁੱਧਿਆ ਨਗਰ ਨੂੰ ਚਲੇ ਗਏ ॥੧੫੭॥

ਚੌਪਈ ॥

चौपई ॥

ਚੌਪਈ

ਸਭਹੂ ਮਿਲਿ ਗਿਲ ਕੀਯੋ ਉਛਾਹਾ ॥

सभहू मिलि गिल कीयो उछाहा ॥

ਸਭ ਨੇ ਮਿਲ-ਜੁਲ ਕੇ ਉਤਸ਼ਾਹ ਪ੍ਰਗਟ ਕੀਤਾ।

ਪੂਤ ਤਿਹੂੰ ਕਉ ਰਚਯੋ ਬਿਯਾਹਾ ॥

पूत तिहूँ कउ रचयो बियाहा ॥

(ਰਾਜੇ ਨੇ) ਤਿੰਨਾ ਪੁੱਤਰਾ ਦਾ ਵਿਆਹ ਰਚਾਇਆ।

ਰਾਮ ਸੀਆ ਬਰ ਕੈ ਘਰਿ ਆਏ ॥

राम सीआ बर कै घरि आए ॥

ਰਾਮ ਸੀਤਾ ਨੂੰ ਵਿਆਹ ਕੇ ਘਰ ਆਏ।

ਦੇਸ ਬਿਦੇਸਨ ਹੋਤ ਬਧਾਏ ॥੧੫੮॥

देस बिदेसन होत बधाए ॥१५८॥

ਦੇਸ਼ਾ ਪਰਦੇਸਾ ਵਿੱਚ ਵਧਾਈ ਦਾ ਮਾਹੌਲ ਬਣ ਗਿਆ ॥੧੫੮॥

ਜਹ ਤਹ ਹੋਤ ਉਛਾਹ ਅਪਾਰੂ ॥

जह तह होत उछाह अपारू ॥

ਜਿਥੇ-ਕਿਥੇ ਬਹੁਤ ਉਤਸ਼ਾਹ ਦਿਸ ਰਿਹਾ ਸੀ।

ਤਿਹੂੰ ਸੁਤਨ ਕੋ ਬਯਾਹ ਬਿਚਾਰੂ ॥

तिहूँ सुतन को बयाह बिचारू ॥

(ਹਰ ਪਾਸੇ ਰਾਜੇ ਦੇ) ਤਿੰਨਾ ਪੁੱਤਰਾ ਦੇ ਵਿਆਹ ਦਾ ਹੀ ਵਿਚਾਰ ਹੋ ਰਿਹਾ ਸੀ।

ਬਾਜਤ ਤਾਲ ਮ੍ਰਿਦੰਗ ਅਪਾਰੰ ॥

बाजत ताल मृदंग अपारं ॥

ਅਪਾਰ ਤਾਲ ਅਤੇ ਮ੍ਰਿਦੰਗ ਵੱਜ ਰਹੇ ਸਨ।

ਨਾਚਤ ਕੋਟਨ ਕੋਟ ਅਖਾਰੰ ॥੧੫੯॥

नाचत कोटन कोट अखारं ॥१५९॥

ਬਹੁਤ ਅਧਿਕ ਨਾਚ-ਮੰਡਲੀਆਂ ਨਾਚ ਕਰ ਰਹੀਆਂ ਸਨ ॥੧੫੯॥

ਬਨਿ ਬਨਿ ਬੀਰ ਪਖਰੀਆ ਚਲੇ ॥

बनि बनि बीर पखरीआ चले ॥

ਘੋੜ-ਸਵਾਰ ਸੂਰਮੇ ਸਜ-ਸਜ ਕੇ ਜਾ ਰਹੇ ਸਨ।

ਜੋਬਨਵੰਤ ਸਿਪਾਹੀ ਭਲੇ ॥

जोबनवंत सिपाही भले ॥

ਜੋ ਜਵਾਨ ਚੰਗੇ ਸਿਪਾਹੀ ਸਨ।

ਭਏ ਜਾਇ ਇਸਥਤ ਨ੍ਰਿਪ ਦਰ ਪਰ ॥

भए जाइ इसथत नृप दर पर ॥

ਰਾਜੇ ਦਸ਼ਰਥ ਦੇ ਦੁਆਰ 'ਤੇ ਜਾ ਪਹੁੰਚੇ ਸਨ

ਮਹਾਰਥੀ ਅਰੁ ਮਹਾ ਧਨੁਰਧਰ ॥੧੯੦॥

महारथी अरु महा धनुरधर ॥१६०॥

ਮਹਾਰਥੀ ਅਤੇ ਵੱਡੇ ਧਨੁਸ਼ ਧਾਰੀ ॥੧੯੦॥

ਬਾਜਤ ਜੰਗ ਮੁਚੰਗ ਅਪਾਰੰ ॥

बाजत जंग मुचंग अपारं ॥

ਆਪਾਰਾ ਹੀ ਟਲ ('ਜੰਗ') ਅਤੇ ਮੁਚੰਗ ਵੱਜ ਰਹੇ ਸਨ।

ਢੋਲ ਮ੍ਰਿਦੰਗ ਸੁਰੰਗ ਸੁਧਾਰੰ ॥

ढोल मृदंग सुरंग सुधारं ॥

ਢੋਲ, ਮ੍ਰਿਦੰਗ ਤੇ ਸੁਰੰਗ (ਦੀ ਸੁਰ ਵੀ) ਮਿਲਾਈ ਜਾ ਰਹੀ ਸੀ।

ਗਾਵਤ ਗੀਤ ਚੰਚਲਾ ਨਾਰੀ ॥

गावत गीत चंचला नारी ॥

ਵੇਸ਼ਿਆਵਾ ਗੀਤ ਗਾ ਰਹੀਆਂ ਸਨ

ਨੈਨ ਨਚਾਇ ਬਜਾਵਤ ਤਾਰੀ ॥੧੯੧॥

नैन नचाइ बजावत तारी ॥१६१॥

ਅਤੇ ਨੈਣਾ ਨੂੰ ਮਟਕਾ ਕੇ ਹੱਥਾ ਦੀ ਤਾੜੀ ਵਜਾ ਰਹੀਆਂ ਸਨ ॥੧੬੧॥

ਭਿੱਛਕਨ ਹਵਸ ਨ ਧਨ ਕੀ ਰਹੀ ॥

भिच्छकन हवस न धन की रही ॥

ਮੰਗਤਿਆਂ ਨੂੰ ਧਨ ਦੀ ਇੱਛਾ ਨ ਰਹੀ।

ਦਾਨ ਸ੍ਵਰਨ ਸਰਤਾ ਹੁਇ ਬਹੀ ॥

दान स्वरन सरता हुइ बही ॥

ਸੋਨੇ ਦੇ ਦਾਨ ਦੀ ਮਾਨੋ ਨਦੀ ਵਗ ਰਹੀ ਹੋਵੇ।

ਏਕ ਬਾਤ ਮਾਗਨ ਕੱਉ ਆਵੈ ॥

एक बात मागन कउ्उ आवै ॥

(ਜੇ ਕੋਈ) ਇਕ ਚੀਜ਼ ਮੰਗਣ ਲਈ ਆਉਂਦਾ ਸੀ

ਬੀਸਕ ਬਾਤ ਘਰੈ ਲੈ ਜਾਵੈ ॥੧੬੨॥

बीसक बात घरै लै जावै ॥१६२॥

ਤਾ ਉਹ ਵੀਹ ਚੀਜ਼ਾ ਲੈ ਕੇ ਘਰ ਜਾਦਾ ਸੀ ॥੧੬੨॥

ਬਨਿ ਬਨਿ ਚਲਤ ਭਏ ਰਘੁਨੰਦਨ ॥

बनि बनि चलत भए रघुनंदन ॥

ਰਾਮ ਚੰਦਰ ਸਜ-ਧਜ ਕੇ ਤੁਰ ਪਏ ਸਨ। (ਉਹ ਇੰਜ ਪ੍ਰਤੀਤ ਹੋ ਰਹੇ ਸਨ)

ਫੂਲੇ ਪੁਹਪ ਬਸੰਤ ਜਾਨੁ ਬਨ ॥

फूले पुहप बसंत जानु बन ॥

ਮਾਨੋ ਬਣ ਵਿੱਚ ਬਸੰਤ ਰੁਤ ਦੇ ਫੁੱਲ ਖਿੜੇ ਹੋਣ।

ਸੋਭਤ ਕੇਸਰ ਅੰਗਿ ਡਰਾਯੋ ॥

सोभत केसर अंगि डरायो ॥

ਉਨ੍ਹਾ ਦੇ ਸਰੀਰ ਉੱਤੇ ਪਾਇਆ ਕੇਸਰ ਇਸ ਤਰ੍ਹਾ ਸ਼ੋਭਾ ਪਾ ਰਿਹਾ ਸੀ

ਆਨੰਦ ਹੀਏ ਉਛਰ ਜਨ ਆਯੋ ॥੧੬੩॥

आनंद हीए उछर जन आयो ॥१६३॥

ਮਾਨੋ ਹਿਰਦੇ ਦਾ ਆਨੰਦ ਉਛਲ ਕੇ ਬਾਹਰ ਆ ਗਿਆ ਹੋਵੇ ॥੧੬੩॥

ਸਾਜਤ ਭਏ ਅਮਿਤ ਚਤੁਰੰਗਾ ॥

साजत भए अमित चतुरंगा ॥

ਉਨ੍ਹਾ ਨੇ ਆਪਣੀ ਅਮਿਤ ਚਤੁਰੰਗੀ ਸੈਨਾ ਨੂੰ ਇਸ ਤਰ੍ਹਾ ਸਜਾਇਆ ਹੋਇਆ ਸੀ

ਉਮਡ ਚਲਤ ਜਿਹ ਬਿਧਿ ਕਰਿ ਗੰਗਾ ॥

उमड चलत जिह बिधि करि गंगा ॥

ਜਿਸ ਤਰ੍ਹਾ ਗੰਗਾ ਉਮੜ ਕੇ ਚਲਦੀ ਹੈ।

ਭਲ ਭਲ ਕੁਅਰ ਚੜੇ ਸਜ ਸੈਨਾ ॥

भल भल कुअर चड़े सज सैना ॥

ਚੰਗੇ-ਚੰਗੇ ਰਾਜ ਕੁਮਾਰ ਸੈਨਾ ਸਜਾ ਕੇ ਚੜ੍ਹ ਪਏ ਸਨ।

ਕੋਟਕ ਚੜੇ ਸੂਰ ਜਨੁ ਗੈਨਾ ॥੧੬੪॥

कोटक चड़े सूर जनु गैना ॥१६४॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਕਰੋੜਾ ਸੂਰਜ ਆਕਾਸ਼ ਵਿੱਚ ਚੜ੍ਹੇ ਹੋਏ ਹੋਣ ॥੧੬੪॥

ਭਰਥ ਸਹਿਤ ਸੋਭਤ ਸਭ ਭ੍ਰਾਤਾ ॥

भरथ सहित सोभत सभ भ्राता ॥

ਭਰਤ ਸਮੇਤ ਸਾਰੇ ਭਰਾ ਸ਼ੋਭਾ ਪਾ ਰਹੇ ਸਨ।

ਕਹਿ ਨ ਪਰਤ ਮੁਖ ਤੇ ਕਛੁ ਬਾਤਾ ॥

कहि न परत मुख ते कछु बाता ॥

(ਉਨ੍ਹਾ ਬਾਰੇ) ਮੁਖ ਤੋਂ ਕੁਝ ਵੀ ਵਰਣਨ ਨਹੀਂ ਕੀਤਾ ਜਾ ਸਕਦਾ ਸੀ।

ਮਾਤਨ ਮਨ ਸੁੰਦਰ ਸੁਤ ਮੋਹੈਂ ॥

मातन मन सुँदर सुत मोहैं ॥

ਸੁੰਦਰ ਪੁੱਤਰ ਮਾਵਾ ਦੇ ਮਨ ਮੋਹ ਰਹੇ ਸਨ।

ਜਨੁ ਦਿਤ ਗ੍ਰਿਹ ਰਵਿ ਸਸ ਦੋਊ ਸੋਹੈਂ ॥੧੬੫॥

जनु दित ग्रह रवि सस दोऊ सोहैं ॥१६५॥

(ਇੰਜ ਲੰਗਦਾ ਸੀ) ਮਾਨੋ ਦਿੱਤੀ (ਅਦਿਤੀ) ਦੇ ਘਰ ਚੰਦ ਤੇ ਸੂਰਜ ਦੋਵੇਂ ਸ਼ੋਭ ਰਹੇ ਹੋਣ ॥੧੬੫॥

ਇਹ ਬਿਧ ਕੈ ਸਜ ਸੁੱਧ ਬਰਾਤਾ ॥

इह बिध कै सज सुद्ध बराता ॥

ਇਸ ਤਰ੍ਹਾ ਦੀ ਜੁਗਤ ਨਾਲ ਜੰ ਸੋਹਣੀ ਸੱਜੀ ਹੋਈ ਸੀ

ਕਛੁ ਨ ਪਰਤ ਕਹਿ ਤਿਨ ਕੀ ਬਾਤਾ ॥

कछु न परत कहि तिन की बाता ॥

ਕਿ ਉਨ੍ਹਾ ਦਾ ਕੁਝ ਵੀ ਵਰਣਨ ਨਹੀਂ (ਹੋ) ਸਕਦਾ ਸੀ।

ਬਾਢਤ ਕਹਤ ਗ੍ਰੰਥ ਬਾਤਨ ਕਰ ॥

बाढत कहत ग्रंथ बातन कर ॥

(ਕਿਉਂਕਿ) ਇਹ ਗੱਲਾ ਕਹਿਣ ਨਾਲ ਗ੍ਰੰਥ ਦਾ ਆਕਾਰ ਵੱਡਾ ਹੋ ਜਾਏਗਾ।

ਬਿਦਾ ਹੋਨ ਸਿਸ ਚਲੇ ਤਾਤ ਘਰ ॥੧੬੬॥

बिदा होन सिस चले तात घर ॥१६६॥

ਇਸ ਤਰ੍ਹਾ ਰਾਜ ਕੁਮਾਰ (ਪੁੱਤਰ) ਪਿਤਾ ਦੇ ਘਰ ਵਿਦਾ ਹੋਣ ਲਈ ਜਾ ਰਹੇ ਸਨ ॥੧੬੬॥

ਆਇ ਪਿਤਾ ਕਹੁ ਕੀਨ ਪ੍ਰਨਾਮਾ ॥

आइ पिता कहु कीन प्रनामा ॥

(ਪੁੱਤਰਾ ਨੇ) ਆ ਕੇ ਪਿਤਾ ਨੂੰ ਪ੍ਰਣਾਮ ਕੀਤਾ।

ਜੋਰਿ ਪਾਨ ਠਾਢੇ ਬਨਿ ਧਾਮਾ ॥

जोरि पान ठाढे बनि धामा ॥

ਤਿੰਨੇ ਬਲਵਾਨ ਪੁੱਤਰ ਹੱਥ ਜੋੜ ਕੇ ਖੜੇ ਹੋ ਗਏ।

ਨਿਰਖਿ ਪੁਤ੍ਰ ਆਨੰਦ ਮਨ ਭਰੇ ॥

निरखि पुत्र आनंद मन भरे ॥

ਪੁੱਤਰਾ ਨੂੰ ਵੇਖ ਕੇ (ਪਿਤਾ ਦਾ) ਮਨ ਆਨੰਦ ਨਾਲ ਭਰ ਗਿਆ।

ਦਾਨ ਬਹੁਤ ਬਿੱਪਨ ਕਹ ਕਰੇ ॥੧੬੭॥

दान बहुत बिप्पन कह करे ॥१६७॥

(ਉਸ ਨੇ) ਬ੍ਰਾਹਮਣਾ ਨੂੰ ਬਹੁਤ ਦਾਨ ਦਿੱਤਾ ॥੧੬੭॥

ਤਾਤ ਮਾਤ ਲੈ ਕੰਠਿ ਲਗਾਏ ॥

तात मात लै कंठि लगाए ॥

ਮਾਤਾ ਤੇ ਪਿਤਾ ਨੇ ਪੁੱਤਰਾ ਨੂੰ (ਇਉਂ) ਗਲ ਨਾਲ ਲਾ ਲਿਆ,

ਜਨ ਦੁਇ ਰਤਨ ਨਿਰਧਨੀ ਪਾਏ ॥

जन दुइ रतन निरधनी पाए ॥

ਮਾਨੋ ਦੋ ਜਨਮਾ ਦੇ ਕੰਗਲਿਆਂ ਨੇ ਰਤਨ ਲਭ ਲਏ ਹੋਣ।

ਬਿਦਾ ਮਾਗ ਜਬ ਗਏ ਰਾਮ ਘਰ ॥

बिदा माग जब गए राम घर ॥

ਜਦੋਂ ਵਿਦਾ ਹੋਣ ਲਈ (ਭਰਾ) ਰਾਮ ਦੇ ਘਰ ਗਏ

ਸੀਸ ਰਹੇ ਧਰਿ ਚਰਨ ਕਮਲ ਪਰ ॥੧੬੮॥

सीस रहे धरि चरन कमल पर ॥१६८॥

ਤਾ ਉਨ੍ਹਾ ਦੇ ਚਰਨ-ਕਮਲਾ ਉੱਤੇ ਸਿਰ ਰੱਖ ਦਿੱਤਾ ॥੧੬੮॥

ਕਬਿੱਤ ॥

ਕਬਿੱਤ ॥

कबित्त ॥

ਕਬਿੱਤ

ਰਾਮ ਬਿਦਾ ਕਰੇ ਸਿਰ ਚੂਮਯੋ ਪਾਨ ਪੀਠ ਧਰੇ ਆਨੰਦ ਸੋ ਭਰੇ ਲੈ ਤੰਬੋਰ ਆਗੇ ਧਰੇ ਹੈਂ ॥

राम बिदा करे सिर चूमयो पान पीठ धरे आनंद सो भरे लै तंबोर आगे धरे हैं ॥

ਰਾਮ ਨੇ (ਭਰਾਵਾ ਨੂੰ) ਵਿਦਾ ਕਰਨ ਲੱਗਿਆਂ (ਉਨ੍ਹਾ ਦਾ) ਸਿਰ ਚੁੰਮਿਆ ਅਤੇ ਪਿੱਠ 'ਤੇ ਹੱਥ ਫੇਰਿਆ ਅਤੇ ਆਨੰਦ ਪੂਰਵਕ ਪਾਨ ਬੀੜੇ ਅੱਗੇ ਰੱਖੇ।

ਦੁੰਦਭੀ ਬਜਾਇ ਤੀਨੋ ਭਾਈ ਯੌ ਚਲਤ ਭਏ ਮਾਨੋ ਸੂਰ ਚੰਦ ਕੋਟਿ ਆਨ ਅਵਤਰੇ ਹੈਂ ॥

दुँदभी बजाइ तीनो भाई यौ चलत भए मानो सूर चंद कोटि आन अवतरे हैं ॥

ਧੌਂਸਾ ਵਜਾ ਕੇ ਤਿੰਨੇ ਭਰਾ ਇਸ ਤਰ੍ਹਾ ਤੁਰ ਪਏ, ਮਾਨੋ ਕਰੋੜਾ ਸੂਰਜ ਤੇ ਚੰਦ੍ਰਮਾ ਆ ਉਤਰੇ ਹੋਣ।

ਕੇਸਰ ਸੋ ਭੀਜੇ ਪਟ ਸੋਭਾ ਦੇਤ ਐਸੀ ਭਾਤ ਮਾਨੋ ਰੂਪ ਰਾਗ ਕੇ ਸੁਹਾਗ ਭਾਗ ਭਰੇ ਹੈਂ ॥

केसर सो भीजे पट सोभा देत ऐसी भात मानो रूप राग के सुहाग भाग भरे हैं ॥

ਕੇਸਰ ਨਾਲ ਭਿੱਜੇ ਹੋਏ ਕੱਪੜੇ ਇਸ ਤਰ੍ਹਾ ਸ਼ੋਭਾ ਦਿੰਦੇ ਸਨ, ਮਾਨੋ ਰੂਪ ਰਾਗ, ਸੁਹਾਗ ਅਤੇ ਭਾਗ ਦੇ ਭਰੇ ਹੋਏ ਹੋਣ।

ਰਾਜਾ ਅਵਧੇਸ ਕੇ ਕੁਮਾਰ ਐਸੇ ਸੋਭਾ ਦੇਤ ਕਾਮਜੂ ਨੇ ਕੋਟਿਕ ਕਲਿਯੋਰਾ ਕੈਧੌ ਕਰੇ ਹੈਂ ॥੧੬੯॥

राजा अवधेस के कुमार ऐसे सोभा देत कामजू ने कोटिक कलियोरा कैधौ करे हैं ॥१६९॥

ਰਾਜਾ ਦਸ਼ਰਥ ਦੇ ਪੁੱਤਰ ਇਸ ਤਰ੍ਹਾ ਸ਼ੋਭਾ ਦਿੰਦੇ ਸਨ ਕਿ ਕਿਧਰੇ ਕਾਮ ਜੀ ਨੇ ਕਰੋੜਾ ਸਰੀਰ ('ਕਲਿਯੋਰਾ') ਧਾਰਨ ਕੀਤੇ ਹੋਣ ॥੧੬੯॥

ਕਬਿੱਤ ॥

कबित्त ॥

ਕਬਿੱਤ

ਅਉਧ ਤੇ ਨਿਸਰ ਚਲੇ ਲੀਨੇ ਸੰਗਿ ਸੂਰ ਭਲੇ ਰਨ ਤੇ ਨ ਟਲੇ ਪਲੇ ਸੋਭਾ ਹੂੰ ਕੇ ਧਾਮ ਕੇ ॥

अउध ते निसर चले लीने संगि सूर भले रन ते न टले पले सोभा हूँ के धाम के ॥

ਉਹ ਅਯੁੱਧਿਆ ਤੋਂ ਨਿਕਲ ਤੁਰੇ ਹਨ, ਚੰਗੇ-ਚੰਗੇ ਸੂਰਮੇ ਨਾਲ ਲਏ ਹੋਏ ਹਨ, ਯੁੱਧ ਤੋਂ ਕਦੇ ਟਲਣ ਵਾਲੇ ਨਹੀਂ ਹਨ ਅਤੇ ਸ਼ੋਭਾ ਦੇ ਘਰ ਹਨ।

ਸੁੰਦਰ ਕੁਮਾਰ ਉਰ ਹਾਰ ਸੋਭਤ ਅਪਾਰ ਤੀਨੋ ਲੋਗ ਮੱਧ ਕੀ ਮੁਹੱਯਾ ਸਭ ਬਾਮ ਕੇ ॥

सुँदर कुमार उर हार सोभत अपार तीनो लोग मद्ध की मुहय्या सभ बाम के ॥

ਸੁੰਦਰ ਰਾਜ ਕੁਮਾਰਾ ਦੇ ਗਲ਼ਾ ਵਿੱਚ ਅਪਾਰ ਹਾਰ ਸ਼ੋਭਾ ਪਾ ਰਹੇ ਹਨ। ਤਿੰਨ ਲੋਕਾ ਵਿੱਚ ਰਹਿਣ ਵਾਲੀਆਂ ਸਾਰੀਆਂ ਇਸਤਰੀਆਂ ਨੂੰ ਮੋਹਣ ਵਾਲੇ ਹਨ।

ਦੁਰਜਨ ਦਲੱਯਾ ਤੀਨੋ ਲੋਕ ਕੇ ਜਿਤੱਯਾ ਤੀਨੋ ਰਾਮ ਜੂ ਕੇ ਭੱਯਾ ਹੈਂ ਚਹੱਯਾ ਹਰ ਨਾਮ ਕੇ ॥

दुरजन दलय्या तीनो लोक के जितय्या तीनो राम जू के भय्या हैं चहय्या हर नाम के ॥

ਤਿੰਨੇ ਭਰਾ ਵੈਰੀਆਂ ਨੂੰ ਦਲ ਸੁੱਟਣ ਵਾਲੇ ਅਤੇ ਤਿੰਨਾ ਲੋਕਾ ਨੂੰ ਜਿੱਤਣ ਵਾਲੇ ਹਨ। ਰਾਮ ਜੀ ਦੇ ਭਰਾ ਹਨ ਅਤੇ ਹਰਿ ਨਾਮ ਨੂੰ ਚਾਹੁੰਣ ਵਾਲੇ ਹਨ।

ਬੁੱਧ ਕੇ ਉਦਾਰ ਹੈਂ ਸਿੰਗਾਰ ਅਵਤਾਰ ਦਾਨ ਸੀਲ ਕੇ ਪਹਾਰ ਕੈ ਕੁਮਾਰ ਬਨੇ ਕਾਮ ਕੇ ॥੧੭੦॥

बुद्ध के उदार हैं सिंगार अवतार दान सील के पहार कै कुमार बने काम के ॥१७०॥

ਬੁੱਧੀ ਦੇ ਉਦਾਰ ਹਨ, ਸ਼ਿੰਗਾਰ (ਰਸ) ਦੇ ਅਵਤਾਰ ਹਨ, ਦਾਨ ਤੇ ਸ਼ੀਲ ਦੇ ਪਹਾੜ ਹਨ ਜਾ ਕਾਮ ਦੇ ਕੁਮਾਰ ਬਣੇ ਹੋਏ ਹਨ ॥੧੭੦॥

ਅਸ੍ਵ ਬਰਨਨੰ ॥

अस्व बरननं ॥

ਘੋੜਿਆਂ ਦਾ ਵਰਣਨ

ਕਬਿੱਤੁ ॥

कबित्तु ॥

ਕਬਿੱਤ

ਨਾਗਰਾ ਕੇ ਨੈਨ ਹੈਂ ਕਿ ਚਾਤਰਾ ਕੇ ਬੈਨ ਹੈਂ ਬਘੂਲਾ ਮਾਨੋ ਗੈਨ ਕੈਸੇ ਤੈਸੇ ਥਹਰਤ ਹੈਂ ॥

नागरा के नैन हैं कि चातरा के बैन हैं बघूला मानो गैन कैसे तैसे थहरत हैं ॥

(ਉਹ ਘੋੜੇ ਨਹੀਂ) ਮਾਨੋ ਚੰਚਲ ਇਸਤਰੀ ਦੇ ਨੇਤ੍ਰ ਹੋਣ ਜਾ ਚਤੁਰ ਇਸਤਰੀ ਦੇ ਬੋਲ ਹੋਣ ਜਾ ਆਕਾਸ਼ ਦਾ ਵਾਵਰੋਲਾ ਹੋਣ, (ਕਿਉਂਕਿ) ਉਸੇ ਤਰ੍ਹਾ ਥਰਕ ਰਹੇ ਹਨ,

ਨ੍ਰਿਤਕਾ ਕੇ ਪਾਉ ਹੈਂ ਕਿ ਜੂਪ ਕੈਸੇ ਦਾਉ ਹੈਂ ਕਿ ਛਲ ਕੋ ਦਿਖਾਉ ਕੋਊ ਤੈਸੇ ਬਿਹਰਤ ਹੈਂ ॥

नृतका के पाउ हैं कि जूप कैसे दाउ हैं कि छल को दिखाउ कोऊ तैसे बिहरत हैं ॥

ਮਾਨੋ ਨਾਚੀ ਦੇ ਪੈਰ ਹੋਣ ਜਾ ਜੂਏ ਵਰਗੇ ਦਾਓ ਹੋਣ ਜਾ ਛਲ ਦਾ ਵਿਖਾਵਾ ਹੋਣ, (ਕਿਉਂਕਿ) ਉਸੇ ਤਰ੍ਹਾ ਵਿਚਰ ਰਹੇ ਹਨ,

ਹਾਕੇ ਬਾਜ ਬੀਰ ਹੈਂ ਤੁਫੰਗ ਕੈਸੇ ਤੀਰ ਹੈਂ ਕਿ ਅੰਜਨੀ ਕੇ ਧੀਰ ਹੈਂ ਕਿ ਧੁਜਾ ਸੇ ਫਹਰਤ ਹੈਂ ॥

हाके बाज बीर हैं तुफंग कैसे तीर हैं कि अंजनी के धीर हैं कि धुजा से फहरत हैं ॥

(ਉਹ) ਹਾਕੇ ਵਾਲੇ ਸੂਰਮਿਆਂ ਦੇ ਹੋਕੇ ਹੋਏ ਹਨ ਜਾ ਬੰਦੂਕ (ਦੀ ਗੋਲੀ) ਜਾ (ਧਨੁਸ਼ ਵਿਚੋਂ ਨਿਕਲੇ) ਤੀਰ ਹਨ ਜਾ ਅੰਜਨੀ ਦੇ ਪੁੱਤਰ ਹਨੂਮਾਨ ਹਨ ਜਾ ਧੁਜਾ ਦੇ ਫਰਹਾ ਹਨ,

ਲਹਰੈਂ ਅਨੰਗ ਕੀ ਤਰੰਗ ਜੈਸੇ ਗੰਗ ਕੀ ਅਨੰਗ ਕੈਸੇ ਅੰਗ ਜਯੋਂ ਨ ਕਹੂੰ ਠਹਰਤ ਹੈਂ ॥੧੭੧॥

लहरैं अनंग की तरंग जैसे गंग की अनंग कैसे अंग जयों न कहूँ ठहरत हैं ॥१७१॥

ਕਾਮ ਦੀਆਂ ਲਹਿਰਾ ਹਨ, ਜਾ ਗੰਗਾ ਦੀਆਂ ਤਰੰਗਾ ਹਨ ਜਾ ਕਾਮ ਦਾ ਸਰੀਰ ਹਨ, (ਕਿਉਂਕਿ) ਕਿਤੇ ਠਹਿਰਦੇ ਨਹੀਂ ਹਨ ॥੧੭੧॥

ਨਿਸਾ ਨਿਸਨਾਥਿ ਜਾਨੈ ਦਿਨ ਦਿਨਪਤਿ ਮਾਨੈ ਭਿੱਛਕਨ ਦਾਤਾ ਕੈ ਪ੍ਰਮਾਨੇ ਮਹਾ ਦਾਨ ਹੈਂ ॥

निसा निसनाथि जानै दिन दिनपति मानै भिच्छकन दाता कै प्रमाने महा दान हैं ॥

(ਉਨ੍ਹਾ ਰਾਜਕੁਮਾਰਾ ਨੂੰ) ਰਾਤ ਨੇ ਚੰਦ੍ਰਮਾ ਕਰਕੇ, ਦਿਨ ਨੇ ਸੂਰਜ ਕਰਕੇ ਅਤੇ ਮੰਗਤਿਆਂ ਨੇ ਮਹਾਦਾਨੀ ਕਰਕੇ ਮੰਨਿਆ ਹੈ,

ਅਉਖਧੀ ਕੇ ਰੋਗਨ ਅਨੰਤ ਰੂਪ ਜੋਗਨ ਸਮੀਪ ਕੈ ਬਿਯੋਗਨ ਮਹੇਸ ਮਹਾ ਮਾਨ ਹੈਂ ॥

अउखधी के रोगन अनंत रूप जोगन समीप कै बियोगन महेस महा मान हैं ॥

ਰੋਗੀਆਂ ਨੇ ਔਖਧੀ ਕਰਕੇ, ਯੋਗੀਆਂ ਨੇ ਅਨੰਤ ਰੂਪ ਕਰਕੇ, ਵਿਯੋਗਣਾ ਨੇ ਅਤਿ ਨਿਕਟ ਮਹੇਸ਼ ਕਰਕੇ ਮੰਨਿਆ ਹੈ,

ਸੱਤ੍ਰੈ ਖੱਗ ਖਯਾਤਾ ਸਿਸ ਰੂਪਨ ਕੇ ਮਾਤਾ ਮਹਾ ਗਯਾਨੀ ਗਯਾਨ ਗਯਾਤਾ ਕੈ ਬਿਧਾਤਾ ਕੈ ਸਮਾਨ ਹੈਂ ॥

सत्त्रै खग्ग खयाता सिस रूपन के माता महा गयानी गयान गयाता कै बिधाता कै समान हैं ॥

ਸ਼ਤਰੂਆਂ ਨੇ ਤਲਵਾਰ ਦੇ ਧਨੀ ਕਰਕੇ, ਮਾਤਾਵਾ ਨੇ ਬਾਲਕ ਕਰਕੇ, ਗਿਆਨੀਆਂ ਨੇ ਗਿਆਨ ਦੇ ਗਿਆਤਾ ਕਰਕੇ, ਜਾ ਵਿਧਾਤਾ ਦੇ ਸਮਾਨ ਮੰਨਿਆ ਹੈ।

ਗਨਨ ਗਨੇਸ ਮਾਨੈ ਸੁਰਨ ਸੁਰੇਸ ਜਾਨੈ ਜੈਸੇ ਪੇਖੈ ਤੈਸੇ ਈ ਲਖੇ ਬਿਰਾਜਮਾਨ ਹੈਂ ॥੧੭੨॥

गनन गनेस मानै सुरन सुरेस जानै जैसे पेखै तैसे ई लखे बिराजमान हैं ॥१७२॥

ਗਣਾ ਨੇ ਗਣੇਸ਼ ਕਰਕੇ, ਦੇਵਤਿਆਂ ਨੇ ਇੰਦਰ ਕਰਕੇ ਪਛਾਣਿਆ ਹੈ। ਜਿਸ ਤਰ੍ਹਾ ਨਾਲ ਵੇਖੋ, ਉਹ ਉਸੇ ਤਰ੍ਹਾ ਦੇ ਰੂਪ ਵਿੱਚ ਬਿਰਾਜਮਾਨ ਦਿਸਦੇ ਹਨ ॥੧੭੨॥

ਸੁਧਾ ਸੌ ਸੁਧਾਰੇ ਰੂਪ ਸੋਭਤ ਉਜਿਯਾਰੇ ਕਿਧੌ ਸਾਚੇ ਬੀਚ ਢਾਰੇ ਮਹਾ ਸੋਭਾ ਕੈ ਸੁਧਾਰ ਕੈ ॥

सुधा सौ सुधारे रूप सोभत उजियारे किधौ साचे बीच ढारे महा सोभा कै सुधार कै ॥

(ਉਨ੍ਹਾ ਦੇ) ਰੂਪ ਅੰਮ੍ਰਿਤ ਤੋਂ ਸੁਧਾਰੇ ਗਏ ਹਨ ਜਾ ਉਜਾਲੇ ਵਾਗ ਸ਼ੋਭਦੇ ਹਨ ਜਾ ਵੱਡੀ ਭਾਰੀ ਸੁੰਦਰਤਾ ਨੂੰ ਕਿਸੇ ਸੱਚੇ ਵਿੱਚ ਢਾਲ ਕੇ ਸੁਧਾਰਿਆ ਗਿਆ ਹੈ।

ਕਿਧੌ ਮਹਾ ਮੋਹਨੀ ਕੇ ਮੋਹਬੇ ਨਮਿੱਤ ਬੀਰ ਬਿਧਨਾ ਬਨਾਏ ਮਹਾ ਬਿਧ ਸੋ ਬਿਚਾਰ ਕੈ ॥

किधौ महा मोहनी के मोहबे नमित्त बीर बिधना बनाए महा बिध सो बिचार कै ॥

ਜਾ ਮਹਾਮੋਹਨੀ ਨੂੰ ਮੋਹਣ ਵਾਸਤੇ ਬਿਧਾਤਾ ਨੇ ਵੱਡੀ ਜੁਗਤ ਨਾਲ ਵਿਚਾਰ ਕੇ ਸੂਰਮੇ ਬਣਾਏ ਹਨ।

ਕਿਧੌ ਦੇਵ ਦੈਤਨ ਬਿਬਾਦ ਛਾਡ ਬਡੇ ਚਿਰ ਮਥ ਕੈ ਸਮੁੰਦ੍ਰ ਛੀਰ ਲੀਨੇ ਹੈ ਨਿਕਾਰ ਕੈ ॥

किधौ देव दैतन बिबाद छाड बडे चिर मथ कै समुँद्र छीर लीने है निकार कै ॥

ਕਿਤੇ ਦੇਵਤਿਆਂ ਅਤੇ ਦੈਂਤਾ ਨੇ ਆਪੋ ਵਿਚਲਾ ਝਗੜਾ ਛੱਡ ਕੇ ਅਤੇ ਛੀਰ ਸਮੁੰਦਰ ਨੂੰ ਬਹੁਤ ਚਿਰ ਤਕ ਰਿੜਕ ਕੇ (ਉਸ ਵਿੱਚੋਂ) ਕੱਢ ਲਿਆ ਹੈ,

ਕਿਧੌ ਬਿਸ੍ਵਨਾਥ ਜੂ ਬਨਾਏ ਨਿਜ ਪੇਖਬੇ ਕਉ ਅਉਰ ਨ ਸਕਤ ਐਸੀ ਸੂਰਤੈ ਸੁਧਾਰ ਕੈ ॥੧੭੩॥

किधौ बिस्वनाथ जू बनाए निज पेखबे कउ अउर न सकत ऐसी सूरतै सुधार कै ॥१७३॥

ਜਾ ਵਿਸ਼ਵ ਦੇ ਸੁਆਮੀ ਨੇ ਆਪਣੇ ਵੇਖਣ ਲਈ (ਇਹ) ਬਣਾਏ ਹਨ (ਕਿਉਂਕਿ) ਅਜਿਹੀਆਂ ਸੂਰਤਾ ਨੂੰ ਬਣਾਉਣ ਦੀ ਸ਼ਕਤੀ ਹੋਰ ਕਿਸੇ ਵਿੱਚ ਨਹੀਂ ॥੧੭੩॥

ਸੀਮ ਤਜਿ ਆਪਨੀ ਬਿਰਾਨੇ ਦੇਸ ਲਾਘ ਲਾਘ ਰਾਜਾ ਮਿਥਲੇਸ ਕੇ ਪਹੂਚੇ ਦੇਸ ਆਨ ਕੈ ॥

सीम तजि आपनी बिराने देस लाघ लाघ राजा मिथलेस के पहूचे देस आन कै ॥

ਆਪਣੇ (ਰਾਜ) ਦੀ ਹੱਦ ਛੱਡ ਕੇ, ਬਿਗਾਨੇ ਦੇਸ਼ਾ ਨੂੰ ਲੰਘ-ਲੰਘ ਕੇ, (ਅੰਤ ਨੂੰ) ਰਾਜਾ ਜਨਕ ਦੇ ਦੇਸ਼ ਵਿੱਚ ਆ ਕੇ ਪਹੁੰਚ ਗਏ।

ਤੁਰਹੀ ਅਨੰਤ ਬਾਜੈ ਦੁੰਦਭੀ ਅਪਾਰ ਗਾਜੈ ਭਾਤਿ ਭਾਤਿ ਬਾਜਨ ਬਜਾਏ ਜੋਰ ਜਾਨ ਕੈ ॥

तुरही अनंत बाजे दुँदभी अपार गाजे भाति भाति बाजन बजाए जोर जान कै ॥

ਅਨੇਕਾ ਤੁਰੀਆਂ ਵੱਜਦੀਆਂ ਸਨ, ਅਪਾਰਾ ਧੌਂਸੇ ਗੂੰਜਦੇ ਸਨ, ਤਰ੍ਹਾ-ਤਰ੍ਹਾ ਦੇ ਵਾਜੇ ਜਾਣ ਬੁੱਝ ਕੇ ਜ਼ੋਰ ਨਾਲ ਵਜਾਉਂਦੇ ਸਨ।

ਆਗੈ ਆਨਿ ਤੀਨੈ ਨ੍ਰਿਪ ਕੰਠ ਲਾਇ ਲੀਨੇ ਰੀਤ ਰੂੜ ਸਭੈ ਕੀਨੇ ਬੈਠੇ ਬੇਦ ਕੈ ਬਿਧਾਨ ਕੈ ॥

आगै आनि तीनै नृप कंठ लाइ लीने रीत रूड़ सभै कीने बैठे बेद कै बिधान कै ॥

ਅੱਗੋਂ ਰਾਜਾ ਜਨਕ ਨੇ ਆ ਕੇ ਤਿੰਨਾ ਭਰਾਵਾ ਨੂੰ ਗਲ਼ ਨਾਲ ਲਾ ਲਿਆ। ਵੇਦਾ ਵਿੱਚ ਦਰਸਾਈਆਂ ਸਾਰੀਆਂ ਪਰੰਪਰਾਗਤ ਰੀਤ ਰਸਮਾ ਕਰਕੇ ਬੈਠ ਗਏ।

ਬਰਿਖਯੋ ਧਨ ਕੀ ਧਾਰ ਪਾਇਯਤ ਨ ਪਾਰਾਵਾਰ ਭਿੱਛਕ ਭਏ ਨ੍ਰਿਪਾਰ ਐਸੇ ਪਾਇ ਦਾਨ ਕੈ ॥੧੭੪॥

बरिखयो धन की धार पाइयत न पारावार भिच्छक भए नृपार ऐसे पाइ दान कै ॥१७४॥

ਧਨ ਦਾ ਇਤਨਾ ਮੀਂਹ ਵਸਿਆ, ਜਿਸ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ। ਅਜਿਹੇ ਦਾਨ ਨੂੰ ਪ੍ਰਾਪਤ ਕਰਕੇ ਮੰਗਤੇ ਵੀ ਰਾਜੇ ਹੋ ਗਏ ॥੧੭੪॥

ਬਾਨੇ ਫਹਰਾਨੇ ਘਹਰਾਨੇ ਦੁੰਦਭ ਅਰਰਾਨੇ ਜਨਕ ਪੁਰੀ ਕੌ ਨੀਅਰਾਨੇ ਬੀਰ ਜਾਇ ਕੈ ॥

बाने फहराने घहराने दुँदभ अरराने जनक पुरी कौ नीअराने बीर जाइ कै ॥

ਰੰਗਾ ਰੰਗਾ ਦੇ ਝੰਡੇ ਲਹਿਰਾਉਂਦਿਆਂ, ਨਗਾਰਿਆਂ ਦੀ ਗੰਭੀਰ ਆਵਾਜ਼ ਕਰਦਿਆਂ ਧੌਂਸਿਆਂ ਨੂੰ ਵਜਾਉਂਦਿਆਂ ਵੀਰ ਸੂਰਮੇ ਜਨਕਪੁਰੀ ਦੇ ਨੇੜੇ ਪਹੁੰਚ ਗਏ।

ਕਹੂੰ ਚਉਰ ਢਾਰੈ ਕਹੂੰ ਚਾਰਣ ਉਚਾਰੈ ਕਹੂੰ ਭਾਟ ਜੁ ਪੁਕਾਰੈ ਛੰਦ ਸੁੰਦਰ ਬਨਾਇ ਕੈ ॥

कहूँ चउर ढारै कहूँ चारण उचारै कहूँ भाट जु पुकारै छंद सुँदर बनाइ कै ॥

ਕਿਤੇ ਚੌਰ ਝੁਲਾਏ ਜਾ ਰਹੇ ਹਨ, ਕਿਤੇ ਚਾਰਨ (ਵਿਰਦਾਵਲੀ) ਉਚਾਰ ਰਹੇ ਹਨ, ਕਿਤੇ ਭੱਟ ਸੁੰਦਰ ਛੰਦ ਬਣਾ ਕੇ ਗਾ ਰਹੇ ਹਨ।

ਕਹੂੰ ਬੀਨ ਬਾਜੈ ਕੋਊ ਬਾਸੁਰੀ ਮ੍ਰਿਦੰਗ ਸਾਜੈ ਦੇਖੇ ਕਾਮ ਲਾਜੈ ਰਹੇ ਭਿੱਛਕ ਅਘਾਇ ਕੈ ॥

कहूँ बीन बाजै कोऊ बासुरी मृदंग साजै देखे काम लाजै रहे भिच्छक अघाइ कै ॥

ਕਿਤੇ ਬੀਨ ਵੱਜਦੀ ਹੈ ਕਿਤੇ ਬੰਸਰੀ ਨਾਲ ਮ੍ਰਿਦੰਗ ਸਜ ਰਹੀ ਹੈ। ਕਾਮ ਦੇਖ ਕੇ ਸ਼ਰਮਿੰਦਾ ਹੋ ਰਿਹਾ ਹੈ ਅਤੇ ਮੰਗਤੇ (ਪਦਾਰਥਾ ਨੂੰ ਪ੍ਰਾਪਤ ਕਰਕੇ) ਰਸ ਗਏ ਹਨ।

ਰੰਕ ਤੇ ਸੁ ਰਾਜਾ ਭਏ ਆਸਿਖ ਅਸੇਖ ਦਏ ਮਾਗਤ ਨ ਭਏ ਫੇਰ ਐਸੋ ਦਾਨ ਪਾਇ ਕੈ ॥੧੭੫॥

रंक ते सु राजा भए आसिख असेख दए मागत न भए फेर ऐसो दान पाइ कै ॥१७५॥

ਮੰਗਤੇ ਕੰਗਾਲ ਤੋਂ ਰਾਜੇ ਹੋ ਗਏ ਹਨ। ਬੇਸ਼ੁਮਾਰ ਅਸੀਸਾ ਦਿੰਦੇ ਹਨ, ਅਜਿਹਾ ਦਾਨ ਪ੍ਰਾਪਤ ਕਰਕੇ ਫਿਰ ਉਹ ਕਦੇ ਮੰਗਤੇ ਨਹੀਂ ਹੋ ਸਕਣਗੇ ॥੧੭੫॥

ਆਨ ਕੈ ਜਨਕ ਲੀਨੋ ਕੰਠ ਸੋ ਲਗਾਇ ਤਿਹੂੰ ਆਦਰ ਦੁਰੰਤ ਕੈ ਅਨੰਤ ਭਾਤਿ ਲਏ ਹੈਂ ॥

आन कै जनक लीनो कंठ सो लगाइ तिहूँ आदर दुरंत कै अनंत भाति लए हैं ॥

ਤਿੰਨਾ ਨੂੰ ਜਨਕ ਨੇ ਆ ਕੇ ਗਲ਼ ਨਾਲ ਲਾ ਲਿਆ, ਬੜਾ ਆਦਰ ਕਰਕੇ ਅਨੇਕ ਤਰ੍ਹਾ ਨਾਲ ਸੁਆਗਤ ਕੀਤਾ।

ਬੇਦ ਕੇ ਬਿਧਾਨ ਕੈ ਕੈ ਬਯਾਸ ਤੇ ਬਧਾਈ ਬੇਦ ਏਕ ਏਕ ਬਿਪ੍ਰ ਕਉ ਬਿਸੇਖ ਸ੍ਵਰਨ ਦਏ ਹੈਂ ॥

बेद के बिधान कै कै बयास ते बधाई बेद एक एक बिप्र कउ बिसेख स्वरन दए हैं ॥

ਵੇਦ ਦੀ ਵਿਧੀ ਨਾਲ ਬਿਆਸ ਤੋਂ ਬੇਦੀ ਬਣਵਾਈ ਅਤੇ ਇਕ ਇਕ ਬ੍ਰਾਹਮਣ ਨੂੰ ਬਹੁਤ-ਬਹੁਤ ਮੋਹਰਾ ਦਿੱਤੀਆਂ।

ਰਾਜਕੁਆਰ ਸਭੈ ਪਹਿਰਾਇ ਸਿਰਪਾਇਨ ਤੇ ਮੋਤੀਮਾਨ ਕਰਕੇ ਬਰਖ ਮੇਘ ਗਏ ਹੈਂ ॥

राजकुआर सभै पहिराइ सिरपाइन ते मोतीमान करके बरख मेघ गए हैं ॥

ਰਾਜ-ਕੁਮਾਰਾ ਨੂੰ ਸਿਰ ਤੋਂ ਪੈਰਾ ਤੱਕ ਸਾਰੇ ਬਸਤ੍ਰ ਪਹਿਨਾਏ ਅਤੇ ਉਸ ਵੇਲੇ ਮੋਤੀਆਂ ਤੇ ਮਾਣਕਾ ਦਾ ਮੀਂਹ ਵਸ ਪਿਆ।

ਦੰਤੀ ਸ੍ਵੇਤ ਦੀਨੇ ਕੇਤੇ ਸਿੰਧਲੀ ਤੁਰੇ ਨਵੀਨੇ ਰਾਜਾ ਕੇ ਕੁਮਾਰ ਤੀਨੋ ਬਯਾਹ ਕੈ ਪਠਏ ਹੈਂ ॥੧੭੬॥

दंती स्वेत दीने केते सिंधली तुरे नवीने राजा के कुमार तीनो बयाह कै पठए हैं ॥१७६॥

ਕਿੰਨੇ ਹੀ ਚਿੱਟੇ ਹਾਥੀ (ਦਾਨ) ਦਿੱਤੇ ਅਤੇ ਸਿੰਧ ਦੇਸ਼ ਦੇ ਕਿੰਨੇ ਹੀ ਨਵੇਂ ਘੋੜੇ (ਦਾਨ) ਦਿੱਤੇ । ਇਸ ਤਰ੍ਹਾ ਨਾਲ ਤਿੰਨਾ ਰਾਜ-ਕੁਮਾਰਾ ਨੂੰ ਵਿਆਹ ਕੇ ਭੇਜਿਆ ਗਿਆ ॥੧੭੬॥

ਦੋਧਕ ਛੰਦ ॥

दोधक छंद ॥

ਦੋਧਕ ਛੰਦ

ਬਿਯਾਹ ਸੁਤਾ ਨ੍ਰਿਪ ਕੀ ਨ੍ਰਿਪਬਾਲੰ ॥

बियाह सुता नृप की नृपबालं ॥

ਰਾਜ-ਕੁਮਾਰਾ ਨੇ ਰਾਜ-ਕੁਮਾਰੀਆਂ ਨੂੰ ਵਿਆਹ ਕੇ

ਮਾਗ ਬਿਦਾ ਮੁਖਿ ਲੀਨ ਉਤਾਲੰ ॥

माग बिदा मुखि लीन उतालं ॥

ਮੂੰਹ ਨਾਲ ਛੇਤੀ ਹੀ ਵਿਦਾਇਗੀ ਮੰਗ ਲਈ।

ਸਾਜਨ ਬਾਜ ਚਲੇ ਗਜ ਸੰਜੁਤ ॥

साजन बाज चले गज संजुत ॥

ਹਾਥੀਆਂ ਸਮੇਤ ਘੋੜਿਆਂ ਨੂੰ ਸਜਾ ਕੇ

ਏਸਨਏਸ ਨਰੇਸਨ ਕੇ ਜੁਤ ॥੧੭੭॥

एसनएस नरेसन के जुत ॥१७७॥

ਮਹਾਰਾਜਿਆਂ ਤੇ ਰਾਜਿਆਂ ਸਣੇ ਤੁਰ ਪਏ ॥੧੭੭॥

ਦਾਜ ਸੁਮਾਰ ਸਕੈ ਕਰ ਕਉਨੈ ॥

दाज सुमार सकै कर कउनै ॥

(ਰਾਜੇ ਜਨਕ ਨੇ ਜੋ) ਦਾਜ ਦਿੱਤਾ, ਉਸ ਦੀ ਗਿਣਤੀ (ਸੁਮਾਰ) ਕੌਣ ਕਰ ਸਕਦਾ ਹੈ?

ਬੀਨ ਸਕੈ ਬਿਧਨਾ ਨਹੀ ਤਉਨੈ ॥

बीन सकै बिधना नही तउनै ॥

ਉਸ ਨੂੰ ਬ੍ਰਹਮਾ ਵੀ ਚੁਣ ਕੇ (ਇਕੱਤਰ) ਨਹੀਂ ਕਰ ਸਕਦਾ।

ਬੇਸਨ ਬੇਸਨ ਬਾਜ ਮਹਾ ਮਤ ॥

बेसन बेसन बाज महा मत ॥

ਰੰਗਾ ਰੰਗ ਦੇ ਵੱਡੇ ਮਸਤ ਘੋੜੇ ਸਨ,

ਭੇਸਨ ਭੇਸ ਚਲੇ ਗਜ ਗੱਜਤ ॥੧੭੮॥

भेसन भेस चले गज गज्जत ॥१७८॥

ਤਰ੍ਹਾ-ਤਰ੍ਹਾ ਦੇ ਹਾਥੀ ਚਿੰਘਾੜਦੇ ਹੋਏ ਚਲ ਰਹੇ ਸਨ ॥੧੭੮॥

ਬਾਜਤ ਨਾਦ ਨਫੀਰਨ ਕੇ ਗਨ ॥

बाजत नाद नफीरन के गन ॥

ਸੰਖ ਤੇ ਨਫ਼ੀਰੀਆਂ ਦੇ ਸਮੂਹ ਵੱਜਦੇ ਸਨ,

ਗਾਜਤ ਸੂਰ ਪ੍ਰਮਾਥ ਮਹਾ ਮਨ ॥

गाजत सूर प्रमाथ महा मन ॥

ਮਹਾਨ ਕਠੋਰ ਸੂਰਮੇ ਗੱਜਦੇ ਸਨ।

ਅਉਧ ਪੁਰੀ ਨੀਅਰਾਨ ਰਹੀ ਜਬ ॥

अउध पुरी नीअरान रही जब ॥

ਜਦੋਂ ਬਰਾਤ ਅਯੁੱਧਿਆ ਦੇ ਨੇੜੇ ਆ ਗਈ ਤਾ

ਪ੍ਰਾਪਤ ਭਏ ਰਘੁਨੰਦ ਤਹੀ ਤਬ ॥੧੭੯॥

प्रापत भए रघुनंद तही तब ॥१७९॥

ਰਾਮ ਚੰਦਰ (ਉਨ੍ਹਾ ਦੇ) ਸੁਆਗਤ ਲਈ ਪਹੁੰਚ ਗਏ ॥੧੭੯॥

ਮਾਤਨ ਵਾਰਿ ਪੀਯੋ ਜਲ ਪਾਨੰ ॥

मातन वारि पीयो जल पानं ॥

ਮਾਤਾਵਾ ਨੇ ਆਪਣੇ ਹੱਥਾ ਨਾਲ ਪੁੱਤਰ ਦੇ ਸਿਰ ਤੋਂ ਪਾਣੀ ਵਾਰ ਕੇ ਪੀਤਾ।

ਦੇਖ ਨਰੇਸ ਰਹੇ ਛਬਿ ਮਾਨੰ ॥

देख नरेस रहे छबि मानं ॥

ਰਾਜਾ ਵੇਖ ਕੇ ਅਤਿ ਪ੍ਰਸੰਨ ਹੋ ਗਏ।

ਭੂਪ ਬਿਲੋਕਤ ਲਾਇ ਲਏ ਉਰ ॥

भूप बिलोकत लाइ लए उर ॥

ਰਾਜੇ ਦਸ਼ਰਥ ਨੇ ਵੇਖ ਕੇ ਉਨ੍ਹਾ ਨੂੰ ਗਲ਼ ਨਾਲ ਲਾ ਲਿਆ

ਨਾਚਤ ਗਾਵਤ ਗੀਤ ਭਏ ਪੁਰਿ ॥੧੮੦॥

नाचत गावत गीत भए पुरि ॥१८०॥

ਅਤੇ ਪੁਰ (ਵਾਸੀ) ਨੱਚਣ ਅਤੇ ਗੀਤ ਗਾਉਣ ਲੱਗੇ ॥੧੮੦॥

ਭੂਪਜ ਬਯਾਹ ਜਬੈ ਗ੍ਰਹ ਆਏ ॥

भूपज बयाह जबै ग्रह आए ॥

ਰਾਜ-ਕੁਮਾਰ ਵਿਆਹ ਕੇ ਜਦੋਂ ਘਰ ਆਏ

ਬਾਜਤ ਭਾਤਿ ਅਨੇਕ ਬਧਾਏ ॥

बाजत भाति अनेक बधाए ॥

ਤਾ ਅਨੇਕ ਤਰ੍ਹਾ ਦੇ ਸਾਦੀਆਨੇ ਵੱਜਣ ਲੱਗੇ

ਤਾਤ ਬਸਿਸਟ ਸੁਮਿਤ੍ਰ ਬੁਲਾਏ ॥

तात बसिसट सुमित्र बुलाए ॥

ਪਿਤਾ ਨੇ ਵਸ਼ਿਸ਼ਟ ਅਤੇ ਵਿਸ਼ਵਾਮਿਤਰ ਨੂੰ ਬੁਲਾਇਆ

ਅਉਰ ਅਨੇਕ ਤਹਾ ਰਿਖਿ ਆਏ ॥੧੮੧॥

अउर अनेक तहा रिखि आए ॥१८१॥

ਅਤੇ ਹੋਰ ਵੀ ਅਨੇਕਾ ਰਿਸ਼ੀ ਉਥੇ ਆ ਗਏ ॥੧੮੧॥

ਘੋਰ ਉਠੀ ਘਹਰਾਇ ਘਟਾ ਤਬ ॥

घोर उठी घहराइ घटा तब ॥

ਤਦੋਂ ਭਿਆਨਕ ਘਟਾ ਚੜ੍ਹ ਕੇ ਗਰਜਣ ਲੱਗੀ

ਚਾਰੋ ਦਿਸ ਦਿਗ ਦਾਹ ਲਖਿਯੋ ਸਭ ॥

चारो दिस दिग दाह लखियो सभ ॥

ਅਤੇ ਚੋਹਾ ਪਾਸੇ ਭਿਆਨਕ ਅੱਗ ਲੱਗੀ ਹੋਈ ਸਭ ਨੇ ਵੇਖੀ।

ਮੰਤ੍ਰੀ ਮਿਤ੍ਰ ਸਭੈ ਅਕੁਲਾਨੇ ॥

मंत्री मित्र सभै अकुलाने ॥

ਸਾਰੇ ਮੰਤਰੀ ਅਤੇ ਮਿੱਤਰ ਵੇਖ ਕੇ ਘਬਰਾ ਗਏ

ਭੂਪਤਿ ਸੋ ਇਹ ਭਾਤ ਬਖਾਨੇ ॥੧੮੨॥

भूपति सो इह भात बखाने ॥१८२॥

ਅਤੇ ਰਾਜਾ ਦਸ਼ਰਥ ਨੂੰ ਇਸ ਤਰ੍ਹਾਂ ਕਹਿਣ ਲੱਗੇ ॥੧੮੨॥

ਹੋਤ ਉਤਪਾਤ ਬਡੇ ਸੁਣ ਰਾਜਨ ॥

होत उतपात बडे सुण राजन ॥

ਹੇ ਰਾਜਨ! ਸੁਣੋ, ਵੱਡੇ-ਵੱਡੇ ਉਪਦ੍ਰਵ ਹੋ ਰਹੇ ਹਨ,

ਮੰਤ੍ਰ ਕਰੋ ਰਿਖ ਜੋਰ ਸਮਾਜਨ ॥

मंत्र करो रिख जोर समाजन ॥

ਰਿਸ਼ੀ-ਸਮਾਜ ਨੂੰ ਇਕੱਠਾ ਕਰ ਕੇ ਇਸ ਗੱਲ ਦਾ ਵਿਚਾਰ ਕਰੋ।

ਬੋਲਹੁ ਬਿੱਪ ਬਿਲੰਬ ਨ ਕੀਜੈ ॥

बोलहु बिप्प बिलंब न कीजै ॥

ਦੇਰ ਨਾ ਕਰੋ ਅਤੇ ਬ੍ਰਾਹਮਣਾ ਨੂੰ ਸੱਦ ਲਵੋ,

ਹੈ ਕ੍ਰਿਤ ਜੱਗ ਅਰੰਭਨ ਕੀਜੈ ॥੧੮੩॥

है कृत जग्ग अरंभन कीजै ॥१८३॥
ਅਸ਼੍ਵਮੇਧ ਯੱਗ ਸ਼ੁਰੂ ਕਰ ਦਿਓ ॥੧੮੩॥

ਆਇਸ ਰਾਜ ਦਯੋ ਤਤਕਾਲਹ ॥
आइस राज दयो ततकालह ॥
ਰਾਜੇ ਨੇ ਤੁਰੰਤ ਹੁਕਮ ਦਿੱਤਾ।

ਮੰਤ੍ਰ ਸੁ ਮਿੱਤ੍ਰਹ ਬੁੱਧ ਬਿਸਾਲਹ ॥
मंत्र सु मित्रह बुद्ध बिसालह ॥
ਵਿਸ਼ਾਲ ਬੁੱਧੀ ਵਾਲੇ ਮੰਤਰੀਆਂ ਅਤੇ ਮਿੱਤਰਾ (ਨੇ ਕਿਹਾ)-

ਹੈ ਕ੍ਰਿਤ ਜੱਗ ਅਰੰਭਨ ਕੀਜੈ ॥
है कृत जग्ग अरंभन कीजै ॥
ਅਸ਼੍ਵਮੇਧ ਯੱਗ ਛੇਤੀ ਆਰੰਭ ਕੀਤਾ ਜਾਏ,

ਆਇਸ ਬੇਗ ਨਰੇਸ ਕਰੀਜੈ ॥੧੮੪॥
आइस बेग नरेस करीजै ॥१८४॥
(ਇਸ ਲਈ) ਹੇ ਰਾਜਨ! ਜਲਦੀ ਆਗਿਆ ਕੀਤਾ ਜਾਏ ॥੧੮੪॥

ਬੋਲਿ ਬਡੇ ਰਿਖ ਲੀਨ ਮਹਾ ਦਿਜ ॥
बोलि बडे रिख लीन महा दिज ॥
ਵੱਡੇ ਰਿਸ਼ੀ ਤੇ ਮਹਾ ਪੰਡਿਤ ਸੱਦ ਲਏ,

ਹੈ ਤਿਨ ਬੋਲ ਲਯੋ ਜੁਤ ਰਿਤਜ ॥
है तिन बोल लयो जुत रितज ॥
(ਉਨ੍ਹਾ ਨੇ) ਘੋੜੇ ਸਮੇਤ ਰਿਤਜ (ਯੱਗ ਕਰਾਉਣ ਵਾਲੇ ਪੰਡਿਤ ਬੁਲਾ ਲਏ।

ਪਾਵਕ ਕੁੰਡ ਖੁਦਿਯੋ ਤਿਹ ਅਉਸਰ ॥
पावक कुँड खुदियो तिह अउसर ॥

ਅਗਨਿ ਕੁੰਡ ਉਸੇ ਵੇਲੇ ਪੁੱਟਿਆ ਗਿਆ।

ਗਾਡਿਯ ਖੰਭ ਤਹਾ ਧਰਮੰ ਧਰ ॥੧੮੫॥

गाडिय खंभ तहा धरमं धर ॥१८५॥

ਉਥੇ ਹੀ ਧਰਤੀ ਵਿੱਚ 'ਧਰਮ ਖੰਭਾ' ਗੱਡ ਦਿੱਤਾ ਗਿਆ ॥੧੮੫॥

ਛੋਰਿ ਲਯੋ ਹਯਸਾਰਹ ਤੇ ਹਯ ॥

छोरि लयो हयसारह ते हय ॥

ਘੋੜ-ਸ਼ਾਲਾ (ਹਯ-ਸਾਰ) ਤੋਂ ਘੋੜਾ ਖੋਲ ਲਿਆ,

ਅਸਿਤ ਕਰਨ ਪ੍ਰਭਾਸਤ ਕੇਕਯ ॥

असित करन प्रभासत केकय ॥

ਜਿਸ ਦੇ ਕਾਲੇ ਕੰਨ ਸਨ ਅਤੇ ਸਰੀਰ ਦੀ ਆਭਾ ਨੀਲੀ ਸੀ।

ਦੇਸਨ ਦੇਸ ਨਰੇਸ ਦਏ ਸੰਗਿ ॥

देसन देस नरेस दए संगि ॥

ਦੇਸ਼ਾ ਦੇਸ਼ਾ ਦੇ ਰਾਜੇ (ਉਸ ਦੇ) ਨਾਲ ਕਰ ਦਿੱਤੇ

ਸੁੰਦਰ ਸੂਰ ਸੁਰੰਗ ਸੁਭੈ ਅੰਗ ॥੧੮੬॥

सुँदर सूर सुरंग सुभै अंग ॥१८६॥

ਜਿਹੜੇ ਸੁੰਦਰ ਸੂਰਮੇ ਸਨ ਅਤੇ ਸੁੰਦਰ ਅੰਗਾ ਨਾਲ ਸ਼ੋਭਦੇ ਸਨ ॥੧੮੬॥

ਸਮਾਨਕਾ ਛੰਦ ॥

समानका छंद ॥

ਸਮਾਨਕਾ ਛੰਦ

ਨਰੇਸ ਸੰਗਿ ਕੈ ਦਏ ॥

नरेस संगि कै दए ॥

ਰਾਜੇ (ਘੋੜੇ ਦੇ) ਨਾਲ ਕਰ ਦਿੱਤੇ।

ਪ੍ਰਬੀਨ ਬੀਨ ਕੈ ਲਏ ॥

प्रबीन बीन कै लए ॥

(ਉਨ੍ਹਾ ਨੇ) ਚੁਣ ਚੁਣ ਕੇ ਸੂਰਮੇ ਨਾਲ ਲੈ ਲਏ,

ਸਨੱਧਬੱਧ ਹੁਇ ਚਲੇ ॥

सनद्धबद्ध हुइ चले ॥

ਜੋ ਸ਼ਸਤ੍ਰ ਨਾਲ ਸੁਸਜਿੱਤ ਸਨ

ਸੁ ਬੀਰ ਬੀਰ ਹਾ ਭਲੇ ॥੧੮੭॥

सु बीर बीर हा भले ॥१८७॥

ਅਤੇ ਸੂਰਵੀਰਾ ਨੂੰ ਮਾਰਨ ਵਾਲੇ ਸਨ ॥੧੮੭॥

ਬਿਦੇਸ ਦੇਸ ਗਾਹ ਕੈ ॥

बिदेस देस गाह कै ॥

ਦੇਸ਼ਾ ਪਰਦੇਸ਼ਾ ਨੂੰ ਗਾਹ ਕੇ ਨ ਸਾੜੀਆਂ ਜਾ ਸਕਣ ਵਾਲੀਆਂ

ਅਦਾਹ ਠਉਰ ਦਾਹ ਕੈ ॥

अदाह ठउर दाह कै ॥

ਜਗ੍ਹਾ ਨੂੰ ਸਾੜ ਕੇ ਰਾਜੇ ਦੇ ਘੋੜੇ ਨੂੰ

ਫਿਰਾਇ ਬਾਜ ਰਾਜ ਕੱਉ ॥

फिराइ बाज राज कउ्उ ॥

(ਸਾਰੀ ਧਰਤੀ ਉੱਤੇ) ਫਿਰਾ ਕੇ

ਸੁਧਾਰ ਰਾਜ ਕਾਜ ਕੱਉ ॥੧੮੮॥

सुधार राज काज कउ्उ ॥१८८॥

ਰਾਜੇ ਦੇ ਕੰਮ ਨੂੰ ਸੁਧਾਰ ਕੇ (ਵਾਪਸ ਆ ਗਏ) ॥੧੮੮॥

ਨਰੇਸ ਪਾਇ ਲਾਗੀਯੰ ॥

नरेस पाइ लागीयं ॥

ਰਾਜਾ (ਦਸ਼ਰਥ) ਦੇ ਸਾਰੇ ਚਰਨੀਂ ਆ ਲੱਗੇ।

ਦੁਰੰਤ ਦੋਖ ਭਾਗੀਯੰ ॥

दुरंत दोख भागीयं ॥

ਉਨ੍ਹਾ ਦੇ ਵੱਡੇ-ਵੱਡੇ ਦੋਖ ਵੀ ਮਿਟ ਗਏ,

ਸੁ ਪੂਰ ਜੱਗ ਕੋ ਕਰਯੋ ॥

सु पूर जग्ग को करयो ॥

ਯੱਗ ਨੂੰ ਪੂਰਾ ਕਰ ਦਿੱਤਾ

ਨਰੇਸ ਤ੍ਰਾਸ ਕਉ ਹਰਿਯੋ ॥੧੮੯॥

नरेस त्रास कउ हरियो ॥१८९॥

ਅਤੇ ਰਾਜਾ ਦਸ਼ਰਥ ਦੇ ਡਰ ਨੂੰ ਮਿਟਾ ਦਿੱਤਾ ॥੧੮੯॥

ਅਨੰਤ ਦਾਨ ਪਾਇ ਕੈ ॥

अनंत दान पाइ कै ॥

ਅਨੇਕ ਤਰ੍ਹਾ ਦਾ ਦਾਨ ਪ੍ਰਾਪਤ ਕਰਕੇ

ਚਲੇ ਦਿਜੰ ਅਘਾਇ ਕੈ ॥

चले दिजं अघाइ कै ॥

ਬ੍ਰਾਹਮਣ ਤ੍ਰਿਪਤ ਹੋ ਕੇ ਘਰਾ ਨੂੰ ਚਲੇ ਗਏ।

ਦੁਰੰਤ ਆਸਿਖੈਂ ਰੜੈਂ ॥

दुरंत आसिखैं रड़ैं ॥

(ਉਹ) ਬਹੁਤ ਜ਼ਿਆਦਾ ਅਸੀਸਾ ਦਿੰਦੇ ਸਨ

ਰਿਚਾ ਸੁ ਬੇਦ ਕੀ ਪੜੈਂ ॥੧੯੦॥

ਰਿਚਾ ਸੁ ਬੇਦ ਕੀ ਪੜੈਂ ॥੧੯੦॥
ਅਤੇ ਵੇਦ ਦੀਆਂ ਰਿਚਾਵਾ ਨੂੰ ਪੜ੍ਹਦੇ ਸਨ ॥੧੯੦॥

ਨਰੇਸ ਦੇਸ ਦੇਸ ਕੇ ॥
नरेस देस देस के ॥
ਦੇਸ਼ਾ-ਦੇਸ਼ਾ ਦੇ ਰਾਜੇ

ਸੁਭੰਤ ਬੇਸ ਬੇਸ ਕੇ ॥
सुभंत बेस बेस के ॥
ਸੁੰਦਰ ਬਸਤ੍ਰਾ ਵਿੱਚ ਸ਼ੋਭਦੇ ਸਨ।

ਬਿਸੇਖ ਸੂਰ ਸੋਭਹੀਂ ॥
बिसेख सूर सोभहीं ॥
ਵਿਸ਼ੇਸ਼ ਸ਼ੋਭਾ ਵਾਲੇ ਸੂਰਮਿਆਂ ਨੂੰ ਵੇਖ ਕੇ

ਸੁਸੀਲ ਨਾਰਿ ਲੋਭਹੀਂ ॥੧੯੧॥
सुसील नारि लोभहीं ॥१९१॥
ਸੁਸ਼ੀਲ ਇਸਤਰੀਆਂ ਲੋਭਾਇਮਾਨ ਹੋ ਰਹੀਆਂ ਸਨ ॥੧੯੧॥

ਬਜੰਤ੍ਰ ਕੋਟ ਬਾਜਹੀਂ ॥
बजंत्र कोट बाजहीं ॥
ਕਰੋੜਾ ਵਾਜੇ ਵੱਜਦੇ ਸਨ।

ਸਨਾਇ ਭੇਰ ਸਾਜਹੀਂ ॥
सनाइ भेर साजहीं ॥
ਸ਼ਹਿਨਾਈਆਂ ਤੇ ਭੇਰੀਆਂ ਸੱਜ ਰਹੀਆਂ ਸਨ।

ਬਨਾਇ ਦੇਵਤਾ ਧਰੈਂ ॥
बनाइ देवता धरैं ॥

ਦੇਵਤੇ ਬਣਾ ਕੇ ਸਥਾਪਿਤ ਕੀਤੇ ਜਾ ਰਹੇ ਸਨ।

ਸਮਾਨ ਜਾਇ ਪਾ ਪਰੈਂ ॥੧੯੨॥

समान जाइ पा परैं ॥१९२॥

(ਉਨ੍ਹਾ ਦੇ) ਜਾ ਕੇ ਆਦਰ ਪੂਰਵਕ ਪੈਰੀਂ ਲੱਗਿਆ ਜਾ ਰਿਹਾ ਸੀ ॥੧੯੨॥

ਕਰੈ ਡੰਡਉਤ ਪਾ ਪਰੈਂ ॥

करै डंडउत पा परैं ॥

ਡੰਡੋਤ ਕਰਕੇ ਪੈਰੀਂ ਪੈਂਦੇ ਸਨ,

ਬਿਸੇਖ ਭਾਵਨਾ ਧਰੈਂ ॥

बिसेख भावना धरैं ॥

ਖ਼ਾਸ ਸ਼ਰਧਾ ਰੱਖਦੇ ਸਨ।

ਸੁ ਮੰਤ੍ਰ ਜੰਤ੍ਰ ਜਾਪੀਐ ॥

सु मंत्र जंत्र जापीऐ ॥

ਮੰਤ੍ਰ ਯੰਤ੍ਰ ਜਪਦੇ ਸਨ

ਦੁਰੰਤ ਥਾਪ ਥਾਪੀਐ ॥੧੯੩॥

दुरंत थाप थापीऐ ॥१९३॥

ਅਤੇ ਵੱਡੀਆਂ-ਵੱਡੀਆਂ ਸਥਾਪਨਾਵਾ ਕਾਇਮ ਕਰਦੇ ਸਨ ॥੧੯੩॥

ਨਚਾਤ ਚਾਰੁ ਮੰਗਨਾ ॥

नचात चारु मंगना ॥

ਸੁੰਦਰ ਇਸਤਰੀਆਂ ਨਾਚ ਕਰਦੀਆਂ ਸਨ

ਸੁ ਜਾਨ ਦੇਵ ਅੰਗਨਾ ॥

सु जान देव अंगना ॥

ਮਾਨੋ ਅਪਸਰਾਵਾ ਹੋਣ।

ਕਮੀ ਨ ਕਉਨ ਕਾਜ ਕੀ ॥

कमी न कउन काज की ॥

ਕਿਸੇ ਗੱਲ ਦੀ ਘਾਟ ਨਹੀਂ ਸੀ,

ਪ੍ਰਭਾਵ ਰਾਮਰਾਜ ਕੀ ॥੧੯੪॥

प्रभाव रामराज की ॥१९४॥

ਸਭ ਰਾਮ ਰਾਜ ਦਾ ਪ੍ਰਭਾਵ ਸੀ ॥੧੯੪॥

ਸਾਰਸੁਤੀ ਛੰਦ ॥

सारसुती छंद ॥

ਸਾਰਸੁਤੀ ਛੰਦ

ਦੇਸ ਦੇਸਨ ਕੀ ਕ੍ਰਿਆ ਸਿਖਵੰਤ ਹੈਂ ਦਿਜ ਏਕ ॥

देस देसन की कृआ सिखवंत हैं दिज एक ॥

ਇਕ ਪਾਸੇ ਪੰਡਿਤ ਦੇਸ਼ਾ-ਦੇਸ਼ਾ ਦੀ ਕ੍ਰਿਆ ਸਿਖਾਉਂਦੇ ਹਨ

ਬਾਨ ਅਉਰ ਕਮਾਨ ਕੀ ਬਿਧ ਦੇਤ ਆਨਿ ਅਨੇਕ ॥

बान अउर कमान की बिध देत आनि अनेक ॥

ਅਤੇ ਅਨੇਕਾ ਨੂੰ ਆ ਕੇ ਤੀਰ ਤੇ ਕਮਾਨ ਦੀ ਜੁਗਤ ਦੱਸਦੇ ਹਨ।

ਭਾਤ ਭਾਤਨ ਸੋਂ ਪੜਾਵਤ ਬਾਰ ਨਾਰਿ ਸਿੰਗਾਰ ॥

भात भातन सों पड़ावत बार नारि सिंगार ॥

ਤਰ੍ਹਾ-ਤਰ੍ਹਾ ਨਾਲ ਬਾਲਕਾਵਾ ਅਤੇ ਇਸਤਰੀਆਂ ਨੂੰ ਸ਼ਿੰਗਾਰ ਕਰਨ ਦੀ ਵਿਧੀ ਪੜ੍ਹਾਈ ਜਾ ਰਹੀ ਹੈ।

ਕੋਕ ਕਾਬਯ ਪੜੈ ਕਹੂੰ ਬਯਾਕਰਨ ਬੇਦ ਬਿਚਾਰ ॥੧੯੫॥

कोक काबय पड़ै कहूँ बयाकरन बेद बिचार ॥१९५॥

ਕਿਤੇ ਕੋਈ ਕੋਕ ਤੇ ਕਾਵਿ ਪੜ੍ਹਦਾ ਹੈ ਅਤੇ ਕਿਤੇ ਕੋਈ ਵਿਆਕਰਨ ਤੇ ਵੇਦਾ ਦਾ ਵਿਚਾਰ ਕਰ ਰਿਹਾ ਹੈ ॥੧੯੫॥

ਰਾਮ ਪਰਮ ਪਵਿਤ੍ਰ ਹੈ ਰਘੁਬੰਸ ਕੇ ਅਵਤਾਰ ॥

राम परम पवित्र है रघुबंस के अवतार ॥

ਰਾਮ ਰਘੂਬੰਸ ਦੇ ਪਰਮ ਪਵਿੱਤਰ ਅਵਤਾਰ ਹਨ।

ਦੁਸਟ ਦੈਤਨ ਕੇ ਸੰਘਾਰਕ ਸੰਤ ਪ੍ਰਾਨ ਅਧਾਰ ॥

दुसट दैतन के संघारक संत प्रान अधार ॥

ਦੁਸ਼ਟ ਦੈਂਤਾ ਨੂੰ ਨਸ਼ਟ ਕਰਨ ਵਾਲੇ ਅਤੇ ਸੰਤਾ ਦੇ ਪ੍ਰਾਣਾ ਦਾ ਆਧਾਰ ਹਨ।

ਦੇਸਿ ਦੇਸਿ ਨਰੇਸ ਜੀਤ ਅਸੇਸ ਕੀਨ ਗੁਲਾਮ ॥

देसि देसि नरेस जीत असेस कीन गुलाम ॥

ਦੇਸ਼ਾ-ਦੇਸ਼ਾ ਦੇ ਰਾਜਿਆਂ ਨੂੰ ਜਿੱਤ ਕੇ ਸਭ ਨੂੰ ਗੁਲਾਮ ਕਰ ਲਿਆ ਹੈ।

ਜੱਤ੍ਰ ਤੱਤ੍ਰ ਧੁਜਾ ਬਧੀ ਜੈ ਪੱਤ੍ਰ ਕੀ ਸਭ ਧਾਮ ॥੧੯੬॥

जत्त्र तत्त्र धुजा बधी जै पत्त्र की सभ धाम ॥१९६॥

ਜਿੱਥੇ ਕਿਥੇ ਸਾਰੇ ਘਰਾ ਉੱਤੇ ਜਿੱਤ ਦੀ ਨਿਸ਼ਾਨੀ ਵਜੋਂ ਝੰਡੀਆਂ ਬੰਨ੍ਹੀਆਂ ਹੋਈਆਂ ਸਨ ॥੧੯੬॥

ਬਾਟਿ ਤੀਨ ਦਿਸਾ ਤਿਹੂੰ ਸੁਤ ਰਾਜਧਾਨੀ ਰਾਮ ॥

बाटि तीन दिसा तिहूँ सुत राजधानी राम ॥

(ਰਾਜੇ ਦਸ਼ਰਥ ਨੇ) ਤਿੰਨਾ ਪੁੱਤਰਾ ਨੂੰ ਤਿੰਨੇ ਦਿਸ਼ਾਵਾ ਵੰਡ ਦਿੱਤੀਆਂ ਅਤੇ ਰਾਜਧਾਨੀ ਰਾਮ ਨੂੰ ਦੇਣ ਲਈ

ਬੋਲ ਰਾਜ ਬਿਸਿਸਟ ਕੀਨ ਬਿਚਾਰ ਕੇਤਕ ਜਾਮ ॥

बोल राज बिसिसट कीन बिचार केतक जाम ॥

ਰਾਜੇ ਨੇ ਵਸ਼ਿਸ਼ਟ ਮੁਨੀ ਨੂੰ ਬੁਲਾ ਕੇ ਕਿੰਨੇ ਚਿਰ ਤੱਕ ਵਿਚਾਰ ਕੀਤਾ।

ਸਾਜ ਰਾਘਵ ਰਾਜ ਕੇ ਘਟ ਪੂਰਿ ਰਾਖਸਿ ਏਕ ॥

साज राघव राज के घट पूरि राखसि एक ॥

ਰਾਮ ਦੇ ਰਾਜ-ਤਿਲਕ ਦੇ ਸਾਮਾਨ ਨੂੰ ਇਕ ਘੜੇ ਵਿੱਚ ਭਰ ਕੇ ਰੱਖ ਦਿੱਤਾ।

ਆਂਬ੍ਰ ਮਉਲਨ ਦੀਸੁ ਉਦਕੰ ਅਉਰ ਪੁਹਪ ਅਨੇਕ ॥੧੯੭॥

आँब्र मउलन दीसु उदकं अउर पुहप अनेक ॥१९७॥
ਜਿਸ ਵਿੱਚ ਅੰਬ ਦਾ ਬੂਰ (ਮਉਲ) ਤੇ ਨਦੀਆਂ ਦਾ ਜਲ ਅਤੇ ਹੋਰ ਅਨੇਕਾ ਫੁੱਲ ਆਦਿਕ ਸਨ ॥੧੯੭॥

ਥਾਰ ਚਾਰ ਅਪਾਰ ਕੁੰਕਮ ਚੰਦਨਾਦਿ ਅਨੰਤ ॥
थार चार अपार कुँकम चंदनादि अनंत ॥
ਚਾਰ ਥਾਲਾ ਵਿੱਚ ਬਹੁਤ ਸਾਰਾ ਚੰਦਨ ਅਤੇ ਕੇਸਰ ਭਰ ਕੇ

ਰਾਜ ਸਾਜ ਧਰੇ ਸਭੈ ਤਹ ਆਨ ਆਨ ਦੁਰੰਤ ॥
राज साज धरे सभै तह आन आन दुरंत ॥
ਰਾਜ ਤਿਲਕ ਦੀ ਸਾਮਗ੍ਰੀ ਨਾਲ ਲੁਕਾ ਕੇ ਰੱਖ ਦਿੱਤਾ।

ਮੰਥਰਾ ਇਕ ਗਾਧ੍ਰਬੀ ਬ੍ਰਹਮਾ ਪਠੀ ਤਿਹ ਕਾਲ ॥
मंथरा इक गाध्रबी ब्रहमा पठी तिह काल ॥
ਉਸ ਵੇਲੇ ਬ੍ਰਹਮਾ ਨੇ ਮੰਥਰਾ ਨਾਮ ਦੀ ਇਕ ਗੰਧਰਬਨੀ ਭੇਜ ਦਿੱਤੀ।

ਬਾਜ ਸਾਜ ਸਣੈ ਚੜੀ ਸਭ ਸੁਭ੍ਰ ਧਉਲ ਉਤਾਲ ॥੧੯੮॥
बाज साज सणै चड़ी सभ सुभ्र धउल उताल ॥१९८॥
(ਖ਼ੁਸ਼ੀਆਂ ਦੇ ਸਾਰੇ) ਸਾਮਾਨ ਸਮੇਤ ਵਾਜਿਆਂ ਨੂੰ ਵਜਦਿਆਂ ਵੇਖ ਕੇ (ਮੰਥਰਾ) ਛੇਤੀ ਨਾਲ ਸੁੰਦਰ ਮਹੱਲ ਉੱਪਰ ਚੜ੍ਹ ਗਈ ॥੧੯੮॥

ਬੇਣ ਬੀਣ ਮ੍ਰਿਦੰਗ ਬਾਦ ਸੁਣੇ ਰਹੀ ਚਕ ਬਾਲ ॥
बेण बीण म्रदंग बाद सुणे रही चक बाल ॥
ਬੰਸਰੀ ਬੀਨਾ ਤੇ ਮ੍ਰਿਦੰਗ ਆਦਿਕ ਵਾਜੇ ਵੱਜਦੇ ਸੁਣ ਕੇ (ਉਹ) ਇਸਤਰੀ ਹੈਰਾਨ ਰਹਿ ਗਈ।

ਰਾਮਰਾਜ ਉਠੀ ਜਯਤ ਧੁਨਿ ਭੂਮਿ ਭੂਰ ਬਿਸਾਲ ॥
रामराज उठी जयत धुनि भूमि भूर बिसाल ॥
(ਇੰਨੇ ਨੂੰ) ਧਰਤੀ ਉੱਤੇ ਬਹੁਤ ਜ਼ੋਰ ਨਾਲ ਰਾਮ ਰਾਜ ਦੀ ਜੈ ਦੀ ਧੁਨ ਉੱਠੀ

ਜਾਤ ਹੀ ਸੰਗਿ ਕੇਕਈ ਇਹ ਭਾਤਿ ਬੋਲੀ ਬਾਤਿ ॥
जात ही संगि केकई इह भाति बोली बाति ॥

(ਜਿਸ ਨੂੰ ਸੁਣ ਕੇ ਉਹ ਹੇਠਾ ਉਤਰੀ ਅਤੇ ਅੰਦਰ) ਜਾਦਿਆਂ ਹੀ ਕੈਕਈ ਨਾਲ ਇਸ ਤਰ੍ਹਾ ਦੀ ਗੱਲ ਕਰਨ ਲੱਗੀ।

ਹਾਥ ਬਾਤ ਛੁਟੀ ਚਲੀ ਬਰ ਮਾਗ ਹੈਂ ਕਿਹ ਰਾਤਿ ॥੧੯੯॥

हाथ बात छुटी चली बर माग हैं किह राति ॥१९९॥

(ਹੁਣ) ਗੱਲ ਹੱਥੋਂ ਨਿਕਲ ਚੱਲੀ ਹੈ, (ਤੂੰ ਸੁਆਮੀ ਪਾਸੋਂ ਉਹ) ਵਰ ਕਿਹੜੀ ਰਾਤ ਨੂੰ ਮੰਗੇਂਗੀ? ॥੧੯੯॥

ਕੇਕਈ ਇਮ ਜਉ ਸੁਨੀ ਭਈ ਦੁੱਖਤਾ ਸਰਬੰਗ ॥

केकई इम जउ सुनी भई दुक्खता सरबंग ॥

ਕੈਕਈ ਨੇ ਜਦੋਂ ਇਸ ਤਰ੍ਹਾ ਦੀ ਗੱਲ ਸੁਣੀ ਤਾ ਸਾਰੇ ਅੰਗਾ ਸਮੇਤ ਦੁਖੀ ਹੋ ਗਈ।

ਝੂਮ ਭੂਮ ਗਿਰੀ ਮ੍ਰਿਗੀ ਜਿਮ ਲਾਗ ਬਣ ਸੁਰੰਗ ॥

झूम भूम गिरी मृगी जिम लाग बण सुरंग ॥

ਗਸ਼ ਖਾ ਕੇ (ਧਰਤੀ 'ਤੇ ਇਸ ਤਰ੍ਹਾ ਡਿੱਗ ਪਈ) ਜਿਵੇਂ ਸੁੰਦਰ ਹਿਰਨੀ ਤੀਰ ਲੱਗਣ ਨਾਲ ਡਿੱਗਦੀ ਹੈ।

ਜਾਤ ਹੀ ਅਵਧੇਸ ਕੱਉ ਇਹ ਭਾਤਿ ਬੋਲੀ ਬੈਨ ॥

जात ही अवधेस कउ्उ इह भाति बोली बैन ॥

(ਜਦੋਂ ਸੁਰਤ ਪਰਤੀ ਤਾ) ਜਾਦਿਆਂ ਹੀ ਰਾਜੇ ਦਸ਼ਰਥ ਨੂੰ ਇਸ ਤਰ੍ਹਾ ਬੋਲਣ ਲੱਗੀ-ਹੇ ਰਾਜਨ!

ਦੀਜੀਏ ਬਰ ਭੂਪ ਮੋ ਕਉ ਜੋ ਕਹੇ ਦੁਇ ਦੈਨ ॥੨੦੦॥

दीजीए बर भूप मो कउ जो कहे दुइ दैन ॥२००॥

ਮੈਨੂੰ ਵਰ ਦਿਓ (ਜੋ ਤੁਸੀਂ ਮੈਨੂੰ) ਦੇਣ ਲਈ ਦੋ ਵਰ ਕਹੇ ਹੋਏ ਹਨ ॥੨੦੦॥

ਰਾਮ ਕੋ ਬਨ ਦੀਜੀਐ ਮਮ ਪੂਤ ਕਉ ਨਿਜ ਰਾਜ ॥

राम को बन दीजीऐ मम पूत कउ निज राज ॥

ਰਾਮ ਨੂੰ ਬਨਵਾਸ ਦਿਓ ਅਤੇ ਮੇਰੇ ਪੁੱਤਰ (ਭਰਤ) ਨੂੰ ਆਪਣਾ ਰਾਜ ਦਿਓ।

ਰਾਜ ਸਾਜ ਸੁ ਸੰਪਦਾ ਦੋਊ ਚਉਰ ਛੱਤ੍ਰ ਸਮਾਜ ॥

राज साज सु संपदा दोऊ चउर छत्त्र समाज ॥

ਰਾਜ ਦਾ ਸਾਮਾਨ, ਸੰਪੱਤੀ ਦੇਵੋ ਚੌਰ ਤੇ ਛਤਰ

ਦੇਸ ਅਉਰਿ ਬਿਦੇਸ ਕੀ ਠਕੁਰਾਇ ਦੈ ਸਭ ਮੋਹਿ ॥

देस अउरि बिदेस की ठकुराइ दै सभ मोहि ॥

ਅਤੇ ਦੇਸ਼-ਵਿਦੇਸ਼ ਦੀ ਹਕੂਮਤ ਇਹ ਸਭ ਮੇਰੇ ਪੁੱਤਰ ਨੂੰ ਦਿਓ।

ਸੱਤ ਸੀਲ ਸਤੀ ਜਤ ਬ੍ਰਤ ਤਉ ਪਛਾਨੋ ਤੋਹਿ ॥੨੦੧॥

सत्त सील सती जत ब्रत तउ पछानो तोहि ॥२०१॥

ਤਦ ਮੈਂ ਤੁਹਾਨੂੰ ਸਤ, ਸ਼ੀਲ, ਜਤ ਤੇ ਬ੍ਰਤ ਨੂੰ ਪਾਲਣ ਵਾਲਾ ਪਛਾਣਾਗੀ ॥੨੦੧॥

ਪਾਪਨੀ ਬਨ ਰਾਮ ਕੋ ਪੈ ਹੈਂ ਕਹਾ ਜਸ ਕਾਢ ॥

पापनी बन राम को पै हैं कहा जस काढ ॥

(ਰਾਜੇ ਨੇ ਕਿਹਾ-) ਹੇ ਪਾਪਣੇ! ਬਨ ਵਿੱਚ ਰਾਮ ਨੂੰ ਕੱਢ ਕੇ ਕੀ ਯਸ਼ ਪ੍ਰਾਪਤ ਕਰੇਂਗੀ?

ਭਸਮ ਆਨਨ ਤੇ ਗਈ ਕਹਿ ਕੈ ਸਕੇ ਅਸਿ ਬਾਢ ॥

भसम आनन ते गई कहि कै सके असि बाढ ॥

ਤੇਰੇ ਮੂੰਹ ਵਿੱਚ ਸੁਆਹ ਪੈ ਗਈ, ਇਹ ਤਲਵਾਰ ਦੀ ਕਾਟ ਵਰਗੀ ਗੱਲ ਕਿਸ ਤਰ੍ਹਾ ਕਹਿ ਦਿੱਤੀ?

ਕੋਪ ਭੂਪ ਕੁਅੰਡ ਲੈ ਤੁਹਿ ਕਾਟੀਐ ਇਹ ਕਾਲ ॥

कोप भूप कुअंड लै तुहि काटीऐ इह काल ॥

ਫਿਰ ਗੁੱਸੇ ਨਾਲ ਰਾਜਾ ਧਨੁਸ਼ ਲੈ ਕੇ (ਕਹਿਣ ਲੱਗਾ)-ਇਸੇ ਵੇਲੇ ਤੈਨੂੰ ਕੱਟ ਦੇਵਾ,

ਨਾਸ ਤੋਰਨ ਕੀਜੀਐ ਤਕ ਛਾਡੀਐ ਤੁਹਿ ਬਾਲ ॥੨੦੨॥

नास तोरन कीजीऐ तक छाडीऐ तुहि बाल ॥२०२॥

ਪਰ ਤੇਰਾ ਨਾਸ ਨਹੀਂ ਕਰਦਾ, ਤੈਨੂੰ ਇਸਤਰੀ ਵੇਖ ਕੇ ਛੱਡਦਾ ਹਾ ॥੨੦੨॥

ਨਗ ਸਰੂਪੀ ਛੰਦ ॥

नग सरूपी छंद ॥

ਨਗ ਸਰੂਪੀ ਛੰਦ

ਨਰ ਦੇਵ ਦੇਵ ਰਾਮ ਹੈ ॥

नर देव देव राम है ॥

ਰਾਮ ਮਨੁੱਖਾ ਅਤੇ ਦੇਵਤਿਆਂ ਦਾ ਸੁਆਮੀ ਹੈ

ਅਭੇਵ ਧਰਮ ਧਾਮ ਹੈ ॥

अभेव धरम धाम है ॥

ਅਤੇ ਭੇਦ ਰਹਿਤ ਧਰਮ ਦਾ ਘਰ ਹੈ।

ਅਬੁੱਧ ਨਾਰਿ ਤੈ ਮਨੈ ॥

अबुद्ध नारि तै मनै ॥

ਹੇ ਬੇਵਕੂਫ਼ ਇਸਤਰੀ! ਤੂੰ (ਆਪਣੇ) ਮਨ ਤੋਂ

ਬਿਸੁੱਧ ਬਾਤ ਕੋ ਭਨੈ ॥੨੦੩॥

बिसुद्ध बात को भनै ॥२०३॥

ਕਮਲੀ ਗੱਲ ਕਿਉਂ ਕਹਿ ਰਹੀ ਹੈਂ ॥੨੦੩॥

ਅਗਾਧਿ ਦੇਵ ਅਨੰਤ ਹੈ ॥

अगाधि देव अनंत है ॥

ਰਾਮ ਅੰਤ-ਰਹਿਤ ਅਗਾਹ ਦੇਵ ਹੈ,

ਅਭੂਤ ਸੋਭਵੰਤ ਹੈ ॥

अभूत सोभवंत है ॥

ਤੱਤ੍ਵਾ ਤੋਂ ਬਿਨਾ ਸ਼ੋਭਾ ਵਾਲਾ ਹੈ,

ਕ੍ਰਿਪਾਲ ਕਰਮ ਕਾਰਣੰ ॥

कृपाल करम कारणं ॥

ਕ੍ਰਿਪਾਲੂ ਤੇ ਬਖ਼ਸ਼ਿਸ਼ ਕਰਨ ਵਾਲਾ ਹੈ,

ਬਿਹਾਲ ਦਿਆਲ ਤਾਰਣੰ ॥੨੦੪॥

बिहाल दिआल तारणं ॥२०४॥

ਮਾੜੀ ਹਾਲਤ ਨੂੰ ਸੁਧਾਰਨ ਵਾਲਾ ਦਿਆਲੂ ਹੈ ॥੨੦੪॥

ਅਨੇਕ ਸੰਤ ਤਾਰਣੰ ॥

अनेक संत तारणं ॥

ਅਨੇਕਾ ਸੰਤਾ ਨੂੰ ਤਾਰਨ ਵਾਲਾ ਹੇ,

ਅਦੇਵ ਦੇਵ ਕਾਰਣੰ ॥

अदेव देव कारणं ॥

ਦੈਂਤਾ ਤੇ ਦੇਵਤਿਆਂ ਦਾ ਕਾਰਨ ਰੂਪ ਹੈ।

ਸੁਰੇਸ ਭਾਇ ਰੂਪਣੰ ॥

सुरेस भाइ रूपणं ॥

ਇੰਦਰ ਦੇ ਸਰੂਪ ਵਾਲਾ ਹੈ

ਸਮਿੱਧ੍ਰ ਸਿੱਧ ਕੂਪਣੰ ॥੨੦੫॥

समिद्ध्र सिद्ध कूपणं ॥२०५॥

ਅਤੇ ਸਿੱਧੀਆਂ ਦਾ ਅਮੁੱਕ ਭੰਡਾਰ ਹੈ ॥੨੦੫॥

ਬਰੰ ਨਰੇਸ ਦੀਜੀਐ ॥

बरं नरेस दीजीऐ ॥

(ਫਿਰ ਕੈਕਈ ਕਹਿਣ ਲੱਗੀ–) ਹੇ ਰਾਜਨ! (ਮੈਨੂੰ) ਵਰ ਦਿਓ।

ਕਹੇ ਸੁ ਪੂਰ ਕੀਜੀਐ ॥

कहे सु पूर कीजीऐ ॥

ਜੋ (ਤੁਸੀਂ) ਕਹੇ ਹੋਏ ਹਨ, ਉਹ ਪੂਰੇ ਕਰੋ।

ਨ ਸੰਕ ਰਾਜ ਧਾਰੀਐ ॥

न संक राज धारीऐ ॥

ਹੇ ਰਾਜਨ! ਮਨ ਵਿੱਚ ਕੋਈ ਸ਼ੰਕਾ ਨਾ ਧਾਰੋ,

ਨ ਬੋਲ ਬੋਲ ਹਾਰੀਐ ॥੨੦੬॥

न बोल बोल हारीऐ ॥२०६॥

ਬੋਲ ਕਹਿ ਕੇ ਬੋਲ ਤੋਂ ਨਾ ਹਾਰੋ ॥੨੦੬॥

ਨਗ ਸਰੂਪੀ ਅੱਧਾ ਛੰਦ ॥

नग सरूपी अद्धा छंद ॥

ਨਗ ਸਰੂਪੀ ਅੱਧਾ ਛੰਦ

ਨ ਲਾਜੀਐ ॥

न लाजीऐ ॥

(ਹੇ ਰਾਜਨ!) ਲੱਜਾ ਨਾ ਕਰੋ

ਨ ਭਾਜੀਐ ॥

न भाजीऐ ॥

(ਬਚਨ ਤੋਂ) ਨਾ ਫਿਰੋ,

ਰਘੁਏਸ ਕੋ ॥

रघुएस को ॥

ਰਾਮ ਨੂੰ

ਬਨੇਸ ਕੋ ॥੨੦੭॥

बनेस को ॥२०७॥

ਤਪੋ ਬਣ ਵਲ ਭੇਜੋ ॥੨੦੭॥

ਬਿਦਾ ਕਰੋ ॥

बिदा करो ॥

(ਰਾਮ ਨੂੰ) ਵਿਦਾ ਕਰ ਦਿਓ,

ਧਰਾ ਹਰੋ ॥

धरा हरो ॥

ਧਰਤੀ (ਦਾ ਭਾਰ) ਦੂਰ ਕਰੋ,

ਨ ਭਾਜੀਐ ॥

न भाजीऐ ॥

(ਬਚਨ ਤੋਂ) ਨਾ ਫਿਰੋ,

ਬਿਰਾਜੀਐ ॥੨੦੮॥

बिराजीऐ ॥२०८॥

ਸਥਿਰ ਹੋਵੋ ॥੨੦੮॥

ਬਸਿਸਟ ਕੋ ॥

बसिसट को ॥

(ਹੇ ਰਾਜਾ!) ਵਸ਼ਿਸ਼ਟ

ਦਿਜਿਸਟ ਕੋ ॥

दिजिसट को ॥

ਅਤੇ ਰਾਜ ਪੁਰੋਹਿਤ ਨੂੰ

ਬੁਲਾਈਐ ॥

बुलाईऐ ॥

ਬੁਲਾ ਲਵੋ

ਪਠਾਈਐ ॥੨੦੯॥

पठाईऐ ॥२०९॥

(ਅਤੇ ਰਾਮ ਚੰਦਰ ਨੂੰ ਬਣ) ਭੇਜੋ ॥੨੦੯॥

ਨਰੇਸ ਜੀ ॥

नरेस जी ॥

ਰਾਜੇ (ਦਸ਼ਰਥ) ਨੇ

ਉਸੇਸ ਲੀ ॥

उसेस ली ॥

ਠੰਡਾ ਸਾਹ ਲਿਆ

ਘੁਮੇ ਘਿਰੇ ॥

घुमे घिरे ॥

ਅਤੇ ਘੇਰਨੀ ਖਾ ਕੇ

ਧਰਾ ਗਿਰੇ ॥੨੧੦॥

धरा गिरे ॥२१०॥

ਧਰਤੀ ਉੱਤੇ ਡਿੱਗ ਪਿਆ ॥੨੧੦॥

ਸੁਚੇਤ ਭੇ ॥

सुचेत भे ॥

ਜਦੋਂ ਰਾਜਾ

ਅਚੇਤ ਤੇ ॥

अचेत ते ॥

ਅਚੇਤ ਅਵਸਥਾ ਤੋਂ ਸੁਚੇਤ ਹੋਇਆ

ਉਸਾਸ ਲੈ ॥

उसास लै ॥

ਤਾ ਹੌਕਾ ਲੈ ਕੇ

ਉਦਾਸ ਹ੍ਵੈ ॥੨੧੧॥

उदास है ॥२११॥

ਉਦਾਸ ਹੋ ਗਿਆ ॥੨੧੧॥

ਉਗਾਧ ਛੰਦ ॥

उगाध छंद ॥

ਉਗਾਧ ਛੰਦ

ਸਬਾਰ ਨੈਣੰ ॥

सबार नैणं ॥

(ਰਾਜੇ ਨੇ) ਜਲ ਭਰੀਆਂ ਅੱਖਾ ਨਾਲ

ਉਦਾਸ ਬੈਣੰ ॥

उदास बैणं ॥

ਅਤੇ ਉਦਾਸ ਬਚਨਾ (ਨਾਲ ਕੈਕਈ ਨੂੰ)

ਕਹਿਯੋ ਕੁਨਾਰੀ ॥

कहियो कुनारी ॥

ਕਿਹਾ- ਹੇ ਨੀਚ ਔਰਤ!

ਕੁਬ੍ਰਿੱਤ ਕਾਰੀ ॥੨੧੨॥

कुबृत्त कारी ॥२१२॥

ਬੁਰੇ ਸੁਭਾਵ ਵਾਲੀ! ॥੨੧੨॥

ਕਲੰਕ ਰੂਪਾ ॥

कलंक रूपा ॥

ਹੈ ਕਲੰਕ ਰੂਪਣੀ!

ਕੁਵਿਰਤ ਕੂਪਾ ॥

कुविरत कूपा ॥

ਹੇ ਬੁਰੀ ਸੁਭਾਵ ਦੀ ਖੂਹ!

ਨਿਲੱਜ ਨੈਣੀ ॥

निलज्ज नैणी ॥

ਹੇ ਨਿਰਲਜ ਅੱਖਾ ਵਾਲੀ!

ਕੁਬਾਕ ਬੈਣੀ ॥੨੧੩॥

कुबाक बैणी ॥२१३॥

ਹੇ ਬੁਰੇ ਬੋਲ ਬੋਲਣ ਵਾਲੀ! ॥੨੧੩॥

ਕਲੰਕ ਕਰਣੀ ॥

कलंक करणी ॥

ਹੇ ਕਲੰਕ ਕਰਨ ਵਾਲੀ!

ਸਮ੍ਰਿੱਧ ਹਰਣੀ ॥

समृद्ध हरणी ॥

ਹੇ ਅਮੀਰੀ ਨੂੰ ਨਸ਼ਟ ਕਰਨ ਵਾਲੀ!

ਅਕ੍ਰਿੱਤ ਕਰਮਾ ॥

अकृत्त करमा ॥

ਹੇ ਨ ਕਰਨ ਯੋਗ ਕਰਮਾ ਨੂੰ ਕਰਨ ਵਾਲੀ!

ਨਿਲੱਜ ਧਰਮਾ ॥੨੧੪॥

निलज्ज धरमा ॥२१४॥

ਹੇ ਨਿਰਲਜ ਧਰਮ ਵਾਲੀ! ॥੨੧੪॥

ਅਲੱਜ ਧਾਮੰ ॥

अलज्ज धामं ॥

ਹੇ ਬੇਸ਼ਰਮੀ ਦਾ ਘਰ

ਨਿਲੱਜ ਬਾਮੰ ॥

निलज्ज बामं ॥

ਰੂਪ ਨਿਰਲਜ ਇਸਤਰੀ!

ਅਸੋਭ ਕਰਣੀ ॥

असोभ करणी ॥

ਬਦਨਾਮੀ ਕਰਾਉਣ ਵਾਲੀ!

ਸਸੋਭ ਹਰਣੀ ॥੨੧੫॥

ससोभ हरणी ॥२१५॥

ਹੇ ਸ਼ੋਭਾ ਨੂੰ ਨਸ਼ਟ ਕਰਨ ਵਾਲੀ! ॥੨੧੫॥

ਨਿਲੱਜ ਨਾਰੀ ॥

निलज्ज नारी ॥

ਹੇ ਲੱਜਾ-ਹੀਣ ਇਸਤਰੀ!

ਕੁਕਰਮ ਕਾਰੀ ॥

कुकरम कारी ॥

ਹੇ ਕੁਕਰਮ ਕਰਨ ਵਾਲੀ!

ਅਧਰਮ ਰੂਪਾ ॥

अधरम रूपा ॥

ਹੇ ਅਧਰਮ ਰੂਪ ਵਾਲੀ!

ਅਕੱਜ ਕੂਪਾ ॥੨੧੬॥

अकज्ज कूपा ॥२१६॥

ਨ ਕੱਜੇ ਜਾਣ ਵਾਲੇ (ਪਾਪਾ ਦੇ) ਖੂਹ (ਦੇ ਰੂਪ) ਵਾਲੀ! ॥੨੧੬॥

ਪਹਪਿਟਆਰੀ ॥

पहपिटआरी ॥

ਹੇ ਪਾਪਾ ਦੀ ਪਿਟਾਰੀ!

ਕੁਕਰਮ ਕਾਰੀ ॥

कुकरम कारी ॥

ਹੇ ਕੁਕਰਮ ਕਰਨ ਵਾਲੀ!

ਮਰੈ ਨ ਮਰਣੀ ॥

मरै न मरणी ॥

ਹੇ ਮਰਿਆਂ ਨ ਮਰਨ ਵਾਲੀ!

ਅਕਾਜ ਕਰਣੀ ॥੨੧੭॥

अकाज करणी ॥२१७॥

ਹੇ ਬੁਰੇ ਕੰਮ ਕਰਮ ਕਰਨ ਵਾਲੀ! ॥੨੧੭॥

ਕੇਕਈ ਬਾਚ ॥

केकई बाच ॥

ਕੈਕਈ ਨੇ ਕਿਹਾ-

ਨਰੇਸ ਮਾਨੋ ॥

नरेस मानो ॥

ਹੇ ਰਾਜਨ! (ਮੇਰਾ ਕਿਹਾ) ਮੰਨੋ

ਕਹਯੋ ਪਛਾਨੋ ॥

कहयो पछानो ॥

(ਆਪਣਾ) ਕਿਹਾ ਯਾਦ ਕਰੋ

ਬਦਯੋ ਸੁ ਦੇਹੂ ॥

ਬਦਯੋ ਸੁ ਦੇਹੂ ॥
ਜੋ ਕਿਹਾ ਸੀ, ਉਸ ਅਨੁਸਾਰ

ਬਰੰ ਦੁ ਮੋਹੂ ॥੨੧੮॥
बरं दु मोहू ॥२१८॥
ਮੈਨੂੰ ਦੋ ਵਰ ਦਿਓ ॥੨੧੮॥

ਚਿਤਾਰ ਲੀਜੈ ॥
चितार लीजै ॥
ਚੇਤੇ ਕਰ ਲਵੋ,

ਕਹਯੋ ਸੁ ਦੀਜੈ ॥
कहयो सु दीजै ॥
ਜੋ ਕਿਹਾ ਹੋਇਆ ਹੈ, ਉਹੀ ਦਿਓ,

ਨ ਧਰਮ ਹਾਰੋ ॥
न धरम हारो ॥
ਧਰਮ ਨ ਹਾਰੋ,

ਨ ਭਰਮ ਟਾਰੋ ॥੨੧੯॥
न भरम टारो ॥२१९॥
ਭਰਮ (ਦੇ ਵਿੱਚ ਪੈ ਕੇ ਬਚਨ ਨੂੰ) ਨਾ ਟਾਲੋ ॥੨੧੯॥

ਬੁਲੈ ਬਸਿਸਟੈ ॥
बुलै बसिसटै ॥
ਵਸ਼ਿਸ਼ਟ ਨੂੰ ਬੁਲਾ ਲਵੋ

ਅਪੂਰਬ ਇਸਟੈ ॥
अपूरब इसटै ॥

ਜੋ ਅਦੁੱਤੀ ਇਸ਼ਟ ਹੈ।

ਕਹੀ ਸੀਏਸੈ ॥

कही सीएसै ॥

ਸੀਤਾ ਦੇ ਪਤੀ (ਰਾਮ ਚੰਦਰ) ਨੂੰ (ਇਹ ਗੱਲ) ਕਹੋ

ਨਿਕਾਰ ਦੇਸੈ ॥੨੨੦॥

निकार देसै ॥२२०॥

ਅਤੇ ਦੇਸੋਂ ਕੱਢ ਦਿਓ ॥੨੨੦॥

ਬਿਲਮ ਨ ਕੀਜੈ ॥

बिलम न कीजै ॥

ਦੇਰੀ ਨ ਕਰੋ,

ਸੁ ਮਾਨ ਲੀਜੈ ॥

सु मान लीजै ॥

(ਮੇਰੀ ਬੇਨਤੀ) ਮੰਨ ਲਵੋ,

ਰਿਖੇਸ ਰਾਮੰ ॥

रिखेस रामं ॥

ਰਾਮ ਨੂੰ ਰਿਸ਼ੀ ਭੇਸ (ਧਾਰਨ ਕਰਾ ਕੇ)

ਨਿਕਾਰ ਧਾਮੰ ॥੨੨੧॥

निकार धामं ॥२२१॥

ਘਰ ਤੋਂ ਕੱਢ ਦਿਓ ॥੨੨੧॥

ਰਹੇ ਨ ਇਆਨੀ ॥

रहे न इआनी ॥

(ਰਾਜੇ ਨੇ ਕਿਹਾ–) ਹੇ ਇਆਣੀ! (ਚੁੱਪ ਕਿਉਂ) ਨਹੀਂ ਰਹਿੰਦੀ?

ਭਈ ਦਿਵਾਨੀ ॥

भई दिवानी ॥

(ਕੀ) ਦਿਵਾਨੀ ਹੋ ਗਈ ਹੈਂ?

ਚੁਪੈ ਨ ਬਉਰੀ ॥

चुपै न बउरी ॥

ਹੇ ਪਗਲੀਏ! ਚੁੱਪ (ਕਿਉਂ) ਨਹੀਂ ਕਰਦੀ?

ਬਕੈਤ ਡਉਰੀ ॥੨੨੨॥

बकैत डउरी ॥२२२॥

ਹੇ ਬਕਵਾਦਣੇ! ਬਕਦੀ ਜਾਦੀ ਹੈਂ ॥੨੨੨॥

ਧ੍ਰਿਗੰਸ ਰੂਪਾ ॥

धृगंस रूपा ॥

ਤੇਰੇ ਰੂਪ ਨੂੰ ਧ੍ਰਿਕਾਰ ਹੈ,

ਨਿਖੇਧ ਕੂਪਾ ॥

निखेध कूपा ॥

(ਤੂੰ) ਨੀਚਤਾ ਦਾ ਖੂਹ ਹੈ,

ਦ੍ਰਬਾਕ ਬੈਣੀ ॥

द्रबाक बैणी ॥

ਬੁਰੇ ਬੋਲ ਬੋਲਣ ਵਾਲੀ ਹੈਂ

ਨਰੇਸ ਛੈਣੀ ॥੨੨੩॥

नरेस छैणी ॥२२३॥

ਅਤੇ ਰਾਜੇ (ਨੂੰ ਨਸ਼ਟ ਕਰਨ ਵਾਲੀ) ਛੈਣੀ ਹੈ ॥੨੨੩॥

ਨਿਕਾਰ ਰਾਮੰ ॥

निकार रामं ॥

ਘਰ ਦੇ ਆਸਰਾ ਰੂਪ ਰਾਮ ਨੂੰ

ਅਧਾਰ ਧਾਮੰ ॥

अधार धामं ॥

ਕੱਢ ਦਿੱਤਾ ਹੈ

ਹਤਯੋ ਨਿਜੇਸੰ ॥

हतयो निजेसं ॥

ਅਤੇ ਆਪਣੇ ਸੁਆਮੀ ('ਨਿਜੇਸ') ਨੂੰ ਮਾਰਿਆ ਹੈ,

ਕੁਕਰਮ ਭੇਸੰ ॥੨੨੪॥

कुकरम भेसं ॥२२४॥

ਭੈੜੇ ਕਰਮ ਦੇ ਸਰੂਪ ਵਾਲੀ ਹੈਂ ॥੨੨੪॥

ਉਗਾਥਾ ਛੰਦ ॥

उगाथा छंद ॥

ਉਗਾਥਾ ਛੰਦ

ਅਜਿੱਤ ਜਿੱਤੇ ਅਬਾਹ ਬਾਹੇ ॥

अजित्त जित्ते अबाह बाहे ॥

(ਇਸਤਰੀਆਂ ਨੇ) ਨ ਜਿੱਤੇ ਜਾ ਸਕਣ ਵਾਲਿਆਂ ਨੂੰ ਜਿੱਤ ਲਿਆ, ਨ ਬਾਹੇ ਜਾ ਸਕਣ ਵਾਲਿਆਂ ਨੂੰ ਬਾਹ ਲਿਆ,

ਅਖੰਡ ਖੰਡੇ ਅਦਾਹ ਦਾਹੇ ॥

अखंड खंडे अदाह दाहे ॥

ਨ ਖੰਡੇ ਜਾ ਸਕਣ ਵਾਲਿਆਂ ਨੂੰ ਖੰਡ ਦਿੱਤਾ,

ਅਭੰਡ ਭੰਡੇ ਅਡੰਗ ਡੰਗੇ ॥

अभंड भंडे अडंग डंगे ॥

ਨ ਡੰਗੇ ਜਾ ਸਕਣ ਵਾਲਿਆਂ ਨੂੰ ਡੰਗ ਦਿੱਤਾ,

ਅਮੁੰਨ ਮੁੰਨੇ ਅਭੰਗ ਭੰਗੇ ॥੨੨੫॥

अमुँन मुँने अभंग भंगे ॥२२५॥

ਨ ਮੁੰਨੇ ਜਾ ਸਕਣ ਵਾਲਿਆਂ ਨੂੰ ਮੁੰਨ ਦਿੱਤਾ, ਨ ਭੰਗ ਹੋਣ ਵਾਲਿਆਂ ਦਾ ਭੰਗਨ ਕਰ ਦਿੱਤਾ ॥੨੨੫॥

ਅਕਰਮ ਕਰਮੰ ਅਲੱਖ ਲੱਖੇ ॥

अकरम करमं अलक्ख लक्खे ॥

ਨ ਕੀਤੇ ਜਾ ਸਕਣ ਵਾਲਿਆਂ (ਕੰਮਾ) ਨੂੰ ਕਰ ਲਿਆ, ਨ ਲਖੇ ਜਾ ਸਕਣ ਵਾਲਿਆਂ ਨੂੰ ਲਖ ਲਿਆ,

ਅਡੰਡ ਡੰਡੇ ਅਭੱਖ ਭੱਖੇ ॥

अडंड डंडे अभक्ख भक्खे ॥

ਨ ਡੰਡੇ ਜਾ ਸਕਣ ਵਾਲਿਆਂ ਨੂੰ ਡੰਡ ਦਿੱਤਾ, ਨ ਖਾਧੇ ਜਾ ਸਕਣ ਵਾਲਿਆਂ ਨੂੰ ਖਾ ਲਿਆ,

ਅਥਾਹ ਥਾਹੇ ਅਦਾਹ ਦਾਹੇ ॥

अथाह थाहे अदाह दाहे ॥

ਨ ਥਾਹ ਪਾਏ ਜਾ ਸਕਣ ਵਾਲਿਆਂ ਨੂੰ ਥਾਹ ਪਾ ਲਈ, ਨ ਸੜਨ ਵਾਲਿਆਂ ਨੂੰ ਸਾੜ ਦਿੱਤਾ,

ਅਭੰਗ ਭੰਗੇ ਅਬਾਹ ਬਾਹੇ ॥੨੨੬॥

अभंग भंगे अबाह बाहे ॥२२६॥

ਨ ਭੱਜਣ ਵਾਲਿਆਂ ਨੂੰ ਭੰਨ ਦਿੱਤਾ ਹੈ, ਨ ਫੜੇ ਜਾ ਸਕਣ ਵਾਲਿਆਂ ਨੂੰ ਫੜ ਲਿਆ ॥੨੨੬॥

ਅਭਿੱਜ ਭਿੱਜੇ ਅਜਾਲ ਜਾਲੇ ॥

अभिज्ज भिज्जे अजाल जाले ॥

ਨ ਭਿੱਜਣ ਵਾਲਿਆਂ ਨੂੰ ਭਿਗੋ ਦਿੱਤਾ, ਨ ਫਸਣ ਵਾਲਿਆਂ ਨੂੰ ਫਸਾ ਲਿਆ,

ਅਖਾਪ ਖਾਪੇ ਅਚਾਲ ਚਾਲੇ ॥

अखाप खापे अचाल चाले ॥

ਨ ਖੱਪ ਸਕਣ ਵਾਲਿਆਂ ਨੂੰ ਖਪਾ ਦਿੱਤਾ, ਨ ਚਲ ਸਕਣ ਵਾਲਿਆਂ ਨੂੰ ਚਲਾ ਦਿੱਤਾ,

ਅਭਿੰਨ ਭਿੰਨੇ ਅਡੰਡ ਡਾਡੇ ॥

अभिंन भिंने अडंड डाडे ॥

ਨ ਭੇਦੇ ਜਾ ਸਕਣ ਵਾਲਿਆਂ ਨੂੰ ਭੇਦ ਦਿੱਤਾ, ਨ ਡੰਡੇ ਜਾ ਸਕਣ ਵਾਲਿਆਂ ਨੂੰ ਡੰਡ ਦਿੱਤਾ,

ਅਕਿੱਤ ਕਿੱਤੇ ਅਮੁੰਡ ਮਾਡੇ ॥੨੨੭॥

अकित्त कित्ते अमुँड माडे ॥२२७॥

ਨ ਕੀਤੇ ਜਾ ਸਕਣ ਵਾਲਿਆਂ ਨੂੰ ਕਰ ਦਿੱਤਾ, ਨ ਮੰਡੇ ਜਾ ਸਕਣ ਵਾਲਿਆਂ ਨੂੰ ਮੰਡ ਦਿੱਤਾ ॥੨੨੭॥

ਅਛਿੱਦ ਛਿੱਦੇ ਅਦੱਗ ਦਾਗੇ ॥

अछिद्द छिद्दे अदग्ग दागे ॥

ਨ ਛੇਦੇ ਜਾ ਸਕਣ ਵਾਲਿਆਂ ਨੂੰ ਛੇਦ ਦਿੱਤਾ, ਨ ਦਾਗੇ ਜਾ ਸਕਣ ਵਾਲਿਆਂ ਨੂੰ ਦਾਗ ਦਿੱਤਾ,

ਅਚੋਰ ਚੋਰੇ ਅਠੱਗ ਠਾਗੇ ॥

अचोर चोरे अठग्ग ठागे ॥

ਨ ਚੁਰਾਏ ਜਾ ਸਕਣ ਵਾਲਿਆਂ ਨੂੰ ਚੁਰਾ ਲਿਆ, ਨ ਠੱਗੇ ਜਾ ਸਕਣ ਵਾਲਿਆਂ ਨੂੰ ਠੱਗ ਲਿਆ,

ਅਭਿੱਦ ਭਿੱਦੇ ਅਫੋੜ ਫੋੜੇ ॥

अभिद्द भिद्दे अफोड़ फोड़े ॥

ਨ ਵੱਖ ਕੀਤੇ ਜਾ ਸਕਣ ਵਾਲਿਆਂ ਨੂੰ ਵੱਖ ਕਰ ਦਿੱਤਾ, ਨ ਫੁੱਟਣ ਵਾਲਿਆਂ ਨੂੰ ਫੋੜ ਦਿੱਤਾ,

ਅਕੱਜ ਕੱਜੇ ਅਜੋੜ ਜੋੜੇ ॥੨੨੮॥

अकज्ज कज्जे अजोड़ जोड़े ॥२२८॥

ਨ ਕੰਜੇ ਜਾ ਸਕਣ ਵਾਲਿਆਂ ਨੂੰ ਕੱਜ ਦਿੱਤਾ, ਨ ਜੋੜੇ ਜਾ ਸਕਣ ਵਾਲਿਆਂ ਨੂੰ ਜੋੜ ਦਿੱਤਾ ॥੨੨੮॥

ਅਦੱਗ ਦੱਗੇ ਅਮੋੜ ਮੋੜੇ ॥

अदग्ग दग्गे अमोड़ मोड़े ॥

ਇਸੇ ਤਰ੍ਹਾ ਨ ਦਾਗੇ ਜਾ ਸਕਣ ਵਾਲਿਆਂ ਨੂੰ ਦਾਗ ਦਿੱਤਾ, ਨ ਮੋੜੇ ਜਾ ਸਕਣ ਵਾਲਿਆਂ ਨੂੰ ਮੋੜ ਦਿੱਤਾ,

ਅਖਿੱਚ ਖਿੱਚੇ ਅਜੋੜ ਜੋੜੇ ॥

अखिच्च खिच्चे अजोड़ जोड़े ॥

ਨ ਖਿੱਚੇ ਜਾ ਸਕਣ ਵਾਲਿਆਂ ਨੂੰ ਖਿੱਚ ਲਿਆ, ਨ ਜੁੜ ਸਕਣ ਵਾਲਿਆਂ ਨੂੰ ਜੋੜ ਦਿੱਤਾ,

ਅਕੱਢ ਕੱਢੇ ਅਸਾਧ ਸਾਧੇ ॥

अकड्ढ कड्ढे असाध साधे ॥

ਨ ਕੱਢੇ ਜਾ ਸਕਣ ਵਾਲਿਆਂ ਨੂੰ ਕੱਢ ਦਿੱਤਾ, ਨ ਸਾਧੇ ਜਾ ਸਕਣ ਵਾਲਿਆਂ ਨੂੰ ਸਾਧ ਲਿਆ,

ਅਫੱਟ ਫੱਟੇ ਅਫਾਧ ਫਾਧੇ ॥੨੨੯॥

अफट्ट फट्टे अफाध फाधे ॥२२९॥

ਨਾ ਫਟ ਸਕਣ ਵਾਲਿਆਂ ਨੂੰ ਫਾੜ ਦਿੱਤਾ, ਨ ਫਸਣ ਵਾਲਿਆਂ ਨੂੰ ਫਸਾ ਲਿਆ ॥੨੨੯॥

ਅਧੰਧ ਧੰਧੇ ਅਕੱਜ ਕੱਜੇ ॥

अधंध धंधे अकज्ज कज्जे ॥

ਧੰਧੇ ਤੋਂ ਰਹਿਤਾ ਨੂੰ ਧੰਧੇ ਲਾਇਆ ਹੈ, ਨ ਕੱਜੇ ਜਾਣ ਵਾਲਿਆਂ ਨੂੰ ਕੱਜਿਆ ਹੈ,

ਅਭਿੰਨ ਭਿੰਨੇ ਅਭੱਜ ਭੱਜੇ ॥

अभिंन भिंने अभज्ज भज्जे ॥

ਨ ਵੱਖ ਹੋਣ ਵਾਲਿਆਂ ਨੂੰ ਵੱਖ ਕਰ ਦਿੱਤਾ ਹੈ, ਨ ਭੱਜਣ ਵਾਲਿਆਂ ਨੂੰ ਲੱਭ ਲਿਆ,

ਅਛੇੜ ਛੇੜੇ ਅਲੱਧ ਲੱਧੇ ॥

अछेड़ छेड़े अलद्ध लद्धे ॥

ਨ ਜਿੱਤੇ ਜਾ ਸਕਣ ਵਾਲਿਆਂ ਨੂੰ ਜਿੱਤ ਲਿਆ,

ਅਜਿੱਤ ਜਿੱਤੇ ਅਬੱਧ ਬੱਧੇ ॥੨੩੦॥

अजित्त जित्ते अबद्ध बद्धे ॥२३०॥

ਨ ਬੰਨ੍ਹੇ ਜਾ ਸਕਣ ਵਾਲਿਆਂ ਨੂੰ ਬੰਨ੍ਹ ਦਿੱਤਾ ॥੨੩੦॥

ਅਚੀਰ ਚੀਰ ਅਤੋੜ ਤਾੜੇ ॥

अचीर चीर अतोड़ ताड़े ॥

ਨ ਚੀਰੇ ਜਾ ਸਕਣ ਵਾਲਿਆਂ ਨੂੰ ਚੀਰ ਦਿੱਤਾ, ਨ ਤਾੜੇ ਜਾ ਸਕਣ ਵਾਲਿਆਂ ਨੂੰ ਤਾੜ ਦਿੱਤਾ,

ਅਠੱਟ ਠੱਟੇ ਅਪਾੜ ਪਾੜੇ ॥

अठट्ट ठट्टे अपाड़ पाड़े ॥

ਸਥਾਪਨਾ-ਹੀਣਾ ਨੂੰ ਸਥਾਪਿਤ ਕਰ ਦਿੱਤਾ, ਨ ਪਾਟਣ ਵਾਲਿਆਂ ਨੂੰ ਪਾੜ ਦਿੱਤਾ,

ਅਧੱਕ ਧੱਕੇ ਅਪੰਗ ਪੰਗੇ ॥

अधक्क धक्के अपंग पंगे ॥

ਨ ਧੱਕੇ ਜਾ ਸਕਣ ਵਾਲਿਆਂ ਨੂੰ ਧੱਕ ਦਿੱਤਾ, ਅਪੰਗ ਨੂੰ ਪੰਗੂ ਬਣਾ ਦਿੱਤਾ,

ਅਜੁੱਧ ਜੁੱਧੇ ਅਜੰਗ ਜੰਗੇ ॥੨੩੧॥

अजुद्ध जुद्धे अजंग जंगे ॥२३१॥

ਯੁੱਧ ਤੋਂ ਹੀਣਾ ਨੂੰ ਯੁੱਧ ਵਿੱਚ ਰੁਝਾ ਦਿੱਤਾ, ਜੰਗ ਨ ਕਰਨ ਵਾਲਿਆਂ ਨੂੰ ਜੰਗ ਵਿੱਚ ਰੁਝਾ ਦਿੱਤਾ ॥੨੩੧॥

ਅਕੁੱਟ ਕੁੱਟੇ ਅਘੁੱਟ ਘਾਏ ॥

अकुट्ट कुट्टे अघुट्ट घाए ॥

ਨ ਕੁੱਟੇ ਜਾ ਸਕਣ ਵਾਲਿਆਂ ਨੂੰ ਕੁਟਿਆ ਨ ਘੁੱਟੇ ਜਾ ਸਕਣ ਵਾਲਿਆਂ ਨੂੰ ਘੁੱਟਿਆ,

ਅਚੂਰ ਚੂਰੇ ਅਦਾਵ ਦਾਏ ॥

अचूर चूरे अदाव दाए ॥

ਨ ਚੂਰਨ ਹੋਣ ਵਾਲਿਆਂ ਨੂੰ ਚੂਰ-ਚੂਰ ਕਰ ਦਿੱਤਾ, ਦਾਓ ਵਿੱਚ ਨ ਫਸਣ ਵਾਲਿਆਂ ਨੂੰ ਫਸਾ ਦਿੱਤਾ,

ਅਭੀਰ ਭੀਰੇ ਅਭੰਗ ਭੰਗੇ ॥

अभीर भीरे अभंग भंगे ॥

ਅਭੀਰੂਆਂ ਨੂੰ ਭੀਰੂ ਬਣਾ ਦਿੱਤਾ, ਅਭੰਗਾ ਨੂੰ ਭੰਨ ਦਿੱਤਾ,

ਅਟੁੱਕ ਟੁੱਕੇ ਅਕੰਗ ਕੰਗੇ ॥੨੩੨॥

अटुक्क टुक्के अकंग कंगे ॥२३२॥

ਨ ਟੁੱਕੇ ਜਾ ਸਕਣ ਵਾਲਿਆਂ ਨੂੰ ਟੁੱਕ ਦਿੱਤਾ, ਬਿਨਾ ਕਵਚ ਵਾਲਿਆਂ ਨੂੰ ਕਵਚਾ ਵਾਲਾ ਕਰ ਦਿੱਤਾ ॥੨੩੨॥

ਅਖਿੱਦ ਖੇਦੇ ਅਢਾਹ ਢਾਹੇ ॥

अखिद्द खेदे अढाह ढाहे ॥

ਨਾ ਦੁਖੀ ਹੋਣ ਵਾਲਿਆਂ ਨੂੰ ਦੁਖੀ ਕਰ ਦਿੱਤਾ, ਨ ਢਹਿ ਸਕਣ ਵਾਲਿਆਂ ਨੂੰ ਢਾਹ ਦਿੱਤਾ

ਅਗੰਜ ਗੰਜੇ ਅਬਾਹ ਬਾਹੇ ॥

अगंज गंजे अबाह बाहे ॥

ਨ ਗੰਜੇ ਜਾ ਸਕਣ ਵਾਲਿਆਂ ਨੂੰ ਗੰਜ ਦਿੱਤਾ ਨਾ ਪਕੜੇ ਜਾਣ ਵਾਲਿਆਂ ਨੂੰ ਪਕੜ ਲਿਆ,

ਅਮੁੰਨ ਮੁੰਨੇ ਅਹੇਹ ਹੇਹੇ ॥

अमुँन मुँने अहेह हेहे ॥

ਨ ਮੁੰਨੇ ਜਾਣ ਵਾਲਿਆਂ ਨੂੰ ਮੁੰਨ ਦਿੱਤਾ ਅਤੇ ਨ ਧੱਕੇ ਖਾਣ ਵਾਲਿਆਂ ਨੂੰ ਧੱਕੇ ਖੁਆ ਦਿੱਤੇ,

ਵਿਰਚੰਨ ਨਾਰੀ ਤ ਸੁੱਖ ਕੇਹੇ ॥੨੩੩॥

विरचंन नारी त सुक्ख केहे ॥२३३॥

(ਜੋ ਇਸ ਪ੍ਰਕਾਰ ਦੇ ਗੁਣਾ ਵਾਲੀ) ਇਸਤਰੀ ਦੇ ਮੋਹ ਵਿੱਚ ਫਸੇ ਹੋਏ ਹਨ, ਉਨ੍ਹਾ ਨੂੰ ਭਲਾ ਸੁਖ ਕਿਥੇ ॥੨੩੩॥

ਦੋਹਰਾ ॥

दोहरा ॥

ਦੋਹਰਾ

ਇਹ ਬਿਧਿ ਕੇਕਈ ਹਠ ਗਹਯੋ ਬਰ ਮਾਗਨ ਨ੍ਰਿਪ ਤੀਰ ॥

इह बिधि केकई हठ गहयो बर मागन नृप तीर ॥

ਇਸ ਤਰ੍ਹਾ ਕੈਕਈ ਨੇ ਰਾਜੇ ਕੋਲੋਂ ਵਰ ਮੰਗਣ ਲਈ ਹਠ ਫੜਿਆ ਹੋਇਆ ਹੈ।

ਅਤਿ ਆਤਰ ਕਿਆ ਕਹਿ ਸਕੈ ਬਿਧਯੋ ਕਾਮ ਕੇ ਤੀਰ ॥੨੩੪॥

अति आतर किआ कहि सकै बिधयो काम के तीर ॥२३४॥

ਕਾਮ ਦੇ ਤੀਰ ਨਾਲ ਵਿੰਨਿਆ ਹੋਇਆ ਰਾਜਾ ਦਸ਼ਰਥ ਬਹੁਤ ਦੁਖੀ ਹੋ ਰਿਹਾ ਹੈ, ਪਰ ਕਹਿ ਹੀ ਕੀ ਸਕਦਾ ਹੈ ॥੨੩੪॥

ਦੋਹਰਾ ॥

दोहरा ॥

ਦੋਹਰਾ:

ਬਹੁ ਬਿਧਿ ਪਰ ਪਾਇਨ ਰਹੇ ਮੋਰੇ ਬਚਨ ਅਨੇਕ ॥

बहु बिधि पर पाइन रहे मोरे बचन अनेक ॥

ਬਹੁਤ ਤਰ੍ਹਾ ਨਾਲ (ਰਾਜਾ ਰਾਣੀ ਦੇ) ਪੈਰੀਂ ਪੈ ਕੇ ਅਨੇਕਾ ਵਾਰੀ ਬਚਨ ਨੂੰ ਟਾਲਣ ਦਾ ਵੀ ਯਤਨ ਕਰਦਾ ਹੈ,

ਗਹਿਅਉ ਹਠਿ ਅਬਲਾ ਰਹੀ ਮਾਨਯੋ ਬਚਨ ਨ ਏਕ ॥੨੩੫॥

गहिअउ हठि अबला रही मानयो बचन न एक ॥२३५॥

ਪਰ ਇਸਤਰੀ ਨੇ ਵੱਡੇ ਹਠ ਨੂੰ ਫੜਿਆ ਹੋਇਆ ਹੈ, ਉਸ ਨੇ ਇਕ ਗੱਲ ਵੀ ਨਹੀਂ ਮੰਨੀ ॥੨੩੫॥

ਬਰ ਦਯੋ ਮੈ ਛੋਰੇ ਨਹੀ ਤੈਂ ਕਰਿ ਕੋਟਿ ਉਪਾਇ ॥

बर दयो मै छोरे नही तैं करि कोटि उपाइ ॥

(ਕੈਕਈ ਕਹਿ ਰਹੀ ਹੈ-) ਤੁਸੀਂ ਵਰ ਦਿਓ, ਮੈਂ ਛੱਡਦੀ ਨਹੀਂ (ਭਾਵੇਂ) ਤੁਸੀਂ ਕਰੋੜਾ ਉਪਾ ਕਰੋ।

ਘਰ ਮੋ ਸੁਤ ਕਉ ਦੀਜੀਐ ਬਨਬਾਸੈ ਰਘੁਰਾਇ ॥੨੩੬॥

घर मो सुत कउ दीजीऐ बनबासै रघुराइ ॥२३६॥

(ਮੇਰੇ) ਪੁੱਤਰ ਨੂੰ ਘਰ ਵਿੱਚ ਰਾਜ ਦਿਓ ਅਤੇ ਰਾਮ ਚੰਦਰ ਨੂੰ ਬਨਵਾਸ (ਦਿਓ) ॥੨੩੬॥

ਭੂਪ ਧਰਨਿ ਬਿਨ ਬੁੱਧਿ ਗਿਰਯੋ ਸੁਨਤ ਬਚਨ ਤ੍ਰਿਯ ਕਾਨ ॥

भूप धरनि बिन बुद्धि गिरयो सुनत बचन तृय कान ॥

ਇਸਤਰੀ ਦੇ ਬਚਨ ਕੰਨਾ ਨਾਲ ਸੁਣਦਿਆਂ ਹੀ ਰਾਜਾ ਬੇਸੁੱਧ ਹੋ ਕੇ ਡਿੱਗ ਪਿਆ,

ਜਿਮ ਮ੍ਰਿਗੇਸ ਬਨ ਕੇ ਬਿਖੈ ਬਧਯੋ ਬਧ ਕਰਿ ਬਾਨ ॥੨੩੭॥

जिम मृगेस बन के बिखै बधयो बध करि बान ॥२३७॥

ਜਿਵੇਂ ਬਣ ਵਿੱਚ ਸ਼ਿਕਾਰੀ ਦੇ ਤੀਰ ਨਾਲ ਵਿੰਨ੍ਹੇ ਜਾਣ ਤੇ ਸ਼ੇਰ ਡਿੱਗ ਪੈਂਦਾ ਹੈ ॥੨੩੭॥

ਤਰਫਰਾਤ ਪ੍ਰਿਥਵੀ ਪਰਯੋ ਸੁਨਿ ਬਨ ਰਾਮ ਉਚਾਰ ॥
तरफरात पृथवी परयो सुनि बन राम उचार ॥
ਰਾਮ ਨੂੰ ਬਣ ਵਿੱਚ ਭੇਜਣ ਦੀ ਗੱਲ ਸੁਣ ਕੇ (ਰਾਜਾ) ਤੜਫਦਾ ਹੋਇਆ ਧਰਤੀ ਉਤੇ ਡਿੱਗਿਆ

ਪਲਕ ਪ੍ਰਾਨ ਤਯਾਗੇ ਤਜਤ ਮੱਧਿ ਸਫਰਿ ਸਰ ਬਾਰ ॥੨੩੮॥
पलक प्रान तयागे तजत मद्धि सफरि सर बार ॥२३८॥
ਅਤੇ ਪਲਕ ਮਾਰਨ ਦੀ ਦੇਰ ਵਿੱਚ ਪ੍ਰਾਣ ਤਿਆਗ ਦਿੱਤੇ ਜਿਵੇਂ ਪਾਣੀ ਵਿਚੋਂ ਨਿਕਲਦਿਆਂ ਮੱਛਲੀ (ਪ੍ਰਾਣ) ਤਿਆਗ ਦਿੰਦੀ ਹੈ ॥੨੩੮॥

ਰਾਮ ਨਾਮ ਸ੍ਰਵਨਨ ਸੁਣਯੋ ਉਠਿ ਥਿਰ ਭਯੋ ਸੁਚੇਤ ॥
राम नाम स्रवनन सुणयो उठि थिर भयो सुचेत ॥
(ਰਾਜੇ ਨੇ) ਜਦੋਂ ਰਾਮ ਦਾ ਨਾ ਕੰਨਾ ਨਾਲ ਸੁਣਿਆ, ਉਸੇ ਵੇਲੇ ਸੁਚੇਤ ਹੋ ਕੇ ਉੱਠ ਬੈਠਾ,

ਜਨੁ ਰਣ ਸੁਭਟ ਗਿਰਯੋ ਉਠਯੋ ਗਹਿ ਅਸ ਨਿਡਰ ਸੁਚੇਤ ॥੨੩੯॥
जनु रण सुभट गिरयो उठयो गहि अस निडर सुचेत ॥२३९॥
ਮਾਨੋ ਲੜਾਈ ਵਿੱਚ ਡਿੱਗਾ ਹੋਇਆ ਸੂਰਮਾ ਖੜਾ ਹੋ ਕੇ ਤਲਵਾਰ ਨੂੰ ਫੜਦਾ ਹੋਵੇ। ॥੨੩੯॥

ਪ੍ਰਾਨ ਪਤਨ ਨ੍ਰਿਪ ਬਰ ਸਹੋ ਧਰਮ ਨ ਛੋਰਾ ਜਾਇ ॥
प्रान पतन नृप बर सहो धरम न छोरा जाइ ॥
ਪ੍ਰਾਣਾ ਦਾ ਨਾਸ ਤਾ ਰਾਜੇ ਨੇ ਸਹਾਰ ਲਿਆ ਪਰ ਧਰਮ ਨਹੀਂ ਛੱਡਿਆ ਜਾ ਸਕਦਾ।

ਦੈਨ ਕਹੇ ਜੋ ਬਰ ਹੁਤੇ ਤਨ ਜੁਤ ਦਏ ਉਠਾਇ ॥੨੪੦॥
दैन कहे जो बर हुते तन जुत दए उठाइ ॥२४०॥
ਜਿਹੜੇ ਵਰ ਦੇਣੇ ਕਹੇ ਹੋਏ ਸਨ, ਤਨ ਸਮੇਤ ਚੁੱਕਾ ਦਿੱਤੇ ਹਨ ॥੨੪੦॥

ਕੇਕਈ ਬਾਚ ਨ੍ਰਿਪੋ ਬਾਚ ॥
केकई बाच नृपो बाच ॥
ਰਾਜੇ ਦਸ਼ਰਥ ਅਤੇ ਕੈਕਈ ਨੇ

ਬਸਿਸਟ ਸੋਂ ॥

बसिसट सों ॥

ਵਸ਼ਿਸ਼ਟ ਨੂੰ ਕਿਹਾ-

ਦੋਹਰਾ ॥

दोहरा ॥

ਦੋਹਰਾ

ਰਾਮ ਪਯਾਨੋ ਬਨ ਕਰੈ ਭਰਥ ਕਰੈ ਠਕੁਰਾਇ ॥

राम पयानो बन करै भरथ करै ठकुराइ ॥

ਰਾਮ ਬਣ ਨੂੰ ਜਾਏ ਅਤੇ ਭਰਤ ਰਾਜ ਕਰੇ।

ਬਰਖ ਚਤਰ ਦਸ ਕੇ ਬਿਤੇ ਫਿਰਿ ਰਾਜਾ ਰਘੁਰਾਇ ॥੨੪੧॥

बरख चतर दस के बिते फिरि राजा रघुराइ ॥२४१॥

ਚੌਦਾ ਬਰਸਾ ਦੇ ਬੀਤਣ ਤੋਂ ਬਾਅਦ ਰਾਮ ਚੰਦਰ ਫਿਰ ਰਾਜਾ ਹੋਵੇਗਾ ॥੨੪੧॥

ਕਹੀ ਬਸਿਸਟ ਸੁਧਾਰ ਕਰਿ ਸ੍ਰੀ ਰਘੁਬਰ ਸੋ ਜਾਇ ॥

कही बसिसट सुधार करि स्री रघुबर सो जाइ ॥

ਇਹ (ਗੱਲ) ਸੁਧਾਰ ਕੇ ਵਸ਼ਿਸ਼ਟ ਨੇ ਸ੍ਰੀ ਰਾਮ ਚੰਦਰ ਨੂੰ ਜਾ ਕੇ ਕਹੀ

ਬਰਖ ਚਤੁਰਦਸ ਭਰਥ ਨ੍ਰਿਪ ਪੁਨਿ ਨ੍ਰਿਪ ਸ੍ਰੀ ਰਘੁਰਾਇ ॥੨੪੨॥

बरख चतुरदस भरथ नृप पुनि नृप स्री रघुराइ ॥२४२॥

ਕਿ ਚੌਦਾ ਸਾਲ ਭਰਥ ਰਾਜ ਕਰੇਗਾ, ਮਗਰੋਂ ਸ੍ਰੀ ਰਾਮ ਰਾਜਾ ਹੋਵੇਗਾ ॥੨੪੨॥

ਸੁਨਿ ਬਸਿਸਟ ਕੋ ਬਚ ਸ੍ਰਵਣ ਰਘੁਪਤਿ ਫਿਰੇ ਸਸੋਗ ॥

सुनि बसिसट को बच स्रवण रघुपति फिरे ससोग ॥

ਵਸ਼ਿਸ਼ਟ ਦੇ ਬਚਨ ਕੰਨੀ ਸੁਣ ਕੇ, ਰਾਮ ਚੰਦਰ ਸੋਗ ਨਾਲ (ਘਰ ਨੂੰ) ਮੁੜ ਆਏ।

ਉਤ ਦਸਰਥ ਤਨ ਕੋ ਤਜਯੋ ਸ੍ਰੀ ਰਘੁਬੀਰ ਬਿਯੋਗ ॥੨੪੩॥

उत दसरथ तन को तजयो स्री रघुबीर बियोग ॥२४३॥

ਉਧਰ ਦਸ਼ਰਥ ਰਾਜੇ ਨੇ ਸ੍ਰੀ ਰਾਮ ਚੰਦਰ ਦੇ ਵਿਯੋਗ ਵਿਚ ਸਰੀਰ ਤਿਆਗ ਦਿੱਤਾ ॥੨੪੩॥

ਸੋਰਠਾ ॥

सोरठा ॥

ਸੋਰਠਾ:

ਗ੍ਰਹਿ ਆਵਤ ਰਘੁਰਾਇ ਸਭੁ ਧਨ ਦੀਯੋ ਲੁਟਾਇ ਕੈ ॥

ग्रहि आवत रघुराइ सभु धन दीयो लुटाइ कै ॥

ਘਰ ਆਉਂਦਿਆਂ ਹੀ ਰਾਮ ਚੰਦਰ ਨੇ ਸਾਰਾ ਧਨ ਲੁਟਾ ਦਿੱਤਾ

ਕਟਿ ਤਰਕਸੀ ਸੁਹਾਇ ਬੋਲਤ ਭੇ ਸੀਅ ਸੋ ਬਚਨ ॥੨੪੪॥

कटि तरकसी सुहाइ बोलत भे सीअ सो बचन ॥२४४॥

ਅਤੇ (ਜਿਸ ਰਾਮ ਦੇ) ਲੱਕ ਨਾਲ ਭੱਥਾ ਸ਼ੋਭ ਰਿਹਾ ਸੀ, (ਉਹ) ਸੀਤਾ ਪ੍ਰਤਿ ਬਚਨ ਕਹਿਣ ਲੱਗੇ ॥੨੪੪॥

ਸੁਨਿ ਸੀਅ ਸੁਜਸ ਸੁਜਾਨ ਰਹੌ ਕੌਸੱਲਿਆ ਤੀਰ ਤੁਮ ॥

सुनि सीअ सुजस सुजान रहौ कौसल्लिआ तीर तुम ॥

ਹੇ ਯਸ਼ ਵਾਲੀ ਅਤੇ ਸੁਜਾਨ (ਸੀਤਾ) ਸੁਣ, ਤੂੰ (ਮਾਤਾ) ਕੁਸ਼ਲਿਆ ਕੋਲ ਰਹਿ,

ਰਾਜ ਕਰਉ ਫਿਰਿ ਆਨ ਤੋਹਿ ਸਹਿਤ ਬਨਬਾਸ ਬਸਿ ॥੨੪੫॥

राज करउ फिरि आन तोहि सहित बनबास बसि ॥२४५॥

(ਮੈਂ ਚੌਦਾ ਵਰ੍ਹੇ) ਬਨਵਾਸ ਕੱਟ ਤੇ ਫਿਰ ਆ ਕੇ ਤੇਰੇ ਸਹਿਤ ਰਾਜ ਕਰਾਗਾ ॥੨੪੫॥

ਸੀਤਾ ਬਾਚ ਰਾਮ ਸੋਂ ॥

सीता बाच राम सों ॥

ਸੀਤਾ ਨੇ ਰਾਮ ਪ੍ਰਤਿ ਕਿਹਾ-

ਸੋਰਠਾ ॥

सोरठा ॥

ਸੋਰਠਾ

ਮੈ ਨ ਤਜੋ ਪੀਅ ਸੰਗਿ ਕੈਸੋਈ ਦੁਖ ਜੀਅ ਪੈ ਪਰੋ ॥

मै न तजो पीअ संगि कैसोई दुख जीअ पै परो ॥

(ਹੇ ਸੁਆਮੀ) ਮੈਂ ਆਪਣੇ ਪ੍ਰੀਤਮ ਦਾ ਸਾਥ ਨਹੀਂ ਛੱਡਾਗੀ, ਭਾਵੇਂ ਕਿਹੋ ਜਿਹਾ ਵੀ ਦੁਖ ਮੇਰੇ ਸਰੀਰ ਉੱਤੇ ਪੈ ਜਾਵੇ।

ਤਨਕ ਨ ਮੋਰਉ ਅੰਗਿ ਅੰਗਿ ਤੇ ਹੋਇ ਅਨੰਗ ਕਿਨ ॥੨੪੬॥

तनक न मोरउ अंगि अंगि ते होइ अनंग किन ॥२४६॥

ਛਿਣ ਭਰ ਲਈ ਵੀ ਮੂੰਹ ('ਅੰਗ') ਨਹੀਂ ਮੋੜਾਗੀ ਭਾਵੇਂ ਸਰੀਰ 'ਤੋਂ ਰਹਿਤ ਕਿਉਂ ਨ ਹੋ ਜਾਵਾ ॥੨੪੬॥

ਰਾਮ ਬਾਚ ਸੀਤਾ ਪ੍ਰਤਿ ॥

राम बाच सीता प्रति ॥

ਰਾਮ ਨੇ ਸੀਤਾ ਪ੍ਰਤਿ ਕਿਹਾ-

ਮਨੋਹਰ ਛੰਦ ॥

मनोहर छंद ॥

ਮਨੋਹਰ ਛੰਦ

ਜਉ ਨ ਰਹਉ ਸਸੁਰਾਰ ਕ੍ਰਿਸੋਦਰ ਜਾਹਿ ਪਿਤਾ ਗ੍ਰਿਹ ਤੋਹਿ ਪਠੈ ਦਿਉ ॥

जउ न रहउ ससुरार कृसोदर जाहि पिता गृह तोहि पठै दिउ ॥

ਹੇ ਪਤਲੇ ਲੱਕ ਵਾਲੀਏ! ਜੇ (ਤੂੰ ਇਥੋਂ) ਸਹੁਰੇ ਘਰ ਰਹਿਣਾ ਪਸੰਦ ਨ ਕਰੇਂ ਤਾ ਪਿਤਾ ਦੇ ਘਰ ਚਲੀ ਜਾ। (ਮੈਂ ਹੁਣੇ ਹੀ) ਤੈਨੂੰ ਭੇਜ ਦਿੰਦਾ ਹਾ।

ਨੈਕ ਸੇ ਭਾਨਨ ਤੇ ਹਮ ਕੱਉ ਜੋਈ ਠਾਟ ਕਹੋ ਸੋਈ ਗਾਠ ਗਿਠੈ ਦਿਉ ॥

नैक से भानन ते हम कउ्उ जोई ठाट कहो सोई गाठ गिठै दिउ ॥

ਤੂੰ ਆਪਣੇ ਮੁਖ ਤੋਂ ਥੋੜ੍ਹਾ ਜਿਹਾ (ਸੰਕੇਤ ਕਰ ਦੇ), ਜਿਵੇਂ ਕਹੇਂ ਮੈਂ ਉਵੇਂ ਪ੍ਰਬੰਧ ਕਰ ਦਿਆਂਗਾ।

ਜੇ ਕਿਛੁ ਚਾਹ ਕਰੋ ਧਨ ਕੀ ਟੁਕ ਮੋਹ ਕਹੋ ਸਭ ਤੋਹਿ ਉਠੈ ਦਿਉ ॥

जे किछु चाह करो धन की टुक मोह कहो सभ तोहि उठै दिउ ॥

ਜੇ ਧਨ ਦੀ ਕੁਝ ਚਾਹ ਹੈ, ਤਾ ਜ਼ਰਾ ਜਿੰਨਾ ਕਹਿ, ਸਭ ਕੁਝ ਤੈਨੂੰ ਚੁਕਵਾ ਦਿਆਂ।

ਕੇਤਕ ਅਉਧ ਕੋ ਰਾਜ ਸਲੋਚਨ ਰੰਕ ਕੋ ਲੰਕ ਨਿਸੰਕ ਲੁਟੈ ਦਿਉ ॥੨੪੭॥

केतक अउध को राज सलोचन रंक को लंक निसंक लुटै दिउ ॥२४७॥

ਹੇ ਸੁਲੋਚਨੀ! ਅਯੁੱਧਿਆ ਦਾ ਰਾਜ ਕੀ ਹੈ, ਜੇ ਤੂੰ ਕਹੇਂ ਤਾ ਨਿਸੰਗ ਹੋ ਕੇ ਲੰਕਾ ਦਾ ਰਾਜ ਕੰਗਾਲਾ ਤੋਂ ਲੁਟਵਾ ਦਿਆਂ ॥੨੪੭॥

ਘੋਰ ਸੀਆ ਬਨ ਤੂੰ ਸੁ ਕੁਮਾਰ ਕਹੋ ਹਮ ਸੋਂ ਕਸ ਤੈ ਨਿਬਹੈ ਹੈ ॥

घोर सीआ बन तूँ सु कुमार कहो हम सों कस तै निबहै है ॥

ਹੇ ਸੀਤਾ! ਜੰਗਲ ਡਰਾਉਣਾ ਹੈ, ਤੂੰ ਕੋਮਲ ਹੈਂ, ਮੈਨੂੰ ਦਸ, ਤੂੰ ਕਿਸ ਤਰ੍ਹਾ ਨਿਭੇਗੀ?

ਗੁੰਜਤ ਸਿੰਘ ਡਕਾਰਤ ਕੋਲ ਭਯਾਨਕ ਭੀਲ ਲਖੈ ਭ੍ਰਮ ਐਹੈ ॥

गुँजत सिंघ डकारत कोल भयानक भील लखै भ्रम ऐहै ॥

ਸ਼ੇਰ ਬੁਕਦੇ ਹਨ, ਸੂਰ ਡਕਾਰਦੇ ਹਨ, ਡਰੌਣੇ ਭੀਲਾ ਨੂੰ ਵੇਖ ਕੇ ਡਰ ਲੱਗਦਾ ਹੈ।

ਸੁੰਕਤ ਸਾਪ ਬਕਾਰਤ ਬਾਘ ਭਕਾਰਤ ਭੂਤ ਮਹਾ ਦੁਖ ਪੈਹੈ ॥

सुँकत साप बकारत बाघ भकारत भूत महा दुख पैहै ॥

ਸੱਪ ਸ਼ੂਕਦੇ ਹਨ, ਬਾਘ ਘੁਰਾਦੇ ਹਨ, ਭੂਤ ਭਕਾਰਦੇ ਹਨ, (ਇਸ ਲਈ) ਬਹੁਤ ਦੁਖ ਪਾਏਂਗੀ।

ਤੂੰ ਸੁ ਕੁਮਾਰ ਰਚੀ ਕਰਤਾਰ ਬਿਚਾਰ ਚਲੇ ਤੁਹਿ ਕਿਉਂ ਬਨਿ ਐਹੈ ॥੨੪੮॥

तूँ सु कुमार रची करतार बिचार चले तुहि किउँ बनि ऐहै ॥२४८॥

ਤੈਨੂੰ ਕਰਤਾਰ ਨੇ ਬਹੁਤ ਕੋਮਲ ਬਣਾਇਆ ਹੈ, ਵਿਚਾਰ ਕਰਕੇ ਵੇਖ ਕਿ (ਬਣ ਵੱਲ) ਜਾਣ ਨਾਲ ਤੇਰੀ ਕਿਵੇਂ ਬਣ ਆਏਗੀ ॥੨੪੮॥

ਸੀਤਾ ਵਾਚ ਰਾਮ ਸੋਂ ॥

सीता वाच राम सों ॥

ਸੀਤਾ ਰਾਮ ਪ੍ਰਤਿ ਕਹਿੰਦੀ ਹੈ-

ਮਨੋਹਰ ਛੰਦ ॥

मनोहर छंद ॥

ਮਨੋਹਰ ਛੰਦ

ਸੂਲ ਸਹੋਂ ਤਨ ਸੂਕ ਰਹੋਂ ਪਰ ਸੀ ਨ ਕਹੋਂ ਸਿਰ ਸੂਲ ਸਹੋਂਗੀ ॥

सूल सहों तन सूक रहों पर सी न कहों सिर सूल सहोंगी ॥

ਸੂਲ ਸਹਿਨ ਕਰਾਗੀ, ਤਨ ਭਾਵੇਂ ਸੁਕ ਜਾਵੇ, ਪਰ (ਮੁਖੋਂ) 'ਸੀ' ਨਹੀਂ ਕਰਾਗੀ ਅਤੇ (ਹਰ ਪ੍ਰਕਾਰ ਦੇ) ਦੁੱਖ ਸਿਰ ਉੱਤੇ ਸਹਾਗੀ।

ਬਾਘ ਬੁਕਾਰ ਫਨੀਨ ਫੁਕਾਰ ਸੁ ਸੀਸ ਗਿਰੋ ਪਰ ਸੀ ਨ ਕਹੋਂਗੀ ॥

बाघ बुकार फनीन फुकार सु सीस गिरो पर सी न कहोंगी ॥

ਸ਼ੇਰਾ ਦਾ ਬੁੱਕਣਾ, ਸੱਪਾ ਦਾ ਸ਼ੂਕਣਾ, ਆਦਿਕ ਦੁੱਖਾ (ਦਾ ਪਹਾੜ) ਸਿਰ ਉੱਤੇ ਡਿੱਗ ਪਵੇ, ਪਰ ਮੈਂ 'ਸੀ' ਨਹੀਂ ਕਹਾਗੀ।

ਬਾਸ ਕਹਾ ਬਨਬਾਸ ਭਲੋ ਨਹੀ ਪਾਸ ਤਜੋ ਪੀਯ ਪਾਇ ਗਹੋਂਗੀ ॥

बास कहा बनबास भलो नही पास तजो पीय पाइ गहोंगी ॥

(ਹੇ ਪਤੀ ਦੇਵ!) (ਆਪ ਬਗੈਰ) ਮਹਿਲਾ ਵਿੱਚ ਕੀ ਵਸਣਾ, (ਇਸ ਨਾਲੋਂ) ਬਣਾ ਵਿੱਚ ਰਹਿਣਾ ਹੀ ਚੰਗਾ ਹੈ ਕਿਉਂਕਿ (ਉਥੇ ਮੈਂ) ਆਪਣੇ ਪ੍ਰੀਤਮ ਦੇ ਚਰਨਾ ਵਿੱਚ ਰਹਾਗੀ।

ਹਾਸ ਕਹਾ ਇਹ ਉਦਾਸ ਸਮੈ ਗ੍ਰਿਹ ਆਸ ਰਹੋ ਪਰ ਮੈ ਨ ਰਹੋਂਗੀ ॥੨੪੯॥

हास कहा इह उदास समै गृह आस रहो पर मै न रहोंगी ॥२४९॥

ਇਸ ਉਦਾਸੀ ਦੇ ਵੇਲੇ ਹਾਸਾ ਕੇਹਾ? ਘਰ ਵਿੱਚ ਭਾਵੇਂ ਆਸ ਬਣੀ ਰਹੇ, ਪਰ ਮੈਂ ਨਹੀਂ ਰਹਾਗੀ ॥੨੪੯॥

ਰਾਮ ਬਾਚ ਸੀਤਾ ਪ੍ਰਤਿ ॥

राम बाच सीता प्रति ॥

ਰਾਮ ਨੇ ਸੀਤਾ ਪ੍ਰਤਿ ਕਿਹਾ-

ਰਾਸ ਕਹੋ ਤੁਹਿ ਬਾਸ ਕਰੋ ਗ੍ਰਿਹ ਸਾਸੁ ਕੀ ਸੇਵ ਭਲੀ ਬਿਧਿ ਕੀਜੈ ॥

रास कहो तुहि बास करो गृह सासु की सेव भली बिधि कीजै ॥

(ਹੇ ਸੀਤਾ!) ਮੈਂ ਤੈਨੂੰ ਠੀਕ ਕਹਿੰਦਾ ਹਾ ਤੂੰ ਘਰ ਵਿੱਚ ਰਹਿ ਅਤੇ ਸੱਸ ਦੀ ਸੇਵਾ ਚੰਗੀ ਤਰ੍ਹਾ ਨਾਲ ਕਰ।

ਕਾਲ ਹੀ ਬਾਸ ਬਨੈ ਮ੍ਰਿਗ ਲੋਚਨਿ ਰਾਜ ਕਰੋਂ ਤੁਮ ਸੋ ਸੁਨ ਲੀਜੈ ॥

काल ही बास बनै मृग लोचनि राज करों तुम सो सुन लीजै ॥

ਹੇ ਮ੍ਰਿਗ-ਲੋਚਨੀ! ਸੁਣ ਲੈ, ਕਲ ਹੀ ਬਣ ਵਿੱਚ ਨਿਵਾਸ ਕਰਾਗਾ, ਬਨਵਾਸ ਦਾ ਸਮਾ ਗੁਜ਼ਾਰ ਕੇ ਮੈਂ ਤੇਰੇ ਨਾਲ (ਮਿਲ ਕੇ) ਰਾਜ ਕਰਾਗਾ।

ਜੌ ਨ ਲਗੈ ਜੀਯ ਅਉਧ ਸੁਭਾਨਨਿ ਜਾਹਿ ਪਿਤਾ ਗ੍ਰਿਹ ਸਾਚ ਭਨੀਜੈ ॥

जौ न लगै जीय अउध सुभाननि जाहि पिता गृह साच भनीजै ॥

ਹੇ ਸੋਹਣੇ ਮੁੱਖ ਵਾਲੀਏ! ਮੈਂ ਸੱਚ ਕਹਿੰਦਾ ਹਾ। ਜੇ ਕਰ ਅਯੁੱਧਿਆ ਵਿੱਚ ਤੇਰਾ ਮਨ ਨ ਲੱਗੇ ਤਾ ਪਿਤਾ ਦੇ ਘਰ ਚਲੀ ਜਾ।

ਤਾਤ ਕੀ ਬਾਤ ਗਡੀ ਜੀਯ ਜਾਤ ਸਿਧਾਤ ਬਨੈ ਮੁਹਿ ਆਇਸ ਦੀਜੈ ॥੨੫੦॥

तात की बात गडी जीय जात सिधात बनै मुहि आइस दीजै ॥२५०॥

ਪਿਤਾ ਦੀ ਗੱਲ (ਮੇਰੇ) ਚਿੱਤ ਵਿੱਚ ਵਸ ਗਈ ਹੈ, ਇਸ ਲਈ ਬਣ ਵਿੱਚ ਜਾਣਾ ਬਣਦਾ ਹੈ। (ਹੁਣ) ਮੈਨੂੰ ਵਿਦਾ ਕਰ ॥੨੫੦॥

ਲਛਮਣ ਬਾਚ ॥

लछमण बाच ॥

ਲੱਛਮਣ ਨੇ ਕਿਹਾ-

ਬਾਤ ਇਤੈ ਇਹੁ ਭਾਤ ਭਈ ਸੁਨਿ ਆਇਗੇ ਭ੍ਰਾਤ ਸਰਾਸਨ ਲੀਨੇ ॥

बात इतै इहु भात भई सुनि आइगे भ्रात सरासन लीने ॥

ਇਧਰ ਇਸ ਪ੍ਰਕਾਰ ਦੀ ਹੋਈ ਗੱਲ ਨੂੰ ਸੁਣ ਕੇ ਭਰਾਤਾ (ਲੱਛਮਣ ਹੱਥ ਵਿੱਚ) ਧਨੁਸ਼ ਬਾਣ ਲੈ ਕੇ ਆ ਗਿਆ।

ਕਉਨ ਕੁਪੂਤ ਭਯੋ ਕੁਲ ਮੈ ਜਿਨ ਰਾਮਹਿ ਬਾਸ ਬਨੈ ਕਹੁ ਦੀਨੇ ॥

कउन कुपूत भयो कुल मै जिन रामहि बास बनै कहु दीने ॥

(ਅਤੇ ਕਹਿਣ ਲੱਗਾ-) ਸੂਰਜ ਕੁਲ ਵਿੱਚ ਕੌਣ ਕੁਪੁੱਤਰ ਪੈਦਾ ਹੋਇਆ ਹੈ ਜਿਸ ਨੇ ਰਾਮ ਨੂੰ ਬਨਵਾਸ ਦਿੱਤਾ ਹੈ।

ਕਾਮ ਕੇ ਬਾਨ ਬਧਿਯੋ ਬਸ ਕਾਮਨਿ ਕੂਰ ਕੁਚਾਲ ਮਹਾ ਮਤਿ ਹੀਨੇ ॥

काम के बान बधियो बस कामनि कूर कुचाल महा मति हीने ॥

ਕਾਮ ਦੇ ਬਾਣ ਨਾਲ ਵਿਨ੍ਹਿਆ ਅਤੇ ਇਸਤਰੀ ਦੇ ਵਸ ਵਿੱਚ ਹੋਇਆ (ਰਾਜਾ) ਝੂਠਾ, ਮਾੜੇ ਚਲਣ ਵਾਲਾ ਅਤੇ ਬਹੁਤ ਹੀ ਮਤ-ਹੀਣ ਹੈ

ਰਾਡ ਕੁਭਾਡ ਕੇ ਹਾਥ ਬਿਕਿਯੋ ਕਪਿ ਨਾਚਤ ਨਾਚ ਛਰੀ ਜਿਮ ਚੀਨੇ ॥੨੫੧॥

राड कुभाड के हाथ बिकियो कपि नाचत नाच छरी जिम चीने ॥२५१॥

ਅਤੇ ਦੁਰਬੁੱਧ ਔਰਤ ਦੇ ਹੱਥ ਵਿਕਿਆ ਹੋਇਆ ਹੈ। ਇਸ ਤਰ੍ਹਾ ਨੱਚ ਰਿਹਾ ਹੈ, ਜਿਵੇਂ ਸੋਟੀ ਦੇ ਇਸ਼ਾਰੇ ਨੂੰ ਪਛਾਣ ਕੇ ਬੰਦਰ ਨੱਚਦਾ ਹੈ ॥੨੫੧॥

ਕਾਮ ਕੋ ਡੰਡ ਲੀਏ ਕਰ ਕੇਕਈ ਬਾਨਰ ਜਿਉ ਨ੍ਰਿਪ ਨਾਚ ਨਚਾਵੈ ॥

काम को डंड लीए कर केकई बानर जिउ नृप नाच नचावै ॥

ਕਾਮ ਦਾ ਡੰਡਾ, ਹੱਥ ਵਿੱਚ ਲਏ ਹੋਏ ਕੈਕਈ ਬੰਦਰ ਵਾਗ ਰਾਜੇ ਦਸ਼ਰਥ ਨੂੰ ਨਾਚ ਨਚਾਉਂਦੀ ਹੈ।

ਐਠਨ ਐਠ ਅਮੈਠ ਲੀਏ ਢਿਗ ਬੈਠ ਸੂਆ ਜਿਮ ਪਾਠ ਪੜਾਵੈ ॥

ऐठन ऐठ अमैठ लीए ढिग बैठ सूआ जिम पाठ पड़ावै ॥

ਹੰਕਾਰ ਦੀ ਭਰੀ ਹੈਂਕੜ-ਬਾਜ਼ ਨੇ ਹੱਠ ਪੂਰਵਕ (ਰਾਜੇ) ਕੋਲ ਬੈਠ ਕੇ ਤੋਤੇ ਵੰਗ ਪਾਠ ਪੜ੍ਹਾਇਆ ਹੈ।

ਸਉਤਨ ਸੀਸ ਹ੍ਵੈ ਈਸਕ ਈਸ ਪ੍ਰਿਥੀਸ ਜਿਉ ਚਾਮ ਕੇ ਦਾਮ ਚਲਾਵੈ ॥

सउतन सीस ह्वै ईसक ईस पृथीस जिउ चाम के दाम चलावै ॥

ਸੁਆਮੀ ਦੀ ਸੁਆਮੀ ਹੋ ਕੇ, ਸੌਂਕਣਾ ਦੇ ਸਿਰ ਉੱਤੇ ਰਾਜੇ ਵਾਗ ਚੰਮ ਦੇ ਦੰਮ ਚਲਾਉਂਦੀ ਹੈ।

ਕੂਰ ਕੁਜਾਤ ਕੁਪੰਥ ਦੁਰਾਨਨ ਲੋਗ ਗਏ ਪਰਲੋਕ ਗਵਾਵੈ ॥੨੫੨॥

कूर कुजात कुपंथ दुरानन लोग गए परलोक गवावै ॥२५२॥

ਝੂਠੀ, ਨੀਚ ਜਾਤਿ ਵਾਲੀ ਅਤੇ ਭੈੜੇ ਮੂੰਹ ਵਾਲੀ ਮਾੜੇ ਰਾਹ 'ਤੇ ਚੱਲ ਕੇ ਲੋਕ ਅਤੇ ਪਰਲੋਕ ਨੂੰ ਗੰਵਾ ਰਹੀ ਹੈ ॥੨੫੨॥

ਲੋਗ ਕੁਟੇਵ ਲਗੇ ਉਨ ਕੀ ਪ੍ਰਭ ਪਾਵ ਤਜੇ ਮੁਹਿ ਕਯੋ ਬਨ ਐਹੈ ॥

लोग कुटेव लगे उन की प्रभ पाव तजे मुहि कयो बन ऐहै ॥

ਲੋਕੀ ਉਨ੍ਹਾ (ਦੋਹਾ ਰਾਜੇ ਅਤੇ ਰਾਣੀ) ਦੀ ਨਿੰਦਾ ਵਿੱਚ ਲੱਗੇ ਹੋਏ ਹਨ, ਜੋ ਰਾਮ ਚੰਦਰ ਬਨਵਾਸ ਪਾਉਂਦੇ ਹਨ ਤਾ ਮੈਨੂੰ (ਘਰ ਬੈਠਣਾ) ਕਿਵੇਂ ਬਣ ਆਉਂਦਾ ਹੈ?

ਜਉ ਹਟ ਬੈਠ ਰਹੋ ਘਰਿ ਮੋ ਜਸ ਕਯੋ ਚਲਿਹੈ ਰਘੁਬੰਸ ਲਜੈਹੈ ॥

जउ हट बैठ रहो घरि मो जस कयो चलिहै रघुबंस लजैहै ॥

ਜੇ ਹਟ ਕੇ ਘਰ ਵਿੱਚ ਬੈਠ ਰਹਾ, ਤਾ ਯਸ਼ ਕਿਵੇਂ ਹੋਵੇਗਾ? ਸਗੋਂ ਰਘੁਬੰਸ ਸ਼ਰਮਸਾਰ ਹੋਵੇਗਾ।

ਕਾਲ ਹੀ ਕਾਲ ਉਚਾਰਤ ਕਾਲ ਗਯੋ ਇਹ ਕਾਲ ਸਭੋ ਛਲ ਜੈਹੈ ॥

काल ही काल उचारत काल गयो इह काल सभो छल जैहै ॥

ਕਲ੍ਹ ਹੀ ਕਲ੍ਹ ਕਹਿੰਦਿਆਂ ਸਮਾ ਬੀਤ ਜਾਏਗਾ, ਇਹ 'ਕਾਲ' ਸਭ ਨੂੰ ਛੱਲ ਜਾਏਗਾ।

ਧਾਮ ਰਹੋ ਨਹੀ ਸਾਚ ਕਹੋਂ ਇਹ ਘਾਤ ਗਈ ਫਿਰ ਹਾਥਿ ਨ ਐਹੈ ॥੨੫੩॥

धाम रहो नही साच कहों इह घात गई फिर हाथि न ऐहै ॥२५३॥

(ਮੈ) ਘਰ ਵਿੱਚ ਨਹੀਂ ਰਹਾਗਾ। ਮੈਂ ਸੱਚ ਕਹਿਦਾ ਹਾ, ਕਿਉਂਕਿ ਇਹ ਅਵਸਰ ਚੁੱਕ ਗਿਆ ਤਾ ਮੁੜ ਕੇ ਹੱਥ ਨਹੀਂ ਆਵੇਗਾ ॥੨੫੩॥

ਚਾਪ ਧਰੈ ਕਰ ਚਾਰ ਕੁ ਤੀਰ ਤੁਨੀਰ ਕਸੇ ਦੋਊ ਬੀਰ ਸੁਹਾਏ ॥

चाप धरै कर चार कु तीर तुनीर कसे दोऊ बीर सुहाए ॥

ਹੱਥ ਵਿੱਚ ਧਨੁਸ਼ ਪਕੜ ਕੇ ਭੱਥਾ (ਲੱਕ ਨਾਲ) ਕਸ ਕੇ ਦੂਜੇ ਹੱਥ ਵਿੱਚ ਚਾਰ ਤੀਰ ਲਏ ਹੋਇਆਂ ਦੋਵੇਂ ਸੂਰਮੇ ਸ਼ੋਭਾ ਪਾ ਰਹੇ ਹਨ।

ਆਵਧ ਰਾਜ ਤ੍ਰੀਯਾ ਜਿਹ ਸੋਭਤ ਹੋਨ ਬਿਦਾ ਤਿਹ ਤੀਰ ਸਿਧਾਏ ॥

आवध राज त्रीया जिह सोभत होन बिदा तिह तीर सिधाए ॥

ਰਾਜੇ ਦਸ਼ਰਥ ਦੀਆਂ ਰਾਣੀਆਂ (ਕੁਸ਼ਲਿਆ ਅਤੇ ਸੁਮਿਤ੍ਰਾ) ਜਿਥੇ ਬੈਠੀਆਂ ਸਨ, ਵਿਦਾਇਗੀ ਲੈਣ ਲਈ ਉਨ੍ਹਾ ਕੋਲ ਗਏ ਹਨ।

ਪਾਇ ਪਰੇ ਭਰ ਨੈਨ ਰਹੇ ਭਰ ਮਾਤ ਭਲੀ ਬਿਧ ਕੰਠ ਲਗਾਏ ॥

पाइ परे भर नैन रहे भर मात भली बिध कंठ लगाए ॥

ਜਾ ਕੇ ਚਰਨੀਂ ਪੈ ਗਏ ਹਨ ਅਤੇ ਅੱਖਾ (ਜਲ ਨਾਲ) ਭਰ ਗਈਆਂ ਹਨ। ਮਾਤਾਵਾ ਨੇ (ਗਲਵੱਕੜੀ ਵਿੱਚ ਭਰ ਕੇ) ਚੰਗੀ ਤਰ੍ਹਾ ਘੁੱਟ ਕੇ ਗਲ਼ ਨਾਲ ਲਾਇਆ

ਬੋਲੇ ਤੇ ਪੂਤ ਨ ਆਵਤ ਧਾਮਿ ਬੁਲਾਇ ਲਿਉ ਆਪਨ ਤੇ ਕਿਮੁ ਆਏ ॥੨੫੪॥

बोले ते पूत न आवत धामि बुलाइ लिउ आपन ते किमु आए ॥२५४॥

ਅਤੇ ਕਹਿਣ ਲੱਗੀਆਂ, ਹੇ ਪੁੱਤਰ! (ਅੱਗੇ ਤਾ ਬੁਲਾਉਣ ਤੇ ਵੀ ਘਰ ਨਹੀਂ ਆਉਂਦੇ ਸੋ, ਅੱਜ ਆਪਣੇ ਆਪ ਕਿਵੇਂ ਆਏ ਹੋ ॥੨੫੪॥

ਰਾਮ ਬਾਚ ਮਾਤਾ ਪ੍ਰਤਿ ॥

राम बाच माता प्रति ॥

ਰਾਮ ਨੇ ਮਾਤਾ ਪ੍ਰਤਿ ਕਿਹਾ-

ਤਾਤ ਦਯੋ ਬਨਬਾਸ ਹਮੈ ਤੁਮ ਦੇਹ ਰਜਾਇ ਅਬੈ ਤਹ ਜਾਊ ॥

तात दयो बनबास हमै तुम देह रजाइ अबै तह जाऊ ॥

ਮੈਨੂੰ ਪਿਤਾ ਨੇ ਬਨਵਾਸ ਦਿੱਤਾ ਹੈ, ਤੁਸੀਂ ਆਗਿਆ ਦਿਓ (ਤਾ ਕਿ) ਹੁਣੇ ਹੀ ਉਥੇ ਚਲਾ ਜਾਵਾ।

ਕੰਟਕ ਕਾਨ ਬੇਹੜ ਗਾਹਿ ਤ੍ਰਿਯੋਦਸ ਬਰਖ ਬਿਤੇ ਫਿਰ ਆਊ ॥

कंटक कान बेहड़ गाहि तृयोदस बरख बिते फिर आऊ ॥

ਜੰਗਲ ਦੇ ਕੰਡਿਆਂ ਅਤੇ ਔਖੀਆਂ ਘਾਟੀਆਂ ਨੂੰ ਗਾਹ ਕੇ ਤੇਰ੍ਹਾ ਸਾਲ ਬੀਤਣ ਤੋਂ ਬਾਅਦ ਮੁੜ ਜਾਵਾਗਾ।

ਜੀਤ ਰਹੇ ਤੁ ਮਿਲੋ ਫਿਰਿ ਮਾਤ ਮਰੇ ਗਏ ਭੂਲਿ ਪਰੀ ਬਖਸਾਊ ॥

जीत रहे तु मिलो फिरि मात मरे गए भूलि परी बखसाऊ ॥

ਜੀਊਂਦਾ ਰਿਹਾ ਤਾ, ਹੇ ਮਾਤਾ! ਮੁੜ ਕੇ ਤੁਹਾਨੂੰ ਆ ਮਿਲਾਗਾ। ਜੇ ਮਰ ਗਿਆ (ਤਾ ਜਿਹੜੀ ਕੋਈ) ਭੁੱਲ ਹੋ ਗਈ ਹੈ, (ਉਹ ਹੁਣੇ ਹੀ) ਬਖ਼ਸ਼ਾਉਂਦਾ ਹਾ।

ਭੂਪਹ ਕੈ ਅਰਿਣੀ ਬਰ ਤੇ ਬਸ ਕੇ ਬਲ ਮੋ ਫਿਰਿ ਰਾਜ ਕਮਾਊ ॥੨੫੫॥

भूपह कै अरिणी बर ते बस के बल मो फिरि राज कमाऊ ॥२५५॥

ਰਾਜੇ ਦਸ਼ਰਥ ਨੂੰ ਕੈਕਈ ਦੇ ਵਰ ਰੂਪ ਰਿਣ ਤੋਂ ਮੁਕਤ ਕਰਕੇ ਜੰਗਲ ਵਿੱਚ ਵਾਸ ਤੋਂ ਬਾਅਦ ਫਿਰ ਆ ਕੇ ਰਾਜ ਭੋਗਾਗਾ ॥੨੫੫॥

ਮਾਤਾ ਬਾਚ ਰਾਮ ਸੋਂ ॥

माता बाच राम सों ॥

ਮਾਤਾ ਰਾਮ ਪ੍ਰਤਿ ਕਹਿਣ ਲੱਗੀ-

ਮਨੋਹਰ ਛੰਦ ॥

मनोहर छंद ॥

ਮਨੋਹਰ ਛੰਦ

ਮਾਤ ਸੁਨੀ ਇਹ ਬਾਤ ਜਬੈ ਤਬ ਰੋਵਤ ਹੀ ਸੁਤ ਕੇ ਉਰ ਲਾਗੀ ॥

मात सुनी इह बात जबै तब रोवत ही सुत के उर लागी ॥

ਜਦੋਂ ਮਾਤਾ ਨੇ ਇਹ ਗੱਲ ਸੁਣੀ, ਤਦੋਂ ਰੋਂਦਿਆਂ ਹੋਇਆਂ ਪੁੱਤਰ ਦੇ ਗਲ ਲੱਗ ਗਈ।

ਹਾ ਰਘੁਬੀਰ ਸਿਰੋਮਣ ਰਾਮ ਚਲੇ ਬਨ ਕਉ ਮੁਹਿ ਕੱਉ ਕਤ ਤਿਆਗੀ ॥

हा रघुबीर सिरोमण राम चले बन कउ मुहि कउ्उ कत तिआगी ॥

(ਕਹਿਣ ਲੱਗੀ-) ਹਾਇ ਰਘੁਕੁਲ ਦੇ ਸ਼ਿਰੋਮਣੀ (ਰਾਮ) ਤੂੰ ਮੈਨੂੰ ਕਿਉਂ ਅਤੇ ਕਿਸ ਕਰਕੇ ਛੱਡ ਕੇ ਬਣ ਨੂੰ ਚਲਿਆਂ ਹੈਂ?

ਨੀਰ ਬਿਨਾ ਜਿਮ ਮੀਨ ਦਸਾ ਤਿਮ ਭੂਖ ਪਿਆਸ ਗਈ ਸਭ ਭਾਗੀ ॥

नीर बिना जिम मीन दसा तिम भूख पिआस गई सभ भागी ॥

ਪਾਣੀ ਤੋਂ ਬਿਨਾ ਮੱਛਲੀ ਦੀ ਜੋ ਹਾਲਤ ਹੁੰਦੀ ਹੈ, ਓਹੀ ਕੁਸ਼ਲਿਆ ਦੀ ਹਾਲਤ ਹੋਈ ਅਤੇ (ਉਸ ਦੀ) ਸਾਰੀ ਭੁਖ ਤ੍ਰੇਹ ਖ਼ਤਮ ਹੋ ਗਈ।

ਝੂਮ ਝਰਾਕ ਝਰੀ ਝਟ ਬਾਲ ਬਿਸਾਲ ਦਵਾ ਉਨ ਕੀ ਉਰ ਲਾਗੀ ॥੨੫੬॥

झूम झराक झरी झट बाल बिसाल दवा उन की उर लागी ॥२५६॥

ਘੇਰਨੀ ਖਾ ਕੇ ਕੁਸ਼ਲਿਆ ਝੱਟ ਡਿੱਗ ਪਈ ਅਤੇ ਉਸ ਦੇ ਹਿਰਦੇ ਵਿੱਚ (ਰਾਮ ਅਤੇ ਲੱਛਮਣ ਦੇ ਵਿਯੋਗ ਦੀ) ਅੱਗ ਲੱਗ ਗਈ ॥੨੫੬॥

ਜੀਵਤ ਪੂਤ ਤਵਾਨਨ ਪੇਖ ਸੀਆ ਤੁਮਰੀ ਦੁਤ ਦੇਖ ਅਘਾਤੀ ॥

जीवत पूत तवानन पेख सीआ तुमरी दुत देख अघाती ॥

ਹੇ ਪੁੱਤਰ! ਤੇਰਾ ਮੁਖ ਵੇਖ ਕੇ ਜਿਉਂਦੀ ਹਾ। ਹੇ ਸੀਤਾ! ਤੇਰੀ ਚਮਕ-ਦਮਕ ਵੇਖ ਕੇ ਰੱਜਦੀ ਹਾ

ਚੀਨ ਸੁਮਿਤ੍ਰਜ ਕੀ ਛਬ ਕੋ ਸਭ ਸੋਕ ਬਿਸਾਰ ਹੀਏ ਹਰਖਾਤੀ ॥

चीन सुमित्रज की छब को सभ सोक बिसार हीए हरखाती ॥

ਅਤੇ ਲੱਛਮਣ ਦੀ ਛਬੀ ਨੂੰ ਵੇਖ ਕੇ ਸਾਰੇ ਸ਼ੋਕ ਭੁਲਾ ਕੇ ਹਿਰਦੇ ਵਿੱਚ ਪ੍ਰਸੰਨ ਹੁੰਦੀ ਹਾ।

ਕੇਕਈ ਆਦਿਕ ਸਉਤਨ ਕੱਉ ਲਖਿ ਭਉਹ ਚੜਾਇ ਸਦਾ ਗਰਬਾਤੀ ॥

केकई आदिक सउतन कउ्उ लखि भउह चड़ाइ सदा गरबाती ॥

ਕੈਕਈ ਆਦਿ ਸੌਂਕਣਾ ਨੂੰ ਵੇਖ ਕੇ, ਭੋਹਾ ਚੜ੍ਹਾ ਕੇ ਸਦਾ ਹੀ ਗਰਵ ਕਰਦੀ ਹਾ।

ਤਾਕਹੁ ਤਾਤ ਅਨਾਥ ਜਿਉ ਆਜ ਚਲੇ ਬਨ ਕੋ ਤਜਿ ਕੈ ਬਿਲਲਾਤੀ ॥੨੫੭॥

ताकहु तात अनाथ जिउ आज चले बन को तजि कै बिललाती ॥२५७॥

ਹੇ ਪੁੱਤਰ! ਤਦੇ ਹੀ (ਉਸ ਮਾ ਨੂੰ) ਅਨਾਥ ਵਾਗ ਰੋਂਦੀ ਛੱਡ ਕੇ ਅੱਜ ਬਣ ਨੂੰ ਤੁਰ ਚੱਲਿਆਂ ਹੈਂ ॥੨੫੭॥

ਹੋਰ ਰਹੇ ਜਨ ਕੋਰ ਕਈ ਮਿਲਿ ਜੋਰ ਰਹੇ ਕਰ ਏਕ ਨ ਮਾਨੀ ॥

होर रहे जन कोर कई मिलि जोर रहे कर एक न मानी ॥

ਕਰੋੜਾ ਵਿਅਕਤੀ ਮਿਲ ਕੇ (ਬਣ ਨੂੰ ਜਾਣ ਤੋਂ) ਰੋਕ ਰਹੇ ਹਨ ਅਤੇ ਹੱਥ ਜੋੜ ਰਹੇ ਹਨ, (ਪਰ ਰਾਮ ਨੇ ਕਿਸੇ ਦੀ) ਇਕ ਵੀ ਗੱਲ ਨਹੀਂ ਮੰਨੀ।

ਲੱਛਨ ਮਾਤ ਕੇ ਧਾਮ ਬਿਦਾ ਕਹੁ ਜਾਤ ਭਏ ਜੀਅ ਮੋ ਇਹ ਠਾਨੀ ॥

लच्छन मात के धाम बिदा कहु जात भए जीअ मो इह ठानी ॥

ਲੱਛਮਣ ਦੀ ਮਾਤਾ ਦੇ ਘਰ ਦਿਲ ਵਿੱਚ ਇਹ ਗੱਲ ਧਾਰ ਲਈ ਕੇ ਗਏ ਕਿ ਉਸ ਪਾਸੋਂ ਵਿਦਾਇਗੀ ਲੈ ਆਈਏ।

ਸੋ ਸੁਨਿ ਬਾਤ ਪਪਾਤ ਧਰਾ ਪਰ ਘਾਤ ਭਲੀ ਇਹ ਬਾਤ ਬਖਾਨੀ ॥

सो सुनि बात पपात धरा पर घात भली इह बात बखानी ॥

ਉਹ (ਸੁਮਿਤ੍ਰਾ) ਇਸ ਗੱਲ ਨੂੰ ਸੁਣਦਿਆਂ ਹੀ ਧਰਤੀ ਉੱਤੇ ਡਿੱਗ ਪਈ। ਇਸ ਅਵਸਰ ਦੀ ਗੱਲ ਇੰਜ ਵਰਣਨ ਕੀਤੀ ਜਾ ਸਕਦੀ ਹੈ

ਜਾਨੁਕ ਸੇਲ ਸੁਮਾਰ ਲਗੇ ਛਿਤ ਸੋਵਤ ਸੂਰ ਵਡੇ ਅਭਿਮਾਨੀ ॥੨੫੮॥

जानुक सेल सुमार लगे छित सोवत सूर वडे अभिमानी ॥२५८॥

ਮਾਨੋ ਬਰਛੀ ਦੀ ਮਾਰ ਲਗਦਿਆਂ ਹੀ ਵੱਡਾ ਅਭਿਮਾਨੀ ਸੂਰਮਾ ਧਰਤੀ ਉੱਤੇ ਸੌਂ ਰਿਹਾ ਹੋਵੇ ॥੨੫੮॥

ਕਉਨ ਕੁਜਾਤ ਕੁਕਾਜ ਕੀਯੋ ਜਿਨ ਰਾਘਵ ਕੋ ਇਹ ਭਾਤ ਬਖਾਨਯੋ ॥

कउन कुजात कुकाज कीयो जिन राघव को इह भात बखानयो ॥

ਕਿਹੜੀ ਨੀਚਣੀ ਨੇ ਇਹ (ਕੁਕਰਮ) ਕੀਤਾ ਹੈ ਜਿਸ ਨੇ ਰਾਮ ਚੰਦਰ ਨੂੰ ਇਸ ਤਰ੍ਹਾ ਕਿਹਾ ਹੈ।

ਲੋਕ ਅਲੋਕ ਗਵਾਇ ਦੁਰਾਨਨ ਭੂਪ ਸੰਘਾਰ ਤਹਾ ਸੁਖ ਮਾਨਯੋ ॥

लोक अलोक गवाइ दुरानन भूप संघार तहा सुख मानयो ॥

ਭੈੜੇ ਮੂੰਹ ਵਾਲੀ ਨੇ ਲੋਕ ਪਰਲੋਕ ਨੂੰ ਗੰਵਾ ਕੇ ਅਤੇ ਰਾਜੇ ਨੂੰ ਮਾਰ ਕੇ, ਵੱਡਾ ਸੁੱਖ ਮਾਨਿਆ ਹੈ।

ਭਰਮ ਗਯੋ ਉਡ ਕਰਮ ਕਰਯੋ ਘਟ ਧਰਮ ਕੋ ਤਿਆਗਿ ਅਧਰਮ ਪ੍ਰਮਾਨਯੋ ॥

भरम गयो उड करम करयो घट धरम को तिआगि अधरम प्रमानयो ॥

ਸਾਰਾ ਭੁਲੇਖਾ ਮਿੱਟ ਗਿਆ, ਕਿਉਂਕਿ ਉਸ ਨੇ ਘਟੀਆ ਕਰਮ ਕੀਤਾ ਹੈ, ਧਰਮ ਨੂੰ ਛੱਡ ਕੇ ਅਧਰਮ ਪ੍ਰਵਾਨ ਕੀਤਾ ਹੈ।

ਨਾਕ ਕਟੀ ਨਿਰਲਾਜ ਨਿਸਾਚਰ ਨਾਹ ਨਿਪਾਤਤ ਨੇਹੁ ਨ ਮਾਨਯੋ ॥੨੫੯॥

नाक कटी निरलाज निसाचर नाह निपातत नेहु न मानयो ॥२५९॥

ਉਸ ਨਿਰਲੱਜ ਰਾਖਸ਼ਣੀ ਨੇ ਸਾਰੇ ਖਾਨਦਾਨ ਦੀ ਨੱਕ ਵੱਢ ਦਿੱਤੀ ਹੈ, ਉਸ ਨੇ ਰਾਜੇ ਨੂੰ ਮਾਰਦੇ ਹੋਇਆਂ ਵੀ ਸਨੇਹ ਨਹੀਂ ਪ੍ਰਗਟ ਕੀਤਾ ॥੨੫੯॥

ਸੁਮਿਤ੍ਰਾ ਬਾਚ ॥

सुमित्रा बाच ॥

ਲੱਛਮਣ ਪ੍ਰਤਿ ਸੁਮਿਤ੍ਰਾ ਨੇ ਕਿਹਾ–

ਦਾਸ ਕੋ ਭਾਵ ਧਰੇ ਰਹੀਯੋ ਸੁਤ ਮਾਤ ਸਰੂਪ ਸੀਆ ਪਹਿਚਾਨੋ ॥

दास को भाव धरे रहीयो सुत मात सरूप सीआ पहिचानो ॥
ਹੇ ਪੁੱਤਰ! ਦਾਸ ਭਾਵ ਨੂੰ ਧਾਰੀ ਰੱਖਣਾ, ਸੀਤਾ ਨੂੰ ਮਾਤਾ ਸਰੂਪ ਪਛਾਣਨਾ।

ਤਾਤ ਕੀ ਤੁੱਲਿ ਸੀਆਪਤਿ ਕੱਉ ਕਰਿ ਕੈ ਇਹ ਬਾਤ ਸਹੀ ਕਰਿ ਮਾਨੋ ॥
तात की तुल्लि सीआपति कउ्उ करि कै इह बात सही करि मानो ॥
ਪਿਤਾ ਦੇ ਬਰਾਬਰ ਸੀਤਾ ਦੇ ਪਤੀ (ਰਾਮ ਚੰਦਰ) ਨੂੰ ਸਮਝ ਕੇ ਇਹ ਗੱਲ ਸਹੀ ਕਰਕੇ ਮੰਨਣਾ

ਜੇਤਕ ਕਾਨਨ ਕੇ ਦੁਖ ਹੈ ਸਭ ਸੋ ਸੁਖ ਕੈ ਤਨ ਪੈ ਅਨਮਾਨੋ ॥
जेतक कानन के दुख है सभ सो सुख कै तन पै अनमानो ॥
ਕਿ ਜਿੰਨੇ ਵੀ ਬਣ ਦੇ ਦੁੱਖ ਹਨ, ਉਹਨਾ ਸਾਰਿਆਂ ਨੂੰ ਤਨ ਉੱਤੇ ਸੁਖ ਕਰਕੇ ਅਨੁਭਵ ਕਰਨਾ।

ਰਾਮ ਕੇ ਪਾਇ ਗਹੇ ਰਹੀਯੋ ਬਨ ਕੈ ਘਰ ਕੋ ਘਰ ਕੈ ਬਨੁ ਜਾਨੋ ॥੨੬੦॥
राम के पाइ गहे रहीयो बन कै घर को घर कै बनु जानो ॥२६०॥
ਰਾਮ ਚੰਦਰ ਦੇ ਚਰਨ ਫੜੀ ਰੱਖਣਾ, ਘਰ ਨੂੰ ਬਣ ਅਤੇ ਬਣ ਨੂੰ ਘਰ ਕਰਕੇ ਜਾਣਨਾ ॥੨੬੦॥

ਰਾਜੀਵ ਲੋਚਨ ਰਾਮ ਕੁਮਾਰ ਚਲੇ ਬਨ ਕੱਉ ਸੰਗਿ ਭ੍ਰਾਤਿ ਸੁਹਾਯੋ ॥
राजीव लोचन राम कुमार चले बन कउ्उ संगि भ्राति सुहायो ॥
ਕਮਲ ਵਰਗੀਆਂ ਅੱਖਾ ਵਾਲੇ ਰਾਮ ਕੁਮਾਰ ਬਣ ਨੂੰ ਚਲੇ ਹਨ, ਨਾਲ (ਛੋਟਾ) ਭਰਾ ਸ਼ੋਭਾ ਪਾ ਰਿਹਾ ਹੈ।

ਦੇਵ ਅਦੇਵ ਨਿਛੱਤ੍ਰ ਸਚੀਪਤ ਚੱਉਕੇ ਚਕੇ ਮਨ ਮੋਦ ਬਢਾਯੋ ॥
देव अदेव निछत्त्र सचीपत चउ्उके चके मन मोद बढायो ॥
ਦੇਵਤੇ, ਦੈਂਤ, ਤਾਰੇ ਅਤੇ ਇੰਦਰ ਆਦਿ ਚੌਂਕ ਕੇ ਚਕ੍ਰਿਤ ਹੋਏ ਹਨ ਅਤੇ ਮਨ ਵਿੱਚ ਆਨੰਦ ਵਧਾਇਆ ਹੈ।

ਆਨਨ ਬਿੰਬ ਪਰਯੋ ਬਸੁਧਾ ਪਰ ਫੈਲਿ ਰਹਿਯੋ ਫਿਰਿ ਹਾਥਿ ਨ ਆਯੋ ॥
आनन बिंब परयो बसुधा पर फैलि रहियो फिरि हाथि न आयो ॥
(ਜਿਸ ਦੇ) ਮੂੰਹ ਦੀ ਪਰਛਾਈ ਧਰਤੀ ਉੱਤੇ ਪੈ ਕੇ ਪਸਰ ਜਾਦੀ ਹੈ ਅਤੇ ਫਿਰ ਹੱਥ ਨਹੀਂ ਆਉਂਦੀ,

ਬੀਚ ਅਕਾਸ ਨਿਵਾਸ ਕੀਯੋ ਤਿਨ ਤਾਹੀ ਤੇ ਨਾਮ ਮਯੰਕ ਕਹਾਯੋ ॥੨੬੧॥
बीच अकास निवास कीयो तिन ताही ते नाम मयंक कहायो ॥२६१॥

ਉਸ ਨੇ ਆਕਾਸ਼ ਵਿੱਚ ਨਿਵਾਸ ਕੀਤਾ ਹੋਇਆ ਹੈ, ਇਸੇ ਕਰਕੇ (ਆਪਣਾ) ਨਾਮ 'ਚੰਦ੍ਰਮਾ' ਅਖਵਾਇਆ ਹੈ ॥੨੬੧॥

ਦੋਹਰਾ ॥

दोहरा ॥

ਦੋਹਰਾ

ਪਿਤ ਆਗਿਆ ਤੇ ਬਨ ਚਲੇ ਤਜਿ ਗ੍ਰਿਹਿ ਰਾਮ ਕੁਮਾਰ ॥

पित आगिआ ते बन चले तजि ग्रहि राम कुमार ॥

ਪਿਤਾ ਦੀ ਆਗਿਆ ਕਰਕੇ ਰਾਮ ਕੁਮਾਰ ਘਰ ਨੂੰ ਛੱਡ ਕੇ ਬਣ ਨੂੰ ਚਲੇ ਹਨ

ਸੰਗ ਸੀਆ ਮ੍ਰਿਗ ਲੋਚਨੀ ਜਾ ਕੀ ਪ੍ਰਭਾ ਅਪਾਰ ॥੨੬੨॥

संग सीआ मृग लोचनी जा की प्रभा अपार ॥२६२॥

ਅਤੇ (ਉਨ੍ਹਾ ਦੇ) ਨਾਲ ਮ੍ਰਿਗਨੈਣੀ ਸੀਤਾ ਹੈ, ਜਿਸ ਦੀ ਅਪਾਰ ਸੁੰਦਰਤਾ ਹੈ ॥੨੬੨॥

ਇਤਿ ਸ੍ਰੀ ਰਾਮ ਬਨਬਾਸ ਦੀਬੋ ॥

इति स्री राम बनबास दीबो ॥

ਇਥੇ ਸ੍ਰੀ ਰਾਮ ਨੂੰ ਬਨਵਾਸ ਦੇਣਾ ਸਮਾਪਤ।

ਅਥ ਬਨਬਾਸ ਕਥਨੰ ॥

अथ बनबास कथनं ॥

ਹੁਣ ਬਨਵਾਸ ਦਾ ਕਥਨ

ਸੀਤਾ ਅਨੁਮਾਨ ਬਾਚ ॥

सीता अनुमान बाच ॥

ਸੀਤਾ ਦਾ ਸਰੂਪ

ਬਿਜੈ ਛੰਦ ॥

बिजै छंद ॥

ਬਿਜੈ ਛੰਦ

ਚੰਦ ਕੀ ਅੰਸ ਚਕੋਰਨ ਕੈ ਕਰਿ ਮੋਰਨ ਬਿੱਦੁਲਤਾ ਅਨਮਾਨੀ ॥

चंद की अंस चकोरन कै करि मोरन बिद्दुलता अनमानी ॥

ਸੀਤਾ ਨੂੰ ਚਕੋਰਾ ਨੇ ਚੰਦ੍ਰਮਾ ਦੀ ਅੰਸ਼ ਕਰਕੇ ਅਤੇ ਮੋਰਾ ਨੇ ਬਿਜਲੀ ਕਰਕੇ,

ਮੱਤ ਗਇੰਦਨ ਇੰਦ੍ਰ ਬਧੂ ਭੁਨਸਾਰ ਛਟਾ ਰਵਿ ਕੀ ਜੀਅ ਜਾਨੀ ॥

मत्त गइंदन इंद्र बधू भुनसार छटा रवि की जीअ जानी ॥

ਮਸਤ ਹਾਥੀਆਂ ਨੇ ਇੰਦਰ ਦੀ ਪਤਨੀ (ਸਚੀ) ਕਰਕੇ ਅਤੇ ਪ੍ਰਭਾਤ ਨੇ ਸੂਰਜ ਦੀ ਛਟਾ ਰੂਪ ਕਰਕੇ (ਆਪਣੇ) ਜੀਅ ਵਿੱਚ ਜਾਣਿਆ ਹੈ।

ਦੇਵਨ ਦੋਖਨ ਕੀ ਹਰਤਾ ਅਰ ਦੇਵਨ ਕਾਲ ਕ੍ਰਿਯਾ ਕਰ ਮਾਨੀ ॥

देवन दोखन की हरता अर देवन काल कृया कर मानी ॥

ਦੇਵਤਿਆਂ ਨੇ ਦੋਖਾ ਦੀ ਹਰਤਾ ਕਰਕੇ, ਅਤੇ ਦੈਂਤਾ ਨੇ ਕਾਲ-ਕ੍ਰਿਆ ਰੂਪ ਕਰਕੇ ਮੰਨਿਆ ਹੈ।

ਦੇਸਨ ਸਿੰਧ ਦਿਸੇਸਨ ਬ੍ਰਿੰਧ ਜੋਗੇਸਨ ਗੰਗ ਕੈ ਰੰਗ ਪਛਾਨੀ ॥੨੬੩॥

देसन सिंध दिसेसन बृंध जोगेसन गंग कै रंग पछानी ॥२६३॥

ਦੇਸ਼ਾ ਨੇ ਸਮੁੰਦਰ ਕਰਕੇ ਦਿੱਗਜਾ ਨੇ ਬ੍ਰਹਮਾ ਕਰਕੇ ਅਤੇ ਯੋਗੀਸਰਾ ਨੇ ਗੰਗਾ ਦਾ ਰੂਪ ਕਰਕੇ ਪਛਾਣਿਆ ਹੈ ॥੨੬੩॥

ਦੋਹਰਾ ॥

दोहरा ॥

ਦੋਹਰਾ

ਉਤ ਰਘੁਬਰ ਬਨ ਕੋ ਚਲੇ ਸੀਅ ਸਹਿਤ ਤਜਿ ਗ੍ਰੇਹ ॥

उत रघुबर बन को चले सीअ सहित तजि ग्रेह ॥

ਉਧਰ ਰਾਮ ਚੰਦਰ ਸੀਤਾ ਸਮੇਤ ਘਰ ਨੂੰ ਛੱਡ ਕੇ ਬਣ ਨੂੰ ਚਲੇ ਹਨ।

ਇਤੈ ਦਸਾ ਜਿਹ ਬਿਧਿ ਭਈ ਸਕਲ ਸਾਧ ਸੁਨਿ ਲੇਹ ॥੨੬੪॥

इतै दसा जिह बिधि भई सकल साध सुनि लेह ॥२६४॥

ਇਧਰ ਜਿਸ ਤਰ੍ਹਾ ਦੀ ਹਾਲਤ ਹੋਈ ਹੈ (ਉਸ ਨੂੰ) ਸਾਰੇ ਸੰਤੋ ਧਿਆਨ ਨਾਲ ਸੁਣ ਲਵੋ ॥੨੬੪॥

ਮਾਤਾ ਬਾਚ ॥

माता बाच ॥

ਮਾਤਾ (ਕੁਸ਼ਲਿਆ) ਕਹਿੰਦੀ ਹੈ–

ਕਬਿੱਤ ॥

कबित्त ॥

ਕਬਿੱਤ

ਸਭੈ ਸੁਖ ਲੈ ਕੇ ਗਏ ਗਾੜ੍ਹੋ ਦੁਖ ਦੇਤ ਭਏ ਰਾਜਾ ਦਸਰਥ ਜੂ ਕੱਉ ਕੈ ਕੈ ਆਜ ਪਾਤ ਹੋ ॥

सभै सुख लै के गए गाड़ो दुख देत भए राजा दसरथ जू कउ्त कै कै आज पात हो ॥

ਸਾਰੇ ਸੁੱਖ ਲੈ ਕੇ ਚਲੇ ਗਏ ਹਨ, ਵੱਡੇ ਦੁੱਖ ਦੇ ਗਏ ਹਨ, ਰਾਜਾ ਦਸ਼ਰਥ ਵੀ ਅੱਜ ਮਰ ਗਏ ਹਨ।

ਅਜ ਹੂੰ ਨ ਛੀਜੈ ਬਾਤ ਮਾਨ ਲੀਜੈ ਰਾਜ ਕੀਜੈ ਕਹੋ ਕਾਜ ਕਉਨ ਕੌ ਹਮਾਰੇ ਸ੍ਰੋਣ ਨਾਤ ਹੋ ॥

अज हूँ न छीजै बात मान लीजै राज कीजै कहो काज कउन कौ हमारे स्रोण नात हो ॥

ਅਜੇ ਵੀ ਗੱਲ ਖ਼ਤਮ ਨਹੀਂ ਹੋਈ। ਮੇਰੀ ਗੱਲ ਮੰਨ ਲਵੋ ਅਤੇ ਰਾਜ ਕਰੋ, ਦੱਸੋ ਕਿਸ ਕੰਮ ਵਾਸਤੇ ਸਾਡੇ ਲਹੂ ਵਿੱਚ ਨਹਾਉਂਦੇ ਹੋ?

ਰਾਜਸੀ ਕੇ ਧਾਰੌ ਸਾਜ ਸਾਧਨ ਕੈ ਕੀਜੈ ਕਾਜ ਕਹੋ ਰਘੁਰਾਜ ਆਜ ਕਾਹੇ ਕੱਉ ਸਿਧਾਤ ਹੋ ॥

राजसी के धारौ साज साधन कै कीजै काज कहो रघुराज आज काहे कउ्त सिधात हो ॥

ਰਾਜਿਆਂ ਦਾ ਸਾਜ ਧਾਰੋ, ਸੰਤਾ ਵਾਲੇ ਕੰਮ ਕਰੋ। ਹੇ ਰਾਮ ਚੰਦਰ! ਦੱਸੋ, ਅੱਜ (ਬਣ ਨੂੰ) ਕਿਸ ਲਈ ਤੁਰੇ ਜਾਂਦੇ ਹੋ?

ਤਾਪਸੀ ਕੇ ਭੇਸ ਕੀਨੇ ਜਾਨਕੀ ਕੌ ਸੰਗ ਲੀਨੇ ਮੇਰੇ ਬਨਬਾਸੀ ਮੋ ਉਦਾਸੀ ਦੀਏ ਜਾਤ ਹੋ ॥੨੬੫॥

तापसी के भेस कीने जानकी कौ संग लीने मेरे बनबासी मो उदासी दीए जात हो ॥२६५॥

ਤਪਸਵੀਆਂ ਦਾ ਭੇਸ ਕੀਤਾ ਹੋਇਆ ਹੈ ਅਤੇ ਸੀਤਾ ਨੂੰ ਨਾਲ ਲਿਆ ਹੋਇਆ ਹੈ। ਹੇ ਬਨਵਾਸੀ (ਪੁੱਤਰ) ਮੈਨੂੰ ਉਦਾਸੀ ਦੇਈ ਜਾਂਦੇ ਹੋ ॥੨੬੫॥

ਕਾਰੇ ਕਾਰੇ ਕਰਿ ਬੇਸ ਰਾਜਾ ਜੂ ਕੌ ਛੋਰਿ ਦੇਸ ਤਾਪਸੀ ਕੋ ਕੈ ਭੇਸ ਸਾਥਿ ਹੀ ਸਿਧਾਰਿ ਹੌ ॥

कारे कारे करि बेस राजा जू कौ छोरि देस तापसी को कै भेस साथि ही सिधारि हौ ॥

(ਮੈਂ) ਕਾਲਾ ਕਾਲਾ ਵੇਸ ਕਰਕੇ, ਰਾਜਾ ਜੀ ਦਾ ਦੇਸ਼ ਛੱਡ ਕੇ ਤਪਸਵੀਆਂ ਦਾ ਭੇਸ ਧਾਰਨ ਕਰਕੇ, (ਤੁਹਾਡੇ) ਨਾਲ ਹੀ ਚਲਦੀ ਹਾਂ।

ਕੁਲ ਹੂੰ ਕੀ ਕਾਨ ਛੋਰੋਂ ਰਾਜਸੀ ਕੇ ਸਾਜ ਤੋਰੋਂ ਸੰਗਿ ਤੇ ਨ ਮੋਰੋਂ ਮੁਖ ਐਸੋ ਕੈ ਬਿਚਾਰਿ ਹੌ ॥

कुल हूँ की कान छोरों राजसी के साज तोरों संगि ते न मोरों मुख ऐसो कै बिचारि हौ ॥

ਕੁਲ ਦੀ ਮਰਿਆਦਾ ਨੂੰ ਛੱਡਦੀ ਹਾ, ਰਾਜਸੀ ਸਾਜ ਤੋੜਦੀ ਹਾ (ਪਰ ਤੇਰੇ) ਨਾਲ ਜਾਣ ਤੋਂ ਮੂੰਹ ਨਹੀਂ ਮੋੜਾਗੀ। ਅਜਿਹਾ ਵਿਚਾਰ ਕਰਦੀ ਹਾ।

ਮੁੰਦ੍ਰਾ ਕਾਨ ਧਾਰੌ ਸਾਰੇ ਮੁਖ ਪੈ ਬਿਭੂਤਿ ਡਾਰੌਂ ਹਠਿ ਕੋ ਨ ਹਾਰੌਂ ਪੂਤ ਰਾਜ ਸਾਜ ਜਾਰਿ ਹੌਂ ॥

मुँद्रा कान धारौ सारे मुख पै बिभूति डारौं हठि को न हारौं पूत राज साज जारि हौं ॥

ਕੰਨਾ ਵਿੱਚ ਮੁੰਦਰਾ ਪਾ ਲਵਾਗੀ, ਸਾਰੇ ਮੂੰਹ ਉੱਤੇ ਸੁਆਹ ਮਲ ਲਵਾਗੀ, ਹੇ ਪੁੱਤਰ! ਹਠ ਤੋਂ ਨਹੀਂ ਹਾਰਾਗੀ, ਰਾਜ ਦੇ ਸਾਜ ਨੂੰ ਸਾੜਾਗੀ,

ਜੁਗੀਆ ਕੋ ਕੀਨੋ ਬੇਸ ਕਉਸਲ ਕੇ ਛੋਰ ਦੇਸ ਰਾਜਾ ਰਾਮਚੰਦ ਜੂ ਕੇ ਸੰਗਿ ਹੀ ਸਿਧਾਰਿ ਹੌਂ ॥੨੬੬॥

जुगीआ को कीनो बेस कउसल के छोर देस राजा रामचंद जू के संगि ही सिधारि हौं ॥२६६॥

ਯੋਗੀਆਂ ਵਾਲਾ ਭੇਸ ਕਰਕੇ ਕੌਸ਼ਲ ਦੇਸ਼ ਦੇ ਕਲੇਸ਼ਾ ਨੂੰ ਛੱਡ ਕੇ ਰਾਜਾ ਰਾਮ ਚੰਦਰ ਜੀ ਦੇ ਨਾਲ ਬਣ ਨੂੰ ਜਾਵਾਗੀ ॥੨੬੬॥

ਅਪੂਰਬ ਛੰਦ ॥

अपूरब छंद ॥

ਅਪੂਰਬ ਛੰਦ

ਕਾਨਨੇ ਗੇ ਰਾਮ ॥

कानने गे राम ॥

ਰਾਮ ਚੰਦਰ ਬਣ ਵਿੱਚ ਗਏ ਹਨ,

ਧਰਮ ਕਰਮੰ ਧਾਮ ॥

धरम करमं धाम ॥

ਜਿਹੜੇ ਧਰਮ-ਕਰਮ ਦਾ ਘਰ ਹਨ,

ਲੱਛਨੈ ਲੈ ਸੰਗਿ ॥

लच्छनै लै संगि ॥

ਲੱਛਮਣ ਨੂੰ ਨਾਲ ਲੈ ਗਏ

ਜਾਨਕੀ ਸੁਭੰਗਿ ॥੨੬੭॥

जानकी सुभंगि ॥२६७॥

ਸੁੰਦਰ ਸੀਤਾ (ਵੀ ਨਾਲ ਲੈ ਗਏ) ਹਨ ॥੨੬੭॥

ਤਾਤ ਤਿਆਗੇ ਪ੍ਰਾਨ ॥

तात तिआगे प्रान ॥

ਪਿਤਾ ਨੇ ਪ੍ਰਾਣ ਤਿਆਗ ਦਿੱਤੇ ਹਨ

ਉੱਤਰੇ ਬਯੋਮਾਨ ॥

उत्तरे बयोमान ॥

(ਉਸ ਲਈ ਸੁਅਰਗ ਤੋਂ) ਬਿਮਾਨ ਉਤਰੇ ਹਨ।

ਬਿੱਚਰੇ ਬਿਚਾਰ ॥

बिच्चरे बिचार ॥

(ਇਧਰ) ਅਨੇਕ ਮੰਤਰੀ ਬੈਠ ਕੇ

ਮੰਤ੍ਰੀਯੰ ਅਪਾਰ ॥੨੬੮॥

मंत्रीयं अपार ॥२६८॥

ਵਿਚਾਰ ਵਟਾਂਦਰਾ ਕਰ ਰਹੇ ਹਨ ॥੨੬੮॥

ਬੈਠਯੋ ਬਸਿਸਟਿ ॥

बैठयो बसिसटि ॥

ਵਸ਼ਿਸ਼ਟ ਬੈਠੇ ਹਨ,

ਸਰਬ ਬਿੱਪ ਇਸਟ ॥

सरब बिप्प इसट ॥

ਜੋ ਸਾਰਿਆਂ ਬ੍ਰਾਹਮਣਾ ਦੇ ਪੂਜਣ ਯੋਗ ਹਨ।

ਮੁਕੱਲਿਯੋ ਕਾਗਦ ॥

मुकल्लियो कागद ॥

(ਭਰਤ ਨੂੰ) ਪੱਤਰ ਭੇਜਿਆ ਹੈ।

ਪੱਠਏ ਮਾਗਧ ॥੨੬੯॥

पट्ठए मागध ॥२६९॥

(ਜਿਸ ਲਈ) ਮਾਗਧ (ਦੂਤ) ਨੂੰ ਘਲਿਆ ਹੈ ॥੨੬੯॥

ਸੰਕੜੇਸਾ ਵੰਤ ॥

संकड़ेसा वंत ॥

ਪ੍ਰਤਿਨਿਧ ਸਾਮੰਤਾ ਨੇ (ਬੈਠ ਕੇ)

ਮੱਤਏ ਮੱਤੰਤ ॥

मत्तए मत्तंत ॥

ਤਜਵੀਜ਼ਾ ਕੀਤੀਆਂ

ਮੁੱਕਲੇ ਕੇ ਦੂਤ ॥

मुक्कले के दूत ॥

ਅਤੇ ਪੌਣ ਦੇ ਪੁੱਤਰ ਵਾਗ ਤੇਜ਼ ਚੱਲਣ ਵਾਲੇ

ਪਉਨ ਕੇ ਸੇ ਪੂਤ ॥੨੭੦॥

पउन के से पूत ॥२७०॥

ਦੂਤ ਭੇਜ ਦਿੱਤੇ ॥੨੭੦॥

ਅਸਟਨ ਦਯੰਲਾਖ ॥

असटन दयंलाख ॥

ਅੱਠ ਨਦੀਆਂ ਲੰਘ ਕੇ

ਦੂਤ ਗੇ ਚਰਬਾਖ ॥

दूत गे चरबाख ॥

ਸੁਜਾਨ ਦੂਤ ਚਲੇ ਗਏ।

ਭਰਤ ਆਗੇ ਜਹਾ ॥

भरत आगे जहा ॥

ਅੱਗੇ ਭਰਤ ਜਿੱਥੇ (ਰਹਿੰਦਾ ਸੀ,

ਜਾਤ ਭੇ ਤੇ ਤਹਾ ॥੨੭੧॥

जात भे ते तहा ॥२७१॥

ਦੂਤ) ਉਥੇ ਜਾ ਕੇ ਪਹੁੰਚੇ ॥੨੭੧॥

ਉਚਰੇ ਸੰਦੇਸ ॥

उचरे संदेस ॥

(ਭਰਤ ਨੂੰ ਦੂਤ ਨੇ) ਸੁਨੇਹਾ ਦਿੱਤਾ

ਊਰਧ ਗੇ ਅਉਧੇਸ ॥

ऊरध गे अउधेस ॥

ਕਿ ਰਾਜਾ ਦਸ਼ਰਥ ਸੁਅਰਗ (ਉਰਧ) ਚਲੇ ਗਏ ਹਨ।

ਪੱਤ੍ਰ ਬਾਚੇ ਭਲੇ ॥

पत्र बाचे भले ॥

(ਭਰਤ ਨੇ) ਚੰਗੀ ਤਰ੍ਹਾ ਪੱਤਰ ਪੜ੍ਹ ਲਿਆ

ਲਾਗ ਸੰਗੰ ਚਲੇ ॥੨੭੨॥

लाग संगं चले ॥२७२॥

ਅਤੇ (ਉਨ੍ਹਾ ਨਾਲ) ਲੱਗ ਕੇ ਤੁਰ ਪਿਆ ॥੨੭੨॥

ਕੋਪ ਜੀਯੰ ਜਗਯੋ ॥

कोप जीयं जगयो ॥

(ਭਰਤ ਦੇ) ਜੀਅ ਵਿੱਚ ਕ੍ਰੋਧ ਜਾਗ ਪਿਆ,

ਧਰਮ ਭਰਮੰ ਭਗਯੋ ॥

धरम भरमं भगयो ॥

ਧਰਮ ਦਾ ਭਰਮ ਮਿਟ ਗਿਆ,

ਕਾਸਮੀਰੰ ਤਜਯੋ ॥

कासमीरं तजयो ॥

ਕਸ਼ਮੀਰ ਨੂੰ ਛੱਡ ਦਿੱਤਾ

ਰਾਮ ਰਾਮੰ ਭਜਯੋ ॥੨੭੩॥

राम रामं भजयो ॥२७३॥

ਅਤੇ ਰਾਮ ਨਾਮ ਜਪਣ ਲੱਗ ਪਿਆ ॥੨੭੩॥

ਪੁੱਜਏ ਅਵੱਧ ॥

पुज्जए अवद्ध ॥

ਅਯੁੱਧਿਆ ਵਿੱਚ ਪਹੁੰਚ ਗਿਆ-

ਸੂਰਮਾ ਸਨੱਧ ॥

सूरमा सनद्ध ॥

ਹਥਿਆਰ ਬੰਦ ਸੂਰਮਾ (ਭਰਤ)

ਹੇਰਿਓ ਅਉਧੇਸ ॥

हेरिओ अउधेस ॥

ਆਊਧ ਦੇ ਰਾਜੇ (ਦਸ਼ਰਥ) ਨੂੰ ਵੇਖਿਆ-

ਮ੍ਰਿਤਕੰ ਕੇ ਭੇਸ ॥੨੭੪॥

मृतकं के भेस ॥२७४॥

ਮੁਰਦਾ ਰੂਪ ਵਿੱਚ ॥੨੭੪॥

ਭਰਥ ਬਾਚ ਕੇਕਈ ਸੋਂ ॥

भरथ बाच केकई सों ॥

ਕੈਕਈ ਪ੍ਰਤਿ ਭਰਤ ਨੇ ਕਿਹਾ–

ਲਖਯੋ ਕਸੂਤ ॥

लखयो कसूत ॥

(ਜਦੋਂ ਉਥੇ ਪਹੁੰਚ ਕੇ) ਬੇ-ਮਰਿਆਦਗੀ ਵੇਖੀ

ਬੁੱਲਯੋ ਸਪੂਤ ॥

बुल्लयो सपूत ॥

ਤਾ ਸੁਪੁੱਤਰ (ਭਰਤ) ਨੇ ਕਿਹਾ–

ਧ੍ਰਿਗ ਮਈਯਾ ਤੋਹਿ ॥

धृग मईया तोहि ॥

ਹੇ ਮਾਤਾ! ਤੈਨੂੰ ਧ੍ਰਿਕਾਰ ਹੈ,

ਲਜਿ ਲਾਈਯਾ ਮੋਹਿ ॥੨੭੫॥

लजि लाईया मोहि ॥२७५॥

(ਤੂੰ) ਮੈਨੂੰ ਲਾਜ ਲਗਵਾਈ ਹੈ ॥੨੭੫॥

ਕਾ ਕਰਯੋ ਕੁਕਾਜ ॥

का करयो कुकाज ॥

ਤੂੰ ਕਿਹੋ ਜਿਹਾ ਕੁਕਰਮ ਕੀਤਾ ਹੈ?

ਕਯੋ ਜੀਐ ਨਿਲਾਜ ॥

कयो जीऐ निलाज ॥

ਨਿਰਲੱਜ ਕਿਉਂ ਜੀ ਰਹੀ ਹੈਂ?

ਮੋਹਿ ਜੈਬੇ ਤਹੀ ॥

मोहि जैबे तही ॥

ਮੈਂ ਉਥੇ ਹੀ ਜਾਵਾਗਾ

ਰਾਮ ਹੈ ਗੇ ਜਹੀ ॥੨੭੬॥

राम है गे जही ॥२७६॥

ਜਿੱਥੇ ਰਾਮ ਜੀ ਗਏ ਹਨ ॥੨੭੬॥

ਕੁਸਮ ਬਚਿਤ੍ਰ ਛੰਦ ॥

कुसम बचित्र छंद ॥

ਕੁਸਮ ਬਚਿਤ੍ਰ ਛੰਦ

ਤਿਨ ਬਨਬਾਸੀ ਰਘੁਬਰ ਜਾਨੈ ॥

तिन बनबासी रघुबर जानै ॥

ਉਸ (ਭਰਤ) ਨੇ ਰਾਮ ਨੂੰ ਬਣਵਾਸੀ ਜਾਣ ਕੇ

ਦੁਖ ਸੁਖ ਸਮ ਕਰ ਸੁਖ ਦੁਖ ਮਾਨੈ ॥

दुख सुख सम कर सुख दुख मानै ॥

(ਬਣ ਦੇ) ਦੁੱਖਾ ਨੂੰ (ਘਰ ਦੇ) ਸੁੱਖਾ ਵਾਗ ਅਤੇ (ਘਰ ਦੇ) ਸੁੱਖਾ ਨੂੰ ਬਣ ਦੇ ਦੁੱਖਾ ਜਿਹਾ ਮੰਨਿਆ।

ਬਲਕਲ ਧਰ ਕਰ ਅਬ ਬਨ ਜੈਹੈਂ ॥

बलकल धर कर अब बन जैहैं ॥

(ਕਹਿਣ ਲੱਗਾ-) ਬ੍ਰਿਛਾ ਦੀਆਂ ਛਿੱਲਾ ਦੇ ਬਸਤ੍ਰ ਧਾਰਨ ਕਰਕੇ ਹੁਣ (ਮੈਂ) ਬਣ ਨੂੰ ਜਾਵਾਗਾ

ਰਘੁਪਤ ਸੰਗ ਹਮ ਬਨ ਫਲ ਖੈਹੈਂ ॥੨੭੭॥

रघुपत संग हम बन फल खैहैं ॥२७७॥

ਅਤੇ ਰਾਮ ਚੰਦਰ ਨਾਲ ਮਿਲ ਕੇ ਬਣ ਦੇ ਫਲ ਖਾਵਾਗਾ ॥੨੭੭॥

ਇਮ ਕਹਾ ਬਚਨਾ ਘਰ ਬਰ ਛੋਰੇ ॥

इम कहा बचना घर बर छोरे ॥

(ਭਰਤ ਨੇ) ਇਸ ਤਰ੍ਹਾ ਦੇ ਬਚਨ ਕਹਿ ਕੇ ਘਰ ਬਾਰ ਛੱਡ ਦਿੱਤਾ,

ਬਲਕਲ ਧਰਿ ਤਨ ਭੂਖਨ ਤੋਰੇ ॥

बलकल धरि तन भूखन तोरे ॥

ਬ੍ਰਿਛ ਦੀਆਂ ਛਿੱਲਾ ਸਰੀਰ ਉੱਤੇ ਧਾਰ ਕੇ ਭੂਖਣ (ਗਹਿਣੇ) ਤੋੜ ਦਿੱਤੇ।

ਅਵਧਿਸ ਜਾਰੇ ਅਵਧਹਿ ਛਾਡਯੋ ॥

अवधिस जारे अवधहि छाडयो ॥

ਰਾਜੇ ਦਸ਼ਰਥ ਦਾ ਸੰਸਕਾਰ ਕਰਕੇ (ਭਰਤ ਨੇ) ਅਯੁੱਧਿਆ ਨਗਰ ਛੱਡ ਦਿੱਤਾ

ਰਘੁਪਤਿ ਪਗ ਤਰ ਕਰ ਘਰ ਮਾਡਿਯੋ ॥੨੭੮॥

रघुपति पग तर कर घर माडियो ॥२७८॥

ਅਤੇ ਰਾਮ ਚੰਦਰ ਦੇ ਚਰਨਾ ਵਿੱਚ ਆਪਣਾ ਘਰ ਬਣਾ ਲਿਆ ॥੨੭੮॥

ਲਖਿ ਜਲ ਥਲ ਕਹ ਤਜਿ ਕੁਲ ਧਾਏ ॥

लखि जल थल कह तजि कुल धाए ॥

ਜਲਾ ਥਲਾ ਨੂੰ ਵੇਖ ਕੇ ਸਭ ਨੂੰ ਛੱਡ ਕੇ ਅੱਗੇ ਤੁਰੇ

ਮਨੁ ਮਨ ਸੰਗਿ ਲੈ ਤਿਹ ਠਾ ਆਏ ॥

मनु मन संगि लै तिह ठा आए ॥

ਅਤੇ ਮਹਾ ਮੁਨੀਆਂ ਨੂੰ ਨਾਲ ਲੈ ਕੇ ਉਸ ਥਾ ਆ ਗਏ (ਜਿੱਥੇ ਰਾਮ ਟਿਕੇ ਹੋਏ ਸਨ)।

ਲਖਿ ਬਲ ਰਾਮੰ ਖਲ ਦਲ ਭੀਰੰ ॥

लखि बल रामं खल दल भीरं ॥

ਰਾਮ ਨੇ ਸੈਨਾ ਦੀ (ਆਮਦ) ਵੇਖ ਕੇ (ਸਮਝਿਆ) ਜੋ (ਕਿਸੇ) ਵੈਰੀ ਦਾ ਲਸ਼ਕਰ (ਆ ਗਿਆ ਹੈ)।

ਗਹਿ ਧਨ ਪਾਣੰ ਸਿਤ ਧਰ ਤੀਰੰ ॥੨੭੯॥

गहि धन पाणं सित धर तीरं ॥२७९॥

(ਇਸ ਲਈ) ਹੱਥ ਵਿੱਚ ਧਨੁਸ਼ ਫੜ ਕੇ ਉਸ ਉੱਤੇ ਤਿੱਖਾ ਤੀਰ ਧਰ ਲਿਆ ॥੨੭੯॥

ਗਹਿ ਧਨੁ ਰਾਮੰ ਸਰ ਬਰ ਪੂਰੰ ॥

ਗਹਿ ਧਨੁ ਰਾਮੰ ਸਰ ਬਰ ਪੂਰੰ ॥
ਰਾਮ ਨੇ ਜਦੋਂ ਧਨੁਸ਼ ਨੂੰ ਫੜ ਕੇ ਪੂਰੇ ਬਲ ਨਾਲ ਤੀਰ (ਧਰਿਆ ਤਾ)

ਅਰਬਰ ਥਹਰੇ ਖਲ ਦਲ ਸੂਰੰ ॥
अरबर थहरे खल दल सूरं ॥
ਇੰਦਰ ਕੰਬਣ ਲੱਗਿਆ ਅਤੇ ਸੂਰਜ ਵਿਆਕੁਲ ਹੋਣ ਲੱਗਾ।

ਨਰ ਬਰ ਹਰਖੇ ਘਰ ਘਰ ਅਮਰੰ ॥
नर बर हरखे घर घर अमरं ॥
ਘਰ-ਘਰ ਵਿੱਚ ਭਲੇ ਪੁਰਸ਼ ਅਤੇ ਦੇਵਤੇ ਪ੍ਰਸੰਨ ਹੋ ਰਹੇ ਸਨ,

ਅਮਰਰਿ ਧਰਕੇ ਲਹਿ ਕਰਿ ਸਮਰੰ ॥੨੮੦॥
अमररि धरके लहि करि समरं ॥२८०॥
ਪਰ ਯੁੱਧ ਨੂੰ ਸਿਰ ਉੱਤੇ ਆਇਆ) ਜਾਣ ਕੇ ਦੈਂਤ ਧੜਕ ਰਹੇ ਸਨ ॥੨੮੦॥

ਤਬ ਚਿਤ ਅਪਨੇ ਭਰਥਰ ਜਾਨੀ ॥
तब चित अपने भरथर जानी ॥
ਜਦ ਭਰਤ ਨੇ ਆਪਣੇ ਚਿੱਤ ਵਿੱਚ (ਇਹ ਗੱਲ) ਜਾਣੀ

ਰਨ ਰੰਗ ਰਾਤੇ ਰਘੁਬਰ ਮਾਨੀ ॥
रन रंग राते रघुबर मानी ॥
(ਕਿ ਮੇਰੇ ਦਲ ਬਲ ਨੂੰ ਵੇਖ ਕੇ) ਰਾਮ ਚੰਦਰ ਨੇ ਰਣ ਦਾ ਵਾਤਾਵਰਣ ਸਿਰਜ ਦਿੱਤਾ ਹੈ।

ਦਲ ਬਲ ਤਜਿ ਕਰਿ ਇਕਲੇ ਨਿਸਰੇ ॥
दल बल तजि करि इकले निसरे ॥
(ਉਹ) ਤਲ ਬਲ ਨੂੰ ਛੱਡ ਕੇ ਇਕੱਲੇ ਬਾਹਰ ਆ ਗਏ

ਰਘੁਬਰ ਨਿਰਖੇ ਸਭ ਦੁਖ ਬਿਸਰੇ ॥੨੮੧॥
रघुबर निरखे सभ दुख बिसरे ॥२८१॥

ਅਤੇ ਰਾਮ ਚੰਦਰ ਨੂੰ ਵੇਖ ਕੇ ਸਾਰੇ ਦੁੱਖ ਭੁੱਲ ਗਏ ॥੨੯੧॥

ਦ੍ਰਿਗ ਜਬ ਨਿਰਖੇ ਭਟ ਮਣ ਰਾਮੰ ॥

दृग जब निरखे भट मण रामं ॥

ਜਦੋਂ ਸੂਰਮਿਆਂ ਦੇ ਸ਼ਿਰੋਮਣੀ ਰਾਮ ਨੂੰ ਅੱਖੀਂ ਵੇਖਿਆ

ਸਿਰ ਧਰ ਟੇਕਯੰ ਤਜ ਕਰ ਕਾਮੰ ॥

सिर धर टेकयं तज कर कामं ॥

ਤਾ ਕਾਮਨਾ ਨੂੰ ਤਿਆਗ ਕਰਕੇ ਧਰਤੀ 'ਤੇ ਸਿਰ ਰੱਖ ਕੇ (ਮੱਥਾ) ਟੇਕਿਆ।

ਇਮ ਗਤਿ ਲਖਿ ਕਰ ਰਘੁਪਤਿ ਜਾਨੀ ॥

इम गति लखि कर रघुपति जानी ॥

ਇਸ ਸਥਿਤੀ ਨੂੰ ਵੇਖ ਕੇ ਰਾਮ ਚੰਦਰ ਨੇ (ਇਹ ਗੱਲ) ਜਾਣ ਲਈ

ਭਰਥਰ ਆਏ ਤਜਿ ਰਜਧਾਨੀ ॥੨੯੨॥

भरथर आए तजि रजधानी ॥२८२॥

ਕਿ ਰਾਜਧਾਨੀ ਛੱਡ ਕੇ ਭਰਥ ਆਇਆ ਹੈ ॥੨੯੨॥

ਰਿਪਹਾ ਨਿਰਖੇ ਭਰਥਰ ਜਾਨੇ ॥

रिपहा निरखे भरथर जाने ॥

ਭਰਥ ਨੂੰ ਪਛਾਣ ਕੇ ਅਤੇ ਸ਼ਤਰੂਘਨ (ਰਿਪਹਾ) ਨੂੰ ਵੇਖ ਕੇ

ਅਵਧਿਸ ਮੂਏ ਤਿਨ ਮਾਨ ਮਾਨੇ ॥

अवधिस मूए तिन मान माने ॥

(ਰਾਮ ਤੇ ਲੱਛਮਣ ਨੇ) ਮਨ ਵਿੱਚ ਰਾਜੇ ਦਸ਼ਰਥ ਦਾ ਦੇਹਾਂਤ ਮੰਨ ਲਿਆ।

ਰਘੁਬਰ ਲਛਮਨ ਪਰਹਰ ਬਾਨੰ ॥

रघुबर लछमन परहर बानं ॥

ਰਾਮ ਤੇ ਲੱਛਮਣ ਵੀ (ਧਨੁਸ਼) ਬਾਣ ਨੂੰ ਛੱਡ ਕੇ

ਗਿਰ ਤਰ ਆਏ ਤਜ ਅਭਿਮਾਨੰ ॥੨੮੩॥

गिर तर आए तज अभिमानं ॥२८३॥

ਅਤੇ ਅਭਿਮਾਨ ਨੂੰ ਤਿਆਗ ਕੇ ਪਹਾੜ ਤੋਂ ਹੇਠਾ ਉਤਰ ਆਏ ॥੨੮੩॥

ਦਲ ਬਲ ਤਜਿ ਕਰਿ ਮਿਲਿ ਗਲ ਰੋਏ ॥

दल बल तजि करि मिलि गल रोए ॥

ਦਲ-ਬਲ ਨੂੰ ਛੱਡ ਕੇ (ਚਾਰੇ ਭਰਾ ਇਕ ਦੂਜੇ ਦੇ) ਗਲ ਮਿਲਕੇ ਰੋਏ (ਅਤੇ ਕਹਿਣ ਲੱਗੇ-)

ਦੁਖ ਕਸਿ ਬਿਧਿ ਦੀਆ ਸੁਖ ਸਭ ਖੋਏ ॥

दुख कसि बिधि दीआ सुख सभ खोए ॥

ਬਿਧਾਤਾ ਨੇ ਕਿਹੋ ਜਿਹੇ ਦੁੱਖ ਦਿੱਤਾ ਹੈ ਅਤੇ ਸਾਰੇ ਸੁੱਖ ਖੋਹ ਲਏ ਹਨ।

ਅਬ ਘਰ ਚਲੀਏ ਰਘੁਬਰ ਮੇਰੇ ॥

अब घर चलीए रघुबर मेरे ॥

(ਭਰਤ ਨੇ ਕਿਹਾ-) ਹੇ ਮੇਰੇ (ਸੁਆਮੀ) ਰਘੁਬਰ! ਹੁਣ ਘਰ ਨੂੰ ਚਲੋ,

ਤਜਿ ਹਠਿ ਲਾਗੇ ਸਭ ਪਗ ਤੇਰੇ ॥੨੮੪॥

तजि हठि लागे सभ पग तेरे ॥२८४॥

ਹਠ ਛੱਡ ਦਿਓ। (ਅਸੀਂ) ਸਾਰੇ ਤੁਹਾਡੇ ਪੈਰੀਂ ਪੈਂਦੇ ਹਾ ॥੨੮੪॥

ਰਾਮ ਬਾਚ ਭਰਥ ਸੋਂ ॥

राम बाच भरथ सों ॥

ਭਰਤ ਪ੍ਰਤਿ ਰਾਮ ਨੇ ਕਿਹਾ-

ਕੰਠ ਅਭੂਖਨ ਛੰਦ ॥

कंठ अभूखन छंद ॥

ਕੰਠ ਅਭੂਖਨ ਛੰਦ

ਭਰਥ ਕੁਮਾਰ ਨ ਅਉਹਠ ਕੀਜੈ ॥

भरथ कुमार न अउहठ कीजै ॥

ਹੇ ਭਰਤ ਕੁਮਾਰ! ਜ਼ਿੱਦ ਨਾ ਕਰੋ,

ਜਾਹ ਘਰੈ ਨ ਹਮੈ ਦੁਖ ਦੀਜੈ ॥

जाह घरै न हमै दुख दीजै ॥

ਘਰ ਨੂੰ ਜਾਓ, ਸਾਨੂੰ ਦੁੱਖ ਨ ਦਿਓ।

ਰਾਜ ਕਹਯੋ ਜੁ ਹਮੈ ਹਮ ਮਾਨੀ ॥

राज कहयो जु हमै हम मानी ॥

(ਜੋ ਕੰਮ) ਰਾਜਾ (ਦਸ਼ਰਥ) ਨੇ ਸਾਨੂੰ ਕਿਹਾ ਹੈ, (ਉਹ) ਅਸਾ ਮੰਨ ਲਿਆ ਹੈ।

ਤ੍ਰਿਯੋਦਸ ਬਰਖ ਬਸੈ ਬਨ ਧਾਨੀ ॥੨੮੫॥

तृयोदस बरख बसै बन धानी ॥२८५॥

ਤੇਰ੍ਹਾ ਸਾਲ (ਅਸੀਂ) ਬਣ ਵਿੱਚ ਵਸਾਗੇ ॥੨੮੫॥

ਤ੍ਰਿਯੋਦਸ ਬਰਖ ਬਿਤੈ ਫਿਰਿ ਐਹੈਂ ॥

तृयोदस बरख बितै फिरि ऐहैं ॥

ਤੇਰ੍ਹਾ ਸਾਲ ਬੀਤਣ ਤੋਂ ਬਾਅਦ (ਅਸੀਂ) ਫਿਰ ਆਵਾਗੇ,

ਰਾਜ ਸੰਘਾਸਨ ਛੱਤ੍ਰ ਸੁਹੈਹੈਂ ॥

राज संघासन छत्त्र सुहैहैं ॥

(ਫਿਰ) ਰਾਜ ਸਿੰਘਾਸਣ ਅਤੇ ਛੱਤਰ ਨੂੰ ਧਾਰਨ ਕਰਾਗੇ।

ਜਾਹੁ ਘਰੈ ਸਿਖ ਮਾਨ ਹਮਾਰੀ ॥

जाहु घरै सिख मान हमारी ॥

(ਤੂੰ) ਘਰ ਜਾ ਕੇ ਮੇਰੀ ਸਿੱਖ ਮੰਨ (ਕਿਉਂਕਿ)

ਰੋਵਤ ਤੋਰਿ ਉਤੈ ਮਹਤਾਰੀ ॥੨੮੬॥

रोवत तोरि उतै महतारी ॥२८६॥

ਉਧਰ ਤੇਰੀ ਮਾਤਾ ਰੋ ਰਹੀ ਹੈ ॥੨੮੬॥

ਭਰਥ ਬਾਚ ਰਾਮ ਪ੍ਰਤਿ ॥

भरथ बाच राम प्रति ॥

ਰਾਮ ਪ੍ਰਤਿ ਭਰਥ ਨੇ ਕਿਹਾ-

ਕੰਠ ਅਭੂਖਨ ਛੰਦ ॥

कंठ अभूखन छंद ॥

ਕੰਠ ਅਭੂਖਨ ਛੰਦ

ਜਾਉ ਕਹਾ ਪਗ ਭੇਟ ਕਹਉ ਤੁਹ ॥

जाउ कहा पग भेट कहउ तुह ॥

ਕਿਥੇ ਜਾਵਾ? ਤੁਹਾਡੇ ਚਰਨਾ ਨੂੰ ਛੋਹ ਕੇ ਕਹਿੰਦਾ ਹਾ, ਹੇ ਰਾਮ!

ਲਾਜ ਨ ਲਾਗਤ ਰਾਮ ਕਹੋ ਮੁਹ ॥

लाज न लागत राम कहो मुह ॥

ਮੈਨੂੰ ਦੱਸੋ ਕਿ ਰਾਜ ਕਰਦਿਆਂ (ਮੈਨੂੰ) ਲਾਜ ਨਹੀਂ ਆਏਗੀ?

ਮੈ ਅਤਿ ਦੀਨ ਮਲੀਨ ਬਿਨਾ ਗਤ ॥

मै अति दीन मलीन बिना गत ॥

ਕਿਉਂਕਿ ਮੈਂ ਅਤਿ ਦੀਨ, ਮਲੀਨ ਅਤੇ ਮਰਿਆਦਾ ਤੋਂ ਬਿਨਾ ਹਾ।

ਰਾਖ ਲੈ ਰਾਜ ਬਿਖੈ ਚਰਨਾਮ੍ਰਿਤ ॥੨੮੭॥

राख लै राज बिखै चरनामृत ॥२८७॥

ਇਸ ਲਈ ਆਪਣੇ ਰਾਜ ਨੂੰ ਲੈ ਕੇ (ਮੈਨੂੰ ਆਪਣੇ) ਚਰਨਾ ਵਿੱਚ ਰੱਖ ਲਵੋ ॥੨੮੭॥

ਚੱਛ ਬਿਹੀਨ ਸੁੱਪਛ ਜਿਮੰ ਕਰ ॥

चच्छ बिहीन सुप्पछ जिमं कर ॥

ਜਿਸ ਤਰ੍ਹਾ ਅੱਖਾ ਤੋਂ ਬਿਨਾ ਪੰਛੀ (ਡਿੱਗ ਪੈਂਦਾ ਹੈ)

ਤਿਉ ਪ੍ਰਭ ਤੀਰ ਗਿਰਯੋ ਪਗ ਭਰਥਰ ॥

तिउ प्रभ तीर गिरयो पग भरथर ॥

ਉਸੇ ਤਰ੍ਹਾ ਸ੍ਰੀ ਰਾਮ ਜੀ ਦੇ ਚਰਨ ਕੋਲ ਭਰਤ ਡਿੱਗ ਪਿਆ।

ਅੰਕ ਰਹੇ ਗਹ ਰਾਮ ਤਿਸੈ ਤਬ ॥

अंक रहे गह राम तिसै तब ॥

ਰਾਮ ਨੇ ਉਸੇ ਵੇਲੇ (ਉਸ ਨੂੰ) ਫੜ ਕੇ ਗਲੇ ਲਾ ਲਿਆ।

ਰੋਇ ਮਿਲੇ ਲਛਨਾਦਿ ਭੱਯਾ ਸਭ ॥੨੮੮॥

रोइ मिले लछनादि भय्या सभ ॥२८८॥

ਇੰਨੇ ਨੂੰ ਲੱਛਮਣ ਆਦਿ ਸਾਰੇ ਭਰਾ ਰੋ-ਰੋ ਕੇ ਗਲੇ ਲੱਗੇ ॥੨੮੮॥

ਪਾਨਿ ਪੀਆਇ ਜਗਾਇ ਸੁ ਬੀਰਹ ॥

पानि पीआइ जगाइ सु बीरह ॥

ਪਾਣੀ ਪਿਲਾ ਕੇ (ਸ੍ਰੀ ਰਾਮ ਨੇ ਭਰਤ) ਭਰਾ ਨੂੰ ਸੁਚੇਤ ਕੀਤਾ

ਫੇਰਿ ਕਹਯੋ ਹਸ ਸ੍ਰੀ ਰਘੁਬੀਰਹ ॥

फेरि कहयो हस स्री रघुबीरह ॥

ਅਤੇ ਫਿਰ ਰਾਮ ਨੇ ਹੱਸ ਕੇ ਕਿਹਾ-

ਤ੍ਰਿਯੋਦਸ ਬਰਖ ਗਏ ਫਿਰਿ ਐਹੈ ॥

तृयोदस बरख गए फिरि ऐहै ॥

ਤੇਰ੍ਹਾ ਸਾਲ ਬੀਤਣ ਤੇ ਅਸੀਂ ਪਰਤ ਆਵਾਗੇ।

ਜਾਹੁ ਹਮੈ ਕਛੁ ਕਾਜ ਕਿਵੈਹੈ ॥੨੮੯॥

जाहु हमै कछु काज किवैहै ॥२८९॥

(ਹੁਣ ਤੂੰ ਘਰ ਨੂੰ) ਜਾ, ਅਸਾ ਬਣ ਵਿੱਚ ਕੁਝ ਕੰਮ ਕਰਨਾ ਹੈ ॥੨੮੯॥

ਚੀਨ ਗਏ ਚਤੁਰਾ ਚਿਤ ਮੋ ਸਭ ॥

चीन गए चतुरा चित मो सभ ॥

ਸਾਰੇ ਚਤੁਰ (ਪੁਰਸ਼) ਚਿੱਤ ਵਿੱਚ ਸਮਝ ਗਏ (ਕਿ) ਰਾਮ ਚੰਦਰ ਦਾ ਬਣ ਵਿੱਚ ਆਣ ਦਾ ਹੋਰ ਹੀ ਉਦੇਸ਼ ਹੈ

ਸ੍ਰੀ ਰਘੁਬੀਰ ਕਹੀ ਅਸ ਕੈ ਜਬ ॥

स्री रघुबीर कही अस कै जब ॥

ਜਦੋਂ ਸ੍ਰੀ ਰਾਮ ਨੇ ਇਸ ਤਰ੍ਹਾ ਨਾਲ ਗੱਲ ਕਹੀ।

ਮਾਤ ਸਮੋਧ ਸੁ ਪਾਵਰਿ ਲੀਨੀ ॥

मात समोध सु पावरि लीनी ॥

(ਸ੍ਰੀ ਰਾਮ ਵਲੋਂ ਦਿੱਤੇ) ਉੱਚਿਤ ਗਿਆਨ ਤੋਂ ਮਾਤ ਖਾ ਕੇ (ਅਰਥਾਤ ਮੰਨ ਕੇ) (ਭਰਤ ਨੇ ਰਾਮ ਦੀਆਂ) ਖੜਾਵਾ ਚੁੱਕ ਲਈਆਂ

ਅਉਰ ਬਸੇ ਪੁਰ ਅਉਧ ਨ ਚੀਨੀ ॥੨੯੦॥

अउर बसे पुर अउध न चीनी ॥२९०॥

(ਅਤੇ ਮਨ ਵਿੱਚ ਸੰਕਲਪ ਕਰ ਲਿਆ ਕਿ) ਕਿਸੇ ਹੋਰ ਨਗਰ ਵਿੱਚ ਵਸਾਗਾ, ਅਯੁੱਧਿਆ ਵਲ ਨਹੀਂ ਝਾਕਾਗਾ ॥੨੯੦॥

ਸੀਸ ਜਟਾਨ ਕੋ ਜੂਟ ਧਰੇ ਬਰ ॥

सीस जटान को जूट धरे बर ॥

(ਭਰਤ ਨੇ ਸਿਰ) ਉੱਤੇ ਜਟਾਵਾ ਦਾ ਸੁੰਦਰ ਜੂੜਾ ਧਾਰ ਲਿਆ

ਰਾਜ ਸਮਾਜ ਦੀਯੋ ਪਊਵਾ ਪਰ ॥

राज समाज दीयो पऊवा पर ॥

ਅਤੇ ਰਾਜ ਦਾ ਭਾਰ (ਰਾਮ ਦੀਆਂ) ਖੜਾਵਾ ਉੱਤੇ ਪਾ ਦਿੱਤਾ।

ਰਾਜ ਕਰੇ ਦਿਨੁ ਹੋਤ ਉਜਿਆਰੈ ॥

राज करे दिनु होत उजिआरै ॥

ਦਿਨ ਦਾ ਚਾਨਣ ਹੋਣ 'ਤੇ ਭਰਤ ਰਾਜ ਦੇ ਕੰਮ ਕਰਦਾ

ਰੈਨਿ ਭਏ ਰਘੁਰਾਜ ਸੰਭਾਰੈ ॥੨੯੧॥

रैनि भए रघुराज संभारै ॥२९१॥

ਅਤੇ ਰਾਤ ਹੋਣ ਤੋਂ ਰਾਮ ਦਾ ਸਿਮਰਨ ਕਰਦਾ ॥੨੯੧॥

ਜੱਜਰ ਭਯੋ ਝੁਰ ਝੰਝਰ ਜਿਉ ਤਨ ॥

जज्जर भयो झुर झंझर जिउ तन ॥

ਝੂਰ-ਝੂਰ ਕੇ (ਭਰਤ ਦਾ) ਸਰੀਰ ਸੁਕੇ ਹੋਏ ਬ੍ਰਿਛ ਵਾਗ ਖੋਖਲਾ ਹੋ ਗਿਆ,

ਰਾਖਤ ਸ੍ਰੀ ਰਘੁਰਾਜ ਬਿਖੈ ਮਨ ॥

राखत स्री रघुराज बिखै मन ॥

ਪਰ ਮਨ ਵਿੱਚ ਸ੍ਰੀ ਰਾਮ ਨੂੰ ਵਸਾਈ ਰਖਿਆ।

ਬੈਰਿਨ ਕੇ ਰਨ ਬਿੰਦ ਨਿਕੰਦਤ ॥

बैरिन के रन बिंद निकंदत ॥

(ਉਹ) ਵੈਰੀਆਂ ਦੇ ਸਮੂਹ ਨੂੰ ਰਣ ਵਿੱਚ ਨਸ਼ਟ ਕਰਦਾ।

ਭਾਖਤ ਕੰਠਿ ਅਭੂਖਨ ਛੰਦਤ ॥੨੯੨॥

भाखत कंठि अभूखन छंदत ॥२९२॥

ਇਹ ਪ੍ਰਾਪਤੀਆਂ ਉਸ ਦੇ ਗਲੇ ਵਿੱਚ ਗਹਿਣਿਆਂ ਵਾਗ ਜਾਪਦੀਆਂ ਸਨ ॥੨੯੨॥

ਝੂਲਾ ਛੰਦ ॥

झूला छंद ॥

ਝੂਲਾ ਛੰਦ

ਇਤੈ ਰਾਮ ਰਾਜੰ ॥

इतै राम राजं ॥

(ਬਣ ਵਿੱਚ) ਰਾਜਾ ਰਾਮ

ਕਰੈ ਦੇਵ ਕਾਜੰ ॥

ਕਰੈ ਦੇਵ ਕਾਜੰ ॥

ਦੇਵਤਿਆਂ ਦੇ ਕੰਮ ਕਰਦੇ ਹਨ।

ਧਰੋ ਬਾਨ ਪਾਨੰ ॥

धरो बान पानं ॥

ਹੱਥ ਵਿੱਚ ਧਨੁਸ਼ ਬਾਣ ਧਰਿਆ ਹੋਇਆ ਹੈ

ਭਰੈ ਬੀਰ ਮਾਨੰ ॥੨੯੩॥

भरै बीर मानं ॥२९३॥

ਅਤੇ ਸੂਰਵੀਰਤਾ ਦੇ ਗੌਰਵ ਨਾਲ ਭਰਪੂਰ ਹਨ ॥੨੯੩॥

ਜਹਾ ਸਾਲ ਭਾਰੇ ॥

जहा साल भारे ॥

ਜਿਥੇ ਸਾਲ ਦੇ ਵੱਡੇ ਦਰੱਖਤ ਸਨ

ਦ੍ਰੁਮੰ ਤਾਲ ਨਯਾਰੇ ॥

द्रुमं ताल नयारे ॥

ਅਤੇ ਵੱਖਰੀ ਤਰ੍ਹਾ ਦੇ ਤਾਲ ਦੇ ਬ੍ਰਿਛ ਸਨ,

ਛੁਏ ਸੁਰਗ ਲੋਕੰ ॥

छुए सुरग लोकं ॥

ਜੋ ਆਕਾਸ਼ ਨੂੰ ਛੋਹ ਰਹੇ ਸਨ

ਹਰੈ ਜਾਤ ਸੋਕੰ ॥੨੯੪॥

हरै जात सोकं ॥२९४॥

ਅਤੇ ਸੋਗ ਦੂਰ ਕਰਨ ਵਾਲੇ ਸਨ ॥੨੯੪॥

ਤਹਾ ਰਾਮ ਪੈਠੇ ॥

तहा राम पैठे ॥

ਉਸ ਬਣ ਵਿੱਚ ਰਾਮ ਜਾ ਵੜੇ

ਮਹਾਬੀਰ ਐਠੇ ॥

महाबीर ऐठे ॥

ਜੋ ਬਹੁਤ ਗੌਰਵਸ਼ਾਲੀ ਵੀਰ ਸਨ।

ਲੀਏ ਸੰਗਿ ਸੀਤਾ ॥

लीए संगि सीता ॥

(ਉਨ੍ਹਾ ਨੇ) ਸੀਤਾ ਨੂੰ ਨਾਲ ਲਿਆ ਹੋਇਆ ਹੈ

ਮਹਾ ਸੁਭ੍ਰ ਗੀਤਾ ॥੨੯੫॥

महा सुभ्र गीता ॥२९५॥

ਜੋ ਦੈਵੀ ਗੀਤ ਦੇ ਸਮਾਨ ਹੈ ॥੨੯੫॥

ਬਿਧੁੰ ਬਾਕ ਬੈਣੀ ॥

बिधुँ बाक बैणी ॥

(ਉਹ) ਕੋਇਲ ਵਰਗੇ ਬੋਲ ਵਾਲੀ,

ਮ੍ਰਿਗੀ ਰਾਜ ਨੈਣੀ ॥

मृगी राज नैणी ॥

ਹਿਰਨ ਵਰਗੀਆਂ ਅੱਖਾ ਵਾਲੀ,

ਕਟੰ ਛੀਨ ਦੇ ਸੀ ॥

कटं छीन दे सी ॥

ਪਤਲੇ ਲੱਕ ਵਾਲੀ

ਪਰੀ ਪਦਮਨੀ ਸੀ ॥੨੯੬॥

परी पदमनी सी ॥२९६॥

ਅਤੇ ਪਰੀ ਜਾ ਪਦਮਨੀ ਵਰਗੀ (ਸੁੰਦਰ) ਹੈ ॥੨੯੬॥

ਝੂਲਨਾ ਛੰਦ ॥

झूलना छंद ॥

ਝੂਲਣਾ ਛੰਦ

ਚੜੈ ਪਾਨ ਬਾਨੀ ਧਰੇ ਸਾਨ ਮਾਨੋ ਚਛਾ ਬਾਨ ਸੋਹੈ ਦੋਊ ਰਾਮ ਰਾਨੀ ॥

चड़ै पान बानी धरे सान मानो चछा बान सोहै दोऊ राम रानी ॥

ਸੀਤਾ ਦੇ ਦੋਵੇਂ ਨੇਤ੍ਰ ਬਾਣ ਵਾਗੂ ਸ਼ੋਭਦੇ ਹਨ, ਮਾਨੋ ਸਾਣ ਤੇ ਤੇਜ਼ ਕੀਤੇ ਹੋਏ ਬਾਣ ਹੋਣ।

ਫਿਰੈ ਖਿਆਲ ਸੋ ਏਕ ਹਵਾਲ ਸੇਤੀ ਛੁਟੇ ਇੰਦ੍ਰ ਸੇਤੀ ਮਨੋ ਇੰਦ੍ਰ ਧਾਨੀ ॥

फिरै खिआल सो एक हवाल सेती छुटे इंद्र सेती मनो इंद्र धानी ॥

(ਸੀਤਾ ਆਪਣੇ) ਖ਼ਿਆਲ ਵਿੱਚ ਡੁੱਬੀ ਇੰਜ ਫਿਰ ਰਹੀ ਸੀ ਮਾਨੋ ਇੰਦਰ ਧਾਨੀ ਨੂੰ ਖੁਹਾ ਕੇ ਇੰਦਰ ਫਿਰ ਰਿਹਾ ਹੋਵੇ।

ਮਨੋ ਨਾਗ ਬਾਕੇ ਲਜੀ ਆਬ ਫਾਕੈ ਰੰਗੇ ਰੰਗ ਸੁਹਾਬ ਸੌ ਰਾਮ ਬਾਰੇ ॥

मनो नाग बाके लजी आब फाकै रंगे रंग सुहाब सौ राम बारे ॥

ਸੀਤਾ ਦੀਆਂ (ਜ਼ੁਲਫ਼ਾ) ਮਾਨੋ ਕੁੰਡਲਦਾਰ ਸੱਪ ਹੋਣ, (ਹੋਠਾ ਨੂੰ ਵੇਖ ਕੇ) ਅੰਬ ਦੀਆਂ ਫਾੜੀਆਂ ਸ਼ਰਮਸਾਰ ਹੁੰਦੀਆਂ ਹਨ। ਹੋਠ ਸੁਰਖ਼ ਰੰਗ ਨਾਲ ਰੰਗੇ ਹੋਏ ਹਨ। (ਸੀਤਾ ਦੇ ਨੈਣਾ ਨੂੰ ਵੇਖ ਕੇ)

ਮ੍ਰਿਗਾ ਦੇਖਿ ਮੋਹੇ ਲਖੇ ਮੀਨ ਰੋਹੇ ਜਿਨੈ ਨੈਕ ਚੀਨੇ ਤਿਨੋ ਪ੍ਰਾਨ ਵਾਰੇ ॥੨੯੭॥

मृगा देखि मोहे लखे मीन रोहे जिनै नैक चीने तिनो प्रान वारे ॥२९७॥

ਮ੍ਰਿਗ ਮੋਹਿਤ ਹੁੰਦੇ ਹਨ, ਮੱਛੀ ਵੇਖ ਕੇ ਗੁੱਸਾ ਕਰਦੀ ਹੈ। ਜਿਸ ਨੇ ਰਤਾ ਭਰ ਵੀ (ਉਹ ਨੈਣ) ਦੇਖ ਲਏ, ਉਸ ਨੇ ਪ੍ਰਾਣ ਵਾਰਨੇ ਕਰ ਦਿੱਤੇ ॥੨੯੭॥

ਸੁਨੇ ਕੂਕ ਕੇ ਕੋਕਲਾ ਕੋਪ ਕੀਨੇ ਮੁਖੰ ਦੇਖ ਕੈ ਚੰਦ ਦਾਰੇਰ ਖਾਈ ॥

सुने कूक के कोकला कोप कीने मुखं देख कै चंद दारेर खाई ॥

(ਸੀਤਾ ਦੇ) ਬੋਲਾ ਨੂੰ ਸੁਣ ਕੇ, ਕੋਇਲ ਨੇ ਗੁੱਸਾ ਕੀਤਾ ਅਤੇ ਮੁਖ ਨੂੰ ਵੇਖ ਕੇ ਚੰਦ੍ਰਮਾ ਨੇ ਵੱਟ ਖਾਇਆ।

ਲਖੇ ਨੈਨ ਬਾਕੇ ਮਨੈ ਮੀਨ ਮੋਹੈ ਲਖੇ ਜਾਤ ਕੇ ਸੂਰ ਕੀ ਜੋਤਿ ਛਾਈ ॥

लखे नैन बाके मनै मीन मोहै लखे जात के सूर की जोति छाई ॥

(ਸੀਤਾ ਦੇ) ਸੁੰਦਰ ਨੈਣ ਵੇਖ ਕੇ ਮਾਨੋ ਮੱਛੀ ਮੋਹਿਤ ਹੋ ਰਹੀ ਹੈ, (ਸਰੀਰ ਦੀ ਸੁੰਦਰਤਾ) ਅੱਗੇ ਨਵੇਂ ਨਿਕਲੇ ਸੂਰਜ ਦੀ ਜੋਤਿ ਫਿੱਕੀ ਪੈ ਗਈ ਹੈ।

ਮਨੋ ਫੂਲ ਫੂਲੇ ਲਗੇ ਨੈਨ ਝੂਲੇ ਲਖੇ ਲੋਗ ਭੂਲੇ ਬਨੇ ਜੋਰ ਐਸੇ ॥

मनो फूल फूले लगे नैन झूले लखे लोग भूले बने जोर ऐसे ॥

(ਮਸਤੀ ਨਾਲ) ਨੈਣ ਇਸ ਤਰ੍ਹਾਂ ਝੂਲਦੇ ਹਨ, ਨੈਣਾ ਦਾ ਅਜਿਹਾ ਜੋੜ ਜੁੜਿਆ ਹੈ। (ਹੇ ਸੀਤਾ)!

ਲਖੇ ਨੈਨ ਥਾਰੇ ਬਿਧੇ ਰਾਮ ਪਿਆਰੇ ਰੰਗੇ ਰੰਗ ਸਾਰਾਬ ਸੁਹਾਬ ਜੈਸੇ ॥੨੯੮॥

लखे नैन थारे बिधे राम पिआरे रंगे रंग साराब सुहाब जैसे ॥२९८॥

ਤੇਰੇ ਨੈਣਾ ਨੂੰ ਵੇਖ ਕੇ (ਰਾਮ) ਇਸ ਤਰ੍ਹਾਂ ਵਿੰਨੇ ਗਏ ਹਨ, ਜਿਸ ਤਰ੍ਹਾਂ ਸ਼ਰਾਬ ਦੇ ਸੂਹੇ ਰੰਗ ਵਿੱਚ (ਮਤਵਾਲੇ) ਰੰਗੇ ਜਾਦੇ ਹਨ ॥੨੯੮॥

ਰੰਗੇ ਰੰਗ ਰਾਤੇ ਮਯੰ ਮੱਤ ਮਾਤੇ ਮਕਬੂਲਿ ਗੁੱਲਾਬ ਕੇ ਫੂਲ ਸੋਹੈਂ ॥

रंगे रंग राते मयं मत्त माते मकबूलि गुल्लाब के फूल सोहैं ॥

(ਸੀਤਾ ਦੇ ਨੈਣ) ਲਾਲ ਰੰਗ ਦੇ ਰੱਤੇ ਹੋਏ ਹਨ, ਜਾ ਸ਼ਰਾਬ ਦੀ ਮਸਤੀ ਨਾਲ ਮਤਵਾਲੇ ਹਨ ਜਾ ਮਨ ਭਾਉਂਦੇ ਗੁਲਾਬ ਦੇ ਫੁੱਲ ਸ਼ੋਭਾ ਪਾ ਰਹੇ ਹਨ।

ਨਰਗਸ ਨੇ ਦੇਖ ਕੈ ਨਾਕ ਐਂਠਾ ਮ੍ਰਿਗੀਰਾਜ ਕੇ ਦੇਖਤੈਂ ਮਾਨ ਮੋਹੈਂ ॥

नरगस ने देख कै नाक ऐंठा मृगीराज के देखतैं मान मोहैं ॥

(ਉਨ੍ਹਾਂ ਨੈਣਾ ਨੂੰ) ਵੇਖ ਕੇ ਨਰਗਿਸ ਨੇ ਨੱਕ ਚਾੜ੍ਹਿਆ ਹੈ, (ਉਨ੍ਹਾਂ ਉੱਤੇ) ਰਾਤ ਦਿਨ (ਸਬੋ-ਰੋਜ਼) ਸ਼ਰਾਬ ਨੇ ਅਸਰ ਕੀਤਾ ਹੋਇਆ ਹੈ।

ਸਬੋ ਰੋਜ ਸਰਾਬ ਨੇ ਸੋਰ ਲਾਇਆ ਪ੍ਰਜਾ ਆਮ ਜਾਹਾਨ ਕੇ ਪੇਖ ਵਾਰੇ ॥

सबो रोज सराब ने सोर लाइआ प्रजा आम जाहान के पेख वारे ॥

(ਇਨ੍ਹਾਂ ਨੈਣਾ ਨੂੰ) ਵੇਖ ਕੇ ਸਾਰੀ ਪ੍ਰਜਾ ਅਤੇ ਸਾਰਾ ਜਹਾਨ ਵਾਰਨੇ ਹੁੰਦਾ ਹੈ।

ਭਵਾ ਤਾਨ ਕਮਾਨ ਕੀ ਭਾਤ ਪਿਆਰੀਨਿ ਕਮਾਨ ਹੀ ਨੈਨ ਕੇ ਬਾਨ ਮਾਰੇ ॥੨੯੯॥

भवा तान कमान की भात पिआरीनि कमान ही नैन के बान मारे ॥२९९॥

ਪਿਆਰੀ (ਸੀਤਾ) ਦੀਆਂ ਭਵਾ ਖਿੱਚੀ ਹੋਈ ਕਮਾਨ ਵਾਗ ਟੇਢੀਆਂ ਹਨ। (ਇਸ ਤਰ੍ਹਾਂ ਸੀਤਾ ਨੇ) ਕਮਾਨ ਤੋਂ ਬਿਨਾ ਹੀ ਨੈਣਾ ਦੇ ਤੀਰ ਮਾਰੇ ਹਨ ॥੨੯੯॥

ਕਬਿੱਤ ॥

कबित्त ॥

ਕਬਿੱਤ

ਊਚੇ ਦ੍ਰੁਮ ਸਾਲ ਜਹਾ ਲਾਬੇ ਬਟ ਤਾਲ ਤਹਾ ਐਸੀ ਠਉਰ ਤਪ ਕੱਉ ਪਧਾਰੈ ਐਸੋ ਕਉਨ ਹੈ ॥

ऊचे द्रुम साल जहा लाबे बट ताल तहा ऐसी ठउर तप कउ्उ पधारै ऐसो कउन है ॥

ਜਿਥੇ ਉਚੇ-ਉਚੇ ਸਾਲ ਦੇ ਬ੍ਰਿਛ ਹਨ, ਉਚੇ ਲੰਮੇ ਬੋਹੜ ਦੇ ਤਾੜ ਦੇ ਦਰਖੱਤ ਹਨ, ਅਜਿਹੀ ਥਾ ਉੱਤੇ ਤਪ ਕਰਨ ਨੂੰ ਜਾਵੇ, ਅਜਿਹਾ (ਦਲੇਰ) ਕੌਣ ਹੈ?

ਜਾ ਕੀ ਛਬ ਦੇਖ ਦੁਤ ਖਾਡਵ ਕੀ ਫੀਕੀ ਲਾਗੈ ਆਭਾ ਤਕੀ ਨੰਦਨ ਬਿਲੋਕ ਭਜੇ ਮੌਨ ਹੈ ॥

जा की छब देख दुत खाडव की फीकी लागै आभा तकी नंदन बिलोक भजे मौन है ॥

ਜਿਸ ਦੀ ਸੁੰਦਰਤਾ ਨੂੰ ਵੇਖ ਕੇ ਇੰਦਰ ਦੇ ਖਾਡਵ ਬਣ ਦੀ ਸੁੰਦਰਤਾ ਫਿੱਕੀ ਲੱਗਦੀ ਹੈ ਅਤੇ ਉਸ ਦੀ ਛਬੀ ਨੂੰ ਵੇਖ ਕੇ ਇੰਦਰ ਦਾ ਨੰਦਨ ਬਾਗ ਚੁੱਪ ਕਰ ਜਾਦਾ ਹੈ।

ਤਾਰਨ ਕੀ ਕਹਾ ਨੈਕ ਨਭ ਨ ਨਿਹਰਾਯੋ ਜਾਇ ਸੂਰਜ ਕੀ ਜੋਤ ਤਹਾ ਚੰਦ੍ਰਕੀ ਨ ਜਉਨ ਹੈ ॥

तारन की कहा नैक नभ न निहरायो जाइ सूरज की जोत तहा चंद्रकी न जउन है ॥

ਤਾਰਿਆਂ ਦੀ ਕੀ ਗੱਲ ਹੈ, ਉਥੇ ਆਕਾਸ਼ ਵੀ ਵਿਖਾਈ ਨਹੀਂ ਦਿੰਦਾ, ਉਥੇ ਸੂਰਜ ਦਾ ਪ੍ਰਕਾਸ਼ ਅਤੇ ਚੰਦਰਮਾ ਦੀ ਚਾਨਣੀ ਵੀ ਪਹੁੰਚਦੀ ਨਹੀਂ ਹੈ।

ਦੇਵ ਨ ਨਿਹਾਰਯੋ ਕੋਊ ਦੈਤ ਨ ਬਿਹਾਰਯੋ ਤਹਾ ਪੰਛੀ ਕੀ ਨ ਗੰਮ ਜਹਾ ਚੀਟੀ ਕੋ ਨ ਗਉਨ ਹੈ ॥੩੦੦॥

देव न निहारयो कोऊ दैत न बिहारयो तहा पंछी की न गंम जहा चीटी को न गउन है ॥३००॥

ਉਸ ਨੂੰ ਕਿਸੇ ਦੇਵਤੇ ਨੇ ਨਹੀਂ ਵੇਖਿਆ, ਉਸ ਜਗ੍ਹਾ (ਕੋਈ) ਦੈਂਤ ਵੀ ਨਹੀਂ ਪਹੁੰਚਿਆ, ਉਥੇ ਪੰਛੀ ਦੀ ਪਹੁੰਚ ਨਹੀਂ ਤੇ ਨਾ ਹੀ ਕੀੜੀ ਦੀ ਪਹੁੰਚ ਹੈ ॥੩੦੦॥

ਅਪੂਰਬ ਛੰਦ ॥

अपूरब छंद ॥

ਅਪੂਰਬ ਛੰਦ

ਲਖੀਏ ਅਲੱਖ ॥

लखीए अलक्ख ॥

(ਸ੍ਰੀ ਰਾਮ, ਸੀਤਾ ਅਤੇ ਲੱਛਮਣ ਦੇ ਉਸ ਬਣ ਵਿਚ ਪਹੁੰਚਣ 'ਤੇ ਉਨ੍ਹਾ ਨੂੰ)

ਤਕੀਏ ਸੁਭੱਛ ॥

तकीए सुभच्छ ॥

ਅਣਡਿੱਠੇ ਸਮਝ ਕੇ

ਧਾਯੋ ਬਿਰਾਧ ॥

धायो बिराध ॥

ਅਤੇ (ਆਪਣੀ) ਖ਼ੁਰਾਕ ਜਾਣ ਕੇ ਦੈਂਤ ਭੱਜ ਕੇ ਆਇਆ

ਬੰਕੜਯੋ ਬਿਬਾਦ ॥੩੦੧॥

बंकड़यो बिबाद ॥३०१॥

ਅਤੇ ਬਕ-ਝਕ ਕਰਨ ਲੱਗਿਆ ॥੩੦੧॥

ਲਖੀਅੰ ਅਵੱਧ ॥

लखीअं अवद्ध ॥

ਰਾਮ ਨੇ ਸਮਝ ਲਿਆ

ਸੰਬਹਯੋ ਸਨੱਧ ॥

संबहयो सनद्ध ॥

ਕਿ (ਸਾਹਮਣੇ ਵਾਲਾ) ਸ਼ਸਤ੍ਰਧਾਰੀ ਪੂਰੀ ਤਰ੍ਹਾ ਤਿਆਰ ਹੈ।

ਸੰਮਲੇ ਹਥਿਆਰ ॥

संमले हथिआर ॥

(ਇਸ ਲਈ ਇਨ੍ਹਾ ਨੇ ਵੀ) ਹਥਿਆਰ ਸੰਭਾਲੇ

ਉਰੜੇ ਲੁਝਾਰ ॥੩੦੨॥

उरड़े लुझार ॥३०२॥

ਅਤੇ ਲੜਾਈ ਤੇ ਉਤਰ ਆਏ ॥੩੦੨॥

ਚਿਕੜੀ ਚਾਵੰਡ ॥

चिकड़ी चावंड ॥

(ਜਦੋਂ) ਸੂਰਮੇ ਆਹਮੋ-ਸਾਹਮਣੇ ਹੋਏ

ਸੰਮੁਹੇ ਸਾਵੰਤ ॥

संमुहे सावंत ॥
(ਤਾ) ਇੱਲਾ ਚੀਕੀਆਂ।

ਸੱਜੀਏ ਸੁੱਬਾਹ ॥
सज्जीए सुब्बाह ॥
ਸੁੰਦਰ ਬਾਹਾ ਵਾਲੇ (ਸੂਰਮੇ) ਸਜੇ ਹੋਏ ਸਨ,

ਅੱਛਰੋ ਉਛਾਹ ॥੩੦੩॥
अच्छरो उछाह ॥३०३॥
(ਜਿਨ੍ਹਾ ਨੂੰ ਵੇਖ ਕੇ) ਅਪੱਛਰਾਵਾ ਉਤਸ਼ਾਹਿਤ ਹੋ ਰਹੀਆਂ ਸਨ ॥੩੦੩॥

ਪੱਖਰੇ ਪਵੰਗ ॥
पक्खरे पवंग ॥
ਘੋੜੇ (ਪਾਵੰਗ) ਪਾਖਰਾ ਨਾਲ (ਸਜੇ ਹੋਏ ਸਨ),

ਮੋਹਲੇ ਮਤੰਗ ॥
मोहले मतंग ॥
ਹਾਥੀ ਮਸਤ ਸਨ,

ਚਾਵਡੀ ਚਿੰਕਾਰ ॥
चावडी चिंकार ॥
ਇੱਲਾ ਚੀਕਦੀਆਂ ਸਨ,

ਉਝਰੇ ਲੁਝਾਰ ॥੩੦੪॥
उझरे लुझार ॥३०४॥
ਸੂਰਮੇ ਯੁੱਧ ਵਿਚ ਉਲਝੇ ਹੋਏ ਸਨ ॥੩੦੪॥

ਸਿੰਧਰੇ ਸੰਧੂਰ ॥
सिंधरे संधूर ॥

ਹਾਥੀ ਸੰਧੂਰੇ ਹੋਏ ਸਨ,

ਬੱਜਏ ਤੰਦੂਰ ॥

बज्जए तंदूर ॥

ਛੋਟੇ ਢੋਲ (ਤੰਦੂਰ) ਵੱਜਦੇ ਸਨ,

ਸੱਜੀਏ ਸੁੱਬਾਹ ॥

सज्जीए सुब्बाह ॥

ਸੁੰਦਰ ਜਵਾਨ ਸਜੇ ਹੋਏ ਸਨ,

ਅੱਛਰੋ ਉਛਾਹ ॥੩੦੫॥

अच्छरो उछाह ॥३०५॥

(ਇਸੇ ਕਰਕੇ) ਅਪੱਛਰਾਵਾ (ਦੇ ਮਨ ਵਿਚ) ਉਤਸ਼ਾਹ ਵੱਧ ਰਿਹਾ ਸੀ ॥੩੦੫॥

ਬਿੱਝੁੜੇ ਉਝਾੜ ॥

बिज्झुड़े उझाड़ ॥

ਯੋਧੇ ਖਿੰਡ-ਪੁੰਡ ਗਏ ਅਤੇ (ਯੁੱਧ ਭੂਮੀ) ਖ਼ਾਲੀ ਹੋ ਗਈ।

ਸੰਮਲੇ ਸੁਮਾਰ ॥

संमले सुमार ॥

ਖਾਈ ਹੋਈ ਮਾਰ ਨੂੰ ਯੋਧੇ ਯਾਦ ਕਰਦੇ ਸਨ

ਹਾਹਲੇ ਹੰਕਾਰ ॥

हाहले हंकार ॥

ਅਤੇ ਹਾ-ਹਾ-ਕਾਰ ਦੀ ਹੁੰਕਾਰ ਕਰਦੇ ਸਨ,

ਅੰਕੜੇ ਅੰਗਾਰ ॥੩੦੬॥

अंकड़े अंगार ॥३०६॥

(ਲਹੂ ਨਾਲ ਲਾਲ ਹੋਏ) ਸਰੀਰ ਅੰਗਾਰੇ (ਵਾਗ ਲਾਲ) ਸਨ ॥੩੦੬॥

ਸੰਮਲੇ ਲੁੱਝਾਰ ॥

संमले लुज्झार ॥

ਯੋਧੇ (ਆਪਣੇ ਆਪ) ਨੂੰ ਸੰਭਾਲਦੇ ਸਨ,

ਛੁੱਟਕੇ ਬਿਸਿਯਾਰ ॥

छुट्टके बिसियार ॥

ਵਿਹੁਲੇ ਤੀਰ (ਬਿਸਿਯਰ) ਚਲਾਉਂਦੇ ਸਨ।

ਹਾਹਲੇਹੰ ਬੀਰ ॥

हाहलेहं बीर ॥

ਸੂਰਮੇ ਹਾ-ਹਾ-ਕਾਰ ਦੀ ਕਰਦੇ ਸਨ,

ਸੰਘਰੇ ਸੁ ਬੀਰ ॥੩੦੭॥

संघरे सु बीर ॥३०७॥

ਯੋਧੇ ਲੜ ਰਹੇ ਸਨ ॥੩੦੭॥

ਅਨੂਪ ਨਰਾਜ ਛੰਦ ॥

अनूप नराज छंद ॥

ਅਨੂਪ ਨਰਾਜ ਛੰਦ

ਗਜੰ ਗਜੇ ਹਯੰ ਹਲੇ ਹਲਾ ਹਲੀ ਹਲੋ ਹਲੰ ॥

गजं गजे हयं हले हला हली हलो हलं ॥

ਹਾਥੀ ਚਿੰਘਾੜਦੇ ਸਨ, ਘੋੜੇ ਦੌੜਦੇ ਸਨ, ਹੱਲੇ ਉਤੇ ਹੱਲੇ ਨਾਲ (ਸੈਨਾ ਵਿਚ) ਹਲਚਲ ਮਚ ਗਈ ਸੀ,

ਬਬੱਜ ਸਿੰਧਰੇ ਸੁਰੰ ਛੁਟੰਤ ਬਾਣ ਕੇਵਲੰ ॥

बबज्ज सिंधरे सुरं छुटंत बाण केवलं ॥

ਸੁਰ ਨਾਲ ਰਣਸਿੰਘੇ ਵਜਦੇ ਸਨ, ਕੇਵਲ ਤੀਰ ਚਲਦੇ ਸਨ।

ਪਪੱਕ ਪੱਖਰੇ ਤੁਰੇ ਭਭੱਖ ਘਾਇ ਨਿਰਮਲੰ ॥

पपक्क पक्खरे तुरे भभक्ख घाइ निरमलं ॥

ਪਰਪਕ ਪਾਖਰਾ ਵਾਲੇ ਘੋੜਿਆਂ ਦੇ ਜ਼ਖ਼ਮਾ ਤੋਂ ਭਕ-ਭਕ ਕਰਦਾ ਸ਼ੁੱਧ (ਲਹੂ) ਨਿਕਲ ਰਿਹਾ ਸੀ।

ਪਲੁੱਥ ਲੁੱਥ ਬਿੱਥਰੀ ਅਮੱਥ ਜੁੱਥ ਉੱਥਲੰ ॥੩੦੮॥

पलुत्थ लुत्थ बित्थरी अमत्थ जुत्थ उत्थलं ॥३०८॥

ਲੋਥ ਤੇ ਲੋਥ ਚੜ੍ਹੀ ਹੋਈ ਸੀ, ਸਿਰ ਤੋਂ ਬਿਨਾ (ਅਮਥ) ਧੜਾ ਦੇ ਸਮੂਹ ਉਛਲ ਰਹੇ ਸਨ ॥੩੦੮॥

ਅਜੁੱਥ ਲੁੱਥ ਬਿੱਥਰੀ ਮਿਲੰਤ ਹੱਥ ਬੱਖਯੰ ॥

अजुत्थ लुत्थ बित्थरी मिलंत हत्थ बक्खयं ॥

ਦੂਰ-ਦੂਰ ਲੋਥਾ ਖਿਲਰੀਆਂ ਪਈਆਂ ਸਨ। (ਲੋਥਾ ਨੇ) ਇਕ ਦੂਜੇ ਦੀਆਂ ਵੱਖੀਆਂ ਵਿੱਚ ਹੱਥ ਪਾਏ ਹੋਏ ਸਨ,

ਅਘੁੱਮ ਘਾਇ ਘੁੱਮ ਏ ਬਬੱਕ ਬੀਰ ਦੁੱਧਰੰ ॥

अघुम्म घाइ घुम्म ए बबक्क बीर दुद्धरं ॥

ਸਥਿਰ ਖੜੋਤੇ ਯੋਧੇ ਜ਼ਖ਼ਮ ਖਾ ਕੇ ਘੁੰਮ ਗਏ ਹਨ, ਦੋਹਾ ਧਿਰਾ ਦੇ ਸੂਰਮੇ ਬਕਵਾਦ ਕਰਦੇ ਸਨ,

ਕਿਲੰ ਕਰੰਤ ਖੱਪਰੀ ਪਿਪੰਤ ਸ੍ਰੋਣ ਪਾਣਯੰ ॥

किलं करंत खप्परी पिपंत स्रोण पाणयं ॥

ਜੋਗਣਾ ਕਿਲਕਾਰੀਆਂ ਮਾਰਦੀਆਂ ਸਨ ਅਤੇ ਪਾਣੀ ਵਾਗ ਲਹੂ ਪੀਂਦੀਆਂ ਸਨ।

ਹਹੱਕ ਭੈਰਵੰ ਸ੍ਰੁਤੰ ਉਠੰਤ ਜੁੱਧ ਜ੍ਵਾਲਯੰ ॥੩੦੯॥

हहक्क भैरवं स्रुतं उठंत जुद्ध ज्वालयं ॥३०९॥

ਭੈਰਵ ਦੀ ਲਲਕਾਰ ਸੁਣ ਕੇ ਯੁੱਧ-ਅਗਨੀ ਮੱਚ ਰਹੀ ਹੈ ॥੩੦੯॥

ਫਿਕੰਤ ਫਿੰਕਤੀ ਫਿਰੰ ਰੜੰਤ ਗਿੱਧ ਬ੍ਰਿੱਧਣੰ ॥

फिकंत फिंकती फिरं रड़ंत गिद्ध बृद्धणं ॥

ਗਿਦੜੀਆਂ (ਫਿਕੰਤੀ) ਹੁੰਕਾਰਦੀਆਂ ਫਿਰ ਰਹੀਆਂ ਸਨ ਅਤੇ ਵੱਡੀਆਂ ਗਿਰਝਾ ਬੋਲ ਰਹੀਆਂ ਸਨ।

ਡਹੱਕ ਡਾਮਰੀ ਉਠੰ ਬਕਾਰ ਬੀਰ ਬੈਤਲੰ ॥

ਡਹੱਕ ਡਾਮਰੀ ਉਠੰ ਬਕਾਰ ਬੀਰ ਬੈਤਲੰ ॥

ਡੌਰੂਆਂ ਦੀ ਡਹਕ-ਡਹਕ ਆਵਾਜ਼ ਹੁੰਦੀ ਸੀ ਅਤੇ ਬੀਰ ਬੈਤਾਲ ਬਕਾਰਦਾ ਸੀ।

ਖਹੱਤ ਖੱਗ ਖੱਤ੍ਰੀਯੰ ਖਿਮੰਤ ਧਾਰ ਉੱਜਲੰ ॥

खहत्त खग्ग खत्त्रीयं खिमंत धार उज्जलं ॥

ਸੂਰਮਿਆਂ ਦੇ ਖੜਗ (ਜਦ ਆਪਸ ਵਿੱਚ) ਖਹਿੰਦੇ ਸਨ (ਤਾਂ) ਉਨ੍ਹਾ ਦੀ ਚਿੱਟੀ ਧਾਰ ਲਿਸ਼ਕਦੀ ਸੀ।

ਘਣੰਕ ਜਾਣ ਸਾਵਲੰ ਲਸੰਤ ਬੇਗ ਬਿੱਜੁਲੰ ॥੩੧੦॥

घणंक जाण सावलं लसंत बेग बिज्जुलं ॥३१०॥

(ਇਉਂ ਪ੍ਰਤੀਤ ਹੁੰਦਾ ਸੀ) ਮਾਨੋ ਸਾਵਣ ਦੀਆਂ ਕਾਲੀਆਂ ਘਟਾਵਾ (ਘਣੰਕ) ਵਿਚੋਂ ਤੇਜ਼ੀ ਨਾਲ ਬਿਜਲੀ ਲਿਸ਼ਕੀ ਹੋਵੇ ॥੩੧੦॥

ਪਿਪੰਤ ਸ੍ਰੋਣ ਖੱਪਰੀ ਭਖੰਤ ਮਾਸ ਚਾਵਡੰ ॥

पिपंत स्रोण खप्परी भखंत मास चावडं ॥

ਖੱਪਰਾ ਵਾਲੀਆਂ ਜੋਗਣਾ ਲਹੂ ਪੀਂਦੀਆਂ ਸਨ ਅਤੇ ਇੱਲਾ ਮਾਸ ਖਾਦੀਆਂ ਸਨ।

ਹਕਾਰ ਵੀਰ ਸੰਭਿੜੈ ਲੁਝਾਰ ਧਾਰ ਦੁੱਧਰੰ ॥

हकार वीर संभिड़ै लुझार धार दुद्धरं ॥

(ਦੋਹਾ ਧਿਰਾ ਦੇ) ਯੋਧੇ ਲਲਕਾਰਦੇ ਹੋਏ ਸੰਭਲ ਕੇ ਧਾਰ ਵਾਲੇ ਸ਼ਸਤ੍ਰਾ ਨਾਲ ਲੜਦੇ ਸਨ।

ਪੁਕਾਰ ਮਾਰ ਕੈ ਪਰੇ ਸਹੰਤ ਅੰਗ ਭਾਰਯੰ ॥

पुकार मार कै परे सहंत अंग भारयं ॥

ਮਾਰੋ-ਮਾਰੋ ਪੁਕਾਰਦੇ ਹੋਏ ਪੈ ਜਾਦੇ ਸਨ ਅਤੇ ਸਰੀਰ ਉਤੇ ਦੁੱਖ ਦਾ ਭਾਰ ਸਹਾਰਦੇ ਸਨ।

ਬਿਹਾਰ ਦੇਵ ਮੰਡਲੰ ਕਟੰਤ ਖੱਗ ਧਾਰਯੰ ॥੩੧੧॥

बिहार देव मंडलं कटंत खग्ग धारयं ॥३११॥

(ਜੋ) ਤਲਵਾਰ ਦੀ ਧਾਰ ਨਾਲ ਕੱਟੇ ਜਾਦੇ ਸਨ, (ਉਹ) ਦੇਵ-ਮੰਡਲ (ਸੁਅਰਗ) ਨੂੰ ਜਾ ਰਹੇ ਸਨ ॥੩੧੧॥

ਪ੍ਰਚਾਰ ਵਾਰ ਪੈਜ ਕੈ ਖੁਮਾਰਿ ਘਾਇ ਘੂਮਹੀ ॥

प्रचार वार पैज कै खुमारि घाइ घूमही ॥

(ਸੂਰਮੇ) ਆਪਣੇ ਪੈਜ ਰੱਖਦੇ ਹੋਏ ਲਲਕਾਰਦੇ ਸਨ ਅਤੇ ਜ਼ਖ਼ਮਾ ਦੀ ਖੁਮਾਰੀ ਨਾਲ ਝੂਮ ਕੇ ਇਉਂ ਡਿਗਦੇ ਸਨ,

ਤਪੀ ਮਨੋ ਅਧੋ ਮੁਖੰ ਸੁ ਧੂਮ ਆਗ ਧੂਮ ਹੀ ॥

तपी मनो अधो मुखं सु धूम आग धूम ही ॥

ਮਾਨੋ ਤਪਸਵੀ ਨੀਵੇਂ ਮੂੰਹ ਕਰਕੇ ਧੂੰਏਂ ਵਾਲੀ ਅੱਗ ਦਾ ਧੂੰਆਂ ਪੀ ਰਹੇ ਹੋਣ।

ਤੁਟੰਤ ਅੰਗ ਭੰਗਯੰ ਬਹੰਤ ਅਸਤ੍ਰ ਧਾਰਯੰ ॥

तुटंत अंग भंगयं बहंत असत्र धारयं ॥

(ਜਿਨ੍ਹਾ ਉਤੇ) ਅਸਤ੍ਰ ਦੀ ਧਾਰ ਵਹਿ ਜਾਦੀ ਸੀ, (ਉਨ੍ਹਾ ਦੇ) ਅੰਗ-ਭੰਗ ਹੋ ਕੇ ਟੁੱਟ ਜਾਦੇ ਸਨ।

ਉਠੰਤ ਛਿੱਛ ਇੱਛਯੰ ਪਿਪੰਤ ਮਾਸ ਹਾਰਯੰ ॥੩੧੨॥

उठंत छिच्छ इच्छयं पिपंत मास हारयं ॥३१२॥

ਲਹੂ ਦੀਆਂ ਜੋ ਛਿੱਟਾ ਉਡਦੀਆਂ ਸਨ (ਉਨ੍ਹਾ ਨੂੰ) ਮਾਸਾਹਾਰੀ ਪੀਂਦੇ ਸਨ ॥੩੧੨॥

ਅਘੋਰ ਘਾਇ ਅੱਘਏ ਕਟੇ ਪਰੇ ਸੁ ਪ੍ਰਾਸਨੰ ॥

अघोर घाइ अग्घए कटे परे सु प्रासनं ॥

ਕੱਟੇ ਪਏ ਜ਼ਖ਼ਮੀਆਂ ਨੂੰ ਖਾ ਕੇ (ਪ੍ਰਸਨੰ) ਅਘੋਰੀ ਰਜ ਗਏ ਸਨ।

ਘੁਮੰਤ ਜਾਣ ਰਾਵਲੰ ਲਗੇ ਸੁ ਸਿੱਧ ਆਸਣੰ ॥

घुमंत जाण रावलं लगे सु सिद्ध आसणं ॥

(ਜ਼ਖ਼ਮੀ ਇਉਂ) ਮੂਧੇ ਮੂੰਹ ਪਏ ਸਨ ਮਾਨੋ ਯੋਗੀ ਨੇ ਸਿੱਧ ਆਸਣ ਲਾਇਆ ਹੋਇਆ ਹੋਵੇ।

ਪਰੰਤ ਅੰਗ ਭੰਗ ਹੁਇ ਬਕੰਤ ਮਾਰ ਮਾਰਯੰ ॥

परंत अंग भंग हुइ बकंत मार मारयं ॥

(ਕਈਆਂ ਦੇ) ਅੰਗ ਟੁੱਟੇ ਹੋਏ ਪਏ ਸਨ ਅਤੇ ਮੂੰਹੋਂ ਮਾਰੋ-ਮਾਰੋ ਬੋਲਦੇ ਸਨ।

ਬਦੰਤ ਜਾਣ ਬੰਦੀਯੰ ਸੁਕ੍ਰਿਤ ਕ੍ਰਿਤ ਅਪਾਰਯੰ ॥੩੧੩॥

बदंत जाण बंदीयं सुकृत कृत अपारयं ॥३१३॥

ਉਨ੍ਹਾ ਦਾ ਬੋਲਣਾ (ਇਉਂ ਪ੍ਰਤੀਤ ਹੁੰਦਾ ਸੀ) ਮਾਨੋ ਬੰਦੀ-ਜਨ ਅਪਾਰ ਸ਼ੁਭ ਕੀਰਤੀ ਦੀ ਕਵਿਤਾ ਬਣਾ ਕੇ ਬੋਲ ਰਹੇ ਹੋਣ ॥੩੧੩॥

ਬਜੰਤ ਤਾਲ ਤੰਬੂਰੰ ਬਿਸੇਖ ਬੀਨ ਬੇਣਯੰ ॥

बजंत ताल तंबूरं बिसेख बीन बेणयं ॥

ਛੈਣੇ, ਛੋਟੇ ਢੋਲ, ਬੰਸਰੀ,

ਮ੍ਰਿਦੰਗ ਝਾਲਨਾ ਫਿਰੰ ਸਨਾਇ ਭੇਰ ਭੈ ਕਰੰ ॥

मृदंग झालना फिरं सनाइ भेर भै करं ॥

ਮ੍ਰਿਦੰਗ, ਝਾਲ, ਨਫ਼ੀਰੀ, ਸਨਾਇ ਤੇ ਭੇਰੀ ਆਦਿਕ ਸਾਜ ਵਜਦੇ ਸਨ,

ਉਠੰਤ ਨਾਦਿ ਨਿਰਮਲੰ ਤੁਟੰਤ ਤਾਲ ਤੱਥਿਯੰ ॥

उठंत नादि निरमलं तुटंत ताल तथियं ॥

(ਜਿਨ੍ਹਾ ਤੋਂ) ਸ਼ੁੱਧ ਸ਼ਬਦ ਨਿਕਲਦੇ ਸਨ (ਅਤੇ ਸ਼ਸਤ੍ਰ ਦੇ ਪ੍ਰਹਾਰ ਤੋਂ ਪੈਦਾ ਹੋ ਰਿਹਾ) ਟਕ-ਟਕ ਦਾ ਤਾਲ ਟੁੱਟਦਾ ਨਹੀਂ ਸੀ।

ਬਦੰਤ ਕਿੱਤ ਬੰਦੀਅੰ ਕਬਿੰਦ੍ਰ ਕਾਬਯ ਕੱਥਿਯੰ ॥੩੧੪॥

बदंत कित्त बंदीअं कबिंद्र काबय कथियं ॥३१४॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਬੰਦੀ-ਜਨ ਕੀਰਤੀ ਗਾ ਰਹੇ ਹੋਣ ਅਤੇ ਕਵੀ ਰਾਜ ਕਵਿਤਾ-ਪਾਠ ਕਰ ਰਹੇ ਹੋਣ ॥੩੧੪॥

ਢਲੰਤ ਢਾਲ ਮਾਲਯੰ ਖਹੰਤ ਖੱਗ ਖੇਤਯੰ ॥

ढलंत ढाल मालयं खहंत खग्ग खेतयं ॥

ਢਾਲਾ ਦੀ ਮਾਰ (ਮਾਲਯੰ) ਤੋਂ ਢੱਲ ਢੱਲ ਸ਼ਬਦ ਹੁੰਦੇ ਸਨ ਅਤੇ ਰਣ-ਭੂਮੀ ਵਿੱਚ ਤਲਵਾਰਾ ਠਹਿਕਦੀਆਂ ਸਨ।

ਚਲੰਤ ਬਾਣ ਤੀਛਣੰ ਅਨੰਤ ਅੰਤ ਕੰਕਯੰ ॥

चलंत बाण तीछणं अनंत अंत कंकयं ॥

ਬੇਅੰਤ ਤਿੱਖੇ ਬਾਣ ਚਲਦੇ ਸਨ ਜੋ ਅਨੇਕਾ ਦਾ ਅੰਤ ਕਰਦੇ ਸਨ।

ਸਿਮੱਟਿ ਸਾਗ ਸੁੰਕੜੰ ਸਟੱਕ ਸੂਲ ਸੇਲਯੰ ॥

सिमट्टि साग सुँकड़ं सटक्क सूल सेलयं ॥

ਕਈ ਇਕੱਠੇ ਹੋ ਕੇ ਸਾਗ ਵਾਹ ਦਿੰਦੇ ਸਨ ਅਤੇ ਕਈ ਤ੍ਰਿਸ਼ੂਲ ਅਤੇ ਨੇਜ਼ੇ ਮਾਰਦੇ ਸਨ।

ਰੁਲੰਤ ਰੁੰਡ ਮੁੰਡਯੰ ਝਲੰਤ ਝਾਲ ਅੱਝਲੰ ॥੩੧੫॥

रुलंत रुँड मुँडयं झलंत झाल अज्झलं ॥३१५॥

ਸੂਰਮੇ ਤਲਵਾਰ ਦੀ ਨਾ ਝੱਲੇ ਜਾ ਸਕਣ ਵਾਲੀ ਝਾਲ ਨੂੰ ਝਲਦੇ ਸਨ ਅਤੇ ਰੁੰਡ-ਮੁੰਡ ਹੋ ਕੇ ਰਣ-ਭੂਮੀ ਵਿਚ ਰੁਲਦੇ ਸਨ ॥੩੧੫॥

ਬਚਿੱਤ੍ਰ ਚਿੱਤ੍ਰਤੰ ਸਰੰ ਬਹੰਤ ਦਾਰੁਣੰ ਰਣੰ ॥

बचित्र चित्रतं सरं बहंत दारुणं रणं ॥

ਵਿਚਿਤ੍ਰ ਚਿਤ੍ਰਕਾਰੀ ਵਾਲੇ ਤੀਰ ਉਸ ਭਿਆਨਕ ਯੁੱਧ ਵਿੱਚ ਚਲਦੇ ਸਨ।

ਢਲੰਤ ਢਾਲ ਅੱਢਲੰ ਢੁਲੰਤ ਚਾਰੁ ਚਾਮਰੰ ॥

ढलंत ढाल अड्ढलं ढुलंत चारु चामरं ॥

ਕਈ ਢਾਲ ਦੇ ਸਹਾਰੇ (ਉਨ੍ਹਾ ਤੀਰਾ ਨੂੰ ਉਪਰੋਂ) ਲੰਘਣ ਦਿੰਦੇ ਹਨ। (ਜੋ ਇਉਂ ਪ੍ਰਤੀਤ ਹੁੰਦੇ ਸਨ) ਮਾਨੋ ਸੁੰਦਰ ਚੌਰ ਝੁੱਲ ਰਿਹਾ ਹੋਵੇ।

ਦਲੰਤ ਨਿਰਦਲੋ ਦਲੰ ਪਪਾਤ ਭੂਤਲੰ ਦਿਤੰ ॥

दलंत निरदलो दलं पपात भूतलं दितं ॥

(ਸੂਰਮੇ) ਨਾ ਦਲੇ ਜਾਣ ਵਾਲਿਆਂ ਨੂੰ ਦਲ ਰਹੇ ਸਨ ਅਤੇ ਯੋਧੇ ਧਰਤੀ ਉਪਰ ਡਿਗਦੇ ਸਨ।

ਉਠੰਤ ਗੱਦਿ ਸੱਦਯੰ ਨਿਨੱਦਿ ਨੱਦਿ ਦੁੱਭਰੰ ॥੩੧੬॥

उठंत गद्दि सद्दयं निनद्दि नद्दि दुब्भरं ॥३१६॥

(ਸੂਰਮਿਆਂ ਦੀਆਂ) ਗਦਾਵਾ ਤੋਂ ਜੋ ਸ਼ਬਦ ਉਠਦਾ ਸੀ ਉਸ ਨਾਲ ਭਿਆਨਕ ਆਵਾਜ਼ ਪੈਦਾ ਹੋ ਰਹੀ ਸੀ ॥੩੧੬॥

ਭਰੰਤ ਪੱਤ੍ਰ ਚਉਸਠੀ ਕਿਲੰਕ ਖੇਚਰੀ ਕਰੰ ॥

भरंत पत्र चउसठी किलंक खेचरी करं ॥

ਚੌਂਸਠ ਜੋਗਣੀਆਂ ਖੱਪਰ ਭਰਦੀਆਂ ਸਨ, ਭੂਤਨੀਆਂ ਕਿਲਕਾਰੀਆਂ ਮਾਰਦੀਆਂ ਸਨ।

ਫਿਰੰਤ ਹੂਰ ਪੂਰਯੰ ਬਰੰਤ ਦੁੱਧਰੰ ਨਰੰ ॥

फिरंत हूर पूरयं बरंत दुद्धरं नरं ॥

ਆਕਾਸ਼ ਵਿਚ ਹੂਰਾ ਫਿਰਦੀਆਂ ਸਨ, ਜੋ ਸੂਰਵੀਰ ਪੁਰਸ਼ਾ ਨੂੰ ਵਰਦੀਆਂ ਸਨ।

ਸਨੱਧ ਬੱਧ ਗੋਧਯੰ ਸੁ ਸੋਭ ਅੰਗੁਲੰ ਤ੍ਰਿਣੰ ॥

सनद्ध बद्ध गोधयं सु सोभ अंगुलं तृणं ॥

ਸ਼ਸਤ੍ਰਧਾਰੀ ਸੂਰਮਿਆਂ ਦੇ (ਹੱਥਾ ਉਤੇ) ਗੋਹ ਦੇ ਚੰਮ ਦੇ ਦਸਤਾਨੇ ਸ਼ੋਭ ਰਹੇ ਸਨ।

ਡਕੰਤ ਡਾਕਣੀ ਭ੍ਰਮੰ ਭਖੰਤ ਆਮਿਖੰ ਰਣੰ ॥੩੧੭॥

डकंत डाकणी भ्रमं भखंत आमिखं रणं ॥३१७॥

ਡਾਕਣੀਆਂ ਡਕਾਰਦੀਆਂ ਫਿਰਦੀਆਂ ਸਨ ਅਤੇ ਰਣ-ਭੂਮੀ ਵਿਚੋਂ (ਮੁਰਦਿਆਂ ਦਾ) ਮਾਸ ਖਾਦੀਆਂ ਸਨ ॥੩੧੭॥

ਕਿਲੰਕ ਦੇਵੀਯੰ ਕਰੰਡ ਹੱਕ ਡਾਮਰੂ ਸੁਰੰ ॥

किलंक देवीयं करंड हक्क डामरू सुरं ॥

ਰਣ-ਭੂਮੀ ਵਿੱਚ ਕਾਲੀ ਦੇਵੀ ਕਿਲਕਾਰੀਆਂ ਮਾਰਦੀ ਸੀ ਅਤੇ ਡੌਰੂ ਦੀ ਆਵਾਜ਼ ਹੁੰਦੀ ਸੀ,

ਕੜੱਕ ਕੱਤੀਯੰ ਉਠੰ ਪਰੰਤ ਧੂਰ ਪੱਖਰੰ ॥

कड़क्क कत्तीयं उठं परंत धूर पक्खरं ॥

ਤਲਵਾਰਾ ਦੇ ਕੜਾਕੇ ਉਠਦੇ ਸਨ ਅਤੇ ਪਾਖਰਾ ਉਤੇ ਧੂੜ ਪੈ ਰਹੀ ਸੀ।

ਬਬੱਜਿ ਸਿੰਧਰੇ ਸੁਰੰ ਨ੍ਰਿਘਾਤ ਸੂਲ ਸੈਹਥੀਯੰ ॥

बबज्जि सिंधरे सुरं नृघात सूल सैहथीयं ॥

ਰਣਸਿੰਘੇ ਸੁਰ ਨਾਲ ਵੱਜ ਰਹੇ ਸਨ। ਤ੍ਰਿਸ਼ੂਲਾ ਅਤੇ ਸੈਹੱਥੀਆਂ ਨਾਲ ਯੋਧੇ ਜ਼ਖ਼ਮੀ ਹੋ ਰਹੇ ਹਨ।

ਭਭੱਜਿ ਕਾਤਰੋ ਰਣੰ ਨਿਲੱਜ ਭੱਜ ਭੂ ਭਰੰ ॥੩੧੮॥

भभज्जि कातरो रणं निलज्ज भज्ज भू भरं ॥३१८॥

ਨਿਰਲਜ ਕਾਇਰ ਰਣ ਵਿੱਚੋਂ ਭੱਜ ਕੇ ਭੂਮੀ ਉਤੇ ਭਾਰ ਬਣ ਰਹੇ ਸਨ ॥੩੧੮॥

ਸੁ ਸਸਤ੍ਰ ਅਸਤ੍ਰ ਸੰਨਿਧੰ ਜੁਝੰਤ ਜੋਧਣੋ ਜੁੱਧੰ ॥

सु ससत्र असत्र संनिधं जुझंत जोधणो जुद्धं ॥

ਸ਼ਸਤ੍ਰਾ (ਅਸਤ੍ਰਾ) ਨਾਲ ਸਜੇ ਹੋਏ ਯੋਧੇ ਯੁੱਧ ਵਿੱਚ ਜੁਝਦੇ ਸਨ

ਅਰੁੱਝ ਪੰਕ ਲੱਜਣੰ ਕਰੰਤ ਦ੍ਰੋਹ ਕੇਵਲੰ ॥

अरुज्झ पंक लज्जणं करंत द्रोह केवलं ॥

(ਜੋ) ਲੱਜਾ ਰੂਪ ਚਿਕੜ ਵਿੱਚ ਫਸ ਹੋਏ ਸਨ, (ਉਹ) ਕੇਵਲ ਦ੍ਰੋਹ ਕਰਦੇ ਸਨ।

ਪਰੰਤ ਅੰਗ ਭੰਗ ਹੁਐ ਉਠੰਤ ਮਾਸ ਕਰਦਮੰ ॥

परंत अंग भंग हुऐ उठंत मास करदमं ॥

ਅੰਗ ਕੱਟ ਕੇ ਡਿੱਗਦੇ ਸਨ ਤਾ ਮਾਸ ਦੇ ਚਿੱਕੜ ਵਿੱਚੋਂ ਛਿੱਟੇ ਉਠਦੇ ਹਨ।

ਖਿਲੰਤ ਜਾਣੁ ਕਦਵੰ ਸੁ ਮੱਝ ਕਾਨ੍ਹ ਗੋਪਿਕੰ ॥੩੧੯॥

खिलंत जाणु कदवं सु मज्झ कान्रह गोपिकं ॥३१९॥

(ਇਉਂ ਪ੍ਰਤੀਤ ਹੁੰਦਾ ਹੈ) ਮਾਨੋ ਗੋਪੀਆਂ ਵਿੱਚ ਕਾਨ੍ਹ ਖਿਦੋ ਖੇਡਦੇ ਹੋਣ ॥੩੧੯॥

ਡਹੱਕ ਡਉਰ ਡਾਕਣੰ ਝਲੰਤ ਝਾਲ ਰੋਸੁਰੰ ॥

डहक्क डउर डाकणं झलंत झाल रोसुरं ॥

ਡੌਰੂ ਤੇ ਡਾਕਣੀਆਂ ਬੋਲਦੀਆਂ ਸਨ, ਤੀਰਾ ਦੀ ਚਮਕ (ਝਾਲ) ਲਿਸ਼ਕਦੀ ਸੀ।

ਨਿਨੱਦ ਨਾਦ ਨਾਫਿਰੰ ਬਜੰਤ ਭੇਰਿ ਭੀਖਣੰ ॥

निनद्द नाद नाफिरं बजंत भेरि भीखणं ॥

ਨਫ਼ੀਰੀਆਂ ਦਾ ਲਗਾਤਾਰ ਨਾਦ ਹੋ ਰਿਹਾ ਸੀ ਅਤੇ ਭੇਰੀ ਦੀ ਭੀਸ਼ਣ ਧੁਨੀ ਹੋ ਰਹੀ ਸੀ।

ਘੁਰੰਤ ਘੋਰ ਦੁੰਦਭੀ ਕਰੰਤ ਕਾਨਰੇ ਸੁਰੰ ॥

घुरंत घोर दुँदभी करंत कानरे सुरं ॥

ਧੌਂਸਾ ਭਿਆਨਕ ਸੁਰ ਵਿੱਚ ਗੂੰਜ ਰਿਹਾ ਸੀ।

ਕਰੰਤ ਝਾਝਰੋ ਝੜੰ ਬਜੰਤ ਬਾਸੁਰੀ ਬਰੰ ॥੩੨੦॥

करंत झाझरो झड़ं बजंत बासुरी बरं ॥३२०॥

ਝਾਝ ਦੀ ਆਵਾਜ਼ ਹੋ ਰਹੀ ਸੀ ਅਤੇ ਚੰਗੀ ਸੁਰ ਨਾਲ ਬੰਸਰੀ ਵੱਜ ਰਹੀ ਸੀ ॥੩੨੦॥

ਨਚੰਤ ਬਾਜ ਤੀਛਣੰ ਚਲੰਤ ਚਾਚਰੀ ਕ੍ਰਿਤੰ ॥

नचंत बाज तीछणं चलंत चाचरी कृतं ॥

ਤੇਜ਼ੀ ਨਾਲ ਘੋੜੇ ਨੱਚਦੇ ਸਨ ਅਤੇ ਚੰਚਲਤਾ ਨਾਲ ਚਲਦੇ ਸਨ।

ਲਿਖੰਤ ਲੀਕ ਉਰਬੀਅੰ ਸੁਭੰਤ ਕੁੰਡਲੀ ਕਰੰ ॥

लिखंत लीक उरबीअं सुभंत कुँडली करं ॥

(ਧਰਤੀ ਉਤੇ ਸੁੰਮ ਦੇ ਨਿਸ਼ਾਨ ਦੀ ਥਾ ਤੇ) ਲੀਕ ਜਿਹੀ ਉਭਰ ਰਹੀ ਸੀ (ਜੋ) ਗੋਲਾਕਾਰ ਰੂਪ ਵਿੱਚ ਸ਼ੋਭ ਰਹੀ ਸੀ।

ਉਡੰਤ ਧੂਰ ਭੂਰਿਯੰ ਖੁਰੀਨ ਨਿਰਦਲੀ ਨਭੰ ॥

उडंत धूर भूरियं खुरीन निरदली नभं ॥

ਖੁਰਾ ਨਾਲ ਉਠੀ ਹੋਈ ਬਹੁਤ ਧੂੜ ਅਕਾਸ਼ ਵਿੱਚ ਪੱਸਰ ਰਹੀ ਸੀ।

ਪਰੰਤ ਭੂਰ ਭਉਰਣੰ ਸੁ ਭਉਰ ਠਉਰ ਜਿਉ ਜਲੰ ॥੩੨੧॥

परंत भूर भउरणं सु भउर ठउर जिउ जलं ॥३२१॥

ਰਣ ਵਿੱਚੋਂ ਬਹੁਤ ਭੈ ਮਹਿਸੂਸ ਹੁੰਦਾ ਸੀ (ਜਿਵੇਂ) ਪਾਣੀ ਵਿੱਚ ਘੁੰਮਣਘੇਰੀ ਵਾਲੀ ਥਾ ਤੋਂ (ਤਾਰੂ ਵਿਅਕਤੀ ਨੂੰ ਡਰ ਲੱਗਦਾ ਹੈ) ॥੩੨੧॥

ਭਜੰਤ ਧੀਰ ਬੀਰਣੰ ਚਲੰਤ ਮਾਨ ਪ੍ਰਾਨ ਲੈ ॥

भजंत धीर बीरणं चलंत मान प्रान लै ॥

ਧੀਰਜ ਵਾਲੇ ਕਈ ਸੂਰਮੇ ਆਪਣੇ ਮਾਣ ਅਤੇ ਪ੍ਰਾਣ ਬਚਾ ਕੇ ਭੱਜ ਗਏ ਸਨ।

ਦਲੰਤ ਪੰਤ ਦੰਤੀਯੰ ਭਜੰਤ ਹਾਰ ਮਾਨ ਕੈ ॥

दलंत पंत दंतीयं भजंत हार मान कै ॥

ਹਾਥੀਆਂ ਦੀ ਪੰਕਤੀ ਦੀ ਪੰਕਤੀ ਦਲੀ ਜਾ ਚੁੱਕਣ ਤੋਂ ਬਾਅਦ (ਸੂਰਮੇ) ਹਾਰ ਮੰਨ ਕੇ ਭੱਜੇ ਜਾ ਰਹੇ ਸਨ।

ਮਿਲੰਤ ਦਾਤ ਘਾਸ ਲੈ ਰਰੱਛ ਸਬਦ ਉਚਰੰ ॥

मिलंत दात घास लै ररच्छ सबद उचरं ॥

ਕਈ ਦੰਦਾ ਵਿੱਚ ਘਾਹ ਲੈ ਕੇ (ਰਾਮ ਜੀ ਨੂੰ ਆ) ਮਿਲੇ ਸਨ ਅਤੇ 'ਰਛਿਆ ਕਰੋ, ਰਛਿਆ ਕਰੋ' ਸ਼ਬਦ ਮੂੰਹੋਂ ਉਚਾਰ ਰਹੇ ਸਨ।

ਬਿਰਾਧ ਦਾਨਵੰ ਜੁਝਯੋ ਸੁ ਹੱਥਿ ਰਾਮ ਨਿਰਮਲੰ ॥੩੨੨॥

बिराध दानवं जुझयो सु हत्थि राम निरमलं ॥३२२॥

(ਇਸ ਤਰ੍ਹਾ) ਸ੍ਰੀ ਰਾਮ ਦੇ ਪਵਿੱਤਰ ਹੱਥਾ ਨਾਲ ਬਿਰਧ ਦੈਂਤ ਮਾਰਿਆ ਗਿਆ ॥੩੨੨॥

ਇਤਿ ਸ੍ਰੀ ਬਚਿਤ੍ਰ ਨਾਟਕੇ ਰਾਮਵਤਾਰ ਕਥਾ ਬਿਰਾਧ ਦਾਨਵ ਬਧਹ ॥

इति स्री बचित्र नाटके रामवतार कथा बिराध दानव बधह ॥

ਇਥੇ ਸ੍ਰੀ ਬਚਿਤ੍ਰ ਨਾਟਕ ਦੀ ਰਾਮਾਵਤਾਰ ਕਥਾ ਵਿਚ ਬਿਰਾਧ ਦਾਨਵ ਬਧ।

ਅਥ ਬਨ ਮੋ ਪ੍ਰਵੇਸ ਕਥਨੰ ॥

अथ बन मो प्रवेस कथनं ॥

ਹੁਣ 'ਬਨ ਮੋ ਪ੍ਰਵੇਸ਼' ਦਾ ਕਥਨ

ਦੋਹਰਾ ॥

दोहरा ॥

ਦੋਹਰਾ

ਇਹ ਬਿਧਿ ਮਾਰ ਬਿਰਾਧ ਕਉ ਬਨ ਮੇ ਧਸੇ ਨਿਸੰਗ ॥

इह बिधि मार बिराध कउ बन मे धसे निसंग ॥

ਇਸ ਤਰ੍ਹਾਂ 'ਬਿਰਾਧ' ਦੈਂਤ ਨੂੰ ਮਾਰ ਕੇ (ਰਾਮ ਚੰਦਰ) ਨਿਸੰਗ ਹੋ ਕੇ ਬਣ ਵਿੱਚ ਘੁਸ ਗਏ।

ਸੁ ਕਬਿ ਸਯਾਮ ਇਹ ਬਿਧਿ ਕਹਿਯੋ ਰਘੁਬਰ ਜੁੱਧ ਪ੍ਰਸੰਗ ॥੩੨੩॥

सु कबि सयाम इह बिधि कहियो रघुबर जुद्ध प्रसंग ॥३२३॥

ਸਿਆਮ' ਕਵੀ ਨੇ ਇਸ ਤਰ੍ਹਾਂ ਰਾਮ ਚੰਦਰ ਦੇ ਯੁੱਧ ਦਾ ਪ੍ਰਸੰਗ ਕਹਿ ਸੁਣਾਇਆ ॥੩੨੩॥

ਸੁਖਦਾ ਛੰਦ ॥

सुखदा छंद ॥

ਸੁਖਦਾ ਛੰਦ

ਰਿਖ ਅਗਸਤ ਧਾਮ ॥

रिख अगसत धाम ॥

ਅਗਸਤ ਰਿਸ਼ੀ ਦੇ ਸਥਾਨ ਉਤੇ

ਗਏ ਰਾਜ ਰਾਮ ॥

ਗਏ ਰਾਜ ਰਾਮ ॥
ਰਾਜਾ ਰਾਮ ਚੰਦਰ

ਧੁਜ ਧਰਮ ਧਾਮ ॥
धुज धरम धाम ॥
ਜੋ ਧਰਮ ਸਥਾਨ ਦਾ ਝੰਡਾ ਰੂਪ ਹਨ,

ਸੀਆ ਸਹਿਤ ਬਾਮ ॥੩੨੪॥
सीआ सहित बाम ॥३२४॥
ਉਹ ਆਪਣੀ ਇਸਤਰੀ ਸੀਤਾ ਸਮੇਤ (ਚਲੇ ਗਏ) ॥੩੨੪॥

ਲਖਿ ਰਾਮ ਬੀਰ ॥
लखि राम बीर ॥
ਰਾਮ ਚੰਦਰ ਨੂੰ ਸੂਰਮਾ ਜਾਣ ਕੇ

ਰਿਖ ਦੀਨ ਤੀਰ ॥
रिख दीन तीर ॥
(ਅਗਸਤ) ਰਿਸ਼ੀ ਨੇ (ਉਨ੍ਹਾ ਨੂੰ ਤੀਰ ਦਿੱਤਾ,

ਰਿਪ ਸਰਬ ਚੀਰ ॥
रिप सरब चीर ॥
ਜਿਹੜਾ ਸਾਰੇ ਵੈਰੀਆਂ ਨੂੰ ਚੀਰ ਕੇ,

ਹਰਿ ਸਰਬ ਪੀਰ ॥੩੨੫॥
हरि सरब पीर ॥३२५॥
ਸਾਰੇ ਦੁਖ ਦੂਰ ਕਰਕੇ (ਮੁੜ ਵਾਪਸ ਆ ਜਾਦਾ ਸੀ) ॥੩੨੫॥

ਰਿਖਿ ਬਿਦਾ ਕੀਨ ॥
रिखि बिदा कीन ॥

ਅਗਸਤ ਰਿਸ਼ੀ ਨੇ ਰਾਮ ਨੂੰ ਵਿਦਾ ਕੀਤਾ

ਆਸਿਖਾ ਦੀਨ ॥

आसिखा दीन ॥

ਅਤੇ ਅਸੀਸ ਦਿੱਤੀ।

ਦੁਤ ਰਾਮ ਚੀਨ ॥

दुत राम चीन ॥

ਰਾਮ ਦੀ ਛਬੀ ਨੂੰ ਵੇਖ ਕੇ

ਮੁਨਿ ਮਨ ਪ੍ਰਬੀਨ ॥੩੨੬॥

मुनि मन प्रबीन ॥३२६॥

ਪ੍ਰਬੀਨ ਮੁਨੀ ਦਾ ਮਨ (ਆਨੰਦਿਤ ਹੋ ਰਿਹਾ ਸੀ) ॥੩੨੬॥

ਪ੍ਰਭ ਭ੍ਰਾਤ ਸੰਗਿ ॥

प्रभ भ्रात संगि ॥

ਰਾਮ ਚੰਦਰ ਭਰਾ ਸਹਿਤ

ਸੀਅ ਸੰਗ ਸੁਰੰਗ ॥

सीअ संग सुरंग ॥

ਅਤੇ ਪਰਮ ਸੁੰਦਰੀ ਸੀਤਾ ਨੂੰ ਨਾਲ ਲੈ ਕੇ,

ਤਜਿ ਚਿੰਤ ਅੰਗ ॥

तजि चिंत अंग ॥

ਸਰੀਰ ਦੀ ਚਿੰਤਾ ਛੱਡਦੇ ਹੋਏ

ਧਸ ਬਨ ਨਿਸੰਗ ॥੩੨੭॥

धस बन निसंग ॥३२७॥

ਨਿਸੰਗ ਹੀ ਬਣ ਵਿੱਚ ਜਾ ਵੜੇ ॥੩੨੭॥

ਧਰਿ ਬਾਨ ਪਾਨ ॥

धरि बान पान ॥

(ਜਿਨ੍ਹਾ ਨੇ) ਹੱਥ ਵਿਚ ਬਾਣ ਧਾਰਨ ਕੀਤਾ ਹੋਇਆ ਸੀ,

ਕਟਿ ਕਸਿ ਕ੍ਰਿਪਾਨ ॥

कटि कसि कृपान ॥

ਲੱਕ ਨਾਲ ਤਲਵਾਰ ਬੰਨ੍ਹੀ ਹੋਈ ਸੀ,

ਭੁਜ ਬਰ ਅਜਾਨ ॥

भुज बर अजान ॥

ਗੋਡਿਆਂ (ਅਜਾਨੁ) ਤਕ (ਜਿਨ੍ਹਾ ਦੀਆਂ) ਸੁੰਦਰ ਬਾਹਾ ਸਨ,

ਚਲ ਤੀਰਥ ਨਾਨ ॥੩੨੮॥

चल तीरथ नान ॥३२८॥

(ਉਹ ਰਾਮ) ਚਲ ਕੇ ਤੀਰਥ ਵਿੱਚ ਇਸ਼ਨਾਨ ਕਰਨ ਲੱਗੇ ॥੩੨੮॥

ਗੋਦਾਵਰਿ ਤੀਰ ॥

गोदावरि तीर ॥

ਗੋਦਾਵਰੀ ਦੇ ਕੰਢੇ ਉਤੇ

ਗਏ ਸਹਿਤ ਬੀਰ ॥

गए सहित बीर ॥

(ਸ੍ਰੀ ਰਾਮ) ਭਰਾ ਸਹਿਤ ਗਏ

ਤਜ ਰਾਮ ਚੀਰ ॥

तज राम चीर ॥

ਅਤੇ ਬਸਤ੍ਰ ਉਤਾਰ ਕੇ ਰਾਮ ਚੰਦਰ ਨੇ

ਕੀਅ ਸੁਚ ਸਰੀਰ ॥੩੨੯॥

कीअ सुच सरीर ॥३२९॥

(ਇਸ਼ਨਾਨ ਕਰਕੇ) ਸਰੀਰ ਨੂੰ ਪਵਿੱਤਰ ਕੀਤਾ ॥੩੨੯॥

ਲਖਿ ਰਾਮ ਰੂਪ ॥

लखि राम रूप ॥

ਰਾਮ ਚੰਦਰ ਦੇ ਅਦਭੁਤ

ਅਤਿਭੁਤ ਅਨੂਪ ॥

अतिभुत अनूप ॥

ਅਤੇ ਅਨੂਪਮ ਰੂਪ ਨੂੰ ਵੇਖ ਕੇ,

ਜਹ ਹੁਤੀ ਸੂਪ ॥

जह हुती सूप ॥

ਜਿਥੇ ਸ਼ੂਰਪਣਖਾ ਰਹਿੰਦੀ ਹੁੰਦੀ ਸੀ,

ਤਹ ਗਏ ਭੂਪ ॥੩੩੦॥

तह गए भूप ॥३३०॥

(ਉਸ) ਬਣ ਦੇ ਰਾਖੇ ਉਥੇ ਚਲੇ ਗਏ ॥੩੩੦॥

ਕਹੀ ਤਾਹਿ ਧਾਤਿ ॥

कही ताहि धाति ॥

(ਰਾਖਿਆਂ ਨੇ) ਜਾ ਕੇ ਉਸ ਨੂੰ ਕਿਹਾ-

ਸੁਨਿ ਸੂਪ ਬਾਤਿ ॥

सुनि सूप बाति ॥

ਹੇ ਸ਼ੂਰਪਣਖਾ! (ਤੂੰ ਸਾਡੀ ਗੱਲ ਨੂੰ) ਸੁਣ ਲੈ,

ਦੁਐ ਅਤਿਥ ਨਾਤ ॥

ਦੁਏ ਅਤਿਥ ਨਾਤ ॥
ਸਾਡੇ ਬਣ ਵਿੱਚ ਦੋ ਸਾਧੂਆਂ ਨੇ ਆ ਕੇ ਇਸ਼ਨਾਨ ਕੀਤਾ ਹੈ,

ਲਹਿ ਅਨੂਪ ਗਾਤ ॥੩੩੧॥
लहि अनूप गात ॥३३१॥
ਉਨ੍ਹਾ ਨੇ ਅਨੂਪਮ ਸਰੀਰ ਪ੍ਰਾਪਤ ਕੀਤੇ ਹੋਏ ਹਨ ॥੩੩੧॥

ਸੁੰਦਰੀ ਛੰਦ ॥
सुँदरी छंद ॥
ਸੁੰਦਰੀ ਛੰਦ

ਸੂਪਨਖਾ ਇਹ ਭਾਤਿ ਸੁਨੀ ਜਬ ॥
सूपनखा इह भाति सुनी जब ॥
ਸੂਰਪਣਖਾ ਨੇ ਜਦੋਂ ਇਸ ਤਰ੍ਹਾ ਦੀ ਗੱਲ ਸੁਣੀ,

ਧਾਇ ਚਲੀ ਅਬਿਲੰਬ ਤ੍ਰਿਯਾ ਤਬ ॥
धाइ चली अबिलंब तृया तब ॥
ਤਦ ਉਹ ਇਸਤਰੀ ਬਿਨਾ ਦੇਰ ਕੀਤੇ ਧਾਈ ਕਰਕੇ ਤੁਰ ਪਈ।

ਕਾਮ ਸਰੂਪ ਕਲੇਵਰ ਜਾਨੈ ॥
काम सरूप कलेवर जानै ॥
ਉਸ ਨੇ ਰਾਮ ਚੰਦਰ ਦੇ ਸਰੀਰ ਨੂੰ ਕਾਮ ਸਰੂਪ ਕਰਕੇ ਜਾਣ ਲਿਆ।

ਰੂਪ ਅਨੂਪ ਤਿਹੂੰ ਪੁਰ ਮਾਨੈ ॥੩੩੨॥
रूप अनूप तिहूँ पुर मानै ॥३३२॥
ਉਹ ਰੂਪ ਅਨੁਪਮ ਅਤੇ ਤਿੰਨ ਲੋਕਾ ਵਿੱਚ ਮੰਨਣ ਯੋਗ ਸੀ ॥੩੩੨॥

ਧਾਇ ਕਹਯੋ ਰਘੁਰਾਇ ਭਏ ਤਿੱਹ ॥
धाइ कहयो रघुराइ भए तिह्ह ॥

ਜਿਥੇ ਰਾਮ ਸਨ, (ਉਹ ਉਥੇ) ਭੱਜ ਕੇ ਪਹੁੰਚੀ (ਅਤੇ ਇਸ ਤਰ੍ਹਾ) ਕਿਹਾ

ਜੈਸ ਨ੍ਰਿਲਾਜ ਕਹੈ ਨ ਕੋਊ ਕਿੱਹ ॥

जैस नृलाज कहै न कोऊ किह्ह ॥

ਜਿਸ ਤਰ੍ਹਾ ਕੋਈ ਨਿਰਲੱਜ ਇਸਤਰੀ ਵੀ ਕਿਸੇ ਨੂੰ ਨਹੀਂ ਕਹਿ ਸਕਦੀ।

ਹਉ ਅਟਕੀ ਤੁਮਰੀ ਛਬਿ ਕੇ ਬਰ ॥

हउ अटकी तुमरी छबि के बर ॥

(ਉਹ ਕਹਿਣ ਲੱਗੀ-) ਹੇ ਪ੍ਰਿਯ! ਮੈਂ ਤੁਹਾਡੀ ਸੁੰਦਰਤਾ ਉਤੇ ਮੋਹਿਤ ਹੋ ਗਈ ਹਾ।

ਰੰਗ ਰੰਗੀ ਰੰਗਏ ਦ੍ਰਿਗ ਦੂਪਰ ॥੩੩੩॥

रंग रंगी रंगए द्रग दूपर ॥३३३॥

ਤੁਹਾਡੇ ਦੋਹਾ ਨੈਣਾ ਦੇ ਰੰਗ ਵਿੱਚ ਰੰਗੀ ਗਈ ਹਾ ॥੩੩੩॥

ਰਾਮ ਬਾਚ ॥

राम बाच ॥

ਰਾਮ ਨੇ ਕਿਹਾ-

ਸੁੰਦਰੀ ਛੰਦ ॥

सुँदरी छंद ॥

ਸੁੰਦਰੀ ਛੰਦ

ਜਾਹ ਤਹਾ ਜਹ ਭ੍ਰਾਤਿ ਹਮਾਰੇ ॥

जाह तहा जह भ्राति हमारे ॥

ਉਥੇ ਜਾ, ਜਿਥੇ ਮੇਰਾ ਛੋਟਾ ਭਰਾ ਬੈਠਾ ਹੈ,

ਵੈ ਰਿਝਹੈ ਲਖ ਨੈਨ ਤਿਹਾਰੇ ॥

वै रिझहै लख नैन तिहारे ॥

ਉਹ ਤੇਰੇ ਨੈਣਾ ਨੂੰ ਵੇਖ ਕੇ ਪ੍ਰਸੰਨ ਹੋਵੇਗਾ ਵੇਖ,

ਸੰਗ ਸੀਆ ਅਵਿਲੋਕ ਕ੍ਰਿਸੋਦਰ ॥

संग सीआ अविलोक कृसोदर ॥

ਮੇਰੇ ਨਾਲ ਪਤਲੇ ਲੱਕ ਵਾਲੀ ਸੀਤਾ ਹੈ,

ਕੈਸੇ ਕੈ ਰਾਖ ਸਕੋ ਤੁਮ ਕੱਉ ਘਰਿ ॥੩੩੪॥

कैसे कै राख सको तुम कउ्उ घरि ॥३३४॥

(ਇਸ ਲਈ ਮੈਂ) ਤੈਨੂੰ ਕਿਸ ਤਰ੍ਹਾ ਘਰ ਵਿੱਚ ਰੱਖ ਸਕਦਾ ਹਾ ॥੩੩੪॥

ਮਾਤ ਪਿਤਾ ਕਹ ਮੋਹ ਤਜਯੋ ਮਨ ॥

मात पिता कह मोह तजयो मन ॥

(ਜਿਸ ਸੀਤਾ ਨੇ) ਮਨ ਵਿੱਚੋਂ ਮਾਤਾ ਪਿਤਾ ਦੇ ਮੋਹ ਨੂੰ ਛੱਡ ਦਿੱਤਾ ਹੈ

ਸੰਗ ਫਿਰੀ ਹਮਰੇ ਬਨ ਹੀ ਬਨ ॥

संग फिरी हमरे बन ही बन ॥

ਅਤੇ ਮੇਰੇ ਨਾਲ ਬਣ-ਬਣ ਵਿੱਚ ਫਿਰ ਰਹੀ ਹੈ,

ਤਾਹਿ ਤਜੌ ਕਸ ਕੈ ਸੁਨਿ ਸੁੰਦਰ ॥

ताहि तजौ कस कै सुनि सुँदर ॥

ਹੇ ਸੁੰਦਰੀ! ਸਣ, ਉਸ ਨੂੰ ਮੈਂ ਕਿਸ ਤਰ੍ਹਾ ਛੱਡ ਸਕਦਾ ਹਾ?

ਜਾਹੁ ਤਹਾ ਜਹਾ ਭ੍ਰਾਤ ਕ੍ਰਿਸੋਦਰਿ ॥੩੩੫॥

जाहु तहा जहा भ्रात कृसोदरि ॥३३५॥

ਹੇ ਪਤਲੇ ਲੱਕ ਵਾਲੀਏ! ਤੂੰ ਉਥੇ ਜਾ, ਜਿਥੇ ਮੇਰਾ ਭਰਾ ਬੈਠਾ ਹੈ ॥੩੩੫॥

ਜਾਤ ਭਈ ਸੁਨ ਬੈਨ ਤ੍ਰਿਯਾ ਤਹ ॥

जात भई सुन बैन तृया तह ॥

(ਇਹ) ਗੱਲ ਸੁਣ ਕੇ ਇਸਤਰੀ ਉਥੇ ਚਲੀ ਗਈ,

ਬੈਠ ਹੁਤੇ ਰਣਧੀਰ ਜਤੀ ਜਹ ॥

बैठ हुते रणधीर जती जह ॥

ਜਿਥੇ ਰਣਧੀਰ ਜਤੀ ਲਛਮਣ ਬੈਠਾ ਹੋਇਆ ਸੀ।

ਸੋ ਨ ਬਰੈ ਅਤਿ ਰੋਸ ਭਰੀ ਤਬ ॥

सो न बरै अति रोस भरी तब ॥

(ਲਛਮਣ) ਵਲੋਂ ਨਾ ਵਰਣ ਕਾਰਨ, ਉਸ ਵੇਲੇ (ਸ਼ੂਰਪਣਖਾ) ਕ੍ਰੋਧ ਨਾਲ ਭਰ ਗਈ,

ਨਾਕ ਕਟਾਇ ਗਈ ਗ੍ਰਿਹ ਕੋ ਸਭ ॥੩੩੬॥

नाक कटाइ गई गृह को सभ ॥३३६॥

(ਅਤੇ ਲਛਮਣ ਕੋਲੋਂ) ਨੱਕ ਕਟਵਾ ਕੇ ਘਰ ਨੂੰ ਮੁੜ ਗਈ ॥੩੩੬॥

ਇਤਿ ਸ੍ਰੀ ਬਚਿਤ੍ਰ ਨਾਟਕੇ ਰਾਮ ਅਵਤਾਰ ਕਥਾ ਸੂਪਨਖਾ ਕੋ ਨਾਕ ਕਾਟਬੋ ਧਯਾਇ ਸਮਾਪਤਮ ਸਤੁ ਸੁਭਮ ਸਤੁ ॥੫॥

इति स्री बचित्र नाटके राम अवतार कथा सूपनखा को नाक काटबो धयाइ समापतम सतु सुभम सतु ॥५॥

ਇਥੇ ਸ੍ਰੀ ਬਚਿਤ੍ਰ ਨਾਟਕ ਦੀ ਰਾਮ-ਅਵਤਾਰ ਕਥਾ ਵਿਚ ਸ਼ੂਰਪਣਖਾ ਦੇ ਨੱਕ ਕੱਟਣ ਦੇ ਅਧਿਆਏ ਦੀ ਸਮਾਪਤੀ ॥੫॥

ਅਥ ਖਰਦੂਖਨ ਦਈਤ ਜੁੱਧ ਕਥਨੰ ॥

अथ खरदूखन दईत जुद्ध कथनं ॥

ਹੁਣ ਖਰ-ਦੂਖਨ ਦੈਂਤ ਦੇ ਯੁੱਧ ਦਾ ਕਥਨ

ਸੁੰਦਰੀ ਛੰਦ ॥

सुँदरी छंद ॥

ਸੁੰਦਰੀ ਛੰਦ

ਰਾਵਨ ਤੀਰ ਰੁਰੋਤ ਭਈ ਜਬ ॥

रावन तीर रुरोत भई जब ॥

ਸ਼ੂਰਪਣਖਾ ਜਦੋਂ ਰਾਵਣ ਕੋਲ ਜਾ ਕੇ ਰੋਈ

ਰੋਸ ਭਰੇ ਦਨੁ ਬੰਸ ਬਲੀ ਸਭ ॥

ਰੋਸ ਭਰੇ ਦਨੁ ਬੰਸ ਬਲੀ ਸਭ ॥

ਤਦੋਂ ਦਾਨਵ ਵੰਸ਼ ਦੇ ਸਾਰੇ ਬਲੀ (ਦੈਂਤ) ਕ੍ਰੋਧ ਨਾਲ ਭਰ ਗਏ।

ਲੰਕਸ ਧੀਰ ਬਜੀਰ ਬੁਲਾਏ ॥

लंकस धीर बजीर बुलाए ॥

ਰਾਵਣ ਨੇ ਧੀਰਜ ਵਾਲੇ ਵਜ਼ੀਰ ਬੁਲਾਏ (ਅਤੇ ਉਨ੍ਹਾ ਦੀ ਸਲਾਹ ਨਾਲ)

ਦੂਖਨ ਔ ਖਰ ਦਈਤ ਪਠਾਏ ॥੩੩੭॥

दूखन औ खर दईत पठाए ॥३३७॥

ਖਰ ਅਤੇ ਦੂਖਨ (ਨਾ ਦੇ ਦੋਹਾ) ਦੈਂਤਾ ਨੂੰ ਭੇਜ ਦਿਤਾ ॥੩੩੭॥

ਸਾਜ ਸਨਾਹ ਸੁਬਾਹ ਦੁਰੰ ਗਤ ॥

साज सनाह सुबाह दुरं गत ॥

ਸੁੰਦਰ ਬਾਹਾ ਉਤੇ ਕਠੋਰ ਸ਼ਸਤ੍ਰ ਸਜਾ ਕੇ ਚਲ ਪਏ।

ਬਾਜਤ ਬਾਜ ਚਲੇ ਗਜ ਗੱਜਤ ॥

बाजत बाज चले गज गज्जत ॥

ਉਨ੍ਹਾ ਨਾਲ ਵਾਜੇ ਵਜਦੇ ਸਨ ਅਤੇ ਹਾਥੀ ਗਰਜਦੇ ਸਨ।

ਮਾਰ ਹੀ ਮਾਰ ਦਸੋ ਦਿਸ ਕੂਕੇ ॥

मार ही मार दसो दिस कूके ॥

ਮਾਰੋ-ਮਾਰੋ ਦੀ ਦਸਾ ਦਿਸ਼ਾਵਾ ਵਿੱਚ ਆਵਾਜ਼ ਹੋ ਰਹੀ ਸੀ।

ਸਾਵਨ ਕੀ ਘਟ ਜਯੋਂ ਘੁਰ ਢੂਕੇ ॥੩੩੮॥

सावन की घट जयों घुर ढूके ॥३३८॥

(ਉਹ) ਸਾਵਣ ਦੀਆਂ ਘਟਾਵਾ ਵਾਗ ਗਰਜਦੇ ਹੋਏ (ਰਾਮ ਚੰਦਰ ਦੇ ਨੇੜੇ ਆ ਢੁੱਕੇ ਸਨ) ॥੩੩੮॥

ਗੱਜਤ ਹੈ ਰਣਬੀਰ ਮਹਾ ਮਨ ॥

गज्जत है रणबीर महा मन ॥

ਵੱਡੇ ਧੀਰਜ ਵਾਲੇ ਯੋਧੇ ਰਣ ਵਿੱਚ ਗੱਜਦੇ ਸਨ

ਤੱਜਤ ਹੈਂ ਨਹੀ ਭੂਮਿ ਅਯੋਧਨ ॥

तज्जत हैं नही भूमि अयोधन ॥

ਅਤੇ ਜੰਗ ਦੀ ਭੂਮੀ ਨੂੰ ਤਿਆਗਦੇ ਨਹੀਂ ਸਨ।

ਛਾਜਤ ਹੈ ਚਖ ਸ੍ਰੋਣਤ ਸੋ ਸਰ ॥

छाजत है चख स्रोणत सो सर ॥

ਜਿਨ੍ਹਾ ਦੇ ਨੈਣ ਲਹੂ ਦੇ ਸਰੋਵਰਾ ਵਾਗ ਸ਼ੋਭਦੇ ਸਨ

ਨਾਦਿ ਕਰੈਂ ਕਿਲਕਾਰ ਭਯੰਕਰ ॥੩੩੯॥

नादि करैं किलकार भयंकर ॥३३९॥

ਅਤੇ ਭਿਆਨਕ ਚੀਕਾ ਮਾਰਨ ਦੀ ਆਵਾਜ਼ ਕਰਦੇ ਸਨ ॥੩੩੯॥

ਤਾਰਕਾ ਛੰਦ ॥

तारका छंद ॥

ਤਾਰਕਾ ਛੰਦ

ਰਨਿ ਰਾਜ ਕੁਮਾਰ ਬਿਰੱਚਹਿਗੇ ॥

रनि राज कुमार बिरच्चहिगे ॥

ਰਣ ਵਿੱਚ ਰਾਜ ਕੁਮਾਰ (ਰਾਮ ਤੇ ਲੱਛਮਣ) ਵਿਚਰਨਗੇ,

ਸਰ ਸੇਲ ਸਰਾਸਨ ਨੱਚਹਿਗੇ ॥

सर सेल सरासन नच्चहिगे ॥

(ਸੂਰਮਿਆਂ ਦੇ ਹੱਥ ਵਿਚ) ਤੀਰ, ਬਰਛੇ ਤੇ ਧਨੁਸ਼ ਨੱਚਣਗੇ।

ਸੁ ਬਿਰੁੱਧ ਅਵੱਧਿ ਸੁ ਗਾਜਹਿਗੇ ॥

सु बिरुद्ध अवद्धि सु गाजहिगे ॥

(ਸੂਰਮੇ) ਰਾਮ (ਅਵਧਿਸੁ) ਦੇ ਵਿਰੁੱਧ ਗੱਜਣਗੇ।

ਰਣ ਰੰਗਹਿ ਰਾਮ ਬਿਰਾਜਹਿਗੇ ॥੩੪੦॥

रण रंगहि राम बिराजहिगे ॥३४०॥

(ਇਸ ਤਰ੍ਹਾਂ) ਰਣ-ਭੂਮੀ ਵਿੱਚ ਰਾਮ ਸ਼ੋਭਾ ਪਾਉਣਗੇ ॥੩੪੦॥

ਸਰ ਓਘ ਪ੍ਰਓਘ ਪ੍ਰਹਾਰੈਗੇ ॥

सर ओघ प्रओघ प्रहारैगे ॥

ਵੱਧ ਤੋਂ ਵੱਧ ਤੀਰ ਚਲਾਉਣਗੇ,

ਰਣਿ ਰੰਗ ਅਭੀਤ ਬਿਹਾਰੈਗੇ ॥

रणि रंग अभीत बिहारैगे ॥

ਰਣ-ਭੂਮੀ ਵਿਚ ਨਿਡਰ ਹੋ ਕੇ ਫਿਰਨਗੇ,

ਸਰ ਸੂਲ ਸਨਾਹਰਿ ਛੁੱਟਹਿਗੇ ॥

सर सूल सनाहरि छुट्टहिगे ॥

ਤੀਰ, ਤ੍ਰਿਸ਼ੂਲ ਤੇ ਖੜਗ (ਸਨਾਹਰਿ) ਚਲਣਗੇ

ਦਿਤ ਪੁੱਤ੍ਰ ਪਰਾ ਪਰ ਲੁੱਟਹਿਗੇ ॥੩੪੧॥

दित पुत्त्र परा पर लुट्टहिगे ॥३४१॥

ਅਤੇ ਦਿਤੀ ਦੇ ਪੁੱਤਰ (ਦੈਂਤ) ਧਰਤੀ ਉਤੇ ਲੇਟਣਗੇ ॥੩੪੧॥

ਸਰ ਸੰਕ ਅਸੰਕਤ ਬਾਹਹਿਗੇ ॥

सर संक असंकत बाहहिगे ॥

ਸ਼ੰਕਾ ਤੋਂ ਆਸ਼ੰਕਿਤ ਹੋ ਕੇ ਤੀਰ ਚਲਾਉਣਗੇ

ਬਿਨੁ ਭੀਤ ਭਯਾ ਦਲ ਦਾਹਹਿਗੇ ॥

बिनु भीत भया दल दाहहिगे ॥

ਅਤੇ ਡਰ ਤੋਂ ਬਿਨਾ ਹੋ ਕੇ ਭਿਆਨਕ ਦਲ ਨੂੰ ਸਾੜ ਦੇਣਗੇ,

ਛਿਤਿ ਲੁੱਥ ਬਿਲੁੱਥ ਬਿਥਾਰਹਿਗੇ ॥

छिति लुत्थ बिलुत्थ बिथारहिगे ॥

ਧਰਤੀ ਉਤੇ ਲੋਥ ਤੇ ਲੋਥ ਖਿਲਾਰ ਦੇਣਗੇ

ਤਰੁ ਸਣੈ ਸਮੂਲ ਉਪਾਰਹਿਗੇ ॥੩੪੨॥

तरु सणै समूल उपारहिगे ॥३४२॥

ਅਤੇ ਮੁੱਢ ਸਮੇਤ ਰੁੱਖ ਨੂੰ ਪੁੱਟ ਦੇਣਗੇ ॥੩੪੨॥

ਨਵ ਨਾਦ ਨਫੀਰਨ ਬਾਜਤ ਭੇ ॥

नव नाद नफीरन बाजत भे ॥

ਨਵੇਂ ਨਾਦ ਅਤੇ ਨਫ਼ੀਰੀਆਂ ਵੱਜਣ ਲੱਗ ਪਈਆਂ,

ਗਲ ਗੱਜਿ ਹਠੀ ਰਣ ਰੰਗ ਫਿਰੇ ॥

गल गज्जि हठी रण रंग फिरे ॥

ਸਿੰਘ-ਨਾਦ ਕਰਕੇ ਹੱਠੀ ਯੋਧੇ ਰਣਭੂਮੀ ਵਿੱਚ ਫਿਰਨ ਲਗ ਗਏ।

ਲਗਿ ਬਾਨ ਸਨਾਹ ਦੁਸਾਰ ਕਢੇ ॥

लगि बान सनाह दुसार कढे ॥

(ਜਿਸ ਨੂੰ) ਤੀਰ ਲਗਾਉਂਦੇ ਸਨ, ਕਵਚ ਨੂੰ ਭੰਨ ਕੇ ਦੂਜੇ ਪਾਸੇ ਵੱਲ ਕੱਢ ਦਿੰਦੇ ਸਨ,

ਸੂਅ ਤੱਛਕ ਕੇ ਜਨੁ ਰੂਪ ਮਢੇ ॥੩੪੩॥

सूअ तच्छक के जनु रूप मढे ॥३४३॥

ਮਾਨੋ (ਤੀਰਾ ਨੇ) ਤੱਛਕ ਦੇ ਬੱਚਿਆਂ ਦਾ ਰੂਪ ਧਾਰਨ ਕਰ ਰੱਖਿਆ ਹੋਵੇ ॥੩੪੩॥

ਬਿਨੁ ਸੰਕ ਸਨਾਹਰਿ ਝਾਰਤ ਹੈ ॥

बिनु संक सनाहरि झारत है ॥

ਬੜੇ ਨਿਡਰ ਹੋ ਕੇ ਤਲਵਾਰਾ ਚਲਾਉਂਦੇ ਹਨ,

ਰਣਬੀਰ ਨਵੀਰ ਪ੍ਰਚਾਰਤ ਹੈ ॥

रणबीर नवीर प्रचारत है ॥

ਯੁੱਧ ਵਿਚ ਸੂਰਮੇ ਨੂੰ ਸੂਰਮਾ ਲਲਕਾਰਦਾ ਹੈ।

ਸਰ ਸੁੱਧ ਸਿਲਾ ਸਿਤ ਛੋਰਤ ਹੈ ॥

सर सुद्ध सिला सित छोरत है ॥

(ਯੋਧੇ) ਪੱਥਰ 'ਤੇ ਘਿਸਾ ਕੇ ਚਿੱਟੇ ਕੀਤੇ ਤੀਰ ਛੱਡਦੇ ਹਨ

ਜੀਅ ਰੋਸ ਹਲਾਹਲ ਘੋਰਤ ਹੈ ॥੩੪੪॥

जीअ रोस हलाहल घोरत है ॥३४४॥

ਅਤੇ ਦਿਲ ਵਿੱਚ ਗੁੱਸੇ ਦੀ ਜ਼ਹਿਰ ਨੂੰ ਘੋਲਦੇ ਹਨ ॥੩੪੪॥

ਰਨ ਧੀਰ ਅਯੋਧਨੁ ਲੁੱਝਤ ਹੈਂ ॥

रन धीर अयोधनु लुज्झत हैं ॥

ਰਣਧੀਰ ਯੋਧੇ ਯੁੱਧ ਵਿੱਚ ਲੜਦੇ ਹਨ,

ਰਦ ਪੀਸ ਭਲੋ ਕਰ ਜੁੱਝਤ ਹੈਂ ॥

रद पीस भलो कर जुज्झत हैं ॥

ਦੰਦ ਪੀਂਹਦੇ ਹੋਏ ਚੰਗੀ ਤਰ੍ਹਾ ਜੂਝਦੇ ਹਨ।

ਰਣ ਦੇਵ ਅਦੇਵ ਨਿਹਾਰਤ ਹੈਂ ॥

रण देव अदेव निहारत हैं ॥

ਦੇਵਤੇ ਤੇ ਦੈਂਤ ਯੁੱਧ ਨੂੰ ਵੇਖਦੇ ਹਨ,

ਜਯ ਸੱਦ ਨਿਨੱਦਿ ਪੁਕਾਰਤ ਹੈਂ ॥੩੪੫॥

जय सद्द निनद्दि पुकारत हैं ॥३४५॥

ਜੈ-ਜੈ ਸਦ ਇਕ ਸਾਰ ਬੋਲਦੇ ਹਨ ॥੩੪੫॥

ਗਣ ਗਿੱਧਣ ਬ੍ਰਿੱਧ ਰੜੰਤ ਨਭੰ ॥

गण गिद्धण बृद्ध रड़ंत नभं ॥

ਵੱਡੀਆਂ ਗਿਰਝਾ ਦੇ ਝੁੰਡ ਆਕਾਸ਼ ਵਿੱਚ ਬੋਲਦੇ ਹਨ।

ਕਿਲਕੰਤ ਸੁ ਡਾਕਣ ਉੱਚ ਸੁਰੰ ॥

किलकंत सु डाकण उच्च सुरं ॥

ਡਾਕਣੀਆਂ ਉੱਚੀ ਆਵਾਜ਼ ਨਾਲ ਕਿਲਕਾਰੀਆਂ ਮਾਰਦੀਆਂ ਹਨ।

ਭ੍ਰਮ ਛਾਡ ਭਕਾਰਤ ਭੂਤ ਭੂਅੰ ॥

भ्रम छाड भकारत भूत भूअं ॥

ਭਰਮ ਨੂੰ ਛੱਡ ਕੇ ਧਰਤੀ ਉਤੇ ਭੂਤ ਵੀ ਭਕਾਰ ਰਹੇ ਹਨ।

ਰਣ ਰੰਗ ਬਿਹਾਰਤ ਭ੍ਰਾਤ ਦੂਅੰ ॥੩੪੬॥

रण रंग बिहारत भ्रात दूअं ॥३४६॥

ਦੋਵੇਂ ਭਾਈ (ਰਾਮ ਤੇ ਲੱਛਮਣ) ਰਣ-ਭੂਮੀ ਵਿੱਚ ਮੌਜ ਨਾਲ ਫਿਰ ਰਹੇ ਹਨ ॥੩੪੬॥

ਖਰਦੂਖਣ ਮਾਰ ਬਿਹਾਇ ਦਏ ॥

खरदूखण मार बिहाइ दए ॥

(ਰਾਮ ਚੰਦਰ ਨੇ) ਖਰ ਤੇ ਦੂਖਣ ਨੂੰ ਮਾਰ ਕੇ (ਮੌਤ ਰੂਪ ਨਦੀ ਵਿੱਚ) ਰੋਹੜ ਦਿਤਾ।

ਜਯ ਸੱਦ ਨਿਨੱਦ ਬਿਹੱਦ ਭਏ ॥

जय सद्द निनद्द बिहद्द भए ॥

ਜੈ ਦੇ ਬੇਹਦ ਸ਼ਬਦ ਇਕਸਾਰ ਹੋਏ।

ਸੁਰ ਫੂਲਨ ਕੀ ਬਰਖਾ ਬਰਖੇ ॥

सुर फूलन की बरखा बरखे ॥

ਦੇਵਤਿਆਂ ਨੇ ਫੁੱਲਾ ਦਾ ਮੀਂਹ ਵਸਾਇਆ।

ਰਣ ਧੀਰ ਅਧੀਰ ਦੋਊ ਪਰਖੇ ॥੩੪੭॥

रण धीर अधीर दोऊ परखे ॥३४७॥

ਰਣ ਵਿੱਚ ਧੀਰਜ ਵਾਲੇ ਤੇ ਧੀਰਜ ਤੋਂ ਰਹਿਤ ਦੋਵੇਂ ਪਰਖੇ ਗਏ ॥੩੪੭॥

ਇਤਿ ਸ੍ਰੀ ਬਚਿਤ੍ਰ ਨਾਟਕੇ ਰਾਮ ਅਵਤਾਰ ਕਥਾ ਖਰ ਦੂਖਣ ਦਈਤ ਬਧਹ ਧਿਆਇ ਸਮਾਪਤਮ ਸਤੁ ॥੬॥

इति स्री बचित्र नाटके राम अवतार कथा खर दूखण दईत बधह धिआइ समापतम सतु ॥६॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਰਾਮ ਅਵਤਾਰ ਦੀ ਕਥਾ ਵਿਚਲੇ ਖਰ ਦੂਖਨ ਦੈਂਤ ਬਧਹ ਅਧਿਆਇ ਦੀ ਸਮਾਪਤੀ ॥੬॥

ਅਥ ਸੀਤਾ ਹਰਨ ਕਥਨੰ ॥

अथ सीता हरन कथनं ॥

ਹੁਣ ਸੀਤਾ ਦੇ ਹਰਨ ਦਾ ਕਥਨ

ਮਨੋਹਰ ਛੰਦ ॥

मनोहर छंद ॥

ਮਨੋਹਰ ਛੰਦ

ਰਾਵਣ ਨੀਚ ਮਰੀਚ ਹੂੰ ਕੇ ਗ੍ਰਿਹ ਬੀਚ ਗਏ ਬੱਧ ਬੀਰ ਸੁਨੈਹੈ ॥

रावण नीच मरीच हूँ के गृह बीच गए बद्ध बीर सुनैहै ॥

ਨੀਚ ਰਾਵਣ ਮਾਰੀਚ ਦੇ ਘਰ ਗਿਆ ਅਤੇ (ਉਸ ਨੂੰ) ਭਰਾਵਾ (ਖਰ-ਦੂਖਣ) ਦੇ ਮਰਨ ਦਾ ਹਾਲ ਸੁਣਾਇਆ।

ਬੀਸਹੂੰ ਬਾਹਿ ਹਥਿਆਰ ਗਹੇ ਰਿਸ ਮਾਰ ਮਨੈ ਦਸ ਸੀਸ ਧੁਨੈ ਹੈ ॥

बीसहूँ बाहि हथिआर गहे रिस मार मनै दस सीस धुनै है ॥

ਵੀਹਾ ਹੱਥਾ ਵਿੱਚ ਰਾਵਣ ਨੇ ਹਥਿਆਰ ਫੜੇ ਹੋਏ ਹਨ, ਪਰ ਗੁੱਸੇ ਵਿੱਚ ਮਨ ਨੂੰ ਮਾਰ ਕੇ (ਆਪਣੇ) ਦਸ ਸਿਰ ਧੁਣਦਾ ਹੈ (ਅਤੇ ਕਹਿੰਦਾ ਹੈ-)

ਨਾਕ ਕਟਯੋ ਜਿਨ ਸੂਪਨਖਾ ਕਹਤਉ ਤਿਹ ਕੋ ਦੁਖ ਦੋਖ ਲਗੈ ਹੈ ॥

नाक कटयो जिन सूपनखा कहतउ तिह को दुख दोख लगै है ॥

ਜਿਸ ਨੇ ਸ਼ੂਰਪਣਖਾ ਦਾ ਨੱਕ ਕੱਟਿਆ ਹੈ, ਉਸ ਨੂੰ ਦੁੱਖ ਤੇ ਕਲੰਕ ਲਗਾਉਣਾ ਚਾਹੀਦਾ ਹੈ।

ਰਾਵਲ ਕੋ ਬਨੁ ਕੈ ਪਲ ਮੋ ਛਲ ਕੈ ਤਿਹ ਕੀ ਘਰਨੀ ਧਰਿ ਲਯੈ ਹੈ ॥੩੪੮॥

रावल को बनु कै पल मो छल कै तिह की घरनी धरि लयै है ॥३४८॥

(ਮੈਂ) ਜੋਗੀ ਦਾ ਰੂਪ ਬਣਾ ਕੇ, ਪਲ ਵਿੱਚ ਉਸ ਦੀ ਇਸਤਰੀ ਨੂੰ ਛਲ ਕੇ ਧਰ ਲਿਆਵਾਗਾ ॥੩੪੮॥

ਮਰੀਚ ਬਾਚ ॥

मरीच बाच ॥

ਮਾਰੀਚ ਨੇ ਕਿਹਾ-

ਮਨੋਹਰ ਛੰਦ ॥

मनोहर छंद ॥

ਮਨੋਹਰ ਛੰਦ

ਨਾਥ ਅਨਾਥ ਸਨਾਥ ਕੀਯੋ ਕਰਿ ਕੈ ਅਤਿ ਮੋਰ ਕ੍ਰਿਪਾ ਕਹ ਆਏ ॥

नाथ अनाथ सनाथ कीयो करि कै अति मोर कृपा कह आए ॥

ਹੇ ਨਾਥ! (ਜੋ ਤੁਸੀਂ) ਵੱਡੀ ਕ੍ਰਿਪਾ ਕਰਕੇ ਮੇਰੇ (ਘਰ) ਆਏ ਹੋ, (ਇਸ ਤਰ੍ਹਾ ਤੁਸੀਂ ਮੈਂ) ਅਨਾਥ ਨੂੰ ਸਨਾਥ ਕੀਤਾ ਹੈ।

ਭਉਨ ਭੰਡਾਰ ਅਟੀ ਬਿਕਟੀ ਪ੍ਰਭ ਆਜ ਸਭੈ ਘਰ ਬਾਰ ਸੁਹਾਏ ॥

भउन भंडार अटी बिकटी प्रभ आज सभै घर बार सुहाए ॥

ਹੇ ਪ੍ਰਭੂ! (ਮੇਰਾ) ਘਰ ਬਾਰ, ਭਵਨ, ਖ਼ਜ਼ਾਨਾ ਅਤੇ ਬਿਖੜੀ ਉਜਾੜ ਸਭ ਕੁਝ ਸੁਹਾਵਨਾ ਹੋ ਗਿਆ ਹੈ

ਦ੍ਵੈ ਕਰਿ ਜੋਰ ਕਰਉ ਬਿਨਤੀ ਸੁਨਿ ਕੈ ਨ੍ਰਿਪਨਾਥ ਬੁਰੋ ਮਤ ਮਾਨੋ ॥

द्वै करि जोर करउ बिनती सुनि कै नृपनाथ बुरो मत मानो ॥

ਦੋਵੇਂ ਹੱਥ ਜੋੜ ਕੇ ਬੇਨਤੀ ਕਰਦਾ ਹਾ, ਹੇ ਮਹਾਰਾਜ! ਸੁਣ ਕੇ ਬੁਰਾ ਨਾ ਮਨਾਉਣਾ।

ਸ੍ਰੀ ਰਘੁਬੀਰ ਸਹੀ ਅਵਤਾਰ ਤਿਨੈ ਤੁਮ ਮਾਨਸ ਕੈ ਨ ਪਛਾਨੋ ॥੨੪੯॥

स्री रघुबीर सही अवतार तिनै तुम मानस कै न पछानो ॥२४९॥

ਸ੍ਰੀ ਰਾਮ ਚੰਦਰ ਸੱਚ-ਮੁੱਚ ਅਵਤਾਰ ਹਨ, ਉਨ੍ਹਾ ਨੂੰ ਤੁਸੀਂ ਮਨੁੱਖ ਕਰਕੇ ਨਾ ਸਮਝੋ ॥੩੪੯॥

ਰੋਸ ਭਰਯੋ ਸਭ ਅੰਗ ਜਰਯੋ ਮੁਖ ਰੱਤ ਕਰਯੋ ਜੁਗ ਨੈਨ ਤਚਾਏ ॥

रोस भरयो सभ अंग जरयो मुख रत्त करयो जुग नैन तचाए ॥

(ਮਾਰੀਚ ਦੀ ਇਹ ਗੱਲ ਸੁਣ ਕੇ ਰਾਵਣ) ਕ੍ਰੋਧ ਨਾਲ ਭਰ ਗਿਆ, (ਉਸ ਦੇ) ਸਾਰੇ ਅੰਗ ਸੜਣ ਲੱਗੇ, ਮੂੰਹ ਲਾਲ ਕਰ ਲਿਆ ਅਤੇ ਦੋਹਾ ਅੱਖਾ ਨਾਲ ਘੂਰਣ ਲੱਗਾ। (ਕਹਿਣ ਲੱਗਾ-)

ਤੈ ਨ ਲਗੈ ਹਮਰੇ ਸਠ ਬੋਲਨ ਮਾਨਸ ਦੁਐ ਅਵਤਾਰ ਗਨਾਏ ॥

तै न लगै हमरे सठ बोलन मानस दुऐ अवतार गनाए ॥

ਹੇ ਮੂਰਖ! ਮੇਰੇ ਬੋਲ ਤੇਰੇ ਮਨ ਨਹੀਂ ਲਗੇ ਅਤੇ ਦੋਹਾ ਮਨੁੱਖਾ ਨੂੰ ਅਵਤਾਰ ਗਿਣਦਾ ਹੈਂ ?

ਮਾਤ ਕੀ ਏਕ ਹੀ ਬਾਤ ਕਹੇ ਤਜਿ ਤਾਤ ਘ੍ਰਿਣਾ ਬਨਬਾਸ ਨਿਕਾਰੇ ॥

मात की एक ही बात कहे तजि तात घृणा बनबास निकारे ॥

ਮਾਤਾ ਦੀ ਇਕ ਗੱਲ ਕਹਿਣ ਨਾਲ, (ਉਨ੍ਹਾ ਨੂੰ) ਪਿਉ ਨੇ ਤਿਆਗ ਦਿੱਤਾ ਅਤੇ ਘਿਰਣਾ ਕਰਕੇ ਬਨਵਾਸ (ਲਈ ਘਰੋਂ) ਕੱਢ ਦਿੱਤਾ।

ਤੇ ਦੋਊ ਦੀਨ ਅਧੀਨ ਜੁਗੀਯਾ ਕਸ ਕੈ ਭਿਰਹੈਂ ਸੰਗ ਆਨ ਹਮਾਰੇ ॥੩੫੦॥

ते दोऊ दीन अधीन जुगीया कस कै भिरहैं संग आन हमारे ॥३५०॥

(ਇਸ ਤਰ੍ਹਾ ਦੇ) ਉਹ ਦੇਵੋਂ ਦੀਨ ਅਧੀਨ ਜੋਗੀ ਕਿਸ ਤਰ੍ਹਾ ਮੇਰੇ ਨਾਲ ਆ ਕੇ ਲੜ ਸਕਦੇ ਹਨ ॥੩੫੦॥

ਜਉ ਨਹੀ ਜਾਤ ਤਹਾ ਕਹ ਤੈ ਸਠਿ ਤੋਰ ਜਟਾਨ ਕੋ ਜੂਟ ਪਟੈ ਹੌਂ ॥

जउ नही जात तहा कह तै सठि तोर जटान को जूट पटै हौ ॥

ਹੇ ਮੂਰਖ! ਤੂੰ ਕਹਿ ਜੋ ਉਥੇ ਨਹੀਂ ਜਾਦਾ, (ਤਾ ਹੁਣੇ ਹੀ) ਤੇਰੀਆਂ ਜੱਟਾਵਾ ਦਾ ਜੂੜਾ ਪੁੱਟਦਾ ਹਾ।

ਕੰਚਨ ਕੋਟ ਕੇ ਊਪਰ ਤੇ ਡਰ ਤੋਹਿ ਨਦੀਸਰ ਬੀਚ ਡੁਬੈ ਹੌਂ ॥

कंचन कोट के ऊपर ते डर तोहि नदीसर बीच डुबै हौ ॥

ਸੋਨੇ ਦੇ ਕਿਲੇ ਉਪਰੋਂ ਤੈਨੂੰ ਸੁੱਟ ਕੇ ਸਮੁੰਦਰ ਵਿੱਚ ਡਬੋਂਦਾ ਹਾ।

ਚਿੱਤ ਚਿਰਾਤ ਬਸਾਤ ਕਛੂ ਨ ਰਿਸਾਤ ਚਲਯੋ ਮੁਨ ਘਾਤ ਪਛਾਨੀ ॥

चित्त चिरात बसात कछू न रिसात चलयो मुन घात पछानी ॥

(ਇਹ ਸੁਣਦੇ ਮਾਰੀਚ) ਚਿੱਤ ਵਿੱਚ ਤਾ ਖਿਝਿਆ ਪਰ ਵਸ ਵਿੱਚ ਕੁਝ ਨਾ ਹੋਣ ਕਾਰਨ, ਵਕਤ ਦੀ ਨਜ਼ਾਕਤ ਨੂੰ ਸਮਝਦਾ ਹੋਇਆ ਮੁਨੀ ਗੁੱਸੇ ਨਾਲ (ਭਰਿਆ) ਤੁਰ ਪਿਆ।

ਰਾਵਨ ਨੀਚ ਕੀ ਮੀਚ ਅਧੋਗਤ ਰਾਘਵ ਪਾਨ ਪੁਰੀ ਸੁਰਿ ਮਾਨੀ ॥੩੫੧॥

रावन नीच की मीच अधोगत राघव पान पुरी सुरि मानी ॥३५१॥

(ਉਸ ਨੇ ਸਮਝ ਲਿਆ) ਕਿ ਰਾਵਣ ਹੱਥੋਂ ਪ੍ਰਾਪਤ ਕੀਤੀ ਮੌਤ ਨੀਚ ਗਤਿ ਦੇਵੇਗੀ ਅਤੇ ਰਾਮ ਚੰਦਰ ਹੱਥੋਂ (ਮਿਲੀ ਮੌਤ) ਸੁਅਰਗ ਪੁਰੀ ਵਿੱਚ ਮਾਣ ਵਧਾਏਗੀ ॥੩੫੧॥

ਕੰਚਨ ਕੋ ਹਰਨਾ ਬਨ ਕੇ ਰਘੁਬੀਰ ਬਲੀ ਜਹ ਥੋ ਤਹ ਆਯੋ ॥

कंचन को हरना बन के रघुबीर बली जह थो तह आयो ॥

(ਫਲਸਰੂਪ ਮਾਰੀਚ) ਸੋਨੇ ਦਾ ਹਿਰਨ ਬਣ ਕੇ, ਜਿਥੇ ਬਲਵਾਨ ਰਾਮ ਬੈਠੇ ਸਨ, ਉਥੇ ਚਲਾ ਆਇਆ।

ਰਾਵਨ ਹ੍ਵੈ ਉਤ ਕੇ ਜੁਗੀਆ ਸੀਅ ਲੈਨ ਚਲਯੋ ਜਨੁ ਮੀਚ ਚਲਾਯੋ ॥

रावन ह्वै उत के जुगीआ सीअ लैन चलयो जनु मीच चलायो ॥

ਉਧਰੋਂ ਰਾਵਣ ਜੋਗੀ ਹੋ ਕੇ ਸੀਤਾ ਨੂੰ ਲੈਣ ਤੁਰ ਪਿਆ, ਮਾਨੋ ਮੌਤ ਨੇ ਪ੍ਰੇਰ ਕੇ ਤੋਰਿਆ ਹੋਵੇ।

ਸੀਅ ਬਿਲੋਕ ਕੁਰੰਕ ਪ੍ਰਭਾ ਕਹ ਮੋਹਿ ਰਹੀ ਪ੍ਰਭ ਤੀਰ ਉਚਾਰੀ ॥

सीअ बिलोक कुरंक प्रभा कह मोहि रही प्रभ तीर उचारी ॥

(ਉਸ) ਹਿਰਨ ਦੀ ਸੁੰਦਰਤਾ ਨੂੰ ਵੇਖ ਕੇ ਸੀਤਾ ਮੋਹਿਤ ਹੋ ਗਈ ਅਤੇ ਪਤੀ ਕੋਲ ਕਹਿਣ ਲਗੀ-

ਆਨ ਦਿਜੈ ਹਮ ਕੱਉ ਮ੍ਰਿਗ ਵਾਸੁਨ ਸ੍ਰੀ ਅਵਧੇਸ ਮੁਕੰਦ ਮੁਰਾਰੀ ॥੩੫੨॥

आन दिजै हम कउ्उ मृग वासुन स्री अवधेस मुकंद मुरारी ॥३५२॥

ਹੇ ਮੁਰ (ਦੈਂਤ) ਨੂੰ ਮਾਰਨ ਵਾਲੇ! ਹੇ ਮੁਕਤੀ ਦਾਤੇ! ਹੇ ਅਯੁਧਿਆ ਦਾ ਸਵਾਮੀ! (ਮੇਰੀ ਬੇਨਤੀ) ਸੁਣੋ ਅਤੇ ਮੈਨੂੰ ਉਹ ਹਿਰਨ ਲਿਆ ਦਿਓ ॥੩੫੨॥

ਰਾਮ ਬਾਚ ॥

राम बाच ॥

ਰਾਮ ਚੰਦਰ ਨੇ ਕਿਹਾ-

ਸੀਅ ਮ੍ਰਿਗਾ ਕਹੂੰ ਕੰਚਨ ਕੋ ਨਹਿ ਕਾਨ ਸੁਨਯੋ ਬਿਧਿ ਨੈ ਨ ਬਨਾਯੋ ॥

सीअ मृगा कहूँ कंचन को नहि कान सुनयो बिधि नै न बनायो ॥

ਹੇ ਸੀਤਾ! ਸੋਨੇ ਦਾ ਹਿਰਨ ਅਸੀਂ ਕਦੀ ਵੀ ਕੰਨੀ ਨਹੀਂ ਸੁਣਿਆ ਅਤੇ ਨਾ ਹੀ ਵਿਧਾਤਾ ਨੇ ਬਣਾਇਆ ਹੈ।

ਬੀਸ ਬਿਸਵੇ ਛਲ ਦਾਨਵ ਕੋ ਬਨ ਮੈ ਜਿਹ ਆਨ ਤੁਮੈ ਡਹਕਾਯੋ ॥

बीस बिसवे छल दानव को बन मै जिह आन तुमै डहकायो ॥

ਵੀਹ ਬਿਸਵੇ ਇਹ ਕਿਸੇ ਦੈਂਤ ਦਾ ਛਲਾਵਾ ਹੈ ਜਿਸ ਨੇ ਜੰਗਲ ਵਿੱਚ ਤੈਨੂੰ ਭੁਲੇਖੇ ਵਿੱਚ ਪਾ ਦਿੱਤਾ ਹੈ।

ਪਿਆਰੀ ਕੋ ਆਇਸ ਮੇਟ ਸਕੈ ਨ ਬਿਲੋਕ ਸੀਆ ਕਹੁ ਆਤੁਰ ਭਾਰੀ ॥

पिआरी को आइस मेट सकै न बिलोक सीआ कहु आतुर भारी ॥

ਪਰ ਪਿਆਰੀ ਸੀਤਾ ਨੂੰ ਬਹੁਤ ਆਤੁਰ ਵੇਖ ਕੇ, ਰਾਮ ਚੰਦਰ ਉਸ ਦੀ ਆਗਿਆ ਨੂੰ ਮੋੜ ਨਾ ਸਕੇ।

ਬਾਧ ਨਿਖੰਗ ਚਲੇ ਕਟਿ ਸੌ ਕਹਿ ਭ੍ਰਾਤ ਈਹਾ ਕਰਿਜੈ ਰਖਵਾਰੀ ॥੩੫੩॥

बाध निखंग चले कटि सौ कहि भ्रात ईहा करिजै रखवारी ॥३५३॥

ਝੱਟ ਹੀ ਲੱਕ ਨਾਲ ਭੱਥਾ ਬੰਨ੍ਹ ਕੇ ਤੁਰ ਪਏ ਅਤੇ ਲੱਛਮਣ ਨੂੰ ਕਿਹਾ ਕਿ ਇਥੋਂ ਦੀ ਰਖਵਾਲੀ ਕਰਨਾ ॥੩੫੩॥

ਓਟ ਥਕਯੋ ਕਰਿ ਕੋਟਿ ਨਿਸਾਚਰ ਸ੍ਰੀ ਰਘੁਬੀਰ ਨਿਦਾਨ ਸੰਘਾਰਯੋ ॥

ओट थकयो करि कोटि निसाचर स्री रघुबीर निदान संघारयो ॥

ਦੈਂਤ (ਮਾਰੀਚ) ਕਰੋੜਾ ਓਟਾ ਲੈਂਦਾ ਥੱਕ ਗਿਆ, ਪਰ ਅੰਤ ਨੂੰ ਸ੍ਰੀ ਰਾਮ ਨੇ ਉਸ ਨੂੰ ਮਾਰ ਲਿਆ।

ਹੇ ਲਹੁ ਬੀਰ ਉਬਾਰ ਲੈ ਮੋਕਹ ਯੌ ਕਹਿ ਕੈ ਪੁਨਿ ਰਾਮ ਪੁਕਾਰਯੋ ॥

हे लहु बीर उबार लै मोकह यौ कहि कै पुनि राम पुकारयो ॥

(ਡਿੱਗਦਾ ਹੋਇਆ ਮਾਰੀਚ ਕਹਿਣ ਲੱਗਾ-) ਹੇ ਛੋਟੇ, ਭਾਈ ਲੱਛਮਣ!) ਮੈਨੂੰ ਆ ਕੇ ਬਚਾ ਲੈ, ਇਸ ਤਰ੍ਹਾ ਫਿਰ ਰਾਮ ਦਾ ਨਾ ਲੈ ਕੇ ਪੁਕਾਰਨ ਲੱਗ ਪਿਆ।

ਜਾਨਕੀ ਬੋਲ ਕੁਬੋਲ ਸੁਨਯੋ ਤਬ ਹੀ ਤਿਹ ਓਰ ਸੁਮਿੱਤ੍ਰ ਪਠਾਯੋ ॥

जानकी बोल कुबोल सुनयो तब ही तिह ओर सुमित्र पठायो ॥

(ਮਾਰੀਚ ਦੇ ਇਸ ਕੁਬੋਲ ਨੂੰ ਸੀਤਾ ਨੇ ਸੁਣਿਆ ਤਾ (ਇਸ ਬੋਲ ਨੂੰ ਰਾਮ ਦਾ ਬੋਲ ਸਮਝ ਕੇ) ਉਸ ਨੇ ਉਧਰ ਵਲ ਲੱਛਮਣ ਨੂੰ ਭੇਜਿਆ।

ਰੇਖ ਕਮਾਨ ਕੀ ਕਾਢ ਮਹਾਬਲ ਜਾਤ ਭਏ ਇਤ ਰਾਵਨ ਆਯੋ ॥੩੫੪॥

रेख कमान की काढ महाबल जात भए इत रावन आयो ॥३५४॥

ਮਹਾ ਬਲੀ ਲੱਛਮਣ (ਸੀਤਾ ਦੀ ਕੁਟੀਆ ਦੇ ਦੁਆਲੇ ਕਮਾਨ ਨਾਲ ਲਕੀਰ ਖਿੱਚ ਕੇ) ਚਲਾ ਗਿਆ (ਇੰਨੇ ਨੂੰ) ਇਧਰ (ਜੋਗੀ ਰੂਪ ਧਾਰੀ) ਰਾਵਣ ਆ ਗਿਆ ॥੩੫੪॥

ਭੇਖ ਅਲੇਖ ਉਚਾਰ ਕੈ ਰਾਵਣ ਜਾਤ ਭਏ ਸੀਅ ਕੇ ਢਿਗ ਯੌ ॥

भेख अलेख उचार कै रावण जात भए सीअ के ढिग यौ ॥

ਭੇਖ ਦੇ ਮੁਤਾਬਕ 'ਅਲੱਖ-ਅਲੱਖ' ਉਚਾਰਦਾ ਹੋਇਆ ਰਾਵਣ ਸੀਤਾ ਕੋਲ ਇਸ ਤਰ੍ਹਾ ਚਲਾ ਗਿਆ

ਅਵਿਲੋਕ ਧਨੀ ਧਨਵਾਨ ਬਡੋ ਤਿਹ ਜਾਇ ਮਿਲੈ ਮਗ ਮੋ ਠਗ ਜਯੋ ॥

अविलोक धनी धनवान बडो तिह जाइ मिलै मग मो ठग जयो ॥

ਜਿਸ ਤਰ੍ਹਾ ਵੱਡੇ ਧਨੀ ਨੂੰ ਦੇਖ ਕੇ ਰਸਤੇ ਵਿੱਚ ਉਸ ਨੂੰ ਠੱਗ ਜਾ ਮਿਲਦੇ ਹਨ।

ਕਛੁ ਦੇਹੁ ਭਿਛਾ ਮ੍ਰਿਗ ਨੈਨ ਹਮੈ ਇਹ ਰੇਖ ਮਿਟਾਇ ਹਮੈ ਅਬ ਹੀ ॥

कछु देहु भिछा मृग नैन हमै इह रेख मिटाइ हमै अब ही ॥

(ਰਾਵਣ ਕਹਿਣ ਲੱਗਾ-) ਹੇ ਮ੍ਰਿਗ-ਨੈਣੀ! ਸਾਨੂੰ ਕੁਝ ਭਿਛਿਆ ਦੇ। (ਜਦ ਸੀਤਾ ਦੇਣ ਨੂੰ ਤਿਆਰ ਹੋਈ ਤਾ ਜੋਗੀ ਨੇ ਕਿਹਾ-ਅਸੀਂ ਬੱਧੀ ਹੋਈ ਭਿਛਿਆ ਨਹੀਂ ਲੈਂਦੇ) ਹੁਣੇ ਹੀ ਇਹ ਲਕੀਰ ਮਿਟਾ ਕੇ ਸਾਨੂੰ ਭਿਛਿਆ ਦੇ।

ਬਿਨੁ ਰੇਖ ਭਈ ਅਵਿਲੋਕ ਲਈ ਹਰਿ ਸੀਅ ਉਡਯੋ ਨਭਿ ਕਉ ਤਬ ਹੀ ॥੩੫੫॥

बिनु रेख भई अविलोक लई हरि सीअ उडयो नभि कउ तब ही ॥३५५॥

(ਜਦੋਂ ਸੀਤਾ ਨੇ ਲਕੀਰ ਮਿਟਾ ਦਿੱਤੀ) ਅਤੇ ਸੀਤਾ ਨੂੰ ਉਸ ਨੇ (ਲਕੀਰ) ਤੋਂ ਬਿਨਾ ਵੇਖ ਲਿਆ ਤਾ ਉਸੇ ਵੇਲੇ ਹੀ ਸੀਤਾ ਨੂੰ ਹਰ ਕੇ ਆਕਾਸ਼ ਵਲ ਉੱਡ ਗਿਆ ॥੩੫੫॥

ਇਤਿ ਸ੍ਰੀ ਬਚਿਤ੍ਰ ਨਾਟਕ ਰਾਮ ਵਤਾਰ ਕਥਾ ਸੀਤਾ ਹਰਨ ਧਿਆਇ ਸਮਾਪਤਮ ॥

इति स्री बचित्र नाटक राम वतार कथा सीता हरन धिआइ समापतम ॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਰਾਮ ਅਵਤਾਰ ਦੀ ਕਥਾ ਦੇ ਸੀਤਾ-ਹਰਨ ਅਧਿਆਇ ਦੀ ਸਮਾਪਤੀ।

ਅਥ ਸੀਤਾ ਖੋਜਬੋ ਕਥਨੰ ॥

अथ सीता खोजबो कथनं ॥

ਹੁਣ ਸੀਤਾ ਦੀ ਖੋਜ ਦਾ ਕਥਨ

ਤੋਟਕ ਛੰਦ ॥

तोटक छंद ॥

ਤੋਟਕ ਛੰਦ

ਰਘੁਨਾਥ ਹਰੀ ਸੀਅ ਹੇਰ ਮਨੰ ॥

रघुनाथ हरी सीअ हेर मनं ॥

ਸ੍ਰੀ ਰਾਮ ਨੇ (ਜਦੋਂ) ਮਨ ਵਿੱਚ ਵੇਖਿਆ ਕਿ ਸੀਤਾ ਦਾ ਹਰਨ ਹੋ ਗਿਆ ਹੈ,

ਗਹਿ ਬਾਨ ਸਿਲਾ ਸਿਤ ਸੱਜਿ ਧਨੰ ॥

गहि बान सिला सित सज्जि धनं ॥

ਤਾ ਧਨੁਸ਼ ਫੜ ਕੇ ਉਸ ਵਲ ਤਿੱਖਾ ਤੀਰ ਸਜਾ ਲਿਆ

ਚਹੂੰ ਓਰ ਸੁਧਾਰ ਨਿਹਾਰ ਫਿਰੇ ॥

चहूँ ओर सुधार निहार फिरे ॥

ਅਤੇ ਚੌਹਾ ਪਾਸਿਆਂ ਵਲ ਫਿਰ ਕੇ ਚੰਗੀ ਤਰ੍ਹਾ ਵੇਖਿਆ।

ਛਿਤ ਊਪਰ ਸ੍ਰੀ ਰਘੁਰਾਜ ਗਿਰੇ ॥੩੫੬॥

छित ऊपर स्री रघुराज गिरे ॥३५६॥

(ਸੀਤਾ ਨੂੰ ਨਾ ਵੇਖ ਕੇ) ਸ੍ਰੀ ਰਾਮ (ਬੇਸੁੱਧ ਹੋ ਕੇ) ਧਰਤੀ ਉੱਤੇ ਡਿੱਗ ਪਏ ॥੩੫੬॥

ਲਘੁ ਬੀਰ ਉਠਾਇ ਸੁ ਅੰਕ ਭਰੇ ॥

लघु बीर उठाइ सु अंक भरे ॥

ਛੋਟੇ ਭਾਈ (ਲੱਛਮਣ) ਨੇ (ਉਨ੍ਹਾ ਨੂੰ) ਜੱਫੀ ਵਿੱਚ ਲੈ ਕੇ ਉਠਾਇਆ

ਮੁਖ ਪੋਛ ਤਬੈ ਬਚਨਾ ਉਚਰੇ ॥

मुख पोछ तबै बचना उचरे ॥

ਅਤੇ ਮੂੰਹ ਪੂੰਝ ਕੇ ਉਸ ਵੇਲੇ ਇਹ ਬੋਲ ਕਹੇ-ਹੇ ਪ੍ਰਭੂ!

ਕਸ ਅਧੀਰ ਪਰੇ ਪ੍ਰਭ ਧੀਰ ਧਰੋ ॥

कस अधीर परे प्रभ धीर धरो ॥

ਕਿਉਂ ਅਧੀਰ ਹੁੰਦੇ ਹੋ, ਧੀਰਜ ਧਰੋ,

ਸੀਅ ਜਾਇ ਕਹਾ ਤਿਹ ਸੋਧ ਕਰੋ ॥੩੫੭॥

सीअ जाइ कहा तिह सोध करो ॥३५७॥

ਸੀਤਾ ਕਿਥੇ ਜਾ ਸਕਦੀ ਹੈ? ਉਸ ਦੀ ਖੋਜ ਕਰੋ ॥੩੫੭॥

ਉਠ ਠਾਢਿ ਭਏ ਫਿਰਿ ਭੂਮ ਗਿਰੇ ॥

ਉਠ ਠਾਢਿ ਭਏ ਫਿਰਿ ਭੂਮ ਗਿਰੇ ॥

(ਰਾਮ ਜੀ) ਉੱਠ ਕੇ ਖੜੋ ਗਏ ਪਰ ਫਿਰ ਧਰਤੀ ਉੱਤੇ ਡਿੱਗ ਪਏ (ਅਤੇ ਬੇਸੁੱਧ ਹੋ ਗਏ)।

ਪਹਰੇਕਕ ਲਉ ਫਿਰ ਪ੍ਰਾਨ ਫਿਰੇ ॥

पहरेकक लउ फिर प्रान फिरे ॥

ਇਕ ਪਹਿਰ ਮਗਰੋਂ (ਉਨ੍ਹਾ ਵਿੱਚ) ਫਿਰ ਪ੍ਰਾਣ ਪਰਤ ਆਏ।

ਤਨ ਚੇਤ ਸੁਚੇਤ ਉਠੇ ਹਰਿ ਯੌਂ ॥

तन चेत सुचेत उठे हरि यौं ॥

ਸਰੀਰ ਵਿੱਚ ਸੁਰਤ ਆ ਜਾਣ ਨਾਲ ਰਾਮ ਇਸ ਤਰ੍ਹਾ ਸੁਚੇਤ ਹੋ ਉੱਠੇ

ਰਣ ਮੰਡਲ ਮੱਧਿ ਗਿਰਯੋ ਭਟ ਜਯੋਂ ॥੩੫੮॥

रण मंडल मद्धि गिरयो भट जयों ॥३५८॥

ਜਿਵੇਂ ਰਣ-ਭੂਮੀ ਵਿੱਚ ਸੂਰਮਾ ਮੂਰਛਿਤ ਹੋ ਕੇ ਡਿੱਗਾ ਹੋਇਆ (ਫਿਰ ਸੁਚੇਤ ਹੋ ਕੇ ਖੜਾ ਹੋ ਜਾਦਾ ਹੈ ॥੩੫੮॥

ਛਹੂੰ ਓਰ ਪੁਕਾਰ ਬਕਾਰ ਥਕੇ ॥

छहूँ ओर पुकार बकार थके ॥

ਚੌਹੀਂ ਪਾਸੀਂ ਉੱਚੀ ਆਵਾਜ਼ ਵਿੱਚ ਪੁਕਾਰਦੇ ਥੱਕ ਗਏ।

ਲਘੁ ਭ੍ਰਾਤ ਬਹੁ ਭਾਤਿ ਝਥੇ ॥

लघु भ्रात बहु भाति झथे ॥

ਰਾਮ ਦਾ ਛੋਟਾ ਭਾਈ (ਲੱਛਮਣ ਬਹੁਤ ਚੰਗੀ ਤਰ੍ਹਾ ਨਾਲ ਛਿੱਥਾ ਪੈ ਗਿਆ।

ਉਠ ਕੈ ਪੁਨ ਪ੍ਰਾਤ ਇਸਨਾਨ ਗਏ ॥

उठ कै पुन प्रात इसनान गए ॥

(ਰਾਤ ਬੀਤਣ ਉਪਰੰਤ ਜਦੋਂ) ਫਿਰ ਸਵੇਰੇ ਉੱਠ ਕੇ ਰਾਮ ਇਸ਼ਨਾਨ ਕਰਨ ਗਏ,

ਜਲ ਜੰਤ ਸਭੈ ਜਰਿ ਛਾਰਿ ਭਏ ॥੩੫੯॥

ਜਲ ਜੰਤ ਸਭੈ ਜਰਿ ਛਾਰਿ ਭਏ ॥੩੫੯॥

(ਤਦੋਂ ਸੀਤਾ ਦੇ ਵਿਯੋਗ ਦੀ ਅੱਗ ਨਾਲ) ਸਾਰੇ ਜਲ ਜੀਵ ਸੜ ਕੇ ਨਸ਼ਟ ਹੋ ਗਏ ॥੩੫੯॥

ਬਿਰਹੀ ਜਿਹ ਓਰ ਸੁ ਦਿਸਟ ਧਰੈ ॥

बिरही जिह ओर सु दिसट धरै ॥

ਵਿਯੋਗੀ (ਰਾਮ) ਜਿਸ ਪਾਸੇ ਨਜ਼ਰ ਮਾਰਦੇ ਸਨ,

ਫਲ ਫੂਲ ਪਲਾਸ ਅਕਾਸ ਜਰੈ ॥

फल फूल पलास अकास जरै ॥

ਉਸ ਪਾਸੇ ਦੇ ਫਲ, ਫੁੱਲ, ਪਲਾਸ ਤੇ ਕਾਹੀ (ਆਕਾਸ਼) ਵੀ ਸੜ ਜਾਦੇ ਸਨ।

ਕਰ ਸੌ ਧਰ ਜਉਨ ਛੁਅੰਤ ਭਈ ॥

कर सौ धर जउन छुअंत भई ॥

ਜਿਹੜੀ ਧਰਤੀ ਉਨ੍ਹਾ ਦੇ ਹੱਥ ਨਾਲ ਛੋਹ ਗਈ,

ਕਚ ਬਾਸਨ ਜਯੋਂ ਪਕ ਫੂਟ ਗਈ ॥੩੬੦॥

कच बासन जयों पक फूट गई ॥३६०॥

ਉਹ ਕੱਚੇ ਭਾਡੇ ਵਾਗੂੰ ਪੱਕ ਕੇ ਫੁੱਟ ਗਈ ॥੩੬੦॥

ਜਿਹ ਭੂਮ ਥਲੀ ਪਰ ਰਾਮ ਫਿਰੇ ॥

जिह भूम थली पर राम फिरे ॥

ਜਿਸ ਭੂਮੀ-ਸਥਲ ਤੇ ਰਾਮ ਫਿਰਦੇ ਸਨ,

ਦਵ ਜਯੋਂ ਜਲ ਪਾਤ ਪਲਾਸ ਗਿਰੇ ॥

दव जयों जल पात पलास गिरे ॥

ਉਥੇ ਪਲਾਸ ਅਤੇ ਪੱਤੇ ਸੜ ਕੇ ਇਉਂ ਡਿੱਗਦੇ ਸਨ) ਜਿਵੇਂ ਅੱਗ ਨਾਲ ਸੜ ਕੇ (ਡਿੱਗੇ ਹਨ)।

ਟੁਟ ਆਸੂ ਆਰਣ ਨੈਨ ਝਰੀ ॥

टुट आसू आरण नैन झरी ॥

(ਰਾਮ ਦੀਆਂ) ਲਾਲ ਅੱਖਾ ਵਿਚੋਂ ਹੰਝੂ ਟੁੱਟ ਕੇ ਝੜ ਰਹੇ ਹਨ

ਮਨੋ ਤਾਤ ਤਵਾ ਪਰ ਬੂੰਦ ਪਰੀ ॥੩੬੧॥

मनो तात तवा पर बूँद परी ॥३६१॥

(ਜੋ ਸੜੀ ਹੋਈ ਧਰਤੀ ਉੱਤੇ ਇਉਂ ਲੋਪ ਹੁੰਦੇ ਜਾਦੇ ਹਨ) ਮਾਨੋ ਤੱਤੇ ਤਵੇ ਉੱਤੇ (ਪਾਣੀ ਦੀ) ਬੂੰਦ ਪੈਂਦੀ ਹੋਵੇ ॥੩੬੧॥

ਤਨ ਰਾਘਵ ਭੇਟ ਸਮੀਰ ਜਰੀ ॥

तन राघव भेट समीर जरी ॥

ਰਾਮ ਦੇ ਤਨ ਨਾਲ ਛੋਹ ਕੇ ਪੌਣ ਸੜ ਗਈ

ਤਜ ਧੀਰ ਸਰੋਵਰ ਸਾਝ ਦੁਰੀ ॥

तज धीर सरोवर साझ दुरी ॥

ਅਤੇ ਧੀਰਜ ਨੂੰ ਛੱਡ ਕੇ ਸਰੋਵਰ ਵਿੱਚ ਲੁੱਕ ਗਈ।

ਨਹਿ ਤੱਤ੍ਰ ਥਲੀ ਸਤ ਪੱਤ੍ਰ ਰਹੇ ॥

नहि तत्त्र थली सत पत्त्र रहे ॥

(ਸਰੋਵਰ ਵਿੱਚ) ਉਸ ਥਾ ਉੱਤੇ ਕਮਲ ਨਾ ਰਹੇ,

ਜਲ ਜੰਤ ਪਰਤ੍ਰਿਨ ਪਤ੍ਰ ਦਹੇ ॥੩੬੨॥

जल जंत परतृन पत्र दहे ॥३६२॥

ਜਲ-ਜੀਵ ਅਤੇ ਪੰਛੀਆਂ ਦੇ ਖੰਭ ਵੀ ਸੜ ਗਏ ॥੩੬੨॥

ਇਤ ਢੂੰਢ ਬਨੇ ਰਘੁਨਾਥ ਫਿਰੇ ॥

इत ढूँढ बने रघुनाथ फिरे ॥

ਇਧਰ ਬਣ ਵਿੱਚ (ਸੀਤਾ ਨੂੰ) ਢੂੰਡ ਕੇ ਰਾਮ (ਕੁਟੀਆਂ ਨੂੰ) ਮੁੜ ਆਏ।

ਉਤ ਰਾਵਨ ਆਨ ਜਟਾਯੁ ਘਿਰੇ ॥

उत रावन आन जटायु घिरे ॥

ਉਧਰ (ਗਿਰਝਾ ਦੇ ਰਾਜੇ) ਜਟਾਯੂ ਨੇ ਆ ਕੇ ਰਾਵਣ ਨੂੰ ਘੇਰ ਲਿਆ।

ਰਣ ਛੋਰ ਹਠੀ ਪਗ ਦੁਐ ਨ ਭਜਯੋ ॥

रण छोर हठी पग दुऐ न भजयो ॥

ਹਠੀ (ਜਟਾਯੂ) ਰਣ ਨੂੰ ਛੱਡ ਕੇ ਦੋ ਪੈਰ ਵੀ ਪਿੱਛੇ ਨਾ ਭੱਜਿਆ।

ਉਡ ਪੱਛ ਗਏ ਪੈ ਨ ਪੱਛ ਤਜਯੋ ॥੩੬੩॥

उड पच्छ गए पै न पच्छ तजयो ॥३६३॥

(ਭਾਵੇਂ ਉਸ ਦੇ ਸਰੀਰ ਤੋਂ ਸਾਰੇ ਖੰਭ (ਰਾਵਣ ਦੀ ਮਾਰ ਨਾਲ) ਉੱਡ ਗਏ ਪਰ ਤਾ ਵੀ ਉਸ ਨੇ ਸ੍ਰੀ ਰਾਮ ਦਾ ਪੱਖ ਨਾ ਛੱਡਿਆ ॥੩੬੩॥

ਗੀਤਾ ਮਾਲਤੀ ਛੰਦ ॥

गीता मालती छंद ॥

ਗੀਤਾ (ਗੀਆ) ਮਾਲਤੀ ਛੰਦ

ਪਛਰਾਜ ਰਾਵਨ ਮਾਰਿ ਕੈ ਰਘੁਰਾਜ ਸੀਤਹਿ ਲੈ ਗਯੋ ॥

पछराज रावन मारि कै रघुराज सीतहि लै गयो ॥

ਜਟਾਯੂ ਨੇ (ਸ੍ਰੀ ਰਾਮ ਨੂੰ ਕਿਹਾ-) ਹੇ ਰਘੂਰਾਜ! ਰਾਵਣ ਮੈਨੂੰ ਮਾਰ ਕੇ ਸੀਤਾ ਨੂੰ ਲੈ ਗਿਆ ਹੈ।

ਨਭਿ ਓਰ ਖੋਰ ਨਿਹਾਰ ਕੈ ਸੁ ਜਟਾਉ ਸੀਅ ਸੰਦੇਸ ਦਯੋ ॥

नभि ओर खोर निहार कै सु जटाउ सीअ संदेस दयो ॥

(ਫਿਰ) ਜਟਾਯੂ ਨੇ ਆਕਾਸ਼ ਦੇ ਰਸਤੇ ਵੱਲ ਵੇਖ ਕੇ ਸੀਤਾ (ਦੇ ਚਲੇ ਜਾਣ ਦਾ ਰਾਮ ਜੀ ਨੂੰ) ਸੁਨੇਹਾ ਦੇ ਦਿੱਤਾ।

ਤਬ ਜਾਨ ਰਾਮ ਗਏ ਬਲੀ ਸੀਅ ਸੱਤ ਰਾਵਨ ਹੀ ਹਰੀ ॥

तब जान राम गए बली सीअ सत्त रावन ही हरी ॥

ਤਦੋਂ ਬਲਵਾਨ ਰਾਮ ਜਾਣ ਗਏ ਜੋ ਨਿਸ਼ਚੇ ਹੀ ਸੀਤਾ ਨੂੰ ਰਾਵਣ ਨੇ ਹਰਿਆ ਹੈ।

ਹਨਵੰਤ ਮਾਰਗ ਮੋ ਮਿਲੇ ਤਬ ਮਿੱਤ੍ਰਤਾ ਤਾ ਸੋਂ ਕਰੀ ॥੩੬੪॥

हनवंत मारग मो मिले तब मित्रता ता सों करी ॥३६४॥

(ਜਟਾਯੂ ਦਾ ਅੰਤਿਮ ਸੰਸਕਾਰ ਕਰਨ ਤੋਂ ਬਾਅਦ ਰਾਮ ਨੂੰ) ਮਾਰਗ ਵਿੱਚ ਹਨੂਮਾਨ ਮਿਲ ਪਿਆ, ਤਦ ਰਾਮ ਨੇ ਉਸ ਨਾਲ ਮਿੱਤਰਤਾ ਕਰ ਲਈ ॥੩੬੪॥

ਤਿਨ ਆਨ ਸ੍ਰੀ ਰਘੁਰਾਜ ਕੇ ਕਪਿਰਾਜ ਪਾਇਨ ਡਾਰਯੋ ॥

तिन आन स्री रघुराज के कपिराज पाइन डारयो ॥

ਉਸ ਹਨੂਮਾਨ ਨੇ ਸੁਗ੍ਰੀਵ (ਕਪਿਰਾਜ) ਨੂੰ ਲਿਆ ਕੇ ਸ੍ਰੀ ਰਾਮ ਦੇ ਪੈਰਾ ਵਿੱਚ ਪਾ ਦਿੱਤਾ।

ਤਿਨ ਬੈਠ ਗੈਠ ਇਕੈਠ ਹ੍ਵੈ ਇਹ ਭਾਤਿ ਮੰਤ੍ਰ ਬਿਚਾਰਯੋ ॥

तिन बैठ गैठ इकैठ ह्वै इह भाति मंत्र बिचारयो ॥

(ਫਿਰ) ਉਨ੍ਹਾ ਨੇ ਇਕੱਠੇ ਹੋ ਕੇ ਬੈਠ ਕੇ ਇਸ ਤਰ੍ਹਾ ਯੋਜਨਾ ਨੂੰ ਵਿਚਾਰਿਆ (ਕਿ ਸ੍ਰੀ ਰਾਮ ਸੁਗ੍ਰੀਵ ਦਾ ਕਾਰਜ ਕਰਨ ਅਤੇ ਸੁਗ੍ਰੀਵ ਰਾਮ ਦਾ)।

ਕਪਿ ਬੀਰ ਧੀਰ ਸਧੀਰ ਕੇ ਭਟ ਮੰਤ੍ਰ ਬੀਰ ਬਿਚਾਰ ਕੈ ॥

कपि बीर धीर सधीर के भट मंत्र बीर बिचार कै ॥

ਇਸ ਲਈ ਧੀਰਜਵਾਨ ਸੁਗ੍ਰੀਵ ਨੇ ਬਹੁਤ ਧੀਰਜ ਨਾਲ (ਆਪਣੇ) ਯੋਧਿਆਂ, ਮੰਤਰੀਆਂ ਅਤੇ ਬਹਾਦਰਾ ਨਾਲ ਵਿਚਾਰ ਕਰਕੇ (ਸ੍ਰੀ ਰਾਮ ਦੇ ਸਹਾਇਕ ਹੋਣ ਦਾ ਪ੍ਰਣ ਕੀਤਾ)।

ਅਪਨਾਇ ਸੁਗ੍ਰਿਵ ਕਉ ਚਲੁ ਕਪਿਰਾਜ ਬਾਲ ਸੰਘਾਰ ਕੈ ॥੩੬੫॥

अपनाइ सुग्रिव कउ चलु कपिराज बाल संघार कै ॥३६५॥

(ਫਿਰ ਰਾਮ ਨੇ) ਕਪਿਰਾਜ ਬਾਲੀ ਨੂੰ ਮਾਰ ਦਿੱਤਾ ਅਤੇ ਸੁਗ੍ਰੀਵ ਨੂੰ ਆਪਣਾ ਸਹਾਇਕ ਬਣਾ ਕੇ (ਲੰਕਾ ਵਲ ਤੁਰ ਪਏ) ॥੩੬੫॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬਾਲ ਬਧਹ ਧਿਆਇ ਸਮਾਪਤਮ ॥੮॥

इति स्री बचित्र नाटक ग्रंथे बाल बधह धिआइ समापतम ॥८॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਬਾਲੀ-ਬਧਹ' ਅਧਿਆਇ ਦੀ ਸਮਾਪਤੀ ॥੮॥

ਅਥ ਹਨੂਮਾਨ ਸੋਧ ਕੋ ਪਠੈਬੋ ॥

अथ हनूमान सोध को पठैबो ॥

ਹੁਣ ਹਨੂਮਾਨ ਨੂੰ ਖੋਜ ਲਈ ਭੇਜਣ ਦਾ ਪ੍ਰਸੰਗ-

ਗੀਤਾ ਮਾਲਤੀ ਛੰਦ ॥

गीता मालती छंद ॥

ਗੀਤਾ ਮਾਲਤੀ ਛੰਦ

ਦਲ ਬਾਟ ਚਾਰ ਦਿਸਾ ਪਠਯੋ ਹਨਵੰਤ ਲੰਕ ਪਠੈ ਦਏ ॥

दल बाट चार दिसा पठयो हनवंत लंक पठै दए ॥

(ਸੁਗ੍ਰੀਵ ਨੇ ਆਪਣੀ ਸੈਨਾ ਦੇ) ਦਲ ਵੰਡ ਕੇ ਦੋਹਾ ਦਿਸ਼ਾਵਾ ਵਿੱਚ ਭੇਜ ਦਿੱਤੇ ਅਤੇ ਹਨੂਮਾਨ ਨੂੰ ਲੰਕਾ ਭੇਜ ਦਿੱਤਾ

ਲੈ ਮੁਦ੍ਰਕਾ ਲਖ ਬਾਰਿਧੈ ਜਹ ਸੀ ਹੁਤੀ ਤਹ ਜਾਤ ਭੇ ॥

लै मुद्रका लख बारिधै जह सी हुती तह जात भे ॥

(ਹਨੂਮਾਨ ਨਿਸ਼ਾਨੀ ਵਜੋਂ ਰਾਮ ਦੀ-ਮੁੰਦਰੀ ਲੈ ਕੇ ਅਤੇ ਸਮੁੰਦਰ ਲੰਘ ਕੇ ਜਿੱਥੇ ਸੀਤਾ ਰਹਿੰਦੀ ਸੀ, ਉਥੇ ਚਲਾ ਗਿਆ।

ਪੁਰ ਜਾਰਿ ਅੱਛ ਕੁਮਾਰ ਛੈ ਬਨ ਟਾਰਿ ਕੈ ਫਿਰ ਆਇਯੋ ॥

पुर जारि अच्छ कुमार छै बन टारि कै फिर आइयो ॥

ਲੰਕਾ ਸ਼ਹਿਰ ਨੂੰ ਸਾੜ ਕੇ (ਰਾਵਣ ਦੇ ਪੁੱਤਰ) 'ਅਛੈ ਕੁਮਾਰ' ਨੂੰ ਮਾਰ ਕੇ, (ਅਸ਼ੋਕ) ਬਾਗ਼ ਨੂੰ ਉਜਾੜ ਕੇ ਫਿਰ (ਸ੍ਰੀ ਰਾਮ ਕੋਲ ਪਰਤ) ਆਇਆ।

ਕ੍ਰਿਤ ਚਾਰ ਜੋ ਅਮਰਾਰਿ ਕੋ ਸਭ ਰਾਮ ਤੀਰ ਜਤਾਇਯੋ ॥੩੬੬॥

कृत चार जो अमरारि को सभ राम तीर जताइयो ॥३६६॥

ਰਾਵਣ ('ਅਮਰਾਰਿ') ਨੇ ਜੋ ਆਚਾਰ ਕੀਤੇ ਸਨ, ਉਹ ਸਾਰੇ ਰਾਮ ਕੋਲ ਆ ਕੇ ਦਸ ਦਿੱਤੇ ॥੩੬੬॥

ਦਲ ਜੋਰ ਕੋਰ ਕਰੋਰ ਲੈ ਬਡ ਘੋਰ ਤੋਰ ਸਭੈ ਚਲੇ ॥

दल जोर कोर करोर लै बड घोर तोर सभै चले ॥

(ਰਾਮ ਚੰਦਰ ਨੇ) ਕਰੋੜਾ ਦਲ ਇਕੱਠੇ ਕਰ ਲਏ ਅਤੇ ਸਾਰੇ ਤੀਬਰ ਗਤੀ ਨਾਲ ਚਲ ਪਏ।

ਰਾਮਚੰਦ੍ਰ ਸੁਗ੍ਰੀਵ ਲਛਮਨ ਅਉਰ ਸੂਰ ਭਲੇ ਭਲੇ ॥

रामचंद्र सुग्रीव लछमन अउर सूर भले भले ॥

ਰਾਮ ਚੰਦਰ, ਸੁਗ੍ਰੀਵ, ਲੱਛਮਣ ਅਤੇ ਹੋਰ ਚੰਗੇ ਸੂਰਮੇ ਸਨ।

ਜਾਮਵੰਤ ਸੁਖੈਨ ਨੀਲ ਹਣਵੰਤ ਅੰਗਦ ਕੇਸਰੀ ॥

जामवंत सुखैन नील हणवंत अंगद केसरी ॥

ਜਾਮਵੰਤ, ਸੁਖੈਨ, ਨੀਲ, ਹਨੂਮਾਨ, ਅੰਗਦ ਤੇ ਕੇਸਰੀ ਆਦਿ

ਕਪਿ ਪੂਤ ਜੂਥ ਪਜੂਥ ਲੈ ਉਮਡੇ ਚਹੂੰ ਦਿਸ ਕੈ ਝਰੀ ॥੩੬੭॥

कपि पूत जूथ पजूथ लै उमडे चहूँ दिस कै झरी ॥३६७॥

ਸੈਨਾਪਤੀ ('ਜੂਥਪ') ਬੰਦਰਾ ਦੇ ਝੁੰਡ ਲੈ ਕੇ ਚੌਹਾ ਪਾਸਿਆਂ ਤੋਂ (ਬੱਦਲਾ ਦੀ) ਝੜੀ ਵਾਗ ਚੜ੍ਹੇ ਆਉਂਦੇ ਸਨ ॥੩੬੭॥

ਪਾਟਿ ਬਾਰਿਧ ਰਾਜ ਕਉ ਕਰਿ ਬਾਟਿ ਲਾਘ ਗਏ ਜਬੈ ॥

पाटि बारिध राज कउ करि बाटि लाघ गए जबै ॥

ਜਦੋਂ ਸਮੁੰਦਰ ਪਾਰ ਕਰਕੇ ਅਤੇ ਰਸਤਿਆਂ ਨੂੰ ਲੰਘ ਕੇ (ਲੰਕਾ ਟਾਪੂ ਵਿੱਚ) ਪਹੁੰਚ ਗਏ

ਦੂਤ ਦਈਤਨ ਕੇ ਹੁਤੇ ਤਬ ਦਉਰ ਰਾਵਨ ਪੈ ਗਏ ॥

दूत दईतन के हुते तब दउर रावन पै गए ॥

ਤਾ ਜਿਹੜੇ ਦੈਂਤਾ ਦੇ ਦੂਤ ਸਨ, ਉਹ ਭੱਜ ਕੇ ਰਾਵਣ ਕੋਲ ਗਏ।

ਰਨ ਸਾਜ ਬਾਜ ਸਭੈ ਕਰੋ ਇਕ ਬੇਨਤੀ ਮਨ ਮਾਨੀਐ ॥

रन साज बाज सभै करो इक बेनती मन मानीऐ ॥

(ਉਹ ਰਾਵਣ ਨੂੰ ਕਹਿਣ ਲੱਗੇ ਕਿ) ਯੁੱਧ ਦੀ ਤਿਆਰੀ ਦੇ ਸਾਰੇ ਸਾਜ ਕਰੋ, ਪਰ ਮੇਰੀ ਇਕ ਬੇਨਤੀ ਮੰਨ ਲਵੋ

ਗੜ ਲੰਕ ਬੰਕ ਸੰਭਾਰੀਐ ਰਘੁਬੀਰ ਆਗਮ ਜਾਨੀਐ ॥੩੬੮॥

गड़ लंक बंक संभारीऐ रघुबीर आगम जानीऐ ॥३६८॥

ਕਿ ਲੰਕਾ ਦੇ ਸੋਹਣੇ ਕਿਲੇ ਨੂੰ ਸੰਭਾਲ ਲਵੋ ਕਿਉਂਕਿ ਰਾਮ ਚੰਦਰ ਦਾ ਆਗਮਨ ਹੋ ਗਿਆ ਹੈ ॥੩੬੮॥

ਧੂਮ੍ਰ ਅੱਛ ਸੁ ਜਾਬਮਾਲ ਬੁਲਾਇ ਵੀਰ ਪਠੈ ਦਏ ॥

धूम्र अच्छ सु जाबमाल बुलाइ वीर पठै दए ॥

(ਰਾਵਣ ਨੇ ਦੂਤ ਦੀ ਗੱਲ ਸੁਣ ਕੇ) 'ਧੂਮਰ-ਅੱਛ' ਅਤੇ 'ਜਾਬਮਾਲ' ਨੂੰ ਬੁਲਾ ਕੇ (ਦੋਹਾ) ਸੂਰਮਿਆਂ ਨੂੰ ਭੇਜ ਦਿੱਤਾ।

ਸੋਰ ਕੋਰ ਕ੍ਰੋਰ ਕੈ ਜਹਾ ਰਾਮ ਥੇ ਤਹਾ ਜਾਤ ਭੇ ॥

सोर कोर क्रोर कै जहा राम थे तहा जात भे ॥

(ਇਹ ਦੋਵੇਂ) ਵੱਡੇ 'ਹੱਲੇ-ਗੁੱਲੇ' ਨਾਲ ਕਈ ਕਰੋੜਾ (ਸੈਨਿਕ ਨਾਲ ਲੈ ਕੇ) ਜਿੱਥੇ ਸ੍ਰੀ ਰਾਮ (ਉਤਰੇ ਹੋਏ) ਸਨ, ਉਥੇ ਪਹੁੰਚ ਗਏ।

ਰੋਸ ਕੈ ਹਨਵੰਤ ਥਾ ਪਗ ਰੋਪ ਪਾਵ ਪ੍ਰਹਾਰੀਯੰ ॥

रोस कै हनवंत था पग रोप पाव प्रहारीयं ॥

ਗੁੱਸਾ ਖਾ ਕੇ ਹਨੁਮਾਨ ਨੇ ਉਸ ਥਾ ਉੱਤੇ ਪੈਰ ਗੱਡ ਕੇ ਪ੍ਰਹਾਰ ਕੀਤਾ

ਜੂਝਿ ਭੂਮਿ ਗਿਰਯੋ ਬਲੀ ਸੁਰ ਲੋਕ ਮਾਝਿ ਬਿਹਾਰੀਯੰ ॥੩੬੯॥

जूझि भूमि गिरयो बली सुर लोक माझि बिहारीयं ॥३६९॥

ਅਤੇ ਇਕ ਸੂਰਮਾ (ਧੂਮਰ-ਅੱਛ) ਯੁੱਧ ਕਰਦਾ ਧਰਤੀ ਉੱਤੇ ਡਿੱਗ ਪਿਆ ਅਤੇ ਦੇਵ-ਲੋਕ ਵਿੱਚ ਪਹੁੰਚ ਗਿਆ ॥੩੬੯॥

ਜਾਬਮਾਲ ਭਿਰੇ ਕਛੂ ਪੁਨ ਮਾਰਿ ਐਸੇ ਈ ਕੈ ਲਏ ॥

जाबमाल भिरे कछू पुन मारि ऐसे ई कै लए ॥

ਜਾਬਮਾਲ ਕੁਝ ਚਿਰ ਲਈ ਲੜਿਆ, ਫਿਰ (ਉਸ ਨੂੰ) ਅੰਤ ਵਿੱਚ ਉਸੇ ਤਰ੍ਹਾ ਮਾਰ ਦਿੱਤਾ ਗਿਆ।

ਭਾਜ ਕੀਨ ਪ੍ਰਵੇਸ ਲੰਕ ਸੰਦੇਸ ਰਾਵਨ ਸੋ ਦਏ ॥

भाज कीन प्रवेस लंक संदेस रावन सो दए ॥

(ਸੈਨਾ ਨੇ) ਭੱਜ ਕੇ ਲੰਕਾ ਵਿੱਚ ਪ੍ਰਵੇਸ਼ ਕੀਤਾ ਅਤੇ ਰਾਵਣ ਨੂੰ ਸੁਨੇਹਾ ਦਿੱਤਾ

ਧੂਮਰਾਛ ਸੁ ਜਾਬਮਾਲ ਦੁਹਹੂੰ ਰਾਘਵ ਜੂ ਹਰਿਓ ॥

धूमराछ सु जाबमाल दुहहूँ राघव जू हरिओ ॥

(ਕਿ) ਧੂਮਰ-ਅੱਛ ਅਤੇ ਜਾਬਮਲ (ਇਨ੍ਹਾ) ਦੋਹਾ ਨੂੰ ਰਾਮ ਨੇ ਮਾਰ ਦਿੱਤਾ ਹੈ।

ਹੈ ਕਛੂ ਪ੍ਰਭੂ ਕੇ ਹੀਏ ਸੁਭ ਮੰਤ੍ਰ ਆਵਤ ਸੋ ਕਰੋ ॥੩੭੦॥

है कछू प्रभु के हीए सुभ मंत्र आवत सो करो ॥३७०॥

ਜੋ ਕੁਝ ਪ੍ਰਭੂ (ਰਾਵਣ) ਦੇ ਦਿਲ ਵਿੱਚ ਸ਼ੁਭ ਸਲਾਹ ਆਉਂਦੀ ਹੈ, ਉਹੀ ਕਰੋ ॥੩੭੦॥

ਪੇਖ ਤੀਰ ਅਕੰਪਨੈ ਦਲ ਸੰਗਿ ਦੈ ਸੁ ਪਠੈ ਦਯੋ ॥

पेख तीर अकंपनै दल संगि दै सु पठै दयो ॥

(ਰਾਵਣ ਨੇ ਆਪਣੇ) ਕੋਲ 'ਅਕੰਪਨ' (ਨਾਮ ਦੇ ਯੋਧੇ ਨੂੰ) ਵੇਖ ਕੇ ਸੈਨਾ ਸਹਿਤ (ਯੁੱਧ ਲਈ) ਭੇਜ ਦਿੱਤਾ।

ਭਾਤਿ ਭਾਤਿ ਬਜੇ ਬਜੰਤ੍ਰ ਨਿਨੱਦ ਸੱਦ ਪੁਰੀ ਭਯੋ ॥

भाति भाति बजे बजंत्र निनद्द सद्द पुरी भयो ॥

ਤਰ੍ਹਾ-ਤਰ੍ਹਾ' ਦੇ ਵਾਜੇ ਵੱਜਣ ਲੱਗੇ ਅਤੇ (ਲੰਕਾ) ਪੁਰੀ ਵਿੱਚ ਲਗਾਤਾਰ ਧੁਨ ਹੋਣ ਲੱਗੀ।

ਸੁਰ ਰਾਇ ਆਦਿ ਪ੍ਰਹਸਤ ਤੇ ਇਹ ਭਾਤਿ ਮੰਤ੍ਰ ਬਿਚਾਰਿਯੋ ॥

सुर राइ आदि प्रहसत ते इह भाति मंत्र बिचारियो ॥

ਇੰਦਰ ਅਤੇ ਪ੍ਰਹਸਤ ਆਦਿ ਨੇ ਵਿਚਾਰ ਪੂਰਵਕ ਸਲਾਹ ਦਿੱਤੀ

ਸੀਅ ਦੇ ਮਿਲੋ ਰਘੁਰਾਜ ਕੋ ਕਸ ਰੋਸ ਰਾਵ ਸੰਭਾਰਿਯੋ ॥੩੭੧॥

सीअ दे मिलो रघुराज को कस रोस राव संभारियो ॥३७१॥

ਹੇ ਰਾਜਨ! ਸੀਤਾ ਦੇ ਕੇ ਰਾਮ ਚੰਦਰ ਨਾਲ ਮਿਲ ਜਾਓ। ਕਿਸ ਲਈ ਗੁੱਸੇ ਨੂੰ ਪਾਲ ਰਹੇ ਹਨ ॥੩੭੧॥

ਛਪਯ ਛੰਦ ॥

छपय छंद ॥

ਛਪਯ ਛੰਦ

ਝਲ ਹਲੰਤ ਤਰਵਾਰ ਬਜਤ ਬਾਜੰਤ੍ਰ ਮਹਾ ਧੁਨ ॥

झल हलंत तरवार बजत बाजंत्र महा धुन ॥

ਤਲਵਾਰਾ ਝਿਲਮਿਲ ਕਰਦੀਆਂ ਹਨ ਅਤੇ ਘੋਰ ਧੁਨ ਨਾਲ ਵਾਜੇ ਵੱਜਦੇ ਹਨ।

ਖੜ ਹੜੰਤ ਖਹ ਖੋਲ ਧਯਾਨ ਤਜਿ ਪਰਤ ਚਵਧ ਮੁਨ ॥

खड़ हड़ंत खह खोल धयान तजि परत चवध मुन ॥

(ਉਨ੍ਹਾ ਦੇ) ਕਵਚਾ ਜਾ ਸਿਰ ਦੇ ਟੋਪਾ ਨਾਲ ਠਹਿਕਣ ਤੋਂ ਖੜ-ਖੜ ਦੀ ਆਵਾਜ਼ ਹੁੰਦੀ ਹੈ। (ਜਿਸ ਦੇ ਧੜਕੇ ਨਾਲ) ਮੁਨੀਆਂ ਦੇ ਧਿਆਨ ਛੁੱਟ ਰਹੇ ਹਨ।

ਇੱਕ ਇੱਕ ਲੈ ਚਲੈ ਇੱਕ ਤਨ ਇੱਕ ਅਰੁੱਝੈ ॥

इक्क इक्क लै चलै इक्क तन इक्क अरुज्झै ॥

ਇਕ ਸੂਰਮੇ ਇਕਨਾ ਨੂੰ ਚੁੱਕ ਕੇ ਲੈ ਗਏ ਹਨ ਅਤੇ ਇਕ ਇਕਨਾ ਨਾਲ ਉੱਧ ਵਿੱਚ ਰੁੱਝੇ ਹੋਏ ਸਨ।

ਅੰਧ ਧੁੰਧ ਪਰ ਗਈ ਹੱਥਿ ਅਰ ਮੁੱਖ ਨ ਸੁੱਝੈ ॥

अंध धुँध पर गई हत्थि अर मुक्ख न सुज्झै ॥

ਸੰਘਣੀ ਧੁੰਧ ਪੈ ਗਈ ਹੈ (ਜਿਸ ਕਰਕੇ) ਹੱਥ ਅਤੇ ਮੂੰਹ ਨਹੀਂ ਦਿਸਦੇ।

ਸੁਮੁਹੇ ਸੂਰ ਸਾਵੰਤ ਸਭ ਫਉਜ ਰਾਜ ਅੰਗਦ ਸਮਰ ॥

सुमुहे सूर सावंत सभ फउज राज अंगद समर ॥

ਯੁੱਧ-ਭੂਮੀ ਵਿੱਚ ਸਾਹਮਣੇ ਸੂਰਵੀਰ (ਖੜੇ ਹਨ) ਅਤੇ ਅੰਗਦ ਰਾਜੇ ਦੀ ਸੈਨਾ ਡੱਟੀ ਹੋਈ ਹ।

ਜੈ ਸੱਦ ਨਿਨੱਦ ਬਿਹੱਦ ਹੂਅ ਧਨੁ ਜੰਪਤ ਸੁਰਪੁਰ ਅਮਰ ॥੩੭੨॥

जै सद्द निनद्द बिहद्द हूअ धनु जंपत सुरपुर अमर ॥३७२॥

(ਰਾਮ ਚੰਦਰ ਦੀ) 'ਜੈ' ਦੀ ਸਦ ਇਕ-ਸਾਰ ਬਹੁਤ ਅਧਿਕ ਹੋ ਰਹੀ ਹੈ ਅਤੇ ਸੁਅਰਗ ਵਿੱਚ ਦੇਵਤੇ ਧੰਨ-ਧੰਨ ਕਹਿ ਰਹੇ ਹਨ ॥੩੭੨॥

ਇਤ ਅੰਗਦ ਯੁਵਰਾਜ ਦੁਤੀਅ ਦਿਸ ਬੀਰ ਅਕੰਪਨ ॥

इत अंगद युवराज दुतीअ दिस बीर अकंपन ॥

ਇਧਰੋਂ ਯੁਵਰਾਜ ਅੰਗਦ ਹੈ ਅਤੇ ਦੂਜੇ (ਰਾਵਣ ਦੇ) ਪਾਸਿਓਂ 'ਅਕੰਪਨ' ਸੂਰਮਾ ਹੈ।

ਕਰਤ ਬ੍ਰਿਸਟ ਸਰ ਧਾਰ ਤਜਤ ਨਹੀ ਨੈਕ ਅਯੋਧਨ ॥

करत बृसट सर धार तजत नही नैक अयोधन ॥

ਦੋਵੇਂ ਤੀਰਾ ਦੀ ਲਗਾਤਾਰ ਬਰਖਾ ਕਰਦੇ ਹਨ ਅਤੇ 'ਯੁੱਧ ਭੂਮੀ' ਨੂੰ ਜਰਾ ਜਿੰਨਾ ਵੀ ਛੱਡਦੇ ਨਹੀਂ ਹਨ।

ਹੱਥ ਬੱਥ ਮਿਲ ਗਈ ਲੁੱਥ ਬਿੱਥਰੀ ਅਹਾੜੰ ॥

हत्थ बत्थ मिल गई लुत्थ बित्थरी अहाड़ं ॥

ਅੰਤ ਨੂੰ (ਦੋਹਾ ਦੇ ਹੱਥ ਇਕ ਦੂਜੇ ਦੀ) ਵੱਖੀ ਵਿੱਚ ਪੈ ਗਏ ਅਤੇ 'ਯੁੱਧ-ਭੂਮੀ' ਵਿੱਚ ਲੋਥਾ ਖਿੱਲਰ ਗਈਆਂ।

ਘੁੱਮੇ ਘਾਇ ਅਘਾਇ ਬੀਰ ਬੰਕੜੇ ਬਬਾੜੰ ॥

घुम्मे घाइ अघाइ बीर बंकड़े बबाड़ं ॥

ਘਾਇਲ ਹੋਏ ਸੂਰਮੇ ਘੇਰਨੀਆਂ ਖਾ ਰਹੇ ਹਨ। ਯੁੱਧ-ਕਰਮ ਨਾਲ ਰੱਜ ਕੇ ਸੂਰਮੇ ਲਲਕਾਰਦੇ ਹਨ।

ਪਿੱਖਤ ਬੈਠ ਬਿਬਾਣ ਬਰ ਧੰਨ ਧੰਨ ਜੰਪਤ ਅਮਰ ॥

पिक्खत बैठ बिबाण बर धंन धंन जंपत अमर ॥

ਦੇਵਤੇ ਸੁੰਦਰ ਬਿਮਾਨਾ ਵਿੱਚ ਬੈਠ ਕੇ (ਯੁੱਧ ਨੂੰ) ਵੇਖ ਰਹੇ ਸਨ ਅਤੇ ਧੰਨ-ਧੰਨ ਜਪ ਰਹੇ ਹਨ

ਭਵ ਭੂਤ ਭਵਿੱਖਯ ਭਵਾਨ ਮੋ ਅਬ ਲਗ ਲਖਯੋ ਨ ਅਸ ਸਮਰ ॥੩੭੩॥

भव भूत भविक्खय भवान मो अब लग लखयो न अस समर ॥३७३॥

(ਅਤੇ ਕਹਿੰਦੇ ਹਨ ਕਿ) ਭੂਤ, ਭਵਿੱਖ ਅਤੇ ਵਰਤਮਾਨ ਵਿੱਚ ਹੁਣ ਤੱਕ ਅਜਿਹਾ ਯੁੱਧ ਨਹੀਂ ਵੇਖਿਆ ॥੩੭੩॥

ਕਹੂੰ ਮੁੰਡ ਪਿਖੀਅਹ ਕਹੂੰ ਭਕ ਰੁੰਡ ਪਰੇ ਧਰ ॥

कहूँ मुँड पिखीअह कहूँ भक रुँड परे धर ॥

ਕਿਤੇ (ਰਣ-ਭੂਮੀ) ਵਿੱਚ ਸਿਰ ਦਿਸਦੇ ਹਨ ਅਤੇ ਕਿਤੇ ਧਰਤੀ ਉੱਤੇ ਪਏ ਧੜ ਭਕ-ਭਕ ਕਰਦੇ ਹਨ।

ਕਿਤਹੀ ਜਾਘ ਤਰਫੰਤ ਕਹੂੰ ਉਛਰੰਤ ਸੁ ਛਬ ਕਰ ॥

कितही जाघ तरफंत कहूँ उछरंत सु छब कर ॥

ਕਿਤੇ ਟੰਗ ਤੜਫਦੀ ਹੈ ਅਤੇ ਕਿਤੇ ਸੁੰਦਰ ਛਬੀ ਵਾਲਾ ਹੱਥ ਉਛਲਦਾ ਹੈ।

ਭਰਤ ਪੱਤ੍ਰ ਖੇਚਰੰ ਕਹੂੰ ਚਾਵੰਡ ਚਿਕਾਰੈਂ ॥

भरत पत्र खेचरं कहूँ चावंड चिकारैं ॥

ਕਿਤੇ ਜੋਗਣੀਆਂ ਲਹੂ ਦੇ ਖੱਪਰ ਭਰਦੀਆਂ ਹਨ ਅਤੇ ਕਿਤੇ ਇੱਲਾ ਚੀਕਦੀਆਂ ਹਨ।

ਕਿਲਕਤ ਕਤਹ ਮਸਾਨ ਕਹੂੰ ਭੈਰਵ ਭਭਕਾਰੈਂ ॥

किलकत कतह मसान कहूँ भैरव भभकारैं ॥

ਕਿਤੇ ਮਸਾਣ ਕਿਲਕਾਰਦੇ ਹਨ ਅਤੇ ਕਿਤੇ ਭੈਰਵ ਭਭਕਾ ਮਾਰਦੇ ਹਨ।

ਇਹ ਭਾਤਿ ਬਿਜੈ ਕਪਿ ਕੀ ਭਈ ਹਣਯੋ ਅਸੁਰ ਰਾਵਣ ਤਣਾ ॥

इह भाति बिजै कपि की भई हणयो असुर रावण तणा ॥

ਇਸ ਤਰ੍ਹਾ (ਯੁੱਧ ਵਿੱਚ) ਬੰਦਰ ਅੰਗਦ ਦੀ ਜਿੱਤ ਹੋਈ ਅਤੇ ਦੈਂਤ ਰਾਵਣ ਦਾ ਪੁੱਤਰ ਮਾਰਿਆ ਗਿਆ।

ਭੈ ਦੱਗ ਅਦੱਗ ਭੱਗੇ ਹਠੀ ਗਹਿ ਗਹਿ ਕਰ ਦਾਤਨ ਤ੍ਰਿਣਾ ॥੩੭੪॥

भै दग्ग अदग्ग भग्गे हठी गहि गहि कर दातन तृणा ॥३७४॥

ਜੋਸ਼ ਵਿੱਚ ਆਏ ਅਤੇ ਉਤਸ਼ਾਹ ਤੋਂ ਹੀਣੇ ਸੂਰਮੇ ਦੰਦਾ ਵਿੱਚ ਘਾਹ ਫੜ-ਫੜ ਕੇ ਭੱਜੇ ਜਾਦੇ ਹਨ ॥੩੭੪॥

ਉਤੈ ਦੂਤ ਰਾਵਣੈ ਜਾਇ ਹਤ ਬੀਰ ਸੁਣਾਯੋ ॥

उतै दूत रावणै जाइ हत बीर सुणायो ॥

ਉਧਰ ਦੂਤ ਨੇ ਜਾ ਕੇ ਰਾਵਣ ਨੂੰ ਸੂਰਮੇ (ਅਕੰਪਨ) ਦਾ ਮਰਨਾ ਸੁਣਾ ਦਿੱਤਾ।

ਇਤ ਕਪਿਪਤ ਅਰੁ ਰਾਮ ਦੂਤ ਅੰਗਦਹਿ ਪਠਾਯੋ ॥

इत कपिपत अरु राम दूत अंगदहि पठायो ॥

ਇਧਰ ਸੁਗ੍ਰੀਵ ਅਤੇ ਰਾਮ ਜੀ ਨੇ ਅੰਗਦ ਨੂੰ ਦੂਤ ਬਣਾ ਕੇ ਭੇਜ ਦਿੱਤਾ

ਕਹੀ ਕੱਥ ਤਿਹ ਸੱਥ ਗੱਥ ਕਰਿ ਤੱਥ ਸੁਨਾਯੋ ॥

कही कत्थ तिह सत्थ गत्थ करि तत्थ सुनायो ॥

ਅਤੇ ਉਸ ਨੂੰ (ਇਹ) ਗੱਲ ਸਮਝਾ ਦਿੱਤੀ ਕਿ ਜਾ ਕੇ ਸੰਧੀ ਕਰਨ ਦਾ ਉਦਮ ਕਰਨਾ ਪਰ ਇਹ ਸਿਧਾਤ ਸੁਣਾ ਦਿੱਤਾ-

ਮਿਲਹੁ ਦੇਹੁ ਜਾਨਕੀ ਕਾਲ ਨਾਤਰ ਤੁਹਿ ਆਯੋ ॥

मिलहु देहु जानकी काल नातर तुहि आयो ॥

ਕਿ ਸੀਤਾ ਰਾਮ ਜੀ ਨੂੰ ਦੇ ਕੇ ਮਿਲ ਪਓ, ਨਹੀਂ ਤਾ ਤੇਰਾ ਕਾਲ ਆਇਆ ਸਮਝੋ।

ਪਗ ਭੇਟ ਚਲਤ ਭਯੋ ਬਾਲ ਸੁਤ ਪ੍ਰਿਸਟ ਪਾਨ ਰਘੁਬਰ ਧਰੇ ॥

पग भेट चलत भयो बाल सुत पृसट पान रघुबर धरे ॥

ਬਾਲੀ ਦਾ ਪੁੱਤਰ (ਅੰਗਦ) (ਸ੍ਰੀ ਰਾਮ ਦੇ) ਚਰਨਾ ਨੂੰ ਛੋਹ ਕੇ ਤੁਰਨ ਲੱਗਾ ਤਾ ਰਾਮ ਨੇ ਉਸ ਦੀ ਪਿੱਠ ਉੱਤੇ ਆਪਣਾ ਹੱਥ ਧਰਿਆ

ਭਰ ਅੰਕ ਪੁਲਕਤ ਨ ਸਪਜਿਯੋ ਭਾਤ ਅਨਿਕ ਆਸਿਖ ਕਰੇ ॥੩੭੫॥

भर अंक पुलकत न सपजियो भात अनिक आसिख करे ॥३७५॥

ਅਤੇ ਜੱਫੀ ਵਿੱਚ ਲੈ ਕੇ ਅਨੇਕ ਤਰ੍ਹਾ ਦੀ ਅਸੀਸ ਦਿੱਤੀ, ਜਿਸ ਨਾਲ (ਅਗੰਦ ਦਾ) ਤਨ ਰੋਮਾਚਿਤ ਹੋ ਕੇ ਪਸੀਜ ਗਿਆ ॥੩੭੫॥

ਪ੍ਰਤਿ ਉੱਤਰ ਸੰਬਾਦ ॥

प्रति उत्तर संबाद ॥

ਪ੍ਰਤਿ ਉਤਰ ਸੰਵਾਦ

ਛਪੈ ਛੰਦ ॥

छपै छंद ॥

ਛਪੈ ਛੰਦ

ਦੇਹ ਸੀਆ ਦਸਕੰਧ ਛਾਹਿ ਨਹੀ ਦੇਖਨ ਪੈਹੋ ॥

देह सीआ दसकंध छाहि नही देखन पैहो ॥

ਅੰਗਦ ਨੇ ਕਿਹਾ- ਹੇ ਰਾਵਣ! ਸੀਤਾ (ਰਾਮ ਨੂੰ) ਦੇ ਦਿਓ (ਕਿਉਂਕਿ) ਤੁਸੀਂ ਇਸ ਦੀ ਪਰਛਾਈ ਵੀ ਨਹੀਂ ਵੇਖ ਸਕੋਗੇ।

ਲੰਕ ਛੀਨ ਲੀਜੀਐ ਲੰਕ ਲਖਿ ਜੀਤ ਨ ਜੈਹੋ ॥

लंक छीन लीजीए लंक लखि जीत न जैहो ॥

(ਰਾਵਣ ਨੇ ਕਿਹਾ-) ਲੰਕਾ ਖੋਹ ਲੈਣਗੇ, (ਓਏ) ਲੰਕਾ ਨੂੰ ਵੇਖ ਕੇ ਇਸ ਨੂੰ (ਕੋਈ) ਜਿੱਤ ਨਹੀਂ ਸਕਦਾ।

ਕ੍ਰੁੱਧ ਬਿਖੈ ਜਿਨ ਘੋਰੁ ਪਿਖ ਕਸ ਜੁੱਧੁ ਮਚੈ ਹੈ ॥

क्रुद्ध बिखै जिन घोरु पिख कस जुद्धु मचै है ॥

(ਅੰਗਦ ਨੇ ਕਿਹਾ-) ਕ੍ਰੋਧ ਦੀ ਵਿਸ਼ ਨਾ ਘੋਲੋ, ਵੇਖਣਾ ਕਿਸ ਤਰ੍ਹਾ ਯੁੱਧ ਮਚਦਾ ਹੈ।

ਰਾਮ ਸਹਿਤ ਕਪਿ ਕਟਕ ਆਜ ਮ੍ਰਿਗ ਸਯਾਰ ਖਵੈ ਹੈ ॥

राम सहित कपि कटक आज मृग सयार खवै है ॥

(ਰਾਵਣ ਨੇ ਕਿਹਾ-) ਰਾਮ ਸਮੇਤ ਬੰਦਰਾ ਦੀ ਸਾਰੀ ਸੈਨਾ ਮਿਰਗਾ ਅਤੇ ਗਿਦੜਾ (ਦੇ ਸਮਾਨ ਹੈ) ਅੱਜ (ਉਸ ਨੂੰ ਸਿੰਘ ਰੂਪ ਹੋ ਕੇ) ਖਾਵਾਗਾ।

ਜਿਨ ਕਰ ਸੁ ਗਰਬੁ ਸੁਣ ਮੂੜ ਮਤ ਗਰਬ ਗਵਾਇ ਘਨੇਰ ਘਰ ॥

जिन कर सु गरबु सुण मूड़ मत गरब गवाइ घनेर घर ॥

(ਅੰਗਦ ਨੇ ਕਿਹਾ-) ਹੇ ਮੂੜ-ਮਤਿ! ਹੰਕਾਰ ਨਾ ਕਰ, ਧਿਆਨ ਦੇ ਕੇ ਸੁਣ, ਹੰਕਾਰ ਦੇ ਬਹੁਤ ਘਰ ਗਾਲ੍ਹ ਦਿੱਤੇ ਹਨ।

ਬਸ ਕਰੇ ਸਰਬ ਘਰ ਗਰਬ ਹਮ ਏ ਕਿਨ ਮਹਿ ਦ੍ਵੈ ਦੀਨ ਨਰ ॥੩੭੬॥

बस करे सरब घर गरब हम ए किन महि द्वै दीन नर ॥३७६॥

(ਰਾਵਣ ਨੇ ਕਿਹਾ-) ਹੇ ਗਰਬ ਦੇ ਘਰ! ਮੈਂ ਸਭ ਆਪਣੇ ਵਸ ਕੀਤੇ ਹੋਏ ਹਨ। ਇਹ ਦੋ ਕੰਗਲੇ ਮਨੁੱਖ (ਰਾਮ ਤੇ ਲੱਛਣ) (ਮੇਰੇ ਸਾਹਮਣੇ) ਕਿਸ ਗਿਣਤੀ ਵਿੱਚ ਹਨ ॥੩੭੬॥

ਰਾਵਨ ਬਾਚ ਅੰਗਦ ਸੋ ॥

रावन बाच अंगद सो ॥

ਰਾਵਣ ਨੇ ਅੰਗਦ ਪ੍ਰਤਿ ਕਿਹਾ-

ਛਪੈ ਛੰਦ ॥

ਛਪੈ ਛੰਦ ॥

ਛੁਪੈ ਛੰਦ

ਅਗਨ ਪਾਕ ਕਹ ਕਰੈ ਪਵਨ ਮੁਰ ਬਾਰ ਬੁਹਾਰੈ ॥

अगन पाक कह करै पवन मुर बार बुहारै ॥

(ਵੇਖ!) ਅਗਨੀ (ਦੇਵਤਾ) ਮੇਰਾ ਭੋਜਨ (ਪਾਕ) ਤਿਆਰ ਕਰਦਾ ਹੈ ਅਤੇ ਪੌਣ (ਦੇਵਤਾ) ਮੇਰੇ ਦਰਵਾਜ਼ੇ ਉੱਤੇ ਝਾੜੂ ਫੇਰਦਾ ਹੈ,

ਚਵਰ ਚੰਦ੍ਰਮਾ ਧਰੈ ਸੂਰ ਛੱਤ੍ਰਹਿ ਸਿਰ ਢਾਰੈ ॥

चवर चंद्रमा धरै सूर छत्रहि सिर ढारै ॥

ਚੰਦ੍ਰਮਾ ਨੇ (ਹੱਥ ਵਿੱਚ) ਚੌਰ ਧਾਰਨ ਕੀਤਾ ਹੋਇਆ ਹੈ ਅਤੇ ਸੂਰਜ (ਮੇਰੇ) ਸਿਰ 'ਤੇ ਛਤਰ ਝੁਲਾਉਂਦਾ ਹੈ।

ਮਦ ਲਛਮੀ ਪਿਆਵੰਤ ਬੇਦ ਮੁਖ ਬ੍ਰਹਮੁ ਉਚਾਰਤ ॥

मद लछमी पिआवंत बेद मुख ब्रहमु उचारत ॥

ਲੱਛਮੀ ਮੈਨੂੰ ਸ਼ਰਾਬ ਪਿਲਾਉਂਦੀ ਹੈ ਅਤੇ ਬ੍ਰਹਮਾ (ਮੇਰੇ ਲਈ) ਵੇਦ ਪਾਠ ਕਰਦਾ ਹੈ।

ਬਰਨ ਬਾਰ ਨਿਤ ਭਰੇ ਔਰ ਕੁਲੁਦੇਵ ਜੁਹਾਰਤ ॥

बरन बार नित भरे और कुलुदेव जुहारत ॥

ਵਰਣ (ਦੇਵਤਾ ਮੇਰੇ) ਘਰ ਨਿੱਤ ਪਾਣੀ ਭਰਦਾ ਹੈ ਅਤੇ ਹੋਰ ਸਾਰੇ ਦੇਵਤੇ ਮੈਨੂੰ ਨਮਸਕਾਰ ਕਰਦੇ ਹਨ।

ਨਿਜ ਕਹਤਿ ਸੁ ਬਲ ਦਾਨਵ ਪ੍ਰਬਲ ਦੇਤ ਧਨੁਦਿ ਜਛ ਮੋਹਿ ਕਰ ॥

निज कहति सु बल दानव प्रबल देत धनुदि जछ मोहि कर ॥

ਵੱਡੇ-ਵੱਡੇ ਬਲਵਾਨ ਦੈਂਤ (ਮੈਨੂੰ) ਆਪਣਾ ਕਹਿੰਦੇ ਹਨ ਅਤੇ ਉਸ ਬਲ ਕਰਕੇ ਹੀ ਕੁਬੇਰ ਤੇ ਜੱਛ ਮੈਨੂੰ 'ਕਰ' ਦਿੰਦੇ ਹਨ।

ਵੇ ਜੁੱਧ ਜੀਤ ਤੇ ਜਾਹਿਗੇ ਕਹਾ ਦੋਇ ਤੇ ਦੀਨ ਨਰ ॥੩੭੭॥

वे जुद्ध जीत ते जाहिगे कहा दोइ ते दीन नर ॥३७७॥

ਕੀ ਉਹ ਦੋ ਦੀਨੇ ਮਨੁੱਖ ਅਜਿਹੇ ਰਾਵਣ ਨੂੰ ਯੁੱਧ ਵਿੱਚ ਜਿੱਤ ਜਾਣਗੇ ॥੩੭੭॥

ਕਹਿ ਹਾਰਯੋ ਕਪਿ ਕੋਟਿ ਦਈਤ ਪਤਿ ਏਕ ਨ ਮਾਨੀ ॥

कहि हारयो कपि कोटि दईत पति एक न मानी ॥

ਕਪੀ (ਅੰਗਦ) ਕਰੋੜਾ ਗੱਲਾ ਕਹਿ ਕੇ ਥੱਕ ਗਿਆ, ਪਰ ਰਾਵਣ ਨੇ ਉਸ ਦੀ ਇਕ ਗੱਲ ਵੀ ਨਾ ਮੰਨੀ।

ਉਠਤ ਪਾਵ ਰੁਪਿਯੋ ਸਭਾ ਮਧਿ ਸੋ ਅਭਿਮਾਨੀ ॥

उठत पाव रुपियो सभा मधि सो अभिमानी ॥

(ਅੰਤ ਵਿੱਚ) ਉਹ ਅਭਿਮਾਨੀ (ਅੰਗਦ) ਨੇ ਰਾਵਣ ਦੀ ਸਭਾ ਵਿੱਚ ਆਪਣਾ ਪੈਰ ਗੱਡ ਦਿੱਤਾ (ਅਤੇ ਕਿਹਾ-ਜੇ ਤੇਰਾ ਕੋਈ ਸੂਰਮਾ ਮੇਰਾ ਪੈਰ ਉਖਾੜ ਕੇ ਪੁੱਟ ਸਕਿਆ ਤਾ ਤੂੰ ਰਾਮ ਨੂੰ ਜਿੱਤ ਲਵੇਂਗਾ, ਨਹੀਂ ਤਾ ਕਦੇ ਵੀ ਨਹੀਂ ਜਿੱਤ ਸਕੇਂਗਾ। ਰਾਵਣ ਨੇ ਆਪਣੇ ਸੂਰਮਿਆਂ ਨੂੰ ਪੈਰ ਪੁੱਟਣ ਦਾ ਆਦੇਸ਼ ਦਿੱਤਾ।)

ਥਕੇ ਸਕਲ ਅਸੁਰਾਰ ਪਾਵ ਕਿਨਹੂੰ ਨ ਉਚੱਕਯੋ ॥

थके सकल असुरार पाव किनहूँ न उचक्कयो ॥

ਸਾਰੇ ਦੈਂਤ ਜ਼ੋਰ ਲਗਾ ਥੱਕੇ, ਪਰ (ਅੰਗਦ ਦਾ ਪੈਰ) ਕਿਸੇ ਕੋਲੋਂ ਨਾ ਉਖੜਿਆ।

ਗਿਰੇ ਧਰਨ ਮੁਰਛਾਇ ਬਿਮਨ ਦਾਨਵ ਦਲ ਥੱਕਯੋ ॥

गिरे धरन मुरछाइ बिमन दानव दल थक्कयो ॥

ਦੈਂਤਾ ਦੇ ਦਲ ਥੱਕ ਕੇ ਅਣਮੰਨੇ ਮਨ ਨਾਲ ਬੇਹੋਸ਼ ਹੋ ਕੇ ਧਰਤੀ ਉੱਤੇ ਡਿੱਗ ਪਏ।

ਲੈ ਚਲਯੋ ਬਭੀਛਨ ਭ੍ਰਾਤ ਤਿਹ ਬਾਲ ਪੁਤ੍ਰ ਧੂਸਰ ਬਰਨ ॥

लै चलयो बभीछन भ्रात तिह बाल पुत्र धूसर बरन ॥

ਧੂੰਏ ਜਿਹੇ ਰੰਗ ਵਾਲਾ ਬਾਲੀ ਦਾ ਪੁੱਤਰ (ਅੰਗਦ) (ਰਾਵਣ ਦੇ) ਭਰਾ ਵਿਭੀਸ਼ਣ ਨੂੰ ਉਥੋਂ ਨਾਲ ਲੈ ਚਲਿਆ।

ਭਟ ਹਟਕ ਬਿਕਟ ਤਿਹ ਨਾ ਸਕੇ ਚਲਿ ਆਯੋ ਜਿਤ ਰਾਮ ਰਨ ॥੩੭੮॥

भट हटक बिकट तिह ना सके चलि आयो जित राम रन ॥३७८॥

ਉਸ ਨੂੰ (ਰਾਵਣ ਦੇ) ਕਠੋਰ ਸੂਰਮੇ ਵੀ ਰੋਕ ਨਾ ਸਕੇ, ਉਹ ਉਥੇ ਚਲਾ ਆਇਆ, ਜਿਥੇ ਰਾਮ ਜੀ ਰਣ-ਸਥਾਨ ਵਿੱਚ ਸ਼ੋਭਦੇ ਸਨ ॥੩੭੮॥

ਕਹਿ ਬੁਲਯੋ ਲੰਕੇਸ ਤਾਹਿ ਪ੍ਰਭ ਰਾਜੀਵ ਲੋਚਨ ॥

कहि बुलयो लंकेस ताहि प्रभ राजीव लोचन ॥

ਕਮਲ ਵਰਗੇ ਨੇਤਰਾ ਵਾਲੇ ਰਾਮ ਨੇ ਉਸ (ਵਿਭੀਸ਼ਣ) ਨੂੰ 'ਲੰਕੇਸ਼' ਕਹਿ ਕੇ ਬੁਲਾਇਆ।

ਕੁਟਲ ਅਲਕ ਮੁਖ ਛਕੇ ਸਕਲ ਸੰਤਨ ਦੁਖ ਮੋਚਨ ॥

कुटल अलक मुख छके सकल संतन दुख मोचन ॥

(ਰਾਮ ਦੇ) ਮੁੱਖ ਉੱਤੇ ਟੇਢੀਆਂ ਜ਼ੁਲਫ਼ਾ ਫਬ ਰਹੀਆਂ ਹਨ ਅਤੇ (ਉਹ) ਸੰਤਾ ਦੇ ਦੁੱਖ ਨੂੰ ਨਸ਼ਟ ਕਰਨ ਵਾਲੇ ਹਨ।

ਕੁਪੈ ਸਰਬ ਕਪਿਰਾਜ ਬਿਜੈ ਪਹਲੀ ਰਣ ਚੱਖੀ ॥

कुपै सरब कपिराज बिजै पहली रण चक्खी ॥

ਸੁਗ੍ਰੀਵ ਆਦਿ ਸਾਰੇ ਬੰਦਰ ਸੈਨਿਕ ਕ੍ਰੋਧਵਾਨ ਹਨ (ਕਿਉਂਕਿ ਉਨ੍ਹਾ ਨੇ) ਯੁੱਧ ਵਿੱਚ ਪਹਿਲੀ ਜਿੱਤ ਪ੍ਰਾਪਤ ਕੀਤਾ ਹੈ।

ਫਿਰੈ ਲੰਕ ਗੜਿ ਘੇਰਿ ਦਿਸਾ ਦੱਛਣੀ ਪਰੱਖੀ ॥

फिरै लंक गड़ि घेरि दिसा दच्छणी परक्खी ॥

ਫਿਰ ਲੰਕਾ ਦੇ ਕਿਲੇ ਨੂੰ ਘੇਰ ਲਿਆ ਅਤੇ ਦੱਖਣੀ ਦਿਸ਼ਾ ਨੂੰ ਪਰਖਿਆ।

ਪ੍ਰਭ ਕਰੈ ਬਭੀਛਨ ਲੰਕਪਤਿ ਸੁਣੀ ਬਾਤਿ ਰਾਵਣ ਘਰਣਿ ॥

प्रभ करै बभीछन लंकपति सुणी बाति रावण घरणि ॥

ਰਾਵਣ ਦੀ ਘਰ ਵਾਲੀ (ਮੰਦੋਦਰੀ ਨੇ ਇਹ) ਗੱਲ ਸੁਣ ਲਈ ਕਿ ਰਾਮ ਨੇ ਵਿਭੀਸ਼ਣ ਨੂੰ ਲੰਕਾ ਦਾ ਸੁਆਮੀ ('ਲੰਕੇਸ਼') ਕਰ ਦਿੱਤਾ ਹੈ।

ਸੁੱਧਿ ਸੱਤ ਤੱਬਿ ਬਿਸਰਤ ਭਈ ਗਿਰੀ ਧਰਣ ਪਰ ਹੁਐ ਬਿਮਣ ॥੩੭੯॥

सुद्धि सत्त तब्बि बिसरत भई गिरी धरण पर हुऐ बिमण ॥३७९॥

ਉਸੇ ਵੇਲੇ (ਉਸ ਨੂੰ) ਸੱਤੇ ਸੁੱਧਾ ਭੁੱਲ ਗਈਆਂ ਅਤੇ ਉਦਾਸ ਹੋ ਕੇ ਧਰਤੀ ਉੱਤੇ ਡਿੱਗ ਪਈ ॥੩੭੯॥

ਮਦੋਦਰੀ ਬਾਚ ॥

मदोदरी बाच ॥

ਮੰਦੋਦਰੀ ਨੇ ਕਿਹਾ–

ਉਟੰਙਣ ਛੰਦ ॥

उटंङण छंद ॥

ਉਟੰਙਣ ਛੰਦ

ਸੂਰਬੀਰਾ ਸਜੇ ਘੋਰ ਬਾਜੇ ਬਜੇ ਭਾਜ ਕੰਤਾ ਸੁਣੇ ਰਾਮ ਆਏ ॥

ਸੂਰਬੀਰਾ ਸਜੇ ਘੋਰ ਬਾਜੇ ਬਜੇ ਭਾਜ ਕੰਤਾ ਸੁਣੇ ਰਾਮ ਆਏ ॥

ਸੂਰਬੀਰ (ਅਸਤ੍ਰਾ ਸ਼ਸਤ੍ਰਾ ਨਾਲ) ਸਜੇ ਹੋਏ ਹਨ, ਭਿਆਨਕ ਵਾਜੇ ਵੱਜ ਰਹੇ ਹਨ, ਹੇ ਪਤੀ ਦੇਵ! ਭੱਜ ਜਾਓ, ਸੁਣਿਆ ਹੈ ਕਿ ਰਾਮ ਆ ਗਏ ਹਨ।

ਬਾਲ ਮਾਰਯੋ ਬਲੀ ਸਿੰਧ ਪਾਟਯੋ ਜਿਨੈ ਤਾਹਿ ਸੌ ਬੈਰਿ ਕੈਸੇ ਰਚਾਏ ॥

बाल मारयो बली सिंध पाटयो जिनै ताहि सौ बैरि कैसे रचाए ॥

ਜਿਸ ਨੇ ਬਲੀ ਬਾਲੀ ਨੂੰ ਮਾਰਿਆ ਹੈ ਅਤੇ ਸਮੁੰਦਰ ਉੱਤੇ ਪੁੱਲ ਬੰਨ ਦਿੱਤਾ ਹੈ, ਉਸ ਨਾਲ ਤੁਸੀਂ ਕਿਸ ਕਰਕੇ ਵੈਰ ਰਚਾ ਲਿਆ ਹੈ?

ਬਯਾਧ ਜੀਤਯੋ ਜਿਨੈ ਜੰਭ ਮਾਰਯੋ ਉਨੈ ਰਾਮ ਅਉਤਾਰ ਸੋਈ ਸੁਹਾਏ ॥

बयाध जीतयो जिनै जंभ मारयो उनै राम अउतार सोई सुहाए ॥

ਜਿਸ ਨੇ 'ਬਿਰਾਧ' ਨੂੰ ਜਿੱਤਿਆ ਹੈ, ਉਸੇ ਨੇ ਜੰਭਾਸੁਰ ਨੂੰ ਮਾਰਿਆ ਹੈ, ਓਹੀ ਸੋਭਾਸ਼ਾਲੀ ਸ੍ਰੀ ਰਾਮ ਅਵਤਾਰ ਹਨ।

ਦੇ ਮਿਲੋ ਜਾਨਕੀ ਬਾਤ ਹੈ ਸਿਆਨ ਕੀ ਚਾਮ ਕੇ ਦਾਮ ਕਾਹੇ ਚਲਾਏ ॥੩੮੦॥

दे मिलो जानकी बात है सिआन की चाम के दाम काहे चलाए ॥३८०॥

ਇਸ ਲਈ ਸੀਤਾ ਦੇ ਕੇ ਮਿਲ ਜਾਓ, ਇਹੀ ਗੱਲ ਸਿਆਣਪ ਦੀ ਹੈ। ਤੁਸੀਂ ਚੰਮ ਦੇ ਦੰਮ ਕਿਸ ਲਈ ਚਲਾਏ ਹਨ ॥੩੮੦॥

ਰਾਵਣ ਬਾਚ ॥

रावण बाच ॥

ਰਾਵਣ ਨੇ ਕਿਹਾ-

ਬਯੂਹ ਸੈਨਾ ਸਜੋ ਘੋਰ ਬਾਜੇ ਬਜੋ ਕੋਟਿ ਜੋਧਾ ਗਜੋ ਆਨ ਨੇਰੇ ॥

बयूह सैना सजो घोर बाजे बजो कोटि जोधा गजो आन नेरे ॥

ਮੈਂ ਸੈਨਾ ਦਾ ਵਯੂਹ ਸਜਾਵਾਗਾ, ਭਿਆਨਕ ਵਾਜੇ ਵਜਣਗੇ, ਕਰੋੜਾ ਯੋਧੇ, ਮੇਰੇ ਨੇੜੇ ਆ ਕੇ ਗੱਜਣਗੇ।

ਸਾਜ ਸੰਜੋਅ ਸੰਬੂਹ ਸੈਨਾ ਸਭੈ ਆਜ ਮਾਰੋ ਤਰੈ ਦ੍ਰਿਸਟਿ ਤੇਰੇ ॥

साज संजोअ संबूह सैना सभै आज मारो तरै द्रसटि तेरे ॥

ਸਾਰੀ ਸੈਨਾ ਨੂੰ ਕਵਚ ਅਤੇ ਹੋਰ ਸ਼ਸਤ੍ਰ ਨਾਲ ਸਜਾ ਕੇ ਤੇਰੀ ਨਜ਼ਰ ਹੇਠਾ (ਮੈਂ) ਅੱਜ ਹੀ (ਉਸ ਦੀ) ਸਾਰੀ ਸੈਨਾ ਨੂੰ ਮਾਰ ਦਿਆਂਗਾ।

ਇੰਦ੍ਰ ਜੀਤੋ ਕਰੋ ਜੱਛ ਰੀਤੋ ਧਨੰ ਨਾਰਿ ਸੀਤਾ ਬਰੰ ਜੀਤ ਜੁੱਧੈ ॥

इंद्र जीतो करो जच्छ रीतो धनं नारि सीता बरं जीत जुद्धै ॥

(ਵੇਖੀਂ ਜਿਵੇਂ) ਇੰਦਰ ਨੂੰ ਜਿੱਤਿਆ ਹੋਇਆ ਹੈ, ਜੱਛਾ ਨੂੰ ਧਨ ਤੋਂ ਖ਼ਾਲੀ ਕੀਤਾ ਹੋਇਆ ਹੈ (ਤਿਵੇਂ ਹੀ) ਯੁੱਧ ਵਿੱਚ ਜਿੱਤ ਕੇ ਸੀਤਾ ਨੂੰ ਵਿਆਹ ਲਵਾਗਾ।

ਸੁਰਗ ਪਾਤਾਲ ਆਕਾਸ ਜੁਆਲਾ ਜਰੈ ਬਾਚਿ ਹੈ ਰਾਮ ਕਾ ਮੋਰ ਕ੍ਰੂੱਧੈ ॥੩੮੧॥

सुरग पाताल आकास जुआला जरै बाचि है राम का मोर क्रूद्धै ॥३८१॥

ਮੇਰੀ ਕ੍ਰੋਧ ਦੀ ਅੱਗ ਨਾਲ ਸੁਅਰਗ ਪਾਤਾਲ ਅਤੇ ਆਕਾਸ਼ ਸੜਣਗੇ। ਤਾ ਕੀ (ਉਸ ਤੋਂ) ਰਾਮ ਬਚ ਜਾਏਗਾ ॥੩੮੧॥

ਮਦੋਦਰੀ ਬਾਚ ॥

मदोदरी बाच ॥

ਮੰਦੋਦਰੀ ਨੇ ਕਿਹਾ-

ਤਾਰਕਾ ਜਾਤ ਹੀ ਘਾਤ ਕੀਨੀ ਜਿਨੈ ਅਉਰ ਸੁਬਾਹ ਮਾਰੀਚ ਮਾਰੇ ॥

तारका जात ही घात कीनी जिनै अउर सुबाह मारीच मारे ॥

ਜਿਨ੍ਹਾ ਨੇ ਜਾਦਿਆਂ ਹੀ ਤਾੜਕਾ ਨੂੰ ਮਾਰਿਆ ਅਤੇ ਸੁਬਾਹੂ ਤੇ ਮਾਰੀਚ ਵੀ ਮਾਰ ਦਿੱਤੇ।

ਬਯਾਧ ਬੱਧਯੋ ਖਰੰਦੂਖਣੰ ਖੇਤ ਥੈ ਏਕ ਹੀ ਬਾਣ ਸੋਂ ਬਾਲ ਮਾਰੇ ॥

बयाध बद्धयो खरंदूखणं खेत थै एक ही बाण सों बाल मारे ॥

(ਜਿਨ੍ਹਾ ਨੇ) ਬਿਰਾਧ ਨੂੰ ਮਾਰਿਆ, 'ਖਰ' ਤੇ ਦੂਖਣ' ਖੇਤ ਰੱਖਿਆ ਅਤੇ ਇਕੋ ਹੀ ਤੀਰ ਨਾਲ ਬਾਲੀ ਨੂੰ ਮਾਰ ਦਿੱਤਾ।

ਧੁਮ੍ਰ ਅੱਛਾਦ ਅਉ ਜਾਬੁਮਾਲੀ ਬਲੀ ਪ੍ਰਾਣ ਹੀਣੰ ਕਰਯੋ ਜੁੱਧ ਜੈ ਕੈ ॥

धुम्र अच्छाद अउ जाबुमाली बली प्राण हीणं करयो जुद्ध जै कै ॥

ਧੁਮ੍ਰ-ਅੱਛ' 'ਜਾਬਮਾਲੀ ਅਤੇ ਬਲੀ (ਅਕੰਪਨ) ਨੂੰ ਯੁੱਧ ਕਰਕੇ ਪ੍ਰਾਣਾ ਤੋਂ ਹੀਣ ਕਰ ਦਿੱਤਾ।

ਮਾਰਿਹੈਂ ਤੋਹਿ ਯੌ ਸਯਾਰ ਕੇ ਸਿੰਘ ਜਯੋ ਲੇਹਿਗੇ ਲੰਕ ਕੋ ਡੰਕ ਦੈ ਕੈ ॥੩੮੨॥

मारिहैं तोहि यौ सयार के सिंघ जयो लेहिगे लंक को डंक दै कै ॥३८२॥

ਸ਼ੇਰ ਦੇ ਗਿੱਦੜ ਨੂੰ ਮਾਰਨ ਵਾਗ (ਓਹੀ ਰਾਮ ਜੀ) ਤੁਹਾਨੂੰ ਮਾਰਨਗੇ ਅਤੇ 'ਧੌਸਾ' ਵਜਾ ਕੇ ਲੰਕਾ ਨੂੰ ਜਿੱਤ ਲੈਣਗੇ ॥੩੮੨॥

ਰਾਵਣ ਬਾਚ ॥

रावण बाच ॥

ਰਾਵਣ ਨੇ ਕਿਹਾ-

ਚਉਰ ਚੰਦ੍ਰੰ ਕਰੰ ਛੱਤ੍ਰ ਸੂਰੰ ਧਰੰ ਬੇਦ ਬ੍ਰਹਮਾ ਰਰੰ ਦੁਆਰ ਮੇਰੇ ॥

चउर चंद्रं करं छत्त्र सूरं धरं बेद ब्रहमा ररं दुआर मेरे ॥

ਮੇਰੇ ਸਿਰ 'ਤੇ ਚੰਦ੍ਰਮਾ ਚੌਰ ਕਰਦਾ ਹੈ, ਸੂਰਜ ਛੱਤਰ ਧਰਦਾ ਹੈ ਅਤੇ ਮੇਰੇ ਦੁਆਰ ਤੇ ਬ੍ਰਹਮਾ ਵੇਦ ਪੜ੍ਹਦਾ ਹੈ।

ਪਾਕ ਪਾਵਕ ਕਰੰ ਨੀਰ ਬਰਣੰ ਭਰੰ ਜੱਛ ਬਿੱਦਿਆਧਰੰ ਕੀਨ ਚੇਰੇ ॥

पाक पावक करं नीर बरणं भरं जच्छ बिद्दिआधरं कीन चेरे ॥

ਅਗਨੀ ਦੇਵਤਾ ਰਸੋਈ ਤਿਆਰ ਕਰਦਾ ਹੈ। ਵਰੁਣ (ਦੇਵਤਾ) ਪਾਣੀ ਭਰਦਾ ਹੈ ਅਤੇ ਜੱਛ ਤੇ ਵਿਦਿਆਧਰ (ਮੈਂ ਆਪਣੇ) ਸੇਵਕ ਬਣਾਏ ਹੋਏ ਹਨ।

ਅਰਬ ਖਰਬੰ ਪੁਰੰ ਚਰਬ ਸਰਬੰ ਕਰੇ ਦੇਖੁ ਕੈਸੇ ਕਰੌ ਬੀਰ ਖੇਤੰ ॥

अरब खरबं पुरं चरब सरबं करे देखु कैसे करौ बीर खेतं ॥

ਅਰਬਾ ਖਰਬਾ ਸ਼ਹਿਰਾ ਦੇ ਸਾਰਿਆਂ ਲੋਕਾ ਨੂੰ (ਮੈਂ) ਚੱਬ ਛੱਡਿਆ ਹੈ। (ਹੁਣ ਤੂੰ) ਵੇਖੇਂਗੀ (ਜੇ ਮੈਂ) ਯੁੱਧ-ਭੂਮੀ ਵਿੱਚ ਕਿਹੋ ਜਿਹੀ ਵੀਰਤਾ ਵਿਖਾਉਂਦਾ ਹਾ।

ਚਿੰਕ ਹੈ ਚਾਵਡਾ ਫਿੰਕ ਹੈ ਫਿੱਕਰੀ ਨਾਚ ਹੈ ਬੀਰ ਬੈਤਾਲ ਪ੍ਰੇਤੰ ॥੩੮੩॥

चिंक है चावडा फिंक है फिक्करी नाच है बीर बैताल प्रेतं ॥३८३॥

ਇੱਲਾ ਚੀਕਾ ਮਾਰਨਗੀਆਂ, ਗਿੱਦੜੀਆਂ (ਰਣ-ਭੂਮੀ ਵਿੱਚ) ਫਿਰਨਗੀਆਂ ਅਤੇ ਭੂਤ, ਪ੍ਰੇਤ ਤੇ ਬੈਤਾਲ ਨੱਚਣਗੇ ॥੩੮੩॥

ਮਦੋਦਰੀ ਬਾਚ ॥

मदोदरी बाच ॥

ਮੰਦੋਦਰੀ ਨੇ ਕਿਹਾ-

ਤਾਸ ਨੇਜੇ ਢੁਲੈ ਘੋਰ ਬਾਜੇ ਬਜੈ ਰਾਮ ਲੀਨੇ ਦਲੈ ਆਨ ਢੂਕੇ ॥

तास नेजे ढुलै घोर बाजे बजै राम लीने दलै आन ढूके ॥

ਉਧਰ ਨੇਜ਼ੇ ਝੂਲਦੇ ਹਨ, ਭਿਆਨਕ ਵਾਜੇ ਵਜਦੇ ਹਨ, ਕਿਉਂਕਿ ਰਾਮ ਦਲ ਨੂੰ ਲੈ ਕੇ (ਲੰਕਾ ਦੇ ਨੇੜੇ) ਆਣ ਢੁੱਕੇ ਹਨ।

ਬਾਨਰੀ ਪੂਤ ਚਿੰਕਾਰ ਅਪਾਰੰ ਕਰੰ ਮਾਰ ਮਾਰੰ ਚਹੂੰ ਓਰ ਕੂਕੇ ॥

बानरी पूत चिंकार अपारं करं मार मारं चहूँ ओर कूके ॥

ਬੰਦਰਾ ਦੇ ਅਪਾਰਾ ਹੀ ਪੁੱਤਰ ਚੀਕਾ ਮਾਰਦੇ ਹਨ, ਚੌਹਾ ਪਾਸੇ ਮਾਰੋ-ਮਾਰੋ ਦੀਆਂ ਕੂਕਾ ਪੈ ਰਹੀਆਂ ਹਨ,

ਭੀਮ ਭੇਰੀ ਬਜੈ ਜੰਗ ਜੋਧਾ ਗਜੈ ਬਾਨ ਚਾਪੈ ਚਲੈ ਨਾਹਿ ਜਉ ਲੌ ॥

भीम भेरी बजे जंग जोधा गजै बान चापै चलै नाहि जउ लौ ॥

ਜਦ ਤਕ ਵੱਡੀਆਂ ਭੇਰੀਆਂ ਨਹੀਂ ਵੱਜਦੀਆਂ, ਜੰਗ ਲਈ ਯੋਧੇ ਨਹੀਂ ਲਲਕਾਰਦੇ ਅਤੇ ਧਨੁਸ਼ਾ ਵਿੱਚੋਂ ਤੀਰ ਨਹੀਂ ਚੱਲਦੇ,

ਬਾਤ ਕੋ ਮਾਨੀਐ ਘਾਤੁ ਪਹਿਚਾਨੀਐ ਰਾਵਰੀ ਦੇਹ ਕੀ ਸਾਤ ਤਉ ਲੌ ॥੩੮੪॥

बात को मानीऐ घातु पहिचानीऐ रावरी देह की सात तउ लौ ॥३८४॥

ਤਦ ਤੱਕ ਹੀ ਤੁਹਾਡੀ ਦੇਹ ਸੁਖੀ ਹੈ, (ਇਸ ਲਈ) ਮੇਰੀ ਗੱਲ ਮੰਨੋ ਅਤੇ ਮੌਕੇ ਨੂੰ ਪਛਾਣੋ ॥੩੮੪॥

ਘਾਟ ਘਾਟੈ ਰੁਕੌ ਬਾਟ ਬਾਟੈ ਤੁਪੋ ਐਂਠ ਬੈਠੇ ਕਹਾ ਰਾਮ ਆਏ ॥

घाट घाटै रुकौ बाट बाटै तुपो ऐंठ बैठे कहा राम आए ॥

ਸਾਰੀਆਂ ਘਾਟਾ ਰੁਕ ਗਈਆਂ ਹਨ, ਸਾਰੇ ਰਸਤੇ ਬੰਦ ਕਰ ਦਿੱਤੇ ਗਏ ਹਨ, (ਘਰ ਵਿੱਚ) ਕੀ ਆਕੜ ਕੇ ਬੈਠੇ ਹੋ? ਰਾਮ ਆ ਗਏ ਹਨ।

ਖੋਰ ਹਰਾਮ ਹਰੀਫ ਕੀ ਆਂਖ ਤੈ ਚਾਮ ਕੇ ਜਾਤ ਕੈਸੇ ਚਲਾਏ ॥

खोर हराम हरीफ की आँख तै चाम के जात कैसे चलाए ॥

ਹੇ ਹਰਾਮ-ਖ਼ੋਰ! ਵੈਰੀ (ਹਰੀਫ਼) ਦੀ ਅੱਖ ਹੇਠਾ ਚੰਮ (ਦੇ ਸਿੱਕੇ) ਕਿਸ ਤਰ੍ਹਾ ਚਲਾਏ ਜਾ ਸਕਦੇ ਹਨ?

ਹੋਇਗੋ ਖੁਆਰ ਬਿਸੀਆਰ ਖਾਨਾ ਤੁਰਾ ਬਾਨਰੀ ਪੂਤ ਜਉ ਲੌ ਨ ਗਜਿ ਹੈ ॥

होइगो खुआर बिसीआर खाना तुरा बानरी पूत जउ लौ न गजि है ॥

ਤੇਰਾ ਘਰ ਬਹੁਤ (ਬਿਸੀਆਰ) ਖੁਆਰ ਹੋਵੇਗਾ, ਜਦੋਂ ਤੱਕ ਬੰਦਰਾ ਦੇ ਬੱਚਿਆਂ ਨੇ ਰੌਲਾ ਨਹੀਂ ਪਾਇਆ।

ਲੰਕ ਕੋ ਛਾਡਿ ਕੈ ਕੋਟਿ ਕੇ ਫਾਧ ਕੈ ਆਸੁਰੀ ਪੂਤ ਲੈ ਘਾਸਿ ਭਜਿ ਹੈ ॥੩੮੫॥

लंक को छाडि कै कोटि के फाध कै आसुरी पूत लै घासि भजि है ॥३८५॥

ਲੰਕਾ ਨੂੰ ਛੱਡ ਕੇ, ਕਿਲੇ ਨੂੰ ਟੱਪ ਕੇ ਇਹ ਸਾਰੇ ਰਾਖਸ ਮੂੰਹ ਵਿੱਚ ਘਾਹ ਲੈ ਕੇ ਭੱਜ ਜਾਣਗੇ ॥੩੮੫॥

ਰਾਵਣ ਬਾਚ ॥

रावण बाच ॥

ਰਾਵਣ ਨੇ ਕਿਹਾ-

ਬਾਵਰੀ ਰਾਡ ਕਿਆ ਭਾਡਿ ਬਾਤੈ ਬਕੈ ਰੰਕ ਸੇ ਰਾਮ ਕਾ ਛੋਡ ਰਾਸਾ ॥

ਬਾਵਰੀ ਰਾਡ ਕਿਆ ਭਾਡਿ ਬਾਤੈ ਬਕੈ ਰੰਕ ਸੇ ਰਾਮ ਕਾ ਛੋਡ ਰਾਸਾ ॥

ਹੇ ਬਾਵਲੀ ਔਰਤ! ਕੀ ਭੰਡਾ ਵਾਗੂੰ ਗੱਲਾ ਕਰਦੀ ਹੈਂ, ਕੰਗਲੇ ਜਿਹੇ ਰਾਮ ਦੀ ਕਥਾ ਛੱਡ ਦੇ।

ਕਾਢਹੋ ਬਾਸਿ ਦੈ ਬਾਨ ਬਾਜੀਗਰੀ ਦੇਖਿਹੋ ਆਜ ਤਾ ਕੋ ਤਮਾਸਾ ॥

काढहो बासि दै बान बाजीगरी देखिहो आज ता को तमासा ॥

(ਇੰਦਰ-ਜਾਲ ਦੀ) ਜੋ ਖੇਡ ਬਣਾ ਕੇ ਆਇਆ ਹੈ, ਮੈਂ ਇਸ ਭੂਤ ਨੂੰ ਧੂਪ ਦੇ ਕੇ ਕੱਢਾਗਾ ਅਤੇ ਅੱਜ ਉਸ ਦਾ ਤਮਾਸ਼ਾ ਵੇਖਾਗਾ।

ਬੀਸ ਬਾਹੇ ਧਰੰ ਸੀਸ ਦਸਯੰ ਸਿਰੰ ਸੈਣ ਸੰਬੂਹ ਹੈ ਸੰਗਿ ਮੇਰੇ ॥

बीस बाहे धरं सीस दसयं सिरं सैण संबूह है संगि मेरे ॥

ਵੀਹ ਬਾਹਵਾ ਰੱਖਦਾ ਹਾ, ਦਸ ਮੇਰੇ ਸਿਰ ਹਨ ਅਤੇ ਸਾਰੀ ਸੈਨਾ ਮੇਰੇ ਨਾਲ ਹੈ।

ਭਾਜ ਜੈ ਹੈ ਕਹਾ ਬਾਟਿ ਪੈਹੈਂ ਉਹਾ ਮਾਰਿਹੌ ਬਾਜ ਜੈਸੇ ਬਟੇਰੇ ॥੩੮੬॥

भाज जै है कहा बाटि पैहैं ऊहा मारिहै बाज जैसे बटेरे ॥३८६॥

ਕਿੱਥੇ ਭੱਜ ਕੇ ਜਾਣਗੇ, ਰਸਤਾ ਕਿਥੋਂ ਲੱਭਣਗੇ, (ਉਨ੍ਹਾ ਨੂੰ) ਇਉਂ ਮਾਰਾਗਾ, ਜਿਵੇਂ ਬਾਜ ਬਟੇਰੇ ਨੂੰ ਮਾਰਦਾ ਹੈ ॥੩੮੬॥

ਏਕ ਏਕੰ ਹਿਰੈਂ ਝੂਮ ਝੂਮੰ ਮਰੈਂ ਆਪੁ ਆਪੰ ਗਿਰੈਂ ਹਾਕੁ ਮਾਰੇ ॥

एक एकं हिरैं झूम झूमं मरैं आपु आपं गिरैं हाकु मारे ॥

(ਮੇਰੀ ਇਕ) ਹਾਕ ਮਾਰਨ 'ਤੇ ਹੀ ਇਕ ਨੂੰ ਇਕ ਵੇਖੇਗਾ, ਘੁਮੇਰੀਆਂ ਖਾ-ਖਾ ਕੇ ਮਰਨਗੇ ਅਤੇ ਆਪਣੇ ਆਪ ਡਿੱਗਣਗੇ।

ਲਾਗ ਜੈਹੱਉ ਤਹਾ ਭਾਜ ਜੈਹੈ ਜਹਾ ਫੂਲ ਜੈਹੈ ਕਹਾ ਤੈ ਉਬਾਰੇ ॥

लाग जैहउ्उ तहा भाज जैहै जहा फूल जैहै कहा तै उबारे ॥

ਜਿਥੇ ਭੱਜ ਕੇ ਜਾਣਗੇ, ਉਥੇ ਹੀ, (ਮੈਂ) ਉਨ੍ਹਾ ਦੇ ਪਿੱਛੇ ਜਾਵਾਗਾ ਫੁੱਲ ਵਰਗੇ (ਮੇਰੇ ਪਾਸੋਂ) ਕਿਸ ਤਰ੍ਹਾ ਆਪਣਾ ਬਚਾਓ ਕਰ ਲੈਣਗੇ।

ਸਾਜ ਬਾਜੇ ਸਭੈ ਆਜ ਲੈਹੱਉਂ ਤਿਨੈ ਰਾਜ ਕੈਸੋ ਕਰੈ ਕਾਜ ਮੋ ਸੋ ॥

साज बाजे सभै आज लैहउ्उँ तिनै राज कैसो करै काज मो सो ॥

ਅੱਜ ਸਾਰੇ ਸਾਜ ਸਜਾ ਕੇ ਅਤੇ ਵਾਜੇ ਵਜਾ ਕੇ (ਮੈਂ) ਉਨ੍ਹਾ ਨੂੰ ਚਿੱਤ ਕਰਾਗਾ। ਮੇਰੇ ਕਾਰਜਾ ਨੂੰ ਨਿਭਾਏ ਬਿਨਾ ਕੋਈ ਕਿਵੇ ਰਾਜ ਕਰੇਗਾ।

ਬਾਨਰੰ ਛੈ ਕਰੋ ਰਾਮ ਲੱਛੈ ਹਰੋ ਜੀਤ ਹੌ ਹੋਡ ਤਉ ਤਾਨ ਤੋ ਸੋ ॥੩੮੭॥

बानरं छै करो राम लच्छै हरो जीत हौ होड तउ तान तो सो ॥३८७॥

ਬੰਦਰਾ ਨੂੰ ਨਸ਼ਟ ਕਰਾਗਾ, ਰਾਮ ਤੇ ਲੱਛਮਣ ਨੂੰ ਮਾਰ ਸੁੱਟਾਗਾ। ਤਦ ਤੇਰੇ ਕੋਲੋਂ 'ਹੋਡ' (ਸ਼ਰਤ) ਜਿੱਤਾਗਾ ॥੩੮੭॥

ਕੋਟਿ ਬਾਤੈ ਗੁਨੀ ਏਕ ਕੈ ਨਾ ਸੁਨੀ ਕੋਪਿ ਮੁੰਡੀ ਧੁਨੀ ਪੁੱਤ ਪੱਠੈ ॥

कोटि बातै गुनी एक कै ना सुनी कोपि मुँडी धुनी पुत्त पट्ठै ॥

ਮੰਦੋਦਰੀ ਨੇ ਕਰੋੜਾ ਗੱਲਾ ਚਿਤਵੀਆਂ। ਪਰ (ਰਾਵਣ ਨੇ) ਇਕ ਵੀ ਨਾ ਸੁਣੀ, ਸਗੋਂ ਕ੍ਰੋਧ ਨਾਲ ਸਿਰ ਫੇਰਿਆ ਅਤੇ ਪੁੱਤਰਾ ਨੂੰ (ਯੁੱਧ ਲਈ) ਭੇਜ ਦਿੱਤਾ।

ਏਕ ਨਾਰਾਤ ਦੇਵਾਤ ਦੂਜੋ ਬਲੀ ਭੂਮ ਕੰਪੀ ਰਣੰਬੀਰ ਉੱਠੈ ॥

एक नारात देवात दूजो बली भूम कंपी रणंबीर उट्ठै ॥

ਇਕ ਬਲਵਾਨ 'ਨਰਾਤ' ਅਤੇ ਦੂਜਾ 'ਦੇਵਾਤ' ਸੀ। (ਜਦੋਂ) ਸੂਰਮੇ ਰਣ ਲਈ ਉੱਠੇ, (ਉਸ ਵੇਲੇ) ਧਰਤੀ ਕੰਬ ਗਈ।

ਸਾਰ ਭਾਰੰ ਪਰੇ ਧਾਰ ਧਾਰੰ ਬਜੀ ਕ੍ਰੋਹ ਕੈ ਲੋਹ ਕੀ ਛਿੱਟ ਛੁੱਟੈਂ ॥

सार भारं परे धार धारं बजी क्रोह कै लोह की छिट्ट छुट्टैं ॥

ਭਾਰੇ ਖੜਗ ਇਕ ਦੂਜੇ ਉੱਤੇ ਪੈਣ ਲੱਗੇ, ਧਾਰ ਨਾਲ ਧਾਰ ਵੱਜਣ ਲੱਗੀ। ਕ੍ਰੋਧ ਕਰਕੇ ਲਹੂ ਦੀਆਂ ਛਿੱਟਾ ਬਾਹਰ ਵੱਲ ਉੱਡਣ ਲੱਗੀਆਂ।

ਰੁੰਡ ਧੁਕਧੁਕ ਪਰੈ ਘਾਇ ਭਕਭਕ ਕਰੈ ਬਿੱਥਰੀ ਜੁੱਥ ਸੋ ਲੁੱਥ ਲੁੱਟੈਂ ॥੩੮੮॥

रुँड धुकधुक परै घाइ भकभक करै बित्थरी जुत्थ सो लुत्थ लुट्टैं ॥३८८॥

ਉਥੇ) ਧੜ ਧੁਕ-ਧੁਕ ਕਰਦੇ ਡਿੱਗਦੇ ਹਨ। ਜ਼ਖ਼ਮਾ (ਵਿੱਚੋਂ ਲਹੂ) ਭਕ-ਭਕ ਕਰਦਾ ਹੈ। (ਯੋਧਿਆਂ ਦੀਆਂ) ਲੋਥਾ ਰਣ-ਭੂਮੀ ਵਿੱਚ ਖਿੰਡੀਆਂ ਅਤੇ ਢੇਰ ਹੋਈਆਂ ਪਈਆਂ ਹਨ ॥੩੮੮॥

ਪੱਤ੍ਰ ਜੁੱਗਣ ਭਰੈ ਸੱਦ ਦੇਵੀ ਕਰੈ ਨੱਦ ਭੈਰੋ ਰਰੈ ਗੀਤ ਗਾਵੈ ॥

पत्त्र जुग्गण भरै सद्द देवी करै नद्द भैरो ररै गीत गावै ॥

ਖ਼ੂਨ ਨਾਲ ਜੋਗਣਾ ਖੱਪਰ ਭਰਦੀਆਂ ਹਨ, ਦੁਰਗਾ ਸੱਦ ਕਰਦੀ ਹੈ, ਭੈਰੋ ਸਿੰਘ-ਨਾਦ ਕਰਦਾ ਹੈ, (ਪਿਸ਼ਾਚਨੀਆਂ) ਗੀਤ ਗਾਉਂਦੀਆਂ ਹਨ।

ਭੂਤ ਔ ਪ੍ਰੇਤ ਬੈਤਾਲ ਬੀਰੰ ਬਲੀ ਮਾਸ ਅਹਾਰ ਤਾਰੀ ਬਜਾਵੈ ॥

भूत औ प्रेत बैताल बीरं बली मास अहार तारी बजावै ॥

ਭੂਤ, ਪ੍ਰੇਤ ਅਤੇ ਬੈਤਾਲ ਅਤੇ ਹੋਰ ਵੀ ਜਿੰਨੇ ਮਾਸ ਖਾਣ ਵਾਲੇ ਬਲੀ ਬੀਰ ਹਨ, ਉਹ ਸਭ ਤਾੜੀਆਂ ਮਾਰਦੇ ਸਨ,

ਜੱਛ ਗੰਧ੍ਰਬ ਅਉ ਸਰਬ ਬਿੱਦਿਆਧਰੰ ਮੱਧਿ ਆਕਾਸ ਭਯੋ ਸੱਦ ਦੇਵੰ ॥

जच्छ गंध्रब अउ सरब बिद्दिआधरं मद्धि आकास भयो सद्द देवं ॥

ਜੱਛ, ਗੰਧਰਬ, ਸਾਰੇ ਵਿਦਿਆਧਰ ਅਤੇ ਦੇਵਤੇ (ਇਨ੍ਹਾ ਸਭਨਾ ਦਾ) ਆਕਾਸ਼ ਵਿੱਚ ਸੱਦ ਹੋ ਰਿਹਾ ਹੈ।

ਲੁੱਥ ਬਿਦੁੱਥਰੀ ਹੂਹ ਕੂਹੰ ਭਰੀ ਮੱਚੀਯੰ ਜੁੱਧ ਅਨੂਪ ਅਤੇਵੰ ॥੩੮੯॥

लुत्थ बिदुत्थरी हूह कूहं भरी मच्चीयं जुद्ध अनूप अतेवं ॥३८९॥

ਲੋਥਾ ਖਿੰਡੀਆਂ ਪਈਆਂ ਹਨ, ਸ਼ੋਰ ਸ਼ਰਾਬਾ ਮਚਿਆ ਹੋਇਆ ਹੈ। (ਇਸ ਤਰ੍ਹਾ) ਬਹੁਤ ਹੀ ਵੱਡਾ ਅਨੂਪਮ ਯੁੱਧ (ਹੋ ਰਿਹਾ ਹੈ) ॥੩੮੯॥

ਸੰਗੀਤ ਛਪੈ ਛੰਦ ॥

संगीत छपै छंद ॥

ਸੰਗੀਤ ਛਪੈ ਛੰਦ

ਕਾਗੜਦੀ ਕੁੱਪਯੋ ਕਪਿ ਕਟਕ ਬਾਗੜਦੀ ਬਾਜਨ ਰਣ ਬੱਜਿਯ ॥

कागड़दी कुप्पयो कपि कटक बागड़दी बाजन रण बज्जिय ॥

(ਇਥੇ ਹਰ ਚਰਣ ਦਾ ਪਹਿਲਾ ਸ਼ਬਦ ਮ੍ਰਿਦੰਗ ਦੇ ਬੋਲਾ ਦੀ ਭੂਮਿਕਾ ਨਿਭਾਉਂਦਾ ਹੈ। ਬੰਦਰਾ ਦੀ ਸੈਨਾ ਨੇ ਕ੍ਰੋਧ ਕੀਤਾ ਹੈ, ਰਣ ਵਿੱਚ ਵਾਜੇ ਵੱਜਦੇ ਹਨ।

ਤਾਗੜਦੀ ਤੇਗ ਝਲਹਲੀ ਗਾਗੜਦੀ ਜੋਧਾ ਗਲ ਗੱਜਿਯ ॥

तागड़दी तेग झलहली गागड़दी जोधा गल गज्जिय ॥

ਤੇਗਾ ਝਿਲਮਿਲ ਕਰਦੀਆਂ ਹਨ। ਯੋਧੇ ਸਿੰਘ-ਨਾਦ ਕਰਦੇ ਹਨ।

ਸਾਗੜਦੀ ਸੂਰ ਸੰਮੁਹੇ ਨਾਗੜਦੀ ਨਾਰਦ ਮੁਨਿ ਨੱਚਯੋ ॥

सागड़दी सूर संमुहे नागड़दी नारद मुनि नच्चयो ॥

ਯੋਧੇ ਇਕ ਦੂਜੇ ਦੇ ਸਾਹਮਣੇ ਹੋਏ ਹਨ ਅਤੇ ਨਾਰਦ ਮੁਨੀ ਨੇ ਨਾਚ ਸ਼ੁਰੂ ਕੀਤਾ ਹੈ।

ਬਾਗੜਦੀ ਬੀਰ ਬੈਤਾਲ ਆਗੜਦੀ ਆਰਣ ਰੰਗ ਰੱਚਯੋ ॥

बागड़दी बीर बैताल आगड़दी आरण रंग रच्चयो ॥

ਬੀਰ ਬੈਤਾਲ ਯੁੱਧ-ਭੂਮੀ (ਵਿੱਚ ਫਿਰਦਾ ਹੈ) ਸਾਰਿਆਂ ਦਾ ਲਹੂ ਨਾਲ ਲਾਲ ਰੰਗ ਬਣਿਆ ਹੋਇਆ ਹੈ।

ਸੰਸਾਗੜਦੀ ਸੁਭਟ ਨੱਚੇ ਸਮਰ ਫਾਗੜਦੀ ਫੁੰਕ ਫਣੀਅਰ ਕਰੈਂ ॥

संसागड़दी सुभट नच्चे समर फागड़दी फुँक फणीअर करैं ॥

ਸੂਰਮੇ ਰਣ-ਭੂਮੀ ਵਿੱਚ ਨੱਚਦੇ ਹਨ ਅਤੇ ਤੀਰ ਸੱਪ ਦੇ ਫੁੰਕਾਰੇ ਵਾਂਗੂੰ ਸ਼ੂਕਦੇ ਹਨ।

ਸੰਸਾਗੜਦੀ ਸਮਟੈ ਸੁੰਕੜੈ ਫਣਪਤਿ ਫਣਿ ਫਿਰਿ ਫਿਰਿ ਧਰੈਂ ॥੩੯੦॥

संसागड़दी समटै सुँकड़ै फणपति फणि फिरि फिरि धरैं ॥३९०॥

(ਅਜਿਹੇ ਭਿਆਨਕ ਯੁੱਧ ਤੋਂ ਡਰ ਕੇ) ਸ਼ੇਸ਼ਨਾਗ ਸੁੰਗੜ ਕੇ ਸਿਮਟਦਾ ਜਾਦਾ ਹੈ ਅਤੇ ਉਸ ਦਾ ਫਣ ਡਾਵਾ-ਡੋਲ ਹੋ ਰਿਹਾ ਹੈ ॥੩੯੦॥

ਫਾਗੜਦੀ ਫੁੰਕ ਫਿੰਕਰੀ ਰਾਗੜਦੀ ਰਣ ਗਿੱਧ ਰੜੱਕੈ ॥

फागड़दी फुँक फिंकरी रागड़दी रण गिद्ध रड़क्कै ॥

ਰਣ ਵਿੱਚ ਗਿਦੜੀਆਂ ਫਿਰਦੀਆਂ ਹਨ ਅਤੇ ਗਿਰਝਾ ਬੋਲਦੀਆਂ ਹਨ।

ਲਾਗੜਦੀ ਲੁੱਥ ਬਿੱਥੁਰੀ ਭਾਗੜਦੀ ਭਟ ਘਾਇ ਭਭੱਕੈ ॥

लागड़दी लुत्थ बित्थुरी भागड़दी भट घाइ भभक्कै ॥

ਲੋਥਾ ਖਿਲਰੀਆਂ ਪਈਆਂ ਹਨ ਅਤੇ ਸੂਰਮਿਆਂ ਦੇ ਘਾਉ ਭਕ-ਭਕ ਕਰਦੇ ਹਨ,

ਬਾਗੜਦੀ ਬਰੱਖਤ ਬਾਣ ਝਾਗੜਦੀ ਝਲਮਲਤ ਕ੍ਰਿਪਾਣੰ ॥

बागड़दी बरक्खत बाण झागड़दी झलमलत कृपाणं ॥

ਤੀਰਾ ਦੀ ਬਰਖਾ ਹੋ ਰਹੀ ਹੈ ਅਤੇ ਤਲਵਾਰਾ ਚਮਕ ਰਹੀਆਂ ਹਨ।

ਗਾਗੜਦੀ ਗੱਜ ਸੰਜਰੈ ਕਾਗੜਦੀ ਕੱਛੇ ਕਿੰਕਾਣੰ ॥

गागड़दी गज्ज संजरै कागड़दी कच्छे किंकाणं ॥

ਹਾਥੀ ਘੁਲ ਰਹੇ ਹਨ, ਘੋੜੇ ਬਿਦਕ ਰਹੇ ਹਨ।

ਬੰਬਾਗੜਦੀ ਬਹਤ ਬੀਰਨ ਸਿਰਨ ਤਾਗੜਦੀ ਤਮਕਿ ਤੇਗੰ ਕੜੀਅ ॥

बंबागड़दी बहत बीरन सिरन तागड़दी तमकि तेगं कड़ीअ ॥

ਸੂਰਮਿਆਂ ਦੇ ਸਿਰਾ ਉੱਤੇ ਗੁੱਸੇ ਨਾਲ ਕਠੋਰ ਤਲਵਾਰਾ ਚੱਲ ਰਹੀਆਂ ਹਨ,

ਝੰਝਾਗੜਦੀ ਝੜਕ ਦੈ ਝੜ ਸਮੈ ਝਲਮਲ ਝੁਕਿ ਬਿੱਜੁਲ ਝੜੀਅ ॥੩੯੧॥

झंझागड़दी झड़क दै झड़ समै झलमल झुकि बिज्जुल झड़ीअ ॥३९१॥

ਜਿਨ੍ਹਾ ਦੀ ਝਲਕਾਰ (ਇਸ ਤਰ੍ਹਾ ਪ੍ਰਤੀਤ ਹੁੰਦੀ ਹੈ। ਮਾਨੋ ਝੜ ਵੇਲੇ ਝੁਕੇ ਹੋਏ ਬੱਦਲਾ ਵਿੱਚੋਂ ਬਿਜਲੀ ਝਲਕਦੀ ਹੈ ॥੩੯੧॥

ਨਾਗੜਦੀ ਨਾਰਾਤਕ ਗਿਰਤ ਦਾਗੜਦੀ ਦੇਵਾਤਕ ਧਾਯੋ ॥

नागड़दी नारातक गिरत दागड़दी देवातक धायो ॥

ਨਰਾਤਕ ਦੇ ਡਿੱਗ ਪੈਣ ਤੇ ਦੇਵਾਤਕ ਧਾਵਾ ਕਰਕੇ ਪਿਆ

ਜਾਗੜਦੀ ਜੁੱਧ ਕਰਿ ਤੁਮਲ ਸਾਗੜਦੀ ਸੁਰਲੋਕ ਸਿਧਾਯੋ ॥

जागड़दी जुद्ध करि तुमल सागड़दी सुरलोक सिधायो ॥

ਅਤੇ ਤੁਮਲ ਯੁੱਧ ਮਚਾ ਕੇ ਸੁਰ-ਲੋਕ ਚਲਾ ਗਿਆ।

ਦਾਗੜਦੀ ਦੇਵ ਰਹਸੰਤ ਆਗੜਦੀ ਆਸੁਰਣ ਰਣ ਸੋਗੰ ॥

दागड़दी देव रहसंत आगड़दी आसुरण रण सोगं ॥

(ਜਿਸ ਕਰਕੇ) ਦੇਵਤੇ ਪ੍ਰਸੰਨ ਹੋਏ ਅਤੇ ਦੈਂਤਾ ਲਈ ਰਣ ਵਿੱਚ ਸੋਗ ਪੈ ਗਿਆ।

ਸਾਗੜਦੀ ਸਿੱਧ ਸਰ ਸੰਤ ਨਾਗੜਦੀ ਨਾਚਤ ਤਜਿ ਜੋਗੰ ॥

सागड़दी सिद्ध सर संत नागड़दी नाचत तजि जोगं ॥

ਸਿੱਧ ਅਤੇ ਸੰਤ (ਆਨੰਦਿਤ ਹੋ ਕੇ) ਸਮਾਧੀਆਂ ਨੂੰ ਤਿਆਗ ਕੇ ਨਾਚ ਕਰਨ ਲੱਗ ਪਏ।

ਖੰਖਾਗੜਦੀ ਖਯਾਹ ਭਏ ਪ੍ਰਾਪਤਿ ਖਲ ਪਾਗੜਦੀ ਪੁਹਪ ਡਾਰਤ ਅਮਰ ॥

खंखागड़दी खयाह भए प्रापति खल पागड़दी पुहप डारत अमर ॥

(ਜਦ) ਦੁਸ਼ਟ ਪੁਰਸ਼ ਨਸ਼ਟ ਹੋ ਗਏ, ਤਾ ਦੇਵਤੇ ਫੁੱਲ ਵਰਸਾਉਣ ਲੱਗੇ

ਜੰਜਾਗੜਦੀ ਸਕਲ ਜੈ ਜੈ ਜਪੈ ਸਾਗੜਦੀ ਸੁਰਪੁਰਹਿ ਨਾਰ ਨਰ ॥੩੯੨॥

जंजागड़दी सकल जै जै जपै सागड़दी सुरपुरहि नार नर ॥३९२॥

ਸੁਅਰਗ ਲੋਕ ਦੇ ਸਾਰੇ ਇਸਤਰੀ ਪੁਰਸ਼ ਜੈ-ਜੈ ਕਾਰ ਜੱਪ ਰਹੇ ਹਨ ॥੩੯੨॥

ਰਾਗੜਦੀ ਰਾਵਣਹਿ ਸੁਨਯੋ ਸਾਗੜਦੀ ਦੋਊ ਸੁਤ ਰਣ ਜੁੱਝੇ ॥

रागड़दी रावणहि सुनयो सागड़दी दोऊ सुत रण जुज्झे ॥

ਰਾਵਣ ਨੇ ਸੁਣਿਆ ਕਿ ਦੋਵੇਂ ਪੁੱਤਰ ਰਣ ਵਿੱਚ ਜੂਝ ਮੋਏ ਹਨ।

ਬਾਗੜਦੀ ਬੀਰ ਬਹੁ ਗਿਰੇ ਆਗੜਦੀ ਆਹਵਹਿ ਅਰੁੱਝੇ ॥

बागड़दी बीर बहु गिरे आगड़दी आहवहि अरुज्झे ॥
(ਹੋਰ ਵੀ) ਬਹੁਤ ਸੂਰਮੇ ਡਿੱਗੇ ਪਏ ਹਨ, (ਅਤੇ ਕਈ) ਯੁੱਧ ਵਿੱਚ ਰੁੱਝੇ ਹੋਏ ਹਨ।

ਲਾਗੜਦੀ ਲੁੱਥ ਬਿੱਥੁਰੀ ਚਾਗੜਦੀ ਚਾਵੰਡ ਚਿੰਕਾਰੰ ॥
लागड़दी लुत्थ बित्थुरी चागड़दी चावंड चिंकारं ॥
ਲੋਥਾ ਖਿੰਡੀਆਂ ਪਈਆਂ ਹਨ ਅਤੇ ਇੱਲ੍ਹਾ ਚੀਕਦੀਆਂ ਹਨ।

ਨਾਗੜਦੀ ਨੱਦ ਭਏ ਗੱਦ ਕਾਗੜਦੀ ਕਾਲੀ ਕਿਲਕਾਰੰ ॥
नागड़दी नद्द भए गद्द कागड़दी काली किलकारं ॥
(ਰਣ-ਭੂਮੀ) ਮਿਝ (ਗਦ) ਦਾ ਸਮੁੰਦਰ ਬਣ ਗਈ ਹੈ ਅਤੇ ਕਾਲੀ ਕਿਲਕਾਰ ਰਹੀ ਹੈ।

ਭੰਭਾਗੜਦੀ ਭਯੰਕਰ ਜੁੱਧ ਭਯੋ ਜਾਗੜਦੀ ਜੂਹ ਜੁੱਗਣ ਜੁਰੀਅ ॥
भंभागड़दी भयंकर जुद्ध भयो जागड़दी जूह जुग्गण जुरीअ ॥
ਬਹੁਤ ਭਿਆਨਕ ਯੁੱਧ ਹੋਇਆ ਹੈ, (ਜਿਸ ਵਿੱਚ) ਜੋਗਣਾ ਦੇ ਝੁੰਡ ਜੜੇ ਹੋਏ ਹਨ।

ਕੰਕਾਗੜਦੀ ਕਿਲੱਕਤ ਕੁਹਰ ਕਰ ਪਾਗੜਦੀ ਪੱਤ੍ਰ ਸ੍ਰੋਣਤ ਭਰੀਅ ॥੩੯੩॥
कंकागड़दी किलक्कत कुहर कर पागड़दी पत्त्र स्रोणत भरीअ ॥३९३॥
ਜੋ ਕੂਹ-ਕੂਹ ਕਰਕੇ ਕਿਲਕਾਰਦੀਆਂ ਹਨ ਅਤੇ ਲਹੂ ਦੇ ਖੋਪਰ ਭਰਦੀਆਂ ਹਨ ॥੩੯੩॥

ਇਤਿ ਦੇਵਾਤਕ ਨਰਾਤਕ ਬਧਹਿ ਧਿਆਇ ਸਮਾਪਤਮ ਸਤੁ ॥੯॥
इति देवातक नरातक बधहि धिआइ समापतम सतु ॥९॥
ਇਥੇ 'ਦੇਵਾਤਕ ਨਰਾਤਕ ਬਧਹਿ' ਅਧਿਆਇ ਦੀ ਸਮਾਪਤੀ ॥੯॥

ਅਥ ਪ੍ਰਹਸਤ ਜੁੱਧ ਕਥਨੰ ॥
अथ प्रहसत जुद्ध कथनं ॥
ਹੁਣ ਪ੍ਰਹਸਤ ਯੁੱਧ ਦਾ ਕਥਨ

ਸੰਗੀਤ ਛਪੈ ਛੰਦ ॥
संगीत छपै छंद ॥

ਸੰਗੀਤ ਛਪੈ ਛੰਦ

ਪਾਗੜਦੀ ਪ੍ਰਹਸਤ ਪਠਿਯੋ ਦਾਗੜਦੀ ਦੈਕੈ ਦਲ ਅਨਗਨ ॥

पागड़दी प्रहसत पठियो दागड़दी दैकै दल अनगन ॥

ਅਣਗਿਣਤ ਸੈਨਾ ਦਲ ਨਾਲ ਦੇ ਕੇ (ਰਾਵਣ ਨੇ ਆਪਣੇ ਪੁੱਤਰ) 'ਪ੍ਰਹਸਤ' ਨੂੰ ਯੁੱਧ ਲਈ ਭੇਜ ਦਿੱਤਾ।

ਕਾਗੜਦੀ ਕੰਪ ਭੁਅ ਉਠੀ ਬਾਗੜਦੀ ਬਾਜੀਯ ਖੁਰੀਅਨ ਤਨ ॥

कागड़दी कंप भूअ उठी बागड़दी बाजीय खुरीअन तन ॥

ਜਿਸ ਦੀ ਸੈਨਾ ਨੇ ਬੇਅੰਤ) ਘੋੜਿਆਂ ਦੇ ਖੁਰਾ ਨਾਲ ਧਰਤ ਕੰਬ ਗਈ।

ਨਾਗੜਦੀ ਨੀਲ ਤਿਹ ਝਿਣਯੋ ਭਾਗੜਦੀ ਗਹਿ ਭੂਮਿ ਪਛਾੜੀਅ ॥

नागड़दी नील तिह झिणयो भागड़दी गहि भूमि पछाड़ीअ ॥

ਉਸ ਨੂੰ (ਰਾਮ ਚੰਦਰ ਦੇ ਸੂਰਮੇ) 'ਨੀਲ' ਨੇ ਫੜ ਕੇ ਝਟਕਾ ਦੇ ਕੇ ਧਰਤੀ ਉੱਤੇ ਪਟਕਾ ਮਾਰਿਆ।

ਸਾਗੜਦੀ ਸਮਰ ਹਹਕਾਰ ਦਾਗੜਦੀ ਦਾਨਵ ਦਲ ਭਾਰੀਅ ॥

सागड़दी समर हहकार दागड़दी दानव दल भारीअ ॥

(ਜਿਸ ਕਰਕੇ) ਰਣ-ਭੂਮੀ ਵਿੱਚ ਰਾਖਸਾ ਦੀ ਸੈਨਾ ਅੰਦਰ ਬਹੁਤ ਹਾਹਾ-ਕਾਰ ਮਚ ਗਈ।

ਘੰਘਾਗੜਦੀ ਘਾਇ ਭਕਭਕ ਕਰਤ ਰਾਗੜਦੀ ਰੁਹਿਰ ਰਣ ਰੰਗ ਬਹਿ ॥

घंघागड़दी घाइ भकभक करत रागड़दी रुहिर रण रंग बहि ॥

ਜ਼ਖ਼ਮੀਆਂ ਦੇ ਜ਼ਖ਼ਮਾ ਵਿੱਚੋਂ ਭਕ-ਭਕ ਕਰਕੇ ਲਹੂ ਰਣ-ਭੂਮੀ ਵਿੱਚ ਵਗ ਰਿਹਾ ਹੈ।

ਜੰਜਾਗੜਦੀ ਜੁਯਹ ਜੁੱਗਣ ਜਪੈ ਕਾਗੜਦੀ ਕਾਕ ਕਰ ਕਰਕਕਹ ॥੩੯੪॥

जंजागड़दी जुयह जुग्गण जपै कागड़दी काक कर करककह ॥३९४॥

ਜੋਗਣਾ ਦੇ ਝੁੰਡ ਜੈ-ਜੈ ਜਪ ਰਹੇ ਹਨ। ਅਤੇ ਕਾ ਚੀਰਵੀਂ ਆਵਾਜ਼ ਨਾਲ ਕਾ-ਕਾ ਕਰ ਰਹੇ ਹਨ ॥੩੯੪॥

ਫਾਗੜਦੀ ਪ੍ਰਹਸਤ ਜੁਝੰਤ ਲਾਗੜਦੀ ਲੈ ਚਲਯੋ ਅੱਪ ਦਲ ॥

फागड़दी प्रहसत जुझंत लागड़दी लै चलयो अप्प दल ॥

(ਜਦੋਂ) ਪ੍ਰਹਸਤ ਜੁਝਣ ਲਈ ਆਪਣੀ ਸੈਨਾ ਲੈ ਕੇ ਚਲਿਆ,

ਭਾਗੜਦੀ ਭੂਮਿ ਭੜਹੜੀ ਕਾਗੜਦੀ ਕੰਪੀ ਦੋਈ ਜਲ ਥਲ ॥

भागड़दी भूमि भड़हड़ी कागड़दी कंपी दोई जल थल ॥

(ਤਦੋਂ) ਧਰਤੀ ਉੱਤੇ ਹਫੜਾ-ਦਫੜੀ ਪਸਰ ਗਈ ਅਤੇ ਦੋਵੇਂ ਜਲ ਥਲ ਕੰਬ ਗਏ।

ਨਾਗੜਦੀ ਨਾਦ ਨਿੱਹ ਨੱਦ ਭਾਗੜਦੀ ਰਣ ਭੇਰਿ ਭਯੰਕਰ ॥

नागड़दी नाद निह्ह नद्द भागड़दी रण भेरि भयंकर ॥

ਧੌਂਸਿਆਂ ਦਾ ਘੋਰ ਸ਼ਬਦ ਹੋ ਰਿਹਾ ਹੈ ਅਤੇ ਭੇਰੀਆਂ ਦੀ ਭਿਆਨਕ ਗੂੰਜ ਨਿਕਲ ਰਹੀ ਹੈ।

ਸਾਗੜਦੀ ਸਾਗ ਝਲਹਲਤ ਚਾਗੜਦੀ ਚਮਕੰਤ ਚਲਤ ਸਰ ॥

सागड़दी साग झलहलत चागड़दी चमकंत चलत सर ॥

ਬਰਛੇ ਝਿਲਮਿਲ ਕਰ ਰਹੇ ਹਨ ਅਤੇ ਚਲਦੇ ਹੋਏ ਤੀਰ ਚਮਕ ਰਹੇ ਹਨ।

ਖੰਖਾਗੜਦੀ ਖੇਤਿ ਖੜਗ ਖਿਮਕਤ ਖਹਤ ਚਾਗੜਦੀ ਚਟਕ ਚਿਨਗੈਂ ਕਢੈ ॥

खंखागड़दी खेति खड़ग खिमकत खहत चागड़दी चटक चिनगैं कढै ॥

ਰਣ ਵਿੱਚ ਤਲਵਾਰਾ ਖਹਿਬੜਣ ਲੱਗ ਗਈਆਂ ਹਨ ਅਤੇ ਆਪਣੇ ਵਿੱਚੋਂ ਤੁਰੰਤ ਚਿਣਗਾ ਕੱਢਣ ਲੱਗੀਆਂ ਹਨ।

ਠੰਠਾਗੜਦੀ ਠਾਟ ਠੱਟ ਕਰ ਮਨੋ ਠਾਗੜਦੀ ਠਣਕ ਠਠਿਅਰ ਗਢੈ ॥੩੯੫॥

ठंठागड़दी ठाट ठट्ट कर मनो ठागड़दी ठणक ठठिअर गढै ॥३९५॥

(ਢਾਲਾ ਉੱਤੇ ਤਲਵਾਰਾ ਦੇ ਵੱਜਣ ਨਾਲ) ਠਕ-ਠਕ (ਸ਼ਬਦ ਇੰਜ ਪ੍ਰਤੀਤ ਹੋ ਰਿਹਾ ਹੈ) ਮਾਨੋ ਠਠਿਆਰ ਭਾਡੇ ਘੜ ਰਿਹਾ ਹੋਵੇ ॥੩੯੫॥

ਢਾਗੜਦੀ ਢਾਲ ਉਛਲਹਿ ਬਾਗੜਦੀ ਰਣ ਬੀਰ ਬਬੱਕਹਿ ॥

ढागड़दी ढाल उछलहि बागड़दी रण बीर बबक्कहि ॥

(ਕਿਧਰੇ) ਢਾਲਾ ਉਛਲਦੀਆਂ ਹਨ, (ਕਿਧਰੇ) ਰਣ ਵਿੱਚ ਸੂਰਮੇ ਬੁਕਦੇ ਹਨ।

ਆਗੜਦੀ ਇਕ ਲੈ ਚਲੈਂ ਇਕ ਕਹੁ ਇਕ ਉਚੱਕਹਿ ॥

आगड़दी इक लै चलैं इक कहु इक उचक्कहि ॥

ਇਕਨਾ ਯੋਧਿਆਂ ਨੂੰ ਇਕ ਯੋਧੇ ਲੈ ਚਲੇ ਹਨ ਅਤੇ ਇਕ ਉਛਲ ਰਹੇ ਹਨ।

ਤਾਗੜਦੀ ਤਾਲ ਤੰਬੂਰੰ ਬਾਗੜਦੀ ਰਣ ਬੀਨ ਸੁ ਬੱਜੈ ॥
तागड़दी ताल तंबूरं बागड़दी रण बीन सु बज्जै ॥
ਛੈਣੇ, ਛੋਟੇ ਨਗਾਰੇ ਅਤੇ ਬੀਨਾ ਰਣ-ਭੂਮੀ ਵਿੱਚ ਵਜ ਰਹੀਆਂ ਹਨ।

ਸਾਗੜਦੀ ਸੰਖ ਕੇ ਸਬਦ ਗਾਗੜਦੀ ਗੈਵਰ ਗਲ ਗੱਜੈ ॥
सागड़दी संख के सबद गागड़दी गैवर गल गज्जै ॥
(ਕਿਸੇ ਪਾਸੇ) ਸੰਖ ਦਾ ਸ਼ਬਦ ਹੁੰਦਾ ਹੈ ਅਤੇ (ਦੂਜੇ ਪਾਸੇ) ਵੱਡੇ-ਵੱਡੇ ਹਾਥੀ ਕ੍ਰੋਧ ਨਾਲ ਚਿੰਗਾੜਦੇ ਹਨ।

ਧੰਧਾਗੜਦੀ ਧਰਣਿ ਧੜ ਧੁਕਿ ਪਰਤ ਚਾਗੜਦੀ ਚਕਤ ਚਿਤ ਮਹਿ ਅਮਰ ॥
धंधागड़दी धरणि धड़ धुकि परत चागड़दी चकत चित महि अमर ॥
ਧਰਤੀ ਧੜਕਣ ਲੱਗ ਪਈ ਹੈ ਅਤੇ ਦੇਵਤੇ ਯੁੱਧ ਨੂੰ ਵੇਖ ਕੇ ਚਿੱਤ ਵਿੱਚ ਹੈਰਾਨ ਹੋ ਰਹੇ ਹਨ।

ਪੰਪਾਗੜਦੀ ਪੁਹਪ ਬਰਖਾ ਕਰਤ ਜਾਗੜਦੀ ਜੱਛ ਗੰਧ੍ਰਬ ਬਰ ॥੩੯੬॥
पंपागड़दी पुहप बरखा करत जागड़दी जच्छ गंध्रब बर ॥३९६॥
ਜੱਛ ਤੇ ਗੰਧਰਬ ਆਕਾਸ਼ ਤੋਂ ਸੁੰਦਰ ਫੁੱਲਾ ਦੀ ਬਰਖਾ ਕਰ ਰਹੇ ਹਨ ॥੩੯੬॥

ਝਾਗੜਦੀ ਝੁੱਝ ਭਟ ਗਿਰੈਂ ਮਾਗੜਦੀ ਮੁਖ ਮਾਰ ਉਚਾਰੈ ॥
झागड़दी झुज्झ भट गिरैं मागड़दी मुख मार उचारै ॥
ਸੂਰਮੇ ਜੂਝ ਕੇ ਡਿੱਗਦੇ ਹਨ, ਮੂੰਹੋਂ ਮਾਰੋ-ਮਾਰੋ ਬੋਲਦੇ ਹਨ।

ਸਾਗੜਦੀ ਸੰਜ ਪੰਜਰੇ ਘਾਗੜਦੀ ਘਣੀਅਰ ਜਣੁ ਕਾਰੈ ॥
सागड़दी संज पंजरे घागड़दी घणीअर जणु कारै ॥
(ਸੂਰਮਿਆਂ ਨੇ) ਜੋ ਕਵਚ (ਪਾਏ ਹੋਏ ਹਨ ਉਹ) ਮਾਨੋ ਕਾਲੇ ਸੱਪ ਹੋਣ।

ਤਾਗੜਦੀ ਤੀਰ ਬਰਖੰਤ ਗਾਗੜਦੀ ਗਹਿ ਗਦਾ ਗਰਿਸਟੰ ॥
तागड़दी तीर बरखंत गागड़दी गहि गदा गरिसटं ॥
ਕਈ ਤੀਰਾ ਦੀ ਬਰਖਾ ਕਰਦੇ ਹਨ, (ਕਈ) ਭਾਰੀ ਗਦਾ ਪ੍ਰਹਾਰਦੇ ਹਨ।

ਮਾਗੜਦੀ ਮੰਤ੍ਰ ਮੁਖ ਜਪੈ ਆਗੜਦੀ ਅੱਛਰ ਬਰ ਇਸਟੰ ॥

मागड़दी मंत्र मुख जपै आगड़दी अच्छर बर इसटं ॥

(ਕਈ) ਮੁਖ ਵਿੱਚ ਮੰਤਰ ਜਪਦੇ ਹਨ ਤੇ (ਕਈ ਆਪਣੇ) ਇਸ਼ਟ ਦੀ ਜੈ-ਜੈ ਬੋਲਦੇ ਹਨ।

ਸੰਸਾਗੜਦੀ ਸਦਾ ਸਿਵ ਸਿਮਰ ਕਰ ਜਾਗੜਦੀ ਜੁਝ ਜੋਧਾ ਮਰਤ ॥

संसागड़दी सदा सिव सिमर कर जागड़दी जूझ जोधा मरत ॥

(ਕਈ) ਸੱਚਾ-ਸ਼ਿਵ ਨੂੰ ਸਿਮਰਦੇ ਹਨ। (ਇਸ ਤਰ੍ਹਾ) ਯੋਧੇ ਲੜ ਕੇ ਮਰਦੇ ਜਾਦੇ ਹਨ।

ਸੰਸਾਗੜਦੀ ਸੁਭਟ ਸਨਮੁਖ ਗਿਰਤ ਆਗੜਦੀ ਅਪੱਛਰਨ ਕਹ ਬਰਤ ॥੩੯੭॥

संसागड़दी सुभट सनमुख गिरत आगड़दी अपच्छरन कह बरत ॥३९७॥

(ਜੋ) ਸੂਰਮੇ ਸਨਮੁੱਖ ਹੋ ਕੇ ਡਿੱਗਦੇ ਹਨ, (ਉਨ੍ਹਾ ਨੂੰ) ਅਪਸਰਾਵਾ ਵਰਦੀਆਂ ਹਨ ॥੩੯੭॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ

ਇਤੈ ਉੱਚਰੇ ਰਾਮ ਲੰਕੇਸ ਬੈਣੰ ॥

इतै उच्चरे राम लंकेस बैणं ॥

ਇਧਰ ਰਾਮ ਜੀ ਨੇ ਵਿਭੀਸ਼ਣ ਨੂੰ (ਲੰਕਾ ਦਾ ਰਾਜਾ ਹੋਣ ਦੇ) ਬੋਲ ਕਹੇ ਹਨ

ਉਤੈ ਦੇਵ ਦੇਖੈ ਚੜੈ ਰਥ ਗੈਣੰ ॥

उतै देव देखै चड़ै रथ गैणं ॥

ਅਤੇ ਉਧਰ ਦੇਵਤੇ ਰਥਾ ਉੱਤੇ ਚੜ੍ਹ ਕੇ ਆਕਾਸ਼ ਵਿੱਚ ਵੇਖਦੇ ਹਨ।

ਕਹੋ ਏਕ ਏਕੰ ਅਨੇਕੰ ਪ੍ਰਕਾਰੰ ॥

कहो एक एकं अनेकं प्रकारं ॥

(ਹੇ ਵਿਭੀਸ਼ਣ! ਉਨ੍ਹਾ ਦਾ) ਇਕ-ਇਕ ਕਰਕੇ ਅਨੇਕ ਤਰ੍ਹਾ ਨਾਲ ਪਰਿਚਯ ਦਿਓ,

ਮਿਲੇ ਜੁੱਧ ਜੇਤੇ ਸਮੰਤੰ ਲੁੱਝਾਰੰ ॥੩੯੮॥

मिले जुद्ध जेते समंतं लुज्झारं ॥३९८॥

ਯੁੱਧ ਵਿੱਚ ਜਿੰਨੇ ਲੜਾਕੇ ਸੈਨਾਪਤੀ ਇਕੱਠੇ ਹੋਏ ਹਨ ॥੩੯੮॥

ਬਭੀਛਣ ਬਾਚ ਰਾਮ ਸੋ ॥

बभीछण बाच राम सो ॥

ਵਿਭੀਸ਼ਣ ਨੇ ਰਾਮ ਪ੍ਰਤਿ ਕਿਹਾ–

ਧੁੰਨੰ ਮੰਡਲਾਕਾਰ ਜਾ ਕੋ ਬਿਰਾਜੈ ॥

धुँनं मंडलाकार जा को बिराजै ॥

ਜਿਸ ਦਾ ਗੋਲ ਘੇਰੇਦਾਰ ਧਨੁਸ਼ ਸ਼ੋਭਦਾ ਹੈ,

ਸਿਰੰ ਜੈਤ ਪੱਤ੍ਰੰ ਸਿਤੰ ਛੱਤ੍ਰ ਛਾਜੈ ॥

सिरं जैत पत्रं सितं छत्र छाजै ॥

ਸਿਰ ਉੱਤੇ ਕਲਗੀ ਅਤੇ ਚਿੱਟਾ ਛੱਤਰ ਛੁਲਦਾ ਹੈ,

ਰਥੰ ਬਿਸਟਤੰ ਬਯਾਘ੍ਰ ਚਰਮੰ ਅਭੀਤੰ ॥

रथं बिसटतं बयाघ्र चरमं अभीतं ॥

ਸ਼ੇਰ ਦੀ ਖਲ੍ਹ ਨਾਲ ਰਥ ਮੜ੍ਹਿਆ ਹੋਇਆ ਹੈ ਅਤੇ ਭੈ–ਰਹਿਤ ਹੈ,

ਤਿਸੈ ਨਾਥ ਜਾਨੋ ਹਠੀ ਇੰਦ੍ਰ ਜੀਤੰ ॥੩੯੯॥

तिसै नाथ जानो हठी इंद्र जीतं ॥३९९॥

ਹੇ ਨਾਥ! ਉਸ ਨੂੰ ਹੱਠੀ 'ਇੰਦਰਜੀਤ' (ਮੇਘਨਾਦ) ਜਾਣ ਲਵੋ ॥੩੯੯॥

ਨਹੈ ਪਿੰਗ ਬਾਜੀ ਰਥੰ ਜੇਨ ਸੋਭੈਂ ॥

नहै पिंग बाजी रथं जेन सोभैं ॥

ਜਿਸ ਦੇ ਰਥ ਨੂੰ ਭੂਰੇ ਰੰਗ ਦੇ ਘੋੜੇ ਜੁਤੇ ਹੋਏ ਸ਼ੋਭਦੇ ਹਨ,

ਮਹਾ ਕਾਇ ਪੇਖੇ ਸਭੈ ਦੇਵ ਛੋਭੈਂ ॥

महा काइ पेखे सभै देव छोभैं ॥

ਜਿਸ ਦੀ ਵੱਡੀ ਦੇਹ ਨੂੰ ਵੇਖ ਕੇ ਸਾਰੇ ਦੇਵਤੇ ਭੈ–ਭੀਤ ਹੁੰਦੇ ਹਨ,

ਹਰੇ ਸਰਬ ਗਰਬੰ ਧਨੰ ਪਾਲ ਦੇਵੰ ॥

हरे सरब गरबं धनं पाल देवं ॥

ਜੋ ਵੱਡੇ ਧਨੁਸ਼ਧਾਰੀ ਦੇਵਤਿਆਂ ਦਾ ਸਾਰਾ ਗਰਬ ਦੂਰ ਕਰਦਾ ਹੈ,

ਮਹਾਕਾਇ ਨਾਮਾ ਮਹਾਬੀਰ ਜੇਵੰ ॥੪੦੦॥

महाकाइ नामा महाबीर जेवं ॥४००॥

(ਹੇ ਨਾਥ!) ਉਸ ਮਹਾਬੀਰ ਦਾ ਨਾ 'ਮਹਾਕਾਇ' ਹੈ ॥੪੦੦॥

ਲਗੇ ਮਯੂਰ ਬਰਣੰ ਰਥੰ ਜੇਨ ਬਾਜੀ ॥

लगे मयूर बरणं रथं जेन बाजी ॥

ਜਿਸ ਦੇ ਰਥ ਨਾਲ ਮੋਰ ਦੇ ਰੰਗ ਵਰਗੇ ਘੋੜੇ ਲੱਗੇ ਹੋਏ ਹਨ,

ਬਕੈ ਮਾਰ ਮਾਰੰ ਤਜੈ ਬਾਣ ਰਾਜੀ ॥

बकै मार मारं तजै बाण राजी ॥

ਜੋ ਮੂੰਹ ਤੋਂ ਮਾਰੋ-ਮਾਰੋ ਬਕਦਾ ਹੈ, ਤੀਰਾ ਦੀ ਝੜੀ ਲਗਾ ਰਿਹਾ ਹੈ,

ਮਹਾ ਜੁੱਧ ਕੋ ਕਰ ਮਹੋਦਰ ਬਖਾਨੋ ॥

महा जुद्ध को कर महोदर बखानो ॥

ਉਹਨੂੰ ਵੱਡਾ ਯੁੱਧ ਕਰਨ ਵਾਲਾ 'ਮਹੋਦਰ' ਸਮਝੋ

ਤਿਸੈ ਜੁੱਧ ਕਰਤਾ ਬਡੋ ਰਾਮ ਜਾਨੋ ॥੪੦੧॥

तिसै जुद्ध करता बडो राम जानो ॥४०१॥

ਹੇ ਰਾਮ! ਜੋ ਮਹਾ ਯੁੱਧ ਦੀ ਖਾਣ ਹੈ ॥੪੦੧॥

ਲਗੇ ਮੁਖਕੰ ਬਰਣ ਬਾਜੀ ਰਥੇਸੰ ॥

लगे मुखकं बरण बाजी रथेसं ॥

ਜਿਸ ਦੇ ਸੁੰਦਰ ਰਥ ਅੱਗੇ ਚੂਹੇ ਰੰਗੇ ਘੋੜੇ ਲੱਗੇ ਹੋਏ ਹਨ,

ਹਸੈ ਪਉਨ ਕੇ ਗਉਨ ਕੋ ਚਾਰ ਦੇਸੰ ॥

हसै पउन के गउन को चार देसं ॥

ਜੋ ਚੌਹਾ ਦਿਸ਼ਾਵਾ ਦੀ ਪੌਣ ਦੀ ਚਾਲ ਦਾ ਵੀ ਹਾਸਾ ਉਡਾਉਂਦੇ ਹਨ,

ਧਰੇ ਬਾਣ ਪਾਣੰ ਕਿਧੋ ਕਾਲ ਰੂਪੰ ॥

धरे बाण पाणं किधो काल रूपं ॥

ਜਿਸ ਨੇ ਹੱਥ ਵਿੱਚ ਤੀਰ ਫੜਿਆ ਹੋਇਆ ਹੈ ਅਤੇ ਜੋ ਕਾਲ ਦਾ ਹੀ ਰੂਪ ਹੈ,

ਤਿਸੈ ਰਾਮ ਜਾਨੋ ਸਹੀ ਦਈਤ ਭੂਪੰ ॥੪੦੨॥

तिसै राम जानो सही दईत भूपं ॥४०२॥

ਹੇ ਰਾਮ! ਉਸ ਨੂੰ ਸਹੀ ਕਰਕੇ ਦੈਂਤਾ ਦਾ ਰਾਜਾ (ਰਾਵਣ) ਸਮਝੋ ॥੪੦੨॥

ਫਿਰੈ ਮੋਰ ਪੁੱਛੰ ਢੁਰੈ ਚਉਰ ਚਾਰੰ ॥

फिरै मोर पुच्छं ढुरै चउर चारं ॥

ਜਿਸ ਉੱਤੇ ਮੋਰ ਦੇ ਖੰਭਾ ਦਾ ਸੁੰਦਰ ਚੌਰ ਝੁਲਦਾ ਹੈ,

ਰੜੈ ਕਿੱਤ ਬੰਦੀ ਅਨੰਤੰ ਅਪਾਰੰ ॥

रड़ै कित्त बंदी अनंतं अपारं ॥

ਜਿਸ ਦੇ ਅੱਗੇ ਪਿੱਛੇ ਬੇਅੰਤ ਬੰਦੀ-ਜਨ ਯਸ਼ ਕਰਦੇ ਹਨ,

ਰਥੰ ਸੁਵਰਣ ਕੀ ਕਿੰਕਣੀ ਚਾਰ ਸੋਹੈ ॥

रथं सुवरण की किंकणी चार सोहै ॥

ਜਿਸ ਦੇ ਰਥ ਨੂੰ ਸੋਨੇ ਦੇ ਸੁੰਦਰ ਘੁੰਘਰੂ ਲੱਗੇ ਹੋਏ ਹਨ,

ਲਖੇ ਦੇਵ ਕੰਨਿਆ ਮਹਾ ਤੇਜ ਮੋਹੈ ॥੪੦੩॥

लखे देव कंनिआ महा तेज मोहै ॥४०३॥

ਜਿਸ ਦੇ ਮਹਾ ਤੇਜ਼ ਨੂੰ ਦੇਖ ਕੇ ਦੇਵ-ਕੰਨਿਆਵਾ ਮੋਹਿਤ ਹੋ ਜਾਦੀਆਂ ਹਨ ॥੪੦੩॥

ਛਕੈ ਮੱਧ ਜਾ ਕੀ ਧੁਜਾ ਸਾਰਦੂਲੰ ॥

ਛਕੈ ਮੱਧ ਜਾ ਕੀ ਧੁਜਾ ਸਾਰਦੂਲੰ ॥

ਜਿਸ ਦੇ ਝੰਡੇ ਵਿੱਚ ਬੱਬਰ ਸ਼ੇਰ (ਦਾ ਚਿੰਨ੍ਹ) ਲੱਗਾ ਹੋਇਆ ਸ਼ੋਭ ਰਿਹਾ ਹੈ,

ਇਹੈ ਦਈਤ ਰਾਜੰ ਦੁਰੰ ਦ੍ਰੋਹ ਮੂਲੰ ॥

इहै दईत राजं दुरं द्रोह मूलं ॥

ਇਹੋ ਹੀ ਬੁਰਿਆਈ ਅਤੇ ਦਗ਼ੇ ਦੀ ਜੜ੍ਹ ਅਤੇ ਦੈਂਤਾ ਦਾ ਰਾਜਾ ਰਾਵਣ ਹੈ।

ਲਸੈ ਕ੍ਰੀਟ ਸੀਸੰ ਕਸੈ ਚੰਦ੍ਰ ਭਾ ਕੋ ॥

लसै क्रीट सीसं कसै चंद्र भा को ॥

ਜਿਸ ਦੇ ਸਿਰ ਉੱਪਰ ਮੁਕਟ ਚਮਕਦਾ ਹੈ, ਜੋ ਚੰਦਰਮਾ ਦੀ ਚਮਕ ਨੂੰ ਫਿੱਕਾ ਕਰਦਾ ਹੈ,

ਰਮਾ ਨਾਥ ਚੀਨੋ ਦਸੰ ਗ੍ਰੀਵ ਤਾ ਕੋ ॥੪੦੪॥

रमा नाथ चीनो दसं ग्रीव ता को ॥४०४॥

ਹੇ ਰਮਾ-ਨਾਥ! ਉਸ ਨੂੰ ਦਸਾ ਸਿਰਾ ਵਾਲਾ (ਰਾਵਣ) ਪਛਾਣ ਲਵੋ ॥੪੦੪॥

ਦੁਹੂੰ ਓਰ ਬੱਜੇ ਬਜੰਤ੍ਰੰ ਅਪਾਰੰ ॥

दुहूँ ओर बज्जे बजंत्रं अपारं ॥

ਦੋਹਾ ਪਾਸਿਆਂ ਤੋਂ ਅਪਾਰਾ ਵਾਜੇ ਵੱਜਣ ਲੱਗ ਪਏ,

ਮਚੇ ਸੂਰਬੀਰੰ ਮਹਾ ਸਸਤ੍ਰ ਧਾਰੰ ॥

मचे सूरबीरं महा ससत्र धारं ॥

ਜਿਸ ਕਰਕੇ ਵੱਡੇ ਸ਼ਸਤ੍ਰਧਾਰੀ ਸੂਰਵੀਰ ਮਸਤ ਹੋ ਗਏ।

ਕਰੈ ਅੱਤ੍ਰ ਪਾਤੰ ਨਿਪਾਤੰਤ ਸੂਰੰ ॥

करै अत्न पातं निपातंत सूरं ॥

(ਉਹ) ਅਸਤ੍ਰ ਨੂੰ ਚਲਾ ਕੇ ਸੂਰਮਿਆਂ ਨੂੰ ਮਾਰੀ ਜਾਦੇ ਹਨ।

ਉਠੇ ਮੱਧ ਜੁੱਧੰ ਕਮੱਧੰ ਕਰੂਰੰ ॥੪੦੫॥

उठे मद्ध जुद्धं कमद्धं करूरं ॥४०५॥

ਯੁੱਧ ਵਿੱਚ ਭਿਆਨਕ ਧੜ ਉਠ ਰਹੇ ਹਨ ॥੪੦੫॥

ਗਿਰੈ ਰੁੰਡ ਮੁੰਡੰ ਭਸੁੰਡੰ ਅਪਾਰੰ ॥
गिरै रुँड मुँडं भसुँडं अपारं ॥
ਅਪਾਰਾ ਹੀ ਧੜ, ਸਿਰ ਅਤੇ ਸੁੰਡ ਡਿੱਗੇ ਪਏ ਹਨ।

ਰੁਲੇ ਅੰਗ ਭੰਗੰ ਸਮੰਤੰ ਲੁਝਾਰੰ ॥
रुले अंग भंगं समंतं लुझारं ॥
ਅਨੇਕਾ ਹੀ ਜੁਝਾਰੂ ਯੋਧਿਆਂ ਦੇ ਕਟੇ ਹੋਏ ਅੰਗ ਰੁਲ ਰਹੇ ਹਨ।

ਪਰੀ ਕੂਹ ਜੂਹੰ ਉਠੇ ਗੱਦ ਸੱਦੰ ॥
परी कूह जूहं उठे गद्द सद्दं ॥
ਰਣ-ਭੂਮੀ ਵਿੱਚ ਕੂਕਾ ਪੈ ਰਹੀਆਂ ਹਨ। ਜਿਸ ਕਰਕੇ ਭਿਆਨਕ ਨਾਦ ਉਠਦਾ ਹੈ।

ਜਕੇ ਸੂਰਬੀਰੰ ਛਕੇ ਜਾਣ ਮੱਦੰ ॥੪੦੬॥
जके सूरबीरं छके जाण मद्दं ॥४०६॥
ਸੂਰਬੀਰ ਇਸ ਤਰ੍ਹਾ ਖੂਬ ਜੁੱਟੇ ਹੋਏ ਹਨ, ਜਾਣੋ ਸ਼ਰਾਬ ਨਾਲ ਮਸਤ ਹੋਣ ॥੪੦੬॥

ਗਿਰੇ ਝੂਮ ਭੂਮੰ ਅਘੂਮੇਤਿ ਘਾਯੰ ॥
गिरे झूम भूमं अघूमेति घायं ॥
ਸੂਰਵੀਰ ਘਾਉ ਖਾਣ ਉਪਰੰਤ ਘੁਮੇਰੀ ਖਾ ਕੇ ਧਰਤੀ ਉੱਤੇ ਡਿੱਗ ਰਹੇ ਹਨ।

ਉਠੇ ਗੱਦ ਸੱਦੰ ਚੜੇ ਚਉਪ ਚਾਯੰ ॥
उठे गद्द सद्दं चड़े चउप चायं ॥
ਭਿਆਨਕ ਸ਼ਬਦ ਹੁੰਦਾ ਹੈ ਜਿਸ ਨਾਲ ਸੂਰਮਿਆਂ ਦੇ ਚਿੱਤ ਵਿੱਚ ਚਾਉ ਚੜ੍ਹਦਾ ਹੈ।

ਜੁਝੈ ਬੀਰ ਏਕੰ ਅਨੇਕੰ ਪ੍ਰਕਾਰੰ ॥
जुझै बीर एकं अनेकं प्रकारं ॥
(ਕਈ) ਇਕ ਸੂਰਮੇ ਅਨੇਕ ਤਰ੍ਹਾ ਨਾਲ ਲੜ-ਲੜ ਕੇ ਸ਼ਹੀਦ ਹੁੰਦੇ ਹਨ।

ਕਟੇ ਅੰਗ ਜੰਗੰ ਰਟੈਂ ਮਾਰ ਮਾਰੰ ॥੪੦੭॥

कटे अंग जंगं रटैं मार मारं ॥४०७॥

ਉਨ੍ਹਾ ਦੇ ਯੁੱਧ ਵਿੱਚ ਅੰਗ ਕੱਟੇ ਗਏ ਹਨ, (ਤਾ ਵੀ ਮੂੰਹੋਂ) ਮਾਰੋ-ਮਾਰੋ ਬੋਲਦੇ ਹਨ ॥੪੦੭॥

ਛੁਟੈ ਬਾਣ ਪਾਣੰ ਉਠੈਂ ਗੱਦ ਸੱਦੰ ॥

छुटै बाण पाणं उठैं गद्द सद्दं ॥

(ਸੂਰਮਿਆਂ ਦੇ) ਹੱਥਾ ਵਿੱਚੋਂ ਤੀਰ ਛੁੱਟਦੇ ਹਨ, (ਜਿਨ੍ਹਾ ਦਾ) ਭਿਆਨਕ ਸ਼ਬਦ ਨਿਕਲਦਾ ਹੈ।

ਰੁਲੇ ਝੂਮ ਭੂਮੰ ਸੁ ਬੀਰੰ ਬਿਹੱਦੰ ॥

रुले झूम भूमं सु बीरं बिहद्दं ॥

ਉਸ ਨਾਲ ਬੇਹੱਦ ਸੂਰਮੇ ਘੁਮੇਰੀ ਖਾ ਕੇ ਧਰਤੀ ਉੱਤੇ ਰੁਲਦੇ ਜਾਦੇ ਹਨ।

ਨਚੇ ਜੰਗ ਰੰਗੰ ਤਤੱਥਈ ਤਤੱਥਿਯੰ ॥

नचे जंग रंगं ततत्थई ततत्थियं ॥

ਯੁੱਧ ਦੇ ਰੰਗ ਵਿੱਚ ਮਸਤ ਹੋਏ ਧਮਾਰ ਪਾਉਂਦੇ ਹਨ।

ਛੁਟੈ ਬਾਨ ਰਾਜੀ ਫਿਰੈ ਛੂਛ ਹੱਥਿਯੰ ॥੪੦੮॥

छुटै बान राजी फिरै छूछ हत्थियं ॥४०८॥

ਹੱਥਾ ਵਿੱਚੋਂ ਘੋੜਿਆਂ ਦੀਆਂ ਰੱਸੀਆਂ (ਲਗਾਮਾ) ਛੁੱਟ ਗਈਆਂ ਹਨ ਅਤੇ ਉਹ ਖਾਲੀ ਫਿਰ ਰਹੇ ਹਨ ॥੪੦੮॥

ਗਿਰੇ ਅੰਕੁਸੰ ਬਾਰਣੰ ਬੀਰ ਖੇਤੰ ॥

गिरे अंकुसं बारणं बीर खेतं ॥

ਰਣ-ਭੂਮੀ ਵਿੱਚ ਕਈ ਅੰਕੁਸ਼, ਹਾਥੀ ਅਤੇ ਸੂਰਵੀਰ ਡਿੱਗੇ ਪਏ ਹਨ।

ਨਚੇ ਕੰਧ ਹੀਣੰ ਕਬੰਧੰ ਅਚੇਤੰ ॥

नचे कंध हीणं कबंधं अचेतं ॥

ਸਿਰ ਤੋਂ ਬਿਨਾ ਧੜ ਬੇਸੁਧ ਹੋ ਕੇ ਨੱਚ ਰਹੇ ਹਨ।

ਭਰੈਂ ਖੇਚਰੀ ਪੱਤ੍ਰ ਚਉਸਠ ਚਾਰੀ ॥

भरैं खेचरी पत्र चउसठ चारी ॥

ਅਠਾਹਠ (ਚੌਂਸਠ ਅਤੇ ਚਾਰ) ਜੋਗਣਾ ਲਹੂ ਦੇ) ਖੱਪਰ ਭਰਦੀਆਂ ਹਨ।

ਚਲੇ ਸਰਬ ਆਨੰਦਿ ਹੁਐ ਮਾਸਹਾਰੀ ॥੪੦੯॥

चले सरब आनंदि हुऐ मासहारी ॥४०९॥

ਸਾਰੇ ਮਾਸ ਖਾਣ ਵਾਲੇ ਜੀਵ ਆਨੰਦਿਤ ਹੋ ਕੇ ਚਲੇ ਜਾ ਰਹੇ ਹਨ ॥੪੦੯॥

ਗਿਰੇ ਬੰਕੁੜੇ ਬੀਰ ਬਾਜੀ ਸੁਦੇਸੰ ॥

गिरे बंकुड़े बीर बाजी सुदेसं ॥

ਬਾਕੇ ਸੂਰਮੇ ਘੋੜਿਆਂ ਦੀਆਂ ਪਿੱਠਾ ਉੱਤੇ ਡਿੱਗੇ ਪਏ ਹਨ।

ਪਰੇ ਪੀਲਵਾਨੰ ਛੁਟੇ ਚਾਰ ਕੇਸੰ ॥

परे पीलवानं छुटे चार केसं ॥

(ਕਈ) ਹਾਥੀਆਂ ਵਾਲੇ (ਧਰਤੀ ਉੱਤੇ) ਡਿੱਗੇ ਪਏ ਹਨ, (ਜਿਨ੍ਹਾ ਦੇ) ਸੁੰਦਰ ਕੇਸ ਖੁਲ੍ਹ ਗਏ ਹਨ।

ਕਰੈ ਪੈਜ ਵਾਰੰ ਪ੍ਰਚਾਰੰਤ ਬੀਰੰ ॥

करै पैज वारं प्रचारंत बीरं ॥

ਕਈ (ਯੁੱਧ ਦੀ) ਮਰਿਯਾਦਾ ਕਾਇਮ ਕਰਨ ਵਾਲੇ ਸੂਰਮੇ ਲਲਕਾਰਦੇ ਹੋਏ ਪਏ ਹਨ।

ਉਠੈ ਸ੍ਰੋਣਧਾਰੰ ਅਪਾਰੰ ਹਮੀਰੰ ॥੪੧੦॥

उठै स्रोणधारं अपारं हमीरं ॥४१०॥

(ਸੂਰਵੀਰਾ ਦੇ ਸਰੀਰ ਵਿੱਚੋਂ) ਲਹੂ ਦੀਆਂ ਅਪਾਰ ਤਤੀਰੀਆਂ ਗੁਲਾਲ ਦੀਆਂ ਪਿਚਕਾਰੀਆਂ (ਵੰਗ ਨਿਕਲ ਰਹੀਆਂ ਹਨ) ॥੪੧੦॥

ਛੁਟੈਂ ਚਾਰਿ ਚਿਤ੍ਰੰ ਬਚਿਤ੍ਰੰਤ ਬਾਣੰ ॥

छुटैं चारि चित्रं बचित्रंत बाणं ॥

ਸੁੰਦਰ ਚਿਤਰੇ ਹੋਏ ਅਦਭੁੱਤ ਧਨੁਸ਼ ਬਾਣ ਹੱਥਾ ਵਿੱਚੋ ਛੁੱਟ ਗਏ ਹਨ

ਚਲੇ ਬੈਠ ਕੈ ਸੂਰਬੀਰੰ ਬਿਮਾਣੰ ॥

ਚਲੇ ਬੈਠ ਕੈ ਸੂਰਬੀਰੰ ਬਿਮਾਣੰ ॥
ਅਤੇ ਸੂਰਵੀਰ ਬਿਮਾਨਾ ਵਿੱਚ ਚੜ੍ਹ ਕੇ ਸੁਅਰਗ ਨੂੰ ਚਲੇ ਜਾ ਰਹੇ ਹਨ।

ਗਿਰੇ ਬਾਰੁਣੰ ਬਿੱਥਰੀ ਲੁੱਥ ਜੁੱਥੰ ॥
गिरे बारुणं बित्थरी लुत्थ जुत्थं ॥
ਰਣ-ਭੂਮੀ ਵਿੱਚ ਹਾਥੀ ਡਿੱਗੇ ਪਏ ਹਨ ਅਤੇ ਲੋਥਾ ਦੇ ਝੁੰਡ ਖਿੱਲਰੇ ਪਏ ਹਨ।

ਖੁਲੇ ਸੁਰਗ ਦੁਆਰੰ ਗਏ ਵੀਰ ਅਛੁੱਥੰ ॥੪੧੧॥
खुले सुरग दुआरं गए वीर अछुत्थं ॥४११॥
ਸੁਅਰਗ ਦੇ ਦਰਵਾਜ਼ੇ ਖੁਲ੍ਹ ਗਏ ਹਨ ਅਤੇ ਮੁਕਤ ਹੋਏ ਸੂਰਮੇ (ਅੰਦਰ ਚਲੇ) ਜਾ ਰਹੇ ਹਨ ॥੪੧੧॥

ਦੋਹਰਾ ॥
दोहरा ॥
ਦੋਹਰਾ

ਇਹ ਬਿਧਿ ਹਤ ਸੈਨਾ ਭਈ ਰਾਵਣ ਰਾਮ ਬਿਰੁੱਧ ॥
इह बिधि हत सैना भई रावण राम बिरुद्ध ॥
ਇਸ ਤਰ੍ਹਾ ਨਾਲ ਰਾਮ ਦੇ ਵਿਰੋਧੀ ਰਾਵਣ ਦੀ ਸੈਨਾ ਨਸ਼ਟ ਹੋ ਗਈ,

ਲੰਕ ਬੰਕ ਪ੍ਰਾਪਤ ਭਯੋ ਦਸਸਿਰ ਮਹਾ ਸਕ੍ਰੁੱਧ ॥੪੧੨॥
लंक बंक प्रापत भयो दससिर महा सक्रुद्ध ॥४१२॥
ਅੰਤ ਨੂੰ ਰਾਵਣ ਕ੍ਰੋਧ ਨਾਲ ਲੰਕਾ ਦੇ ਸੁੰਦਰ ਕਿਲੇ ਅੰਦਰ ਚਲਾ ਗਿਆ ॥੪੧੨॥

ਭੁਜੰਗ ਪ੍ਰਯਾਤ ਛੰਦ ॥
भुजंग प्रयात छंद ॥
ਭੁਜੰਗ ਪ੍ਰਯਾਤ ਛੰਦ

ਤਬੈ ਮੁੱਕਲੇ ਦੂਤ ਲੰਕੇਸ ਅੱਪੰ ॥
तबै मुक्कले दूत लंकेस अप्पं ॥

ਤਦੋਂ ਰਾਵਣ ਨੇ ਆਪਣੇ ਦੂਤ ਕੈਲਾਸ਼ ਉੱਤੇ ਭੇਜ ਦਿੱਤੇ,

ਮਨੰ ਬਚ ਕਰਮੰ ਸਿਵੰ ਜਾਪ ਜੱਪੰ ॥

मनं बच करमं सिवं जाप जप्पं ॥

(ਜੋ) ਮਨ, ਬਾਣੀ ਅਤੇ ਸਰੀਰ ਕਰਕੇ ਸ਼ਿਵ ਦੇ ਜਾਪ ਨੂੰ ਜੱਪਣ ਲੱਗੇ।

ਸਭੈ ਮੰਤ੍ਰ ਹੀਣੰ ਸਮੈ ਅੰਤ ਕਾਲੰ ॥

सभै मंत्र हीणं समै अंत कालं ॥

(ਪਰ ਜਦੋਂ) ਅੰਤ ਦਾ ਸਮਾ ਆ ਜਾਵੇ, ਤਾ ਸਾਰੇ ਮੰਤ੍ਰ ਨਿਸਫਲ ਹੋ ਜਾਦੇ ਹਨ।

ਭਜੋ ਏਕ ਚਿੱਤੰ ਸੁ ਕਾਲੰ ਕ੍ਰਿਪਾਲੰ ॥੪੧੩॥

भजो एक चित्तं सु कालं कृपालं ॥४१३॥

ਇਸ ਲਈ ਇਕ ਚਿੱਤ ਹੋ ਕੇ ਉਸ ਕ੍ਰਿਪਾਲੂ ਕਾਲ ਦਾ ਸਿਮਰਨ ਕਰੋ ॥੪੧੩॥

ਰਥੀ ਪਾਇਕੰ ਦੰਤ ਪੰਤੀ ਅਨੰਤੰ ॥

रथी पाइकं दंत पंती अनंतं ॥

ਫਿਰ ਰਥਾ ਵਾਲੇ ਸੂਰਮੇ, ਪੈਦਲ ਸੂਰਮੇ ਅਤੇ ਅਨੇਕਾ ਹੀ ਹਾਥੀਆਂ ਦੀਆਂ ਕਤਾਰਾ-

ਚਲੇ ਪੱਖਰੇ ਬਾਜ ਰਾਜੰ ਸੁ ਭੰਤੰ ॥

चले पक्खरे बाज राजं सु भंतं ॥

ਪਾਖਰਾ ਨਾਲ ਸਜੇ ਰਾਜ-ਘੋੜਿਆਂ ਵਾਲੇ ਸੂਰਮੇ ਵੀ (ਕੁੰਭਕਰਨ ਨੂੰ ਜਗਾਣ ਲਈ) ਤੁਰ ਪਏ।

ਧਸੇ ਨਾਸਕਾ ਸ੍ਰੋਣ ਮੱਝੰ ਸੁ ਬੀਰੰ ॥

धसे नासका स्रोण मज्झं सु बीरं ॥

(ਉਹ ਕੁੰਭਕਰਨ ਦੀਆਂ) ਨਾਸਾ ਤੇ ਕੰਨਾ ਦੇ ਅੰਦਰ ਚਲੇ ਗਏ

ਬੱਜੇ ਕਾਨ੍ਹਰੇ ਡੰਕ ਡਉਰੂ ਨਫੀਰੰ ॥੪੧੪॥

बज्जे कान्रहरे डंक डउरू नफीरं ॥४१४॥

ਅਤੇ ਡੰਕ, ਡੌਰੂ ਅਤੇ ਧੌਂਸੇ ਕਾਨ੍ਹੜੇ ਰਾਗ ਵਿੱਚ ਵਜਾਣ ਲੱਗੇ ॥੪੧੪॥

ਬਜੈ ਲਾਗ ਬਾਦੰ ਨਿਨਾਦੰਤਿ ਵੀਰੰ ॥

बजै लाग बादं निनादंति वीरं ॥

ਵਾਜਿਆਂ ਨੂੰ ਸੂਰਮਿਆਂ (ਨੇ ਕੰਨ ਪਾੜਨ ਵਾਲੀ) ਸੁਰ ਵਿੱਚ ਵਜਾਉਣਾ ਸ਼ੁਰੂ ਕੀਤਾ।

ਉਠੈ ਗੱਦ ਸੱਦੰ ਨਿਨੱਦੰ ਨਫੀਰੰ ॥

उठै गद्द सद्दं निनद्दं नफीरं ॥

ਧੌਂਸਿਆਂ ਵਿੱਚੋਂ ਚੀਰਵੀਂ ਸੁਰ ਨਿਕਲਣ ਲੱਗੀ,

ਭਏ ਆਕੁਲੰ ਬਿਆਕਲੰ ਛੋਰਿ ਭਾਗਿਅੰ ॥

भए आकुलं बिआकलं छोरि भागिअं ॥

ਜਿਸ ਦੀ ਆਵਾਜ਼ ਨਾਲ ਵਿਆਕੁਲ ਹੋ ਕੇ (ਲੋਕੀਂ ਆਪਣਾ ਸਥਾਨ) ਛੱਡ ਕੇ ਭੱਜ ਗਏ,

ਬਲੀ ਕੁੰਭਕਾਨੰ ਤਊ ਨਾਹਿ ਜਾਗਿਅੰ ॥੪੧੫॥

बली कुँभकानं तऊ नाहि जागिअं ॥४१५॥

ਪਰ ਤਾ ਵੀ ਕੁੰਭਕਰਨ ਸੂਰਮਾ ਨਾ ਜਾਗਿਆ ॥੪੧੫॥

ਚਲੇ ਛਾਡਿ ਕੈ ਆਸ ਪਾਸੰ ਨਿਰਾਸੰ ॥

चले छाडि कै आस पासं निरासं ॥

ਜਾਗਣ ਦੀ ਆਸ ਨੂੰ ਛੱਡ ਕੇ ਨਿਰਾਸ਼ ਹੋਏ ਸੂਰਮੇ (ਉਸ ਕੋਲੋਂ) ਚਲੇ ਗਏ।

ਭਏ ਭ੍ਰਾਤ ਕੇ ਜਾਗਬੇ ਤੇ ਉਦਾਸੰ ॥

भए भ्रात के जागबे ते उदासं ॥

ਭਰਾ ਦੇ (ਨਾ) ਜਾਗਣ ਕਰਕੇ ਰਾਵਣ ਉਦਾਸ ਹੋ ਗਿਆ।

ਤਬੈ ਦੇਵਕੰਨਿਆ ਕਰਿਯੋ ਗੀਤ ਗਾਨੰ ॥

तबै देवकंनिआ करियो गीत गानं ॥

ਤਦੇ ਦੇਵ ਕੰਨਿਆਵਾ ਨੇ ਗੀਤ ਗਾਣੇ ਸ਼ੁਰੂ ਕਰ ਦਿੱਤੇ,

ਉਠਯੋ ਦੇਵ ਦੋਖੀ ਗਦਾ ਲੀਸ ਪਾਨੰ ॥੪੧੬॥

उठयो देव दोखी गदा लीस पानं ॥४१६॥

(ਜਿਨ੍ਹਾ ਦੀ ਆਵਾਜ਼ ਸੁਣ ਕੇ ਦੇਵਤਿਆਂ ਦਾ ਵੈਰੀ ਕੁੰਭਕਰਨ ਜਾਗ ਪਿਆ। (ਉਸ ਨੇ) ਹੱਥ ਵਿੱਚ ਗਦਾ ਧਾਰਨ ਕਰ ਲਈ ॥੪੧੬॥

ਕਰੋ ਲੰਕ ਦੇਸੰ ਪ੍ਰਵੇਸੰਤਿ ਸੂਰੰ ॥

करो लंक देसं प्रवेसंति सूरं ॥

ਲੰਕਾ ਵਿੱਚ ਸੂਰਮੇ 'ਕੁੰਭਕਰਨ' ਨੇ ਪ੍ਰਵੇਸ਼ ਕੀਤਾ,

ਬਲੀ ਬੀਸ ਬਾਹੰ ਮਹਾ ਸਸਤ੍ਰ ਪੂਰੰ ॥

बली बीस बाहं महा ससत्र पूरं ॥

(ਜਿਸ ਨਾਲ) ਵੀਹਾ ਬਾਹਵਾ ਵਾਲਾ ਰਾਵਣ) ਸੂਰਮਾ ਹੈ ਅਤੇ ਜੋ ਵੱਡੇ ਸ਼ਸਤ੍ਰਾ ਨਾਲ ਸਜਿਆ ਹੋਇਆ ਹੈ।

ਕਾਰੈ ਲਾਗ ਮੰਤ੍ਰੰ ਕੁਮੰਤ੍ਰੰ ਬਿਚਾਰੰ ॥

कारै लाग मंत्रं कुमंत्रं बिचारं ॥

(ਫਿਰ ਦੋਵੇਂ) ਕੁਮੰਤ੍ਰ ਰੂਪ ਮੰਤ੍ਰ ਨੂੰ ਵਿਚਾਰਨ ਲੱਗੇ।

ਇਤੈ ਉਚਰੇ ਬੈਨ ਭ੍ਰਾਤੰ ਲੁਝਾਰੰ ॥੪੧੭॥

इतै उचरे बैन भ्रातं लुझारं ॥४१७॥

(ਰਾਵਣ ਨੇ) ਜੁਝਾਰੂ ਭਰਾ (ਕੁੰਭਕਰਨ ਨੂੰ) ਸਾਰੀ ਗੱਲ ਦੱਸ ਦਿੱਤੀ ॥੪੧੭॥

ਜਲੰ ਗਾਗਰੀ ਸਪਤ ਸਾਹੰਸ੍ਰ ਪੂਰੰ ॥

जलं गागरी सपत साहंस्र पूरं ॥

ਪਾਣੀ ਦੀਆਂ ਭਰੀਆਂ ਹੋਈਆਂ ਸੱਤ ਹਜ਼ਾਰ ਗਾਗਰਾ ਨਾਲ

ਮੁਖੰ ਪੁੱਛ ਲਯੋ ਕੁੰਭਕਾਨੰ ਕਰੂਰੰ ॥

मुखं पुच्छ लयो कुँभकानं करूरं ॥

ਕੁੰਭਕਰਨ ਨੇ ਆਪਣਾ ਭਿਆਨਕ ਮੂੰਹ ਪੂੰਝ ਲਿਆ।

ਕੀਯੋ ਮਾਸਹਾਰੰ ਮਹਾ ਮੱਦਯ ਪਾਨੰ ॥

कीयो मासहारं महा मद्दय पानं ॥
ਫਿਰ ਮਾਸ ਦਾ ਆਹਾਰ ਕੀਤਾ ਅਤੇ ਬਹੁਤ ਸਾਰੀ ਸ਼ਰਾਬ ਪੀ ਲਈ।

ਉਠਯੋ ਲੈ ਗਦਾ ਕੋ ਭਰਯੋ ਵੀਰ ਮਾਨੰ ॥੪੧੮॥
उठयो लै गदा को भरयो वीर मानं ॥४१८॥
ਗੌਰਵ ਨਾਲ ਭਰਿਆ ਸੂਰਮਾ ਗਦਾ ਲੈ ਕੇ ਖੜਾ ਹੋ ਗਿਆ ॥੪੧੮॥

ਭਜੀ ਬਾਨਰੀ ਪੇਖ ਸੈਨਾ ਅਪਾਰੰ ॥
भजी बानरी पेख सैना अपारं ॥
(ਜਿਸ ਨੂੰ) ਵੇਖ ਕੇ ਬੰਦਰ ਦੀ ਅਪਾਰ ਸੈਨਾ ਭੱਜ ਗਈ,

ਤ੍ਰਸੇ ਜੂਥ ਪੈ ਜੂਥ ਜੋਧਾ ਜੁਝਾਰੰ ॥
त्रसे जूथ पै जूथ जोधा जुझारं ॥
ਜੁਝਾਰੂ ਯੋਧਿਆਂ ਦੇ ਦਲਾ ਦੇ ਦਲ ਡਰ ਗਏ,

ਉਠੈ ਗੱਦ ਸੱਦੰ ਨਿਨੱਦੰਤਿ ਵੀਰੰ ॥
उठै गद्द सद्दं निनद्दंति वीरं ॥
ਸੂਰਮਿਆਂ ਦੇ ਲਲਕਾਰਿਆਂ ਦਾ ਕਠੋਰ ਨਾਦ ਉੱਠਣ ਲੱਗਿਆ

ਫਿਰੈ ਰੁੰਡ ਮੁੰਡੰ ਤਨੰ ਤੱਛ ਤੀਰੰ ॥੪੧੯॥
फिरै रुँड मुँडं तनं तच्छ तीरं ॥४१९॥
ਅਤੇ ਤੀਰਾ ਨਾਲ ਪੱਛੇ ਹੋਏ ਸਿਰ ਅਤੇ ਧੜ ਰੁਲਣ ਲੱਗੇ ॥੪੧੯॥

ਭੁਜੰਗ ਪ੍ਰਯਾਤ ਛੰਦ ॥
भुजंग प्रयात छंद ॥
ਭੁਜੰਗ ਪ੍ਰਯਾਤ ਛੰਦ

ਗਿਰੈ ਮੁੰਡ ਤੁੰਡੰ ਭਸੁੰਡੰ ਗਜਾਨੰ ॥
गिरै मुँड तुँडं भसुँडं गजानं ॥

(ਸੂਰਮਿਆਂ ਦੇ) ਧੜ ਤੇ ਸਿਰ ਅਤੇ ਹਾਥੀਆਂ ਦੇ ਸੁੰਡ ਡਿੱਗੇ ਪਏ ਸਨ।

ਫਿਰੈ ਰੁੰਡ ਮੁੰਡੰ ਸੁ ਝੁੰਡੰ ਨਿਸਾਨੰ ॥

फिरै रुँड मुँडं सु झुँडं निसानं ॥

ਸਿਰ ਅਤੇ ਧੜ ਭੱਜੇ ਫਿਰਦੇ ਸਨ। ਝੰਡਿਆਂ ਦੇ ਢੇਰ ਲੱਗੇ ਪਏ ਸਨ।

ਰੜੈ ਕੰਕ ਬੰਕੰ ਸੱਸੰਕੰਤ ਜੋਧੰ ॥

रड़ै कंक बंकं सस्संकंत जोधं ॥

ਭਿਆਨਕ ਕਾ ਬੋਲਦੇ ਸਨ ਅਤੇ ਯੋਧੇ ਸਿਸਕ ਰਹੇ ਸਨ।

ਉਠੀ ਕੂਹ ਜੂਹੰ ਮਿਲੇ ਸੈਣ ਕ੍ਰੋਧੰ ॥੪੨੦॥

उठी कूह जूहं मिले सैण क्रोधं ॥४२०॥

ਬਹੁਤ ਰੌਲਾ ਪੈ ਰਿਹਾ ਸੀ ਅਤੇ ਕ੍ਰੋਧ ਭਰੀ ਸੈਨਾ ਆਪਸ ਵਿੱਚ ਗੁੱਥਮਗੁੱਥਾ ਹੋ ਰਹੀ ਸੀ ॥੪੨੦॥

ਝਿਮੀ ਤੇਗ ਤੇਜੰ ਸਰੋਸੰ ਪ੍ਰਹਾਰੰ ॥

झिमी तेग तेजं सरोसं प्रहारं ॥

(ਯੋਧੇ) ਕ੍ਰੋਧ ਨਾਲ ਤੇਜ਼ ਤਲਵਾਰਾ ਨੂੰ ਚਲਾਉਂਦੇ ਸਨ।

ਖਿਮੀ ਦਾਮਨੀ ਜਾਣੁ ਭਾਦੋ ਮਝਾਰੰ ॥

खिमी दामनी जाणु भादो मझारं ॥

(ਜੋ ਇਸ ਤਰ੍ਹਾ ਚਮਕਦੀਆਂ ਸਨ), ਮਾਨੋ ਭਾਦਰੋਂ (ਦੇ ਮਹੀਨੇ ਵਿੱਚ ਕਾਲੀਆਂ ਘਟਾਵਾ) ਅੰਦਰ ਬਿਜਲੀ ਲਿਸ਼ਕਦੀ ਹੋਵੇ।

ਹਸੇ ਕੰਕ ਬੰਕੰ ਕਸੇ ਸੂਰਵੀਰੰ ॥

हसे कंक बंकं कसे सूरवीरं ॥

ਭਿਆਨਕ ਕਾ ਹੱਸਦੇ ਸਨ ਅਤੇ ਸੂਰਮੇ (ਯੁੱਧ ਲਈ ਕਮਰਕਸੇ ਕਰਦੇ ਹਨ।

ਢਲੀ ਢਾਲ ਮਾਲੰ ਸੁਭੇ ਤੱਛ ਤੀਰੰ ॥੪੨੧॥

ढली ढाल मालं सुभे तच्छ तीरं ॥४२१॥

ਢਾਲਾ ਦੀ ਮਾਲਾ ਡਿੱਗੀ ਪਈ ਹੈ ਅਤੇ ਭਿਆਨਕ ਘਾਓ ਸ਼ੋਭ ਰਹੇ ਹਨ ॥੪੨੧॥

ਬਿਰਾਜ ਛੰਦ ॥

बिराज छंद ॥

ਬਿਰਾਜ ਛੰਦ

ਹੱਕ ਦੇਬੀ ਕਰੰ ॥

हक्क देबी करं ॥

ਦੇਵੀ (ਕਾਲੀ) ਆਵਾਜ਼ ਕਰ ਰਹੀ ਹੈ,

ਸੱਦ ਭੈਰੋ ਰਰੰ ॥

सद्द भैरो ररं ॥

ਭੈਰੋ (ਭਿਆਨਕ) ਸ਼ਬਦ ਬੋਲ ਰਿਹਾ ਹੈ।

ਚਾਵਡੀ ਚਿੰਕਰੰ ॥

चावडी चिंकरं ॥

ਚੁੜੇਲ ਚੀਕਦੀ ਹੈ,

ਡਾਕਣੀ ਡਿੰਕਰੰ ॥੪੨੨॥

डाकणी डिंकरं ॥४२२॥

ਡਾਕਣੀ ਡਕਾਰ ਮਾਰਦੀ ਹੈ ॥੪੨੨॥

ਪੱਤ੍ਰ ਜੁੱਗਣ ਭਰੰ ॥

पत्र जुग्गण भरं ॥

ਜੋਗਣਾ ਖੱਪਰ ਭਰਦੀਆਂ ਹਨ,

ਲੁੱਥ ਬਿੱਥੁਰੰ ॥

लुत्थ बित्थुथरं ॥

ਲੋਥਾ ਖਿੰਡੀਆਂ ਪਈਆਂ ਹਨ।

ਸੰਮੁਹੇ ਸੰਘਰੰ ॥

संमुहे संघरं ॥

ਆਹਮੋ-ਸਾਹਮਣੇ ਯੁੱਧ ਹੋ ਰਿਹਾ ਹੈ,

ਹੂਹ ਕੂਹੰ ਭਰੰ ॥੪੨੩॥

हूह कूहं भरं ॥४२३॥

(ਰਣ-ਭੂਮੀ) ਰੌਲੇ ਰੱਪੇ ਨਾਲ ਭਰੀ ਪਈ ਹੈ ॥੪੨੩॥

ਅੱਛਰੀ ਉਛਰੰ ॥

अच्छरी उछरं ॥

ਅਪੱਛਰਾਵਾ ਉਤਸਾਹਿਤ ਹਨ,

ਸਿੰਧੁਰੈ ਸਿੰਧਰੰ ॥

सिंधुरै सिंधरं ॥

ਰਣ-ਸਿੰਘੇ ਧੁਨ ਕੱਢ ਰਹੇ ਹਨ।

ਮਾਰ ਮਾਰੁੱਚਰੰ ॥

मार मारुच्चरं ॥

(ਸੁਰਮੇ) ਮਾਰੋ-ਮਾਰੋ ਉਚਾਰਦੇ ਹਨ,

ਬੱਜ ਗੱਜੇ ਸੁਰੰ ॥੪੨੪॥

बज्ज गज्जे सुरं ॥४२४॥

ਵਾਜੇ ਉੱਚੀ ਸੁਰ ਵਿੱਚ ਗੱਜ ਰਹੇ ਹਨ ॥੪੨੪॥

ਉੱਝਰੇ ਲੁੱਝਰੰ ॥

उज्झरे लुज्झरं ॥

ਲੜਾਕੇ ਉਲਝੇ ਪਏ ਹਨ,

ਝੁੱਮਰੇ ਜੁੱਝਰੰ ॥

ਝੁੱਮਰੇ ਜੁੱਝਰੰ ॥

ਯੋਧੇ ਘੁਮੇਰੀਆਂ ਖਾ ਕੇ (ਡਿਗਦੇ ਹਨ)।

ਬੱਜੀਯੰ ਡੰਮਰੰ ॥

बज्जीयं डंमरं ॥

ਡੌਰੂ, ਤੰਬੂਰੇ ਤੇ

ਤਾਲਣੋ ਤੁੰਬਰੰ ॥੪੨੫॥

तालणो तुँबरं ॥४२५॥

ਤਾਲ ਛੈਣੇ ਵੱਜਦੇ ਹਨ ॥੪੨੫॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ

ਪਰੀ ਮਾਰ ਮਾਰੰ ॥

परी मार मारं ॥

ਮਾਰੋ-ਮਾਰੋ ਹੋ ਰਹੀ ਹੈ,

ਮੰਡੇ ਸਸਤ੍ਰ ਧਾਰੰ ॥

मंडे ससत्र धारं ॥

ਸ਼ਸਤ੍ਰਾਂ ਦੀਆਂ ਧਾਰਾਵਾ (ਸੂਰਮਿਆਂ ਨੂੰ) ਕੱਟ ਰਹੀਆਂ ਹਨ।

ਰਟੈ ਮਾਰ ਮਾਰੰ ॥

रटै मार मारं ॥

(ਮੂੰਹੋਂ) ਮਾਰੋ-ਮਾਰੋ ਬੋਲਦੇ ਹਨ।

ਤੁਟੈ ਖੱਗ ਧਾਰੰ ॥੪੨੬॥

तुटै खग्ग धारं ॥४२६॥

ਕਲਵਾਰਾ ਦੀ ਧਾਰ ਖੁੰਡੀ ਪੈ ਰਹੀ ਹੈ ॥੪੨੬॥

ਉਠੈ ਛਿੱਛ ਅਪਾਰੰ ॥

उठै छिच्छ अपारं ॥

ਅਪਾਰ ਛਿੱਟਾ ਉੱਠਦੀਆਂ ਹਨ

ਬਹੈ ਸ੍ਰੋਣ ਧਾਰੰ ॥

बहै स्रोण धारं ॥

ਅਤੇ ਲਹੂ ਦੀ ਧਾਰ ਵਗਦੀ ਹੈ।

ਹਸੈ ਮਾਸਹਾਰੰ ॥

हसै मासहारं ॥

ਮਾਸ ਖਾਣ ਵਾਲੇ ਹੱਸਦੇ ਹਨ।

ਪੀਐ ਸ੍ਰੋਣ ਸਯਾਰੰ ॥੪੨੭॥

पीऐ स्रोण सयारं ॥४२७॥

ਗਿੱਦੜ ਲਹੂ ਪੀਂਦੇ ਹਨ ॥੪੨੭॥

ਗਿਰੇ ਚਉਰ ਚਾਰੰ ॥

गिरे चउर चारं ॥

ਸੁੰਦਰ ਚੌਰ ਡਿੱਗੇ ਪਏ ਹਨ।

ਭਜੇ ਏਕ ਹਾਰੰ ॥

भजे एक हारं ॥

ਕਈ ਹਾਰ ਕੇ ਭੱਜੀ ਜਾ ਰਹੇ ਹਨ।

ਰਟੈ ਏਕ ਮਾਰੰ ॥

रटै एक मारं ॥

ਕਈ ਮਾਰੋ-ਮਾਰੋ ਰਟ ਰਹੇ ਹਨ।

ਗਿਰੇ ਸੂਰ ਸੁਆਰੰ ॥੪੨੮॥

गिरे सूर सुआरं ॥४२८॥

(ਘੋੜ) ਸਵਾਰ ਸੂਰਮੇ ਡਿੱਗੇ ਪਏ ਹਨ ॥੪੨੮॥

ਚਲੇ ਏਕ ਸੁਆਰੰ ॥

चले एक सुआरं ॥

ਕਈ ਸਵਾਰ ਚਲ ਰਹੇ ਹਨ।

ਪਰੇ ਏਕ ਬਾਰੰ ॥

परे एक बारं ॥

ਕਈ ਇਕੋ ਵਾਰ ਆ ਪੈਂਦੇ ਹਨ।

ਬਡੋ ਜੁੱਧ ਪਾਰੰ ॥

बडो जुद्ध पारं ॥

ਵੱਡਾ ਯੁੱਧ ਮਚਾਉਂਦੇ ਹਨ

ਨਿਕਾਰੇ ਹਥਯਾਰੰ ॥੪੨੯॥

निकारे हथयारं ॥४२९॥

ਅਤੇ ਹਥਿਆਰ ਕੱਢ ਕੇ (ਚਲਾਉਂਦੇ ਹਨ) ॥੪੨੯॥

ਕਰੈ ਏਕ ਵਾਰੰ ॥

करै एक वारं ॥

ਇਕੋ ਵਾਰ ਹੀ ਵਾਰ ਕਰਦੇ ਹਨ।

ਲਸੈ ਖੱਗ ਧਾਰੰ ॥

लसै खग्ग धारं ॥

ਤਲਵਾਰਾ ਦੀ ਧਾਰ ਚਮਕਦੀ ਹੈ।

ਉਠੈ ਅੰਗਿਆਰੰ ॥

उठै अंगिआरं ॥

(ਜਿਨ੍ਹਾ ਤੋਂ ਅੱਗ ਦੀਆਂ ਚਿਣਗਾ ਨਿਕਲਦੀਆਂ ਹਨ।

ਲਖੈ ਬਯੋਮ ਚਾਰੰ ॥੪੩੦॥

लखै बयोम चारं ॥४३०॥

ਆਕਾਸ਼ ਵਿੱਚ ਵਿਚਾਰਨ ਵਾਲੇ (ਦੇਵਤੇ) ਵੇਖਦੇ ਹਨ ॥੪੩੦॥

ਸੁ ਪੈਜੰ ਪਚਾਰੰ ॥

सु पैजं पचारं ॥

(ਸੂਰਵੀਰ) ਲਲਕਾਰੇ ਮਾਰਦੇ ਹੋਏ ਆਪਣੀ ਮਰਿਆਦਾ (ਪਾਲਦੇ ਹਨ)।

ਮੰਡੇ ਅਸਤ੍ਰ ਧਾਰੰ ॥

मंडे असत्र धारं ॥

ਅਸਤ੍ਰਾ ਦੀਆਂ ਧਾਰਾਵਾ ਸ਼ਿੰਗਾਰ ਰਹੇ ਹਨ

ਕਰੇਂ ਮਾਰ ਮਾਰੰ ॥

करेँ मार मारं ॥

ਅਤੇ ਮਾਰੋ-ਮਾਰੋ ਕਰਦੇ ਹਨ।

ਇਕੇ ਕੰਪ ਚਾਰੰ ॥੪੩੧॥

इके कंप चारं ॥४३१॥

ਕਈ ਬਹੁਤ ਕੰਬ ਰਹੇ ਹਨ ॥੪੩੧॥

ਮਹਾ ਬੀਰ ਜੁੱਟੈਂ ॥

महा बीर जुट्टैं ॥

ਬਲੀ ਯੋਧੇ (ਆਪਸ ਵਿੱਚ) ਜੁਟੇ ਹੋਏ ਹਨ,

ਸਰੰ ਸੰਜ ਫੁੱਟੈਂ ॥

ਸਰੰ ਸੰਜ ਫੁਟ੍ਟੈਂ ॥

ਤੀਰ ਨਾਲ ਕਵਚ ਟੁੱਟ ਰਹੇ ਹਨ,

ਤੜੰਕਾਰ ਛੁੱਟੈਂ ॥

तड़ंकार छुट्टैं ॥

ਜੋ ਤੜ-ਤੜ ਕਰਕੇ ਫੁੱਟਦੇ ਹਨ

ਝੜੰਕਾਰ ਉੱਠੈਂ ॥੪੩੨॥

झड़ंकार उट्ठैं ॥४३२॥

ਅਤੇ (ਉਨ੍ਹਾ ਵਿੱਚੋਂ ਝੜ-ਝੜ ਸ਼ਬਦ ਨਿਕਲਦਾ ਹੈ ॥੪੩੨॥

ਸਰੰਧਾਰ ਬੁੱਠੈਂ ॥

सरंधार बुट्ठैं ॥

ਤੀਰਾ ਦਾ ਮੀਂਹ ਵਰ੍ਹਦਾ ਹੈ।

ਜੁਗੰ ਜੁੱਧ ਜੁੱਠੈਂ ॥

जुगं जुद्ध जुट्ठैं ॥

ਦੋ-ਦੋ ਯੋਧੇ (ਆਪਸ ਵਿੱਚ) ਜੁੱਟੇ ਹੋਏ ਹਨ।

ਰਣੰ ਰੋਸੁ ਰੁੱਠੈਂ ॥

रणं रोसु रुट्ठैं ॥

ਕ੍ਰੋਧ ਨਾਲ ਰਣ ਵਿੱਚ ਰੁੱਝੇ ਹੋਏ ਹਨ

ਇਕੰ ਏਕ ਕੁੱਠੈਂ ॥੪੩੩॥

इकं एक कुट्ठैं ॥४३३॥

ਅਤੇ ਇਕ-ਇਕ ਨੂੰ ਕੋਹ ਰਿਹਾ ਹੈ ॥੪੩੩॥

ਢਲੀ ਢਾਲ ਉੱਠੈਂ ॥

ढली ढाल उट्ठैं ॥

ਢਾਲਾ ਤੋਂ ਢਲ-ਢਲ ਸ਼ਬਦ ਨਿਕਲਦਾ ਹੈ,

ਅਰੰ ਫਉਜ ਫੁੱਟੈਂ ॥

अरं फउज फुट्टैं ॥

ਵੈਰੀ ਦੀ ਸੈਨਾ ਫੁਟ ਗਈ ਹੈ।

ਕਿ ਨੇਜੇ ਪਲੱਟੈ ॥

कि नेजे पलट्टै ॥

(ਕਈ) ਨੇਜ਼ਿਆਂ ਨਾਲ ਨੇਜ਼ੇ ਵੱਜਦੇ ਹਨ

ਚਮਤਕਾਰ ਉੱਠੈ ॥੪੩੪॥

चमतकार उट्ठै ॥४३४॥

ਅਤੇ ਚਿੰਗਾਰੇ ਨਿਕਲਦੇ ਹਨ ॥੪੩੪॥

ਕਿਤੇ ਭੂਮਿ ਲੁੱਠੈਂ ॥

किते भूमि लुट्ठैं ॥

ਕਿੰਨੇ ਹੀ ਧਰਤੀ 'ਤੇ ਲੁੜ੍ਹਕੇ ਪਏ ਹਨ।

ਗਿਰੇ ਏਕ ਉੱਠੈਂ ॥

गिरे एक उट्ठैं ॥

ਕਈ ਇਕ ਡਿੱਗਦੇ (ਹੋਏ ਫਿਰ) ਉਠ ਖੜੋਤੇ ਹਨ।

ਰਣੰ ਫੇਰਿ ਜੁੱਟੈਂ ॥

रणं फेरि जुट्टैं ॥

ਮੁੜ ਕੇ ਰਣ ਵਿੱਚ ਜੁੱਟ ਗਏ ਹਨ।

ਬਹੇ ਤੇਗ ਤੁੱਟੈਂ ॥੪੩੫॥

बहे तेग तुट्टैं ॥४३५॥

ਚਲ-ਚਲ ਕੇ ਤਲਵਾਰਾ ਟੁੱਟ ਗਈਆਂ ਹਨ ॥੪੩੫॥

ਮਚੇ ਵੀਰ ਵੀਰੰ ॥

मचे वीर वीरं ॥

ਸੂਰਮੇ ਵੀਰਤਾ ਦੀ ਮੌਜ ਵਿੱਚ ਹਨ।

ਧਰੇ ਵੀਰ ਚੀਰੰ ॥

धरे वीर चीरं ॥

ਸੂਰਮਿਆਂ ਨੇ ਬਸਤ੍ਰ ਧਾਰਨ ਕੀਤੇ ਹੋਏ ਹਨ।

ਕਰੈ ਸਸਤ੍ਰ ਪਾਤੰ ॥

करै ससत्र पातं ॥

ਸ਼ਸਤ੍ਰਾ ਦਾ ਪ੍ਰਹਾਰ ਕਰਦੇ ਹੋਏ

ਉਠੈ ਅਸਤ੍ਰ ਘਾਤੰ ॥੪੩੬॥

उठै असत्र घातं ॥४३६॥

ਘਾਤ ਲਾ ਕੇ ਅਸਤ੍ਰ ਚਲਾਦੇ ਹਨ ॥੪੩੬॥

ਇਤੈਂ ਬਾਨ ਰਾਜੰ ॥

इतैं बान राजं ॥

ਇਧਰੋਂ ਬੰਦਰਾ ਦਾ ਰਾਜਾ (ਸੁਗ੍ਰੀਵ)

ਉਤੈ ਕੁੰਭ ਕਾਜੰ ॥

उतै कुँभ काजं ॥

ਅਤੇ ਉਧਰੋਂ ਕੁੰਭਕਰਨ ਲੜ ਰਹੇ ਹਨ।

ਕਰਯੋ ਸਾਲ ਪਾਤੰ ॥

करयो साल पातं ॥

(ਅੰਤ ਨੂੰ ਸੁਗ੍ਰੀਵ ਨੇ) ਸਾਲ ਦਾ ਬ੍ਰਿਛ ਪੁੱਟ ਕੇ ਮਾਰਿਆ,

ਗਿਰਯੋ ਵੀਰ ਭ੍ਰਾਤੰ ॥੪੩੭॥

गिरयो वीर भ्रातं ॥४३७॥

(ਜਿਸ ਨਾਲ) ਰਾਵਣ ਦਾ ਭਰਾ (ਕੁੰਭਕਰਨ) ਡਿੱਗ ਪਿਆ ॥੪੩੭॥

ਦੋਊ ਜਾਘ ਫੂਟੀ ॥

दोऊ जाघ फूटी ॥

(ਉਸ ਦੀਆਂ) ਦੋਵੇਂ ਟੰਗਾ ਟੁੱਟ ਗਈਆਂ,

ਰਤੰ ਧਾਰ ਛੂਟੀ ॥

रतं धार छूटी ॥

(ਜਿਨ੍ਹਾ ਵਿਚੋਂ) ਲਹੂ ਦੀ ਧਾਰ ਚਲ ਪਈ।

ਗਿਰੇ ਰਾਮ ਦੇਖੇ ॥

गिरे राम देखे ॥

ਰਾਮ ਨੇ ਡਿਗਦਾ ਹੋਇਆ ਵੇਖਿਆ

ਬਡੇ ਦੁਸਟ ਲੇਖੇ ॥੪੩੮॥

बडे दुसट लेखे ॥४३८॥

ਕਿ ਵੱਡਾ ਦੁਸ਼ਟ ਲੇਖੇ ਲੱਗ ਗਿਆ ਹੈ ॥੪੩੮॥

ਕਰੀ ਬਾਣ ਬਰਖੰ ॥

करी बाण बरखं ॥

ਉਸ ਵੇਲੇ (ਰਾਮ ਨੇ) ਤੀਰਾ ਦੀ ਬਰਖਾ ਕੀਤੀ,

ਭਰਯੋ ਸੈਨ ਹਰਖੰ ॥

भरयो सैन हरखं ॥

ਬੰਦਰ ਸੈਨਾ ਵਿੱਚ ਆਨੰਦ ਛਾ ਗਿਆ।

ਹਣੇ ਬਾਣ ਤਾਣੰ ॥

ਹਣੇ ਬਾਣ ਤਾਣੰ ॥

(ਰਾਮ ਦੇ) ਹੱਥ ਦੇ ਮਾਰੇ ਹੋਏ ਬਾਣ ਨਾਲ

ਝਿਣਯੋ ਕੁੰਭਕਾਣੰ ॥੪੩੯॥

झिणयो कुँभकाणं ॥४३९॥

ਕੁੰਭਕਰਨ ਮਾਰਿਆ ਗਿਆ ਹੈ ॥੪੩੯॥

ਭਏ ਦੇਵ ਹਰਖੰ ॥

भए देव हरखं ॥

ਦੇਵਤੇ ਪ੍ਰਸੰਨ ਹੋਏ

ਕਰੀ ਪੁਹਪ ਬਰਖੰ ॥

करी पुहप बरखं ॥

(ਅਤੇ ਉਨ੍ਹਾ ਨੇ ਰਾਮ ਉਤੇ) ਫੁੱਲਾ ਦੀ ਬਰਖਾ ਕੀਤੀ।

ਸੁਣਯੋ ਲੰਕ ਨਾਥੰ ॥

सुणयो लंक नाथं ॥

ਰਾਵਣ ਨੇ (ਕੁੰਭਕਰਨ ਦਾ ਮਰਨਾ) ਸੁਣਿਆ,

ਹਣੇ ਭੂਮ ਮਾਥੰ ॥੪੪੦॥

हणे भूम माथं ॥४४०॥

(ਤਾ ਉਸ ਨੇ ਆਪਣਾ) ਮੱਥਾ ਧਰਤੀ ਨਾਲ ਮਾਰਿਆ ॥੪੪੦॥

ਇਤਿ ਸ੍ਰੀ ਬਚਿਤ੍ਰ ਨਾਟਕੇ ਰਾਮਵਤਾਰ ਕੁੰਭਕਰਨ ਬਧਹਿ ਧਯਾਇ ਸਮਾਪਤਮ ਸਤੁ ॥

इति स्री बचित्र नाटके रामवतार कुँभकरन बधहि धयाइ समापतम सतु ॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਰਾਮਾਵਤਾਰ ਦਾ ਕੁੰਭਕਰਨ ਬਧਹਿ ਨਾ ਦਾ ਅਧਿਆਇ ਸਮਾਪਤ।

ਅਥ ਤ੍ਰਿਮੁੰਡ ਜੁੱਧ ਕਥਨੰ ॥

अथ तृमुँड जुद्ध कथनं ॥

ਹੁਣ ਤ੍ਰਿਮੁੰਡ ਯੁੱਧ ਦਾ ਕਥਨ

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ

ਪਠਯੋ ਤੀਨ ਮੁੰਡੰ ॥

पठयो तीन मुँडं ॥

(ਫਿਰ ਰਾਵਣ ਨੇ) ਤ੍ਰਿਮੁੰਡ ਦੈਂਤ ਨੂੰ ਭੇਜਿਆ

ਚਲਯੋ ਸੈਨ ਝੁੰਡੰ ॥

चलयो सैन झुँडं ॥

(ਜੋ) ਸੈਨਾ ਦਾ ਝੁੰਡ (ਨਾਲ ਲੈ ਕੇ) ਚਲਿਆ।

ਕ੍ਰਿਤੀ ਚਿਤ੍ਰ ਜੋਧੀ ॥

कृती चित्र जोधी ॥

(ਉਹ) ਯੁੱਧ ਦਾ ਰੰਗ ਬੰਨ੍ਹ ਦੇਣ ਵਾਲਾ ਯੋਧਾ ਸੀ

ਮੰਡੇ ਪਰਮ ਕ੍ਰੋਧੀ ॥੪੪੧॥

मंडे परम क्रोधी ॥४४१॥

ਅਤੇ ਵੱਡੇ ਕ੍ਰੋਧ ਨਾਲ ਰਣ ਮੰਡਣ ਵਾਲਾ ਸੀ ॥੪੪੧॥

ਬਕੈਂ ਮਾਰ ਮਾਰੰ ॥

बकैं मार मारं ॥

ਮਾਰ ਲੌ, ਮਾਰ ਲੌ, ਬੋਲਦਾ ਹੋਇਆ

ਤਜੈ ਬਾਣ ਧਾਰੰ ॥

तजै बाण धारं ॥

ਤੀਰਾ ਦੀ ਵਾਛੜ ਲਗਾਦਾ ਸੀ।

ਹਨੂਮੰਤ ਕੋਪੇ ॥

हनूमंत कोपे ॥

(ਉਸ ਦੇ ਸਾਹਮਣੇ) ਹਨੂਮਾਨ ਨੇ ਕ੍ਰੋਧ ਨਾਲ

ਰਣੰ ਪਾਇ ਰੋਪੇ ॥੪੪੨॥

रणं पाइ रोपे ॥४४२॥

ਰਣ ਵਿੱਚ ਪੈਰ ਗੱਡ ਲਏ ਸਨ ॥੪੪੨॥

ਅਸੰ ਛੀਨ ਲੀਨੋ ॥

असं छीन लीनो ॥

(ਹਨੂਮਾਨ ਨੇ ਤ੍ਰਿਮੁੰਡ ਦੇ ਹੱਥੋਂ) ਤਲਵਾਰ ਖੋਹ ਲਈ

ਤਿਸੀ ਕੰਠਿ ਦੀਨੋ ॥

तिसी कंठि दीनो ॥

ਅਤੇ ਉਸੇ ਦੀ ਗਰਦਨ ਉਤੇ ਮਾਰ ਦਿੱਤੀ।

ਹਨਯੋ ਖਸਟ ਨੈਣੰ ॥

हनयो खसट नैणं ॥

(ਇਸ ਤਰ੍ਹਾ) ਛੇ ਅੱਖਾ ਵਾਲੇ (ਤ੍ਰਿਮੁੰਡ) ਨੂੰ ਮਾਰ ਲਿਆ।

ਹਸੇ ਦੇਵ ਗੈਣੰ ॥੪੪੩॥

हसे देव गैणं ॥४४३॥

(ਇਸ ਨਜ਼ਾਰੇ ਨੂੰ ਵੇਖ ਕੇ) ਦੇਵਤੇ ਆਕਾਸ਼ ਵਿੱਚ ਪ੍ਰਸੰਨ ਹੋ ਗਏ ॥੪੪੩॥

ਇਤਿ ਸ੍ਰੀ ਬਚਿਤ੍ਰ ਨਾਟਕ ਰਾਮਵਤਾਰ ਤ੍ਰਿਮੁੰਡ ਬਧਹ ਧਯਾਇ ਸਮਾਪਤਮ ਸਤੁ ॥

इति स्री बचित्र नाटक रामवतार तृमुँड बधह धयाइ समापतम सतु ॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਰਾਮਵਤਾਰ ਦੇ ਤ੍ਰਿਮੁੰਡ ਬਧਹਿ ਅਧਿਆਇ ਦੀ ਸਮਾਪਤੀ।

ਅਥ ਮਹੋਦਰ ਮੰਤ੍ਰੀ ਜੁੱਧ ਕਥਨੰ ॥

अथ महोदर मंत्री जुद्ध कथनं ॥

ਹੁਣ ਮਹੋਦਰ ਮੰਤਰੀ ਦੇ ਯੁੱਧ ਦਾ ਕਥਨ

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ

ਸੁਣਯੋ ਲੰਕ ਨਾਥੰ ॥

सुणयो लंक नाथं ॥

ਲੰਕਾ ਦੇ ਸੁਆਮੀ (ਰਾਵਣ) ਨੇ (ਤ੍ਰਿਮੁੰਡ ਦਾ ਮਰਨਾ) ਸੁਣਿਆ

ਧੁਣੇ ਸਰਬ ਮਾਥੰ ॥

धुणे सरब माथं ॥

ਤਾ ਸਾਰਿਆਂ ਸਿਰਾ ਨੂੰ ਹਿਲਾਣ ਲੱਗਿਆ।

ਕਰਯੋ ਮੱਦ ਪਾਣੰ ॥

करयो मद्द पाणं ॥

(ਫਿਰ) ਮਦਿਰਾ ਦਾ ਸੇਵਨ ਕੀਤਾ

ਭਰੇ ਬੀਰ ਮਾਣੰ ॥੪੪੪॥

भरे बीर माणं ॥४४४॥

ਅਤੇ ਵੀਰਤਾ ਦੇ ਗੌਰਵ ਨਾਲ ਭਰ ਗਿਆ ॥੪੪੪॥

ਮਹਿਖੁਆਸ ਕਰਖੈਂ ॥

महिखुआस करखैं ॥

ਜ਼ੋਰ ਨਾਲ ਧਨੁਸ਼ ਨੂੰ ਖਿਚਿਆ

ਸਰੰਧਾਰ ਬਰਖੈਂ ॥

ਸਰੰਧਾਰ ਬਰਖੈਂ ॥

ਅਤੇ ਤੀਰਾ ਦੀ ਵਾਛੜ ਲਗਾ ਦਿੱਤੀ। ਮਹੋਦਰ ਆਦਿ ਹਠੀਲੇ

ਮਹੋਦ੍ਰਾਦਿ ਵੀਰੰ ॥

महोद्रादि वीरं ॥

ਅਤੇ ਧੀਰਜਵਾਨ ਸੂਰਮਿਆਂ ਨੇ

ਹਠੇ ਖੱਗ ਧੀਰੰ ॥੪੪੫॥

हठे खग्ग धीरं ॥४४५॥

ਤਲਵਾਰਾ ਫੜ ਲਈਆਂ ॥੪੪੫॥

ਮੋਹਣੀ ਛੰਦ ॥

मोहणी छंद ॥

ਮੋਹਣੀ ਛੰਦ

ਢਲ ਹੱਲ ਸੁਢੱਲੀ ਢੋਲਾਣੰ ॥

ढल हल्ल सुढल्ली ढोलाणं ॥

ਢਲ-ਢਲ ਕਰਦੀ ਢੋਲਾ ਦੀ ਕੜਕੁਟ ਹੁੰਦੀ ਹੈ।

ਰਣ ਰੰਗ ਅਭੰਗ ਕਲੋਲਾਣੰ ॥

रण रंग अभंग कलोलाणं ॥

ਰਣ-ਭੂਮੀ ਵਿੱਚ ਲਗਾਤਾਰ ਰੌਲਾ ਪੈ ਰਿਹਾ ਹੈ।

ਭਰਣੰਕ ਸੁ ਨੱਦੰ ਨਾਫੀਰੰ ॥

भरणंक सु नद्दं नाफीरं ॥

ਭਣ-ਭਣ ਕਰਦਾ ਨਫੀਰੀ ਦਾ ਨਾਦ ਹੋ ਰਿਹਾ ਹੈ।

ਬਰਣੰਕਸੁ ਬੱਜੇ ਮੱਜੀਰੰ ॥੪੪੬॥

बरणंकसु बज्जे मज्जीरं ॥४४६॥

ਬਰਣ-ਬਰਣ' ਆਵਾਜ਼ ਕਰਦੇ ਹੋਏ ਮਜੀਰੇ ਵਜਦੇ ਹਨ ॥੪੪੬॥

ਭਰਣੰਕਸੁ ਭੇਰੀ ਘੋਰਾਣੰ ॥

भरणंकसु भेरी घोराणं ॥

ਭਰਣ-ਭਰਣ ਕਰਦੀਆਂ ਭੇਰੀਆਂ ਗੂੰਜਦੀਆਂ ਹਨ,

ਜਣੁ ਸਾਵਣ ਭਾਦੋ ਮੋਰਾਣੰ ॥

जणु सावण भादो मोराणं ॥

ਮਾਨੋ ਸਾਵਣ-ਭਾਦੋਂ ਵਿੱਚ ਮੋਰ (ਬੋਲਦੇ ਹੋਣ)।

ਉੱਛਲੀਏ ਪ੍ਰਖਰੇ ਪਾਵੰਗੰ ॥

उच्छलीए प्रखरे पावंगं ॥

ਪਾਖਰਾ ਵਾਲੇ ਘੋੜੇ ਕੁੱਦਦੇ ਹਨ,

ਮੱਚੇ ਜੁੱਝਾਰੇ ਜੋਧੰਗੰ ॥੪੪੭॥

मच्चे जुज्झारे जोधंगं ॥४४७॥

ਲੜਾਕੇ ਸੂਰਮੇ ਯੁੱਧ ਦੇ ਰੰਗ ਵਿੱਚ ਰਚੇ ਹੋਏ ਹਨ ॥੪੪੭॥

ਸਿੰਧੁਰੀਏ ਸੁੰਡੀ ਦੰਤਾਲੇ ॥

सिंधुरीए सुँडी दंताले ॥

ਵੱਡੇ-ਵੱਡੇ ਦੰਦਾ ਵਾਲੇ ਮਸਤ ਹਾਥੀ ਫਿਰਦੇ ਹਨ,

ਨੱਚੇ ਪੱਖਰੀਏ ਮੁੱਛਾਲੇ ॥

नच्चे पक्खरीए मुच्छाले ॥

ਮੁੱਛਾ ਵਾਲੇ (ਯੋਧੇ) ਪਾਖਰਾ ਵਾਲੇ (ਘੋੜਿਆਂ ਨੂੰ) ਨਚਾਉਂਦੇ ਹਨ।

ਓਰੜੀਏ ਸਰਬੰ ਸੈਣਾਯੰ ॥

ओरड़ीए सरबं सैणायं ॥

ਸਾਰੀ ਸੈਨਾ ਓਰੜ ਕੇ ਆ ਗਈ ਹੈ

ਦੇਖੰਤ ਸੁ ਦੇਵੰ ਗੈਣਾਯੰ ॥੪੪੮॥

देखंत सु देवं गैणायं ॥४४८॥

(ਜਿਸ ਨੂੰ) ਦੇਵਤੇ ਆਕਾਸ਼ ਵਿੱਚ ਦੇਖ ਰਹੇ ਹਨ ॥੪੪੮॥

ਝੱਲੈ ਅਵਝੜੀਯੰ ਉੱਝਾੜੰ ॥

झल्लै अवझड़ीयं उज्झाड़ं ॥

ਅਡਿੱਗ ਸੂਰਮੇ ਵਾਰ ਝਲ ਕੇ ਡਿੱਗ ਰਹੇ ਹਨ,

ਰਣ ਉਠੈ ਬੈਹੈਂ ਬੱਬਾੜੰ ॥

रण उठै बैहैं बब्बाड़ं ॥

ਰਣ ਵਿੱਚ ਫਿਰ ਉਠਦੇ ਤੇ ਬਹਿੰਦੇ ਹੋਏ ਲਲਕਾਰਦੇ ਹਨ।

ਘੈ ਘੁੱਮੇ ਘਾਯੰ ਅੱਘਾਯੰ ॥

घै घुम्मे घायं अग्घायं ॥

ਜ਼ਖ਼ਮ ਲੱਗਦਿਆਂ ਹੀ ਘੇਰਨੀ ਖਾ ਕੇ ਡਿੱਗ ਪੈਂਦੇ ਹਨ।

ਭੂਅ ਡਿੱਗੇ ਅੱਧੋ ਅੱਧਾਯੰ ॥੪੪੯॥

भूअ डिग्गे अद्धो अद्धायं ॥४४९॥

ਅੱਧੋ-ਅੱਧ ਹੋ ਕੇ ਧਰਤੀ ਉਤੇ ਡਿਗਦੇ ਹਨ ॥੪੪੯॥

ਰਿਸ ਮੰਡੈ ਛੰਡੈ ਅਉ ਛੰਡੈ ॥

रिस मंडै छंडै अउ छंडै ॥

ਕ੍ਰੋਧ ਨਾਲ ਭਰ ਕੇ ਨਾ ਛੰਡੇ ਜਾ ਸਕਣ ਵਾਲਿਆਂ ਨੂੰ ਛੰਡ ਰਹੇ ਹਨ,

ਹਠਿ ਹੱਸੈ ਕੱਸੈ ਕੋ ਅੰਡੈ ॥

हठि हस्सै कस्सै को अंडै ॥

ਹਠੀ ਯੋਧੇ ਹੱਸ-ਹੱਸ ਕੇ (ਧਨੁਸ਼ਾ) ਨੂੰ ਖਿੱਚਦੇ ਹਨ।

ਰਿਸ ਬਾਹੈਂ ਗਾਹੈਂ ਜੋਧਾਣੰ ॥

रिस बाहैं गाहैं जोधाणं ॥

ਯੋਧਿਆਂ ਨੂੰ ਫੜ ਕੇ ਕ੍ਰੋਧ ਨਾਲ ਸ਼ਸਤ੍ਰ ਮਾਰਦੇ ਹਨ,

ਰਣ ਹੋਹੈਂ ਜੋਹੈਂ ਕ੍ਰੋਧਾਣੰ ॥੪੫੦॥

रण होहैं जोहैं क्रोधाणं ॥४५०॥

ਯੁੱਧ ਨੂੰ ਕ੍ਰੋਧ ਨਾਲ ਵੇਖਦੇ ਹਨ ॥੪੫੦॥

ਰਣ ਗੱਜੈ ਸੱਜੈ ਸਸਤ੍ਰਾਣੰ ॥

रण गज्जै सज्जै ससत्राणं ॥

ਸ਼ਸਤ੍ਰਾ ਨਾਲ ਸਜੇ ਹੋਏ (ਯੋਧੇ) ਰਣ ਵਿੱਚ ਗੱਜਦੇ ਹਨ।

ਧਨੁ ਕਰਖੈਂ ਬਰਖੈਂ ਅਸਤ੍ਰਾਣੰ ॥

धनु करखैं बरखैं असत्राणं ॥

ਧਨੁਸ਼ਾ ਨੂੰ ਖਿੱਚਦੇ ਹਨ ਅਤੇ ਤੀਰਾ ਦੀ ਬਰਖਾ ਕਰਦੇ ਹਨ।

ਦਲ ਗਾਹੈ ਬਾਹੈ ਹਥਿਯਾਰੰ ॥

दल गाहै बाहै हथियारं ॥

(ਸੁਰਮੇ) ਦਲਾ ਨੂੰ ਗਾਹੁੰਦੇ ਹੋਏ ਸ਼ਸਤ੍ਰਾ ਨੂੰ ਚਲਾਉਂਦੇ ਹਨ।

ਰਣ ਰੁੱਝੈ ਲੁੰਝੈ ਲੁੱਝਾਰੰ ॥੪੫੧॥

रण रुज्झै लुँझै लुज्झारं ॥४५१॥

ਲੜਾਕੇ ਯੋਧੇ ਰਣ ਵਿੱਚ ਰੁੱਝੇ ਹੋਏ ਹਨ ॥੪੫੧॥

ਭਟ ਭੇਦੇ ਛੇਦੇ ਬਰਮਾਯੰ ॥

भट भेदे छेदे बरमायं ॥

ਕਵਚਾ ਵਿੱਚ ਛੇਕ ਹੋ ਜਾਣ ਨਾਲ ਸੂਰਮੇ ਵਿੰਨ੍ਹੇ ਗਏ ਹਨ,

ਭੂਅ ਡਿੱਗੇ ਚਉਰੰ ਚਰਮਾਯੰ ॥

ਭੂਅ ਡਿਗਗੇ ਚਉਰੰ ਚਰਮਾਯੰ ॥
चौੜੀਆਂ ਢਾਲਾ ਡਿੱਗੀਆਂ ਪਈਆਂ ਹਨ।

ਉੱਘੇ ਜਣ ਨੇਜੇ ਮਤਵਾਲੇ ॥
उग्घे जण नेजे मतवाले ॥
ਹੱਥਾ ਨਾਲ ਉਲਰੇ ਹੋਏ ਨੇਜ਼ੇ ਲੈ ਕੇ ਮਤਵਾਲੇ ਸੂਰਮੇ

ਚੱਲੇ ਜਯੋਂ ਰਾਵਲ ਜੱਟਾਲੇ ॥੪੫੨॥
चल्ले जयों रावल जट्टाले ॥४५२॥
(ਇਉਂ) ਫਿਰਦੇ ਹਨ, (ਜਿਉਂ) ਜਟਾਵਾ ਵਾਲੇ ਯੋਗੀ ਚਲੇ ਜਾ ਰਹੇ ਹੋਣ ॥੪੫੨॥

ਹੱਠੇ ਤਰਵਰੀਏ ਹੰਕਾਰੰ ॥
हट्ठे तरवरीए हंकारं ॥
ਹੰਕਾਰ ਦੇ ਭਰੇ ਹੋਏ ਤਲਵਾਰ ਧਾਰੀ ਹਠੀਲੇ ਸੂਰਮੇ

ਮੰਚੇ ਪੱਖਰੀਏ ਸੂਰਾਰੰ ॥
मंचे पक्खरीए सूरारं ॥
ਘੋੜਿਆਂ ਉੱਤੇ ਸਵਾਰ ਹੋ ਕੇ ਯੁੱਧ ਵਿੱਚ ਰੁਝੇ ਹੋਏ ਹਨ।

ਅੱਕੁੜਿਯੰ ਵੀਰੰ ਐਠਾਲੇ ॥
अक्कुड़ियं वीरं ऐठाले ॥
ਘਮੰਡੀ ਯੋਧੇ ਆਕੜਦੇ ਹਨ,

ਤਨ ਸੋਹੇ ਪੱਤ੍ਰੀ ਪੱਤ੍ਰਾਲੇ ॥੪੫੩॥
तन सोहे पत्त्री पत्त्राले ॥४५३॥
ਜਿਨ੍ਹਾ ਦੇ ਸਰੀਰ ਉੱਤੇ ਖੰਭਾ ਵਾਲੇ ਤੀਰ ਵੱਜੇ ਹੋਏ ਸ਼ੋਭਾ ਪਾ ਰਹੇ ਹਨ ॥੪੫੩॥

ਨਵ ਨਾਮਕ ਛੰਦ ॥
नव नामक छंद ॥

ਨਵ ਨਾਮਕ ਛੰਦ:

ਤਰਭਰ ਪਰ ਸਰ ॥

तरभर पर सर ॥

ਤੜ ਤੜ ਤੀਰ ਵੱਜ ਰਹੇ ਹਨ।

ਨਿਰਖਤ ਸੁਰ ਨਰ ॥

निरखत सुर नर ॥

ਦੇਵਤੇ ਅਤੇ ਮਨੁੱਖ ਵੇਖ ਰਹੇ ਹਨ।

ਹਰ ਪੁਰ ਪੁਰ ਸੁਰ ॥

हर पुर पुर सुर ॥

ਸੂਰਜ ਦਾ ਨਗਰ (ਆਕਾਸ਼) ਤੀਰਾ ਨਾਲ ਭਰ ਦਿੱਤਾ ਗਿਆ ਹੈ।

ਨਿਰਖਤ ਬਰ ਨਰ ॥੪੫੪॥

निरखत बर नर ॥४५४॥

ਭਲੇ ਪੁਰਸ਼ ਵੇਖ ਰਹੇ ਹਨ ॥੪੫੪॥

ਬਰਖਤ ਸਰ ਬਰ ॥

बरखत सर बर ॥

ਬਲ ਪੂਰਵਕ ਤੀਰਾ ਦੀ ਬਰਖਾ ਕਰਦੇ ਹਨ।

ਕਰਖਤ ਧਨੁ ਕਰਿ ॥

करखत धनु करि ॥

ਹੱਥ ਨਾਲ ਧਨੁਸ਼ ਨੂੰ ਖਿੱਚਦੇ ਹਨ।

ਪਰਹਰ ਪੁਰ ਕਰ ॥

परहर पुर कर ॥

ਫਿਰ ਧਨੁਸ਼ ਨਾਲ ਤੀਰ ਜੋੜ ਕੇ ਛੱਡ ਦਿੰਦੇ ਹਨ।

ਨਿਰਖਤ ਬਰ ਨਰ ॥੪੫੫॥

निरखत बर नर ॥४५५॥

ਸ੍ਰੇਸ਼ਠ ਪੁਰਸ਼ ਵੇਖ ਰਹੇ ਹਨ ॥੪੫੫॥

ਸਰ ਬਰ ਧਰ ਕਰ ॥

सर बर धर कर ॥

ਚੰਗਾ ਤੀਰ ਹੱਥ ਵਿੱਚ ਧਾਰਨ ਕਰਦੇ ਹਨ

ਪਰਹਰ ਪੁਰ ਸਰ ॥

परहर पुर सर ॥

ਅਤੇ ਕੱਸੇ ਹੋਏ ਤੀਰਾ ਨੂੰ ਚਲਾ ਦਿੰਦੇ ਹਨ।

ਪਰਖਤ ਉਰ ਨਰ ॥

परखत उर नर ॥

(ਉਹ) ਤੀਰ ਸੂਰਮੇ ਦੀ ਛਾਤੀ ਨੂੰ ਪਰਖਦੇ ਹਨ

ਨਿਸਰਤ ਉਰ ਧਰ ॥੪੫੬॥

निसरत उर धर ॥४५६॥

ਅਤੇ ਦੂਜੇ ਪਾਸੇ ਨੂੰ ਨਿਕਲ ਜਾਦੇ ਹਨ ॥੪੫੬॥

ਉਝਰਤ ਜੁਝ ਕਰ ॥

उझरत जुझ कर ॥

(ਸੂਰਵੀਰ) ਯੁੱਧ ਕਰਕੇ ਉਲਝ ਜਾਦੇ ਹਨ।

ਬਿਝੁਰਤ ਜੁਝ ਨਰ ॥

बिझुरत जुझ नर ॥

ਜੂਝ ਕੇ (ਹੋਰਨਾ) ਵੀਰਾ ਤੋਂ ਵਿਛੜ ਜਾਦੇ ਹਨ।

ਹਰਖਤ ਮਸਹਰ ॥

हरखत मसहर ॥

ਮਾਸਾਹਾਰੀ (ਜੰਤੂ) ਪ੍ਰਸੰਨ ਹੁੰਦੇ ਹਨ।

ਬਰਖਤ ਸਿਤ ਸਰ ॥੪੫੭॥

बरखत सित सर ॥४५७॥

ਚਮਕਦਾਰ ਤੀਰਾ ਦੀ ਬਰਖਾ ਕਰਦੇ ਹਨ ॥੪੫੭॥

ਝੁਰ ਝਰ ਕਰ ਕਰ ॥

झुर झर कर कर ॥

ਕੁਝ (ਯੋਧੇ) ਝੁਰ ਰਹੇ ਹਨ

ਡਰਿ ਡਰਿ ਧਰ ਹਰ ॥

डरि डरि धर हर ॥

ਅਤੇ ਕਈ ਡਰ ਕਰਕੇ ਕੰਬਦੇ ਹਨ।

ਹਰ ਬਰ ਧਰ ਕਰ ॥

हर बर धर कर ॥

ਕਈ ਸੂਰਮੇ ਤਲਵਾਰ ਨੂੰ ਹੱਥ ਵਿੱਚ ਲੈ ਕੇ

ਬਿਹਰਤ ਉਠ ਨਰ ॥੪੫੮॥

बिहरत उठ नर ॥४५८॥

ਉਠ ਕੇ ਫਿਰਨ ਲੱਗ ਜਾਦੇ ਹਨ ॥੪੫੮॥

ਉਚਰਤ ਜਸ ਨਰ ॥

उचरत जस नर ॥

ਬੰਦੀਜਨ ਯਸ਼ ਉਚਾਰਦੇ ਹਨ।

ਬਿਚਰਤ ਧਸਿ ਨਰ ॥

ਬਿਚਰਤ ਧਸਿ ਨਰ ॥

ਵੀਰਾ ਨੂੰ ਧੱਸੀ ਫਿਰਦੇ ਹਨ।

ਥਰਕਤ ਨਰ ਹਰ ॥

थरकत नर हर ॥

(ਕ੍ਰੋਧ ਕਾਰਨ) ਨਰ ਸਿੰਘ ਵਾਗ ਕੰਬ ਰਹੇ ਹਨ।

ਬਰਖਤ ਭੁਅ ਪਰ ॥੪੫੯॥

बरखत भुअ पर ॥४५९॥

ਅਤੇ ਧਰਤੀ ਉੱਤੇ ਡਿੱਗਦੇ ਜਾਦੇ ਹਨ ॥੪੫੯॥

ਤਿਲਕੜੀਆ ਛੰਦ ॥

तिलकड़ीआ छंद ॥

ਤਿਲਕੜੀਆ ਛੰਦ

ਚਟਾਕ ਚੋਟੈ ॥

चटाक चोटै ॥

(ਵੀਰ) ਚੱਟਕ ਕਰਕੇ (ਤਲਵਾਰ ਦੀ) ਚੋਟ ਕਰਦੇ ਹਨ।

ਅਟਾਕ ਓਟੈ ॥

अटाक ओटै ॥

(ਅੱਗੋਂ ਦੂਜੇ ਸੈਨਿਕ) ਢਾਲ ਦੀ ਓਟ ਲੈਂਦੇ ਹਨ।

ਝੜਾਕ ਝਾੜੈ ॥

झड़ाक झाड़ै ॥

(ਫਿਰ) ਝਟਕ ਕੇ ਤਲਵਾਰ ਝਾੜਦੇ ਹਨ।

ਤੜਾਕ ਤਾੜੈ ॥੪੬੦॥

तड़ाक ताड़ै ॥४६०॥

ਤੜ-ਤੜ ਕਰਦੀ (ਬੰਦੂਕ) ਨਾਲ ਭੁੰਨ ਦਿੰਦੇ ਹਨ ॥੪੬੦॥

ਫਿਰੰਤ ਹੂਰੰ ॥

फिरंत हूरं ॥

(ਆਕਾਸ਼ ਵਿੱਚ) ਹੂਰਾ ਫਿਰਦੀਆਂ ਹਨ

ਬਰੰਤ ਸੂਰੰ ॥

बरंत सूरं ॥

ਅਤੇ ਸੂਰਮਿਆਂ ਨੂੰ ਵਰਦੀਆਂ ਹਨ।

ਰਣੰਤ ਜੋਹੰ ॥

रणंत जोहं ॥

ਜੋ ਕੋਈ ਘੁੰਘਰੂਆਂ ਦੀ ਛਣਕਾਰ ਵੇਖਦਾ ਹੈ

ਉਠੰਤ ਕ੍ਰੋਹੰ ॥੪੬੧॥

उठंत क्रोहं ॥४६१॥

ਤਾ ਕ੍ਰੋਧ ਨਾਲ ਖੜਾ ਹੋ ਜਾਦਾ ਹੈ ॥੪੬੧॥

ਭਰੰਤ ਪੱਤ੍ਰੰ ॥

भरंत पत्रं ॥

ਜੋਗਣਾ ਖੱਪਰ ਭਰਦੀਆਂ ਹਨ,

ਤੁਟੰਤ ਅੱਤ੍ਰੰ ॥

तुटंत अत्रं ॥

ਅਸਤ੍ਰ ਟੁੱਟਦੇ ਜਾਦੇ ਹਨ।

ਝੜੰਤ ਅਗਨੰ ॥

झड़ंत अगनं ॥

(ਤਲਵਾਰਾ ਦੇ ਵਜਣ ਨਾਲ) ਚਿੰਗਾੜੀਆਂ ਝੜਦੀਆਂ ਹਨ।

ਜਲੰਤ ਜਗਨੰ ॥੪੬੨॥

जलंत जगनं ॥४६२॥

(ਮਾਨੋ) ਜੁਗਨੂੰ ਪ੍ਰਕਾਸ਼ ਕਰਦੇ ਹੋਣ ॥੪੬੨॥

ਤੁਟੰਤ ਖੋਲੰ ॥

तुटंत खोलं ॥

(ਸੂਰਮਿਆਂ ਦੇ) ਸਿਰ ਦੇ ਟੋਪ ਟੁੱਟਦੇ ਹਨ

ਜੁਟੰਤ ਟੋਲੰ ॥

जुटंत टोलं ॥

ਅਤੇ (ਉਨ੍ਹਾ ਦੇ) ਟੋਲੇ (ਆਪਸ ਵਿੱਚ) ਜੁਟੀ ਜਾਦੇ ਹਨ।

ਖਿਮੰਤ ਖੱਗੰ ॥

खिमंत खग्गं ॥

ਤਲਵਾਰਾ ਚਮਕਦੀਆਂ ਹਨ,

ਉਠੰਤ ਅੱਗੰ ॥੪੬੩॥

उठंत अग्गं ॥४६३॥

(ਮਾਨੋ) ਅੱਗ ਨਿਕਲਦੀ ਹੋਵੇ ॥੪੬੩॥

ਚਲੰਤ ਬਾਣੰ ॥

चलंत बाणं ॥

ਬਾਣ ਚੱਲਦੇ ਹਨ,

ਰੁਕੰ ਦਿਸਾਣੰ ॥

रुकं दिसाणं ॥

ਦਿਸ਼ਾਵਾ ਰੁਕ ਗਈਆਂ ਹਨ।

ਪਪਾਤ ਸਸਤ੍ਰੰ ॥

पपात ससत्रं ॥

ਸ਼ਸਤ੍ਰਾ ਦੇ ਪ੍ਰਹਾਰ ਹੁੰਦੇ ਹਨ,

ਅਘਾਤ ਅਸਤ੍ਰੰ ॥੪੬੪॥

अघात असत्रं ॥४६४॥

ਅਸਤ੍ਰਾ ਦੇ ਆਘਾਤ ਹੁੰਦੇ ਹਨ ॥੪੬੪॥

ਖਹੰਤ ਖੱਤ੍ਰੀ ॥

खहंत खत्री ॥

ਸ਼ਸ਼ਤ੍ਰਧਾਰੀ ਸੂਰਮੇ ਖਹਿੰਦੇ ਹਨ,

ਭਿਰੰਤ ਅੱਤ੍ਰੀ ॥

भिरंत अत्री ॥

ਅਸਤ੍ਰਾ ਵਾਲੇ ਭਿੜਦੇ ਹਨ।

ਬੁਠੰਤ ਬਾਣੰ ॥

बुठंत बाणं ॥

ਬਾਣਾ ਦੀ ਬਰਖਾ ਹੁੰਦੀ ਹੈ।

ਖਿਵੈ ਕ੍ਰਿਪਾਣੰ ॥੪੬੫॥

खिवै कृपाणं ॥४६५॥

ਤਲਵਾਰਾ ਚਮਕਦੀਆਂ ਹਨ ॥੪੬੫॥

ਦੋਹਰਾ ॥

दोहरा ॥

ਦੋਹਰਾ

ਲੁੱਥ ਜੁੱਥ ਬਿੱਥੁਰ ਰਹੀ ਰਾਵਣ ਰਾਮ ਬਿਰੁੱਧ ॥

लुत्थ जुत्थ बित्थुर रही रावण राम बिरुद्ध ॥
ਰਾਮ ਦੇ ਵਿਰੋਧੀ ਪੱਖ ਵਾਲੇ ਰਾਵਣ (ਦੀ ਸੈਨਾ) ਦੀਆਂ ਲੋਥਾ ਦੇ ਝੁੰਡ ਪਸਰੇ ਪਏ ਹਨ।

ਹਤਯੋ ਮਹੋਦਰ ਦੇਖ ਕਰ ਹਰਿ ਅਰਿ ਫਿਰਯੋ ਸੁ ਕ੍ਰੁੱਧ ॥੪੬੬॥
हतयो महोदर देख कर हरि अरि फिरयो सु क्रुद्ध ॥४६६॥
ਮਹੋਦਰ (ਨੂੰ ਮਰਦਾ ਵੇਖ ਕੇ)ਇੰਦਰ ਦਾ ਵੈਰੀ (ਮੇਘਨਾਦ) ਕ੍ਰੋਧ ਨਾਲ ਮੁੜ ਪਿਆ ਹੈ ॥੪੬੬॥

ਇਤਿ ਸ੍ਰੀ ਬਚਿਤ੍ਰ ਨਾਟਕੇ ਰਾਮਵਤਾਰ ਮਹੋਦਰ ਮੰਤ੍ਰੀ ਬਧਹਿ ਧਿਆਇ ਸਮਾਪਤਮ ਸਤੁ ॥
इति स्री बचित्र नाटके रामवतार महोदर मंत्री बधहि धिआइ समापतम सतु ॥
ਇਥੇ ਸ੍ਰੀ ਬਚਿਤ੍ਰ ਨਾਟਕ ਦੇ ਰਾਮਾਵਤਾਰ ਦੇ ਮਹੋਦਰ ਮੰਤਰੀ ਬਧਹਿ ਅਧਿਆਇ ਦੀ ਸਮਾਪਤੀ।

ਅਥ ਇੰਦ੍ਰਜੀਤ ਜੁੱਧ ਕਥਨੰ ॥
अथ इंद्रजीत जुद्ध कथनं ॥
ਹੁਣ ਇੰਦਰਜੀਤ ਦੇ ਯੁੱਧ ਦਾ ਕਥਨ

ਸਿਰਖਿੰਡੀ ਛੰਦ ॥
सिरखिंडी छंद ॥
ਸਿਰ ਖੰਡੀ ਛੰਦ

ਜੁੱਟੇ ਵੀਰ ਜੁੱਝਾਰੇ ਧੱਗਾ ਵੱਜੀਆਂ ॥
जुट्टे वीर जुज्झारे धग्गा वज्जीआँ ॥
ਨਗਾਰੇ ਵੱਜੇ ਅਤੇ ਲੜਾਕੇ ਸੂਰਮੇ (ਆਪਸ ਵਿੱਚ) ਜੁੱਟ ਗਏ।

ਬੱਜੇ ਨਾਦ ਕਰਾਰੇ ਦਲਾ ਮੁਸਾਹਦਾ ॥
बज्जे नाद करारे दला मुसाहदा ॥
ਧੌਂਸੇ ਜ਼ੋਰ ਨਾਲ ਵਜੇ, (ਦੋਹਾ ਫ਼ੌਜਾ ਦਾ) ਮੁਕਾਬਲਾ ਸ਼ੁਰੂ ਹੋ ਗਿਆ।

ਲੁੱਝੇ ਕਾਰਣਯਾਰੇ ਸੰਘਰ ਸੂਰਮੇ ॥
लुज्झे कारणयारे संघर सूरमे ॥

ਯੁੱਧ ਵਿੱਚ ਸਾਕੇ ਕਰ ਵਿਖਾਉਣ ਵਾਲੇ ਸੂਰਮੇ ਲੜ ਰਹੇ ਹਨ।

ਵੁੱਠੇ ਜਾਣੁ ਡਰਾਰੇ ਘਣੀਅਰ ਕੈਬਰੀ ॥੪੬੭॥

वुट्ठे जाणु डरारे घणीअर कैबरी ॥४६७॥

ਤੀਰਾ ਦੀ ਬਰਖਾ ਇਸ ਤਰ੍ਹਾ ਹੋ ਰਹੀ ਹੈ ਮਾਨੋ ਡਰਾਉਣੇ ਬੱਦਲਾ ਤੋਂ ਬਰਖਾ ਹੋ ਰਹੀ ਹੋਵੇ ॥੪੬੭॥

ਵੱਜੇ ਸੰਗਲੀਆਲੇ ਹਾਠਾ ਜੁੱਟੀਆਂ ॥

वज्जे संगलीआले हाठा जुट्टीआँ ॥

(ਜਦੋਂ) ਸੰਗਲਾ ਵਾਲੇ ਧੌਂਸੇ ਵੱਜੇ (ਤਦੋਂ ਦੋਵੇਂ) ਧਿਰਾ (ਆਪਸ ਵਿੱਚ) ਜੁੱਟ ਪਈਆਂ।

ਖੇਤ ਬਹੇ ਮੁੱਛਾਲੇ ਕਹਰ ਤਤਾਰਚੇ ॥

खेत बहे मुच्छाले कहर ततारचे ॥

ਮੁੱਛਾ ਵਾਲੇ ਸੂਰਮੇ ਰਣ-ਭੂਮੀ ਵਿੱਚ ਕਹਿਰ ਭਰੇ ਤੀਰ ਚਲਾਉਂਦੇ ਹਨ।

ਡਿੱਗੇ ਵੀਰ ਜੁੱਝਾਰੇ ਹੂੰਗਾ ਫੁੱਟੀਆਂ ॥

डिग्गे वीर जुज्झारे हूँगा फुट्टीआँ ॥

ਜੋ ਲੜਾਕੇ ਯੋਧੇ ਡਿੱਗੇ ਪਏ ਹਨ। (ਉਨ੍ਹਾ ਦੀਆਂ) ਹੂੰਗਰਾ ਨਿਕਲ ਰਹੀਆਂ ਹਨ।

ਬੱਕੇ ਜਾਣ ਮਤਵਾਲੇ ਭੰਗਾ ਖਾਇ ਕੈ ॥੪੬੮॥

बक्के जाण मतवाले भंगा खाइ कै ॥४६८॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਭੰਗ ਪੀ ਕੇ ਮਤਵਾਲੇ ਹੋ ਗਏ ਹੋਣ ॥੪੬੮॥

ਓਰੜਏ ਹੰਕਾਰੀ ਧੱਗਾ ਵਾਇ ਕੈ ॥

ओरड़ए हंकारी धग्गा वाइ कै ॥

ਧੌਂਸਿਆਂ ਨੂੰ ਵਜਾ ਕੇ ਹੰਕਾਰੀ (ਸੂਰਮੇ) ਉਲਰ ਕੇ ਪੈ ਗਏ ਹਨ।

ਵਾਹਿ ਫਿਰੇ ਤਰਵਾਰੀ ਸੂਰੇ ਸੂਰਿਆਂ ॥

वाहि फिरे तरवारी सूरे सूरिआँ ॥

ਸੂਰਮੇ ਸੂਰਮਿਆਂ ਉੱਪਰ ਤਲਵਾਰਾ ਵਾਹੁੰਦੇ ਫਿਰਦੇ ਹਨ।

ਵੱਗੈ ਰਤੁ ਝੁਲਾਰੀ ਝਾੜੀ ਕੈਬਰੀ ॥

वग्गै रतु झुलारी झाड़ी कैबरी ॥

ਤੀਰਾ ਦੀ ਝੜੀ ਲੱਗਣ ਨਾਲ ਝਲਾਰਾ ਦੇ ਪਾਣੀ ਵਾਗ ਲਹੂ ਵਗਦਾ ਹੈ।

ਪਾਈ ਧੂੰਮ ਲੁਝਾਰੀ ਰਾਵਣ ਰਾਮ ਦੀ ॥੪੬੯॥

पाई धूँम लुझारी रावण राम दी ॥४६९॥

ਲੜਾਕੇ ਵੀਰਾ ਨੇ ਰਾਵਣ ਤੇ ਰਾਮ ਦੀ ਧੁੰਮ ਪਾ ਦਿੱਤੀ ਹੈ ॥੪੬੯॥

ਚੋਬੀ ਧਉਸ ਵਜਾਈ ਸੰਘੁਰ ਮੱਚਿਆ ॥

चोबी धउस वजाई संघुर मच्चिआ ॥

ਨਗਾਰਚੀਆਂ ਨੇ ਨਗਾਰਿਆਂ ਨੂੰ ਵਜਾਇਆ ਤਾ ਯੁੱਧ ਸ਼ੁਰੂ ਹੋ ਗਿਆ।

ਬਾਹਿ ਫਿਰੈ ਵੈਰਾਈ ਤੁਰੇ ਤਤਾਰਚੇ ॥

बाहि फिरै वैराई तुरे ततारचे ॥

ਘੋੜਿਆਂ ਉੱਤੇ ਚੜ੍ਹੇ ਹੋਏ ਯੋਧੇ ਵੈਰੀਆਂ ਉੱਤੇ ਬਾਣ ਚਲਾਉਂਦੇ ਫਿਰਦੇ ਹਨ।

ਹੂਰਾ ਚਿੱਤ ਵਧਾਈ ਅੰਬਰ ਪੂਰਿਆ ॥

हूरा चित्त वधाई अंबर पूरिआ ॥

ਹੂਰਾ ਦੇ ਚਿੱਤ ਵਿੱਚ ਪ੍ਰਸੰਨਤਾ ਹੋ ਰਹੀ ਹੈ (ਅਤੇ ਉਨ੍ਹਾ ਨਾਲ) ਆਕਾਸ਼ ਭਰਿਆ ਪਿਆ ਹੈ।

ਜੋਧਿਯਾ ਦੇਖਣ ਤਾਈ ਹੂਲੇ ਹੋਈਆਂ ॥੪੭੦॥

जोधिया देखण ताई हूले होईआँ ॥४७०॥

ਯੋਧਿਆਂ ਨੂੰ ਵੇਖਣ ਲਈ ਚੌਹਾ ਪਾਸਿਆਂ ਤੋਂ ਇਕੱਠੀਆਂ ਹੋ ਗਈਆਂ ਹਨ ॥੪੭੦॥

ਪਾਧੜੀ ਛੰਦ ॥

पाधड़ी छंद ॥

ਪਾਧੜੀ ਛੰਦ

ਇੰਦ੍ਰਾਰ ਵੀਰ ਕੁੱਪਯੋ ਕਰਾਲ ॥

इंद्रार वीर कुप्पयो कराल ॥

ਮੇਘਨਾਦ (ਇੰਦ੍ਰਾਰਿ) ਸੂਰਮੇ ਨੇ ਭਿਆਨਕ ਕ੍ਰੋਧ ਕੀਤਾ ਹੈ।

ਮੁਕਤੰਤ ਬਾਣ ਗਹਿ ਧਨੁ ਬਿਸਾਲ ॥

मुकतंत बाण गहि धनु बिसाल ॥

ਵਿਸ਼ਾਲ ਧਨੁਸ਼ ਨੂੰ ਫੜ ਕੇ ਤੀਰ ਛੱਡ ਰਿਹਾ ਹੈ।

ਥਰਕੰਤ ਲੁੱਥ ਫਰਕੰਤ ਬਾਹ ॥

थरकंत लुत्थ फरकंत बाह ॥

ਲੋਥਾ ਤੜਫ ਰਹੀਆਂ ਹਨ ਅਤੇ ਬਾਹਵਾ ਫਰਕ ਰਹੀਆਂ ਹਨ।

ਜੁੱਝੰਤ ਸੂਰ ਅੱਛਰੈ ਉਛਾਹ ॥੪੭੧॥

जुज्झंत सूर अच्छरै उछाह ॥४७१॥

ਸੂਰਮੇ ਜੂਝਦੇ ਹਨ ਅਤੇ ਅਪਸਰਾਵਾ ਉਤਸ਼ਾਹਿਤ ਹੋ ਰਹੀਆਂ ਹਨ ॥੪੭੧॥

ਚਮਕੰਤ ਚੱਕ੍ਰ ਸਰਖੰਤ ਸੇਲ ॥

चमकंत चक्क्र सरखंत सेल ॥

ਚੱਕਰ ਚਮਕਦੇ ਹਨ, ਭਾਲੇ ਸਰਕਦੇ ਹਨ। ਜਟਾ ਵਾਲੇ (ਰਾਖਸ਼) ਚਲ ਰਹੇ ਹਨ,

ਜੁੱਮੇ ਜਟਾਲ ਜਣ ਗੰਗ ਮੇਲ ॥

जुम्मे जटाल जण गंग मेल ॥

ਮਾਨੋ ਗੰਗਾ ਤੇ ਮੇਲੇ ਤੋਂ (ਸਾਧੂ ਇਕੱਠੇ ਹੋ ਕੇ ਜਾ ਰਹੇ ਹੋਣ)

ਸੰਘਰੇ ਸੂਰ ਆਘਾਇ ਘਾਇ ॥

संघरे सूर आघाइ घाइ ॥

ਸੂਰਮੇ ਯੁੱਧ ਵਿੱਚ ਰੱਜ ਕੇ ਘਾਉ ਖਾਦੇ ਹਨ।

ਬਰਖੰਤ ਬਾਣ ਚੜ ਚਉਪ ਚਾਇ ॥੪੭੨॥

बरखंत बाण चड़ चउप चाइ ॥४७२॥

ਤੀਰਾ ਦੀ ਬਰਖਾ ਕਰਦੇ ਹਨ ਅਤੇ (ਉਨ੍ਹਾ ਦੇ ਚਿੱਤ ਵਿੱਚ) ਚਾਉ ਚੜ੍ਹ ਰਿਹਾ ਹੈ ॥੪੭੨॥

ਸੱਮੁਲੇ ਸੂਰ ਆਰੁਹੇ ਜੰਗ ॥

सम्मुले सूर आरुहे जंग ॥

ਆਪਣਾ ਆਪ ਸੰਭਲੇ ਹੋਏ ਸੂਰਮੇ ਯੁੱਧ ਵਿੱਚ ਰੁਝੇ ਹੋਏ ਹਨ।

ਬਰਖੰਤ ਬਾਣ ਬਿਖ ਧਰ ਸੁਰੰਗ ॥

बरखंत बाण बिख धर सुरंग ॥

ਵਿਸ਼ ਬੁਝੇ ਬਾਣਾ ਦੀ ਬਰਖਾ ਕਰਦੇ ਹਨ।

ਨਭਿ ਹ੍ਵੈ ਅਲੋਪ ਸਰ ਬਰਖ ਧਾਰ ॥

नभि ह्वै अलोप सर बरख धार ॥

ਤੀਰਾ ਦੀ ਲੜੀ ਨੇ ਆਕਾਸ਼ ਨੂੰ ਢੱਕ ਲਿਆ ਹੈ।

ਸਭ ਊਚ ਨੀਚ ਕਿੰਨੇ ਸੁਮਾਰ ॥੪੭੩॥

सभ ऊच नीच किंने सुमार ॥४७३॥

ਸਾਰੇ ਛੋਟੇ ਵੱਡੇ ਗਿਣ ਲਏ ਗਏ ਹਨ ॥੪੭੩॥

ਸਭ ਸਸਤ੍ਰ ਅਸਤ੍ਰ ਬਿੱਦਿਆ ਪ੍ਰਬੀਨ ॥

सभ ससत्र असत्र बिद्दिआ प्रबीन ॥

(ਮੇਘਨਾਦ) ਸਾਰਿਆਂ ਸ਼ਸਤ੍ਰਾ ਤੇ ਅਸਤ੍ਰਾ ਦੀ ਵਿਦਿਆ ਵਿੱਚ ਪ੍ਰਬੀਨ ਹੈ।

ਸਰ ਧਾਰ ਬਰਖ ਸਰਦਾਰ ਚੀਨ ॥

सर धार बरख सरदार चीन ॥

ਉਸ ਨੇ ਮੁੱਖੀ ਸੈਨਾ-ਨਾਇਕ ਨੂੰ ਪਛਾਣ ਕੇ ਤੀਰਾ ਦੀ ਮੋਹਲੇਧਾਰ ਬਰਖਾ ਕਰ ਦਿੱਤੀ ਹੈ।

ਰਘੁਰਾਜ ਆਦਿ ਮੋਹੇ ਸੁ ਬੀਰ ॥

रघुराज आदि मोहे सु बीर ॥

(ਜਿਸ ਕਰਕੇ) ਰਾਮ ਚੰਦਰ ਆਦਿ ਸੂਰਮੇ ਮੋਹੇ ਗਏ ਹਨ

ਦਲ ਸਹਿਤ ਭੂਮ ਡਿੱਗੇ ਅਧੀਰ ॥੪੭੪॥

दल सहित भूम डिग्गे अधीर ॥४७४॥

ਅਤੇ ਸੈਨਾ ਸਮੇਤ ਬੇਸੁੱਧ ਹੋ ਕੇ ਧਰਤੀ ਉੱਤੇ ਡਿੱਗ ਪਏ ਹਨ ॥੪੭੪॥

ਤਬ ਕਹੀ ਦੂਤ ਰਾਵਣਹਿ ਜਾਇ ॥

तब कही दूत रावणहि जाइ ॥

ਤਦੋਂ ਦੂਤ ਨੇ ਜਾ ਕੇ ਰਾਵਣ ਨੂੰ ਕਿਹਾ

ਕਪਿ ਕਟਕ ਆਜੁ ਜੀਤਯੋ ਬਨਾਇ ॥

कपि कटक आजु जीतयो बनाइ ॥

ਕਿ ਬੰਦਰਾ ਦੀ ਸੈਨਾ ਅੱਜ ਚੰਗੀ ਤਰ੍ਹਾ ਨਾਲ ਜਿੱਤੀ ਗਈ ਹੈ।

ਸੀਅ ਭਜਹੁ ਆਜੁ ਹੁਐ ਕੈ ਨਿਚੀਤ ॥

सीअ भजहु आजु हुऐ कै निचीत ॥

ਬੇਫ਼ਿਕਰ ਹੋ ਕੇ ਅੱਜ ਸੀਤਾ ਨਾਲ ਮੌਜ ਕਰੋ (ਕਿਉਂਕਿ)

ਸੰਘਰੇ ਰਾਮ ਰਣ ਇੰਦ੍ਰਜੀਤ ॥੪੭੫॥

संघरे राम रण इंद्रजीत ॥४७५॥

ਰਾਮ ਚੰਦਰ ਰਣ-ਭੂਮੀ ਵਿੱਚ (ਮੇਘ ਨਾਦ ਨਾਲ) ਲੜ ਮੋਏ ਹਨ ॥੪੭੫॥

ਤਬ ਕਹੇ ਬੈਣ ਤ੍ਰਿਜਟੀ ਬੁਲਾਇ ॥

तब कहे बैण तृजटी बुलाइ ॥

ਤਦੋਂ (ਰਾਵਣ ਨੇ) ਤ੍ਰਿਜਟਾ (ਰਾਖਸ਼ੀ) ਨੂੰ ਬੁਲਾ ਕੇ ਕਿਹਾ

ਰਣ ਮ੍ਰਿਤਕ ਰਾਮ ਸੀਤਹਿ ਦਿਖਾਇ ॥

रण मृतक राम सीतहि दिखाइ ॥

ਕਿ ਸੀਤਾ ਨੂੰ ਰਣ-ਭੂਮੀ ਵਿੱਚ ਮੋਏ ਹੋਏ ਰਾਮ ਨੂੰ ਵਿਖਾ ਦੇ।

ਲੈ ਗਈ ਨਾਥ ਜਹਿ ਗਿਰੇ ਖੇਤ ॥

लै गई नाथ जहि गिरे खेत ॥

(ਤ੍ਰਿਜਟਾ ਸੀਤਾ ਨੂੰ ਉਥੇ) ਲੈ ਕੇ ਗਈ ਜਿੱਥੇ (ਉਸ ਦੇ) ਸੁਆਮੀ ਰਾਮ ਚੰਦਰ ਡਿੱਗੇ ਪਏ ਸਨ,

ਮ੍ਰਿਗ ਮਾਰ ਸਿੰਘ ਜਯੋ ਸੁਪਤ ਅਚੇਤ ॥੪੭੬॥

मृग मार सिंघ जयो सुपत अचेत ॥४७६॥

ਜਿਵੇਂ ਹਿਰਨਾ ਨੂੰ ਮਾਰ ਕੇ ਸ਼ੇਰ ਬੇਫ਼ਿਕਰ ਹੋ ਕੇ ਸੁੱਤਾ ਪਿਆ ਹੈ ॥੪੭੬॥

ਸੀਅ ਨਿਰਖ ਨਾਥ ਮਨ ਮਹਿ ਰਿਸਾਨ ॥

सीअ निरख नाथ मन महि रिसान ॥

ਸੀਤਾ ਨੇ (ਆਪਣੇ) ਸੁਆਮੀ ਦੀ (ਅਜਿਹੀ ਹਾਲਤ ਵੇਖ ਕੇ) ਮਨ ਵਿੱਚ ਕ੍ਰੋਧ ਕੀਤਾ।

ਦਸ ਅਉਰ ਚਾਰ ਬਿੱਦਿਆ ਨਿਧਾਨ ॥

दस अउर चार बिद्दिआ निधान ॥

ਚੌਦਾ ਵਿਦਿਆਵਾ ਦੀ ਖ਼ਜ਼ਾਨਾ ਰੂਪ (ਸੀਤਾ ਨੇ)

ਪੜ ਨਾਗ ਮੰਤ੍ਰ ਸੰਘਰੀ ਪਾਸ ॥

पड़ नाग मंत्र संघरी पास ॥

ਨਾਗ ਮੰਤ੍ਰ ਪੜ੍ਹ ਕੇ ਫਾਹੀ ਕੱਟ ਦਿੱਤੀ

ਪਤਿ ਭ੍ਰਾਤ ਜਯਾਇ ਚਿਤ ਭਯੋ ਹੁਲਾਸ ॥੪੭੭॥

पति भ्रात जयाइ चित भयो हुलास ॥४७७॥

ਅਤੇ ਪਤੀ ਨੂੰ ਭਰਾ ਸਮੇਤ ਜਿਵਾ ਕੇ ਚਿੱਤ ਵਿੱਚ ਪ੍ਰਸੰਨ ਹੋਈ ॥੪੭੭॥

ਸੀਅ ਗਈ ਜਗੇ ਅੰਗਰਾਇ ਰਾਮ ॥

सीअ गई जगे अंगराइ राम ॥

(ਜਦੋਂ) ਸੀਤਾ (ਰਣ-ਭੂਮੀ) ਵਿਚੋਂ ਗਈ (ਤਦੋਂ) ਰਾਮ ਨੇ ਜਾਗ ਕੇ ਅੰਗੜਾਈ ਲਈ

ਦਲ ਸਹਿਤ ਭ੍ਰਾਤ ਜੁਤ ਧਰਮ ਧਾਮ ॥

दल सहित भ्रात जुत धरम धाम ॥

ਅਤੇ ਧਾਮ ( ਰਾਮ) ਭਰਾ (ਲੱਛਮਣ) ਅਤੇ ਸੈਨਾ ਸਮੇਤ (ਸੁਚੇਤ ਹੋ ਗਏ)।

ਬੱਜੇ ਸੁ ਨਾਦਿ ਗੱਜੇ ਸੁ ਬੀਰ ॥

बज्जे सु नादि गज्जे सु बीर ॥

(ਉਸ ਵੇਲੇ) ਧੌਂਸੇ ਵੱਜ ਪਏ ਅਤੇ ਯੋਧੇ ਗੱਜਣ ਲੱਗੇ,

ਸੱਜੇ ਹਥਿਯਾਰ ਭੱਜੇ ਅਧੀਰ ॥੪੭੮॥

सज्जे हथियार भज्जे अधीर ॥४७८॥

(ਸੂਰਮਿਆਂ ਨੇ) ਸ਼ਸਤ੍ਰ ਸਜਾ ਲਏ ਅਤੇ ਅਧੀਰ ਹੋ ਕੇ ਯੁੱਧ ਲਈ ਭੱਜ ਪਏ ॥੪੭੮॥

ਸੰਮੁਲੇ ਸੂਰ ਸਰ ਬਰਖ ਜੁੱਧ ॥

संमुले सूर सर बरख जुद्ध ॥

ਸੂਰਮੇ ਸੰਭਲ ਕੇ ਯੁੱਧ ਵਿੱਚ ਤੀਰਾ ਦੀ ਬਰਖਾ ਕਰਨ ਲੱਗੇ ਹਨ।

ਹਨ ਸਾਲ ਤਾਲ ਬਿਕ੍ਰਾਲ ਕ੍ਰੁੱਧ ॥

हन साल ताल बिक्राल क्रूद्ध ॥

ਭਿਆਨਕ ਰੂਪ ਵਿੱਚ ਸਾਲ ਅਤੇ ਤਾਲ (ਬ੍ਰਿਛਾ ਵਰਗੇ ਸੂਰਮਿਆਂ ਨੂੰ) ਮਾਰਨ ਲੱਗੇ ਹਨ।

ਤਜਿ ਜੁੱਧ ਸੁੱਧ ਸੁਰ ਮੇਘ ਧਰਣ ॥

तजि जुद्ध सुद्ध सुर मेघ धरण ॥

ਉਸ ਵੇਲੇ ਮੇਘਨਾਦ (ਸੁਰ-ਮੇਘ) ਯੁੱਧ ਦਾ ਖ਼ਿਆਲ ਛੱਡਕੇ

ਥਲ ਗਯੋ ਨਕੁੰਭਲਾ ਹੋਮ ਕਰਣ ॥੪੭੯॥

थल गयो नकुँभला होम करण ॥४७९॥

ਨਿਕੁੰਭਲਾ (ਦੇਵੀ ਦੇ) ਸਥਾਨ ਵਿੱਚ ਹੋਮ ਕਰਨ ਲਈ ਚਲਾ ਗਿਆ ॥੪੭੯॥

ਲਘ ਬੀਰ ਤੀਰ ਲੰਕੇਸ ਆਨ ॥

ਲਘ ਬੀਰ ਤੀਰ ਲੰਕੇਸ ਆਨ ॥

ਲੱਛਮਣ ਕੋਲ ਆ ਕੇ ਵਿਭੀਸ਼ਣ ਨੇ

ਇਮ ਕਹੈ ਬੈਣ ਤਜ ਭ੍ਰਾਤ ਕਾਨ ॥

इम कहै बैण तज भ्रात कान ॥

(ਆਪਣੇ) ਭਰਾ (ਰਾਵਣ ਦੀ) ਪ੍ਰਵਾਹ ਛੱਡ ਕੇ (ਲੱਛਮਣ ਨੂੰ ਸਮਾਝਾਇਆ ਕਿ ਇਸ ਦਾਓ) ਨਾਲ

ਆਇ ਹੈ ਸੱਤ੍ਰ ਇਹ ਘਾਤ ਹਾਥ ॥

आइ है सत्रु इह घात हाथ ॥

ਵੈਰੀ (ਮੇਘਨਾਦ) ਹੱਥ ਆ ਸਕਦਾ ਹੈ,

ਇੰਦ੍ਰਾਰ ਬੀਰ ਅਰਬਰ ਪ੍ਰਮਾਥ ॥੪੮੦॥

इंद्रार बीर अरबर प्रमाथ ॥४८०॥

ਜੋ ਆਪਣੇ ਬਲ ਨਾਲ ਵੈਰੀਆਂ ਨੂੰ ਚੰਗੀ ਤਰ੍ਹਾ ਮਿਧਣ ਵਾਲਾ ਅਤੇ ਇੰਦਰ ਨੂੰ ਜਿੱਤਣ ਵਾਲਾ ਹੈ ॥੪੮੦॥

ਨਿਜ ਮਾਸ ਕਾਟ ਕਰ ਕਰਤ ਹੋਮ ॥

निज मास काट कर करत होम ॥

(ਉਹ ਇਸ ਵੇਲੇ) ਆਪਣੇ ਸਰੀਰ ਤੋਂ ਮਾਸ ਕੱਟ ਕੇ ਹੋਮ ਕਰ ਰਿਹਾ ਹੈ,

ਥਰਹਰਤ ਭੂੰਮਿ ਅਰ ਚਕਤ ਬਯੋਮ ॥

थरहरत भूँमि अर चकत बयोम ॥

(ਜਿਸ ਨੂੰ ਵੇਖ ਕੇ) ਧਰਤੀ ਕੰਬ ਰਹੀ ਹੈ ਅਤੇ ਦੇਵਤੇ ('ਬ੍ਯੋਮ') ਹੈਰਾਨ ਹੋ ਰਹੇ ਹਨ।

ਤਹ ਗਯੋ ਰਾਮ ਭ੍ਰਾਤਾ ਨਿਸੰਗਿ ॥

तह गयो राम भ्राता निसंगि ॥

ਇਹ ਸੁਣਦੇ ਹੀ ਲੱਛਮਣ ਨਿਸੰਗ ਹੀ ਚਲਾ ਗਿਆ।

ਕਰ ਧਰੇ ਧਨੁਖ ਕਟ ਕਸਿ ਨਿਖੰਗ ॥੪੮੧॥

कर धरे धनुख कट कसि निखंग ॥४८१॥

ਜਿਸ ਨੇ ਹੱਥ ਵਿੱਚ ਧਨੁਸ਼ ਫੜਿਆ ਹੋਇਆ ਸੀ ਅਤੇ ਲੱਕ ਨਾਲ ਭੱਥਾ ਬੰਨ੍ਹਿਆ ਹੋਇਆ ਸੀ ॥੪੮੧॥

ਚਿੰਤੀ ਸੁ ਚਿਤ ਦੇਵੀ ਪ੍ਰਚੰਡ ॥

चिंती सु चित देवी प्रचंड ॥

(ਮੇਘਨਾਦ ਦੇ) ਚਿੱਤ ਵਿੱਚ ਦੇਵੀ ਨੂੰ ਪ੍ਰਚੰਡ ਕਰਨ ਦੀ ਚਿੰਤਾ ਹੈ।

ਅਰ ਹਣਯੋ ਬਾਣ ਕੀਨੋ ਦੁਖੰਡ ॥

अर हणयो बाण कीनो दुखंड ॥

ਲੱਛਮਣ ਨੇ ਅਜਿਹੀ ਸਥਿਤੀ ਵਿੱਚ ਤੀਰ ਮਾਰਕੇ ਵੈਰੀ ਨੂੰ ਦੋ ਟੋਟੇ ਕਰ ਦਿੱਤਾ।

ਰਿਪ ਫਿਰੇ ਮਾਰ ਦੁੰਦਭ ਬਜਾਇ ॥

रिप फिरे मार दुँदभ बजाइ ॥

ਵੈਰੀ ਨੂੰ ਮਾਰ ਕੇ (ਜਿੱਤ ਦੇ) ਧੌਂਸੇ ਵਜਾਉਂਦਾ (ਲੱਛਮਣ) ਪਰਤ ਆਇਆ।

ਉਤ ਭਜੇ ਦਈਤ ਦਲਪਤਿ ਜੁਝਾਇ ॥੪੮੨॥

उत भजे दईत दलपति जुझाइ ॥४८२॥

ਉਧਰ ਆਪਣੇ ਸੈਨਾਪਤੀ (ਮੇਘਨਾਦ ਨੂੰ) ਮਰਵਾ ਕੇ ਦੈਂਤ ਦਲ (ਲੰਕਾ ਵਲ) ਭੱਜ ਗਿਆ ॥੪੮੨॥

ਇਤਿ ਇੰਦ੍ਰਜੀਤ ਬਧਹਿ ਧਿਆਇ ਸਮਾਪਤਮ ਸਤੁ ॥

इति इंद्रजीत बधहि धिआइ समापतम सतु ॥

ਇਥੇ ਇੰਦ੍ਰਜੀਤ ਬਧਹਿ ਅਧਿਆਇ ਦੀ ਸਮਾਪਤੀ।

ਅਥ ਅਤਕਾਇ ਦਈਤ ਜੁੱਧ ਕਥਨੰ ॥

अथ अतकाइ दईत जुद्ध कथनं ॥

ਹੁਣ ਅਤਕਾਇ ਦੈਂਤ ਦੇ ਯੁੱਧ ਦਾ ਕਥਨ

ਸੰਗੀਤ ਪਧਿਸਟਕਾ ਛੰਦ ॥

संगीत पधिसटका छंद ॥

ਸੰਗੀਤ ਪਧਿਸਟਕਾ ਛੰਦ

ਕਾਗੜਦੰਗ ਕੋਪ ਕੈ ਦਈਤ ਰਾਜ ॥

कागड़दंग कोप कै दईत राज ॥

ਰਾਵਣ ਨੇ ਕ੍ਰੋਧ ਕਰਕੇ

ਜਾਗੜਦੰਗ ਜੁੱਧ ਕੋ ਸਜਯੋ ਸਾਜ ॥

जागड़दंग जुद्ध को सजयो साज ॥

ਯੁੱਧ ਦਾ ਸਾਜ ਸਾਜਿਆ।

ਬਾਗੜਦੰਗ ਬੀਰ ਬੁੱਲੇ ਅਨੰਤ ॥

बागड़दंग बीर बुल्ले अनंत ॥

ਅਨੰਤ ਯੁੱਧ ਵੀਰ ਬੁਲਾ ਲਏ

ਰਾਗੜਦੰਗ ਰੋਸ ਰੋਹੇ ਦੁਰੰਤ ॥੪੮੩॥

रागड़दंग रोस रोहे दुरंत ॥४८३॥

(ਜੋ) ਪ੍ਰਚੰਡ ਕ੍ਰੋਧ ਦੇ ਭਰੇ ਹੋਏ ਗੁਸੈਲ ਸਨ ॥੪੮੩॥

ਪਾਗੜਦੰਗ ਪਰਮ ਬਾਜੀ ਬੁਲੰਤ ॥

पागड़दंग परम बाजी बुलंत ॥

ਸ੍ਰੇਸ਼ਠ ਘੋੜਿਆਂ (ਵਾਲੇ ਸੂਰਮੇ) ਬੁਲਾ ਲਏ।

ਚਾਗੜਦੰਗ ਚੱਤ੍ਰ ਨਟ ਜਯੋਂ ਕੁਦੰਤ ॥

चागड़दंग चत्त्र नट जयों कुदंत ॥

(ਉਹ ਘੋੜੇ) ਚਤੁਰ ਨਟ ਵਾਗ ਕੁੱਦਦੇ ਸਨ।

ਕਾਗੜਦੰਗ ਕ੍ਰੂਰ ਕੱਢੇ ਹਥਿਆਰ ॥

कागड़दंग क्रूर कड्ढे हथिआर ॥

ਭਿਆਨਕ ਹਥਿਆਰ ਕੱਢੇ ਹੋਏ ਸਨ

ਆਗੜਦੰਗ ਆਨ ਬੱਜੇ ਜੁਝਾਰ ॥੪੮੪॥

आगड़दंग आन बज्जे जुझार ॥४८४॥

ਅਤੇ (ਰਣ-ਭੂਮੀ ਵਿੱਚ) ਆ ਕੇ ਸੂਰਵੀਰਾ ਨੂੰ ਮਾਰਦੇ ਸਨ ॥੪੮੪॥

ਰਾਗੜਦੰਗ ਰਾਮ ਸੈਨਾ ਸੁ ਕ੍ਰੁੱਧ ॥

रागड़दंग राम सैना सु क्रुद्ध ॥

ਰਾਮ ਦੀ ਸੈਨਾ ਦੇ ਕ੍ਰੋਧਵਾਨ ਸੂਰਮੇ

ਜਾਗੜਦੰਗ ਜ੍ਵਾਨ ਜੁਝੰਤ ਜੁੱਧ ॥

जागड़दंग ज्वान जुझंत जुद्ध ॥

ਯੁੱਧ ਵਿੱਚ ਜੂਝਦੇ ਸਨ।

ਨਾਗੜਦੰਗ ਨਿਸਾਣ ਨਵ ਸੈਨ ਸਾਜ ॥

नागड़दंग निसाण नव सैन साज ॥

ਸੈਨਾ ਨੇ ਨਵੇਂ ਧੌਂਸੇ ਵਜਾ ਕੇ 'ਮਕਰਾਛ' (ਨਾ ਦੇ)

ਮਾਗੜਦੰਗ ਮੂੜ ਮਕਰਾਛ ਗਾਜ ॥੪੮੫॥

मागड़दंग मूड़ मकराछ गाज ॥४८५॥

ਮੂਰਖ ਰਣ-ਭੂਮੀ ਵਿੱਚ ਗੱਜਣ ਲੱਗਾ ॥੪੮੫॥

ਆਗੜਦੰਗ ਏਕ ਅਤਕਾਇ ਵੀਰ ॥

आगड़दंग एक अतकाइ वीर ॥

ਇਕ ਅਤਕਾਇ' (ਨਾਮ ਦੇ) ਸੂਰਮੇ ਨੇ

ਰਾਗੜਦੰਗ ਰੋਸ ਕੀਨੇ ਗਹੀਰ ॥

रागड़दंग रोस कीने गहीर ॥

ਗੰਭੀਰ ਰੂਪ ਵਿੱਚ ਗੁੱਸਾ ਕੀਤਾ।

ਆਗੜਦੰਗ ਏਕ ਹੁੱਕੇ ਅਨੇਕ ॥

आगड़दंग एक हुक्के अनेक ॥
ਉਸ ਇਕ ਨਾਲ ਅਨੇਕਾ (ਸੂਰਵੀਰ) ਲਲਕਾਰੇ।

ਸਾਗੜਦੰਗ ਸਿੰਧ ਬੇਲਾ ਬਿਬੇਕ ॥੪੮੬॥
सागड़दंग सिंध बेला बिबेक ॥४८६॥
(ਰਣ-ਭੂਮੀ) ਸਮੁੰਦਰ ਦੇ ਕੰਢੇ ਤੇ ਵਿਸਥਾਪਿਤ ਹੈ ॥੪੮੬॥

ਤਾਗੜਦੰਗ ਤੀਰ ਛੁਟੈ ਅਪਾਰ ॥
तागड़दंग तीर छुटै अपार ॥
ਅਪਾਰ ਤੀਰ ਛੁੱਟਦੇ ਹਨ

ਬਾਗੜਦੰਗ ਬੂੰਦ ਬਨ ਦਲ ਅਨੁਚਾਰ ॥
बागड़दंग बूँद बन दल अनुचार ॥
ਜੋ ਬੂੰਦਾ ਜਾ ਬਣ ਦੇ ਪੱਤਿਆਂ ਅਨੁਸਾਰ (ਸਮਝਣੇ ਚਾਹੀਦੇ ਹਨ),

ਆਗੜਦੰਗ ਅਰਬ ਟੀਡੀ ਪ੍ਰਮਾਨ ॥
आगड़दंग अरब टीडी प्रमान ॥
ਬਿਨਾ ਰਥਾ ਦੇ (ਪੈਦਲ ਸੈਨਾ) ਟਿੱਡੀਦਲ ਜਿਹੀ

ਚਾਗੜਦੰਗ ਚਾਰ ਚੀਟੀ ਸਮਾਨ ॥੪੮੭॥
चागड़दंग चार चीटी समान ॥४८७॥
ਜਾ ਕੀੜੀਆਂ ਦੇ ਦਲ ਵਰਗੀ ਸਮਝਣੀ ਚਾਹੀਦੀ ਹੈ ॥੪੮੭॥

ਬਾਗੜਦੰਗ ਬੀਰ ਬਾਹੁੜੇ ਨੇਖ ॥
बागड़दंग बीर बाहुड़े नेख ॥
ਅਨੇਕ ਸੂਰਮੇ ਨੇੜੇ ਪਹੁੰਚ ਗਏ ਹਨ

ਜਾਗੜਦੰਗ ਜੁੱਧ ਅਤਕਾਇ ਦੇਖ ॥
जागड़दंग जुद्ध अतकाइ देख ॥

ਅਤੇ 'ਅਤਕਾਇ' ਦਾ ਯੁੱਧ ਵੇਖ ਰਹੇ ਹਨ।

ਦਾਗੜਦੰਗ ਦੇਵ ਜੈ ਜੈ ਕਹੰਤ ॥

दागड़दंग देव जै जै कहंत ॥

ਦੇਵਤੇ ਜੈ ਜੈ ਕਾਰ ਕਰ ਰਹੇ ਹਨ

ਭਾਗੜਦੰਗ ਭੂਪ ਧਨ ਧਨ ਭਨੰਤ ॥੪੮੮॥

भागड़दंग भूप धन धन भनंत ॥४८८॥

ਅਤੇ ਰਾਜੇ ਧੰਨ-ਧੰਨ ਕਹਿੰਦੇ ਸਨ ॥੪੮੮॥

ਕਾਗੜਦੰਗ ਕਹਕ ਕਾਲੀ ਕਰਾਲ ॥

कागड़दंग कहक काली कराल ॥

ਕਾਲੀ ਪ੍ਰਚੰਡ ਠਹਾਕਾ ਮਾਰਕੇ ਹੱਸ ਰਹੀ ਹੈ।

ਜਾਗੜਦੰਗ ਜੂਹ ਜੁੱਗਣ ਬਿਸਾਲ ॥

जागड़दंग जूह जुग्गण बिसाल ॥

ਜੋਗਣਾ ਦੇ ਵਿਸ਼ਾਲ ਟੋਲੇ

ਭਾਗੜਦੰਗ ਭੂਤ ਭੈਰੋ ਅਨੰਤ ॥

भागड़दंग भूत भैरो अनंत ॥

ਅਤੇ ਅਨੰਤ ਭੈਰੋ ਤੇ ਭੂਤ

ਸਾਗੜਦੰਗ ਸ੍ਰੋਣ ਪਾਣੰ ਕਰੰਤ ॥੪੮੯॥

सागड़दंग स्रोण पाणं करंत ॥४८९॥

ਲਹੂ ਪੀ ਰਹੇ ਸਨ ॥੪੮੯॥

ਡਾਗੜਦੰਗ ਡਉਰ ਡਾਕਣ ਡਹੱਕ ॥

डागड़दंग डउर डाकण डहक्क ॥

ਡਾਕਣੀਆਂ ਡਗ-ਡਗ ਡੌਰੂ ਵਜਾਉਂਦੀਆਂ ਸਨ।

ਕਾਗੜਦੰਗ ਕ੍ਰੂਰ ਕਾਕੰ ਕਹੱਕ ॥

कागड़दंग क्रूर काकं कहक्क ॥

ਭਿਆਨਕ ਕਾ ਕੂਕਦੇ ਸਨ।

ਚਾਗੜਦੰਗ ਚਤ੍ਰ ਚਾਵਡੀ ਚਿਕਾਰ ॥

चागड़दंग चत्र चावडी चिकार ॥

ਚੌਹਾ ਪਾਸੇ ਚੁੜੇਲਾ ਚੀਖਦੀਆਂ ਸਨ

ਭਾਗੜਦੰਗ ਭੂਤ ਡਾਰਤ ਧਮਾਰ ॥੪੯੦॥

भागड़दंग भूत डारत धमार ॥४९०॥

ਅਤੇ ਭੂਤ ਧਮਾਰ ਪਾ ਰਹੇ ਸਨ ॥੪੯੦॥

ਹੋਹਾ ਛੰਦ ॥

होहा छंद ॥

ਹੋਹਾ ਛੰਦ

ਟੁਟੇ ਪਰੇ ॥

टुटे परे ॥

(ਯੋਧੇ) ਟੋਟੇ ਹੋ ਕੇ ਡਿੱਗ ਪਏ

ਨਵੇ ਮੁਰੇ ॥

नवे मुरे ॥

ਪਰ ਮੁੜੇ ਨਹੀਂ।

ਅਸੰ ਧਰੇ ॥

असं धरे ॥

(ਉਨ੍ਹਾ ਨੇ) ਤਲਵਾਰਾ ਫੜੀਆਂ ਹੋਈਆਂ ਸਨ

ਰਿਸੰ ਭਰੇ ॥੪੯੧॥

रिसं भरे ॥४९१॥

ਅਤੇ ਕ੍ਰੋਧ ਨਾਲ ਭਰੇ ਹੋਏ ਸਨ ॥੪੯੧॥

ਛੁਟੇ ਸਰੰ ॥

छुटे सरं ॥

(ਸੂਰਮੇ) ਤੀਰ ਚਲਾਉਂਦੇ ਹਨ,

ਚਕਿਯੋ ਹਰੰ ॥

चकियो हरं ॥

ਜਿਨ੍ਹਾ ਨੂੰ ਵੇਖ ਕੇ ਸ਼ਿਵ ਹੈਰਾਨ ਹੋ ਰਿਹਾ ਹੈ।

ਰੁਕੀ ਦਿਸੰ ॥

रुकी दिसं ॥

ਸਭ ਦਿਸ਼ਾਵਾ ਰੁਕ ਗਈਆਂ ਹਨ।

ਚਪੇ ਕਿਸੰ ॥੪੯੨॥

चपे किसं ॥४९२॥

ਬੰਦਰ ਖਿੱਝ ਗਏ ਹਨ ॥੪੯੨॥

ਛੁਟੰ ਸਰੰ ॥

छुटं सरं ॥

ਕ੍ਰੋਧ ਦੇ ਭਰੇ ਹੋਏ

ਰਿਸੰ ਭਰੰ ॥

रिसं भरं ॥

ਤੀਰ ਚਲਾਉਂਦੇ ਹਨ

ਗਿਰੈ ਭਟੰ ॥

ਗਿਰੈ ਭਟੰ ॥

ਅਤੇ ਅਟਾਰੀਆਂ ਵਾਗ

ਜਿਮੰ ਅਟੰ ॥੪੯੩॥

जिमं अटं ॥४९३॥

ਯੋਧੇ ਡਿੱਗਦੇ ਹਨ ॥੪੯੩॥

ਘੁਮੇ ਘਯੰ ॥

घुमे घयं ॥

ਡਰ ਦੇ ਭਰੇ ਹੋਏ ਘਾਇਲ

ਭਰੇ ਭਯੰ ॥

भरे भयं ॥

ਘੇਰਨੀ ਖਾਦੇ ਹਨ।

ਚਪੇ ਚਲੇ ॥

चपे चले ॥

ਕਈ ਸ੍ਰੇਸ਼ਠ ਸੂਰਮੇ

ਭਟੰ ਭਲੇ ॥੪੯੪॥

भटं भले ॥४९४॥

ਮੁਕਾਬਲਾ ਕਰਦੇ ਚਲੇ ਜਾ ਰਹੇ ਹਨ ॥੪੯੪॥

ਰਟੈਂ ਹਰੰ ॥

रटैं हरं ॥

ਕ੍ਰੋਧ ਨਾਲ ਸੜੇ ਹੋਏ

ਰਿਸੰ ਜਰੰ ॥

रिसं जरं ॥

ਸ਼ਿਵ ਬੋਲਦੇ ਹਨ।

ਰੁਪੈ ਰਣੰ ॥

रुपै रणं ॥

ਜ਼ਖ਼ਮੀ ਸੂਰਮੇ ਘੁੰਮਦੇ ਫਿਰਦੇ

ਘੁਮੇ ਬ੍ਰਣੰ ॥੪੯੫॥

घुमे ब्रणं ॥४९५॥

ਯੁੱਧ ਵਿੱਚ ਜੁੱਟੇ ਹੋਏ ਹਨ ॥੪੯੫॥

ਗਿਰੈਂ ਧਰੰ ॥

गिरैं धरं ॥

ਸੂਰਮੇ ਧਰਤੀ ਤੇ ਡਿੱਗਦੇ ਹਨ,

ਹੁਲੈਂ ਨਰੰ ॥

हुलैं नरं ॥

ਸੈਨਿਕਾ ਨੂੰ ਧੱਕੇ ਵੱਜਦੇ ਹਨ।

ਸਰੰ ਤਛੇ ॥

सरं तछे ॥

ਤੀਰਾ ਨਾਲ ਪੱਛੇ ਹੋਏ ਹਨ।

ਕਛੰ ਕਛੇ ॥੪੯੬॥

कछं कछे ॥४९६॥

ਕਾਤਰਾ (ਟੁਕੜੇ) ਲਾਹੁੰਦੇ ਹਨ ॥੪੯੬॥

ਘੁਮੇ ਬ੍ਰਣੰ ॥

घुमे ब्रणं ॥

ਘਾਇਲ ਘੁਮੇਰੀ ਖਾਦੇ ਹਨ

ਭ੍ਰਮੇ ਰਣੰ ॥

भ्रमे रणं ॥

ਅਤੇ ਰਣ-ਭੂਮੀ ਵਿੱਚ ਫਿਰਦੇ ਹਨ।

ਲਜੰ ਫਸੇ ॥

लजं फसे ॥

ਲਾਜ ਦੇ ਮਾਰੇ ਹੋਏ ਹਨ

ਕਟੰ ਕਸੇ ॥੪੯੭॥

कटं कसे ॥४९७॥

ਅਤੇ ਕਮਰਕਸੇ ਕੀਤੀ ਫਿਰਦੇ ਹਨ ॥੪੯੭॥

ਧੁਕੇ ਧਕੰ ॥

धुके धकं ॥

ਧੱਕੇ ਤੇ ਧੱਕਾ ਪੈਂਦਾ ਹੈ।

ਟੁਕੇ ਟਕੰ ॥

टुके टकं ॥

ਟੱਕਾ ਨਾਲ ਟੁੱਕੇ ਹੋਏ ਹਨ।

ਛੁਟੇ ਸਰੰ ॥

छुटे सरं ॥

ਤੀਰ ਚਲਦੇ ਹਨ

ਰੁਕੇ ਦਿਸੰ ॥੪੯੮॥

रुके दिसं ॥४९८॥

(ਜਿਨ੍ਹਾ ਨਾਲ) ਦਿਸ਼ਾਵਾ ਰੁਕ ਗਈਆਂ ਹਨ ॥੪੯੮॥

ਛਪੈ ਛੰਦ ॥

छपै छंद ॥

ਛਪੈ ਛੰਦ

ਇੱਕ ਇੱਕ ਆਰੁਹੇ ਇੱਕ ਇੱਕਨ ਕਹੱ ਤੱਕੈ ॥

इक्क इक्क आरुहे इक्क इक्कन कह ् तक्कै ॥

ਇਕ (ਸੂਰਮਾ) ਇਕ ਨਾਲ ਜੁਟਿਆ ਹੈ, ਇਕ ਇਕਨਾ ਵਲ ਤੱਕ ਰਿਹਾ ਹੈ।

ਇੱਕ ਇੱਕ ਲੈ ਚਲੈ ਇੱਕ ਕਹ ਇੱਕ ਉਚੱਕੈ ॥

इक्क इक्क लै चलै इक्क कह इक्क उचक्कै ॥

ਇਕ ਯੋਧਾ ਇਕ ਨੂੰ ਲੈ ਚਲਿਆ ਹੈ ਅਤੇ ਇਕ ਨੂੰ ਇਕ ਚੁੱਕ ਰਿਹਾ ਹੈ।

ਇੱਕ ਇੱਕ ਸਰ ਬਰਖ ਇੱਕ ਧਨ ਕਰਖ ਰੋਸ ਭਰ ॥

इक्क इक्क सर बरख इक्क धन करख रोस भर ॥

ਇਕ-ਇਕ ਉੱਤੇ ਤੀਰਾ ਦੀ ਬਰਖਾ ਕਰ ਰਿਹਾ ਹੈ ਅਤੇ ਇਕ ਕ੍ਰੋਧਵਾਨ ਹੋ ਕੇ ਧਨੁਸ਼ ਖਿੱਚ ਰਿਹਾ ਹੈ।

ਇੱਕ ਇੱਕ ਤਰਫੰਤ ਇੱਕ ਭਵ ਸਿੰਧ ਗਏ ਤਰਿ ॥

इक्क इक्क तरफंत इक्क भव सिंध गए तरि ॥

ਕਈ ਇਕ ਡਿੱਗੇ ਹੋਏ ਤੜਪ ਰਹੇ ਹਨ ਅਤੇ ਇਕ ਸੰਸਾਰ ਸਮੁੰਦਰ ਤੋਂ ਤਰ ਗਏ ਹਨ।

ਰਣਿ ਇੱਕ ਇੱਕ ਸਾਵੰਤ ਭਿੜੈਂ ਇੱਕ ਇੱਕ ਹੁਐ ਬਿੱਝੜੇ ॥

रणि इक्क इक्क सावंत भिड़ैं इक्क इक्क हुऐ बिज्झड़े ॥

ਰਣ ਵਿੱਚ ਇਕ ਸੂਰਮਾ ਇਕ ਨਾਲ ਭਿੜ ਰਿਹਾ ਹੈ ਅਤੇ ਕਈ ਇਕ ਪਛੜ ਗਏ ਹਨ।

ਨਰ ਇੱਕ ਅਨਿਕ ਸਸਤ੍ਰਣ ਭਿੜੇ ਇੱਕ ਇੱਕ ਅਵਝੜ ਝੜੇ ॥੪੯੯॥

नर इक्क अनिक ससत्रण भिड़े इक्क इक्क अवझड़ झड़े ॥४९९॥

ਇਕ (ਸੂਰਮਾ) ਅਨੇਕਾ ਸ਼ਸਤ੍ਰਾ ਵਾਲਿਆਂ ਨਾਲ ਭਿੜ ਰਿਹਾ ਹੈ ਅਤੇ ਨਾ ਝੜਨ ਵਾਲਿਆਂ ਨੂੰ ਇਕੱਲਾ ਹੀ ਝਾੜ ਰਿਹਾ ਹੈ ॥੪੯੯॥

ਇੱਕ ਜੂਝ ਭਟ ਗਿਰੈਂ ਇੱਕ ਬਬਕੰਤ ਮੱਧ ਰਣ ॥

इक्क जूझ भट गिरैं इक्क बबकंत मद्ध रण ॥

ਇਕ ਸੂਰਮੇ ਸ਼ਹੀਦ ਹੋ ਕੇ ਡਿੱਗ ਰਹੇ ਹਨ ਅਤੇ ਇਕ ਰਣ-ਭੂਮੀ ਵਿੱਚ ਲਲਕਾਰ ਰਹੇ ਹਨ।

ਇੱਕ ਦੇਵਪੁਰ ਬਸੈ ਇੱਕ ਭਜ ਚਲਤ ਖਾਇ ਬ੍ਰਣ ॥

इक्क देवपुर बसै इक्क भज चलत खाइ ब्रण ॥

ਇਕ ਸੁਅਰਗਪੁਰੀ ਜਾ ਵਸੇ ਹਨ ਅਤੇ ਇਕ ਜ਼ਖ਼ਮ ਖਾ ਕੇ ਭੱਜ ਚੱਲੇ ਹਨ।

ਇੱਕ ਜੁੱਝ ਉੱਝੜੇ ਇੱਕ ਮੁਕਤੰਤ ਬਾਨ ਕਸਿ ॥

इक्क जुज्झ उज्झड़े इक्क मुकतंत बान कसि ॥

ਇਕ ਲੜ ਕੇ ਡਿੱਗਦੇ ਹਨ ਅਤੇ ਇਕ ਤਲਵਾਰ ਦੀ ਵਾਢ ਨਾਲ ਡਿੱਗ ਪੈਂਦੇ ਹਨ।

ਇੱਕ ਅਨਿਕ ਬ੍ਰਣ ਝਲੈਂ ਇੱਕ ਮੁਕਤੰਤ ਬਾਨ ਕਸਿ ॥

इक्क अनिक ब्रण झलैं इक्क मुकतंत बान कसि ॥

ਇਕ (ਆਪਣੇ ਸਰੀਰ ਉੱਤੇ) ਅਨੇਕਾ ਜ਼ਖ਼ਮ ਸਹਾਰਦੇ ਹਨ ਅਤੇ ਇਕ ਕੱਸ-ਕੱਸ ਕੇ ਤੀਰ ਛੱਡਦੇ ਹਨ।

ਰਣ ਭੂੰਮ ਘੂਮ ਸਾਵੰਤ ਮੰਡੈ ਦੀਰਘੁ ਕਾਇ ਲਛਮਣ ਪ੍ਰਬਲ ॥

रण भूँम घूम सावंत मंडै दीरघु काइ लछमण प्रबल ॥

ਰਣ-ਭੂਮੀ ਵਿੱਚ ਯੋਧੇ ਫਿਰਦੇ ਹਨ, 'ਦੀਰਘ-ਕਾਇ' ਦੈਂਤ ਅਤੇ 'ਲਛਮਣ' ਨੇ ਚੰਗੀ ਤਰ੍ਹਾ ਰਣ ਮੰਡਿਆ ਹੈ।

ਥਿਰ ਰਹੇ ਬ੍ਰਿਛ ਉਪਵਨ ਕਿਧੋ ਉੱਤਰ ਦਿਸ ਦੁਐ ਅਚਲ ॥੫੦੦॥

थिर रहे बृछ उपवन किधो उत्तर दिस दुऐ अचल ॥५००॥

(ਦੋਵੇਂ ਸੂਰਮੇ ਇਉਂ ਖੜੋਤੇ ਹਨ ਮਾਨੋ) ਬਾਗ਼ ਵਿੱਚ ਦੋ ਬ੍ਰਿਛ ਖੜੇ ਹੋਣ ਜਾ ਇਉਂ ਸਮਝੋ ਕਿ ਉੱਤਰ ਦਿਸ਼ਾ ਵਿੱਚ ਦੋ ਪਹਾੜ ਹੋਣ ॥੫੦੦॥

ਅਜਬਾ ਛੰਦ ॥

अजबा छंद ॥

ਅਜਬਾ ਛੰਦ

ਜੁੱਟੇ ਬੀਰੰ ॥

जुट्टे बीरं ॥

(ਦੋਵੇਂ ਬੀਰ ਜੁੱਟੇ ਹੋਏ ਹਨ,

ਛੁੱਟੇ ਤੀਰੰ ॥

छुट्टे तीरं ॥

ਤੀਰ ਛੱਡਦੇ ਹਨ

ਢੁੱਕੀ ਢਾਲੰ ॥

ढुक्की ढालं ॥

ਅਤੇ ਢਾਲਾ ਉੱਤੇ (ਵਾਰ ਹੋਣ ਨਾਲ) ਢੱਕ- ਢੱਕ ਹੋ ਰਹੀ ਹੈ।

ਕ੍ਰੋਹੇ ਕਾਲੰ ॥੫੦੧॥

क्रोहे कालं ॥५०१॥

ਕ੍ਰੋਧ ਨਾਲ ਕਾਲ ਰੂਪ ਹੋ ਰਹੇ ਹਨ ॥੫੦੧॥

ਢੰਕੇ ਢੋਲੰ ॥

ढंके ढोलं ॥

ਢੋਲਾ ਤੇ ਡੱਗੇ ਵੱਜਦੇ ਹਨ।

ਬੰਕੇ ਬੋਲੰ ॥

बंके बोलं ॥

ਕ੍ਰੋਧਵਾਨ ਹੋ ਕੇ ਬੋਲਦੇ ਹਨ।

ਕੱਛੇ ਸਸਤ੍ਰੰ ॥

कच्छे ससत्रं ॥

ਸ਼ਸਤ੍ਰ ਫੱਬ ਰਹੇ ਹਨ।

ਅੱਛੇ ਅਸਤ੍ਰੰ ॥੫੦੨॥

अच्छे असत्रं ॥५०२॥

ਅਸਤ੍ਰ ਸ਼ੋਭ ਰਹੇ ਹਨ ॥੫੦੨॥

ਕ੍ਰੋਧੰ ਗਲਿਤੰ ॥

क्रोधं गलितं ॥

ਗੁੱਸਾ ਪੀ ਰਹੇ ਹਨ।

ਬੋਧੰ ਦਲਿਤੰ ॥

बोधं दलितं ॥

ਹੋਸ਼ ਨੂੰ ਛੱਡ ਰਹੇ ਹਨ।

ਗੱਜੈ ਵੀਰੰ ॥

गज्जै वीरं ॥

ਸੂਰਮੇ ਗੱਜਦੇ ਹਨ।

ਤੱਜੈ ਤੀਰੰ ॥੫੦੩॥

तज्जै तीरं ॥५०३॥

ਤੀਰਾ ਨੂੰ ਛੱਡਦੇ ਹਨ ॥੫੦੩॥

ਰੱਤੇ ਨੈਣੰ ॥

रत्ते नैणं ॥

ਅੱਖਾ ਲਾਲ ਹਨ।

ਮੱਤੇ ਬੈਣੰ ॥

मत्ते बैणं ॥

ਮਸਤੀ ਨਾਲ ਬੋਲਦੇ ਹਨ।

ਲੁੱਝੈ ਸੂਰੰ ॥

लुज्झै सूरं ॥

ਸੂਰਮੇ ਲੜਦੇ ਹਨ।

ਸੁੱਝੈ ਹੂਰੰ ॥੫੦੪॥

सुज्झै हूरं ॥५०४॥

ਅਪਸਰਾਵਾ ਵੇਖਦੀਆਂ ਹਨ ॥੫੦੪॥

ਲੱਗੈਂ ਤੀਰੰ ॥

लग्गैं तीरं ॥

ਕਈਆਂ ਨੂੰ ਤੀਰ ਲੱਗਦੇ ਹਨ।

ਭੱਗੈਂ ਵੀਰੰ ॥

भग्गैं वीरं ॥

(ਕਈ ਸੂਰਮੇ) ਭੱਜੇ ਜਾਦੇ ਹਨ।

ਰੋਸੰ ਰੁੱਝੈ ॥

रोसं रुज्झै ॥

(ਕਈ) ਕ੍ਰੋਧਵਾਨ ਹੋ ਕੇ ਰੁਝੇ ਹੋਏ ਹਨ।

ਅੱਸਤ੍ਰੰ ਜੁੱਝੈ ॥੫੦੫॥

अस्सत्रं जुज्झै ॥५०५॥

(ਕਈ) ਅਸਤ੍ਰਾ ਨਾਲ ਲੜ ਰਹੇ ਹਨ ॥੫੦੫॥

ਝੁੱਮੇ ਸੂਰੰ ॥

झुम्मे सूरं ॥

ਸੂਰਮੇ ਝੂਮ ਰਹੇ ਹਨ।

ਘੁੱਮੇ ਹੂਰੰ ॥

घुम्मे हूरं ॥

ਹੂਰਾ ਘੁੰਮ ਰਹੀਆਂ ਹਨ।

ਚੱਕੈਂ ਚਾਰੰ ॥

ਚਕ੍ਕੈਂ ਚਾਰੰ ॥

ਚੌਹੀਂ ਪਾਸੇ ਦੇਖਦੇ ਹਨ।

ਬੱਕੈਂ ਮਾਰੰ ॥੫੦੬॥

बक्कैं मारं ॥५०६॥

ਮਾਰੋ-ਮਾਰੋ ਬੋਲਦੇ ਹਨ ॥੫੦੬॥

ਭਿੱਦੇ ਬਰਮੰ ॥

भिद्दे बरमं ॥

ਕਵਚ ਟੁੱਟ ਗਏ ਹਨ।

ਛਿੱਦੇ ਚਰਮੰ ॥

छिद्दे चरमं ॥

ਢਾਲਾ ਛਿਜ ਗਈਆਂ ਹਨ।

ਤੁੱਟੈ ਖੱਗੰ ॥

तुट्टै खग्गं ॥

ਖੜਗਾ ਟੁੱਟ ਗਈਆਂ ਹਨ

ਉੱਠੈ ਅੰਗੰ ॥੫੦੭॥

उट्ठै अंगं ॥५०७॥

ਅਤੇ ਉਨ੍ਹਾ ਵਿੱਚੋਂ ਅੱਗ ਦੀਆਂ ਚਿੰਗਾਰੀਆਂ ਨਿਕਲ ਰਹੀਆਂ ਹਨ ॥੫੦੭॥

ਨੱਚੇ ਤਾਜੀ ॥

नच्चे ताजी ॥

ਘੋੜੇ ਨੱਚਦੇ ਹਨ,

ਗੱਜੇ ਗਾਜੀ ॥

गज्जे गाजी ॥

ਗਾਜ਼ੀ ਗੱਜਦੇ ਹਨ,

ਡਿੱਗੇ ਵੀਰੰ ॥

डिग्गे वीरं ॥

ਸੂਰਮੇ ਡਿੱਗ ਰਹੇ ਹਨ,

ਤੱਜੇ ਤੀਰੰ ॥੫੦੮॥

तज्जे तीरं ॥५०८॥

ਅਤੇ ਤੀਰ ਛੱਡ ਰਹੇ ਹਨ ॥੫੦੮॥

ਝੁੱਮੇਾਂ ਸੂਰੰ ॥

झुम्मोँ सूरं ॥

ਸੂਰਮੇ ਝੂਮਦੇ ਹਨ,

ਘੁੱਮੀ ਹੂਰੰ ॥

घुम्मी हूरं ॥

ਹੂਰਾ ਫਿਰਦੀਆਂ ਹਨ,

ਕੱਛੇ ਬਾਣੰ ॥

कच्छे बाणं ॥

ਸੂਰਮਿਆਂ ਨੇ ਬਾਣੇ ਫਬਾਏ ਹੋਏ ਹਨ

ਮੱਤੇ ਮਾਣੰ ॥੫੦੯॥

मत्ते माणं ॥५०९॥

ਅਤੇ ਮਾਣ ਨਾਲ ਮਤੇ ਹੋਏ ਹਨ ॥੫੦੯॥

ਪਾਧਰੀ ਛੰਦ ॥

पाधरी छंद ॥

ਪਾਧੜੀ ਛੰਦ

ਤਹ ਭਯੋ ਘੋਰ ਆਹਵ ਅਪਾਰ ॥

तह भयो घोर आहव अपार ॥

ਉਥੇ ਬਹੁਤ ਵੱਡਾ ਅਤੇ ਭਿਆਨਕ ਯੁੱਧ ਹੋਇਆ ਹੈ।

ਰਣ ਭੂੰਮਿ ਝੂਮਿ ਜੁੱਝੇ ਜੁਝਾਰ ॥

रण भूँमि झूमि जुज्झे जुझार ॥

ਰਣ-ਭੂਮੀ ਵਿੱਚ ਲੜਾਕੇ ਯੋਧੇ ਮਸਤੀ ਵਿੱਚ ਆ ਕੇ ਲੜੇ ਹਨ।

ਇਤ ਰਾਮ ਭ੍ਰਾਤ ਅਤਕਾਇ ਉੱਤ ॥

इत राम भ्रात अतकाइ उत्त ॥

ਇਧਰੋਂ ਲੱਛਮਣ ਤੇ ਉਧਰੋਂ ਅਤਕਾਇ (ਨਾ ਦੇ ਯੋਧੇ)

ਰਿਸ ਜੁੱਝ ਉੱਝਰੇ ਰਾਜ ਪੁੱਤ ॥੫੧੦॥

रिस जुज्झ उज्झरे राज पुत्त ॥५१०॥

ਦੋਵੇਂ ਰਾਜਕੁਮਾਰ ਕ੍ਰੋਧ ਨਾਲ ਜੁਟੇ ਪਏ ਹਨ ॥੫੧੦॥

ਤਬ ਰਾਮ ਭ੍ਰਾਤ ਅਤਿ ਕੀਨ ਰੋਸ ॥

तब राम भ्रात अति कीन रोस ॥

ਤਦੋਂ ਲੱਛਮਣ ਨੇ ਬਹੁਤ ਕ੍ਰੋਧ ਕੀਤਾ

ਜਿਮ ਪਰਤ ਅਗਨ ਘ੍ਰਿਤ ਕਰਤ ਜੋਸ ॥

जिम परत अगन घृत करत जोस ॥

ਜਿਵੇਂ ਘਿਉ ਦੇ ਪੈਂਦਿਆਂ ਹੀ ਅੱਗ ਜੋਸ਼ ਨਾਲ ਭੜਕ ਪੈਂਦੀ ਹੈ।

ਗਹਿ ਬਾਣ ਪਾਣ ਤੱਜੇ ਅਨੰਤ ॥

गहि बाण पाण तज्जे अनंत ॥

(ਉਸ ਨੇ) ਧਨੁਸ਼ ਹੱਥ ਵਿੱਚ ਫੜ ਕੇ ਬੇਅੰਤ ਤੀਰ (ਇਸ ਤਰ੍ਹਾ ਛੱਡ ਦਿੱਤੇ)

ਜਿਮ ਜੇਠ ਸੂਰ ਕਿਰਣੈ ਦੁਰੰਤ ॥੫੧੧॥

जिम जेठ सूर किरणै दुरंत ॥५११॥

ਜਿਵੇਂ ਜੇਠ ਦੇ ਮਹੀਨੇ ਵਿੱਚ ਸੂਰਜ ਦੀਆਂ ਕਿਰਨਾ ਪ੍ਰਚੰਡ ਹੁੰਦੀਆਂ ਹਨ ॥੫੧੧॥

ਬ੍ਰਣ ਆਪ ਮੱਧ ਬਾਹਤ ਅਨੇਕ ॥

ब्रण आप मद्ध बाहत अनेक ॥

ਆਪਸ ਵਿੱਚ (ਯੋਧੇ) ਅਨੇਕਾ ਘਾਓ ਲਗਾਦੇ ਹਨ।

ਬਰਣੈ ਨ ਜਾਹਿ ਕਹਿ ਏਕ ਏਕ ॥

बरणै न जाहि कहि एक एक ॥

(ਜਿਨ੍ਹਾ ਦਾ) ਇਕ-ਇਕ ਕਰਕੇ ਵਰਣਨ ਨਹੀਂ ਕੀਤਾ ਜਾ ਸਕਦਾ।

ਉੱਝਰੇ ਵੀਰ ਜੁੱਝਣ ਜੁਝਾਰ ॥

उज्झरे वीर जुज्झण जुझार ॥

(ਕਈ) ਲੜਾਕੇ ਸੂਰਮੇ ਯੁੱਧ ਕਰਕੇ ਸ਼ਹੀਦ ਹੋ ਗਏ ਹਨ।

ਜੈ ਸਬਦ ਦੇਵ ਭਾਖਤ ਪੁਕਾਰ ॥੫੧੨॥

जै सबद देव भाखत पुकार ॥५१२॥

(ਇਸ ਲਈ) ਦੇਵਤੇ ਜੈ-ਨਾਦ ਕਰ ਰਹੇ ਹਨ ॥੫੧੨॥

ਰਿਪੁ ਕਰਯੋ ਸੱਸਤ੍ਰ ਅਸਤ੍ਰੰ ਬਿਹੀਨ ॥

रिपु करयो सस्सत्र असत्रं बिहीन ॥

ਲੱਛਮਣ ਨੇ ਵੈਰੀ ਨੂੰ ਸ਼ਸਤ੍ਰਾ ਤੇ ਅਸਤ੍ਰਾ ਤੋਂ ਵਾਂਝਿਆਂ ਕਰ ਦਿੱਤਾ

ਬਹੁ ਸੱਸਤ੍ਰ ਸਾਸਤ੍ਰ ਬਿੱਦਿਆ ਪ੍ਰਬੀਨ ॥

बहु सस्सत्र सासत्र बिद्दिआ प्रबीन ॥

(ਕਿਉਂਕਿ) ਉਹ ਸ਼ਸਤ੍ਰ ਦੀ ਵਿਦਿਆ ਵਿੱਚ ਪ੍ਰਬੀਨ ਸੀ।

ਹੱਯ ਮੁਕਟ ਸੂਤ ਬਿਨੁ ਭਯੋ ਗਵਾਰ ॥

ਹਯ੍ਯ ਮੁਕਟ ਸੂਤ ਬਿਨੁ ਭਯੋ ਗਵਾਰ ॥
ਮੂਰਖ ਅਤਕਾਇ ਘੋੜੇ, ਮੁਕਟ ਅਤੇ ਸਾਰਥੀ ਤੋਂ ਬਿਨਾ ਹੋ ਗਿਆ।

ਕਛੁ ਚਪੇ ਚੋਰ ਜਿਮ ਬਲ ਸੰਭਾਰ ॥੫੧੩॥
कछु चपे चोर जिम बल संभार ॥५१३॥
ਬਲ ਨੂੰ ਸੰਭਾਲ ਕੇ ਚੋਰ ਵਾਂਗੂੰ ਦੁਬਕ ਗਿਆ ॥੫੧੩॥

ਰਿਪੁ ਹਣੇ ਬਾਣ ਬੱਜ੍ਰਵ ਘਾਤ ॥
रिपु हणे बाण बज्ज्रव घात ॥
(ਲੱਛਮਣ) ਵੈਰੀ ਨੂੰ ਬਜ੍ਰ ਵਰਗੇ ਤੀਰ ਮਾਰਦਾ ਹੈ

ਸਮ ਚਲੇ ਕਾਲ ਕੀ ਜੁਆਲ ਤਾਤ ॥
सम चले काल की जुआल तात ॥
ਜੋ ਕਾਲ ਦੀ ਅੱਗ ਵਾਗ ਸਾੜਦੇ ਜਾਦੇ ਹਨ।

ਤਬ ਕੁਪਯੋ ਵੀਰ ਅਤਕਾਇ ਐਸ ॥
तब कुपयो वीर अतकाइ ऐस ॥
ਤਦੋਂ ਅਤਕਾਇ ਯੋਧਾ ਵੀ ਕ੍ਰੋਧਵਾਨ ਹੋ ਗਿਆ

ਜਨ ਪ੍ਰਲੈ ਕਾਲ ਕੋ ਮੇਘ ਜੈਸ ॥੫੧੪॥
जन प्रलै काल को मेघ जैस ॥५१४॥
ਮਾਨੋ ਪਰਲੋ ਦੇ ਸਮੇਂ ਦੇ ਮੇਘ ਵਰਗਾ ਹੋਵੇ ॥੫੧੪॥

ਇਮ ਕਰਨ ਲਾਗ ਲਪਟੈਂ ਲਬਾਰ ॥
इम करन लाग लपटैं लबार ॥
ਅਤਕਾਇ' ਇਸ ਤਰ੍ਹਾ ਬਕਵਾਦ ਦੀਆਂ ਲਪਟਾ ਪ੍ਰਗਟ ਕਰਨ ਲੱਗਾ,

ਜਿਮ ਜੁੱਬਣ ਹੀਣ ਲਪਟਾਇ ਨਾਰ ॥
जिम जुब्बण हीण लपटाइ नार ॥

ਜਿਵੇਂ ਜੋਬਨ-ਹੀਣ (ਬਿਰਧ) ਇਸਤਰੀ ਨਾਲ ਲਿਪਟ ਜਾਦਾ ਹੈ,

ਜਿਮ ਦੰਤ ਰਹਤ ਗਹ ਸ੍ਵਾਨ ਸਸਕ ॥

जिम दंत रहत गह स्वान ससक ॥

ਜਿਵੇਂ ਕੁੱਤਾ ਦੰਦਾ ਤੋਂ ਬਿਨਾ ਸਹੇ ਨੂੰ ਫੜਦਾ ਹੈ,

ਜਿਮ ਗਏ ਬੈਸ ਬਲ ਬੀਰਜ ਰਸਕ ॥੫੧੫॥

जिम गए बैस बल बीरज रसक ॥५१५॥

ਜਿਵੇਂ ਉਮਰ ਦੇ ਬੀਤਣ ਨਾਲ ਬਲ ਤੇ ਬੀਰਜ ਰਿਸ ਜਾਦਾ ਹੈ ॥੫੧੫॥

ਜਿਮ ਦਰਬ ਹੀਣ ਕਛੁ ਕਰਿ ਬਪਾਰ ॥

जिम दरब हीण कछु करि बपार ॥

ਜਿਵੇਂ ਧਨ ਰਹਿਤ ਵਿਅਕਤੀ ਕੁਝ ਵਪਾਰ ਕਰਦਾ ਹੈ ਜਾ

ਜਣ ਸਸਤ੍ਰ ਹੀਣ ਰੁੱਝਯੋ ਜੁਝਾਰ ॥

जण ससत्र हीण रुज्झयो जुझार ॥

ਮਾਨੋ ਸ਼ਸਤ੍ਰ-ਹੀਣ (ਵਿਅਕਤੀ) ਯੁੱਧ ਵਿੱਚ ਰੁੱਝਿਆ ਹੋਵੇ,

ਜਿਮ ਰੂਪ ਹੀਣ ਬੇਸਯਾ ਪ੍ਰਭਾਵ ॥

जिम रूप हीण बेसया प्रभाव ॥

ਜਿਵੇਂ ਰੂਪ ਤੋਂ ਹੀਣੀ ਵੇਸਵਾ ਦਾ ਪ੍ਰਭਾਵ ਹੁੰਦਾ ਹੈ

ਜਣ ਬਾਜ ਹੀਣ ਰਥ ਕੋ ਚਲਾਵ ॥੫੧੬॥

जण बाज हीण रथ को चलाव ॥५१६॥

ਜਾ ਮਾਨੋ ਘੋੜੇ ਤੋਂ ਬਿਨਾ ਰਥ ਦਾ ਤੁਰਨਾ ਹੋਵੇ ॥੫੧੬॥

ਤਬ ਤਮਕ ਤੇਗ ਲਛਮਣ ਉਦਾਰ ॥

तब तमक तेग लछमण उदार ॥

ਤਦੋਂ ਉਦਾਰ ਲੱਛਮਣ ਨੇ ਗੁੱਸਾ ਖਾ ਕੇ (ਉਸ ਉੱਤੇ) ਤਲਵਾਰ (ਦਾ ਵਾਰ ਕੀਤਾ) ਅਤੇ

ਤਹ ਹਣਯੋ ਸੀਸ ਕਿੱਨੋ ਦੁਫਾਰ ॥

तह हणयो सीस किन्नो दुफार ॥

ਉਸ ਦੇ ਸਿਰ ਦੇ ਦੋ ਟੁਕੜੇ ਕਰ ਦਿੱਤੇ।

ਤਬ ਗਿਰਯੋ ਬੀਰ ਅਤਿਕਾਇ ਏਕ ॥

तब गिरयो बीर अतिकाइ एक ॥

ਤਦ ਅਤਕਾਇ (ਨਾ ਦਾ) ਇਕ ਯੋਧਾ ਡਿੱਗ ਪਿਆ।

ਲਖ ਤਾਹਿ ਸੂਰ ਭੱਜੇ ਅਨੇਕ ॥੫੧੭॥

लख ताहि सूर भज्जे अनेक ॥५१७॥

ਉਸ ਨੂੰ ਵੇਖ ਕੇ ਅਨੇਕਾ ਸੂਰਮੇ ਰਣ-ਭੂਮੀ ਵਿੱਚੋਂ ਭੱਜ ਗਏ ॥੫੧੭॥

ਇਤਿ ਸ੍ਰੀ ਬਚਿਤ੍ਰ ਨਾਟਕੇ ਰਾਮਵਤਾਰ ਅਤਕਾਇ ਬਧਹਿ ਧਿਆਇ ਸਮਾਪਤਮ ਸਤੁ ॥੧੪॥

इति स्री बचित्र नाटके रामवतार अतकाइ बधहि धिआइ समापतम सतु ॥१४॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਰਾਮਾਵਤਾਰ ਦੇ ਅਤਿਕਾਇ-ਬਧਹਿ ਅਧਿਆਇ ਦੀ ਸਮਾਪਤੀ ॥੧੪॥

ਅਥ ਮਕਰਾਛ ਜੁੱਧ ਕਥਨੰ ॥

अथ मकराछ जुद्ध कथनं ॥

ਹੁਣ ਮਕਰਾਛ ਦੇ ਯੁੱਧ ਦਾ ਕਥਨ

ਪਾਧਰੀ ਛੰਦ ॥

पाधरी छंद ॥

ਪਾਧੜੀ ਛੰਦ

ਤਬ ਰੁਕਯੋ ਸੈਨ ਮਕਰਾਛ ਆਨ ॥

तब रुकयो सैन मकराछ आन ॥

ਤਦ ਮਕਰਾਛ ਆ ਕੇ ਸੈਨਾ ਦੇ (ਸਾਹਮਣੇ) ਖੜੋ ਗਿਆ

ਕਹ ਜਾਹੁ ਰਾਮ ਨਹੀ ਪੈਹੋ ਜਾਨ ॥

कह जाहु राम नही पैहो जान ॥

ਅਤੇ ਕਹਿਣ ਲੱਗਾ-ਹੇ ਰਾਮ! (ਤੂੰ ਹੁਣ) ਜੀਊਂਦਾ ਨਹੀਂ ਜਾ ਸਕੇਂਗਾ।

ਜਿਨ ਹਤਯੋ ਤਾਤ ਰਣ ਮੋ ਅਖੰਡ ॥

जिन हतयो तात रण मो अखंड ॥

ਜਿਸ ਨੇ ਮੇਰੇ ਅਖੰਡ ਪਿਤਾ (ਖਰ) ਨੂੰ ਰਣ-ਖੇਤਰ ਵਿੱਚ ਮਾਰਿਆ ਹੈ,

ਸੋ ਲਰੋ ਆਨ ਮੋ ਸੋਂ ਪ੍ਰਚੰਡ ॥੫੧੮॥

सो लरो आन मो सों प्रचंड ॥५१८॥

ਉਹ ਮੇਰੇ ਨਾਲ ਆ ਕੇ ਪ੍ਰਚੰਡ ਯੁੱਧ ਕਰੇ ॥੫੧੮॥

ਇਮ ਸੁਣਿ ਕੁਬੈਣ ਰਾਮਾਵਤਾਰ ॥

इम सुणि कुबैण रामावतार ॥

ਰਾਮ ਚੰਦਰ ਨੇ (ਉਸ ਦੇ) ਇਸ ਤਰ੍ਹਾ ਦੇ ਕੁਬੋਲ ਸੁਣੇ

ਗਹਿ ਸਸਤ੍ਰ ਅਸਤ੍ਰ ਕੋਪਯੋ ਜੁਝਾਰ ॥

गहि ससत्र असत्र कोपयो जुझार ॥

ਤਾ ਸ਼ਸਤ੍ਰ-ਅਸਤ੍ਰ ਫੜ ਕੇ ਕ੍ਰੋਧ ਨਾਲ ਯੁੱਧ ਕਰਨ ਲੱਗੇ।

ਬਹੁ ਤਾਣ ਬਾਣ ਤਿਹ ਹਣੇ ਅੰਗ ॥

बहु ताण बाण तिह हणे अंग ॥

ਉਸ ਦੇ ਸਰੀਰ ਵਿੱਚ ਬਹੁਤ ਤੀਰ ਖਿੱਚ ਕੇ ਮਾਰੇ

ਮਕਰਾਛ ਮਾਰਿ ਡਾਰਯੋ ਨਿਸੰਗ ॥੫੧੯॥

मकराछ मारि डारयो निसंग ॥५१९॥

ਅਤੇ ਨਿਸੰਗ ਹੋ ਕੇ ਮਕਰਾਛ ਨੂੰ ਮਾਰ ਕੇ ਸੁੱਟ ਦਿੱਤਾ ॥੫੧੯॥

ਜਬ ਹਤੇ ਬੀਰ ਅਰ ਹਣੀ ਸੈਨ ॥

ਜਬ ਹਤੇ ਬੀਰ ਅਰ ਹਣੀ ਸੈਨ ॥

ਜਦ (ਮਕਰਾਛ) ਸੂਰਮਾ ਮਾਰਿਆ ਗਿਆ ਅਤੇ ਸੈਨਾ ਵੀ ਮਾਰੀ ਗਈ,

ਤਬ ਭਜੌ ਸੂਰ ਹੁਐ ਕਰ ਨਿਚੈਨ ॥

तब भजौ सूर हुऐ कर निचैन ॥

ਤਦ (ਹੋਰ) ਸੂਰਮੇ ਬੇਚੈਨ ਹੋ ਕੇ ਭਜ ਗਏ।

ਤਬ ਕੁੰਭ ਔਰ ਅਨਕੁੰਭ ਆਨ ॥

तब कुँभ और अनकुँभ आन ॥

ਤਦ 'ਕੁੰਭ' ਅਤੇ 'ਅਨਕੁੰਭ' (ਨਾਮ ਵਾਲੇ ਦੋ ਦੈਂਤਾ ਨੇ) ਆ ਕੇ

ਦਲ ਰੁੱਕਯੋ ਰਾਮ ਕੋ ਤਯਾਗ ਕਾਨ ॥੫੨੦॥

दल रुक्कयो राम को तयाग कान ॥५२०॥

ਰਾਮ ਦਾ ਡਰ ਛੱਡਕੇ (ਉਨ੍ਹਾ ਦੇ) ਦਲ ਨੂੰ ਰੋਕ ਲਿਆ ॥੫੨੦॥

ਇਤਿ ਮਰਾਛ ਬਧਹ ॥

इति मराछ बधह ॥

ਇਥੇ ਮਕਰਾਛ ਬਧ ਸਮਾਪਤ।

ਅਜਬਾ ਛੰਦ ॥

अजबा छंद ॥

ਅਜਬਾ ਛੰਦ

ਤ੍ਰੱਪੇ ਤਾਜੀ ॥

त्रप्पे ताजी ॥

ਘੋੜੇ ਕੁੱਦਣ ਲੱਗੇ

ਗੱਜੇ ਗਾਜੀ ॥

गज्जे गाजी ॥

ਗਾਜ਼ੀ ਗੱਜਣ ਲੱਗੇ।

ਸੱਜੇ ਸਸਤ੍ਰੰ ॥

सज्जे ससत्रं ॥

(ਜੋ) ਸ਼ਸਤ੍ਰਾ ਨਾਲ ਸਜੇ ਹੋਏ ਹਨ

ਕੱਛੇ ਅਸਤ੍ਰੰ ॥੫੨੧॥

कच्छे असत्रं ॥५२१॥

ਅਤੇ ਅਸਤ੍ਰਾ ਨਾਲ ਫਬੇ ਹੋਏ ਹਨ ॥੫੨੧॥

ਤੁੱਟੇ ਤ੍ਰਾਣੰ ॥

तुट्टे त्राणं ॥

ਕਵਚ ਟੁੱਟ ਰਹੇ ਹਨ,

ਛੁੱਟੇ ਬਾਣੰ ॥

छुट्टे बाणं ॥

ਬਾਣ ਚੱਲ ਰਹੇ ਹਨ।

ਰੁੱਪੇ ਬੀਰੰ ॥

रुप्पे बीरं ॥

ਸੂਰਮਿਆਂ ਨੇ (ਪੈਰ) ਗੱਡੇ ਹੋਏ ਹਨ

ਬੁੱਠੇ ਤੀਰੰ ॥੫੨੨॥

बुट्ठे तीरं ॥५२२॥

ਅਤੇ ਤੀਰਾ ਦੀ ਬਰਖਾ ਹੋ ਰਹੀ ਹੈ ॥੫੨੨॥

ਘੁੱਮੇ ਘਾਯੰ ॥

घुम्मे घायं ॥

ਘਾਇਲ ਘੁੰਮਦੇ ਫਿਰਦੇ ਹਨ,

ਜੁੱਮੇ ਚਾਯੰ ॥

जुम्मे चायं ॥

(ਜੋ) ਉਮੰਗ ਨਾਲ ਭਰੇ ਹੋਏ ਚੱਲਦੇ ਹਨ।

ਰੱਜੇ ਰੋਸੰ ॥

रज्जे रोसं ॥

(ਕਈ) ਕ੍ਰੋਧ ਨਾਲ ਭਰੇ ਹੋਏ ਹਨ।

ਤੱਜੇ ਹੋਸੰ ॥੫੨੩॥

तज्जे होसं ॥५२३॥

(ਜਿਸ ਕਰ ਕੇ) ਹੋਸ਼ ਠਿਕਾਣੇ ਨਹੀਂ ਹੈ ॥੫੨੩॥

ਕੱਜੇ ਸੰਜੰ ॥

कज्जे संजं ॥

(ਜਿਨ੍ਹਾ ਨੇ) ਕਵਚਾ ਨਾਲ (ਤਨ) ਕੱਜੇ ਹੋਏ ਹਨ,

ਪੂਰੇ ਪੰਜੰ ॥

पूरे पंजं ॥

ਪੰਜ (ਪ੍ਰਕਾਰ ਦੇ ਸ਼ਸਤ੍ਰ ਧਾਰਨ) ਕੀਤੇ ਹੋਏ ਹਨ।

ਜੁੱਝੇ ਖੇਤੰ ॥

जुज्झे खेतं ॥

ਰਣ-ਭੂਮੀ ਵਿੱਚ ਲੜ ਰਹੇ ਹਨ

ਡਿੱਗੇ ਚੇਤੰ ॥੫੨੪॥

डिग्गे चेतं ॥५२४॥

ਅਤੇ ਅਚੇਤ ਹੋ ਕੇ ਡਿੱਗੇ ਪਏ ਹਨ ॥੫੨੪॥

ਘੇਰੀ ਲੰਕੰ ॥

घेरी लंकं ॥

ਬਾਕੇ ਸੂਰਮਿਆ ਨੇ

ਬੀਰੰ ਬੰਕੰ ॥

बीरं बंकं ॥

ਲੰਕਾ ਘੇਰ ਲਈ ਹੈ

ਭੱਜੀ ਸੈਣੰ ॥

भज्जी सैणं ॥

ਅਤੇ ਸ਼ਰਮਿੰਦੀਆਂ ਅੱਖਾ ਨਾਲ

ਲੱਜੀ ਨੈਣੰ ॥੫੨੫॥

लज्जी नैणं ॥५२५॥

ਰਾਖਸ਼ਾ ਦੀ ਸੈਨਾ ਭਜ ਗਈ ਹੈ ॥੫੨੫॥

ਡਿੱਗੇ ਸੂਰੰ ॥

डिग्गे सूरं ॥

ਸੂਰਮੇ ਡਿੱਗ ਪਏ ਹਨ,

ਭਿੱਗੇ ਨੂਰੰ ॥

भिग्गे नूरं ॥

(ਉਨ੍ਹਾ ਦੇ) ਮੁਖ (ਲਹੂ ਨਾਲ) ਭਿੱਜੇ ਹੋਏ ਹਨ।

ਬਯਾਹੈਂ ਹੂਰੰ ॥

बयाहैं हूरं ॥

(ਉਨ੍ਹਾ ਨੂੰ) ਹੂਰਾ ਵਿਆਹ ਰਹੀਆਂ ਹਨ

ਕਾਮੰ ਪੂਰੰ ॥੫੨੬॥

ਕਾਮੰ ਪੂਰੰ ॥੫੨੬॥

ਅਤੇ ਉਨ੍ਹਾ ਦੀ ਕਾਮਨਾ ਪੂਰੀ ਹੋ ਰਹੀ ਹੈ ॥੫੨੬॥

ਇਤਿ ਸ੍ਰੀ ਬਚਿਤ੍ਰ ਨਾਟਕੇ ਰਾਮਵਤਾਰ ਮਕਰਾਛ ਕੁੰਭ ਅਨਕੁੰਭ ਬਧਹਿ ਧਯਾਇ ਸਮਾਪਤਮ ਸਤੁ ॥

इति स्री बचित्र नाटके रामवतार मकराछ कुँभ अनकुँभ बधहि धयाइ समापतम सतु ॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਰਾਮਾਵਤਾਰ ਦੇ ਕੁੰਭ ਬਧਹਿ ਅਧਿਆਇ ਦੀ ਸਮਾਪਤੀ।

ਅਥ ਰਾਵਨ ਜੁੱਧ ਕਥਨੰ ॥

अथ रावन जुद्ध कथनं ॥

ਹੁਣ ਰਾਵਣ ਦੇ ਯੁੱਧ ਦਾ ਕਥਨ

ਹੋਹਾ ਛੰਦ ॥

होहा छंद ॥

ਹੋਹਾ ਛੰਦ

ਸੁਣਯੋ ਇੱਸੰ ॥

सुणयो इस्सं ॥

(ਦੈਂਤਾ ਦੇ) ਰਾਜੇ (ਰਾਵਣ) ਨੇ ਸੁਣਿਆ ਹੈ

ਜਿਣਯੋ ਕਿੱਸੰ ॥

जिणयो किस्सं ॥

ਕਿ ਬੰਦਰ ਜਿੱਤ ਗਏ ਹਨ।

ਚੱਪਯੋ ਚਿੱਤੰ ॥

चप्पयो चित्तं ॥

ਉਹ ਚਿੱਤ ਵਿੱਚ ਖਿੱਝ ਗਿਆ

ਬੁੱਲਯੋ ਬਿੱਤੰ ॥੫੨੭॥

बुल्लयो बित्तं ॥५२७॥

ਅਤੇ (ਆਪਣੇ) ਪੂਰੇ ਬਲ ਨਾਲ ਬੋਲਣ ਲੱਗਿਆਂ (ਬੰਦਰਾ ਦਾ ਰਾਜਾ ਜਿੱਤ ਗਿਆ) ॥੫੨੭॥

ਘਿਰਿਯੋ ਗੜੰ ॥

घिरियो गड़ं ॥

(ਬੰਦਰਾ ਦੁਆਰਾ) ਕਿਲੇ ਦਾ ਘਿਰਨ ਨਾਲ

ਰਿਸੰ ਬੜੰ ॥

रिसं बड़ं ॥

(ਰਾਵਣ ਦਾ) ਕ੍ਰੋਧ ਵਧ ਗਿਆ ਹੈ।

ਭਜੀ ਤ੍ਰਿਯੰ ॥

भजी तृयं ॥

(ਰਾਵਣ ਦੀਆਂ) ਇਸਤਰੀਆਂ ਭੱਜ ਗਈਆਂ ਹਨ

ਭ੍ਰਮੀ ਭਯੰ ॥੫੨੮॥

भ्रमी भयं ॥५२८॥

ਅਤੇ ਭੈ ਨਾਲ ਭਰਮੀਆਂ ਹੋਈਆਂ ਹਨ ॥੫੨੮॥

ਭ੍ਰਮੀ ਤਬੈ ॥

भ्रमी तबै ॥

(ਰਾਵਣ ਦੀਆਂ) ਭੈਭੀਤ ਹੋਣ ਵਾਲੀਆਂ

ਭਜੀ ਸਭੈ ॥

भजी सभै ॥

ਸਾਰੀਆਂ (ਇਸਤਰੀਆਂ) ਭੱਜੀ ਜਾਦੀਆਂ ਹਨ।

ਤ੍ਰਿਯੰ ਇਸੰ ॥

तृयं इसं ॥

ਰਾਵਣ ਦੀ ਇਸਤਰੀ (ਮੰਦੋਦਰੀ) ਨੂੰ

ਗਹਯੋ ਕਿਸੰ ॥੫੨੯॥

गहयो किसं ॥५२९॥

ਬੰਦਰਾ ਨੇ ਫੜ ਲਿਆ ਹੈ ॥੫੨੯॥

ਕਰੈਂ ਹਹੰ ॥

करैं हहं ॥

ਹਾਇ-ਹਾਇ ਕਰਦੀ ਹੋਈ

ਅਹੋ ਦਯੰ ॥

अहो दयं ॥

(ਕਹਿਣ ਲੱਗੀ ਕਿ) ਹੇ ਦੇਵ!

ਕਰੋ ਗਈ ॥

करो गई ॥

(ਜੇ ਕੋਈ) ਅਵੱਗਿਆ ਹੋ ਗਈ ਹੈ

ਛਮੋ ਭਈ ॥੫੩੦॥

छमो भई ॥५३०॥

ਤਾ ਖਿਮਾ ਕਰ ਦਿਓ ॥੫੩੦॥

ਸੁਣੀ ਸ੍ਰੁੱਤੰ ॥

सुणी स्रुत्तं ॥

(ਰਾਵਣ ਨੇ) ਉਸ (ਮੰਦੋਦਰੀ ਦੀ ਪੁਕਾਰ ਨੂੰ)

ਧੁਣੰ ਉਤੰ ॥

धुणं उतं ॥

ਕੰਨੀਂ ਸੁਣ ਲਿਆ

ਉਠਯੋ ਹਠੀ ॥

उठयो हठी ॥

ਤਾ ਹੱਠੀ (ਇਸ ਤਰ੍ਹਾ ਉੱਠਿਆ)

ਜਿਮੰ ਭਠੀ ॥੫੩੧॥

जिमं भठी ॥५३१॥

ਜਿਵੇਂ ਭੱਠੀ (ਵਿਚੋਂ ਅੱਗ ਦਾ ਲੰਬੂ ਨਿਕਲਦਾ ਹੈ) ॥੫੩੧॥

ਕਛਯੋ ਨਰੰ ॥

कछयो नरं ॥

ਡਟ ਕੇ ਯੋਧੇ (ਰਾਵਣ ਨੇ)

ਤਜੇ ਸਰੰ ॥

तजे सरं ॥

ਤੀਰ ਛੱਡੇ

ਹਣੇ ਕਿਸੰ ॥

हणे किसं ॥

ਅਤੇ ਬੰਦਰ ਮਾਰ ਦਿੱਤੇ।

ਰੁਕੀ ਦਿਸੰ ॥੫੩੨॥

रुकी दिसं ॥५३२॥

(ਸਾਰੀਆਂ) ਦਿਸ਼ਾਵਾ (ਤੀਰਾ ਨਾਲ) ਭਰ ਗਈਆਂ ॥੫੩੨॥

ਤ੍ਰਿਣਣਿਣ ਛੰਦ ॥

तृणणिण छंद ॥

ਤ੍ਰਿਣਣਿਣ ਛੰਦ (ਨੋਟ-ਇਸ ਨਾ ਅਧੀਨ ਲਿਖੇ ਗਏ ਛੰਦਾ ਦੇ ਪਹਿਲੇ ਸ਼ਬਦ ਉਂਜ ਤਾ ਅਰਥਹੀਣ ਹਨ ਪਰ ਜੰਗ ਦਾ ਜੋਸ਼ ਪੈਦਾ ਕਰਨ ਲਈ ਵਰਤੇ ਗਏ ਹਨ।)

ਤ੍ਰਿਣਣਿਣ ਤੀਰੰ ॥

ਤ੍ਰਣਿਣ ਤੀਰੰ ॥
ਤੀਰ ਚੱਲਦੇ ਹਨ,

ਬ੍ਰਿਣਿਣ ਬੀਰੰ ॥
बृणिण बीरं ॥
ਸੂਰਮੇ ਬੋਲਦੇ ਹਨ,

ਢ੍ਰਣਣ ਢਾਲੰ ॥
ढ्रणणण ढालं ॥
ਢਾਲਾ ਵੱਜਦੀਆਂ ਹਨ

ਜ੍ਰਣਣ ਜ੍ਵਾਲੰ ॥੫੩੩॥
ज्रणणण ज्वालं ॥५३३॥
ਅਤੇ ਵਿੱਚੋਂ ਅੱਗ ਨਿਕਲਦੀ ਹੈ ॥੫੩੩॥

ਖ੍ਰਣਣ ਖੋਲੰ ॥
ख्रणणण खोलं ॥
(ਸਿਰ ਦੇ) ਟੋਪਾ ਵਿੱਚ

ਬ੍ਰਣਣ ਬੋਲੰ ॥
ब्रणणण बोलं ॥
ਖੜਾਕ ਦੀ ਆਵਾਜ਼ ਹੁੰਦੀ ਹੈ,

ਕ੍ਰਣਣ ਰੋਸੰ ॥
क्रणणण रोसं ॥
(ਸੂਰਮੇ) ਕ੍ਰੋਧ ਕਰਕੇ

ਜ੍ਰਣਣ ਜੋਸੰ ॥੫੩੪॥
ज्रणणण जोसं ॥५३४॥

ਜੋਸ਼ ਨਾਲ (ਲੜਦੇ ਹਨ) ॥੫੩੪॥

ਬ੍ਣਣਣ ਬਾਜੀ ॥

ब्रणणण बाजी ॥

ਘੋੜੇ

ਤ੍ਰਿਣਣਣ ਤਾਜੀ ॥

तृणणण ताजी ॥

ਕਲਾਬਾਜ਼ੀਆਂ ਪਾਂਦੇ ਹਨ,

ਜ੍ਣਣਣ ਜੁਝੇ ॥

ज्रणणण जूझे ॥

ਜੁਝਾਰੂ

ਲ੍ਣਣਣ ਲੁਝੇ ॥੫੩੫॥

लृणणण लूझे ॥५३५॥

ਲੜਦੇ ਹਨ ॥੫੩੫॥

ਹਰਣਣ ਹਾਥੀ ॥

हरणण हाथी ॥

ਹਾਥੀਆਂ ਸਮੇਤ

ਸਰਣਣ ਸਾਥੀ ॥

सरणण साथी ॥

ਸੂਰਮੇ

ਭਰਣਣ ਭਾਜੇ ॥

भरणण भाजे ॥

ਲਾਜ ਦੇ ਮਾਰੇ

ਲਰਣੰ ਲਾਜੇ ॥੫੩੬॥

लरणण लाजे ॥५३६॥

ਭੱਜੇ ਜਾਂਦੇ ਹਨ ॥੫੩੬॥

ਚਰਣੰ ਚਰਮੰ ॥

चरणण चरमं ॥

ਢਾਲਾ ਚੂਰ-ਚੂਰ

ਬਰਣੰ ਬਰਮੰ ॥

बरणण बरमं ॥

ਹੋ ਗਈਆਂ ਹਨ

ਕਰਣੰ ਕਾਟੇ ॥

करणण काटे ॥

ਅਤੇ ਕਵਚ ਟੁੱਟ ਗਏ ਹਨ,

ਬਰਣੰ ਬਾਟੇ ॥੫੩੭॥

बरणण बाटे ॥५३७॥

(ਸਰੀਰ) ਵੱਢੇ ਗਏ ਹਨ ॥੫੩੭॥

ਮਰਣੰ ਮਾਰੇ ॥

मरणण मारे ॥

(ਉਸ ਨੇ) ਵੈਰੀ ਮਾਰੇ ਹਨ,

ਤਰਣੰ ਤਾਰੇ ॥

तरणण तारे ॥

ਦੁਸ਼ਟ ਤਾੜੇ ਹਨ,

ਜਰਣਣ ਜੀਤਾ ॥

जरणण जीता ॥

ਯੁੱਧ (ਉਸ ਨੇ) ਜਿੱਤਿਆ ਹੈ

ਸਰਣਣ ਸੀਤਾ ॥੫੩੮॥

सरणण सीता ॥५३८॥

(ਜਿਸ ਦੀ ਸ਼ਰਨ ਵਿੱਚ) ਸੀਤਾ (ਰਹਿੰਦੀ ਹੈ) ॥੫੩੮॥

ਗਰਣਣ ਗੈਣੰ ॥

गरणण गैणं ॥

ਆਕਾਸ਼ ਹੀ

ਅਰਣਣ ਐਣੰ ॥

अरणण ऐणं ॥

(ਜਿਨ੍ਹਾ ਦਾ) ਘਰ ਹੈ,

ਹਰਣਣ ਹੂਰੰ ॥

हरणण हूरं ॥

(ਉਨ੍ਹਾ) ਹੂਰਾ ਨਾਲ

ਪਰਣਣ ਪੂਰੰ ॥੫੩੯॥

परणण पूरं ॥५३९॥

(ਉਹ) ਭਰਿਆ ਹੋਇਆ ਹੈ ॥੫੩੯॥

ਬਰਣਣ ਬਾਜੇ ॥

बरणण बाजे ॥

ਵਾਜੇ ਵੱਜਦੇ ਹਨ,

ਗਰਣਣ ਗਾਜੇ ॥

गरणण गाजे ॥

ਗਾਜ਼ੀ ਗੱਜਦੇ ਹਨ।

ਸਰਣਣ ਸੁੱਝੇ ॥

सरणण सुज्झे ॥

(ਉਨ੍ਹਾ ਨੂੰ ਵਾਰ ਕਰਨੇ) ਸੁੱਝਦੇ ਹਨ

ਜਰਣਣ ਜੁੱਝੇ ॥੫੪੦॥

जरणण जुज्झे ॥५४०॥

ਅਤੇ ਚੰਗੀ ਤਰ੍ਹਾ ਜੂਝਦੇ ਹਨ ॥੫੪੦॥

ਤ੍ਰਿਗਤਾ ਛੰਦ ॥

तृगता छंद ॥

ਤ੍ਰਿਗਤਾ ਛੰਦ

ਤੱਤ ਤੀਰੰ ॥

तत्त तीरं ॥

ਸੂਰਮੇ ਤੀਰ

ਬੱਬ ਬੀਰੰ ॥

बब्ब बीरं ॥

ਛੱਡਦੇ ਹਨ

ਢੱਲ ਢਾਲੰ ॥

ढल्ल ढालं ॥

ਜੋ ਢਾਲਾ ('ਤੇ ਲੱਗਦੇ ਹਨ

ਜੱਜ ਜੁਆਲੰ ॥੫੪੧॥

जज्ज जुआलं ॥५४१॥

ਅਤੇ ਵਿੱਚੋਂ) ਅੱਗ ਨਿਕਲਦੀ ਹੈ ॥੫੪੧॥

ਤੱਜ ਤਾਜੀ ॥

तज्ज ताजी ॥

ਘੋੜਿਆਂ ਨੂੰ

ਗੱਗ ਗਾਜੀ ॥

गग्ग गाजी ॥

ਸੂਰਮੇ

ਮੱਮ ਮਾਰੇ ॥

मम्म मारे ॥

ਤਾੜ–ਤਾੜ

ਤੱਤ ਤਾਰੇ ॥੫੪੨॥

तत्त तारे ॥५४२॥

ਮਾਰਦੇ ਹਨ ॥੫੪੨॥

ਜੱਜ ਜੀਤੇ ॥

जज्ज जीते ॥

(ਯੁੱਧ ਨੂੰ) ਜਿੱਤ ਲਿਆ ਹੈ,

ਲੱਲ ਲੀਤੇ ॥

लल्ल लीते ॥

(ਕਵਚ) ਦਿੱਤੇ ਹਨ

ਤੱਤ ਤੋਰੇ ॥

तत्त तोरे ॥

ਅਤੇ (ਤੀਰ) ਚਲਾ

ਛੱਛ ਛੋਰੇ ॥੫੪੩॥

छच्छ छोरे ॥५४३॥

ਦਿੱਤੇ ਹਨ ॥੫੪੩॥

ਰੱਰ ਰਾਜੰ ॥

रर्र राजं ॥

ਰਾਜੇ (ਰਾਵਣ) ਦੇ

ਗੱਗ ਗਾਜੰ ॥

गग्ग गाजं ॥

ਗਾਜ਼ੀ

ਧੱਧ ਧਾਯੰ ॥

धद्ध धायं ॥

ਚਾਉ ਨਾਲ

ਚੱਚ ਚਾਯੰ ॥੫੪੪॥

चच्च चायं ॥५४४॥

ਧਾਵਾ ਕਰਦੇ ਹਨ ॥੫੪੪॥

ਡੱਡ ਡਿੱਗੇ ॥

डड्डु डिग्गे ॥

ਜੋ ਡਿੱਗੇ ਹੋਏ ਹਨ,

ਭੱਭ ਭਿੱਗੇ ॥

भब्भ भिग्गे ॥

(ਉਹ ਲਹੂ ਨਾਲ) ਭਿੱਜੇ ਪਏ ਹਨ।

ਸੱਸ ਸ੍ਰੋਣੰ ॥
सस्स स्रोणं ॥
ਲਹੂ (ਵਗ ਰਿਹਾ ਹੈ)

ਤੱਤ ਤੋਣੰ ॥੫੪੫॥
तत्त तोणं ॥५४५॥
ਅਤੇ ਭੱਥੇ (ਡਿੱਗ ਪਏ ਹਨ) ॥੫੪੫॥

ਸੱਸ ਸਾਧੈਂ ॥
सस्स साधैं ॥
(ਸੂਰਮੇ) ਜੰਗ ਵਿੱਚ

ਬੱਬ ਬਾਧੈਂ ॥
बब्ब बाधैं ॥
(ਤੀਰ) ਸਾਧ ਕੇ

ਅੱਅ ਅੰਗੰ ॥
अअ्अ अंगं ॥
ਅੰਗਾ ਨੂੰ

ਜੱਜ ਜੰਗੰ ॥੫੪੬॥
जज्ज जंगं ॥५४६॥
ਵਿੰਨ੍ਹ ਦਿੰਦੇ ਹਨ ॥੫੪੬॥

ਕੱਕ ਕ੍ਰੋਧੰ ॥
कक्क क्रोधं ॥
ਕ੍ਰੋਧ ਨਾਲ

ਜੱਜ ਜੋਧੰ ॥

जज्ज जोधं ॥

ਯੋਧੇ ਭੱਜ ਕੇ

ਘੱਘ ਘਾਏ ॥

घग्घ घाए ॥

(ਵੈਰੀ ਨੂੰ)

ਧੱਧ ਧਾਏ ॥੫੪੭॥

धद्ध धाए ॥५४७॥

ਮਾਰਦੇ ਹਨ ॥੫੪੭॥

ਹੱਹ ਹੂਰੰ ॥

हह्ह हूरं ॥

ਹੂਰਾ ਨਾਲ

ਪੱਪ ਪੂਰੰ ॥

पप्प पूरं ॥

ਭਰ ਗਿਆ ਹੈ

ਗੱਗ ਗੈਣੰ ॥

गग्ग गैणं ॥

ਸਾਰਾ

ਅੱਅ ਐਣੰ ॥੫੪੮॥

अअ्अ ऐणं ॥५४८॥

ਆਕਾਸ਼ ॥੫੪੮॥

ਬੱਬ ਬਾਣੰ ॥

बब्ब बाणं ॥

ਬਾਣ

ਤੱਤ ਤਾਣੰ ॥
तत्त ताणं ॥
ਤਣ ਕੇ

ਛੱਛ ਛੋਰੈਂ ॥
छच्छ छोरैं ॥
ਛੱਡਦੇ ਹਨ

ਜੱਜ ਜੋਰੈਂ ॥੫੪੯॥
जज्ज जोरैं ॥५४९॥
ਜ਼ੋਰ ਨਾਲ ॥੫੪੯॥

ਬੱਬ ਬਾਜੇ ॥
बब्ब बाजे ॥
ਤੀਰ ਵੱਜੇ ਹਨ

ਗੱਗ ਗਾਜੇ ॥
गग्ग गाजे ॥
(ਜਿਨ੍ਹਾ) ਗਾਜ਼ੀਆਂ ਨੂੰ

ਭੱਭ ਭੂਮੰ ॥
भब्भ भूमं ॥
ਉਹ ਧਰਤੀ ਉੱਤੇ

ਝੱਝ ਝੂਮੰ ॥੫੫੦॥
झज्झ झूमं ॥५५०॥
ਲੇਟ ਗਏ ਹਨ ॥੫੫੦॥

ਅਨਾਦ ਛੰਦ ॥

अनाद छंद ॥

ਅਨਾਦ ਛੰਦ

ਚੱਲੇ ਬਾਣ ਰੁੱਕੇ ਗੈਣ ॥

चल्ले बाण रुक्के गैण ॥

ਤੀਰਾ ਦੇ ਚੱਲਣ ਨਾਲ ਆਕਾਸ਼ ਰੁਕ ਗਿਆ ਹੈ,

ਮੱਤੇ ਸੂਰ ਰੱਤੇ ਨੈਣ ॥

मत्ते सूर रत्ते नैण ॥

(ਯੁੱਧ ਕਰਮ ਵਿੱਚ) ਮਸਤ ਸੂਰਮਿਆਂ ਦੀਆਂ ਅੱਖਾ ਲਾਲ ਹੋ ਗਈਆਂ ਹਨ।

ਢੱਕੇ ਢੋਲ ਢੁੱਕੀ ਢਾਲ ॥

ढक्के ढोल ढुक्की ढाल ॥

ਢੋਲ ਉਤੇ ਡਗੇ ਵੱਜਦੇ ਹਨ ਅਤੇ ਢਾਲ (ਵੈਰੀ ਦੇ ਵਾਲ ਨੂੰ) ਰੋਕ ਰਹੀ ਹੈ।

ਛੁੱਟੈ ਬਾਨ ਉੱਠੈ ਜ੍ਵਾਲ ॥੫੫੧॥

छुट्टै बान उट्ठै ज्वाल ॥५५१॥

ਤੀਰਾ ਦੇ (ਢਾਲਾ ਉੱਤੇ) ਵੱਜਣ ਨਾਲ (ਉਨ੍ਹਾ ਵਿੱਚੋਂ) ਅੱਗ ਨਿਕਲਦੀ ਹੈ ॥੫੫੧॥

ਭਿੱਗੇ ਸ੍ਰੋਣ ਡਿੱਗੇ ਸੂਰ ॥

भिग्गे स्रोण डिग्गे सूर ॥

ਲਹੂ ਨਾਲ ਭਿੱਜੇ ਸੂਰਮੇ (ਧਰਤੀ ਉੱਤੇ) ਡਿੱਗਦੇ ਹਨ

ਝੁੱਮੇ ਭੂਮ ਘੁੱਮੀ ਹੂਰ ॥

झुम्मे भूम घुम्मी हूर ॥

ਅਤੇ ਹੂਰਾ ਧਰਤੀ ਉੱਤੇ ਝੂਮਦੀਆਂ ਫਿਰਦੀਆਂ ਹਨ।

ਬੱਜੇ ਸੰਖ ਸੱਦੰ ਗੱਦ ॥

बज्जे संख सद्दं गद्द ॥

ਸੰਖ ਵੱਜਦੇ ਹਨ ਅਤੇ ਜਿਨ੍ਹਾ ਵਿੱਚੋਂ 'ਗਦ' ਸ਼ਬਦ (ਨਿਲਕਦਾ ਹੈ)

ਤਾਲੰ ਸੰਖ ਭੇਰੀ ਨੱਦ ॥੫੫੨॥

तालं संख भेरी नद्द ॥५५२॥

ਅਤੇ ਛੋਟਿਆਂ ਸੰਖਾ ਤੇ ਭੇਰੀਆਂ ਦਾ ਨਾਦ (ਹੋ ਰਿਹਾ ਹੈ) ॥੫੫੨॥

ਤੁੱਟੇ ਤ੍ਰਣ ਫੁੱਟੇ ਅੰਗ ॥

तुट्टे त्रण फुट्टे अंग ॥

ਕਵਚ ਟੁੱਟ ਰਹੇ ਹਨ ਅਤੇ (ਸੂਰਮਿਆਂ ਦੇ ਅੰਗ) ਫੁੱਟ ਰਹੇ ਹਨ,

ਜੁੱਝੇ ਵੀਰ ਰੁੱਝੇ ਜੰਗ ॥

जुज्झे वीर रुज्झे जंग ॥

ਸੂਰਮੇ ਜੰਗ ਵਿੱਚ ਰੁੱਝੇ ਹੋਏ ਜੂਝ ਰਹੇ ਹਨ।

ਮੱਚੇ ਸੂਰ ਨੱਚੀ ਹੂਰ ॥

मच्चे सूर नच्ची हूर ॥

ਸੂਰਮਿਆਂ ਨੂੰ ਯੁੱਧ ਦਾ ਚਾਉ ਚੜ੍ਹਿਆ ਹੋਇਆ ਹੈ ਅਤੇ ਹੂਰਾ ਨੱਚ ਰਹੀਆਂ ਹਨ।

ਮੱਤੀ ਧੁਮ ਭੂਮੀ ਪੂਰ ॥੫੫੩॥

मत्ती धुम भूमी पूर ॥५५३॥

ਮਸਤੀ ਦੀ ਧੁੰਮ ਨੇ ਸਾਰੀ (ਧਰਤੀ) ਪੂਰ ਦਿੱਤੀ ਹੈ ॥੫੫੩॥

ਉੱਠੇ ਅੱਧ ਬੱਧ ਕਮੱਧ ॥

उट्ठे अद्ध बद्ध कमद्ध ॥

ਅੱਧੇ ਵੱਢੇ ਹੋਏ ਧੜ ਉੱਠ ਖੜੋਂਦੇ ਹਨ (ਜਿਨ੍ਹਾ ਨੇ) ਜਾਲੀਦਾਰ ਕਵਚ,

ਪੱਖਰ ਰਾਗ ਖੋਲ ਸਨੱਧ ॥

ਪਕ੍ਖਰ ਰਾਗ ਖੋਲ ਸਨਦ੍ਧ ॥

ਦਸਤਾਨੇ ਸਿਰ ਦੇ ਟੋਪ ਅਤੇ ਸ਼ਸਤ੍ਰ ਅਸਤ੍ਰ (ਸਜਾਏ ਹੋਏ ਹਨ)

ਛੱਕੇ ਛੋਭ ਛੁੱਟੇ ਕੇਸ ॥

छक्के छोभ छुट्टे केस ॥

ਉਹ ਕ੍ਰੋਧ ਦੇ ਭਰੇ ਹੋਏ ਹਨ ਅਤੇ (ਉਨ੍ਹਾ ਦੇ) ਕੇਸ ਖੁੱਲ੍ਹੇ ਹੋਏ ਹਨ।

ਸੰਘਰ ਸੂਰ ਸਿੰਘਨ ਭੇਸ ॥੫੫੪॥

संघर सूर सिंघन भेस ॥५५४॥

ਸ਼ੇਰਾ ਦੇ ਰੂਪ ਵਿੱਚ ਸੂਰਮੇ ਜੰਗ ਕਰਦੇ ਹਨ ॥੫੫੪॥

ਟੁੱਟਰ ਟੀਕ ਟੁੱਟੇ ਟੋਪ ॥

टुट्टर टीक टुट्टे टोप ॥

(ਫੁਲਾਦੀ) ਟੋਪ ਅਤੇ (ਮੱਥੇ ਉੱਤੇ ਲਗਾਏ ਲੋਹੇ ਦੇ) ਟਿੱਕੇ ਟੁੱਟੇ ਪਏ ਹਨ।

ਭੱਗੇ ਭੂਪ ਭੰਨੀ ਧੋਪ ॥

भग्गे भूप भंनी धोप ॥

(ਜਿਨ੍ਹਾ ਦੀ) ਤਲਵਾਰ ਟੁੱਟ ਗਈ ਹੈ, (ਉਹ) ਸੈਨਾਪਤੀ ਭੱਜ ਗਏ ਹਨ।

ਘੁੱਮੇ ਘਾਇ ਝੂਮੀ ਭੂਮ ॥

घुम्मे घाइ झूमी भूम ॥

ਫੱਟੜ ਘੁਮੇਰੀ ਖਾ ਕੇ ਧਰਤੀ ਉੱਤੇ ਡਿੱਗ ਰਹੇ ਹਨ।

ਅਉਝੜ ਝਾੜ ਧੂਮੰ ਧੂਮ ॥੫੫੫॥

अउझड़ झाड़ धूमं धूम ॥५५५॥

ਜੰਗਲ ਵਾਗੂੰ (ਰਣ-ਭੂਮੀ ਵਿੱਚ) ਧੁੰਧ ਪਸਰ ਰਹੀ ਹੈ ॥੫੫੫॥

ਬੱਜੇ ਨਾਦ ਬਾਦ ਅਪਾਰ ॥

बज्जे नाद बाद अपार ॥

ਬੇਹਿਸਾਬੇ ਰਣ-ਸਿੰਘੇ ਅਤੇ ਵਾਜੇ ਵੱਜਦੇ ਹਨ।

ਸੱਜੇ ਸੂਰ ਵੀਰ ਜੁਝਾਰ ॥

सज्जे सूर वीर जुझार ॥

ਲੜਾਕੇ ਸੂਰਵੀਰ (ਸ਼ਸਤ੍ਰਾ ਨਾਲ) ਸੱਜੇ ਹੋਏ ਹਨ

ਜੁੱਝੇ ਟੂਕ ਟੂਕ ਹ੍ਵੈ ਖੇਤ ॥

जुज्झे टूक टूक ह्वै खेत ॥

ਅਤੇ ਰਣ-ਭੂਮੀ ਵਿੱਚ ਟੁਕੜੇ-ਟੁਕੜੇ ਹੋ ਕੇ ਜੂਝ ਰਹੇ ਹਨ,

ਮੱਤੇ ਮੱਦ ਜਾਣ ਅਚੇਤ ॥੫੫੬॥

मत्ते मद्द जाण अचेत ॥५५६॥

ਮਾਨੋ ਸ਼ਰਾਬ ਦੇ ਨਸ਼ੇ ਨਾਲ ਬੇਸੁੱਧ ਹੋਏ ਪਏ ਹੋਣ ॥੫੫੬॥

ਛੁੱਟੇ ਸਸਤ੍ਰ ਅਸਤ੍ਰ ਅਨੰਤ ॥

छुट्टे ससत्र असत्र अनंत ॥

ਬੇਅੰਤ ਸ਼ਸਤ੍ਰ ਤੇ ਅਸਤ੍ਰ ਚਲ ਰਹੇ ਹਨ।

ਰੰਗੇ ਰੰਗ ਭੂਮ ਦੁਰੰਤ ॥

रंगे रंग भूम दुरंत ॥

ਰਣ-ਭੂਮੀ (ਲਹੂ ਦੇ) ਭਿਆਨਕ ਰੰਗ ਨਾਲ ਰੰਗੀ ਹੋਈ ਹੈ।

ਖੁੱਲੇ ਅੰਧ ਧੁੰਧ ਹਥਿਆਰ ॥

खुल्ले अंध धुँध हथिआर ॥

ਹਥਿਆਰ ਅੰਧਾ-ਧੁੰਧ ਨਿਕਲ ਕੇ (ਚਮਕਣ ਲੱਗੇ ਹਨ)

ਬੱਕੇ ਸੂਰ ਵੀਰ ਬਿਕ੍ਰਾਰ ॥੫੫੭॥

बक्के सूर वीर बिक्रार ॥५५७॥

ਅਤੇ ਪ੍ਰਚੰਡ ਸੂਰਵੀਰ ਲਲਕਾਰੇ ਮਾਰਦੇ ਹਨ ॥੫੫੭॥

ਬਿਥੁਰੀ ਲੁੱਥ ਜੁੱਥ ਅਨੇਕ ॥

बिथुरी लुत्थ जुत्थ अनेक ॥

ਲੋਥਾ ਦੇ ਅਨੇਕ ਝੁੰਡ ਖਿੱਲਰੇ ਪਏ ਹਨ,

ਮੱਚੇ ਕੋਟਿ ਭੱਗੇ ਏਕ ॥

मच्चे कोटि भग्गे एक ॥

ਕਰੋੜਾ ਸੂਰਮੇ ਯੁੱਧ ਮਚਾ ਰਹੇ ਹਨ (ਅਤੇ ਕਈ ਰਣ-ਭੂਮੀ ਵਿੱਚੋਂ) ਭੱਜ ਨਿਕਲੇ ਹਨ।

ਹੱਸੇ ਭੂਤ ਪ੍ਰੇਤ ਮਸਾਣ ॥

हस्से भूत प्रेत मसाण ॥

ਭੂਤ, ਪ੍ਰੇਤ ਅਤੇ ਮਸਾਣ ਹੱਸ ਰਹੇ ਹਨ।

ਲੁੱਝੇ ਜੁੱਝ ਰੁੱਝ ਕ੍ਰਿਪਾਣ ॥੫੫੮॥

लुज्झे जुज्झ रुज्झ कृपाण ॥५५८॥

ਯੋਧੇ ਕ੍ਰਿਪਾਨਾ ਲੈ ਕੇ ਜੂਝ ਰਹੇ ਹਨ ॥੫੫੮॥

ਬਹੜਾ ਛੰਦ ॥

बहड़ा छंद ॥

ਬਹੜਾ ਛੰਦ

ਅਧਿਕ ਰੋਸ ਕਰ ਰਾਜ ਪਖਰੀਆ ਧਾਵਹੀ ॥

अधिक रोस कर राज पखरीआ धावही ॥

ਬਹੁਤ ਕ੍ਰੋਧ ਕਰਕੇ ਘੋੜ ਚੜ੍ਹੇ ਸੈਨਾਪਤੀ ਅੱਗੇ ਵੱਧਦੇ ਹਨ,

ਰਾਮ ਰਾਮ ਬਿਨੁ ਸੰਕ ਪੁਕਾਰਤ ਆਵਹੀ ॥

राम राम बिनु संक पुकारत आवही ॥

ਜੋ ਨਿਸੰਗ ਹੋ ਕੇ ਰਾਮ-ਰਾਮ ਪੁਕਾਰਦੇ ਆਉਂਦੇ ਹਨ।

ਰੁੱਝ ਜੁੱਝ ਝੜ ਪੜਤ ਭਯਾਨਕ ਭੂਮ ਪਰ ॥

रुज्झ जुज्झ झड़ पड़त भयानक भूम पर ॥

ਭਿਆਨਕ ਯੁੱਧ ਵਿੱਚ ਰੁਝ ਕੇ ਅੰਤ ਨੂੰ ਧਰਤੀ 'ਤੇ ਡਿੱਗ ਪੈਂਦੇ ਹਨ

ਰਾਮਚੰਦ੍ਰ ਕੇ ਹਾਥ ਗਏ ਭਵਸਿੰਧ ਤਰ ॥੫੫੯॥

रामचंद्र के हाथ गए भवसिंध तर ॥५५९॥

ਅਤੇ ਰਾਮ ਚੰਦਰ ਤੋਂ ਹੱਥੋਂ (ਮਰ ਕੇ) ਸੰਸਾਰ ਸਾਗਰ ਤੋਂ ਤਰ ਜਾਦੇ ਹਨ ॥੫੫੯॥

ਸਿਮਟ ਸਾਗ ਸੰਗ੍ਰਹੈ ਸਮੁਹ ਹੁਐ ਜੂਝਹੀ ॥

सिमट साग संग्रहै समुह हुऐ जूझही ॥

ਯੋਧੇ ਇਕੱਠੇ ਹੋ ਕੇ ਬਰਛੇ ਪਕੜਦੇ ਹਨ ਅਤੇ ਸਨਮੁੱਖ ਹੋ ਕੇ ਲੜਦੇ ਹਨ।

ਟੂਕ ਟੂਕ ਹੁਐ ਗਿਰਤ ਨ ਘਰ ਕਹ ਬੂਝਹੀ ॥

टूक टूक हुऐ गिरत न घर कह बूझही ॥

ਟੋਟੇ-ਟੋਟੇ ਹੋ ਕੇ ਡਿੱਗਦੇ ਹਨ, ਪਰ ਘਰ ਨੂੰ ਯਾਦ ਤੱਕ ਨਹੀਂ ਕਰਦੇ ਹਨ।

ਖੰਡ ਖੰਡ ਹੁਐ ਗਿਰਤ ਖੰਡ ਧਨ ਖੰਡ ਰਨ ॥

खंड खंड हुऐ गिरत खंड धन खंड रन ॥

(ਜਿਨ੍ਹਾ ਦੇ) ਤਨ ਨੂੰ ਤਲਵਾਰਾ ਦੀ ਧਾਰ ਜ਼ਰਾ ਜਿੰਨੀ ਵੀ ਨਹੀਂ ਹੈ ਉਹ ਰਣ-ਭੂਮੀ ਵਿੱਚ

ਤਨਕ ਤਨਕ ਲਗ ਜਾਹਿ ਅਸਨ ਕੀ ਧਾਰ ਤਨ ॥੫੬੦॥

तनक तनक लग जाहि असन की धार तन ॥५६०॥

ਟੋਟੇ-ਟੋਟੇ ਹੋ ਕੇ ਡਿੱਗ ਰਹੇ ਹਨ ਅਤੇ ਧਨੁਸ਼ ਟੁੱਟ ਰਹੇ ਹਨ ॥੫੬੦॥

ਸੰਗੀਤ ਬਹੜਾ ਛੰਦ ॥

संगीत बहड़ा छंद ॥

ਸੰਗੀਤ ਬਹੜਾ ਛੰਦ

ਸਾਗੜਦੀ ਸਾਗ ਸੰਗ੍ਰਹੈ ਤਾਗੜਦੀ ਰਣ ਤੁਰੀ ਨਚਾਵਹਿ ॥

सागड़दी साग संग्रहै तागड़दी रण तुरी नचावहि ॥
(ਹੱਥ ਵਿੱਚ) ਬਰਛੇ ਪਕੜ ਕੇ, ਘੋੜੀਆਂ ਨੂੰ ਰਣ-ਭੂਮੀ ਵਿੱਚ ਨਚਾਉਂਦੇ ਹਨ।

ਝਾਗੜਦੀ ਝੂਮ ਗਿਰ ਭੂਮਿ ਸਾਗੜਦੀ ਸੁਰਪੁਰਹਿ ਸਿਧਾਵਹਿ ॥
झागड़दी झूम गिर भूमि सागड़दी सुरपुरहि सिधावहि ॥
(ਫੱਟ ਲੱਗਣ ਤੇ ਉਹ) ਝੂਮ ਕੇ ਧਰਤੀ ਉੱਤੇ ਡਿੱਗਦੇ ਹਨ ਅਤੇ ਸੁਅਰਗਪੁਰੀ ਨੂੰ ਚਲੇ ਜਾਂਦੇ ਹਨ।

ਆਗੜਦੀ ਅੰਗ ਹੁਐ ਭੰਗ ਆਗੜਦੀ ਆਹਵ ਮਹਿ ਡਿਗਹੀ ॥
आगड़दी अंग हुऐ भंग आगड़दी आहव महि डिगही ॥
(ਜਿਨ੍ਹਾ ਦੇ) ਅੰਗ ਭੰਗ ਹੋਏ ਹਨ, (ਉਹ) ਰਣ-ਭੂਮੀ ਵਿੱਚ ਡਿੱਗਦੇ ਹਨ।

ਹੋ ਬਾਗੜਦੀ ਵੀਰ ਬਿਕ੍ਰਾਰ ਸਾਗੜਦੀ ਸ੍ਰੋਣਤ ਤਨ ਭਿਗਹੀ ॥੫੬੧॥
हो बागड़दी वीर बिक्रार सागड़दी स्रोणत तन भिगही ॥५६१॥
ਪ੍ਰਚੰਡ ਸੂਰਮਿਆਂ ਦੇ ਤਨ ਲਹੂ ਨਾਲ ਭਿੱਜੇ ਪਏ ਹਨ ॥੫੬੧॥

ਰਾਗੜਦੀ ਰੋਸ ਰਿਪ ਰਾਜ ਲਾਗੜਦੀ ਲਛਮਣ ਪੈ ਧਾਯੋ ॥
रागड़दी रोस रिप राज लागड़दी लछमण पै धायो ॥
ਰਾਵਣ (ਰਿਪੁ-ਰਾਜ) ਕ੍ਰੋਧ ਕਰਕੇ ਲੱਛਮਣ ਵੱਲ ਵਧਿਆ ਹੈ।

ਕਾਗੜਦੀ ਕ੍ਰੋਧ ਤਨ ਕੁੜਯੋ ਪਾਗੜਦੀ ਹੁਐ ਪਵਨ ਸਿਧਾਯੋ ॥
कागड़दी क्रोध तन कुड़यो पागड़दी हुऐ पवन सिधायो ॥
ਕ੍ਰੋਧ ਨਾਲ (ਉਸ ਦਾ) ਤਨ ਕੁੜ੍ਹਿਆ ਹੋਇਆ ਹੈ ਅਤੇ ਪਵਨ ਦਾ ਵੇਗ ਹੋ ਕੇ ਤੁਰਿਆ ਹੈ।

ਆਗੜਦੀ ਅਨੁਜ ਉਰ ਤਾਤ ਘਾਗੜਦੀ ਗਹਿ ਘਾਇ ਪ੍ਰਹਾਰਯੋ ॥
आगड़दी अनुज उर तात घागड़दी गहि घाइ प्रहारयो ॥
(ਰਾਵਣ ਨੇ ਰਾਮ ਦੇ) ਛੋਟੇ ਭਰਾ (ਲੱਛਮਣ) ਦੀ ਛਾਤੀ ਵਿੱਚ (ਤੁਰਤ ਬਰਛੀ) ਫੜ ਕੇ ਸਟ ਮਾਰ ਦਿੱਤੀ ਹੈ।

ਝਾਗੜਦੀ ਝੂਮਿ ਭੂਅ ਗਿਰਯੋ ਸਾਗੜਦੀ ਸੁਤ ਬੈਰ ਉਤਾਰਯੋ ॥੫੬੨॥
झागड़दी झूमि भूअ गिरयो सागड़दी सुत बैर उतारयो ॥५६२॥

(ਜਿਸ ਕਰਕੇ ਲੱਛਮਣ) ਘੁਮੇਰੀ ਖਾ ਕੇ ਧਰਤੀ 'ਤੇ ਡਿੱਗ ਪਿਆ ਹੈ। ਮਾਨੋ (ਰਾਵਣ ਨੇ) ਪੁੱਤਰ ਦਾ ਬਦਲਾ ਲੈ ਲਿਆ ਹੋਵੇ ॥੫੬੨॥

ਚਾਗੜਦੀ ਚਿੰਕ ਚਾਵਡੀ ਡਾਗੜਦੀ ਡਾਕਣ ਡੱਕਾਰੀ ॥

चागड़दी चिंक चावडी डागड़दी डाकण डक्कारी ॥

ਚੁੜੇਲਾ ਚੀਖਦੀਆਂ ਹਨ ਅਤੇ ਡਾਕਣੀਆਂ ਡਕਾਰਦੀਆਂ ਹਨ।

ਭਾਗੜਦੀ ਭੂਤ ਭਰ ਹਰੇ ਰਾਗੜਦੀ ਰਣ ਰੋਸ ਪ੍ਰਜਾਰੀ ॥

भागड़दी भूत भर हरे रागड़दी रण रोस प्रजारी ॥

ਭੂਤ ਰੌਲਾ ('ਭਰਹਰ') ਪਾਦੇ ਹਨ ਅਤੇ ਰਣ-ਭੂਮੀ ਵਿੱਚ (ਰਾਵਣ) ਕ੍ਰੋਧ ਨਾਲ ਸੜ ਰਿਹਾ ਹੈ।

ਮਾਗੜਦੀ ਮੂਰਛਾ ਭਯੋ ਲਾਗੜਦੀ ਲਛਮਣ ਰਣ ਜੁਝਯੋ ॥

मागड़दी मूरछा भयो लागड़दी लछमण रण जुझयो ॥

ਲੱਛਮਣ ਰਣ ਵਿੱਚ ਲੜਦਾ ਹੋਇਆ ਮੂਰਛਿਤ ਹੋ ਗਿਆ ਹੈ।

ਜਾਗੜਦੀ ਜਾਣ ਜੁਝਿ ਗਯੋ ਰਾਗੜਦੀ ਰਘੁਪਤ ਇਮ ਬੁਝਯੋ ॥੫੬੩॥

जागड़दी जाण जुझि गयो रागड़दी रघुपत इम बुझयो ॥५६३॥

ਰਾਮ ਚੰਦਰ ਨੇ ਇੰਜ ਸਮਝਿਆ ਕਿ (ਲੱਛਮਣ) ਮਾਰਿਆ ਗਿਆ ਹੈ ॥੫੬੩॥

ਇਤਿ ਸ੍ਰੀ ਬਚਿਤ੍ਰ ਨਾਟਕੇ ਰਾਮਵਤਾਰ ਲਛਮਨ ਮੂਰਛਨਾ ਭਵੇਤ ਧਿਆਇ ਸਮਾਪਤਮ ਸਤੁ ॥

इति स्री बचित्र नाटके रामवतार लछमन मूरछना भवेत धिआइ समापतम सतु ॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਰਾਮਾਵਤਾਰ ਦੇ ਲੱਛਮਣ ਦੇ ਮੂਰਛਿਤ ਹੋਣ ਦਾ ਅਧਿਆਇ ਸਮਾਪਤ।

ਸੰਗੀਤ ਬਹੜਾ ਛੰਦ ॥

संगीत बहड़ा छंद ॥

ਸੰਗੀਤ ਬਹਰਾ ਛੰਦ

ਕਾਗੜਦੀ ਕਟਕ ਕਪਿ ਭਜਯੋ ਲਾਗੜਦੀ ਲਛਮਣ ਜੁੱਝਯੋ ਜਬ ॥

कागड़दी कटक कपि भजयो लागड़दी लछमण जुज्झयो जब ॥

ਜਦੋਂ ਲੱਛਮਣ ਡਿੱਗ ਪਿਆ ਤਾ ਬੰਦਰਾ ਦੀ ਸੈਨਾ ਭੱਜ ਗਈ।

ਰਾਗੜਦੀ ਰਾਮ ਰਿਸ ਭਰਯੋ ਸਾਗੜਦੀ ਗਹਿ ਅਸਤ੍ਰ ਸਸਤ੍ਰ ਸਭ ॥

रागड़दी राम रिस भरयो सागड़दी गहि असत्र ससत्र सभ ॥

ਰਾਮ ਚੰਦਰ ਨੇ ਕ੍ਰੋਧਵਾਨ ਹੋ ਕੇ ਸਾਰੇ ਅਸਤ੍ਰ-ਸ਼ਸਤ੍ਰ ਧਾਰ ਲਏ।

ਧਾਗੜਦੀ ਧਉਲ ਧੜ ਹੜਯੋ ਕਾਗੜਦੀ ਕੋੜੰਭ ਕੜੱਕਯੋ ॥

धागड़दी धउल धड़ हड़यो कागड़दी कोड़ंभ कड़क्कयो ॥

(ਰਾਮ ਦੇ ਗੁੱਸੇ ਕਾਰਨ ਧਰਤੀ ਨੂੰ ਚੁੱਕਣ ਵਾਲਾ) ਬਲਦ ਘਬਰਾ ਗਿਆ ਅਤੇ ਕਛੂ ਦੀ ਪਿੱਠ ਵੀ ਕੜਕ ਗਈ।

ਭਾਗੜਦੀ ਭੂੰਮਿ ਭੜਹੜੀ ਪਾਗੜਦੀ ਜਨ ਪਲੈ ਪਲੱਟਯੋ ॥੫੬੪॥

भागड़दी भूँमि भड़हड़ी पागड़दी जन पलै पलट्टयो ॥५६४॥

ਧਰਤੀ (ਇਸ ਤਰ੍ਹਾਂ) ਕੰਬ ਗਈ ਮਾਨੋ ਪਰਲੋ ਨੇ ਪਲਟਾ ਦਿੱਤੀ ਹੋਵੇ ॥੫੬੪॥

ਅਰਧ ਨਰਾਜ ਛੰਦ ॥

अरध नराज छंद ॥

ਅਰਧ-ਨਰਾਜ ਛੰਦ

ਕਢੀ ਸੁ ਤੇਗ ਦੁੱਧਰੰ ॥

कढी सु तेग दुद्धरं ॥

ਦੋ-ਧਾਰੀ ਤਲਵਾਰ ਕੱਢ ਲਈ ਹੈ

ਅਨੂਪ ਰੂਪ ਸੁੱਭਰੰ ॥

अनूप रूप सुब्भरं ॥

ਜੋ ਅਨੂਪ ਰੂਪ ਨਾਲ ਸ਼ੋਭ ਰਹੀ ਹੈ।

ਭਕਾਰ ਭੇਰ ਭੈ ਕਰੰ ॥

भकार भेर भै करं ॥

ਭੇਰੀਆਂ ਭਿਆਨਕ (ਆਵਾਜ਼) ਕੱਢਦੀਆਂ ਹਨ

ਬਕਾਰ ਬੰਦਣੋ ਬਰੰ ॥੫੬੫॥

बकार बंदणो बरं ॥५६५॥

ਅਤੇ ਬੰਦੀ-ਜਨ (ਭਟ) ਉੱਤਮ ਯਸ਼ ਬੋਲਦੇ ਹਨ ॥੫੬੫॥

ਬਚਿਤ੍ਰ ਚਿਤ੍ਰਤੰ ਸਰੰ ॥

बचित्र चित्रतं सरं ॥

ਅਦਭੁਤ ਚਿੱਤ੍ਰਕਾਰੀ ਵਾਲੇ ਤੀਰਾ ਨੂੰ

ਤਜੰਤ ਤੀਖਣੋ ਨਰੰ ॥

तजंत तीखणो नरं ॥

ਯੋਧੇ ਛੱਡ ਰਹੇ ਹਨ।

ਪਰੰਤ ਜੂਝਤੰ ਭਟੰ ॥

परंत जूझतं भटं ॥

ਸੂਰਮੇ (ਇਸ ਤਰ੍ਹਾ) ਲੜਦੇ ਹੋਏ ਪ੍ਰਤੀਤ ਹੁੰਦੇ ਹਨ

ਜਣੰਕਿ ਸਾਵਣੰ ਘਟੰ ॥੫੬੬॥

जणंकि सावणं घटं ॥५६६॥

ਮਾਨੋ ਸਾਵਣ ਦੀਆਂ ਕਾਲੀਆਂ ਘਟਾਵਾ ਛਾਈਆਂ ਹੋਣ ॥੫੬੬॥

ਘੁਮੰਤ ਅਘ ਓਘਯੰ ॥

घुमंत अघ ओघयं ॥

ਸਭ ਪਾਸੇ ਪਾਪ (ਰੂਪ ਰਾਖਸ਼) ਫਿਰ ਰਹੇ ਹਨ,

ਬਦੰਤ ਬਕਤ੍ਰ ਤੇਜਯੰ ॥

बदंत बकत्र तेजयं ॥

ਮੂੰਹ ਤੋਂ ਜੈ-ਜੈ ਬੋਲਦੇ ਹਨ।

ਚਲੰਤ ਤਯਾਗਤੇ ਤਨੰ ॥

ਚਲੰਤ ਤਯਾਗਤੇ ਤਨੰ ॥
(ਜੋ) ਤਨ ਨੂੰ ਤਿਆਗ ਕੇ ਚਲੇ ਹਨ

ਭਣੰਤ ਦੇਵਤਾ ਧਨੰ ॥੫੬੭॥
भणंत देवता धनं ॥५६७॥
(ਉਨ੍ਹਾ ਨੂੰ) ਦੇਵਤੇ ਧੰਨ-ਧੰਨ ਕਹਿੰਦੇ ਹਨ ॥੫੬੭॥

ਛੁਟੰਤ ਤੀਰ ਤੀਖਣੰ ॥
छुटंत तीर तीखणं ॥
ਤਿੱਖੇ ਤੀਰ ਚੱਲਦੇ ਹਨ,

ਬਜੰਤ ਭੇਰ ਭੀਖਣੰ ॥
बजंत भेर भीखणं ॥
ਭੈ-ਦਾਇਕ ਸੁਰ ਨਾਲ ਭੇਰੀਆਂ ਵੱਜਦੀਆਂ ਹਨ।

ਉਠੰਤ ਗੱਦ ਸੱਦਣੰ ॥
उठंत गद्द सद्दणं ॥
(ਰਣ-ਭੂਮੀ ਵਿੱਚ) ਗੰਭੀਰ ਸੱਦ ਉੱਠਦੇ ਹਨ,

ਮਸੱਤ ਜਾਣ ਮੱਦਣੰ ॥੫੬੮॥
मसत्त जाण मद्दणं ॥५६८॥
ਜਾਣੋ (ਯੋਧੇ) ਸ਼ਰਾਬ ਨਾਲ ਮਤਵਾਲੇ ਹੋ ਰਹੇ ਹੋਣ ॥੫੬੮॥

ਕਰੰਤ ਚਾਚਰੋ ਚਰੰ ॥
करंत चाचरो चरं ॥
ਭੱਟ ਯੱਸ਼ ਉਚਾਰ ਰਹੇ ਹਨ।

ਨਚੰਤ ਨਿਰਤਣੋ ਹਰੰ ॥
नचंत निरतणो हरं ॥

ਸ਼ਿਵ ਤਾਡਵ ਨਾਚ ਨੱਚ ਰਿਹਾ ਹੈ।

ਪੁਅੰਤ ਪਾਰਬਤੀ ਸਿਰੰ ॥

पुअंत पारबती सिरं ॥

ਪਾਰਬਤੀ (ਸ਼ਿਵ ਦੇ ਗਲ ਵਿੱਚ) ਰੁੰਡ ਮਾਲਾ ਪਾ ਰਹੀ ਹੈ

ਹਸੰਤ ਪ੍ਰੇਤਣੀ ਫਿਰੰ ॥੫੬੯॥

हसंत प्रेतणी फिरं ॥५६९॥

ਅਤੇ ਪ੍ਰੇਤਣੀਆਂ ਹੱਸਦੀਆਂ ਫਿਰਦੀਆਂ ਹਨ ॥੫੬੯॥

ਅਨੂਪ ਨਿਰਾਜ ਛੰਦ ॥

अनूप निराज छंद ॥

ਅਨੂਪ ਨਰਾਜ ਛੰਦ

ਡਕੰਤ ਡਾਕਣੀ ਡੁਲੰ ॥

डकंत डाकणी डुलं ॥

ਡਾਕਣੀਆਂ ਡਕਾਰਦੀਆਂ ਫਿਰਦੀਆਂ ਹਨ।

ਭ੍ਰਮੰਤ ਬਾਜ ਕੁੰਡਲੰ ॥

भ्रमंत बाज कुँडलं ॥

ਘੋੜੇ ਗੋਲ ਘੇਰੇ ਵਿੱਚ ਫਿਰਦੇ ਹਨ।

ਰੜੰਤ ਬੰਦਿਣੋ ਕ੍ਰਿਤੰ ॥

रड़ंत बंदिणो कृतं ॥

ਬੰਦੀ ਜਨ ਯਸ਼ ਪੜ੍ਹਦੇ ਹਨ।

ਬਦੰਤ ਮਾਗਯੋ ਜਯੰ ॥੫੭੦॥

बदंत मागयो जयं ॥५७०॥

ਭੱਟ ਲੋਕ ਜੈ-ਜੈ ਕਾਰ ਕਰਦੇ ਹਨ ॥੫੭੦॥

ਢਲੰਤ ਢਾਲ ਉੱਢਲੰ ॥

ढलंत ढाल उड्ढलं ॥

ਉੱਚੀਆਂ ਚੁੱਕੀਆਂ ਹੋਈਆਂ ਢਾਲਾ ਖੜਕਦੀਆਂ ਹਨ।

ਖਿਮੰਤ ਤੇਗ ਨਿਰਮਲੰ ॥

खिमंत तेग निरमलं ॥

ਮੈਲ ਰਹਿਤ ਤਲਵਾਰਾ ਚਮਕਦੀਆਂ ਹਨ।

ਚਲੰਤ ਰਾਜਵੰ ਸਰੰ ॥

चलंत राजवं सरं ॥

ਤੀਰਾ ਦੀਆਂ ਲੜੀਆਂ ਚੱਲ ਰਹੀਆਂ ਹਨ।

ਪਪਾਤ ਉਰਵੀਅੰ ਨਰੰ ॥੫੭੧॥

पपात उरवीअं नरं ॥५७१॥

ਸੂਰਮੇ ਧਰਤੀ ਉੱਤੇ ਡਿੱਗ ਰਹੇ ਹਨ ॥੫੭੧॥

ਭਜੰਤ ਆਸੁਰੀ ਸੁਤੰ ॥

भजंत आसुरी सुतं ॥

ਰਾਖਸ਼ਣੀਆਂ ਦੇ ਪੁੱਤਰ ਭੱਜੇ ਫਿਰਦੇ ਹਨ,

ਕਿਲੰਕ ਬਾਨਰੀ ਪੁਤੰ ॥

किलंक बानरी पुतं ॥

ਬੰਦਰੀਆਂ ਦੇ ਪੁੱਤਰ ਕਿਲਕਾਰੀਆਂ ਮਾਰਦੇ ਹਨ।

ਬਜੰਤ ਤੀਰ ਤੁੱਪਕੰ ॥

बजंत तीर तुप्पकं ॥

ਤੀਰ ਤੇ ਬੰਦੂਕਾ ਛੁੱਟਦੀਆਂ ਹਨ,

ਉਠੰਤ ਦਾਰੁਣੋ ਸੁਰੰ ॥੫੭੨॥

उठंत दारुणो सुरं ॥५७२॥

ਭਿਆਨਕ ਆਵਾਜ਼ ਨਿਕਲ ਰਹੀ ਹੈ ॥੫੭੨॥

ਭਭੱਕ ਭੂਤ ਭੈ ਕਰੰ ॥

भभक्क भूत भै करं ॥

ਭਿਆਨਕ ਭੂਤ ਭਭਕ ਰਹੇ ਹਨ।

ਚਚੱਕ ਚਉਦਣੋ ਚਕੰ ॥

चचक्क चउदणो चकं ॥

ਚੌਦਾ ਲੋਕ ਚਕ੍ਰਿਤ ਹੋ ਰਹੇ ਹਨ।

ਤਤੱਖ ਪੱਖਰੰ ਤੁਰੇ ॥

ततक्ख पक्खरं तुरे ॥

ਝੁੱਲਾ ਵਾਲੇ ਘੋੜੇ ਤੜਫ ਰਹੇ ਹਨ।

ਬਜੇ ਨਿਨੱਦ ਸਿੰਧੁਰੇ ॥੫੭੩॥

बजे निनद्द सिंधुरे ॥५७३॥

ਰਣ-ਸਿੰਘੇ ਲਗਾਤਾਰ ਵੱਜ ਰਹੇ ਹਨ ॥੫੭੩॥

ਉਠੰਤ ਭੈ ਕਰੀ ਸਰੰ ॥

उठंत भै करी सरं ॥

ਰਣ-ਭੂਮੀ ਵਿੱਚ ਡਰਾਉਣੀ ਆਵਾਜ਼ ਹੋ ਰਹੀ ਹੈ।

ਮਚੰਤ ਜੋਧਣੇ ਜੁਧੰ ॥

मचंत जोधणे जुधं ॥

ਸੂਰਮੇ ਯੁੱਧ ਨੂੰ ਮਚਾ ਰਹੇ ਹਨ।

ਖਿਮੰਤ ਉੱਜਲੀਅਸੰ ॥

ਖਿਮੰਤ ਉਜ੍ਜਲੀਅਸੰ ॥
ਉਜਲੀਆਂ ਤਲਵਾਰਾ ਚਮਕ ਰਹੀਆਂ ਹਨ।

ਬਬਰਖ ਤੀਖਣੋ ਸਰੰ ॥੫੭੪॥
बबरख तीखणो सरं ॥५७४॥
ਤਿੱਖੇ ਤੀਰਾ ਦੀ ਬਰਖਾ ਹੋ ਰਹੀ ਹੈ ॥੫੭੪॥

ਸੰਗੀਤ ਭੁਜੰਗ ਪ੍ਰਯਾਤ ਛੰਦ ॥
संगीत भुजंग प्रयात छंद ॥
ਸੰਗੀਤ ਭੁਜੰਗ ਪ੍ਰਯਾਤ ਛੰਦ

ਜਾਗੜਦੰਗ ਜੁੱਝਯੋ ਭਾਗੜਦੰਗ ਭ੍ਰਾਤੰ ॥
जागड़दंग जुज्झयो भागड़दंग भ्रातं ॥
(ਜਦੋਂ ਛੋਟਾ) ਭਰਾ ਮੂਰਛਿਤ ਹੋ ਗਿਆ।

ਰਾਗੜਦੰਗ ਰਾਮੰ ਤਾਗੜਦੰਗ ਤਾਤੰ ॥
रागड़दंग रामं तागड़दंग तातं ॥
(ਤਾ ਰਾਮ ਚੰਦਰ ਨੇ) ਤੁਰਤ

ਬਾਗੜਦੰਗ ਬਾਣੰ ਛਾਗੜਦੰਗ ਛੋਰੇ ॥
बागड़दंग बाणं छागड़दंग छोरे ॥
(ਇਸ ਤਰ੍ਹਾ) ਤੀਰ ਛੱਡੇ

ਆਗੜਦੰਗ ਆਕਾਸ ਤੇ ਜਾਨ ਓਰੇ ॥੫੭੫॥
आगड़दंग आकास ते जान ओरे ॥५७५॥
ਮਾਨੋ ਆਕਾਸ਼ ਤੋਂ ਗੜ੍ਹੇ ਪੈ ਰਹੇ ਹੋਣ ॥੫੭੫॥

ਬਾਗੜਦੰਗ ਬਾਜੀ ਰਥੀ ਬਾਣ ਕਾਟੇ ॥
बागड़दंग बाजी रथी बाण काटे ॥

(ਰਾਮ ਚੰਦਰ ਦੇ) ਬਾਣਾ ਨੇ ਘੋੜਿਆਂ ਵਾਲੇ ਅਤੇ ਰਥਾ ਵਾਲੇ (ਸੂਰਮੇ) ਕੱਟ ਸੁੱਟੇ ਹਨ

ਗਾਗੜਦੰਗ ਗਾਜੀ ਗਜੀ ਵੀਰ ਡਾਟੇ ॥

गागड़दंग गाजी गजी वीर डाटे ॥

ਅਤੇ ਗਾਜ਼ੀ ਤੇ ਹਾਥੀਆਂ ਵਾਲੇ ਯੋਧੇ ਵੀ ਡਰਾ ਦਿੱਤੇ ਹਨ।

ਮਾਗੜਦੰਗ ਮਾਰੇ ਸਾਗੜਦੰਗ ਸੂਰੰ ॥

मागड़दंग मारे सागड़दंग सूरं ॥

(ਜੋ ਸੂਰਮੇ) ਮਾਰੇ ਗਏ ਹਨ

ਬਾਗੜਦੰਗ ਬਯਾਹੈਂ ਹਾਗੜਦੰਗ ਹੂਰੰ ॥੫੭੬॥

बागड़दंग बयाहैं हागड़दंग हूरं ॥५७६॥

(ਉਨ੍ਹਾ ਨੂੰ) ਹੂਰਾ ਵਿਆਹ ਰਹੀਆਂ ਹਨ ॥੫੭੬॥

ਜਾਗੜਦੰਗ ਜੀਤਾ ਖਾਗੜਦੰਗ ਖੇਤੰ ॥

जागड़दंग जीता खागड़दंग खेतं ॥

(ਰਾਮ ਚੰਦਰ ਨੇ) ਰਣ-ਭੂਮੀ) ਨੂੰ ਜਿੱਤ ਲਿਆ ਹੈ,

ਭਾਗੜਦੰਗ ਭਾਗੇ ਕਾਗੜਦੰਗ ਕੇਤੰ ॥

भागड़दंग भागे कागड़दंग केतं ॥

ਅਨੇਕਾ (ਵੈਰੀ) ਭੱਜ ਗਏ।

ਸਾਗੜਦੰਗ ਸੂਰਾਨੁ ਜੁੰਆਨ ਪੇਖਾ ॥

सागड़दंग सूरानु जुँआन पेखा ॥

(ਫਿਰ) ਸੂਰਵੀਰ ਛੋਟੇ ਭਰਾ ਨੂੰ ਆ ਕੇ ਵੇਖਿਆ

ਪਾਗੜਦੰਗ ਪ੍ਰਾਨਾਨ ਤੇ ਪ੍ਰਾਨ ਲੇਖਾ ॥੫੭੭॥

पागड़दंग प्रानान ते प्रान लेखा ॥५७७॥

(ਜੋ) ਪ੍ਰਾਣਾ ਤੋਂ ਵੀ ਪਿਆਰਾ ਜਾਣਿਆ ਜਾਂਦਾ ਸੀ ॥੫੭੭॥

ਚਾਗੜਦੰਗ ਚਿੰਤੰ ਪਾਗੜਦੰਗ ਪ੍ਰਾਜੀ ॥
चागड़दंग चिंतं पागड़दंग प्राजी ॥
ਯੁੱਧ ਵਿੱਚ (ਰਾਮ ਚੰਦਰ ਦੀ) ਹਾਰ ਦੀ ਗੱਲ ਸੋਚ ਕੇ

ਸਾਗੜਦੰਗ ਸੈਨਾ ਲਾਗੜਦੰਗ ਲਾਜੀ ॥
सागड़दंग सैना लागड़दंग लाजी ॥
(ਬੰਦਰਾ ਦੀ) ਸੈਨਾ ਲੱਜਾਵਾਨ ਹੋਈ।

ਸਾਗੜਦੰਗ ਸੁਗ੍ਰੀਵ ਤੇ ਆਦਿ ਲੈ ਕੈ ॥
सागड़दंग सुग्रीव ते आदि लै कै ॥
ਸੁਗ੍ਰੀਵ ਆਦਿ ਤੋਂ ਲੈ ਕੇ

ਕਾਗੜਦੰਗ ਕੋਪੇ ਤਾਗੜਦੰਗ ਤੈ ਕੈ ॥੫੭੮॥
कागड़दंग कोपे तागड़दंग तै कै ॥५७८॥
(ਸਾਰੇ ਸੈਨਿਕ) ਕ੍ਰੋਧ ਨਾਲ ਤੱਤੇ ਹੋ ਗਏ ॥੫੭੮॥

ਹਾਗੜਦੰਗ ਹਨੂ ਕਾਗੜਦੰਗ ਕੋਪਾ ॥
हागड़दंग हनू कागड़दंग कोपा ॥
(ਤਦੋਂ) ਹਨੂਮਾਨ ਨੇ ਕ੍ਰੋਧਿਤ ਹੋ ਕੇ

ਬਾਗੜਦੰਗ ਬੀਰਾ ਨਮੋ ਪਾਵ ਰੋਪਾ ॥
बागड़दंग बीरा नमो पाव रोपा ॥
ਰਣ-ਖੇਤਰ ਵਿੱਚ ਪੈਰ ਜਮਾਇਆ।

ਸਾਗੜਦੰਗ ਸੂਰੰ ਹਾਗੜਦੰਗ ਹਾਰੇ ॥
सागड़दंग सूरं हागड़दंग हारे ॥
(ਜਦੋਂ ਬੂਟੀ ਲਿਆਣੇ ਸਾਰੇ) ਸੂਰਮੇ ਹਾਰ ਗਏ

ਤਾਗੜਦੰਗ ਤੈ ਕੈ ਹਨੁ ਤਉ ਪੁਕਾਰੇ ॥੫੭੯॥

तागड़दंग तै कै हनू तउ पुकारे ॥५७९॥

ਤਾ ਗੁੱਸਾ ਖਾ ਕੇ ਹਨੂਮਾਨ ਕਹਿਣ ਲੱਗਾ ॥੫੭੯॥

ਸਾਗੜਦੰਗ ਸੁਨਹੋ ਰਾਗੜਦੰਗ ਰਾਮੰ ॥

सागड़दंग सुनहो रागड़दंग रामं ॥

ਹੇ ਰਾਮ ਜੀ! ਸੁਣੋ (ਜੇ ਤੁਸੀਂ ਆਪਣੇ)

ਦਾਗੜਦੰਗ ਦੀਜੇ ਪਾਗੜਦੰਗ ਪਾਨੰ ॥

दागड़दंग दीजे पागड़दंग पानं ॥

ਹੱਥ ਨਾਲ

ਪਾਗੜਦੰਗ ਪੀਠੰ ਠਾਗੜਦੰਗ ਠੋਕੋ ॥

पागड़दंग पीठं ठागड़दंग ठोको ॥

ਮੇਰੀ ਪਿੱਠ ਠੋਕ ਦਿਓ (ਤਾ ਬੂਟੀ ਦੀ ਕੀ ਗੱਲ)

ਹਰੋ ਆਜ ਪਾਨੰ ਸੁਰੰ ਮੋਹ ਲੋਕੋ ॥੫੮੦॥

हरो आज पानं सुरं मोह लोको ॥५८०॥

ਮੈਂ ਅੱਜ ਸੁਅਰਗ ਲੋਕ ਵਿੱਚੋਂ ਦੇਵਤਿਆਂ ਕੋਲੋਂ ਅੰਮ੍ਰਿਤ ਵੀ ਖੋਹ ਲਿਆਵਾ ॥੫੮੦॥

ਆਗੜਦੰਗ ਐਸੇ ਕਹਯੋ ਅਉ ਉਡਾਨੋ ॥

आगड़दंग ऐसे कहयो अउ उडानो ॥

(ਹਨੂਮਾਨ ਨੇ) ਇਸ ਤਰ੍ਹਾ ਕਿਹਾ ਅਤੇ ਉੱਡ ਗਿਆ।

ਗਾਗੜਦੰਗ ਗੈਨੰ ਮਿਲਯੋ ਮੱਧ ਮਾਨੋ ॥

गागड़दंग गैनं मिलयो मद्ध मानो ॥

ਮਾਨੋ ਝੱਟ ਹੀ ਆਕਾਸ਼ ਵਿੱਚ ਹੀ ਮਿਲ ਗਿਆ ਹੋਵੇ।

ਰਾਗੜਦੰਗ ਰਾਮੰ ਆਗੜਦੰਗ ਆਸੰ ॥

रागड़दंग रामं आगड़दंग आसं ॥
ਨਿਰਾਸ਼ ਬੈਠੇ ਰਾਮ ਨੂੰ

ਬਾਗੜਦੰਗ ਬੈਠੇ ਨਾਗੜਦੰਗ ਨਿਰਾਸੰ ॥੫੮੧॥
बागड़दंग बैठे नागड़दंग निरासं ॥५८१॥
ਲੱਛਮਣ ਦੇ ਜਿਊਣ ਦੀ ਆਸ ਹੋ ਗਈ ॥੫੮੧॥

ਆਗੜਦੰਗ ਆਗੇ ਕਾਗੜਦੰਗ ਕੋਊ ॥
आगड़दंग आगे कागड़दंग कोऊ ॥
(ਹਨੂਮਾਨ ਦੇ) ਅੱਗੇ ਜੋ ਕੋਈ (ਆਇਆ)

ਮਾਗੜਦੰਗ ਮਾਰੇ ਸਾਗੜਦੰਗ ਸੋਊ ॥
मागड़दंग मारे सागड़दंग सोऊ ॥
ਉਸ ਨੂੰ ਮਾਰ ਦਿੱਤਾ।

ਨਾਗੜਦੰਗ ਨਾਕੀ ਤਾਗੜਦੰਗ ਤਾਲੰ ॥
नागड़दंग नाकी तागड़दंग तालं ॥
ਤਲਾਉ ਵਿੱਚ (ਇਕ) ਵਿਸ਼ਾਲ ਤੰਦੂਆ ਸੀ,

ਮਾਗੜਦੰਗ ਮਾਰੇ ਬਾਗੜਦੰਗ ਬਿਸਾਲੰ ॥੫੮੨॥
मागड़दंग मारे बागड़दंग बिसालं ॥५८२॥
(ਉਸ ਨੂੰ ਵੀ ਹਨੂਮਾਨ ਨੇ) ਮਾਰ ਦਿੱਤਾ ॥੫੮੨॥

ਆਗੜਦੰਗ ਏਕੰ ਦਾਗੜਦੰਗ ਦਾਨੋ ॥
आगड़दंग एकं दागड़दंग दानो ॥
ਇਕ ਦਾਨੇ (ਜੋ ਮੁਨੀ ਦੇ ਭੇਸ ਵਿੱਚ) ਲੁਕਿਆ ਹੋਇਆ ਸੀ,

ਚਾਗੜਦੰਗ ਚੀਰਾ ਦਾਗੜਦੰਗ ਦੁਰਾਨੋ ॥
चागड़दंग चीरा दागड़दंग दुरानो ॥

ਉਸ ਨੂੰ ਵੀ (ਹਨੂਮਾਨ ਨੇ) ਚੀਰ ਸੁੱਟਿਆ।

ਦਾਗੜਦੰਗ ਦੋਖੀ ਬਾਗੜਦੰਗ ਬੂਟੀ ॥
दागड़दंग दोखी बागड़दंग बूटी ॥
(ਅੱਗੇ ਜਾ ਕੇ) ਬੂਟੀਆਂ ਵੇਖੀਆਂ,

ਆਗੜਦੰਗ ਹੈ ਏਕ ਤੇ ਏਕ ਜੂਟੀ ॥੫੮੩॥
आगड़दंग है एक ते एक जूटी ॥५८३॥
ਜੋ ਇਕ ਨਾਲ ਇਕ ਜੁੜੀ ਹੋਈ ਸੀ ॥੫੮੩॥

ਚਾਗੜਦੰਗ ਚਉਕਾ ਹਾਗੜਦੰਗ ਹਨਵੰਤਾ ॥
चागड़दंग चउका हागड़दंग हनवंता ॥
ਮਹਾਨ ਤੇਜ ਵਾਲਾ ਯੋਧਾ ਹਨੂਮਾਨ (ਸਾਰੀਆਂ ਬੂਟੀਆਂ ਨੂੰ ਦੇਖ ਕੇ)

ਜਾਗੜਦੰਗ ਜੋਧਾ ਮਹਾ ਤੇਜ ਮੰਤਾ ॥
जागड़दंग जोधा महा तेज मंता ॥
ਚੌਂਕਿਆ (ਅਤੇ ਸੋਚੀਂ ਪੈ ਗਿਆ ਕਿ ਕਿਹੜੀ ਬੂਟੀ ਲੈ ਕੇ ਜਾਵਾ,

ਆਗੜਦੰਗ ਉਖਾਰਾ ਪਾਗੜਦੰਗ ਪਹਾਰੰ ॥
आगड़दंग उखारा पागड़दंग पहारं ॥
ਇਸ ਲਈ) ਪਹਾੜ ਹੀ ਪੁੱਟ ਲਿਆ

ਆਗੜਦੰਗ ਲੈ ਅਉਖਧੀ ਕੋ ਸਿਧਾਰੰ ॥੫੮੪॥
आगड़दंग लै अउखधी को सिधारं ॥५८४॥
ਅਤੇ (ਇਉਂ) ਬੂਟੀ ਲੈ ਕੇ ਚਲ ਪਿਆ ॥੫੮੪॥

ਆਗੜਦੰਗ ਆਏ ਜਹਾ ਰਾਮ ਖੇਤੰ ॥
आगड़दंग आए जहा राम खेतं ॥
ਸ੍ਰੀ ਰਾਮ ਜੀ ਜਿੱਥੇ ਰਣ-ਭੂਮੀ ਵਿੱਚ ਬੈਠੇ ਸਨ

ਬਾਗੜਦੰਗ ਬੀਰੰ ਜਹਾ ਤੇ ਅਚੇਤੰ ॥

बागड़दंग बीरं जहा ते अचेतं ॥

ਅਤੇ ਉਨ੍ਹਾ ਦਾ ਵੀਰ ਬੇਸੁੱਧ ਪਿਆ ਸੀ, (ਹਨੂਮਾਨ ਪਹਾੜ ਸਮੇਤ) ਉਥੇ ਆ ਗਿਆ।

ਬਾਗੜਦੰਗ ਬਿਸੱਲਯਾ ਮਾਗੜਦੰਗ ਮੁੱਖੰ ॥

बागड़दंग बिसल्लया मागड़दंग मुक्खं ॥

(ਉਸ ਦੇ ਮੂੰਹ ਵਿੱਚ) 'ਬਿਸਰਯਾ' ਬੂਟੀ ਪਾ ਦਿੱਤੀ

ਡਾਗੜਦੰਗ ਡਾਰੀ ਸਾਗੜਦੰਗ ਸੁੱਖੰ ॥੫੮੫॥

डागड़दंग डारी सागड़दंग सुक्खं ॥५८५॥

(ਜਿਸ ਨਾਲ ਉਹ) ਸੁਖੀ ਹੋ ਗਿਆ ॥੫੮੫॥

ਜਾਗੜਦੰਗ ਜਾਗੇ ਸਾਗੜਦੰਗ ਸੂਰੰ ॥

जागड़दंग जागे सागड़दंग सूरं ॥

(ਲੱਛਮਣ ਦੇ ਸੁਖੀ ਹੋਣ ਨਾਲ) ਸਾਰੇ ਸੂਰਮੇ ਜਾਗ ਪਏ

ਘਾਗੜਦੰਗ ਘੁੱਮੀ ਹਾਗੜਦੰਗ ਹੂਰੰ ॥

घागड़दंग घुम्मी हागड़दंग हूरं ॥

ਅਤੇ ਹੂਰਾ (ਆਕਾਸ਼ ਵਿੱਚ) ਘੁੰਮਣ ਲੱਗੀਆਂ।

ਛਾਗੜਦੰਗ ਛੂਟੇ ਨਾਗੜਦੰਗ ਨਾਦੰ ॥

छागड़दंग छूटे नागड़दंग नादं ॥

ਨਾਦ ਨਿਕਲਣ ਲੱਗ ਪਿਆ

ਬਾਗੜਦੰਗ ਬਾਜੇ ਨਾਗੜਦੰਗ ਨਾਦੰ ॥੫੮੬॥

बागड़दंग बाजे नागड़दंग नादं ॥५८६॥

ਨਗਾਰਿਆਂ ਅਤੇ ਵਾਜਿਆਂ ਵਿੱਚੋਂ ॥੫੮੬॥

ਤਾਗੜਦੰਗ ਤੀਰੰ ਛਾਗੜਦੰਗ ਛੂਟੇ ॥

तागड़दंग तीरं छागड़दंग छूटे ॥

ਤੀਰ ਚਲਣ ਲੱਗ ਪਏ

ਗਾਗੜਦੰਗ ਗਾਜੀ ਜਾਗੜਦੰਗ ਜੁਟੇ ॥

गागड़दंग गाजी जागड़दंग जुटे ॥

ਅਤੇ ਗਾਜ਼ੀ (ਲੋਕ ਯੁੱਧ ਵਿੱਚ) ਜੁੱਟ ਗਏ।

ਖਾਗੜਦੰਗ ਖੇਤੰ ਸਾਗੜਦੰਗ ਸੋਏ ॥

खागड़दंग खेतं सागड़दंग सोए ॥

ਜੋ ਰਣ-ਭੂਮੀ ਵਿੱਚ (ਬੇਸੁੱਧ) ਸੁੱਤੇ ਪਏ ਹਨ,

ਪਾਗੜਦੰਗ ਤੇ ਪਾਕ ਸਾਹੀਦ ਹੋਏ ॥੫੮੭॥

पागड़दंग ते पाक साहीद होए ॥५८७॥

ਓਹੀ ਪਵਿੱਤਰ ਸ਼ਹੀਦ ਹੋਏ ਹਨ ॥੫੮੭॥

ਕਲਸ ॥

कलस ॥

ਕਲਸ:

ਮੱਚੇ ਸੂਰਬੀਰ ਬਿਕ੍ਰਾਰੰ ॥

मच्चे सूरबीर बिक्रारं ॥

ਪ੍ਰਚੰਡ ਸੂਰਬੀਰ (ਆਪਸ ਵਿੱਚ) ਗੁੱਥਮ-ਗੁੱਥਾ ਹੋ ਗਏ ਹਨ।

ਨੱਚੇ ਭੂਤ ਪ੍ਰੇਤ ਬੈਤਾਰੰ ॥

नच्चे भूत प्रेत बैतारं ॥

ਭੂਤ ਪ੍ਰੇਤ ਅਤੇ ਬੈਤਾਲ (ਰਣ-ਭੂਮੀ ਵਿੱਚ) ਨਚ ਰਹੇ ਹਨ।

ਝਮਝਮ ਲਸਤ ਕੋਟਿ ਕਰਵਾਰੰ ॥

झमझम लसत कोटि करवारं ॥

ਕਰੋੜਾ ਤਲਵਾਰਾ ਝਮ-ਝਮ ਕਰਕੇ ਲਿਸ਼ਕਣ ਲੱਗੀਆਂ ਹਨ।

ਝਲਹਲੰਤ ਉੱਜਲ ਅਸਿ ਧਾਰੰ ॥੫੮੮॥

झलहलंत उज्जल असि धारं ॥५८८॥

ਕ੍ਰਿਪਾਨਾ ਦੀਆਂ ਚਿੱਟੀਆਂ ਧਾਰਾਵਾ ਹਿਲਦੀਆਂ ਹੋਈਆਂ ਝਿਲਮਿਲ ਕਰਦੀਆਂ ਹਨ ॥੫੮੮॥

ਤ੍ਰਿਭੰਗੀ ਛੰਦ ॥

तृभंगी छंद ॥

ਤ੍ਰਿਭੰਗੀ ਛੰਦ

ਉੱਜਲ ਅਸ ਧਾਰੰ ਲਸਤ ਅਪਾਰੰ ਕਰਣ ਲੁਝਾਰੰ ਛਬਿ ਧਾਰੰ ॥

उज्जल अस धारं लसत अपारं करण लुझारं छबि धारं ॥

ਤਲਵਾਰ ਦੀ ਚਿੱਟੀ ਧਾਰ ਬਹੁਤ ਅਧਿਕ ਲਿਸ਼ਕਦੀ ਹੈ ਅਤੇ ਲੜਾਈ ਕਰਨ ਵਾਲੀ ਤਦੇ ਸੁੰਦਰਤਾ ਨੂੰ ਧਾਰਨ ਕਰਨ ਵਾਲੀ ਹੈ।

ਸੋਭਿਤ ਜਿਮੁ ਆਰੰ ਅਤ ਛਬਿ ਧਾਰੰ ਸੁ ਬਧ ਸੁਧਾਰੰ ਅਰ ਗਾਰੰ ॥

सोभित जिमु आरं अत छबि धारं सु बध सुधारं अर गारं ॥

ਜਿਸ ਦੀ ਨੋਕ ਸੂਏ ਵਾਗ ਸ਼ੋਭਦੀ ਹੈ। ਵੱਡੀ ਛਬੀ ਨੂੰ ਧਾਰਦੀ ਹੈ, ਚੰਗੇ ਉਪਾਅ ਬਣਾਉਣ ਵਾਲੀ ਹੈ ਅਤੇ ਵੈਰੀ ਨੂੰ ਗਾਲਣ ਵਾਲੀ ਹੈ।

ਜੈਪੱਤ੍ਰੰ ਦਾਤੀ ਮਦਿਣੰ ਮਾਤੀ ਸ੍ਰੋਣੰ ਰਾਤੀ ਜੈ ਕਰਣੰ ॥

जैपत्रं दाती मदिणं माती स्रोणं राती जै करणं ॥

ਜੈ-ਪਤ੍ਰ' ਦੇਣ ਵਾਲੀ ਹੈ। ਮਸਤ ਕਰਨ ਵਾਲੀ ਹੈ, ਲਹੂ ਨਾਲ ਲਾਲ ਹੈ ਅਤੇ ਜਿੱਤ ਕਰਨ ਵਾਲੀ ਹੈ।

ਦੁੱਜਨ ਦਲ ਹੰਤੀ ਅਛਲ ਜਯੰਤੀ ਕਿਲਵਿਖ ਹੰਤੀ ਭੈ ਹਰਣੰ ॥੫੮੯॥

दुज्जन दल हंती अछल जयंती किलविख हंती भै हरणं ॥५८९॥

ਦੁਰਜਨਾ ਦੇ ਦਲਾ ਨੂੰ ਨਸ਼ਟ ਕਰਨ ਵਾਲੀ ਹੈ, ਨਿਸ਼ਕਪਟ ਜਿੱਤ ਦਿਵਾਉਣ ਵਾਲੀ ਹੈ, ਪਾਪਾ ਨੂੰ ਖ਼ਤਮ ਕਰਨ ਵਾਲੀ ਹੈ ਅਤੇ ਡਰ ਨੂੰ ਹਰਨ ਵਾਲੀ ਹੈ ॥੫੮੯॥

ਕਲਸ ॥

कलस ॥

ਕਲਸ:

ਭਰਹਰੰਤ ਭੱਜਤ ਰਣ ਸੂਰੰ ॥

भरहरंत भज्जत रण सूरं ॥

ਹੱਲਾ ਗੁੱਲਾ ਮਚਣ ਨਾਲ ਸੂਰਮੇ ਰਣ ਵਿੱਚ ਭੱਜ ਰਹੇ ਹਨ।

ਥਰਹਰ ਕਰਤ ਲੋਹ ਤਨ ਪੂਰੰ ॥

थरहर करत लोह तन पूरं ॥

ਲੋਹੇ ਨਾਲ ਮੜ੍ਹੇ ਹੋਏ ਸਰੀਰਾ ਵਾਲੇ (ਰਣ ਵਿਕ੍ਰਮ) ਵੀ ਥਰ-ਥਰ ਕੰਬਣ ਲੱਗ ਪਏ ਹਨ।

ਤੜਭੜ ਬਜੈਂ ਤਬਲ ਅਰੁ ਤੂਰੰ ॥

तड़भड़ बजैं तबल अरु तूरं ॥

ਤਬਲੇ ਅਤੇ ਤੂਰ ਜ਼ੋਰ ਨਾਲ ਵੱਜ ਰਹੇ ਹਨ।

ਘੁੱਮੀ ਪੇਖ ਸੁਭਟ ਰਨ ਹੂਰੰ ॥੫੯੦॥

घुम्मी पेख सुभट रन हूरं ॥५९०॥

ਸੂਰਮਿਆਂ ਨੂੰ ਵੇਖਣ ਲਈ ਰਣ ਵਿੱਚ ਹੂਰਾ ਘੁੰਮਣ ਲੱਗੀਆਂ ਹਨ ॥੫੯੦॥

ਤ੍ਰਿਭੰਗੀ ਛੰਦ ॥

तृभंगी छंद ॥

ਤ੍ਰਿਭੰਗੀ ਛੰਦ

ਘੁੰਮੀ ਰਣ ਹੂਰੰ ਨਭ ਝੜ ਪੂਰੰ ਲਖ ਲਖ ਸੂਰੰ ਮਨ ਮੋਹੀ ॥

घुँमी रण हूरं नभ झड़ पूरं लख लख सूरं मन मोही ॥

ਰਣ-ਭੂਮੀ ਉੱਤੇ ਹੂਰਾ ਫਿਰਦੀਆਂ ਹਨ (ਮਾਨੋ) ਆਕਾਸ਼ ਵਿੱਚ ਪੂਰੀ ਤਰ੍ਹਾ ਝੜ ਹੋ ਗਿਆ ਹੋਵੇ। ਸੂਰਮਿਆਂ ਨੂੰ ਵੇਖ-ਵੇਖ ਕੇ (ਹੂਰਾ ਦਾ) ਮਨ ਮੋਹਿਆ ਜਾਦਾ ਹੈ।

ਆਰੁਣ ਤਨ ਬਾਣੰ ਛਬ ਅਪ੍ਰਮਾਣੰ ਅਤਿਦੁਤ ਖਾਣੰ ਤਨ ਸੋਹੀ ॥

आरुण तन बाणं छब अप्रमाणं अतिदुत खाणं तन सोही ॥

(ਉਨ੍ਹਾ ਨੇ) ਸਰੀਰ ਉੱਤੇ ਲਾਲ ਰੰਗ ਦੇ ਬਾਣੇ ਧਾਰੇ ਹੋਏ ਹਨ। ਉਨ੍ਹਾ ਦੀ ਸੁੰਦਰਤਾ ਬੇ-ਮਿਸਾਲ ਹੈ। (ਸੱਚਮੁੱਚ ਉਨ੍ਹਾ ਦੇ) ਸਰੀਰ ਸੁੰਦਰਤਾ ਦੀ ਅਦੁੱਤੀ ਖਾਣ ਹਨ।

ਕਾਛਨੀ ਸੁਰੰਗੰ ਛਬਿ ਅੰਗ ਅੰਗੰ ਲਜਤ ਅਨੰਗੰ ਲਖ ਰੂਪੰ ॥

काछनी सुरंगं छबि अंग अंगं लजत अनंगं लख रूपं ॥

ਸੁੰਦਰ ਰੰਗ ਦੀ ਪੁਸ਼ਾਕੀ (ਉਨ੍ਹਾ ਦੇ) ਅੰਗ-ਸੰਗ ਦੀ ਛਬੀ ਨੂੰ (ਵਧਾ ਰਹੀ ਹੈ) (ਜਿਸ) ਰੂਪ ਨੂੰ ਵੇਖ ਕੇ ਕਾਮਦੇਵ ਵੀ ਸ਼ਰਮਿੰਦਾ ਹੋ ਰਿਹਾ ਹੈ।

ਸਾਇਕ ਦ੍ਰਿਗ ਹਰਣੀ ਕੁਮਤ ਪ੍ਰਜਰਣੀ ਬਰਬਰ ਬਰਣੀ ਬੁਧ ਕੂਪੰ ॥੫੯੧॥

साइक द्रग हरणी कुमत प्रजरणी बरबर बरणी बुध कूपं ॥५९१॥

(ਜਿਨ੍ਹਾ ਦੇ) ਨੈਣ ਤੀਰ ਦੀ ਸ਼ੋਭਾ ਹਰਨ ਵਾਲੇ ਹਨ, ਖੋਟੀ ਮਤ ਨੂੰ (ਪੂਰੀ ਤਰ੍ਹਾ) ਸਾੜਣ ਵਾਲੀਆਂ ਹਨ, ਚੰਗੇ ਤੋਂ ਚੰਗੇ ਵਰ ਨੂੰ ਵਰਨ ਵਾਲੀਆਂ ਹਨ ਅਤੇ ਬੁੱਧੀ ਦਾ ਖੂਹ ਹਨ ॥੫੯੧॥

ਕਲਸ ॥

कलस ॥

ਕਲਸ:

ਕਮਲ ਬਦਨ ਸਾਇਕ ਮ੍ਰਿਗ ਨੈਣੀ ॥

कमल बदन साइक मृग नैणी ॥

(ਉਨ੍ਹਾ ਦੇ) ਕਮਲ ਵਰਗੇ (ਸੁੰਦਰ) ਮੂੰਹ ਹਨ, ਤੀਰ (ਵਰਗੇ ਤਿੱਖੇ) ਅਤੇ ਹਿਰਨੀਆਂ (ਵਰਗੇ ਸੁੰਦਰ) ਨੈਣ ਹਨ।

ਰੂਪ ਰਾਸ ਸੁੰਦਰ ਪਿਕ ਬੈਣੀ ॥

रूप रास सुँदर पिक बैणी ॥

ਸੁੰਦਰ ਰੂਪ ਦੀ ਰਾਸ ਹਨ ਅਤੇ ਕੋਇਲ (ਵਾਗ ਮਿੱਠਾ) ਬੋਲਣ ਵਾਲੀਆਂ ਹਨ।

ਮ੍ਰਿਗਪਤ ਕਟ ਛਾਜਤ ਗਜ ਗੈਣੀ ॥

मृगपत कट छाजत गज गैणी ॥

ਸ਼ੇਰ (ਵਰਗੇ ਪਤਲੇ) ਲੱਕ ਦੀ ਸ਼ੋਭਾ ਵਾਲੀਆਂ ਅਤੇ ਹਾਥੀ ਦੀ ਚਾਲ ਵਾਲੀਆਂ ਹਨ,

ਨੈਨ ਕਟਾਛ ਮਨਹਿ ਹਰ ਲੈਣੀ ॥੫੯੨॥

नैन कटाछ मनहि हर लैणी ॥५९२॥

ਜਿਨ੍ਹਾ ਦੀਆਂ ਅੱਖਾ ਦਾ ਕਟਾਛ ਮਨ ਨੂੰ ਹਰ ਲੈਣ ਵਾਲਾ ਹੈ ॥੫੯੨॥

ਤ੍ਰਿਭੰਗੀ ਛੰਦ ॥

तृभंगी छंद ॥

ਤ੍ਰਿਭੰਗੀ ਛੰਦ

ਸੁੰਦਰ ਮ੍ਰਿਗ ਨੈਣੀ ਸੁਰ ਪਿਕ ਬੈਣੀ ਚਿਤ ਹਰ ਲੈਣੀ ਗਜ ਗੈਣੰ ॥

सुँदर मृग नैणी सुर पिक बैणी चित हर लैणी गज गैणं ॥

ਹਿਰਨ ਜਿਹੀਆਂ ਸੁੰਦਰ ਅੱਖਾ ਵਾਲੀਆਂ ਕੋਇਲ ਵਰਗੀ ਮਿੱਠੀ ਬੋਲੀ ਵਾਲੀਆਂ, ਚਿੱਤ ਨੂੰ ਚੁਰਾ ਲੈਣ ਵਾਲੀਆਂ ਅਤੇ ਹਾਥੀ ਦੀ ਤੋਰ ਤੁਰਨ ਵਾਲੀਆਂ ਹਨ।

ਮਾਧੁਰ ਬਿਧਿ ਬਦਨੀ ਸੁਬੁੱਧਿਨ ਸਦਨੀ ਕੁਮਤਿਨ ਕਦਨੀ ਛਬਿ ਮੈਣੰ ॥

माधुर बिधि बदनी सुबुद्धिन सदनी कुमतिन कदनी छबि मैणं ॥

ਮਿੱਠ-ਬੋਲੀਆਂ ਅਤੇ ਚੰਦ੍ਰਮਾ ਵਰਗੇ ਮੁਖੜੇ ਵਾਲੀਆਂ ਹਨ, ਸ੍ਰੇਸ਼ਠ ਬੁੱਧੀ ਦਾ ਘਰ ਹਨ, ਬੁਰੀ ਮਤ ਨੂੰ ਕੱਟਣ ਵਾਲੀਆਂ ਹਨ ਅਤੇ ਕਾਮ ਜਿਹੀ ਛਬੀ ਵਾਲੀਆਂ ਹਨ।

ਅੰਗਕਾ ਸੁਰੰਗੀ ਨਟਵਰ ਰੰਗੀ ਝਾਝ ਉਤੰਗੀ ਪਗ ਧਾਰੰ ॥

अंगका सुरंगी नटवर रंगी झाझ उतंगी पग धारं ॥

(ਜਿਨ੍ਹਾ ਦੇ ਤਨ ਦੀਆਂ) ਕੁੜਤੀਆਂ ਸੋਹਣੇ ਰੰਗ ਵਾਲੀਆਂ ਹਨ) (ਜੋ) ਨਟ ਵਾਗੂੰ ਸ੍ਰੇਸ਼ਠ ਰੰਗ ਵਾਲੀਆਂ ਝਾਝਰਾ ਵਾਲੇ ਪੈਰਾ ਨੂੰ ਉੱਚਾ ਕਰਕੇ ਧਰਨ ਵਾਲੀਆਂ ਹਨ।

ਬੇਸਰ ਗਜਰਾਰੰ ਪਹੂਚ ਅਪਾਰੰ ਕਚਿ ਘੁੰਘਰਾਰੰ ਆਹਾਰੰ ॥੫੯੩॥

बेसर गजरारं पहूच अपारं कचि घुँघरारं आहारं ॥५९३॥

ਜਿਨ੍ਹਾ ਨੇ ਨੱਥਾ, ਹੱਥਾ ਤੇ ਗਜਰੇ 'ਤੇ ਪਹੁੰਚੀਆਂ ਆਦਿਕ ਬਹੁਤ ਗਹਿਣੇ ਪਾਏ ਹੋਏ ਹਨ ਅਤੇ ਕੁੰਡਲਾ ਵਾਲੇ ਕੇਸ ਗਲ ਦਾ ਹਾਰ ਬਣੇ ਹੋਏ ਹਨ ॥੫੯੩॥

ਕਲਸ ॥

कलस ॥

ਕਲਸ:

ਚਿਬਕ ਚਾਰ ਸੁੰਦਰ ਛਬਿ ਧਾਰੰ ॥

चिबक चार सुँदर छबि धारं ॥

ਖ਼ੂਬਸੂਰਤ ਠੋਡੀਆਂ ਉੱਤੇ ਸੁੰਦਰ ਛਬੀ ਧਾਰੀ ਹੋਈ ਹੈ।

ਠਉਰ ਠਉਰ ਮੁਕਤਨ ਕੇ ਹਾਰੰ ॥

ठउर ठउर मुकतन के हारं ॥

ਥਾ-ਥਾ 'ਤੇ ਮੋਤੀਆਂ ਦੇ ਹਾਰ ਪਾਏ ਹੋਏ ਹਨ।

ਕਰ ਕੰਗਨ ਪਹੁਚੀ ਉਜਿਆਰੰ ॥

कर कंगन पहुची उजिआरं ॥

ਹੱਥਾ ਵਿੱਚ ਕੰਗਣ 'ਤੇ ਪਹੁੰਚੀਆਂ ਲਮਕ ਰਹੀਆਂ ਹਨ।

ਨਿਰਖ ਮਦਨ ਦੁਤ ਹੋਤ ਸੁ ਮਾਰੰ ॥੫੯੪॥

निरख मदन दुत होत सु मारं ॥५९४॥

(ਉਨ੍ਹਾ ਦੀ) ਸ਼ੋਭਾ ਨੂੰ ਵੇਖ ਕੇ ਕਾਮਦੇਵ ਵੀ ਮਾਤ ਖਾ ਜਾਦਾ ਹੈ ॥੫੯੪॥

ਤ੍ਰਿਭੰਗੀ ਛੰਦ ॥

तृभंगी छंद ॥

ਤ੍ਰਿਭੰਗੀ ਛੰਦ

ਸੋਭਿਤ ਛਬਿ ਧਾਰੰ ਕਚ ਘੁੰਘਰਾਰੰ ਰਸਨ ਰਸਾਰੰ ਉਜਿਆਰੰ ॥

सोभित छबि धारं कच घुँघरारं रसन रसारं उजिआरं ॥

ਕੁੰਡਲਾ ਵਾਲੇ ਕੇਸਾ ਦੀ ਛਬੀ ਸ਼ੋਭ ਰਹੀ ਹੈ। ਜੀਭਾ ਰਸ ਨਾਲ ਭਰੀਆਂ ਹੋਈਆਂ ਹਨ।

ਪਹੁੰਚੀ ਗਜਰਾਰੰ ਸੁਬਿਧ ਸੁਧਾਰੰ ਮੁਕਤ ਨਿਹਾਰੰ ਉਰ ਧਾਰੰ ॥

पहुँची गजरारं सुबिध सुधारं मुकत निहारं उर धारं ॥

ਪਹੁੰਚੀਆਂ ਅਤੇ ਗਜਰੇ ਸੋਹਣੇ ਢੰਗ ਨਾਲ ਸਜਾਏ ਹੋਏ ਹਨ ਅਤੇ ਮੋਤੀਆਂ ਦੇ ਹਾਰ ਗਲ਼ ਵਿੱਚ ਪਾਏ ਹੋਏ ਹਨ।

ਸੋਹਤ ਚਖ ਚਾਰੰ ਰੰਗ ਰੰਗਾਰੰ ਬਿਬਿਧ ਪ੍ਰਕਾਰੰ ਅਤਿ ਆਂਜੇ ॥

सोहत चख चारं रंग रंगारं बिबिध प्रकारं अति आँजे ॥

ਸੁੰਦਰ ਅੱਖਾ ਸ਼ੋਭ ਰਹੀਆਂ ਹਨ। ਜਿਨ੍ਹਾ ਨੂੰ ਅਨੇਕ ਰੰਗਾ ਦੇ ਕੱਜਲਿਆਂ ਅਤੇ ਸੁਰਮਿਆਂ ਨਾਲ ਸਜਾਇਆ ਹੋਇਆ ਹੈ।

ਬਿਖ ਧਰ ਮ੍ਰਿਗ ਜੈਸੇ ਜਲ ਜਨ ਵੈਸੇ ਸਸੀਅਰ ਜੈਸੇ ਸਰ ਮਾਜੇ ॥੫੯੫॥

बिख धर मृग जैसे जल जन वैसे ससीअर जैसे सर माजे ॥५९५॥

(ਨੇਤਰ) ਨਾਗਣ ਵਰਗੇ ਤੇਜ਼, ਹਿਰਨ ਜਿਹੇ ਚੰਚਲ ਅਤੇ ਕਮਲਾ ਵਰਗੇ ਖਿੜੇ ਹੋਏ ਹਨ ਅਤੇ ਮੁਖੜੇ ਚੰਦ੍ਰਮਾ ਦੇ ਸਮਾਨ ਉਜਲੇ ਹਨ ॥੫੯੫॥

ਕਲਸ ॥

कलस ॥

ਕਲਸ:

ਭਯੋ ਮੂੜ ਰਾਵਣ ਰਣ ਕ੍ਰੱਧੰ ॥

भयो मूड़ रावण रण क्रुद्धं ॥

ਮੂਰਖ ਰਾਵਣ ਦੇ ਮਨ ਵਿੱਚ (ਉਸ ਵੇਲੇ) ਕ੍ਰੋਧ ਹੋਇਆ

ਮੱਚਿਓ ਆਨ ਤੁਮੱਲ ਜਬ ਜੁੱਧੰ ॥

मच्चिओ आन तुमल्ल जब जुद्धं ॥

ਜਦੋਂ ਗਹਿਗਚ ਯੁੱਧ ਹੋਣ ਲੱਗਾ।

ਜੁਝੇ ਸਕਲ ਸੂਰਮਾ ਸੁੱਧੰ ॥

जूझे सकल सूरमा सुद्धं ॥

ਚੰਗੇ-ਚੰਗੇ ਸਾਰੇ ਸੂਰਮੇ ਮਾਰੇ ਗਏ।

ਅਰ ਦਲ ਮੱਧਿ ਸਬਦ ਕਰ ਉੱਧੰ ॥੫੯੬॥

अर दल मद्धि सबद कर उद्धं ॥५९६॥

ਵੈਰੀ ਦਲ ਵਿੱਚ (ਉਸ ਨੇ) ਉੱਚੀ ਸੁਰ ਵਾਲਾ ਸ਼ਬਦ ਕੀਤਾ ॥੫੯੬॥

ਤ੍ਰਿਭੰਗੀ ਛੰਦ ॥

तृभंगी छंद ॥

ਤ੍ਰਿਭੰਗੀ ਛੰਦ

ਧਾਯੋ ਕਰ ਕ੍ਰੁੱਧੰ ਸੁਭਟ ਬਿਰੁੱਧੰ ਗਲਿਤ ਸੁਬੁੱਧੰ ਗਹਿ ਬਾਣੰ ॥

धायो कर क्रुद्धं सुभट बिरुद्धं गलित सुबुद्धं गहि बाणं ॥

ਮਾੜੀ ਬੁੱਧੀ ਵਾਲਾ (ਰਾਵਣ) ਕ੍ਰੋਧ ਕਰਕੇ ਅੱਗੇ ਵਧਿਆ ਹੈ, ਚੰਗੇ ਸੂਰਮੇ (ਉਸ ਨੂੰ) ਰੋਕ ਰਹੇ ਹਨ, ਉਹ ਤੀਰ ਫੜ ਕੇ ਮਾਰਦਾ ਹੈ

ਕੀਨੋ ਰਣ ਸੁੱਧੰ ਨਚਤ ਕਬੁੱਧੰ ਅਤ ਧੁਨ ਉੱਧੰ ਧਨੁ ਤਾਣੰ ॥

कीनो रण सुद्धं नचत कबुद्धं अत धुन उद्धं धनु ताणं ॥

ਅਤੇ ਚੰਗੀ ਤਰ੍ਹਾ ਯੁੱਧ ਕਰਦਾ ਹੈ, ਧੜ ਨੱਚਦੇ ਹਨ, (ਰਾਵਣ) ਬਹੁਤ ਉੱਚੀ ਬੋਲਦਾ ਹੈ ਅਤੇ ਧਨੁਸ਼ ਨੂੰ ਖਿੱਚਦਾ ਹੈ।

ਧਾਏ ਰਜਵਾਰੇ ਦੁੱਧਰ ਹਕਾਰੇ ਸੁ ਬ੍ਰਣ ਪ੍ਰਹਾਰੇ ਕਰ ਕੋਪੰ ॥

धाए रजवारे दुद्धर हकारे सु ब्रण प्रहारे कर कोपं ॥

ਦੋਹਾ ਧਿਰਾ ਦੇ ਰਜਵਾੜੇ ਭੱਜੇ ਫਿਰਦੇ ਹਨ ਅਤੇ ਲਲਕਾਰਦੇ ਹੋਏ ਕ੍ਰੋਧ ਕਰਕੇ ਘਾਓ ਲਗਾ ਦਿੰਦੇ ਹਨ,

ਘਾਇਨ ਤਨ ਰੱਜੇ ਦੁ ਪਗ ਨ ਭੱਜੇ ਜਨੁ ਹਰ ਗੱਜੇ ਪਗ ਰੋਪੰ ॥੫੯੭॥

घाइन तन रज्जे दु पग न भज्जे जनु हर गज्जे पग रोपं ॥५९७॥

(ਉਨ੍ਹਾ ਦੇ) ਤਨ ਘਾਵਾ ਨਾਲ ਰਜੇ ਹੋਏ ਹਨ, (ਉਹ) ਦੋ ਕਦਮ ਵੀ ਨਹੀਂ ਭੱਜਦੇ ਹਨ, ਸਗੋਂ ਪੈਰ ਗੱਡ ਕੇ (ਇਸ ਤਰ੍ਹਾ) ਗੱਜਦੇ ਹਨ, ਮਾਨੋਂ ਬੱਦਲ ਗੱਜਦੇ ਹੋਣ ॥੫੯੭॥

ਕਲਸ ॥

कलस ॥

ਕਲਸ:

ਅਧਿਕ ਰੋਸ ਸਾਵਤ ਰਨ ਜੂਟੇ ॥

अधिक रोस सावत रन जूटे ॥

ਬਹੁਤ ਗੁੱਸਾ ਕਰਕੇ ਸੂਰਮੇ ਯੁੱਧ ਵਿੱਚ ਜੁੱਟੇ ਹੋਏ ਹਨ।

ਬਖਤਰ ਟੋਪ ਜਿਰੈ ਸਭ ਫੂਟੇ ॥

बखतर टोप जिरै सभ फूटे ॥

(ਸਭਨਾ) ਦੇ ਕਵਚ ਅਤੇ (ਸਿਰ ਦੇ) ਟੋਪ ਫੁੱਟ ਗਏ ਹਨ।

ਨਿਸਰ ਚਲੇ ਸਾਇਕ ਜਨ ਛੂਟੇ ॥

निसर चले साइक जन छूटे ॥

(ਯੋਧਿਆਂ ਦੇ ਹੱਥੋਂ) ਛੁੱਟੇ ਹੋਏ ਤੀਰ (ਵੈਰੀਆਂ ਦੇ ਤਨਾ ਵਿੱਚੋਂ ਇਸ ਤਰ੍ਹਾ) ਨਿਕਲ ਚੱਲੇ ਹਨ,

ਜਨਿਕ ਸਿਚਾਨ ਮਾਸ ਲਖ ਟੂਟੇ ॥੪੯੮॥

जनिक सिचान मास लख टूटे ॥४९८॥

ਮਾਨੋ ਬਾਜ਼ ਮਾਸ ਨੂੰ ਵੇਖ ਕੇ ਟੁੱਟ ਪੈਂਦੇ ਹੋਣ ॥੫੯੮॥

ਤ੍ਰਿਭੰਗੀ ਛੰਦ ॥

तृभंगी छंद ॥

ਤ੍ਰਿਭੰਗੀ ਛੰਦ

ਸਾਇਕ ਜਣੁ ਛੂਟੇ ਤਿਮ ਅਰਿ ਜੁਟੇ ਬਖਤਰ ਫੂਟੇ ਜੇਬ ਜਿਰੇ ॥

साइक जणु छूटे तिम अरि जूटे बखतर फूटे जेब जिरे ॥

ਤੀਰ ਜਿਉਂ ਹੀ ਛੁੱਟਦੇ ਹਨ ਤਿਵੇਂ ਹੀ ਵੈਰੀਆਂ ਨੂੰ (ਮੁਕਾਉਣ ਲਈ) ਸੂਰਮੇ ਜੁਟ ਜਾਦੇ ਹਨ। (ਉਨ੍ਹਾ ਦੇ) ਕਵਚ ਅਤੇ ਲੋਹੇ ਦੇ ਕਫ ਟੁੱਟਦੇ ਜਾਦੇ ਹਨ।

ਮਸਹਰ ਭੁਖਿਆਏ ਤਿਮੁ ਅਰਿ ਧਾਏ ਸੱਸਤ੍ਰ ਨਚਾਇਨ ਫੇਰਿ ਫਿਰੇਂ ॥

मसहर भुखिआए तिमु अरि धाए सस्सत्र नचाइन फेरि फिरेँ ॥

(ਜਿਵੇਂ) ਮਾਸ ਖਾਣੇ ਭੁੱਖਿਆਂ ਵਾਗ ਸ਼ਿਕਾਰ ਉੱਤੇ ਝਪਟਦੇ ਹਨ, ਤਿਵੇਂ ਹੀ ਸੂਰਮੇ ਵੈਰੀ ਉੱਤੇ ਧਾਵਾ ਕਰਦੇ ਹਨ ਅਤੇ ਸ਼ਸਤ੍ਰਾ ਨੂੰ ਨਚਾਦੇ ਹਨ,

ਸਨਮੁਖਿ ਰਣ ਗਾਜੈਂ ਕਿਮਹੂੰ ਨ ਭਾਜੈਂ ਲਖ ਸੁਰ ਲਾਜੈਂ ਰਣ ਰੰਗੰ ॥

सनमुखि रण गाजैं किमहूँ न भाजैं लख सुर लाजैं रण रंगं ॥

ਪਰ ਮੋੜਿਆਂ ਮੁੜਦੇ ਨਹੀਂ ਹਨ। ਰਣ ਵਿੱਚ ਸਨਮੁੱਖ ਹੋ ਕੇ ਗਜਦੇ ਹਨ ਅਤੇ ਕਿਸੇ ਕੋਲੋਂ ਵੀ ਭੱਜਦੇ ਨਹੀਂ। ਲੜਾਈ ਦੇ ਰੰਗ ਨੂੰ ਵੇਖ ਕੇ ਦੇਵਤੇ ਲੱਜਾ ਰਹੇ ਹਨ,

ਜੈ ਜੈ ਧੁਨ ਕਰਹੀ ਪੁਹਪਨ ਡਰਹੀ ਸੁ ਬਿਧਿ ਉਚਰਹੀ ਜੈ ਜੰਗੰ ॥੫੯੯॥

जै जै धुन करही पुहपन डरही सु बिधि उचरही जै जंगं ॥५९९॥

ਜੈ-ਜੈ ਦੀ ਆਵਾਜ਼ ਕਰਦੇ ਹਨ, ਫੁੱਲ ਸੁੱਟਦੇ ਹਨ ਅਤੇ ਉੱਤਮ ਢੰਗ ਨਾਲ ਯੁੱਧ ਦੀ ਜੈ-ਜੈ ਕਾਰ ਉਚਾਰਦੇ ਹਨ ॥੫੯੯॥

ਕਲਸ ॥

कलस ॥

ਕਲਸ:

ਮੁਖ ਤੰਬੋਰ ਅਰੁ ਰੰਗ ਸੁਰੰਗੰ ॥

मुख तंबोर अरु रंग सुरंगं ॥

ਜਿਸ ਦੇ ਮੂੰਹ ਵਿੱਚ ਪਾਨ ਹੈ ਅਤੇ (ਮੁਖ ਦਾ) ਰੰਗ ਲਾਲ ਹੈ

ਨਿਡਰ ਭ੍ਰਮੰਤ ਭੂੰਮਿ ਉਹ ਜੰਗੰ ॥

निडर भ्रमंत भूँमि उह जंगं ॥

ਉਹ ਸੂਰਮਾ ਯੁੱਧ ਭੂਮੀ ਵਿੱਚ ਨਿਡਰ ਹੋ ਕੇ ਫਿਰਦਾ ਹੈ।

ਲਿਪਤ ਮਲੈ ਘਨਸਾਰ ਸੁਰੰਗੰ ॥

लिपत मलै घनसार सुरंगं ॥

(ਜਿਸ ਨੇ) ਚੰਦਨ, ਕਪੂਰ ਅਤੇ ਕੇਸਰ ਮਲਿਆ ਹੋਇਆ ਹੈ।

ਰੂਪ ਭਾਨ ਗਤਿਵਾਨ ਉਤੰਗੰ ॥੬੦੦॥

रूप भान गतिवान उतंगं ॥६००॥

ਜੋ ਸੂਰਜ ਵਰਗੇ ਰੂਪ ਵਾਲਾ ਹੈ ਅਤੇ ਉੱਚੀ ਗਤਿ ਵਾਲਾ ਹੈ (ਅਰਥਾਤ ਨਭ-ਚਾਰੀ ਹੈ) ॥੬੦੦॥

ਤ੍ਰਿਭੰਗੀ ਛੰਦ ॥

तृभंगी छंद ॥

ਤ੍ਰਿਭੰਗੀ ਛੰਦ

ਤਨ ਸੁਭਤ ਸੁਰੰਗੰ ਛਬਿ ਅੰਗ ਅੰਗੰ ਲਜਤ ਅਨੰਗੰ ਲਖ ਨੈਣੰ ॥

तन सुभत सुरंगं छबि अंग अंगं लजत अनंगं लख नैणं ॥

ਸੁੰਦਰ ਛਬੀ ਵਾਲਾ ਸਰੀਰ ਸ਼ੋਭਦਾ ਹੈ, ਅੰਗ-ਅੰਗ ਦੀ ਖੂਬਸੂਰਤੀ ਨੂੰ ਅੱਖਾ ਨਾਲ ਵੇਖ ਕੇ ਕਾਮਦੇਵ ਲਜਾਉਂਦਾ ਹੈ।

ਸੋਭਿਤ ਕਚਕਾਰੇ ਅਤ ਘੁੰਘਰਾਰੇ ਰਸਨ ਰਸਾਰੇ ਮ੍ਰਿਦ ਬੈਣੰ ॥

सोभित कचकारे अत घुँघरारे रसन रसारे मृद बैणं ॥

ਕਾਲੇ ਕੇਸ ਸ਼ੋਭਾ ਪਾ ਰਹੇ ਹਨ ਜੋ ਬਹੁਤੇ ਕੁੰਡਲਾ ਵਾਲੇ ਹਨ। ਜਿਸ ਦੀ ਰਸਨਾ ਮਿੱਠੇ ਬੋਲ ਬੋਲਦੀ ਹੈ

ਮੁਖਿ ਛਕਤ ਸੁਬਾਸੰ ਦਿਨਸ ਪ੍ਰਕਾਸੰ ਜਨੁ ਸਸ ਭਾਸੰ ਤਸ ਸੋਭੰ ॥

मुखि छकत सुबासं दिनस प्रकासं जनु सस भासं तस सोभं ॥

ਅਤੇ ਮੁਖ ਸ਼ੁਭ ਵਾਸਨਾ ਨਾਲ ਸ਼ੋਭ ਰਿਹਾ ਹੈ, ਮਾਨੋ ਸੂਰਜ ਦਾ ਪ੍ਰਕਾਸ਼ ਹੋ ਰਿਹਾ ਹੋਵੇ। ਜਿਹੋ ਜਿਹਾ ਚੰਦ੍ਰਮਾ ਦਾ ਪ੍ਰਕਾਸ਼ ਹੁੰਦਾ ਹੈ ਉਹੋ ਜਿਹੀ ਮੁਖ ਦੀ ਸ਼ੋਭਾ ਹੈ,

ਰੀਝਤ ਚਖ ਚਾਰੰ ਸੁਰਪੁਰ ਪਯਾਰੰ ਦੇਵ ਦਿਵਾਰੰ ਲਖਿ ਲੋਭੰ ॥੬੦੧॥

रीझत चख चारं सुरपुर पयारं देव दिवारं लखि लोभं ॥६०१॥

(ਉਸ ਨੂੰ ਵੇਖਣ ਲਈ) ਸੁੰਦਰ ਅੱਖਾ ਰੀਝ ਰਹੀਆਂ ਹਨ। ਸੁਅਰਗ ਦੇ ਪਿਆਰੇ ਦੇਵਤੇ ਅਤੇ ਦੈਂਤ ਰੂਪ ਨੂੰ ਵੇਖ ਕੇ ਲੁਭਾਇਮਾਨ ਹੋ ਰਹੇ ਹਨ ॥੬੦੧॥

ਕਲਸ ॥

कलस ॥

ਕਲਸ:

ਚੰਦ੍ਰਹਾਸ ਏਕੰ ਕਰ ਧਾਰੀ ॥

चंद्रहास एकं कर धारी ॥

(ਰਾਵਣ ਨੇ) ਇਕ ਹੱਥ ਵਿੱਚ 'ਚੰਦਰਹਾਸ',

ਦੁਤੀਆ ਧੋਪੁ ਗਹਿ ਤ੍ਰਿਤੀ ਕਟਾਰੀ ॥

दुतीआ धोपु गहि तृती कटारी ॥

ਦੂਜੇ ਵਿੱਚ ਕਿਰਚ ਅਤੇ ਤੀਜੇ ਵਿੱਚ ਕਟਾਰੀ ਫੜੀ ਹੋਈ ਹੈ।

ਚਤ੍ਰਥ ਹਾਥ ਸੈਹਥੀ ਉਜਿਆਰੀ ॥

चत्रथ हाथ सैहथी उजिआरी ॥

(ਉਸ ਦੇ) ਚੌਥੇ ਹੱਥ ਵਿੱਚ ਸੈਹੱਥੀਂ ਚਮਕਦੀ ਹੈ।

ਗੋਫਨ ਗੁਰਜ ਕਰਤ ਚਮਕਾਰੀ ॥੬੦੨॥

गोफन गुरज करत चमकारी ॥६०२॥

(ਪੰਜਵੇਂ ਵਿੱਚ) ਗੋਪੀਆ ਹੈ ਅਤੇ (ਉਸ ਦੇ ਛੇਵੇਂ ਹੱਥ ਵਿੱਚ) ਗੁਰਜ ਚਮਕ ਰਿਹਾ ਹੈ ॥੬੦੨॥

ਤ੍ਰਿਭੰਗੀ ਛੰਦ ॥

तृभंगी छंद ॥

ਤ੍ਰਿਭੰਗੀ ਛੰਦ

ਸਤਏ ਅਸ ਭਾਰੀ ਗਦਹਿ ਉਭਾਰੀ ਤ੍ਰਿਸੂਲ ਸੁਧਾਰੀ ਛੁਰਕਾਰੀ ॥

सतए अस भारी गदहि उभारी तृसूल सुधारी छुरकारी ॥

ਸੱਤਵੇਂ (ਹੱਥ) ਵਿੱਚ ਤਲਵਾਰ ਹੈ ਅਤੇ (ਅੱਠਵੇਂ ਹੱਥ ਵਿੱਚ) ਭਾਰੀ ਗਦਾ ਉਭਾਰੀ ਹੋਈ ਹੈ। (ਨੌਵੇਂ ਵਿੱਚ) ਤ੍ਰਿਸ਼ੂਲ ਅਤੇ (ਦਸਵੇਂ ਵਿੱਚ) ਛੁਰਾ ਪਕੜਿਆ ਹੋਇਆ ਹੈ।

ਜੰਬੂਵਾ ਅਰ ਬਾਨੰ ਸੁ ਕਸਿ ਕਮਾਨੰ ਚਰਮ ਅਪ੍ਰਮਾਨੰ ਧਰ ਭਾਰੀ ॥

जंबूवा अर बानं सु कसि कमानं चरम अप्रमानं धर भारी ॥

(ਯਾਰਵੇਂ ਵਿੱਚ) ਜੰਬੂਆ, (ਬਾਰ੍ਹਵੇਂ ਨਾਲ) ਤੀਰ, (ਤੇਰ੍ਹਵੇਂ ਨਾਲ) ਕਮਾਨ ਖਿੱਚੀ ਹੋਈ ਹੈ ਅਤੇ (ਚੌਦਵੇਂ ਹੱਥ ਵਿੱਚ) ਬਹੁਤ ਵੱਡੀ ਚੌੜੀ ਢਾਲ ਧਾਰੀ ਹੋਈ ਹੈ।

ਪੰਦ੍ਰਏ ਗਲੋਲੰ ਪਾਸ ਅਮੋਲੰ ਪਰਸ ਅਡੋਲੰ ਹਥਿ ਨਾਲੰ ॥

पंद्रए गलोलं पास अमोलं परस अडोलं हथि नालं ॥

ਪੰਦ੍ਰਵੇਂ (ਹੱਥ ਵਿੱਚ) ਗੁਲੇਲ, (ਸੋਲ੍ਹਵੇਂ ਵਿੱਚ) ਅਮੋਲਕ ਫਾਹੀ, (ਸਤਾਰ੍ਹਵੇਂ ਵਿੱਚ) ਮਜਬੂਤ ਗੰਡਾਸਾ ਅਤੇ (ਅਠਾਰ੍ਹਵੇਂ ਵਿੱਚ) ਬੰਦੂਕ ਫੜੀ ਹੋਈ ਹੈ।

ਬਿਛੂਆ ਪਹਰਾਯੰ ਪਟਾ ਭ੍ਰਮਾਯੰ ਜਿਮ ਜਮ ਧਾਯੰ ਬਿਕਰਾਲੰ ॥੬੦੩॥

बिछूआ पहरायं पटा भ्रमायं जिम जम धायं बिकरालं ॥६०३॥

(ਉਨ੍ਹਵੇਂ ਹੱਥ ਵਿੱਚ) ਬਿਛੂਆ ਚਮਕਦਾ ਹੈ ਅਤੇ (ਵੀਹਵੇਂ ਹੱਥ ਨਾਲ) ਪੱਟਾ ਫਿਰਾਉਂਦਾ ਹੈ। (ਇਸ ਤਰ੍ਹਾਂ) ਜਮ ਵਾਂਗ ਭਿਆਨਕ ਬਣਿਆ ਰਾਵਣ ਰਣ-ਭੂਮੀ ਵਿੱਚ ਜਿਥੇ ਕਿਥੇ ਭੱਜਾ ਫਿਰਦਾ ਹੈ ॥੬੦੩॥

ਕਲਸ ॥

कलस ॥

ਕਲਸ:

ਸਿਵ ਸਿਵ ਸਿਵ ਮੁਖ ਏਕ ਉਚਾਰੰ ॥

सिव सिव सिव मुख एक उचारं ॥

ਇਕ ਮੁੱਖ ਨਾਲ (ਰਾਵਣ) ਸ਼ਿਵ-ਸ਼ਿਵ ਬੋਲਦਾ ਹੈ,

ਦੁਤੀਅ ਪ੍ਰਭਾ ਜਾਨਕੀ ਨਿਹਾਰੰ ॥

दुतीअ प्रभा जानकी निहारं ॥

ਦੂਜੇ ਮੁੱਖ ਨਾਲ ਸੀਤਾ ਦੀ ਸੁੰਦਰਤਾ ਨੂੰ ਦੇਖਦਾ ਹੈ,

ਤ੍ਰਿਤੀਅ ਝੁੰਡ ਸਭ ਸੁਭਟ ਪਚਾਰੰ ॥

तृतीअ झुँड सभ सुभट पचारं ॥

ਤੀਜੇ ਨਾਲ ਸਾਰਿਆਂ ਸੂਰਮਿਆਂ ਦੇ ਸਮੂਹ ਨੂੰ ਲਲਕਾਰ ਰਿਹਾ ਹੈ

ਚਤ੍ਰਥ ਕਰਤ ਮਾਰ ਹੀ ਮਾਰੰ ॥੬੦੪॥

चत्रथ करत मार ही मारं ॥६०४॥

ਅਤੇ ਚੌਥੇ ਨਾਲ ਮਾਰੋ ਹੀ ਮਾਰੋ ਕਰ ਰਿਹਾ ਹੈ ॥੬੦੪॥

ਤ੍ਰਿਭੰਗੀ ਛੰਦ ॥

तृभंगी छंद ॥

ਤ੍ਰਿਭੰਗੀ ਛੰਦ

ਪਚਏ ਹਨਵੰਤੰ ਲਖ ਦੁਤ ਮੰਤੰ ਸੁ ਬਲ ਦੁਰੰਤੰ ਤਜਿ ਕਲਿਣੰ ॥

पचए हनवंतं लख दुत मंतं सु बल दुरंतं तजि कलिणं ॥

ਪੰਜਵੇਂ (ਮੁੱਖ ਨਾਲ) ਵੱਡੀ ਦੂਤੀ ਵਾਲੇ ਅਤੇ ਪ੍ਰਚੰਡ ਬਲ ਵਾਲੇ ਹਨੂਮਾਨ ਨੂੰ ਵੇਖ ਕੇ ਰਾਵਣ ਅਸ਼ਾਤ ਹੋ ਗਿਆ ਹੈ।

ਛਠਏ ਲਖਿ ਭ੍ਰਾਤੰ ਤਕਤ ਪਪਾਤੰ ਲਗਤ ਨ ਘਾਤੰ ਜੀਅ ਜਲਿਣੰ ॥

छठए लखि भ्रातं तकत पपातं लगत न घातं जीअ जलिणं ॥

ਛੇਵੇਂ ਨਾਲ ਭਰਾ (ਵਿਭੀਸ਼ਣ) ਨੂੰ ਵੇਖਦਾ ਹੈ, (ਜਿਸ ਨੂੰ) ਮਾਰਨ ਲਈ ਦਾਓ ਨਹੀਂ ਲਗਦਾ, (ਇਸ ਵਾਸਤੇ) ਦਿਲ ਵਿਚ ਸੜ ਰਿਹਾ ਹੈ।

ਸਤਏ ਲਖਿ ਰਘੁਪਤਿ ਕਪ ਦਲ ਅਧਪਤਿ ਸੁਭਟ ਬਿਕਟ ਮਤ ਜੁਤ ਭ੍ਰਾਤੰ ॥

ਸਤਏ ਲਖਿ ਰਘੁਪਤਿ ਕਪ ਦਲ ਅਧਪਤਿ ਸੁਭਟ ਬਿਕਟ ਮਤ ਜੁਤ ਭ੍ਰਾਤੰ ॥

ਸੱਤਵੇਂ ਰਾਮ ਚੰਦਰ ਨੂੰ ਵੇਖਦਾ ਹੈ, ਜੋ ਬੰਦਰਾ ਦੀ ਸੈਨਾ ਦੇ ਰਾਜੇ (ਸੁਗ੍ਰੀਵ) ਅਤੇ ਅਨੇਕ ਭਿਆਨਕ ਸੂਰਮਿਆਂ ਤੇ (ਲਛਮਣ) ਭਰਾ ਸਮੇਤ (ਬੈਠੇ ਹੋਏ) ਹਨ।

ਅਠਿਓ ਸਿਰਿ ਢੋਰੈਂ ਨਵਮਿ ਨਿਹੋਰੈਂ ਦਸਯਨ ਬੋਰੈਂ ਰਿਸ ਰਾਤੰ ॥੬੦੫॥

अठिओ सिरि ढोरैं नवमि निहोरैं दसयन बोरैं रिस रातं ॥६०५॥

ਅੱਠਵੇਂ ਸਿਰ ਨੂੰ (ਗ਼ਮ ਨਾਲ) ਹਿਲਾ ਰਿਹਾ ਹੈ ਅਤੇ ਨੌਵੇਂ ਨਾਲ ਸੂਰਮਿਆਂ ਉਤੇ ਵਿਅੰਗ ਕਸਦਾ ਹੈ। ਦਸਵੇਂ ਨਾਲ ਕ੍ਰੋਧ ਭਰੇ ਬਚਨ ਬੋਲਦਾ ਹੈ ॥੬੦੫॥

ਚੌਬੋਲਾ ਛੰਦ ॥

चौबोला छंद ॥

ਚੌਬੋਲਾ ਛੰਦ

ਧਾਏ ਮਹਾ ਬੀਰ ਸਾਧੇ ਸਿਤੰ ਤੀਰ ਕਾਛੇ ਰਣੰ ਚੀਰ ਬਾਨਾ ਸੁਹਾਏ ॥

धाए महा बीर साधे सितं तीर काछे रणं चीर बाना सुहाए ॥

ਬਹਾਦਰ ਯੋਧੇ ਭਜੇ ਜਾਦੇ ਹਨ, (ਉਨ੍ਹਾ ਨੇ) ਚਿੱਟੇ ਤੀਰ ਖਿੱਚੇ ਹੋਏ ਹਨ, ਯੁੱਧ-ਬਸਤ੍ਰ ਧਾਰਨ ਕੀਤੇ ਹੋਏ ਹਨ ਅਤੇ ਪੁਸ਼ਾਕਿਆਂ ਨਾਲ ਸ਼ੋਭਾਇਮਾਨ ਹਨ।

ਰਵਾ ਕਰਦ ਮਰਕਬ ਯਲੋ ਤੇਜ ਇਮ ਸਭ ਚੂੰ ਤੁੰਦ ਅਜਦ ਹੋਓ ਮਿਆ ਜੰਗਾਹੇ ॥

रवा करद मरकब यलो तेज इम सभ चूँ तुँद अजद होओ मिआ जंगाहे ॥

ਰਥ (ਮਰਕਬ) ਨੂੰ ਤੋਰ ਦਿੱਤਾ ਹੈ (ਰਵਾ ਕਰਦ), ਜੋ ਜੰਗ ਅੰਦਰ (ਮਿਆਂ) ਅਜਿਹਾ ਤੇਜ਼ (ਤੁੰਦ) ਨਾਲ ਜਾਦਾ ਹੈ।

ਭਿੜੇ ਆਇ ਈਹਾ ਬੁਲੇ ਬੈਣ ਕੀਹਾ ਕਰੇਂ ਘਾਇ ਜੀਹਾ ਭਿੜੇ ਭੇੜ ਭੱਜੇ ॥

भिड़े आइ ईहा बुले बैण कीहा करेँ घाइ जीहा भिड़े भेड़ भज्जे ॥

ਇਥੇ ਆ ਕੇ ਲੜੋ' ਕਿਸੇ ਨਾਲ ਅਜਿਹੇ ਬਚਨ ਬੋਲਦਾ ਹੈ। (ਜਦੋਂ ਸੂਰਮੇਂ ਆਪਸ ਵਿੱਚ) ਭਿੜਦੇ ਹਨ ਤਾ ਯੋਧਿਆਂ ਨੂੰ ਕਤਲ ਕਰਦਾ ਹੈ, (ਕਈ ਸੂਰਮੇਂ) ਯੁੱਧ ਵਿਚੋਂ ਭੱਜ ਨਿਕਲਦੇ ਹਨ।

ਪੀਯੋ ਪੋਸਤਾਨੇ ਭਛੋ ਰਾਬੜੀਨੇ ਕਹਾ ਛੈਅਣੀ ਰੋਧਣੀਨੇ ਨਿਹਾਰੈਂ ॥੬੦੬॥

पीयो पोसताने भछो राबड़ीने कहा छैअणी रोधणीने निहारैं ॥६०६॥

ਕਈ ਪੋਸਤ ਪੀਂਦੇ ਹਨ, ਰਬੜੀ ਖਾਦੇ ਹਨ ਅਤੇ ਕਹਿੰਦੇ ਹਨ ਸੈਨਾ ਦਾ ਮਾਲਕ ਕਿਥੇ ਹੈ? (ਅਸੀਂ ਉਸ) ਨੂੰ ਵੇਖ ਤਾ ਲਈਏ ॥੬੦੬॥

ਗਾਜੇ ਮਹਾ ਸੂਰ ਘੁਮੀ ਰਣੰ ਹੂਰ ਭਰਮੀ ਨਭੰ ਪੂਰ ਬੇਖੰ ਅਨੂਪੰ ॥

गाजे महा सूर घुमी रणं हूर भरमी नभं पूर बेखं अनूपं ॥
ਵੱਡੇ ਸੂਰਮੇ ਗੱਜਦੇ ਹਨ। ਰਣ ਵਿੱਚ ਹੂਰਾ ਫਿਰਦੀਆਂ ਹਨ। ਮਹਾ ਸੁੰਦਰ ਲਿਬਾਸ ਵਾਲੀਆਂ ਹੂਰਾ ਨੇ ਫਿਰਦੇ ਹੋਇਆਂ ਆਕਾਸ਼ ਭਰਿਆ ਹੋਇਆ ਹੈ,

ਵਲੇ ਵੱਲ ਸਾਈ ਜੀਵੀ ਜੁਗਾ ਤਾਈ ਤੈਂਡੇ ਘੋਲੀ ਜਾਈ ਅਲਾਵੀਤ ਐਸੇ ॥
वले वल्ल साई जीवी जुगा ताई तैंडे घोली जाई अलावीत ऐसे ॥
(ਜੋ ਸੂਰਮਿਆਂ ਨੂੰ) ਕਹਿੰਦੀਆਂ (ਅਲਾਵੀਤ) ਹਨ-ਹੇ ਸੁਆਮੀ! ਰਾਜ਼ੀ (ਵਲ) ਹੋ, ਜੁਗਾ ਤਕ ਜਿਊਂਦਾ ਰਹਿ, ਮੈਂ ਤੇਰੇ ਉਪਰੋਂ ਸਦਕੇ ਜਾਦੀ ਹਾ।

ਲਗੋ ਲਾਰ ਥਾਨੇ ਬਰੋ ਰਾਜ ਮਾਨੇ ਕਹੋ ਅਉਰ ਕਾਨੇ ਹਠੀ ਛਾਡ ਥੇਸੋ ॥
लगो लार थाने बरो राज माने कहो अउर काने हठी छाड थेसो ॥
ਹੇ ਰਾਜਨ! (ਮੈਂ) ਤੁਹਾਡੇ ਲੜ ਲਗਦੀ ਹਾ, ਮੈਨੂੰ ਵਰ ਲਵੋ। ਤੇਰੇ ਵਰਗੇ ਹਠੀ ਜੋਧੇ ਨੂੰ ਛੱਡ ਕੇ ਹੋਰ ਕਿਸ ਨੂੰ (ਕਾਨੇ) ਕਹਾ?

ਬਰੋ ਆਨ ਮੋ ਕੋ ਭਜੋ ਆਨ ਤੋ ਕੋ ਚਲੋ ਦੇਵ ਲੋਕੋ ਤਜੋ ਬੇਗ ਲੰਕਾ ॥੬੦੭॥
बरो आन मो को भजो आन तो को चलो देव लोको तजो बेग लंका ॥६०७॥
ਮੈਨੂੰ ਆ ਕੇ ਵਰ ਲਵੋ। ਮੈਂ ਆ ਕੇ ਤੁਹਾਡੇ ਨਾਲ ਮੌਜ ਮੇਲਾ ਕਰਾਗੀ। ਛੇਤੀ ਨਾਲ ਲੰਕਾ ਨੂੰ ਛੱਡ ਕੇ ਦੇਵ ਲੋਕ ਨੂੰ ਚੱਲੋ ॥੬੦੭॥

ਸ੍ਵੈਯਾ ॥
स्वैया ॥
ਅਨੰਤਤੁਕਾ:

ਅਨੰਤਤੁਕਾ ॥
अनंततुका ॥
ਸ੍ਵੈਯਾ:

ਰੋਸ ਭਰਯੋ ਤਜ ਹੋਸ ਨਿਸਾਚਰ ਸ੍ਰੀ ਰਘੁਰਾਜ ਕੋ ਘਾਇ ਪ੍ਰਹਾਰੇ ॥
रोस भरयो तज होस निसाचर स्री रघुराज को घाइ प्रहारे ॥
ਕ੍ਰੋਧ ਨਾਲ ਦੈਂਤ ਹੋਸ਼ ਨੂੰ ਭੁਲਾ ਕੇ, ਸ੍ਰੀ ਰਾਮ ਚੰਦਰ ਉਤੇ ਪ੍ਰਹਾਰ ਕਰਦਾ ਹੈ। ਸ੍ਰੀ ਰਾਮ ਬਹੁਤ ਜੋਸ਼ ਖਾ ਕੇ ਤੀਰ ਮਾਰ ਕੇ

ਜੋਸ ਬਡੋ ਕਰ ਕਉਸਲਿਸੰ ਅਧ ਬੀਚ ਹੀ ਤੇ ਸਰ ਕਾਟ ਉਤਾਰੇ ॥
जोस बडो कर कउसलिसं अध बीच ही ते सर काट उतारे ॥

(ਉਸ ਦੇ ਤੀਰ ਨੂੰ) ਅੱਧ ਵਿਚਾਲਿਓਂ ਹੀ ਕੱਟ ਕੇ ਸੁੱਟ ਦਿੰਦੇ ਹਨ।

ਫੇਰ ਬਡੋ ਕਰ ਰੋਸ ਦਿਵਾਰਦਨ ਧਾਇ ਪਰੈਂ ਕਪਿ ਪੁੰਜ ਸੰਘਾਰੈ ॥

फेर बडो कर रोस दिवारदन धाइ परैं कपि पुँज संघारै ॥

ਰਾਵਣ (ਦਿਵਾਰਦਨ) ਫਿਰ ਬਹੁਤ ਗੁੱਸਾ ਖਾ ਕੇ ਬੰਦਰਾ ਦੇ ਝੁੰਡ ਨੂੰ ਭੱਜ ਕੇ ਪੈਂਦਾ ਹੈ ਅਤੇ ਮਾਰਨ ਲੱਗ ਜਾਦਾ ਹੈ।

ਪੱਟਸ ਲੋਹ ਹਥੀ ਪਰ ਸੰਗੜੀਏ ਜੰਬੁਵੇ ਜਮਦਾੜ ਚਲਾਵੈ ॥੬੦੮॥

पट्टस लोह हथी पर संगड़ीए जंबुवे जमदाड़ चलावै ॥६०८॥

ਹੱਥਾ ਵਿਚੋਂ ਪੱਟਾ, ਤਲਵਾਰ, ਗੰਡਾਸਾ, ਬਰਛੇ (ਗੜੀਏ), ਜੰਬੂਏ ਤੇ ਜਮਦਾੜ (ਕਟਾਰ) ਚਲਾਉਂਦਾ ਹੈ ॥੬੦੮॥

ਚੌਬੋਲਾ ਸ੍ਵੈਯਾ ॥

चौबोला स्वैया ॥

ਚੌਬੋਲਾ ਸ੍ਵੈਯਾ

ਸ੍ਰੀ ਰਘੁਰਾਜ ਸਰਾਸਨ ਲੈ ਰਿਸ ਠਾਟ ਘਨੀ ਰਨ ਬਾਨ ਪ੍ਰਹਾਰੇ ॥

स्री रघुराज सरासन लै रिस ठाट घनी रन बान प्रहारे ॥

ਸ੍ਰੀ ਰਾਮ ਨੇ ਬਹੁਤ ਗੁੱਸਾ ਖਾ ਕੇ (ਹੱਥ) ਵਿਚ ਧਨੁਸ਼ ਲੈ ਕੇ ਰਣ-ਭੂਮੀ ਵਿੱਚ ਤੀਰ ਮਾਰੇ

ਬੀਰਨ ਮਾਰ ਦੁਸਾਰ ਗਏ ਸਰ ਅੰਬਰ ਤੇ ਬਰਸੇ ਜਨ ਓਰੇ ॥

बीरन मार दुसार गए सर अंबर ते बरसे जन ओरे ॥

ਜੋ ਸੂਰਮਿਆਂ ਨੂੰ ਮਾਰ ਕੇ (ਉਨ੍ਹਾ ਦੇ ਸਰੀਰ ਵਿੱਚੋਂ) ਪਾਰ ਨਿਕਲ (ਦੁਸਾਰ) ਗਏ, ਮਾਨੋ ਆਕਾਸ਼ ਤੋਂ ਗੜੇ ਵਰ੍ਹਦੇ ਹੋਣ।

ਬਾਜ ਗਜੀ ਰਥ ਸਾਜ ਗਿਰੇ ਧਰ ਪਤ੍ਰ ਅਨੇਕ ਸੁ ਕਉਨ ਗਨਾਵੈ ॥

बाज गजी रथ साज गिरे धर पत्र अनेक सु कउन गनावै ॥

ਘੋੜੇ, ਹਾਥੀ ਤੇ ਰਥ ਅਤੇ ਇਨ੍ਹਾ ਦੇ ਸਾਜ਼ ਸਾਮਾਨ ਵੀ ਧਰਤੀ ਉਤੇ ਡਿੱਗੇ ਪਏ ਹਨ। ਉਨ੍ਹਾ ਦੇ ਅਨੇਕ ਤੀਰਾ ਦੀ ਮਾਰ ਨੂੰ ਕੌਣ ਗਿਣ ਸਕਦਾ ਹੈ?

ਫਾਗਨ ਪਉਨ ਪ੍ਰਚੰਡ ਬਹੇ ਬਨ ਪੱਤ੍ਰਨ ਤੇ ਜਨ ਪੱਤ੍ਰ ਉਡਾਨੇ ॥੬੦੯॥

फागन पउन प्रचंड बहे बन पत्नन ते जन पत्न उडाने ॥६०९॥

(ਇਉਂ ਪ੍ਰਤੀਤ ਹੁੰਦਾ ਹੈ) ਮਾਨੋ ਫਗਣ ਦੀ ਤੇਜ਼ ਹਵਾ ਵਗਣ ਨਾਲ ਬਣ ਵਿੱਚ ਬ੍ਰਿਛਾ ਨਾਲੋਂ ਪੱਤਰ ਟੁੱਟ ਕੇ ਡਿੱਗਦੇ ਹੋਣ ॥੬੦੯॥

ਸ੍ਵੈਯਾ ਛੰਦ ॥

स्वैया छंद ॥

ਸ੍ਵੈਯਾ ਛੰਦ

ਰੋਸ ਭਰਯੋ ਰਨ ਮੌ ਰਘੁਨਾਥ ਸੁ ਰਾਵਨ ਕੋ ਬਹੁ ਬਾਨ ਪ੍ਰਹਾਰੇ ॥

रोस भरयो रन मौ रघुनाथ सु रावन को बहु बान प्रहारे ॥

ਸ੍ਰੀ ਰਾਮ ਨੇ ਬਹੁਤ ਗੁੱਸਾ ਕਰਕੇ ਰਣ ਵਿੱਚ ਰਾਵਣ ਨੂੰ ਬਹੁਤ ਤੀਰ ਮਾਰੇ,

ਸ੍ਰੋਣਨ ਨੈਕ ਲਗਯੋ ਤਿਨ ਕੇ ਤਨ ਫੋਰ ਜਿਰੈ ਤਨ ਪਾਰ ਪਧਾਰੇ ॥

स्रोणन नैक लगयो तिन के तन फोर जिरै तन पार पधारे ॥

ਜੋ ਕੰਨਾ ਨੂੰ ਜ਼ਰਾ ਜਿੰਨੇ ਚੋਹੰਦੇ ਹੋਏ ਲੱਗੇ ਅਤੇ ਕਵਚ ਭੰਨ ਕੇ ਪਾਰ ਲੰਘ ਗਏ।

ਬਾਜ ਗਜੀ ਰਥ ਰਾਜ ਰਥੀ ਰਣ ਭੂਮਿ ਗਿਰੇ ਇਹ ਭਾਤਿ ਸੰਘਾਰੇ ॥

बाज गजी रथ राज रथी रण भूमि गिरे इह भाति संघारे ॥

ਘੋੜੇ, ਹਾਥੀ, ਰਥ ਅਤੇ ਵੱਡੇ ਰਥਾ ਦੇ ਸਵਾਰ ਮਾਰੇ ਹੋਏ ਧਰਤੀ 'ਤੇ ਇਸ ਤਰ੍ਹਾ ਡਿੱਗੇ ਪਏ ਹਨ,

ਜਾਨੋ ਬਸੰਤ ਕੇ ਅੰਤ ਸਮੈ ਕਦਲੀ ਦਲ ਪਉਨ ਪ੍ਰਚੰਡ ਉਖਾਰੇ ॥੬੧੦॥

जानो बसंत के अंत समै कदली दल पउन प्रचंड उखारे ॥६१०॥

ਮਾਨੋ ਬਸੰਤ ਰੁੱਤ ਦੇ ਅਖ਼ੀਰ ਵਿੱਚ ਤੇਜ਼ ਹਵਾ ਨੇ ਕੇਲਿਆਂ ਦੇ ਝੁੰਡ ਪੁੱਟ ਕੇ ਸੁੱਟ ਦਿਤੇ ਹੋਣ ॥੬੧੦॥

ਧਾਇ ਪਰੇ ਕਰ ਕੋਪ ਬਨੇਚਰ ਹੈ ਤਿਨ ਕੇ ਜੀਅ ਰੋਸ ਜਗਯੋ ॥

धाइ परे कर कोप बनेचर है तिन के जीअ रोस जगयो ॥

ਬੰਦਰ ਕ੍ਰੋਧ ਨਾਲ ਧਾ ਕੇ ਪਏ ਕਿਉਂਕਿ ਉਨ੍ਹਾ ਦੇ ਮਨ ਵਿੱਚ ਗੁੱਸਾ ਜਾਗ ਪਿਆ ਸੀ।

ਕਿਲਕਾਰ ਪੁਕਾਰ ਪਰੇ ਚਹੂੰ ਘਾਰਣ ਛਾਡਿ ਹਠੀ ਨਹਿ ਏਕ ਭਗਯੋ ॥

किलकार पुकार परे चहूँ घारण छाडि हठी नहि एक भगयो ॥

ਚੌਹਾ ਪਾਸਿਆਂ ਤੋਂ ਕਿਲਕਾਰੀਆਂ ਮਾਰਦੇ ਹੋਏ ਜਾ ਪਏ। ਉਨ੍ਹਾ ਵਿੱਚੋਂ ਇਕ ਵੀ ਸੂਰਮਾ ਰਣ ਨੂੰ ਛੱਡ ਕੇ ਨਾ ਭੱਜਿਆ।

ਗਹਿ ਬਾਨ ਕਮਾਨ ਗਦਾ ਬਰਛੀ ਉਤ ਤੇ ਦਲ ਰਾਵਨ ਕੋ ਉਮਗਯੋ ॥

गहि बान कमान गदा बरछी उत ते दल रावन को उमगयो ॥

ਉਧਰੋਂ ਰਾਵਣ ਦਾ ਦਲ ਵੀ ਤੀਰ, ਕਮਾਨ, ਗੁਦਾ ਤੇ ਬਰਛੀ ਲੈ ਕੇ ਉਮਡ ਪਿਆ। ਯੁੱਧ (ਵਿੱਚ) ਉਲਝ ਕੇ

ਭਟ ਜੂਝਿ ਅਰੂਝਿ ਗਿਰੇ ਧਰਣੀ ਦਿਜਰਾਜ ਭ੍ਰਮਯੋ ਸਿਵ ਧਯਾਨ ਡਿਗਯੋ ॥੬੧੧॥

भट जूझि अरूझि गिरे धरणी दिजराज भ्रमयो सिव धयान डिगयो ॥६११॥

ਯੋਧੇ ਜੂਝਦੇ ਧਰਤੀ ਉਤੇ ਡਿਗ ਪਏ (ਜਿਨ੍ਹਾ ਨੂੰ ਵੇਖ ਕੇ) ਦਿਗਰਾਜ (ਬ੍ਰਹਮਾ) ਭਰਮਾ ਗਿਆ ਅਤੇ ਸ਼ਿਵ ਦਾ ਧਿਆਨ ਛੁੱਟ ਗਿਆ ॥੬੧੧॥

ਜੂਝਿ ਅਰੂਝਿ ਗਿਰੇ ਭਟਵਾ ਤਨ ਘਾਇਨ ਘਾਇ ਘਨੇ ਭਿਭਰਾਨੇ ॥

जूझि अरूझि गिरे भटवा तन घाइन घाइ घने भिभराने ॥

ਲੜਾਈ ਵਿੱਚ ਜੂਝ ਕੇ ਡਿੱਗੇ ਹੋਏ ਸੂਰਮਿਆਂ ਦੇ ਘਾਇਲ ਸਰੀਰ ਬਹੁਤ ਫੱਟਾ ਕਰਕੇ ਭਿਆਨਕ ਹੋ ਗਏ ਸਨ।

ਜੰਬੁਕ ਗਿੱਧ ਪਿਸਾਚ ਨਿਸਾਚਰ ਫੂਲ ਫਿਰੇ ਰਨ ਮੌ ਰਹਸਾਨੇ ॥

जंबुक गिद्ध पिसाच निसाचर फूल फिरे रन मौ रहसाने ॥

ਗਿਦੜ, ਗਿਰਝਾ, ਪਿਸ਼ਾਚ ਅਤੇ ਨਿਸਾਚਰ (ਭੂਤ ਪ੍ਰੇਤ) ਰਣ-ਭੂਮੀ ਵਿੱਚ ਗਦ-ਗਦ ਹੋਏ (ਖੁਸ਼ੀ ਨਾਲ) ਫੁੱਲੇ ਫਿਰਦੇ ਸਨ।

ਕਾਪ ਉਠੀ ਸੁ ਦਿਸਾ ਬਿਦਿਸਾ ਦਿਗਪਾਲਨ ਫੇਰ ਪ੍ਰਲੈ ਅਨੁਮਾਨੇ ॥

काप उठी सु दिसा बिदिसा दिगपालन फेर प्रलै अनुमाने ॥

(ਉਸ ਯੁੱਧ ਨੂੰ ਵੇਖ ਕੇ) ਸਾਰੀਆਂ ਦਿਸ਼ਾਵਾ ਕੰਬ ਉਠੀਆਂ ਅਤੇ ਦਿਗਪਾਲਾ ਨੇ ਫਿਰ ਪਰਲੋ ਹੋਣ ਦਾ ਅਨੁਮਾਨ ਕਰਨਾ ਸ਼ੁਰੂ ਕਰ ਦਿੱਤਾ।

ਭੂਮਿ ਅਕਾਸ ਉਦਾਸ ਭਏ ਗਨ ਦੇਵ ਅਦੇਵ ਭ੍ਰਮੇ ਭਹਰਾਨੇ ॥੬੧੨॥

भूमि अकास उदास भए गन देव अदेव भ्रमे भहराने ॥६१२॥

ਭੂਮੀ ਅਤੇ ਆਕਾਸ਼ ਉਦਾਸ ਹੋ ਗਏ ਅਤੇ ਸਮੂਹ ਦੇਵਤੇ ਤੇ ਦੈਂਤ ਡਰ ਨਾਲ ਘਬਰਾਉਣ ਲੱਗੇ ॥੬੧੨॥

ਰਾਵਨ ਰੋਸ ਭਰਯੋ ਰਨ ਮੋ ਰਿਸ ਸੌ ਸਰ ਓਘ ਪ੍ਰਓਘ ਪ੍ਰਹਾਰੇ ॥

रावन रोस भरयो रन मो रिस सौ सर ओघ प्रओघ प्रहारे ॥

ਰਾਵਣ ਯੁੱਧ-ਭੂਮੀ ਵਿਚ ਕ੍ਰੋਧ ਨਾਲ ਭਰ ਗਿਆ ਅਤੇ ਗੁੱਸੇ ਨਾਲ ਤੀਰਾ ਦੇ ਸਮੂਹ ਚਲਾਣ ਲੱਗਾ

ਭੂਮਿ ਅਕਾਸ ਦਿਸਾ ਬਿਦਿਸਾ ਸਭ ਓਰ ਰੁਕੇ ਨਹਿ ਜਾਤ ਨਿਹਾਰੇ ॥

भूमि अकास दिसा बिदिसा सभ ओर रुके नहि जात निहारे ॥
ਜਿਨ੍ਹਾ ਨਾਲ ਧਰਤੀ, ਆਕਾਸ਼, ਸਾਰੀਆਂ ਦਿਸ਼ਾਵਾ ਅਤੇ ਸਾਰੇ ਪਾਸੇ ਰੁਕ ਗਏ, ਕੁਝ ਵੀ ਨਜ਼ਰ ਨਹੀਂ ਆਉਂਦਾ।

ਸ੍ਰੀ ਰਘੁਰਾਜ ਸਰਾਸਨ ਲੈ ਛਿਨ ਮੌ ਛੁਭ ਕੈ ਸਰ ਪੁੰਜ ਨਿਵਾਰੇ ॥
स्री रघुराज सरासन लै छिन मौ छुभ कै सर पुँज निवारे ॥
ਸ੍ਰੀ ਰਾਮ ਨੇ ਹੱਥ ਵਿਚ ਧਨੁਸ਼ ਲੈ ਕੇ ਗੁੱਸੇ ਨਾਲ ਇਕ ਛਿਣ ਵਿਚ ਸਾਰੇ ਤੀਰ ਬੇਕਾਰ ਕਰ ਦਿਤੇ,

ਜਾਨਕ ਭਾਨ ਉਦੈ ਨਿਸ ਕਉ ਲਖਿ ਕੈ ਸਭ ਹੀ ਤਪ ਤੇਜ ਪਧਾਰੇ ॥੬੧੩॥
जानक भान उदै निस कउ लखि कै सभ ही तप तेज पधारे ॥६१३॥
ਮਾਨੋ ਸੂਰਜ ਨੂੰ ਚੜ੍ਹਿਆ ਵੇਖ ਕੇ ਰਾਤ ਨੂੰ ਚਮਕਣ ਵਾਲੇ ਸਾਰੇ ਤਾਰੇ ਦੂਰ ਹੋ ਗਏ ਹੋਣ ॥੬੧੩॥

ਰੋਸ ਭਰੇ ਰਨ ਮੋ ਰਘੁਨਾਥ ਕਮਾਨ ਲੈ ਬਾਨ ਅਨੇਕ ਚਲਾਏ ॥
रोस भरे रन मो रघुनाथ कमान लै बान अनेक चलाए ॥
ਕ੍ਰੋਧ ਨਾਲ ਭਰੇ ਹੋਏ ਸ੍ਰੀ ਰਾਮ ਨੇ ਧਨੁਸ਼ ਲੈ ਕੇ ਯੁੱਧ ਖੇਤਰ ਵਿਚ ਅਨੇਕ ਤੀਰ ਚਲਾਏ,

ਬਾਜ ਗਜੀ ਗਜਰਾਜ ਘਨੇ ਰਥ ਰਾਜ ਬਨੇ ਕਰਿ ਰੋਸ ਉਡਾਏ ॥
बाज गजी गजराज घने रथ राज बने करि रोस उडाए ॥
ਜਿਨ੍ਹਾ ਨਾਲ ਬਹੁਤ ਸਾਰੇ ਘੋੜੇ, ਹਾਥੀਆਂ ਦੇ ਸਵਾਰ, ਹਾਥੀ ਅਤੇ ਰਥ ਗੁੱਸਾ ਖਾ ਕੇ ਉਡਾ ਦਿੱਤੇ।

ਜੇ ਦੁਖ ਦੇਹ ਕਟੇ ਸੀਅ ਕੇ ਹਿਤ ਤੇ ਰਨ ਆਜ ਪ੍ਰਤੱਖ ਦਿਖਾਏ ॥
जे दुख देह कटे सीअ के हित ते रन आज प्रतक्ख दिखाए ॥
ਸੀਤਾ ਵਾਸਤੇ (ਰਾਮ ਨੇ) ਜਿਹੜੇ ਦੁਖ ਸਰੀਰ ਉਤੇ ਸਹੇ ਸਨ, ਉਹ ਅੱਜ ਰਣ ਵਿੱਚ ਪ੍ਰਤੱਖ ਦਿਖਾ ਦਿੱਤੇ।

ਰਾਜੀਵ ਲੋਚਨ ਰਾਮ ਕੁਮਾਰ ਘਨੋ ਰਨ ਘਾਲ ਘਨੋ ਘਰ ਘਾਏ ॥੬੧੪॥
राजीव लोचन राम कुमार घनो रन घाल घनो घर घाए ॥६१४॥
ਕਮਲ ਵਰਗੀਆਂ ਅੱਖਾ ਵਾਲੇ ਸ੍ਰੀ ਰਾਮ ਨੇ ਬਹੁਤ ਯੁੱਧ ਕਰਕੇ (ਅਨੇਕ ਯੋਧਿਆਂ ਨੂੰ ਮਾਰ ਕੇ ਉਨ੍ਹਾ ਦੇ) ਘਰ ਖ਼ਤਮ ਕਰ ਦਿਤੇ ॥੬੧੪॥

ਰਾਵਨ ਰੋਸ ਭਰਯੋ ਗਰਜਯੋ ਰਨ ਮੋ ਲਹਿ ਕੈ ਸਭ ਸੈਨ ਭਜਾਨਯੋ ॥
रावन रोस भरयो गरजयो रन मो लहि कै सभ सैन भजानयो ॥

ਗੁੱਸੇ ਨਾਲ ਭਰੇ ਹੋਏ ਰਾਵਣ ਨੂੰ ਰਣ ਵਿੱਚ ਗਜਦਿਆਂ ਵੇਖ ਕੇ (ਬੰਦਰਾ ਦੀ) ਸਾਰੀ ਸੈਨਾ ਭੱਜ ਗਈ।

ਆਪ ਹੀ ਹਾਕ ਹਥਿਯਾਰ ਹਠੀ ਗਹਿ ਸ੍ਰੀ ਰਘੁਨੰਦਨ ਸੋ ਰਣ ਠਾਨਯੋ ॥

आप ही हाक हथियार हठी गहि स्री रघुनंदन सो रण ठानयो ॥

ਖ਼ੁਦ ਹੀ ਲਲਕਾਰਾ ਮਾਰ ਕੇ ਅਤੇ ਹਥਿਆਰ ਫੜ ਕੇ ਹਠੀ (ਰਾਵਣ) ਨੇ ਸ੍ਰੀ ਰਾਮ ਨਾਲ ਯੁੱਧ ਸ਼ੁਰੂ ਕਰ ਦਿੱਤਾ।

ਚਾਬਕ ਮਾਰ ਕੁਦਾਇ ਤੁਰੰਗਨ ਜਾਇ ਪਰਯੋ ਕਛੁ ਤ੍ਰਾਸ ਨ ਮਾਨਯੋ ॥

चाबक मार कुदाइ तुरंगन जाइ परयो कछु त्रास न मानयो ॥

ਚਾਬਕ ਮਾਰ ਕੇ ਘੋੜਿਆਂ ਨੂੰ ਭਜਾ ਕੇ, ਬਿਨਾ ਕਿਸੇ ਦਾ ਡਰ ਮੰਨੇ (ਰਣ ਵਿੱਚ) ਜਾ ਪਿਆ।

ਬਾਨਨ ਤੇ ਬਿਧੁ ਬਾਹਨ ਤੇ ਮਨ ਮਾਰਤ ਕੋ ਰਥ ਛੋਰਿ ਸਿਧਾਨਯੋ ॥੬੧੫॥

बानन ते बिधु बाहन ते मन मारत को रथ छोरि सिधानयो ॥६१५॥

ਰਾਮ ਨੇ ਬਾਣਾ ਨਾਲ ਉਸ ਦੇ ਘੋੜਿਆਂ (ਬਾਹਨ) ਨੂੰ ਵਿੰਨ੍ਹ ਦਿਤਾ (ਅਤੇ ਉਹ ਅਜਿਹੇ ਤੇਜ਼ ਦੌੜੇ) ਮਾਨੋ ਪੌਣ ਦੇ ਰਥ ਨੂੰ ਵੀ ਮਾਤ ਪਾ ਗਏ ਹੋਣ ॥੬੧੫॥

ਸ੍ਰੀ ਰਘੁਨੰਦਨ ਕੀ ਭੁਜ ਕੇ ਜਬ ਛੋਰ ਸਰਾਸਨ ਬਾਨ ਉਡਾਨੇ ॥

स्री रघुनंदन की भुज के जब छोर सरासन बान उडाने ॥

ਜਦੋਂ ਸ੍ਰੀ ਰਾਮ ਚੰਦਰ ਦੀ ਭੁਜਾ ਤੋਂ ਧਨੁਸ਼ ਨੂੰ ਛੱਡ ਕੇ ਤੀਰ ਉਡਣ ਲੱਗੇ

ਭੂੰਮਿ ਅਕਾਸ ਪਤਾਰ ਚਹੂੰ ਚਕ ਪੂਰ ਰਹੇ ਨਹੀ ਜਾਤ ਪਛਾਨੇ ॥

भूँमि अकास पतार चहूँ चक पूर रहे नही जात पछाने ॥

ਤਾ ਧਰਤੀ ਆਕਾਸ਼ ਅਤੇ ਪਾਤਾਲ ਚੌਹਾ ਚੱਕਾ ਵਿੱਚ ਪਸਰ ਗਏ, ਜੋ ਪਛਾਣਨੇ ਵੀ ਮੁਸ਼ਕਲ ਹੋ ਗਏ।

ਤੋਰ ਸਨਾਹ ਸੁਬਾਹਨ ਕੇ ਤਨ ਆਹ ਕਰੀ ਨਹੀ ਪਾਰ ਪਰਾਨੇ ॥

तोर सनाह सुबाहन के तन आह करी नही पार पराने ॥

ਤੀਰਾ ਨੇ ਸੂਰਮਿਆਂ ਦੇ ਤਨ ਤੋਂ ਕਵਚਾ ਨੂੰ ਭੰਨ ਦਿੱਤਾ ਅਤੇ ਆਹ (ਦੀ ਆਵਾਜ਼ ਨਿਕਲਣ ਤੋਂ ਪਹਿਲਾ) ਪਾਰ ਲੰਘ ਗਏ।

ਛੋਦ ਕਰੋਟਨ ਓਟਨ ਕੋਟ ਅਟਾਨਮੋ ਜਾਨਕੀ ਬਾਨ ਪਛਾਨੇ ॥੬੧੬॥

छोद करोटन ओटन कोट अटानमो जानकी बान पछाने ॥६१६॥

ਖੋਪਰੀਆਂ ਦੀ ਰੱਖਿਆ ਕਰਨ ਵਾਲੇ (ਟੋਪਾ) ਨੂੰ ਛੇਕ ਕੇ ਕਿਲੇ ਦੀਆਂ ਅਟਾਰੀਆਂ ਵਿੱਚ ਜਾ ਡਿੱਗੇ (ਜਿਨ੍ਹਾ ਨੂੰ) ਸੀਤਾ ਨੇ ਪਛਾਣ ਲਿਆ ॥੬੧੬॥

ਸ੍ਰੀ ਅਸੁਰਾਰਦਨ ਕੇ ਕਰ ਕੋ ਜਿਨ ਏਕ ਹੀ ਬਾਨ ਬਿਖੈ ਤਨ ਚਾਖਯੋ ॥

स्री असुरारदन के कर को जिन एक ही बान बिखै तन चाखयो ॥

ਸ੍ਰੀ ਰਾਮ (ਅਸੁਰਾਰਦਨ) ਦੇ ਹੱਥ ਦੇ ਇਕ ਵੀ ਤੀਰ ਜਿਨ੍ਹਾ ਦੇ ਤਨ ਨੂੰ ਚਖ ਲਿਆ,

ਭਾਜ ਸਰਯੋ ਨ ਭਿਰਯੋ ਹਠ ਕੈ ਭਟ ਏਕ ਹੀ ਘਾਇ ਧਰਾ ਪਰ ਰਾਖਯੋ ॥

भाज सरयो न भिरयो हठ कै भट एक ही घाइ धरा पर राखयो ॥

(ਉਹ) ਸੂਰਮਾ ਨਾ (ਯੁੱਧ-ਭੂਮੀ ਵਿੱਚੋਂ) ਭੱਜ ਸਕਿਆ ਅਤੇ ਨਾ ਹੀ ਹਠ ਪੂਰਵਕ ਭਿੜ ਸਕਿਆ, ਸਗੋਂ ਇਕੋ ਹੀ ਸੱਟ ਨਾਲ ਧਰਤੀ ਉਤੇ ਡਿਗ ਪਿਆ।

ਛੇਦ ਸਨਾਹ ਸੁਬਾਹਨ ਕੋ ਸਰ ਓਟਨ ਕੋਟ ਕਰੋਟਨ ਨਾਖਯੋ ॥

छेद सनाह सुबाहन को सर ओटन कोट करोटन नाखयो ॥

(ਸ੍ਰੀ ਰਾਮ ਦੇ ਤੀਰ) ਸੂਰਮਿਆਂ ਦੇ ਕਵਚਾ ਨੂੰ ਭੰਨ ਕੇ ਅਤੇ ਕਰੋੜਾ ਹੀ ਸਿਰਾ ਦੇ ਟੋਪਾ ਨੂੰ ਛੇਕ ਕੇ ਪਾਰ ਲੰਘ ਗਏ।

ਸੁਆਰ ਜੁਝਾਰ ਅਪਾਰ ਹਠੀ ਰਨ ਹਾਰ ਗਿਰੇ ਧਰ ਹਾਇ ਨ ਭਾਖਯੋ ॥੬੧੭॥

सुआर जुझार अपार हठी रन हार गिरे धर हाइ न भाखयो ॥६१७॥

ਅਣਗਿਣਤ ਘੋੜ-ਚੜ੍ਹੇ ਹਠੀਲੇ ਯੋਧੇ ਰਣ ਵਿੱਚ ਹਾਰ ਕੇ ਧਰਤੀ ਉਤੇ ਡਿਗ ਪਏ ਪਰ (ਕਿਸੇ ਨੇ ਵੀ) ਮੂੰਹੋਂ ਹਾਇ ਤਕ (ਦੀ ਆਵਾਜ਼) ਨਹੀਂ ਕੱਢੀ ॥੬੧੭॥

ਆਨ ਅਰੇ ਸੁ ਮਰੇ ਸਭ ਹੀ ਭਟ ਜੀਤ ਬਚੇ ਰਨ ਛਾਡਿ ਪਰਾਨੇ ॥

आन अरे सु मरे सभ ही भट जीत बचे रन छाडि पराने ॥

(ਯੁੱਧ ਵਿੱਚ) ਆ ਕੇ (ਰਾਮ ਨਾਲ) ਜਿੰਨੇ ਵੀ ਅੜੇ ਸਨ, ਉਹ ਸਾਰੇ ਸੂਰਮੇ ਮਰ ਗਏ। ਜਿਊਂਦੇ ਕੇਵਲ ਉਹੀ ਬਚੇ, ਜੋ ਰਣ ਨੂੰ ਛੱਡ ਕੇ ਭਜ ਗਏ।

ਦੇਵ ਅਦੇਵਨ ਕੇ ਜਿਤੀਯਾ ਰਨ ਕੋਟ ਹਤੇ ਕਰ ਏਕ ਨ ਜਾਨੇ ॥

देव अदेवन के जितीया रन कोट हते कर एक न जाने ॥

ਰਣ ਵਿੱਚ ਦੇਵਤਿਆਂ ਤੇ ਦੈਂਤਾ ਨੂੰ ਜਿੱਤਣ (ਵਾਲੇ ਰਾਵਣ) ਨੇ ਕਰੋੜਾ ਨੂੰ ਮਾਰ ਦਿਤਾ, ਪਰ (ਉਨ੍ਹਾ ਦਾ) ਇਕ ਯੋਧੇ ਦੇ ਮਾਰੇ ਜਾਣ ਜਿੰਨਾ ਵੀ ਅਸਰ ਨਾ ਹੋਇਆ।

ਸ੍ਰੀ ਰਘੁਰਾਜ ਪ੍ਰਾਕ੍ਰਮ ਕੋ ਲਖ ਤੇਜ ਸੰਬੂਹ ਸਭੈ ਭਹਰਾਨੇ ॥

स्री रघुराज प्राक्रम को लख तेज संबूह सभै भहराने ॥

ਸ੍ਰੀ ਰਾਮ ਦੇ ਬਲ ਨੂੰ ਵੇਖ ਕੇ ਸਾਰੇ ਹੀ ਦੈਂਤ ਘਬਰਾ ਗਏ ਅਤੇ ਮੋਰਚਿਆਂ ਨੂੰ ਟਪ ਕੇ,

ਓਟਨ ਕੂਦ ਕਰੋਟਨ ਫਾਧ ਸੁ ਲੰਕਹਿ ਛਾਡਿ ਬਿਲੰਕ ਸਿਧਾਨੇ ॥੬੧੮॥

ओटन कूद करोटन फाध सु लंकहि छाडि बिलंक सिधाने ॥६१८॥

ਖਾਈਆਂ (ਕਰੋਟਨ) ਤੋਂ ਉਛਾਲ ਕੇ, ਲੰਕਾ ਨੂੰ ਛੱਡ ਕੇ ਸਮੁੰਦਰ ਦੇ ਪਰਲੇ ਪਾਸੇ ਵਲ ਚਲੇ ਗਏ ॥੬੧੮॥

ਰਾਵਨ ਰੋਸ ਭਰਯੋ ਰਨ ਮੋ ਗਹਿ ਬੀਸ ਹੂੰ ਬਾਹਿ ਹਥਯਾਰ ਪ੍ਰਹਾਰੇ ॥

रावन रोस भरयो रन मो गहि बीस हूँ बाहि हथयार प्रहारे ॥

ਰਾਵਣ ਨੇ ਕ੍ਰੋਧਵਾਨ ਹੋ ਕੇ ਵੀਹਾ ਹੀ ਬਾਹਵਾ ਵਿੱਚ ਹਥਿਆਰ ਫੜ ਕੇ ਚਲਾਉਣੇ ਸ਼ੁਰੂ ਕੀਤੇ।

ਭੂੰਮਿ ਅਕਾਸ ਦਿਸਾ ਬਿਦਿਸਾ ਚਕਿ ਚਾਰ ਰੁਕੇ ਨਹੀ ਜਾਤ ਨਿਹਾਰੇ ॥

भूँमि अकास दिसा बिदिसा चकि चार रुके नही जात निहारे ॥

ਧਰਤੀ, ਆਕਾਸ਼, ਸਾਰੀਆਂ ਦਿਸ਼ਾਵਾ ਅਤੇ ਚਾਰੇ ਪਾਸੇ ਰੁਕ ਗਏ, ਕੁਝ ਵੀ ਨਜ਼ਰ ਨਹੀਂ ਆਉਂਦਾ।

ਫੋਕਨ ਤੈ ਫਲ ਤੈ ਮੱਧ ਤੈ ਅਧ ਤੈ ਬਧ ਕੈ ਰਣ ਮੰਡਲ ਡਾਰੇ ॥

फोकन तै फल तै मद्ध तै अध तै बध कै रण मंडल डारे ॥

(ਰਾਮ ਨੇ) ਤੀਰਾ ਦੇ ਫੋਕਾ ਅਤੇ ਫਲਾ ਨਾਲ, ਅੱਧ ਵਿਚਾਲਿਓਂ ਹੀ (ਰਾਵਣ ਦੇ) ਤੀਰਾ ਨੂੰ ਰਣ-ਮੰਡਲ ਵਿੱਚ ਕੱਟ ਕੇ ਸੁੱਟ ਦਿਤਾ।

ਛੰਤ੍ਰ ਧੁਜਾ ਬਰ ਬਾਜ ਰਥੀ ਰਥ ਕਾਟਿ ਸਭੈ ਰਘੁਰਾਜ ਉਤਾਰੇ ॥੬੧੯॥

छंत्र धुजा बर बाज रथी रथ काटि सभै रघुराज उतारे ॥६१९॥

(ਰਾਵਣ ਦਾ) ਛਤਰ, ਧੁਜਾ, ਸ੍ਰੇਸ਼ਠ ਘੋੜੇ, ਰਥ ਅਤੇ ਰਥਵਾਨ ਸਭ ਨੂੰ ਕੱਟ ਕੇ ਸ੍ਰੀ ਰਾਮ ਨੇ (ਰਾਵਣ ਨੂੰ) ਭੁੰਜੇ ਉਤਾਰ ਦਿੱਤਾ ॥੬੧੯॥

ਰਾਵਨ ਚਉਪ ਚਲਯੋ ਚਪ ਕੈ ਨਿਜ ਬਾਜ ਬਿਹੀਨ ਜਬੈ ਰਥ ਜਾਨਯੋ ॥

रावन चउप चलयो चप कै निज बाज बिहीन जबै रथ जानयो ॥

ਰਾਵਣ ਨੇ ਜਦੋਂ ਆਪਣੇ ਰਥ ਨੂੰ ਘੋੜਿਆਂ ਤੋਂ ਬਿਨਾ ਵੇਖਿਆ ਤਾ ਖਿਝ ਕੇ ਹਠ-ਪੂਰਵਕ ਤੁਰ ਪਿਆ।

ਢਾਲ ਤ੍ਰਿਸੂਲ ਗਦਾ ਬਰਛੀ ਗਹਿ ਸ੍ਰੀ ਰਘੁਨੰਦਨ ਸੋ ਰਨ ਠਾਨਯੋ ॥

ढाल तृसूल गदा बरछी गहि स्री रघुनंदन सो रन ठानयो ॥

ਹੱਥ ਵਿਚ ਢਾਲ, ਤ੍ਰਿਸ਼ੂਲ, ਗਦਾ ਅਤੇ ਬਰਛੀ (ਆਦਿ ਸ਼ਸਤ੍ਰ-ਅਸਤ੍ਰ) ਫੜ ਕੇ ਸ੍ਰੀ ਰਾਮ ਨਾਲ ਯੁੱਧ ਕਰਨ ਲਗਿਆ।

ਧਾਇ ਪਰਯੋ ਲਲਕਾਰ ਹਠੀ ਕਪ ਪੁੰਜਨ ਕੋ ਕਛੁ ਤ੍ਰਾਸ ਨ ਮਾਨਯੋ ॥

धाइ परयो ललकार हठी कप पुँजन को कछु त्रास न मानयो ॥

ਹਠੀ (ਰਾਵਣ) ਲਲਕਾਰਦਾ ਹੋਇਆ ਭੱਜ ਕੇ ਜਾ ਪਿਆ ਅਤੇ ਬੰਦਰਾ ਦੇ ਸਮੂਹ ਦਾ ਕੁਝ ਵੀ ਡਰ ਨਾ ਮੰਨਿਆ।

ਅੰਗਦ ਆਦਿ ਹਨਵੰਤ ਤੇ ਲੈ ਭਟ ਕੋਟ ਹੁਤੇ ਕਰ ਏਕ ਨ ਜਾਨਯੋ ॥੬੨੦॥

अंगद आदि हनवंत ते लै भट कोट हुते कर एक न जानयो ॥६२०॥

ਅੰਗਦ ਆਦਿ ਤੋਂ ਲੈ ਕੇ ਹਨੁਮਾਨ ਤਕ ਕਰੋੜਾ ਸੂਰਮੇ ਦਾ ਕੁਝ ਵੀ ਡਰ ਨਾ ਮੰਨਿਆ। ਅੰਗਦ ਆਦਿ ਤੋਂ ਲੈ ਕੇ ਹਨੁਮਾਨ ਤਕ ਕਰੋੜਾ ਸੂਰਮੇਂ (ਰਾਮ ਦੇ ਅੱਗੇ ਪਿਛੇ ਸਨ), (ਪਰ ਉਸ ਨੇ ਉਨ੍ਹਾ ਦੀ) ਪ੍ਰਵਾਹ ਨਾ ਕੀਤੀ ॥੬੨੦॥

ਰਾਵਨ ਕੋ ਰਘੁਰਾਜ ਜਬੈ ਰਣ ਮੰਡਲ ਆਵਤ ਮੱਧਿ ਨਿਹਾਰਯੋ ॥

रावन को रघुराज जबै रण मंडल आवत मद्धि निहारयो ॥

ਜਦੋਂ ਰਾਵਣ ਨੂੰ ਰਣ-ਭੂਮੀ ਵਿਚ ਰਾਮ ਚੰਦਰ ਨੇ ਆਉਂਦਿਆਂ ਵੇਖਿਆ

ਬੀਸ ਸਿਲਾ ਸਿਤ ਸਾਇਕ ਲੈ ਕਰਿ ਕੋਪੁ ਬਡੋ ਉਰ ਮੱਧ ਪ੍ਰਹਾਰਯੋ ॥

बीस सिला सित साइक लै करि कोपु बडो उर मद्ध प्रहारयो ॥

(ਤਾ ਉਸੇ ਵੇਲੇ) ਰਗੜ ਕੇ ਚਿੱਟੇ ਕੀਤੇ ਹੋਏ ਵੀਹ ਤੀਰ ਹੱਥ ਵਿੱਚ ਲੈ ਕੇ ਹਿਰਦੇ ਵਿੱਚ ਕ੍ਰੋਧ ਵਧਾ ਕੇ ਬਹੁਤ ਤੇਜ਼ ਜ਼ੋਰ ਨਾਲ ਚਲਾ ਦਿੱਤੇ।

ਭੇਦ ਚਲੇ ਮਰਮ ਸੱਥਲ ਕੋ ਸਰ ਸ੍ਰੋਣ ਨਦੀ ਸਰ ਬੀਚ ਪਖਾਰਯੋ ॥

भेद चले मरम सत्थल को सर स्रोण नदी सर बीच पखारयो ॥

ਉਹ ਤੀਰ ਰਾਵਣ ਦੀ ਨਾਜ਼ੁਕ ਥਾ ਨੂੰ ਪਾੜ ਗਏ ਅਤੇ (ਇਸ ਤਰ੍ਹਾ ਲਹੂ ਨਾਲ ਰੰਗੇ ਗਏ) ਮਾਨੋ ਲਹੂ ਦੇ ਸਮੁੰਦਰ ਵਿੱਚ ਧੋਤੇ ਗਏ ਹੋਣ।

ਆਗੇ ਹੀ ਰੇਂਗ ਚਲਯੋ ਹਠਿ ਕੈ ਭਟ ਧਾਮ ਕੋ ਭੂਲ ਨ ਨਾਮ ਉਚਾਰਯੋ ॥੬੨੧॥

आगे ही रेँग चलयो हठि कै भट धाम को भूल न नाम उचारयो ॥६२१॥

ਪਰ (ਰਾਵਣ) ਸੂਰਮਾ ਹਠ ਕਰਕੇ ਅੱਗੇ ਵੱਲ ਹੀ ਰੇਂਗਣ ਲਗਿਆ ਅਤੇ ਭੁੱਲ ਕੇ ਵੀ ਘਰ ਦਾ ਨਾਮ ਨਾ ਲਿਆ ॥੬੨੧॥

ਰੋਸ ਭਰਯੋ ਰਨ ਮੌ ਰਘੁਨਾਥ ਸੁ ਪਾਨ ਕੇ ਬੀਚ ਸਰਾਸਨ ਲੈ ਕੈ ॥

रोस भरयो रन मौ रघुनाथ सु पान के बीच सरासन लै कै ॥

ਸ੍ਰੀ ਰਾਮ ਚੰਦਰ ਹੱਥ ਵਿੱਚ ਧਨੁਸ਼ ਬਾਣ ਲੈ ਕੇ ਰਣ-ਭੂਮੀ ਵਿੱਚ ਕ੍ਰੋਧਵਾਨ ਹੋ ਗਏ।

ਪਾਚਕ ਪਾਇ ਹਟਾਇ ਦਯੋ ਤਿਹ ਬੀਸਹੂੰ ਬਾਹਿ ਬਿਨਾ ਓਹ ਕੈ ਕੈ ॥

पाचक पाइ हटाइ दयो तिह बीसहूँ बाहि बिना ओह कै कै ॥

(ਰਾਵਣ ਨੂੰ) ਵੀਹਾ ਬਾਹਵਾ ਤੋਂ ਰਹਿਤ ਕਰਕੇ ਉਸ ਨੂੰ ਪੰਜ ਕੁ ਕਦਮ ਪਿਛੇ ਹਟਾ ਦਿੱਤਾ।

ਦੈ ਦਸ ਬਾਨ ਬਿਮਾਨ ਦਸੋ ਸਿਰ ਕਾਟ ਦਏ ਸਿਵ ਲੋਕ ਪਠੈ ਕੈ ॥

दै दस बान बिमान दसो सिर काट दए सिव लोक पठै कै ॥

ਫਿਰ ਦਸ ਤੀਰਾ ਦਾ ਬਿਮਾਨ ਦੇ ਕੇ (ਰਾਵਣ ਦੇ) ਦਸੇ ਸਿਰ ਹਟਾ ਦਿੱਤੇ ਅਤੇ ਸ਼ਿਵ ਲੋਕ ਵਿੱਚ ਭੇਜ ਦਿੱਤੇ।

ਸ੍ਰੀ ਰਘੁਰਾਜ ਬਰਯੋ ਸੀਅ ਕੋ ਬਹੁਰੋ ਜਨੁ ਜੁੱਧ ਸੁਯੰਬਰ ਜੈ ਕੈ ॥੬੨੨॥

स्री रघुराज बरयो सीअ को बहुरो जनु जुद्ध सुयंबर जै कै ॥६२२॥

(ਇਉਂ ਪ੍ਰਤੀਤ ਹੁੰਦਾ ਹੈ) ਮਾਨੋ ਸ੍ਰੀ ਰਾਮ ਚੰਦਰ ਨੇ ਯੁੱਧ ਰੂਪ ਸੁਅੰਬਰ ਜਿੱਤ ਕੇ ਅੱਜ ਫਿਰ ਸੀਤਾ ਨੂੰ ਵਿਆਹਿਆ ਹੋਵੇ ॥੬੨੨॥

ਇਤਿ ਸ੍ਰੀ ਬਚਿਤ੍ਰ ਨਾਟਕੇ ਰਾਮਵਤਾਰ ਦਸ ਸਿਰ ਬਧਹ ਧਿਆਇ ਸਮਾਪਤਮ ਸਤੁ ॥

इति स्री बचित्र नाटके रामवतार दस सिर बधह धिआइ समापतम सतु ॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਰਾਮਾਵਤਾਰ ਦੇ 'ਦਸ ਸਿਰ ਬਧਹਿ' ਅਧਿਆਇ ਦੀ ਸਮਾਪਤੀ।

ਅਥ ਮਦੋਦਰੀ ਸਮੋਧ ਬਭੀਛਨ ਕੋ ਲੰਕ ਰਾਜ ਦੀਬੋ ॥

अथ मदोदरी समोध बभीछन को लंक राज दीबो ॥

ਹੁਣ ਮਦੋਦਰੀ ਨੂੰ ਸਮਿਅਕ ਗਿਆਨ ਅਤੇ ਵਿਭੀਸ਼ਣ ਨੂੰ ਲੰਕਾ ਦਾ ਰਾਜ ਦੇਣ ਅਤੇ ਸੀਤਾ

ਸੀਤਾ ਮਿਲਬੋ ਕਥਨੰ ॥

सीता मिलबो कथनं ॥

ਮਿਲਣ ਦਾ ਕਥਨ

ਸ੍ਵੈਯਾ ਛੰਦ ॥

स्वैया छंद ॥

ਸ੍ਵੈਯਾ ਛੰਦ

ਇੰਦ੍ਰ ਡਰਾਕੁਲ ਥੋ ਜਿੱਹ ਕੇ ਡਰ ਸੂਰਜ ਚੰਦ੍ਰ ਹੁਤੋ ਭਯ ਭੀਤੋ ॥

इंद्र डराकुल थो जिह्ह के डर सूरज चंद्र हुतो भय भीतो ॥
ਜਿਸ ਦੇ ਡਰ ਤੋਂ ਇੰਦਰ ਦੁਖੀ ਸੀ ਅਤੇ ਸੂਰਜ ਤੇ ਚੰਦ੍ਰਮਾ ਵੀ ਭੈਭੀਤ ਸਨ,

ਲੂਟ ਲਯੋ ਧਨ ਜਉਨ ਧਨੇਸ ਕੋ ਬ੍ਰਹਮ ਹੁਤੋ ਚਿਤ ਮੋਨਨਿ ਚੀਤੋ ॥
लूट लयो धन जउन धनेस को ब्रहम हुतो चित मोननि चीतो ॥
ਜਿਸ ਨੇ ਕੁਬੇਰ ਦਾ ਧਨ ਲੁੱਟ ਲਿਆ ਸੀ ਅਤੇ (ਜਿਸ ਦੇ ਡਰ ਤੋਂ) ਬ੍ਰਹਮਾ ਵੀ ਚਿੱਤ ਵਿੱਚ ਨਿਸਚਿੰਤ ਨਹੀਂ ਹੁੰਦਾ ਸੀ,

ਇੰਦ੍ਰ ਸੇ ਭੂਪ ਅਨੇਕ ਲਰੈ ਇਨ ਸੌ ਫਿਰਿ ਕੈ ਗ੍ਰਹ ਜਾਤ ਨ ਜੀਤੋ ॥
इंद्र से भूप अनेक लरै इन सौ फिरि कै ग्रह जात न जीतो ॥
ਇਸ ਨਾਲ ਇੰਦਰ ਵਰਗੇ ਅਨੇਕਾ ਭੂਪ ਲੜੇ ਸਨ ਤੇ ਮੁੜ ਜਿਊਂਦੇ ਘਰ ਨੂੰ ਨਹੀਂ ਪਰਤੇ ਸਨ,

ਸੋ ਰਨ ਆਜ ਭਲੈਂ ਰਘੁਰਾਜ ਸੁ ਜੁੱਧ ਸੁਯੰਬਰ ਕੈ ਸੀਅ ਜੀਤੋ ॥੬੨੩॥
सो रन आज भलैं रघुराज सु जुद्ध सुयंबर कै सीअ जीतो ॥६२३॥
ਰਾਮ ਚੰਦਰ ਨੇ ਉਸ ਨਾਲ ਅੱਜ ਚੰਗਾ ਯੁੱਧ ਕੀਤਾ ਹੈ ਅਤੇ (ਉਸ) ਯੁੱਧ ਸੁਅੰਬਰ ਵਿੱਚੋਂ ਸੀਤਾ ਨੂੰ ਜਿੱਤ ਲਿਆ ਹੈ ॥੬੨੩॥

ਅਲਕਾ ਛੰਦ ॥
अलका छंद ॥
ਅਲਕਾ ਛੰਦ

ਚਟਪਟ ਸੈਣੰ ਖਟਪਟ ਭਾਜੇ ॥
चटपट सैणं खटपट भाजे ॥
ਬਹੁਤ ਛੇਤੀ ਆਪੋ ਧਾਪੀ ਪੈਣ ਕਰਕੇ ਦੈਂਤ ਸੈਨਾ ਭਜ ਗਈ

ਝਟਪਟ ਜੁੱਝਯੋ ਲਖ ਰਣ ਰਾਜੇ ॥
झटपट जुज्झयो लख रण राजे ॥
ਜਦੋਂ (ਉਨ੍ਹਾ ਨੇ) ਝਟਪਟ ਜਾਣ ਲਿਆ ਕਿ ਰਾਜਾ (ਰਾਵਣ) ਰਣ ਵਿੱਚ ਜੁਝ ਗਿਆ ਹੈ।

ਸਟਪਟ ਭਾਜੇ ਅਟਪਟ ਸੂਰੰ ॥
सटपट भाजे अटपट सूरं ॥

ਬੇਚੈਨ ਸੂਰਮੇਾਂ ਸਰਪਟ ਭੱਜ ਗਏ

ਝਟਪਟ ਬਿਸਰੀ ਘਟ ਪਟ ਹੂਰੰ ॥੬੨੪॥

झटपट बिसरी घट पट हूरं ॥६२४॥

ਅਤੇ ਹੂਰਾ ਨੂੰ ਘੜੀ ਪਲ ਵਿੱਚ ਹੀ ਭੁੱਲ ਗਏ ॥੬੨੪॥

ਚਟਪਟ ਪੈਠੇ ਖਟਪਟ ਲੰਕੰ ॥

चटपट पैठे खटपट लंकं ॥

ਝਟਪਟ ਹੀ ਲੰਕਾ ਵਿੱਚ ਹੱਲਾ-ਗੁਲਾ ਮਚ ਗਿਆ।

ਰਣ ਤਜ ਸੂਰੰ ਸਰ ਧਰ ਬੰਕੰ ॥

रण तज सूरं सर धर बंकं ॥

ਧਨੁਸ਼ ਬਾਣ ਧਾਰਨ ਕਰਨ ਵਾਲੇ ਸੂਰਮੇਾਂ ਰਣ ਨੂੰ ਛੱਡ ਗਏ।

ਝਲਹਲ ਬਾਰੰ ਨਰਬਰ ਨੈਣੰ ॥

झलहल बारं नरबर नैणं ॥

ਰਾਵਣ ਦੀਆਂ ਅੱਖਾ ਵਿੱਚੋਂ ਹੰਝੂ ਵਗ ਰਹੇ ਸਨ

ਧਕਿ ਧਕਿ ਉਚਰੇ ਭਕਿ ਭਕਿ ਬੈਣੰ ॥੬੨੫॥

धकि धकि उचरे भकि भकि बैणं ॥६२५॥

ਅਤੇ ਧੱਕ-ਧੱਕ ਕਰਦਾ ਹੋਇਆ ਬੁੜ-ਬੁੜਾ ਰਿਹਾ ਸੀ ॥੬੨੫॥

ਨਰ ਬਰ ਰਾਮੰ ਬਰਨਰ ਮਾਰੋ ॥

नर बर रामं बरनर मारो ॥

ਪਰਸ਼ੋਤਮ ਰਾਮ (ਨੇ ਕਿਹਾ ਕਿ) ਰਾਵਣ ਨੂੰ ਮਾਰੋ

ਝਟਪਟ ਬਾਹੰ ਕਟਿ ਕਟਿ ਡਾਰੋ ॥

झटपट बाहं कटि कटि डारो ॥

ਅਤੇ ਉਸ ਦੀਆਂ ਬਾਹਵਾ ਨੂੰ ਝਟ-ਪਟ ਕਟ ਦਿਓ।

ਤਬ ਸਭ ਭਾਜੇ ਰਖ ਰਖ ਪ੍ਰਾਣੰ ॥

तब सभ भाजे रख रख प्राणं ॥

ਪ੍ਰਾਣਾ ਨੂੰ ਬਚਾ ਕੇ ਸਾਰੇ (ਲੰਕਾ ਨੂੰ) ਛੱਡ ਕੇ ਭਜ ਗਏ।

ਖਟਪਟ ਮਾਰੇ ਝਟਪਟ ਬਾਣੰ ॥੬੨੬॥

खटपट मारे झटपट बाणं ॥६२६॥

ਆਪੋ-ਧਾਪੀ ਪਈ (ਹੋਣ ਕਾਰਨ ਅਜੇ) ਤੇਜ਼ੀ ਨਾਲ ਬਾਣ ਮਾਰੀ ਜਾ ਰਹੇ ਸਨ ॥੬੨੬॥

ਚਟਪਟ ਰਾਨੀ ਸਟਪਟ ਧਾਈ ॥

चटपट रानी सटपट धाई ॥

ਉਸੇ ਵੇਲੇ ਰਾਣੀਆਂ ਭਜ ਪਈਆਂ

ਰਟਪਟ ਰੋਵਤ ਅਟਪਟ ਆਈ ॥

रटपट रोवत अटपट आई ॥

ਅਤੇ ਲਿਟਾ ਨੂੰ ਪੁਟਦੀਆਂ ਤੇ ਰੋਂਦੀਆਂ ਹੋਈਆਂ ਬੁਰੀ ਹਾਲਤ ਵਿੱਚ (ਉਥੇ) ਆ ਗਈਆਂ।

ਚਟਪਟ ਲਾਗੀ ਅਟਪਟ ਪਾਯੰ ॥

चटपट लागी अटपट पायं ॥

ਸਾਰੀਆਂ (ਰਾਮ ਚੰਦਰ ਦੇ) ਪੈਰੀਂ ਆ ਲੱਗੀਆਂ

ਨਰਬਰ ਨਿਰਖੇ ਰਘੁਬਰ ਰਾਯੰ ॥੬੨੭॥

नरबर निरखे रघुबर रायं ॥६२७॥

ਅਤੇ ਸ੍ਰੇਸ਼ਠ ਪੁਰਸ਼ ਰਾਮ ਦੇ ਦਰਸ਼ਨ ਕੀਤੇ ॥੬੨੭॥

ਚਟਪਟ ਲੋਟੈਂ ਅਟਪਟ ਧਰਣੀ ॥

चटपट लोटैं अटपट धरणी ॥

(ਉਸ) ਊਬੜ ਖਾਬੜ ਧਰਤੀ ਉਤੇ ਇਧਰ ਉਧਰ ਲੇਟਦੀਆਂ ਸਨ।

ਕਸਿ ਕਸਿ ਰੋਵੈਂ ਬਰਨਰ ਬਰਣੀ ॥

कसि कसि रोवैं बरनर बरणी ॥

ਰਾਖਸ਼-ਇਸਤਰੀਆਂ ਜ਼ੋਰ-ਜ਼ੋਰ ਨਾਲ ਰੋਂਦੀਆਂ ਸਨ।

ਪਟਪਟ ਡਾਰੈਂ ਅਟਪਟ ਕੇਸੰ ॥

पटपट डारैं अटपट केसं ॥

ਆਪਣੇ ਖਿਲਰੇ ਹੋਏ ਕੇਸ਼ਾ ਨੂੰ ਪੁੱਟ-ਪੁੱਟ ਕੇ ਸੁੱਟਦੀਆਂ ਸਨ,

ਬਟ ਹਰਿ ਕੂਕੈਂ ਨਟ ਵਰ ਭੇਸੰ ॥੬੨੮॥

बट हरि कूकैं नट वर भेसं ॥६२८॥

ਲੁੱਟੇ ਗਏ ਰਾਹੀ (ਪਥਕ) ਵਾਗ ਕੂਕਦੀਆਂ ਸਨ ਅਤੇ (ਉਨ੍ਹਾ ਦਾ ਸਾਰਾ) ਭੇਸ ਸਿੱਧ-ਹਸਤ ਨਟ ਵਰਗਾ ਸੀ ॥੬੨੮॥

ਚਟਪਟ ਚੀਰੰ ਅਟਪਟ ਪਾਰੈਂ ॥

चटपट चीरं अटपट पारैं ॥

ਸੁੰਦਰ ਬਸਤ੍ਰਾ ਨੂੰ ਬੇਸੁਰੀ ਅਵਸਥਾ ਵਿੱਚ ਪਾੜ ਰਹੀਆਂ ਸਨ,

ਧਰ ਕਰ ਧੂਮੰ ਸਰਬਰ ਡਾਰੈਂ ॥

धर कर धूमं सरबर डारैं ॥

ਮਿੱਟੀ ਨੂੰ ਹੱਥਾ ਨਾਲ ਸਿਰ ਉਤੇ ਪਾਦੀਆਂ ਸਨ,

ਸਟਪਟ ਲੋਟੈਂ ਖਟਪਟ ਭੂਮੰ ॥

सटपट लोटैं खटपट भूमं ॥

ਤੁਰਤ ਧਰਤੀ ਉਤੇ ਲੇਟ ਰਹੀਆਂ ਸਨ, ਗ਼ਮ ਨਾਲ ਝਾਟਿਆਂ ਨੂੰ ਪੁੱਟਦੀਆਂ

ਝਟਪਟ ਝੂਰੈਂ ਘਰਹਰ ਘੂਮੰ ॥੬੨੯॥

झटपट झूरैं घरहर घूमं ॥६२९॥

ਅਤੇ ਘਬਰਾਈਆਂ ਹੋਈਆਂ ਘੁੰਮ ਰਹੀਆਂ ਸਨ ॥੬੨੯॥

ਰਸਾਵਲ ਛੰਦ ॥

ਰਸਾਵਲ ਛੰਦ ॥

ਰਸਾਵਲ ਛੰਦ

ਜਬੈ ਰਾਮ ਦੇਖੈ ॥

जबै राम देखै ॥

ਰਾਮ ਨੂੰ ਜਦੋਂ (ਉਨ੍ਹਾ ਨੇ) ਵੇਖਿਆ

ਮਹਾ ਰੂਪ ਲੇਖੈ ॥

महा रूप लेखै ॥

ਤਾ ਵੱਡਾ ਰੂਪਮਾਨ ਜਾਣਿਆ।

ਰਹੀ ਨਯਾਇ ਸੀਸੰ ॥

रही नयाइ सीसं ॥

ਸਾਰੀਆਂ ਰਾਣੀਆਂ ਸਿਰ

ਸਭੈ ਨਾਰ ਈਸੰ ॥੬੩੦॥

सभै नार ईसं ॥६३०॥

ਨਿਵਾਣ ਲਗ ਗਈਆਂ ॥੬੩੦॥

ਲਖੈਂ ਰੂਪ ਮੋਹੀ ॥

लखैं रूप मोही ॥

ਰਾਮ ਦੇ ਰੂਪ ਨੂੰ ਦੇਖ ਕੇ ਮੋਹੀਆਂ ਗਈਆਂ,

ਫਿਰੀ ਰਾਮ ਦੇਹੀ ॥

फिरी राम देही ॥

ਲੰਕਾ ਵਿੱਚ ਰਾਮ ਦੀ ਦੁਹਾਈ ਫਿਰ ਗਈ।

ਦਈ ਤਾਹਿ ਲੰਕਾ ॥

दई ताहि लंका ॥

ਉਸ (ਵਿਭੀਸ਼ਣ) ਨੂੰ (ਰਾਮ ਨੇ) ਲੰਕਾ (ਇਉਂ ਦੇ ਦਿੱਤੀ)

ਜਿਮੰ ਰਾਜ ਟੰਕਾ ॥੬੩੧॥

जिमं राज टंका ॥६३१॥

ਜਿਵੇਂ ਰਾਜੇ ਲਈ ਟਕਾ ਦੇਣਾ ਹੁੰਦਾ ਹੈ ॥੬੩੧॥

ਕ੍ਰਿਪਾ ਦ੍ਰਿਸਟ ਭੀਨੇ ॥

कृपा द्रिसट भीने ॥

(ਰਾਮ) ਕ੍ਰਿਪਾ-ਦ੍ਰਿਸ਼ਟੀ ਨਾਲ ਭਿੱਜ ਗਏ

ਤਰੇ ਨੇਤ੍ਰ ਕੀਨੇ ॥

तरे नेत्र कीने ॥

ਅਤੇ (ਰਾਣੀਆਂ ਦੀ ਦਸ਼ਾ ਦੇਖ ਕੇ) ਨੇਤਰ ਨੀਵੇਂ ਕਰ ਲਏ।

ਝਰੈ ਬਾਰ ਐਸੇ ॥

झरै बार ऐसे ॥

ਉਨ੍ਹਾ ਤੋਂ ਜਲ ਇਸ ਤਰ੍ਹਾ ਝਰ ਰਿਹਾ ਸੀ

ਮਹਾ ਮੇਘ ਜੈਸੇ ॥੬੩੨॥

महा मेघ जैसे ॥६३२॥

ਜਿਸ ਤਰ੍ਹਾ ਮਹਾ ਮੇਘ (ਤੋਂ ਮੀਂਹ ਵਸ ਰਿਹਾ ਹੋਵੇ) ॥੬੩੨॥

ਛਕੀ ਪੇਖ ਨਾਰੀ ॥

छकी पेख नारी ॥

(ਰਾਮ ਨੂੰ) ਵੇਖ ਕੇ ਇਸਤਰੀਆਂ ਪ੍ਰਸੰਨ ਹੋ ਗਈਆਂ,

ਸਰੰ ਕਾਮ ਮਾਰੀ ॥

सरं काम मारी ॥

ਕਾਮ ਦੇ ਤੀਰ ਨਾਲ ਮਾਰੀਆਂ ਗਈਆਂ,

ਬਿਧੀ ਰੂਪ ਰਾਮੰ ॥

बिधी रूप रामं ॥

ਰਾਮ ਦੇ ਰੂਪ ਨਾਲ ਵਿੰਨ੍ਹੀਆਂ ਗਈਆਂ।

ਮਹਾ ਧਰਮ ਧਾਮੰ ॥੬੩੩॥

महा धरम धामं ॥६३३॥

ਪਰ (ਰਾਮ) ਮਹਾਨ ਧਰਮ ਦੇ ਘਰ ਸਨ ॥੬੩੩॥

ਤਜੀ ਨਾਥ ਪ੍ਰੀਤੰ ॥

तजी नाथ प्रीतं ॥

(ਰਾਣੀਆਂ ਨੇ ਆਪਣੇ) ਸੁਆਮੀ ਦੀ ਪ੍ਰੀਤ ਛੱਡ ਦਿਤੀ ਹੈ।

ਚੁਭੇ ਰਾਮ ਚੀਤੰ ॥

चुभे राम चीतं ॥

(ਉਨ੍ਹਾ ਦੇ) ਚਿੱਤ ਵਿੱਚ ਰਾਮ ਖੁੱਭ ਗਏ ਹਨ।

ਰਹੀ ਜੋਰ ਨੈਣੰ ॥

रही जोर नैणं ॥

(ਇਸ ਲਈ ਅੱਖਾ ਜੋੜ ਰਹੀਆਂ ਸਨ

ਕਹੈਂ ਮੱਦ ਬੈਣੰ ॥੬੩੪॥

कहैं मद्द बैणं ॥६३४॥

ਅਤੇ ਮਸਤੀ ਵਾਲੇ ਬਚਨ ਬੋਲ ਰਹੀਆਂ ਸਨ ॥੬੩੪॥

ਸੀਆ ਨਾਥ ਨੀਕੇ ॥

सीआ नाथ नीके ॥

ਰਾਮ ਚੰਦਰ ਚੰਗੇ ਹਨ,

ਹਰੈਂ ਹਾਰ ਜੀਕੇ ॥

हरैं हार जीके ॥

ਦਿਲ ਰੂਪ ਹਾਰ ਨੂੰ ਹਰਨ ਵਾਲੇ ਹਨ

ਲਏ ਜਾਤ ਚਿੱਤੰ ॥

लए जात चित्तं ॥

ਅਤੇ ਚਿੱਤ ਨੂੰ ਇਉਂ (ਚੁਰਾ ਕੇ) ਲਈ ਜਾਦੇ ਹਨ,

ਮਨੋ ਚੋਰ ਬਿੱਤੰ ॥੬੩੫॥

मनो चोर बित्तं ॥६३५॥

ਮਾਨੋ ਚੋਰ ਧਨ ਨੂੰ (ਚੁਰਾ ਕੇ ਲੈ ਚਲਿਆ ਹੋਵੇ) ॥੬੩੫॥

ਸਭੈ ਪਾਇ ਲਾਗੋ ॥

सभै पाइ लागो ॥

(ਮੰਦੋਦਰੀ ਨੇ ਹੋਰਨਾ ਰਾਣੀਆਂ ਨੂੰ ਕਿਹਾ-) ਸਾਰੀਆਂ ਜਾ ਕੇ (ਸ੍ਰੀ ਰਾਮ) ਦੇ ਚਰਨੀਂ ਲੱਗੋ

ਪਤੰ ਦ੍ਰੋਹ ਤਯਾਗੋ ॥

पतं द्रोह तयागो ॥

ਅਤੇ ਪਤੀ ਦੇ ਵੈਰ ਭਾਵ ਨੂੰ ਤਿਆਗ ਦਿਓ।

ਲਗੀ ਧਾਇ ਪਾਯੰ ॥

लगी धाइ पायं ॥

(ਇਹ ਸੁਣ ਕੇ) ਸਾਰੀਆਂ ਇਸਤਰੀਆਂ ਭਜ ਕੇ ਆਈਆਂ

ਸਭੈ ਨਾਰਿ ਆਯੰ ॥੬੩੬॥

सभै नारि आयं ॥६३६॥

ਅਤੇ ਸ੍ਰੀ ਰਾਮ ਦੇ ਚਰਨੀਂ ਲੱਗ ਗਈਆਂ ॥੬੩੬॥

ਮਹਾ ਰੂਪ ਜਾਨੇ ॥

ਮਹਾ ਰੂਪ ਜਾਨੇ ॥

ਉਨ੍ਹਾ ਨੇ ਰਾਮ ਨੂੰ ਮਹਾ ਰੂਪਵਾਨ ਜਾਣਿਆ

ਚਿਤੰ ਚੋਰ ਮਾਨੇ ॥

चितं चोर माने ॥

ਤੇ ਚਿੱਤ (ਚੁਰਾਉਣ ਵਾਲਾ) ਚੋਰ ਮੰਨਿਆ।

ਚੁਭੇ ਚਿੱਤ੍ਰ ਐਸੇ ॥

चुभे चित्र ऐसे ॥

(ਸ੍ਰੀ ਰਾਮ ਦਾ ਰੂਪ ਉਨ੍ਹਾ ਦੇ) ਚਿੱਤ ਵਿੱਚ ਇਸ ਤਰ੍ਹਾ ਚੁਭ ਗਿਆ,

ਸਿਤੰ ਸਾਇ ਕੈਸੇ ॥੬੩੭॥

सितं साइ कैसे ॥६३७॥

ਜਿਸ ਤਰ੍ਹਾ ਤਿੱਖੇ ਤੀਰ ਖੁਭ ਜਾਂਦੇ ਹਨ ॥੬੩੭॥

ਲਗੋ ਹੇਮ ਰੂਪੰ ॥

लगो हेम रूपं ॥

(ਰਾਮ ਚੰਦਰ) ਸੁਨਹਿਰੀ ਰੂਪ ਵਾਲੇ ਪ੍ਰਤੀਤ ਹੁੰਦੇ ਹਨ

ਸਭੈ ਭੂਪ ਭੂਪੰ ॥

सभै भूप भूपं ॥

ਅਤੇ ਸਾਰੇ ਰਾਜਿਆਂ ਦੇ ਰਾਜੇ ਹਨ।

ਰੰਗੇ ਰੰਗ ਨੈਣੰ ॥

रंगे रंग नैणं ॥

(ਉਨ੍ਹਾ ਦੇ) ਰੰਗ ਵਿੱਚ ਸਾਰਿਆਂ ਦੇ ਨੈਣ ਰੰਗੇ ਹੋਏ ਹਨ

ਛਕੇ ਦੇਵ ਗੈਣੰ ॥੬੩੮॥

छके देव गैणं ॥६३८॥

ਅਤੇ ਆਕਾਸ਼ ਵਿੱਚ ਦੇਵਤੇ ਪ੍ਰਸੰਨ ਹੋ ਰਹੇ ਹਨ ॥੬੩੮॥

ਜਿਨੈ ਏਕ ਬਾਰੰ ॥

जिनै एक बारं ॥

ਜਿਸ ਨੇ ਇਕ ਵਾਰ

ਲਖੇ ਰਾਵਣਾਰੰ ॥

लखे रावणारं ॥

ਸ੍ਰੀ ਰਾਮ ਨੂੰ ਵੇਖਿਆ ਹੈ,

ਰਹੀ ਮੋਹਤ ਹ੍ਵੈ ਕੈ ॥

रही मोहत ह्वै कै ॥

ਉਹੀ ਮੋਹਿਤ ਹੋ ਕੇ ਵੇਖਣ ਦਾ

ਲੁਭੀ ਦੇਖ ਕੈ ਕੈ ॥੬੩੯॥

लुभी देख कै कै ॥६३९॥

ਲੋਭ ਕਰ ਰਹੀ ਹੈ ॥੬੩੯॥

ਛਕੀ ਰੂਪ ਰਾਮੰ ॥

छकी रूप रामं ॥

ਰਾਮ ਦੇ ਰੂਪ ਉਤੇ ਪ੍ਰਸੰਨ ਹੋ ਰਹੀਆਂ ਹਨ।

ਗਏ ਭੂਲ ਧਾਮੰ ॥

गए भूल धामं ॥

(ਉਨ੍ਹਾ ਨੂੰ) ਘਰ ਭੁਲ ਗਏ ਹਨ।

ਕਰਯੋ ਰਾਮ ਬੋਧੰ ॥

करयो राम बोधं ॥

ਉਨ੍ਹਾ ਨੂੰ ਰਾਮ ਚੰਦਰ ਨੇ ਗਿਆਨ ਉਪਦੇਸ਼ ਕੀਤਾ ਹੈ

ਮਹਾ ਜੁੱਧ ਜੋਧੰ ॥੬੪੦॥

महा जुद्ध जोधं ॥६४०॥

(ਜੋ ਰਾਮ) ਯੁੱਧ ਕਰਨ ਵਾਲੇ (ਮਹਾਨ) ਯੋਧੇ ਹਨ ॥੬੪੦॥

ਰਾਮ ਬਾਚ ਮਦੋਦਰੀ ਪ੍ਰਤਿ ॥

राम बाच मदोदरी प्रति ॥

ਰਾਮ ਨੇ ਮੰਦੋਦਰੀ ਨੂੰ ਕਿਹਾ-

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ

ਸੁਨੋ ਰਾਜ ਨਾਰੀ ॥

सुनो राज नारी ॥

ਹੇ ਰਾਜ-ਇਸਤਰੀ! ਸੁਣੋ

ਕਹਾ ਭੂਲ ਹਮਾਰੀ ॥

कहा भूल हमारी ॥

(ਇਸ ਸਭ ਵਿੱਚ) ਮੇਰੀ ਕੀ ਭੁਲ ਹੈ?

ਚਿਤੰ ਚਿੱਤ ਕੀਜੈ ॥

चितं चित्त कीजै ॥

ਪਹਿਲੇ ਚਿੱਤ ਵਿੱਚ (ਸਾਰੀ ਗੱਲ ਨੂੰ) ਵਿਚਾਰੋ,

ਪੁਨਰ ਦੋਸ ਦੀਜੈ ॥੬੪੧॥

पुनर दोस दीजै ॥६४१॥

ਫਿਰ (ਕਿਸੇ ਨੂੰ) ਦੋਸ਼ ਦਿਓ ॥੬੪੧॥

ਮਿਲੈ ਮੋਹਿ ਸੀਤਾ ॥

मिलै मोहि सीता ॥

(ਹੁਣ) ਮੈਨੂੰ ਸੀਤਾ ਮਿਲ ਜਾਏ

ਚਲੈ ਧਰਮ ਗੀਤਾ ॥

चलै धरम गीता ॥

(ਤਾ ਜੋ) ਧਰਮ ਦੀ ਮਰਯਾਦਾ ਚਲ ਪਏ।

ਪਠਯੋ ਪਉਨ ਪੂਤੰ ॥

पठयो पउन पूतं ॥

(ਇਸ ਪਿਛੋਂ ਰਾਮ ਨੇ) ਹਨੂਮਾਨ ਨੂੰ (ਸੀਤਾ ਲਿਆਉਣ ਲਈ) ਭੇਜ ਦਿੱਤਾ

ਹੁਤੋ ਅੱਗ੍ਰ ਦੂਤੰ ॥੬੪੨॥

हुतो अग्र दूतं ॥६४२॥

(ਜੋ ਉਨ੍ਹਾ ਦਾ) ਮੁੱਖ ਦੂਤ ਸੀ ॥੬੪੨॥

ਚਲਯੋ ਧਾਇ ਕੈ ਕੈ ॥

चलयो धाइ कै कै ॥

(ਹਨੁਮਾਨ) ਤੇਜ਼ੀ ਨਾਲ ਤੁਰਿਆ।

ਸੀਆ ਸੋਧ ਲੈ ਕੈ ॥

सीआ सोध लै कै ॥

ਸੀਤਾ ਦੀ ਸੁਧ ਲੈ ਕੇ (ਉਥੇ ਪੁੱਜਿਆ ਜਿਥੇ)

ਹੁਤੀ ਬਾਗ ਮਾਹੀ ॥

हुती बाग माही ॥

ਸੀਤਾ ਬਾਗ ਵਿਚ

ਤਰੇ ਬ੍ਰਿਛ ਛਾਹੀ ॥੬੪੩॥

ਤਰੇ ਬ੍ਰਿਛ ਛਾਹੀ ॥੬੪੩॥
ਬ੍ਰਿਛ ਦੀ ਛਾ ਹੇਠਾ ਬੈਠੀ ਸੀ ॥੬੪੩॥

ਪਰਯੋ ਜਾਇ ਪਾਯੰ ॥
परयो जाइ पायं ॥
(ਹਨੂਮਾਨ) ਜਾ ਕੇ ਚਰਨੀਂ ਪੈ ਗਿਆ

ਸੁਨੋ ਸੀਅ ਮਾਯੰ ॥
सुनो सीअ मायं ॥
ਅਤੇ (ਕਹਿਣ ਲੱਗਾ) ਹੇ ਸੀਤਾ ਮਾਤਾ! ਸੁਣੋ,

ਰਿਪੰ ਰਾਮ ਮਾਰੇ ॥
रिपं राम मारे ॥
ਰਾਮ ਜੀ ਨੇ ਵੈਰੀ ਨੂੰ ਮਾਰ ਦਿੱਤਾ ਹੈ

ਖਰੇ ਤੋਹਿ ਦੁਆਰੇ ॥੬੪੪॥
खरे तोहि दुआरे ॥६४४॥
ਅਤੇ (ਹੁਣ) ਤੁਹਾਡੇ ਦੁਆਰ ਉਤੇ ਖੜੋਤੇ ਹਨ ॥੬੪੪॥

ਚਲੋ ਬੇਗ ਸੀਤਾ ॥
चलो बेग सीता ॥
ਹੇ ਸੀਤਾ ਮਾਤਾ ਜੀ! ਜਲਦੀ ਚਲੋ,

ਜਹਾ ਰਾਮ ਜੀਤਾ ॥
जहा राम जीता ॥
ਜਿਥੇ ਰਾਮ ਜੀ ਨੇ (ਯੁੱਧ) ਜਿੱਤਿਆ ਹੈ।

ਸਭੈ ਸੱਤ੍ਰੁ ਮਾਰੇ ॥
सभै सत्रु मारे ॥

ਸਾਰੇ ਵੈਰੀ ਮਾਰੇ ਗਏ ਹਨ

ਭੂਅੰ ਭਾਰ ਉਤਾਰੇ ॥੬੪੫॥

भूअं भार उतारे ॥६४५॥

ਅਤੇ ਧਰਤੀ ਦਾ ਭਾਰ ਉਤਾਰ ਦਿੱਤਾ ਹੈ ॥੬੪੫॥

ਚਲੀ ਮੋਦ ਕੈ ਕੈ ॥

चली मोद कै कै ॥

(ਸੀਤਾ) ਪ੍ਰਸੰਨ ਹੋ ਕੇ ਤੁਰ ਪਈ।

ਹਨੂ ਸੰਗ ਲੈ ਕੈ ॥

हनू संग लै कै ॥

ਹਨੂਮਾਨ (ਉਨ੍ਹਾ ਨੂੰ) ਨਾਲ ਲੈ ਕੇ (ਰਾਮ ਜੀ ਪਾਸ ਆਇਆ)।

ਸੀਆ ਰਾਮ ਦੇਖੇ ॥

सीआ राम देखे ॥

ਸੀਤਾ ਨੇ ਰਾਮ ਜੀ ਨੂੰ ਵੇਖਿਆ

ਉਹੀ ਰੂਪ ਲੇਖੇ ॥੬੪੬॥

उही रूप लेखे ॥६४६॥

ਅਤੇ ਪਹਿਲੇ ਵਾਲੇ ਰੂਪ ਕਰਕੇ ਹੀ ਜਾਣਿਆ ॥੬੪੬॥

ਲਗੀ ਆਨ ਪਾਯੰ ॥

लगी आन पायं ॥

ਸੀਤਾ (ਸ੍ਰੀ ਰਾਮ) ਦੇ ਪੈਰੀਂ ਆ ਲਗੀ।

ਲਖੀ ਰਾਮ ਰਾਯੰ ॥

लखी राम रायं ॥

ਰਾਮ ਰਾਜੇ ਨੇ ਵੇਖ ਲਿਆ। (ਤਾ ਰਾਮ ਨੇ ਕਿਹਾ-)

ਕਹਯੋ ਕਉਲ ਨੈਨੀ ॥

कहयो कउल नैनी ॥

ਹੇ ਕਮਲ ਵਰਗੀਆਂ ਅੱਖਾ ਵਾਲੀਏ!

ਬਿਧੁੰ ਬਾਕ ਬੈਨੀ ॥੬੪੭॥

बिधुँ बाक बैनी ॥६४७॥

ਹੇ ਕੋਇਲ ਦੀ ਸੁਰ ਵਰਗੇ ਬੋਲ ਬੋਲਣ ਵਾਲੀਏ! ਦੱਸੋ (ਤੁਹਾਡੀ ਪਵਿੱਤਰਤਾ ਦੀ ਪਰੀਖਿਆ ਕਿਸ ਤਰ੍ਹਾਂ ਹੋਵੇ) ॥੬੪੭॥

ਧਸੋ ਅੱਗ ਮੱਧੰ ॥

धसो अग्ग मद्धं ॥

(ਤੂੰ) ਅੱਗ ਵਿੱਚ ਵੜ ਜਾ,

ਤਬੈ ਹੋਇ ਸੁੱਧੰ ॥

तबै होइ सुद्धं ॥

ਤਦੇ ਸ਼ੁੱਧ ਹੋਵੇਂਗੀ।

ਲਈ ਮਾਨ ਸੀਸੰ ॥

लई मान सीसं ॥

ਸੀਤਾ ਨੇ (ਇਹ ਆਗਿਆ) ਸਿਰ ਮੱਥੇ ਮੰਨ ਲਈ।

ਰਚਯੋ ਪਾਵਕੀਸੰ ॥੬੪੮॥

रचयो पावकीसं ॥६४८॥

(ਉਸੇ ਵੇਲੇ) ਅੱਗ ਦਾ ਅੰਗੀਠਾ ਰਚਿਆ ਗਿਆ ॥੬੪੮॥

ਗਈ ਪੈਠ ਐਸੇ ॥

गई पैठ ऐसे ॥

(ਅਗਨੀ ਦੇ ਲਟ-ਲਟ ਬਲਣ 'ਤੇ ਸੀਤਾ ਉਸ ਵਿੱਚ) ਇਸ ਤਰ੍ਹਾ ਪ੍ਰਵੇਸ਼ ਕਰ ਗਈ

ਘਨੰ ਬਿੱਜ ਜੈਸੇ ॥

घनं बिज्ज जैसे ॥

ਜਿਵੇਂ ਬੱਦਲ ਵਿੱਚ ਬਿਜਲੀ (ਲੁਕ ਜਾਦੀ ਹੈ),

ਸ੍ਰੁਤੰ ਜੇਮ ਗੀਤਾ ॥

स्रुतं जेम गीता ॥

ਜਿਵੇਂ ਵੇਦਾ ਨਾਲ ਗੀਤਾ ਮਿਲੀ ਹੋਈ ਹੈ,

ਮਿਲੀ ਤੇਮ ਸੀਤਾ ॥੬੪੯॥

मिली तेम सीता ॥६४९॥

ਤਿਵੇਂ ਸ਼ੁੱਧ ਸਰੂਪ-ਸੀਤਾ (ਅਗਨੀ ਦੇ ਅੰਦਰ) ਸਮਾ ਗਈ ॥੬੪੯॥

ਧਸੀ ਜਾਇ ਕੈ ਕੈ ॥

धसी जाइ कै कै ॥

ਧਾਈ ਕਰਕੇ (ਸੀਤਾ ਅੱਗ ਵਿੱਚ) ਜਾ ਦਾਖ਼ਲ ਹੋਈ।

ਕਢੀ ਕੁੰਦਨ ਹ੍ਵੈ ਕੈ ॥

कढी कुँदन ह्वै कै ॥

(ਅਗਨੀ ਦੇਵਤਾ ਨੇ ਉਸ ਨੂੰ ਸੋਨੇ) (ਵਾਗ ਨਿਖਾਰ ਕੇ) ਬਾਹਰ ਕੱਢਿਆ।

ਗਰੈ ਰਾਮ ਲਾਈ ॥

गरै राम लाई ॥

ਰਾਮ ਨੇ (ਉਸ ਨੂੰ) ਆਪਣੇ ਗਲ ਨਾਲ ਲਾ ਲਿਆ।

ਕਬੰ ਕ੍ਰਿਤ ਗਾਈ ॥੬੫੦॥

कबं कृत गाई ॥६५०॥

(ਅਜਿਹੇ ਪਵਿੱਤਰ ਆਚਰਨ ਕਰਕੇ ਹੀ) ਕਵੀਆਂ ਨੇ (ਸੀਤਾ ਜੀ ਦਾ) ਯਸ਼ ਗਾਇਆ ਹੈ ॥੬੫੦॥

ਸਭੋ ਸਾਧ ਮਾਨੀ ॥

ਸਭੋ ਸਾਧ ਮਾਨੀ ॥

ਸਾਰੇ ਸਾਧੂ (ਵਿਅਕਤੀਆਂ ਨੇ ਇਸ ਅਗਨੀ ਪ੍ਰੀਖਿਆ ਨੂੰ) ਮੰਨ ਲਿਆ

ਤਿਹੂ ਲੋਗ ਜਾਨੀ ॥

तिहू लोग जानी ॥

ਅਤੇ ਤਿੰਨਾ ਲੋਕਾ ਵਿੱਚ (ਇਹ ਗੱਲ) ਜਾਣੀ ਗਈ।

ਬਜੇ ਜੀਤ ਬਾਜੇ ॥

बजे जीत बाजे ॥

(ਜਦੋਂ) ਜਿੱਤ ਦੇ ਵਾਜੇ ਵੱਜਣ ਲਗੇ,

ਤਬੈ ਰਾਮ ਗਾਜੇ ॥੬੫੧॥

तबै राम गाजे ॥६५१॥

ਤਦੋਂ ਰਾਮ ਗੱਜਣ ਲੱਗੇ ॥੬੫੧॥

ਲਈ ਜੀਤ ਸੀਤਾ ॥

लई जीत सीता ॥

ਇਸ ਤਰ੍ਹਾ ਸੀਤਾ ਜਿੱਤ ਲਈ,

ਮਹਾ ਸੁਭ੍ਰ ਗੀਤਾ ॥

महा सुभ्र गीता ॥

ਜੋ ਮਹਾਨ ਯਸ਼ ਵਾਲੀ ਹੈ।

ਸਭੈ ਦੇਵ ਹਰਖੇ ॥

सभै देव हरखे ॥

ਸਾਰੇ ਦੇਵਤੇ ਆਨੰਦਿਤ ਹੋਏ

ਨਭੰ ਪੁਹਪ ਬਰਖੇ ॥੬੫੨॥

नभं पुहप बरखे ॥६५२॥

ਅਤੇ ਆਕਾਸ਼ ਤੋਂ ਫੁੱਲਾ ਦੀ ਵਰਖਾ ਕਰਨ ਲੱਗੇ ॥੬੫੨॥

ਇਤਿ ਸ੍ਰੀ ਬਚਿਤ੍ਰ ਨਾਟਕੇ ਰਾਮਵਤਾਰ ਬਭੀਛਨ ਕੋ ਲੰਕਾ ਕੋ ਰਾਜ ਦੀਬੋ ਮਦੋਦਰੀ ਸਮੋਧ ਕੀਬੋ ਸੀਤਾ ਮਿਲਬੋ ਧਯਾਇ ਸਮਾਪਤੰ ॥੧੮॥

इति स्री बचित्र नाटके रामवतार बभीछन को लंका को राज दीबो मदोदरी समोध कीबो सीता मिलबो धयाइ समापतं ॥१८॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਰਾਮਾਵਤਾਰ ਦੇ ਵਿਭੀਸ਼ਣ ਨੂੰ ਲੰਕਾ ਦਾ ਰਾਜ ਦੇਣ, ਮੰਦੋਦਰੀ ਨੂੰ ਸਮਿਅਕ ਗਿਆਨ ਕਰਨ ਅਤੇ ਸੀਤਾ ਦੇ ਮਿਲਣ ਦੇ ਅਧਿਆਇ ਦੀ ਸਮਾਪਤੀ ॥੧੮॥

ਅਥ ਅਉਧਪੁਰੀ ਕੋ ਚਲਬੋ ਕਥਨੰ ॥

अथ अउधपुरी को चलबो कथनं ॥

ਹੁਣ ਅਯੁਧਿਆ ਨੂੰ ਚਲਣ ਦਾ ਕਥਨ

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ

ਤਬੈ ਪੁਹਪੁ ਪੈ ਕੈ ॥

तबै पुहपु पै कै ॥

ਤਦੋਂ ਰਾਮ ਯੁੱਧ ਜਿੱਤ ਕੇ

ਚੜੇ ਜੁੱਧ ਜੈ ਕੈ ॥

चड़े जुद्ध जै कै ॥

ਪੁਸ਼ਪਕ ਬਿਮਾਨ ਉਤੇ ਚੜ੍ਹੇ,

ਸਭੈ ਸੂਰ ਗਾਜੈ ॥

सभै सूर गाजै ॥

ਸਾਰੇ ਸੂਰਮੇ ਗੱਜਣ ਲਗੇ

ਜਯੰ ਗੀਤ ਬਾਜੇ ॥੬੫੩॥

जयं गीत बाजे ॥६५३॥

ਅਤੇ ਜਿੱਤ ਦੇ ਗੀਤਾ ਦੀਆਂ ਧੁੰਨਾ ਵਜਣ ਲਗੀਆਂ ॥੬੫੩॥

ਚਲੇ ਮੋਦ ਹ੍ਵੈ ਕੈ ॥

चले मोद ह्वै कै ॥

ਬੜੇ ਪ੍ਰਸੰਨ ਹੋ ਕੇ

ਕਪੀ ਬਾਹਨ ਲੈ ਕੈ ॥

कपी बाहन लै कै ॥

ਅਤੇ ਬੰਦਰਾ ਦੀ ਸੈਨਾ ਨੂੰ ਨਾਲ ਲੈ ਕੇ

ਪੁਰੀ ਅਉਧ ਪੇਖੀ ॥

पुरी अउध पेखी ॥

(ਰਾਮ ਜੀ ਨੇ ਆ ਕੇ) ਅਯੁੱਧਿਆ ਪੁਰੀ ਵੇਖੀ

ਸ੍ਰੁਤੰ ਸੁਰਗ ਲੇਖੀ ॥੬੫੪॥

स्रुतं सुरग लेखी ॥६५४॥

(ਜੋ) ਸੁਅਰਗ ਵਰਗੀ ਸੁਣੀ ਜਾਂਦੀ ਹੈ ॥੬੫੪॥

ਮਕਰਾ ਛੰਦ ॥

मकरा छंद ॥

ਮਕਰਾ ਛੰਦ

ਸੀਅ ਲੈ ਸੀਏਸ ਆਏ ॥

सीअ लै सीएस आए ॥

ਸੀਤਾ ਦੇ ਸੁਆਮੀ (ਰਾਮ ਚੰਦਰ) ਸੀਤਾ ਨੂੰ ਲੈ ਕੇ ਆਏ ਹਨ,

ਮੰਗਲ ਸੁ ਚਾਰ ਗਾਏ ॥

मंगल सु चार गाए ॥

(ਉਥੇ) ਸ਼ੁਭ ਮੰਗਲਾਚਾਰ ਗਾਏ ਜਾ ਰਹੇ ਹਨ।

ਆਨੰਦ ਹੀਏ ਬਢਾਏ ॥

आनंद हीए बढाए ॥

(ਸਭਨਾ ਨੇ) ਦਿਲਾ ਵਿੱਚ ਆਨੰਦ ਵਧਾਇਆ ਹੋਇਆ ਹੈ

ਸਹਰੋ ਅਵਧ ਜਹਾ ਰੇ ॥੬੫੫॥

सहरो अवध जहा रे ॥६५५॥

(ਕਿੱਥੇ?) ਜਿਥੇ ਅਯੁਧਿਆ ਸ਼ਹਿਰ ਹੈ ॥੬੫੫॥

ਧਾਈ ਲੁਗਾਈ ਆਵੈ ॥

धाई लुगाई आवै ॥

ਇਸਤਰੀਆਂ ਭੱਜੀਆਂ ਆਉਂਦੀਆਂ ਹਨ,

ਭੀਰੋ ਨ ਬਾਰ ਪਾਵੈ ॥

भीरो न बार पावै ॥

ਭੀੜ ਕਰਕੇ ਬੂਹੇ ਤਕ ਪਹੁੰਚ ਨਹੀਂ ਸਕਦੀਆਂ।

ਆਕਲ ਖਰੇ ਉਘਾਵੈ ॥

आकल खरे उघावै ॥

ਸਾਰੀਆਂ ਵਿਆਕੁਲ ਖੜੋਤੀਆਂ ਹੋਈਆਂ ਬੋਲ ਰਹੀਆਂ ਹਨ

ਭਾਖੈਂ ਢੋਲਨ ਕਹਾ ਰੇ ॥੬੫੬॥

भाखैं ढोलन कहा रे ॥६५६॥

ਅਤੇ ਕਹਿੰਦੀਆਂ ਹਨ-ਪਿਆਰਾ ਰਾਮ (ਢੋਲਨ) ਕਿਥੇ ਹੈ? ॥੬੫੬॥

ਜੁਲਫੈ ਅਨੂਪ ਜਾ ਕੀ ॥

जुलफै अनूप जा की ॥

ਜਿਸ ਦੀਆਂ ਜ਼ੁਲਫ਼ਾ ਅਨੁਪਮ ਹਨ

ਨਾਗਨ ਕਿ ਸਿਆਹ ਬਾਕੀ ॥

नागन कि सिआह बाकी ॥

ਅਤੇ ਨਾਗਨ ਵਾਗ ਕਾਲੀਆਂ ਅਤੇ ਪੇਚਦਾਰ ਹਨ,

ਅਧਭੁਤ ਅਦਾਇ ਤਾ ਕੀ ॥

अधभुत अदाइ ता की ॥

ਉਸ ਦੀ ਅਦਾ ਅਦਭੁਤ ਹੈ,

ਐਸੋ ਢੋਲਨ ਕਹਾ ਹੈ ॥੬੫੭॥

ऐसो ढोलन कहा है ॥६५७॥

ਅਜਿਹੀਆਂ (ਸਿਫ਼ਤਾ ਵਾਲਾ) ਪਿਆਰਾ ਕਿਥੇ ਹੈ? ॥੬੫੭॥

ਸਰਵੋਸ ਹੀ ਚਮਨਰਾ ॥

सरवोस ही चमनरा ॥

(ਜੋ) ਬਾਗ ਦਾ ਸਹੀ ਸਰੂ ਅਤੇ ਜਾਨ ਤੇ ਸਰੀਰ ਨੂੰ

ਪਰ ਚੁਸਤ ਜਾ ਵਤਨਰਾ ॥

पर चुसत जा वतनरा ॥

ਚੇਤਨਾ ਦੇਣ ਵਾਲਾ (ਪੁਰਚੁਸਤ) ਹੈ,

ਜਿਨ ਦਿਲ ਹਰਾ ਹਮਾਰਾ ॥

जिन दिल हरा हमारा ॥

ਜਿਸ ਨੇ ਸਾਡਾ ਦਿਲ ਚੁਰਾ ਲਿਆ ਹੈ,

ਵਹ ਮਨ ਹਰਨ ਕਹਾ ਹੈ ॥੬੫੮॥

वह मन हरन कहा है ॥६५८॥

ਉਹ ਮਨ ਨੂੰ ਚਰਾਉਣ ਵਾਲਾ (ਸ੍ਰੀ ਰਾਮ) ਕਿਥੇ ਹੈ? ॥੬੫੮॥

ਚਿਤ ਕੋ ਚੁਰਾਇ ਲੀਨਾ ॥

चित को चुराइ लीना ॥

(ਜਿਸ ਨੇ) ਚਿੱਤ ਨੂੰ ਚੁਰਾ ਲਿਆ ਹੈ

ਜਾਲਮ ਫਿਰਾਕ ਦੀਨਾ ॥

जालम फिराक दीना ॥

ਅਤੇ ਜ਼ਾਲਮ ਵਿਛੋੜਾ ਦਿੱਤਾ ਹੈ,

ਜਿਨ ਦਿਲ ਹਰਾ ਹਮਾਰਾ ॥

जिन दिल हरा हमारा ॥

ਜਿਸ ਨੇ ਸਾਡਾ ਦਿਲ ਚੁਰਾਇਆ ਹੈ,

ਵਹ ਗੁਲ ਚਿਹਰ ਕਹਾ ਹੈ ॥੬੫੯॥

वह गुल चिहर कहा है ॥६५९॥

ਉਹ ਫੁੱਲ ਜਿਹੇ ਚਿਹਰੇ ਵਾਲਾ (ਰਾਮ) ਕਿਥੇ ਹੈ? ॥੬੫੯॥

ਕੋਊ ਬਤਾਇ ਦੈ ਰੇ ॥

कोऊ बताइ दै रे ॥

ਜੇ ਕੋਈ ਆ ਕੇ ਦੱਸ ਦੇਵੇ,

ਚਾਹੋ ਸੁ ਆਨ ਲੈ ਰੇ ॥

चाहो सु आन लै रे ॥

ਜੋ ਚਾਹੇ ਸਾਥੋਂ ਆ ਕੇ ਲੈ ਲਵੇ

ਜਿਨ ਦਿਲ ਹਰਾ ਹਮਾਰਾ ॥

जिन दिल हरा हमारा ॥

ਕਿ ਜਿਸ ਨੇ ਸਾਡਾ ਦਿਲ ਚੁਰਾਇਆ ਹੈ,

ਵਹ ਮਨ ਹਰਨ ਕਹਾ ਹੈ ॥੬੬੦॥

वह मन हरन कहा है ॥६६०॥

ਉਹ ਮਨ ਨੂੰ ਹਰਨ ਵਾਲਾ (ਰਾਮ) ਕਿਥੇ ਹੈ? ॥੬੬੦॥

ਮਾਤੇ ਮਨੋ ਅਮਲ ਕੇ ॥

मातॆ मनो अमल कॆ ॥

(ਜਿਸ ਦਾ ਸਰੂਪ) ਮਾਨੋ ਅਮਲ ਦਾ ਮਤਿਆ ਹੋਇਆ ਹੈ,

ਹਰੀਆ ਕਿ ਜਾ ਵਤਨ ਕੇ ॥

हरीआ कि जा वतन कॆ ॥

ਜੋ ਜਾਨ ਅਤੇ ਸਰੀਰ ਨੂੰ ਚੁਰਾਉਣ ਵਾਲਾ ਹੈ

ਆਲਮ ਕੁਸਾਇ ਖੂਬੀ ॥

आलम कुसाइ खूबी ॥

ਅਤੇ ਖੂਬੀ ਨਾਲ ਜਗਤ ਨੂੰ ਜਿੱਤਣ ਵਾਲਾ (ਕੁਸਾਇ) ਹੈ,

ਵਹ ਗੁਲ ਚਿਹਰ ਕਹਾ ਹੈ ॥੬੬੧॥

वह गुल चिहर कहा है ॥६६१॥

ਉਹ ਫੁੱਲ ਵਰਗੇ ਮੁਖੜੇ ਵਾਲਾ ਕਿਥੇ ਹੈ? ॥੬੬੧॥

ਜਾਲਮ ਅਦਾਇ ਲੀਏ ॥

जालम अदाइ लीए ॥

(ਜਿਸ ਦੀ) ਚਾਲ (ਅਦਾਇ) ਜ਼ੁਲਮ ਢਾਣ ਵਾਲੀ ਹੈ

ਖੰਜਨ ਖਿਸਾਨ ਕੀਏ ॥

खंजन खिसान कीए ॥

ਅਤੇ (ਅੱਖਾ ਦੀ ਚੰਚਲਤਾ) ਮਮੋਲਿਆਂ ਨੂੰ ਵੀ ਸ਼ਰਮਸ਼ਾਰ (ਖਿਸਾਨ) ਕਰ ਰਹੀ ਹੈ,

ਜਿਨ ਦਿਲ ਹਰਾ ਹਮਾਰਾ ॥

जिन दिल हरा हमारा ॥

ਜਿਸ ਨੇ ਸਾਡਾ ਦਿਲ ਚੁਰਾਇਆ ਹੈ,

ਵਹ ਮਹਬਦਨ ਕਹਾ ਹੈ ॥੬੬੨॥

वह महबदन कहा है ॥६६२॥

ਉਹ ਚੰਦ ਵਰਗੇ ਮੁਖੜੇ ਵਾਲਾ (ਮਹਬਦਾਨ) ਕਿਥੇ ਹੈ? ॥੬੬੨॥

ਜਾਲਮ ਅਦਾਏ ਲੀਨੇ ॥

जालम अदाए लीने ॥

ਜਿਸ ਨੇ ਜ਼ੁਲਮ ਕਰਨ ਵਾਲੀ ਅਦਾ ਅਪਣਾਈ ਹੋਈ ਹੈ,

ਜਾਨੁਕ ਸਰਾਬ ਪੀਨੇ ॥

जानुक सराब पीने ॥

ਮਾਨੋ ਸ਼ਰਾਬ ਪੀਤੀ ਹੋਈ ਹੋਵੇ,

ਰੁਖਸਰ ਜਹਾਨ ਤਾਬਾ ॥

रुखसर जहान ताबा ॥

ਜਿਸ ਦੀਆਂ ਗੱਲ੍ਹਾ ਸੰਸਾਰ ਨੂੰ ਰੌਸ਼ਨ (ਤਾਬਾ) ਕਰਨ ਵਾਲੀਆਂ ਹਨ,

ਵਹ ਗੁਲਬਦਨ ਕਹਾ ਹੈ ॥੬੬੩॥

वह गुलबदन कहा है ॥६६३॥

ਉਹ ਫੁੱਲ ਵਰਗੇ ਮੁਖੜੇ ਵਾਲਾ ਕਿਥੇ ਹੈ? ॥੬੬੩॥

ਜਾਲਮ ਜਮਾਲ ਖੂਬੀ ॥

जालम जमाल खूबी ॥

(ਜਿਸ ਦੀ) ਖੂਬੀ ਜ਼ਾਲਮ ਸੁੰਦਰਤਾ (ਜਮਾਲ) ਹੈ,

ਰੋਸਨ ਦਿਮਾਗ ਅਖਸਰ ॥

रोसन दिमाग अखसर ॥

ਜਿਸ ਦਾ ਦਿਮਾਗ਼ ਅਕਸਰ ਰੌਸ਼ਨ ਹੈ,

ਪੁਰ ਚੁਸਤ ਜਾ ਜਿਗਰ ਰਾ ॥

पुर चुसत जा जिगर रा ॥

ਜੋ ਜਾਨ ਅਤੇ ਜਿਗਰ ਨੂੰ ਚੇਤਨਾ ਪ੍ਰਦਾਨ ਕਰਨ ਵਾਲਾ ਹੈ,

ਵਹ ਗੁਲ ਚਿਹਰ ਕਹਾ ਹੈ ॥੬੬੪॥

वह गुल चिहर कहा है ॥६६४॥

ਉਹ ਫੁੱਲ ਵਰਗੇ ਚਿਹਰੇ ਵਾਲਾ ਕਿਥੇ ਹੈ? ॥੬੬੪॥

ਬਾਲਮ ਬਿਦੇਸ ਆਏ ॥

बालम बिदेस आए ॥

ਪਿਆਰੇ (ਰਾਮ ਜੀ) ਵਿਦੇਸ਼ ਤੋਂ ਆਏ ਹਨ,

ਜੀਤੇ ਜੁਆਨ ਜਾਲਮ ॥

जीते जुआन जालम ॥

ਜਿਨ੍ਹਾ ਨੇ (ਰਾਵਣ ਵਰਗੇ) ਜ਼ਾਲਮ ਸੂਰਮਿਆਂ ਨੂੰ ਜਿੱਤਿਆ ਹੈ,

ਕਾਮਲ ਕਮਾਲ ਸੂਰਤ ॥

कामल कमाल सूरत ॥

ਜਿਨ੍ਹਾ ਦੀ ਸੂਰਤ ਕਮਾਲ ਦੀ ਪਰਿਪੂਰਨ ਹੈ,

ਵਰ ਗੁਲ ਚਿਹਰ ਕਹਾ ਹੈ ॥੬੬੫॥

वर गुल चिहर कहा है ॥६६५॥

ਉਹ ਫੁੱਲ ਵਰਗੇ ਮੁਖੜੇ ਵਾਲਾ ਕਿਥੇ ਹੈ? ॥੬੬੫॥

ਰੋਸਨ ਜਹਾਨ ਖੂਬੀ ॥

रोसन जहान खूबी ॥

ਜੋ ਜਹਾਨ ਵਿੱਚ ਨੇਕੀ ਨੂੰ ਰੌਸ਼ਨ ਕਰਨ ਵਾਲਾ ਹੈ,

ਜਾਹਰ ਕਲੀਮ ਹਫਤ ਜਿ ॥

ਜਾਹਰ ਕਲੀਮ ਹਫਤ ਜਿ ॥

ਜੋ ਸੱਤਾ (ਹਫ਼ਤ) ਵਲਾਇਤਾ ਵਿੱਚ ਪ੍ਰਗਟ ਹੈ,

ਆਲਮ ਖੁਸਾਇ ਜਲਵਾ ॥

आलम खुसाइ जलवा ॥

ਜਿਸ ਦਾ ਜਲਵਾ ਜਗਤ ਨੂੰ ਪ੍ਰਗਟ (ਕੁਸਾਇ) ਕਰਨ ਵਾਲਾ ਹੈ,

ਵਹ ਗੁਲ ਚਿਹਰ ਕਹਾ ਹੈ ॥੬੬੬॥

वह गुल चिहर कहा है ॥६६६॥

ਉਹ ਫੁਲ ਵਰਗੇ ਮੁਖੜੇ ਵਾਲਾ ਕਿਥੇ ਹੈ? ॥੬੬੬॥

ਜੀਤੇ ਬਜੰਗ ਜਾਲਮ ॥

जीते बजंग जालम ॥

ਜਿਸ ਨੇ ਜ਼ਾਲਮ (ਰਾਵਣ) ਨੂੰ ਜੰਗ ਵਿੱਚ ਜਿੱਤਿਆ ਹੈ,

ਕੀਨ ਖਤੰਗ ਪਰਰਾ ॥

कीन खतंग परराा ॥

ਜਿਸ ਨੇ ਤੀਰਾ ਨੂੰ ਪਰਾ ਵਾਲੇ (ਪੰਛੀ) ਬਣਾ ਦਿੱਤਾ ਹੈ,

ਪੁਹਪਕ ਬਿਬਾਨ ਬੈਠੇ ॥

पुहपक बिबान बैठे ॥

ਜੋ ਪੁਸ਼ਪਕ ਬਿਮਾਨ ਵਿੱਚ ਬੈਠੇ ਹੋਏ ਹਨ,

ਸੀਤਾ ਰਵਨ ਕਹਾ ਹੈ ॥੬੬੭॥

सीता रवन कहा है ॥६६७॥

ਉਹ ਸੀਤਾ ਨਾਲ ਰਮਣ ਕਰਨ ਵਾਲਾ ਕਿਥੇ ਹੈ? ॥੬੬੭॥

ਮਾਦਰ ਖੁਸਾਲ ਖਾਤਰ ॥

मादर खुसाल खातर ॥

ਜਿਸ ਨੇ ਮਾਤਾ (ਮਾਦਰ ਕੈਕਈ) ਨੂੰ ਖੁਸ਼ (ਖੁਸਾਲਿ) ਕਰਨ ਵਾਸਤੇ

ਕੀਨੇ ਹਜਾਰ ਛਾਵਰ ॥

कीने हजार छावर ॥

ਆਪਣੇ ਹਜ਼ਾਰਾ (ਸੁੱਖ) ਨਿਛਾਵਰ ਕੀਤੇ ਸਨ,

ਮਾਤੁਰ ਸਿਤਾ ਬਧਾਈ ॥

मातुर सिता बधाई ॥

(ਉਸ ਨੂੰ ਮਿਲਣ ਲਈ) ਮਾਤਾ ਛੇਤੀ ਨਾਲ ਭੱਜੀ ਆਉਂਦੀ ਹੈ

ਵਹ ਗੁਲ ਚਿਹਰ ਕਹਾ ਹੈ ॥੬੬੮॥

वह गुल चिहर कहा है ॥६६८॥

(ਅਤੇ ਪੁੱਛਦੀ ਹੈ), ਉਹ ਗੁਲਾਬ ਜਿਹੇ ਮੁਖੜੇ ਵਾਲਾ (ਮੇਰਾ ਰਾਮ) ਕਿਥੇ ਹੈ? ॥੬੬੮॥

ਇਤਿ ਸ੍ਰੀ ਰਾਮ ਅਵਤਾਰ ਸੀਤਾ ਅਯੁਧਿਆ ਆਗਮ ਨਾਮ ਧਿਆਇ ਸਮਾਪਤੰ ॥

इति स्री राम अवतार सीता अयुधिआ आगम नाम धिआइ समापतं ॥

ਇਥੇ ਰਾਮ ਅਵਤਾਰ ਦੇ ਅਯੁਧਿਆ ਵਿੱਚ ਆਗਮਨ ਨਾ ਵਾਲੇ ਅਧਿਆਇ ਦੀ ਸਮਾਪਤੀ।

ਅਥ ਮਾਤਾ ਮਿਲਣੰ ॥

अथ माता मिलणं ॥

ਹੁਣ ਮਾਤਾ-ਮਿਲਣ ਦਾ ਕਥਨ

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ

ਸੁਨੇ ਰਾਮ ਆਏ ॥

सुने राम आए ॥

(ਜਦੋਂ ਅਯੁਧਿਆ ਨਿਵਾਸੀਆਂ ਨੇ) ਸੁਣਿਆ

ਸਭੈ ਲੋਗ ਧਾਏ ॥

सभै लोग धाए ॥

ਕਿ ਸ੍ਰੀ ਰਾਮ ਆਏ ਹਨ,

ਲਗੇ ਆਨ ਪਾਯੰ ॥

लगे आन पायं ॥

ਸਾਰੇ ਲੋਕ (ਦੀਦਾਰ ਕਰਨ ਲਈ) ਭਜ ਪਏ,

ਮਿਲੇ ਰਾਮ ਰਾਯੰ ॥੬੬੯॥

मिले राम रायं ॥६६९॥

ਆ ਕੇ ਉਨ੍ਹਾ ਦੇ ਪੈਰੀਂ ਪਏ। ਰਾਜਾ ਰਾਮ ਵੀ (ਸਭ ਨੂੰ) ਮਿਲੇ ॥੬੬੯॥

ਕੋਊ ਚਉਰ ਢਾਰੈਂ ॥

कोऊ चउर ढारैं ॥

(ਸ੍ਰੀ ਰਾਮ ਨੂੰ ਆ ਕੇ) ਕੋਈ ਚੌਰ ਕਰਦਾ ਹੈ,

ਕੋਊ ਪਾਨ ਖੁਆਰੈਂ ॥

कोऊ पान खुआरैं ॥

ਕੋਈ ਪਾਨ ਖੁਆਉਂਦਾ ਹੈ।

ਪਰੇ ਮਾਤ ਪਾਯੰ ॥

परे मात पायं ॥

ਸ੍ਰੀ ਰਾਮ ਜਾ ਕੇ ਮਾਤਾ ਦੀ ਚਰਨੀਂ ਲੱਗੇ।

ਲਏ ਕੰਠ ਲਾਯੰ ॥੬੭੦॥

लए कंठ लायं ॥६७०॥

(ਮਾਤਾ ਨੇ) ਗਲ ਨਾਲ ਲਾ ਲਿਆ ॥੬੭੦॥

ਮਿਲੈ ਕੰਠ ਰੋਵੈਂ ॥

मिलै कंठ रोवैं ॥

ਗਲ ਮਿਲ ਕੇ ਦੋਵੇਂ (ਮਾਤਾ ਅਤੇ ਪੁੱਤਰ) ਰੋਂਦੇ ਹਨ।

ਮਨੋ ਸੋਕ ਧੋਵੈਂ ॥

मनो सोक धोवैं ॥

ਮਾਨੋ (ਮਨ ਦਾ) ਸ਼ੋਕ ਧੋ ਰਹੇ ਹੋਣ।

ਕਰੈਂ ਬੀਰ ਬਾਤੈਂ ॥

करैं बीर बातैं ॥

ਫਿਰ ਯੁੱਧ-ਵੀਰ (ਸ੍ਰੀ ਰਾਮ) ਗੱਲਾ ਕਰਨ ਲੱਗੇ,

ਸੁਨੇ ਸਰਬ ਮਾਤੈਂ ॥੬੭੧॥

सुने सरब मातैं ॥६७१॥

(ਜਿਨ੍ਹਾ) ਸਾਰੀਆਂ ਨੂੰ ਮਾਤਾ ਸੁਣਨ ਲਗੀ ॥੬੭੧॥

ਮਿਲੈ ਲੱਛ ਮਾਤੰ ॥

मिलै लच्छ मातं ॥

(ਫਿਰ) ਲੱਛਮਣ ਦੀ ਮਾਤਾ ਨੂੰ ਮਿਲੇ।

ਪਰੇ ਪਾਇ ਭ੍ਰਾਤੰ ॥

परे पाइ भ्रातं ॥

(ਦੋਵੇਂ) ਭਰਾ (ਉਸ ਦੇ) ਪੈਰੀਂ ਪੈ ਗਏ।

ਕਰਿਯੋ ਦਾਨ ਏਤੋ ॥

करियो दान एतो ॥

(ਸੁਮਿਤ੍ਰਾ) ਨੇ ਇਤਨਾ ਦਾਨ ਕੀਤਾ

ਗਨੈ ਕਉਨ ਕੇਤੋ ॥੬੭੨॥

ਗਨੈ ਕਉਨ ਕੇਤੋ ॥੬੭੨॥

कि उस नूं कौण गिणे कि किंना कु सी? ॥੬੭੨॥

ਮਿਲੇ ਭਰਥ ਮਾਤੰ ॥

मिले भरथ मातं ॥

(ਫਿਰ) ਭਰਤ ਦੀ ਮਾਤਾ (ਕੈਕਈ) ਨੂੰ ਮਿਲੇ

ਕਹੀ ਸਰਬ ਬਾਤੰ ॥

कही सरब बातं ॥

ਅਤੇ ਸਾਰੀਆਂ ਗੱਲਾ (ਉਸ ਨੂੰ) ਦਸੀਆਂ ਅਤੇ (ਕਿਹਾ)

ਧਨੰ ਮਾਤ ਤੋ ਕੋ ॥

धनं मात तो को ॥

ਹੇ ਮਾਤਾ! ਤੇਰਾ ਧੰਨਵਾਦ ਹੈ

ਅਰਿਣੀ ਕੀਨ ਮੋ ਕੋ ॥੬੭੩॥

अरिणी कीन मो को ॥६७३॥

ਕਿ (ਤੂੰ ਮੈਨੂੰ ਪਿਤਾ ਦੇ) ਰਿਣ ਤੋਂ ਮੁਕਤ ਕੀਤਾ ਹੈ ॥੬੭੩॥

ਕਹਾ ਦੋਸ ਤੇਰੈ ॥

कहा दोस तेरै ॥

(ਇਸ ਵਿੱਚ) ਤੇਰਾ ਕੀ ਦੋਸ਼ ਹੈ।

ਲਿਖੀ ਲੇਖ ਮੇਰੈ ॥

लिखी लेख मेरै ॥

ਮੇਰੇ ਭਾਗਾ ਵਿੱਚ (ਅਜਿਹੀ ਗੱਲ) ਲਿਖੀ ਸੀ।

ਹੁਨੀ ਹੋ ਸੁ ਹੋਈ ॥

हुनी हो सु होई ॥

ਜੋ ਹੋਣੀ ਸੀ, ਉਹੀ ਹੋਈ ਹੈ।

ਕਹੈ ਕਉਨ ਕੋਈ ॥੬੭੪॥

कहै कउन कोई ॥६७४॥

(ਇਸ ਵਿੱਚ) ਕੋਈ ਕੀ ਕਹਿ ਸਕਦਾ ਹੈ ॥੬੭੪॥

ਕਰੋ ਬੋਧ ਮਾਤੰ ॥

करो बोध मातं ॥

(ਕੈਕਈ) ਮਾਤਾ ਨੂੰ (ਇਸ ਤਰ੍ਹਾ ਦਾ) ਗਿਆਨ ਉਪਦੇਸ਼ ਦੇ ਕੇ

ਮਿਲਯੋ ਫੇਰਿ ਭ੍ਰਾਤੰ ॥

मिलयो फेरि भ्रातं ॥

ਫਿਰ ਭਰਾ ਨੂੰ ਮਿਲੇ।

ਸੁਨਯੋ ਭਰਥ ਧਾਏ ॥

सुनयो भरथ धाए ॥

ਭਰਤ ਸੁਣਦਿਆਂ ਹੀ ਦੌੜ ਕੇ ਆਇਆ

ਪਗੰ ਸੀਸ ਲਾਏ ॥੬੭੫॥

पगं सीस लाए ॥६७५॥

ਅਤੇ (ਸ੍ਰੀ ਰਾਮ) ਦੇ ਚਰਨਾ ਉਤੇ ਸਿਰ ਰੱਖ ਦਿੱਤਾ ॥੬੭੫॥

ਭਰੇ ਰਾਮ ਅੰਕੰ ॥

भरे राम अंकं ॥

ਸ੍ਰੀ ਰਾਮ ਨੇ ਉਸ (ਭਰਤ) ਨੂੰ ਜੱਫੀ ਵਿੱਚ ਲੈ ਲਿਆ

ਮਿਟੀ ਸਰਬ ਸੰਕੰ ॥

मिटी सरब संकं ॥

ਅਤੇ (ਭਰਤ ਦੇ ਮਨ) ਦੀ ਸਾਰੀ ਸ਼ੰਕਾ ਖ਼ਤਮ ਹੋ ਗਈ।

ਮਿਲਯੰ ਸੱਤ੍ਰ ਹੰਤਾ ॥
मिलयं सत्त्र हंता ॥
ਇੰਨੇ ਨੂੰ ਸ਼ਤਰੂਘਨ ਆਣ ਮਿਲਿਆ

ਸਰੰ ਸਾਸਤ੍ਰ ਗੰਤਾ ॥੬੭੬॥
सरं सासत्र गंता ॥६७६॥
ਜੋ ਸ੍ਰੇਸ਼ਠ ਸ਼ਾਸਤ੍ਰਾ ਦਾ ਗਿਆਤਾ ਸੀ ॥੬੭੬॥

ਜਟੰ ਧੂਰ ਝਾਰੀ ॥
जटं धूर झारी ॥
(ਸ਼ਤਰੂਘਨ ਯੋਧੇ ਨੇ) ਆਪਣੀਆਂ ਜਟਾ ਨਾਲ

ਪਗੰ ਰਾਮ ਰਾਰੀ ॥
पगं राम रारी ॥
ਸ੍ਰੀ ਰਾਮ ਦੇ ਚਰਨਾ ਦੀ ਧੂੜ ਨੂੰ ਝਾੜਿਆ।

ਕਰੀ ਰਾਜ ਅਰਚਾ ॥
करी राज अरचा ॥
(ਫਿਰ) ਰਾਜਿਆਂ ਨੇ (ਰਾਮ ਦੀ) ਪੂਜਾ ਕੀਤੀ।

ਦਿਜੰ ਬੇਦ ਚਰਚਾ ॥੬੭੭॥
दिजं बेद चरचा ॥६७७॥
(ਬਾਦ ਵਿੱਚ) ਬ੍ਰਾਹਮਣਾ ਨੇ ਵੇਦ ਪਾਠ ਕੀਤਾ ॥੬੭੭॥

ਕਰੈਂ ਗੀਤ ਗਾਨੰ ॥
करैं गीत गानं ॥
ਸਾਰੇ ਖੁਸ਼ੀ ਦੇ ਗੀਤ ਗਾਉਂਦੇ ਹਨ।

ਭਰੇ ਵੀਰ ਮਾਨੰ ॥

भरे वीर मानं ॥

ਸਾਰੇ ਵੀਰ ਸੂਰਮਤਾਈ ਦੇ ਮਾਣ ਨਾਲ ਭਰੇ ਹੋਏ ਹਨ।

ਦੀਯੰ ਰਾਮ ਰਾਜੰ ॥

दीयं राम राजं ॥

ਫਿਰ ਰਾਮ ਜੀ ਨੂੰ ਰਾਜ ਦਿੱਤਾ ਗਿਆ

ਸਰੇ ਸਰਬ ਕਾਜੰ ॥੬੭੮॥

सरे सरब काजं ॥६७८॥

ਅਤੇ ਸਾਰੇ ਕਾਰਜ ਪੂਰੇ ਹੋ ਗਏ ॥੬੭੮॥

ਬੁਲੈ ਬਿੱਪ ਲੀਨੇ ॥

बुलै बिप्प लीने ॥

(ਫਿਰ) ਬ੍ਰਾਹਮਣ ਬੁਲਾ ਲਏ,

ਸ੍ਰੁੱਤੋਚਾਰ ਕੀਨੇ ॥

स्रुत्तोचार कीने ॥

(ਜਿਨ੍ਹਾ ਨੇ) ਵੇਦਾ ਦਾ ਪਾਠ ਕੀਤਾ।

ਭਏ ਰਾਮ ਰਾਜਾ ॥

भए राम राजा ॥

ਇਸ ਤਰ੍ਹਾ ਜਦ ਰਾਮ ਜੀ ਰਾਜਾ ਹੋਏ

ਬਜੇ ਜੀਤ ਬਾਜਾ ॥੬੭੯॥

बजे जीत बाजा ॥६७९॥

ਤਾ ਜਿੱਤ ਦੇ ਵਾਜੇ ਵਜਣ ਲੱਗੇ ॥੬੭੯॥

ਭੁਜੰਗ ਪ੍ਰਯਾਤ ਛੰਦ ॥

ਭੁਜੰਗ ਪ੍ਰਯਾਤ ਛੰਦ ॥

ਭੁਜੰਗ ਪ੍ਰਯਾਤ ਛੰਦ

ਚਹੂੰ ਚੱਕ ਕੇ ਛੱਤ੍ਰਧਾਰੀ ਬੁਲਾਏ ॥

चहूँ चक्क के छत्त्रधारी बुलाए ॥

ਚੌਹਾ ਪਾਸਿਆਂ ਤੋਂ ਛੱਤਰਧਾਰੀ ਰਾਜੇ ਬੁਲਾ ਲਏ

ਧਰੇ ਅੱਤ੍ਰ ਨੀਕੇ ਪੁਰੀ ਅਉਧ ਆਏ ॥

धरे अत्त्र नीके पुरी अउध आए ॥

ਜੋ ਉਤਮ ਅਸਤ੍ਰ ਧਾਰਨ ਕਰਕੇ ਅਜੁਧਿਆ ਪੁਰੀ ਵਿੱਚ ਆਏ।

ਗਹੇ ਰਾਮ ਪਾਯੰ ਪਰਮ ਪ੍ਰੀਤ ਕੈ ਕੈ ॥

गहे राम पायं परम प्रीत कै कै ॥

ਉਨ੍ਹਾ ਨੇ ਵੱਡੀ ਪ੍ਰੀਤ ਕਰਕੇ ਸ੍ਰੀ ਰਾਮ ਦੇ ਚਰਨ ਫੜ ਲਏ।

ਮਿਲੇ ਚੱਤ੍ਰ ਦੇਸੀ ਬਡੀ ਭੇਟ ਦੈ ਕੈ ॥੬੮੦॥

मिले चत्त्र देसी बडी भेट दै कै ॥६८०॥

ਚੌਹਾ ਦਿਸ਼ਾਵਾ ਦੇ ਰਾਜੇ ਵੱਡੀਆਂ ਭੇਟਾ ਦੇ ਕੇ ਸ੍ਰੀ ਰਾਮ ਨੂੰ ਮਿਲੇ ॥੬੮੦॥

ਦਏ ਚੀਨ ਮਾਚੀਨ ਚੀਨੰਤ ਦੇਸੰ ॥

दए चीन माचीन चीनंत देसं ॥

ਰਾਜਿਆਂ ਨੇ ਚੀਨ ਮਚੀਨ ਦੇਸ਼ ਦੀਆਂ ਸੁਗਾਤਾ (ਚੀਨੰਤ) ਦਿੱਤੀਆਂ,

ਮਹਾ ਸੁੰਦ੍ਰੀ ਚੇਰਕਾ ਚਾਰ ਕੇਸੰ ॥

महा सुँद्री चेरका चार केसं ॥

ਜਿਨ੍ਹਾ ਵਿੱਚ ਸੋਹਣੇ ਕੇਸਾ ਵਾਲੀਆਂ ਅਤਿ ਸੁੰਦਰ ਦਾਸੀਆਂ,

ਮਨੰ ਮਾਨਕੰ ਹੀਰ ਚੀਰੰ ਅਨੇਕੰ ॥

मनं मानकं हीर चीरं अनेकं ॥

ਅਨੇਕਾ ਮਣੀਆਂ, ਮਾਣਕ, ਹੀਰੇ ਤੇ ਕੱਪੜੇ ਸਨ। (ਜੇ) ਖੋਜ ਕੀਤੀ ਜਾਵੇ

ਕੀਏ ਖੇਜ ਪੱਈਯੈ ਕਹੂੰ ਏਕ ਏਕੰ ॥੬੮੧॥

कीए खेज पईईयै कहूँ एक एकं ॥६८१॥

ਤਾ (ਉਨ੍ਹਾ ਵਰਗੀ) ਕਿਤੇ ਕੋਈ ਇਕ ਇਕ ਹੀ ਮਿਲ ਸਕਦੀ ਹੈ ॥੬੮੧॥

ਮਨੰ ਮੁੱਤੀਯੰ ਮਾਨਕੰ ਬਾਜ ਰਾਜੰ ॥

मनं मुत्तीयं मानकं बाज राजं ॥

(ਕਿਸੇ ਨੇ) ਮਣੀਆਂ, ਮੋਤੀ, ਮਾਣਕ, ਸ੍ਰੇਸ਼ਠ ਘੋੜੇ

ਦਏ ਦੰਤਪੰਤੀ ਸਜੇ ਸਰਬ ਸਾਜੰ ॥

दए दंतपंती सजे सरब साजं ॥

ਅਤੇ ਸਾਰੇ ਸਾਜ਼ੋ-ਸਾਮਾਨ ਨਾਲ ਸਜੇ ਹੋਏ

ਰਥੰ ਬੇਸਟੰ ਹੀਰ ਚੀਰੰ ਅਨੰਤੰ ॥

रथं बेसटं हीर चीरं अनंतं ॥

ਹਾਥੀਆਂ ਦੀਆਂ ਕਤਾਰਾ ਦਿੱਤੀਆਂ ਸਨ। (ਕਿਸੇ ਨੇ) ਹੀਰਿਆਂ ਨਾਲ ਜੜ੍ਹੇ ਬਸਤ੍ਰ ਅਤੇ ਅਨੰਤ ਰਥ ਦਿੱਤੇ

ਮਨੰ ਮਾਨਕੰ ਬੱਧ ਰੱਧੰ ਦੁਰੰਤੰ ॥੬੮੨॥

मनं मानकं बद्ध रद्धं दुरंतं ॥६८२॥

ਜਿਨ੍ਹਾ ਨਾਲ ਮਣੀ ਅਤੇ ਮਾਣਕਾ ਦੇ ਅਮੋਲਕ ਗੁੱਛੇ ਬੰਨ੍ਹੇ ਹੋਏ ਸਨ ॥੬੮੨॥

ਕਿਤੇ ਸ੍ਵੇਤ ਐਰਾਵਤੰ ਤੁੱਲਿ ਦੰਤੀ ॥

किते स्वेत ऐरावतं तुल्लि दंती ॥

ਕਿਤਨਿਆਂ ਨੇ ਸਫੈਦ ਐਰਾਵਤ ਵਰਗੇ ਹਾਥੀ ਦਿੱਤੇ

ਦਏ ਮੁੱਤਯੰ ਸਾਜ ਸੱਜੇ ਸੁਪੰਤੀ ॥

दए मुत्तयं साज सज्जे सुपंती ॥

ਜੋ ਮੋਤੀਆਂ ਦੀਆਂ ਲੜੀਆਂ ਦੀ ਸਜਾਵਟ ਨਾਲ ਸੁਸਜਿਤ ਸਨ।

ਕਿਤੇ ਬਾਜ ਰਾਜੰ ਜਰੀ ਜੀਨ ਸੰਗੰ ॥

किते बाज राजं जरी जीन संगं ॥

ਕਿਤਨਿਆਂ ਨੇ ਜ਼ਰੀ ਦੀਆਂ ਜ਼ੀਨਾ ਸਹਿਤ ਸ੍ਰੇਸ਼ਠ ਘੋੜੇ ਦਿੱਤੇ

ਨਚੈ ਨੱਟ ਮਾਨੋ ਮਚੇ ਜੰਗ ਰੰਗੰ ॥੬੮੩॥

नचै नट्ट मानो मचे जंग रंगं ॥६८३॥

ਜੋ ਨਟ ਵਾਗ ਨਚਦੇ ਸਨ, ਮਾਨੋ ਯੁੱਧ ਦੇ ਰੰਗ ਵਿੱਚ ਮੱਚੇ ਹੋਏ ਹੋਣ ॥੬੮੩॥

ਕਿਤੇ ਪੱਖਰੇ ਪੀਲ ਰਾਜਾ ਪ੍ਰਮਾਣੰ ॥

किते पक्खरे पील राजा प्रमाणं ॥

ਕਿਤਨਿਆਂ ਨੇ ਰਾਜਸੀ ਫਬ ਵਾਲੇ ਪਾਖਰਾ ਸਮੇਤ ਹਾਥੀ

ਦਏ ਬਾਜ ਰਾਜੀ ਸਿਰਾਜੀ ਨ੍ਰਿਪਾਣੰ ॥

दए बाज राजी सिराजी नृपाणं ॥

ਅਤੇ ਕਈਆਂ ਰਾਜਿਆਂ ਨੇ ਸ਼ੀਰਾਜ਼ ਸ਼ਹਿਰ ਦੇ ਉੱਤਮ ਘੋੜੇ ਦਿੱਤੇ।

ਦਈ ਰਕਤ ਨੀਲੰ ਮਣੀ ਰੰਗ ਰੰਗੰ ॥

दई रकत नीलं मणी रंग रंगं ॥

ਕਿਸੇ ਨੇ ਲਾਲ ਰੰਗ ਦੀਆਂ (ਅਤੇ ਕਿਸੇ ਨੇ) ਨੀਲੇ ਰੰਗ ਦੀਆਂ ਅਤੇ ਹੋਰ ਰੰਗ ਬਰੰਗੀਆਂ ਮਣੀਆਂ ਭੇਟ ਕੀਤੀਆਂ,

ਲਖਯੋ ਰਾਮ ਕੋ ਅੱਤ੍ਰ ਧਾਰੀ ਅਭੰਗੰ ॥੬੮੪॥

लखयो राम को अत्त्र धारी अभंगं ॥६८४॥

ਸਭ ਨੇ ਸ੍ਰੀ ਰਾਮ ਨੂੰ ਅਚੂਕ ਅਸਤ੍ਰਧਾਰੀ ਰੂਪ ਵਿੱਚ ਵੇਖਿਆ ॥੬੮੪॥

ਕਿਤੇ ਪਸਮ ਪਾਟੰਬਰੰ ਸ੍ਵਰਣ ਬਰਣੰ ॥

किते पसम पाटंबरं स्वरण बरणं ॥

ਕਿਤਨੇ ਹੀ ਸੁਨਹਿਰੀ ਰੰਗ ਦੇ ਪਸ਼ਮ ਅਤੇ ਰੇਸ਼ਮ ਦੇ ਬਸਤ੍ਰ

ਮਿਲੇ ਭੇਟ ਲੈ ਭਾਤਿ ਭਾਤੰ ਅਭਰਣੰ ॥

मिले भेट लै भाति भातं अभरणं ॥

ਅਤੇ ਭਾਤ-ਭਾਤ ਦੇ ਗਹਿਣੇ ਭੇਟਾ ਲੈ ਕੇ ਰਾਮ ਨੂੰ ਮਿਲੇ।

ਕਿਤੇ ਪਰਮ ਪਾਟੰਬਰੰ ਭਾਨ ਤੇਜੰ ॥

किते परम पाटंबरं भान तेजं ॥

ਕਈਆਂ ਨੇ ਸੂਰਜ ਦੇ ਪ੍ਰਕਾਸ਼ (ਵਰਗੇ ਚਮਕਦਾਰ) ਅਤੇ ਬਹੁਤ ਉਤਮ ਰੇਸ਼ਮੀ ਕੱਪੜੇ

ਦਏ ਸੀਅ ਧਾਮੰ ਸਭੋ ਭੋਜ ਭੋਜੰ ॥੬੮੫॥

दए सीअ धामं सभो भोज भोजं ॥६८५॥

ਸੀਤਾ ਨੂੰ ਮਹੱਲ ਵਿੱਚ ਹੀ ਭੇਜ ਦਿੱਤੇ ॥੬੮੫॥

ਕਿਤੇ ਭੂਖਣੰ ਭਾਨ ਤੇਜੰ ਅਨੰਤੰ ॥

किते भूखणं भान तेजं अनंतं ॥

ਕਿਤਨਿਆਂ ਨੇ ਸੂਰਜ ਦੇ ਤੇਜ ਵਰਗੇ ਬੇਅੰਤ ਅਮੋਲਕ ਗਹਿਣੇ

ਪਠੇ ਜਾਨਕੀ ਭੇਟ ਦੈ ਦੈ ਦੁਰੰਤੰ ॥

पठे जानकी भेट दै दै दुरंतं ॥

ਸੀਤਾ ਨੂੰ ਭੇਟਾ ਦੇਣ ਲਈ ਭੇਜੇ,

ਘਨੇ ਰਾਮ ਮਾਤਾਨ ਕੀ ਭੇਟ ਭੇਜੇ ॥

घने राम मातान की भेट भेजे ॥

ਰਾਮ ਦੀਆਂ ਮਾਤਾਵਾ ਦੀ ਭੇਟਾ ਲਈ ਵੀ ਬਹੁਤ ਗਹਿਣੇ ਭੇਜੇ,

ਹਰੇ ਚਿੱਤ ਕੇ ਜਾਹਿ ਹੇਰੇ ਕਲੇਜੇ ॥੬੮੬॥

हरे चित्त के जाहि हेरे कलेजे ॥६८६॥

ਜਿਨ੍ਹਾ ਨੂੰ ਦੇਖਦਿਆਂ ਹੀ ਚਿੱਤ ਹਰਿਆ ਜਾਦਾ ਹੈ ॥੬੮੬॥

ਘਮੰ ਚਕ੍ਰ ਚੱਕ੍ਰੰ ਫਿਰੀ ਰਾਮ ਦੋਹੀ ॥

ਘਮੰ ਚਕ੍ਰ ਚਕ੍ਕ੍ਰੰ ਫਿਰੀ ਰਾਮ ਦੋਹੀ ॥

ਚੌਹਾ ਚੱਕਾ ਵਿੱਚ ਰਾਮ ਦੀ ਦੁਹਾਈ ਫਿਰ ਗਈ ਸੀ।

ਮਨੋ ਬਯੋਤ ਬਾਗੋ ਤਿਮੰ ਸੀਅ ਸੋਹੀ ॥

मनो बयोत बागो तिमं सीअ सोही ॥

ਸੀਤਾ ਵੀ ਇਸ ਤਰ੍ਹਾ ਸ਼ੋਭ ਰਹੀ ਸੀ ਮਾਨੋ ਵਿਉਂਤਿਆ ਹੋਇਆ ਬਾਗ਼ ਹੋਵੇ।

ਪਠੈ ਛੱਤ੍ਰ ਦੈ ਦੈ ਛਿਤੰ ਛੋਣ ਧਾਰੀ ॥

पठै छत्त्र दै दै छितं छोण धारी ॥

(ਸ੍ਰੀ ਰਾਮ ਨੇ) ਉਨ੍ਹਾ (ਸਾਰਿਆਂ) ਰਾਜਿਆਂ ਨੂੰ ਛੱਤਰ ਪ੍ਰਦਾਨ ਕਰਕੇ ਵਾਪਸ ਕੀਤਾ।

ਹਰੇ ਸਰਬ ਗਰਬੰ ਕਰੇ ਪੁਰਬ ਭਾਰੀ ॥੬੮੭॥

हरे सरब गरबं करे पुरब भारी ॥६८७॥

ਸਭ ਦੇ ਹੰਕਾਰ ਖ਼ਤਮ ਕਰ ਦਿੱਤੇ ਗਏ ਅਤੇ ਵੱਡੇ ਜਸ਼ਨ ਮਨਾਏ ਗਏ ॥੬੮੭॥

ਕਟਯੋ ਕਾਲ ਏਵੰ ਭਏ ਰਾਮ ਰਾਜੰ ॥

कटयो काल एवं भए राम राजं ॥

(ਇਸ ਤਰ੍ਹਾ) ਰਾਮ ਰਾਜਾ ਬਣੇ ਅਤੇ ਕੁਝ ਸਮਾ ਬੀਤ ਗਿਆ।

ਫਿਰੀ ਆਨ ਰਾਮੰ ਸਿਰੰ ਸਰਬ ਰਾਜੰ ॥

फिरी आन रामं सिरं सरब राजं ॥

ਸਾਰਿਆਂ ਰਾਜਿਆਂ ਦੇ ਸਿਰ ਉਤੇ ਸ੍ਰੀ ਰਾਮ ਦੀ ਮਰਯਾਦਾ ਸਥਾਪਿਤ ਹੋ ਗਈ।

ਫਿਰਿਯੋ ਜੈਤ ਪਤ੍ਰੰ ਸਿਰੰ ਸੇਤ ਛੱਤ੍ਰੰ ॥

फिरियो जैत पत्रं सिरं सेत छत्त्रं ॥

ਵਿਜੈ-ਪੱਤਰ ਦੇ ਚਿੰਨ੍ਹ ਵਜੋਂ ਸ੍ਰੀ ਰਾਮ ਦੇ ਸਿਰ ਉਤੇ ਚਿੱਟਾ ਛੱਤਰ ਝੁਲਣ ਲੱਗਿਆ।

ਕਰੇ ਰਾਜ ਆਗਿਆ ਧਰੈ ਬੀਰ ਅੱਤ੍ਰੰ ॥੬੮੮॥

करे राज आगिआ धरै बीर अत्त्रं ॥६८८॥

ਰਾਮ ਦੀ ਆਗਿਆ ਸਾਰੇ ਸੂਰਮੇਾਂ ਸਿਰ ਮੱਥੇ ਮੰਨਣ ਲੱਗੇ ॥੬੮੮॥

ਦਯੋ ਏਕ ਏਕੰ ਅਨੇਕੰ ਪ੍ਰਕਾਰੰ ॥

दयो एक एकं अनेकं प्रकारं ॥

ਇਕ-ਇਕ ਨੂੰ ਸ੍ਰੀ ਰਾਮ ਨੇ ਅਨੇਕ ਪ੍ਰਕਾਰ ਦੇ (ਖ਼ਿਲਤ-ਸਿਰੋਪਾਓ) ਦਿੱਤੇ।

ਲਖੇ ਸਰਬ ਲੋਕੰ ਸਹੀ ਰਾਵਣਾਰੰ ॥

लखे सरब लोकं सही रावणारं ॥

ਸਾਰਿਆਂ ਲੋਕਾ ਨੇ ਸ੍ਰੀ ਰਾਮ ਦੀ ਵਾਸਤਵਿਕਤਾ ਨੂੰ ਪਛਾਣ ਲਿਆ

ਸਹੀ ਬਿਸਨ ਦੇਵਾਰਦਨ ਦ੍ਰੋਹ ਹਰਤਾ ॥

सही बिसन देवारदन द्रोह हरता ॥

ਕਿ ਇਹੀ ਰਾਖਸ਼ਾ ਦੇ ਦ੍ਰੋਹ ਨੂੰ ਨਸ਼ਟ ਕਰਨ ਵਾਲੇ ਵਿਸ਼ਣੂ ਹਨ।

ਚਹੂੰ ਚੱਕ ਜਾਨਯੋ ਸੀਆ ਨਾਥ ਭਰਤਾ ॥੬੮੯॥

चहूँ चक्क जानयो सीआ नाथ भरता ॥६८९॥

ਚੌਹਾ ਚੱਕਾ ਵਿੱਚ ਸੀਤਾ ਦੇ ਸੁਆਮੀ ਵਜੋਂ ਜਾਣ ਲਏ ਗਏ ॥੬੮੯॥

ਸਹੀ ਬਿਸਨ ਅਉਤਾਰ ਕੈ ਤਾਹਿ ਜਾਨਯੋ ॥

सही बिसन अउतार कै ताहि जानयो ॥

(ਸ੍ਰੀ ਰਾਮ) ਨੂੰ ਵਿਸ਼ਣੂ ਦਾ ਸਹੀ ਅਵਤਾਰ ਕਰਕੇ ਜਾਣ ਲਿਆ

ਸਭੋ ਲੋਕ ਖਯਾਤਾ ਬਿਧਾਤਾ ਪਛਾਨਯੋ ॥

सभो लोक खयाता बिधाता पछानयो ॥

ਅਤੇ ਸਾਰੇ ਲੋਕਾ ਨੇ ਸਥਾਪਿਤ 'ਬਿਧਾਤਾ' ਵਜੋਂ ਪਛਾਣ ਲਿਆ।

ਫਿਰੀ ਚਾਰ ਚੱਕ੍ਰੰ ਚਤੁਰ ਚੱਕ੍ਰ ਧਾਰੰ ॥

फिरी चार चक्क्रं चतुर चक्क्र धारं ॥

(ਇਹ ਗੱਲ) ਚੌਹਾ ਦਿਸ਼ਾਵਾ ਵਿੱਚ ਫੈਲ ਗਈ

ਭਯੋ ਚੱਕ੍ਰਵਰਤੀ ਭੂਅੰ ਰਾਵਣਾਰੰ ॥੬੯੦॥

भयो चक्क्रवरती भूअं रावणारं ॥६९०॥

ਕਿ ਸਾਰੇ ਜਗਤ ਨੂੰ ਧਾਰਨ ਕਰਨ ਵਾਲਾ ਚੱਕ੍ਰਵਰਤੀ ਸ੍ਰੀ ਰਾਮ ਧਰਤੀ ਉਤੇ ਪ੍ਰਗਟ ਹੋ ਗਿਆ ਹੈ ॥੬੯੦॥

ਲਖਯੋ ਪਰਮ ਜੋਗਿੰਦ੍ਰਣੋ ਜੋਗ ਰੂਪੰ ॥

लखयो परम जोगिंद्रणो जोग रूपं ॥

ਰਾਮ ਨੂੰ ਵੱਡੇ-ਵੱਡੇ ਯੋਗੀਆਂ ਨੇ 'ਯੋਗ ਰੂਪ' ਕਰਕੇ ਜਾਣਿਆ ਹੈ

ਮਹਾਦੇਵ ਦੇਵੰ ਲਖਯੋ ਭੂਪ ਭੂਪੰ ॥

महादेव देवं लखयो भूप भूपं ॥

ਅਤੇ ਦੇਵਤਿਆਂ ਨੇ ਸਭ ਤੋਂ ਵੱਡਾ ਦੇਵਤਾ ਅਤੇ ਰਾਜਿਆਂ ਨੇ 'ਸ੍ਰੇਸ਼ਠ ਰਾਜਾ' ਕਰਕੇ ਪਛਾਣਿਆ ਹੈ।

ਮਹਾ ਸੱਤ੍ਰ ਸੱਤ੍ਰੰ ਮਹਾ ਸਾਧ ਸਾਧੰ ॥

महा सत्त्र सत्त्रं महा साध साधं ॥

ਵੈਰੀਆਂ ਨੇ ਵੱਡਾ ਵੈਰੀ ਅਤੇ ਸਾਧਾ ਨੇ ਮਹਾਨ ਸਾਧ ਕਰਕੇ ਜਾਣਿਆ ਹੈ।

ਮਹਾ ਰੂਪ ਰੂਪੰ ਲਖਯੋ ਬਯਾਧ ਬਾਧੰ ॥੬੯੧॥

महा रूप रूपं लखयो बयाध बाधं ॥६९१॥

ਰੂਪਾ ਨੇ 'ਉੱਤਮ ਰੂਪ' ਅਤੇ ਰੋਗਾ ਨੇ 'ਵੱਡਾ ਰੋਗ' ਕਰਕੇ ਸਮਝਿਆ ਹੈ ॥੬੯੧॥

ਤ੍ਰੀਯੰ ਦੇਵ ਤੁੱਲੰ ਨਰੰ ਨਾਰ ਨਾਹੰ ॥

त्रीयं देव तुल्लं नरं नार नाहं ॥

ਇਸਤਰੀਆਂ ਨੇ ਦੇਵਤਾ ਸਮਾਨ ਅਤੇ ਮਰਦਾ ਨੇ ਰਾਜਾ ਰੂਪ ਕਰਕੇ ਜਾਣਿਆ ਹੈ।

ਮਹਾ ਜੋਧ ਜੋਧੰ ਮਹਾ ਬਾਹ ਬਾਹੰ ॥

महा जोध जोधं महा बाह बाहं ॥

ਯੋਧਿਆਂ ਨੇ ਵੱਡਾ ਯੋਧਾ ਰੂਪ ਅਤੇ ਬਹਾਦਰਾ ਨੇ ਵੱਡੇ ਬਹਾਦਰ ਕਰਕੇ ਮੰਨਿਆ ਹੈ।

ਸ੍ਰੁਤੰ ਬੇਦ ਕਰਤਾ ਗਣੰ ਰੁਦ੍ਰ ਰੂਪੰ ॥
स्रुतं बेद करता गणं रुद्र रूपं ॥
ਵੇਦਾ ਨੇ ਵੇਦ-ਕਰਤਾ (ਬ੍ਰਹਮਾ) ਕਰਕੇ ਅਤੇ ਗਣਾ ਨੇ ਰੁਦ੍ਰ ਰੂਪ ਵਜੋਂ,

ਮਹਾ ਜੋਗ ਜੋਗੰ ਮਹਾ ਭੂਪ ਭੂਪੰ ॥੬੯੨॥
महा जोग जोगं महा भूप भूपं ॥६९२॥
ਯੋਗੀਆਂ ਨੇ ਵੱਡਾ ਯੋਗੀ ਅਤੇ ਰਾਜਿਆਂ ਨੇ ਵੱਡਾ ਰਾਜਾ ਰੂਪ ਕਰਕੇ ਜਾਣਿਆ ਹੈ ॥੬੯੨॥

ਪਰੰ ਪਾਰਗੰਤਾ ਸਿਵੰ ਸਿੱਧ ਰੂਪੰ ॥
परं पारगंता सिवं सिद्ध रूपं ॥
ਮੁਕਤੀ (ਪਰੰ) ਨੇ ਮੁਕਤੀ-ਸਰੂਪ ਅਤੇ ਸਿੱਧਾ ਨੇ ਸ਼ਿਵ ਰੂਪ,

ਬੁਧੰ ਬੁੱਧਿ ਦਾਤਾ ਰਿਧੰ ਰਿੱਧ ਕੂਪੰ ॥
बुधं बुद्धि दाता रिधं रिद्ध कूपं ॥
ਬੁੱਧੀ ਨੇ ਬੁੱਧੀਦਾਤਾ ਅਤੇ ਰਿਧੀ ਨੇ ਰਿੱਧੀ ਦੇ ਖੂਹ ਰੂਪ ਕਰਕੇ ਜਾਣਿਆ ਹੈ।

ਜਹਾ ਭਾਵ ਕੈ ਜੇਣ ਜੈਸੋ ਬਿਚਾਰੇ ॥
जहा भाव कै जेण जैसो बिचारे ॥
ਜਿਸ ਨੇ ਜਿਥੇ ਵੀ, ਜਿਸ ਤਰ੍ਹਾ ਦੇ ਭਾਵ ਕਰਕੇ ਵਿਚਾਰਿਆ ਹੈ,

ਤਿਸੀ ਰੂਪ ਸੌ ਤਉਨ ਤੈਸੇ ਨਿਹਾਰੇ ॥੬੯੩॥
तिसी रूप सौ तउन तैसे निहारे ॥६९३॥
ਉਸ ਨੇ ਉਥੇ ਉਸੇ ਹੀ ਰੂਪ ਵਾਲਾ ਵੇਖਿਆ ਹੈ ॥੬੯੩॥

ਸਭੋ ਸਸਤ੍ਰਧਾਰੀ ਲਹੇ ਸਸਤ੍ਰ ਗੰਤਾ ॥
सभो ससत्रधारी लहे ससत्र गंता ॥
ਸਾਰੇ ਸ਼ਸਤ੍ਰਧਾਰੀਆਂ ਨੇ ਸ਼ਸਤ੍ਰਾ ਦਾ ਗਿਆਤਾ ਕਰਕੇ ਜਾਣਿਆ ਹੈ।

ਦੁਰੇ ਦੇਵ ਦ੍ਰੋਹੀ ਲਖੇ ਪ੍ਰਾਣ ਹੰਤਾ ॥

ਦੁਰੇ ਦੇਵ ਦ੍ਰੋਹੀ ਲਖੇ ਪ੍ਰਾਣ ਹੰਤਾ ॥

ਨੀਚ ਦੇਵ-ਦ੍ਰੋਹੀਆਂ (ਰਾਖਸ਼ਾ) ਨੇ (ਰਾਮ) ਨੂੰ ਆਪਣੇ ਪ੍ਰਾਣਾ ਦਾ ਨਾਸ ਕਰਤਾ ਸਮਝਿਆ ਹੈ।

ਜਿਸੀ ਭਾਵ ਸੋ ਜਉਨ ਜੈਸੇ ਬਿਚਾਰੇ ॥

जिसी भाव सो जउन जैसे बिचारे ॥

ਜਿਸ ਭਾਵ ਨਾਲ, ਜਿਸ ਨੇ, ਜਿਸ ਤਰ੍ਹਾ ਦਾ (ਰਾਮ ਜੀ ਨੂੰ) ਵਿਚਾਰਿਆ ਹੈ,

ਤਿਸੀ ਰੰਗ ਕੈ ਕਾਛ ਕਾਛੇ ਨਿਹਾਰੇ ॥੬੯੪॥

तिसी रंग कै काछ काछे निहारे ॥६९४॥

ਉਸ ਨੇ (ਉਨ੍ਹਾ ਨੂੰ) ਉਸੇ ਰੰਗ ਦੇ ਰੂਪ (ਕਾਛ) ਵਿੱਚ ਸਜਿਆ ਹੋਇਆ ਵੇਖਿਆ ਹੈ ॥੬੯੪॥

ਅਨੰਤ ਤੁਕਾ ਭੁਜੰਗ ਪ੍ਰਯਾਤ ਛੰਦ ॥

अनंत तुका भुजंग प्रयात छंद ॥

ਅਨੰਤ ਤੁਕਾ ਭੁਜੰਗ ਪ੍ਰਯਾਤ ਛੰਦ

ਕਿਤੋ ਕਾਲ ਬੀਤਿਓ ਭਯੋ ਰਾਮ ਰਾਜੰ ॥

कितो काल बीतिओ भयो राम राजं ॥

ਸ੍ਰੀ ਰਾਮ ਦੇ ਰਾਜਾ ਹੋਇਆਂ ਕੁਝ ਕੁ ਵਕਤ ਗੁਜ਼ਰ ਗਿਆ।

ਸਭੈ ਸੱਤ੍ਰ ਜੀਤੇ ਮਹਾ ਜੁੱਧ ਮਾਲੀ ॥

सभै सत्त्र जीते महा जुद्ध माली ॥

ਵੱਡੇ-ਵੱਡੇ ਯੁੱਧ-ਵਿਜੇਤਾ ਸਾਰੇ ਵੈਰੀਆਂ ਨੂੰ ਵੀ ਜਿੱਤ ਲਿਆ।

ਫਿਰਯੋ ਚੱਕ੍ਰ ਚਾਰੋ ਦਿਸਾ ਮੱਧ ਰਾਮੰ ॥

फिरयो चक्क्र चारो दिसा मद्ध रामं ॥

ਚੌਹਾ ਦਿਸ਼ਾਵਾ ਵਿੱਚ ਰਾਮ ਦਾ ਆਗਿਆ ਚੱਕਰ ਫਿਰ ਗਿਆ,

ਭਯੋ ਨਾਮ ਤਾ ਤੇ ਮਹਾ ਚੱਕ੍ਰਵਰਤੀ ॥੬੯੫॥

भयो नाम ता ते महा चक्क्रवरती ॥६९५॥

ਇਸ ਕਰਕੇ (ਰਾਮ ਦਾ ਨਾ) 'ਵੱਡਾ ਚੱਕ੍ਰਵਰਤੀ' ਹੋ ਗਿਆ ॥੬੯੫॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ

ਸਭੈ ਬਿੱਪ ਆਗਸਤ ਤੇ ਆਦਿ ਲੈ ਕੈ ॥

सभै बिप्प आगसत ते आदि लै कै ॥

ਸਾਰੇ ਬ੍ਰਾਹਮਣ, ਅਗਸਤ, ਆਦਿ ਤੋਂ ਲੈ ਕੇ

ਭ੍ਰਿਗੰ ਅੰਗੁਰਾ ਬਿਆਸ ਤੇ ਲੈ ਬਿਸਿਸਟੰ ॥

भ्रिगं अंगुरा बिआस ते लै बिसिसटं ॥

ਭ੍ਰਿਗੁ, ਅੰਗਰਾ, ਬਿਆਸ, ਵਸ਼ਿਸ਼ਟ,

ਬਿਸ੍ਵਾਮਿਤ੍ਰ ਅਉ ਬਾਲਮੀਕੰ ਸੁ ਅੱਤ੍ਰੰ ॥

बिस्वामित्र अउ बालमीकं सु अत्त्रं ॥

ਵਿਸ਼ਵਾਮਿਤਰ, ਬਾਲਮੀਕ, ਅੱਤ੍ਰੀ,

ਦੁਰਬਾਸਾ ਸਭੈ ਕਸਪ ਤੇ ਆਦ ਲੈ ਕੈ ॥੬੯੬॥

दुरबासा सभै कसप ते आद लै कै ॥६९६॥

ਦੁਰਬਾਸ਼ਾ ਅਤੇ ਕੱਸ਼ਪ ਆਦਿ ਸਾਰੇ (ਰਾਮ ਪਾਸ ਆਏ) ॥੬੯੬॥

ਜਭੈ ਰਾਮ ਦੇਖੈ ਸਭੈ ਬਿੱਪ ਆਏ ॥

जभै राम देखै सभै बिप्प आए ॥

ਜਦੋਂ ਸ੍ਰੀ ਰਾਮ ਨੇ ਵੇਖਿਆ ਕਿ ਸਾਰੇ ਬ੍ਰਾਹਮਣ ਆ ਗਏ ਹਨ

ਪਰਯੋ ਧਾਇ ਪਾਯੰ ਸੀਆ ਨਾਥ ਜਗਤੰ ॥

परयो धाइ पायं सीआ नाथ जगतं ॥

ਤਾ ਸੀਤਾ ਅਤੇ ਜਗਤ ਨਾਥ ਸ੍ਰੀ ਰਾਮ ਚੰਦਰ ਭਜ ਕੇ ਉਨ੍ਹਾ ਦੇ ਪੈਰੀਂ ਪਏ।

ਦਯੋ ਆਸਨੰ ਅਰਘੁ ਪਾਦ ਰਘੁ ਤੇਣੰ ॥

दयो आसनं अरघु पाद रघु तेणं ॥

(ਫਿਰ) ਸ੍ਰੀ ਰਾਮ ਨੇ ਉਨ੍ਹਾ ਨੂੰ ਬੈਠਣ ਲਈ ਆਸਣ ਦੇ ਕੇ ਚਰਨਾਮ੍ਰਿਤ ਲਿਆ

ਦਈ ਆਸਿਖੰ ਮੌਨਨੇਸੰ ਪ੍ਰਸਿੰਨਯੰ ॥੬੯੭॥

दई आसिखं मौननेसं प्रसिंनयं ॥६९७॥

ਤਾ ਮਹਾ ਮੁਨੀਆਂ ਨੇ ਪ੍ਰਸੰਨ ਹੋ ਕੇ ਅਸ਼ੀਰਵਾਦ ਦਿੱਤਾ ॥੬੯੭॥

ਭਈ ਰਿਖ ਰਾਮੰ ਬਡੀ ਗਿਆਨ ਚਰਚਾ ॥

भई रिख रामं बडी गिआन चरचा ॥

ਰਾਮ ਅਤੇ ਰਿਸ਼ੀਆਂ ਵਿੱਚ ਵੱਡੀ ਗਿਆਨ ਚਰਚਾ ਹੋਈ।

ਕਹੋ ਸਰਬ ਜੌਪੈ ਬਢੈ ਏਕ ਗ੍ਰੰਥਾ ॥

कहो सरब जौपै बढै एक ग्रंथा ॥

ਜੇਕਰ ਉਹ ਸਾਰੀ ਕਹਾ, ਤਾ ਇੱਕ ਵੱਖਰਾ ਵੱਡਾ ਗ੍ਰੰਥ ਬਣ ਜਾਏਗਾ।

ਬਿਦਾ ਬਿੱਪ੍ਰ ਕੀਨੇ ਘਨੀ ਦੱਛਨਾ ਦੈ ॥

बिदा बिप्र कीने घनी दच्छना दै ॥

(ਫਿਰ) ਬਹੁਤ ਸਾਰੀ ਦੱਛਣਾ ਦੇ ਕੇ ਸਾਰਿਆਂ ਬ੍ਰਾਹਮਣਾ ਨੂੰ ਵਿਦਾ ਕੀਤਾ।

ਚਲੇ ਦੇਸ ਦੇਸੰ ਮਹਾ ਚਿੱਤ ਹਰਖੰ ॥੬੯੮॥

चले देस देसं महा चित्त हरखं ॥६९८॥

ਉਹ ਬਹੁਤ ਪ੍ਰਸੰਨ ਚਿੱਤ ਨਾਲ ਦੇਸਾ ਪਰਦੇਸ਼ਾ ਵਲ ਚਲੇ ਗਏ ॥੬੯੮॥

ਇਹੀ ਬੀਚ ਆਯੋ ਮ੍ਰਿਤੰ ਸੂਨ ਬਿੱਪੰ ॥

इही बीच आयो मृतं सून बिप्पं ॥

ਇਸੇ ਸਮੇਂ ਵਿੱਚ ਇਕ ਬ੍ਰਾਹਮਣ ਆਇਆ, ਜਿਸ ਦਾ ਪੁੱਤਰ ਮਰ ਚੁੱਕਿਆ ਸੀ,

ਜੀਐ ਬਾਲ ਆਜੈ ਨਹੀ ਤੋਹਿ ਸ੍ਰਾਪੰ ॥

जीऐ बाल आजै नही तोहि स्रापं ॥

(ਉਸ ਨੇ ਆ ਕੇ ਕਿਹਾ-ਹੇ ਰਾਮ!) ਜਾ ਤਾ ਮੇਰਾ ਬਾਲਕ ਅੱਜ ਹੀ ਜੀ ਪਏ, ਨਹੀਂ ਤਾ ਮੈਂ ਤੈਨੂੰ ਸਰਾਪ (ਦਿੰਦਾ ਹਾ,

ਸਭੈ ਰਾਮ ਜਾਨੀ ਚਿਤੰ ਤਾਹਿ ਬਾਤਾ ॥

सभै राम जानी चितं ताहि बाता ॥

ਕਿਉਂਕਿ ਤੇਰੇ ਦੋਸ਼ ਕਰਕੇ ਹੀ ਮਾਪਿਆਂ ਦੇ ਹੁੰਦਿਆਂ ਪੁੱਤਰ ਮਰਨ ਲੱਗ ਪਏ ਹਨ)। ਰਾਮ ਨੇ ਉਸ ਦੀ ਸਾਰੀ ਗੱਲ ਚਿੱਤ ਵਿੱਚ ਜਾਣ ਲਈ

ਦਿਸੰ ਬਾਰਣੀ ਤੇ ਬਿਬਾਣੰ ਹਕਾਰਯੋ ॥੬੯੯॥

दिसं बारणी ते बिबाणं हकारयो ॥६९९॥

ਅਤੇ ਪੱਛਮ ਦਿਸ਼ਾ ਤੋਂ ਬਿਮਾਨ ਮੰਗਵਾ ਲਿਆ ॥੬੯੯॥

ਹੁਤੋ ਏਕ ਸੂਦ੍ਰੰ ਦਿਸਾ ਉਤ੍ਰ ਮੱਧੰ ॥

हुतो एक सूद्रं दिसा उत्र मद्धं ॥

(ਕਾਰਨ ਇਹ ਸੀ ਕਿ) ਉੱਤਰ ਦਿਸ਼ਾ ਵਿੱਚ ਇਕ ਸ਼ੂਦਰ ਰਹਿੰਦਾ ਸੀ,

ਝੁਲੈ ਕੂਪ ਮੱਧੰ ਪਰਯੋ ਔਧ ਮੁੱਖੰ ॥

झुलै कूप मद्धं परयो औध मुक्खं ॥

ਜੋ ਮੂਧੇ ਮੂੰਹ ਖੂਹ ਵਿੱਚ ਲਟਕਿਆ ਹੋਇਆ ਸੀ।

ਮਹਾ ਉਗ੍ਰ ਤੇ ਜਾਪ ਪਸਯਾਤ ਉਗ੍ਰੰ ॥

महा उग्र ते जाप पसयात उग्रं ॥

(ਉਹ) ਮਹਾਨ ਤੇਜ਼ ਵਾਲਾ ਬਹੁਤ ਭਾਰੀ ਤਪੱਸਿਆ ਕਰ ਰਿਹਾ ਸੀ।

ਹਨਯੋ ਤਾਹਿ ਰਾਮੰ ਅਸੰ ਆਪ ਹੱਥੰ ॥੭੦੦॥

हनयो ताहि रामं असं आप हत्थं ॥७००॥

ਸ੍ਰੀ ਰਾਮ ਨੇ ਆਪਣੇ ਹੱਥੀਂ ਤਲਵਾਰ ਨਾਲ ਉਸ ਨੂੰ ਮਾਰ ਦਿੱਤਾ ॥੭੦੦॥

ਜੀਯੋ ਬ੍ਰਹਮ ਪੁਤ੍ਰੰ ਹਰਯੋ ਬ੍ਰਹਮ ਸੋਗੰ ॥

ਜੀਯੋ ਬ੍ਰਹਮ ਪੁਤ੍ਰੰ ਹਰਯੋ ਬ੍ਰਹਮ ਸੋਗੰ ॥

(ਸ਼ੂਦਰ ਦੇ ਮਰਦਿਆਂ ਹੀ) ਬ੍ਰਾਹਮਣ ਦਾ ਪੁੱਤਰ ਜੀ ਪਿਆ ਅਤੇ ਬ੍ਰਾਹਮਣ ਦਾ ਸੋਗ ਖ਼ਤਮ ਹੋ ਗਿਆ।

ਬਢੀ ਕੀਰਤ ਰਾਮੰ ਚਤੁਰ ਕੁੰਟ ਮੱਧੰ ॥

बढी कीरत रामं चतुर कुँट मद्धं ॥

ਫਲਸਰੂਪ ਰਾਮ ਦਾ ਯਸ਼ ਚੌਹਾ ਕੁੰਟਾ ਵਿੱਚ ਵੱਧ ਗਿਆ।

ਕਰਯੋ ਦਸ ਸਹੰਸ੍ਰ ਲਉ ਰਾਜ ਅਉਧੰ ॥

करयो दस सहंस्र लउ राज अउधं ॥

ਦਸ ਹਜ਼ਾਰ ਵਰ੍ਹੇ ਤਕ ਅਯੁੱਧਿਆ ਉਤੇ (ਸ੍ਰੀ ਰਾਮ ਨੇ) ਰਾਜ ਕੀਤਾ

ਫਿਰੀ ਚਕ੍ਰ ਚਾਰੋ ਬਿਖੈ ਰਾਮ ਦੋਹੀ ॥੭੦੧॥

फिरी चक्र चारो बिखै राम दोही ॥७०१॥

ਅਤੇ ਚੌਹਾ ਦਿਸ਼ਾਵਾ ਵਿੱਚ ਰਾਮ ਦੀ ਦੁਹਾਈ ਫਿਰ ਗਈ ॥੭੦੧॥

ਜਿਣੇ ਦੇਸ ਦੇਸੰ ਨਰੇਸੰ ਤ ਰਾਮੰ ॥

जिणे देस देसं नरेसं त रामं ॥

ਦੇਸ਼ਾ ਦੇਸ਼ਾ ਦੇ ਰਾਜੇ ਰਾਮ ਨੇ ਜਿੱਤ ਲਏ।

ਮਹਾ ਜੁੱਧ ਜੇਤਾ ਤਿਹੂੰ ਲੋਕ ਜਾਨਯੋ ॥

महा जुद्ध जेता तिहूँ लोक जानयो ॥

ਤਿੰਨਾ ਲੋਕਾ ਵਿੱਚ ਜਾਣ ਲਿਆ ਗਿਆ ਕਿ (ਰਾਮ) ਮਹਾਨ ਯੁੱਧ-ਵਿਜੇਤਾ ਹਨ।

ਦਯੋ ਮੰਤ੍ਰੀ ਅੱਤ੍ਰੰ ਮਹਾਭ੍ਰਾਤ ਭਰਥੰ ॥

दयो मंत्री अत्तं महाभ्रात भरथं ॥

(ਉਨ੍ਹਾ ਨੇ ਆਪਣੇ) ਭਰਾ ਭਰਤ ਨੂੰ ਮੁੱਖ-ਮੰਤਰੀ ਦੀ ਪਦਵੀ ਦਿੱਤੀ

ਕੀਯੋ ਸੈਨ ਨਾਥੰ ਸੁਮਿਤ੍ਰਾ ਕੁਮਾਰੰ ॥੭੦੨॥

कीयो सैन नाथं सुमित्रा कुमारं ॥७०२॥

ਅਤੇ ਲੱਛਮਣ ਨੂੰ ਸੈਨਾਪਤੀ ਦੇ ਰੂਪ ਵਿੱਚ ਸਥਾਪਿਤ ਕਰ ਦਿੱਤਾ ॥੭੦੨॥

ਮ੍ਰਿਤਗਤ ਛੰਦ ॥

मृतगत छंद ॥

ਮ੍ਰਿਤਗਤ ਛੰਦ

ਸੁਮਤਿ ਮਹਾ ਰਿਖ ਰਘੁਬਰ ॥

सुमति महा रिख रघुबर ॥

ਸ੍ਰੀ ਰਾਮ ਉਤਮ ਬੁੱਧੀ ਵਾਲੇ ਮਹਾਰਿਸ਼ੀ ਸਨ।

ਦੁੰਦਭ ਬਾਜਤਿ ਦਰ ਦਰ ॥

दुँदभ बाजति दर दर ॥

(ਉਨ੍ਹਾ ਦੇ ਪ੍ਰਤਾਪ ਦੀ) ਦੁਦੰਭੀ ਦੁਆਰ-ਦੁਆਰ ਉਤੇ ਵਜ ਰਹੀ ਸੀ।

ਜਗ ਕੀਅਸ ਧੁਨ ਘਰ ਘਰ ॥

जग कीअस धुन घर घर ॥

ਜਗਤ ਦੇ ਘਰ-ਘਰ ਵਿੱਚ ਅਤੇ ਦੇਵ ਲੋਕ ਵਿੱਚ

ਪੂਰ ਰਹੀ ਧੁਨ ਸੁਰਪੁਰ ॥੭੦੩॥

पूर रही धुन सुरपुर ॥७०३॥

(ਉਨ੍ਹਾ ਦੇ ਯਸ਼ ਦੀ) ਧੁਨ ਭਰ ਰਹੀ ਸੀ ॥੭੦੩॥

ਸੁਢਰ ਮਹਾ ਰਘੁਨੰਦਨ ॥

सुढर महा रघुनंदन ॥

ਸ੍ਰੀ ਰਾਮ ਦੀ ਡੀਲ ਡੌਲ ਬਹੁਤ ਸੁੰਦਰ ਹੈ,

ਜਗਪਤ ਮੁਨ ਗਨ ਬੰਦਨ ॥

जगपत मुन गन बंदन ॥

ਰਾਜੇ ਅਤੇ ਮੁਨੀ ਉਨ੍ਹਾ ਨੂੰ ਬੰਦਨਾ ਕਰਦੇ ਹਨ।

ਧਰਧਰ ਲੌ ਨਰ ਚੀਨੇ ॥

धरधर लौ नर चीने ॥

ਪਹਾੜ ਤਕ ਸਭ ਦੇ ਆਸਰੇ ਵਜੋਂ ਰਾਮ ਨੂੰ ਮਨੁੱਖਾ ਨੇ ਜਾਣਿਆ ਹੈ,

ਸੁਖ ਦੈ ਦੁਖ ਬਿਨ ਕੀਨੇ ॥੭੦੪॥

सुख दै दुख बिन कीने ॥७०४॥

(ਜਿਨ੍ਹਾ ਨੇ ਪਰਜਾ ਨੂੰ) ਸੁੱਖ ਦੇ ਕੇ ਦੁੱਖਾ ਤੋਂ ਰਹਿਤ ਕਰ ਦਿੱਤਾ ॥੭੦੪॥

ਅਰ ਹਰ ਨਰ ਕਰ ਜਾਨੇ ॥

अर हर नर कर जाने ॥

ਸ੍ਰੀ ਰਾਮ ਨੂੰ ਪੁਰਸ਼ਾ ਨੇ ਵੈਰੀਆਂ ਦਾ ਨਾਸ਼ ਕਰਤਾ ਕਰ ਕੇ ਜਾਣਿਆ ਹੈ

ਦੁਖ ਹਰ ਸੁਖ ਕਰ ਮਾਨੇ ॥

दुख हर सुख कर माने ॥

ਅਤੇ ਦੁਖ ਮਿਟਾ ਕੇ, ਸੁੱਖ ਕਰਨ ਵਾਲਾ ਮੰਨਿਆ ਹੈ।

ਪੁਰ ਧਰ ਨਰ ਬਰਸੇ ਹੈ ॥

पुर धर नर बरसे है ॥

ਅਯੁਧਿਆ ਪੁਰੀ ਦੇ ਆਸਰਾ ਰੂਪ ਰਾਮ ਦੀ ਭਲੇ ਪੁਰਸ਼ ਸੇਵਾ ਕਰਦੇ ਹਨ,

ਰੂਪ ਅਨੂਪ ਅਭੈ ਹੈ ॥੭੦੫॥

रूप अनूप अभै है ॥७०५॥

(ਕਿਉਂਕਿ) ਉਹ ਅਨੂਪਮ ਅਤੇ ਨਿਡਰ ਹਨ ॥੭੦੫॥

ਅਨਕਾ ਛੰਦ ॥

अनका छंद ॥

ਅਨਕਾ ਛੰਦ

ਪ੍ਰਭੂ ਹੈ ॥

प्रभू है ॥

(ਸ੍ਰੀ ਰਾਮ ਸਭ ਦੇ) ਸੁਆਮੀ ਹਨ,

ਅਜੂ ਹੈ ॥

अजू है ॥

ਜੂਨਾ ਤੋਂ ਰਹਿਤ ਹਨ,

ਅਜੈ ਹੈ ॥

अजै है ॥

ਜਿੱਤੇ ਨਹੀਂ ਜਾਂਦੇ,

ਅਭੈ ਹੈ ॥੭੦੬॥

अभै है ॥७०६॥

ਡਰਦੇ ਨਹੀਂ ਹਨ ॥੭੦੬॥

ਅਜਾ ਹੈ ॥

अजा है ॥

ਅਜਨਮੇ ਹਨ

ਅਤਾ ਹੈ ॥

अता है ॥

(ਪਰਮ) ਪੁਰਸ਼ ਹਨ,

ਅਲੈ ਹੈ ॥

अलै है ॥

ਸਾਰਾ ਜਗਤ ਹਨ,

ਅਜੈ ਹੈ ॥੭੦੭॥

अजै है ॥७०७॥

ਨਾ ਜਿੱਤੇ ਜਾ ਸਕਣ ਵਾਲੇ (ਪਾਰਬ੍ਰਹਮ) ਹਨ ॥੭੦੭॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ

ਬੁਲਯੋ ਚਤ੍ਰ ਭ੍ਰਾਤੰ ਸੁਮਿਤ੍ਰਾ ਕੁਮਾਰੰ ॥

बुलयो चत्र भ्रातं सुमित्रा कुमारं ॥

ਸ੍ਰੀ ਰਾਮ ਨੇ ਆਪਣੇ ਚੌਥੇ ਭਰਾ, ਸੁਮਿਤ੍ਰਾ ਦੇ ਛੋਟੇ ਪੁੱਤਰ (ਸ਼ਤਰੂਘਨ) ਨੂੰ ਬੁਲਾਇਆ

ਕਰਯੋ ਮਾਥੁਰੇਸੰ ਤਿਸੇ ਰਾਵਣਾਰੰ ॥

करयो माथुरेसं तिसे रावणारं ॥

ਅਤੇ ਉਸ ਨੂੰ ਮਥੁਰਾ ਦਾ ਰਾਜਾ ਬਣਾ ਦਿੱਤਾ।

ਤਹਾ ਏਕ ਦਈਤੰ ਲਵੰ ਉਗ੍ਰ ਤੇਜੰ ॥

तहा एक दईतं लवं उग्र तेजं ॥

ਉਥੇ ਇਕ ਭਿਆਨਕ ਤੇਜ ਵਾਲਾ 'ਲਵਣ' ਨਾ ਵਾਲਾ ਦੈਂਤ ਹੁੰਦਾ ਸੀ।

ਦਯੋ ਤਾਹਿ ਅੱਪੰ ਸਿਵੰ ਸੂਲ ਭੇਜੰ ॥੭੦੮॥

दयो ताहि अप्पं सिवं सूल भेजं ॥७०८॥

ਉਸ ਨੂੰ ਸ਼ਿਵ ਨੇ ਆਪਣਾ ਤ੍ਰਿਸ਼ੂਲ ਦੇ ਕੇ ਭੇਜਿਆ ਸੀ ॥੭੦੮॥

ਪਠਯੋ ਤੀਰ ਮੰਤ੍ਰੰ ਦੀਯੋ ਏਕ ਰਾਮੰ ॥

पठयो तीर मंत्रं दीयो एक रामं ॥

ਯੁੱਧ ਦੇ ਵਿਜੇਤਾ ਅਤੇ ਧਰਮ ਦੇ ਘਰ ਰਾਮ ਨੇ ਇਕ ਮੰਦਰਿਆ ਹੋਇਆ ਤੀਰ (ਹੱਥ ਵਿੱਚ) ਦੇ ਕੇ

ਮਹਾ ਜੁੱਧ ਮਾਲੀ ਮਹਾ ਧਰਮ ਧਾਮੰ ॥

महा जुद्ध माली महा धरम धामं ॥

(ਸ਼ਤਰੂਘਨ ਨੂੰ) ਭੇਜਿਆ (ਅਤੇ ਇਹ ਵੀ ਸਮਝਾਇਆ ਕਿ)

ਸਿਵੰ ਸੂਲ ਹੀਣੰ ਜਵੈ ਸੱਤ੍ਰ ਜਾਨਯੋ ॥

सिवं सूल हीणं जवै सत्र जानयो ॥

ਜਦੋਂ ਵੈਰੀ ਨੂੰ ਸ਼ਿਵ ਦੇ ਤ੍ਰਿਸ਼ੂਲ ਤੋਂ ਸੱਖਣਾ ਵੇਖੋ

ਤਬੈ ਸੰਗਿ ਤਾ ਕੈ ਮਹਾ ਜੁੱਧ ਠਾਨਯੋ ॥੭੦੯॥

तबै संगि ता कै महा जुद्ध ठानयो ॥७०९॥

ਤਦੋਂ ਹੀ ਉਸ ਨਾਲ ਘੋਰ ਯੁੱਧ ਮਚਾ ਦਿਓ ॥੭੦੯॥

ਲਯੋ ਮੰਤ੍ਰ ਤੀਰੰ ਚਲਯੋ ਨਿਆਇ ਸੀਸੰ ॥

लयो मंत्र तीरं चलयो निआइ सीसं ॥

(ਸ਼ਤਰੂਘਨ ਨੇ ਉਹ) ਮੰਦਰਿਆ ਹੋਇਆ ਤੀਰ (ਹੱਥ ਵਿੱਚ) ਲਿਆ ਅਤੇ ਸਿਰ ਨਿਵਾ ਕੇ ਚਲ ਪਿਆ।

ਤ੍ਰਿਪੁਰ ਜੁੱਧ ਜੇਤਾ ਚਲਯੋ ਜਾਣ ਈਸੰ ॥

तृपुर जुद्ध जेता चलयो जाण ईसं ॥

(ਉਹ ਤੀਰ ਇਉਂ ਚਲਿਆ) ਮਾਨੋ ਸ਼ਿਵ ਦਾ ਤ੍ਰਿਸ਼ੂਲ ਲਵਣ ਕੋਲੋਂ ਚਲਿਆ ਗਿਆ ਹੋਵੇ।

ਲਖਯੋ ਸੂਲ ਹੀਣੰ ਰਿਪੰ ਜਉਣ ਕਾਲੰ ॥

लखयो सूल हीणं रिपं जउण कालं ॥

ਜਿਸ ਵੇਲੇ ਵੈਰੀ ਨੂੰ ਸ਼ਿਵ ਦੇ ਤ੍ਰਿਸ਼ੂਲ ਤੋਂ ਹੀਣ ਜਾਣਿਆ,

ਤਬੈ ਕੋਪ ਮੰਡਯੋ ਰਣੰ ਬਿਕਰਾਲੰ ॥੭੧੦॥

तबै कोप मंडयो रणं बिकरालं ॥७१०॥

ਉਸੇ ਵੇਲੇ (ਸ਼ਤਰੂਘਨ ਨੇ) ਕ੍ਰੋਧ ਨਾਲ ਭਿਆਨਕ ਯੁੱਧ ਕਰਨਾ ਸ਼ੁਰੂ ਕਰ ਦਿੱਤਾ ॥੭੧੦॥

ਭਜੈ ਘਾਇ ਖਾਯੰ ਅਗਾਯੰਤ ਸੂਰੰ ॥

भजै घाइ खायं अगायंत सूरं ॥

ਬਹੁਤ ਜ਼ਖ਼ਮ ਖਾ ਕੇ ਸੂਰਮੇਂ ਭੱਜ ਗਏ ਸਨ।

ਹਸੇ ਕੰਕ ਬੰਕੰ ਘੁਮੀ ਗੈਣ ਹੂਰੰ ॥

हसे कंक बंकं घुमी गैण हूरं ॥

ਭਿਆਨਕ ਕਾ ਪ੍ਰਸੰਨ ਸਨ ਅਤੇ ਆਕਾਸ਼ ਵਿੱਚ ਹੂਰਾ ਫਿਰਦੀਆਂ ਸਨ।

ਉਠੇ ਟੋਪ ਟੁੱਕੰ ਕਮਾਣੰ ਪ੍ਰਹਾਰੇ ॥

उठे टोप टुक्कं कमाणं प्रहारे ॥

ਕਮਾਨਾ (ਵਿੱਚੋਂ ਤੀਰਾ ਦੀ) ਮਾਰ ਨਾਲ ਟੋਪਾ ਦੇ ਟੋਟੇ ਹੋ ਕੇ ਉਡਦੇ ਹਨ,

ਰਣੰ ਰੋਸ ਰੱਜੇ ਮਹਾ ਛੱਤ੍ਰ ਧਾਰੇ ॥੭੧੧॥

रणं रोस रज्जे महा छत्त्र धारे ॥७११॥

ਵੱਡੇ ਛੱਤਰਧਾਰੀ ਰਾਜੇ ਕ੍ਰੋਧ ਕਰਕੇ ਰਣ ਵਿੱਚ ਗੱਜ ਰਹੇ ਹਨ ॥੭੧੧॥

ਫਿਰਯੋ ਅਪ ਦਈਤੰ ਮਹਾ ਰੋਸ ਕੈ ਕੈ ॥

फिरयो अप दईतं महा रोस कै कै ॥

ਬਹੁਤ ਅਧਿਕ ਰੋਸ ਕਰਕੇ ਯੁੱਧ ਵਿੱਚ 'ਲਵਣ' ਦੈਂਤ ਆਪ ਫਿਰ ਰਿਹਾ ਹੈ।

ਹਣੇ ਰਾਮ ਭ੍ਰਾਤੰ ਵਹੈ ਬਾਣ ਲੈ ਕੈ ॥

हणे राम भ्रातं वहै बाण लै कै ॥

ਸ਼ਤਰੂਘਨ ਨੇ ਓਹੀ ਬਾਣ ਲੈ ਕੇ ਮਾਰਿਆ,

ਰਿਪੰ ਨਾਸ ਹੇਤੰ ਦੀਯੋ ਰਾਮ ਅੱਪੰ ॥

रिपं नास हेतं दीयो राम अप्पं ॥

ਜੋ ਰਾਮ ਨੇ ਖੁਦ ਵੈਰੀ ਨੂੰ ਮਾਰਨ ਵਾਸਤੇ ਦਿੱਤਾ ਸੀ।

ਹਣਿਯੋ ਤਾਹਿ ਸੀਸੰ ਦ੍ਰਗਾ ਜਾਪ ਜੱਪੰ ॥੭੧੨॥

हणियो ताहि सीसं द्रुगा जाप जप्पं ॥७१२॥

ਸ਼ਤਰੂਘਨ ਨੇ ਦੁਰਗਾ ਦਾ ਜਾਪ ਜਪ ਕੇ ਤੀਰ ਉਸ ਦੇ ਸਿਰ ਵਿੱਚ ਮਾਰ ਦਿੱਤਾ ॥੭੧੨॥

ਗਿਰਯੋ ਝੂਮ ਭੂਮੰ ਅਘੂਮਯੋ ਅਰਿ ਘਾਯੰ ॥

गिरयो झूम भूमं अघूमयो अरि घायं ॥

(ਤੀਰ ਨਾਲ) ਫੱਟੜ ਹੋ ਕੇ ਘੁਮੇਰੀ ਖਾਦਾ ਹੋਇਆ ਧਰਤੀ ਉਤੇ ਡਿੱਗ ਪਿਆ।

ਹਣਯੋ ਸਤ੍ਰ ਹੰਤਾ ਤਿਸੈ ਚਉਪ ਚਾਯੰ ॥

हणयो सत्र हंता तिसै चउप चायं ॥

ਸ਼ਤਰੂਘਨ ਨੇ ਉਸ ਨੂੰ ਬੜੇ ਚਾਉ ਨਾਲ ਮਾਰ ਦਿੱਤਾ।

ਗਣੰ ਦੇਵ ਹਰਖੇ ਪ੍ਰਬਰਖੰਤ ਫੂਲੰ ॥

गणं देव हरखे प्रबरखंत फूलं ॥

ਦੇਵਤਿਆਂ ਦੇ ਦਲ ਪ੍ਰਸੰਨ ਹੋ ਗਏ ਅਤੇ ਫੁੱਲਾ ਦੀ ਬਰਖਾ ਕਰਨ ਲੱਗੇ,

ਹਤਯੋ ਦੈਤ ਦ੍ਰੋਹੀ ਮਿਟਯੋ ਸਰਬ ਸੂਲੰ ॥੭੧੩॥

हतयो दैत द्रोही मिटयो सरब सूलं ॥७१३॥

(ਕਿਉਂਕਿ) ਦ੍ਰੋਹੀ ਦੈਂਤ ਮਾਰਿਆ ਗਿਆ ਤਾ ਸਾਰੇ ਦੁੱਖ ਮਿਟ ਗਏ ॥੭੧੩॥

ਲਵੰ ਨਾਸੁਰੈਯੰ ਲਵੰ ਕੀਨ ਨਾਸੰ ॥

लवं नासुरैयं लवं कीन नासं ॥

ਲਵਣ' ਦੈਂਤ ਨੂੰ (ਸ਼ਤਰੂਘਨ ਨੇ) ਛਿਣ ਵਿੱਚ ਮਾਰ ਦਿੱਤਾ,

ਸਭੈ ਸੰਤ ਹਰਖੇ ਰਿਪੰ ਭੇ ਉਦਾਸੰ ॥

सभै संत हरखे रिपं भे उदासं ॥

ਸਾਰੇ ਸੰਤ ਪ੍ਰਸੰਨ ਹੋ ਗਏ ਤੇ ਵੈਰੀ ਦੁਖੀ ਹੋਏ।

ਭਜੈ ਪ੍ਰਾਨ ਲੈ ਲੈ ਤਜਯੋ ਨਗਰ ਬਾਸੰ ॥

भजै प्रान लै लै तजयो नगर बासं ॥

(ਦੈਂਤ) ਪ੍ਰਾਣ ਲੈ ਕੇ ਭੱਜ ਗਏ ਅਤੇ (ਉਨ੍ਹਾ ਨੇ) ਸ਼ਹਿਰ ਦਾ ਨਿਵਾਸ ਛੱਡ ਦਿੱਤਾ।

ਕਰਯੋ ਮਾਥੁਰੇਸੰ ਪੁਰੀਵਾ ਨਵਾਸੰ ॥੭੧੪॥

करयो माथुरेसं पुरीवा नवासं ॥७१४॥

ਮਥੁਰਾ ਦੇ ਰਾਜੇ (ਸ਼ਤਰੂਘਨ) ਨੇ ਮਥੁਰਾ ਵਿੱਚ ਨਿਵਾਸ ਕੀਤਾ ॥੭੧੪॥

ਭਯੋ ਮਾਥੁਰੇਸੰ ਲਵੰਨਾਸ੍ਰ ਹੰਤਾ ॥

भयो माथुरेसं लवंनास्र हंता ॥

ਸ਼ਤਰੂਘਨ ਮਥੁਰਾ ਦਾ ਰਾਜਾ ਹੋਇਆ

ਸਭੈ ਸਸਤ੍ਰ ਗਾਮੀ ਸੁਭੰ ਸਸਤ੍ਰ ਗੰਤਾ ॥

सभै ससत्र गामी सुभं ससत्र गंता ॥

ਜੋ ਸਾਰੇ ਸ਼ਸਤ੍ਰ ਚਲਾਣ ਵਾਲਾ ਤੇ ਸ਼ੁਭ ਸ਼ਾਸਤ੍ਰਾ ਨੂੰ ਜਾਣਨ ਵਾਲਾ ਹੈ।

ਭਏ ਦੁਸਟ ਦੂਰੰ ਕਰੂਰੰ ਸੁ ਠਾਮੰ ॥

भए दुसट दूरं करूरं सु ठामं ॥

ਉਸ ਸਥਾਨ ਤੋਂ ਕਠੋਰ ਦੁਸ਼ਟ ਦੂਰ ਹੋ ਗਏ।

ਕਰਯੋ ਰਾਜ ਤੈਸੋ ਜਿਮੰ ਅਉਧ ਰਾਮੰ ॥੭੧੫॥

करयो राज तैसो जिमं अउध रामं ॥७१५॥

ਸ਼ਤਰੂਘਨ ਨੇ ਉਥੇ ਉਹੋ ਜਿਹਾ ਰਾਜ ਕੀਤਾ ਜਿਹੋ ਜਿਹਾ ਅਯੁੱਧਿਆ ਵਿੱਚ ਰਾਮ (ਕਰਦੇ ਸਨ) ॥੭੧੫॥

ਕਰਿਯੋ ਦੁਸਟ ਨਾਸੰ ਪਪਾਤੰਤ ਸੂਰੰ ॥

करियो दुसट नासं पपातंत सूरं ॥

ਸੂਰਮਿਆਂ ਨੂੰ ਡਿਗਾਣ ਵਾਲੇ ਸ਼ਤਰੂਘਨ ਨੇ ਦੁਸ਼ਟ ਦਾ ਨਾਸ਼ ਕਰ ਦਿੱਤਾ।

ਉਠੀ ਜੈ ਧੁਨੰ ਪੁਰ ਰਹੀ ਲੋਗ ਪੂਰੰ ॥

उठी जै धुनं पुर रही लोग पूरं ॥

ਫਲਸਰੂਪ ਜੈ ਦੀ ਧੁਨੀ ਉਠੀ ਜੋ (ਤਿੰਨਾ) ਲੋਕਾ ਵਿੱਚ ਪਸਰ ਰਹੀ ਹੈ

ਗਈ ਪਾਰ ਸਿੰਧੰ ਸੁ ਬਿੰਧੰ ਪ੍ਰਹਾਰੰ ॥

गई पार सिंधं सु बिंधं प्रहारं ॥

ਅਤੇ ਬਿੰਧਿਆਚਾਲ ਤੋਂ ਪਾਰ ਸਮੁੰਦਰ ਤੱਕ ਚਲੀ ਗਈ ਹੈ।

ਸੁਨਿਯੋ ਚੱਕ੍ਰ ਚਾਰੰ ਲਵੰ ਲਾਵਣਾਰੰ ॥੭੧੬॥

सुनियो चक्क्र चारं लवं लावणारं ॥७१६॥

ਚੌਹਾ ਚੱਕਾ ਵਿੱਚ ਸੁਣਿਆ ਗਿਆ ਕਿ ਸ਼ਤਰੂਘਨ ਨੇ 'ਲਵਣ' ਨੂੰ ਮਾਰ ਦਿੱਤਾ ਹੈ ॥੭੧੬॥

ਅਥ ਸੀਤਾ ਕੋ ਬਨਬਾਸ ਦੀਬੋ ॥

अथ सीता को बनबास दीबो ॥

ਹੁਣ ਸੀਤਾ ਨੂੰ ਬਨਵਾਸ ਦੇਣ ਦਾ ਕਥਨ

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ

ਭਈ ਏਮ ਤਉਨੈ ਇਤੈ ਰਾਵਣਾਰੰ ॥

भई एम तउनै इतै रावणारं ॥

ਉਧਰ ਇਸ ਤਰ੍ਹਾ (ਗੱਲ) ਹੋਈ ਇਧਰ ਸੀਤਾ ਨੇ

ਕਹੀ ਜਾਨਕੀ ਸੋ ਸੁਕੱਥੰ ਸੁਧਾਰੰ ॥

कही जानकी सो सुकत्थं सुधारं ॥

ਬੜੇ ਸੁੰਦਰ ਢੰਗ ਨਾਲ ਰਾਮ ਨੂੰ ਕਿਹਾ

ਰਚੇ ਏਕ ਬਾਗੰ ਅਭਿਰਾਮੰ ਸੁ ਸੋਭੰ ॥

रचे एक बागं अभिरामं सु सोभं ॥

ਕਿ ਇਕ ਸੁੰਦਰ ਬਾਗ ਬਣਵਾਓ ਜਿਸ ਦੀ ਸ਼ੋਭਾ ਨੂੰ ਵੇਖ ਕੇ

ਲਖੇ ਨੰਦਨੰ ਜਉਨ ਕੀ ਕ੍ਰਾਤ ਛੋਭੰ ॥੭੧੭॥

लखे नंदनं जउन की क्रात छोभं ॥७१७॥

ਇੰਦਰ ਦੇ 'ਨੰਦਨ' ਬਾਗ ਦੀ ਸ਼ੋਭਾ ਫਿਕੀ ਪੈ ਜਾਵੇ ॥੭੧੭॥

ਸੁਨੀ ਏਮ ਬਾਨੀ ਸੀਆ ਧਰਮ ਧਾਮੰ ॥

सुनी एम बानी सीआ धरम धामं ॥

ਜਦ ਸੀਤਾ ਦੀ ਅਜਿਹੀ ਬਾਣੀ ਧਰਮ-ਧਾਮ (ਰਾਮ) ਨੇ ਸੁਣੀ

ਰਚਿਯੋ ਏਕ ਬਾਗੰ ਮਹਾ ਅਭਰਾਮੰ ॥

रचियो एक बागं महा अभरामं ॥

ਤਾ ਇਕ ਮਹਾਨ ਸੁੰਦਰ ਬਾਗ ਬਣਵਾਇਆ।

ਮਣੀ ਭੂਖਿਤੰ ਹੀਰ ਚੀਰੰ ਅਨੰਤੰ ॥

मणी भूखितं हीर चीरं अनंतं ॥

ਉਸ ਵਿੱਚ ਅਨੰਤ ਹੀ ਹੀਰੇ ਅਤੇ ਮਣੀਆਂ ਜੜ੍ਹੀਆਂ ਹੋਈਆਂ ਸਨ

ਲਖੇ ਇੰਦ੍ਰ ਪੱਥੰ ਲਜੇ ਸ੍ਰੋਭ ਵੰਤੰ ॥੭੧੮॥

लखे इंद्र पथ्यं लजे स्रोभ वंतं ॥७१८॥

ਅਤੇ ਉਸ ਦੀ ਸੁੰਦਰਤਾ ਨੂੰ ਵੇਖ ਕੇ ਸ਼ੋਭਾ ਵਾਲਾ ਖਾਡਵ ਬਨ (ਇੰਦਰ ਪਥੰ) ਸ਼ਰਮਸਾਰ ਹੁੰਦਾ ਸੀ ॥੭੧੮॥

ਮਣੀ ਮਾਲ ਬਜ੍ਰੰ ਸਸੋਭਾਇ ਮਾਨੰ ॥

मणी माल बज्रं ससोभाइ मानं ॥

ਉਸ ਵਿੱਚ ਮਣੀਆਂ ਤੇ ਹੀਰਿਆਂ ਦੀਆਂ ਲੜੀਆਂ ਸੁਭਾਇਮਾਨ ਹੋ ਰਹੀਆਂ ਸਨ।

ਸਭੈ ਦੇਵ ਦੇਵੰ ਦੁਤੀ ਸੁਰਗ ਜਾਨੰ ॥

सभै देव देवं दुती सुरग जानं ॥

ਸਾਰੇ ਦੇਵੀ ਦੇਵਤਿਆਂ ਨੇ ਉਸ ਨੂੰ ਦੂਜਾ ਸੁਅਰਗ ਸਮਝਣਾ ਸ਼ੁਰੂ ਕਰ ਦਿੱਤਾ।

ਗਏ ਰਾਮ ਤਾ ਮੋ ਸੀਆ ਸੰਗ ਲੀਨੇ ॥

गए राम ता मो सीआ संग लीने ॥

ਸ੍ਰੀ ਰਾਮ ਸੀਤਾ ਨੂੰ ਲੈ ਕੇ ਉਸ ਬਾਗ ਵਿੱਚ ਗਏ।

ਕਿਤੀ ਕੋਟ ਸੁੰਦਰੀ ਸਭੈ ਸੰਗਿ ਕੀਨੇ ॥੭੧੯॥

कितीकोट सुँदरी सभै संगि कीने ॥७१९॥

ਕਈ ਕਰੋੜ (ਅਰਥਾਤ ਬਹੁਤ ਸਾਰੀਆਂ) ਸੁੰਦਰ ਦਾਸੀਆਂ ਨੂੰ ਸੀਤਾ ਦੇ ਨਾਲ ਕਰ ਦਿੱਤਾ ॥੭੧੯॥

ਰਚਯੋ ਏਕ ਮੰਦ੍ਰੰ ਮਹਾ ਸੁਭ੍ਰ ਠਾਮੰ ॥

रचयो एक मंद्रं महा सुभ्र ठामं ॥

ਉਸੇ ਮਹਾਨ ਸੁੰਦਰ ਸਥਾਨ ਵਿੱਚ ਇਕ ਮਹੱਲ (ਮੰਦਰ) ਬਣਵਾਇਆ।

ਕਰਯੋ ਰਾਮ ਸੈਨੰ ਤਹਾ ਧਰਮ ਧਾਮੰ ॥

करयो राम सैनं तहा धरम धामं ॥

ਉਸ ਵਿੱਚ ਧਰਮ-ਧਾਮ (ਰਾਮ) ਨੇ ਬਿਸ਼ਰਾਮ ਕੀਤਾ।

ਕਰੀ ਕੇਲ ਖੇਲੰ ਸੁ ਬੇਲੰ ਸੁ ਭੋਗੰ ॥

करी केल खेलं सु बेलं सु भोगं ॥

ਉਥੇ ਕਈ ਤਰ੍ਹਾ ਦੀ ਕ੍ਰੀੜਾ, ਭੋਗ ਅਤੇ ਬਿਲਾਸ ਕੀਤੇ।

ਹੁਤੋ ਜਉਨ ਕਾਲੰ ਸਮੈ ਜੈਸ ਜੋਗੰ ॥੭੨੦॥

हुतो जउन कालं समै जैस जोगं ॥७२०॥

ਜਿਸ ਤਰ੍ਹਾ ਦਾ ਸਮਾ ਸੀ, ਉਸੇ ਤਰ੍ਹਾ ਦੇ ਕਾਰ ਵਿਹਾਰ ਪੂਰੇ ਕੀਤੇ ॥੭੨੦॥

ਰਹਯੋ ਸੀਅ ਗਰਭੰ ਸੁਨਯੋ ਸਰਬ ਬਾਮੰ ॥

रहयो सीअ गरभं सुनयो सरब बामं ॥

ਸੀਤਾ ਨੂੰ (ਉਸ ਸਮੇਂ) ਗਰਭ ਠਹਿਰ ਗਿਆ, (ਇਸ ਗੱਲ ਨੂੰ) ਸਾਰੀਆਂ ਇਸਤਰੀਆਂ ਨੇ ਸੁਣ ਲਿਆ।

ਕਹੇ ਏਮ ਸੀਤਾ ਪੁਨਰ ਬੈਨ ਰਾਮੰ ॥

कहे एम सीता पुनर बैन रामं ॥

ਫਿਰ ਸੀਤਾ ਨੇ ਇਹ ਬਚਨ ਸ੍ਰੀ ਰਾਮ ਨੂੰ ਕਿਹਾ ਕਿ ਹੇ ਨਾਥ!

ਫਿਰਯੋ ਬਾਗ ਬਾਗੰ ਬਿਦਾ ਨਾਥ ਦੀਜੈ ॥

ਫਿਰਯੋ ਬਾਗ ਬਾਗੰ ਬਿਦਾ ਨਾਥ ਦੀਜੈ ॥
ਮੈਂ ਬਾਗ ਵਿੱਚ ਬਹੁਤ ਫਿਰ ਲਿਆ, ਹੁਣ ਮੈਨੂੰ ਵਿਦਾ ਕਰੋ।

ਸੁਨੋ ਪ੍ਰਾਨ ਪਿਆਰੇ ਇਹੈ ਕਾਜ ਕੀਜੈ ॥੭੨੧॥
सुनो प्रान पिआरे इहै काज कीजै ॥७२१॥
ਹੇ ਪ੍ਰਾਣ ਪਿਆਰੇ! ਸੁਣੋ ਅਤੇ ਇਹੀ ਕਾਰਜ ਕਰੋ ॥੭੨੧॥

ਦੀਯੌ ਰਾਮ ਸੰਗੰ ਸੁਮਿਤ੍ਰਾ ਕੁਮਾਰੰ ॥
दीयौ राम संगं सुमित्रा कुमारं ॥
ਲੱਛਮਣ ਨੂੰ ਸ੍ਰੀ ਰਾਮ ਨੇ ਨਾਲ ਭੇਜਿਆ

ਦਈ ਜਾਨਕੀ ਸੰਗ ਤਾ ਕੇ ਸੁਧਾਰੰ ॥
दई जानकी संग ता के सुधारं ॥
ਅਤੇ ਉਸ ਨਾਲ ਚੰਗੀ ਤਰ੍ਹਾ ਸੀਤਾ ਨੂੰ ਤੋਰ ਦਿੱਤਾ।

ਜਹਾ ਘੋਰ ਸਾਲੰ ਤਮਾਲੰ ਬਿਕ੍ਰਾਲੰ ॥
जहा घोर सालं तमालं बिक्रालं ॥
ਜਿਥੇ ਵੱਡੇ-ਵੱਡੇ ਸਾਲ ਤੇ ਤਮਾਲ ਦੇ ਭਿਆਨਕ ਬ੍ਰਿਛ ਸਨ,

ਤਹਾ ਸੀਅ ਕੋ ਛੋਰ ਆਇਯੋ ਉਤਾਲੰ ॥੭੨੨॥
तहा सीअ को छोर आइयो उतालं ॥७२२॥
(ਲੱਛਮਣ) ਉਥੇ ਸੀਤਾ ਨੂੰ ਛੱਡ ਕੇ ਛੇਤੀ ਨਾਲ ਮੁੜ ਆਇਆ ॥੭੨੨॥

ਬਨੰ ਨਿਰਜਨੰ ਦੇਖ ਕੈ ਕੈ ਅਪਾਰੰ ॥
बनं निरजनं देख कै कै अपारं ॥
ਅਪਾਰ ਨਿਰਜਨ ਬਣ ਨੂੰ ਵੇਖ ਕੇ ਸੀਤਾ ਨੇ ਜਾਣ ਲਿਆ

ਬਨੰਬਾਸ ਜਾਨਯੋ ਦਯੋ ਰਾਵਣਾਰੰ ॥
बनंबास जानयो दयो रावणारं ॥

ਕਿ ਰਾਮ ਨੇ (ਮੈਨੂੰ) ਬਨਵਾਸ ਦਿੱਤਾ ਹੈ।

ਰੁਰੋਦੰ ਸੁਰ ਉੱਚੰ ਪਪਾਤੰਤ ਪ੍ਰਾਨੰ ॥

रुरोदं सुर उच्चं पपातंत प्रानं ॥

(ਉਸੇ ਵੇਲੇ) ਉੱਚੀ ਸੁਰ ਨਾਲ ਰੋਣ ਲੱਗੀ ਅਤੇ ਪ੍ਰਾਣਾ ਤੋਂ ਬੇਸੁੱਧ ਹੋ ਕੇ (ਇਸ ਤਰ੍ਹਾ) ਡਿੱਗ ਪਈ,

ਰਣੰ ਜੇਮ ਵੀਰੰ ਲਗੇ ਮਰਮ ਬਾਨੰ ॥੭੨੩॥

रणं जेम वीरं लगे मरम बानं ॥७२३॥

ਜਿਵੇਂ ਰਣ ਵਿੱਚ ਨਾਜ਼ਕ ਥਾ 'ਤੇ ਬਾਣ ਲੱਗਣ ਨਾਲ ਸੂਰਮਾ ਡਿੱਗ ਪੈਂਦਾ ਹੈ ॥੭੨੩॥

ਸੁਨੀ ਬਾਲਮੀਕੰ ਸ੍ਰੁਤੰ ਦੀਨ ਬਾਨੀ ॥

सुनी बालमीकं स्रुतं दीन बानी ॥

ਸੀਤਾ ਦੀ ਦੀਨ ਬਾਣੀ ਬਾਲਮੀਕ ਨੇ ਕੰਨੀਂ ਸੁਣੀ

ਚਲਯੋ ਕਉਕ ਚਿੱਤੰ ਤਜੀ ਮੋਨ ਧਾਨੀ ॥

चलयो कउक चित्तं तजी मोन धानी ॥

ਤਾ ਚਿੱਤ ਵਿੱਚ ਚੌਂਕ ਕੇ ਅਤੇ ਕੁਟੀਆ ਛੱਡ ਕੇ ਤੁਰ ਪਿਆ।

ਸੀਆ ਸੰਗਿ ਲੀਨੇ ਗਯੋ ਧਾਮ ਆਪੰ ॥

सीआ संगि लीने गयो धाम आपं ॥

ਸੀਤਾ ਨੂੰ ਨਾਲ ਲੈ ਕੇ ਆਪਣੇ ਸਥਾਨ 'ਤੇ ਚਲਾ ਗਿਆ

ਮਨੋ ਬੱਚ ਕਰਮੰ ਦੁਰਗਾ ਜਾਪ ਜਾਪੰ ॥੭੨੪॥

मनो बच्च करमं दुरगा जाप जापं ॥७२४॥

ਅਤੇ ਮਨ, ਬਚਨ ਅਤੇ ਕਰਮ ਕਰਕੇ ਦੁਰਗਾ ਦਾ ਜਾਪ ਜਪਣ ਲੱਗਾ ॥੭੨੪॥

ਭਯੋ ਏਕ ਪੁੱਤ੍ਰੰ ਤਹਾ ਜਾਨਕੀ ਤੈ ॥

भयो एक पुत्रं तहा जानकी तै ॥

ਉਥੇ ਸੀਤਾ (ਦੇ ਗਰਭ) ਤੋਂ ਇਕ ਪੁੱਤਰ ਪੈਦਾ ਹੋਇਆ।

ਮਨੋ ਰਾਮ ਕੀਨੋ ਦੁਤੀ ਰਾਮ ਤੇ ਲੈ ॥

मनो राम कीनो दुती राम ते लै ॥

ਮਾਨੋ ਰਾਮ ਨੇ (ਸੀਤਾ ਤੋਂ) ਦੂਜਾ ਰਾਮ ਉਤਪੰਨ ਕਰ ਲਿਆ ਹੋਵੇ।

ਵਹੈ ਚਾਰ ਚਿਹਨੰ ਵਹੈ ਉੱਗ੍ਰ ਤੇਜੰ ॥

वहै चार चिहनं वहै उग्र तेजं ॥

ਉਹੀ ਸੁੰਦਰ ਚਿੰਨ੍ਹ ਅਤੇ ਉਹੀ ਪ੍ਰਬਲ ਤੇਜ ਹੈ,

ਮਨੋ ਅੱਪ ਅੰਸੰ ਦੁਤੀ ਕਾਢਿ ਭੇਜੰ ॥੭੨੫॥

मनो अप्प अंसं दुती काढि भेजं ॥७२५॥

ਮਾਨੋਂ ਰਾਮ ਨੇ ਆਪਣੀ ਅੰਸ ਨੂੰ ਕੱਢ ਕੇ ਦੂਜੀ ਦੇਹੀ ਵਿੱਚ ਭੇਜ ਦਿੱਤਾ ਹੋਵੇ ॥੭੨੫॥

ਦੀਯੋ ਏਕ ਪਾਲੰ ਸੁ ਬਾਲੰ ਰਿਖੀਸੰ ॥

दीयो एक पालं सु बालं रिखीसं ॥

ਰਿਖੀਸੁਰ (ਬਾਲਮੀਕ) ਨੇ ਬਾਲਕ ਲਈ ਇਕ ਪੰਘੂੜਾ (ਸੀਤਾ ਨੂੰ) ਦਿੱਤਾ,

ਲਸੈ ਚੰਦ੍ਰ ਰੂਪੰ ਕਿਧੋ ਦਯੋਸ ਈਸੰ ॥

लसै चंद्र रूपं किधो दयोस ईसं ॥

ਜੋ ਚੰਦ੍ਰਮਾ ਵਰਗਾ ਚਮਕਦਾਰ ਸੀ, ਅਥਵਾ ਸੂਰਜ ਦੇ ਸਮਾਨ ਸੀ।

ਗਯੋ ਏਕ ਦਿਵਸੰ ਰਿਖੀ ਸੰਧਿਯਾਨੰ ॥

गयो एक दिवसं रिखी संधियानं ॥

ਇਕ ਦਿਨ ਰਿਸ਼ੀ ਸੰਧਿਆ-ਪੂਜਾ ਲਈ ਗਿਆ।

ਲਯੋ ਬਾਲ ਸੰਗੰ ਗਈ ਸੀਅ ਨਾਨੰ ॥੭੨੬॥

लयो बाल संगं गई सीअ नानं ॥७२६॥

(ਉਸੇ ਵੇਲੇ) ਬਾਲਕ ਨੂੰ ਨਾਲ ਲੈ ਕੇ ਸੀਤਾ ਇਸ਼ਨਾਨ ਕਰਨ ਲਈ ਚਲੀ ਗਈ ॥੭੨੬॥

ਰਹੀ ਜਾਤ ਸੀਤਾ ਮਹਾ ਮੋਨ ਜਾਗੇ ॥

रही जात सीता महा मोन जागे ॥

ਸੀਤਾ ਦੇ ਚਲੇ ਜਾਣ ਤੋਂ ਬਾਦ ਮਹਾਮੁਨੀ ਨੇ ਜਦ ਸਮਾਧੀ ਖੋਲੀ

ਬਿਨਾ ਬਾਲ ਪਾਲੰ ਲਖਯੋ ਸੋਕੁ ਪਾਗੇ ॥

बिना बाल पालं लखयो सोकु पागे ॥

ਤਾ ਪਾਲਨੇ ਨੂੰ ਬਾਲਕ ਤੋਂ ਬਿਨਾ ਵੇਖ ਕੇ ਬਹੁਤ ਦੁਖੀ ਹੋਇਆ।

ਕੁਸਾ ਹਾਥ ਲੈ ਕੈ ਰਚਯੋ ਏਕ ਬਾਲੰ ॥

कुसा हाथ लै कै रचयो एक बालं ॥

(ਉਸੇ ਵੇਲੇ) ਹੱਥ ਵਿਚ ਕੁਸ਼ਾ ਲੈ ਕੇ (ਬਾਲਮੀਕ ਨੇ) ਇਕ ਬਾਲਕ ਬਣਾ ਦਿੱਤਾ,

ਤਿਸੀ ਰੂਪ ਰੰਗੰ ਅਨੂਪੰ ਉਤਾਲੰ ॥੭੨੭॥

तिसी रूप रंगं अनूपं उतालं ॥७२७॥

ਜੋ ਉਸੇ ਹੀ ਰੂਪ ਰੰਗ ਅਤੇ ਕਦ ਕਾਠ ਵਾਲਾ ਸੀ ॥੭੨੭॥

ਫਿਰੀ ਨਾਇ ਸੀਤਾ ਕਹਾ ਆਨ ਦੇਖਯੋ ॥

फिरी नाइ सीता कहा आन देखयो ॥

(ਜਦੋਂ) ਸੀਤਾ ਇਸ਼ਨਾਨ ਕਰਕੇ ਮੁੜੀ ਤਾ ਆ ਕੇ ਵੇਖਿਆ

ਉਹੀ ਰੂਪ ਬਾਲੰ ਸੁਪਾਲੰ ਬਸੇਖਯੋ ॥

उही रूप बालं सुपालं बसेखयो ॥

ਕਿ ਉਸੇ ਰੂਪ ਵਾਲਾ ਇਕ ਹੋਰ ਬਾਲਕ ਪਾਲਨੇ ਵਿੱਚ ਮੌਜੂਦ ਹੈ।

ਕ੍ਰਿਪਾ ਮੋਨ ਰਾਜੰ ਘਨੀ ਜਾਨ ਕੀਨੋ ॥

कृपा मोन राजं घनी जान कीनो ॥

(ਸੀਤਾ ਨੇ) ਮਹਾਮੁਨੀ ਦੀ ਆਪਣੇ ਉਤੇ ਵੱਡੀ ਕ੍ਰਿਪਾ ਕੀਤੀ ਜਾਣ ਲਈ

ਦੁਤੀ ਪੁੱਤ੍ਰ ਤਾ ਤੇ ਕ੍ਰਿਪਾ ਜਾਨ ਦੀਨੋ ॥੭੨੮॥

ਦੁਤੀ ਪੁਤ੍ਰ ਤਾ ਤੇ ਕ੍ਰਿਪਾ ਜਾਨ ਦੀਨੋ ॥੭੨੮॥
ਅਤੇ ਇਸੇ ਕਰ ਕੇ ਕ੍ਰਿਪਾ ਪੂਰਵਕ ਦੂਜਾ ਪੁੱਤਰ ਬਖ਼ਸ਼ ਦਿੱਤਾ ॥੭੨੮॥

ਇਤਿ ਸ੍ਰੀ ਬਚਿਤ੍ਰ ਨਾਟਕੇ ਰਾਮਵਤਾਰ ਦੁਇ ਪੁਤ੍ਰ ਉਤਪੰਨੇ ਧਯਾਇ ਧਯਾਇ ਸਮਾਪਤੰ ॥੨੧॥
इति स्री बचित्र नाटके रामवतार दुइ पुत्र उतपंने धयाइ धयाइ समापतं ॥२१॥
ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਰਾਮਾਵਤਾਰ ਦੇ ਦੋ ਪੁੱਤਰਾ ਦੇ ਪੈਦਾ ਹੋਣ ਦਾ ਅਧਿਆਇ ਸਮਾਪਤ ॥੨੧॥

ਅਥ ਜਗ੍ਯ੍ਯਾਰੰਭ ਕਥਨੰ ॥
अथ जग्य्रयारंभ कथनं ॥
ਹੁਣ ਯੱਗ ਦੇ ਆਰੰਭ ਦਾ ਕਥਨ

ਭੁਜੰਗ ਪ੍ਰਯਾਤ ਛੰਦ ॥
भुजंग प्रयात छंद ॥
ਭੁਜੰਗ ਪ੍ਰਯਾਤ ਛੰਦ

ਉਤੈ ਬਾਲ ਪਾਲੈ ਇਤੈ ਅਉਧ ਰਾਜੰ ॥
उतै बाल पालै इतै अउध राजं ॥
ਉਧਰ (ਸੀਤਾ) ਬਾਲਕਾ ਨੂੰ ਪਾਲ ਰਹੀ ਹੈ, ਇਧਰ ਅਯੁਧਿਆ ਦੇ ਰਾਜੇ

ਬੁਲੇ ਬਿੱਪ ਜਗਯੰ ਤਜਯੋ ਏਕ ਬਾਜੰ ॥
बुले बिप्प जगयं तजयो एक बाजं ॥
(ਸ੍ਰੀ ਰਾਮ) ਨੇ ਯੱਗ ਲਈ ਬ੍ਰਾਹਮਣ ਬੁਲਾਏ ਅਤੇ ਇਕ ਘੋੜਾ ਛੱਡ ਦਿੱਤਾ।

ਰਿਪੰ ਨਾਸ ਹੰਤਾ ਦਯੋ ਸੰਗ ਤਾ ਕੈ ॥
रिपं नास हंता दयो संग ता कै ॥
ਸ਼ਤਰੁਘਨ ਨੂੰ ਉਸ ਘੋੜੇ ਦੇ ਨਾਲ ਕਰ ਦਿੱਤਾ,

ਬਡੀ ਫਉਜ ਲੀਨੇ ਚਲਯੋ ਸੰਗ ਵਾ ਕੈ ॥੭੨੯॥
बडी फउज लीने चलयो संग वा कै ॥७२९॥

ਜੋ ਬਹੁਤ ਸਾਰੀ ਸੈਨਾ ਲੈ ਕੇ ਉਸ ਨਾਲ ਤੁਰਿਆ ॥੭੨੯॥

ਫਿਰਯੋ ਦੇਸ ਦੇਸੰ ਨਰੇਸਾਣ ਬਾਜੰ ॥

फिरयो देस देसं नरेसाण बाजं ॥

(ਉਹ) ਘੋੜਾ ਰਾਜਿਆਂ ਦੇ ਦੇਸ ਦੇਸਾਤਰਾ ਵਿੱਚ ਫਿਰਿਆ,

ਕਿਨੀ ਨਾਹਿ ਬਾਧਯੋ ਮਿਲੇ ਆਨ ਰਾਜੰ ॥

किनी नाहि बाधयो मिले आन राजं ॥

ਕਿਸੇ ਨੇ ਵੀ ਉਸ ਨੂੰ ਨਾ ਬੰਨ੍ਹਿਆ, ਸਗੋਂ ਸਾਰੇ ਅੱਗੋਂ ਆ ਕੇ ਮਿਲੇ।

ਮਹਾ ਉਗ੍ਰ ਧਨਿਯਾ ਬਡੀ ਫਉਜ ਲੈ ਕੈ ॥

महा उग्र धनिया बडी फउज लै कै ॥

ਵੱਡੇ ਕਠੋਰ ਧਨੁਸ਼ਧਾਰੀ ਬਹੁਤ ਸਾਰੀ ਸੈਨਾ ਲੈ ਕੇ

ਪਰੇ ਆਨ ਪਾਯੰ ਬਡੀ ਭੇਟ ਦੈ ਕੈ ॥੭੩੦॥

परे आन पायं बडी भेट दै कै ॥७३०॥

ਅਤੇ ਵੱਡੀਆਂ ਭੇਟਾ ਦੇ ਕੇ, ਆ ਕੇ (ਸ਼ਤਰੂਘਨ ਦੇ) ਪੈਰੀਂ ਪੈ ਗਏ ॥੭੩੦॥

ਦਿਸਾ ਚਾਰ ਜੀਤੀ ਫਿਰਯੋ ਫੇਰਿ ਬਾਜੀ ॥

दिसा चार जीती फिरयो फेरि बाजी ॥

ਚੌਹਾ ਦਿਸ਼ਾਵਾ ਨੂੰ ਜਿੱਤ ਕੇ ਘੋੜਾ ਫਿਰ ਮੁੜ ਪਿਆ।

ਗਯੋ ਬਾਲਮੀਕੰ ਰਿਖਿਸਥਾਨ ਤਾਜੀ ॥

गयो बालमीकं रिखिसथान ताजी ॥

(ਉਹ) ਘੋੜਾ ਬਾਲਮੀਕ ਰਿਸ਼ੀ ਦੇ ਸਥਾਨ 'ਤੇ ਚਲਾ ਗਿਆ।

ਜਬੈ ਭਾਲ ਪਤ੍ਰੰ ਲਵੰ ਛੋਰ ਬਾਚਯੋ ॥

जबै भाल पत्रं लवं छोर बाचयो ॥

(ਉਸ ਦੇ) ਮੱਥੇ ਉਤੇ ਬੱਧੇ ਹੋਏ ਸੋਨੇ ਦੇ ਪੱਤਰੇ ਨੂੰ ਜਦੋਂ ਲਵ ਨੇ ਮੁੱਢ ਤੋਂ ਪੜ੍ਹਿਆ

ਬਡੋ ਉਗ੍ਰਧੰਨਯਾ ਰਸੰ ਰੁਦ੍ਰ ਰਾਚਯੋ ॥੭੩੧॥

बडो उग्रधंनया रसं रुद्र राचयो ॥७३१॥

ਤਾ ਵੱਡੇ ਪ੍ਰਚੰਡ ਧਨੁਸ਼ ਧਾਰਨ ਕਰਨ ਵਾਲਾ ਲਵ ਰੌਦ੍ਰ ਰਸ ਨਾਲ ਭਰ ਗਿਆ ॥੭੩੧॥

ਬ੍ਰਿਛੰ ਬਾਜ ਬਾਧਯੋ ਲਖਯੋ ਸਸਤ੍ਰ ਧਾਰੀ ॥

बृछं बाज बाधयो लखयो ससत्र धारी ॥

(ਉਸ ਨੇ) ਘੋੜੇ ਨੂੰ ਬ੍ਰਿਛ ਨਾਲ ਬੰਨ੍ਹ ਦਿੱਤਾ। (ਜਦੋਂ ਸ਼ਤਰੂਘਨ ਦੇ) ਸੈਨਿਕਾ ਨੇ ਵੇਖਿਆ,

ਬਡੋ ਨਾਦ ਕੈ ਸਰਬ ਸੈਨਾ ਪੁਕਾਰੀ ॥

बडो नाद कै सरब सैना पुकारी ॥

ਤਾ ਸਾਰੀ ਸੈਨਾ ਬਹੁਤ ਜ਼ੋਰ ਨਾਲ ਬੋਲਣ ਲੱਗ ਪਈ-

ਕਹਾ ਜਾਤ ਰੇ ਬਾਲ ਲੀਨੇ ਤੁਰੰਗੰ ॥

कहा जात रे बाल लीने तुरंगं ॥

ਹੇ ਬਾਲਕ! ਘੋੜੇ ਨੂੰ ਕਿਥੇ ਲਈ ਜਾਦਾ ਹੈਂ?

ਤਜੋ ਨਾਹਿ ਯਾ ਕੋ ਸਜੋ ਆਨ ਜੰਗੰ ॥੭੩੨॥

तजो नाहि या को सजो आन जंगं ॥७३२॥

ਇਸ ਨੂੰ ਛੱਡ ਦੇ, ਨਹੀਂ ਤਾ ਆ ਕੇ (ਸਾਡੇ ਨਾਲ) ਯੁੱਧ ਕਰ ॥੭੩੨॥

ਸੁਣਯੋ ਨਾਮ ਜੁੱਧੰ ਜਬੈ ਸ੍ਰਉਣ ਸੂਰੰ ॥

सुणयो नाम जुद्धं जबै स्रउण सूरं ॥

ਜਦੋਂ ਸੂਰਮੇ ਨੇ ਕੰਨਾ ਨਾਲ ਯੁੱਧ ਦਾ ਨਾਮ ਸੁਣਿਆ

ਮਹਾ ਸਸਤ੍ਰ ਸਉਡੀ ਮਹਾ ਲੋਹ ਪੂਰੰ ॥

महा ससत्र सउडी महा लोह पूरं ॥

ਅਤੇ ਵੱਡੇ ਸ਼ਸਤ੍ਰਧਾਰੀਆਂ ਨੂੰ, ਜੋ ਕਵਚਾ ਨਾਲ ਸਜੇ ਹੋਏ ਸਨ

ਹਠੇ ਬੀਰ ਹਾਠੈ ਸਭੈ ਸਸਤ੍ਰ ਲੈ ਕੈ ॥

हठे बीर हाठै सभै ससत्र लै कै ॥

ਅਤੇ ਜੋ ਬਹੁਤ ਹਠ ਵਾਲੇ ਸੂਰਮੇਂ ਸਨ, ਸਾਰੇ ਸ਼ਸਤ੍ਰ ਲੈ ਕੇ (ਯੁੱਧ ਲਈ ਤਿਆਰ ਵੇਖੇ)

ਪਰਯੋ ਮੱਧਿ ਸੈਣੰ ਬਡੋ ਨਾਦਿ ਕੈ ਕੈ ॥੭੩੩॥

परयो मद्धि सैणं बडो नादि कै कै ॥७३३॥

ਤਾ ਲਵ ਜ਼ੋਰ ਦਾ ਲਲਕਾਰਾ ਮਾਰ ਕੇ ਸੈਨਾ ਵਿੱਚ ਜਾ ਵੜਿਆ ॥੭੩੩॥

ਭਲੀ ਭਾਤ ਮਾਰੈ ਪਚਾਰੇ ਸੁ ਸੂਰੰ ॥

भली भात मारै पचारे सु सूरं ॥

ਸੂਰਮਿਆਂ ਨੂੰ (ਉਸ ਨੇ) ਵੰਗਾਰ-ਵੰਗਾਰ ਕੇ ਚੰਗੀ ਤਰ੍ਹਾ ਮਾਰਿਆ।

ਗਿਰੇ ਜੁੱਧ ਜੋਧਾ ਰਹੀ ਧੂਰ ਪੂਰੰ ॥

गिरे जुद्ध जोधा रही धूर पूरं ॥

ਯੁੱਧ ਵਿੱਚ ਯੋਧਿਆਂ ਦੇ ਡਿੱਗਣ ਨਾਲ ਧਰਤੀ ਭਰੀ ਗਈ।

ਉਠੀ ਸਸਤ੍ਰ ਝਾਰੰ ਅਪਾਰੰਤ ਵੀਰੰ ॥

उठी ससत्र झारं अपारंत वीरं ॥

ਅਪਾਰ ਸੂਰਮਿਆਂ ਦੇ ਸ਼ਸਤ੍ਰਾ ਵਿੱਚੋਂ ਅੱਗ ਵਰ੍ਹਦੀ ਸੀ।

ਭ੍ਰਮੇ ਰੁੰਡ ਮੁੰਡ ਤਨੰ ਤੱਛ ਤੀਰੰ ॥੭੩੪॥

भ्रमे रुँड मुँड तनं तच्छ तीरं ॥७३४॥

(ਕਿਤਨੇ) ਹੀ ਰੁੰਡ-ਮੁੰਡ ਰੁਲ ਰਹੇ ਸਨ ਅਤੇ (ਕਿਤਨੇ ਹੀ) ਤੀਰਾ ਦੇ ਪੱਛੇ ਹੋਏ ਫਿਰ ਰਹੇ ਸਨ ॥੭੩੪॥

ਗਿਰੇ ਲੁੱਥ ਪੱਥੰ ਸੁ ਜੁੱਥਤ ਬਾਜੀ ॥

गिरे लुत्थ पत्थं सु जुत्थत बाजी ॥

ਲੋਥਾ ਉਤੇ ਲੋਥਾ ਡਿੱਗੀਆਂ ਪਈਆਂ ਸਨ, ਘੋੜਿਆਂ ਦੇ ਸਮੂਹ ਡਿੱਗੇ ਪਏ ਸਨ।

ਭ੍ਰਮੈ ਛੂਛ ਹਾਥੀ ਬਿਨਾ ਸੁਆਰ ਤਾਜੀ ॥

ਭ੍ਰਮੈ ਛੂਛ ਹਾਥੀ ਬਿਨਾ ਸੁਆਰ ਤਾਜੀ ॥

ਕਿੰਨੇ ਹੀ ਖ਼ਾਲੀ ਹਾਥੀ ਅਤੇ ਸੁਆਰਾ ਤੋਂ ਰਹਿਤ ਘੋੜੇ ਫਿਰ ਰਹੇ ਸਨ।

ਗਿਰੇ ਸਸਤ੍ਰ ਹੀਣੰ ਬਿਅੱਸਤ੍ਰੰਤ ਸੂਰੰ ॥

गिरे ससत्र हीणं बिअस्सत्रंत सूरं ॥

ਕਿੰਨੇ ਹੀ ਸੂਰਮੇਂ ਸ਼ਸਤ੍ਰਾ ਤੋਂ ਵੰਚਿਤ ਹੋ ਕੇ ਬੇ-ਸੁੱਧ ਡਿੱਗੇ ਪਏ ਸਨ।

ਹਸੇ ਭੂਤ ਪ੍ਰੇਤੰ ਭ੍ਰਮੀ ਗੈਣ ਹੂਰੰ ॥੭੩੫॥

हसे भूत प्रेतं भ्रमी गैण हूरं ॥७३५॥

ਰਣ-ਭੂਮੀ ਵਿੱਚ ਭੂਤ ਅਤੇ ਪ੍ਰੇਤ ਹੱਸਦੇ ਸਨ ਅਤੇ ਆਕਾਸ਼ ਵਿੱਚ ਹੂਰਾ ਫਿਰ ਰਹੀਆਂ ਸਨ ॥੭੩੫॥

ਘਣੰ ਘੋਰ ਨੀਸਾਣ ਬੱਜੇ ਅਪਾਰੰ ॥

घणं घोर नीसाण बज्जे अपारं ॥

ਬੱਦਲਾ ਦੀ ਗਰਜ ਵਾਗ ਅਪਾਰ ਧੌਂਸੇ ਵਜਦੇ ਸਨ।

ਖਹੇ ਵੀਰ ਧੀਰੰ ਉਠੀ ਸਸਤ੍ਰ ਝਾਰੰ ॥

खहे वीर धीरं उठी ससत्र झारं ॥

ਧੀਰਜ ਵਾਲੇ ਸੂਰਮੇਂ ਆਪੋ ਵਿੱਚ ਖਹਿੰਦੇ ਸਨ।

ਛਲੇ ਚਾਰ ਚਿਤ੍ਰੰ ਬਚਿੱਤ੍ਰੰਤ ਬਾਣੰ ॥

छले चार चित्रं बचित्त्रंत बाणं ॥

(ਉਨ੍ਹਾ ਦੇ) ਸ਼ਸਤ੍ਰਾ ਵਿੱਚੋਂ ਅੱਗ ਨਿਕਲਦੀ ਸੀ ਅਤੇ ਅਲੌਕਿਕ ਚਿੱਤਰਕਾਰੀ ਵਾਲੇ ਬਾਣ ਚਲਦੇ ਸਨ।

ਰਣੰ ਰੋਸ ਰੱਜੇ ਮਹਾ ਤੇਜਵਾਣੰ ॥੭੩੬॥

रणं रोस रज्जे महा तेजवाणं ॥७३६॥

ਵੱਡੇ ਤੇਜ ਵਾਲੇ ਸੂਰਮੇਂ ਯੁੱਧ ਦੇ ਰੋਸ ਨਾਲ ਭਰੇ ਪੀਤੇ (ਫਿਰਦੇ ਸਨ) ॥੭੩੬॥

ਚਾਚਰੀ ਛੰਦ ॥

चाचरी छंद ॥

ਚਾਚਰੀ ਛੰਦ

ਉਠਾਈ ॥

उठाई ॥

(ਇਕ ਨੇ ਤਲਵਾਰ ਚੁੱਕੀ)

ਦਿਖਾਈ ॥

दिखाई ॥

ਵਿਖਾਈ,

ਨਚਾਈ ॥

नचाई ॥

ਇਧਰ ਉਧਰ ਘੁੰਮਾਈ

ਚਲਾਈ ॥੭੩੭॥

चलाई ॥७३७॥

ਅਤੇ ਚਲਾ ਦਿੱਤੀ ॥੭੩੭॥

ਭ੍ਰਮਾਈ ॥

भ्रमाई ॥

(ਦੂਜੇ ਨੇ ਤਲਵਾਰ ਨੂੰ ਆਪਣੇ ਹੱਥ ਵਿੱਚ) ਘੁਮਾਇਆ,

ਦਿਖਾਈ ॥

दिखाई ॥

ਵੈਰੀ ਨੂੰ ਦਿਖਾਇਆ,

ਕੰਪਾਈ ॥

कंपाई ॥

ਕੰਬਾਇਆ ਅਤੇ

ਚਖਾਈ ॥੭੩੮॥

चखाई ॥७३८॥

(ਵੈਰੀ ਨੂੰ ਸਵਾਦ) ਚਖਾਇਆ ॥੭੩੮॥

ਕਟਾਰੀ ॥

कटारी ॥

(ਇਕਨਾ ਨੇ)

ਅਪਾਰੀ ॥

अपारी ॥

ਅਪਾਰ ਕਟਾਰਾ

ਪ੍ਰਹਾਰੀ ॥

प्रहारी ॥

ਸ਼ਾਹ-ਰਗ

ਸੁਨਾਰੀ ॥੭੩੯॥

सुनारी ॥७३९॥

(ਸੁਨਾਰੀ) ਉਤੇ ਮਾਰੀਆਂ ॥੭੩੯॥

ਪਚਾਰੀ ॥

पचारी ॥

ਦੂਜੇ ਪਾਸਿਓਂ ਵੀ ਵੰਗਾਰ

ਪ੍ਰਹਾਰੀ ॥

प्रहारी ॥

ਅਤੇ ਲਲਕਾਰ ਕੇ

ਹਕਾਰੀ ॥

हकारी ॥

ਕਟਾਰੀਆਂ ਦਾ

ਕਟਾਰੀ ॥੭੪੦॥

कटारी ॥७४०॥

ਪ੍ਰਹਾਰ ਕੀਤਾ ਗਿਆ ॥੭੪੦॥

ਉਠਾਏ ॥

उठाए ॥

(ਇਕਨਾ) ਨੇ ਭਾਲੇ ਚੁੱਕ ਕੇ,

ਗਿਰਾਏ ॥

गिराए ॥

(ਵੈਰੀ ਨੂੰ) ਵਿਖਾਏ

ਭਗਾਏ ॥

भगाए ॥

ਅਤੇ (ਵੈਰੀ ਨੂੰ ਮਾਰ ਕੇ)

ਦਿਖਾਏ ॥੭੪੧॥

दिखाए ॥७४१॥

ਡਿਗਾ ਦਿੱਤਾ ਜਾ ਭਜਾ ਦਿੱਤਾ ॥੭੪੧॥

ਚਲਾਏ ॥

चलाए ॥

(ਲਵ ਅਤੇ ਕੁਸ਼ ਨੇ ਤੀਰ) ਚਲਾਏ,

ਪਚਾਏ ॥

ਪਚਾਏ ॥

ਲਲਕਾਰੇ ਮਾਰੇ

ਤ੍ਰਸਾਏ ॥

त्रसाए ॥

(ਵੈਰੀ ਨੂੰ) ਡਰਾਇਆ

ਚੁਟਆਏ ॥੭੪੨॥

चुटआए ॥७४२॥

ਅਤੇ ਚੰਗੇ ਨਿਸ਼ਾਨੇ ਫੁੰਡੇ ॥੭੪੨॥

ਇਤਿ ਲਵ ਬਾਧਵੋ ਸਤ੍ਰੁਘਣ ਬਧਹਿ ਸਮਾਪਤ ॥

इति लव बाधवो सत्रुघण बधहि समापत ॥

ਇਥੇ ਲਵ ਦੁਆਰਾ ਘੋੜਾ ਛੱਡਣ ਅਤੇ ਸ਼ਤਰੂਘਨ ਦੇ ਬਧ ਪ੍ਰਸੰਗ ਦੀ ਸਮਾਪਤੀ।

ਅਥ ਲਛਮਨ ਜੁਧ ਕਥਨੰ ॥

अथ लछमन जुध कथनं ॥

ਹੁਣ ਲੱਛਮਣ ਦੇ ਯੁੱਧ ਦਾ ਕਥਨ

ਅਣਕਾ ਛੰਦ ॥

अणका छंद ॥

ਅਣਕਾ ਛੰਦ

ਜਬ ਸਰ ਲਾਗੇ ॥

जब सर लागे ॥

(ਲਵ ਅਤੇ ਕੁਸ਼ ਦੇ) ਜਦੋਂ ਤੀਰ ਲੱਗੇ,

ਤਬ ਸਭ ਭਾਗੇ ॥

तब सभ भागे ॥

ਤਦੋਂ (ਰਾਮ ਦੇ) ਸਾਰੇ ਸੂਰਮੇ ਭੱਜ ਗਏ।

ਦਲਪਤਿ ਮਾਰੇ ॥

दलपति मारे ॥

(ਉਨ੍ਹਾ ਦੇ) ਸੈਨਾਪਤੀ ਮਾਰੇ ਗਏ

ਭਟ ਭਟਕਾਰੇ ॥੭੪੩॥

भट भटकारे ॥७४३॥

ਅਤੇ ਕਈ ਭਜਾ ਦਿੱਤੇ ਗਏ ॥੭੪੩॥

ਹਯ ਤਜ ਭਾਗੇ ॥

हय तज भागे ॥

(ਕਈ ਯੋਧੇ) ਘੋੜੇ ਛੱਡ ਕੇ ਭੱਜ ਗਏ

ਰਘੁਬਰ ਆਗੇ ॥

रघुबर आगे ॥

ਅਤੇ ਸ੍ਰੀ ਰਾਮ ਅੱਗੇ ਜਾ ਕੇ

ਬਹੁ ਬਿਧ ਰੋਵੈਂ ॥

बहु बिध रोवैं ॥

ਬਹੁਤ ਤਰ੍ਹਾ ਨਾਲ ਰੋਣ ਲੱਗੇ।

ਸਮੁਹਿ ਨ ਜੋਵੈਂ ॥੭੪੪॥

समुहि न जोवैं ॥७४४॥

ਪਰ ਸ਼ਰਮ ਦੇ ਮਾਰੇ ਸਾਹਮਣੇ ਨਹੀਂ ਵੇਖ ਸਕਦੇ ॥੭੪੪॥

ਲਵ ਅਰ ਮਾਰੇ ॥

लव अर मारे ॥

(ਹੇ ਰਾਮ ਜੀ!) ਲਵ ਨੇ ਵੈਰੀਆਂ ਨੂੰ ਮਾਰ ਦਿੱਤਾ ਹੈ,

ਤਵ ਦਲ ਹਾਰੇ ॥

तव दल हारे ॥

ਤੁਹਾਡੀ ਸੈਨਾ ਹਾਰ ਗਈ ਹੈ।

ਦ੍ਵੈ ਸਿਸ ਜੀਤੇ ॥

द्वै सिस जीते ॥

ਦੋ ਬਾਲਕ ਜਿੱਤ ਗਏ ਹਨ।

ਨਹ ਭਯ ਭੀਤੇ ॥੭੪੫॥

नह भय भीते ॥७४५॥

(ਉਹ) ਡਰ ਨਹੀਂ ਮੰਨਦੇ ॥੭੪੫॥

ਲਛਮਨ ਭੇਜਾ ॥

लछमन भेजा ॥

(ਸ੍ਰੀ ਰਾਮ ਨੇ) ਲੱਛਮਣ ਨੂੰ ਭੇਜਿਆ,

ਬਹੁ ਦਲ ਲੇਜਾ ॥

बहु दल लेजा ॥

(ਉਸ ਨੂੰ ਕਿਹਾ ਕਿ) ਬਹੁਤ ਸਾਰੀ ਸੈਨਾ ਲੈ ਜਾਓ,

ਜਿਨ ਸਿਸ ਮਾਰੂ ॥

जिन सिस मारू ॥

ਪਰ ਬੱਚਿਆਂ ਨੂੰ ਮਾਰਨਾ ਨਹੀਂ,

ਮੋਹਿ ਦਿਖਾਰੂ ॥੭੪੬॥

मोहि दिखारू ॥७४६॥

ਮੈਨੂੰ ਲਿਆ ਕੇ ਵਿਖਾਓ ॥੭੪੬॥

ਸੁਣ ਲਹੁ ਭ੍ਰਾਤੰ ॥

सुण लहु भ्रातं ॥

ਸ੍ਰੀ ਰਾਮ ਦੀ ਗੱਲ ਨੂੰ

ਰਘੁਬਰ ਬਾਤੰ ॥

रघुबर बातं ॥

ਲੱਛਮਣ ਨੇ ਸੁਣਿਆ

ਸਜਿ ਦਲ ਚੱਲਯੋ ॥

सजि दल चल्लयो ॥

ਤਾ ਸੈਨਾ ਸਜਾ ਕੇ ਚੱਲ ਪਿਆ।

ਜਲ ਥਲ ਹੱਲਯੋ ॥੭੪੭॥

जल थल हल्लयो ॥७४७॥

(ਉਸ ਵੇਲੇ) ਜਲ ਥਲ ਹਿੱਲ ਗਿਆ ॥੭੪੭॥

ਉਠ ਦਲ ਧੂਰੰ ॥

उठ दल धूरं ॥

ਦਲਾ ਦੇ ਚੱਲਣ ਨਾਲ ਉਠੀ ਗਰਦ ਨੇ ਆਕਾਸ਼ ਵਿੱਚ ਫੈਲ ਕੇ

ਨਭ ਝੜ ਪੂਰੰ ॥

नभ झड़ पूरं ॥

ਬੱਦਲਵਾਹੀ ਵਰਗੀ ਹਾਲਤ ਕਰ ਦਿੱਤੀ ਹੈ।

ਚਹੂ ਦਿਸ ਢੂਕੇ ॥

चहू दिस ढूके ॥

ਦੋਹਾ ਪਾਸਿਆਂ ਤੋਂ ਯੋਧੇ ਆ ਚੁੱਕੇ ਹਨ

ਹਰਿ ਹਰਿ ਕੂਕੇ ॥੭੪੮॥

ਹਰਿ ਹਰਿ ਕੂਕੇ ॥੭੪੮॥

ਅਤੇ ਮੂੰਹੋਂ ਹਰਿ ਹਰਿ ਬੋਲਦੇ ਹਨ ॥੭੪੮॥

ਬਰਖਤ ਬਾਣੰ ॥

बरखत बाणं ॥

ਤੀਰ ਦਰਸਾਉਂਦੇ ਹਨ

ਥਿਰਕਤ ਜੁਆਣੰ ॥

थिरकत जुआणं ॥

(ਜਿਨ੍ਹਾ ਨੂੰ ਵੱਜਦੇ ਹਨ ਉਹ) ਜਵਾਨ ਥਿਰਕਦੇ ਹਨ।

ਲਹ ਲਹ ਧੁਜਣੰ ॥

लह लह धुजणं ॥

ਝੰਡੀਆਂ ਝੁਲਦੀਆਂ ਹਨ

ਖਹਖਹ ਭੁਜਣੰ ॥੭੪੯॥

खहखह भुजणं ॥७४९॥

ਅਤੇ (ਸੂਰਮਿਆਂ ਦੀਆਂ) ਬਾਹਵਾ ਗੁੱਥਮ-ਗੁੱਥਾ ਹੋ ਰਹੀਆਂ ਹਨ ॥੭੪੯॥

ਹਸਿ ਹਸਿ ਢੂਕੇ ॥

हसि हसि ढूके ॥

ਹੱਸ-ਹੱਸ ਕੇ (ਸੂਰਮੇ) ਨੇੜੇ ਢੁੱਕਦੇ ਹਨ,

ਕਸਿ ਕਸਿ ਕੂਕੇ ॥

कसि कसि कूके ॥

ਜ਼ੋਰ-ਜ਼ੋਰ ਨਾਲ ਬੋਲਦੇ ਹਨ-

ਸੁਣ ਸੁਣ ਬਾਲੰ ॥

सुण सुण बालं ॥

ਹੇ ਬਾਲਕੋ! ਸੁਣੋ,

ਹਠਿ ਤਜ ਉਤਾਲੰ ॥੭੫੦॥

हठि तज उतालं ॥७५०॥

ਹਠ ਨੂੰ ਜਲਦੀ ਛੱਡ ਦਿਓ ॥੭੫੦॥

ਦੋਹਰਾ ॥

दोहरा ॥

ਦੋਹਰਾ

ਹਮ ਨਹੀ ਤਯਾਗਤ ਬਾਜ ਬਰ ਸੁਣਿ ਲਛਮਨਾ ਕੁਮਾਰ ॥

हम नही तयागत बाज बर सुणि लछमना कुमार ॥

(ਲਵ ਤੇ ਕੁਸ਼ ਨੇ ਉੱਤਰ ਦਿੱਤਾ-) ਹੇ ਲੱਛਮਣ ਕੁਮਾਰ! ਸੁਣੋ, ਅਸੀਂ ਇਸ ਸੁੰਦਰ ਘੋੜੇ ਨੂੰ ਨਹੀਂ ਛੱਡਾਗੇ,

ਅਪਨੋ ਭਰ ਬਲ ਜੁੱਧ ਕਰ ਅਬ ਹੀ ਸੰਕ ਬਿਸਾਰ ॥੭੫੧॥

अपनो भर बल जुद्ध कर अब ही संक बिसार ॥७५१॥

ਤੂੰ ਆਪਣਾ ਸਾਰਾ ਜ਼ੋਰ ਲਾ ਕੇ, ਨਿਸੰਗ ਹੋ ਕੇ ਯੁੱਧ ਕਰ ॥੭੫੧॥

ਅਣਕਾ ਛੰਦ ॥

अणका छंद ॥

ਅਣਕਾ ਛੰਦ

ਲਛਮਨ ਗੱਜਯੋ ॥

लछमन गज्जयो ॥

(ਇਹ ਸੁਣ ਕੇ) ਲੱਛਮਣ ਗੱਜਿਆ

ਬਡ ਧਨ ਸੱਜਯੋ ॥

बड धन सज्जयो ॥

ਅਤੇ (ਹੱਥ ਵਿੱਚ) ਵੱਡਾ ਧਨੁਸ਼ ਧਾਰਨ ਕਰ ਲਿਆ।

ਬਹੁ ਸਰ ਛੋਰੇ ॥

बहु सर छोरे ॥

ਬਹੁਤ ਤੀਰ ਛੱਡੇ,

ਜਣੁ ਘਣ ਓਰੇ ॥੭੫੨॥

जणु घण ओरे ॥७५२॥

ਮਾਨੋ ਬੱਦਲਾ ਤੋਂ ਗੜੇ ਵਰ੍ਹਦੇ ਹੋਣ ॥੭੫੨॥

ਉਤ ਦਿਵ ਦੇਖੈਂ ॥

उत दिव देखैं ॥

ਉਧਰ ਦੇਵਤੇ ਦੇਖਦੇ ਹਨ

ਧਨੁ ਧਨੁ ਲੇਖੈਂ ॥

धनु धनु लेखैं ॥

ਅਤੇ ਧੰਨ-ਧੰਨ ਉਚਾਰਦੇ ਹਨ।

ਇਤ ਸਰ ਛੋਰੇ ॥

इत सर छोरे ॥

ਇਧਰੋਂ ਤੀਰ ਛੁੱਟਦੇ ਹਨ (ਜਿਨ੍ਹਾ ਨਾਲ ਸੂਰਮਿਆਂ ਦੇ)

ਮਸ ਕਣ ਤੂਟੈਂ ॥੭੫੩॥

मस कण तूटैं ॥७५३॥

ਮਾਸ ਦੇ ਨਿੱਕੇ-ਨਿੱਕੇ ਕਣ ਟੁੱਟ ਕੇ ਡਿੱਗਦੇ ਹਨ ॥੭੫੩॥

ਭਟ ਬਰ ਗਾਜੈਂ ॥

भट बर गाजैं ॥

ਸ੍ਰੇਸ਼ਠ ਸੂਰਮੇ ਗੱਜਦੇ ਹਨ,

ਦੁੰਦਭ ਬਾਜੈਂ ॥

दुँदभ बाजैं ॥

ਧੌਂਸੇ ਵੱਜਦੇ ਹਨ,

ਸਰਬਰ ਛੋਰੈਂ ॥

सरबर छोरैं ॥

ਚੰਗੇ ਬਾਣ ਚੱਲਦੇ ਹਨ,

ਮੁਖ ਨਹ ਮੋਰੈਂ ॥੭੫੪॥

मुख नह मोरैं ॥७५४॥

(ਯੋਧੇ) ਮੂੰਹ ਨਹੀਂ ਮੋੜਦੇ ॥੭੫੪॥

ਲਛਮਨ ਬਾਚ ਸਿਸ ਸੋ ॥

लछमन बाच सिस सो ॥

ਲੱਛਮਣ ਨੇ ਬੱਚਿਆਂ ਨੂੰ ਕਿਹਾ-

ਅਣਕਾ ਛੰਦ ॥

अणका छंद ॥

ਅਣਕਾ ਛੰਦ

ਸ੍ਰਿਣ ਸ੍ਰਿਣ ਲਰਕਾ ॥

सृण सृण लरका ॥

ਸੁਣੋ, ਸੁਣੋ, ਲੜਕਿਓ!

ਜਿਨ ਕਰੁ ਕਰਖਾ ॥

जिन करु करखा ॥

ਲੜਾਈ ('ਕਰਖਾ') ਨਾ ਕਰੋ,

ਦੇ ਮਿਲਿ ਘੋਰਾ ॥

ਦੇ ਮਿਲਿ ਘੋਰਾ ॥
ਘੋੜਾ ਦੇ ਕੇ ਮਿਲ ਪਵੋ,

ਤੁਹਿ ਬਲ ਥੋਰਾ ॥੭੫੫॥
तुहि बल थोरा ॥७५५॥
ਤੁਹਾਡੇ ਵਿੱਚ ਬਲ ਥੋੜਾ ਹੈ ॥੭੫੫॥

ਹਠ ਤਜਿ ਅੱਈਐ ॥
हठ तजि अ्ईईऐ ॥
ਹਠ ਨੂੰ ਛੱਡ ਕੇ ਆ ਜਾਓ,

ਜਿਨ ਸਮੁਹੱਈਐ ॥
जिन समुहईईऐ ॥
ਟਾਕਰਾ ਨਾ ਕਰੋ,

ਮਿਲਿ ਮਿਲਿ ਮੋ ਕੋ ॥
मिलि मिलि मो को ॥
ਮੈਨੂੰ ਆ ਮਿਲੋ,

ਡਰ ਨਹੀਂ ਤੋ ਕੋ ॥੭੫੬॥
डर नहीं तो को ॥७५६॥
ਤੁਹਾਨੂੰ ਕੋਈ ਡਰ ਨਹੀਂ ॥੭੫੬॥

ਸਿਸ ਨਹੀ ਮਾਨੀ ॥
सिस नही मानी ॥
(ਲੱਛਮਣ ਦੀ ਗੱਲ) ਬੱਚਿਆਂ ਨੇ ਨਹੀਂ ਮੰਨੀ,

ਅਤਿ ਅਭਿਮਾਨੀ ॥
अति अभिमानी ॥

ਉਹ ਵੱਡੇ ਅਭਿਮਾਨੀ ਹਨ,

ਗਹਿ ਧਨੁ ਗੱਜਯੋ ॥

गहि धनु गज्जयो ॥

ਧਨੁਸ਼ ਫੜ ਕੇ ਉਹ ਗੱਜਦੇ ਹਨ

ਦੁ ਪਗ ਨ ਭੱਜਯੋ ॥੭੫੭॥

दु पग न भज्जयो ॥७५७॥

ਅਤੇ ਯੁੱਧ-ਭੂਮੀ ਵਿੱਚੋਂ ਦੋ ਕਦਮ ਵੀ ਨਹੀਂ ਹਟਦੇ ਹਨ ॥੭੫੭॥

ਅਜਬਾ ਛੰਦ ॥

अजबा छंद ॥

ਅਜਬਾ ਛੰਦ

ਰੁੱਧੇ ਰਣ ਭਾਈ ॥

रुद्धे रण भाई ॥

ਦੋਵੇਂ ਭਰਾ ਰਣ ਵਿੱਚ ਰੁੱਧੇ ਹੋਏ ਹਨ,

ਸਰ ਝੜਿ ਲਾਈ ॥

सर झड़ि लाई ॥

ਤੀਰਾ ਦੀ ਝੜੀ ਲਾ ਦਿੱਤੀ ਹੈ,

ਬਰਖੇ ਬਾਣੰ ॥

बरखे बाणं ॥

ਤੀਰਾ ਦੀ ਬਰਖਾ ਕਰਦੇ ਹਨ

ਪਰਖੇ ਜੁਆਣੰ ॥੭੫੮॥

परखे जुआणं ॥७५८॥

ਅਤੇ ਸੂਰਮਿਆਂ ਦੀ ਪਰਖ ਹੋ ਰਹੀ ਹੈ ॥੭੫੮॥

ਡਿੱਗੇ ਰਣ ਮੱਧੰ ॥

डिग्गे रण मद्धं ॥

ਰਣ ਵਿੱਚ (ਕਈ) ਡਿੱਗੇ ਪਏ ਹਨ,

ਅੱਧੋ ਅੱਧੰ ॥

अद्धो अद्धं ॥

(ਕਈ) ਅੱਧੋ-ਅੱਧ ਕੱਟੇ ਪਏ ਹਨ,

ਕੱਟੇ ਅੰਗੰ ॥

कट्टे अंगं ॥

(ਕਈਆਂ ਦੇ) ਅੰਗ ਕੱਟੇ ਗਏ ਹਨ,

ਰੁੱਝੈ ਜੰਗੰ ॥੭੫੯॥

रुज्झै जंगं ॥७५९॥

(ਕਈ) ਯੁੱਧ ਵਿੱਚ ਰੁੱਝੇ ਹੋਏ ਹਨ ॥੭੫੯॥

ਬਾਣਨ ਝੜ ਲਾਯੋ ॥

बाणन झड़ लायो ॥

(ਸੂਰਮਿਆਂ ਨੇ ਰਣ-ਭੂਮੀ ਵਿੱਚ) ਤੀਰਾ ਦੀ ਝੜੀ ਲਾ ਦਿੱਤੀ ਹੈ,

ਸਰਬ ਰਸਾਯੋ ॥

सरब रसायो ॥

ਸਾਰੇ ਕ੍ਰੋਧ ਨਾਲ ਭਰੇ ਹੋਏ ਹਨ,

ਬਹੁ ਅਰ ਮਾਰੇ ॥

बहु अर मारे ॥

(ਲਵ ਨੇ) ਬਹੁਤ ਵੈਰੀ ਮਾਰੇ ਹਨ,

ਡੀਲ ਡਰਾਰੇ ॥੭੬੦॥

डील डरारे ॥७६०॥

ਜਿਨ੍ਹਾ ਦੇ ਕੱਦ-ਕਾਠ ਡਰਾਉਣੇ ਹਨ ॥੭੬੦॥

ਡਿੱਗੇ ਰਣ ਭੂਮੰ ॥

डिग्गे रण भूमं ॥

ਰਣ-ਭੂਮੀ ਵਿੱਚ (ਕਈ) ਡਿੱਗੇ ਪਏ ਹਨ,

ਨਰਬਰ ਘੂਮੰ ॥

नरबर घूमं ॥

ਸੂਰਬੀਰ (ਫੱਟੜ ਹੋ ਕੇ) ਘੁਮੇਰੀਆਂ ਖਾ ਰਹੇ ਹਨ,

ਰੱਜੇ ਰਣ ਘਾਯੰ ॥

रज्जे रण घायं ॥

ਕਈ ਯੁੱਧ ਕਰਦੇ ਰੱਜ ਗਏ ਹਨ

ਚੱਕੇ ਚਾਯੰ ॥੭੬੧॥

चक्के चायं ॥७६१॥

ਅਤੇ ਯੁੱਧ ਦੇ ਚਾਉ ਨਾਲ ਮੱਚੇ ਹੋਏ ਹਨ ॥੭੬੧॥

ਅਪੂਰਬ ਛੰਦ ॥

अपूरब छंद ॥

ਅਪੂਰਬ ਛੰਦ

ਗਣੇ ਕੇਤੇ ॥

गणे केते ॥

ਕਿੰਨੇ ਕੁ ਗਿਣੀਏ

ਹਣੇ ਜੇਤੇ ॥

ਬਸੁਦੇਵ ਨੇ ਜਾਂਞੀਆਂ ਅਤੇ ਲਾੜੇ ਦੀਆਂ ਸਾਰੀਆਂ ਰੀਤਾ ਪੂਰੀਆਂ ਕੀਤੀਆਂ।

ਤਬੈ ਕਾਜ ਚਲਬੇ ਨਿਮਿਤ ਮਥੁਰਾ ਮੈ ਮਨੁ ਦੀਨ ॥੨੨॥

तबै काज चलबे निमित मथुरा मै मनु दीन ॥२२॥

ਉਪਰੰਤ ਮਥੁਰਾ ਵਲ ਚਲਣ ਲਈ ਮਨ ਨੂੰ ਮੋੜਿਆ ਹੈ ॥੨੨॥

ਬਾਸਦੇਵ ਕੋ ਆਗਮਨ ਉਗ੍ਰਸੈਨ ਸੁਨਿ ਲੀਨ ॥

बासदेव को आगमन उग्रसैन सुनि लीन ॥

ਬਸੁਦੇਵ ਦਾ ਆਉਣਾ (ਜਦੋਂ) ਉਗ੍ਰਸੈਨ ਨੇ ਸੁਣ ਲਿਆ

ਚਮੂ ਸਬੈ ਚਤੁਰੰਗਨੀ ਭੇਜਿ ਅਗਾਊ ਦੀਨ ॥੨੩॥

चमू सबै चतुरंगनी भेजि अगाऊ दीन ॥२३॥

(ਤਾ) ਚਾਰ ਤਰ੍ਹਾ ਦੀ ਆਪਣੀ ਸਾਰੀ ਸੈਨਾ ਅਗਵਾਨੀ ਲਈ ਭੇਜ ਦਿੱਤੀ ॥੨੩॥

ਸਵੈਯਾ ॥

सवैया ॥

ਸਵੈਯਾ:

ਆਪਸ ਮੈ ਮਿਲਬੇ ਹਿਤ ਕਉ ਦਲ ਸਾਜ ਚਲੇ ਧੁਜਨੀ ਪਤਿ ਐਸੇ ॥

आपस मै मिलबे हित कउ दल साज चले धुजनी पति ऐसे ॥

ਆਪੋ ਵਿਚ ਮਿਲਣ ਲਈ ਸੈਨਾਵਾ ਨੂੰ ਸਜਾ ਕੇ ਸੈਨਾਪਤੀ ਇਸ ਤਰ੍ਹਾ ਚਲ ਪਏ।

ਲਾਲ ਕਰੇ ਪਟ ਪੈ ਡਰ ਕੇਸਰ ਰੰਗ ਭਰੇ ਪ੍ਰਤਿਨਾ ਪਤਿ ਕੈਸੇ ॥

लाल करे पट पै डर केसर रंग भरे प्रतिना पति कैसे ॥

ਸੈਨਾਪਤੀਆਂ ਨੂੰ ਕਪੜਿਆਂ ਉਤੇ ਕੇਸਰ ਪਾ ਕੇ ਲਾਲ ਕੀਤਾ ਹੋਇਆ ਸੀ ਅਤੇ ਕਿਸ ਤਰ੍ਹਾ ਉਹ ਰੰਗਾ ਨਾਲ ਭਰੇ ਹੋਏ ਸਨ।

ਰੰਚਕ ਤਾ ਛਬਿ ਢੂੰਢਿ ਲਈ ਕਬਿ ਨੈ ਮਨ ਕੇ ਫੁਨਿ ਭੀਤਰ ਮੈ ਸੇ ॥

रंचक ता छबि ढूँढि लई कबि नै मन के फुनि भीतर मै से ॥

ਉਸ ਸੁੰਦਰਤਾ ਦੀ ਥੋੜੀ ਜਿੰਨੀ ਸ਼ੋਭਾ ਕਵੀ ਨੇ ਆਪਣੇ ਮਨ ਵਿਚ ਢੂੰਡ ਲਈ ਹੈ

ਦੇਖਨ ਕਉਤਕਿ ਬਿਆਹਹਿ ਕੋ ਨਿਕਸੇ ਇਹੁ ਕੁੰਕੁਮ ਆਨੰਦ ਜੈਸੇ ॥੨੪॥

देखन कउतकि बिआहहि को निकसे इहु कुँकुम आनंद जैसे ॥२४॥

ਜਿਵੇਂ ਵਿਆਹ ਦੇ ਕੌਤਕ ਨੂੰ ਵੇਖਣ ਵਾਸਤੇ ਆਨੰਦ ਹੀ ਕੇਸਰ ਰੂਪ ਹੋ ਕੇ ਬਾਹਰ ਨਿਕਲਿਆ ਹੈ ॥੨੪॥

ਦੋਹਰਾ ॥

दोहरा ॥

ਦੋਹਰਾ:

ਕੰਸ ਅਉਰ ਬਸੁਦੇਵ ਜੂ ਆਪਸਿ ਮੈ ਮਿਲਿ ਅੰਗ ॥

कंस अउर बसुदेव जू आपसि मै मिलि अंग ॥

ਕੰਸ ਅਤੇ ਬਸੁਦੇਵ ਆਪਸ ਵਿਚ ਗਲ ਲਗ ਕੇ ਮਿਲੇ।

ਤਬੈ ਬਹੁਰਿ ਦੇਵਨ ਲਗੇ ਗਾਰੀ ਰੰਗਾ ਰੰਗ ॥੨੫॥

तबै बहुरि देवन लगे गारी रंगा रंग ॥२५॥

ਤਦੋਂ ਫਿਰ (ਇਕ ਦੂਜੇ ਨੂੰ) ਵੰਨ ਸੁਵੰਨੀਆਂ ਗਾਲ੍ਹਾ (ਸਿਠਣੀਆਂ) ਦੇਣ ਲਗੇ ॥੨੫॥

ਸੋਰਠਾ ॥

सोरठा ॥

ਸੋਰਠਾ:

ਦੁੰਦਭਿ ਤਬੈ ਬਜਾਇ ਆਏ ਜੋ ਮਥੁਰਾ ਨਿਕਟਿ ॥

दुँदभि तबै बजाइ आए जो मथुरा निकटि ॥

(ਤਦੋਂ) ਧੌਂਸੇ ਵਜਾਉਂਦੇ ਹੋਏ ਜਾਂਞੀ ਮਥੁਰਾ ਦੇ ਨੇੜੇ ਪਹੁੰਚੇ।

ਤਾ ਛਬਿ ਕੋ ਨਿਰਖਾਇ ਹਰਖ ਭਇਓ ਹਰਿਖਾਇ ਕੈ ॥੨੬॥

ता छबि को निरखाइ हरख भइओ हरिखाइ कै ॥२६॥

ਉਸ ਵੇਲੇ ਦੀ ਰੌਣਕ ਨੂੰ ਵੇਖ ਕੇ ਆਨੰਦ ਵੀ ਆਨੰਦਿਤ ਹੋ ਰਿਹਾ ਸੀ ॥੨੬॥

ਸਵੈਯਾ ॥

सवैया ॥

ਸਵੈਯਾ:

ਆਵਤ ਕੋ ਸੁਨਿ ਕੈ ਬਸੁਦੇਵਹਿ ਰੂਪ ਸਜੇ ਅਪੁਨੇ ਤਨਿ ਨਾਰੀ ॥

आवत को सुनि कै बसुदेवहि रूप सजे अपुने तनि नारी ॥

ਬਸੁਦੇਵ ਦਾ (ਜੰਞ ਨਾਲ) ਆਉਣਾ ਸੁਣ ਕੇ ਇਸਤਰੀਆਂ ਨੇ ਆਪਣੇ ਸ਼ਰੀਰਾ ਨੂੰ ਸਜਾ ਲਿਆ।

ਗਾਵਤ ਗੀਤ ਬਜਾਵਤ ਤਾਲਿ ਦਿਵਾਵਤਿ ਆਵਤ ਨਾਗਰਿ ਗਾਰੀ ॥

गावत गीत बजावत तालि दिवावति आवत नागरि गारी ॥

(ਉਹ) ਸੁਘੜ ਨਾਰੀਆਂ ਗੀਤ ਗਾਉਂਦੀਆਂ, ਤਾੜੀਆਂ ਵਜਾਉਂਦੀਆਂ (ਅਤੇ ਸਿਠਣੀਆਂ) ਦਿੰਦੀਆਂ ਦਿਵਾਉਂਦੀਆਂ ਆ ਰਹੀਆਂ ਸਨ।

ਕੋਠਨ ਪੈ ਨਿਰਖੈ ਚੜਿ ਤਾਸਨਿ ਤਾ ਛਬਿ ਕੀ ਉਪਮਾ ਜੀਅ ਧਾਰੀ ॥

कोठन पै निरखै चड़ि तासनि ता छबि की उपमा जीअ धारी ॥

(ਕਈ) ਕੋਠਿਆਂ ਉਤੇ ਚੜ੍ਹ ਕੇ ਉਨ੍ਹਾ ਨੂੰ ਵੇਖਦੀਆਂ ਸਨ, ਉਸ ਦ੍ਰਿਸ਼ ਦੀ ਉਪਮਾ (ਕਵੀ ਨੇ ਆਪਣੇ) ਮਨ ਵਿਚ (ਇਸ ਤਰ੍ਹਾ) ਧਾਰਨ ਕੀਤੀ

ਬੈਠਿ ਬਿਵਾਨ ਕੁਟੰਬ ਸਮੇਤ ਸੁ ਦੇਖਤ ਦੇਵਨ ਕੀ ਮਹਤਾਰੀ ॥੨੭॥

बैठि बिवान कुटंब समेत सु देखत देवन की महतारी ॥२७॥

(ਮਾਨੋ) ਦੇਵਤਿਆਂ ਦੀਆਂ ਮਾਵਾ ਕੁਟੰਬਾ ਸਮੇਤ ਵਿਮਾਨਾ ਵਿਚ ਬੈਠ ਕੇ ਵੇਖਣ (ਲਈ ਆਈਆਂ ਹੋਣ) ॥੨੭॥

ਕਬਿਤੁ ॥

कबितु ॥

ਕਬਿੱਤ:

ਬਾਸੁਦੇਵ ਆਇਓ ਰਾਜੈ ਮੰਡਲ ਬਨਾਇਓ ਮਨਿ ਮਹਾ ਸੁਖ ਪਾਇਓ ਤਾ ਕੋ ਆਨਨ ਨਿਰਖ ਕੈ ॥

बासुदेव आइओ राजै मंडल बनाइओ मनि महा सुख पाइओ ता को आनन निरख कै ॥

(ਜਦੋਂ) ਬਸੁਦੇਵ ਆਇਆ (ਤਾ) ਉਗ੍ਰਸੈਨ ਨੇ ਸਭਾ-ਸਥਾਨ ਬਣਾਇਆ ਅਤੇ ਉਸ ਦਾ ਮੂੰਹ ਵੇਖ ਕੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ।

ਸੁਗੰਧਿ ਲਗਾਯੋ ਰਾਗ ਗਾਇਨਨ ਗਾਯੋ ਤਿਸੈ ਬਹੁਤ ਦਿਵਾਯੋ ਬਰ ਲਿਆਯੋ ਜੋ ਪਰਖ ਕੈ ॥

सुगंधि लगायो राग गाइनन गायो तिसै बहुत दिवायो बर लिआयो जो परख कै ॥

ਅਤਰ ਆਦਿ ਲਗਾਇਆ ਗਿਆ ਅਤੇ ਗਵੱਈਆਂ ਨੇ ਗੀਤ ਗਾਏ। (ਉਗ੍ਰਸੈਨ ਨੇ) ਉਸ ਨੂੰ ਬਹੁਤ ਸਾਰਾ (ਧਨ) ਦਿਵਾਇਆ (ਜੋ) ਵਰ ਨੂੰ ਪਰਖ ਕੇ ਲਿਆਇਆ ਸੀ।

ਛਾਤੀ ਹਾਥ ਲਾਯੋ ਸੀਸ ਨਿਆਯੋ ਉਗ੍ਰਸੈਨ ਤਬੈ ਆਦਰ ਪਠਾਯੋ ਪੂਜ ਮਨ ਮੈ ਹਰਖ ਕੈ ॥

छाती हाथ लायो सीस निआयो उग्रसैन तबै आदर पठायो पूज मन मै हरख कै ॥

ਉਗ੍ਰਸੈਨ ਨੇ ਸਤਿਕਾਰ ਲਈ) ਛਾਤੀ ਉਤੇ ਹੱਥ ਰਖਿਆ ਅਤੇ ਸਿਰ ਨਿਵਾਇਆ। (ਫਿਰ) ਉਗ੍ਰਸੈਨ ਨੇ ਆਦਰ (ਨਾਲ ਬਸੁਦੇਵ ਨੂੰ) ਭੇਜ ਦਿੱਤਾ ਅਤੇ ਮਨ ਵਿਚ ਪ੍ਰਸੰਨ ਹੋ ਕੇ ਪੂਜਾ ਅਰਚਨਾ ਕੀਤੀ।

ਭਯੋ ਜਨੁ ਮੰਗਨ ਨ ਭੂਮਿ ਪਰ ਬਾਦਰ ਸੋ ਰਾਜਾ ਉਗ੍ਰਸੈਨ ਗਯੋ ਕੰਚਨ ਬਰਖ ਕੈ ॥੨੮॥

भयो जनु मंगन न भूमि पर बादर सो राजा उग्रसैन गयो कंचन बरख कै ॥२८॥

ਮੁੜ (ਕੋਈ) ਵਿਅਕਤੀ ਮੰਗਤਾ ਨਹੀਂ ਹੋਇਆ, (ਕਿਉਂਕਿ) ਰਾਜੇ ਉਗ੍ਰਸੈਨ ਨੇ ਬਦਲ ਬਣ ਕੇ ਧਰਤੀ ਉਤੇ ਸੋਨੇ ਦਾ ਮੀਂਹ ਵਸਾ ਦਿੱਤਾ ॥੨੮॥

ਦੋਹਰਾ ॥

दोहरा ॥

ਦੋਹਰਾ:

ਉਗ੍ਰਸੈਨ ਤਬ ਕੰਸ ਕੋ ਲਯੋ ਹਜੂਰਿ ਬੁਲਾਇ ॥

उग्रसैन तब कंस को लयो हजूरि बुलाइ ॥

ਉਗ੍ਰਸੈਨ ਨੇ ਕੰਸ ਨੂੰ ਕੋਲ ਬੁਲਾ ਲਿਆ

ਕਹਿਓ ਸਾਥ ਤੁਮ ਜਾਇ ਕੈ ਦੇਹੁ ਭੰਡਾਰੁ ਖੁਲਾਇ ॥੨੯॥

कहिओ साथ तुम जाइ कै देहु भंडारु खुलाइ ॥२९॥

ਅਤੇ ਕਿਹਾ, ਤੂੰ ਨਾਲ ਜਾ ਕੇ ਭੰਡਾਰ ਖੁਲ੍ਹਵਾ ਦੇ ॥੨੯॥

ਅਉਰ ਸਮਗਰੀ ਅੰਨ ਕੀ ਲੈ ਜਾ ਤਾ ਕੇ ਪਾਸਿ ॥

अउर समगरी अंन की लै जा ता के पासि ॥

ਅੰਨ (ਆਦਿ) ਹੋਰ ਸਾਮਗ੍ਰੀ ਉਨ੍ਹਾ ਦੇ ਕੋਲ ਲੈ ਜਾ।

ਕਰਿ ਪ੍ਰਨਾਮੁ ਤਾ ਕੋ ਤਬੈ ਇਉ ਕਰਿਯੋ ਅਰਦਾਸਿ ॥੩੦॥

करि प्रनामु ता को तबै इउ करियो अरदासि ॥३०॥

(ਪਹਿਲਾ) ਉਨ੍ਹਾ ਨੂੰ ਪ੍ਰਣਾਮ ਕਰੀਂ, (ਫਿਰ) ਇਸ ਤਰ੍ਹਾ ਬੇਨਤੀ ਕਰੀਂ ॥੩੦॥

ਕਾਲ ਰਾਤ੍ਰ ਕੋ ਬ੍ਯਾਹ ਹੈ ਕੰਸਹਿ ਕਹੀ ਸੁਨਾਇ ॥

काल रात्र को ब्याह है कंसहि कही सुनाइ ॥

ਕੰਸ ਨੇ (ਬਸੁਦੇਵ ਨੂੰ ਇਹ ਗੱਲ) ਸੁਣਾ ਕੇ ਆਖੀ ਕਿ ਕਲ ਰਾਤ ਨੂੰ ਵਿਆਹ ਹੈ।

ਬਾਸੁਦੇਵ ਪੁਰੋਹਿਤ ਕਹੀ ਭਲੀ ਜੁ ਤੁਮੈ ਸੁਹਾਇ ॥੩੧॥

बासुदेव पुरोहित कही भली जु तुमै सुहाइ ॥३१॥

(ਅਗੋਂ) ਬਸੁਦੇਵ ਦੇ ਪ੍ਰੋਹਿਤ ਨੇ ਕਿਹਾ, ਜੋ ਤੁਹਾਨੂੰ ਭਾਉਂਦੀ ਹੈ, (ਉਹੀ) ਠੀਕ ਹੈ ॥੩੧॥

ਕੰਸ ਕਹਿਓ ਕਰਿ ਜੋਰਿ ਤਬ ਸਬੈ ਬਾਤ ਕੋ ਭੇਵ ॥

कंस कहिओ करि जोरि तब सबै बात को भेव ॥

ਕੰਸ ਨੇ ਹੱਥ ਜੋੜ ਕੇ ਸਾਰੀ ਗੱਲ ਦਾ ਭੇਦ ਕਹਿ (ਅਰਥਾਤ ਸਮਝਾ) ਦਿੱਤਾ।

ਸਾਧਿ ਸਾਧਿ ਪੰਡਿਤ ਕਹਿਯੋ ਅਸ ਮਾਨੀ ਬਸੁਦੇਵ ॥੩੨॥

साधि साधि पंडित कहियो अस मानी बसुदेव ॥३२॥

(ਬਸੁਦੇਵ ਦੇ) ਪ੍ਰੋਹਿਤ ਨੇ (ਹਰ ਗੱਲ ਨੂੰ) ਭਲਾ ਭਲਾ ਕਿਹਾ ਅਤੇ ਬਸੁਦੇਵ ਨੇ ਵੀ ਇਸੇ ਤਰ੍ਹਾ ਮੰਨ ਲਿਆ ॥੩੨॥

ਸਵੈਯਾ ॥

सवैया ॥

ਸਵੈਯਾ:

ਰਾਤਿ ਬਿਤੀਤ ਭਈ ਅਰ ਪ੍ਰਾਤਿ ਭਈ ਫਿਰਿ ਰਾਤਿ ਤਬੈ ਚੜਿ ਆਏ ॥

राति बितीत भई अर प्राति भई फिरि राति तबै चड़ि आए ॥

ਰਾਤ ਬੀਤ ਗਈ ਅਤੇ ਸਵੇਰ ਹੋ ਗਈ, ਫਿਰ (ਜਦ) ਰਾਤ ਹੋਈ, ਤਦੋਂ (ਜਾਂਞੀ) ਚੜ੍ਹ ਆਏ।

ਛਾਡਿ ਦਏ ਹਥਿ ਫੂਲ ਹਜਾਰ ਦੋ ਊਭੁਚ ਪ੍ਰਯੋਧਰ ਐਸਿ ਫਿਰਾਏ ॥

ਛਾਡਿ ਦਏ ਹਥਿ ਫੂਲ ਹਜਾਰ ਦੋ ਊਭੁਚ ਪ੍ਰਯੋਧਰ ਐਸਿ ਫਿਰਾਏ ॥

ਦੋ ਹਜ਼ਾਰ ਹੱਥਾ ਵਿਚ ਫੁਲਝੜੀਆਂ ਚਲਦੀਆਂ ਸਨ ਅਤੇ ਆਤਿਸ਼ਬਾਜੀ ਦੇ ਬੁਰਜ ('ਊਭੁਚ') ਬਦਲਾ ਵਾਗੂ (ਆਕਾਸ਼ ਵਿਚ) ਫਿਰਦੇ ਸਨ।

ਅਉਰ ਹਵਾਈ ਚਲੀ ਨਭ ਕੋ ਉਪਮਾ ਤਿਨ ਕੀ ਕਬਿ ਸ੍ਯਾਮ ਸੁਨਾਏ ॥

अउर हवाई चली नभ को उपमा तिन की कबि स्याम सुनाए ॥

ਇਸ ਤੋਂ ਇਲਾਵਾ ਆਕਾਸ਼ ਵਲ ਹਵਾਈਆਂ ਚਲਦੀਆਂ ਸਨ, ਉਨ੍ਹਾ ਦੀ ਉਪਮਾ ਸ਼ਿਆਮ ਕਵੀ ਸੁਣਾਉਂਦੇ ਹਨ

ਦੇਖਹਿ ਕਉਤਕ ਦੇਵ ਸਬੈ ਤਿਹ ਤੇ ਮਨੋ ਕਾਗਦ ਕੋਟਿ ਪਠਾਏ ॥੩੩॥

देखहि कउतक देव सबै तिह ते मनो कागद कोटि पठाए ॥३३॥

ਕਿ (ਇਸ) ਕੌਤਕ ਨੂੰ ਸਾਰੇ ਦੇਵਤੇ ਵੇਖ ਲੈਣ, (ਇਸ ਲਈ) ਮਾਨੋ ਕਾਗਦ ਦੇ ਕਿਲੇ (ਉਨ੍ਹਾ ਵਲ) ਭੇਜੇ ਗਏ ਹੋਣ ॥੩੩॥

ਲੈ ਬਸੁਦੇਵ ਕੋ ਅਗ੍ਰ ਪੁਰੋਹਿਤ ਕੰਸਹਿ ਕੇ ਚਲਿ ਧਾਮ ਗਏ ਹੈ ॥

लै बसुदेव को अग्र पुरोहित कंसहि के चलि धाम गए है ॥

ਬਸੁਦੇਵ ਨੂੰ ਅਗੇ ਕਰ ਕੇ ਪ੍ਰੋਹਿਤ ਕੰਸ ਦੇ ਘਰ ਚਲ ਕੇ ਗਏ।

ਆਗੇ ਤੇ ਨਾਰਿ ਭਈ ਇਕ ਲੇਹਿਸ ਗਾਗਰ ਪੰਡਿਤ ਡਾਰਿ ਦਏ ਹੈ ॥

आगे ते नारि भई इक लेहिस गागर पंडित डारि दए है ॥

ਅਗੋਂ ਇਕ ਇਸਤਰੀ (ਪਾਣੀ ਦੀ) ਗਾਗਰ ਲੈ ਕੇ ਆਈ ਅਤੇ ਪੰਡਿਤ ਉਤੇ ਪਾ ਦਿੱਤੀ।

ਡਾਰਿ ਦਏ ਲਡੂਆ ਗਹਿ ਝਾਟਨਿ ਤਾ ਕੋ ਸੋਊ ਵੇ ਤੋ ਭਛ ਗਏ ਹੈ ॥

डारि दए लडूआ गहि झाटनि ता को सोऊ वे तो भछ गए है ॥

(ਫਿਰ) ਉਨ੍ਹਾ ਦੀ (ਝੋਲੀ ਵਿਚ) ਕਾਲੇ ਵਾਲਾ ਨਾਲ (ਗਲੇਫੇ) ਲਡੂ ਪਾ ਦਿੱਤੇ ਜਿਨ੍ਹਾ ਨੂੰ ਉਹ ਖਾ ਗਏ।

ਜਾਦਵ ਬੰਸ ਦੁਹੂੰ ਦਿਸ ਤੇ ਸੁਨਿ ਕੈ ਸੁ ਅਨੇਕਿਕ ਹਾਸ ਭਏ ਹੈ ॥੩੪॥

जादव बंस दुहूँ दिस ते सुनि कै सु अनेकिक हास भए है ॥३४॥

(ਇਹ ਗੱਲ) ਸੁਣ ਕੇ ਦੋਹਾ ਪਾਸਿਆਂ ਦੇ ਯਾਦਵਾ ਨੇ ਅਨੇਕ ਤਰ੍ਹਾ ਦੇ ਹਾਸੇ ਠੱਠੇ ਕੀਤੇ ॥੩੪॥

ਕਬਿਤੁ ॥

कबितु ॥

ਕਬਿੱਤ:

ਗਾਵਤ ਬਜਾਵਤ ਸੁ ਗਾਰਨ ਦਿਵਾਖਤ ਆਵਤ ਸੁਹਾਵਤ ਹੈ ਮੰਦ ਮੰਦ ਗਾਵਤੀ ॥

गावत बजावत सु गारन दिवाखत आवत सुहावत है मंद मंद गावती ॥

ਗਾਉਂਦੀਆਂ ਵਜਾਉਂਦੀਆਂ ਅਤੇ ਗਾਲ੍ਹੀਆਂ ਦਿੰਦੀਆਂ ਅਨੇਕ ਇਸਤਰੀਆਂ ਆਉਂਦੀਆਂ ਹਨ (ਜੋ) ਹੌਲੀ ਸੁਰ ਵਿਚ ਗਾਉਂਦੀਆਂ ਹੋਈਆਂ ਸ਼ੋਭਾ ਪਾ ਰਹੀਆਂ ਹਨ।

ਕੇਹਰਿ ਸੀ ਕਟਿ ਅਉ ਕੁਰੰਗਨ ਸੇ ਦ੍ਰਿਗ ਜਾ ਕੇ ਗਜ ਕੈਸੀ ਚਾਲ ਮਨ ਭਾਵਤ ਸੁ ਆਵਤੀ ॥

केहरि सी कटि अउ कुरंगन से द्रग जा के गज कैसी चाल मन भावत सु आवती ॥

ਜਿਨ੍ਹਾ ਦੇ ਸ਼ੇਰ ਵਰਗੇ (ਪਤਲੇ) ਲਕ ਅਤੇ ਹਿਰਨਾ ਵਰਗੀਆਂ ਚੰਚਲ ਅੱਖਾ ਹਨ, (ਉਨ੍ਹਾ ਦੀ) ਤੋਰ ਹਾਥੀ ਵਰਗੀ ਮਸਤ ਹੈ।

ਮੋਤਿਨ ਕੇ ਚਉਕਿ ਕਰੇ ਲਾਲਨ ਕੇ ਖਾਰੇ ਧਰੇ ਬੈਠੇ ਤਬੈ ਦੋਊ ਦੂਲਹਿ ਦੁਲਹੀ ਸੁਹਾਵਤੀ ॥

मोतिन के चतकि करे लालन के खारे धरे बैठे तबै दोऊ दूलहि दुलही सुहावती ॥

ਉਹ ਆਉਂਦੀਆਂ ਹੋਈਆਂ ਮਨ ਨੂੰ ਚੰਗੀਆਂ ਲਗਦੀਆਂ ਹਨ। (ਪੰਡਿਤਾ ਨੇ) ਮੋਤੀਆਂ ਦਾ ਚੌਂਕ ਪੂਰਿਆ ਹੈ ਅਤੇ ਲਾਲਾ ਦੇ ਖਾਰੇ ਰਖੇ ਹਨ (ਜਿਨ੍ਹਾ ਉਤੇ) ਬੈਠੇ ਦੋਵੇਂ ਲਾੜਾ-ਲਾੜੀ ਸ਼ੋਭਾ ਪਾ ਰਹੇ ਹਨ।

ਬੇਦਨ ਕੀ ਧੁਨਿ ਕੀਨੀ ਬਹੁ ਦਛਨਾ ਦਿਜਨ ਦੀਨੀ ਲੀਨੀ ਸਾਤ ਭਾਵਰੈ ਜੋ ਭਾਵਤੇ ਸੋਭਾਵਤੀ ॥੩੫॥

बेदन की धुनि कीनी बहु दछना दिजन दीनी लीनी सात भावरै जो भावते सोभावती ॥३५॥

(ਪੰਡਿਤਾ ਨੇ) ਵੇਦ ਮੰਤ੍ਰਾ ਦੀ ਧੁਨ ਕੀਤੀ ਹੈ ਅਤੇ (ਉਗ੍ਰਸੈਨ) ਨੇ ਪੰਡਿਤਾ ਨੂੰ ਬਹੁਤ ਦੱਛਣਾ ਦਿੱਤੀਆਂ ਹਨ। (ਇਸ ਤਰ੍ਹਾ ਨਾਲ) 'ਸੱਤ ਫੇਰੇ' ਲਏ ਹਨ, ਜੋ ਸੁਭਾਵਿਕ ਹੀ ਸਭ ਨੂੰ ਚੰਗੇ ਲਗੇ ਹਨ ॥੩੫॥

ਦੋਹਰਾ ॥

दोहरा ॥

ਦੋਹਰਾ:

ਰਾਤਿ ਭਏ ਬਸੁਦੇਵ ਜੂ ਕੀਨੋ ਤਹਾ ਬਿਲਾਸ ॥

राति भए बसुदेव जू कीनो तहा बिलास ॥

(ਜਦੋਂ) ਰਾਤ ਹੋਈ ਤਾ ਬਸੁਦੇਵ ਜੀ ਨੇ ਉਥੇ (ਅਨੇਕ ਤਰ੍ਹਾ ਦੇ) ਹਾਸ ਬਿਲਾਸ ਕੀਤੇ।

ਪ੍ਾਤ ਭਏ ਉਠ ਕੈ ਤਬੈ ਗਇਓ ਸਸੁਰ ਕੇ ਪਾਸਿ ॥੩੬॥

प्रात भए उठ कै तबै गइओ ससुर के पासि ॥३६॥

(ਜਦੋਂ) ਦਿਨ ਚੜ੍ਹਿਆ ਤਾ ਉਠ ਕੇ ਸੌਹਰੇ ਉਗ੍ਰਸੈਨ ਕੋਲ ਚਲਾ ਗਿਆ ॥੩੬॥

ਸਵੈਯਾ ॥

सवैया ॥

ਸਵੈਯਾ:

ਸਾਜ ਸਮੇਤ ਦਏ ਗਜ ਆਯੁਤ ਸੁ ਅਉਰ ਦਏ ਤ੍ਰਿਗੁਣੀ ਰਥਨਾਰੇ ॥

साज समेत दए गज आयुत सु अउर दए तृगुणी रथनारे ॥

(ਉਗ੍ਰਸੈਨ ਨੇ ਦਾਜ ਵਿਚ) ਸਾਜਾ ਸਮੇਤ ਦਸ ਹਜ਼ਾਰ ਹਾਥੀ ਦਿੱਤੇ ਅਤੇ ਨਾਲ ਹੀ (ਉਨ੍ਹਾ ਤੋਂ) ਤਿੰਨ ਗੁਣਾ ਅਧਿਕ ਰਥ ਦਿੱਤੇ।

ਲਛ ਭਟੰ ਦਸ ਲਛ ਤੁਰੰਗਮ ਊਟ ਅਨੇਕ ਭਰੇ ਜਰ ਭਾਰੇ ॥

लछ भटं दस लछ तुरंगम ऊट अनेक भरे जर भारे ॥

ਇਕ ਲੱਖ ਯੋਧੇ ਦਿੱਤੇ, ਦਸ ਲੱਖ ਘੋੜੇ ਦਿੱਤੇ ਅਤੇ ਅਨੇਕ (ਤਰ੍ਹਾ ਦੀ) ਦੌਲਤ ਨਾਲ ਲਦੇ ਹੋਏ ਊਠ ਦਿੱਤੇ।

ਛਤੀਸ ਕੋਟ ਦਏ ਦਲ ਪੈਦਲ ਸੰਗਿ ਕਿਧੋ ਤਿਨ ਕੇ ਰਖਵਾਰੇ ॥

छतीस कोट दए दल पैदल संगि किधो तिन के रखवारे ॥

ਛੱਤੀ ਕ੍ਰੋੜ ਪੈਦਲ ਸਿਪਾਹੀ ਦਿੱਤੇ, ਜਿਵੇਂ ਉਨ੍ਹਾ ਦੀ ਰਖਿਆ ਲਈ ਨਾਲ ਤੋਰੇ ਹੋਣ।

ਕੰਸ ਤਬੈ ਤਿਹ ਰਾਖਨ ਕਉ ਮਨੋ ਆਪ ਭਏ ਰਥ ਕੇ ਹਕਵਾਰੇ ॥੩੭॥

कंस तबै तिह राखन कउ मनो आप भए रथ के हकवारे ॥३७॥

ਉਸ ਵੇਲੇ ਕੰਸ ਉਨ੍ਹਾ ਦੀ ਰਖਿਆ ਲਈ ਮਾਨੋ ਆਪ ਰਥ ਨੂੰ ਹਕਣ ਵਾਲਾ (ਰਥਵਾਨ) ਬਣਿਆ ॥੩੭॥

ਦੋਹਰਾ ॥

दोहरा ॥

ਦੋਹਰਾ:

ਕੰਸ ਲਵਾਏ ਜਾਤ ਤਿਨਿ ਸਕਲ ਪ੍ਰਬਲ ਦਲ ਸਾਜਿ ॥

ਕੰਸ ਲਵਾਏ ਜਾਤ ਤਿਨਿ ਸਕਲ ਪ੍ਰਬਲ ਦਲ ਸਾਜਿ ॥

(ਜਿਸ ਵੇਲੇ) ਕੰਸ ਉਨ੍ਹਾ ਨੂੰ ਸਾਰੀ ਬਲਸ਼ਾਲੀ ਸੈਨਾ ਅਤੇ ਸਾਜ ਸਮੇਤ ਆਪਣੇ ਨਾਲ ਲਈ ਜਾ ਰਿਹਾ ਸੀ,

ਆਗੇ ਤੇ ਸ੍ਰਵਨਨ ਸੁਨੀ ਬਿਧ ਕੀ ਅਸੁਭ ਅਵਾਜ ॥੩੮॥

आगे ते स्रवनन सुनी बिध की असुभ अवाज ॥३८॥

ਉਦੋਂ ਸਾਹਮਣਿਓ (ਉਸ ਨੇ) ਕੰਨਾ ਨਾਲ ਵਿਧਾਤਾ ਦੀ ਕਹੀ ਹੋਈ ਅਸ਼ੁਭ ਬਾਣੀ ਸੁਣ ਲਈ ॥੩੮॥

ਨਭਿ ਬਾਨੀ ਬਾਚ ਕੰਸ ਸੋ ॥

नभि बानी बाच कंस सो ॥

ਆਕਾਸ਼-ਬਾਣੀ ਨੇ ਕੰਸ ਪ੍ਰਤਿ ਕਿਹਾ

ਕਬਿਤੁ ॥

कबितु ॥

ਕਬਿੱਤ:

ਦੁਖ ਕੋ ਹਰਿਨ ਬਿਧ ਸਿਧਿ ਕੇ ਕਰਨ ਰੂਪ ਮੰਗਲ ਧਰਨ ਐਸੋ ਕਹਿਯੋ ਹੈ ਉਚਾਰ ਕੈ ॥

दुख को हरिन बिध सिधि के करन रूप मंगल धरन ऐसो कहियो है उचार कै ॥

ਦੁਖਾ ਦੇ ਹਰਨ ਵਾਲੇ, ਸਿੱਧੀਆਂ ਨੂੰ ਵਧਾਉਣ ਵਾਲੇ ਅਤੇ ਮੰਗਲ ਕਰਨ ਵਾਲੇ (ਪ੍ਰਭੂ ਨੇ) ਆਕਾਸ਼ ਬਾਣੀ ਰਾਹੀਂ ਇਸ ਤਰ੍ਹਾ ਉਚਾਰ ਕੇ ਕਿਹਾ,

ਲੀਏ ਕਹਾ ਜਾਤ ਤੇਰੋ ਕਾਲ ਹੈ ਰੇ ਮੂੜ ਮਤਿ ਆਠਵੋ ਗਰਭ ਯਾ ਕੋ ਤੋ ਕੋ ਡਾਰੈ ਮਾਰਿ ਹੈ ॥

लीए कहा जात तेरो काल है रे मूड़ मति आठवो गरभ या को तो को डारै मारि है ॥

ਹੇ ਮੂਰਖ ਮਤ (ਵਾਲੇ ਕੰਸ!) ਤੂੰ ਇਸ ਨੂੰ ਕਿਥੇ ਲਈ ਜਾਦਾ ਹੈਂ? (ਇਹ ਤਾ) ਤੇਰਾ ਕਾਲ ਹੈ, (ਕਿਉਂਕਿ ਇਸ ਦਾ) ਅੱਠਵਾ ਬੱਚਾ ('ਗਰਭ') ਤੈਨੂੰ ਮਾਰ ਦੇਵੇਗਾ।

ਅਚਰਜ ਮਾਨ ਲੀਨੋ ਮਨ ਮੈ ਬਿਚਾਰ ਇਹ ਕਾਢ ਕੈ ਕ੍ਰਿਪਾਨ ਡਾਰੋ ਇਨ ਹੀ ਸੰਘਾਰਿ ਕੈ ॥

अचरज मान लीनो मन मै बिचार इह काढ कै कृपान डारो इन ही संघारि कै ॥

ਉਸ ਨੇ ਇਸ ਨੂੰ ਅਸਚਰਜ ਮੰਨਿਆ ਅਤੇ ਮਨ ਵਿਚ ਇਹ ਵਿਚਾਰ ਕੀਤਾ ਕਿ ਤਲਵਾਰ ਕਢ ਕੇ ਇਨ੍ਹਾ ਨੂੰ ਮਾਰ ਦੇਵਾ।

ਜਾਹਿੰਗੇ ਛਪਾਇ ਕੈ ਸੁ ਜਾਨੀ ਕੰਸ ਮਨ ਮਾਹਿ ਇਹੈ ਬਾਤ ਭਲੀ ਡਾਰੋ ਜਰ ਹੀ ਉਖਾਰਿ ਕੈ ॥੩੯॥

जाहिंगे छपाइ कै सु जानी कंस मन माहि इहै बात भली डारो जर ही उखारि कै ॥३९॥

(ਕਿਉਂਕਿ) ਕੰਸ ਨੇ ਮਨ ਵਿਚ (ਇਹ ਗੱਲ) ਜਾਣ ਲਈ (ਕਿ ਜੇ ਕਰ ਇਹ ਬੱਚੇ ਨੂੰ) ਛਿਪਾ ਲੈ ਜਾਣਗੇ (ਤਾ ਉਹ ਹੱਥ ਨਹੀਂ ਲਗੇਗਾ)। ਇਹੋ ਗੱਲ ਚੰਗੀ ਹੈ ਕਿ (ਇਸ ਦੀ ਜੜ੍ਹ ਹੀ ਪੁਟ ਦਿਆਂ ॥੩੯॥

ਦੋਹਰਾ ॥

दोहरा ॥

ਦੋਹਰਾ:

ਕੰਸ ਦੋਹੂੰ ਕੇ ਬਧ ਨਮਿਤ ਲੀਨੋ ਖੜਗ ਨਿਕਾਰਿ ॥

कंस दोहूँ के बध नमित लीनो खड़ग निकारि ॥

ਕੰਸ ਨੇ ਦੋਹਾ ਨੂੰ ਮਾਰਨ ਲਈ ਤਲਵਾਰ (ਮਿਆਨੋਂ) ਕੱਢ ਲਈ।

ਬਾਸੁਦੇਵ ਅਰੁ ਦੇਵਕੀ ਡਰੇ ਦੋਊ ਨਰ ਨਾਰਿ ॥੪੦॥

बासुदेव अरु देवकी डरे दोऊ नर नारि ॥४०॥

(ਤਦ) ਬਸੁਦੇਵ ਅਤੇ ਦੇਵਕੀ ਦੋਵੇਂ ਆਦਮੀ ਅਤੇ ਤੀਵੀਂ ਡਰ ਗਏ ॥੪੦॥

ਬਾਸੁਦੇਵ ਬਾਚ ਕੰਸ ਸੋ ॥

बासुदेव बाच कंस सो ॥

ਬਸੁਦੇਵ ਨੇ ਕੰਸ ਨੂੰ ਕਿਹਾ:

ਦੋਹਰਾ ॥

दोहरा ॥

ਦੋਹਰਾ:

ਬਾਸਦੇਵ ਡਰੁ ਮਾਨ ਕੈ ਤਾ ਸੋ ਕਹੀ ਸੁਨਾਇ ॥

बासदेव डरु मान कै ता सो कही सुनाइ ॥

ਬਸੁਦੇਵ ਨੇ ਡਰ ਮੰਨ ਕੇ, ਉਸ ਨੂੰ (ਇਹ ਗੱਲ) ਸੁਣਾ ਕੇ ਕਹੀ,

ਜੋ ਯਾ ਹੀ ਤੇ ਜਨਮ ਹੈ ਮਾਰਹੁ ਤਾਕਹੁ ਰਾਇ ॥੪੧॥

जो या ही ते जनम है मारहु ताकहु राइ ॥४१॥

ਹੇ ਰਾਜਨ! ਜੋ ਇਸ ਤੋਂ ਜੰਮੇਗਾ, (ਤੁਸੀਂ) ਉਸ ਨੂੰ ਮਾਰ ਦੇਣਾ ॥੪੧॥

ਕੰਸ ਬਾਚ ਮਨ ਮੈ ॥

कंस बाच मन मै ॥

ਕੰਸ ਨੇ ਮਨ ਵਿਚ ਕਿਹਾ:

ਦੋਹਰਾ ॥

दोहरा ॥

ਦੋਹਰਾ:

ਪੁਤ੍ਰ ਹੇਤ ਕੇ ਭਾਵ ਸੌ ਮਤਿ ਇਹ ਜਾਇ ਛਪਾਇ ॥

पुत्र हेत के भाव सौ मति इह जाइ छपाइ ॥

ਪੁੱਤਰ ਦੇ ਮੋਹ ਦੇ ਭਾਵ ਕਰ ਕੇ ਕਿਤੇ ਇਹ (ਬੱਚੇ ਨੂੰ) ਛਿਪਾ ਜਾਣ,

ਬੰਦੀਖਾਨੈ ਦੇਉ ਇਨ ਇਹੈ ਬਿਚਾਰੀ ਰਾਇ ॥੪੨॥

बंदीखानै देउ इन इहै बिचारी राइ ॥४२॥

(ਇਸ ਲਈ) ਇਨ੍ਹਾ ਨੂੰ ਕੈਦ-ਖਾਨੇ ਵਿਚ ਪਾ ਦੇਣਾ (ਉਚਿਤ ਹੋਵੇਗਾ) ਰਾਜੇ ਨੇ ਇਹ ਗੱਲ ਵਿਚਾਰ ਲਈ ॥੪੨॥

ਅਥ ਦੇਵਕੀ ਬਸੁਦੇਵ ਕੈਦ ਕੀਬੋ ॥

अथ देवकी बसुदेव कैद कीबो ॥

ਹੁਣ ਦੇਵਕੀ ਅਤੇ ਬਸੁਦੇਵ ਨੂੰ ਕੈਦ ਕਰਨ ਦਾ ਕਥਨ

ਸਵੈਯਾ ॥

सवैया ॥

ਸਵੈਯਾ:

ਡਾਰਿ ਜੰਜੀਰ ਲਏ ਤਿਨ ਪਾਇਨ ਪੈ ਫਿਰਿ ਕੈ ਮਥੁਰਾ ਮਹਿ ਆਯੋ ॥

डारि जंजीर लए तिन पाइन पै फिरि कै मथुरा महि आयो ॥

(ਕੰਸ ਨੇ) ਉਨ੍ਹਾ ਦੇ ਪੈਰਾ ਵਿਚ ਸੰਗਲ ਪਾ ਦਿੱਤੇ ਅਤੇ ਮਥਰਾ ਲੈ ਆਇਆ।

ਸੋ ਸੁਨਿ ਕੈ ਸਭ ਲੋਗ ਕਥਾ ਅਤਿ ਨਾਮ ਬੁਰੋ ਜਗ ਮੈ ਨਿਕਰਾਯੋ ॥

सो सुनि कै सभ लोग कथा अति नाम बुरो जग मै निकरायो ॥

ਉਸ ਗੱਲ ਨੂੰ ਸੁਣ ਕੇ ਸਾਰਿਆਂ ਲੋਕਾ ਨੇ (ਕੰਸ ਨੂੰ ਬੁਰਾ ਕਿਹਾ ਅਤੇ ਉਸ ਨੇ) ਜਗਤ ਵਿਚ ਆਪਣਾ ਨਾਮ ਬੁਰਾ ਕਰਵਾ ਲਿਆ।

ਆਨਿ ਰਖੈ ਗ੍ਰਿਹ ਆਪਨ ਮੈ ਰਖਵਾਰੀ ਕੋ ਸੇਵਕ ਲੋਗ ਬੈਠਾਯੋ ॥

आनि रखै गृह आपन मै रखवारी को सेवक लोग बैठायो ॥

(ਉਨ੍ਹਾ ਦੋਹਾ ਨੂੰ) ਲਿਆ ਕੇ ਆਪਣੇ ਘਰ ਵਿਚ (ਕੈਦ ਕਰ) ਰਖਿਆ ਅਤੇ ਰਾਖੀ ਲਈ (ਆਪਣੇ) ਸੇਵਕ ਬਿਠਾ ਦਿੱਤੇ।

ਆਨਿ ਬਡੇਨ ਕੀ ਛਾਡਿ ਦਈ ਕੁਲ ਭੀਤਰ ਆਪਨੋ ਰਾਹ ਚਲਾਯੋ ॥੪੩॥

आनि बडेन की छाडि दई कुल भीतर आपनो राह चलायो ॥४३॥

ਕੰਸ ਨੇ ਵੱਡਿਆਂ ਦੀ ਆਨ ਸ਼ਾਨ ਛਡ ਦਿੱਤੀ ਅਤੇ ਕੁਲ ਵਿਚ ਆਪਣਾ ਹੀ ਰਾਹ ਚਲਾ ਦਿੱਤਾ ॥੪੩॥

ਕਬਿਯੋ ਬਾਚ ਦੋਹਰਾ ॥

कबियो बाच दोहरा ॥

ਕਵੀ ਨੇ ਕਿਹਾ: ਦੋਹਰਾ:

ਕਿਤਕ ਦਿਵਸ ਬੀਤੇ ਜਬੈ ਕੰਸ ਰਾਜ ਉਤਪਾਤ ॥

कितक दिवस बीते जबै कंस राज उतपात ॥

ਕੰਸ ਨੂੰ ਰਾਜ ਵਿਚ ਉਤਪਾਤ ਕਰਦਿਆਂ ਜਦੋਂ ਕੁਝ ਕੁ ਦਿਨ ਬੀਤ ਗਏ

ਤਬੈ ਕਥਾ ਅਉਰੈ ਚਲੀ ਕਰਮ ਰੇਖ ਕੀ ਬਾਤ ॥੪੪॥

तबै कथा अउरै चली करम रेख की बात ॥४४॥

ਤਾ ਕਥਾ ਹੋਰ ਚਲ ਪਈ, (ਇਹ ਸਾਰੀ) ਕਰਮ-ਰੇਖਾ ਦੀ ਗੱਲ ਹੈ ॥੪੪॥

ਪ੍ਰਥਮ ਪੁਤ੍ਰ ਦੇਵਕੀ ਕੇ ਜਨਮ ਕਥਨੰ ॥

प्रथम पुत्र देवकी के जनम कथनं ॥

ਦੇਵਕੀ ਦੇ ਪਹਿਲੇ ਪੁੱਤਰ ਦੇ ਜਨਮ ਦਾ ਕਥਨ

ਦੋਹਰਾ ॥

दोहरा ॥

ਦੋਹਰਾ:

ਪੁਤ੍ਰ ਭਇਓ ਦੇਵਕੀ ਕੈ ਕੀਰਤਿ ਮਤ ਤਿਹ ਨਾਮੁ ॥

पुत्र भइओ देवकी कै कीरति मत तिह नामु ॥

ਦੇਵਕੀ ਦਾ ਪਹਿਲਾ ਪੁੱਤਰ ਹੋਇਆ, ਉਸ ਦਾ ਨਾਮ 'ਕੀਰਤਿਮਤ' ਰਖਿਆ ਗਿਆ।

ਬਾਸੁਦੇਵ ਲੈ ਤਾਹਿ ਕੌ ਗਯੋ ਕੰਸ ਕੈ ਧਾਮ ॥੪੫॥

बासुदेव लै ताहि कौ गयो कंस कै धाम ॥४५॥

ਬਸੁਦੇਵ ਉਸ ਨੂੰ ਲੈ ਕੇ ਕੰਸ ਦੇ ਘਰ ਚਲਾ ਗਿਆ ॥੪੫॥

ਸਵੈਯਾ ॥

सवैया ॥

ਸਵੈਯਾ:

ਲੈ ਕਰਿ ਤਾਤ ਕੋ ਤਾਤ ਚਲਿਯੋ ਜਬ ਹੀ ਨ੍ਰਿਪ ਕੈ ਦਰ ਊਪਰ ਆਇਓ ॥

लै करि तात को तात चलियो जब ही नृप कै दर ऊपर आइओ ॥

ਜਦੋਂ ਪੁੱਤਰ ਨੂੰ ਲੈ ਕੇ ਪਿਉ ('ਤਾਤ') ਚਲਿਆ ਅਤੇ ਰਾਜਾ ਕੰਸ ਦੇ ਦੁਆਰ ਉਤੇ ਆਇਆ,

ਜਾਇ ਕਹਿਯੋ ਦਰਵਾਨਨ ਸੋ ਤਿਨ ਬੋਲਿ ਕੈ ਭੀਤਰ ਜਾਇ ਜਨਾਇਓ ॥

जाइ कहियो दरवानन सो तिन बोलि कै भीतर जाइ जनाइओ ॥

(ਤਦੋਂ) ਜਾ ਕੇ ਦਰਬਾਨ ਨੂੰ (ਸਾਰੀ ਗੱਲ) ਦਸ ਦਿੱਤੀ, ਉਸ ਨੇ ਅੰਦਰ ਜਾ ਕੇ (ਕੰਸ ਨੂੰ) ਸੂਚਿਤ ਕਰ ਦਿੱਤਾ।

ਕੰਸ ਕਰੀ ਕਰੁਨਾ ਸਿਸੁ ਦੇਖਿ ਕਹਿਓ ਹਮ ਹੂੰ ਤੁਮ ਕੋ ਬਖਸਾਇਓ ॥

कंस करी करुना सिसु देखि कहिओ हम हूँ तुम को बखसाइओ ॥

(ਕੰਸ ਨੇ) ਬਾਲਕ ਨੂੰ ਵੇਖ ਕੇ ਤਰਸ ਖਾਧਾ ਅਤੇ ਕਿਹਾ, ਅਸਾ ਤੈਨੂੰ (ਇਹ ਬੱਚਾ) ਬਖਸ਼ ਦਿੱਤਾ।

ਫੇਰ ਚਲਿਓ ਗ੍ਰਿਹ ਕੋ ਬਸੁਦੇਵ ਤਊ ਮਨ ਮੈ ਕਛੁ ਨ ਸੁਖੁ ਪਾਇਓ ॥੪੬॥

फेर चलिओ ग्रिह को बसुदेव तऊ मन मै कछु न सुखु पाइओ ॥४६॥

(ਇਹ ਗੱਲ ਸੁਣ ਕੇ) ਬਸੁਦੇਵ ਘਰ ਨੂੰ ਮੁੜ ਆਇਆ। ਪਰ ਤਾ ਵੀ ਉਸ ਨੇ ਮਨ ਵਿਚ ਰਤਾ ਜਿੰਨਾ ਸੁਖ ਨਹੀਂ ਪਾਇਆ ॥੪੬॥

ਬਸੁਦੇਵ ਬਾਚ ਮਨ ਮੈ ॥

बसुदेव बाच मन मै ॥

ਬਸੁਦੇਵ ਨੇ ਮਨ ਵਿਚ ਕਿਹਾ:

ਦੋਹਰਾ ॥

दोहरा ॥

ਦੋਹਰਾ:

ਬਾਸੁਦੇਵ ਮਨ ਆਪਨੇ ਕੀਨੋ ਇਹੈ ਬਿਚਾਰ ॥

बासुदेव मन आपने कीनो इहै बिचार ॥

ਬਸੁਦੇਵ ਨੇ ਮਨ ਵਿਚ ਇਹ ਵਿਚਾਰ ਕੀਤਾ

ਕੰਸ ਮੂੜ ਦੁਰਮਤਿ ਬਡੋ ਯਾ ਕੌ ਡਰਿ ਹੈ ਮਾਰਿ ॥੪੭॥

कंस मूड़ दुरमति बडो या कौ डरि है मारि ॥४७॥

(ਕਿ) ਮੂਰਖ ਕੰਸ ਵੱਡੀ ਖੋਟੀ ਬੁੱਧੀ ਵਾਲਾ ਹੈ, ਇਸ ਨੂੰ ਜ਼ਰੂਰ ਮਾਰ ਸੁਟੇਗਾ ॥੪੭॥

ਨਾਰਦ ਰਿਖਿ ਬਾਚ ਕੰਸ ਪ੍ਰਤਿ ॥

नारद रिखि बाच कंस प्रति ॥

ਨਾਰਦ ਰਿਸ਼ੀ ਨੇ ਕੰਸ ਪ੍ਰਤਿ ਕਿਹਾ:

ਦੋਹਰਾ ॥

दोहरा ॥

ਦੋਹਰਾ:

ਤਬ ਮੁਨਿ ਆਯੋ ਕੰਸ ਗ੍ਰਿਹਿ ਕਹੀ ਬਾਤ ਸੁਨਿ ਰਾਇ ॥

तब मुनि आयो कंस गृहि कही बात सुनि राइ ॥

(ਬਸੁਦੇਵ ਦੇ ਘਰ ਪਰਤਣ ਤੇ) ਤਦੋਂ (ਨਾਰਦ) ਮੁਨੀ ਕੰਸ ਦੇ ਘਰ ਆਇਆ (ਅਤੇ ਇਹ) ਗੱਲ ਕਹੀ, ਹੇ ਰਾਜਨ! ਸੁਣੋ

ਅਸਟ ਲੀਕ ਕਰ ਕੈ ਗਨੀ ਦੀਨੋ ਭੇਦ ਬਤਾਇ ॥੪੮॥

असट लीक कर कै गनी दीनो भेद बताइ ॥४८॥

(ਤੈਨੂੰ ਕਿਵੇਂ ਨਿਸਚਾ ਆ ਸਕਦਾ ਹੈ ਕਿ ਦੇਵਕੀ ਦਾ ਅੱਠਵਾ ਬੱਚਾ ਹੀ ਤੇਰਾ ਵੈਰੀ ਹੈ? ਫਿਰ ਉਸ ਨੇ) ਅੱਠ ਲੀਕਾ ਵਾਹ ਕੇ (ਇਸ ਤਰ੍ਹਾ) ਗਿਣੀਆਂ (ਕਿ ਹਰ ਲੀਕ ਅੱਠਵੀਂ ਬਣ ਜਾਵੇ, ਇਹ) ਭੇਦ ਦਸ ਦਿੱਤਾ ॥੪੮॥

ਅਥ ਭ੍ਰਿਤਨ ਸੌ ਕੰਸ ਬਾਚ ॥

अथ भृतन सौ कंस बाच ॥

ਕੰਸ ਨੇ ਸੇਵਕਾ ਪ੍ਰਤਿ ਕਿਹਾ:

ਸਵੈਯਾ ॥

सवैया ॥

ਸਵੈਯਾ:

ਬਾਤ ਸੁਨੀ ਜਬ ਨਾਰਦ ਕੀ ਇਹ ਤੋ ਨ੍ਰਿਪ ਕੇ ਮਨ ਮਾਹਿ ਭਈ ਹੈ ॥

बात सुनी जब नारद की इह तो नृप के मन माहि भई है ॥

ਕੰਸ ਨੇ ਜਦੋਂ ਨਾਰਦ ਦੀ ਗੱਲ ਸੁਣੀ ਤਾ ਰਾਜੇ ਦੇ ਮਨ ਨੂੰ ਭਾ ਗਈ।

ਮਾਰਹੁ ਜਾਇ ਇਸੈ ਅਬ ਹੀ ਕਰਿ ਭ੍ਰਿਤਨ ਨੈਨ ਕੀ ਸੈਨ ਦਈ ਹੈ ॥

मारहु जाइ इसै अब ही करि भृतन नैन की सैन दई है ॥

ਉਸ ਨੇ ਸੇਵਕਾ ਨੂੰ ਅੱਖ ਦਾ ਇਸ਼ਾਰਾ ਕਰ ਦਿੱਤਾ ਕਿ ਹੁਣੇ ਜਾ ਕੇ ਇਸ ਨੂੰ ਮਾਰ ਦੇਵੋ।

ਦਉਰਿ ਗਏ ਤਿਹ ਆਇਸੁ ਮਾਨ ਕੈ ਬਾਤ ਇਹੈ ਚਲਿ ਲੋਗ ਗਈ ਹੈ ॥

दउरि गए तिह आइसु मान कै बात इहै चलि लोग गई है ॥

ਉਸ ਦੀ ਆਗਿਆ ਮੰਨ ਕੇ ਸੇਵਕ ਦੌੜ ਕੇ (ਬਸੁਦੇਵ ਕੋਲ) ਗਏ ਅਤੇ ਇਹ ਗੱਲ (ਸਾਰੇ) ਲੋਕਾ (ਵਿਚ ਨਸ਼ਰ) ਹੋ ਗਈ।

ਪਾਥਰ ਪੈ ਹਨਿ ਕੈ ਘਨ ਜਿਉ ਬਪੁ ਜੀਵਹਿ ਤੇ ਕਰਿ ਭਿੰਨ ਲਈ ਹੈ ॥੪੯॥

ਪਾਥਰ ਪੈ ਹਨਿ ਕੈ ਘਨ ਜਿਉ ਬਪੁ ਜੀਵਹਿ ਤੇ ਕਰਿ ਭਿੰਨ ਲਈ ਹੈ ॥੪੯॥

(ਸੇਵਕਾ ਨੇ ਬਾਲਕ ਨੂੰ) ਪੱਥਰ ਉਥੇ ਹਥੌੜੇ ਵਾਗੂ ਮਾਰ ਕੇ, (ਉਸ ਦੀ ਦੇਹ) ਪ੍ਰਾਣਾ ਤੋਂ ਵਖਰੀ ਕਰ ਦਿੱਤੀ ॥੪੯॥

ਪ੍ਰਿਥਮ ਪੁਤ੍ਰ ਬਧਹਿ ॥

पृथम पुत्र बधहि ॥

ਪਹਿਲੇ ਪੁੱਤਰ ਦਾ ਕਤਲ

ਸਵੈਯਾ ॥

सवैया ॥

ਸਵੈਯਾ:

ਅਉਰ ਭਯੋ ਸੁਤ ਜੋ ਤਿਹ ਕੇ ਗ੍ਰਿਹਿ ਤਉ ਨ੍ਰਿਪ ਕੰਸ ਮਹਾ ਮਤਿ ਹੀਨੋ ॥

अउर भयो सुत जो तिह के गृहि तउ नृप कंस महा मति हीनो ॥

(ਜਦੋਂ) ਉਨ੍ਹਾ ਦੇ ਘਰ ਹੋਰ ਪੁੱਤਰ ਹੋਇਆ ਤਾ ਵੱਡੀ ਹੀਣ ਮਤ ਵਾਲੇ ਕੰਸ ਨੇ (ਆਪਣੇ) ਸੇਵਕ (ਉਨ੍ਹਾ ਦੇ ਘਰ) ਭੇਜ ਦਿੱਤੇ।

ਸੇਵਕ ਭੇਜ ਦਏ ਤਿਨ ਲਿਆਇ ਕੈ ਪਾਥਰ ਪੈ ਹਨਿ ਕੈ ਫੁਨਿ ਦੀਨੋ ॥

सेवक भेज दए तिन लिआइ कै पाथर पै हनि कै फुनि दीनो ॥

ਉਨ੍ਹਾ ਨੇ ਬਾਲਕ ਨੂੰ ਲਿਆ ਕੇ ਫਿਰ ਪੱਥਰ ਉਤੇ ਪਟਕਾ ਕੇ ਮਾਰ ਦਿੱਤਾ।

ਸੋਰ ਪਰਿਯੋ ਸਬ ਹੀ ਪੁਰ ਮੈ ਕਬਿ ਨੈ ਤਿਹ ਕੋ ਜਸੁ ਇਉ ਲਖਿ ਲੀਨੋ ॥

सोर परियो सब ही पुर मै कबि नै तिह को जसु इउ लखि लीनो ॥

(ਦੂਜੇ ਪੁੱਤਰ ਦੇ ਮਰਨ ਨਾਲ) ਸਾਰੀ ਮਥੁਰਾ ਪੁਰੀ ਵਿਚ ਰੌਲਾ ਪੈ ਗਿਆ। ਜਿਸ ਦੀ ਉਪਮਾ ਕਵੀ ਨੇ ਇਸ ਤਰ੍ਹਾ ਦੀ ਜਾਣ ਲਈ ਹੈ

ਇੰਦ੍ਰ ਮੂਓ ਸੁਨਿ ਕੈ ਰਨ ਮੈ ਮਿਲ ਕੈ ਸੁਰ ਮੰਡਲ ਰੋਦਨ ਕੀਨੋ ॥੫੦॥

इंद्र मूओ सुनि कै रन मै मिल कै सुर मंडल रोदन कीनो ॥५०॥

(ਮਾਨੋ) ਇੰਦਰ ਨੂੰ ਯੁੱਧ ਵਿਚ ਮੋਇਆ ਸੁਣ ਕਰ ਕੇ, ਸਾਰਿਆਂ ਦੇਵਤਿਆਂ ਨੇ ਰੋਣਾ (ਸ਼ੁਰੂ) ਕਰ ਦਿੱਤਾ ਹੋਵੇ ॥੫੦॥

ਅਉਰ ਭਯੋ ਸੁਤ ਜੋ ਤਿਹ ਕੇ ਗ੍ਰਿਹ ਨਾਮ ਧਰਿਓ ਤਿਹ ਕੋ ਤਿਨ ਹੂੰ ਜੈ ॥

अउर भयो सुत जो तिह के गृह नाम धरिओ तिह को तिन हूँ जै ॥

ਉਨ੍ਹਾ ਦੇ ਘਰ ਹੋਰ ਜੋ ਪੁੱਤਰ ਹੋਇਆ, ਉਸ ਦਾ ਨਾਮ ਉਨ੍ਹਾ ਨੇ 'ਜੈ' ਰਖ ਦਿੱਤਾ।

ਮਾਰ ਦਯੋ ਸੁਨਿ ਕੈ ਨ੍ਰਿਪ ਕੰਸ ਸੁ ਪਾਥਰ ਪੈ ਹਨਿ ਡਾਰਿਓ ਖੂੰਜੈ ॥

मार दयो सुनि कै नृप कंस सु पाथर पै हनि डारिओ खूँजै ॥

ਰਾਜੇ ਕੰਸ ਨੇ ਸੁਣ ਕੇ ਉਸ ਨੂੰ ਵੀ ਪੱਥਰ ਉਤੇ ਪਟਕਵਾ ਕੇ ਮਰਵਾ ਦਿੱਤਾ ਅਤੇ ਖੂੰਜੇ ਵਿਚ ਸੁਟਵਾ ਦਿੱਤਾ।

ਸੀਸ ਕੇ ਬਾਰ ਉਖਾਰਤ ਦੇਵਕੀ ਰੋਦਨ ਚੋਰਨ ਤੈ ਘਰਿ ਗੂੰਜੈ ॥

सीस के बार उखारत देवकी रोदन चोरन तै घरि गूँजै ॥

ਦੇਵਕੀ ਸਿਰ ਦੇ ਵਾਲ ਪੁੱਟਦੀ ਹੈ, ਉਸ ਦੇ ਰੋਣ ਅਤੇ ਚਿਲਾਉਣ ('ਚੋਰਨ') ਨਾਲ ਘਰ (ਇਉਂ) ਗੂੰਜ ਰਿਹਾ ਹੈ,

ਜਿਉ ਰੁਤਿ ਅੰਤੁ ਬਸੰਤ ਸਮੈ ਨਭਿ ਕੋ ਜਿਮ ਜਾਤ ਪੁਕਾਰਤ ਕੂੰਜੈ ॥੫੧॥

जिउ रुति अंतु बसंत समै नभि को जिम जात पुकारत कूँजै ॥५१॥

ਜਿਵੇਂ ਬਸੰਤ ਰੁਤ ਦੇ ਅੰਤ ਵਿਚ ਕੂੰਜਾ ਕੁਰਲਾਉਂਦੀਆਂ ਹੋਈਆਂ ਵਾਪਸ ਜਾਦੀਆਂ ਹਨ ॥੫੧॥

ਕਬਿਤੁ ॥

कबितु ॥

ਕਬਿੱਤ:

ਚਉਥੋ ਪੁਤ੍ਰ ਭਇਓ ਸੋ ਭੀ ਕੰਸ ਮਾਰ ਦਇਓ ਤਿਹ ਸੋਕ ਬੜਵਾ ਕੀ ਲਾਟੈ ਮਨ ਮੈ ਜਗਤ ਹੈ ॥

चउथो पुत्र भइओ सो भी कंस मार दइओ तिह सोक बड़वा की लाटै मन मै जगत है ॥

ਜੋ ਚੌਥਾ ਪੁੱਤਰ ਹੋਇਆ, ਉਹ ਵੀ ਕੰਸ ਨੇ ਮਾਰ ਦਿੱਤਾ। ਉਸ ਦੇ ਸੋਗ ਦੀ ਅਗਨੀ ਦੀਆਂ ਲਾਟਾ ਦੇਵਕੀ ਦੇ ਮਨ ਵਿਚ ਬਲ ਰਹੀਆਂ ਹਨ।

ਪਰੀ ਹੈਗੀ ਦਾਸੀ ਮਹਾ ਮੋਹ ਹੂੰ ਕੀ ਫਾਸੀ ਬੀਚ ਗਈ ਮਿਟ ਸੋਭਾ ਪੈ ਉਦਾਸੀ ਹੀ ਪਗਤ ਹੈ ॥

परी हैगी दासी महा मोह हूँ की फासी बीच गई मिट सोभा पै उदासी ही पगत है ॥

(ਕਹਿਣ ਲਗੀ, ਹੇ ਭਗਵਾਨ! ਮੈਂ) ਤੇਰੀ ਦਾਸੀ ਮਹਾ ਮੋਹ ਦੀ ਫਾਸੀ ਵਿਚ ਫਸੀ ਪਈ ਹਾ, (ਇਸ ਲਈ ਸਭ) ਸ਼ੋਭਾ ਮਿਟ ਗਈ ਹੈ ਅਤੇ ਉਦਾਸੀ ਛਾਈ ਹੋਈ ਹੈ।

ਕੈਧੋ ਤੁਮ ਨਾਥ ਹ੍ਵੈ ਸਨਾਥ ਹਮ ਹੂੰ ਪੈ ਹੂੰਜੈ ਪਤਿ ਕੀ ਨ ਗਤਿ ਔਰ ਤਨ ਕੀ ਨ ਗਤਿ ਹੈ ॥

कैधो तुम नाथ ह्वै सनाथ हम हूँ पै हूँजै पति की न गति और तन की न गति है ॥

ਜਾ ਤਾ ਤੁਸੀਂ ਨਾਥ ਹੋ ਕੇ ਸਾਨੂੰ ਸਨਾਥ ਕਰੋ (ਕਿਉਂਕਿ) ਨਾ ਕੋਈ ਪਤੀ ਦੀ ਗਤਿ ਹੈ ਅਤੇ ਨਾ (ਕੋਈ ਮੇਰੇ) ਤਨ ਦੀ ਗਤਿ ਹੈ।

ਭਈ ਉਪਹਾਸੀ ਦੇਹ ਪੂਤਨ ਬਿਨਾਸੀ ਅਬਿਨਾਸੀ ਤੇਰੀ ਹਾਸੀ ਨ ਹਮੈ ਗਾਸੀ ਸੀ ਲਗਤ ਹੈ ॥੫੨॥

भई उपहासी देह पूतन बिनासी अबिनासी तेरी हासी न हमै गासी सी लगत है ॥५२॥

(ਸਾਰੇ ਜਗਤ ਵਿਚ) ਪੁੱਤਰਾ ਦੀਆਂ ਦੇਹਾ ਦੇ ਨਸ਼ਟ ਹੋਣ ਤੇ ਹਾਸੀ ਹੋ ਰਹੀ ਹੈ, ਹੇ ਅਬਿਨਾਸ਼ੀ! ਤੇਰੀ (ਇਹ) ਹਾਸੀ ਸਾਨੂੰ ਤੀਰ ਦੇ ਮੁਖੀ ਵਾਗ ਲਗਦੀ ਹੈ ॥੫੨॥

ਸਵੈਯਾ ॥

सवैया ॥

ਸਵੈਯਾ:

ਪਾਚਵੋ ਪੁਤ੍ਰ ਭਯੋ ਸੁਨਿ ਕੰਸ ਸੁ ਪਾਥਰ ਸੋ ਹਨਿ ਮਾਰਿ ਦਯੋ ਹੈ ॥

पाचवो पुत्र भयो सुनि कंस सु पाथर सो हनि मारि दयो है ॥

ਜਦੋਂ ਪੰਜਵਾ ਪੁੱਤਰ ਹੋਇਆ (ਤਦੋਂ) ਕੰਸ ਨੇ ਉਸ ਨੂੰ ਵੀ ਪੱਥਰ ਨਾਲ ਪਟਕਵਾ ਕੇ ਮਰਵਾ ਦਿੱਤਾ।

ਸ੍ਵਾਸ ਗਯੋ ਨਭਿ ਕੇ ਮਗ ਮੈ ਤਨ ਤਾ ਕੋ ਕਿਧੌ ਜਮੁਨਾ ਮੈ ਗਯੋ ਹੈ ॥

स्वास गयो नभि के मग मै तन ता को किधौ जमुना मै गयो है ॥

(ਉਸ ਦੇ) ਪ੍ਰਾਣ ਆਕਾਸ ਦੇ ਰਸਤੇ ਚਲੇ ਗਏ ਹਨ ਅਤੇ ਉਸ ਦਾ ਸ਼ਰੀਰ ਕਿਤੇ ਜਮਨਾ ਵਿਚ (ਰੁੜ) ਗਿਆ ਹੈ।

ਸੋ ਸੁਨਿ ਕੈ ਪੁਨਿ ਸ੍ਰੋਨਨ ਦੇਵਕੀ ਸੋਕ ਸੋ ਸਾਸ ਉਸਾਸ ਲਯੋ ਹੈ ॥

सो सुनि कै पुनि स्रोनन देवकी सोक सो सास उसास लयो है ॥

(ਇਹ) ਖ਼ਬਰ ('ਸੋ') ਦੇਵਕੀ ਨੇ ਕੰਨੀ ਸੁਣ ਕੇ ਫਿਰ ਸੋਗ ਨਾਲ ਉਭੇ ਸਾਹ ਲਏ ਹਨ।

ਮੋਹ ਭਯੋ ਅਤਿ ਤਾ ਦਿਨ ਮੈ ਮਨੋ ਯਾਹੀ ਤੇ ਮੋਹ ਪ੍ਰਕਾਸ ਭਯੋ ਹੈ ॥੫੩॥

मोह भयो अति ता दिन मै मनो याही ते मोह प्रकास भयो है ॥५३॥

ਉਸ ਦਿਨ (ਦੇਵਕੀ ਨੂੰ) ਬਹੁਤ ਹੀ ਮੋਹ ਹੋਇਆ ਹੈ, ਮਾਨੋ ਉਥੋਂ ਹੀ 'ਮੋਹ' ਦਾ ਜਨਮ ਹੋਇਆ ਹੋਵੇ ॥੫੩॥

ਦੇਵਕੀ ਬੇਨਤੀ ਬਾਚ ॥

देवकी बेनती बाच ॥

ਦੇਵਕੀ ਨੇ ਬੇਨਤੀ ਕੀਤੀ:

ਕਬਿਤੁ ॥

कबितु ॥

ਕਬਿੱਤ:

ਪੁਤ੍ਰ ਭਇਓ ਛਠੋ ਬੰਸ ਸੋ ਭੀ ਮਾਰਿ ਡਾਰਿਓ ਕੰਸ ਦੇਵਕੀ ਪੁਕਾਰੀ ਨਾਥ ਬਾਤ ਸੁਨਿ ਲੀਜੀਐ ॥

पुत्र भइओ छठो बंस सो भी मारि डारिओ कंस देवकी पुकारी नाथ बात सुनि लीजीऐ ॥

(ਬਸੁਦੇਵ ਦੇ) ਕੁਲ ਵਿਚ ਜੋ ਛੇਵਾ ਪੁੱਤਰ ਹੋਇਆ ਉਹ ਵੀ ਕੰਸ ਨੇ ਮਾਰ ਸੁਟਿਆ; ਤਾ ਦੇਵਕੀ ਨੇ ਪੁਕਾਰ ਕੀਤੀ, ਹੇ ਭਗਵਾਨ! (ਹੁਣ ਮੇਰੀ) ਗੱਲ ਸੁਣ ਲਵੋ।

ਕੀਜੀਐ ਅਨਾਥ ਨ ਸਨਾਥ ਮੇਰੇ ਦੀਨਾਨਾਥ ਹਮੈ ਮਾਰ ਦੀਜੀਐ ਕਿ ਯਾ ਕੋ ਮਾਰ ਦੀਜੀਐ ॥

कीजीऐ अनाथ न सनाथ मेरे दीनानाथ हमै मार दीजीऐ कि या को मार दीजीऐ ॥

ਹੇ ਮੇਰੇ ਦੀਨਾ ਨਾਥ! ਸਨਾਥ ਤੋਂ ਅਨਾਥ ਨਾ ਕਰੋ; ਸਾਨੂੰ ਮਾਰ ਦਿਓ ਜਾ ਇਸ (ਕੰਸ) ਨੂੰ ਮਾਰ ਦਿਓ।

ਕੰਸ ਬਡੋ ਪਾਪੀ ਜਾ ਕੋ ਲੋਭ ਭਯੋ ਜਾਪੀ ਸੋਈ ਕੀਜੀਐ ਹਮਾਰੀ ਦਸਾ ਜਾ ਤੇ ਸੁਖੀ ਜੀਜੀਐ ॥

कंस बडो पापी जा को लोभ भयो जापी सोई कीजीऐ हमारी दसा जा ते सुखी जीजीऐ ॥

ਕਿਉਂਕਿ ਕੰਸ ਵੱਡਾ ਪਾਪੀ ਹੈ, ਜਿਸ ਨੂੰ ਲੋਭ ਹੋਇਆ ਜਾਪਦਾ ਹੈ। (ਹੁਣ) ਸਾਡੀ ਉਹੀ ਦਸ਼ਾ ਕਰੋ ਜਿਸ ਨਾਲ (ਅਸੀਂ) ਸੁਖ ਪੂਰਵਕ ਜੀ ਸਕੀਏ।

ਸ੍ਰੋਨਨ ਮੈ ਸੁਨਿ ਅਸਵਾਰੀ ਗਜ ਵਾਰੀ ਕਰੋ ਲਾਈਐ ਨ ਢੀਲ ਅਬ ਦੋ ਮੈ ਏਕ ਕੀਜੀਐ ॥੫੪॥

स्रोनन मै सुनि असवारी गज वारी करो लाईऐ न ढील अब दो मै एक कीजीऐ ॥५४॥

(ਮੇਰੀ ਬੇਨਤੀ) ਕੰਨਾ ਵਿਚ ਸੁਣ ਕੇ ਇਸ ਵਾਰੀ ਹਾਥੀ (ਦੇ ਉੱਧਾਰ) ਵਾਲਾ ਕੌਤਕ ਕਰੋ। ਹੁਣ ਢਿਲ ਨਾ ਲਾਓ, ਦੋਹਾ ਵਿਚੋਂ ਇਕ (ਗੱਲ) ਕਰ ਦਿਓ ॥੫੪॥

ਇਤਿ ਛਠਵੋਂ ਪੁਤ੍ਰ ਬਧਹ ॥

इति छठवों पुत्र बधह ॥

ਇਥੇ ਛੇਵੇਂ ਪੁੱਤਰ ਦੇ ਕਤਲ ਦਾ ਪ੍ਰਸੰਗ ਸਮਾਪਤ।

ਅਥ ਬਲਭਦ੍ਰ ਜਨਮ ॥

अथ बलभद्र जनम ॥

ਹੁਣ ਬਲਭਦ੍ਰ ਦੇ ਜਨਮ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਜੋ ਬਲਭਦ੍ਰ ਭਯੋ ਗਰਭਾਤਰ ਤੌਂ ਦੁਹੰ ਬੈਠਿ ਕੈ ਮੰਤ੍ਰ ਕਰਿਓ ਹੈ ॥

जो बलभद्र भयो गरभातर तौ दुहं बैठि कै मंत्र करिओ है ॥

ਜਦੋਂ ਬਲਭਦ੍ਰ ਗਰਭ ਅੰਦਰ ਆਇਆ ਤਾ ਦੇਵਕੀ ਤੇ ਬਸੁਦੇਵ ਦੋਹਾ ਨੇ ਬੈਠ ਕੇ ਸਲਾਹ ਕੀਤੀ ਹੈ।

ਤਾ ਹੀ ਤੇ ਮੰਤ੍ਰ ਕੇ ਜੋਰ ਸੋ ਕਾਢਿ ਕੈ ਰੋਹਿਨੀ ਕੇ ਉਰ ਬੀਚ ਧਰਿਓ ਹੈ ॥

ता ही ते मंत्र के जोर सो काढि कै रोहिनी के उर बीच धरिओ है ॥

ਮੰਤ੍ਰਾ ਦੇ ਜ਼ੋਰ ਨਾਲ, (ਉਸ ਬਾਲਕ ਨੂੰ ਦੇਵਕੀ ਦੇ ਗਰਭ ਵਿਚੋਂ) ਕਢ ਕੇ ਰੋਹਿਣੀ ਦੇ ਗਰਭ ਵਿਚ ਟਿਕਾ ਦਿੱਤਾ ਹੈ।

ਕੰਸ ਕਦਾਚ ਹਨੇ ਸਿਸੁ ਕੋ ਤਿਹ ਤੇ ਮਨ ਮੈ ਬਸੁਦੇਵ ਡਰਿਓ ਹੈ ॥

कंस कदाच हने सिसु को तिह ते मन मै बसुदेव डरिओ है ॥

ਕਿਧਰੇ ਕੰਸ (ਇਸ) ਬਾਲਕ ਨੂੰ ਵੀ ਨਾ ਮਾਰ ਦੇਵੇ, ਇਸ ਕਰ ਕੇ ਬਸੁਦੇਵ ਮਨ ਵਿਚ ਡਰਿਆ ਹੋਇਆ ਹੈ।

ਸੇਖ ਮਨੋ ਜਗ ਦੇਖਨ ਕੋ ਜਗ ਭੀਤਰ ਰੂਪ ਨਵੀਨ ਕਰਿਓ ਹੈ ॥੫੫॥

सेख मनो जग देखन को जग भीतर रूप नवीन करिओ है ॥५५॥

(ਸਮਾ ਪੂਰਾ ਹੋਣ ਤੇ ਬਾਲਕ ਨੇ ਜਨਮ ਲਿਆ) ਮਾਨੋ ਸ਼ੇਸ਼ਨਾਗ ਨੇ ਜਗਤ ਨੂੰ ਵੇਖਣ ਲਈ ਜਗ ਵਿਚ ਨਵਾ ਰੂਪ ਧਾਰਨ ਕੀਤਾ ਹੋਵੇ ॥੫੫॥

ਦੋਹਰਾ ॥

दोहरा ॥

ਦੋਹਰਾ:

ਕ੍ਰਿਸਨ ਕ੍ਰਿਸਨ ਕਰਿ ਸਾਧ ਦੋ ਬਿਸਨੁ ਕਿਸਨ ਪਤਿ ਜਾਸੁ ॥

कृसन कृसन करि साध दो बिसनु किसन पति जासु ॥

ਦੋਵੇਂ ਸਾਧੂ ਸੁਭਾ ਵਾਲੇ (ਦੇਵਕੀ ਅਤੇ ਬਸੁਦੇਵ) ਮਾਯਾ-ਪਤਿ ('ਕਿਸਨ ਪਤਿ') ਵਿਸ਼ਨੂ ਦਾ 'ਕ੍ਰਿਸ਼ਨ ਕ੍ਰਿਸ਼ਨ' ਕਹਿ ਕੇ ਜਸ ਕਰਦੇ ਹਨ।

ਕ੍ਰਿਸਨ ਬਿਸ੍ਵ ਤਰਬੇ ਨਿਮਿਤ ਤਨ ਮੈ ਕਰਿਯੋ ਪ੍ਰਕਾਸ ॥੫੬॥

कृसन बिस्व तरबे निमित तन मै करियो प्रकास ॥५६॥

(ਵਿਸ਼ਣੂ) ਪਾਪਾ ਨਾਲ ਕਾਲੀ ਹੋਈ ਦੁਨੀਆ ਨੂੰ ਤਾਰਨ ਲਈ (ਦੇਵਕੀ ਦੇ) ਸ਼ਰੀਰ ਵਿਚ ਪ੍ਰਕਾਸ਼ ਕਰਦਾ ਹੈ ॥੫੬॥

ਅਥ ਕ੍ਰਿਸਨ ਜਨਮ ॥

अथ कृसन जनम ॥

ਹੁਣ ਕ੍ਰਿਸ਼ਨ ਦੇ ਜਨਮ ਦਾ ਕਥਨ

ਸਵੈਯਾ ॥

सवैया ॥

ਸਵੈਯਾ:

ਸੰਖ ਗਦਾ ਕਰਿ ਅਉਰ ਤ੍ਰਿਸੂਲ ਧਰੇ ਤਨਿ ਕਉਚ ਬਡੇ ਬਡਭਾਗੀ ॥

संख गदा करि अउर तृसूल धरे तनि कउच बडे बडभागी ॥

ਹੱਥ ਵਿਚ ਸੰਖ, ਗਦਾ ਅਤੇ ਤ੍ਰਿਸ਼ੂਲ ਧਾਰਿਆ ਹੋਇਆ ਹੈ, ਸ਼ਰੀਰ ਉਤੇ ਕਵਚ (ਧਾਰਨ ਕੀਤਾ ਹੋਇਆ ਹੈ) ਅਤੇ ਵਡੇ ਪ੍ਰਤਾਪ ਵਾਲਾ ਹੈ।

ਨੰਦ ਗਹੈ ਕਰਿ ਸਾਰੰਗ ਸਾਰੰਗ ਪੀਤ ਧਰੈ ਪਟ ਪੈ ਅਨੁਰਾਗੀ ॥

नंद गहै करि सारंग सारंग पीत धरै पट पै अनुरागी ॥

(ਚੌਥੇ) ਹੱਥ ਵਿਚ ਖੜਗ, ਪੰਜਵੇਂ ਵਿਚ ਕਮਲ (ਛੇਵੇਂ ਵਿਚ) ਧਨੁਸ਼ ਧਾਰਨ ਕਰਨ ਵਾਲੇ ਪ੍ਰੇਮ-ਸਰੂਪ ਨੇ ਪੀਲੇ ਬਸਤ੍ਰ ਪਾਏ ਹੋਏ ਹਨ।

ਸੋਈ ਹੁਤੀ ਜਨਮਿਉ ਇਹ ਕੇ ਗ੍ਰਿਹ ਕੈ ਡਰਪੈ ਮਨ ਮੈ ਉਠਿ ਜਾਗੀ ॥

सोई हुती जनमिउ इह के गृह कै डरपै मन मै उठि जागी ॥

ਸੁਤੀ ਪਈ ਦੇਵਕੀ ਦੇ ਗ੍ਰਿਹ ਵਿਚ (ਇਸ ਤਰ੍ਹਾ ਦੇ ਪ੍ਰਤਾਪੀ ਪੁਰਖ ਦੇ) ਜਨਮ ਨਾਲ ਉਹ ਮਨ ਵਿਚ ਡਰਦੀ ਹੋਈ ਜਾਗ ਕੇ ਉਠ ਬੈਠੀ ਹੈ।

ਦੇਵਕੀ ਪੁਤ੍ਰ ਨ ਜਾਨਿਯੋ ਲਖਿਓ ਹਰਿ ਕੈ ਕੈ ਪ੍ਰਨਾਮ ਸੁ ਪਾਇਨ ਲਾਗੀ ॥੫੭॥

देवकी पुत्र न जानियो लखिओ हरि कै कै प्रनाम सु पाइन लागी ॥५७॥

ਦੇਵਕੀ ਨੇ (ਉਸ ਨੂੰ) ਪੁੱਤਰ ਕਰ ਕੇ ਨਹੀਂ ਜਾਣਿਆਂ ਅਤੇ ਪਰਮਾਤਮਾ ਸਮਝਿਆ, ਉਸ ਨੂੰ ਪ੍ਰਨਾਮ ਕਰ ਕੇ ਚਰਨਾ ਉਤੇ ਡਿਗ ਪਈ ॥੫੭॥

ਦੋਹਰਾ ॥

ਦੋਹਰਾ ॥

ਦੋਹਰਾ:

ਲਖਿਓ ਦੇਵਕੀ ਹਰਿ ਮਨੈ ਲਖਿਓ ਨ ਕਰਿ ਕਰਿ ਤਾਤ ॥

लखिओ देवकी हरि मनै लखिओ न करि करि तात ॥

ਦੇਵਕੀ ਨੇ ਹਰਿ ਕਰ ਕੇ ਮੰਨਿਆ ਹੈ, ਪੁੱਤਰ ਕਰ ਕੇ ਨਹੀਂ ਜਾਣਿਆ।

ਲਖਿਓ ਜਾਨ ਕਰਿ ਮੋਹਿ ਕੀ ਤਾਨੀ ਤਾਨਿ ਕਨਾਤ ॥੫੮॥

लखिओ जान करि मोहि की तानी तानि कनात ॥५८॥

(ਉਸ ਵੇਲੇ ਕ੍ਰਿਸ਼ਨ ਨੇ) ਜਾਣ ਲਿਆ (ਕਿ ਇਸ ਨੇ ਮੇਰਾ ਅਸਲ ਰੂਪ) ਪਛਾਣ ਲਿਆ ਹੈ। (ਇਸ ਲਈ) ਮੋਹ ਦੀ ਕਨਾਤ ਖਿਚ ਕੇ ਤਾਣ ਦਿੱਤੀ ਹੈ ॥੫੮॥

ਕ੍ਰਿਸਨ ਜਨਮ ਜਬ ਹੀ ਭਇਓ ਦੇਵਨ ਭਇਓ ਹੁਲਾਸ ॥

कृसन जनम जब ही भइओ देवन भइओ हुलास ॥

ਜਦੋਂ ਕ੍ਰਿਸ਼ਨ ਦਾ ਜਨਮ ਹੋਇਆ, ਤਦੋਂ ਦੇਵਤਿਆਂ ਦੇ ਚਿਤ ਆਨੰਦਿਤ ਹੋ ਗਏ।

ਸਤ੍ਰ ਸਬੈ ਅਬ ਨਾਸ ਹੋਹਿੰ ਹਮ ਕੋ ਹੋਇ ਬਿਲਾਸ ॥੫੯॥

सत्र सबै अब नास होहिं हम को होइ बिलास ॥५९॥

(ਸਾਰੇ ਦੇਵਤੇ ਕਹਿਣ ਲਗੇ) ਹੁਣ ਸਾਡੇ ਸਾਰੇ ਵੈਰੀ ਨਸ਼ਟ ਹੋ ਜਾਣਗੇ ਅਤੇ ਸਾਨੂੰ ਸੁਖ ਪ੍ਰਾਪਤ ਹੋਵੇਗਾ ॥੫੯॥

ਆਨੰਦ ਸੋ ਸਬ ਦੇਵਤਨ ਸੁਮਨ ਦੀਨ ਬਰਖਾਇ ॥

आनंद सो सब देवतन सुमन दीन बरखाइ ॥

ਪ੍ਰਸੰਨਤਾ ਪੂਰਵਕ ਸਾਰਿਆਂ ਦੇਵਤਿਆਂ ਨੇ ਫੁਲਾ ਦੀ ਬਰਖਾ ਕਰ ਦਿੱਤੀ,

ਸੋਕ ਹਰਨ ਦੁਸਟਨ ਦਲਨ ਪ੍ਰਗਟੇ ਜਗ ਮੋ ਆਇ ॥੬੦॥

सोक हरन दुसटन दलन प्रगटे जग मो आइ ॥६०॥

(ਕਿਉਂਕਿ ਉਨ੍ਹਾ ਦੇ) ਸੋਗ ਦੂਰ ਕਰਨ ਅਤੇ ਦੁਸ਼ਟਾ ਨੂੰ ਦਲ ਸੁਟਣ ਵਾਲੇ (ਭਗਵਾਨ) ਜਗਤ ਵਿਚ ਪ੍ਰਗਟ ਹੋ ਗਏ ਹਨ ॥੬੦॥

ਜੈ ਜੈ ਕਾਰ ਭਯੋ ਜਬੈ ਸੁਨੀ ਦੇਵਕੀ ਕਾਨਿ ॥

जै जै कार भयो जबै सुनी देवकी कानि ॥

ਜਦੋਂ (ਦੇਵਤਿਆਂ ਵਲੋਂ) ਜੈ ਜੈ ਕਾਰ ਹੁੰਦੀ ਦੇਵਕੀ ਨੇ ਕੰਨੀ ਸੁਣੀ

ਤ੍ਰਾਸਤਿ ਹੁਇ ਮਨ ਮੈ ਕਹਿਯੋ ਸੋਰ ਕਰੈ ਕੋ ਆਨਿ ॥੬੧॥

त्रासति हुइ मन मै कहियो सोर करै को आनि ॥६१॥

(ਤਾ) ਸਹਿਮੀ ਹੋਈ ਨੇ ਮਨ ਵਿਚ ਕਿਹਾ, (ਸਾਡੇ ਘਰ ਵਿਚ) ਆ ਕੇ ਕੌਣ ਸ਼ੋਰ ਕਰ ਰਿਹਾ ਹੈ ॥੬੧॥

ਬਾਸੁਦੇਵ ਅਰੁ ਦੇਵਕੀ ਮੰਤ੍ਰ ਕਰੈ ਮਨ ਮਾਹਿ ॥

बासुदेव अरु देवकी मंत्र करै मन माहि ॥

ਬਸੁਦੇਵ ਅਤੇ ਦੇਵਕੀ ਮਨ ਵਿਚ ਵਿਚਾਰ ਕਰਦੇ ਹਨ

ਕੰਸ ਕਸਾਈ ਜਾਨ ਕੈ ਹੀਐ ਅਧਿਕ ਡਰਪਾਹਿ ॥੬੨॥

कंस कसाई जान कै हीऐ अधिक डरपाहि ॥६२॥

ਅਤੇ ਕੰਸ ਨੂੰ ਕਸਾਈ ਜਾਣ ਕਰ ਕੇ ਮਨ ਵਿਚ ਬਹੁਤ ਡਰ ਰਹੇ ਹਨ ॥੬੨॥

ਇਤਿ ਕ੍ਰਿਸਨ ਜਨਮ ਬਰਨਨੰ ਸਮਾਪਤੰ ॥

इति क्रिसन जनम बरननं समापतं ॥

ਇਥੇ ਕ੍ਰਿਸ਼ਨ ਦੇ ਜਨਮ ਦੇ ਵਰਣਨ ਦੀ ਸਮਾਪਤੀ।

ਸਵੈਯਾ ॥

सवैया ॥

ਸਵੈਯਾ:

ਮੰਤ੍ਰ ਬਿਚਾਰ ਕਰਿਓ ਦੁਹਹੂੰ ਮਿਲਿ ਮਾਰਿ ਡਰੈ ਇਹ ਕੋ ਮਤਿ ਰਾਜਾ ॥

मंत्र बिचार करिओ दुहहूँ मिलि मारि डरै इह को मति राजा ॥

ਦੋਹਾ (ਬਸੁਦੇਵ ਤੇ ਦੇਵਕੀ) ਨੇ ਮਿਲ ਕੇ ਅਤੇ ਵਿਚਾਰ ਕਰ ਕੇ ਸਲਾਹ ਕੀਤੀ (ਕਿ) ਕਿਧਰੇ ਕੰਸ ਇਸ ਨੂੰ ਮਰਵਾ ਨਾ ਦੇਵੇ,

ਨੰਦਹਿ ਕੇ ਘਰਿ ਆਇ ਹਉ ਡਾਰਿ ਕੈ ਠਾਟ ਇਹੀ ਮਨ ਮੈ ਤਿਨ ਸਾਜਾ ॥

नंदहि के घरि आइ हउ डारि कै ठाट इही मन मै तिन साजा ॥

(ਇਸ ਲਈ ਇਸ ਨੂੰ ਨੰਦ ਦੇ ਘਰ ਸੁਟ ਆਈਏ; ਉਨ੍ਹਾ ਇਹੋ ਸਲਾਹ ਮਨ ਵਿਚ ਪਕੀ ਕੀਤੀ।

ਕਾਨ੍ਹ ਕਹਿਓ ਮਨ ਮੈ ਨ ਡਰੋ ਤੁਮ ਜਾਹੁ ਨਿਸੰਕ ਬਜਾਵਤ ਬਾਜਾ ॥

कान्रह कहिओ मन मै न डरो तुम जाहु निसंक बजावत बाजा ॥

ਕਾਨ੍ਹ ਨੇ ਕਿਹਾ, ਤੁਸੀਂ ਡਰੋ ਨਾ, ਨਿਸੰਗ ਹੋ ਕੇ ਧੌਂਸੇ ਵਜਾਉਂਦੇ ਜਾਓ (ਕੋਈ ਵੇਖ ਨਹੀਂ ਸਕੇਗਾ)।

ਮਾਯਾ ਕੀ ਖੈਂਚਿ ਕਨਾਤ ਲਈ ਧਰ ਬਾਲਕ ਸਊਰਭ ਆਪਿ ਬਿਰਾਜਾ ॥੬੩॥

माया की खैंचि कनात लई धर बालक सऊरभ आपि बिराजा ॥६३॥

ਮਾਯਾ ਦੀ ਕਨਾਤ ਖਿਚ ਕੇ ਤਣ ਦਿੱਤੀ ਹੈ ਅਤੇ ਬਾਲਕ ਸਰੂਪ ਹੋ ਕੇ ਆਪ ਬਿਰਾਜ ਰਿਹਾ ਹੈ ॥੬੩॥

ਦੋਹਰਾ ॥

दोहरा ॥

ਦੋਹਰਾ:

ਕ੍ਰਿਸਨ ਜਬੈ ਤਿਨ ਗ੍ਰਿਹਿ ਭਯੋ ਬਾਸੁਦੇਵ ਇਹ ਕੀਨ ॥

कृसन जबै तिन गृहि भयो बासुदेव इह कीन ॥

ਜਦੋਂ ਉਨ੍ਹਾ ਦੇ ਘਰ ਵਿਚ ਕ੍ਰਿਸ਼ਨ (ਪ੍ਰਗਟ) ਹੋਏ, (ਤਦੋਂ) ਬਸੁਦੇਵ ਨੇ ਇਹ (ਕੰਮ) ਕੀਤਾ।

ਦਸ ਹਜਾਰ ਗਾਈ ਭਲੀ ਮਨੈ ਮਨਸਿ ਕਰਿ ਦੀਨ ॥੬੪॥

दस हजार गाई भली मनै मनसि करि दीन ॥६४॥

ਦਸ ਹਜ਼ਾਰ ਚੰਗੀਆਂ ਗਊਆਂ ਦੇ ਦਾਨ (ਦੇਣ ਦਾ) ਮਨ ਵਿਚ ਸੰਕਲਪ ਕਰ ਲਿਆ ॥੬੪॥

ਸਵੈਯਾ ॥

सवैया ॥

ਸਵੈਯਾ:

ਛੂਟਿ ਕਿਵਾਰ ਗਏ ਘਰਿ ਕੇ ਦਰਿ ਕੇ ਨ੍ਰਿਪ ਕੇ ਬਰ ਕੇ ਚਲਤੇ ॥

छूटि किवार गए घरि के दरि के नृप के बर के चलते ॥

ਬਸੁਦੇਵ ਦੇ ਚਲਦਿਆਂ ਹੀ ਰਾਜੇ ਦੇ ਘਰ ਦੇ ਦਰਵਾਜ਼ੇ ਖੁਲ੍ਹ ਗਏ।

ਹਰਖੇ ਸਰਖੇ ਬਸੁਦੇਵਹਿ ਕੇ ਪਗ ਜਾਇ ਛੁਹਿਓ ਜਮਨਾ ਜਲ ਤੇ ॥

हरखे सरखे बसुदेवहि के पग जाइ छुहिओ जमना जल ते ॥

ਹਰਖ ਨਾਲ ਭਰੇ ਹੋਏ ਬਸੁਦੇਵ ਦੇ ਚਰਨ ਅਗੇ ਵਧੇ ਅਤੇ ਜਮਨਾ ਦੇ ਜਲ ਨੂੰ ਜਾ ਛੋਹਿਆ।

ਹਰਿ ਦੇਖਨ ਕੌ ਹਰਿ ਅਉ ਬਢ ਕੇ ਹਰਿ ਦਉਰ ਗਏ ਤਨ ਕੇ ਬਲ ਤੇ ॥

हरि देखन कौ हरि अउ बढ के हरि दउर गए तन के बल ते ॥

ਕ੍ਰਿਸ਼ਨ ਨੂੰ ਦੇਖਣ ਲਈ ਜਮਨਾ ਦਾ ਜਲ ਹੋਰ ਵਧਿਆ (ਅਤੇ ਬਸੁਦੇਵ) ਦੇ ਤਨ ਦੇ ਬਲ ਨਾਲ ਕ੍ਰਿਸ਼ਨ ਦੌੜ ਕੇ ਪਰੇ ਹੋ ਗਏ।

ਕਾਜ ਇਹੀ ਕਹਿ ਦੋਊ ਗਏ ਜੁ ਖਿਝੈ ਬਹੁ ਪਾਪਨ ਕੀ ਮਲ ਤੇ ॥੬੫॥

काज इही कहि दोऊ गए जु खिझै बहु पापन की मल ते ॥६५॥

ਪਾਪਾ ਦੀ ਮੈਲ ਤੋਂ ਖਿਝੇ ਹੋਏ ਦੋਵੇਂ ਇਸ ਕੰਮ ਲਈ ਗਏ ਸਨ ॥੬੫॥

ਦੋਹਰਾ ॥

दोहरा ॥

ਦੋਹਰਾ:

ਕ੍ਰਿਸਨ ਜਬੈ ਚੜਤੀ ਕਰੀ ਫੇਰਿਓ ਮਾਯਾ ਜਾਲ ॥

कृसन जबै चड़ती करी फेरिओ माया जाल ॥

ਕ੍ਰਿਸ਼ਨ (ਨੂੰ ਲੈ ਕੇ ਬਸੁਦੇਵ ਨੇ) ਜਦੋਂ ਚਾਲੇ ਪਾਏ, ਉਸ ਵੇਲੇ (ਕ੍ਰਿਸ਼ਨ ਨੇ) ਮਾਇਆ ਜਾਲ ਦਾ ਪਸਾਰ ਕਰ ਦਿੱਤਾ।

ਅਸੁਰ ਜਿਤੇ ਚਉਕੀ ਹੁਤੇ ਸੋਇ ਗਏ ਤਤਕਾਲ ॥੬੬॥

असुर जिते चउकी हुते सोइ गए ततकाल ॥६६॥

(ਜਿਸ ਕਰ ਕੇ) ਜਿੰਨੇ ਦੈਂਤ ਪਹਿਰੇ ਉਤੇ ਬੈਠੇ ਹੋਏ ਸਨ, ਉਹ ਤੁਰਤ ਸੌਂ ਗਏ ॥੬੬॥

ਸਵੈਯਾ ॥

सवैया ॥

ਸਵੈਯਾ:

ਕੰਸਹਿ ਕੇ ਡਰ ਤੇ ਬਸੁਦੇਵ ਸੁ ਪਾਇ ਜਬੈ ਜਮੁਨਾ ਮਧਿ ਠਾਨੋ ॥

कंसहि के डर ते बसुदेव सु पाइ जबै जमुना मधि ठानो ॥
ਕੰਸ ਦੇ ਡਰੋਂ ਬਸੁਦੇਵ ਨੇ ਜਦੋਂ ਜਮਨਾ ਵਿਚ ਪੈਰ ਰਖੇ,

ਮਾਨ ਕੈ ਪ੍ਰੀਤਿ ਪੁਰਾਤਨ ਕੋ ਜਲ ਪਾਇਨ ਭੇਟਨ ਕਾਜ ਉਠਾਨੋ ॥
मान कै प्रीति पुरातन को जल पाइन भेटन काज उठानो ॥
(ਤਾ) ਪੁਰਾਣੀ ਪ੍ਰੀਤ ਨੂੰ ਚੇਤੇ ਕਰ ਕੇ (ਕ੍ਰਿਸ਼ਨ ਦੇ) ਪੈਰਾ ਨੂੰ ਪਰਸਨ ਲਈ, ਜਮਨਾ ਦਾ ਜਲ ਉੱਚਾ ਹੋਇਆ।

ਤਾ ਛਬਿ ਕੋ ਜਸੁ ਉਚ ਮਹਾ ਕਬਿ ਨੇ ਅਪਨੇ ਮਨ ਮੈ ਪਹਿਚਾਨੋ ॥
ता छबि को जसु उच महा कबि ने अपने मन मै पहिचानो ॥
ਉਸ ਦ੍ਰਿਸ਼ ਦੀ ਮਹਾਨ ਮਹਿਮਾ ਨੂੰ ਕਵੀ ਨੇ (ਇਸ ਤਰ੍ਹਾ) ਆਪਣੇ ਮਨ ਵਿਚ ਪਛਾਣਿਆਂ ਹੈ,

ਕਾਨ੍ਹ ਕੋ ਜਾਨ ਕਿਧੋ ਪਤਿ ਹੈ ਇਹ ਕੈ ਜਮੁਨਾ ਤਿਹ ਭੇਟਤ ਮਾਨੋ ॥੬੭॥
कान्रह को जान किधो पति है इह कै जमुना तिह भेटत मानो ॥६७॥
ਮਾਨੋ ਕਾਨ੍ਹ ਨੂੰ ਜਿਵੇਂ ਪਤੀ ਮੰਨ ਕੇ ਜਮਨਾ ਉਸ ਦੇ ਚਰਨ ਪਰਸਣਾ ਚਾਹੁੰਦੀ ਹੋਵੇ? ॥੬੭॥

ਦੋਹਰਾ ॥
दोहरा ॥
ਦੋਹਰਾ:

ਜਬੈ ਜਸੋਦਾ ਸੁਇ ਗਈ ਮਾਯਾ ਕੀਯੋ ਪ੍ਰਕਾਸ ॥
जबै जसोदा सुइ गई माया कीयो प्रकास ॥
ਜਦੋਂ ਜਸੋਧਾ ਸੌਂ ਗਈ, (ਉਸ ਵੇਲੇ) ਮਾਇਆ ਨੇ (ਬਾਲਿਕਾ ਦੇ ਰੂਪ ਵਿਚ) ਜਨਮ ਲਿਆ।

ਡਾਰਿ ਕ੍ਰਿਸਨ ਤਿਹ ਪੈ ਸੁਤਾ ਲੀਨੀ ਹੈ ਕਰਿ ਤਾਸ ॥੬੮॥
डारि कृसन तिह पै सुता लीनी है करि तास ॥६८॥
(ਬਸੁਦੇਵ ਨੇ) ਕ੍ਰਿਸ਼ਨ ਨੂੰ ਉਸ ਦੇ ਕੋਲ ਲਿਟਾ ਕੇ, ਉਸ ਦੀ ਪੁੱਤਰੀ ਹੱਥ ਵਿਚ ਚੁਕ ਲਿਆਂਦੀ ॥੬੮॥

ਸਵੈਯਾ ॥
सवैया ॥

ਸਵੈਯਾ:

ਮਾਯਾ ਕੋ ਲੈ ਕਰ ਮੈ ਬਸੁਦੇਵ ਸੁ ਸੀਘ੍ਰ ਚਲਿਯੋ ਅਪੁਨੇ ਗ੍ਰਿਹ ਮਾਹੀ ॥

माया को लै कर मै बसुदेव सु सीघ्र चलियो अपुने गृह माही ॥

ਬਸੁਦੇਵ ਮਾਇਆ ਨੂੰ ਲੈ ਕੇ ਛੇਤੀ ਨਾਲ ਆਪਣੇ ਘਰ ਨੂੰ ਤੁਰ ਪਿਆ।

ਸੋਇ ਗਏ ਪਰ ਦੁਆਰ ਸਬੈ ਘਰ ਬਾਹਰਿ ਭੀਤਰਿ ਕੀ ਸੁਧਿ ਨਾਹੀ ॥

सोइ गए पर दुआर सबै घर बाहरि भीतरि की सुधि नाही ॥

(ਇਧਰ) ਘਰ ਦੇ ਦਰਵਾਜ਼ੇ ਉਤੇ (ਜੋ ਪਹਿਰੇਦਾਰ ਬੈਠੇ ਸਨ, ਉਹ) ਸਾਰੇ ਹੀ ਸੌਂ ਗਏ। (ਉਨ੍ਹਾ ਨੂੰ) ਬਾਹਰ ਅੰਦਰ ਦੀ (ਕੁਝ ਵੀ) ਸੁਧ ਨਹੀਂ ਹੈ।

ਦੇਵਕੀ ਤੀਰ ਗਯੋ ਜਬ ਹੀ ਸਭ ਤੇ ਮਿਲਗੇ ਪਟ ਆਪਸਿ ਮਾਹੀ ॥

देवकी तीर गयो जब ही सभ ते मिलगे पट आपसि माही ॥

ਜਦੋਂ (ਬਸੁਦੇਵ ਮਾਇਆ ਸਹਿਤ) ਦੇਵਕੀ ਕੋਲ ਗਿਆ, (ਤਦੋਂ ਹੀ) ਸਾਰੇ ਬੂਹੇ ਆਪਸ ਵਿਚ ਮਿਲ ਗਏ।

ਬਾਲਿ ਉਠੀ ਜਬ ਰੋਦਨ ਕੈ ਜਗ ਕੈ ਸੁਧਿ ਜਾਇ ਕਰੀ ਨਰ ਨਾਹੀ ॥੬੯॥

बालि उठी जब रोदन कै जग कै सुधि जाइ करी नर नाही ॥६९॥

ਜਦੋਂ ਉਹ ਲੜਕੀ ਜਾਗ ਕੇ ਉਠੀ ਅਤੇ ਰੋਣ ਲਗੀ, (ਤਾ ਪਹਿਰੇਦਾਰਾ ਨੇ) ਜਾ ਕੇ ਕੰਸ ਨੂੰ ਖ਼ਬਰ ਕਰ ਦਿੱਤੀ ॥੬੯॥

ਰੋਇ ਉਠੀ ਵਹ ਬਾਲਿ ਜਬੈ ਤਬ ਸ੍ਰੋਨਨ ਮੈ ਸੁਨਿ ਲੀ ਧੁਨਿ ਹੋਰੈ ॥

रोइ उठी वह बालि जबै तब स्रोनन मै सुनि ली धुनि होरै ॥

ਜਦੋਂ ਉਹ ਲੜਕੀ ਰੋਂਦੀ ਹੋਈ ਉਠੀ ਤਾ ਹੋਰਨਾ ਨੇ ਵੀ ਉਸ ਦੀ ਆਵਾਜ਼ ਕੰਨਾ ਨਾਲ ਸੁਣ ਲਈ।

ਧਾਇ ਗਏ ਨ੍ਰਿਪ ਕੰਸਹ ਕੇ ਘਰਿ ਜਾਇ ਕਹਿਯੋ ਜਨਮਿਯੋ ਰਿਪੁ ਤੋਰੈ ॥

धाइ गए नृप कंसह के घरि जाइ कहियो जनमियो रिपु तोरै ॥

(ਉਹ) ਭਜ ਕੇ ਕੰਸ ਦੇ ਘਰ ਗਏ ਅਤੇ ਜਾ ਕੇ ਕਿਹਾ, ਤੇਰਾ ਵੈਰੀ ਜੰਮ ਪਿਆ ਹੈ।

ਲੈ ਕੇ ਕ੍ਰਿਪਾਨ ਗਯੋ ਤਿਹ ਕੇ ਚਲਿ ਜਾਇ ਗਹੀ ਕਰ ਤੈ ਕਰਿ ਜੋਰੈ ॥

लै के कृपान गयो तिह के चलि जाइ गही कर तै करि जोरै ॥

(ਕੰਸ) ਤਲਵਾਰ ਲੈ ਕੇ, ਉਥੇ ਚਲਾ ਗਿਆ ਅਤੇ ਜਾ ਕੇ (ਦੇਵਕੀ ਦੇ) ਹੱਥੋਂ ਜ਼ੋਰ ਨਾਲ (ਲੜਕੀ ਨੂੰ) ਪਕੜ ਲਿਆ।

ਦੇਖਹੁ ਬਾਤ ਮਹਾ ਜੜ ਕੀ ਅਬ ਆਦਿਕ ਕੇ ਬਿਖ ਚਾਬਤ ਭੋਰੈ ॥੭੦॥

देखहु बात महा जड़ की अब आदिक के बिख चाबत भोरै ॥७०॥

ਹੁਣ ਮਹਾ ਮੂਰਖ (ਕੰਸ) ਦੀ ਗੱਲ ਵੇਖੋ (ਜੋ) ਅਦਰਕ ਦੇ ਭੁਲੇਖੇ ਵਿਸ਼ (ਮਿੱਠੇ ਤੇਲੀਏ ਦੀ ਗੰਢੀ) ਖਾ ਰਿਹਾ ਹੈ ॥੭੦॥

ਲਾਇ ਰਹੀ ਉਰ ਸੋ ਤਿਹ ਕੋ ਮੁਖ ਤੇ ਕਹਿਯੋ ਬਾਤ ਸੁਨੋ ਮਤਵਾਰੇ ॥

लाइ रही उर सो तिह को मुख ते कहियो बात सुनो मतवारे ॥

(ਦੇਵਕੀ) ਉਸ ਨੂੰ ਛਾਤੀ ਨਾਲ ਲਗਾ ਰਹੀ ਸੀ ਅਤੇ ਮੂੰਹੋਂ ਕੰਸ ਨੂੰ ਕਹਿ ਰਹੀ ਸੀ, ਹੇ ਪਾਗਲ!

ਪੁਤ੍ਰ ਹਨੇ ਮਮ ਪਾਵਕ ਸੇ ਛਠ ਹੀ ਤੁਮ ਪਾਥਰ ਪੈ ਹਨਿ ਡਾਰੇ ॥

पुत्र हने मम पावक से छठ ही तुम पाथर पै हनि डारे ॥

(ਮੇਰੀ) ਗੱਲ ਸੁਣ, ਤੂੰ ਮੇਰੇ ਅੱਗ ਵਰਗੇ (ਤੇਜ ਵਾਲੇ) ਛੇ ਪੁੱਤਰਾ ਨੂੰ ਪੱਥਰ ਉਤੇ ਪਟਕਾ ਕੇ ਮਾਰ ਸੁਟਿਆ ਹੈ, (ਇਸ ਧੀ ਨੂੰ ਨਾ ਮਾਰ।

ਛੀਨ ਕੈ ਕੰਸ ਕਹਿਯੋ ਮੁਖ ਤੇ ਇਹ ਭੀ ਪਟਕੇ ਇਹ ਕੈ ਅਬ ਨਾਰੇ ॥

छीन कै कंस कहियो मुख ते इह भी पटके इह कै अब नारे ॥

ਪਰ ਉਸ ਕੋਲੋਂ) ਖੋਹ ਕੇ ਕੰਸ ਨੇ ਮੂੰਹੋਂ ਕਿਹਾ, ਇਸ ਨੂੰ ਵੀ ਹੁਣ ਨਾਲ ਹੀ ਪਟਕਾਉਂਦਾ ਹਾ।

ਦਾਮਿਨੀ ਹ੍ਵੈ ਲਹਕੀ ਨਭ ਮੈ ਜਬ ਰਾਖ ਲਈ ਵਹ ਰਾਖਨਹਾਰੇ ॥੭੧॥

दामिनी ह्वै लहकी नभ मै जब राख लई वह राखनहारे ॥७१॥

(ਉਹ ਉਸੇ ਵੇਲੇ ਹੱਥੋਂ ਨਿਕਲ ਗਈ ਅਤੇ) ਬਿਜਲੀ ਬਣ ਕੇ ਆਕਾਸ਼ ਵਿਚ ਜਾ ਚਮਕੀ; ਜਦ ਉਸ ਨੂੰ ਰਖਣ ਵਾਲੇ ਨੇ ਰੱਖ ਲਿਆ ਹੈ ॥੭੧॥

ਕਬਿਤੁ ॥

कबितु ॥

ਕਬਿੱਤ:

ਕੈ ਕੈ ਕ੍ਰੋਧ ਮਨਿ ਕਰਿ ਬ੍ਯੋਤ ਵਾ ਕੇ ਮਾਰਬੇ ਕੀ ਚਾਕਰਨ ਕਹਿਓ ਮਾਰ ਡਾਰੋ ਨ੍ਰਿਪ ਬਾਤ ਹੈ ॥

कै कै क्रोध मनि करि ब्योत वा के मारबे की चाकरन कहिओ मार डारो नृप बात है ॥

(ਕੰਸ ਨੇ) ਮਨ ਵਿਚ ਕ੍ਰੋਧ ਕਰ ਕੇ ਉਸ ਦੇ ਮਾਰਨ ਦੀ ਵਿਉਂਤ ਬਣਾਈ ਅਤੇ ਨੌਕਰਾ ਨੂੰ ਕਿਹਾ, ਰਾਜ ਆਗਿਆ ਹੈ (ਇਸ ਨੂੰ) ਮਾਰ ਸੁਟੋ।

ਕਰ ਮੋ ਉਠਾਇ ਕੈ ਬਨਾਇ ਭਾਰੇ ਪਾਥਰ ਪੈ ਰਾਜ ਕਾਜ ਰਾਖਬੇ ਕੋ ਕਛੁ ਨਹੀ ਪਾਤ ਹੈ ॥

कर मो उठाइ कै बनाइ भारे पाथर पै राज काज राखबे को कछु नही पात है ॥

(ਨੌਕਰ ਉਸ ਨੂੰ) ਹੱਥ ਵਿਚ ਚੁਕ ਕੇ ਚੰਗੀ ਤਰ੍ਹਾ ਨਾਲ ਭਾਰੇ ਪੱਥਰ ਉਤੇ (ਪਟਕਾਉਣ ਲਗੇ) ਕਿਉਂਕਿ ਰਾਜ ਦੇ ਕਰਤੱਵ ਕਰਨ ਵਿਚ ਕੋਈ ਪਾਪ ਨਹੀਂ ਹੈ।

ਆਪਨੋ ਸੋ ਬਲ ਕਰਿ ਰਾਖੈ ਇਹ ਭਲੀ ਭਾਤ ਸ੍ਵਛੰਦ ਬੰਦ ਕੈ ਕੈ ਛੂਟ ਇਹ ਜਾਤ ਹੈ ॥

आपनो सो बल करि राखै इह भली भात स्वछंद बंद कै कै छूट इह जात है ॥

ਨੌਕਰ ਆਪਣੇ ਜ਼ੋਰ ਨਾਲ (ਮਾਇਆਵੀ ਲੜਕੀ ਨੂੰ) ਭਲੀ ਭਾਤ ਪਕੜੀ ਰਖਣਾ ਚਾਹੁੰਦੇ ਹਨ। ਪਰ ਉਹ ਕੰਨਿਆਂ ਆਪਣੇ ਯਤਨ ਨਾਲ ਖ਼ਲਾਸ ਹੋ ਜਾਂਦੀ ਹੈ।

ਮਾਯਾ ਕੋ ਬਢਾਇ ਕੈ ਸੁ ਸਭਨ ਸੁਨਾਇ ਕੈ ਸੁ ਐਸੇ ਉਡੀ ਬਾਰਾ ਜੈਸੇ ਪਾਰਾ ਉਡਿ ਜਾਤ ਹੈ ॥੭੨॥

माया को बढाइ कै सु सभन सुनाइ कै सु ऐसे उडी बारा जैसे पारा उडि जात है ॥७२॥

ਆਪਣੀ ਮਾਇਆ ਨੂੰ ਵਧਾ ਕਰ ਕੇ ਅਤੇ ਸਾਰਿਆਂ ਨੂੰ ਸੁਣਾ ਕੇ ਇਸ ਤਰ੍ਹਾ ਉਡ ਜਾਂਦੀ ਹੈ, ਜਿਸ ਤਰ੍ਹਾ ਪਾਰਾ ਉਡ ਜਾਂਦਾ ਹੈ ॥੭੨॥

ਸਵੈਯਾ ॥

सवैया ॥

ਸਵੈਯਾ:

ਆਠ ਭੁਜਾ ਕਰਿ ਕੈ ਅਪਨੀ ਸਭਨੋ ਕਰ ਮੈ ਬਰ ਆਯੁਧ ਲੀਨੇ ॥

आठ भुजा करि कै अपनी सभनो कर मै बर आयुध लीने ॥

(ਕੰਨਿਆਂ ਨੇ) ਆਪਣੀਆਂ ਅੱਠ ਬਾਹਾ ਕਰ ਕੇ ਸਾਰਿਆਂ ਹੱਥਾ ਵਿਚ ਚੰਗੇ ਸ਼ਸਤ੍ਰ ਧਾਰਨ ਕਰ ਲਏ।

ਜਵਾਲ ਨਿਕਾਸ ਕਹੀ ਮੁਖ ਤੇ ਰਿਪੁ ਅਉਰ ਭਯੋ ਤੁਮਰੋ ਮਤਿ ਹੀਨੇ ॥

जवाल निकास कही मुख ते रिपु अउर भयो तुमरो मति हीने ॥

ਮੂੰਹ ਵਿਚੋਂ ਅੱਗ ਕਢ ਕੇ ਕਹਿਣ ਲਗੀ, ਹੇ ਮਤ-ਹੀਣੇ ਕੰਸ! ਤੇਰਾ ਵੈਰੀ ਹੋਰ ਥਾ ਤੇ ਪ੍ਰਗਟ ਹੋ ਗਿਆ ਹੈ।

ਦਾਮਿਨਿ ਸੀ ਲਹਕੈ ਨਭਿ ਮੈ ਡਰ ਕੈ ਫਟਗੇ ਤਿਹ ਸਤ੍ਰਨ ਸੀਨੇ ॥

दामिनि सी लहकै नभि मै डर कै फटगे तिह सत्रन सीने ॥

(ਇਹ ਕਹਿ ਕੇ) ਆਕਾਸ਼ ਵਿਚ ਜਾ ਕੇ ਬਿਜਲੀ ਵਾਗੂ ਲਿਸ਼ਕੀ, (ਜਿਸ ਤੋਂ) ਡਰ ਕੇ ਵੈਰੀਆਂ ਦੇ ਸੀਨੇ ਫਟ ਗਏ।

ਮਾਰ ਡਰੈ ਇਹ ਹੂੰ ਹਮ ਹੂੰ ਸਭ ਤ੍ਰਾਸ ਮਨੈ ਅਤਿ ਦੈਤਨ ਕੀਨੇ ॥੭੩॥

मार डरै इह हूँ हम हूँ सभ त्रास मनै अति दैतन कीने ॥७३॥

ਇਹ ਵਿਚਾਰ ਕੇ ਕਿ 'ਇਹ ਸਾਨੂੰ ਜ਼ਰੂਰ ਮਾਰ ਸੁੱਟੇਗੀ', ਸਾਰਿਆਂ ਦੈਂਤਾ ਨੇ ਆਪਣੇ ਮਨ ਵਿਚ ਬਹੁਤ ਡਰ ਮੰਨਿਆ ॥੭੩॥

ਅਥ ਦੇਵਕੀ ਬਸੁਦੇਵ ਛੋਰਬੋ ॥

अथ देवकी बसुदेव छोरबो ॥

ਹੁਣ ਦੇਵਕੀ-ਬਸਦੇਵ ਨੂੰ ਛਡੇ ਜਾਣ ਦਾ ਪ੍ਰਸੰਗ

ਸਵੈਯਾ ॥

सवैया ॥

ਸਵੈਯਾ:

ਬਾਤ ਸੁਨੀ ਇਹ ਕੀ ਜੁ ਸ੍ਰੋਨਨ ਨਿੰਦਤ ਦੇਵਨ ਕੋ ਘਰਿ ਆਯੋ ॥

बात सुनी इह की जु स्रोनन निंदत देवन को घरि आयो ॥

ਜਦੋਂ (ਕੰਸ ਨੇ ਲੜਕੀ ਦੇ ਮੂੰਹੋਂ) ਇਹ ਗੱਲ ਕੰਨਾ ਨਾਲ ਸੁਣੀ, (ਤਾ) ਦੇਵਤਿਆਂ ਦੀ ਨਿੰਦਿਆ ਕਰਦਾ ਘਰ ਵਲ ਆ ਗਿਆ।

ਝੂਠ ਹਨੇ ਹਮ ਪੈ ਭਗਨੀ ਸੁਤ ਜਾਇ ਕੈ ਪਾਇਨ ਸੀਸ ਨਿਵਾਯੋ ॥

झूठ हने हम पै भगनी सुत जाइ कै पाइन सीस निवायो ॥

(ਸੋਚਣ ਲਗਾ) ਕਿ ਮੇਰੇ ਕੋਲੋਂ ਝੂਠ (ਬੋਲ ਕੇ) ਭੈਣ ਦੇ ਪੁੱਤਰ ਮਰਵਾ ਦਿੱਤੇ। (ਫਿਰ) ਜਾ ਕੇ ਭੈਣ ਦੇ ਪੈਰਾ ਤੇ ਸਿਰ ਨਿਵਾਇਆ

ਗਯਾਨ ਕਥਾ ਕਰ ਕੈ ਅਤਿ ਹੀ ਬਹੁ ਦੇਵਕੀ ਔ ਬਸੁਦੇਵ ਰਿਝਾਯੋ ॥

ग्यान कथा कर कै अति ही बहु देवकी औ बसुदेव रिझायो ॥

ਅਤੇ ਅਨੇਕ ਤਰ੍ਹਾ ਦੀਆਂ ਗਿਆਨ ਦੀਆਂ ਗੱਲਾ ਕਰ ਕੇ 'ਦੇਵਕੀ' ਅਤੇ 'ਬਸੁਦੇਵ' ਨੂੰ ਪ੍ਰਸੰਨ ਕਰ ਲਿਆ।

ਹ੍ਵੈ ਕੈ ਪ੍ਰਸੰਨਿ ਬੁਲਾਇ ਲੁਹਾਰ ਕੋ ਲੋਹ ਅਉ ਮੋਹ ਕੋ ਫਾਧ ਕਟਾਯੋ ॥੭੪॥

ह्वै कै प्रसंनि बुलाइ लुहार को लोह अउ मोह को फाध कटायो ॥७४॥

(ਫਿਰ) ਪ੍ਰਸੰਨ ਹੋ ਕੇ ਲੁਹਾਰ ਨੂੰ ਬੁਲਾਇਆ ਅਤੇ ਲੋਹੇ ਤੇ ਮੋਹ ਦੇ ਬੰਧਨ ਕਟਵਾ ਦਿੱਤੇ ॥੭੪॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਦੇਵਕੀ ਬਸੁਦੇਵ ਕੋ ਛੋਰਬੋ ਬਰਨਨੰ ਸਮਾਪਤੰ ॥

इति स्री बचित्र नाटक ग्रंथे कृसनावतारे देवकी बसुदेव को छोरबो बरननं समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਕ੍ਰਿਸਨਾਵਤਾਰ ਦੇ ਦੇਵਕੀ ਬਸੁਦੇਵ ਨੂੰ ਛਡਣ ਦਾ ਵਰਣਨ ਸਮਾਪਤ।

ਕੰਸ ਮੰਤ੍ਰੀਨ ਸੋ ਬਿਚਾਰ ਕਰਤ ਭਯਾ ॥

कंस मंत्रीन सो बिचार करत भया ॥

ਕੰਸ ਮੰਤ੍ਰੀਆਂ ਨਾਲ ਵਿਚਾਰ ਕਰਨ ਲਗਾ:

ਦੋਹਰਾ ॥

दोहरा ॥

ਦੋਹਰਾ:

ਮੰਤ੍ਰੀ ਸਕਲ ਬੁਲਾਇ ਕੇ ਕੀਨੋ ਕੰਸ ਬਿਚਾਰ ॥

मंत्री सकल बुलाइ के कीनो कंस बिचार ॥

ਸਾਰਿਆਂ ਮੰਤ੍ਰੀਆਂ ਨੂੰ ਬੁਲਾ ਕੇ ਕੰਸ ਨੇ ਵਿਚਾਰ ਕੀਤਾ

ਬਾਲਕ ਜੋ ਮਮ ਦੇਸ ਮੈ ਸੋ ਸਭ ਡਾਰੋ ਮਾਰ ॥੭੫॥

बालक जो मम देस मै सो सभ डारो मार ॥७५॥

ਕਿ ਮੇਰੇ ਦੇਸ ਵਿਚ ਜੋ ਬਾਲਕ (ਇਕ ਦੋ ਸਾਲਾ ਵਿਚ ਜਨਮੇ ਹਨ) ਉਹ ਸਾਰੇ ਮਰਵਾ ਦੇਵੋ ॥੭੫॥

ਸਵੈਯਾ ॥

सवैया ॥

ਸਵੈਯਾ:

ਭਾਗਵਤ ਕੀ ਯਹ ਸੁਧ ਕਥਾ ਬਹੁ ਬਾਤ ਭਰੇ ਭਲੀ ਭਾਤਿ ਉਚਾਰੀ ॥

भागवत की यह सुध कथा बहु बात भरे भली भाति उचारी ॥

ਭਾਗਵਤ ਪੁਰਾਣ (ਦਸਮ ਸਕੰਧ) ਦੀ ਇਹ ਸੁੱਧ ਕਥਾ (ਜੋ) ਬਹੁਤ ਗੱਲਾ ਨਾਲ ਭਰੀ ਹੋਈ ਹੈ, ਚੰਗੀ ਤਰ੍ਹਾ ਕਹੀ ਹੈ।

ਬਾਕੀ ਕਹੋ ਫੁਨਿ ਅਉਰ ਕਥਾ ਕੋ ਸੁਭ ਰੂਪ ਧਰਿਯੋ ਬ੍ਰਿਜ ਮਧਿ ਮੁਰਾਰੀ ॥

बाकी कहो फुनि अउर कथा को सुभ रूप धरियो बृज मधि मुरारी ॥

ਬਾਕੀ ਕਥਾ ਨੂੰ ਫਿਰ ਕਹਾਗਾ। (ਉਧਰ) ਮੁਰਾਰੀ ਨੇ ਬ੍ਰਿਜ-ਭੂਮੀ ਵਿਚ ਸੁੰਦਰ ਰੂਪ ਧਾਰਨ ਕੀਤਾ ਹੈ।

ਦੇਵ ਸਭੈ ਹਰਖੇ ਸੁਨਿ ਭੂਮਹਿ ਅਉਰ ਮਨੈ ਹਰਖੈ ਨਰ ਨਾਰੀ ॥
देव सभै हरखे सुनि भूमहि अउर मनै हरखै नर नारी ॥
(ਇਹ ਗੱਲ) ਸੁਣ ਕੇ ਸਾਰੇ ਦੇਵਤੇ ਆਨੰਦਿਤ ਹੋ ਗਏ ਹਨ ਅਤੇ ਧਰਤੀ ਉਤੇ (ਸਭ) ਇਸਤਰੀ-ਪੁਰਸ਼ ਮਨ ਵਿਚ ਪ੍ਰਸੰਨ ਹੋ ਗਏ ਹਨ।

ਮੰਗਲ ਹੋਹਿ ਘਰਾ ਘਰ ਮੈ ਉਤਰਿਯੋ ਅਵਤਾਰਨ ਕੋ ਅਵਤਾਰੀ ॥੭੬॥
मंगल होहि घरा घर मै उतरियो अवतारन को अवतारी ॥७६॥
ਘਰ ਘਰ ਵਿਚ ਖੁਸ਼ੀਆਂ ਹੋ ਰਹੀਆਂ ਹਨ ਕਿ ਅਵਤਾਰਾ ਦਾ ਅਵਤਾਰ (ਸ੍ਰੀ ਕ੍ਰਿਸ਼ਨ) ਪ੍ਰਗਟ ਹੋਇਆ ਹੈ ॥੭੬॥

ਜਾਗ ਉਠੀ ਜਸੁਧਾ ਜਬ ਹੀ ਪਿਖਿ ਪੁਤ੍ਰਹਿ ਦੇਨ ਲਗੀ ਹੁਨੀਆ ਹੈ ॥
जाग उठी जसुधा जब ही पिखि पुत्रहि देन लगी हुनीआ है ॥
ਜਿਸ ਵੇਲੇ ਜਸੋਧਾ ਜਾਗ ਪਈ, ਪੁੱਤਰ ਨੂੰ ਵੇਖ ਕੇ ਲੋਰੀਆਂ ਦੇਣ ਲਗੀ।

ਪੰਡਿਤਨ ਕੋ ਅਰੁ ਗਾਇਨ ਕੋ ਬਹੁ ਦਾਨ ਦੀਓ ਸਭ ਹੀ ਗੁਨੀਆ ਹੈ ॥
पंडितन को अरु गाइन को बहु दान दीओ सभ ही गुनीआ है ॥
ਪੰਡਿਤਾ ਨੂੰ, ਗਵੱਈਆਂ ਨੂੰ ਅਤੇ ਸਾਰੇ ਗੁਣਵਾਨਾ ਨੂੰ ਬਹੁਤ-ਬਹੁਤ ਦਾਨ ਦਿੱਤਾ ਗਿਆ।

ਪੁਤ੍ਰ ਭਯੋ ਸੁਨਿ ਕੈ ਬ੍ਰਿਜਭਾਮਿਨ ਓਢ ਕੈ ਲਾਲ ਚਲੀ ਚੁਨੀਆ ਹੈ ॥
पुत्र भयो सुनि कै बृजभामिन ओढ कै लाल चली चुनीआ है ॥
(ਨੰਦ ਦੇ ਘਰ) ਪੁੱਤਰ ਦਾ ਹੋਣਾ ਸੁਣ ਕੇ, ਬ੍ਰਜ ਦੀਆਂ ਇਸਤਰੀਆਂ ਲਾਲ ਚੁੰਨੀਆਂ ਓੜ ਕੇ ਤੁਰ ਪਈਆਂ

ਜਿਉ ਮਿਲ ਕੈ ਘਨ ਕੇ ਦਿਨ ਮੈ ਉਡ ਕੈ ਸੁ ਚਲੀ ਜੁ ਮਨੋ ਮੁਨੀਆ ਹੈ ॥੭੭॥
जिउ मिल कै घन के दिन मै उड कै सु चली जु मनो मुनीआ है ॥७७॥
ਜਿਵੇਂ ਬਰਸਾਤ ਵਾਲੇ ਦਿਨਾ ਵਿਚ ਮਾਨੋ ਲਾਲੜੀਆਂ (ਦੀ ਡਾਰ) ਉਡ ਕੇ ਚਲੀ ਜਾ ਰਹੀ ਹੋਵੇ ॥੭੭॥

ਨੰਦ ਬਾਚ ਕੰਸ ਪ੍ਰਤਿ ॥
नंद बाच कंस प्रति ॥
ਨੰਦ ਨੇ ਕੰਸ ਪ੍ਰਤਿ ਕਿਹਾ:

ਦੋਹਰਾ ॥

दोहरा ॥

ਦੋਹਰਾ:

ਨੰਦ ਮਹਰ ਲੈ ਭੇਟ ਕੌ ਗਯੋ ਕੰਸ ਕੇ ਪਾਸਿ ॥

नंद महर लै भेट कौ गयो कंस के पासि ॥

ਬ੍ਰਜ ਵਾਸੀਆਂ ਦਾ ਚੌਧਰੀ ਨੰਦ, ਭੇਟਾ ਲੈ ਕੇ ਕੰਸ ਕੋਲ ਗਿਆ

ਪੁਤ੍ਰ ਭਯੋ ਹਮਰੇ ਗ੍ਰਿਹੈ ਜਾਇ ਕਹੀ ਅਰਦਾਸਿ ॥੭੮॥

पुत्र भयो हमरे गृहै जाइ कही अरदासि ॥७८॥

ਅਤੇ ਜਾ ਕੇ ਬੇਨਤੀ ਕੀਤੀ (ਕਿ) ਮੇਰੇ ਘਰ ਪੁੱਤਰ ਹੋਇਆ ਹੈ ॥੭੮॥

ਬਸੁਦੇਵ ਬਾਚ ਨੰਦ ਸੋ ॥

बसुदेव बाच नंद सो ॥

ਬਸੁਦੇਵ ਨੇ ਨੰਦ ਨੂੰ ਕਿਹਾ:

ਦੋਹਰਾ ॥

दोहरा ॥

ਦੋਹਰਾ:

ਨੰਦ ਚਲਿਓ ਗ੍ਰਿਹ ਕੋ ਜਬੈ ਸੁਨੀ ਬਾਤ ਬਸੁਦੇਵ ॥

नंद चलिओ गृह को जबै सुनी बात बसुदेव ॥

ਜਦੋਂ ਨੰਦ ਘਰ ਨੂੰ ਚਲਿਆ (ਤਦੋਂ) ਬਸੁਦੇਵ ਨੇ (ਸਾਰੇ ਲੜਕਿਆਂ ਨੂੰ ਮਰਵਾਉਣ ਦੀ ਜੋ) ਗੱਲ ਸੁਣੀ ਸੀ

ਭੈ ਹ੍ਵੈ ਹੈ ਤੁਮ ਕੋ ਬਡੋ ਸੁਨੋ ਗੋਪ ਪਤਿ ਭੇਵ ॥੭੯॥

भै ह्वै है तुम को बडो सुनो गोप पति भेव ॥७९॥

(ਨੰਦ ਨੂੰ ਦਸਦਿਆਂ ਕਹਿਣ ਲਗਾ) ਹੇ ਗਵਾਲਿਆਂ ਦੇ ਸੁਆਮੀ! ਭੇਦ ਦੀ ਗੱਲ ਸੁਣ, ਤੈਨੂੰ ਬਹੁਤ ਡਰ ਲਗੇਗਾ ॥੭੯॥

ਕੰਸ ਬਾਚ ਬਕੀ ਸੋ ॥

ਕੰਸ ਬਾਚ ਬਕੀ ਸੋ ॥

कंस बाच बकी सो ॥

ਕੰਸ ਨੇ ਬਕ (ਦੈਂਤ) ਦੀ ਭੈਣ ਬਕੀ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਕੰਸ ਕਹੈ ਬਕੀ ਬਾਤ ਸੁਨੋ ਇਹ ਆਜ ਕਰੋ ਤੁਮ ਕਾਜ ਹਮਾਰੋ ॥

कंस कहै बकी बात सुनो इह आज करो तुम काज हमारो ॥

ਕੰਸ ਨੇ ਕਿਹਾ, ਹੇ ਬਕ ਦੈਂਤ ਦੀ ਭੈਣ ਪੂਤਨਾ! ਇਹ ਗੱਲ ਸੁਣ ਅਤੇ ਅਜ ਹੀ ਤੂੰ ਮੇਰਾ ਕੰਮ ਕਰ।

ਬਾਰਕ ਜੇ ਜਨਮੇ ਇਹ ਦੇਸ ਮੈ ਤਾਹਿ ਕੌ ਜਾਇ ਕੈ ਸੀਘ੍ਰ ਸੰਘਾਰੋ ॥

बारक जे जनमे इह देस मै ताहि कौ जाइ कै सीघ्र संघारो ॥

ਜਿਹੜੇ ਬਾਲਕ ਇਸ ਦੇਸ਼ ਵਿਚ ਜੰਮੇ ਹਨ, ਉਨ੍ਹਾ ਨੂੰ ਜਾ ਕੇ ਛੇਤੀ ਨਾਲ ਮਾਰ ਦੇ,

ਕਾਲ ਵਹੈ ਹਮਰੋ ਕਹੀਐ ਤਿਹ ਤ੍ਰਾਸ ਡਰਿਯੋ ਹੀਅਰਾ ਮਮ ਭਾਰੋ ॥

काल वहै हमरो कहीऐ तिह त्रास डरियो हीअरा मम भारो ॥

(ਕਿਉਂਕਿ) ਉਹ ਮੇਰਾ ਕਾਲ ਕਹੇ ਜਾਦੇ ਹਨ। ਉਨ੍ਹਾ ਦੇ ਭੈ ਤੋਂ ਮੇਰਾ ਹਿਰਦਾ ਬਹੁਤ ਡਰ ਰਿਹਾ ਹੈ।

ਹਾਲ ਬਿਹਾਲ ਭਯੋ ਤਿਹ ਕਾਲ ਮਨੋ ਤਨ ਮੈ ਜੁ ਡਸਿਓ ਅਹਿ ਕਾਰੋ ॥੮੦॥

हाल बिहाल भयो तिह काल मनो तन मै जु डसिओ अहि कारो ॥८०॥

(ਇਹ ਕਹਿੰਦਾ ਹੋਇਆ ਕੰਸ) ਉਸ ਵੇਲੇ (ਇਸ ਤਰ੍ਹਾ) ਹਾਲੋਂ ਬਿਹਾਲ ਹੋ ਗਿਆ, ਮਾਨੋ ਸ਼ਰੀਰ ਨੂੰ ਕਾਲਾ ਸੱਪ ਲੜ ਗਿਆ ਹੋਵੇ ॥੮੦॥

ਪੂਤਨਾ ਬਾਚ ਕੰਸ ਪ੍ਰਤਿ ॥

पूतना बाच कंस प्रति ॥

ਪੂਤਨਾ ਨੇ ਕੰਸ ਪ੍ਰਤਿ ਕਿਹਾ:

ਦੋਹਰਾ ॥

दोहरा ॥

ਦੋਹਰਾ:

ਇਹ ਸੁਨਿ ਕੈ ਤਬ ਪੂਤਨਾ ਕਹੀ ਕੰਸ ਸੋ ਬਾਤ ॥

इह सुनि कै तब पूतना कही कंस सो बात ॥

ਇਹ ਆਗਿਆ ਸੁਣ ਕੇ ਤਦੋਂ ਪੂਤਨਾ ਨੇ ਕੰਸ ਨੂੰ (ਇਹ) ਗੱਲ ਕਹੀ,

ਬਰਮਾ ਜਾਏ ਸਬ ਹਨੋ ਮਿਟੇ ਤਿਹਾਰੋ ਤਾਤ ॥੯੧॥

बरमा जाए सब हनो मिटे तिहारो तात ॥८१॥

ਬ੍ਰਹਮਾ ਦੇ ਪੈਦਾ ਕੀਤੇ ਸਾਰੇ (ਲੜਕੇ) ਮਾਰ ਦੇਵਾਗੀ, ਜਿਸ ਕਰ ਕੇ ਤੇਰਾ ਦੁਖ ਮਿਟ ਜਾਵੇਗਾ ॥੯੧॥

ਸਵੈਯਾ ॥

सवैया ॥

ਸਵੈਯਾ:

ਸੀਸ ਨਿਵਾਇ ਉਠੀ ਤਬ ਬੋਲਿ ਸੁ ਘੋਲਿ ਮਿਠਾ ਲਪਟੌ ਥਨ ਮੈ ॥

सीस निवाइ उठी तब बोलि सु घोलि मिठा लपटौ थन मै ॥

ਤਦੋਂ ਪੂਤਨਾ ਸਿਰ ਨਿਵਾ ਕੇ ਉਠੀ ਅਤੇ ਕਹਿਣ ਲਗੀ, ਮੈਂ ਮਿੱਠਾ ਤੇਲੀਆ ਘੋਲ ਕੇ ਥਣਾ ਉਤੇ ਲੇਪ ਦਿਆਂਗੀ।

ਬਾਲ ਜੁ ਪਾਨ ਕਰੇ ਤਜੇ ਪ੍ਰਾਨਨ ਤਾਹਿ ਮਸਾਨ ਕਰੋਂ ਛਿਨ ਮੈ ॥

बाल जु पान करे तजे प्रानन ताहि मसान करों छिन मै ॥

ਜੋ ਬਾਲ ਥਣਾ ਨੂੰ ਚੁੰਘੇਗਾ, ਉਸ ਦੇ ਪ੍ਰਾਣ ਛੁਟ ਜਾਣਗੇ, (ਇਸ ਤਰ੍ਹਾ) ਉਸ ਨੂੰ ਛਿਣ ਵਿਚ ਮਾਰ ਦਿਆਂਗੀ।

ਬੁਧਿ ਤਾਨ ਸੁਜਾਨ ਕਹਿਯੋ ਸਤਿ ਮਾਨ ਸੁ ਆਇ ਹੌਂ ਟੋਰ ਕੈ ਤਾ ਹਨਿ ਮੈ ॥

बुधि तान सुजान कहियो सति मान सु आइ हौं टोर कै ता हनि मै ॥

(ਪੂਤਨਾ ਨੇ) ਆਪਣੀ ਬੁੱਧੀ ਦੇ ਬਲ ਤੇ ਕਿਹਾ, (ਮੇਰੀ ਗੱਲ) ਸੱਚ ਮੰਨੋ, ਮੈਂ ਉਸ (ਕ੍ਰਿਸ਼ਨ) ਨੂੰ ਮਾਰ ਕੇ ਤੋਰ ਆਵਾਗੀ।

ਨਿਰਭਉ ਨ੍ਰਿਪ ਰਾਜ ਕਰੋ ਨਗਰੀ ਸਗਰੀ ਜਿਨ ਸੋਚ ਕਰੋ ਮਨ ਮੈ ॥੯੨॥

निरभउ नृप राज करो नगरी सगरी जिन सोच करो मन मै ॥८२॥

ਹੇ ਰਾਜਨ! ਨਿਰਭੈ ਹੋ ਕੇ ਸਾਰੀ ਨਗਰੀ ਦਾ ਰਾਜ ਕਰੋ, (ਆਪਣੇ) ਮਨ ਵਿਚ ਬਿਲਕੁਲ ਚਿੰਤਾ ਨਾ ਕਰੋ ॥੯੨॥

ਕਬਿਯੋ ਬਾਚ ਦੋਹਰਾ ॥

कबियो बाच दोहरा ॥

ਕਵੀ ਨੇ ਕਿਹਾ ਦੋਹਰਾ:

ਅਤਿ ਪਾਪਨ ਜਗੰਨਾਥ ਪਰ ਬੀੜਾ ਲੀਯੋ ਉਠਾਇ ॥

अति पापन जगंनाथ पर बीड़ा लीयो उठाइ ॥

ਵੱਡੀ ਪਾਪਣ (ਪੂਤਨਾ) ਨੇ ਜਗਤ ਦੇ ਸੁਆਮੀ ਨੂੰ ਮਾਰਨ ਦਾ ਬੀੜਾ ਚੁਕ ਲਿਆ ਹੈ।

ਕਪਟ ਰੂਪ ਸੋਰਹ ਸਜੇ ਗੋਕੁਲ ਪਹੁੰਚੀ ਜਾਇ ॥੮੩॥

कपट रूप सोरह सजे गोकुल पहुँची जाइ ॥८३॥

ਕਪਟੀ ਰੂਪ ਵਾਲੀ ਪੂਤਨਾ ਨੇ ਸੋਲ੍ਹਾ ਸ਼ਿੰਗਾਰ ਕਰ ਲਏ ਅਤੇ ਗੋਕੁਲ ਵਿਚ ਜਾ ਪਹੁੰਚੀ ॥੮੩॥

ਸਵੈਯਾ ॥

सवैया ॥

ਸਵੈਯਾ:

ਕਾਜਰ ਨੈਨਿ ਦੀਏ ਮਨ ਮੋਹਤ ਈਗੁਰ ਕੀ ਬਿੰਦੁਰੀ ਜੁ ਬਿਰਾਜੈ ॥

काजर नैनि दीए मन मोहत ईगुर की बिंदुरी जु बिराजै ॥

ਅੱਖਾ ਵਿਚ ਕਜਲਾ ਪਾਇਆ ਹੈ, ਜੋ ਮਨ ਨੂੰ ਮੋਹਿਤ ਕਰਦਾ ਹੈ ਅਤੇ ਮੱਥੇ ਉਤੇ ਸ਼ਿੰਗ੍ਰਫ ਦੀ ਬਿੰਦੀ ਬਿਰਾਜ ਰਹੀ ਹੈ।

ਟਾਡ ਭੁਜਾਨ ਬਨ੍ਹੀ ਕਟਿ ਕੇਹਿਰ ਪਾਇਨ ਨੂਪਰ ਕੀ ਧੁਨਿ ਬਾਜੈ ॥

टाड भुजान बन्रही कटि केहिर पाइन नूपर की धुनि बाजै ॥

ਬਾਹਵਾ ਵਿਚ ਬਾਜੂ-ਬੰਦ ਬੰਨ੍ਹੇ ਹੋਏ ਹਨ, ਸ਼ੇਰ ਵਰਗਾ ਪਤਲਾ ਲਕ ਹੈ ਅਤੇ ਪੈਰਾ ਵਿਚ ਝਾਜਰਾ ਦੇ ਵਜਣ ਦੀ ਧੁਨ ਹੋ ਰਹੀ ਹੈ।

ਹਾਰ ਗਰੇ ਮੁਕਤਾਹਲ ਕੇ ਗਈ ਨੰਦ ਦੁਆਰਹਿ ਕੰਸ ਕੈ ਕਾਜੈ ॥

हार गरे मुकताहल के गई नंद दुआरहि कंस कै काजै ॥

ਗਲ ਵਿਚ ਮੋਤੀਆਂ ਦਾ ਹਾਰ ਪਾਇਆ ਹੋਇਆ ਹੈ। (ਇਸ ਤਰ੍ਹਾ ਪੂਤਨਾ) ਕੰਸ ਦੇ ਕੰਮ ਲਈ ਨੰਦ ਦੇ ਘਰ ਗਈ।

ਬਾਸ ਸੁਬਾਸ ਬਸੀ ਸਭ ਹੀ ਤਨ ਆਨਨ ਮੈ ਸਸਿ ਕੋਟਿਕ ਲਾਜੈ ॥੮੪॥

बास सुबास बसी सभ ही तन आनन मै ससि कोटिक लाजै ॥८४॥

ਉਤਮ ਸੁਗੰਧੀ ਸਾਰੇ ਸ਼ਹਿਰ ਵਿਚ ਵਸ ਰਹੀ ਹੈ ਅਤੇ ਮੂੰਹ (ਦੀ ਸੁੰਦਰਤਾ ਤੋਂ) ਕ੍ਰੋੜਾ ਚੰਦ੍ਰਮੇ ਸ਼ਰਮਿੰਦੇ ਹੁੰਦੇ ਹਨ ॥੮੪॥

ਜਸੁਧਾ ਬਾਚ ਪੂਤਨਾ ਪ੍ਰਤਿ ॥

जसुधा बाच पूतना प्रति ॥

ਜਸੋਧਾ ਨੇ ਪੂਤਨਾ ਨੂੰ ਕਿਹਾ:

ਦੋਹਰਾ ॥

दोहरा ॥

ਦੋਹਰਾ:

ਬਹੁ ਆਦਰ ਕਰਿ ਪੂਛਿਓ ਜਸੁਮਤਿ ਬਚਨ ਰਸਾਲ ॥

बहु आदर करि पूछिओ जसुमति बचन रसाल ॥

ਬਹੁਤ ਆਦਰ ਕਰ ਕੇ ਜਸੋਧਾ ਨੇ ਮਿਠੇ ਬੋਲਾ ਨਾਲ ਪੁਛਿਆ

ਆਸਨ ਪੈ ਬੈਠਾਇ ਕੈ ਕਹਿਓ ਬਾਤ ਕਹੁ ਬਾਲ ॥੮੫॥

आसन पै बैठाइ कै कहिओ बात कहु बाल ॥८५॥

ਅਤੇ ਆਸਣ ਉਤੇ ਬਿਠਾ ਕੇ ਕਿਹਾ, ਹੇ ਬਾਲਿਕਾ! ਦਸ (ਕਿਵੇਂ ਆਈ ਹੈਂ?) ॥੮੫॥

ਪੂਤਨਾ ਬਾਚ ਜਸੋਧਾ ਸੋ ॥

पूतना बाच जसोधा सो ॥

ਪੂਤਨਾ ਨੇ ਜਸੋਦਾ ਪ੍ਰਤਿ ਕਿਹਾ:

ਦੋਹਰਾ ॥

दोहरा ॥

ਦੋਹਰਾ:

ਮਹਰਿ ਤਿਹਾਰੇ ਸੁਤ ਸੁਨਿਓ ਜਨਮਿਓ ਰੂਪ ਅਨੂਪ ॥

ਮਹਰਿ ਤਿਹਾਰੇ ਸੁਤ ਸੁਨਿਓ ਜਨਮਿਓ ਰੂਪ ਅਨੂਪ ॥

ਹੇ ਚੌਧਰਾਣੀ! (ਮੈਂ) ਸੁਣਿਆ ਹੈ ਤੇਰੇ (ਘਰ) ਅਨੂਪ ਰੂਪ ਵਾਲਾ ਪੁੱਤਰ ਹੋਇਆ ਹੈ।

ਮੋ ਗੋਦੀ ਦੈ ਦੂਧ ਕੋ ਹੋਵੈ ਸਭ ਕੋ ਭੂਪ ॥੮੬॥

मो गोदी दै दूध को होवै सभ को भूप ॥८६॥

(ਉਸ ਨੂੰ) ਮੇਰੀ ਗੋਦ (ਵਿਚ ਦੇ ਮੈਂ) ਦੁੱਧ ਦੇਵਾ! (ਮੇਰੇ ਦੁੱਧ ਦੇ ਪ੍ਰਤਾਪ ਨਾਲ ਉਹ) ਸਭ ਦਾ ਰਾਜਾ ਹੋ ਜਾਵੇਗਾ ॥੮੬॥

ਸਵੈਯਾ ॥

सवैया ॥

ਸਵੈਯਾ:

ਗੋਦ ਦਯੋ ਜਸੁਧਾ ਤਬ ਤਾ ਕੇ ਸੁ ਅੰਤ ਸਮੈ ਤਬ ਹੀ ਉਨਿ ਲੀਨੋ ॥

गोद दयो जसुधा तब ता के सु अंत समै तब ही उनि लीनो ॥

ਤਦੋਂ ਜਸੋਧਾ ਨੇ ਕ੍ਰਿਸ਼ਨ ਨੂੰ ਉਸ ਦੀ ਗੋਦੀ ਵਿਚ ਦੇ ਦਿੱਤਾ। (ਜਦੋਂ ਉਸ ਦਾ) ਅੰਤ ਕਾਲ (ਆ ਗਿਆ) ਤਦੋਂ ਉਸ ਨੇ (ਕਾਨ੍ਹ ਨੂੰ) ਲੈ ਲਿਆ।

ਭਾਗ ਬਡੇ ਦੁਰ ਬੁਧਨਿ ਕੇ ਭਗਵਾਨਹਿ ਕੌ ਜਿਨਿ ਅਸਥਨ ਦੀਨੋ ॥

भाग बडे दुर बुधनि के भगवानहि कौ जिनि असथन दीनो ॥

(ਉਸ) ਮੰਦ ਬੁੱਧੀ ਵਾਲੀ ਪੂਤਨਾ ਦੇ ਚੰਗੇ ਭਾਗ ਸਨ, ਜਿਸ ਨੇ ਭਗਵਾਨ ਨੂੰ ਥਣ ਚੁੰਘਾਇਆ।

ਛੀਰ ਰਕਤ੍ਰ ਸੁ ਤਾਹੀ ਕੇ ਪ੍ਰਾਨ ਸੁ ਐਚ ਲਏ ਮੁਖ ਮੋ ਇਹ ਕੀਨੋ ॥

छीर रकत्र सु ताही के प्रान सु ऐच लए मुख मो इह कीनो ॥

(ਕ੍ਰਿਸ਼ਨ ਨੇ) ਇਹ ਕੀਤਾ (ਕਿ) ਉਸ ਦੇ ਪ੍ਰਾਣ ਅਤੇ ਲਹੂ ਵੀ ਦੁੱਧ (ਨਾਲ ਹੀ) ਮੁਖ ਵਿਚ ਖਿਚ ਲਏ।

ਜਿਉ ਗਗੜੀ ਤੁਮਰੀ ਤਨ ਲਾਇ ਕੈ ਤੇਲ ਲਏ ਤੁਚ ਛਾਡ ਕੈ ਪੀਨੋ ॥੮੭॥

जिउ गगड़ी तुमरी तन लाइ कै तेल लए तुच छाड कै पीनो ॥८७॥

ਜਿਵੇਂ ਗਗੜੀ ਸ਼ਰੀਰ ਨੂੰ ਤੂੰਬੀ ਲਾ ਕੇ, ਤੇਲ ਲਗੀ ਚਮੜੀ ਨੂੰ ਛੱਡ ਕੇ, ਲਹੂ ਪੀ ਲੈਂਦੀ ਹੈ ॥੮੭॥

ਦੋਹਰਾ ॥

दोहरा ॥

ਦੋਹਰਾ:

ਪਾਪ ਕਰਿਓ ਬਹੁ ਪੂਤਨਾ ਜਾ ਸੋ ਨਰਕ ਡਰਾਇ ॥

पाप करिओ बहु पूतना जा सो नरक डराइ ॥

ਪੂਤਨਾ ਨੇ ਭਾਰਾ ਪਾਪ ਕੀਤਾ ਸੀ, ਜਿਸ ਤੋਂ ਨਰਕ ਵੀ ਡਰਦੇ ਹਨ।

ਅੰਤਿ ਕਹਿਯੋ ਹਰਿ ਛਾਡਿ ਦੈ ਬਸੀ ਬਿਕੁੰਠਹਿ ਜਾਇ ॥੮੮॥

अंति कहियो हरि छाडि दै बसी बिकुँठहि जाइ ॥८८॥

(ਪਰ) ਅੰਤ ਵੇਲੇ (ਉਸ ਨੇ) ਕਿਹਾ, "ਹੇ ਹਰਿ! ਛੱਡ ਦਿਓ," (ਇਸ ਲਈ) ਬੈਕੁੰਠ ਵਿਚ ਜਾ ਵਸੀ ॥੮੮॥

ਸਵੈਯਾ ॥

सवैया ॥

ਸਵੈਯਾ:

ਦੇਹਿ ਛਿ ਕੋਸ ਪ੍ਰਮਾਨ ਭਈ ਪੁਖਰਾ ਜਿਮ ਪੇਟ ਮੁਖੋ ਨਲੂਆਰੇ ॥

देहि छि कोस प्रमान भई पुखरा जिम पेट मुखो नलूआरे ॥

(ਪੂਤਨਾ ਦੀ) ਦੇਹ ਛੇ ਕੋਹਾ ਤਕ (ਲੰਬੀ) ਹੋ ਗਈ, ਪੇਟ ਛੱਪੜ ਵਾਗ ਅਤੇ ਮੁਖ ਨਾਲੇ (ਵਰਗਾ) ਹੋ ਗਿਆ।

ਡੰਡ ਦੁਕੂਲ ਭਏ ਤਿਹ ਕੇ ਜਨੁ ਬਾਰ ਸਿਬਾਲ ਤੇ ਸੇਖ ਪੂਆਰੇ ॥

डंड दुकूल भए तिह के जनु बार सिबाल ते सेख पूआरे ॥

(ਦੋਵੇਂ) ਬਾਹਵਾ ਉਸ (ਛੱਪੜ ਦੇ) ਕੰਢੇ ਹੋ ਗਏ ਅਤੇ ਵਾਲ ਮਾਨੋ ਪਾਣੀ ਦੀ ਕਾਈ ਅਤੇ ਸ਼ਿਖਾ (ਚੋਟੀ) ਫੁਆਰੇ (ਬਣ ਗਈ ਹੋਵੇ)।

ਸੀਸ ਸੁਮੇਰ ਕੋ ਸ੍ਰਿੰਗ ਭਯੋ ਤਿਹ ਆਖਨ ਮੈ ਪਰਗੇ ਖਡੂਆਰੇ ॥

सीस सुमेर को सृंग भयो तिह आखन मै परगे खडूआरे ॥

ਸਿਰ ਸੁਮੇਰ ਦੀ ਚੋਟੀ ਵਾਗੂ ਬਣ ਗਿਆ ਅਤੇ ਅੱਖਾ ਉਸ ਵਿਚ ਖਡਿਆਂ ਸਮਾਨ ਹੋ ਗਈਆਂ।

ਸਾਹ ਕੇ ਕੋਟ ਮੈ ਤੋਪ ਲਗੀ ਬਿਬ ਗੋਲਨ ਕੇ ਹ੍ਵੈ ਗਲੂਆਰੇ ॥੮੯॥

साह के कोट मै तोप लगी बिब गोलन के ह्वै गलूआरे ॥८९॥

(ਇਉਂ ਪ੍ਰਤੀਤ ਹੁੰਦਾ ਹੈ ਕਿ) ਪਾਤਸ਼ਾਹ ਦੇ ਕਿਲੇ ਨੂੰ ਤੋਪ ਵਜੀ ਹੈ, (ਜਿਸ ਦੇ) ਗੋਲਿਆਂ ਨਾਲ ਦੋ ਖੱਪੇ ਪੈ ਗਏ ਹਨ ॥੮੯॥

ਦੋਹਰਾ ॥

दोहरा ॥

ਦੋਹਰਾ:

ਅਸਥਨ ਮੁਖ ਲੈ ਕ੍ਰਿਸਨ ਤਿਹ ਊਪਰਿ ਸੋਇ ਗਏ ॥

असथन मुख लै कृसन तिह ऊपरि सोइ गए ॥

ਕ੍ਰਿਸ਼ਨ ਉਸ ਦੇ ਥਣ ਨੂੰ ਮੂੰਹ ਵਿਚ ਲੈ ਕੇ ਉਸ ਦੇ ਉਤੇ ਹੀ ਸੌਂ ਗਏ।

ਧਾਇ ਤਬੈ ਬ੍ਰਿਜ ਲੋਕ ਸਭ ਗੋਦ ਉਠਾਇ ਲਏ ॥੯੦॥

धाइ तबै बृज लोक सभ गोद उठाइ लए ॥९०॥

ਉਸ ਵੇਲੇ ਬ੍ਰਜ ਦੇ ਸਾਰੇ ਲੋਕਾ ਨੇ ਭੱਜ ਕੇ (ਕ੍ਰਿਸ਼ਨ ਨੂੰ) ਗੋਦ ਵਿਚ ਚੁਕ ਲਿਆ ॥੯੦॥

ਕਾਟਿ ਕਾਟਿ ਤਨ ਏਕਠੋ ਕੀਯੋਬ ਤਾ ਕੋ ਢੇਰ ॥

काटि काटि तन एकठो कीयोब ता को ढेर ॥

ਲੋਕਾ ਨੇ ਉਸ ਦੇ ਸ਼ਰੀਰ ਨੂੰ ਕਟ ਕਟ ਕੇ (ਇਕ ਥਾ ਤੇ) ਇਕੱਠਾ ਕਰ ਕੇ ਢੇਰ ਕਰ ਦਿੱਤਾ।

ਦੇ ਈਧਨ ਚਹੁੰ ਓਰ ਤੇ ਬਾਰਤ ਲਗੀ ਨ ਬੇਰ ॥੯੧॥

दे ईधन चहुँ ओर ते बारत लगी न बेर ॥९१॥

ਚੌਹਾ ਪਾਸੇ ਲੱਕੜਾ ਜੋੜ ਦਿੱਤੀਆਂ ਅਤੇ (ਤਨ ਨੂੰ) ਸੜਦਿਆਂ ਦੇਰ ਨਹੀਂ ਲਗੀ ॥੯੧॥

ਸਵੈਯਾ ॥

सवैया ॥

ਸਵੈਯਾ:

ਜਬ ਹੀ ਨੰਦ ਆਇ ਹੈ ਗੋਕੁਲ ਮੈ ਲਈ ਬਾਸ ਸੁਬਾਸ ਮਹਾ ਬਿਸਮਾਨਿਓ ॥

जब ही नंद आइ है गोकुल मै लई बास सुबास महा बिसमानिओ ॥

ਜਦੋਂ ਨੰਦ ਗੋਕਲ ਵਿਚ ਆਇਆ ਤਾ ਪੂਤਨਾ ਦੇ ਸ਼ਰੀਰ ਦੀ ਸੁਗੰਧਿਤ ਵਾਸਨਾ (ਉਸ ਨੇ) ਲਈ, ਤਦ ਬਹੁਤ ਹੈਰਾਨ ਹੋਇਆ।

ਲੋਕ ਸਬੈ ਬ੍ਰਿਜ ਕੋ ਬਿਰਤਾਤ ਕਹਿਓ ਸੁਨਿ ਕੈ ਮਨ ਮੈ ਡਰ ਪਾਨਿਓ ॥

लोक सबै बृज को बिरतात कहिओ सुनि कै मन मै डर पानिओ ॥

ਫਿਰ ਸਾਰਿਆਂ ਲੋਕਾ ਨੇ ਬ੍ਰਜ ਦਾ ਬ੍ਰਿੱਤਾਤ ਸੁਣਾਇਆ, ਜਿਸ ਨੂੰ ਸੁਣ ਕੇ (ਉਹ) ਮਨ ਵਿਚ ਡਰ ਗਿਆ।

ਸਾਚ ਕਹੀ ਬਸੁਦੇਵਹਿ ਮੋ ਪਹਿ ਸੋ ਪਰਤਛਿ ਭਈ ਹਮ ਜਾਨਿਓ ॥

साच कही बसुदेवहि मो पहि सो परतछि भई हम जानिओ ॥

(ਸੋਚਣ ਲਗਾ) ਕਿ ਮੈਨੂੰ ਬਸੁਦੇਵ ਨੇ ਸੱਚ ਕਿਹਾ ਸੀ, ਉਹ (ਗੱਲ) ਪ੍ਰਤੱਖ ਹੋ ਗਈ ਹੈ।

ਤਾ ਦਿਨ ਦਾਨ ਅਨੇਕ ਦੀਯੋ ਸਭ ਬਿਪ੍ਰਨ ਬੇਦ ਅਸੀਸ ਬਖਾਨਿਓ ॥੯੨॥

ता दिन दान अनेक दीयो सभ बिप्रन बेद असीस बखानिओ ॥९२॥

ਮੈਂ ਚੰਗੀ ਤਰ੍ਹਾ ਭੇਦ ਪਾ ਲਿਆ ਹੈ। ਉਸ ਦਿਨ ਉਸ ਨੇ ਅਨੇਕਾ ਦਾਨ ਦਿੱਤੇ ਅਤੇ ਬ੍ਰਾਹਮਣਾ ਨੇ ਵੇਦ (ਦੀ ਵਿਧੀ ਅਨੁਸਾਰ) ਅਸੀਸਾ ਦਿੱਤੀਆਂ ॥੯੨॥

ਦੋਹਰਾ ॥

दोहरा ॥

ਦੋਹਰਾ:

ਬਾਲ ਰੂਪ ਹ੍ਵੈ ਉਤਰਿਓ ਦਯਾਸਿੰਧੁ ਕਰਤਾਰ ॥

बाल रूप ह्वै उतरिओ दयासिंधु करतार ॥

ਦਇਆ ਦੇ ਸਮੁੰਦਰ ਕਰਤਾਰ, ਬਾਲਕ ਰੂਪ ਹੋ ਕੇ (ਜਗ ਵਿਚ) ਉਤਰੇ ਹਨ।

ਪ੍ਰਿਥਮ ਉਧਾਰੀ ਪੂਤਨਾ ਭੂਮਿ ਉਤਾਰਿਯੋ ਭਾਰੁ ॥੯੩॥

पृथम उधारी पूतना भूमि उतारियो भारु ॥९३॥

(ਉਨ੍ਹਾ ਨੇ) ਪਹਿਲਾ ਪੂਤਨਾ ਦਾ ਉੱਧਾਰ ਕੀਤਾ ਅਤੇ ਧਰਤੀ ਦਾ ਭਾਰ ਉਤਾਰਿਆ ॥੯੩॥

ਇਤਿ ਸ੍ਰੀ ਦਸਮ ਸਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਪੂਤਨਾ ਬਧਹਿ ਧਿਆਇ ਸਮਾਪਤਮ ਸਤ ਸੁਭਮ ਸਤੁ ॥

इति स्री दसम सकंध पुराणे बचित्र नाटक ग्रंथे पूतना बधहि धिआइ समापतम सत सुभम सतु ॥

ਇਥੇ ਸ੍ਰੀ ਦਸਮ ਸਕੰਧ ਪੁਰਾਣ ਬਚਿਤ੍ਰ ਨਾਟਕ ਦਾ ਪੂਤਨਾ ਬਧ ਵਾਲਾ ਅਧਿਆਇ ਸਮਾਪਤ ਹੋਇਆ। ਸਭ ਸ਼ੁਭ ਹੈ।

ਅਥ ਨਾਮ ਕਰਣ ਕਥਨੰ ॥

अथ नाम करण कथनं ॥

ਹੁਣ ਨਾਮਕਰਣ ਦਾ ਕਥਨ ਆਰੰਭ:

ਦੋਹਰਾ ॥

दोहरा ॥

ਦੋਹਰਾ:

ਬਾਸੁਦੇਵ ਗਰਗ ਕੋ ਨਿਕਟਿ ਲੈ ਕਹੀ ਜੁ ਤਾਹਿ ਸੁਨਾਇ ॥

बासुदेव गरग को निकटि लै कही जु ताहि सुनाइ ॥

ਬਸੁਦੇਵ ਨੇ 'ਗਰਗ' (ਪ੍ਰੋਹਿਤ) ਨੂੰ ਨੇੜੇ ਕਰ ਕੇ (ਬੁਲਾ ਕੇ) ਉਸ ਨੂੰ ਸੁਣਾ ਕੇ (ਇਹ ਗੱਲ) ਆਖੀ,

ਗੋਕੁਲ ਨੰਦਹਿ ਕੇ ਭਵਨਿ ਕ੍ਰਿਪਾ ਕਰੋ ਤੁਮ ਜਾਇ ॥੯੪॥

गोकुल नंदहि के भवनि कृपा करो तुम जाइ ॥९४॥

ਤੁਸੀਂ ਕ੍ਰਿਪਾ ਕਰ ਕੇ ਗੋਕਲ ਵਿਚ ਨੰਦ ਦੇ ਘਰ ਜਾਓ ॥੯੪॥

ਉਤੈ ਤਾਤ ਹਮਰੇ ਤਹਾ ਨਾਮ ਕਰਨ ਕਰਿ ਦੇਹੁ ॥

उतै तात हमरे तहा नाम करन करि देहु ॥

ਉਥੇ ਉਸ ਦੇ (ਘਰ) ਮੇਰਾ ਪੁੱਤਰ ਹੈ। ਉਸ ਦਾ 'ਨਾਮਕਰਣ' ਕਰ ਦੇਵੋ,

ਹਮ ਤੁਮ ਬਿਨੁ ਨਹੀ ਜਾਨਹੀ ਅਉਰ ਸ੍ਰਉਨ ਸੁਨ ਲੇਹੁ ॥੯੫॥

हम तुम बिनु नही जानही अउर स्रउन सुन लेहु ॥९५॥

ਪਰ ਕੰਨ ਦੇ ਕੇ ਸੁਣ ਲਵੋ (ਕਿ ਇਸ ਗੱਲ ਨੂੰ) ਮੇਰੇ ਤੋਂ ਬਿਨਾ ਹੋਰ (ਕੋਈ) ਨਾ ਜਾਣੇ ॥੯੫॥

ਸਵੈਯਾ ॥

सवैया ॥

ਸਵੈਯਾ:

ਬੇਗ ਚਲਿਯੋ ਦਿਜ ਗੋਕੁਲ ਕੋ ਬਸੁਦੇਵ ਮਹਾਨ ਕਹੀ ਸੋਈ ਮਾਨੀ ॥

बेग चलियो दिज गोकुल को बसुदेव महान कही सोई मानी ॥

(ਗਰਗ) ਬ੍ਰਾਹਮਣ ਛੇਤੀ ਨਾਲ ਗੋਕੁਲ ਨੂੰ ਤੁਰ ਪਿਆ, (ਜੋ ਗੱਲ) ਮਹਾਨ ਬਸੁਦੇਵ ਨੇ ਕਹੀ, ਓਹੀ (ਉਸ ਨੇ) ਮੰਨ ਲਈ।

ਨੰਦ ਕੇ ਧਾਮ ਗਯੋ ਤਬ ਹੀ ਬਹੁ ਆਦਰ ਤਾਹਿ ਕਰਿਯੋ ਨੰਦ ਰਾਨੀ ॥

नंद के धाम गयो तब ही बहु आदर ताहि करियो नंद रानी ॥

ਤਦ (ਉਹ) ਨੰਦ ਦੇ ਘਰ ਪਹੁੰਚਿਆ ਅਤੇ ਜਸੋਧਾ ਨੇ ਉਸ ਦਾ ਬਹੁਤ ਆਦਰ ਕੀਤਾ।

ਨਾਮੁ ਸੁ ਕ੍ਰਿਸਨ ਕਹਿਓ ਇਹ ਕੋ ਕਰਿ ਮਾਨ ਲਈ ਇਹ ਬਾਤ ਬਖਾਨੀ ॥

नामु सु क्रिसन कहिओ इह को करि मान लई इह बात बखानी ॥

(ਗਰਗ ਨੇ) ਇਹ ਗੱਲ ਕਹੀ (ਕਿ) ਇਸ ਦਾ ਨਾਮ 'ਕ੍ਰਿਸਨ' ਰਖੋ। (ਨੰਦ ਨੇ ਵੀ ਇਹ ਆਖੀ ਹੋਈ ਗੱਲ ਸੱਤ) ਕਰ ਕੇ ਮੰਨ ਲਈ।

ਲਾਇ ਲਗੰਨ ਨਛਤ੍ਰਨ ਸੋਧਿ ਕਹੀ ਸਮਝਾਇ ਅਕਥ ਕਹਾਨੀ ॥੯੬॥

लाइ लगंन नछत्रन सोधि कही समझाइ अकथ कहानी ॥९६॥

ਲਗਨ ਲਗਾ ਕੇ ਅਤੇ ਨਛੱਤ੍ਰਾਂ ਨੂੰ ਸੋਧ ਕੇ (ਗਰਗ ਨੇ ਕ੍ਰਿਸ਼ਨ ਦੀ) ਨਾ ਕਥਨ ਕੀਤੀ ਜਾ ਸਕਣ ਵਾਲੀ ਕਹਾਣੀ ਸੁਣਾ ਦਿੱਤੀ ॥੯੬॥

ਦੋਹਰਾ ॥

दोहरा ॥

ਦੋਹਰਾ:

ਕ੍ਰਿਸਨ ਨਾਮ ਤਾ ਕੋ ਧਰਿਯੋ ਗਰਗਹਿ ਮਨੈ ਬਿਚਾਰਿ ॥

क्रिसन नाम ता को धरियो गरगहि मनै बिचारि ॥

ਗਰਗ ਨੇ ਮਨ ਵਿਚ ਵਿਚਾਰ ਕਰ ਕੇ ਉਸ ਦਾ ਨਾਮ 'ਕ੍ਰਿਸਨ' ਰਖ ਦਿੱਤਾ।

ਸਿਆਮ ਪਲੋਟੈ ਪਾਇ ਜਿਹ ਇਹ ਸਮ ਮਨੋ ਮੁਰਾਰਿ ॥੯੭॥

सिआम पलोटै पाइ जिह इह सम मनो मुरारि ॥९७॥

ਸਿਆਮ (ਕਵੀ ਕਹਿੰਦੇ ਹਨ) ਫਿਰ (ਗਰਗ ਬਾਲਕ ਦੇ) ਚਰਨ ਪਰਸਦਾ ('ਪਲੋਟੈ') ਹੈ (ਅਤੇ ਕਹਿੰਦਾ ਹੈ) ਇਸ ਨੂੰ ਭਗਵਾਨ ਸਮਾਨ ਸਮਝੋ ॥੯੭॥

ਸੁਕਲ ਬਰਨ ਸਤਿਜੁਗਿ ਭਏ ਪੀਤ ਬਰਨ ਤ੍ਰੇਤਾਇ ॥

सुकल बरन सतिजुगि भए पीत बरन त्रेताइ ॥

ਸਤਿਜੁਗ ਵਿਚ ਚਿੱਟੇ ਰੰਗ ਵਾਲਾ (ਹੰਸਾਵਤਾਰ) ਹੋਇਆ ਅਤੇ ਤ੍ਰੇਤੇ ਵਿਚ ਪੀਲੇ ਰੰਗ (ਦੇ ਬਸਤ੍ਰਾਂ ਵਾਲਾ ਰਾਮ ਹੋਇਆ)।

ਪੀਤ ਬਰਨ ਪਟ ਸਿਆਮ ਤਨ ਨਰ ਨਾਹਨਿ ਕੇ ਨਾਹਿ ॥੯੮॥

पीत बरन पट सिआम तन नर नाहनि के नाहि ॥९८॥

(ਹੁਣ ਉਹੀ) ਪੀਲੇ ਰੰਗ ਦੇ ਕਪੜਿਆਂ ਅਤੇ ਸਾਵਲੇ ਸ਼ਰੀਰ ਵਾਲਾ, ਮਹਾਰਾਜਿਆਂ ਦਾ ਰਾਜਾ (ਕ੍ਰਿਸ਼ਨ ਅਵਤਾਰ) ਹੋਇਆ ਹੈ ॥੯੮॥

ਸਵੈਯਾ ॥

सवैया ॥

ਸਵੈਯਾ:

ਅੰਨ੍ਯ ਦਯੋ ਗਰਗੈ ਜਬ ਨੰਦਹਿ ਤਉ ਉਠਿ ਕੈ ਜਮੁਨਾ ਤਟਿ ਆਯੋ ॥

अंन्रय दयो गरगै जब नंदहि तउ उठि कै जमुना तटि आयो ॥

ਜਦ ਨੰਦ ਨੇ ਗਰਗ ਨੂੰ ਅੰਨ ਦਿੱਤਾ ਤਾ (ਉਹ) ਉਠ ਕੇ ਜਮੁਨਾ ਦੇ ਕੰਢੇ ਉਤੇ ਆ ਗਿਆ।

ਨ੍ਹਾਇ ਕਟੈ ਕਰਿ ਕੈ ਧੁਤੀਆ ਹਰਿ ਕੋ ਅਰੁ ਦੇਵਨ ਭੋਗ ਲਗਾਯੋ ॥

न्रहाइ कटै करि कै धुतीआ हरि को अरु देवन भोग लगायो ॥

ਇਸ਼ਨਾਨ ਕਰ ਕੇ, ਲਕ ਵਿਚ ਧੋਤੀ ਬੰਨ੍ਹ ਕੇ ਠਾਕੁਰ ਨੂੰ ਅਤੇ ਦੇਵਤਿਆਂ ਨੂੰ ਭੋਗ ਲਗਾਇਆ।

ਆਇ ਗਏ ਨੰਦ ਲਾਲ ਤਬੈ ਕਰ ਸੋ ਗਹਿ ਕੈ ਅਪੁਨੇ ਮੁਖ ਪਾਯੋ ॥

आइ गए नंद लाल तबै कर सो गहि कै अपुने मुख पायो ॥

ਉਸੇ ਵੇਲੇ ਕ੍ਰਿਸ਼ਨ ਜੀ ਆ ਗਏ। ਅਤੇ (ਗਰਗ ਦਾ ਅੰਨ) ਹੱਥ ਨਾਲ ਚੁਕ ਕੇ ਆਪਣੇ ਮੂੰਹ ਵਿਚ ਪਾ ਲਿਆ।

ਚਕ੍ਰਤ ਹ੍ਵੈ ਗਯੋ ਪੇਖਿ ਤਬੈ ਤਿਹ ਅੰਨ੍ਯ ਸਭੈ ਇਨ ਭੀਟਿ ਗਵਾਯੋ ॥੯੯॥

चक्रत ह्वै गयो पेखि तबै तिह अंन्रय सभै इन भीटि गवायो ॥९९॥

ਉਸ ਵੇਲੇ ਇਹ ਵੇਖ ਕੇ ਗਰਗ ਹੈਰਾਨ ਹੋ ਗਿਆ ਅਤੇ (ਸੋਚਣ ਲਗਾ) ਇਸ ਬਾਲਕ ਨੇ (ਮੇਰੇ) ਅੰਨ ਨੂੰ ਭਿਟਾ ਕੇ ਖ਼ਰਾਬ ਕਰ ਦਿੱਤਾ ਹੈ ॥੯੯॥

ਫੇਰਿ ਬਿਚਾਰ ਕਰਿਯੋ ਮਨ ਮੈ ਇਹ ਤੇ ਨਹਿ ਬਾਲਕ ਪੈ ਹਰਿ ਜੀ ਹੈ ॥

फेरि बिचार करियो मन मै इह ते नहि बालक पै हरि जी है ॥

(ਗਰਗ ਨੇ) ਮੁੜ ਕੇ ਮਨ ਵਿਚ ਵਿਚਾਰ ਕੀਤਾ, (ਕਿ) ਇਹ (ਤਾ) ਬਾਲਕ ਨਹੀਂ ਸਗੋਂ ਹਰਿ ਜੀ ਆਪ ਹਨ।

ਮਾਨਸ ਪੰਚ ਭੂ ਆਤਮ ਕੋ ਮਿਲਿ ਕੈ ਤਿਨ ਸੋ ਕਰਤਾ ਸਰਜੀ ਹੈ ॥

मानस पंच भू आतम को मिलि कै तिन सो करता सरजी है ॥

ਜਿਸ ਨੇ ਪੰਜ ਤੱਤ੍ਵਾ ਅਤੇ ਆਤਮਾ ਨੂੰ ਮਿਲਾ ਕੇ ਬਣੇ ਮਨੁੱਖ ਦੀ ਸਿਰਜਨਾ ਕੀਤੀ ਹੈ, ਇਹ ਤਾ ਉਹੀ ਹੈ।

ਯਾਦ ਕਰੀ ਮਮਤਾ ਇਹ ਕਾਰਨ ਮਧ ਕੋ ਦੂਰ ਕਰੈ ਕਰਜੀ ਹੈ ॥

याद करी ममता इह कारन मध को दूर करै करजी है ॥

(ਕਿਉਂਕਿ) ਮੈਂ ਯਾਦ ਕੀਤਾ ਸੀ ਇਸ ਲਈ ਆਪਣੇ-ਪਨ ਦੀ ਭਾਵਨਾ ਨਾਲ ਵਿਥ ਨੂੰ ਮਨ ਵਿਚੋਂ ਦੂਰ ਕਰ ਦਿੱਤਾ ਹੈ।

ਮੂੰਦ ਲਈ ਤਿਹ ਕੀ ਮਤਿ ਯੌ ਪਟ ਸੌ ਤਨ ਢਾਪਤ ਜਿਉ ਦਰਜੀ ਹੈ ॥੧੦੦॥

मूँद लई तिह की मति यौ पट सौ तन ढापत जिउ दरजी है ॥१००॥

(ਭਗਵਾਨ ਨੇ) ਉਸ ਦੀ ਮਤ ਨੂੰ (ਇਸ ਤਰ੍ਹਾ) ਢਕ ਲਿਆ ਜਿਵੇਂ ਦਰਜੀ ਕਪੜੇ ਨਾਲ ਤਨ ਨੂੰ ਢਕ ਦਿੰਦਾ ਹੈ ॥੧੦੦॥

ਨੰਦ ਕੁਮਾਰ ਤ੍ਰਿਬਾਰ ਭਯੋ ਜਬ ਤੋ ਮਨਿ ਬਾਮਨ ਕ੍ਰੋਧ ਕਰਿਓ ਹੈ ॥

नंद कुमार तृबार भयो जब तो मनि बामन क्रोध करिओ है ॥

ਕ੍ਰਿਸ਼ਨ ਨੇ ਜਦੋਂ ਤਿੰਨ ਵਾਰ ਭੋਜਨ (ਜੂਠਾ) ਕਰ ਦਿੱਤਾ, ਤਦ ਪੰਡਿਤ ਨੇ ਮਨ ਵਿਚ ਕ੍ਰੋਧ ਕੀਤਾ।

ਮਾਤ ਖਿਝੀ ਜਸੁਦਾ ਹਰਿ ਕੋ ਗਹਿ ਕੈ ਉਰ ਆਪਨੇ ਲਾਇ ਧਰਿਓ ਹੈ ॥

मात खिझी जसुदा हरि को गहि कै उर आपने लाइ धरिओ है ॥

ਤਾ ਖਿਝੀ ਹੋਈ ਜਸੋਧਾ ਨੇ ਕ੍ਰਿਸ਼ਨ ਨੂੰ ਫੜ ਕੇ ਆਪਣੀ ਛਾਤੀ ਨਾਲ ਲਗਾ ਲਿਆ।

ਬੋਲ ਉਠੇ ਭਗਵਾਨ ਤਬੈ ਇਹ ਦੋਸ ਨ ਹੈ ਮੁਹਿ ਯਾਦ ਕਰਿਓ ਹੈ ॥

बोल उठे भगवान तबै इह दोस न है मुहि याद करिओ है ॥

ਉਸੇ ਵੇਲੇ ਭਗਵਾਨ (ਕ੍ਰਿਸ਼ਨ ਜੀ) ਬੋਲ ਪਏ, ਇਸ ਵਿਚ ਮੇਰਾ ਕੋਈ ਦੋਸ਼ ਨਹੀਂ ਹੈ (ਕਿਉਂਕਿ ਇਸ ਨੇ) ਮੈਨੂੰ ਆਪ ਹੀ ਯਾਦ ਕੀਤਾ ਹੈ (ਕਿ ਆਓ ਭਗਵਾਨ ਭੋਗ ਲਗਾਓ)।

ਪੰਡਿਤ ਜਾਨ ਲਈ ਮਨ ਮੈ ਉਠ ਕੈ ਤਿਹ ਕੇ ਤਬ ਪਾਇ ਪਰਿਓ ਹੈ ॥੧੦੧॥

पंडित जान लई मन मै उठ कै तिह के तब पाइ परिओ है ॥१०१॥

ਇਹ ਸੁਣ ਕੇ ਪੰਡਿਤ ਨੇ ਮਨ ਵਿਚ ਜਾਣ ਲਿਆ (ਜੋ ਸਚ-ਮੁਚ ਹੀ ਇਹ ਵਿਸ਼ਨੂ ਅਵਤਾਰ ਹੈ) ਤਦ ਉਠ ਕੇ ਉਸ ਦੇ ਚਰਨੀ ਪੈ ਗਿਆ ॥੧੦੧॥

ਦੋਹਰਾ ॥

दोहरा ॥

ਦੋਹਰਾ:

ਨੰਦ ਦਾਨ ਤਾ ਕੌ ਦਯੋ ਕਹ ਲਉ ਕਹੋ ਸੁਨਾਇ ॥

नंद दान ता कौ दयो कह लउ कहो सुनाइ ॥

ਨੰਦ ਨੇ ਉਸ ਨੂੰ (ਜੋ) ਦਾਨ ਦਿੱਤਾ (ਉਸ ਨੂੰ ਮੈਂ) ਕਿਥੋਂ ਤਕ ਕਹਿ ਕੇ ਸੁਣਾਵਾ?

ਗਰਗ ਆਪਨੇ ਘਰਿ ਚਲਿਯੋ ਮਹਾ ਪ੍ਰਮੁਦ ਮਨਿ ਪਾਇ ॥੧੦੨॥

गरग आपने घरि चलियो महा प्रमुद मनि पाइ ॥१०२॥

ਗਰਗ (ਦਾਨ) ਪ੍ਰਾਪਤ ਕਰ ਕੇ ਪ੍ਰਸੰਨ ਮਨ ਨਾਲ ਆਪਣੇ ਘਰ ਨੂੰ ਤੁਰ ਪਿਆ ॥੧੦੨॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਨਾਮਕਰਨ ਬਰਨਨੰ ॥

इति स्री बचित्र नाटक ग्रंथे क्रिसनावतारे नामकरन बरननं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਨਾਮਕਰਨ ਵਰਣਨ ਦੀ ਸਮਾਪਤੀ।

ਸਵੈਯਾ ॥

सवैया ॥

ਸਵੈਯਾ:

ਬਾਲਕ ਰੂਪ ਧਰੇ ਹਰਿ ਜੀ ਪਲਨਾ ਪਰ ਝੂਲਤ ਹੈ ਤਬ ਕੈਸੇ ॥

बालक रूप धरे हरि जी पलना पर झूलत है तब कैसे ॥

ਤਦੋਂ ਬਾਲਕ ਰੂਪ ਧਰੇ ਹੋਇਆਂ ਹਰਿ ਜੀ ਪੰਘੂੜੇ ਉਪਰ ਕਿਸ ਤਰ੍ਹਾ ਝੂਲ ਰਹੇ ਹਨ?

ਮਾਤ ਲਡਾਵਤ ਹੈ ਤਿਹ ਕੌ ਔ ਝੁਲਾਵਤ ਹੈ ਕਰਿ ਮੋਹਿਤ ਕੈਸੇ ॥

मात लडावत है तिह कौ औ झुलावत है करि मोहित कैसे ॥

ਉਨ੍ਹਾ ਨੂੰ ਜਸੋਧਾ ਮਾਤਾ ਲਡਾਉਂਦੀ ਹੈ ਅਤੇ ਝੁਲਾਉਂਦੀ ਹੈ; (ਉਹ) ਕਿਸ ਤਰ੍ਹਾ ਮੋਹਿਤ ਕਰ ਰਹੇ ਹਨ?

ਤਾ ਛਬਿ ਕੀ ਉਪਮਾ ਅਤਿ ਹੀ ਕਬਿ ਸਯਾਮ ਕਹੀ ਮੁਖ ਤੇ ਫੁਨਿ ਐਸੇ ॥

ता छबि की उपमा अति ही कबि स्याम कही मुख ते फुनि ऐसे ॥

ਉਸ ਦ੍ਰਿਸ਼ ਦੀ ਉਪਮਾ ਸ਼ਿਆਮ ਕਵੀ ਨੇ (ਆਪਣੇ) ਮੁਖ ਤੋਂ ਇਉਂ ਕਹੀ ਹੈ,

ਭੂਮਿ ਦੁਖੀ ਮਨ ਮੈ ਅਤਿ ਹੀ ਜਨੁ ਪਾਲਤ ਹੈ ਰਿਪੁ ਦੈਤਨ ਜੈਸੇ ॥੧੦੩॥

भूमि दुखी मन मै अति ही जनु पालत है रिपु दैतन जैसे ॥१०३॥

ਮਾਨੋ ਧਰਤੀ ਮਨ ਵਿਚ ਬਹੁਤ ਦੁਖੀ ਹੋ ਕੇ ਦੈਂਤਾ ਦੇ ਵੈਰੀ ਨੂੰ ਪਾਲ ਰਹੀ ਹੋਵੇ ॥੧੦੩॥

ਭੂਖ ਲਗੀ ਜਬ ਹੀ ਹਰਿ ਕੋ ਤਬ ਪੈ ਜਸੁਧਾ ਥਨ ਕੌ ਤਿਨਿ ਚਾਹਿਯੋ ॥

भूख लगी जब ही हरि को तब पै जसुधा थन कौ तिनि चाहियो ॥

ਜਦੋਂ ਕ੍ਰਿਸ਼ਨ ਨੂੰ ਭੁਖ ਲਗੀ ਤਦੋਂ ਉਨ੍ਹਾ ਨੇ ਜਸੋਧਾ ਦਾ ਥਣ (ਚੁੰਘਣਾ) ਚਾਹਿਆ;

ਮਾਤ ਉਠੀ ਨ ਭਯੋ ਮਨ ਕ੍ਰੁਧ ਤਬੈ ਪਗ ਸੋ ਮਹਿ ਗੋਡ ਕੈ ਬਾਹਿਯੋ ॥

मात उठी न भयो मन क्रुध तबै पग सो महि गोड कै बाहियो ॥

ਪਰ ਮਾਤਾ ਨਾ ਉਠੀ। ਮਨ ਵਿਚ ਕ੍ਰੋਧ ਆ ਗਿਆ, ਤਦ ਪੈਰ ਨਾਲ ਧਰਤੀ ਨੂੰ ਘੁਟ ਕੇ ਦਬਾ ਦਿੱਤਾ।

ਤੇਲ ਧਰਿਓ ਅਰੁ ਘੀਉ ਭਰਿਓ ਛੁਟਿ ਭੂਮਿ ਪਰਿਯੋ ਜਸੁ ਸ੍ਯਾਮ ਸਰਾਹਿਯੋ ॥

तेल धरिओ अरु घीउ भरिओ छुटि भूमि परियो जसु स्याम सराहियो ॥

(ਧਰਤੀ ਹਿੱਲ ਗਈ) ਜੋ ਤੇਲ (ਘਰ ਵਿਚ) ਧਰਿਆ ਹੋਇਆ ਸੀ ਅਤੇ ਘਿਉ (ਭਾਡਿਆਂ ਵਿਚ) ਭਰਿਆ ਹੋਇਆ ਸੀ ਉਹ ਸਾਰਾ ਵਗ ਕੇ ਧਰਤੀ ਉਤੇ ਆ ਗਿਆ, ਜਿਸ ਦੀ ਉਪਮਾ ਸ਼ਿਆਮ (ਕਵੀ) ਨੇ ਇਸ ਤਰ੍ਹਾ ਕੀਤੀ ਹੈ,

ਹੋਤ ਕੁਲਾਹਲ ਮਧ ਪੁਰੀ ਧਰਨੀ ਕੋ ਮਨੋ ਸਭ ਸੋਕ ਸੁ ਲਾਹਿਯੋ ॥੧੦੪॥

होत कुलाहल मध पुरी धरनी को मनो सभ सोक सु लाहियो ॥१०४॥

ਮਾਨੋ ਮਥੁਰਾ ਪੁਰੀ ਵਿਚ ਕੁਲਾਹਲ ਹੋ ਰਿਹਾ ਹੋਵੇ, (ਇਸ ਕਰ ਕੇ) ਧਰਤੀ ਨੇ (ਘਿਉ ਡੋਹਲ ਕੇ) ਸਾਰਾ ਸ਼ੋਕ ਲਾਹ ਦਿੱਤਾ ਹੈ ॥੧੦੪॥

ਧਾਇ ਗਏ ਬ੍ਰਿਜ ਲੋਕ ਸਬੈ ਹਰਿ ਜੀ ਤਿਨ ਅਪਨੇ ਕੰਠ ਲਗਾਏ ॥

धाइ गए बृज लोक सबै हरि जी तिन अपने कंठ लगाए ॥

ਬ੍ਰਜ ਦੇ ਸਾਰੇ ਲੋਕ ਭਜਦੇ ਗਏ ਅਤੇ ਕ੍ਰਿਸ਼ਨ ਜੀ ਨੂੰ ਆਪਣੇ ਗਲ ਨਾਲ ਲਾ ਲਿਆ।

ਅਉਰ ਸਭੈ ਬ੍ਰਿਜ ਲੋਕ ਬਧੂ ਮਿਲਿ ਭਾਤਨ ਭਾਤਨ ਮੰਗਲ ਗਾਏ ॥

अउर सभै बृज लोक बधू मिलि भातन भातन मंगल गाए ॥

ਬ੍ਰਜ ਦੇ ਹੋਰ ਵੀ ਸਾਰੇ ਲੋਕ ਅਤੇ ਇਸਤਰੀਆਂ ਮਿਲ ਕੇ ਭਾਤ ਭਾਤ ਦੇ ਮੰਗਲ ਗਾਣ ਲਗੀਆਂ।

ਭੂਮਿ ਹਲੀ ਨਭ ਯੋ ਇਹ ਕਉਤਕ ਬਾਰਨ ਭੇਦ ਯੌ ਭਾਖਿ ਸੁਨਾਏ ॥

भूमि हली नभ यो इह कउतक बारन भेद यौ भाखि सुनाए ॥

ਧਰਤੀ ਕੰਬ ਗਈ ਅਤੇ ਆਕਾਸ਼ ਵਿਚ (ਭਾਰੀ) ਕੌਤਕ ਹੋਇਆ। ਇਸ ਭੇਦ ਨੂੰ ਬਾਲਿਕਾਵਾ ('ਬਾਰਨ') ਨੇ ਕਹਿ (ਕੇ ਸਪਸ਼ਟ ਕਰ ਦਿੱਤਾ)।

ਚਕ੍ਰਤ ਬਾਤ ਭਏ ਸੁਨਿ ਕੈ ਅਪਨੇ ਮਨ ਮੈ ਤਿਨ ਸਾਚ ਨ ਲਾਏ ॥੧੦੫॥

चक्रत बात भए सुनि कै अपने मन मै तिन साच न लाए ॥१०५॥

ਇਹ ਸੁਣ ਕੇ ਸਾਰੇ ਹੈਰਾਨ ਹੋ ਗਏ ਅਤੇ ਉਨ੍ਹਾ ਨੇ ਆਪਣੇ ਮਨ ਵਿਚ (ਇਸ ਨੂੰ) ਸੱਚ ਕਰ ਕੇ ਨਾ ਮੰਨਿਆ ॥੧੦੫॥

ਸਵੈਯਾ ॥

सवैया ॥

ਸਵੈਯਾ:

ਕਾਨਹਿ ਕੇ ਸਿਰ ਸਾਥ ਛੁਹਾਇ ਕੈ ਅਉਰ ਸਭੈ ਤਿਨ ਅੰਗਨ ਕੋ ॥

कानहि के सिर साथ छुहाइ कै अउर सभै तिन अंगन को ॥

(ਨੰਦ ਨੇ) ਕਾਨ੍ਹ ਦੇ ਸਿਰ ਨਾਲ ਅਤੇ ਉਸ ਦੇ ਸਾਰੇ ਅੰਗਾ ਨਾਲ ਛੁਹਾ ਕੇ

ਅਰੁ ਲੋਕ ਬੁਲਾਇ ਸਬੈ ਬ੍ਰਿਜ ਕੈ ਬਹੁ ਦਾਨ ਦਯੋ ਤਿਨ ਮੰਗਨ ਕੋ ॥

अरु लोक बुलाइ सबै बृज कै बहु दान दयो तिन मंगन को ॥

(ਅਨੇਕ ਪਦਾਰਥ) ਬ੍ਰਜ ਦੇ ਸਾਰੇ ਮੰਗਤਿਆਂ ਨੂੰ ਬੁਲਾ ਕੇ ਦਾਨ ਕਰ ਦਿੱਤੇ।

ਅਰੁ ਦਾਨ ਦਯੋ ਸਭ ਹੀ ਗ੍ਰਿਹ ਕੋ ਕਰ ਕੈ ਪਟ ਰੰਗਨ ਰੰਗਨ ਕੋ ॥

अरु दान दयो सभ ही गृह को कर कै पट रंगन रंगन को ॥

ਸਾਰੇ ਘਰਾ ਨੂੰ ਰੰਗਾ ਰੰਗਾ ਦੇ ਕਪੜੇ ਦਾਨ ਕਰ ਦਿੱਤੇ। ਇਹ ਢੰਗ ਬਣਾ ਕੇ ਉਨ੍ਹਾ ਨੂੰ (ਦਾਨ) ਦਿੱਤਾ

ਇਹ ਸਾਜ ਬਨਾਇ ਦਯੋ ਤਿਨ ਕੋ ਅਰੁ ਅਉਰ ਦਯੋ ਦੁਖ ਭੰਗਨ ਕੋ ॥੧੦੬॥

इह साज बनाइ दयो तिन को अरु अउर दयो दुख भंगन को ॥१०६॥

ਅਤੇ ਦੁਖਾ ਦੇ ਨਾਸ ਲਈ ਹੋਰ (ਸਭ ਤਰ੍ਹਾਂ ਦਾ ਧਨ) (ਪਦਾਰਥ) ਦਿੱਤਾ ॥੧੦੬॥

ਕੰਸ ਬਾਚ ਤ੍ਰਿਣਾਵਰਤ ਸੋ ॥

कंस बाच तृणावरत सो ॥

ਤ੍ਰਿਣਾਵਰਤ ਨੂੰ ਕੰਸ ਨੇ ਕਿਹਾ:

ਅੜਿਲ ॥

अड़िल ॥

ਅੜਿਲ:

ਜਬੈ ਪੂਤਨਾ ਹਨੀ ਸੁਨੀ ਗੋਕੁਲ ਬਿਖੈ ॥

जबै पूतना हनी सुनी गोकुल बिखै ॥

ਜਦੋਂ (ਕੰਸ ਨੇ) ਗੋਕਲ ਵਿਚ ਪੂਤਨਾ ਦੇ ਮਾਰੇ ਜਾਣ ਦੀ ਗੱਲ ਸੁਣੀ

ਤ੍ਰਿਣਾਵਰਤ ਸੋ ਕਹਿਯੋ ਜਾਹੁ ਤਾ ਕੋ ਤਿਖੈ ॥

तृणावरत सो कहियो जाहु ता को तिखै ॥

(ਤਦੋਂ ਉਸ ਨੇ) ਤ੍ਰਿਣਾਵਰਤ (ਦੈਂਤ ਨੂੰ) ਕਿਹਾ, ਤੂੰ ਛੇਤੀ ਨਾਲ ਗੋਕੁਲ ਜਾ

ਨੰਦ ਬਾਲ ਕੋ ਮਾਰੋ ਐਸੇ ਪਟਕਿ ਕੈ ॥

नंद बाल को मारो ऐसे पटकि कै ॥

ਅਤੇ ਨੰਦ ਦੇ ਪੁੱਤਰ ਨੂੰ ਇਸ ਤਰ੍ਹਾਂ ਪਟਕਾ ਕੇ ਮਾਰ

ਹੋ ਪਾਥਰ ਜਾਣੁ ਚਲਾਈਐ ਕਰ ਸੋ ਝਟਕਿ ਕੈ ॥੧੦੭॥

हो पाथर जाणु चलाईऐ कर सो झटकि कै ॥१०७॥

ਜਿਵੇਂ ਹੱਥ ਨਾਲ ਝਟਕਾ ਦੇ ਕੇ ਪੱਥਰ ਚਲਾਈਦਾ ਹੈ ॥੧੦੭॥

ਸਵੈਯਾ ॥

सवैया ॥

ਸਵੈਯਾ:

ਕੰਸਹਿ ਕੈ ਤਸਲੀਮ ਚਲਿਯੋ ਹੈ ਤ੍ਰਿਣਾਵਰਤ ਸੀਘਰ ਦੈ ਗੋਕੁਲ ਆਯੋ ॥

कंसहि कै तसलीम चलियो है तृणावरत सीघर दै गोकुल आयो ॥

ਤ੍ਰਿਣਾਵਰਤ ਕੰਸ ਨੂੰ ਪ੍ਰਣਾਮ ('ਤਸਲੀਮ') ਕਰ ਕੇ ਤੁਰਿਆ ਅਤੇ ਛੇਤੀ ਨਾਲ ਗੋਕਲ ਆਇਆ।

ਬਉਡਰ ਕੋ ਤਬ ਰੂਪ ਧਰਿਯੋ ਧਰਨੀ ਪਰ ਕੈ ਬਲ ਪਉਨ ਬਹਾਯੋ ॥

बउडर को तब रूप धरियो धरनी पर कै बल पउन बहायो ॥

ਉਸ ਨੇ ਵਾਵਰੋਲੇ ਦਾ ਰੂਪ ਧਾਰਨ ਕੀਤਾ ਅਤੇ ਧਰਤੀ ਉਤੇ ਜ਼ੋਰ ਦੀ ਹਵਾ ਚਲਾ ਦਿੱਤੀ।

ਆਗਮ ਜਾਨ ਕੈ ਭਾਰੀ ਭਯੋ ਹਰਿ ਮਾਰਿ ਤਬੈ ਵਹ ਭੂਮਿ ਪਰਾਯੋ ॥

आगम जान कै भारी भयो हरि मारि तबै वह भूमि परायो ॥

(ਤ੍ਰਿਣਾਵਰਤ ਦਾ) ਆਉਣਾ ਜਾਣ ਕੇ ਕ੍ਰਿਸ਼ਨ ਭਾਰੀ ਹੋ ਗਏ ਅਤੇ ਉਸ ਨੂੰ ਧਰਤੀ ਉਤੇ ਪਟਕਾ ਕੇ ਮਾਰਿਆ।

ਪੂਰ ਭਏ ਦ੍ਰਿਗ ਮੂੰਦ ਕੈ ਲੋਕਨ ਲੈ ਹਰਿ ਕੋ ਨਭਿ ਕੇ ਮਗ ਧਾਯੋ ॥੧੦੮॥

पूर भए द्रग मूँद कै लोकन लै हरि को नभि के मग धायो ॥१०८॥

(ਘੱਟੇ ਨਾਲ) ਲੋਕਾ ਦੀਆਂ ਅੱਖਾ ਭਰ ਗਈਆਂ, ਜਿਸ ਕਰ ਕੇ ਲੋਕਾ (ਨੇ ਅੱਖਾ) ਬੰਦ ਕਰ ਲਈਆਂ, (ਤਦੋਂ ਤ੍ਰਿਣਾਵਰਤ) ਕ੍ਰਿਸ਼ਨ ਨੂੰ ਲੈ ਕੇ ਆਕਾਸ਼ ਦੇ ਰਸਤੇ ਭਜ ਗਿਆ ॥੧੦੮॥

ਜਉ ਹਰਿ ਜੀ ਨਭਿ ਬੀਚ ਗਯੋ ਕਰ ਤਉ ਅਪਨੇ ਬਲ ਕੋ ਤਨ ਚਟਾ ॥

जउ हरि जी नभि बीच गयो कर तउ अपने बल को तन चटा ॥

ਜਦੋਂ ਕ੍ਰਿਸ਼ਨ ਜੀ ਆਕਾਸ਼ ਵਿਚ ਚਲੇ ਗਏ ਤਦ (ਉਨ੍ਹਾ ਨੇ) ਆਪਣੇ ਸ਼ਰੀਰ ਦੇ ਬਲ ਨੂੰ ਝਟਕਾ ਦਿੱਤਾ

ਰੂਪ ਭਯਾਨਕ ਕੋ ਧਰਿ ਕੈ ਮਿਲਿ ਜੁਧ ਕਰਿਯੋ ਤਬ ਰਾਛਸ ਫਟਾ ॥

रूप भयानक को धरि कै मिलि जुध करियो तब राछस फटा ॥

ਅਤੇ ਭਿਆਨਕ ਰੂਪ ਧਾਰ ਕੇ ਚੰਗੀ ਤਰ੍ਹਾ ਯੁੱਧ ਕੀਤਾ ਅਤੇ ਰਾਖਸ਼ ਨੂੰ ਘਾਇਲ ਕਰ ਦਿੱਤਾ।

ਫੇਰਿ ਸੰਭਾਰ ਦਸੋ ਨਖ ਆਪਨੇ ਕੈ ਕੈ ਤੁਰਾ ਸਿਰ ਸਤ੍ਰ ਕੋ ਕਟਾ ॥

फेरि संभार दसो नख आपने कै कै तुरा सिर सत्र को कटा ॥

ਫਿਰ ਆਪਣੇ ਦਸਾ ਨੌਹਾ ਨੂੰ ਸੰਭਾਲ ਕੇ ਸ਼ੀਘਰਤਾ ਨਾਲ ਵੈਰੀ ਦਾ ਸਿਰ ਕਟ ਦਿੱਤਾ।

ਰੁੰਡ ਗਿਰਿਯੋ ਜਨੁ ਪੇਡਿ ਗਿਰਿਯੋ ਇਮ ਮੁੰਡ ਪਰਿਯੋ ਜਨੁ ਡਾਰ ਤੇ ਖਟਾ ॥੧੦੯॥

रुँड गिरियो जनु पेडि गिरियो इम मुँड परियो जनु डार ते खटा ॥१०९॥

(ਤ੍ਰਿਣਾਵਰਤ ਦਾ) ਧੜ (ਇਸ ਤਰ੍ਹਾਂ) ਡਿਗ ਪਿਆ ਮਾਨੋ ਬ੍ਰਿਛ ਡਿਗਿਆ ਹੋਵੇ ਅਤੇ ਸਿਰ ਇਸ ਤਰ੍ਹਾਂ ਆਣ ਡਿੱਗਾ ਹੈ, ਮਾਨੋ ਡਾਲ ਨਾਲੋਂ ਖੱਟਾ ਟੁਟ ਕੇ ਡਿੱਗਾ ਹੋਵੇ ॥੧੦੯॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਤ੍ਰਿਣਾਵਰਤ ਬਧਹ ਸਮਾਪਤਮ ॥

इति स्री बचित्र नाटक ग्रंथे कृसनावतारे तृणावरत बधह समापतम ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸਨਾਵਤਾਰ ਦੇ ਤ੍ਰਿਣਵਰਤ ਬੱਧ ਦੀ ਸਮਾਪਤੀ।

ਸਵੈਯਾ ॥

सवैया ॥

ਸਵੈਯਾ:

ਕਾਨ੍ਹ ਬਿਨਾ ਜਨ ਗੋਕੁਲ ਕੇ ਬਹੁ ਆਜਿਜ ਹੋਇ ਇਕਤ੍ਰ ਢੂੰਡਾਯੋ ॥

कान्ह बिना जन गोकुल के बहु आजिज होइ इकत्र ढूँडायो ॥

ਆਕਾਸ਼ ਵਿਚ ਚਲੇ ਜਾਣ ਕਾਰਨ ਕਾਨ੍ਹ ਤੋਂ ਬਿਨਾ ਗੋਕਲ ਦੇ ਲੋਕੀਂ ਬਹੁਤ ਆਜਿਜ਼ ਹੋਏ ਅਤੇ ਇਕੱਠੇ ਹੋ ਕੇ ਢੂੰਡਣ ਲਗੇ।

ਦੁਆਦਸ ਕੋਸ ਪੈ ਜਾਇ ਪਰਿਯੋ ਹੁਤੋ ਖੋਜਤ ਖੋਜਤ ਪੈ ਮਿਲਿ ਪਾਯੋ ॥

दुआदस कोस पै जाइ परियो हुतो खोजत खोजत पै मिलि पायो ॥

ਬਾਰ੍ਹਾਂ ਕੋਹਾ ਉਤੇ ਜਾ ਕੇ ਡਿਗੇ (ਕ੍ਰਿਸ਼ਨ ਨੂੰ) ਢੂੰਢਦਿਆਂ ਢੂੰਢਦਿਆਂ ਲਭ ਲਿਆ।

ਲਾਇ ਲੀਯੋ ਹੀਯ ਸੋ ਸਭ ਹੀ ਤਬ ਹੀ ਮਿਲਿ ਕੈ ਉਨ ਮੰਗਲ ਗਾਯੋ ॥

लाइ लीयो हीय सो सभ ही तब ही मिलि कै उन मंगल गायो ॥

ਸਾਰਿਆਂ ਨੇ ਉਸੇ ਵੇਲੇ ਗਲ ਨਾਲ ਲਾ ਲਿਆ ਅਤੇ ਫਿਰ ਇਕੱਠੇ ਹੋ ਕੇ ਮੰਗਲ ਗੀਤ ਗਾਣ ਲਗੇ।

ਤਾ ਛਬਿ ਕੋ ਜਸੁ ਉਚ ਮਹਾ ਕਬਿ ਨੇ ਮੁਖ ਤੇ ਇਮ ਭਾਖਿ ਸੁਨਾਯੋ ॥੧੧੦॥

ता छबि को जसु उच महा कबि ने मुख ते इम भाखि सुनायो ॥११०॥

ਉਸ ਦ੍ਰਿਸ਼ ਦੇ ਯਸ਼ ਦੀ ਮਹਾਨਤਾ ਨੂੰ ਕਵੀ ਨੇ ਆਪਣੇ ਮੁਖ ਤੋਂ ਇਸ ਤਰ੍ਹਾਂ ਸੁਣਾਇਆ ॥੧੧੦॥

ਦੈਤ ਕੋ ਰੂਪ ਭਯਾਨਕ ਦੇਖ ਕੈ ਗੋਪ ਸਭੌ ਮਨ ਮੈ ਡਰੁ ਕੀਆ ॥

दैत को रूप भयानक देख कै गोप सभौ मन मै डरु कीआ ॥

ਦੈਂਤ ਦੇ ਭਿਆਨਕ ਰੂਪ ਨੂੰ ਵੇਖ ਕੇ ਸਾਰਿਆਂ ਗਵਾਲਿਆਂ ਨੇ ਮਨ ਵਿਚ ਡਰ ਅਨੁਭਵ ਕੀਤਾ।

ਮਾਨਸ ਕੀ ਕਹ ਹੈ ਗਨਤੀ ਸੁਰ ਰਾਜਹਿ ਕੋ ਪਿਖਿ ਫਾਟਤ ਹੀਆ ॥

मानस की कह है गनती सुर राजहि को पिखि फाटत हीआ ॥

ਮਨੁੱਖਾ ਦੀ ਕੀ ਗਿਣਤੀ ਹੈ, (ਉਸ ਦੈਂਤ ਨੂੰ) ਵੇਖ ਕੇ ਇੰਦਰ ਦਾ ਹਿਰਦਾ ਵੀ ਫਟਣ ਲਗਿਆ।

ਐਸੋ ਮਹਾ ਬਿਕਰਾਲ ਸਰੂਪ ਤਿਸੈ ਹਰਿ ਨੇ ਛਿਨ ਮੈ ਹਨਿ ਲੀਆ ॥

ऐसो महा बिकराल सरूप तिसै हरि ने छिन मै हनि लीआ ॥

ਅਜਿਹੇ ਡਰੌਣੇ ਰੂਪ ਵਾਲੇ ਦੈਂਤ ਨੂੰ ਕ੍ਰਿਸ਼ਨ ਨੇ (ਇਕ) ਛਿਣ ਵਿਚ ਮਾਰ ਲਿਆ।

ਆਇ ਸੁਨਿਓ ਅਪੁਨੇ ਗ੍ਰਿਹ ਮੈ ਤਿਹ ਕੋ ਬਿਰਤਾਤ ਸਭੈ ਕਹਿ ਦੀਆ ॥੧੧੧॥

आइ सुनिओ अपुने गृह मै तिह को बिरतात सभै कहि दीआ ॥१११॥

(ਇਸ ਤਰ੍ਹਾ ਗ੍ਵਾਲੇ ਕ੍ਰਿਸ਼ਨ ਨੂੰ ਲੈ ਕੇ ਜਦੋਂ ਘਰ ਪਰਤੇ ਤਾ) ਆਪਣੇ ਘਰ ਵਿਚ ਆਇਆ ਸੁਣ ਕੇ (ਲੋਕੀਂ ਪੁਛਣ ਆਏ)। ਕ੍ਰਿਸ਼ਨ ਨੇ ਉਨ੍ਹਾ ਨੂੰ ਸਾਰਾ ਬ੍ਰਿੱਤਾਤ ਕਹਿ ਦਿੱਤਾ ॥੧੧੧॥

ਦੈ ਬਹੁ ਬਿਪਨ ਕੋ ਤਬ ਦਾਨ ਸੁ ਖੇਲਤ ਹੈ ਸੁਤ ਸੋ ਫੁਨਿ ਮਾਈ ॥

दै बहु बिपन को तब दान सु खेलत है सुत सो फुनि माई ॥

ਤਦੋਂ ਮਾਤਾ (ਜਸੋਧਾ) ਬਹੁਤ ਸਾਰੇ ਸ੍ਾਹਮਣਾ ਨੂੰ ਦਾਨ ਦੇ ਕੇ ਪੁੱਤਰ ਨਾਲ ਖੇਡਣ ਲਗੀ।

ਅੰਗੁਲ ਕੈ ਮੁਖ ਸਾਮੁਹਿ ਹੋਤ ਹੀ ਲੇਤ ਭਲੇ ਹਰਿ ਜੀ ਮੁਸਕਾਈ ॥

अंगुल कै मुख सामुहि होत ही लेत भले हरि जी मुसकाई ॥

ਮੂੰਹ ਦੇ ਸਾਹਮਣੇ ਪਿਆਰ ਨਾਲ ਉਂਗਲ ਦੀ ਓਟ ਕਰ ਕੇ ਕ੍ਰਿਸ਼ਨ ਜੀ ਨੂੰ ਹਸਾ ਲੈਂਦੀ ਹੈ।

ਆਨੰਦ ਹੋਤ ਮਹਾ ਜਸੁਦਾ ਮਨਿ ਅਉਰ ਕਹਾ ਕਹੋ ਤੋਹਿ ਬਡਾਈ ॥

आनंद होत महा जसुदा मनि अउर कहा कहो तोहि बडाई ॥

(ਇਸ ਨਾਲ) ਜਸੋਧਾ ਦਾ ਮਨ ਬਹੁਤ ਹੀ ਪ੍ਰਸੰਨ ਹੋ ਰਿਹਾ ਹੈ, (ਹੇ ਜਸੋਧਾ!) ਤੇਰੀ ਹੋਰ ਕੀ ਵਡਿਆਈ ਕਹਾ?

ਤਾ ਛਬਿ ਕੀ ਉਪਮਾ ਅਤਿ ਪੈ ਕਬਿ ਕੇ ਮਨ ਮੈ ਤਨ ਤੇ ਅਤਿ ਭਾਈ ॥੧੧੨॥

ता छबि की उपमा अति पै कबि के मन मै तन ते अति भाई ॥११२॥

ਉਸ ਦ੍ਰਿਸ਼ ਦੀ ਉਪਮਾ ਬਹੁਤ ਅਧਿਕ ਹੈ। ਕਵੀ ਦੇ ਮਨ ਅਤੇ ਤਨ ਨੂੰ ਬਹੁਤ ਚੰਗੀ ਲਗ ਰਹੀ ਹੈ ॥੧੧੨॥

ਅਥ ਸਾਰੀ ਬਿਸ੍ਵ ਮੁਖ ਮੋ ਕ੍ਰਿਸਨ ਜੀ ਜਸੋਧਾ ਕੋ ਦਿਖਾਈ ॥

अथ सारी बिस्व मुख मो कृसन जी जसोधा को दिखाई ॥

ਹੁਣ ਸਾਰਾ ਵਿਸ਼ਵ ਕ੍ਰਿਸ਼ਨ ਜੀ ਦੁਆਰਾ ਜਸੋਧਾ ਨੂੰ ਦਿਖਾਣਾ

ਸਵੈਯਾ ॥

सवैया ॥

ਸਵੈਯਾ:

ਮੋਹਿ ਬਢਾਇ ਮਹਾ ਮਨ ਮੈ ਹਰਿ ਕੌ ਲਗੀ ਫੇਰਿ ਖਿਲਾਵਨ ਮਾਈ ॥

मोहि बढाइ महा मन मै हरि कौ लगी फेरि खिलावन माई ॥

ਮਾਤਾ (ਜਸੋਧਾ) ਮਨ ਵਿਚ ਬਹੁਤ ਮੋਹ ਵਧਾ ਕੇ ਕ੍ਰਿਸ਼ਨ ਨੂੰ ਫਿਰ ਖਿਡਾਉਣ ਲਗੀ।

ਤਉ ਹਰਿ ਜੀ ਮਨ ਮਧ ਬਿਚਾਰਿ ਸਿਤਾਬ ਲਈ ਮੁਖਿ ਮਾਹਿ ਜੰਭਾਈ ॥

तउ हरि जी मन मध बिचारि सिताब लई मुखि माहि जंभाई ॥

ਤਦੋਂ ਕ੍ਰਿਸ਼ਨ ਜੀ ਨੇ ਮਨ ਵਿਚ ਵਿਚਾਰ ਕਰ ਕੇ ਛੇਤੀ ਨਾਲ ਮੁਖ ਵਿਚ ਉਬਾਸੀ ਲਈ।

ਚਕ੍ਰਤ ਹੋਇ ਰਹੀ ਜਸੁਧਾ ਮਨ ਮਧਿ ਭਈ ਤਿਹ ਕੇ ਦੁਚਿਤਾਈ ॥

चक्रत होइ रही जसुधा मन मधि भई तिह के दुचिताई ॥

(ਕ੍ਰਿਸ਼ਨ ਦੇ) ਮੁਖ ਵਿਚ (ਤਿੰਨੇ ਲੋਕ ਵੇਖ ਕੇ) ਜਸੋਧਾ ਹੈਰਾਨ ਹੋ ਰਹੀ ਅਤੇ ਉਸ ਦੇ ਮਨ ਵਿਚ ਦੁਚਿੱਤੀ ਪੈਦਾ ਹੋ ਗਈ।

ਮਾਇ ਸੁ ਢਾਪਿ ਲਈ ਤਬ ਹੀ ਸਭ ਬਿਸਨ ਮਯਾ ਤਿਨ ਜੋ ਲਖਿ ਪਾਈ ॥੧੧੩॥

माइ सु ढापि लई तब ही सभ बिसन मया तिन जो लखि पाई ॥११३॥

ਉਸੇ ਵੇਲੇ ਮਾਤਾ ਨੇ ਵਿਸ਼ਨੂ ਦੀ ਜੋ ਮਾਇਆ ਵੇਖੀ ਸੀ (ਉਸ ਨੂੰ) ਢਕ ਲਿਆ ॥੧੧੩॥

ਕਾਨ੍ਹ ਚਲੇ ਘੁੰਟੂਆ ਘਰ ਭੀਤਰ ਮਾਤ ਕਰੈ ਉਪਮਾ ਤਿਹ ਚੰਗੀ ॥

कान्रह चले घुँटूआ घर भीतर मात करै उपमा तिह चंगी ॥

ਕਾਨ੍ਹ ਘਰ ਦੇ ਅੰਦਰ ਗੋਡਿਆਂ ਭਾਰ ਤੁਰਦੇ ਹਨ ਅਤੇ ਮਾਤਾ ਉਨ੍ਹਾ ਦੀ ਚੰਗੀ ਸਿਫ਼ਤ ਕਰਦੀ ਹੈ।

ਲਾਲਨ ਕੀ ਮਨਿ ਲਾਲ ਕਿਧੌ ਨੰਦ ਧੇਨ ਸਭੈ ਤਿਹ ਕੇ ਸਭ ਸੰਗੀ ॥

लालन की मनि लाल किधौ नंद धेन सभै तिह के सभ संगी ॥

(ਰਿੜਨ ਨਾਲ ਧਰਤੀ ਤੇ) ਪਏ ਨਿਸ਼ਾਨ ਹੀ ਲਾਲਾ ਦੀਆਂ ਮਾਲਾਵਾ ਵਾਗ ਲਗਦੇ ਹਨ, ਅਥਵਾ ਨੰਦ ਦੀਆਂ ਸਾਰੀਆਂ ਗਊਆਂ ਉਸ ਦੀਆਂ ਸੰਗੀ (ਲਗਦੀਆਂ ਹਨ)।

ਲਾਲ ਭਈ ਜਸੁਦਾ ਪਿਖਿ ਪੁਤ੍ਰਹਿੰ ਜਿਉ ਘਨਿ ਮੈ ਚਮਕੈ ਦੁਤਿ ਰੰਗੀ ॥

लाल भई जसुदा पिखि पुत्रहिं जिउ घनि मै चमकै दुति रंगी ॥

ਜਸੋਧਾ ਪੁੱਤਰ ਨੂੰ ਵੇਖ ਕੇ (ਇਉਂ) ਪ੍ਰਸੰਨ ਹੋ ਰਹੀ ਹੈ, ਜਿਵੇਂ ਬਦਲਾ ਵਿਚ ਬਿਜਲੀ ਚਮਕਦੀ ਹੈ।

ਕਿਉ ਨਹਿ ਹੋਵੈ ਪ੍ਰਸੰਨਜ ਸੁ ਮਾਤ ਭਯੋ ਜਿਨ ਕੇ ਗ੍ਰਿਹਿ ਤਾਤ ਤ੍ਰਿਭੰਗੀ ॥੧੧੪॥

किउ नहि होवै प्रसंन्य सु मात भयो जिन के गृहि तात तृभंगी ॥११४॥

ਉਹ ਮਾਤਾ ਭਲਾ ਪ੍ਰਸੰਨ ਕਿਉਂ ਨਾ ਹੋਵੇ, ਜਿਸ ਦੇ ਘਰ ਕ੍ਰਿਸ਼ਨ ਵਰਗਾ ਪੁੱਤਰ ਪੈਦਾ ਹੋਇਆ ਹੋਵੇ ॥੧੧੪॥

ਰਾਹਿ ਸਿਖਾਵਨ ਕਾਜ ਗਡੀਹਰਿ ਗੋਪ ਮਨੋ ਮਿਲ ਕੈ ਸੁ ਬਨਾਯੋ ॥

राहि सिखावन काज गडीहरि गोप मनो मिल कै सु बनायो ॥

ਰਾਹ (ਉਤੇ ਤੁਰਨ ਦਾ ਢੰਗ) ਸਿਖਾਉਣ ਲਈ ਗਵਾਲਿਆਂ ਨੇ ਮਿਲ ਕੇ ਇਕ ਸੁੰਦਰ 'ਗਡੀਅਰਾ' ਬਣਵਾਇਆ।

ਕਾਨਹਿ ਕੋ ਤਿਹ ਉਪਰ ਬਿਠਾਇ ਕੈ ਆਪਨੇ ਆਙਨ ਬੀਚ ਧਵਾਯੋ ॥

कानहि को तिह उपर बिठाइ कै आपने आङन बीच धवायो ॥

ਕ੍ਰਿਸ਼ਨ ਨੂੰ ਉਸ ਦੇ ਉਪਰ ਬਿਠਾ ਕੇ ਆਪਣੇ ਘਰ ਦੇ ਵੇਹੜੇ ਵਿਚ ਫਿਰਾਇਆ।

ਫੇਰਿ ਉਠਾਇ ਲਯੋ ਜਸੁਦਾ ਉਰ ਮੋ ਗਹਿ ਕੈ ਪਯ ਪਾਨ ਕਰਾਯੋ ॥

फेरि उठाइ लयो जसुदा उर मो गहि कै पय पान करायो ॥

ਫਿਰ ਜਸੋਧਾ ਨੇ (ਕ੍ਰਿਸ਼ਨ ਨੂੰ) ਗੋਦੀ ਵਿਚ ਚੁਕ ਲਿਆ ਅਤੇ ਦੁੱਧ ਪਿਲਾਇਆ।

ਸੋਇ ਰਹੇ ਹਰਿ ਜੀ ਤਬ ਹੀ ਕਬਿ ਨੇ ਅਪੁਨੇ ਮਨ ਮੈ ਸੁਖ ਪਾਯੋ ॥੧੧੫॥

सोइ रहे हरि जी तब ही कबि ने अपुने मन मै सुख पायो ॥११५॥

(ਜਦੋਂ) ਕ੍ਰਿਸ਼ਨ ਜੀ ਸੌਂ ਗਏ ਤਦੋਂ ਕਵੀ ਨੇ ਆਪਣੇ ਮਨ ਵਿਚ (ਵੱਡਾ) ਸੁਖ ਪ੍ਰਾਪਤ ਕੀਤਾ ॥੧੧੫॥

ਦੋਹਰਾ ॥

दोहरा ॥

ਦੋਹਰਾ:

ਜਬ ਹੀ ਨਿੰਦ੍ਰਾ ਛੁਟ ਗਈ ਹਰੀ ਉਠੇ ਤਤਕਾਲ ॥

जब ही निंद्रा छुट गई हरी उठे ततकाल ॥

ਜਦੋਂ ਹੀ ਨੀਂਦ ਖੁਲ੍ਹ ਗਈ, ਕ੍ਰਿਸ਼ਨ ਉਸੇ ਵੇਲੇ ਉਠ ਬੈਠੇ।

ਖੇਲ ਖਿਲਾਵਨ ਸੋ ਕਰਿਯੋ ਲੋਚਨ ਜਾਹਿ ਬਿਸਾਲ ॥੧੧੬॥

खेल खिलावन सो करियो लोचन जाहि बिसाल ॥११६॥

(ਫਿਰ ਉਸ ਨੇ) ਜਿਸ ਦੇ ਵੱਡੇ ਨੇਤਰ ਹਨ, ਖੇਡਾ ਖੇਡਣ (ਵਲ ਰੁਝਾਨ) ਕੀਤਾ ॥੧੧੬॥

ਇਸੀ ਭਾਤਿ ਸੋ ਕ੍ਰਿਸਨ ਜੀ ਖੇਲ ਕਰੇ ਬ੍ਰਿਜ ਮਾਹਿ ॥

इसी भाति सो कृसन जी खेल करे बृज माहि ॥

ਇਸੇ ਤਰ੍ਹਾ ਕ੍ਰਿਸ਼ਨ ਜੀ ਬ੍ਰਜ ਭੂਮੀ ਵਿਚ ਖੇਡਾ ਕਰਦੇ ਹਨ।

ਅਬ ਪਗ ਚਲਤਿਯੋ ਕੀ ਕਥਾ ਕਹੌਂ ਸੁਨੋ ਨਰ ਨਾਹਿ ॥੧੧੭॥

अब पग चलतियो की कथा कहों सुनो नर नाहि ॥११७॥

ਹੇ ਰਾਜਨ! ਹੁਣ ਪੈਰੀਂ ਤੁਰਨ ਦੀ ਕਥਾ ਕਹਿੰਦਾ ਹਾ, ਧਿਆਨ ਨਾਲ ਸੁਣੋ ॥੧੧੭॥

ਸਵੈਯਾ ॥

सवैया ॥

ਸਵੈਯਾ:

ਸਾਲ ਬਿਤੀਤ ਭਯੋ ਜਬ ਹੀ ਤਬ ਕਾਨ੍ਹ ਭਯੋ ਬਲ ਕੈ ਪਗ ਮੈ ॥

ਸਾਲ ਬਿਤੀਤ ਭਯੋ ਜਬ ਹੀ ਤਬ ਕਾਨ੍ਰਹ ਭਯੋ ਬਲ ਕੈ ਪਗ ਮੈ ॥
ਜਦ (ਇਕ) ਸਾਲ ਬੀਤ ਗਿਆ ਤਦੋਂ ਕ੍ਰਿਸ਼ਨ ਪੈਰਾ ਦੇ ਭਾਰ ਖੜਨ ਲਗ ਗਏ ਹਨ।

ਜਸੁ ਮਾਤ ਪ੍ਰਸੰਨ੍ਯ ਭਈ ਮਨ ਮੈ ਪਿਖਿ ਧਾਵਤ ਪੁਤ੍ਰਹਿ ਕੋ ਮਗ ਮੈ ॥
जसु मात प्रसंन्य भई मन मै पिखि धावत पुत्रहि को मग मै ॥
ਮਾਤਾ ਜਸੋਧਾ ਪੁੱਤਰ ਨੂੰ ਮਾਰਗ ਵਿਚ ਨਸਦਾ ਵੇਖ ਕੇ ਮਨ ਵਿਚ ਪ੍ਰਸੰਨ ਹੋ ਰਹੀ ਹੈ।

ਬਾਤ ਕਰੀ ਇਹ ਗੋਪਿਨ ਸੋ ਪ੍ਰਭਾ ਫੈਲ ਰਹੀ ਸੁ ਸਭੈ ਜਗ ਮੈ ॥
बात करी इह गोपिन सो प्रभा फैल रही सु सभै जग मै ॥
(ਉਸ ਨੇ) ਇਹ ਗੱਲ ਗਵਾਲਿਆਂ ਨੂੰ ਆਖੀ ਕਿ (ਜਿਸ ਦਾ) ਤੇਜ ਸਾਰੇ ਸੰਸਾਰ ਵਿਚ ਫੈਲ ਰਿਹਾ ਹੈ।

ਜਨੁ ਸੁੰਦਰਤਾ ਅਤਿ ਮਾਨੁਖ ਕੋ ਸਬ ਧਾਇ ਧਸੀ ਹਰਿ ਕੈ ਨਗ ਮੈ ॥੧੧੮॥
जनु सुँदरता अति मानुख को सब धाइ धसी हरि कै नग मै ॥११८॥
ਇੰਜ ਲਗਦਾ ਹੈ ਮਾਨੋ ਮਨੁੱਖਤਾ ਦੀ ਸਾਰੀ ਸੁੰਦਰਤਾ ਭਜ ਕੇ ਕਾਨ੍ਹ ਦੇ ਨੌਹਾ ਵਿਚ ਧਸ ਗਈ ਹੋਵੇ ॥੧੧੮॥

ਗੋਪਿਨ ਸੋ ਮਿਲ ਕੈ ਹਰਿ ਜੀ ਜਮੁਨਾ ਤਟਿ ਖੇਲ ਮਚਾਵਤ ਹੈ ॥
गोपिन सो मिल कै हरि जी जमुना तटि खेल मचावत है ॥
ਗੁਆਲ ਬਾਲਕਾ ਨਾਲ ਮਿਲ ਕੇ ਕ੍ਰਿਸ਼ਨ ਜੀ ਜਮਨਾ ਦੇ ਕੰਢੇ ਉਤੇ ਖੇਡਾ ਖੇਡਦੇ ਹਨ।

ਜਿਮ ਬੋਲਤ ਹੈ ਖਗ ਬੋਲਤ ਹੈ ਜਿਮ ਧਾਵਤ ਹੈ ਤਿਮ ਧਾਵਤ ਹੈ ॥
जिम बोलत है खग बोलत है जिम धावत है तिम धावत है ॥
ਜਿਵੇਂ ਪੰਛੀ ਬੋਲਦੇ ਹਨ (ਓਵੇਂ) ਬੋਲਦੇ ਹਨ; ਅਤੇ ਜਿਵੇਂ ਭਜਦੇ ਹਨ, ਤਿਵੇਂ ਭਜਦੇ ਹਨ।

ਫਿਰਿ ਬੈਠਿ ਬਰੇਤਨ ਮਧ ਮਨੋ ਹਰਿ ਸੋ ਵਹ ਤਾਲ ਬਜਾਵਤ ਹੈ ॥
फिरि बैठि बरेतन मध मनो हरि सो वह ताल बजावत है ॥
ਫਿਰ ਬਰੇਤੀ ਵਿਚ ਬੈਠ ਕੇ ਉਹ ਕ੍ਰਿਸ਼ਨ (ਨਾਲ ਮਿਲ ਕੇ) ਤਾਲੀਆਂ ਵਜਾਉਂਦੇ ਹਨ।

ਕਬਿ ਸ੍ਯਾਮ ਕਹੈ ਤਿਨ ਕੀ ਉਪਮਾ ਸੁਭ ਗੀਤ ਭਲੇ ਮੁਖ ਗਾਵਤ ਹੈ ॥੧੧੯॥
कबि स्याम कहै तिन की उपमा सुभ गीत भले मुख गावत है ॥११९॥

ਸ਼ਿਆਮ ਕਵੀ ਉਨ੍ਹਾ ਦੀ ਉਪਮਾ ਕਹਿੰਦੇ ਹਨ (ਜੋ) ਮੂੰਹ ਨਾਲ ਚੰਗੇ ਚੰਗੇ ਗੀਤ ਗਾਉਂਦੇ ਹਨ ॥੧੧੯॥

ਕੁੰਜਨ ਮੈ ਜਮੁਨਾ ਤਟਿ ਪੈ ਮਿਲਿ ਗੋਪਿਨ ਸੋ ਹਰਿ ਖੇਲਤ ਹੈ ॥

कुँजन मै जमुना तटि पै मिलि गोपिन सो हरि खेलत है ॥

ਜਮਨਾ ਦੇ ਕੰਢੇ ਦੀਆਂ ਵੇਲਾ ਦੇ ਝੁਰਮੁਟ ਵਿਚ ਕ੍ਰਿਸ਼ਨ ਗਵਾਲ-ਬਾਲਕਾ ਨਾਲ ਖੇਡਦੇ ਹਨ।

ਤਰਿ ਕੈ ਤਬ ਹੀ ਸਿਗਰੀ ਜਮੁਨਾ ਹਟਿ ਮਧਿ ਬਰੇਤਨ ਪੇਲਤ ਹੈ ॥

तरि कै तब ही सिगरी जमुना हटि मधि बरेतन पेलत है ॥

ਉਸ ਵੇਲੇ ਸਾਰੀ ਜਮਨਾ ਨੂੰ ਤਰ ਕੇ, ਬਰੇਤੀ ਵਿਚ ਹਟ ਕੇ ਲੇਟਣੀਆਂ ਲੈਂਦੇ ਹਨ।

ਫਿਰਿ ਕੂਦਤ ਹੈ ਜੁ ਮਨੋ ਨਟ ਜਿਉ ਜਲ ਕੋ ਹਿਰਦੇ ਸੰਗਿ ਰੇਲਤ ਹੈ ॥

फिरि कूदत है जु मनो नट जिउ जल को हिरदे संगि रेलत है ॥

ਫਿਰ ਨਟ ਵਾਗ ਕੁਦਦੇ ਹਨ ਅਤੇ ਪਾਣੀ ਨੂੰ ਛਾਤੀ ਨਾਲ ਧਕਦੇ ਹਨ।

ਫਿਰਿ ਹ੍ਵੈ ਹੁਡੂਆ ਲਰਕੇ ਦੁਹੂੰ ਓਰ ਤੇ ਆਪਸਿ ਮੈ ਸਿਰ ਮੇਲਤ ਹੈ ॥੧੨੦॥

फिरि ह्वै हुडूआ लरके दुहूँ ओर ते आपसि मै सिर मेलत है ॥१२०॥

ਫਿਰ ਦੋਹਾ ਪਾਸਿਓਂ ਭੇਡੂ ਬਣ ਕੇ ਆਪਸ ਵਿਚ ਸਿਰ ਟਕਰਾਦੇ ਹਨ ॥੧੨੦॥

ਆਇ ਜਬੈ ਹਰਿ ਜੀ ਗ੍ਰਿਹਿ ਆਪਨੇ ਖਾਇ ਕੈ ਭੋਜਨ ਖੇਲਨ ਲਾਗੇ ॥

आइ जबै हरि जी गृहि आपने खाइ कै भोजन खेलन लागे ॥

ਜਦੋਂ ਕ੍ਰਿਸ਼ਨ ਜੀ ਆਪਣੇ ਘਰ ਆਏ (ਤਾ ਫਿਰ) ਭੋਜਨ ਖਾ ਕੇ ਖੇਡਣ ਲਗ ਗਏ।

ਮਾਤ ਕਹੈ ਨ ਰਹੈ ਘਰਿ ਭੀਤਰਿ ਬਾਹਰਿ ਕੋ ਤਬ ਹੀ ਉਠਿ ਭਾਗੇ ॥

मात कहै न रहै घरि भीतरि बाहरि को तब ही उठि भागे ॥

ਮਾਤਾ ਬਹੁਤ ਕਹਿੰਦੀ ਹੈ (ਪਰ) ਘਰ ਅੰਦਰ ਨਹੀਂ ਰਹਿੰਦੇ (ਸਗੋਂ) ਉਸੇ ਵੇਲੇ ਉਠ ਕੇ ਬਾਹਰ ਨੂੰ ਭਜ ਜਾਦੇ ਹਨ।

ਸ੍ਯਾਮ ਕਹੈ ਤਿਨ ਕੀ ਉਪਮਾ ਬ੍ਰਿਜ ਕੇ ਪਤਿ ਬੀਥਿਨ ਮੈ ਅਨੁਰਾਗੇ ॥

स्याम कहै तिन की उपमा बृज के पति बीथिन मै अनुरागे ॥

ਸ਼ਿਆਮ ਕਵੀ ਉਨ੍ਹਾ ਦੀ ਸਿਫ਼ਤ ਕਰਦੇ ਹਨ ਕਿ ਬ੍ਰਜ ਦੇ ਸੁਆਮੀ ਦਾ ਗਲੀਆਂ ਵਿਚ ਪ੍ਰੇਮ ਪੈ ਗਿਆ ਹੈ।

ਖੇਲ ਮਚਾਇ ਦਯੋ ਲੁਕ ਮੀਚਨ ਗੋਪ ਸਭੈ ਤਿਹ ਕੇ ਰਸਿ ਪਾਗੇ ॥੧੨੧॥

खेल मचाइ दयो लुक मीचन गोप सभै तिह के रसि पागे ॥१२१॥

ਲੁਕਣ ਮੀਟੀ ਦੀ ਖੇਡ ਮਚਾ ਦਿੱਤੀ ਹੈ ਅਤੇ ਸਾਰੇ ਗਵਾਲ ਬਾਲਕ ਉਸ ਦੇ ਰਸ ਵਿਚ ਮਗਨ ਹੋ ਗਏ ਹਨ ॥੧੨੧॥

ਖੇਲਤ ਹੈ ਜਮੁਨਾ ਤਟ ਪੈ ਮਨ ਆਨੰਦ ਕੈ ਹਰਿ ਬਾਰਨ ਸੋ ॥

खेलत है जमुना तट पै मन आनंद कै हरि बारन सो ॥

ਜਮਨਾ ਦੇ ਕੰਢੇ ਉਤੇ ਕ੍ਰਿਸ਼ਨ ਜੀ ਬਾਲਕਾ ਨਾਲ (ਮਿਲ ਕੇ) ਮਨ ਵਿਚ ਆਨੰਦ ਭਰ ਕੇ ਖੇਡਦੇ ਹਨ।

ਚੜਿ ਰੂਖ ਚਲਾਵਤ ਸੋਟ ਕਿਧੋ ਸੋਊ ਧਾਇ ਕੈ ਲਿਆਵੈ ਗੁਆਰਨ ਕੋ ॥

चड़ि रूख चलावत सोट किधो सोऊ धाइ कै लिआवै गुआरन को ॥

ਕਦੇ ਬ੍ਰਿਛ ਉਤੇ ਚੜ੍ਹ ਕੇ ਸੋਟੀ ਚਲਾਉਂਦੇ ਹਨ ਅਤੇ ਗਵਾਲੇ ਬਾਲਕ ਭਜ ਕੇ ਚੁਕ ਲਿਆਉਂਦੇ ਹਨ।

ਕਬਿ ਸ੍ਯਾਮ ਲਖੀ ਤਿਨ ਕੀ ਉਪਮਾ ਮਨੋ ਮਧਿ ਅਨੰਤ ਅਪਾਰਨ ਸੋ ॥

कबि स्याम लखी तिन की उपमा मनो मधि अनंत अपारन सो ॥

ਸ਼ਿਆਮ ਕਵੀ ਨੇ ਉਸ ਦੀ (ਜੋ) ਉਪਮਾ ਮਨ ਵਿਚ ਜਾਣੀ ਹੈ ਉਹ ਅਨੰਤ ਅਪਾਰ ਹੈ।

ਬਲ ਜਾਤ ਸਬੈ ਮੁਨਿ ਦੇਖਨ ਕੌ ਕਰਿ ਕੈ ਬਹੁ ਜੋਗ ਹਜਾਰਨ ਸੋ ॥੧੨੨॥

बल जात सबै मुनि देखन कौ करि कै बहु जोग हजारन सो ॥१२२॥

ਸਾਰੇ ਮੁਨੀ (ਜਿਸ ਨੂੰ) ਦੇਖਣ ਲਈ ਹਜ਼ਾਰਾ (ਵਰ੍ਹੇ) ਯੋਗ ਕਰਦੇ ਹਨ, (ਉਸ ਤੋਂ) ਬਲਿਹਾਰ ਜਾਂਦੇ ਹਨ ॥੧੨੨॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਗੋਪਿਨ ਸੋ ਖੇਲਬੋ ਬਰਨਨੰ ॥

इति स्री बचित्र नाटक ग्रंथे कृसनावतारे गोपिन सो खेलबो बरननं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਗੋਪਾ ਨਾਲ ਖੇਲ-ਵਰਣਨ ਦੀ ਸਮਾਪਤੀ।

ਅਥ ਮਾਖਨ ਚੁਰਾਇ ਖੈਬੋ ਕਥਨੰ ॥

अथ माखन चुराइ खैबो कथनं ॥

ਹੁਣ ਮੱਖਣ ਚੁਰਾ ਕੇ ਖਾਣ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਖੇਲਨ ਕੇ ਮਿਸ ਪੈ ਹਰਿ ਜੀ ਘਰਿ ਭੀਤਰ ਪੈਠਿ ਕੈ ਮਾਖਨ ਖਾਵੈ ॥

खेलन के मिस पै हरि जी घरि भीतर पैठि कै माखन खावै ॥

ਕ੍ਰਿਸ਼ਨ ਜੀ ਖੇਡਣ ਦੇ ਬਹਾਨੇ ਨਾਲ ਘਰ ਦੇ ਅੰਦਰ ਵੜ ਕੇ ਮੱਖਣ ਖਾਦੇ ਹਨ।

ਨੈਨਨ ਸੈਨ ਤਬੈ ਕਰਿ ਕੈ ਸਭ ਗੋਪਿਨ ਕੋ ਤਬ ਹੀ ਸੁ ਖੁਲਾਵੈ ॥

नैनन सैन तबै करि कै सभ गोपिन को तब ही सु खुलावै ॥

ਉਸੇ ਵੇਲੇ ਅੱਖਾ ਦੀ ਸੈਨਤ ਕਰ ਕੇ ਸਾਰੇ ਗਵਾਲ ਬਾਲਕਾ ਨੂੰ ਬੁਲਾ ਕੇ ਖੁਆਉਂਦੇ ਹਨ।

ਬਾਕੀ ਬਚਿਯੋ ਅਪਨੇ ਕਰਿ ਲੈ ਕਰਿ ਬਾਨਰ ਕੇ ਮੁਖ ਭੀਤਰਿ ਪਾਵੈ ॥

बाकी बचियो अपने करि लै करि बानर के मुख भीतरि पावै ॥

ਬਾਕੀ ਬਚ ਰਹੇ ਮੱਖਣ ਨੂੰ ਉਹ ਆਪਣੇ ਹੱਥ ਵਿਚ ਲੈ ਕੇ ਬੰਦਰਾ ਦੇ ਮੂੰਹ ਵਿਚ ਪਾ ਦਿੰਦੇ ਹਨ।

ਸ੍ਯਾਮ ਕਹੈ ਤਿਹ ਕੀ ਉਪਮਾ ਇਹ ਕੈ ਬਿਧਿ ਗੋਪਿਨ ਕਾਨ੍ਹ ਖਿਝਾਵੈ ॥੧੨੩॥

स्याम कहै तिह की उपमा इह कै बिधि गोपिन कान्रह खिझावै ॥१२३॥

ਸ਼ਿਆਮ ਕਵੀ (ਉਸ ਦੀ) ਸਿਫ਼ਤ ਕਹਿੰਦੇ ਹਨ ਕਿ ਕ੍ਰਿਸ਼ਨ ਇਸ ਤਰ੍ਹਾ ਨਾਲ ਗੋਪੀਆਂ ਨੂੰ ਖਿਝਾਉਂਦਾ ਹੈ ॥੧੨੩॥

ਖਾਇ ਗਯੋ ਹਰਿ ਜੀ ਜਬ ਮਾਖਨ ਤਉ ਗੁਪੀਆ ਸਭ ਜਾਇ ਪੁਕਾਰੀ ॥

खाइ गयो हरि जी जब माखन तउ गुपीआ सभ जाइ पुकारी ॥

ਜਦੋਂ ਹਰਿ ਜੀ ਮੱਖਣ ਖਾ ਕੇ ਚਲੇ ਗਏ ਤਾ ਗੋਪੀਆਂ ਨੇ ਜਾ ਕੇ ਪੁਕਾਰ ਕੀਤੀ,

ਬਾਤ ਸੁਨੋ ਪਤਿ ਕੀ ਪਤਨੀ ਤੁਮ ਡਾਰ ਦਈ ਦਧਿ ਕੀ ਸਭ ਖਾਰੀ ॥

बात सुनो पति की पतनी तुम डार दई दधि की सभ खारी ॥

ਹੇ ਜਸੋਧਾ! ਤੂੰ (ਸਾਡੀ) ਗੱਲ ਸੁਣ, (ਕਾਨ੍ਹ ਨੇ) ਦਹੀ ਦੀਆਂ ਚਾਟੀਆਂ ਸੁਟ ਦਿੱਤੀਆਂ ਹਨ।

ਕਾਨਹਿ ਕੇ ਡਰ ਤੇ ਹਮ ਚੋਰ ਕੈ ਰਾਖਤ ਹੈ ਚੜਿ ਊਚ ਅਟਾਰੀ ॥

कानहि के डर ते हम चोर कै राखत है चड़ि ऊच अटारी ॥
ਅਸੀਂ ਕਾਨ੍ਹ ਦੇ ਡਰ ਕਰ ਕੇ (ਮੱਖਣ ਨੂੰ) ਲੁਕਾ ਕੇ ਉੱਚੀ ਅਟਾਰੀ 'ਤੇ ਰਖਦੀਆਂ ਹਾ।

ਊਖਲ ਕੋ ਧਰਿ ਕੈ ਮਨਹਾ ਪਰ ਖਾਤ ਹੈ ਲੰਗਰ ਦੈ ਕਰਿ ਗਾਰੀ ॥੧੨੪॥
ऊखल को धरि कै मनहा पर खात है लंगर दै करि गारी ॥१२४॥
ਪਰ (ਕਾਨ੍ਹ ਹੇਠਾ) ਊਖਲ ਧਰ ਕੇ, ਮਨ੍ਹੇ ਉਤੇ ਚੜ੍ਹ ਕੇ ਅਤੇ ਬੇਸ਼ਰਮ ('ਲੰਗਰ') ਹੋ ਕੇ ਗਾਲ੍ਹਾ ਕਢਦਾ (ਮੱਖਣ) ਖਾਦਾ ਹੈ ॥੧੨੪॥

ਹੋਤ ਨਹੀ ਜਿਹ ਕੇ ਘਰ ਮੈ ਦਧਿ ਦੈ ਕਰਿ ਗਾਰਨ ਸੋਰ ਕਰੈ ਹੈ ॥
होत नही जिह के घर मै दधि दै करि गारन सोर करै है ॥
ਜਿਸ ਦੇ ਘਰ ਵਿਚ ਦੁੱਧ ਦਹੀ ਨਹੀਂ ਹੁੰਦਾ, (ਉਸ ਨੂੰ) ਗਾਲ੍ਹੀਆਂ ਕਢ ਕੇ ਰੌਲਾ ਮਚਾਉਂਦਾ ਹੈ।

ਜੋ ਲਰਕਾ ਜਨਿ ਕੈ ਖਿਝ ਹੈ ਜਨ ਤੋ ਮਿਲਿ ਸੋਟਨ ਸਾਥ ਮਰੈ ਹੈ ॥
जो लरका जनि कै खिझ है जन तो मिलि सोटन साथ मरै है ॥
(ਕੋਈ) ਪੁਰਸ਼ ਜੇ ਲੜਕਾ ਜਾਣ ਕਰ ਕੇ ਗੁੱਸੇ ਹੁੰਦਾ ਹੈ, (ਤਾ ਉਸ ਨੂੰ ਸਾਰੇ ਬਾਲਕ) ਮਿਲ ਕੇ ਸੋਟਿਆਂ ਨਾਲ ਮਾਰਦੇ ਹਨ।

ਆਇ ਪਰੈ ਜੁ ਤ੍ਰੀਆ ਤਿਹ ਪੈ ਸਿਰ ਕੇ ਤਿਹ ਬਾਰ ਉਖਾਰ ਡਰੈ ਹੈ ॥
आइ परै जु त्रीआ तिह पै सिर के तिह बार उखार डरै है ॥
(ਜੇ) ਉਨ੍ਹਾ (ਮੱਖਣ ਚੁਰਾਉਂਦਿਆਂ) ਉਤੋਂ (ਕੋਈ) ਇਸਤਰੀ ਆ ਪਵੇ, ਤਾ ਉਸ ਦੇ ਸਿਰ ਦੇ ਵਾਲ ਪੁਟ ਦਿੰਦੇ ਹਨ।

ਬਾਤ ਸੁਨੋ ਜਸੁਦਾ ਸੁਤ ਕੀ ਸੁ ਬਿਨਾ ਉਤਪਾਤ ਨ ਕਾਨ੍ਹ ਟਰੈ ਹੈ ॥੧੨੫॥
बात सुनो जसुदा सुत की सु बिना उतपात न कान्रह टरै है ॥१२५॥
ਹੇ ਜਸੋਧਾ! ਪੁੱਤਰ ਦੀ ਗੱਲ ਸੁਣ ਲੈ, ਕ੍ਰਿਸ਼ਨ ਉਪਦ੍ਰਵ ਕੀਤੇ ਬਿਨਾ ਨਹੀਂ ਟਲਦਾ ॥੧੨੫॥

ਬਾਤ ਸੁਨੀ ਜਬ ਗੋਪਿਨ ਕੀ ਜਸੁਦਾ ਤਬ ਹੀ ਮਨ ਮਾਹਿ ਖਿਝੀ ਹੈ ॥
बात सुनी जब गोपिन की जसुदा तब ही मन माहि खिझी है ॥
ਜਦੋਂ ਜਸੋਧਾ ਨੇ ਗੋਪੀਆਂ ਦੀ ਗੱਲ ਸੁਣੀ, ਤਦੋਂ ਮਨ ਵਿਚ ਬਹੁਤ ਖਿਝੀ।

ਆਇ ਗਯੋ ਹਰਿ ਜੀ ਤਬ ਹੀ ਪਿਖਿ ਪੁਤ੍ਰਹਿ ਕੌ ਮਨ ਮਾਹਿ ਰਿਝੀ ਹੈ ॥
आइ गयो हरि जी तब ही पिखि पुत्रहि कौ मन माहि रिझी है ॥

ਇਤਨੇ ਨੂੰ ਕ੍ਰਿਸ਼ਨ ਜੀ ਘਰ ਆ ਗਏ (ਅਤੇ) ਪੁੱਤਰ ਨੂੰ ਵੇਖ ਕੇ ਮਨ ਵਿਚ ਪ੍ਰਸੰਨ ਹੋਈ।

ਬੋਲ ਉਠੇ ਨੰਦ ਲਾਲ ਤਬੈ ਇਹ ਗਵਾਰ ਖਿਝਾਵਨ ਮੋਹਿ ਗਿਝੀ ਹੈ ॥

बोल उठे नंद लाल तबै इह गवार खिझावन मोहि गिझी है ॥

ਕ੍ਰਿਸ਼ਨ ਜੀ ਤਦੋਂ ਬੋਲ ਪਏ, ਮਾਤਾ! ਇਹ ਗਵਾਲਨ ਮੈਨੂੰ ਖਿਝਾਉਣਾ ਗਿੱਝ ਗਈ ਹੈ

ਮਾਤ ਕਹਾ ਦਧਿ ਦੋਸੁ ਲਗਾਵਤ ਮਾਰ ਬਿਨਾ ਇਹ ਨਾਹਿ ਸਿਝੀ ਹੈ ॥੧੨੬॥

मात कहा दधि दोसु लगावत मार बिना इह नाहि सिझी है ॥१२६॥

ਅਤੇ ਦਹੀ ਦਾ (ਮੈਨੂੰ) ਕੀ ਦੋਸ ਲਗਾਉਂਦੀ ਹੈ? ਮਾਰ ਤੋਂ ਬਿਨਾ ਇਹ ਸਿੱਧੀ ਹੋਣ ਵਾਲੀ ਨਹੀਂ ਹੈ ॥੧੨੬॥

ਮਾਤ ਕਹਿਯੋ ਅਪਨੇ ਸੁਤ ਕੋ ਕਹੁ ਕਿਉ ਕਰਿ ਤੋਹਿ ਖਿਝਾਵਤ ਗੋਪੀ ॥

मात कहियो अपने सुत को कहु किउ करि तोहि खिझावत गोपी ॥

ਮਾਤਾ ਨੇ ਆਪਣੇ ਪੁੱਤਰ ਨੂੰ ਕਿਹਾ, ਦਸ ਤੈਨੂੰ ਗੋਪੀ ਕਿਵੇਂ ਖਿਝਾਉਂਦੀ ਹੈ?

ਮਾਤ ਸੌ ਬਾਤ ਕਹੀ ਸੁਤ ਯੌ ਕਰਿ ਸੋ ਗਹਿ ਭਾਗਤ ਹੈ ਮੁਹਿ ਟੋਪੀ ॥

मात सौ बात कही सुत यौ करि सो गहि भागत है मुहि टोपी ॥

ਪੁੱਤਰ ਨੇ ਮਾਤਾ ਨੂੰ ਇਸ ਤਰ੍ਹਾ ਗੱਲ ਕਹੀ (ਕਿ ਪਹਿਲਾ) ਮੇਰੀ ਟੋਪੀ ਹੱਥ ਨਾਲ ਫੜ ਕੇ ਭਜ ਜਾਦੀ ਹੈ।

ਡਾਰ ਕੈ ਨਾਸ ਬਿਖੈ ਅੰਗੁਰੀ ਸਿਰਿ ਮਾਰਤ ਹੈ ਮੁਝ ਕੋ ਵਹ ਥੋਪੀ ॥

डार कै नास बिखै अंगुरी सिरि मारत है मुझ को वह थोपी ॥

ਫਿਰ ਮੇਰੀ ਨਾਸ ਵਿਚ ਉਂਗਲੀ ਪਾ ਕੇ ਮੇਰੇ ਸਿਰ ਉਤੇ ਧੱਫਾ ਮਾਰਦੀ ਹੈ।

ਨਾਕ ਘਸਾਇ ਹਸਾਇ ਉਨੈ ਫਿਰਿ ਲੇਤ ਤਬੈ ਵਹ ਦੇਤ ਹੈ ਟੋਪੀ ॥੧੨੭॥

नाक घसाइ हसाइ उनै फिरि लेत तबै वह देत है टोपी ॥१२७॥

(ਮੇਰੇ ਪਾਸੋਂ) ਨਕ ਨਾਲ ਲਕੀਰਾ ਕਢਵਾਉਂਦੀ ਹੈ, ਅਤੇ ਉਨ੍ਹਾ (ਬਾਲਕਾ) ਨੂੰ ਹਸਾਉਂਦੀ ਹੈ, ਤਦ ਫਿਰ ਉਹ ਮੈਨੂੰ ਟੋਪੀ ਦਿੰਦੀ ਹੈ ॥੧੨੭॥

ਜਸੁਧਾ ਬਾਚ ਗੋਪਿਨ ਸੋ ॥

जसुधा बाच गोपिन सो ॥

ਜਸੋਧਾ ਨੇ ਗੋਪੀਆਂ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਮਾਤ ਖਿਝੀ ਉਨ ਗੋਪਿਨ ਕੋ ਤੁਮ ਕਿਉ ਸੁਤ ਮੋਹਿ ਖਿਝਾਵਤ ਹਉ ਰੀ ॥

मात खिझी उन गोपिन को तुम किउ सुत मोहि खिझावत हउ री ॥

ਮਾਤਾ (ਜਸੋਧਾ) ਉਨ੍ਹਾ ਨਾਲ ਗੁੱਸੇ ਹੋਈ ਅਤੇ (ਕਹਿਣ ਲਗੀ) ਕਿਉਂ ਨੀ! ਤੁਸੀਂ ਮੇਰੇ ਪੁੱਤਰ ਨੂੰ ਕਿਉਂ ਖਿਝਾਉਂਦੀਆਂ ਹੋ?

ਬੋਲਤ ਹੋ ਅਪਨੇ ਮੁਖ ਤੇ ਹਮਰੇ ਧਨ ਹੈ ਦਧਿ ਦਾਮ ਸੁ ਗਉ ਰੀ ॥

बोलत हो अपने मुख ते हमरे धन है दधि दाम सु गउ री ॥

(ਉਲਟਾ) ਆ ਕੇ ਮੂੰਹੋਂ ਬੋਲਦੀਆਂ ਹੋ (ਉਲਾਭਾ ਦਿੰਦੀਆਂ ਹੋ)। ਮੇਰੇ (ਘਰ ਵਿਚ ਦੁੱਧ) ਦਹੀ, ਧਨ, ਧਾਨ ਅਤੇ ਗਊਆਂ (ਸਭ ਕੁਝ) ਹੈ।

ਮੂੜ ਅਹੀਰ ਨ ਜਾਨਤ ਹੈ ਬਢਿ ਬੋਲਤ ਹੋ ਸੁ ਰਹੋ ਤੁਮ ਠਉ ਰੀ ॥

मूड़ अहीर न जानत है बढि बोलत हो सु रहो तुम ठउ री ॥

ਮੂਰਖ ਗਵਾਲਣੋ! (ਕੁਝ) ਜਾਣਦੀਆਂ ਹੋ (ਕਾਨ੍ਹ ਨੂੰ ਕਿਸ ਗੱਲ ਦੀ ਪ੍ਰਵਾਹ ਹੈ)। ਬਹੁਤ ਬੋਲਦੀਆਂ ਹੋ, (ਆਪਣੇ) ਠਿਕਾਣੇ ਤੁਸੀਂ ਟਿਕੀਆਂ ਰਹੋ।

ਕਾਨਹਿ ਸਾਧ ਬਿਨਾ ਅਪਰਾਧਹਿ ਬੋਲਹਿਂਗੀ ਜੁ ਭਈ ਕਛੁ ਬਉਰੀ ॥੧੨੮॥

कानहि साध बिना अपराधहि बोलहिँगी जु भई कछु बउरी ॥१२८॥

ਮੇਰਾ (ਕਾਨ੍ਹ) ਤਾ ਸਾਧ (ਸੁਭਾ ਵਾਲਾ ਹੈ) ਬਿਨਾ ਅਪਰਾਧ ਦੇ ਹੈ। ਉਸ ਬਾਰੇ ਜੋ ਵੀ ਕੁਝ ਕਹੇਗੀ (ਉਹ) ਬਾਵਲੀ ਹੋਵੇਗੀ ॥੧੨੮॥

ਦੋਹਰਾ ॥

दोहरा ॥

ਦੋਹਰਾ:

ਬਿਨਤੀ ਕੈ ਜਸੁਦਾ ਤਬੈ ਦੋਊ ਦਏ ਮਿਲਾਇ ॥

बिनती कै जसुदा तबै दोऊ दए मिलाइ ॥

ਜਸੋਧਾ ਨੇ ਬੇਨਤੀ ਕਰ ਕੇ, ਉਨ੍ਹਾ ਦੋਹਾ ਨੂੰ ਮਨਾ ਲਿਆ

ਕਾਨ੍ਹ ਬਿਗਾਰੈ ਸੇਰ ਦਧਿ ਲੇਹੁ ਮਨ ਕੁ ਤੁਮ ਆਇ ॥੧੨੯॥

कान्रह बिगारै सेर दधि लेहु मन कु तुम आइ ॥१२९॥

ਅਤੇ (ਕਿਹਾ ਕਿ ਅਗੋਂ) ਕਾਨ੍ਹ (ਜੇ ਕਰ ਤੁਹਾਡਾ) ਸੇਰ ਦੁੱਧ ਦਹੀ ਵਿਗਾੜੇ, ਤਾ ਤੁਸੀਂ (ਮੇਰੇ ਕੋਲੋਂ) ਮਣ ਜਿੰਨਾ ਲੈ ਜਾਣਾ ॥੧੨੯॥

ਗੋਪੀ ਬਾਚ ਜਸੋਧਾ ਸੋ ॥

गोपी बाच जसोधा सो ॥

ਗੋਪੀਆਂ ਨੇ ਜਸੋਧਾ ਨੂੰ ਕਿਹਾ:

ਦੋਹਰਾ ॥

दोहरा ॥

ਦੋਹਰਾ:

ਤਬ ਗੋਪੀ ਮਿਲਿ ਯੋ ਕਹੀ ਮੋਹਨ ਜੀਵੈ ਤੋਹਿ ॥

तब गोपी मिलि यो कही मोहन जीवै तोहि ॥

ਤਦ ਗੋਪੀਆਂ ਨੇ ਜਸੋਧਾ ਨੂੰ ਮਿਲ ਕੇ ਇੰਜ ਕਿਹਾ, "ਤੇਰਾ ਮੋਹਨ ਜੀਵੇ,

ਯਾਹਿ ਦੇਹਿ ਹਮ ਖਾਨ ਦਧਿ ਸਭ ਮਨਿ ਕਰੈ ਨ ਕ੍ਰੋਹਿ ॥੧੩੦॥

याहि देहि हम खान दधि सभ मनि करै न क्रोहि ॥१३०॥

ਅਸੀਂ ਸਾਰੀਆਂ ਇਸ ਨੂੰ ਦਹੀ ਖਾਣ ਨੂੰ ਦੇਵਾਗੀਆਂ ਅਤੇ ਮਨ ਵਿਚ ਗੁੱਸਾ ਨਹੀਂ ਕਰਾਗੀਆਂ" ॥੧੩੦॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਮਾਖਨ ਚੁਰੈਬੋ ਬਰਨਨੰ ॥

इति स्री बचित्र नाटक ग्रंथे कृसनावतारे माखन चुरैबो बरननं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦਾ ਮੱਖਣ ਚੋਰੀ ਕਰਨ ਵਾਲੇ ਪ੍ਰਸੰਗ ਦੀ ਸਮਾਪਤੀ।

ਅਥ ਜਸੁਧਾ ਕੋ ਬਿਸਵ ਸਾਰੀ ਮੁਖ ਪਸਾਰਿ ਦਿਖੈਬੋ ॥

अथ जसुधा को बिसव सारी मुख पसारि दिखैबो ॥

ਹੁਣ ਜਸੋਧਾ ਨੂੰ ਮੁਖ ਪਸਾਰ ਕੇ ਸਾਰਾ ਵਿਸ਼ਵ ਦਿਖਾਣਾ:

ਸਵੈਯਾ ॥

ਸਵੈਯਾ ॥

ਸਵੈਯਾ:

ਗੋਪੀ ਗਈ ਅਪੁਨੇ ਗ੍ਰਿਹ ਮੈ ਤਬ ਤੇ ਹਰਿ ਜੀ ਇਕ ਖੇਲ ਮਚਾਈ ॥

गोपी गई अपुने गृह मै तब ते हरि जी इक खेल मचाई ॥

(ਉਲਾਭਾ ਲੈ ਕੇ ਆਈ) ਗੋਪੀ ਆਪਣੇ ਘਰ ਨੂੰ ਚਲੀ ਗਈ, ਤਦੋਂ ਸ੍ਰੀ ਕ੍ਰਿਸ਼ਨ ਨੇ ਇਕ ਕੌਤਕ ਰਚਿਆ।

ਸੰਗਿ ਲਯੋ ਅਪੁਨੇ ਮੁਸਲੀ ਧਰ ਦੇਖਤ ਤਾ ਮਿਟੀਆ ਇਨ ਖਾਈ ॥

संगि लयो अपुने मुसली धर देखत ता मिटीआ इन खाई ॥

ਆਪਣੇ ਨਾਲ ਬਲਭਦਰ ਨੂੰ ਲੈ ਲਿਆ। ਉਸ ਦੇ ਦੇਖਦਿਆਂ ਸ੍ਰੀ ਕ੍ਰਿਸ਼ਨ ਨੇ ਮਿੱਟੀ ਖਾ ਲਈ।

ਭੋਜਨ ਖਾਨਹਿ ਕੋ ਤਜਿ ਖੇਲੈ ਸੁ ਗੁਵਾਰ ਚਲੇ ਘਰ ਕੋ ਸਭ ਧਾਈ ॥

भोजन खानहि को तजि खेलै सु गुवार चले घर को सभ धाई ॥

ਜਦੋਂ ਖੇਲ ਛਡ ਕੇ ਗਵਾਲ ਬਾਲਕ ਭੋਜਨ ਕਰਨ ਲਈ ਘਰਾ ਨੂੰ ਭਜ ਤੁਰੇ,

ਜਾਇ ਹਲੀ ਸੁ ਕਹਿਓ ਜਸੁਧਾ ਪਹਿ ਬਾਤ ਵਹੈ ਤਿਨ ਖੋਲਿ ਸੁਨਾਈ ॥੧੩੧॥

जाइ हली सु कहिओ जसुधा पहि बात वहै तिन खोलि सुनाई ॥१३१॥

(ਤਦੋਂ) ਬਲਭਦਰ ਨੇ ਜਾ ਕੇ ਜਸੋਧਾ ਨੂੰ (ਮਿੱਟੀ ਖਾਣ ਵਾਲੀ) ਗੱਲ ਖੋਲ੍ਹ ਕੇ ਦਸ ਦਿੱਤੀ ॥੧੩੧॥

ਮਾਤ ਗਹਿਯੋ ਰਿਸ ਕੈ ਸੁਤ ਕੋ ਤਬ ਲੈ ਛਿਟੀਆ ਤਨ ਤਾਹਿ ਪ੍ਰਹਾਰਿਯੋ ॥

मात गहियो रिस कै सुत को तब लै छिटीआ तन ताहि प्रहारियो ॥

ਮਾਤਾ ਨੇ ਗੁੱਸੇ ਨਾਲ ਪੁੱਤਰ ਨੂੰ ਫੜ ਲਿਆ ਅਤੇ ਛਮਕ ਲੈ ਕੇ ਉਸ ਦੇ ਸ਼ਰੀਰ ਉਤੇ ਜੜ ਦਿੱਤੀ।

ਤਉ ਮਨ ਮਧਿ ਡਰਿਯੋ ਹਰਿ ਜੀ ਜਸੁਧਾ ਜਸੁਧਾ ਕਰਿ ਕੈ ਜੁ ਪੁਕਾਰਿਯੋ ॥

तउ मन मधि डरियो हरि जी जसुधा जसुधा करि कै जु पुकारियो ॥

ਤਦ ਸ੍ਰੀ ਕ੍ਰਿਸਨ ਮਨ ਵਿਚ ਬਹੁਤ ਡਰ ਗਿਆ ਅਤੇ ਜਸੋਧਾ ਜਸੋਧਾ ਕਹਿ ਕੇ ਕੂਕਣ ਲਗਿਆ,

ਦੇਖਹੁ ਆਇ ਸਬੈ ਮੁਹਿ ਕੋ ਮੁਖ ਮਾਤ ਕਹਿਯੋ ਤਬ ਤਾਤ ਪਸਾਰਿਯੋ ॥

देखहु आइ सबै मुहि को मुख मात कहियो तब तात पसारियो ॥

ਸਾਰੇ ਆ ਕੇ ਮੇਰਾ ਮੂੰਹ ਵੇਖ ਲਵੋ। ' ਮਾਤਾ ਦੇ ਕਹਿਣ ਤੇ ਤਦ ਪੁੱਤਰ ਨੇ ਮੂੰਹ ਖੋਲ ਦਿੱਤਾ।

ਸਯਾਮ ਕਹੈ ਤਿਨ ਆਨਨ ਮੈ ਸਭ ਹੀ ਧਰ ਮੂਰਤਿ ਬਿਸਵ ਦਿਖਾਰਿਯੋ ॥੧੩੨॥

स्याम कहै तिन आनन मै सभ ही धर मूरति बिसव दिखारियो ॥१३२॥

ਕਵੀ ਸ਼ਿਆਮ ਕਹਿੰਦੇ ਹਨ, ਉਸ ਨੇ (ਆਪਣੇ) ਮੂੰਹ ਵਿਚ ਸਾਰੇ ਵਿਸ਼ਵ ਨੂੰ ਮੂਰਤੀਮਾਨ ਕਰ ਕੇ ਵਿਖਾ ਦਿੱਤਾ ॥੧੩੨॥

ਸਿੰਧੁ ਧਰਾਧਰ ਅਉ ਧਰਨੀ ਸਭ ਥਾ ਬਲਿ ਕੋ ਪੁਰਿ ਅਉ ਪੁਰਿ ਨਾਗਨਿ ॥

सिंधु धराधर अउ धरनी सभ था बलि को पुरि अउ पुरि नागनि ॥

ਸਮੁੰਦਰ, ਪਰਬਤ, ਧਰਤੀ, ਪਾਤਾਲ ਅਤੇ ਨਾਗਲੋਕ ਦੀਆਂ ਸਾਰੀਆਂ ਥਾਵਾ (ਮੂੰਹ ਵਿਚ ਵਿਖਾ ਦਿੱਤੀਆਂ)

ਅਉਰ ਸਭੈ ਨਿਰਖੇ ਤਿਹ ਮੈ ਪੁਰ ਬੇਦ ਪੜੈ ਬ੍ਰਹਮਾ ਗਨਿਤਾ ਗਨਿ ॥

अउर सभै निरखे तिह मै पुर बेद पड़ै ब्रहमा गनिता गनि ॥

ਅਤੇ ਹੋਰ ਵੀ ਸਭ ਕੁਝ ਉਸ ਵਿਚ ਵੇਖ ਲਿਆ ਅਤੇ ਵੇਦਾ ਨੂੰ ਪੜ੍ਹਦਿਆਂ ਬ੍ਰਹਮਾ ਨੂੰ ਵੀ ਵੇਖ ਲਿਆ।

ਰਿਧਿ ਅਉ ਸਿਧਿ ਅਉ ਆਪਨੇ ਦੇਖ ਕੈ ਜਾਨਿ ਅਭੇਵ ਲਗੀ ਪਗ ਲਾਗਨ ॥

रिधि अउ सिधि अउ आपने देख कै जानि अभेव लगी पग लागन ॥

ਰਿੱਧੀਆਂ ਅਤੇ ਸਿੱਧੀਆਂ ਅਤੇ ਆਪਣੇ ਆਪ ਨੂੰ ਵੀ (ਮੂੰਹ ਵਿਚ) ਵੇਖ ਕੇ (ਸ੍ਰੀ ਕ੍ਰਿਸ਼ਨ ਨੂੰ) ਪਰਮਾਤਮਾ ਸਮਝ ਕੇ ਜਸੋਧਾ ਪੈਰੀਂ ਆ ਲਗੀ।

ਸਯਾਮ ਕਹੈ ਤਿਨ ਚੱਛਨ ਸੋ ਸਭ ਦੇਖ ਲਯੋ ਜੁ ਬਡੀ ਬਡਿਭਾਗਨਿ ॥੧੩੩॥

स्याम कहै तिन चच्छन सो सभ देख लयो जु बडी बडिभागनि ॥१३३॥

ਸ਼ਿਆਮ ਕਵੀ ਕਹਿੰਦੇ ਹਨ ਕਿ (ਜਸੋਧਾ ਨੇ) ਅੱਖਾ ਨਾਲ ਸਭ ਕੁਝ ਵੇਖ ਲਿਆ। (ਸਚਮੁਚ) ਉਹ ਵਡਿਆਂ ਭਾਗਾ ਵਾਲੀ ਹੈ ॥੧੩੩॥

ਦੋਹਰਾ ॥

दोहरा ॥

ਦੋਹਰਾ:

ਜੇਰਜ ਸੇਤਜ ਉਤਭੁਜਾ ਦੇਖੇ ਤਿਨ ਤਿਹ ਜਾਇ ॥

जेरज सेतज उतभुजा देखे तिन तिह जाइ ॥

ਜੇਰ ਤੋਂ ਜਨਮੇ, ਮੁੜਕੇ ਤੋਂ ਪੈਦਾ ਹੋਣ ਵਾਲੇ ਅਤੇ ਧਰਤੀ ਤੋਂ ਨਿਕਲਣ ਵਾਲੇ ਜੀਵ-ਜੰਤੂਆਂ ਅਤੇ ਵਸਤੂਆਂ ਨੂੰ (ਜਸੋਧਾ ਨੇ) ਉਸ ਥਾ (ਮੂੰਹ) ਵਿਚ ਵੇਖ ਲਿਆ।

ਪੁਤ੍ਰ ਭਾਵ ਕੋ ਦੂਰ ਕਰਿ ਪਾਇਨ ਲਾਗੀ ਧਾਇ ॥੧੩੪॥

पुत्र भाव को दूर करि पाइन लागी धाइ ॥१३४॥

(ਫਲਸਰੂਪ) ਪੁੱਤਰ ਭਾਵ ਨੂੰ ਛਡ ਕੇ ਪੈਰਾ ਉਤੇ ਜਾ ਪਈ ॥੧੩੪॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਮਾਤ ਜਸੁਦਾ ਕਉ ਮੁਖ ਪਸਾਰਿ ਬਿਸ੍ਵ ਰੂਪ ਦਿਖੈਬੋ ॥

इति स्री बचित्र नाटक ग्रंथे कृसनावतारे मात जसुदा कउ मुख पसारि बिस्व रूप दिखैबो ॥

ਇਥੇ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਮਾਤਾ ਜਸੋਧਾ ਨੂੰ ਮੂੰਹ ਪਸਾਰ ਕੇ ਵਿਸ਼ਵ ਰੂਪ ਦਿਖਾਉਣ ਦੇ ਵਰਣਨ ਦੀ ਸਮਾਪਤੀ।

ਅਥ ਤਰੁ ਤੋਰਿ ਜੁਮਲਾਰਜੁਨ ਤਾਰਬੋ ॥

अथ तरु तोरि जुमलारजुन तारबो ॥

ਹੁਣ ਬ੍ਰਿਛ ਤੋੜ ਕੇ ਜਮਲਾਰਜੁਨ ਦਾ ਉੱਧਾਰ:

ਸਵੈਯਾ ॥

सवैया ॥

ਸਵੈਯਾ:

ਫੇਰਿ ਉਠੀ ਜਸੁਦਾ ਪਰਿ ਪਾਇਨ ਤਾ ਕੀ ਕਰੀ ਬਹੁ ਭਾਤ ਬਡਾਈ ॥

फेरि उठी जसुदा परि पाइन ता की करी बहु भात बडाई ॥

ਜਸੋਧਾ ਫਿਰ ਉਠੀ ਅਤੇ (ਸ੍ਰੀ ਕ੍ਰਿਸ਼ਨ ਦੀ) ਚਰਨੀਂ ਪੈ ਕੇ ਬਹੁਤ ਤਰ੍ਹਾ ਨਾਲ ਵਡਿਆਈ ਕੀਤੀ,

ਹੇ ਜਗ ਕੇ ਪਤਿ ਹੇ ਕਰੁਨਾ ਨਿਧਿ ਹੋਇ ਅਜਾਨ ਕਹਿਓ ਮਮ ਮਾਈ ॥

हे जग के पति हे करुना निधि होइ अजान कहिओ मम माई ॥

ਹੇ ਜਗਤ ਦੇ ਸੁਆਮੀ! ਹੇ ਕਰੁਣਾ ਨਿਧਾਨ! ਮੈਂ ਬੇਸਮਝੀ ਵਿਚ ਆਪਣੇ ਆਪ ਨੂੰ (ਤੁਹਾਡੀ) ਮਾਤਾ ਅਖਵਾਉਣ ਲਗੀ।

ਸਾਰੇ ਛਿਮੋ ਹਮਰੋ ਤੁਮ ਅਉਗਨ ਹੁਇ ਮਤਿਮੰਦਿ ਕਰੀ ਜੁ ਢਿਠਾਈ ॥

सारे छिमो हमरो तुम अउगन हुइ मतिमंदि करी जु ढिठाई ॥

ਮੇਰੇ ਸਾਰੇ ਅਵਗੁਣ ਖਿਮਾ ਕਰ ਦਿਉ ਜੋ (ਮੈਂ) ਤੁੱਛ ਬੁੱਧੀ ਵਾਲੀ ਨੇ ਢੀਠਤਾ ਨਾਲ ਕੀਤੇ ਹਨ।

ਮੀਟ ਲਯੋ ਮੁਖ ਤਉ ਹਰਿ ਜੀ ਤਿਹ ਪੈ ਮਮਤਾ ਡਰਿ ਬਾਤ ਛਿਪਾਈ ॥੧੩੫॥

मीट लयो मुख तउ हरि जी तिह पै ममता डरि बात छिपाई ॥१३५॥

ਤਦੋਂ ਸ੍ਰੀ ਕ੍ਰਿਸ਼ਨ ਨੇ ਮੂੰਹ ਬੰਦ ਕਰ ਲਿਆ ਅਤੇ ਉਸ ਉਤੇ ਮਮਤਾ ਪਾ ਕੇ ਗੱਲ ਲੁਕਾ ਲਈ ॥੧੩੫॥

ਕਬਿਤੁ ॥

कबितु ॥

ਕਬਿੱਤ:

ਕਰੁਨਾ ਕੈ ਜਸੁਧਾ ਕਹਿਯੋ ਹੈ ਇਮ ਗੋਪਿਨ ਸੋ ਖੇਲਬੇ ਕੇ ਕਾਜ ਤੋਰਿ ਲਿਆਏ ਗੋਪ ਬਨ ਸੌ ॥

करुना कै जसुधा कहियो है इम गोपिन सो खेलबे के काज तोरि लिआए गोप बन सौ ॥

ਕ੍ਰਿਪਾ ਪੂਰਵਕ ਜਸੋਧਾ ਨੇ ਗੋਪੀਆਂ ਨੂੰ ਇਸ ਤਰ੍ਹਾ ਕਿਹਾ ਕਿ ਖੇਡਣ ਲਈ ਗਵਾਲ ਬਾਲਕ ਬਨ ਵਿਚੋਂ ਸੋਟੀਆਂ (ਛਿਟੀਆਂ) ਤੋੜ ਲਿਆਏ ਹਨ।

ਬਾਰਕੋ ਕੇ ਕਹੇ ਕਰਿ ਕ੍ਰੋਧ ਮਨ ਆਪਨੇ ਮੈ ਸ੍ਯਾਮ ਕੋ ਪ੍ਰਹਾਰ ਤਨ ਲਾਗੀ ਛੂਛਕਨ ਸੌ ॥

बारको के कहे करि क्रोध मन आपने मै स्याम को प्रहार तन लागी छूछकन सौ ॥

ਬਾਲਕਾ ਦੇ ਕਹੇ ਤੇ ਜਸੋਧਾ ਨੇ ਆਪਣੇ ਮਨ ਵਿਚ ਕ੍ਰੋਧ ਕਰ ਕੇ ਸ੍ਰੀ ਕ੍ਰਿਸ਼ਨ ਦੇ ਸ਼ਰੀਰ ਉਤੇ ਮਾਰਨ ਲਗ ਗਈ ਹੈ।

ਦੇਖਿ ਦੇਖਿ ਲਾਸਨ ਕੌ ਰੋਵੈ ਸੁਤ ਰੋਵੈ ਮਾਤ ਕਹੈ ਕਬਿ ਸ੍ਯਾਮ ਮਹਾ ਮੋਹਿ ਕਰਿ ਮਨ ਸੌ ॥

देखि देखि लासन कौ रोवै सुत रोवै मात कहै कबि स्याम महा मोहि करि मन सौ ॥

(ਸ਼ਰੀਰ ਉਤੇ ਪਈਆਂ) ਲਾਸਾ ਨੂੰ ਵੇਖ ਵੇਖ ਕੇ ਪੁੱਤਰ ਰੋਂਦਾ ਹੈ (ਅਤੇ ਪੁੱਤਰ ਨੂੰ ਰੋਂਦਾ ਵੇਖ ਕੇ ਮਾਤਾ) ਰੋਂਦੀ ਹੈ। ਸ਼ਿਆਮ ਕਵੀ ਕਹਿੰਦੇ ਹਨ, ਮਾਤਾ ਦੇ ਮਨ ਵਿਚ ਮਹਾ ਮੋਹ ਜਾਗ ਪਿਆ ਹੈ।

ਰਾਮ ਰਾਮ ਕਹਿ ਸਭੋ ਮਾਰਬੇ ਕੀ ਕਹਾ ਚਲੀ ਸਾਮੁਹੇ ਨ ਬੋਲੀਐ ਰੀ ਐਸੇ ਸਾਧੁ ਜਨ ਸੌ ॥੧੩੬॥

राम राम कहि सभो मारबे की कहा चली सामुहे न बोलीऐ री ऐसे साधु जन सौ ॥१३६॥

(ਗੋਪੀਆਂ ਕ੍ਰਿਸ਼ਨ ਦੀਆਂ ਲਾਸਾ ਨੂੰ ਵੇਖ ਕੇ) ਰਾਮ ਰਾਮ ਕਹਿਣ ਲਗੀਆਂ ਹਨ ਕਿ ਮਾਰਨਾ ਤਾ ਇਕ ਪਾਸੇ, ਅਜਿਹੇ ਸਾਧ ਵਿਅਕਤੀ ਦੇ ਸਾਹਮਣੇ ਤਾ ਬੋਲਣਾ ਵੀ ਨਹੀਂ ਬਣਦਾ ॥੧੩੬॥

ਦੋਹਰਾ ॥

दोहरा ॥

ਦੋਹਰਾ:

ਖੀਰ ਬਿਲੋਵਨ ਕੌ ਉਠੀ ਜਸੁਦਾ ਹਰਿ ਕੀ ਮਾਇ ॥

खीर बिलोवन कौ उठी जसुदा हरि की माइ ॥

ਸ੍ਰੀ ਕ੍ਰਿਸ਼ਨ ਦੀ ਮਾਤਾ ਜਸੋਧਾ ਦਹੀ ਰਿੜਕਣ ਲਈ ਉਠੀ ਹੈ

ਮੁਖ ਤੇ ਗਾਵੈ ਪੂਤ ਗੁਨ ਮਹਿਮਾ ਕਹੀ ਨ ਜਾਇ ॥੧੩੭॥

मुख ते गावै पूत गुन महिमा कही न जाइ ॥१३७॥

ਅਤੇ ਮੂੰਹ ਤੋਂ ਪੁੱਤਰ ਦੇ ਗੁਣ ਗਾਉਂਦੀ ਹੈ (ਜਿਸ ਦੀ) ਮਹਿਮਾ ਦਾ ਕਥਨ ਨਹੀਂ ਕੀਤਾ ਜਾ ਸਕਦਾ ॥੧੩੭॥

ਸਵੈਯਾ ॥

सवैया ॥

ਸਵੈਯਾ:

ਏਕ ਸਮੈ ਜਸੁਧਾ ਸੰਗਿ ਗੋਪਿਨ ਖੀਰ ਮਥੇ ਕਰਿ ਲੈ ਕੈ ਮਧਾਨੀ ॥

एक समै जसुधा संगि गोपिन खीर मथे करि लै कै मधानी ॥

ਇਕ ਵਾਰ ਜਸੋਧਾ ਗੋਪੀਆਂ ਨਾਲ (ਰਲ ਕੇ) ਹੱਥ ਵਿਚ ਮਧਾਣੀ ਲੈ ਕੇ ਦਹੀ ਰਿੜਕਣ ਲਗੀ।

ਊਪਰ ਕੋ ਕਟਿ ਸੌ ਕਸਿ ਕੈ ਪਟਰੋ ਮਨ ਮੈ ਹਰਿ ਜੋਤਿ ਸਮਾਨੀ ॥

ऊपर को कटि सौ कसि कै पटरो मन मै हरि जोति समानी ॥

ਲਕ ਉਪਰ ਕਸਵਾ ਪਟਕਾ ਬੰਨ੍ਹਣ ਵਾਲੇ ਸ੍ਰੀ ਕ੍ਰਿਸ਼ਨ ਦੀ ਜੋਤਿ ਜਸੋਧਾ ਦੇ ਮਨ ਵਿਚ ਸਮਾਈ ਹੈ।

ਘੰਟਕਾ ਛੁਦ੍ਰ ਕਸੀ ਤਿਹ ਊਪਰਿ ਸ੍ਯਾਮ ਕਹੀ ਤਿਹ ਕੀ ਜੁ ਕਹਾਨੀ ॥

घंटका छुद्र कसी तिह ऊपरि स्याम कही तिह की जु कहानी ॥

ਉਸ ਉਤੇ ਨਿੱਕੀਆਂ ਨਿੱਕੀਆਂ ਘੁੰਘਰੀਆਂ ਵਾਲੀ ਤੜਾਗੀ ਕਸੀ ਹੋਈ ਸੀ। ਉਸ ਦਾ ਬ੍ਰਿੱਤਾਤ ਸ਼ਿਆਮ ਕਵੀ ਨੇ ਕਿਹਾ ਹੈ।

ਦਾਨ ਔ ਪ੍ਰਾਕ੍ਰਮ ਕੀ ਸੁਧਿ ਕੈ ਮੁਖ ਤੈ ਹਰਿ ਕੀ ਸੁਭ ਗਾਵਤ ਬਾਨੀ ॥੧੩੮॥

दान औ प्राक्रम की सुधि कै मुख तै हरि की सुभ गावत बानी ॥१३८॥

(ਸ੍ਰੀ ਕ੍ਰਿਸ਼ਨ ਦੇ) ਦਾਨ ਅਤੇ ਪਰਾਕ੍ਰਮ ਨੂੰ ਯਾਦ ਕਰ ਕੇ (ਜਸੋਧਾ) ਮੁਖ ਤੋਂ ਹਰਿ ਦੇ ਸ਼ੁਭ ਗੀਤ ਗਾਦੀ ਹੈ ॥੧੩੮॥

ਖੀਰ ਭਰਿਯੋ ਜਬ ਹੀ ਤਿਹ ਕੋ ਕੁਚਿ ਤਉ ਹਰਿ ਜੀ ਤਬ ਹੀ ਫੁਨਿ ਜਾਗੇ ॥

खीर भरियो जब ही तिह को कुचि तउ हरि जी तब ही फुनि जागे ॥

ਜਦੋਂ ਜਸੋਧਾ ਦੇ ਥਣ ਦੁੱਧ ਨਾਲ ਭਰ ਗਏ, ਤਦੋਂ ਸ੍ਰੀ ਕ੍ਰਿਸ਼ਨ ਜੀ ਵੀ ਜਾਗ ਪਏ

ਪਯ ਸੁ ਪਿਆਵਹੁ ਹੇ ਜਸੁਦਾ ਪ੍ਰਭੁ ਜੀ ਇਹ ਹੀ ਰਸਿ ਮੈ ਅਨੁਰਾਗੇ ॥

पय सु पिआवहु हे जसुदा प्रभु जी इह ही रसि मै अनुरागे ॥

(ਅਤੇ ਕਹਿਣ ਲਗੇ, ਹੇ ਜਸੋਧਾ (ਮਾਤਾ)! (ਮੈਨੂੰ) ਦੁੱਧ ਪਿਆਓ ਅਤੇ ਸ੍ਰੀ ਕ੍ਰਿਸ਼ਨ ਇਸ ਗੱਲ ਦੇ ਲੋਰ ਵਿਚ ਮਸਤ ਹੋ ਗਏ।

ਦੂਧ ਫਟਿਯੋ ਹੁਇ ਬਾਸਨ ਤੇ ਤਬ ਧਾਇ ਚਲੀ ਇਹ ਰੋਵਨ ਲਾਗੇ ॥

दूध फटियो हुइ बासन ते तब धाइ चली इह रोवन लागे ॥

(ਇਤਨੇ ਵਿਚ) ਬਰਤਨ ਵਿਚ ਪਿਆ ਦੁੱਧ ਫਟ ਗਿਆ (ਅਥਵਾ ਉਬਲ ਚਲਿਆ) ਤਦ (ਦੁੱਧ ਨੂੰ ਸੰਭਾਲਣ ਲਈ) ਜਸੋਧਾ ਗਈ ਅਤੇ ਸ੍ਰੀ ਕ੍ਰਿਸ਼ਨ ਰੋਣ ਲਗੇ।

ਕ੍ਰੋਧ ਕਰਿਓ ਮਨ ਮੈ ਬ੍ਰਿਜ ਕੇ ਪਤਿ ਪੈ ਘਰਿ ਤੇ ਉਠਿ ਬਾਹਰਿ ਭਾਗੇ ॥੧੩੯॥

क्रोध करिओ मन मै बृज के पति पै घरि ते उठि बाहरि भागे ॥१३९॥

(ਇਸ ਗੱਲ ਕਰ ਕੇ) ਸ੍ਰੀ ਕ੍ਰਿਸ਼ਨ ਦੇ ਮਨ ਵਿਚ ਗੁੱਸਾ ਆਇਆ ਅਤੇ ਉਹ ਘਰ ਤੋਂ ਉਠ ਕੇ ਬਾਹਰ ਨੂੰ ਭਜ ਗਏ ॥੧੩੯॥

ਦੋਹਰਾ ॥

दोहरा ॥

ਦੋਹਰਾ:

ਕ੍ਰੋਧ ਭਰੇ ਹਰਿ ਜੀ ਮਨੈ ਘਰਿ ਤੇ ਬਾਹਰਿ ਜਾਇ ॥

क्रोध भरे हरि जी मनै घरि ते बाहरि जाइ ॥

ਮਨ ਵਿਚ ਗੁੱਸੇ ਨਾਲ ਭਰੇ ਹੋਏ ਸ੍ਰੀ ਕ੍ਰਿਸ਼ਨ ਬਾਹਰ ਜਾ ਕੇ

ਸੰਗ ਸਖਾ ਲੈ ਕਪਿ ਸਭੈ ਆਏ ਸੈਨ ਬਨਾਇ ॥੧੪੦॥

संग सखा लै कपि सभै आए सैन बनाइ ॥१४०॥

ਬਾਲਕਾ ਅਤੇ ਬੰਦਰਾ ਨੂੰ ਨਾਲ ਲੈ ਕੇ, ਸੈਨਾ ਬਣਾ ਕੇ ਘਰ ਪਰਤੇ ॥੧੪੦॥

ਪਾਥਰ ਕੋ ਗਹਿ ਕੈ ਕਰੈ ਦੀਨੋ ਮਟੁ ਸੁ ਭਗਾਇ ॥

ਪਾਥਰ ਕੋ ਗਹਿ ਕੈ ਕਰੈ ਦੀਨੋ ਮਟੁ ਸੁ ਭਗਾਇ ॥
ਵਟਿਆਂ ਨੂੰ ਹੱਥ ਵਿਚ ਫੜ ਕੇ ਮਟ ਨੂੰ ਭੰਨ ਦਿੱਤਾ

ਖੀਰ ਦਸੋ ਦਿਸ ਬਹਿ ਚਲਿਯੋ ਅਉ ਪੀਨੋ ਹਰਿ ਧਾਇ ॥੧੪੧॥
खीर दसो दिस बहि चलियो अउ पीनो हरि धाइ ॥१४१॥
ਅਤੇ ਦੁੱਧ ਹਰ ਪਾਸੇ ਵਹਿ ਚਲਿਆ ਅਤੇ ਬੰਦਰ ('ਹਰਿ') (ਉਸ ਨੂੰ) ਪੀਣ ਲਈ ਭਜ ਪਏ ॥੧੪੧॥

ਸਵੈਯਾ ॥
सवैया ॥
ਸਵੈਯਾ:

ਸੈਨ ਬਨਾਇ ਭਲੋ ਹਰਿ ਜੀ ਜਸੁਦਾ ਦਧਿ ਕੋ ਮਿਲਿ ਲੂਟਨ ਲਾਏ ॥
सैन बनाइ भलो हरि जी जसुदा दधि को मिलि लूटन लाए ॥
ਸ੍ਰੀ ਕ੍ਰਿਸ਼ਨ (ਬਾਲਕਾ ਅਤੇ ਬੰਦਰਾ ਦੀ) ਚੰਗੀ ਫੌਜ ਬਣਾ ਕੇ ਜਸੋਧਾ ਦੇ ਦਹੀ ਨੂੰ ਮਿਲ ਕੇ ਲੁੱਟਣ ਲਗ ਗਏ।

ਹਾਥਨ ਮੈ ਗਹਿ ਕੈ ਸਭ ਬਾਸਨ ਕੈ ਬਲ ਕੋ ਚਹੂੰ ਓਰਿ ਬਗਾਏ ॥
हाथन मै गहि कै सभ बासन कै बल को चहूँ ओरि बगाए ॥
ਹੱਥਾ ਵਿਚ ਸਾਰੇ ਬਰਤਨ ਫੜ ਕੇ ਜ਼ੋਰ ਨਾਲ ਚੌਹਾ ਪਾਸੇ ਵਗਾ ਮਾਰੇ।

ਫੂਟ ਗਏ ਵਹ ਫੈਲ ਪਰਿਓ ਦਧਿ ਭਾਵ ਇਹੈ ਕਬਿ ਕੇ ਮਨਿ ਆਏ ॥
फूट गए वह फैल परिओ दधि भाव इहै कबि के मनि आए ॥
(ਜਿਸ ਕਰ ਕੇ) ਬਰਤਨ ਫੁਟ ਗਏ ਅਤੇ (ਉਨ੍ਹਾ ਵਿਚਲਾ) ਦਹੀ ਖਿਲਰ ਗਿਆ। ਇਸ ਦਾ ਭਾਵ ਕਵੀ ਦੇ ਮਨ ਵਿਚ (ਇੰਜ) ਆਇਆ

ਕੰਸ ਕੋ ਮੀਝ ਨਿਕਾਰਨ ਕੋ ਅਗੂਆ ਜਨੁ ਆਗਮ ਕਾਨ੍ਹ ਜਨਾਏ ॥੧੪੨॥
कंस को मीझ निकारन को अगूआ जनु आगम कान्रह जनाए ॥१४२॥
ਮਾਨੋ ਕੰਸ ਦੀ ਮਿਝ ਕਢਣ ਦਾ ਅਗਾਊਂ ਸੰਕੇਤ ਸ੍ਰੀ ਕ੍ਰਿਸ਼ਨ ਨੇ ਜਣਾ ਦਿੱਤਾ ਹੋਵੇ ॥੧੪੨॥

ਫੋਰ ਦਏ ਤਿਨ ਜੋ ਸਭ ਬਾਸਨ ਕ੍ਰੋਧ ਭਰੀ ਜਸੁਦਾ ਤਬ ਧਾਈ ॥
फोर दए तिन जो सभ बासन क्रोध भरी जसुदा तब धाई ॥

ਉਨ੍ਹਾ ਨੇ (ਜਦ) ਸਾਰੇ ਬਰਤਨ ਤੋੜ ਦਿੱਤੇ (ਤਦ) ਗੁੱਸੇ ਨਾਲ ਭਰੀ ਜਸੋਧਾ ਉਨ੍ਹਾ (ਨੂੰ ਪਕੜਨ ਲਈ ਪਿਛੇ) ਦੌੜੀ।

ਫਾਧਿ ਚੜੇ ਕਪਿ ਰੂਖਨ ਰੂਖਨ ਗ੍ਵਾਰਨ ਗ੍ਵਾਰਨ ਸੈਨ ਭਗਾਈ ॥

फाधि चड़े कपि रूखन रूखन ग्वारन ग्वारन सैन भगाई ॥

ਬੰਦਰ ਛਾਲਾ ਮਾਰ ਕੇ ਦਰਖਤੋ ਦਰਖਤ ਚੜ੍ਹ ਕੇ ਖਿਸਕ ਗਏ ਅਤੇ ਗਵਾਲ ਬਾਲਕਾ ਦੀ ਸੈਨਾ ਵੀ (ਸੰਕੇਤ ਨਾਲ ਸ੍ਰੀ ਕ੍ਰਿਸ਼ਨ ਨੇ) ਭਜਾ ਦਿੱਤੀ।

ਦਉਰਤ ਦਉਰਿ ਤਬੈ ਹਰਿ ਜੀ ਬਸੁਧਾ ਪਰਿ ਆਪਨੀ ਮਾਤ ਹਰਾਈ ॥

दउरत दउरि तबै हरि जी बसुधा परि आपनी मात हराई ॥

ਸ੍ਰੀ ਕ੍ਰਿਸ਼ਨ ਵੀ ਦੌੜੇ ਅਤੇ ਦੌੜ ਦੌੜ ਕੇ (ਉਨ੍ਹਾ ਨੇ) ਆਪਣੀ ਮਾਤਾ (ਜਸੋਧਾ) ਨੂੰ ਹਰਾ ਦਿੱਤਾ (ਭਾਵ ਥੱਕਾ ਦਿੱਤਾ)।

ਸ੍ਯਾਮ ਕਹੈ ਫਿਰ ਕੈ ਬ੍ਰਿਜ ਕੈ ਪਤਿ ਊਖਲ ਸੋ ਫੁਨਿ ਦੇਹਿ ਬੰਧਾਈ ॥੧੪੩॥

स्याम कहै फिर कै बृज कै पति ऊखल सो फुनि देहि बंधाई ॥१४३॥

ਸ਼ਿਆਮ ਕਵੀ ਕਹਿੰਦੇ ਹਨ, ਫਿਰ ਸ੍ਰੀ ਕ੍ਰਿਸ਼ਨ ਨੇ (ਆਪਣੀ) ਦੇਹ ਉਖਲ (ਚਾਵਲ ਛੱਟਣ ਵਾਲਾ ਚੱਟੂ) ਨਾਲ ਬੰਨ੍ਹਵਾ ਦਿੱਤੀ ॥੧੪੩॥

ਦਉਰਿ ਗਹੇ ਹਰਿ ਜੀ ਜਸੁਦਾ ਜਬ ਬਾਧਿ ਰਹੀ ਰਸੀਆ ਨਹੀ ਮਾਵੈ ॥

दउरि गहे हरि जी जसुदा जब बाधि रही रसीआ नही मावै ॥

ਜਦ ਜਸੋਧਾ ਨੇ ਭਜ ਕੇ ਸ੍ਰੀ ਕ੍ਰਿਸ਼ਨ ਨੂੰ ਪਕੜ ਲਿਆ ਤਾ ਬੰਨ੍ਹਣ ਲਗੀ, ਪਰ ਰੱਸੀ ਹੀ ਪੂਰੀ ਨਾ ਹੋਈ।

ਕੈ ਇਕਠੀ ਬ੍ਰਿਜ ਕੀ ਰਸੀਆ ਸਭ ਜੋਰਿ ਰਹੀ ਕਛੁ ਥਾਹਿ ਨ ਪਾਵੈ ॥

कै इकठी बृज की रसीआ सभ जोरि रही कछु थाहि न पावै ॥

ਬ੍ਰਜ ਦੀਆਂ ਸਾਰੀਆਂ ਰੱਸੀਆਂ (ਉਸ ਨੇ) ਇਕੱਠੀਆਂ ਕਰ ਲਈਆਂ, ਪਰ (ਬੰਨ੍ਹੇ ਜਾਣ ਦੀ) ਕੁਝ ਥਹੁ ਨਾ ਮਿਲੀ (ਅਰਥਾਤ ਕ੍ਰਿਸ਼ਨ ਬੰਨ੍ਹੇ ਨਾ ਜਾ ਸਕੇ)।

ਫੇਰਿ ਬੰਧਾਇ ਭਏ ਬ੍ਰਿਜ ਕੇ ਪਤਿ ਊਖਲ ਸੋ ਧਰਿ ਊਪਰ ਧਾਵੈ ॥

फेरि बंधाइ भए बृज के पति ऊखल सो धरि ऊपर धावै ॥

ਫਿਰ ਸ੍ਰੀ ਕ੍ਰਿਸ਼ਨ ਨੇ (ਆਪਣੇ ਆਪ ਨੂੰ) ਉਖਲ ਨਾਲ ਬੰਨ੍ਹਵਾ ਲਿਆ ਅਤੇ ਧਰਤੀ ਉਤੇ (ਇਧਰ ਉਧਰ) ਭਜਣ ਲਗੇ।

ਸਾਧ ਉਧਾਰਨ ਕੋ ਜੁਮਲਾਰਜੁਨ ਤਾਹਿਾਂ ਨਿਮਿਤ ਕਿਧੋ ਵਹ ਜਾਵੈ ॥੧੪੪॥

साध उधारन को जुमलारजुन ताहिँ निमित किधो वह जावै ॥१४४॥

(ਇੰਜ ਪ੍ਰਤੀਤ ਹੁੰਦਾ ਹੈ) ਸ਼ਾਇਦ (ਨਲ ਅਤੇ ਕੂਵਰ ਨਾ ਦੇ ਦੋ) ਸਾਧਾ ਦੇ ਉੱਧਾਰ ਲਈ ਜਮਲਾਰਜਨ (ਕਊ ਦੇ ਜੋੜੇ ਬ੍ਰਿਛ) ਵਲ ਜਾ ਰਹੇ ਹੋਣ ॥੧੪੪॥

ਦੋਹਰਾ ॥

दोहरा ॥

ਦੋਹਰਾ:

ਘੀਸਤਿ ਘੀਸਤਿ ਉਖਲਹਿ ਕਾਨ੍ਹ ਉਧਾਰਤ ਸਾਧ ॥

घीसति घीसति उखलहि कान्रह उधारत साध ॥

ਉਖਲ ਨੂੰ ਘਸੀਟਦੇ ਘਸੀਟਦੇ ਸ੍ਰੀ ਕ੍ਰਿਸ਼ਨ (ਨਲ ਅਤੇ ਕੂਵਰ ਨਾ ਦੇ ਦੋ) ਸਾਧਾ ਦਾ ਉੱਧਾਰ ਕਰਦੇ ਹਨ

ਨਿਕਟਿ ਤਬੈ ਤਿਨ ਕੇ ਗਏ ਜਾਨਨਹਾਰ ਅਗਾਧ ॥੧੪੫॥

निकटि तबै तिन के गए जाननहार अगाध ॥१४५॥

ਅਤੇ (ਇਸੇ ਲਈ) ਅਗਾਧ ਨੂੰ ਜਾਣਨ ਵਾਲੇ ਸ੍ਰੀ ਕ੍ਰਿਸ਼ਨ ਉਨ੍ਹਾ ਦੇ ਨੇੜੇ ਚਲੇ ਗਏ ਹਨ ॥੧੪੫॥

ਸਵੈਯਾ ॥

सवैया ॥

ਸਵੈਯਾ:

ਊਖਲ ਕਾਨ੍ਹ ਅਰਾਇ ਕਿਧੌ ਬਲ ਕੈ ਤਨ ਕੋ ਤਰੁ ਤੋਰ ਦਏ ਹੈ ॥

ऊखल कान्रह अराइ किधौ बल कै तन को तरु तोर दए है ॥

(ਜਮਲਾਰਜਨ ਦੇ ਵਿਚਕਾਰ) ਉਖਲ ਨੂੰ ਅੜਾ ਕੇ ਅਤੇ ਸ਼ਰੀਰ ਦੇ ਬਲ ਨਾਲ ਦੋਹਾ ਬ੍ਰਿਛਾ ਨੂੰ ਸ੍ਰੀ ਕ੍ਰਿਸ਼ਨ ਨੇ ਤੋੜ ਦਿੱਤਾ ਹੈ।

ਤਉ ਨਿਕਸੇ ਤਿਨ ਤੇ ਜੁਮਲਾਰਜਨ ਕੈ ਬਿਨਤੀ ਸੁਰ ਲੋਕ ਗਏ ਹੈ ॥

तउ निकसे तिन ते जुमलारजन कै बिनती सुर लोक गए है ॥

ਤਦੋਂ ਉਸ ਜੋੜੇ ਕਊ ਬ੍ਰਿਛ ਵਿਚੋਂ ਨਲ ਅਤੇ ਕੂਵਰ ਨਿਕਲੇ ਹਨ ਅਤੇ ਬੇਨਤੀ ਕਰ ਕੇ ਸੁਅਰਗ ਨੂੰ ਚਲੇ ਗਏ ਹਨ।

ਤਾ ਛਬਿ ਕੋ ਜਸੁ ਉਚ ਮਹਾ ਕਬਿ ਕੇ ਮਨ ਮੈ ਇਹ ਭਾਤਿ ਭਏ ਹੈ ॥

ता छबि को जसु उच महा कबि के मन मै इह भाति भए है ॥

ਉਸ ਘਟਨਾ ਦੀ ਸ਼ੋਭਾ ਦਾ ਸ੍ਰੇਸ਼ਠ ਅਤੇ ਮਹਾਨ ਯਸ਼ ਕਵੀ ਦੇ ਮਨ ਵਿਚ ਇਸ ਤਰ੍ਹਾ (ਅਨੁਭਵ) ਹੋਇਆ ਹੈ,

ਨਾਗਨ ਕੇ ਪੁਰਿ ਤੇ ਮਧੁ ਕੇ ਮਟ ਕੈ ਮਤਿ ਕੀ ਲਜੁ ਐਚ ਲਏ ਹੈ ॥੧੪੬॥

नागन के पुरि ते मधु के मट कै मति की लजु ऐच लए है ॥१४६॥

ਮਾਨੋ ਨਾਗਾ ਦੇ ਸ਼ਹਿਰ ਵਿਚੋਂ ਅੰਮ੍ਰਿਤ ਦੇ ਮਟ ਨੂੰ (ਇੰਦਰ ਨੇ) ਮੰਤ੍ਰ ਦੀ ਰੱਸੀ ਨਾਲ ਖਿਚ ਲਿਆ ਹੋਵੇ ॥੧੪੬॥

ਕਉਤਕ ਦੇਖਿ ਸਭੈ ਬ੍ਰਿਜ ਕੇ ਜਨ ਜਾਇ ਤਬੈ ਜਸੁਦਾ ਪਹਿ ਆਖੀ ॥

कउतक देखि सभै बृज के जन जाइ तबै जसुदा पहि आखी ॥

(ਉਸ) ਕੌਤਕ ਨੂੰ ਵੇਖ ਕੇ, ਬ੍ਰਜ-ਭੂਮੀ ਦੇ ਸਾਰਿਆਂ ਲੋਕਾ ਨੇ ਜਸੋਧਾ ਕੋਲ ਜਾ ਕੇ (ਸਾਰੀ ਗੱਲ) ਕਹੀ

ਤੋਰ ਦਏ ਤਨ ਕੋ ਬਲ ਕੈ ਤਰ ਭਾਤਿ ਭਲੀ ਹਰਿ ਕੀ ਸੁਭ ਸਾਖੀ ॥

तोर दए तन को बल कै तर भाति भली हरि की सुभ साखी ॥

ਕਿ (ਸ੍ਰੀ ਕ੍ਰਿਸ਼ਨ ਨੇ) ਸ਼ਰੀਰ ਦੇ ਬਲ ਨਾਲ (ਜਮਲਾਰਜਨ) ਬ੍ਰਿਛ ਨੂੰ ਤੋੜ ਦਿੱਤਾ ਹੈ। ਇਹ ਸਾਰੀ ਸ਼ੁਭ ਵਾਰਤਾ ਚੰਗੀ ਤਰ੍ਹਾ ਦਸ ਦਿੱਤੀ।

ਤਾ ਛਬਿ ਕੀ ਉਪਮਾ ਅਤਿ ਹੀ ਕਬਿ ਨੇ ਅਪੁਨੇ ਮੁਖ ਤੇ ਇਮ ਭਾਖੀ ॥

ता छबि की उपमा अति ही कबि ने अपुने मुख ते इम भाखी ॥

ਉਸ ਦ੍ਰਿਸ਼ ਦੀ ਅਤਿ ਅਧਿਕ ਉਪਮਾ ਕਵੀ ਨੇ ਆਪਣੇ ਮੁਖ ਤੋਂ ਇਸ ਤਰ੍ਹਾ ਕਹਿ ਸੁਣਾਈ

ਫੇਰਿ ਕਹੀ ਭਹਰਾਇ ਤਿਤੈ ਉਡੇ ਜਿਉ ਧਰ ਤੇ ਉਡ ਜਾਤ ਹੈ ਮਾਖੀ ॥੧੪੭॥

फेरि कही भहराइ तितै उडे जिउ धर ते उड जात है माखी ॥१४७॥

ਕਿ ਧਰਤੀ ਤੋਂ ਉਡ ਕੇ ਜਾਣ ਵਾਲੀ ਮੱਖੀ ਵਾਗ (ਸਾਰੇ ਲੋਕ) ਫਿਰ ਭਿਣਭਿਣਾ ਕੇ (ਇਹ ਘਟਨਾ) ਦਸਣ ਲਈ ਆ ਗਏ ਹਨ ॥੧੪੭॥

ਦੂਤਨ ਕੇ ਬਧ ਕੋ ਸਿਵ ਮੂਰਤਿ ਹੈ ਨਿਜ ਸੋ ਕਰਤਾ ਸੁਖ ਦਇਯਾ ॥

दूतन के बध को सिव मूरति है निज सो करता सुख दइया ॥

ਯਮਦੂਤਾ ਨੂੰ ਮਾਰਨ ਲਈ ਜੋ ਸ਼ਿਵ-ਰੂਪ ਹੈ ਅਤੇ ਆਪਣੇ ਵਰਗਾ ਕਰ ਕੇ ਸੁਖ ਦੇਣ ਵਾਲਾ ਹੈ

ਲੋਗਨ ਕੋ ਬਰਤਾ ਹਰਤਾ ਦੁਖ ਹੈ ਕਰਤਾ ਮੁਸਲੀਧਰ ਭਇਯਾ ॥

लोगन को बरता हरता दुख है करता मुसलीधर भइया ॥

ਅਤੇ ਜੋ ਲੋਕਾ ਨੂੰ ਵਰ ਦੇਣ ਵਾਲਾ, ਦੁੱਖਾ ਨੂੰ ਹਰਨ ਵਾਲਾ ਹੈ ਅਤੇ ਬਲਭਦਰ ਦਾ ਭਰਾ ਹੈ,

ਡਾਰ ਦਈ ਮਮਤਾ ਹਰਿ ਜੀ ਤਬ ਬੋਲ ਉਠੀ ਇਹ ਹੈ ਮਮ ਜਾਇਯਾ ॥

डार दई ममता हरि जी तब बोल उठी इह है मम जाइया ॥

(ਉਸ) ਸ੍ਰੀ ਕ੍ਰਿਸ਼ਨ ਨੇ (ਜਸੋਧਾ ਉਤੇ ਮਮਤਾ ਦੀ ਭਾਵਨਾ) ਪਸਾਰ ਦਿੱਤੀ ਅਤੇ ਉਹ ਕਹਿਣ ਲਗੀ ਕਿ ਇਹ ਮੇਰਾ ਪੁੱਤਰ ਹੈ।

ਖੇਲ ਬਨਾਇ ਦਯੋ ਹਮ ਕੋ ਬਿਧਿ ਜੋ ਜਨਮ੍ਯੋ ਗ੍ਰਿਹਿ ਪੂਤ ਕਨਇਯਾ ॥੧੪੮॥

खेल बनाइ दयो हम को बिधि जो जनम्यो गृहि पूत कनइया ॥१४८॥

(ਅਸਲੋਂ) ਵਿਧਾਤਾ ਨੇ ਲੀਲ੍ਹਾ ਰਚ ਕੇ ਕਨ੍ਹੀਆ ਨੂੰ ਸਾਡੇ ਘਰ ਪੁੱਤਰ ਰੂਪ ਵਿਚ ਜਨਮ ਦਿੱਤਾ ਹੈ ॥੧੪੮॥

ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਕ੍ਰਿਸਨਾਵਤਾਰੇ ਤਰੁ ਤੋਰ ਜਮਲਾਰਜਨ ਉਧਾਰਬੋ ਬਰਨਨੰ ॥

इति स्री बचित्र नाटके ग्रंथे कृसनावतारे तरु तोर जमलारजन उधारबो बरननं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸਨਾਵਤਾਰ ਦੇ ਤਰੁ ਤੋਰ ਜਮਲਾਰਜਨ ਉਧਾਰ ਪ੍ਰਸੰਗ ਦੀ ਸਮਾਪਤੀ।

ਸਵੈਯਾ ॥

सवैया ॥

ਸਵੈਯਾ:

ਤੋਰਿ ਦਏ ਤਰੁ ਜੋ ਤਿਹ ਹੀ ਤਬ ਗੋਪਨ ਬੂਢਨ ਮੰਤ੍ਰ ਬਿਚਾਰੋ ॥

तोरि दए तरु जो तिह ही तब गोपन बूढन मंत्र बिचारो ॥

ਜੋ (ਜਮਲਾਰਜਨ) ਬ੍ਰਿਛ ਤੋੜੇ ਸਨ, ਉਸ ਥਾ ਤੇ ਬਜ਼ੁਰਗ ਗਵਾਲਿਆਂ ਨੇ (ਬੈਠ ਕੇ) ਇਹ ਸਲਾਹ-ਮਸ਼ਵਰਾ ਕੀਤਾ

ਗੋਕੁਲ ਕੋ ਤਜੀਐ ਚਲੀਐ ਬ੍ਰਿਜ ਹ੍ਵੈ ਈਹਾ ਭਾਵ ਤੇ ਭਾਵਨ ਭਾਰੋ ॥

गोकुल को तजीए चलीऐ बृज ह्वै ईहा भाव ते भावन भारो ॥

ਕਿ ਗੋਕੁਲ ਨੂੰ ਛਡ ਕੇ ਬ੍ਰਜ-ਭੂਮੀ ਨੂੰ ਚਲੇ ਜਾਈਏ (ਕਿਉਂਕਿ) ਇਥੇ ਭਾਵੀ ਵਲੋਂ ਭਾਰੇ ਭਾਣੇ ਵਰਤਣ ਲਗ ਗਏ ਹਨ।

ਬਾਤ ਸੁਨੀ ਜਸੁਦਾ ਅਰੁ ਨੰਦਹਿ ਬਜੋਤ ਭਲੋ ਮਨ ਮਧਿ ਬਿਚਾਰੋ ॥

बात सुनी जसुदा अरु नंदहि ब्योत भलो मन मधि बिचारो ॥

(ਜਦੋਂ) ਇਹ ਗੱਲ ਜਸੋਧਾ ਅਤੇ ਨੰਦ ਨੇ ਸੁਣੀ (ਤਾ ਉਨ੍ਹਾ ਨੇ ਵੀ) ਮਨ ਵਿਚ ਵਿਚਾਰਿਆ ਕਿ ਇਹ ਵਿਉਂਤ ਚੰਗੀ ਹੈ।

ਅਉਰ ਭਲੀ ਇਹ ਤੇ ਨ ਕਛੂ ਜਿਹ ਤੇ ਸੁ ਬਚੇ ਸੁਤ ਸਜਾਮ ਹਮਾਰੋ ॥੧੪੯॥

अउर भली इह ते न कछू जिह ते सु बचे सुत स्याम हमारो ॥१४९॥

ਇਸ ਤੋਂ ਹੋਰ ਚੰਗੀ ਗੱਲ ਕੋਈ ਨਹੀਂ ਜਿਸ ਕਰ ਕੇ ਸਾਡਾ ਕਾਨ੍ਹ ਸੁਰਖਿਅਤ ਰਹਿ ਸਕੇ ॥੧੪੯॥

ਘਾਸਿ ਭਲੋ ਦ੍ਰੁਮ ਛਾਹ ਭਲੀ ਜਮੁਨਾ ਢਿਗ ਹੈ ਨਗ ਹੈ ਤਟਿ ਜਾ ਕੇ ॥

घासि भलो द्रुम छाह भली जमुना ढिग है नग है तटि जा के ॥

(ਬ੍ਰਜ-ਭੂਮੀ ਵਿਚ) ਘਾਹ ਚੰਗਾ ਹੈ, ਬ੍ਰਿਛਾ ਦੀ ਛਾ ਸੁਹਾਵਣੀ ਹੈ, ਜਮਨਾ ਨਦੀ ਨੇੜੇ ਹੈ ਅਤੇ ਜਿਸ ਦੇ ਕੰਢੇ ਉਤੇ ਪਹਾੜ ਹਨ

ਕੋਟਿ ਝਰੈ ਝਰਨਾ ਤਿਹ ਤੇ ਜਗ ਮੈ ਸਮਤੁਲਿ ਨਹੀ ਕਛੁ ਤਾ ਕੇ ॥

कोटि झरै झरना तिह ते जग मै समतुलि नही कछु ता के ॥

ਜਿਨ੍ਹਾ ਵਿਚੋਂ ਕਰੋੜਾ ਝਰਨੇ ਝਰ ਰਹੇ ਹਨ ਅਤੇ ਜਿਸ (ਬ੍ਰਜ-ਭੂਮੀ) ਦੇ ਬਰਾਬਰ ਸੰਸਾਰ ਵਿਚ ਹੋਰ ਕੋਈ ਨਹੀਂ ਹੈ।

ਬੋਲਤ ਹੈ ਪਿਕ ਕੋਕਿਲ ਮੋਰ ਕਿਧੌ ਘਨ ਮੈ ਚਹੁੰ ਓਰਨ ਵਾ ਕੇ ॥

बोलत है पिक कोकिल मोर किधौ घन मै चहुँ ओरन वा के ॥

ਉਸ ਦੇ ਚੌਹਾ ਪਾਸੇ ਬਰਖਾ ਰੁਤ ਵਿਚ ਕੋਇਲ, ਹਰੀਅਲ ਅਤੇ ਮੋਰ ਬੋਲਦੇ ਹਨ।

ਬੇਗ ਚਲੋ ਤੁਮ ਗੋਕੁਲ ਕੋ ਤਜਿ ਪੁੰਨ ਹਜਾਰ ਅਬੈ ਤੁਮ ਗਾ ਕੇ ॥੧੫੦॥

बेग चलो तुम गोकुल को तजि पुँन हजार अबै तुम गा के ॥१५०॥

ਤੁਸੀਂ ਗੋਕੁਲ ਨੂੰ ਛਡ ਕੇ ਛੇਤੀ ਨਾਲ ਤੁਰ ਚਲੋ (ਕਿਉਂਕਿ) ਹੁਣ ਤੁਹਾਡੇ ਪਿੰਡ ਦੇ ਹਜ਼ਾਰਾ ਪੁੰਨ (ਜਾਗੇ ਹਨ) ॥੧੫੦॥

ਦੋਹਰਾ ॥

दोहरा ॥

ਦੋਹਰਾ:

ਨੰਦ ਸਭੈ ਗੋਪਨ ਸਨੈ ਬਾਤ ਕਹੀ ਇਹ ਠਉਰ ॥

नंद सभै गोपन सनै बात कही इह ठउर ॥

ਨੰਦ ਨੇ (ਉਸ) ਸਥਾਨ ਤੇ ਸਾਰਿਆਂ ਗਵਾਲਿਆਂ ਨੂੰ ਮਿਲ ਕੇ ਇਹ ਗੱਲ ਕਹੀ

ਤਜਿ ਗੋਕੁਲ ਬ੍ਰਿਜ ਕੋ ਚਲੇ ਇਹ ਤੇ ਭਲੀ ਨ ਅਉਰ ॥੧੫੧॥

तजि गोकुल बृज को चले इह ते भली न अउर ॥१५१॥

ਕਿ ਗੋਕੁਲ ਨੂੰ ਛਡ ਕੇ ਬ੍ਰਜ-ਭੂਮੀ ਨੂੰ ਚਲੇ ਜਾਈਏ। (ਕਿਉਂਕਿ) ਇਸ ਤੋਂ ਚੰਗੀ ਹੋਰ (ਕੋਈ ਗੱਲ) ਨਹੀਂ ॥੧੫੧॥

ਲਟਪਟ ਬਾਧੇ ਉਠਿ ਚਲੇ ਆਏ ਜਬ ਬ੍ਰਿਜਿ ਹੀਰ ॥

लटपट बाधे उठि चले आए जब बृजि हीर ॥

ਸਾਰਾ ਸਾਮਾਨ ਬੰਨ੍ਹ ਕੇ (ਗੋਕੁਲ ਤੋਂ) ਉਠ ਕੇ ਜਦੋਂ (ਸਾਰੇ) ਗਵਾਲੇ ਬ੍ਰਜ ਵਿਚ ਆ ਗਏ

ਦੇਖਿਓ ਅਪਨੇ ਨੈਨ ਭਰਿ ਬਹਿਤੋ ਜਮੁਨਾ ਤੀਰ ॥੧੫੨॥

देखिओ अपने नैन भरि बहितो जमुना तीर ॥१५२॥

(ਤਾ ਉਨ੍ਹਾ ਨੇ) ਆਪਣੀਆਂ ਅੱਖਾ ਨਾਲ ਜਮਨਾ ਦਾ ਜਲ ਵਗਦਾ ਹੋਇਆ ਵੇਖ ਲਿਆ ॥੧੫੨॥

ਸਵੈਯਾ ॥

सवैया ॥

ਸਵੈਯਾ:

ਆਇਸ ਪਾਇ ਕੈ ਨੰਦਹਿ ਕੋ ਸਭ ਗੋਪਨ ਜਾਇ ਭਲੇ ਰਥ ਸਾਜੇ ॥

आइस पाइ कै नंदहि को सभ गोपन जाइ भले रथ साजे ॥

ਨੰਦ ਦੀ ਆਗਿਆ ਪ੍ਰਾਪਤ ਕਰ ਕੇ ਗਵਾਲਿਆਂ ਨੇ ਚੰਗੀ ਤਰ੍ਹਾ ਰਥਾ ਨੂੰ ਸਜਾ ਲਿਆ।

ਬੈਠਿ ਸਭੈ ਤਿਨ ਪੈ ਤਿਰੀਆ ਸੰਗਿ ਗਾਵਤ ਜਾਤ ਬਜਾਵਤ ਬਾਜੇ ॥

बैठि सभै तिन पै तिरीआ संगि गावत जात बजावत बाजे ॥

ਉਨ੍ਹਾ ਉਤੇ ਆਪਣੀਆਂ ਇਸਤਰੀਆਂ ਨਾਲ ਬੈਠ ਕੇ ਸਾਰੇ (ਗਵਾਲੇ) ਵਾਜੇ ਵਜਾਉਂਦੇ ਅਤੇ ਗੀਤ ਗਾਉਂਦੇ (ਤੁਰ ਪਏ)।

ਹੇਮ ਕੋ ਦਾਨੁ ਕਰੈ ਜੁ ਦੋਊ ਹਰਿ ਗੋਦ ਲਏ ਜਸੁਦਾ ਇਮ ਰਾਜੈ ॥

हेम को दानु करै जु दोऊ हरि गोद लए जसुदा इम राजै ॥

ਸ੍ਰੀ ਕ੍ਰਿਸ਼ਨ ਨੂੰ ਗੋਦ ਲਏ ਹੋਇਆਂ ਜਸੋਧਾ ਇੰਜ ਸੋਭ ਰਹੀ ਸੀ (ਜਿਵੇਂ ਉਨ੍ਹਾ) ਦੋਹਾ ਨੇ ਸੋਨਾ ਦਾਨ ਕੀਤਾ ਹੋਇਆ ਸੀ।

ਕੈਧਉ ਸੈਲ ਸੁਤਾ ਗਿਰਿ ਭੀਤਰ ਊਚ ਮਨੋ ਮਨਿ ਨੀਲ ਬਿਰਾਜੈ ॥੧੫੩॥

कैधउ सैल सुता गिरि भीतर ऊच मनो मनि नील बिराजै ॥१५३॥

(ਅਸਲ ਵਿਚ ਉਹ ਇੰਜ ਪ੍ਰਤੀਤ ਹੋ ਰਹੇ ਸਨ) ਮਾਨੋ ਪਾਰਬਤੀ ('ਸੈਲ ਸੁਤਾ') ਪਹਾੜ ਵਿਚ ਬੈਠੀ ਹੋਵੇ ਅਤੇ ਉਸ ਵਿਚ ਨੀਲ ਮਣੀ ਸ਼ੋਭਾ ਪਾ ਰਹੀ ਹੋਵੇ ॥੧੫੩॥

ਗੋਪ ਗਏ ਤਜਿ ਗੋਕੁਲ ਕੋ ਬ੍ਰਿਜ ਆਪਨੇ ਆਪਨੇ ਡੇਰਨ ਆਏ ॥

गोप गए तजि गोकुल को बृज आपने आपने डेरन आए ॥

ਗੋਕੁਲ ਨੂੰ ਛਡ ਕੇ ਗਵਾਲੇ ਬ੍ਰਜ-ਭੂਮੀ ਵਿਚ ਆਪਣੇ ਆਪਣੇ ਡੇਰਿਆਂ ਵਿਚ ਆ ਗਏ।

ਡਾਰ ਦਈ ਲਸੀਆ ਅਰੁ ਅਛਤ ਬਾਹਰਿ ਭੀਤਰਿ ਧੂਪ ਜਗਾਏ ॥

डार दई लसीआ अरु अछत बाहरि भीतरि धूप जगाए ॥

ਕੱਚੀ ਲਸੀ ਅਤੇ ਚਾਵਲਾ ਦੇ ਛੱਟੇ ਦੇ ਕੇ ਅਤੇ ਘਰਾ ਦੇ ਅੰਦਰ ਬਾਹਰ ਧੂਪ ਜਗਾ ਕੇ (ਰਹਿਣ ਲਗੇ ਹਨ)।

ਤਾ ਛਬਿ ਕੋ ਜਸੁ ਊਚ ਮਹਾ ਕਬਿ ਨੈ ਮੁਖ ਤੇ ਇਮ ਭਾਖਿ ਸੁਨਾਏ ॥

ता छबि को जसु ऊच महा कबि नै मुख ते इम भाखि सुनाए ॥

ਉਸ ਛਬ ਦੇ ਸ੍ਰੇਸ਼ਠ ਅਤੇ ਮਹਾਨ ਯਸ਼ ਨੂੰ ਕਵੀ ਨੇ (ਆਪਣੇ) ਮੁਖ ਤੋਂ ਇਸ ਤਰ੍ਹਾ ਕਹਿ ਕੇ ਸੁਣਾਇਆ ਹੈ

ਰਾਜ ਬਿਭੀਛਨ ਦੈ ਕਿਧੌ ਲੰਕ ਕੋ ਰਾਮ ਜੀ ਧਾਮ ਪਵਿਤ੍ਰ ਕਰਾਏ ॥੧੫੪॥

राज बिभीछन दै किधौ लंक को राम जी धाम पवित्र कराए ॥१५४॥

ਮਾਨੋ ਵਿਭੀਸ਼ਣ ਨੂੰ ਲੰਕਾ ਦਾ ਰਾਜ ਦੇ ਕੇ ਰਾਮ ਜੀ ਨੇ (ਵਾਪਸ ਪਰਤ ਕੇ) ਘਰ ਨੂੰ ਪਵਿਤਰ ਕੀਤਾ ਹੋਵੇ ॥੧੫੪॥

ਕਬਿਯੋ ਬਾਚ ਦੋਹਰਾ ॥

कबियो बाच दोहरा ॥

ਕਵੀ ਨੇ ਕਿਹਾ ਦੋਹਰਾ:

ਗੋਪ ਸਭੈ ਬ੍ਰਿਜ ਪੁਰ ਬਿਖੈ ਬੈਠੇ ਹਰਖ ਬਢਾਇ ॥

गोप सभै बृज पुर बिखै बैठे हरख बढाइ ॥

ਸਾਰੇ ਗਵਾਲੇ ਬ੍ਰਜ-ਭੂਮੀ ਵਿਚ ਖੁਸ਼ੀ ਖੁਸ਼ੀ ਵਸਣ ਲਗੇ।

ਅਬ ਮੈ ਲੀਲਾ ਕ੍ਰਿਸਨ ਕੀ ਮੁਖ ਤੇ ਕਹੋ ਸੁਨਾਇ ॥੧੫੫॥

अब मै लीला कृसन की मुख ते कहो सुनाइ ॥१५५॥

ਹੁਣ ਮੈਂ ਸ੍ਰੀ ਕ੍ਰਿਸ਼ਨ ਦੀ ਲੀਲ੍ਹਾ ਨੂੰ ਮੁਖ ਤੋਂ ਕਹਿ ਕੇ ਸੁਣਾਉਂਦਾ ਹਾ ॥੧੫੫॥

ਸਵੈਯਾ ॥

सवैया ॥

ਸਵੈਯਾ:

ਸਾਤ ਬਿਤੀਤ ਭਏ ਜਬ ਸਾਲ ਲਗੇ ਤਬ ਕਾਨ੍ਹ ਚਰਾਵਨ ਗਊਆ ॥

सात बितीत भए जब साल लगे तब कान्रह चरावन गऊआ ॥

ਜਦੋਂ ਸੱਤ ਸਾਲ ਬੀਤ ਗਏ ਤਾ ਕਾਨ੍ਹ ਗਊਆਂ ਚਰਾਉਣ ਲਗੇ।

ਪਾਤ ਬਜਾਵਤ ਔ ਮੁਰਲੀ ਮਿਲਿ ਗਾਵਤ ਗੀਤ ਸਭੈ ਲਰਕਊਆ ॥

पात बजावत औ मुरली मिलि गावत गीत सभै लरकऊआ ॥

ਸਾਰੇ ਬਾਲਕ ਪੱਤਰਾ (ਦੀਆਂ ਪੀਪਣੀਆਂ ਬਣਾ ਕੇ) ਵਜਾਉਂਦੇ ਹਨ ਅਤੇ ਮੁਰਲੀ ਨਾਲ ਗੀਤ ਗਾਉਂਦੇ ਹਨ।

ਗੋਪਨ ਲੈ ਗ੍ਰਿਹ ਆਵਤ ਧਾਵਤ ਤਾੜਤ ਹੈ ਸਭ ਕੋ ਮਨ ਭਊਆ ॥

गोपन लै गृह आवत धावत ताड़त है सभ को मन भऊआ ॥

(ਸ੍ਰੀ ਕ੍ਰਿਸ਼ਨ) ਗਵਾਲ ਬਾਲਕਾ ਨੂੰ ਘਰਾ ਵਿਚੋਂ ਲੈ ਕੇ ਭਜ ਆਉਂਦੇ ਹਨ ਅਤੇ ਮਨ ਮਰਜ਼ੀ ਅਨੁਸਾਰ ਸਾਰਿਆਂ ਨੂੰ ਤਾੜਦੇ ਹਨ।

ਦੂਧ ਪਿਆਵਤ ਹੈ ਜਸੁਦਾ ਰਿਝ ਕੈ ਹਰਿ ਖੇਲ ਕਰੈ ਜੁ ਨਚਊਆ ॥੧੫੬॥

दूध पिआवत है जसुदा रिझ कै हरि खेल करै जु नचऊआ ॥१५६॥

ਜਸੋਧਾ ਰੀਝ ਕੇ ਦੁੱਧ ਪਿਲਾਉਂਦੀ ਹੈ ਅਤੇ ਕ੍ਰਿਸ਼ਨ ਖੇਡਦੇ ਅਤੇ ਨਚਦੇ ਕੁਦੱਦੇ ਹਨ ॥੧੫੬॥

ਰੂਖ ਗਏ ਗਿਰ ਕੈ ਧਸਿ ਕੈ ਸੰਗਿ ਦੈਤ ਚਲਾਇ ਦਯੋ ਹਰਿ ਜੀ ਜੋ ॥

रूख गए गिर कै धसि कै संगि दैत चलाइ दयो हरि जी जो ॥

ਸ੍ਰੀ ਕ੍ਰਿਸ਼ਨ ਨੇ (ਕੰਸ ਵਲੋਂ ਵੱਛਾ ਬਣ ਕੇ ਆਏ ਦੈਂਤ ਨੂੰ ਪਿਛਲੀਆਂ ਟੰਗਾ ਤੋਂ ਫੜ ਕੇ) ਪਰੇ ਵਗਾ ਸੁਟਿਆ ਜਿਸ ਦੇ ਧਕੇ ਨਾਲ ਕਿਤਨੇ ਹੀ ਬ੍ਰਿਛ ਡਿਗ ਗਏ।

ਫੂਲ ਗਿਰੇ ਨਭ ਮੰਡਲ ਤੇ ਉਪਮਾ ਤਿਹ ਕੀ ਕਬਿ ਨੈ ਸੁ ਕਰੀ ਜੋ ॥

फूल गिरे नभ मंडल ते उपमा तिह की कबि नै सु करी जो ॥

(ਉਸ ਸਮੇਂ) ਆਕਾਸ਼ ਮੰਡਲ ਤੋਂ ਫੁਲ ਡਿਗਣ ਲਗੇ, ਉਸ (ਦ੍ਰਿਸ਼ ਦੀ) ਉਪਮਾ ਕਵੀ ਨੇ ਜੋ ਕੀਤੀ ਹੈ,

ਧਨਿ ਹੀ ਧਨਿ ਭਯੋ ਤਿਹੂੰ ਲੋਕਨਿ ਭੂਮਿ ਕੋ ਭਾਰੁ ਅਬੈ ਘਟ ਕੀਜੋ ॥

धनि ही धनि भयो तिहूँ लोकनि भूमि को भारु अबै घट कीजो ॥
(ਉਸ ਅਨੁਸਾਰ) ਤਿੰਨਾ ਲੋਕਾ ਵਿਚ ਧੰਨ ਧੰਨ ਹੋ ਰਹੀ ਹੈ ਕਿ (ਸ੍ਰੀ ਕ੍ਰਿਸ਼ਨ ਨੇ) ਹੁਣੇ ਹੀ ਧਰਤੀ ਦਾ ਭਾਰ ਘਟ ਕਰ ਦਿੱਤਾ ਹੈ।

ਸ੍ਯਾਮ ਕਥਾ ਸੁ ਕਹੀ ਇਸ ਕੀ ਚਿਤ ਦੈ ਕਬਿ ਪੈ ਇਹ ਕੋ ਜੁ ਸੁਨੀਜੋ ॥੧੫੭॥
स्याम कथा सु कही इस की चित दै कबि पै इह को जु सुनीजो ॥१५७॥
ਸ਼ਿਆਮ ਕਵੀ ਨੇ ਇਸ ਦੀ ਜੋ ਕਥਾ ਕਹੀ ਹੈ, ਉਸ ਨੂੰ ਚਿੱਤ ਦੇ ਕੇ ਸੁਣੋ ॥੧੫੭॥

ਕਉਤਕਿ ਦੇਖਿ ਸਭੇ ਬ੍ਰਿਜ ਬਾਲਕ ਡੇਰਨ ਡੇਰਨ ਜਾਇ ਕਹੀ ਹੈ ॥
कउतकि देखि सभे बृज बालक डेरन डेरन जाइ कही है ॥
(ਵੱਛੇ ਦੇ ਮਾਰਨ) ਦੇ ਕੌਤਕ ਨੂੰ ਵੇਖ ਕੇ ਬ੍ਰਜ ਦੇ ਸਾਰਿਆਂ ਬਾਲਕਾ ਨੇ (ਇਹ ਗੱਲ) ਘਰ ਘਰ ਜਾ ਕੇ ਦਸੀ ਹੈ।

ਦਾਨੋ ਕੀ ਬਾਤ ਸੁਨੀ ਜਸੁਦਾ ਗਰਿ ਆਨੰਦ ਕੇ ਮਧਿ ਬਾਤ ਡਹੀ ਹੈ ॥
दानो की बात सुनी जसुदा गरि आनंद के मधि बात डही है ॥
(ਜਦੋਂ) ਜਸੋਧਾ ਨੇ ਦੈਂਤ ਰੂਪੀ ਵੱਛੇ ਦੀ ਗੱਲ ਸੁਣੀ (ਤਾ) ਖ਼ੁਸ਼ੀ ਨਾਲ ਉਸ ਦੇ ਗਲੇ ਵਿਚ ਹੀ ਗੱਲ ਰੁਕ ਗਈ ਹੈ।

ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੇ ਮੁਖ ਤੇ ਸਰਤਾ ਜਿਉ ਕਹੀ ਹੈ ॥
ता छबि की अति ही उपमा कबि ने मुख ते सरता जिउ कही है ॥
ਉਸ ਦ੍ਰਿਸ਼ ਦੀ ਮਹਾਨ ਉਪਮਾ ਕਵੀ ਦੇ ਮੁਖ ਵਿਚੋਂ ਨਦੀ ਵਾਗ ਵਹਿ ਤੁਰੀ ਹੈ (ਅਰਥਾਤ ਕਹਿ ਦਿੱਤੀ ਹੈ)

ਫੈਲਿ ਪਰਿਯੋ ਸੁ ਦਸੋ ਦਿਸ ਕੌ ਗਨਤੀ ਮਨ ਕੀ ਇਹ ਮਧਿ ਬਹੀ ਹੈ ॥੧੫੮॥
फैलि परियो सु दसो दिस कौ गनती मन की इह मधि बही है ॥१५८॥
ਜੋ ਦਸਾ ਦਿਸ਼ਾਵਾ ਵਿਚ ਪਸਰ ਗਈ ਹੈ ਅਤੇ ਮਨ ਦੀ ਸੋਚ ਉਸ ਵਿਚ ਰੁੜ੍ਹ ਗਈ ਹੈ (ਅਰਥਾਤ ਉਸ ਨੂੰ ਕਥਨ ਕਰਨਾ ਸਰਲ ਨਹੀਂ ਹੈ।) ॥੧੫੮॥

ਅਥ ਬਕੀ ਦੈਤ ਕੋ ਬਧ ਕਥਨੰ ॥
अथ बकी दैत को बध कथनं ॥
ਹੁਣ ਬਕੀ ਦੈਂਤ (ਬਕਾਸੁਰ) ਦੇ ਵਧ ਦਾ ਕਥਨ

ਸਵੈਯਾ ॥
सवैया ॥

ਸਵੈਯਾ:

ਦੈਤ ਹਨ੍ਯੋ ਸੁਨ ਕੈ ਨ੍ਰਿਪ ਸ੍ਰਉਨਨਿ ਬਾਤ ਕਹੀ ਬਕ ਕੋ ਸੁਨਿ ਲਈਯੈ ॥

दैत हन्यो सुन कै नृप स्रउननि बात कही बक को सुनि लईयै ॥

ਦੈਂਤ (ਵੱਛੇ) ਦੇ ਮਾਰੇ ਜਾਣ ਦੀ (ਖ਼ਬਰ) ਰਾਜੇ ਨੇ ਕੰਨਾ ਨਾਲ ਸੁਣ ਕੇ ਬਕਾਸੁਰ ਨੂੰ ਜੋ ਗੱਲ ਕਹੀ, ਉਹ ਸੁਣ ਲਵੋ।

ਹੋਇ ਤਯਾਰ ਅਬੈ ਤੁਮ ਤੋ ਤਜਿ ਕੈ ਮਥੁਰਾ ਬ੍ਰਿਜ ਮੰਡਲਿ ਜਈਯੈ ॥

होइ तयार अबै तुम तो तजि कै मथुरा बृज मंडलि जईयै ॥

ਤੁਸੀਂ ਹੁਣੇ ਤਿਆਰ ਹੋ ਕੇ ਅਤੇ ਮਥੁਰਾ ਨੂੰ ਛਡ ਕੇ ਬ੍ਰਜ-ਭੂਮੀ ਨੂੰ ਜਾਓ।

ਕੈ ਤਸਲੀਮ ਚਲਿਯੋ ਤਹ ਕੌ ਚਬਿ ਡਾਰਤ ਹੋ ਮੁਸਲੀਧਰ ਭਈਯੈ ॥

कै तसलीम चलियो तह कौ चबि डारत हो मुसलीधर भईयै ॥

ਉਹ ਰਾਜੇ ਨੂੰ ਪ੍ਰਣਾਮ ਕਰ ਕੇ ਚਲ ਪਿਆ (ਅਤੇ ਕਹਿਣ ਲਗਿਆ) ਕਿ ਮੈਂ ਬਲਭਦਰ ਦੇ ਭਰਾ (ਸ੍ਰੀ ਕ੍ਰਿਸ਼ਨ) ਨੂੰ ਚਬ ਸੁਟਾਂਗਾ।

ਕੰਸ ਕਹੀ ਹਸਿ ਕੈ ਉਹਿ ਕੋ ਸੁਨਿ ਰੇ ਉਹਿ ਕੋ ਛਲ ਸੋ ਹਨਿ ਦਈਯੈ ॥੧੫੯॥

कंस कही हसि कै उहि को सुनि रे उहि को छल सो हनि दईयै ॥१५९॥

ਕੰਸ ਨੇ ਉਸ ਨੂੰ ਹਸ ਕੇ ਕਿਹਾ, ਸੁਣ, ਉਸ ਨੂੰ ਛਲ ਨਾਲ ਹੀ ਮਾਰ ਦੇਈਂ ॥੧੫੯॥

ਪ੍ਰਾਤ ਭਏ ਬਛਰੇ ਸੰਗ ਲੈ ਕਰਿ ਬੀਚ ਗਏ ਬਨ ਕੈ ਗਿਰਧਾਰੀ ॥

प्रात भए बछरे संग लै करि बीच गए बन कै गिरधारी ॥

ਦਿਨ ਚੜ੍ਹਨ ਤੇ ਵੱਛਿਆਂ ਨੂੰ ਨਾਲ ਲੈ ਕੇ ਸ੍ਰੀ ਕ੍ਰਿਸ਼ਨ ਬਨ ਨੂੰ ਚਲੇ ਗਏ।

ਫੇਰਿ ਗਏ ਜਮੁਨਾ ਤਟਿ ਪੈ ਬਛਰੇ ਜਲ ਸੁਧ ਅਚੈ ਨਹਿ ਖਾਰੀ ॥

फेरि गए जमुना तटि पै बछरे जल सुध अचै नहि खारी ॥

ਫਿਰ ਜਮਨਾ ਦੇ ਕੰਢੇ ਉਤੇ ਚਲੇ ਗਏ (ਕਿਉਂਕਿ) ਵੱਛੇ ਸਵੱਛ ਪਾਣੀ ਪੀਂਦੇ ਹਨ, ਖਾਰਾ ਨਹੀਂ ਪੀਂਦੇ।

ਆਇ ਗਯੋ ਉਤ ਦੈਤ ਬਕਾਸੁਰ ਦੇਖਨ ਮਹਿਾਂ ਭਯਾਨਕ ਭਾਰੀ ॥

आइ गयो उत दैत बकासुर देखन महिाँ भयानक भारी ॥

ਉਧਰੋਂ ਬਕਾਸੁਰ ਦੈਂਤ ਆ ਗਿਆ, ਜੋ ਵੇਖਣ ਵਿਚ ਬਹੁਤ ਭਿਆਨਕ ਸੀ।

ਲੀਲ ਲਏ ਸਭ ਹ੍ਵੈ ਬਗੁਲਾ ਫਿਰਿ ਛੋਰਿ ਗਏ ਹਰਿ ਜੋਰ ਗਜਾਰੀ ॥੧੬੦॥

लील लए सभ ह्वै बगुला फिरि छोरि गए हरि जोर गजारी ॥१६०॥

ਉਹ ਬਗਲਾ ਬਣ ਕੇ ਸਾਰਿਆਂ (ਵੱਛਿਆਂ) ਨੂੰ ਨਿਗਲ ਗਿਆ, ਫਿਰ ਹਿੰਮਤ ਕਰਨ ਵਾਲੇ ਸ੍ਰੀ ਕ੍ਰਿਸ਼ਨ (ਉਸ ਦੇ) ਨੇੜੇ ('ਛੋਰਿ') ਗਏ ॥੧੬੦॥

ਦੋਹਰਾ ॥

दोहरा ॥

ਦੋਹਰਾ:

ਅਗਨਿ ਰੂਪ ਤਬ ਕ੍ਰਿਸਨ ਧਰਿ ਕੰਠਿ ਦਯੋ ਤਿਹ ਜਾਲ ॥

अगनि रूप तब क्रिसन धरि कंठि दयो तिह जाल ॥

ਤਦ ਸ੍ਰੀ ਕ੍ਰਿਸ਼ਨ ਨੇ ਅਗਨੀ ਦਾ ਰੂਪ ਧਾਰ ਕੇ ਉਸ ਦੇ (ਮੂੰਹ ਵਿਚ ਪ੍ਰਵੇਸ਼ ਕੀਤਾ ਅਤੇ) ਗੱਲਾ ਸਾੜ ਦਿੱਤਾ।

ਗਹਿ ਸੁ ਮੁਕਤਿ ਠਾਨਤ ਭਯੋ ਉਗਲ ਡਰਿਯੋ ਤਤਕਾਲ ॥੧੬੧॥

गहि सु मुकति ठानत भयो उगल डरियो ततकाल ॥१६१॥

(ਪਹਿਲਾ ਉਸ ਨੇ ਸ੍ਰੀ ਕ੍ਰਿਸ਼ਨ ਨੂੰ) ਫੜ ਲਿਆ, ਫਿਰ ਮੁਕਤ ਕਰ ਦਿੱਤਾ ਅਤੇ ਉਸ ਨੂੰ ਤੁਰਤ ਉਗਲ ਦਿੱਤਾ ॥੧੬੧॥

ਸਵੈਯਾ ॥

सवैया ॥

ਸਵੈਯਾ:

ਚੋਟ ਕਰੀ ਉਨ ਜੋ ਇਹ ਪੈ ਇਨ ਤੇ ਬਲ ਕੈ ਉਹਿ ਚੋਚ ਗਹੀ ਹੈ ॥

चोट करी उन जो इह पै इन ते बल कै उहि चोच गही है ॥

ਉਸ (ਬਾਕਸੁਰ) ਨੇ ਸ੍ਰੀ ਕ੍ਰਿਸ਼ਨ ਉਤੇ ਸਟ ਮਾਰੀ ਤਾ ਇਨ੍ਹਾ ਨੇ ਜ਼ੋਰ ਨਾਲ ਉਸ ਦੀ ਚੁੰਜ ਫੜ ਲਈ।

ਚੀਰ ਦਈ ਬਲ ਕੈ ਤਨ ਕੋ ਸਰਤਾ ਇਕ ਸ੍ਰਉਨਤ ਸਾਥ ਬਹੀ ਹੈ ॥

चीर दई बल कै तन को सरता इक स्रउनत साथ बही है ॥

(ਫਿਰ) ਬਲ-ਪੂਰਵਕ (ਉਸ ਦਾ) ਸ਼ਰੀਰ ਚੀਰ ਦਿੱਤਾ, ਤਾ ਝਟ ਹੀ ਲਹੂ ਦੀ ਇਕ ਨਦੀ ਵਗਣ ਲਗ ਗਈ।

ਅਉਰ ਕਹਾ ਉਪਮਾ ਤਿਹ ਕੀ ਸੁ ਕਹੀ ਜੁ ਕਛੁ ਮਨ ਮਧਿ ਲਹੀ ਹੈ ॥

अउर कहा उपमा तिह की सु कही जु कछु मन मधि लही है ॥

ਉਸ ਦੀ ਹੋਰ ਉਪਮਾ ਕੀ ਕਹਾ, ਉਹੀ ਕਹੀ ਹੈ ਜੋ ਮਨ ਵਿਚ ਆਈ ਹੈ।

ਜੋਤਿ ਰਲੀ ਤਿਹ ਮੈ ਇਮ ਜਿਉ ਦਿਨ ਮੈ ਦੁਤਿ ਦੀਪ ਸਮਾਇ ਰਹੀ ਹੈ ॥੧੬੨॥

जोति रली तिह मै इम जिउ दिन मै दुति दीप समाइ रही है ॥१६२॥

ਉਸ (ਦੈਂਤ) ਦੀ ਜੋਤਿ ਉਨ੍ਹਾ (ਸ੍ਰੀ ਕ੍ਰਿਸ਼ਨ) ਵਿਚ ਇਸ ਤਰ੍ਹਾ ਮਿਲ ਗਈ ਹੈ ਜਿਵੇਂ ਦਿਨ (ਦੇ ਪ੍ਰਕਾਸ਼) ਵਿਚ ਦੀਵੇ ਦੀ ਰੌਸ਼ਨੀ ਸਮਾਈ ਰਹਿੰਦੀ ਹੈ ॥੧੬੨॥

ਕਬਿਤੁ ॥

कबितु ॥

ਕਬਿੱਤ:

ਜਬੈ ਦੈਤ ਆਯੋ ਮਹਾ ਮੁਖਿ ਚਵਰਾਯੋ ਜਬ ਜਾਨਿ ਹਰਿ ਪਾਯੋ ਮਨ ਕੀਨੋ ਵਾ ਕੇ ਨਾਸ ਕੋ ॥

जबै दैत आयो महा मुखि चवरायो जब जानि हरि पायो मन कीनो वा के नास को ॥

ਜਦੋਂ ਦੈਂਤ (ਬਕਾਸੁਰ) ਆਇਆ ਅਤੇ ਜਦੋਂ ਉਸ ਨੇ ਆਪਣਾ ਮੂੰਹ ਬਹੁਤ ਫੈਲਾ ਲਿਆ, ਤਦ ਸ੍ਰੀ ਕ੍ਰਿਸ਼ਨ ਨੇ (ਉਸ ਦੀ ਵਾਸਤਵਿਕਤਾ ਨੂੰ) ਜਾਣ ਲਿਆ ਅਤੇ ਉਸ ਦੇ ਵਿਨਾਸ਼ ਲਈ ਮਨ ਵਿਚ (ਵਿਚਾਰ ਕੀਤਾ)।

ਸਿੰਧ ਸੁਤਾ ਪਤਿ ਨੈ ਉਖਾਰ ਡਾਰੀ ਚੋਚ ਵਾ ਕੀ ਬਲੀ ਮਾਰ ਡਾਰਿਯੋ ਮਹਾਬਲੀ ਨਾਮ ਜਾਸ ਕੋ ॥

सिंध सुता पति नै उखार डारी चोच वा की बली मार डारियो महाबली नाम जास को ॥

ਲੱਛਮੀ ਦੇ ਪਤੀ ਵਿਸ਼ਣੂ (ਅਰਥਾਤ ਕ੍ਰਿਸ਼ਨ) ਨੇ ਉਸ ਦੀ ਚੁੰਜ ਉਖਾੜ ਦਿੱਤੀ ਅਤੇ ਜਿਸ ਦਾ ਨਾਮ ਮਹਾਬਲੀ ਹੈ (ਉਸ ਕ੍ਰਿਸ਼ਨ ਨੇ) ਬਲਵਾਨ ਦੈਂਤ ਨੂੰ ਮਾਰ ਦਿੱਤਾ।

ਭੂਮਿ ਗਿਰ ਪਰਿਯੋ ਹ੍ਵੈ ਦੁਟੂਕ ਮਹਾ ਮੁਖਿ ਵਾ ਕੋ ਤਾਕੀ ਛਬਿ ਕਹਿਬੇ ਕੋ ਭਯੋ ਮਨ ਦਾਸ ਕੋ ॥

भूमि गिर परियो ह्वै दुटूक महा मुखि वा को ताकी छबि कहिबे को भयो मन दास को ॥

ਉਸ ਦੇ ਵੱਡੇ ਆਕਾਰ ਵਾਲਾ ਮੂੰਹ ਦੋ ਟੁਕੜੇ ਹੋ ਕੇ ਧਰਤੀ ਉਤੇ ਡਿਗ ਪਿਆ। ਉਸ (ਦ੍ਰਿਸ਼) ਦੀ ਛਬ ਕਹਿਣ ਲਈ ਦਾਸ ਦਾ ਮਨ ਤਿਆਰ ਹੋਇਆ ਹੈ।

ਖੇਲਬੇ ਕੇ ਕਾਜ ਬਨ ਬੀਚ ਗਏ ਬਾਲਕ ਜਿਉ ਲੈ ਕੈ ਕਰ ਮਧਿ ਚੀਰ ਡਾਰੈ ਲਾਬੇ ਘਾਸ ਕੋ ॥੧੬੩॥

खेलबे के काज बन बीच गए बालक जिउ लै कै कर मधि चीर डारै लाबे घास को ॥१६३॥

ਜਿਵੇਂ ਖੇਡਣ ਲਈ ਬਾਲਕ ਬਨ ਵਿਚ ਜਾ ਕੇ ਖੇਡ ਖੇਡ ਵਿਚ ਹੀ ਲੰਬੇ ਲੰਬੇ ਘਾਹ ਨੂੰ ਚੀਰ ਸੁਟਦੇ ਹਨ ॥੧੬੩॥

ਇਤਿ ਬਕਾਸੁਰ ਦੈਤ ਬਧਹਿ ॥

इति बकासुर दैत बधहि ॥

ਇਥੇ ਬਕਾਸੁਰ ਦੈਂਤ ਦੇ ਬੱਧ ਦਾ ਵਰਣਨ ਸਮਾਪਤ।

ਸਵੈਯਾ ॥

सवैया ॥

ਸਵੈਯਾ:

ਸੰਗ ਲਏ ਬਛੁਰੇ ਅਰੁ ਗੋਪ ਸੁ ਸਾਝਿ ਪਰੀ ਹਰਿ ਡੇਰਨ ਆਏ ॥

संग लए बछुरे अरु गोप सु साझि परी हरि डेरन आए ॥

ਵੱਛਿਆਂ ਅਤੇ ਗਵਾਲ ਬਾਲਕਾ ਨੂੰ ਨਾਲ ਲੈ ਕੇ ਸੰਝ ਵੇਲੇ ਕ੍ਰਿਸ਼ਨ ਜੀ ਘਰ ਨੂੰ ਪਰਤ ਆਏ।

ਹੋਇ ਪ੍ਰਸੰਨਿ ਮਹਾ ਮਨ ਮੈ ਮਨ ਭਾਵਤ ਗੀਤ ਸਭੋ ਮਿਲਿ ਗਾਏ ॥

होइ प्रसंनि महा मन मै मन भावत गीत सभो मिलि गाए ॥

ਮਨ ਵਿਚ ਬਹੁਤ ਪ੍ਰਸੰਨ ਹੋ ਕੇ, ਸਾਰਿਆਂ ਨੇ ਮਿਲ ਕੇ ਮਨ ਭਾਉਂਦੇ ਗੀਤ ਗਾਏ।

ਤਾ ਛਬਿ ਕੋ ਜਸ ਉਚ ਮਹਾ ਕਬਿ ਨੈ ਮੁਖ ਤੇ ਇਹ ਭਾਤਿ ਬਨਾਏ ॥

ता छबि को जस उच महा कबि नै मुख ते इह भाति बनाए ॥

ਉਸ ਦ੍ਰਿਸ਼ ਦੇ ਮਹਾਨ ਯਸ਼ ਨੂੰ ਕਵੀ ਨੇ ਮੁਖ ਤੋਂ ਇਸ ਤਰ੍ਹਾ ਬਣਾਇਆ ਹੈ (ਅਰਥਾਤ ਬਿਆਨ ਕੀਤਾ ਹੈ)

ਦੇਵਨ ਦੇਵ ਹਨ੍ਯੋ ਧਰ ਪੈ ਛਲਿ ਕੈ ਤਰਿ ਅਉਰਨ ਕੋ ਜੁ ਸੁਨਾਏ ॥੧੬੪॥

देवन देव हन्यो धर पै छलि कै तरि अउरन को जु सुनाए ॥१६४॥

ਕਿ ਦੇਵਤਿਆਂ ਨੇ ਦੈਂਤਾ ਨੂੰ ਛਲ ਨਾਲ ਧਰਤੀ ਉਤੇ ਮਾਰਿਆ ਹੈ ਅਤੇ ਹੋਰਨਾ ਨੂੰ (ਇਹ ਗੱਲ) ਵਿਦਿਤ ਕਰ ਦਿੱਤੀ ਹੈ ॥੧੬੪॥

ਕਾਨ੍ਹ ਜੁ ਬਾਚ ਗੋਪਨ ਪ੍ਰਤਿ ॥

कान्ह जु बाच गोपन प्रति ॥

ਕ੍ਰਿਸ਼ਨ ਜੀ ਨੇ ਗਵਾਲ ਬਾਲਕਾ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਫੇਰਿ ਕਹੀ ਇਹ ਗੋਪਨ ਕਉ ਫੁਨਿ ਪ੍ਰਾਤ ਭਏ ਸਭ ਹੀ ਮਿਲਿ ਜਾਵੈ ॥

फेरि कही इह गोपन कउ फुनि प्रात भए सभ ही मिलि जावै ॥

ਫਿਰ (ਸ੍ਰੀ ਕ੍ਰਿਸ਼ਨ ਨੇ) ਗਵਾਲ ਬਾਲਕਾ ਨੂੰ ਇਹ (ਗੱਲ) ਕਹੀ ਕਿ ਫਿਰ ਸਵੇਰ ਹੁੰਦਿਆਂ ਹੀ ਸਾਰੇ ਇਕੱਠੇ ਹੋ ਜਾਈਏ।

ਅੰਨੁ ਅਚੌ ਅਪਨੇ ਗ੍ਰਿਹ ਮੋ ਜਿਨਿ ਮਧਿ ਮਹਾਬਨ ਕੇ ਮਿਲਿ ਖਾਵੈ ॥

अंनु अचौ अपने गृह मो जिनि मधि महाबन के मिलि खावै ॥

(ਕਿਸੇ ਨੇ ਵੀ) ਆਪਣੇ ਘਰ ਵਿਚ ਅੰਨ (ਭੋਜਨ) ਨਹੀਂ ਖਾਣਾ, ਸੰਘਣੇ ਜੰਗਲ ਵਿਚ ਮਿਲ ਕੇ ਖਾਵਾਂਗੇ।

ਬੀਚ ਤਰੈ ਹਮ ਪੈ ਜਮੁਨਾ ਮਨ ਭਾਵਤ ਗੀਤ ਸਭੈ ਮਿਲਿ ਗਾਵੈ ॥

बीच तरै हम पै जमुना मन भावत गीत सभै मिलि गावै ॥

ਫਿਰ ਜਮਨਾ ਵਿਚ ਤਰਾਂਗੇ ਅਤੇ ਸਾਰੇ ਮਿਲ ਕੇ ਮਨ ਚਾਹੇ ਗੀਤ ਗਾਵਾਂਗੇ।

ਨਾਚਹਿਗੇ ਅਰੁ ਕੂਦਹਿਗੇ ਗਹਿ ਕੈ ਕਰ ਮੈ ਮੁਰਲੀ ਸੁ ਬਜਾਵੈ ॥੧੬੫॥

नाचहिगे अरु कूदहिगे गहि कै कर मै मुरली सु बजावै ॥१६५॥

(ਉਥੇ ਖੂਬ) ਨਚਾਂਗੇ, ਕੁੱਦਾਂਗੇ ਅਤੇ ਹੱਥ ਵਿਚ ਮੁਰਲੀ ਲੈ ਕੇ ਵਜਾਵਾਂਗੇ ॥੧੬੫॥

ਮਾਨ ਲਯੋ ਸਭਨੋ ਵਹ ਗੋਪਨ ਪ੍ਰਾਤ ਭਈ ਜਬ ਰੈਨਿ ਬਿਹਾਨੀ ॥

मान लयो सभनो वह गोपन प्रात भई जब रैनि बिहानी ॥

ਸਾਰਿਆਂ ਗਵਾਲ ਬਾਲਕਾ ਨੇ ਉਹ (ਗੱਲ ਜੋ ਕ੍ਰਿਸ਼ਨ ਨੇ ਕਹੀ ਸੀ) ਮੰਨ ਲਈ। ਜਦੋਂ ਰਾਤ ਗੁਜ਼ਰੀ ਅਤੇ ਸਵੇਰਾ ਹੋ ਗਿਆ

ਕਾਨ੍ਹ ਬਜਾਇ ਉਠਿਓ ਮੁਰਲੀ ਸਭ ਜਾਗ ਉਠੇ ਤਬ ਗਾਇ ਛਿਰਾਨੀ ॥

कान्रह बजाइ उठिओ मुरली सभ जाग उठे तब गाइ छिरानी ॥

(ਤਦੋਂ) ਕਾਨ੍ਹ ਨੇ ਮੁਰਲੀ ਵਜਾ ਦਿੱਤੀ। ਤਦ ਸਾਰੇ ਜਾਗ ਗਏ ਅਤੇ ਗਊਆਂ ਨੂੰ ਛੇੜ ਦਿੱਤਾ।

ਏਕ ਬਜਾਵਤ ਹੈ ਦ੍ਰੁਮ ਪਾਤ ਕਿਧੋ ਉਪਮਾ ਕਬਿ ਸਿਆਮ ਪਿਰਾਨੀ ॥

एक बजावत है द्रुम पात किधो उपमा कबि सिआम पिरानी ॥
ਕਈ ਇਕ ਬ੍ਰਿਛ ਦੇ ਪੱਤਰਾ ਦੀਆਂ ਪੀਪਣੀਆਂ ਵਜਾਉਂਦੇ ਹਨ ਜਿਨ੍ਹਾ ਦੀ ਉਪਮਾ ਕਵੀ ਨੂੰ ਇਸ ਤਰ੍ਹਾ ਜਚੀ ਹੈ

ਕਉਤੁਕ ਦੇਖਿ ਮਹਾ ਇਨ ਕੋ ਪੁਰਹੂਤ ਬਧੂ ਸੁਰ ਲੋਕਿ ਖਿਸਾਨੀ ॥੧੯੬॥
कउतुक देखि महा इन को पुरहूत बधू सुर लोकि खिसानी ॥१६६॥
ਕਿ ਇਨ੍ਹਾ (ਬਾਲਕਾ) ਦੇ ਮਹਾਨ ਕੌਤਕ ਵੇਖ ਕੇ ਇੰਦਰ ਦੀ ਪਤਨੀ ਸੁਅਰਗ ਲੋਕ ਵਿਚ ਲਜਿਤ ਹੋ ਰਹੀ ਹੈ ॥੧੯੬॥

ਗੇਰੀ ਕੇ ਚਿਤ੍ਰ ਲਗਾਇ ਤਨੈ ਸਿਰ ਪੰਖ ਧਰਿਯੋ ਭਗਵਾਨ ਕਲਾਪੀ ॥
गेरी के चित्र लगाइ तनै सिर पंख धरियो भगवान कलापी ॥
ਸ਼ਰੀਰ ਉਤੇ ਗੇਰੀ ਦੇ ਛਾਪੇ ਲਗਾਏ ਹੋਏ ਹਨ ਅਤੇ ਸਿਰ ਉਤੇ ਸ੍ਰੀ ਕ੍ਰਿਸ਼ਨ ਨੇ ਮੋਰ-ਖੰਭ ਧਾਰਨ ਕੀਤਾ ਹੋਇਆ ਹੈ।

ਲਾਇ ਤਨੈ ਹਰਿ ਤਾ ਮੁਰਲੀ ਮੁਖਿ ਲੋਕ ਭਯੋ ਜਿਹ ਕੋ ਸਭ ਜਾਪੀ ॥
लाइ तनै हरि ता मुरली मुखि लोक भयो जिह को सभ जापी ॥
ਉਸ (ਕ੍ਰਿਸ਼ਨ) ਨੇ ਮੁਰਲੀ ਨੂੰ ਮੁਖ ('ਤਨੈ') ਨਾਲ ਲਗਾਇਆ ਹੋਇਆ ਹੈ ਜਿਸ ਨੂੰ ਸਾਰੇ ਲੋਕ ਜਪਦੇ ਹਨ।

ਫੂਲ ਗੁਛੇ ਸਿਰਿ ਖੋਸ ਲਏ ਤਰਿ ਰੂਖ ਖਰੋ ਧਰਨੀ ਜਿਨਿ ਥਾਪੀ ॥
फूल गुछे सिरि खोस लए तरि रूख खरो धरनी जिनि थापी ॥
ਜਿਸ ਨੇ ਸਾਰੀ ਧਰਤੀ ਸਥਾਪਿਤ ਕੀਤੀ ਹੈ (ਉਸ ਨੇ) ਫੁਲਾ ਦੇ ਗੁੱਛੇ ਸਿਰ ਵਿਚ ਟੁੰਗੇ ਹੋਏ ਹਨ ਅਤੇ ਬ੍ਰਿਛ ਦੇ ਹੇਠਾ ਖੜੋਤਾ ਹੈ।

ਖੇਲਿ ਦਿਖਾਵਤ ਹੈ ਜਗ ਕੌ ਅਰੁ ਕੋਊ ਨਹੀ ਹੁਇ ਆਪ ਹੀ ਆਪੀ ॥੧੯੭॥
खेलि दिखावत है जग कौ अरु कोऊ नही हुइ आप ही आपी ॥१६७॥
(ਉਹ) ਜਗਤ ਨੂੰ ਆਪਣਾ ਖੇਲ ਵਿਖਾ ਰਿਹਾ ਹੈ, (ਉਸ ਦੇ ਸਮਾਨ) ਹੋਰ ਕੋਈ ਨਹੀਂ, ਉਹ ਆਪਣੇ ਜਿਹਾ ਆਪ ਹੀ ਹੈ ॥੧੯੭॥

ਕੰਸ ਬਾਚ ਮੰਤ੍ਰੀਅਨ ਸੋ ॥
कंस बाच मंत्रीअन सो ॥
ਕੰਸ ਨੇ ਆਪਣੇ ਮੰਤਰੀਆਂ ਨੂੰ ਕਿਹਾ:

ਦੋਹਰਾ ॥
दोहरा ॥

ਦੋਹਰਾ:

ਜਬ ਬਕ ਲੈ ਹਰਿ ਜੀ ਹਨਿਓ ਕੰਸ ਸੁਨ੍ਯੋ ਤਬ ਸ੍ਰਉਨਿ ॥

जब बक लै हरि जी हनिओ कंस सुन्यो तब स्रउनि ॥

ਜਦੋਂ ਸ੍ਰੀ ਕ੍ਰਿਸ਼ਨ ਨੇ ਬਕਾਸੁਰ ਨੂੰ ਮਾਰਿਆ ਤਾ ਕੰਸ ਨੇ (ਇਹ ਗੱਲ) ਕੰਨਾ ਨਾਲ ਸੁਣੀ।

ਕਰਿ ਇਕਤ੍ਰ ਮੰਤ੍ਰਹਿ ਕਹਿਓ ਤਹਾ ਭੇਜੀਏ ਕਉਨ ॥੧੯੮॥

करि इकत्र मंत्रहि कहिओ तहा भेजीए कउन ॥१६८॥

ਤਦੋਂ (ਉਸ ਨੇ) ਮੰਤਰੀਆਂ ਨੂੰ ਇਕੱਠਾ ਕਰ ਕੇ ਕਿਹਾ ਕਿ ਉਥੇ (ਹੁਣ) ਕਿਸ ਨੂੰ ਭੇਜੀਏ ॥੧੯੮॥

ਮੰਤ੍ਰੀ ਬਾਚ ਕੰਸ ਪ੍ਰਤਿ ॥

मंत्री बाच कंस प्रति ॥

ਮੰਤਰੀਆਂ ਨੇ ਕੰਸ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਬੈਠਿ ਬਿਚਾਰ ਕਰਿਯੋ ਨ੍ਰਿਪ ਮੰਤ੍ਰਿਨਿ ਦੈਤ ਅਘਾਸੁਰ ਕੋ ਕਹੁ ਜਾਵੈ ॥

बैठि बिचार करियो नृप मंतृनि दैत अघासुर को कहु जावै ॥

ਰਾਜ ਦੇ ਮੰਤਰੀਆਂ ਨੇ ਬੈਠ ਕੇ ਵਿਚਾਰ ਕੀਤਾ ਕਿ ਅਘਾਸੁਰ ਨੂੰ ਜਾਣ ਲਈ ਕਿਹਾ ਜਾਵੇ।

ਮਾਰਗੁ ਰੋਕ ਰਹੈ ਤਿਨ ਕੋ ਧਰਿ ਪੰਨਗ ਰੂਪ ਮਹਾ ਮੁਖ ਬਾਵੈ ॥

मारगु रोक रहै तिन को धरि पंनग रूप महा मुख बावै ॥

(ਉਹ) ਵੱਡੇ ਸੱਪ ਦਾ ਰੂਪ ਧਾਰ ਕੇ ਅਤੇ ਮੂੰਹ ਨੂੰ ਬਹੁਤ ਚੌੜਾ ਕਰ ਕੇ ਉਨ੍ਹਾ ਦਾ ਮਾਰਗ ਰੋਕ ਲਏ।

ਆਇ ਪਰੈ ਹਰਿ ਜੀ ਜਬ ਹੀ ਤਬ ਹੀ ਸਭ ਗ੍ਵਾਰ ਸਨੈ ਚਬਿ ਜਾਵੈ ॥

आइ परै हरि जी जब ही तब ही सभ ग्वार सनै चबि जावै ॥

(ਉਸ ਦੇ ਮੂੰਹ ਵਿਚ) ਜਦੋਂ ਸ੍ਰੀ ਕ੍ਰਿਸ਼ਨ ਆ ਪਵੇ, ਤਦੋਂ ਹੀ ਸਾਰਿਆਂ ਗਵਾਲ ਬਾਲਕਾ ਸਮੇਤ ਚਬ ਜਾਵੇ।

ਆਇ ਹੈ ਖਾਇ ਤਿਨੈ ਸੁਨਿ ਕੰਸ ਕਿ ਨਾਤੁਰ ਆਪਨੋ ਜੀਉ ਗਵਾਵੈ ॥੧੬੯॥

आइ है खाइ तिनै सुनि कंस कि नातुर आपनो जीउ गवावै ॥१६९॥

ਹੇ ਕੰਸ! ਸੁਣੋ, (ਉਹ) ਉਨ੍ਹਾ ਨੂੰ ਖਾ ਕੇ ਆਏ ਨਹੀਂ ਤਾ ਆਪਣਾ ਆਪ ਨਾਸ ਕਰਾ ਲਵੇ ॥੧੬੯॥

ਅਥ ਅਘਾਸੁਰ ਦੈਤ ਆਗਮਨ ॥

अथ अघासुर दैत आगमन ॥

ਹੁਣ ਅਘਾਸੁਰ ਦੈਂਤ ਦੇ ਆਗਮਨ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਜਾਹਿ ਕਹਿਯੋ ਅਘ ਕੰਸਿ ਗਯੋ ਤਹ ਪੰਨਗ ਰੂਪ ਮਹਾ ਧਰਿ ਆਯੋ ॥

जाहि कहियो अघ कंसि गयो तह पंनग रूप महा धरि आयो ॥

ਕੰਸ ਨੇ ਅਘਾਸੁਰ ਨੂੰ ਉਥੇ ਜਾਣ ਲਈ ਕਿਹਾ। ਉਹ ਵੱਡੇ ਆਕਾਰ ਦੇ ਸੱਪ ਦਾ ਰੂਪ ਧਾਰ ਕੇ ਉਥੇ ਆ ਗਿਆ।

ਭ੍ਰਾਤ ਹਨ੍ਯੋ ਭਗਨੀ ਸੁਨਿ ਕੈ ਬਧ ਕੇ ਮਨਿ ਕ੍ਰੁਧ ਤਹਾ ਕਹੁ ਧਾਯੋ ॥

भ्रात हन्यो भगनी सुनि कै बध के मनि क्रुध तहा कहु धायो ॥

(ਕੰਸ ਤੋਂ) ਭਰਾ (ਬਕਾਸੁਰ) ਅਤੇ ਭੈਣ (ਬਕੀ) ਦੇ ਵੱਧ ਦੀ ਗੱਲ ਸੁਣ ਕੇ ਅਤੇ ਮਨ ਵਿਚ ਕ੍ਰੋਧ ਕਰ ਕੇ ਉਥੇ ਭਜ ਕੇ ਗਿਆ।

ਬੈਠਿ ਰਹਿਓ ਤਿਨ ਕੈ ਮਗ ਮੈ ਹਰਿ ਕੇ ਬਧ ਕਾਜ ਮਹਾ ਮੁਖ ਬਾਯੋ ॥

बैठि रहिओ तिन कै मग मै हरि के बध काज महा मुख बायो ॥

ਉਨ੍ਹਾ (ਗਵਾਲ ਬਾਲਕਾ) ਦੇ ਰਾਹ ਵਿਚ ਬੈਠ ਗਿਆ ਅਤੇ ਸ੍ਰੀ ਕ੍ਰਿਸ਼ਨ ਨੂੰ ਮਾਰਨ ਲਈ ਉਸ ਨੇ ਮੁਖ ਨੂੰ ਬਹੁਤ ਫੈਲਾ ਲਿਆ।

ਦੇਖਤ ਤਾਹਿੰ ਸਭੈ ਬ੍ਰਿਜ ਬਾਲਕ ਖੇਲ ਕਹਾ ਮਨ ਮੈ ਲਖਿ ਪਾਯੋ ॥੧੭੦॥

देखत ताहिं सभै बृज बालक खेल कहा मन मै लखि पायो ॥१७०॥

ਉਸ ਨੂੰ ਵੇਖ ਕੇ ਬ੍ਰਜ-ਭੂਮੀ ਦੇ ਸਾਰੇ ਬਾਲਕਾ ਨੇ (ਕੋਈ) ਖੇਡ ਕਿਹਾ ਅਤੇ ਮਨ ਵਿਚ (ਇਹੀ) ਸਮਝ ਲਿਆ ॥੧੭੦॥

ਸਭ ਗੋਪਨ ਬਾਚ ਆਪਸਿ ਮੈ ॥

सभ गोपन बाच आपसि मै ॥

ਸਾਰੇ ਗਵਾਲ ਬਾਲਕਾ ਨੇ ਆਪਸ ਵਿਚ ਕਿਹਾ:

ਸਵੈਯਾ ॥

सवैया ॥

ਸਵੈਯਾ:

ਕੋਊ ਕਹੈ ਗਿਰਿ ਮਧਿ ਗੁਫਾ ਇਹ ਕੋਊ ਇਕਤ੍ਰ ਕਹੈ ਅੰਧਿਆਰੋ ॥

कोऊ कहै गिरि मधि गुफा इह कोऊ इकत्र कहै अंधिआरो ॥

ਕੋਈ ਕਹਿੰਦਾ ਕਿ ਇਹ ਪਹਾੜ ਵਿਚ ਕੋਈ ਗੁਫਾ (ਬਣੀ ਹੋਈ ਹੈ) ਅਤੇ ਕੋਈ (ਇਸ ਨੂੰ) ਹਨੇਰੇ ਦਾ ਸਮੁੱਚ ਕਹਿੰਦਾ ਹੈ।

ਬਾਲਕ ਕੋਊ ਕਹੈ ਇਹ ਰਾਛਸ ਕੋਊ ਕਹੈ ਇਹ ਪੰਨਗ ਭਾਰੋ ॥

बालक कोऊ कहै इह राछस कोऊ कहै इह पंनग भारो ॥

ਕੋਈ ਬਾਲਕ ਕਹਿੰਦਾ ਹੈ ਕਿ ਇਹ ਰਾਖਸ਼ ਹੈ ਅਤੇ ਕੋਈ ਕਹਿੰਦਾ ਕਿ ਵੱਡਾ ਸੱਪ ਹੈ।

ਜਾਇ ਕਹੈ ਇਕ ਨਾਹਿ ਕਹੈ ਇਕ ਬਿਓਤ ਇਹੀ ਮਨ ਮੈ ਤਿਨ ਧਾਰੋ ॥

जाइ कहै इक नाहि कहै इक बिओत इही मन मै तिन धारो ॥

(ਕੋਈ) ਕਹਿੰਦਾ ਇਸ ਦੇ ਅੰਦਰ ਜਾਉ ਅਤੇ ਕੋਈ ਕਹਿੰਦਾ ਨਾ ਜਾਉ। ਇਹੀ ਵਿਉਂਤ ਉਨ੍ਹਾ ਨੇ ਮਨ ਵਿਚ ਧਾਰੀ ਹੋਈ ਹੈ।

ਏਕ ਕਹੈ ਚਲੋ ਭਉ ਨ ਕਛੂ ਸੁ ਬਚਾਵ ਕਰੇ ਘਨਸ੍ਯਾਮ ਹਮਾਰੋ ॥੧੭੧॥

एक कहै चलो भउ न कछू सु बचाव करे घनस्याम हमारो ॥१७१॥

ਕੋਈ ਕਹਿੰਦਾ, ਚਲੋ, ਕਿਸੇ ਦਾ ਡਰ ਨਹੀਂ ਹੈ (ਕਿਉਂਕਿ) ਸ੍ਰੀ ਕ੍ਰਿਸ਼ਨ ਹੀ ਸਾਡਾ ਬਚਾਓ ਕਰਨਗੇ ॥੧੭੧॥

ਹੇਰਿ ਹਰੈ ਤਿਹ ਮਧਿ ਧਸੇ ਮੁਖ ਨ ਉਨਿ ਰਾਛਸ ਮੀਚ ਲਯੋ ਹੈ ॥

हेरि हरै तिह मधि धसे मुख न उनि राछस मीच लयो है ॥

ਸ੍ਰੀ ਕ੍ਰਿਸ਼ਨ ਦੇ ਵੇਖਦਿਆਂ ਹੀ (ਸਾਰੇ ਬਾਲਕ) ਉਸ ਦੇ ਮੂੰਹ ਵਿਚ ਵੜ ਗਏ, ਪਰ ਉਸ (ਰਾਖਸ਼) ਨੇ ਮੂੰਹ ਨਾ ਮੀਟਿਆ।

ਸ੍ਯਾਮ ਜੁ ਆਵੈ ਜਬੈ ਮਮ ਮੀਟ ਹੋ ਬਿਓਤ ਇਹੀ ਮਨ ਮਧਿ ਕਯੋ ਹੈ ॥

स्याम जू आवै जबै मम मीट हो बिओत इही मन मधि कयो है ॥

ਜਦੋਂ ਸ੍ਰੀ ਕ੍ਰਿਸ਼ਨ ਆਵੇਗਾ, ਉਦੋਂ ਹੀ ਮੈਂ ਮੀਟ ਲਵਾਗਾ, ਉਸ ਨੇ ਮਨ ਵਿਚ ਇਹੀ ਵਿਉਂਤ ਬਣਾਈ।

ਕਾਨ੍ਹ ਗਏ ਤਬ ਮੀਟ ਲਯੋ ਮੁਖ ਦੇਵਨ ਤੋ ਹਹਕਾਰੁ ਭਯੋ ਹੈ ॥

कान्रह गए तब मीट लयो मुख देवन तो हहकारु भयो है ॥

(ਜਦੋਂ) ਕਾਨ੍ਹ (ਉਸ ਦੇ ਮੂੰਹ ਵਿਚ) ਗਏ ਤਦੋਂ ਉਸ ਨੇ ਮੁਖ ਨੂੰ ਮੀਟ ਲਿਆ। (ਇਹ ਵੇਖ ਕੇ) ਦੇਵਤਿਆਂ ਵਿਚ ਹਾਹਾਕਾਰ ਮਚ ਗਿਆ।

ਜੀਵਨ ਮੂਰਿ ਹੁਤੀ ਹਮਰੀ ਅਬ ਸੋਊ ਅਘਾਸੁਰ ਚਾਬਿ ਗਯੋ ਹੈ ॥੧੭੨॥

जीवन मूरि हुती हमरी अब सोऊ अघासुर चाबि गयो है ॥१७२॥

ਸਾਡੇ ਜੀਵਨ ਦੀ ਜੋ ਮੂਲ ਜੜ੍ਹ ਸੀ, ਉਸ ਨੂੰ ਅਘਾਸੁਰ ਨੇ ਚਬ ਲਿਆ ਹੈ ॥੧੭੨॥

ਦੇਹਿ ਬਢਾਇ ਬਡੋ ਹਰਿ ਜੀ ਮੁਖ ਰੋਕ ਲਯੋ ਉਹ ਰਾਛਸ ਹੀ ਕੋ ॥

देहि बढाइ बडो हरि जी मुख रोक लयो उह राछस ही को ॥

ਸ੍ਰੀ ਕ੍ਰਿਸ਼ਨ ਨੇ (ਆਪਣੇ) ਸ਼ਰੀਰ ਨੂੰ ਬਹੁਤ ਵਧਾ ਕੇ ਉਸ ਰਾਖਸ਼ ਦਾ ਮੂੰਹ ਹੀ ਰੋਕ ਲਿਆ।

ਰੋਕ ਲਏ ਸਭ ਹੀ ਕਰਿ ਕੈ ਬਲੁ ਸਾਸ ਬਢਿਯੋ ਤਬ ਹੀ ਉਹ ਜੀ ਕੋ ॥

रोक लए सभ ही करि कै बलु सास बढियो तब ही उह जी को ॥

(ਜਦੋਂ ਕ੍ਰਿਸ਼ਨ ਨੇ) ਬਲ ਪੂਰਵਕ ਉਸ ਦੇ ਸੁਆਸ ਰੋਕ ਲਏ ਤਦੋਂ ਉਸ ਦਾ ਸਾਹ ਫੁਲ ਗਿਆ।

ਕਾਨ੍ਹ ਬਿਦਾਰ ਦਯੋ ਤਿਹ ਕੋ ਸਿਰ ਪ੍ਰਾਨ ਭਯੋ ਬਿਨੁ ਭ੍ਰਾਤ ਬਕੀ ਕੋ ॥

कान्रह बिदार दयो तिह को सिर प्रान भयो बिनु भ्रात बकी को ॥

ਸ੍ਰੀ ਕ੍ਰਿਸ਼ਨ ਨੇ ਉਸ ਦਾ ਸਿਰ ਪਾੜ ਦਿੱਤਾ ਅਤੇ ਬਕੀ ਦਾ ਭਰਾ (ਅਘਾਸੁਰ) ਪ੍ਰਾਣਾ ਤੋਂ ਹੀਣਾ ਹੋ ਗਿਆ।

ਗੂਦ ਪਰਿਓ ਤਿਹ ਕੋ ਇਮ ਜਿਉ ਸਵਦਾਗਰ ਕੋ ਟੂਟਿ ਗਯੋ ਮਟੁ ਘੀ ਕੋ ॥੧੭੩॥

गूद परिओ तिह को इम जिउ सवदागर को टूटि गयो मटु घी को ॥१७३॥

ਉਸ ਦੀ ਮਿਝ (ਧਰਤੀ ਉਤੇ) ਇਸ ਤਰ੍ਹਾ ਡਿਗ ਪਈ ਜਿਵੇਂ ਸੌਦਾਗਰ ਦੇ ਘਿਓ ਦਾ ਮਟਕਾ ਟੁਟ ਗਿਆ ਹੁੰਦਾ ਹੈ। (ਅਤੇ ਘਿਓ ਧਰਤੀ ਉਤੇ ਡੁਲ੍ਹ ਗਿਆ ਹੁੰਦਾ ਹੈ) ॥੧੭੩॥

ਰਾਹ ਭਯੋ ਤਬ ਹੀ ਨਿਕਸੇ ਹਰਿ ਗਵਾਰ ਸਭੈ ਨਿਕਸੇ ਤਿਹ ਨਾਰੇ ॥

राह भयो तब ही निकसे हरि गवार सभै निकसे तिह नारे ॥

(ਜਦੋਂ ਅਘਾਸੁਰ ਦੇ ਸਿਰ ਪਾਟਣ ਨਾਲ) ਰਾਹ ਖੁਲ੍ਹ ਗਿਆ ਤਾ ਸ੍ਰੀ ਕ੍ਰਿਸ਼ਨ ਬਾਹਰ ਨਿਕਲ ਆਏ ਅਤੇ ਨਾਲ ਹੀ ਸਾਰੇ ਗਵਾਲ ਬਾਲਕ ਨਿਕਲ ਆਏ।

ਦੇਵ ਤਬੈ ਹਰਖੇ ਮਨ ਮੈ ਪਿਖਿ ਕਾਨ੍ਹ ਬਚਿਓ ਹਰਿ ਪੰਨਗ ਭਾਰੇ ॥

देव तबै हरखे मन मै पिखि कान्रह बचिओ हरि पंनग भारे ॥

ਤਦੋਂ ਦੇਵਤੇ ਮਨ ਵਿਚ ਖ਼ੁਸ਼ ਹੋਏ (ਜਦੋਂ ਉਨ੍ਹਾ ਨੇ) ਵੱਡੇ ਸੱਪ ਦੁਆਰਾ ਖਾਏ ਹੋਏ ਸ੍ਰੀ ਕ੍ਰਿਸ਼ਨ ਨੂੰ ਬਚਿਆ ਹੋਇਆ ਵੇਖਿਆ।

ਗਾਵਤ ਗੀਤ ਸਬੈ ਗਣ ਗੰਧ੍ਰਬ ਬ੍ਰਹਮ ਸਭੋ ਮੁਖ ਬੇਦ ਉਚਾਰੇ ॥

गावत गीत सबै गण गंध्रब ब्रहम सभो मुख बेद उचारे ॥

ਸਾਰੇ ਗਣ ਅਤੇ ਗੰਧਰਬ ਗੀਤ ਗਾਣ ਲਗੇ ਅਤੇ ਬ੍ਰਹਮਾ ਦੇ ਸਾਰੇ ਮੂੰਹ ਵੇਦ ਪੜ੍ਹਨ ਲਗੇ।

ਆਨੰਦ ਸ੍ਯਾਮ ਭਯੋ ਮਨ ਮੈ ਨਗ ਰਛਕ ਜੀਤਿ ਚਲੇ ਘਰਿ ਭਾਰੇ ॥੧੭੪॥

आनंद स्याम भयो मन मै नग रछक जीति चले घरि भारे ॥१७४॥

ਸ੍ਰੀ ਕ੍ਰਿਸ਼ਨ ਮਨ ਵਿਚ ਆਨੰਦਿਤ ਹੋਏ (ਕਿਉਂਕਿ) ਉਹ ਵੱਡੇ ਸੱਪ ਰੂਪੀ ਦੈਂਤ ਨੂੰ ਜਿਤ ਕੇ ਘਰ ਨੂੰ ਚਲੇ ਹਨ ॥੧੭੪॥

ਕਾਨ੍ਹ ਕਢਿਯੋ ਸਿਰਿ ਕੇ ਮਗਿ ਹ੍ਵੈ ਨ ਕਢਿਯੋ ਮੁਖ ਕੇ ਮਗੁ ਜੋਰ ਅੜੀ ਕੇ ॥

कान्रह कढियो सिरि के मगि ह्वै न कढियो मुख के मगु जोर अड़ी के ॥

ਸ੍ਰੀ ਕ੍ਰਿਸ਼ਨ ਨੇ (ਸੱਪ ਦੇ) ਸਿਰ ਰਾਹੀਂ (ਆਪਣੇ ਆਪ ਨੂੰ) ਕਢਿਆ, ਹਠ ਧਾਰਨ ਕਰਨ ਵਾਲੇ ਮੂੰਹ ਦੇ ਮਾਰਗ ਤੋਂ ਨਹੀਂ ਕਢਿਆ।

ਸ੍ਰਉਨ ਭਰਿਯੋ ਇਮ ਠਾਢਿ ਭਯੋ ਪਹਰੇ ਪਟ ਜਿਉ ਮੁਨਿ ਸ੍ਰਿੰਗਮੜੀ ਕੇ ॥

स्रउन भरियो इम ठाढि भयो पहरे पट जिउ मुनि सृंगमड़ी के ॥

ਲਹੂ ਨਾਲ ਲਿਬੜਿਆ ਹੋਇਆ ਕਾਨ੍ਹ ਇਸ ਤਰ੍ਹਾ ਖੜੋਤਾ ਹੈ ਜਿਵੇਂ ਕੋਈ ਮੁਨੀ (ਭਗਵੇ) ਬਸਤ੍ਰ ਪਾ ਕੇ 'ਸ੍ਰਿੰਗਮੜੀ' (ਉਤੇ ਖੜੋਤਾ ਹੈ)।

ਏਕ ਕਹੀ ਇਹ ਕੀ ਉਪਮਾ ਫੁਨਿ ਅਉ ਕਬਿ ਕੇ ਮਨ ਮਧਿ ਬੜੀ ਕੇ ॥

एक कही इह की उपमा फुनि अउ कबि के मन मधि बड़ी के ॥

ਇਸ ਦੀ ਇਕ ਉਪਮਾ ਤਾ ਇਹ ਕਹੀ ਹੈ ਅਤੇ ਕਵੀ ਦੇ ਮਨ ਵਿਚ ਇਕ (ਹੋਰ ਉਪਮਾ ਵੀ) ਪੈਦਾ ਹੋ ਗਈ ਹੈ

ਢੋਵਤ ਈਟ ਗੁਆਰ ਸਨੈ ਹਰਿ ਦਉਰਿ ਚੜੇ ਜਨੁ ਸੀਸ ਗੜੀ ਕੇ ॥੧੭੫॥

ढोवत ईट गुआर सनै हरि दउरि चड़े जनु सीस गड़ी के ॥१७५॥

ਕਿ ਇਟਾ ਢੋਂਹਦੇ (ਲਾਲੋ ਲਾਲ) ਹੋਏ ਗਵਾਲ ਬਾਲਕ ਪਸੀਨੇ ਨਾਲ ਗੜੁਚ ਹੋ ਗਏ ਹਨ ਅਤੇ ਸ੍ਰੀ ਕ੍ਰਿਸ਼ਨ ਦੌੜ ਕੇ ਗੜ੍ਹੀ ਦੇ ਸਿਖਰ ਉਪਰ ਜਾ ਚੜ੍ਹੇ ਹਨ ॥੧੭੫॥

ਇਤਿ ਅਘਾਸੁਰ ਦੈਤ ਬਧਹਿ ॥

इति अघासुर दैत बधहि ॥

ਹੁਣ ਵਛਿਆਂ ਅਤੇ ਗਵਾਲ ਬਾਲਕਾ ਦਾ ਬ੍ਰਹਮਾ ਦੁਆਰਾ ਚੁਰਾਏ ਜਾਣ ਦਾ ਕਥਨ:

ਅਥ ਬਛਰੇ ਗਵਾਰ ਬ੍ਰਹਮਾ ਚੁਰੈਬੋ ਕਥਨੰ ॥

अथ बछरे गवार ब्रहमा चुरैबो कथनं ॥

ਇਥੇ ਅਘਾਸੁਰ ਦੈਂਤ ਦਾ ਵਧ ਸਮਾਪਤ।

ਸਵੈਯਾ ॥

सवैया ॥

ਸਵੈਯਾ:

ਰਾਛਸ ਮਾਰਿ ਗਏ ਜਮੁਨਾ ਤਟਿ ਜਾਇ ਸਭੋ ਮਿਲਿ ਅੰਨ ਮੰਗਾਯੋ ॥

राछस मारि गए जमुना तटि जाइ सभो मिलि अंन मंगायो ॥

(ਗਵਾਲ ਬਾਲਕ) ਰਾਖਸ਼ ਨੂੰ ਮਾਰ ਕੇ ਜਮਨਾ ਨਦੀ ਦੇ ਕੰਢੇ ਉਤੇ ਚਲੇ ਗਏ ਅਤੇ ਸਭ ਨੇ ਮਿਲ ਕੇ (ਘਰਾ ਤੋਂ) ਅੰਨ (ਭੋਜਨ) ਮੰਗਵਾਇਆ।

ਕਾਨ੍ਹ ਪ੍ਰਵਾਰ ਪਰਿਓ ਮੁਰਲੀ ਕਟਿ ਖੋਸ ਲਈ ਮਨ ਮੈ ਸੁਖ ਪਾਯੋ ॥

कान्रह प्रवार परिओ मुरली कटि खोस लई मन मै सुख पायो ॥

(ਸਭ ਨੇ) ਕਾਨ੍ਹ ਦੇ ਦੁਆਲੇ ਘੇਰਾ ਪਾ ਲਿਆ ਅਤੇ (ਕਾਨ੍ਹ ਨੇ ਵੀ) ਮੁਰਲੀ ਨੂੰ ਕਮਰਕਸੇ ਵਿਚ ਅੜੁੰਗ ਲਿਆ ਅਤੇ ਮਨ ਵਿਚ ਸੁਖ ਪ੍ਰਾਪਤ ਕੀਤਾ।

ਕੈ ਛਮਕਾ ਬਰਖੈ ਛਟਕਾ ਕਰ ਬਾਮ ਹੂੰ ਸੋ ਸਭ ਹੂੰ ਵਹ ਖਾਯੋ ॥

कै छमका बरखै छटका कर बाम हूँ सो सभ हूँ वह खायो ॥

(ਉਹ ਸਜੇ ਹੱਥ ਨਾਲ) ਛਮਕਾ ਅਤੇ ਛੂਛਕਾ (ਧਰਤੀ ਉਤੇ) ਮਾਰਦੇ ਹਨ ਅਤੇ ਖਬੇ ਹੱਥ ਨਾਲ ਸਾਰੇ ਉਸ (ਅੰਨ) ਨੂੰ ਖਾਦੇ ਹਨ।

ਮੀਠ ਲਗੇ ਤਿਹ ਕੀ ਉਪਮਾ ਕਰ ਕੈ ਗਤਿ ਕੈ ਹਰਿ ਕੇ ਮੁਖ ਪਾਯੋ ॥੧੭੬॥

मीठ लगे तिह की उपमा कर कै गति कै हरि के मुख पायो ॥१७६॥

ਜਿਸ ਢੰਗ ਨਾਲ (ਬਾਲਕ) ਸ੍ਰੀ ਕ੍ਰਿਸ਼ਨ ਦੇ ਮੂੰਹ ਵਿਚ (ਅੰਨ) ਪਾਦੇ ਹਨ, ਉਸ ਦੀ ਉਪਮਾ ਕਰਨੀ ਬਹੁਤ ਚੰਗੀ ਲਗਦੀ ਹੈ ॥੧੭੬॥

ਕੋਊ ਡਰੈ ਹਰਿ ਕੇ ਮੁਖਿ ਗ੍ਰਾਸ ਠਗਾਇ ਕੋਊ ਅਪਨੇ ਮੁਖਿ ਡਾਰੇ ॥

कोऊ डरै हरि के मुखि ग्रास ठगाइ कोऊ अपणे मुखि डारे ॥

ਕੋਈ (ਬਾਲਕ) ਸ੍ਰੀ ਕ੍ਰਿਸ਼ਨ ਦੇ ਮੂੰਹ ਵਿਚ ਗ੍ਰਾਹੀ ਪਾਦਾ ਹੈ ਅਤੇ ਕੋਈ (ਉਸ ਨੂੰ) ਚਕਮਾ ਦੇ ਕੇ ਆਪਣੇ ਮੂੰਹ ਵਿਚ ਪਾ ਲੈਂਦਾ ਹੈ।

ਹੋਇ ਗਏ ਤਨਮੈ ਕਛੁ ਨਾਮਕ ਖੇਲ ਕਰੋ ਸੰਗਿ ਕਾਨ੍ਹਰ ਕਾਰੇ ॥

होइ गए तनमै कछु नामक खेल करो संगि कान्रहर कारे ॥

ਕਾਲੇ ਕਾਨ੍ਹ ਨਾਲ ਖੇਡਦਿਆਂ ਬਾਲਕ ਤਨ ਦੀ ਸੁਧ ਬੁਧ ਖੋਹ ਬੈਠੇ (ਅਤੇ ਵੱਛਿਆਂ ਦਾ ਧਿਆਨ ਵੀ ਨਾ ਰਖ ਸਕੇ)।

ਤਾ ਛਿਨ ਲੈ ਬਛਰੇ ਬ੍ਰਹਮਾ ਇਕਠੇ ਕਰਿ ਕੈ ਸੁ ਕੁਟੀ ਮਧਿ ਡਾਰੇ ॥

ता छिन लै बछरे ब्रहमा इकठे करि कै सु कुटी मधि डारे ॥

ਉਸ ਵੇਲੇ ਬ੍ਰਹਮਾ ਨੇ ਸਾਰਿਆਂ ਵੱਛਿਆਂ ਨੂੰ ਇਕੱਠਾ ਕਰ ਕੇ (ਪਰਬਤ ਦੀ) ਇਕ ਗੁਫਾ ਵਿਚ ਬੰਦ ਕਰ ਦਿੱਤਾ।

ਢੂੰਢਿ ਫਿਰੇ ਨ ਲਹੇ ਸੁ ਕਰੈ ਬਛਰੇ ਅਰੁ ਗ੍ਵਾਰ ਨਏ ਕਰਤਾਰੇ ॥੧੭੭॥

ढूँढि फिरे न लहे सु करै बछरे अरु ग्वार नए करतारे ॥१७७॥

(ਬਾਲਕ) ਵੱਛਿਆਂ ਨੂੰ ਲਭਦੇ ਫਿਰੇ, ਪਰ ਪ੍ਰਾਪਤ ਨਾ ਹੋਏ (ਅਤੇ ਆਪ ਵੀ ਗਵਾਚ ਗਏ) ਤਾ ਕਰਤਾਰ ਨੇ ਬਾਲਕ ਅਤੇ ਵੱਛੇ ਨਵੇਂ ਬਣਾ ਦਿੱਤੇ ॥੧੭੭॥

ਦੋਹਰਾ ॥

दोहरा ॥

ਦੋਹਰਾ:

ਜਬੈ ਹਰੇ ਬ੍ਰਹਮਾ ਇਹੈ ਤਬ ਹਰਿ ਜੀ ਤਤਕਾਲੁ ॥

जबै हरे ब्रहमा इहै तब हरि जी ततकालु ॥

ਜਦੋਂ ਬ੍ਰਹਮਾ ਨੇ ਇਨ੍ਹਾ ਨੂੰ ਚੁਰਾ ਲਿਆ

ਕਿਧੋ ਬਨਾਏ ਛਿਨਕੁ ਮੈ ਬਛਰੇ ਸੰਗਿ ਗਵਾਲ ॥੧੭੮॥

किधो बनाए छिनकु मै बछरे संगि गवाल ॥१७८॥

ਤਦੋਂ ਸ੍ਰੀ ਕ੍ਰਿਸ਼ਨ ਨੇ ਛਿਣ ਭਰ ਵਿਚ ਵੱਛੇ ਅਤੇ ਗਵਾਲ ਬਾਲਕ ਬਣਾ ਲਏ ॥੧੭੮॥

ਸਵੈਯਾ ॥

सवैया ॥

ਸਵੈਯਾ:

ਰੂਪ ਉਹੀ ਪਟ ਕੇ ਰੰਗ ਹੈ ਵਹ ਰੰਗ ਵਹੈ ਸਬ ਹੀ ਬਛਰਾ ਕੋ ॥

रूप उही पट के रंग है वह रंग वहै सब ही बछरा को ॥

(ਗਵਾਲ ਬਾਲਕਾ ਦਾ) ਉਹੀ ਰੂਪ ਹੈ ਅਤੇ ਉਹੀ ਕਪੜਿਆਂ ਦਾ ਰੰਗ ਹੈ ਅਤੇ ਉਹੀ ਸਾਰਿਆਂ ਵੱਛਿਆਂ ਦਾ ਰੰਗ ਹੈ।

ਸਾਝਿ ਪਰੀ ਸੋ ਗਏ ਹਰਿ ਜੀ ਗ੍ਰਿਹਿ ਕੋਈ ਲਖੈ ਇਤਨੋ ਬਲ ਕਾ ਕੋ ॥

साझि परी सो गए हरि जी ग्रहि कोई लखै इतनो बल का को ॥

ਸੰਧਿਆ ਪੈਣ ਤੇ ਸ੍ਰੀ ਕ੍ਰਿਸ਼ਨ ਉਨ੍ਹਾ (ਬਾਲਕਾ ਅਤੇ ਵੱਛਿਆਂ ਨੂੰ ਲੈ ਕੇ) ਘਰ ਪਰਤੇ। (ਪਰ) ਕਿਸ ਵਿਚ ਇਤਨਾ ਬਲ ਹੈ ਕਿ (ਉਹ ਵਾਸਤਵਿਕ ਭੇਦ) ਸਮਝ ਸਕੇ।

ਮਾਤ ਪਿਤਾ ਸੁ ਲਖੇ ਨ ਲਖੇ ਇਕ ਆਦਿ ਕੋ ਨਾਮੁ ਮਨੀ ਮਨ ਜਾ ਕੋ ॥

मात पिता सु लखे न लखे इक आदि को नामु मनी मन जा को ॥

ਮਾਤਾ ਪਿਤਾ ਨੇ ਵੀ ਉਨ੍ਹਾ ਨੂੰ ਨਹੀਂ ਪਛਾਣਿਆ, ਬਸ ਕੇਵਲ ਇਕ ਨੇ ਪਛਾਣਿਆ ਹੈ ਜਿਸ ਦਾ ਨਾਮ ਮੁੱਢ ਤੋਂ ਮਨ ਨੂੰ (ਪ੍ਰਕਾਸ਼ਿਤ ਕਰਨ ਵਾਲੀ) ਮਣੀ ਹੈ।

ਬਾਤ ਇਹੀ ਸਮਝੀ ਮਨ ਮੈ ਇਹ ਹੈ ਅਬ ਖੇਲ ਸਮਾਪਤਿ ਵਾ ਕੋ ॥੧੭੯॥

बात इही समझी मन मै इह है अब खेल समापति वा को ॥१७९॥

(ਸਾਰਿਆਂ ਨੇ) ਇਹੀ ਗੱਲ ਮਨ ਵਿਚ ਸਮਝੀ (ਕਿ ਇਹੀ ਸਾਡੇ ਬਾਲਕ ਅਤੇ ਵੱਛੇ ਹਨ) ਹੁਣ ਉਨ੍ਹਾ ਦੀ ਖੇਡ ਸਮਾਪਤ ਹੋਈ ਹੈ ॥੧੭੯॥

ਚੂਮ ਲਯੋ ਜਸੁਦਾ ਸੁਤ ਕੋ ਸਿਰ ਕਾਨ੍ਹ ਬਜਾਇ ਉਠੇ ਮੁਰਲੀ ਤੋ ॥

चूम लयो जसुदा सुत को सिर कान्रह बजाइ उठे मुरली तो ॥

ਜਸੋਧਾ ਨੇ ਪੁੱਤਰ (ਕ੍ਰਿਸ਼ਨ) ਦਾ ਸਿਰ ਚੁੰਮ ਲਿਆ ਅਤੇ ਉਹ ਮੁਰਲੀ ਵਜਾਉਣ ਲਗ ਪਏ।

ਬਾਲ ਲਖੇ ਅਪੁਨੋ ਨ ਕਿਨੀ ਜਨ ਗੋ ਦਵਰੀ ਤਿਹ ਸੋ ਹਿਤ ਕੀਤੋ ॥

बाल लखे अपुनो न किनी जन गो दवरी तिह सो हित कीतो ॥

ਕਿਸੇ ਨੇ ਵੀ ਆਪਣੇ ਬਾਲਕ ਨਾ ਪਛਾਣੇ ਅਤੇ ਗਊਆਂ ਨੇ ਵੀ ਦੌੜ ਕੇ ਵੱਛਿਆਂ ਨਾਲ ਪੂਰਾ ਹਿਤ ਕੀਤਾ।

ਹੋਤ ਕੁਲਾਹਲ ਪੈ ਬ੍ਰਿਜ ਮੈ ਨਹਿ ਹੋਤ ਇਤੇ ਸੁ ਕਹੂੰ ਕਿਮ ਬੀਤੋ ॥

होत कुलाहल पै बृज मै नहि होत इते सु कहूँ किम बीतो ॥

ਸਾਰੀ ਬ੍ਰਜ-ਭੂਮੀ ਵਿਚ ਆਨੰਦ ਮੰਗਲ ਹੋ ਰਿਹਾ ਹੈ। ਉਨ੍ਹਾ (ਗੁਫਾ ਵਾਲਿਆਂ) ਨਾਲ ਕੀ ਬੀਤਿਆ, ਕੋਈ ਨਹੀਂ ਜਾਣਦਾ।

ਗਾਵਤ ਗੀਤ ਸਨੇ ਹਰਿ ਗ੍ਵਾਰਨ ਲੇਹ ਬਲਾਇ ਬਧੂ ਬ੍ਰਿਜ ਕੀਤੋ ॥੧੮੦॥

गावत गीत सने हरि ग्वारन लेह बलाइ बधु बृज कीतो ॥१८०॥

ਗਵਾਲ ਬਾਲਕਾ ਸਮੇਤ ਸ੍ਰੀ ਕ੍ਰਿਸ਼ਨ ਗੀਤ ਗਾਉਂਦੇ ਹਨ ਅਤੇ ਬ੍ਰਜ-ਭੂਮੀ ਦੀਆਂ ਇਸਤਰੀਆਂ ਉਨ੍ਹਾ ਤੋਂ ਵਾਰਨੇ ਜਾਦੀਆਂ ਹਨ ॥੧੮੦॥

ਪ੍ਰਾਤ ਭਏ ਹਰਿ ਜੀ ਉਠ ਕੈ ਬਨ ਬੀਚ ਗਏ ਸੰਗ ਲੈ ਕਰ ਬਛੇ ॥

प्रात भए हरि जी उठ कै बन बीच गए संग लै कर बछे ॥

ਸਵੇਰ ਹੋਣ ਤੇ ਸ੍ਰੀ ਕ੍ਰਿਸ਼ਨ ਉਠੇ ਅਤੇ ਵੱਛਿਆਂ ਨੂੰ ਨਾਲ ਲੈ ਕੇ ਬਨ ਵਿਚ ਗਏ।

ਗਾਵਤ ਗੀਤ ਫਿਰਾਵਤ ਹੈ ਛਟਕਾ ਗਹਿ ਗਵਾਰ ਸਭੈ ਕਰਿ ਹਛੇ ॥

गावत गीत फिरावत है छटका गहि गवार सभै करि हछे ॥

(ਬਾਲਕ) ਚੰਗੀ ਤਰ੍ਹਾ ਨਾਲ ਗੀਤ ਗਾਉਂਦੇ ਹਨ ਅਤੇ ਛਮਕਾ ਨੂੰ (ਧਰਤੀ ਉਤੇ) ਮਾਰਦੇ ਹੋਏ (ਵੱਛਿਆਂ ਨੂੰ ਚਰਾਉਂਦੇ) ਫਿਰਦੇ ਹਨ।

ਖੇਲਤ ਖੇਲਤ ਨੰਦ ਕੋ ਨੰਦ ਸੁ ਆਪ ਹੀ ਤੇ ਗਿਰਿ ਕੋ ਉਠਿ ਗਛੇ ॥

खेलत खेलत नंद को नंद सु आप ही ते गिरि को उठि गछे ॥

ਖੇਡਦਿਆਂ ਖੇਡਦਿਆਂ ਸ੍ਰੀ ਕ੍ਰਿਸ਼ਨ ਆਪ ਹੀ ਪਰਬਤ ਵਲ ਉਠ ਕੇ ਚਲੇ ਗਏ।

ਕੋਊ ਕਹੈ ਇਹ ਖੇਦ ਗਹੈ ਹਮ ਕੋਊ ਕਹੈ ਇਹ ਨਾਹਨਿ ਨਛੇ ॥੧੮੧॥

कोऊ कहै इह खेद गहै हम कोऊ कहै इह नाहनि नछे ॥१८१॥

ਕੋਈ ਕਹਿੰਦਾ ਕਿ ਸ੍ਰੀ ਕ੍ਰਿਸ਼ਨ ਸਾਡੇ ਨਾਲ ਨਾਰਾਜ਼ ਹੈ ਅਤੇ ਕੋਈ ਕਹਿੰਦਾ ਇਹ ਸੁਅਸਥ ਨਹੀਂ ਹੈ ॥੧੮੧॥

ਹੋਇ ਇਕਤ੍ਰ ਸਨੈ ਹਰਿ ਗ੍ਵਾਰਨ ਲੈ ਅਪੁਨੇ ਸੰਗਿ ਪੈ ਸਭ ਗਾਈ ॥

होइ इकत्र सनै हरि ग्वारन लै अपुने संगि पै सभ गाई ॥

ਕ੍ਰਿਸ਼ਨ ਗਵਾਲ ਬਾਲਕਾ ਸਹਿਤ ਇਕੱਠੇ ਹੋਏ ਅਤੇ ਆਪਣੇ ਨਾਲ ਸਾਰੀਆਂ ਗਊਆਂ ਲੈ ਲਈਆਂ।

ਦੇਖਿ ਤਿਨੈ ਗਿਰਿ ਕੇ ਸਿਰ ਤੇ ਮਨ ਮੋਹਿ ਬਢਾਇ ਸਭੈ ਉਠਿ ਧਾਈ ॥

देखि तिनै गिरि के सिर ते मन मोहि बढाइ सभै उठि धाई ॥

ਉਨ੍ਹਾ ਨੂੰ ਪਹਾੜ ਦੀ ਚੋਟੀ ਉਤੇ ਵੇਖ ਕੇ ਅਤੇ ਮਨ ਵਿਚ ਮੋਹ ਨੂੰ ਵਧਾ ਕੇ ਸਾਰੇ ਉਠ ਕੇ ਭਜ ਪਏ।

ਗੋਪ ਗਏ ਤਿਨ ਪੈ ਚਲ ਕੈ ਜਬ ਜਾਤ ਪਿਖੀ ਤਿਨ ਨੈਨਨ ਮਾਈ ॥

गोप गए तिन पै चल कै जब जात पिखी तिन नैनन माई ॥

ਗੋਪ ਵੀ ਉਨ੍ਹਾ ਕੋਲ ਚਲ ਕੇ ਪਹੁੰਚ ਗਏ, ਜਦੋਂ ਉਨ੍ਹਾ ਨੇ ਆਪਣੀਆਂ ਅੱਖਾ ਨਾਲ ਗਊ-ਮਾਤਾਵਾ ਨੂੰ ਜਾਦਿਆਂ ਵੇਖਿਆ।

ਰੋਹ ਭਰੇ ਸੁ ਖਰੇ ਨ ਟਰੇ ਸੁਤ ਨੰਦਹਿ ਕੇ ਕਹੁ ਬਾਤ ਸੁਨਾਈ ॥੧੮੨॥

रोह भरे सु खरे न टरे सुत नंदहि के कहु बात सुनाई ॥१८२॥

ਉਹ ਗੁੱਸੇ ਨਾਲ ਭਰੇ ਉਥੇ ਨਾ ਖੜੋਤੇ ਅਤੇ ਚਲੇ ਗਏ ਅਤੇ ਨੰਦ ਦੇ ਪੁੱਤਰ (ਸ੍ਰੀ ਕ੍ਰਿਸ਼ਨ) ਨੂੰ ਕਹਿ ਕੇ ਗੱਲ ਸੁਣਾਈ ॥੧੮੨॥

ਨੰਦ ਬਾਚ ਕਾਨ੍ਹ ਪ੍ਰਤਿ ॥

नंद बाच कान्रह प्रति ॥

ਨੰਦ ਨੇ ਕ੍ਰਿਸ਼ਨ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਕਿਉ ਸੁਤ ਗਊਅਨ ਲਿਆਇ ਇਹਾ ਇਹ ਤੈ ਹਮਰੋ ਸਭ ਹੀ ਦਧਿ ਖੋਯੋ ॥

किउ सुत गऊअन लिआइ इहा इह तै हमरो सभ ही दधि खोयो ॥

(ਹੇ ਪੁੱਤਰ!) ਤੁਸੀਂ ਗਊਆਂ ਦੇ ਵੱਛੇ ਇਥੇ ਕਿਉਂ ਲਿਆਉਂਦੇ ਹਨ। ਇਸ ਤਰ੍ਹਾ ਨਾਲ ਸਾਡਾ ਸਾਰਾ ਦੁੱਧ ਜ਼ਾਇਆ ਕਰ ਦਿੱਤਾ ਹੈ।

ਚੂੰਘ ਗਏ ਬਛਰਾ ਇਨ ਕੇ ਇਹ ਤੇ ਹਮਰੇ ਮਨ ਮੈ ਭ੍ਰਮ ਹੋਯੋ ॥

चूँघ गए बछरा इन के इह ते हमरे मन मै भ्रम होयो ॥

ਇਨ੍ਹਾ (ਗਊਆਂ) ਨੂੰ ਵੱਛਿਆਂ ਨੇ ਚੁੰਘ ਲਿਆ ਹੈ, ਇਸ ਤਰ੍ਹਾ ਸਾਡੇ ਮਨ ਵਿਚ ਭਰਮ ਹੋ ਗਿਆ ਹੈ।

ਕਾਨ੍ਹ ਫਰੇਬ ਕਰਿਯੋ ਤਿਨ ਸੋ ਮਨ ਮੋਹ ਮਹਾ ਤਿਨ ਕੇ ਜੁ ਕਰੋਯੋ ॥

कात्रह फरेब करियो तिन सो मन मोह महा तिन के जु करोयो ॥

ਉਨ੍ਹਾ ਦੇ ਮਨ ਵਿਚ ਜੋ ਮਹਾ ਮੋਹ ਪਸਾਰ ਦਿੱਤਾ ਹੈ, (ਉਹ ਅਸਲੋਂ) ਕ੍ਰਿਸ਼ਨ ਨੇ ਉਨ੍ਹਾ ਨਾਲ ਫ਼ਰੇਬ ਕੀਤਾ ਹੈ।

ਬਾਰਿ ਭਯੋ ਤਤ ਕ੍ਰੋਧ ਮਨੋ ਤਿਹ ਮੈ ਜਲ ਸੀਤਲ ਮੋਹ ਸਮੋਯੋ ॥੧੮੩॥

बारि भयो तत क्रोध मनो तिह मै जल सीतल मोह समोयो ॥१८३॥

ਉਨ੍ਹਾ ਦੇ ਮਨ ਦਾ ਕ੍ਰੋਧ ਮਾਨੋ ਅੱਗ ਦਾ ਭਾਬੜ ਹੋਵੇ ਅਤੇ ਮੋਹ ਠੰਡੇ ਜਲ ਵਾਗ ਹੋਵੇ ॥੧੮੩॥

ਮੋਹਿ ਬਢਿਯੋ ਤਿਨ ਕੇ ਮਨ ਮੈ ਨਹਿ ਛੋਡਿ ਸਕੈ ਅਪਨੇ ਸੁਤ ਕੋਊ ॥

मोहि बढियो तिन के मन मै नहि छोडि सकै अपने सुत कोऊ ॥

ਉਨ੍ਹਾ ਦੇ ਮਨ ਵਿਚ ਮੋਹ ਵਧਿਆ ਹੋਇਆ ਸੀ (ਫਲਸਰੂਪ ਕੋਈ ਵੀ ਗਊ) ਆਪਣੇ ਵੱਛੇ ਨੂੰ ਨਹੀਂ ਛਡ ਸਕਦੀ ਸੀ

ਗਊਅਨ ਛੋਡਿ ਸਕੈ ਬਛਰੇ ਇਤਨੋ ਮਨ ਮੋਹ ਕਰੈ ਤਬ ਸੋਊ ॥

गऊअन छोडि सकै बछरे इतनो मन मोह करै तब सोऊ ॥

ਅਤੇ ਚੂੰਕਿ ਗਊਆਂ ਵੱਛੇ ਛਡ ਨਹੀਂ ਸਕਦੀਆਂ ਸਨ, ਇਸ ਲਈ ਉਹ ਆਪਣੇ ਮਨ ਵਿਚ ਇਤਨਾ ਮੋਹ ਕਰਦੀਆਂ ਸਨ।

ਪੈ ਗਰੂਏ ਗ੍ਰਿਹਿ ਗੇ ਸੰਗਿ ਲੈ ਤਿਨ ਚਉਕਿ ਹਲੀ ਇਹਿ ਬਾਤ ਲਖੋਊ ॥

पै गरूए गृहि गे संगि लै तिन चउकि हली इहि बात लखोऊ ॥

(ਸ੍ਰੀ ਕ੍ਰਿਸ਼ਨ ਜਿਤ ਕਰ ਕੇ) ਭਾਰੂ ਹੋ ਗਏ ਅਤੇ ਉਨ੍ਹਾ (ਬਾਲਕਾ ਅਤੇ ਗਊਆਂ ਤੇ ਵੱਛਿਆਂ) ਨੂੰ ਲੈ ਕੇ ਘਰ ਨੂੰ ਚਲੇ ਗਏ। ਇਸ ਗੱਲ ਨੂੰ ਸਮਝ ਕੇ ਬਲਭਦਰ ਚੌਂਕ ਪਿਆ

ਦੇਵ ਡਰੀ ਮਮਤਾ ਇਨ ਪੈ ਕਿ ਚਰਿਤ੍ਰ ਕਿਧੋ ਹਰਿ ਕੋ ਇਹ ਹੋਊ ॥੧੮੪॥

देव डरी ममता इन पै कि चरित्र किधो हरि को इह होऊ ॥१८४॥

ਕਿ ਕੀ ਪਰਮਾਤਮਾ ਨੇ (ਗਊਆਂ ਉਤੇ) ਮਮਤਾ ਆਰੋਪਿਤ ਕੀਤੀ ਹੈ ਜਾ ਕ੍ਰਿਸ਼ਨ ਦਾ ਹੀ ਕੀਤਾ ਹੋਇਆ ਕੋਈ ਚਰਿਤ੍ਰ ਹੈ ॥੧੮੪॥

ਸਾਲ ਬਿਤੀਤ ਭਇਓ ਜਬ ਹੀ ਹਰਿ ਜੀ ਬਨ ਬੀਚ ਗਏ ਦਿਨ ਕਉਨੈ ॥

साल बितीत भइओ जब ही हरि जी बन बीच गए दिन कउनै ॥

ਜਦੋਂ ਸਾਲ ਬੀਤ ਗਿਆ ਤਾ ਕਿਸੇ ਦਿਨ ਸ੍ਰੀ ਕ੍ਰਿਸ਼ਨ ਬਨ ਵਿਚ ਗਏ।

ਦੇਖਨ ਕਉਤਕ ਕੌ ਚਤੁਰਾਨਨ ਸੀਘ੍ਰ ਭਯੋ ਤਿਹ ਕੋ ਉਠਿ ਗਉਨੈ ॥

ਦੇਖਨ ਕਉਤਕ ਕੌ ਚਤੁਰਾਨਨ ਸੀਘ੍ਰ ਭਯੋ ਤਿਹ ਕੋ ਉਠਿ ਗਉਨੈ ॥

(ਸ੍ਰੀ ਕ੍ਰਿਸ਼ਨ ਦੇ) ਕੌਤਕ ਨੂੰ ਵੇਖਣ ਲਈ ਬ੍ਰਹਮਾ ਉਧਰ ਨੂੰ ਉਠ ਕੇ ਚਲਿਆ ਗਿਆ।

ਗ੍ਵਾਰ ਵਹੈ ਬਛੁਰੇ ਸੰਗਿ ਹੈ ਵਹ ਚਕ੍ਰਿਤ ਜਾਇ ਗਇਓ ਹੁਇ ਤਉਨੈ ॥

ग्वार वहै बछुरे संगि है वह चकृत जाइ गइओ हुइ तउनै ॥

ਉਸ ਸਥਾਨ ਤੇ ਜਾ ਕੇ (ਉਹ ਵੇਖ ਕੇ) ਹੈਰਾਨ ਹੁੰਦਾ ਹੈ ਕਿ ਉਹੀ ਗਵਾਲ ਬਾਲਕ ਅਤੇ ਉਹੀ ਵੱਛੇ ਹਨ।

ਦੇਖਿ ਤਿਨੈ ਡਰ ਕੈ ਪਰਿ ਪਾਇਨ ਆਇ ਕੈ ਆਨੰਦ ਦੁੰਦਭਿ ਛਉਨੈ ॥੧੮੫॥

देखि तिनै डर कै परि पाइन आइ कै आनंद दुँदभि छउनै ॥१८५॥

(ਉਨ੍ਹਾ ਬਾਲਕਾ ਅਤੇ ਵੱਛਿਆਂ ਨੂੰ) ਵੇਖ ਕੇ ਉਹ ਡਰ ਗਿਆ ਅਤੇ ਆਨੰਦ ਦਾ ਨਗਾਰਾ ਵਜਾਉਂਦਾ ਹੋਇਆ ਬਸੁਦੇਵ ਦੇ ਪੁੱਤਰ (ਕਾਨ੍ਹ) ਦੇ ਪੈਰਾ ਉਤੇ ਡਿਗ ਪਿਆ ॥੧੮੫॥

ਬ੍ਰਹਮਾ ਬਾਚ ਕਾਨ੍ਹ ਜੂ ਪ੍ਰਤਿ ॥

ब्रहमा बाच कान्रह जू प्रति ॥

ਬ੍ਰਹਮਾ ਨੇ ਕਾਨ੍ਹ ਪ੍ਰਤਿ ਕਿਹਾ:

ਸਵੈਯਾ ॥

सवैया ॥

ਸਵੈਯਾ:

ਹੇ ਕਰੁਣਾ ਨਿਧਿ ਹੇ ਜਗ ਕੇ ਪਤਿ ਅਚੁਤ ਹੇ ਬਿਨਤੀ ਸੁਨ ਲੀਜੈ ॥

हे करुणा निधि हे जग के पति अचुत हे बिनती सुन लीजै ॥

ਹੇ ਕਰੁਣਾ ਨਿਧਾਨ! ਹੇ ਜਗਤ ਦੇ ਸੁਆਮੀ! ਹੇ ਅਚੁਤ! (ਮੇਰੀ) ਬੇਨਤੀ ਸੁਣੋ।

ਚੂਕ ਭਈ ਹਮ ਤੇ ਤੁਮਰੀ ਤਿਹ ਤੇ ਅਪਰਾਧ ਛਿਮਾਪਨ ਕੀਜੈ ॥

चूक भई हम ते तुमरी तिह ते अपराध छिमापन कीजै ॥

ਸਾਡੇ ਕੋਲੋਂ ਤੁਹਾਡੇ ਪ੍ਰਤਿ ਭੁਲ ਹੋ ਗਈ ਹੈ, ਇਸ ਲਈ (ਸਾਡਾ) ਅਪਰਾਧ ਖਿਮਾ ਕਰ ਦਿਓ।

ਕਾਨ੍ਹ ਕਹੀ ਇਹ ਬਾਤ ਛਿਮੀ ਹਮ ਨ ਬਿਖ ਅੰਮ੍ਰਿਤ ਛਾਡਿ ਕੈ ਪੀਜੈ ॥

कात्रह कही इह बात छिमी हम न बिख अंमृत छाडि कै पीजै ॥

ਸ੍ਰੀ ਕ੍ਰਿਸ਼ਨ ਨੇ ਕਿਹਾ, ਇਹ ਗੱਲ ਮਾਫ ਕਰ ਦਿੱਤੀ, ਅਸੀਂ ਅੰਮ੍ਰਿਤ ਛਡ ਕੇ ਵਿਸ਼ ਨਹੀਂ ਪੀਂਦੇ।

ਲਿਆਉ ਕਹਿਓਨ ਲਿਆਇ ਹੌਂ ਜਾਹ ਸਿਤਾਬ ਅਈਯੋ ਨਹੀ ਢੀਲ ਕਰੀਜੈ ॥੧੮੬॥

लिआउ कहिओन लिआइ हों जाह सिताब अईयो नही ढील करीजै ॥१८६॥

(ਫਿਰ ਸ੍ਰੀ ਕ੍ਰਿਸ਼ਨ ਨੇ) ਕਿਹਾ, (ਵੱਛਿਆਂ ਅਤੇ ਬਾਲਕਾ ਨੂੰ) 'ਲਿਆਉ' (ਉਸ ਨੇ ਅਗੋਂ ਕਿਹਾ) ਲਿਆਉਂਦਾ ਹਾ। (ਕ੍ਰਿਸ਼ਨ ਨੇ ਫਿਰ ਕਿਹਾ) "ਜਲਦੀ ਜਾਉ, ਛੇਤੀ ਮੁੜਿਉ, ਢਿਲ ਨਹੀਂ ਕਰਨੀ" ॥੧੮੬॥

ਲੈ ਬਛਰੈ ਬ੍ਰਹਮਾ ਤਬ ਹੀ ਛਿਨ ਮੈ ਚਲ ਕੈ ਹਰਿ ਜੀ ਪਹਿ ਆਯੋ ॥

लै बछरै ब्रहमा तब ही छिन मै चल कै हरि जी पहि आयो ॥

ਬ੍ਰਹਮਾ ਵੱਛੇ ਲੈ ਕੇ ਉਸੇ ਵੇਲੇ ਛਿਣ ਭਰ ਵਿਚ ਸ੍ਰੀ ਕ੍ਰਿਸ਼ਨ ਕੋਲ ਆ ਗਿਆ।

ਕਾਨ੍ਹ ਮਿਲੇ ਜਬ ਹੀ ਸਭ ਗ੍ਵਾਰ ਤਬੈ ਮਨ ਮੈ ਤਿਨ ਹੰਰ ਸੁਖ ਪਾਯੋ ॥

कात्रह मिले जब ही सभ ग्वार तबै मन मै तिन हंर सुख पायो ॥

ਜਦੋਂ ਗਵਾਲ ਬਾਲਕ ਸ੍ਰੀ ਕ੍ਰਿਸ਼ਨ ਨੂੰ ਮਿਲੇ ਤਾ ਉਨ੍ਹਾ ਨੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ।

ਲੋਪ ਭਯੋ ਸੰਗਿ ਕੇ ਬਛਰੇ ਤਬ ਭੇਦ ਕਿਨੀ ਲਖਿ ਜਾਨ ਨ ਪਾਯੋ ॥

लोप भयो संगि के बछरे तब भेद किनी लखि जान न पायो ॥

ਤਦੋਂ ਨਾਲ ਵਾਲੇ ਵੱਛੇ ਲੋਪ ਹੋ ਗਏ, ਇਸ ਭੇਦ ਨੂੰ ਕੋਈ ਵੀ ਜਾਣ ਨਾ ਸਕਿਆ।

ਬਾਲ ਬੁਝੀ ਨ ਕਿਨੀ ਉਠਿ ਬੋਲਿ ਸੁ ਲਿਆਉ ਵਹੈ ਹਮ ਜੋ ਮਿਲਿ ਖਾਯੋ ॥੧੮੭॥

बाल बुझी न किनी उठि बोलि सु लिआउ वहै हम जो मिलि खायो ॥१८७॥

ਕਿਸੇ ਗਵਾਲ ਬਾਲਕ ਨੇ ਵੀ (ਇਹ ਗੱਲ) ਨਾ ਸਮਝੀ, ਸਗੋਂ ਉਠ ਕੇ ਕਹਿਣ ਲਗੇ ਕਿ ਜੋ ਅਸੀਂ ਮਿਲ ਕੇ ਖਾਣਾ ਸੀ, (ਉਹ ਸਾਡਾ ਹਿੱਸਾ) ਲਿਆ ਕੇ ਦਿਉ ॥੧੮੭॥

ਹੋਇ ਇਕਤ੍ਰ ਕਿਧੋ ਬ੍ਰਿਜ ਬਾਲਕ ਅੰਨ ਅਚਿਯੋ ਸਭਨੋ ਜੁ ਪੁਰਾਨੋ ॥

होइ इकत्र किधो बृज बालक अंन अचियो सभनो जु पुरानो ॥

ਬ੍ਰਜ-ਭੂਮੀ ਦੇ ਬਾਲਕਾ ਨੇ ਮਿਲ ਕੇ ਉਹੀ (ਸਾਲ ਭਰ) ਪੁਰਾਣਾ ਅੰਨ ਗ੍ਰਹਿਣ ਕੀਤਾ।

ਕਾਨ੍ਹ ਕਹੀ ਹਮ ਨਾਗ ਹਨ੍ਯੋ ਹਰਿ ਕੋ ਇਹ ਖੇਲ ਕਿਨੀ ਨਹਿ ਜਾਨੋ ॥

कान्रह कही हम नाग हन्यो हरि को इह खेल किनी नहि जानो ॥

ਕਾਨ੍ਹ ਨੇ ਕਿਹਾ ਕਿ ਮੈਂ (ਅਘਾਸੁਰ ਨਾ ਦਾ) ਸੱਪ ਮਾਰਿਆ ਸੀ, ਪਰ ਕ੍ਰਿਸ਼ਨ ਦਾ ਇਹ ਖੇਲ ਕਿਸੇ ਨੇ ਨਹੀਂ ਸਮਝਿਆ।

ਹੋਇ ਪ੍ਰਸੰਨ ਮਹਾ ਮਨ ਮੈ ਗਰੜਾਧੁਜ ਕੋ ਕਰਿ ਰਛਕ ਮਾਨੋ ॥

होइ प्रसंन महा मन मै गरड़ाधुज को करि रछक मानो ॥

ਸਾਰਿਆਂ ਨੇ ਮਨ ਵਿਚ ਅਤਿ ਪ੍ਰਸੰਨ ਹੋ ਕੇ ਸ੍ਰੀ ਕ੍ਰਿਸ਼ਨ ('ਗਰੁੜ ਧੁਜ') ਨੂੰ ਆਪਣਾ ਰਖਿਅਕ ਮੰਨ ਲਿਆ।

ਦਾਨ ਦਯੋ ਹਮ ਕੋ ਜੀਅ ਕੋ ਇਹ ਮਾਤ ਪਿਤਾ ਪਹਿ ਜਾਇ ਬਖਾਨੋ ॥੧੮੮॥

दान दयो हम को जीअ को इह मात पिता पहि जाइ बखानो ॥१८८॥

(ਅਸੀਂ) ਇਹ ਗੱਲ ਮਾਤਾ ਪਿਤਾ ਨੂੰ ਜਾ ਕੇ ਦਸਾਗੇ ਕਿ ਇਨ੍ਹਾ ਨੇ ਸਾਨੂੰ ਜੀਵਨ-ਦਾਨ ਦਿੱਤਾ ਹੈ ॥੧੮੮॥

ਇਤਿ ਬ੍ਰਹਮਾ ਬਛਰੇ ਆਨ ਪਾਇ ਪਰਾ ॥

इति ब्रहमा बछरे आन पाइ परा ॥

ਇਥੇ ਬ੍ਰਹਮਾ ਦਾ ਵੱਛੇ ਲਿਆ ਕੇ ਪੈਰੀਂ ਪੈਣ ਦਾ ਪ੍ਰਸੰਗ ਸਮਾਪਤ।

ਅਥ ਧੇਨਕ ਦੈਤ ਬਧ ਕਥਨੰ ॥

अथ धेनक दैत बध कथनं ॥

ਹੁਣ ਧੇਨਕ ਦੈਂਤ ਦੇ ਬੱਧ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਬਾਰਹ ਸਾਲ ਬਿਤੀਤ ਭਏ ਤੁ ਲਗੇ ਤਬ ਕਾਨ੍ਹ ਚਰਾਵਨ ਗਾਈ ॥

बारह साल बितीत भए तु लगे तब कान्रह चरावन गाई ॥

ਜਦ ਬਾਰ੍ਹਾ ਵਰ੍ਹੇ ਬੀਤ ਗਏ ਤਦ ਸ੍ਰੀ ਕ੍ਰਿਸ਼ਨ ਗਊਆਂ ਚਰਾਉਣ ਲਗੇ।

ਸੁੰਦਰ ਰੂਪ ਬਨਿਯੋ ਇਹ ਕੋ ਕਹ ਕੈ ਇਹ ਤਾਹਿ ਸਰਾਹਤ ਦਾਈ ॥

ਸੁੰਦਰ ਰੂਪ ਬਨਿਯੋ ਇਹ ਕੋ ਕਹ ਕੈ ਇਹ ਤਾਹਿ ਸਰਾਹਤ ਦਾਈ ॥

ਇਸ ਦਾ ਰੂਪ ਬਹੁਤ ਸੁੰਦਰ ਬਣ ਗਿਆ ਹੈ; ਇਹ ਕਹਿ ਕੇ ਦਾਈ ਉਸ ਨੂੰ ਸਲਾਹੁੰਦੀ ਹੈ।

ਗ੍ਵਾਰ ਸਨੈ ਬਨ ਬੀਚ ਫਿਰੈ ਕਬਿ ਨੈ ਉਪਮਾ ਤਿਹ ਕੀ ਲਖਿ ਪਾਈ ॥

ग्वार सनै बन बीच फिरै कबि नै उपमा तिह की लखि पाई ॥

ਗਵਾਲ ਬਾਲਕਾ ਨਾਲ ਮਿਲ ਕੇ ਬਨ ਵਿਚ ਫਿਰਦੇ ਸ੍ਰੀ ਕ੍ਰਿਸ਼ਨ ਦੀ ਉਪਮਾ ਕਵੀ ਨੇ ਇਹ ਅਨੁਭਵ ਕੀਤੀ ਹੈ।

ਕੰਸਹਿ ਕੇ ਬਧ ਕੇ ਹਿਤ ਕੋ ਜਨੁ ਬਾਲ ਚਮੂੰ ਭਗਵਾਨਿ ਬਨਾਈ ॥੧੮੯॥

कंसहि के बध के हित को जनु बाल चमूँ भगवानि बनाई ॥१८९॥

ਕੰਸ ਦੇ ਮਾਰਨ ਲਈ ਮਾਨੋ ਭਗਵਾਨ ਨੇ ਬਾਲਕਾ ਦੀ ਸੈਨਾ ਬਣਾ ਦਿੱਤੀ ਹੋਵੇ ॥੧੮੯॥

ਕਬਿਤੁ ॥

कबितु ॥

ਕਬਿੱਤ:

ਕਮਲ ਸੋ ਆਨਨ ਕੁਰੰਗ ਤਾ ਕੇ ਬਾਕੇ ਨੈਨ ਕਟਿ ਸਮ ਕੇਹਰਿ ਮ੍ਰਿਨਾਲ ਬਾਹੈ ਐਨ ਹੈ ॥

कमल सो आनन कुरंग ता के बाके नैन कटि सम केहरि मृनाल बाहै ऐन है ॥

ਉਸ ਦਾ ਕਮਲ ਵਰਗਾ ਮੂੰਹ, ਹਿਰਨ ਜਿਹੀਆਂ ਸੁੰਦਰ ਅੱਖਾ, ਸ਼ੇਰ ਵਰਗਾ ਪਤਲਾ ਲਕ ਅਤੇ ਭੇਆਂ ਵਰਗੀਆਂ ਬਾਹਵਾ ਹਨ;

ਕੋਕਿਲ ਸੋ ਕੰਠ ਕੀਰ ਨਾਸਕਾ ਧਨੁਖ ਭਉ ਹੈ ਬਾਨੀ ਸੁਰ ਸਰ ਜਾਹਿ ਲਾਗੈ ਨਹਿ ਚੈਨ ਹੈ ॥

कोकिल सो कंठ कीर नासका धनुख भउ है बानी सुर सर जाहि लागै नहि चैन है ॥

ਕੋਇਲ ਵਰਗਾ ਗਲਾ, ਤੋਤੇ ਵਰਗਾ ਨਕ, ਧਨੁਖ (ਵਰਗੀਆਂ) ਭੌਹਾ, ਬੋਲੀ ਦੀ ਸੁਰ ਤੀਰ ਵਾਗ, ਜਿਸ ਨੂੰ ਲਗਦੀ ਹੈ (ਉਸ ਨੂੰ) ਚੈਨ ਨਹੀਂ ਮਿਲਦਾ ਹੈ।

ਤ੍ਰੀਅਨਿ ਕੋ ਮੋਹਤਿ ਫਿਰਤਿ ਗ੍ਰਾਮ ਆਸ ਪਾਸ ਬ੍ਰਿਹਨ ਕੇ ਦਾਹਬੇ ਕੋ ਜੈਸੇ ਪਤਿ ਰੈਨ ਹੈ ॥

त्रीअनि को मोहति फिरति ग्राम आस पास बृहन के दाहबे को जैसे पति रैन है ॥

ਪਿੰਡ ਦੇ ਆਲੇ ਦੁਆਲੇ ਇਸਤਰੀਆਂ ਨੂੰ ਮੋਹਿਤ ਕਰਦਾ ਫਿਰਦਾ ਹੈ ਅਤੇ ਵਿਯੋਗਣ ਇਸਤਰੀਆਂ ਨੂੰ ਸਾੜਨ ਲਈ ਚੰਦ੍ਰਮਾ ਦੇ ਸਮਾਨ ਹੈ।

ਪੁਨਿ ਮੰਦਿ ਮਤਿ ਲੋਕ ਕਛੁ ਜਾਨਤ ਨ ਭੇਦ ਯਾ ਕੋ ਏਤੇ ਪਰ ਕਹੈ ਚਰਵਾਰੋ ਸ੍ਯਾਮ ਧੇਨ ਹੈ ॥੧੯੦॥

पुनि मंदि मति लोक कछु जानत न भेद या को एते पर कहै चरवारो स्याम धेन है ॥१९०॥

ਪਰ ਸਾਧਾਰਨ ਬੁੱਧੀ ਵਾਲੇ ਕੁਝ (ਲੋਕ) ਉਸ ਦਾ ਭੇਦ ਨਹੀਂ ਜਾਣ ਸਕਦੇ। (ਬਸ) ਸਿਰਫ ਇਤਨਾ ਹੀ ਕਹਿੰਦੇ ਹਨ ਕਿ ਕ੍ਰਿਸ਼ਨ ਗਊਆਂ ਦਾ ਵਾਗੀ ਹੈ ॥੧੯੦॥

ਗੋਪੀ ਬਾਚ ਕਾਨ੍ਹ ਜੂ ਸੋ ॥

गोपी बाच कान्रह जू सो ॥

ਗੋਪੀਆਂ ਨੇ ਕਾਨ੍ਹ ਜੀ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਹੋਇ ਇਕਤ੍ਰ ਬਧੂ ਬ੍ਰਿਜ ਕੀ ਸਭ ਬਾਤ ਕਹੈ ਮੁਖ ਤੇ ਇਹ ਸ੍ਯਾਮੈ ॥

होइ इकत्र बधू बृज की सभ बात कहै मुख ते इह स्यामै ॥

ਬ੍ਰਜ-ਭੂਮੀ ਦੀਆਂ ਸਾਰੀਆਂ ਇਸਤਰੀਆਂ ਇਕੱਠੀਆਂ ਹੋ ਕੇ ਕ੍ਰਿਸ਼ਨ ਨੂੰ ਮੂੰਹੋਂ ਇਹ ਗੱਲ ਕਹਿਣ ਲਗੀਆਂ,

ਆਨਨ ਚੰਦ ਬਨੇ ਮ੍ਰਿਗ ਸੇ ਦ੍ਰਿਗ ਰਾਤਿ ਦਿਨਾ ਬਸਤੋ ਸੁ ਹਿਯਾ ਮੈ ॥

आनन चंद बने मृग से द्रग राति दिना बसतो सु हिया मै ॥

(ਤੇਰਾ) ਮੂੰਹ ਚੰਦ੍ਰਮਾ ਸਮਾਨ ਅਤੇ ਅੱਖਾ ਹਿਰਨ ਵਰਗੀਆਂ ਹਨ, (ਤੂੰ) ਰਾਤ ਦਿਨ ਸਾਡੇ ਹਿਰਦੇ ਵਿਚ ਵਸਦਾ ਹੈਂ।

ਬਾਤ ਨਹੀ ਅਰਿ ਪੈ ਇਹ ਕੀ ਬਿਰਤਾਤ ਲਖਿਯੋ ਹਮ ਜਾਨ ਜੀਯਾ ਮੈ ॥

बात नही अरि पै इह की बिरतात लखियो हम जान जीया मै ॥

ਇਸ ਉਤੇ ਵੈਰੀ ਦੀ ਕੋਈ ਗੱਲ ਅਸਰ ਨਹੀਂ ਕਰ ਸਕਦੀ। ਅਸੀਂ ਆਪਣੇ ਦਿਲ ਵਿਚ ਇਹ ਬ੍ਰਿੱਤਾਤ ਜਾਣ ਲਿਆ ਹੈ।

ਕੈ ਡਰਪੈ ਹਰ ਕੇ ਹਰਿ ਕੋ ਛਪਿ ਮੈਨ ਰਹਿਯੋ ਅਬ ਲਉ ਤਨ ਯਾ ਮੈ ॥੧੯੧॥

कै डरपै हर के हरि को छपि मैन रहियो अब लउ तन या मै ॥१९१॥

ਜਾ (ਇੰਜ ਪ੍ਰਤੀਤ ਹੁੰਦਾ ਹੈ ਕਿ) ਸ਼ਿਵ ਦੀ ਮਾਰ ਦੇ ਡਰੋਂ ਕਾਮਦੇਵ ਹੁਣ ਤਕ ਇਸ ਦੇ ਸ਼ਰੀਰ ਵਿਚ ਲੁਕਿਆ ਹੋਇਆ ਹੈ ॥੧੯੧॥

ਕਾਨ੍ਹ ਜੂ ਬਾਚ ॥

कान्रह जू बाच ॥

ਕਾਨ੍ਹ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਸੰਗ ਹਲੀ ਹਰਿ ਜੀ ਸਭ ਗ੍ਵਾਰ ਕਹੀ ਸਭ ਤੀਰ ਸੁਨੋ ਇਹ ਭਈਯਾ ॥

संग हली हरि जी सभ ग्वार कही सभ तीर सुनो इह भईया ॥

ਬਲਰਾਮ ਸਹਿਤ ਸ੍ਰੀ ਕ੍ਰਿਸ਼ਨ ਨੇ ਸਾਰੇ ਗਵਾਲ ਬਾਲਕਾ ਕੋਲ ਕਿਹਾ, ਹੇ ਭਰਾਓ! (ਸਾਰੇ) ਇਹ ਸੁਣ ਲਵੋ।

ਰੂਪ ਧਰੋ ਅਵਤਾਰਨ ਕੋ ਤੁਮ ਬਾਤ ਇਹੈ ਗਤਿ ਕੀ ਸੁਰ ਗਈਯਾ ॥

रूप धरो अवतारन को तुम बात इहै गति की सुर गईया ॥

ਤੁਸੀਂ ਅਵਤਾਰ ਰੂਪ ਧਾਰਨ ਕੀਤਾ ਹੈ, ਇਸ ਤਰ੍ਹਾ ਦੀ ਗੱਲ ਸੁਰ-ਲੋਕ ਵਿਚ ਪ੍ਰਚਲਿਤ ਹੋ ਗਈ ਹੈ।

ਨ ਹਮਰੋ ਅਬ ਕੋ ਇਹ ਰੂਪ ਸਬੈ ਜਗ ਮੈ ਕਿਨਹੂੰ ਲਖ ਪਈਯਾ ॥

न हमरो अब को इह रूप सबै जग मै किनहूँ लख पईया ॥

ਸਾਡਾ ਹੁਣ ਵਾਲਾ ਇਹ ਰੂਪ ਸਾਰੇ ਜਗਤ ਵਿਚ ਕੋਈ ਵੀ ਨਹੀਂ ਜਾਣ ਸਕਿਆ।

ਕਾਨ੍ਹ ਕਹਿਯੋ ਹਮ ਖੇਲ ਕਰੈ ਜੋਊ ਹੋਇ ਭਲੋ ਮਨ ਕੋ ਪਰਚਈਯਾ ॥੧੯੨॥

कान्ह कहियो हम खेल करै जोऊ होइ भलो मन को परचईया ॥१९२॥

(ਫਿਰ) ਸ੍ਰੀ ਕ੍ਰਿਸ਼ਨ ਨੇ ਕਿਹਾ, ਅਸੀਂ ਇਕ ਖੇਡ ਕਰਾਗੇ ਜੋ ਮਨ ਨੂੰ ਬਹੁਤ ਪਰਚਾਉਣ ਵਾਲੀ ਹੋਵੇਗੀ ॥੧੯੨॥

ਤਾਲ ਭਲੇ ਤਿਹ ਠਉਰ ਬਿਖੈ ਸਭ ਹੀ ਜਨ ਕੇ ਮਨ ਕੇ ਸੁਖਦਾਈ ॥

ताल भले तिह ठउर बिखै सभ ही जन के मन के सुखदाई ॥

ਉਸ ਸਥਾਨ ਵਿਚ ਤਲਾ ਭਰੇ ਹੋਏ ਹਨ ਜੋ ਸਭ ਪੁਰਸ਼ਾ ਦੇ ਮਨ ਨੂੰ ਸੁਖ ਦੇਣ ਵਾਲੇ ਹਨ।

ਸੇਤ ਸਰੋਵਰ ਹੈ ਅਤਿ ਹੀ ਤਿਨ ਮੈ ਸਰਮਾ ਸਸਿ ਸੀ ਦਮਕਾਈ ॥

सेत सरोवर है अति ही तिन मै सरमा ससि सी दमकाई ॥

(ਉਨ੍ਹਾ ਤਲਾਵਾ ਵਿਚੋਂ) 'ਸੇਤ ਸਰੋਵਰ' ਸਭ ਤੋਂ ਵੱਡਾ ਹੈ ਅਤੇ ਉਸ ਵਿਚ ਕੰਮੀਆਂ ('ਸਰਮਾ') ਚੰਦ੍ਰਮਾ ਦੀ (ਚਾਦਨੀ) ਵਰਗੀਆਂ ਚਮਕਦੀਆਂ ਹਨ।

ਮਧਿ ਬਰੇਤਨ ਕੀ ਉਪਮਾ ਕਬਿ ਨੈ ਮੁਖ ਤੇ ਇਮ ਭਾਖਿ ਸੁਨਾਈ ॥

मधि बरेतन की उपमा कबि नै मुख ते इम भाखि सुनाई ॥

(ਉਸ ਦੇ) ਵਿਚਾਲੇ ਦੀ ਬਰੇਤੀ ਦੀ ਉਪਮਾ ਕਵੀ ਨੇ ਆਪਣੇ ਮੂੰਹ ਤੋਂ ਇਸ ਤਰ੍ਹਾ ਕਹਿ ਕੇ ਸੁਣਾਈ।

ਲੋਚਨ ਸਉ ਕਰਿ ਕੈ ਬਸੁਧਾ ਹਰਿ ਕੇ ਇਹ ਕਉਤਕ ਦੇਖਨਿ ਆਈ ॥੧੯੩॥

लोचन सउ करि कै बसुधा हरि के इह कउतक देखनि आई ॥१९३॥

(ਮਾਨੋ) ਧਰਤੀ ਸੌ ਅੱਖਾ ਧਾਰ ਕੇ ਸ੍ਰੀ ਕ੍ਰਿਸ਼ਨ ਦੇ ਇਨ੍ਹਾ ਕੌਤਕਾ ਨੂੰ ਵੇਖਣ ਲਈ ਆਈ ਹੋਵੇ ॥੧੯੩॥

ਰੂਪ ਬਿਰਾਜਤ ਹੈ ਅਤਿ ਹੀ ਜਿਨ ਕੋ ਪਿਖ ਕੈ ਮਨ ਆਨੰਦ ਬਾਢੇ ॥

रूप बिराजत है अति ही जिन को पिख कै मन आनंद बाढे ॥

ਸ੍ਰੀ (ਕ੍ਰਿਸ਼ਨ) ਦਾ ਬਹੁਤ ਸੁੰਦਰ ਰੂਪ ਬਿਰਾਜ ਰਿਹਾ ਹੈ, ਜਿਸ ਨੂੰ ਵੇਖ ਕੇ ਮਨ ਵਿਚ ਆਨੰਦ ਵਧ ਜਾਦਾ ਹੈ।

ਖੇਲਤ ਕਾਨ੍ਹ ਫਿਰੈ ਤਿਹ ਜਾਇ ਬਨੈ ਜਿਹ ਠਉਰ ਬਡੇ ਸਰ ਗਾਢੇ ॥

खेलत कान्रह फिरै तिह जाइ बनै जिह ठउर बडे सर गाढे ॥

ਸ੍ਰੀ ਕ੍ਰਿਸ਼ਨ ਉਸ ਸਥਾਨ ਉਤੇ ਖੇਡਦੇ ਫਿਰਦੇ ਹਨ ਜਿਸ ਸਥਾਨ ਤੇ ਬਹੁਤ ਅਥਾਹ ਸਰੋਵਰ ਹਨ।

ਗਵਾਲ ਹਲੀ ਹਰਿ ਕੇ ਸੰਗ ਰਾਜਤ ਦੇਖਿ ਦੁਖੀ ਮਨ ਕੋ ਦੁਖ ਕਾਢੇ ॥

गवाल हली हरि के संग राजत देखि दुखी मन को दुख काढे ॥

ਬਲਰਾਮ ਅਤੇ ਗਵਾਲ ਬਾਲਕ ਸ੍ਰੀ ਕ੍ਰਿਸ਼ਨ ਨਾਲ ਬਿਰਾਜਦੇ ਹਨ ਜਿਨ੍ਹਾ ਨੂੰ ਵੇਖ ਦੁਖੀ ਮਨ ਵਾਲੇ ਆਪਣੇ ਦੁਖ ਕਢ ਦਿੰਦੇ ਹਨ।

ਕਉਤੁਕ ਦੇਖਿ ਧਰਾ ਹਰਖੀ ਤਿਹ ਤੇ ਤਰੁ ਰੋਮ ਭਏ ਤਨਿ ਠਾਢੇ ॥੧੯੪॥

कउतुक देखि धरा हरखी तिह ते तरु रोम भए तनि ठाढे ॥१९४॥

(ਉਨ੍ਹਾ ਦੇ) ਕੌਤਕ ਵੇਖ ਕੇ ਧਰਤੀ ਖੁਸ਼ ਹੋਈ ਹੈ ਅਤੇ ਉਸ ਦੇ ਤਨ ਦੇ ਬ੍ਰਿਛ ਰੂਪੀ ਰੋਮ ਖੜੇ ਹੋ ਗਏ ਹਨ ॥੧੯੪॥

ਕਾਨ੍ਹ ਤਰੈ ਤਰੁ ਕੇ ਮੁਰਲੀ ਸੁ ਬਜਾਇ ਉਠਿਯੋ ਤਨ ਕੋ ਕਰਿ ਐਡਾ ॥

कान्रह तरै तरु के मुरली सु बजाइ उठियो तन को करि ऐडा ॥

ਸ੍ਰੀ ਕ੍ਰਿਸ਼ਨ ਬ੍ਰਿਛ ਦੇ ਹੇਠਾ ਸ਼ਰੀਰ ਨੂੰ ਟੇਢਾ ਕਰ ਕੇ ਮੁਰਲੀ ਵਜਾਉਣ ਲਗ ਪਿਆ (ਜਿਸ ਦੀ ਆਵਾਜ਼ ਸੁਣ ਕੇ)

ਮੋਹ ਰਹੀ ਜਮੁਨਾ ਖਗ ਅਉ ਹਰਿ ਜਛ ਸਭੈ ਅਰਨਾ ਅਰੁ ਗੈਡਾ ॥

मोह रही जमुना खग अउ हरि जछ सभै अरना अरु गैडा ॥

ਜਮਨਾ ਨਦੀ, ਪੰਛੀ ਅਤੇ ਸੱਪ, ਜੱਛ ਅਤੇ ਅਰਨਾ ਤੇ ਗੈਂਡਾ (ਆਦਿਕ) ਸਾਰੇ (ਜੰਗਲੀ ਜਾਨਵਰ) ਮੋਹਿਤ ਹੋ ਰਹੇ ਹਨ।

ਪੰਡਿਤ ਮੋਹਿ ਰਹੇ ਸੁਨ ਕੈ ਅਰੁ ਮੋਹਿ ਗਏ ਸੁਨ ਕੈ ਜਨ ਜੈਡਾ ॥

पंडित मोहि रहे सुन कै अरु मोहि गए सुन कै जन जैडा ॥

(ਮੁਰਲੀ ਨੂੰ) ਸੁਣ ਕੇ ਪੰਡਿਤ ਲੋਕ ਮੋਹਿਤ ਹੋ ਰਹੇ ਹਨ ਅਤੇ (ਮੁਰਲੀ) ਸੁਣ ਕੇ ਜੜ (ਮੂਰਖ) ਵੀ ਮੋਹੇ ਗਏ ਸਨ।

ਬਾਤ ਕਹੀ ਕਬਿ ਨੈ ਮੁਖ ਤੇ ਮੁਰਲੀ ਇਹ ਨਾਹਿਨ ਰਾਗਨ ਪੈਡਾ ॥੧੯੫॥

बात कही कबि नै मुख ते मुरली इह नाहिन रागन पैडा ॥१९५॥

ਕਵੀ ਨੇ ਮੂੰਹੋਂ (ਇਹ) ਗੱਲ ਕਹੀ ਹੈ ਕਿ ਇਹ ਸ੍ਰੀ ਕ੍ਰਿਸ਼ਨ ਦੀ ਮੁਰਲੀ ਨਹੀਂ ਹੈ, ਇਹ ਤਾ ਰਾਗਾ ਦਾ ਮਾਰਗ ਹੈ ॥੧੯੫॥

ਆਨਨ ਦੇਖਿ ਧਰਾ ਹਰਿ ਕੋ ਅਪਨੇ ਮਨ ਮੈ ਅਤਿ ਹੀ ਲਲਚਾਨੀ ॥

आनन देखि धरा हरि को अपने मन मै अति ही ललचानी ॥

ਸ੍ਰੀ ਕ੍ਰਿਸ਼ਨ ਦਾ ਮੁਖ ਵੇਖ ਕੇ ਧਰਤੀ ਨੇ ਮਨ ਵਿਚ ਬਹੁਤ ਲਾਲਚ ਕਰ ਲਿਆ ਹੈ।

ਸੁੰਦਰ ਰੂਪ ਬਨਿਯੋ ਇਹ ਕੋ ਤਿਹ ਤੇ ਪ੍ਰਿਤਮਾ ਅਤਿ ਤੇ ਅਤਿ ਭਾਨੀ ॥

सुँदर रूप बनियो इह को तिह ते पृतमा अति ते अति भानी ॥

ਇਸ ਦਾ ਰੂਪ ਸੁੰਦਰ ਬਣ ਗਿਆ ਹੈ, ਉਸ ਕਰ ਕੇ ਵਧ ਤੋਂ ਵਧ ਚੰਗੀ ਲਗਣ ਵਾਲੀ ਮੂਰਤ (ਹੋ ਗਈ ਹੈ)।

ਸ੍ਯਾਮ ਕਹੀ ਉਪਮਾ ਤਿਹ ਕੀ ਅਪੁਨੇ ਮਨ ਮੈ ਫੁਨਿ ਜੋ ਪਹਿਚਾਨੀ ॥

स्याम कही उपमा तिह की अपुने मन मै फुनि जो पहिचानी ॥

ਸ਼ਿਆਮ (ਕਵੀ ਨੇ) ਉਸ ਦੀ ਉਪਮਾ ਕਹੀ ਹੈ ਜੋ (ਉਸ ਨੇ) ਆਪਣੇ ਮਨ ਵਿਚ ਸਮਝੀ ਹੈ।

ਰੰਗਨ ਕੇ ਪਟ ਲੈ ਤਨ ਪੈ ਜੁ ਮਨੋ ਇਹ ਕੀ ਹੁਇਬੇ ਪਟਰਾਨੀ ॥੧੯੬॥

रंगन के पट लै तन पै जु मनो इह की हुइबे पटरानी ॥१९६॥

(ਧਰਤੀ ਨੇ) ਰੰਗਦਾਰ ਕਪੜੇ (ਆਪਣੇ) ਤਨ ਉਤੇ (ਇਸ ਵਾਸਤੇ ਪਾਏ ਹੋਏ ਹਨ) ਮਾਨੋ ਇਹ (ਉਸ ਦੀ) ਪਟਰਾਣੀ ਹੋਵੇ ॥੧੯੬॥

ਗੋਪ ਬਾਚ ॥

गोप बाच ॥

ਗਵਾਲ ਬਾਲਕਾ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਗ੍ਵਾਰ ਕਹੀ ਬਿਨਤੀ ਹਰਿ ਪੈ ਇਕ ਤਾਲ ਬਡੋ ਤਿਹ ਪੈ ਫਲ ਹਛੇ ॥

ग्वार कही बिनती हरि पै इक ताल बडो तिह पै फल हछे ॥

ਗਵਾਲ ਬਾਲਕਾ ਨੇ ਸ੍ਰੀ ਕ੍ਰਿਸ਼ਨ ਅਗੇ ਬੇਨਤੀ ਕੀਤੀ, "ਇਕ ਬਹੁਤ ਵੱਡਾ ਤਲਾ ਹੈ ਅਤੇ ਉਸ ਉਤੇ ਬੜੇ ਚੰਗੇ ਸੁੰਦਰ ਫਲ ਹਨ।

ਲਾਇਕ ਹੈ ਤੁਮਰੇ ਮੁਖ ਕੀ ਕਰੂਆ ਜਹ ਦਾਖ ਦਸੋ ਦਿਸ ਗੁਛੇ ॥

लाइक है तुमरे मुख की करूआ जह दाख दसो दिस गुछे ॥

ਹਰ ਪਾਸੇ ਅੰਗੂਰ ਦੇ ਗੁੱਛੇ ਲਗੇ ਹੋਏ ਹਨ ਜੋ ਤੁਹਾਡੇ ਮੂੰਹ ਦੀ ਬੁਰਕੀ ਦੇ ਲਾਇਕ ਹਨ।

ਧੇਨੁਕ ਦੈਤ ਬਡੋ ਤਿਹ ਜਾਇ ਕਿਧੋ ਹਨਿ ਲੋਗਨ ਕੇ ਉਨ ਰਛੇ ॥

धेनुक दैत बडो तिह जाइ किधो हनि लोगन के उन रछे ॥

ਪਰ ਉਸ ਥਾ ਤੇ ਧੇਨਕ (ਨਾ ਦਾ ਇਕ) ਦੈਂਤ ਰਹਿੰਦਾ ਹੈ, ਉਸ ਨੂੰ ਮਾਰ ਕੇ ਲੋਕਾ ਦੀ ਰਖਿਆ ਕਰੋ।

ਪੁਤ੍ਰ ਮਨੋ ਮਧਰੇਂਦ ਪ੍ਰਭਾਤਿ ਤਿਨੈ ਉਠਿ ਪ੍ਰਾਤ ਸਮੈ ਵਹ ਭਛੇ ॥੧੯੭॥

पुत्र मनो मधरेँद प्रभाति तिनै उठि प्रात समै वह भछे ॥१९७॥

(ਉਹ ਅੰਗੂਰ) ਮਾਨੋ ਅੰਮ੍ਰਿਤ ਦੇ ਸਰੋਵਰ ਦੇ ਪੁੱਤਰ ਹਨ, ਉਹ ਸਵੇਰੇ ਉਠ ਕੇ ਉਨ੍ਹਾ ਨੂੰ ਖਾਦਾ ਹੈ" ॥੧੯੭॥

ਕਾਨ੍ਹ ਬਾਚ ॥

कान्रह बाच ॥

ਕਾਨ੍ਹ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਜਾਇ ਕਹੀ ਤਿਨ ਕੋ ਹਰਿ ਜੀ ਜਹ ਤਾਲ ਵਹੈ ਅਰੁ ਹੈ ਫਲ ਨੀਕੇ ॥

जाइ कही तिन को हरि जी जह ताल वहै अरु है फल नीके ॥

ਸ੍ਰੀ ਕ੍ਰਿਸ਼ਨ ਨੇ ਉਨ੍ਹਾ ਨੂੰ ਕਿਹਾ ਜਿਥੇ ਉਹ ਤਲਾ ਤੇ ਚੰਗੇ ਫਲ ਹਨ, ਉਥੇ ਜਾਵਾਗੇ।

ਬੋਲਿ ਉਠਿਓ ਮੁਖ ਤੇ ਮੁਸਲੀ ਸੁ ਤੋ ਅੰਮ੍ਰਿਤ ਕੇ ਨਹਿ ਹੈ ਫੁਨਿ ਫੀਕੇ ॥

बोलि उठिओ मुख ते मुसली सु तो अंमृत के नहि है फुनि फीके ॥

ਕੋਲੋਂ ਬਲਰਾਮ ਬੋਲ ਪਿਆ, ਉਹ ਅੰਮ੍ਰਿਤ ਦੇ ਸਮਾਨ ਨਹੀਂ ਸਗੋਂ ਅੰਮ੍ਰਿਤ ਵੀ ਫਿੱਕਾ ਹੈ;

ਮਾਰ ਹੈ ਦੈਤ ਤਹਾ ਚਲ ਕੈ ਜਿਹ ਤੇ ਸੁਰ ਜਾਹਿ ਨਭੈ ਦੁਖ ਜੀ ਕੇ ॥

मार है दैत तहा चल कै जिह ते सुर जाहि नभै दुख जी के ॥

ਉਥੇ ਚਲ ਕੇ ਦੈਂਤ ਨੂੰ ਮਾਰਾਗੇ ਜਿਸ ਕਰ ਕੇ (ਨਭਚਾਰੀ) ਦੇਵਤਿਆਂ ਦੇ ਦਿਲ ਦਾ ਦੁਖ ਮਿਟ ਜਾਏਗਾ।

ਹੋਇ ਪ੍ਰਸੰਨਿ ਚਲੇ ਤਹ ਕੋ ਮਿਲਿ ਸੰਖ ਬਜਾਇ ਸਭੈ ਮੁਰਲੀ ਕੇ ॥੧੯੮॥

होइ प्रसंनि चले तह को मिलि संख बजाइ सभै मुरली के ॥१९८॥

ਸਾਰੇ ਇਕੱਠੇ ਹੋ ਕੇ ਸੰਖ ਵਾਗ ਮੁਰਲੀ ਨੂੰ ਵਜਾਉਂਦੇ ਹੋਏ ਪ੍ਰਸੰਨਤਾ ਪੂਰਵਕ ਉਧਰ ਨੂੰ ਤੁਰ ਪਏ ॥੧੯੮॥

ਹੋਇ ਪ੍ਰਸੰਨਿ ਤਹਾ ਹਰਿ ਜੀ ਜੁ ਗਏ ਮਿਲ ਕੈ ਤਟ ਪੈ ਸਰ ਭਾਰੇ ॥

होइ प्रसंनि तहा हरि जी जु गए मिल कै तट पै सर भारे ॥

ਸ੍ਰੀ ਕ੍ਰਿਸ਼ਨ ਪ੍ਰਸੰਨ ਹੋ ਕੇ ਅਤੇ ਮਿਲ ਕੇ ਉਥੇ ਭਾਰੇ ਤਲਾ ਦੇ ਕੰਢੇ ਉਤੇ ਗਏ।

ਕੈ ਬਲ ਤੋ ਮੁਸਲੀ ਤਨ ਕੋ ਤਰੁ ਤੇ ਫਰ ਬੂੰਦਨ ਜਿਉ ਧਰਿ ਡਾਰੇ ॥

कै बल तो मुसली तन को तरु ते फर बूँदन जिउ धरि डारे ॥

ਬਲਰਾਮ ਨੇ ਸ਼ਰੀਰ ਦੇ ਬਲ ਨਾਲ ਬ੍ਰਿਛਾ ਨਾਲੋਂ ਫਲ (ਤੋੜ ਕੇ) ਧਰਤੀ ਉਤੇ ਮੀਂਹ ਵਾਗ ਸੁਟ ਦਿੱਤੇ।

ਧੇਨਕ ਕ੍ਰੋਧ ਮਹਾ ਕਰ ਕੈ ਦੋਊ ਪਾਇ ਹ੍ਰਿਦੇ ਤਿਹ ਸਾਥ ਪ੍ਰਹਾਰੇ ॥

धेनक क्रोध महा कर कै दोऊ पाइ हृदे तिह साथ प्रहारे ॥

ਧੇਨਕ (ਦੈਂਤ) ਨੇ ਬਹੁਤ ਕ੍ਰੋਧ ਕਰ ਕੇ, ਦੋਵੇਂ ਪੈਰ ਉਨ੍ਹਾ ਦੀ ਛਾਤੀ ਵਿਚ ਮਾਰ ਦਿੱਤੇ।

ਗੋਡਨ ਤੇ ਗਹਿ ਫੈਕ ਦਯੋ ਹਰਿ ਜਿਉ ਸਿਰ ਤੇ ਗਹਿ ਕੂਕਰ ਮਾਰੇ ॥੧੯੯॥

गोडन ते गहि फैक दयो हरि जिउ सिर ते गहि कूकर मारे ॥१९९॥

ਸ੍ਰੀ ਕ੍ਰਿਸ਼ਨ ਨੇ (ਉਸ ਨੂੰ) ਗੋਡਿਆਂ ਤੋਂ ਫੜ ਕੇ (ਇਉਂ) ਸੁਟ ਦਿੱਤਾ ਜਿਵੇਂ ਸਿਰ ਤੋਂ ਫੜ ਕੇ ਕਤੂਰੇ ਨੂੰ ਸੁਟ ਦੇਈਦਾ ਹੈ ॥੧੯੯॥

ਕ੍ਰੋਧ ਭਈ ਧੁਜਨੀ ਤਿਹ ਕੀ ਪਤਿ ਜਾਨ ਹਤਿਓ ਇਨ ਊਪਰਿ ਆਈ ॥

क्रोध भई धुजनी तिह की पति जान हतिओ इन ऊपरि आई ॥

ਉਸ ਦੀ ਸੈਨਾ ਕ੍ਰੋਧਵਾਨ ਹੋ ਗਈ। ਸੁਆਮੀ ਨੂੰ ਮਾਰਿਆ ਗਿਆ ਜਾਣ ਕੇ ਇਨ੍ਹਾ ਉਤੇ ਚੜ੍ਹ ਕੇ ਆ ਗਈ ਹੈ।

ਗਾਇ ਕੋ ਰੂਪ ਧਰਿਓ ਸਭ ਹੀ ਤਬ ਹੀ ਖੁਰ ਸੋ ਧਰਿ ਧੂਰਿ ਉਚਾਈ ॥

गाइ को रूप धरिओ सभ ही तब ही खुर सो धरि धूरि उचाई ॥

ਸਾਰਿਆਂ ਨੇ ਗਊਆਂ ਦਾ ਰੂਪ ਧਾਰ ਲਿਆ। ਤਦੋਂ (ਉਨ੍ਹਾ ਨੇ) ਖੁਰਾ ਨਾਲ ਧਰਤੀ ਦੀ ਧੂੜ ਮਚਾ ਦਿੱਤੀ।

ਕਾਨ੍ਹ ਹਲੀ ਬਲਿ ਕੈ ਤਬ ਹੀ ਚਤੁਰੰਗ ਦਸੋ ਦਿਸ ਬੀਚ ਬਗਾਈ ॥

कान्ह हली बलि कै तब ही चतुरंग दसो दिस बीच बगाई ॥

ਸ੍ਰੀ ਕ੍ਰਿਸ਼ਨ ਤੇ ਬਲਰਾਮ ਨੇ ਉਸੇ ਵੇਲੇ (ਬਲ ਪੂਰਵਕ) ਉਸ ਚਤੁਰੰਗਨੀ ਸੈਨਾ ਨੂੰ ਦਸਾ ਦਿਸ਼ਾਵਾ ਵਿਚ ਸੁਟ ਦਿੱਤਾ,

ਲੈ ਕਿਰਸਾਨ ਮਨੋ ਤੰਗੁਲੀ ਖਲ ਦਾਨਨ ਜਯੋ ਨਭ ਬੀਚਿ ਉਡਾਈ ॥੨੦੦॥

लै किरसान मनो तंगुली खल दानन ज्यो नभ बीचि उडाई ॥२००॥

ਮਾਨੋ ਕਿਰਸਾਨ ਨੇ (ਹੱਥ ਵਿਚ) ਤੰਗੁਲੀ ਲੈ ਕੇ ਤੂੜੀ ਅਤੇ ਦਾਨਿਆਂ ਨੂੰ ਆਕਾਸ਼ ਵਿਚ ਉਡਾਇਆ ਹੋਵੇ ॥੨੦੦॥

ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਧੇਨਕ ਦੈਤ ਬਧਹਿ ॥

इति स्री दसम सिकंधे पुराणे बचित्र नाटक कृसनावतारे धेनक दैत बधहि ॥

ਇਥੇ ਸ੍ਰੀ ਦਸਮ ਸਕੰਧ ਪੁਰਾਣ ਦੇ ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਦੇ ਧੇਨਕ ਦੈਂਤ ਵਧ ਪ੍ਰਸੰਗ ਦੀ ਸਮਾਪਤੀ।

ਸਵੈਯਾ ॥

सवैया ॥

ਸਵੈਯਾ:

ਦੈਤ ਹਨਯੋ ਚਤੁਰੰਗ ਚਮੂੰ ਸੁਨਿ ਦੇਵ ਕਰੈ ਮਿਲਿ ਕਾਨ੍ਹ ਬਡਾਈ ॥

दैत हन्यो चतुरंग चमूँ सुनि देव करै मिलि कान्रह बडाई ॥

ਚਤੁਰੰਗਨੀ (ਸਮੇਤ) ਧੇਨਕ ਦੈਂਤ ਦਾ ਮਾਰਿਆ ਜਾਣਾ ਸੁਣ ਕੇ, ਦੇਵਤੇ ਕ੍ਰਿਸ਼ਨ ਦੀ ਵਡਿਆਈ ਕਰਨ ਲਗੇ।

ਭਛ ਸਭੈ ਫਲ ਗਵਾਰ ਚਲੇ ਗ੍ਰਿਹਿ ਧੂਰ ਪਰੀ ਮੁਖ ਪੈ ਛਬਿ ਛਾਈ ॥

भछ सभै फल गवार चले गृहि धूर परी मुख पै छबि छाई ॥

ਗਵਾਲ ਬਾਲਕਾ ਨੇ ਸਾਰੇ ਫਲ ਤੋੜ ਕੇ ਖਾ ਲਏ ਅਤੇ ਘਰ ਨੂੰ ਤੁਰ ਚਲੇ; (ਉਨ੍ਹਾ ਦੇ) ਮੂੰਹ ਉਤੇ ਪਈ ਹੋਈ ਧੂੜ ਨੇ ਬਹੁਤ ਸੋਭਾ ਪਾਈ ਹੋਈ ਹੈ।

ਤਾ ਛਬਿ ਕੀ ਉਪਮਾ ਅਤਿ ਹੀ ਕਬਿ ਨੇ ਮੁਖ ਤੇ ਇਮ ਭਾਖਿ ਸੁਣਾਈ ॥

ता छबि की उपमा अति ही कबि ने मुख ते इम भाखि सुणाई ॥

ਉਨ੍ਹਾ ਦੀ ਮਹਾਨ ਸੁੰਦਰਤਾ ਦੀ ਉਪਮਾ ਕਵੀ ਨੇ ਮੂੰਹ ਤੋਂ ਇਸ ਤਰ੍ਹਾ ਦੀ ਕਹਿ ਕੇ ਸੁਣਾਈ

ਧਾਵਤ ਘੋਰਨ ਕੀ ਪਗ ਕੀ ਰਜ ਛਾਇ ਲਏ ਰਵਿ ਸੀ ਛਬਿ ਪਾਈ ॥੨੦੧॥

धावत घोरन की पग की रज छाइ लए रवि सी छबि पाई ॥२०१॥

ਜਿਵੇਂ ਭਜੇ ਜਾਦੇ ਘੋੜਿਆਂ ਦੇ ਪੈਰਾ ਨਾਲ ਉਡੀ ਹੋਈ ਧੂੜ ਨੇ ਸੂਰਜ ਢਕ ਲਿਆ ਹੈ, ਅਜਿਹੀ ਸੋਭਾ ਪਾਈ ਹੋਈ ਹੈ ॥੨੦੧॥

ਸੈਨ ਸਨੈ ਹਨਿ ਦੈਤ ਗਯੋ ਗ੍ਰਿਹਿ ਗੋਪ ਗਏ ਗੁਪੀਆ ਸਭ ਆਈ ॥

सैन सनै हनि दैत गयो गृहि गोप गए गुपीआ सभ आई ॥

ਦੈਂਤ ਨੂੰ ਮਾਰ ਕੇ ਸੈਨਾ ਸਮੇਤ ਸ੍ਰੀ ਕ੍ਰਿਸ਼ਨ ਘਰ ਗਏ ਅਤੇ ਗਵਾਲ ਬਾਲਕ ਵੀ ਘਰਾ ਨੂੰ ਚਲੇ ਗਏ ਤਦੋਂ ਸਾਰੀਆਂ ਗੋਪੀਆਂ (ਕ੍ਰਿਸ਼ਨ ਕੋਲ) ਆ ਗਈਆਂ।

ਮਾਤ ਪ੍ਰਸੰਨਿ ਭਈ ਮਨ ਮੈ ਤਿਹ ਕੀ ਜੁ ਕਰੈ ਬਹੁ ਭਾਤਿ ਬਡਾਈ ॥

मात प्रसंनि भई मन मै तिह की जु करै बहु भाति बडाई ॥

ਮਾਤਾ ਮਨ ਵਿਚ ਪ੍ਰਸੰਨ ਹੋਈ ਅਤੇ ਬਹੁਤ ਤਰ੍ਹਾ ਨਾਲ ਉਸ ਦੀ ਵਡਿਆਈ ਕਰਦੀ ਰਹੀ।

ਚਾਵਰ ਦੂਧ ਕਰਿਯੋ ਖਾਹਿਬੇ ਕਹੁ ਖਾਇ ਬਹੂ ਤਿਹ ਦੇਹ ਬਧਾਈ ॥

चावर दूध करियो खाहिबे कहु खाइ बहू तिह देह बधाई ॥

(ਮਾਤਾ ਨੇ) ਚਾਵਲ ਤੇ ਦੁੱਧ ਉਸ ਦੇ ਖਾਣ ਲਈ ਤਿਆਰ ਕੀਤਾ (ਅਤੇ ਕਿਹਾ) ਬਹੁਤ ਸਾਰਾ ਖਾ ਲੈ (ਤਦ ਤੇਰੀ) ਦੇਹ ਵੱਡੀ ਹੋ ਜਾਏਗੀ।

ਹੋਇ ਬਡੀ ਤੁਮਰੀ ਚੁਟੀਆ ਇਹ ਤੇ ਫੁਨਿ ਬਾਤ ਸਭੈ ਮਿਲਿ ਚਾਈ ॥੨੦੨॥

होइ बडी तुमरी चुटीआ इह ते फुनि बात सभै मिलि चाई ॥२०२॥

ਤੇਰੀ ਬੋਦੀ ਵਡੀ ਹੋ ਜਾਏਗੀ, ਇਹ (ਸੁਣ ਕੇ ਸਾਰੀਆਂ ਗੋਪੀਆਂ ਨੇ) ਫਿਰ ਮਿਲ ਕੇ ਇਹ ਗੱਲ ਚੁਕ ਲਈ ॥੨੦੨॥

ਭੋਜਨ ਕੈ ਟਿਕ ਗੇ ਹਰਿ ਜੀ ਪਲਕਾ ਪਰ ਅਉਰ ਕਰੈ ਜੁ ਕਹਾਨੀ ॥

भोजन कै टिक गे हरि जी पलका पर अउर करै जु कहानी ॥

ਸ੍ਰੀ ਕ੍ਰਿਸ਼ਨ ਭੋਜਨ ਕਰ ਕੇ ਮੰਜੀ ਉਤੇ ਸੌਂ ਗਏ ਅਤੇ (ਮਾਤਾ) ਕਹਾਣੀ ਕਰਨ ਲਗ ਗਈ।

ਰਾਜ ਗਯੋ ਤਰਨੋ ਮਗੁ ਰੈਨ ਲਹਿਯੋ ਸੁ ਲਗਿਯੋ ਵਹ ਪੀਅਨ ਪਾਨੀ ॥

राज गयो तरनो मगु रैन लहियो सु लगियो वह पीअन पानी ॥

(ਇਕ) ਜਵਾਨ ਰਾਜਾ (ਦਸਰਥ) ਸੀ। ਰਾਤ (ਵੇਲੇ ਸ਼ਿਕਾਰ ਦੇ) ਰਾਹ ਗਿਆ, (ਉਥੇ ਇਕ ਤਲਾ) ਵੇਖਿਆ। (ਉਥੇ ਬੈਠ ਗਿਆ, ਸੋਚਿਆ ਜਦੋਂ ਕੋਈ ਬਨ ਪਸ਼ੂ) ਪਾਣੀ ਪੀਣ ਆਏਗਾ (ਤਾ ਸ਼ਿਕਾਰ ਕਰਾਗਾ)।

ਰਾਤਿ ਪਰੀ ਤਬ ਹੀ ਭਰਿਭੈ ਤਿਨ ਸ੍ਰਉਨ ਸੁਨੀ ਅਪਨੇ ਇਹ ਬਾਨੀ ॥

राति परी तब ही भरिभै तिन स्रउन सुनी अपने इह बानी ॥

ਰਾਤ (ਪਾਣੀ) ਭਰਨ ਦੀ ਆਵਾਜ਼ ਸੁਣੀ (ਤਾ ਰਾਜੇ ਨੇ ਜੰਗਲੀ ਪਸ਼ੂ ਸਮਝ ਕੇ ਤੀਰ ਚਲਾ ਦਿੱਤਾ)।

ਜਾਹੁ ਕਹਿਯੋ ਤਿਨ ਤਉ ਹਰਿ ਗਯੋ ਗ੍ਰਿਹ ਜਾਇ ਮਿਲਿਯੋ ਅਪਨੀ ਪਟਰਾਨੀ ॥੨੦੩॥

जाहु कहियो तिन तउ हरि गयो गृह जाइ मिलियो अपनी पटरानी ॥२०३॥

(ਘਾਇਲ) ਸ੍ਰਵਣ ਨੇ ਕਿਹਾ, ਜਾਉ (ਉਨ੍ਹਾ ਨੂੰ ਪਾਣੀ ਪਿਲਾਓ)। (ਪਾਣੀ ਪਿਲਾਣ ਉਪਰੰਤ ਸਰਾਪ ਦਾ) ਨਿਵਾਰਣ ਸੁਣ ਕੇ ਰਾਜਾ (ਖੁਸ਼ ਹੋ ਕੇ) ਘਰ ਗਿਆ ਅਤੇ ਜਾ ਕੇ ਪਟਰਾਣੀ ਨੂੰ ਮਿਲਿਆ ॥੨੦੩॥

ਸੋਇ ਗਏ ਹਰਿ ਪ੍ਰਾਤ ਭਏ ਫਿਰਿ ਲੈ ਬਛਰੇ ਬਨ ਗੇ ਗਿਰਧਾਰੀ ॥

सोइ गए हरि प्रात भए फिरि लै बछरे बन गे गिरधारी ॥

(ਕਹਾਣੀ ਸੁਣ ਕੇ) ਸ੍ਰੀ ਕ੍ਰਿਸ਼ਨ ਸੌਂ ਗਏ, ਜਦ ਸਵੇਰਾ ਹੋਇਆ, ਤਦ ਫਿਰ ਸ੍ਰੀ ਕ੍ਰਿਸ਼ਨ ਵੱਛਿਆਂ ਨੂੰ ਲੈ ਕੇ ਬਨ ਵਿਚ ਚਲੇ ਗਏ।

ਮਧਿ ਭਏ ਰਵਿ ਕੇ ਜਮੁਨਾ ਤਟਿ ਧਾਇ ਗਏ ਜਹ ਥੋ ਸਰ ਭਾਰੀ ॥

मधि भए रवि के जमुना तटि धाइ गए जह थो सर भारी ॥

(ਜਦੋਂ) ਦੁਪਹਿਰ ਵੇਲਾ ਹੋਇਆ ਤਾ ਜਮਨਾ ਦੇ ਕੰਢੇ ਉਤੇ ਚਲੇ ਗਏ, ਜਿਥੇ ਵੱਡਾ ਭਾਰਾ ਤਲਾ ਸੀ।

ਗੋ ਬਛਰੇ ਅਰੁ ਗੋਪ ਸਭੈ ਗਿਰਗੇ ਸਭ ਪ੍ਰਾਨ ਡਸੇ ਜਬ ਕਾਰੀ ॥

गो बछरे अरु गोप सभै गिरगे सभ प्रान डसे जब कारी ॥

(ਉਸ ਤਲਾ ਵਿਚ ਰਹਿਣ ਵਾਲੇ) ਕਾਲੀ ਨਾਗ ਨੇ ਜਦੋਂ ਡੰਗਿਆ (ਤਾ) ਸਾਰੇ ਵੱਛੇ ਅਤੇ ਗਵਾਲ ਬਾਲਕ ਪ੍ਰਾਣ ਹੀਨ ਹੋ ਕੇ ਡਿਗ ਪਏ।

ਧਾਇ ਕਹਿਯੋ ਮੁਸਲੀ ਪ੍ਰਭ ਪੈ ਸਭ ਸੈਨ ਸਖਾ ਤੁਮਰੀ ਹਰਿ ਮਾਰੀ ॥੨੦੪॥

धाइ कहियो मुसली प्रभ पै सभ सैन सखा तुमरी हरि मारी ॥२०४॥

ਬਲਰਾਮ ਨੇ ਭਜ ਕੇ ਕ੍ਰਿਸ਼ਨ ਨੂੰ ਕਿਹਾ, ਤੇਰੀ ਸਾਰੀ ਮਿੱਤਰ ਸੈਨਾ ਸੱਪ ਨੇ ਮਾਰ ਦਿੱਤੀ ਹੈ ॥੨੦੪॥

ਦੋਹਰਾ ॥

दोहरा ॥

ਦੋਹਰਾ:

ਕ੍ਰਿਪਾ ਦ੍ਰਿਸਟਿ ਚਿਤਵੀ ਤਿਨੈ ਜੀਵ ਉਠੇ ਤਤਕਾਲ ॥

कृपा द्रसटि चितवी तिनै जीव उठे ततकाल ॥

(ਸ੍ਰੀ ਕ੍ਰਿਸ਼ਨ ਨੇ) ਉਨ੍ਹਾ ਵਲ ਕ੍ਰਿਪਾ ਦ੍ਰਿਸ਼ਟੀ ਨਾਲ ਵੇਖਿਆ

ਗਊ ਸਭੈ ਅਰੁ ਸੁਤ ਤਿਨੈ ਅਉ ਫੁਨਿ ਸਭੈ ਗੁਪਾਲ ॥੨੦੫॥

गऊ सभै अरु सुत तिनै अउ फुनि सभै गुपाल ॥२०५॥

(ਤਾ ਉਹ) ਸਾਰੀਆਂ ਗਊਆਂ, ਉਨ੍ਹਾ ਦੇ ਬੱਚੇ ਅਤੇ ਸਾਰੇ ਗਵਾਲ ਬਾਲਕ ਤੁਰਤ ਜੀ ਪਏ ॥੨੦੫॥

ਉਠਿ ਪਾਇਨ ਲਾਗੇ ਤਬੈ ਕਰਹਿੰ ਬਡਾਈ ਸੋਇ ॥

उठि पाइन लागे तबै करहिं बडाई सोइ ॥

ਉਸੇ ਵੇਲੇ ਉਠ ਕੇ (ਸ੍ਰੀ ਕ੍ਰਿਸ਼ਨ ਦੇ) ਚਰਨੀ ਲਗੇ ਅਤੇ ਵਡਿਆਈ ਕਰਨ ਲਗੇ

ਜੀਅ ਦਾਨ ਹਮ ਕੋ ਦਯੋ ਇਹ ਤੇ ਬਡੋ ਨ ਕੋਇ ॥੨੦੬॥

जीअ दान हम को दयो इह ते बडो न कोइ ॥२०६॥

ਕਿ (ਤੁਸੀਂ) ਸਾਨੂੰ (ਅਜ) ਜੀਵਨ ਬਖਸ਼ਿਆ ਹੈ, ਇਸ ਤੋਂ ਵੱਡਾ ਹੋਰ ਕੋਈ ਦਾਨ ਨਹੀਂ ਹੈ ॥੨੦੬॥

ਅਥ ਕਾਲੀ ਨਾਗ ਨਾਥਬੋ ॥

अथ काली नाग नाथबो ॥

ਹੁਣ ਕਾਲੀ ਨਾਗ ਨੂੰ ਨੱਥਣ ਦਾ ਪ੍ਰਸੰਗ:

ਦੋਹਰਾ ॥

दोहरा ॥

ਦੋਹਰਾ:

ਗੋਪ ਜਾਨ ਕੈ ਆਪਨੇ ਕੀਨੇ ਮਨੈ ਬਿਚਾਰ ॥

गोप जान कै आपने कीने मनै बिचार ॥

ਗੋਪ (ਬਾਲਕਾ ਨੂੰ) ਆਪਣਾ ਜਾਣ ਕੇ (ਸ੍ਰੀ ਕ੍ਰਿਸ਼ਨ ਨੇ) ਮਨ ਵਿਚ ਵਿਚਾਰ ਕੀਤਾ

ਦੁਸਟ ਨਾਗ ਸਰ ਮੈ ਬਸੇ ਤਾ ਕੋ ਲੇਉ ਨਿਕਾਰ ॥੨੦੭॥

दुसट नाग सर मै बसे ता को लेउ निकार ॥२०७॥

ਕਿ ਜੋ ਦੁਸ਼ਟ ਨਾਗ (ਇਸ) ਤਲਾ ਵਿਚ ਵਸਦਾ ਹੈ, ਉਸ ਨੂੰ ਕਢ ਲਵਾ ॥੨੦੭॥

ਸਵੈਯਾ ॥

सवैया ॥

ਸਵੈਯਾ:

ਊਚ ਕਦੰਮਹਿ ਕੋ ਤਰੁ ਥੋ ਤਿਹ ਪੈ ਚੜਿ ਕੈ ਹਰਿ ਕੂਦ ਪਰਿਓ ॥

ऊच कदंमहि को तरु थो तिह पै चड़ि कै हरि कूद परिओ ॥

ਉਥੇ ਕਦੰਬ ਦਾ ਇਕ ਉੱਚਾ ਬ੍ਰਿਛ ਸੀ। ਕ੍ਰਿਸ਼ਨ ਉਸ ਉਤੇ ਚੜ੍ਹ ਕੇ (ਤਲਾ ਵਿਚ) ਕੁਦ ਪਿਆ।

ਤਿਨ ਸੰਕ ਕਰੀ ਮਨ ਮੈ ਨ ਕਛੂ ਫੁਨਿ ਧੀਰਜ ਗਾਢ ਧਰਿਯੋ ਨ ਟਰਿਓ ॥

तिन संक करी मन मै न कछू फुनि धीरज गाढ धरियो न टरिओ ॥

ਉਸ ਨੇ (ਛਾਲ ਮਾਰਨ ਵੇਲੇ) ਮਨ ਵਿਚ ਕੁਝ ਵੀ ਸ਼ੰਕਾ ਨਾ ਕੀਤੀ ਸਗੋਂ ਬੜਾ ਭਾਰਾ ਧੀਰਜ ਰਖਿਆ ਅਤੇ ਪਿਛੇ ਨਾ ਹਟਿਆ।

ਮਨੁਖੋਸਤ ਲੌ ਜਲ ਉਚ ਭਯੋ ਨਿਕਸਿਯੋ ਤਬ ਨਾਗ ਬਡੋ ਨ ਡਰਿਯੋ ॥

मनुखोसत लौ जल उच भयो निकसियो तब नाग बडो न डरियो ॥

ਸੱਤ ਮਨੁੱਖਾ ਜਿਤਨਾ ਉੱਚਾ ਜਲ (ਉਸ ਤਲਾ ਤੋਂ) ਉਛਲਿਆ, ਤਦ ਵੱਡਾ ਨਾਗ ਵੀ ਬਾਹਰ ਨਿਕਲਿਆ, (ਉਸ ਨੂੰ ਵੇਖ ਕੇ) ਕ੍ਰਿਸ਼ਨ ਨਾ ਡਰਿਆ।

ਪਟ ਪੀਤ ਧਰੇ ਤਨ ਪੈ ਨਰ ਦੇਖਿ ਮਹਾ ਬਲਿ ਕੈ ਤਿਨ ਜੁਧ ਕਰਿਯੋ ॥੨੦੮॥

पट पीत धरे तन पै नर देखि महा बलि कै तिन जुध करियो ॥२०८॥

ਸ਼ਰੀਰ ਉਤੇ ਪੀਲੇ ਕਪੜੇ ਪਾਏ ਹੋਏ ਮਨੁੱਖ ਨੂੰ ਵੇਖ ਕੇ ਮਹਾਨ ਬਲੀ (ਕਾਲੀ ਨਾਗ ਨੇ) ਉਸ ਨਾਲ ਯੁੱਧ ਕਰਨਾ ਸ਼ੁਰੂ ਕੀਤਾ ॥੨੦੮॥

ਬਾਧ ਲਯੋ ਹਰਿ ਕੋ ਤਨ ਸੋ ਕਰ ਕ੍ਰੁਧ ਕਿਧੋ ਤਿਹ ਕੋ ਤਨ ਕਾਟੇ ॥

बाध लयो हरि को तन सो कर क्रुध किधो तिह को तन काटे ॥

(ਕਾਲੀ ਨਾਗ ਨੇ) ਕ੍ਰਿਸ਼ਨ ਦੇ ਸ਼ਰੀਰ ਨੂੰ (ਵੱਲ ਪਾ ਕੇ) ਬੰਨ੍ਹ ਲਿਆ ਅਤੇ ਕ੍ਰੋਧ ਕਰ ਕੇ ਉਸ ਦੇ ਸ਼ਰੀਰ ਨੂੰ ਕਟਣ ਲਗਾ।

ਢੀਲੋ ਰਹਿਯੋ ਹੁਇ ਪੈ ਹਰਿ ਜੀ ਪਿਖਿ ਯਾ ਰਨ ਕੇ ਹੀਯਰੇ ਫੁਨਿ ਫਾਟੇ ॥

ढीलो रहियो हुइ पै हरि जी पिखि या रन के हीयरे फुनि फाटे ॥

ਸ੍ਰੀ ਕ੍ਰਿਸ਼ਨ ਢਿੱਲੇ ਜਿਹੇ ਹੋਏ ਰਹੇ ਅਤੇ ਵੇਖਣ ਵਾਲਿਆਂ ਦੇ ਹਿਰਦੇ ਫਟਣ ਲਗੇ।

ਰੋਵਤ ਆਵਤ ਹੈ ਪਤਨੀ ਬ੍ਰਿਜ ਠੋਕਤ ਮੂੰਡ ਉਖਾਰਤ ਝਾਟੇ ॥

रोवत आवत है पतनी बृज ठोकत मूँड उखारत झाटे ॥

ਬ੍ਰਜ-ਭੂਮੀ ਦੀਆਂ ਇਸਤਰੀਆਂ ਰੋਂਦੀਆਂ (ਹੋਈਆਂ ਉਸ ਤਲਾ ਉਤੇ ਚਲੀਆਂ) ਆ ਰਹੀਆਂ ਹਨ ਅਤੇ ਮੂੰਹ ਨੂੰ ਪਿਟਦੀਆਂ ਅਤੇ ਝਾਟੇ ਪੁਟਦੀਆਂ ਹਨ।

ਆਇ ਹੈ ਮਾਰ ਉਸੈ ਨਹੀ ਰੋਵਹੁ ਨੰਦ ਇਹੈ ਕਹਿ ਕੈ ਇਨ ਡਾਟੇ ॥੨੦੯॥

आइ है मार उसै नही रोवहु नंद इहै कहि कै इन डाटे ॥२०९॥

ਨੰਦ ਉਨ੍ਹਾ ਨੂੰ ਇਹ ਕਹਿ ਕੇ ਡਾਟਦਾ ਹੈ ਕਿ (ਤੁਸੀਂ) ਨਾ ਰੋਵੋ, ਕ੍ਰਿਸ਼ਨ ਉਸ ਨੂੰ ਮਾਰ ਕੇ ਆ ਜਾਏਗਾ ॥੨੦੯॥

ਕਾਨ੍ਹਹਿ ਲਪੇਟ ਬਡੋ ਵਹ ਪੰਨਗ ਫੂਕਤ ਹੈ ਕਰਿ ਕ੍ਰੁਧਹਿ ਕੈਸੇ ॥

कान्रहि लपेट बडो वह पंनग फूकत है करि क्रुधहि कैसे ॥

ਉਸ ਵੱਡੇ ਸੱਪ ਨੇ ਕ੍ਰਿਸ਼ਨ ਨੂੰ ਲਪੇਟ ਲਿਆ ਅਤੇ ਕ੍ਰੋਧਵਾਨ ਹੋ ਕੇ ਕਿਸ ਤਰ੍ਹਾ ਫੂੰਕਾਰੇ ਮਾਰਦਾ ਹੈ

ਜਿਉ ਧਨ ਪਾਤ੍ਰ ਗਏ ਧਨ ਤੇ ਅਤਿ ਝੂਰਤ ਲੇਤ ਉਸਾਸਨ ਤੈਸੇ ॥

जिउ धन पात्र गए धन ते अति झूरत लेत उसासन तैसे ॥

ਜਿਵੇਂ (ਕੋਈ) ਧਨਵਾਨ, ਧਨ ਦੇ ਚਲੇ ਜਾਣ ਤੇ ਬਹੁਤ ਝੂਰਦਾ ਹੈ ਅਤੇ ਠੰਡੇ ਹੌਕੇ ਲੈਂਦਾ ਹੈ।

ਬੋਲਤ ਜਿਉ ਧਮੀਆ ਹਰਿ ਮੈ ਸੁਰ ਕੈ ਮਧਿ ਸਵਾਸ ਭਰੇ ਵਹ ਐਸੇ ॥

बोलत जिउ धमीआ हरि मै सुर कै मधि सवास भरे वह ऐसे ॥

(ਜਾ) ਜਿਵੇਂ ਧੌਂਕਣੀ ('ਧਮੀਆ') ਬੋਲਦੀ ਹੈ, ਪਾਣੀ ਵਿਚੋਂ ਸੱਪ ਦੇ ਫੁੰਕਾਰੇ ਨਾਲ ਇਸ ਤਰ੍ਹਾ ਦੀ ਸੁਰ ਪੈਦਾ ਹੁੰਦੀ ਹੈ।

ਭੂਭਰ ਬੀਚ ਪਰੇ ਜਲ ਜਿਉ ਤਿਹ ਤੇ ਫੁਨਿ ਹੋਤ ਮਹਾ ਧੁਨਿ ਜੈਸੇ ॥੨੧੦॥

भूभर बीच परे जल जिउ तिह ते फुनि होत महा धुनि जैसे ॥२१०॥

ਜਾ ਜਿਵੇਂ ਭੁੱਬਲ ਵਿਚ ਪਾਣੀ ਪੈ ਜਾਵੇ ਤਾ ਉਸ ਵਿਚੋਂ (ਸੂੰ ਸੂੰ ਦੀ) ਭਾਰੀ ਆਵਾਜ਼ ਆਉਂਦੀ ਹੈ ॥੨੧੦॥

ਚਕ੍ਰਤ ਹੋਇ ਰਹੇ ਬ੍ਰਿਜ ਬਾਲਕ ਮਾਰ ਲਏ ਹਰਿ ਜੀ ਇਹ ਨਾਗੈ ॥

चक्रत होइ रहे बृज बालक मार लए हरि जी इह नागै ॥

ਬ੍ਰਜ ਬਾਲਕ ਹੈਰਾਨ ਹੋ ਕੇ (ਕਹਿ) ਰਹੇ ਹਨ, (ਕਿ) ਸ੍ਰੀ ਕ੍ਰਿਸ਼ਨ ਇਸ ਨਾਗ ਨੂੰ ਮਾਰ ਲੈਣਗੇ।

ਦਛਨ ਤੀਅ ਭੁਜਾ ਗਹਿ ਕੈ ਇਹ ਮਤਿ ਲਗੈ ਦੁਖ ਅਉ ਸੁਖ ਭਾਗੈ ॥

दछन तीअ भुजा गहि कै इह मति लगै दुख अउ सुख भागै ॥

ਸੂਝਵਾਨ ਇਸਤਰੀਆਂ (ਇਕ ਦੂਜੇ ਦੀ) ਬਾਹ ਫੜ ਕੇ ਕਹਿ ਰਹੀਆਂ ਸਨ ਕਿ ਇਸ (ਸ੍ਰੀ ਕ੍ਰਿਸ਼ਨ) ਨੂੰ ਕੋਈ ਦੁਖ ਹੋ ਗਿਆ (ਤਾ ਸਾਰਿਆਂ ਦੇ) ਸੁਖ ਨਸ਼ਟ ਹੋ ਜਾਣਗੇ।

ਖੋਜਤ ਖੋਜਤ ਸਭੈ ਬ੍ਰਿਜ ਕੇ ਜਨ ਕਉਤਕ ਦੇਖਿ ਲਯੋ ਇਹ ਆਗੈ ॥

खोजत खोजत सभै बृज के जन कउतक देखि लयो इह आगै ॥

(ਉਧਰੋਂ) ਬ੍ਰਜ ਦੇ ਸਾਰੇ ਲੋਕ ਲਭਦੇ ਲਭਦੇ (ਉਥੇ ਆ ਗਏ ਅਤੇ) ਅਗੇ (ਹੋ ਕੇ) ਇਹ ਵੇਖ ਲਿਆ

ਸ੍ਯਾਮਹਿ ਸ੍ਯਾਮ ਬਡੋ ਅਹਿ ਕਾਟਤ ਜਿਉ ਰੁਚ ਕੈ ਨਰ ਖਾਵਤ ਸਾਗੈ ॥੨੧੧॥

स्यामहि स्याम बडो अहि काटत जिउ रुच कै नर खावत सागै ॥२११॥

(ਕਿ) ਕਾਲੇ (ਕ੍ਰਿਸ਼ਨ) ਨੂੰ ਵੱਡਾ ਕਾਲਾ ਸੱਪ (ਇੰਜ) ਕਟ ਰਿਹਾ ਹੈ, ਜਿਵੇਂ ਕੋਈ ਵਿਅਕਤੀ ਰੁਚੀ ਪੂਰਵਕ ਸਾਗ ਖਾਦਾ ਹੈ ॥੨੧੧॥

ਰੋਵਨ ਲਾਗ ਜਬੈ ਜਸੁਦਾ ਚੁਪ ਤਾਹਿ ਕਰਾਵਤ ਪੈ ਜੁ ਅਲੀ ਹੈ ॥

रोवन लाग जबै जसुदा चुप ताहि करावत पै जु अली है ॥

ਜਦੋਂ ਜਸੋਧਾ ਰੋਣ ਲਗੀ ਤਾ ਉਸ ਦੀਆਂ ਸਹੇਲੀਆਂ ਚੁਪ ਕਰਾਉਂਦੀਆਂ ਹਨ। (ਕਹਿੰਦੀਆਂ ਹਨ ਕਿ) ਇਹ ਕਾਨ੍ਹ ਬੜਾ ਬਲਵਾਨ ਹੈ

ਦੈਤ ਤ੍ਰਿਨਾਵ੍ਰਤ ਅਉਰ ਬਕੀ ਵ ਬਕਾਸੁਰ ਹਨੇ ਇਹ ਕਾਨ੍ਹ ਬਲੀ ਹੈ ॥

दैत तृनाव्रत अउर बकी व बकासुर हने इह कान्रह बली है ॥

(ਜਿਸ ਨੇ) 'ਤ੍ਰਿਣਾਵ੍ਰਤ' ਅਤੇ ਬਕੀ ਤੇ ਬਕਾਸੁਰ ਦੈਂਤ ਨੂੰ ਮਾਰ ਮੁਕਾਇਆ ਸੀ।

ਆਇ ਹੈ ਮਾਰ ਅਬੈ ਇਹ ਸਾਪਹਿ ਬੋਲਿ ਉਠਿਓ ਇਹ ਭਾਤ ਹਲੀ ਹੈ ॥

आइ है मार अबै इह सापहि बोलि उठिओ इह भात हली है ॥

ਬਲਰਾਮ ਨੇ (ਕੋਲੋਂ ਹੀ) ਕਹਿ ਦਿੱਤਾ ਕਿ ਇਸ ਸੱਪ ਨੂੰ ਮਾਰ ਕੇ ਹੁਣੇ ਹੀ ਸ੍ਰੀ ਕ੍ਰਿਸ਼ਨ ਆ ਜਾਦੇ ਹਨ।

ਤੋਰ ਡਰੈ ਸਭ ਹੀ ਇਹ ਕੇ ਫਨਿ ਪੈ ਕਰੁਨਾ ਨਿਧਿ ਜੋਰ ਛਲੀ ਹੈ ॥੨੧੨॥

तोर डरै सभ ही इह के फनि पै करुना निधि जोर छली है ॥२१२॥

ਕ੍ਰਿਪਾ ਦੇ ਸਮੁੰਦਰ (ਕ੍ਰਿਸ਼ਨ) ਜ਼ੋਰ ਤੇ ਛਲ (ਵਿਚ ਬਹੁਤ ਅਧਿਕ ਹਨ) ਇਸ ਦੇ ਸਾਰੇ ਫਨਾ ਨੂੰ ਤੋੜ ਸੁਟਣਗੇ ॥੨੧੨॥

ਕਬਿਯੋ ਬਾਚ ॥

कबियो बाच ॥

ਕਵੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਜਾਨਿ ਦੁਖੀ ਅਪਨ੍ਯੋ ਜਨ ਕੌ ਅਪਨੋ ਤਨ ਤਾ ਤੈ ਛਡਾਇ ਲਯੋ ਹੈ ॥

जानि दुखी अपन्रयो जन कौ अपनो तन ता तै छडाइ लयो है ॥

(ਜਦੋਂ ਸ੍ਰੀ ਕ੍ਰਿਸ਼ਨ ਨੇ) ਆਪਣੇ ਲੋਕਾ ਨੂੰ ਦੁਖੀ ਜਾਣਿਆਂ ਤਦੋਂ ਆਪਣੇ ਸ਼ਰੀਰ ਨੂੰ ਉਸ ਕੋਲੋਂ ਛੁੜਵਾ ਲਿਆ।

ਬਕਤ੍ਰ ਬਿਲੋਕ ਬਡੋ ਵਹ ਪੰਨਗ ਪੈ ਮਨ ਭੀਤਰ ਕ੍ਰੁਧ ਭਯੋ ਹੈ ॥

बकत्र बिलोक बडो वह पंनग पै मन भीतर क्रुध भयो है ॥

ਉਸ ਸੱਪ ਦੇ ਵੱਡੇ ਮੂੰਹ ਨੂੰ ਵੇਖ ਕੇ ਫਿਰ ਇਨ੍ਹਾ ਦੇ ਮਨ ਵਿਚ ਕ੍ਰੋਧ ਪੈਦਾ ਹੋ ਗਿਆ।

ਸਉ ਫਨ ਕੋ ਸੁ ਫੁਲਾਇ ਉਚਾਇ ਕੈ ਸਾਮੁਹਿ ਤਾਹਿ ਕੇ ਧਾਇ ਗਯੋ ਹੈ ॥

सउ फन को सु फुलाइ उचाइ कै सामुहि ताहि के धाइ गयो है ॥

(ਉਹ ਸੱਪ ਵੀ ਆਪਣੇ) ਸੌ ਫਣਾ ਨੂੰ ਖਿਲਾਰ ਕੇ ਅਤੇ ਉੱਚਾ ਕਰ ਕੇ (ਕ੍ਰਿਸ਼ਨ) ਦੇ ਸਾਹਮਣੇ ਧੁਸ ਦੇ ਕੇ ਗਿਆ।

ਕੂਦ ਕੈ ਕਾਨ੍ਹ ਬਚਾਇ ਕੈ ਦਾਵਹਿ ਉਪਰਿ ਮਾਥ ਜੁ ਠਾਢੋ ਭਯੋ ਹੈ ॥੨੧੩॥

कूद कै कान्रह बचाइ कै दावहि उपरि माथ जु ठाढो भयो है ॥२१३॥

ਸ੍ਰੀ ਕ੍ਰਿਸ਼ਨ ਦਾਉ ਬਚਾ ਕੇ ਅਤੇ ਪਲਾਕੀ ਮਾਰ ਕੇ (ਉਸ ਦੇ) ਸਿਰ ਉਤੇ ਚੜ੍ਹ ਕੇ ਖੜੋ ਗਏ ॥੨੧੩॥

ਕੂਦਤ ਹੈ ਚੜਿ ਸਿਰ ਊਪਰਿ ਸ੍ਰਉਨ ਸੰਬੂਹ ਚਲੈ ਸਿਰ ਤਾ ਤੇ ॥

कूदत है चड़ि सिर ऊपरि स्रउन संबूह चलै सिर ता ते ॥

ਉਸ ਦੇ ਸਿਰ ਉਤੇ ਚੜ੍ਹ ਕੇ (ਸ੍ਰੀ ਕ੍ਰਿਸ਼ਨ) ਕੁੱਦਦੇ ਹਨ, ਜਿਸ ਕਰ ਕੇ (ਉਸ ਦੇ) ਸਾਰਿਆਂ ਸਿਰਾ ਵਿਚੋਂ ਲਹੂ ਵਗ ਰਿਹਾ ਹੈ।

ਪ੍ਰਾਨ ਲਗੇ ਛੁਟਨੇ ਜਬ ਹੀ ਛਿਨ ਮੈਨ ਗਈ ਉਡ ਕੈ ਮੁਖਰਾ ਤੇ ॥

प्रान लगे छुटने जब ही छिन मैन गई उड कै मुखरा ते ॥

ਜਦ ਉਸ ਦੇ ਪ੍ਰਾਣ ਛੁਟਣ ਲੱਗੇ ਤਾ ਛਿਣ ਵਿਚ ਹੀ ਚੇਹਰੇ ਦੀ ਸ਼ੋਭਾ ('ਮੈਨ') ਉਡ ਗਈ।

ਤਉ ਹਰਿ ਜੀ ਬਲਿ ਕੈ ਤਨ ਕੋ ਸਰ ਤੀਰ ਨਿਕਾਸ ਲਯੋ ਬਹੁ ਭਾਤੇ ॥

तउ हरि जी बलि कै तन को सर तीर निकास लयो बहु भाते ॥

ਤਦ ਸ੍ਰੀ ਕ੍ਰਿਸ਼ਨ ਨੇ ਕਈ ਤਰ੍ਹਾ ਨਾਲ ਜ਼ੋਰ ਲਗਾ ਕੇ ਉਸ ਦੇ ਸ਼ਰੀਰ ਨੂੰ ਤਲਾ ਦੇ ਕੰਢੇ ਉਤੇ ਕਢ ਲਿਆਂਦਾ।

ਜਾਤ ਬਡੋ ਸਰ ਤੀਰ ਬਹਿਯੋ ਰਸਰੇ ਬੰਧ ਖੈਚਤ ਹੈ ਚਹੂੰ ਘਾਤੇ ॥੨੧੪॥

जात बडो सर तीर बहियो रसरे बंध खैचत है चहूँ घाते ॥२१४॥

ਸਰੋਵਰ ਦੇ ਕੰਢੇ ਉਤੇ (ਪਾਣੀ ਦੇ) ਜ਼ਿਆਦਾ ਵਹਾ ਕਰਕੇ ਚੌਹਾ ਪਾਸਿਆਂ ਤੋਂ ਰੱਸੇ ਬੰਨ ਕੇ ਉਸ ਨੂੰ ਖਿਚ ਲਿਆ ॥੨੧੪॥

ਕਾਲੀ ਨਾਗ ਕੀ ਤ੍ਰਿਯੋ ਬਾਚ ॥

काली नाग की तृयो बाच ॥

ਕਾਲੀ ਨਾਗ ਦੀਆਂ ਇਸਤਰੀਆਂ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਤਉ ਤਿਹ ਕੀ ਤ੍ਰਿਯਾ ਸਭ ਹੀ ਸੁਤ ਅੰਜੁਲ ਜੋਰ ਕੈ ਯੌ ਘਿਘਯਾਵੈ ॥

तउ तिह की तृया सभ ही सुत अंजुल जोर कै यौ घिघयावै ॥

ਤਦੋਂ ਉਸ ਦੀਆਂ ਸਾਰੀਆਂ ਇਸਤਰੀਆਂ ਪੁੱਤਰਾ ਸਹਿਤ ਹੱਥ ਜੋੜ ਕੇ ਇਸ ਤਰ੍ਹਾ ਗਿੜ-ਗਿੜਾਉਣ ਲੱਗੀਆਂ,

ਰਛ ਕਰੋ ਇਹ ਕੀ ਹਰਿ ਜੀ ਤੁਮ ਪੈ ਬਰੁ ਦਾਨ ਇਹੈ ਹਮ ਪਾਵੈ ॥

रछ करो इह की हरि जी तुम पै बरु दान इहै हम पावै ॥

ਹੇ ਹਰੀ ਜੀ! ਇਸ ਦੀ ਰਖਿਆ ਕਰੋ। ਇਹੋ ਵਰਦਾਨ ਅਸੀਂ ਤੁਹਾਡੇ ਪਾਸੋਂ ਹਾਸਲ ਕਰਨਾ ਚਾਹੁੰਦੀਆਂ ਹਾ।

ਅੰਮ੍ਰਿਤ ਦੇਤ ਵਹੈ ਹਮ ਲਿਆਵਤ ਬਿਖ ਦਈ ਵਹ ਹੀ ਹਮ ਲਿਆਵੈ ॥

अंमृत देत वहै हम लिआवत बिख दई वह ही हम लिआवै ॥

ਜੇ ਤੁਸੀਂ ਅੰਮ੍ਰਿਤ ਦਿੱਤਾ ਹੁੰਦਾ (ਤਾ) ਅਸੀਂ ਉਹੀ ਲਿਆਉਂਦੀਆਂ; ਪਰ (ਤੁਸਾ) ਬਿਖ ਦਿੱਤੀ ਹੈ, ਉਹੀ ਅਸੀਂ ਲਿਆਈਆਂ ਹਾ।

ਦੋਸ ਨਹੀ ਹਮਰੇ ਪਤਿ ਕੋ ਕਛੁ ਬਾਤ ਕਹੈ ਅਰੁ ਸੀਸ ਝੁਕਾਵੈ ॥੨੧੫॥

दोस नही हमरे पति को कछु बात कहै अरु सीस झुकावै ॥२१५॥

(ਇਸ ਲਈ) ਸਾਡੇ ਪਤੀ ਦਾ ਕੁਝ ਦੋਸ਼ ਨਹੀਂ ਹੈ। (ਇਹ) ਗੱਲ ਕਹੀ ਅਤੇ ਸਿਰ ਝੁਕਾ ਕੇ (ਖੜੋ ਰਹੀਆਂ) ॥੨੧੫॥

ਤ੍ਰਾਸ ਬਡੋ ਅਹਿ ਕੇ ਰਿਪੁ ਕੋ ਕਰਿ ਭਾਗਿ ਸਰਾ ਮਧਿ ਆਇ ਛਪੇ ਥੇ ॥

त्रास बडो अहि के रिपु को करि भागि सरा मधि आइ छपे थे ॥

(ਨਾਗ ਪਤਨੀਆਂ ਨੇ ਫਿਰ ਕਿਹਾ, ਹੇ ਪ੍ਰਭੂ! ਸਾਨੂੰ) ਗਰੁੜ ਦਾ ਬਹੁਤ ਡਰ ਰਹਿੰਦਾ ਹੈ, (ਇਸ ਲਈ) ਭਜ ਕੇ (ਅਸੀਂ ਇਸ) ਤਲਾ ਵਿਚ ਲੁਕ ਰਹੇ ਸਾ।

ਗਰਬੁ ਬਡੋ ਹਮਰੇ ਪਤਿ ਮੈ ਅਬ ਜਾਨਿ ਹਮੈ ਹਰਿ ਨਾਹਿ ਜਪੇ ਥੇ ॥

गरबु बडो हमरे पति मै अब जानि हमै हरि नाहि जपे थे ॥

(ਪਰ) ਸਾਡੇ ਪਤੀ (ਦੇ ਮਨ) ਵਿਚ ਬਹੁਤ ਹੰਕਾਰ ਹੈ, (ਇਸ ਲਈ) ਹੁਣ ਆਪਣੇ ਆਪ ਨੂੰ (ਹੀ ਸਭ ਤੋਂ ਵੱਡਾ) ਜਾਣਦੇ ਸਨ। (ਇਸੇ ਲਈ) ਹੇ ਹਰੀ! (ਆਪ ਨੂੰ) ਜਾਣ ਨਹੀਂ ਸਕੇ ਸਨ।

ਹੇ ਜਗ ਕੇ ਪਤਿ ਹੇ ਕਰੁਨਾ ਨਿਧਿ ਤੈ ਦਸ ਰਾਵਨ ਸੀਸ ਕਪੇ ਥੇ ॥

हे जग के पति हे करुना निधि तै दस रावन सीस कपे थे ॥

ਹੇ ਜਗਤ ਦੇ ਸੁਆਮੀ! ਹੇ ਕ੍ਰਿਪਾ ਦੇ ਸਮੁੰਦਰ! ਤੁਸੀਂ (ਰਾਮ ਰੂਪ ਹੋ ਕੇ) ਰਾਵਣ ਦੇ ਦਸ ਸਿਰ ਵੱਢੇ ਸਨ।

ਮੂਰਖ ਬਾਤ ਜਨੀ ਨ ਕਛੂ ਪਰਵਾਰ ਸਨੈ ਹਮ ਇਉ ਹੀ ਖਪੇ ਥੇ ॥੨੧੬॥

मूरख बात जनी न कछू परवार सनै हम इउ ही खपे थे ॥२१६॥

(ਅਸੀਂ) ਪਰਿਵਾਰ (ਦੇ ਮੋਹ ਵਿਚ) ਖਚਿਤ ਹੋਏ ਸਾ (ਅਤੇ ਅਸੀਂ) ਮੂਰਖਾ (ਨੇ ਕੋਈ ਵੀ) ਗੱਲ ਨਹੀਂ ਜਾਣੀ ਸੀ, ਇਸ ਕਰ ਕੇ (ਹੁਣ) ਨਾਸ਼ ਨੂੰ ਪ੍ਰਾਪਤ ਹੋਏ ਹਾ ॥੨੧੬॥

ਕਾਨ੍ਹ ਬਾਚ ਕਾਲੀ ਸੋ ॥

कान्रह बाच काली सो ॥

ਕਾਨ੍ਹ ਨੇ ਕਾਲੀ ਪ੍ਰਤਿ ਕਿਹਾ:

ਸਵੈਯਾ ॥

सवैया ॥

ਸਵੈਯਾ:

ਬੋਲਿ ਉਠਿਓ ਤਬ ਇਉ ਹਰਿ ਜੀ ਅਬ ਛਾਡਤ ਹਉ ਤੁਮ ਦਛਨਿ ਜਈਯੋ ॥

बोलि उठिओ तब इउ हरि जी अब छाडत हउ तुम दछनि जईयो ॥

ਉਸ ਵੇਲੇ ਸ੍ਰੀ ਕ੍ਰਿਸ਼ਨ ਜੀ ਕਹਿਣ ਲਗੇ, "ਹੁਣ ਮੈਂ ਤੈਨੂੰ ਛੱਡਦਾ ਹਾ, ਤੂੰ ਦੱਖਣ ਦਿਸ਼ਾ ਵਲ ਚਲਾ ਜਾ।

ਰੰਚਕ ਨ ਬਸੀਯੋ ਸਰ ਮੈ ਸਭ ਹੀ ਸੁਤ ਲੈ ਸੰਗ ਬਾਟਹਿ ਪਈਯੋ ॥

रंचक न बसीयो सर मै सभ ही सुत लै संग बाटहि पईयो ॥

ਥੋੜੀ ਦੇਰ ਲਈ ਵੀ ਤਲਾ ਵਿਚ ਨਹੀਂ ਵਸਣਾ, ਸਾਰੇ ਪੁੱਤਰਾ ਨੂੰ ਨਾਲ ਲੈ ਕੇ ਰਾਹੇ ਪੈ ਜਾ।

ਸੀਘ੍ਰਤਾ ਐਸੀ ਕਰੋ ਤੁਮ ਹੂੰ ਤਿਰੀਆ ਲਈਯੋ ਅਰੁ ਨਾਮੁ ਸੁ ਲਈਯੋ ॥

सीघ्रता ऐसी करो तुम हूँ तिरीआ लईयो अरु नामु सु लईयो ॥

ਤੂੰ ਇਤਨੀ ਛੇਤੀ ਕਰ, ਇਸਤਰੀਆਂ ਨੂੰ ਲੈ ਕੇ (ਤੁਰ ਜਾ)। (ਜੇ ਗਰੜ ਕੁਝ ਕਹੇ, ਤਾ ਮੇਰਾ) ਨਾਮ ਲੈਣਾ।"

ਛੋਡਿ ਦਯੋ ਹਰਿ ਨਾਗ ਬਡੋ ਥਕਿ ਜਾਇ ਕੈ ਮਧਿ ਬਰੇਤਨ ਪਈਯੋ ॥੨੧੭॥

छोडि दयो हरि नाग बडो थकि जाइ कै मधि बरेतन पईयो ॥२१७॥

(ਜਦ) ਸ੍ਰੀ ਕ੍ਰਿਸ਼ਨ ਨੇ ਵੱਡੇ ਨਾਗ ਨੂੰ ਛਡ ਦਿੱਤਾ (ਤਦ ਉਹ) ਥਕ ਕੇ ਜਾ ਕੇ ਬਰੇਤੀ ਵਿਚ ਪੈ ਗਿਆ ॥੨੧੭॥

ਕਬਿਯੋ ਬਾਚ ॥

कबियो बाच ॥

ਕਵੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਹੇਰਿ ਬਡੋ ਹਰਿ ਭੈ ਵਹ ਪੰਨਗ ਪੈ ਅਪਨੇ ਗ੍ਰਿਹ ਕੋ ਉਠਿ ਭਾਗਾ ॥

हेरि बडो हरि भै वह पंनग पै अपने गृह को उठि भागा ॥

ਉਹ ਸੱਪ ਸ੍ਰੀ ਕ੍ਰਿਸ਼ਨ ਦਾ ਬੜਾ ਡਰ ਮੰਨ ਕੇ, ਫਿਰ ਆਪਣੇ ਘਰ ਨੂੰ ਉਠ ਕੇ ਭਜ ਗਿਆ।

ਬਾਰੂ ਕੇ ਮਧਿ ਗਯੋ ਪਰ ਕੈ ਜਨ ਸੋਇ ਰਹਿਯੋ ਸੁਖ ਕੈ ਨਿਸਿ ਜਾਗਾ ॥

बारू के मधि गयो पर कै जन सोइ रहियो सुख कै निसि जागा ॥

ਰੇਤ ਦੇ ਵਿਚ ਗਿਆ (ਤਾ ਉਸ) ਉਤੇ ਇਸ ਤਰ੍ਹਾ ਪੈ ਗਿਆ ਜਿਵੇਂ ਜਗਰਾਤਾ ਕਰਨ ਵਾਲਾ ਸੁਖ ਨਾਲ ਸੌਂ ਰਿਹਾ ਹੈ।

ਗਰਬ ਗਯੋ ਗਿਰ ਕੈ ਤਿਹ ਕੋ ਰਨ ਕੈ ਹਰਿ ਕੇ ਰਸ ਸੋ ਅਨੁਰਾਗਾ ॥

गरब गयो गिर कै तिह को रन कै हरि के रस सो अनुरागा ॥

(ਕ੍ਰਿਸ਼ਨ ਨਾਲ) ਯੁੱਧ ਕਰ ਕੇ ਉਸ ਦੇ (ਮਨ ਵਿਚੋਂ) ਹੰਕਾਰ ਖ਼ਤਮ ਹੋ ਗਿਆ ਅਤੇ ਹਰਿ ਦੇ ਪ੍ਰੇਮ ਰਸ ਵਿਚ ਮਗਨ ਹੋ ਗਿਆ।

ਲੇਟ ਰਹਿਓ ਕਰ ਕੇ ਉਪਮਾ ਇਹ ਡਾਰਿ ਚਲੇ ਕਿਰਸਾਨ ਸੁਹਾਗਾ ॥੨੧੮॥

लेट रहिओ कर के उपमा इह डारि चले किरसान सुहागा ॥२१८॥

(ਕ੍ਰਿਸ਼ਨ ਦੀ) ਉਪਮਾ ਕਰ ਕੇ ਇਸ ਤਰ੍ਹਾ ਲੇਟ ਰਿਹਾ ਹੈ, (ਜਿਵੇਂ) ਕਿਸਾਨ (ਖੇਤ ਵਿਚ) ਸੁਹਾਗਾ ਸੁਟ ਕੇ (ਘਰ ਨੂੰ) ਤੁਰ ਜਾਦਾ ਹੈ ॥੨੧੮॥

ਸੁਧਿ ਭਈ ਜਬ ਹੀ ਉਹ ਕੋ ਤਬ ਹੀ ਉਠ ਕੈ ਹਰਿ ਪਾਇਨ ਲਾਗਿਓ ॥

सुधि भई जब ही उह को तब ही उठ कै हरि पाइन लागिओ ॥

ਜਦੋਂ ਉਸ ਨੂੰ ਹੋਸ਼ ਆਈ ਤਦੋਂ ਉਠ ਕੇ ਹਰਿ ਦੇ ਚਰਨਾ ਉਤੇ ਡਿਗ ਪਿਆ (ਅਤੇ ਕਹਿਣ ਲਗਾ)

ਪਉਢਿ ਰਹਿਓ ਥਕ ਕੈ ਸੁਨਿ ਮੋ ਪਤਿ ਪਾਇ ਲਗਿਓ ਜਬ ਹੀ ਫੁਨਿ ਜਾਗਿਓ ॥

पउढि रहिओ थक कै सुनि मो पति पाइ लगिओ जब ही फुनि जागिओ ॥

ਹੇ ਮੇਰੇ ਸੁਆਮੀ! ਸੁਣੋ। (ਮੈਂ) ਥਕ ਕੇ ਲੇਟ ਗਿਆ ਸਾ, ਜਦੋਂ ਜਾਗਿਆ ਤਾ ਚਰਨਾ ਦੀ ਛੋਹ ਪ੍ਰਾਪਤ ਕਰਨ ਆ ਗਿਆ।

ਦੀ ਧਰਿ ਮੋਰਿ ਸੁ ਨੈਕੁ ਬਿਖੈ ਤੁਮ ਕਾਨ੍ਹ ਕਹੀ ਤਿਹ ਕੋ ਉਠਿ ਭਾਗਿਓ ॥

दी धरि मोरि सु नैकु बिखै तुम कान्ह कही तिह को उठि भागिओ ॥

ਹੇ ਕ੍ਰਿਸ਼ਨ! (ਜੋ) ਥਾ ਤੁਸੀਂ ਮੈਨੂੰ ਦਿੱਤੀ ਹੈ, ਉਹ ਮੇਰੇ ਲਈ ਚੰਗੀ ਹੈ। (ਇਹ ਗੱਲ) ਕਹੀ ਅਤੇ ਉਧਰ ਨੂੰ ਹੀ ਉਠ ਕੇ ਭਜਿਆ। (ਕ੍ਰਿਸ਼ਨ ਨੇ ਕਿਹਾ)

ਦੇਖਿ ਲਤਾ ਤੁਮ ਕਉ ਨ ਬਧੈ ਮਮ ਬਾਹਨ ਮੋ ਰਸ ਮੋ ਅਨੁਰਾਗਿਓ ॥੨੧੯॥

देखि लता तुम कउ न बधै मम बाहन मो रस मो अनुरागिओ ॥२१९॥

ਤੇਰੇ ਸਿਰ ਉਤੇ ਮੇਰੇ ਪੈਰਾ ਦਾ (ਨਿਸ਼ਾਨ) ਵੇਖ ਕੇ, (ਗਰੁੜ) ਤੈਨੂੰ ਨਹੀਂ ਮਾਰੇਗਾ, ਕਿਉਂਕਿ ਮੇਰਾ ਵਾਹਨ (ਗਰੁੜ) ਮੇਰੇ ਪ੍ਰੇਮ ਰਸ ਵਿਚ ਪੂਰੀ ਤਰ੍ਹਾ ਭਰਿਆ ਹੋਇਆ ਹੈ ॥੨੧੯॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਕਾਲੀ ਨਾਗ ਨਿਕਾਰਬੋ ਬਰਨਨੰ ॥

इति स्री बचित्र नाटक ग्रंथे क्रिसनावतारे काली नाग निकारबो बरननं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਕਾਲੀ ਨਾਗ ਕੱਢਣ ਦੇ ਪ੍ਰਸੰਗ ਦੀ ਸਮਾਪਤੀ।

ਅਥ ਦਾਨ ਦੀਬੋ ॥

अथ दान दीबो ॥

ਹੁਣ ਦਾਨ ਦੇਣ ਦਾ ਪ੍ਰਸੰਗ:

ਸਵੈਯਾ ॥

सवैया ॥

ਸਵੈਯਾ:

ਨਾਗਿ ਬਿਦਾ ਕਰਿ ਕੈ ਗਰੜਧ੍ਵਜ ਆਇ ਮਿਲਿਓ ਅਪੁਨੇ ਪਰਵਾਰੈ ॥

नागि बिदा करि कै गरड़ध्वज आइ मिलिओ अपुने परवारै ॥

ਕਾਲੀ ਨਾਗ ਨੂੰ ਵਿਦਾ ਕਰ ਕੇ ਸ੍ਰੀ ਕ੍ਰਿਸ਼ਨ ਆਪਣੇ ਪਰਿਵਾਰ ਨੂੰ ਮਿਲੇ।

ਧਾਇ ਮਿਲਿਓ ਗਰੇ ਤਾਹਿ ਹਲੀ ਅਰੁ ਮਾਤ ਮਿਲੀ ਤਿਹ ਦੂਖ ਨਿਵਾਰੈ ॥
धाइ मिलिओ गरे ताहि हली अरु मात मिली तिह दूख निवारै ॥
(ਕ੍ਰਿਸ਼ਨ ਨੂੰ) ਬਲਰਾਮ ਭਜ ਕੇ ਆ ਕੇ ਗਲੇ ਮਿਲਿਆ ਅਤੇ ਮਾਤਾ ਮਿਲੀ; ਉਸ ਦੇ ਦੁਖ ਦੂਰ ਹੋ ਗਏ।

ਸ੍ਰਿੰਗ ਧਰੇ ਹਰਿ ਧੇਨ ਹਜਾਰ ਤਬੈ ਤਿਹ ਕੇ ਸਿਰ ਊਪਰਿ ਵਾਰੈ ॥
स्रिंग धरे हरि धेन हजार तबै तिह के सिर ऊपरि वारै ॥
ਸੋਨੇ ਵਾਲੇ ਸਿੰਗਾ ਵਾਲੀਆਂ ਹਜ਼ਾਰ ਗਊਆਂ, ਉਸ ਵੇਲੇ (ਮਾਤਾ ਨੇ) ਉਸ ਦੇ ਸਿਰ ਉਤੋਂ ਵਾਰ ਦਿੱਤੀਆਂ।

ਸ੍ਯਾਮ ਕਹੈ ਮਨ ਮੋਹ ਬਢਾਇ ਬਹੁ ਪੁੰਨ ਕੈ ਬਾਮਨ ਕੋ ਦੈ ਡਾਰੈ ॥੨੨੦॥
स्याम कहै मन मोह बढाइ बहु पुँन कै बामन को दै डारै ॥२२०॥
ਸ਼ਿਆਮ ਕਵੀ ਕਹਿੰਦੇ ਹਨ, (ਮਾਤਾ ਨੇ) ਮਨ ਵਿਚ ਬਹੁਤ ਮੋਹ ਵਧਾ ਕੇ ਬ੍ਰਾਹਮਣਾ ਨੂੰ ਬਹੁਤ ਪੁੰਨ ਦਾਨ ਕੀਤਾ ॥੨੨੦॥

ਲਾਲ ਮਨੀ ਅਰੁ ਨਾਗ ਬਡੇ ਨਗ ਦੇਤ ਜਵਾਹਰ ਤੀਛਨ ਘੋਰੇ ॥
लाल मनी अरु नाग बडे नग देत जवाहर तीछन घोरे ॥
ਲਾਲ ਮਣੀਆਂ ਅਤੇ ਵੱਡੇ ਵੱਡੇ ਨਗ ਤੇ ਜਵਾਹਰਾਤ ਅਤੇ ਵੱਡੇ ਹਾਥੀ ਅਤੇ ਤੇਜ਼ ਘੋੜੇ, ਨੀਲਮ,

ਪੁਹਕਰ ਅਉ ਬਿਰਜੇ ਚੁਨਿ ਕੈ ਜਰਬਾਫ ਦਿਵਾਵਤ ਹੈ ਦਿਜ ਜੋਰੇ ॥
पुहकर अउ बिरजे चुनि कै जरबाफ दिवावत है दिज जोरे ॥
ਫਰੋਜ਼ੇ ਤੇ ਮਾਣਕ, ਚੁਣ ਚੁਣ ਕੇ ਅਤੇ ਕ਼ੀਨਖ਼ਾਬ ਬ੍ਰਾਹਮਣਾ ਨੂੰ ਇੱਕਠੇ ਕਰ ਕੇ ਦਾਨ ਦਿਵਾਉਂਦੀ ਹੈ।

ਮੋਤਿਨਿ ਹਾਰ ਹੀਰੇ ਅਰੁ ਮਾਨਿਕ ਦੇਵਤ ਹੈ ਭਰਿ ਪਾਨਨ ਬੋਰੇ ॥
मोतिनि हार हीरे अरु मानिक देवत है भरि पानन बोरे ॥
ਮੋਤੀਆਂ ਦੇ ਹਾਰ, ਹੀਰੇ ਤੇ ਮਾਣਕਾ ਦੇ ਬੁਕ ਭਰ ਭਰ ਕੇ ਦਿੰਦੀ ਹੈ।

ਕੰਚਨ ਰੋਕਿਨ ਕੇ ਗਹਨੇ ਗੜਿ ਦੇਤ ਕਹੈ ਸੁ ਬਚੇ ਸੁਤ ਮੋਰੇ ॥੨੨੧॥
कंचन रोकिन के गहने गड़ि देत कहै सु बचे सुत मोरे ॥२२१॥
ਖਾਲਸ ਸੋਨੇ ਦੇ ਗਹਿਣੇ ਘੜਵਾ ਕੇ (ਮਾਤਾ ਜਸੋਧਾ ਬ੍ਰਾਹਮਣਾ ਨੂੰ) ਦੇ ਕੇ ਕਹਿੰਦੀ ਹੈ ਕਿ (ਸ਼ੁਕਰ ਹੈ) ਮੇਰਾ ਪੁੱਤਰ (ਕਾਲੀ ਪਾਸੋਂ) ਬਚ ਗਿਆ ਹੈ ॥੨੨੧॥

ਅਥ ਦਾਵਾਨਲ ਕਥਨੰ ॥

अथ दावानल कथनं ॥

ਹੁਣ ਦਾਵਾਨਲ ਦਾ ਕਥਨ

ਸਵੈਯਾ ॥

सवैया ॥

ਸਵੈਯਾ:

ਹੋਇ ਪ੍ਰਸੰਨਿ ਸਭੇ ਬ੍ਰਿਜ ਕੇ ਜਨ ਰੈਨ ਪਰੇ ਘਰ ਭੀਤਰਿ ਸੋਏ ॥

होइ प्रसंनि सभे ब्रिज के जन रैन परे घर भीतरि सोए ॥

(ਕਾਲੀ ਨਾਗ ਦੇ ਜਾਣ ਨਾਲ) ਸਾਰੇ ਬ੍ਰਜ ਵਾਸੀ ਪ੍ਰਸੰਨ ਹੋ ਕੇ ਰਾਤ ਪੈਣ ਤੇ ਘਰੀਂ ਜਾ ਕੇ ਸੌਂ ਗਏ।

ਆਗ ਲਗੀ ਸੁ ਦਿਸਾ ਬਿਦਿਸਾ ਮਧਿ ਜਾਗ ਤਬੈ ਤਿਹ ਤੇ ਡਰਿ ਰੋਏ ॥

आग लगी सु दिसा बिदिसा मधि जाग तबै तिह ते डरि रोए ॥

(ਸਵੇਰੇ) ਉਠ ਕੇ ਦਸਾ ਦਿਸ਼ਾਵਾ ਵਿਚ ਹੀ ਅੱਗ ਲਗੀ ਵੇਖੀ (ਤਾ ਬ੍ਰਜਵਾਸੀ) ਉਸ ਤੋਂ ਡਰ ਕੇ ਰੋਣ ਲਗੇ।

ਰਛ ਕਰੈ ਹਮਰੀ ਹਰਿ ਜੀ ਇਹ ਚਿਤਿ ਬਿਚਾਰਿ ਤਹਾ ਕਹੁ ਹੋਏ ॥

रछ करै हमरी हरि जी इह चिति बिचारि तहा कहु होए ॥

(ਫਿਰ) ਉਨ੍ਹਾ ਦੇ (ਮਨ ਵਿਚ) ਵਿਚਾਰ ਆਇਆ ਕਿ ਕ੍ਰਿਸ਼ਨ ਹੀ ਸਾਡੀ ਰਖਿਆ ਕਰੇਗਾ। (ਇਸ ਲਈ ਸਾਰੇ) ਕ੍ਰਿਸ਼ਨ ਕੋਲ ਗਏ।

ਦ੍ਰਿਗ ਬਾਤ ਕਹੀ ਕਰੁਨਾ ਨਿਧਿ ਮੀਚ ਲਯੋ ਇਤਨੈ ਸੁ ਤਊ ਦੁਖ ਖੋਏ ॥੨੨੨॥

द्रिग बात कही करुना निधि मीच लयो इतनै सु तऊ दुख खोए ॥२२२॥

(ਤਦ) ਕ੍ਰਿਪਾ ਦੇ ਸਾਗਰ ਕ੍ਰਿਸ਼ਨ ਨੇ (ਉਨ੍ਹਾ ਨੂੰ ਇਹ) ਗੱਲ ਕਹੀ, (ਕਿ) ਅੱਖਾ ਮੀਟ ਲਵੋ, ਤਾ ਇਤਨੇ ਚਿਰ ਵਿਚ (ਉਨ੍ਹਾ ਦੇ) ਦੁਖ ਦੂਰ ਹੋ ਗਏ ॥੨੨੨॥

ਮੀਚ ਲਏ ਦ੍ਰਿਗ ਜਉ ਸਭ ਹੀ ਨਰ ਪਾਨ ਕਰਿਯੋ ਹਰਿ ਜੀ ਹਰਿਦੌ ਤਉ ॥

मीच लए द्रिग जउ सभ ही नर पान करियो हरि जी हरिदौ तउ ॥

ਜਦ ਸਾਰਿਆਂ ਨੇ ਅੱਖਾ ਮੀਟ ਲਈਆਂ, ਤਦ ਸ੍ਰੀ ਕ੍ਰਿਸ਼ਨ ਨੇ ਦਾਵਾਗਨੀ ਨੂੰ ਪੀ ਲਿਆ।

ਦੋਖ ਮਿਟਾਇ ਦਯੋ ਪੁਰ ਕੋ ਸਭ ਹੀ ਜਨ ਕੇ ਮਨ ਕੋ ਹਨਿ ਦਯੋ ਭਉ ॥

दोख मिटाइ दयो पुर को सभ ही जन के मन को हनि दयो भउ ॥

ਸ਼ਹਿਰ ਦਾ ਸਾਰਾ ਕਸ਼ਟ ਦੂਰ ਕਰ ਦਿੱਤਾ ਅਤੇ ਸੇਵਕਾ ਦੇ ਮਨ ਦਾ ਡਰ ਨਸ਼ਟ ਕਰ ਦਿੱਤਾ।

ਚਿੰਤ ਕਛੂ ਨਹਿ ਹੈ ਤਿਹ ਕੋ ਜਿਨ ਕੋ ਕਰੁਨਾਨਿਧਿ ਦੂਰ ਕਰੈ ਖਉ ॥

चिंत कछू नहि है तिह को जिन को करुनानिधि दूर करै खउ ॥

ਉਨ੍ਹਾ ਨੂੰ ਕੁਝ ਵੀ ਚਿੰਤਾ ਨਹੀਂ ਹੈ, ਕ੍ਰਿਪਾ ਦਾ ਸਾਗਰ ਜਿਨ੍ਹਾ ਦਾ ਦੁਖ ਦੂਰ ਕਰਨ ਵਾਲਾ ਹੈ।

ਦੂਰ ਕਰੀ ਤਪਤਾ ਤਿਹ ਕੀ ਜਨੁ ਡਾਰ ਦਯੋ ਜਲ ਕੋ ਛਲ ਕੈ ਰਉ ॥੨੨੩॥

दूर करी तपता तिह की जनु डार दयो जल को छल कै रउ ॥२२३॥

ਉਨ੍ਹਾ ਦੀ ਤਪਨ ਦੂਰ ਕਰ ਦਿੱਤੀ ਹੈ, ਮਾਨੋ ਜਲ ਦਾ ਛੱਟਾ ਦੇ ਦਿੱਤਾ ਹੋਵੇ ॥੨੨੩॥

ਕਬਿਤੁ ॥

कबितु ॥

ਕਬਿੱਤ:

ਆਖੈ ਮਿਟਵਾਇ ਮਹਾ ਬਪੁ ਕੋ ਬਢਾਇ ਅਤਿ ਸੁਖ ਮਨਿ ਪਾਇ ਆਗਿ ਖਾਇ ਗਯੋ ਸਾਵਰਾ ॥

आखै मिटवाइ महा बपु को बढाइ अति सुख मनि पाइ आगि खाइ गयो सावरा ॥

ਸਾਵਲੇ ਕ੍ਰਿਸ਼ਨ ਨੇ (ਲੋਕਾ ਪਾਸੋਂ) ਅੱਖਾ ਬੰਦ ਕਰਵਾ ਕੇ ਆਪਣੇ ਸ਼ਰੀਰ ਨੂੰ ਵੱਡਾ ਬਣਾ ਕੇ ਅਤੇ ਮਨ ਮਨ ਵਿਚ ਸੁਖ ਪਾ ਕੇ (ਅਗਨੀ ਨੂੰ) ਖਾ ਲਿਆ ਹੈ।

ਲੋਕਨ ਕੀ ਰਛਨ ਕੇ ਕਾਜ ਕਰੁਨਾ ਕੇ ਨਿਧਿ ਮਹਾ ਛਲ ਕਰਿ ਕੈ ਬਚਾਇ ਲਯੋ ਗਾਵਰਾ ॥

लोकन की रछन के काज करुना के निधि महा छल करि कै बचाइ लयो गावरा ॥

ਕਿਰਪਾ ਦੇ ਸਾਗਰ ਨੇ ਲੋਕਾ ਦੀ ਰਖਿਆ ਕਰਨ ਲਈ ਵੱਡਾ ਭਾਰਾ ਛਲ ਬਣਾ ਕੇ, ਆਪਣੇ ਸ਼ਹਿਰ ਨੂੰ ਬਚਾ ਲਿਆ ਹੈ।

ਕਹੈ ਕਬਿ ਸਯਾਮ ਤਿਨ ਕਾਮ ਕਰਿਓ ਦੁਖੁ ਕਰਿ ਤਾ ਕੋ ਫੁਨਿ ਫੈਲ ਰਹਿਓ ਦਸੋ ਦਿਸ ਨਾਵਰਾ ॥

कहै कबि स्याम तिन काम करिओ दुखु करि ता को फुनि फैल रहिओ दसो दिस नावरा ॥

ਸ਼ਿਆਮ ਕਵੀ ਕਹਿੰਦੇ ਹਨ, ਉਸ ਨੇ ਮਹਾਨ ਕਠਿਨ ਕੰਮ ਨੂੰ ਕੀਤਾ ਹੈ, ਜਿਸ ਕਰ ਕੇ ਉਸ ਦਾ ਯਸ਼ ਦਸਾ ਦਿਸ਼ਾਵਾ ਵਿਚ ਪਸਰ ਰਿਹਾ ਹੈ।

ਦਿਸਟਿ ਬਚਾਇ ਸਾਥ ਦਾਤਨ ਚਬਾਇ ਸੋ ਤੋ ਗਯੋ ਹੈ ਪਚਾਇ ਜੈਸੇ ਖੇਲੇ ਸਾਗ ਬਾਵਰਾ ॥੨੨੪॥

दिसटि बचाइ साथ दातन चबाइ सो तो गयो है पचाइ जैसे खेले साग बावरा ॥२२४॥

(ਲੋਕਾ ਦੀ) ਨਜ਼ਰ ਤੋਂ ਬਚਾ ਕੇ, ਦੰਦਾ ਨਾਲ 'ਦਾਵਾਨਲ' (ਅਸੁਰ) ਨੂੰ ਚਬਾ ਗਿਆ ਹੈ ਅਤੇ ਇੰਜ ਪਚਾ ਗਿਆ ਹੈ ਜਿਸ ਤਰ੍ਹਾ ਸ੍ਵਾਗੀ ਸ੍ਵਾਗ ਖੇਡਦਾ ਹੈ ॥੨੨੪॥

ਇਤਿ ਸ੍ਰੀ ਕ੍ਰਿਸਨਾਵਤਾਰੇ ਦਾਵਾਨਲ ਤੇ ਬਚੈਬੋ ਬਰਨਨੰ ॥

इति स्री क्रिसनावतारे दावानल ते बचैबो बरननं ॥

ਇਥੇ ਸ੍ਰੀ ਕ੍ਰਿਸ਼ਨਾਵਤਾਰ ਦਾ ਦਾਵਾਨਲ ਤੋਂ ਬਚਾਉਣ ਦਾ ਪ੍ਰਸੰਗ ਸਮਾਪਤ।

ਅਥ ਗੋਪਿਨ ਸੋ ਹੋਲੀ ਖੇਲਬੋ ॥

अथ गोपिन सो होली खेलबो ॥

ਹੁਣ ਗਵਾਲ ਬਾਲਕਾ ਨਾਲ ਹੋਲੀ ਖੇਡਣ ਦਾ ਪ੍ਰਸੰਗ:

ਸਵੈਯਾ ॥

सवैया ॥

ਸਵੈਯਾ:

ਮਾਘ ਬਿਤੀਤ ਭਏ ਰੁਤਿ ਫਾਗੁਨ ਆਇ ਗਈ ਸਭ ਖੇਲਤ ਹੋਰੀ ॥

माघ बितीत भए रुति फागुन आइ गई सभ खेलत होरी ॥

ਮਾਘ (ਮਹੀਨੇ) ਦੇ ਬੀਤਣ ਤੋਂ ਬਾਦ ਫਗਣ ਰੁਤ ਆ ਗਈ, ਸਾਰੇ ਹੋਲੀ ਖੇਡਣ ਲਗੇ ਹਨ।

ਗਾਵਤ ਗੀਤ ਬਜਾਵਤ ਤਾਲ ਕਹੈ ਮੁਖ ਤੇ ਭਰੂਆ ਮਿਲਿ ਹੋਰੀ ॥

गावत गीत बजावत ताल कहै मुख ते भरूआ मिलि होरी ॥

(ਉਹ) ਗੀਤ ਗਾਉਂਦੇ ਹਨ, ਤਾੜੀਆਂ ਵਜਾਉਂਦੇ ਹਨ, ਬਾਲਕ ਮਿਲ ਕੇ ਮੂੰਹੋਂ (ਹੋਲੀ ਦਾ) 'ਭੜੂਆ' ਕਹਿੰਦੇ ਹਨ।

ਡਾਰਤ ਹੈ ਅਲਿਤਾ ਬਨਿਤਾ ਛਟਿਕਾ ਸੰਗਿ ਮਾਰਤ ਬੈਸਨ ਥੋਰੀ ॥

डारत है अलिता बनिता छटिका संगि मारत बैसन थोरी ॥

ਛੋਟੀ ਉਮਰ ਦੇ (ਬਾਲਕ) ਅਲਤਾ (ਗੁਲਾਲ) ਪਾਉਂਦੇ ਹਨ, ਪਿਚਕਾਰੀਆਂ ਨਾਲ (ਰੰਗ) ਛਿੜਕਦੇ ਹਨ।

ਖੇਲਤ ਸ੍ਯਾਮ ਧਮਾਰ ਅਨੂਪ ਮਹਾ ਮਿਲਿ ਸੁੰਦਰਿ ਸਾਵਲ ਗੋਰੀ ॥੨੨੫॥

खेलत स्याम धमार अनूप महा मिलि सुँदरि सावल गोरी ॥२२५॥

ਸ਼ਿਆਮ (ਕਵੀ ਕਹਿੰਦੇ ਹਨ) ਸੁੰਦਰ ਸਾਵਲ ਗੋਰੀ ਮੂਰਤ (ਕ੍ਰਿਸ਼ਨ ਤੇ ਬਲਰਾਮ) ਮਿਲ ਕੇ ਮਹਾਨ ਅਤੇ ਅਦੁੱਤੀ ਧਮਾਰ ਖੇਡਦੇ ਹਨ ॥੨੨੫॥

ਅੰਤ ਬਸੰਤ ਭਏ ਰੁਤਿ ਗ੍ਰੀਖਮ ਆਇ ਗਈ ਹਰ ਖੇਲ ਮਚਾਇਓ ॥

अंत बसंत भए रुति ग्रीखम आइ गई हर खेल मचाइओ ॥

ਬਸੰਤ ਰੁੱਤ ਦਾ ਅੰਤ ਹੋ ਗਿਆ ਅਤੇ ਗ੍ਰੀਖਮ ਰੁਤ ਆ ਗਈ ਤਾ ਕ੍ਰਿਸ਼ਨ ਨੇ ਖੇਡ ਮਚਾਈ।

ਆਵਹੁ ਮਿਕ ਦੁਹੂੰ ਦਿਸ ਤੇ ਤੁਮ ਕਾਨ੍ਹ ਭਏ ਧਨਠੀ ਸੁਖ ਪਾਯੋ ॥

आवहु मिक दुहूँ दिस ते तुम कान्रह भए धनठी सुख पायो ॥

ਕਾਨ੍ਹ (ਤੇ ਬਲਰਾਮ) ਆਪ ਦੋਹਾ ਟੋਲਿਆਂ ਦੇ ਮੁਖੀ ਬਣੇ ਅਤੇ ਦੋਹਾ ਦਿਸ਼ਾ ਦੇ (ਲੜਕਿਆਂ ਨੇ) ਸੁਖ ਪ੍ਰਾਪਤ ਕੀਤਾ।

ਦੈਤ ਪ੍ਰਲੰਬ ਬਡੋ ਕਪਟੀ ਤਬ ਬਾਲਕ ਰੂਪ ਧਰਿਯੋ ਨ ਜਨਾਯੋ ॥

दैत प्रलंब बडो कपटी तब बालक रूप धरियो न जनायो ॥

(ਇਕ) ਪ੍ਰਲੰਬ ਨਾ ਦਾ ਦੈਂਤ ਬਹੁਤ ਕਪਟੀ ਸੀ। ਤਦੋਂ (ਉਸ ਨੇ) ਮੁੰਡੇ ਦਾ ਰੂਪ ਧਾਰ ਲਿਆ ਅਤੇ ਕਿਸੇ ਤੋਂ ਪਛਾਣਿਆ ਨਾ ਗਿਆ।

ਕੰਧ ਚੜਾਇ ਹਲੀ ਕੋ ਉਡਿਓ ਤਿਨਿ ਮੂਕਨ ਸੋ ਧਰਿ ਮਾਰਿ ਗਿਰਾਯੋ ॥੨੨੬॥

कंध चड़ाइ हली को उडिओ तिनि मूकन सो धरि मारि गिरायो ॥२२६॥

(ਪ੍ਰਲੰਬ) ਬਲਰਾਮ ਨੂੰ ਮੋਢੇ ਉਤੇ ਚੜ੍ਹਾ ਕੇ ਉਡ ਚਲਿਆ। (ਉਸ ਨੂੰ ਬਲਰਾਮ ਨੇ) ਮੁੱਕੇ ਮਾਰ ਮਾਰ ਕੇ ਧਰਤੀ ਉਤੇ ਡਿਗਾ ਦਿੱਤਾ ॥੨੨੬॥

ਕੇਸਵ ਰਾਮ ਭਏ ਧਨਠੀ ਮਿਕ ਬਾਲ ਕਏ ਤਬ ਹੀ ਸਭ ਪਿਆਰੇ ॥

केसव राम भए धनठी मिक बाल कए तब ही सभ पिआरे ॥

ਕ੍ਰਿਸ਼ਨ ('ਕੇਸਵ') ਤੇ ਬਲਰਾਮ ਦੋਵੇਂ ਮੁੱਖੀ ਬਣੇ ਅਤੇ ਤਦੋਂ ਹੋਰ ਸਾਰੇ ਪਿਆਰੇ ਬਾਲਕ ਦੋ ਟੋਲੀਆਂ ਵਿਚ ਹੋ ਗਏ।

ਦੈਤ ਮਿਕਿਯੋ ਸੁਤ ਨੰਦਹਿ ਕੇ ਸੰਗਿ ਖੇਲਿ ਜਿਤ੍ਯੋ ਮੁਸਲੀ ਹਰਿ ਹਾਰੇ ॥

दैत मिकियो सुत नंदहि के संगि खेलि जित्यो मुसली हरि हारे ॥

(ਪ੍ਰਲੰਬ) ਦੈਂਤ ਕ੍ਰਿਸ਼ਨ ਨਾਲ ਮਿਕਿਆ, ਖੇਡ ਵਿਚ ਬਲਰਾਮ ਜਿਤ ਗਿਆ ਅਤੇ ਕ੍ਰਿਸ਼ਨ ਹਾਰ ਗਿਆ।

ਆਵ ਚੜੋ ਨ ਚੜਿਓ ਸੁ ਕਹਿਯੋ ਇਨ ਪੈ ਤਿਹ ਕੇ ਬਪੁ ਕੋ ਪਗ ਧਾਰੇ ॥

आव चड़ो न चड़िओ सु कहियो इन पै तिह के बपु को पग धारे ॥

ਤਾ ਕ੍ਰਿਸ਼ਨ ਨੇ ਕਿਹਾ ਆਓ (ਤੇ ਮੇਰੇ ਉਤੇ) ਚੜ੍ਹੋ। (ਬਲਰਾਮ ਨੇ) ਕਿਹਾ (ਮੈਂ ਤੇਰੇ ਉਤੇ) ਨਹੀਂ ਚੜ੍ਹਦਾ, ਕਿਉਂਕਿ ਤੂੰ ਮੇਰਾ ਭਾਰ ਨਹੀਂ ਚੁਕ ਸਕੇਂਗਾ, (ਤਦ ਬਲਰਾਮ ਪ੍ਰਲੰਬ ਦੇ) ਸ਼ਰੀਰ ਉਤੇ ਚੜ੍ਹਿਆ (ਤਾ ਉਹ ਲੈ ਕੇ ਹੀ ਉਡ ਚਲਿਆ)।

ਮਾਰਿ ਗਿਰਾਇ ਦਯੋ ਧਰਨੀ ਪਰ ਬੀਰ ਬਡੋ ਉਨ ਮੂਕਨ ਮਾਰੇ ॥੨੨੭॥

मारि गिराइ दयो धरनी पर बीर बडो उन मूकन मारे ॥२२७॥

(ਉਸ ਵੱਡੇ ਸੂਰਮੇ ਬਲਰਾਮ ਨੇ) ਉਸ ਨੂੰ ਮੁਕਿਆਂ ਨਾਲ ਹੀ ਮਾਰ ਕੇ ਧਰਤੀ ਉਤੇ ਡੇਗ ਦਿੱਤਾ ॥੨੨੭॥

ਇਤਿ ਸ੍ਰੀ ਬਚਿਤ੍ਰ ਨਾਟਕੇ ਕ੍ਰਿਸਨਾਵਤਾਰੇ ਪ੍ਰਲੰਬ ਦੈਤ ਬਧਹਿ ॥

इति स्री बचित्र नाटके कृसनावतारे प्रलंब दैत बधहि ॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਕ੍ਰਿਸਨਾਵਤਾਰ ਦਾ ਪ੍ਰਲੰਬ ਦੈਂਤ ਬਧਹਿ ਪ੍ਰਸੰਗ ਸਮਾਪਤ।

ਅਥ ਲੁਕ ਮੀਚਨ ਖੇਲ ਕਥਨੰ ॥

अथ लुक मीचन खेल कथनं ॥

ਹੁਣ ਲੁਕਣ-ਮੀਟੀ ਖੇਡ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਮਾਰਿ ਪ੍ਰਲੰਬ ਲਯੋ ਮੁਸਲੀ ਜਬ ਯਾਦ ਕਰੀ ਹਰਿ ਜੀ ਤਬ ਗਾਈ ॥

मारि प्रलंब लयो मुसली जब याद करी हरि जी तब गाई ॥

ਜਦ ਬਲਰਾਮ ਨੇ ਪ੍ਰਲੰਬ ਮਾਰ ਲਿਆ, ਤਦ ਕ੍ਰਿਸ਼ਨ (ਨੇ ਆਪਣੀਆਂ) ਗਊਆਂ ਦਾ ਖ਼ਿਆਲ ਕੀਤਾ।

ਚੂਮਨ ਲਾਗ ਤਬੈ ਬਛਰਾ ਮੁਖ ਧੇਨ ਵਹੈ ਉਨ ਕੀ ਅਰੁ ਮਾਈ ॥

चूमन लाग तबै बछरा मुख धेन वहै उन की अरु माई ॥

ਉਸੇ ਵੇਲੇ ਗਊਆਂ ਵੱਛਿਆਂ ਦੇ ਮੂੰਹ ਚੁੰਮਣ ਲਗ ਪਈਆਂ ਜੋ ਉਨ੍ਹਾ ਦੀਆਂ ਮਾਵਾ ਸਨ।

ਹੋਇ ਪ੍ਰਸੰਨਜ ਤਬੈ ਕਰੁਨਾਨਿਧ ਤਉ ਲੁਕ ਮੀਚਨ ਖੇਲ ਮਚਾਈ ॥

होइ प्रसंन्य तबै करुनानिध तउ लुक मीचन खेल मचाई ॥

(ਗਊਆਂ ਦਾ ਮੋਹ ਵੇਖ ਕੇ) ਕ੍ਰਿਸ਼ਨ ਉਸ ਵੇਲੇ ਪ੍ਰਸੰਨ ਹੋਇਆ, ਤਦ ਲੁਕਣ-ਮਿੱਟੀ ਦੀ ਖੇਡ ਖੇਡਣੀ ਸ਼ੁਰੂ ਕਰ ਦਿੱਤੀ।

ਤਾ ਛਬਿ ਕੀ ਅਤਿ ਹੀ ਉਪਮਾ ਕਬਿ ਕੇ ਮਨ ਮੈ ਬਹੁ ਭਾਤਿਨ ਭਾਈ ॥੨੨੮॥

ता छबि की अति ही उपमा कबि के मन मै बहु भातिन भाई ॥२२८॥

ਉਸ ਵੇਲੇ ਦੀ ਛਬਿ ਦੀ ਉਪਮਾ ਕਵੀ ਦੇ ਮਨ ਵਿਚ ਕਈ ਤਰ੍ਹਾ ਨਾਲ ਭਾਈ ਹੈ ॥੨੨੮॥

ਕਬਿਤੁ ॥

कबितु ॥

ਕਬਿੱਤ:

ਬੈਠਿ ਕਰਿ ਗ੍ਵਾਰ ਆਖੈ ਮੀਚੈ ਏਕ ਗ੍ਵਾਰ ਹੂੰ ਕੀ ਛੋਰਿ ਦੇਤ ਤਾ ਕੋ ਸੋ ਤੋ ਅਉਰੋ ਗਹੈ ਧਾਇ ਕੈ ॥

बैठि करि ग्वार आखै मीचै एक ग्वार हूँ की छोरि देत ता को सो तो अउरो गहै धाइ कै ॥

(ਇਕ) ਗਵਾਲ ਬਾਲਕ ਬੈਠ ਕੇ ਦੂਜੇ ਗਵਾਲ ਬਾਲਕ ਦੀਆਂ ਅੱਖਾ ਮੀਟਦਾ ਹੈ (ਬਾਕੀ ਲੁਕ ਜਾਦੇ ਹਨ, ਤਾ ਉਹ) ਉਸ ਦੀਆਂ (ਅੱਖਾ) ਛੱਡ ਦਿੰਦਾ ਹੈ ਤਾ ਉਹ ਦੌੜਕੇ ਹੋਰਨਾ ਨੂੰ ਛੋਂਹਦਾ ਹੈ।

ਆਖੈ ਮੂੰਦਤ ਹੈ ਤਬ ਓਹੀ ਗੋਪ ਹੂੰ ਕੀ ਫੇਰਿ ਜਾ ਕੇ ਤਨ ਕੋ ਜੋ ਛੁਐ ਕਰ ਸਾਥ ਜਾਇ ਕੈ ॥

आखै मूँदत है तब ओही गोप हूँ की फेरि जा के तन को जो छुऐ कर साथ जाइ कै ॥

ਜਿਸ ਦੇ ਸ਼ਰੀਰ ਨੂੰ (ਉਹ) ਛੋਹ ਲੈਂਦਾ ਹੈ, ਫਿਰ ਉਹ ਆ ਕੇ ਅੱਖਾ ਮਿਟਵਾਉਂਦਾ ਹੈ, ਅਤੇ ਹੋਰਨਾ ਨੂੰ ਛੋਹਣ ਦੀ ਕੋਸ਼ਸ਼ ਕਰਦਾ ਹੈ।

ਤਹ ਤੋ ਛਲ ਬਲ ਕੈ ਪਲਾਵੈ ਹਾਥਿ ਆਵੈ ਨਹੀ ਤਉ ਮਿਟਾਵੈ ਆਖੈ ਆਪ ਹੀ ਤੇ ਸੋ ਤੋ ਆਇ ਕੈ ॥

तह तो छल बल कै पलावै हाथि आवै नही तउ मिटावै आखै आप ही ते सो तो आइ कै ॥

(ਦੂਜੇ ਬਾਲਕ) ਛਲ ਬਲ ਕਰ ਕੇ (ਉਸ ਤੋਂ) ਦੂਰ ਭਜਦੇ ਹਨ, ਹੱਥ ਵਿਚ ਕੋਈ ਵੀ ਨਹੀਂ ਆਉਂਦਾ, ਤਾ ਫਿਰ ਆਣ ਕੇ ਓਹੀ ਅੱਖਾ ਮਿਟਵਾਉਂਦਾ ਹੈ।

ਕਹੈ ਕਬਿ ਸ੍ਯਾਮ ਤਾ ਕੀ ਮਹਿਮਾ ਨ ਲਖੀ ਜਾਇ ਐਸੀ ਭਾਤਿ ਖੇਲੈ ਕਾਨ੍ਹ ਮਹਾ ਸੁਖੁ ਪਾਇ ਕੈ ॥੨੨੯॥

कहै कबि स्याम ता की महिमा न लखी जाइ ऐसी भाति खेलै कान्रह महा सुखु पाइ कै ॥२२९॥

ਸ਼ਿਆਮ ਕਵੀ ਕਹਿੰਦੇ ਹਨ, ਉਸ ਦੀ ਮਹਿਮਾ ਜਾਣੀ ਨਹੀਂ ਜਾਦੀ, ਕ੍ਰਿਸ਼ਨ ਜੀ ਇਸ ਤਰ੍ਹਾ ਨਾਲ ਖੇਡਦੇ ਹੋਏ ਸੁਖ ਪਾਉਂਦੇ ਹਨ ॥੨੨੯॥

ਸਵੈਯਾ ॥

सवैया ॥

ਸਵੈਯਾ:

ਅੰਤ ਭਏ ਰੁਤਿ ਗ੍ਰੀਖਮ ਕੀ ਰੁਤਿ ਪਾਵਸ ਆਇ ਗਈ ਸੁਖਦਾਈ ॥

अंत भए रुति ग्रीखम की रुति पावस आइ गई सुखदाई ॥

ਗ੍ਰੀਖਮ ਰੁਤ ਦਾ ਅੰਤ ਹੁੰਦੇ ਹੀ ਸੁਖ ਦੇਣ ਵਾਲੀ ਬਰਖਾ ਰੁਤ ਆ ਗਈ।

ਕਾਨ੍ਹ ਫਿਰੈ ਬਨ ਬੀਥਿਨ ਮੈ ਸੰਗਿ ਲੈ ਬਛਰੇ ਤਿਨ ਕੀ ਅਰੁ ਮਾਈ ॥

कान्रह फिरै बन बीथिन मै संगि लै बछरे तिन की अरु माई ॥

ਕ੍ਰਿਸ਼ਨ ਵੱਛੇ ਅਤੇ ਗਊਆਂ ਨਾਲ ਲੈ ਕੇ ਬਨ ਦੀਆਂ ਕੁੰਜ ਗਲੀਆਂ ਵਿਚ ਫਿਰਨ ਲਗੇ।

ਬੈਠਿ ਤਬੈ ਫਿਰਿ ਮਧ ਗੁਫਾ ਗਿਰਿ ਗਾਵਤ ਗੀਤ ਸਭੈ ਮਨੁ ਭਾਈ ॥

बैठि तबै फिरि मध गुफा गिरि गावत गीत सभै मनु भाई ॥

(ਮੀਂਹ ਪੈਣ ਤੇ) ਪਹਾੜ ਦੀਆਂ ਗੁਫਾਵਾ ਵਿਚ ਬੈਠ ਜਾਦੇ ਹਨ ਅਤੇ ਮਨ ਭਾਉਂਦੇ ਗੀਤ ਗਾਉਂਦੇ ਹਨ।

ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੇ ਮੁਖ ਤੇ ਇਮ ਭਾਖਿ ਸੁਨਾਈ ॥੨੩੦॥

ता छबि की अति ही उपमा कबि ने मुख ते इम भाखि सुनाई ॥२३०॥

ਉਸ ਸ਼ੋਭਾ ਦੀ ਬਹੁਤ ਚੰਗੀ ਉਪਮਾ ਹੈ, ਜੋ ਕਵੀ ਨੇ ਇਸ ਤਰ੍ਹਾ ਕਹਿ ਕੇ ਸੁਣਾਈ ਹੈ ॥੨੩੦॥

ਸੋਰਠਿ ਸਾਰੰਗ ਅਉ ਗੁਜਰੀ ਲਲਤਾ ਅਰੁ ਭੈਰਵ ਦੀਪਕ ਗਾਵੈ ॥

सोरठि सारंग अउ गुजरी ललता अरु भैरव दीपक गावै ॥

ਸੋਰਠ, ਸਾਰੰਗ, ਗੂਜਰੀ, ਲਲਤ ਅਤੇ ਭੈਰਵ ਤੇ ਦੀਪਕ (ਰਾਗ) ਗਾਉਂਦਾ ਹੈ;

ਟੋਡੀ ਅਉ ਮੇਘ ਮਲ੍ਹਾਰ ਅਲਾਪਤ ਗੌਡ ਅਉ ਸੁਧ ਮਲ੍ਹਾਰ ਸੁਨਾਵੈ ॥

टोडी अउ मेघ मलूहार अलापत गौड अउ सुध मलूहार सुनावै ॥

ਟੋਡੀ ਅਤੇ ਮੇਘ ਮਲ੍ਹਾਰ ਅਲਾਪਦਾ ਹੈ ਅਤੇ ਗੌਂਡ ਤੇ ਸ਼ੁਧ ਮਲ੍ਹਾਰ ਸੁਣਾਉਂਦਾ ਹੈ;

ਜੈਤਸਰੀ ਅਰੁ ਮਾਲਸਿਰੀ ਅਉ ਪਰਜ ਸੁ ਰਾਗਸਿਰੀ ਠਟ ਪਾਵੈ ॥

जैतसरी अरु मालसिरी अउ परज सु रागसिरी ठट पावै ॥

ਜੈਤਸਿਰੀ, ਮਾਲਸਿਰੀ, ਪਰਜ ਅਤੇ ਸਿਰੀ ਰਾਗ ਦਾ ਠਟ ਬੰਨ੍ਹ ਦਿੰਦਾ ਹੈ।

ਸਯਾਮ ਕਹੈ ਹਰਿ ਜੀ ਰਿਝ ਕੈ ਮੁਰਲੀ ਸੰਗ ਕੋਟਕ ਰਾਗ ਬਜਾਵੈ ॥੨੩੧॥

स्याम कहै हरि जी रिझ कै मुरली संग कोटक राग बजावै ॥२३१॥

ਸ਼ਿਆਮ ਕਵੀ ਕਹਿੰਦੇ ਹਨ ਕਿ ਕ੍ਰਿਸ਼ਨ ਖੁਸ਼ ਹੋ ਕੇ ਮੁਰਲੀ ਨਾਲ ਕਰੋੜਾ ਰਾਗ ਵਜਾਉਂਦਾ ਹੈ ॥੨੩੧॥

ਕਬਿਤੁ ॥

कबितु ॥

ਕਬਿੱਤ:

ਲਲਤ ਧਨਾਸਰੀ ਬਜਾਵਹਿ ਸੰਗਿ ਬਾਸੁਰੀ ਕਿਦਾਰਾ ਔਰ ਮਾਲਵਾ ਬਿਹਾਗੜਾ ਅਉ ਗੂਜਰੀ ॥

ललत धनासरी बजावहि संगि बासुरी किदारा और मालवा बिहागड़ा अउ गूजरी ॥

ਬੰਸਰੀ ਨਾਲ ਲਲਤ, ਧਨਾਸਰੀ, ਕਿਦਾਰਾ, ਮਾਲਵਾ, ਬਿਹਾਗੜਾ ਅਤੇ ਗੂਜਰੀ ਰਾਗ ਵਜਾਉਂਦਾ ਹੈ।

ਮਾਰੂ ਅਉ ਪਰਜ ਔਰ ਕਾਨੜਾ ਕਲਿਆਨ ਸੁਭ ਕੁਕਭ ਬਿਲਾਵਲੁ ਸੁਨੈ ਤੇ ਆਵੈ ਮੂਜਰੀ ॥

मारू अउ परज और कानड़ा कलिआन सुभ कुकभ बिलावलु सुनै ते आवै मूजरी ॥

ਮਾਰੂ, ਪਰਜ, ਕਾਨੜਾ ਅਤੇ ਕਲਿਆਨ, ਕੁਕਭ, ਬਿਲਾਵਲ, ਅਤੇ ਮੂਰਛਨਾ (ਮੂਜਰੀ) ਵੀ ਸੁਣਾਉਂਦਾ ਹੈ।

ਭੈਰਵ ਪਲਾਸੀ ਭੀਮ ਦੀਪਕ ਸੁ ਗਉਰੀ ਨਟ ਠਾਢੋ ਦ੍ਰੁਮ ਛਾਇ ਮੈ ਸੁ ਗਾਵੈ ਕਾਨ੍ਹ ਪੂਜਰੀ ॥

भैरव पलासी भीम दीपक सु गउरी नट ठाढो द्रुम छाइ मै सु गावै कान्रह पूजरी ॥

ਭੈਰੋ, ਪਲਾਸੀ, ਭੀਮ, ਦੀਪਕ, ਗੌੜੀ ਤੇ ਨਟ (ਰਾਗਾ ਨੂੰ) ਪੂਜਣ ਯੋਗ ਕਾਨ੍ਹ ਬ੍ਰਿਛ ਦੀ ਛਾ ਵਿਚ ਖਲੋਤਾ ਗਾਉਂਦਾ ਹੈ।

ਤਾ ਤੇ ਗ੍ਰਿਹ ਤਿਆਗਿ ਤਾ ਕੀ ਸੁਨਿ ਧੁਨਿ ਸ੍ਰੋਨਨ ਮੈ ਮ੍ਰਿਗਨੈਨੀ ਫਿਰਤ ਸੁ ਬਨਿ ਬਨਿ ਊਜਰੀ ॥੨੩੨॥

ता ते गृह तिआगि ता की सुनि धुनि स्रोनन मै मृगनैनी फिरत सु बनि बनि ऊजरी ॥२३२॥

ਉਸ ਬੰਸਰੀ ਦੀ ਆਵਾਜ਼ ਕੰਨੀ ਸੁਣ ਕੇ ਹਿਰਨ ਵਰਗੀਆਂ ਅੱਖਾ ਵਾਲੀਆਂ ਗੋਪੀਆਂ ਘਰਾ ਨੂੰ ਛਡ ਕੇ ਬਨ ਬਨ ਵਿਚ ਉਜੜੀਆਂ ਫਿਰਦੀਆਂ ਹਨ ॥੨੩੨॥

ਸਵੈਯਾ ॥

सवैया ॥

ਸਵੈਯਾ:

ਸੀਤ ਭਈ ਰੁਤਿ ਕਾਤਿਕ ਕੀ ਮੁਨਿ ਦੇਵ ਚੜਿਓ ਜਲ ਹ੍ਵੈ ਗਯੋ ਥੋਰੋ ॥

सीत भई रुति कातिक की मुनि देव चड़िओ जल ह्वै गयो थोरो ॥

ਕੱਤਕ ਦੀ ਠੰਡੀ ਰੁਤ ਆ ਗਈ। ਅਗਸਤ ਤਾਰਾ ਚੜ੍ਹ ਪਿਆ ਹੈ (ਅਤੇ ਨਦੀਆਂ) ਵਿਚ ਪਾਣੀ ਥੋੜਾ ਹੋ ਗਿਆ ਹੈ।

ਕਾਨ੍ਹ ਕਨੀਰੇ ਕੇ ਫੂਲ ਧਰੇ ਅਰੁ ਗਾਵਤ ਬੇਨ ਬਜਾਵਤ ਭੋਰੋ ॥

कान्रह कनीरे के फूल धरे अरु गावत बेन बजावत भोरो ॥

ਕ੍ਰਿਸ਼ਨ ਨੇ ਕਨੇਰ ਦੇ ਫੁਲ (ਸਿਰ ਵਿਚ) ਟੁੰਗੇ ਹੋਏ ਹਨ ਅਤੇ ਸਵੇਰ ਤੋਂ ਬੰਸਰੀ ਵਜਾਉਂਦਾ ਹੋਇਆ ਗੀਤ ਗਾ ਰਿਹਾ ਹੈ।

ਸ੍ਯਾਮ ਕਿਧੋ ਉਪਮਾ ਤਿਹ ਕੀ ਮਨ ਮਧਿ ਬਿਚਾਰੁ ਕਬਿਤੁ ਸੁ ਜੋਰੋ ॥

स्याम किधो उपमा तिह की मन मधि बिचारु कबितु सु जोरो ॥

ਸ਼ਿਆਮ (ਕਵੀ ਨੇ) ਉਸ ਦੀ ਮਹਿਮਾ ਮਨ ਵਿਚ ਵਿਚਾਰ ਕੇ ਕਵਿਤਾ ਜੋੜੀ ਹੈ।

ਮੈਨ ਉਠਿਯੋ ਜਗਿ ਕੈ ਤਿਨ ਕੈ ਤਨਿ ਲੇਤ ਹੈ ਪੇਚ ਮਨੋ ਅਹਿ ਤੋਰੋ ॥੨੩੩॥

मैन उठियो जगि कै तिन कै तनि लेत है पेच मनो अहि तोरो ॥२३३॥

ਮਾਨੋ ਉਨ੍ਹਾ ਦੇ ਤਨ ਵਿਚ ਕਾਮ ਜਾਗ ਪਿਆ ਹੋਵੇ ਜਾ ਜ਼ਖ਼ਮੀ ਸੱਪ ਵਲੇਵੇਂ ਖਾ ਰਿਹਾ ਹੋਵੇ ॥੨੩੩॥

ਗੋਪੀ ਬਾਚ ॥

गोपी बाच ॥

ਗੋਪੀਆਂ ਕਹਿੰਦੀਆਂ ਹਨ:

ਸਵੈਯਾ ॥

सवैया ॥

ਸਵੈਯਾ:

ਬੋਲਤ ਹੈ ਮੁਖ ਤੇ ਸਭ ਗਵਾਰਿਨ ਪੁੰਨਿ ਕਰਿਓ ਇਨ ਹੂੰ ਅਤਿ ਮਾਈ ॥

बोलत है मुख ते सभ गवारिन पुँनि करिओ इन हूँ अति माई ॥

ਸਾਰੀਆਂ ਗੋਪੀਆਂ ਮੁਖ ਵਿਚੋਂ ਕਹਿੰਦੀਆਂ ਹਨ, ਹੇ ਮਾਤਾ! ਇਸ (ਬੰਸਰੀ ਨੇ) ਕੋਈ ਵੱਡਾ ਪੁੰਨ ਕੀਤਾ ਹੈ,

ਜਗ੍ਯ ਕਰਿਯੋ ਕਿ ਕਰਿਯੋ ਤਪ ਤੀਰਥ ਗੰਧ੍ਰਬ ਤੇ ਇਨ ਕੈ ਸਿਛ ਪਾਈ ॥

जग्य करियो कि करियो तप तीरथ गंध्रब ते इन कै सिछ पाई ॥

ਜਾ ਯੱਗ ਕੀਤਾ ਹੈ, ਜਾ ਤਪ ਕੀਤਾ ਹੈ ਜਾ ਤੀਰਥ (ਇਸ਼ਨਾਨ) ਕੀਤਾ ਹੈ ਜਾ ਇਸ ਨੇ (ਕਿਸੇ) ਗੰਧਰਬ ਤੋਂ ਸਿਖਿਆ ਪਾਈ ਹੈ।

ਕੈ ਕਿ ਪੜੀ ਸਿਤਬਾਨਹੁ ਤੇ ਕਿ ਕਿਧੋ ਚਤੁਰਾਨਨਿ ਆਪ ਬਨਾਈ ॥

कै कि पड़ी सितबानहु ते कि किधो चतुराननि आप बनाई ॥

ਜਾ (ਇਹ) ਕਾਮਦੇਵ ('ਸਿਤਬਾਨਹੁ') ਪਾਸੋਂ ਪੜ੍ਹੀ ਹੈ ਜਾ ਬ੍ਰਹਮਾ ਨੇ ਆਪ ਬਣਾਇਆ ਹੈ।

ਸ੍ਯਾਮ ਕਹੈ ਉਪਮਾ ਤਿਹ ਕੀ ਇਹ ਤੇ ਹਰਿ ਓਠਨ ਸਾਥ ਲਗਾਈ ॥੨੩੪॥

स्याम कहै उपमा तिह की इह ते हरि ओठन साथ लगाई ॥२३४॥

ਸ਼ਿਆਮ ਕਵੀ ਉਸ ਦੀ ਉਪਮਾ ਕਰਦਿਆਂ ਕਹਿੰਦੇ ਹਨ ਕਿ ਇਸੇ ਕਰ ਕੇ ਉਸ ਨੂੰ ਕ੍ਰਿਸ਼ਨ ਨੇ ਆਪਣੇ ਹੋਠਾ ਨਾਲ ਲਗਾਇਆ ਹੈ ॥੨੩੪॥

ਸੁਤ ਨੰਦ ਬਜਾਵਤ ਹੈ ਮੁਰਲੀ ਉਪਮਾ ਤਿਹ ਕੀ ਕਬਿ ਸ੍ਯਾਮ ਗਨੋ ॥

सुत नंद बजावत है मुरली उपमा तिह की कबि स्याम गनो ॥

ਨੰਦ ਦਾ ਪੁੱਤਰ (ਕ੍ਰਿਸ਼ਨ) ਮੁਰਲੀ ਵਜਾਉਂਦਾ ਹੈ, ਉਸ ਦੀ ਉਪਮਾ ਸ਼ਿਆਮ (ਕਵੀ) ਵਿਚਾਰਦੇ ਹਨ।

ਤਿਹ ਕੀ ਧੁਨਿ ਕੋ ਸੁਨਿ ਮੋਹ ਰਹੇ ਮੁਨਿ ਰੀਝਤ ਹੈ ਸੁ ਜਨੋ ਰੁ ਕਨੋ ॥

तिह की धुनि को सुनि मोह रहे मुनि रीझत है सु जनो रु कनो ॥

ਉਸ ਦੀ ਆਵਾਜ਼ ਸੁਣ ਕੇ ਜਣਾ ਖਣਾ ਮੋਹਿਤ ਹੋ ਜਾਦਾ ਹੈ ਅਤੇ ਰੀਝ ਪੈਂਦਾ ਹੈ।

ਤਨ ਕਾਮ ਭਰੀ ਗੁਪੀਆ ਸਭ ਹੀ ਮੁਖ ਤੇ ਇਹ ਭਾਤਨ ਜਵਾਬ ਭਨੋ ॥

तन काम भरी गुपीआ सभ ही मुख ते इह भातन जवाब भनो ॥

ਸਾਰੀਆਂ ਗੋਪੀਆਂ ਦਾ ਤਨ ਕਾਮ ਨਾਲ ਭਰ ਗਿਆ ਹੈ ਅਤੇ ਇਸ ਤਰ੍ਹਾ ਨਾਲ ਮੂੰਹ ਤੋਂ ਜਵਾਬ ਕਹਿੰਦੀਆਂ ਹਨ,

ਮੁਖ ਕਾਨ੍ਹ ਗੁਲਾਬ ਕੋ ਫੂਲ ਭਯੋ ਇਹ ਨਾਲਿ ਗੁਲਾਬ ਚੁਆਤ ਮਨੋ ॥੨੩੫॥

मुख कान्रह गुलाब को फूल भयो इह नालि गुलाब चुआत मनो ॥२३५॥

ਕ੍ਰਿਸ਼ਨ ਦਾ ਮੂੰਹ ਗੁਲਾਬ ਦਾ ਫੁਲ ਹੈ ਅਤੇ ਬੰਸਰੀ ਰੂਪੀ ਨਾਲ ਤੋਂ ਅਰਕ (ਗੁਲਾਬ) ਚੋਂਦਾ ਹੈ ॥੨੩੫॥

ਮੋਹਿ ਰਹੇ ਸੁਨਿ ਕੈ ਧੁਨਿ ਕੌ ਮ੍ਰਿਗ ਮੋਹਿ ਪਸਾਰ ਗੇ ਖਗ ਪੈ ਪਖਾ ॥

मोहि रहे सुनि कै धुनि कौ मृग मोहि पसार गे खग पै पखा ॥

ਬੰਸਰੀ ਦੀ ਧੁਨ ਸੁਣ ਕੇ ਮ੍ਰਿਗ ਮੋਹਿਤ ਹੋ ਰਹੇ ਹਨ ਅਤੇ ਪੰਛੀ ਵੀ ਮੋਹਿਤ ਹੋ ਕੇ ਖੰਭ ਖਿਲਾਰ ਰਹੇ ਹਨ।

ਨੀਰ ਬਹਿਓ ਜਮੁਨਾ ਉਲਟੋ ਪਿਖਿ ਕੈ ਤਿਹ ਕੋ ਨਰ ਖੋਲ ਰੇ ਚਖਾ ॥

नीर बहिओ जमुना उलटो पिखि कै तिह को नर खोल रे चखा ॥

ਜਮਨਾ ਦਾ ਪਾਣੀ (ਵੀ ਮੋਹਿਤ ਹੋ ਕੇ) ਉਲਟਾ ਵਗ ਰਿਹਾ ਹੈ, ਉਸ ਨੂੰ ਵੇਖ ਕੇ ਵਿਅਕਤੀ ਦੀਆਂ ਅੱਖਾ ਟੱਡੀਆਂ ਰਹਿ ਜਾਦੀਆਂ ਹਨ।

ਸ੍ਯਾਮ ਕਹੈ ਤਿਨ ਕੋ ਸੁਨਿ ਕੈ ਬਛੁਰਾ ਮੁਖ ਸੋ ਕਛੁ ਨ ਚੁਗੈ ਕਖਾ ॥

स्याम कहै तिन को सुनि कै बछुरा मुख सो कछु न चुगै कखा ॥

ਸ਼ਿਆਮ ਕਵੀ ਕਹਿੰਦੇ ਹਨ ਉਸ ਨੂੰ ਸੁਣ ਕੇ ਵੱਛੇ ਵੀ ਮੋਹਿਤ ਹੋ ਰਹੇ ਹਨ, ਮੂੰਹ ਨਾਲ ਘਾਹ ਖਾਣਾ ਵੀ ਭੁਲ ਗਏ ਹਨ।

ਛੋਡਿ ਚਲੀ ਪਤਨੀ ਅਪਨੇ ਪਤਿ ਤਾਰਕ ਹ੍ਵੈ ਜਿਮ ਡਾਰਤ ਲਖਾ ॥੨੩੬॥

छोडि चली पतनी अपने पति तारक ह्वै जिम डारत लखा ॥२३६॥

ਇਸਤਰੀਆਂ ਆਪਣੇ ਪਤੀਆਂ ਨੂੰ ਛਡ ਕੇ (ਕ੍ਰਿਸ਼ਨ ਵਲ ਤੁਰ ਪਈਆਂ ਹਨ) ਜਿਵੇਂ ਤਿਆਗੀ ਹੋਣ ਤੇ ਕੋਈ ਵਿਅਕਤੀ ਲੱਖਾ ਰੁਪਏ ਸੁਟ ਦਿੰਦਾ ਹੈ ॥੨੩੬॥

ਕੋਕਿਲ ਕੀਰ ਕੁਰੰਗਨ ਕੇਹਰਿ ਮੈਨ ਰਹਿਯੋ ਹ੍ਵੈ ਕੈ ਮਤਵਾਰੋ ॥

कोकिल कीर कुरंगन केहरि मैन रहियो ह्वै कै मतवारो ॥

ਕੋਇਲ, ਤੋਤਾ, ਹਿਰਨ, ਸ਼ੇਰ ਅਤੇ ਕਾਮਦੇਵ (ਕ੍ਰਿਸ਼ਨ ਦੇ ਸਰੂਪ ਨੂੰ ਵੇਖ ਕੇ) ਮਤਵਾਲੇ ਹੋ ਗਏ ਹਨ।

ਰੀਝ ਰਹੇ ਸਭ ਹੀ ਪੁਰ ਕੇ ਜਨ ਆਨਨ ਪੈ ਇਹ ਤੈ ਸਸਿ ਹਾਰੋ ॥

रीझ रहे सभ ही पुर के जन आनन पै इह तै ससि हारो ॥

ਸਾਰੇ ਸ਼ਹਿਰ ਵਾਸੀ ਪ੍ਰਸੰਨ ਹੋ ਰਹੇ ਹਨ ਅਤੇ ਇਸ ਦੇ ਮੁਖੜੇ (ਦੀ ਸੁੰਦਰਤਾ ਅਗੇ) ਚੰਦ੍ਰਮਾ ਵੀ ਹੀਣਾ ਹੋ ਗਿਆ ਹੈ।

ਅਉ ਇਹ ਕੀ ਮੁਰਲੀ ਜੁ ਬਜੈ ਤਿਹ ਊਪਰਿ ਰਾਗ ਸਭੈ ਫੁਨਿ ਵਾਰੋ ॥

अउ इह की मुरली जु बजै तिह ऊपरि राग सभै फुनि वारो ॥

ਇਸ ਦੀ ਜਦੋਂ ਮੁਰਲੀ ਵਜਦੀ ਹੈ ਤਦ ਉਸ ਉਤੇ ਸਾਰੇ ਰਾਗ ਵਾਰਨੇ ਹੁੰਦੇ ਹਨ।

ਨਾਰਦ ਜਾਤ ਥਕੈ ਇਹ ਤੈ ਬੰਸੁਰੀ ਜੁ ਬਜਾਵਤ ਕਾਨਰ ਕਾਰੋ ॥੨੩੭॥

नारद जात थकै इह तै बंसुरी जु बजावत कानर कारो ॥२३७॥

ਕਾਲਾ ਕਾਨ੍ਹ (ਇਸ ਤਰ੍ਹਾ ਦੀ) ਮੁਰਲੀ ਵਜਾਉਂਦਾ ਹੈ ਕਿ ਜਾਦਾ ਹੋਇਆ ਨਾਰਦ ਵੀ ਮਾਤ ਪੈ ਜਾਦਾ ਹੈ ॥੨੩੭॥

ਲੋਚਨ ਹੈ ਮ੍ਰਿਗ ਕੇ ਕਟਿ ਕੇਹਰਿ ਨਾਕ ਕਿਧੋ ਸੁਕ ਸੋ ਤਿਹ ਕੋ ਹੈ ॥

लोचन है मृग के कटि केहरि नाक किधो सुक सो तिह को है ॥

ਉਸ ਦੀਆਂ ਹਿਰਨ ਵਰਗੀਆਂ ਅੱਖਾ, ਸ਼ੇਰ ਵਰਗਾ ਲਕ ਅਤੇ ਤੋਤੇ ਦੇ ਸਮਾਨ ਨਕ ਹੈ।

ਗ੍ਰੀਵ ਕਪੋਤ ਸੀ ਹੈ ਤਿਹ ਕੀ ਅਧਰਾ ਪੀਆ ਸੇ ਹਰਿ ਮੂਰਤਿ ਜੋ ਹੈ ॥

ग्रीव कपोत सी है तिह की अधरा पीआ से हरि मूरति जो है ॥

ਜੋ ਕ੍ਰਿਸ਼ਨ ਦੀ ਮੂਰਤ ਹੈ, ਉਸ ਦੀ ਗਰਦਨ ਕਬੂਤਰ ਵਰਗੀ ਤੇ ਹੋਠ ਅੰਮ੍ਰਿਤ ਸਮਾਨ ਹਨ।

ਕੋਕਿਲ ਅਉ ਪਿਕ ਸੇ ਬਚਨਾਮ੍ਰਿਤ ਸ੍ਯਾਮ ਕਹੈ ਕਬਿ ਸੁੰਦਰ ਸੋਹੈ ॥

कोकिल अउ पिक से बचनामृत स्याम कहै कबि सुँदर सोहै ॥

ਕੋਇਲ ਅਤੇ ਹਰੀਅਲ ਵਰਗੇ ਮਿੱਠੇ ਬਚਨ ਹਨ। ਸ਼ਿਆਮ ਕਵੀ ਕਹਿੰਦੇ ਹਨ, (ਇਸ ਤਰ੍ਹਾ ਕਾਨ੍ਹ) ਸੁੰਦਰ ਢੰਗ ਨਾਲ ਸ਼ੋਭਦਾ ਹੈ।

ਪੈ ਇਹ ਤੇ ਲਜ ਕੈ ਅਬ ਬੋਲਤ ਮੂਰਤਿ ਲੈਨ ਕਰੈ ਖਗ ਰੋਹੈ ॥੨੩੮॥

पै इह ते लज कै अब बोलत मूरति लैन करै खग रोहै ॥२३८॥

ਹੁਣ ਇਹ ਸਾਰੇ ਲੱਜਾਵਾਨ ਹੋ ਕੇ ਬੋਲਦੇ ਹਨ, (ਅਤੇ ਇਹ) ਪੰਛੀ (ਇਸ ਕਰ ਕੇ) ਰੋਹ ਕਰ ਰਹੇ ਹਨ, (ਕਿ ਕ੍ਰਿਸ਼ਨ ਨੇ ਸਾਡੇ ਅੰਗ ਚੁਰਾ ਲਏ ਹਨ, ਕਿਤੇ ਸਾਡੀ) ਸ਼ਕਲ ਨੂੰ ਵੀ ਨਾ ਚੁਰਾ ਲਵੇ ॥੨੩੮॥

ਫੂਲ ਗੁਲਾਬ ਨ ਲੇਤ ਹੈ ਤਾਬ ਸਹਾਬ ਕੋ ਆਬ ਹ੍ਵੈ ਦੇਖਿ ਖਿਸਾਨੋ ॥

फूल गुलाब न लेत है ताब सहाब को आब ह्वै देखि खिसानो ॥

(ਉਸ ਨੂੰ ਸਹਿਣ ਦੀ) ਗੁਲਾਬ ਦੇ ਫੁਲ ਵਿਚ ਤਾਬ ਨਹੀਂ ਅਤੇ ਸ਼ਹਾਬ (ਅਰਥਾਤ ਸ੍ਰੇਸ਼ਠ ਲਾਲ) ਦੀ ਆਬ ਵੀ ਵੇਖ ਕਰ ਕੇ ਸ਼ਰਮਿੰਦੀ ਹੁੰਦੀ ਹੈ।

ਪੈ ਕਮਲਾ ਦਲ ਨਰਗਸ ਕੋ ਗੁਲ ਲਜਤ ਹ੍ਵੈ ਫੁਨਿ ਦੇਖਤ ਤਾਨੋ ॥

पै कमला दल नरगस को गुल लजत ह्वै फुनि देखत तानो ॥

ਕਮਲ ਦੇ ਪੱਤੇ ਅਤੇ ਨਰਗਸ ਦੇ ਫੁਲ ਵੀ ਉਸ ਨੂੰ ਵੇਖਦਿਆਂ ਹੀ ਲਜਿਤ ਹੁੰਦੇ ਹਨ।

ਸ੍ਯਾਮ ਕਿਧੋ ਅਪੁਨੇ ਮਨ ਮੈ ਬਰਤਾ ਗਨਿ ਕੈ ਕਬਿਤਾ ਇਹ ਠਾਨੋ ॥

स्याम किधो अपुने मन मै बरता गनि कै कबिता इह ठानो ॥

ਅਥਵਾ ਸ਼ਿਆਮ (ਕਵੀ) ਆਪਣੇ ਮਨ ਵਿਚ ਸ੍ਰੇਸ਼ਠਤਾ ਜਾਣ ਕੇ ਇਹ ਕਵਿਤਾ ਕਰ ਰਿਹਾ ਹੈ।

ਦੇਖਨ ਕੋ ਇਨ ਕੇ ਸਮ ਪੂਰਬ ਪਛਮ ਡੋਲੈ ਲਹੈ ਨਹਿ ਆਨੋ ॥੨੩੯॥

देखन को इन के सम पूरब पछम डोलै लहै नहि आनो ॥२३९॥

ਇਸ ਦੇ ਸਮਾਨ ਦੇਖਣ ਲਈ ਪੂਰਬ ਤੋਂ ਪੱਛਮ ਤਕ ਫਿਰਦਾ ਰਿਹਾ ਹੈ ਪਰ ਕੋਈ ਹੋਰ ਨਹੀਂ ਮਿਲਿਆ ॥੨੩੯॥

ਮੰਘਰ ਮੈ ਸਭ ਹੀ ਗੁਪੀਆ ਮਿਲਿ ਪੂਜਤ ਚੰਡਿ ਪਤੇ ਹਰਿ ਕਾਜੈ ॥

मंघर मै सभ ही गुपीआ मिलि पूजत चंडि पते हरि काजै ॥

ਮਘਰ ਦੇ ਮਹੀਨੇ ਵਿਚ ਸਰੀਆਂ ਗੋਪੀਆਂ ਕ੍ਰਿਸ਼ਨ ਨੂੰ ਪਤੀ ਵਜੋਂ ਗ੍ਰਹਿਣ ਕਰਨ ਲਈ ਦੁਰਗਾ ਨੂੰ ਪੂਜਦੀਆਂ ਹਨ।

ਪ੍ਰਾਤ ਸਮੇ ਜਮੁਨਾ ਮਧਿ ਨ੍ਹਾਵਤ ਦੇਖਿ ਤਿਨੈ ਜਲਜੰ ਮੁਖ ਲਾਜੈ ॥

प्रात समे जमुना मधि न्रहावत देखि तिनै जलजं मुख लाजै ॥

ਪ੍ਰਭਾਤ ਵੇਲੇ ਜਮਨਾ ਵਿਚ ਨਹਾਉਂਦੀਆਂ ਹਨ ਜਿਨ੍ਹਾ ਦੇ ਮੂੰਹ ਨੂੰ ਵੇਖ ਕੇ ਕਮਲ ('ਜਲਜੰ') ਫੁਲ ਸ਼ਰਮਸਾਰ ਹੁੰਦਾ ਹੈ।

ਗਾਵਤ ਗੀਤ ਬਿਲਾਵਲ ਮੈ ਜੁਰਿ ਬਾਹਨਿ ਸ੍ਯਾਮ ਕਥਾ ਇਹ ਸਾਜੈ ॥

गावत गीत बिलावल मै जुरि बाहनि स्याम कथा इह साजै ॥

ਉਹ ਬਿਲਾਵਲ (ਰਾਗ) ਵਿਚ ਗੀਤ ਗਾਉਂਦੀਆਂ ਹਨ ਅਤੇ ਬਾਹਵਾ ਵਿਚ ਬਾਹਵਾ ਪਾ ਕੇ ਸ਼ਿਆਮ ਦੇ ਗੀਤ ਗਾਉਂਦੀਆਂ ਹਨ।

ਅੰਗਿ ਅਨੰਗ ਬਢਿਓ ਤਿਨ ਕੇ ਪਿਖ ਕੈ ਜਿਹ ਲਾਜ ਕੋ ਭਾਜਨ ਭਾਜੈ ॥੨੪੦॥

अंगि अनंग बढिओ तिन के पिख कै जिह लाज को भाजन भाजै ॥२४०॥

ਉਨ੍ਹਾ ਦੇ ਸ਼ਰੀਰ ਵਿਚ ਕਾਮ ਵੱਧ ਗਿਆ ਹੈ, (ਇਸ ਲਈ ਉਨ੍ਹਾ ਦੇ ਹਾਵ-ਭਾਵ) ਵੇਖ ਕੇ ਲੱਜਾ ਦੇ ਭਾਡੇ ਵੀ ਭਜ ਜਾਦੇ ਹਨ ॥੨੪੦॥

ਗਾਵਤ ਗੀਤ ਬਿਲਾਵਲ ਮੈ ਸਭ ਹੀ ਮਿਲਿ ਗੋਪਿਨ ਉਜਲ ਕਾਰੀ ॥

गावत गीत बिलावल मै सभ ही मिलि गोपिन उजल कारी ॥

ਗੋਰੀਆਂ ਅਤੇ ਕਾਲੀਆਂ ਸਾਰੀਆਂ ਗੋਪੀਆਂ ਮਿਲ ਕੇ ਬਿਲਾਵਲ (ਰਾਗ ਵਿਚ) ਗੀਤ ਗਾਉਂਦੀਆਂ ਹਨ।

ਕਾਨਰ ਕੋ ਭਰਤਾ ਕਰਬੇ ਕਹੁ ਬਾਛਤ ਹੈ ਪਤਲੀ ਅਰੁ ਭਾਰੀ ॥

कानर को भरता करबे कहु बाछत है पतली अरु भारी ॥

ਪਤਲੀਆਂ ਤੇ ਮੋਟੀਆਂ (ਸਾਰੀਆਂ) ਹੀ ਕ੍ਰਿਸ਼ਨ ਨੂੰ ਭਰਤਾ ਬਣਾਉਣ ਦੀ ਇੱਛਾ ਕਰਦੀਆਂ ਹਨ।

ਸ੍ਯਾਮ ਕਰੈ ਤਿਨ ਕੇ ਮੁਖ ਕੌ ਪਿਖਿ ਜੋਤਿ ਕਲਾ ਸਸਿ ਕੀ ਫੁਨਿ ਹਾਰੀ ॥

स्याम करै तिन के मुख कौ पिखि जोति कला ससि की फुनि हारी ॥

ਸ਼ਿਆਮ ਕਵੀ ਕਹਿੰਦੇ ਹਨ, ਉਨ੍ਹਾ ਦੇ ਮੂੰਹ ਨੂੰ ਵੇਖ ਕੇ ਚੰਦ੍ਰਮਾ ਦੀ ਕਲਾ ਹਾਰ ਗਈ ਹੈ।

ਨ੍ਹਾਵਤ ਹੈ ਜਮੁਨਾ ਜਲ ਮੈ ਜਨੁ ਫੂਲ ਰਹੀ ਗ੍ਰਿਹ ਮੈ ਫੁਲਵਾਰੀ ॥੨੪੧॥

न्हावत है जमुना जल मै जनु फूल रही गृह मै फुलवारी ॥२४१॥

ਜਮੁਨਾ ਦੇ ਜਲ ਵਿਚ (ਇੰਜ) ਨਹਾ ਰਹੀਆਂ ਹਨ, ਮਾਨੋ ਘਰ ਵਿਚ ਹੀ ਫੁਲਵਾੜੀ ਖਿੜੀ ਹੋਈ ਹੋਵੇ ॥੨੪੧॥

ਨ੍ਹਾਵਤ ਹੈ ਗੁਪੀਆ ਜਲ ਮੈ ਤਿਨ ਕੇ ਮਨ ਮੈ ਫੁਨਿ ਹਉਲ ਨ ਕੋ ॥

न्हावत है गुपीआ जल मै तिन के मन मै फुनि हउल न को ॥

(ਜਮੁਨਾ ਦੇ) ਜਲ ਵਿਚ ਗੋਪੀਆਂ ਨਹਾਉਂਦੀਆਂ ਹਨ, ਪਰ ਉਨ੍ਹਾ ਦੇ ਮਨ ਵਿਚ ਕੋਈ ਖ਼ੌਫ਼ ਨਹੀਂ ਹੈ।

ਗੁਨ ਗਾਵਤ ਤਾਲ ਬਜਾਵਤ ਹੈ ਤਿਹ ਜਾਇ ਕਿਧੌ ਇਕ ਠਉਲਨ ਕੋ ॥

गुन गावत ताल बजावत है तिह जाइ किधौ इक ठउलन को ॥

(ਕ੍ਰਿਸ਼ਨ ਦੇ) ਗੁਣ ਗਾਉਂਦੀਆਂ ਹਨ ਤੇ ਤਾੜੀਆਂ ਮਾਰਦੀਆਂ ਹਨ ਅਤੇ ਉਥੇ ਜਾ ਕੇ ਇਕੱਠੀਆਂ ਹੋ ਜਾਦੀਆਂ ਹਨ।

ਮੁਖਿ ਤੇ ਉਚਰੈ ਇਹ ਭਾਤਿ ਸਭੈ ਇਤਨੋ ਸੁਖ ਨ ਹਰਿ ਧਉਲਨ ਕੋ ॥

मुखि ते उचरै इह भाति सभै इतनो सुख न हरि धउलन को ॥

ਸਾਰੀਆਂ ਮੂੰਹੋਂ ਇਸ ਤਰ੍ਹਾ ਉਚਾਰਦੀਆਂ ਹਨ (ਕਿ) ਇੰਦਰ ਦੇ (ਮਹੱਲਾ) ਵਿਚ ਵੀ ਇੰਨਾ ਸੁਖ ਨਹੀਂ ਹੈ।

ਕਬਿ ਸਜਾਮ ਬਿਰਾਜਤ ਹੈ ਅਤਿ ਸਹੀ ਇਕ ਬਨਿਓ ਸਰ ਸੁੰਦਰ ਕਉਲਨ ਕੋ ॥੨੪੨॥

कबि स्याम बिराजत है अति सही इक बनिओ सर सुँदर कउलन को ॥२४२॥

ਸ਼ਿਆਮ ਕਵੀ (ਕਹਿੰਦੇ ਹਨ, ਉਹ ਜਮਨਾ ਵਿਚ) ਸੁੰਦਰਤਾ ਸਹਿਤ ਬਿਰਾਜਦੀਆਂ ਹਨ, (ਇਉਂ ਪ੍ਰਤੀਤ ਹੁੰਦਾ ਹੈ) ਮਾਨੋ ਇਹ ਕੌਲ ਫੁਲਾ ਦਾ ਤਲਾ ਹੋਵੇ ॥੨੪੨॥

ਗੋਪੀ ਬਾਚ ਦੇਵੀ ਜੂ ਸੋ ॥

गोपी बाच देवी जू सो ॥

ਗੋਪੀਆਂ ਦੇਵੀ ਜੀ ਨੂੰ ਕਹਿੰਦੀਆਂ ਹਨ:

ਸਵੈਯਾ ॥

सवैया ॥

ਸਵੈਯਾ:

ਲੈ ਅਪੁਨੇ ਕਰ ਜੋ ਮਿਟੀਆ ਤਿਹ ਥਾਪ ਕਹੈ ਮੁਖ ਤੇ ਜੁ ਭਵਾਨੀ ॥
लै अपुने कर जो मिटीआ तिह थाप कहै मुख ते जु भवानी ॥
ਆਪਣੇ ਹੱਥ ਵਿਚ ਮਿੱਟੀ ਲੈ ਕੇ ਉਸ ਨੂੰ ਥਪਦਿਆਂ ਹੋਇਆਂ ਕਹਿੰਦੀਆਂ ਹਨ ਕਿ ਇਹ ਦੇਵੀ ਹੈ।

ਪਾਇ ਪਰੈ ਤਿਹ ਕੇ ਹਿਤ ਸੋ ਕਰਿ ਕੋਟਿ ਪ੍ਰਨਾਮੁ ਕਹੈ ਇਹ ਬਾਨੀ ॥
पाइ परै तिह के हित सो करि कोटि प्रनामु कहै इह बानी ॥
ਪ੍ਰੇਮ ਨਾਲ ਉਸ ਦੇ ਪੈਰੀਂ ਪੈਂਦੀਆਂ ਹਨ, ਕਰੋੜਾ ਵਾਰ ਪ੍ਰਣਾਮ ਕਰ ਕੇ, ਮੂੰਹੋਂ ਇਹ ਗੱਲ ਕਹਿੰਦੀਆਂ ਹਨ,

ਪੂਜਤ ਹੈ ਇਹ ਤੇ ਹਮ ਤੋ ਤੁਮ ਦੇਹੁ ਵਹੈ ਜੀਅ ਮੈ ਹਮ ਠਾਨੀ ॥
पूजत है इह ते हम तो तुम देहु वहै जीअ मै हम ठानी ॥
(ਹੇ ਦੁਰਗਾ!) ਅਸੀਂ ਤੈਨੂੰ ਇਸ ਕਰ ਕੇ ਪੂਜਦੀਆਂ ਹਾ ਕਿ ਅਸਾ ਦਿਲ ਵਿਚ ਜੋ ਧਾਰਿਆ ਹੋਇਆ ਹੈ ਸਾਨੂੰ ਓਹੀ ਵਰ ਦਿਓ।

ਹ੍ਵੈ ਹਮਰੋ ਭਰਤਾ ਹਰਿ ਜੀ ਮੁਖਿ ਸੁੰਦਰਿ ਹੈ ਜਿਹ ਕੋ ਸਸਿ ਸਾਨੀ ॥੨੪੩॥
ह्वै हमरो भरता हरि जी मुखि सुँदरि है जिह को ससि सानी ॥२४३॥
ਕ੍ਰਿਸ਼ਨ ਸਾਡਾ ਪਤੀ ਹੋ ਜਾਵੇ, ਜਿਸ ਦਾ ਮੂੰਹ ਚੰਦ੍ਰਮਾ ਦੇ ਸਮਾਨ ਸੁੰਦਰ ਹੈ ॥੨੪੩॥

ਭਾਲਿ ਲਗਾਵਤ ਕੇਸਰ ਅਛਤ ਚੰਦਨ ਲਾਵਤ ਹੈ ਸਿਤ ਕੈ ॥
भालि लगावत केसर अछत चंदन लावत है सित कै ॥
(ਦੁਰਗਾ ਦੀ ਮੂਰਤੀ ਦੇ) ਮੱਥੇ ਉਤੇ ਕੇਸਰ ਤੇ ਚਾਵਲ ਲਾਉਂਦੀਆਂ ਹਨ ਅਤੇ ਸਫ਼ੈਦ ਚੰਦਨ (ਰਗੜ ਕੇ) ਲਗਾਉਂਦੀਆਂ ਹਨ।

ਫੁਨਿ ਡਾਰਤ ਫੂਲ ਉਡਾਵਤ ਹੈ ਮਖੀਆ ਤਿਹ ਕੀ ਅਤਿ ਹੀ ਹਿਤ ਕੈ ॥
फुनि डारत फूल उडावत है मखीआ तिह की अति ही हित कै ॥
ਫਿਰ (ਉਸ ਉਤੇ) ਫੁਲ ਚੜ੍ਹਾਉਂਦੀਆਂ ਹਨ ਅਤੇ ਬਹੁਤ ਹਿਤ ਨਾਲ ਮੱਖੀਆਂ ਉਡਾਉਂਦੀਆਂ ਹਨ।

ਪਟ ਧੂਪ ਪਚਾਮ੍ਰਿਤ ਦਛਨਾ ਪਾਨ ਪ੍ਰਦਛਨਾ ਦੇਤ ਮਹਾ ਚਿਤ ਕੈ ॥
पट धूप पचामृत दछना पान प्रदछना देत महा चित कै ॥
ਕਪੜੇ, ਧੂਪ, ਕੜਾਹੀ, ਦੱਛਣਾ ਅਤੇ ਪਾਨ (ਆਦਿ ਭੇਟਾ ਚੜ੍ਹਾ ਕੇ) ਚਿਤ ਦੀ ਪੂਰੀ ਚਾਹ ਨਾਲ ਪ੍ਰਦੱਖਣਾ ਕਰਦੀਆਂ ਹਨ।

ਬਰਬੇ ਕਹੁ ਕਾਨ੍ਹ ਉਪਾਉ ਕਰੈ ਮਿਤ ਹੋ ਸੋਊ ਤਾਤ ਕਿਧੌ ਕਿਤ ਕੈ ॥੨੪੪॥

बरबे कहु कान्ह उपाउ करै मित हो सोऊ तात किधौ कित कै ॥२४४॥

ਸ੍ਰੀ ਕ੍ਰਿਸ਼ਨ ਨੂੰ ਵਰਨ ਲਈ ਅਥਵਾ ਮਿੱਤਰ ਵਜੋਂ ਗ੍ਰਹਿਣ ਕਰਨ ਲਈ ਗੋਪੀਆਂ ਕਈ ਤਰ੍ਹਾ ਦੇ ਉਪਾਉ ਕਰਦੀਆਂ ਹਨ ॥੨੪੪॥

ਗੋਪੀ ਬਾਚ ਦੇਵੀ ਜੂ ਸੋ ॥

गोपी बाच देवी जू सो ॥

ਗੋਪੀਆਂ ਦੇਵੀ ਜੀ ਪ੍ਰਤਿ ਕਹਿੰਦੀਆਂ ਹਨ:

ਕਬਿਤੁ ॥

कबितु ॥

ਕਬਿੱਤ:

ਦੈਤਨ ਸੰਘਾਰਨੀ ਪਤਿਤ ਲੋਕ ਤਾਰਨੀ ਸੁ ਸੰਕਟ ਨਿਵਾਰਨੀ ਕਿ ਐਸੀ ਤੂੰ ਸਕਤਿ ਹੈ ॥

दैतन संघारनी पतित लोक तारनी सु संकट निवारनी कि ऐसी तूँ सकति है ॥

(ਹੇ ਦੇਵੀ!) ਤੂੰ ਦੈਂਤਾ ਨੂੰ ਮਾਰਨ ਵਾਲੀ, ਪਤਿਤਾ ਨੂੰ ਤਾਰਨ ਵਾਲੀ, ਸੰਕਟਾ ਨੂੰ ਨਿਵਾਰਨ ਵਾਲੀ ਅਜਿਹੀ ਸ਼ਕਤੀਵਰ ਹੈਂ।

ਬੇਦਨ ਉਧਾਰਨੀ ਸੁਰੇਂਦ੍ਰ ਰਾਜ ਕਾਰਨੀ ਪੈ ਗਉਰਜਾ ਕੀ ਜਾਗੈ ਜੋਤਿ ਅਉਰ ਜਾਨ ਕਤ ਹੈ ॥

बेदन उधारनी सुरेँद्र राज कारनी पै गउरजा की जागै जोति अउर जान कत है ॥

ਵੇਦਾ ਦਾ ਉੱਧਾਰ ਕਰਨ ਵਾਲੀ ਹੈਂ, ਇੰਦਰ ਤੋਂ ਰਾਜ ਕਰਾਉਣ ਵਾਲੀ ਹੈਂ, ਦੁਰਗਾ ਦੀ ਜੋਤਿ ਜਗਤ ਵਿਚ (ਲਟ ਲਟ ਕਰ ਕੇ) ਜਗ ਰਹੀ ਹੈ। (ਇਸ ਦੇ ਸਮਾਨ) ਹੋਰ ਕੋਈ ਕਿਹੜਾ ਜਾਣਿਆ ਜਾ ਸਕਦਾ ਹੈ?

ਧ੍ਰੂਅ ਮੈ ਨ ਧਰਾ ਮੈ ਨ ਧਿਆਨ ਧਾਰੀ ਮੈ ਪੈ ਕਛੂ ਜੈਸੇ ਤੇਰੇ ਜੋਤਿ ਬੀਚ ਆਨਨ ਛਕਤਿ ਹੈ ॥

ध्रूअ मै न धरा मै न धिआन धारी मै पै कछू जैसे तेरे जोति बीच आनन छकति है ॥

(ਇਸ ਦੇ ਮੁਖ ਦਾ ਉਜਾਲਾ) ਆਕਾਸ਼ ਵਿਚ ਨਹੀਂ, ਧਰਤੀ ਉਤੇ ਨਹੀਂ ਅਤੇ ਨਾ ਹੀ ਧਿਆਨ ਧਰਨ ਵਾਲੇ ਪੁਰਸ਼ਾ (ਵਿਚ) ਕੁਝ (ਦਿਸਦਾ ਹੈ) ਜਿਸ ਤਰ੍ਹਾ ਦਾ ਪ੍ਰਕਾਸ਼ ਤੇਰੇ ਮੂੰਹ ਉਤੇ ਸੋਭ ਰਿਹਾ ਹੈ।

ਦਿਨਸ ਦਿਨੇਸ ਮੈ ਦਿਵਾਨ ਮੈ ਸੁਰੇਸ ਮੈ ਸੁਪਤ ਮਹੇਸ ਜੋਤਿ ਤੇਰੀ ਐ ਜਗਤਿ ਹੈ ॥੨੪੫॥

दिनस दिनेस मै दिवान मै सुरेस मै सुपत महेस जोति तेरी ऐ जगति है ॥२४५॥

(ਜਿਵੇਂ) ਦਿਨ ਵਿਚ ਸੂਰਜ ਦਾ, ਦੇਵਤਿਆਂ ਦੇ ਦਰਬਾਰ ਵਿਚ ਬੈਠੇ ਹੋਏ ਇੰਦਰ ਦਾ, ਭੈਰਵਾ ('ਸੁਪਤ') ਵਿਚੋਂ ਮਹਾਦੇਵ ਦਾ ਪ੍ਰਕਾਸ਼ ਹੈ, (ਇਸ ਤਰ੍ਹਾ ਦੀ) ਤੇਰੀ ਜੋਤਿ ਜਗਤ ਵਿਚ ਜਗਮਗ ਕਰ ਰਹੀ ਹੈ ॥੨੪੫॥

ਬਿਨਤੀ ਕਰਤ ਸਭ ਗੋਪੀ ਕਰਿ ਜੋਰਿ ਜੋਰਿ ਸੁਨਿ ਲੇਹੁ ਬਿਨਤੀ ਹਮਾਰੀ ਇਹ ਚੰਡਿਕਾ ॥

बिनती करत सभ गोपी करि जोरि जोरि सुनि लेहु बिनती हमारी इह चंडिका ॥

ਸਾਰੀਆਂ ਗੋਪੀਆਂ ਹੱਥ ਜੋੜ ਕੇ ਬੇਨਤੀਆਂ ਕਰਦੀਆਂ (ਹੋਈਆਂ ਕਹਿੰਦੀਆਂ ਹਨ) ਹੇ ਚੰਡਿਕਾ! ਸਾਡੀ ਇਹ ਬੇਨਤੀ ਸੁਣ ਲਵੋ।

ਸੁਰ ਤੈ ਉਬਾਰੇ ਕੋਟਿ ਪਤਿਤ ਉਧਾਰੇ ਚੰਡ ਮੁੰਡ ਮੁੰਡ ਡਾਰੇ ਸੁੰਭ ਨਿਸੁੰਭ ਕੀ ਖੰਡਿਕਾ ॥

सुर तै उबारे कोटि पतित उधारे चंड मुँड मुँड डारे सुँभ निसुँभ की खंडिका ॥

ਤੂੰ ਹੀ ਦੇਵਤਿਆਂ ਨੂੰ ਉਬਾਰਿਆ ਸੀ, ਕ੍ਰੋੜਾ ਹੀ ਪਾਪੀਆਂ ਨੂੰ ਤਾਰਿਆ ਸੀ, ਚੰਡ ਤੇ ਮੁੰਡ ਦਾ ਸਿਰ ਲਾਹ ਸੁਟਿਆ ਸੀ ਅਤੇ ਸੁੰਭ ਨਿਸੁੰਭ ਨੂੰ ਖੰਡ ਖੰਡ ਕੀਤਾ ਸੀ।

ਦੀਜੈ ਮਾਗਿਯੋ ਦਾਨ ਹ੍ਵੈ ਪ੍ਰਤਛ ਕਹੈ ਮੇਰੀ ਮਾਈ ਪੂਜੇ ਹਮ ਤੁਮੈ ਨਾਹੀ ਪੁਜੈ ਸੁਤ ਗੰਡਕਾ ॥

दीजै मागियो दान ह्वै प्रतछ कहै मेरी माई पूजे हम तुमै नाही पुजै सुत गंडका ॥

(ਫਿਰ ਕਹਿੰਦੀਆਂ ਹਨ) ਹੇ ਸਾਡੀ ਮਾਤਾ! ਪ੍ਰਤੱਖ ਹੋ ਕੇ (ਮੂੰਹ) ਮੰਗਿਆ ਦਾਨ ਦਿਓ, ਅਸੀਂ ਸਦਾ ਤੇਰੀ ਪੂਜਾ ਕਰਾਗੀਆਂ, ਠਾਕੁਰ (ਸਾਲਗ੍ਰਾਮ) ਦੀ ਪੂਜਾ ਨਹੀਂ ਕਰਾਗੀਆਂ।

ਹ੍ਵੈ ਕਰਿ ਪ੍ਰਸੰਨਜ ਤਾ ਕੋ ਕਹਿਓ ਸੀਘ੍ਰ ਮਾਨ ਦੀਨੋ ਵਹੈ ਬਰ ਦਾਨ ਫੁਨਿ ਰਾਨਿਨ ਕੀ ਮੰਡਿਕਾ ॥੨੪੬॥

ह्वै करि प्रसंन्य ता को कहिओ सीघ्र मान दीनो वहै बर दान फुनि रानिन की मंडिका ॥२४६॥

(ਉਸੇ ਵੇਲੇ) ਪ੍ਰਸੰਨ ਹੋ ਕੇ ਯੁੱਧਾ ਨੂੰ ਮੰਡਿਤ ਕਰਨ ਵਾਲੀ ਦੇਵੀ ਨੇ ਉਨ੍ਹਾ ਨੂੰ ਛੇਤੀ ਨਾਲ ਕਿਹਾ, ਤੁਹਾਡਾ ਕਿਹਾ ਮੰਨ ਕੇ ਮੈਂ ਤੁਹਾਨੂੰ ਉਹੀ ਵਰ ਦਾਨ ਦਿੱਤਾ ਹੈ ॥੨੪੬॥

ਦੇਵੀ ਜੀ ਬਾਚ ਗੋਪਿਨ ਸੋ ॥

देवी जी बाच गोपिन सो ॥

ਦੇਵੀ ਨੇ ਗੋਪੀਆਂ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਹੈ ਭਰਤਾ ਅਬ ਸੋ ਤੁਮਰੋ ਹਰਿ ਦਾਨ ਇਹੇ ਦੁਰਗਾ ਤਿਨ ਦੀਨਾ ॥

है भरता अब सो तुमरो हरि दान इहे दुरगा तिन दीना ॥

ਉਹ ਕ੍ਰਿਸ਼ਨ ਹੁਣ ਤੁਹਾਡਾ ਪਤੀ ਹੋਵੇਗਾ, ਦੁਰਗਾ ਨੇ ਉਨ੍ਹਾ (ਗੋਪੀਆਂ ਨੂੰ) ਇਹ ਵਰਦਾਨ ਦਿੱਤਾ।

ਸੋ ਧੁਨਿ ਸ੍ਰਉਨਨ ਮੈ ਸੁਨ ਕੈ ਤਿਨ ਕੋਟਿ ਪ੍ਰਨਾਮ ਤਬੈ ਉਠਿ ਕੀਨਾ ॥

सो धुनि स्रउनन मै सुन कै तिन कोटि प्रनाम तबै उठि कीना ॥

ਉਨ੍ਹਾ ਨੇ ਇਸ ਆਵਾਜ਼ ਨੂੰ ਕੰਨਾ ਨਾਲ ਸੁਣ ਕੇ ਉਸੇ ਵੇਲੇ ਉਠ ਕੇ (ਦੁਰਗਾ ਨੂੰ) ਕ੍ਰੋੜਾ ਵਾਰ ਨਮਸਕਾਰ ਕੀਤਾ।

ਤਾ ਛਬਿ ਕੋ ਜਸੁ ਉਚ ਮਹਾ ਕਬਿ ਨੇ ਅਪਨੇ ਮਨ ਮੈ ਫੁਨਿ ਚੀਨਾ ॥

ता छबि को जसु उच महा कबि ने अपने मन मै फुनि चीना ॥

ਉਸ ਵੇਲੇ ਦੀ ਛਬੀ ਦੇ ਮਹਾਨ ਯਸ਼ ਨੂੰ ਕਵੀ ਨੇ ਆਪਣੇ ਮਨ ਵਿਚ ਇਸ ਤਰ੍ਹਾ ਵਿਚਾਰਿਆ।

ਹੈ ਇਨ ਕੋ ਮਨੁ ਕਾਨਰ ਮੈ ਅਉ ਜੋ ਪੈ ਰਸ ਕਾਨਰ ਕੇ ਸੰਗਿ ਭੀਨਾ ॥੨੪੭॥

है इन को मनु कानर मै अउ जो पै रस कानर के संगि भीना ॥२४७॥

(ਕਿ) ਇਨ੍ਹਾ ਦਾ ਮਨ ਕ੍ਰਿਸ਼ਨ ਵਿਚ ਰਮ ਗਿਆ ਹੈ ਅਤੇ ਕਾਨ੍ਹ ਦੇ ਰਸ ਵਿਚ ਹੀ ਭਿਜ ਗਿਆ ਹੈ ॥੨੪੭॥

ਪਾਇ ਪਰੀ ਤਿਹ ਕੇ ਤਬ ਹੀ ਸਭ ਭਾਤਿ ਕਰੀ ਬਹੁ ਤਾਹਿ ਬਡਾਈ ॥

पाइ परी तिह के तब ही सभ भाति करी बहु ताहि बडाई ॥

(ਸਾਰੀਆਂ ਗੋਪੀਆਂ) ਉਸੇ ਵੇਲੇ ਦੇਵੀ ਦੇ ਚਰਨੀ ਪੈ ਗਈਆਂ ਅਤੇ ਸਭ ਤਰ੍ਹਾ ਨਾਲ ਉਸ (ਦੁਰਗਾ) ਦੀ ਬਹੁਤ ਵਡਿਆਈ ਕੀਤੀ

ਹੈ ਜਗ ਕੀ ਕਰਤਾ ਹਰਤਾ ਦੁਖ ਹੈ ਸਭ ਤੂ ਗਨ ਗੰਧ੍ਰਬ ਮਾਈ ॥

है जग की करता हरता दुख है सभ तू गन गंध्रब माई ॥

ਕਿ ਹੇ ਮਾਤਾ! ਤੂੰ ਜਗਤ ਦੀ ਕਰਤਾ ਹੈ ਅਤੇ ਸਾਰੇ ਦੁਖਾ ਨੂੰ ਨਸ਼ਟ ਕਰਨ ਵਾਲੀ ਹੈ। ਸਾਰੇ ਗਣ ਗੰਧਰਬ ਤੇਰੇ ਹੀ (ਰੂਪ ਹਨ)।

ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੇ ਮੁਖ ਤੇ ਇਮ ਭਾਖਿ ਸੁਨਾਈ ॥

ता छबि की अति ही उपमा कबि ने मुख ते इम भाखि सुनाई ॥

ਉਸ ਅਤਿ ਅਧਿਕ ਸ਼ੋਭਾ ਦੀ ਉਪਮਾ ਨੂੰ ਕਵੀ ਨੇ ਮੁਖ ਤੋਂ ਇਸ ਤਰ੍ਹਾ ਨਾਲ ਕਹਿ ਕੇ ਸੁਣਾਇਆ ਹੈ

ਲਾਲ ਭਈ ਤਬ ਹੀ ਗੁਪੀਆ ਫੁਨਿ ਬਾਤ ਜਬੈ ਮਨ ਬਾਛਤ ਪਾਈ ॥੨੪੮॥

लाल भई तब ही गुपीआ फुनि बात जबै मन बाछत पाई ॥२४८॥

ਕਿ ਗੋਪੀਆਂ ਉਸੇ ਵੇਲੇ (ਖੁਸ਼ੀ ਨਾਲ) ਲਾਲ ਹੋ ਗਈਆਂ ਜਦ ਕਿ (ਉਨ੍ਹਾ ਦੀ) ਮਨ ਇਛਿਤ ਗੱਲ ਪੂਰੀ ਹੋ ਗਈ ॥੨੪੮॥

ਲੈ ਬਰਦਾਨ ਸਭੈ ਗੁਪੀਆ ਅਤਿ ਆਨੰਦ ਕੈ ਮਨਿ ਡੇਰਨ ਆਈ ॥

लै बरदान सभै गुपीआ अति आनंद कै मनि डेरन आई ॥

ਵਰਦਾਨ ਲੈ ਕੇ ਸਾਰੀਆਂ ਗੋਪੀਆਂ ਮਨ ਵਿਚ ਬੜੀਆਂ ਆਨੰਦਿਤ ਹੋ ਕੇ ਘਰਾ ਨੂੰ ਆ ਗਈਆਂ।

ਗਾਵਤ ਗੀਤ ਸਭੈ ਮਿਲ ਕੈ ਇਕ ਹ੍ਵੈ ਕੈ ਪ੍ਰਸੰਨ੍ਯ ਸੁ ਦੇਤ ਬਧਾਈ ॥

गावत गीत सभै मिल कै इक ह्वै कै प्रसंन्य सु देत बधाई ॥

ਸਾਰੀਆਂ ਮਿਲ ਕੇ ਗੀਤ ਗਾਉਂਦੀਆਂ ਹਨ ਅਤੇ ਕੋਈ ਇਕ ਪ੍ਰਸੰਨ ਹੋ ਕੇ (ਦੂਜੀ ਨੂੰ) ਵਧਾਈ ਦਿੰਦੀ ਹੈ।

ਪਾਤਨ ਸਾਥ ਖਰੀ ਤਿਨ ਕੀ ਉਪਮਾ ਕਬਿ ਨੇ ਮੁਖ ਤੇ ਇਮ ਗਾਈ ॥

पातन साथ खरी तिन की उपमा कबि ने मुख ते इम गाई ॥

ਉਹ ਸਾਰੀਆਂ ਪੰਕਤੀ ਬਣਾ ਕੇ ਖੜੀਆਂ ਹਨ; ਉਨ੍ਹਾ ਦੀ ਉਪਮਾ ਕਵੀ ਨੇ ਮੁਖ ਤੋਂ ਇਸ ਤਰ੍ਹਾ ਕਹੀ ਹੈ,

ਮਾਨਹੁ ਪਾਇ ਨਿਸਾਪਤਿ ਕੋ ਸਰ ਮਧਿ ਖਿਰੀ ਕਵੀਆ ਧੁਰ ਤਾਈ ॥੨੪੯॥

मानहु पाइ निसापति को सर मधि खिरी कवीआ धुर ताई ॥२४९॥

ਮਾਨੋ ਚੰਦ੍ਰਮਾ ਨੂੰ ਪ੍ਰਾਪਤ ਕਰ ਕੇ ਤਲਾ ਵਿਚ (ਇਕ ਪਾਸੇ ਤੋਂ ਦੂਜੇ) ਪਾਸੇ ਤਕ ਕੰਮੀਆਂ ਖਿੜੀਆਂ ਹੋਈਆਂ ਹੋਣ ॥੨੪੯॥

ਪ੍ਰਾਤ ਭਏ ਜਮਨਾ ਜਲ ਮੈ ਮਿਲਿ ਧਾਇ ਗਈ ਸਭ ਹੀ ਗੁਪੀਆ ॥

प्रात भए जमना जल मै मिलि धाइ गई सभ ही गुपीआ ॥

ਸਵੇਰ ਹੋਣ ਤੇ ਸਾਰੀਆਂ ਗੋਪੀਆਂ ਮਿਲ ਕੇ ਜਮਨਾ ਦੇ ਜਲ ਵਲ ਤੁਰ ਪਈਆਂ।

ਮਿਲਿ ਗਾਵਤ ਗੀਤ ਚਲੀ ਤਿਹ ਜਾ ਕਰਿ ਆਨੰਦ ਭਾਮਿਨ ਮੈ ਕੁਪੀਆ ॥

मिलि गावत गीत चली तिह जा करि आनंद भामिन मै कुपीआ ॥

ਸਭ ਇਸਤਰੀਆਂ ਇਕੱਠੀਆਂ ਹੋ ਕੇ ਗੀਤ ਗਾਉਂਦੀਆਂ ਉਧਰ ਨੂੰ ਚਲ ਪਈਆਂ ਅਤੇ ਖੁਸ਼ੀ ਨਾਲ ਫੁਲੀਆਂ ਨਹੀਂ ਸਮਾਉਂਦੀਆਂ।

ਤਬ ਹੀ ਫੁਨਿ ਕਾਨ੍ਹ ਚਲੇ ਤਿਹ ਜਾ ਜਮੁਨਾ ਜਲ ਕੋ ਫੁਨਿ ਜਾ ਜੁ ਪੀਆ ॥

तब ही फुनि कान्रह चले तिह जा जमुना जल को फुनि जा जु पीआ ॥

ਉਸੇ ਵੇਲੇ ਕ੍ਰਿਸ਼ਨ ਵੀ ਉਥੇ ਚਲੇ ਗਏ ਅਤੇ ਜਾ ਕੇ ਜਮਨਾ ਤੋਂ ਪਾਣੀ ਪੀਤਾ। (ਕ੍ਰਿਸ਼ਨ ਦੇ ਆਉਣ ਤੇ ਸਭ ਚੁਪ ਹੋ ਗਈਆਂ)

ਸੋਊ ਦੇਖਿ ਤਬੈ ਭਗਵਾਨ ਕਹੇ ਨਹਿ ਬੋਲਹੁ ਰੀ ਕਰਿ ਹੋ ਚੁਪੀਆ ॥੨੫੦॥

सोऊ देखि तबै भगवान कहे नहि बोलहु री करि हो चुपीआ ॥२५०॥

ਉਨ੍ਹਾ ਨੂੰ ਵੇਖ ਕੇ ਕ੍ਰਿਸ਼ਨ ਨੇ ਕਿਹਾ, ਓਇ! ਬੋਲਦੀਆਂ ਨਹੀਂ ਚੁਪ ਕਰ ਗਈਆਂ ਹੋ ॥੨੫੦॥

ਅਥ ਚੀਰ ਚਰਨ ਕਥਨੰ ॥

अथ चीर चरन कथनं ॥

ਹੁਣ ਚੀਰ ਹਰਨ ਪ੍ਰਸੰਗ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਨ੍ਹਾਵਨਿ ਲਾਗਿ ਜਬੈ ਗੁਪੀਆ ਤਬ ਲੈ ਪਟ ਕਾਨ ਚਰਿਯੋ ਤਰੁ ਊਪੈ ॥

न्रहावनि लागि जबै गुपीआ तब लै पट कान चरियो तरु ऊपै ॥

ਜਦੋਂ ਗੋਪੀਆਂ ਨਹਾਉਣ ਲਗੀਆਂ ਤਦੋਂ ਕ੍ਰਿਸ਼ਨ (ਉਨ੍ਹਾ ਦੇ) ਕਪੜੇ ਲੈ ਕੇ ਬ੍ਰਿਛ ਉਤੇ ਚੜ੍ਹ ਗਿਆ।

ਤਉ ਮੁਸਕਯਾਨ ਲਗੀ ਮਧਿ ਆਪਨ ਕੋਇ ਪੁਕਾਰ ਕਰੇ ਹਰਿ ਜੂ ਪੈ ॥

तउ मुसकयान लगी मधि आपन कोइ पुकार करे हरि जू पै ॥

ਤਦ ਉਹ ਆਪੋ ਵਿਚ ਮੁਸਕ੍ਰਾਉਣ ਲਗ ਪਈਆਂ, (ਪਰ) ਕੋਈ ਕ੍ਰਿਸ਼ਨ ਪਾਸ ਪੁਕਾਰ ਕਰਨ ਲਗ ਪਈ।

ਚੀਰ ਹਰੇ ਹਮਰੇ ਛਲ ਸੋ ਤੁਮ ਸੋ ਠਗ ਨਾਹਿ ਕਿਧੋ ਕੋਊ ਭੂ ਪੈ ॥

चीर हरे हमरे छल सो तुम सो ठग नाहि किधो कोऊ भू पै ॥

(ਕਹਿਣ ਲਗੀ) (ਹੇ ਕ੍ਰਿਸ਼ਨ! ਤੂੰ) ਛਲ ਨਾਲ ਸਾਡੇ ਕਪੜੇ ਚੁਰਾ ਲਏ ਹਨ, ਧਰਤੀ ਉਤੇ ਤੇਰੇ ਵਰਗਾ ਕੋਈ ਠਗ ਨਹੀਂ ਹੈ।

ਹਾਥਨ ਸਾਥ ਸੁ ਸਾਰੀ ਹਰੀ ਦ੍ਰਿਗ ਸਾਥ ਹਰੋ ਹਮਰੋ ਤੁਮ ਰੂਪੈ ॥੨੫੧॥

हाथन साथ सु सारी हरी द्रग साथ हरो हमरो तुम रूपै ॥२५१॥

ਹੱਥਾ ਨਾਲ ਤੂੰ ਸਾਡੀਆਂ ਸਾੜੀਆਂ ਚੁਰਾ ਲਈਆਂ ਹਨ ਅਤੇ ਅੱਖਾ ਨਾਲ ਸਾਡੇ ਰੂਪ ਨੂੰ ਚੁਰਾ ਰਿਹਾ ਹੈਂ ॥੨੫੧॥

ਗੋਪੀ ਬਾਚ ਕਾਨ ਜੂ ਸੋ ॥

गोपी बाच कान जू सो ॥

ਗੋਪੀ ਨੇ ਕ੍ਰਿਸ਼ਨ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਸ੍ਯਾਮ ਕਹਿਯੋ ਮੁਖ ਤੇ ਗੁਪੀਆ ਇਹ ਕਾਨ੍ਹ ਸਿਖੇ ਤੁਮ ਬਾਤ ਭਲੀ ਹੈ ॥

स्याम कहियो मुख ते गुपीआ इह कान्ह सिखे तुम बात भली है ॥

ਸ਼ਿਆਮ (ਕਵੀ ਕਹਿੰਦੇ ਹਨ) ਗੋਪੀ ਨੇ ਮੂੰਹ ਤੋਂ ਇਸ ਤਰ੍ਹਾ ਕਿਹਾ - ਹੇ ਕਾਨ੍ਹ! ਤੂੰ ਇਹ ਬੜੀ ਚੰਗੀ ਗੱਲ ਸਿਖੀ ਹੈ?

ਨੰਦ ਕੀ ਓਰ ਪਿਖੋ ਤੁਮ ਹੂੰ ਦਿਖੋ ਭ੍ਰਾਤ ਕੀ ਓਰ ਕਿ ਨਾਮ ਹਲੀ ਹੈ ॥

नंद की ओर पिखो तुम हूँ दिखो भ्रात की ओर कि नाम हली है ॥

ਤੂੰ (ਆਪਣੇ ਪਿਤਾ) ਨੰਦ ਵਲ ਵੇਖ! (ਜਿਸ ਦਾ) ਨਾਮ 'ਹਲੀ' ਹੈ, ਉਸ ਭਰਾ ਵਲ ਵੇਖ! (ਉਹ ਕਿਸ ਤਰ੍ਹਾ ਦੇ ਭਲੇ ਪੁਰਸ਼ ਹਨ ਤੇ ਤੂੰ ਕਿਸ ਤਰ੍ਹਾ ਦੀ ਸ਼ਰਾਰਤ ਕਰਨ ਲਗ ਪਿਆ ਹੈਂ?)

ਚੀਰ ਹਰੇ ਹਮਰੇ ਛਲ ਸੋ ਸੁਨਿ ਮਾਰਿ ਡਰੈ ਤੁਹਿ ਕੰਸ ਬਲੀ ਹੈ ॥

चीर हरे हमरे छल सो सुनि मारि डरै तुहि कंस बली है ॥

(ਤੂੰ ਸਾਡੇ) ਕਪੜੇ ਛਲ ਨਾਲ ਹਰ ਲਏ ਹਨ, ਬਲਵਾਨ ਕੰਸ ਇਹ ਗੱਲ ਸੁਣ ਕੇ ਤੈਨੂੰ ਮਾਰ ਦੇਵੇਗਾ।

ਕੋ ਮਰ ਹੈ ਹਮ ਕੋ ਤੁਮਰੋ ਨ੍ਰਿਪ ਤੋਰ ਡਰੈ ਜਿਮ ਕਉਲ ਕਲੀ ਹੈ ॥੨੫੨॥

को मर है हम को तुमरो नृप तोर डरै जिम कउल कली है ॥२५२॥

(ਅਗੋਂ ਕ੍ਰਿਸ਼ਨ ਨੇ ਕਿਹਾ) ਮੈਨੂੰ ਕੌਣ ਮਾਰੇਗਾ? ਤੁਹਾਡੇ ਰਾਜੇ ਕੰਸ ਨੂੰ ਕਮਲ ਦੀ ਕਲੀ ਵਾਂਗ ਤੋੜ ਸੁਟਾਂਗਾ ॥੨੫੨॥

ਕਾਨ੍ਹ ਬਾਚ ਗੋਪੀ ਸੋ ॥

कान्ह बाच गोपी सो ॥

ਕ੍ਰਿਸ਼ਨ ਨੇ ਗੋਪੀ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਕਾਨ੍ਹ ਕਹੀ ਤਿਨ ਕੋ ਇਹ ਬਾਤ ਨ ਦਿਓ ਪਟ ਹਉ ਨਿਕਰਿਯੋ ਬਿਨੁ ਤੋ ਕੋ ॥

कान्ह कही तिन को इह बात न दिओ पट हउ निकरियो बिनु तो को ॥

ਕ੍ਰਿਸ਼ਨ ਨੇ ਉਸ ਨੂੰ ਇਹ ਗੱਲ ਕਹੀ, (ਕਿ ਪਾਣੀ ਤੋਂ) ਨਿਕਲੇ ਬਿਨਾ ਮੈਂ ਤੈਨੂੰ ਕਪੜੇ ਨਹੀਂ ਦੇਵਾਗਾ।

ਕਿਉ ਜਲ ਬੀਚ ਰਹੀ ਛਪ ਕੈ ਤਨ ਕਾਹਿ ਕਟਾਵਤ ਹੋ ਪਹਿ ਜੋਕੋ ॥

किउ जल बीच रही छप कै तन काहि कटावत हो पहि जोको ॥

(ਤੂੰ) ਪਾਣੀ ਵਿਚ ਲੁਕ ਕੇ ਕਿਉਂ (ਖੜੋਤੀ ਹੈਂ ਅਤੇ) ਸ਼ਰੀਰ ਨੂੰ ਜੋਕਾ ਕੋਲੋਂ ਕਿਉਂ ਕਟਵਾ ਰਹੀ ਹੈਂ?

ਨਾਮ ਬਤਾਵਤ ਹੋ ਨ੍ਰਿਪ ਕੋ ਤਿਹ ਕੋ ਫੁਨਿ ਨਾਹਿ ਕਛੂ ਡਰੁ ਮੋ ਕੋ ॥

नाम बतावत हो नृप को तिह को फुनि नाहि कछू डरु मो को ॥

(ਡਰਾਉਣ ਲਈ, ਜਿਸ) ਰਾਜੇ ਕੰਸ ਦਾ ਨਾਮ ਦਸ ਰਹੀ ਹੈਂ ਉਸ ਦਾ ਮੈਨੂੰ ਰਤੀ ਜਿੰਨਾ ਵੀ ਡਰ ਨਹੀਂ ਹੈ।

ਕੇਸਨ ਤੇ ਗਹਿ ਕੈ ਤਪ ਕੀ ਅਗਨੀ ਮਧਿ ਈਧਨ ਜਿਉ ਉਹਿ ਝੋਕੋ ॥੨੫੩॥

केसन ते गहि कै तप की अगनी मधि ईधन जिउ उहि झोको ॥२५३॥

ਬਲਦੀ ਹੋਈ ਅੱਗ ਵਿਚ ਲਕੜ ਸੁਟਣ ਵਾਗ (ਉਸ) ਕੰਸ ਨੂੰ ਕੇਸਾ ਤੋਂ ਫੜ ਕੇ ਅੱਗ ਵਿਚ ਸੁਟ ਦੇਵਾਗਾ ॥੨੫੩॥

ਰੂਖਿ ਚਰੇ ਹਰਿ ਜੀ ਰਿਝ ਕੈ ਮੁਖ ਤੇ ਜਬ ਬਾਤ ਕਹੀ ਇਹ ਤਾ ਸੋ ॥

रूखि चरे हरि जी रिझ कै मुख ते जब बात कही इह ता सो ॥

ਜਦ ਕ੍ਰਿਸ਼ਨ ਨੇ ਉਸ ਨੂੰ ਇਹ ਗੱਲ ਕਹੀ (ਤਾ ਮੌਜ ਵਿਚ ਆ ਕੇ) ਬ੍ਰਿਛ ਉਤੇ ਹੋਰ ਵੀ ਉਪਰ ਨੂੰ ਚੜ੍ਹ ਗਿਆ।

ਤਉ ਰਿਸਿ ਬਾਤ ਕਹੀ ਉਨ ਹੂੰ ਇਹ ਜਾਇ ਕਹੈ ਤੁਹਿ ਮਾਤ ਪਿਤਾ ਸੋ ॥

तउ रिसि बात कही उन हूँ इह जाइ कहै तुहि मात पिता सो ॥

ਤਦ ਗੁੱਸੇ ਹੋ ਕੇ ਉਨ੍ਹਾ ਗੋਪੀਆਂ ਨੇ ਇਹ ਗੱਲ ਕਹੀ ਕਿ ਅਸੀਂ ਤੇਰੇ ਮਾਤਾ ਪਿਤਾ ਨੂੰ ਜਾ ਕੇ ਦਸਾਗੀਆਂ।

ਜਾਇ ਕਹੋ ਇਹ ਕਾਨ੍ਹ ਕਹੀ ਮਨ ਹੈ ਤੁਮਰੋ ਕਹਬੇ ਕਹੁ ਜਾ ਸੋ ॥

जाइ कहो इह कान्रह कही मन है तुमरो कहबे कहु जा सो ॥

ਅਗੋਂ ਕ੍ਰਿਸ਼ਨ ਨੇ ਉਨ੍ਹਾ ਨੂੰ ਕਿਹਾ ਤੁਹਾਡੇ ਮਨ ਵਿਚ ਜਿਸ ਨੂੰ ਵੀ ਕਹਿਣਾ ਹੈ, ਬੇਸ਼ਕ ਜਾ ਕੇ ਕਹਿ ਦਿਓ।

ਜੋ ਸੁਨਿ ਕੋਊ ਕਹੈ ਹਮ ਕੋ ਇਹ ਤੋ ਹਮ ਹੂੰ ਸਮਝੈ ਫੁਨਿ ਵਾ ਸੋ ॥੨੫੪॥

जो सुनि कोऊ कहै हम को इह तो हम हूँ समझै फुनि वा सो ॥२५४॥

(ਤੁਹਾਡੀ ਗੱਲ) ਸੁਣ ਕੇ ਜੇ ਮੈਨੂੰ ਕੋਈ ਕੁਝ ਕਹੇਗਾ, ਤਾ ਫਿਰ ਮੈਂ ਆਪੇ ਹੀ ਉਸ ਨਾਲ ਨਿਬੜ ਲਵਾਗਾ ॥੨੫੪॥

ਕਾਨ੍ਹ ਬਾਚ ॥

कान्रह बाच ॥

ਕ੍ਰਿਸ਼ਨ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਦੇਉ ਬਿਨਾ ਨਿਕਰੈ ਨਹਿ ਚੀਰ ਕਹਿਯੋ ਹਸਿ ਕਾਨ੍ਹ ਸੁਨੋ ਤੁਮ ਪਿਆਰੀ ॥

देउ बिना निकरै नहि चीर कहियो हसि कान्रह सुनो तुम पिआरी ॥

ਕ੍ਰਿਸ਼ਨ ਨੇ ਹਸ ਕੇ ਕਿਹਾ, ਹੇ ਪਿਆਰੀ! ਤੁਸੀਂ ਸੁਣ ਲਵੋ (ਕਿ ਪਾਣੀ ਵਿਚੋਂ) ਨਿਕਲੇ ਬਿਨਾ (ਮੈਂ ਕਦੇ ਵੀ) ਕਪੜੇ ਨਹੀਂ ਦਿਆਂਗਾ।

ਸੀਤ ਸਹੋ ਜਲ ਮੈ ਤੁਮ ਨਾਹਕ ਬਾਹਰਿ ਆਵਹੋ ਗੋਰੀ ਅਉ ਕਾਰੀ ॥

सीत सहो जल मै तुम नाहक बाहरि आवहो गोरी अउ कारी ॥

ਹੇ ਗੋਰੀ! ਅਤੇ ਕਾਲੀ! ਤੁਸੀਂ ਵਿਅਰਥ ਹੀ ਪਾਣੀ ਵਿਚ ਖੜੋਤੀਆਂ ਠੰਡ ਸਹਿ ਰਹੀਆਂ ਹੋ, ਤੁਰਤ ਬਾਹਰ ਆ ਜਾਓ।

ਦੇ ਅਪੁਨੇ ਅਗੂਆ ਪਿਛੂਆ ਕਰ ਬਾਰਿ ਤਜੋ ਪਤਲੀ ਅਰੁ ਭਾਰੀ ॥

दे अपुने अगूआ पिछूआ कर बारि तजो पतली अरु भारी ॥

ਹੇ ਮੋਟੀਓ! ਅਤੇ ਪਤਲੀਓ! ਤੁਸੀਂ ਆਪਣੇ ਅਗੇ ਤੇ ਪਿੱਛੇ ਹੱਥ ਰਖ ਕੇ ਪਾਣੀ ਤੋਂ ਬਾਹਰ ਆ ਜਾਓ।

ਯੌ ਨਹਿ ਦੇਉ ਕਹਿਓ ਹਰਿ ਜੀ ਤਸਲੀਮ ਕਰੋ ਕਰ ਜੋਰਿ ਹਮਾਰੀ ॥੨੫੫॥

यौ नहि देउ कहिओ हरि जी तसलीम करो कर जोरि हमारी ॥२५५॥

ਬਾਹਰ ਆਉਣ ਤੇ ਕ੍ਰਿਸ਼ਨ ਨੇ ਕਿਹਾ, ਇਸ ਤਰ੍ਹਾ ਕਪੜੇ ਨਹੀਂ ਦੇਵਾਗਾ, ਪਹਿਲਾ ਦੋਵੇਂ ਹੱਥ ਜੋੜ ਕੇ ਮੈਨੂੰ ਪ੍ਣਾਮ ਕਰੋ ॥੨੫੫॥

ਫੇਰਿ ਕਹੀ ਹਰਿ ਜੀ ਤਿਨ ਸੋ ਰਿਝ ਕੈ ਇਹ ਬਾਤ ਸੁਨੋ ਤੁਮ ਮੇਰੀ ॥

फेरि कही हरि जी तिन सो रिझ कै इह बात सुनो तुम मेरी ॥

ਕ੍ਰਿਸ਼ਨ ਨੇ ਫਿਰ ਰੀਝ ਕੇ ਕਿਹਾ (ਹੇ ਗੋਪੀਓ!) ਤੁਸੀਂ ਮੇਰੀ ਇਹ ਗੱਲ ਸੁਣੋ!

ਜੋਰਿ ਪ੍ਰਨਾਮ ਕਰੋ ਹਮਰੋ ਕਰ ਲਾਜ ਕੀ ਕਾਟਿ ਸਭੈ ਤੁਮ ਬੇਰੀ ॥

जोरि प्रनाम करो हमरो कर लाज की काटि सभै तुम बेरी ॥

ਤੁਸੀਂ ਲਾਜ ਦੀ ਬੇੜੀ ਕਟ ਕੇ (ਸੁਟ ਦਿਓ ਅਤੇ) ਦੋਵੇਂ ਹੱਥ ਜੋੜ ਕੇ ਮੈਨੂੰ ਪ੍ਣਾਮ ਕਰੋ।

ਬਾਰ ਹੀ ਬਾਰ ਕਹਿਯੋ ਤੁਮ ਸੋ ਮੁਹਿ ਮਾਨਹੁ ਸੀਘ੍ਰ ਕਿਧੋ ਇਹ ਹੇ ਰੀ ॥

बार ही बार कहियो तुम सो मुहि मानहु सीघ्र किधो इह हे री ॥

ਮੈਂ ਤੁਹਾਨੂੰ ਵਾਰ ਵਾਰ ਕਹਿ ਰਿਹਾ ਹਾ, ਅੜੀਓ! ਛੇਤੀ ਨਾਲ ਮੇਰਾ ਕਿਹਾ ਮੰਨ ਜਾਓ।

ਨਾਤੁਰ ਜਾਇ ਕਹੋ ਸਭ ਹੀ ਪਹਿ ਸਉਹ ਲਗੈ ਫੁਨਿ ਠਾਕੁਰ ਕੇਰੀ ॥੨੫੬॥

नातुर जाइ कहो सभ ही पहि सउह लगै फुनि ठाकुर केरी ॥२५६॥

ਨਹੀਂ ਤਾ (ਮੈਂ) ਸਭ ਕੋਲ ਜਾ ਕੇ ਤੁਹਾਡੀਆਂ ਗੱਲਾ ਕਹਾਗਾ, ਮੈਨੂੰ ਠਾਕੁਰ ਦੀ ਸੌਂਹ ਹੈ ॥੨੫੬॥

ਗੋਪੀ ਬਾਚ ਕਾਨ੍ਹ ਸੋ ॥

गोपी बाच कान्रह सो ॥

ਗੋਪੀਆਂ ਨੇ ਕ੍ਰਿਸ਼ਨ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਜੋ ਤੁਮ ਜਾਇ ਕਹੋ ਤਿਨ ਹੀ ਪਹਿ ਤੋ ਹਮ ਬਾਤ ਬਨਾਵਹਿ ਐਸੇ ॥

जो तुम जाइ कहो तिन ही पहि तो हम बात बनावहि ऐसे ॥

ਜੇ ਤੂੰ ਜਾ ਕੇ ਉਨ੍ਹਾ ਲੋਕਾ ਨੂੰ (ਸਾਡੇ ਬਾਰੇ) ਕਹੇਂਗਾ, ਤਦ ਅਸੀਂ ਇਸ ਤਰ੍ਹਾ ਦੀ ਗੱਲ ਬਣਾ ਕੇ ਸੁਣਾਵਾਗੀਆਂ

ਚੀਰ ਹਰੇ ਹਮਰੇ ਹਰਿ ਜੀ ਦਈ ਬਾਰਿ ਤੇ ਨਿਆਰੀ ਕਢੈ ਹਮ ਕੈਸੇ ॥

चीर हरे हमरे हरि जी दई बारि ते निआरी कढै हम कैसे ॥

ਕਿ (ਕ੍ਰਿਸ਼ਨ) ਨੇ ਸਾਡੇ ਕਪੜੇ ਚੁਰਾ ਲਏ ਸਨ ਅਤੇ (ਕਹਿੰਦਾ ਹੈ) ਪਾਣੀ ਤੋਂ ਬਾਹਰ (ਨਿਕਲ ਆਓ!) ਹਾਇ ਰੱਬਾ (ਅਸੀਂ) ਬਾਹਰ ਕਿਸ ਤਰ੍ਹਾ ਨਿਕਲੀਏ?

ਭੇਦ ਕਹੈ ਸਭ ਹੀ ਜਸੁਧਾ ਪਹਿ ਤੋਹਿ ਕਰੈ ਸਰਮਿੰਦਤ ਵੈਸੇ ॥

भेद कहै सभ ही जसुधा पहि तोहि करै सरमिंदत वैसे ॥

(ਤੇਰੀ ਮਾਤਾ) ਜਸੋਧਾ ਕੋਲ ਸਾਰਾ ਭੇਦ ਕਹਿ ਦੇਵਾਗੀਆਂ ਅਤੇ ਉਸ ਤਰ੍ਹਾ ਸ਼ਰਮਿੰਦਾ ਕਰਾਵਾਗੀਆਂ

ਜਿਉ ਨਰ ਕੋ ਗਹਿ ਕੈ ਤਿਰੀਯਾ ਹੂੰ ਸੁ ਮਾਰਤ ਲਾਤਨ ਮੂਕਨ ਜੈਸੇ ॥੨੫੭॥

जिउ नर को गहि कै तिरीया हूँ सु मारत लातन मूकन जैसे ॥२५७॥

ਜਿਸ ਤਰ੍ਹਾ (ਛੇੜਖਾਨੀ ਕਰਨ ਵਾਲੇ) ਪੁਰਸ਼ ਨੂੰ ਇਸਤਰੀ ਫੜ ਕੇ ਲੱਤਾ ਮੁੱਕੀਆਂ ਮਾਰ ਕੇ ਕਰਦੀ ਹੈ ॥੨੫੭॥

ਕਾਨ੍ਹ ਬਾਚ ॥

कान्रह बाच ॥

ਕਾਨ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਬਾਤ ਕਹੀ ਤਬ ਇਹ ਹਰੀ ਕਾਹਿ ਬੰਧਾਵਤ ਮੋਹਿ ॥

बात कही तब इह हरी काहि बंधावत मोहि ॥

ਤਦ ਕ੍ਰਿਸ਼ਨ ਨੇ ਇਹ ਗੱਲ ਕਹੀ (ਕਿ ਤੁਸੀਂ) ਮੈਨੂੰ ਕਿਉਂ ਬਨ੍ਹਵਾਉਂਦੀਆਂ ਹੋ?

ਨਮਸਕਾਰ ਜੋ ਨ ਕਰੋ ਮੋਹਿ ਦੁਹਾਈ ਤੋਹਿ ॥੨੫੮॥

नमसकार जो न करो मोहि दुहाई तोहि ॥२५८॥

ਮੈਨੂੰ ਨਮਸਕਾਰ ਨਹੀਂ ਕਰੋਗੀਆਂ ਤਾ ਮੈਨੂੰ ਤੁਹਾਡੀ ਹੀ ਸੌਂਹ ਲਗੇ (ਕਪੜੇ ਨਹੀਂ ਦੇਵਾਗਾ) ॥੨੫੮॥

ਗੋਪੀ ਬਾਚ ॥

गोपी बाच ॥

ਗੋਪੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਕਾਹਿ ਖਿਝਾਵਤ ਹੋ ਹਮ ਕੋ ਅਰੁ ਦੇਤ ਕਹਾ ਜਦੁਰਾਇ ਦੁਹਾਈ ॥

काहि खिझावत हो हम को अरु देत कहा जदुराइ दुहाई ॥

ਹੇ ਯਾਦਵਾ ਦੇ ਸੁਆਮੀ! ਤੂੰ ਸਾਨੂੰ ਕਿਉਂ ਖਿਝਾਉਂਦਾ ਹੈਂ, ਅਤੇ ਕਿਉਂ ਸੌਹਾ ਖਾਦਾ ਹੈਂ?

ਜਾ ਬਿਧਿ ਕਾਰਨ ਬਾਤ ਬਨਾਵਤ ਸੋ ਬਿਧਿ ਹਮ ਹੂੰ ਲਖਿ ਪਾਈ ॥

जा बिधि कारन बात बनावत सो बिधि हम हूँ लखि पाई ॥

ਜਿਸ ਕਾਰਨ ਤੂੰ ਇਹ ਗੱਲਾ ਬਣਾਉਂਦਾ ਹੈਂ, ਉਹ ਕਾਰਨ ਅਸੀਂ ਵੀ ਜਾਣ ਲਿਆ ਹੈ;

ਭੇਦ ਕਰੋ ਹਮ ਸੋ ਤੁਮ ਨਾਹਕ ਬਾਤ ਇਹੈ ਮਨ ਮੈ ਤੁਹਿ ਆਈ ॥

भेद करो हम सो तुम नाहक बात इहै मन मै तुहि आई ॥

ਤੂੰ ਵਿਅਰਥ ਵਿਚ ਜੋ ਸਾਡੇ ਤੋਂ ਲੁਕਾ ਕਰਦਾ ਹੈਂ। ਜੋ ਤੇਰੇ ਮਨ ਵਿਚ ਇਹ ਗੱਲ ਹੈ (ਨੰਗੇ ਕਰਨ ਦੀ)

ਸਉਹ ਲਗੈ ਹਮ ਠਾਕੁਰ ਕੀ ਜੁ ਰਹੈ ਤੁਮਰੀ ਬਿਨੁ ਮਾਤ ਸੁਨਾਈ ॥੨੫੯॥

सउह लगै हम ठाकुर की जु रहै तुमरी बिनु मात सुनाई ॥२५९॥

ਤਾ ਸਾਨੂੰ ਵੀ ਠਾਕੁਰ ਦੀ ਸੌਂਹ ਜੇ ਅਸੀਂ ਤੇਰੀ ਮਾਤਾ ਨੂੰ ਸਾਰੀ ਗੱਲ ਦਸੇ ਬਿਨਾ ਰਹੀਏ ॥੨੫੯॥

ਕਾਨ੍ਹ ਬਾਚ ਗੁਪੀਆ ਸੋ ॥

कान्ह बाच गुपीआ सो ॥

ਕ੍ਰਿਸ਼ਨ ਨੇ ਗੋਪੀਆਂ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਮਾ ਸੁਨਿ ਹੈ ਤਬ ਕਾ ਕਰਿ ਹੈ ਹਮਰੋ ਸੁਨਿ ਲੇਹੁ ਸਭੈ ਬ੍ਰਿਜ ਨਾਰੀ ॥

मा सुनि है तब का करि है हमरो सुनि लेहु सभै बृज नारी ॥

ਬ੍ਰਜ ਦੀਆਂ ਸਾਰੀਆਂ ਇਸਤਰੀਓ! ਸੁਣ ਲਓ, ਜੇਕਰ ਮਾਤਾ (ਜਸੋਧਾ) ਤੁਹਾਡੀਆਂ ਗੱਲਾ ਸੁਣ ਲਵੇਗੀ, ਤਦ ਉਹ ਮੇਰਾ ਕੀ ਕਰੇਗੀ?

ਬਾਤ ਕਹੀ ਤੁਮ ਮੂੜਨ ਕੀ ਹਮ ਜਾਨਤ ਹੈ ਤੁਮ ਹੋ ਸਭ ਬਾਰੀ ॥

बात कही तुम मूड़न की हम जानत है तुम हो सभ बारी ॥

ਤੁਸੀਂ ਤਾ ਬੇਸਮਝਾ ਵਰਗੀ ਗੱਲ ਕਹੀ ਹੈ। ਮੈਂ ਜਾਣਦਾ ਹਾ, ਤੁਸੀਂ ਸਾਰੀਆਂ ਅਜੇ ਬਾਲੜੀਆਂ ਹੋ।

ਸੀਖਤ ਹੋ ਰਸ ਰੀਤਿ ਅਬੈ ਇਹ ਕਾਨ੍ਹ ਕਹੀ ਤੁਮ ਹੋ ਮੁਹਿ ਪਿਆਰੀ ॥

सीखत हो रस रीति अबै इह कान्रह कही तुम हो मुहि पिआरी ॥

ਤੁਸੀਂ ਅਜੇ ਰਸ ਦੀ ਰੀਤੀ ਸਿਖਦੀਆਂ ਹੋ। ਪਰ ਕ੍ਰਿਸ਼ਨ ਨੇ ਕਿਹਾ, ਤੁਸੀਂ ਸਾਰੀਆਂ ਮੈਨੂੰ ਪਿਆਰੀਆਂ ਹੋ।

ਖੇਲਨ ਕਾਰਨ ਕੋ ਹਮ ਹੂੰ ਜੁ ਹਰੀ ਛਲ ਕੈ ਤੁਮ ਸੁੰਦਰ ਸਾਰੀ ॥੨੬੦॥

खेलन कारन को हम हूँ जु हरी छल कै तुम सुँदर सारी ॥२६०॥

ਮੈਂ ਜੋ ਤੁਹਾਡੀਆਂ ਸਾੜੀਆਂ ਛਲ ਪੂਰਵਕ ਚੁਕੀਆਂ ਹਨ (ਇਸ ਦਾ) ਕਾਰਨ ਕੇਵਲ (ਹਸਣਾ) ਖੇਡਣਾ ਹੈ ॥੨੬੦॥

ਗੋਪੀ ਬਾਚ ॥

गोपी बाच ॥

ਗੋਪੀਆਂ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਫੇਰਿ ਕਹੀ ਮੁਖ ਤੇ ਇਮ ਗੋਪਿਨ ਬਾਤ ਇਸੀ ਮਨੁ ਏ ਪਟ ਦੈਹੋ ॥

फेरि कही मुख ते इम गोपिन बात इसी मनु ए पट दैहो ॥
ਗੋਪੀਆਂ ਨੇ ਮੁੜ ਇਹ ਗੱਲ ਮੂੰਹੋਂ ਆਖੀ, ਹੇ ਕ੍ਰਿਸ਼ਨ! ਜੇਕਰ ਅਜਿਹੀ ਗੱਲ ਮਨ ਵਿਚ ਹੈ (ਤਾ ਸਾਡੇ) ਕਪੜੇ ਸਾਨੂੰ ਦੇ ਦਿਓ

ਸਉਹ ਕਰੋ ਮੁਸਲੀਧਰ ਕੀ ਜਸੁਧਾ ਨੰਦ ਕੀ ਹਮ ਕੋ ਡਰ ਕੈਹੋ ॥
सउह करो मुसलीधर की जसुधा नंद की हम को डर कैहो ॥
ਅਤੇ ਬਲਰਾਮ, ਜਸੋਧਾ ਅਤੇ ਨੰਦ ਦੀ ਸੌਂਹ ਖਾਓ, ਜੋ ਸਾਨੂੰ (ਫਿਰ ਨਹੀਂ) ਡਰਾਓਗੇ।

ਕਾਨ੍ਹ ਬਿਚਾਰਿ ਪਿਖੋ ਮਨ ਮੈ ਇਨ ਬਾਤਨ ਤੇ ਤੁਮ ਨ ਕਿਛੁ ਪੈਹੋ ॥
कान्ह बिचारि पिखो मन मै इन बातन ते तुम न किछु पैहो ॥
ਹੇ ਕ੍ਰਿਸ਼ਨ! (ਤੂੰ ਆਪਣੇ) ਮਨ ਵਿਚ ਵਿਚਾਰ ਪੂਰਵਕ ਵੇਖ ਲੈ, ਇਨ੍ਹਾ ਗੱਲਾ ਤੋਂ ਤੈਨੂੰ ਕੁਝ ਨਹੀਂ ਪ੍ਰਾਪਤ ਹੋਣਾ।

ਦੇਹੁ ਕਹਿਯੋ ਜਲ ਮੈ ਹਮ ਕੋ ਇਹ ਦੇਹਿ ਅਸੀਸ ਸਭੈ ਤੁਹਿ ਜੈਹੋ ॥੨੬੧॥
देहु कहियो जल मै हम को इह देहि असीस सभै तुहि जैहो ॥२६१॥
ਤੂੰ ਸਾਨੂੰ ਪਾਣੀ ਵਿਚ ਹੀ (ਬਸਤ੍ਰ) ਦੇ ਦੇ, ਅਸੀਂ ਸਾਰੀਆਂ ਤੈਨੂੰ ਅਸੀਸਾ ਦੇ ਕੇ ਚਲੀਆਂ ਜਾਵਾਗੀਆਂ ॥੨੬੧॥

ਗੋਪੀ ਬਾਚ ॥
गोपी बाच ॥
ਗੋਪੀਆਂ ਨੇ ਕਿਹਾ:

ਸਵੈਯਾ ॥
सवैया ॥
ਸਵੈਯਾ:

ਫੇਰਿ ਕਹੀ ਮੁਖ ਤੇ ਮਿਲਿ ਗੋਪਨ ਨੇਹ ਲਗੈ ਹਰਿ ਜੀ ਨਹਿ ਜੋਰੀ ॥
फेरि कही मुख ते मिलि गोपन नेह लगै हरि जी नहि जोरी ॥
ਗੋਪੀਆਂ ਨੇ ਮਿਲ ਕੇ ਫਿਰ ਮੂੰਹੋਂ ਇਹ ਗੱਲ ਕਹੀ, "ਹੇ ਹਰੀ ਜੀ! ਨੇਹੁ ਜ਼ੋਰੀਂ ਨਹੀਂ ਲਗਦਾ।

ਨੈਨਨ ਸਾਥ ਲਗੈ ਸੋਊ ਨੇਹੁ ਕਹੈ ਮੁਖ ਤੇ ਇਹ ਸਾਵਲ ਗੋਰੀ ॥
नैनन साथ लगै सोऊ नेहु कहै मुख ते इह सावल गोरी ॥

ਕਾਲੀਆਂ ਅਤੇ ਗੋਰੀਆਂ (ਗੋਪੀਆਂ ਨੇ) ਮੂੰਹੋਂ ਇਹ ਆਖਿਆ ਕਿ ਉਹ ਨੇਹੁੰ ਤਾ ਅੱਖਾ ਰਾਹੀਂ ਲਗਦਾ ਹੈ।"

ਕਾਨ੍ਹ ਕਹੀ ਹਸਿ ਕੈ ਇਹ ਬਾਤ ਸੁਨੋ ਰਸ ਰੀਤਿ ਕਹੋ ਮਮ ਹੋਰੀ ॥

कान्रह कही हसि कै इह बात सुनो रस रीति कहो मम होरी ॥

(ਅਗੋਂ) ਕ੍ਰਿਸ਼ਨ ਨੇ ਹਸ ਕੇ ਇਹ ਗੱਲ ਕਹੀ, "ਹੇ ਗੋਪੀਓ! ਮੈਂ ਨੇਹੁੰ ਲਾਉਣ ਦੀ ਰੀਤੀ ਕਹਿੰਦਾ ਹਾ,

ਆਖਨ ਸਾਥ ਲਗੈ ਟਕਵਾ ਫੁਨਿ ਹਾਥਨ ਸਾਥ ਲਗੈ ਸੁਭ ਸੋਰੀ ॥੨੬੨॥

आखन साथ लगै टकवा फुनि हाथन साथ लगै सुभ सोरी ॥२६२॥

(ਤੁਸੀਂ) ਸੁਣੋਂ! ਅੱਖਾ ਨਾਲ ਪਹਿਲਾ ਟਿਕਟਿਕੀ ਲਗਦੀ ਹੈ, ਫਿਰ ਨਾਲ ਜੇ ਹੱਥ ਲੱਗ ਜਾਣ ਤਦ ਉਹ ਕੰਮ ਸੰਵਰ ਜਾਦਾ ਹੈ" ॥੨੬੨॥

ਫੇਰਿ ਕਹੀ ਮੁਖਿ ਤੇ ਗੁਪੀਆ ਹਮਰੇ ਪਟ ਦੇਹੁ ਕਹਿਯੋ ਨੰਦ ਲਾਲਾ ॥

फेरि कही मुखि ते गुपीआ हमरे पट देहु कहियो नंद लाला ॥

ਗੋਪੀਆਂ ਨੇ ਫਿਰ ਮੂੰਹ ਤੋਂ ਇਹ ਗੱਲ ਕਹੀ, ਹੇ ਨੰਦ ਲਾਲ! ਸਾਡੇ ਕਪੜੇ ਦੇ ਦਿਓ!

ਫੇਰਿ ਇਸਨਾਨ ਕਰੈ ਨ ਇਹਾ ਕਹਿ ਹੈ ਹਮਿ ਲੋਗਨ ਆਛਨ ਬਾਲਾ ॥

फेरि इसनान करै न इहा कहि है हमि लोगन आछन बाला ॥

ਅਸੀਂ ਮੁੜ ਕੇ ਇਸ ਜਗ੍ਹਾ ਤੇ ਕਦੇ ਵੀ ਨਹੀਂ ਨਹਾਵਾਗੀਆਂ ਅਤੇ ਹੋਰਨਾ ਲੋਕਾ ਅਤੇ ਚੰਗੀਆਂ ਇਸਤਰੀਆਂ ਨੂੰ ਵੀ ਕਹਿ ਦਿਆਂਗੀਆਂ (ਕਿ ਇਥੇ ਕੋਈ ਨਾ ਨਹਾਵੇ)।

ਜੋਰਿ ਪ੍ਰਨਾਮ ਕਰੋ ਹਮ ਕੋ ਕਰ ਬਾਹਰ ਹ੍ਵੈ ਜਲ ਤੇ ਤਤਕਾਲਾ ॥

जोरि प्रनाम करो हम को कर बाहर ह्वै जल ते ततकाला ॥

ਝਟ ਪਟ ਪਾਣੀ ਤੋਂ ਨਿਕਲ ਕੇ ਅਤੇ ਹੱਥ ਜੋੜ ਕੇ ਮੈਨੂੰ ਪ੍ਰਣਾਮ ਕਰੋ,

ਕਾਨ੍ਹ ਕਹੀ ਹਸਿ ਕੈ ਮੁਖਿ ਤੈ ਕਰਿ ਹੋ ਨਹੀ ਢੀਲ ਦੇਉ ਪਟ ਹਾਲਾ ॥੨੬੩॥

कान्रह कही हसि कै मुखि तै करि हो नही ढील देउ पट हाला ॥२६३॥

ਕ੍ਰਿਸ਼ਨ ਨੇ ਹਸ ਕੇ ਮੂੰਹੋਂ ਇਹ ਗੱਲ ਕਹੀ (ਕਿ ਮੈਂ) ਫਿਰ ਜ਼ਰਾ ਜਿੰਨੀ ਢਿੱਲ ਨਹੀਂ ਕਰਾਗਾ ਅਤੇ ਝਟ ਹੀ ਕਪੜੇ ਦੇ ਦੇਵਾਗਾ ॥੨੬੩॥

ਦੋਹਰਾ ॥

दोहरा ॥

ਦੋਹਰਾ:

ਮੰਤ੍ਰ ਸਭਨ ਮਿਲਿ ਇਹ ਕਰਿਯੋ ਜਲ ਕੋ ਤਜਿ ਸਭ ਨਾਰਿ ॥

मंत्र सभन मिलि इह करियो जल को तजि सभ नारि ॥

ਫਿਰ ਸਭ ਗੋਪੀਆਂ ਨੇ ਮਿਲ ਕੇ ਇਹ ਵਿਚਾਰ ਕੀਤਾ

ਕਾਨਰ ਕੀ ਬਿਨਤੀ ਕਰੋ ਕੀਨੋ ਇਹੈ ਬਿਚਾਰ ॥੨੬੪॥

कानर की बिनती करो कीनो इहै बिचार ॥२६४॥

(ਕਿ) ਸਾਰੀਆਂ ਨਾਰੀਆਂ ਪਾਣੀ ਤੋਂ ਬਾਹਰ ਨਿਕਲ ਕੇ ਕ੍ਰਿਸ਼ਨ ਅਗੇ ਬੇਨਤੀ ਕਰੀਏ ॥੨੬੪॥

ਸਵੈਯਾ ॥

सवैया ॥

ਸਵੈਯਾ:

ਦੈ ਅਗੂਆ ਪਿਛੂਆ ਅਪੁਨੇ ਕਰ ਪੈ ਸਭ ਹੀ ਜਲ ਤਿਆਗਿ ਖਰੀ ਹੈ ॥

दै अगूआ पिछूआ अपुने कर पै सभ ही जल तिआगि खरी है ॥

(ਵਿਚਾਰ ਕਰਨ ਉਪਰੰਤ) ਸਾਰੀਆਂ (ਗੋਪੀਆਂ) ਆਪਣੇ ਹੱਥਾ ਨੂੰ ਅਗੇ ਪਿਛੇ ਦੇ ਕੇ, ਪਾਣੀ ਤੋਂ ਨਿਕਲ ਕੇ ਖੜੋ ਗਈਆਂ।

ਕਾਨ ਕੇ ਪਾਇ ਪਰੀ ਬਹੁ ਬਾਰਨ ਅਉ ਬਿਨਤੀ ਬਹੁ ਭਾਤਿ ਕਰੀ ਹੈ ॥

कान के पाइ परी बहु बारन अउ बिनती बहु भाति करी है ॥

(ਫਿਰ) ਬਹੁਤ ਵਾਰ ਕ੍ਰਿਸ਼ਨ ਦੇ ਪੈਰੀਂ ਪਈਆਂ ਅਤੇ ਕਈ ਤਰ੍ਹਾ ਨਾਲ ਉਸ ਦੇ ਅਗੇ ਬੇਨਤੀਆਂ ਕੀਤੀਆਂ।

ਦੇਹੁ ਕਹਿਯੋ ਹਮਰੀ ਸਰ੍ਹੀਆ ਤੁਮ ਜੋ ਕਰਿ ਕੈ ਛਲ ਸਾਥ ਹਰੀ ਹੈ ॥

देहु कहियो हमरी सर्रहीआ तुम जो करि कै छल साथ हरी है ॥

(ਫਿਰ) ਕਿਹਾ, ਸਾਡੀਆਂ ਸਾੜੀਆਂ ਦਿਓ, ਜੋ ਤੂੰ ਛਲ ਨਾਲ ਚੁਕ ਲਈਆਂ ਹੋਈਆਂ ਹਨ।

ਜੇ ਕਹਿ ਹੋ ਮਨਿ ਹੈ ਹਮ ਸੋ ਅਤਿ ਹੀ ਸਭ ਸੀਤਹਿ ਸਾਥ ਠਰੀ ਹੈ ॥੨੬੫॥

जे कहि हो मनि है हम सो अति ही सभ सीतहि साथ ठरी है ॥२६५॥

ਜੋ ਤੂੰ ਕਹੇਂਗਾ ਅਸੀਂ, ਉਹੋ ਮੰਨਾਗੀਆਂ, ਠੰਡ ਦੇ ਨਾਲ ਅਸੀਂ ਸਾਰੀਆਂ ਬਹੁਤ ਠਰ ਗਈਆਂ ਹਾ ॥੨੬੫॥

ਕਾਨ੍ਹ ਬਾਚ ॥

कान्रह बाच ॥

ਕਾਨ੍ਹ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਕਾਨ੍ਹ ਕਹੀ ਹਸਿ ਬਾਤ ਤਿਨੈ ਕਹਿ ਹੈ ਹਮ ਜੋ ਤੁਮ ਸੋ ਮਨ ਹੋ ॥

कान्रह कही हसि बात तिनै कहि है हम जो तुम सो मन हो ॥

ਕ੍ਰਿਸ਼ਨ ਨੇ ਹਸ ਕੇ ਉਨ੍ਹਾ ਨੂੰ ਇਹ ਗੱਲ ਕਹੀ, ਜੋ ਮੈਂ ਕਹਾਗਾ, ਉਹ ਤੁਸੀਂ ਮੰਨ ਜਾਓਗੀਆਂ? (ਕ੍ਰਿਸ਼ਨ ਨੇ ਫਿਰ) ਕਿਹਾ,

ਸਭ ਹੀ ਮੁਖ ਚੂਮਨ ਦੇਹੁ ਕਹਿਯੋ ਚੁਮ ਹੈ ਹਮ ਹੂੰ ਤੁਮ ਹੂੰ ਗਨਿ ਹੋ ॥

सभ ही मुख चूमन देहु कहियो चुम है हम हूँ तुम हूँ गनि हो ॥

ਤੁਸੀਂ ਸਾਰੀਆਂ (ਮੈਨੂੰ) ਆਪਣੇ ਮੂੰਹ ਚੁੰਮਣ ਦਿਓ; ਮੈਂ ਚੁੰਮਦਾ ਜਾਵਾਗਾ ਅਤੇ ਤੁਸੀਂ ਗਿਣਦੀਆਂ ਜਾਣਾ।

ਅਰੁ ਤੋਰਨ ਦੇਹੁ ਕਹਿਯੋ ਸਭ ਹੀ ਕੁਚ ਨਾਤਰ ਹਉ ਤੁਮ ਕੋ ਹਨਿ ਹੋ ॥

अरु तोरन देहु कहियो सभ ही कुच नातर हउ तुम को हनि हो ॥

(ਅਤੇ ਫਿਰ) ਕਿਹਾ, (ਤੁਸੀਂ) ਸਾਰੀਆਂ ਮੈਨੂੰ ਆਪਣੀਆਂ ਛਾਤੀਆਂ ਪੁਟਣ ਦਿਓ, ਨਹੀਂ ਤਾ (ਮੈਂ) ਤੁਹਾਨੂੰ (ਪਾਲੇ ਨਾਲ) ਮਾਰਾਗਾ।

ਤਬ ਹੀ ਪਟ ਦੇਉ ਸਭੈ ਤੁਮਰੇ ਇਹ ਝੂਠ ਨਹੀ ਸਤਿ ਕੈ ਜਨਿ ਹੋ ॥੨੬੬॥

तब ही पट देउ सभै तुमरे इह झूठ नही सति कै जनि हो ॥२६६॥

ਇਸ ਵਿਚ ਝੂਠ ਨਹੀਂ, ਸਚ ਕਰ ਕੇ ਜਾਣੋ (ਜਦ ਤੁਸੀਂ ਇਹ ਸ਼ਰਤਾ ਪੂਰੀਆਂ ਕਰ ਦਿਓਗੀਆਂ) ਤਦ ਹੀ ਤੁਹਾਡੇ ਬਸਤ੍ਰ ਦੇ ਦਿਆਂਗੇ ॥੨੬੬॥

ਫੇਰਿ ਕਹੀ ਮੁਖ ਤੇ ਹਰਿ ਜੀ ਸੁਨਿ ਰੀ ਇਕ ਬਾਤ ਕਹੋ ਸੰਗ ਤੇਰੇ ॥

फेरि कही मुख ते हरि जी सुनि री इक बात कहो संग तेरे ॥

ਫਿਰ ਕ੍ਰਿਸ਼ਨ ਨੇ ਹਸ ਕੇ ਮੂੰਹੋਂ ਇਹ ਗੱਲ ਕਹੀ, ਹੇ ਪਿਆਰੀਓ! ਤੁਹਾਡੇ ਨਾਲ ਇਕ ਗੱਲ ਕਰਦਾ ਹਾ, ਸੁਣੋ।

ਜੋਰਿ ਪ੍ਰਨਾਮ ਕਰੋ ਕਰ ਸੋ ਤੁਮ ਕਾਮ ਕਰਾ ਉਪਜੀ ਜੀਅ ਮੇਰੇ ॥
जोरि प्रनाम करो कर सो तुम काम करा उपजी जीअ मेरे ॥
ਤੁਸੀਂ ਹੱਥ ਜੋੜ ਕੇ ਮੈਨੂੰ ਪ੍ਰਣਾਮ ਕਰੋ; ਮੇਰੇ ਮਨ ਵਿਚ ਕਾਮ-ਵਾਸਨਾ ਜਾਗ ਪਈ ਹੈ।

ਤੌ ਹਮ ਬਾਤ ਕਹੀ ਤੁਮ ਸੋ ਜਬ ਘਾਤ ਬਨੀ ਸੁਭ ਠਉਰ ਅਕੇਰੇ ॥
तौ हम बात कही तुम सो जब घात बनी सुभ ठउर अकेरे ॥
ਤਦ ਹੀ ਤੁਹਾਨੂੰ ਇਹ ਗੱਲ ਕਹੀ ਹੈ, ਜਦ ਇਹ ਇਕਾਤ ਸਥਾਨ ਦਾ ਸੁੰਦਰ ਦਾਓ ਲਗ ਗਿਆ ਹੈ।

ਦਾਨ ਲਹੈ ਜੀਅ ਕੋ ਹਮ ਹੂੰ ਹਸਿ ਕਾਨ੍ਹ ਕਹੀ ਤੁਮਰੋ ਤਨ ਹੇਰੇ ॥੨੬੭॥
दान लहै जीअ को हम हूँ हसि कान्रह कही तुमरो तन हेरे ॥२६७॥
ਕ੍ਰਿਸ਼ਨ ਨੇ ਹਸ ਕੇ ਕਿਹਾ, ਤੁਹਾਡੇ ਸੁੰਦਰ ਸ਼ਰੀਰਾ ਨੂੰ ਵੇਖ ਕੇ ਮੇਰਾ ਮਨ (ਦੇਹ) ਦਾਨ ਲੈਣ ਨੂੰ ਕਰ ਆਇਆ ਹੈ ॥੨੬੭॥

ਕਬਿਯੋ ਬਾਚ ਦੋਹਰਾ ॥
कबियो बाच दोहरा ॥
ਕਵੀ ਨੇ ਕਿਹਾ ਦੋਹਰਾ:

ਕਾਨ੍ਹ ਜਬੈ ਗੋਪੀ ਸਭੈ ਦੇਖਿਯੋ ਨੈਨ ਨਚਾਤ ॥
कान्रह जबै गोपी सभै देखियो नैन नचात ॥
ਜਦ ਕ੍ਰਿਸ਼ਨ ਨੇ ਸਾਰੀਆਂ ਗੋਪੀਆਂ ਨਾਲ ਅੱਖਾ ਮਟਕਾਈਆਂ

ਹ੍ਵੈ ਪ੍ਰਸੰਨਿ ਕਹਨੇ ਲਗੀ ਸਭੈ ਸੁਧਾ ਸੀ ਬਾਤ ॥੨੬੮॥
ह्वै प्रसंनि कहने लगी सभै सुधा सी बात ॥२६८॥
(ਤਾ) ਸਾਰੀਆਂ ਪ੍ਰਸੰਨ ਹੋ ਕੇ, ਅੰਮ੍ਰਿਤ ਵਰਗੀਆਂ (ਮਧੁਰ) ਗੱਲਾ ਕਹਿਣ ਲਗੀਆਂ ॥੨੬੮॥

ਗੋਪੀ ਬਾਚ ਕਾਨ੍ਹ ਸੋ ॥
गोपी बाच कान्रह सो ॥
ਗੋਪੀਆਂ ਕ੍ਰਿਸ਼ਨ ਨੂੰ ਕਹਿਣ ਲਗੀਆਂ:

ਸਵੈਯਾ ॥

ਸਵੈਯਾ ॥

ਸਵੈਯਾ:

ਕਾਨ੍ਹ ਬਹਿਕ੍ਰਮ ਥੋਰੀ ਤੁਮੈ ਖੇਲਹੁ ਨ ਅਪਨੋ ਘਰ ਕਾਹੋ ॥

कान्रह बहिक्रम थोरी तुमै खेलहु न अपनो घर काहो ॥

ਹੇ ਕ੍ਰਿਸ਼ਨ! ਤੇਰੀ ਉਮਰ ਤੇ ਸ਼ਕਤੀ ਅਜੇ ਥੋੜੀ ਹੈ, ਤੂੰ ਆਪਣੇ ਘਰ ਦੇ ਅੰਦਰ ਹੀ ਕਿਉਂ ਨਹੀਂ ਖੇਡਦਾ? ਹੇ ਕਾਨ੍ਹ!

ਨੰਦ ਸੁਨੈ ਜਸੁਧਾ ਤਪਤੈ ਤਿਹ ਤੇ ਤੁਮ ਕਾਨ੍ਹ ਭਏ ਹਰਕਾ ਹੋ ॥

नंद सुनै जसुधा तपतै तिह ते तुम कान्रह भए हरका हो ॥

(ਇਹ ਗੱਲ) ਨੰਦ ਅਤੇ ਜਸੋਧਾ ਸੁਣਨਗੇ (ਤਾ) ਕਲਪਣਗੇ, (ਤੂੰ ਕਿਤੇ) ਹਲਕਾ ਹੋ ਗਿਆ ਹੈਂ (ਸੋਚਦਾ ਹੀ ਨਹੀਂ)।

ਨੇਹੁੰ ਲਗੈ ਨਹ ਜੋਰ ਭਏ ਤੁਮ ਨੇਹੁ ਲਗਾਵਤ ਹੋ ਬਰ ਕਾਹੋ ॥

नेहुँ लगै नह जोर भए तुम नेहु लगावत हो बर काहो ॥

ਜ਼ੋਰ ਨਾਲ (ਕਦੇ) ਪ੍ਰੇਮ ਨਹੀਂ ਪੈਂਦਾ, (ਪਰ ਤੂੰ) ਜ਼ੋਰ ਨਾਲ ਨੇਹੁੰ ਕਿਉਂ ਲਗਾਉਂਦਾ ਹੈ।

ਲੇਹੁ ਕਹਾ ਇਨ ਬਾਤਨ ਤੇ ਰਸ ਜਾਨਤ ਕਾ ਅਜਹੂੰ ਲਰਕਾ ਹੋ ॥੨੬੯॥

लेहु कहा इन बातन ते रस जानत का अजहूँ लरका हो ॥२६९॥

ਇਨ੍ਹਾ ਗੱਲਾ ਵਿਚੋਂ ਕੀ ਲਭੇਗਾ? ਤੂੰ ਅਜੇ ਬਾਲਕ ਹੈਂ, (ਇਸ ਲਈ ਕਾਮ ਦਾ) ਰਸ ਕੀ ਜਾਣਦਾ ਹੈਂ ॥੨੬੯॥

ਕਬਿਤੁ ॥

कबितु ॥

ਕਬਿੱਤ:

ਕਮਲ ਸੇ ਆਨਨ ਕੁਰੰਗਨ ਸੇ ਨੇਤ੍ਰਨ ਸੋ ਤਨ ਕੀ ਪ੍ਰਭਾ ਮੈ ਸਾਰੇ ਭਾਵਨ ਸੋ ਭਰੀਆ ॥

कमल से आनन कुरंगन से नेत्रन सो तन की प्रभा मै सारे भावन सो भरीआ ॥

(ਜਿਨ੍ਹਾ ਦਾ) ਕਮਲ ਵਰਗਾ ਮੁਖ ਹੈ, ਹਿਰਨ ਵਰਗੀਆਂ ਅੱਖਾ ਹਨ, ਸ਼ਰੀਰ ਦੀ ਸੁੰਦਰਤਾ ਸਾਰੇ ਲੋਕਾ ਵਿਚ ਭਰੀ ਹੋਈ ਹੈ।

ਰਾਜਤ ਹੈ ਗੁਪੀਆ ਪ੍ਰਸੰਨ ਭਈ ਐਸੀ ਭਾਤਿ ਚੰਦ੍ਰਮਾ ਚਰ੍ਹੈ ਤੇ ਜਿਉ ਬਿਰਾਜੈ ਸੇਤ ਹਰੀਆ ॥

राजत है गुपीआ प्रसंन भई ऐसी भाति चंद्रमा चर्हैहै ते जिउ बिराजै सेत हरीआ ॥

(ਅਜਿਹੇ ਰੂਪ ਵਾਲੀਆਂ) ਗੋਪੀਆਂ ਪ੍ਰਸੰਨ ਹੋ ਕੇ, ਇਸ ਤਰ੍ਹਾ ਬਿਰਾਜ ਰਹੀਆਂ ਹਨ, ਜਿਵੇਂ ਚੰਦ੍ਰਮਾ ਦੇ ਚੜ੍ਹਨ ਨਾਲ ਸਫ਼ੈਦ ਕੰਮੀਆਂ ਬਿਰਾਜਦੀਆਂ ਹਨ।

ਰਸ ਹੀ ਕੀ ਬਾਤੈ ਰਸ ਰੀਤਿ ਹੀ ਕੇ ਪ੍ਰੇਮ ਹੂੰ ਮੈ ਕਹੈ ਕਬਿ ਸ੍ਯਾਮ ਸਾਥ ਕਾਨ੍ਹ ਜੂ ਕੇ ਖਰੀਆ ॥

रस ही की बातै रस रीति ही के प्रेम हूँ मै कहै कबि स्याम साथ कान्रह जू के खरीआ ॥

ਸ਼ਿਆਮ ਕਵੀ ਕਹਿੰਦੇ ਹਨ, ਰਸ ਦੀਆਂ ਹੀ ਗੱਲਾ ਕਰਦੀਆਂ ਹਨ ਅਤੇ ਰਸ ਦੀ ਰੀਤੀ ਦੇ ਪ੍ਰੇਮ ਵਿਚ ਮਸਤ ਹੋ ਕੇ ਕ੍ਰਿਸ਼ਨ ਦੇ ਨਾਲ ਖੜੋਤੀਆਂ ਹਨ।

ਮਦਨ ਕੇ ਹਾਰਨ ਬਨਾਇਬੇ ਕੇ ਕਾਜ ਮਾਨੋ ਹਿਤ ਕੈ ਪਰੋਵਤ ਹੈ ਮੋਤਿਨ ਕੀ ਲਰੀਆ ॥੨੭੦॥

मदन के हारन बनाइबे के काज मानो हित कै परोवत है मोतिन की लरीआ ॥२७०॥

ਮਾਨੋ ਕਾਮ ਕੇਲ ਦਾ ਹਾਰ ਬਣਾਉਣ ਲਈ ਪ੍ਰੇਮ ਰੂਪੀ ਮੋਤੀਆਂ ਦੀਆਂ ਲੜੀਆਂ ਪਰੋ ਰਹੀਆਂ ਹੋਣ ॥੨੭੦॥

ਸਵੈਯਾ ॥

सवैया ॥

ਸਵੈਯਾ:

ਕਾਹੇ ਕੋ ਕਾਨ੍ਹ ਜੂ ਕਾਮ ਕੇ ਬਾਨ ਲਗਾਵਤ ਹੋ ਤਨ ਕੇ ਧਨੁ ਭਉਹੈ ॥

काहे को कान्रह जू काम के बान लगावत हो तन के धनु भउहै ॥

ਹੇ ਕਾਨ੍ਹ! (ਤੂੰ) ਭਵਾ ਰੂਪੀ ਧਨੁਸ਼ ਨਾਲ ਖਿਚ ਕੇ ਕਾਮ ਦੇ ਬਾਣ ਕਿਉਂ ਚਲਾਉਂਦਾ ਹੈਂ।

ਕਾਹੇ ਕਉ ਨੇਹੁ ਲਗਾਵਤ ਹੋ ਮੁਸਕਾਵਤ ਹੋ ਚਲਿ ਆਵਤ ਸਉਹੈ ॥

काहे कउ नेहु लगावत हो मुसकावत हो चलि आवत सउहै ॥

ਨੇਹੁੰ ਕਿਉਂ ਲਗਾਉਂਦਾ ਹੈ, ਹਸਦਾ ਹੋਇਆ ਸਾਹਮਣੇ ਚਲਿਆ ਆਉਂਦਾ ਹੈ।

ਕਾਹੇ ਕਉ ਪਾਗ ਧਰੋ ਤਿਰਛੀ ਅਰੁ ਕਾਹੇ ਭਰੋ ਤਿਰਛੀ ਤੁਮ ਗਉਹੈ ॥

काहे कउ पाग धरो तिरछी अरु काहे भरो तिरछी तुम गउहै ॥

(ਸਿਰ ਉਤੇ) ਤਿਰਛੀ ਪਗੜੀ ਕਿਉਂ ਧਰਦਾ ਹੈਂ ਅਤੇ (ਅੱਖਾ ਨਾਲ) ਤਿਰਛੀ ਕਟਾਖ ਕਿਉਂ ਕਰਦਾ ਹੈਂ।

ਕਾਹੇ ਰਿਝਾਵਤ ਹੌ ਮਨ ਭਾਵਤ ਆਹਿ ਦਿਵਵਾਤ ਹੈ ਹਮ ਸਉਹੈ ॥੨੭੧॥

काहे रिझावत हौ मन भावत आहि दिववात है हम सउहै ॥२७१॥

ਹੇ ਮਨ ਨੂੰ ਭਾਉਣ ਵਾਲੇ! ਸਾਨੂੰ ਕਿਸ ਲਈ ਰਿਝਾਉਂਦਾ ਹੈਂ ਅਤੇ ਸੌਹਾ ਕਿਉਂ ਚੁਕਵਾਉਂਦਾ ਹੈਂ ॥੨੭੧॥

ਬਾਤ ਸੁਨੀ ਹਰਿ ਕੀ ਜਬ ਸ੍ਰਉਨਨ ਰੀਝ ਹਸੀ ਸਭ ਹੀ ਬ੍ਰਿਜ ਬਾਮੈ ॥

बात सुनी हरि की जब स्रउनन रीझ हसी सभ ही बृज बामै ॥

(ਜਦੋਂ) ਕੰਨ ਨਾਲ ਸ੍ਰੀ ਕ੍ਰਿਸ਼ਨ ਦੀ ਗੱਲ ਸੁਣੀ ਤਾ ਬ੍ਰਜ-ਭੂਮੀ ਦੀਆਂ ਸਾਰੀਆਂ ਇਸਤਰੀਆਂ ਰੀਝ ਕੇ ਹਸਣ ਲਗ ਗਈਆਂ।

ਠਾਢੀ ਭਈ ਤਰੁ ਤੀਰ ਤਬੈ ਹਰੂਏ ਹਰੂਏ ਚਲ ਕੈ ਗਜ ਗਾਮੈ ॥

ठाढी भई तरु तीर तबै हरूए हरूए चल कै गज गामै ॥

(ਉਹ) ਗਜ-ਗਾਮਨੀਆਂ ਹੌਲੀ ਹੌਲੀ ਚਲ ਕੇ (ਉਸ) ਬ੍ਰਿਛ ਦੇ ਨੇੜੇ ਜਾ ਕੇ ਖੜੋ ਗਈਆਂ।

ਬੇਰਿ ਬਨੇ ਤਿਨ ਨੇਤ੍ਰਨ ਕੇ ਜਨੁ ਮੈਨ ਬਨਾਇ ਧਰੇ ਇਹ ਦਾਮੈ ॥

बेरि बने तिन नेत्रन के जनु मैन बनाइ धरे इह दामै ॥

ਉਨ੍ਹਾ ਦੇ ਨੇਤਰ ਮਾਨੋ ਰੱਸੇ ('ਬੇਰਿ') ਬਣੇ ਹੋਏ ਹਨ ਅਤੇ ਕਾਮ ਨੇ ਉਨ੍ਹਾ ਦੇ ਫੰਧੇ ਬਣਾ ਦਿੱਤੇ ਹਨ।

ਸ੍ਯਾਮ ਰਸਾਤੁਰ ਪੇਖਤ ਯੌ ਜਿਮ ਟੂਟਤ ਬਾਜ ਛੁਧਾ ਜੁਤ ਤਾਮੈ ॥੨੭੨॥

स्याम रसातुर पेखत यौ जिम टूटत बाज छुधा जुत तामै ॥२७२॥

ਕਾਮ ਰਸ ਨਾਲ ਆਤੁਰ ਹੋਏ ਸ੍ਰੀ ਕ੍ਰਿਸ਼ਨ (ਉਨ੍ਹਾ ਵਲ) ਇੰਜ ਵੇਖਦੇ ਹਨ ਜਿਵੇਂ ਭੁਖਾ ਬਾਜ਼ ਆਪਣੀ ਖ਼ੁਰਾਕ ਉਤੇ ਟੁਟ ਕੇ ਜਾ ਪੈਂਦਾ ਹੈ ॥੨੭੨॥

ਕਾਮ ਸੇ ਰੂਪ ਕਲਾਨਿਧਿ ਸੇ ਮੁਖ ਕੀਰ ਸੇ ਨਾਕ ਕੁਰੰਗ ਸੇ ਨੈਨਨ ॥

काम से रूप कलानिधि से मुख कीर से नाक कुरंग से नैनन ॥

(ਜਿਸ ਸ੍ਰੀ ਕ੍ਰਿਸ਼ਨ ਦਾ) ਕਾਮ ਵਰਗਾ ਰੂਪ, ਚੰਦ੍ਰਮਾ ਜਿਹਾ ਮੁਖੜਾ, ਤੋਤੇ ਦੇ ਸਮਾਨ ਨਕ ਅਤੇ ਹਿਰਨ ਜਿਹੀਆਂ ਅੱਖਾ ਹਨ।

ਕੰਚਨ ਸੇ ਤਨ ਦਾਰਿਮ ਦਾਤ ਕਪੋਤ ਸੇ ਕੰਠ ਸੁ ਕੋਕਿਲ ਬੈਨਨ ॥

कंचन से तन दारिम दात कपोत से कंठ सु कोकिल बैनन ॥

(ਜਿਸ ਦੇ) ਤਨ ਦੀ ਚਮਕ ਸੋਨੇ ਵਰਗੀ, ਅਨਾਰ ਜਿਹੇ ਦੰਦ, ਕਬੂਤਰ ਦੇ ਸਮਾਨ ਗਰਦਨ ਅਤੇ ਕੋਇਲ ਵਰਗੇ ਬੋਲ ਹਨ।

ਕਾਨ੍ਹ ਲਗਿਯੋ ਕਹਨੇ ਤਿਨ ਸੋ ਹਸਿ ਕੈ ਕਬਿ ਸ੍ਯਾਮ ਸਹਾਇਕ ਧੈਨਨ ॥

कान्रह लगियो कहने तिन सो हसि कै कबि स्याम सहाइक धैनन ॥

ਕਵੀ ਸ਼ਿਆਮ ਕਹਿੰਦੇ ਹਨ, ਗਊਆਂ ਦੇ ਸਹਾਇਕ ਕਾਨ੍ਹ ਉਨ੍ਹਾ ਨੂੰ ਹਸ ਕੇ ਕਹਿਣ ਲਗੇ, (ਹੇ ਗੋਪੀਓ!)

ਮੋਹਿ ਲਯੋ ਸਭ ਹੀ ਮਨੁ ਮੇਰੋ ਸੁ ਭਉਹ ਨਚਾਇ ਤੁਮੈ ਸੰਗ ਸੈਨਨ ॥੨੭੩॥

मोहि लयो सभ ही मनु मेरो सु भउह नचाइ तुमै संग सैनन ॥२७३॥

ਤੁਸਾ ਸਾਰੀਆਂ ਨੇ ਅੱਖਾ ਮਟਕਾ ਕੇ ਅਤੇ ਸੈਨਤਾ ਕਰ ਕੇ ਮੇਰਾ ਮਨ ਮੋਹ ਲਿਆ ਹੈ ॥੨੭੩॥

ਕਾਨ੍ਹ ਬਡੇ ਰਸ ਕੇ ਹਿਰੀਆ ਸਬ ਹੀ ਜਲ ਬੀਚ ਅਚਾਨਕ ਹੇਰੀ ॥

कान्रह बडे रस के हिरीआ सब ही जल बीच अचानक हेरी ॥

ਕਾਨ੍ਹ ਰਸ ਦਾ ਬਹੁਤ ਵੱਡਾ ਲੁਟੇਰਾ ਹੈ। (ਜਦੋਂ) ਉਸ ਨੇ ਅਚਾਨਕ ਸਾਰੀਆਂ (ਗੋਪੀਆਂ) ਜਲ ਵਿਚ (ਨੰਗੀਆਂ ਨਹਾਉਂਦੀਆਂ) ਵੇਖੀਆਂ (ਤਾ ਉਨ੍ਹਾ ਦੇ ਸਿਰ ਜਾ ਚੜ੍ਹਿਆ)।

ਸਉਹ ਤੁਮੈ ਜਸੁਧਾ ਕਹੁ ਬਾਤ ਕਿਸਾਰਥ ਕੌ ਇਹ ਜਾ ਹਮ ਘੇਰੀ ॥

सउह तुमै जसुधा कहु बात किसारथ कौ इह जा हम घेरी ॥

(ਗੋਪੀਆਂ ਕਹਿਣ ਲਗੀਆਂ) ਤੈਨੂੰ ਜਸੋਧਾ ਦੀ ਸੌਂਹ, (ਸੱਚੀ) ਗੱਲ ਦਸ, ਤੂੰ ਕਿਸ ਮੰਤਵ ਨਾਲ ਸਾਨੂੰ ਇਸ ਥਾ ਤੇ ਘੇਰਿਆ ਹੋਇਆ ਹੈ।

ਦੇਹੁ ਕਹਿਯੋ ਸਭ ਹੀ ਹਮਰੇ ਪਟ ਹੋਹਿਾਂ ਸਭੈ ਤੁਮਰੀ ਹਮ ਚੇਰੀ ॥

देहु कहियो सभ ही हमरे पट होहिँ सभै तुमरी हम चेरी ॥

ਸਭ ਕਹਿਣ ਲਗੀਆਂ, ਸਾਨੂੰ ਸਾਡੇ ਬਸਤ੍ਰ ਦਿਓ, ਅਸੀਂ ਸਾਰੀਆਂ ਤੇਰੀਆਂ ਦਾਸੀਆਂ ਹਾ। ਹੇ ਕਾਨ੍ਹ!

ਕੈਸੇ ਪ੍ਰਨਾਮ ਕਰੈ ਤੁਮ ਕੋ ਅਤਿ ਲਾਜ ਕਰੈ ਹਰਿ ਜੀ ਹਮ ਤੇਰੀ ॥੨੭੪॥

कैसे प्रनाम करै तुम को अति लाज करै हरि जी हम तेरी ॥२७४॥

(ਅਸੀਂ ਹੱਥ ਜੋੜ ਕੇ) ਤੈਨੂੰ ਕਿਵੇਂ ਪ੍ਰਣਾਮ ਕਰੀਏ (ਕਿਉਂਕਿ) ਤੇਰੇ ਕੋਲੋਂ ਸਾਨੂੰ ਸੰਗ ਆਉਂਦੀ ਹੈ ॥੨੭੪॥

ਪਾਪ ਕਰਿਯੋ ਹਰਿ ਕੈ ਤੁਮਰੇ ਪਟ ਅਉ ਤਰੁ ਪੈ ਚੜਿ ਸੀਤ ਸਹਾ ਹੈ ॥

पाप करियो हरि कै तुमरे पट अउ तरु पै चड़ि सीत सहा है ॥

(ਕਾਨ੍ਹ ਨੇ ਕਿਹਾ, ਹੇ ਗੋਪੀਓ!) ਤੁਹਾਡੇ ਬਸਤ੍ਰ ਚੁਰਾ ਕੇ ਮੈਂ ਪਾਪ ਕੀਤਾ ਹੈ ਅਤੇ ਬ੍ਰਿਛ ਉਤੇ ਚੜ੍ਹ ਕੇ ਸਰਦੀ ਸਹਾਰੀ ਹੈ।

ਜੋ ਹਮ ਪ੍ਰੇਮ ਛਕੇ ਅਤਿ ਹੀ ਤੁਮ ਕੋ ਹਮ ਢੂੰਢਤ ਢੂੰਢ ਲਹਾ ਹੈ ॥

जो हम प्रेम छके अति ही तुम को हम ढूँढत ढूँढ लहा है ॥

ਮੈਂ ਤੁਹਾਡੇ ਪ੍ਰੇਮ ਵਿਚ ਅਤਿ ਮਤਵਾਲਾ ਹੋ ਗਿਆ ਹਾ, ਇਸ ਲਈ ਤੁਹਾਨੂੰ ਮੈਂ ਇਥੇ ਢੂੰਢ ਢੂੰਢ ਕੇ ਲਭਿਆ ਹੈ।

ਜੋਰ ਪ੍ਰਨਾਮ ਕਰੋ ਹਮ ਕੋ ਕਰ ਸਉਹ ਲਗੈ ਤੁਮ ਮੇਰੀ ਹਹਾ ਹੈ ॥

जोर प्रनाम करो हम को कर सउह लगै तुम मेरी हहा है ॥

ਹੱਥ ਜੋੜ ਕੇ ਮੈਨੂੰ ਪ੍ਰਣਾਮ ਕਰੋ (ਅਤੇ ਬਸਤ੍ਰ ਲੈ ਲਵੋ)। (ਜੇ ਨਹੀਂ ਕਰੋਗੀਆਂ ਤਾ) ਤੁਹਾਨੂੰ ਮੇਰੀ ਸੌਂਹ ਲਗੇ।

ਕਾਨ੍ਹ ਕਹੀ ਹਸਿ ਬਾਤ ਸੁਨੋ ਸੁਭ ਚਾਰ ਭਈ ਤੁ ਬਿਚਾਰ ਕਹਾ ਹੈ ॥੨੭੫॥

कान्रह कही हसि बात सुनो सुभ चार भई तु बिचार कहा है ॥२७५॥

ਕਾਨ੍ਹ ਨੇ (ਗੋਪੀਆਂ ਨੂੰ) ਹਸ ਕੇ ਕਿਹਾ ਕਿ ਸ਼ੁਭ ਗੱਲ ਸੁਣੋ, ਜੇ (ਅੱਖਾ) ਚਾਰ ਹੋ ਗਈਆਂ ਹਨ, ਤਾ (ਫਿਰ ਨਗਨਤਾ ਦਾ) ਵਿਚਾਰ ਕਾਹਦਾ ਹੈ ॥੨੭੫॥

ਸੰਕ ਕਰੋ ਹਮ ਤੇ ਨ ਕਛੂ ਅਰੁ ਲਾਜ ਕਛੂ ਜੀਅ ਮੈ ਨਹੀ ਕੀਜੈ ॥

संक करो हम ते न कछू अरु लाज कछू जीअ मै नही कीजै ॥

ਮੇਰੇ ਕੋਲੋਂ ਕੁਝ ਵੀ ਸੰਗ ਨਾ ਕਰੋ ਅਤੇ ਨਾ ਹੀ ਮਨ ਵਿਚ ਕੁਝ ਲਜਾ ਕਰੋ।

ਜੋਰਿ ਪ੍ਰਨਾਮ ਕਰੋ ਹਮ ਕੋ ਕਰ ਦਾਸਨ ਕੀ ਬਿਨਤੀ ਸੁਨਿ ਲੀਜੈ ॥

जोरि प्रनाम करो हम को कर दासन की बिनती सुनि लीजै ॥

ਹੱਥ ਜੋੜ ਕੇ ਮੈਨੂੰ ਪ੍ਰਣਾਮ ਕਰੋ ਅਤੇ (ਮੈਂ) ਦਾਸ ਦੀ ਬੇਨਤੀ ਸੁਣ ਲਵੋ।

ਕਾਨ੍ਹ ਕਹੀ ਹਸਿ ਕੈ ਤਿਨ ਸੋ ਤੁਮਰੇ ਮ੍ਰਿਗ ਸੇ ਦ੍ਰਿਗ ਦੇਖਤ ਜੀਜੈ ॥

कान्रह कही हसि कै तिन सो तुमरे मृग से द्रग देखत जीजै ॥

ਕਾਨ੍ਹ ਨੇ ਉਨ੍ਹਾ ਨੂੰ ਹਸ ਕੇ ਕਿਹਾ ਕਿ ਮੈਂ ਤੁਹਾਡੀਆਂ ਹਿਰਨ ਵਰਗੀਆਂ ਅੱਖਾ ਨੂੰ ਵੇਖ ਕੇ ਜੀਉਂਦਾ ਹਾ।

ਡੇਰਨ ਨਾਹਿ ਕਹੈ ਤੁਮਰੇ ਇਹ ਤੇ ਤੁਮਰੋ ਕਛੂ ਨਾਹਿਨ ਛੀਜੈ ॥੨੭੬॥

डेरन नाहि कहै तुमरे इह ते तुमरो कछू नाहिन छीजै ॥२७६॥

(ਮੈਂ) ਤੁਹਾਡੇ ਘਰਾ ਵਿਚ (ਜਾ ਕੇ ਕੁਝ) ਨਹੀਂ ਕਹਾਗਾ, ਇਸ ਲਈ ਤੁਹਾਡੀ ਕੋਈ ਹਾਨੀ ਨਹੀਂ ਹੋਏਗੀ ॥੨੭੬॥

ਦੋਹਰਾ ॥

दोहरा ॥

ਦੋਹਰਾ:

ਕਾਨ੍ਹ ਜਬੈ ਪਟ ਨ ਦਏ ਤਬ ਗੋਪੀ ਸਭ ਹਾਰਿ ॥

कान्रह जबै पट न दए तब गोपी सभ हारि ॥
ਕਾਨ੍ਹ ਨੇ ਜਦ ਬਸਤ੍ਰ ਨਾ ਦਿੱਤੇ, ਤਾ ਸਭ ਗੋਪੀਆਂ ਨੇ ਹਾਰ ਕੇ

ਕਾਨ੍ਹਿ ਕਹੈ ਸੋ ਕੀਜੀਐ ਕੀਨੋ ਇਹੈ ਬਿਚਾਰ ॥੨੭੭॥
कान्रहि कहै सो कीजीऐ कीनो इहै बिचार ॥२७७॥
ਇਹ ਵਿਚਾਰ ਕੀਤਾ ਕਿ ਜੋ ਕਾਨ੍ਹ ਕਹਿੰਦਾ ਹੈ, ਉਹੀ ਕਰੀਏ ॥੨੭੭॥

ਸਵੈਯਾ ॥
सवैया ॥
ਸਵੈਯਾ:

ਜੋਰਿ ਪ੍ਰਨਾਮ ਕਰੋ ਹਰਿ ਕੋ ਕਰ ਆਪਸ ਮੈ ਕਹਿ ਕੈ ਮੁਸਕਾਨੀ ॥
जोरि प्रनाम करो हरि को कर आपस मै कहि कै मुसकानी ॥
(ਹੱਥ) ਜੋੜ ਕੇ ਸ੍ਰੀ ਕ੍ਰਿਸ਼ਨ ਨੂੰ ਪ੍ਰਣਾਮ ਕਰੋ। (ਇਹ ਗੱਲ) ਆਪਸ ਵਿਚ ਕਰਕੇ (ਗੋਪੀਆਂ) ਹੱਸ ਪਈਆਂ।

ਸ੍ਯਾਮ ਲਗੀ ਕਹਨੇ ਮੁਖ ਤੇ ਸਭ ਹੀ ਗੁਪੀਆ ਮਿਲਿ ਅੰਮ੍ਰਿਤ ਬਾਨੀ ॥
स्याम लगी कहने मुख ते सभ ही गुपीआ मिलि अंमृत बानी ॥
ਸਾਰੀਆਂ ਗੋਪੀਆਂ ਮਿਲ ਕੇ ਮੂੰਹ ਵਿਚੋਂ ਸ਼ਿਆਮ ਨੂੰ ਅੰਮ੍ਰਿਤ (ਵਰਗੇ) ਬੋਲ ਕਹਿਣ ਲਗੀਆਂ।

ਹੋਹੁ ਪ੍ਰਸੰਨ੍ਯ ਕਹਿਯੋ ਹਮ ਪੈ ਕਰੁ ਬਾਤ ਕਹੀ ਤੁਮ ਸੋ ਹਮ ਮਾਨੀ ॥
होहु प्रसंन्य कहियो हम पै करु बात कही तुम सो हम मानी ॥
(ਹੁਣ) ਪ੍ਰਸੰਨ ਹੋਵੋ (ਕਿਉਂਕਿ) ਸਾਨੂੰ ਜੋ ਕੁਝ ਤੁਸੀਂ ਕਿਹਾ ਸੀ, ਉਹ ਗੱਲ ਅਸੀਂ ਮੰਨ ਲਈ ਹੈ।

ਅੰਤਰ ਨਾਹਿ ਰਹਿਯੋ ਇਹ ਜਾ ਅਬ ਸੋਊ ਭਲੀ ਤੁਮ ਜੋ ਮਨਿ ਭਾਨੀ ॥੨੭੮॥
अंतर नाहि रहियो इह जा अब सोऊ भली तुम जो मनि भानी ॥२७८॥
ਇਥੇ ਹੁਣ ਤੁਹਾਡੇ ਅਤੇ ਸਾਡੇ ਵਿਚ ਕੋਈ ਅੰਤਰ ਨਹੀਂ ਰਿਹਾ; ਸਾਡੇ ਲਈ ਉਹੀ (ਗੱਲ) ਚੰਗੀ ਹੈ ਜੋ ਤੁਹਾਡੇ ਮਨ ਭਾਉਂਦੀ ਹੈ ॥੨੭੮॥

ਕਾਮ ਕੇ ਬਾਨ ਬਨੀ ਬਰਛੀ ਭਰੁਟੇ ਧਨੁ ਸੇ ਦ੍ਰਿਗ ਸੁੰਦਰ ਤੇਰੇ ॥
काम के बान बनी बरछी भरुटे धनु से द्रग सुँदर तेरे ॥

(ਹੇ ਪਿਆਰੀ ਗੋਪੀਓ!) ਤੁਹਾਡੇ ਭਰਵਟੇ ਧਨੁਸ਼ ਵਰਗੇ ਅਤੇ ਸੁੰਦਰ ਨੈਣ ਕਾਮ ਦੇ ਤੀਰ ਦੇ ਸਮਾਨ ਹਨ ਅਤੇ (ਤੁਹਾਡੀ ਚਿਤਵਨ) ਬਰਛੀ (ਜਿਹੀ ਹੈ)।

ਆਨਨ ਹੈ ਸਸਿ ਸੋ ਅਲਕੈ ਹਰਿ ਮੋਹਿ ਰਹੈ ਮਨ ਰੰਚਕ ਹੇਰੇ ॥

आनन है ससि सो अलकै हरि मोहि रहै मन रंचक हेरे ॥

ਮੁਖੜਾ ਚੰਦ੍ਰਮਾ ਵਰਗਾ ਅਤੇ ਜ਼ੁਲਫ਼ਾ ਨਾਗ ਜਿਹੀਆਂ ਹਨ; ਜ਼ਰਾ ਜਿੰਨਾ ਵੇਖਣ ਨਾਲ ਹੀ ਮਨ ਮੋਹਿਆ ਜਾਦਾ ਹੈ।

ਤਉ ਤੁਮ ਸਾਥ ਕਰੀ ਬਿਨਤੀ ਜਬ ਕਾਮ ਕਰਾ ਉਪਜੀ ਜੀਅ ਮੇਰੇ ॥

तउ तुम साथ करी बिनती जब काम करा उपजी जीअ मेरे ॥

ਤਦ ਹੀ ਤੁਹਾਡੇ ਅਗੇ ਬੇਨਤੀ ਕੀਤੀ ਹੈ ਜਦ ਮੇਰੇ ਮਨ ਵਿਚ ਕਾਮ-ਕਲਾ ਉਪਜੀ ਹੈ।

ਚੁੰਬਨ ਦੇਹੁ ਕਹਿਓ ਸਭ ਹੀ ਮੁਖ ਸਉਹ ਹਮੈ ਕਹਿ ਹੈ ਨਹਿ ਡੇਰੇ ॥੨੭੯॥

चुँबन देहु कहिओ सभ ही मुख सउह हमै कहि है नहि डेरे ॥२७९॥

(ਇਸੇ ਲਈ ਮੈਂ) ਕਿਹਾ ਹੈ ਕਿ (ਤੁਸੀਂ) ਸਾਰੀਆਂ ਮੈਨੂੰ ਚੁੰਮੀਆਂ ਦੇਵੋ; ਮੈਨੂੰ ਸੌਂਹ ਲਗੇ, ਤੁਹਾਡੇ ਘਰ ਨਹੀਂ ਦਸਦਾ ॥੨੭੯॥

ਹੋਇ ਪ੍ਰਸੰਨਜ ਸਭੈ ਗੁਪੀਆ ਮਿਲਿ ਮਾਨ ਲਈ ਜੋਊ ਕਾਨ੍ਹ ਕਹੀ ਹੈ ॥

होइ प्रसंन्य सभै गुपीआ मिलि मान लई जोऊ कान्रह कही है ॥

ਸਾਰੀਆਂ ਗੋਪੀਆਂ ਨੇ ਮਿਲ ਕੇ ਪ੍ਰਸੰਨਤਾ ਪੂਰਵਕ ਉਹ (ਗੱਲ) ਮੰਨ ਲਈ ਜੋ ਸ਼ਿਆਮ ਨੇ ਕਹੀ ਹੈ।

ਜੋਰਿ ਹੁਲਾਸ ਬਢਿਯੋ ਜੀਅ ਮੈ ਗਿਨਤੀ ਸਰਿਤਾ ਮਗ ਨੇਹ ਬਹੀ ਹੈ ॥

जोरि हुलास बढियो जीअ मै गिनती सरिता मग नेह बही है ॥

(ਉਨ੍ਹਾ ਦੇ) ਮਨ ਵਿਚ ਜ਼ੋਰ ਨਾਲ ਉਲਾਸ ਵੱਧ ਗਿਆ ਅਤੇ (ਸਾਰੀਆਂ) ਗਿਣਤੀਆਂ ਪ੍ਰੇਮ ਦੇ ਵਹਿਣ ਵਿਚ ਵਹਿ ਗਈਆਂ।

ਸੰਕ ਛੁਟੀ ਦੁਹੂੰ ਕੇ ਮਨ ਤੇ ਹਸਿ ਕੈ ਹਰਿ ਤੋ ਇਹ ਬਾਤ ਕਹੀ ਹੈ ॥

संक छुटी दुहूँ के मन ते हसि कै हरि तो इह बात कही है ॥

ਜਦੋਂ ਇਨ੍ਹਾ ਦੇ ਮਨ ਵਿਚੋਂ ਸੰਗ ਹਟ ਗਈ ਤਦੋਂ ਹੀ (ਸ੍ਰੀ ਕ੍ਰਿਸ਼ਨ ਨੇ) ਹਸ ਕੇ ਇਹ ਗੱਲ ਕਹੀ

ਬਾਤ ਸੁਨੋ ਹਮਰੀ ਤੁਮ ਹੂੰ ਹਮ ਕੋ ਨਿਧਿ ਆਨੰਦ ਆਜ ਲਹੀ ਹੈ ॥੨੮੦॥

बात सुनो हमरी तुम हूँ हम को निधि आनंद आज लही है ॥२८०॥

ਕਿ ਤੁਸੀਂ ਮੇਰੀ ਗੱਲ ਸੁਣੋ, ਅਜ ਮੈਨੂੰ ਆਨੰਦ ਦਾ ਖ਼ਜ਼ਾਨਾ ਲਭ ਪਿਆ ਹੈ ॥੨੮੦॥

ਤਉ ਫਿਰਿ ਬਾਤ ਕਹੀ ਉਨ ਹੂੰ ਸੁਨਿ ਰੀ ਹਰਿ ਜੂ ਪਿਖਿ ਬਾਤ ਕਹੀ ॥

तउ फिरि बात कही उन हूँ सुनि री हरि जू पिखि बात कही ॥

ਤਦੋਂ ਫਿਰ ਉਨ੍ਹਾ (ਗੋਪੀਆਂ) ਨੇ ਗੱਲ ਕੀਤੀ ਕਿ ਹੇ ਸਖੀ! ਸੁਣ, ਵੇਖ ਕ੍ਰਿਸ਼ਨ ਨੇ ਕੀ ਗੱਲ ਕਹੀ ਹੈ।

ਸੁਨਿ ਜੋਰ ਹੁਲਾਸ ਬਢਿਓ ਜੀਅ ਮੈ ਗਿਨਤੀ ਸਰਤਾ ਮਗ ਨੇਹ ਬਹੀ ॥

सुनि जोर हुलास बढिओ जीअ मै गिनती सरता मग नेह बही ॥

ਸੁਣ (ਇਨ੍ਹਾ ਦੇ) ਮਨ ਵਿਚ ਉਲਾਸ ਵੱਧ ਗਿਆ ਹੈ ਅਤੇ ਗਿਣਤੀਆਂ ਪ੍ਰੇਮ ਦੀ ਨਦੀ ਵਿਚ ਰੁੜ੍ਹ ਗਈਆਂ ਹਨ।

ਅਬ ਸੰਕ ਛੁਟੀ ਇਨ ਕੈ ਮਨ ਕੀ ਤਬ ਹੀ ਹਸਿ ਕੈ ਇਹ ਬਾਤ ਕਹੀ ॥

अब संक छुटी इन कै मन की तब ही हसि कै इह बात कही ॥

ਹੁਣ ਇਨ੍ਹਾ ਦੇ ਮਨ ਦੀ ਸੰਗ ਖ਼ਤਮ ਹੋ ਗਈ ਹੈ, ਤਦੇ ਹੀ ਤਾ ਇਨ੍ਹਾ ਨੇ ਹੱਸ ਕੇ ਗੱਲ ਕਹੀ ਹੈ।

ਅਬ ਸਤਿ ਭਯੋ ਹਮ ਕੌ ਦੁਰਗਾ ਬਰੁ ਮਾਤ ਸਦਾ ਇਹ ਸਤਿ ਸਹੀ ॥੨੮੧॥

अब सति भयो हम कौ दुरगा बरु मात सदा इह सति सही ॥२८१॥

ਹੁਣ ਦੁਰਗਾ ਦਾ ਦਿੱਤਾ ਵਰ ਸੱਚਾ ਹੋ ਗਿਆ ਹੈ; (ਦੁਰਗਾ) ਮਾਤਾ ਸਦਾ ਸੱਚੀ ਅਤੇ ਸਹੀ ਹੈ ॥੨੮੧॥

ਕਾਨ੍ਹ ਤਬੈ ਕਰ ਕੇਲ ਤਿਨੋ ਸੰਗਿ ਪੈ ਪਟ ਦੇ ਕਰਿ ਛੋਰ ਦਈ ਹੈ ॥

कान्ह तबै कर केल तिनो संगि पै पट दे करि छोर दई है ॥

ਕ੍ਰਿਸ਼ਨ ਨੇ ਉਨ੍ਹਾ ਨਾਲ (ਕਾਮ) ਕ੍ਰੀੜਾ ਕਰ ਕੇ ਅਤੇ ਬਸਤ੍ਰ ਦੇ ਕੇ ਛਡ ਦਿੱਤਾ।

ਹੋਇ ਇਕਤ੍ਰ ਤਬੈ ਗੁਪੀਆ ਸਭ ਚੰਡਿ ਸਰਾਹਤ ਧਾਮ ਗਈ ਹੈ ॥

होइ इकत्र तबै गुपीआ सभ चंडि सराहत धाम गई है ॥

ਤਦੋਂ ਸਾਰੀਆਂ ਗੋਪੀਆਂ ਇਕੱਠੀਆਂ ਹੋ ਕੇ, ਚੰਡੀ (ਦੁਰਗਾ) ਦੀ ਸਰਾਹਨਾ ਕਰਦੀਆਂ ਘਰਾ ਨੂੰ ਚਲੀਆਂ ਗਈਆਂ ਹਨ।

ਆਨੰਦ ਅਤਿ ਸੁ ਬਢਿਯੋ ਤਿਨ ਕੇ ਜੀਅ ਸੋ ਉਪਮਾ ਕਬਿ ਚੀਨ ਲਈ ਹੈ ॥

आनंद अति सु बढियो तिन के जीअ सो उपमा कबि चीन लई है ॥

ਉਨ੍ਹਾ ਦੇ ਮਨ ਵਿਚ ਬਹੁਤ ਆਨੰਦ ਵਧ ਗਿਆ ਹੈ ਜਿਸ ਦੀ ਉਪਮਾ ਕਵੀ ਨੇ ਇਸ ਤਰ੍ਹਾ ਸਮਝੀ ਹੈ

ਜਿਉ ਅਤਿ ਮੇਘ ਪਰੈ ਧਰਿ ਪੈ ਧਰਿ ਜਯੋ ਸਬਜੀ ਸੁਭ ਰੰਗ ਭਈ ਹੈ ॥੨੯੨॥

जिउ अति मेघ परै धरि पै धरि ज्यो सबजी सुभ रंग भई है ॥२८२॥

ਕਿ ਜਿਉਂ ਧਰਤੀ ਉਤੇ ਬਹੁਤ ਮੀਂਹ ਪੈਣ ਨਾਲ, ਸਾਰੀ ਧਰਤੀ ਹਰੀਆਵਲ ਕਾਰਨ ਸੁੰਦਰ ਰੰਗ ਵਾਲੀ ਹੋ ਜਾਦੀ ਹੈ ॥੨੯੨॥

ਗੋਪੀ ਬਾਚ ॥

गोपी बाच ॥

ਗੋਪੀਆਂ ਕਹਿਣ ਲਗੀਆਂ:

ਅੜਿਲ ॥

अड़िल ॥

ਅੜਿਲ:

ਧੰਨਿ ਚੰਡਿਕਾ ਮਾਤ ਹਮੈ ਬਰੁ ਇਹ ਦਯੋ ॥

धंनि चंडिका मात हमै बरु इह दयो ॥

ਹੇ ਚੰਡਿਕਾ ਮਾਤਾ! (ਤੂੰ) ਧੰਨ ਹੈਂ ਜਿਸ ਨੇ ਸਾਨੂੰ ਇਹ ਵਰ ਦਿੱਤਾ ਹੈ।

ਧੰਨਿ ਦਿਯੋਸ ਹੈ ਆਜ ਕਾਨ੍ਹ ਹਮ ਮਿਤ ਭਯੋ ॥

धंनि दियोस है आज कान्रह हम मित भयो ॥

ਅਜ ਦਾ ਦਿਨ ਧੰਨ ਹੈ ਜਿਸ ਵਿਚ ਕਾਨ੍ਹ ਸਾਡਾ ਮਿਤਰ ਹੋਇਆ ਹੈ।

ਦੁਰਗਾ ਅਬ ਇਹ ਕਿਰਪਾ ਹਮ ਪਰ ਕੀਜੀਐ ॥

दुरगा अब इह किरपा हम पर कीजीऐ ॥

ਹੇ ਦੁਰਗਾ! ਹੁਣ ਸਾਡੇ ਉਤੇ ਇਹ ਕ੍ਰਿਪਾ ਕਰੋ

ਹੋ ਕਾਨਰ ਕੋ ਬਹੁ ਦਿਵਸ ਸੁ ਦੇਖਨ ਦੀਜੀਐ ॥੨੯੩॥

हो कानर को बहु दिवस सु देखन दीजीऐ ॥२८३॥

ਕਿ ਕਾਨ੍ਹ ਦਾ ਸਾਨੂੰ ਬਹੁਤ ਦਿਨਾ ਤਕ ਦਰਸ਼ਨ ਹੁੰਦਾ ਰਹੇ ॥੨੯੩॥

ਗੋਪੀ ਬਾਚ ਦੇਵੀ ਜੂ ਸੋ ॥

ਗੋਪੀ ਬਾਚ ਦੇਵੀ ਜੂ ਸੋ ॥
ਗੋਪੀਆਂ ਦੇਵੀ ਜੀ ਨੂੰ ਕਹਿੰਦੀਆਂ ਹਨ:

ਸਵੈਯਾ ॥
सवैया ॥
ਸਵੈਯਾ:

ਚੰਡਿ ਕ੍ਰਿਪਾ ਹਮ ਪੈ ਕਰੀਐ ਹਮਰੋ ਅਤਿ ਪ੍ਰੀਤਮ ਹੋਇ ਕਨਈਯਾ ॥
चंडि कृपा हम पै करीऐ हमरो अति प्रीतम होइ कनईया ॥
ਹੇ ਚੰਡਿਕਾ! ਸਾਡੇ ਉਤੇ ਕ੍ਰਿਪਾ ਕਰੋ ਕਿ ਕਾਨ੍ਹ ਸਾਡਾ ਪ੍ਰੀਤਮ ਬਣਿਆ ਰਹੇ।

ਪਾਇ ਪਰੇ ਹਮ ਹੂੰ ਤੁਮਰੇ ਹਮ ਕਾਨ੍ਹ ਮਿਲੈ ਮੁਸਲੀਧਰ ਭਈਯਾ ॥
पाइ परे हम हूँ तुमरे हम कान्रह मिलै मुसलीधर भईया ॥
ਅਸੀਂ ਤੇਰੇ ਚਰਨੀ ਪੈਂਦੀਆਂ ਹਾ (ਕਿਉਂਕਿ) (ਤੇਰੀ ਕ੍ਰਿਪਾ ਨਾਲ) ਸਾਨੂੰ ਕਾਨ੍ਹ ਮਿਲਿਆ ਹੈ ਜੋ ਬਲਰਾਮ ਦਾ ਭਰਾ ਹੈ।

ਯਾਹੀ ਤੇ ਦੈਤ ਸੰਘਾਰਨ ਨਾਮ ਕਿਧੋ ਤੁਮਰੋ ਸਭ ਹੀ ਜੁਗ ਗਈਯਾ ॥
याही ते दैत संघारन नाम किधो तुमरो सभ ही जुग गईया ॥
ਇਸੇ ਕਰ ਕੇ ਤੇਰਾ ਨਾ ਦੈਂਤ ਨੂੰ ਸੰਘਾਰਨ ਵਾਲੀ ਹੈ ਅਤੇ (ਤੇਰਾ ਨਾ ਹੀ) ਜਗ ਵਿਚ ਗਾਇਆ ਜਾਦਾ ਹੈ।

ਤਉ ਹਮ ਪਾਇ ਪਰੀ ਤੁਮਰੇ ਜਬ ਹੀ ਤੁਮ ਤੇ ਇਹ ਪੈ ਬਰ ਪਈਯਾ ॥੨੮੪॥
तउ हम पाइ परी तुमरे जब ही तुम ते इह पै बर पईया ॥२८४॥
ਇਸ ਲਈ ਅਸੀਂ ਤੇਰੇ ਪੈਰੀਂ ਪੈਂਦੀਆਂ ਹਾ, ਜਦੋਂ ਅਸੀਂ ਤੇਰੇ ਤੋਂ ਇਹ ਵਰ ਪਾ ਲਿਆ ਹੈ ॥੨੮੪॥

ਕਬਿਤੁ ॥
कबितु ॥
ਕਬਿੱਤ:

ਦੈਤਨ ਕੀ ਮ੍ਰਿਤ ਸਾਧ ਸੇਵਕ ਕੀ ਬਰਤਾ ਤੂ ਕਹੈ ਕਬਿ ਸਯਾਮ ਆਦਿ ਅੰਤ ਹੂੰ ਕੀ ਕਰਤਾ ॥
दैतन की मृत साध सेवक की बरता तू कहै कबि स्याम आदि अंत हूँ की करता ॥

(ਹੇ ਦੁਰਗਾ ਮਾਤਾ! ਤੂੰ) ਦੈਂਤਾ ਦੀ ਮੌਤ ਦੇ ਸਮਾਨ ਹੈਂ ਅਤੇ ਸਾਧਾ-ਸੇਵਕਾ ਦੀ ਵਰ-ਦਾਤੀ ਹੈਂ; ਸ਼ਿਆਮ ਕਵੀ ਕਹਿੰਦੇ ਹਨ, ਤੂੰ ਆਦਿ ਅੰਤ ਦੀ ਕਰਤਾ ਹੈਂ।

ਦੀਜੈ ਬਰਦਾਨ ਮੋਹਿ ਕਰਤ ਬਿਨੰਤੀ ਤੋਹਿ ਕਾਨ੍ਹ ਬਰੁ ਦੀਜੈ ਦੋਖ ਦਾਰਦ ਕੀ ਹਰਤਾ ॥

दीजै बरदान मोहि करत बिनंती तोहि कान्रह बरु दीजै दोख दारद की हरता ॥

ਹੇ ਦੁਖਾ ਅਤੇ ਕਲੇਸਾ ਨੂੰ ਨਸ਼ਟ ਕਰਨ ਵਾਲੀ! ਸਾਨੂੰ ਵਰ ਦਿਓ, ਅਸੀਂ ਬੇਨਤੀ ਕਰਦੀਆਂ ਹਾ ਕਿ ਸਾਨੂੰ ਕਾਨ੍ਹ ਵਰ ਦਿਓ।

ਤੂ ਹੀ ਪਾਰਬਤੀ ਅਸਟ ਭੁਜੀ ਤੁਹੀ ਦੇਵੀ ਤੁਹੀ ਤੁਹੀ ਰੂਪ ਛੁਧਾ ਤੁਹੀ ਪੇਟ ਹੂੰ ਕੀ ਭਰਤਾ ॥

तू ही पारबती असट भुजी तुही देवी तुही तुही रूप छुधा तुही पेट हूँ की भरता ॥

ਤੂੰ ਹੀ ਪਾਰਬਤੀ ਹੈਂ, ਤੂੰ ਹੀ ਅਸ਼ਟ ਭੁਜੀ ਹੈਂ, ਤੂੰ ਹੀ ਦੇਵੀ ਹੈਂ, ਤੂੰ ਹੀ ਭੁਖ ਦਾ ਰੂਪ ਹੈਂ ਅਤੇ ਤੂੰ ਹੀ ਪੇਟ ਨੂੰ ਭਰਨ ਵਾਲੀ ਹੈਂ।

ਤੁਹੀ ਰੂਪ ਲਾਲ ਤੁਹੀ ਸੇਤ ਰੂਪ ਪੀਤ ਤੁਹੀ ਤੁਹੀ ਰੂਪ ਧਰਾ ਕੋ ਹੈ ਤੁਹੀ ਆਪ ਕਰਤਾ ॥੨੯੫॥

तुही रूप लाल तुही सेत रूप पीत तुही तुही रूप धरा को है तुही आप करता ॥२८५॥

ਤੂੰ ਹੀ ਲਾਲ ਰੂਪ ਹੈ, ਤੂੰ ਹੀ ਸਫ਼ੈਦ ਰੂਪ ਵਾਲੀ ਹੈਂ ਅਤੇ ਤੂੰ ਹੀ ਪੀਲੇ ਰੂਪ ਵਾਲੀ ਹੈਂ, ਤੂੰ ਹੀ ਧਰਤੀ ਰੂਪ ਹੈਂ ਅਤੇ ਤੂੰ ਹੀ ਸਭ ਨੂੰ ਕਰਨ ਵਾਲੀ ਹੈਂ ॥੨੯੫॥

ਸਵੈਯਾ ॥

सवैया ॥

ਸਵੈਯਾ:

ਬਾਹਨਿ ਸਿੰਘ ਭੁਜਾ ਅਸਟਾ ਜਿਹ ਚਕ੍ਰ ਤ੍ਰਿਸੂਲ ਗਦਾ ਕਰ ਮੈ ॥

बाहनि सिंघ भुजा असटा जिह चक्र तृसूल गदा कर मै ॥

(ਤੇਰਾ) ਵਾਹਨ ਸ਼ੇਰ ਹੈ, (ਤੇਰੀਆਂ) ਅੱਠ ਭੁਜਾਵਾ ਹਨ ਜਿਨ੍ਹਾ ਵਿਚ ਚੱਕਰ, ਗਦਾ, ਤ੍ਰਿਸ਼ੂਲ,

ਬਰਛੀ ਸਰ ਢਾਲ ਕਮਾਨ ਨਿਖੰਗ ਧਰੇ ਕਟਿ ਜੋ ਬਰ ਹੈ ਬਰਮੈ ॥

बरछी सर ढाल कमान निखंग धरे कटि जो बर है बरमै ॥

ਬਰਛੀ, ਤੀਰ, ਢਾਲ, ਕਮਾਨ ਆਦਿ (ਸ਼ਸਤ੍ਰ-ਅਸਤ੍ਰ ਧਾਰਨ ਕੀਤੇ ਹੋਏ ਹਨ) ਅਤੇ ਲਕ ਨਾਲ ਭੱਥਾ ਬੰਨ੍ਹਿਆ ਹੋਇਆ ਹੈ ਅਤੇ (ਸ਼ਰੀਰ ਉਤੇ) ਸੁੰਦਰ ਕਵਚ (ਧਾਰਿਆ ਹੋਇਆ) ਹੈ।

ਗੁਪੀਆ ਸਭ ਸੇਵ ਕਰੈ ਤਿਹ ਕੀ ਚਿਤ ਦੈ ਤਿਹ ਮੈ ਹਿਤੁ ਕੈ ਹਰਿ ਮੈ ॥

गुपीआ सभ सेव करै तिह की चित दै तिह मै हितु कै हरि मै ॥

ਉਸ ਦੇਵੀ ਦੀ ਸਾਰੀਆਂ ਗੋਪੀਆਂ ਮਨ ਨਾਲ ਸੇਵਾ ਕਰਦੀਆਂ ਹਨ ਅਤੇ ਕ੍ਰਿਸ਼ਨ ਨਾਲ ਹਿਤ ਕਰਦੀਆਂ ਹਨ।

ਪੁਨਿ ਅਛਤ ਧੂਪ ਪੰਚਾਮ੍ਰਿਤ ਦੀਪ ਜਗਾਵਤ ਹਾਰ ਡਰੈ ਗਰ ਮੈ ॥੨੮੬॥

पुनि अछत धूप पंचामृत दीप जगावत हार डरै गर मै ॥२८६॥

ਫਿਰ (ਦੇਵੀ ਨੂੰ) ਚਾਵਲ, ਧੂਪ, ਕੜਾਹ ਚੜ੍ਹਾਉਂਦੀਆਂ ਹਨ। ਦੀਪ ਜਗਾ ਕੇ ਉਨ੍ਹਾ ਦੇ ਗਲਾ ਵਿਚ ਹਾਰ ਪਾਦੇ ਹਨ ॥੨੮੬॥

ਕਬਿਤੁ ॥

कबितु ॥

ਕਬਿੱਤ:

ਤੋਹੀ ਕੋ ਸੁਨੈ ਹੈ ਜਾਪ ਤੇਰੋ ਹੀ ਜਪੈ ਹੈ ਧਿਆਨ ਤੇਰੋ ਹੀ ਧਰੈ ਹੈ ਨ ਜਪੈ ਹੈ ਕਾਹੂੰ ਆਨ ਕੋ ॥

तोही को सुनै है जाप तेरो ही जपै है धिआन तेरो ही धरै है न जपै है काहूँ आन को ॥

ਤੇਰੇ (ਯਸ਼ ਨੂੰ) ਸੁਣਦੀਆਂ ਹਾ, ਤੇਰੇ ਜਾਪ ਨੂੰ ਜਪਦੀਆਂ ਹਾ, ਤੇਰਾ ਹੀ ਧਿਆਨ ਧਰਦੀਆਂ ਹਾ ਅਤੇ ਕਿਸੇ ਹੋਰ ਨੂੰ ਨਹੀਂ ਜਪਦੀਆਂ।

ਤੇਰੋ ਗੁਨ ਗੈ ਹੈ ਹਮ ਤੇਰੇ ਹੀ ਕਹੈ ਹੈ ਫੂਲ ਤੋਹੀ ਪੈ ਡਰੈ ਹੈ ਸਭ ਰਾਖੈ ਤੇਰੇ ਮਾਨ ਕੋ ॥

तेरो गुन गै है हम तेरे ही कहै है फूल तोही पै डरै है सभ राखै तेरे मान को ॥

ਤੇਰੇ ਗੁਣ ਗਾਉਂਦੀਆਂ ਹਾ, ਤੇਰੀਆਂ ਹੀ ਅਖਵਾਉਂਦੀਆਂ ਹਾ, ਤੇਰੇ ਉਤੇ ਹੀ ਫੁਲ ਚੜ੍ਹਾਉਂਦੀਆਂ ਹਾ ਅਤੇ ਸਭ ਤਰ੍ਹਾ ਨਾਲ ਤੇਰੇ ਮਾਣ ਨੂੰ ਰਖਦੀਆਂ ਹਾ।

ਜੈਸੇ ਬਰੁ ਦੀਨੋ ਹਮੈ ਹੋਇ ਕੈ ਪ੍ਰਸੰਨਿ ਪਾਛੈ ਤੈਸੇ ਬਰ ਦੀਜੈ ਹਮੈ ਕਾਨ੍ਹ ਸੁਰ ਗਜਾਨ ਕੋ ॥

जैसे बरु दीनो हमै होइ कै प्रसंनि पाछै तैसे बर दीजै हमै कान्रह सुर ग्यान को ॥

ਜਿਸ ਤਰ੍ਹਾ ਦਾ ਤੁਸੀਂ ਪ੍ਰਸੰਨ ਹੋ ਕੇ ਪਹਿਲਾ ਸਾਨੂੰ ਵਰ ਦਿੱਤਾ ਸੀ, ਉਸ ਤਰ੍ਹਾ ਦਾ ਹੁਣ ਸ੍ਰੇਸ਼ਠ ਗਿਆਨ ਵਾਲੇ ਸ੍ਰੀ ਕ੍ਰਿਸ਼ਨ ਦਾ ਵਰ ਦਿਓ।

ਦੀਜੀਐ ਬਿਭੂਤਿ ਕੈ ਬਨਾਸਪਤੀ ਦੀਜੈ ਕੈਧੋ ਮਾਲਾ ਦੀਜੈ ਮੋਤਿਨ ਕੈ ਮੁੰਦ੍ਰਾ ਦੀਜੈ ਕਾਨ੍ਹ ਕੋ ॥੨੮੭॥

दीजीऐ बिभूति कै बनासपती दीजै कैधो माला दीजै मोतिन कै मुँद्रा दीजै कान्रह को ॥२८७॥

ਸਾਨੂੰ ਬਿਭੂਤੀ (ਲਗਾਉਣ ਲਈ) ਦਿਓ ਅਤੇ (ਖਾਣ ਪੀਣ ਲਈ) ਬਨਸਪਤੀ ਦਿਓ, ਮੋਤੀਆਂ ਦੀ ਮਾਲਾ ਦਿਓ ਅਤੇ ਕੰਨਾ ਵਿਚ ਪਾਣ ਵਾਲੀਆਂ ਮੁੰਦਰਾ ਦਿਓ (ਭਾਵ ਜੋਗਣਾ ਬਣਨ ਦੀ ਸਾਮਗ੍ਰੀ ਦਿਓ) ॥੨੮੭॥

ਦੇਵੀ ਬਾਚ ॥

देवी बाच ॥

ਦੇਵੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਤੋ ਹਸ ਬਾਤ ਕਹੀ ਦੁਰਗਾ ਹਮ ਤੋ ਤੁਮ ਕੋ ਹਰਿ ਕੋ ਬਰੁ ਦੈ ਹੈ ॥

तो हस बात कही दुरगा हम तो तुम को हरि को बरु दै है ॥

ਤਦ ਹਸ ਕੇ ਦੇਵੀ ਨੇ (ਇਹ) ਗੱਲ ਕਹੀ ਕਿ ਮੈਂ ਤਾ ਤੁਹਾਨੂੰ ਕ੍ਰਿਸ਼ਨ ਦਾ ਤੁਹਾਡਾ ਪਤੀ ਹੋਣ ਦਾ ਵਰ ਦਿੱਤਾ ਹੈ।

ਹੋਹੁ ਪ੍ਰਸੰਨਿ ਸਭੈ ਮਨ ਮੈ ਤੁਮ ਸਤ ਕਹਿਯੋ ਨਹੀ ਝੂਠ ਕਹੈ ਹੈ ॥

होहु प्रसंनि सभै मन मै तुम सत कहियो नही झूठ कहै है ॥

ਸਾਰੀਆਂ ਮਨ ਵਿਚ ਪ੍ਰਸੰਨ ਹੋਵੋ; ਮੈਂ ਸੱਚ ਕਿਹਾ ਹੈ, ਝੂਠ ਨਹੀਂ ਕਹਿੰਦੀ।

ਕਾਨਹਿ ਕੋ ਸੁਖ ਹੋ ਤੁਮ ਕੋ ਹਮ ਸੋ ਸੁਖ ਸੋ ਅਖੀਆ ਭਰਿ ਲੈ ਹੈ ॥

कानहि को सुख हो तुम को हम सो सुख सो अखीआ भरि लै है ॥

(ਇਸ ਪ੍ਰਕਾਰ) ਕਾਨ੍ਹ ਨੂੰ ਸੁਖ ਹੋਵੇਗਾ, ਤੁਹਾਨੂੰ ਸੁਖ ਹੋਵੇਗਾ, ਮੈਨੂੰ ਵੀ ਸੁਖ ਹੋਵੇਗਾ ਅਤੇ (ਅਸੀਂ ਸਭ) ਸੁਖ ਨਾਲ ਅੱਖਾ ਭਰ ਲਵਾਗੀਆਂ (ਭਾਵ ਸਭ ਆਨੰਦਿਤ ਹੋ ਜਾਵਾਗੀਆਂ)।

ਜਾਹੁ ਕਹਿਯੋ ਸਭ ਹੀ ਤੁਮ ਡੇਰਨ ਕਾਲ੍ਹ ਵਹੈ ਬਰੁ ਕੋ ਤੁਮ ਪੈ ਹੈ ॥੨੮੮॥

जाहु कहियो सभ ही तुम डेरन कालूह वहै बरु को तुम पै है ॥२८८॥

(ਦੇਵੀ ਨੇ) ਕਿਹਾ ਤੁਸੀਂ ਸਾਰੀਆਂ ਹੁਣ ਘਰਾ ਨੂੰ ਜਾਓ, ਕਲ ਤੁਸੀਂ ਉਸੇ ਵਰ ਨੂੰ ਪ੍ਰਾਪਤ ਕਰ ਲਵੋਗੀਆਂ ॥੨੮੮॥

ਕਬਿਯੋ ਬਾਚ ਦੋਹਰਾ ॥

कबियो बाच दोहरा ॥

ਕਵੀ ਨੇ ਕਿਹਾ ਦੋਹਰਾ:

ਹ੍ਵੈ ਪ੍ਰਸੰਨਜ ਸਭ ਬ੍ਰਿਜ ਬਧੂ ਤਿਹ ਕੋ ਸੀਸ ਨਿਵਾਇ ॥

ह्वै प्रसंन्य सभ बृज बधू तिह को सीस निवाइ ॥

(ਇਹ ਸੁਣ ਕੇ) ਬ੍ਰਜ-ਭੂਮੀ ਦੀਆਂ ਸਾਰੀਆਂ ਇਸਤਰੀਆਂ ਨੇ ਪ੍ਰਸੰਨ ਹੋ ਕੇ (ਦੇਵੀ ਨੂੰ) ਮੱਥਾ ਟੇਕਿਆ

ਪਰਿ ਪਾਇਨ ਕਰਿ ਬੇਨਤੀ ਚਲੀ ਗ੍ਰਿਹਨ ਕੌ ਧਾਇ ॥੨੮੯॥

परि पाइन करि बेनती चली गृहन कौ धाइ ॥२८९॥

ਅਤੇ ਚਰਨੀ ਪੈ ਕੇ ਤੇ ਬੇਨਤੀ ਕਰ ਕੇ ਘਰਾ ਨੂੰ ਚਲੀਆਂ ਗਈਆਂ ॥੨੮੯॥

ਸਵੈਯਾ ॥

सवैया ॥

ਸਵੈਯਾ:

ਆਪਸ ਮੈ ਕਰ ਜੋਰਿ ਸਭੈ ਗੁਪੀਆ ਚਲਿ ਧਾਮ ਗਈ ਹਰਖਾਨੀ ॥

आपस मै कर जोरि सभै गुपीआ चलि धाम गई हरखानी ॥

ਆਪਸ ਵਿਚ ਹੱਥ ਜੋੜ ਕੇ ਸਾਰੀਆਂ ਗੋਪੀਆਂ ਪ੍ਰਸੰਨ ਹੋਈਆਂ ਘਰਾ ਨੂੰ ਚਲੀਆਂ ਗਈਆਂ

ਰੀਝ ਦਯੋ ਹਮ ਕੋ ਦੁਰਗਾ ਬਰੁ ਸ੍ਯਾਮ ਚਲੀ ਕਹਤੀ ਇਹ ਬਾਨੀ ॥

रीझ दयो हम को दुरगा बरु स्याम चली कहती इह बानी ॥

ਅਤੇ ਆਪਸ ਵਿਚ ਗੱਲਾ ਕਰਦੀਆਂ ਗਈਆਂ ਕਿ ਦੇਵੀ ਦੁਰਗਾ ਨੇ ਪ੍ਰਸੰਨ ਹੋ ਕੇ ਕ੍ਰਿਸ਼ਨ ਰੂਪੀ ਪਤੀ ਦਾ ਵਰ ਦਿੱਤਾ ਹੈ।

ਆਨੰਦ ਮਤ ਭਰੀ ਮਦ ਸੋ ਸਭ ਸੁੰਦਰ ਧਾਮਨ ਕੋ ਨਿਜਕਾਨੀ ॥

आनंद मत भरी मद सो सभ सुँदर धामन को निजकानी ॥

ਆਨੰਦ ਨਾਲ ਮਸਤ ਹੋਈਆਂ ਸਾਰੀਆਂ (ਗੋਪੀਆਂ) ਆਪਣੇ ਸੁੰਦਰ ਘਰਾ ਦੇ ਨੇੜੇ ਪਹੁੰਚ ਗਈਆਂ ਹਨ।

ਦਾਨ ਦਯੋ ਦਿਜਹੂੰ ਬਹੁਤਿਯੋ ਮਨ ਇਛਤ ਹੈ ਹਰਿ ਹੋ ਹਮ ਜਾਨੀ ॥੨੯੦॥

दान दयो दिजहूँ बहुतियो मन इछत है हरि हो हम जानी ॥२९०॥

(ਉਨ੍ਹਾ ਨੇ) ਬਹੁਤਿਆਂ ਬ੍ਰਾਹਮਣਾ ਨੂੰ ਦਾਨ ਦਿੱਤਾ ਹੈ (ਕਿਉਂਕਿ) ਉਨ੍ਹਾ ਦੇ ਮਨ ਇਛਿਤ ਮਿਤਰ ਵਜੋਂ ਕ੍ਰਿਸ਼ਨ ਨੂੰ ਪ੍ਰਾਪਤ ਕੀਤਾ ਹੈ ॥੨੯੦॥

ਦੋਹਰਾ ॥

दोहरा ॥

ਦੋਹਰਾ:

ਸਮੈ ਭਲੈ ਇਕ ਘਾਤ ਸਿਉ ਹ੍ਵੈ ਇਕਤ੍ਰ ਸਭ ਬਾਲ ॥

सम‍ै भलै इक घात सिउ ह्वै इकत्र सभ बाल ॥

ਇਕ ਦਿਨ ਕਿਸੇ ਸ਼ੁਭ ਘੜੀ ਮੌਕਾ ਪਾ ਕੇ ਸਾਰੀਆਂ ਗੋਪੀਆਂ ਇਕੱਠੀਆਂ ਹੋ ਕੇ

ਅੰਗ ਸਭੈ ਗਿਨਨੈ ਲਗੀ ਕਰਿ ਕੈ ਬਾਤ ਰਸਾਲ ॥੨੯੧॥

अंग सभै गिननै लगी करि कै बात रसाल ॥२९१॥

ਸੁੰਦਰ ਗੱਲਾ ਕਰਦੇ ਹੋਇਆਂ ਕ੍ਰਿਸ਼ਨ ਦੇ ਸਾਰੇ ਅੰਗਾ ਦੀ ਗਿਣਤੀ ਕਰਨ ਲਗੀਆਂ ॥੨੯੧॥

ਸਵੈਯਾ ॥

सवैया ॥

ਸਵੈਯਾ:

ਕੋਊ ਕਹੈ ਹਰਿ ਕੋ ਮੁਖ ਸੁੰਦਰ ਕੋਊ ਕਹੈ ਸੁਭ ਨਾਕ ਬਨਿਯੋ ਹੈ ॥

कोऊ कहै हरि को मुख सुँदर कोऊ कहै सुभ नाक बनियो है ॥

ਕੋਈ ਕਹਿੰਦੀ ਕ੍ਰਿਸ਼ਨ ਦਾ ਮੁਖ ਸੁੰਦਰ ਹੈ; ਕੋਈ ਕਹਿੰਦੀ ਨਕ ਬਹੁਤ ਸੋਹਣਾ ਬਣਿਆ ਹੋਇਆ ਹੈ;

ਕੋਊ ਕਹੈ ਕਟਿ ਕੇਹਰਿ ਸੀ ਤਨ ਕੰਚਨ ਸੋ ਰਿਝਿ ਕਾਹੂ ਗਨਿਯੋ ਹੈ ॥

कोऊ कहै कटि केहरि सी तन कंचन सो रिझि काहू गनियो है ॥

ਕੋਈ ਕਹਿੰਦੀ (ਕ੍ਰਿਸ਼ਨ ਦਾ) ਲਕ ਸ਼ੇਰ ਵਰਗਾ (ਪਤਲਾ) ਹੈ; ਕੋਈ ਰੀਝ ਕੇ (ਕ੍ਰਿਸ਼ਨ ਦੇ) ਸ਼ਰੀਰ ਨੂੰ ਸੋਨੇ ਦਾ ਮੰਨਦੀ ਹੈ;

ਨੈਨ ਕੁਰੰਗ ਸੇ ਕੋਊ ਗਨੈ ਜਸੁ ਤਾ ਛਬਿ ਕੋ ਕਬਿ ਸ੍ਯਾਮ ਭਨਿਯੋ ਹੈ ॥

नैन कुरंग से कोऊ गनै जसु ता छबि को कबि स्याम भनियो है ॥

ਕੋਈ (ਕ੍ਰਿਸ਼ਨ ਦੇ) ਨੈਨ ਹਿਰਨ ਵਰਗੇ ਗਿਣਦੀ ਹੈ। ਸ਼ਿਆਮ ਕਵੀ ਉਸ ਸ਼ੋਭਾ ਨੂੰ ਵਰਣਨ ਕਰਦਿਆਂ ਕਹਿੰਦੇ ਹਨ

ਲੋਗਨ ਮੈ ਜਿਮ ਜੀਵ ਬਨਿਯੋ ਤਿਨ ਕੇ ਤਨ ਮੈ ਤਿਮ ਕਾਨ੍ਹ ਮਨਿਯੋ ਹੈ ॥੨੯੨॥

लोगन मै जिम जीव बनियो तिन के तन मै तिम कान्रह मनियो है ॥२९२॥

ਕਿ ਜਿਵੇਂ ਲੋਕਾ ਵਿਚ ਆਪਣੇ 'ਜੀਵ' ਦਾ (ਪਿਆਰ) ਬਣਿਆ ਹੋਇਆ ਹੈ, ਉਸੇ ਤਰ੍ਹਾ ਗੋਪੀਆਂ ਨੇ ਤਨ ਵਿਚ ਕਾਨ੍ਹ ਦਾ (ਪ੍ਰੇਮ) ਮੰਨਿਆ ਹੋਇਆ ਹੈ ॥੨੯੨॥

ਕਾਨ੍ਹ ਕੋ ਪੇਖਿ ਕਲਾਨਿਧਿ ਸੌ ਮੁਖ ਰੀਝ ਰਹੀ ਸਭ ਹੀ ਬ੍ਰਿਜ ਬਾਰਾ ॥

कान्रह को पेखि कलानिधि सौ मुख रीझ रही सभ ही बृज बारा ॥

ਕਾਨ੍ਹ ਦੇ ਚੰਦ੍ਰਮਾ ਵਰਗੇ ਮੁਖ ਨੂੰ ਵੇਖ ਕੇ ਬ੍ਰਜ ਦੀਆਂ ਸਾਰੀਆਂ ਇਸਤਰੀਆਂ ਰੀਝ ਰਹੀਆਂ ਹਨ।

ਮੋਹਿ ਰਹੇ ਭਗਵਾਨ ਉਤੇ ਇਨਹੂੰ ਦੁਰਗਾ ਬਰੁ ਚੇਟਕ ਡਾਰਾ ॥

मोहि रहे भगवान उते इनहूँ दुरगा बरु चेटक डारा ॥

ਉਧਰ ਭਗਵਾਨ (ਕ੍ਰਿਸ਼ਨ) ਵੀ ਮੋਹਿਤ ਹੋਏ ਪਏ ਹਨ ਅਤੇ ਦੇਵੀ ਦੇ ਵਰ ਕਾਰਨ ਇਨ੍ਹਾ ਨੂੰ ਵੀ ਚੇਟਕ ਲਗ ਗਈ ਹੈ,

ਕਾਨਿ ਟਿਕੈ ਗ੍ਰਿਹ ਅਉਰ ਬਿਖੈ ਤਿਹ ਕੋ ਅਤਿ ਹੀ ਜਸੁ ਸ੍ਯਾਮ ਉਚਾਰਾ ॥

कानि टिकै गृह अउर बिखै तिह को अति ही जसु स्याम उचारा ॥

(ਭਾਵੇਂ) ਕਾਨ੍ਹ ਹੋਰ ਘਰ ਵਿਚ ਟਿਕਿਆ ਹੋਇਆ ਹੈ। ਉਸ ਸ੍ਰੇਸ਼ਠ ਯਸ਼ ਨੂੰ ਕਵੀ ਸ਼ਿਆਮ ਨੇ ਇੰਜ ਸਮਝਿਆ ਹੈ

ਜੀਵ ਇਕਤ੍ਰ ਰਹੈ ਤਿਨ ਕੋ ਇਮ ਟੂਟ ਗਏ ਜਿਉ ਮ੍ਰਿਨਾਲ ਕੀ ਤਾਰਾ ॥੨੯੩॥

जीव इकत्र रहै तिन को इम टूट गए जिउ मृनाल की तारा ॥२९३॥

ਕਿ ਉਨ੍ਹਾ ਦੀਆਂ ਆਤਮਾਵਾ ਇਕ-ਮਿਕ ਰਹਿੰਦੀਆਂ ਹਨ। (ਲੋਕ-ਲਾਜ ਦੇ ਬੰਧਨ) ਇਸ ਤਰ੍ਹਾ ਟੁਟ ਗਏ ਹਨ ਜਿਵੇਂ ਭੇਂਹ ਦੀਆਂ ਤਾਰਾ ਟੁਟ ਜਾਦੀਆਂ ਹਨ ॥੨੯੩॥

ਨੇਹੁ ਲਗਿਯੋ ਇਨ ਕੋ ਹਰਿ ਸੌ ਅਰੁ ਨੇਹੁ ਲਗਿਯੋ ਹਰਿ ਕੋ ਇਨ ਨਾਰੇ ॥

नेहु लगियो इन को हरि सौ अरु नेहु लगियो हरि को इन नारे ॥

ਇਨ੍ਹਾ ਦਾ ਪ੍ਰੇਮ ਕ੍ਰਿਸ਼ਨ ਨਾਲ ਹੋ ਗਿਆ ਹੈ ਅਤੇ ਕ੍ਰਿਸ਼ਨ ਦਾ ਨੇਹ ਇਨ੍ਹਾ ਇਸਤਰੀਆਂ ਨਾਲ ਪੈ ਗਿਆ ਹੈ।

ਚੈਨ ਪਰੈ ਦੁਹ ਕੋ ਨਹਿ ਦ੍ਵੈ ਪਲ ਨ੍ਹਾਵਨ ਜਾਵਤ ਹੋਤ ਸਵਾਰੇ ॥

चैन परै दुह को नहि द्वै पल न्रहावन जावत होत सवारे ॥

ਦੋਹਾ ਨੂੰ (ਬਿਨਾ ਦੇਖੇ) ਦੋ ਪਲ ਲਈ ਵੀ ਚੈਨ ਨਹੀਂ ਪੈਂਦਾ, (ਇਸ ਲਈ) ਸਵੇਰ ਹੀ ਨਹਾਉਣ ਲਈ ਚਲੇ ਜਾਦੇ ਹਨ।

ਸ੍ਯਾਮ ਭਏ ਭਗਵਾਨ ਇਨੈ ਬਸਿ ਦੈਤਨ ਕੇ ਜਿਹ ਤੇ ਦਲ ਹਾਰੇ ॥

स्याम भए भगवान इनै बसि दैतन के जिह ते दल हारे ॥

ਸ਼ਿਆਮ (ਕਵੀ ਕਹਿੰਦੇ ਹਨ) ਉਹ ਭਗਵਾਨ ਇਨ੍ਹਾ ਦੇ ਵਸ ਵਿਚ ਹੋ ਗਿਆ ਹੈ ਜਿਸ ਤੋਂ ਦੈਂਤਾ ਦੇ ਦਲ ਹਾਰੇ ਹੋਏ ਹਨ।

ਖੇਲ ਦਿਖਾਵਤ ਹੈ ਜਗ ਕੌ ਦਿਨ ਥੋਰਨ ਮੈ ਅਬ ਕੰਸ ਪਛਾਰੇ ॥੨੯੪॥

खेल दिखावत है जग कौ दिन थोरन मै अब कंस पछारे ॥२९४॥

(ਸ੍ਰੀ ਕ੍ਰਿਸ਼ਨ) ਜਗਤ ਨੂੰ ਲੀਲਾ ਵਿਖਾ ਰਹੇ ਹਨ, ਹੁਣ ਥੋੜੇ ਦਿਨਾ ਵਿਚ ਹੀ ਕੰਸ ਨੂੰ ਪਛਾੜਨਗੇ ॥੨੯੪॥

ਉਤ ਜਾਗਤ ਸ੍ਯਾਮ ਇਤੈ ਗੁਪੀਆ ਕਬਿ ਸ੍ਯਾਮ ਕਹੈ ਹਿਤ ਕੈ ਸੰਗਿ ਤਾ ਕੇ ॥

उत जागत स्याम इतै गुपीआ कबि स्याम कहै हित कै संगि ता के ॥

ਸ਼ਿਆਮ ਕਵੀ ਕਹਿੰਦੇ ਹਨ, ਉਧਰ ਕ੍ਰਿਸ਼ਨ ਜਾਗਦੇ ਹਨ ਅਤੇ ਇਧਰ ਗੋਪੀਆਂ (ਜਾਗਦੀਆਂ ਹਨ) ਜਿਨ੍ਹਾ ਦਾ ਉਸ ਨਾਲ ਹਿਤ ਹੈ।

ਰੀਝ ਰਹੀ ਤਿਹ ਪੈ ਸਭ ਹੀ ਪਿਖਿ ਨੈਨਨ ਸੋ ਫੁਨਿ ਕਾਨ੍ਹਰ ਬਾਕੇ ॥

रीझ रही तिह पै सभ ही पिखि नैनन सो फुनि कान्रहर बाके ॥

ਉਸ ਸੁੰਦਰ ਕਾਨ੍ਹ ਨੂੰ ਅੱਖਾ ਨਾਲ ਵੇਖ ਕੇ ਸਾਰੀਆਂ ਗੋਪੀਆਂ ਰੀਝ ਰਹੀਆਂ ਹਨ।

ਪ੍ਰੇਮ ਛਕੀ ਨ ਪਰੈ ਇਨ ਕੋ ਕਲਿ ਕਾਮ ਬਢਿਯੋ ਅਤਿ ਹੀ ਤਨ ਵਾ ਕੇ ॥

प्रेम छकी न परै इन को कलि काम बढियो अति ही तन वा के ॥

ਪ੍ਰੇਮ ਨਾਲ ਮਸਤ ਹੋਈਆਂ ਨੂੰ ਚੈਨ ਨਹੀਂ ਪੈਂਦਾ ਅਤੇ ਉਨ੍ਹਾ ਦੇ ਤਨ ਵਿਚ ਕਾਮ ਬਹੁਤ ਵਧ ਗਿਆ ਹੈ।

ਖੇਲਹਿ ਪ੍ਰਾਤਹਿ ਕਾਲ ਭਏ ਹਮ ਨਾਹਿ ਲਖੈ ਹਮ ਕੈ ਜਨ ਗਾ ਕੇ ॥੨੯੫॥

खेलहि प्रातहि काल भए हम नाहि लखै हम कै जन गा के ॥२९५॥

(ਖੇਡਣ ਉਪਰੰਤ ਘਰਾ ਨੂੰ ਪਰਤਦੀਆਂ ਹੋਈਆਂ ਕਹਿੰਦੀਆਂ ਹਨ) ਕਿ ਕਲ ਪ੍ਰਭਾਤ ਵੇਲੇ ਆ ਕੇ ਖੇਡਾਗੀਆਂ (ਜਿਸ ਕਰ ਕੇ) ਸਾਨੂੰ ਪਿੰਡ ਦੇ ਲੋਕੀਂ ਜਾਣ ਹੀ ਨਹੀਂ ਸਕਣਗੇ ॥੨੯੫॥

ਪ੍ਰਾਤ ਭਯੋ ਚੁਹਲਾਤ ਚਿਰੀ ਜਲਜਾਤ ਖਿਰੇ ਬਨ ਗਾਇ ਛਿਰਾਨੀ ॥

प्रात भयो चुहलात चिरी जलजात खिरे बन गाइ छिरानी ॥

(ਜਦੋਂ) ਪ੍ਰਭਾਤ ਹੋਈ ਅਤੇ ਚਿੜੀਆਂ ਚੂਕਣ ਲਗੀਆਂ, ਕੰਵਲ ਫੁਲ ਖਿੜ ਗਏ ਅਤੇ ਗਊਆਂ ਬਨ ਨੂੰ ਛਿੜ ਗਈਆਂ।

ਗੋਪ ਜਗੇ ਪਤਿ ਗੋਪ ਜਗਿਯੋ ਕਬਿ ਸ੍ਯਾਮ ਜਗੀ ਅਰੁ ਗੋਪਨਿ ਰਾਨੀ ॥

गोप जगे पति गोप जगियो कबि स्याम जगी अरु गोपनि रानी ॥

(ਉਸ ਵੇਲੇ) ਗਵਾਲੇ ਜਾਗ ਪਏ, ਨੰਦ ਜਾਗ ਪਿਆ ਅਤੇ ਗਵਾਲਿਆਂ ਦੀ ਰਾਣੀ (ਜਸੋਧਾ) ਜਾਗ ਪਈ।

ਜਾਗ ਉਠੇ ਤਬ ਹੀ ਕਰੁਨਾਨਿਧਿ ਜਾਗਿ ਉਠਿਯੋ ਮੁਸਲੀਧਰ ਮਾਨੀ ॥

जाग उठे तब ही करुनानिधि जागि उठियो मुसलीधर मानी ॥

ਸ਼ਿਆਮ ਕਵੀ (ਕਹਿੰਦੇ ਹਨ) ਉਸ ਵੇਲੇ ਕ੍ਰਿਪਾ ਦੇ ਸਮੁੰਦਰ (ਸ੍ਰੀ ਕ੍ਰਿਸ਼ਨ) ਅਤੇ ਅਭਿਮਾਨੀ ਬਲਰਾਮ ਵੀ ਜਾਗ ਉਠੇ।

ਗੋਪ ਗਏ ਉਤ ਨ੍ਹਾਨ ਕਰੈ ਇਤ ਕਾਨ੍ਹ ਚਲੇ ਗੁਪੀਆ ਨਿਜਕਾਨੀ ॥੨੯੬॥

गोप गए उत न्रहान करै इत कान्रह चले गुपीआ निजकानी ॥२९६॥

ਗਵਾਲੇ ਤਾ ਨਹਾਉਣ ਚਲੇ ਗਏ ਅਤੇ ਇਧਰ ਸ੍ਰੀ ਕ੍ਰਿਸ਼ਨ ਗੋਪੀਆਂ ਕੋਲ ਚਲੇ ਗਏ ॥੨੯੬॥

ਬਾਤ ਕਹੈ ਰਸ ਕੀ ਹਸ ਕੈ ਨਹਿ ਅਉਰ ਕਥਾ ਰਸ ਕੀ ਕੋਊ ਭਾਖੈ ॥

बात कहै रस की हस कै नहि अउर कथा रस की कोऊ भाखै ॥

(ਸ੍ਰੀ ਕ੍ਰਿਸ਼ਨ ਗੋਪੀਆਂ ਕੋਲ ਜਾ ਕੇ ਕਾਮ) ਰਸ ਦੀਆਂ ਗੱਲਾ ਕਰਦੇ ਹਨ ਅਤੇ (ਕਾਮ) ਰਸ (ਤੋਂ ਬਿਨਾ) ਹੋਰ ਕੋਈ ਕਥਾ-ਵਾਰਤਾ ਨਹੀਂ ਕਰਦੇ।

ਚੰਚਲ ਸ੍ਰੀਪਤਿ ਕੇ ਅਪੁਨੇ ਦ੍ਰਿਗ ਮੋਹਿ ਤਿਨੈ ਬਤੀਆ ਇਹ ਆਖੈ ॥

चंचल स्रीपति के अपुने द्रग मोहि तिनै बतीआ इह आखै ॥

ਸ੍ਰੀ ਕ੍ਰਿਸ਼ਨ ਆਪਣੇ ਚੰਚਲ ਨੈਨਾ ਨਾਲ (ਗੋਪੀਆਂ ਨੂੰ) ਮੋਹ ਕੇ ਉਨ੍ਹਾ ਨਾਲ ਗੱਲਾ ਕਰਦੇ ਹਨ।

ਬਾਤ ਨ ਜਾਨਤ ਹੋ ਰਸ ਕੀ ਰਸ ਜਾਨਤ ਸੋ ਨਰ ਜੋ ਰਸ ਗਾਖੈ ॥

बात न जानत हो रस की रस जानत सो नर जो रस गाखै ॥

(ਤੁਸੀਂ ਕਾਮ) ਰਸ ਦੀ ਗੱਲ ਨਹੀਂ ਜਾਣਦੀਆਂ ਹੋ, (ਅਸਲ ਵਿਚ) ਇਸ ਰਸ ਨੂੰ ਉਹੀ ਜਾਣਦਾ ਹੈ ਜਿਸ ਨੇ ਇਸ ਨੂੰ ਮਾਣਿਆ ਹੁੰਦਾ ਹੈ।

ਪ੍ਰੀਤਿ ਪੜੈ ਕਰਿ ਪ੍ਰੀਤਿ ਕੜੈ ਰਸ ਰੀਤਿਨ ਚੀਤ ਸੁਨੋ ਸੋਈ ਚਾਖੈ ॥੨੯੭॥

प्रीति पड़ै करि प्रीति कड़ै रस रीतिन चीत सुनो सोई चाखै ॥२९७॥

(ਹੇ ਗੋਪੀਓ!) ਸੁਣੋ, ਜੋ ਪ੍ਰੀਤ ਦਾ ਸਬਕ ਪੜ੍ਹ ਕੇ ਅਤੇ ਫਿਰ ਇਸ ਦਾ ਅਭਿਆਸ ਕਰਦਾ ਹੈ ਅਤੇ (ਫਿਰ ਸਭ ਵਲੋਂ) ਨਿਸਚਿੰਤ ਹੋ ਜਾਦਾ ਹੈ, ਉਹੀ ਇਸ ਰਸ ਰੀਤ ਦਾ ਸੁਆਦ ਮਾਣ ਸਕਦਾ ਹੈ ॥੨੯੭॥

ਗੋਪੀ ਬਾਚ ਕਾਨ੍ਹ ਸੋ ॥

गोपी बाच कान्रह सो ॥

ਗੋਪੀਆਂ ਕ੍ਰਿਸ਼ਨ ਨੂੰ ਕਹਿੰਦੀਆਂ ਹਨ:

ਸਵੈਯਾ ॥

सवैया ॥

ਸਵੈਯਾ:

ਮੀਤ ਕਹੋ ਰਸ ਰੀਤਿ ਸਬੈ ਹਮ ਪ੍ਰੀਤਿ ਭਈ ਸੁਨਬੇ ਬਤੀਆ ਕੀ ॥

मीत कहो रस रीति सबै हम प्रीति भई सुनबे बतीआ की ॥

ਹੇ ਮਿਤਰ! ਸਾਨੂੰ ਰਸ ਦੀ ਰੀਤ ਸਾਰੀ ਹੀ ਦਸ ਦਿਓ, ਸਾਨੂੰ (ਉਹ) ਗੱਲਾ ਸੁਣਨ ਦੀ ਪ੍ਰੇਮ-ਖਿਚ ਪੈ ਰਹੀ ਹੈ।

ਅਉਰ ਭਈ ਤੁਹਿ ਦੇਖਨਿ ਕੀ ਤੁਮ ਪ੍ਰੀਤਿ ਭਈ ਹਮਰੀ ਛਤੀਆ ਕੀ ॥

अउर भई तुहि देखनि की तुम प्रीति भई हमरी छतीआ की ॥

ਸਾਨੂੰ ਹੋਰ ਤੇਰੇ ਦਰਸ਼ਨ ਕਰਨ (ਦੀ ਪ੍ਰੀਤ ਪੈਦਾ) ਹੋਈ ਹੈ ਅਤੇ ਤੈਨੂੰ ਸਾਡੀਆਂ ਛਾਤੀਆਂ (ਟਟੋਲਣ ਦੀ) ਪ੍ਰੀਤ ਉਪਜੀ ਹੈ।

ਰੀਝਿ ਲਗੀ ਕਹਨੇ ਮੁਖ ਤੇ ਹਸਿ ਸੁੰਦਰ ਬਾਤ ਇਸੀ ਗਤੀਆ ਕੀ ॥

रीझि लगी कहने मुख ते हसि सुँदर बात इसी गतीआ की ॥

ਮੁਖ ਤੋਂ ਹਸ ਹਸ ਕੇ ਇਸ ਤਰ੍ਹਾ ਦੀਆਂ ਗੱਲਾ ਪ੍ਰਸੰਨਤਾ ਪੂਰਵਕ ਕਰਨ ਲਗੀਆਂ ਹਨ।

ਨੇਹ ਲਗਿਯੋ ਹਰਿ ਸੋ ਭਈ ਮੋਛਨ ਹੋਤਿ ਇਤੀ ਗਤਿ ਹੈ ਸੁ ਤ੍ਰੀਆ ਕੀ ॥੨੯੮॥

नेह लगियो हरि सो भई मोछन होति इती गति है सु त्रीआ की ॥२९८॥

(ਜਿਨ੍ਹਾ ਦਾ) ਪ੍ਰੇਮ ਹਰਿ ਨਾਲ ਲਗ ਗਿਆ, (ਉਹ) ਮੁਕਤ ਹੋ ਗਈਆਂ; ਇਹ ਹਾਲਤ ਉਨ੍ਹਾ ਇਸਤਰੀਆਂ ਦੀ ਹੋ ਗਈ ਹੈ ॥੨੯੮॥

ਇਤਿ ਸ੍ਰੀ ਦਸਮ ਸਕੰਧ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਚੀਰ ਹਰਨ ਧਿਆਇ ਸਮਾਪਤੰ ॥

इति स्री दसम सकंध बचित्र नाटक ग्रंथे क्रिसनावतारे चीर हरन धिआइ समापतं ॥

ਇਥੇ ਸ੍ਰੀ ਦਸਮ ਸਕੰਧ ਬਚਿਤ੍ਰ ਨਾਟਕ ਦੇ ਕ੍ਰਿਸਨਾਵਤਾਰ ਦੇ ਚੀਰ ਹਰਨ ਅਧਿਆਇ ਦੀ ਸਮਾਪਤੀ।

ਅਥ ਬਿਪਨ ਗ੍ਰਿਹ ਗੋਪ ਪਠੈਬੋ ॥

अथ बिपन ग्रिह गोप पठैबो ॥

ਹੁਣ ਬ੍ਰਾਹਮਣਾ ਦੇ ਘਰ ਗਵਾਲਿਆਂ ਨੂੰ ਭੇਜਣ ਦਾ ਪ੍ਰਸੰਗ:

ਦੋਹਰਾ ॥

दोहरा ॥

ਦੋਹਰਾ:

ਕੈ ਕ੍ਰੀੜਾ ਇਨ ਸੋ ਕ੍ਰਿਸਨ ਕੈ ਜਮੁਨਾ ਇਸਨਾਨੁ ॥

कै क्रीड़ा इन सो क्रिसन कै जमुना इसनानु ॥

ਇਨ੍ਹਾ (ਗੋਪੀਆਂ) ਨਾਲ ਕ੍ਰੀੜਾ ਕਰ ਕੇ ਅਤੇ ਜਮਨਾ ਵਿਚ ਇਸ਼ਨਾਨ ਕਰ ਕੇ

ਬਹੁਰ ਸ੍ਯਾਮ ਬਨ ਕੋ ਗਏ ਗਊ ਸੁ ਤ੍ਰਿਨਨ ਚਰਾਨ ॥੨੯੯॥

बहुर स्याम बन को गए गऊ सु त्रिनन चरान ॥२९९॥

ਫਿਰ ਕ੍ਰਿਸ਼ਨ ਗਊਆਂ ਨੂੰ ਘਾਹ ਚਰਾਉਣ ਲਈ ਬਨ ਵਲ ਚਲੇ ਗਏ ॥੨੯੯॥

ਕ੍ਰਿਸਨ ਸਰਾਹਤ ਤਰਨ ਕੋ ਬਨ ਮੈ ਆਗੇ ਗਏ ॥

क्रिसन सराहत तरन को बन मै आगे गए ॥

ਕ੍ਰਿਸ਼ਨ (ਮਾਰਗ ਵਿਚ ਪੈਂਦੇ) ਬ੍ਰਿਛਾ ਨੂੰ ਸਲਾਹੁੰਦੇ ਹੋਏ ਅਗੇ ਤੁਰੀ ਜਾ ਰਹੇ ਹਨ,

ਸੰਗ ਗ੍ਵਾਰ ਜੇਤੇ ਹੁਤੇ ਤੇ ਸਭ ਭੂਖਿ ਭਏ ॥੩੦੦॥

संग ग्वार जेते हुते ते सभ भूखि भए ॥३००॥

ਪਰ ਉਨ੍ਹਾ ਦੇ ਨਾਲ ਜਿਤਨੇ ਗਵਾਲ ਬਾਲਕ ਹਨ, ਉਹ ਸਾਰੇ ਭੁਖ ਨਾਲ (ਬੇਹਾਲ) ਹੋ ਗਏ ਹਨ ॥੩੦੦॥

ਸਵੈਯਾ ॥

सवैया ॥

ਸਵੈਯਾ:

ਪਤ੍ਰ ਭਲੇ ਤਿਨ ਕੇ ਸੁਭ ਫੂਲ ਭਲੇ ਫਲ ਹੈ ਸੁਭ ਸੋਭ ਸੁਹਾਈ ॥

पत्र भले तिन के सुभ फूल भले फल है सुभ सोभ सुहाई ॥

(ਕ੍ਰਿਸ਼ਨ ਕਹਿ ਰਹੇ ਹਨ) ਇਨ੍ਹਾ (ਬ੍ਰਿਛਾ) ਦੇ ਪੱਤਰ ਬੜੇ ਚੰਗੇ ਹਨ, ਤੇ ਫੁਲ ਵੀ ਸੁਹਾਵਣੇ ਹਨ ਅਤੇ ਫਲ ਵੀ ਸੁੰਦਰ ਸ਼ੋਭਾ ਪਾ ਰਹੇ ਹਨ।

ਭੂਖ ਲਗੇ ਘਰ ਕੋ ਉਮਗੇ ਪੈ ਬਿਰਾਜਨ ਕੋ ਸੁਖਦਾ ਪਰਛਾਈ ॥

भूख लगे घर को उमगे पै बिराजन को सुखदा परछाई ॥
ਭੁਖ ਲਗਣ ਕਾਰਨ ਘਰ ਜਾਣ ਦੀ ਉਮੰਗ (ਭਾਵੇਂ) ਹੋਵੇ, ਪਰ ਬੈਠਣ ਲਈ (ਇਨ੍ਹਾ ਦੀ) ਛਾ ਬਹੁਤ ਸੁਖਦਾਇਕ ਹੈ।

ਕਾਨ੍ਹ ਤਰੈ ਤਿਹ ਕੇ ਮੁਰਲੀ ਗਹਿ ਕੈ ਕਰ ਮੋ ਮੁਖ ਸਾਥ ਬਜਾਈ ॥
कान्ह तरै तिह के मुरली गहि कै कर मो मुख साथ बजाई ॥
ਕਾਨ੍ਹ ਨੇ ਉਨ੍ਹਾ (ਬ੍ਰਿਛਾ) ਹੇਠਾ ਖੜੋ ਕੇ ਅਤੇ ਬੰਸਰੀ ਹੱਥ ਵਿਚ ਫੜ ਕੇ ਮੂੰਹ ਨਾਲ ਵਜਾਉਣੀ ਸ਼ੁਰੂ ਕੀਤੀ।

ਠਾਢਿ ਰਹਿਯੋ ਸੁਨਿ ਪਉਨ ਘਰੀ ਇਕ ਥਕਤ ਰਹੀ ਜਮੁਨਾ ਉਰਝਾਈ ॥੩੦੧॥
ठाढि रहियो सुनि पउन घरी इक थकत रही जमुना उरझाई ॥३०१॥
(ਮੁਰਲੀ ਦੀ ਮਧੁਰ ਸੁਰ) ਸੁਣ ਕੇ ਪੌਣ ਇਕ ਘੜੀ ਲਈ ਰੁਕ ਗਈ ਅਤੇ ਜਮਨਾ ਵੀ (ਉਸ ਵਿਚ) ਰੁਚਿਤ ਹੋ ਕੇ ਵਹਿਣੋ ਖੜੋ ਗਈ ॥੩੦੧॥

ਮਾਲਸਿਰੀ ਅਰੁ ਜੈਤਸਿਰੀ ਸੁਭ ਸਾਰੰਗ ਬਾਜਤ ਹੈ ਅਰੁ ਗਉਰੀ ॥
मालसिरी अरु जैतसिरी सुभ सारंग बाजत है अरु गउरी ॥
(ਬੰਸਰੀ ਤੋਂ) ਮਾਲਸਿਰੀ, ਜੈਤਸਿਰੀ, ਸਾਰੰਗ ਅਤੇ ਗਉੜੀ ਰਾਗ ਵਜਦੇ ਹਨ।

ਸੋਰਠਿ ਸੁਧ ਮਲਾਰ ਬਿਲਾਵਲ ਮੀਠੀ ਹੈ ਅੰਮ੍ਰਿਤ ਤੇ ਨਹ ਕਉਰੀ ॥
सोरठि सुध मलार बिलावल मीठी है अंमृत ते नह कउरी ॥
ਸੋਰਠ, ਸ਼ੁੱਧ ਮਲਾਰ ਅਤੇ ਬਿਲਾਵਲ ਦੀ ਸੁਰ ਅੰਮ੍ਰਿਤ ਤੋਂ ਵੀ ਮਿਠੀ ਹੈ ਅਤੇ (ਕਿਸੇ ਨੂੰ ਵੀ) ਕੌੜੀ ਨਹੀਂ ਲਗਦੀ।

ਕਾਨ੍ਹ ਬਜਾਵਤ ਹੈ ਮੁਰਲੀ ਸੁਨਿ ਹੋਤ ਸੁਰੀ ਅਸੁਰੀ ਸਭ ਬਉਰੀ ॥
कान्ह बजावत है मुरली सुनि होत सुरी असुरी सभ बउरी ॥
ਕ੍ਰਿਸ਼ਨ (ਇਸ ਤਰ੍ਹਾ ਦੀ) ਮੁਰਲੀ ਵਜਾਉਂਦਾ ਹੈ, (ਜਿਸ ਨੂੰ) ਸੁਣ ਕੇ ਦੇਵ ਅਤੇ ਦੈਂਤ ਇਸਤਰੀਆਂ ਬੌਰੀਆਂ ਹੋ ਜਾਦੀਆਂ ਹਨ।

ਆਇ ਗਈ ਬ੍ਰਿਖਭਾਨ ਸੁਤਾ ਸੁਨਿ ਪੈ ਤਰੁਨੀ ਹਰਨੀ ਜਿਮੁ ਦਉਰੀ ॥੩੦੨॥
आइ गई बृखभान सुता सुनि पै तरुनी हरनी जिमु दउरी ॥३०२॥
(ਬੰਸਰੀ ਦੀ ਸੁਰ) ਸੁਣ ਕੇ ਬ੍ਰਿਖ ਭਾਨ (ਗਵਾਲੇ) ਦੀ ਪੁੱਤਰੀ (ਰਾਧਾ) ਜਵਾਨ ਹਿਰਨੀ ਵਾਗ ਦੌੜ ਕੇ (ਉਥੇ) ਆ ਗਈ ॥੩੦੨॥

ਜੋਰਿ ਪ੍ਰਨਾਮ ਕਰਿਯੋ ਹਰਿ ਕੋ ਕਰ ਨਾਥ ਸੁਨੋ ਹਮ ਭੂਖ ਲਗੀ ਹੈ ॥
जोरि प्रनाम करियो हरि को कर नाथ सुनो हम भूख लगी है ॥

(ਗਵਾਲ ਬਾਲਕਾ ਨੇ) ਹੱਥ ਜੋੜ ਕੇ ਕ੍ਰਿਸ਼ਨ ਨੂੰ ਪ੍ਰਣਾਮ ਕੀਤਾ ਅਤੇ ਕਿਹਾ, ਹੇ ਨਾਥ! ਸੁਣੋ, ਸਾਨੂੰ ਬਹੁਤ ਭੁਖ ਲਗੀ ਹੈ।

ਦੂਰ ਹੈ ਸਭ ਗੋਪਿਨ ਕੇ ਘਰ ਖੇਲਨ ਕੀ ਸਭ ਸੁਧ ਭਗੀ ਹੈ ॥

दूर है सभ गोपिन के घर खेलन की सभ सुध भगी है ॥

ਗਵਾਲਿਆਂ ਦੇ ਘਰ ਬਹੁਤ ਦੂਰ ਰਹਿ ਗਏ ਹਨ। ਖੇਡਦਿਆਂ ਹੋਇਆਂ ਸਾਡੀ ਸੁਧ-ਬੁਧ ਨਹੀਂ ਰਹੀ,

ਡੋਲਤ ਸੰਗ ਲਗੇ ਤੁਮਰੇ ਹਮ ਕਾਨ੍ਹ ਤਬੈ ਸੁਨਿ ਬਾਤ ਪਗੀ ਹੈ ॥

डोलत संग लगे तुमरे हम कान्रह तबै सुनि बात पगी है ॥

ਅਸੀਂ ਤਾ ਤੇਰੇ ਨਾਲ ਹੀ ਘੁੰਮਦੇ ਰਹੇ। ਕਾਨ੍ਹ ਨੇ ਉਨ੍ਹਾ ਦੀ ਗੱਲ ਸੁਣ ਕੇ (ਪਿਆਰ ਨਾਲ) ਭਿੰਨੇ ਹੋਏ

ਜਾਹੁ ਕਹਿਯੋ ਮਥਰਾ ਗ੍ਰਿਹ ਬਿਪਨ ਸਤਿ ਕਹਿਯੋ ਨਹਿ ਬਾਤ ਠਗੀ ਹੈ ॥੩੦੩॥

जाहु कहियो मथरा गृह बिपन सति कहियो नहि बात ठगी है ॥३०३॥

(ਬੋਲਾ ਵਿਚ) ਕਿਹਾ ਮਥੁਰਾ ਦੇ ਬ੍ਰਾਹਮਣਾ ਦੇ ਘਰ ਜਾਓ ਅਤੇ (ਖਾਣ ਦੇ ਪਦਾਰਥਾ ਲਈ) ਕਹੋ। ਮੈਂ ਸੱਚ ਕਹਿੰਦਾ ਹਾ, ਇਸ ਵਿਚ ਰਤਾ ਜਿੰਨੀ ਵੀ ਠਗੀ ਨਹੀਂ ਹੈ ॥੩੦੩॥

ਕਾਨ੍ਹ ਬਾਚ ॥

कान्रह बाच ॥

ਕਾਨ੍ਹ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਫੇਰਿ ਕਹੀ ਹਰਿ ਜੀ ਸਭ ਗੋਪਨ ਕੰਸ ਪੁਰੀ ਇਹ ਹੈ ਤਹ ਜਈਐ ॥

फेरि कही हरि जी सभ गोपन कंस पुरी इह है तह जईऐ ॥

ਕ੍ਰਿਸ਼ਨ ਨੇ ਫਿਰ ਗਵਾਲ-ਬਾਲਕਾ ਨੂੰ ਕਿਹਾ, ਇਹ ਕੰਸਪੁਰੀ (ਮਥੁਰਾ) ਹੈ, ਉਥੇ ਜਾਓ।

ਜਗ ਕੋ ਮੰਡਲ ਬਿਪਨ ਕੋ ਗ੍ਰਿਹ ਪੂਛਤ ਪੂਛਤ ਢੂੰਢ ਸੁ ਲਈਐ ॥

जग को मंडल बिपन को गृह पूछत पूछत ढूँढ सु लईऐ ॥

ਯੱਗ ਦੇ ਮੰਡਲ ਜਾ ਬ੍ਰਾਹਮਣਾ ਦੇ ਘਰ ਪੁਛਦਿਆਂ ਪੁਛਦਿਆਂ ਲਭ ਲੈਣਾ।

ਅੰਜੁਲ ਜੋਰਿ ਸਭੈ ਪਰਿ ਪਾਇਨ ਤਉ ਫਿਰ ਕੈ ਬਿਨਤੀ ਇਹ ਕਈਐ ॥

अंजुल जोरि सभै परि पाइन तउ फिर कै बिनती इह कईऐ ॥

(ਉਨ੍ਹਾ ਅਗੇ) ਹੱਥ ਜੋੜ ਕੇ ਅਤੇ ਚਰਨੀ ਪੈ ਕੇ ਫਿਰ ਇਹ ਬੇਨਤੀ ਕਰਨਾ

ਖਾਨ ਕੇ ਕਾਰਨ ਭੋਜਨ ਮਾਗਤ ਕਾਨ੍ਹ ਛੁਧਾਤੁਰ ਹੈ ਸੁ ਸੁਨਈਐ ॥੩੦੪॥

खान के कारन भोजन मागत कान्रह छुधातुर है सु सुनईऐ ॥३०४॥

ਅਤੇ ਸੁਣਾਉਣਾ ਕਿ ਕਾਨ੍ਹ ਭੁਖ ਨਾਲ ਆਤੁਰ ਹੈ ਅਤੇ ਖਾਣ ਲਈ ਭੋਜਨ ਮੰਗਦਾ ਹੈ ॥੩੦੪॥

ਮਾਨ ਲਈ ਜੋਊ ਕਾਨ੍ਹ ਕਹੀ ਪਰਿ ਪਾਇਨ ਸੀਸ ਨਿਵਾਇ ਚਲੇ ॥

मान लई जोऊ कान्रह कही परि पाइन सीस निवाइ चले ॥

ਜੋ (ਗੱਲ) ਕਾਨ੍ਹ ਕਹੀ, (ਬਾਲਕਾ ਨੇ) ਮੰਨ ਲਈ ਅਤੇ (ਕ੍ਰਿਸ਼ਨ ਦੇ) ਪੈਰੀਂ ਪੈ ਕੇ ਅਤੇ ਸੀਸ ਨਿਵਾ ਕੇ ਚਲ ਪਏ।

ਚਲਿ ਕੈ ਪੁਰ ਕੰਸ ਬਿਖੈ ਜੋ ਗਏ ਗ੍ਰਿਹਿ ਬਿਪਨ ਕੇ ਸਭ ਗੋਪ ਭਲੇ ॥

चलि कै पुर कंस बिखै जो गए गृहि बिपन के सभ गोप भले ॥

(ਉਥੋਂ) ਚਲ ਕੇ ਮਥੁਰਾ ਵਿਚ ਗਏ ਅਤੇ ਭਲੇ ਬ੍ਰਾਹਮਣਾ ਦੇ ਘਰ ਚਲੇ ਗਏ।

ਕਰਿ ਕੋਟਿ ਪ੍ਰਨਾਮ ਕਰੀ ਬਿਨਤੀ ਫੁਨਿ ਭੋਜਨ ਮਾਗਤ ਕਾਨ੍ਹ ਖਲੇ ॥

करि कोटि प्रनाम करी बिनती फुनि भोजन मागत कान्रह खले ॥

ਕਰੋੜਾ ਵਾਰ ਪ੍ਰਣਾਮ ਕਰ ਕੇ ਬੇਨਤੀ ਕੀਤੀ (ਕਿ ਨਗਰ ਤੋਂ ਬਾਹਰ) ਕਾਨ੍ਹ ਖੜੋਤੇ ਹਨ ਅਤੇ ਭੋਜਨ ਮੰਗ ਰਹੇ ਹਨ।

ਅਬ ਦੇਖਹੁ ਚਾਤੁਰਤਾ ਇਨ ਕੀ ਧਰਿ ਬਾਲਕ ਮੂਰਤਿ ਬਿਪ ਛਲੇ ॥੩੦੫॥

अब देखहु चातुरता इन की धरि बालक मूरति बिप छले ॥३०५॥

ਹੁਣ ਇਨ੍ਹਾ ਦੀ ਚਾਲਾਕੀ ਵੇਖੋ ਕਿ ਬਾਲਕ ਰੂਪ ਧਾਰ ਕੇ ਬ੍ਰਾਹਮਣਾ ਨੂੰ ਛਲ ਲਿਆ ਹੈ ॥੩੦੫॥

ਬਿਪ੍ਰ ਬਾਚ ॥

बिप्र बाच ॥

ਬ੍ਰਾਹਮਣਾ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਕੋਪ ਭਰੇ ਦਿਜ ਬੋਲ ਉਠੇ ਹਮ ਤੇ ਤੁਮ ਭੋਜਨ ਮਾਗਨ ਆਏ ॥

कोप भरे दिज बोल उठे हम ते तुम भोजन मागन आए ॥

ਗੁੱਸੇ ਨਾਲ ਭਰੇ ਹੋਏ ਬ੍ਰਾਹਮਣ (ਅਗੋਂ) ਬੋਲ ਪਏ ਕਿ ਤੁਸੀਂ ਸਾਡੇ ਕੋਲੋਂ ਭੋਜਨ ਮੰਗਣ ਆਏ ਹੋ।

ਕਾਨ੍ਹ ਬਡੋ ਸਠ ਅਉ ਮੁਸਲੀ ਹਮਹੂੰ ਤੁਮਹੂੰ ਸਠ ਸੇ ਲਖ ਪਾਏ ॥

कान्रह बडो सठ अउ मुसली हमहूँ तुमहूँ सठ से लख पाए ॥

ਕਾਨ੍ਹ ਅਤੇ ਬਲਰਾਮ ਦੋਵੇਂ ਵੱਡੇ ਝੂਠੇ ਹਨ ਅਤੇ ਅਸੀਂ ਤੁਹਾਨੂੰ ਵੀ (ਉਨ੍ਹਾ ਵਰਗਾ) ਝੂਠਾ ਜਾਣ ਲਿਆ ਹੈ।

ਪੇਟ ਭਰੈ ਅਪਨੋ ਤਬ ਹੀ ਜਬ ਆਨਤ ਤੰਦੁਲ ਮਾਗਿ ਪਰਾਏ ॥

पेट भरै अपनो तब ही जब आनत तंदुल मागि पराए ॥

ਅਸੀਂ ਤਦ ਹੀ ਆਪਣਾ ਪੇਟ ਭਰਦੇ ਹਾ ਜਦ ਅਸੀਂ ਦੂਜਿਆਂ ਤੋਂ ਚਾਵਲ ਮੰਗ ਕੇ ਲਿਆਉਂਦੇ ਹਾ।

ਏਤੇ ਪੈ ਖਾਨ ਕੋ ਮਾਗਤ ਹੈ ਇਹ ਯੌ ਕਹਿ ਕੈ ਅਤਿ ਬਿਪ ਰਿਸਾਏ ॥੩੦੬॥

एते पै खान को मागत है इह यौ कहि कै अति बिप रिसाए ॥३०६॥

ਅਜਿਹੀ ਸਥਿਤੀ ਹੋਣ ਤੇ ਵੀ (ਤੁਸੀਂ ਸਾਡੇ ਕੋਲੋਂ) ਖਾਣ ਲਈ ਮੰਗਦੇ ਹੋ। ਇਹ ਗੱਲ ਇੰਜ ਕਹਿ ਕੇ ਬ੍ਰਾਹਮਣ ਬਹੁਤ ਕ੍ਰੋਧਵਾਨ ਹੋ ਗਏ ॥੩੦੬॥

ਬਿਪਨ ਭੋਜਨ ਜਉ ਨ ਦਯੋ ਤਬ ਹੀ ਗ੍ਰਿਹ ਗੋਪ ਚਲੇ ਸੁ ਖਿਸਾਨੇ ॥

बिपन भोजन जउ न दयो तब ही गृह गोप चले सु खिसाने ॥

(ਜਦੋਂ) ਬ੍ਰਾਹਮਣਾ ਨੇ ਭੋਜਨ ਨਾ ਦਿੱਤਾ ਤਦੋਂ ਹੀ ਗਵਾਲ ਬਾਲਕ ਖਿਝੇ ਹੋਏ (ਉਨ੍ਹਾ ਦੇ) ਘਰਾ ਨੂੰ (ਛਡ ਕੇ) ਚਲ ਪਏ।

ਕੰਸ ਪੁਰੀ ਤਜ ਕੈ ਗ੍ਰਿਹ ਬਿਪਨ ਨਾਖਿ ਚਲੇ ਜਮੁਨਾ ਨਿਜਕਾਨੇ ॥

कंस पुरी तज कै गृह बिपन नाखि चले जमुना निजकाने ॥

ਮਥੁਰਾ ਨੂੰ ਛਡ ਕੇ ਅਤੇ ਬ੍ਰਾਹਮਣਾ ਦੇ ਘਰ ਲੰਘ ਕੇ ਜਮਨਾ ਦੇ ਨੇੜੇ ਜਾ ਪਹੁੰਚੇ।

ਬੋਲਿ ਉਠਿਯੋ ਮੁਸਲੀ ਕ੍ਰਿਸਨੰ ਸੰਗਿ ਅੰਨ੍ਰਯ ਬਿਨਾ ਜਬ ਆਵਤ ਜਾਨੇ ॥

बोलि उठियो मुसली कृसनं संगि अंन्रय बिना जब आवत जाने ॥

ਜਦੋਂ ਬਲਰਾਮ ਨੇ ਉਨ੍ਹਾ ਨੂੰ ਭੋਜਨ ਤੋਂ ਬਿਨਾ ਆਉਂਦੇ ਵੇਖਿਆ ਤਾ ਉਹ ਕ੍ਰਿਸ਼ਨ ਨੂੰ ਕਹਿਣ ਲਗਾ ਕਿ ਵੇਖੋ,

ਦੇਖਹੁ ਲੈਨ ਕੋ ਆਵਤ ਥੇ ਦਿਜ ਦੇਨ ਕੀ ਬੇਰ ਕੋ ਦੂਰ ਪਰਾਨੇ ॥੩੦੭॥

देखहु लैन को आवत थे दिज देन की बेर को दूर पराने ॥३०७॥

ਲੈਣ ਲਈ (ਇਹ) ਬ੍ਰਾਹਮਣ (ਨਿਤ ਸਾਡੇ ਘਰ) ਆ ਜਾਦੇ ਹਨ, ਪਰ ਦੇਣ ਦੀ ਵਾਰੀ ਦੂਰ ਭਜ ਗਏ ਹਨ ॥੩੦੭॥

ਕਬਿਤੁ ॥

कबितु ॥

ਕਬਿੱਤ:

ਬਡੇ ਹੈ ਕੁਮਤੀ ਅਉ ਕੁਜਤੀ ਕੂਰ ਕਾਇਰ ਹੈ ਬਡੇ ਹੈ ਕਮੂਤ ਅਉ ਕੁਜਾਤਿ ਬਡੇ ਜਗ ਮੈ ॥

बडे है कुमती अउ कुजती कूर काइर है बडे है कमूत अउ कुजाति बडे जग मै ॥

(ਇਹ ਬ੍ਰਾਹਮਣ) ਜਗਤ ਵਿਚ ਵੱਡੇ ਕੁਮਤੀ, ਕੁਜਤੀ, ਝੂਠੇ ਅਤੇ ਕਾਇਰ ਹਨ ਅਤੇ ਬਹੁਤ ਹੀ ਕੁ-ਨਸਲੇ (ਅਰਥਾਤ ਮਾੜੀ ਨਸਲ ਵਾਲੇ) ਅਤੇ ਕੁਜਾਤ ਹਨ।

ਬਡੇ ਚੋਰ ਚੂਹਰੇ ਚਪਾਤੀ ਲੀਏ ਤਜੈ ਪ੍ਰਾਨ ਕਰੈ ਅਤਿ ਜਾਰੀ ਬਟਪਾਰੀ ਅਉਰ ਮਗ ਮੈ ॥

बडे चोर चूहरे चपाती लीए तजै प्रान करै अति जारी बटपारी अउर मग मै ॥

(ਇਹ) ਵੱਡੇ ਚੋਰ ਅਤੇ ਚੂੜ੍ਹੇ ਹਨ ਜੋ ਰੋਟੀ ਲਈ ਪ੍ਰਾਣ ਤਿਆਗ ਦਿੰਦੇ ਹਨ ਅਤੇ ਬਹੁਤ ਬਦਮਾਸ਼ੀ ਅਤੇ ਰਾਹ ਵਿਚ ਡਕੈਤੀ ਕਰਦੇ ਹਨ।

ਬੈਠੇ ਹੈ ਅਜਾਨ ਮਾਨੋ ਕਹੀਅਤ ਹੈ ਸਯਾਨੇ ਕਛੂ ਜਾਨੇ ਨ ਗਿਆਨ ਸਉ ਕੁਰੰਗ ਬਾਧੇ ਪਗ ਮੈ ॥

बैठे है अजान मानो कहीअत है सयाने कछू जाने न गिआन सउ कुरंग बाधे पग मै ॥

(ਇਹ) ਬਹੁਤ ਬੇਸਮਝ ਹਨ, ਪਰ ਬੈਠੇ ਇੰਜ ਹਨ ਜਿਵੇਂ ਸਿਆਣੇ ਕਹੇ ਜਾਦੇ ਹਨ। ਗਿਆਨ ਤਾ ਕੁਝ ਜਾਣਦੇ ਨਹੀਂ, ਪਰ ਪੈਰ ਨਾਲ ਸੌ ਹਿਰਨ ਬੰਨ੍ਹੀ ਫਿਰਦੇ ਹਨ (ਅਰਥਾਤ ਸੌ ਹਿਰਨਾ ਦੀ ਗਤਿ ਨਾਲ ਭਜੀ ਫਿਰਦੇ ਹਨ ਅਥਵਾ ਬਹੁਤ ਬੇਲਿਹਾਜ ਹਨ)।

ਬਡੈ ਹੈ ਕੁਛੈਲ ਪੈ ਕਹਾਵਤ ਹੈ ਛੈਲ ਐਸੇ ਫਿਰਤ ਨਗਰ ਜੈਸੇ ਫਿਰੈ ਢੋਰ ਵਗ ਮੈ ॥੩੦੮॥

बडै है कुछैल पै कहावत है छैल ऐसे फिरत नगर जैसे फिरै ढोर वग मै ॥३०८॥

(ਇਹ) ਹਨ ਤਾ ਬਹੁਤ ਕੋਝੇ, ਪਰ ਆਪਣੇ ਆਪ ਨੂੰ ਸੁੰਦਰ ਅਖਵਾਉਂਦੇ ਹਨ ਅਤੇ ਨਗਰ ਵਿਚ ਇੰਜ ਫਿਰਦੇ ਹਨ ਜਿਵੇਂ ਪਸੂ ਵਗ ਵਿਚ ਫਿਰਦੇ ਹਨ ॥੩੦੮॥

ਮੁਸਲੀ ਬਾਚ ਕਾਨ੍ਹ ਸੋ ॥

मुसली बाच कान्रह सो ॥

ਬਲਰਾਮ ਨੇ ਕਾਨ੍ਹ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਆਇਸੁ ਹੋਇ ਤਉ ਖੈਚ ਹਲਾ ਸੰਗ ਮੂਸਲ ਸੋ ਮਥੁਰਾ ਸਭ ਫਾਟੋ ॥

आइसु होइ तउ खैच हला संग मूसल सो मथुरा सभ फाटो ॥

(ਮੈਨੂੰ) ਜੇ ਆਗਿਆ ਹੋਵੇ ਤਾ ਹਲ ਨਾਲ ਸਾਰੀ ਮਥੁਰਾ ਨਗਰੀ ਖਿਚ ਲਵਾ ਅਤੇ ਮੁਸਲੀ (ਮੋਹਲੇ) ਨਾਲ ਸਭ ਨੂੰ ਕੁਟ ਦਿਆਂ।

ਬਿਪਨ ਜਾਇ ਕਹੋ ਪਕਰੋ ਕਹੋ ਮਾਰਿ ਡਰੋ ਕਹੋ ਰੰਚਕ ਡਾਟੋ ॥

बिपन जाइ कहो पकरो कहो मारि डरो कहो रंचक डाटो ॥

ਜੇ ਕਹੋ ਤਾ ਬ੍ਰਾਹਮਣਾ ਨੂੰ ਪਕੜ ਲਿਆਵਾ, ਜੇ ਕਹੋ ਤਾ ਮਾਰ ਸੁਟਾ ਅਤੇ ਜੇ ਕਹੋ ਤਾ ਥੋੜਾ ਜਿੰਨਾ ਡਾਟ ਦਿਆਂ।

ਅਉਰ ਕਹੋ ਤੋ ਉਖਾਰਿ ਪੁਰੀ ਬਲੁ ਕੈ ਅਪੁਨੇ ਜਮੁਨਾ ਮਹਿ ਸਾਟੋ ॥

अउर कहो तो उखारि पुरी बलु कै अपुने जमुना महि साटो ॥

ਜੇ ਹੋਰ ਕਹੋ ਤਾ ਆਪਣੇ ਬਲ ਨਾਲ ਮਥੁਰਾ ਨਗਰੀ ਨੂੰ ਉਖਾੜ ਕੇ ਜਮਨਾ ਵਿਚ ਸੁਟ ਦਿਆਂ।

ਸੰਕਤ ਹੋ ਤੁਮ ਤੇ ਜਦੁਰਾਇ ਨ ਹਉ ਇਕਲੋ ਅਰਿ ਕੋ ਸਿਰ ਕਾਟੋ ॥੩੦੯॥

संकत हो तुम ते जदुराइ न हउ इकलो अरि को सिर काटो ॥३०९॥

ਹੇ ਸ੍ਰੀ ਕ੍ਰਿਸ਼ਨ! ਤੇਰੇ ਤੋਂ ਝਿਝਕਦਾ ਹਾ, ਨਹੀਂ ਤਾ ਮੈਂ ਇਕੱਲਾ ਹੀ ਵੈਰੀ ਦੇ ਸਿਰ ਵਢ ਕੇ ਸੁਟ ਦਿਆਂ ॥੩੦੯॥

ਕਾਨ੍ਹ ਬਾਚ ॥

कान्रह बाच ॥

ਕ੍ਰਿਸ਼ਨ ਨੇ ਕਿਹਾ:

ਸਵੈਯਾ ॥

ਸਵੈਯਾ ॥

ਸਵੈਯਾ:

ਕ੍ਰੋਧ ਛਿਮਾਪਨ ਕੈ ਮੁਸਲੀ ਹਰਿ ਫੇਰਿ ਕਹੀ ਸੰਗ ਬਾਲਕ ਬਾਨੀ ॥

क्रोध छिमापन कै मुसली हरि फेरि कही संग बालक बानी ॥

ਹੇ ਬਲਰਾਮ! ਕ੍ਰੋਧ ਨੂੰ ਸ਼ਾਤ ਕਰੋ। ਅਤੇ ਫਿਰ ਕ੍ਰਿਸ਼ਨ ਨੇ ਗਵਾਲ ਬਾਲਕਾ ਨੂੰ ਗੱਲ ਕਹੀ।

ਬਿਪ ਗੁਰੂ ਸਭ ਹੀ ਜਗ ਕੇ ਸਮਝਾਇ ਕਹੀ ਇਹ ਕਾਨ੍ਹ ਕਹਾਨੀ ॥

बिप गुरू सभ ही जग के समझाइ कही इह कान्रह कहानी ॥

ਬ੍ਰਾਹਮਣ ਸਾਰੇ ਜਗਤ ਦੇ ਗੁਰੂ ਹਨ, ਇਹ ਗੱਲ ਚੰਗੀ ਤਰ੍ਹਾ ਸਮਝਾ ਕੇ ਗਵਾਲ ਬਾਲਕਾ ਨੂੰ ਕਾਨ੍ਹ ਨੇ (ਦੋਬਾਰਾ ਬ੍ਰਾਹਮਣਾ ਪਾਸ ਜਾਣ ਲਈ ਕਿਹਾ)।

ਆਇਸੁ ਮਾਨਿ ਗਏ ਫਿਰ ਕੈ ਜੁ ਹੁਤੀ ਨ੍ਰਿਪ ਕੰਸਹਿ ਕੀ ਰਜਧਾਨੀ ॥

आइसु मानि गए फिर कै जु हुती नृप कंसहि की रजधानी ॥

ਬਾਲਕ (ਕ੍ਰਿਸ਼ਨ ਦੀ) ਆਗਿਆ ਮੰਨ ਕੇ ਕੰਸ ਰਾਜੇ ਦੀ ਰਾਜਧਾਨੀ (ਮਥੁਰਾ) ਵਿਚ ਫਿਰ ਗਏ

ਖੈਬੇ ਕੋ ਭੋਜਨ ਮਾਗਤ ਕਾਨ੍ਹ ਕਹਿਯੋ ਨਹਿ ਬਿਪ ਮਨੀ ਅਭਿਮਾਨੀ ॥੩੧੦॥

खैबे को भोजन मागत कान्रह कहियो नहि बिप मनी अभिमानी ॥३१०॥

ਅਤੇ (ਬ੍ਰਾਹਮਣਾ ਨੂੰ) ਕਿਹਾ ਕਿ ਕ੍ਰਿਸ਼ਨ ਖਾਣ ਲਈ ਭੋਜਨ ਮੰਗਦਾ ਹੈ, ਪਰ ਅਭਿਮਾਨੀ ਬ੍ਰਾਹਮਣਾ ਨੇ (ਉਨ੍ਹਾ ਦੀ ਗੱਲ) ਨਾ ਮੰਨੀ ॥੩੧੦॥

ਕਬਿਤੁ ॥

कबितु ॥

ਕਬਿੱਤ:

ਕਾਨ੍ਹ ਜੂ ਕੇ ਗ੍ਵਾਰਨ ਕੋ ਬਿਪਨ ਦੁਬਾਰ ਰਿਸਿ ਉਤਰ ਦਯੋ ਨ ਕਛੂ ਖੈਬੇ ਕੋ ਕਛੂ ਦਯੋ ॥

कान्रह जू के ग्वारन को बिपन दुबार रिसि उतर दयो न कछू खैबे को कछू दयो ॥

ਕਾਨ੍ਹ ਦੇ (ਮਿਤਰ) ਗਵਾਲ ਬਾਲਕਾ ਨੂੰ ਬ੍ਰਾਹਮਣਾ ਨੇ ਦੋਬਾਰਾ ਕ੍ਰੋਧ ਕਰ ਕੇ ਨਾ ਉੱਤਰ ਦਿੱਤਾ ਅਤੇ ਨਾ ਹੀ ਖਾਣ ਨੂੰ ਕੁਝ ਦਿੱਤਾ।

ਤਬ ਹੀ ਰਿਸਾਏ ਗੋਪ ਆਏ ਹਰਿ ਜੂ ਕੇ ਪਾਸ ਕਰਿ ਕੈ ਪ੍ਰਨਾਮ ਐਸੇ ਉਤਰ ਤਿਨੈ ਦਯੋ ॥

तब ही रिसाए गोप आए हरि जू के पास करि कै प्रनाम ऐसे उतर तिनै दयो ॥

ਤਦ ਗਵਾਲ ਬਾਲਕ ਕ੍ਰੋਧਵਾਨ ਹੋ ਕੇ ਕ੍ਰਿਸ਼ਨ ਜੀ ਕੋਲ ਆ ਗਏ ਅਤੇ ਨਮਸਕਾਰ ਕਰ ਕੇ ਇਸ ਤਰ੍ਹਾ ਉੱਤਰ ਦਿੱਤਾ

ਮੋਨ ਸਾਧਿ ਬੈਠਿ ਰਹੈ ਖੈਬੇ ਕੋ ਨ ਦੇਤ ਕਛੂ ਤਬੈ ਫਿਰਿ ਆਇ ਜਬੈ ਕ੍ਰੋਧ ਮਨ ਮੈ ਭਯੋ ॥

मोन साधि बैठि रहै खैबे को न देत कछू तबै फिरि आइ जबै क्रोध मन मै भयो ॥

ਕਿ (ਸਾਡੀ ਬੇਨਤੀ ਕਰਨ ਤੇ ਬ੍ਰਾਹਮਣ) ਚੁਪ ਕਰ ਕੇ ਬੈਠੇ ਰਹੇ ਅਤੇ ਖਾਣ ਲਈ ਕੁਝ ਨਾ ਦਿੱਤਾ। ਤਦੋਂ ਅਸੀਂ ਮਨ ਵਿਚ ਕ੍ਰੋਧਵਾਨ ਹੋ ਕੇ ਮੁੜ ਆਏ ਹਾ।

ਅਤਿ ਹੀ ਛੁਧਾਤੁਰ ਭਏ ਹੈ ਹਮ ਦੀਨਾਨਾਥ ਕੀਜੀਐ ਉਪਾਵ ਨ ਤੋ ਬਲ ਤਨ ਕੋ ਗਯੋ ॥੩੧੧॥

अति ही छुधातुर भए है हम दीनानाथ कीजीऐ उपाव न तो बल तन को गयो ॥३११॥

ਹੇ ਦੀਨਾਨਾਥ! ਅਸੀਂ ਭੁਖ ਕਾਰਨ ਬਹੁਤ ਵਿਆਕੁਲ ਹਾ, ਕੋਈ ਉਪਾ ਕਰੋ, ਨਹੀਂ ਤਾ ਸ਼ਰੀਰ ਦਾ ਬਲ ਛੀਣ ਹੋ ਜਾਏਗਾ ॥੩੧੧॥

ਸਵੈਯਾ ॥

सवैया ॥

ਸਵੈਯਾ:

ਗਰੜਧ੍ਵਜ ਦੇਖਿ ਤਿਨੈ ਛੁਧਵਾਨ ਕਹਿਯੋ ਮਿਲਿ ਕੈ ਇਹ ਕਾਮ ਕਰਿਉ ਰੇ ॥

गरड़ध्वज देखि तिनै छुधवान कहियो मिलि कै इह काम करिउ रे ॥

ਸ੍ਰੀ ਕ੍ਰਿਸ਼ਨ ਜੀ ਨੇ ਉਨ੍ਹਾ (ਗਵਾਲ ਬਾਲਕਾ) ਨੂੰ ਭੁੱਖਿਆਂ ਵੇਖ ਕੇ ਕਿਹਾ ਕਿ (ਤੁਸੀਂ) ਮਿਲ ਕੇ ਇਹ ਕੰਮ ਕਰੋ।

ਜਾਹੁ ਕਹਿਯੋ ਉਨ ਕੀ ਪਤਨੀ ਪਹਿ ਬਿਪ ਬਡੇ ਮਤਿ ਕੇ ਅਤਿ ਬਉਰੇ ॥

जाहु कहियो उन की पतनी पहि बिप बडे मति के अति बउरे ॥

(ਕ੍ਰਿਸ਼ਨ ਨੇ) ਕਿਹਾ, ਤੁਸੀਂ ਉਨ੍ਹਾ ਬ੍ਰਾਹਮਣਾ ਦੀਆਂ ਇਸਤ੍ਰੀਆਂ ਕੋਲ ਜਾਉ (ਅਤੇ ਖਾਣ ਲਈ ਭੋਜਨ ਮੰਗੋ।) ਇਹ ਬ੍ਰਾਹਮਣ ਤਾ ਬਹੁਤ ਪਾਗਲ ਹਨ

ਜਗਿ ਕਰੈ ਜਿਹ ਕਾਰਨ ਕੋ ਅਰੁ ਹੋਮ ਕਰੈ ਜਪੁ ਅਉ ਸਤੁ ਸਉ ਰੇ ॥

जगि करै जिह कारन को अरु होम करै जपु अउ सतु सउ रे ॥

(ਕਿਉਂਕਿ) ਜਿਸ ਲਈ ਇਹ ਯੱਗ ਕਰਦੇ ਹਨ, ਹੋਮ ਕਰਦੇ ਹਨ ਅਤੇ 'ਸਤਸਈ' (ਦੁਰਗਾ ਸਪਤਸ਼ਤੀ) ਦਾ ਜਾਪ ਕਰਦੇ ਹਨ,

ਤਾਹੀ ਕੋ ਭੇਦੁ ਨ ਜਾਨਤ ਮੂੜ ਕਹੈ ਮਿਸਟਾਨ ਕੈ ਖਾਨ ਕੋ ਕਉਰੇ ॥੩੧੨॥

ताही को भेदु न जानत मूड़ कहै मिसटान कै खान को कउरे ॥३१२॥

ਉਸ ਦਾ ਭੇਦ ਨਹੀਂ ਜਾਣਦੇ ਮਿਠਿਆਂ ਖਾਣਿਆਂ ਨੂੰ ਕੌੜਾ ਕਹਿੰਦੇ ਹਨ, ਘਰ ਮੰਗਣ ਆਇਆਂ ਨੂੰ ਨਹੀਂ ਦਿੰਦੇ ॥੩੧੨॥

ਸਭ ਗੋਪ ਨਿਵਾਇ ਕੈ ਸੀਸ ਚਲੇ ਚਲ ਕੇ ਫਿਰਿ ਬਿਪਨ ਕੇ ਘਰਿ ਆਏ ॥

सभ गोप निवाइ कै सीस चले चल के फिरि बिपन के घरि आए ॥

ਸਾਰੇ ਗਵਾਲ ਬਾਲਕ (ਕਾਨ੍ਹ ਅਗੇ) ਸੀਸ ਨਿਵਾ ਕੇ ਚਲ ਪਏ ਅਤੇ ਚਲਦੇ ਹੋਏ ਬ੍ਰਾਹਮਣਾ ਦੇ ਘਰ ਪਹੁੰਚ ਗਏ।

ਜਾਏ ਤਬੈ ਤਿਨ ਕੀ ਪਤਨੀ ਪਹਿ ਕਾਨ੍ਹ ਤਬੈ ਛੁਧਵਾਨ ਜਤਾਏ ॥

जाए तबै तिन की पतनी पहि कान्रह तबै छुधवान जताए ॥

ਤਦੋਂ ਜਾ ਕੇ ਉਨ੍ਹਾ ਦੀਆਂ ਇਸਤਰੀਆਂ ਨੂੰ ਕਾਨ੍ਹ ਦੇ ਭੁਖੇ ਹੋਣ ਦੀ ਗੱਲ ਦਸ ਦਿੱਤੀ।

ਤਉ ਸੁਨਿ ਬਾਤ ਸਭੈ ਪਤਨੀ ਦਿਜ ਠਾਢਿ ਭਈ ਉਠਿ ਆਨੰਦ ਪਾਏ ॥

तउ सुनि बात सभै पतनी दिज ठाढि भई उठि आनंद पाए ॥

ਗੱਲ ਸੁਣਦਿਆਂ ਹੀ ਸਾਰੀਆਂ (ਬ੍ਰਾਹਮਣ) ਪਤਨੀਆਂ ਉਠ ਖੜੋਤੀਆਂ ਅਤੇ ਆਨੰਦਿਤ ਹੋ ਗਈਆਂ।

ਧਾਇ ਚਲੀ ਹਰਿ ਕੇ ਮਿਲਬੇ ਕਹੁ ਆਨੰਦ ਕੈ ਦੁਖ ਦੂਰਿ ਨਸਾਏ ॥੩੧੩॥

धाइ चली हरि के मिलबे कहु आनंद कै दुख दूरि नसाए ॥३१३॥

ਕ੍ਰਿਸ਼ਨ ਨੂੰ ਮਿਲਣ ਲਈ ਭਜ ਪਈਆਂ। ਆਨੰਦ ਕਾਰਨ (ਉਨ੍ਹਾ ਦੇ) ਦੁਖ ਦੂਰ ਹੋ ਗਏ ॥੩੧੩॥

ਬਿਪਨ ਕੀ ਬਰਜੀ ਨ ਰਹੀ ਤ੍ਰਿਯ ਕਾਨ੍ਹਰ ਕੇ ਮਿਲਬੇ ਕਹੁ ਧਾਈ ॥

बिपन की बरजी न रही तृय कान्रहर के मिलबे कहु धाई ॥

ਬ੍ਰਾਹਮਣਾ ਦੇ ਰੋਕਿਆਂ ਵੀ (ਉਨ੍ਹਾ ਦੀਆਂ) ਇਸਤਰੀਆਂ ਨਾ ਰੁਕੀਆਂ ਅਤੇ ਕਾਨ੍ਹ ਨੂੰ ਮਿਲਣ ਲਈ ਭਜ ਤੁਰੀਆਂ।

ਏਕ ਪਰੀ ਉਠਿ ਮਾਰਗ ਮੈ ਇਕ ਦੇਹ ਰਹੀ ਜੀਅ ਦੇਹ ਪੁਜਾਈ ॥

एक परी उठि मारग मै इक देह रही जीअ देह पुजाई ॥

ਇਕ ਉਠ ਕੇ ਰਾਹੇ ਪੈ ਗਈਆਂ ਅਤੇ ਇਕ (ਜੋ ਰੋਕ ਦਿੱਤੀਆਂ ਗਈਆਂ, ਉਨ੍ਹਾ ਦੀਆਂ) ਦੇਹਾ ਉਥੇ ਰਹਿ ਗਈਆਂ ਪਰ ਆਤਮਾਵਾ (ਕ੍ਰਿਸ਼ਨ ਕੋਲ) ਪੁਜ ਗਈਆਂ।

ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੈ ਮੁਖ ਤੇ ਇਮ ਭਾਖ ਸੁਨਾਈ ॥

ता छबि की अति ही उपमा कबि नै मुख ते इम भाख सुनाई ॥

ਉਸ ਸ਼ੋਭਾ ਦੀ ਸੁੰਦਰ ਉਪਮਾ ਕਵੀ ਨੇ (ਆਪਣੇ) ਮੁਖ ਤੋਂ ਇਸ ਤਰ੍ਹਾ ਕਹਿ ਕੇ ਸੁਣਾਈ

ਜੋਰ ਸਿਉ ਜਯੋ ਬਹਤੀ ਸਰਤਾ ਨ ਰਹੈ ਹਟਕੀ ਭੁਸ ਭੀਤ ਬਨਾਈ ॥੩੧੪॥

जोर सिउ ज्यो बहती सरता न रहै हटकी भुस भीत बनाई ॥३१४॥

ਕਿ ਜ਼ੋਰ ਨਾਲ ਵਗਣ ਵਾਲੀ ਨਦੀ ਵਿਚ ਤੂੜੀ ਦੀ ਕੰਧ ਰੁਕੀ ਨਹੀਂ ਰਹਿ ਸਕਦੀ ॥੩੧੪॥

ਧਾਇ ਸਭੈ ਹਰਿ ਕੇ ਮਿਲਬੇ ਕਹੁ ਬਿਪਨ ਕੀ ਪਤਨੀ ਬਡਭਾਗਨ ॥

धाइ सभै हरि के मिलबे कहु बिपन की पतनी बडभागन ॥

ਬ੍ਰਾਹਮਣਾ ਦੀਆਂ ਵਡ-ਭਾਗਣ ਇਸਤਰੀਆਂ ਕ੍ਰਿਸ਼ਨ ਨੂੰ ਮਿਲਣ ਲਈ ਸਾਰੀਆਂ ਭਜ ਪਈਆਂ,

ਚੰਦ੍ਰਮੁਖੀ ਮ੍ਰਿਗ ਸੇ ਦ੍ਰਿਗਨੀ ਕਬਿ ਸਯਾਮ ਚਲੀ ਹਰਿ ਕੇ ਪਗ ਲਾਗਨ ॥

चंद्रमुखी मृग से द्रगनी कबि स्याम चली हरि के पग लागन ॥

ਜੋ ਚੰਦ੍ਰਮਾ ਵਰਗੇ ਮੁਖ ਵਾਲੀਆਂ ਅਤੇ ਹਿਰਨ ਜਿਹੀਆਂ ਅੱਖਾ ਵਾਲੀਆਂ ਹਨ। ਕਵੀ ਸ਼ਿਆਮ (ਕਹਿੰਦੇ ਹਨ) (ਉਹ) ਕ੍ਰਿਸ਼ਨ ਦੇ ਚਰਨੀ ਲਗਣ ਲਈ ਚਲ ਪਈਆਂ।

ਹੈ ਸੁਭ ਅੰਗ ਸਭੇ ਜਿਨ ਕੇ ਨ ਸਕੈ ਜਿਨ ਕੀ ਬ੍ਰਹਮਾ ਗਨਤਾ ਗਨ ॥

है सुभ अंग सभे जिन के न सकै जिन की ब्रहमा गनता गन ॥

ਜਿਨ੍ਹਾ ਦੇ ਸਾਰੇ ਅੰਗ ਸ਼ੁਭ ਹਨ ਅਤੇ ਜਿਨ੍ਹਾ (ਦੇ ਸ਼ੁਭ ਅੰਗਾ ਦੀ) ਗਿਣਤੀ ਬ੍ਰਹਮਾ ਵੀ ਨਹੀਂ ਕਰ ਸਕਦਾ।

ਭਉਨਨ ਤੇ ਸਭ ਇਉ ਨਿਕਰੀ ਜਿਮੁ ਮੰਤ੍ਰ ਪੜ੍ਹੇ ਨਿਕਰੈ ਬਹੁ ਨਾਗਨ ॥੩੧੫॥

भउनन ते सभ इउ निकरी जिमु मंत्र पड़्हे निकरै बहु नागन ॥३१५॥

ਘਰਾ ਵਿਚੋਂ (ਉਹ ਇਸਤਰੀਆਂ) ਇਉਂ ਨਿਕਲੀਆਂ ਹਨ ਜਿਵੇਂ ਮੰਤ੍ਰ ਪੜ੍ਹਨ ਨਾਲ ਬਹੁਤ ਸਾਰੀਆਂ ਨਾਗਣਾ ਨਿਕਲ ਆਉਂਦੀਆਂ ਹਨ ॥੩੧੫॥

ਦੋਹਰਾ ॥

दोहरा ॥

ਦੋਹਰਾ:

ਹਰਿ ਕੋ ਆਨਨ ਦੇਖ ਕੈ ਭਈ ਸਭਨ ਕੋ ਚੈਨ ॥

हरि को आनन देख कै भई सभन को चैन ॥

ਸ੍ਰੀ ਕ੍ਰਿਸ਼ਨ ਦੇ ਮੁਖ ਨੂੰ ਵੇਖ ਕੇ ਸਾਰੀਆਂ ਨੂੰ ਚੈਨ ਪ੍ਰਾਪਤ ਹੋ ਗਿਆ

ਨਿਕਟ ਤ੍ਰਿਯਾ ਕੋ ਪਾਇ ਕੈ ਪਰਤ ਚੈਨ ਪਰ ਮੈਨ ॥੩੧੬॥

निकट तृया को पाइ कै परत चैन पर मैन ॥३१६॥

ਜਿਵੇਂ ਕਾਮਆਤੁਰ ਵਿਅਕਤੀ ਨੂੰ ਨੇੜਿਓਂ ਹੀ ਇਸਤਰੀ ਪ੍ਰਾਪਤ ਕਰਨ ਤੇ ਸੁਖ ਮਿਲਦਾ ਹੈ ॥੩੧੬॥

ਸਵੈਯਾ ॥

सवैया ॥

ਸਵੈਯਾ:

ਕੋਮਲ ਕੰਜ ਸੇ ਫੂਲ ਰਹੇ ਦ੍ਰਿਗ ਮੋਰ ਕੇ ਪੰਖ ਸਿਰ ਊਪਰ ਸੋਹੈ ॥

कोमल कंज से फूल रहे द्रग मोर के पंख सिर ऊपर सोहै ॥

(ਜਿਨ੍ਹਾ ਦੀਆਂ) ਅੱਖਾ ਕਮਲ ਦੇ ਫੁਲ ਵਰਗੀਆਂ ਕੋਮਲ ਹਨ ਅਤੇ ਸਿਰ ਉਤੇ ਮੋਰ ਦੇ ਖੰਭਾ (ਦਾ ਮੁਕਟ) ਸੋਭ ਰਿਹਾ ਹੈ,

ਹੈ ਬਰਨੀ ਸਰ ਸੀ ਭਰੁਟੇ ਧਨੁ ਆਨਨ ਪੈ ਸਸਿ ਕੋਟਿਕ ਕੋਹੈ ॥

है बरनी सर सी भरुटे धनु आनन पै ससि कोटिक कोहै ॥

ਅਤੇ (ਜਿਨ੍ਹਾ ਦੀਆਂ) ਪਲਕਾ ('ਬਰਨੀ') ਤੀਰਾ ਵਰਗੀਆਂ, ਭਰਵੱਟੇ ਧਨੁਸ਼ ਜਿਹੇ ਅਤੇ ਮੁਖੜੇ (ਦੀ ਸੁੰਦਰਤਾ ਦੇ ਸਾਹਮਣੇ) ਕਰੋੜਾ ਚੰਦ੍ਰਮੇ ਕੀ ਹਨ।

ਮਿਤ੍ਰ ਕੀ ਬਾਤ ਕਹਾ ਕਹੀਯੇ ਜਿਹ ਕੋ ਪਖਿ ਕੈ ਰਿਪੁ ਕੋ ਮਨ ਮੋਹੈ ॥

मित्र की बात कहा कहीये जिह को पखि कै रिपु को मन मोहै ॥

ਮਿਤਰ ਦੀ ਗੱਲ ਤਾ ਕੀ ਕਹਿਣੀ ਹੈ, ਜਿਸ ਨੂੰ ਵੇਖ ਕੇ ਵੈਰੀ ਦਾ ਮਨ ਵੀ ਮੋਹਿਆ ਜਾਦਾ ਹੈ।

ਮਾਨਹੁ ਲੈ ਸਿਵ ਕੇ ਰਿਪੁ ਆਪ ਦਯੋ ਬਿਧਨਾ ਰਸ ਯਾਹਿ ਨਿਚੋਹੈ ॥੩੧੭॥

मानहु लै सिव के रिपु आप दयो बिधना रस याहि निचोहै ॥३१७॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ਼ਿਵ ਦੇ ਵੈਰੀ (ਕਾਮਦੇਵ) ਨੇ ਆਪ ਸੁੰਦਰਤਾ ਦਾ ਰਸ ਨਿਚੋੜ ਕੇ ਵਿਧਾਤਾ ਨੂੰ ਦਿੱਤਾ ਹੋਵੇ (ਕਿ ਉਹ ਕ੍ਰਿਸ਼ਨ ਦਾ ਸ਼ਰੀਰ ਬਣਾਏ) ॥੩੧੭॥

ਗਵਾਰਿ ਕੇ ਹਾਥ ਪੈ ਹਾਥ ਧਰੇ ਹਰਿ ਸ੍ਯਾਮ ਕਹੈ ਤਰੁ ਕੇ ਤਰਿ ਠਾਢੇ ॥

गवारि के हाथ पै हाथ धरे हरि स्याम कहै तरु के तरि ठाढे ॥

(ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਗਵਾਲ ਬਾਲਕਾ ਦੇ ਹੱਥ ਉਤੇ ਹੱਥ ਧਰੇ ਬ੍ਰਿਛ ਦੇ ਹੇਠਾ ਖੜੋਤਾ ਹੈ।

ਪਾਟ ਕੋ ਪਾਟ ਧਰੇ ਪੀਯਰੋ ਉਰਿ ਦੇਖਿ ਜਿਸੈ ਅਤਿ ਆਨੰਦ ਬਾਢੇ ॥

पाट को पाट धरे पीयरो उरि देखि जिसै अति आनंद बाढे ॥

ਰੇਸ਼ਮ ਦੇ ਪੀਲੇ ਬਸਤ੍ਰ ਸ਼ਰੀਰ ਉਤੇ ਧਾਰਨ ਕੀਤੇ ਹੋਏ ਹਨ ਜਿਸ ਨੂੰ ਵੇਖ ਕੇ ਬਹੁਤ ਆਨੰਦ ਵਧਦਾ ਹੈ।

ਤਾ ਛਬਿ ਕੀ ਅਤਿ ਹੀ ਉਪਮਾ ਕਬਿ ਜਿਉ ਚੁਨਿ ਲੀ ਤਿਸ ਕੋ ਚੁਨਿ ਕਾਢੈ ॥

ता छबि की अति ही उपमा कबि जिउ चुनि ली तिस को चुनि काढै ॥

ਉਸ ਦ੍ਰਿਸ਼ ਦੀ ਅਤਿ ਸੁੰਦਰ ਉਪਮਾ ਕਵੀ ਨੇ ਜਿਵੇਂ ਚੁਣੀ ਹੈ, ਉਸ ਨੂੰ ਚੁਣ ਕੇ ਕਢ ਲਿਆ ਹੈ।

ਮਾਨਹੁ ਪਾਵਸ ਕੀ ਰੁਤਿ ਮੈ ਚਪਲਾ ਚਮਕੀ ਘਨ ਸਾਵਨ ਗਾਢੇ ॥੩੧੮॥

मानहु पावस की रुति मै चपला चमकी घन सावन गाढे ॥३१८॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਰਖਾ ਦੀ ਰੁਤ ਅੰਦਰ ਸਾਵਣ ਦੇ ਕਾਲੇ ਬਦਲਾ ਵਿਚ ਬਿਜਲੀ ਚਮਕੀ ਹੋਵੇ ॥੩੧੮॥

ਲੋਚਨ ਕਾਨ੍ਹ ਨਿਹਾਰਿ ਤ੍ਰਿਯਾ ਦਿਜ ਰੂਪ ਕੈ ਪਾਨ ਮਹਾ ਮਤ ਹੂਈ ॥

लोचन कान्रह निहारि तृया दिज रूप कै पान महा मत हूई ॥

ਕ੍ਰਿਸ਼ਨ ਦੀਆਂ ਅੱਖਾ ਨੂੰ ਵੇਖ ਕੇ, ਬ੍ਰਾਹਮਣ ਇਸਤਰੀਆਂ (ਉਸ ਦੇ) ਰੂਪ ਦਾ ਪਾਨ ਕਰ ਕੇ ਬਹੁਤ ਮਸਤ ਹੋ ਗਈਆਂ ਹਨ।

ਹੋਇ ਗਈ ਤਨ ਮੈ ਗ੍ਰਿਹ ਕੀ ਸੁਧਿ ਯੌ ਉਡਗੀ ਜਿਮੁ ਪਉਨ ਸੋ ਰੂਈ ॥

होइ गई तन मै गृह की सुधि यौ उडगी जिमु पउन सो रूई ॥

ਉਨ੍ਹਾ ਦੇ ਸ਼ਰੀਰ ਵਿਚੋਂ ਘਰ ਦੀ ਸੁਧ ਇੰਜ ਉਡ ਗਈ ਹੈ, ਜਿਵੇਂ ਹਵਾ ਨਾਲ ਰੂੰ ਉਡ ਜਾਦੀ ਹੈ।

ਸ੍ਯਾਮ ਕਹੈ ਤਿਨ ਕੋ ਬਿਰਹਾਗਨਿ ਯੌ ਭਰਕੀ ਜਿਮੁ ਤੇਲ ਸੋ ਧੂਈ ॥

स्याम कहै तिन को बिरहागनि यौ भरकी जिमु तेल सो धूई ॥

ਕਵੀ ਸ਼ਿਆਮ ਕਹਿੰਦੇ ਹਨ, ਉਨ੍ਹਾ ਦੀ ਵਿਯੋਗ ਦੀ ਅੱਗ ਇੰਜ ਭੜਕ ਪਈ ਜਿਵੇਂ ਤੇਲ (ਪੈਣ ਨਾਲ) ਅਗਨੀ (ਭੜਕ ਪੈਂਦੀ ਹੈ)।

ਜਿਉ ਟੁਕਰਾ ਪਿਖਿ ਚੁੰਬਕ ਡੋਲਤ ਬੀਚ ਮਨੋ ਜਲ ਲੋਹ ਕੀ ਸੂਈ ॥੩੧੯॥

जिउ टुकरा पिखि चुँबक डोलत बीच मनो जल लोह की सूई ॥३१९॥

(ਉਨ੍ਹਾ ਦੀ ਅਜਿਹੀ ਦਸ਼ਾ ਹੋ ਗਈ) ਮਾਨੋ ਚੁੰਬਕ ਪੱਥਰ ਦੇ ਟੁਕੜੇ ਨੂੰ ਵੇਖ ਕੇ ਪਾਣੀ ਵਿਚ ਲੋਹੇ ਦੀ ਸੂਈ ਡੋਲਣ ਲਗ ਜਾਦੀ ਹੋਵੇ ॥੩੧੯॥

ਕਾਨ੍ਹ ਕੇ ਰੂਪ ਨਿਹਾਰਿ ਤ੍ਰਿਯਾ ਦਿਜ ਪ੍ਰੇਮ ਬਢਿਯੋ ਦੁਖ ਦੂਰ ਭਏ ਹੈ ॥
कान्रह के रूप निहारि तृया दिज प्रेम बढियो दुख दूर भए है ॥
ਸ੍ਰੀ ਕ੍ਰਿਸ਼ਨ ਦਾ ਰੂਪ ਵੇਖ ਕੇ ਬ੍ਰਾਹਮਣ ਇਸਤਰੀਆਂ ਦਾ ਪ੍ਰੇਮ ਵੱਧ ਗਿਆ ਹੈ ਅਤੇ ਦੁਖ ਦੂਰ ਹੋ ਗਿਆ ਹੈ,

ਭੀਖਮ ਮਾਤ ਕੋ ਜਯੋ ਪਰਸੇ ਛਿਨ ਮੈ ਸਭ ਪਾਪ ਬਿਲਾਇ ਗਏ ਹੈ ॥
भीखम मात को ज्यो परसे छिन मै सभ पाप बिलाइ गए है ॥
ਜਿਵੇਂ ਭੀਸ਼ਮ ਦੀ ਮਾਤਾ (ਗੰਗਾ) ਦੀ ਛੋਹ ਨਾਲ ਛਿਣ ਭਰ ਵਿਚ ਹੀ ਸਾਰੇ ਪਾਪ ਚਲੇ ਜਾਦੇ ਹਨ।

ਆਨਨ ਦੇਖਿ ਕੇ ਸਯਾਮ ਘਨੋ ਚਿਤ ਬੀਚ ਬਸਿਯੋ ਦ੍ਰਿਗ ਮੂੰਦ ਲਏ ਹੈ ॥
आनन देखि के स्याम घनो चित बीच बसियो द्रग मूँद लए है ॥
ਸ਼ਿਆਮ (ਕਾਨ੍ਹ) ਦੇ ਬਦਲ ਵਰਗੇ ਮੁਖੜੇ ਨੂੰ ਵੇਖ ਕੇ ਚਿਤ ਵਿਚ ਵਸਾ ਲਿਆ ਹੈ ਅਤੇ ਅੱਖਾ ਬੰਦ ਕਰ ਲਈਆਂ ਹਨ,

ਜਿਉ ਧਨਵਾਨ ਮਨੋ ਧਨ ਕੋ ਧਰਿ ਅੰਦਰ ਧਾਮ ਕਿਵਾਰ ਦਏ ਹੈ ॥੩੨੦॥
जिउ धनवान मनो धन को धरि अंदर धाम किवार दए है ॥३२०॥
ਮਾਨੋ ਧਨਵਾਨ ਵਿਅਕਤੀ ਨੇ ਧਨ ਨੂੰ ਅੰਦਰ ਰਖ ਕੇ ਘਰ ਦੇ ਦਰਵਾਜ਼ੇ ਬੰਦ ਕਰ ਲਏ ਹੋਣ ॥੩੨੦॥

ਸੁਧਿ ਭਈ ਜਬ ਹੀ ਤਨ ਮੈ ਤਬ ਕਾਨ੍ਹ ਕਹੀ ਹਸਿ ਕੈ ਗ੍ਰਿਹ ਜਾਵਹੁ ॥
सुधि भई जब ही तन मै तब कान्रह कही हसि कै गृह जावहु ॥
ਜਦੋਂ (ਉਨ੍ਹਾ ਨੂੰ) ਸ਼ਰੀਰ ਦੀ ਸੁਧ ਹੋਈ ਤਦੋਂ ਸ੍ਰੀ ਕ੍ਰਿਸ਼ਨ ਨੇ (ਉਨ੍ਹਾ ਨੂੰ) ਹਸ ਕੇ ਕਿਹਾ (ਕਿ ਹੁਣ ਤੁਸੀਂ) ਘਰਾ ਨੂੰ ਪਰਤੋ।

ਬਿਪਨ ਬੀਚ ਕਹੈ ਰਹੀਯੋ ਦਿਨ ਰੈਨ ਸਭੇ ਹਮਰੈ ਗੁਨ ਗਾਵਹੁ ॥
बिपन बीच कहै रहीयो दिन रैन सभे हमरै गुन गावहु ॥
(ਫਿਰ) ਕਿਹਾ ਕਿ ਦਿਨ ਨੂੰ (ਤੁਸੀਂ) ਬ੍ਰਾਹਮਣਾ ਨਾਲ ਮਿਲ ਕੇ ਰਹੋ ਅਤੇ ਰਾਤ ਵੇਲੇ ਸਭ ਮੇਰੇ ਗੁਣ ਗਾਇਆ ਕਰੋ।

ਹੋਇ ਨ ਤ੍ਰਾਸ ਤੁਮੈ ਜਮ ਕੀ ਹਿਤ ਕੈ ਹਮ ਸੋ ਜੁ ਧਿਆਨ ਲਗਾਵਹੁ ॥
होइ न त्रास तुमै जम की हित कै हम सो जु धिआन लगावहु ॥
ਜਦੋਂ ਤੁਸੀਂ ਪ੍ਰੇਮ ਪੂਰਵਕ ਮੇਰਾ ਧਿਆਨ ਰਖੋ ਗੀਆਂ (ਤਾ ਤੁਹਾਨੂੰ) ਯਮ ਦਾ ਡਰ ਨਹੀਂ ਸਤਾਏਗਾ।

ਜੋ ਤੁਮ ਬਾਤ ਕਰੋ ਇਹ ਹੀ ਤਬ ਹੀ ਸਬ ਹੀ ਮੁਕਤਾ ਫਲੁ ਪਾਵਹੁ ॥੩੨੧॥

जो तुम बात करो इह ही तब ही सब ही मुकता फलु पावहु ॥३२१॥

ਜਦੋਂ ਤੁਸੀਂ ਇਸ ਤਰ੍ਹਾ ਦੀ ਗੱਲ ਕਰੋ ਗੀਆਂ ਤਦੋਂ ਸਾਰੀਆਂ ਮੁਕਤੀ ਰੂਪ ਫਲ ਪ੍ਰਾਪਤ ਕਰੋਗੀਆਂ ॥੩੨੧॥

ਦਿਜਨ ਤ੍ਰਿਯੋ ਬਾਚ ॥

दिजन तृयो बाच ॥

ਬ੍ਰਾਹਮਣ ਇਸਤਰੀਆਂ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਪਤਨੀ ਦਿਜ ਕੀ ਇਹ ਬਾਤ ਕਹੀ ਹਮ ਸੰਗ ਨ ਛਾਡਤ ਕਾਨ੍ਹ ਤੁਮਾਰੋ ॥

पतनी दिज की इह बात कही हम संग न छाडत कान्रह तुमारो ॥

ਬ੍ਰਾਹਮਣਾ ਦੀਆਂ ਪਤਨੀਆਂ ਨੇ ਇਹ ਗੱਲ ਕਹੀ ਕਿ ਹੇ ਕ੍ਰਿਸ਼ਨ! ਅਸੀਂ ਤੇਰਾ ਸੰਗ ਨਹੀਂ ਛਡਾਗੀਆਂ।

ਸੰਗ ਫਿਰੈ ਤੁਮਰੇ ਦਿਨ ਰੈਨਿ ਚਲੈ ਬ੍ਰਿਜ ਕੌ ਬ੍ਰਿਜ ਜੋਊ ਸਿਧਾਰੋ ॥

संग फिरै तुमरे दिन रैनि चलै बृज कौ बृज जोऊ सिधारो ॥

(ਅਸੀਂ) ਰਾਤ ਦਿਨ ਤੇਰੇ ਨਾਲ ਫਿਰਾਗੀਆਂ, ਜੇ ਤੂੰ ਬ੍ਰਜ ਨੂੰ (ਜਾਏਂਗਾ ਤਾ ਵੀ ਤੇਰੇ ਨਾਲ) ਜਾਵਾਗੀਆਂ।

ਲਾਗ ਰਹਿਯੋ ਤੁਮ ਸੋ ਹਮਰੋ ਮਨ ਜਾਤ ਨਹੀ ਮਨ ਧਾਮ ਹਮਾਰੋ ॥

लाग रहियो तुम सो हमरो मन जात नही मन धाम हमारो ॥

ਸਾਡਾ ਮਨ ਤੇਰੇ ਨਾਲ ਲਗ ਗਿਆ ਹੈ, ਹੁਣ ਸਾਡਾ ਮਨ ਘਰ ਨੂੰ ਨਹੀਂ ਜਾਦਾ ਹੈ।

ਪੂਰਨ ਜੋਗ ਕੋ ਪਾਇ ਜੁਗੀਸ੍ਵਰ ਆਨਤ ਨ ਧਨ ਬੀਚ ਸੰਭਾਰੋ ॥੩੨੨॥

पूरन जोग को पाइ जुगीस्वर आनत न धन बीच संभारो ॥३२२॥

(ਜਿਵੇਂ ਕੋਈ ਸਾਧਕ) ਪੂਰਨ ਯੋਗ ਨੂੰ ਪ੍ਰਾਪਤ ਕਰਨ ਉਪਰੰਤ ਫਿਰ ਉਹ ਧਨ ਦੀ ਸੰਭਾਲ ਵਲ ਰਿਚਤ ਨਹੀਂ ਹੁੰਦਾ ਹੈ ॥੩੨੨॥

ਕਾਨ੍ਹ ਬਾਚ ॥

कान्रह बाच ॥

ਕਾਨ੍ਹ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਸ੍ਰੀ ਭਗਵਾਨ ਤਿਨੈ ਪਿਖਿ ਪ੍ਰੇਮ ਕਹਿਯੋ ਮੁਖ ਤੇ ਤੁਮ ਧਾਮਿ ਸਿਧਾਰੋ ॥

स्री भगवान तिनै पिखि प्रेम कहियो मुख ते तुम धामि सिधारो ॥

ਸ੍ਰੀ ਭਗਵਾਨ (ਕ੍ਰਿਸ਼ਨ) ਨੇ ਉਨ੍ਹਾ ਦਾ ਪ੍ਰੇਮ ਵੇਖ ਕੇ (ਆਪਣੇ) ਮੁਖ ਤੋਂ ਕਿਹਾ ਕਿ ਤੁਸੀਂ (ਆਪਣੇ) ਘਰਾ ਨੂੰ ਚਲੀਆਂ ਜਾਓ।

ਜਾਇ ਸਭੈ ਪਤਿ ਆਪਨ ਆਪਨ ਕਾਨ੍ਹ ਕਥਾ ਕਹਿ ਤਾਹਿ ਉਧਾਰੋ ॥

जाइ सभै पति आपन आपन कान्रह कथा कहि ताहि उधारो ॥

(ਤੁਸੀਂ) ਸਾਰੀਆਂ ਆਪਣੇ ਆਪਣੇ ਪਤੀਆਂ ਕੋਲ ਜਾ ਕੇ ਕਾਨ੍ਹ (ਭਗਵਾਨ) ਦੀ ਕਥਾ ਕਹਿ ਕੇ ਉਨ੍ਹਾ ਦਾ ਉੱਧਾਰ ਕਰੋ।

ਪੁਤ੍ਰਨ ਪਉਤ੍ਰਨ ਪਤਿਨ ਸੋ ਇਹ ਕੈ ਚਰਚਾ ਸਭ ਹੀ ਦੁਖੁ ਟਾਰੋ ॥

पुत्रन पउत्रन पतिन सो इह कै चरचा सभ ही दुखु टारो ॥

(ਆਪਣੇ) ਪੁੱਤਰਾ, ਪੋਤਰਿਆਂ ਅਤੇ ਪਤੀਆਂ ਨਾਲ ਇਹ ਚਰਚਾ ਕਰ ਕੇ ਸਾਰਿਆਂ ਦਾ ਦੁਖ ਦੂਰ ਕਰੋ

ਗੰਧ ਮਲਿਯਾਗਰ ਸ੍ਯਾਮ ਕੋ ਨਾਮ ਲੈ ਰੂਖਨ ਕੋ ਕਰਿ ਚੰਦਨ ਡਾਰੋ ॥੩੨੩॥

गंध मलियागर स्याम को नाम लै रूखन को करि चंदन डारो ॥३२३॥

ਅਤੇ ਮਲਯ ਚੰਦਨ ਦੀ ਸੁਗੰਧੀ ਦੇਣ ਵਾਲੇ ਸ਼ਿਆਮ (ਭਗਵਾਨ) ਦੇ ਨਾਮ ਨਾਲ (ਹੋਰਨਾ) ਬ੍ਰਿਛਾ ਨੂੰ ਵੀ ਚੰਦਨ ਬਣਾ ਦਿਓ (ਭਾਵ ਸੰਸਾਰੀ ਮਨੁੱਖਾ ਦਾ ਕਲਿਆਣ ਕਰ ਦਿਓ) ॥੩੨੩॥

ਮਾਨ ਲਈ ਪਤਨੀ ਦਿਜ ਕੀ ਸਮ ਅੰਮ੍ਰਿਤ ਕਾਨ੍ਹ ਕਹੀ ਬਤੀਆ ॥

मान लई पतनी दिज की सम अंमृत कान्रह कही बतीआ ॥

ਬ੍ਰਾਹਮਣ ਇਸਤਰੀਆਂ ਨੇ ਸ੍ਰੀ ਕ੍ਰਿਸ਼ਨ ਦੀਆਂ ਅੰਮ੍ਰਿਤ ਸਮਾਨ ਕਹੀਆਂ ਗੱਲਾ ਨੂੰ ਮੰਨ ਲਿਆ।

ਜਿਤਨੋ ਹਰਿ ਯਾ ਉਪਦੇਸ ਕਰਿਯੋ ਤਿਤਨੋ ਨਹਿ ਹੋਤ ਕਛੂ ਜਤੀਆ ॥

जितनो हरि या उपदेस करियो तितनो नहि होत कछू जतीआ ॥

ਉਨ੍ਹਾ ਨੂੰ ਜਿਤਨਾ ਉਪਦੇਸ਼ ਸ੍ਰੀ ਕ੍ਰਿਸ਼ਨ ਨੇ ਦਿੱਤਾ, ਉਤਨਾ ਤਾ ਕਿਸੇ ਜਤੀ ਤੋਂ ਵੀ ਨਹੀਂ ਹੋ ਸਕਦਾ।

ਚਰਚਾ ਜਬ ਜਾ ਉਨ ਸੋ ਇਨ ਕੀ ਤਬ ਹੀ ਉਨ ਕੀ ਭਈ ਯਾ ਗਤੀਆ ॥

चरचा जब जा उन सो इन की तब ही उन की भई या गतीआ ॥

ਜਦ ਇਨ੍ਹਾ (ਇਸਤਰੀਆਂ) ਨੇ ਉਨ੍ਹਾ (ਬ੍ਰਾਹਮਣਾ) ਨਾਲ ਚਰਚਾ ਕੀਤੀ ਤਾ ਉਨ੍ਹਾ ਦੀ ਇਹ ਹਾਲਤ ਹੋ ਗਈ

ਇਨ ਸ੍ਯਾਹ ਭਏ ਮੁਖ ਯੌ ਜੁਵਤੀ ਮੁਖ ਲਾਲ ਭਏ ਵਹ ਜਿਉ ਰਤੀਆ ॥੩੨੪॥

इन स्रयाह भए मुख यौ जुवती मुख लाल भए वह जिउ रतीआ ॥३२४॥

ਕਿ ਉਨ੍ਹਾ ਦੇ ਮੁਖ ਕਾਲੇ ਹੋ ਗਏ ਅਤੇ ਮੁਟਿਆਰਾ ਦੇ ਲਾਲ ਹੋ ਗਏ ਜਿਵੇਂ ਰਤੀਆਂ ਹੁੰਦੀਆਂ ਹਨ ॥੩੨੪॥

ਚਰਚਾ ਸੁਨਿ ਬਿਪ ਜੁ ਤ੍ਰੀਅਨ ਸੋ ਮਿਲ ਕੈ ਸਭ ਹੀ ਪਛੁਤਾਵਨ ਲਾਗੇ ॥

चरचा सुनि बिप जु त्रीअन सो मिल कै सभ ही पछुतावन लागे ॥

ਇਸਤਰੀਆਂ ਪਾਸੋਂ (ਸ੍ਰੀ ਕ੍ਰਿਸ਼ਨ) ਬਾਰੇ ਚਰਚਾ ਸੁਣਨ ਤੋਂ ਬਾਦ ਸਾਰੇ (ਬ੍ਰਾਹਮਣ) ਪਸਚਾਤਾਪ ਕਰਨ ਲਗੇ

ਬੇਦਨ ਕੌ ਹਮ ਕੌ ਸਭ ਕੌ ਧ੍ਰਿਗ ਗੋਪ ਗਏ ਮੰਗ ਕੈ ਹਮ ਆਗੈ ॥

बेदन कौ हम कौ सभ कौ धृग गोप गए मंग कै हम आगै ॥

ਕਿ ਸਾਨੂੰ ਅਤੇ ਸਾਡੇ ਵੇਦ-ਗਿਆਨ ਨੂੰ ਧਿੱਕਾਰ ਹੈ (ਕਿਉਂਕਿ) ਗਵਾਲ ਬਾਲਕ ਸਾਡੇ ਕੋਲੋਂ ਪਹਿਲਾ (ਭੋਜਨ) ਮੰਗ ਕੇ ਗਏ ਸਨ।

ਮਾਨ ਸਮੁੰਦ੍ਰ ਮੈ ਬੂਡੇ ਹੁਤੇ ਹਮ ਚੂਕ ਗਯੋ ਅਉਸਰ ਤਉ ਹਮ ਜਾਗੇ ॥

मान समुँद्र मै बूडे हुते हम चूक गयो अउसर तउ हम जागे ॥

(ਅਸੀਂ) ਅਭਿਮਾਨ ਦੇ ਸਮੁੰਦਰ ਵਿਚ ਡੁਬੇ ਹੋਏ ਸਾ (ਇਸ ਲਈ ਅਸੀਂ ਭਗਵਾਨ ਨੂੰ ਭੋਜਨ ਨਹੀਂ ਭੇਜ ਸਕੇ ਹੁਣ) ਅਵਸਰ ਬੀਤ ਗਿਆ ਹੈ ਤਦ ਅਸੀਂ ਜਾਗੇ ਹਾ।

ਪੈ ਜਿਨ ਕੀ ਇਹ ਹੈ ਪਤਨੀ ਤਿਹ ਤੇ ਫੁਨਿ ਹੈ ਹਮ ਹੂੰ ਬਡਭਾਗੇ ॥੩੨੫॥

पै जिन की इह है पतनी तिह ते फुनि है हम हूँ बडभागे ॥३२५॥

ਪਰ ਫਿਰ ਵੀ ਅਸੀਂ ਇਸ ਲਈ ਵਡਭਾਗੀ ਹਾ (ਕਿਉਂਕਿ) ਇਹ ਸਾਡੀਆਂ ਇਸਤਰੀਆਂ ਹਨ ॥੩੨੫॥

ਮਾਨਿ ਸਭੈ ਦਿਜ ਆਪਨ ਕੋ ਧ੍ਰਿਗ ਫੇਰਿ ਕਰੀ ਮਿਲਿ ਕਾਨ੍ਹ ਬਡਾਈ ॥

मानि सभै दिज आपन को धृग फेरि करी मिलि कान्रह बडाई ॥

ਸਾਰੇ ਬ੍ਰਾਹਮਣ ਆਪਣੇ ਆਪ ਨੂੰ ਧ੍ਰਿਗ ਮੰਨ ਕੇ ਫਿਰ ਮਿਲ ਕੇ ਕ੍ਰਿਸ਼ਨ ਦੀ ਵਡਿਆਈ ਕਰਨ ਲਗੇ।

ਲੋਕਨ ਕੋ ਸਭ ਕੇ ਪਤਿ ਕਾਨ੍ਹ ਹਮੈ ਕਹਿ ਬੇਦਨ ਬਾਤ ਸੁਨਾਈ ॥

लोकन को सभ के पति कान्रह हमै कहि बेदन बात सुनाई ॥

ਸਾਰੇ ਲੋਕਾ ਦੇ ਸੁਆਮੀ ਸ੍ਰੀ ਕ੍ਰਿਸ਼ਨ ਹਨ', ਵੇਦਾ ਨੇ ਇਹ ਗੱਲ ਸਾਨੂੰ ਕਹਿ ਕੇ ਸੁਣਾਈ ਹੋਈ ਹੈ।

ਤੌ ਨ ਗਏ ਉਨ ਕੇ ਹਮ ਪਾਸਿ ਡਰੇ ਜੁ ਮਰੇ ਹਮ ਕਉ ਹਮ ਰਾਈ ॥

तौ न गए उन के हम पासि डरे जु मरे हम कउ हम राई ॥

(ਇਹ ਜਾਣਦੇ ਹੋਇਆਂ) ਵੀ ਅਸੀਂ ਉਨ੍ਹਾ ਪਾਸ ਨਹੀਂ ਗਏ ਕਿਉਂਕਿ ਡਰਦੇ ਸਾ ਕਿ ਸਾਡਾ ਰਾਜਾ (ਕੰਸ) ਸਾਨੂੰ ਮਾਰ ਦੇਵੇਗਾ।

ਸਤਿ ਲਖਿਯੋ ਤੁਮ ਕਉ ਭਗਵਾਨ ਕਹੀ ਹਮ ਸਤ ਕਹੀ ਨ ਬਨਾਈ ॥੩੨੬॥

सति लखियो तुम कउ भगवान कही हम सत कही न बनाई ॥३२६॥

(ਹੇ ਸ੍ਰੀ ਕ੍ਰਿਸ਼ਨ! ਅਸੀਂ) ਤੁਹਾਨੂੰ ਸੱਚੇ ਅਰਥਾ ਵਿਚ ਭਗਵਾਨ ਜਾਣ ਲਿਆ ਹੈ। ਅਸੀਂ (ਇਹ ਗੱਲ) ਸੱਚ ਕਹਿ ਰਹੇ ਹਾ, ਨਾ ਕਿ ਬਣਾ ਕੇ ਕਹਿ ਰਹੇ ਹਾ ॥੩੨੬॥

ਕਬਿਤੁ ॥

कबितु ॥

ਕਬਿੱਤ:

ਪੂਤਨਾ ਸੰਘਾਰੀ ਤ੍ਰਿਣਾਵ੍ਰਤ ਕੀ ਬਿਦਾਰੀ ਦੇਹ ਦੈਤ ਅਘਾਸੁਰ ਹੂੰ ਕੀ ਸਿਰੀ ਜਾਹਿ ਫਾਰੀ ਹੈ ॥

पूतना संघारी तृणाव्रत की बिदारी देह दैत अघासुर हूँ की सिरी जाहि फारी है ॥

ਜਿਸ ਨੇ ਪੂਤਨਾ ਨੂੰ ਮਾਰਿਆ ਸੀ, ਤ੍ਰਿਣਾਵ੍ਰਤ ਦੈਂਤ ਦੀ ਦੇਹ ਨਸ਼ਟ ਕੀਤੀ ਸੀ, ਅਘਾਸੁਰ ਦਾ ਸਿਰ ਪਾੜ ਦਿੱਤਾ ਸੀ;

ਸਿਲਾ ਜਾਹਿ ਤਾਰੀ ਬਕ ਹੂੰ ਕੀ ਚੋਚ ਚੀਰ ਡਾਰੀ ਐਸੇ ਭੂਮਿ ਪਾਰੀ ਜੈਸੇ ਆਰੀ ਚੀਰ ਡਾਰੀ ਹੈ ॥

सिला जाहि तारी बक हूँ की चोच चीर डारी ऐसे भूमि पारी जैसे आरी चीर डारी है ॥

ਜਿਸ ਨੇ ਸਿਲਾ ਰੂਪ ਅਹਲਿਆ ਨੂੰ ਤਾਰਿਆ ਸੀ, ਬਕਾਸੁਰ ਦੀ ਚੁੰਜ ਚੀਰ ਦਿੱਤੀ ਸੀ, ਭੂਮਾਸੁਰ ਨੂੰ ਇੰਜ ਪਾੜ ਦਿੱਤਾ ਸੀ ਜਿਵੇਂ ਆਰੀ (ਨਾਲ ਲਕੜ) ਚੀਰ ਦੇਈਦੀ ਹੈ।

ਰਾਮ ਹ੍ਵੈ ਕੈ ਦੈਤਨ ਕੀ ਸੈਨਾ ਜਿਨ ਮਾਰੀ ਅਰੁ ਆਪਨੋ ਬਿਭੀਛਨ ਕੋ ਦੀਨੀ ਲੰਕਾ ਸਾਰੀ ਹੈ ॥

राम ह्वै कै दैतन की सैना जिन मारी अरु आपनो बिभीछन को दीनी लंका सारी है ॥
ਜਿਸ ਨੇ ਰਾਮ ਦਾ ਰੂਪ ਧਾਰ ਕੇ ਦੈਂਤਾ ਦੀ ਸੈਨਾ ਮਾਰ ਦਿੱਤੀ ਸੀ ਅਤੇ ਵਿਭੀਸ਼ਣ ਨੂੰ ਸਾਰੀ ਲੰਕਾ ਦੇ ਦਿੱਤੀ ਸੀ।

ਐਸੀ ਭਾਤਿ ਦਿਜਨ ਕੀ ਪਤਨੀ ਉਧਾਰੀ ਅਵਤਾਰ ਲੈ ਕੇ ਸਾਧ ਜੈਸੇ ਪ੍ਰਿਥਮੀ ਉਧਾਰੀ ਹੈ ॥੩੨੭॥
ऐसी भाति दिजन की पतनी उधारी अवतार लै के साध जैसे पृथमी उधारी है ॥३२७॥
(ਉਸ ਨੇ ਹੀ ਸ੍ਰੀ ਕ੍ਰਿਸ਼ਨ ਦਾ) ਅਵਤਾਰ ਲੈ ਕੇ ਬ੍ਰਾਹਮਣ ਇਸਤਰੀਆਂ ਦਾ ਇਸ ਤਰ੍ਹਾ ਉੱਧਾਰ ਕਰ ਦਿੱਤਾ ਜਿਸ ਤਰ੍ਹਾ 'ਸਾਧ' (ਰੂਪ ਵਿਚ ਅਵਤਾਰ ਲੈ ਕੇ ਪਰਮਾਤਮਾ) ਪ੍ਰਿਥਵੀ ਦਾ ਉੱਧਾਰ ਕਰਦਾ ਹੈ ॥੩੨੭॥

ਸਵੈਯਾ ॥
सवैया ॥
ਸਵੈਯਾ:

ਬਿਪਨ ਕੀ ਤ੍ਰਿਯ ਕੀ ਸੁਨ ਕੈ ਕਬਿ ਰਾਜ ਕਹਿਯੋ ਦਿਜ ਅਉਰ ਕਹੀਜੈ ॥
बिपन की तृय की सुन कै कबि राज कहियो दिज अउर कहीजै ॥
ਕਵੀ-ਰਾਜ ਕਹਿੰਦੇ ਹਨ, ਬ੍ਰਾਹਮਣਾ ਦੀਆਂ ਇਸਤਰੀਆਂ ਦੀ (ਗੱਲ) ਸੁਣ ਕੇ ਬ੍ਰਾਹਮਣ ਕਹਿਣ ਲਗੇ,

ਕਾਨ੍ਹ ਕਥਾ ਅਤਿ ਰੋਚਨ ਜੀਯ ਬਿਚਾਰ ਕਹੋ ਜਿਹ ਤੇ ਫੁਨਿ ਜੀਜੈ ॥
कान्रह कथा अति रोचन जीय बिचार कहो जिह ते फुनि जीजै ॥
ਕੁਝ ਹੋਰ (ਵਾਰਤਾ) ਕਹੋ। (ਕਿਉਂਕਿ) ਕਾਨ੍ਹ ਦੀ ਕਥਾ ਮਨ ਨੂੰ ਅਤਿ ਰੋਚਕ ਲਗਦੀ ਹੈ,

ਤੌ ਹਸਿ ਬਾਤ ਕਹੀ ਮੁਸਕਾਇ ਪਹਲੈ ਨ੍ਰਿਪ ਤਾਹਿ ਪ੍ਰਨਾਮ ਜੁ ਕੀਜੈ ॥
तौ हसि बात कही मुसकाइ पहलै नृप ताहि प्रनाम जु कीजै ॥
ਇਸ ਲਈ ਵਿਚਾਰ ਪੂਰਵਕ ਕਹੋ ਜਿਸ ਕਰ ਕੇ ਫਿਰ ਸਾਡਾ ਜੀਊਣਾ (ਸਫਲ ਮਨੋਰਥ ਹੋ ਸਕੇ)। (ਬ੍ਰਾਹਮਣ ਇਸਤਰੀਆਂ ਨੇ) ਹਸ ਕੇ ਗੱਲ ਕਹੀ ਕਿ 'ਪਹਿਲਾ ਉਸ ਰਾਜੇ ਨੂੰ ਪ੍ਰਣਾਮ ਕਰੋ'।

ਤੌ ਭਗਵਾਨ ਕਥਾ ਅਤਿ ਰੋਚਨ ਦੈ ਚਿਤ ਪੈ ਹਮ ਤੇ ਸੁਨ ਲੀਜੈ ॥੩੨੮॥
तौ भगवान कथा अति रोचन दै चित पै हम ते सुन लीजै ॥३२८॥
ਤਦ ਭਗਵਾਨ ਦੀ ਅਤਿ ਰੋਚਕ ਕਥਾ ਨੂੰ ਚਿਤ ਦੇ ਕੇ ਸਾਡੇ ਪਾਸੋਂ ਸੁਣ ਲੈਣਾ ॥੩੨੮॥

ਸਾਲਨ ਅਉ ਅਖਨੀ ਬਿਰੀਆ ਜੁਜ ਤਾਹਰੀ ਅਉਰ ਪੁਲਾਵ ਘਨੇ ॥
सालन अउ अखनी बिरीआ जुज ताहरी अउर पुलाव घने ॥
ਸਾਲਣ (ਤਰੀਦਾਰ ਮਾਸ) ਯਖ਼ਨੀ, ਭੁਜਿਆ ਹੋਇਆ ਮਾਸ, ਦੁੰਬੇ ਦੀ ਚਕਲੀ ਦਾ ਭੁਜਿਆ ਹੋਇਆ ਮਾਸ, ਤਾਹਰੀ (ਮਾਸ ਦੀ ਗਾੜ੍ਹੀ ਤਰੀ) ਅਤੇ ਬਹੁਤ ਪੁਲਾਓ,

ਨੁਗਦੀ ਅਰੁ ਸੇਵਕੀਆ ਚਿਰਵੇ ਲਡੂਆ ਅਰੁ ਸੂਤ ਭਲੇ ਜੁ ਬਨੇ ॥
नुगदी अरु सेवकीआ चिरवे लडूआ अरु सूत भले जु बने ॥
ਨੁਗਦੀ, ਸੇਵੀਆਂ, ਚਿੜਵੇ, ਲਡੂ ਅਤੇ ਬਹੁਤ ਸੋਹਣੇ ਬਣੇ ਹੋਏ ਖੁਰਮੇ,

ਫੁਨਿ ਖੀਰ ਦਹੀ ਅਰੁ ਦੂਧ ਕੇ ਸਾਥ ਬਰੇ ਬਹੁ ਅਉਰ ਨ ਜਾਤ ਗਨੇ ॥
फुनि खीर दही अरु दूध के साथ बरे बहु अउर न जात गने ॥
ਫਿਰ ਖੀਰ, ਦਹੀ ਅਤੇ ਦੁੱਧ ਨਾਲ ਬਣੇ ਕਈ ਤਰ੍ਹਾ ਦੇ ਪਕੌੜੇ, ਜੋ ਗਿਣੇ ਨਹੀਂ ਜਾ ਸਕਦੇ,

ਇਹ ਖਾਇ ਚਲਿਯੋ ਭਗਵਾਨ ਗ੍ਰਿਹੰ ਕਹੁ ਸਯਾਮ ਕਬੀਸੁਰ ਭਾਵ ਭਨੇ ॥੩੨੯॥
इह खाइ चलियो भगवान गृहं कहु स्याम कबीसुर भाव भने ॥३२९॥
ਕਵੀ ਸ਼ਿਆਮ (ਕਹਿੰਦੇ ਹਨ) ਬ੍ਰਾਹਮਣਾ ਦੇ ਲਿਆਉਂਦੇ ਹੋਏ ਇਹ (ਸਾਰੇ ਪਦਾਰਥ) ਖਾ ਕੇ ਭਗਵਾਨ ਕ੍ਰਿਸ਼ਨ ਆਪਣੇ ਘਰ ਨੂੰ ਚਲ ਪਏ ਹਨ (ਅਤੇ ਰਸਤੇ ਵਿਚ ਬ੍ਰਾਹਮਣਾ ਦੇ) ਪ੍ਰੇਮ ਦਾ ਵਰਣਨ ਕਰਦੇ ਜਾਦੇ ਹਨ ॥੩੨੯॥

ਗਾਵਤ ਗੀਤ ਚਲੇ ਗ੍ਰਿਹ ਕੋ ਗਰੜਧ੍ਵਜ ਜੀਯ ਮੈ ਆਨੰਦ ਪੈ ਕੈ ॥
गावत गीत चले गृह को गरड़ध्वज जीय मै आनंद पै कै ॥
ਸ੍ਰੀ ਕ੍ਰਿਸ਼ਨ ਚਿਤ ਵਿਚ ਆਨੰਦ ਨੂੰ ਪ੍ਰਾਪਤ ਕਰ ਕੇ ਗੀਤ ਗਾਉਂਦੇ ਹੋਏ ਘਰ ਨੂੰ ਚਲ ਪਏ ਹਨ।

ਸੋਭਤ ਸਯਾਮ ਕੇ ਸੰਗਿ ਹਲੀ ਘਨ ਸਯਾਮ ਅਉ ਸੇਤ ਚਲਿਯੋ ਉਨਸੈ ਕੈ ॥
सोभत स्याम के संगि हली घन स्याम अउ सेत चलियो उनसै कै ॥
ਸ੍ਰੀ ਕ੍ਰਿਸ਼ਨ ਨਾਲ ਬਲਰਾਮ (ਇੰਜ) ਸੁਸ਼ੋਭਿਤ ਹੈ (ਜਿਵੇਂ) ਕਾਲਾ ਅਤੇ ਚਿੱਟਾ ਬਦਲ ਉਤਸਾਹ ਪੂਰਵਕ ਚਲ ਰਹੇ ਹਨ।

ਕਾਨ੍ਹ ਤਬੈ ਹਸਿ ਕੈ ਮੁਰਲੀ ਸੁ ਬਜਾਇ ਉਠਿਯੋ ਅਪਨੇ ਕਰਿ ਲੈ ਕੈ ॥
कान्रह तबै हसि कै मुरली सु बजाइ उठियो अपने करि लै कै ॥
ਕਾਨ੍ਹ ਉਸ ਵੇਲੇ ਹਸ ਕੇ ਆਪਣੇ ਹੱਥ ਵਿਚ ਮੁਰਲੀ ਲੈ ਕੇ ਵਜਾਉਣ ਲਗ ਪਿਆ।

ਠਾਢ ਭਈ ਜਮੁਨਾ ਸੁਨਿ ਕੈ ਧੁਨਿ ਪਉਨ ਰਹਿਯੋ ਸੁਨਿ ਕੈ ਉਰਝੈ ਕੈ ॥੩੩੦॥

ठाढ भई जमुना सुनि कै धुनि पउन रहियो सुनि कै उरझै कै ॥३३०॥

(ਜਿਸ ਦੀ) ਧੁਨ ਸੁਣ ਕੇ ਜਮਨਾ (ਦਾ ਵਗਦਾ ਜਲ) ਰੁਕ ਗਿਆ ਅਤੇ ਪੌਣ ਵੀ ਸੁਣ ਕੇ ਉਲਝੀ ਰਹਿ ਗਈ (ਅਰਥਾਤ ਮੋਹਿਤ ਹੋ ਕੇ ਰੁਕ ਗਈ) ॥੩੩੦॥

ਰਾਮਕਲੀ ਅਰੁ ਸੋਰਠਿ ਸਾਰੰਗ ਮਾਲਸਿਰੀ ਅਰੁ ਬਾਜਤ ਗਉਰੀ ॥

रामकली अरु सोरठि सारंग मालसिरी अरु बाजत गउरी ॥

(ਸ੍ਰੀ ਕ੍ਰਿਸ਼ਨ ਦੀ ਬੰਸਰੀ ਵਿਚ) ਰਾਮਕਲੀ, ਸੋਰਠ, ਸਾਰੰਗ ਅਤੇ ਮਾਲਸਿਰੀ ਅਤੇ ਗੌੜੀ (ਰਾਗ) ਵਜਦੇ ਹਨ।

ਜੈਤਸਿਰੀ ਅਰੁ ਗੌਡ ਮਲਾਰ ਬਿਲਾਵਲ ਰਾਗ ਬਸੈ ਸੁਭ ਠਉਰੀ ॥

जैतसिरी अरु गौड मलार बिलावल राग बसै सुभ ठउरी ॥

ਜੈਤਸਿਰੀ, ਗੌਂਡ, ਮਲ੍ਹਾਰ ਅਤੇ ਬਿਲਾਵਲ ਰਾਗ (ਉਸ) ਸ਼ੁਭ (ਬੰਸਰੀ) ਵਿਚ ਵਸ ਰਹੇ ਹਨ।

ਮਾਨਸ ਕੀ ਕਹ ਹੈ ਗਨਤੀ ਸੁਨਿ ਹੋਤ ਸੁਰੀ ਅਸੁਰੀ ਧੁਨਿ ਬਉਰੀ ॥

मानस की कह है गनती सुनि होत सुरी असुरी धुनि बउरी ॥

ਮਨੁਸ਼ ਦੀ ਤਾ ਕੀ ਗਿਣਤੀ, (ਬੰਸਰੀ ਦੀ) ਧੁਨ ਸੁਣ ਕੇ ਦੇਵਤਿਆਂ ਅਤੇ ਦੈਂਤਾ ਦੀਆਂ ਇਸਤਰੀਆਂ ਬੌਰੀਆਂ ਹੋ ਗਈਆਂ ਹਨ।

ਸੋ ਸੁਨਿ ਕੈ ਧੁਨਿ ਸ੍ਰਉਨਨ ਮੈ ਤਰੁਨੀ ਹਰਨੀ ਜਿਮ ਆਵਤ ਦਉਰੀ ॥੩੩੧॥

सो सुनि कै धुनि स्रउनन मै तरुनी हरनी जिम आवत दउरी ॥३३१॥

ਇਸ ਤਰ੍ਹਾ (ਬੰਸਰੀ ਦੀ) ਧੁਨ ਨੂੰ ਕੰਨਾ ਨਾਲ ਸੁਣ ਕੇ (ਬ੍ਰਜ-ਭੂਮੀ ਦੀਆਂ) ਮੁਟਿਆਰਾ (ਇਉਂ ਭਜੀਆਂ ਆ ਰਹੀਆਂ ਸਨ) ਜਿਉਂ (ਘੰਡਾਹੇੜੇ ਦੀ ਧੁਨ ਨੂੰ ਸੁਣ ਕੇ) ਹਿਰਨੀ ਦੌੜੀ ਚਲੀ ਆਉਂਦੀ ਹੈ ॥੩੩੧॥

ਕਬਿਤੁ ॥

कबितु ॥

ਕਬਿੱਤ:

ਬਾਜਤ ਬਸੰਤ ਅਰੁ ਭੈਰਵ ਹਿੰਡੋਲ ਰਾਗ ਬਾਜਤ ਹੈ ਲਲਤਾ ਕੇ ਸਾਥ ਹ੍ਵੈ ਧਨਾਸਰੀ ॥

बाजत बसंत अरु भैरव हिंडोल राग बाजत है ललता के साथ ह्वै धनासरी ॥

(ਸ੍ਰੀ ਕ੍ਰਿਸ਼ਨ ਦੀ ਬੰਸਰੀ ਵਿਚ) ਬਸੰਤ, ਭੈਰਉ ਅਤੇ ਹਿੰਡੋਲ ਰਾਗ ਵਜਦੇ ਹਨ; ਲਲਤਾ (ਰਾਗ) ਦੇ ਨਾਲ ਧਨਾਸਰੀ (ਰਾਗ) ਮਿਲ ਕੇ ਵਜਦਾ ਹੈ।

ਮਾਲਵਾ ਕਲਯਾਨ ਅਰੁ ਮਾਲਕਉਸ ਮਾਰੂ ਰਾਗ ਬਨ ਮੈ ਬਜਾਵੈ ਕਾਨ੍ਹ ਮੰਗਲ ਨਿਵਾਸਰੀ ॥

मालवा कल्यान अरु मालकउस मारू राग बन मै बजावै कान्रह मंगल निवासरी ॥

ਮਾਲਵਾ, ਕਲਿਆਣ, ਮਾਲਕੌਂਸ ਅਤੇ ਮਾਰੂ ਰਾਗ ਨੂੰ ਆਨੰਦ ਦਾ ਨਿਵਾਸ (ਘਰ) ਸ੍ਰੀ ਕ੍ਰਿਸ਼ਨ ਬਨ ਵਿਚ ਵਜਾ ਰਿਹਾ ਹੈ।

ਸੁਰੀ ਅਰੁ ਆਸੁਰੀ ਅਉ ਪੰਨਗੀ ਜੇ ਹੁਤੀ ਤਹਾ ਧੁਨਿ ਕੇ ਸੁਨਤ ਪੈ ਨ ਰਹੀ ਸੁਧਿ ਜਾਸੁ ਰੀ ॥

सुरी अरु आसुरी अउ पंनगी जे हुती तहा धुनि के सुनत पै न रही सुधि जासु री ॥

ਉਥੇ ਜੋ ਦੇਵ ਇਸਤਰੀਆਂ, ਦੈਂਤ ਇਸਤਰੀਆਂ ਅਤੇ ਨਾਗ ਇਸਤਰੀਆਂ ਮੌਜੂਦ ਸਨ, ਉਨ੍ਹਾ ਨੂੰ (ਬੰਸਰੀ ਦੀ) ਧੁਨ ਸੁਣਨ ਨਾਲ ਸੁਰਤ ਨਾ ਰਹੀ।

ਕਹੈ ਇਉ ਦਾਸਰੀ ਸੁ ਐਸੀ ਬਾਜੀ ਬਾਸੁਰੀ ਸੁ ਮੇਰੇ ਜਾਨੇ ਯਾ ਮੈ ਸਭ ਰਾਗ ਕੋ ਨਿਵਾਸੁ ਰੀ ॥੩੩੨॥

कहै इउ दासरी सु ऐसी बाजी बासुरी सु मेरे जाने या मै सभ राग को निवासु री ॥३३२॥

ਹੇ ਸਖੀ! ਦਾਸ ਇਉਂ ਕਹਿੰਦਾ ਹੈ ਕਿ ਬੰਸਰੀ ਇਸ ਤਰ੍ਹਾ ਵਜਦੀ ਹੈ ਕਿ ਮੇਰੇ ਵਿਚਾਰ ਅਨੁਸਾਰ ਇਸ ਵਿਚ ਸਾਰੇ ਹੀ ਰਾਗਾ ਦਾ ਨਿਵਾਸ ਹੈ ॥੩੩੨॥

ਕਰੁਨਾ ਨਿਧਾਨ ਬੇਦ ਕਹਤ ਬਖਾਨ ਯਾ ਕੀ ਬੀਚ ਤੀਨ ਲੋਕ ਫੈਲ ਰਹੀ ਹੈ ਸੁ ਬਾਸੁ ਰੀ ॥

करुना निधान बेद कहत बखान या की बीच तीन लोक फैल रही है सु बासु री ॥

(ਜਿਸ) ਕ੍ਰਿਪਾ ਦੇ ਸਮੁੰਦਰ (ਦੀ ਮਹਾਨਤਾ ਦਾ) ਬਖਾਨ ਵੇਦ ਕਰ ਰਹੇ ਹਨ ਅਤੇ (ਜਿਸ ਦੀ) ਸੁਗੰਧ ਤਿੰਨ ਲੋਕਾ ਵਿਚ ਪਸਰ ਰਹੀ ਹੈ,

ਦੇਵਨ ਕੀ ਕੰਨਿਆ ਤਾ ਕੀ ਸੁਨਿ ਸੁਨਿ ਸ੍ਰਉਨਨ ਮੈ ਧਾਈ ਧਾਈ ਆਵੈ ਤਜਿ ਕੈ ਸੁਰਗ ਬਾਸੁ ਰੀ ॥

देवन की कंनिआ ता की सुनि सुनि स्रउनन मै धाई धाई आवै तजि कै सुरग बासु री ॥

ਉਸ ਦੀ (ਬੰਸਰੀ ਦੀ) ਧੁਨ ਕੰਨਾ ਨਾਲ ਸੁਣ ਕੇ ਦੇਵਤਿਆਂ ਦੀਆਂ ਲੜਕੀਆਂ ਸੁਅਰਗ ਦਾ ਵਸਣਾ ਛਡ ਕੇ (ਬ੍ਰਜ-ਭੂਮੀ ਵਿਚ ਰਹਿਣ ਲਈ) ਭਜਦੀਆਂ ਹੋਈਆਂ ਆ ਰਹੀਆਂ ਹਨ।

ਹ੍ਵੈ ਕਰਿ ਪ੍ਰਸੰਨਯ ਰੂਪ ਰਾਗ ਕੋ ਨਿਹਾਰ ਕਹਿਯੋ ਰਚਿਯੋ ਹੈ ਬਿਧਾਤਾ ਇਹ ਰਾਗਨ ਕੋ ਬਾਸੁ ਰੀ ॥

ह्वै करि प्रसंन्य रूप राग को निहार कहियो रचियो है बिधाता इह रागन को बासु री ॥

(ਕਾਨ੍ਹ ਦੇ) ਰੂਪ ਅਤੇ ਰਾਗ ਨੂੰ ਵੇਖ ਕੇ ਅਤੇ ਪ੍ਰਸੰਨ ਹੋ ਕੇ ਕਹਿੰਦੀਆਂ ਹਨ ਕਿ ਬਿਧਾਤਾ ਨੇ ਇਸ ਨੂੰ 'ਰਾਗਾ ਦੇ ਘਰ' ਵਜੋਂ ਰਚਿਆ ਹੈ।

ਰੀਝੇ ਸਭ ਗਨ ਉਡਗਨ ਭੇ ਮਗਨ ਜਬ ਬਨ ਉਪਬਨ ਮੈ ਬਜਾਈ ਕਾਨ੍ਹ ਬਾਸੁਰੀ ॥੩੩੩॥

रीझे सभ गन उडगन भे मगन जब बन उपबन मै बजाई कान्रह बासुरी ॥३३३॥

ਜਦੋਂ ਕਾਨ੍ਹ ਨੇ ਬਨਾ ਅਤੇ ਬਗੀਚਿਆਂ ਵਿਚ ਬੰਸਰੀ ਵਜਾਈ ਤਾ ਸਾਰੇ ਗਣ ਰੀਝ ਗਏ, ਤਾਰੇ ਮਸਤ ਹੋ ਗਏ ॥੩੩੩॥

ਸਵੈਯਾ ॥

सवैया ॥

ਸਵੈਯਾ:

ਕਾਨ੍ਹ ਬਜਾਵਤ ਹੈ ਮੁਰਲੀ ਅਤਿ ਆਨੰਦ ਕੈ ਮਨਿ ਡੇਰਨ ਆਏ ॥

कात्रह बजावत है मुरली अति आनंद कै मनि डेरन आए ॥

ਕਾਨ੍ਹ ਬੰਸਰੀ ਵਜਾਉਂਦਾ ਹੋਇਆ (ਹੋਰਨਾ ਨਾਲ) ਆਨੰਦ ਪੂਰਵਕ ਡੇਰਿਆਂ ਤੇ ਪਰਤ ਆਇਆ ਹੈ।

ਤਾਲ ਬਜਾਵਤ ਕੂਦਤ ਆਵਤ ਗੋਪ ਸਭੋ ਮਿਲਿ ਮੰਗਲ ਗਾਏ ॥

ताल बजावत कूदत आवत गोप सभो मिलि मंगल गाए ॥

ਸਾਰੇ ਗਵਾਲੇ ਮਿਲ ਕੇ ਤਾੜੀਆਂ ਵਜਾਉਂਦੇ ਹੋਏ, ਨਚਦੇ ਟਪਦੇ ਮੰਗਲਮਈ ਗੀਤ ਗਾਉਂਦੇ ਹੋਏ ਆ ਰਹੇ ਹਨ।

ਆਪਨ ਹ੍ਵੈ ਧਨਠੀ ਭਗਵਾਨ ਤਿਨੋ ਪਹਿ ਤੇ ਬਹੁ ਨਾਚ ਨਚਾਏ ॥

आपन ह्वै धनठी भगवान तिनो पहि ते बहु नाच नचाए ॥

ਸ੍ਰੀ ਕ੍ਰਿਸ਼ਨ ਆਪ ਉਨ੍ਹਾ ਨੂੰ ਪ੍ਰੇਰ ਕੇ ਕਈ ਤਰ੍ਹਾ ਦੇ ਨਾਚ ਨਚਵਾ ਰਿਹਾ ਹੈ।

ਰੈਨ ਪਰੀ ਤਬ ਆਪਨ ਆਪਨ ਸੋਇ ਰਹੇ ਗ੍ਰਿਹਿ ਆਨੰਦ ਪਾਏ ॥੩੩੪॥

रैन परी तब आपन आपन सोइ रहे गृहि आनंद पाए ॥३३४॥

ਰਾਤ ਪੈਣ ਤੇ ਸਾਰੇ ਆਪਣੇ ਆਪਣੇ ਘਰਾ ਵਿਚ ਆਨੰਦ ਸਹਿਤ ਸੌਂ ਰਹੇ ਹਨ ॥੩੩੪॥

ਇਤਿ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਬਿਪਨ ਕੀ ਤ੍ਰੀਯਨ ਕੋ ਚਿਤ ਹਰਿ ਭੋਜਨ ਲੇਇ ਉਧਾਰ ਕਰਬੋ ਬਰਨਨੰ ॥

इति स्री दसम सिकंधे बचित्र नाटक ग्रंथे कृसनावतारे बिपन की त्रीयन को चित हरि भोजन लेइ उधार करबो बरननं ॥

ਇਥੇ ਸ੍ਰੀ ਦਸਮ ਸਕੰਧ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਬ੍ਰਾਹਮਣਾ ਦੀਆਂ ਇਸਤਰੀਆਂ ਦੇ ਚਿਤ ਨੂੰ ਹਰਨ ਅਤੇ ਭੋਜਨ ਲਿਆਉਣ ਅਤੇ ਉੱਧਾਰ ਕਰਨ ਦੇ ਪ੍ਰਸੰਗ ਦੀ ਸਮਾਪਤੀ।

ਅਥ ਗੋਵਰਧਨ ਗਿਰਿ ਕਰ ਪਰ ਧਾਰਬੋ ॥

अथ गोवरधन गिरि कर पर धारबो ॥

ਹੁਣ ਗੋਵਰਧਨ ਪਰਬਤ ਨੂੰ ਹੱਥ ਉਤੇ ਉਠਾਣ ਦਾ ਕਥਨ:

ਦੋਹਰਾ ॥

दोहरा ॥

ਦੋਹਰਾ:

ਇਸੀ ਭਾਤਿ ਸੋ ਕ੍ਰਿਸਨ ਜੀ ਕੀਨੇ ਦਿਵਸ ਬਿਤੀਤ ॥

इसी भाति सो कृसन जी कीने दिवस बितीत ॥

ਇਸ ਤਰ੍ਹਾ ਸ੍ਰੀ ਕ੍ਰਿਸ਼ਨ ਨੇ ਦਿਨ ਬਤੀਤ ਕੀਤੇ।

ਹਰਿ ਪੂਜਾ ਕੋ ਦਿਨੁ ਅਯੋ ਗੋਪ ਬਿਚਾਰੀ ਚੀਤਿ ॥੩੩੫॥

हरि पूजा को दिनु अयो गोप बिचारी चीति ॥३३५॥

(ਜਦ) ਇੰਦਰ ਦੀ ਪੂਜਾ ਦਾ ਦਿਨ ਆਇਆ (ਤਦ) ਗਵਾਲਿਆਂ ਨੇ ਚਿਤ ਵਿਚ ਵਿਚਾਰ ਕੀਤਾ ॥੩੩੫॥

ਸਵੈਯਾ ॥

सवैया ॥

ਸਵੈਯਾ:

ਆਯੋ ਹੈ ਇੰਦ੍ਰ ਕੀ ਪੂਜਾ ਕੋ ਦਯੋਸ ਸਭੋ ਮਿਲਿ ਗੋਪਿਨ ਬਾਤ ਉਚਾਰੀ ॥

आयो है इंद्र की पूजा को द्योस सभो मिलि गोपिन बात उचारी ॥

ਸਾਰਿਆਂ ਗਵਾਲਿਆਂ ਨੇ ਮਿਲ ਕੇ (ਇਕ ਦਿਨ) ਇਹ ਗੱਲ ਕਹੀ ਕਿ ਇੰਦਰ ਦੀ ਪੂਜਾ ਦਾ ਦਿਨ ਆ ਗਿਆ ਹੈ,

ਭੋਜਨ ਭਾਤਿ ਅਨੇਕਨ ਕੋ ਰੁ ਪੰਚਾਮ੍ਰਿਤ ਕੀ ਕਰੋ ਜਾਇ ਤਯਾਰੀ ॥

भोजन भाति अनेकन को रु पंचामृत की करो जाइ तयारी ॥

(ਇਸ ਲਈ) (ਘਰ) ਜਾ ਕੇ ਪਚਾਮ੍ਰਿਤ (ਕੜਾਹ) ਅਤੇ ਹੋਰ ਅਨੇਕ ਭੋਜਨਾ ਦੀ ਤਿਆਰੀ ਕਰੋ।

ਨੰਦ ਕਹਿਯੋ ਜਬ ਗੋਪਿਨ ਸੋ ਬਿਧਿ ਅਉਰ ਚਿਤੀ ਮਨ ਬੀਚ ਮੁਰਾਰੀ ॥

नंद कहियो जब गोपिन सो बिधि अउर चिती मन बीच मुरारी ॥

ਜਦੋਂ ਨੰਦ ਨੇ ਗਵਾਲਿਆਂ ਨੂੰ ਇਹ ਗੱਲ ਕਹੀ ਤਾ ਕ੍ਰਿਸ਼ਨ ਨੇ ਆਪਣੇ ਚਿਤ ਵਿਚ ਹੋਰ ਢੰਗ ਨਾਲ ਵਿਚਾਰ ਕੀਤਾ

ਕੋ ਬਪੁਰਾ ਮਘਵਾ ਹਮਰੀ ਸਮ ਪੂਜਨ ਜਾਤ ਜਹਾ ਬ੍ਰਿਜ ਨਾਰੀ ॥੩੩੬॥

को बपुरा मघवा हमरी सम पूजन जात जहा बृज नारी ॥३३६॥

ਕਿ ਇੰਦਰ ਕੌਣ ਹੈ ਵਿਚਾਰਾ? ਜਿਸ ਦੀ ਸਾਡੇ ਬਰਾਬਰ ਪੂਜਾ ਕਰਨ ਲਈ ਬ੍ਰਜ ਦੀਆਂ ਇਸਤਰੀਆਂ ਜਾਦੀਆਂ ਹਨ ॥੩੩੬॥

ਕਬਿਤੁ ॥

कबितु ॥

ਕਬਿੱਤ:

ਇਹ ਬਿਧਿ ਬੋਲਿਯੋ ਕਾਨ੍ਹ ਕਰੁਣਾ ਨਿਧਾਨ ਤਾਤ ਕਾਹੇ ਕੇ ਨਵਿਤ ਕੋ ਸਾਮ੍ਰਿਗੀ ਤੈ ਬਨਾਈ ਹੈ ॥

इह बिधि बोलियो कान्रह करुणा निधान तात काहे के नवित को सामृगी तै बनाई है ॥

ਇਸ ਪ੍ਰਕਾਰ (ਸੋਚ ਕੇ) ਕ੍ਰਿਪਾ ਦੇ ਸਮੁੰਦਰ ਸ੍ਰੀ ਕ੍ਰਿਸ਼ਨ ਕਹਿਣ ਲਗੇ, ਹੇ ਪਿਤਾ ਜੀ! ਤੁਸੀਂ ਕਿਸ ਨਿਮਿਤ ਇਹ ਸਾਰੀ ਸਾਮਗ੍ਰੀ ਬਣਵਾਈ ਹੈ। (ਉੱਤਰ ਵਿਚ) ਨੰਦ ਨੇ ਇਸ ਤਰ੍ਹਾ ਕਿਹਾ, ਜੋ ਤਿੰਨਾ ਲੋਕਾ ਦਾ ਸੁਆਮੀ ਕਿਹਾ ਜਾਦਾ ਹੈ, ਉਸ (ਦੀ ਪੂਜਾ) ਲਈ (ਇਸ ਸਾਰੀ ਸਾਮਗ੍ਰੀ) ਬਣਾਈ ਹੈ।

ਕਹਿਯੋ ਐਸੇ ਨੰਦ ਜੋ ਤ੍ਰਿਲੋਕੀਪਤਿ ਭਾਖੀਅਤ ਤਾਹੀ ਕੋ ਬਨਾਈ ਹਰਿ ਕਹਿ ਕੈ ਸੁਨਾਈ ਹੈ ॥

कहियो ऐसे नंद जो तृलोकीपति भाखीअत ताही को बनाई हरि कहि कै सुनाई है ॥

(ਕ੍ਰਿਸ਼ਨ ਦੇ ਪੁਛਣ ਤੇ ਕਿ ਉਹ ਸੁਆਮੀ ਕੌਣ ਹੈ? ਨੰਦ ਨੇ) ਇੰਦਰ (ਦਾ ਨਾ) ਕਹਿ ਕੇ ਸੁਣਾਇਆ।

ਕਾਹੇ ਕੇ ਨਵਿਤ ਕਹਿਯੋ ਬਾਰਿਦ ਤ੍ਰਿਨਨ ਕਾਜ ਗਊਅਨ ਕੀ ਰਛ ਕਰੀ ਅਉ ਹੋਤ ਆਈ ਹੈ ॥

काहे के नवित कहियो बारिद तृनन काज गऊअन की रछ करी अउ होत आई है ॥

(ਕ੍ਰਿਸ਼ਨ ਨੇ ਫਿਰ ਪੁਛਿਆ) ਕਿ ਕਿਸ ਨਿਮਿਤ (ਇੰਦਰ ਨੂੰ ਪੂਜਦੇ ਹੋ)। (ਨੰਦ ਨੇ ਕਿਹਾ) ਕਿ ਬਰਖਾ ਅਤੇ ਘਾਸ-ਫੂਸ (ਦੀ ਉਤਪਤੀ) ਲਈ ਅਤੇ ਗਊਆਂ ਦੀ ਰਖਿਆ ਲਈ (ਇਹ ਪੂਜਾ ਪਰੰਪਰਾ ਤੋਂ) ਹੁੰਦੀ ਆਈ ਹੈ।

ਕਹਿਯੋ ਭਗਵਾਨ ਏਤੋ ਲੋਗ ਹੈ ਅਜਾਨ ਬ੍ਰਿਜ ਈਸਰ ਤੇ ਹੋਤ ਨਹੀ ਮਘਵਾ ਤੇ ਗਾਈ ਹੈ ॥੩੩੭॥

कहियो भगवान एतो लोग है अजान बृज ईसर ते होत नही मघवा ते गाई है ॥३३७॥

ਸ੍ਰੀ ਕ੍ਰਿਸ਼ਨ ਨੇ ਕਿਹਾ, ਬ੍ਰਜ ਦੇ ਲੋਕ ਅਜਾਣ ਹਨ। ਨਹੀਂ ਜਾਣਦੇ (ਕਿ ਸਭ ਕੁਝ) ਈਸ਼ਵਰ ਤੋਂ ਹੁੰਦਾ ਹੈ, ਪਰ ਇਹ ਇੰਦਰ ਤੋਂ ਹੋਇਆ ਕਹਿੰਦੇ ਹਨ ॥੩੩੭॥

ਕਾਨ੍ਹ ਬਾਚ ॥

कान्रह बाच ॥

ਕਾਨ੍ਹ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਹੈ ਨਹੀ ਮੇਘੁ ਸੁਰਪਤਿ ਹਾਥਿ ਸੁ ਤਾਤ ਸੁਨੋ ਅਰੁ ਲੋਕ ਸਭੈ ਰੇ ॥

है नही मेघु सुरपति हाथि सु तात सुनो अरु लोक सभै रे ॥

ਹੇ ਪਿਤਾ ਜੀ ਅਤੇ ਸਾਰੇ ਲੋਕੋ! ਸੁਣੋ, ਇੰਦਰ ਦੇ ਹੱਥ ਵਿਚ ਬਦਲ ਨਹੀਂ ਹਨ (ਅਰਥਾਤ ਉਸ ਦੇ ਅਧੀਨ ਨਹੀਂ ਹਨ)।

ਭੰਜਨ ਭਉ ਅਨਭੈ ਭਗਵਾਨ ਸੁ ਦੇਤ ਸਭੈ ਜਨ ਕੋ ਅਰੁ ਲੈ ਰੇ ॥

भंजन भउ अनभै भगवान सु देत सभै जन को अरु लै रे ॥

(ਜੋ) ਭੈ ਨੂੰ ਖ਼ਤਮ ਕਰਨ ਵਾਲਾ ਅਤੇ ਭੈ-ਰਹਿਤ ਭਗਵਾਨ ਹੈ, ਉਹੀ ਸਾਰਿਆਂ ਨੂੰ ਦਿੰਦਾ ਅਤੇ ਲੈਂਦਾ ਹੈ।

ਕਿਉ ਮਘਵਾ ਤੁਮ ਪੂਜਨ ਜਾਤ ਕਰੋ ਤੁਮ ਸੇਵ ਹਿਤੰ ਚਿਤ ਕੈ ਰੇ ॥

किउ मघवा तुम पूजन जात करो तुम सेव हितं चित कै रे ॥

ਤੁਸੀਂ ਇੰਦਰ ਦੀ ਪੂਜਾ ਲਈ ਕਿਉਂ ਜਾਂਦੇ ਹੋ? ਤੁਸੀਂ ਉਸ (ਭਗਵਾਨ) ਦੀ ਦਿਲੋਂ ਹਿਤ ਨਾਲ ਪੂਜਾ ਕਰੋ

ਧ੍ਯਾਨ ਧਰੋ ਸਭ ਹੀ ਮਿਲ ਕੈ ਸਭ ਬਾਤਨ ਕੋ ਤੁਮ ਕੋ ਫਲ ਦੈ ਰੇ ॥੩੩੮॥

ध्रयान धरो सभ ही मिल कै सभ बातन को तुम को फल दै रे ॥३३८॥

ਅਤੇ ਸਾਰੇ ਮਿਲ ਕੇ (ਉਸੇ ਦਾ) ਧਿਆਨ ਧਰੋ, ਉਹੀ ਤੁਹਾਨੂੰ ਸਾਰੀਆਂ ਗੱਲਾ ਦਾ ਫਲ ਦੇਵੇਗਾ ॥੩੩੮॥

ਬਾਸਵ ਜਗ੍ਯਨ ਕੈ ਬਸਿ ਮੇਘ ਕਿਧੋ ਬ੍ਰਹਮਾ ਇਹ ਬਾਤ ਉਚਾਰੈ ॥

बासव जग्रयन कै बसि मेघ किधो ब्रहमा इह बात उचारै ॥

ਇੰਦਰ ਯੱਗਾ ਦੇ ਵਸ ਹੋ ਕੇ ਬਦਲ (ਭੇਜਦਾ ਹੈ) ', ਕਿਤੇ ਇਹ ਗੱਲ ਬ੍ਰਹਮਾ ਨੇ ਕਹੀ ਹੈ।

ਲੋਗਨ ਕੇ ਪ੍ਰਤਿਪਾਰਨ ਕੋ ਹਰਿ ਸੂਰਜ ਮੈ ਹੁਇ ਕੈ ਜਲ ਡਾਰੈ ॥

लोगन के प्रतिपारन को हरि सूरज मै हुइ कै जल डारै ॥

ਲੋਕਾ ਨੂੰ ਪਾਲਣ ਲਈ ਭਗਵਾਨ ਸੂਰਜ ਦੇ ਵਿਚੋਂ ਹੋ ਕੇ ਮੀਂਹ ਵਸਾਉਂਦਾ ਹੈ (ਅਰਥਾਤ ਸੂਰਜ ਦੀ ਖਿਚ ਨਾਲ ਪਾਣੀ ਬੁਖਾਰਾਤ ਬਣ ਕੇ ਵਰ੍ਹਦਾ ਹੈ)

ਕਉਤੁਕ ਦੇਖਤ ਜੀਵਨ ਕੋ ਪਿਖਿ ਕਉਤੁਕ ਹ੍ਵੈ ਸਿਵ ਤਾਹਿ ਸੰਘਾਰੈ ॥

कउतुक देखत जीवन को पिखि कउतुक ह्वै सिव ताहि संघारै ॥

ਉਹੀ ਜੀਵਾ ਦੇ ਕੌਤਕ ਵੇਖਦਾ ਹੈ ਅਤੇ ਫਿਰ ਕੌਤਕ ਵੇਖਦਾ ਹੋਇਆ ਸ਼ਿਵ ਰੂਪ ਵਿਚ ਉਨ੍ਹਾ ਦਾ ਸੰਘਾਰ ਕਰਦਾ ਹੈ।

ਹੈ ਵਹ ਏਕ ਕਿਧੋ ਸਰਤਾ ਸਮ ਬਾਹਨ ਕੇ ਜਮ ਬਾਹੇ ਬਿਥਾਰੈ ॥੩੩੯॥

है वह एक किधो सरता सम बाहन के जम बाहे बिथारै ॥३३९॥

ਉਹ ਇਕ ਹੀ ਹੈ, ਪਰ ਨਦੀ ਦੇ ਵਹਿਣ ਵਾਗ (ਉਸ ਨੇ) ਅਨੇਕਾ ਪ੍ਰਵਾਹ ਖਿਲਾਰੇ ਹੋਏ ਹਨ ॥੩੩੯॥

ਪਾਥਰ ਪੈ ਜਲ ਪੈ ਨਗ ਪੈ ਤਰ ਪੈ ਧਰ ਪੈ ਅਰੁ ਅਉਰ ਨਰੀ ਹੈ ॥

पाथर पै जल पै नग पै तर पै धर पै अरु अउर नरी है ॥

ਪੱਥਰਾ ਵਿਚ, ਜਲ ਵਿਚ, ਪਰਬਤਾ ਉਤੇ, ਬ੍ਰਿਛਾ ਉਤੇ, ਧਰਤੀ ਉਤੇ ਅਤੇ ਹੋਰ (ਕਈ ਪ੍ਰਕਾਰ ਦੇ) ਘਾਹਾ ('ਨਰੀ') ਉਤੇ,

ਦੇਵਨ ਪੈ ਅਰੁ ਦੈਤਨ ਪੈ ਕਬਿ ਸ੍ਯਾਮ ਕਹੈ ਅਉ ਮੁਰਾਰਿ ਹਰੀ ਹੈ ॥

देवन पै अरु दैतन पै कबि स्याम कहै अउ मुरारि हरी है ॥

ਦੇਵਤਿਆਂ ਉਤੇ, ਦੈਂਤਾ ਉਤੇ ਕਵੀ ਸ਼ਿਆਮ ਕਹਿੰਦੇ ਹਨ, ਕੇਵਲ ਉਹ ਭਗਵਾਨ ਹੀ ਹੈ।

ਪਛਨ ਪੈ ਮ੍ਰਿਗਰਾਜਨ ਪੈ ਮ੍ਰਿਗ ਕੇ ਗਨ ਪੈ ਫੁਨਿ ਹੋਤ ਖਰੀ ਹੈ ॥

पछन पै मृगराजन पै मृग के गन पै फुनि होत खरी है ॥

ਪੰਛੀਆਂ ਉਤੇ, ਸ਼ੇਰਾ ਉਤੇ, ਫਿਰ ਹਿਰਨਾ ਦੇ ਝੁੰਡਾ ਉਤੇ ਚੰਗੀ ਬਰਖਾ ਹੁੰਦੀ ਹੈ।

ਭੇਦ ਕਹਿਯੋ ਇਹ ਬਾਤ ਸਭੈ ਇਨਹੂੰ ਇਹ ਕੀ ਕਹਾ ਪੂਜ ਕਰੀ ਹੈ ॥੩੪੦॥

भेद कहियो इह बात सभै इनहूँ इह की कहा पूज करी है ॥३४०॥

ਸਾਰੇ ਇਸ ਗੱਲ ਦਾ ਭੇਦ ਦਸੋ ਕਿ ਕੀ ਇਨ੍ਹਾ ਸਾਰਿਆਂ ਨੇ ਕਦੇ (ਇੰਦਰ ਦੀ) ਪੂਜਾ ਕੀਤੀ ਹੈ ॥੩੪੦॥

ਤਬ ਹੀ ਹਸਿ ਕੈ ਹਰਿ ਬਾਤ ਕਹੀ ਨੰਦ ਪੈ ਹਮਰੀ ਬਿਨਤੀ ਸੁਨਿ ਲਈਯੈ ॥

तब ही हसि कै हरि बात कही नंद पै हमरी बिनती सुनि लईयै ॥

ਕ੍ਰਿਸ਼ਨ ਨੇ ਹਸ ਕੇ ਨੰਦ ਹੋਰਾ ਨੂੰ ਇਹ ਗੱਲ ਕਹੀ, (ਹੇ ਪਿਤਾ ਜੀ!) ਮੇਰੀ ਬੇਨਤੀ ਸੁਣ ਲਵੋ।

ਪੂਜਹੁ ਬਿਪਨ ਕੋ ਮੁਖ ਗਊਅਨ ਪੂਜਨ ਜਾ ਗਿਰਿ ਹੈ ਤਹ ਜਈਯੈ ॥

ਪੂਜਹੁ ਬਿਪਨ को मुख गऊअन पूजन जा गिरि है तह जईयै ॥

ਬ੍ਰਾਹਮਣਾ ਦੇ ਮੁਖ ਅਤੇ ਗਊਆਂ ਦੀ ਪੂਜਾ ਕਰੋ ਅਤੇ ਪੂਜਾ ਲਈ ਜਿਥੇ ਗਵਰਧਨ ਪਰਬਤ ਹੈ,

ਗਊਅਨ ਕੋ ਪਯ ਪੀਜਤ ਹੈ ਗਿਰਿ ਕੇ ਚੜ੍ਹਿਐ ਮਨਿ ਆਨੰਦ ਪਈਯੈ ॥

गऊअन को पय पीजत है गिरि के चड़्हिए मनि आनंद पईयै ॥

ਉਥੇ ਜਾਓ ਕਿਉਂਕਿ ਗਊਆਂ ਦਾ ਦੁੱਧ ਪੀਈਦਾ ਹੈ, ਪਹਾੜ ਉਤੇ ਚੜ੍ਹੀਏ ਤਾ ਆਨੰਦ ਪ੍ਰਾਪਤ ਹੁੰਦਾ ਹੈ

ਦਾਨ ਦਏ ਤਿਨ ਕੇ ਜਸੁ ਹਜਾਂ ਪਰਲੋਕ ਗਏ ਜੁ ਦਯੋ ਸੋਊ ਖਈਯੈ ॥੩੪੧॥

दान दए तिन के जसु ह्याँ परलोक गए जु दयो सोऊ खईयै ॥३४१॥

ਅਤੇ ਉਨ੍ਹਾ (ਬ੍ਰਾਹਮਣਾ) ਨੂੰ ਦਾਨ ਦੇਣ ਨਾਲ ਇਸ ਲੋਕ ਵਿਚ ਯਸ਼ ਹੋਵੇਗਾ ਅਤੇ ਪਰਲੋਕ ਵਿਚ ਜਾਣ ਤੇ ਇਥੇ ਦਿੱਤੇ ਹੋਏ ਦਾ ਫਲ ਖਾਵਾਗੇ ॥੩੪੧॥

ਤਬ ਹੀ ਭਗਵਾਨ ਕਹੀ ਪਿਤ ਸੋ ਇਕ ਬਾਤ ਸੁਨੋ ਤੁ ਕਹੋ ਮਮ ਤੋ ਸੋ ॥

तब ही भगवान कही पित सो इक बात सुनो तु कहो मम तो सो ॥

ਤਦੋਂ ਸ੍ਰੀ ਕ੍ਰਿਸ਼ਨ ਨੇ ਪਿਤਾ ਨੂੰ ਕਿਹਾ, (ਹੇ ਪਿਤਾ ਜੀ! ਜੇ) ਸੁਣੋ, ਤਾ ਮੈਂ ਤੁਹਾਨੂੰ ਇਕ ਗੱਲ ਕਹਾ।

ਪੂਜਹੁ ਜਾਇ ਸਬੈ ਗਿਰਿ ਕੌ ਤੁਮ ਇੰਦ੍ਰ ਕਰੈ ਕੁਪਿ ਕਿਆ ਫੁਨਿ ਤੋ ਸੋ ॥

पूजहु जाइ सबै गिरि कौ तुम इंद्र करै कुपि किआ फुनि तो सो ॥

ਤੁਸੀਂ ਸਾਰੇ ਜਾ ਕੇ ਗਵਰਧਨ ਪਰਬਤ ਦੀ ਪੂਜਾ ਕਰੋ। ਫਿਰ ਇੰਦਰ ਕ੍ਰੋਧ ਕਰਕੇ ਤੁਹਾਡਾ ਕੀ ਵਿਗਾੜੇਗਾ, (ਮੈਂ ਵੇਖ ਲਵਾਗਾ)।

ਮੋ ਸੋ ਸੁਪੂਤ ਭਯੋ ਤੁਮਰੇ ਗ੍ਰਿਹਿ ਮਾਰਿ ਡਰੋ ਮਘਵਾ ਸੰਗਿ ਝੋਸੋ ॥

मो सो सुपूत भयो तुमरे गृहि मारि डरो मघवा संगि झोसो ॥

ਮੇਰੇ ਵਰਗਾ ਸੁਪੁੱਤਰ ਤੁਹਾਡੇ ਘਰ ਹੋਇਆ ਹੈ, (ਤੁਸੀਂ ਫਿਰ ਇੰਦਰ ਤੋਂ ਡਰਦੇ ਹੋ) ਮੈਂ ਉਸ ਨੂੰ ਇਕੋ ਝਟਕੇ ਨਾਲ ਮਾਰ ਦਿਆਂਗਾ।

ਰਹਸਿ ਕਹੀ ਪਿਤ ਪਾਰਥ ਕੀ ਤਜਿ ਹੈ ਇਹ ਜਾ ਹਮਰੀ ਅਨ ਮੋ ਸੋ ॥੩੪੨॥

रहसि कही पित पारथ की तजि है इह जा हमरी अन मो सो ॥३४२॥

ਹੇ ਪਿਤਾ ਜੀ! (ਮੈਂ ਤੁਹਾਨੂੰ) ਇੰਦਰ ਦੀ ਭੇਦ-ਭਰੀ ਗੱਲ ਦਸੀ ਹੈ। ਉਹ ਮੇਰੀ ਆਨ ਮੰਨ ਕੇ ਸਾਡੀ ਥਾ ਨੂੰ ਹੀ ਛਡ ਜਾਏਗਾ ॥੩੪੨॥

ਤਾਤ ਕੀ ਬਾਤ ਜੁ ਨੰਦ ਸੁਨੀ ਸਭ ਬਾਤ ਭਲੀ ਸਿਰ ਊਪਰ ਬਾਧੀ ॥

तात की बात जु नंद सुनी सभ बात भली सिर ऊपर बाधी ॥

ਨੰਦ ਨੇ ਆਪਣੇ ਪੁੱਤਰ (ਸ੍ਰੀ ਕ੍ਰਿਸ਼ਨ) ਦੀ ਜੋ ਗੱਲ ਸੁਣੀ, ਉਸ ਨੂੰ ਸਿਰ ਮੱਥੇ ਮੰਨ ਲਿਆ।

ਬਾਕੋ ਕੀ ਕੈ ਮੁਰਵੀ ਤਨ ਕੈ ਧਨੁ ਤੀਛਨ ਮਤ ਮਹਾ ਸਰ ਸਾਧੀ ॥

बाको की कै मुरवी तन कै धनु तीछन मत महा सर साधी ॥

(ਕਾਨ੍ਹ ਨੇ) ਬੋਲਾ ਦੀ ਡੋਰੀ ਨਾਲ ਤਿਖੀ ਬੁੱਧੀ ਰੂਪੀ ਧਨੁਸ਼ ਖਿਚ ਕੇ (ਭਾਵਾ ਦੇ) ਤਿਖੇ ਤੀਰ ਸਾਧੇ ਹਨ।

ਸ੍ਰਉਨਨ ਮੈ ਸੁਨਤਿਯੋ ਇਹ ਬਾਤ ਕਬੁਧਿ ਗੀ ਛੂਟਿ ਚਿਰੀ ਜਿਹ ਫਾਧੀ ॥

स्रउनन मै सुनतियो इह बात कबुधि गी छूटि चिरी जिह फाधी ॥

ਇਸ ਗੱਲ ਨੂੰ ਕੰਨਾ ਨਾਲ ਸੁਣਦਿਆਂ ਹੀ (ਨੰਦ ਦੀ) ਭਰਮਮਈ ਬੁੱਧੀ ਨਸ਼ਟ ਹੋ ਗਈ ਹੈ ਜਿਵੇਂ ਫਸੀ ਹੋਈ ਚਿੜੀ ਛੁਟ ਜਾਦੀ ਹੈ।

ਮੋਹਿ ਕੀ ਬਾਰਿਦ ਹ੍ਵੈ ਕਰਿ ਗਿਆਨ ਨਿਵਾਰ ਦਈ ਉਮਡੀ ਜਨੁ ਆਂਧੀ ॥੩੪੩॥

मोहि की बारिद ह्वै करि गिआन निवार दई उमडी जनु आँधी ॥३४३॥

(ਕ੍ਰਿਸ਼ਨ ਦੀ ਗੱਲ ਨੇ) ਗਿਆਨ ਦਾ ਬਦਲ ਹੋ ਕੇ ਮੋਹ ਦੀ ਹਨੇਰੀ ਨੂੰ ਉਡਾ ਦਿੱਤਾ ਹੈ ਜੋ (ਨੰਦ ਦੇ ਹਿਰਦੇ ਵਿਚ) ਉਮਡੀ ਸੀ ॥੩੪੩॥

ਨੰਦ ਬੁਲਾਇ ਕੈ ਗੋਪ ਲਏ ਹਰਿ ਆਇਸੁ ਮਾਨਿ ਸਿਰ ਊਪਰ ਲੀਆ ॥

नंद बुलाइ कै गोप लए हरि आइसु मानि सिर ऊपर लीआ ॥

ਸ੍ਰੀ ਕ੍ਰਿਸ਼ਨ ਦੀ ਆਗਿਆ ਨੂੰ ਸਿਰ ਮੱਥੇ ਮੰਨ ਕੇ ਨੰਦ ਨੇ ਗਵਾਲਿਆਂ ਨੂੰ ਬੁਲਾ ਲਿਆ।

ਪੂਜਹੁ ਗਊਅਨ ਅਉ ਮੁਖ ਬਿਪਨ ਭਈਅਨ ਸੋ ਇਹ ਆਇਸੁ ਕੀਆ ॥

पूजहु गऊअन अउ मुख बिपन भईअन सो इह आइसु कीआ ॥

(ਫਿਰ ਸਾਰਿਆਂ) ਭਰਾਵਾ ਨੂੰ ਇਹ ਆਗਿਆ ਕੀਤੀ ਕਿ ਗਊਆਂ ਅਤੇ ਬ੍ਰਾਹਮਣਾ ਦੇ ਮੁਖ (ਦੀ ਭੋਜਨ ਦੁਆਰਾ) ਪੂਜਾ ਕਰੋ।

ਫੇਰਿ ਕਹਿਯੋ ਹਮ ਤਉ ਕਹਿਯੋ ਤੋ ਸੋ ਗ੍ਯਾਨ ਭਲੋ ਮਨ ਮੈ ਸਮਝੀਆ ॥

फेरि कहियो हम तउ कहियो तो सो ग्यान भलो मन मै समझीआ ॥

ਫਿਰ ਕਿਹਾ, ਮੈਂ ਤੁਹਾਨੂੰ ਤਦ ਕਿਹਾ ਹੈ ਕਿਉਂਕਿ (ਪਹਿਲਾ) ਇਸ ਗਿਆਨ ਨੂੰ ਚੰਗੀ ਤਰ੍ਹਾ ਮਨ ਵਿਚ ਸਮਝ ਲਿਆ ਹੈ

ਚਿਤ ਦਯੋ ਸਭਨੋ ਹਮ ਸੋ ਤਿਹੁ ਲੋਗਨ ਕੋ ਪਤਿ ਚਿਤਨ ਕੀਆ ॥੩੪੪॥

चित दयो सभनो हम सो तिहु लोगन को पति चितन कीआ ॥३४४॥

(ਕਿ ਜਿਸ) ਨੇ ਸਾਨੂੰ ਸਾਰਿਆਂ ਨੂੰ ਚਿਤ (ਭਾਵ ਜੀਵਨ) ਦਿੱਤਾ ਹੈ, ਉਸ ਤਿੰਨ ਲੋਕਾ ਦੇ ਸੁਆਮੀ ਨੂੰ ਆਪਣੇ ਚਿਤ ਵਿਚ ਵਸਾਇਆ ਹੈ ॥੩੪੪॥

ਗੋਪ ਚਲੇ ਉਠ ਕੈ ਗ੍ਰਿਹ ਕੋ ਬ੍ਰਿਜ ਕੇ ਪਤਿ ਕੋ ਫੁਨਿ ਆਇਸੁ ਪਾਈ ॥

गोप चले उठ कै गृह को बृज के पति को फुनि आइसु पाई ॥

ਫਿਰ ਬ੍ਰਜ ਦੇ ਸੁਆਮੀ (ਨੰਦ) ਦੀ ਆਗਿਆ ਪ੍ਰਾਪਤ ਕਰ ਕੇ ਗਵਾਲੇ ਉਠ ਕੇ ਘਰਾ ਨੂੰ ਚਲੇ ਗਏ।

ਅਛਤ ਧੂਪ ਪੰਚਾਮ੍ਰਿਤ ਦੀਪਕ ਪੂਜਨ ਕੀ ਸਭ ਭਾਤਿ ਬਨਾਈ ॥

अछत धूप पंचामृत दीपक पूजन की सभ भाति बनाई ॥

ਚਾਵਲ, ਧੂਪ, ਕੜਾਹ ਅਤੇ ਦੀਪਕ ਆਦਿ ਪੂਜਾ ਦੀ ਸਭ ਢੰਗ ਨਾਲ ਤਿਆਰੀ ਕੀਤੀ।

ਲੈ ਕੁਰਬੇ ਅਪਨੈ ਸਭ ਸੰਗਿ ਚਲੇ ਗਿਰਿ ਕੌ ਸਭ ਢੋਲ ਬਜਾਈ ॥

लै कुरबे अपनै सभ संगि चले गिरि कौ सभ ढोल बजाई ॥

ਸਾਰੇ ਆਪਣਿਆਂ ਪਰਿਵਾਰਾ ਨੂੰ ਨਾਲ ਲੈ ਕੇ ਅਤੇ ਢੋਲ ਵਜਾਉਂਦੇ ਹੋਏ ਪਰਬਤ ਵਲ ਚਲ ਪਏ।

ਨੰਦ ਚਲਿਯੋ ਜਸੁਧਾਊ ਚਲੀ ਭਗਵਾਨ ਚਲੇ ਮੁਸਲੀ ਸੰਗਿ ਭਾਈ ॥੩੪੫॥

नंद चलियो जसुधाऊ चली भगवान चले मुसली संगि भाई ॥३४५॥

ਨੰਦ ਚਲਿਆ, ਜਸੋਧਾ ਚਲੀ ਅਤੇ ਸ੍ਰੀ ਕ੍ਰਿਸ਼ਨ ਵੀ ਆਪਣੇ ਭਰਾ ਬਲਰਾਮ ਨੂੰ ਨਾਲ ਲੈ ਕੇ ਚਲ ਪਏ ॥੩੪੫॥

ਨੰਦ ਚਲਿਯੋ ਕੁਰਬੇ ਸੰਗਿ ਲੈ ਕਰਿ ਤੀਰ ਜਬੈ ਗਿਰਿ ਕੇ ਚਲਿ ਆਯੋ ॥

नंद चलियो कुरबे संगि लै करि तीर जबै गिरि के चलि आयो ॥

ਪਰਿਵਾਰ ਨੂੰ ਨਾਲ ਲੈ ਕੇ ਨੰਦ ਜਦੋਂ ਚਲ ਕੇ ਪਰਬਤ ਦੇ ਕੋਲ ਆ ਗਿਆ।

ਗਊਅਨ ਘਾਸ ਚਰਾਇਤ ਸੋ ਬਹੁ ਬਿਪਨ ਖੀਰ ਆਹਾਰ ਖਵਾਯੋ ॥

गऊअन घास चराइत सो बहु बिपन खीर आहार खवायो ॥

(ਉਥੇ) ਗਊਆਂ ਨੂੰ ਘਾਹ ਚਰਾਇਆ ਅਤੇ ਬਹੁਤ ਸਾਰੇ ਬ੍ਰਾਹਮਣਾ ਨੂੰ ਖੀਰ ਦਾ ਆਹਾਰ ਕਰਵਾਇਆ।

ਆਪ ਪਰੋਸਨ ਲਾਗ ਜਦੁਪਤਿ ਗੋਪ ਸਭੈ ਮਨ ਮੈ ਸੁਖ ਪਾਯੋ ॥

आप परोसन लाग जदुपति गोप सभै मन मै सुख पायो ॥

ਸ੍ਰੀ ਕ੍ਰਿਸ਼ਨ ਆਪ (ਭੋਜਨ) ਪਰੋਸ ਕੇ ਦੇਣ ਲਗੇ ਜਿਸ ਕਰ ਕੇ ਸਾਰੇ ਗਵਾਲਿਆਂ ਨੇ ਮਨ ਵਿਚ ਸੁਖ ਪ੍ਰਾਪਤ ਕੀਤਾ।

ਬਾਰ ਚੜਾਇ ਲਏ ਰਥ ਪੈ ਚਲ ਕੈ ਇਹ ਕਉਤਕ ਅਉਰ ਬਨਾਯੋ ॥੩੪੬॥

बार चड़ाइ लए रथ पै चल कै इह कउतक अउर बनायो ॥३४६॥

ਛੋਟੇ ਬਾਲਕਾ ਨੂੰ ਰਥ ਉਤੇ ਚੜ੍ਹਾ ਲਿਆ ਅਤੇ ਚਲਦੇ ਹੋਇਆਂ ਇਕ ਹੋਰ ਕੌਤਕ ਬਣਾ ਦਿੱਤਾ ॥੩੪੬॥

ਕਉਤਕ ਏਕ ਬਿਚਾਰ ਜਦੁਪਤਿ ਸੂਰਤਿ ਏਕ ਧਰੀ ਗਿਰ ਬਾਕੀ ॥

कउतक एक बिचार जदुपति सूरति एक धरी गिर बाकी ॥

ਸ੍ਰੀ ਕ੍ਰਿਸ਼ਨ ਨੇ ਇਕ ਕੌਤਕ ਕਰਨ ਦਾ ਵਿਚਾਰ ਕਰ ਕੇ ਇਕ (ਬਾਲਕ) ਦੀ ਸ਼ਕਲ ਸੁੰਦਰ ਪਹਾੜ ਵਰਗੀ ਬਣਾ ਦਿੱਤੀ।

ਸ੍ਰਿੰਗ ਬਨਾਇ ਧਰੀ ਨਗ ਕੈ ਕਬਿ ਸ੍ਯਾਮ ਕਹੈ ਜਹ ਗਮ੍ਯ ਨ ਕਾ ਕੀ ॥

सृंग बनाइ धरी नग कै कबि स्याम कहै जह गम्रय न का की ॥

ਸ਼ਿਆਮ ਕਵੀ ਕਹਿੰਦੇ ਹਨ, (ਉਹ ਸੂਰਤ) ਬਣਾ ਕੇ ਪਰਬਤ ਦੀ ਚੋਟੀ ਉਤੇ ਧਰ ਦਿੱਤੀ ਜਿਥੇ ਕਿਸੇ ਦੀ ਪਹੁੰਚ ਨਹੀਂ ਸੀ।

ਭੋਜਨ ਪਾਤ ਪ੍ਰਤਛਿ ਕਿਧੋ ਵਹ ਬਾਤ ਲਖੀ ਨ ਪਰੈ ਕਛੁ ਵਾ ਕੀ ॥

भोजन पात प्रतछि किधो वह बात लखी न परै कछु वा की ॥

ਉਹ (ਸੂਰਤ) ਪ੍ਰਤੱਖ ਭੋਜਨ ਖਾਣ ਲਗੀ, ਪਰ ਉਸ ਦੀ ਇਹ ਗੱਲ ਕਿਸੇ ਨੂੰ ਪਤਾ ਨਾ ਲਗੀ।

ਕਉਤਕ ਏਕ ਲਖੈ ਭਗਵਾਨ ਅਉ ਜੋ ਪਿਖਵੈ ਅਟਕੈ ਮਤਿ ਤਾ ਕੀ ॥੩੪੭॥

कउतक एक लखै भगवान अउ जो पिखवै अटकै मति ता की ॥३४७॥

ਇਸ ਕੌਤਕ ਨੂੰ ਕੇਵਲ ਭਗਵਾਨ ਕ੍ਰਿਸ਼ਨ ਜਾਣਦੇ ਸਨ, ਹੋਰ ਜੋ (ਕੋਈ ਵੀ) ਵੇਖਦਾ ਸੀ, ਉਸ ਦੀ ਬੁੱਧੀ ਰੁਕ ਜਾਦੀ ਸੀ (ਅਰਥਾਤ ਅਕਲ ਕੰਮ ਨਹੀਂ ਕਰਦੀ ਸੀ) ॥੩੪੭॥

ਤੌ ਭਗਵਾਨ ਤਬੈ ਹਸਿ ਕੈ ਸਮ ਅੰਮ੍ਰਿਤ ਬਾਤ ਤਿਨੈ ਸੰਗਿ ਭਾਖੀ ॥

तौ भगवान तबै हसि कै सम अंमृत बात तिनै संगि भाखी ॥

ਤਦ ਫਿਰ ਸ੍ਰੀ ਕ੍ਰਿਸ਼ਨ ਨੇ ਹਸ ਕੇ ਉਨ੍ਹਾ (ਗਵਾਲਿਆਂ) ਕੋਲ ਅੰਮ੍ਰਿਤ ਜਿੰਨੇ ਮਿਠੇ ਬੋਲ ਕਹੇ

ਭੋਜਨ ਖਾਤ ਦਯੋ ਹਮਰੋ ਗਿਰਿ ਲੋਕ ਸਭੈ ਪਿਖਵੋ ਤੁਮ ਆਖੀ ॥

भोजन खात दयो हमरो गिरि लोक सभै पिखवो तुम आखी ॥

ਕਿ ਸਾਡਾ ਦਿੱਤਾ ਭੋਜਨ ਪਰਬਤ ਖਾ ਰਿਹਾ ਹੈ, ਸਾਰੇ ਲੋਕੋ! ਤੁਸੀਂ (ਆਪਣੀਆਂ) ਅੱਖਾ ਨਾਲ ਵੇਖ ਲਵੋ।

ਹੋਇ ਰਹੇ ਬਿਸਮੈ ਸਭ ਗੋਪ ਸੁਨੀ ਹਰਿ ਕੇ ਮੁਖ ਤੇ ਜਬ ਸਾਖੀ ॥
होइ रहे बिसमै सभ गोप सुनी हरि के मुख ते जब साखी ॥
ਜਦੋਂ ਸ੍ਰੀ ਕ੍ਰਿਸ਼ਨ ਦੇ ਮੁਖ ਤੋਂ ਇਹ ਸਾਖੀ ਸੁਣੀ ਤਾ ਸਾਰੇ ਗਵਾਲੇ ਹੈਰਾਨ ਹੋ ਰਹੇ।

ਗਿਆਨ ਜਨਾਵਰ ਕੀ ਲਈ ਬਾਜ ਹ੍ਵੈ ਗਵਾਰਨ ਕਾਨ੍ਹ ਦਈ ਜਬ ਚਾਖੀ ॥੩੪੮॥
गिआन जनावर की लई बाज ह्वै गवारन कान्ह दई जब चाखी ॥३४८॥
ਜਦੋਂ ਕਾਨ੍ਹ ਨੇ (ਉਨ੍ਹਾ ਨੂੰ ਦੈਵੀ) ਦ੍ਰਿਸ਼ਟੀ ਪ੍ਰਦਾਨ ਕਰ ਦਿੱਤੀ ਤਾ ਉਨ੍ਹਾ ਗਵਾਲਿਆਂ ਨੇ ਬਾਜ਼ ਬਣ ਕੇ ਗਿਆਨ ਦੇ ਜਾਨਵਰ ਨੂੰ (ਦਬੋਚ) ਲਿਆ ॥੩੪੮॥

ਅੰਜੁਲ ਜੋਰਿ ਸਭੈ ਬ੍ਰਿਜ ਕੇ ਜਨ ਕੋਟਿ ਪ੍ਰਨਾਮ ਕਰੈ ਹਰਿ ਆਗੇ ॥
अंजुल जोरि सभै बृज के जन कोटि प्रनाम करै हरि आगे ॥
ਬ੍ਰਜ-ਭੂਮੀ ਦੇ ਸਾਰੇ ਲੋਕ ਹੱਥ ਜੋੜ ਕੇ ਸ੍ਰੀ ਕ੍ਰਿਸ਼ਨ ਅਗੇ ਕਰੋੜਾ ਵਾਰ ਪ੍ਰਣਾਮ ਕਰਨ ਲਗੇ।

ਭੂਲ ਗਈ ਸਭ ਕੋ ਮਘਵਾ ਸੁਧਿ ਕਾਨ੍ਹ ਹੀ ਕੇ ਰਸ ਭੀਤਰ ਪਾਗੇ ॥
भूल गई सभ को मघवा सुधि कान्ह ही के रस भीतर पागे ॥
ਸਾਰਿਆਂ ਨੂੰ ਇੰਦਰ ਦੀ ਸੁਧ ਭੁਲ ਗਈ ਅਤੇ ਕ੍ਰਿਸ਼ਨ ਦੇ ਰਸ ਵਿਚ ਹੀ ਭਿਜ ਗਏ।

ਸੋਵਤ ਥੇ ਜੁ ਪਰੇ ਬਿਖ ਮੈ ਸਭ ਧ੍ਯਾਨ ਲਗੇ ਹਰਿ ਕੇ ਜਨ ਜਾਗੇ ॥
सोवत थे जु परे बिख मै सभ ध्यान लगे हरि के जन जागे ॥
ਜੋ ਮਾਇਆ ਰੂਪੀ ਵਿਸ਼ ਦੀ ਨੀਂਦਰ ਵਿਚ ਸੁਤੇ ਹੋਏ ਸਨ, ਮਾਨੋ ਸ੍ਰੀ ਕ੍ਰਿਸ਼ਨ ਦੇ ਧਿਆਨ ਵਿਚ ਲਗਣ ਨਾਲ ਜਾਗ ਪਏ ਹੋਣ।

ਅਉਰ ਗਈ ਸੁਧ ਭੂਲ ਸਭੋ ਇਕ ਕਾਨ੍ਹ ਹੀ ਕੇ ਰਸ ਮੈ ਅਨੁਰਾਗੇ ॥੩੪੯॥
अउर गई सुध भूल सभो इक कान्ह ही के रस मै अनुरागे ॥३४९॥
ਹੋਰ ਸਾਰੀ ਸੁਧ ਭੁਲ ਗਈ, ਬਸ ਇਕ ਕਾਨ੍ਹ ਦੇ ਪ੍ਰੇਮ-ਰਸ ਵਿਚ ਮਗਨ ਹੋ ਗਏ ॥੩੪੯॥

ਕਾਨ੍ਹ ਕਹੀ ਸਭ ਕੋ ਹਸਿ ਕੇ ਮਿਲਿ ਧਾਮਿ ਚਲੋ ਜੋਊ ਹੈ ਹਰਤਾ ਅਘ ॥
कान्ह कही सभ को हसि के मिलि धामि चलो जोऊ है हरता अघ ॥
ਉਸ, ਪਾਪਾ ਨੂੰ ਦੂਰ ਕਰਨ ਵਾਲੇ, ਸ੍ਰੀ ਕ੍ਰਿਸ਼ਨ ਨੇ ਸਭ ਨੂੰ ਹਸ ਕੇ ਕਿਹਾ ਕਿ (ਸਭ) ਮਿਲ ਕੇ ਘਰਾ ਨੂੰ ਚਲੋ।

ਨੰਦ ਚਲਿਯੋ ਬਲਭਦ੍ਰ ਚਲਿਯੋ ਜਸੁਧਾ ਊ ਚਲੀ ਨੰਦ ਲਾਲ ਬਿਨਾਨਘ ॥

ਨੰਦ ਚਲਿਯੋ ਬਲਭਦ੍ਰ ਚਲਿਯੋ ਜਸੁਧਾ ਊ ਚਲੀ ਨੰਦ ਲਾਲ ਬਿਨਾਨਘ ॥

ਨੰਦ ਚਲ ਪਿਆ, ਬਲਰਾਮ ਚਲ ਪਿਆ ਅਤੇ ਜਸੋਧਾ ਵੀ ਚਲ ਪਈ ਅਤੇ ਪਾਪਾ ਤੋਂ ਮੁਕਤ ਸ੍ਰੀ ਕ੍ਰਿਸ਼ਨ ਵੀ ਚਲ ਪਿਆ।

ਪੂਜ ਜਬੈ ਇਨਹੂੰ ਨ ਕਰੀ ਤਬ ਹੀ ਕੁਪਿਓ ਇਨ ਪੈ ਧਰਤਾ ਪ੍ਰਘ ॥

पूज जबै इनहूँ न करी तब ही कुपिओ इन पै धरता प्रघ ॥

ਜਦੋਂ ਇਨ੍ਹਾ ਨੇ (ਇੰਦਰ ਦੀ) ਪੂਜਾ ਨਾ ਕੀਤੀ ਤਦੋਂ ਬਜ੍ਰ-ਧਾਰੀ ਇੰਦਰ ਇਨ੍ਹਾ ਉਤੇ ਗੁੱਸੇ ਹੋ ਗਿਆ।

ਬੇਦਨ ਮਧ ਕਹੀ ਇਨਿ ਭੀਮ ਤੇ ਮਾਰਿ ਡਰਿਯੋ ਛਲ ਸੋ ਪਤਵਾ ਮਘ ॥੩੫੦॥

बेदन मध कही इनि भीम ते मारि डरियो छल सो पतवा मघ ॥३५०॥

ਇਹ ਗੱਲ ਵੇਦਾ (ਪੁਰਾਤਨ ਗ੍ਰੰਥਾ) ਵਿਚ ਕਹੀ ਹੋਈ ਹੈ ਕਿ ਇਸ (ਸ੍ਰੀ ਕ੍ਰਿਸ਼ਨ ਨੇ) ਸੰਕੇਤ ਕਰ ਕੇ ਛਲ ਨਾਲ ਭੀਮ ਤੋਂ ਜਰਾਸੰਧ ਨੂੰ ਮਰਵਾ ਦਿੱਤਾ ਸੀ ॥੩੫੦॥

ਭੂ ਸੁਤ ਸੋ ਲਰ ਕੈ ਜਿਨ ਹੂੰ ਨਵਸਾਤ ਛੁਡਾਇ ਲਈ ਬਰਮੰਙਾ ॥

भू सुत सो लर कै जिन हूँ नवसात छुडाइ लई बरमंङा ॥

ਜਿਸ ਨੇ ਭੂਮਾਸੁਰ ਨਾਲ ਲੜਾਈ ਕਰ ਕੇ (ਉਸ ਤੋਂ) ਸੋਲ੍ਹਾ ਹਜ਼ਾਰ ਇਸਤਰੀਆਂ ਛੁੜਵਾ ਲਿਆਂਦੀਆਂ ਸਨ;

ਆਦਿ ਸਤਜੁਗ ਕੇ ਮੁਰ ਕੇ ਗੜ ਤੋਰਿ ਦਏ ਸਭ ਜਿਉ ਕਚ ਬੰਙਾ ॥

आदि सतजुग के मुर के गड़ तोरि दए सभ जिउ कच बंङा ॥

ਜਿਸਨੇ ਆਦਿ ਸੱਤ-ਯੁਗ ਵਿਚ ਮੁਰ ਦੈਂਤ ਦੇ ਸਾਰੇ ਗੜ੍ਹ ਕਚ ਦੀਆਂ ਵੰਗਾ ਵਾਗ ਤੋੜ ਦਿੱਤੇ ਸਨ;

ਹੈ ਕਰਤਾ ਸਭ ਹੀ ਜਗ ਕੋ ਅਰੁ ਦੇਵਨ ਹਾਰ ਇਹੀ ਜੁਗ ਸੰਙਾ ॥

है करता सभ ही जग को अरु देवन हार इही जुग संङा ॥

ਜੋ ਸਾਰੇ ਜਗ ਦਾ ਕਰਤਾ ਅਤੇ ਸਾਰਿਆਂ ਯੁਗਾ ਵਿਚ ਦੇਣ ਵਾਲਾ ਹੈ; (ਜੋ) ਲੋਕਾ ਦਾ ਸੁਆਮੀ ਹੈ,

ਲੋਕਨ ਕੋ ਪਤਿ ਸੋ ਮਤਿ ਮੰਦ ਬਿਬਾਦ ਕਰੈ ਮਘਵਾ ਮਤਿ ਲੰਙਾ ॥੩੫੧॥

लोकन को पति सो मति मंद बिबाद करै मघवा मति लंङा ॥३५१॥

(ਉਸ ਨਾਲ) ਭ੍ਰਸ਼ਟ ਬੁੱਧੀ ਵਾਲਾ ਅਤੇ ਹੰਕਾਰ ਵਿਚ (ਅੰਨ੍ਹਾ ਹੋਇਆ) ਇੰਦਰ ਵਿਵਾਦ ਖੜਾ ਕਰਨ ਲਗਾ ਹੈ ॥੩੫੧॥

ਗੋਪਨ ਸੋ ਖਿਝ ਕੈ ਮਘਵਾ ਤਜਿ ਕੈ ਮਨਿ ਆਨੰਦ ਕੋਪ ਰਚੇ ॥

गोपन सो खिझ कै मघवा तजि कै मनि आनंद कोप रचे ॥

ਗਵਾਲਿਆਂ ਪ੍ਰਤਿ ਖਿਝ ਕੇ, ਇੰਦਰ ਮਨ ਦੀ ਸ਼ਾਤੀ ਨੂੰ ਤਿਆਗ ਕੇ ਕ੍ਰੋਧ ਨਾਲ ਭਰ ਗਿਆ

ਸੰਗਿ ਮੇਘਨ ਜਾਇ ਕਹੀ ਬਰਖੋ ਬ੍ਰਿਜ ਪੈ ਰਸ ਬੀਰ ਹੀ ਮਧ ਗਚੇ ॥

संगि मेघन जाइ कही बरखो बृज पै रस बीर ही मध गचे ॥

ਅਤੇ ਬਦਲਾ ਦੇ ਸਮੂਹ ਨੂੰ ਜਾ ਕੇ (ਇਹ ਗੱਲ) ਕਹੀ ਕਿ ਵੀਰ ਰਸ ਵਿਚ ਗੜੁਚ ਹੋ ਕੇ ਬ੍ਰਜ-ਭੂਮੀ ਉਤੇ ਬਰਖਾ ਕਰੋ।

ਕਰੀਯੋ ਬਰਖਾ ਇਤਨੀ ਉਨ ਪੈ ਜਿਹ ਤੇ ਫੁਨਿ ਗੋਪ ਨ ਏਕ ਬਚੇ ॥

करीयो बरखा इतनी उन पै जिह ते फुनि गोप न एक बचे ॥

ਉਨ੍ਹਾ (ਗਵਾਲਿਆਂ) ਉਤੇ ਇਤਨੀ ਬਰਖਾ ਕਰੋ ਜਿਸ ਕਰ ਕੇ ਫਿਰ ਇਕ ਗਵਾਲਾ ਵੀ ਨਾ ਬਚ ਸਕੇ।

ਸਭ ਭੈਨਨ ਭ੍ਰਾਤਨ ਤਾਤਨ ਪਊਤ੍ਰਨ ਤਊਅਨ ਮਾਰਹੁ ਸਾਥ ਚਚੇ ॥੩੫੨॥

सभ भैनन भ्रातन तातन पऊत्रन तऊअन मारहु साथ चचे ॥३५२॥

ਸਭ ਨੂੰ ਭੈਣਾ, ਭਰਾਵਾ, ਪੁੱਤਰਾ, ਪੋਤਰਿਆਂ, ਤਾਇਆਂ ਅਤੇ ਚਾਚਿਆਂ ਸਮੇਤ ਮਾਰ ਦਿਓ ॥੩੫੨॥

ਆਇਸੁ ਮਾਨਿ ਪੁਰੰਦਰ ਕੋ ਅਪਨੇ ਸਭ ਮੇਘਨ ਕਾਛ ਸੁ ਕਾਛੇ ॥

आइसु मानि पुरंदर को अपने सभ मेघन काछ सु काछे ॥

ਇੰਦਰ ਦੀ ਆਗਿਆ ਮੰਨ ਕੇ ਸਾਰਿਆਂ ਬਦਲਾ ਨੇ ਆਪਣੇ ਲਕ ਬੰਨ੍ਹ ਲਏ।

ਧਾਇ ਚਲੇ ਬ੍ਰਿਜ ਕੇ ਮਰਬੇ ਕਹੁ ਘੇਰਿ ਦਸੋ ਦਿਸ ਤੇ ਘਨ ਆਛੇ ॥

धाइ चले बृज के मरबे कहु घेरि दसो दिस ते घन आछे ॥

ਬ੍ਰਜਭੂਮੀ ਨੂੰ ਮਾਰਨ ਲਈ (ਸਾਰਿਆਂ ਬਦਲਾ ਨੇ) ਧਾਵਾ ਬੋਲ ਦਿੱਤਾ ਅਤੇ ਦਸਾ ਦਿਸ਼ਾਵਾ ਤੋਂ ਚੰਗੀ ਤਰ੍ਹਾ ਘੇਰਾ ਪਾ ਲਿਆ।

ਕੋਪ ਭਰੇ ਅਰੁ ਬਾਰਿ ਭਰੇ ਬਧਬੇ ਕਉ ਚਲੇ ਚਰੀਆ ਜੋਊ ਬਾਛੇ ॥

कोप भरे अरु बारि भरे बधबे कउ चले चरीआ जोऊ बाछे ॥

ਕ੍ਰੋਧ ਅਤੇ ਜਲ ('ਬਾਰਿ') ਨਾਲ ਭਰੇ ਹੋਏ ਵੱਛਿਆਂ ਨੂੰ ਚਰਾਉਣ ਵਾਲੇ (ਗਵਾਲਿਆਂ) ਨੂੰ ਮਾਰਨ ਲਈ ਚਲ ਪਏ।

ਛਿਪ੍ਰ ਚਲੇ ਕਰਬੇ ਨ੍ਰਿਪ ਕਾਰਜ ਛੋਡਿ ਚਲੇ ਬਨਿਤਾ ਸੁਤ ਪਾਛੇ ॥੩੫੩॥

छिप्र चले करबे नृप कारज छोडि चले बनिता सुत पाछे ॥३५३॥

ਰਾਜੇ ਇੰਦਰ ਦਾ ਕੰਮ ਕਰਨ ਲਈ ਪੁੱਤਰਾ ਅਤੇ ਇਸਤਰੀਆਂ ਨੂੰ ਪਿਛੇ ਛਡ ਕੇ, ਤੁਰਤ ਚਲ ਪਏ ॥੩੫੩॥

ਦੈਤ ਸੰਖਾਸੁਰ ਕੇ ਮਰਬੇ ਕਹੁ ਰੂਪੁ ਧਰਿਯੋ ਜਲ ਮੈ ਜਿਨਿ ਮਛਾ ॥

दैत संखासुर के मरबे कहु रूपु धरियो जल मै जिनि मछा ॥

(ਜਿਸ ਨੇ) ਸੰਖਾਸੁਰ ਨੂੰ ਮਾਰਨ ਲਈ ਜਲ ਵਿਚ ਮੱਛ ਰੂਪ ਧਾਰਨ ਕੀਤਾ ਸੀ;

ਸਿੰਧੁ ਮਥਿਯੋ ਜਬ ਹੀ ਅਸੁਰਾਸੁਰ ਮੇਰੁ ਤਰੈ ਭਯੋ ਕਛਪ ਹਛਾ ॥

सिंधु मथियो जब ही असुरासुर मेरु तरै भयो कछप हछा ॥

(ਜਿਸ ਨੇ) ਦੇਵਤਿਆਂ ਅਤੇ ਦੈਂਤਾ ਦੁਆਰਾ ਸਮੁੰਦਰ ਰਿੜਕਣ ਵੇਲੇ ਮੇਰੁ ਪਰਬਤ ਰੂਪ ਮਧਾਣੇ ਹੇਠਾ ਕੱਛੂ ਬਣ ਕੇ ਚੰਗੀ ਤਰ੍ਹਾ (ਕਾਰਜ ਕੀਤਾ ਸੀ);

ਸੋ ਅਬ ਕਾਨ੍ਹ ਭਯੋ ਇਹ ਠਉਰਿ ਚਰਾਵਤ ਹੈ ਬ੍ਰਿਜ ਕੇ ਸਭ ਬਛਾ ॥

सो अब कान्ह भयो इह ठउरि चरावत है बृज के सभ बछा ॥

ਓਹੀ ਹੁਣ ਇਥੇ ਕਾਨ੍ਹ ਬਣਿਆ ਹੋਇਆ ਹੈ ਅਤੇ ਬ੍ਰਜ ਦੇ ਸਾਰੇ ਵੱਛਿਆਂ ਨੂੰ ਚਰਾਉਂਦਾ ਹੈ।

ਖੇਲ ਦਿਖਾਵਤ ਹੈ ਜਗ ਕੋ ਇਹ ਹੈ ਕਰਤਾ ਸਭ ਜੀਵਨ ਰਛਾ ॥੩੫੪॥

खेल दिखावत है जग को इह है करता सभ जीवन रछा ॥३५४॥

(ਜੋ ਇਸ ਤਰ੍ਹਾ ਦੀਆਂ) ਖੇਡਾ ਵਿਖਾ ਰਿਹਾ ਹੈ, ਇਹੋ ਸਾਰੇ ਜੀਵਾ ਦੀ ਰਖਿਆ ਕਰਨ ਵਾਲਾ ਹੈ ॥੩੫੪॥

ਆਇਸ ਮਾਨਿ ਸਭੈ ਮਘਵਾ ਹਰਿ ਕੇ ਪੁਰ ਘੇਰਿ ਘਨੇ ਘਨ ਗਾਜੈ ॥

आइस मानि सभै मघवा हरि के पुर घेरि घने घन गाजै ॥

ਇੰਦਰ ਦੀ ਆਗਿਆ ਮੰਨ ਕੇ ਸਾਰਿਆਂ ਬਦਲਾ ਨੇ ਬ੍ਰਜ-ਭੂਮੀ ਨੂੰ ਘੇਰਾ ਪਾ ਲਿਆ

ਦਾਮਿਨਿ ਜਿਉ ਗਰਜੈ ਜਨੁ ਰਾਮ ਕੇ ਸਾਮੁਹਿ ਰਾਵਨ ਦੁੰਦਭਿ ਬਾਜੈ ॥

दामिनि जिउ गरजै जनु राम के सामुहि रावन दुँदभि बाजै ॥

ਅਤੇ ਘੇਰ ਕੇ (ਸਾਰੇ) ਬਦਲ ਜ਼ੋਰ ਨਾਲ ਗੱਜਣ ਲਗੇ। ਬਿਜਲੀ ਇਸ ਤਰ੍ਹਾ ਕੜਕ ਰਹੀ ਸੀ, ਮਾਨੋ ਰਾਮ ਦੇ ਸਾਹਮਣੇ ਰਾਵਣ ਦੇ ਧੌਂਸੇ ਗੂੰਜ ਰਹੇ ਹੋਣ।

ਸੋ ਧੁਨਿ ਸ੍ਰਉਨਨ ਮੈ ਸੁਨਿ ਗੋਪ ਦਸੋ ਦਿਸ ਕੋ ਡਰ ਕੈ ਉਠਿ ਭਾਜੈ ॥

सो धुनि स्रउनन मै सुनि गोप दसो दिस को डर कै उठि भाजै ॥

ਉਸ ਧੁਨ ਨੂੰ ਕੰਨਾ ਨਾਲ ਸੁਣ ਕੇ ਡਰਦੇ ਮਾਰੇ (ਸਾਰੇ) ਗਵਾਲੇ ਦਸਾ ਦਿਸ਼ਾਵਾ ਵਲ ਉਠ ਭਜੇ ਸਨ।

ਆਇ ਪਰੇ ਹਰਿ ਕੇ ਸਭ ਪਾਇਨ ਆਪਨ ਜੀਵ ਸਹਾਇਕ ਕਾਜੈ ॥੩੫੫॥

आइ परे हरि के सभ पाइन आपन जीव सहाइक काजै ॥३५५॥

ਸਾਰੇ ਕ੍ਰਿਸ਼ਨ ਦੇ ਪੈਰੀਂ ਆ ਪਏ ਅਤੇ ਆਪਣੀ ਜੀਵਨ (ਦੀ ਰਖਿਆ) ਲਈ ਸਹਾਇਤਾ ਵਾਸਤੇ (ਪ੍ਰਾਰਥਨਾ ਕਰਨ ਲਗੇ) ॥੩੫੫॥

ਮੇਘਨ ਕੋ ਡਰ ਕੈ ਹਰਿ ਸਾਮੁਹਿ ਗੋਪ ਪੁਕਾਰਤ ਹੈ ਦੁਖੁ ਮਾਝਾ ॥

मेघन को डर कै हरि सामुहि गोप पुकारत है दुखु माझा ॥

ਬਦਲਾ ਦੇ ਡਰ ਕਰ ਕੇ ਦੁਖਾ ਵਿਚ ਗ੍ਰਸੇ ਹੋਏ ਗਵਾਲੇ ਸ੍ਰੀ ਕ੍ਰਿਸ਼ਨ ਦੇ ਸਾਹਮਣੇ (ਸਹਾਇਤਾ ਲਈ) ਪੁਕਾਰ ਕਰਦੇ ਹਨ,

ਰਛ ਕਰੋ ਹਮਰੀ ਕਰੁਨਾਨਿਧਿ ਬ੍ਰਿਸਟ ਭਈ ਦਿਨ ਅਉ ਸਤ ਸਾਝਾ ॥

रछ करो हमरी करुनानिधि बृसट भई दिन अउ सत साझा ॥

ਹੇ ਕਰੁਣਾ ਨਿਧੀ! ਸਾਡੀ ਰਖਿਆ ਕਰੋ; ਸੱਤ ਦਿਨਾ ਅਤੇ ਰਾਤਾ ਤੋਂ ਬਰਖਾ ਹੋ ਰਹੀ ਹੈ।

ਏਕ ਬਚੀ ਨ ਗਊ ਪੁਰ ਕੀ ਮਰਗੀ ਦੁਧਰੀ ਬਛਰੇ ਅਰੁ ਬਾਝਾ ॥

एक बची न गऊ पुर की मरगी दुधरी बछरे अरु बाझा ॥

ਨਗਰ ਦੀ ਇਕ ਗਊ ਵੀ ਨਹੀਂ ਬਚੀ, ਦੁੱਧ ਦੇਣ ਵਾਲੀਆਂ ਵੱਛਿਆਂ ਸਮੇਤ ਅਤੇ ਫੰਡਰਾ ਸਭ ਮਰ ਗਈਆਂ ਹਨ।

ਅਗ੍ਰਜ ਸ੍ਯਾਮ ਕੇ ਰੋਵਤ ਇਉ ਜਿਮ ਹੀਰ ਬਿਨਾ ਪਿਖਏ ਪਤਿ ਰਾਝਾ ॥੩੫੬॥

अग्रज स्याम के रोवत इउ जिम हीर बिना पिखए पति राझा ॥३५६॥

ਸ੍ਰੀ ਕ੍ਰਿਸ਼ਨ ਦੇ ਸਾਹਮਣੇ ਇਉਂ ਰੋਂਦੇ ਹਨ ਜਿਉਂ ਹੀਰ ਆਪਣੇ ਪਤੀ ਰਾਝੇ ਨੂੰ ਵੇਖੇ ਬਿਨਾ ਰੋਂਦੀ ਹੈ ॥੩੫੬॥

ਕਬਿਤੁ ॥

कबितु ॥

ਕਬਿੱਤ:

ਕਾਲੀ ਨਾਥ ਕੇਸੀ ਰਿਪੁ ਕਉਲ ਨੈਨ ਕਉਲ ਨਾਭਿ ਕਮਲਾ ਕੇ ਪਤਿ ਇਹ ਬਿਨਤੀ ਸੁਨੀਜੀਐ ॥

काली नाथ केसी रिपु कउल नैन कउल नाभि कमला के पति इह बिनती सुनीजीऐ ॥

ਹੇ ਕਾਲੀ (ਨਾਗ) ਨੂੰ ਨੱਥਣ ਵਾਲੇ! ਹੇ ਕੇਸੀ ਦੇ ਵੈਰੀ! ਹੇ ਕਮਲ ਵਰਗੀਆਂ ਅੱਖਾ ਵਾਲੇ! ਹੇ ਕਮਲ-ਨਾਭ! ਹੇ ਕਮਲਾ ਦੇ ਪਤੀ! (ਸਾਡੀ) ਇਹ ਬੇਨਤੀ ਸੁਣ ਲਵੋ।

ਕਾਮ ਰੂਪ ਕੰਸ ਕੇ ਪ੍ਰਹਾਰੀ ਕਾਜਕਾਰੀ ਪ੍ਰਭ ਕਾਮਿਨੀ ਕੇ ਕਾਮ ਕੇ ਨਿਵਾਰੀ ਕਾਮ ਕੀਜੀਯੈ ॥

काम रूप कंस के प्रहारी काजकारी प्रभ कामिनी के काम के निवारी काम कीजीयै ॥

ਹੇ ਕਾਮਦੇਵ ਦੇ ਸਰੂਪ ਵਾਲੇ! ਹੇ ਕੰਸ ਨੂੰ ਮਾਰਨ ਵਾਲੇ! ਹੇ ਕਾਰਜਾ ਨੂੰ ਕਰਨ ਵਾਲੇ ਪ੍ਰਭੂ! ਹੇ ਕਾਮ ਨਾਲ ਬਿਹਬਲ ਹੋਈ ਇਸਤਰੀ ਦੇ ਕਾਮ ਨੂੰ ਨਿਵਾਰਨ ਵਾਲੇ! (ਸਾਡਾ ਇਹ) ਕੰਮ ਕਰੋ।

ਕਉਲਾਸਨ ਪਤਿ ਕੁੰਭਕਾਨ ਕੇ ਮਰਈਯਾ ਕਾਲਨੇਮਿ ਕੇ ਬਧਈਯਾ ਐਸੀ ਕੀਜੈ ਜਾ ਤੇ ਜੀਜੀਯੈ ॥

कउलासन पति कुँभकान के मरईया कालनेमि के बधईया ऐसी कीजै जा ते जीजीयै ॥

ਹੇ ਬ੍ਰਹਮਾ ਦੇ ਸੁਆਮੀ! ਹੇ ਕੁੰਭਕਰਨ ਨੂੰ ਮਾਰਨ ਵਾਲੇ! ਹੇ ਕਾਲ-ਨੇਮ ਨੂੰ ਕਤਲ ਕਰਨ ਵਾਲੇ! (ਕੋਈ) ਅਜਿਹੀ (ਜੁਗਤ) ਕਰੋ, ਜਿਸ ਕਰ ਕੇ (ਅਸੀਂ) ਜੀ ਸਕੀਏ।

ਕਾਰਮਾ ਹਰਨ ਕਾਜ ਸਾਧਨ ਕਰਤ ਤੁਮ ਕ੍ਰਿਪਾਨਿਧਿ ਦਾਸਨ ਅਰਜ ਸੁਨਿ ਲੀਜੀਯੈ ॥੩੫੭॥

कारमा हरन काज साधन करत तुम कृपानिधि दासन अरज सुनि लीजीयै ॥३५७॥

ਹੇ ਕਲੰਕ ਨੂੰ ਦੂਰ ਕਰਨ ਵਾਲੇ! ਤੁਸੀਂ (ਸਾਰਿਆਂ) ਕੰਮਾ ਦੇ ਸਾਧਕ ਹੋ। (ਇਸ ਲਈ) ਹੇ ਕ੍ਰਿਪਾ-ਨਿਧਾਨ (ਅਸਾ) ਦਾਸਾ ਦੀ ਬੇਨਤੀ ਨੂੰ ਸੁਣ ਲਵੋ ॥੩੫੭॥

ਸਵੈਯਾ ॥

सवैया ॥

ਸਵੈਯਾ:

ਬੂੰਦਨ ਤੀਰਨ ਸੀ ਸਭ ਹੀ ਕੁਪ ਕੈ ਬ੍ਰਿਜ ਕੇ ਪੁਰ ਪੈ ਜਬ ਪਈਯਾ ॥

बूँदन तीरन सी सभ ही कुप कै बृज के पुर पै जब पईया ॥

ਜਦੋਂ ਕ੍ਰੋਧਵਾਨ (ਬਦਲਾ ਦੀਆਂ) ਤੀਰਾ ਦੇ ਸਮਾਨ ਬੂੰਦਾ ਬ੍ਰਜ ਨਗਰ ਉਪਰ ਪਈਆਂ,

ਸੋਊ ਸਹੀ ਨ ਗਈ ਕਿਹ ਪੈ ਸਭ ਧਾਮਨ ਬੇਧਿ ਧਰਾ ਲਗਿ ਗਈਯਾ ॥

सोऊ सही न गई किह पै सभ धामन बेधि धरा लगि गईया ॥

ਉਹ ਕਿਸੇ ਤੋਂ ਸਹੀਆਂ ਨਾ ਗਈਆਂ ਅਤੇ ਘਰਾ ਨੂੰ ਵਿੰਨ੍ਹ ਕੇ ਧਰਤੀ ਵਿਚ ਧਸ ਗਈਆਂ,

ਸੋ ਪਿਖਿ ਗੋਪਨ ਨੈਨਨ ਸੋ ਬਿਨਤੀ ਹਰਿ ਕੇ ਅਗੂਆ ਪਹੁਚਈਯਾ ॥

सो पिखि गोपन नैनन सो बिनती हरि के अगूआ पहुचईया ॥

ਉਨ੍ਹਾ (ਬੂੰਦਾ) ਨੂੰ ਅੱਖਾ ਨਾਲ ਵੇਖ ਕੇ ਗਵਾਲਿਆਂ ਨੇ ਸ੍ਰੀ ਕ੍ਰਿਸ਼ਨ ਪਾਸ ਪਹੁੰਚ ਕੇ ਬੇਨਤੀ ਕੀਤੀ

ਕੋਪ ਭਰਿਯੋ ਹਮ ਪੈ ਮਘਵਾ ਹਮਰੀ ਤੁਮ ਰਛ ਕਰੋ ਉਠਿ ਸਈਯਾ ॥੩੫੮॥

कोप भरियो हम पै मघवा हमरी तुम रछ करो उठि सईया ॥३५८॥

ਕਿ ਇੰਦਰ ਸਾਡੇ ਉਤੇ ਕ੍ਰੋਧ ਨਾਲ ਭਰਿਆ ਹੋਇਆ ਹੈ, ਹੇ ਸੁਆਮੀ! ਤੁਸੀਂ ਉਠ ਕੇ ਸਾਡੀ ਰਖਿਆ ਕਰੋ ॥੩੫੮॥

ਦੀਸਤ ਹੈ ਨ ਕਹੂੰ ਅਰਣੋਦਿਤ ਘੇਰਿ ਦਸੋ ਦਿਸ ਤੇ ਘਨ ਆਵੈ ॥

दीसत है न कहूँ अरणोदित घेरि दसो दिस ते घन आवै ॥

ਕਿਤੇ ਵੀ ਸੂਰਜ ਚੜ੍ਹਿਆ ਹੋਇਆ ਨਜ਼ਰੀਂ ਨਹੀਂ ਪੈਂਦਾ, ਦਸਾ ਦਿਸ਼ਾਵਾ ਤੋਂ ਬਦਲ ਘੇਰਾ ਪਾ ਕੇ ਆ ਗਏ ਹਨ।

ਕੋਪ ਭਰੇ ਜਨੁ ਕੇਹਰਿ ਗਾਜਤ ਦਾਮਿਨਿ ਦਾਤ ਨਿਕਾਸਿ ਡਰਾਵੈ ॥

कोप भरे जनु केहरि गाजत दामिनि दात निकासि डरावै ॥

ਕ੍ਰੋਧ ਨਾਲ ਭਰੇ ਹੋਏ ਮਾਨੋ ਸ਼ੇਰ ਵਾਗ ਗਜਦੇ ਹੋਣ ਅਤੇ ਬਿਜਲੀ ਰੂਪ ਦੰਦ ਕਢ ਕੇ ਵਿਖਾਉਂਦੇ ਹੋਣ।

ਗੋਪਨ ਜਾਇ ਕਰੀ ਬਿਨਤੀ ਹਰਿ ਪੈ ਸੁਨੀਯੈ ਹਰਿ ਜੋ ਤੁਮ ਭਾਵੈ ॥

गोपन जाइ करी बिनती हरि पै सुनीयै हरि जो तुम भावै ॥

ਗਵਾਲਿਆਂ ਨੇ ਕ੍ਰਿਸ਼ਨ ਕੋਲ ਜਾ ਕੇ ਬੇਨਤੀ ਕੀਤੀ, ਹੇ ਪ੍ਰਭੂ! (ਸਾਡੀ ਬੇਨਤੀ) ਸੁਣ ਲਵੋ (ਅਤੇ ਫਿਰ ਓਹੀ ਕਰਿਓ) ਜੋ ਤੁਹਾਨੂੰ ਚੰਗਾ ਲਗੇ।

ਸਿੰਘ ਕੇ ਦੇਖਤ ਸਿੰਘਨ ਸ੍ਯਾਰ ਕਹੈ ਕੁਪ ਕੈ ਜਮ ਲੋਕ ਪਠਾਵੈ ॥੩੫੯॥

सिंघ के देखत सिंघन स्यार कहै कुप कै जम लोक पठावै ॥३५९॥

(ਤੁਹਾਡੇ ਹੁੰਦਿਆਂ ਇਹ ਗੱਲ ਹੋਈ ਜਿਵੇਂ) ਸ਼ੇਰ ਦੇ ਵੇਖਦਿਆਂ ਸ਼ੇਰਨੀ ਨੂੰ ਗਿਦੜ ਕ੍ਰੋਧ ਨਾਲ ਕਹੇ ਕਿ (ਮੈਂ ਤੈਨੂੰ) ਯਮਲੋਕ ਭੇਜ ਦਿਆਂਗਾ ॥੩੫੯॥

ਕੋਪ ਭਰੇ ਹਮਰੇ ਪੁਰ ਮੈ ਬਹੁ ਮੇਘਨ ਕੇ ਇਹ ਠਾਟ ਠਟੇ ॥

कोप भरे हमरे पुर मै बहु मेघन के इह ठाट ठटे ॥

(ਇੰਦਰ ਨੇ) ਕ੍ਰੋਧ ਨਾਲ ਭਰ ਕੇ, ਸਾਡੇ ਨਗਰ ਉਤੇ ਬਹੁਤ ਸਾਰੇ ਬਦਲਾ ਦਾ ਘੇਰਾ ਪਾ ਦਿੱਤਾ ਹੈ।

ਜਿਹ ਕੋ ਗਜ ਬਾਹਨ ਲੋਕ ਕਹੈ ਜਿਨਿ ਪਬਨ ਕੇ ਪਰ ਕੋਪ ਕਟੇ ॥

जिह को गज बाहन लोक कहै जिनि पबन के पर कोप कटे ॥

ਜਿਸ (ਇੰਦਰ) ਦੇ ਵਾਹਨ ਨੂੰ ਲੋਕ ਹਾਥੀ ਕਹਿੰਦੇ ਹਨ ਅਤੇ ਜਿਸ ਨੇ ਕ੍ਰੋਧ ਕਰ ਕੇ ਪਰਬਤਾ ਦੇ ਖੰਭ ਕਟ ਦਿੱਤੇ ਸਨ।

ਤੁਮ ਹੋ ਕਰਤਾ ਸਭ ਹੀ ਜਗ ਕੇ ਤੁਮ ਹੀ ਸਿਰ ਰਾਵਨ ਕਾਟਿ ਸਟੇ ॥

तुम हो करता सभ ही जग के तुम ही सिर रावन काटि सटे ॥

(ਹੇ ਸ੍ਰੀ ਕ੍ਰਿਸ਼ਨ!) ਤੁਸੀਂ ਹੀ ਸਾਰੇ ਸੰਸਾਰ ਦੇ ਕਰਤਾ ਹੋ, ਤੁਸੀਂ ਹੀ (ਰਾਮ ਰੂਪ ਵਿਚ) ਰਾਵਣ ਦੇ ਸਿਰ ਕਟੇ ਸਨ,

ਤੁਮ ਸਿਯੋ ਫੁਨਿ ਦੇਖਿਤ ਗੋਪਨ ਕੋ ਘਨ ਘੋਰਿ ਡਰਾਵਤ ਕੋਪ ਲਟੇ ॥੩੬੦॥

तुम सियो फुनि देखित गोपन को घन घोरि डरावत कोप लटे ॥३६०॥

ਫਿਰ ਤੁਹਾਡੇ ਵਰਗੇ (ਸਰਬ ਸਮਰਥ ਦੇ) ਵੇਖਦੇ ਹੋਇਆਂ ਕ੍ਰੋਧ ਨਾਲ ਭਰੇ ਹੋਏ ਕਾਲੇ ਬਦਲ ਗਵਾਲਿਆਂ ਨੂੰ ਡਰਾਉਂਦੇ ਹਨ ॥੩੬੦॥

ਕਾਨ੍ਹ ਬਡੋ ਸੁਨਿ ਲੋਕ ਤੁਮੈ ਫੁਨਿ ਜਾਮ ਸੁ ਜਾਪ ਕਰੈ ਤੁਹ ਆਠੋ ॥

कान्रह बडो सुनि लोक तुमै फुनि जाम सु जाप करै तुह आठो ॥

ਹੇ ਸ੍ਰੀ ਕ੍ਰਿਸ਼ਨ! ਸੁਣੋ, (ਤੁਸੀਂ) ਵੱਡੇ ਹੋ। ਅੱਠੇ ਪਹਿਰ ਲੋਕੀਂ ਤੁਹਾਡਾ ਹੀ ਜਾਪ ਕਰਦੇ ਹਨ।

ਨੀਰ ਹੁਤਾਸਨ ਭੂਮਿ ਧਰਾਧਰ ਥਾਪਿ ਕਰਿਯੋ ਤੁਮ ਹੀ ਪ੍ਰਭ ਕਾਠੋ ॥

नीर हुतासन भूमि धराधर थापि करियो तुम ही प्रभ काठो ॥

ਜਲ, ਅਗਨੀ, ਧਰਤੀ ਅਤੇ ਪਰਬਤਾ ਦੀ ਸਥਾਪਨਾ ਕਰ ਕੇ ਤੁਸੀਂ ਹੀ, ਹੇ ਪ੍ਰਭੂ! ਬਨਸਪਤੀ (ਸਿਰਜੀ ਹੈ)।

ਬੇਦ ਦਏ ਕਰ ਕੈ ਤੁਮ ਹੀ ਜਗ ਮੈ ਛਿਨ ਤਾਤ ਭਯੋ ਜਬ ਘਾਠੋ ॥

बेद दए कर कै तुम ही जग मै छिन तात भयो जब घाठो ॥

ਹੇ ਪਿਆਰੇ! ਜਦੋਂ ਜਗਤ ਵਿਚ ਗਿਆਨ ਦਾ ਘਾਟਾ ਪੈ ਗਿਆ, ਤਦੋਂ ਤੁਸੀਂ ਹੀ ਵੇਦ ਪ੍ਰਦਾਨ ਕੀਤੇ ਸਨ।

ਸਿੰਧੁ ਮਥਿਯੋ ਤੁਮ ਹੀ ਤ੍ਰੀਯ ਹ੍ਵੈ ਕਰਿ ਦੀਨ ਸੁਰਾਸੁਰ ਅਮ੍ਰਿਤ ਬਾਟੋ ॥੩੬੧॥

सिंधु मथियो तुम ही त्रीय ह्वै करि दीन सुरासुर अमृत बाटो ॥३६१॥

ਸਮੁੰਦਰ ਨੂੰ ਰਿੜਕਣ ਵੇਲੇ, ਤੁਸੀਂ ਹੀ ਮੋਹਿਨੀ ਰੂਪ ਹੋ ਕੇ ਦੇਵਤਿਆਂ ਅਤੇ ਦੈਂਤਾ ਵਿਚ ਅੰਮ੍ਰਿਤ ਵੰਡ ਦਿੱਤਾ ਸੀ ॥੩੬੧॥

ਗੋਪਨ ਫੇਰਿ ਕਹੀ ਮੁਖ ਤੇ ਬਿਨੁ ਤੈ ਹਮਰੋ ਕੋਊ ਅਉਰ ਨ ਆਡਾ ॥

गोपन फेरि कही मुख ते बिनु तै हमरो कोऊ अउर न आडा ॥

ਗਵਾਲਿਆਂ ਨੇ ਫਿਰ ਮੂੰਹ ਤੋਂ (ਇਹ ਗੱਲ) ਕਹੀ ਕਿ (ਹੇ ਕ੍ਰਿਸ਼ਨ!) ਤੇਰੇ ਬਿਨਾ ਸਾਡਾ ਹੋਰ ਕੋਈ ਸਹਾਰਾ ਨਹੀਂ ਹੈ।

ਮੇਘਨ ਮਾਰਿ ਬਿਥਾਰ ਡਰੋ ਕੁਪਿ ਬਾਲਕ ਮੂਰਤਿ ਜਿਉ ਤੁਮ ਗਾਡਾ ॥

ਮੇਘਨ ਮਾਰਿ ਬਿਥਾਰ ਡਰੋ ਕੁਪਿ ਬਾਲਕ ਮੂਰਤਿ ਜਿਉ ਤੁਮ ਗਾਡਾ ॥

(ਤੁਸੀਂ) ਬਦਲਾ ਨੂੰ ਮਾਰ ਕੇ ਖਿੰਡਾ ਸੁਟੋ, ਜਿਵੇਂ ਬਾਲਕ ਰੂਪ ਵਿਚ ਕ੍ਰੋਧਵਾਨ ਹੋ ਕੇ ਤੁਸੀਂ ਗਡਾਸੁਰ ਨੂੰ (ਟੋਟੇ ਟੋਟੇ ਕਰ ਦਿੱਤਾ ਸੀ)।

ਮੇਘਨ ਕੋ ਪਿਖਿ ਰੂਪ ਭਯਾਨਕ ਬਹੁਤੁ ਡਰੈ ਫੁਨਿ ਜੀਉ ਅਸਾਡਾ ॥

मेघन को पिखि रूप भयानक बहुतु डरै फुनि जीउ असाडा ॥

ਮੇਘਾ ਦਾ ਭਿਆਨਕ ਰੂਪ ਵੇਖ ਕੇ ਸਾਡਾ ਜੀਉ ਬਹੁਤ ਡਰ ਰਿਹਾ ਹੈ।

ਕਾਨ੍ਹ ਅਬੈ ਪੁਸਤੀਨ ਹ੍ਵੈ ਆਪ ਉਤਾਰ ਡਰੋ ਸਭ ਗੋਪਨ ਜਾਡਾ ॥੩੬੨॥

कान्रह अबै पुसतीन ह्वै आप उतार डरो सभ गोपन जाडा ॥३६२॥

ਹੇ ਕਾਨ੍ਹ! ਇਸ ਵੇਲੇ ਪੋਸਤੀਨ (ਖਲ੍ਹ ਦਾ ਬਣਿਆ ਕੋਟ) ਹੋ ਕੇ ਸਾਰਿਆਂ ਗਵਾਲਾ ਦਾ ਡਰ ਰੂਪੀ ਪਾਲਾ ਦੂਰ ਕਰ ਦਿਓ ॥੩੬੨॥

ਆਇਸੁ ਪਾਇ ਪੁਰੰਦਰ ਕੋ ਘਨਘੋਰ ਘਟਾ ਚਹੂੰ ਓਰ ਤੇ ਆਵੈ ॥

आइसु पाइ पुरंदर को घनघोर घटा चहूँ ओर ते आवै ॥

ਇੰਦਰ ਦੀ ਆਗਿਆ ਪ੍ਰਾਪਤ ਕਰ ਕੇ ਬਦਲਾ ਦੀ ਕਾਲੀ ਘਟਾ ਚੌਹਾ ਪਾਸਿਆਂ ਤੋਂ ਘਿਰੀ ਆਉਂਦੀ ਹੈ।

ਕੈ ਕਰ ਕ੍ਰੁਧ ਕਿਧੋ ਮਨ ਮਧਿ ਬ੍ਰਿਜ ਊਪਰ ਆਨ ਕੈ ਬਹੁ ਬਲ ਪਾਵੈ ॥

कै कर क्रुध किधो मन मधि बृज ऊपर आन कै बहु बल पावै ॥

ਮਨ ਵਿਚ ਕ੍ਰੋਧ ਕਰ ਕੇ ਬ੍ਰਜ-ਭੂਮੀ ਉਤੇ ਆ ਕੇ ਬਹੁਤ ਬਲ ਪ੍ਰਦਰਸ਼ਨ ਕਰਦੇ ਹਨ।

ਅਉ ਅਤਿ ਹੀ ਚਪਲਾ ਚਮਕੈ ਬਹੁ ਬੂੰਦਨ ਤੀਰਨ ਸੀ ਬਰਖਾਵੈ ॥

अउ अति ही चपला चमकै बहु बूँदन तीरन सी बरखावै ॥

ਬਿਜਲੀ ਬਹੁਤ ਚਮਕਦੀ ਹੈ ਅਤੇ ਬਹੁਤ ਬੂੰਦਾ ਰੂਪੀ ਤੀਰਾ ਦੀ ਬਰਖਾ ਕਰਦੇ ਹਨ।

ਗੋਪ ਕਹੈ ਹਮ ਤੇ ਭਈ ਚੂਕ ਸੁ ਯਾ ਤੇ ਹਮੈ ਗਰਜੈ ਔ ਡਰਾਵੈ ॥੩੬੩॥

गोप कहै हम ते भई चूक सु या ते हमै गरजै औ डरावै ॥३६३॥

ਗਵਾਲੇ ਕਹਿੰਦੇ ਹਨ ਕਿ ਸਾਡੇ ਤੋਂ ਕੋਈ ਭੁਲ ਹੋ ਗਈ ਹੈ, ਇਸੇ ਕਰ ਕੇ ਸਾਨੂੰ ਗੱਜ ਕੇ ਡਰਾਉਂਦੇ ਹਨ ॥੩੬੩॥

ਆਜ ਭਯੋ ਉਤਪਾਤ ਬਡੋ ਡਰੁ ਸਮਾਨਿ ਸਭੈ ਹਰਿ ਪਾਸ ਪੁਕਾਰੇ ॥

आज भयो उतपात बडो डरु समानि सभै हरि पास पुकारे ॥

ਅਜ ਬਹੁਤ ਉਪਦ੍ਰਵ ਹੋਇਆ ਹੈ, (ਜਿਸ ਦਾ) ਡਰ ਮੰਨ ਕੇ ਸਾਰੇ ਗਵਾਲ ਸ੍ਰੀ ਕ੍ਰਿਸ਼ਨ ਪਾਸ ਪੁਕਾਰ ਕਰ ਰਹੇ ਹਨ।

ਕੋਪ ਕਰਿਯੋ ਹਮ ਪੈ ਮਘਵਾ ਤਿਹ ਤੇ ਬ੍ਰਿਜ ਪੈ ਬਰਖੇ ਘਨ ਭਾਰੇ ॥

कोप करियो हम पै मघवा तिह ते बृज पै बरखे घन भारे ॥

ਸਾਡੇ ਉਤੇ ਇੰਦਰ ਨੇ ਕ੍ਰੋਧ ਕੀਤਾ ਹੈ, ਇਸੇ ਕਰ ਕੇ ਬ੍ਰਜ ਉਤੇ ਬਦਲ ਬਹੁਤ ਬਰਖਾ ਕਰਦੇ ਹਨ।

ਭਛਿ ਭਖਿਯੋ ਇਹ ਕੋ ਤੁਮ ਹੂ ਤਿਹ ਤੇ ਬ੍ਰਿਜ ਕੇ ਜਨ ਕੋਪਿ ਸੰਘਾਰੇ ॥

भछि भखियो इह को तुम हू तिह ते बृज के जन कोपि संघारे ॥

(ਹੇ ਕਾਨ੍ਹ!) ਤੁਸੀਂ ਇਸ ਦਾ ਭੋਜਨ ਖਾ ਲਿਆ ਹੈ, ਇਸ ਲਈ ਕ੍ਰੋਧ ਕਰ ਕੇ ਬ੍ਰਜ ਦੇ ਲੋਕਾ ਨੂੰ ਮਾਰ ਦੇਣਾ ਚਾਹੁੰਦਾ ਹੈ।

ਰਛਕ ਹੋ ਸਭ ਹੀ ਜਗ ਕੇ ਤੁਮ ਰਛ ਕਰੋ ਹਮਰੀ ਰਖਵਾਰੇ ॥੩੬੪॥

रछक हो सभ ही जग के तुम रछ करो हमरी रखवारे ॥३६४॥

ਹੇ ਰਖਿਆ ਕਰਨ ਵਾਲੇ! ਤੁਸੀਂ ਸਾਰੇ ਜਗਤ ਦੇ ਰਖਿਅਕ ਹੋ, ਸਾਡੀ ਵੀ ਰਖਿਆ ਕਰੋ ॥੩੬੪॥

ਹੋਇ ਕ੍ਰਿਪਾਲ ਅਬੈ ਭਗਵਾਨ ਕ੍ਰਿਪਾ ਕਰਿ ਕੈ ਇਨ ਕੋ ਤੁਮ ਕਾਢੋ ॥

होइ कृपाल अबै भगवान कृपा करि कै इन को तुम काढो ॥

ਹੇ ਭਗਵਾਨ! ਹੁਣ ਕ੍ਰਿਪਾਲੂ ਹੋਵੋ ਅਤੇ ਕ੍ਰਿਪਾ ਕਰ ਕੇ ਇਨ੍ਹਾ (ਬਦਲਾ) ਨੂੰ ਤੁਸੀਂ (ਬ੍ਰਜ-ਭੂਮੀ ਵਿਚੋਂ) ਬਾਹਰ ਕਢ ਦਿਓ।

ਕੋਪ ਕਰਿਯੋ ਹਮ ਪੈ ਮਘਵਾ ਦਿਨ ਸਾਤ ਇਹਾ ਬਰਖਿਯੋ ਘਨ ਗਾਢੋ ॥

कोप करियो हम पै मघवा दिन सात इहा बरखियो घन गाढो ॥

ਸਾਡੇ ਉਤੇ ਇੰਦਰ ਨੇ ਕ੍ਰੋਧ ਕੀਤਾ ਹੈ, ਇਸ ਲਈ ਇਥੇ ਸੱਤ ਦਿਨ ਬਹੁਤ ਬਰਖਾ ਹੋਈ ਹੈ।

ਭ੍ਰਾਤ ਬਲੀ ਇਨਿ ਰਛਨ ਕੋ ਤਬ ਹੀ ਕਰਿ ਕੋਪ ਭਯੋ ਉਠਿ ਠਾਢੋ ॥

भ्रात बली इनि रछन को तब ही करि कोप भयो उठि ठाढो ॥

ਬਲਰਾਮ ਭਰਾਤਾ ਇਨ੍ਹਾ (ਗਵਾਲਿਆਂ) ਦੀ ਰਖਿਆ ਲਈ ਕ੍ਰੋਧਵਾਨ ਹੋ ਕੇ ਤੁਰਤ ਉਠ ਖੜੋਤਾ।

ਜੀਵ ਗਯੋ ਘਟ ਮੇਘਨ ਕੋ ਸਭ ਗੋਪਨ ਕੇ ਮਨ ਆਨੰਦ ਬਾਢੋ ॥੩੬੫॥

जीव गयो घट मेघन को सभ गोपन के मन आनंद बाढो ॥३६५॥

(ਫਲਸਰੂਪ) ਬਦਲਾ ਦਾ ਜੀਉ ਘਟ ਗਿਆ ਅਤੇ ਸਾਰੇ ਗਵਾਲਿਆਂ ਦੇ ਮਨ ਵਿਚ ਆਨੰਦ ਵਧ ਗਿਆ ॥੩੬੫॥

ਗੋਪਨ ਕੀ ਸੁਨ ਕੈ ਬਿਨਤੀ ਹਰਿ ਗੋਪ ਸਭੈ ਅਪਨੇ ਕਰਿ ਜਾਣੇ ॥

गोपन की सुन कै बिनती हरि गोप सभै अपने करि जाणे ॥

ਗਵਾਲਿਆਂ ਦੀ ਬੇਨਤੀ ਸੁਣ ਕੇ ਸ੍ਰੀ ਕ੍ਰਿਸ਼ਨ ਨੇ ਸਾਰੇ ਗਵਾਲਿਆਂ ਨੂੰ ਆਪਣਾ ਕਰ ਕੇ ਜਾਣ ਲਿਆ।

ਮੇਘਨ ਕੇ ਬਧਬੇ ਕਹੁ ਕਾਨ੍ਹ ਚਲਿਯੋ ਉਠਿ ਕੈ ਕਰਤਾ ਜੋਊ ਤਾਣੇ ॥

मेघन के बधबे कहु कान्रह चलियो उठि कै करता जोऊ ताणे ॥

ਜੋ ਸਾਰੇ ਵਿਸ਼ਵ ਦਾ ਕਰਤਾ ਹੈ, (ਉਹ) ਕ੍ਰਿਸ਼ਨ ਬਦਲਾ ਨੂੰ ਨਸ਼ਟ ਕਰਨ ਲਈ ਉਠ ਕੇ ਚਲ ਪਿਆ।

ਤਾ ਛਬਿ ਕੇ ਜਸ ਉਚ ਮਹਾ ਕਬਿ ਨੇ ਅਪਨੇ ਮਨ ਮੈ ਪਹਿਚਾਣੇ ॥

ता छबि के जस उच महा कबि ने अपने मन मै पहिचाणे ॥

ਉਸ ਛਬੀ ਦੇ ਮਹਾਨ ਯਸ਼ ਨੂੰ ਕਵੀ ਨੇ ਆਪਣੇ ਮਨ ਵਿਚ ਇਸ ਤਰ੍ਹਾ ਵਿਚਾਰਿਆ

ਇਉ ਚਲ ਗਯੋ ਜਿਮ ਸਿੰਘ ਮ੍ਰਿਗੀ ਪਿਖਿ ਆਇ ਹੈ ਜਾਨ ਕਿਧੋ ਮੂਹਿ ਡਾਣੇ ॥੩੬੬॥

इउ चल गयो जिम सिंघ मृगी पिखि आइ है जान किधो मूहि डाणे ॥३६६॥

ਕਿ ਜਿਵੇਂ ਹਿਰਨੀ ਨੂੰ ਵੇਖ ਕੇ ਸ਼ੇਰ ਮੂੰਹ ਅਡ ਕੇ ਆ ਗਿਆ ਹੈ ॥੩੬੬॥

ਮੇਘਨ ਕੇ ਬਧ ਕਾਜ ਚਲਿਯੋ ਭਗਵਾਨ ਕਿਧੋ ਰਸ ਭੀਤਰ ਰਤਾ ॥

मेघन के बध काज चलियो भगवान किधो रस भीतर रता ॥

ਬਦਲਾ ਦਾ ਵਿਨਾਸ਼ ਕਰਨ ਲਈ ਬੀਰ ਰਸ ਵਿਚ ਰੱਤਾ ਹੋਇਆ (ਉਹ) ਭਗਵਾਨ (ਕ੍ਰਿਸ਼ਨ) ਚਲ ਪਿਆ,

ਰਾਮ ਭਯੋ ਜੁਗ ਤੀਸਰ ਮਧਿ ਮਰਿਯੋ ਤਿਨ ਰਾਵਨ ਕੈ ਰਨ ਅਤਾ ॥

राम भयो जुग तीसर मधि मरियो तिन रावन कै रन अता ॥

(ਜੋ) ਤ੍ਰੇਤਾ ਯੁਗ ਵਿਚ ਰਾਮ ਰੂਪ ਵਿਚ ਪ੍ਰਗਟ ਹੋਇਆ ਸੀ ਅਤੇ ਜਿਸ ਨੇ ਤਕੜਾ ਯੁੱਧ ਕਰ ਕੇ ਰਾਵਣ ਨੂੰ ਮਾਰਿਆ ਸੀ,

ਅਉਧ ਕੇ ਬੀਚ ਬਧੂ ਬਰਬੇ ਕਹੁ ਕੋਪ ਕੈ ਬੈਲ ਨਥੇ ਜਿਹ ਸਤਾ ॥

अउध के बीच बधू बरबे कहु कोप कै बैल नथे जिह सता ॥

ਜਿਸ ਨੇ (ਦੁਆਪੁਰ ਯੁਗ ਵਿਚ) ਇਸਤਰੀ ਨੂੰ ਵਿਆਹੁਣ ਲਈ ਅਯੋਧਿਆ ਵਿਚ ਕ੍ਰੋਧ ਕਰ ਕੇ ਸੱਤਾ ਬਲਦਾ ਨੂੰ ਇਕੋ ਵਾਰ ਨੱਥ ਲਿਆ ਸੀ,

ਗੋਪਨ ਗੋਧਨ ਰਛਨ ਕਾਜ ਤੁਰਿਯੋ ਤਿਹ ਕੋ ਗਜ ਜਿਉ ਮਦ ਮਤਾ ॥੩੬੭॥

गोपन गोधन रछन काज तुरियो तिह को गज जिउ मद मता ॥३६७॥

(ਉਹੀ ਭਗਵਾਨ) ਗਵਾਲਿਆਂ ਅਤੇ ਗਊਆਂ ਦੀ ਰਖਿਆ ਕਰਨ ਲਈ ਅਤੇ ਉਨ੍ਹਾ (ਬਦਲਾ ਨੂੰ ਨਸ਼ਟ ਕਰਨ) ਲਈ ਮਦ-ਮਸਤ ਹਾਥੀ ਵਾਗ ਚਲਿਆ ਹੈ ॥੩੬੭॥

ਕਰਬੇ ਕਹੁ ਰਛ ਸੁ ਗੋਪਨ ਕੀ ਬਰ ਪੂਟ ਲਯੋ ਨਗ ਕੋ ਪਹਿ ਹਥਾ ॥

करबे कहु रछ सु गोपन की बर पूट लयो नग को पहि हथा ॥

ਗਵਾਲਿਆਂ ਦੀ ਰਖਿਆ ਕਰਨ ਲਈ, ਉਸ ਨੇ ਕ੍ਰੋਧਵਾਨ ਹੋ ਕੇ ਵੱਡੇ ਪਰਬਤ ਨੂੰ ਪੁਟ ਕੇ ਹੱਥ ਉਤੇ ਚੁਕ ਲਿਆ ਹੈ।

ਤਨ ਕੋ ਨ ਕਰਿਯੋ ਬਲ ਰੰਚਕ ਤਾਹ ਕਰਿਯੋ ਜੁ ਹੁਤੋ ਕਰ ਬੀਚ ਜਥਾ ॥

तन को न करियो बल रंचक ताह करियो जु हुतो कर बीच जथा ॥

ਉਸ (ਪਰਬਤ) ਨੂੰ ਚੁਕਣ ਲਈ (ਸ੍ਰੀ ਕ੍ਰਿਸ਼ਨ ਨੇ) ਸ਼ਰੀਰ ਦਾ ਰਤਾ ਜਿੰਨਾ ਵੀ ਜ਼ੋਰ ਨਹੀਂ ਲਗਾਇਆ, (ਇਉਂ ਪ੍ਰਤੀਤ ਹੋ ਰਿਹਾ ਸੀ ਜਿਵੇਂ ਪਹਿਲਾ ਹੀ) ਹੱਥ ਉਤੇ ਰਖਿਆ ਹੋਇਆ ਸੀ।

ਨ ਚਲੀ ਤਿਨ ਕੀ ਕਿਛੁ ਗੋਪਨ ਪੈ ਕਬਿ ਸਯਾਮ ਕਹੈ ਗਜ ਜਾਹਿ ਰਥਾ ॥

न चली तिन की किछु गोपन पै कबि स्याम कहै गज जाहि रथा ॥

ਕਵੀ ਸ਼ਿਆਮ ਕਹਿੰਦੇ ਹਨ, ਇੰਦਰ ਦੀ ਗਵਾਲਿਆਂ ਉਤੇ ਕੋਈ ਪੇਸ਼ ਨਾ ਚਲੀ।

ਮੁਖਿ ਨ੍ਯਾਇ ਖਿਸਾਇ ਚਲਿਯੋ ਗ੍ਰਿਹ ਪੈ ਇਹ ਬੀਚ ਚਲੀ ਜਗ ਕੇ ਸੁ ਕਥਾ ॥੩੬੮॥

मुखि न्याइ खिसाइ चलियो गृह पै इह बीच चली जग के सु कथा ॥३६८॥

(ਆਖਿਰ) ਸ਼ਰਮਿੰਦਾ ਹੋ ਕੇ ਨੀਵਾ ਮੁਖ ਕੀਤਿਆਂ ਘਰ ਨੂੰ ਚਲਿਆ ਗਿਆ ਅਤੇ ਇਹ ਕਥਾ ਜਗਤ ਵਿਚ ਪ੍ਰਸਿੱਧ ਹੋ ਗਈ ॥੩੬੮॥

ਨੰਦ ਕੋ ਨੰਦ ਬਡੋ ਸੁਖ ਕੰਦ ਰਿਪੁ ਆਰ ਸੁਰੰਦ ਸਬੁਧਿ ਬਿਸਾਰਦ ॥

नंद को नंद बडो सुख कंद रिपु आर सुरंद सबुधि बिसारद ॥

ਨੰਦ ਦਾ ਪੁੱਤਰ (ਕ੍ਰਿਸ਼ਨ) ਬਹੁਤ ਸੁਖ ਦੇਣ ਵਾਲਾ ਹੈ, ਇੰਦਰ ਦੇ ਵੈਰੀ ਨੂੰ ਦੁਖ ਦੇਣ ਵਾਲਾ ਹੈ ਅਤੇ ਸ੍ਰੇਸ਼ਠ ਬੁੱਧੀ ਦਾ ਵਿਸ਼ਾਰਦ ਹੈ।

ਆਨਨ ਚੰਦ ਪ੍ਰਭਾ ਕਹੁ ਮੰਦ ਕਹੈ ਕਬਿ ਸਯਾਮ ਜਪੈ ਜਿਹ ਨਾਰਦ ॥

आनन चंद प्रभा कहु मंद कहै कबि स्याम जपै जिह नारद ॥

ਜਿਸ ਦਾ ਮੁਖ ਚੰਦ੍ਰਮਾ ਦੀ ਰੌਸ਼ਨੀ ਨੂੰ ਤੁਛ ਸਮਝਦਾ ਹੈ, ਸ਼ਿਆਮ ਕਵੀ ਕਹਿੰਦੇ ਹਨ, ਉਸ ਨੂੰ ਨਾਰਦ ਵੀ ਜਪਦਾ ਹੈ।

ਤਾ ਗਿਰਿ ਕੋਪ ਉਠਾਇ ਲਯੋ ਜੋਊ ਸਾਧਨ ਕੋ ਹਰਤਾ ਦੁਖ ਦਾਰਦ ॥

ता गिरि कोप उठाइ लयो जोऊ साधन को हरता दुख दारद ॥

ਜੋ ਸਾਧਾ ਦੇ ਦੁਖ ਅਤੇ ਦਰਿਦ੍ਰ ਨੂੰ ਦੂਰ ਕਰਨ ਵਾਲਾ ਹੈ, ਉਸ ਨੇ ਕ੍ਰੋਧਵਾਨ ਹੋ ਕੇ ਪਰਬਤ ਨੂੰ ਉਠਾ ਲਿਆ ਹੈ।

ਮੇਘ ਪਰੇ ਉਪਰਿਯੋ ਨ ਕਛੂ ਪਛਤਾਇ ਗਏ ਗ੍ਰਿਹ ਕੋ ਉਠਿ ਬਾਰਦ ॥੩੬੯॥

मेघ परे उपरियो न कछू पछताइ गए गृह को उठि बारद ॥३६९॥

ਬਦਲਾ ਦੇ ਵਰ੍ਹਨ ਤੋਂ ਕੁਝ ਨਾ ਬਨਿਆ, (ਇਸ ਲਈ) ਪਛਤਾਉਂਦੇ ਹੋਏ ਘਰਾ ਨੂੰ ਚਲੇ ਗਏ ॥੩੬੯॥

ਕਾਨ੍ਹ ਉਪਾਰਿ ਲਯੋ ਕਰ ਮੋ ਗਿਰਿ ਏਕ ਪਰੀ ਨਹੀ ਬੂੰਦ ਸੁ ਪਾਨੀ ॥

कात्रह उपारि लयो कर मो गिरि एक परी नही बूँद सु पानी ॥

ਕਾਨ੍ਹ ਨੇ ਪਰਬਤ ਨੂੰ ਪੁਟ ਕੇ ਹੱਥ ਉਤੇ ਚੁਕ ਲਿਆ ਅਤੇ (ਉਨ੍ਹਾ ਉਤੇ) ਪਾਣੀ ਦੀ ਇਕ ਬੂੰਦ ਵੀ ਨਾ ਪਈ।

ਫੇਰਿ ਕਹੀ ਹਸਿ ਕੈ ਮੁਖ ਤੇ ਹਰਿ ਕੋ ਮਘਵਾ ਜੁ ਭਯੋ ਮੁਹਿ ਸਾਨੀ ॥

फेरि कही हसि कै मुख ते हरि को मघवा जु भयो मुहि सानी ॥

ਫਿਰ ਕਾਨ੍ਹ ਨੇ ਹਸ ਕੇ ਮੁਖ ਤੋਂ ਕਿਹਾ ਕਿ ਇੰਦਰ ਮੇਰੇ ਸਾਹਮਣੇ ਕੀ ਹੈ।

ਮਾਰਿ ਡਰਿਯੋ ਮੁਰ ਮੈ ਮਧੁ ਕੀਟਭ ਮਾਰਿਯੋ ਹਮੈ ਮਘਵਾ ਪਤਿ ਮਾਨੀ ॥

मारि डरियो मुर मै मधु कीटभ मारियो हमै मघवा पति मानी ॥

ਮੈਂ ਮਧੁ ਅਤੇ ਕੈਟਭ (ਦੈਂਤਾ) ਨੂੰ ਮਾਰ ਦਿੱਤਾ ਹੈ, ਪਰ ਅਭਿਮਾਨੀ ਇੰਦਰ ਮੈਨੂੰ ਮਾਰਨਾ ਚਾਹੁੰਦਾ ਹੈ।

ਗੋਪਨ ਮੈ ਭਗਵਾਨ ਕਹੀ ਸੋਊ ਫੈਲ ਪਰੀ ਜਗ ਬੀਚ ਕਹਾਨੀ ॥੩੭੦॥

गोपन मै भगवान कही सोऊ फैल परी जग बीच कहानी ॥३७०॥

ਗਵਾਲਿਆਂ ਵਿਚ (ਜੋ ਗੱਲ) ਭਗਵਾਨ ਨੇ ਕਹੀ ਸੀ, ਓਹੀ ਜਗਤ ਵਿਚ ਕਹਾਣੀ ਬਣ ਕੇ ਪ੍ਰਸਿੱਧ ਹੋ ਗਈ ॥੩੭੦॥

ਗੋਪਨ ਕੀ ਕਰਬੇ ਕਹੁ ਰਛ ਸਤਕ੍ਰਿਤ ਪੈ ਹਰਿ ਜੀ ਜਬ ਕੋਪੇ ॥

गोपन की करबे कहु रछ सतकृत पै हरि जी जब कोपे ॥

ਗਵਾਲਿਆਂ ਦੀ ਰਖਿਆ ਕਰਨ ਲਈ ਸ੍ਰੀ ਕ੍ਰਿਸ਼ਨ ਜਦੋਂ ਇੰਦਰ ਉਤੇ ਗੁੱਸੇ ਹੋਏ

ਇਉ ਗਿਰਿ ਕੇ ਤਰਿ ਭਯੋ ਉਠਿ ਠਾਢਿ ਮਨੋ ਰੁਪ ਕੈ ਪਗ ਕੇਹਰਿ ਰੋਪੇ ॥

इउ गिरि के तरि भयो उठि ठाढि मनो रुप कै पग केहरि रोपे ॥

ਤਦੋਂ ਕ੍ਰੋਧ ਨਾਲ ਭਰੇ ਹੋਏ ਪਰਬਤ ਹੇਠਾ (ਇਸ ਤਰ੍ਹਾ) ਖੜੋਤੇ ਸੀ, ਮਾਨੋ ਗੁੱਸੇ ਨਾਲ ਸ਼ੇਰ ਨੇ ਪੈਂਤੜਾ ਜਮਾ ਲਿਆ ਹੋਵੇ।

ਜਿਉ ਜੁਗ ਅੰਤ ਮੈ ਅੰਤਕ ਹ੍ਵੈ ਕਰਿ ਜੀਵਨ ਕੇ ਸਭ ਕੇ ਉਰਿ ਘੋਪੇ ॥

जिउ जुग अंत मै अंतक ह्वै करि जीवन के सभ के उरि घोपे ॥

ਜਿਵੇਂ ਯੁਗਾ ਦੇ ਅੰਤ ਤੇ ਯਮਰਾਜ (ਕਾਲ ਰੂਪ) ਹੋ ਕੇ ਸਾਰੇ ਜੀਵਾ ਦੀ ਛਾਤੀ (ਵਿਚ ਖੰਜਰ) ਘੋਪ ਦਿੰਦਾ ਹੈ।

ਜਿਉ ਜਨ ਕੋ ਮਨ ਹੋਤ ਹੈ ਲੋਪ ਤਿਸੀ ਬਿਧਿ ਮੇਘ ਭਏ ਸਭ ਲੋਪੇ ॥੩੭੧॥

जिउ जन को मन होत है लोप तिसी बिधि मेघ भए सभ लोपे ॥३७१॥

ਜਿਵੇਂ (ਪਰਲੋ ਵੇਲੇ) ਲੋਕਾ ਦਾ ਮਨ (ਪ੍ਰਾਣ) ਲੁਪਤ ਹੋ ਜਾਦਾ ਹੈ, ਉਸੇ ਤਰ੍ਹਾ ਸਾਰੇ ਬਦਲ ਲੋਪ ਹੋ ਗਏ ਹਨ ॥੩੭੧॥

ਹੋਇ ਸਤਕ੍ਰਿਤ ਊਪਰ ਕੋਪ ਸੁ ਰਾਖ ਲਈ ਸਭ ਗੋਪ ਦਫਾ ॥

होइ सतकृत ऊपर कोप सु राख लई सभ गोप दफा ॥

(ਜਿਸ ਨੇ) ਇੰਦਰ ਉਤੇ ਗੁੱਸੇ ਹੋ ਕੇ ਸਾਰਿਆਂ ਗਵਾਲਿਆਂ ਦੀ ਨਾਸ਼ ਤੋਂ ਰਖਿਆ ਕਰ ਲਈ ਹੈ।

ਤਿਨਿ ਮੇਘ ਬਿਦਾਰ ਦਏ ਛਿਨ ਮੈ ਜਿਨਿ ਦੈਤ ਕਰੇ ਸਭ ਏਕ ਗਫਾ ॥

तिनि मेघ बिदार दए छिन मै जिनि दैत करे सभ एक गफा ॥

ਜਿਸ ਨੇ ਇਕ ਗ੍ਰਾਹੀ ਵਾਗ ਸਾਰੇ ਦੈਂਤਾ ਨੂੰ ਖਾ ਲਿਆ ਸੀ, ਉਸ ਨੇ ਛਿਣ ਵਿਚ ਹੀ ਬਦਲਾ ਨੂੰ ਨਸ਼ਟ ਕਰ ਦਿੱਤਾ ਹੈ।

ਕਰਿ ਕਉਤੁਕ ਪੈ ਰਿਪੁ ਟਾਰ ਦਏ ਬਿਨੁ ਹੀ ਧਰਏ ਸਰ ਸਜਾਮ ਜਫਾ ॥

करि कउतुक पै रिपु टार दए बिनु ही धरए सर स्याम जफा ॥

ਆਪਣਾ ਕੌਤਕ ਕਰ ਕੇ ਬਿਨਾ ਤੀਰ ਸਾਧੇ ਸਾਰੇ ਵੈਰੀਆਂ ਨੂੰ ਭਜਾ ਦਿੱਤਾ ਹੈ।

ਸਭ ਗੋਪਨ ਕੀ ਕਰਬੈ ਕਹੁ ਰਛ ਸੁ ਸਕ੍ਰਨ ਲੀਨ ਲਪੇਟ ਸਫਾ ॥੩੭੨॥

सभ गोपन की करबै कहु रछ सु सक्रन लीन लपेट सफा ॥३७२॥

(ਇਸ ਤਰ੍ਹਾ) ਸਾਰੇ ਗਵਾਲਿਆਂ ਦੀ ਰਖਿਆ ਕਰਨ ਲਈ ਇੰਦਰ ਨੇ (ਬਦਲਾ ਦੀਆਂ) ਸਫ਼ਾ (ਪੰਗਤੀਆਂ) ਨੂੰ ਸਮੇਟ ਲਿਆ ਹੈ ॥੩੭੨॥

ਜੁ ਲਈ ਸਭ ਮੇਘ ਲਪੇਟ ਸਫਾ ਅਰੁ ਲੀਨੋ ਹੈ ਪਬ ਉਪਾਰ ਜਬੈ ॥

ਜੁ ਲਈ ਸਭ ਮੇਘ ਲਪੇਟ ਸਫਾ ਅਰੁ ਲੀਨੋ ਹੈ ਪਬ ਉਪਾਰ ਜਬੈ ॥
ਜਦੋਂ ਪਰਬਤ ਉਖਾੜ ਲਿਆ ਅਤੇ ਬਦਲਾ ਦੀਆਂ ਸਫ਼ਾ ਸਮੇਟ ਦਿੱਤੀਆਂ, ਤਦ ਸਾਰਿਆਂ ਨੇ ਮਨ ਵਿਚ ਵਿਚਾਰ ਕੀਤਾ

ਇਹ ਰੰਚਕ ਸੋ ਇਹ ਹੈ ਗਰੂਓ ਗਿਰਿ ਚਿੰਤ ਕਰੀ ਮਨਿ ਬੀਚ ਸਬੈ ॥
इह रंचक सो इह है गरूओ गिरि चिंत करी मनि बीच सबै ॥
ਕਿ ਇਹ (ਕ੍ਰਿਸ਼ਨ ਤਾ) ਛੋਟਾ ਜਿੰਨਾ ਹੈ ਅਤੇ ਪਰਬਤ ਬਹੁਤ ਭਾਰਾ ਹੈ।

ਇਹ ਦੈਤਨ ਕੋ ਮਰਤਾ ਕਰਤਾ ਸੁਖ ਹੈ ਦਿਵਿਯਾ ਜੀਯ ਦਾਨ ਅਬੈ ॥
इह दैतन को मरता करता सुख है दिविया जीय दान अबै ॥
ਇਹੋ ਹੀ ਦੈਂਤਾ ਨੂੰ ਮਾਰਨ ਵਾਲਾ, ਸੁਖ ਨੂੰ ਉਤਪੰਨ ਕਰਨ ਵਾਲਾ ਅਤੇ ਹੁਣ (ਸਾਨੂੰ) ਜੀਵਨ-ਦਾਨ ਦੇਣ ਵਾਲਾ ਹੈ,

ਇਹ ਕੋ ਤੁਮ ਧ੍ਯਾਨ ਧਰੋ ਸਭ ਹੀ ਨਹਿ ਧ੍ਯਾਨ ਧਰੋ ਤੁਮ ਅਉਰ ਕਬੈ ॥੩੭੩॥
इह को तुम ध्यान धरो सभ ही नहि ध्यान धरो तुम अउर कबै ॥३७३॥
ਇਸ ਦਾ ਤੁਸੀਂ ਧਿਆਨ ਧਾਰਨ ਕਰੋ ਅਤੇ ਇਸ ਤੋਂ ਬਿਨਾ ਹੋਰ ਕਿਸੇ ਦਾ ਵੀ ਧਿਆਨ ਕਦੇ ਨਾ ਧਾਰਨ ਕਰੋ ॥੩੭੩॥

ਸਭ ਮੇਘ ਗਏ ਘਟ ਕੇ ਜਬ ਹੀ ਤਬ ਹੀ ਹਰਖੇ ਫੁਨਿ ਗੋਪ ਸਭੈ ॥
सभ मेघ गए घट के जब ही तब ही हरखे फुनि गोप सभै ॥
ਜਦੋਂ ਸਾਰੇ ਬਦਲ ਛਟ ਗਏ ਤਦੋਂ ਸਾਰੇ ਗਵਾਲੇ ਮਨ ਵਿਚ ਪ੍ਰਸੰਨ ਹੋਏ।

ਇਹ ਭਾਤਿ ਲਗੇ ਕਹਨੇ ਮੁਖ ਤੇ ਭਗਵਾਨ ਦਯੋ ਹਮ ਦਾਨ ਅਭੈ ॥
इह भाति लगे कहने मुख ते भगवान दयो हम दान अभै ॥
ਸਾਰੇ ਮੁਖ ਤੋਂ ਕਹਿਣ ਲਗੇ ਕਿ ਭਗਵਾਨ ਨੇ ਸਾਨੂੰ ਅਭੈ-ਦਾਨ ਦਿੱਤਾ ਹੈ।

ਮਘਵਾ ਜੁ ਕਰੀ ਕੁਪਿ ਦਉਰ ਹਮੂ ਪਰ ਸੋ ਤਿਹ ਕੋ ਨਹੀ ਬੇਰ ਲਭੈ ॥
मघवा जु करी कुपि दउर हमू पर सो तिह को नही बेर लभै ॥
ਇੰਦਰ ਨੇ ਕ੍ਰੋਧ ਕਰ ਕੇ ਜੋ ਸਾਡੇ ਉਤੇ ਚੜ੍ਹਾਈ ਕੀਤੀ ਸੀ, ਉਹ ਹੁਣ ਕਿਤੇ ਲਭਦਾ ਨਹੀਂ।

ਅਬ ਕਾਨ੍ਹ ਪ੍ਰਤਾਪ ਤੇ ਹੈ ਘਟ ਬਾਦਰ ਏਕ ਨ ਦੀਸਤ ਬੀਚ ਨਭੈ ॥੩੭੪॥
अब कान्रह प्रताप ते है घट बादर एक न दीसत बीच नभै ॥३७४॥

ਹੁਣ ਕ੍ਰਿਸ਼ਨ ਦੇ ਪ੍ਰਤਾਪ ਨਾਲ ਬਦਲ ਛਟ ਗਏ ਹਨ ਅਤੇ ਆਕਾਸ਼ ਵਿਚ ਇਕ ਵੀ ਨਹੀਂ ਦਿਸਦਾ ॥੩੭੪॥

ਗੋਪ ਕਹੈ ਸਭ ਹੀ ਮੁਖ ਤੇ ਇਹ ਕਾਨ੍ਹ ਬਲੀ ਬਰ ਹੈ ਬਲ ਮੈ ॥

गोप कहै सभ ही मुख ते इह कान्रह बली बर है बल मै ॥

ਸਾਰੇ ਗਵਾਲੇ (ਆਪਣੇ) ਮੁਖ ਤੋਂ ਇਹ ਕਹਿਣ ਲਗੇ ਕਿ ਕਾਨ੍ਹ ਬਲ ਵਿਚ ਬਹੁਤ ਬਲਵਾਨ ਹੈ।

ਜਿਨਿ ਕੂਦਿ ਕਿਲੇ ਸਤ ਮੋਰ ਮਰਿਯੋ ਜਿਨਿ ਜੁਧ ਸੰਖਾਸੁਰ ਸੋ ਜਲ ਮੈ ॥

जिनि कूदि किले सत मोर मरियो जिनि जुध संखासुर सो जल मै ॥

ਜਿਸ ਨੇ ਕੁਦ ਕੇ ਸੱਤ ਕਿਲੇ (ਵਿੰਨ੍ਹ ਸੁਟੇ) ਅਤੇ ਮੁਰ (ਨਾ ਦੇ ਰਾਖਸ਼) ਨੂੰ ਮਾਰ ਦਿੱਤਾ ਅਤੇ ਜਿਸ ਨੇ ਸੰਖਾਸੁਰ ਨਾਲ (ਮੱਛ ਰੂਪ ਵਿਚ) ਜਲ ਵਿਚ ਯੁੱਧ ਕੀਤਾ।

ਇਹ ਹੈ ਕਰਤਾ ਸਭ ਹੀ ਜਗ ਕੋ ਅਰੁ ਫੈਲ ਰਹਿਯੋ ਜਲ ਅਉ ਥਲ ਮੈ ॥

इह है करता सभ ही जग को अरु फैल रहियो जल अउ थल मै ॥

ਇਹ ਹੀ ਸਾਰੇ ਜਗਤ ਦਾ ਕਰਤਾ ਅਤੇ (ਇਹੋ) ਜਲ ਤੇ ਥਲ ਵਿਚ ਪਸਰਿਆ ਹੋਇਆ ਹੈ।

ਸੋਊ ਆਇ ਪ੍ਰਤਛਿ ਭਯੋ ਬ੍ਰਿਜ ਮੈ ਜੋਊ ਜੋਗ ਜੁਤੋ ਰਹੈ ਓਝਲ ਮੈ ॥੩੭੫॥

सोऊ आइ प्रतछि भयो बृज मै जोऊ जोग जुतो रहै ओझल मै ॥३७५॥

ਓਹੀ (ਕ੍ਰਿਸ਼ਨ ਰੂਪ ਵਿਚ) ਬ੍ਰਜ-ਭੂਮੀ ਵਿਚ ਆ ਕੇ ਪ੍ਰਗਟ ਹੋਇਆ ਹੈ ਜੋ (ਉਂਜ) ਯੋਗ ਸਾਧਨਾ ਵਾਲਿਆਂ ਤੋਂ ਵੀ ਸਦਾ ਲੁਕਿਆ ਰਿਹਾ ਹੈ ॥੩੭੫॥

ਮੋਰ ਮਰਿਯੋ ਜਿਨਿ ਕੂਦ ਕਿਲੈ ਸਤ ਸੰਧਿ ਜਰਾ ਜਿਹ ਸੈਨ ਮਰੀ ॥

मोर मरियो जिनि कूद किलै सत संधि जरा जिह सैन मरी ॥

ਜਿਸ ਨੇ ਕੁਦ ਕੇ ਸੱਤ ਕਿਲੇ (ਵਿੰਨ੍ਹ ਦਿੱਤੇ) ਅਤੇ ਮੁਰ ਦੈਂਤ ਨੂੰ ਮਾਰ ਦਿੱਤਾ ਅਤੇ ਜਿਸ ਨੇ ਜਰਾਸੰਧ ਦੀ ਸੈਨਾ ਨੂੰ ਮਾਰ ਦਿੱਤਾ।

ਨਰਾਕਸੁਰ ਜਾਹਿ ਕਰਿਯੋ ਰਕਸੀ ਬਿਰਥੀ ਗਜ ਕੀ ਜਿਹ ਰਛ ਕਰੀ ॥

नराकसुर जाहि करियो रकसी बिरथी गज की जिह रछ करी ॥

ਜਿਸ ਨੇ ਨਰਕਾਸੁਰ (ਨੂੰ ਮਾਰ ਕੇ ਉਸ ਦੀ) ਰਖਿਆ ਵਿਵਸਥਾ (ਨਸ਼ਟ ਕਰ ਦਿੱਤੀ) ਅਤੇ ਜਿਸ ਨੇ ਦੁਖੀ ('ਬਿਰਥੀ') ਹਾਥੀ (ਗਜ) ਦੀ (ਗ੍ਰਾਹ ਤੋਂ) ਰਖਿਆ ਕੀਤੀ।

ਜਿਹ ਰਾਖਿ ਲਈ ਪਤਿ ਪੈ ਦ੍ਰੁਪਤੀ ਸਿਲ ਜਾ ਲਗਤਿਉ ਪਗ ਪਾਰਿ ਪਰੀ ॥

जिह राखि लई पति पै द्रुपती सिल जा लगतिउ पग पारि परी ॥

ਜਿਸ ਨੇ ਦ੍ਰੋਪਦੀ ਦੀ ਪਤਿ ਢਕ ਲਈ ਅਤੇ ਜਿਸ ਦੇ ਪੈਰ ਲਗਦਿਆਂ ਹੀ ਸਿਲਾ ਬਣੀ ਅਹਲਿਆ ਦਾ ਪਾਰ ਉਤਾਰਾ ਹੋ ਗਿਆ।

ਅਤਿ ਕੋਪਤ ਮੇਘਨ ਅਉ ਮਘਵਾ ਇਹ ਰਾਖ ਲਈ ਨੰਦ ਲਾਲਿ ਧਰੀ ॥੩੭੬॥

अति कोपत मेघन अउ मघवा इह राख लई नंद लालि धरी ॥३७६॥

(ਉਸ ਨੇ) ਨੰਦ ਦਾ ਪੁੱਤਰ ਹੋ ਕੇ ਕ੍ਰੋਧਵਾਨ ਹੋਏ ਇੰਦਰ ਅਤੇ ਬਦਲਾ ਤੋਂ ਬ੍ਰਜ-ਭੂਮੀ ਦੀ ਰਖਿਆ ਕੀਤੀ ਹੈ ॥੩੭੬॥

ਮਘਵਾ ਜਿਹ ਫੇਰਿ ਦਈ ਪ੍ਰਤਨਾ ਜਿਹ ਦੈਤੁ ਮਰੇ ਇਹ ਕਾਨ ਬਲੀ ॥

मघवा जिह फेरि दई प्रतना जिह दैतु मरे इह कान बली ॥

ਇਹ ਕ੍ਰਿਸ਼ਨ (ਅਜਿਹਾ) ਬਲਵਾਨ ਹੈ ਜਿਸਨੇ ਇੰਦਰ ਦੀ ਸੈਨਾ ਪਰਤਾ ਦਿੱਤੀ ਹੈ ਅਤੇ ਦੈਂਤ ਮਾਰ ਸੁਟੇ ਹਨ।

ਜਿਹ ਕੋ ਜਨ ਨਾਮ ਜਪੈ ਮਨ ਮੈ ਜਿਹ ਕੋ ਫੁਨਿ ਭ੍ਰਾਤ ਹੈ ਬੀਰ ਹਲੀ ॥

जिह को जन नाम जपै मन मै जिह को फुनि भ्रात है बीर हली ॥

ਜਿਸ ਦਾ ਮਨ ਵਿਚ ਲੋਕੀਂ ਨਾਮ ਜਪਦੇ ਹਨ ਅਤੇ ਜਿਸ ਦਾ ਭਰਾ ਬਲਰਾਮ ਤਕੜਾ ਯੋਧਾ ਹੈ।

ਜਿਹ ਤੇ ਸਭ ਗੋਪਨ ਕੀ ਬਿਪਤਾ ਹਰਿ ਕੇ ਕੁਪ ਤੇ ਛਿਨ ਮਾਹਿ ਟਲੀ ॥

जिह ते सभ गोपन की बिपता हरि के कुप ते छिन माहि टली ॥

ਜਿਸ ਕਾਨ੍ਹ ਦੇ ਕ੍ਰੋਧਿਤ ਹੁੰਦੇ ਹੀ ਗਵਾਲਿਆਂ ਦੀ ਬਿਪਤਾ ਛਿਣ ਵਿਚ ਟਲ ਗਈ ਹੈ।

ਤਿਹ ਕੋ ਲਖ ਕੈ ਉਪਮਾ ਭਗਵਾਨ ਕਰੈ ਜਿਹ ਕੀ ਸੁਤ ਕਉਲ ਕਲੀ ॥੩੭੭॥

तिह को लख कै उपमा भगवान करै जिह की सुत कउल कली ॥३७७॥

ਜਿਸ ਦੀ ਉਪਮਾ ਬ੍ਰਹਮਾ ਕਰਦਾ ਹੈ, ਉਸ (ਕਾਨ੍ਹ) ਨੂੰ ਭਗਵਾਨ ਸਮਝ ਕੇ ਉਪਮਾ ਕਰਨੀ ਚਾਹੀਦੀ ਹੈ ॥੩੭੭॥

ਕਾਨ ਉਪਾਰ ਲਯੋ ਗਰੂਓ ਗਿਰਿ ਧਾਮਿ ਖਿਸਾਇ ਗਯੋ ਮਘਵਾ ॥

कान उपार लयो गरूओ गिरि धामि खिसाइ गयो मघवा ॥

(ਜਦੋਂ) ਕਾਨ੍ਹ ਨੇ ਵੱਡੇ ਪਰਬਤ ਨੂੰ ਚੁਕ ਲਿਆ (ਤਦੋਂ) ਇੰਦਰ (ਲਜਿਤ ਹੋ ਕੇ) ਘਰ ਵਲ ਖਿਸਕ ਗਿਆ।

ਸੋ ਉਪਜਿਯੋ ਬ੍ਰਿਜ ਭੂਮਿ ਬਿਖੈ ਜੋਊ ਤੀਸਰ ਜੁਗ ਭਯੋ ਰਘੁਵਾ ॥

सो उपजियो बृज भूमि बिखै जोऊ तीसर जुग भयो रघुवा ॥

ਓਹੀ ਬ੍ਰਜ-ਭੂਮੀ ਵਿਚ (ਕ੍ਰਿਸ਼ਨ ਰੂਪ ਵਿਚ) ਪੈਦਾ ਹੋਇਆ ਹੈ ਜੋ ਤ੍ਰੇਤਾ ਯੁਗ ਵਿਚ ਰਘੁਵੀਰ (ਰਾਮ ਚੰਦਰ) ਵਜੋਂ ਹੋਇਆ ਸੀ।

ਅਬ ਕਉਤੁਕਿ ਲੋਕ ਦਿਖਾਵਨ ਕੋ ਜਗ ਮੈ ਫੁਨਿ ਰੂਪ ਧਰਿਯੋ ਲਘੁਵਾ ॥

अब कउतुकि लोक दिखावन को जग मै फुनि रूप धरियो लघुवा ॥

ਹੁਣ ਲੋਕਾ ਨੂੰ ਕੌਤਕ ਵਿਖਾਉਣ ਲਈ ਜਗਤ ਵਿਚ ਫਿਰ ਇਕ ਨਿੱਕਾ ਜਿਹਾ ਰੂਪ ਧਾਰਨ ਕੀਤਾ ਹੈ।

ਥਨ ਐਚ ਹਨੀ ਛਿਨ ਮੈ ਪੁਤਨਾ ਹਰਿ ਨਾਮ ਕੇ ਲੇਤ ਹਰੇ ਅਘਵਾ ॥੩੭੮॥

थन ऐच हनी छिन मै पुतना हरि नाम के लेत हरे अघवा ॥३७८॥

(ਉਸ ਨੇ) ਥਣ ਖਿਚ ਕੇ ਛਿਣ ਭਰ ਵਿਚ ਪੂਤਨਾ ਨੂੰ (ਇਉਂ) ਮਾਰ ਦਿੱਤਾ (ਜਿਉਂ) ਨਾਮ ਦੇ ਜਪਣ ਨਾਲ ਪਾਪ ਨਸ਼ਟ ਹੋ ਜਾਂਦੇ ਹਨ ॥੩੭੮॥

ਕਾਨ੍ਹ ਬਲੀ ਪ੍ਰਗਟਿਯੋ ਬ੍ਰਿਜ ਮੈ ਜਿਨਿ ਗੋਪਨ ਕੇ ਦੁਖ ਕਾਟਿ ਸਟੇ ॥

कान्ह बली प्रगटियो बृज मै जिनि गोपन के दुख काटि सटे ॥

ਕਾਨ੍ਹ ਬਲਵਾਨ ਬ੍ਰਜ-ਭੂਮੀ ਵਿਚ ਪ੍ਰਗਟ ਹੋਇਆ ਹੈ ਜਿਸ ਨੇ ਗਵਾਲਿਆਂ ਦੇ ਦੁਖ ਕਟ ਦਿੱਤੇ ਹਨ।

ਸੁਖ ਸਾਧਨ ਕੇ ਪ੍ਰਗਟੇ ਤਬ ਹੀ ਦੁਖ ਦੈਤਨ ਕੇ ਸੁਨਿ ਨਾਮੁ ਘਟੇ ॥

सुख साधन के प्रगटे तब ही दुख दैतन के सुनि नामु घटे ॥

ਉਸ ਦੇ (ਪ੍ਰਗਟ) ਹੁੰਦਿਆਂ ਹੀ ਸੰਤਾ ਦੇ ਸੁਖ ਪ੍ਰਗਟ ਹੋ ਗਏ ਹਨ ਅਤੇ ਦੈਂਤਾ ਦੁਆਰਾ ਦਿੱਤੇ ਜਾਣ ਵਾਲੇ ਦੁਖ (ਉਸ ਦਾ) ਨਾਮ ਸੁਣਦਿਆਂ ਹੀ ਘਟ ਗਏ ਹਨ।

ਇਹ ਹੈ ਕਰਤਾ ਸਭ ਹੀ ਜਗ ਕੋ ਬਲਿ ਕੋ ਅਰੁ ਇੰਦ੍ਰਹਿ ਲੋਕ ਬਟੇ ॥

इह है करता सभ ही जग को बलि को अरु इंद्रहि लोक बटे ॥

ਇਹੀ ਸਾਰੇ ਜਗਤ ਦਾ ਕਰਤਾ ਹੈ ਅਤੇ (ਇਸੇ ਨੇ) ਬਲਿ ਰਾਜੇ ਨੂੰ (ਪਾਤਾਲ ਦਾ) ਅਤੇ ਇੰਦਰ ਨੂੰ (ਸੁਅਰਗ ਦਾ) ਲੋਕ ਵੰਡ ਦਿੱਤਾ।

ਤਿਹ ਨਾਮ ਕੇ ਲੇਤ ਕਿਧੋ ਮੁਖ ਤੇ ਲਟ ਜਾਤ ਸਭੈ ਤਨ ਦੋਖ ਲਟੇ ॥੩੭੯॥

तिह नाम के लेत किधो मुख ते लट जात सभै तन दोख लटे ॥३७९॥

ਉਸ ਦਾ ਨਾਮ ਮੁਖ ਤੋਂ ਲੈਂਦਿਆਂ ਹੀ ਤਨ ਨੂੰ ਚੰਬੜੇ ਹੋਏ ਸਾਰੇ ਦੁਖ ਝੜ ਜਾਂਦੇ ਹਨ ॥੩੭੯॥

ਕਾਨ੍ਹ ਬਲੀ ਪ੍ਰਗਟਿਯੋ ਪੁਤਨਾ ਜਿਨਿ ਮਾਰਿ ਡਰੀ ਨ੍ਰਿਪ ਕੰਸ ਪਠੀ ॥

कान्ह बली प्रगटियो पुतना जिनि मारि डरी नृप कंस पठी ॥

ਬਲਵਾਨ ਕ੍ਰਿਸ਼ਨ ਪ੍ਰਗਟ ਹੋਇਆ ਹੈ ਜਿਸ ਨੇ ਕੰਸ ਰਾਜੇ ਦੀ ਭੇਜੀ ਹੋਈ ਪੂਤਨਾ ਨੂੰ ਮਾਰ ਦਿੱਤਾ ਹੈ।

ਇਨ ਹੀ ਰਿਪੁ ਮਾਰਿ ਡਰਿਯੋ ਸੁ ਤ੍ਰਿਨਾਵ੍ਰਤ ਪੈ ਜਨਿ ਸੋ ਇਹ ਥਿਤ ਛਠੀ ॥
इन ही रिपु मारि डरियो सु तृनाव्रत पै जनि सो इह थित छठी ॥
ਇਸ ਨੇ ਤ੍ਰਿਣਾਵਰਤ (ਨਾ ਦੇ) ਵੈਰੀ ਨੂੰ ਮਾਰ ਦਿੱਤਾ ਹੈ ਜਦੋਂ ਅਜੇ ਛਿਆਂ ਦਿਨਾ ਦਾ ਸੀ।

ਸਭ ਜਾਪੁ ਜਪੈ ਇਹ ਕੋ ਮਨ ਮੈ ਸਭ ਗੋਪ ਕਹੈ ਇਹ ਅਤਿ ਹਠੀ ॥
सभ जापु जपै इह को मन मै सभ गोप कहै इह अति हठी ॥
ਸਾਰੇ ਇਸ ਦਾ ਨਾਮ ਮਨ ਵਿਚ ਜਪਦੇ ਹਨ ਅਤੇ ਸਾਰੇ ਗਵਾਲੇ ਕਹਿੰਦੇ ਹਨ ਕਿ ਇਹ ਬਹੁਤ ਹਠੀ ਹੈ।

ਅਤਿ ਹੀ ਪ੍ਰਤਿਨਾ ਫੁਨਿ ਮੇਘਨ ਕੀ ਇਨਹੂ ਕਰਿ ਦੀ ਛਿਨ ਮਾਹਿ ਮਠੀ ॥੩੮੦॥
अति ही प्रतिना फुनि मेघन की इनहू करि दी छिन माहि मठी ॥३८०॥
ਇਸ ਨੇ ਫਿਰ ਬਦਲਾ ਦੀ ਵੱਡੀ ਸੈਨਾ ਨੂੰ ਛਿਣ ਭਰ ਵਿਚ ਮਠਾ ਕਰ ਦਿੱਤਾ ਹੈ ॥੩੮੦॥

ਗੋਪ ਕਹੈ ਇਹ ਸਾਧਨ ਕੇ ਦੁਖ ਦੂਰਿ ਕਰੈ ਮਨ ਮਾਹਿ ਗਡੈ ॥
गोप कहै इह साधन के दुख दूरि करै मन माहि गडै ॥
ਗਵਾਲੇ ਕਹਿੰਦੇ ਹਨ ਕਿ (ਜੇ ਇਹ ਕ੍ਰਿਸ਼ਨ) ਮਨ ਵਿਚ ਗਡਿਆ ਜਾਏ (ਅਰਥਾਤ ਵਸ ਜਾਏ ਤਾ) ਸਾਧਾ ਦੇ ਦੁਖ ਦੂਰ ਕਰ ਦਿੰਦਾ ਹੈ।

ਇਹ ਹੈ ਬਲਵਾਨ ਬਡੋ ਪ੍ਰਗਟਿਯੋ ਸੋਊ ਕੋ ਇਹ ਸੋ ਛਿਨ ਆਇ ਅਡੈ ॥
इह है बलवान बडो प्रगटियो सोऊ को इह सो छिन आइ अडै ॥
ਇਹ ਬਹੁਤ ਵੱਡਾ ਬਲਵਾਨ ਪ੍ਰਗਟ ਹੋਇਆ ਹੈ ਜਿਸ ਨਾਲ ਆ ਕੇ ਕੋਈ ਛਿਣ ਭਰ ਲਈ ਅੜ ਕੇ (ਤਾ ਵੇਖੇ)।

ਸਭ ਲੋਕ ਕਹੈ ਫੁਨਿ ਜਾਪਤ ਯਾ ਕਬਿ ਸ੍ਯਾਮ ਕਹੈ ਭਗਵਾਨ ਬਡੈ ॥
सभ लोक कहै फुनि जापत या कबि स्याम कहै भगवान बडै ॥
ਸ਼ਿਆਮ ਕਵੀ ਕਹਿੰਦੇ ਹਨ, ਸਾਰੇ ਲੋਕ ਕਹਿੰਦੇ ਹਨ ਕਿ (ਇਹ) ਵੱਡਾ ਭਗਵਾਨ ਹੈ ਅਤੇ ਫਿਰ (ਸਾਰੇ ਇਸ ਨੂੰ) ਜਪਦੇ ਹਨ।

ਤਿਨ ਮੋਛ ਲਹੀ ਛਿਨ ਮੈ ਇਹ ਤੇ ਜਿਨ ਕੇ ਮਨ ਮੈ ਜਰਰਾ ਕੁ ਜਡੈ ॥੩੮੧॥
तिन मोछ लही छिन मै इह ते जिन के मन मै जररा कु जडै ॥३८१॥
ਉਨ੍ਹਾ ਨੇ ਛਿਣ ਵਿਚ ਹੀ ਇਸ ਤੋਂ ਮੋਕਸ਼ ਲੈ ਲਈ ਜਿਨ੍ਹਾ ਦੇ ਮਨ ਵਿਚ (ਇਹ) ਜ਼ਰਾ ਜਿੰਨੇ ਵਸ ਗਏ ॥੩੮੧॥

ਮੇਘ ਗਏ ਪਛੁਤਾਇ ਗ੍ਰਿਹੰ ਕਹੁ ਗੋਪਿਨ ਕੋ ਮਨ ਆਨੰਦ ਬਾਢੇ ॥

मेघ गए पछुताइ गृहं कहु गोपिन को मन आनंद बाढे ॥

ਬਦਲ ਪਛਤਾਉਂਦੇ ਹੋਏ ਘਰਾ ਨੂੰ ਪਰਤ ਗਏ ਅਤੇ ਗਵਾਲਿਆਂ ਦੇ ਮਨ ਵਿਚ ਆਨੰਦ ਵਧ ਗਿਆ।

ਹ੍ਵੈ ਇਕਠੇ ਸੁ ਚਲੇ ਗ੍ਰਿਹ ਕੋ ਸਭ ਆਇ ਭਏ ਗ੍ਰਿਹ ਭੀਤਰ ਠਾਢੇ ॥

ह्वै इकठे सु चले गृह को सभ आइ भए गृह भीतर ठाढे ॥

ਇਕੱਠੇ ਹੋ ਕੇ (ਸਾਰੇ ਗਵਾਲੇ) ਘਰਾ ਨੂੰ ਚਲੇ ਹਨ ਅਤੇ ਆ ਕੇ ਘਰਾ ਵਿਚ ਖੜੋ ਗਏ ਹਨ।

ਆਇ ਲਗੇ ਕਹਿਨੇ ਤ੍ਰੀਯ ਸੋ ਇਨ ਹੀ ਛਿਨ ਮੈ ਮਘਵਾ ਕੁਪਿ ਕਾਢੇ ॥

आइ लगे कहिने त्रीय सो इन ही छिन मै मघवा कुपि काढे ॥

ਅਤੇ ਆ ਕੇ ਇਸਤਰੀਆਂ ਨੂੰ ਕਹਿਣ ਲਗੇ ਕਿ ਇਸ (ਕਾਨ੍ਹ) ਨੇ ਕ੍ਰੋਧਵਾਨ ਹੋ ਕੇ ਛਿਣ ਵਿਚ ਇੰਦਰ ਕਢ ਦਿੱਤਾ ਹੈ।

ਸਤਿ ਲਹਿਯੋ ਭਗਵਾਨ ਹਮੈ ਇਨ ਹੀ ਹਮਰੇ ਸਭ ਹੀ ਦੁਖ ਕਾਢੇ ॥੩੮੨॥

सति लहियो भगवान हमै इन ही हमरे सभ ही दुख काढे ॥३८२॥

ਅਸੀਂ ਇਸ ਨੂੰ ਸਚ ਮੁਚ ਹੀ ਭਗਵਾਨ ਜਾਣ ਲਿਆ ਹੈ, ਇਸ ਨੇ ਹੀ ਸਾਡੇ ਸਾਰੇ ਦੁਖ ਦੂਰ ਕੀਤੇ ਹਨ ॥੩੮੨॥

ਕੋਪ ਭਰੇ ਪਤਿ ਲੋਕਹ ਕੇ ਦਲ ਆਬ ਰਖੇ ਠਟਿ ਸਾਜ ਅਣੇ ॥

कोप भरे पति लोकह के दल आब रखे ठटि साज अणे ॥

(ਜਦੋਂ ਸਾਰੇ) ਲੋਕਾ ਦੇ ਸੁਆਮੀ (ਇੰਦਰ) ਨੇ ਕ੍ਰੋਧਵਾਨ ਹੋ ਕੇ (ਬਦਲਾ ਦੀ) ਸੈਨਾ ਨੂੰ ਜਲ ('ਆਬ') ਨਾਲ ਸੁਸਜਿਤ ਕਰ ਕੇ ਅਤੇ ਲਿਆ ਕੇ (ਬ੍ਰਜ ਉਤੇ) ਰਖ ਦਿੱਤਾ।

ਭਗਵਾਨ ਜੂ ਠਾਢ ਭਯੋ ਕਰਿ ਲੈ ਗਿਰਿ ਪੈ ਕਰਿ ਕੈ ਕੁਛ ਹੂੰ ਨ ਗਣੇ ॥

भगवान जू ठाढ भयो करि लै गिरि पै करि कै कुछ हूँ न गणे ॥

ਭਗਵਾਨ ਕ੍ਰਿਸ਼ਨ ਹੱਥ ਉਤੇ ਪਰਬਤ ਲੈ ਕੇ ਖੜੇ ਹੋ ਗਏ ਅਤੇ (ਇੰਦਰ ਨੂੰ) ਕੁਝ ਨਾ ਮੰਨਿਆ।

ਅਤਿ ਤਾ ਛਬਿ ਕੇ ਜਸ ਉਚ ਮਹਾ ਕਬਿ ਸ੍ਯਾਮ ਕਿਧੌ ਇਹ ਭਾਤਿ ਭਣੇ ॥

अति ता छबि के जस उच महा कबि स्याम किधौ इह भाति भणे ॥

ਉਸ ਦ੍ਰਿਸ਼ ਦੇ ਮਹਾਨ ਯਸ਼ ਨੂੰ ਕਵੀ ਸ਼ਿਆਮ ਨੇ ਇਸ ਤਰ੍ਹਾ ਕਿਹਾ ਹੈ,

ਜਿਮੁ ਬੀਰ ਬਡੋ ਕਰਿ ਸਿਪਰ ਲੈ ਕਛੁ ਕੈ ਨ ਗਨੇ ਪੁਨਿ ਤੀਰ ਘਣੇ ॥੩੮੩॥

ਜਿਮੁ ਬੀਰ ਬਡੋ ਕਰਿ ਸਿਪਰ ਲੈ ਕਛੁ ਕੈ ਨ ਗਨੇ ਪੁਨਿ ਤੀਰ ਘਣੇ ॥੩੮੩॥

ਜਿਵੇਂ (ਕੋਈ) ਮਹਾਨ ਸੂਰਵੀਰ ਹੱਥ ਵਿਚ ਢਾਲ ਲੈ ਕੇ (ਡਟਦਾ ਹੈ) ਅਤੇ ਅਤਿ ਅਧਿਕ ਤੀਰਾ ਨੂੰ ਫਿਰ ਕੁਝ ਨਹੀਂ ਸਮਝਦਾ ॥੩੮੩॥

ਗੋਪ ਕਹੈ ਇਹ ਸਾਧਨ ਕੋ ਦੁਖ ਦੂਰ ਕਰੈ ਮਨ ਮਾਹਿ ਗਡੈ ॥

गोप कहै इह साधन को दुख दूर करै मन माहि गडै ॥

ਗਵਾਲੇ ਕਹਿਣ ਲਗੇ ਕਿ ਜੇ ਇਹ ਮਨ ਵਿਚ ਵਸ ਜਾਵੇ ਤਾ (ਸਾਰੇ) ਸਾਧਾ ਦੇ ਦੁਖ ਦੂਰ ਕਰ ਦਿੰਦਾ ਹੈ।

ਇਹ ਹੈ ਬਲਵਾਨ ਬਡੋ ਪ੍ਰਗਟਿਓ ਸੋਊ ਕੋ ਇਹ ਸੋ ਛਿਨ ਆਇ ਅਡੈ ॥

इह है बलवान बडो प्रगटिओ सोऊ को इह सो छिन आइ अडै ॥

ਇਹ (ਸੰਸਾਰ ਵਿਚ) ਬਹੁਤ ਵੱਡਾ ਬਲਵਾਨ ਪੈਦਾ ਹੋਇਆ ਹੈ, ਕੋਈ ਇਸ ਨਾਲ ਛਿਣ ਭਰ ਵੀ ਅੜ ਕੇ ਵਿਖਾਏ।

ਸਭ ਲੋਗ ਕਹੈ ਫੁਨਿ ਖਾਪਤ ਯਾ ਕਬਿ ਸ੍ਯਾਮ ਕਹੈ ਭਗਵਾਨ ਬਡੈ ॥

सभ लोग कहै फुनि खापत या कबि स्याम कहै भगवान बडै ॥

ਸਾਰੇ ਲੋਕ ਕਹਿੰਦੇ ਹਨ ਕਿ ਫਿਰ ਇਹੀ (ਸਭ ਨੂੰ) ਖਪਾਉਂਦਾ ਹੈ ਅਤੇ ਕਵੀ ਸ਼ਿਆਮ ਕਹਿੰਦੇ ਹਨ ਕਿ ਭਗਵਾਨ (ਸਭ ਤੋਂ) ਵੱਡਾ ਹੈ।

ਤਿਹ ਮੋਛ ਲਹੀ ਛਿਨ ਮੈ ਇਹ ਤੇ ਜਿਨ ਕੇ ਮਨ ਮੈ ਜਰਰਾ ਕੁ ਜਡੈ ॥੩੮੪॥

तिह मोछ लही छिन मै इह ते जिन के मन मै जररा कु जडै ॥३८४॥

ਉਸ ਨੇ ਛਿਣ ਭਰ ਵਿਚ ਮੁਕਤੀ ਹਾਸਲ ਕਰ ਲਈ ਜਿਸ ਦੇ ਮਨ ਵਿਚ (ਇਹ) ਜ਼ਰਾ ਜਿੰਨਾ ਵੀ ਵਸ ਗਿਆ ॥੩੮੪॥

ਕਰਿ ਕੋਪ ਨਿਵਾਰ ਦਏ ਮਘਵਾ ਦਲ ਕਾਨ੍ਹ੍ਹ ਬਡੇ ਬਲਬੀਰ ਬ੍ਰਤੀ ॥

करि कोप निवार दए मघवा दल कान्ह्ह बडे बलबीर ब्रती ॥

ਕਾਨ੍ਹ ਬਹੁਤ ਵੱਡਾ ਬ੍ਰਤਧਾਰੀ ਬਲਬੀਰ ਹੈ ਜਿਸ ਨੇ ਕ੍ਰੋਧ ਕਰ ਕੇ ਇੰਦਰ ਦੀ ਸੈਨਾ ਨੂੰ (ਇਸ ਤਰ੍ਹਾ) ਨਸ਼ਟ ਕਰ ਦਿੱਤਾ,

ਜਿਮ ਕੋਪਿ ਜਲੰਧਰਿ ਈਸਿ ਮਰਿਯੋ ਜਿਮ ਚੰਡਿ ਚਮੁੰਡਹਿ ਸੈਨ ਹਤੀ ॥

जिम कोपि जलंधरि ईसि मरियो जिम चंडि चमुँडहि सैन हती ॥

ਜਿਸ ਤਰ੍ਹਾ ਕ੍ਰੋਧ ਕਰ ਕੇ ਸ਼ਿਵ ਨੇ ਜਲੰਧਰ ਦੈਂਤ ਨੂੰ ਮਾਰ ਦਿੱਤਾ ਸੀ ਅਤੇ ਜਿਸ ਤਰ੍ਹਾ ਚੰਡੀ ਨੇ ਚੰਡ-ਮੁੰਡ ਦੀ ਸੈਨਾ ਖ਼ਤਮ ਕਰ ਦਿੱਤੀ ਸੀ।

ਪਛੁਤਾਇ ਗਯੋ ਮਘਵਾ ਗ੍ਰਿਹ ਕੋ ਨ ਰਹੀ ਤਿਹ ਕੀ ਪਤਿ ਏਕ ਰਤੀ ॥

पछुताइ गयो मघवा गृह को न रही तिह की पति एक रती ॥

ਇੰਦਰ ਪਛਤਾਵਾ ਕਰਦਾ ਹੋਇਆ ਘਰ ਨੂੰ ਚਲਿਆ ਗਿਆ ਅਤੇ ਉਸ ਦੀ ਰਤਾ ਜਿੰਨੀ ਇਜ਼ਤ ਨਾ ਰਹੀ।

ਇਕ ਮੇਘ ਬਿਦਾਰ ਦਏ ਹਰਿ ਜੀ ਜਿਮ ਮੋਹਿ ਨਿਵਾਰਤ ਕੋਪਿ ਜਤੀ ॥੩੮੫॥

इक मेघ बिदार दए हरि जी जिम मोहि निवारत कोपि जती ॥३८५॥

ਸ੍ਰੀ ਕ੍ਰਿਸ਼ਨ ਨੇ ਬਦਲ ਇਸ ਤਰ੍ਹਾ ਖਿੰਡਾ ਦਿੱਤੇ ਜਿਵੇਂ ਜਤੀ ਦਾ ਕ੍ਰੋਧ ਮੋਹ ਨੂੰ ਨਿਵਾਰ ਦਿੰਦਾ ਹੈ ॥੩੮੫॥

ਕੁਪ ਕੈ ਤਿਨਿ ਮੇਘ ਬਿਦਾਰ ਦਏ ਜਿਨਿ ਰਾਖ ਲਯੋ ਜਲ ਭੀਤਰ ਹਾਥੀ ॥

कुप कै तिनि मेघ बिदार दए जिनि राख लयो जल भीतर हाथी ॥

ਉਸ ਨੇ ਕ੍ਰੋਧਵਾਨ ਹੋ ਕੇ ਬਦਲਾ ਨੂੰ ਨਸ਼ਟ ਕਰ ਦਿੱਤਾ, ਜਿਸ ਨੇ ਜਲ ਦੇ ਅੰਦਰ (ਗ੍ਰਾਹ ਤੋਂ) ਹਾਥੀ ਨੂੰ ਬਚਾ ਲਿਆ ਸੀ।

ਜਾਹਿ ਸਿਲਾ ਲਗਿ ਪਾਇ ਤਰੀ ਜਿਹ ਰਾਖਿ ਲਈ ਦ੍ਰੁਪਤੀ ਸੁ ਅਨਾਥੀ ॥

जाहि सिला लगि पाइ तरी जिह राखि लई द्रुपती सु अनाथी ॥

ਜਿਸ ਦੇ ਚਰਨਾ ਦੀ ਛੋਹ ਕਰ ਕੇ ਸਿਲਾ (ਬਣੀ ਅਹਲਿਆ) ਤਰ ਗਈ ਸੀ ਅਤੇ ਜਿਸ ਨੇ ਅਨਾਥ ਹੋਈ ਦ੍ਰੋਪਦੀ ਦੀ (ਮਰਯਾਦਾ) ਰਖ ਲਈ ਸੀ।

ਬੈਰ ਕਰੈ ਜੋਊ ਪੈ ਇਹ ਸੋ ਸਭ ਗੋਪ ਕਹੈ ਇਹ ਤਾਹਿ ਅਸਾਥੀ ॥

बैर करै जोऊ पै इह सो सभ गोप कहै इह ताहि असाथी ॥

ਸਾਰੇ ਗਵਾਲੇ ਕਹਿੰਦੇ ਹਨ, ਜੋ ਇਸ ਨਾਲ ਵੈਰ ਕਰਦਾ ਹੈ, ਇਹ ਉਸ ਦਾ ਵੈਰੀ ('ਅਸਾਥੀ') ਹੋ ਜਾਦਾ ਹੈ।

ਜੋ ਹਿਤ ਸੋ ਚਿਤ ਕੈ ਇਹ ਕੀ ਫੁਨਿ ਸੇਵ ਕਰੈ ਤਿਹ ਕੋ ਇਹ ਸਾਥੀ ॥੩੮੬॥

जो हित सो चित कै इह की फुनि सेव करै तिह को इह साथी ॥३८६॥

ਜੋ ਚਿਤ ਦੇ ਹਿਤ ਨਾਲ ਇਸ ਦੀ ਸੇਵਾ ਕਰਦਾ ਹੈ, (ਇਹ) ਉਸ ਦਾ ਮਿਤਰ ਬਣ ਜਾਦਾ ਹੈ ॥੩੮੬॥

ਮੇਘਨ ਕੋ ਤਬ ਹੀ ਕ੍ਰਿਸਨੰ ਦਲ ਖਾਤਿਰ ਊਪਰਿ ਨ ਕਛੂ ਆਂਦਾ ॥

मेघन को तब ही कृसनं दल खातिर ऊपरि न कछू आँदा ॥

ਕ੍ਰਿਸ਼ਨ ਨੇ ਤਦੋਂ ਬਦਲਾ ਦੀ ਸੈਨਾ ਨੂੰ ਖ਼ਾਤਰ ਵਿਚ ਨਾ ਲਿਆਂਦਾ (ਅਰਥਾਤ ਪ੍ਰਵਾਹ ਨਾ ਕੀਤੀ)।

ਕੋਪ ਕਰਿਯੋ ਅਤਿ ਹੀ ਮਘਵਾ ਨ ਚਲਿਯੋ ਤਿਹ ਸੋ ਕਛੁ ਤਾਹਿ ਬਸਾਦਾ ॥

कोप करियो अति ही मघवा न चलियो तिह सो कछु ताहि बसादा ॥

ਇੰਦਰ ਨੇ (ਭਾਵੇਂ) ਬਹੁਤ ਕ੍ਰੋਧ ਕੀਤਾ ਸੀ, ਪਰ ਉਸ ਦਾ ਉਸ ਉਤੇ ਕੁਝ ਵਸ ਨਾ ਚਲਿਆ।

ਜੋਰ ਚਲੈ ਕਿਹ ਕੋ ਤਿਹ ਸੋ ਕਹਿ ਹੈ ਸਭ ਹੀ ਜਿਸ ਕੋ ਜਗੁ ਬਾਦਾ ॥

जोर चलै किह को तिह सो कहि है सभ ही जिस को जगु बादा ॥

ਜਿਸ ਦਾ ਸਾਰਾ ਜਗਤ ਸੇਵਕ ਅਖਵਾਉਂਦਾ ਹੈ, ਉਸ ਨਾਲ ਕਿਸੇ ਦਾ ਕੀ ਜ਼ੋਰ ਚਲ ਸਕਦਾ ਹੈ।

ਮੂੰਡ ਨਿਵਾਇ ਮਨੈ ਦੁਖ ਪਾਇ ਗਯੋ ਮਘਵਾ ਉਠਿ ਧਾਮਿ ਖਿਸਾਦਾ ॥੩੮੭॥

मूँड निवाइ मनै दुख पाइ गयो मघवा उठि धामि खिसादा ॥३८७॥

ਸਿਰ ਨੀਵਾ ਕਰ ਕੇ ਅਤੇ ਮਨ ਵਿਚ ਦੁਖੀ ਹੋ ਕੇ ਇੰਦਰ ਉਠ ਕੇ ਘਰ ਨੂੰ ਖਿਸਕ ਗਿਆ ॥੩੮੭॥

ਸਕ੍ਰ ਗਯੋ ਪਛੁਤਾਹਿ ਗ੍ਰਿਹੰ ਕਹੁ ਫੋਰ ਦਈ ਜਬ ਕਾਨ੍ਹਹਿ ਅਨੀ ॥

सक्र गयो पछुताहि गृहं कहु फोर दई जब कान्रहि अनी ॥

ਜਦੋਂ ਕਾਨ੍ਹ ਨੇ (ਬਦਲਾ ਦੀ) ਸੈਨਾ ਖਿੰਡਾ ਦਿੱਤੀ, (ਤਦੋਂ) ਇੰਦਰ ਪਛਤਾਵਾ ਕਰਦਾ ਹੋਇਆ ਘਰ ਨੂੰ ਚਲਿਆ ਗਿਆ।

ਬਰਖਾ ਕਰਿ ਕੋਪ ਕਰੀ ਬ੍ਰਿਜ ਪੈ ਸੁ ਕਛੂ ਹਰਿ ਕੈ ਨਹਿ ਏਕ ਗਨੀ ॥

बरखा करि कोप करी बृज पै सु कछू हरि कै नहि एक गनी ॥

(ਇੰਦਰ ਨੇ ਭਾਵੇਂ) ਕ੍ਰੋਧ ਕਰ ਕੇ ਬ੍ਰਜ ਉਤੇ ਭਾਰੀ ਬਰਖਾ ਕੀਤੀ ਪਰ ਕਾਨ੍ਹ ਨੇ ਉਸ ਨੂੰ ਰਤਾ ਜਿੰਨਾ ਮਹਤਵ ਨਾ ਦਿੱਤਾ।

ਫੁਨਿ ਤਾ ਛਬਿ ਕੀ ਅਤਿ ਹੀ ਉਪਮਾ ਕਬਿ ਸ੍ਯਾਮ ਕਿਧੋ ਇਹ ਭਾਤਿ ਭਨੀ ॥

फुनि ता छबि की अति ही उपमा कबि स्याम किधो इह भाति भनी ॥

ਫਿਰ ਉਸ ਦ੍ਰਿਸ਼ ਦੀ ਅਤਿ ਸੁੰਦਰ ਉਪਮਾ ਕਵੀ ਸ਼ਿਆਮ ਨੇ ਇਸ ਤਰ੍ਹਾ ਕਹੀ ਹੈ ਕਿ ਇੰਦਰ ਪਛਤਾਵਾ ਕਰਦਾ ਹੋਇਆ

ਪਛਤਾਇ ਗਯੋ ਪਤਿ ਲੋਕਨ ਕੋ ਜਿਮ ਲੂਟ ਲਯੋ ਅਹਿ ਸੀਸ ਮਨੀ ॥੩੮੮॥

पछताइ गयो पति लोकन को जिम लूट लयो अहि सीस मनी ॥३८८॥

(ਇਸ ਤਰ੍ਹਾ ਘਰ ਵਲ) ਚਲਾ ਗਿਆ ਜਿਵੇਂ ਮਣੀ ਲੁਟ ਲਏ ਜਾਣ ਤੇ ਸੱਪ (ਦੀ ਸਥਿਤੀ ਹੁੰਦੀ ਹੈ) ॥੩੮੮॥

ਜਾਹਿ ਨ ਜਾਨਤ ਭੇਦ ਮੁਨੀ ਮਨਿ ਭਾ ਇਹ ਜਾਪਨ ਕੋ ਇਹ ਜਾਪੀ ॥

जाहि न जानत भेद मुनी मनि भा इह जापन को इह जापी ॥

ਜਿਸ ਦਾ ਭੇਦ ਮੁਨੀ ਜਨ ਵੀ ਨਹੀਂ ਜਾਣਦੇ, ਉਹੀ ਸਾਰਿਆਂ ਦੁਆਰਾ ਜਪਿਆ ਜਾਦਾ ਹੈ ਅਤੇ ਜਪਣ ਵਾਲਾ ਵੀ ਓਹੀ ਹੈ।

ਰਾਜ ਦਯੋ ਇਨ ਹੀ ਬਲਿ ਕੋ ਇਨ ਹੀ ਕਬਿ ਸਜਾਮ ਧਰਾ ਸਭ ਥਾਪੀ ॥

राज दयो इन ही बलि को इन ही कबि स्याम धरा सभ थापी ॥

ਇਸੇ ਨੇ ਬਲਿ (ਰਾਜੇ) ਨੂੰ (ਪਾਤਾਲ ਦਾ) ਰਾਜ ਪ੍ਰਦਾਨ ਕੀਤਾ ਸੀ ਅਤੇ ਕਵੀ ਸ਼ਿਆਮ ਕਹਿੰਦੇ ਹਨ, ਇਸੇ ਨੇ ਸਾਰੀ ਧਰਤੀ ਸਥਾਪਿਤ ਕੀਤੀ ਹੋਈ ਹੈ।

ਮਾਰਤ ਹੈ ਦਿਨ ਥੋਰਨ ਮੈ ਰਿਪੁ ਗੋਪ ਕਹੈ ਇਹ ਕਾਨ੍ਹ੍ਹ ਪ੍ਰਤਾਪੀ ॥

मारत है दिन थोरन मै रिपु गोप कहै इह कान्रहह प्रतापी ॥

(ਸਾਰੇ) ਗਵਾਲੇ ਕਹਿੰਦੇ ਹਨ ਕਿ ਇਹ ਪ੍ਰਤਾਪੀ ਕ੍ਰਿਸ਼ਨ ਥੋੜੇ ਹੀ ਦਿਨਾ ਵਿਚ ਵੈਰੀਆਂ ਨੂੰ ਮਾਰ ਦੇਵੇਗਾ।

ਕਾਰਨ ਯਾਹਿ ਧਰੀ ਇਹ ਮੂਰਤਿ ਮਾਰਨ ਕੋ ਜਗ ਕੇ ਸਭ ਪਾਪੀ ॥੩੮੯॥

कारन याहि धरी इह मूरति मारन को जग के सभ पापी ॥३८९॥

ਜਗਤ ਦੇ ਸਾਰੇ ਪਾਪੀਆਂ ਨੂੰ ਮਾਰਨ ਲਈ ਇਸ ਨੇ ਇਹ ਸਰੂਪ ਧਾਰਨ ਕੀਤਾ ਹੈ ॥੩੮੯॥

ਕਰਿ ਕੈ ਜਿਹ ਸੋ ਛਲ ਪੈ ਚਤੁਰਾਨਨ ਚੋਰਿ ਲਏ ਸਭ ਗੋਪ ਦਫਾ ॥

करि कै जिह सो छल पै चतुरानन चोरि लए सभ गोप दफा ॥

ਜਿਸ ਨਾਲ ਇਕ ਵਾਰ ਬ੍ਰਹਮਾ ਨੇ ਛਲ ਪੂਰਵਕ ਗਵਾਲਿਆਂ ਦੀ ਸਾਰੀ ਮੰਡਲੀ ਚੁਰਾ ਲਈ ਸੀ,

ਤਿਨ ਕਉਤਕ ਦੇਖਨ ਕਾਰਨ ਕੋ ਫੁਨਿ ਰਾਖਿ ਰਹਿਓ ਵਹ ਬੀਚ ਖਫਾ ॥

तिन कउतक देखन कारन को फुनि राखि रहिओ वह बीच खफा ॥

ਉਸੇ (ਸ੍ਰੀ ਕ੍ਰਿਸ਼ਨ ਨੇ) ਕੌਤਕ ਵੇਖਣ ਲਈ ਫਿਰ (ਉਨ੍ਹਾ ਸਾਰਿਆਂ ਨੂੰ) ਪਰਬਤ ਦੀ ਗੁਫ਼ਾ ਵਿਚ ਛਿਪਾ ਰਖਿਆ ਸੀ।

ਕਾਨ ਬਿਨਾ ਕੁਪਏ ਉਹ ਸੋ ਸੁ ਕਰੇ ਬਿਨ ਹੀ ਸਰ ਦੀਨ ਜਫਾ ॥

कान बिना कुपए उह सो सु करे बिन ही सर दीन जफा ॥

ਬਿਨਾ ਉਸ ਉਤੇ ਕ੍ਰੋਧ ਕੀਤੇ ਕਾਨ੍ਹ ਨੇ (ਸੋਚਿਆ ਕਿ ਕੌਤਕ) ਕੀਤੇ ਬਿਨਾ ਹੁਣ ਸੰਵਰਨਾ ਨਹੀਂ।

ਛਿਨ ਮਧਿ ਬਨਾਇ ਲਏ ਬਛਰੇ ਸਭ ਗੋਪਨ ਕੀ ਉਨ ਹੀ ਸੀ ਸਫਾ ॥੩੯੦॥

छिन मधि बनाइ लए बछरे सभ गोपन की उन ही सी सफा ॥३९०॥

(ਇਸ ਲਈ) ਛਿਣ ਭਰ ਵਿਚ ਉਹੋ ਜਿਹੇ ਸਾਰੇ ਵੱਛੇ ਅਤੇ ਗਵਾਲ ਬਾਲਕਾ ਦੀ ਮੰਡਲੀ ਬਣਾ ਲਈ ਸੀ ॥੩੯੦॥

ਕਾਨ ਉਪਾਰਿ ਧਰਿਓ ਕਰ ਪੈ ਗਿਰਿ ਤਾ ਤਰਿ ਗੋਪ ਨਿਕਾਰਿ ਸਬੈ ॥

कान उपारि धरिओ कर पै गिरि ता तरि गोप निकारि सबै ॥
ਕਾਨ੍ਹ ਨੇ ਪਰਬਤ ਨੂੰ ਉਖਾੜ ਕੇ ਹੱਥ ਉਤੇ ਧਰ ਲਿਆ ਅਤੇ ਉਸ ਹੇਠਾ ਸਾਰਿਆਂ ਗਵਾਲਿਆਂ ਨੂੰ ਕਢ ਲਿਆ।

ਬਕਈ ਬਕ ਅਉਰ ਗਡਾਸੁਰ ਤ੍ਰਿਨਾਵ੍ਰਤ ਬੀਰ ਬਧੇ ਛਿਨ ਬੀਚ ਤਬੈ ॥
बकई बक अउर गडासुर तृनाव्रत बीर बधे छिन बीच तबै ॥
ਤਦੋਂ ਪੂਤਨਾ (ਬਕੀ) ਬਕਾਸੁਰ, ਗਡਾਸੁਰ ਅਤੇ ਤ੍ਰਿਣਾਵਰਤ ਆਦਿ ਸੂਰਵੀਰਾ ਨੂੰ ਛਿਣ ਭਰ ਵਿਚ ਹੀ ਮਾਰ ਮੁਕਾਇਆ।

ਜਿਨ ਕਾਲੀ ਕੋ ਨਾਥ ਲਯੋ ਛਿਨ ਭੀਤਰ ਧਿਆਨ ਨ ਛਾਡਹੁ ਵਾਹਿ ਕਬੈ ॥
जिन काली को नाथ लयो छिन भीतर धिआन न छाडहु वाहि कबै ॥
ਜਿਨ੍ਹਾ ਨੇ ਕਾਲੀ ਨਾਗ ਨੂੰ ਛਿਣ ਵਿਚ ਨਥ ਲਿਆ, ਉਸ ਦਾ ਧਿਆਨ ਕਦੇ ਵੀ ਨਾ ਛਡੋ।

ਸਭ ਸੰਤ ਸੁਨੀ ਸੁਭ ਕਾਨ੍ਹ ਕਥਾ ਇਕ ਅਉਰ ਕਥਾ ਸੁਨਿ ਲੇਹੁ ਅਬੈ ॥੩੯੧॥
सभ संत सुनी सुभ कान्रह कथा इक अउर कथा सुनि लेहु अबै ॥३९१॥
ਇਥੋ ਤਕ ਸਾਰੇ ਸੰਤ ਜਨਾ ਨੇ ਕ੍ਰਿਸ਼ਨ ਦੀ ਕਥਾ ਸੁਣ ਲਈ ਹੈ, ਹੁਣ ਇਕ ਹੋਰ ਕਥਾ ਸੁਣ ਲਵੋ ॥੩੯੧॥

ਗੋਪ ਬਾਚ ਨੰਦ ਜੂ ਸੋ ॥
गोप बाच नंद जू सो ॥
ਗਵਾਲਿਆਂ ਨੇ ਨੰਦ ਜੀ ਨੂੰ ਕਿਹਾ:

ਸਵੈਯਾ ॥
सवैया ॥
ਸਵੈਯਾ:

ਨੰਦ ਕੇ ਅਗ੍ਰਜ ਕਾਨ੍ਹ ਪਰਾਕ੍ਰਮ ਗੋਪਨ ਜਾਇ ਕਹਿਯੋ ਸੁ ਸਬੈ ॥
नंद के अग्रज कान्रह पराक्रम गोपन जाइ कहियो सु सबै ॥
ਸਾਰਿਆਂ ਗਵਾਲਿਆਂ ਨੇ ਨੰਦ ਅਗੇ ਕਾਨ੍ਹ ਦੇ ਪਰਾਕ੍ਰਮ ਦਾ ਵਰਣਨ ਕਰ ਕੇ ਕਿਹਾ,

ਦੈਤ ਅਘਾਸੁਰ ਅਉਰ ਤ੍ਰਿਨਾਵ੍ਰਤ ਯਾਹਿ ਬਧਿਯੋ ਉਡਿ ਬੀਚ ਨਭੈ ॥
दैत अघासुर अउर तृनाव्रत याहि बधियो उडि बीच नभै ॥

ਅਘਾਸੁਰ ਅਤੇ ਤ੍ਰਿਣਾਵਰਤ ਦੈਂਤਾ ਨੂੰ (ਇਸ ਨੇ) ਆਕਾਸ਼ ਵਿਚ ਉਡ ਕੇ ਮਾਰਿਆ ਸੀ।

ਫੁਨਿ ਮਾਰਿ ਡਰੀ ਬਕਈ ਸਭ ਗੋਪਨ ਦਾਨ ਦਯੋ ਇਹ ਕਾਨ੍ਹ ਅਭੈ ॥

फुनि मारि डरी बकई सभ गोपन दान दयो इह कान्रह अभै ॥

ਫਿਰ ਪੂਤਨਾ ਨੂੰ ਮਾਰ ਦਿੱਤਾ ਅਤੇ ਹੁਣ ਸਾਰਿਆਂ ਗਵਾਲਿਆਂ ਨੂੰ ਅਭੈ-ਦਾਨ ਦਿੱਤਾ ਹੈ।

ਸੁਨੀਐ ਪਤਿ ਕੋਟਿ ਉਪਾਵ ਕਰੋ ਕੋਊ ਪੈ ਇਹ ਸੋ ਸੁਤ ਨਾਹਿ ਲਭੈ ॥੩੯੨॥

सुनीऐ पति कोटि उपाव करो कोऊ पै इह सो सुत नाहि लभै ॥३९२॥

ਹੇ ਸੁਆਮੀ! ਸੁਣੋ, ਜੇ ਕੋਈ ਕਰੋੜਾ ਉਪਾ ਕਰੇ ਤਾ ਵੀ ਇਸ ਵਰਗਾ ਪੁੱਤਰ ਨਹੀਂ ਲਭਣਾ ॥੩੯੨॥

ਗੋਪਨ ਕੀ ਬਿਨਤੀ ਸੁਨੀਐ ਪਤਿ ਧਿਆਨ ਧਰੈ ਇਹ ਕੋ ਰਣਗਾਮੀ ॥

गोपन की बिनती सुनीऐ पति धिआन धरै इह को रणगामी ॥

ਹੇ ਸੁਆਮੀ! ਸਾਰਿਆਂ ਗਵਾਲਾ ਦੀ ਬੇਨਤੀ ਸੁਣੋ, ਰਣ-ਭੂਮੀ ਵਿਚ ਜਾਣ ਵਾਲੇ ਇਸੇ ਦਾ ਧਿਆਨ ਧਰਦੇ ਹਨ।

ਧਿਆਨ ਧਰੈ ਇਹ ਕੋ ਮੁਨਿ ਈਸਰ ਧਿਆਨ ਧਰੈ ਇਹ ਕਾਇਰ ਕਾਮੀ ॥

धिआन धरै इह को मुनि ईसर धिआन धरै इह काइर कामी ॥

ਇਸੇ ਦਾ ਧਿਆਨ ਮੁਨੀ ਅਤੇ ਸ਼ਿਵ ਧਰਦੇ ਹਨ ਅਤੇ ਕਾਇਰ ਅਤੇ ਕਾਮੀ ਪੁਰਸ਼ ਵੀ ਇਸੇ ਦਾ ਧਿਆਨ ਧਰਦੇ ਹਨ।

ਧਿਆਨ ਧਰੈ ਇਹ ਕੋ ਸੁ ਤ੍ਰਿਯਾ ਸਭ ਧਿਆਨ ਧਰੈ ਇਹ ਦੇਖਨ ਬਾਮੀ ॥

धिआन धरै इह को सु तृया सभ धिआन धरै इह देखन बामी ॥

ਸਾਰੀਆਂ ਇਸਤਰੀਆਂ ਇਸ ਦਾ ਧਿਆਨ ਧਰਦੀਆਂ ਹਨ ਅਤੇ ਇਸਤਰੀਆਂ ਵਾਲੇ (ਗ੍ਰਿਹਸਥੀ) ਵੀ ਇਸੇ ਦਾ ਧਿਆਨ ਧਰਦੇ ਹਨ।

ਸਤਿ ਲਖਿਯੋ ਹਮ ਕੈ ਕਰਤਾ ਜਗ ਸਤਿ ਕਹਿਯੋ ਮਤ ਕੈ ਨਹਿ ਖਾਮੀ ॥੩੯੩॥

सति लखियो हम कै करता जग सति कहियो मत कै नहि खामी ॥३९३॥

ਅਸੀਂ ਨਿਸਚੇ ਪੂਰਵਕ ਜਾਣ ਲਿਆ ਹੈ (ਕਿ ਇਹੀ) ਜਗ ਦਾ ਕਰਤਾ ਹੈ। (ਇਹ ਗੱਲ) ਸੱਚੀ ਕਹੀ ਹੈ; ਇਸ ਵਿਚ ਬੁੱਧੀ ਦੀ ਕੋਈ ਕਚਿਆਈ ਨਹੀਂ ਹੈ ॥੩੯੩॥

ਹੈ ਭਗਵਾਨ ਬਲੀ ਪ੍ਰਗਟਿਯੋ ਸਭ ਗੋਪ ਕਹੈ ਪੁਤਨਾ ਇਨ ਮਾਰੀ ॥

है भगवान बली प्रगटियो सभ गोप कहै पुतना इन मारी ॥

ਸਾਰੇ ਗਵਾਲੇ ਕਹਿਣ ਲਗੇ ਕਿ ਬਲਵਾਨ ਭਗਵਾਨ (ਸ੍ਰੀ ਕ੍ਰਿਸ਼ਨ) ਪੈਦਾ ਹੋਇਆ ਹੈ, ਇਸੇ ਨੇ ਪੂਤਨਾ ਮਾਰੀ ਹੈ।

ਰਾਜ ਬਿਭੀਛਨ ਯਾਹਿ ਦਯੋ ਇਨ ਹੀ ਕੁਪਿ ਰਾਵਨ ਦੈਤ ਸੰਘਾਰੀ ॥

राज बिभीछन याहि दयो इन ही कुपि रावन दैत संघारी ॥

ਇਸੇ ਨੇ ਵਿਭੀਸ਼ਣ ਨੂੰ ਰਾਜ ਦਿੱਤਾ ਹੈ ਅਤੇ ਕ੍ਰੋਧ ਕਰ ਕੇ ਰਾਵਣ ਦੈਂਤ ਨੂੰ ਮਾਰਿਆ ਹੈ।

ਰਛ ਕਰੀ ਪ੍ਰਲਾਦਹਿ ਕੀ ਇਨ ਹੀ ਹਰਨਾਖਸ ਕੀ ਉਰ ਫਾਰੀ ॥

रछ करी प्रलादहि की इन ही हरनाखस की उर फारी ॥

ਇਸੇ ਨੇ ਹਿਰਨਾਖਸ਼ (ਹਿਰਣਯਕਸ਼ਿਪੁ) ਦੀ ਛਾਤੀ ਪਾੜ ਕੇ ਪ੍ਰਹਿਲਾਦ ਭਗਤ ਦੀ ਰਖਿਆ ਕੀਤੀ ਸੀ।

ਨੰਦ ਸੁਨੋ ਪਤਿ ਲੋਕਨ ਕੈ ਇਨ ਹੀ ਹਮਰੀ ਅਬ ਦੇਹ ਉਬਾਰੀ ॥੩੯੪॥

नंद सुनो पति लोकन कै इन ही हमरी अब देह उबारी ॥३९४॥

ਹੇ ਨੰਦ! ਸੁਣੋ, ਇਸੇ ਨੇ ਇੰਦਰ ਤੋਂ ਸਾਡੇ ਸ਼ਰੀਰਾ ਨੂੰ ਬਚਾਇਆ ਹੈ ॥੩੯੪॥

ਹੈ ਸਭ ਲੋਗਨ ਕੋ ਕਰਤਾ ਬ੍ਰਿਜ ਭੀਤਰ ਹੈ ਕਰਤਾ ਇਹ ਲੀਲਾ ॥

है सभ लोगन को करता बृज भीतर है करता इह लीला ॥

(ਜੋ) ਸਾਰੇ ਲੋਕਾ ਦਾ ਕਰਤਾ ਹੈ, ਓਹੀ (ਕ੍ਰਿਸ਼ਨ ਹੋ ਕੇ) ਬ੍ਰਜ-ਭੂਮੀ ਵਿਚ ਲੀਲਾ ਕਰ ਰਿਹਾ ਹੈ।

ਸਿਖਜਨ ਕੋ ਬਰਤਾ ਹਰਿ ਹੈ ਇਹ ਸਾਧਨ ਕੋ ਹਰਤਾ ਤਨ ਹੀਲਾ ॥

सिख्यन को बरता हरि है इह साधन को हरता तन हीला ॥

(ਇਹੀ) ਸ਼ਿਸ਼ਾ ਨੂੰ ਵਰ ਦੇਣ ਵਾਲਾ ਹਰਿ ਹੈ ਅਤੇ ਇਹੀ ਸਾਧਾ ਦੇ ਦੁਖ ਨੂੰ ਹਰਨ ਵਾਲਾ ਹੈ।

ਰਾਖ ਲਈ ਇਨ ਹੀ ਸੀਅ ਕੀ ਪਤਿ ਰਾਖਿ ਲਈ ਤ੍ਰਿਯ ਪਾਰਥ ਸੀਲਾ ॥

राख लई इन ही सीअ की पति राखि लई तृय पारथ सीला ॥

ਇਸ ਨੇ ਹੀ ਸੀਤਾ ਦੀ ਪਤਿ ਰਖੀ ਸੀ ਅਤੇ ਇਸੇ ਨੇ ਦ੍ਰੋਪਦੀ ਦੇ ਸ਼ੀਲ ਦੀ ਰਖਿਆ ਕੀਤੀ ਸੀ।

ਗੋਪ ਕਹੈ ਪਤਿ ਸੋ ਸੁਨੀਐ ਇਹ ਹੈ ਕ੍ਰਿਸਨੰ ਬਰ ਬੀਰ ਹਠੀਲਾ ॥੩੯੫॥

गोप कहै पति सो सुनीऐ इह है कृसनं बर बीर हठीला ॥३९५॥

ਗਵਾਲੇ ਕਹਿੰਦੇ ਹਨ, ਹੇ ਸੁਆਮੀ (ਨੰਦ)! ਸੁਣੋ, ਇਹ ਕ੍ਰਿਸ਼ਨ ਬੜਾ ਬਲਵਾਨ ਅਤੇ ਹਠੀਲਾ ਸੂਰਮਾ ਹੈ ॥੩੯੫॥

ਦਿਨ ਬੀਤ ਗਏ ਚਕਏ ਗਿਰਿ ਕੇ ਹਰਿ ਜੀ ਬਛਰੇ ਸੰਗ ਲੈ ਬਨਿ ਜਾਵੈ ॥

दिन बीत गए चकए गिरि के हरि जी बछरे संग लै बनि जावै ॥

ਪਰਬਤ ਨੂੰ ਚੁਕਣ ਵਾਲੀ (ਘਟਨਾ ਨੂੰ ਹੋਇਆਂ) ਕਈ ਦਿਨ ਬੀਤ ਗਏ। ਸ੍ਰੀ ਕ੍ਰਿਸ਼ਨ ਵੱਛਿਆਂ ਨੂੰ ਨਾਲ ਲੈ ਕੇ ਬਨ ਵਿਚ ਜਾਂਦੇ ਹਨ

ਜਿਉ ਧਰ ਮੂਰਤਿ ਘਾਸੁ ਚੁਗੈ ਭਗਵਾਨ ਮਹਾ ਮਨ ਮੈ ਸੁਖ ਪਾਵੈ ॥

जिउ धर मूरति घासु चुगै भगवान महा मन मै सुख पावै ॥

ਅਤੇ ਮੂਰਤ-ਧਾਰੀ ਵੱਛੇ ਘਾਹ ਚੁਗਦੇ ਹਨ, ਭਗਵਾਨ ਮਨ ਵਿਚ ਬਹੁਤ ਸੁਖ ਪ੍ਰਾਪਤ ਕਰਦੇ ਹਨ।

ਲੈ ਮੁਰਲੀ ਅਪੁਨੇ ਕਰ ਮੈ ਕਰਿ ਭਾਵ ਘਨੇ ਹਿਤ ਸਾਥ ਬਜਾਵੈ ॥

लै मुरली अपुने कर मै करि भाव घने हित साथ बजावै ॥

ਆਪਣੇ ਹੱਥ ਵਿਚ ਮੁਰਲੀ ਲੈ ਕੇ ਅਤੇ (ਮਨ ਵਿਚ) ਬਹੁਤ ਭਾਵ ਕਰ ਕੇ ਪ੍ਰੇਮ ਨਾਲ ਵਜਾਉਂਦੇ ਹਨ।

ਮੋਹਿ ਰਹੈ ਜੁ ਸੁਨੈ ਪਤਨੀ ਸੁਰ ਮੋਹਿ ਰਹੈ ਧੁਨਿ ਜੋ ਸੁਨਿ ਪਾਵੈ ॥੩੯੬॥

मोहि रहै जु सुनै पतनी सुर मोहि रहै धुनि जो सुनि पावै ॥३९६॥

(ਉਸ ਮੁਰਲੀ ਦੀ) ਧੁਨ ਜੋ ਦੇਵ-ਇਸਤਰੀਆਂ ਸੁਣਦੀਆਂ ਹਨ, (ਉਹ) ਮੋਹਿਤ ਹੋ ਜਾਂਦੀਆਂ ਹਨ ਅਤੇ (ਜੋ) ਹੋਰ ਕੋਈ ਵੀ ਸੁਣਦਾ ਹੈ, (ਉਹ ਵੀ) ਮੋਹਿਆ ਜਾਂਦਾ ਹੈ ॥੩੯੬॥

ਕੁਪ ਕੈ ਜਿਨਿ ਬਾਲਿ ਮਰਿਓ ਛਿਨ ਮੈ ਅਰੁ ਰਾਵਨ ਕੀ ਜਿਨਿ ਸੈਨ ਮਰੀ ਹੈ ॥

कुप कै जिनि बालि मरिओ छिन मै अरु रावन की जिनि सैन मरी है ॥

ਜਿਸ ਨੇ ਕ੍ਰੋਧਵਾਨ ਹੋ ਕੇ ਬਾਲੀ ਨੂੰ ਛਿਣ ਭਰ ਵਿਚ ਮਾਰ ਦਿੱਤਾ ਹੈ ਅਤੇ ਜਿਸ ਨੇ ਰਾਵਣ ਦੀ ਸੈਨਾ ਮਾਰ ਦਿੱਤੀ ਹੈ।

ਜਾਹਿ ਬਿਭੀਛਨ ਰਾਜ ਦਯੋ ਛਿਨ ਮੈ ਜਿਹ ਕੀ ਤਿਹ ਲੰਕ ਕਰੀ ਹੈ ॥

जाहि बिभीछन राज दयो छिन मै जिह की तिह लंक करी है ॥

ਜਿਸ ਨੇ ਛਿਣ ਵਿਚ ਹੀ ਵਿਭੀਸ਼ਣ ਨੂੰ ਰਾਜ ਦੇ ਦਿੱਤਾ ਸੀ ਅਤੇ ਜਿਸ ਨੇ ਲੰਕਾ ਉਸ ਦੀ ਕਰ ਦਿੱਤੀ ਸੀ।

ਮੁਰ ਮਾਰਿ ਦਯੋ ਘਟਿਕਾਨ ਕਰੀ ਰਿਪੁ ਜਾ ਸੀਅ ਕੀ ਜੀਯ ਪੀਰ ਹਰੀ ਹੈ ॥

मुर मारि दयो घटिकान करी रिपु जा सीअ की जीय पीर हरी है ॥

ਜਿਸ ਨੇ ਮੁਰ ਦੈਂਤ ਨੂੰ ਮਾਰਿਆ ਸੀ ਅਤੇ ਕੁੰਭਕਰਨ ਅਤੇ ਹਾਥੀ ਦੇ ਵੈਰੀ (ਗ੍ਰਾਹ) ਨੂੰ ਨਸ਼ਟ (ਕਰ ਦਿੱਤਾ ਸੀ); ਫਿਰ ਜਿਸ ਨੇ ਸੀਤਾ ਦੇ ਦਿਲ ਦੀ ਪੀੜ ਹਰ ਲਈ ਸੀ,

ਸੋ ਬ੍ਰਿਜ ਭੂਮਿ ਬਿਖੈ ਭਗਵਾਨ ਸੁ ਗਊਅਨ ਕੈ ਮਿਸ ਖੇਲ ਕਰੀ ਹੈ ॥੩੯੭॥

सो बृज भूमि बिखै भगवान सु गऊअन कै मिस खेल करी है ॥३९७॥

ਓਹੀ ਭਗਵਾਨ ਬ੍ਰਜ-ਭੂਮੀ ਵਿਚ ਗਊਆਂ ਦੇ (ਚਰਾਉਣ ਦੇ) ਬਹਾਨੇ ਨਾਲ ਲੀਲਾ ਕਰ ਰਿਹਾ ਹੈ ॥੩੯੭॥

ਜਾਹਿ ਸਹੰਸ੍ਰ ਫਨੀ ਤਨ ਊਪਰਿ ਸੋਇ ਕਰੀ ਜਲ ਭੀਤਰ ਕ੍ਰੀੜਾ ॥

जाहि सहंस्र फनी तन ऊपरि सोइ करी जल भीतर क्रीड़ा ॥

ਜਿਸਨੇ ਹਜ਼ਾਰ ਫਣਾ ਵਾਲੇ ਸ਼ੇਸ਼ਨਾਗ ਉਤੇ ਸੌਂ ਕੇ ਜਲ ਦੇ ਵਿਚ ਲੀਲਾਵਾ ਕੀਤੀਆਂ ਹਨ।

ਜਾਹਿ ਬਿਭੀਛਨ ਰਾਜ ਦਯੋ ਅਰੁ ਜਾਹਿ ਦਈ ਕੁਪਿ ਰਾਵਨ ਪੀੜਾ ॥

जाहि बिभीछन राज दयो अरु जाहि दई कुपि रावन पीड़ा ॥

ਜਿਸ ਨੇ ਵਿਭੀਸ਼ਣ ਨੂੰ (ਲੰਕਾ ਦਾ) ਰਾਜ ਦਿੱਤਾ ਹੈ ਅਤੇ ਕ੍ਰੋਧ ਕਰ ਕੇ ਰਾਵਣ ਨੂੰ ਦੁਖ ਦਿੱਤਾ ਹੈ।

ਜਾਹਿ ਦਯੋ ਕਰ ਕੈ ਜਗ ਭੀਤਰ ਜੀਵ ਚਰਾਚਰ ਅਉ ਗਜ ਕੀੜਾ ॥

जाहि दयो कर कै जग भीतर जीव चराचर अउ गज कीड़ा ॥

ਜਿਸ ਨੇ ਜਗਤ ਵਿਚ ਹਾਥੀ ਤੋਂ ਲੈ ਕੇ ਕੀੜੀ ਤਕ ਦੇ ਚਰ ਅਤੇ ਅਚਰ ਪੈਦਾ ਕਰ ਕੇ ਜੀਵਨ ਦਿੱਤਾ ਹੈ।

ਖੇਲਤ ਸੋ ਬ੍ਰਿਜ ਭੂਮਿ ਬਿਖੈ ਜਿਨਿ ਕੀਲ ਸੁਰਾਸੁਰ ਬੀਚ ਝਗੀੜਾ ॥੩੯੮॥

खेलत सो बृज भूमि बिखै जिनि कील सुरासुर बीच झगीड़ा ॥३९८॥

ਜਿਸ ਨੇ ਦੇਵਤਿਆਂ ਅਤੇ ਦੈਂਤਾ ਵਿਚ ਝਗੜਾ ਪੈਦਾ ਕੀਤਾ ਸੀ, (ਉਹੀ ਕ੍ਰਿਸ਼ਨ ਰੂਪ ਹੋ ਕੇ) ਬ੍ਰਜ-ਭੂਮੀ ਵਿਚ ਕੌਤਕ ਕਰ ਰਿਹਾ ਹੈ ॥੩੯੮॥

ਬੀਰ ਬਡੇ ਦੁਰਜੋਧਨ ਆਦਿਕ ਜਾਹਿ ਮਰਾਇ ਡਰੇ ਰਨਿ ਛਤ੍ਰੀ ॥

बीर बडे दुरजोधन आदिक जाहि मराइ डरे रनि छत्री ॥

ਜਿਸ ਨੇ ਦੁਰਯੋਧਨ ਵਰਗੇ ਵੱਡੇ ਵੱਡੇ ਸੂਰਵੀਰ ਛਤ੍ਰੀ ਰਣ ਵਿਚ ਮਰਵਾ ਦਿੱਤੇ ਹਨ।

ਜਾਹਿ ਮਰਿਯੋ ਸਿਸੁਪਾਲ ਰਿਸੈ ਕਰਿ ਰਾਜਨ ਮੈ ਕ੍ਰਿਸਨੰ ਬਰ ਅਤ੍ਰੀ ॥

जाहि मरियो सिसुपाल रिसै करि राजन मै कृसनं बर अत्री ॥

ਜਿਸ ਨੇ ਕ੍ਰੋਧ ਕਰ ਕੇ ਸ਼ਿਸ਼ੁਪਾਲ ਨੂੰ ਮਾਰ ਸੁਟਿਆ ਹੈ, (ਉਹ) ਕ੍ਰਿਸ਼ਨ ਰਾਜਿਆਂ ਵਿਚ ਅਸਤ੍ਰ ਚਲਾਉਣ ਵਿਚ ਸ੍ਰੇਸ਼ਠ ਅਤੇ ਨਿਪੁਣ ਹੈ।

ਖੇਲਤ ਹੈ ਸੋਊ ਗਊਅਨ ਮੈ ਜੋਊ ਹੈ ਜਗ ਕੋ ਕਰਤਾ ਬਧ ਸਤ੍ਰੀ ॥

खेलत है सोऊ गऊअन मै जोऊ है जग को करता बध सत्री ॥

ਜੋ ਸਸਤ੍ਰ ਧਾਰੀ (ਹੋ ਕੇ) ਜਗਤ ਨੂੰ ਬੱਧ ਕਰਨ ਵਾਲਾ ਹੈ, ਉਹੋ (ਗੁਆਲਾ ਹੋ ਕੇ) ਗਊਆਂ ਵਿਚ ਖੇਡ ਕਰਦਾ ਹੈ।

ਆਗਿ ਸੋ ਧੂਮ੍ਰ ਲਪੇਟਤ ਜਿਉ ਫੁਨਿ ਗੋਪ ਕਹਾਵਤ ਹੈ ਇਹ ਛਤ੍ਰੀ ॥੩੯੯॥

आगि सो धूम्र लपेटत जिउ फुनि गोप कहावत है इह छत्री ॥३९९॥

ਜਿਵੇਂ ਅੱਗ ਧੂੰਏ ਨਾਲ ਲਿਪਟੀ ਹੋਈ ਹੁੰਦੀ ਹੈ, (ਇਸੇ ਤਰ੍ਹਾ ਹੀ) ਇਹ ਛਤ੍ਰੀ ਹੋ ਕੇ ਫਿਰ ਆਪ ਗੁਆਲਾ ਅਖਵਾਉਂਦਾ ਹੈ ॥੩੯੯॥

ਕਰ ਜੁਧ ਮਰੇ ਇਕਲੇ ਮਧੁ ਕੀਟਭ ਰਾਜੁ ਸਤਕ੍ਰਿਤ ਕੋ ਜਿਹ ਦੀਆ ॥

कर जुध मरे इकले मधु कीटभ राजु सतकृत को जिह दीआ ॥

ਜਿਸ ਨੇ ਇਕੱਲਿਆਂ ਹੀ ਮਧੁ ਤੇ ਕੈਟਭ ਨਾਲ ਯੁੱਧ ਕੀਤਾ ਸੀ ਅਤੇ ਜਿਸ ਨੇ ਇੰਦਰ (ਨੂੰ ਸੁਅਰਗ ਦਾ) ਰਾਜ ਦਿੱਤਾ ਸੀ।

ਕੁੰਭਕਰਨ ਮਰਿਯੋ ਜਿਨਿ ਹੈ ਅਰੁ ਰਾਵਨ ਕੋ ਛਿਨ ਮੈ ਬਧ ਕੀਆ ॥

कुँभकरन मरियो जिनि है अरु रावन को छिन मै बध कीआ ॥

ਜਿਸ ਨੇ ਕੁੰਭਕਰਨ ਨੂੰ ਮਾਰਿਆ ਸੀ ਅਤੇ ਜਿਸ ਨੇ ਇਕ ਛਿਣ ਵਿਚ ਹੀ ਰਾਵਣ ਦਾ ਬੱਧ ਕਰ ਦਿੱਤਾ ਸੀ।

ਰਾਜੁ ਬਿਭੀਛਨ ਦੇ ਕਰਿ ਆਨੰਦ ਅਉਧਿ ਚਲਿਯੋ ਸੰਗਿ ਲੈ ਕਰਿ ਸੀਆ ॥

राजु बिभीछन दे करि आनंद अउधि चलियो संगि लै करि सीआ ॥

(ਜੋ) ਵਿਭੀਸ਼ਣ ਨੂੰ (ਲੰਕਾ ਦਾ) ਰਾਜ ਦੇ ਕੇ ਅਤੇ ਆਨੰਦ ਪੂਰਵਕ ਸੀਤਾ ਨੂੰ ਨਾਲ ਲੈ ਕੇ ਅਯੋਧਿਆ ਨੂੰ ਤੁਰ ਪਿਆ ਸੀ।

ਪਾਪਨ ਕੇ ਬਧ ਕਾਰਨ ਸੋ ਅਵਤਾਰ ਬਿਖੈ ਬ੍ਰਿਜ ਕੇ ਅਬ ਲੀਆ ॥੪੦੦॥

पापन के बध कारन सो अवतार बिखै बृज के अब लीआ ॥४००॥

ਉਸ ਨੇ ਪਾਪੀਆਂ ਨੂੰ ਨਸ਼ਟ ਕਰਨ ਲਈ ਹੀ ਹੁਣ ਆ ਕੇ ਬ੍ਰਜ-ਭੂਮੀ ਵਿਚ ਅਵਤਾਰ ਧਾਰਨ ਕੀਤਾ ਹੈ ॥੪੦੦॥

ਜੋ ਉਪਮਾ ਹਰਿ ਕੀ ਕਰੀ ਗੋਪਨ ਤਉ ਪਤਿ ਗੋਪਨ ਬਾਤ ਕਹੀ ਹੈ ॥

जो उपमा हरि की करी गोपन तउ पति गोपन बात कही है ॥

ਜਦ ਗਵਾਲਿਆਂ ਨੇ ਕ੍ਰਿਸ਼ਨ ਦੀ ਇਸ ਤਰ੍ਹਾ ਉਪਮਾ ਕੀਤੀ, ਤਦ ਗਵਾਲਿਆਂ ਦੇ ਸੁਆਮੀ (ਨੰਦ) ਨੇ ਇਹ ਗੱਲ ਕਹੀ

ਜੋ ਇਹ ਕੋ ਬਲੁ ਆਇ ਕਹਿਯੋ ਗਰਗੈ ਹਮ ਸੋ ਸੋਊ ਬਾਤ ਸਹੀ ਹੈ ॥

जो इह को बलु आइ कहियो गरगै हम सो सोऊ बात सही है ॥

ਕਿ ਗਰਗ (ਮੁਨੀ) ਨੇ ਆ ਕੇ ਇਸ ਦੇ ਬਲ ਬਾਰੇ ਸਾਨੂੰ ਕਿਹਾ ਸੀ, ਉਸ ਦੀ ਗੱਲ ਸਹੀ ਹੈ।

ਪੂਤੁ ਕਹਿਯੋ ਬਸੁਦੇਵਹਿ ਕੋ ਦਿਜ ਤਾਹਿ ਮਿਲਿਯੋ ਫੁਨਿ ਮਾਨਿ ਇਹੀ ਹੈ ॥

पूतु कहियो बसुदेवहि को दिज ताहि मिलियो फुनि मानि इही है ॥

ਪੰਡਿਤ (ਮੁਨੀ) ਨੇ ਕਿਹਾ ਸੀ, ਬਸੁਦੇਵ ਦਾ ਜੋ ਪੁੱਤਰ ਹੈ, ਇਹੀ ਉਸ ਨੂੰ ਦਰਗਾਹ ਤੋਂ ਮਾਣ ਮਿਲਿਆ ਹੈ।

ਜੋ ਇਹ ਕੋ ਫੁਨਿ ਮਾਰਨ ਆਯੋ ਸੁ ਤਾਹੀ ਕੀ ਦੇਹ ਗਈ ਨ ਰਹੀ ਹੈ ॥੪੦੧॥

जो इह को फुनि मारन आयो सु ताही की देह गई न रही है ॥४०१॥

ਜੋ ਵੀ ਇਸ ਨੂੰ ਮਾਰਨ ਲਈ ਆਇਆ ਸੀ, ਉਸ ਦੀ ਦੇਹ ਨਾ ਰਹੀ, ਨਸ਼ਟ ਹੋ ਗਈ ॥੪੦੧॥

ਅਥ ਇੰਦ੍ਰ ਆਇ ਦਰਸਨ ਕੀਆ ਅਰੁ ਬੇਨਤੀ ਕਰਤ ਭਯਾ ॥

अथ इंद्र आइ दरसन कीआ अरु बेनती करत भया ॥

ਹੁਣ ਇੰਦ੍ਰ ਨੇ ਆ ਕੇ ਦਰਸ਼ਨ ਕੀਤਾ ਅਤੇ ਬੇਨਤੀ ਕਰਨ ਲਗਾ

ਸਵੈਯਾ ॥

सवैया ॥

ਸਵੈਯਾ:

ਦਿਨ ਏਕ ਗਏ ਬਨ ਕੋ ਹਰਿ ਜੀ ਮਘਵਾ ਤਜਿ ਮਾਨ ਹਰੀ ਪਹਿ ਆਯੋ ॥

दिन एक गए बन को हरि जी मघवा तजि मान हरी पहि आयो ॥

ਇਕ ਦਿਨ ਸ੍ਰੀ ਕ੍ਰਿਸ਼ਨ ਬਨ ਨੂੰ ਗਏ, ਤਦੋਂ ਇੰਦਰ (ਆਪਣਾ) ਅਭਿਮਾਨ ਤਿਆਗ ਕੇ ਸ੍ਰੀ ਕ੍ਰਿਸ਼ਨ ਕੋਲ ਆਇਆ।

ਪਾਪਨ ਕੇ ਬਖਸਾਵਨ ਕੋ ਹਰਿ ਕੇ ਤਰਿ ਪਾਇਨ ਸੀਸ ਨਿਵਾਯੋ ॥

पापन के बखसावन को हरि के तरि पाइन सीस निवायो ॥

(ਆਪਣੇ) ਪਾਪਾ ਨੂੰ ਬਖ਼ਸ਼ਾਉਣ ਲਈ (ਉਸ ਨੇ) ਕ੍ਰਿਸ਼ਨ ਜੀ ਦੇ ਚਰਨਾ ਉਤੇ ਸੀਸ ਨਿਵਾਇਆ

ਅਉਰ ਕਰੀ ਬਿਨਤੀ ਹਰਿ ਕੀ ਅਤਿ ਹੀ ਤਿਹ ਤੋ ਭਗਵਾਨ ਰਿਝਾਯੋ ॥

अउर करी बिनती हरि की अति ही तिह तो भगवान रिझायो ॥

ਅਤੇ (ਸ੍ਰੀ ਕ੍ਰਿਸ਼ਨ ਅਗੇ) ਹੋਰ ਵੀ ਬਹੁਤ ਬੇਨਤੀ ਕੀਤੀ ਅਤੇ ਉਸ ਨਾਲ ਸ੍ਰੀ ਕ੍ਰਿਸ਼ਨ ਨੂੰ ਰਿਝਾ ਲਿਆ।

ਚੂਕ ਭਈ ਹਮ ਤੇ ਕਹਿਯੋ ਸਕ੍ਰ ਸੁ ਕੈ ਹਰਿ ਜੀ ਤੁਮ ਕੌ ਨਹਿ ਪਾਯੋ ॥੪੦੨॥

चूक भई हम ते कहियो सक्र सु कै हरि जी तुम कौ नहि पायो ॥४०२॥

ਇੰਦਰ ਨੇ ਕਿਹਾ, ਮੇਰੇ ਪਾਸੋਂ ਭੁਲ ਹੋ ਗਈ ਹੈ, ਹੇ ਹਰੀ! (ਮੈਂ) ਤੁਹਾਡੇ ਭੇਦ ਨੂੰ ਨਹੀਂ ਪਾਇਆ ॥੪੦੨॥

ਤੂ ਜਗ ਕੋ ਕਰਤਾ ਕਰੁਨਾਨਿਧਿ ਤੂ ਸਭ ਲੋਗਨ ਕੋ ਕਰਤਾ ਹੈ ॥

तू जग को करता करुनानिधि तू सभ लोगन को करता है ॥

(ਇੰਦਰ ਨੇ ਫਿਰ ਕਿਹਾ) ਹੇ ਕਰੁਨਾਨਿਧੀ! ਤੁਸੀਂ ਜਗਤ ਦਾ ਕਰਤਾ ਹੋ ਅਤੇ ਤੁਸੀਂ ਹੀ ਸਾਰੇ ਲੋਕਾ ਨੂੰ ਬਣਾਉਣ ਵਾਲੇ ਹੋ।

ਤੂ ਮੁਰ ਕੋ ਮਰੀਯਾ ਰਿਪੁ ਰਾਵਨ ਭੂਰਿਸਿਲਾ ਤ੍ਰੀਯਾ ਕੋ ਭਰਤਾ ਹੈ ॥

तू मुर को मरीया रिपु रावन भूरिसिला त्रीया को भरता है ॥

ਤੁਸੀਂ ਮੁਰ ਦੈਂਤ ਨੂੰ ਮਾਰਨ, ਰਾਵਣ ਦੇ ਵੈਰੀ (ਰਾਮ) ਅਤੇ 'ਭੂਰਿਸਿਲਾ' (ਨਰਕਾਸੁਰ) ਦੀਆਂ ਇਸਤਰੀਆਂ ਦੇ ਸੁਆਮੀ ਹੋ।

ਤੂ ਸਭ ਦੇਵਨ ਕੋ ਪਤਿ ਹੈ ਅਰੁ ਸਾਧਨ ਕੇ ਦੁਖ ਕੋ ਹਰਤਾ ਹੈ ॥

तू सभ देवन को पति है अरु साधन के दुख को हरता है ॥

ਤੁਸੀਂ ਸਾਰੇ ਦੇਵਤਿਆਂ ਦੇ ਸੁਆਮੀ ਹੋ ਅਤੇ ਸਾਰੇ ਸਾਧਾ ਦੇ ਦੁਖ ਨੂੰ ਨਸ਼ਟ ਕਰਨ ਵਾਲੇ ਹੋ।

ਜੋ ਤੁਮਰੀ ਕਛੁ ਭੂਲ ਕਰੈ ਤਿਹ ਕੇ ਫੁਨਿ ਤੂ ਤਨ ਕੋ ਮਰਤਾ ਹੈ ॥੪੦੩॥

जो तुमरी कछु भूल करै तिह के फुनि तू तन को मरता है ॥४०३॥

ਜੋ ਕੋਈ ਤੁਹਾਡੀ ਕੁਝ ਭੁਲ ਕਰਦਾ ਹੈ, ਫਿਰ ਤੁਸੀਂ ਉਸ ਦੇ ਸ਼ਰੀਰ ਨੂੰ ਨਾਸ਼ ਕਰ ਦੇਣ ਵਾਲੇ ਹੋ ॥੪੦੩॥

ਸੁਨਿ ਕਾਨ੍ਹ ਸਤਕ੍ਰਿਤ ਕੀ ਉਪਮਾ ਤਬ ਕਾਮ ਸੁ ਧੇਨ ਗਊ ਚਲਿ ਆਈ ॥

सुनि कान्रह सतकृत की उपमा तब काम सु धेन गऊ चलि आई ॥

ਜਦੋਂ ਇੰਦਰ ਨੇ ਕਾਨ੍ਹ ਦੀ ਸਿਫ਼ਤ ਕੀਤੀ ਤਦੋਂ ਕਾਮਧੇਨ ਗਊ ਚਲ ਕੇ (ਕ੍ਰਿਸ਼ਨ ਕੋਲ) ਆ ਗਈ।

ਆਇ ਕਰੀ ਉਪਮਾ ਹਰਿ ਕੀ ਬਹੁ ਭਾਤਿਨ ਸੋ ਕਬਿ ਸਜਾਮ ਬਡਾਈ ॥

आइ करी उपमा हरि की बहु भातिन सो कबि स्याम बडाई ॥

(ਉਸ ਨੇ ਵੀ) ਆ ਕੇ ਕ੍ਰਿਸ਼ਨ ਦੀ ਬਹੁਤ ਤਰ੍ਹਾ ਨਾਲ ਉਪਮਾ ਕੀਤੀ, ਕਵੀ ਸ਼ਿਆਮ ਕਹਿੰਦੇ ਹਨ, (ਉਹ ਬਹੁਤ) ਵਡਿਆਈ ਸੀ।

ਗਾਵਤ ਹੀ ਗੁਨ ਕਾਨਰ ਕੇ ਇਕ ਕਿੰਕਰ ਆਇ ਗਈ ਹਰਿ ਪਾਈ ॥

गावत ही गुन कानर के इक किंकर आइ गई हरि पाई ॥

ਕ੍ਰਿਸ਼ਨ ਦੇ ਗੁਣ ਗਾਉਂਦਿਆਂ ਹੋਇਆਂ ਇਕ ਦੇਵ ਕੰਨਿਆਂ ਕ੍ਰਿਸ਼ਨ ਕੋਲ ਆ ਗਈ।

ਸ੍ਯਾਮ ਕਰੋ ਉਪਮਾ ਕਹਿਯੋ ਪਤਿ ਸੋ ਉਪਮਾ ਬਹੁ ਭਾਤਿਨ ਭਾਈ ॥੪੦੪॥

स्याम करो उपमा कहियो पति सो उपमा बहु भातिन भाई ॥४०४॥

ਉਸ ਨੇ (ਆਪਣੇ) ਸੁਆਮੀ (ਇੰਦਰ) ਨੂੰ ਕਿਹਾ, ਕ੍ਰਿਸ਼ਨ ਦੀ ਉਪਮਾ ਕਰੋ, ਉਹ ਉਪਮਾ (ਮੈਨੂੰ) ਬਹੁਤ ਤਰ੍ਹਾ ਨਾਲ ਚੰਗੀ ਲਗਦੀ ਹੈ ॥੪੦੪॥

ਕਾਨਰ ਕੇ ਪਗ ਪੂਜਨ ਕੋ ਸਭ ਦੇਵਪੁਰੀ ਤਜਿ ਕੈ ਸੁਰ ਆਏ ॥

कानर के पग पूजन को सभ देवपुरी तजि कै सुर आए ॥

ਕ੍ਰਿਸ਼ਨ ਦੇ ਚਰਨ ਪੂਜਣ ਲਈ ਸਾਰੇ ਦੇਵਤੇ (ਆਪਣੀ) ਪੁਰੀ (ਸੁਅਰਗ) ਨੂੰ ਛਡ ਕੇ (ਬ੍ਰਜ ਵਿਚ) ਆ ਗਏ ਹਨ।

ਪਾਇ ਪਰੇ ਇਕ ਪੂਜਤ ਭੇ ਇਕ ਨਾਚ ਉਠੇ ਇਕ ਮੰਗਲ ਗਾਏ ॥

पाइ परे इक पूजत भे इक नाच उठे इक मंगल गाए ॥

(ਕਈ) ਇਕ (ਕ੍ਰਿਸ਼ਨ ਦੇ) ਚਰਨੀ ਪੈ ਰਹੇ ਹਨ, ਇਕ ਪੂਜਾ ਕਰ ਰਹੇ ਹਨ, ਇਕ ਨਚ ਰਹੇ ਹਨ, (ਇਕ) ਮੰਗਲ-ਗੀਤ ਗਾ ਰਹੇ ਹਨ।

ਸੇਵ ਕਰੈ ਹਰਿ ਕੀ ਹਿਤ ਕੈ ਕਰਿ ਆਵਤ ਕੇਸਰ ਧੂਪ ਜਗਾਏ ॥

सेव करै हरि की हित कै करि आवत केसर धूप जगाए ॥

(ਕਈ) ਹਿਤ ਕਰ ਕੇ ਕ੍ਰਿਸ਼ਨ ਦੀ ਸੇਵਾ ਕਰਦੇ ਹਨ ਅਤੇ (ਕਈ) ਹੱਥ ਵਿਚ ਕੇਸਰ ਤੇ ਧੂਪ ਜਗਾ ਕੇ ਲਿਆ ਰਹੇ ਹਨ।

ਦੈਤਨ ਕੋ ਬਧ ਕੈ ਭਗਵਾਨ ਮਨੋ ਜਗ ਮੈ ਸੁਰ ਫੇਰਿ ਬਸਾਏ ॥੪੦੫॥

दैतन को बध कै भगवान मनो जग मै सुर फेरि बसाए ॥४०५॥

(ਇਸ ਤਰ੍ਹਾ ਪਤਾ ਲਗਦਾ ਹੈ) ਮਾਨੋ ਦੈਂਤਾ ਦਾ ਬੱਧ ਕਰ ਕੇ ਭਗਵਾਨ ਨੇ ਦੇਵਤਿਆਂ ਨੂੰ ਜਗਤ ਵਿਚ ਫਿਰ ਤੋਂ ਵਸਾ ਲਿਆ ਹੈ ॥੪੦੫॥

ਦੋਹਰਾ ॥

दोहरा ॥

ਦੋਹਰਾ:

ਦੇਵ ਸਕ੍ਰ ਆਦਿਕ ਸਭੈ ਸਭ ਤਜਿ ਕੈ ਮਨਿ ਮਾਨ ॥

देव सक्र आदिक सभै सभ तजि कै मनि मान ॥

ਇੰਦਰ ਆਦਿਕ ਸਾਰੇ ਦੇਵਤੇ ਮਨ ਵਿਚ ਸਾਰਾ ਅਭਿਮਾਨ ਛਡ ਕੇ

ਹ੍ਵੈ ਇਕਤ੍ਰ ਕਰਨੈ ਲਗੇ ਕ੍ਰਿਸਨ ਉਸਤਤੀ ਬਾਨਿ ॥੪੦੬॥

ह्वै इकत्र करनै लगे कृसन उसतती बानि ॥४०६॥

ਅਤੇ ਇਕੱਠੇ ਹੋਕੇ ਕ੍ਰਿਸ਼ਨ ਦੀ ਉਸਤਤ ਦੀ ਬਾਣੀ ਉਚਾਰਨ ਲਗੇ ਹਨ ॥੪੦੬॥

ਕਬਿਤੁ ॥

कबितु ॥

ਕਬਿੱਤ:

ਪ੍ਰੇਮ ਭਰੇ ਲਾਜ ਕੇ ਜਹਾਜ ਦੋਊ ਦੇਖੀਅਤ ਬਾਰਿ ਭਰੇ ਅਭ੍ਰਨ ਕੀ ਆਭਾ ਕੋ ਧਰਤ ਹੈ ॥

प्रेम भरे लाज के जहाज दोऊ देखीअत बारि भरे अभ्रन की आभा को धरत है ॥

(ਕ੍ਰਿਸ਼ਨ ਅਤੇ ਬਲਰਾਮ) ਦੋਵੇਂ ਪ੍ਰੇਮ ਤੇ ਲੱਜਾ ਦੇ ਭਰੇ ਹੋਏ ਜਹਾਜ਼ ਦਿਸਦੇ ਹਨ ਅਤੇ ਪਾਣੀ ਨਾਲ ਭਰੇ ਹੋਏ ਬਦਲਾ ਦੀ ਸੁੰਦਰਤਾ ਨੂੰ ਧਾਰਨ ਕਰ ਰਹੇ ਹਨ।

ਸੀਲ ਕੇ ਹੈ ਸਿੰਧੁ ਗੁਨ ਸਾਗਰ ਉਜਾਗਰ ਕੇ ਨਾਗਰ ਨਵਲ ਨੈਨ ਦੋਖਨ ਹਰਤ ਹੈ ॥

सील के है सिंधु गुन सागर उजागर के नागर नवल नैन दोखन हरत है ॥

ਸ਼ੀਲ ਦੇ ਸਮੁੰਦਰ ਅਤੇ ਗੁਣਾ ਦੇ ਸਾਗਰ ਰੂਪ ਵਿਚ ਉਜਾਗਰ ਹੋ ਰਹੇ ਹਨ; ਚੰਚਲ ਤੇ ਸੁੰਦਰ ਅੱਖਾ ਨਾਲ ਦੁਖਾ ਨੂੰ ਨਸ਼ਟ ਕਰ ਰਹੇ ਹਨ।

ਸਤ੍ਰਨ ਸੰਘਾਰੀ ਇਹ ਕਾਨ੍ਹ ਅਵਤਾਰੀ ਜੂ ਕੇ ਸਾਧਨ ਕੋ ਦੇਹ ਦੂਖ ਦੂਰ ਕੋ ਕਰਤ ਹੈ ॥

सत्रन संघारी इह कान्ह अवतारी जू के साधन को देह दूख दूर को करत है ॥

ਵੈਰੀਆਂ ਨੂੰ ਨਾਸ਼ ਕਰਨ ਵਾਲੇ, ਇਹ ਕ੍ਰਿਸ਼ਨ ਜੀ ਅਵਤਾਰੀ (ਪੁਰਸ਼ ਹਨ) ਅਤੇ ਸਾਧਾ ਦੇ ਸ਼ਰੀਰਾ ਦੇ ਦੁਖ ਨੂੰ ਦੂਰ ਕਰਨ ਵਾਲੇ ਹਨ।

ਮਿਤ੍ਰ ਪ੍ਰਤਿਪਾਰਕ ਏ ਜਗ ਕੇ ਉਧਾਰਕ ਹੈ ਦੇਖ ਕੈ ਦੁਸਟ ਜਿਹ ਜੀਯ ਤੇ ਜਰਤ ਹੈ ॥੪੦੭॥

मित्र प्रतिपारक ए जग के उधारक है देख कै दुसट जिह जीय ते जरत है ॥४०७॥

ਮਿਤਰ ਜਨਾ ਦੀ ਪਾਲਣਾ ਕਰਨ ਵਾਲੇ ਹਨ, ਜਗਤ ਦੇ ਉਧਾਰਕ ਹਨ, (ਜਿਸ ਨੂੰ) ਵੇਖ ਕੇ ਦੁਸ਼ਟ (ਲੋਕ ਆਪਣੇ) ਮਨ ਵਿਚ ਸੜ ਰਹੇ ਹਨ ॥੪੦੭॥

ਸਵੈਯਾ ॥

सवैया ॥

ਸਵੈਯਾ:

ਕਾਨ੍ਹ ਕੋ ਸੀਸ ਨਿਵਾਇ ਸਭੈ ਸੁਰ ਆਇਸੁ ਲੈ ਚਲ ਧਾਮਿ ਗਏ ਹੈ ॥

कान्रह को सीस निवाइ सभै सुर आइसु लै चल धामि गए है ॥

ਕ੍ਰਿਸ਼ਨ ਨੂੰ ਸੀਸ ਨਿਵਾ ਕੇ ਅਤੇ ਆਗਿਆ ਲੈ ਕੇ ਸਾਰੇ ਦੇਵਤੇ (ਆਪੋ ਆਪਣੇ) ਘਰਾ ਨੂੰ ਚਲੇ ਗਏ ਹਨ।

ਗੋਬਿੰਦ ਨਾਮ ਧਰਿਯੋ ਹਰਿ ਕੋ ਇਹ ਤੈ ਮਨ ਆਨੰਦ ਯਾਦ ਭਏ ਹੈ ॥

गोबिंद नाम धरियो हरि को इह तै मन आनंद याद भए है ॥

(ਉਨ੍ਹਾ ਨੇ) ਕ੍ਰਿਸ਼ਨ ਦਾ ਨਾ 'ਗੋਬਿੰਦ' ਧਰ ਦਿੱਤਾ ਹੈ, ਇਸ ਕਰ ਕੇ (ਸਾਰੇ ਦੇਵਤੇ) ਮਨ ਵਿਚ ਆਨੰਦਿਤ ਹੋ ਰਹੇ ਹਨ।

ਰਾਤਿ ਪਰੇ ਚਲਿ ਕੈ ਭਗਵਾਨ ਸੁ ਡੇਰਨਿ ਆਪਨ ਬੀਚ ਅਏ ਹੈ ॥

राति परे चलि कै भगवान सु डेरनि आपन बीच अए है ॥

ਇਧਰ ਰਾਤ ਪੈਣ ਤੇ ਭਗਵਾਨ (ਕ੍ਰਿਸ਼ਨ ਵੀ) ਉਥੋਂ (ਚਲ ਕਰ ਕੇ) ਆਪਣੇ ਡੇਰੇ ਆ ਗਏ।

ਪ੍ਰਾਤਿ ਭਏ ਜਗ ਕੇ ਦਿਖਬੇ ਕਹੁ ਕੀਨ ਸੁ ਸੁੰਦਰ ਖੇਲ ਨਏ ਹੈ ॥੪੦੮॥

प्राति भए जग के दिखबे कहु कीन सु सुँदर खेल नए है ॥४०८॥

ਪ੍ਰਭਾਤ ਹੁੰਦੇ ਹੀ ਜਾਗ ਕੇ ਜਗਤ ਨੂੰ ਵੇਖਣ ਲਈ (ਉਨ੍ਹਾ ਨੇ) ਨਵੇਂ ਨਵੇਂ ਖੇਲ ਕੀਤੇ ਹਨ ॥੪੦੮॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਇੰਦ੍ਰ ਭੂਲ ਬਖਸਾਵਨ ਨਾਮ ਬਰਨਨੰ ਧਿਆਇ ਸਮਾਪਤਮ ॥

इति स्री बचित्र नाटक ग्रंथे कृसनावतारे इंद्र भूल बखसावन नाम बरननं धिआइ समापतम ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ 'ਇੰਦਰ ਭੁਲ ਬਖਸ਼ਾਵਨ' ਨਾ ਦੇ ਅਧਿਆਇ ਦੀ ਸਮਾਪਤੀ।

ਅਥ ਨੰਦ ਕੋ ਬਰੁਨ ਬਾਧ ਕਰਿ ਲੈ ਗਏ ॥

अथ नंद को बरुन बाध करि लै गए ॥

ਹੁਣ ਨੰਦ ਨੂੰ ਵਰਨ ਬੰਨ੍ਹ ਕੇ ਲੈ ਗਏ:

ਸਵੈਯਾ ॥

सवैया ॥

ਸਵੈਯਾ:

ਨਿਸਿ ਏਕ ਦ੍ਵਾਦਸਿ ਕੇ ਹਰਿ ਤਾਤ ਚਲਿਯੋ ਜਮੁਨਾ ਮਹਿ ਨ੍ਹਾਵਨ ਕਾਜੈ ॥

निसि एक द्वादसि के हरि तात चलियो जमुना महि न्रहावन काजै ॥

ਦੁਆਦਸ ਥਿਤ ਦੀ ਇਕ ਰਾਤ ਨੂੰ ਬਾਬਾ ਨੰਦ ਜਮਨਾ ਵਿਚ ਨਹਾਉਣ ਨੂੰ ਚਲਿਆ।

ਆਹਿ ਪਰਿਓ ਜਲ ਮੈ ਬਰੁਨੰ ਗਜ ਕੋਪਿ ਗਹਿਯੋ ਸਭ ਜੋਰਿ ਸਮਾਜੈ ॥

आहि परिओ जल मै बरुनं गज कोपि गहियो सभ जोरि समाजै ॥

ਜਦੋਂ ਨੰਦ ਜਲ ਵਿਚ ਵੜਿਆ ਤਾ ਵਰੁਨ (ਦੇਵਤੇ) ਦੇ ਹਾਥੀ ਨੇ ਸਾਰੇ ਸਾਥੀਆਂ ਨੂੰ ਇਕੱਠਾ ਕਰ ਕੇ ਕ੍ਰੋਧ ਨਾਲ (ਉਸ ਨੂੰ) ਫੜ ਲਿਆ।

ਬਾਧ ਚਲੇ ਸੰਗਿ ਲੈ ਬਰੁਨੰ ਪਹਿ ਕਾਨਰ ਕੇ ਬਿਨੁ ਹੀ ਕੁਪਿ ਗਾਜੈ ॥

बाध चले संगि लै बरुनं पहि कानर के बिनु ही कुपि गाजै ॥

(ਨੰਦ ਨੂੰ) ਬੰਨ੍ਹ ਕੇ ਆਪਣੇ ਵਰੁਨ ਕੋਲ ਲੈ ਆਇਆ ਹੈ ਅਤੇ ਬਿਨਾ ਕ੍ਰਿਸ਼ਨ ਦੇ ਬਲ ਨੂੰ ਜਾਣੇ ਗੱਜ ਰਿਹਾ ਹੈ।

ਜਾਇ ਕੈ ਠਾਢਿ ਕਰਿਓ ਜਬ ਹੀ ਪਹਿਚਾਨ ਲਯੋ ਦਰੀਆਵਨ ਰਾਜੈ ॥੪੦੯॥

जाइ कै ठाढि करिओ जब ही पहिचान लयो दरीआवन राजै ॥४०९॥

ਜਦੋਂ (ਉਸ ਨੂੰ) ਲੈ ਜਾ ਕੇ ਖੜਾ ਕੀਤਾ ਤਾ ਦਰਿਆਵਾ ਦੇ ਰਾਜੇ (ਵਰੁਨ ਨੇ ਉਸ ਨੂੰ) ਪਛਾਣ ਲਿਆ ॥੪੦੯॥

ਨੰਦ ਬਿਨਾ ਪੁਰਿ ਸੁੰਨ ਭਯੋ ਸਭ ਹੀ ਮਿਲ ਕੈ ਹਰਿ ਜੀ ਪਹਿ ਆਏ ॥

नंद बिना पुरि सुँन भयो सभ ही मिल कै हरि जी पहि आए ॥

ਨੰਦ ਤੋਂ ਬਿਨਾ ਨਗਰ ਸੁੰਨਾ ਹੋ ਗਿਆ ਅਤੇ ਸਾਰੇ (ਗਵਾਲੇ) ਮਿਲ ਕੇ ਸ੍ਰੀ ਕ੍ਰਿਸ਼ਨ ਕੋਲ ਆਏ।

ਆਇ ਪ੍ਰਨਾਮ ਕਰੇ ਪਰ ਪਾਇਨ ਨੰਦ ਤ੍ਰਿਯਾਦਿਕ ਤੇ ਘਿਘਿਆਏ ॥

आइ प्रनाम करे पर पाइन नंद तृयादिक ते घिघिआए ॥

ਆ ਕੇ ਪੈਰੀਂ ਪਏ ਅਤੇ ਪ੍ਰਣਾਮ ਕੀਤਾ ਅਤੇ ਨੰਦ ਦੀ ਇਸਤਰੀ (ਜਸੋਧਾ) ਆਦਿ ਨੇ ਲਿਲਕਣੀ ਕਢ ਕੇ

ਕੈ ਬਹੁ ਭਾਤਨ ਸੋ ਬਿਨਤੀ ਕਰਿ ਕੈ ਭਗਵਾਨ ਕੋ ਆਇ ਰਿਝਾਏ ॥

ਕੈ ਬਹੁ ਭਾਤਨ ਸੋ ਬਿਨਤੀ ਕਰਿ ਕੈ ਭਗਵਾਨ ਕੋ ਆਇ ਰਿਝਾਏ ॥
ਅਤੇ ਬਹੁਤ ਤਰ੍ਹਾ ਨਾਲ ਬੇਨਤੀ ਕਰ ਕੇ ਸ੍ਰੀ ਕ੍ਰਿਸ਼ਨ ਭਗਵਾਨ ਨੂੰ ਰਿਝਾ ਲਿਆ।

ਮੋ ਪਤਿ ਆਜ ਗਏ ਉਠ ਕੈ ਹਮ ਢੂੰਢਿ ਰਹੇ ਕਹੂੰਐ ਨਹੀ ਪਾਏ ॥੪੧੦॥
मो पति आज गए उठ कै हम ढूँढि रहे कहूँऐ नही पाए ॥४१०॥
(ਜਸੋਧਾ ਨੇ ਕਿਹਾ) ਮੇਰਾ ਪਤੀ ਅਜ ਉਠ ਕੇ (ਇਸ਼ਨਾਨ ਕਰਨ) ਗਏ (ਪਰ ਵਾਪਸ ਨਹੀਂ ਆਏ)। ਅਸੀਂ ਲਭ ਚੁਕੇ ਹਾ ਪਰ ਕਿਥੋਂ ਮਿਲੇ ਨਹੀਂ ॥੪੧੦॥

ਕਾਨ੍ਹ ਬਾਚ ॥
कान्रह बाच ॥
ਕਾਨ੍ਹ ਨੇ ਕਿਹਾ:

ਸ੍ਵੈਯਾ ॥
स्वैया ॥
ਸਵੈਯਾ:

ਤਾਤ ਕਹਿਓ ਹਸਿ ਕੈ ਜਸੁਧਾ ਪਹਿ ਤਾਤ ਲਿਆਵਨ ਕੌ ਹਮ ਜੈ ਹੈ ॥
तात कहिओ हसि कै जसुधा पहि तात लिआवन कौ हम जै है ॥
ਜਸੋਧਾ ਨੂੰ ਪੁੱਤਰ (ਸ੍ਰੀ ਕ੍ਰਿਸ਼ਨ) ਨੇ ਹਸ ਕੇ ਕਿਹਾ ਕਿ ਪਿਤਾ ਨੂੰ ਲਿਆਉਣ ਲਈ ਮੈਂ ਜਾਵਾਗਾ।

ਸਾਤ ਅਕਾਸ ਪਤਾਲ ਸੁ ਸਾਤਹਿ ਜਾਇ ਜਹੀ ਤਹ ਜਾਹੀ ਤੇ ਲਿਯੈ ਹੈ ॥
सात अकास पताल सु सातहि जाइ जही तह जाही ते लियै है ॥
ਸੱਤ ਆਕਾਸ਼ਾ ਅਤੇ ਸੱਤ ਪਾਤਾਲਾ ਤਕ ਜਾਵਾਗਾ, ਜਿਥੇ ਵੀ ਗਿਆ ਹੈ, ਉਥੋਂ ਹੀ ਜਾ ਕੇ ਲਿਆਵਾਗਾ।

ਜੌ ਮਰ ਗਿਓ ਤਉ ਜਾ ਜਮ ਕੇ ਪੁਰਿ ਅਯੁਧ ਲੈ ਕੁਪਿ ਭਾਰਥ ਕੈ ਹੈ ॥
जौ मर गिओ तउ जा जम के पुरि अयुध लै कुपि भारथ कै है ॥
ਜੇ ਮਰ ਗਿਆ ਹੋਇਆ, ਤਾ ਯਮਲੋਕ ਵਿਚ ਜਾ ਕੇ, ਕ੍ਰੋਧਵਾਨ ਹੋ ਕੇ ਸ਼ਸਤ੍ਰਾ ਨਾਲ ਯੁੱਧ ਕਰਾਗਾ।

ਨੰਦ ਕੋ ਆਨਿ ਮਿਲਾਇ ਹਉ ਹਉ ਕਿਹ ਜਾਇ ਰਮੇ ਤਊ ਜਾਨ ਨ ਦੈ ਹੈ ॥੪੧੧॥
नंद को आनि मिलाइ हउ हउ किह जाइ रमे तऊ जान न दै है ॥४११॥

ਮੈਂ ਨੰਦ ਨੂੰ ਲਿਆ ਕੇ ਮਿਲਾ ਦਿਆਂਗਾ। ਜੇ ਕਿਸੇ ਨਾਲ ਮਿਲ ਗਿਆ ਹੋਵੇਗਾ ਤਾ ਵੀ ਮੈਂ ਜਾਣ ਨਹੀਂ ਦੇਵਾਗਾ ॥੪੧੧॥

ਗੋਪ ਪ੍ਰਨਾਮ ਗਏ ਕਰ ਕੈ ਗ੍ਰਿਹਿ ਤੋ ਹਸਿ ਕੈ ਇਮ ਕਾਨ੍ਹ ਕਹਿਯੋ ਹੈ ॥

गोप प्रनाम गए कर कै गृहि तो हसि कै इम कान्रह कहियो है ॥

(ਜਦੋਂ) ਗਵਾਲੇ ਪ੍ਰਣਾਮ ਕਰ ਕੇ ਘਰਾ ਨੂੰ ਚਲੇ ਗਏ, ਤਦੋਂ ਕ੍ਰਿਸ਼ਨ ਨੇ ਹਸ ਕੇ ਇਉਂ ਕਿਹਾ,

ਗੋਪਨ ਕੇ ਪਤਿ ਕੋ ਮਿਲ ਹੋਂ ਇਹ ਝੂਠ ਨਹੀ ਫੁਨ ਸਤਿ ਲਹਿਯੋ ਹੈ ॥

गोपन के पति को मिल हों इह झूठ नही फुन सति लहियो है ॥

ਮੈਂ ਗਵਾਲਿਆਂ ਦੇ ਸੁਆਮੀ (ਨੰਦ) ਨੂੰ ਮਿਲਾਗਾ। ਇਹ ਝੂਠ ਨਹੀਂ, ਇਸ ਨੂੰ ਸੱਚ ਸਮਝ ਲਵੋ।

ਗੋਪਨ ਕੇ ਮਨ ਕੋ ਅਤਿ ਹੀ ਦੁਖ ਬਾਤ ਸੁਨੇ ਹਰਿ ਦੂਰਿ ਬਹਿਓ ਹੈ ॥

गोपन के मन को अति ही दुख बात सुने हरि दूरि बहिओ है ॥

ਗਵਾਲਿਆਂ ਦੇ ਮਨ ਵਿਚ (ਜਿਹੜਾ) ਅਤਿ ਅਧਿਕ ਦੁਖ ਸੀ, (ਉਹ) ਕ੍ਰਿਸ਼ਨ ਦੀ ਗੱਲ ਸੁਣ ਕੇ ਦੂਰ ਹੋ ਗਿਆ ਹੈ।

ਛਾਡਿ ਅਧੀਰਜ ਦੀਨ ਸਭੋ ਫੁਨਿ ਧੀਰਜ ਕੋ ਮਨ ਗਾਢ ਗਹਿਓ ਹੈ ॥੪੧੨॥

छाडि अधीरज दीन सभो फुनि धीरज को मन गाढ गहिओ है ॥४१२॥

ਸਭ ਨੇ ਅਧੀਰਜ ਨੂੰ ਛਡ ਕੇ ਫਿਰ ਧੀਰਜ ਨੂੰ ਮਨ ਵਿਚ ਦ੍ਰਿੜ੍ਹ ਕਰ ਲਿਆ ਹੈ ॥੪੧੨॥

ਪ੍ਰਾਤ ਭਏ ਹਰਿ ਜੀ ਉਠ ਕੈ ਜਲ ਬੀਚ ਧਸਿਓ ਬਰਨੰ ਪਹਿ ਆਯੋ ॥

प्रात भए हरि जी उठ कै जल बीच धसिओ बरनं पहि आयो ॥

ਪ੍ਰਭਾਤ ਹੁੰਦਿਆਂ ਹੀ ਕ੍ਰਿਸ਼ਨ ਉਠ ਕੇ ਜਲ ਵਿਚ ਦਾਖਲ ਹੋ ਕੇ ਵਰੁਨ (ਦੇਵਤੇ) ਕੋਲ ਆਏ।

ਆਇ ਕੈ ਠਾਢਿ ਭਯੋ ਜਬ ਹੀ ਨਦੀਆ ਪਤਿ ਪਾਇਨ ਸੋ ਲਪਟਾਯੋ ॥

आइ कै ठाढि भयो जब ही नदीआ पति पाइन सो लपटायो ॥

ਜਿਉਂ ਹੀ ਆ ਕੇ (ਸ੍ਰੀ ਕ੍ਰਿਸ਼ਨ ਵਰੁਨ ਕੋਲ) ਖੜੋਤੇ, (ਤਾ ਉਸੇ ਵੇਲੇ) ਨਦੀਆਂ ਦਾ ਸੁਆਮੀ (ਵਰੁਨ) ਚਰਨਾ ਨਾਲ ਲਿਪਟ ਗਿਆ।

ਭ੍ਰਿਤਨ ਮੋ ਅਜਨੇ ਤੁਮ ਤਾਤ ਅਨਿਓ ਬੰਧ ਕੇ ਕਹਿ ਕੈ ਘਿਘਿਆਯੋ ॥

भृतन मो अजने तुम तात अनिओ बंध के कहि कै घिघिआयो ॥

(ਫਿਰ ਕਹਿਣ ਲਗਾ) 'ਮੇਰੇ ਸੇਵਕਾ ਨੇ ਅਣਜਾਣੇ ਹੀ ਤੁਹਾਡੇ ਪਿਤਾ ਨੂੰ ਬੰਨ੍ਹ ਲਿਆਂਦਾ ਹੈ', (ਇਹ ਕਹਿ ਕੇ ਤਰਲੇ ਕਢਣ ਲਗਾ)

ਕਾਨ੍ਹ ਛਿਮਾਪਨ ਦੋਖ ਕਰੋ ਇਹ ਭੇਦ ਹਮੈ ਲਖ ਕੈ ਨਹੀ ਪਾਯੋ ॥੪੧੩॥

कान्रह छिमापन दोख करो इह भेद हमै लख कै नही पायो ॥४१३॥

ਹੇ ਕ੍ਰਿਸ਼ਨ! ਮੇਰਾ ਦੋਸ਼ ਖਿਮਾ ਕਰੋ, ਅਸੀਂ (ਤੁਹਾਡਾ) ਇਹ ਭੇਦ ਸਮਝ ਨਹੀਂ ਸਕੇ ॥੪੧੩॥

ਜਿਨਿ ਰਾਜ ਭਭੀਛਨ ਰੀਝਿ ਦਯੋ ਰਿਸ ਕੈ ਜਿਨਿ ਰਾਵਨ ਖੇਤ ਮਰਿਓ ਹੈ ॥

जिनि राज भभीछन रीझि दयो रिस कै जिनि रावन खेत मरिओ है ॥

ਜਿਸ ਨੇ ਰੀਝ ਕੇ ਵਿਭੀਸ਼ਣ ਨੂੰ ਰਾਜ ਦਿੱਤਾ ਹੈ ਅਤੇ ਜਿਸਨੇ ਕ੍ਰੋਧਵਾਨ ਹੋ ਕੇ ਰਾਵਣ ਨੂੰ ਯੁੱਧ-ਭੂਮੀ ਵਿਚ ਮਾਰਿਆ ਹੈ,

ਜਾਹਿ ਮਰਿਓ ਮੁਰ ਨਾਮ ਅਘਾਸੁਰ ਪੈ ਬਲਿ ਕੋ ਛਲ ਸੋ ਜੁ ਛਲਿਓ ਹੈ ॥

जाहि मरिओ मुर नाम अघासुर पै बलि को छल सो जु छलिओ है ॥

ਜਿਸ ਨੇ ਮੁਰ (ਦੈਂਤ) ਅਤੇ ਅਘਾਸੁਰ ਨਾ ਵਾਲੇ (ਦੈਂਤ) ਨੂੰ ਮਾਰਿਆ ਹੈ ਅਤੇ ਛਲ ਨਾਲ ਬਲਿ ਰਾਜੇ ਨੂੰ ਛਲਿਆ ਹੈ;

ਜਾਹਿ ਜਲੰਧਰ ਕੀ ਤ੍ਰਿਯ ਕੋ ਤਿਹ ਮੂਰਤਿ ਕੈ ਸਤ ਜਾਹਿ ਟਰਿਯੋ ਹੈ ॥

जाहि जलंधर की तृय को तिह मूरति कै सत जाहि टरियो है ॥

ਜਿਸ ਨੇ ਜਲੰਧਰ ਦੀ ਇਸਤਰੀ ਦੇ ਸਤ ਨੂੰ, ਉਸ (ਦੇ ਪਤੀ ਦਾ) ਸਰੂਪ (ਧਾਰ ਕੇ) ਭੰਗ ਕੀਤਾ ਹੈ;

ਧੰਨ ਹੈ ਭਾਗ ਕਿਧੋ ਹਮਰੇ ਤਿਹ ਕੋ ਹਮ ਪੇਖਬਿ ਆਜੁ ਕਰਿਓ ਹੈ ॥੪੧੪॥

धंन है भाग किधो हमरे तिह को हम पेखबि आजु करिओ है ॥४१४॥

ਸਾਡੇ ਧੰਨਭਾਗ ਹਨ ਜਿਸ ਦਾ ਦਰਸ਼ਨ ਅਸੀਂ ਅਜ ਕੀਤਾ ਹੈ ॥੪੧੪॥

ਦੋਹਰਾ ॥

दोहरा ॥

ਦੋਹਰਾ:

ਪਾਇਨ ਪਰ ਕੈ ਬਰਨਿ ਜੂ ਦਯੋ ਨੰਦ ਕਉ ਸਾਥਿ ॥

पाइन पर कै बरनि जू दयो नंद कउ साथि ॥

(ਕ੍ਰਿਸ਼ਨ ਦੇ) ਪੈਰੀਂ ਪੈ ਕੇ ਵਰੁਨ ਨੇ ਨੰਦ ਨੂੰ ਨਾਲ ਤੋਰ ਦਿੱਤਾ ਅਤੇ ਕਿਹਾ,

ਕਹਿਯੋ ਭਾਗ ਮੁਹਿ ਧੰਨਿ ਹੈ ਚਲੈ ਪੁਸਤਕਨ ਗਾਥ ॥੪੧੫॥

कहियो भाग मुहि धंनि है चलै पुसतकन गाथ ॥४१५॥

ਮੇਰੇ ਧੰਨ ਭਾਗ ਹਨ ਕਿ (ਇਹ) ਗਾਥਾ ਪੁਸਤਕਾ ਵਿਚ (ਚਿਰ ਕਾਲ ਤਕ) ਚਲੇਗੀ ॥੪੧੫॥

ਸਵੈਯਾ ॥

सवैया ॥

ਸਵੈਯਾ:

ਤਾਤ ਕੋ ਸਾਥ ਲਯੋ ਭਗਵਾਨ ਚਲਿਯੋ ਪੁਰ ਕੋ ਮਨਿ ਆਨੰਦ ਭੀਨੋ ॥

तात को साथ लयो भगवान चलियो पुर को मनि आनंद भीनो ॥

ਪਿਤਾ ਨੂੰ ਨਾਲ ਲੈ ਕੇ ਅਤੇ ਆਨੰਦ ਨਾਲ ਭਿਜ ਕੇ ਸ੍ਰੀ ਕ੍ਰਿਸ਼ਨ (ਆਪਣੇ) ਨਗਰ ਨੂੰ ਚਲ ਪਏ।

ਬਾਹਰਿ ਲੋਕ ਮਿਲੇ ਬ੍ਰਿਜ ਕੇ ਕਰਿ ਕਾਨ੍ਹ ਪ੍ਰਣਾਮ ਪ੍ਰਾਕ੍ਰਮ ਕੀਨੋ ॥

बाहरि लोक मिले बृज के करि कान्रह प्रणाम प्राक्रम कीनो ॥

ਬ੍ਰਜ ਦੇ ਲੋਕ ਬਾਹਰ ਹੀ ਮਿਲ ਪਏ ਅਤੇ ਪਰਾਕ੍ਰਮ ਕਰਨ ਕਰ ਕੇ ਕਾਨ੍ਹ ਨੂੰ ਪ੍ਰਣਾਮ ਕਰਨ ਲਗੇ।

ਪਾਇ ਪਰੇ ਹਰਿ ਕੇ ਬਹੁ ਬਾਰਨ ਦਾਨ ਘਨੋ ਦਿਜ ਲੋਕਨ ਦੀਨੋ ॥

पाइ परे हरि के बहु बारन दान घनो दिज लोकन दीनो ॥

(ਉਹ ਲੋਕ) ਬਹੁਤ ਵਾਰ ਸ੍ਰੀ ਕ੍ਰਿਸ਼ਨ ਦੇ ਚਰਨੀ ਪਏ ਅਤੇ ਬ੍ਰਾਹਮਣਾ ਨੂੰ ਬਹੁਤ ਦਾਨ ਦਿੱਤੇ।

ਆਇ ਮਿਲਾਇ ਦਯੋ ਬ੍ਰਿਜ ਕੋ ਪਤਿ ਸਤਿ ਹਮੈ ਕਰਤਾ ਕਰ ਦੀਨੋ ॥੪੧੬॥

आइ मिलाइ दयो बृज को पति सति हमै करता कर दीनो ॥४१६॥

(ਜਦ) ਬ੍ਰਜ ਦੇ ਸੁਆਮੀ ਨੂੰ (ਸ੍ਰੀ ਕ੍ਰਿਸ਼ਨ ਨੇ) ਲਿਆ ਕੇ ਮਿਲਾ ਦਿੱਤਾ (ਤਾ ਕਹਿਣ ਲਗੇ ਕਿ) ਅਸੀਂ ਸਚਮੁਚ ਕਾਨ੍ਹ ਨੂੰ ਕਰਤਾ ਰੂਪ ਪਛਾਣ ਲਿਆ ਹੈ ॥੪੧੬॥

ਨੰਦ ਬਾਚ ॥

नंद बाच ॥

ਨੰਦ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਬਾਹਰਿ ਆਨਿ ਕਹਿਯੋ ਬ੍ਰਿਜ ਕੇ ਪਤਿ ਕਾਨਰ ਹੀ ਜਗ ਕੋ ਕਰਤਾ ਰੇ ॥

बाहरि आनि कहियो बृज के पति कानर ही जग को करता रे ॥

ਬ੍ਰਜ ਦੇ ਸੁਆਮੀ (ਨੰਦ) ਨੇ (ਜਲ ਤੋਂ) ਬਾਹਰ ਆ ਕੇ ਕਿਹਾ ਕਿ ਕਾਨ੍ਹ ਹੀ ਜਗਤ ਦੇ ਕਰਤਾ ਹਨ।

ਰਾਜ ਦਯੋ ਇਨ ਰੀਝਿ ਬਿਭੀਛਨਿ ਰਾਵਨ ਸੇ ਰਿਪੁ ਕੋਟਿਕ ਮਾਰੇ ॥

राज दयो इन रीझि बिभीछनि रावन से रिपु कोटिक मारे ॥

ਇਸ ਨੇ ਰੀਝ ਕੇ ਵਿਭੀਸ਼ਣ ਨੂੰ ਰਾਜ ਦਿੱਤਾ ਸੀ ਅਤੇ ਰਾਵਣ ਵਰਗੇ ਕਰੋੜਾ ਵੈਰੀ ਮਾਰੇ ਸਨ।

ਭ੍ਰਿਤਨ ਲੈ ਬਰੁਣੈ ਬੰਧਿਓ ਤਿਹ ਤੇ ਮੁਹਿ ਆਨਿਓ ਹੈ ਯਾਹੀ ਛਡਾ ਰੇ ॥

भृतन लै बरुणै बंधिओ तिह ते मुहि आनिओ है याही छडा रे ॥

ਵਰਨ (ਦੇਵਤੇ) ਦੇ ਸੇਵਕਾ ਨੇ (ਮੈਨੂੰ) ਬੰਨ੍ਹ ਲਿਆ, ਉਨ੍ਹਾ ਪਾਸੋਂ ਮੈਨੂੰ ਇਸੇ ਨੇ ਛੁੜਾ ਕੇ ਲਿਆਂਦਾ ਹੈ।

ਕੈ ਜਗ ਕੋ ਕਰਤਾ ਸਮਝੋ ਇਹ ਕੋ ਕਰਿ ਕੈ ਸਮਝੋ ਨਹੀ ਬਾਰੇ ॥੪੧੭॥

कै जग को करता समझो इह को करि कै समझो नही बारे ॥४१७॥

ਇਸ ਨੂੰ ਜਗਤ ਦਾ ਕਰਤਾ ਕਰ ਕੇ ਸਮਝੋ, ਨਾ ਕਿ ਬਾਲਕ ਸਮਝੋ ॥੪੧੭॥

ਗੋਪ ਸਭੋ ਅਪੁਨੇ ਮਨ ਭੀਤਰ ਜਾਨਿ ਹਰੀ ਇਹ ਭੇਦ ਬਿਚਾਰਿਓ ॥

गोप सभो अपुने मन भीतर जानि हरी इह भेद बिचारिओ ॥

ਸਾਰਿਆਂ ਗਵਾਲਿਆਂ ਨੇ ਆਪਣੇ ਮਨ ਵਿਚ ਇਹ ਭੇਦ ਵਿਚਾਰ ਕੇ ਕਿ ਇਹ (ਕ੍ਰਿਸ਼ਨ) ਹੀ ਭਗਵਾਨ ਹੈ,

ਦੇਖਹਿ ਜਾਇ ਬੈਕੁੰਠ ਸਭੈ ਹਮ ਪੈ ਇਹ ਕੈ ਇਹ ਭਾਤਿ ਉਚਾਰਿਓ ॥

देखहि जाइ बैकुँठ सभै हम पै इह कै इह भाति उचारिओ ॥

ਅਸੀਂ ਸਾਰੇ ਜਾ ਕੇ ਬੈਕੁੰਠ ਵੇਖਣਾ ਚਾਹੁੰਦੇ ਹਾ', ਇਸ ਤਰ੍ਹਾ ਉਨ੍ਹਾ ਨੇ ਕਿਹਾ।

ਤਾ ਛਬਿ ਕੋ ਜਸੁ ਉਚ ਮਹਾ ਕਬਿ ਨੇ ਅਪੁਨੈ ਮੁਖ ਤੇ ਇਮ ਸਾਰਿਓ ॥

ता छबि को जसु उच महा कबि ने अपुनै मुख ते इम सारिओ ॥

ਉਸ ਛਬੀ ਦੇ ਉੱਚੇ ਅਤੇ ਮਹਾਨ ਯਸ਼ ਨੂੰ ਕਵੀ ਨੇ ਆਪਣੇ ਮੁਖ ਤੋਂ ਇਸ ਤਰ੍ਹਾ ਦਸਿਆ

ਗਿਆਨ ਹ੍ਵੈ ਪਾਰਸੁ ਗੋਪਨ ਲੋਹ ਕੌ ਕਾਨ੍ਹ ਸਭੈ ਕਰਿ ਕੰਚਨ ਡਾਰਿਓ ॥੪੧੮॥

गिआन ह्वै पारसु गोपन लोह कौ कान्रह सभै करि कंचन डारिओ ॥४१८॥

ਕਿ ਗਿਆਨ ਪ੍ਰਾਪਤ ਹੋ ਜਾਣ ਤੇ ਕ੍ਰਿਸ਼ਨ ਰੂਪ ਪਾਰਸ ਨੇ ਗਵਾਲਿਆਂ ਰੂਪ ਲੋਹੇ ਨੂੰ ਸੋਨਾ ਕਰ ਦਿੱਤਾ ਹੈ ॥੪੧੮॥

ਜਾਨ ਕੈ ਅੰਤਰਿ ਕੋ ਲਖੀਆ ਜਬ ਰੈਨਿ ਪਰੀ ਤਬ ਹੀ ਪਰਿ ਸੋਏ ॥

जान कै अंतरि को लखीआ जब रैनि परी तब ही परि सोए ॥

ਅੰਦਰ ਦੀ ਗੱਲ ਜਾਣਨ ਵਾਲੇ ਨੇ (ਅੰਦਰ ਦੀ ਗੱਲ) ਜਾਣ ਕੇ (ਫਿਰ ਕੌਤਕ ਵਰਤਾਇਆ)। ਜਦ ਰਾਤ ਪਈ ਤਦ ਸਾਰੇ ਹੀ ਸੌਣ ਲਈ ਪੈ ਗਏ।

ਦੂਖ ਜਿਤੇ ਜੁ ਹੁਤੇ ਮਨ ਮੈ ਤਿਤਨੇ ਹਰਿ ਨਾਮੁ ਕੇ ਲੇਵਤ ਖੋਏ ॥

दूख जिते जु हुते मन मै तितने हरि नामु के लेवत खोए ॥

(ਉਨ੍ਹਾ ਦੇ) ਮਨ ਵਿਚ ਜਿਤਨੇ ਦੁਖ ਸਨ, ਉਹ ਸਾਰੇ ਹਰਿ ਨਾਮ ਦੇ ਲੈਣ ਨਾਲ ਨਸ਼ਟ ਹੋ ਗਏ।

ਆਇ ਗਯੋ ਸੁਪਨਾ ਸਭ ਕੋ ਤਿਹ ਜਾ ਪਿਖਏ ਤ੍ਰੀਯਾ ਨਰ ਦੋਏ ॥

आइ गयो सुपना सभ को तिह जा पिखए त्रीया नर दोए ॥

ਸਾਰਿਆਂ ਨੂੰ ਸੁਪਨਾ ਆ ਗਿਆ। (ਉਸ ਸੁਪਨੇ ਵਿਚ) ਉਸ ਸਥਾਨ ਨੂੰ ਨਰ-ਨਾਰੀ ਦੋਹਾ ਨੇ ਵੇਖਿਆ।

ਜਾਇ ਅਨੂਪ ਬਿਰਾਜਤ ਥੀ ਤਿਹ ਜਾ ਸਮ ਜਾ ਫੁਨਿ ਅਉਰ ਨ ਕੋਏ ॥੪੧੯॥

जाइ अनूप बिराजत थी तिह जा सम जा फुनि अउर न कोए ॥४१९॥

ਬਹੁਤ ਹੀ ਸੁੰਦਰ ਜਗ੍ਹਾ ਸੀ, ਜਿਸ ਵਰਗੀ ਫਿਰ ਹੋਰ ਕੋਈ ਜਗ੍ਹਾ ਨਹੀਂ ਸੀ ॥੪੧੯॥

ਸਭ ਗੋਪਿ ਬਿਚਾਰਿ ਕਹਿਯੋ ਮਨ ਮੈ ਇਹ ਬੈਕੁੰਠ ਤੇ ਬ੍ਰਿਜ ਮੋਹਿ ਭਲਾ ਹੈ ॥

सभ गोपि बिचारि कहियो मन मै इह बैकुँठ ते बृज मोहि भला है ॥

ਸਾਰਿਆਂ ਗਵਾਲਿਆਂ ਨੇ ਮਨ ਵਿਚ ਵਿਚਾਰ ਕੇ ਕਿਹਾ, ਇਸ ਬੈਕੁੰਠ ਨਾਲੋਂ ਸਾਨੂੰ ਬ੍ਰਜ-ਭੂਮੀ ਚੰਗੀ ਹੈ

ਕਾਨ੍ਹ ਸਮੈ ਲਖੀਐ ਨ ਇਹਾ ਓਹੁ ਜਾ ਪਿਖੀਐ ਭਗਵਾਨ ਖਲਾ ਹੈ ॥

कान्रह समै लखीऐ न इहा ओहु जा पिखीऐ भगवान खला है ॥

ਕਿਉਂਕਿ ਇਥੇ (ਕਿਸੇ) ਸਮੇਂ ਵੀ ਕ੍ਰਿਸ਼ਨ ਨਹੀਂ ਦਿਖਦਾ ਅਤੇ ਉਥੇ (ਜਿਥੇ) ਵੇਖੀਏ, ਕ੍ਰਿਸ਼ਨ ਖਲੋਤਾ ਹੋਇਆ ਹੈ।

ਗੋਰਸ ਖਾਤ ਉਹਾ ਹਮ ਤੇ ਮੰਗਿ ਜੋ ਕਰਤਾ ਸਭ ਜੀਵ ਜਲਾ ਹੈ ॥

गोरस खात उहा हम ते मंगि जो करता सभ जीव जला है ॥

ਉਹ ਸਾਡੇ ਤੋਂ ਗੋ-ਰਸ (ਦੁਧ-ਦਹੀ-ਮੱਖਣ) ਮੰਗ ਕੇ ਖਾਦਾ ਹੈ ਜੋ ਸਾਰੇ ਜਲਾ (ਅਤੇ ਥਲਾ) ਅਤੇ ਜੀਵਾ ਦਾ ਕਰਤਾ ਹੈ।

ਸੋ ਹਮਰੇ ਗ੍ਰਿਹਿ ਛਾਛਹਿ ਪੀਵਤ ਜਾਹਿ ਰਮੀ ਨਭ ਭੂਮਿ ਕਲਾ ਹੈ ॥੪੨੦॥

सो हमरे गृहि छाछहि पीवत जाहि रमी नभ भूमि कला है ॥४२०॥

ਉਹ ਸਾਡੇ ਘਰਾ ਵਿਚ ਲੱਸੀ ਪੀਂਦਾ ਹੈ, ਜਿਸ ਦੀ ਕਲਾ (ਸ਼ਕਤੀ) ਧਰਤੀ ਅਤੇ ਆਕਾਸ਼ ਵਿਚ ਪਸਰੀ ਹੋਈ ਹੈ ॥੪੨੦॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਨੰਦ ਜੂ ਕੋ ਬਰੁਣ ਪਾਸ ਤੇ ਛੁਡਾਏ ਲਿਆਇ ਬੈਕੁੰਠ ਦਿਖਾਵ ਸਭ ਗੋਪਿਨ ਕੋ ਧਿਆਇ ਸਮਾਪਤੰ ॥

इति स्री बचित्र नाटक ग्रंथे कृसनावतारे नंद जू को बरुण पास ते छुडाए लिआइ बैकुँठ दिखाव सभ गोपिन को धिआइ समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ 'ਨੰਦ ਜੀ ਨੂੰ ਵਰਨ ਪਾਸੋਂ ਛੁੜਵਾ ਕੇ ਲਿਆਉਣ ਅਤੇ ਸਾਰੇ ਗੋਪਾ ਨੂੰ ਬੈਕੁੰਠ ਦਿਖਾਣ' ਵਾਲਾ ਅਧਿਆਇ ਸਮਾਪਤ।

ਅਥ ਰਾਸਿ ਮੰਡਲ ਲਿਖਯਤੇ ॥

अथ रासि मंडल लिखयते ॥

ਹੁਣ ਰਾਸ ਮੰਡਲ ਲਿਖਦੇ ਹਾ:

ਅਥ ਦੇਵੀ ਜੂ ਕੀ ਉਸਤਤ ਕਥਨੰ ॥

अथ देवी जू की उसतत कथनं ॥

ਹੁਣ ਦੇਵੀ ਜੀ ਦੀ ਉਸਤਤ ਦਾ ਕਥਨ:

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਤੁਹੀ ਅਸਤ੍ਰਣੀ ਸਸਤ੍ਰਣੀ ਆਪ ਰੂਪਾ ॥

तूही असत्रणी ससत्रणी आप रूपा ॥

ਤੂੰ ਹੀ ਅਸਤ੍ਰਾ ਅਤੇ ਸਸਤ੍ਰਾ ਵਾਲੀ ਹੈਂ (ਅਤੇ ਤੂੰ ਹੀ) ਭਿਆਨਕ ਰੂਪ ਵਾਲੀ ਹੈਂ।

ਤੂਹੀ ਅੰਬਿਕਾ ਜੰਭ ਹੰਤੀ ਅਨੂਪਾ ॥

तूही अंबिका जंभ हंती अनूपा ॥

ਤੂੰ ਹੀ ਅੰਬਿਕਾ ਹੈਂ, ਜੰਭ (ਦੈਂਤ) ਨੂੰ ਮਾਰਨ ਵਾਲੀ ਹੈਂ ਅਤੇ ਅਨੁਪਮ ਹੈਂ।

ਤੂਹੀ ਅੰਬਿਕਾ ਸੀਤਲਾ ਤੋਤਲਾ ਹੈ ॥

तूही अंबिका सीतला तोतला है ॥

ਤੂੰ ਹੀ ਅੰਬਿਕਾ, ਸੀਤਲਾ ਅਤੇ ਤੋਤਲਾ ਹੈਂ।

ਪ੍ਰਿਥਵੀ ਭੂਮਿ ਅਕਾਸ ਤੈਹੀ ਕੀਆ ਹੈ ॥੪੨੧॥

पृथवी भूमि अकास तैही कीआ है ॥४२१॥

ਤੂੰ ਹੀ ਪ੍ਰਿਥਵੀ (ਪਾਤਾਲ) ਭੂਮੀ ਅਤੇ ਆਕਾਸ਼ ਨੂੰ ਬਣਾਇਆ ਹੈ ॥੪੨੧॥

ਤੁਹੀ ਮੁੰਡ ਮਰਦੀ ਕਪਰਦੀ ਭਵਾਨੀ ॥

तुही मुँड मरदी कपरदी भवानी ॥

ਤੂੰ ਹੀ ਮੁੰਡ (ਦੈਂਤ ਨੂੰ ਮਾਰਨ ਵਾਲੀ) ਕੇਸਾ ਦਾ ਜੂੜਾ ਕਰਨ ਵਾਲੀ ਅਤੇ ਭਵਾਨੀ ਹੈਂ।

ਤੁਹੀ ਕਾਲਿਕਾ ਜਾਲਪਾ ਰਾਜਧਾਨੀ ॥

तुही कालिका जालपा राजधानी ॥

ਤੂੰ ਹੀ ਕਾਲਕਾ, ਜਾਲਪਾ (ਸ਼ਾਰਦਾ) ਅਤੇ ਰਾਜ ਸੱਤਾ ਹੈਂ।

ਮਹਾ ਜੋਗ ਮਾਇਆ ਤੁਹੀ ਈਸਵਰੀ ਹੈ ॥

महा जोग माइआ तुही ईसवरी है ॥

ਤੂੰ ਹੀ ਯੋਗ-ਮਾਇਆ ਅਤੇ ਈਸ਼ਵਰ ਦੀ ਸ਼ਕਤੀ ਹੈਂ।

ਤੁਹੀ ਤੇਜ ਅਕਾਸ ਥੰਭੋ ਮਹੀ ਹੈ ॥੪੨੨॥

तुही तेज अकास थंभो मही है ॥४२२॥

ਤੂੰ ਹੀ ਤੇਜ (ਅਗਨੀ) ਆਕਾਸ਼, ਅਤੇ ਭੂਮੀ ਵਿਚ ਪੂਰਨ ਹੈਂ ॥੪੨੨॥

ਤੁਹੀ ਰਿਸਟਣੀ ਪੁਸਟਣੀ ਜੋਗ ਮਾਇਆ ॥

तुही रिसटणी पुसटणी जोग माइआ ॥

ਤੂੰ ਹੀ ਰਿਸ਼ਟ ਪੁਸ਼ਟ ਕਰਨ ਵਾਲੀ ਅਤੇ ਯੋਗ-ਮਾਇਆ ਹੈਂ।

ਤੁਹੀ ਮੋਹ ਸੋ ਚਉਦਹੂੰ ਲੋਕ ਛਾਇਆ ॥

तुही मोह सो चउदहूँ लोक छाइआ ॥

ਤੂੰ ਹੀ ਮੋਹ ਨਾਲ ਚੌਦਾ ਲੋਕਾ ਨੂੰ ਢਕਿਆ ਹੋਇਆ ਹੈ।

ਤੁਹੀ ਸੁੰਭ ਨੈਸੁੰਭ ਹੰਤੀ ਭਵਾਨੀ ॥

तुही सुँभ नैसुँभ हंती भवानी ॥

ਤੂੰ ਹੀ ਸੁੰਭ ਅਤੇ ਨਿਸੁੰਭ ਨੂੰ ਮਾਰਨ ਵਾਲੀ ਭਵਾਨੀ ਹੈਂ।

ਤੁਹੀ ਚਉਦਹੂੰ ਲੋਕ ਕੀ ਜੋਤਿ ਜਾਨੀ ॥੪੨੩॥

तुही चउदहूँ लोक की जोति जानी ॥४२३॥

ਤੂੰ ਹੀ ਚੌਦਾ ਲੋਕਾ ਦੀ ਜੋਤਿ ਜਾਣੀ ਜਾਂਦੀ ਹੈਂ ॥੪੨੩॥

ਤੁਹੀ ਰਿਸਟਣੀ ਪੁਸਟਣੀ ਸਸਤ੍ਰਣੀ ਹੈ ॥

तुही रिसटणी पुसटणी ससत्रणी है ॥

ਤੂੰ ਹੀ ਰਿਸ਼ਟ-ਪੁਸ਼ਟ ਕਰਨ ਵਾਲੀ ਅਤੇ ਸਸਤ੍ਰਾ ਵਾਲੀ ਹੈਂ।

ਤੁਹੀ ਕਸਟਣੀ ਹਰਤਨੀ ਅਸਤ੍ਰਣੀ ਹੈ ॥

तुही कसटणी हरतनी असत्रणी है ॥

ਤੂੰ ਹੀ ਕਸ਼ਟਾ ਨੂੰ ਹਰਨ ਵਾਲੀ ਅਤੇ ਅਸਤ੍ਰਾ ਨੂੰ ਧਾਰਨ ਕਰਨ ਵਾਲੀ ਹੈਂ।

ਤੁਹੀ ਜੋਗ ਮਾਇਆ ਤੁਹੀ ਬਾਕ ਬਾਨੀ ॥

तुही जोग माइआ तुही बाक बानी ॥

ਤੂੰ ਹੀ ਯੋਗ ਮਾਇਆ ਹੈਂ ਅਤੇ ਤੂੰ ਹੀ ਸਰਸਵਤੀ ਹੈਂ।

ਤੁਹੀ ਅੰਬਿਕਾ ਜੰਭਹਾ ਰਾਜਧਾਨੀ ॥੪੨੪॥

तुही अंबिका जंभहा राजधानी ॥४२४॥

ਤੂੰ ਹੀ ਅੰਬਿਕਾ, ਜੰਭ ਦੈਂਤ ਨੂੰ ਮਾਰਨ ਵਾਲੀ ਅਤੇ ਰਾਜ ਪ੍ਰਦਾਨ ਕਰਨ ਵਾਲੀ ਹੈਂ ॥੪੨੪॥

ਮਹਾ ਜੋਗ ਮਾਇਆ ਮਹਾ ਰਾਜਧਾਨੀ ॥

महा जोग माइआ महा राजधानी ॥

ਤੂੰ ਮਹਾਨ ਯੋਗ-ਮਾਇਆ ਹੈਂ, ਤੂੰ ਹੀ ਮਹਾਨ ਰਾਜ ਸੱਤਾ ਹੈਂ।

ਭਵੀ ਭਾਵਨੀ ਭੂਤ ਭਬਿਅੰ ਭਵਾਨੀ ॥

भवी भावनी भूत भबिअं भवानी ॥

ਤੂੰ ਸੰਸਾਰ ਨਾਲ ਸੰਬੰਧ ਰਖਣ ਵਾਲੀ, ਆਵਾਗਵਣ ਰੂਪ, ਭੂਤ, ਭਵਿਖ ਅਤੇ ਵਰਤਮਾਨ ਵਿਚ ਵਿਆਪਤ ਹੈਂ।

ਚਰੀ ਆਚਰਣੀ ਖੇਚਰਣੀ ਭੂਪਣੀ ਹੈ ॥

चरी आचरणी खेचरणी भूपणी है ॥

ਤੂੰ ਚੇਤਨਾ ਵਾਲੀ, ਜੜਤਾ ਵਾਲੀ, ਆਕਾਸ਼ ਵਿਚ ਵਿਚਰਨ ਵਾਲੀ ਮਹਾਰਾਣੀ ਹੈਂ।

ਮਹਾ ਬਾਹਣੀ ਆਪਨੀ ਰੂਪਣੀ ਹੈ ॥੪੨੫॥

महा बाहणी आपनी रूपणी है ॥४२५॥

ਭਾਰੀ ਸੈਨਾ ਵਾਲੀ ਅਤੇ ਆਪ ਹੀ ਆਪਣੇ ਵਰਗੇ ਰੂਪ ਵਾਲੀ ਹੈਂ ॥੪੨੫॥

ਮਹਾ ਭੈਰਵੀ ਭੂਤਨੇਸਵਰੀ ਭਵਾਨੀ ॥

महा भैरवी भूतनेसवरी भवानी ॥

ਤੂੰ ਮਹਾ ਭੈਰਵੀ, ਭੂਤਨੇਸ਼੍ਵਰੀ ਅਤੇ ਭਵਾਨੀ ਹੈਂ।

ਭਵੀ ਭਾਵਨੀ ਭਬਿਯੰ ਕਾਲੀ ਕ੍ਰਿਪਾਨੀ ॥

भवी भावनी भबियं काली कृपानी ॥

ਤੂੰ ਸੰਸਾਰ ਨਾਲ ਸੰਬੰਧ ਰਖਣ ਵਾਲੀ, ਆਵਾਗਵਣ ਰੂਪ, ਤਿੰਨਾ ਕਾਲਾ ਵਿਚ ਵਿਆਪਤ ਅਤੇ ਕ੍ਰਿਪਾਣ ਰੂਪ ਹੈਂ।

ਜਯਾ ਆਜਯਾ ਹਿੰਗੁਲਾ ਪਿੰਗੁਲਾ ਹੈ ॥

जया आजया हिंगुला पिंगुला है ॥

(ਤੂੰ ਹੀ) ਜਿਤਣ ਵਾਲੀ, ਨਾ ਜਿਤੇ ਜਾ ਸਕਣ ਵਾਲੀ, ਹਿੰਗਲਾ ਅਤੇ ਪਿੰਗਲਾ ਹੈਂ।

ਸਿਵਾ ਸੀਤਲਾ ਮੰਗਲਾ ਤੋਤਲਾ ਹੈ ॥੪੨੬॥

सिवा सीतला मंगला तोतला है ॥४२६॥

(ਤੂੰ ਹੀ) ਸ਼ਿਵਾ, ਸੀਤਲਾ, ਮੰਗਲਾ ਅਤੇ ਤੋਤਲਾ ਹੈਂ ॥੪੨੬॥

ਤੁਹੀ ਅਛਰਾ ਪਛਰਾ ਬੁਧਿ ਬ੍ਰਿਧਿਆ ॥

तुही अछरा पछरा बुधि बृधिआ ॥

ਤੂੰ ਹੀ ਅੱਛਰਾ, ਪੱਛਰਾ ਅਤੇ ਬੁੱਧੀ ਨੂੰ ਵਧਾਉਣ ਵਾਲੀ ਹੈਂ।

ਤੁਹੀ ਭੈਰਵੀ ਭੂਪਣੀ ਸੁਧ ਸਿਧਿਆ ॥

तुही भैरवी भूपणी सुध सिधिआ ॥

ਤੂੰ ਹੀ ਭੈਰਵੀ, ਮਹਾਰਾਣੀ ਅਤੇ ਸਹੀ ਰੂਪ ਵਿਚ ਸਿੱਧੀ ਹੈਂ।

ਮਹਾ ਬਾਹਣੀ ਅਸਤ੍ਰਣੀ ਸਸਤ੍ਰ ਧਾਰੀ ॥

महा बाहणी असत्रणी ससत्र धारी ॥

(ਤੂੰ ਹੀ) ਮਹਾਨ ਸੈਨਾ ਵਾਲੀ, ਅਸਤ੍ਰਾਂ ਅਤੇ ਸ਼ਸਤ੍ਰਾਂ ਨੂੰ ਧਾਰਨ ਕਰਨ ਵਾਲੀ ਹੈਂ।

ਤੁਹੀ ਤੀਰ ਤਰਵਾਰ ਕਾਤੀ ਕਟਾਰੀ ॥੪੨੭॥

तुही तीर तरवार काती कटारी ॥४२७॥

ਤੂੰ ਹੀ ਤੀਰ, ਤਲਵਾਰ, ਕਾਤੀ ਅਤੇ ਕਟਾਰੀ ਹੈਂ ॥੪੨੭॥

ਤੁਹੀ ਰਾਜਸੀ ਸਾਤਕੀ ਤਾਮਸੀ ਹੈ ॥

तुही राजसी सातकी तामसी है ॥

ਤੂੰ ਹੀ ਰਾਜਸੀ, ਸਾਤਵਿਕੀ ਅਤੇ ਤਾਮਸੀ ਸ਼ਕਤੀ ਹੈਂ।

ਤੁਹੀ ਬਾਲਕਾ ਬ੍ਰਿਧਣੀ ਅਉ ਜੁਆ ਹੈ ॥

तुही बालका बृधणी अउ जुआ है ॥

ਤੂੰ ਹੀ ਬਿਰਧ, ਜਵਾਨ ਅਤੇ ਬਾਲਕ ਅਵਸਥਾ ਹੈਂ।

ਤੁਹੀ ਦਾਨਵੀ ਦੇਵਣੀ ਜਛਣੀ ਹੈ ॥

तुही दानवी देवणी जछणी है ॥

ਤੂੰ ਹੀ ਦੈਂਤਣ, ਦੇਵ-ਇਸਤਰੀ ਅਤੇ ਯਕਸ਼ਣੀ ਹੈਂ।

ਤੁਹੀ ਕਿੰਨ੍ਰਣੀ ਮਛਣੀ ਕਛਣੀ ਹੈ ॥੪੨੮॥

तुही किंत्रणी मछणी कछणी है ॥४२८॥

ਤੂੰ ਹੀ ਕਿੰਨਰਣੀ, ਮੱਛਣੀ ਅਤੇ ਕੱਛਣੀ ਹੈਂ ॥੪੨੮॥

ਤੁਹੀ ਦੇਵਤੇ ਸੇਸਣੀ ਦਾਨੁ ਵੇਸਾ ॥

तुही देवते सेसणी दानु वेसा ॥

ਤੂੰ ਹੀ ਦੇਵਤਿਆਂ ਦੇ ਸੁਆਮੀ ਇੰਦਰ ਦੀ ਸ਼ਕਤੀ ਹੈਂ ਅਤੇ ਦਾਨਵਾ ਦੇ ਸੁਆਮੀ ਦੀ ਸ਼ਕਤੀ ਹੈਂ।

ਸਰਹਿ ਬ੍ਰਿਸਟਣੀ ਹੈ ਤੁਹੀ ਅਸਤ੍ਰ ਭੇਸਾ ॥

सरहि बृसटणी है तुही असत्र भेसा ॥

ਤੂੰ ਹੀ ਤੀਰਾ ਦੀ ਬਰਖਾ ਕਰਨ ਵਾਲੀ ਅਤੇ ਅਸਤ੍ਰ ਸਰੂਪੀ ਹੈਂ।

ਤੁਹੀ ਰਾਜ ਰਾਜੇਸਵਰੀ ਜੋਗ ਮਾਯਾ ॥

तुही राज राजेसवरी जोग माया ॥

ਤੂੰ ਹੀ ਰਾਜਿਆਂ ਦੇ ਰਾਜੇ ਦੀ ਸ਼ਕਤੀ ਅਤੇ ਯੋਗ ਮਾਇਆ ਹੈਂ।

ਮਹਾ ਮੋਹ ਸੋ ਚਉਦਹੂੰ ਲੋਕ ਛਾਯਾ ॥੪੨੯॥

महा मोह सो चउदहूँ लोक छाया ॥४२९॥

(ਤੂੰ ਹੀ) ਮਹਾ ਮੋਹ ਨਾਲ ਚੌਦਾ ਲੋਕਾ ਨੂੰ ਢਕਿਆ ਹੋਇਆ ਹੈ ॥੪੨੯॥

ਤੁਹੀ ਬ੍ਰਾਹਮੀ ਬੈਸਨਵੀ ਸ੍ਰੀ ਭਵਾਨੀ ॥

तुही ब्राहमी बैसनवी स्री भवानी ॥

ਤੂੰ ਹੀ ਬ੍ਰਹਮਾ ਦੀ ਸ਼ਕਤੀ, ਵਿਸ਼ਨੂ ਦੀ ਸ਼ਕਤੀ ਅਤੇ ਸ਼ਿਵ ਦੀ ਸ਼ਕਤੀ ਹੈਂ।

ਤੁਹੀ ਬਾਸਵੀ ਈਸਵਰੀ ਕਾਰਤਿਕਿਆਨੀ ॥
तुही बासवी ईसवरी कारतिकिआनी ॥
ਤੂੰ ਹੀ ਇੰਦਰ ਦੀ ਸ਼ਕਤੀ, ਈਸ਼ਵਰ ਦੀ ਸ਼ਕਤੀ ਅਤੇ ਕਾਰਤਿਕੇਯ ਦੀ ਸ਼ਕਤੀ ਹੈ।

ਤੁਹੀ ਅੰਬਿਕਾ ਦੁਸਟਹਾ ਮੁੰਡਮਾਲੀ ॥
तुही अंबिका दुसटहा मुँडमाली ॥
ਤੂੰ ਹੀ ਅੰਬਿਕਾ, ਦੁਸ਼ਟਾ ਨੂੰ ਮਾਰਨ ਵਾਲੀ ਅਤੇ ਮੁੰਡਾ ਦੀ ਮਾਲਾ ਵਾਲੀ ਹੈਂ।

ਤੁਹੀ ਕਸਟ ਹੰਤੀ ਕ੍ਰਿਪਾ ਕੈ ਕ੍ਰਿਪਾਨੀ ॥੪੩੦॥
तुही कसट हंती कृपा कै कृपानी ॥४३०॥
ਤੂੰ ਹੀ ਕਸਟਾ ਨੂੰ ਹਰਨ ਵਾਲੀ ਅਤੇ ਕ੍ਰਿਪਾ ਕਰਨ ਵਾਲੀ ਕ੍ਰਿਪਾਲੂ ਹੈਂ ॥੪੩੦॥

ਤੁਮੀ ਬਰਾਹਣੀ ਹ੍ਵੈ ਹਿਰਨਾਛ ਮਾਰਿਯੋ ॥
तुमी बराहणी ह्वै हिरनाछ मारियो ॥
ਤੂੰ ਹੀ ਬਰਾਹ ਦੀ ਸ਼ਕਤੀ ਹੋ ਕੇ ਹਿਰਨਾਖਸ ਨੂੰ ਮਾਰਿਆ ਸੀ

ਹਰੰਨਾਕਸੰ ਸਿੰਘਣੀ ਹ੍ਵੈ ਪਛਾਰਿਯੋ ॥
हरंनाकसं सिंघणी ह्वै पछारियो ॥
ਅਤੇ ਨਰ ਸਿੰਘ ਦੀ ਸ਼ਕਤੀ ਹੋ ਕੇ ਹਿਰਣਕਸ਼ਪ ਨੂੰ ਪਛਾੜਿਆ ਸੀ।

ਤੁਮੀ ਬਾਵਨੀ ਹ੍ਵੈ ਤਿਨੋ ਲੋਗ ਮਾਪੇ ॥
तुमी बावनी ह्वै तिनो लोग मापे ॥
ਤੂੰ ਹੀ ਬਾਵਨ ਦੀ ਸ਼ਕਤੀ ਹੋ ਕੇ ਤਿੰਨਾ ਲੋਕਾ ਨੂੰ ਮਾਪਿਆ ਸੀ।

ਤੁਮੀ ਦੇਵ ਦਾਨੋ ਕੀਏ ਜਛ ਥਾਪੇ ॥੪੩੧॥
तुमी देव दानो कीए जछ थापे ॥४३१॥
ਤੂੰ ਹੀ ਦੇਵਤੇ, ਦੈਂਤ ਅਤੇ ਯਕਸ਼ ਥਾਪੇ ਹਨ ॥੪੩੧॥

ਤੁਮੀ ਰਾਮ ਹ੍ਵੈ ਕੈ ਦਸਾਗ੍ਰੀਵ ਖੰਡਿਯੋ ॥

ਤੁਮੀ ਰਾਮ ਹ੍ਵੈ ਕੈ ਦਸਾਗ੍ਰੀਵ ਖੰਡਿਯੋ ॥
ਤੂੰ ਹੀ ਰਾਮ ਹੋ ਕੇ ਦਸਾ ਸਿਰਾ ਵਾਲੇ ਰਾਵਣ ਨੂੰ ਮਾਰਿਆ ਸੀ।

ਤੁਮੀ ਕ੍ਰਿਸਨ ਹ੍ਵੈ ਕੰਸ ਕੇਸੀ ਬਿਹੰਡਿਯੋ ॥
तुमी कृसन ह्वै कंस केसी बिहंडियो ॥
ਤੂੰ ਹੀ ਕ੍ਰਿਸ਼ਨ ਹੋ ਕੇ ਕੰਸ ਅਤੇ ਕੇਸੀ ਨੂੰ ਖ਼ਤਮ ਕੀਤਾ ਸੀ।

ਤੁਮੀ ਜਾਲਪਾ ਹੈ ਬਿੜਾਲਾਛ ਘਾਯੋ ॥
तुमी जालपा है बिड़ालाछ घायो ॥
ਤੂੰ ਹੀ ਜਾਲਪਾ ਹੋ ਕੇ ਬਿੜਾਲਾਛ ਨੂੰ ਮਾਰਿਆ ਸੀ।

ਤੁਮੀ ਸੁੰਭ ਨੈਸੁੰਭ ਦਾਨੋ ਖਪਾਯੋ ॥੪੩੨॥
तुमी सुँभ नैसुँभ दानो खपायो ॥४३२॥
ਤੂੰ ਹੀ ਸੁੰਭ ਅਤੇ ਨਿਸੁੰਭ ਦੈਂਤਾ ਨੂੰ ਖਪਾਇਆ ਸੀ ॥੪੩੨॥

ਦੋਹਰਾ ॥
दोहरा ॥
ਦੋਹਰਾ:

ਦਾਸ ਜਾਨ ਕਰਿ ਦਾਸ ਪਰਿ ਕੀਜੈ ਕ੍ਰਿਪਾ ਅਪਾਰ ॥
दास जान करि दास परि कीजै कृपा अपार ॥
(ਮੈਨੂੰ ਆਪਣਾ) ਦਾਸ ਸਮਝ ਕੇ, ਦਾਸ ਉਤੇ ਅਪਾਰ ਕ੍ਰਿਪਾ ਕਰੋ।

ਆਪ ਹਾਥ ਦੈ ਰਾਖ ਮੁਹਿ ਮਨ ਕ੍ਰਮ ਬਚਨ ਬਿਚਾਰਿ ॥੪੩੩॥
आप हाथ दै राख मुहि मन क्रम बचन बिचारि ॥४३३॥
ਮਨ, ਬਾਣੀ ਅਤੇ ਕਰਮ ਦਾ ਵਿਚਾਰ ਕੇ ਆਪਣਾ ਹੱਥ ਦੇ ਕੇ ਮੇਰੀ ਰਖਿਆ ਕਰੋ ॥੪੩੩॥

ਚੌਪਈ ॥
चौपई ॥

ਚੌਪਈ:

ਮੈ ਨ ਗਨੇਸਹਿ ਪ੍ਰਿਥਮ ਮਨਾਊ ॥

मै न गनेसहि पृथम मनाऊ ॥

ਮੈਂ ਪਹਿਲਾ ਗਣੇਸ ਨੂੰ ਨਹੀਂ ਮਨਾਉਂਦਾ

ਕਿਸਨ ਬਿਸਨ ਕਬਹੂੰ ਨ ਧਿਆਊ ॥

किसन बिसन कबहूँ न धिआऊ ॥

ਅਤੇ ਕ੍ਰਿਸ਼ਨ ਤੇ ਵਿਸ਼ਣੂ ਨੂੰ ਵੀ ਨਹੀਂ ਧਿਆਉਂਦਾ।

ਕਾਨਿ ਸੁਨੇ ਪਹਿਚਾਨ ਨ ਤਿਨ ਸੋ ॥

कानि सुने पहिचान न तिन सो ॥

(ਮੈਂ ਉਨ੍ਹਾ ਬਾਰੇ) ਕੰਨਾ ਨਾਲ ਸੁਣਿਆ ਹੈ, (ਪਰ) ਉਨ੍ਹਾ ਨਾਲ (ਕੋਈ) ਪਛਾਣ ਨਹੀਂ ਹੈ।

ਲਿਵ ਲਾਗੀ ਮੋਰੀ ਪਗ ਇਨ ਸੋ ॥੪੩੪॥

लिव लागी मोरी पग इन सो ॥४३४॥

ਮੇਰੀ ਲਿਵ ਤਾ ਇਨ੍ਹਾ ਚਰਨਾ ਨਾਲ ਲਗੀ ਹੋਈ ਹੈ ॥੪੩੪॥

ਮਹਾਕਾਲ ਰਖਵਾਰ ਹਮਾਰੋ ॥

महाकाल रखवार हमारो ॥

ਮਹਾਕਾਲ ਮੇਰਾ ਰਾਖਾ ਹੈ।

ਮਹਾ ਲੋਹ ਮੈ ਕਿੰਕਰ ਥਾਰੋ ॥

महा लोह मै किंकर थारो ॥

ਹੇ ਮਹਾ ਲੋਹ! ਮੈਂ ਤੇਰਾ ਦਾਸ ਹਾ।

ਅਪੁਨਾ ਜਾਨਿ ਕਰੋ ਰਖਵਾਰ ॥

अपुना जानि करो रखवार ॥

ਆਪਣਾ ਸਮਝ ਕੇ ਮੇਰੀ ਰਖਿਆ ਕਰੋ

ਬਾਹ ਗਹੇ ਕੀ ਲਾਜ ਬਿਚਾਰ ॥੪੩੫॥

बाह गहे की लाज बिचार ॥४३५॥

ਅਤੇ ਬਾਹ ਪਕੜੇ ਦੀ ਲਾਜ ਵਿਚਾਰੋ ॥੪੩੫॥

ਅਪੁਨਾ ਜਾਨਿ ਮੁਝੈ ਪ੍ਰਤਿਪਰੀਐ ॥

अपुना जानि मुझै प्रतिपरीऐ ॥

ਆਪਣਾ ਸਮਝ ਕੇ ਹਰ ਤਰ੍ਹਾ ਨਾਲ ਮੇਰੀ ਪਾਲਨਾ ਕਰੋ।

ਚੁਨਿ ਚੁਨਿ ਸਤ੍ਰ ਹਮਾਰੇ ਮਰੀਐ ॥

चुनि चुनि सत्र हमारे मरीऐ ॥

ਮੇਰੇ ਵੈਰੀਆਂ ਨੂੰ ਚੁਣ ਚੁਣ ਕੇ ਮਾਰੋ।

ਦੇਗ ਤੇਗ ਜਗ ਮੈ ਦੋਊ ਚਲੈ ॥

देग तेग जग मै दोऊ चलै ॥

ਦੇਗ ਅਤੇ ਤੇਗ ਦੋਵੇਂ ਜਗਤ ਵਿਚ ਚਲਦੀਆਂ ਰਹਿਣ।

ਰਾਖੁ ਆਪਿ ਮੁਹਿ ਅਉਰ ਨ ਦਲੈ ॥੪੩੬॥

राखु आपि मुहि अउर न दलै ॥४३६॥

(ਤੁਸੀਂ) ਆਪ ਮੇਰੀ ਰਖਿਆ ਕਰੋ, (ਤਾ ਜੋ) ਹੋਰ ਕੋਈ ਮੈਨੂੰ ਦਲ ਨਾ ਸਕੇ ॥੪੩੬॥

ਤੁਮ ਮਮ ਕਰਹੁ ਸਦਾ ਪ੍ਰਤਿਪਾਰਾ ॥

तुम मम करहु सदा प्रतिपारा ॥

ਤੁਸੀਂ ਮੇਰੀ ਸਦਾ ਪ੍ਰਤਿਪਾਲਨਾ ਕਰੋ।

ਤੁਮ ਸਾਹਿਬ ਮੈ ਦਾਸ ਤਿਹਾਰਾ ॥

तुम साहिब मै दास तिहारा ॥

ਤੁਸੀਂ ਸੁਆਮੀ ਹੋ ਅਤੇ ਮੈਂ ਤੁਹਾਡਾ ਦਾਸ ਹਾ।

ਜਾਨਿ ਆਪਨਾ ਮੁਝੈ ਨਿਵਾਜ ॥

जानि आपना मुझै निवाज ॥

ਮੈਨੂੰ ਆਪਣਾ ਜਾਣ ਕੇ ਨਿਵਾਜੋ

ਆਪਿ ਕਰੋ ਹਮਰੇ ਸਭ ਕਾਜ ॥੪੩੭॥

आपि करो हमरे सभ काज ॥४३७॥

ਅਤੇ ਮੇਰੇ ਸਾਰੇ ਕੰਮ ਪੂਰੇ ਕਰੋ ॥੪੩੭॥

ਤੁਮ ਹੋ ਸਭ ਰਾਜਨ ਕੇ ਰਾਜਾ ॥

तुम हो सभ राजन के राजा ॥

ਤੁਸੀਂ ਸਾਰਿਆਂ ਰਾਜਿਆਂ ਦੇ ਰਾਜੇ ਹੋ।

ਆਪੇ ਆਪੁ ਗਰੀਬ ਨਿਵਾਜਾ ॥

आपे आपु गरीब निवाजा ॥

ਤੁਸੀਂ ਆਪਣੇ ਆਪ ਹੀ ਗ਼ਰੀਬਾ ਨੂੰ ਵਡਿਆਉਣ ਵਾਲੇ ਹੋ।

ਦਾਸ ਜਾਨ ਕਰਿ ਕ੍ਰਿਪਾ ਕਰਹੁ ਮੁਹਿ ॥

दास जान करि कृपा करहु मुहि ॥

(ਆਪਣਾ) ਦਾਸ ਜਾਣ ਕੇ ਮੇਰੇ ਉਤੇ ਕ੍ਰਿਪਾ ਕਰੋ।

ਹਾਰਿ ਪਰਾ ਮੈ ਆਨਿ ਦਵਾਰਿ ਤੁਹਿ ॥੪੩੮॥

हारि परा मै आनि दवारि तुहि ॥४३८॥

ਮੈਂ ਹਾਰ ਕੇ ਤੁਹਾਡੇ ਦੁਆਰੇ ਉਤੇ ਆ ਪਿਆ ਹਾ ॥੪੩੮॥

ਅਪੁਨਾ ਜਾਨਿ ਕਰੋ ਪ੍ਰਤਿਪਾਰਾ ॥

अपुना जानि करो प्रतिपारा ॥

ਆਪਣਾ ਜਾਣ ਕੇ ਮੇਰੀ ਪ੍ਰਤਿਪਾਲਣਾ ਕਰੋ।

ਤੁਮ ਸਾਹਿਬੁ ਮੈ ਕਿੰਕਰ ਥਾਰਾ ॥

ਤੁਮ ਸਾਹਿਬੁ ਮੈ ਕਿੰਕਰ ਥਾਰਾ ॥

ਤੁਸੀਂ ਸੁਆਮੀ ਹੋ ਅਤੇ ਮੈਂ ਤੁਹਾਡਾ ਦਾਸ ਹਾ।

ਦਾਸ ਜਾਨਿ ਕੈ ਹਾਥਿ ਉਬਾਰੋ ॥

दास जानि कै हाथि उबारो ॥

(ਮੈਨੂੰ ਆਪਣਾ) ਦਾਸ ਜਾਣ ਕੇ, ਹੱਥ ਦੇ ਕੇ ਬਚਾ ਲਵੋ।

ਹਮਰੇ ਸਭ ਬੈਰੀਅਨ ਸੰਘਾਰੋ ॥੪੩੯॥

हमरे सभ बैरीअन संघारो ॥४३९॥

ਮੇਰੇ ਸਾਰੇ ਵੈਰੀਆਂ ਦਾ ਸੰਘਾਰ ਕਰੋ ॥੪੩੯॥

ਪ੍ਰਥਮਿ ਧਰੋ ਭਗਵਤ ਕੋ ਧ੍ਯਾਨਾ ॥

प्रथमि धरो भगवत को ध्याना ॥

ਸਭ ਤੋਂ ਪਹਿਲਾ ਮੈਂ ਭਗਵਤੀ (ਦੇਵੀ) ਦਾ ਧਿਆਨ ਧਰਦਾ ਹਾ।

ਬਹੁਰਿ ਕਰੋ ਕਬਿਤਾ ਬਿਧਿ ਨਾਨਾ ॥

बहुरि करो कबिता बिधि नाना ॥

ਫਿਰ ਮੈਂ ਅਨੇਕ ਤਰ੍ਹਾ ਦੀ ਕਵਿਤਾ ਕਰਦਾ ਹਾ।

ਕ੍ਰਿਸਨ ਜਥਾਮਤਿ ਚਰਿਤ੍ਰ ਉਚਾਰੋ ॥

कृसन जथामति चरित्र उचारो ॥

ਜਿਸ ਤਰ੍ਹਾ ਦੀ ਬੁੱਧੀ ਹੈ, ਉਸ ਅਨੁਰੂਪ ਕ੍ਰਿਸ਼ਨ ਦੇ ਚਰਿਤ੍ਰ ਦਾ ਉੱਚਾਰਨ ਕਰਦਾ ਹਾ।

ਚੂਕ ਹੋਇ ਕਬਿ ਲੇਹੁ ਸੁਧਾਰੋ ॥੪੪੦॥

चूक होइ कबि लेहु सुधारो ॥४४०॥

ਹੇ ਕਵੀਓ! (ਕਿਤੇ) ਗ਼ਲਤੀ ਹੋਵੇ ਤਾ ਸੁਧਾਰ ਲੈਣਾ ॥੪੪੦॥

ਇਤਿ ਸ੍ਰੀ ਦੇਵੀ ਉਸਤਤਿ ਸਮਾਪਤੰ ॥

इति स्री देवी उसतति समापतं ॥

ਇਥੇ ਸ੍ਰੀ ਦੇਵੀ ਦੀ ਉਸਤਤ ਦੀ ਸਮਾਪਤੀ:

ਅਥ ਰਾਸ ਮੰਡਲ ॥

अथ रास मंडल ॥

ਹੁਣ ਰਾਸ ਮੰਡਲ

ਸਵੈਯਾ ॥

सवैया ॥

ਸਵੈਯਾ:

ਜਬ ਆਈ ਹੈ ਕਾਤਿਕ ਕੀ ਰੁਤਿ ਸੀਤਲ ਕਾਨ੍ਹ ਤਬੈ ਅਤਿ ਹੀ ਰਸੀਆ ॥

जब आई है कातिक की रुति सीतल कात्रह तबै अति ही रसीआ ॥

ਜਦੋਂ ਕਤਕ (ਦੇ ਮਹੀਨੇ) ਦੀ ਠੰਡੀ ਰੁਤ ਆਈ, ਤਦੋਂ ਵੱਡੇ ਰਸੀਏ ਕਾਨ੍ਹ ਨੇ, ਜੋ ਮਹਾ ਜਸ ਵਾਲਾ ਭਗਵਾਨ ਹੈ,

ਸੰਗਿ ਗੋਪਿਨ ਖੇਲ ਬਿਚਾਰ ਕਰਿਓ ਜੁ ਹੁਤੋ ਭਗਵਾਨ ਮਹਾ ਜਸੀਆ ॥

संगि गोपिन खेल बिचार करिओ जु हुतो भगवान महा जसीआ ॥

ਗਵਾਲ ਬਾਲਕਾ ਨਾਲ ਮਿਲ ਕੇ ਖੇਡ ਖੇਡਣ ਦਾ ਵਿਚਾਰ ਕੀਤਾ।

ਅਪਵਿਤ੍ਰਨ ਲੋਗਨ ਕੇ ਜਿਹ ਕੇ ਪਗਿ ਲਾਗਤ ਪਾਪ ਸਭੈ ਨਸੀਆ ॥

अपवित्रन लोगन के जिह के पगि लागत पाप सभै नसीआ ॥

ਅਪਵਿਤਰ ਲੋਕਾ ਦੇ ਸਾਰੇ ਪਾਪ ਜਿਸ ਦੇ ਚਰਨਾ ਨਾਲ ਲਗਦਿਆਂ ਨਸ਼ਟ ਹੋ ਜਾਦੇ ਹਨ,

ਤਿਹ ਕੋ ਸੁਨਿ ਤ੍ਰੀਯਨ ਕੇ ਸੰਗਿ ਖੇਲ ਨਿਵਾਰਹੁ ਕਾਮ ਇਹੈ ਬਸੀਆ ॥੪੪੧॥

तिह को सुनि त्रीयन के संगि खेल निवारहु काम इहै बसीआ ॥४४१॥

ਸੁਣੋ, ਉਸ ਦੇ (ਮਨ ਵਿਚ) ਇਹ ਵਸ ਗਿਆ ਹੈ ਕਿ ਇਸਤਰੀ ਨਾਲ ਖੇਡ ਕੇ ਕਾਮ ਨੂੰ ਦੂਰ ਕਰਨਾ ਚਾਹੀਦਾ ਹੈ ॥੪੪੧॥

ਆਨਨ ਜਾਹਿ ਨਿਸਾਪਤਿ ਸੋ ਦ੍ਰਿਗ ਕੋਮਲ ਹੈ ਕਮਲਾ ਦਲ ਕੈਸੇ ॥

आनन जाहि निसापति सो द्रग कोमल है कमला दल कैसे ॥

ਜਿਸ ਦਾ ਮੂੰਹ ਚੰਦ੍ਰਮਾ ਵਰਗਾ ਹੈ, ਕਮਲ ਫੁਲ ਦੀਆਂ ਪੰਖੜੀਆਂ ਵਰਗੇ ਜਿਸ ਦੇ ਨੈਣ ਹਨ।

ਹੈ ਭਰੁਟੇ ਧਨੁ ਸੇ ਬਰਨੀ ਸਰ ਦੂਰ ਕਰੈ ਤਨ ਕੇ ਦੁਖਰੈ ਸੇ ॥

है भरुटे धनु से बरनी सर दूर करै तन के दुखरै से ॥

ਜਿਸ ਦੇ ਭਰਵੱਟੇ ਧਨੁਸ਼ ਵਰਗੇ, ਪਲਕਾ ਤੀਰਾ (ਦੇ ਸਮਾਨ ਹਨ) ਅਤੇ ਜੋ (ਜਿਸ ਨੂੰ ਲਗਦੇ ਹਨ ਉਸ ਦੇ) ਤਨ ਦੇ ਦੁਖ ਨੂੰ ਦੂਰ ਕਰਦੇ ਹਨ।

ਕਾਮ ਕੀ ਸਾਨ ਕੇ ਸਾਥ ਘਸੇ ਦੁਖ ਸਾਧਨ ਕਟਬੇ ਕਹੁ ਤੈਸੇ ॥

काम की सान के साथ घसे दुख साधन कटबे कहु तैसे ॥

ਕਾਮ ਦੀ ਸਾਣ ਨਾਲ ਤੇਜ਼ ਕੀਤੇ ਹੋਏ ਤੀਰ ਉਸੇ ਤਰ੍ਹਾ (ਅਰਥਾਤ ਸਾਣ ਵਾਗ) ਸਾਧਾ ਦੇ ਦੁਖ (ਰੂਪ ਜੰਗਾਲ) ਨੂੰ ਕਟ ਦਿੰਦੇ ਹਨ।

ਕਉਲ ਕੇ ਪਤ੍ਰ ਕਿਧੋ ਸਸਿ ਸਾਥ ਲਗੇ ਕਬਿ ਸੁੰਦਰ ਸ੍ਯਾਮ ਅਰੈ ਸੇ ॥੪੪੨॥

कउल के पत्र किधो ससि साथ लगे कबि सुँदर स्याम अरै से ॥४४२॥

ਕਵੀ ਸ਼ਿਆਮ (ਕਹਿੰਦੇ ਹਨ, ਨੈਣ ਇਸ ਤਰ੍ਹਾ ਦੇ ਹਨ, ਮਾਨੋ) ਚੰਦ੍ਰਮਾ ਵਰਗੇ ਸਿਰ ਨਾਲ ਕਮਲ ਦੀਆਂ ਪੰਖੜੀਆਂ ਵਾਗ ਅੜੇ ਹੋਏ ਹੋਣ ॥੪੪੨॥

ਬਧਿਕ ਹੈ ਟਟੀਆ ਬਰੁਨੀ ਧਰ ਕੋਰਨ ਕੀ ਦੁਤਿ ਸਾਇਕ ਸਾਧੇ ॥

बधिक है टटीआ बरुनी धर कोरन की दुति साइक साधे ॥

(ਕਾਨ੍ਹ) ਸ਼ਿਕਾਰੀ ਹੈ ਅਤੇ ਪਲਕਾ ਓਹਲਾ (ਅਰਥਾਤ ਮੋਰਚਾ) ਹਨ ਅਤੇ ਅੱਖਾ ਦੀਆਂ ਕੋਰਾ (ਕਨੱਖੀਆਂ) ਦੀ ਸੁੰਦਰਤਾ (ਅਜਿਹੀ ਹੈ, ਮਾਨੋ) ਤੀਰ ਸਾਧੇ ਹੋਏ ਹੋਣ।

ਠਾਢੇ ਹੈ ਕਾਨ੍ਹ ਕਿਧੋ ਬਨ ਮੈ ਤਨ ਪੈ ਸਿਰ ਪੈ ਅੰਬੁਵਾ ਰੰਗ ਬਾਧੇ ॥

ठाढे है कान्रह किधो बन मै तन पै सिर पै अंबुवा रंग बाधे ॥

ਕਾਨ੍ਹ ਕਿਤੇ ਬਨ ਵਿਚ ਖੜੋਤੇ ਹਨ ਅਤੇ ਸਿਰ ਤੇ ਤਨ ਉਤੇ ਕੇਸਰੀ ਰੰਗ ਦੇ ਬਸਤ੍ਰ ਧਾਰਨ ਕੀਤੇ ਹੋਏ ਹਨ।

ਚਾਲ ਚਲੈ ਹਰੂਏ ਹਰੂਏ ਮਨੋ ਸੀਖ ਦਈ ਇਹ ਬਾਧਕ ਪਾਧੇ ॥

चाल चलै हरूए हरूए मनो सीख दई इह बाधक पाधे ॥

ਹੌਲੀ ਹੌਲੀ ਚਾਲ ਨਾਲ ਚਲਦੇ ਹਨ, (ਇੰਜ ਲਗਦਾ ਹੈ) ਮਾਨੋ ਕਿਸੇ ਸ਼ਿਕਾਰੀ ਰੂਪ ਪਾਧੇ ਨੇ ਸਿਖਿਆ ਦਿੱਤੀ ਹੋਵੇ।

ਅਉ ਸਭ ਹੀ ਠਟ ਬਧਕ ਸੇ ਮਨ ਮੋਹਨ ਜਾਲ ਪੀਤੰਬਰ ਕਾਧੇ ॥੪੪੩॥

अउ सभ ही ठट बधक से मन मोहन जाल पीतंबर काधे ॥४४३॥

ਹੋਰ ਸਾਰਾ ਠਾਠ ਸ਼ਿਕਾਰੀ ਵਰਗਾ ਹੈ ਅਤੇ ਜੋ ਪੀਲਾ ਬਸਤ੍ਰ ਮੋਢੇ ਉਤੇ (ਲਿਆ ਹੋਇਆ ਹੈ) ਜਿਵੇਂ ਮਨ ਨੂੰ ਮੋਹਣ ਲਈ ਜਾਲ ਧਰਿਆ ਹੋਇਆ ਹੈ ॥੪੪੩॥

ਸੋ ਉਠਿ ਠਾਢਿ ਕਿਧੋ ਬਨ ਮੈ ਜੁਗ ਤੀਸਰ ਮੈ ਪਤਿ ਜੋਊ ਸੀਯਾ ॥
सो उठि ठाढि किधो बन मै जुग तीसर मै पति जोऊ सीया ॥
ਉਹ ਉਠ ਕੇ ਉਸ ਵੇਲੇ ਬਨ ਵਿਚ ਖੜੋਤੇ ਹਨ ਜੋ ਤ੍ਰੇਤਾ ਯੁਗ ਵਿਚ ਸੀਤਾ ਦੇ ਪਤੀ ਸਨ।

ਜਮੁਨਾ ਮਹਿ ਖੇਲ ਕੇ ਕਾਰਨ ਕੌ ਘਸਿ ਚੰਦਨ ਭਾਲ ਮੈ ਟੀਕੋ ਦੀਯਾ ॥
जमुना महि खेल के कारन कौ घसि चंदन भाल मै टीको दीया ॥
ਜਮਨਾ ਵਿਚ ਖੇਲ ਕਰਨ ਲਈ (ਉਸ ਨੇ) ਚੰਦਨ ਨੂੰ ਘਸ ਕੇ ਮੱਥੇ ਉਤੇ ਟਿਕਾ ਲਗਾਇਆ ਹੋਇਆ ਹੈ।

ਭਿਲਰਾ ਡਰਿ ਨੈਨ ਕੇ ਸੈਨਨ ਕੋ ਸਭ ਗੋਪਿਨ ਕੋ ਮਨ ਚੋਰਿ ਲੀਯਾ ॥
भिलरा डरि नैन के सैनन को सभ गोपिन को मन चोरि लीया ॥
ਅੱਖਾ ਦੇ ਇਸ਼ਾਰਿਆਂ ਦਾ ਭੁਲਾਵਾ (ਚੋਗਾ) ਪਾ ਕੇ (ਉਸ ਨੇ) ਸਾਰਿਆਂ ਗਵਾਲ ਬਾਲਕਾ ਦਾ ਮਨ ਚੁਰਾ ਲਿਆ ਹੈ।

ਕਬਿ ਸਯਾਮ ਕਹੈ ਭਗਵਾਨ ਕਿਧੋ ਰਸ ਕਾਰਨ ਕੋ ਠਗ ਬੇਸ ਕੀਆ ॥੪੪੪॥
कबि स्याम कहै भगवान किधो रस कारन को ठग बेस कीआ ॥४४४॥
ਕਵੀ ਸ਼ਿਆਮ ਕਹਿੰਦੇ ਹਨ ਮਾਨੋ ਰਸ (ਨੂੰ ਪ੍ਰਾਪਤ ਕਰਨ) ਲਈ ਭਗਵਾਨ ਨੇ ਇਹ ਭੇਸ ਬਣਾਇਆ ਹੋਵੇ ॥੪੪੪॥

ਦ੍ਰਿਗ ਜਾਹਿ ਮ੍ਰਿਗੀ ਪਤਿ ਕੀ ਸਮ ਹੈ ਮੁਖ ਜਾਹਿ ਨਿਸਾਪਤਿ ਸੀ ਛਬਿ ਪਾਈ ॥
द्रिग जाहि मृगी पति की सम है मुख जाहि निसापति सी छबि पाई ॥
ਜਿਸ ਦੀਆਂ ਅੱਖਾ ਹਿਰਨ ਵਰਗੀਆਂ ਹਨ, ਅਤੇ ਜਿਸ ਦੇ ਮੁਖ ਨੇ ਚੰਦ੍ਰਮਾ ਵਰਗੀ ਸ਼ੋਭਾ ਪਾਈ ਹੋਈ ਹੈ;

ਜਾਹਿ ਕੁਰੰਗਨ ਕੇ ਰਿਪੁ ਸੀ ਕਟਿ ਕੰਚਨ ਸੀ ਤਨ ਨੈ ਛਬਿ ਛਾਈ ॥
जाहि कुरंगन के रिपु सी कटि कंचन सी तन नै छबि छाई ॥
ਜਿਸ ਦਾ ਲਕ ਸ਼ੇਰ ਵਰਗਾ (ਪਤਲਾ) ਹੈ ਅਤੇ ਸ਼ਰੀਰ ਦੀ ਛਬੀ ਸੋਨੇ ਦੀ ਚਮਕ ਵਰਗੀ ਹੈ;

ਪਾਟ ਬਨੇ ਕਦਲੀ ਦਲ ਦ੍ਵੈ ਜੰਘਾ ਪਰ ਤੀਰਨ ਸੀ ਦੁਤਿ ਗਾਈ ॥
पाट बने कदली दल द्वै जंघा पर तीरन सी दुति गाई ॥
ਜਿਸ ਦੇ ਪਟ ਕਦਲੀ ਦੇ ਤਣੇ ਵਰਗੇ ਬਣੇ ਹਨ ਅਤੇ ਜੰਘਾ ਤੀਰਾ ਜਿਹੀ ਸ਼ੋਭਾ ਵਾਲੀਆਂ ਹਨ (ਭਾਵ-ਸਿਧੀਆਂ ਹਨ);

ਅੰਗ ਪ੍ਰਤੰਗ ਸੁ ਸੁੰਦਰ ਸ੍ਯਾਮ ਕਛੂ ਉਪਮਾ ਕਹੀਐ ਨਹੀ ਜਾਈ ॥੪੪੫॥

अंग प्रतंग सु सुँदर स्याम कछू उपमा कहीऐ नही जाई ॥४४५॥

ਸ਼ਿਆਮ ਦੇ ਅੰਗ ਪ੍ਰਤਿ ਅੰਗ ਬਹੁਤ ਸੁੰਦਰ ਹਨ, (ਉਨ੍ਹਾ ਦੀ) ਕੁਝ ਵੀ ਉਪਮਾ ਨਹੀਂ ਕਹੀ ਜਾ ਸਕਦੀ ॥੪੪੫॥

ਮੁਖ ਜਾਹਿ ਨਿਸਾਪਤਿ ਕੀ ਸਮ ਹੈ ਬਨ ਮੈ ਤਿਨ ਗੀਤ ਰਿਝਿਯੋ ਅਰੁ ਗਾਯੋ ॥

मुख जाहि निसापति की सम है बन मै तिन गीत रिझियो अरु गायो ॥

ਜਿਸ ਦਾ ਮੁਖ ਚੰਦ੍ਰਮਾ ਵਰਗਾ ਹੈ, ਉਸ ਨੇ ਬਨ ਵਿਚ ਪ੍ਰਸੰਨ ਹੋ ਕੇ ਗੀਤ ਗਾਏ ਹਨ।

ਤਾ ਸੁਰ ਕੋ ਧੁਨਿ ਸ੍ਰਉਨਨ ਮੈ ਬ੍ਰਿਜ ਹੂੰ ਕੀ ਤ੍ਰਿਯਾ ਸਭ ਹੀ ਸੁਨਿ ਪਾਯੋ ॥

ता सुर को धुनि स्रउनन मै बृज हूँ की तृया सभ ही सुनि पायो ॥

(ਉਨ੍ਹਾ ਗੀਤਾ ਦੀ) ਸੁਰ ਦੀ ਧੁਨ ਨੂੰ (ਜਦੋਂ) ਬ੍ਰਜ ਦੀਆਂ ਸਾਰੀਆਂ ਇਸਤਰੀਆਂ ਨੇ ਕੰਨਾ ਨਾਲ ਸੁਣਿਆ

ਧਾਇ ਚਲੀ ਹਰਿ ਕੇ ਮਿਲਬੇ ਕਹੁ ਤਉ ਸਭ ਕੇ ਮਨ ਮੈ ਜਬ ਭਾਯੋ ॥

धाइ चली हरि के मिलबे कहु तउ सभ के मन मै जब भायो ॥

ਅਤੇ ਉਨ੍ਹਾ ਸਾਰੀਆਂ ਦੇ ਮਨ ਨੂੰ ਜਦ ਚੰਗਾ ਲਗਿਆ ਤਾ ਸਾਰੀਆਂ ਕਾਨ੍ਹ ਨੂੰ ਮਿਲਣ ਲਈ ਭਜ ਪਈਆਂ।

ਕਾਨ੍ਹ ਮਨੋ ਮ੍ਰਿਗਨੀ ਜੁਵਤੀ ਛਲਬੇ ਕਹੁ ਘੰਟਕ ਹੇਰਿ ਬਨਾਯੋ ॥੪੪੬॥

कान्ह मनो मृगनी जुवती छलबे कहु घंटक हेरि बनायो ॥४४६॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਨ੍ਹ ਨੇ ਮੁਟਿਆਰਾ ਰੂਪ ਹਿਰਨੀਆਂ ਨੂੰ ਛਲਣ ਲਈ 'ਘੰਡਾਹੇੜਾ' ਬਣਾਇਆ ਹੋਵੇ ॥੪੪੬॥

ਮੁਰਲੀ ਮੁਖ ਕਾਨਰ ਕੇ ਤਰੂਏ ਤਰੁ ਸ੍ਯਾਮ ਕਹੈ ਬਿਧਿ ਖੂਬ ਛਕੀ ॥

मुरली मुख कानर के तरूए तरु स्याम कहै बिधि खूब छकी ॥

ਸ਼ਿਆਮ (ਕਵੀ) ਕਹਿੰਦੇ ਹਨ, ਬ੍ਰਿਛ ਹੇਠਾ ਖੜੋਤੇ ਕਾਨ੍ਹ ਦੇ ਮੂੰਹ ਨਾਲ ਲਗੀ ਮੁਰਲੀ ਚੰਗੀ ਤਰ੍ਹਾ ਫਬ ਰਹੀ ਹੈ।

ਬ੍ਰਿਜ ਭਾਮਿਨ ਆ ਪਹੁਚੀ ਦਵਰੀ ਸੁਧਿ ਹਿਯਾ ਜੁ ਰਹੀ ਨ ਕਛੂ ਮੁਖ ਕੀ ॥

बृज भामिन आ पहुची दवरी सुधि हिया जु रही न कछू मुख की ॥

ਬ੍ਰਜ-ਭੂਮੀ ਦੀਆਂ ਇਸਤਰੀਆਂ ਦੌੜਦੀਆਂ ਹੋਈਆਂ ਆ ਪਹੁੰਚੀਆਂ ਹਨ, ਉਨ੍ਹਾ ਨੂੰ ਆਪਣੇ ਮੁਖ ਦੀ ਸੁਧ ਅਤੇ ਹੱਯਾ ਨਹੀਂ ਰਹੀ ਹੈ।

ਮੁਖ ਕੋ ਪਿਖਿ ਰੂਪ ਕੇ ਬਸ੍ਯ ਭਈ ਮਤ ਹ੍ਵੈ ਅਤਿ ਹੀ ਕਹਿ ਕਾਨ੍ਹ ਬਕੀ ॥

मुख को पिखि रूप के बस्रय भई मत ह्वै अति ही कहि कात्रह बकी ॥
(ਕਾਨ੍ਹ ਦੇ) ਮੁਖ ਨੂੰ ਵੇਖ ਕੇ (ਉਸ ਦੇ) ਵਸ ਵਿਚ ਹੋ ਗਈਆਂ ਹਨ ਅਤੇ ਅਤਿ ਮਤਵਾਲੀਆਂ ਹੋ ਕੇ 'ਕਾਨ੍ਹ ਕਾਨ੍ਹ' ਪੁਕਾਰਦੀਆਂ ਹਨ।

ਇਕ ਝੂਮਿ ਪਰੀ ਇਕ ਗਾਇ ਉਠੀ ਤਨ ਮੈ ਇਕ ਹ੍ਵੈ ਰਹਿਗੀ ਸੁ ਜਕੀ ॥੪੪੭॥
इक झूमि परी इक गाइ उठी तन मै इक ह्वै रहिगी सु जकी ॥४४७॥
ਇਕ ਝੂਮ ਕੇ (ਡਿਗ) ਪਈਆਂ ਹਨ, ਇਕ ਗਾ ਉਠੀਆਂ ਹਨ, ਇਕ ਆਪਣੇ ਤਨ ਵਿਚ ਮਗਨ ਹੋ ਕੇ ਦੀਵਾਨੀਆਂ ਹੋ ਗਈਆਂ ਹਨ ॥੪੪੭॥

ਹਰਿ ਕੀ ਸੁਨਿ ਕੈ ਸੁਰ ਸ੍ਰਉਨਨ ਮੈ ਸਭ ਧਾਇ ਚਲੀ ਬ੍ਰਿਜਭੂਮਿ ਸਖੀ ॥
हरि की सुनि कै सुर स्रउनन मै सभ धाइ चली बृजभूमि सखी ॥
ਸ੍ਰੀ ਕ੍ਰਿਸ਼ਨ ਦੀ (ਮੁਰਲੀ ਦੀ) ਸੁਰ ਕੰਨਾ ਨਾਲ ਸੁਣ ਕੇ ਬ੍ਰਜ-ਭੂਮੀ ਦੀਆਂ ਸਾਰੀਆਂ ਸਹੇਲੀਆਂ ਦਬਾਦਬ ਚਲ ਪਈਆਂ ਹਨ।

ਸਭ ਮੈਨ ਕੇ ਹਾਥਿ ਗਈ ਬਧ ਕੈ ਸਭ ਸੁੰਦਰ ਸ੍ਯਾਮ ਕੀ ਪੇਖਿ ਅਖੀ ॥
सभ मैन के हाथि गई बध कै सभ सुँदर स्याम की पेखि अखी ॥
ਸੁੰਦਰ ਕ੍ਰਿਸ਼ਨ ਦੀਆਂ ਸ਼ੁਭ ਅੱਖਾ ਨੂੰ ਵੇਖ ਕੇ ਸਾਰੀਆਂ ਕਾਮ ਦੇ ਹੱਥ ਵਿਚ ਬੰਨ੍ਹੀਆਂ ਗਈਆਂ ਹਨ।

ਨਿਕਰੀ ਗ੍ਰਿਹ ਤੇ ਮ੍ਰਿਗਨੀ ਸਮ ਮਾਨਹੁ ਗੋਪਿਨ ਤੇ ਨਹਿ ਜਾਹਿ ਰਖੀ ॥
निकरी गृह ते मृगनी सम मानहु गोपिन ते नहि जाहि रखी ॥
(ਉਹ) ਘਰੋਂ ਹਿਰਨੀਆਂ ਵਾਗ ਨਿਕਲੀਆਂ ਹਨ, ਮਾਨੋ (ਕ੍ਰਿਸ਼ਨ ਦੀ ਬੰਸਰੀ ਦੀ ਸੁਰ ਰੂਪ ਘੰਡਾਹੇੜੇ ਦਾ ਸ਼ਬਦ ਸੁਣ ਕੇ) ਗਵਾਲਿਆਂ ਤੋਂ ਰੋਕੀਆਂ ਨਹੀਂ ਜਾ ਸਕੀਆਂ।

ਇਹ ਭਾਤਿ ਹਰੀ ਪਹਿ ਆਇ ਗਈ ਜਨੁ ਆਇ ਗਈ ਸੁਧਿ ਜਾਨਿ ਸਖੀ ॥੪੪੮॥
इह भाति हरी पहि आइ गई जनु आइ गई सुधि जानि सखी ॥४४८॥
ਇਸ ਤਰ੍ਹਾ ਸ੍ਰੀ ਕ੍ਰਿਸ਼ਨ ਕੋਲ ਆ ਗਈਆਂ ਹਨ, ਮਾਨੋ ਸਖੀ ਨੂੰ (ਦੂਜੀ ਸਖੀ ਦੇ ਉਥੇ ਹੋਣ ਬਾਰੇ) ਜਾਣ ਕੇ ਸੁਧ ਆ ਗਈ ਹੋਵੇ ॥੪੪੮॥

ਗਈ ਆਇ ਦਸੋ ਦਿਸ ਤੇ ਗੁਪੀਆ ਸਭ ਹੀ ਰਸ ਕਾਨ੍ਹ ਕੇ ਸਾਥ ਪਗੀ ॥
गई आइ दसो दिस ते गुपीआ सभ ही रस कात्रह के साथ पगी ॥
ਕ੍ਰਿਸ਼ਨ ਦੇ ਪ੍ਰੇਮ ਰਸ ਵਿਚ ਭਿੰਨੀਆਂ ਹੋਈਆਂ ਸਾਰੀਆਂ ਗੋਪੀਆਂ ਦਸਾ ਦਿਸ਼ਾਵਾ ਤੋਂ ਆ ਗਈਆਂ ਹਨ।

ਪਿਖ ਕੈ ਮੁਖਿ ਕਾਨ੍ਹ ਕੋ ਚੰਦ ਕਲਾ ਸੁ ਚਕੋਰਨ ਸੀ ਮਨ ਮੈ ਉਮਗੀ ॥

पिख कै मुखि कान्रह को चंद कला सु चकोरन सी मन मै उमगी ॥

ਚੰਦ੍ਰਮਾ ਦੀ ਕਲਾ ਵਰਗਾ ਸ੍ਰੀ ਕ੍ਰਿਸ਼ਨ ਦਾ ਸੁੰਦਰ ਮੁਖ ਵੇਖ ਕੇ ਚਕੋਰਾ ਵਾਗ (ਉਨ੍ਹਾ ਦੇ) ਮਨ ਵਿਚ ਉਮੰਗ ਭਰ ਗਈ ਹੈ।

ਹਰਿ ਕੋ ਪੁਨਿ ਸੁਧਿ ਸੁ ਆਨਨ ਪੇਖਿ ਕਿਧੌ ਤਿਨ ਕੀ ਠਗ ਡੀਠ ਲਗੀ ॥

हरि को पुनि सुधि सु आनन पेखि किधौ तिन की ठग डीठ लगी ॥

ਫਿਰ ਕ੍ਰਿਸ਼ਨ ਦੇ ਸ਼ੁਧ ਸਰੂਪ ਮੁਖ ਨੂੰ ਵੇਖ ਕੇ ਉਨ੍ਹਾ ਦੀ ਠਗਣੀ ਨਜ਼ਰ ਲਗ ਗਈ ਹੈ।

ਭਗਵਾਨ ਪ੍ਰਸੰਨਿ ਭਯੋ ਪਿਖ ਕੈ ਕਬਿ ਸ੍ਯਾਮ ਮਨੋ ਮ੍ਰਿਗ ਦੇਖ ਮ੍ਰਿਗੀ ॥੪੪੯॥

भगवान प्रसंनि भयो पिख कै कबि स्याम मनो मृग देख मृगी ॥४४९॥

ਕਵੀ ਸ਼ਿਆਮ (ਕਹਿੰਦੇ ਹਨ) ਕਾਨ੍ਹ ਉਨ੍ਹਾ ਨੂੰ ਵੇਖ ਕੇ ਪ੍ਰਸੰਨ ਹੋ ਰਿਹਾ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਹਿਰਨੀ ਨੂੰ ਵੇਖ ਕੇ ਹਿਰਨ (ਪ੍ਰਸੰਨ ਹੁੰਦਾ ਹੋਵੇ) ॥੪੪੯॥

ਗੋਪਿਨ ਕੀ ਬਰਜੀ ਨ ਰਹੀ ਸੁਰ ਕਾਨਰ ਕੀ ਸੁਨਬੇ ਕਹੁ ਤ੍ਰਾਘੀ ॥

गोपिन की बरजी न रही सुर कानर की सुनबे कहु त्राघी ॥

(ਉਹ ਇਸਤਰੀਆਂ) ਗਵਾਲਿਆਂ ਦੇ ਰੋਕਿਆਂ ਵੀ ਨਾ ਰੁਕੀਆਂ ਅਤੇ ਕਾਨ੍ਹ ਦੀ (ਬੰਸਰੀ ਦੀ) ਸੁਰ ਸੁਣਨ ਲਈ ਬੇਤਾਬ ਹੋ ਗਈਆਂ।

ਨਾਖਿ ਚਲੀ ਅਪਨੇ ਗ੍ਰਿਹ ਇਉ ਜਿਮੁ ਮਤਿ ਜੁਗੀਸ੍ਵਰ ਇੰਦ੍ਰਹਿ ਲਾਘੀ ॥

नाखि चली अपने गृह इउ जिमु मति जुगीस्वर इंद्रहि लाघी ॥

ਘਰਾ ਦੇ (ਕੰਮਾ-ਕਾਰਾ ਨੂੰ) ਇਸ ਤਰ੍ਹਾ ਉਲੰਘ ਗਈਆਂ, ਜਿਸ ਤਰ੍ਹਾ ਯੋਗੇਸ਼ਵਰ ਦੀ ਮਤ ਇੰਦਰ ਲੋਕ ਨੂੰ ਟਪ ਜਾਦੀ ਹੈ।

ਦੇਖਨ ਕੋ ਮੁਖਿ ਤਾਹਿ ਚਲੀ ਜੋਊ ਕਾਮ ਕਲਾ ਹੂੰ ਕੋ ਹੈ ਫੁਨਿ ਬਾਘੀ ॥

देखन को मुखि ताहि चली जोऊ काम कला हूँ को है फुनि बाघी ॥

ਕਾਮ-ਕਲਾ ਦੀ ਥਾਹ ਪਾਣ ਵਾਲੇ ਕ੍ਰਿਸ਼ਨ ਦਾ ਮੁਖ ਦੇਖਣ ਲਈ ਚਲ ਪਈਆਂ ਹਨ।

ਡਾਰਿ ਚਲੀ ਸਿਰ ਕੇ ਪਟ ਇਉ ਜਨੁ ਡਾਰਿ ਚਲੀ ਸਭ ਲਾਜ ਬਹਾਘੀ ॥੪੫੦॥

डारि चली सिर के पट इउ जनु डारि चली सभ लाज बहाघी ॥४५०॥

ਸਿਰ ਦੇ ਬਸਤ੍ਰ ਇਸ ਤਰ੍ਹਾ (ਉਤਾਰ ਕੇ) ਸੁਟ ਚਲੀਆਂ ਹਨ ਮਾਨੋ ਸਾਰੀ ਲੋਕ ਲਾਜ ਸੁਟ ਕੇ (ਨਾਗੇ ਸੰਨਿਆਸੀਆਂ ਦੀ ਟੋਲੀ) ਚਲੀ ਹੋਵੇ ॥੪੫੦॥

ਕਾਨ੍ਹ ਕੇ ਪਾਸਿ ਗਈ ਜਬ ਹੀ ਤਬ ਹੀ ਸਭ ਗੋਪਿਨ ਲੀਨ ਸੁ ਸੰਙ੍ਯਾ ॥

कान्रह के पासि गई जब ही तब ही सभ गोपिन लीन सु संङा ॥

ਜਦੋਂ (ਉਹ) ਸ੍ਰੀ ਕ੍ਰਿਸ਼ਨ ਦੇ ਪਾਸ ਗਈਆਂ, ਤਦੋਂ (ਕਾਨ੍ਹ ਨੇ) ਸਾਰੀਆਂ ਗੋਪੀਆਂ ਨੂੰ ਆਪਣੇ ਸੰਗ ਵਿਚ ਮਿਲਾ ਲਿਆ।

ਚੀਰ ਪਰੇ ਗਿਰ ਕੈ ਤਨ ਭੂਖਨ ਟੂਟ ਗਈ ਤਿਨ ਹਾਥਨ ਬੰਙਾ ॥

चीर परे गिर कै तन भूखन टूट गई तिन हाथन बंङा ॥

(ਉਸ ਵੇਲੇ ਉਨ੍ਹਾ ਗੋਪੀਆਂ ਦੇ) ਤਨ ਤੋਂ ਬਸਤ੍ਰ ਅਤੇ ਗਹਿਣੇ ਡਿਗ ਕੇ ਪਰੇ (ਜਾ ਪਏ) ਅਤੇ ਉਨ੍ਹਾ ਦੇ ਹੱਥਾ ਦੀਆਂ ਵੰਗਾ ਟੁਟ ਗਈਆਂ।

ਕਾਨ੍ਹ ਕੋ ਰੂਪ ਨਿਹਾਰਿ ਸਭੈ ਗੁਪੀਆ ਕਬਿ ਸ੍ਯਾਮ ਭਈ ਇਕ ਰੰਙਾ ॥

कान्रह को रूप निहारि सभै गुपीआ कबि स्याम भई इक रंङा ॥

ਸ਼ਿਆਮ ਕਵੀ (ਕਹਿੰਦੇ ਹਨ) ਕਾਨ੍ਹ ਦੇ ਰੂਪ ਨੂੰ ਵੇਖ ਕੇ ਸਾਰੀਆਂ ਗੋਪੀਆਂ (ਸ੍ਰੀ ਕ੍ਰਿਸ਼ਨ ਨਾਲ) ਇਕ ਰੰਗ ਹੋ ਗਈਆਂ

ਹੋਇ ਗਈ ਤਨਮੈ ਸਭ ਹੀ ਇਕ ਰੰਗ ਮਨੋ ਸਭ ਛੋਡ ਕੈ ਸੰਙਾ ॥੪੫੧॥

होइ गई तनमै सभ ही इक रंग मनो सभ छोड कै संङा ॥४५१॥

(ਅਰਥਾਤ ਇਕਮਿਕ ਹੋ ਗਈਆਂ) ਮਾਨੋ ਸਭ ਸੰਗ ਸੰਕੋਚ ਛਡ ਕੇ ਸਾਰੀਆਂ ਤਨਮੈ ਹੋਕੇ ਇਕ ਰੰਗ ਹੋ ਗਈਆਂ ਹੋਣ ॥੪੫੧॥

ਗੋਪਿਨ ਭੂਲਿ ਗਈ ਗ੍ਰਿਹ ਕੀ ਸੁਧਿ ਕਾਨ੍ਹ ਹੀ ਕੇ ਰਸ ਭੀਤਰ ਰਾਚੀ ॥

गोपिन भूलि गई गृह की सुधि कान्रह ही के रस भीतर राची ॥

ਗੋਪੀਆਂ ਘਰਾ ਦੀ ਸੁਧ-ਬੁਧ ਭੁਲ ਗਈਆਂ ਅਤੇ ਕਾਨ੍ਹ ਦੇ ਰਸ ਵਿਚ ਹੀ ਰਚਮਿਚ ਗਈਆਂ।

ਭਉਹ ਭਰੀ ਮਧੁਰੀ ਬਰਨੀ ਸਭ ਹੀ ਸੁ ਢਰੀ ਜਨੁ ਮੈਨ ਕੇ ਸਾਚੀ ॥

भउह भरी मधुरी बरनी सभ ही सु ढरी जनु मैन के साची ॥

ਭਰੀਆਂ ਹੋਈਆਂ ਭਵਾ ਵਾਲੀਆਂ, ਮਧਰੀਆਂ, (ਸੁੰਦਰ) ਪਲਕਾ ਵਾਲੀਆਂ ਸਾਰੀਆਂ ਹੀ ਮਾਨੋ ਕਾਮ ਦੇ ਸਾਚੇ ਵਿਚ ਢਲੀਆਂ ਹੋਣ।

ਛੋਰ ਦਏ ਰਸ ਅਉਰਨ ਸ੍ਵਾਦ ਭਲੇ ਭਗਵਾਨ ਹੀ ਸੋ ਸਭ ਮਾਚੀ ॥

छोर दए रस अउरन स्वाद भले भगवान ही सो सभ माची ॥

(ਉਨ੍ਹਾ ਨੇ) ਸਾਰਿਆਂ ਰਸਾ ਅਤੇ ਸੁਆਦਾ ਨੂੰ ਛਡ ਦਿੱਤਾ ਹੈ ਅਤੇ ਭਗਵਾਨ ਕਾਨ੍ਹ ਦੇ ਰਸ ਵਿਚ ਹੀ ਭਲੀ ਭਾਤ ਮਗਨ ਹੋ ਗਈਆਂ ਹਨ।

ਸੋਭਤ ਤਾ ਤਨ ਮੈ ਹਰਿ ਕੋ ਮਨੋ ਕੰਚਨ ਮੈ ਚੁਨੀਆ ਚੁਨਿ ਖਾਚੀ ॥੪੫੨॥

सोभत ता तन मै हरि को मनो कंचन मै चुनीआ चुनि खाची ॥४५२॥

ਉਨ੍ਹਾ ਦੇ ਸ਼ਰੀਰ ਵਿਚ ਕਾਨ੍ਹ ਇਸ ਤਰ੍ਹਾ ਸੁਸ਼ੋਭਿਤ ਹੋ ਰਹੇ ਹਨ ਮਾਨੋ ਸੋਨੇ ਵਿਚ ਹੀਰੇ ਦੀਆਂ ਟੁਕੜੀਆਂ ਚੁਣ ਚੁਣ ਕੇ ਜੜ੍ਹੀਆਂ ਗਈਆਂ ਹੋਣ ॥੪੫੨॥

ਕਾਨ੍ਹ ਕੋ ਰੂਪ ਨਿਹਾਰਿ ਰਹੀ ਬ੍ਰਿਜ ਮੈ ਜੁ ਹੁਤੀ ਗੁਪੀਆ ਅਤਿ ਹਾਛੀ ॥

कात्रह को रूप निहारि रही बृज मै जु हुती गुपीआ अति हाछी ॥

ਬ੍ਰਜ-ਭੂਮੀ ਵਿਚ ਜੋ ਬਹੁਤ ਸੁੰਦਰ ਗੋਪੀਆਂ ਸਨ, ਉਹ ਕਾਨ੍ਹ ਦੇ ਰੂਪ ਨੂੰ ਵੇਖ ਰਹੀਆਂ ਹਨ।

ਰਾਜਤ ਜਾਹਿ ਮ੍ਰਿਗੀ ਪਤਿ ਨੈਨ ਬਿਰਾਜਤ ਸੁੰਦਰ ਹੈ ਸਮ ਮਾਛੀ ॥

राजत जाहि मृगी पति नैन बिराजत सुँदर है सम माछी ॥

ਜਿਨ੍ਹਾ ਦੇ ਹਿਰਨਾ ਵਰਗੇ ਨੈਣ ਸੁਸ਼ੋਭਿਤ ਹਨ, ਜੋ ਸੁੰਦਰਤਾ ਵਿਚ ਮੱਛੀ (ਦੇ ਨੈਣਾ) ਵਰਗੇ ਸਜਦੇ ਹਨ।

ਸੋਭਿਤ ਹੈ ਬ੍ਰਿਜ ਮੰਡਲ ਮੈ ਜਨੁ ਖੇਲਬੇ ਕਾਜਿ ਨਟੀ ਇਹ ਕਾਛੀ ॥

सोभित है बृज मंडल मै जनु खेलबे काजि नटी इह काछी ॥

ਬ੍ਰਜ ਮੰਡਲ ਵਿਚ ਇਸ ਤਰ੍ਹਾ ਸੋਭ ਰਹੀਆਂ ਹਨ ਮਾਨੋ ਖੇਡਣ ਲਈ ਨਟਣੀਆਂ ਨੇ ਹੀ ਇਹ ਭੇਖ ਧਾਰਿਆ ਹੋਵੇ।

ਦੇਖਨਿ ਹਾਰ ਕਿਧੌ ਭਗਵਾਨ ਦਿਖਾਵਤ ਭਾਵ ਹਮੈ ਹਿਯਾ ਆਛੀ ॥੪੫੩॥

देखनि हार किधौ भगवान दिखावत भाव हमै हिया आछी ॥४५३॥

ਉਸ ਵੇਲੇ ਦੇਖਣ ਵਾਲਾ ਭਗਵਾਨ ਹੈ ਅਤੇ (ਇਹ) ਸਾਨੂੰ ਹਿਰਦੇ ਦੇ ਚੰਗੇ ਭਾਵ ਵਿਖਾ ਰਹੀਆਂ ਹਨ ॥੪੫੩॥

ਸੋਹਤ ਹੈ ਸਭ ਗੋਪਿਨ ਕੇ ਕਬਿ ਸ੍ਯਾਮ ਕਹੈ ਦ੍ਰਿਗ ਅੰਜਨ ਆਜੇ ॥

सोहत है सभ गोपिन के कबि स्याम कहै द्रग अंजन आजे ॥

ਕਵੀ ਸ਼ਿਆਮ ਕਹਿੰਦੇ ਹਨ, ਸਾਰੀਆਂ ਗੋਪੀਆਂ ਦੇ ਸੁਰਮਾ ਪਾਏ ਹੋਏ ਨੈਣ ਸ਼ੋਭਾ ਪਾ ਰਹੇ ਹਨ।

ਕਉਲਨ ਕੀ ਜਨੁ ਸੁਧਿ ਪ੍ਰਭਾ ਸਰ ਸੁੰਦਰ ਸਾਨ ਕੇ ਊਪਰਿ ਮਾਜੇ ॥

कउलन की जनु सुधि प्रभा सर सुँदर सान के ऊपरि माजे ॥

(ਉਨ੍ਹਾ ਨੇ) ਮਾਨੋ ਕਮਲ ਦੇ ਸੁੰਦਰ ਫੁਲਾ ਦੀ ਸੋਭਾ ਪ੍ਰਾਪਤ ਕੀਤੀ ਹੋਈ ਹੋਵੇ ਅਤੇ ਸਾਣ ਉਤੇ ਚੜ੍ਹੇ ਤੀਰਾ ਵਾਗ ਤਿਖੇ ਹੋਣ।

ਬੈਠਿ ਘਰੀ ਇਕ ਮੈ ਚਤੁਰਾਨਨ ਮੈਨ ਕੇ ਤਾਤ ਬਨੇ ਕਸਿ ਸਾਜੇ ॥

बैठि घरी इक मै चतुरानन मैन के तात बने कसि साजे ॥

(ਇਸ ਤਰ੍ਹਾ ਲਗਦਾ ਹੈ) ਕਿ ਬ੍ਰਹਮਾ ਨੇ ਟਿਕ ਕੇ (ਇਨ੍ਹਾ ਦੀ ਦੇਹ) ਘੜੀ ਹੈ, ਜਿਵੇਂ ਕਾਮ ਦੇ ਬੱਚੇ ਹੀ ਕਸੇ ਹੋਏ ਹਨ।

ਮੋਹਤਿ ਹੈ ਮਨ ਜੋਗਨ ਕੇ ਫੁਨਿ ਜੋਗਨ ਕੇ ਗਨ ਬੀਚ ਕਲਾ ਜੇ ॥੪੫੪॥

मोहति है मन जोगन के फुनि जोगन के गन बीच कला जे ॥४५४॥

(ਉਹ) ਜੋਗੀਆਂ ਦੇ ਮਨ ਨੂੰ ਮੋਹ ਰਹੇ ਹਨ ਅਤੇ ਫਿਰ ਜੋਗੀਆਂ ਦੀ ਮੰਡਲੀ ਦੀ ਕਲਾ (ਅਰਥਾਤ ਸ਼ਕਤੀ) ਬਣੇ ਹੋਏ ਹਨ ॥੪੫੪॥

ਠਾਢਿ ਹੈ ਕਾਨ੍ਹ ਸੋਊ ਮਹਿ ਗੋਪਿਨ ਜਾਹਿ ਕੋ ਅੰਤ ਮੁਨੀ ਨਹਿ ਬੂਝੇ ॥

ठाढि है कान्रह सोऊ महि गोपिन जाहि को अंत मुनी नहि बूझे ॥

ਉਹ ਕਾਨ੍ਹ ਗੋਪੀਆਂ ਵਿਚ ਖੜੋਤਾ ਹੈ ਜਿਸ ਦਾ ਅੰਤ ਮੁਨੀ ਵੀ ਨਹੀਂ ਬੁਝ ਸਕੇ।

ਕੋਟਿ ਕਰੈ ਉਪਮਾ ਬਹੁ ਬਰਖਨ ਨੈਨਨ ਸੋ ਤਉ ਨੈਕੁ ਨ ਸੂਝੇ ॥

कोटि करै उपमा बहु बरखन नैनन सो तउ नैकु न सूझे ॥

(ਉਸ ਦੀ) ਕਰੋੜਾ ਵਿਅਕਤੀ ਬਹੁਤ ਵਰ੍ਹਿਆਂ ਤਕ ਉਪਮਾ ਕਰਦੇ ਰਹੇ ਹਨ, ਪਰ ਅੱਖਾ ਨਾਲ ਉਸ ਨੂੰ ਜ਼ਰਾ ਜਿੰਨਾ ਵੀ ਜਾਣ ਨਹੀਂ ਸਕੇ (ਅਰਥਾਤ ਵੇਖ ਨਹੀਂ ਸਕੇ)।

ਤਾਹੀ ਕੇ ਅੰਤਿ ਲਖੈਬੇ ਕੇ ਕਾਰਨ ਸੂਰ ਘਨੈ ਰਨ ਭੀਤਰ ਜੂਝੇ ॥

ताही के अंति लखैबे के कारन सूर घनै रन भीतर जूझे ॥

ਉਸ ਦੇ ਅੰਤ ਨੂੰ ਜਾਣਨ ਲਈ ਅਨੇਕਾ ਸੂਰਮੇ ਯੁੱਧ-ਭੂਮੀ ਵਿਚ ਸ਼ਹੀਦੀਆਂ ਪਾ ਗਏ।

ਸੋ ਬ੍ਰਿਜ ਭੂਮਿ ਬਿਖੈ ਭਗਵਾਨ ਤ੍ਰੀਆ ਗਨ ਮੈ ਰਸ ਬੈਨ ਅਰੂਝੇ ॥੪੫੫॥

सो बृज भूमि बिखै भगवान त्रीआ गन मै रस बैन अरूझे ॥४५५॥

ਓਹੀ ਭਗਵਾਨ ਬ੍ਰਜ-ਭੂਮੀ ਵਿਚ ਇਸਤਰੀਆਂ ਦੇ ਝੁੰਡ ਵਿਚ ਰਸ ਦੀਆਂ ਗੱਲਾ ਕਰਨ ਵਿਚ ਰੁਝੇ ਹੋਏ ਹਨ ॥੪੫੫॥

ਕਾਨਰ ਕੇ ਨਿਕਟੈ ਜਬ ਹੀ ਸਭ ਹੀ ਗੁਪੀਆ ਮਿਲਿ ਸੁੰਦਰ ਗਈਯਾ ॥

कानर के निकटै जब ही सभ ही गुपीआ मिलि सुँदर गईया ॥

ਜਦੋਂ ਸਾਰੀਆਂ ਸੁੰਦਰ ਗੋਪੀਆਂ ਮਿਲ ਕੇ ਕ੍ਰਿਸ਼ਨ ਦੇ ਕੋਲ ਗਈਆਂ।

ਸੋ ਹਰਿ ਮਧਿ ਸਸਾਨਨ ਪੇਖਿ ਸਭੈ ਫੁਨਿ ਕੰਦ੍ਰਪ ਬੇਖ ਬਨਈਆ ॥

सो हरि मधि ससानन पेखि सभै फुनि कंद्रप बेख बनईआ ॥

ਉਸ ਵੇਲੇ ਕਾਨ੍ਹ ਦੇ ਚੰਦ੍ਰਮਾ ਵਰਗੇ ਮੁਖ ਨੂੰ ਵੇਖ ਕੇ ਫਿਰ ਸਾਰੀਆਂ ਕਾਮ ਦਾ ਰੂਪ ਹੀ ਬਣ ਗਈਆਂ।

ਲੈ ਮੁਰਲੀ ਅਪਨੇ ਕਰਿ ਕਾਨ੍ਹ ਕਿਧੌ ਅਤਿ ਹੀ ਹਿਤ ਸਾਥ ਬਜਈਯਾ ॥
लै मुरली अपने करि कान्रह किधौ अति ही हित साथ बजईया ॥
ਆਪਣੇ ਹੱਥ ਵਿਚ ਮੁਰਲੀ ਨੂੰ ਲੈ ਕੇ ਕਾਨ੍ਹ ਨੇ ਬੜੇ ਹਿਤ ਨਾਲ ਵਜਾਇਆ,

ਘੰਟਕ ਹੇਰਕ ਜਿਉ ਪਿਖ ਕੈ ਮ੍ਰਿਗਨੀ ਮੁਹਿ ਜਾਤ ਸੁ ਹੈ ਠਹਰਈਯਾ ॥੪੫੬॥
घंटक हेरक जिउ पिख कै मृगनी मुहि जात सु है ठहरईया ॥४५६॥
ਜਿਵੇਂ ਘੰਡਾਹੇੜੇ ਨੂੰ ਸੁਣ ਕੇ ਹਿਰਨੀਆਂ ਮੋਹੀਆਂ ਜਾਦੀਆਂ ਹਨ, (ਉਵੇਂ ਹੀ) ਉਹ ਮਗਨ ਹੋ ਗਈਆਂ ਹਨ ॥੪੫੬॥

ਮਾਲਸਿਰੀ ਅਰੁ ਰਾਮਕਲੀ ਸੁਭ ਸਾਰੰਗ ਭਾਵਨ ਸਾਥ ਬਸਾਵੈ ॥
मालसिरी अरु रामकली सुभ सारंग भावन साथ बसावै ॥
(ਕਾਨ੍ਹ) ਸ਼ੁਭ ਭਾਵ ਨਾਲ (ਮੁਰਲੀ ਵਿਚ) ਮਾਲਸਿਰੀ, ਰਾਮਕਲੀ ਅਤੇ ਸਾਰੰਗ ਰਾਗਾ ਨੂੰ ਵਜਾਉਂਦੇ ਹਨ।

ਜੈਤਸਿਰੀ ਅਰੁ ਸੁਧ ਮਲਾਰ ਬਿਲਾਵਲ ਕੀ ਧੁਨਿ ਕੂਕ ਸੁਨਾਵੈ ॥
जैतसिरी अरु सुध मलार बिलावल की धुनि कूक सुनावै ॥
ਜੈਤਸਿਰੀ ਅਤੇ ਸੁੱਧ ਮਲ੍ਹਾਰ ਤੇ ਬਿਲਾਵਲ ਰਾਗਾ ਦੀ ਸੁਰ ਨੂੰ ਉੱਚੀ ਆਵਾਜ਼ ਵਿਚ ਸੁਣਾਉਂਦੇ ਹਨ।

ਲੈ ਮੁਰਲੀ ਅਪੁਨੇ ਕਰਿ ਕਾਨ੍ਹ ਕਿਧੌ ਅਤਿ ਹੀ ਹਿਤ ਸਾਥ ਬਜਾਵੈ ॥
लै मुरली अपुने करि कान्रह किधौ अति ही हित साथ बजावै ॥
ਕਾਨ੍ਹ ਆਪਣੇ ਹੱਥ ਵਿਚ ਮੁਰਲੀ ਲੈ ਕੇ ਬਹੁਤ ਹਿਤ ਨਾਲ ਵਜਾਉਂਦੇ ਹਨ (ਜਿਸ ਦੀ ਸੁਰ ਨੂੰ ਸੁਣ ਕੇ)

ਪਉਨ ਚਲੈ ਨ ਰਹੈ ਜਮੁਨਾ ਥਿਰ ਮੋਹਿ ਰਹੈ ਧੁਨਿ ਜੋ ਸੁਨਿ ਪਾਵੈ ॥੪੫੭॥
पउन चलै न रहै जमुना थिर मोहि रहै धुनि जो सुनि पावै ॥४५७॥
ਪੌਣ ਚਲਣੋ ਰੁਕ ਜਾਦੀ ਹੈ ਅਤੇ ਜਮਨਾ (ਵਗਣਾ ਛਡ ਕੇ) ਸਥਿਰ ਹੋ ਜਾਦੀ ਹੈ, (ਹੋਰ ਕੋਈ ਵੀ) ਜੋ ਮੁਰਲੀ ਦੀ ਧੁਨ ਸੁਣ ਲੈਂਦਾ ਹੈ, (ਉਹ ਵੀ) ਮੋਹਿਤ ਹੋ ਜਾਦਾ ਹੈ ॥੪੫੭॥

ਸੁਨ ਕੇ ਮੁਰਲੀ ਧੁਨਿ ਕਾਨਰ ਕੀ ਸਭ ਗੋਪਿਨ ਕੀ ਸਭ ਸੁਧਿ ਛੁਟੀ ॥
सुन के मुरली धुनि कानर की सभ गोपिन की सभ सुधि छुटी ॥
ਕਾਨ੍ਹ ਦੀ ਮੁਰਲੀ ਦੀ ਧੁਨ ਸੁਣ ਕੇ ਸਾਰੀਆਂ ਗੋਪੀਆਂ ਦੀ ਸਾਰੀ ਹੋਸ਼ ਖਤਮ ਹੋ ਗਈ ਹੈ।

ਸਭ ਛਾਡਿ ਚਲੀ ਅਪਨੇ ਗ੍ਰਿਹ ਕਾਰਜ ਕਾਨ੍ਹ ਹੀ ਕੀ ਧੁਨਿ ਸਾਥ ਜੁਟੀ ॥

सभ छाडि चली अपने गृह कारज कान्रह ही की धुनि साथ जुटी ॥

ਸਾਰੀਆਂ ਆਪਣੇ ਘਰਾ ਦੇ ਕੰਮਾ ਨੂੰ ਛਡ ਕੇ ਤੁਰ ਚਲੀਆਂ ਹਨ ਅਤੇ ਕਾਨ੍ਹ (ਦੀ ਮੁਰਲੀ) ਦੀ ਧੁਨ ਵਿਚ ਜੁੜ ਗਈਆਂ ਹਨ।

ਠਗਨੀ ਸੁਰ ਹੈ ਕਬਿ ਸਯਾਮ ਕਹੈ ਇਨ ਅੰਤਰ ਕੀ ਸਭ ਮਤਿ ਲੁਟੀ ॥

ठगनी सुर है कबि स्याम कहै इन अंतर की सभ मति लुटी ॥

ਕਵੀ ਸ਼ਿਆਮ ਕਹਿੰਦੇ ਹਨ, (ਮੁਰਲੀ ਦੀ) ਸੁਰ ਨੇ ਠਗਣੀ ਹੋ ਕੇ ਇਨ੍ਹਾ (ਗੋਪੀਆਂ) ਦੇ ਅੰਦਰ ਦੀ ਮਤ ਲੁਟ ਲਈ ਹੈ।

ਮ੍ਰਿਗਨੀ ਸਮ ਹੈ ਚਲਤ ਯੌ ਇਨ ਕੇ ਮਗ ਲਾਜ ਕੀ ਬੇਲ ਤਰਾਕ ਤੁਟੀ ॥੪੫੮॥

मृगनी सम है चलत यौ इन के मग लाज की बेल तराक तुटी ॥४५८॥

ਹਿਰਨੀ ਵਾਗ ਹੋ ਕੇ, ਇਸ ਦੇ ਮਾਰਗ ਉਤੇ ਹੀ ਚਲ ਪਈਆਂ ਹਨ ਜਿਸ ਕਰ ਕੇ ਲਾਜ ਦੀ ਵੇਲ ਤੜਾਕ ਕਰ ਕੇ ਟੁਟ ਗਈ ਹੈ ॥੪੫੮॥

ਕਾਨ੍ਹ ਕੋ ਰੂਪ ਨਿਹਾਰ ਰਹੀ ਤ੍ਰਿਯਾ ਸਯਾਮ ਕਹੈ ਕਬਿ ਹੋਇ ਇਕਾਠੀ ॥

कान्रह को रूप निहार रही तृया स्याम कहै कबि होइ इकाठी ॥

ਸ਼ਿਆਮ ਕਵੀ ਕਹਿੰਦੇ ਹਨ, ਸਾਰੀਆਂ ਇਸਤਰੀਆਂ ਇਕੱਠੀਆਂ ਹੋ ਕੇ ਕਾਨ੍ਹ ਦੇ ਰੂਪ ਨੂੰ ਵੇਖ ਰਹੀਆਂ ਹਨ।

ਜਿਉ ਸੁਰ ਕੀ ਧੁਨਿ ਕੌ ਸੁਨ ਕੈ ਮ੍ਰਿਗਨੀ ਚਲਿ ਆਵਤ ਜਾਤ ਨ ਨਾਠੀ ॥

जिउ सुर की धुनि कौ सुन कै मृगनी चलि आवत जात न नाठी ॥

ਜਿਵੇਂ (ਬੰਸਰੀ ਦੀ) ਸੁਰ ਨੂੰ ਸੁਣ ਕੇ ਹਿਰਨੀਆਂ ਭਜੀਆਂ ਚਲੀਆਂ ਆਉਂਦੀਆਂ ਹਨ ਅਤੇ (ਫਿਰ) ਜਾਦੀਆਂ ਨਹੀਂ ਹਨ।

ਮੈਨ ਸੋ ਮਤ ਹ੍ਵੈ ਕੂਦਤ ਕਾਨ੍ਹ ਸੁ ਛੋਰਿ ਮਨੋ ਸਭ ਲਾਜ ਕੀ ਗਾਠੀ ॥

मैन सो मत ह्वै कूदत कान्रह सु छोरि मनो सभ लाज की गाठी ॥

ਕਾਮ ਨਾਲ ਮਸਤ ਹੋ ਕੇ ਕਾਨ੍ਹ ਦੇ ਨਾਲ ਕੁੱਦਦੀਆਂ ਹਨ ਅਤੇ ਮਨ ਤੋਂ ਲਾਜ ਦੀ ਗੰਢ ਖੋਲ੍ਹ ਦਿੱਤੀ ਹੈ।

ਗੋਪਿਨ ਕੋ ਮਨੁ ਯੌ ਚੁਰਿ ਗਯੋ ਜਿਮ ਖੋਰਰ ਪਾਥਰ ਪੈ ਚਰਨਾਠੀ ॥੪੫੯॥

गोपिन को मनु यौ चुरि गयो जिम खोरर पाथर पै चरनाठी ॥४५९॥

ਗੋਪੀਆਂ ਦੇ ਮਨ ਇਸ ਤਰ੍ਹਾ ਚੁਰਾ ਲਏ ਗਏ ਹਨ ਜਿਵੇਂ ਖੁਰਦਰੇ ਪੱਥਰ ਉਤੇ ਚੰਦਨ ਦੀ ਲਕੜੀ ਘਿਸ ਜਾਦੀ ਹੈ ॥੪੫੯॥

ਹਸਿ ਬਾਤ ਕਰੈ ਹਰਿ ਸੋ ਗੁਪੀਆ ਕਬਿ ਸਯਾਮ ਕਹੈ ਜਿਨ ਭਾਗ ਬਡੇ ॥

हसि बात करै हरि सो गुपीआ कबि स्याम कहै जिन भाग बडे ॥

ਕਵੀ ਸ਼ਿਆਮ ਕਹਿੰਦੇ ਹਨ, ਜਿੰਨ੍ਹਾ ਗੋਪੀਆਂ ਦੇ ਭਾਗ ਵੱਡੇ ਹਨ (ਉਹ) ਕਾਨ੍ਹ ਨਾਲ ਹਸ ਕੇ ਗੱਲਾ ਕਰਦੀਆਂ ਹਨ।

ਮੋਹਿ ਸਭੈ ਪ੍ਰਗਟਿਯੋ ਇਨ ਕੋ ਪਿਖ ਕੈ ਹਰਿ ਪਾਪਨ ਜਾਲ ਲਡੇ ॥

मोहि सभै प्रगटियो इन को पिख कै हरि पापन जाल लडे ॥

ਪਾਪਾ ਦੇ ਪੁੰਜ ਨੂੰ ਸਾੜਨ ਵਾਲੇ ਕਾਨ੍ਹ ਨੂੰ ਵੇਖ ਕੇ ਇਨ੍ਹਾ (ਦੇ ਮਨ) ਵਿਚ ਮੋਹ ਪ੍ਰਗਟ ਹੋ ਗਿਆ ਹੈ।

ਕ੍ਰਿਸਨੰ ਤਨ ਮਧਿ ਬਧੂ ਬ੍ਰਿਜ ਕੀ ਮਨ ਹ੍ਵੈ ਕਰਿ ਆਤੁਰ ਅਤਿ ਗਡੇ ॥

कृसनं तन मधि बधू बृज की मन ह्वै करि आतुर अति गडे ॥

ਬ੍ਰਜ ਦੀਆਂ ਇਸਤਰੀਆਂ ਦਾ ਮਨ ਅਤਿ ਆਤੁਰ ਹੋ ਕੇ ਕ੍ਰਿਸ਼ਨ ਦੇ ਸ਼ਰੀਰ ਵਿਚ ਗਡ ਗਿਆ ਹੈ।

ਸੋਊ ਸਤਿ ਕਿਧੋ ਮਨ ਜਾਹਿ ਗਡੇ ਸੁ ਅਧੰਨਿ ਜਿਨੋ ਮਨ ਹੈ ਅਗਡੇ ॥੪੬੦॥

सोऊ सति किधो मन जाहि गडे सु अधंनि जिनो मन है अगडे ॥४६०॥

ਜਿਨ੍ਹਾ ਦਾ ਮਨ (ਕਾਨ੍ਹ ਵਿਚ) ਗਡਿਆ ਗਿਆ ਹੈ ਉਨ੍ਹਾ ਦਾ (ਜੀਵਨ) ਸੱਚਾ ਹੈ ਅਤੇ ਜਿਨ੍ਹਾ ਦਾ ਮਨ ਨਹੀਂ ਗਡਿਆ, ਉਨ੍ਹਾ (ਦਾ ਜੀਵਨ) ਵਿਅਰਥ ਹੈ ॥੪੬੦॥

ਨੈਨ ਚੁਰਾਇ ਮਹਾ ਸੁਖ ਪਾਇ ਕਛੂ ਮੁਸਕਾਇ ਭਯੋ ਹਰਿ ਠਾਢੋ ॥

नैन चुराइ महा सुख पाइ कछू मुसकाइ भयो हरि ठाढो ॥

ਅੱਖਾ ਚੁਰਾ ਕੇ, ਬਹੁਤ ਸੁਖ ਪ੍ਰਾਪਤ ਕਰ ਕੇ ਅਤੇ ਕੁਝ ਮੁਸਕਰਾ ਕੇ ਕਾਨ੍ਹ ਖੜਾ ਹੋ ਗਿਆ ਹੈ।

ਮੋਹਿ ਰਹੀ ਬ੍ਰਿਜ ਬਾਮ ਸਭੈ ਅਤਿ ਹੀ ਤਿਨ ਕੈ ਮਨਿ ਆਨੰਦ ਬਾਢੋ ॥

मोहि रही बृज बाम सभै अति ही तिन कै मनि आनंद बाढो ॥

ਸਾਰੀਆਂ ਬ੍ਰਜ ਦੀਆਂ ਇਸਤਰੀਆਂ ਮੋਹਿਤ ਹੋ ਰਹੀਆਂ ਹਨ ਜਿਨ੍ਹਾ ਦੇ ਮਨ ਵਿਚ ਆਨੰਦ ਵਧਿਆ ਹੋਇਆ ਹੈ।

ਜਾ ਭਗਵਾਨ ਕਿਧੋ ਸੀਯ ਜੀਤ ਕੈ ਮਾਰਿ ਡਰਿਯੋ ਰਿਪੁ ਰਾਵਨ ਗਾਢੋ ॥

जा भगवान किधो सीय जीत कै मारि डरियो रिपु रावन गाढो ॥

ਜਿਸ ਭਗਵਾਨ ਨੇ ਸੀਤਾ ਨੂੰ ਜਿਤ ਕੇ ਰਾਵਣ ਵਰਗੇ ਤਕੜੇ ਵੈਰੀ ਨੂੰ ਮਾਰ ਸੁਟਿਆ ਸੀ,

ਤਾ ਭਗਵਾਨ ਕਿਧੋ ਮੁਖ ਤੇ ਮੁਕਤਾ ਨੁਕਤਾ ਸਮ ਅੰਮ੍ਰਿਤ ਕਾਢੋ ॥੪੬੧॥

ता भगवान किधो मुख ते मुकता नुकता सम अंमृत काढो ॥४६१॥

ਓਹੀ ਭਗਵਾਨ ਮਾਨੋ ਆਪਣੇ ਮੂੰਹ ਤੋਂ ਮੋਤੀਆਂ ਜਿਹੀਆਂ ਉਕਤੀਆਂ ਨੂੰ ਅਤੇ ਅੰਮ੍ਰਿਤ ਵਰਗੇ (ਰਾਗਾ ਨੂੰ) ਕੱਢ ਰਿਹਾ ਹੈ ॥੪੬੧॥

ਕਾਨ੍ਹ ਜੂ ਬਾਚ ਗੋਪੀ ਪ੍ਰਤਿ ॥

कान्रह जू बाच गोपी प्रति ॥

ਕਾਨ੍ਹ ਜੀ ਨੇ ਗੋਪੀਆਂ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਆਜੁ ਭਯੋ ਝੜ ਹੈ ਜਮੁਨਾ ਤਟਿ ਖੇਲਨ ਕੀ ਅਬ ਘਾਤ ਬਣੀ ॥

आजु भयो झड़ है जमुना तटि खेलन की अब घात बणी ॥

ਜਮਨਾ ਦੇ ਕੰਢੇ ਬਦਲਵਾਈ ਬਣੀ ਹੋਈ ਹੈ, ਹੁਣ ਖੇਡਣ ਦਾ ਮੌਕਾ ਬਣ ਗਿਆ ਹੈ।

ਤਜ ਕੈ ਡਰ ਖੇਲ ਕਰੋ ਹਮ ਸੋ ਕਬਿ ਸ੍ਯਾਮ ਕਹਿਯੋ ਹਸਿ ਕਾਨ੍ਹ ਅਣੀ ॥

तज कै डर खेल करो हम सो कबि स्याम कहियो हसि कान्रह अणी ॥

ਕਵੀ ਸ਼ਿਆਮ ਕਹਿੰਦੇ ਹਨ, ਕਾਨ੍ਹ ਨੇ ਹਸ ਕੇ ਕਿਹਾ, ਅੜੀਓ! (ਮਨ ਵਿਚੋਂ) ਡਰ ਨੂੰ ਕਢ ਕੇ ਮੇਰੇ ਨਾਲ ਖੇਡ ਕਰੋ।

ਜੋ ਸੁੰਦਰ ਹੈ ਤੁਮ ਮੈ ਸੋਊ ਖੇਲਹੁ ਖੇਲਹੁ ਨਾਹਿ ਜਣੀ ਰੁ ਕਣੀ ॥

जो सुँदर है तुम मै सोऊ खेलहु खेलहु नाहि जणी रु कणी ॥

ਜਿਹੜੀ ਤੁਹਾਡੇ ਵਿਚੋਂ ਸੁੰਦਰ ਹੈ, ਓਹੀ (ਮੇਰੇ ਨਾਲ) ਖੇਡੇ; ਮੈਂ ਜਣੀ ਖਣੀ ਨਾਲ ਨਹੀਂ ਖੇਡਦਾ।

ਇਹ ਭਾਤਿ ਕਹੈ ਹਸਿ ਕੈ ਰਸ ਬੋਲ ਕਿਧੋ ਹਰਤਾ ਜੋਊ ਮਾਨ ਫਣੀ ॥੪੬੨॥

इह भाति कहै हसि कै रस बोल किधो हरता जोऊ मान फणी ॥४६२॥

ਜੋ ਸ਼ੇਸ਼ਨਾਗ ਦਾ ਅਭਿਮਾਨ ਨਸ਼ਟ ਕਰਨ ਵਾਲਾ ਹੈ, ਉਸ ਨੇ ਹਸ ਕੇ ਇਸ ਤਰ੍ਹਾ ਦੇ ਰਸ ਭਿੰਨੇ ਬੋਲ ਕਹੇ ॥੪੬੨॥

ਹਸਿ ਕੈ ਸੁ ਕਹੀ ਬਤੀਆ ਤਿਨ ਸੋ ਕਬਿ ਸ੍ਯਾਮ ਕਹੈ ਹਰਿ ਜੋ ਰਸ ਰਾਤੋ ॥

ਹਸਿ ਕੈ ਸੁ ਕਹੀ ਬਤੀਆ ਤਿਨ ਸੋ ਕਬਿ ਸ੍ਯਾਮ ਕਹੈ ਹਰਿ ਜੋ ਰਸ ਰਾਤੋ ॥

ਸ਼ਿਆਮ ਕਵੀ ਕਹਿੰਦੇ ਹਨ, ਜੋ ਕਾਨ੍ਹ ਰਸ ਵਿਚ ਰਸਿਆ ਹੋਇਆ ਹੈ, ਉਸ ਨੇ ਹਸ ਕੇ ਉਨ੍ਹਾ (ਗੋਪੀਆਂ) ਨੂੰ ਇਹ ਗੱਲਾ ਕਹੀਆਂ।

ਨੈਨ ਮ੍ਰਿਗੀਪਤਿ ਸੇ ਤਿਹ ਕੇ ਇਮ ਚਾਲ ਚਲੈ ਜਿਮ ਗਈਯਰ ਮਾਤੋ ॥

नैन मृगीपति से तिह के इम चाल चलै जिम गईयर मातो ॥

ਉਸ ਦੇ ਨੈਣ ਹਿਰਨ ਵਰਗੇ ਹਨ ਅਤੇ ਚਾਲ ਇਸ ਤਰ੍ਹਾ ਚਲਦਾ ਹੈ ਜਿਵੇਂ ਮਸਤ ਹਾਥੀ (ਚਲਦਾ ਹੈ)।

ਦੇਖਤ ਮੂਰਤਿ ਕਾਨ੍ਹ ਕੀ ਗੋਪਿਨ ਭੂਲਿ ਗਈ ਗ੍ਰਿਹ ਕੀ ਸੁਧ ਸਾਤੋ ॥

देखत मूरति कान्रह की गोपिन भूलि गई गृह की सुध सातो ॥

ਕਾਨ੍ਹ ਦਾ ਰੂਪ ਵੇਖ ਕੇ ਗੋਪੀਆਂ ਨੂੰ ਘਰ ਦੀਆਂ ਸੱਤੇ ਸੁਧਾ ਭੁਲ ਗਈਆਂ ਹਨ।

ਚੀਰ ਗਏ ਉਡ ਕੈ ਤਨ ਕੈ ਅਰੁ ਟੂਟ ਗਯੋ ਨੈਨ ਤੇ ਲਾਜ ਕੋ ਨਾਤੋ ॥੪੬੩॥

चीर गए उड कै तन कै अरु टूट गयो नैन ते लाज को नातो ॥४६३॥

(ਉਨ੍ਹਾ ਦੇ) ਸ਼ਰੀਰ ਦੇ ਬਸਤ੍ਰ ਉਡ ਗਏ ਹਨ ਅਤੇ ਨੈਣਾ ਨਾਲੋਂ ਲਾਜ ਦਾ ਨਾਤਾ ਟੁਟ ਗਿਆ ਹੈ ॥੪੬੩॥

ਕੁਪਿ ਕੈ ਮਧੁ ਕੈਟਭ ਤਾਨਿ ਮਰੇ ਮੁਰਿ ਦੈਤ ਮਰਿਯੋ ਅਪਨੇ ਜਿਨ ਹਾਥਾ ॥

कुपि कै मधु कैटभ तानि मरे मुरि दैत मरियो अपने जिन हाथा ॥

ਜਿਸ ਨੇ ਕ੍ਰੋਧਵਾਨ ਹੋ ਕੇ ਮਧੁ ਅਤੇ ਕੈਟਭ ਨੂੰ ਮਾਰਿਆ ਸੀ ਅਤੇ ਆਪਣੇ ਹੱਥ ਨਾਲ ਜਿਸ ਨੇ ਮੁਰ ਦੈਂਤ ਨੂੰ ਮਾਰਿਆ ਸੀ।

ਜਾਹਿ ਬਿਭੀਛਨ ਰਾਜ ਦਯੋ ਰਿਸਿ ਰਾਵਨ ਕਾਟ ਦਏ ਜਿਹ ਮਾਥਾ ॥

जाहि बिभीछन राज दयो रिसि रावन काट दए जिह माथा ॥

ਜਿਸ ਨੇ ਵਿਭੀਸ਼ਣ ਨੂੰ (ਲੰਕਾ ਦਾ) ਰਾਜ ਦਿੱਤਾ ਸੀ ਅਤੇ ਜਿਸ ਨੇ ਕ੍ਰੋਧ ਕਰ ਕੇ ਰਾਵਣ ਦਾ ਸਿਰ ਕਟ ਦਿੱਤਾ ਸੀ।

ਸੋ ਤਿਹ ਕੀ ਤਿਹੂ ਲੋਗਨ ਮਧਿ ਕਹੈ ਕਬਿ ਸ੍ਯਾਮ ਚਲੇ ਜਸ ਗਾਥਾ ॥

सो तिह की तिहू लोगन मधि कहै कबि स्याम चले जस गाथा ॥

ਕਵੀ ਸ਼ਿਆਮ ਕਹਿੰਦੇ ਹਨ, ਉਸ ਦੇ ਯਸ਼ ਦੀ ਗਾਥਾ ਤਿੰਨਾ ਲੋਕਾ ਵਿਚ ਚਲ ਰਹੀ ਹੈ।

ਸੋ ਬ੍ਰਿਜ ਭੂਮਿ ਬਿਖੈ ਰਸ ਕੈ ਹਿਤ ਖੇਲਤ ਹੈ ਫੁਨਿ ਗੋਪਿਨ ਸਾਥਾ ॥੪੬੪॥

सो बृज भूमि बिखै रस कै हित खेलत है फुनि गोपिन साथा ॥४६४॥

ਓਹੀ ਫਿਰ ਬ੍ਰਜ-ਭੂਮੀ ਵਿਚ ਰਸ ਲੈਣ ਲਈ ਗੋਪੀਆਂ ਨਾਲ ਖੇਡ ਰਿਹਾ ਹੈ ॥੪੬੪॥

ਹਸਿ ਕੈ ਹਰਿ ਜੂ ਬ੍ਰਿਜ ਮੰਡਲ ਮੈ ਸੰਗ ਗੋਪਿਨ ਕੇ ਇਕ ਹੋਡ ਬਦੀ ॥

हसि कै हरि जू बृज मंडल मै संग गोपिन के इक होड बदी ॥

ਕ੍ਰਿਸ਼ਨ ਨੇ ਹਸ ਕੇ ਬ੍ਰਜ-ਮੰਡਲ ਵਿਚ ਗੋਪੀਆਂ ਨਾਲ ਇਕ ਸ਼ਰਤ ਲਗਾਈ

ਸਭ ਧਾਇ ਪਰੈ ਹਮਹੂੰ ਤੁਮਹੂੰ ਇਹ ਭਾਤਿ ਕਹਿਯੋ ਮਿਲਿ ਬੀਚ ਨਦੀ ॥

सभ धाइ परै हमहूँ तुमहूँ इह भाति कहियो मिलि बीच नदी ॥

ਅਤੇ ਇਸ ਤਰ੍ਹਾ ਕਿਹਾ ਕਿ ਅਸੀਂ ਅਤੇ ਤੁਸੀਂ ਸਾਰੇ ਮਿਲ ਕੇ ਜਮਨਾ ਵਿਚ ਕੁੱਦ ਪਈਏ।

ਜਬ ਜਾਇ ਪਰੇ ਜਮੁਨਾ ਜਲ ਮੈ ਸੰਗ ਗੋਪਿਨ ਕੇ ਭਗਵਾਨ ਜਦੀ ॥

जब जाइ परे जमुना जल मै संग गोपिन के भगवान जदी ॥

ਜਦੋਂ ਭਗਵਾਨ ਗੋਪੀਆਂ ਨਾਲ ਜਮਨਾ ਦੇ ਜਲ ਵਿਚ ਕੁੱਦ ਪਏ,

ਤਬ ਲੈ ਚੁਭਕੀ ਹਰਿ ਜੀ ਤ੍ਰਿਯ ਕੋ ਸੁ ਲਯੋ ਮੁਖ ਚੂਮ ਕਿਧੋ ਸੋ ਤਦੀ ॥੪੬੫॥

तब लै चुभकी हरि जी तृय को सु लयो मुख चूम किधो सो तदी ॥४६५॥

ਤਾ ਕਾਨ੍ਹ ਨੇ ਡੁਬਕੀ ਮਾਰ ਕੇ (ਇਕ) ਇਸਤਰੀ ਦਾ ਉਸ ਵੇਲੇ ਮੂੰਹ ਚੁੰਮ ਲਿਆ ॥੪੬੫॥

ਗੋਪੀ ਬਾਚ ਕਾਨ੍ਹ ਜੂ ਸੋ ॥

गोपी बाच कान्रह जू सो ॥

ਗੋਪੀਆਂ ਨੇ ਕਾਨ੍ਹ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਮਿਲ ਕੈ ਸਭ ਗ੍ਵਾਰਿਨ ਸੁੰਦਰ ਸ੍ਯਾਮ ਸੋ ਸ੍ਯਾਮ ਕਹੀ ਹਸਿ ਬਾਤ ਪ੍ਰਬੀਨਨ ॥

मिल कै सभ ग्वारिन सुँदर स्याम सो स्याम कही हसि बात प्रबीनन ॥

ਸ਼ਿਆਮ (ਕਵੀ) ਕਹਿੰਦੇ ਹਨ, ਸਾਰੀਆਂ ਸੁੰਦਰ ਗੋਪੀਆਂ ਨੇ ਮਿਲ ਕੇ ਕਾਨ੍ਹ ਨੂੰ ਬੜੀ ਪ੍ਰਬੀਨ ਗੱਲ ਕਹੀ।

ਰਾਜਤ ਜਾਹਿ ਮ੍ਰਿਗੀਪਤਿ ਸੇ ਦ੍ਰਿਗ ਛਾਜਤ ਚੰਚਲਤਾ ਸਮ ਮੀਨਨ ॥

राजत जाहि मृगीपति से द्रग छाजत चंचलता सम मीनन ॥

ਜਿਸ ਦੀਆਂ ਅੱਖਾ ਹਿਰਨ ਵਾਗ ਸ਼ੋਭਦੀਆਂ ਹਨ ਅਤੇ (ਜਿਨ੍ਹਾ ਵਿਚ) ਮੱਛਲੀ ਵਰਗੀ ਚੰਚਲਤਾ ਛਾਈ ਹੋਈ ਹੈ;

ਕੰਚਨ ਸੇ ਤਨ ਕਉਲ ਮੁਖੀ ਰਸ ਆਤੁਰ ਹੈ ਕਹਿਯੋ ਰਛਕ ਦੀਨਨ ॥

कंचन से तन कउल मुखी रस आतुर है कहियो रछक दीनन ॥

(ਜਿਨ੍ਹਾ ਦੇ) ਸ਼ਰੀਰ ਸੋਨੇ ਵਰਗੇ (ਚਮਕੀਲੇ) ਅਤੇ ਕਮਲ ਦੇ ਫੁਲ ਵਰਗੇ ਕੋਮਲ ਮੁਖ ਹਨ (ਉਨ੍ਹਾ ਨੇ) ਕਾਮ ਰਸ ਵਿਚ ਆਤੁਰ ਹੋ ਕੇ ਕਿਹਾ, ਹੇ ਦੀਨਾ ਦੇ ਰਖਿਅਕ!

ਨੇਹੁ ਬਢਾਇ ਮਹਾ ਸੁਖੁ ਪਾਇ ਕਹਿਯੋ ਸਿਰਿ ਨਿਆਇ ਕੈ ਭਾਤਿ ਅਧੀਨਨ ॥੪੬੬॥

नेहु बढाइ महा सुखु पाइ कहियो सिरि निआइ कै भाति अधीनन ॥४६६॥

(ਫਿਰ) ਪ੍ਰੇਮ ਨੂੰ ਵਧਾ ਕੇ, ਬਹੁਤ ਸੁਖ ਪ੍ਰਾਪਤ ਕਰ ਕੇ ਅਤੇ ਸਿਰ ਨਿਵਾ ਕੇ ਅਧੀਨਾ ਦੇ ਸਮਾਨ (ਨਿਮਰਤਾ ਪੂਰਵਕ) ਕਿਹਾ ॥੪੬੬॥

ਅਤਿ ਹ੍ਵੈ ਰਿਝਵੰਤ ਕਹਿਓ ਗੁਪੀਆ ਜੁਗ ਤੀਸਰ ਮੈ ਪਤਿ ਭਯੋ ਜੁ ਕਪੀ ॥

अति ह्वै रिझवंत कहिओ गुपीआ जुग तीसर मै पति भयो जु कपी ॥

ਬਹੁਤ ਹੀ ਰੀਝ ਕੇ ਗੋਪੀਆਂ ਨੇ ਕਿਹਾ, ਜੋ ਤ੍ਰੇਤਾ ਯੁਗ ਵਿਚ ਬੰਦਰਾ ਦਾ ਸੁਆਮੀ ਹੋਇਆ ਸੀ;

ਜਿਨਿ ਰਾਵਨ ਖੇਤਿ ਮਰਿਓ ਕੁਪ ਕੈ ਜਿਹ ਰੀਝਿ ਬਿਭੀਛਨ ਲੰਕ ਥਪੀ ॥

जिनि रावन खेति मरिओ कुप कै जिह रीझि बिभीछन लंक थपी ॥

ਜਿਸ ਨੇ ਕ੍ਰੋਧਵਾਨ ਹੋ ਕੇ ਰਾਵਣ ਨੂੰ ਯੁੱਧ-ਭੂਮੀ ਵਿਚ ਮਾਰਿਆ ਸੀ ਅਤੇ ਜਿਸ ਨੇ ਪ੍ਰਸੰਨ ਹੋ ਕੇ ਵਿਭੀਸ਼ਣ ਨੂੰ ਲੰਕਾ (ਦਾ ਰਾਜ) ਸੌਂਪਿਆ ਸੀ;

ਜਿਹ ਕੀ ਜਗ ਬੀਚ ਪ੍ਰਸਿਧ ਕਲਾ ਕਬਿ ਸਯਾਮ ਕਹੈ ਕਛੁ ਨਾਹਿ ਛਪੀ ॥

जिह की जग बीच प्रसिध कला कबि स्याम कहै कछु नाहि छपी ॥

ਕਵੀ ਸ਼ਿਆਮ ਕਹਿੰਦੇ ਹਨ, ਜਿਸ ਦੀ ਕਲਾ (ਸ਼ਕਤੀ ਦੀ ਵਾਰਤਾ) ਜਗਤ ਵਿਚ ਪ੍ਰਸਿੱਧ ਹੈ ਅਤੇ ਕਿਸੇ ਤੋਂ ਲੁਕੀ ਹੋਈ ਨਹੀਂ;

ਤਿਹ ਸੰਗ ਕਰੈ ਰਸ ਕੀ ਚਰਚਾ ਜਿਨ ਹੂੰ ਤਿਰੀਯਾ ਫੁਨਿ ਚੰਡਿ ਜਪੀ ॥੪੬੭॥

तिह संग करै रस की चरचा जिन हूँ तिरीया फुनि चंडि जपी ॥४६७॥

ਉਸ ਨਾਲ (ਗੋਪੀਆਂ ਪ੍ਰੇਮ) ਰਸ ਦੀ ਗੱਲ ਕਰਦੀਆਂ ਹਨ ਅਤੇ ਜਿਸ ਨੂੰ ਪ੍ਰਾਪਤ ਕਰਨ ਲਈ ਇਸਤਰੀਆਂ ਨੇ ਚੰਡਿਕਾ ਦਾ ਜਾਪ ਕੀਤਾ ਸੀ ॥੪੬੭॥

ਜਉ ਰਸ ਬਾਤ ਕਹੀ ਗੁਪੀਆ ਤਬ ਹੀ ਹਰਿ ਜਵਾਬ ਦਯੋ ਤਿਨ ਸਾਫੀ ॥

जउ रस बात कही गुपीआ तब ही हरि जवाब दयो तिन साफी ॥

ਜਦੋਂ ਗੋਪੀਆਂ ਨੇ ਰਸ ਭਿੰਨੀ ਗੱਲ ਕਹੀ, ਤਦੋਂ ਕ੍ਰਿਸ਼ਨ ਨੇ ਉਨ੍ਹਾ ਨੂੰ ਸਾਫ਼ ਜਵਾਬ ਦਿੱਤਾ

ਆਈ ਹੋ ਛੋਡਿ ਸਭੈ ਪਤਿ ਕੋ ਤੁਮ ਹੋਇ ਤੁਮੈ ਨ ਮਰੇ ਫੁਨਿ ਮਾਫੀ ॥

आई हो छोडि सभै पति को तुम होइ तुमै न मरे फुनि माफी ॥

ਕਿ ਤੁਸੀਂ ਸਾਰੀਆਂ (ਆਪਣੇ) ਪਤੀਆਂ ਨੂੰ ਛਡ ਕੇ ਆਈਆਂ ਹੋ, (ਇਸ ਲਈ) ਮਰਨ ਪਿਛੋਂ ਵੀ ਤੁਹਾਨੂੰ ਮਾਫ਼ੀ ਨਹੀਂ ਮਿਲੇਗੀ।

ਹਉ ਤੁਮ ਸੋ ਨਹਿ ਹੇਤ ਕਰੋ ਤੁਮ ਕਾਹੇ ਕਉ ਬਾਮ ਕਰੋ ਰਸ ਲਾਫੀ ॥

हउ तुम सो नहि हेत करो तुम काहे कउ बाम करो रस लाफी ॥

ਮੈਂ ਤੁਹਾਡੇ ਨਾਲ ਪ੍ਰੇਮ ਨਹੀਂ ਕਰਦਾ, ਤੁਸੀਂ (ਪ੍ਰੇਮ) ਰਸ ਦੀਆਂ ਸ਼ੋਖੀ ਭਰੀਆਂ ਗੱਲਾ ਕਿਸ ਲਈ ਕਰਦੀਆਂ ਹੋ।

ਇਉ ਕਹਿ ਕੈ ਹਰਿ ਮੋਨ ਭਜੀ ਸੁ ਬਜਾਇ ਉਠਿਯੋ ਮੁਰਲੀ ਮਹਿ ਕਾਫੀ ॥੪੬੮॥

इउ कहि कै हरि मोन भजी सु बजाइ उठियो मुरली महि काफी ॥४६८॥

ਇਸ ਤਰ੍ਹਾ ਕਹਿ ਕੇ ਕ੍ਰਿਸ਼ਨ ਚੁਪ ਹੋ ਗਏ ਅਤੇ (ਫਿਰ) ਮੁਰਲੀ ਵਿਚ ਕਾਫ਼ੀ ਦੀ ਤਰਜ਼ ਵਜਾਉਣ ਲਗੇ ॥੪੬੮॥

ਕਾਨ੍ਹ ਬਾਚ ਗੋਪੀ ਸੋਂ ॥

कान्रह बाच गोपी सों ॥

ਕਾਨ੍ਹ ਨੇ ਗੋਪੀਆਂ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਸਭ ਸੁੰਦਰ ਗੋਪਿਨ ਸੋ ਕਬਿ ਸਯਾਮ ਦਯੋ ਹਰਿ ਕੈ ਹਰਿ ਜਵਾਬ ਜਬੈ ॥

सभ सुँदर गोपिन सो कबि स्याम दयो हरि कै हरि जवाब जबै ॥

ਕਵੀ ਸ਼ਿਆਮ ਕਹਿੰਦੇ ਹਨ, ਜਦੋਂ ਕ੍ਰਿਸ਼ਨ ਨੇ ਹਸ ਕੇ ਸਾਰੀਆਂ ਸੁੰਦਰ ਗੋਪੀਆਂ ਨੂੰ ਜਵਾਬ ਦਿੱਤਾ।

ਨ ਗਈ ਹਰਿ ਮਾਨ ਕਹਿਯੋ ਗ੍ਰਿਹ ਕੋ ਪ੍ਰਭ ਮੋਹਿ ਰਹੀ ਮੁਖਿ ਦੇਖ ਸਬੈ ॥

न गई हरि मान कहियो गृह को प्रभ मोहि रही मुखि देख सबै ॥

ਪਰ ਉਹ ਕ੍ਰਿਸ਼ਨ ਦਾ ਕਿਹਾ ਮੰਨ ਕੇ ਘਰਾ ਨੂੰ ਨਾ ਗਈਆਂ (ਕਿਉਂਕਿ) ਉਹ ਸਾਰੀਆਂ ਪ੍ਰਭੂ ਦਾ ਮੁਖ ਵੇਖ ਕੇ ਮੋਹੀਆਂ ਗਈਆਂ ਸਨ।

ਕ੍ਰਿਸਨੰ ਕਰਿ ਲੈ ਅਪਨੇ ਮੁਰਲੀ ਸੁ ਬਜਾਇ ਉਠਿਓ ਜੁਤ ਰਾਗ ਤਬੈ ॥

कृसनं करि लै अपने मुरली सु बजाइ उठिओ जुत राग तबै ॥

ਉਸ ਵੇਲੇ ਕ੍ਰਿਸ਼ਨ ਆਪਣੇ ਹੱਥ ਵਿਚ ਮੁਰਲੀ ਲੈ ਕੇ ਰਾਗ ਸਹਿਤ ਵਜਾਉਣ ਲਗਿਆ।

ਮਨੋ ਘਾਇਲ ਗੋਪਿਨ ਕੇ ਬ੍ਰਣ ਮੈ ਭਗਵਾਨ ਡਰਿਯੋ ਜਨੁ ਲੋਨ ਅਬੈ ॥੪੬੯॥

मनो घाइल गोपिन के ब्रण मै भगवान डरियो जनु लोन अबै ॥४६९॥

(ਇੰਜ ਪ੍ਰਤੀਤ ਹੋਣ ਲਗਾ) ਮਾਨੋ ਗੋਪੀਆਂ ਦੇ ਜ਼ਖ਼ਮਾ ਉਤੇ ਭਗਵਾਨ ਨੇ ਹੁਣੇ ਲੂਣ ਪਾ ਰਿਹਾ ਹੋਵੇ ॥੪੬੯॥

ਜਿਉ ਮ੍ਰਿਗ ਬੀਚ ਮ੍ਰਿਗੀ ਪਿਖੀਐ ਹਰਿ ਤਿਉ ਗਨ ਗ੍ਵਾਰਿਨ ਕੇ ਮਧਿ ਸੋਭੈ ॥

जिउ मृग बीच मृगी पिखीऐ हरि तिउ गन ग्वारिन के मधि सोभै ॥

ਜਿਉਂ ਹਿਰਨੀਆਂ ਵਿਚ ਹਿਰਨ ਦਿਖਦਾ ਹੈ, ਤਿਉਂ ਹੀ ਕ੍ਰਿਸ਼ਨ ਗੋਪੀਆਂ ਦੇ ਝੁੰਡ ਵਿਚ ਸੋਭ ਰਿਹਾ ਹੈ।

ਦੇਖਿ ਜਿਸੈ ਰਿਪੁ ਰੀਝ ਰਹੈ ਕਬਿ ਸ੍ਯਾਮ ਨਹੀ ਮਨ ਭੀਤਰ ਛੋਭੈ ॥

देखि जिसै रिपु रीझ रहै कबि स्याम नही मन भीतर छोभै ॥

ਕਵੀ ਸ਼ਿਆਮ (ਕਹਿੰਦੇ ਹਨ) ਜਿਸ ਨੂੰ ਵੇਖ ਕੇ ਵੈਰੀ ਵੀ ਰੀਝ ਜਾਂਦਾ ਹੈ ਅਤੇ ਮਨ ਵਿਚ ਗੁੱਸਾ ਨਹੀਂ ਕਰਦਾ।

ਦੇਖਿ ਜਿਸੈ ਮ੍ਰਿਗ ਧਾਵਤ ਆਵਤ ਚਿਤ ਕਰੈ ਨ ਹਮੈ ਫੁਨਿ ਕੋ ਭੈ ॥

देखि जिसै मृग धावत आवत चित करै न हमै फुनि को भै ॥

ਜਿਸ ਨੂੰ ਵੇਖ ਕੇ ਹਿਰਨ ਭਜ ਕੇ ਆਉਂਦੇ ਹਨ ਅਤੇ ਫਿਰ ਚਿੱਤ ਵਿਚ ਕਿਸੇ ਤਰ੍ਹਾ ਦਾ ਭੈ ਨਹੀਂ ਕਰਦੇ,

ਸੋ ਬਨ ਬੀਚ ਬਿਰਾਜਤ ਕਾਨ੍ਹ ਜੋਊ ਪਿਖਵੈ ਤਿਹ ਕੋ ਮਨੁ ਲੋਭੈ ॥੪੭੦॥

सो बन बीच बिराजत कान्रह जोऊ पिखवै तिह को मनु लोभै ॥४७०॥

ਉਹ ਕਾਨ੍ਹ ਬਨ ਵਿਚ ਵਿਰਾਜਦਾ ਹੈ। ਉਸ ਨੂੰ ਜੋ ਕੋਈ ਵੇਖਦਾ ਹੈ, (ਉਸੇ ਦਾ) ਮਨ ਲੁਭਾਇਮਾਨ ਹੋ ਜਾਦਾ ਹੈ ॥੪੭੦॥

ਗੋਪੀ ਬਾਚ ਕਾਨ੍ਹ ਜੂ ਸੋ ॥

ਗੋਪੀ ਬਾਚ ਕਾਨ੍ਹ ਜੂ ਸੋ ॥

गोपी बाच कान्रह जू सो ॥

ਗੋਪੀਆਂ ਨੇ ਕਾਨ੍ਹ ਜੀ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਸੋਊ ਗ੍ਵਾਰਿਨ ਬੋਲਿ ਉਠੀ ਹਰਿ ਸੋ ਬਚਨਾ ਜਿਨ ਕੇ ਸਮ ਸੁਧ ਅਮੀ ॥

सोऊ ग्वारिन बोलि उठी हरि सो बचना जिन के सम सुध अमी ॥

ਓਹੀ ਗੋਪੀਆਂ ਕ੍ਰਿਸ਼ਨ ਨੂੰ ਕਹਿਣ ਲਗੀਆਂ, ਜਿਸ ਦੇ ਬੋਲ ਅੰਮ੍ਰਿਤ ਵਰਗੇ ਮਿਠੇ ਹਨ,

ਤਿਹ ਸਾਥ ਲਗੀ ਚਰਚਾ ਕਰਨੇ ਹਰਤਾ ਮਨ ਸਾਧਨ ਸੁਧਿ ਗਮੀ ॥

तिह साथ लगी चरचा करने हरता मन साधन सुधि गमी ॥

ਜੋ ਸਾਧਾ ਦੇ ਮਨ ਤੋਂ ਚਿੰਤਾ ਨੂੰ ਖ਼ਤਮ ਕਰਨ ਵਾਲਾ ਹੈ, ਉਸ ਨਾਲ (ਗੋਪੀਆਂ) ਚਰਚਾ ਕਰਨ ਲਗ ਪਈਆਂ ਹਨ

ਤਜ ਕੈ ਅਪੁਨੇ ਭਰਤਾ ਹਮਰੀ ਮਤਿ ਕਾਨ੍ਹ ਜੁ ਊਪਰਿ ਤੋਹਿ ਰਮੀ ॥

तज कै अपुने भरता हमरी मति कान्रह जू ऊपरि तोहि रमी ॥

ਕਿ ਹੇ ਕਾਨ੍ਹ ਜੀ! ਆਪਣੇ ਪਤੀਆਂ ਨੂੰ ਛਡ ਕੇ, ਸਾਡੀ ਮਤ ਤੇਰੇ ਉਪਰ ਮੋਹਿਤ ਹੋ ਗਈ ਹੈ।

ਅਤਿ ਹੀ ਤਨ ਕਾਮ ਕਰਾ ਉਪਜੀ ਤੁਮ ਕੋ ਪਿਖਏ ਨਹਿ ਜਾਤ ਛਮੀ ॥੪੭੧॥

अति ही तन काम करा उपजी तुम को पिखए नहि जात छमी ॥४७१॥

(ਸਾਡੇ) ਸ਼ਰੀਰ ਵਿਚ ਤੈਨੂੰ ਵੇਖ ਕੇ ਅਤਿ ਅਧਿਕ ਕਾਮ-ਕਲਾ ਪੈਦਾ ਹੋ ਗਈ ਹੈ, ਜੋ (ਸਾਡੇ ਤੋਂ) ਸ਼ਾਤ ਨਹੀਂ ਕੀਤੀ ਜਾ ਸਕਦੀ ॥੪੭੧॥

ਕਬਿਯੋ ਬਾਚ ॥

कबियो बाच ॥

ਕਵੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਭਗਵਾਨਿ ਲਖੀ ਅਪੁਨੇ ਮਨ ਮੈ ਇਹ ਗ੍ਵਾਰਨਿ ਮੋ ਪਿਖਿ ਮੈਨ ਭਰੀ ॥

भगवानि लखी अपुने मन मै इह ग्वारनि मो पिखि मैन भरी ॥

(ਜਦ) ਕ੍ਰਿਸ਼ਨ ਨੇ ਆਪਣੇ ਮਨ ਵਿਚ ਜਾਣ ਲਿਆ ਕਿ ਇਹ ਗੋਪੀਆਂ ਮੈਨੂੰ ਵੇਖ ਕੇ ਕਾਮ ਭਾਵ ਨਾਲ ਭਰ ਗਈਆਂ ਹਨ,

ਤਬ ਹੀ ਤਜਿ ਸੰਕ ਸਭੈ ਮਨ ਕੀ ਤਿਨ ਕੇ ਸੰਗਿ ਮਾਨੁਖ ਕੇਲ ਕਰੀ ॥

तब ही तजि संक सभै मन की तिन के संगि मानुख केल करी ॥

ਤਦ ਹੀ (ਕ੍ਰਿਸ਼ਨ ਨੇ) ਮਨ ਦੇ ਸਾਰੇ ਸੰਗ ਸੰਕੋਚ ਨੂੰ ਛਡ ਕੇ ਉਨ੍ਹਾ ਨਾਲ ਮਨੁੱਖੀ ਕ੍ਰੀੜਾ ਕੀਤੀ (ਅਰਥਾਤ ਸੰਯੋਗ ਕੀਤਾ)।

ਹਰਿ ਜੀ ਕਰਿ ਖੇਲ ਕਿਧੌ ਇਨ ਸੋ ਜਨੁ ਕਾਮ ਜਰੀ ਇਹ ਕੀਨ ਜਰੀ ॥

हरि जी करि खेल किधौ इन सो जनु काम जरी इह कीन जरी ॥

ਕ੍ਰਿਸ਼ਨ ਨੇ (ਇਨ੍ਹਾ ਨਾਲ) ਕਾਮ ਕ੍ਰੀੜਾ ਕਰ ਕੇ ਮਾਨੋ ਕਾਮ ਦੀਆਂ ਸੜੀਆਂ ਹੋਈਆਂ ਨੂੰ ਸ਼ਾਤ ਕੀਤਾ ਹੋਵੇ।

ਕਬਿ ਸਜਾਮ ਕਹੈ ਪਿਖਵੋ ਤੁਮ ਕੌਤੁਕ ਕਾਨ੍ਹ ਹਰਿਯੋ ਕਿ ਹਰੀ ਸੁ ਹਰੀ ॥੪੭੨॥

कबि स्याम कहै पिखवो तुम कौतुक कान्रह हरियो कि हरी सु हरी ॥४७२॥

ਕਵੀ ਸ਼ਿਆਮ ਕਹਿੰਦੇ ਹਨ, ਤੁਸੀਂ ਕੌਤਕ ਵੇਖੋ ਕਿ ਕਾਨ੍ਹ ਨੇ (ਗੋਪੀਆਂ ਨੂੰ) ਹਰ ਲਿਆ ਹੈ (ਜਾ ਉਨ੍ਹਾ ਨੇ) ਕ੍ਰਿਸ਼ਨ ਨੂੰ ਹਰ ਲਿਆ ਹੈ ॥੪੭੨॥

ਜੋ ਜੁਗ ਤੀਸਰ ਮੂਰਤਿ ਰਾਮ ਧਰੀ ਜਿਹ ਅਉਰ ਕਰਿਯੋ ਅਤਿ ਸੀਲਾ ॥

जो जुग तीसर मूरति राम धरी जिह अउर करियो अति सीला ॥

ਜਿਸ ਨੇ ਤ੍ਰੇਤਾ ਯੁਗ ਵਿਚ ਰਾਮ ਦਾ ਸਰੂਪ ਧਾਰਿਆ ਸੀ ਅਤੇ ਸ੍ਰੇਸ਼ਠ ਆਚਾਰ ਕੀਤਾ ਸੀ;

ਸਤ੍ਰਨ ਕੋ ਸੁ ਸੰਘਾਰਿ ਕਹੈ ਪ੍ਰਤਿਪਾਰਕ ਸਾਧਨ ਕੋ ਹਰਿ ਹੀਲਾ ॥

सत्रन को सु संघारि कहै प्रतिपारक साधन को हरि हीला ॥

ਜੋ ਵੈਰੀਆਂ ਦਾ ਸੰਘਾਰਕ ਹੈ ਅਤੇ ਹਰ ਤਰੀਕੇ ਨਾਲ ਸਾਧਾ ਦੀ ਪ੍ਰਤਿਪਾਲਣਾ ਕਰਦਾ ਹੈ;

ਦਵਾਪਰ ਮੋ ਸੋਊ ਕਾਨ੍ਹ ਭਯੋ ਮਰੀਯਾ ਅਰਿ ਕੋ ਧਰੀਯਾ ਪਟ ਪੀਲਾ ॥

दवापर मो सोऊ कान्रह भयो मरीया अरि को धरीया पट पीला ॥

ਦੁਆਪੁਰ ਯੁਗ ਵਿਚ ਓਹੀ ਕਾਨ੍ਹ ਰੂਪ ਵਿਚ ਪ੍ਰਗਟ ਹੋਇਆ ਹੈ ਅਤੇ ਜਿਸ ਨੇ ਵੈਰੀਆਂ ਨੂੰ ਮਾਰਿਆ ਹੈ ਅਤੇ ਪੀਲੇ ਬਸਤ੍ਰ ਧਾਰਨ ਕੀਤੇ ਹੋਏ ਹਨ।

ਸੋ ਹਰਿ ਭੂਮਿ ਬਿਖੈ ਬ੍ਰਿਜ ਕੀ ਹਸਿ ਗੋਪਿਨ ਸਾਥ ਕਰੈ ਰਸ ਲੀਲਾ ॥੪੭੩॥
सो हरि भूमि बिखै बृज की हसि गोपिन साथ करै रस लीला ॥४७३॥
ਓਹੀ ਕ੍ਰਿਸ਼ਨ ਬ੍ਰਜ-ਭੂਮੀ ਵਿਚ ਹਸ ਹਸ ਕੇ ਗੋਪੀਆਂ ਨਾਲ ਰਸ-ਲੀਲਾ (ਕਾਮ-ਕ੍ਰੀੜਾ) ਕਰ ਰਿਹਾ ਹੈ ॥੪੭੩॥

ਮਾਲਸਿਰੀ ਅਰੁ ਰਾਮਕਲੀ ਸੁਭ ਸਾਰੰਗ ਭਾਵਨ ਸਾਥ ਬਜਾਵੈ ॥
मालसिरी अरु रामकली सुभ सारंग भावन साथ बजावै ॥
ਮਾਲਸਿਰੀ ਅਤੇ ਰਾਮਕਲੀ ਅਤੇ ਸ਼ੁਭ ਸਾਰੰਗ (ਰਾਗਾ ਨੂੰ) ਇੱਛਾ ਅਨੁਸਾਰ (ਮੁਰਲੀ ਵਿਚ) ਵਜਾਉਂਦਾ ਹੈ।

ਜੈਤਸਿਰੀ ਅਰੁ ਸੁਧ ਮਲ੍ਹਾਰ ਬਿਲਾਵਲ ਕੀ ਧੁਨਿ ਕੂਕਿ ਸੁਨਾਵੈ ॥
जैतसिरी अरु सुध मलूहार बिलावल की धुनि कूकि सुनावै ॥
ਜੈਤਸਰੀ ਅਤੇ ਸ਼ੁੱਧ ਮਲ੍ਹਾਰ ਅਤੇ ਬਿਲਾਵਲ ਦੀ ਧੁਨ ਨੂੰ ਉੱਚੀ ਸੁਰ ਨਾਲ ਸੁਣਾਉਂਦਾ ਹੈ।

ਲੈ ਮੁਰਲੀ ਅਪੁਨੇ ਕਰਿ ਕਾਨ੍ਹ ਕਿਧੋ ਅਤਿ ਭਾਵਨ ਸਾਥ ਬਜਾਵੈ ॥
लै मुरली अपुने करि कान्रह किधो अति भावन साथ बजावै ॥
ਮੁਰਲੀ ਨੂੰ ਆਪਣੇ ਹੱਥ ਵਿਚ ਲੈ ਕੇ ਕਾਨ੍ਹ (ਆਪਣੇ ਮਨ ਦੀ) ਮੌਜ ਨਾਲ ਵਜਾਉਂਦਾ ਹੈ।

ਪਉਨ ਚਲੈ ਨ ਰਹੈ ਜਮੁਨਾ ਥਿਰ ਮੋਹਿ ਰਹੈ ਧੁਨਿ ਜੋ ਸੁਨਿ ਪਾਵੈ ॥੪੭੪॥
पउन चलै न रहै जमुना थिर मोहि रहै धुनि जो सुनि पावै ॥४७४॥
(ਉਸ ਮੁਰਲੀ ਵਿਚੋਂ ਸੁਰ ਨਿਕਲਣ ਨਾਲ) ਪੌਣ ਚਲਣੋ ਰੁਕ ਜਾਦੀ ਹੈ, ਜਮਨਾ ਵੀ ਵਗਣੋ ਹਟ ਜਾਦੀ ਹੈ ਅਤੇ (ਹੋਰ ਵੀ) ਜੋ (ਬੰਸਰੀ ਦੀ) ਧੁੰਨ ਸੁਣ ਲੈਂਦਾ ਹੈ, ਮੋਹਿਤ ਹੋ ਜਾਦਾ ਹੈ ॥੪੭੪॥

ਕਾਨ੍ਹ ਬਜਾਵਤ ਹੈ ਸੁਰ ਸੋ ਫੁਨਿ ਗੋਪਿਨ ਕੇ ਮਨ ਮੈ ਜੋਊ ਭਾਵੈ ॥
कान्रह बजावत है सुर सो फुनि गोपिन के मन मै जोऊ भावै ॥
ਕਾਨ੍ਹ ਸੁਰ ਨਾਲ (ਮੁਰਲੀ ਨੂੰ) ਵਜਾਉਂਦਾ ਹੈ, ਜੋ ਗੋਪੀਆਂ ਦੇ ਮਨ ਨੂੰ ਬਹੁਤ ਚੰਗੀ ਲਗਦੀ ਹੈ।

ਰਾਮਕਲੀ ਅਰੁ ਸੁਧ ਮਲ੍ਹਾਰ ਬਿਲਾਵਲ ਕੀ ਅਤਿ ਹੀ ਠਟ ਪਾਵੈ ॥
रामकली अरु सुध मलूहार बिलावल की अति ही ठट पावै ॥
ਰਾਮਕਲੀ, ਸੁੱਧ ਮਲ੍ਹਾਰ ਅਤੇ ਬਿਲਾਵਲ (ਰਾਗ) ਦਾ ਬਹੁਤ ਹੀ ਠਾਠ ਬਝਦਾ ਹੈ।

ਰੀਝਿ ਰਹੈ ਸੁ ਸੁਰੀ ਅਸੁਰੀ ਮ੍ਰਿਗ ਛਾਡਿ ਮ੍ਰਿਗੀ ਬਨ ਕੀ ਚਲਿ ਆਵੈ ॥
रीझि रहै सु सुरी असुरी मृग छाडि मृगी बन की चलि आवै ॥
ਦੇਵ-ਕੰਨਿਆਂ ਅਤੇ ਦੈਂਤ-ਕੰਨਿਆਂ (ਉਸ ਨੂੰ ਸੁਣ ਕੇ) ਪ੍ਰਸੰਨ ਹੋ ਜਾਦੀਆਂ ਹਨ ਅਤੇ ਬਨ ਦੀਆਂ ਹਿਰਨੀਆਂ ਹਿਰਨਾ ਨੂੰ ਛਡ ਕੇ (ਕਾਨ੍ਹ ਕੋਲ) ਭਜ ਕੇ ਆ ਜਾਦੀਆਂ ਹਨ।

ਸੋ ਮੁਰਲੀ ਮਹਿ ਸ੍ਯਾਮ ਪ੍ਰਬੀਨ ਮਨੋ ਕਰਿ ਰਾਗਨ ਰੂਪ ਦਿਖਾਵੈ ॥੪੭੫॥
सो मुरली महि स्याम प्रबीन मनो करि रागन रूप दिखावै ॥४७५॥
ਉਸ ਮੁਰਲੀ (ਨੂੰ ਵਜਾਉਣ) ਵਿਚ ਕ੍ਰਿਸ਼ਨ ਇਤਨਾ ਪ੍ਰਬੀਨ ਹੈ ਮਾਨੋ ਰਾਗਾ ਨੂੰ ਸਾਕਾਰ ਕਰ ਕੇ ਵਿਖਾ ਦਿੰਦਾ ਹੋਵੇ ॥੪੭੫॥

ਸੁਨ ਕੈ ਮੁਰਲੀ ਧੁਨਿ ਕਾਨਰ ਕੀ ਮਨ ਮੈ ਸਭ ਗ੍ਵਾਰਿਨ ਰੀਝਿ ਰਹੀ ਹੈ ॥
सुन कै मुरली धुनि कानर की मन मै सभ ग्वारिन रीझि रही है ॥
ਕਾਨ੍ਹ ਦੀ ਮੁਰਲੀ ਦੀ ਧੁਨ ਸੁਣ ਕੇ ਸਾਰੀਆਂ ਗੋਪੀਆਂ ਮਨ ਵਿਚ ਰੀਝ ਰਹੀਆਂ ਹਨ।

ਜੋ ਗ੍ਰਿਹ ਲੋਗਨ ਬਾਤ ਕਹੀ ਤਿਨ ਹੂੰ ਫੁਨਿ ਊਪਰਿ ਸੀਸ ਸਹੀ ਹੈ ॥
जो गृह लोगन बात कही तिन हूँ फुनि ऊपरि सीस सही है ॥
ਜੋ ਘਰ ਦੇ ਲੋਕਾ ਨੇ ਬਾਤ ਕਹੀ ਹੈ (ਅਰਥਾਤ ਊਜ ਲਾਈ ਹੈ) ਉਹ ਸਾਰੀ ਉਨ੍ਹਾ ਨੇ ਸਿਰ ਮੱਥੇ ਸਹਿ ਲਈ ਹੈ।

ਸਾਮੁਹਿ ਧਾਇ ਚਲੀ ਹਰਿ ਕੇ ਉਪਮਾ ਤਿਹ ਕੀ ਕਬਿ ਸ੍ਯਾਮ ਕਹੀ ਹੈ ॥
सामुहि धाइ चली हरि के उपमा तिह की कबि स्याम कही है ॥
ਉਹ ਕ੍ਰਿਸ਼ਨ ਦੇ ਸਾਹਮਣੇ ਭਜ ਕੇ ਆ ਗਈਆਂ ਹਨ। ਉਨ੍ਹਾ ਦੀ ਉਪਮਾ ਸ਼ਿਆਮ ਕਵੀ ਨੇ ਇਸ ਤਰ੍ਹਾ ਕਹੀ ਹੈ,

ਮਾਨਹੁ ਪੇਖਿ ਸਮਸਨ ਕੇ ਮੁਖ ਧਾਇ ਚਲੀ ਮਿਲਿ ਜੂਥ ਅਹੀ ਹੈ ॥੪੭੬॥
मानहु पेखि समसन के मुख धाइ चली मिलि जूथ अही है ॥४७६॥
ਮਾਨੋ ਲਾਲ ਰੰਗ ਦੇ ਕੀੜਿਆਂ ('ਸਮਸਨ') ਨੂੰ ਵੇਖ ਕੇ ਨਾਗਣਾ ਦੇ ਝੁੰਡ ਮਿਲ ਕੇ ਚਲ ਪਏ ਹੋਣ ॥੪੭੬॥

ਜਿਨਿ ਰੀਝਿ ਬਿਭੀਛਨ ਰਾਜੁ ਦਯੋ ਕੁਪ ਕੈ ਦਸ ਸੀਸ ਦਈ ਜਿਨਿ ਪੀੜਾ ॥
जिनि रीझि बिभीछन राजु दयो कुप कै दस सीस दई जिनि पीड़ा ॥
ਜਿਸ ਨੇ ਰੀਝ ਕੇ ਵਿਭੀਸ਼ਣ ਨੂੰ (ਲੰਕਾ ਦਾ) ਰਾਜ ਦਿੱਤਾ ਸੀ ਅਤੇ ਕ੍ਰੋਧਵਾਨ ਹੋ ਕੇ ਰਾਵਣ ਨੂੰ ਕਸ਼ਟ ਦਿੱਤਾ ਸੀ।

ਮਾਰੁਤ ਹ੍ਵੈ ਦਲ ਦੈਤਨ ਕੋ ਛਿਨ ਮੈ ਘਨ ਸੋ ਕਰ ਦੀਨ ਉਝੀੜਾ ॥

मारुत ह्वै दल दैतन को छिन मै घन सो कर दीन उझीड़ा ॥

(ਜਿਸ ਨੇ) ਪੌਣ ਦਾ ਰੂਪ ਧਾਰ ਕੇ ਦੈਂਤਾ ਦੇ ਦਲ ਰੂਪ ਬਦਲਾ ਨੂੰ ਛਿਣ ਭਰ ਵਿਚ ਉਜਾੜ ਦਿੱਤਾ ਸੀ।

ਜਾਹਿ ਮਰਿਯੋ ਮੁਰ ਨਾਮ ਮਹਾ ਸੁਰ ਆਪਨ ਹੀ ਲੰਘਿ ਮਾਰਗੁ ਭੀੜਾ ॥

जाहि मरियो मुर नाम महा सुर आपन ही लंघि मारगु भीड़ा ॥

ਜਿਸ ਨੇ ਮੁਰ ਨਾ ਦੇ ਵੱਡੇ ਦੈਂਤ ਨੂੰ ਤੰਗ ਮਾਰਗ ਤੋਂ ਲੰਘ ਕੇ ਮਾਰਿਆ ਸੀ।

ਸੋ ਫੁਨਿ ਭੂਮਿ ਬਿਖੈ ਬ੍ਰਿਜ ਕੀ ਸੰਗਿ ਗੋਪਿਨ ਕੈ ਸੁ ਕਰੈ ਰਸ ਕ੍ਰੀੜਾ ॥੪੭੭॥

सो फुनि भूमि बिखै बृज की संगि गोपिन कै सु करै रस क्रीड़ा ॥४७७॥

ਉਹ ਫਿਰ ਬ੍ਰਜ-ਭੂਮੀ ਵਿਚ ਗੋਪੀਆਂ ਨਾਲ ਰਸ ਕ੍ਰੀੜਾ ਕਰ ਰਿਹਾ ਹੈ ॥੪੭੭॥

ਖੇਲਤ ਕਾਨ੍ਹ ਸੋਊ ਤਿਨ ਸੋ ਜਿਹ ਕੀ ਸੁ ਕਰੈ ਸਭ ਹੀ ਜਗ ਜਾਤ੍ਰਾ ॥

खेलत कान्रह सोऊ तिन सो जिह की सु करै सभ ही जग जात्रा ॥

ਉਨ੍ਹਾ ਨਾਲ ਓਹੀ ਕਾਨ੍ਹ ਖੇਡ ਰਿਹਾ ਹੈ ਜਿਸ ਦੀ ਸਾਰਾ ਜਗ ਯਾਤ੍ਰਾ (ਅਰਥਾਤ ਦਰਸ਼ਨ) ਕਰਦਾ ਹੈ।

ਸੋ ਸਭ ਹੀ ਜਗ ਕੋ ਪਤਿ ਹੈ ਤਿਨ ਜੀਵਨ ਕੇ ਬਲ ਕੀ ਪਰ ਮਾਤ੍ਰਾ ॥

सो सभ ही जग को पति है तिन जीवन के बल की पर मात्रा ॥

ਉਹ ਸਾਰੇ ਜਗਤ ਦਾ ਸੁਆਮੀ ਹੈ ਅਤੇ ਉਨ੍ਹਾ ਦੇ ਜੀਵਨ ਦੇ ਬਲ ਦਾ ਆਧਾਰ ਹੈ।

ਰਾਮ ਹ੍ਵੈ ਰਾਵਨ ਸੋ ਜਿਨ ਹੂੰ ਕੁਪਿ ਜੁਧ ਕਰਿਯੋ ਕਰਿ ਕੈ ਪ੍ਰਮ ਛਾਤ੍ਰਾ ॥

राम ह्वै रावन सो जिन हूँ कुपि जुध करियो करि कै प्रम छात्रा ॥

ਜਿਸ ਨੇ ਰਾਮ ਰੂਪ ਧਾਰ ਕੇ ਪੂਰੇ ਪਰਾਕ੍ਰਮ (ਛਤ੍ਰੀਪੁਣੇ) ਨਾਲ ਕ੍ਰੋਧਿਤ ਹੋ ਕੇ ਰਾਵਣ ਨਾਲ ਯੁੱਧ ਕੀਤਾ ਸੀ।

ਸੋ ਹਰਿ ਬੀਚ ਅਹੀਰਿਨ ਕੇ ਕਰਿਬੇ ਕਹੁ ਕਉਤੁਕ ਕੀਨ ਸੁ ਨਾਤ੍ਰਾ ॥੪੭੮॥

सो हरि बीच अहीरिन के करिबे कहु कउतुक कीन सु नात्रा ॥४७८॥

ਉਸੇ ਕ੍ਰਿਸ਼ਨ ਨੇ ਗੋਪੀਆਂ ਵਿਚ ਕੌਤਕ ਕਰਨ ਲਈ (ਇਹ) ਨਾਤਾ ਜੋੜਿਆ ਹੈ ॥੪੭੮॥

ਦੋਹਰਾ ॥

दोहरा ॥

ਦੋਹਰਾ:

ਜਬੈ ਕ੍ਰਿਸਨ ਸੰਗ ਗੋਪੀਅਨ ਕਰੀ ਮਾਨੁਖੀ ਬਾਨ ॥

जबै क्रिसन संग गोपीअन करी मानुखी बान ॥

ਜਦੋਂ ਕ੍ਰਿਸ਼ਨ ਨਾਲ ਗੋਪੀਆਂ ਨੇ ਮਨੁੱਖਾ ਵਾਲਾ ਵਿਵਹਾਰ ਕੀਤਾ (ਅਰਥਾਤ ਸੰਯੋਗ ਕੀਤਾ)

ਸਭ ਗੋਪੀ ਤਬ ਯੌ ਲਖਿਯੋ ਭਯੋ ਬਸ੍ਯ ਭਗਵਾਨ ॥੪੭੯॥

सभ गोपी तब यौ लखियो भयो बस्य भगवान ॥४७९॥

ਤਦੋਂ ਸਾਰੀਆਂ ਗੋਪੀਆਂ ਨੇ ਇਹ ਸਮਝ ਲਿਆ ਕਿ ਭਗਵਾਨ (ਸਾਡੇ) ਵਸ ਵਿਚ ਹੋ ਗਿਆ ਹੈ ॥੪੭੯॥

ਸਵੈਯਾ ॥

सवैया ॥

ਸਵੈਯਾ:

ਕਾਨ੍ਹ ਤਬੈ ਸੰਗ ਗੋਪਿਨ ਕੇ ਤਬ ਹੀ ਫੁਨਿ ਅੰਤ੍ਰ ਧਿਆਨ ਹ੍ਵੈ ਗਈਯਾ ॥

कान्ह तबै संग गोपिन के तब ही फुनि अंत्र धिआन ह्वै गईया ॥

ਤਦ ਫਿਰ ਗੋਪੀਆਂ ਦੇ ਸੰਗ ਵਿਚੋਂ ਕਾਨ੍ਹ ਅੰਤਰ ਧਿਆਨ (ਅਰਥਾਤ ਨਜ਼ਰ ਤੋਂ ਦੂਰ) ਹੋ ਗਿਆ।

ਖੇ ਕਹ ਗਯੋ ਧਰਨੀ ਧਸਿ ਗਯੋ ਕਿਧੋ ਮਧਿ ਰਹਿਯੋ ਸਮਝਿਯੋ ਨਹੀ ਪਈਯਾ ॥

खे कह गयो धरनी धसि गयो किधो मधि रहियो समझियो नही पईया ॥

ਖਗੋਲ ਵਿਚ ਚਲਾ ਗਿਆ, ਧਰਤੀ ਵਿਚ ਧਸ ਗਿਆ ਜਾ (ਉਨ੍ਹਾ ਗੋਪੀਆਂ ਦੇ) ਵਿਚ ਹੀ (ਅਦ੍ਰਿਸ਼ ਰੂਪ ਵਿਚ) ਰਿਹਾ, (ਇਸ ਦੀ) ਕਿਸੇ ਨੂੰ ਸਮਝ ਨਾ ਪਈ।

ਗੋਪਿਨ ਕੀ ਜਬ ਯੌ ਗਤਿ ਭੀ ਤਬ ਤਾ ਛਬਿ ਕੋ ਕਬਿ ਸ੍ਯਾਮ ਕਹਇਯਾ ॥

गोपिन की जब यौ गति भी तब ता छबि को कबि स्याम कहइया ॥

ਗੋਪੀਆਂ ਦੀ ਜਦੋਂ ਇਹੋ ਜਿਹੀ ਹਾਲਤ ਹੋ ਗਈ, ਤਦੋਂ ਉਸ ਦੀ ਛਬੀ ਨੂੰ ਕਵੀ ਸ਼ਿਆਮ ਨੇ (ਇਸ ਤਰ੍ਹਾ) ਕਿਹਾ

ਜਿਉ ਸੰਗ ਮੀਨਨ ਕੇ ਲਰ ਕੈ ਤਿਨ ਤ੍ਯਾਗ ਸਭੋ ਮਨੋ ਬਾਰਿ ਧਰਇਯਾ ॥੪੮੦॥

जिउ संग मीनन के लर कै तिन त्याग सभो मनो बारि धरइया ॥४८०॥

ਜਿਉਂ ਮੱਛੀਆਂ ਨਾਲ ਲੜਾਈ ਕਰ ਕੇ ਮਾਨੋ ਸਮੁੰਦਰ ਉਨ੍ਹਾ ਦਾ ਤਿਆਗ ਕਰ ਕੇ ਚਲਾ ਗਿਆ ਹੋਵੇ ॥੪੮੦॥

ਗੋਪਿਨ ਕੇ ਤਨ ਕੀ ਛੁਟਗੀ ਸੁਧਿ ਡੋਲਤ ਹੈ ਬਨ ਮੈ ਜਨੁ ਬਉਰੀ ॥

गोपिन के तन की छुटगी सुधि डोलत है बन मै जनु बउरी ॥

ਗੋਪੀਆਂ ਨੂੰ ਸ਼ਰੀਰ ਦੀ ਸੁਧ ਨਾ ਰਹੀ ਅਤੇ ਬਾਵਲੀਆਂ ਹੋ ਕੇ ਬਨ ਵਿਚ ਫਿਰਨ ਲਗੀਆਂ।

ਏਕ ਉਠੈ ਇਕ ਝੂਮਿ ਗਿਰੈ ਬ੍ਰਿਜ ਕੀ ਮਹਰੀ ਇਕ ਆਵਤ ਦਉਰੀ ॥

एक उठै इक झूमि गिरै बृज की महरी इक आवत दउरी ॥

ਬ੍ਰਜ ਦੀਆਂ ਇਸਤਰੀਆਂ ਇਕ ਉਠਦੀਆਂ ਹਨ, ਇਕ ਘੁੰਮੇਰੀ ਖਾ ਕੇ ਡਿਗ ਪੈਂਦੀਆਂ ਹਨ, ਇਕ ਦੌੜੀਆਂ ਆਉਂਦੀਆਂ ਹਨ।

ਆਤੁਰ ਹ੍ਵੈ ਅਤਿ ਢੂੰਡਤ ਹੈ ਤਿਨ ਕੇ ਸਿਰ ਕੀ ਗਿਰ ਗੀ ਸੁ ਪਿਛਉਰੀ ॥

आतुर ह्वै अति ढूँडत है तिन के सिर की गिर गी सु पिछउरी ॥

ਆਤੁਰ ਹੋ (ਕ੍ਰਿਸ਼ਨ ਨੂੰ) ਲਭਦੀਆਂ ਫਿਰਦੀਆਂ ਹਨ, ਉਨ੍ਹਾ ਦੇ ਸਿਰ ਉਤੋਂ ਦੁਪੱਟੇ ਵੀ ਡਿਗ ਗਏ ਹਨ।

ਕਾਨ੍ਹ ਕੋ ਧ੍ਯਾਨ ਬਸਿਯੋ ਮਨ ਮੈ ਸੋਊ ਜਾਨ ਗਹੈ ਫੁਨਿ ਰੂਖਨ ਕਉਰੀ ॥੪੮੧॥

कात्रह को ध्यान बसियो मन मै सोऊ जान गहै फुनि रूखन कउरी ॥४८१॥

(ਉਨ੍ਹਾ ਦੇ) ਮਨ ਵਿਚ ਕ੍ਰਿਸ਼ਨ ਦਾ ਧਿਆਨ ਵਸਿਆ ਹੋਇਆ ਹੈ, (ਇਸ ਕਰ ਕੇ) ਬ੍ਰਿਛਾ ਨੂੰ ਉਸੇ ਦਾ ਰੂਪ ਜਾਣ ਕੇ ਫਿਰ (ਉਨ੍ਹਾ ਨੂੰ) ਜਫੀ ਭਰਦੀਆਂ ਹਨ ॥੪੮੧॥

ਫੇਰਿ ਤਜੈ ਤਿਨ ਰੂਖਨ ਕੋ ਇਹ ਭਾਤਿ ਕਹੈ ਨੰਦ ਲਾਲ ਕਹਾ ਰੇ ॥

फेरि तजै तिन रूखन को इह भाति कहै नंद लाल कहा रे ॥

ਫਿਰ ਉਹ ਬ੍ਰਿਛਾ ਨੂੰ ਛਡ ਦਿੰਦੀਆਂ ਹਨ ਅਤੇ ਇਸ ਤਰ੍ਹਾ ਕਹਿੰਦੀਆਂ ਹਨ ਕਿ ਨੰਦ ਲਾਲ ਕਿਥੇ ਹੈ?

ਚੰਪਕ ਮਉਲਸਿਰੀ ਬਟ ਤਾਲ ਲਵੰਗ ਲਤਾ ਕਚਨਾਰ ਜਹਾ ਰੇ ॥

चंपक मउलसिरी बट ताल लवंग लता कचनार जहा रे ॥

ਜਿਥੇ ਚੰਬਾ, ਮੌਲਸਿਰੀ, ਬੋਹੜ, ਤਾੜ, ਲੌਂਗ, ਵੇਲਾ, ਕਚਨਾਰ (ਆਦਿ ਬ੍ਰਿਛ) ਹਨ।

ਪੈ ਜਿਹ ਕੇ ਹਮ ਕਾਰਨ ਕੋ ਪਗਿ ਕੰਟਕਕਾ ਸਿਰਿ ਧੂਪ ਸਹਾ ਰੇ ॥

ਪੈ ਜਿਹ ਕੇ ਹਮ ਕਾਰਨ ਕੋ ਪਗਿ ਕੰਟਕਕਾ ਸਿਰਿ ਧੂਪ ਸਹਾ ਰੇ ॥
ਪਰ ਜਿਸ ਨੂੰ (ਪ੍ਰਾਪਤ ਕਰਨ) ਲਈ ਅਸਾ ਪੈਰਾ ਵਿਚ ਕੰਡੇ ਅਤੇ ਸਿਰ ਉਤੇ ਧੁਪ ਸਹੀ ਹੈ,

ਸੋ ਹਮ ਕੌ ਤੁਮ ਦੇਹੁ ਬਤਾਇ ਪਰੈ ਤੁਮ ਪਾਇਨ ਜਾਵ ਤਹਾ ਰੇ ॥੪੮੨॥
सो हम कौ तुम देहु बताइ परै तुम पाइन जाव तहा रे ॥४८२॥
ਉਸ ਬਾਰੇ (ਹੇ ਬ੍ਰਿਛੋ!) ਤੁਸੀਂ ਸਾਨੂੰ ਦਸ ਦਿਓ, (ਅਸੀਂ) ਤੁਹਾਡੇ ਪੈਰੀਂ ਪੈਂਦੀਆਂ ਹਾ ਅਤੇ ਉਥੇ ਜਾਦੀਆਂ ਹਾ ॥੪੮੨॥

ਬੇਲ ਬਿਰਾਜਤ ਹੈ ਜਿਹ ਜਾ ਗੁਲ ਚੰਪਕ ਕਾ ਸੁ ਪ੍ਰਭਾ ਅਤਿ ਪਾਈ ॥
बेल बिराजत है जिह जा गुल चंपक का सु प्रभा अति पाई ॥
ਜਿਥੇ ਬੇਲਾ ਸੁਸ਼ੋਭਿਤ ਹਨ ਅਤੇ ਜਿਥੇ ਚੰਬੇ ਦੇ ਫੁਲਾ ਨੇ ਬਹੁਤ ਸ਼ੋਭਾ ਪਾਈ ਹੋਈ ਹੈ;

ਮੌਲਿਸਿਰੀ ਗੁਲ ਲਾਲ ਗੁਲਾਬ ਧਰਾ ਤਿਨ ਫੂਲਨ ਸੋ ਛਬਿ ਛਾਈ ॥
मौलिसिरी गुल लाल गुलाब धरा तिन फूलन सो छबि छाई ॥
ਮੌਲਸਿਰੀ, ਗੁਲੇ-ਲਾਲਾ ਅਤੇ ਗੁਲਾਬ ਦੇ ਫੁਲਾ ਨਾਲ ਧਰਤੀ ਸੁੰਦਰਤਾ ਨਾਲ ਭਰੀ ਹੋਈ ਹੈ;

ਚੰਪਕ ਮਉਲਸਿਰੀ ਬਟ ਤਾਲ ਲਵੰਗ ਲਤਾ ਕਚਨਾਰ ਸੁਹਾਈ ॥
चंपक मउलसिरी बट ताल लवंग लता कचनार सुहाई ॥
ਚੰਬਾ, ਮੌਲਸਿਰੀ, ਤਾੜ, ਲੌਂਗ, ਵੇਲਾ ਅਤੇ ਕਚਨਾਰ ਨਾਲ (ਧਰਤੀ) ਸੁਭਾਇਮਾਨ ਹੋ ਰਹੀ ਹੈ

ਬਾਰਿ ਝਰੈ ਝਰਨਾ ਗਿਰਿ ਤੇ ਕਬਿ ਸ੍ਯਾਮ ਕਹੈ ਅਤਿ ਹੀ ਸੁਖਦਾਈ ॥੪੮੩॥
बारि झरै झरना गिरि ते कबि स्याम कहै अति ही सुखदाई ॥४८३॥
(ਅਤੇ ਜਿਥੇ) ਪਰਬਤਾ ਤੋਂ ਪਾਣੀ ਦੇ ਝਰਨੇ ਝਰਦੇ ਹਨ, ਕਵੀ ਸ਼ਿਆਮ ਕਹਿੰਦੇ ਹਨ, (ਜੋ ਧਰਤੀ) ਅਤਿ ਸੁਖਦਾਈ (ਬਣੀ ਹੋਈ ਹੈ) ॥੪੮੩॥

ਤਿਹ ਕਾਨਨ ਕੋ ਹਰਿ ਕੇ ਹਿਤ ਤੇ ਗੁਪੀਆ ਬ੍ਰਿਜ ਕੀ ਇਹ ਭਾਤਿ ਕਹੈ ॥
तिह कानन को हरि के हित ते गुपीआ बृज की इह भाति कहै ॥
ਉਸ ਜੰਗਲ ਵਿਚ ਕ੍ਰਿਸ਼ਨ ਦੇ ਪ੍ਰੇਮ ਕਾਰਨ ਬ੍ਰਜ-ਭੂਮੀ ਦੀਆਂ ਗੋਪੀਆਂ ਇਸ ਤਰ੍ਹਾ ਕਹਿੰਦੀਆਂ ਹਨ।

ਬਰ ਪੀਪਰ ਹੇਰਿ ਹਿਯਾ ਨ ਕਹੂੰ ਜਿਹ ਕੇ ਹਿਤ ਸੋ ਸਿਰਿ ਧੂਪ ਸਹੈ ॥
बर पीपर हेरि हिया न कहूँ जिह के हित सो सिरि धूप सहै ॥

ਪਿਪਲ ਅਤੇ ਬੋਹੜ ਆਦਿ ਨੂੰ ਵੇਖ ਕੇ (ਕਹਿੰਦੀਆਂ ਹਨ ਕਿ ਕਿਤੇ) ਇਥੇ ਤਾ ਨਹੀਂ ਜਿਸ ਦੇ ਪ੍ਰੇਮ ਕਰ ਕੇ (ਅਸਾ) ਸਿਰ ਉਤੇ ਧੁਪ ਸਹਾਰੀ ਹੈ।

ਅਹੋ ਕਿਉ ਤਜਿ ਆਵਤ ਹੋ ਭਰਤਾ ਬਿਨੁ ਕਾਨ੍ਹ ਪਿਖੇ ਨਹਿ ਧਾਮਿ ਰਹੈ ॥

अहो किउ तजि आवत हो भरता बिनु कान्रह पिखे नहि धामि रहै ॥

ਅਫਸੋਸ! (ਉਹ ਸਾਨੂੰ ਇਹ ਕਹਿ ਕੇ ਕਿਧਰੇ ਛੁਪ ਗਿਆ ਹੈ ਕਿ ਤੁਸੀਂ) ਪਤੀਆਂ ਨੂੰ ਛਡ ਕੇ ਕਿਉਂ ਭਜੀਆਂ ਆਉਂਦੀਆਂ ਹੋ ਪਰ (ਅਸੀਂ) ਕਾਨ੍ਹ ਨੂੰ ਵੇਖੇ ਬਿਨਾ ਘਰ ਨਹੀਂ ਰਹਿ ਸਕਦੀਆਂ।

ਇਕ ਬਾਤ ਕਰੈ ਸੁਨ ਕੈ ਇਕ ਬੋਲਬ ਰੁਖਨ ਕੋ ਹਰਿ ਜਾਨਿ ਗਹੈ ॥੪੮੪॥

इक बात करै सुन कै इक बोलब रूखन को हरि जानि गहै ॥४८४॥

ਇਕ (ਗੋਪੀ) ਗੱਲ ਕਰਦੀ ਸੀ ਅਤੇ ਦੂਜੀ (ਉਸ ਦੇ) ਬੋਲਾ ਨੂੰ ਸੁਣ ਕੇ ਬ੍ਰਿਛਾ ਨੂੰ ਕ੍ਰਿਸ਼ਨ ਸਮਝ ਕੇ ਫੜ ਲੈਂਦੀ ਹੈ ॥੪੮੪॥

ਕਾਨ੍ਹ ਬਿਯੋਗ ਕੋ ਮਾਨਿ ਬਧੂ ਬ੍ਰਿਜ ਡੋਲਤ ਹੈ ਬਨ ਬੀਚ ਦਿਵਾਨੀ ॥

कान्रह बियोग को मानि बधू बृज डोलत है बन बीच दिवानी ॥

ਕਾਨ੍ਹ ਦੇ ਵਿਯੋਗ ਨੂੰ ਮੰਨ ਕੇ ਬ੍ਰਜ ਦੀਆਂ ਇਸਤਰੀਆਂ ਬਨ ਵਿਚ ਦੀਵਾਨੀਆਂ ਹੋਈਆਂ ਫਿਰਦੀਆਂ ਹਨ।

ਕੂੰਜਨ ਜਯੋ ਕੁਰਲਾਤ ਫਿਰੈ ਤਿਹ ਜਾ ਜਿਹ ਜਾ ਕਛੁ ਖਾਨ ਨ ਪਾਨੀ ॥

कूँजन जयो कुरलात फिरै तिह जा जिह जा कछु खान न पानी ॥

ਉਸ ਜਗ੍ਹਾ ਤੇ ਕੂੰਜਾ ਵਾਗ ਕੁਰਲਾਉਂਦੀਆਂ ਫਿਰਦੀਆਂ ਹਨ ਜਿਥੇ ਖਾਣ ਪੀਣ ਨੂੰ ਕੁਝ ਵੀ ਨਹੀਂ ਹੈ।

ਏਕ ਗਿਰੈ ਮੁਰਝਾਇ ਧਰਾ ਪਰ ਏਕ ਉਠੈ ਕਹਿ ਕੈ ਇਹ ਬਾਨੀ ॥

एक गिरै मुरझाइ धरा पर एक उठै कहि कै इह बानी ॥

ਇਕ ਮੂਰਛਿਤ ਹੋ ਕੇ ਧਰਤੀ ਉਤੇ ਡਿਗ ਪੈਂਦੀ ਹੈ ਅਤੇ ਇਕ ਉਠ ਕੇ ਇਹ ਗੱਲ ਕਹਿੰਦੀ ਹੈ

ਨੇਹੁ ਬਢਾਇ ਮਹਾ ਹਮ ਸੋ ਕਤ ਜਾਤ ਭਯੋ ਭਗਵਾਨ ਗੁਮਾਨੀ ॥੪੮੫॥

नेहु बढाइ महा हम सो कत जात भयो भगवान गुमानी ॥४८५॥

ਕਿ ਸਾਡੇ ਨਾਲ ਬਹੁਤ ਪ੍ਰੇਮ ਵਧਾ ਕੇ, ਹੇ ਗੁਮਾਨੀ ਭਗਵਾਨ! (ਹੁਣ ਤੂੰ) ਕਿਥੇ ਚਲਾ ਗਿਆ ਹੈਂ ॥੪੮੫॥

ਨੈਨ ਨਚਾਇ ਮਨੋ ਮ੍ਰਿਗ ਸੇ ਸਭ ਗੋਪਿਨ ਕੋ ਮਨ ਚੋਰਿ ਲਯੋ ਹੈ ॥

नैन नचाइ मनो मृग से सभ गोपिन को मन चोरि लयो है ॥

(ਜਿਸ ਕਾਨ੍ਹ ਨੇ) ਹਿਰਨ ਵਰਗੀਆਂ ਅੱਖਾ ਨੂੰ ਨਚਾ ਕੇ ਸਾਰੀਆਂ ਗੋਪੀਆਂ ਦੇ ਮਨ ਮੋਹ ਲਏ ਹਨ,

ਤਾਹੀ ਕੈ ਬੀਚ ਰਹਿਯੋ ਗਡਿ ਕੈ ਤਿਹ ਤੇ ਨਹਿ ਛੂਟਨ ਨੈਕੁ ਭਯੋ ਹੈ ॥
ताही कै बीच रहियो गडि कै तिह ते नहि छूटन नैकु भयो है ॥
ਉਸੇ ਵਿਚ (ਸਾਡਾ ਮਨ) ਗਡਿਆ ਹੋਇਆ ਹੈ, ਉਸ ਤੋਂ ਜ਼ਰਾ ਜਿੰਨਾ ਵੀ ਛੁਟਕਾਰਾ ਨਹੀਂ ਹੋਇਆ।

ਤਾਹੀ ਕੇ ਹੇਤ ਫਿਰੈ ਬਨ ਮੈ ਤਜਿ ਕੈ ਗ੍ਰਿਹ ਸ੍ਵਾਸ ਨ ਏਕ ਲਯੋ ਹੈ ॥
ताही के हेत फिरै बन मै तजि कै गृह स्वास न एक लयो है ॥
ਉਸੇ ਲਈ, ਘਰਾ ਨੂੰ ਛਡ ਕੇ ਬਨ ਵਿਚ ਫਿਰ ਰਹੀਆਂ ਹਾ। (ਇਹ ਗੱਲ ਕਹਿ ਕੇ) ਇਕ ਗੋਪੀ ਨੇ ਹੌਕਾ ਲਿਆ ਹੈ।

ਸੋ ਬਿਰਥਾ ਹਮ ਸੋ ਬਨ ਭ੍ਰਾਤ ਕਹੋ ਹਰਿ ਜੀ ਕਿਹ ਓਰਿ ਗਯੋ ਹੈ ॥੪੮੬॥
सो बिरथा हम सो बन भ्रात कहो हरि जी किह ओरि गयो है ॥४८६॥
(ਜੰਗਲ ਨੂੰ ਸੰਬੋਧਨ ਕਰ ਕੇ ਗੋਪੀਆਂ ਕਹਿੰਦੀਆਂ ਹਨ) ਹੇ ਬਨ ਭਰਾ! ਸਾਨੂੰ ਉਹ ਸਾਰੀ ਬਿਰਥਾ ਦਸੋ ਕਿ ਕ੍ਰਿਸ਼ਨ ਜੀ ਕਿਸ ਪਾਸੇ ਵਲ ਗਏ ਹਨ ॥੪੮੬॥

ਜਿਨ ਹੂੰ ਬਨ ਬੀਚ ਮਰੀਚ ਮਰਿਯੋ ਪੁਰ ਰਾਵਨਿ ਸੇਵਕ ਜਾਹਿ ਦਹਿਯੋ ਹੈ ॥
जिन हूँ बन बीच मरीच मरियो पुर रावनि सेवक जाहि दहियो है ॥
ਜਿਸ ਨੇ ਬਨ ਵਿਚ 'ਮਾਰੀਚ' ਨੂੰ ਮਾਰਿਆ ਸੀ ਅਤੇ ਜਿਸ ਦੇ ਸੇਵਕ (ਹਨੂਮਾਨ) ਨੇ ਲੰਕਾ ਨਗਰ ਨੂੰ ਸਾੜ ਦਿੱਤਾ ਸੀ,

ਤਾਹੀ ਸੋ ਹੇਤ ਕਰਿਯੋ ਹਮ ਹੂੰ ਬਹੁ ਲੋਗਨ ਕੋ ਉਪਹਾਸ ਸਹਿਯੋ ਹੈ ॥
ताही सो हेत करियो हम हूँ बहु लोगन को उपहास सहियो है ॥
ਉਸੇ ਨਾਲ ਅਸੀਂ ਪ੍ਰੇਮ ਕੀਤਾ ਹੈ ਅਤੇ ਬਹੁਤ ਸਾਰੇ ਲੋਕਾ ਦੀ ਹਾਸੀ (ਆਪਣੇ ਉਪਰ) ਸਹਾਰੀ ਹੈ।

ਵਾਸਰ ਸੇ ਦ੍ਰਿਗ ਸੁੰਦਰ ਸੋ ਮਿਲਿ ਗ੍ਵਾਰਿਨਿਯਾ ਇਹ ਭਾਤਿ ਕਹਿਯੋ ਹੈ ॥
वासर से द्रग सुँदर सो मिलि ग्वारिनिया इह भाति कहियो है ॥
ਕਮਲ ਦੇ ਫੁਲ ਵਾਗ ਸੁੰਦਰ ਅੱਖਾ ਵਾਲੀਆਂ ਗੋਪੀਆਂ ਨੇ ਮਿਲ ਕੇ ਇਸ ਤਰ੍ਹਾ ਕਿਹਾ ਹੈ

ਤਾਹੀ ਕੀ ਚੋਟ ਚਟਾਕ ਲਗੇ ਹਮਰੋ ਮਨੂਆ ਮ੍ਰਿਗ ਠਉਰ ਰਹਿਯੋ ਹੈ ॥੪੮੭॥
ताही की चोट चटाक लगे हमरो मनूआ मृग ठउर रहियो है ॥४८७॥
ਕਿ ਉਸ ਦੇ (ਨੈਣਾ ਦੇ ਤੀਰ) ਅਚੂਕ ਲਗੇ ਹਨ, (ਜਿਸ ਕਰ ਕੇ) ਸਾਡਾ ਮਨ ਰੂਪ ਹਿਰਨ ਥਾ ਹੀ ਰਿਹਾ ਹੈ (ਅਰਥਾਤ ਮੋਹਿਤ ਹੋ ਗਿਆ ਹੈ) ॥੪੮੭॥

ਬੇਦ ਪੜੈ ਸਮ ਕੋ ਫਲ ਹੋ ਬਹੁ ਮੰਗਨ ਕੋ ਜੋਊ ਦਾਨ ਦਿਵਾਵੈ ॥

बेद पड़ै सम को फल हो बहु मंगन को जोऊ दान दिवावै ॥

ਵੇਦ ਦੇ ਪੜ੍ਹਨ ਦੇ ਸਮਾਨ (ਉਸ ਨੂੰ) ਫਲ ਮਿਲੇਗਾ ਜੋ ਮੰਗਤਿਆਂ ਨੂੰ ਦਾਨ ਬਹੁਤ ਦੇਵੇਗਾ।

ਕੀਨ ਅਕੀਨ ਲਖੈ ਫਲ ਹੋ ਜੋਊ ਆਥਿਤ ਲੋਗਨ ਅੰਨ ਜਿਵਾਵੈ ॥

कीन अकीन लखै फल हो जोऊ आथित लोगन अंन जिवावै ॥

(ਉਹ) ਯਕੀਨ ਕਰਨ ਦੁਆਰਾ ਹਾਸਲ ਹੋਣ ਵਾਲਾ ਫਲ ਹਾਸਲ ਕਰੇਗਾ ਜੋ ਮਹਿਮਾਨਾ ਨੂੰ ਅੰਨ ਖੁਵਾਵੇਗਾ।

ਦਾਨ ਲਹੈ ਹਮਰੇ ਜੀਅ ਕੋ ਇਹ ਕੇ ਸਮ ਕੋ ਨ ਸੋਊ ਫਲ ਪਾਵੈ ॥

दान लहै हमरे जीअ को इह के सम को न सोऊ फल पावै ॥

ਉਹ ਸਾਡੇ ਜੀਵਨ ਦਾ ਦਾਨ ਪ੍ਰਾਪਤ ਕਰੇਗਾ, ਇਸ ਦੇ ਸਮਾਨ ਕੋਈ ਵੀ ਫਲ ਪ੍ਰਾਪਤ ਨਹੀਂ ਕਰੇਗਾ

ਜੋ ਬਨ ਮੈ ਹਮ ਕੋ ਜਰਰਾ ਇਕ ਏਕ ਘਰੀ ਭਗਵਾਨ ਦਿਖਾਵੈ ॥੪੮੮॥

जो बन मै हम को जरर‍ा इक एक घरी भगवान दिखावै ॥४८८॥

ਜੋ ਬਨ ਵਿਚ ਸਾਨੂੰ ਛਿਣ ਲਈ ਵੀ ਭਗਵਾਨ ਦੇ ਜ਼ਰਾ ਜਿੰਨੇ ਦਰਸ਼ਨ ਕਰਵਾਏਗਾ ॥੪੮੮॥

ਜਾਹਿ ਬਿਭੀਛਨ ਲੰਕ ਦਈ ਅਰੁ ਦੈਤਨ ਕੇ ਕੁਪਿ ਕੈ ਗਨ ਮਾਰੇ ॥

जाहि बिभीछन लंक दई अरु दैतन के कुपि कै गन मारे ॥

ਜਿਸ ਨੇ ਵਿਭੀਸ਼ਣ ਨੂੰ ਲੰਕਾ ਦਿੱਤੀ ਸੀ ਅਤੇ (ਜਿਸ ਨੇ) ਕ੍ਰੋਧ ਕਰ ਕੇ ਦੈਂਤਾ ਦੇ ਦਲਾ ਨੂੰ ਮਾਰਿਆ ਸੀ।

ਪੈ ਤਿਨ ਹੂੰ ਕਬਿ ਸ੍ਯਾਮ ਕਹੈ ਸਭ ਸਾਧਨ ਰਾਖਿ ਅਸਾਧ ਸੰਘਾਰੇ ॥

पै तिन हूँ कबि स्याम कहै सभ साधन राखि असाध संघारे ॥

ਕਵੀ ਸ਼ਿਆਮ ਕਹਿੰਦੇ ਹਨ, ਫਿਰ ਉਸ ਨੇ ਸਾਰੇ ਸਾਧਾ ਦੀ ਰਖਿਆ ਕੀਤੀ ਸੀ ਅਤੇ ਦੁਸ਼ਟਾ ਦਾ ਨਾਸ ਕੀਤਾ ਸੀ।

ਸੋ ਇਹ ਜਾ ਹਮ ਤੇ ਛਪ ਗਯੋ ਅਤਿ ਹੀ ਕਰ ਕੈ ਸੰਗਿ ਪ੍ਰੀਤਿ ਹਮਾਰੇ ॥

सो इह जा हम ते छप गयो अति ही कर कै संगि प्रीति हमारे ॥

ਉਹੀ ਇਸ ਸਥਾਨ ਉਤੇ ਸਾਡੇ ਨਾਲ ਅਤਿ ਅਧਿਕ ਪ੍ਰੀਤ ਕਰ ਕੇ ਛੁਪ ਗਿਆ ਹੈ।

ਪਾਇ ਪਰੋ ਕਹੀਯੋ ਬਨ ਭ੍ਰਾਤ ਕਹੋ ਹਰਿ ਜੀ ਕਿਹ ਓਰਿ ਪਧਾਰੇ ॥੪੮੯॥

पाइ परो कहीयो बन भ्रात कहो हरि जी किह ओरि पधारे ॥४८९॥

ਹੇ ਜੰਗਲ ਭਰਾ! (ਅਸੀਂ ਤੇਰੇ) ਪੈਰੀਂ ਪੈਂਦੀਆਂ ਹਾ, (ਤੂੰ) ਦਸ ਕਿ ਸ੍ਰੀ ਕ੍ਰਿਸ਼ਨ ਕਿਸ ਪਾਸੇ ਵਲ ਗਏ ਹਨ ॥੪੮੯॥

ਗ੍ਵਾਰਿਨ ਖੋਜਿ ਰਹੀ ਬਨ ਮੈ ਹਰਿ ਜੀ ਬਨ ਮੈ ਨਹੀ ਖੋਜਤ ਪਾਏ ॥

ग्वारिन खोजि रही बन मै हरि जी बन मै नही खोजत पाए ॥

(ਸਾਰੀਆਂ) ਗੋਪੀਆਂ ਬਨ ਵਿਚ ਲਭ ਰਹੀਆਂ ਹਨ, ਪਰ ਖੋਜਣ ਤੇ ਵੀ ਕ੍ਰਿਸ਼ਨ ਬਨ ਵਿਚੋਂ ਮਿਲੇ ਨਹੀਂ ਹਨ।

ਏਕ ਬਿਚਾਰ ਕਰਿਯੋ ਮਨ ਮੈ ਫਿਰ ਕੈ ਨ ਗਯੋ ਕਬਹੂੰ ਉਹ ਜਾਏ ॥

एक बिचार करियो मन मै फिर कै न गयो कबहूँ उह जाए ॥

(ਗੋਪੀਆਂ ਨੇ) ਮਨ ਵਿਚ ਇਕ ਵਿਚਾਰ ਕੀਤਾ ਕਿ ਉਹ ਕਿਥੇ ਉਸ ਥਾ ਤੇ ਹੀ ਨਾ ਚਲਾ ਗਿਆ ਹੋਵੇ (ਜਿਥੇ ਉਹ ਸਾਨੂੰ ਖੇਡਦਿਆਂ ਛਡ ਕੇ ਗਿਆ ਸੀ)।

ਫੇਰਿ ਫਿਰੀ ਮਨ ਮੈ ਗਿਨਤੀ ਕਰਿ ਪਾਰਥ ਸੂਤ ਕੀ ਡੋਰ ਲਗਾਏ ॥

फेरि फिरी मन मै गिनती करि पारथ सूत की डोर लगाए ॥

ਮਨ ਵਿਚ ਫਿਰ ਵਿਚਾਰ ਆਇਆ ਅਤੇ ਸੁਰਤ ਨੂੰ ਕ੍ਰਿਸ਼ਨ ('ਪਾਰਥ ਸੂਤ') ਵਲ ਮੋੜਿਆ।

ਯੌ ਉਪਜੀ ਉਪਮਾ ਚਕਈ ਜਨੁ ਆਵਤ ਹੈ ਕਰ ਮੈ ਫਿਰਿ ਧਾਏ ॥੪੯੦॥

यौ उपजी उपमा चकई जनु आवत है कर मै फिरि धाए ॥४९०॥

(ਉਸ ਦ੍ਰਿਸ਼ ਦੀ ਕਵੀ ਦੇ ਮਨ) ਇਹ ਉਪਮਾ ਪੈਦਾ ਹੋਈ ਮਾਨੋ ਚਕਵੀਆਂ ਦਰਿਆ ਦੇ ਇਕ ਕਿਨਾਰੇ ਤੋਂ ਦੂਜੇ ਕਿਨਾਰੇ ਵਲ ਜਾ ਕੇ ਪਰਤੀਆਂ ਹੋਣ ॥੪੯੦॥

ਆਇ ਕੇ ਢੂੰਢਿ ਰਹੀ ਸੋਊ ਠਉਰ ਤਹਾ ਭਗਵਾਨ ਨ ਢੂੰਢਡ ਪਾਏ ॥

आइ के ढूँढि रही सोऊ ठउर तहा भगवान न ढूँढड पाए ॥

(ਗੋਪੀਆਂ) ਉਸ ਜਗ੍ਹਾ ਨੂੰ ਆ ਕੇ ਢੂੰਢਦੀਆਂ ਰਹੀਆਂ, ਪਰ ਉਸ ਥਾ ਤੇ ਕ੍ਰਿਸ਼ਨ ਨੂੰ ਲਭ ਨਹੀਂ ਸਕੀਆਂ।

ਇਉ ਜੁ ਰਹੀ ਸਭ ਹੀ ਚਕਿ ਕੈ ਜਨੁ ਚਿਤ੍ਰ ਲਿਖੀ ਪ੍ਰਿਤਿਮਾ ਛਬਿ ਪਾਏ ॥

इउ जु रही सभ ही चकि कै जनु चित्र लिखी पृतिमा छबि पाए ॥

ਸਾਰੀਆਂ ਹੈਰਾਨ ਹੋ ਕੇ ਉਥੇ ਖੜੋਤੀਆਂ ਹਨ, ਮਾਨੋ ਚਿਤਰ ਜਾ ਮੂਰਤੀ ਵਾਗ ਸ਼ੋਭਾ ਪਾ ਰਹੀਆਂ ਹੋਣ।

ਅਉਰ ਉਪਾਵ ਕਰਿਯੋ ਪੁਨਿ ਗ੍ਵਾਰਿਨ ਕਾਨ੍ਹ ਹੀ ਭੀਤਰਿ ਚਿਤ ਲਗਾਏ ॥

अउर उपाव करियो पुनि ग्वारिन कान्रह ही भीतरि चित लगाए ॥

(ਉਨ੍ਹਾ) ਗੋਪੀਆਂ ਫਿਰ (ਇਕ) ਹੋਰ ਉਪਾ ਕੀਤਾ ਕਿ (ਉਨ੍ਹਾ ਨੇ) ਕਾਨ੍ਹ ਵਿਚ ਹੀ ਆਪਣਾ ਚਿਤ ਲਗਾ ਲਿਆ।

ਗਾਇ ਉਠੀ ਤਿਹ ਕੇ ਗੁਨ ਏਕ ਬਜਾਇ ਉਠੀ ਇਕ ਸ੍ਵਾਗ ਲਗਾਏ ॥੪੯੧॥

गाइ उठी तिह के गुन एक बजाइ उठी इक स्वाग लगाए ॥४९१॥

ਇਕ ਉਠ ਕੇ ਉਸ ਦੇ ਗੁਣ ਗਾਣ ਲਗੀ ਅਤੇ ਇਕ (ਮੁਰਲੀ) ਵਜਾਉਣ ਲਗ ਪਈ ਅਤੇ ਇਕ ਨੇ ਸ੍ਵਾਗ ਲਾਣਾ ਸ਼ੁਰੂ ਕਰ ਦਿੱਤਾ ॥੪੯੧॥

ਹੋਤ ਬਕੀ ਇਕ ਹੋਤ ਤ੍ਰਿਣਾਵ੍ਰਤ ਏਕ ਅਘਾਸੁਰ ਹ੍ਵੈ ਕਰਿ ਧਾਵੈ ॥

होत बकी इक होत तृणाव्रत एक अघासुर ह्वै करि धावै ॥

ਇਕ ਪੂਤਨਾ (ਬਕੀ) ਬਣ ਗਈ ਹੈ, ਇਕ ਤ੍ਰਿਣਾਵਰਤ ਹੋ ਗਈ ਹੈ ਅਤੇ ਇਕ ਅਘਾਸੁਰ ਬਣ ਕੇ ਆ ਗਈ ਹੈ।

ਹੋਇ ਹਰੀ ਤਿਨ ਮੈ ਧਸਿ ਕੈ ਧਰਨੀ ਪਰ ਤਾ ਕਹੁ ਮਾਰਿ ਗਿਰਾਵੈ ॥

होइ हरी तिन मै धसि कै धरनी पर ता कहु मारि गिरावै ॥

(ਇਕ) ਕ੍ਰਿਸ਼ਨ ਬਣ ਕੇ ਉਨ੍ਹਾ (ਦੈਂਤਾ ਵਿਚ) ਧਸ ਕੇ ਉਨ੍ਹਾ ਨੂੰ ਧਰਤੀ ਉਤੇ ਮਾਰ ਕੇ ਸੁਟ ਦਿੰਦੀ ਹੈ।

ਕਾਨ੍ਹ ਸੋ ਲਾਗ ਰਹਿਯੋ ਤਿਨ ਕੌ ਅਤ ਹੀ ਮਨ ਨੈਕ ਨ ਛੂਟਨ ਪਾਵੈ ॥

कान्रह सो लाग रहियो तिन कौ अत ही मन नैक न छूटन पावै ॥

ਉਨ੍ਹਾ ਦਾ ਮਨ ਕ੍ਰਿਸ਼ਨ ਨਾਲ ਲਗਾ ਹੋਇਆ ਹੈ ਅਤੇ ਛਿਣ ਭਰ ਲਈ ਵੀ ਨਿਖੜਨਾ ਨਹੀਂ ਚਾਹੁੰਦਾ।

ਇਉ ਉਪਜੀ ਉਪਮਾ ਬਨੀਆ ਜਨੁ ਸਾਲਨ ਕੇ ਹਿਤ ਰੋਰ ਬਨਾਵੈ ॥੪੯੨॥

इउ उपजी उपमा बनीआ जनु सालन के हित रोर बनावै ॥४९२॥

(ਉਸ ਸਥਿਤੀ ਨੂੰ ਵੇਖ ਕੇ) ਇਸ ਤਰ੍ਹਾ ਦੀ ਉਪਮਾ ਪੈਦਾ ਹੋਈ ਹੈ ਮਾਨੋ ਕੋਈ ਬਨੀਆ ਮਾਸ ਦੇ ਸ਼ੋਰਬੇ ('ਸਾਲਨ') ਨੂੰ ਖਾਣ ਦੀ ਇੱਛਾ (ਪੂਰੀ ਕਰਨ ਲਈ) ਰੋੜਾ ਨੂੰ (ਭੁੰਨ ਕੇ ਸ਼ੋਰਬਾ) ਬਣਾਉਂਦਾ ਹੋਵੇ ॥੪੯੨॥

ਰਾਜਾ ਪਰੀਛਤ ਬਾਚ ਸੁਕ ਸੋ ॥

राजा परीछत बाच सुक सो ॥

ਰਾਜਾ ਪਰੀਕਸ਼ਿਤ ਨੇ ਸੁਕਦੇਵ ਨੂੰ ਕਿਹਾ:

ਦੋਹਰਾ ॥

ਦੋਹਰਾ ॥

ਦੋਹਰਾ:

ਸੁਕ ਸੰਗ ਰਾਜੇ ਕਹੁ ਕਹੀ ਜੂਥ ਦਿਜਨ ਕੇ ਨਾਥ ॥

सुक संग राजे कहु कही जूथ दिजन के नाथ ॥

(ਪਰੀਕਸ਼ਿਤ) ਰਾਜੇ ਨੇ ਸੁਕਦੇਵ ਨੂੰ ਕਿਹਾ, ਹੇ ਬ੍ਰਾਹਮਣਾ (ਰਿਸ਼ੀਆਂ) ਦੇ ਸੁਆਮੀ!

ਅਗਨਿ ਭਾਵ ਕਿਹ ਬਿਧਿ ਕਹੈ ਕ੍ਰਿਸਨ ਭਾਵ ਕੇ ਸਾਥ ॥੪੯੩॥

अगनि भाव किह बिधि कहै क्रिसन भाव के साथ ॥४९३॥

(ਮੈਨੂੰ) ਦਸੋ ਕਿ ਵਿਯੋਗ ('ਅਗਨਿ') ਅਵਸਥਾ ਵਿਚ ਸੰਯੋਗ ('ਕ੍ਰਿਸ਼ਨ') ਭਾਵ ਨੂੰ ਕਿਸ ਤਰ੍ਹਾ ਕਹਿ ਦਿੱਤਾ ਹੈ ॥੪੯੩॥

ਸੁਕ ਬਾਚ ਰਾਜਾ ਸੋ ॥

सुक बाच राजा सो ॥

ਸੁਕਦੇਵ ਨੇ ਰਾਜੇ ਪ੍ਰਤਿ ਕਿਹਾ:

ਸਵੈਯਾ ॥

सवैया ॥

ਸਵੈਯਾ:

ਰਾਜਨ ਪਾਸ ਬ੍ਯਾਸ ਕੋ ਬਾਲ ਕਥਾ ਸੁ ਅਰੌਚਕ ਭਾਤਿ ਸੁਨਾਵੈ ॥

राजन पास ब्यास को बाल कथा सु अरौचक भाति सुनावै ॥

ਰਾਜੇ (ਪਰੀਕਸ਼ਿਤ) ਕੋਲ ਵਿਆਸ ਦਾ ਪੁੱਤਰ (ਸੁਕਦੇਵ) ਅਰੋਚਕ ਭਾਵ ਦੀ ਕਥਾ ਸੁਣਾਉਂਦਾ ਹੈ।

ਗ੍ਵਾਰਨੀਆ ਬਿਰਹਾਨੁਲ ਭਾਵ ਕਰੈ ਬਿਰਹਾਨਲ ਕੋ ਉਪਜਾਵੈ ॥

ग्वारनीआ बिरहानुल भाव करै बिरहानल को उपजावै ॥

ਗੋਪੀਆਂ ਵਿਯੋਗ ਅਗਨੀ ਦੇ ਹਾਵ ਭਾਵ ਦੁਆਰਾ ਵਿਯੋਗ ਅਗਨੀ ਨੂੰ ਪੈਦਾ ਕਰਦੀਆਂ ਹਨ।

ਪੰਚ ਭੂ ਆਤਮ ਲੋਗਨ ਕੋ ਇਹ ਕਉਤੁਕ ਕੈ ਅਤਿ ਹੀ ਡਰ ਪਾਵੈ ॥

पंच भू आतम लोगन को इह कउतुक कै अति ही डर पावै ॥

ਪੰਜ ਭੌਤਿਕ ਲੋਕਾ ਨੂੰ ਇਸ ਪ੍ਰਕਾਰ ਦੇ ਕੌਤਕ ਕਰ ਕੇ ਬਹੁਤ ਡਰ ਪ੍ਰਗਟ ਕਰ ਰਹੀਆਂ ਹਨ। (ਅਰਥਾਤ ਵਿਯੋਗ ਅਗਨੀ ਦੇ ਪ੍ਰਭਾਵ ਦਾ ਪ੍ਰਦਰਸ਼ਨ ਕਰ ਰਹੀਆਂ ਹਨ)

ਕਾਨ੍ਹ ਕੋ ਧ੍ਯਾਨ ਕਰੇ ਜਬ ਹੀ ਬਿਰਹਾਨਲ ਕੀ ਲਪਟਾਨ ਬੁਝਾਵੈ ॥੪੯੪॥
कान्रह को ध्यान करे जब ही बिरहानल की लपटान बुझावै ॥४९४॥
ਪਰ ਜਦੋਂ ਕਾਨ੍ਹ ਦਾ ਧਿਆਨ ਕਰਦੀਆਂ ਹਨ (ਅਰਥਾਤ ਸੰਯੋਗ ਅਵਸਥਾ ਦੀ ਕਲਪਨਾ ਕਰਦੀਆਂ ਹਨ, ਤਦੋਂ) ਵਿਛੋੜੇ ਦੀ ਅਗਨੀ ਦੀਆਂ ਲਪਟਾ ਨੂੰ ਬੁਝਾਉਂਦੀਆਂ ਹਨ ॥੪੯੪॥

ਬ੍ਰਿਖਭਾਸੁਰ ਗ੍ਵਾਰਨਿ ਏਕ ਬਨੈ ਬਛੁਰਾਸੁਰ ਮੂਰਤਿ ਏਕ ਧਰੈ ॥
बृखभासुर ग्वारनि एक बनै बछुरासुर मूरति एक धरै ॥
ਇਕ ਗੋਪੀ 'ਬ੍ਰਿਖਾਸੁਰ' ਬਣਦੀ ਹੈ ਅਤੇ ਇਕ 'ਬਛੁਰਾਸੁਰ' ਦਾ ਸਰੂਪ ਧਾਰਨ ਕਰਦੀ ਹੈ।

ਇਕ ਹ੍ਵੈ ਚਤੁਰਾਨਨ ਗ੍ਵਾਰ ਹਰੈ ਇਕ ਹ੍ਵੈ ਬ੍ਰਹਮਾ ਫਿਰਿ ਪਾਇ ਪਰੈ ॥
इक ह्वै चतुरानन ग्वार हरै इक ह्वै ब्रहमा फिरि पाइ परै ॥
ਇਕ ਬ੍ਰਹਮਾ ਬਣ ਕੇ ਗਵਾਲ ਬਾਲਕਾ ਨੂੰ ਚੁਰਾ ਲੈ ਜਾਦੀ ਹੈ ਅਤੇ ਫਿਰ ਇਕ ਬ੍ਰਹਮਾ ਬਣ ਕੇ ਪੈਰੀਂ ਪੈਂਦੀ ਹੈ।

ਇਕ ਹ੍ਵੈ ਬਗੁਲਾ ਭਗਵਾਨ ਕੇ ਸਾਥ ਮਹਾ ਕਰ ਕੈ ਮਨਿ ਕੋਪ ਲਰੈ ॥
इक ह्वै बगुला भगवान के साथ महा कर कै मनि कोप लरै ॥
ਇਕ ਬਗਲਾ (ਬਕਾਸੁਰ) ਬਣ ਕੇ ਮਨ ਵਿਚ ਬਹੁਤ ਕ੍ਰੋਧ ਵਧਾ ਕੇ ਕ੍ਰਿਸ਼ਨ ਨਾਲ ਲੜਾਈ ਕਰਦੀ ਹੈ।

ਇਹ ਭਾਤਿ ਬਧੂ ਬ੍ਰਿਜ ਖੇਲ ਕਰੈ ਜਿਹ ਭਾਤਿ ਕਿਧੋ ਨੰਦ ਲਾਲ ਕਰੈ ॥੪੯੫॥
इह भाति बधू बृज खेल करै जिह भाति किधो नंद लाल करै ॥४९५॥
ਇਸ ਤਰ੍ਹਾ ਬ੍ਰਜ-ਭੂਮੀ ਦੀਆਂ ਇਸਤਰੀਆਂ ਖੇਡਾ ਕਰਦੀਆਂ ਹਨ ਜਿਸ ਤਰ੍ਹਾ ਨਾਲ ਨੰਦ ਲਾਲ ਕਰਦਾ ਹੁੰਦਾ ਸੀ ॥੪੯੫॥

ਕਾਨ੍ਹ ਚਰਿਤ੍ਰ ਸਭੈ ਕਰ ਕੈ ਸਭ ਗ੍ਵਾਰਿਨ ਫੇਰਿ ਲਗੀ ਗੁਨ ਗਾਵਨ ॥
कान्रह चरित्र सभै कर कै सभ ग्वारिन फेरि लगी गुन गावन ॥
ਕਾਨ੍ਹ (ਵਰਗੇ) ਸਾਰੇ ਚਰਿਤ੍ਰ ਕਰ ਕੇ, ਫਿਰ ਸਾਰੀਆਂ ਗੋਪੀਆਂ (ਕ੍ਰਿਸ਼ਨ ਦੇ) ਗੁਣ ਗਾਉਣ ਲਗੀਆਂ ਹਨ।

ਤਾਲ ਬਜਾਇ ਬਜਾ ਮੁਰਲੀ ਕਬਿ ਸ੍ਯਾਮ ਕਹੈ ਅਤਿ ਹੀ ਕਰਿ ਭਾਵਨ ॥

ताल बजाइ बजा मुरली कबि स्याम कहै अति ही करि भावन ॥
ਕਵੀ ਸ਼ਿਆਮ ਕਹਿੰਦੇ ਹਨ, ਤਾੜੀ ਮਾਰ ਕੇ, ਮੁਰਲੀ ਵਜਾ ਕੇ ਬਹੁਤ ਹਾਵ ਭਾਵ ਕਰਨ ਲਗੀਆਂ ਹਨ।

ਫੇਰਿ ਚਿਤਾਰ ਕਹਿਯੋ ਹਮਰੇ ਸੰਗਿ ਖੇਲ ਕਰਿਯੋ ਹਰਿ ਜੀ ਇਹ ਠਾਵਨ ॥
फेरि चितार कहियो हमरे संगि खेल करियो हरि जी इह ठावन ॥
ਫਿਰ ਯਾਦ ਕਰ ਕੇ ਕਹਿਣ ਲਗੀਆਂ ਹਨ ਕਿ ਇਸ ਜਗ੍ਹਾ ਉਤੇ ਕ੍ਰਿਸ਼ਨ ਸਾਡੇ ਨਾਲ ਖੇਡਾ ਖੇਡਦੇ ਸਨ।

ਗ੍ਵਾਰਿਨ ਸ੍ਯਾਮ ਕੀ ਭੂਲ ਗਈ ਸੁਧਿ ਬੀਚ ਲਗੀ ਮਨ ਕੇ ਦੁਖ ਪਾਵਨ ॥੪੯੬॥
ग्वारिन स्याम की भूल गई सुधि बीच लगी मन के दुख पावन ॥४९६॥
ਗੋਪੀਆਂ ਕ੍ਰਿਸ਼ਨ ਦੀ ਸੁਧ ਭੁਲ ਗਈਆਂ ਅਤੇ (ਫਿਰ) ਮਨ ਵਿਚ ਦੁਖ ਪਾਣ ਲਗ ਗਈਆਂ ॥੪੯੬॥

ਅਤਿ ਹੋਇ ਗਈ ਤਨ ਮੈ ਹਰਿ ਸਾਥ ਸੁ ਗੋਪਿਨ ਕੀ ਸਭ ਹੀ ਘਰਨੀ ॥
अति होइ गई तन मै हरि साथ सु गोपिन की सभ ही घरनी ॥
ਗਵਾਲਿਆਂ ਦੀਆਂ ਸਾਰੀਆਂ ਇਸਤਰੀਆਂ ਦੇ ਤਨ ਵਿਚ ਸ੍ਰੀ ਕ੍ਰਿਸ਼ਨ ਨਾਲ ਅਤਿ ਅਧਿਕ (ਪ੍ਰੀਤ) ਹੋ ਗਈ।

ਤਿਹ ਰੂਪ ਨਿਹਾਰ ਕੈ ਬਸਿ ਭਈ ਜੁ ਹੁਤੀ ਅਤਿ ਰੂਪਨ ਕੀ ਧਰਨੀ ॥
तिह रूप निहार कै बसि भई जु हुती अति रूपन की धरनी ॥
ਉਸ ਦਾ ਰੂਪ ਵੇਖ ਕੇ (ਕ੍ਰਿਸ਼ਨ ਦੇ) ਵਸ ਹੋ ਗਈਆਂ ਜੋ ਬਹੁਤ ਸੁੰਦਰ ਰੂਪ ਨੂੰ ਧਾਰਨ ਕਰਦੀਆਂ ਸਨ।

ਇਹ ਭਾਤਿ ਪਰੀ ਮੁਰਝਾਇ ਧਰੀ ਕਬਿ ਨੇ ਉਪਮਾ ਤਿਹ ਕੀ ਬਰਨੀ ॥
इह भाति परी मुरझाइ धरी कबि ने उपमा तिह की बरनी ॥
ਇਸ ਤਰ੍ਹਾ ਉਹ ਮੂਰਛਿਤ ਹੋ ਕੇ ਧਰਤੀ ਉਤੇ ਡਿਗ ਪਈਆਂ ਹਨ, ਜਿਸ ਦੀ ਉਪਮਾ ਕਵੀ ਨੇ ਇਸ ਤਰ੍ਹਾ ਵਰਣਨ ਕੀਤੀ ਹੈ

ਜਿਮ ਘੰਟਕ ਹੇਰ ਮੈ ਭੂਮਿ ਕੇ ਬੀਚ ਪਰੈ ਗਿਰ ਬਾਨ ਲਗੇ ਹਰਨੀ ॥੪੯੭॥
जिम घंटक हेर मै भूमि के बीच परै गिर बान लगे हरनी ॥४९७॥
ਜਿਵੇਂ ਘੰਡਾਹੇੜੇ (ਦਾ ਸ਼ਬਦ ਸੁਣ ਕੇ) ਮਸਤ ਹੋਈ ਹਿਰਨੀ ਬਾਣ ਲਗਣ ਨਾਲ ਡਿਗ ਪੈਂਦੀ ਹੈ ॥੪੯੭॥

ਬਰੁਨੀ ਸਰ ਭਉਹਨ ਕੋ ਧਨੁ ਕੈ ਸੁ ਸਿੰਗਾਰ ਕੇ ਸਾਜਨ ਸਾਥ ਕਰੀ ॥
बरुनी सर भउहन को धनु कै सु सिंगार के साजन साथ करी ॥

ਝਿਮਣੀਆਂ ਦੇ ਤੀਰਾ ਨੂੰ ਭਵਾ ਦੇ ਧਨੁਸ਼ ਵਿਚ ਕਸ ਕੇ, ਸ਼ਿੰਗਾਰ ਦੀਆਂ ਵਸਤੂਆਂ ਨਾਲ ਸਜਾ ਦਿੱਤਾ ਹੈ।

ਰਸ ਕੋ ਮਨ ਮੈ ਅਤਿ ਹੀ ਕਰਿ ਕੋਪ ਸੁ ਕਾਨ੍ਹ ਕੇ ਸਾਮੁਹਿ ਜਾਇ ਅਰੀ ॥

रस को मन मै अति ही करि कोप सु कान्रह के सामुहि जाइ अरी ॥

ਰਸ ਰੂਪ ਪ੍ਰੇਮ ਨੂੰ ਮਨ ਵਿਚ ਵਧਾ ਕੇ ਕ੍ਰਿਸ਼ਨ ਦੇ ਸਾਹਮਣੇ ਜਾਕੇ ਅੜ ਖੜੋਤੀਆਂ ਹਨ।

ਅਤਿ ਹੀ ਕਰਿ ਨੇਹੁ ਕੋ ਕ੍ਰੋਧੁ ਮਨੈ ਤਿਹ ਠਉਰ ਤੇ ਪੈਗ ਨ ਏਕ ਟਰੀ ॥

अति ही करि नेहु को क्रोधु मनै तिह ठउर ते पैग न एक टरी ॥

ਮਨ ਵਿਚ ਅਤਿ ਪ੍ਰੇਮ ਰੂਪ ਕ੍ਰੋਧ ਕਰ ਕੇ ਉਸ ਜਗ੍ਹਾ ਤੋਂ ਇਕ ਕਦਮ ਵੀ ਨਹੀਂ ਟਲੀਆਂ ਹਨ।

ਮਨੋ ਮੈਨ ਹੀ ਸੋ ਅਤਿ ਹੀ ਰਨ ਕੈ ਧਰਨੀ ਪਰ ਗ੍ਵਾਰਿਨ ਜੂਝਿ ਪਰੀ ॥੪੯੮॥

मनो मैन ही सो अति ही रन कै धरनी पर ग्वारिन जूझि परी ॥४९८॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਮ ਰੂਪ ਯੋਧੇ ਨਾਲ ਲੜਾਈ ਕਰ ਕੇ ਗੋਪੀਆਂ ਰੂਪ ਸੂਰਮੇ ਧਰਤੀ ਉਤੇ ਸ਼ਹੀਦ ਹੋ ਕੇ ਡਿਗ ਪਏ ਹੋਣ ॥੪੯੮॥

ਤਿਨ ਗ੍ਵਾਰਿਨ ਕੋ ਅਤਿ ਹੀ ਪਿਖਿ ਪ੍ਰੇਮ ਤਬੈ ਪ੍ਰਗਟੇ ਭਗਵਾਨ ਸਿਤਾਬੀ ॥

तिन ग्वारिन को अति ही पिखि प्रेम तबै प्रगटे भगवान सिताबी ॥

ਉਨ੍ਹਾ ਗੋਪੀਆਂ ਦਾ ਅਤਿ ਡੂੰਘਾ ਪ੍ਰੇਮ ਵੇਖ ਕੇ, ਉਦੋਂ ਹੀ ਛੇਤੀ ਨਾਲ ਭਗਵਾਨ ਪ੍ਰਗਟ ਹੋ ਗਏ।

ਜੋਤਿ ਭਈ ਧਰਨੀ ਪਰ ਇਉ ਰਜਨੀ ਮਹਿ ਛੂਟਤ ਜਿਉ ਮਹਤਾਬੀ ॥

जोति भई धरनी पर इउ रजनी महि छूटत जिउ महताबी ॥

ਧਰਤੀ ਉਤੇ ਇਸ ਤਰ੍ਹਾ ਪ੍ਰਕਾਸ਼ ਹੋ ਗਿਆ ਜਿਸ ਤਰ੍ਹਾ ਰਾਤ ਵੇਲੇ ਮਹਿਤਾਬੀ ਦੇ ਛੁੱਟਣ (ਨਾਲ ਰੌਸ਼ਨੀ ਹੁੰਦੀ ਹੈ)।

ਚਉਕ ਪਰੀ ਤਬ ਹੀ ਇਹ ਇਉ ਜੈਸੇ ਚਉਕ ਪਰੈ ਤਮ ਮੈ ਡਰਿ ਖੁਆਬੀ ॥

चउक परी तब ही इह इउ जैसे चउक परै तम मै डरि खुआबी ॥

ਇਹ (ਸਾਰੀਆਂ ਗੋਪੀਆਂ) ਉਦੋਂ ਚੌਂਕ ਪਈਆਂ, ਜਿਵੇਂ ਰਾਤ ਨੂੰ ਕੋਈ ਸੁਪਨਾ ਵੇਖ ਕੇ ਚੌਂਕ ਪੈਂਦਾ ਹੈ।

ਛਾਡਿ ਚਲਿਯੋ ਤਨ ਕੋ ਮਨ ਇਉ ਜਿਮ ਭਾਜਤ ਹੈ ਗ੍ਰਿਹ ਛਾਡਿ ਸਰਾਬੀ ॥੪੯੯॥

छाडि चलियो तन को मन इउ जिम भाजत है गृह छाडि सराबी ॥४९९॥

(ਗੋਪੀਆਂ) ਦਾ ਮਨ (ਉਨ੍ਹਾ ਦੇ) ਤਨ ਨੂੰ ਛਡ ਕੇ ਇਉਂ ਤੁਰ ਪਿਆ ਜਿਉਂ ਸ਼ਰਾਬੀ ਘਰ ਨੂੰ ਛਡ ਕੇ ਭਜ ਜਾਦਾ ਹੈ ॥੪੯੯॥

ਗ੍ਵਾਰਿਨ ਧਾਇ ਚਲੀ ਮਿਲਬੇ ਕਹੁ ਜੋ ਪਿਖਏ ਭਗਵਾਨ ਗੁਮਾਨੀ ॥

ग्वारिन धाइ चली मिलबे कहु जो पिखए भगवान गुमानी ॥

ਜਦੋਂ ਗੁਮਾਨ ਭਰੇ ਭਗਵਾਨ (ਕ੍ਰਿਸ਼ਨ) ਨੂੰ ਗੋਪੀਆਂ ਨੇ ਵੇਖਿਆ ਤਾ ਮਿਲਣ ਲਈ ਭਜ ਚਲੀਆਂ।

ਜਿਉ ਮ੍ਰਿਗਨੀ ਮ੍ਰਿਗ ਦੇਖਿ ਚਲੈ ਜੁ ਹੁਤੀ ਅਤਿ ਰੂਪ ਬਿਖੈ ਅਭਿਮਾਨੀ ॥

जिउ मृगनी मृग देखि चलै जु हुती अति रूप बिखै अभिमानी ॥

ਜਿਹੜੀਆਂ (ਆਪਣੇ) ਅਤਿ ਸੁੰਦਰ ਰੂਪ ਕਾਰਨ ਅਭਿਮਾਨੀ ਸਨ, (ਉਹ ਵੀ ਕ੍ਰਿਸ਼ਨ ਨੂੰ ਵੇਖ ਕੇ ਇਉਂ ਭਜ ਪਈਆਂ) ਜਿਉਂ ਹਿਰਨ ਨੂੰ ਵੇਖ ਕੇ ਹਿਰਨੀਆਂ ਤੁਰ ਪੈਂਦੀਆਂ ਹਨ।

ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੈ ਮੁਖ ਤੇ ਇਹ ਭਾਤਿ ਬਖਾਨੀ ॥

ता छबि की अति ही उपमा कबि नै मुख ते इह भाति बखानी ॥

ਉਸ ਛਬੀ ਦੀ ਬਹੁਤ ਵਧੀਆ ਉਪਮਾ ਕਵੀ ਨੇ (ਆਪਣੇ) ਮੁਖ ਤੋਂ ਇਸ ਤਰ੍ਹਾ ਦਸੀ ਹੈ,

ਜਿਉ ਜਲ ਚਾਤ੍ਰਿਕ ਬੂੰਦ ਪਰੈ ਜਿਮ ਕੂਦਿ ਪਰੈ ਮਛਲੀ ਪਿਖਿ ਪਾਨੀ ॥੫੦੦॥

जिउ जल चातृक बूँद परै जिम कूदि परै मछली पिखि पानी ॥५००॥

ਜਿਉਂ ਚਾਤ੍ਰਿਕ ਦੇ ਮੂੰਹ ਵਿਚ ਸ੍ਵਾਤੀ ਬੂੰਦ ਜਾ ਪਏ ਜਾ ਜਿਉਂ (ਪਾਣੀ ਤੋਂ ਨਿਖੜੀ ਹੋਈ) ਮੱਛੀ ਜਲ ਨੂੰ ਵੇਖ ਕੇ ਉਸ ਵਿਚ ਕੁਦ ਪਏ ॥੫੦੦॥

ਰਾਜਤ ਹੈ ਪੀਅਰੋ ਪਟ ਕੰਧਿ ਬਿਰਾਜਤ ਹੈ ਮ੍ਰਿਗ ਸੇ ਦ੍ਰਿਗ ਦੋਊ ॥

राजत है पीअरो पट कंधि बिराजत है मृग से द्रग दोऊ ॥

(ਸ੍ਰੀ ਕ੍ਰਿਸ਼ਨ ਦੇ) ਮੋਢੇ ਉਤੇ ਪੀਲੇ ਰੰਗ ਦਾ ਦੁਪੱਟਾ ਸ਼ੋਭ ਰਿਹਾ ਹੈ ਅਤੇ ਦੋਵੇਂ ਨੈਣ ਹਿਰਨ (ਦੀਆਂ ਅੱਖਾ ਵਰਗੇ) ਸੁਸਜਿਤ ਹਨ।

ਛਾਜਤ ਹੈ ਮਨਿ ਸੋ ਉਰ ਮੈ ਨਦੀਆ ਪਤਿ ਸਾਥ ਲੀਏ ਫੁਨਿ ਜੋਊ ॥

छाजत है मनि सो उर मै नदीआ पति साथ लीए फुनि जोऊ ॥

ਛਾਤੀ ਉਤੇ ਉਹ ਮਣੀ ਸ਼ੋਭ ਰਹੀ ਹੈ ਜੋ ਸਮੁੰਦਰ ਪਾਸੋਂ (ਭੇਟਾ ਵਜੋਂ) ਲਈ ਸੀ।

ਕਾਨ੍ਹ ਫਿਰੈ ਤਿਨ ਗੋਪਿਨ ਮੈ ਜਿਹ ਕੀ ਜਗ ਮੈ ਸਮ ਤੁਲਿ ਨ ਕੋਊ ॥

कान्रह फिरै तिन गोपिन मै जिह की जग मै सम तुलि न कोऊ ॥

ਕਾਨ੍ਹ ਉਨ੍ਹਾ ਗੋਪੀਆਂ ਵਿਚ ਫਿਰ ਰਿਹਾ ਹੈ ਜਿਸ ਦੇ ਬਰਾਬਰ ਇਸ ਜਗ ਵਿਚ ਕੋਈ ਨਹੀਂ ਹੈ।

ਗ੍ਵਾਰਿਨ ਰੀਝ ਰਹੀ ਬ੍ਰਿਜ ਕੀ ਸੋਊ ਰੀਝਤ ਹੈ ਚਕ ਦੇਖਤ ਸੋਊ ॥੫੦੧॥

ग्वारिन रीझ रही बृज की सोऊ रीझत है चक देखत सोऊ ॥५०१॥

ਬ੍ਰਜ-ਭੂਮੀ ਦੀਆਂ ਗੋਪੀਆਂ ਆਨੰਦਿਤ ਹੋ ਰਹੀਆਂ ਹਨ ਅਤੇ ਜੋ ਉਸ ਨੂੰ ਵੇਖਦਾ ਹੈ ਉਹ ਚਕ੍ਰਿਤ ਹੋ ਕੇ ਪ੍ਰਸੰਨ ਹੋ ਜਾਦਾ ਹੈ ॥੫੦੧॥

ਕਬਿਤੁ ॥

कबितु ॥

ਕਬਿੱਤ:

ਕਉਲ ਜਿਉ ਪ੍ਰਭਾਤ ਤੈ ਬਿਛਰਿਯੋ ਮਿਲੀ ਬਾਤ ਤੈ ਗੁਨੀ ਜਿਉ ਸੁਰ ਸਾਤ ਤੈ ਬਚਾਯੋ ਚੋਰ ਗਾਤ ਤੈ ॥

कउल जिउ प्रभात तै बिछरियो मिली बात तै गुनी जिउ सुर सात तै बचायो चोर गात तै ॥

ਜਿਉਂ ਕਮਲ ਦਾ ਫੁਲ ਪ੍ਰਭਾਤ (ਦੇ ਸੂਰਜ ਤੋਂ) (ਜਿਉਂ) ਵਿਯੋਗੀ ਮਿਲਾਪ ਦੀ ਗੱਲ ਤੋਂ, ਜਿਉਂ ਰਾਗ ਜਾਣਨ ਵਾਲਾ ਸੱਤ ਸੁਰਾ (ਦੇ ਅਲਾਪ ਤੋਂ) ਅਤੇ ਜਿਉਂ ਚੋਰ ਸ਼ਰੀਰ ਦੇ ਬਚਾਉਣ ਤੋਂ (ਖੁਸ਼ ਹੁੰਦਾ ਹੈ);

ਜੈਸੇ ਧਨੀ ਧਨ ਤੈ ਅਉ ਰਿਨੀ ਲੋਕ ਮਨਿ ਤੈ ਲਰਈਯਾ ਜੈਸੇ ਰਨ ਤੈ ਤਜਈਯਾ ਜਿਉ ਨਸਾਤ ਤੈ ॥

जैसे धनी धन तै अउ रिनी लोक मनि तै लरईया जैसे रन तै तजईया जिउ नसात तै ॥

ਜਿਵੇਂ ਧਨੀ ਵਿਅਕਤੀ ਨੂੰ ਧਨ ਪ੍ਰਾਪਤ ਕਰਨ ਤੋਂ, (ਜਿਵੇਂ) ਕਰਜ਼ਦਾਰ ਨੂੰ ਲੋਕਾ ਤੋਂ ਮਾਣ ਪ੍ਰਾਪਤ ਕਰਨ ਤੋਂ, ਜਿਉਂ ਲੜਾਕੂ ਸੂਰਮੇ ਨੂੰ ਰਣ ਦੇ ਆਰੰਭ ਹੋਣ ਤੋਂ ਅਤੇ ਤਿਆਗੀ ਨੂੰ ਸਾਰੇ ਬੰਧਨਾ ਤੋਂ ਖ਼ਲਾਸ ਹੋਣ ਤੋਂ (ਪ੍ਰਸੰਨਤਾ ਹੁੰਦੀ ਹੈ);

ਜੈਸੇ ਦੁਖੀ ਸੂਖ ਤੈ ਅਭੂਖੀ ਜੈਸੇ ਭੂਖ ਤੈ ਸੁ ਰਾਜਾ ਸਤ੍ਰ ਆਪਨੇ ਕੋ ਸੁਨੇ ਜੈਸੇ ਘਾਤ ਤੈ ॥

जैसे दुखी सूख तै अभूखी जैसे भूख तै सु राजा सत्र आपने को सुने जैसे घात तै ॥

ਜਿਵੇਂ ਦੁਖੀ ਨੂੰ ਸੁਖ ਮਿਲਣ ਤੋਂ, ਜਿਵੇਂ ਭੁਖ ਨਾ ਲਗਣ ਵਾਲੇ ਨੂੰ ਭੁਖ ਲਗਣ ਤੋਂ, ਅਤੇ ਜਿਵੇਂ ਰਾਜਾ ਆਪਣੇ ਵੈਰੀ ਦੇ ਨਾਸ਼ ਦੀ (ਗੱਲ) ਸੁਣਨ ਤੋਂ (ਆਨੰਦਿਤ ਹੁੰਦਾ ਹੈ);

ਹੋਤ ਹੈ ਪ੍ਰਸੰਨ ਜੇਤੇ ਏਤੇ ਏਤੀ ਬਾਤਨ ਤੈ ਹੋਤ ਹੈ ਪ੍ਰਸੰਨਜ ਗੋਪੀ ਤੈਸੇ ਕਾਨ੍ਹ ਬਾਤ ਤੈ ॥੫੦੨॥

होत है प्रसंन जेते एते एती बातन तै होत है प्रसंन्य गोपी तैसे कान्रह बात तै ॥५०२॥

ਜਿਸ ਤਰ੍ਹਾ ਇਤਨੇ (ਆਦਮੀ) ਇਤਨੀਆਂ ਗੱਲਾ ਤੋਂ ਪ੍ਰਸੰਨ ਹੁੰਦੇ ਹਨ, ਉਸੇ ਤਰ੍ਹਾ ਗੋਪੀਆਂ ਕ੍ਰਿਸ਼ਨ ਦੀਆਂ ਗੱਲਾ ਤੋਂ ਪ੍ਰਸੰਨ ਹੁੰਦੀਆਂ ਹਨ ॥੫੦੨॥

ਕਾਨ੍ਹ ਜੂ ਬਾਚ ॥

कान्रह जू बाच ॥
ਕਾਨ੍ਹ ਜੀ ਨੇ ਕਿਹਾ:

ਸਵੈਯਾ ॥
सवैया ॥
ਸਵੈਯਾ:

ਹਸਿ ਬਾਤ ਕਹੀ ਸੰਗਿ ਗੋਪਿਨ ਕਾਨ ਚਲੋ ਜਮੁਨਾ ਤਟਿ ਖੇਲ ਕਰੈ ॥
हसि बात कही संगि गोपिन कान चलो जमुना तटि खेल करै ॥
ਕਾਨ੍ਹ ਨੇ ਹਸ ਕੇ ਗੋਪੀਆਂ ਨਾਲ ਇਹ ਗੱਲ ਕੀਤੀ ਕਿ ਚਲੋ ਜਮਨਾ ਦੇ ਕੰਢੇ ਉਤੇ ਖੇਡ ਕਰੀਏ।

ਚਿਟਕਾਰਨ ਸੋ ਭਿਰ ਕੈ ਤਿਹ ਜਾ ਤੁਮਹੂੰ ਹੂੰ ਤਰੋ ਹਮਹੂੰ ਹੂੰ ਤਰੈ ॥
चिटकारन सो भिर कै तिह जा तुमहूँ हूँ तरो हमहूँ हूँ तरै ॥
ਉਸ ਥਾ ਤੇ ਪਾਣੀ ਦੇ ਛਿਟਿਆਂ ਨਾਲ ਲੜਾਈ ਕਰ ਕੇ ਤੁਸੀਂ ਵੀ ਤਰੋ ਅਤੇ ਅਸੀਂ ਵੀ ਤਰਾਗੇ।

ਗੁਹਿ ਕੈ ਬਨ ਫੂਲਨ ਸੁੰਦਰ ਹਾਰ ਸੋ ਕੇਲ ਕਰੈ ਤਿਨ ਡਾਰਿ ਗਰੈ ॥
गुहि कै बन फूलन सुँदर हार सो केल करै तिन डारि गरै ॥
ਬਨ ਦੇ ਫੁਲਾ ਦੇ ਸੁੰਦਰ ਹਾਰ ਗੁੰਦ ਕੇ ਅਤੇ ਉਨ੍ਹਾ ਨੂੰ ਗਲਿਆਂ ਵਿਚ ਪਾ ਕੇ ਕੇਲ-ਕ੍ਰੀੜਾ ਕਰਾਗੇ।

ਬਿਰਹਾ ਛੁਧ ਕੋ ਤਿਹ ਠਉਰ ਬਿਖੈ ਹਸ ਕੈ ਰਸ ਕੈ ਸੰਗਿ ਪੇਟ ਭਰੈ ॥੫੦੩॥
बिरहा छुध को तिह ठउर बिखै हस कै रस कै संगि पेट भरै ॥५०३॥
ਵਿਯੋਗ ਦੀ ਭੁਖ ਨੂੰ (ਦੂਰ ਕਰਨ ਲਈ) ਉਸ ਜਗ੍ਹਾ ਉਤੇ ਹਸ ਕੇ, ਰਸ (ਦਾ ਆਨੰਦ ਮਾਣ ਕੇ) ਢਿੱਡ ਭਰ ਲਵਾਗੇ ॥੫੦੩॥

ਆਇਸੁ ਮਾਨਿ ਤਬੈ ਹਰਿ ਕੋ ਸਭ ਧਾਇ ਚਲੀ ਗੁਪੀਆ ਤਿਹ ਠਉਰੈ ॥
आइसु मानि तबै हरि को सभ धाइ चली गुपीआ तिह ठउरै ॥
ਸ੍ਰੀ ਕ੍ਰਿਸ਼ਨ ਦੀ ਆਗਿਆ ਨੂੰ ਮਨ ਕੇ ਸਾਰੀਆਂ ਗੋਪੀਆਂ ਭਜ ਕੇ ਉਸ ਸਥਾਨ ਲਈ ਚਲ ਪਈਆਂ।

ਏਕ ਚਲੈ ਮੁਸਕਾਇ ਭਲੀ ਬਿਧਿ ਏਕ ਚਲੈ ਹਰੂਏ ਇਕ ਦਉਰੈ ॥
एक चलै मुसकाइ भली बिधि एक चलै हरूए इक दउरै ॥

(ਕੋਈ) ਇਕ ਮੁਸਕਰਾਉਂਦੀ ਹੋਈ ਚਲ ਰਹੀ ਹੈ, ਇਕ ਚੰਗੀ ਤਰ੍ਹਾ ਹੌਲੀ ਹੌਲੀ ਤੁਰ ਰਹੀ ਹੈ ਅਤੇ ਇਕ ਦੌੜ ਰਹੀ ਹੈ।

ਸ੍ਯਾਮ ਕਹੈ ਉਪਮਾ ਤਿਹ ਕੀ ਜਲ ਮੈ ਜਮੁਨਾ ਕਹੁ ਗ੍ਵਾਰਿਨ ਹਉਰੈ ॥

स्याम कहै उपमा तिह की जल मै जमुना कहु ग्वारिन हउरै ॥

(ਕਵੀ) ਸ਼ਿਆਮ ਉਨ੍ਹਾ ਦੀ ਸਿਫ਼ਤ ਕਰਦੇ ਹਨ ਕਿ ਜਮਨਾ ਵਿਚ ਗੋਪੀਆਂ ਜਲ ਨੂੰ ਉਛਾਲਦੀਆਂ ਹਨ।

ਰੀਝ ਰਹੈ ਬਨ ਕੇ ਮ੍ਰਿਗ ਦੇਖਿ ਸੁ ਅਉਰ ਪਿਖੈ ਗਜ ਗਾਮਨ ਸਉਰੈ ॥੫੦੪॥

रीझ रहै बन के मृग देखि सु अउर पिखै गज गामन सउरै ॥५०४॥

ਬਨ ਦੇ ਹਿਰਨ (ਉਨ੍ਹਾ ਦੇ ਨੇਤਰਾ ਨੂੰ) ਵੇਖ ਕੇ ਪ੍ਰਸੰਨ ਹੋ ਰਹੇ ਹਨ ਅਤੇ ਹੋਰ (ਉਨ੍ਹਾ ਦੀ) ਹਾਥੀ ਵਰਗੀ ਚਾਲ ਨੂੰ ਵੇਖ ਕੇ ਪ੍ਰਭਾਵਿਤ ਹੋ ਰਹੇ ਹਨ ॥੫੦੪॥

ਸ੍ਯਾਮ ਸਮੇਤ ਸਭੈ ਗੁਪੀਆ ਜਮੁਨਾ ਜਲ ਕੋ ਤਰਿ ਪਾਰਿ ਪਰਈਯਾ ॥

स्याम समेत सभै गुपीआ जमुना जल को तरि पारि परईया ॥

ਸ੍ਰੀ ਕ੍ਰਿਸ਼ਨ ਸਮੇਤ ਸਾਰੀਆਂ ਗੋਪੀਆਂ ਜਮਨਾ ਦੇ ਜਲ ਨੂੰ ਤਰ ਕੇ ਪਾਰ ਹੋ ਗਈਆਂ ਹਨ

ਪਾਰ ਭਈ ਜਬ ਹੀ ਹਿਤ ਸੋ ਗਿਰਦਾ ਕਰ ਕੈ ਤਿਹ ਕੋ ਤਿਸਟਈਯਾ ॥

पार भई जब ही हित सो गिरदा कर कै तिह को तिसटईया ॥

ਜਦੋਂ ਹੀ ਉਹ ਪਾਰ ਹੋਈਆਂ, (ਤਦ) ਪ੍ਰੇਮ ਪੂਰਵਕ ਸ੍ਰੀ ਕ੍ਰਿਸ਼ਨ ਨੂੰ ਘੇਰਾ ਪਾ ਕੇ ਖੜੋ ਗਈਆਂ।

ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੈ ਮੁਖ ਤੇ ਇਹ ਭਾਤਿ ਸੁਨਈਯਾ ॥

ता छबि की अति ही उपमा कबि नै मुख ते इह भाति सुनईया ॥

ਉਸ ਛਬੀ ਦੀ ਅਤਿ ਅਧਿਕ ਉਪਮਾ ਕਵੀ ਨੇ (ਆਪਣੇ) ਮੁਖ ਤੋਂ ਇਸ ਤਰ੍ਹਾ ਸੁਣਾਈ।

ਕਾਨ੍ਹ ਭਯੋ ਸਸਿ ਸੁਧ ਮਨੋ ਸਮ ਰਾਜਤ ਗ੍ਵਾਰਿਨ ਤੀਰ ਤਰਈਯਾ ॥੫੦੫॥

कान्ह भयो ससि सुध मनो सम राजत ग्वारिन तीर तरईया ॥५०५॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕ੍ਰਿਸ਼ਨ ਸ਼ੁੱਧ ਚੰਦ੍ਰਮਾ ਹੋਣ ਅਤੇ ਗੋਪੀਆਂ ਉਸ ਦੇ (ਇਰਦ ਗਿਰਦ) ਪਰਵਾਰ ਵਜੋਂ ਸੋਭਾ ਪਾ ਰਹੀਆਂ ਹੋਣ ॥੫੦੫॥

ਬਾਤ ਲਗੀ ਕਹਨੇ ਮੁਖ ਤੇ ਕਵਿ ਸ੍ਯਾਮ ਕਹੈ ਮਿਲ ਕੈ ਸਭ ਗ੍ਵਾਰਿਨ ॥

बात लगी कहने मुख ते कवि स्याम कहै मिल कै सभ ग्वारिन ॥

ਕਵੀ ਸ਼ਿਆਮ ਕਹਿੰਦੇ ਹਨ, ਸਾਰੀਆਂ ਗੋਪੀਆਂ ਮਿਲ ਕੇ ਸ੍ਰੀ ਕ੍ਰਿਸ਼ਨ ਨਾਲ ਗੱਲਾ ਕਰਨ ਲਗੀਆਂ।

ਚੰਦ੍ਰਮੁਖੀ ਮ੍ਰਿਗ ਸੇ ਦ੍ਰਿਗਨੀ ਲਖੀਯੈ ਤਿਨ ਭਾਨ ਅਨੰਤ ਅਪਾਰਨਿ ॥

चंद्रमुखी मृग से द्रगनी लखीयै तिन भान अनंत अपारनि ॥

ਚੰਦ੍ਰਮਾ ਵਰਗੇ ਮੁਖ ਵਾਲੀਆਂ, ਹਿਰਨ ਵਰਗੀਆਂ ਅੱਖਾ ਵਾਲੀਆਂ, ਜਿਨ੍ਹਾ (ਦੇ ਮੁਖ) ਦੀ ਅਨੰਤ ਅਤੇ ਅਪਾਰ ਚਮਕ ਸੂਰਜਾ ਜਿਹੀ ਹੈ,

ਕਾਨ੍ਹ ਕੇ ਸਾਥ ਕਰੀ ਚਰਚਾ ਮਿਲਿ ਕੈ ਬ੍ਰਿਜ ਕੀ ਸਭ ਸੁੰਦਰ ਬਾਰਨਿ ॥

कान्रह के साथ करी चरचा मिलि कै बृज की सभ सुँदर बारनि ॥

ਬ੍ਰਜ ਦੀਆਂ ਉਹ ਸਾਰੀਆਂ ਸੁੰਦਰ ਨਾਰੀਆਂ ਮਿਲ ਕੇ ਸ੍ਰੀ ਕ੍ਰਿਸ਼ਨ ਨਾਲ ਚਰਚਾ ਕਰਨ ਲਗੀਆਂ ਹਨ।

ਛੋਰਿ ਦਈ ਗ੍ਰਿਹ ਕੀ ਸਭ ਲਾਜ ਜੁ ਹੋਇ ਮਹਾ ਰਸ ਕੀ ਚਸਕਾਰਨਿ ॥੫੦੬॥

छोरि दई गृह की सभ लाज जु होइ महा रस की चसकारनि ॥५०६॥

ਉਨ੍ਹਾ ਨੇ ਘਰ ਦੀ ਸਾਰੀ ਲਾਜ ਛਡ ਦਿੱਤੀ ਹੈ ਅਤੇ ਮਹਾ ਰਸ ਦੇ ਚਸਕੇ ਲੈਣ ਲਗ ਗਈਆਂ ਹਨ ॥੫੦੬॥

ਕੈ ਰਸ ਕੇ ਹਰਿ ਕਾਰਨੁ ਕੈ ਕਰਿ ਕਸਟ ਬਡੋ ਕੋਊ ਮੰਤਰ ਸਾਧੋ ॥

कै रस के हरि कारनु कै करि कसट बडो कोऊ मंतर साधो ॥

ਜਾ ਤਾ ਸ੍ਰੀ ਕ੍ਰਿਸ਼ਨ ਨੇ ਰਸ ਲੈਣ ਲਈ ਬਹੁਤ ਔਖ ਝਾਗ ਕੇ ਕੋਈ ਮੰਤ੍ਰ ਸਾਧਿਆ ਹੈ।

ਕੈ ਕੋਊ ਜੰਤ੍ਰ ਬਡੋਈ ਸਧਿਯੋ ਇਨ ਕੋ ਅਪਨੇ ਮਨ ਭੀਤਰ ਬਾਧੋ ॥

कै कोऊ जंत्र बडोई सधियो इन को अपने मन भीतर बाधो ॥

ਜਾ ਕੋਈ ਵੱਡਾ ਜੰਤ੍ਰ (ਟੂਣਾ) ਕਰ ਕੇ ਇਨ੍ਹਾ ਨੂੰ ਆਪਣੇ ਮਨ ਵਿਚ ਬੰਨ੍ਹ ਲਿਆ ਹੈ।

ਕੈ ਕੇਹੂੰ ਤੰਤ੍ਰ ਕੇ ਸਾਥ ਕਿਧੋ ਕਬਿ ਸ੍ਯਾਮ ਕਹੈ ਅਤਿ ਹੀ ਕਰਿ ਧਾਧੋ ॥

कै केहूँ तंत्र के साथ किधो कबि स्याम कहै अति ही करि धाधो ॥

ਕਵੀ ਸ਼ਿਆਮ ਕਹਿੰਦੇ ਹਨ, ਜਾ ਕਿਸੇ ਤੰਤ੍ਰ ਨਾਲ ਇਨ੍ਹਾ ਦਾ ਵੱਡਾ ਧੰਧਾ ਬਣਾ ਦਿੱਤਾ ਹੈ।

ਚੋਰਿ ਲਯੋ ਮਨੁ ਗ੍ਵਾਰਿਨ ਕੋ ਛਿਨ ਭੀਤਰ ਦੀਨ ਦਯਾਨਿਧਿ ਮਾਧੋ ॥੫੦੭॥

चोरि लयो मनु ग्वारिन को छिन भीतर दीन दयानिधि माधो ॥५०७॥

(ਇਸ ਤਰ੍ਹਾ) ਦੀਨ ਦਿਆਲ ਮਾਧੋ (ਸ੍ਰੀ ਕ੍ਰਿਸ਼ਨ) ਨੇ ਗੋਪੀਆਂ ਦਾ ਮਨ ਛਿਣ ਭਰ ਵਿਚ ਚੁਰਾ ਲਿਆ ਹੈ ॥੫੦੭॥

ਗੋਪੀ ਵਾਚ ॥

गोपी वाच ॥

ਗੋਪੀਆਂ ਕਹਿਣ ਲਗੀਆਂ:

ਸਵੈਯਾ ॥

सवैया ॥

ਸਵੈਯਾ:

ਕਾਨ੍ਹ ਕੇ ਗ੍ਵਾਰਿਨ ਸਾਥ ਕਹਿਯੋ ਹਮ ਕੋ ਤਜਿ ਕੈ ਕਿਹ ਓਰਿ ਗਏ ਥੇ ॥

कान्रह के ग्वारिन साथ कहियो हम को तजि कै किह ओरि गए थे ॥

ਗੋਪੀਆਂ ਨੇ ਕ੍ਰਿਸ਼ਨ ਨੂੰ ਕਿਹਾ ਕਿ ਸਾਨੂੰ ਛਡ ਕੇ (ਤੁਸੀਂ) ਕਿਸ ਪਾਸੇ ਵਲ ਗਏ ਸੀ।

ਪ੍ਰੀਤਿ ਬਢਾਇ ਮਹਾ ਹਮ ਸੋ ਜਮੁਨਾ ਤਟਿ ਪੈ ਰਸ ਕੇਲ ਕਏ ਥੇ ॥

प्रीति बढाइ महा हम सो जमुना तटि पै रस केल कए थे ॥

ਸਾਡੇ ਨਾਲ ਬਹੁਤ ਪ੍ਰੇਮ ਵਧਾ ਕੇ (ਤੁਸੀਂ) ਜਮਨਾ ਦੇ ਕੰਢੇ ਪ੍ਰੇਮ ਰਸ ਦੀਆਂ ਖੇਡਾ ਖੇਡੀਆਂ ਸਨ।

ਯੌ ਤਜਿ ਗੇ ਜਿਮ ਰਾਹਿ ਮੁਸਾਫਿਰ ਸ੍ਯਾਮ ਕਹਿਯੋ ਤੁਮ ਨਾਹਿ ਨਏ ਥੇ ॥

यौ तजि गे जिम राहि मुसाफिर स्याम कहियो तुम नाहि नए थे ॥

(ਕਵੀ) ਸ਼ਿਆਮ ਕਹਿੰਦੇ ਹਨ, (ਫਿਰ) ਇਸ ਤਰ੍ਹਾ ਛਡ ਕੇ ਚਲੇ ਗਏ ਜਿਵੇਂ (ਕੋਈ) ਮੁਸਾਫਰ ਰਸਤੇ ਵਿਚ (ਹੀ ਛਡ ਜਾਦਾ ਹੈ) ਤੁਸੀਂ (ਸਾਡੇ ਲਈ) ਕੋਈ ਨਵੇਂ ਨਹੀਂ ਸੀ।

ਫੂਲ ਖਿਰੇ ਮੁਖ ਆਏ ਕਹਾ ਅਪਨੀ ਬਿਰੀਆ ਕਹੂੰ ਭਉਰ ਭਏ ਥੇ ॥੫੦੮॥

फूल खिरे मुख आए कहा अपनी बिरीआ कहूँ भउर भए थे ॥५०८॥

(ਗੋਪੀਆਂ ਦੇ) ਖਿੜੇ ਹੋਏ ਮੁਖ ਨੂੰ ਵੇਖ ਕੇ (ਰਸ ਚੂਸਣ ਲਈ) ਕਿਥੋਂ ਆ ਗਏ ਹੋ। (ਪਰ) ਆਪਣੀ ਵਾਰ ਤਾ ਭੌਰੇ ਬਣ ਕੇ (ਕਿਤੇ ਹੋਰ ਚਲੇ ਗਏ ਸੀ) ॥੫੦੮॥

ਅਥ ਚਤੁਰ ਪੁਰਖ ਭੇਦ ਕਥਨੰ ॥

अथ चतुर पुरख भेद कथनं ॥

ਹੁਣ ਚਾਲਾਕ ਪੁਰਸ਼ਾ ਦੇ ਭੇਦ ਦਾ ਕਥਨ

ਸਵੈਯਾ ॥
सवैया ॥
ਸਵੈਯਾ:

ਨਰ ਏਕ ਅਕੀਨ ਹੀ ਪ੍ਰੀਤ ਕਰੈ ਇਕ ਕੀਨ ਕਰੈ ਇਕ ਕੀਨ ਜੁ ਜਾਨੈ ॥
नर एक अकीन ही प्रीत करै इक कीन करै इक कीन जु जानै ॥
ਇਕ ਪੁਰਸ਼ (ਉਹ ਹੈ) ਜੋ (ਪ੍ਰੇਮ) ਨਾ ਕਰਨ ਤੇ ਵੀ ਪ੍ਰੇਮ ਕਰਦਾ ਹੈ। ਇਕ (ਉਹ ਹੈ ਜੋ ਪ੍ਰੇਮ) ਕਰਨ ਤੇ ਕਰਦਾ ਹੈ ਅਤੇ ਇਕ (ਉਹ ਹੈ ਜੋ ਕਿਸੇ ਦੀ) ਕੀਤੀ ਹੋਈ (ਪ੍ਰੀਤੀ ਨੂੰ) ਜਾਣਦਾ ਹੈ (ਪਰ ਖ਼ੁਦ ਨਹੀਂ ਕਰਦਾ)।

ਏਕ ਨ ਪ੍ਰੀਤਿ ਕੇ ਭੇਦ ਜਨੈ ਜੋਊ ਪ੍ਰੀਤਿ ਕਰੈ ਅਰਿ ਕੈ ਤਿਹ ਮਾਨੈ ॥
एक न प्रीति के भेद जनै जोऊ प्रीति करै अरि कै तिह मानै ॥
ਇਕ (ਉਹ ਹੈ) ਜੋ ਪ੍ਰੀਤ ਭੇਦ ਨਹੀਂ ਜਾਣਦਾ (ਅਤੇ ਜੋ ਉਸ ਨਾਲ) ਪ੍ਰੀਤ ਕਰਦਾ ਹੈ, ਉਸ ਨੂੰ ਵੈਰੀ ਮੰਨਦਾ ਹੈ।

ਸੋ ਨਰ ਮੂੜ ਬਿਖੈ ਕਹੀਯੈ ਜਗਿ ਜੋ ਨਰ ਰੰਚ ਨ ਪ੍ਰੀਤਿ ਪਛਾਨੈ ॥
सो नर मूड़ बिखै कहीयै जगि जो नर रंच न प्रीति पछानै ॥
ਉਸ ਪੁਰਸ਼ ਨੂੰ ਜਗਤ ਵਿਚ ਮੂਰਖਾ ਵਿਚ ਗਿਣਨਾ ਚਾਹੀਦਾ ਹੈ, ਜੋ ਪੁਰਸ਼ ਰਤਾ ਜਿੰਨਾ ਵੀ ਪ੍ਰੀਤ ਨੂੰ ਨਹੀਂ ਪਛਾਣਦਾ।

ਸੋ ਚਰਚਾ ਰਸ ਕੀ ਇਹ ਭਾਤਿ ਸੁ ਗ੍ਵਾਰਿਨੀਆ ਸੰਗਿ ਕਾਨ੍ਹ ਬਖਾਨੈ ॥੫੦੯॥
सो चरचा रस की इह भाति सु ग्वारिनीआ संगि कात्रह बखानै ॥५०९॥
ਉਹ ਗੋਪੀਆਂ ਕ੍ਰਿਸ਼ਨ ਨਾਲ (ਪ੍ਰੇਮ) ਰਸ ਦੀ ਚਰਚਾ ਇਸ ਤਰ੍ਹਾ ਕਰਦੀਆਂ ਹਨ ॥੫੦੯॥

ਗੋਪੀ ਬਾਚ ॥
गोपी बाच ॥
ਗੋਪੀਆਂ ਕਹਿਣ ਲਗੀਆਂ:

ਸਵੈਯਾ ॥
सवैया ॥
ਸਵੈਯਾ:

ਗ੍ਵਾਰਿਨੀਆ ਇਹ ਭਾਤਿ ਕਹੈ ਕਰਿ ਨੇਹ ਕੋ ਅੰਤਿ ਦਗਾ ਕੋਊ ਦੈ ਹੈ ॥

ग्वारिनीआ इह भाति कहै करि नेह को अंति दगा कोऊ दै है ॥

ਗੋਪੀਆਂ ਨੇ (ਕ੍ਰਿਸ਼ਨ ਨੂੰ) ਇਸ ਤਰ੍ਹਾ ਕਿਹਾ ਕਿ ਜੋ ਕੋਈ ਨੇਹੁੰ ਕਰ ਕੇ ਆਖਿਰ ਵਿਚ ਧੋਖਾ ਦੇ ਦੇਵੇ,

ਦੋ ਜਨ ਛਾਡਿ ਪਰੋ ਹਰਿ ਗਯੋ ਜਨ ਜੋ ਛਲ ਸੋ ਤਿਹ ਕੋ ਹਰਿ ਲੈ ਹੈ ॥

दो जन छाडि परो हरि गयो जन जो छल सो तिह को हरि लै है ॥

(ਉਸ ਦੀ ਸਥਿਤੀ ਇਸ ਤਰ੍ਹਾ ਦੀ ਹੈ ਕਿ) ਦੋ ਜਣੇ (ਇਕੱਠੇ ਰਾਹੀ ਹਨ, ਪਰ ਇਕ) ਛਡ ਕੇ ਚਲਾ ਜਾਵੇ ਅਤੇ ਫਿਰ ਆ ਕੇ ਉਸ (ਦੇ ਸਾਮਾਨ ਨੂੰ ਵੀ) ਲੁਟ ਲਵੇ।

ਜੋ ਬਟਹਾ ਜਨ ਘਾਵਤ ਹੈ ਕੋਊ ਜਾਤ ਚਲਿਯੋ ਪਿਖ ਕੈ ਮਧਿਮੈ ਹੈ ॥

जो बटहा जन घावत है कोऊ जात चलियो पिख कै मधिमै है ॥

ਜਿਵੇਂ ਰਾਹ ਵਿਚ (ਮੁਸਾਫਰਾ ਨੂੰ) ਮਾਰਨ ਵਾਲਾ ਰਾਹ ਜਾਦਿਆਂ ਨੂੰ ਮਾਰਦਾ ਹੈ, (ਉਸ ਨੂੰ ਵੀ ਉਪਰੋਕਤ ਠਗਾ ਵਿਚ ਹੀ) ਸਮਝਣਾ ਚਾਹੀਦਾ ਹੈ।

ਪੈ ਖਿਝ ਕੈ ਅਤਿ ਹੀ ਗੁਪੀਆ ਇਹ ਭਾਤਿ ਕਹਿਯੋ ਤਿਨ ਕੀ ਸਮ ਏ ਹੈ ॥੫੧੦॥

पै खिझ कै अति ही गुपीआ इह भाति कहियो तिन की सम ए है ॥५१०॥

ਫਿਰ ਗੋਪੀਆਂ ਨੇ ਬਹੁਤ ਖਿਝ ਕੇ ਇਸ ਤਰ੍ਹਾ ਕਿਹਾ ਕਿ (ਕਿ ਇਹ ਕ੍ਰਿਸ਼ਨ) ਵੀ ਉਨ੍ਹਾ ਵਰਗਾ ਹੈ ॥੫੧੦॥

ਜਬ ਹੀ ਇਹ ਗ੍ਵਾਰਿਨ ਬਾਤ ਕਹੀ ਤਬ ਹੀ ਤਿਨ ਕੇ ਸੰਗ ਕਾਨ੍ਹ ਹਸੈ ॥

जब ही इह ग्वारिन बात कही तब ही तिन के संग कात्रह हसै ॥

ਜਿਸ ਵੇਲੇ ਗੋਪੀਆਂ ਨੇ ਇਹ ਗੱਲ ਕਹੀ, ਉਸ ਵੇਲੇ ਕ੍ਰਿਸ਼ਨ ਉਨ੍ਹਾ ਨਾਲ ਹਸਣ ਲਗੇ।

ਜਿਹ ਨਾਮ ਕੇ ਲੇਤ ਜਰਾ ਮੁਖ ਤੇ ਤਜ ਕੈ ਗਨਕਾ ਸਭ ਪਾਪ ਨਸੇ ॥

जिह नाम के लेत जरा मुख ते तज कै गनका सभ पाप नसे ॥

ਜਿਸ ਦੇ ਨਾਮ ਨੂੰ ਜ਼ਰਾ ਜਿੰਨਾ ਮੁਖ ਵਿਚੋਂ ਲੈਣ ਨਾਲ, ਗਨਿਕਾ ਨੂੰ ਸਾਰੇ ਪਾਪ ਛਡ ਕੇ ਨਸ ਗਏ।

ਨ ਜਪਿਯੋ ਜਿਹ ਜਾਪ ਸੋਊ ਉਜਰੇ ਜਿਹ ਜਾਪ ਜਪਿਯੋ ਸੋਊ ਧਾਮ ਬਸੇ ॥

न जपियो जिह जाप सोऊ उजरे जिह जाप जपियो सोऊ धाम बसे ॥

ਜਿਨ੍ਹਾ ਨੇ (ਉਸ ਦੇ ਨਾਮ ਦਾ) ਜਾਪ ਨਹੀਂ ਜਪਿਆ, ਉਹ ਉਜੜ ਗਏ ਅਤੇ ਜਿਨ੍ਹਾ ਨੇ ਜਾਪ ਜਪਿਆ, ਉਹ ਘਰ ਵਸਦੇ ਰਹੇ।

ਤਿਨ ਗੋਪਿਨ ਸੋ ਇਹ ਭਾਤਿ ਕਹਿਯੋ ਹਮਹੂੰ ਅਤਿ ਹੀ ਰਸ ਬੀਚ ਫਸੇ ॥੫੧੧॥

तिन गोपिन सो इह भाति कहियो हमहूँ अति ही रस बीच फसे ॥५११॥

ਉਸ (ਕ੍ਰਿਸ਼ਨ) ਨੇ ਗੋਪੀਆਂ ਨੂੰ ਇਸ ਤਰ੍ਹਾ ਕਿਹਾ ਕਿ ਮੈਂ (ਤੁਹਾਡੇ ਪ੍ਰੇਮ) ਰਸ ਵਿਚ ਬਹੁਤ ਅਧਿਕ ਫਸਿਆ ਹੋਇਆ ਹਾ ॥੫੧੧॥

ਕਹਿ ਕੈ ਇਹ ਬਾਤ ਹਸੇ ਹਰਿ ਜੂ ਉਠ ਕੈ ਜਮੁਨਾ ਜਲ ਬੀਚ ਤਰੇ ॥

कहि कै इह बात हसे हरि जू उठ कै जमुना जल बीच तरे ॥

ਇਹ ਗੱਲ ਕਹਿ ਕੇ ਕ੍ਰਿਸ਼ਨ ਜੀ ਹਸ ਪਏ ਅਤੇ ਉਠ ਕੇ ਜਮਨਾ ਦੇ ਜਲ ਵਿਚ ਤਰਨ ਲਗੇ।

ਛਿਨ ਏਕ ਲਗਿਯੋ ਨ ਤਬੈ ਤਿਹ ਕੋ ਲਖਿ ਕੈ ਜਮੁਨਾ ਕਹ ਪਾਰ ਪਰੇ ॥

छिन एक लगियो न तबै तिह को लखि कै जमुना कह पार परे ॥

ਤਦ ਉਨ੍ਹਾ ਨੂੰ ਇਕ ਛਿਣ ਵੀ ਨਾ ਲਗਿਆ ਅਤੇ ਉਹ ਜਮਨਾ ਨਦੀ ਨੂੰ (ਤਰ ਕੇ) ਪਾਰ ਲੰਘ ਗਏ।

ਲਖਿ ਕੈ ਜਲ ਕੋ ਸੰਗ ਗੋਪਿਨ ਕੇ ਭਗਵਾਨ ਮਹਾ ਉਪਹਾਸ ਕਰੇ ॥

लखि कै जल को संग गोपिन के भगवान महा उपहास करे ॥

ਜਲ ਨੂੰ ਤਰਨ ਉਪਰੰਤ ਸ੍ਰੀ ਕ੍ਰਿਸ਼ਨ ਨੇ ਗੋਪੀਆਂ ਨਾਲ ਬਹੁਤ ਠੱਠਾ ਮਖ਼ੌਲ ਕੀਤਾ।

ਬਹੁ ਹੋਰਨਿ ਤੈ ਅਰੁ ਬ੍ਯਾਹਨਿ ਤੈ ਕੁਰਮਾਤਨ ਤੈ ਅਤਿ ਸੋਊ ਖਰੇ ॥੫੧੨॥

बहु होरनि तै अरु ब्रयाहनि तै कुरमातन तै अति सोऊ खरे ॥५१२॥

(ਉਹ ਹਾਸਾ-ਮਖ਼ੌਲ) ਹੋਲੀਆਂ, ਵਿਆਹ ਅਤੇ ਕੁੜਮਾਚਾਰੀ ਦੇ ਹਾਸੇ ਨਾਲੋਂ ਵੀ ਅਧਿਕ ਸੁਖਾਵਾ ਸੀ ॥੫੧੨॥

ਕਾਨ੍ਹ ਬਾਚ ॥

कान्रह बाच ॥

ਕ੍ਰਿਸ਼ਨ ਕਹਿਣ ਲਗੇ:

ਸਵੈਯਾ ॥

सवैया ॥

ਸਵੈਯਾ:

ਰਜਨੀ ਪਰ ਗੀ ਤਬ ਹੀ ਭਗਵਾਨ ਕਹਿਯੋ ਹਸਿ ਕੈ ਹਮ ਰਾਸ ਕਰੈ ॥

रजनी पर गी तब ही भगवान कहियो हसि कै हम रास करै ॥
(ਜਿਸ ਵੇਲੇ) ਰਾਤ ਪੈ ਗਈ, ਤਦ ਕ੍ਰਿਸ਼ਨ ਨੇ ਹਸ ਕੇ ਕਿਹਾ ਕਿ ਅਸੀਂ ਰਾਸ (ਦੀ ਖੇਡ) ਕਰੀਏ।

ਸਸਿ ਰਾਜਤ ਹੈ ਸਿਤ ਗੋਪਿਨ ਕੇ ਮੁਖ ਸੁੰਦਰ ਸੇਤ ਹੀ ਹਾਰ ਡਰੈ ॥
ससि राजत है सित गोपिन के मुख सुँदर सेत ही हार डरै ॥
ਸਫ਼ੈਦ ਚੰਦ੍ਰਮਾ ਸੋਭਦਾ ਹੈ, ਗੋਪੀਆਂ ਦੇ ਮੁਖ ਵੀ ਸੁੰਦਰ ਸਫ਼ੈਦ ਹਨ, (ਫਿਰ) ਸਫ਼ੈਦ (ਫੁਲਾ ਦੇ) ਹਾਰ ਵੀ ਪਾ ਲਈਏ।

ਹਿਤ ਸੋ ਬ੍ਰਿਜ ਭੂਮਿ ਬਿਖੈ ਸਭ ਹੀ ਰਸ ਖੇਲ ਕਰੈ ਕਰ ਡਾਰ ਗਰੈ ॥
हित सो बृज भूमि बिखै सभ ही रस खेल करै कर डार गरै ॥
ਬ੍ਰਜ-ਭੂਮੀ ਵਿਚ ਸਾਰੇ ਪ੍ਰੇਮ ਪੂਰਵਕ ਗਲ-ਬਾਹਵਾ ਪਾ ਕੇ ਰਸ ਦੀ ਖੇਡ ਕਰੀਏ।

ਤੁਮ ਕੋ ਜੋਊ ਸੋਕ ਬਢਿਯੋ ਬਿਛੁਰੇ ਹਮ ਸੋ ਮਿਲਿ ਕੈ ਅਬ ਸੋਕ ਹਰੈ ॥੫੧੩॥
तुम को जोऊ सोक बढियो बिछुरे हम सो मिलि कै अब सोक हरै ॥५१३॥
ਮੇਰੇ ਵਿਛੋੜੇ ਕਰ ਕੇ ਜੋ ਤੁਹਾਡਾ ਸ਼ੋਕ ਵਧਿਆ ਸੀ, ਹੁਣ ਮਿਲ ਕੇ ਉਸ ਸ਼ੋਕ ਨੂੰ ਦੂਰ ਕਰ ਦੇਈਏ ॥੫੧੩॥

ਐਹੋ ਤ੍ਰੀਯਾ ਕਹਿ ਸ੍ਰੀ ਜਦੁਬੀਰ ਸਭੈ ਤੁਮ ਰਾਸ ਕੋ ਖੇਲ ਕਰੋ ॥
ऐहो त्रीया कहि स्री जदुबीर सभै तुम रास को खेल करो ॥
ਸ੍ਰੀ ਕ੍ਰਿਸ਼ਨ ਨੇ ਕਿਹਾ, ਹੇ ਕੁੜੀਓ! ਤੁਸੀਂ ਸਾਰੀਆਂ ਰਾਸ ਦੀ ਖੇਡ ਕਰੋ।

ਗਹਿ ਕੈ ਕਰ ਸੋ ਕਰੁ ਮੰਡਲ ਕੈ ਨ ਕਛੂ ਮਨ ਭੀਤਰ ਲਾਜ ਧਰੋ ॥
गहि कै कर सो करु मंडल कै न कछू मन भीतर लाज धरो ॥
(ਇਕ ਦੂਜੀ ਦੇ) ਹੱਥ ਨੂੰ ਹੱਥ ਨਾਲ ਪਕੜ ਕੇ ਗੋਲ ਘੇਰਾ (ਮੰਡਲ) ਬਣਾ ਲਵੋ ਅਤੇ ਮਨ ਵਿਚ ਕੋਈ ਸ਼ਰਮ ਨਾਹ ਰਖੋ।

ਹਮਹੂੰ ਤੁਮਰੇ ਸੰਗ ਰਾਸ ਕਰੈ ਨਚਿ ਹੈ ਨਚਿਯੋ ਨਹ ਨੈਕੁ ਡਰੋ ॥
हमहूँ तुमरे संग रास करै नचि है नचियो नह नैकु डरो ॥
ਮੈਂ ਤੁਹਾਡੇ ਨਾਲ ਰਾਸ (ਦੀ ਖੇਡ) ਕਰਾਗਾ। ਮੈਂ ਨਚਾਗਾ, (ਤੁਸੀਂ ਵੀ) ਨਚਿਓ, (ਅਤੇ ਮਨ ਵਿਚ) ਬਿਲਕੁਲ ਨਾ ਡਰੋ।

ਸਭ ਹੀ ਮਨ ਬੀਚ ਅਸੋਕ ਕਰੋ ਅਤਿ ਹੀ ਮਨ ਸੋਕਨ ਕੋ ਸੁ ਹਰੋ ॥੫੧੪॥
सभ ही मन बीच असोक करो अति ही मन सोकन को सु हरो ॥५१४॥

ਸਾਰੀਆਂ ਹੀ (ਆਪਣੇ) ਮਨ ਵਿਚ ਸੁਖ ਮਨਾਓ ਅਤੇ ਮਨ ਦੇ ਸਾਰਿਆਂ ਸੋਗਾ ਨੂੰ ਦੂਰ ਕਰ ਦਿਓ ॥੫੧੪॥

ਤਿਨ ਸੋ ਭਗਵਾਨ ਕਹੀ ਫਿਰ ਯੋ ਸਜਨੀ ਹਮਰੀ ਬਿਨਤੀ ਸੁਨਿ ਲੀਜੈ ॥

तिन सो भगवान कही फिर यो सजनी हमरी बिनती सुनि लीजै ॥

ਸ੍ਰੀ ਕ੍ਰਿਸ਼ਨ ਨੇ ਫਿਰ ਉਨ੍ਹਾ ਨੂੰ ਇਸ ਤਰ੍ਹਾ ਕਿਹਾ, ਹੇ ਸਜਣੀਓਂ! ਮੇਰੀ (ਇਕ) ਬੇਨਤੀ ਸੁਣ ਲਵੋ।

ਆਨੰਦ ਬੀਚ ਕਰੋ ਮਨ ਕੇ ਜਿਹ ਤੇ ਹਮਰੇ ਤਨ ਕੋ ਮਨ ਜੀਜੈ ॥

आनंद बीच करो मन के जिह ते हमरे तन को मन जीजै ॥

(ਆਪਣੇ) ਮਨ ਵਿਚ ਆਨੰਦ (ਪ੍ਰਾਪਤ) ਕਰੋ ਜਿਸ ਨਾਲ ਮੇਰਾ ਮਨ ਅਤੇ ਤਨ ਜੀ ਪਵੇ (ਅਰਥਾਤ ਤਾਜ਼ਾ ਹੋ ਜਾਵੇ)।

ਮਿਤਵਾ ਜਿਹ ਤੇ ਹਿਤ ਮਾਨਤ ਹੈ ਤਬ ਹੀ ਉਠ ਕੈ ਸੋਊ ਕਾਰਜ ਕੀਜੈ ॥

मितवा जिह ते हित मानत है तब ही उठ कै सोऊ कारज कीजै ॥

ਜਿਸ (ਕੰਮ) ਨੂੰ ਕਰਨ ਨਾਲ ਮਿਤਰ (ਆਪਣਾ) ਹਿਤ ਸਮਝਦਾ ਹੋਵੇ, ਉਸੇ ਵੇਲੇ ਉਠ ਕੇ ਉਹ ਕੰਮ ਕਰ ਲੈਣਾ ਚਾਹੀਦਾ ਹੈ।

ਦੈ ਰਸ ਕੋ ਸਿਰਪਾਵ ਤਿਸੈ ਮਨ ਕੋ ਸਭ ਸੋਕ ਬਿਦਾ ਕਰਿ ਦੀਜੈ ॥੫੧੫॥

दै रस को सिरपाव तिसै मन को सभ सोक बिदा करि दीजै ॥५१५॥

(ਆਪਣੇ ਮਿਤਰ ਨੂੰ ਪ੍ਰੇਮ) ਰਸ ਦਾ ਸਿਰੋਪਾਓ ਦੇ ਕੇ ਉਸ ਦੇ ਮਨ ਦੇ ਸਾਰੇ ਸੋਗ ਵਿਦਾ ਕਰ ਦੇਣੇ ਚਾਹੀਦੇ ਹਨ ॥੫੧੫॥

ਹਸਿ ਕੈ ਭਗਵਾਨ ਕਹੀ ਫਿਰਿ ਯੌ ਰਸ ਕੀ ਬਤੀਯਾ ਹਮ ਤੇ ਸੁਨ ਲਈਯੈ ॥

हसि कै भगवान कही फिरि यौ रस की बतीया हम ते सुन लईयै ॥

ਸ੍ਰੀ ਕ੍ਰਿਸ਼ਨ ਨੇ ਹਸ ਕੇ ਫਿਰ ਇਸ ਤਰ੍ਹਾ ਕਿਹਾ ਕਿ (ਪ੍ਰੇਮ) ਰਸ ਦੀਆਂ ਗੱਲਾ ਮੇਰੇ ਕੋਲੋਂ ਸੁਣ ਲਵੋ।

ਜਾ ਕੈ ਲੀਏ ਮਿਤਵਾ ਹਿਤ ਮਾਨਤ ਸੋ ਸੁਨ ਕੈ ਉਠਿ ਕਾਰਜ ਕਈਯੈ ॥

जा कै लीए मितवा हित मानत सो सुन कै उठि कारज कईयै ॥

ਜਿਸ ਵਾਸਤੇ ਮਿਤਰ (ਆਪਣਾ) ਹਿਤ ਮੰਨਦਾ ਹੋਵੇ, ਉਹ (ਗੱਲ) ਸੁਣ ਕੇ ਅਤੇ ਉਠ ਕੇ ਕਾਰਜ ਕਰਨਾ ਚਾਹੀਦਾ ਹੈ।

ਗੋਪਿਨ ਸਾਥ ਕ੍ਰਿਪਾ ਕਰਿ ਕੈ ਕਬਿ ਸਜਾਮ ਕਹਿਯੋ ਮੁਸਲੀਧਰ ਭਈਯੈ ॥

गोपिन साथ कृपा करि कै कबि स्याम कहियो मुसलीधर भईयै ॥

ਕਵੀ ਸ਼ਿਆਮ ਕਹਿੰਦੇ ਹਨ, ਗੋਪੀਆਂ ਨਾਲ ਕ੍ਰਿਪਾ ਪੂਰਵਕ ਸ੍ਰੀ ਕ੍ਰਿਸ਼ਨ ('ਮੁਸਲੀਧਰ ਭਈਆ') ਨੇ (ਇਹ ਗੱਲ) ਕੀਤੀ।

ਜਾ ਸੰਗ ਹੇਤ ਮਹਾ ਕਰੀਯੈ ਬਿਨੁ ਦਾਮਨ ਤਾ ਹੀ ਕੇ ਹਾਥਿ ਬਿਕਈਯੈ ॥੫੧੬॥

जा संग हेत महा करीयै बिनु दामन ता ही के हाथि बिकईयै ॥५१६॥

ਜਿਸ ਨਾਲ ਬਹੁਤਾ ਪ੍ਰੇਮ ਕੀਤਾ ਜਾਏ, ਉਸ ਦੇ ਹੱਥ ਬਿਨਾ ਪੈਸੇ ਹੀ ਵਿਕ ਜਾਣਾ ਚਾਹੀਦਾ ਹੈ ॥੫੧੬॥

ਕਾਨਰ ਕੀ ਸੁਨ ਕੈ ਬਤੀਆ ਮਨ ਮੈ ਤਿਨ ਗ੍ਵਾਰਿਨ ਧੀਰ ਗਹਿਯੋ ਹੈ ॥

कानर की सुन कै बतीआ मन मै तिन ग्वारिन धीर गहियो है ॥

ਸ੍ਰੀ ਕ੍ਰਿਸ਼ਨ ਦੀਆਂ ਗੱਲਾ ਸੁਣ ਕੇ ਉਨ੍ਹਾ ਗੋਪੀਆਂ ਨੇ ਮਨ ਵਿਚ ਧੀਰਜ ਧਾਰਨ ਕਰ ਲਿਆ।

ਦੋਖ ਜਿਤੋ ਮਨ ਭੀਤਰ ਥੋ ਰਸ ਪਾਵਕ ਮੋ ਤ੍ਰਿਣ ਤੁਲਿ ਦਹਿਯੋ ਹੈ ॥

दोख जितो मन भीतर थो रस पावक मो तृण तुलि दहियो है ॥

ਜਿਤਨੇ ਵੀ ਮਨ ਵਿਚ ਸੋਗ ਸਨ, (ਉਹ ਪ੍ਰੇਮ) ਰਸ ਦੀ ਅਗਨੀ ਵਿਚ ਕੱਖਾ ਵਾਗ ਸੜ ਗਏ ਹਨ।

ਰਾਸ ਕਰਿਯੋ ਸਭ ਹੀ ਮਿਲਿ ਕੈ ਜਸੁਧਾ ਸੁਤ ਕੋ ਤਿਨ ਮਾਨਿ ਕਹਿਯੋ ਹੈ ॥

रास करियो सभ ही मिलि कै जसुधा सुत को तिन मानि कहियो है ॥

ਜਸੋਧਾ ਦੇ ਪੁੱਤਰ (ਸ੍ਰੀ ਕ੍ਰਿਸ਼ਨ) ਦਾ ਕਿਹਾ ਮੰਨ ਕੇ ਸਾਰੀਆਂ ਨੇ ਮਿਲ ਕੇ ਰਾਸ ਕੀਤੀ ਹੈ।

ਰੀਝ ਰਹੀ ਪ੍ਰਿਥਮੀ ਪ੍ਰਿਥਮੀ ਗਨ ਅਉ ਨਭ ਮੰਡਲ ਰੀਝ ਰਹਿਯੋ ਹੈ ॥੫੧੭॥

रीझ रही पृथमी पृथमी गन अउ नभ मंडल रीझ रहियो है ॥५१७॥

(ਉਸ ਰਾਸ ਨੂੰ ਵੇਖ ਕੇ) ਪ੍ਰਿਥਵੀ ਪ੍ਰਸੰਨ ਹੋ ਰਹੀ ਹੈ, ਪ੍ਰਿਥਵੀ (ਉਤੇ ਰਹਿਣ ਵਾਲੇ) ਅਤੇ ਆਕਾਸ਼ ਮੰਡਲ (ਵਿਚ ਰਹਿਣ ਵਾਲੇ) ਖੁਸ਼ ਹੋ ਰਹੇ ਹਨ ॥੫੧੭॥

ਗਾਵਤ ਏਕ ਬਜਾਵਤ ਤਾਲ ਸਭੈ ਬ੍ਰਿਜ ਨਾਰਿ ਮਹਾ ਹਿਤ ਸੋ ॥

गावत एक बजावत ताल सभै बृज नारि महा हित सो ॥

ਬ੍ਰਜ ਦੀਆਂ ਸਾਰੀਆਂ ਨਾਰੀਆਂ ਅਤਿ ਅਧਿਕ ਪ੍ਰੇਮ ਨਾਲ ਗਾਉਂਦੀਆਂ ਅਤੇ ਤਾੜੀਆਂ ਵਜਾਉਂਦੀਆਂ ਹਨ।

ਭਗਵਾਨ ਕੋ ਮਾਨਿ ਕਹਿਯੋ ਤਬ ਹੀ ਕਬਿ ਸ੍ਯਾਮ ਕਹੈ ਅਤਿ ਹੀ ਚਿਤ ਸੋ ॥

भगवान को मानि कहियो तब ही कबि स्याम कहै अति ही चित सो ॥

ਕਵੀ ਸ਼ਿਆਮ ਕਹਿੰਦੇ ਹਨ, ਉਨ੍ਹਾ ਨੇ ਤਦੋਂ ਹੀ ਦਿਲੀ ਇੱਛਾ ਨਾਲ ਸ੍ਰੀ ਕ੍ਰਿਸ਼ਨ ਦੇ ਕਹੇ ਨੂੰ ਮੰਨ ਲਿਆ।

ਇਨ ਸੀਖ ਲਈ ਗਤਿ ਗਾਮਨ ਤੇ ਸੁਰ ਭਾਮਨ ਤੇ ਕਿ ਕਿਧੋ ਕਿਤ ਸੋ ॥

इन सीख लई गति गामन ते सुर भामन ते कि किधो कित सो ॥

ਇਨ੍ਹਾ ਨੇ (ਸਹੀ ਤੋਰ) ਤੋਰਨ ਵਾਲੀਆਂ ਤੋਂ ਚਲਣ ਸਦਾ ਤਰੀਕਾ ਸਿਖ ਲਿਆ ਹੈ, ਜਾ ਦੇਵਤਿਆਂ ਦੀਆਂ ਨਾਰੀਆਂ ਤੋਂ ਜਾ ਕਿਤੇ ਹੋਰੋਂ (ਸਿਖਿਆ ਹੈ)।

ਅਬ ਮੋਹਿ ਇਹੈ ਸਮਝਿਯੋ ਸੁ ਪਰੈ ਜਿਹ ਕਾਨ੍ਹ ਸਿਖੇ ਇਨ ਹੂੰ ਤਿਤ ਸੋ ॥੫੧੮॥

अब मोहि इहै समझियो सु परै जिह कान्रह सिखे इन हूँ तित सो ॥५१८॥

ਮੈਨੂੰ ਹੁਣ ਇਹ ਸਮਝ ਆਉਂਦੀ ਹੈ ਕਿ ਜਿਥੋਂ ਕ੍ਰਿਸ਼ਨ (ਇਹ) ਸਿਖਿਆ ਹੈ, ਇਨ੍ਹਾ ਨੇ ਵੀ ਉਥੋਂ ਹੀ (ਸਿਖਿਆ ਹੈ) ॥੫੧੮॥

ਮੋਰ ਕੋ ਪੰਖ ਬਿਰਾਜਤ ਸੀਸ ਸੁ ਰਾਜਤ ਕੁੰਡਲ ਕਾਨਨ ਦੋਊ ॥

मोर को पंख बिराजत सीस सु राजत कुँडल कानन दोऊ ॥

(ਸ੍ਰੀ ਕ੍ਰਿਸ਼ਨ ਦੇ) ਸਿਰ ਉਤੇ ਮੋਰ ਦੇ ਖੰਭਾ (ਦਾ ਮੁਕਟ) ਸ਼ੋਭਦਾ ਹੈ ਅਤੇ ਦੋਹਾ ਕੰਨਾ ਵਿਚ ਕੁੰਡਲ ਸ਼ੁਭਾਇਮਾਨ ਹਨ।

ਲਾਲ ਕੀ ਮਾਲ ਸੁ ਛਾਜਤ ਕੰਠਹਿ ਤਾ ਉਪਮਾ ਸਮ ਹੈ ਨਹਿ ਕੋਊ ॥

लाल की माल सु छाजत कंठहि ता उपमा सम है नहि कोऊ ॥

ਉਸ ਦੇ ਗਲੇ ਵਿਚ ਲਾਲਾ ਦੀ ਮਾਲਾ ਸ਼ੋਭਾ ਪਾ ਰਹੀ ਹੈ, ਜਿਸ ਦੀ ਸਿਫ਼ਤ ਵਰਗੀ ਹੋਰ ਕੋਈ (ਚੀਜ਼) ਨਹੀਂ ਹੈ।

ਜੋ ਰਿਪੁ ਪੈ ਮਗ ਜਾਤ ਚਲਿਯੋ ਸੁਨਿ ਕੈ ਉਪਮਾ ਚਲਿ ਦੇਖਤ ਓਊ ॥

जो रिपु पै मग जात चलियो सुनि कै उपमा चलि देखत ओऊ ॥

ਜੋ (ਕੋਈ) ਵੈਰੀ ਰਸਤੇ ਵਿਚ ਜਾ ਰਿਹਾ ਹੋਵੇ, (ਉਹ ਵੀ) ਉਪਮਾ ਸੁਣ ਕੇ ਉਸ ਨੂੰ ਵੇਖਣ ਲਈ ਚਲ ਕੇ ਜਾਦਾ ਹੈ।

ਅਉਰ ਕੀ ਬਾਤ ਕਹਾ ਕਹੀਯੈ ਕਬਿ ਸ੍ਯਾਮ ਸੁਰਾਦਿਕ ਰੀਝਤ ਸੋਊ ॥੫੧੯॥

अउर की बात कहा कहीयै कबि स्याम सुरादिक रीझत सोऊ ॥५१९॥

ਕਵੀ ਸ਼ਿਆਮ (ਕਹਿੰਦੇ ਹਨ) ਹੋਰਾ ਦੀ ਗੱਲ ਤਾ ਕੀ ਕਰੀਏ, ਦੇਵਤੇ ਆਦਿ ਵੀ ਉਸ ਨੂੰ ਵੇਖ ਕੇ ਰੀਝ ਰਹੇ ਹਨ ॥੫੧੯॥

ਗੋਪਿਨ ਸੰਗ ਤਹਾ ਭਗਵਾਨ ਮਨੈ ਅਤਿ ਹੀ ਹਿਤ ਕੋ ਕਰ ਗਾਵੈ ॥

गोपिन संग तहा भगवान मनै अति ही हित को कर गावै ॥

ਉਥੇ ਗੋਪੀਆਂ ਨਾਲ ਰਲ ਕੇ ਅਤੇ ਮਨ ਵਿਚ ਬਹੁਤ ਪ੍ਰੇਮ ਕਰ ਕੇ ਸ੍ਰੀ ਕ੍ਰਿਸ਼ਨ ਗਾਉਂਦੇ ਹਨ।

ਰੀਝ ਰਹੈ ਖਗ ਠਉਰ ਸਮੇਤ ਸੁ ਯਾ ਬਿਧਿ ਗ੍ਵਾਰਿਨ ਕਾਨ੍ਹ ਰਿਝਾਵੈ ॥

ਰੀਝ ਰਹੈ ਖਗ ਠਉਰ ਸਮੇਤ ਸੁ ਯਾ ਬਿਧਿ ਗ੍ਵਾਰਿਨ ਕਾਨ੍ਰਹ ਰਿਝਾਵੈ ॥

ਪੰਛੀਆਂ ਸਮੇਤ ਉਸ ਜਗ੍ਹਾ ਦੇ ਰਹਿਣ ਵਾਲੇ ਖੁਸ਼ ਹੋ ਰਹੇ ਹਨ, ਇਸ ਤਰ੍ਹਾ ਸ੍ਰੀ ਕ੍ਰਿਸ਼ਨ ਗੋਪੀਆਂ ਨੂੰ ਰਿਝਾ ਰਹੇ ਹਨ।

ਜਾ ਕਹੁ ਖੋਜਿ ਕਈ ਗਣ ਗੰਧ੍ਰਬ ਕਿੰਨਰ ਭੇਦ ਨ ਰੰਚਕ ਪਾਵੈ ॥

जा कहु खोजि कई गण गंध्रब किंनर भेद न रंचक पावै ॥

ਜਿਸ ਨੂੰ ਕਿਤਨੇ ਹੀ ਗਣ, ਗੰਧਰਬ ਅਤੇ ਕਿੰਨਰ ਖੋਜ ਰਹੇ ਹਨ, ਪਰ (ਉਸ ਦਾ) ਬਿਲਕੁਲ ਭੇਦ ਨਹੀਂ ਪਾ ਰਹੇ।

ਗਾਵਤ ਸੋ ਹਰਿ ਜੂ ਤਿਹ ਜਾ ਤਜ ਕੈ ਮ੍ਰਿਗਨੀ ਚਲਿ ਕੈ ਮ੍ਰਿਗ ਆਵੈ ॥੫੨੦॥

गावत सो हरि जू तिह जा तज कै मृगनी चलि कै मृग आवै ॥५२०॥

ਉਹ ਕ੍ਰਿਸ਼ਨ ਜੀ ਉਥੇ ਗਾਉਂਦੇ ਹਨ, (ਉਸ ਮਨਮੋਹਕ ਸੁਰ ਨੂੰ ਸੁਣ ਕੇ) ਹਿਰਨੀਆਂ ਨੂੰ ਛਡ ਕੇ ਹਿਰਨ ਚਲੇ ਆ ਰਹੇ ਹਨ ॥੫੨੦॥

ਗਾਵਤ ਸਾਰੰਗ ਸੁਧ ਮਲਾਰ ਬਿਭਾਸ ਬਿਲਾਵਲ ਅਉ ਫੁਨਿ ਗਉਰੀ ॥

गावत सारंग सुध मलार बिभास बिलावल अउ फुनि गउरी ॥

(ਸ੍ਰੀ ਕ੍ਰਿਸ਼ਨ) ਸਾਰੰਗ, ਸ਼ੁੱਧ ਮਲ੍ਹਾਰ, ਬਿਭਾਸ, ਬਿਲਾਵਲ ਅਤੇ ਫਿਰ ਗਉੜੀ (ਆਦਿ ਰਾਗਾ ਨੂੰ) ਗਾਉਂਦੇ ਹਨ।

ਜਾ ਸੁਰ ਸ੍ਰੋਨਨ ਮੈ ਸੁਨ ਕੈ ਸੁਰ ਭਾਮਿਨ ਧਾਵਤ ਡਾਰਿ ਪਿਛਉਰੀ ॥

जा सुर स्रोनन मै सुन कै सुर भामिन धावत डारि पिछउरी ॥

ਉਸ ਦੀ ਸੁਰ ਨੂੰ ਕੰਨਾ ਨਾਲ ਸੁਣ ਕੇ ਦੇਵਤਿਆਂ ਦੀਆਂ ਇਸਤਰੀਆਂ (ਸਿਰਾ ਦੀਆਂ) ਚੁੰਨੀਆਂ ਨੂੰ ਸੁਟ ਕੇ ਭਜੀਆਂ ਆ ਰਹੀਆਂ ਹਨ।

ਸੋ ਸੁਨ ਕੈ ਸਭ ਗ੍ਵਾਰਨਿਯਾ ਰਸ ਕੈ ਸੰਗ ਹੋਇ ਗਈ ਜਨੁ ਬਉਰੀ ॥

सो सुन कै सभ ग्वारनिया रस कै संग होइ गई जनु बउरी ॥

ਉਸ (ਸੁਰ) ਨੂੰ ਸੁਣ ਕੇ (ਪ੍ਰੇਮ) ਰਸ ਨਾਲ ਸਾਰੀਆਂ ਗੋਪੀਆਂ ਬੌਰੀਆਂ ਹੋ ਗਈਆਂ ਹਨ।

ਤਿਆਗ ਕੈ ਕਾਨਨ ਤਾ ਸੁਨ ਕੈ ਮ੍ਰਿਗ ਲੈ ਮ੍ਰਿਗਨੀ ਚਲਿ ਆਵਤ ਦਉਰੀ ॥੫੨੧॥

तिआग कै कानन ता सुन कै मृग लै मृगनी चलि आवत दउरी ॥५२१॥

ਉਸ (ਸੁਰ) ਨੂੰ ਸੁਣ ਕੇ ਹਿਰਨ ਵੀ ਹਿਰਨੀਆਂ ਨੂੰ ਲੈ ਕੇ, ਜੰਗਲ ਛਡ ਕੇ ਭਜੀ ਆ ਰਹੇ ਹਨ ॥੫੨੧॥

ਏਕ ਨਚੈ ਇਕ ਗਾਵਤ ਗੀਤ ਬਜਾਵਤ ਤਾਲ ਦਿਖਾਵਤ ਭਾਵਨ ॥

एक नचै इक गावत गीत बजावत ताल दिखावत भावन ॥

(ਕੋਈ) ਇਕ ਗੋਪੀ ਨਚਦੀ ਹੈ, ਇਕ ਗੀਤ ਗਾਉਂਦੀ ਹੈ ਅਤੇ ਇਕ ਤਾੜੀ ਮਾਰ ਕੇ ਹਾਵ-ਭਾਵ ਵਿਖਾਉਂਦੀ ਹੈ।

ਰਾਸ ਬਿਖੈ ਅਤਿ ਹੀ ਰਸ ਸੋ ਸੁ ਰਿਝਾਵਨ ਕਾਜ ਸਭੈ ਮਨ ਭਾਵਨਿ ॥

रास बिखै अति ही रस सो सु रिझावन काज सभै मन भावनि ॥

ਰਾਸ ਵਿਚ ਅਤਿ ਅਧਿਕ (ਪ੍ਰੇਮ) ਰਸ ਨਾਲ ਸਾਰੀਆਂ ਕ੍ਰਿਸ਼ਨ ('ਮਨ ਭਾਵਨ') ਨੂੰ ਖ਼ੁਸ਼ ਕਰਨ (ਵਿਚ ਲਗੀਆਂ ਹਨ)।

ਚਾਦਨੀ ਸੁੰਦਰ ਰਾਤਿ ਬਿਖੈ ਕਬਿ ਸ੍ਯਾਮ ਕਹੈ ਸੁ ਬਿਖੈ ਰੁਤ ਸਾਵਨ ॥

चादनी सुँदर राति बिखै कबि स्याम कहै सु बिखै रुत सावन ॥

ਕਵੀ ਸ਼ਿਆਮ ਕਹਿੰਦੇ ਹਨ, ਸਾਵਨ ਦੀ ਰੁਤ ਦੀ ਸੁੰਦਰ ਚਾਦਨੀ ਰਾਤ ਵਿਚ ਗੋਪੀਆਂ ਨਗਰ ਨੂੰ ਛਡ ਕੇ

ਗ੍ਵਾਰਨਿਯਾ ਤਜਿ ਕੈ ਪੁਰ ਕੋ ਮਿਲਿ ਖੇਲਿ ਕਰੈ ਰਸ ਨੀਕਨਿ ਠਾਵਨ ॥੫੨੨॥

ग्वारनिया तजि कै पुर को मिलि खेलि करै रस नीकनि ठावन ॥५२२॥

ਅਤੇ (ਆਪਸ ਵਿਚ) ਮਿਲ ਕੇ ਉਸ ਸੁੰਦਰ ਸਥਾਨ ਉਤੇ (ਪ੍ਰੇਮ) ਰਸ ਦੀ ਖੇਡ ਖੇਡਦੀਆਂ ਹਨ ॥੫੨੨॥

ਸੁੰਦਰ ਠਉਰ ਬਿਖੈ ਕਬਿ ਸ੍ਯਾਮ ਕਹੈ ਮਿਲਿ ਗ੍ਵਾਰਿਨ ਖੇਲ ਕਰਿਯੋ ਹੈ ॥

सुँदर ठउर बिखै कबि स्याम कहै मिलि ग्वारिन खेल करियो है ॥

ਕਵੀ ਸ਼ਿਆਮ ਕਹਿੰਦੇ ਹਨ, (ਉਸ) ਸੁੰਦਰ ਸਥਾਨ ਵਿਚ ਸਾਰੀਆਂ ਗੋਪੀਆਂ ਨੇ ਮਿਲ ਕੇ ਖੇਡ ਖੇਡੀ ਹੈ।

ਮਾਨਹੁ ਆਪ ਹੀ ਤੇ ਬ੍ਰਹਮਾ ਸੁਰ ਮੰਡਲ ਸੁਧਿ ਬਨਾਇ ਧਰਿਯੋ ਹੈ ॥

मानहु आप ही ते ब्रहमा सुर मंडल सुधि बनाइ धरियो है ॥

(ਇਸ ਤਰ੍ਹਾ ਪ੍ਰਤੀਤ ਹੁੰਦਾ ਹੈ) ਮਾਨੋ ਬ੍ਰਹਮਾ ਨੇ ਖ਼ੁਦ ਦੇਵ-ਮੰਡਲ ਚੰਗੀ ਤਰ੍ਹਾ ਬਣਾ ਕੇ ਧਰਿਆ ਹੈ।

ਜਾ ਪਿਖ ਕੇ ਖਗ ਰੀਝ ਰਹੈ ਮ੍ਰਿਗ ਤਿਆਗ ਤਿਸੈ ਨਹੀ ਚਾਰੋ ਚਰਿਯੋ ਹੈ ॥

जा पिख के खग रीझ रहै मृग तिआग तिसै नही चारो चरियो है ॥

ਜਿਸ ਨੂੰ ਵੇਖ ਕੇ ਪੰਛੀ ਪ੍ਰਸੰਨ ਹੋ ਰਹੇ ਹਨ ਅਤੇ ਹਿਰਨਾ ਨੇ ਚਾਰੇ ਨੂੰ ਤਿਆਗ ਕੇ ਫਿਰ ਉਸ ਨੂੰ ਨਹੀਂ ਚਰਿਆ ਹੈ।

ਅਉਰ ਕੀ ਬਾਤ ਕਹਾ ਕਹੀਯੇ ਜਿਹ ਕੇ ਪਿਖਏ ਭਗਵਾਨ ਛਰਿਯੋ ਹੈ ॥੫੨੩॥

अउर की बात कहा कहीये जिह के पिखए भगवान छरियो है ॥५२३॥

ਹੋਰਾ ਦੀ ਗੱਲ ਕੀ ਕਰੀਏ, ਜਿਸ (ਰਾਸ) ਨੂੰ ਵੇਖ ਕੇ (ਖ਼ੁਦ) ਕ੍ਰਿਸ਼ਨ ਵੀ ਛਲਿਆ ਗਿਆ ਹੈ ॥੫੨੩॥

ਇਤ ਤੇ ਨੰਦਲਾਲ ਸਖਾ ਲੀਏ ਸੰਗਿ ਉਤੈ ਫੁਨਿ ਗ੍ਵਾਰਿਨ ਜੂਥ ਸਬੈ ॥

इत ते नंदलाल सखा लीए संगि उतै फुनि ग्वारिन जूथ सबै ॥

ਇਧਰੋਂ ਕ੍ਰਿਸ਼ਨ ਆਪਣੇ ਮਿਤਰਾ ਨੂੰ (ਆਪਣੇ) ਨਾਲ (ਲੈ ਕੇ ਆ ਗਏ) ਅਤੇ ਉਧਰੋਂ ਸਾਰੀਆਂ ਗੋਪੀਆਂ ਦੀ ਟੋਲੀ (ਬਾਹਰ ਨੂੰ ਨਿਕਲ ਆਈ)।

ਬਹਸਾ ਬਹਸੀ ਤਹ ਹੋਨ ਲਗੀ ਰਸ ਬਾਤਨ ਸੋ ਕਬਿ ਸ੍ਯਾਮ ਤਬੈ ॥

बहसा बहसी तह होन लगी रस बातन सो कबि स्याम तबै ॥

ਕਵੀ ਸ਼ਿਆਮ (ਕਹਿੰਦੇ ਹਨ) ਤਦ ਉਥੇ (ਪ੍ਰੇਮ) ਰਸ ਦੀਆਂ (ਆਪਸੀ) ਗੱਲਾ ਹੋਣ ਲਗੀਆਂ।

ਜਿਹ ਕੋ ਬ੍ਰਹਮਾ ਨਹੀ ਅੰਤ ਲਖੈ ਨਹ ਨਾਰਦ ਪਾਵਤ ਜਾਹਿ ਛਬੈ ॥

जिह को ब्रहमा नही अंत लखै नह नारद पावत जाहि छबै ॥

ਜਿਸ ਦਾ ਅੰਤ ਬ੍ਰਹਮਾ ਨਹੀਂ ਜਾਣ ਸਕਿਆ ਅਤੇ ਜਿਸ ਦੀ ਛਬੀ ਨਾਰਦ ਨਹੀਂ ਪਾ ਸਕਿਆ,

ਮ੍ਰਿਗ ਜਿਉ ਮ੍ਰਿਗਨੀ ਮਹਿ ਰਾਜਤ ਹੈ ਹਰਿ ਤਿਉ ਗਨ ਗ੍ਵਾਰਿਨ ਬੀਚ ਫਬੈ ॥੫੨੪॥

मृग जिउ मृगनी महि राजत है हरि तिउ गन ग्वारिन बीच फबै ॥५२४॥

(ਉਹ) ਸ੍ਰੀ ਕ੍ਰਿਸ਼ਨ ਗੋਪੀਆਂ ਦੀ ਟੋਲੀ ਵਿਚ ਉਸ ਤਰ੍ਹਾ ਫਬ ਰਿਹਾ ਹੈ ਜਿਵੇਂ ਹਿਰਨੀਆਂ ਵਿਚ ਹਿਰਨ ਸ਼ੋਭਦਾ ਹੈ ॥੫੨੪॥

ਨੰਦ ਲਾਲ ਲਲਾ ਇਤ ਗਾਵਤ ਹੈ ਉਤ ਤੇ ਸਭ ਗ੍ਵਾਰਨਿਯਾ ਮਿਲਿ ਗਾਵੈ ॥

नंद लाल लला इत गावत है उत ते सभ ग्वारनिया मिलि गावै ॥

ਇਧਰੋਂ ਸ੍ਰੀ ਕ੍ਰਿਸ਼ਨ (ਸਾਥੀਆਂ ਨਾਲ ਮਿਲ ਕੇ) ਗਾਉਂਦੇ ਹਨ ਅਤੇ ਉਧਰੋਂ ਸਾਰੀਆਂ ਗੋਪੀਆਂ ਮਿਲ ਕੇ ਗਾਉਂਦੀਆਂ ਹਨ।

ਫਾਗੁਨ ਕੀ ਰੁਤਿ ਊਪਰਿ ਆਬਨ ਮਾਨਹੁ ਕੋਕਿਲਕਾ ਕੁਕਹਾਵੈ ॥

फागुन की रुति ऊपरि आबन मानहु कोकिलका कुकहावै ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਫਗਣ ਦੀ ਰੁਤ ਵਿਚ ਅੰਬਾ ਦੇ ਬ੍ਰਿਛਾ ਉਤੇ ਕੋਇਲ ਕੂਕ ਰਹੀ ਹੋਵੇ।

ਤੀਰ ਨਦੀ ਸੋਊ ਗਾਵਤ ਗੀਤ ਜੋਊ ਉਨ ਕੇ ਮਨ ਭੀਤਰ ਭਾਵੈ ॥

तीर नदी सोऊ गावत गीत जोऊ उन के मन भीतर भावै ॥

ਨਦੀ ਦੇ ਕੰਢੇ ਉਹੀ ਗੀਤ ਗਾਉਂਦੇ ਹਨ, ਜੋ ਉਨ੍ਹਾ ਦੇ ਮਨ ਨੂੰ ਚੰਗੇ ਲਗਦੇ ਹਨ।

ਨੈਨ ਨਛਤ੍ਰ ਪਸਾਰਿ ਪਿਖੈ ਸੁਰ ਦੇਵ ਬਧੂ ਮਿਲਿ ਦੇਖਨਿ ਆਵੈ ॥੫੨੫॥

नैन नछत्र पसारि पिखै सुर देव बधू मिलि देखनि आवै ॥५२५॥

ਤਾਰੇ ਅਤੇ ਦੇਵਤੇ ਅੱਖਾ ਪਸਾਰ ਕੇ ਵੇਖਦੇ ਹਨ ਅਤੇ ਦੇਵਤਿਆਂ ਦੀਆਂ ਨਾਰੀਆਂ ਵੀ ਇਕੱਠੀਆਂ ਹੋ ਕੇ ਵੇਖਣ ਲਈ ਆਉਂਦੀਆਂ ਹਨ ॥੫੨੫॥

ਮੰਡਲ ਰਾਸ ਬਚਿਤ੍ਰ ਮਹਾ ਸਮ ਜੇ ਹਰਿ ਕੀ ਭਗਵਾਨ ਰਚਿਯੋ ਹੈ ॥

मंडल रास बचित्र महा सम जे हरि की भगवान रचियो है ॥

ਵਿਸ਼ਨੂ ਦੇ ਸਮਾਨ ਸ੍ਰੀ ਕ੍ਰਿਸ਼ਨ ਨੇ ਬਹੁਤ ਹੀ ਵੱਡਾ 'ਰਾਸ-ਮੰਡਲ' ਰਚਿਆ ਹੈ। ਕਵੀ (ਕਹਿੰਦੇ ਹਨ)

ਤਾਹੀ ਕੇ ਬੀਚ ਕਹੈ ਕਬਿ ਇਉ ਰਸ ਕੰਚਨ ਕੀ ਸਮਤੁਲਿ ਮਚਿਯੋ ਹੈ ॥

ताही के बीच कहै कबि इउ रस कंचन की समतुलि मचियो है ॥

ਉਸ (ਮੰਡਲ) ਵਿਚ ਸੋਨੇ ਦੇ ਤੁਲ (ਪ੍ਰੇਮ) ਰਸ ਮਚਿਆ ਹੋਇਆ ਹੈ।

ਤਾ ਸੀ ਬਨਾਇਬੇ ਕੋ ਬ੍ਰਹਮਾ ਨ ਬਨੀ ਕਰਿ ਕੈ ਜੁਗ ਕੋਟਿ ਪਚਿਯੋ ਹੈ ॥

ता सी बनाइबे को ब्रहमा न बनी करि कै जुग कोटि पचियो है ॥

ਉਸ ਵਰਗੀ ਬਨਾਵਟ ਬ੍ਰਹਮਾ ਤੋਂ ਨਾ ਬਣ ਸਕੀ, (ਭਾਵੇਂ) ਉਹ ਕਰੋੜਾ ਵਰ੍ਹੇ (ਯਤਨ ਕਰ ਕੇ) ਥਕ ਗਿਆ ਹੈ।

ਕੰਚਨ ਕੇ ਤਨਿ ਗੋਪਨਿ ਕੋ ਤਿਹ ਮਧਿ ਮਨੀ ਮਨ ਤੁਲਿ ਗਚਿਯੋ ਹੈ ॥੫੨੬॥

कंचन के तनि गोपनि को तिह मधि मनी मन तुलि गचियो है ॥५२६॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਗੋਪੀਆਂ ਦੇ ਸੋਨੇ ਵਰਗੇ ਸ਼ਰੀਰਾ ਵਿਚਲੇ ਮਨਾ ਵਿਚ (ਸ੍ਰੀ ਕ੍ਰਿਸ਼ਨ) ਮਣੀ ਵਾਗ ਜੜ੍ਹਿਆ ਹੋਇਆ ਹੈ ॥੫੨੬॥

ਜਲ ਮੈ ਸਫਰੀ ਜਿਮ ਕੇਲ ਕਰੈ ਤਿਮ ਗ੍ਵਾਰਨਿਯਾ ਹਰਿ ਕੇ ਸੰਗਿ ਡੋਲੈ ॥

जल मै सफरी जिम केल करै तिम ग्वारनिया हरि के संगि डोलै ॥

ਜਿਸ ਤਰ੍ਹਾ ਮੱਛੀ ਜਲ ਵਿਚ ਕੇਲ ਕਰਦੀ ਹੈ, ਉਸੇ ਤਰ੍ਹਾ ਗੋਪੀਆਂ ਸ੍ਰੀ ਕ੍ਰਿਸ਼ਨ ਨਾਲ ਡੋਲਦੀਆਂ ਫਿਰਦੀਆਂ ਹਨ।

ਜਿਉ ਜਨ ਫਾਗ ਕੋ ਖੇਲਤ ਹੈ ਤਿਹ ਭਾਤਿ ਹੀ ਕਾਨ੍ਹ ਕੇ ਸਾਥ ਕਲੋਲੈ ॥

जिउ जन फाग को खेलत है तिह भाति ही कान्रह के साथ कलोलै ॥

ਜਿਵੇਂ ਲੋਕੀਂ ਹੋਲੀ ਖੇਡਦੇ ਹਨ, ਉਸੇ ਤਰ੍ਹਾ (ਗੋਪੀਆਂ) ਕ੍ਰਿਸ਼ਨ ਨਾਲ ਕਲੋਲ ਕਰਦੀਆਂ ਹਨ।

ਕੋਕਿਲਕਾ ਜਿਮ ਬੋਲਤ ਹੈ ਤਿਮ ਗਾਵਤ ਤਾ ਕੀ ਬਰਾਬਰ ਬੋਲੈ ॥

कोकिलका जिम बोलत है तिम गावत ता की बराबर बोलै ॥

ਜਿਵੇਂ ਕੋਇਲਾ ਬੋਲਦੀਆਂ ਹਨ, ਉਸੇ ਤਰ੍ਹਾ ਬੋਲਦੀਆਂ ਹੋਈਆਂ (ਗੋਪੀਆਂ) ਗੀਤ ਗਾਉਂਦੀਆਂ ਹਨ।

ਸ੍ਯਾਮ ਕਹੈ ਸਭ ਗ੍ਵਾਰਨਿਯਾ ਇਹ ਭਾਤਨ ਸੋ ਰਸ ਕਾਨ੍ਹਹਿ ਨਿਚੋਲੈ ॥੫੨੭॥

स्याम कहै सभ ग्वारनिया इह भातन सो रस कान्रहि निचोलै ॥५२७॥

(ਕਵੀ) ਸ਼ਿਆਮ ਕਹਿੰਦੇ ਹਨ, ਇਸ ਤਰ੍ਹਾ ਸਾਰੀਆਂ ਗੋਪੀਆਂ ਸ੍ਰੀ ਕ੍ਰਿਸ਼ਨ ਦਾ (ਪ੍ਰੇਮ) ਰਸ ਨਿਚੋੜਦੀਆਂ ਹਨ (ਅਰਥਾਤ ਮਾਣਦੀਆਂ ਹਨ) ॥੫੨੭॥

ਰਸ ਕੀ ਚਰਚਾ ਤਿਨ ਸੋ ਭਗਵਾਨ ਕਰੀ ਹਿਤ ਸੋ ਨ ਕਛੂ ਕਮ ਕੈ ॥

रस की चरचा तिन सो भगवान करी हित सो न कछू कम कै ॥

ਸ੍ਰੀ ਕ੍ਰਿਸ਼ਨ ਨੇ ਉਨ੍ਹਾ ਨਾਲ (ਪ੍ਰੇਮ) ਰਸ ਦੀ ਚਰਚਾ ਕੀਤੀ ਹੈ, ਉਹ ਪ੍ਰੇਮ ਕੁਝ ਘਟ ਨਹੀਂ ਹੈ।

ਇਹ ਭਾਤਿ ਕਹਿਯੋ ਕਬਿ ਸ੍ਯਾਮ ਕਹੈ ਤੁਮਰੇ ਮਾਹਿ ਖੇਲ ਬਨਿਓ ਹਮ ਕੈ ॥

इह भाति कहियो कबि स्याम कहै तुमरे माहि खेल बनिओ हम कै ॥

ਕਵੀ ਸ਼ਿਆਮ ਕਹਿੰਦੇ ਹਨ, (ਕ੍ਰਿਸ਼ਨ ਨੇ ਗੋਪੀਆਂ ਨੂੰ ਕਿਹਾ) ਤੁਹਾਡੇ ਨਾਲ ਮੇਰੀ ਖੇਡ ਖ਼ੂਬ ਫਬੀ ਹੈ (ਅਰਥਾਤ ਜਮੀ ਹੈ)।

ਕਹਿ ਕੈ ਇਹ ਬਾਤ ਦੀਯੋ ਹਸਿ ਕੈ ਸੁ ਪ੍ਰਭਾ ਸੁਭ ਦੰਤਨ ਯੌ ਦਮਕੈ ॥

कहि कै इह बात दीयो हसि कै सु प्रभा सुभ दंतन यौ दमकै ॥

ਇਹ ਗੱਲ ਕਹਿ ਕੇ (ਸ੍ਰੀ ਕ੍ਰਿਸ਼ਨ) ਹਸਣ ਲਗ ਪਏ (ਤਾ) ਦੰਦਾ ਦੀ ਸੁੰਦਰ ਸ਼ੋਭਾ ਇੰਜ ਚਮਕਣ ਲਗੀ,

ਜਨੁ ਦਿਉਸ ਭਲੇ ਰੁਤਿ ਸਾਵਨ ਕੀ ਅਤਿ ਅਭ੍ਰਨ ਮੈ ਚਪਲਾ ਚਮਕੈ ॥੫੨੮॥

जनु दिउस भले रुति सावन की अति अभ्रन मै चपला चमकै ॥५२८॥

ਮਾਨੋ ਸਾਵਨ ਦੀ ਰੁਤ ਦੇ ਚੰਗੇ ਦਿਨਾ ਵਿਚ ਕਾਲੇ ਬਦਲਾ ਵਿਚ ਬਿਜਲੀ ਚਮਕ ਰਹੀ ਹੋਵੇ ॥੫੨੮॥

ਐਹੋ ਲਲਾ ਨੰਦ ਲਾਲ ਕਹੈ ਸਭ ਗ੍ਵਾਰਨਿਯਾ ਅਤਿ ਮੈਨ ਭਰੀ ॥

ऐहो लला नंद लाल कहै सभ ग्वारनिया अति मैन भरी ॥

ਕਾਮ (ਦੀ ਭਾਵਨਾ) ਨਾਲ ਬਹੁਤ ਭਰੀਆਂ ਹੋਈਆਂ ਗੋਪੀਆਂ ਕਹਿਣ ਲਗੀਆਂ ਓਇ ਨੰਦ ਲਾਲ! ਆਓ

ਹਮਰੇ ਸੰਗ ਆਵਹੁ ਖੇਲ ਕਰੋ ਨ ਕਛੂ ਮਨ ਭੀਤਰ ਸੰਕ ਕਰੀ ॥

हमरे संग आवहु खेल करो न कछू मन भीतर संक करी ॥

ਅਤੇ ਸਾਡੇ ਨਾਲ ਕੇਲ ਕਰੋ ਅਤੇ ਮਨ ਵਿਚ ਕਿਸੇ ਪ੍ਰਕਾਰ ਦਾ ਕੁਝ ਸ਼ੰਕਾ ਨਾ ਕਰੋ।

ਨੈਨ ਨਚਾਇ ਕਛੂ ਮੁਸਕਾਇ ਕੈ ਭਉਹ ਦੁਊ ਕਰਿ ਟੇਢਿ ਧਰੀ ॥

नैन नचाइ कछू मुसकाइ कै भउह दुऊ करि टेढि धरी ॥

ਨੈਣਾ ਨੂੰ ਮਟਕਾ ਕੇ ਅਤੇ ਕੁਝ ਮੁਸਕਰਾ ਕੇ ਅਤੇ ਦੋਹਾ ਭੌਆਂ ਨੂੰ ਟੇਢਾ ਕਰ ਕੇ (ਕ੍ਰਿਸ਼ਨ ਵਲ ਇੰਜ ਵੇਖਿਆ

ਮਨ ਯੌ ਉਪਜੀ ਉਪਮਾ ਰਸ ਕੀ ਮਨੋ ਕਾਨ੍ਹ ਕੇ ਕੰਠਹਿ ਫਾਸਿ ਡਰੀ ॥੫੨੯॥

मन यौ उपजी उपमा रस की मनो कान्रह के कंठहि फासि डरी ॥५२९॥

ਜਿਸ ਦੀ ਉਪਮਾ ਕਵੀ ਦੇ) ਮਨ ਵਿਚ ਇਸ ਤਰ੍ਹਾ ਦੀ ਪੈਦਾ ਹੋਈ ਮਾਨੋ (ਗੋਪੀਆਂ ਨੇ) ਕ੍ਰਿਸ਼ਨ ਦੇ ਗਲੇ ਵਿਚ (ਪ੍ਰੇਮ) ਰਸ ਦੀ ਫਾਹੀ ਪਾ ਦਿੱਤੀ ਹੋਵੇ ॥੫੨੯॥

ਖੇਲਤ ਗ੍ਵਾਰਿਨ ਮਧਿ ਸੋਊ ਕਬਿ ਸ੍ਯਾਮ ਕਹੈ ਹਰਿ ਜੂ ਛਬਿ ਵਾਰੋ ॥

खेलत ग्वारिन मधि सोऊ कबि स्याम कहै हरि जू छबि वारो ॥

ਕਵੀ ਸ਼ਿਆਮ ਕਹਿੰਦੇ ਹਨ, ਉਨ੍ਹਾ ਗੋਪੀਆਂ ਵਿਚ ਸੁੰਦਰ ਕ੍ਰਿਸ਼ਨ ਖੇਡਦਾ ਹੈ, (ਜਿਸ ਦੀ) ਛਬੀ ਤੋਂ ਵਾਰਨੇ ਜਾਈਏ।

ਖੇਲਤ ਹੈ ਸੋਊ ਮੈਨ ਭਰੀ ਇਨ ਹੂੰ ਪਰ ਮਾਨਹੁ ਚੇਟਕ ਡਾਰੋ ॥

खेलत है सोऊ मैन भरी इन हूँ पर मानहु चेटक डारो ॥

ਉਹ ਵੀ ਕਾਮ ਦੀਆਂ ਭਰੀਆਂ ਹੋਈਆਂ ਖੇਡਦੀਆਂ ਹਨ ਮਾਨੋ ਇਸ ਨੇ ਉਨ੍ਹਾ ਨੂੰ ਕਾਮ ਦੀ ਚੇਟਕ ਲਗਾ ਦਿੱਤੀ ਹੋਵੇ (ਅਰਥਾਤ ਜਾਦੂ ਕਰ ਦਿੱਤਾ ਹੋਵੇ)।

ਤੀਰ ਨਦੀ ਬ੍ਰਿਜ ਭੂਮਿ ਬਿਖੈ ਅਤਿ ਹੋਤ ਹੈ ਸੁੰਦਰ ਭਾਤਿ ਅਖਾਰੋ ॥

तीर नदी बृज भूमि बिखै अति होत है सुँदर भाति अखारो ॥

ਬ੍ਰਜ-ਭੂਮੀ ਵਿਚ (ਜਮਨਾ) ਨਦੀ ਦੇ ਕੰਢੇ ਬਹੁਤ ਸੁੰਦਰ ਅਖਾੜਾ ਹੋ ਰਿਹਾ ਹੈ।

ਰੀਝ ਰਹੈ ਪ੍ਰਿਥਮੀ ਕੇ ਸਭੈ ਜਨ ਰੀਝ ਰਹਿਯੋ ਸੁਰ ਮੰਡਲ ਸਾਰੋ ॥੫੩੦॥

रीझ रहै पृथमी के सभै जन रीझ रहियो सुर मंडल सारो ॥५३०॥

(ਜਿਸ ਨੂੰ ਵੇਖ ਵੇਖ ਕੇ) ਪ੍ਰਿਥਵੀ ਦੇ ਸਾਰੇ ਲੋਕ ਪ੍ਰਸੰਨ ਹੋ ਰਹੇ ਹਨ ਅਤੇ ਸਾਰਾ ਦੇਵਮੰਡਲ ਵੀ ਰੀਝ ਰਿਹਾ ਹੈ ॥੫੩੦॥

ਗਾਵਤ ਏਕ ਨਚੈ ਇਕ ਗ੍ਵਾਰਨਿ ਤਾਰਿਨ ਕਿੰਕਨ ਕੀ ਧੁਨਿ ਬਾਜੈ ॥

गावत एक नचै इक ग्वारनि तारिन किंकन की धुनि बाजै ॥

(ਕੋਈ) ਇਕ ਗੋਪੀ ਗਾਉਂਦੀ ਹੈ, ਇਕ ਨਚਦੀ ਹੈ ਅਤੇ ਗੋਪੀਆਂ ਦੀਆਂ ਤਾੜੀਆਂ ਨਾਲ ਘੁੰਗਰੀਆਂ ਦੀ ਧੁਨ ਹੋ ਰਹੀ ਹੈ।

ਜਿਉ ਮ੍ਰਿਗ ਰਾਜਤ ਬੀਚ ਮ੍ਰਿਗੀ ਹਰਿ ਤਿਉ ਗਨ ਗ੍ਵਾਰਿਨ ਬੀਚ ਬਿਰਾਜੈ ॥

जिउ मृग राजत बीच मृगी हरि तिउ गन ग्वारिन बीच बिराजै ॥

ਜਿਉਂ ਹਿਰਨ ਹਿਰਨੀਆਂ ਵਿਚ ਖੜੋਤਾ ਸ਼ੋਭਦਾ ਹੈ, ਉਸੇ ਤਰ੍ਹਾ ਗੋਪੀਆਂ ਦੀ ਟੋਲੀ ਵਿਚ ਸ੍ਰੀ ਕ੍ਰਿਸ਼ਨ ਫਬ ਰਹੇ ਹਨ।

ਨਾਚਤ ਸੋਊ ਮਹਾ ਹਿਤ ਸੋ ਕਬਿ ਸ੍ਯਾਮ ਪ੍ਰਭਾ ਤਿਨ ਕੀ ਇਮ ਛਾਜੈ ॥

नाचत सोऊ महा हित सो कबि स्याम प्रभा तिन की इम छाजै ॥

ਕਵੀ ਸ਼ਿਆਮ (ਕਹਿੰਦੇ ਹਨ) ਉਹ (ਸ੍ਰੀ ਕ੍ਰਿਸ਼ਨ) ਬਹੁਤ ਪ੍ਰੇਮ ਨਾਲ ਨਚ ਰਹੇ ਹਨ, ਉਨ੍ਹਾ ਦੀ ਸ਼ੋਭਾ ਇਸ ਤਰ੍ਹਾ ਪਸਰੀ ਹੋਈ ਹੈ।

ਗਾਇਬ ਪੇਖਿ ਰਿਸੈ ਗਨ ਗੰਧ੍ਰਬ ਨਾਚਬ ਦੇਖਿ ਬਧੂ ਸੁਰ ਲਾਜੈ ॥੫੩੧॥

गाइब पेखि रिसै गन गंध्रब नाचब देखि बधू सुर लाजै ॥५३१॥

(ਉਨ੍ਹਾ ਦੇ) ਗਾਉਣ (ਦੀ ਵਿਧੀ) ਨੂੰ ਵੇਖ ਕੇ ਗੰਧਰਬਾ ਦੇ ਝੁੰਡ ਰੀਸ ਕਰ ਰਹੇ ਹਨ ਅਤੇ (ਨਚਣ ਦੇ ਢੰਗ) ਨੂੰ ਵੇਖ ਕੇ ਦੇਵਤਿਆਂ ਦੀਆਂ ਇਸਤਰੀਆਂ ਸ਼ਰਮਿੰਦੀਆਂ ਹੋ ਰਹੀਆਂ ਹਨ ॥੫੩੧॥

ਰਸ ਕਾਰਨ ਕੋ ਭਗਵਾਨ ਤਹਾ ਕਬਿ ਸ੍ਯਾਮ ਕਹੈ ਰਸ ਖੇਲ ਕਰਿਯੋ ॥

रस कारन को भगवान तहा कबि स्याम कहै रस खेल करियो ॥

ਕਵੀ ਸ਼ਿਆਮ ਕਹਿੰਦੇ ਹਨ, (ਪ੍ਰੇਮ) ਰਸ ਲੈਣ ਲਈ ਸ੍ਰੀ ਕ੍ਰਿਸ਼ਨ ਨੇ (ਪ੍ਰੇਮ) ਰਸ ਦੀ ਖੇਡ ਰਚਾਈ ਹੈ।

ਮਨ ਯੌ ਉਪਜੀ ਉਪਮਾ ਹਰਿ ਜੂ ਇਨ ਪੈ ਜਨੁ ਚੇਟਕ ਮੰਤ੍ਰ ਡਰਿਯੋ ॥

मन यौ उपजी उपमा हरि जू इन पै जनु चेटक मंत्र डरियो ॥

(ਕਵੀ) ਦੇ ਮਨ ਵਿਚ (ਇਸ ਦ੍ਰਿਸ਼ ਬਾਰੇ) ਇਸ ਤਰ੍ਹਾ ਦੀ ਉਪਮਾ ਪੈਦਾ ਹੋਈ ਹੈ, ਮਾਨੋ ਸ੍ਰੀ ਕ੍ਰਿਸ਼ਨ ਨੇ ਇਨ੍ਹਾ (ਗੋਪੀਆਂ) ਉਤੇ ਮੋਹਿਤ ਕਰਨ ਦਾ ਕੋਈ ਟੂਣਾ ਕਰ ਦਿੱਤਾ ਹੋਵੇ।

ਪਿਖ ਕੈ ਜਿਹ ਕੋ ਸੁਰ ਅਛ੍ਰਨ ਕੇ ਗਿਰਿ ਬੀਚ ਲਜਾਇ ਬਪੈ ਸੁ ਧਰਿਯੋ ॥

पिख कै जिह को सुर अछ्रन के गिरि बीच लजाइ बपै सु धरियो ॥

ਜਿਸ (ਰਾਸ) ਨੂੰ ਵੇਖ ਕੇ ਦੇਵਤਿਆਂ ਨੇ ਅਪਛੱਰਾਵਾ ਨੂੰ ਪਰਬਤ ਦੀਆਂ ਗੁਫਾਵਾ ਵਿਚ ਲੁਕਾ ਦਿੱਤਾ ਹੈ (ਕਿਤੇ ਇਹ ਵੀ ਰਾਸ-ਮੰਡਲ ਵਲ ਨਾ ਤੁਰ ਜਾਣ)।

ਗੁਪੀਆ ਸੰਗਿ ਕਾਨ੍ਹ ਕੇ ਡੋਲਤ ਹੈ ਇਨ ਕੋ ਮਨੂਆ ਜਬ ਕਾਨ੍ਹ ਹਰਿਯੋ ॥੫੩੨॥

गुपीआ संगि कान्रह के डोलत है इन को मनूआ जब कान्रह हरियो ॥५३२॥

ਜਦ ਦਾ ਸ੍ਰੀ ਕ੍ਰਿਸ਼ਨ ਨੇ ਗੋਪੀਆਂ ਦਾ ਮਨ ਚੁਰਾ ਲਿਆ ਹੈ ਤਦ ਦੀਆਂ ਇਹ ਉਸ ਨਾਲ ਡੋਲਦੀਆਂ ਫਿਰਦੀਆਂ ਹਨ ॥੫੩੨॥

ਸ੍ਯਾਮ ਕਹੈ ਸਭ ਹੀ ਗੁਪੀਆ ਹਰਿ ਕੇ ਸੰਗਿ ਡੋਲਤ ਹੈ ਸਭ ਹੂਈਆ ॥

स्याम कहै सभ ही गुपीआ हरि के संगि डोलत है सभ हूईआ ॥

(ਕਵੀ) ਸ਼ਿਆਮ ਕਹਿੰਦੇ ਹਨ, ਸਾਰੀਆਂ ਗੋਪੀਆਂ ਕ੍ਰਿਸ਼ਨ ਦੀਆਂ ਹੋ ਕੇ ਉਸ ਨਾਲ ਡੋਲਦੀਆਂ ਫਿਰਦੀਆਂ ਹਨ।

ਗਾਵਤ ਏਕ ਫਿਰੈ ਇਕ ਨਾਚਤ ਏਕ ਫਿਰੈ ਰਸ ਰੰਗ ਅਕੂਈਆ ॥

गावत एक फिरै इक नाचत एक फिरै रस रंग अकूईआ ॥

(ਕੋਈ) ਇਕ ਗਾਉਂਦੀ ਫਿਰਦੀ ਹੈ, ਇਕ ਨਚਦੀ ਫਿਰਦੀ ਹੈ ਅਤੇ ਇਕ (ਪ੍ਰੇਮ) ਰਸ ਵਿਚ ਰੰਗੀਆਂ ਮੋਨ (ਹੋ ਗਈਆਂ ਹਨ)।

ਏਕ ਕਹੈ ਭਗਵਾਨ ਹਰੀ ਇਕ ਲੈ ਹਰਿ ਨਾਮੁ ਪਰੈ ਗਿਰਿ ਭੂਈਆ ॥

एक कहै भगवान हरी इक लै हरि नामु परै गिरि भूईआ ॥

ਇਕ ਕਹਿੰਦੀਆਂ ਹਨ ਕਿ ਕ੍ਰਿਸ਼ਨ ਭਗਵਾਨ ਦਾ ਰੂਪ ਹਨ, ਇਕ ਹਰਿ ਨਾਮ ਲੈ ਕੇ ਧਰਤੀ ਉਤੇ ਡਿਗ ਪੈਂਦੀਆਂ ਹਨ।

ਯੌ ਉਪਜੀ ਉਪਮਾ ਪਿਖਿ ਚੁੰਮਕ ਲਾਗੀ ਫਿਰੈ ਤਿਹ ਕੇ ਸੰਗ ਸੂਈਆ ॥੫੩੩॥

यौ उपजी उपमा पिखि चुँमक लागी फिरै तिह के संग सूईआ ॥५३३॥

(ਕਵੀ ਦੇ ਮਨ ਵਿਚ) ਇਸ ਤਰ੍ਹਾ ਦੀ ਉਪਮਾ ਪੈਦਾ ਹੋਈ (ਮਾਨੋ) ਚੁੰਬਕ ਨੂੰ ਵੇਖ ਕੇ ਉਸ ਨਾਲ ਸੂਈਆਂ ਲਗੀਆਂ ਫਿਰਦੀਆਂ ਹੋਣ ॥੫੩੩॥

ਸੰਗ ਗ੍ਵਾਰਿਨ ਕਾਨ੍ਹ ਕਹੀ ਹਸਿ ਕੈ ਕਬਿ ਸ੍ਯਾਮ ਕਹੈ ਅਧ ਰਾਤਿ ਸਮੈ ॥

संग ग्वारिन कान्रह कही हसि कै कबि स्याम कहै अध राति समै ॥

ਕਵੀ ਸ਼ਿਆਮ ਕਹਿੰਦੇ ਹਨ, ਅਧੀ ਰਾਤ ਵੇਲੇ ਸ੍ਰੀ ਕ੍ਰਿਸ਼ਨ ਨੇ ਗੋਪੀਆਂ ਨੂੰ ਹਸਦੇ ਹੋਇਆਂ (ਇਹ) ਗੱਲ ਕਹੀ,

ਹਮ ਹੂੰ ਤੁਮ ਹੂੰ ਤਜਿ ਕੈ ਸਭ ਖੇਲ ਸਭੈ ਮਿਲ ਕੈ ਹਮ ਧਾਮਿ ਰਮੈ ॥

हम हूँ तुम हूँ तजि कै सभ खेल सभै मिल कै हम धामि रमै ॥

ਅਸੀਂ ਤੇ ਤੁਸੀਂ ਸਾਰੀ ਖੇਡ ਨੂੰ ਛਡ ਕੇ, ਅਸੀਂ ਸਾਰੇ ਰਲ ਕੇ ਘਰਾ ਨੂੰ ਚਲੀਏ।

ਹਰਿ ਆਇਸੁ ਮਾਨਿ ਚਲੀ ਗ੍ਰਿਹ ਕੋ ਸਭ ਗ੍ਵਾਰਨੀਯਾ ਕਰਿ ਦੂਰ ਗਮੈ ॥

हरि आइसु मानि चली गृह को सभ ग्वारनीया करि दूर गमै ॥

ਸ੍ਰੀ ਕ੍ਰਿਸ਼ਨ ਦੀ ਆਗਿਆ ਨੂੰ ਮੰਨ ਕੇ, ਸਾਰੀਆਂ ਗੋਪੀਆਂ ਮਨ ਦੇ ਗ਼ਮ ਨੂੰ ਦੂਰ ਕਰ ਕੇ ਘਰਾ ਵਲ ਚਲ ਪਈਆਂ।

ਅਬ ਜਾਇ ਟਿਕੈ ਸਭ ਆਸਨ ਮੈ ਕਰਿ ਕੈ ਸਭ ਪ੍ਰਾਤ ਕੀ ਨੇਹ ਤਮੈ ॥੫੩੪॥

अब जाइ टिकै सभ आसन मै करि कै सभ प्रात की नेह तमै ॥५३४॥

ਹੁਣ ਸਾਰੀਆਂ ਘਰਾ ਨੂੰ ਜਾ ਕੇ ਸਵੇਰ ਦੀ ਪ੍ਰੇਮ (ਕ੍ਰੀੜਾ) ਦੇ ਲਾਲਚ ਕਰ ਕੇ ਬਿਸਤਰਿਆਂ ਉਤੇ ਟਿਕ ਗਈਆਂ ॥੫੩੪॥

ਹਰਿ ਸੋ ਅਰੁ ਗੋਪਿਨ ਸੰਗਿ ਕਿਧੋ ਕਬਿ ਸ੍ਯਾਮ ਕਹੈ ਅਤਿ ਖੇਲ ਭਯੋ ਹੈ ॥

हरि सो अरु गोपिन संगि किधो कबि स्याम कहै अति खेल भयो है ॥

ਕਵੀ ਸ਼ਿਆਮ ਕਹਿੰਦੇ ਹਨ, ਕ੍ਰਿਸ਼ਨ ਨਾਲ ਗੋਪੀਆਂ ਦੀ ਟੋਲੀ ਵਿਚ ਬਹੁਤ (ਪ੍ਰੇਮ ਦੀ) ਖੇਡ ਹੋਈ ਹੈ।

ਲੈ ਹਰਿ ਜੀ ਤਿਨ ਕੋ ਸੰਗ ਆਪਨ ਤਿਆਗ ਕੈ ਖੇਲ ਕੋ ਧਾਮਿ ਅਯੋ ਹੈ ॥

लै हरि जी तिन को संग आपन तिआग कै खेल को धामि अयो है ॥

ਸ੍ਰੀ ਕ੍ਰਿਸ਼ਨ ਉਨ੍ਹਾ (ਗੋਪੀਆਂ ਨੂੰ) ਆਪਣੇ ਨਾਲ ਲੈ ਕੇ ਅਤੇ ਖੇਡ ਨੂੰ ਤਿਆਗ ਕੇ ਘਰਾ ਨੂੰ ਆ ਗਏ ਹਨ।

ਤਾ ਛਬਿ ਕੋ ਜਸੁ ਉਚ ਮਹਾ ਕਬਿ ਨੇ ਅਪੁਨੇ ਮਨਿ ਚੀਨ ਲਯੋ ਹੈ ॥

ता छबि को जसु उच महा कबि ने अपुने मनि चीन लयो है ॥

ਕਵੀ ਨੇ ਉਸ ਸ੍ਰੇਸ਼ਠ ਛਬੀ ਦੇ ਯਸ਼ ਨੂੰ ਆਪਣੇ ਮਨ ਵਿਚ ਵਿਚਾਰ ਲਿਆ ਹੈ।

ਕਾਗਜੀਏ ਰਸ ਕੋ ਅਤਿ ਹੀ ਸੁ ਮਨੋ ਗਨਤੀ ਕਰਿ ਜੋਰੁ ਦਯੋ ਹੈ ॥੫੩੫॥

कागजीए रस को अति ही सु मनो गनती करि जोरु दयो है ॥५३५॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਗ਼ਜ਼ੀਏ (ਮੁਨੀਮ) ਨੇ (ਪ੍ਰੇਮ) ਰਸ ਦੀ ਬਹੁਤ ਵੱਡੀ ਗਿਣਤੀ ਕਰ ਕੇ ਜੋੜ ਕਰ ਦਿੱਤਾ ਹੋਵੇ ॥੫੩੫॥

ਅਥ ਕਰਿ ਪਕਰ ਖੇਲਬੋ ਕਥਨੰ ॥

अथ करि पकर खेलबो कथनं ॥

ਹੁਣ ਹੱਥ ਪਕੜ ਕੇ ਗੋਪੀਆਂ ਦੇ ਖੇਲ ਦਾ ਵਰਣਨ:

ਰਾਸ ਮੰਡਲ ॥

रास मंडल ॥

ਰਾਸ ਮੰਡਲ:

ਸਵੈਯਾ ॥

सवैया ॥

ਸਵੈਯਾ:

ਪ੍ਰਾਤ ਭਏ ਹਰਿ ਜੂ ਤਜਿ ਕੈ ਗ੍ਰਿਹ ਧਾਇ ਗਏ ਉਠਿ ਠਉਰ ਕਹਾ ਕੋ ॥

प्रात भए हरि जू तजि कै ग्रिह धाइ गए उठि ठउर कहा को ॥

ਸਵੇਰ ਹੁੰਦਿਆਂ ਹੀ ਕ੍ਰਿਸ਼ਨ ਜੀ ਘਰ ਨੂੰ ਛਡ ਕੇ, ਉਠ ਕੇ ਕਿਸੇ ਸਥਾਨ ਨੂੰ ਭਜ ਕੇ ਨਿਕਲ ਗਏ।

ਫੂਲ ਰਹੇ ਜਿਹਿ ਫੂਲ ਭਲੀ ਬਿਧਿ ਤੀਰ ਬਹੈ ਜਮੁਨਾ ਸੋ ਤਹਾ ਕੋ ॥

फूल रहे जिहि फूल भली बिधि तीर बहै जमुना सो तहा को ॥

ਉਥੇ ਚੰਗੀ ਤਰ੍ਹਾ ਨਾਲ ਫੁਲ ਖਿੜੇ ਹੋਏ ਸਨ ਅਤੇ ਨੇੜ ਹੀ ਜਮਨਾ ਵਗ ਰਹੀ ਸੀ।

ਖੇਲਤ ਹੈ ਸੋਊ ਭਾਤਿ ਭਲੀ ਕਬਿ ਸ੍ਯਾਮ ਕਹੈ ਕਛੁ ਤ੍ਰਾਸ ਨ ਤਾ ਕੋ ॥

खेलत है सोऊ भाति भली कबि स्याम कहै कछु त्रास न ता को ॥

ਕਵੀ ਸ਼ਿਆਮ ਕਹਿੰਦੇ ਹਨ, (ਉਥੇ) ਉਹ ਚੰਗੀ ਤਰ੍ਹਾ ਖੇਡਦੇ ਹਨ ਅਤੇ ਉਨ੍ਹਾ ਨੂੰ ਕਿਸੇ ਤਰ੍ਹਾ ਦਾ ਕੋਈ ਡਰ ਨਹੀਂ ਹੈ।

ਸੰਗ ਬਜਾਵਤ ਹੈ ਮੁਰਲੀ ਸੋਊ ਗਊਅਨ ਕੇ ਮਿਸ ਗ੍ਵਾਰਨਿਯਾ ਕੋ ॥੫੩੬॥

संग बजावत है मुरली सोऊ गऊअन के मिस ग्वारनिया को ॥५३६॥

ਉਹ ਗਊਆਂ (ਨੂੰ ਬੁਲਾਉਣ) ਦੇ ਬਹਾਨੇ ਗੋਪੀਆਂ ਨੂੰ ਬੁਲਾਉਣ ਲਈ ਨਾਲ ਨਾਲ ਬੰਸਰੀ ਵਜਾਉਂਦਾ ਹੈ ॥੫੩੬॥

ਰਾਸ ਕਥਾ ਕਬਿ ਸ੍ਯਾਮ ਕਹੈ ਸੁਨ ਕੈ ਬ੍ਰਿਖਭਾਨੁ ਸੁਤਾ ਸੋਊ ਧਾਈ ॥

रास कथा कबि स्याम कहै सुन कै बृखभानु सुता सोऊ धाई ॥

ਕਵੀ ਸ਼ਿਆਮ ਕਹਿੰਦੇ ਹਨ, ਰਾਸ-ਕਥਾ ਨੂੰ ਸੁਣ ਕੇ ਰਾਧਾ ('ਬ੍ਰਿਖਭਾਨੁ ਸੁਤਾ') ਉਥੇ ਭਜ ਕੇ ਆ ਗਈ।

ਜਾ ਮੁਖ ਸੁਧ ਨਿਸਾਪਤਿ ਸੋ ਜਿਹ ਕੇ ਤਨ ਕੰਚਨ ਸੀ ਛਬਿ ਛਾਈ ॥

जा मुख सुध निसापति सो जिह के तन कंचन सी छबि छाई ॥

ਜਿਸ ਦਾ ਮੂੰਹ ਸੁੰਦਰ ਚੰਦ੍ਰਮਾ ਵਰਗਾ ਹੈ ਅਤੇ ਜਿਸ ਦੇ ਸ਼ਰੀਰ ਦੀ ਛਬੀ ਸੋਨੇ ਵਰਗੀ ਹੈ।

ਜਾ ਕੀ ਪ੍ਰਭਾ ਕਬਿ ਦੇਤ ਸਭੈ ਸੋਊ ਤਾ ਮੈ ਰਜੈ ਬਰਨੀ ਨਹਿ ਜਾਈ ॥

ਜਾ की प्रभा कबि देत सभै सोऊ ता मै रजै बरनी नहि जाई ॥
ਉਸ ਦੀ ਸ਼ੋਭਾ ਨੂੰ ਸਾਰੇ ਕਵੀ (ਵਰਣਨ) ਕਰਦੇ ਹਨ, ਪਰ (ਉਹ) ਉਸੇ ਨੂੰ ਸ਼ੋਭਦੀ ਹੈ, (ਉਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ।

ਸਯਾਮ ਕੀ ਸੋਭ ਸੁ ਗੋਪਿਨ ਤੇ ਸੁਨਿ ਕੈ ਤਰੁਨੀ ਹਰਨੀ ਜਿਮ ਧਾਈ ॥੫੩੭॥
स्याम की सोभ सु गोपिन ते सुनि कै तरुनी हरनी जिम धाई ॥५३७॥
ਸ੍ਰੀ ਕ੍ਰਿਸ਼ਨ ਦੀ ਸ਼ੋਭਾ ਨੂੰ ਗੋਪੀਆਂ ਤੋਂ ਸੁਣ ਕੇ (ਰਾਧਾ) ਜਵਾਨ ਹਿਰਨੀ ਵਾਂਗ ਭਜ ਕੇ ਆ ਗਈ ਹੈ ॥੫੩੭॥

ਕਬਿਤੁ ॥
कबितु ॥
ਕਬਿੱਤ:

ਸੇਤ ਧਰੇ ਸਾਰੀ ਬ੍ਰਿਖਭਾਨੁ ਕੀ ਕੁਮਾਰੀ ਜਸ ਹੀ ਕੀ ਮਨੋ ਬਾਰੀ ਐਸੀ ਰਚੀ ਹੈ ਨ ਕੋ ਦਈ ॥
सेत धरे सारी बृखभानु की कुमारी जस ही की मनो बारी ऐसी रची है न को दई ॥
ਬ੍ਰਿਖਭਾਨ ਦੀ ਪੁੱਤਰੀ (ਰਾਧਾ) ਨੇ ਚਿੱਟੀ ਸਾੜ੍ਹੀ ਪਾਈ ਹੋਈ ਹੈ, ਮਾਨੋ ਯਸ਼ ਦੀ ਫੁਲਵਾੜੀ ਬਣੀ ਹੋਈ ਹੈ, ਇਸ ਤਰ੍ਹਾ ਦੀ ਪਰਮਾਤਮਾ ਨੇ (ਹੋਰ ਕੋਈ) ਨਹੀਂ ਰਚੀ ਹੈ।

ਰੰਭਾ ਉਰਬਸੀ ਅਉਰ ਸਚੀ ਸੁ ਮਦੋਦਰੀ ਪੈ ਐਸੀ ਪ੍ਰਭਾ ਕਾ ਕੀ ਜਗ ਬੀਚ ਨ ਕਛੂ ਭਈ ॥
रंभा उरबसी अउर सची सु मदोदरी पै ऐसी प्रभा का की जग बीच न कछू भई ॥
ਰੰਭਾ, ਉਰਬਸੀ, ਇੰਦ੍ਰਾਣੀ ਅਤੇ ਮੰਦੋਦਰੀ (ਤੋਂ ਵੀ ਸੋਹਣੀ ਹੈ)। ਇਸ ਤਰ੍ਹਾ ਦੀ ਸ਼ੋਭਾ ਜਗਤ ਵਿਚ ਕਿਸੇ ਹੋਰ ਦੀ ਨਹੀਂ ਹੈ।

ਮੋਤਿਨ ਕੇ ਹਾਰ ਗਰੇ ਡਾਰਿ ਰੁਚਿ ਸੋ ਸੁਧਾਰ ਕਾਨ੍ਹ ਜੂ ਪੈ ਚਲੀ ਕਬਿ ਸਯਾਮ ਰਸ ਕੇ ਲਈ ॥
मोतिन के हार गरे डारि रुचि सो सुधार कान्रह जू पै चली कबि स्याम रस के लई ॥
ਕਵੀ ਸ਼ਿਆਮ (ਕਹਿੰਦੇ ਹਨ) ਗਲੇ ਵਿਚ ਮੋਤੀਆਂ ਦੇ ਹਾਰ ਪਾ ਕੇ ਅਤੇ ਰੁਚੀ ਨਾਲ ਸਜਾ ਕੇ (ਪ੍ਰੇਮ) ਰਸ ਮਾਣਨ ਲਈ ਕ੍ਰਿਸ਼ਨ ਕੋਲ ਚਲੀ ਹੈ।

ਸੇਤੈ ਸਾਜ ਸਾਜਿ ਚਲੀ ਸਾਵਰੇ ਕੀ ਪ੍ਰੀਤਿ ਕਾਜ ਚਾਦਨੀ ਮੈ ਰਾਧਾ ਮਾਨੋ ਚਾਦਨੀ ਸੀ ਹ੍ਵੈ ਗਈ ॥੫੩੮॥
सेतै साज साजि चली सावरे की प्रीति काज चादनी मै राधा मानो चादनी सी ह्वै गई ॥५३८॥
ਚਿੱਟੇ ਚਿੱਟੇ ਸਜਾਵਟੀ ਤੱਤ੍ਵਾ ਨੂੰ ਸਜਾ ਕੇ ਕ੍ਰਿਸ਼ਨ ਨਾਲ ਪ੍ਰੀਤ ਕਰਨ ਲਈ ਚਲੀ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਚਾਦਨੀ (ਰਾਤ) ਵਿਚ ਰਾਧਾ ਚਾਦਨੀ ਵਰਗੀ ਹੋ ਗਈ ਹੋਵੇ ॥੫੩੮॥

ਸਵੈਯਾ ॥

सवैया ॥

ਸਵੈਯਾ:

ਅੰਜਨ ਆਡਿ ਸੁ ਧਾਰ ਭਲੇ ਪਟ ਭੂਖਨ ਅੰਗ ਸੁ ਧਾਰ ਚਲੀ ॥

अंजन आडि सु धार भले पट भूखन अंग सु धार चली ॥

ਸੁਰਮਾ ਪਾ ਕੇ ਅਤੇ ਸ਼ਰੀਰ ਉਤੇ ਚੰਗੇ ਕਪੜੇ ਅਤੇ ਗਹਿਣੇ ਸਜਾ ਕੇ (ਘਰੋਂ) ਚਲੀ ਹੈ। (ਇੰਜ ਲਗਦਾ ਹੈ)

ਜਨੁ ਦੂਸਰ ਚੰਦ੍ਰਕਲਾ ਪ੍ਰਗਟੀ ਜਨੁ ਰਾਜਤ ਕੰਜ ਕੀ ਸੇਤ ਕਲੀ ॥

जनु दूसर चंद्रकला प्रगटी जनु राजत कंज की सेत कली ॥

ਮਾਨੋਂ ਚੰਦ੍ਰਮਾ ਦੀ ਦੂਜੀ ਕਲਾ ਪ੍ਰਗਟ ਹੋਈ ਹੋਵੇ (ਜਾ) ਮਾਨੋ ਚਿੱਟੇ ਕਮਲ ਦੀ ਕਲੀ ਸ਼ੋਭ ਰਹੀ ਹੋਵੇ।

ਹਰਿ ਕੇ ਪਗ ਭੇਟਨ ਕਾਜ ਚਲੀ ਕਬਿ ਸ੍ਯਾਮ ਕਹੈ ਸੰਗ ਰਾਧੇ ਅਲੀ ॥

हरि के पग भेटन काज चली कबि स्याम कहै संग राधे अली ॥

ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਦੇ ਚਰਨਾ ਨੂੰ ਪਰਸਣ ਲਈ ਰਾਧਾ ਆਪਣੀ ਸਖੀ ਨਾਲ ਚਲੀ ਹੈ।

ਜਨੁ ਜੋਤਿ ਤ੍ਰਿਯਨ ਗ੍ਵਾਰਿਨ ਤੇ ਇਹ ਚੰਦ ਕੀ ਚਾਦਨੀ ਬਾਲੀ ਭਲੀ ॥੫੩੯॥

जनु जोति तृयन ग्वारिन ते इह चंद की चादनी बाली भली ॥५३९॥

(ਇੰਜ ਮਲੂਮ ਹੁੰਦਾ ਹੈ) ਮਾਨੋ ਗੋਪੀਆਂ ਤਾਰਿਆਂ ਦੀ ਜੋਤਿ ਹੋਣ ਅਤੇ ਇਹ ਸੁੰਦਰ ਬਾਲਿਕਾ (ਰਾਧਾ) (ਉਨ੍ਹਾ ਵਿਚ) ਚੰਦ੍ਰਮਾ ਦੀ ਚਾਦਨੀ ਹੋਵੇ ॥੫੩੯॥

ਕਾਨ੍ਹ ਸੋ ਪ੍ਰੀਤਿ ਬਢੀ ਤਿਹ ਕੀ ਮਨ ਮੈ ਅਤਿ ਹੀ ਨਹਿ ਨੈਕੁ ਘਟੀ ਹੈ ॥

कान्ह सो प्रीति बढी तिह की मन मै अति ही नहि नैकु घटी है ॥

ਉਸ (ਰਾਧਾ) ਦੇ ਮਨ ਵਿਚ ਕਾਨ੍ਹ ਨਾਲ ਪ੍ਰੀਤ ਬਹੁਤ ਵਧ ਗਈ ਹੈ, ਜ਼ਰਾ ਜਿੰਨੀ ਵੀ ਘਟੀ ਨਹੀਂ ਹੈ।

ਰੂਪ ਸਚੀ ਅਰੁ ਪੈ ਰਤਿ ਤੈ ਮਨ ਤ੍ਰੀਯਨ ਤੇ ਨਹਿ ਨੈਕੁ ਲਟੀ ਹੈ ॥

रूप सची अरु पै रति तै मन त्रीयन ते नहि नैकु लटी है ॥

(ਉਸ ਦਾ) ਰੂਪ ਇੰਦ੍ਰਾਣੀ ਵਰਗਾ ਹੈ ਜਾ 'ਰਤੀ' (ਕਾਮ ਦੀ ਇਸਤਰੀ) ਵਰਗਾ ਹੈ ਅਤੇ ਉਸ ਦੀ (ਰੂਪ ਸੁੰਦਰਤਾ) ਹੋਰਨਾ ਇਸਤਰੀਆਂ ਦੇ ਮਨ ਤੋਂ ਬਿਲਕੁਲ ਘਟੀ ਨਹੀਂ ਹੈ।

ਰਾਸ ਮੈ ਖੇਲਨਿ ਕਾਜ ਚਲੀ ਸਜਿ ਸਾਜਿ ਸਭੈ ਕਬਿ ਸ੍ਯਾਮ ਨਟੀ ਹੈ ॥

रास मै खेलनि काज चली सजि साजि सभै कबि स्याम नटी है ॥

ਕਵੀ ਸ਼ਿਆਮ (ਕਹਿੰਦੇ ਹਨ) ਉਹ ਰਾਸ ਖੇਡਣ ਲਈ ਸਜ-ਧਜ ਕੇ ਨਟੀ ਵਾਂਗ ਚਲੀ ਹੈ।

ਸੁੰਦਰ ਗ੍ਵਾਰਿਨ ਕੈ ਘਨ ਮੈ ਮਨੋ ਰਾਧਿਕਾ ਚੰਦ੍ਰਕਲਾ ਪ੍ਰਗਟੀ ਹੈ ॥੫੪੦॥

सुँदर ग्वारिन कै घन मै मनो राधिका चंद्रकला प्रगटी है ॥५४०॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸੁੰਦਰ ਗੋਪੀਆਂ ਰੂਪ ਕਾਲੇ ਬਦਲ ਵਿਚ ਰਾਧਾ ਰੂਪ ਚੰਦ੍ਰਕਲਾ ਪ੍ਰਗਟ ਹੋਈ ਹੋਵੇ ॥੫੪੦॥

ਬ੍ਰਹਮਾ ਪਿਖਿ ਕੈ ਜਿਹ ਰੀਝ ਰਹਿਓ ਜਿਹ ਕੋ ਦਿਖ ਕੈ ਸਿਵ ਧ੍ਯਾਨ ਛੁਟਾ ਹੈ ॥

ब्रहमा पिखि कै जिह रीझ रहिओ जिह को दिख कै सिव ध्यान छुटा है ॥

ਜਿਸ ਨੂੰ ਵੇਖ ਕੇ ਬ੍ਰਹਮਾ ਰੀਝ ਰਿਹਾ ਹੈ ਅਤੇ ਜਿਸ ਨੂੰ ਵੇਖ ਕੇ ਸ਼ਿਵ ਦਾ ਧਿਆਨ ਛੁਟ ਗਿਆ ਹੈ।

ਜਾ ਨਿਰਖੇ ਰਤਿ ਰੀਝ ਰਹੀ ਰਤਿ ਕੇ ਪਤਿ ਕੋ ਪਿਖਿ ਮਾਨ ਟੁਟਾ ਹੈ ॥

जा निरखे रति रीझ रही रति के पति को पिखि मान टुटा है ॥

ਜਿਸ ਨੂੰ ਵੇਖ ਕੇ 'ਰਤੀ' ਮੋਹਿਤ ਹੋ ਗਈ ਹੈ ਅਤੇ 'ਰਤੀ' ਦੇ ਪਤੀ (ਕਾਮਦੇਵ ਦੇ ਸੁੰਦਰ ਹੋਣ ਦਾ) ਮਾਣ ਟੁਟ ਗਿਆ ਹੈ।

ਕੋਕਿਲ ਕੰਠ ਚੁਰਾਇ ਲੀਯੋ ਜਿਨਿ ਭਾਵਨ ਕੋ ਸਭ ਭਾਵ ਲੁਟਾ ਹੈ ॥

कोकिल कंठ चुराइ लीयो जिनि भावन को सभ भाव लुटा है ॥

ਜਿਸ ਨੇ ਕੋਇਲ ਦੇ ਗਲੇ ਨੂੰ ਚੁਰਾ ਲਿਆ ਹੈ ਅਤੇ ਜਿਸ ਦੇ (ਹਾਵ-ਭਾਵ ਨੂੰ ਵੇਖ ਕੇ) ਸਾਰਿਆਂ ਭਾਵਾ ਦਾ ਭਾਵ ਲੁਟਿਆ ਗਿਆ ਹੈ।

ਗ੍ਵਾਰਿਨ ਕੇ ਘਨ ਬੀਚ ਬਿਰਾਜਤ ਰਾਧਿਕਾ ਮਾਨਹੁ ਬਿਜੁ ਛਟਾ ਹੈ ॥੫੪੧॥

ग्वारिन के घन बीच बिराजत राधिका मानहु बिजु छटा है ॥५४१॥

(ਇੰਜ ਲਗਦਾ ਹੈ) ਮਾਨੋ ਗੋਪੀਆਂ ਰੂਪ ਕਾਲੇ ਬਦਲ ਵਿਚ ਰਾਧਾ ਬਿਜਲੀ ਦੀ ਚਮਕ ਵਾਂਗ ਬਿਰਾਜ ਰਹੀ ਹੋਵੇ ॥੫੪੧॥

ਕਾਨ੍ਹ ਕੇ ਪੂਜਨ ਪਾਇ ਚਲੀ ਬ੍ਰਿਖਭਾਨੁ ਸੁਤਾ ਸਭ ਸਾਜ ਸਜੈ ॥

कान्ह के पूजन पाइ चली बृखभानु सुता सभ साज सजै ॥

ਰਾਧਾ ਸਭ ਤਰ੍ਹਾ ਦੇ ਸਾਜ ਸ਼ਿੰਗਾਰ ਕਰ ਕੇ ਕ੍ਰਿਸ਼ਨ ਦੇ ਚਰਨਾ ਦੀ ਪੂਜਾ ਕਰਨ ਲਈ ਚਲੀ ਹੈ।

ਜਿਹ ਕੋ ਪਿਖ ਕੈ ਮਨਿ ਮੋਹਿ ਰਹੈ ਕਬਿ ਸ੍ਯਾਮ ਕਹੈ ਦੁਤਿ ਸੀਸ ਰਜੈ ॥

जिह को पिख कै मनि मोहि रहै कबि स्याम कहै दुति सीस रजै ॥

ਕਵੀ ਸ਼ਿਆਮ ਕਹਿੰਦੇ ਹਨ, ਜਿਸ ਨੂੰ ਵੇਖ ਕੇ ਮਨ ਮੋਹਿਆ ਜਾਦਾ ਹੈ ਅਤੇ ਸੁੰਦਰਤਾ ਦੇ ਸਿਰ ਉਤੇ ਮਿਟੀ ਪੈਂਦੀ ਹੈ।

ਜਿਨ ਅੰਗ ਪ੍ਰਭਾ ਕਬਿ ਦੇਤ ਸਭੈ ਸੋਊ ਅੰਗ ਧਰੇ ਤ੍ਰਿਯ ਰਾਜ ਛਜੈ ॥

जिन अंग प्रभा कबि देत सभै सोऊ अंग धरे तृय राज छजै ॥

ਜਿਨ੍ਹਾ ਦੀ ਕਵੀ ਲੋਕ ਅੰਗਾ ਲਈ ਉਪਮਾ ਦਿੰਦੇ ਹਨ, (ਉਹ) ਸਾਰੇ ਅੰਗ ਲੈ ਕੇ ਰਾਧਾ ('ਤ੍ਰਿਯ ਰਾਜ') ਫਬ ਰਹੀ ਹੈ।

ਜਿਹ ਕੋ ਪਿਖਿ ਕੰਦ੍ਰਪ ਰੀਝ ਰਹੈ ਜਿਹ ਕੋ ਦਿਖਿ ਚਾਦਨੀ ਚੰਦ ਲਜੈ ॥੫੪੨॥

जिह को पिखि कंद्रप रीझ रहै जिह को दिखि चादनी चंद लजै ॥५४२॥

ਜਿਸ (ਦੀ ਖ਼ੂਬਸੂਰਤੀ ਨੂੰ) ਵੇਖ ਕੇ ਕਾਮਦੇਵ ('ਕੰਦ੍ਰਪ') ਰੀਝਿਆ ਰਹਿੰਦਾ ਹੈ ਅਤੇ ਜਿਸ (ਦੀ ਜੋਤਿ) ਨੂੰ ਵੇਖ ਕੇ ਚੰਦ੍ਰਮਾ ਦੀ ਚਾਦਨੀ ਵੀ ਲਜਾਵਾਨ ਹੁੰਦੀ ਹੈ ॥੫੪੨॥

ਸਿਤ ਸੁੰਦਰੁ ਸਾਜ ਸਭੈ ਸਜਿ ਕੈ ਬ੍ਰਿਖਭਾਨ ਸੁਤਾ ਇਹ ਭਾਤਿ ਬਨੀ ॥

सित सुँदरु साज सभै सजि कै बृखभान सुता इह भाति बनी ॥

ਸਾਰੇ ਹੀ ਚਿੱਟੇ ਰੰਗ ਦੇ ਸੁੰਦਰ ਸਾਜ ਸਜਾ ਕੇ ਰਾਧਾ ਇਸ ਤਰ੍ਹਾ ਦੀ ਸਜ ਗਈ ਹੈ।

ਮੁਖ ਰਾਜਤ ਸੁਧ ਨਿਸਾਪਤਿ ਸੋ ਜਿਹ ਮੈ ਅਤਿ ਚਾਦਨੀ ਰੂਪ ਘਨੀ ॥

मुख राजत सुध निसापति सो जिह मै अति चादनी रूप घनी ॥

ਪੂਰਨਮਾਸੀ ਦੇ ਚੰਦ੍ਰਮਾ ਵਰਗਾ (ਉਸ ਦਾ) ਮੁਖ ਸ਼ੋਭਾ ਪਾ ਰਿਹਾ ਹੈ ਅਤੇ ਜਿਸ ਵਿਚ ਬਹੁਤ ਵੱਡੀ ਚਾਦਨੀ ਪ੍ਰਗਟ ਹੋ ਰਹੀ ਹੈ।

ਰਸ ਕੋ ਕਰਿ ਰਾਧਿਕਾ ਕੋਪ ਚਲੀ ਮਨੋ ਸਾਜ ਸੋ ਸਾਜ ਕੈ ਮੈਨ ਅਨੀ ॥

रस को करि राधिका कोप चली मनो साज सो साज कै मैन अनी ॥

(ਪ੍ਰੇਮ) ਰਸ ਦਾ ਗੁੱਸਾ ਚੜ੍ਹਾ ਕੇ ਮਾਨੋ ਕਾਮਦੇਵ ਦੀ ਸੈਨਾ ਸਾਰੀ ਸਜ-ਧਜ ਨਾਲ ਚਲੀ ਹੋਵੇ।

ਤਿਹ ਪੇਖਿ ਭਏ ਭਗਵਾਨ ਖੁਸੀ ਸੋਊ ਤ੍ਰੀਯਨ ਤੇ ਤ੍ਰਿਯ ਰਾਜ ਗਨੀ ॥੫੪੩॥

तिह पेखि भए भगवान खुसी सोऊ त्रीयन ते तृय राज गनी ॥५४३॥

ਉਸ ਨੂੰ ਵੇਖ ਕੇ ਸ੍ਰੀ ਕ੍ਰਿਸ਼ਨ ਪ੍ਰਸੰਨ ਹੋ ਰਹੇ ਹਨ ਅਤੇ ਉਸ ਨੂੰ ਇਸਤਰੀਆਂ ਵਿਚੋਂ ਸਰਬ ਸ੍ਰੇਸ਼ਠ ਗਿਣਦੇ ਹਨ ॥੫੪੩॥

ਰਾਧੇ ਬਾਚ ਗੋਪਿਨ ਸੋ ॥

ਰਾਧੇ ਬਾਚ ਗੋਪਿਨ ਸੋ ॥
ਰਾਧਾ ਨੇ ਗੋਪੀਆਂ ਨੂੰ ਕਿਹਾ:

ਸਵੈਯਾ ॥
सवैया ॥
ਸਵੈਯਾ:

ਬ੍ਰਿਖਭਾਨੁ ਸੁਤਾ ਹਰਿ ਪੇਖਿ ਹਸੀ ਇਹ ਭਾਤਿ ਕਹਿਯੋ ਸੰਗ ਗ੍ਵਾਰਿਨ ਕੈ ॥
बृखभानु सुता हरि पेखि हसी इह भाति कहियो संग ग्वारिन कै ॥
ਰਾਧਾ ਕ੍ਰਿਸ਼ਨ ਨੂੰ ਵੇਖ ਕੇ ਹਸ ਪਈ ਅਤੇ (ਫਿਰ) ਗੋਪੀਆਂ ਨੂੰ ਇਸ ਤਰ੍ਹਾ ਕਿਹਾ

ਸਮ ਦਾਰਿਮ ਦਾਤ ਨਿਕਾਸ ਕਿਧੋ ਸਮ ਚੰਦ ਮੁਖੀ ਬ੍ਰਿਜ ਬਾਰਨ ਕੈ ॥
सम दारिम दात निकास किधो सम चंद मुखी बृज बारन कै ॥
ਅਨਾਰ ਦੇ ਦਾਣਿਆਂ ਵਰਗੇ ਦੰਦ ਕਢ ਕੇ ਚੰਦ੍ਰਮਾ ਵਰਗੇ ਮੁਖੜੇ ਵਾਲੀ ਨੇ ਬ੍ਰਜ ਦੀਆਂ ਇਸਤਰੀਆਂ ਨੂੰ ਕਿਹਾ,

ਹਮ ਅਉ ਹਰਿ ਜੀ ਅਤਿ ਹੋਡ ਪਰੀ ਰਸ ਹੀ ਕੇ ਸੁ ਬੀਚ ਮਹਾ ਰਨ ਕੈ ॥
हम अउ हरि जी अति होड परी रस ही के सु बीच महा रन कै ॥
ਮੇਰੀ ਸ੍ਰੀ ਕ੍ਰਿਸ਼ਨ ਨਾਲ (ਹਾਰ ਜਿਤ ਦੀ) ਸ਼ਰਤ ਲਗ ਗਈ ਹੈ, (ਮਾਨੋ ਪ੍ਰੇਮ) ਰਸ ਲਈ ਸਾਡੇ ਵਿਚ ਭਾਰੀ ਯੁੱਧ ਛਿੜ ਗਿਆ ਹੈ।

ਤਜਿ ਕੇ ਸਭ ਸੰਕਿ ਨਿਸੰਕ ਭਿਰੋ ਸੰਗ ਐਸੇ ਕਹਿਯੋ ਹਸਿ ਗ੍ਵਾਰਿਨ ਕੈ ॥੫੪੪॥
तजि के सभ संकि निसंक भिरो संग ऐसे कहियो हसि ग्वारिन कै ॥५४४॥
(ਇਸ ਲਈ) ਸੰਗ ਸੰਕੋਚ ਨੂੰ ਛਡ ਕੇ (ਉਸ ਨਾਲ) ਯੁੱਧ ਮਚਾ ਦਿਓ, (ਰਾਧਾ ਨੇ) ਇਸ ਤਰ੍ਹਾ ਹਸ ਕੇ ਗੋਪੀਆਂ ਨੂੰ ਕਿਹਾ ॥੫੪੪॥

ਹਸਿ ਬਾਤ ਕਹੀ ਸੰਗ ਗੋਪਿਨ ਕੇ ਕਬਿ ਸ੍ਯਾਮ ਕਹੈ ਬ੍ਰਿਖਭਾਨੁ ਜਈ ॥
हसि बात कही संग गोपिन के कबि स्याम कहै बृखभानु जई ॥
ਕਵੀ ਸ਼ਿਆਮ ਕਹਿੰਦੇ ਹਨ, ਰਾਧਾ ਨੇ ਹਸ ਕੇ ਇਹ ਗੱਲ ਗੋਪੀਆਂ ਨੂੰ ਕਹੀ। (ਇੰਜ ਪ੍ਰਤੀਤ ਹੁੰਦਾ ਹੈ)

ਮਨੋ ਆਪ ਹੀ ਤੇ ਬ੍ਰਹਮਾ ਸੁ ਰਚੀ ਰੁਚਿ ਸੋ ਇਹ ਰੂਪ ਅਨੂਪ ਮਈ ॥
मनो आप ही ते ब्रहमा सु रची रुचि सो इह रूप अनूप मई ॥

ਮਾਨੋ ਅਨੂਪ ਸਰੂਪ ਵਾਲੀ (ਰਾਧਾ) ਨੂੰ ਬ੍ਰਹਮਾ ਨੇ ਬੜੀ ਰੁਚੀ ਨਾਲ ਰਚਿਆ ਹੈ।

ਹਰਿ ਕੋ ਪਿਖਿ ਕੈ ਨਿਹੁਰਾਇ ਗਈ ਉਪਮਾ ਤਿਹ ਕੀ ਕਬਿ ਭਾਖ ਦਈ ॥

हरि को पिखि कै निहुराइ गई उपमा तिह की कबि भाख दई ॥

ਸ੍ਰੀ ਕ੍ਰਿਸ਼ਨ ਨੂੰ ਵੇਖ ਕੇ (ਰਾਧਾ) ਝੁਕ ਗਈ, ਉਸ ਦ੍ਰਿਸ਼ ਦੀ ਉਪਮਾ ਕਵੀ ਨੇ ਇਸ ਤਰ੍ਹਾ ਕਹਿ ਕੇ ਸੁਣਾਈ,

ਮਨੋ ਜੋਬਨ ਭਾਰ ਸਹਿਯੋ ਨ ਗਯੋ ਤਿਹ ਤੇ ਬ੍ਰਿਜ ਭਾਮਿਨਿ ਨੀਚਿ ਭਈ ॥੫੪੫॥

मनो जोबन भार सहियो न गयो तिह ते बृज भामिनि नीचि भई ॥५४५॥

ਮਾਨੋ (ਉਸ ਤੋਂ) ਜੋਬਨ ਦਾ ਭਾਰ (ਛਾਤੀਆਂ ਦਾ ਉਭਾਰ) ਸਹਾਰਿਆ ਨਹੀਂ ਗਿਆ। ਇਸ ਲਈ ਰਾਧਾ ('ਬ੍ਰਿਜ ਭਾਮਨਿ') (ਅਗੇ ਨੂੰ) ਝੁਕ ਗਈ ॥੫੪੫॥

ਸਭ ਹੀ ਮਿਲਿ ਰਾਸ ਕੋ ਖੇਲ ਕਰੈ ਸਭ ਗ੍ਵਾਰਨਿਯਾ ਅਤਿ ਹੀ ਹਿਤ ਤੇ ॥

सभ ही मिलि रास को खेल करै सभ ग्वारनिया अति ही हित ते ॥

ਸਾਰੇ ਮਿਲ ਕੇ ਰਾਸ ਦੀ ਖੇਡ ਖੇਡਦੇ ਹਨ, (ਪਰ) ਸਾਰੀਆਂ ਗੋਪੀਆਂ (ਰਾਸ ਨੂੰ) ਬਹੁਤ ਹਿਤ ਨਾਲ ਕਰਦੀਆਂ ਹਨ।

ਬ੍ਰਿਖਭਾਨੁ ਸੁਤਾ ਸੁਭ ਸਾਜ ਸਜੇ ਸੁ ਬਿਰਾਜਤ ਸਾਜ ਸਭੈ ਸਿਤ ਤੇ ॥

बृखभानु सुता सुभ साज सजे सु बिराजत साज सभै सित ते ॥

ਰਾਧਾ ਨੇ ਬਹੁਤ ਸੁੰਦਰ ਸ਼ਿੰਗਾਰ ਕੀਤੇ ਹੋਏ ਹਨ ਅਤੇ ਉਹ ਸਾਰੇ ਸ਼ਿੰਗਾਰ ਚਿੱਟੇ ਰੰਗ ਵਿਚ ਸ਼ੋਭਾ ਪਾ ਰਹੇ ਹਨ।

ਫੁਨਿ ਊਚ ਪ੍ਰਭਾ ਅਤਿ ਹੀ ਤਿਨ ਕੀ ਕਬਿ ਸ੍ਯਾਮ ਬਿਚਾਰ ਕਹੀ ਚਿਤ ਤੇ ॥

फुनि ऊच प्रभा अति ही तिन की कबि स्याम बिचार कही चित ते ॥

ਫਿਰ ਕਵੀ ਸ਼ਿਆਮ ਮਨ ਤੋਂ ਵਿਚਾਰ ਪੂਰਵਕ ਕਹਿੰਦੇ ਹਨ ਕਿ ਉਸ ਦੀ ਸ਼ੋਭਾ ਬਹੁਤ ਸ੍ਰੇਸ਼ਠ ਹੈ।

ਉਤ ਤੇ ਘਨਸ੍ਯਾਮ ਬਿਰਾਜਤ ਹੈ ਹਰਿ ਰਾਧਿਕਾ ਬਿਦੁਲਤਾ ਇਤ ਤੇ ॥੫੪੬॥

उत ते घनस्याम बिराजत है हरि राधिका बिदुलता इत ते ॥५४६॥

ਉਧਰ ਕਾਲੇ ਬਦਲ ਸਰੂਪ ਕ੍ਰਿਸ਼ਨ ਬਿਰਾਜ ਰਹੇ ਹਨ ਅਤੇ ਇਧਰ ਰਾਧਾ ਬਿਜਲੀ ਦੀ ਚਮਕ ਵਾਗ ਸ਼ੋਭਾ ਪਾ ਰਹੀ ਹੈ ॥੫੪੬॥

ਬ੍ਰਿਖਭਾਨੁ ਸੁਤਾ ਤਹਿ ਖੇਲਤ ਰਾਸਿ ਸੁ ਸ੍ਯਾਮ ਕਹੈ ਸਖੀਯਾ ਸੰਗ ਲੈ ॥

बृखभानु सुता तहि खेलत रासि सु स्याम कहै सखीया संग लै ॥

(ਕਵੀ) ਸ਼ਿਆਮ ਕਹਿੰਦੇ ਹਨ, ਸਖੀਆਂ ਨੂੰ ਨਾਲ ਲੈ ਕੇ ਰਾਧਾ ਰਾਸ ਖੇਡ ਰਹੀ ਹੈ।

ਉਤ ਚੰਦ੍ਰ ਭਗਾ ਸਭ ਗ੍ਵਾਰਿਨ ਕੋ ਤਨ ਚੰਦਨ ਕੇ ਸੰਗ ਲੇਪਹਿ ਕੈ ॥

उत चंद्र भगा सभ ग्वारिन को तन चंदन के संग लेपहि कै ॥

ਉਧਰ ਚੰਦ੍ਰਭਗਾ (ਨਾ ਦੀ ਗੋਪੀ) ਸਾਰੀਆਂ ਗੋਪੀਆਂ ਦੇ ਸ਼ਰੀਰ ਚੰਦਨ ਨਾਲ ਲੇਪ ਕੇ (ਪਿੜ ਵਿਚ ਆਈ ਹੈ)।

ਜਿਨ ਕੇ ਮ੍ਰਿਗ ਸੇ ਦ੍ਰਿਗ ਸੁੰਦਰ ਰਾਜਤ ਛਾਜਤ ਗਾਮਨਿ ਪੈ ਜਿਨ ਗੈ ॥

जिन के मृग से द्रग सुँदर राजत छाजत गामनि पै जिन गै ॥

ਜਿਨ੍ਹਾ ਦੀਆਂ ਅੱਖੀਆਂ ਹਿਰਨ ਵਾਗ ਸੋਹਣੀਆਂ ਸ਼ੁਭਾਇਮਾਨ ਹਨ ਅਤੇ ਜਿਨ੍ਹਾ ਦੀ ਚਾਲ ਹਾਥੀ (ਦੀ ਚਾਲ) ਵਰਗੀ ਸ਼ੋਭਾ ਪਾ ਰਹੀ ਹੈ।

ਮਨਿ ਯੌ ਉਪਜੀ ਉਪਮਾ ਨਹਿ ਚੰਦ ਕੀ ਚਾਦਨੀ ਜੋਬਨ ਵਾਰਨ ਮੈ ॥੫੪੭॥

मनि यौ उपजी उपमा नहि चंद की चादनी जोबन वारन मै ॥५४७॥

ਉਨ੍ਹਾ ਦੀ ਉਪਮਾ (ਕਵੀ ਦੇ) ਮਨ ਵਿਚ ਇਸ ਤਰ੍ਹਾ ਪੈਦਾ ਹੋਈ ਹੈ (ਕਿ ਉਨ੍ਹਾ) ਜੋਬਨ ਵਾਲੀਆਂ (ਦੀ ਸ਼ੋਭਾ ਦੀ ਤੁਲਨਾ ਵਿਚ) ਚੰਦ੍ਰਮਾ ਦੀ ਚਾਦਨੀ ਵੀ ਨਹੀਂ ਹੈ ॥੫੪੭॥

ਚੰਦ੍ਰਭਗਾ ਬਾਚ ਰਾਧੇ ਪ੍ਰਤਿ ॥

चंद्रभगा बाच राधे प्रति ॥

ਚੰਦ੍ਰਭਗਾ ਨੇ ਰਾਧਾ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਬਤੀਯਾ ਫੁਨਿ ਚੰਦ੍ਰਭਗਾ ਮੁਖ ਤੇ ਇਹ ਭਾਤਿ ਕਹੀ ਬ੍ਰਿਖਭਾਨ ਸੁਤਾ ਸੋ ॥

बतीया फुनि चंद्रभगा मुख ते इह भाति कही बृखभान सुता सो ॥

ਫਿਰ ਚੰਦ੍ਰਭਗਾ ਨੇ (ਆਪਣੇ) ਮੁਖ ਤੋਂ ਰਾਧਾ ਨਾਲ ਇਸ ਤਰ੍ਹਾ ਗੱਲਾ ਕੀਤੀਆਂ। (ਹੇ ਰਾਧਾ!)

ਆਵਹੁ ਖੇਲ ਕਰੇ ਹਰਿ ਸੋ ਹਮ ਨਾਹਕ ਖੇਲ ਕਰੋ ਤੁਮ ਕਾ ਸੋ ॥

आवहु खेल करे हरि सो हम नाहक खेल करो तुम का सो ॥

ਆਓ, ਅਸੀਂ (ਸਾਰੀਆਂ ਮਿਲ ਕੇ) ਕ੍ਰਿਸ਼ਨ ਨਾਲ ਖੇਡ ਖੇਡੀਏ, ਤੂੰ ਹੋਰ ਕਿਸ ਨਾਲ ਵਿਅਰਥ ਵਿਚ ਖੇਡ ਰਹੀ ਹੈਂ।

ਤਾ ਕੀ ਪ੍ਰਭਾ ਕਬਿ ਸ੍ਯਾਮ ਕਹੈ ਉਪਜੀ ਹੈ ਜੋਊ ਅਪਨੇ ਮਨੂਆ ਸੋ ॥

ता की प्रभा कबि स्याम कहै उपजी है जोऊ अपने मनूआ सो ॥

ਕਵੀ ਸ਼ਿਆਮ ਕਹਿੰਦੇ ਹਨ, ਉਸ ਦੀ ਜੋ ਸ਼ੋਭਾ (ਮੇਰੇ) ਆਪਣੇ ਮਨ ਵਿਚ ਪੈਦਾ ਹੋਈ ਹੈ।

ਗ੍ਵਾਰਿਨ ਜੋਤਿ ਤਰਈਯਨ ਕੀ ਛਪਗੀ ਦੁਤਿ ਰਾਧਿਕਾ ਚੰਦ੍ਰਕਲਾ ਸੋ ॥੫੪੮॥

ग्वारिन जोति तरईयन की छपगी दुति राधिका चंद्रकला सो ॥५४८॥

ਰਾਧਾ ਰੂਪ ਚੰਦ੍ਰਮਾ ਦੀ ਚਾਦਨੀ ਦੇ ਸਾਹਮਣੇ ਗੋਪੀਆਂ ਰੂਪ ਤਾਰਿਆਂ ਦੀ ਚਮਕ ਛੁਪ ਗਈ ਹੈ ॥੫੪੮॥

ਰਾਧੇ ਬਾਚ ॥

राधे बाच ॥

ਰਾਧਾ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਸੁਨਿ ਚੰਦ੍ਰਭਗਾ ਕੀ ਸਭੈ ਬਤੀਯਾ ਬ੍ਰਿਖਭਾਨ ਸੁਤਾ ਤਬ ਐਸੇ ਕਹਿਯੋ ਹੈ ॥

सुनि चंद्रभगा की सभै बतीया बृखभान सुता तब ऐसे कहियो है ॥

ਚੰਦ੍ਰਭਗਾ ਦੀਆਂ ਸਾਰੀਆਂ ਗੱਲਾ ਸੁਣ ਕੇ ਤਦ ਰਾਧਾ ਨੇ ਇਸ ਤਰ੍ਹਾ ਕਿਹਾ, ਹੇ ਸਖੀ! ਸੁਣੋ,

ਯਾਹੀ ਕੇ ਹੇਤ ਸੁਨੋ ਸਜਨੀ ਹਮ ਲੋਕਨ ਕੋ ਉਪਹਾਸ ਸਹਿਯੋ ਹੈ ॥

याही के हेत सुनो सजनी हम लोकन को उपहास सहियो है ॥

ਇਸੇ (ਕ੍ਰਿਸ਼ਨ) ਦੇ ਪ੍ਰੇਮ ਕਰ ਕੇ ਅਸਾ ਲੋਕਾ ਦੇ ਮਖ਼ੌਲ ਸਹਾਰੇ ਹਨ।

ਸ੍ਰਉਨਨ ਮੈ ਸੁਨਿ ਰਾਸ ਕਥਾ ਤਬ ਹੀ ਮਨ ਮੈ ਹਮ ਧ੍ਯਾਨ ਗਹਿਯੋ ਹੈ ॥

स्रउनन मै सुनि रास कथा तब ही मन मै हम ध्यान गहियो है ॥

(ਜਦੋਂ ਦੀ) ਰਾਸ ਦੀ ਕਥਾ ਕੰਨਾ ਨਾਲ ਸੁਣੀ ਹੈ, ਤਦੋਂ ਤੋਂ ਅਸੀਂ ਮਨ ਵਿਚ (ਇਸ ਦਾ) ਧਿਆਨ ਧਰਿਆ ਹੋਇਆ ਹੈ।

ਸ੍ਯਾਮ ਕਹੈ ਅਖੀਆ ਪਿਖ ਕੈ ਹਮਰੇ ਮਨ ਕੋ ਤਨ ਮੋਹਿ ਰਹਿਯੋ ਹੈ ॥੫੪੯॥

स्याम कहै अखीआ पिख कै हमरे मन को तन मोहि रहियो है ॥५४९॥

(ਕਵੀ) ਸ਼ਿਆਮ ਕਹਿੰਦੇ ਹਨ, ਸ਼ਿਆਮ ਨੂੰ ਅੱਖੀਆਂ ਨਾਲ ਵੇਖਦਿਆਂ ਹੀ ਸਾਡਾ ਮਨ ਅਤੇ ਤਨ ਮੋਹਿਆ ਗਿਆ ਹੈ ॥੫੪੯॥

ਤਬ ਚੰਦ੍ਰਭਗਾ ਇਹ ਭਾਤਿ ਕਹਿਯੋ ਸਜਨੀ ਹਮਰੀ ਬਤੀਆ ਸੁਨਿ ਲੀਜੈ ॥

तब चंद्रभगा इह भाति कहियो सजनी हमरी बतीआ सुनि लीजै ॥

ਚੰਦ੍ਰਭਗਾ ਨੇ ਇਸ ਤਰ੍ਹਾ ਕਿਹਾ, ਹੇ ਸਖੀ! ਮੇਰੀ ਗੱਲ (ਧਿਆਨ ਨਾਲ) ਸੁਣ ਲੈ।

ਦੇਖਹੁ ਸ੍ਯਾਮ ਬਿਰਾਜਤ ਹੈ ਜਿਹ ਕੇ ਮੁਖ ਕੇ ਪਿਖਏ ਫੁਨਿ ਜੀਜੈ ॥

देखहु स्याम बिराजत है जिह के मुख के पिखए फुनि जीजै ॥

ਵੇਖ, ਸ੍ਰੀ ਕ੍ਰਿਸ਼ਨ ਬਿਰਾਜਮਾਨ ਹਨ, ਜਿਸ ਦੇ ਮੁਖ ਨੂੰ ਵੇਖ ਕੇ ਫਿਰ ਜੀਵਨ ਮਿਲਦਾ ਹੈ।

ਜਾ ਕੇ ਕਰੇ ਮਿਤ ਹੋਇ ਖੁਸੀ ਸੁਨੀਐ ਉਠ ਕੈ ਸੋਊ ਕਾਜ ਕਰੀਜੈ ॥

जा के करे मित होइ खुसी सुनीऐ उठ कै सोऊ काज करीजै ॥

(ਹੋਰ) ਸੁਣ, ਜਿਸ (ਕਾਰਜ) ਦੇ ਕਰਨ ਨਾਲ ਮਿਤਰ ਨੂੰ ਖ਼ੁਸ਼ੀ ਹੋਵੇ, ਉਹੀ ਕੰਮ ਉਠ ਕੇ (ਜਲਦੀ) ਕਰਨਾ ਚਾਹੀਦਾ ਹੈ।

ਤਾਹੀ ਤੇ ਰਾਧੇ ਕਹੋ ਤੁਮ ਸੋ ਅਬ ਚਾਰ ਭਈ ਤੁ ਬਿਚਾਰ ਨ ਕੀਜੈ ॥੫੫੦॥

ताही ते राधे कहो तुम सो अब चार भई तु बिचार न कीजै ॥५५०॥

ਹੇ ਰਾਧਾ! ਇਸ ਲਈ ਤਾ ਤੈਨੂੰ ਕਹਿੰਦੀ ਹਾ ਕਿ ਜੇ ਹੁਣ (ਅੱਖਾ) ਚਾਰ ਹੋ ਗਈਆਂ ਹਨ ਤਾ (ਫਿਰ) ਵਿਚਾਰ ਨਹੀਂ ਕਰਨਾ ਚਾਹੀਦਾ ॥੫੫੦॥

ਕਬਿਯੋ ਬਾਚ ॥

कबियो बाच ॥

ਕਵੀ ਕਹਿੰਦੇ ਹਨ:

ਸਵੈਯਾ ॥

सवैया ॥

ਸਵੈਯਾ:

ਕਾਨ੍ਹ ਕੇ ਭੇਟਨ ਪਾਇ ਚਲੀ ਬਤੀਯਾ ਸੁਨਿ ਚੰਦ੍ਰਭਗਾ ਫੁਨਿ ਕੈਸੇ ॥

कात्रह के भेटन पाइ चली बतीया सुनि चंद्रभगा फुनि कैसे ॥
ਚੰਦ੍ਰਭਗਾ ਦੀਆਂ ਗੱਲਾ ਸੁਣ ਕੇ (ਰਾਧਾ) ਸ੍ਰੀ ਕ੍ਰਿਸ਼ਨ ਦੇ ਚਰਨ ਪਰਸਣ ਲਈ ਕਿਸ ਤਰ੍ਹਾ ਚਲੀ।

ਮਾਨਹੁ ਨਾਗ ਸੁਤਾ ਇਹ ਸੁੰਦਰਿ ਤਿਆਗਿ ਚਲੀ ਗ੍ਰਿਹਿ ਪਤ੍ਰ ਧਰੈ ਸੇ ॥
मानहु नाग सुता इह सुँदरि तिआगि चली गृहि पत्र धरै से ॥
(ਇਸ ਤਰ੍ਹਾ ਪ੍ਰਤੀਤ ਹੁੰਦਾ ਹੈ) ਮਾਨੋ ਇਹ ਸੁੰਦਰੀ ਨਾਗ-ਪੁੱਤਰੀ ਹੈ ਜੋ ਗਰੁੜ ('ਪਤ੍ਰ-ਧਰੈ') ਦੇ ਡਰ ਤੋਂ ਘਰ ਨੂੰ ਤਿਆਗ ਕੇ ਚਲੀ ਹੋਵੇ।

ਗ੍ਵਾਰਨਿ ਮੰਦਰਿ ਤੇ ਨਿਕਸੀ ਕਬਿ ਸ੍ਯਾਮ ਕਹੈ ਉਪਮਾ ਤਿਹ ਐਸੇ ॥
ग्वारनि मंदरि ते निकसी कबि स्याम कहै उपमा तिह ऐसे ॥
ਕਵੀ ਸ਼ਿਆਮ ਕਹਿੰਦੇ ਹਨ, ਘਰਾ ਤੋਂ ਨਿਕਲੀਆਂ ਗੋਪੀਆਂ ਦੀ ਉਪਮਾ ਇਸ ਤਰ੍ਹਾ ਕਹੀ ਜਾ ਸਕਦੀ ਹੈ,

ਮਾਨਹੁ ਸ੍ਯਾਮ ਘਨੈ ਤਜਿ ਕੈ ਪ੍ਰਗਟੀ ਹੈ ਸੋਊ ਬਿਜਲੀ ਦੁਤਿ ਜੈਸੇ ॥੫੫੧॥
मानहु स्याम घनै तजि कै प्रगटी है सोऊ बिजली दुति जैसे ॥५५१॥
ਮਾਨੋ ਕਾਲੇ ਬਦਲਾ ਨੂੰ ਤਿਆਗ ਕੇ ਬਿਜਲੀ ਦੀ ਚਮਕ ਪੈਦਾ ਹੋ ਗਈ ਹੋਵੇ ॥੫੫੧॥

ਰਾਸਹਿ ਕੀ ਰਚਨਾ ਭਗਵਾਨ ਕਹੈ ਕਬਿ ਸ੍ਯਾਮ ਬਚਿਤ੍ਰ ਕਰੀ ਹੈ ॥
रासहि की रचना भगवान कहै कबि स्याम बचित्र करी है ॥
ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੇ ਰਾਸ-ਮੰਡਲ ਦੀ ਅਸਚਰਜ ਭਰੀ ਰਚਨਾ ਕੀਤੀ ਹੈ।

ਰਾਜਤ ਹੈ ਤਰਏ ਜਮੁਨਾ ਅਤਿ ਹੀ ਤਹ ਚਾਦਨੀ ਚੰਦ ਕਰੀ ਹੈ ॥
राजत है तरए जमुना अति ही तह चादनी चंद करी है ॥
ਹੇਠਾ ਜਮਨਾ ਵਗਦੀ ਹੋਈ ਸ਼ੋਭਾ ਪਾ ਰਹੀ ਹੈ ਅਤੇ ਉਤੋਂ ਚੰਦ੍ਰਮਾ ਨੇ ਬਹੁਤ ਚਾਦਨੀ ਕੀਤੀ ਹੋਈ ਹੈ।

ਸੇਤ ਪਟੈ ਸੰਗ ਰਾਜਤ ਗ੍ਵਾਰਿਨ ਤਾ ਕੀ ਪ੍ਰਭਾ ਕਬਿ ਨੇ ਸੁ ਕਰੀ ਹੈ ॥
सेत पटै संग राजत ग्वारिन ता की प्रभा कबि ने सु करी है ॥
ਗੋਪੀਆਂ ਚਿੱਟੇ ਬਸਤ੍ਰਾ ਨਾਲ ਸ਼ੋਭਾ ਪਾ ਰਹੀਆਂ ਹਨ। ਉਨ੍ਹਾ ਦੀ ਪ੍ਰਭਾ ਦਾ ਵਰਣਨ ਕਵੀ ਨੇ ਇਸ ਤਰ੍ਹਾ ਕੀਤਾ ਹੈ,

ਮਾਨਹੁ ਰਾਸ ਬਗੀਚਨ ਮੈ ਇਹ ਫੂਲਨ ਕੀ ਫੁਲਵਾਰਿ ਜਰੀ ਹੈ ॥੫੫੨॥
मानहु रास बगीचन मै इह फूलन की फुलवारि जरी है ॥५५२॥

ਮਾਨੋ ਰਾਸ-ਮੰਡਲ ਰੂਪ ਬਗ਼ੀਚੇ ਵਿਚ ਫੁਲਾ ਦੀ ਫੁਲਵਾੜੀ ਜੜੀ ਹੋਈ ਹੋਵੇ ॥੫੫੨॥

ਚੰਦ੍ਰਭਗਾ ਹੂੰ ਕੋ ਮਾਨਿ ਕਹਿਯੋ ਬ੍ਰਿਖਭਾਨ ਸੁਤਾ ਹਰਿ ਪਾਇਨ ਲਾਗੀ ॥

चंद्रभगा हूँ को मानि कहियो बृखभान सुता हरि पाइन लागी ॥

ਚੰਦ੍ਰਭਗਾ ਦਾ ਕਿਹਾ ਮੰਨ ਕੇ ਰਾਧਾ ਸ੍ਰੀ ਕ੍ਰਿਸ਼ਨ ਦੇ ਚਰਨੀ ਪੈ ਗਈ।

ਮੈਨ ਸੀ ਸੁੰਦਰ ਮੂਰਤਿ ਪੇਖਿ ਕੈ ਤਾਹੀ ਕੇ ਦੇਖਿਬੇ ਕੋ ਅਨੁਰਾਗੀ ॥

मैन सी सुँदर मूरति पेखि कै ताही के देखिबे को अनुरागी ॥

ਕਾਮਦੇਵ ਵਰਗੀ ਸੁੰਦਰ ਸ਼ਕਲ ਵੇਖ ਕੇ, ਉਸੇ ਨੂੰ ਵੇਖਣ ਦੇ ਪ੍ਰੇਮ ਵਿਚ ਮਗਨ ਹੋ ਗਈ।

ਸੋਵਤ ਥੀ ਜਨੁ ਲਾਜ ਕੀ ਨੀਦ ਮੈ ਲਾਜ ਕੀ ਨੀਦ ਤਜੀ ਅਬ ਜਾਗੀ ॥

सोवत थी जनु लाज की नीद मै लाज की नीद तजी अब जागी ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਲਾਜ ਦੀ ਨੀਂਦਰ ਵਿਚ ਸੁਤੀ ਹੋਈ ਹੁਣ ਲਾਜ ਦੀ ਨੀਂਦਰ ਨੂੰ ਛਡ ਕੇ ਜਾਗੀ ਹੋਵੇ।

ਜਾ ਕੋ ਮੁਨੀ ਨਹਿ ਅੰਤੁ ਲਹੈ ਇਹ ਤਾਹੀ ਸੋ ਖੇਲ ਕਰੈ ਬਡਭਾਗੀ ॥੫੫੩॥

जा को मुनी नहि अंतु लहै इह ताही सो खेल करै बडभागी ॥५५३॥

ਜਿਸ ਦਾ ਮੁਨੀ ਜਨ ਵੀ ਅੰਤ ਨਹੀਂ ਪਾ ਸਕਦੇ, ਇਹ ਵਡਭਾਗਣ ਉਸ ਨਾਲ ਖੇਡ ਰਹੀ ਹੈ ॥੫੫੩॥

ਕਾਨ੍ਹ ਬਾਚ ਰਾਧਾ ਸੋ ॥

कान्रह बाच राधा सो ॥

ਕ੍ਰਿਸ਼ਨ ਨੇ ਰਾਧਾ ਨੂੰ ਕਿਹਾ:

ਦੋਹਰਾ ॥

दोहरा ॥

ਦੋਹਰਾ:

ਕ੍ਰਿਸਨ ਰਾਧਿਕਾ ਸੰਗ ਕਹਿਯੋ ਅਤਿ ਹੀ ਬਿਹਸਿ ਕੈ ਬਾਤ ॥

कृसन राधिका संग कहियो अति ही बिहसि कै बात ॥

ਕ੍ਰਿਸ਼ਨ ਨੇ ਬਹੁਤ ਹਸ ਕੇ ਰਾਧਾ ਨੂੰ (ਇਹ) ਗੱਲ ਕਹੀ,

ਖੇਲਹੁ ਗਾਵਹੁ ਪ੍ਰੇਮ ਸੋ ਸੁਨਿ ਸਮ ਕੰਚਨ ਗਾਤ ॥੫੫੪॥

खेलहु गावहु प्रेम सो सुनि सम कंचन गात ॥५५४॥

ਹੇ ਸੋਨੇ ਵਰਗੇ ਸ਼ਰੀਰ ਵਾਲੀਏ! ਸੁਣ, ਪ੍ਰੇਮ ਪੂਰਵਕ ਗਾਓ ਅਤੇ ਖੇਡੋ ॥੫੫੪॥

ਕ੍ਰਿਸਨ ਬਾਤ ਸੁਨਿ ਰਾਧਿਕਾ ਅਤਿ ਹੀ ਬਿਹਸਿ ਕੈ ਚੀਤ ॥

कृसन बात सुनि राधिका अति ही बिहसि कै चीत ॥

ਕ੍ਰਿਸ਼ਨ ਦੀ ਗੱਲ ਸੁਣ ਕੇ ਰਾਧਾ ਮਨ ਵਿਚ ਹਸ ਕੇ (ਬਹੁਤ ਪ੍ਰਸੰਨ ਹੋਈ)

ਰਾਸ ਬਿਖੈ ਗਾਵਨ ਲਗੀ ਗ੍ਵਾਰਿਨ ਸੋ ਮਿਲਿ ਗੀਤ ॥੫੫੫॥

रास बिखै गावन लगी ग्वारिन सो मिलि गीत ॥५५५॥

ਅਤੇ ਗੋਪੀਆਂ ਨਾਲ ਮਿਲ ਕੇ ਰਾਸ ਵਿਚ ਗੀਤ ਗਾਉਣ ਲਗੀ ॥੫੫੫॥

ਸਵੈਯਾ ॥

सवैया ॥

ਸਵੈਯਾ:

ਚੰਦ੍ਰਭਗਾ ਅਰੁ ਚੰਦ੍ਰਮੁਖੀ ਮਿਲ ਕੈ ਬ੍ਰਿਖਭਾਨੁ ਸੁਤਾ ਸੰਗ ਗਾਵੈ ॥

चंद्रभगा अरु चंद्रमुखी मिल कै बृखभानु सुता संग गावै ॥

ਚੰਦ੍ਰਭਗਾ ਅਤੇ ਚੰਦ੍ਰਮੁਖੀ (ਨਾ ਦੀਆਂ ਸਖੀਆਂ) ਰਾਧਾ ਨਾਲ ਮਿਲ ਕੇ ਗੀਤ ਗਾਉਣ ਲਗੀਆਂ।

ਸੋਰਠਿ ਸਾਰੰਗ ਸੁਧ ਮਲਾਰ ਬਿਲਾਵਲ ਭੀਤਰ ਤਾਨ ਬਸਾਵੈ ॥

सोरठि सारंग सुध मलार बिलावल भीतर तान बसावै ॥

ਸੋਰਠ, ਸਾਰੰਗ, ਸ਼ੁੱਧ ਮਲ੍ਹਾਰ ਅਤੇ ਬਿਲਾਵਲ ਵਿਚ ਤਾਨ ਪੂਰਦੀਆਂ ਹਨ।

ਰੀਝ ਰਹੀ ਬ੍ਰਿਜ ਹੂੰ ਕੀ ਤ੍ਰੀਯਾ ਸੋਊ ਰੀਝ ਰਹੈ ਧੁਨਿ ਜੋ ਸੁਨਿ ਪਾਵੈ ॥

रीझ रही बृज हूँ की त्रीया सोऊ रीझ रहै धुनि जो सुनि पावै ॥

(ਇਹ ਗੀਤ ਸੁਣ ਕੇ) ਬ੍ਰਜ ਦੀਆਂ ਇਸਤਰੀਆਂ ਰੀਝ ਰਹੀਆਂ ਹਨ ਅਤੇ ਹੋਰ ਵੀ ਜੋ ਸੁਣਦਾ ਹੈ, ਉਹ ਵੀ ਪ੍ਰਸੰਨ ਹੋ ਰਿਹਾ ਹੈ।

ਸੋ ਸੁਨ ਕੈ ਇਨ ਪੈ ਹਿਤ ਕੈ ਬਨ ਤਿਆਗਿ ਮ੍ਰਿਗੀ ਮ੍ਰਿਗ ਅਉ ਚਲਿ ਆਵੈ ॥੫੫੬॥

सो सुन कै इन पै हित कै बन तिआगि मृगी मृग अउ चलि आवै ॥५५६॥

ਉਸ (ਧੁਨ) ਨੂੰ ਪ੍ਰੇਮ ਪੂਰਵਕ ਸੁਣ ਕੇ ਬਨ ਦੇ ਹਿਰਨ, ਹਿਰਨੀਆਂ ਨੂੰ ਛਡ ਕੇ ਇਨ੍ਹਾ ਕੋਲ ਚਲੇ ਆ ਰਹੇ ਹਨ ॥੫੫੬॥

ਤਿਨ ਸੇਂਧੁਰ ਮਾਗ ਦਈ ਸਿਰ ਪੈ ਰਸ ਸੋ ਤਿਨ ਕੋ ਅਤਿ ਹੀ ਮਨੁ ਭੀਨੋ ॥

तिन सेँधुर माग दई सिर पै रस सो तिन को अति ही मनु भीनो ॥

ਉਨ੍ਹਾ ਨੇ ਸਿਰ ਦੀ ਮਾਗ ਵਿਚ ਸੰਧੂਰ ਭਰਿਆ ਹੈ ਅਤੇ (ਪ੍ਰੇਮ) ਰਸ ਨਾਲ ਉਨ੍ਹਾ ਦਾ ਮਨ ਬਹੁਤ ਭਿਜ ਗਿਆ ਹੈ।

ਬੇਸਰ ਆਡ ਸੁ ਕੰਠਸਿਰੀ ਅਰੁ ਮੋਤਿਸਿਰੀ ਹੂੰ ਕੋ ਸਾਜ ਨਵੀਨੋ ॥

बेसर आड सु कंठसिरी अरु मोतिसिरी हूँ को साज नवीनो ॥

ਨੱਥ, ਬੁਲਾਕ, ਕੈਂਠਾ ਅਤੇ ਮੋਤੀਆਂ ਦਾ ਹਾਰ (ਅਦਿਕ ਗਹਿਣਿਆਂ ਨਾਲ) ਦਿਲਕਸ਼ ਸ਼ਿੰਗਾਰ ਕਰ ਲਿਆ ਹੈ।

ਭੂਖਨ ਅੰਗ ਸਭੈ ਸਜਿ ਸੁੰਦਰਿ ਆਖਨ ਭੀਤਰ ਕਾਜਰ ਦੀਨੋ ॥

भूखन अंग सभै सजि सुँदरि आखन भीतर काजर दीनो ॥

ਸਾਰਿਆਂ ਅੰਗਾ ਉਤੇ ਸੁੰਦਰ ਗਹਿਣੇ ਸਜਾ ਕੇ ਅੱਖਾ ਵਿਚ ਸੁਰਮਾ ਪਾ ਲਿਆ ਹੈ।

ਤਾਹੀ ਸੁ ਤੇ ਕਬਿ ਸ੍ਯਾਮ ਕਹੈ ਭਗਵਾਨ ਕੋ ਚਿਤ ਚੁਰਾਇ ਕੈ ਲੀਨੋ ॥੫੫੭॥

ताही सु ते कबि स्याम कहै भगवान को चित चुराइ कै लीनो ॥५५७॥

ਕਵੀ ਸ਼ਿਆਮ ਕਹਿੰਦੇ ਹਨ, ਉਸੇ ਕਰ ਕੇ ਉਨ੍ਹਾ ਨੇ ਕ੍ਰਿਸ਼ਨ ਦਾ ਚਿਤ ਚੁਰਾ ਲਿਆ ਹੈ ॥੫੫੭॥

ਚੰਦ ਕੀ ਚਾਦਨੀ ਮੈ ਕਬਿ ਸ੍ਯਾਮ ਜਬੈ ਹਰਿ ਖੇਲਨਿ ਰਾਸ ਲਗਿਯੋ ਹੈ ॥

चंद की चादनी मै कबि स्याम जबै हरि खेलनि रास लगियो है ॥

ਕਵੀ ਸ਼ਿਆਮ (ਕਹਿੰਦੇ ਹਨ) ਚੰਦ੍ਰਮਾ ਦੀ ਚਾਦਨੀ ਵਿਚ ਜਦੋਂ ਸ੍ਰੀ ਕ੍ਰਿਸ਼ਨ ਰਾਸ ਖੇਡਣ ਲਗ ਗਏ।

ਰਾਧੇ ਕੋ ਆਨਨ ਸੁੰਦਰ ਪੇਖਿ ਕੈ ਚਾਦ ਸੋ ਤਾਹੀ ਕੇ ਬੀਚ ਪਗਿਯੋ ਹੈ ॥

राधे को आनन सुँदर पेखि कै चाद सो ताही के बीच पगियो है ॥

(ਤਾ) ਰਾਧਾ ਦੇ ਚੰਦ ਵਰਗੇ ਸੁੰਦਰ ਮੁਖੜੇ ਨੂੰ ਵੇਖ ਕੇ ਸ੍ਰੀ ਕ੍ਰਿਸ਼ਨ ਉਸੇ ਵਿਚ ਮਗਨ ਹੋ ਗਏ।

ਹਰਿ ਕੋ ਤਿਨ ਚਿਤ ਚੁਰਾਇ ਲੀਯੋ ਸੁ ਕਿਧੋ ਕਬਿ ਕੋ ਮਨ ਯੌ ਉਮਗਿਯੋ ਹੈ ॥

हरि को तिन चित चुराइ लीयो सु किधो कबि को मन यौ उमगियो है ॥

ਉਸ (ਰਾਧਾ) ਨੇ ਸ੍ਰੀ ਕ੍ਰਿਸ਼ਨ ਦਾ ਚਿਤ ਚੁਰਾ ਲਿਆ ਤਾ ਕਵੀ ਦੇ ਮਨ ਵਿਚ ਇਸ ਤਰ੍ਹਾ ਦਾ (ਭਾਵ) ਉਪਜਿਆ ਹੈ

ਨੈਨਨ ਕੋ ਰਸ ਦੇ ਭਿਲਵਾ ਬ੍ਰਿਖਭਾਨ ਠਗੀ ਭਗਵਾਨ ਠਗਿਯੋ ਹੈ ॥੫੫੮॥

नैनन को रस दे भिलवा बृखभान ठगी भगवान ठगियो है ॥५५८॥

(ਕਿ) ਰਾਧਾ ਠਗਣੀ ਨੇ ਨੈਣਾ ਦੇ (ਪ੍ਰੇਮ) ਰਸ ਦਾ ਭੁਲਾਵਾ ਦੇ ਕੇ (ਅਰਥਾਤਰ ਨਸ਼ਾ ਪਿਲਾ ਕੇ) ਸ੍ਰੀ ਕ੍ਰਿਸ਼ਨ ਨੂੰ ਠਗ ਲਿਆ ਹੈ ॥੫੫੮॥

ਜਿਹ ਕੋ ਪਿਖ ਕੈ ਮੁਖ ਮੈਨ ਲਜੈ ਜਿਹ ਕੋ ਦਿਖ ਕੈ ਮੁਖਿ ਚੰਦ੍ਰ ਲਜੈ ॥

जिह को पिख कै मुख मैन लजै जिह को दिख कै मुखि चंद्र लजै ॥

ਜਿਸ ਦੇ ਮੁਖ ਨੂੰ ਵੇਖ ਕੇ ਕਾਮਦੇਵ ਲਜਾਉਂਦਾ ਹੈ ਅਤੇ ਜਿਸ ਦੇ ਮੂੰਹ ਨੂੰ ਵੇਖ ਕੇ ਚੰਦ੍ਰਮਾ ਸ਼ਰਮਾਉਂਦਾ ਹੈ।

ਕਬਿ ਸਜਾਮ ਕਹੇ ਸੋਊ ਖੇਲਤ ਹੈ ਸੰਗ ਕਾਨਰ ਕੇ ਸੁਭ ਸਾਜ ਸਜੈ ॥

कबि स्याम कहे सोऊ खेलत है संग कानर के सुभ साज सजै ॥

ਕਵੀ ਸ਼ਿਆਮ ਕਹਿੰਦੇ ਹਨ, ਉਹੀ (ਰਾਧਾ) ਸੁੰਦਰ ਸ਼ਿੰਗਾਰ ਕਰ ਕੇ ਸ੍ਰੀ ਕ੍ਰਿਸ਼ਨ ਨਾਲ ਖੇਡ ਰਹੀ ਹੈ।

ਸੋਊ ਸੂਰਤਿਵੰਤ ਰਚੀ ਬ੍ਰਹਮਾ ਕਰ ਕੈ ਅਤਿ ਹੀ ਰੁਚਿ ਕੈ ਨ ਕਜੈ ॥

सोऊ सूरतिवंत रची ब्रहमा कर कै अति ही रुचि कै न कजै ॥

ਉਸ (ਰਾਧਾ) ਨੂੰ ਬ੍ਰਹਮਾ ਨੇ ਰੁਚੀ ਪੂਰਵਕ ਬਹੁਤ ਸਰੂਪਵਾਨ ਰਚਿਆ ਹੈ, ਜਿਸ ਵਿਚ ਕਿਸੇ ਪ੍ਰਕਾਰ ਦਾ ਕੋਈ ਕਜ ਨਹੀਂ ਹੈ।

ਮਨਿ ਮਾਲ ਕੇ ਬੀਚ ਬਿਰਾਜਤ ਜਿਉ ਤਿਮ ਤ੍ਰਿਯਨ ਮੈ ਤ੍ਰਿਯ ਰਾਜ ਰਜੈ ॥੫੫੯॥

मनि माल के बीच बिराजत जिउ तिम तृयन मै तृय राज रजै ॥५५९॥

ਜਿਵੇਂ ਮਾਲਾ ਵਿਚ ਮਣੀ ਸ਼ੋਭਾ ਪਾਉਂਦੀ ਹੈ, ਉਸੇ ਤਰ੍ਹਾ ਇਸਤਰੀਆਂ ਵਿਚ ਰਾਧਾ ('ਤ੍ਰਿਯ ਰਾਜ') ਸ਼ੋਭਾ ਪਾ ਰਹੀ ਹੈ ॥੫੫੯॥

ਗਾਇ ਕੈ ਗੀਤ ਭਲੀ ਬਿਧਿ ਸੁੰਦਰਿ ਰੀਝਿ ਬਜਾਵਤ ਭੀ ਫਿਰਿ ਤਾਰੀ ॥

गाइ कै गीत भली बिधि सुँदरि रीझि बजावत भी फिरि तारी ॥

(ਉਹ) ਸੁੰਦਰੀ (ਰਾਧਾ) ਚੰਗੀ ਤਰ੍ਹਾ ਗੀਤ ਗਾ ਕੇ ਅਤੇ ਫਿਰ ਰੀਝ ਕੇ ਤਾੜੀ ਵਜਾਉਣ ਲਗ ਗਈ ਹੈ।

ਅੰਜਨ ਆਡ ਸੁਧਾਰ ਭਲੇ ਪਟ ਸਾਜਨ ਕੋ ਸਜ ਕੈ ਸੁ ਗੁਵਾਰੀ ॥

अंजन आड सुधार भले पट साजन को सज कै सु गुवारी ॥

(ਉਹ) ਪੇਂਡੂ ਮੁਟਿਆਰ ਸੁਰਮਾ ਪਾ ਕੇ ਅਤੇ ਚੰਗੇ ਬਸਤ੍ਰ ਅਤੇ ਸ਼ਿੰਗਾਰ ਸਜਾ ਕੇ (ਖੜੋਤੀ ਹੈ)।

ਤਾ ਛਬਿ ਕੀ ਅਤਿ ਹੀ ਸੁ ਪ੍ਰਭਾ ਕਬਿ ਨੈ ਮੁਖਿ ਤੇ ਇਹ ਭਾਤਿ ਉਚਾਰੀ ॥

ता छबि की अति ही सु प्रभा कबि नै मुखि ते इह भाति उचारी ॥

ਉਸ (ਦ੍ਰਿਸ਼ ਦੀ) ਅਤਿ ਸੁੰਦਰ ਛਬੀ ਦੀ ਪ੍ਰਭਾ (ਦੀ ਉਪਮਾ) ਕਵੀ ਨੇ ਮੁਖ ਤੋਂ ਇਸ ਤਰ੍ਹਾ ਉਚਾਰੀ ਹੈ।

ਮਾਨਹੁ ਕਾਨ੍ਹ ਹੀ ਕੇ ਰਸ ਤੇ ਇਹ ਫੂਲ ਰਹੀ ਤ੍ਰੀਯ ਆਨੰਦ ਬਾਰੀ ॥੫੬੦॥

मानहु कान्रह ही के रस ते इह फूल रही त्रीय आनंद बारी ॥५६०॥

ਮਾਨੋ ਕ੍ਰਿਸ਼ਨ ਦੇ (ਪ੍ਰੇਮ) ਰਸ ਨਾਲ ਇਸਤਰੀਆਂ ਦੇ ਆਨੰਦ ਦੀ ਵਾੜੀ ਖਿੜੀ ਹੋਈ ਹੋਏ ॥੫੬੦॥

ਤਾ ਕੀ ਪ੍ਰਭਾ ਕਬਿ ਸਯਾਮ ਕਹੈ ਜੋਊ ਰਾਜਤ ਰਾਸ ਬਿਖੈ ਸਖੀਆ ਹੈ ॥

ता की प्रभा कबि स्याम कहै जोऊ राजत रास बिखै सखीआ है ॥

ਜੋ ਸਖੀਆਂ ਰਾਸ ਵਿਚ ਸ਼ਾਮਲ ਹਨ ਉਨ੍ਹਾ ਦੀ ਸੁੰਦਰਤਾ ਦਾ ਕਥਨ ਕਵੀ ਸ਼ਿਆਮ ਕਰਦੇ ਹਨ।

ਜਾ ਮੁਖ ਉਪਮਾ ਚੰਦ੍ਰ ਛਟਾ ਸਮ ਛਾਜਤ ਕਉਲਨ ਸੀ ਅਖੀਆ ਹੈ ॥

जा मुख उपमा चंद्र छटा सम छाजत कउलन सी अखीआ है ॥

ਜਿਨ੍ਹਾ ਦੇ ਮੁਖ ਦੀ ਉਪਮਾ ਚੰਦ੍ਰਮਾ ਦੀ ਜੋਤਿ ਵਾਗ ਸੁਸ਼ੋਭਿਤ ਹੈ ਅਤੇ ਜਿਨ੍ਹਾ ਦੀਆਂ ਅੱਖੀਆਂ ਕਮਲ ਦੇ ਸਮਾਨ ਹਨ।

ਤਾ ਕੀ ਕਿਧੌ ਅਤਿ ਹੀ ਉਪਮਾ ਕਬਿ ਨੈ ਮਨ ਭੀਤਰ ਯੌ ਲਖੀਆ ਹੈ ॥

ता की किधौ अति ही उपमा कबि नै मन भीतर यौ लखीआ है ॥

ਜਾ ਉਨ੍ਹਾ ਦੀ ਬਹੁਤ ਅਧਿਕ ਉਪਮਾ ਕਵੀ ਨੇ ਆਪਣੇ ਮਨ ਵਿਚ ਇਸ ਤਰ੍ਹਾ ਜਾਣੀ ਹੈ।

ਲੋਗਨ ਕੇ ਮਨ ਕੀ ਹਰਤਾ ਸੁ ਮੁਨੀਨਨ ਕੇ ਮਨ ਕੀ ਚਖੀਆ ਹੈ ॥੫੬੧॥

लोगन के मन की हरता सु मुनीनन के मन की चखीआ है ॥५६१॥

(ਉਹ ਸਹੇਲੀਆਂ) ਲੋਕਾ ਦੇ ਮਨ ਨੂੰ ਹਰਨ ਵਾਲੀਆਂ ਹਨ ਅਤੇ ਮੁਨੀਆਂ ਦੇ ਮਨ ਦਾ ਚਾਟਾ ਹਨ (ਅਰਥਾਤ ਚਸਕਾ ਹਨ) ॥੫੬੧॥

ਰੂਪ ਸਚੀ ਇਕ ਚੰਦ੍ਰਪ੍ਰਭਾ ਇਕ ਮੈਨਕਲਾ ਇਕ ਮੈਨ ਕੀ ਮੂਰਤਿ ॥

रूप सची इक चंद्रप्रभा इक मैनकला इक मैन की मूरति ॥

ਇਕ ਚੰਦ੍ਰਪ੍ਰਭਾ (ਨਾ ਦੀ ਸਖੀ ਦਾ) ਰੂਪ ਸਚੀ (ਇੰਦਰ ਦੀ ਪਤਨੀ) (ਵਰਗਾ ਹੈ) ਅਤੇ ਮੈਨਕਲਾ (ਨਾ ਦੀ ਸਖੀ ਦਾ ਸਰੂਪ) ਕਾਮਦੇਵ ਦੀ ਸ਼ਕਲ ਦਾ ਹੈ।

ਬਿਜੁਛਟਾ ਇਕ ਦਾਰਿਮ ਦਾਤ ਬਰਾਬਰ ਜਾਹੀ ਕੀ ਹੈ ਨ ਕਛੂ ਰਤਿ ॥

बिजुछटा इक दारिम दात बराबर जाही की है न कछू रति ॥

ਇਕ ਬਿਜੁਛਟਾ (ਨਾ ਦੀ ਸਹੇਲੀ ਦੇ) ਦੰਦ ਅਨਾਰ (ਦੇ ਦਾਣਿਆਂ ਵਰਗੇ ਹਨ) ਅਤੇ ਜਿਸ ਦੇ ਬਰਾਬਰ ਰਤੀ (ਕਾਮਦੇਵ ਦੀ ਪਤਨੀ) ਵੀ ਕੁਝ ਨਹੀਂ ਹੈ।

ਦਾਮਿਨਿ ਅਉ ਮ੍ਰਿਗ ਕੀ ਮ੍ਰਿਗਨੀ ਸਰਮਾਇ ਜਿਸੈ ਪਿਖਿ ਹੋਤ ਹੈ ਚੂਰਤਿ ॥

दामिनि अउ मृग की मृगनी सरमाइ जिसै पिखि होत है चूरति ॥

ਜਿਸ ਨੂੰ ਵੇਖ ਕੇ ਬਿਜਲੀ ਅਤੇ ਹਿਰਨ ਦੀ ਹਿਰਨੀ ਸ਼ਰਮਸਾਰ ਹੁੰਦੀਆਂ ਹਨ ਅਤੇ (ਉਨ੍ਹਾ ਦੇ ਮਨ ਦਾ ਹੰਕਾਰ) ਚੂਰ ਚੂਰ ਹੋ ਜਾਦਾ ਹੈ।

ਸੋਊ ਕਥਾ ਕਬਿ ਸ੍ਯਾਮ ਕਹੈ ਸਭ ਰੀਝ ਰਹੀ ਹਰਿ ਕੀ ਪਿਖਿ ਮੂਰਤਿ ॥੫੬੨॥

सोऊ कथा कबि स्याम कहै सभ रीझ रही हरि की पिखि मूरति ॥५६२॥

ਕਵੀ ਸ਼ਿਆਮ ਉਨ੍ਹਾ ਦੀ ਕਥਾ ਕਹਿੰਦੇ ਹਨ (ਕਿ ਉਹ) ਸਾਰੀਆਂ ਸ੍ਰੀ ਕ੍ਰਿਸ਼ਨ ਦੇ ਸਰੂਪ ਨੂੰ ਵੇਖ ਕੇ ਮੋਹਿਤ ਹੋ ਰਹੀਆਂ ਹਨ ॥੫੬੨॥

ਬ੍ਰਿਖਭਾਨੁ ਸੁਤਾ ਹਸਿ ਬਾਤ ਕਹੀ ਤਿਹ ਕੇ ਸੰਗ ਜੋ ਹਰਿ ਅਤਿ ਅਗਾਧੋ ॥

बृखभानु सुता हसि बात कही तिह के संग जो हरि अति अगाधो ॥

ਜੋ ਹਰਿ (ਸ੍ਰੀ ਕ੍ਰਿਸ਼ਨ) ਅੰਤ ਵਜੋਂ ਅਗਾਧ ਹੈ, ਉਸ ਨੇ ਹਸ ਕੇ ਰਾਧਾ ਨੂੰ ਕਿਹਾ। (ਕਵੀ) ਸ਼ਿਆਮ ਕਹਿੰਦੇ ਹਨ,

ਸ੍ਯਾਮ ਕਹੈ ਬਤੀਯਾ ਹਰਿ ਕੋ ਸੰਗ ਐਸੇ ਕਹੀ ਪਟ ਕੋ ਤਜਿ ਰਾਧੋ ॥

स्याम कहै बतीया हरि को संग ऐसे कही पट को तजि राधो ॥

ਸ੍ਰੀ ਕ੍ਰਿਸ਼ਨ ਨੇ (ਰਾਧਾ ਨੂੰ) ਇਸ ਤਰ੍ਹਾ ਕਿਹਾ, ਹੇ ਰਾਧਾ! (ਤੂੰ ਸਿਰ ਦਾ) ਬਸਤ੍ਰ (ਭਾਵ ਚੁੰਨੀ) ਉਤਾਰ ਕੇ

ਰਾਸ ਬਿਖੈ ਤੁਮ ਨਾਚਹੁ ਜੁ ਤਜ ਕੈ ਅਤਿ ਹੀ ਮਨ ਲਾਜ ਕੋ ਬਾਧੋ ॥

रास बिखै तुम नाचहु जू तज कै अति ही मन लाज को बाधो ॥

ਰਾਸ ਵਿਚ ਨਚ ਅਤੇ ਮਨ ਵਿਚਲੇ ਲਾਜ ਦੇ ਬੰਧਨ ਨੂੰ ਛਡ ਦੇ।

ਤਾ ਮੁਖ ਕੀ ਛਬਿ ਯੌ ਪ੍ਰਗਟੀ ਮਨੋ ਅਭ੍ਰਨ ਤੇ ਨਿਕਸਿਯੋ ਸਸਿ ਆਧੋ ॥੫੬੩॥

ता मुख की छबि यौ प्रगटी मनो अभ्रन ते निकसियो ससि आधो ॥५६३॥

ਉਸ ਦੇ ਮੁਖ ਦੀ ਚਮਕ ਇਸ ਤਰ੍ਹਾ ਪ੍ਰਗਟ ਹੋਈ ਹੈ ਮਾਨੋ ਬਦਲਾ ਵਿਚ ਅੱਧਾ ਚੰਦ੍ਰਮਾ ਨਿਕਲਿਆ ਹੋਵੇ ॥੫੬੩॥

ਜਿਨ ਕੇ ਸਿਰਿ ਸੋਂਧਰ ਮਾਗ ਬਿਰਾਜਤ ਰਾਜਤ ਹੈ ਬਿੰਦੂਆ ਜਿਨ ਪੀਲੇ ॥

जिन के सिरि सोँधर माग बिराजत राजत है बिंदूआ जिन पीले ॥

ਜਿਨ੍ਹਾ ਦੀ ਸਿਰ ਦੀ ਮਾਗ ਵਿਚ ਸੰਧੂਰ ਸ਼ੋਭਦਾ ਹੈ ਅਤੇ ਜਿਨ੍ਹਾ ਦੇ (ਮੱਥੇ ਉਤੇ) ਪੀਲੇ ਰੰਗ ਦੀਆਂ ਬਿੰਦੀਆਂ ਸਜਦੀਆਂ ਹਨ।

ਕੰਚਨ ਭਾ ਅਰੁ ਚੰਦ੍ਰਪ੍ਰਭਾ ਜਿਨ ਕੇ ਤਨ ਲੀਨ ਸਭੈ ਫੁਨਿ ਲੀਲੇ ॥

कंचन भा अरु चंद्रप्रभा जिन के तन लीन सभै फुनि लीले ॥

ਫਿਰ ਸੂਰਨ ਪ੍ਰਭਾ ('ਕੰਚਨ ਭਾ') ਅਤੇ ਚੰਦ੍ਰਪ੍ਰਭਾ (ਇਤਨੀਆਂ ਸੁੰਦਰ ਹਨ ਕਿ) ਜਿਨ੍ਹਾ ਦੇ ਸ਼ਰੀਰ ਨੇ ਸਭ ਦੀ (ਖ਼ੂਬਸੂਰਤੀ ਨੂੰ) ਨਿਗਲ ਲਿਆ ਹੈ।

ਏਕ ਧਰੇ ਸਿਤ ਸੁੰਦਰ ਸਾਜ ਧਰੇ ਇਕ ਲਾਲ ਸਜੇ ਇਕ ਨੀਲੇ ॥

एक धरे सित सुँदर साज धरे इक लाल सजे इक नीले ॥

ਇਕ ਨੇ ਸਫ਼ੈਦ ਰੰਗ ਦਾ ਸਾਜ ਕੀਤਾ ਹੋਇਆ ਹੈ, ਇਕ ਨੇ ਲਾਲ ਰੰਗ ਦਾ ਅਤੇ ਇਕ ਨੇ ਨੀਲੇ ਰੰਗ (ਦਾ ਬਾਣਾ) ਧਾਰਨ ਕੀਤਾ ਹੋਇਆ ਹੈ।

ਸ੍ਯਾਮ ਕਹੇ ਸੋਊ ਰੀਝ ਰਹੈ ਪਿਖਿ ਕੈ ਦ੍ਰਿਗ ਕੰਜ ਸੇ ਕਾਨ੍ਹ ਰਸੀਲੇ ॥੫੬੪॥

स्याम कहे सोऊ रीझ रहै पिखि कै द्रग कंज से कान्रह रसीले ॥५६४॥

(ਕਵੀ) ਸ਼ਿਆਮ ਕਹਿੰਦੇ ਹਨ, ਉਹ ਸਾਰੀਆਂ ਸ੍ਰੀ ਕ੍ਰਿਸ਼ਨ ਦੇ ਕਮਲ ਦੇ ਰਸ ਨਾਲ ਭਰੇ ਹੋਏ ਨੈਣਾ ਨੂੰ ਵੇਖ ਕੇ ਪ੍ਰਸੰਨ ਹੋ ਰਹੀਆਂ ਹਨ ॥੫੬੪॥

ਸਭ ਗ੍ਵਾਰਨਿਯਾ ਤਹ ਖੇਲਤ ਹੈ ਸੁਭ ਅੰਗਨ ਸੁੰਦਰ ਸਾਜ ਕਈ ॥

सभ ग्वारनिया तह खेलत है सुभ अंगन सुँदर साज कई ॥

ਆਪਣੇ ਕੋਮਲ ਅੰਗਾ ਉਤੇ ਸੁੰਦਰ ਸ਼ਿੰਗਾਰ ਕਰ ਕੇ ਸਾਰੀਆਂ ਗੋਪੀਆਂ ਉਥੇ ਖੇਡਦੀਆਂ ਹਨ।

ਸੋਊ ਰਾਸ ਬਿਖੈ ਤਹ ਖੇਲਤ ਹੈ ਹਰਿ ਸੋ ਮਨ ਮੈ ਅਤਿ ਹੀ ਉਮਈ ॥

सोऊ रास बिखै तह खेलत है हरि सो मन मै अति ही उमई ॥

ਉਹੀ ਉਥੇ ਰਾਸ ਖੇਡਦੀਆਂ ਹਨ, (ਜਿਨ੍ਹਾ ਦੇ) ਮਨ ਵਿਚ ਸ੍ਰੀ ਕ੍ਰਿਸ਼ਨ ਨੂੰ (ਮਿਲਣ ਦੀ) ਬਹੁਤ ਉਮੰਗ ਹੈ।

ਕਬਿ ਸ੍ਯਾਮ ਕਹੈ ਤਿਨ ਕੀ ਉਪਮਾ ਜੁ ਹੁਤੀ ਤਹ ਗ੍ਵਾਰਿਨ ਰੂਪ ਰਈ ॥

कबि स्याम कहै तिन की उपमा जु हुती तह ग्वारिन रूप रई ॥

ਕਵੀ ਸ਼ਿਆਮ ਉਨ੍ਹਾ ਦੀ ਉਪਮਾ ਕਹਿੰਦੇ ਹਨ ਕਿ ਉਹ ਗੋਪੀਆਂ ਉਸ (ਸ੍ਰੀ ਕ੍ਰਿਸ਼ਨ) ਦਾ ਰੂਪ ਹੀ ਹੋ ਕੇ ਰਹਿ ਗਈਆਂ ਹਨ।

ਮਨੋ ਸ੍ਯਾਮਹਿ ਕੋ ਤਨ ਗੋਰਿਨ ਪੇਖਿ ਕੈ ਸ੍ਯਾਮਹਿ ਸੀ ਸਭ ਹੋਇ ਗਈ ॥੫੬੫॥

मनो स्यामहि को तन गोरिन पेखि कै स्यामहि सी सभ होइ गई ॥५६५॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ਼ਿਆਮ (ਸ੍ਰੀ ਕ੍ਰਿਸ਼ਨ) ਦੇ ਸ਼ਰੀਰ ਨੂੰ ਵੇਖ ਕੇ ਸਾਰੀਆਂ ਗੋਰੇ ਰੰਗ ਵਾਲੀਆਂ (ਗੋਪੀਆਂ) ਸ਼ਿਆਮ (ਦੇ ਕਾਲੇ ਰੰਗ ਵਾਲੀਆਂ) ਹੋ ਗਈਆਂ ਹੋਣ ॥੫੬੫॥

ਕੇਲ ਕੈ ਰਾਸ ਮੈ ਰੀਝ ਰਹੀ ਕਬਿ ਸਯਾਮ ਕਹੈ ਮਨ ਆਨੰਦ ਕੈ ਕੈ ॥

केल कै रास मै रीझ रही कबि स्याम कहै मन आनंद कै कै ॥

ਕਵੀ ਸ਼ਿਆਮ ਕਹਿੰਦੇ ਹਨ, (ਜੋ) ਰਾਸ ਦੀ ਖੇਡ ਕਰ ਕੇ ਅਤੇ ਮਨ ਵਿਚ ਆਨੰਦਿਤ ਹੋ ਕੇ ਪ੍ਰਸੰਨ ਹੋ ਰਹੀ ਹੈ;

ਚੰਦ੍ਰਮੁਖੀ ਤਨ ਕੰਚਨ ਭਾ ਹਸਿ ਸੁੰਦਰ ਬਾਤ ਕਹੀ ਉਮਗੈ ਕੈ ॥

चंद्रमुखी तन कंचन भा हसि सुँदर बात कही उमगै कै ॥

(ਜਿਸ ਦਾ) ਮੁਖ ਚੰਦ੍ਰਮਾ ਵਰਗਾ ਅਤੇ ਸ਼ਰੀਰ ਸੋਨੇ ਦੇ ਸਮਾਨ ਹੈ, (ਉਸ ਨੇ) ਉਮੰਗ ਨਾਲ ਭਰ ਕੇ ਅਤੇ ਹਸ ਕੇ ਸੁੰਦਰ ਗੱਲ ਕਹੀ ਹੈ।

ਪੇਖਤ ਮੂਰਤਿ ਭੀ ਰਸ ਕੇ ਬਸਿ ਆਪਨ ਤੇ ਬਢ ਵਾਹਿ ਲਖੈ ਕੈ ॥

पेखत मूरति भी रस के बसि आपन ते बढ वाहि लखै कै ॥

(ਸ੍ਰੀ ਕ੍ਰਿਸ਼ਨ ਦੇ) ਸਰੂਪ ਨੂੰ ਵੇਖ ਕੇ ਅਤੇ (ਉਸ ਨੂੰ) ਆਪਣੇ ਤੋਂ ਜ਼ਿਆਦਾ (ਸੁੰਦਰ) ਜਾਣ ਕੇ, (ਉਸ ਦੇ) ਪ੍ਰੇਮ-ਰਸ ਦੇ ਵਸ ਵਿਚ ਹੋ ਗਈ ਹੈ (ਅਰਥਾਤ ਗ਼ਰਕ ਹੋ ਗਈ ਹੈ)।

ਜਿਉ ਮ੍ਰਿਗਨੀ ਮ੍ਰਿਗ ਪੇਖਤ ਤਿਉ ਬ੍ਰਿਖਭਾਨ ਸੁਤਾ ਭਗਵਾਨ ਚਿਤੈ ਕੈ ॥੫੬੬॥

जिउ मृगनी मृग पेखत तिउ बृखभान सुता भगवान चितै कै ॥५६६॥

ਜਿਵੇਂ ਹਿਰਨੀ ਹਿਰਨ ਨੂੰ (ਪ੍ਰੇਮ ਨਾਲ) ਵੇਖਦੀ ਹੈ, ਤਿਵੇਂ ਰਾਧਾ ਸ੍ਰੀ ਕ੍ਰਿਸ਼ਨ ਨੂੰ ਵੇਖ ਰਹੀ ਹੈ ॥੫੬੬॥

ਬ੍ਰਿਖਭਾਨੁ ਸੁਤਾ ਪਿਖਿ ਰੀਝ ਰਹੀ ਅਤਿ ਸੁੰਦਰਿ ਸੁੰਦਰ ਕਾਨ੍ਹ ਕੋ ਆਨਨ ॥

बृखभानु सुता पिखि रीझ रही अति सुँदरि सुँदर कान्रह को आनन ॥

ਅਤਿ ਸੁੰਦਰ ਸ੍ਰੀ ਕ੍ਰਿਸ਼ਨ ਦੇ ਸੁੰਦਰ ਮੁਖ ਨੂੰ ਵੇਖ ਕੇ ਰਾਧਾ ਰੀਝ ਰਹੀ ਹੈ। ਜਿਸ ਨਦੀ (ਜਮਨਾ) ਦੇ ਦੁਆਲੇ ਫੁਲਾ ਨਾਲ ਭਰਿਆ ਜੰਗਲ ਸੁਸ਼ੋਭਿਤ ਹੈ,

ਰਾਜਤ ਤੀਰ ਨਦੀ ਜਿਹ ਕੇ ਸੁ ਬਿਰਾਜਤ ਫੂਲਨ ਕੇ ਜੁਤ ਕਾਨਨ ॥

राजत तीर नदी जिह के सु बिराजत फूलन के जुत कानन ॥

ਜੋ ਉਸ ਦੇ ਕੰਢੇ ਬੈਠਾ ਹੈ, ਉਸ ਸ੍ਰੀ ਕ੍ਰਿਸ਼ਨ ਨੂੰ (ਪ੍ਰੇਮ) ਰਸ ਦੀ ਅਭਿਮਾਨਿਨੀ (ਰਾਧਾ ਨੇ)

ਨੈਨ ਕੈ ਭਾਵਨ ਸੋ ਹਰਿ ਕੋ ਮਨੁ ਮੋਹਿ ਲਇਓ ਰਸ ਕੀ ਅਭਿਮਾਨਨ ॥

नैन कै भावन सो हरि को मनु मोहि लइओ रस की अभिमानन ॥

ਅੱਖਾ ਦੇ ਭਾਵਾ (ਅਥਵਾ ਸੰਕੇਤਾ) ਨਾਲ (ਕ੍ਰਿਸ਼ਨ ਦਾ) ਮਨ ਮੋਹ ਲਿਆ ਹੈ।

ਜਿਉ ਰਸ ਲੋਗਨ ਭਉਹਨ ਲੈ ਧਨੁ ਨੈਨਨ ਸੈਨ ਸੁ ਕੰਜ ਸੇ ਬਾਨਨ ॥੫੬੭॥

जिउ रस लोगन भउहन लै धनु नैनन सैन सु कंज से बानन ॥५६७॥

ਜਿਵੇਂ (ਪ੍ਰੇਮ) ਰਸ ਵਾਲੇ ਲੋਗਾ ਨੂੰ ਭੌਆਂ ਦੀ ਕਮਾਨ ਵਿਚ ਕਮਲ ਵਰਗੇ ਨੈਣਾ ਦੀ ਸੈਨਤਾ ਦੇ ਤੀਰਾ ਨਾਲ (ਸੁੰਦਰੀਆਂ ਮੋਹ ਲੈਂਦੀਆਂ ਹਨ) ॥੫੬੭॥

ਕਾਨ੍ਹ ਸੋ ਪ੍ਰੀਤਿ ਬਢੀ ਤਿਨ ਕੀ ਨ ਘਟੀ ਕਛੁ ਹੈ ਬਢਹੀ ਸੁ ਭਈ ਹੈ ॥

कान्ह सो प्रीति बढी तिन की न घटी कछु है बढही सु भई है ॥

ਉਸ ਦੀ ਸ੍ਰੀ ਕ੍ਰਿਸ਼ਨ ਨਾਲ ਬਹੁਤ ਅਧਿਕ ਪ੍ਰੀਤ ਹੋ ਗਈ ਹੈ, ਜੋ ਘਟੀ ਨਹੀਂ, (ਸਗੋਂ) ਅਗੇ ਨਾਲੋਂ ਵਧੀ ਹੀ ਹੈ।

ਡਾਰ ਕੈ ਲਾਜ ਸਭੈ ਮਨ ਕੀ ਹਰਿ ਕੈ ਸੰਗਿ ਖੇਲਨ ਕੋ ਉਮਈ ਹੈ ॥

डार कै लाज सभै मन की हरि कै संगि खेलन को उमई है ॥

ਸਾਰੀਆਂ (ਗੋਪੀਆਂ) ਮਨ ਦੀ ਲਾਜ ਨੂੰ ਛਡ ਕੇ ਸ੍ਰੀ ਕ੍ਰਿਸ਼ਨ ਨਾਲ ਖੇਡਣ ਲਈ ਉਮਗ ਪਈਆਂ ਹਨ।

ਸ੍ਯਾਮ ਕਹੈ ਤਿਨ ਕੀ ਉਪਮਾ ਅਤਿ ਹੀ ਜੁ ਤ੍ਰੀਆ ਅਤਿ ਰੂਪ ਰਈ ਹੈ ॥

स्याम कहै तिन की उपमा अति ही जु त्रीआ अति रूप रई है ॥

(ਕਵੀ) ਸ਼ਿਆਮ ਉਨ੍ਹਾ ਦੀ ਉਪਮਾ ਕਹਿੰਦੇ ਹਨ ਜੋ ਇਸਤਰੀਆਂ (ਗੋਪੀਆਂ) ਅਤਿ ਸੁੰਦਰ ਰੂਪ ਵਾਲੀਆਂ ਹਨ।

ਸੁੰਦਰ ਕਾਨ੍ਹ ਜੂ ਕੌ ਪਿਖਿ ਕੈ ਤਨਮੈ ਸਭ ਗ੍ਵਾਰਿਨ ਹੋਇ ਗਈ ਹੈ ॥੫੬੮॥

सुँदर कान्ह जू कौ पिखि कै तनमै सभ ग्वारिन होइ गई है ॥५६८॥

ਸ੍ਰੀ ਕ੍ਰਿਸ਼ਨ ਦੇ ਸੁੰਦਰ ਰੂਪ ਨੂੰ ਵੇਖ ਕੇ (ਉਹ) ਸਾਰੀਆਂ ਗੋਪੀਆਂ (ਉਸ ਨਾਲ) ਇਕਮਿਕ ਹੋ ਗਈਆਂ ਹਨ ॥੫੬੮॥

ਨੈਨ ਮ੍ਰਿਗੀ ਤਨ ਕੰਚਨ ਕੇ ਸਭ ਚੰਦ੍ਰਮੁਖੀ ਮਨੋ ਸਿੰਧੁ ਰਚੀ ਹੈ ॥

नैन मृगी तन कंचन के सभ चंद्रमुखी मनो सिंधु रची है ॥

(ਸਾਰੀਆਂ ਗੋਪੀਆਂ ਦੀਆਂ) ਅੱਖੀਆਂ ਹਿਰਨੀ ਵਰਗੀਆਂ, ਸ਼ਰੀਰ ਸੋਨੇ ਰੰਗੇ, ਚੰਦ੍ਰਮਾ ਜਿਹੇ ਮੁਖ ਵਾਲੀਆਂ, ਮਾਨੋ ਸਾਰੀਆਂ ਸਮੁੰਦਰ ਦੀ ਰਚੀ ਹੋਈ (ਲੱਛਮੀ) ਦੇ ਸਮਾਨ ਹੋਣ।

ਜਾ ਸਮ ਰੂਪ ਨ ਰਾਜਤ ਹੈ ਰਤਿ ਰਾਵਨ ਤ੍ਰੀਯ ਨ ਅਉਰ ਸਚੀ ਹੈ ॥

जा सम रूप न राजत है रति रावन त्रीय न अउर सची है ॥

ਜਿਨ੍ਹਾ ਦੇ ਸਮਾਨ 'ਰਤੀ' ਦਾ ਰੂਪ ਵੀ ਨਹੀਂ ਸ਼ੋਭਦਾ ਅਤੇ ਰਾਵਣ ਦੀ ਪਤਨੀ (ਮੰਦੋਦਰੀ) ਅਤੇ ਸਚੀ (ਇੰਦ੍ਰਾਣੀ) ਵੀ (ਉਨ੍ਹਾ ਵਰਗੀਆਂ) ਨਹੀਂ ਹਨ।

ਤਾ ਮਹਿ ਰੀਝ ਮਹਾ ਕਰਤਾਰ ਕ੍ਰਿਪਾ ਕਟਿ ਕੇਹਰ ਕੈ ਸੁ ਗਚੀ ਹੈ ॥

ता महि रीझ महा करतार कृपा कटि केहर कै सु गची है ॥

ਉਨ੍ਹਾ ਉਤੇ ਪ੍ਰਸੰਨ ਹੋ ਕੇ ਅਤੇ ਕ੍ਰਿਪਾ ਕਰ ਕੇ ਬ੍ਰਹਮਾ ('ਮਹਾ ਕਰਤਾਰ') ਨੇ ਸ਼ੇਰ ਵਰਗੀਆਂ (ਪਤਲੀਆਂ) ਕਮਰਾ ਬਣਾਈਆਂ ਹਨ।

ਤਾ ਸੰਗ ਪ੍ਰੀਤਿ ਕਹੈ ਕਬਿ ਸ੍ਯਾਮ ਮਹਾ ਭਗਵਾਨਹਿ ਕੀ ਸੁ ਮਚੀ ਹੈ ॥੫੬੯॥

ता संग प्रीति कहै कबि स्याम महा भगवानहि की सु मची है ॥५६९॥

ਕਵੀ ਸ਼ਿਆਮ ਕਹਿੰਦੇ ਹਨ, ਉਨ੍ਹਾ ਨਾਲ ਸ੍ਰੀ ਕ੍ਰਿਸ਼ਨ ਦੀ ਡੂੰਘੀ ਪ੍ਰੀਤ ਪੈ ਗਈ ਹੈ ॥੫੬੯॥

ਰਾਗਨ ਅਉਰ ਸੁਭਾਵਨ ਕੀ ਅਤਿ ਗਾਰਨ ਕੀ ਤਹ ਮਾਡ ਪਰੀ ॥

रागन अउर सुभावन की अति गारन की तह माड परी ॥

ਰਾਗਾ ਅਤੇ ਹਾਵਾ-ਭਾਵਾ ਦੀ ਅਤੇ ਗਾਲ੍ਹਾ ਦੀ (ਉਥੇ) ਵਾਛੜ ('ਮਾਡ') ਪੈ ਰਹੀ ਹੈ।

ਬ੍ਰਿਜ ਗੀਤਨ ਕੀ ਅਤਿ ਹਾਸਨ ਸੋ ਜਹ ਖੇਲਤ ਭੀ ਕਈ ਏਕ ਘਰੀ ॥

बृज गीतन की अति हासन सो जह खेलत भी कई एक घरी ॥

ਬ੍ਰਜ ਦੇ ਗੀਤਾ ਅਤੇ ਹਾਸਿਆਂ ਨਾਲ (ਗੋਪੀਆਂ) ਉਥੇ ਕਈ ਘੜੀਆਂ ਖੇਡਦੀਆਂ ਰਹੀਆਂ ਹਨ।

ਗਾਵਤ ਏਕ ਬਜਾਵਤ ਤਾਲ ਕਹੈ ਇਕ ਨਾਚਹੁ ਆਇ ਅਰੀ ॥

गावत एक बजावत ताल कहै इक नाचहु आइ अरी ॥

(ਕਈ) ਇਕ ਗਾਉਂਦੀਆਂ ਹਨ, ਇਕ ਤਾੜੀਆਂ ਵਜਾਉਂਦੀਆਂ ਹਨ, ਇਕ (ਦੂਜੀਆਂ ਨੂੰ) ਕਹਿੰਦੀਆਂ ਹਨ, ਅੜੀਓ! ਆ ਕੇ ਨਚੋ।

ਕਬਿ ਸ੍ਯਾਮ ਕਹੈ ਤਿਹ ਠਉਰ ਬਿਖੈ ਜਿਹ ਠਉਰ ਬਿਖੈ ਹਰਿ ਰਾਸ ਕਰੀ ॥੫੭੦॥

कबि स्याम कहै तिह ठउर बिखै जिह ठउर बिखै हरि रास करी ॥५७०॥

ਕਵੀ ਸ਼ਿਆਮ ਕਹਿੰਦੇ ਹਨ, ਉਸ ਸਥਾਨ ਤੇ (ਅਜਿਹਾ ਕੁਝ ਹੋ ਰਿਹਾ ਹੈ) ਜਿਸ ਸਥਾਨ ਉਤੇ ਸ੍ਰੀ ਕ੍ਰਿਸ਼ਨ ਨੇ ਰਾਸ ਮਚਾਈ ਹੈ ॥੫੭੦॥

ਜਦੁਰਾਇ ਕੋ ਆਇਸੁ ਪਾਇ ਤ੍ਰੀਯਾ ਸਭ ਖੇਲਤ ਰਾਸ ਬਿਖੈ ਬਿਧਿ ਆਛੀ ॥

ਜਦੁਰਾਇ को आइसु पाइ त्रीया सभ खेलत रास बिखै बिधि आछी ॥
ਸ੍ਰੀ ਕ੍ਰਿਸ਼ਨ ਦੀ ਆਗਿਆ ਪ੍ਰਾਪਤ ਕਰ ਕੇ ਸਾਰੀਆਂ ਗੋਪੀਆਂ ਰਾਸ ਵਿਚ ਚੰਗੀ ਤਰ੍ਹਾ ਨਾਲ ਖੇਡਦੀਆਂ ਹਨ।

ਇੰਦ੍ਰ ਸਭਾ ਜਿਹ ਸਿੰਧੁ ਸੁਤਾ ਜਿਮ ਖੇਲਨ ਕੇ ਹਿਤ ਕਾਛਨ ਕਾਛੀ ॥
इंद्र सभा जिह सिंधु सुता जिम खेलन के हित काछन काछी ॥
ਜਿਵੇਂ ਇੰਦਰ ਦੀ ਸਭਾ ਵਿਚ 'ਰੰਭਾ' ('ਸਿੰਧ ਸੁਤਾ') ਖੇਡਣ ਲਈ ਸਾਗ ਧਾਰਦੀ ਹੈ।

ਕੈ ਇਹ ਕਿੰਨਰ ਕੀ ਦੁਹਿਤਾ ਕਿਧੌ ਨਾਗਨ ਕੀ ਕਿਧੌ ਹੈ ਇਹ ਤਾਛੀ ॥
कै इह किंनर की दुहिता किधौ नागन की किधौ है इह ताछी ॥
ਜਾ ਇਹ ਕਿੰਨਰਾ ਦੀ ਲੜਕੀ ਹੈ ਜਾ ਨਾਗਾ ਦੀ (ਪੁੱਤਰੀ) ਹੈ ਜਾ ਇਹ ਤੱਛਕ (ਨਾਗ) ਦੀ ਲੜਕੀ ਹੈ।

ਰਾਸ ਬਿਖੈ ਇਮ ਨਾਚਤ ਹੈ ਜਿਮ ਕੇਲ ਕਰੈ ਜਲ ਭੀਤਰ ਮਾਛੀ ॥੫੭੧॥
रास बिखै इम नाचत है जिम केल करै जल भीतर माछी ॥५७१॥
(ਉਹ) ਰਾਸ ਵਿਚ ਇਸ ਤਰ੍ਹਾ ਨਚਦੀਆਂ ਹਨ ਜਿਵੇਂ ਜਲ ਵਿਚ ਮਛਲੀਆਂ ਕੇਲ ਕਰਦੀਆਂ ਹਨ ॥੫੭੧॥

ਜਿਹ ਕੇ ਮੁਖਿ ਦੇਖਿ ਛਟਾ ਸੁਭ ਸੁੰਦਰ ਮਧਿਮ ਲਾਗਤ ਜੋਤਿ ਸਸੀ ਹੈ ॥
जिह के मुखि देखि छटा सुभ सुँदर मधिम लागत जोति ससी है ॥
ਜਿਨ੍ਹਾ ਦੇ ਮੁਖ ਦੀ ਸੁੰਦਰ ਚਮਕ ਨੂੰ ਵੇਖ ਕੇ ਚੰਦ੍ਰਮਾ ਦੀ ਜੋਤਿ ਮਧਮ ਲਗਦੀ ਹੈ।

ਭਉਰਨ ਭਾਇ ਸੋ ਛਾਜਤ ਹੈ ਮਦਨੈ ਮਨੋ ਤਾਨ ਕਮਾਨ ਕਸੀ ਹੈ ॥
भउरन भाइ सो छाजत है मदनै मनो तान कमान कसी है ॥
ਭੌਆਂ ਦੇ ਹਾਵਾ ਭਾਵਾ ਨਾਲ ਇੰਜ ਸ਼ੋਭਾ ਪਾ ਰਹੀਆਂ ਹਨ ਮਾਨੋ ਕਾਮਦੇਵ ਨੇ ਕਸ ਕੇ ਕਮਾਨ ਤਾਣ ਲਈ ਹੋਵੇ।

ਤਾਹੀ ਕੇ ਆਨਨ ਸੁੰਦਰ ਤੇ ਸੁਰ ਰਾਗਹ ਕੀ ਸਭ ਭਾਤਿ ਬਸੀ ਹੈ ॥
ताही के आनन सुँदर ते सुर रागह की सभ भाति बसी है ॥
ਉਸ ਦੇ ਹੀ ਸੁੰਦਰ ਮੁਖ ਉਤੇ ਸਾਰਿਆਂ ਤਰ੍ਹਾ ਦੇ ਰਾਗਾ ਦੀ ਸੁਰ ਵਸ ਰਹੀ ਹੈ।

ਜਿਉ ਮਧੁ ਬੀਚ ਫਸੈ ਮਖੀਆ ਮਤਿ ਲੋਗਨ ਕੀ ਇਹ ਭਾਤਿ ਫਸੀ ਹੈ ॥੫੭੨॥
जिउ मधु बीच फसै मखीआ मति लोगन की इह भाति फसी है ॥५७२॥

ਜਿਵੇਂ ਸ਼ਹਿਦ (ਦੇ ਛਤੇ) ਵਿਚ ਮੱਖੀਆਂ ਫਸੀਆਂ ਹੁੰਦੀਆਂ ਹਨ, ਉਸੇ ਤਰ੍ਹਾ ਲੋਕਾ ਦੀ ਮਤ (ਇਸ ਦੇ ਰੂਪ ਵਿਚ) ਫਸੀ ਹੋਈ ਹੈ ॥੫੭੨॥

ਫਿਰਿ ਸੁੰਦਰ ਆਨਨ ਤੇ ਹਰਿ ਜੂ ਬਿਧਿ ਸੁੰਦਰ ਸੋ ਇਕ ਤਾਨ ਬਸਾਯੋ ॥

फिरि सुँदर आनन ते हरि जू बिधि सुँदर सो इक तान बसायो ॥

ਫਿਰ ਸ੍ਰੀ ਕ੍ਰਿਸ਼ਨ ਨੇ ਆਪਣੇ ਮੁਖ ਤੋਂ ਬੜੀ ਸੁੰਦਰ ਵਿਧੀ ਨਾਲ (ਰਾਗ ਦੀ) ਇਕ ਤਾਨ ਸ਼ੁਰੂ ਕੀਤੀ।

ਸੋਰਠਿ ਸਾਰੰਗ ਸੁਧ ਮਲਾਰ ਬਿਲਾਵਲ ਕੀ ਸੁਰ ਭੀਤਰ ਗਾਯੋ ॥

सोरठि सारंग सुध मलार बिलावल की सुर भीतर गायो ॥

ਸੋਰਠ, ਸਾਰੰਗ, ਸ਼ੁੱਧ ਮਲ੍ਹਾਰ, ਬਿਲਾਵਲ ਦੀ ਸੁਰ (ਉਸ ਸੁਰ) ਵਿਚ (ਮਿਲਾ ਕੇ) ਗਾਈ ਹੈ।

ਸੋ ਅਪਨੇ ਸੁਨ ਸ੍ਰਉਨਨ ਮੈ ਬ੍ਰਿਜ ਗਵਾਰਨੀਯਾ ਅਤਿ ਹੀ ਸੁਖੁ ਪਾਯੋ ॥

सो अपने सुन स्रउनन मै बृज गवारनीया अति ही सुखु पायो ॥

ਉਸ (ਸੁਰ) ਨੂੰ ਆਪਣੇ ਕੰਨਾ ਨਾਲ ਸੁਣ ਕੇ ਬ੍ਰਜ ਦੀਆਂ ਗੋਪੀਆਂ ਨੇ ਬਹੁਤ ਹੀ ਸੁਖ ਪਾਇਆ ਹੈ।

ਮੋਹਿ ਰਹੇ ਬਨ ਕੇ ਖਗ ਅਉ ਮ੍ਰਿਗ ਰੀਝ ਰਹੈ ਜਿਨ ਹੂੰ ਸੁਨਿ ਪਾਯੋ ॥੫੭੩॥

मोहि रहे बन के खग अउ मृग रीझ रहै जिन हूँ सुनि पायो ॥५७३॥

ਬਨ ਦੇ ਪੰਛੀ ਅਤੇ ਹਿਰਨ ਮੋਹਿਤ ਹੋ ਗਏ (ਅਤੇ ਹੋਰ ਵੀ) ਜਿਨ੍ਹਾ ਨੇ ਇਸ (ਸੁਰ) ਨੂੰ ਸੁਣ ਲਿਆ ਹੈ ॥੫੭੩॥

ਤਹ ਗਾਵਤ ਗੀਤ ਭਲੈ ਹਰਿ ਜੂ ਕਬਿ ਸ੍ਯਾਮ ਕਹੈ ਕਰਿ ਭਾਵ ਛਬੈ ॥

तह गावत गीत भलै हरि जू कबि स्याम कहै करि भाव छबै ॥

ਕਵੀ ਸ਼ਿਆਮ ਕਹਿੰਦੇ ਹਨ, ਉਥੇ ਸ੍ਰੀ ਕ੍ਰਿਸ਼ਨ ਸੁੰਦਰ ਹਾਵ-ਭਾਵ ਕਰ ਕੇ ਚੰਗੇ ਚੰਗੇ ਗੀਤ ਗਾਉਂਦੇ ਹਨ।

ਮੁਰਲੀ ਜੁਤ ਗ੍ਵਰਾਨਿ ਭੀਤਰ ਰਾਜਤ ਜ੍ਯੋ ਮ੍ਰਿਗਨੀ ਮ੍ਰਿਗ ਬੀਚ ਫਬੈ ॥

मुरली जुत ग्वरानि भीतर राजत ज्यो मृगनी मृग बीच फबै ॥

(ਸ੍ਰੀ ਕ੍ਰਿਸ਼ਨ) ਮੁਰਲੀ ਸਹਿਤ ਉਨ੍ਹਾ ਗੋਪੀਆਂ ਵਿਚ ਬੈਠੇ ਹੋਏ ਹਨ ਜਿਵੇਂ ਹਿਰਨੀਆਂ ਵਿਚ ਹਿਰਨ ਸ਼ੋਭਦਾ ਹੈ।

ਜਿਹ ਕੋ ਸਭ ਲੋਗਨ ਮੈ ਜਸੁ ਗਾਵਤ ਛੂਟਤ ਹੈ ਤਿਨ ਤੇ ਨ ਕਬੈ ॥

जिह को सभ लोगन मै जसु गावत छूटत है तिन ते न कबै ॥

ਜਿਸ ਦਾ ਯਸ਼ ਸਾਰਿਆਂ ਲੋਕਾ ਵਿਚ ਗਾਇਆ ਜਾਦਾ ਹੈ, (ਉਹ) ਉਨ੍ਹਾ (ਗੋਪੀਆਂ) ਤੋਂ ਕਦੇ ਵੀ ਛੁਟ ਨਹੀਂ ਸਕਦਾ।

ਤਿਨਿ ਖੇਲਨ ਕੋ ਮਨ ਗੋਪਿਨ ਕੋ ਛਿਨ ਬੀਚ ਲੀਯੋ ਫੁਨਿ ਚੋਰ ਸਬੈ ॥੫੭੪॥

तिनि खेलन को मन गोपिन को छिन बीच लीयो फुनि चोर सबै ॥५७४॥

ਉਸ ਨੇ ਖੇਡਣ ਲਈ, ਛਿਣ ਭਰ ਵਿਚ ਸਾਰੀਆਂ ਗੋਪੀਆਂ ਦਾ ਮਨ ਚੁਰਾ ਲਿਆ ਹੈ ॥੫੭੪॥

ਕਬਿ ਸ੍ਯਾਮ ਕਹੈ ਉਪਮਾ ਤਿਹ ਕੀ ਜਿਨ ਜੋਬਨ ਰੂਪ ਅਨੂਪ ਗਹਿਯੋ ਹੈ ॥

कबि स्याम कहै उपमा तिह की जिन जोबन रूप अनूप गहियो है ॥

ਕਵੀ ਸ਼ਿਆਮ ਉਸ ਦੀ ਉਪਮਾ ਕਹਿੰਦੇ ਹਨ, ਜਿਸ ਨੇ ਜੋਬਨ ਅਤੇ ਰੂਪ ਅਨੁਪਮ ਕੀਤਾ ਹੋਇਆ ਹੈ।

ਜਾ ਮੁਖ ਦੇਖਿ ਅਨੰਦ ਬਢਿਯੋ ਜਿਹ ਕੋ ਸੁਨਿ ਸ੍ਰਉਨਨ ਸੋਕ ਦਹਿਯੋ ਹੈ ॥

जा मुख देखि अनंद बढियो जिह को सुनि स्रउनन सोक दहियो है ॥

ਜਿਸ ਦਾ ਮੁਖ ਵੇਖ ਕੇ (ਮਨ ਵਿਚ) ਆਨੰਦ ਵਧ ਜਾਂਦਾ ਹੈ ਅਤੇ ਜਿਸ ਦੇ (ਬੋਲਾਂ ਨੂੰ) ਕੰਨਾਂ ਨਾਲ ਸੁਣ ਕੇ (ਮਨ ਦੇ) ਦੁਖ ਨਸ਼ਟ ਹੋ ਜਾਂਦੇ ਹਨ।

ਆਨੰਦ ਕੈ ਬ੍ਰਿਖਭਾਨੁ ਸੁਤਾ ਹਰਿ ਕੇ ਸੰਗ ਜ੍ਵਾਬ ਸੁ ਐਸ ਕਹਿਯੋ ਹੈ ॥

आनंद कै बृखभानु सुता हरि के संग ज्वाब सु ऐस कहियो है ॥

ਆਨੰਦਿਤ ਹੋ ਕੇ ਰਾਧਾ ਨੇ ਸ੍ਰੀ ਕ੍ਰਿਸ਼ਨ ਨਾਲ ਇਸ ਤਰ੍ਹਾਂ ਸੁਆਲ ਜਵਾਬ ਕੀਤੇ ਹਨ।

ਤਾ ਕੇ ਸੁਨੇ ਤ੍ਰੀਯਾ ਮੋਹਿ ਰਹੀ ਸੁਨਿ ਕੈ ਜਿਹ ਕੋ ਹਰਿ ਰੀਝ ਰਹਿਯੋ ਹੈ ॥੫੭੫॥

ता के सुने त्रीया मोहि रही सुनि कै जिह को हरि रीझ रहियो है ॥५७५॥

ਉਸ ਦੇ (ਬੋਲਾਂ ਨੂੰ) ਸੁਣ ਕੇ ਰਾਧਾ ('ਤ੍ਰੀਯਾ') ਮੋਹਿਤ ਹੋ ਰਹੀ ਹੈ ਅਤੇ ਜਿਸ ਦੀਆਂ (ਗੱਲਾਂ ਨੂੰ) ਸੁਣ ਕੇ ਸ੍ਰੀ ਕ੍ਰਿਸ਼ਨ ਪ੍ਰਸੰਨ ਹੋ ਰਹੇ ਹਨ ॥੫੭੫॥

ਗ੍ਵਾਰਨੀਯਾ ਮਿਲ ਕੈ ਸੰਗਿ ਕਾਨ੍ਹ ਕੈ ਖੇਲਤ ਹੈ ਕਬਿ ਸ੍ਯਾਮ ਸਬੈ ॥

ग्वारनीया मिल कै संगि कान्रह कै खेलत है कबि स्याम सबै ॥

ਕਵੀ ਸ਼ਿਆਮ (ਕਹਿੰਦੇ ਹਨ) ਸਾਰੀਆਂ ਗੋਪੀਆਂ ਮਿਲ ਕੇ ਕ੍ਰਿਸ਼ਨ ਨਾਲ ਖੇਡਦੀਆਂ ਹਨ।

ਨ ਰਹੀ ਤਿਨ ਕੋ ਸੁਧਿ ਅੰਗਨ ਕੀ ਨਹਿ ਚੀਰਨ ਕੀ ਤਿਨ ਕੋ ਸੁ ਤਬੈ ॥

न रही तिन को सुधि अंगन की नहि चीरन की तिन को सु तबै ॥

ਉਨ੍ਹਾਂ ਨੂੰ ਉਸ ਸਮੇਂ ਨਾ ਤਾਂ ਸ਼ਰੀਰਾਂ ਦੀ ਅਤੇ ਨਾ ਹੀ ਬਸਤ੍ਰਾਂ ਦੀ ਹੋਸ਼ ਰਹੀ ਹੈ।

ਸੁ ਗਨੋ ਕਹ ਲਉ ਤਿਨ ਕੀ ਉਪਮਾ ਅਤਿ ਹੀ ਗਨ ਮੈ ਮਨਿ ਤਾ ਕੀ ਛਬੈ ॥

सु गनो कह लउ तिन की उपमा अति ही गन मै मनि ता की छबै ॥

ਉਨ੍ਹਾ ਦੀ ਉਪਮਾ ਕਿਥੋਂ ਤਕ ਕਰਾ, (ਉਨ੍ਹਾ ਦੀ) ਸੁੰਦਰਤਾ ਨੂੰ ਬਹੁਤ ਅਧਿਕ ਸਮਝ ਕੇ ਮਨ ਵਿਚ (ਹੀ ਚੁਪ ਕਰ ਕੇ ਸਮੇਟੀ ਰਖਦਾ ਹਾ)।

ਮਨ ਭਾਵਨ ਗਾਵਨ ਕੀ ਚਰਚਾ ਕਛੁ ਥੋਰੀਯੈ ਹੈ ਸੁਨਿ ਲੇਹੁ ਅਬੈ ॥੫੭੬॥

मन भावन गावन की चरचा कछु थोरीयै है सुनि लेहु अबै ॥५७६॥

ਮਨ ਨੂੰ ਚੰਗੀ ਲਗਣ ਵਾਲੀ (ਸ੍ਰੀ ਕ੍ਰਿਸ਼ਨ ਦੇ) ਗਾਉਣ ਦੀ ਥੋੜੀ ਜਿਹੀ ਚਰਚਾ ਇਥੇ ਕਰ ਲੈਂਦੇ ਹਾ, ਹੁਣ ਧਿਆਨ ਦੇ ਕੇ ਸੁਣੋ ॥੫੭੬॥

ਕਾਨ੍ਹ ਜੂ ਬਾਚ ॥

कान्रह जू बाच ॥

ਕ੍ਰਿਸ਼ਨ ਜੀ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਬਾਤ ਕਹੀ ਤਿਨ ਸੋ ਕ੍ਰਿਸਨ ਅਤਿ ਹੀ ਬਿਹਸਿ ਕੈ ਚੀਤਿ ॥

बात कही तिन सो कृसन अति ही बिहसि कै चीति ॥

ਕ੍ਰਿਸ਼ਨ ਨੇ ਚਿਤ ਵਿਚ ਬਹੁਤ ਖ਼ੁਸ਼ ਹੋ ਕੇ ਉਨ੍ਹਾ ਨੂੰ (ਇਹ) ਗੱਲ ਕਹੀ,

ਮੀਤ ਰਸਹਿ ਕੀ ਰੀਤਿ ਸੋ ਕਹਿਯੋ ਸੁ ਗਾਵਹੁ ਗੀਤ ॥੫੭੭॥

मीत रसहि की रीति सो कहियो सु गावहु गीत ॥५७७॥

ਹੇ ਮਿਤਰ (ਭਾਵ ਵਾਲੀਓ!) (ਮੈਂ) ਪ੍ਰੇਮ-ਰਸ ਦੀ ਰੀਤ ਅਨੁਸਾਰ ਹੀ ਕਹਿੰਦਾ ਹਾ, (ਤੁਸੀਂ) ਕੋਈ ਗੀਤ ਗਾਉ ॥੫੭੭॥

ਸਵੈਯਾ ॥

सवैया ॥

ਸਵੈਯਾ:

ਬਤੀਆ ਸੁਨਿ ਕੈ ਸਭ ਗ੍ਵਾਰਨੀਯਾ ਸੁਭ ਗਾਵਤ ਸੁੰਦਰ ਗੀਤ ਸਭੈ ॥

ਬਤੀਆ ਸੁਨਿ ਕੈ ਸਭ ਗ੍ਵਾਰਨੀਯਾ ਸੁਭ ਗਾਵਤ ਸੁੰਦਰ ਗੀਤ ਸਭੈ ॥

(ਸ੍ਰੀ ਕ੍ਰਿਸ਼ਨ ਦੀਆਂ) ਗੱਲਾ ਸੁਣ ਕੇ ਸਾਰੀਆਂ ਗੋਪੀਆਂ ਸ਼ੁਭ ਅਤੇ ਸੁੰਦਰ ਗੀਤ ਗਾਉਣ ਲਗੀਆਂ।

ਸਿੰਧੁ ਸੁਤਾ ਰੁ ਘ੍ਰਿਤਾਚੀ ਤ੍ਰੀਯਾ ਇਨ ਸੀ ਨਹੀ ਨਾਚਤ ਇੰਦ੍ਰ ਸਭੈ ॥

सिंधु सुता रु घृताची त्रीया इन सी नही नाचत इंद्र सभै ॥

ਰੰਭਾ ('ਸਿੰਧ ਸੁਤਾ') ਅਤੇ ਘ੍ਰਿਤਾਚੀ (ਨਾ ਦੀਆਂ) ਅਪੱਛਰਾਵਾ ਇਨ੍ਹਾ ਵਾਗ ਇੰਦਰ ਸਭਾ ਵਿਚ ਨਹੀਂ ਨਚ ਸਕਦੀਆਂ।

ਦਿਵਯਾ ਇਨ ਕੇ ਸੰਗਿ ਖੇਲਤ ਹੈ ਗਜ ਕੋ ਕਬਿ ਸ੍ਯਾਮ ਸੁ ਦਾਨ ਅਭੈ ॥

दिवया इन के संगि खेलत है गज को कबि स्याम सु दान अभै ॥

ਕਵੀ ਸ਼ਿਆਮ (ਕਹਿੰਦੇ ਹਨ) ਗਜਰਾਜ ਨੂੰ ਅਭੈਦਾਨ ਦੇਣ ਵਾਲਾ ('ਦਿਵਯਾ', ਸ੍ਰੀ ਕ੍ਰਿਸ਼ਨ) ਇਨ੍ਹਾ ਨਾਲ ਖੇਡ ਰਿਹਾ ਹੈ।

ਚੜ ਕੈ ਸੁ ਬਿਵਾਨਨ ਸੁੰਦਰ ਮੈ ਸੁਰ ਦੇਖਨ ਆਵਤ ਤਿਆਗ ਨਭੈ ॥੫੭੮॥

चड़ कै सु बिवानन सुँदर मै सुर देखन आवत तिआग नभै ॥५७८॥

ਆਕਾਸ਼ ਨੂੰ ਤਿਆਗ ਕੇ ਅਤੇ ਸੁੰਦਰ ਵਿਮਾਨਾ ਵਿਚ ਚੜ੍ਹ ਕੇ ਦੇਵਤੇ (ਇਨ੍ਹਾ ਦਾ) ਨਾਚ ਵੇਖਣ ਲਈ ਆਉਂਦੇ ਹਨ ॥੫੭੮॥

ਤ੍ਰੇਤਹਿ ਹੋ ਜਿਨਿ ਰਾਮ ਬਲੀ ਜਗ ਜੀਤਿ ਮਰਿਯੋ ਸੁ ਧਰਿਯੋ ਅਤਿ ਸੀਲਾ ॥

त्रेतहि हो जिनि राम बली जग जीति मरियो सु धरियो अति सीला ॥

ਤ੍ਰੇਤਾ ਯੁਗ ਵਿਚ ਜਿਸ ਨੇ ਰਾਮ (ਦਾ ਅਵਤਾਰ ਧਾਰ ਕੇ) ਬਲਵਾਨ ਰਾਵਣ ('ਜਗਜੀਤ') ਨੂੰ ਮਾਰਿਆ ਸੀ ਅਤੇ ਅਤਿ ਅਧਿਕ ਸ਼ਿਸ਼ਟਾਚਾਰ ਧਾਰਨ ਕੀਤਾ ਸੀ।

ਗਾਇ ਕੈ ਗੀਤ ਭਲੀ ਬਿਧਿ ਸੋ ਫੁਨਿ ਗ੍ਵਾਰਿਨ ਬੀਚ ਕਰੈ ਰਸ ਲੀਲਾ ॥

गाइ कै गीत भली बिधि सो फुनि ग्वारिन बीच करै रस लीला ॥

(ਉਹੀ ਹੁਣ ਕ੍ਰਿਸ਼ਨ ਹੋ ਕੇ) ਚੰਗੀ ਤਰ੍ਹਾ ਨਾਲ ਗੀਤ ਗਾ ਰਿਹਾ ਹੈ ਅਤੇ ਫਿਰ ਗੋਪੀਆਂ ਵਿਚ ਰਾਸ-ਲੀਲਾ ਕਰ ਰਿਹਾ ਹੈ।

ਰਾਜਤ ਹੈ ਜਿਹ ਕੋ ਤਨ ਸ੍ਯਾਮ ਬਿਰਾਜਤ ਊਪਰ ਕੋ ਪਟ ਪੀਲਾ ॥

राजत है जिह को तन स्याम बिराजत ऊपर को पट पीला ॥

ਜਿਸ ਦਾ ਸਾਵਲਾ ਸ਼ਰੀਰ ਸ਼ੋਭਾ ਪਾ ਰਿਹਾ ਹੈ ਅਤੇ ਜਿਸ ਉਤੇ ਪੀਲਾ ਬਸਤ੍ਰ ਸ਼ੋਭ ਰਿਹਾ ਹੈ।

ਖੇਲਤ ਸੋ ਸੰਗਿ ਗੋਪਿਨ ਕੈ ਕਬਿ ਸ੍ਯਾਮ ਕਹੈ ਜਦੁਰਾਇ ਹਠੀਲਾ ॥੫੭੯॥

खेलत सो संगि गोपिन कै कबि स्याम कहै जदुराइ हठीला ॥५७९॥

ਕਵੀ ਸ਼ਿਆਮ ਕਹਿੰਦੇ ਹਨ, (ਉਹੀ ਹੁਣ) ਹਠੀਲੇ ਕ੍ਰਿਸ਼ਨ ਦੇ ਰੂਪ ਵਿਚ ਗੋਪੀਆਂ ਨਾਲ ਖੇਡ ਰਿਹਾ ਹੈ ॥੫੭੯॥

ਬੋਲਤ ਹੈ ਜਹ ਕੋਕਿਲਕਾ ਅਰੁ ਸੋਰ ਕਰੈ ਚਹੂੰ ਓਰ ਰਟਾਸੀ ॥

बोलत है जह कोकिलका अरु सोर करै चहूँ ओर रटासी ॥

ਜਿਥੇ ਕੋਇਲਾ ਬੋਲ ਰਹੀਆਂ ਹਨ ਅਤੇ ਚੌਹਾ ਪਾਸੇ ਮੋਰ ('ਰਟਾਸੀ') ਸ਼ੋਰ ਮਚਾ ਰਹੇ ਹਨ।

ਸ੍ਯਾਮ ਕਹੈ ਤਿਹ ਸ੍ਯਾਮ ਕੀ ਦੇਹ ਰਜੈ ਅਤਿ ਸੁੰਦਰ ਮੈਨ ਘਟਾ ਸੀ ॥

स्याम कहै तिह स्याम की देह रजै अति सुँदर मैन घटा सी ॥

(ਕਵੀ) ਸ਼ਿਆਮ ਕਹਿੰਦੇ ਹਨ, ਉਥੇ ਸ੍ਰੀ ਕ੍ਰਿਸ਼ਨ ਦੀ ਦੇਹ ਕਾਮਦੇਵ ਵਰਗੀ ਸ਼ੋਭਾ ਪਾ ਰਹੀ ਹੈ।

ਤਾ ਪਿਖਿ ਕੈ ਮਨ ਗ੍ਵਾਰਿਨ ਤੇ ਉਪਜੀ ਅਤਿ ਹੀ ਮਨੋ ਘੋਰ ਘਟਾ ਸੀ ॥

ता पिखि कै मन ग्वारिन ते उपजी अति ही मनो घोर घटा सी ॥

ਉਸ ਨੂੰ ਵੇਖ ਕੇ ਗੋਪੀਆਂ ਦੇ ਮਨ ਵਿਚ ਅਤਿ ਅਧਿਕ (ਪ੍ਰੀਤ) ਪੈਦਾ ਹੋ ਗਈ ਹੈ, ਮਾਨੋ ਕਾਲੀਆਂ ਘਟਾਵਾ (ਛਾ ਗਈਆਂ ਹੋਣ)।

ਤਾ ਮਹਿ ਯੌ ਬ੍ਰਿਖਭਾਨ ਸੁਤਾ ਦਮਕੈ ਮਨੋ ਸੁੰਦਰ ਬਿਜੁ ਛਟਾ ਸੀ ॥੫੮੦॥

ता महि यौ बृखभान सुता दमकै मनो सुँदर बिजु छटा सी ॥५८०॥

ਉਨ੍ਹਾ (ਸਾਰੀਆਂ) ਵਿਚ ਰਾਧਾ ਇੰਜ ਚਮਕ ਰਹੀ ਸੀ ਮਾਨੋ (ਕਾਲੇ ਬਦਲਾ ਵਿਚ) ਬਿਜਲੀ (ਚਮਕ ਰਹੀ ਹੋਵੇ) ॥੫੮੦॥

ਅੰਜਨ ਹੈ ਜਿਹ ਆਖਨ ਮੈ ਅਰੁ ਬੇਸਰ ਕੋ ਜਿਹ ਭਾਵ ਨਵੀਨੋ ॥

अंजन है जिह आखन मै अरु बेसर को जिह भाव नवीनो ॥

ਜਿਸ ਦੀਆਂ ਅੱਖੀਆਂ ਵਿਚ ਸੁਰਮਾ (ਪਿਆ ਹੋਇਆ) ਹੈ ਅਤੇ ਜਿਸ ਦੀ ਨੱਥ ਤੋਂ ਨਵੇਂ ਭਾਵ (ਪ੍ਰਗਟ ਹੁੰਦੇ ਹਨ)।

ਜਾ ਮੁਖ ਕੀ ਸਮ ਚੰਦ ਪ੍ਰਭਾ ਜਸੁ ਤਾ ਛਬਿ ਕੋ ਕਬਿ ਨੇ ਲਖਿ ਲੀਨੋ ॥

जा मुख की सम चंद प्रभा जसु ता छबि को कबि ने लखि लीनो ॥

ਜਿਸ ਦੇ ਮੂੰਹ ਦੀ ਚਮਕ ਚੰਦ੍ਰਮਾ ਸਮਾਨ ਹੈ, ਉਸ ਦੀ ਛਬੀ ਦੇ ਯਸ਼ ਨੂੰ ਕਵੀ ਨੇ ਇਸ ਤਰ੍ਹਾ ਵਿਚਾਰਿਆ ਹੈ।

ਸਾਜ ਸਭੈ ਸਜ ਕੈ ਸੁਭ ਸੁੰਦਰ ਭਾਲ ਬਿਖੈ ਬਿੰਦੂਆ ਇਕ ਦੀਨੋ ॥

साज सभै सज कै सुभ सुँदर भाल बिखै बिंदूआ इक दीनो ॥

ਉਸ (ਰਾਧਾ) ਨੇ ਸਭ ਤਰ੍ਹਾ ਦੇ ਸ਼ਿੰਗਾਰ ਕਰ ਕੇ ਅਤੇ ਮੱਥੇ ਉਤੇ ਇਕ ਬਿੰਦੀ ਲਾ ਲਈ ਹੈ।

ਦੇਖਤ ਹੀ ਹਰਿ ਰੀਝ ਰਹੇ ਮਨ ਕੋ ਸਬ ਸੋਕ ਬਿਦਾ ਕਰ ਦੀਨੋ ॥੫੮੧॥

देखत ही हरि रीझ रहे मन को सब सोक बिदा कर दीनो ॥५८१॥

(ਉਸ ਨੂੰ) ਵੇਖਦਿਆਂ ਹੀ ਸ੍ਰੀ ਕ੍ਰਿਸ਼ਨ ਰੀਝ ਗਏ ਹਨ ਅਤੇ ਆਪਣੇ ਮਨ ਦੇ ਸਾਰੇ ਗ਼ਮਾ ਨੂੰ ਦੂਰ ਕਰ ਦਿੱਤਾ ਹੈ ॥੫੮੧॥

ਬ੍ਰਿਖਭਾਨੁ ਸੁਤਾ ਸੰਗ ਖੇਲਨ ਕੀ ਹਸਿ ਕੈ ਹਰਿ ਸੁੰਦਰ ਬਾਤ ਕਹੈ ॥

बृखभानु सुता संग खेलन की हसि कै हरि सुँदर बात कहै ॥

ਰਾਧਾ ਨਾਲ ਖੇਡਣ ਲਈ ਸ੍ਰੀ ਕ੍ਰਿਸ਼ਨ ਨੇ ਹਸ ਕੇ (ਇਕ) ਸੁੰਦਰ ਗੱਲ ਕਹੀ।

ਸੁਨਏ ਜਿਹ ਕੇ ਮਨਿ ਆਨੰਦ ਬਾਢਤ ਜਾ ਸੁਨ ਕੈ ਸਭ ਸੋਕ ਦਹੈ ॥

सुनए जिह के मनि आनंद बाढत जा सुन कै सभ सोक दहै ॥

ਜਿਸ ਦੇ ਸੁਣਦਿਆਂ ਹੀ ਮਨ ਵਿਚ ਆਨੰਦ ਵਧ ਗਿਆ ਅਤੇ ਜਿਸ ਨੂੰ ਸੁਣ ਕੇ ਸਾਰੇ ਗ਼ਮ ਨਸ਼ਟ ਹੋ ਗਏ।

ਤਿਹ ਕਉਤੁਕ ਕੌ ਮਨ ਗੋਪਿਨ ਕੋ ਕਬਿ ਸ੍ਯਾਮ ਕਹੈ ਦਿਖਬੋ ਈ ਚਹੈ ॥

तिह कउतुक कौ मन गोपिन को कबि सयाम कहै दिखबो ई चहै ॥

ਕਵੀ ਸ਼ਿਆਮ ਕਹਿੰਦੇ ਹਨ, ਉਸ ਕੌਤਕ ਨੂੰ ਗੋਪੀਆਂ ਦਾ ਮਨ ਵੇਖਣਾ ਹੀ ਚਾਹੁੰਦਾ ਹੈ।

ਨਭਿ ਮੈ ਪਿਖਿ ਕੈ ਸੁਰ ਗੰਧ੍ਰਬ ਜਾਇ ਚਲਿਯੋ ਨਹਿ ਜਾਇ ਸੁ ਰੀਝ ਰਹੈ ॥੫੮੨॥

नभि मै पिखि कै सुर गंध्रब जाइ चलियो नहि जाइ सु रीझ रहै ॥५८२॥

ਆਕਾਸ਼ ਵਿਚ ਜਾਂਦੇ ਹੋਇਆਂ ਦੇਵਤਿਆਂ ਅਤੇ ਗੰਧਰਬਾ ਨੇ (ਉਸ ਕੌਤਕ ਨੂੰ) ਵੇਖ ਲਿਆ, (ਤਾ ਉਨ੍ਹਾ ਤੋਂ) ਤੁਰਿਆਂ ਨਹੀਂ ਗਿਆ, ਪ੍ਰਸੰਨ ਹੋ ਕੇ ਉਥੇ ਹੀ ਖੜੋ ਗਏ ॥੫੮੨॥

ਕਬਿ ਸ੍ਯਾਮ ਕਹੈ ਤਿਹ ਕੀ ਉਪਮਾ ਜਿਹ ਕੇ ਫੁਨਿ ਉਪਰ ਪੀਤ ਪਿਛਉਰੀ ॥

कबि स्याम कहै तिह की उपमा जिह के फुनि उपर पीत पिछउरी ॥

ਕਵੀ ਸ਼ਿਆਮ ਉਸ ਦੀ ਉਪਮਾ ਕਹਿੰਦੇ ਹਨ, ਜਿਸ ਦੇ ਸਿਰ ਉਪਰ ਪੀਲੇ ਰੰਗ ਦਾ ਦੁਪੱਟਾ ਹੈ।

ਤਾਹੀ ਕੇ ਆਵਤ ਹੈ ਚਲਿ ਕੈ ਢਿਗ ਸੁੰਦਰ ਗਾਵਤ ਸਾਰੰਗ ਗਉਰੀ ॥

ताही के आवत है चलि कै ढिग सुँदर गावत सारंग गउरी ॥

ਉਸ ਕੋਲ ਸੁੰਦਰ ਗੋਪੀਆਂ ਸਾਰੰਗ ਅਤੇ ਗੌੜੀ (ਰਾਗਾ ਨੂੰ) ਗਾਉਂਦੀਆਂ ਹੋਈਆਂ ਚਲ ਕੇ ਆ ਗਈਆਂ ਹਨ।

ਸਾਵਲੀਆ ਹਰਿ ਕੈ ਢਿਗ ਆਇ ਰਹੀ ਅਤਿ ਰੀਝ ਇਕਾਵਤ ਦਉਰੀ ॥

सावलीआ हरि कै ढिग आइ रही अति रीझ इकावत दउरी ॥

ਸਾਵਲੇ ਕ੍ਰਿਸ਼ਨ ਦੇ ਨੇੜੇ ਆ ਕੇ ਪ੍ਰਸੰਨ ਹੋ ਰਹੀਆਂ ਹਨ ਅਤੇ ਇਕ ਦੌੜਦੀਆਂ ਆ ਰਹੀਆਂ ਹਨ।

ਇਉ ਉਪਮਾ ਉਪਜੀ ਲਖਿ ਫੂਲ ਰਹੀ ਲਪਟਾਇ ਮਨੋ ਤ੍ਰੀਯ ਭਉਰੀ ॥੫੮੩॥

इउ उपमा उपजी लखि फूल रही लपटाइ मनो त्रीय भउरी ॥५८३॥

(ਇਸ ਦ੍ਰਿਸ਼ ਨੂੰ ਵੇਖ ਕੇ ਕਵੀ ਦੇ ਮਨ ਵਿਚ) ਇਸ ਤਰ੍ਹਾ ਦੀ ਉਪਮਾ ਪੈਦਾ ਹੋਈ ਹੈ ਮਾਨੋ (ਕ੍ਰਿਸ਼ਨ ਨੂੰ) ਫੁਲ ਸਮਝ ਕੇ ਇਸਤਰੀ ਰੂਪ ਭੌਰੀ ਲਿਪਟ ਰਹੀ ਹੋਵੇ ॥੫੮੩॥

ਸ੍ਯਾਮ ਕਹੈ ਤਿਹ ਕੀ ਉਪਮਾ ਜੋਊ ਦੈਤਨ ਕੋ ਰਿਪੁ ਬੀਰ ਜਸੀ ਹੈ ॥

स्याम कहै तिह की उपमा जोऊ दैतन को रिपु बीर जसी है ॥

(ਕਵੀ) ਸ਼ਿਆਮ ਉਸ ਦੀ ਉਪਮਾ ਕਹਿੰਦੇ ਹਨ ਜੋ ਦੈਂਤਾ ਦਾ ਵੈਰੀ ਯਸ਼ ਵਾਲਾ ਸ਼ੂਰਵੀਰ ਹੈ।

ਜੇ ਤਪ ਬੀਚ ਬਡੋ ਤਪੀਆ ਰਸ ਬਾਤਨ ਮੈ ਅਤਿ ਹੀ ਜੁ ਰਸੀ ਹੈ ॥

जे तप बीच बडो तपीआ रस बातन मै अति ही जु रसी है ॥

ਜੋ ਤਪਸਵੀਆਂ ਵਿਚ ਵੱਡਾ ਤਪਸਵੀ ਅਤੇ (ਪ੍ਰੇਮ) ਰਸ ਦੀਆਂ ਗੱਲਾ ਦਾ ਬਹੁਤ ਰਸੀਆ ਹੈ।

ਜਾਹੀ ਕੋ ਕੰਠ ਕਪੋਤ ਸੋ ਹੈ ਜਿਹ ਭਾ ਮੁਖ ਕੀ ਸਮ ਜੋਤਿ ਸਸੀ ਹੈ ॥

जाही को कंठ कपोत सो है जिह भा मुख की सम जोति ससी है ॥

ਜਿਸ ਦਾ ਗਲਾ ਕਬੂਤਰ ਵਰਗਾ ਹੈ ਅਤੇ ਜਿਸ ਦੇ ਮੁਖ ਦੀ ਚਮਕ ਚੰਦ੍ਰਮਾ ਦੀ ਜੋਤਿ ਵਰਗੀ ਹੈ।

ਤਾ ਮ੍ਰਿਗਨੀ ਤ੍ਰੀਯ ਮਾਰਨ ਕੋ ਹਰਿ ਭਉਹਨਿ ਕੀ ਅਰੁ ਪੰਚ ਕਸੀ ਹੈ ॥੫੮੪॥

ता मृगनी त्रीय मारन को हरि भउहनि की अरु पंच कसी है ॥५८४॥

ਉਸ ਨੇ ਇਸਤਰੀ ਰੂਪ ਹਿਰਨੀ ਨੂੰ ਮਾਰਨ ਲਈ ਭੌਆਂ ਰੂਪ ਕਮਾਨ ਦਾ ਚਿੱਲਾ ਚੜ੍ਹਾਇਆ ਹੈ ॥੫੮੪॥

ਫਿਰਿ ਕੈ ਹਰਿ ਗ੍ਵਾਰਿਨ ਕੇ ਸੰਗ ਹੋ ਫੁਨਿ ਗਾਵਤ ਸਾਰੰਗ ਰਾਮਕਲੀ ਹੈ ॥

फिरि कै हरि ग्वारिन के संग हो फुनि गावत सारंग रामकली है ॥

ਸ੍ਰੀ ਕ੍ਰਿਸ਼ਨ ਗੋਪੀਆਂ ਦੇ ਨਾਲ ਨਾਲ ਫਿਰਦਾ ਹੈ ਅਤੇ ਫਿਰ ਸਾਰੰਗ ਅਤੇ ਰਾਮਕਲੀ (ਰਾਗਾ ਨੂੰ ਬੰਸਰੀ ਉਤੇ) ਗਾਉਂਦਾ ਹੈ।

ਗਾਵਤ ਹੈ ਮਨ ਆਨੰਦ ਕੈ ਬ੍ਰਿਖਭਾਨੁ ਸੁਤਾ ਸੰਗਿ ਜੂਥ ਅਲੀ ਹੈ ॥

गावत है मन आनंद कै बृखभानु सुता संगि जूथ अली है ॥

ਰਾਧਾ ਆਪਣੀਆਂ ਸਹੇਲੀਆਂ ਦੀ ਟੋਲੀ ਲੈ ਕੇ ਅਤੇ ਮਨ ਵਿਚ ਆਨੰਦਿਤ ਹੋ ਕੇ ਗਾਉਂਦੀ ਹੈ।

ਤਾ ਸੰਗ ਡੋਲਤ ਹੈ ਭਗਵਾਨ ਜੋਊ ਅਤਿ ਸੁੰਦਰਿ ਰਾਧੇ ਭਲੀ ਹੈ ॥

ता संग डोलत है भगवान जोऊ अति सुँदरि राधे भली है ॥

ਜੋ ਬਹੁਤ ਹੀ ਸੁੰਦਰ ਅਤੇ ਚੰਗੀ ਹੈ, ਉਸ ਰਾਧਾ ਨਾਲ ਸ੍ਰੀ ਕ੍ਰਿਸ਼ਨ ਡੋਲਦੇ ਫਿਰਦੇ ਹਨ

ਰਾਜਤ ਹੈ ਜਿਹ ਕੋ ਸਸਿ ਸੋ ਮੁਖ ਛਾਜਤ ਭਾ ਦ੍ਰਿਗ ਕੰਜ ਕਲੀ ਹੈ ॥੫੮੫॥

राजत है जिह को ससि सो मुख छाजत भा द्रिग कंज कली है ॥५८५॥

ਜਿਸ ਦਾ ਮੁਖ ਚੰਦ੍ਰਮਾ ਵਾਗ ਸ਼ੋਭਦਾ ਹੈ ਅਤੇ (ਜਿਸ ਦੇ) ਨੈਣਾ ਦੀ ਸ਼ੋਭਾ ਕਮਲ ਦੀ ਕਲੀ ਵਰਗੀ ਹੈ ॥੫੮੫॥

ਬ੍ਰਿਖਭਾਨੁ ਸੁਤਾ ਸੰਗ ਬਾਤ ਕਹੀ ਕਬਿ ਸ੍ਯਾਮ ਕਹੈ ਹਰਿ ਜੂ ਰਸਵਾਰੇ ॥

बृखभानु सुता संग बात कही कबि स्याम कहै हरि जू रसवारे ॥

ਕਵੀ ਸ਼ਿਆਮ ਕਹਿੰਦੇ ਹਨ, ਰਾਧਾ ਨੇ ਰਸੀਏ ਸ੍ਰੀ ਕ੍ਰਿਸ਼ਨ ਨੂੰ (ਇਹ) ਗੱਲ ਕਹੀ।

ਜਾ ਮੁਖ ਕੀ ਸਮ ਚੰਦ ਪ੍ਰਭਾ ਜਿਹ ਕੇ ਮ੍ਰਿਗ ਸੇ ਦ੍ਰਿਗ ਸੁੰਦਰ ਕਾਰੇ ॥

जा मुख की सम चंद प्रभा जिह के मृग से द्रिग सुँदर कारे ॥

ਜਿਸ ਦੇ ਮੂੰਹ ਦੀ ਚਮਕ ਚੰਦ੍ਰਮਾ ਵਰਗੀ ਹੈ ਅਤੇ ਜਿਸ (ਦੀਆਂ ਅੱਖੀਆਂ) ਹਿਰਨ ਦੀਆਂ ਅੱਖੀਆਂ ਦੇ ਸਮਾਨ ਕਾਲੀਆਂ ਹਨ।

ਕੇਹਰਿ ਸੀ ਜਿਹ ਕੀ ਕਟਿ ਹੈ ਤਿਨ ਹੂੰ ਬਚਨਾ ਇਹ ਭਾਤਿ ਉਚਾਰੇ ॥

केहरि सी जिह की कटि है तिन हूँ बचना इह भाति उचारे ॥

ਜਿਸ ਦਾ ਲਕ ਸ਼ੇਰ ਵਰਗਾ ਪਤਲਾ ਹੈ, ਉਹ (ਸ੍ਰੀ ਕ੍ਰਿਸ਼ਨ ਨੂੰ) ਇਸ ਤਰ੍ਹਾ ਬਚਨ ਕਹਿੰਦੀ ਹੈ।

ਸੋ ਸੁਨਿ ਕੈ ਸਭ ਗ੍ਵਾਰਨੀਯਾ ਮਨ ਕੇ ਸਭਿ ਸੋਕ ਬਿਦਾ ਕਰਿ ਡਾਰੇ ॥੫੮੬॥

सो सुनि कै सभ ग्वारनीया मन के सभि सोक बिदा करि डारे ॥५८६॥

ਉਨ੍ਹਾ ਨੂੰ ਸੁਣ ਕੇ ਸਾਰੀਆਂ ਗੋਪੀਆਂ ਮਨ ਦੇ ਸੋਗ ਮਿਟਾ ਦਿੰਦੀਆਂ ਹਨ ॥੫੮੬॥

ਹਸਿ ਕੈ ਤਿਹ ਬਾਤ ਕਹੀ ਰਸ ਕੀ ਸੁ ਪ੍ਰਭਾ ਜਿਨ ਹੂੰ ਬੜਵਾਨਲ ਲੀਲੀ ॥

हसि कै तिह बात कही रस की सु प्रभा जिन हूँ बड़वानल लीली ॥

ਜਿਸ ਨੇ ਸਮੁੰਦਰ ਦੀ ਅੱਗ ('ਬੜਵਾਨਲ') ਦੀ ਚਮਕ ਨੂੰ ਨਿਗਲ ਲਿਆ ਸੀ, ਉਸ ਨੇ ਹਸ ਕੇ ਬੜੇ (ਪ੍ਰੇਮ) ਰਸ ਦੀ ਗੱਲ ਕਹਿ ਦਿੱਤੀ।

ਜੋ ਜਗ ਬੀਚ ਰਹਿਯੋ ਰਵਿ ਕੈ ਨਰ ਕੈ ਤਰੁ ਕੈ ਗਜ ਅਉਰ ਪਪੀਲੀ ॥

जो जग बीच रहियो रवि कै नर कै तरु कै गज अउर पपीली ॥

ਜੋ ਜਗਤ ਵਿਚ, ਸੂਰਜ ਵਿਚ, ਨਰਾ ਵਿਚ, ਬ੍ਰਿਛਾ ਵਿਚ ਅਤੇ ਹਾਥੀ ਤੋਂ ਲੈ ਕੇ ਕੀੜੀ ਵਿਚ ਵਿਆਪਤ ਹੈ।

ਮੁਖ ਤੇ ਤਿਨ ਸੁੰਦਰ ਬਾਤ ਕਹੀ ਸੰਗ ਗ੍ਵਾਰਨਿ ਕੇ ਅਤਿ ਸਹੀ ਸੁ ਰਸੀਲੀ ॥

मुख ते तिन सुँदर बात कही संग ग्वारनि के अति सही सु रसीली ॥

ਉਸ ਨੇ (ਆਪਣੇ) ਮੂੰਹ ਤੋਂ ਗੋਪੀਆਂ ਨਾਲ ਸੁੰਦਰ ਗੱਲ ਕੀਤੀ ਜੋ ਬਹੁਤ ਹੀ ਰਸੀਲੀ ਸੀ।

ਤਾ ਸੁਨਿ ਕੈ ਸਭ ਰੀਝ ਰਹੀ ਸੁਨਿ ਰੀਝ ਰਹੀ ਬ੍ਰਿਖਭਾਨੁ ਛਬੀਲੀ ॥੫੮੭॥

ता सुनि कै सभ रीझ रही सुनि रीझ रही बृखभानु छबीली ॥५८७॥

ਉਸ ਨੂੰ ਸੁਣ ਕੇ ਸਾਰੀਆਂ (ਗੋਪੀਆਂ) ਖ਼ੁਸ਼ ਹੋ ਰਹੀਆਂ ਹਨ ਅਤੇ ਛਬੀਲੀ ਰਾਧਾ ਵੀ ਸੁਣ ਕੇ ਰੀਝ ਰਹੀ ਹੈ ॥੫੮੭॥

ਗ੍ਵਾਰਨੀਯਾ ਸੁਨਿ ਸ੍ਰਉਨਨ ਮੈ ਬਤੀਆ ਹਰਿ ਕੀ ਅਤਿ ਹੀ ਮਨ ਭੀਨੋ ॥

ग्वारनीया सुनि स्रउनन मै बतीआ हरि की अति ही मन भीनो ॥

ਕ੍ਰਿਸ਼ਨ ਦੀਆਂ ਗੱਲਾ ਨੂੰ ਕੰਨਾ ਨਾਲ ਸੁਣ ਕੇ ਗੋਪੀਆਂ ਦਾ ਮਨ (ਪ੍ਰੇਮ ਨਾਲ) ਬਹੁਤ ਭਿਜ ਗਿਆ ਹੈ।

ਕੰਠਸਿਰੀ ਅਰੁ ਬੇਸਰਿ ਮਾਗ ਧਰੈ ਜੋਊ ਸੁੰਦਰ ਸਾਜ ਨਵੀਨੋ ॥

कंठसिरी अरु बेसरि माग धरै जोऊ सुँदर साज नवीनो ॥

ਕੰਠਾ ਅਤੇ ਬੁਲਾਕ (ਆਦਿਕ) ਜ਼ੇਵਰ ਪਾ ਕੇ ਅਤੇ ਮਾਗ (ਵਿਚ ਸੰਧੂਰ ਭਰ ਕੇ) ਜਿਨ੍ਹਾ ਗੋਪੀਆਂ ਨੇ ਨਵਾ ਨਵਾ ਸ਼ਿੰਗਾਰ ਕੀਤਾ ਹੋਇਆ ਸੀ।

ਜੋ ਅਵਤਾਰਨ ਤੇ ਅਵਤਾਰ ਕਹੈ ਕਬਿ ਸ੍ਯਾਮ ਜੁ ਹੈ ਸੁ ਨਗੀਨੋ ॥

जो अवतारन ते अवतार कहै कबि स्याम जु है सु नगीनो ॥

ਕਵੀ ਸ਼ਿਆਮ ਕਹਿੰਦੇ ਹਨ, ਜੋ ਕ੍ਰਿਸ਼ਨ ਅਵਤਾਰਾ ਦਾ ਵੀ ਅਵਤਾਰ ਹੈ, ਉਹ (ਗੋਪੀਆਂ ਰੂਪ ਗਹਿਣੇ ਦਾ) ਨਗੀਨਾ ਹੈ।

ਤਾਹਿ ਕਿਧੌ ਅਤਿ ਹੀ ਛਲ ਕੈ ਸੁ ਚੁਰਾਇ ਮਨੋ ਮਨ ਗੋਪਿਨ ਲੀਨੋ ॥੫੮੮॥

ताहि किधौ अति ही छल कै सु चुराइ मनो मन गोपिन लीनो ॥५८८॥

ਜਾ ਮਾਨੋ ਉਸ ਨੇ ਬਹੁਤ ਛਲ ਕਰ ਕੇ ਗੋਪੀਆਂ ਦਾ ਮਨ ਚੁਰਾ ਲਿਆ ਹੋਵੇ ॥੫੮੮॥

ਕਾਨਰ ਸੋ ਬ੍ਰਿਖਭਾਨੁ ਸੁਤਾ ਹਸਿ ਬਾਤ ਕਹੀ ਸੰਗ ਸੁੰਦਰ ਐਸੇ ॥

कानर सो बृखभानु सुता हसि बात कही संग सुँदर ऐसे ॥

ਰਾਧਾ ਨੇ ਕ੍ਰਿਸ਼ਨ ਨੂੰ ਇਸ ਤਰ੍ਹਾ ਸੁੰਦਰ ਢੰਗ ਨਾਲ ਹਸ ਕੇ ਗੱਲ ਕਹੀ। ਕਵੀ ਸ਼ਿਆਮ ਕਹਿੰਦੇ ਹਨ,

ਨੈਨ ਨਚਾਇ ਮਹਾ ਮ੍ਰਿਗ ਸੇ ਕਬਿ ਸ੍ਯਾਮ ਕਹੈ ਅਤਿ ਹੀ ਸੁ ਰੁਚੈ ਸੇ ॥

नैन नचाइ महा मृग से कबि स्याम कहै अति ही सु रुचै से ॥

(ਉਸ ਨੇ) ਹਿਰਨ ਵਰਗੀਆਂ ਸੁੰਦਰ ਵੱਡੀਆਂ ਅੱਖਾ ਨੂੰ ਮਟਕਾ ਕੇ ਅਤੇ ਰੁਚੀ ਪੂਰਵਕ (ਕਿਹਾ)।

ਤਾ ਛਬਿ ਕੀ ਅਤਿ ਹੀ ਉਪਮਾ ਉਪਜੀ ਕਬਿ ਕੇ ਮਨ ਤੇ ਉਮਗੈ ਸੇ ॥

ता छबि की अति ही उपमा उपजी कबि के मन ते उमगै से ॥

ਉਸ ਦ੍ਰਿਸ਼ ਦੀ ਬਹੁਤ ਹੀ ਸੁੰਦਰ ਉਪਮਾ ਕਵੀ ਦੇ ਮਨ ਵਿਚ ਉਮਗ ਪਈ। (ਇੰਜ ਪ੍ਰਤੀਤ ਹੁੰਦਾ ਹੈ)

ਮਾਨਹੁ ਆਨੰਦ ਕੈ ਅਤਿ ਹੀ ਮਨੋ ਕੇਲ ਕਰੈ ਪਤਿ ਸੋ ਰਤਿ ਜੈਸੇ ॥੫੮੯॥

मानहु आनंद कै अति ही मनो केल करै पति सो रति जैसे ॥५८९॥

ਮਾਨੋ ਮਨ ਵਿਚ ਬਹੁਤ ਆਨੰਦ ਪ੍ਰਾਪਤ ਕਰ ਕੇ 'ਰਤੀ' ਦੇ ਆਪਣੇ ਪਤੀ ਨਾਲ ਕੇਲ ਕਰਨ ਵਾਗ (ਕੇਲ ਕਰ ਰਹੀ ਹੋਵੇ) ॥੫੮੯॥

ਗ੍ਵਾਰਿਨ ਕੋ ਹਰਿ ਕੰਚਨ ਸੇ ਤਨ ਮੈ ਮਨਿ ਕੀ ਮਨ ਤੁਲਿ ਖੁਭਾ ਹੈ ॥

ग्वारिन को हरि कंचन से तन मै मनि की मन तुलि खुभा है ॥

ਗੋਪੀਆਂ ਦੇ ਸੋਨੇ ਵਰਗੇ ਸ਼ਰੀਰਾ ਵਿਚ ਕ੍ਰਿਸ਼ਨ ਦਾ ਮਨ ਮਣੀ ਵਾਗ ਖੁਬਿਆ ਹੋਇਆ ਹੈ।

ਖੇਲਤ ਹੈ ਹਰਿ ਕੇ ਸੰਗ ਸੋ ਜਿਨ ਕੀ ਬਰਨੀ ਨਹੀ ਜਾਤ ਸੁਭਾ ਹੈ ॥

खेलत है हरि के संग सो जिन की बरनी नही जात सुभा है ॥

ਜਿਨ੍ਹਾ (ਗੋਪੀਆਂ) ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ, ਉਹ ਸ੍ਰੀ ਕਿਸ਼ਨ ਨਾਲ ਖੇਡ ਰਹੀਆਂ ਹਨ।

ਖੇਲਨ ਕੋ ਭਗਵਾਨ ਰਚੀ ਰਸ ਕੇ ਹਿਤ ਚਿਤ੍ਰ ਬਚਿਤ੍ਰ ਸਭਾ ਹੈ ॥

खेलन को भगवान रची रस के हित चित्र बचित्र सभा है ॥

ਸ੍ਰੀ ਕ੍ਰਿਸ਼ਨ ਨੇ ਖੇਡਣ ਲਈ (ਪ੍ਰੇਮ) ਰਸ ਦੀ ਚਿਤਰ ਵਰਗੀ ਮਹਾਨ ਸਭਾ ਰਚੀ ਹੈ।

ਯੌ ਉਪਜੀ ਉਪਮਾ ਤਿਨ ਮੈ ਬ੍ਰਿਖਭਾਨੁ ਸੁਤਾ ਮਨੋ ਚੰਦ੍ਰ ਪ੍ਰਭਾ ਹੈ ॥੫੯੦॥

यौ उपजी उपमा तिन मै बृखभानु सुता मनो चंद्र प्रभा है ॥५९०॥

(ਕਵੀ ਦੇ ਮਨ ਵਿਚ) ਇਸ ਤਰ੍ਹਾ ਦੀ ਉਪਮਾ ਪੈਦਾ ਹੋਈ ਹੈ, ਮਾਨੋ ਉਨ੍ਹਾ (ਗੋਪੀਆਂ) ਵਿਚ ਰਾਧਾ ਚੰਦ੍ਰਮਾ ਦੀ ਚਮਕ ਹੋਵੇ ॥੫੯੦॥

ਬ੍ਰਿਖਭਾਨੁ ਸੁਤਾ ਹਰਿ ਆਇਸ ਮਾਨ ਕੈ ਖੇਲਤ ਭੀ ਅਤਿ ਹੀ ਸ੍ਰਮ ਕੈ ॥

बृखभानु सुता हरि आइस मान कै खेलत भी अति ही स्रम कै ॥

ਸ੍ਰੀ ਕ੍ਰਿਸ਼ਨ ਦੀ ਆਗਿਆ ਮੰਨ ਕੇ ਰਾਧਾ ਬੜੇ ਉਦਮ ਨਾਲ ਖੇਡਣ ਲਗ ਪਈ।

ਗਹਿ ਹਾਥ ਸੋ ਹਾਥ ਤ੍ਰੀਯਾ ਸਭ ਸੁੰਦਰ ਨਾਚਤ ਰਾਸ ਬਿਖੈ ਭ੍ਰਮ ਕੈ ॥

गहि हाथ सो हाथ त्रीया सभ सुँदर नाचत रास बिखै भ्रम कै ॥

ਹੱਥ ਨਾਲ ਹੱਥ ਪਕੜ ਕੇ ਸੁੰਦਰ ਇਸਤਰੀਆਂ ਗੋਲ ਦਾਇਰੇ ਵਿਚ ਨਚਣ ਲਗ ਪਈਆਂ।

ਤਿਹ ਕੀ ਸੁ ਕਥਾ ਮਨ ਬੀਚ ਬਿਚਾਰਿ ਕਰੈ ਕਬਿ ਸ੍ਯਾਮ ਕਹੀ ਕ੍ਰਮ ਕੈ ॥

तिह की सु कथा मन बीच बिचारि करै कबि स्याम कही क्रम कै ॥

ਕਵੀ ਸ਼ਿਆਮ ਕਹਿੰਦੇ ਹਨ, ਉਨ੍ਹਾ ਦੀ ਕਥਾ ਨੂੰ ਮਨ ਵਿਚ ਵਿਚਾਰ ਕੇ (ਕਵੀਆਂ ਨੇ) ਕ੍ਰਮ ਅਨੁਸਾਰ ਕਹਿ ਦਿੱਤੀ ਹੈ।

ਮਨੋ ਗੋਪਿਨ ਕੇ ਘਨ ਸੁੰਦਰ ਮੈ ਬ੍ਰਿਜ ਭਾਮਿਨਿ ਦਾਮਿਨਿ ਜਿਉ ਦਮਕੈ ॥੫੯੧॥

मनो गोपिन के घन सुँदर मै बृज भामिनि दामिनि जिउ दमकै ॥५९१॥

(ਇੰਜ ਪਤਾ ਲਗਦਾ ਹੈ) ਮਾਨੋ ਗੋਪੀਆਂ ਦੇ ਸੁੰਦਰ ਬਦਲ ਵਿਚ ਰਾਧਾ ਬਿਜਲੀ ਵਾਗ ਚਮਕਦੀ ਹੋਵੇ ॥੫੯੧॥

ਦੋਹਰਾ ॥

दोहरा ॥

ਦੋਹਰਾ:

ਪਿਖਿ ਕੈ ਨਾਚਤ ਰਾਧਿਕਾ ਕ੍ਰਿਸਨ ਮਨੈ ਸੁਖ ਪਾਇ ॥

पिखि कै नाचत राधिका कृसन मनै सुख पाइ ॥

ਰਾਧਾ ਨੂੰ ਨਚਦਿਆਂ ਵੇਖ ਕੇ ਕ੍ਰਿਸ਼ਨ ਨੇ ਬਹੁਤ ਸੁਖ ਪ੍ਰਾਪਤ ਕੀਤਾ।

ਅਤਿ ਹੁਲਾਸ ਜੁਤ ਪ੍ਰੇਮ ਛਕਿ ਮੁਰਲੀ ਉਠਿਯੋ ਬਜਾਇ ॥੫੯੨॥

अति हुलास जुत प्रेम छकि मुरली उठियो बजाइ ॥५९२॥

(ਫਿਰ) ਬਹੁਤ ਉਤਸਾਹ ਨਾਲ ਪ੍ਰੇਮ ਵਿਚ ਮਗਨ ਹੋ ਕੇ, ਉਠ ਕੇ ਮੁਰਲੀ ਵਜਾਉਣ ਲਗ ਪਿਆ ॥੫੯੨॥

ਸਵੈਯਾ ॥

सवैया ॥

ਸਵੈਯਾ:

ਨਟ ਨਾਇਕ ਸੁੱਧ ਮਲਾਰ ਬਿਲਾਵਲ ਗ੍ਵਾਰਿਨ ਬੀਚ ਧਮਾਰਨ ਗਾਵੈ ॥

नट नाइक सुद्ध मलार बिलावल ग्वारिन बीच धमारन गावै ॥

ਨਟ ਨਾਇਕ, ਸ਼ੁੱਧ ਮਲ੍ਹਾਰ, ਬਿਲਾਵਲ ਅਤੇ ਧਮਾਰ (ਆਦਿ ਰਾਗ) ਗੋਪੀਆਂ ਵਿਚ ਗਾਉਂਦਾ ਹੈ।

ਸੋਰਠਿ ਸਾਰੰਗ ਰਾਮਕਲੀ ਸੁ ਬਿਭਾਸ ਭਲੇ ਹਿਤ ਸਾਥ ਬਸਾਵੈ ॥

सोरठि सारंग रामकली सु बिभास भले हित साथ बसावै ॥

ਸੋਰਠ, ਸਾਰੰਗ, ਰਾਮਕਲੀ, ਵਿਭਾਸ (ਆਦਿਕ ਰਾਗਾ) ਨੂੰ ਉਨ੍ਹਾ ਨਾਲ ਮੇਲਦਾ ਹੈ।

ਗਾਵਹੁ ਹ੍ਵੈ ਮ੍ਰਿਗਨੀ ਤ੍ਰੀਯ ਕੋ ਸੁ ਬੁਲਾਵਤ ਹੈ ਉਪਮਾ ਜੀਯ ਭਾਵੈ ॥

गावहु ह्वै मृगनी त्रीय को सु बुलावत है उपमा जीय भावै ॥

(ਉਸ ਦੇ) ਗਾਉਣ ਉਤੇ ਜੋ ਇਸਤਰੀਆਂ ਹਿਰਨੀ ਵਾਗ ਮਸਤ ਹੋ ਰਹੀਆਂ ਸਨ, (ਉਨ੍ਹਾ ਨੂੰ) ਬੁਲਾਉਂਦਾ ਹੈ, (ਉਸ ਦੀ) ਉਪਮਾ (ਕਵੀ ਦੇ) ਜੀ ਵਿਚ ਇੰਜ ਭਾਉਂਦੀ ਹੈ।

ਮਾਨਹੁ ਭਉਹਨ ਕੋ ਕਸਿ ਕੈ ਧਨੁ ਨੈਨਨ ਕੇ ਮਨੋ ਤੀਰ ਚਲਾਵੈ ॥੫੯੩॥

मानहु भउहन को कसि कै धनु नैनन के मनो तीर चलावै ॥५९३॥

ਮਾਨੋ ਭੌਆਂ ਦੀ ਕਮਾਨ ਨੂੰ ਖਿਚ ਕੇ ਅੱਖਾ (ਦੇ ਸੰਕੇਤ) ਤੇ ਤੀਰ ਚਲਾਉਂਦਾ ਹੋਵੇ ॥੫੯੩॥

ਮੇਘ ਮਲਾਰ ਅਉ ਦੇਵਗੰਧਾਰਿ ਭਲੇ ਗਵਰੀ ਕਰਿ ਕੈ ਹਿਤ ਗਾਵੈ ॥

मेघ मलार अउ देवगंधारि भले गवरी करि कै हित गावै ॥

ਮੇਘ, ਮਲ੍ਹਾਰ, ਦੇਵ ਗੰਧਾਰੀ ਅਤੇ ਗੌੜੀ ਨੂੰ ਬੜੇ ਸੋਹਣੇ ਤਰੀਕੇ ਨਾਲ ਗਾਉਂਦਾ ਹੈ।

ਜੈਤਸਿਰੀ ਅਰੁ ਮਾਲਸਿਰੀ ਨਟ ਨਾਇਕ ਸੁੰਦਰ ਭਾਤਿ ਬਸਾਵੈ ॥

जैतसिरी अरु मालसिरी नट नाइक सुँदर भाति बसावै ॥

ਜੈਤਸਿਰੀ, ਮਾਲਸਿਰੀ ਅਤੇ ਨਟ ਨਾਇਕ (ਆਦਿਕ ਰਾਗਾ) ਨੂੰ ਚੰਗੇ ਢੰਗ ਨਾਲ ਮਿਲਾਉਂਦਾ ਹੈ।

ਰੀਝ ਰਹੀ ਬ੍ਰਿਜ ਕੀ ਸਭ ਗ੍ਵਾਰਿਨ ਰੀਝ ਰਹੈ ਸੁਰ ਜੋ ਸੁਨ ਪਾਵੈ ॥

रीझ रही बृज की सभ ग्वारिन रीझ रहै सुर जो सुन पावै ॥

(ਉਸ ਨੂੰ ਸੁਣ ਕੇ) ਬ੍ਰਜ ਦੀਆਂ ਸਾਰੀਆਂ ਗੋਪੀਆਂ ਪ੍ਰਸੰਨ ਹੋ ਰਹੀਆਂ ਹਨ ਅਤੇ ਦੇਵਤੇ ਵੀ ਰੀਝ ਰਹੇ ਹਨ ਅਤੇ (ਹੋਰ ਵੀ) ਜੋ ਸੁਣ ਲੈਂਦਾ ਹੈ।

ਅਉਰ ਕੀ ਬਾਤ ਕਹਾ ਕਹੀਯੈ ਤਜਿ ਇੰਦ੍ਰ ਸਭਾ ਸਭ ਆਸਨ ਆਵੈ ॥੫੯੪॥

अउर की बात कहा कहीयै तजि इंद्र सभा सभ आसन आवै ॥५९४॥

ਹੋਰਾ ਦੀ ਗੱਲ ਕੀ ਕਰੀਏ, ਇੰਦਰ ਸਭਾ ਵੀ ਆਸਣ ਛਡ ਕੇ ਆ ਜਾਦੀ ਹੈ ॥੫੯੪॥

ਖੇਲਤ ਰਾਸ ਮੈ ਸ੍ਯਾਮ ਕਹੈ ਅਤਿ ਹੀ ਰਸ ਸੰਗ ਤ੍ਰੀਯਾ ਮਿਲਿ ਤੀਨੋ ॥

खेलत रास मै स्याम कहै अति ही रस संग त्रीया मिलि तीनो ॥

(ਕਵੀ) ਸ਼ਿਆਮ ਕਹਿੰਦੇ ਹਨ, ਤਿੰਨ ਗੋਪੀਆਂ (ਪ੍ਰੇਮ) ਰਸ (ਵਿਚ ਮਗਨ ਹੋ ਕੇ) ਮਿਲ ਕੇ ਗਾਉਂਦੀਆਂ ਹਨ।

ਚੰਦ੍ਰਭਗਾ ਅਰੁ ਚੰਦ੍ਰਮੁਖੀ ਬ੍ਰਿਖਭਾਨ ਸੁਤਾ ਸਜਿ ਸਾਜ ਨਵੀਨੋ ॥

चंद्रभगा अरु चंद्रमुखी बृखभान सुता सजि साज नवीनो ॥

(ਉਨ੍ਹਾ ਤਿੰਨਾ) ਚੰਦ੍ਰਭਗਾ, ਚੰਦ੍ਰਮੁਖੀ ਅਤੇ ਰਾਧਾ ਨੇ ਸੁੰਦਰ ਸ਼ਿੰਗਾਰ ਕੀਤਾ ਹੋਇਆ ਹੈ।

ਅੰਜਨ ਆਖਨ ਦੈ ਬਿੰਦੂਆ ਇਕ ਭਾਲ ਮੈ ਸੇਂਧੁਰ ਸੁੰਦਰ ਦੀਨੋ ॥

अंजन आखन दै बिंदूआ इक भाल मै सेँधुर सुँदर दीनो ॥

ਅੱਖਾ ਵਿਚ ਸੁਰਮਾ ਪਾ ਕੇ, ਮੱਥੇ ਉਤੇ ਇਕ ਬਿੰਦੀ ਲਾ ਕੇ ਅਤੇ (ਮਾਗ ਵਿਚ) ਸੰਧੂਰ ਭਰ ਕੇ ਸ਼ਿੰਗਾਰ ਕੀਤਾ ਹੋਇਆ ਹੈ।

ਯੌ ਉਜਪੀ ਉਪਮਾ ਤ੍ਰੀਯ ਕੈ ਸੁਭ ਭਾਗ ਪ੍ਰਕਾਸ ਅਬੈ ਮਨੋ ਕੀਨੋ ॥੫੯੫॥

यौ उजपी उपमा त्रीय कै सुभ भाग प्रकास अबै मनो कीनो ॥५९५॥

ਉਸ ਦੀ ਉਪਮਾ (ਕਵੀ ਦੇ ਮਨ ਵਿਚ) ਇਸ ਤਰ੍ਹਾ ਦੀ ਪੈਦਾ ਹੋਈ ਹੈ, ਮਾਨੋ ਇਸਤਰੀ ਦਾ ਸ਼ੁਭ ਭਾਗ ਹੁਣੇ ਹੁਣੇ ਪ੍ਰਕਾਸ਼ ਵਿਚ ਆਇਆ ਹੋਵੇ ॥੫੯੫॥

ਖੇਲਤ ਕਾਨ੍ਹ ਸੋ ਚੰਦ੍ਰਭਗਾ ਕਬਿ ਸ੍ਯਾਮ ਕਹੈ ਰਸ ਜੋ ਉਮਹਿਯੋ ਹੈ ॥

खेलत कान्रह सो चंद्रभगा कबि स्याम कहै रस जो उमहियो है ॥

ਕਵੀ ਸ਼ਿਆਮ ਕਹਿੰਦੇ ਹਨ, ਜਿਸ ਦੇ (ਮਨ ਵਿਚ ਪ੍ਰੇਮ) ਰਸ ਉਮਡਿਆ ਹੈ, ਉਹ ਚੰਦ੍ਰਭਗਾ ਕ੍ਰਿਸ਼ਨ ਨਾਲ ਖੇਡ ਰਹੀ ਹੈ।

ਪ੍ਰੀਤਿ ਕਰੀ ਅਤਿ ਹੀ ਤਿਹ ਸੋ ਬਹੁ ਲੋਗਨ ਕੋ ਉਪਹਾਸ ਸਹਿਯੋ ਹੈ ॥

प्रीति करी अति ही तिह सो बहु लोगन को उपहास सहियो है ॥

ਉਸ (ਸ੍ਰੀ ਕ੍ਰਿਸ਼ਨ) ਨਾਲ ਬਹੁਤ ਅਧਿਕ ਪ੍ਰੇਮ ਕਰ ਕੇ ਲੋਕਾ ਦਾ ਬਹੁਤ ਮਜ਼ਾਕ ਸਹਿਨ ਕੀਤਾ ਹੈ।

ਮੋਤਿਨ ਮਾਲ ਢਰੀ ਗਰ ਤੇ ਕਬਿ ਨੇ ਤਿਹ ਕੋ ਜਸੁ ਐਸੇ ਕਹਿਯੋ ਹੈ ॥

मोतिन माल ढरी गर ते कबि ने तिह को जसु ऐसे कहियो है ॥

ਉਸ ਦੇ ਗਲੇ ਵਿਚ ਮੋਤੀਆਂ ਦੀ ਮਾਲਾ ਢਲਕ ਗਈ ਹੈ, ਜਿਸ ਦੇ ਯਸ਼ ਨੂੰ ਕਵੀ ਨੇ ਇਸ ਤਰ੍ਹਾ ਕਿਹਾ ਹੈ।

ਆਨਨ ਚੰਦ੍ਰ ਮਨੋ ਪ੍ਰਗਟੇ ਛਪਿ ਕੈ ਅੰਧਿਆਰੁ ਪਤਾਰਿ ਗਯੋ ਹੈ ॥੫੯੬॥

आनन चंद्र मनो प्रगटे छपि कै अंधिआरु पतारि गयो है ॥५९६॥

ਮਾਨੋ ਮੁਖ ਰੂਪ ਚੰਦ੍ਰਮਾ ਦੇ ਪ੍ਰਗਟ ਹੋਣ ਨਾਲ ਅੰਧਕਾਰ ਪਾਤਾਲ ਵਿਚ ਜਾ ਲੁਕਿਆ ਹੈ ॥੫੯੬॥

ਦੋਹਰਾ ॥

दोहरा ॥

ਦੋਹਰਾ:

ਗ੍ਵਾਰਿਨ ਰੂਪ ਨਿਹਾਰ ਕੈ ਇਉ ਉਪਜਯੋ ਜੀਯ ਭਾਵ ॥

ग्वारिन रूप निहार कै इउ उपजयो जीय भाव ॥

ਗੋਪੀਆਂ ਦੇ ਰੂਪ ਨੂੰ ਵੇਖ ਕੇ, ਇਸ ਤਰ੍ਹਾ ਮਨ ਵਿਚ ਭਾਵ ਪੈਦਾ ਹੋਇਆ ਹੈ

ਰਾਜਤ ਜ੍ਯੋ ਮਹਿ ਚਾਦਨੀ ਕੰਜਨ ਸਹਿਤ ਤਲਾਵ ॥੫੯੭॥

राजत ज्यो महि चादनी कंजन सहित तलाव ॥५९७॥

ਜਿਵੇਂ ਚਾਦਨੀ (ਰਾਤ) ਵਿਚ ਕਮਲਾ ਸਮੇਤ ਤਾਲਾਬ ਸ਼ੋਭਾ ਪਾ ਰਿਹਾ ਹੈ ॥੫੯੭॥

ਸਵੈਯਾ ॥

ਸਵੈਯਾ ॥

ਸਵੈਯਾ:

ਲੋਚਨ ਹੈ ਜਿਨ ਕੇ ਸੁ ਪ੍ਰਭਾਧਰ ਆਨਨ ਹੈ ਜਿਨ ਕੋ ਸਮ ਮੈਨਾ ॥

लोचन है जिन के सु प्रभाधर आनन है जिन को सम मैना ॥

ਜਿਨ੍ਹਾ ਦੀਆਂ ਅੱਖੀਆਂ ਕਮਲ ਦੇ ਸਮਾਨ ਹਨ ਅਤੇ ਜਿਨ੍ਹਾ ਦੇ ਮੁਖੜੇ ਕਾਮਦੇਵ ਵਰਗੇ ਹਨ।

ਕੈ ਕੈ ਕਟਾਛ ਚੁਰਾਇ ਲਯੋ ਮਨ ਪੈ ਤਿਨ ਕੋ ਜੋਊ ਰਛਕ ਧੈਨਾ ॥

कै कै कटाछ चुराइ लयो मन पै तिन को जोऊ रछक धैना ॥

(ਉਨ੍ਹਾ ਗੋਪੀਆਂ ਨੇ ਅੱਖਾ ਨਾਲ) ਸੰਕੇਤ ਕਰ ਕਰ ਕੇ (ਉਸ ਦਾ) ਮਨ ਚੁਰਾ ਲਿਆ ਹੈ ਜੋ ਗਊਆਂ ਦਾ ਰਖਿਅਕ ਹੈ।

ਕੇਹਰਿ ਸੀ ਜਿਨ ਕੀ ਕਟਿ ਹੈ ਸੁ ਕਪੋਤ ਸੋ ਕੰਠ ਸੁ ਕੋਕਿਲ ਬੈਨਾ ॥

केहरि सी जिन की कटि है सु कपोत सो कंठ सु कोकिल बैना ॥

ਜਿਨ੍ਹਾ ਦਾ ਲਕ ਸ਼ੇਰ ਵਰਗਾ ਪਤਲਾ ਹੈ, ਕਬੂਤਰ ਵਰਗੀ ਗਰਦਨ ਹੈ ਅਤੇ ਕੋਇਲ ਵਰਗੀ ਆਵਾਜ਼ ਹੈ।

ਤਾਹਿ ਲਯੋ ਹਰਿ ਕੈ ਹਰਿ ਕੋ ਮਨ ਭਉਹ ਨਚਾਇ ਨਚਾਇ ਕੈ ਨੈਨਾ ॥੫੯੮॥

ताहि लयो हरि कै हरि को मन भउह नचाइ नचाइ कै नैना ॥५९८॥

ਉਨ੍ਹਾ ਨੇ ਹੀ ਅੱਖਾ ਨੂੰ ਮਟਕਾ ਕੇ ਅਤੇ ਭੌਆਂ ਨੂੰ ਨਚਾ ਕੇ ਕ੍ਰਿਸ਼ਨ ਦਾ ਮਨ ਹਰ ਲਿਆ ਹੈ ॥੫੯੮॥

ਕਾਨ੍ਹ ਬਿਰਾਜਤ ਗ੍ਵਾਰਿਨ ਮੈ ਕਬਿ ਸ੍ਯਾਮ ਕਹੈ ਜਿਨ ਕੋ ਕਛੁ ਭਉ ਨਾ ॥

कान्रह बिराजत ग्वारिन मै कबि स्याम कहै जिन को कछु भउ ना ॥

ਕਵੀ ਸ਼ਿਆਮ ਕਹਿੰਦੇ ਹਨ, ਕ੍ਰਿਸ਼ਨ ਗੋਪੀਆਂ ਵਿਚ ਬਿਰਾਜ ਰਿਹਾ ਹੈ, ਜਿਸ ਦੇ ਮਨ ਵਿਚ ਕੋਈ ਭੈ ਨਹੀਂ ਹੈ।

ਤਾਤ ਕੀ ਬਾਤ ਕੋ ਨੈਕੁ ਸੁਨੈ ਜਿਨ ਕੇ ਸੰਗ ਭ੍ਰਾਤ ਕਰਿਯੋ ਬਨਿ ਗਉਨਾ ॥

तात की बात को नैकु सुनै जिन के संग भ्रात करियो बनि गउना ॥

ਜਿਸ ਨੇ ਪਿਤਾ (ਦਸ਼ਰਥ) ਦੀ ਗੱਲ ਜ਼ਰਾ ਕੁ ਸੁਣ ਕੇ, ਭਰਾ (ਲੱਛਮਣ) ਨੂੰ ਨਾਲ ਲੈ ਕੇ ਬਨ ਨੂੰ ਜਾਣ ਲਈ ਤਿਆਰ ਹੋ ਗਿਆ।

ਤਾ ਕੀ ਲਟੈ ਲਟਕੈ ਤਨ ਮੋ ਜੋਊ ਸਾਧਨ ਕੇ ਮਨਿ ਗਿਆਨ ਦਿਵਉਨਾ ॥

ता की लटै लटकै तन मो जोऊ साधन के मनि गिआन दिवउना ॥

ਉਸ ਦੇ ਮੁਖੜੇ ਉਤੇ ਨਿੱਕੀਆਂ ਨਿੱਕੀਆਂ ਲਿਟਾ ਲਟਕ ਰਹੀਆਂ ਹਨ ਅਤੇ ਜੋ (ਸਾਰੇ) ਸਾਧਕਾ ਦੇ ਮਨ ਨੂੰ ਗਿਆਨ ਦਿਵਾਉਣ ਵਾਲਾ ਹੈ।

ਸੰਦਲ ਪੈ ਉਪਜੀ ਉਪਮਾ ਮਨੋ ਲਾਗ ਰਹੇ ਅਹਿ ਰਾਜਨ ਛਉਨਾ ॥੫੯੯॥

संदल पै उपजी उपमा मनो लाग रहे अहि राजन छउना ॥५९९॥

(ਉਸ ਦੀਆਂ ਲਿਟਾ ਨੂੰ ਵੇਖ ਕੇ ਕਵੀ ਦੇ ਮਨ ਵਿਚ) ਉਪਮਾ ਪੈਦਾ ਹੋਈ ਹੈ, ਮਾਨੋ ਚੰਦਨ ਦੇ ਬਿਰਛ ਨਾਲ ਨਾਗਾ ਦੇ ਨਿੱਕੇ ਨਿੱਕੇ ਬੱਚੇ ਲਟਕੇ ਹੋਏ ਹੋਣ ॥੫੯੯॥

ਖੇਲਤ ਹੈ ਸੋਊ ਗ੍ਵਾਰਿਨ ਮੈ ਜੋਊ ਊਪਰ ਪੀਤ ਧਰੇ ਉਪਰਉਨਾ ॥

खेलत है सोऊ ग्वारिन मै जोऊ ऊपर पीत धरे उपरउना ॥

ਜਿਸ ਨੇ (ਆਪਣੇ) ਉਪਰ ਪੀਲਾ ਦੁਪੱਟਾ ਧਾਰਨ ਕੀਤਾ ਹੋਇਆ ਹੈ, ਉਹ ਗੋਪੀਆਂ ਨਾਲ ਖੇਡ ਰਿਹਾ ਹੈ।

ਜੋ ਸਿਰ ਸਤ੍ਰਨ ਕੇ ਹਰਿਤਾ ਜੋਊ ਸਾਧਨ ਕੋ ਵਰੁ ਦਾਨ ਦਿਵਉਨਾ ॥

जो सिर सत्रन के हरिता जोऊ साधन को वरु दान दिवउना ॥

ਜੋ ਵੈਰੀਆਂ ਦੇ ਸਿਰ ਨੂੰ ਕਟਣ ਵਾਲਾ ਹੈ ਅਤੇ ਸਾਧਕਾ ਨੂੰ ਵਰ ਦੇਣ ਵਾਲਾ ਹੈ।

ਬੀਚ ਰਹਿਯੋ ਜਗ ਕੇ ਰਵਿ ਕੈ ਕਬਿ ਸ੍ਯਾਮ ਕਹੈ ਜਿਹ ਕੋ ਪੁਨਿ ਖਉਨਾ ॥

बीच रहियो जग के रवि कै कबि स्याम कहै जिह को पुनि खउना ॥

ਕਵੀ ਸ਼ਿਆਮ ਕਹਿੰਦੇ ਹਨ, ਜੋ ਜਗਤ ਵਿਚ ਵਿਆਪਤ ਹੋ ਰਿਹਾ ਹੈ ਅਤੇ ਜਿਸ ਦਾ (ਕਦੇ ਵੀ) ਨਾਸ਼ ਨਹੀਂ ਹੈ।

ਰਾਜਤ ਯੌ ਅਲਕੈ ਤਿਨ ਕੀ ਮਨੋ ਚੰਦਨ ਲਾਗ ਰਹੇ ਅਹਿ ਛਉਨਾ ॥੬੦੦॥

राजत यौ अलकै तिन की मनो चंदन लाग रहे अहि छउना ॥६००॥

ਉਸ ਦੀਆਂ ਜ਼ੁਲਫ਼ਾ ਇੰਜ ਸ਼ੋਭ ਰਹੀਆਂ ਹਨ, ਮਾਨੋ ਚੰਦਨ ਬ੍ਰਿਛ ਨਾਲ ਸੱਪਾ ਦੇ ਬੱਚੇ ਲਗੇ ਹੋਏ ਹੋਣ ॥੬੦੦॥

ਕੀਰ ਸੇ ਨਾਕ ਕੁਰੰਗ ਸੇ ਨੈਨਨ ਡੋਲਤ ਹੈ ਸੋਊ ਬੀਚ ਤ੍ਰੀਯਾ ਮੈ ॥

कीर से नाक कुरंग से नैनन डोलत है सोऊ बीच त्रीया मै ॥

(ਜਿਸ ਦਾ) ਨਕ ਤੋਤੇ ਵਰਗਾ ਹੈ, ਹਿਰਨ ਜਿਹੀਆਂ ਅੱਖੀਆਂ ਹਨ, ਉਹ ਇਸਤਰੀਆਂ (ਗੋਪੀਆਂ) ਵਿਚ ਡੋਲਦਾ ਫਿਰ ਰਿਹਾ ਹੈ।

ਜੋ ਮਨ ਸਤ੍ਰਨ ਬੀਚ ਰਵਿਯੋ ਜੋ ਰਹਿਯੋ ਰਵਿ ਸਾਧਨ ਬੀਚ ਹੀਯਾ ਮੈ ॥

जो मन सत्रन बीच रवियो जो रहियो रवि साधन बीच हीया मै ॥

ਜੋ ਵੈਰੀਆਂ ਦੇ ਮਨ ਵਿਚ ਛਾਇਆ ਹੋਇਆ ਹੈ ਅਤੇ ਸਾਧਕਾ ਦੇ ਹਿਰਦੇ ਵਿਚ ਸਮਾਇਆ ਹੋਇਆ ਹੈ।

ਤਾ ਛਬਿ ਕੋ ਜਸੁ ਉਚ ਮਹਾ ਇਹ ਭਾਤਿਨ ਸੋ ਫੁਨਿ ਉਚਰੀਯਾ ਮੈ ॥

ता छबि को जसु उच महा इह भातिन सो फुनि उचरीया मै ॥

ਉਸ ਦੀ ਛਬੀ ਦੇ ਉੱਚੇ ਅਤੇ ਮਹਾਨ ਯਸ਼ ਨੂੰ (ਕਵੀ ਨੇ) ਫਿਰ ਇਸ ਤਰ੍ਹਾ ਉੱਚਾਰਨ ਕੀਤਾ ਹੈ।

ਤਾ ਰਸ ਕੀ ਹਮ ਬਾਤ ਕਹੀ ਜੋਊ ਰਾਵਨ ਸੁ ਬਸਿਯੋ ਹੈ ਜੀਆ ਮੈ ॥੬੦੧॥

ता रस की हम बात कही जोऊ रावन सु बसियो है जीआ मै ॥६०१॥

ਉਸ ਦੇ (ਪ੍ਰੇਮ) ਰਸ ਦੀ ਗੱਲ ਅਸੀਂ ਕੀਤੀ ਹੈ ਜੋ ਰਾਵਣ ਦੇ ਹਿਰਦੇ ਵਿਚ ਵੀ ਵਸ ਰਿਹਾ ਹੈ ॥੬੦੧॥

ਖੇਲਤ ਸੰਗ ਗ੍ਵਾਰਿਨ ਕੇ ਕਬਿ ਸ੍ਯਾਮ ਕਹੈ ਜੋਊ ਕਾਨਰ ਕਾਲਾ ॥

खेलत संग ग्वारिन के कबि स्याम कहै जोऊ कानर काला ॥

ਕਵੀ ਸ਼ਿਆਮ ਕਹਿੰਦੇ ਹਨ, ਜੋ ਕਾਲੇ ਰੰਗ ਦਾ ਕਾਨ੍ਹ ਹੈ, ਉਹ ਗੋਪੀਆਂ ਨਾਲ ਖੇਡ ਰਿਹਾ ਹੈ।

ਰਾਜਤ ਹੈ ਸੋਈ ਬੀਚ ਖਰੋ ਸੋ ਬਿਰਾਜਤ ਹੈ ਗਿਰਦੇ ਤਿਹ ਬਾਲਾ ॥

राजत है सोई बीच खरो सो बिराजत है गिरदे तिह बाला ॥

ਉਹ ਵਿਚ ਖੜੋਤਾ ਸ਼ੋਭਾ ਪਾ ਰਿਹਾ ਹੈ ਅਤੇ ਉਸ ਦੇ ਇਰਦ ਗਿਰਦ ਗੋਪੀਆਂ ਬਿਰਾਜਮਾਨ ਹਨ।

ਫੂਲ ਰਹੇ ਜਹ ਫੂਲ ਭਲੀ ਬਿਧਿ ਹੈ ਅਤਿ ਹੀ ਜਹ ਚੰਦ ਉਜਾਲਾ ॥

फूल रहे जह फूल भली बिधि है अति ही जह चंद उजाला ॥

ਜਿਥੇ ਚੰਗੀ ਤਰ੍ਹਾ ਨਾਲ ਫੁਲ ਖਿੜ ਰਹੇ ਹਨ ਅਤੇ ਜਿਥੇ ਚੰਦ੍ਰਮਾ ਦੀ ਬਹੁਤ ਰੌਸ਼ਨੀ ਹੈ।

ਗੋਪਿਨ ਨੈਨਨ ਕੀ ਸੁ ਮਨੋ ਪਹਰੀ ਭਗਵਾਨ ਸੁ ਕੰਜਨ ਮਾਲਾ ॥੬੦੨॥

गोपिन नैनन की सु मनो पहरी भगवान सु कंजन माला ॥६०२॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ੍ਰੀ ਕ੍ਰਿਸ਼ਨ ਨੇ ਗੋਪੀਆਂ ਦੇ ਨੈਣਾ ਰੂਪ ਕਮਲਾ ਦੀ ਮਾਲਾ ਪਾਈ ਹੋਈ ਹੋਵੇ ॥੬੦੨॥

ਦੋਹਰਾ ॥

दोहरा ॥

ਦੋਹਰਾ:

ਬਰਨਨ ਚੰਦ੍ਰਭਗਾ ਕਹਿਯੋ ਅਤਿ ਨਿਰਮਲ ਕੈ ਬੁਧਿ ॥

बरनन चंद्रभगा कहियो अति निरमल कै बुधि ॥

ਅਤਿ ਨਿਰਮਲ ਬੁੱਧੀ ਵਾਲੇ (ਕਵੀਆਂ) ਨੇ 'ਚੰਦ੍ਰਭਗਾ' (ਦੀ ਸੁੰਦਰਤਾ ਦੀ) ਉਪਮਾ ਦਾ ਵਰਣਨ ਕੀਤਾ ਹੈ

ਉਪਮਾ ਤਾਹਿ ਤਨਉਰ ਕੀ ਸੂਰਜ ਸੀ ਹੈ ਸੁਧਿ ॥੬੦੩॥

उपमा ताहि तनउर की सूरज सी है सुधि ॥६०३॥

ਕਿ ਉਸ ਦੇ ਕਰਨ ਫੂਲ ('ਤਨਉਰ') ਨਿਰੋਲ ਸੂਰਜ ਵਾਗ ਚਮਕ ਰਹੇ ਸਨ ॥੬੦੩॥

ਸਵੈਯਾ ॥

सवैया ॥

ਸਵੈਯਾ:

ਸ੍ਯਾਮ ਕੇ ਜਾ ਪਿਖਿ ਸ੍ਯਾਮ ਕਹੈ ਅਤਿ ਲਾਜਹਿ ਕੇ ਫੁਨਿ ਜਾਲ ਅਟੇ ਹੈ ॥

स्याम के जा पिखि स्याम कहै अति लाजहि के फुनि जाल अटे है ॥

(ਕਵੀ) ਸ਼ਿਆਮ ਕਹਿੰਦੇ ਹਨ, ਕ੍ਰਿਸ਼ਨ ਦੇ (ਮੁਖ ਨੂੰ) ਵੇਖ ਕੇ (ਸਾਰੇ) ਅਤਿ ਅਧਿਕ ਲਾਜ ਦੇ ਜਾਲ ਵਿਚ ਫਸ ਗਏ ਹਨ।

ਜਾ ਕੀ ਪ੍ਰਭਾ ਅਤਿ ਸੁੰਦਰ ਪੈ ਸੁਤ ਭਾਵਨ ਭਾਵ ਸੁ ਵਾਰਿ ਸੁਟੇ ਹੈ ॥

जा की प्रभा अति सुँदर पै सुत भावन भाव सु वारि सुटे है ॥

ਜਿਸ ਦੀ ਚਮਕ ਬਹੁਤ ਸੋਹਣੀ ਹੈ ਅਤੇ (ਜਿਸ ਦੇ) ਸ਼ੁਭ ਭਾਵਾ ਤੋਂ ਭਾਵ ਨੂੰ ਵਾਰ ਸੁਟਿਆ ਹੈ।

ਜਿਹ ਕੋ ਪਿਖਿ ਕੈ ਜਨ ਰੀਝ ਰਹੈ ਸੁ ਮੁਨੀਨ ਕੇ ਪੇਖਿ ਧਿਆਨ ਛੁਟੇ ਹੈ ॥

जिह को पिखि कै जन रीझ रहै सु मुनीन के पेखि धिआन छुटे है ॥

ਜਿਸ ਨੂੰ ਵੇਖ ਕੇ ਲੋਕੀਂ ਰੀਝ ਰਹੇ ਹਨ ਅਤੇ (ਜਿਸ ਨੂੰ) ਵੇਖਣ ਵਾਲੇ ਮੁਨੀਆਂ ਦਾ ਧਿਆਨ ਛੁਟ ਗਿਆ ਹੈ।

ਰਾਜਤ ਰਾਧੇ ਅਹੀਰਿ ਤਨਉਰ ਕੇ ਮਾਨਹੁ ਸੂਰਜ ਸੇ ਪ੍ਰਗਟੇ ਹੈ ॥੬੦੪॥

राजत राधे अहीरि तनउर के मानहु सूरज से प्रगटे है ॥६०४॥

ਰਾਧਾ ਗੁਜਰੀ ਦੇ ਕਰਨਫੂਲ ('ਤਨਉਰ') (ਇਸ ਤਰ੍ਹਾ) ਸ਼ੋਭਾ ਪਾ ਰਹੇ ਹਨ, ਮਾਨੋ ਕਾਲੇ ਬਦਲ ਵਿਚ ਸੂਰਜ ਪ੍ਰਗਟ ਹੋਇਆ ਹੋਵੇ ॥੬੦੪॥

ਖੇਲਤ ਹੈ ਸੋਊ ਗ੍ਵਾਰਿਨ ਮੈ ਜਿਹ ਕੋ ਬ੍ਰਿਜ ਹੈ ਅਤਿ ਸੁੰਦਰ ਡੇਰਾ ॥

ਖੇਲਤ ਹੈ ਸੋਊ ਗ੍ਵਾਰਿਨ ਮੈ ਜਿਹ ਕੋ ਬ੍ਰਿਜ ਹੈ ਅਤਿ ਸੁੰਦਰ ਡੇਰਾ ॥

जिस दा ब्रज विच बहुत सुंदर ठिकाणा है, उह (क्रिशन) गोपीआं विच खेडदा है।

ਜਾਹੀ ਕੇ ਨੈਨ ਕੁਰੰਗ ਸੇ ਹੈ ਜਸੁਧਾ ਜੂ ਕੋ ਬਾਲਕ ਨੰਦਹਿ ਕੇਰਾ ॥

जाही के नैन कुरंग से है जसुधा जू को बालक नंदहि केरा ॥

ਜਿਸ ਦੀਆਂ ਅੱਖੀਆਂ ਹਿਰਨ ਵਰਗੀਆਂ ਹਨ ਅਤੇ ਜੋ ਨੰਦ ਅਤੇ ਜਸੋਧਾ ਜੀ ਦਾ ਬਾਲਕ ਹੈ।

ਗ੍ਵਾਰਿਨ ਸੋ ਤਹਿ ਘੇਰ ਲਯੋ ਕਹਿਬੇ ਜਸੁ ਕੋ ਉਮਗਿਯੋ ਮਨ ਮੇਰਾ ॥

ग्वारिन सो तहि घेर लयो कहिबे जसु को उमगियो मन मेरा ॥

ਉਥੇ ਉਹ ਗੋਪੀਆਂ ਨਾਲ ਘਿਰਿਆ ਹੋਇਆ ਹੈ, (ਉਸ ਦਾ) ਯਸ਼ ਕਹਿਣ ਲਈ ਮੇਰੇ ਮਨ ਵਿਚ ਉਮੰਗ ਪੈਦਾ ਹੋਈ ਹੈ।

ਮਾਨਹੁ ਮੈਨ ਸੋ ਖੇਲਨ ਕਾਜ ਕਰਿਯੋ ਮਿਲ ਕੈ ਮਨੋ ਚਾਦਨ ਘੇਰਾ ॥੬੦੫॥

मानहु मैन सो खेलन काज करियो मिल कै मनो चादन घेरा ॥६०५॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਮਦੇਵ ਨਾਲ ਖੇਡਣ ਲਈ (ਰਤੀ ਨੇ) ਚੰਦ੍ਰਮਾ ਨਾਲ ਮਿਲ ਕੇ ਘੇਰਾ ਪਾਇਆ ਹੋਵੇ ॥੬੦੫॥

ਗ੍ਵਾਰਿਨ ਰੀਝ ਰਹੀ ਹਰਿ ਪੇਖਿ ਸਭੈ ਤਜਿ ਲਾਜਿ ਸੁ ਅਉ ਡਰ ਸਾਸੋ ॥

ग्वारिन रीझ रही हरि पेखि सभै तजि लाजि सु अउ डर सासो ॥

ਸਾਰੀਆਂ ਗੋਪੀਆਂ ਕ੍ਰਿਸ਼ਨ ਨੂੰ ਵੇਖ ਕੇ ਪ੍ਰਸੰਨ ਹੋ ਰਹੀਆਂ ਹਨ ਅਤੇ (ਉਨ੍ਹਾ ਨੇ) ਲਾਜ ਅਤੇ ਸੱਸ ਦੇ ਡਰ ਨੂੰ ਤਿਆਗ ਦਿੱਤਾ ਹੈ।

ਆਈ ਹੈ ਤਿਆਗਿ ਸੋਊ ਗ੍ਰਿਹ ਪੈ ਭਰਤਾਰ ਕਹੈ ਨ ਕਛੂ ਕਹਿ ਮਾ ਸੋ ॥

आई है तिआगि सोऊ गृह पै भरतार कहै न कछू कहि मा सो ॥

ਉਹ ਘਰ ਵਿਚ ਪਤੀਆਂ ਨੂੰ ਛਡ ਆਈਆਂ ਹਨ, ਨਾ (ਪਤੀ ਨੂੰ) ਕੁਝ ਕਿਹਾ ਹੈ ਅਤੇ ਨਾ ਹੀ ਮਾ ਨੂੰ।

ਡੋਲਤ ਹੈ ਸੋਊ ਤਾਲ ਬਜਾਇ ਕੈ ਗਾਵਤ ਹੈ ਕਰਿ ਕੈ ਉਪਹਾਸੋ ॥

डोलत है सोऊ ताल बजाइ कै गावत है करि कै उपहासो ॥

ਉਹ ਤਾੜੀਆਂ ਵਜਾ ਕੇ (ਕ੍ਰਿਸ਼ਨ ਨਾਲ) ਘੁੰਮ ਫਿਰ ਰਹੀਆਂ ਹਨ ਅਤੇ ਹਾਸਾ-ਮਖ਼ੌਲ ਕਰਦੀਆਂ ਹੋਈਆਂ ਗਾ ਰਹੀਆਂ ਹਨ।

ਮੋਹਿ ਗਿਰੈ ਧਰ ਪੈ ਸੁ ਤ੍ਰੀਯਾ ਕਬਿ ਸ੍ਯਾਮ ਕਹੈ ਚਿਤਵੈ ਹਰਿ ਜਾ ਸੋ ॥੬੦੬॥

मोहि गिरै धर पै सु त्रीया कबि स्याम कहै चितवै हरि जा सो ॥६०६॥

ਕਵੀ ਸ਼ਿਆਮ ਕਹਿੰਦੇ ਹਨ, ਜਿਸ ਵਲ ਸ੍ਰੀ ਕ੍ਰਿਸ਼ਨ (ਪ੍ਰੇਮ ਭਰੀ) ਨਜ਼ਰ ਨਾਲ ਵੇਖਦਾ ਹੈ, ਉਹੀ ਗੋਪੀ ਮੋਹਿਤ ਹੋ ਕੇ ਧਰਤੀ ਉਤੇ ਡਿਗ ਜਾਂਦੀ ਹੈ ॥੬੦੬॥

ਜੋ ਜੁਗ ਤੀਸਰ ਹੈ ਕਰਤਾ ਜੋਊ ਹੈ ਤਨ ਪੈ ਧਰਿਯਾ ਪਟ ਪੀਲੇ ॥

जो जुग तीसर है करता जोऊ है तन पै धरिया पट पीले ॥

ਜੋ ਤ੍ਰੇਤਾ ਯੁਗ ਵਿਚ ਕਰਤਾ ਰੂਪ ਹੋਇਆ ਸੀ, ਉਸੇ ਨੇ ਸ਼ਰੀਰ ਉਤੇ ਪੀਲੇ ਬਸਤ੍ਰ ਧਾਰਨ ਕੀਤੇ ਹੋਏ ਹਨ।

ਜਾਹਿ ਛਲਿਯੋ ਬਲਿਰਾਜ ਬਲੀ ਜਿਨਿ ਸਤ੍ਰ ਹਨੇ ਕਰਿ ਕੋਪ ਹਠੀਲੇ ॥

जाहि छलियो बलिराज बली जिनि सत्र हने करि कोप हठीले ॥

ਜਿਸ ਨੇ (ਬਾਵਨ ਹੋ ਕੇ) ਬਲਵਾਨ ਬਲਿ ਰਾਜਾ ਨੂੰ ਛਲਿਆ ਸੀ ਅਤੇ ਜਿਸ ਨੇ ਕ੍ਰੋਧ ਕਰ ਕੇ ਹਠੀਲੇ ਵੈਰੀਆਂ ਨੂੰ ਮਾਰ ਦਿੱਤਾ ਸੀ।

ਗ੍ਵਾਰਿਨ ਰੀਝ ਰਹੀ ਧਰਨੀ ਜੁ ਧਰੇ ਪਟ ਪੀਤਨ ਪੈ ਸੁ ਰੰਗੀਲੇ ॥

ग्वारिन रीझ रही धरनी जु धरे पट पीतन पै सु रंगीले ॥

ਜਿਸ ਨੇ ਸ਼ਰੀਰ ਉਤੇ ਸੁੰਦਰ ਪੀਲੇ ਬਸਤ੍ਰ ਧਾਰਨ ਕੀਤੇ ਹੋਏ ਹਨ, (ਉਸ ਉਤੇ) ਮੋਹਿਤ ਹੋ ਕੇ ਗੋਪੀਆਂ ਧਰਤੀ ਉਤੇ (ਡਿਗ ਰਹੀਆਂ ਹਨ)।

ਜਿਉ ਮ੍ਰਿਗਨੀ ਸਰ ਲਾਗਿ ਗਿਰੈ ਇਹ ਤਿਉ ਹਰਿ ਦੇਖਤ ਨੈਨ ਰਸੀਲੇ ॥੬੦੭॥

जिउ मृगनी सर लागि गिरै इह तिउ हरि देखत नैन रसीले ॥६०७॥

ਜਿਵੇਂ ਤੀਰ ਦੇ ਲਗਣ ਨਾਲ ਹਿਰਨੀ ਡਿਗ ਪੈਂਦੀ ਹੈ, ਤਿਵੇਂ ਹੀ ਕ੍ਰਿਸ਼ਨ ਦੇ (ਪ੍ਰੇਮ) ਰਸ ਨਾਲ ਭਰੇ ਨੈਣਾ ਨੂੰ ਵੇਖਦਿਆਂ ਹੀ (ਡਿਗ ਪਈਆਂ ਹਨ) ॥੬੦੭॥

ਕਾਨਰ ਕੇ ਸੰਗ ਖੇਲਤ ਸੋ ਅਤਿ ਹੀ ਸੁਖ ਕੋ ਕਰ ਕੈ ਤਨ ਮੈ ॥

कानर के संग खेलत सो अति ही सुख को कर कै तन मै ॥

ਸ਼ਰੀਰ ਵਿਚ ਅਤਿ ਅਧਿਕ ਸੁਖ ਮਾਣ ਕੇ ਉਹ ਸ੍ਰੀ ਕ੍ਰਿਸ਼ਨ ਨਾਲ ਖੇਡਦੀਆਂ ਹਨ।

ਸ੍ਯਾਮ ਹੀ ਸੋ ਅਤਿ ਹੀ ਹਿਤ ਕੈ ਚਿਤ ਕੈ ਨਹਿ ਬੰਧਨ ਅਉ ਧਨ ਮੈ ॥

स्याम ही सो अति ही हित कै चित कै नहि बंधन अउ धन मै ॥

(ਉਨ੍ਹਾ ਦਾ) ਸ੍ਰੀ ਕ੍ਰਿਸ਼ਨ ਨਾਲ ਹੀ ਬਹੁਤ ਪ੍ਰੇਮ ਹੈ, ਧਨ ਅਤੇ (ਇਸ ਪ੍ਰਕਾਰ ਦੇ) ਹੋਰ ਬੰਧਨਾ ਵਿਚ ਚਿਤ ਨਹੀਂ ਹੈ (ਅਰਥਾਤ ਉਧਰੋਂ ਦੀ ਕੋਈ ਚਿੰਤਾ ਨਹੀਂ ਹੈ)।

ਧਰਿ ਰੰਗਨਿ ਬਸਤ੍ਰ ਸਭੈ ਤਹਿ ਡੋਲਤ ਯੌ ਉਪਮਾ ਉਪਜੀ ਮਨ ਮੈ ॥

धरि रंगनि बसत्र सभै तहि डोलत यौ उपमा उपजी मन मै ॥

ਸਾਰੀਆਂ (ਗੋਪੀਆਂ) ਰੰਗ ਬਰੰਗੇ ਬਸਤ੍ਰ ਧਾਰਨ ਕਰ ਕੇ ਉਥੇ ਡੋਲਦੀਆਂ ਫਿਰਦੀਆਂ ਹਨ। (ਉਨ੍ਹਾ ਦੀ) ਉਪਮਾ (ਮੇਰੇ) ਮਨ ਵਿਚ ਇਸ ਤਰ੍ਹਾ ਪੈਦਾ ਹੋਈ ਹੈ

ਜੋਊ ਫੂਲ ਮੁਖੀ ਤਹ ਫੂਲ ਕੈ ਖੇਲਤ ਫੂਲ ਸੀ ਹੋਇ ਗਈ ਬਨ ਮੈ ॥੬੦੮॥

जोऊ फूल मुखी तह फूल कै खेलत फूल सी होइ गई बन मै ॥६०८॥

ਜਿਵੇਂ ਫੂਲ-ਮੁਖੀ (ਅਰਥਾਤ ਤਿਤਲੀ) (ਫੁਲ ਨੂੰ ਵੇਖਦਿਆਂ ਹੀ) ਖਿੜ ਜਾਦੀ ਹੈ, ਤਿਵੇਂ (ਗੋਪੀਆਂ) ਬਨ ਵਿਚ (ਕ੍ਰਿਸ਼ਨ ਵਰਗੇ) ਫੁਲ ਨਾਲ ਖੇਡਦਿਆਂ ਉਸੇ ਵਰਗੀਆਂ ਹੋ ਗਈਆਂ ਹਨ ॥੬੦੮॥

ਸਭ ਖੇਲਤ ਹੈ ਮਨਿ ਆਨੰਦ ਕੈ ਭਗਵਾਨ ਕੋ ਧਾਰਿ ਸਬੈ ਮਨ ਮੈ ॥

सभ खेलत है मनि आनंद कै भगवान को धारि सबै मन मै ॥

ਭਗਵਾਨ (ਸ੍ਰੀ ਕ੍ਰਿਸ਼ਨ) ਨੂੰ ਮਨ ਵਿਚ ਧਾਰ ਕੇ ਸਾਰੀਆਂ (ਗੋਪੀਆਂ) ਦਿਲ ਵਿਚ ਪ੍ਰਸੰਨ ਹੋ ਕੇ ਖੇਡ ਖੇਡਦੀਆਂ ਹਨ।

ਹਰਿ ਕੇ ਚਿਤਬੇ ਕੀ ਰਹੀ ਸੁਧਿ ਏਕਨ ਅਉਰ ਰਹੀ ਨ ਕਛੂ ਤਨ ਮੈ ॥

हरि के चितबे की रही सुधि एकन अउर रही न कछू तन मै ॥

ਇਕਨਾ ਨੂੰ (ਕੇਵਲ) ਸ੍ਰੀ ਕ੍ਰਿਸ਼ਨ ਨੂੰ ਵੇਖਣ ਦੀ ਸੁਧ ਰਹਿ ਗਈ ਹੈ, ਹੋਰ (ਕੋਈ ਸੁਧ) ਤਨ ਵਿਚ ਨਹੀਂ ਰਹੀ ਹੈ।

ਨਹੀ ਭੂਤਲ ਮੈ ਅਰੁ ਮਾਤਲੁ ਮੈ ਇਨਿ ਸੋ ਨਹਿ ਦੇਵਨ ਕੇ ਗਨ ਮੈ ॥

नही भूतल मै अरु मातलु मै इनि सो नहि देवन के गन मै ॥

ਨਾ ਪਾਤਾਲ ਵਿਚ, ਨਾ ਆਕਾਸ਼ ਵਿਚ ਅਤੇ ਨਾ ਹੀ ਦੇਵਤਿਆਂ ਦੇ ਸਮੂਹ ਵਿਚ ਇਸ ਵਰਗਾ (ਕੋਈ ਵੀ) ਹੈ।

ਸੋਊ ਰੀਝ ਸੋ ਸ੍ਯਾਮ ਕਹੈ ਅਤਿ ਹੀ ਫੁਨਿ ਡੋਲਤ ਗ੍ਵਾਰਿਨ ਕੇ ਗਨ ਮੈ ॥੬੦੯॥

सोऊ रीझ सो स्याम कहै अति ही फुनि डोलत ग्वारिन के गन मै ॥६०९॥

(ਕਵੀ) ਸ਼ਿਆਮ ਕਹਿੰਦੇ ਹਨ, ਉਹ (ਕ੍ਰਿਸ਼ਨ ਖ਼ੁਦ) ਗੋਪੀਆਂ ਦੀ ਟੋਲੀ ਵਿਚ ਪ੍ਰਸੰਨ ਹੋ ਕੇ ਡੋਲਦਾ ਫਿਰਦਾ ਹੈ ॥੬੦੯॥

ਹਸਿ ਕੈ ਭਗਵਾਨ ਕਹੀ ਬਤੀਯਾ ਬ੍ਰਿਖਭਾਨੁ ਸੁਤਾ ਪਿਖਿ ਰੂਪ ਨਵੀਨੋ ॥

हसि कै भगवान कही बतीया बृखभानु सुता पिखि रूप नवीनो ॥

ਰਾਧਾ ਦੀ ਨਵੀਂ ਸਜ-ਧਜ ਨੂੰ ਵੇਖ ਕੇ ਸ੍ਰੀ ਕ੍ਰਿਸ਼ਨ ਨੇ ਹਸ ਕੇ ਗੱਲ ਕਹੀ।

ਅੰਜਨ ਆਡ ਧਰੇ ਪੁਨਿ ਬੇਸਰ ਭਾਵ ਸਭੈ ਜਿਨਿ ਭਾਵਨ ਕੀਨੋ ॥

अंजन आड धरे पुनि बेसर भाव सभै जिनि भावन कीनो ॥

ਜਿਸ (ਰਾਧਾ) ਨੇ ਅੱਖਾ ਵਿਚ ਸੁਰਮਾ ਧਾਰਨ ਕੀਤਾ ਹੋਇਆ ਹੈ ਅਤੇ ਫਿਰ (ਨੱਕ ਵਿਚ) ਬੁਲਾਕ ਪਾਇਆ ਹੋਇਆ ਹੈ ਅਤੇ ਸਾਰਿਆਂ ਹਾਵਾ-ਭਾਵਾ ਦਾ ਭਾਵ ਧਾਰਨ ਕੀਤਾ ਹੋਇਆ ਹੈ।

ਸੁੰਦਰ ਸੇਾਂਧਰ ਕੋ ਜਿਨ ਲੈ ਕਰਿ ਭਾਲ ਬਿਖੈ ਬਿੰਦੂਆ ਇਕ ਦੀਨੋ ॥

सुँदर सोँधर को जिन लै करि भाल बिखै बिंदूआ इक दीनो ॥

ਜਿਸ ਨੇ ਸੁੰਦਰ ਸੰਧੂਰ ਲੈ ਕੇ ਮੱਥੇ ਉਤੇ ਬਿੰਦੀ ਲਗਾਈ ਹੋਈ ਹੈ।

ਨੈਨ ਨਚਾਇ ਮਨੈ ਸੁਖ ਪਾਇ ਚਿਤੈ ਜਦੁਰਾਇ ਤਬੈ ਹਸਿ ਦੀਨੋ ॥੬੧੦॥

नैन नचाइ मनै सुख पाइ चितै जदुराइ तबै हसि दीनो ॥६१०॥

(ਉਹ ਰਾਧਾ) ਅੱਖੀਆਂ ਨੂੰ ਮਟਕਾ ਕੇ ਮਨ ਵਿਚ ਸੁਖ ਪ੍ਰਾਪਤ ਕਰਦੀ ਹੈ, (ਉਸ ਨੂੰ ਜਦੋਂ) ਸ੍ਰੀ ਕ੍ਰਿਸ਼ਨ ਵੇਖਦੇ ਹਨ, ਤਦੋਂ (ਉਹ) ਹਸ ਪੈਂਦੀ ਹੈ ॥੬੧੦॥

ਬੀਨ ਸੀ ਗ੍ਵਾਰਿਨ ਗਾਵਤ ਹੈ ਸੁਨਬੇ ਕਹੁ ਸੁੰਦਰ ਕਾਨਰ ਕਾਰੇ ॥

बीन सी ग्वारिन गावत है सुनबे कहु सुँदर कानर कारे ॥

ਸੁੰਦਰ ਕਾਲੇ ਕਾਨ੍ਹ ਨੂੰ ਸੁਣਾਉਣ ਲਈ ਗੋਪੀਆਂ ਬੀਨ ਵਰਗੀ (ਸੁਰ) ਵਿਚ ਗਾਉਂਦੀਆਂ ਹਨ।

ਆਨਨ ਹੈ ਜਿਨ ਕੋ ਸਸਿ ਸੋ ਸੁ ਬਿਰਾਜਤ ਕੰਜਨ ਸੇ ਦ੍ਰਿਗ ਭਾਰੇ ॥

आनन है जिन को ससि सो सु बिराजत कंजन से द्रिग भारे ॥

ਜਿਨ੍ਹਾ ਦੇ ਮੁਖੜੇ ਚੰਦ੍ਰਮਾ ਦੇ ਸਮਾਨ ਹਨ ਅਤੇ ਕਮਲ ਵਰਗੇ ਵੱਡੇ ਨੈਣ ਸ਼ੋਭਾ ਪਾ ਰਹੇ ਹਨ।

ਝਾਝਨ ਤਾ ਕੀ ਉਠੀ ਧਰ ਪੈ ਧੁਨਿ ਤਾ ਛਬਿ ਕੋ ਕਬਿ ਸਜਾਮ ਉਚਾਰੇ ॥

झाझन ता की उठी धर पै धुनि ता छबि को कबि स्याम उचारे ॥

ਉਨ੍ਹਾ ਦੇ ਪੈਰਾ ਦੇ ਧਰਤੀ ਉਤੇ ਰਖਣ ਨਾਲ ਝਾਞਰ ਦੀ ਜੋ ਧੁਨ ਉਠਦੀ ਹੈ, ਉਸ ਦੀ ਛਬੀ ਨੂੰ ਕਵੀ ਸ਼ਿਆਮ ਇਸ ਤਰ੍ਹਾ ਕਹਿੰਦੇ ਹਨ।

ਢੋਲਕ ਸੰਗਿ ਤੰਬੂਰਨ ਹੋਇ ਉਠੇ ਤਹ ਬਾਜਿ ਮ੍ਰਿਦੰਗ ਨਗਾਰੇ ॥੬੧੧॥

ढोलक संगि तंबूरन होइ उठे तह बाजि मृदंग नगारे ॥६११॥

ਜਿਵੇਂ ਢੋਲਕ ਨਾਲ ਤੰਬੂਰਾ ਵਜਦਾ ਹੈ ਅਤੇ ਨਗਾਰੇ ਦੇ ਨਾਲ ਮ੍ਰਿਦੰਗ ਵਜਦਾ ਹੈ ॥੬੧੧॥

ਖੇਲਤ ਗ੍ਵਾਰਿਨ ਪ੍ਰੇਮ ਛਕੀ ਕਬਿ ਸਜਾਮ ਕਹੈ ਸੰਗ ਕਾਨਰ ਕਾਰੇ ॥

खेलत ग्वारिन प्रेम छकी कबि स्याम कहै संग कानर कारे ॥

ਕਵੀ ਸ਼ਿਆਮ ਕਹਿੰਦੇ ਹਨ, ਗੋਪੀਆਂ ਪ੍ਰੇਮ ਵਿਚ ਮਸਤ ਹੋ ਕੇ ਕਾਲੇ ਕਾਨ੍ਹ ਨਾਲ ਖੇਡਦੀਆਂ ਹਨ।

ਛਾਜਤ ਜਾ ਮੁਖ ਚੰਦ ਪ੍ਰਭਾ ਸਮ ਰਾਜਤ ਕੰਚਨ ਸੇ ਦ੍ਰਿਗ ਭਾਰੇ ॥

छाजत जा मुख चंद प्रभा सम राजत कंचन से द्रग भारे ॥

ਜਿਨ੍ਹਾ ਦਾ ਮੁਖ ਚੰਦ੍ਰਮਾ ਦੀ ਸ਼ੋਭਾ ਵਾਗ ਸਜਿਆ ਹੋਇਆ ਹੈ ਅਤੇ ਜਿਨ੍ਹਾ ਦੇ ਕਮਲ ਵਰਗੇ ਵੱਡੇ ਵੱਡੇ ਨੈਣ ਸ਼ੋਭਾ ਪਾ ਰਹੇ ਹਨ।

ਜਾ ਪਿਖਿ ਕੰਦ੍ਰਪ ਰੀਝ ਰਹੈ ਪਿਖਿਏ ਜਿਹ ਕੇ ਮ੍ਰਿਗ ਆਦਿਕ ਹਾਰੇ ॥

जा पिखि कंद्रप रीझ रहै पिखिए जिह के मृग आदिक हारे ॥

ਜਿਨ੍ਹਾ ਨੂੰ ਵੇਖ ਕੇ ਕਾਮਦੇਵ ('ਕੰਦ੍ਰਪ') ਵੀ ਰੀਝ ਰਿਹਾ ਹੈ ਅਤੇ ਜਿਨ੍ਹਾ ਨੂੰ ਵੇਖ ਕੇ ਹਿਰਨ ਵੀ ਹਾਰ ਜਾਦੇ ਹਨ।

ਕੇਹਰਿ ਕੋਕਿਲ ਕੇ ਸਭ ਭਾਵ ਕਿਧੌ ਇਨ ਪੈ ਗਨ ਊਪਰ ਵਾਰੇ ॥੬੧੨॥

केहरि कोकिल के सभ भाव किधौ इन पै गन ऊपर वारे ॥६१२॥

ਸ਼ੇਰ ਅਤੇ ਕੋਇਲ ਦੇ ਸਾਰੇ ਭਾਵ (ਲਕ ਅਤੇ ਆਵਾਜ਼ ਕਰ ਕੇ) ਇਨ੍ਹਾ ਉਤੋਂ ਵਾਰੇ ਜਾ ਸਕਦੇ ਹਨ ॥੬੧੨॥

ਜਾਹਿ ਬਿਭੀਛਨਿ ਰਾਜ ਦੀਯੋ ਜਿਨ ਹੂੰ ਬਰ ਰਾਵਨ ਸੋ ਰਿਪੁ ਸਾਧੋ ॥

जाहि बिभीछनि राज दीयो जिन हूँ बर रावन सो रिपु साधो ॥

ਜਿਸ ਨੇ ਵਿਭੀਸ਼ਣ ਨੂੰ (ਲੰਕਾ ਦਾ) ਰਾਜ ਦਿੱਤਾ ਸੀ ਅਤੇ ਜਿਸ ਨੇ ਬਲ ਪੂਰਵਕ ਰਾਵਣ ਵਰਗਾ ਵੈਰੀ ਸਾਧਿਆ ਸੀ।

ਖੇਲਤ ਹੈ ਸੋਊ ਭੂਮਿ ਬਿਖੈ ਬ੍ਰਿਜ ਲਾਜ ਜਹਾਜਨ ਕੋ ਤਜਿ ਬਾਧੋ ॥

खेलत है सोऊ भूमि बिखै बृज लाज जहाजन को तजि बाधो ॥

ਉਹ ਬ੍ਰਜ-ਭੂਮੀ ਵਿਚ ਲਾਜ ਰੂਪ ਜਹਾਜ਼ ਦੇ ਬੰਧਨ ਨੂੰ ਛਡ ਕੇ ਖੇਡਾ ਕਰ ਰਿਹਾ ਹੈ।

ਜਾਹਿ ਨਿਕਾਸ ਲਯੋ ਮੁਰਿ ਪ੍ਰਾਨ ਸੁ ਮਾਪ ਲੀਯੋ ਬਲਿ ਕੋ ਤਨ ਆਧੋ ॥

जाहि निकास लयो मुरि प्रान सु माप लीयो बलि को तन आधो ॥

ਜਿਸ ਨੇ ਮੁਰ (ਦੈਂਤ) ਦੇ ਪ੍ਰਾਣ ਕਢ ਲਏ ਸਨ ਅਤੇ ਬਲਿ ਰਾਜਾ ਦਾ ਸ਼ਰੀਰ (ਬਾਵਨ ਬਣ ਕੇ) ਮਿਣ ਲਿਆ ਸੀ।

ਸ੍ਯਾਮ ਕਹੈ ਸੰਗ ਗ੍ਵਾਰਿਨ ਕੇ ਅਤਿ ਹੀ ਰਸਿ ਕੈ ਸੋਊ ਖੇਲਤ ਮਾਧੋ ॥੬੧੩॥

स्याम कहै संग ग्वारिन के अति ही रसि कै सोऊ खेलत माधो ॥६१३॥

(ਕਵੀ) ਸ਼ਿਆਮ ਕਹਿੰਦੇ ਹਨ, ਉਹੀ ਸ੍ਰੀ ਕ੍ਰਿਸ਼ਨ ('ਮਾਧੋ') ਦੇ ਰੂਪ ਵਿਚ ਗੋਪੀਆਂ ਨਾਲ ਅਤਿ ਅਧਿਕ (ਪ੍ਰੇਮ) ਰਸ (ਵਿਚ ਭਿਜ ਕੇ) ਖੇਡ ਰਿਹਾ ਹੈ ॥੬੧੩॥

ਜੋ ਮੁਰ ਨਾਮ ਮਹਾ ਰਿਪੁ ਪੈ ਕੁਪ ਕੈ ਅਤਿ ਹੀ ਡਰਈਯਾ ਫੁਨਿ ਭੀਰਨਿ ॥

जो मुर नाम महा रिपु पै कुप कै अति ही डरईया फुनि भीरनि ॥

ਜੋ ਮੁਰ (ਦੈਂਤ) ਨਾ ਦੇ ਮਹਾਨ ਵੈਰੀ ਨੂੰ ਕ੍ਰੋਧਿਤ ਹੋ ਕੇ ਭੈ ਭੀਤ ਕਰਨ ਵਾਲਾ ਹੈ।

ਜੋ ਗਜ ਸੰਕਟ ਕੋ ਕਟੀਯਾ ਹਰਤਾ ਜੋਊ ਸਾਧਨ ਕੇ ਦੁਖ ਪੀਰਨਿ ॥

जो गज संकट को कटीया हरता जोऊ साधन के दुख पीरनि ॥

ਜੋ ਹਾਥੀ ਦੇ ਸੰਕਟ ਨੂੰ ਕਟਣ ਵਾਲਾ ਹੈ ਅਤੇ ਜੋ ਸਾਧਕਾ ਦੇ ਦੁਖ ਅਤੇ ਪੀੜ ਨੂੰ ਹਰਨ ਵਾਲਾ ਹੈ।

ਸੋ ਬ੍ਰਿਜ ਮੈ ਜਮੁਨਾ ਤਟ ਪੈ ਕਬਿ ਸਯਾਮ ਕਹੈ ਹਰੈਯਾ ਤ੍ਰੀਯ ਚੀਰਨਿ ॥

सो बृज मै जमुना तट पै कबि स्याम कहै हरैया त्रीय चीरनि ॥

ਕਵੀ ਸ਼ਿਆਮ ਕਹਿੰਦੇ ਹਨ, ਜੋ ਬ੍ਰਜ-ਭੂਮੀ ਵਿਚ ਜਮਨਾ ਦੇ ਕੰਢੇ ਇਸਤਰੀਆਂ ਦੇ ਬਸਤ੍ਰਾ ਨੂੰ ਹਰਨ ਵਾਲਾ ਹੈ,

ਤਾ ਕਰ ਕੈ ਰਸ ਕੋ ਚਸਕੋ ਇਹ ਭਾਤਿ ਕਹਿਯੋ ਗਨ ਬੀਚ ਅਹੀਰਨਿ ॥੬੧੪॥

ता कर कै रस को चसको इह भाति कहियो गन बीच अहीरनि ॥६१४॥

ਉਹ (ਪ੍ਰੇਮ) ਰਸ ਦੇ ਚਸਕੇ ਕਰ ਕੇ ਗੋਪੀਆਂ ਦੀ ਟੋਲੀ ਵਿਚ ਇਸ ਤਰ੍ਹਾ ਕਹਿੰਦਾ ਹੈ ॥੬੧੪॥

ਕਾਨ੍ਹ ਜੂ ਬਾਚ ਗ੍ਵਾਰਿਨ ਸੋ ॥

कान्रह जू बाच ग्वारिन सो ॥

ਕ੍ਰਿਸ਼ਨ ਜੀ ਨੇ ਗੋਪੀਆਂ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਕੇਲ ਕਰੋ ਹਮ ਸੰਗ ਕਹਿਓ ਅਪਨੇ ਮਨ ਮੈ ਕਛੁ ਸੰਕ ਨ ਆਨੋ ॥

केल करो हम संग कहिओ अपने मन मै कछु संक न आनो ॥

(ਕ੍ਰਿਸ਼ਨ ਨੇ) ਕਿਹਾ, (ਹੇ ਗੋਪੀਓ!) ਮੇਰੇ ਨਾਲ ਖੇਡ ਕਰੋ ਅਤੇ ਆਪਣੇ ਮਨ ਵਿਚ ਕੋਈ ਸ਼ੰਸਾ ਨਾ ਲਿਆਓ।

ਝੂਠ ਕਹਿਯੋ ਨਹਿ ਮਾਨਹੁ ਰੀ ਕਹਿਯੋ ਹਮਰੋ ਤੁਮ ਸਾਚ ਪਛਾਨੋ ॥

झूठ कहियो नहि मानहु री कहियो हमरो तुम साच पछानो ॥

ਹੇ ਅੜੀਓ! (ਤੁਸੀਂ ਮੇਰਾ) ਕਿਹਾ ਝੂਠ ਨਾ ਮੰਨੋ, ਮੇਰਾ ਕਿਹਾ ਤੁਸੀਂ ਸਚ ਕਰ ਕੇ ਜਾਣੋ।

ਗੁਆਰਨੀਯਾ ਹਰਿ ਕੀ ਸੁਨਿ ਬਾਤ ਗਈ ਤਜਿ ਲਾਜ ਕਬੈ ਜਸੁ ਠਾਨੋ ॥

गुआरनीया हरि की सुनि बात गई तजि लाज कबै जसु ठानो ॥

ਗੋਪੀਆਂ ਕ੍ਰਿਸ਼ਨ ਦੀ ਗੱਲ ਸੁਣ ਕੇ ਲਾਜ ਨੂੰ ਛਡ ਕੇ ਤੁਰ ਪਈਆਂ, (ਜਿਸ ਦੀ) ਉਪਮਾ ਕਵੀਆਂ ਨੇ (ਇਸ ਤਰ੍ਹਾ) ਬਿਆਨ ਕੀਤੀ ਹੈ

ਰਾਤਿ ਬਿਖੈ ਤਜਿ ਝੀਲਹਿ ਕੋ ਨਭ ਬੀਚ ਚਲਿਯੋ ਜਿਮ ਜਾਤ ਟਨਾਨੋ ॥੬੧੫॥

राति बिखै तजि झीलहि को नभ बीच चलियो जिम जात टनानो ॥६१५॥

ਜਿਵੇਂ ਰਾਤ ਵੇਲੇ ਜੁਗਨੂੰ ('ਟਨਾਨੋ') ਝੀਲ ਨੂੰ ਛਡ ਕੇ ਆਕਾਸ਼ ਵਲ ਉਡ ਜਾਦੇ ਹਨ ॥੬੧੫॥

ਬ੍ਰਿਖਭਾਨੁ ਸੁਤਾ ਹਰਿ ਕੇ ਹਿਤ ਗਾਵਤ ਗ੍ਵਾਰਿਨ ਕੇ ਸੁ ਕਿਧੌ ਗਨ ਮੈ ॥

बृखभानु सुता हरि के हित गावत ग्वारिन के सु किधौ गन मै ॥

ਸ੍ਰੀ ਕ੍ਰਿਸ਼ਨ ਨੂੰ ਪ੍ਰਸੰਨ ਕਰਨ ਲਈ ਹੀ ਰਾਧਾ ਗੋਪੀਆਂ ਦੀ ਟੋਲੀ ਵਿਚ ਗਾਉਂਦੀ ਹੈ।

ਇਮ ਨਾਚਤ ਹੈ ਅਤਿ ਪ੍ਰੇਮ ਭਰੀ ਬਿਜਲੀ ਜਿਹ ਭਾਤਿ ਘਨੇ ਘਨ ਮੈ ॥

इम नाचत है अति प्रेम भरी बिजली जिह भाति घने घन मै ॥

(ਉਹ) ਅਤਿ ਅਧਿਕ ਪ੍ਰੇਮ ਨਾਲ ਭਰੀ ਹੋਈ ਇਉਂ ਨਚਦੀ ਹੈ ਜਿਉਂ ਸੰਘਣੇ ਕਾਲੇ ਬਦਲ ਵਿਚ ਬਿਜਲੀ ਚਮਕਦੀ ਹੈ।

ਕਬਿ ਨੇ ਉਪਮਾ ਤਿਹ ਗਾਇਬ ਕੀ ਸੁ ਬਿਚਾਰ ਕਹੀ ਅਪਨੇ ਮਨ ਮੈ ॥

कबि ने उपमा तिह गाइब की सु बिचार कही अपने मन मै ॥

ਕਵੀ (ਸ਼ਿਆਮ) ਨੇ ਆਪਣੇ ਮਨ ਵਿਚ ਵਿਚਾਰ ਪੂਰਵਕ ਉਸ ਦੇ ਗਾਣ ਦੀ ਉਪਮਾ ਕਹੀ ਹੈ,

ਰੁਤਿ ਚੇਤ ਕੀ ਮੈ ਮਨ ਆਨੰਦ ਕੈ ਕੁਹਕੈ ਮਨੋ ਕੋਕਿਲਕਾ ਬਨ ਮੈ ॥੬੧੬॥

रुति चेत की मै मन आनंद कै कुहकै मनो कोकिलका बन मै ॥६१६॥

ਮਾਨੋ ਚੇਤਰ ਦੀ ਰੁਤ ਵਿਚ ਮਨ ਵਿਚ ਆਨੰਦਿਤ ਹੋ ਕੇ ਕੋਇਲ ਬਨ ਵਿਚ ਕੂਕਦੀ ਹੋਵੇ ॥੬੧੬॥

ਹਰਿ ਕੇ ਸੰਗ ਖੇਲਤ ਰੰਗ ਭਰੀ ਸੁ ਤ੍ਰੀਯਾ ਸਜਿ ਸਾਜ ਸਭੈ ਤਨ ਮੈ ॥

ਹਰਿ ਕੇ ਸੰਗ ਖੇਲਤ ਰੰਗ ਭਰੀ ਸੁ ਤ੍ਰੀਯਾ ਸਜਿ ਸਾਜ ਸਭੈ ਤਨ ਮੈ ॥

ਉਹ ਇਸਤਰੀਆਂ (ਗੋਪੀਆਂ) ਆਪਣੇ ਸ਼ਰੀਰਾ ਉਤੇ ਸਜਾਵਟ ਦੇ ਸਾਰੇ ਸ਼ਿੰਗਾਰ ਕਰ ਕੇ (ਪ੍ਰੇਮ) ਰੰਗ ਨਾਲ ਭਰੀਆਂ ਹੋਈਆਂ ਕ੍ਰਿਸ਼ਨ ਨਾਲ ਖੇਡਦੀਆਂ ਹਨ।

ਅਤਿ ਹੀ ਕਰ ਕੈ ਹਿਤ ਕਾਨਰ ਸੋ ਕਰ ਕੈ ਨਹੀ ਬੰਧਨ ਔ ਧਨ ਮੈ ॥

अति ही कर कै हित कानर सो कर कै नही बंधन औ धन मै ॥

(ਉਹ) ਕ੍ਰਿਸ਼ਨ ਨਾਲ ਬਹੁਤ ਅਧਿਕ ਪ੍ਰੇਮ ਕਰਦੀਆਂ ਹਨ ਅਤੇ ਧਨ ਤੇ ਹੋਰ ਬੰਧਨਾ (ਵਿਚ ਉਨ੍ਹਾ ਦੀ ਰੁਚੀ) ਨਹੀਂ ਹੈ।

ਫੁਨਿ ਤਾ ਛਬਿ ਕੀ ਅਤਿ ਹੀ ਉਪਮਾ ਉਪਜੀ ਕਬਿ ਸਯਾਮ ਕੇ ਯੌ ਮਨ ਮੈ ॥

फुनि ता छबि की अति ही उपमा उपजी कबि स्याम के यौ मन मै ॥

ਫਿਰ ਕਵੀ ਸ਼ਿਆਮ ਦੇ ਮਨ ਵਿਚ ਉਨ੍ਹਾ ਦੀ ਛਬੀ ਦੀ ਬਹੁਤ ਚੰਗੀ ਉਪਮਾ ਇਸ ਤਰ੍ਹਾ ਪੈਦਾ ਹੋਈ ਹੈ,

ਮਨੋ ਸਾਵਨ ਮਾਸ ਕੇ ਮਧ ਬਿਖੈ ਚਮਕੈ ਜਿਮ ਬਿਦੁਲਤਾ ਘਨ ਮੈ ॥੬੧੭॥

मनो सावन मास के मध बिखै चमकै जिम बिदुलता घन मै ॥६१७॥

ਮਾਨੋ ਸਾਵਣ ਦੇ ਮਹੀਨੇ ਵਿਚ ਕਾਲੇ ਬਦਲ ਵਿਚ ਬਿਜਲੀ ਚਮਕਦੀ ਹੋਵੇ ॥੬੧੭॥

ਸਯਾਮ ਸੋ ਸੁੰਦਰ ਖੇਲਤ ਹੈ ਕਬਿ ਸਯਾਮ ਕਹੈ ਅਤਿ ਹੀ ਰੰਗ ਰਾਚੀ ॥

स्याम सो सुँदर खेलत है कबि स्याम कहै अति ही रंग राची ॥

ਕਵੀ ਸ਼ਿਆਮ ਕਹਿੰਦੇ ਹਨ, (ਪ੍ਰੇਮ) ਰੰਗ ਵਿਚ ਰਤੀਆਂ ਹੋਈਆਂ ਸੁੰਦਰ (ਗੋਪੀਆਂ) ਸ੍ਰੀ ਕ੍ਰਿਸ਼ਨ ਨਾਲ ਖੇਡਦੀਆਂ ਹਨ।

ਰੂਪ ਸਚੀ ਅਰੁ ਪੈ ਰਤਿ ਕੀ ਮਨ ਮੈ ਕਰ ਪ੍ਰੀਤਿ ਸੋ ਖੇਲਤ ਸਾਚੀ ॥

रूप सची अरु पै रति की मन मै कर प्रीति सो खेलत साची ॥

(ਜਿਨ੍ਹਾ ਦੀ) ਸੁੰਦਰਤਾ 'ਸਚੀ' (ਇੰਦ੍ਰਾਣੀ) ਅਤੇ 'ਰਤਿ' (ਕਾਮਦੇਵ ਦੀ ਪਤਨੀ) ਨਾਲੋਂ (ਵੀ ਅਧਿਕ ਹੈ) ਉਹ ਮਨ ਵਿਚ ਸੱਚੀ ਪ੍ਰੀਤ ਕਰ ਕੇ ਖੇਡਦੀਆਂ ਹਨ।

ਰਾਸ ਕੀ ਖੇਲ ਤਟੈ ਜਮੁਨਾ ਰਜਨੀ ਅਰੁ ਦਯੋਸ ਬਿਧਰਕ ਮਾਚੀ ॥

रास की खेल तटै जमुना रजनी अरु द्योस बिधरक माची ॥

ਜਮਨਾ ਨਦੀ ਦੇ ਕੰਢੇ ਰਾਤ ਅਤੇ ਦਿਨ ਰਾਸ ਦੀ ਖੇਡ ਬੇ-ਧੜਕ (ਢੰਗ ਨਾਲ) ਮਚੀ ਹੋਈ ਹੈ।

ਚੰਦ੍ਰਭਗਾ ਅਰੁ ਚੰਦ੍ਰਮੁਖੀ ਬ੍ਰਿਖਭਾਨੁ ਸੁਤਾ ਤਜ ਲਾਜਹਿ ਨਾਚੀ ॥੬੧੮॥

चंद्रभगा अरु चंद्रमुखी बृखभानु सुता तज लाजहि नाची ॥६१८॥

ਚੰਦ੍ਰਭਗਾ, ਚੰਦ੍ਰਮੁਖੀ ਅਤੇ ਰਾਧਾ ਸ਼ਰਮ-ਹੱਯਾ ਨੂੰ ਛਿੱਕੇ ਟੰਗ ਕੇ ਨਚਦੀਆਂ ਹਨ ॥੬੧੮॥

ਰਾਸ ਕੀ ਖੇਲ ਸੁ ਗ੍ਵਾਰਨੀਯਾ ਅਤਿ ਹੀ ਤਹ ਸੁੰਦਰ ਭਾਤਿ ਰਚੀ ਹੈ ॥

रास की खेल सु ग्वारनीया अति ही तह सुँदर भाति रची है ॥

ਗੋਪੀਆਂ ਨੇ ਰਾਸ ਦੀ ਖੇਡ ਬਹੁਤ ਸੋਹਣੇ ਢੰਗ ਨਾਲ ਰਚਾਈ ਹੋਈ ਹੈ।

ਲੋਚਨ ਹੈ ਜਿਨ ਕੇ ਮ੍ਰਿਗ ਸੇ ਜਿਨ ਕੇ ਸਮਤੁਲ ਨ ਰੂਪ ਸਚੀ ਹੈ ॥

लोचन है जिन के मृग से जिन के समतुल न रूप सची है ॥

ਜਿਨ੍ਹਾ ਦੀਆਂ ਅੱਖੀਆਂ ਹਿਰਨ ਦੇ ਸਮਾਨ ਹਨ ਅਤੇ ਜਿਨ੍ਹਾ ਦੇ ਬਰਾਬਰ 'ਸਚੀ' (ਇੰਦ੍ਰਾਣੀ) ਦਾ ਰੂਪ ਵੀ ਨਹੀਂ ਹੈ।

ਕੰਚਨ ਸੇ ਜਿਨ ਕੋ ਤਨ ਹੈ ਮੁਖ ਹੈ ਸਸਿ ਸੋ ਤਹ ਰਾਧਿ ਗਚੀ ਹੈ ॥

कंचन से जिन को तन है मुख है ससि सो तह राधि गची है ॥

ਉਨ੍ਹਾ ਦੇ ਸ਼ਰੀਰ ਸੋਨੇ ਵਰਗੇ (ਚਮਕਦਾਰ) ਹਨ ਅਤੇ ਮੂੰਹ ਚੰਦ੍ਰਮਾ ਦੇ ਸਮਾਨ ਹਨ। (ਇੰਜ ਪ੍ਰਤੀਤ ਹੁੰਦਾ ਹੈ)

ਮਾਨੋ ਕਰੀ ਕਰਿ ਲੈ ਕਰਤਾ ਸੁਧ ਸੁੰਦਰ ਤੇ ਜੋਊ ਬਾਕੀ ਬਚੀ ਹੈ ॥੬੧੯॥

मानो करी करि लै करता सुध सुँदर ते जोऊ बाकी बची है ॥६१९॥

ਮਾਨੋ ਕਰਤਾ ਨੇ ਹੱਥ ਵਿਚ (ਸਿਰਜਨਾ ਦੀ) ਸੁੱਧ ਸੁੰਦਰ ਸਾਮਗ੍ਰੀ ਲੈ ਕੇ ਰਾਧਾ ਨੂੰ ਬਣਾਇਆ ਹੋਵੇ ਅਤੇ ਬਾਕੀ ਬਚੀ (ਸਾਮਗ੍ਰੀ) ਤੋਂ ਹੋਰਾ ਨੂੰ ਸਿਰਜਿਆ ਹੋਵੇ ॥੬੧੯॥

ਆਈ ਹੈ ਖੇਲਨ ਰਾਸ ਬਿਖੈ ਸਜ ਕੈ ਸੁ ਤ੍ਰੀਯਾ ਤਨ ਸੁੰਦਰ ਬਾਨੇ ॥

आई है खेलन रास बिखै सज कै सु त्रीया तन सुँदर बाने ॥

ਜੋ ਵੀ (ਗੋਪੀ) ਰਾਸ ਵਿਚ ਖੇਡਣ ਆਈ ਹੈ, ਉਸ ਇਸਤਰੀ ਨੇ ਸ਼ਰੀਰ ਉਤੇ ਸੁੰਦਰ ਬਾਣਾ ਪਾਇਆ ਹੋਇਆ ਹੈ।

ਪੀਤ ਰੰਗੇ ਇਕ ਰੰਗ ਕਸੁੰਭ ਕੇ ਏਕ ਹਰੇ ਇਕ ਕੇਸਰ ਸਾਨੇ ॥

पीत रंगे इक रंग कसुँभ के एक हरे इक केसर साने ॥

ਇਕ ਦੇ (ਬਸਤ੍ਰ) ਪੀਲੇ ਰੰਗ ਦੇ ਹਨ ਅਤੇ ਇਕ ਦੇ ਕਸੁੰਭੇ ਦੇ ਰੰਗ ਦੇ ਹਨ, ਇਕ ਦੇ ਹਰੇ (ਰੰਗ ਦੇ ਹਨ) ਅਤੇ ਇਕ ਦੇ ਕੇਸਰ ਭਿੰਨੇ ਹਨ।

ਤਾ ਛਬਿ ਕੇ ਜਸੁ ਉਚ ਮਹਾ ਕਬਿ ਨੇ ਅਪਨੇ ਮਨ ਮੈ ਪਹਿਚਾਨੇ ॥

ता छबि के जसु उच महा कबि ने अपने मन मै पहिचाने ॥

ਉਸ ਦੀ ਛਬੀ ਦੇ ਉੱਚੇ ਅਤੇ ਸ੍ਰੇਸ਼ਠ ਯਸ਼ ਨੂੰ ਕਵੀ ਨੇ ਆਪਣੇ ਮਨ ਵਿਚ (ਇਸ ਤਰ੍ਹਾ) ਪਛਾਣਿਆ ਹੈ।

ਨਾਚਤ ਭੂਮਿ ਗਿਰੀ ਧਰਨੀ ਹਰਿ ਦੇਖ ਰਹੀ ਨਹੀ ਨੈਨ ਅਘਾਨੇ ॥੬੨੦॥

नाचत भूमि गिरी धरनी हरि देख रही नही नैन अघाने ॥६२०॥

ਉਹ ਨਚਦੀਆਂ ਨਚਦੀਆਂ ਧਰਤੀ ਉਤੇ ਡਿਗ ਪਈਆਂ ਹਨ ਅਤੇ ਸ੍ਰੀ ਕ੍ਰਿਸ਼ਨ ਨੂੰ ਵੇਖ ਰਹੀਆਂ ਹਨ, (ਪਰ ਅਜੇ) ਨੈਣ ਰਜੇ ਨਹੀਂ ਹਨ ॥੬੨੦॥

ਤਿਨ ਕੋ ਇਤਨੋ ਹਿਤ ਦੇਖਤ ਹੀ ਅਤਿ ਆਨੰਦ ਸੋ ਭਗਵਾਨ ਹਸੇ ਹੈ ॥

तिन को इतनो हित देखत ही अति आनंद सो भगवान हसे है ॥

ਉਨ੍ਹਾ (ਗੋਪੀਆਂ) ਦਾ ਇਤਨਾ ਪ੍ਰੇਮ ਵੇਖ ਕੇ ਬਹੁਤ ਆਨੰਦਿਤ ਹੋਏ ਕ੍ਰਿਸ਼ਨ ਹਸ ਰਹੇ ਹਨ।

ਪ੍ਰੀਤਿ ਬਢੀ ਅਤਿ ਗ੍ਵਾਰਿਨ ਸੋ ਅਤਿ ਹੀ ਰਸ ਕੇ ਫੁਨਿ ਬੀਚ ਫਸੈ ਹੈ ॥

प्रीति बढी अति ग्वारिन सो अति ही रस के फुनि बीच फसै है ॥

(ਉਨ੍ਹਾ ਦੀ) ਗੋਪੀਆਂ ਨਾਲ ਪ੍ਰੀਤ ਬਹੁਤ ਵਧ ਗਈ ਹੈ ਅਤੇ ਫਿਰ (ਉਨ੍ਹਾ ਦੇ) ਬਹੁਤ ਅਧਿਕ (ਪ੍ਰੇਮ) ਰਸ ਵਿਚ ਫਸੇ ਹੋਏ ਹਨ।

ਜਾ ਤਨ ਦੇਖਤ ਪੁੰਨਿ ਬਢੈ ਜਿਹ ਦੇਖਤ ਹੀ ਸਭ ਪਾਪ ਨਸੇ ਹੈ ॥

जा तन देखत पुँनि बढै जिह देखत ही सभ पाप नसे है ॥

ਜਿਸ ਦੇ ਤਨ ਨੂੰ ਵੇਖਣ ਨਾਲ ਪੁੰਨ ਵੱਧ ਜਾਂਦੇ ਹਨ ਅਤੇ ਜਿਸ ਨੂੰ ਵੇਖਣ ਨਾਲ ਪਾਪ ਨਸ਼ਟ ਹੋ ਜਾਂਦੇ ਹਨ।

ਜਿਉ ਸਸਿ ਅਗ੍ਰ ਲਸੈ ਚਪਲਾ ਹਰਿ ਦਾਰਮ ਸੇ ਤਿਮ ਦਾਤ ਲਸੇ ਹੈ ॥੬੨੧॥

जिउ ससि अग्र लसै चपला हरि दारम से तिम दात लसे है ॥६२१॥

ਜਿਵੇਂ ਚੰਦ੍ਰਮਾ ਦੇ ਅਗੇ ਬਿਜਲੀ ਚਮਕਦੀ ਹੈ, ਉਵੇਂ ਹੀ ਸ੍ਰੀ ਕ੍ਰਿਸ਼ਨ ਦੇ ਦੰਦ ਅਨਾਰ ਦੇ ਦਾਣਿਆਂ ਵਾਗ ਲਿਸ਼ਕਦੇ ਹਨ ॥੬੨੧॥

ਸੰਗ ਗੋਪਿਨ ਬਾਤ ਕਹੀ ਰਸ ਕੀ ਜੋਊ ਕਾਨਰ ਹੈ ਸਭ ਦੈਤ ਮਰਈਯਾ ॥

संग गोपिन बात कही रस की जोऊ कानर है सभ दैत मरईया ॥

ਜਿਹੜਾ ਸ੍ਰੀ ਕ੍ਰਿਸ਼ਨ ਸਾਰਿਆਂ ਦੈਂਤਾ ਨੂੰ ਮਾਰਨ ਵਾਲਾ ਹੈ, (ਉਸ ਨੇ) ਗੋਪੀਆਂ ਨੂੰ ਹਸ ਕੇ ਗੱਲ ਕਹੀ ਹੈ।

ਸਾਧਨ ਕੋ ਜੋਊ ਹੈ ਬਰਤਾ ਅਉ ਅਸਾਧਨ ਕੋ ਜੋਊ ਨਾਸ ਕਰਈਯਾ ॥

साधन को जोऊ है बरता अउ असाधन को जोऊ नास करईया ॥

ਜੋ ਸਾਧਕਾ ਨੂੰ ਵਰ ਦੇਣ ਵਾਲਾ ਹੈ ਅਤੇ ਅਸਾਧਾ ਨੂੰ ਨਸ਼ਟ ਕਰਨ ਵਾਲਾ ਹੈ।

ਰਾਸ ਬਿਖੈ ਸੋਊ ਖੇਲਤ ਹੈ ਜਸੁਧਾ ਸੁਤ ਜੋ ਮੁਸਲੀਧਰ ਭਈਯਾ ॥

रास बिखै सोऊ खेलत है जसुधा सुत जो मुसलीधर भईया ॥

ਉਹੀ ਜਸੋਧਾ ਦਾ ਪੁੱਤਰ ਅਤੇ ਬਲਰਾਮ ਦਾ ਭਰਾ ਰਾਸ ਵਿਚ ਖੇਡਦਾ ਹੈ।

ਨੈਨਨ ਕੇ ਕਰ ਕੈ ਸੁ ਕਟਾਛ ਚੁਰਾਇ ਮਨੋ ਮਤਿ ਗੋਪਿਨ ਲਈਯਾ ॥੬੨੨॥

नैनन के कर कै सु कटाछ चुराइ मनो मति गोपिन लईया ॥६२२॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਉਸ ਨੇ ਨੈਣਾ ਦੇ ਸੰਕੇਤ ਕਰ ਕੇ ਗੋਪੀਆਂ ਦੀ ਮਤ ਨੂੰ ਚੁਰਾ ਲਿਆ ਹੋਵੇ ॥੬੨੨॥

ਦੇਵ ਗੰਧਾਰਿ ਬਿਲਾਵਲ ਸੁਧ ਮਲਾਰ ਕਹੈ ਕਬਿ ਸ੍ਯਾਮ ਸੁਨਾਈ ॥

देव गंधारि बिलावल सुध मलार कहै कबि स्याम सुनाई ॥

ਕਵੀ ਸ਼ਿਆਮ ਕਹਿੰਦੇ ਹਨ, ਦੇਵ ਗੰਧਾਰੀ, ਬਿਲਾਵਲ, ਸ਼ੁੱਧ ਮਲ੍ਹਾਰ (ਰਾਗਾ ਦੀ ਧੁਨ) ਸੁਣਾਈ ਹੈ।

ਜੈਤਸਿਰੀ ਗੁਜਰੀ ਕੀ ਭਲੀ ਧੁਨਿ ਰਾਮਕਲੀ ਹੂੰ ਕੀ ਤਾਨ ਬਸਾਈ ॥

जैतसिरी गुजरी की भली धुनि रामकली हूँ की तान बसाई ॥

ਜੈਤਸਿਰੀ ਅਤੇ ਗੂਜਰੀ (ਰਾਗਾ ਦੀ) ਸੁੰਦਰ ਧੁਨ ਨਾਲ ਰਾਮਕਲੀ ਦੀ ਤਾਨ ਨੂੰ ਵੀ ਪੂਰਿਆ ਹੈ।

ਸਥਾਵਰ ਤੇ ਸੁਨ ਕੈ ਸੁਰ ਜੀ ਜੜ ਜੰਗਮ ਤੇ ਸੁਰ ਜਾ ਸੁਨ ਪਾਈ ॥

सथावर ते सुन कै सुर जी जड़ जंगम ते सुर जा सुन पाई ॥

ਜਿਨ੍ਹਾ ਨੇ (ਉਸ) ਸੁਰ ਨੂੰ ਸੁਣ ਲਿਆ ਹੈ, ਉਹ ਸਥਾਵਰ (ਸਥਿਰ ਅਵਸਥਾ ਵਿਚ ਰਹਿਣ ਵਾਲੀਆਂ ਵਸਤੂਆਂ) ਤੋਂ ਜੰਗਮ (ਗਤਿਮਾਨ ਵਸਤੂਆਂ) ਅਤੇ ਜੜ ਤੋਂ ਚੇਤਨ ਹੋ ਗਏ ਹਨ।

ਰਾਸ ਬਿਖੈ ਸੰਗਿ ਗ੍ਵਾਰਿਨ ਕੇ ਇਹ ਭਾਤਿ ਸੋ ਬੰਸੁਰੀ ਕਾਨ੍ਹ ਬਜਾਈ ॥੬੨੩॥

रास बिखै संगि ग्वारिन के इह भाति सो बंसुरी कान्रह बजाई ॥६२३॥

ਰਾਸ ਵਿਚ ਗੋਪੀਆਂ ਨਾਲ ਮਿਲ ਕੇ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾ ਬੰਸਰੀ ਨੂੰ ਵਜਾਇਆ ਹੈ ॥੬੨੩॥

ਦੀਪਕ ਅਉ ਨਟ ਨਾਇਕ ਰਾਗ ਭਲੀ ਬਿਧਿ ਗਉਰੀ ਕੀ ਤਾਨ ਬਸਾਈ ॥

दीपक अउ नट नाइक राग भली बिधि गउरी की तान बसाई ॥

ਦੀਪਕ ਅਤੇ ਨਟ-ਨਾਇਕ ਰਾਗ ਅਤੇ ਗੌੜੀ (ਰਾਗ) ਦੀ ਤਾਨ ਬਹੁਤ ਸੋਹਣੇ ਢੰਗ ਨਾਲ ਵਜਾਈ ਹੈ।

ਸੋਰਠਿ ਸਾਰੰਗ ਰਾਮਕਲੀ ਸੁਰ ਜੈਤਸਿਰੀ ਸੁਭ ਭਾਤਿ ਸੁਨਾਈ ॥

सोरठि सारंग रामकली सुर जैतसिरी सुभ भाति सुनाई ॥

ਸੋਰਠ, ਸਾਰੰਗ, ਰਾਮਕਲੀ ਅਤੇ ਜੈਤਸਿਰੀ ਦੀ ਸੁਰ ਬਹੁਤ ਚੰਗੇ ਤਰੀਕੇ ਨਾਲ ਸੁਣਾਈ ਹੈ।

ਰੀਝ ਰਹੇ ਪ੍ਰਿਥਮੀ ਕੇ ਸਭੈ ਜਨ ਰੀਝ ਰਹਿਯੋ ਸੁਨ ਕੇ ਸੁਰ ਰਾਈ ॥

रीझ रहे पृथमी के सभै जन रीझ रहियो सुन के सुर राई ॥

(ਸ੍ਰੀ ਕ੍ਰਿਸ਼ਨ ਦੀ ਬੰਸਰੀ ਦੀ ਸੁਰ ਨੂੰ ਸੁਣ ਕੇ) ਧਰਤੀ ਉਤੇ ਰਹਿਣ ਵਾਲੇ ਸਾਰੇ ਲੋਕ ਪ੍ਰਸੰਨ ਹੋ ਰਹੇ ਸਨ ਅਤੇ ਦੇਵਤਿਆਂ ਦਾ ਰਾਜਾ (ਇੰਦਰ) ਵੀ ਸੁਣ ਕੇ ਰੀਝ ਰਿਹਾ ਹੈ।

ਤੀਰ ਨਦੀ ਸੰਗਿ ਗ੍ਵਾਰਿਨ ਕੇ ਮੁਰਲੀ ਕਰਿ ਆਨੰਦ ਸ੍ਯਾਮ ਬਜਾਈ ॥੬੨੪॥

तीर नदी संगि ग्वारिन के मुरली करि आनंद स्याम बजाई ॥६२४॥

ਸ਼ਿਆਮ ਨੇ (ਜਮਨਾ) ਨਦੀ ਦੇ ਕੰਢੇ ਉਤੇ ਗੋਪੀਆਂ ਨਾਲ ਆਨੰਦ ਪੂਰਵਕ ਮੁਰਲੀ ਵਜਾਈ ਹੈ ॥੬੨੪॥

ਜਿਹ ਕੇ ਮੁਖ ਕੀ ਸਮ ਚੰਦ੍ਰਪ੍ਰਭਾ ਤਨ ਕੀ ਇਹ ਭਾ ਮਨੋ ਕੰਚਨ ਸੀ ਹੈ ॥

जिह के मुख की सम चंद्रप्रभा तन की इह भा मनो कंचन सी है ॥

ਜਿਸ ਦੇ ਮੁਖ ਦੀ ਸੁੰਦਰਤਾ ਚੰਦ੍ਰਮਾ ਵਰਗੀ ਸੀ ਅਤੇ ਉਸ ਦੇ ਸ਼ਰੀਰ ਦੀ ਚਮਕ ਮਾਨੋ ਸੋਨੇ ਦੇ ਸਮਾਨ ਸੀ।

ਮਾਨਹੁ ਲੈ ਕਰ ਮੈ ਕਰਤਾ ਸੁ ਅਨੂਪ ਸੀ ਮੂਰਤਿ ਯਾ ਕੀ ਕਸੀ ਹੈ ॥

मानहु लै कर मै करता सु अनूप सी मूरति या की कसी है ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬ੍ਰਹਮਾ ਨੇ ਆਪਣੇ ਹੱਥ ਨਾਲ ਅਨੁਪਮ ਜਿਹੀ ਮੂਰਤ ਚਿਤਰੀ ਹੋਵੇ।

ਚਾਦਨੀ ਮੈ ਗਨ ਗ੍ਵਾਰਿਨ ਕੇ ਇਹ ਗ੍ਵਾਰਿਨ ਗੋਪਿਨ ਤੇ ਸੁ ਹਛੀ ਹੈ ॥

चादनी मै गन ग्वारिन के इह ग्वारिन गोपिन ते सु हछी है ॥

ਚਾਦਨੀ ਰਾਤ ਨੂੰ ਗੋਪੀਆਂ ਦੀ ਟੋਲੀ ਵਿਚ ਇਹ ਗੋਪੀ ਹੋਰਨਾ ਗਵਾਲਣਾ ਤੋਂ ਚੰਗੀ ਹੈ।

ਬਾਤ ਜੁ ਥੀ ਮਨ ਕਾਨਰ ਕੇ ਬ੍ਰਿਖਭਾਨ ਸੁਤਾ ਸੋਊ ਪੈ ਲਖਿ ਲੀ ਹੈ ॥੬੨੫॥

बात जु थी मन कानर के बृखभान सुता सोऊ पै लखि ली है ॥६२५॥

ਜੋ ਗੱਲ ਸ੍ਰੀ ਕ੍ਰਿਸ਼ਨ ਦੇ ਮਨ ਵਿਚ ਸੀ, ਉਹ ਰਾਧਾ ਨੇ (ਆਪਣੇ ਮਨ) ਵਿਚ ਜਾਣ ਲਈ ਹੈ ॥੬੨੫॥

ਕਾਨ ਜੂ ਬਾਚ ਰਾਧੇ ਸੋ ॥

कान जू बाच राधे सो ॥

ਸ੍ਰੀ ਕ੍ਰਿਸ਼ਨ ਨੇ ਰਾਧਾ ਨੂੰ ਕਿਹਾ:

ਦੋਹਰਾ ॥

दोहरा ॥

ਦੋਹਰਾ:

ਕ੍ਰਿਸਨ ਰਾਧਿਕਾ ਤਨ ਨਿਰਖਿ ਕਹੀ ਬਿਹਸਿ ਕੈ ਬਾਤ ॥

कृसन राधिका तन निरखि कही बिहसि कै बात ॥

ਕ੍ਰਿਸ਼ਨ ਨੇ ਰਾਧਾ ਦੇ ਸ਼ਰੀਰ ਨੂੰ ਵੇਖ ਕੇ ਅਤੇ ਹਸ ਕੇ ਇਹ ਗੱਲ ਕਹੀ,

ਮ੍ਰਿਗ ਕੇ ਅਰੁ ਫੁਨਿ ਮੈਨ ਕੇ ਤੋ ਮੈ ਸਭ ਹੈ ਗਾਤਿ ॥੬੨੬॥

मृग के अरु फुनि मैन के तो मै सभ है गाति ॥६२६॥

(ਹੇ ਰਾਧਾ!) ਹਿਰਨੀ (ਵਰਗੇ ਨੈਣ) ਅਤੇ ਫਿਰ ਕਾਮਦੇਵ (ਦੀ ਖ਼ੂਬਸੂਰਤੀ) ਸਭ ਕੁਝ ਤੇਰੇ ਸ਼ਰੀਰ ਵਿਚ ਹੈ ॥੬੨੬॥

ਸਵੈਯਾ ॥

सवैया ॥

ਸਵੈਯਾ:

ਭਾਗ ਕੋ ਭਾਲ ਹਰਿਯੋ ਸੁਨਿ ਗ੍ਵਾਰਿਨ ਛੀਨ ਲਈ ਮੁਖ ਜੋਤਿ ਸਸੀ ਹੈ ॥

भाग को भाल हरियो सुनि ग्वारिन छीन लई मुख जोति ससी है ॥

ਹੇ ਗੋਪੀ! ਸੁਣ, (ਤੂੰ) ਤਕਦੀਰ ਦਾ ਮੱਥਾ (ਅਰਥਾਤ ਨਸੀਬ) ਚੁਰਾ ਲਿਆ ਹੈ ਅਤੇ (ਤੇਰੇ) ਮੁਖ ਨੇ ਚੰਦ੍ਰਮਾ ਦੀ ਜੋਤਿ ਖੋਹ ਲਈ ਹੈ।

ਨੈਨ ਮਨੋ ਸਰ ਤੀਛਨ ਹੈ ਭ੍ਰਿਕੁਟੀ ਮਨੋ ਜਾਨੁ ਕਮਾਨ ਕਸੀ ਹੈ ॥

नैन मनो सर तीछन है भृकुटी मनो जानु कमान कसी है ॥

(ਤੇਰੇ) ਨੈਣ ਮਾਨੋ ਤਿਖੇ ਤੀਰ ਹੋਣ ਅਤੇ ਭੌਆਂ ਮਾਨੋ ਕਸੀ ਹੋਈ ਕਮਾਨ ਸਮਝੀ ਜਾਵੇ।

ਕੋਕਿਲ ਬੈਨ ਕਪੋਤਿ ਸੋ ਕੰਠ ਕਹੀ ਹਮਰੇ ਮਨ ਜੋਊ ਬਸੀ ਹੈ ॥

कोकिल बैन कपोति सो कंठ कही हमरे मन जोऊ बसी है ॥

(ਤੇਰੇ) ਕੋਇਲ ਵਰਗੇ ਬੋਲ ਹਨ, ਕਬੂਤਰ ਜਿਹੀ ਗਰਦਨ ਹੈ, (ਅਸੀਂ ਓਹੀ ਗੱਲ ਕਹੀ ਹੈ) ਜੋ ਸਾਡੇ ਮਨ ਵਿਚ ਵਸੀ ਹੋਈ ਹੈ।

ਏਤੇ ਪੈ ਚੋਰ ਲਯੋ ਹਮਰੋ ਚਿਤ ਭਾਮਿਨਿ ਦਾਮਿਨਿ ਭਾਤਿ ਲਸੀ ਹੈ ॥੬੨੭॥

एते पै चोर लयो हमरो चित भामिनि दामिनि भाति लसी है ॥६२७॥

ਇਤਨਾ ਹੀ ਨਹੀਂ, ਮੇਰਾ ਚਿਤ ਵੀ ਚੁਰਾ ਲਿਆ ਹੈ। (ਇਹ) ਇਸਤਰੀ ਬਿਜਲੀ ਦੇ ਸਮਾਨ ਲਿਸ਼ਕ ਰਹੀ ਹੈ ॥੬੨੭॥

ਕਾਨਰ ਲੈ ਬ੍ਰਿਖਭਾਨ ਸੁਤਾ ਸੰਗਿ ਗੀਤ ਭਲੀ ਬਿਧਿ ਸੁੰਦਰ ਗਾਵੈ ॥

कानर लै बृखभान सुता संगि गीत भली बिधि सुँदर गावै ॥

ਸ੍ਰੀ ਕ੍ਰਿਸ਼ਨ ਰਾਧਾ ਨੂੰ ਲੈ ਕੇ ਬਹੁਤ ਸੋਹਣੇ ਢੰਗ ਨਾਲ ਸੁੰਦਰ ਗੀਤ ਗਾਉਂਦਾ ਹੈ।

ਸਾਰੰਗ ਦੇਵਗੰਧਾਰ ਬਿਭਾਸ ਬਿਲਾਵਲ ਭੀਤਰ ਤਾਨ ਬਸਾਵੈ ॥

सारंग देवगंधार बिभास बिलावल भीतर तान बसावै ॥

ਸਾਰੰਗ, ਦੇਵ ਗੰਧਾਰੀ, ਵਿਭਾਸ, ਬਿਲਾਵਲ (ਆਦਿਕ ਰਾਗਾ ਵਿਚ) ਤਾਨ ਪੂਰਦਾ ਹੈ।

ਜੋ ਜੜ ਸ੍ਰਉਨਨ ਮੈ ਸੁਨ ਕੈ ਧੁਨਿ ਤਿਆਗ ਕੈ ਧਾਮ ਤਹਾ ਕਹੁ ਧਾਵੈ ॥

जो जड़ स्रउनन मै सुन कै धुनि तिआग कै धाम तहा कहु धावै ॥

ਜੋ ਕੋਈ ਮੂਰਖ ('ਜੜ') ਧੁਨ ਨੂੰ ਸੁਣਦਾ ਹੈ, ਉਹ ਘਰ-ਬਾਰ ਨੂੰ ਛਡ ਕੇ ਉਧਰ ਨੂੰ ਭਜ ਜਾਂਦਾ ਹੈ।

ਜੋ ਖਗ ਜਾਤ ਉਡੇ ਨਭਿ ਮੈ ਸੁਨਿ ਠਾਢ ਰਹੈ ਧੁਨਿ ਜੋ ਸੁਨਿ ਪਾਵੈ ॥੬੨੮॥

जो खग जात उडे नभि मै सुनि ठाढ रहै धुनि जो सुनि पावै ॥६२८॥

ਜੋ ਪੰਛੀ ਆਕਾਸ਼ ਵਿਚ ਉਡਦਾ ਜਾ ਰਿਹਾ ਹੋਵੇ, (ਜੇ ਉਹ) ਬੰਸਰੀ ਦੀ ਧੁਨ ਸੁਣ ਲਵੇ, ਤਾ ਸੁਣ ਕੇ ਰੁਕ ਜਾਂਦਾ ਹੈ ॥੬੨੮॥

ਗ੍ਵਾਰਿਨ ਸੰਗ ਭਲੇ ਭਗਵਾਨ ਸੋ ਖੇਲਤ ਹੈ ਅਰੁ ਨਾਚਤ ਐਸੇ ॥

ग्वारिन संग भले भगवान सो खेलत है अरु नाचत ऐसे ॥

ਗੋਪੀਆਂ ਦੀ ਟੋਲੀ ਨਾਲ ਕ੍ਰਿਸ਼ਨ ਇਸ ਤਰ੍ਹਾ ਗਾਉਂਦੇ ਅਤੇ ਨਚਦੇ ਹਨ।

ਖੇਲਤ ਹੈ ਮਨਿ ਆਨੰਦ ਕੈ ਨ ਕਛੂ ਜਰਰਾ ਮਨਿ ਧਾਰ ਕੈ ਭੈ ਸੇ ॥

ਖੇਲਤ ਹੈ ਮਨਿ ਆਨੰਦ ਕੈ ਨ ਕਛੂ ਜਰਰਾ ਮਨਿ ਧਾਰ ਕੈ ਭੈ ਸੇ ॥

ਮਨ ਵਿਚ ਆਨੰਦ ਵਧਾ ਕੇ ਖੇਡਦੇ ਹਨ ਅਤੇ ਮਨ ਵਿਚ ਜ਼ਰਾ ਜਿੰਨਾ ਵੀ ਡਰ ਨਹੀਂ ਧਾਰਦੇ ਹਨ।

ਗਾਵਤ ਸਾਰੰਗ ਤਾਲ ਬਜਾਵਤ ਸ੍ਯਾਮ ਕਹੈ ਅਤਿ ਹੀ ਸੁ ਰਚੈ ਸੇ ॥

गावत सारंग ताल बजावत स्याम कहै अति ही सु रचै से ॥

(ਕਵੀ) ਸ਼ਿਆਮ ਕਹਿੰਦੇ ਹਨ, (ਕ੍ਰਿਸ਼ਨ) ਸਾਰੰਗ (ਰਾਗ) ਵਿਚ ਗਾਉਂਦੇ ਹਨ ਅਤੇ ਰੁਚੀ ਪੂਰਵਕ ਤਾੜੀਆਂ ਵਜਾਉਂਦੇ ਹਨ।

ਸਾਵਨ ਕੀ ਰੁਤਿ ਮੈ ਮਨੋ ਨਾਚਤ ਮੋਰਿਨ ਮੈ ਮੁਰਵਾ ਨਰ ਜੈਸੇ ॥੬੨੯॥

सावन की रुति मै मनो नाचत मोरिन मै मुरवा नर जैसे ॥६२९॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸਾਵਣ ਦੀ ਰੁਤ ਵਿਚ ਮੋਰਨੀਆਂ ਨਾਲ ਮਿਲ ਕੇ ਨਚਦਾ ਹੋਇਆ ਨਰ ਮੋਰ (ਖ਼ੁਸ਼ ਹੁੰਦਾ ਹੋਵੇ) ॥੬੨੯॥

ਨਾਚਤ ਹੈ ਸੋਊ ਗ੍ਵਾਰਿਨ ਮੈ ਜਿਹ ਕੋ ਸਸਿ ਸੋ ਅਤਿ ਸੁੰਦਰ ਆਨਨ ॥

नाचत है सोऊ ग्वारिन मै जिह को ससि सो अति सुँदर आनन ॥

ਉਹ (ਕਾਨ੍ਹ) ਗੋਪੀਆਂ ਵਿਚ ਨਚਦਾ ਹੈ ਜਿਸ ਦਾ ਮੁਖੜਾ ਚੰਦ੍ਰਮਾ ਨਾਲੋਂ ਵੀ ਅਧਿਕ ਸੁੰਦਰ ਹੈ।

ਖੇਲਤ ਹੈ ਰਜਨੀ ਸਿਤ ਮੈ ਜਹ ਰਾਜਤ ਥੋ ਜਮੁਨਾ ਜੁਤ ਕਾਨਨ ॥

खेलत है रजनी सित मै जह राजत थो जमुना जुत कानन ॥

ਜਿਥੇ ਜਮਨਾ ਦੇ ਕੰਢੇ ਉਤੇ ਬਨ ਸ਼ੋਭਾ ਪਾ ਰਿਹਾ ਹੈ, ਉਥੇ ਚਾਦਨੀ ਰਾਤ ਵਿਚ ਖੇਡਦਾ ਹੈ।

ਭਾਨੁ ਸੁਤਾ ਬ੍ਰਿਖ ਕੀ ਜਹ ਥੀ ਸੁ ਹੁਤੀ ਜਹ ਚੰਦ੍ਰਭਗਾ ਅਭਿਮਾਨਨ ॥

भानु सुता बृख की जह थी सु हुती जह चंद्रभगा अभिमानन ॥

ਜਿਥੇ ਰਾਧਾ ਸੀ ਅਤੇ ਅਭਿਮਾਨਣ ਚੰਦ੍ਰਭਗਾ ਸੀ, ਉਨ੍ਹਾ ਵਿਚ ਕ੍ਰਿਸ਼ਨ ਇਸ ਤਰ੍ਹਾ ਸੁਸ਼ੋਭਿਤ ਸਨ

ਛਾਜਤ ਤਾ ਮਹਿ ਯੌ ਹਰਿ ਜੂ ਜਿਉ ਬਿਰਾਜਤ ਬੀਚ ਪੰਨਾ ਨਗ ਖਾਨਨ ॥੬੩੦॥

छाजत ता महि यौ हरि जू जिउ बिराजत बीच पंना नग खानन ॥६३०॥

ਜਿਉਂ (ਮੁੰਦਰੀ ਦੇ) ਨਗ ਦੇ ਖ਼ਾਨਿਆਂ ਵਿਚ ਪੰਨਾ ਫਬਦਾ ਹੈ ॥੬੩੦॥

ਸੁ ਸੰਗੀਤ ਨਚੈ ਹਰਿ ਜੂ ਤਿਹ ਠਉਰ ਸੋ ਸ੍ਯਾਮ ਕਹੈ ਰਸ ਕੇ ਸੰਗਿ ਭੀਨੋ ॥

सु संगीत नचै हरि जू तिह ठउर सो स्याम कहै रस के संगि भीनो ॥

(ਕਵੀ) ਸ਼ਿਆਮ ਕਹਿੰਦੇ ਹਨ, ਉਸ ਥਾ ਤੇ (ਪ੍ਰੇਮ) ਰਸ ਨਾਲ ਭਿਜੇ ਹੋਏ ਸ੍ਰੀ ਕ੍ਰਿਸ਼ਨ ਸੰਗੀਤ (ਦੀ ਲੈ ਵਿਚ) ਨਚਦੇ ਹਨ।

ਖੋਰ ਦਏ ਫੁਨਿ ਕੇਸਰ ਕੀ ਧੁਤੀਯਾ ਕਸਿ ਕੈ ਪਟ ਓਢਿ ਨਵੀਨੋ ॥

खोर दए फुनि केसर की धुतीया कसि कै पट ओढि नवीनो ॥

ਜਿਸ ਨੇ ਕੇਸਰ ਦਾ ਟਿੱਕਾ ਲਗਾਇਆ ਹੋਇਆ ਹੈ, ਧੋਤੀ ਕਸੀ ਹੋਈ ਹੈ (ਅਤੇ ਉਪਰ) ਨਵਾ ਦੁਪੱਟਾ ਲਿਆ ਹੋਇਆ ਹੈ।

ਰਾਧਿਕਾ ਚੰਦ੍ਰਭਗਾ ਮੁਖਿ ਚੰਦ ਲਏ ਜਹ ਗ੍ਵਾਰਿਨ ਥੀ ਸੰਗ ਤੀਨੋ ॥

राधिका चंद्रभगा मुखि चंद लए जह ग्वारिन थी संग तीनो ॥

ਰਾਧਾ, ਚੰਦ੍ਰਭਗਾ ਅਤੇ ਚੰਦ੍ਰਮੁਖੀ (ਨਾ ਦੀਆਂ) ਤਿੰਨਾ ਗੋਪੀਆਂ ਨੂੰ ਜਿਸ ਨੇ ਆਪਣੇ ਨਾਲ ਲਿਆ ਹੋਇਆ ਹੈ।

ਕਾਨ੍ਹ ਨਚਾਇ ਕੈ ਨੈਨਨ ਕੋ ਸਭ ਗੋਪਿਨ ਕੋ ਮਨੁਆ ਹਰਿ ਲੀਨੋ ॥੬੩੧॥

कान्रह नचाइ कै नैनन को सभ गोपिन को मनुआ हरि लीनो ॥६३१॥

ਸ੍ਰੀ ਕ੍ਰਿਸ਼ਨ ਨੇ ਅੱਖਾ ਮਟਕਾ ਮਟਕਾ ਕੇ ਸਾਰੀਆਂ ਗੋਪੀਆਂ ਦੇ ਮਨ ਨੂੰ ਚੁਰਾ ਲਿਆ ਹੈ ॥੬੩੧॥

ਬ੍ਰਿਖਭਾਨੁ ਸੁਤਾ ਕੀ ਬਰਾਬਰ ਮੂਰਤਿ ਸ੍ਯਾਮ ਕਹੈ ਸੁ ਨਹੀ ਘ੍ਰਿਤਚੀ ਹੈ ॥

बृखभानु सुता की बराबर मूरति स्याम कहै सु नही घृतची है ॥

(ਕਵੀ) ਸ਼ਿਆਮ ਕਹਿੰਦੇ ਹਨ, ਰਾਧਾ ਦੀ ਸ਼ਕਲ ਦੇ ਬਰਾਬਰ ਘ੍ਰਿਤਚੀ (ਨਾ ਦੀ ਅਪੱਛਰਾ ਵੀ) ਨਹੀਂ ਹੈ।

ਜਾ ਸਮ ਹੈ ਨਹੀ ਕਾਮ ਕੀ ਤ੍ਰੀਯਾ ਨਹੀ ਜਿਸ ਕੀ ਸਮ ਤੁਲਿ ਸਚੀ ਹੈ ॥

जा सम है नही काम की त्रीया नही जिस की सम तुलि सची है ॥

ਜਿਸ ਦੇ ਸਮਾਨ ਨਾ ਕਾਮਦੇਵ ਦੀ ਇਸਤਰੀ (ਰਤਿ) ਹੈ ਅਤੇ ਨਾ ਹੀ ਜਿਸ ਦੇ ਤੁਲ (ਇੰਦਰ ਦੀ ਪਤਨੀ) ਸਚੀ ਹੈ।

ਮਾਨਹੁ ਲੈ ਸਸਿ ਕੋ ਸਭ ਸਾਰ ਪ੍ਰਭਾ ਕਰਤਾਰ ਇਹੀ ਮੈ ਗਚੀ ਹੈ ॥

मानहु लै ससि को सभ सार प्रभा करतार इही मै गची है ॥

(ਇੰਜ ਪ੍ਰਤੀਤ ਹੁੰਦਾਹੈ) ਮਾਨੋ ਕਰਤਾ ਨੇ ਚੰਦ੍ਰਮਾ ਦੀ ਸੁੰਦਰਤਾ (ਦਾ ਸਾਰ ਤੱਤ੍ਵ) ਲੈ ਕੇ ਇਸ ਵਿਚ ਰਚਾ ਦਿੱਤਾ ਹੋਵੇ।

ਨੰਦ ਕੇ ਲਾਲ ਬਿਲਾਸਨ ਕੋ ਇਹ ਮੂਰਤਿ ਚਿਤ੍ਰ ਬਚਿਤ੍ਰ ਰਚੀ ਹੈ ॥੬੩੨॥

नंद के लाल बिलासन को इह मूरति चित्र बचित्र रची है ॥६३२॥

ਨੰਦ ਦੇ ਪੁੱਤਰ (ਕ੍ਰਿਸ਼ਨ) ਦੇ ਵਿਲਾਸ ਲਈ ਇਹ ਵਿਚਿਤ੍ਰ ਸ਼ਕਲ ਵਾਲੀ ਮੂਰਤ ਰਚ ਦਿੱਤੀ ਹੋਵੇ ॥੬੩੨॥

ਰਾਧਿਕਾ ਚੰਦ੍ਰਭਗਾ ਮੁਖਿ ਚੰਦ੍ਰ ਸੁ ਖੇਲਤ ਹੈ ਮਿਲ ਖੇਲ ਸਬੈ ॥

राधिका चंद्रभगा मुखि चंद्र सु खेलत है मिल खेल सबै ॥

ਰਾਧਾ, ਚੰਦ੍ਰਭਗਾ ਅਤੇ ਚੰਦ੍ਰਮੁਖੀ (ਉਸ ਨਾਲ) ਮਿਲ ਕੇ ਸਾਰੀਆਂ ਖੇਡ ਖੇਡਦੀਆਂ ਹਨ।

ਮਿਲਿ ਸੁੰਦਰ ਗਾਵਤ ਗੀਤ ਸਬੈ ਸੁ ਬਜਾਵਤ ਹੈ ਕਰ ਤਾਲ ਤਬੈ ॥

मिलि सुँदर गावत गीत सबै सु बजावत है कर ताल तबै ॥

ਸਾਰੀਆਂ ਸੁੰਦਰੀਆਂ ਮਿਲ ਕੇ ਗੀਤ ਗਾਉਂਦੀਆਂ ਹਨ ਅਤੇ ਹੱਥਾ ਨਾਲ ਤਾੜੀਆਂ ਵਜਾਉਂਦੀਆਂ ਹਨ।

ਪਿਖਵੈ ਇਹ ਕੋ ਸੋਊ ਮੋਹ ਰਹੈ ਸਭ ਦੇਖਤ ਹੈ ਸੁਰ ਯਾਹਿ ਛਬੈ ॥

पिखवै इह को सोऊ मोह रहै सभ देखत है सुर याहि छबै ॥

ਇਨ੍ਹਾ ਨੂੰ ਜੋ ਵੇਖਦਾ ਹੈ, ਮੋਹਿਤ ਹੋ ਜਾਦਾ ਹੈ ਅਤੇ ਸਾਰੇ ਦੇਵਤੇ ਵੀ ਇਸ ਦੀ ਛਬੀ ਨੂੰ ਵੇਖਦੇ ਹਨ।

ਕਬਿ ਸ੍ਯਾਮ ਕਹੈ ਮੁਰਲੀਧਰ ਮੈਨ ਕੀ ਮੂਰਤਿ ਗੋਪਿਨ ਮਧਿ ਫਬੈ ॥੬੩੩॥

कबि स्याम कहै मुरलीधर मैन की मूरति गोपिन मधि फबै ॥६३३॥

ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਕਾਮਦੇਵ ਦੀ ਮੂਰਤ ਹੈ, (ਜੋ) ਗੋਪੀਆਂ ਵਿਚ ਫਬ ਰਿਹਾ ਹੈ ॥੬੩੩॥

ਜਿਹ ਕੀ ਸਮ ਤੁਲਿ ਨ ਹੈ ਕਮਲਾ ਦੁਤਿ ਜਾ ਪਿਖਿ ਕੈ ਕਟਿ ਕੇਹਰ ਲਾਜੈ ॥

जिह की सम तुलि न है कमला दुति जा पिखि कै कटि केहर लाजै ॥

ਜਿਸ ਵਰਗੀ ਲੱਛਮੀ ਦੀ ਸੁੰਦਰਤਾ ਨਹੀਂ ਹੈ ਅਤੇ ਜਿਸ ਦੀ ਕਮਰ ਨੂੰ ਵੇਖ ਕੇ ਸ਼ੇਰ ਵੀ ਸ਼ਰਮਾਉਂਦਾ ਹੈ।

ਕੰਚਨ ਦੇਖਿ ਲਜੈ ਤਨ ਕੋ ਤਿਹ ਦੇਖਤ ਹੀ ਮਨ ਕੋ ਦੁਖੁ ਭਾਜੈ ॥

कंचन देखि लजै तन को तिह देखत ही मन को दुखु भाजै ॥

ਜਿਸ ਦੇ ਤਨ ਨੂੰ ਵੇਖ ਕੇ ਸੋਨਾ ਸ਼ਰਮਸਾਰ ਹੁੰਦਾ ਹੈ ਅਤੇ ਜਿਸ ਨੂੰ ਵੇਖ ਕੇ ਮਨ ਦੇ ਦੁਖ ਭਜ ਜਾਦੇ ਹਨ।

ਜਾ ਸਮ ਰੂਪ ਨ ਕੋਊ ਤ੍ਰੀਯਾ ਕਬਿ ਸ੍ਯਾਮ ਕਹੈ ਰਤਿ ਕੀ ਸਮ ਰਾਜੈ ॥

जा सम रूप न कोऊ त्रीया कबि स्याम कहै रति की सम राजै ॥

ਕਵੀ ਸ਼ਿਆਮ ਕਹਿੰਦੇ ਹਨ, ਜਿਸ ਦੇ ਸਮਾਨ ਕੋਈ ਇਸਤਰੀ ਨਹੀਂ ਹੈ ਅਤੇ ਉਹ 'ਰਤਿ' ਵਾਗ ਸ਼ੋਭਾ ਪਾ ਰਹੀ ਹੈ।

ਜਿਉ ਘਨ ਬੀਚ ਲਸੈ ਚਪਲਾ ਇਹ ਤਿਉ ਘਨ ਗ੍ਵਾਰਿਨ ਬੀਚ ਬਿਰਾਜੈ ॥੬੩੪॥

जिउ घन बीच लसै चपला इह तिउ घन ग्वारिन बीच बिराजै ॥६३४॥

ਜਿਵੇਂ ਬਦਲਾ ਵਿਚ ਬਿਜਲੀ ਨਿਸ਼ਕਦੀ ਹੈ, ਇਸ ਤਰ੍ਹਾ ਗੋਪੀਆਂ ਰੂਪ ਬਦਲ ਵਿਚ ਇਹ (ਰਾਧਾ) ਬਿਰਾਜ ਰਹੀ ਹੈ ॥੬੩੪॥

ਖੇਲਤ ਹੈ ਸੰਗ ਤ੍ਰੀਯਨ ਕੇ ਸਜਿ ਸਾਜ ਸਭੈ ਅਰੁ ਮੋਤਿਨ ਮਾਲਾ ॥

खेलत है संग त्रीयन के सजि साज सभै अरु मोतिन माला ॥

ਸਭ ਤਰ੍ਹਾ ਦੇ ਸ਼ਿੰਗਾਰ ਕਰ ਕੇ ਅਤੇ ਮੋਤੀਆਂ ਦੀ ਮਾਲਾ (ਪਾ ਕੇ) ਇਸਤਰੀਆਂ (ਗੋਪੀਆਂ) ਨਾਲ ਖੇਡਦੀਆਂ ਹਨ।

ਪ੍ਰੀਤਿ ਕੈ ਖੇਲਤ ਹੈ ਤਿਹ ਸੋ ਹਰਿ ਜੂ ਜੋਊ ਹੈ ਅਤਿ ਹੀ ਹਿਤ ਵਾਲਾ ॥

प्रीति कै खेलत है तिह सो हरि जू जोऊ है अति ही हित वाला ॥

ਪ੍ਰੇਮ ਪੂਰਵਕ ਉਸ ਨਾਲ ਖੇਡਦੀਆਂ ਹਨ, ਜੋ ਕ੍ਰਿਸ਼ਨ ਜੀ ਬਹੁਤ ਪ੍ਰੀਤ ਕਰਨ ਵਾਲਾ ਹੈ।

ਚੰਦ੍ਰਮੁਖੀ ਜਹ ਠਾਢੀ ਹੁਤੀ ਜਹ ਠਾਢੀ ਹੁਤੀ ਬ੍ਰਿਖਭਾਨੁ ਕੀ ਬਾਲਾ ॥

चंद्रमुखी जह ठाढी हुती जह ठाढी हुती बृखभानु की बाला ॥

ਜਿਥੇ ਚੰਦ੍ਰਮੁਖੀ ਖੜੋਤੀ ਹੋਈ ਸੀ ਅਤੇ ਜਿਥੇ ਰਾਧਾ ਖੜੀ ਸੀ।

ਚੰਦ੍ਰਭਗਾ ਕੋ ਮਹਾ ਮੁਖ ਸੁੰਦਰ ਗ੍ਵਾਰਿਨ ਬੀਚ ਕਰਿਯੋ ਉਜਿਯਾਲਾ ॥੬੩੫॥

चंद्रभगा को महा मुख सुँदर ग्वारिन बीच करियो उजियाला ॥६३५॥

ਚੰਦ੍ਰਭਗਾ ਦਾ ਮੁਖ ਬਹੁਤ ਸੁੰਦਰ ਸੀ, (ਜਿਸ ਨੇ) ਗੋਪੀਆਂ ਵਿਚ ਪ੍ਰਕਾਸ਼ ਪਸਾਰਿਆ ਹੋਇਆ ਸੀ ॥੬੩੫॥

ਕਾਨ੍ਹ ਕੋ ਰੂਪ ਨਿਹਾਰ ਕੈ ਸੁੰਦਰਿ ਮੋਹਿ ਰਹੀ ਤ੍ਰੀਯਾ ਚੰਦ੍ਰ ਮੁਖੀ ॥

कान्ह को रूप निहार कै सुँदरि मोहि रही त्रीया चंद्र मुखी ॥

ਕਾਨ੍ਹ ਦੇ ਸੁੰਦਰ ਰੂਪ ਨੂੰ ਵੇਖ ਕੇ ਚੰਦ੍ਰਮੁਖੀ (ਨਾ ਦੀ) ਗੋਪੀ ਮੋਹਿਤ ਹੋ ਰਹੀ ਹੈ।

ਤਬ ਗਾਇ ਉਠੀ ਕਰ ਤਾਲ ਬਜਾਇ ਹੁਤੀ ਜਿ ਕਿਧੋ ਅਤਿ ਹੀ ਸੁ ਸੁਖੀ ॥

तब गाइ उठी कर ताल बजाइ हुती जि किधो अति ही सु सुखी ॥

ਉਹ ਉਦੋਂ ਗਾਉਣ ਲਗ ਗਈ ਅਤੇ ਹੱਥ ਨਾਲ ਤਾੜੀ ਵਜਾਉਣ ਲਗ ਪਈ, (ਇੰਜ ਮਹਿਸੂਸ ਹੁੰਦਾ ਹੈ ਕਿ ਉਹ) ਬਹੁਤ ਹੀ ਸੁਖੀ ਹੈ।

ਕਰ ਕੈ ਅਤਿ ਹੀ ਹਿਤ ਨਾਚਤ ਭੀ ਕਰਿ ਆਨੰਦ ਨ ਮਨ ਬੀਚ ਝੁਖੀ ॥

कर कै अति ही हित नाचत भी करि आनंद न मन बीच झुखी ॥

ਬਹੁਤ ਹੀ ਹਿਤ ਕਰ ਕੇ ਨਚਣ ਲਗ ਗਈ ਹੈ, (ਉਹ ਮਨ ਵਿਚ) ਆਨੰਦਿਤ (ਹੋ ਰਹੀ ਹੈ ਅਤੇ) ਮਨ ਵਿਚ ਕਿਸੇ ਪ੍ਰਕਾਰ ਦਾ ਝੋਰਾ ਨਹੀਂ ਹੈ।

ਸਭ ਲਾਲਚ ਤਿਆਗ ਦਏ ਗ੍ਰਿਹ ਕੇ ਇਕ ਸ੍ਯਾਮ ਕੇ ਪਾਂਰ ਕੀ ਹੈ ਸੁ ਭੁਖੀ ॥੬੩੬॥

सभ लालच तिआग दए गृह के इक स्याम के पांर की है सु भुखी ॥६३६॥

ਘਰ ਦੇ ਸਾਰੇ ਲਾਲਚ (ਉਸ ਨੇ) ਛਡ ਦਿੱਤੇ ਹਨ, ਬਸ (ਕੇਵਲ) ਇਕ ਸ਼ਿਆਮ ਦੇ ਪਿਆਰ ਦੀ ਭੁਖੀ ਹੈ ॥੬੩੬॥

ਦੋਹਰਾ ॥

दोहरा ॥

ਦੋਹਰਾ:

ਕ੍ਰਿਸਨ ਮਨੈ ਅਤਿ ਰੀਝ ਕੈ ਮੁਰਲੀ ਉਠਿਯੋ ਬਜਾਇ ॥

कृसन मनै अति रीझ कै मुरली उठियो बजाइ ॥

ਸ੍ਰੀ ਕ੍ਰਿਸ਼ਨ ਮਨ ਵਿਚ ਪ੍ਰਸੰਨ ਹੋ ਕੇ ਉਠ ਕੇ ਮੁਰਲੀ ਵਜਾਉਣ ਲਗ ਪਏ।

ਰੀਝ ਰਹੀ ਸਭ ਗੋਪੀਯਾ ਮਹਾ ਪ੍ਰਮੁਦ ਮਨਿ ਪਾਇ ॥੬੩੭॥

रीझ रही सभ गोपीया महा प्रमुद मनि पाइ ॥६३७॥

(ਉਸ ਧੁਨ ਨੂੰ ਸੁਣ ਕੇ) ਸਾਰੀਆਂ ਗੋਪੀਆਂ ਪ੍ਰਸੰਨ ਹੋ ਗਈਆਂ ਅਤੇ ਮਨ ਵਿਚ ਬਹੁਤ ਖ਼ੁਸ਼ੀ ਪ੍ਰਾਪਤ ਕੀਤੀ ॥੬੩੭॥

ਸਵੈਯਾ ॥

सवैया ॥

ਸਵੈਯਾ:

ਰੀਝ ਰਹੀ ਬ੍ਰਿਜ ਕੀ ਸਭ ਭਾਮਿਨ ਜਉ ਮੁਰਲੀ ਨੰਦ ਲਾਲ ਬਜਾਈ ॥

रीझ रही बृज की सभ भामिन जउ मुरली नंद लाल बजाई ॥

ਜਿਉਂ ਹੀ ਕ੍ਰਿਸ਼ਨ ਨੇ ਮੁਰਲੀ ਵਜਾਈ (ਤਿਉਂ ਹੀ) ਬ੍ਰਜ ਦੀਆਂ ਸਾਰੀਆਂ ਗੋਪੀਆਂ ਮੋਹਿਤ ਹੋ ਰਹੀਆਂ ਹਨ।

ਰੀਝ ਰਹੇ ਬਨ ਕੇ ਖਗ ਅਉ ਮ੍ਰਿਗ ਰੀਝ ਰਹੇ ਧੁਨਿ ਜਾ ਸੁਨਿ ਪਾਈ ॥

रीझ रहे बन के खग अउ मृग रीझ रहे धुनि जा सुनि पाई ॥

ਬਨ ਦੇ ਹਿਰਨ ਅਤੇ ਪੰਛੀ ਰੀਝ ਰਹੇ ਹਨ ਅਤੇ (ਉਹ ਵੀ) ਪ੍ਰਸੰਨ ਹੋ ਗਏ ਹਨ ਜਿਨ੍ਹਾ ਨੇ (ਮੁਰਲੀ) ਦੀ ਧੁਨ ਸੁਣ ਲਈ ਹੈ।

ਚਿਤ੍ਰ ਕੀ ਹੋਇ ਗਈ ਪ੍ਰਿਤਮਾ ਸਭ ਸ੍ਯਾਮ ਕੀ ਓਰਿ ਰਹੀ ਲਿਵ ਲਾਈ ॥

चित्र की होइ गई पृतमा सभ स्याम की ओरि रही लिव लाई ॥

ਸਾਰੀਆਂ (ਗੋਪੀਆਂ) ਚਿਤਰ ਵਰਗੀਆਂ ਹੋ ਗਈਆਂ ਅਤੇ ਕ੍ਰਿਸ਼ਨ ਵਲ ਸਭ ਦੀ ਲਿਵ ਲਗ ਗਈ।

ਨੀਰ ਬਹੈ ਨਹੀ ਕਾਨ੍ਹ ਤ੍ਰੀਯਾ ਸੁਨ ਕੇ ਤਿਹ ਪਉਨ ਰਹਿਯੋ ਉਰਝਾਈ ॥੬੩੮॥

नीर बहै नही कान्रह त्रीया सुन के तिह पउन रहियो उरझाई ॥६३८॥

(ਕ੍ਰਿਸ਼ਨ ਦੀ ਬੰਸਰੀ ਦੀ ਸੁਰ ਨੂੰ) ਸੁਣ ਕੇ ਜਮਨਾ ('ਕਾਨ੍ਹ ਤ੍ਰੀਯਾ') ਦਾ ਜਲ ਵਗ ਨਹੀਂ ਰਿਹਾ ਅਤੇ ਹਵਾ ਵੀ ਮੋਹਿਤ ਹੋ ਕੇ (ਚਲਣੋ) ਰਹਿ ਗਈ ਹੈ ॥੬੩੮॥

ਪਉਨ ਰਹਿਯੋ ਉਰਝਾਇ ਘਰੀ ਇਕ ਨੀਰ ਨਦੀ ਕੋ ਚਲੈ ਸੁ ਕਛੂ ਨਾ ॥

पउन रहियो उरझाइ घरी इक नीर नदी को चलै सु कछू ना ॥

ਹਵਾ ਇਕ ਘੜੀ ਲਈ ਮੋਹਿਤ ਹੋ ਕੇ ਰੁਕ ਗਈ ਹੈ ਅਤੇ ਨਦੀ ਦਾ ਜਲ ਵੀ ਠਹਿਰ ਗਿਆ ਹੈ।

ਜੇ ਬ੍ਰਿਜ ਭਾਮਨਿ ਆਈ ਹੁਤੀ ਧਰਿ ਖਾਸਨ ਅੰਗ ਬਿਖੈ ਅਰੁ ਝੂਨਾ ॥

जे बृज भामनि आई हुती धरि खासन अंग बिखै अरु झूना ॥

ਜੋ ਬ੍ਰਜ ਦੀ ਇਸਤਰੀ (ਅਰਥਾਤ ਗੋਪੀ) ਉਥੇ (ਬਸਤ੍ਰ) ਧਾਰਨ ਕਰ ਕੇ ਅਤੇ ਦੁਪੱਟਾ ਲੈ ਕੇ ਆਈ ਹੋਈ ਹੈ।

ਸੋ ਸੁਨ ਕੈ ਧੁਨਿ ਬਾਸੁਰੀ ਕੀ ਤਨ ਬੀਚ ਰਹੀ ਤਿਨ ਕੇ ਸੁਧਿ ਹੂੰ ਨਾ ॥

सो सुन कै धुनि बासुरी की तन बीच रही तिन के सुधि हूँ ना ॥

ਬੰਸਰੀ ਦੀ ਧੁਨ ਸੁਣ ਕੇ ਉਸ ਦੇ ਤਨ ਵਿਚ ਸੁਧ-ਬੁਧ ਨਹੀਂ ਰਹੀ ਹੈ। (ਇਸ ਤਰ੍ਹਾ ਪ੍ਰਤੀਤ ਹੁੰਦਾ ਹੈ)

ਤਾ ਸੁਧਿ ਗੀ ਸੁਰ ਕੇ ਸੁਨਿ ਹੀ ਰਹਿ ਗੀ ਇਹ ਮਾਨਹੁ ਚਿਤ੍ਰ ਨਮੂਨਾ ॥੬੩੯॥

ता सुधि गी सुर के सुनि ही रहि गी इह मानहु चित्र नमूना ॥६३९॥

ਮਾਨੋ ਸੁਰ ਦੇ ਸੁਣਦਿਆਂ ਹੀ (ਉਸ ਦੀ) ਸੁਧ (ਚਲੀ) ਗਈ ਹੋਵੇ ਅਤੇ ਉਹ ਇਕ ਚਿਤਰ ਦਾ ਨਮੂਨਾ (ਬਣ ਕੇ) ਰਹਿ ਗਈ ਹੋਵੇ ॥੬੩੯॥

ਰੀਝਿ ਬਜਾਵਤ ਹੈ ਮੁਰਲੀ ਹਰਿ ਪੈ ਮਨ ਮੈ ਕਰਿ ਸੰਕ ਕਛੂ ਨਾ ॥

रीझि बजावत है मुरली हरि पै मन मै करि संक कछू ना ॥

ਕ੍ਰਿਸ਼ਨ ਰੀਝ ਕੇ ਬੰਸਰੀ ਵਜਾਉਂਦਾ ਹੈ ਅਤੇ ਮਨ ਵਿਚ ਕਿਸੇ ਪ੍ਰਕਾਰ ਦਾ ਕੁਝ ਵੀ ਸ਼ੰਸਾ ਨਹੀਂ ਕਰਦਾ।

ਜਾ ਕੀ ਸੁਨੇ ਧੁਨਿ ਸ੍ਰਉਨਨ ਮੈ ਕਰ ਕੈ ਖਗ ਆਵਤ ਹੈ ਬਨ ਸੂਨਾ ॥

जा की सुने धुनि स्रउनन मै कर कै खग आवत है बन सूना ॥

ਜਿਸ ਦੀ ਧੁਨ ਨੂੰ ਕੰਨਾ ਨਾਲ ਸੁਣ ਕੇ ਬਨ ਨੂੰ ਸੁੰਨਾ ਕਰ ਕੇ ਪੰਛੀ (ਉਸ ਕੋਲ) ਆ ਜਾਦੇ ਹਨ।

ਸੋ ਸੁਨਿ ਗ੍ਵਾਰਿਨ ਰੀਝ ਰਹੀ ਮਨ ਭੀਤਰ ਸੰਕ ਕਰੀ ਕਛਹੂੰ ਨਾ ॥

सो सुनि ग्वारिन रीझ रही मन भीतर संक करी कछहूँ ना ॥

(ਉਸ (ਧੁਨ) ਨੂੰ ਸੁਣ ਕੇ ਗੋਪੀਆਂ ਖੁਸ਼ ਹੋ ਰਹੀਆਂ ਹਨ ਅਤੇ (ਉਨ੍ਹਾ ਦੇ) ਮਨ ਵਿਚ ਕੋਈ ਸੰਗ ਸੰਕੋਚ ਨਹੀਂ ਹੈ।

ਨੈਨ ਪਸਾਰ ਰਹੀ ਪਿਖ ਕੈ ਜਿਮ ਘੰਟਕ ਹੇਰ ਬਜੇ ਮ੍ਰਿਗਿ ਮੂਨਾ ॥੬੪੦॥

नैन पसार रही पिख कै जिम घंटक हेर बजे मृगि मूना ॥६४०॥

ਨੈਣਾ ਨੂੰ ਪਸਾਰ ਕੇ (ਕ੍ਰਿਸ਼ਨ ਵਲ) ਵੇਖ ਰਹੀਆਂ ਹਨ, ਜਿਵੇਂ ਘੰਡਾਹੇੜੇ ਦੇ ਵਜਣ ਨਾਲ ਚੁਪ ਚੁਪੀਤੇ (ਹਿਰਨ) ਇਕੱਠੇ ਹੋ ਜਾਦੇ ਹਨ ॥੬੪੦॥

ਸੁਰ ਬਾਸੁਰੀ ਕੀ ਕਬਿ ਸ੍ਯਾਮ ਕਹੈ ਮੁਖ ਕਾਨਰ ਕੇ ਅਤਿ ਹੀ ਸੁ ਰਸੀ ਹੈ ॥

सुर बासुरी की कबि स्याम कहै मुख कानर के अति ही सु रसी है ॥

ਕਵੀ ਸ਼ਿਆਮ ਕਹਿੰਦੇ ਹਨ, ਬੰਸਰੀ ਦੀ ਸੁਰ ਕ੍ਰਿਸ਼ਨ ਦੇ ਮੂੰਹ ਤੋਂ ਬਹੁਤ ਰਸੀਲੀ ਹੋ ਰਹੀ ਹੈ।

ਸੋਰਠਿ ਦੇਵ ਗੰਧਾਰਿ ਬਿਭਾਸ ਬਿਲਾਵਲ ਹੂੰ ਕੀ ਸੁ ਤਾਨ ਬਸੀ ਹੈ ॥

सोरठि देव गंधारि बिभास बिलावल हूँ की सु तान बसी है ॥

ਸੋਰਠ, ਦੇਵ ਗੰਧਾਰੀ, ਵਿਭਾਸ, ਬਿਲਾਵਲ (ਆਦਿਕ ਰਾਗਾ ਦੀ) ਤਾਨ ਉਸ ਵਿਚ ਵਸੀ ਹੋਈ ਹੈ।

ਕੰਚਨ ਸੋ ਜਿਹ ਕੋ ਤਨ ਹੈ ਜਿਹ ਕੇ ਮੁਖ ਕੀ ਸਮ ਸੋਭ ਸਸੀ ਹੈ ॥

कंचन सो जिह को तन है जिह के मुख की सम सोभ ससी है ॥

ਜਿਸ ਦਾ ਸ਼ਰੀਰ ਸੋਨੇ ਵਰਗਾ ਹੈ ਅਤੇ ਜਿਸ ਦੇ ਮੂੰਹ ਦੀ ਸ਼ੋਭਾ ਚੰਦ੍ਰਮਾ ਦੇ ਸਮਾਨ ਹੈ।

ਤਾ ਕੈ ਬਜਾਇਬੇ ਕੌ ਸੁਨ ਕੈ ਮਤਿ ਗ੍ਵਾਰਿਨ ਕੀ ਤਿਹ ਬੀਚ ਫਸੀ ਹੈ ॥੬੪੧॥

ता कै बजाइबे कौ सुन कै मति ग्वारिन की तिह बीच फसी है ॥६४१॥

ਉਸ ਦੀ ਵਜਾਈ ਹੋਈ (ਬੰਸਰੀ ਨੂੰ) ਸੁਣ ਕੇ ਗੋਪੀਆਂ ਦੀ ਬੁੱਧੀ ਉਸ ਵਿਚ ਫਸ ਗਈ ਹੈ ॥੬੪੧॥

ਦੇਵ ਗੰਧਾਰਿ ਬਿਭਾਸ ਬਿਲਾਵਲ ਸਾਰੰਗ ਕੀ ਧੁਨਿ ਤਾ ਮੈ ਬਸਾਈ ॥

देव गंधारि बिभास बिलावल सारंग की धुनि ता मै बसाई ॥

ਦੇਵ ਗੰਧਾਰੀ, ਵਿਭਾਸ, ਬਿਲਾਵਲ, ਸਾਰੰਗ (ਆਦਿਕ ਰਾਗਾ) ਦੀ ਧੁਨ ਉਸ (ਬੰਸਰੀ) ਵਿਚ ਵਸੀ ਹੋਈ ਹੈ।

ਸੋਰਠਿ ਸੁਧ ਮਲਾਰ ਕਿਧੌ ਸੁਰ ਮਾਲਸਿਰੀ ਕੀ ਮਹਾ ਸੁਖਦਾਈ ॥

सोरठि सुध मलार किधौ सुर मालसिरी की महा सुखदाई ॥

ਸੋਰਠ, ਸ਼ੁੱਧ ਮਲ੍ਹਾਰ ਜਾ ਮਾਲਸਿਰੀ ਦੀ ਸੁਰ ਬਹੁਤ ਸੁਖ ਦੇਣ ਵਾਲੀ ਹੈ।

ਮੋਹਿ ਰਹੇ ਸਭ ਹੀ ਸੁਰ ਅਉ ਨਰ ਗ੍ਵਾਰਿਨ ਰੀਝ ਰਹੀ ਸੁਨਿ ਧਾਈ ॥

मोहि रहे सभ ही सुर अउ नर ग्वारिन रीझ रही सुनि धाई ॥

(ਉਸ ਸੁਰ ਨੂੰ ਸੁਣਨ ਵਾਲੇ) ਸਾਰੇ ਦੇਵਤੇ ਅਤੇ ਮਨੁੱਖ ਮੋਹਿਤ ਹੋ ਰਹੇ ਹਨ ਅਤੇ ਗੋਪੀਆਂ ਸੁਣ ਕੇ ਪ੍ਰਸੰਨ ਹੋਈਆਂ ਭਜੀਆਂ ਆ ਰਹੀਆਂ।

ਯੌ ਉਪਜੀ ਸੁਰ ਚੇਟਕ ਕੀ ਭਗਵਾਨ ਮਨੋ ਧਰਿ ਫਾਸ ਚਲਾਈ ॥੬੪੨॥

यौ उपजी सुर चेटक की भगवान मनो धरि फास चलाई ॥६४२॥

(ਉਹ) ਜਾਦੂ ਭਰੀ ਸੁਰ ਇਸ ਤਰ੍ਹਾ ਉਪਜੀ ਹੈ, ਮਾਨੋ ਸ੍ਰੀ ਕ੍ਰਿਸ਼ਨ ਨੇ (ਪ੍ਰੇਮ ਦੀ) ਫਾਹੀ ਰਖ ਕੇ ਚਲਾਈ ਹੋਵੇ ॥੬੪੨॥

ਆਨਨ ਹੈ ਜਿਹ ਕੋ ਅਤਿ ਸੁੰਦਰ ਕੰਧਿ ਧਰੇ ਜੋਊ ਹੈ ਪਟ ਪੀਲੋ ॥

आनन है जिह को अति सुँदर कंधि धरे जोऊ है पट पीलो ॥

ਜਿਸ ਦਾ ਮੁਖ ਬਹੁਤ ਸੁੰਦਰ ਹੈ ਅਤੇ ਜਿਸ ਨੇ ਮੋਢੇ ਉਤੇ ਪੀਲਾ ਬਸਤ੍ਰ ਧਾਰਨ ਕੀਤਾ ਹੋਇਆ ਹੈ।

ਜਾਹਿ ਮਰਿਯੋ ਅਘ ਨਾਮ ਬਡੋ ਰਿਪੁ ਤਾਤ ਰਖਿਯੋ ਅਹਿ ਤੇ ਜਿਨ ਲੀਲੋ ॥

जाहि मरियो अघ नाम बडो रिपु तात रखियो अहि ते जिन लीलो ॥

ਜਿਸ ਨੇ 'ਅਘ' ਨਾ ਦੇ ਵੱਡੇ ਵੈਰੀ ਨੂੰ ਮਾਰਿਆ ਸੀ ਅਤੇ ਜਿਸ ਨੇ ਸੱਪ ਦੁਆਰਾ ਨਿਗਲੇ ਪਿਤਾ ਦੀ ਰਖਿਆ ਕੀਤੀ ਸੀ।

ਅਸਾਧਨ ਕੌ ਸਿਰ ਜੋ ਕਟੀਯਾ ਅਰੁ ਸਾਧਨ ਕੋ ਹਰਤਾ ਜੋਊ ਹੀਲੋ ॥

असाधन कौ सिर जो कटीया अरु साधन को हरता जोऊ हीलो ॥

ਜੋ ਦੁਸ਼ਟਾ ਦਾ ਸਿਰ ਕਟਣ ਵਾਲਾ ਹੈ ਅਤੇ ਜੋ ਸਾਧਕਾ ਦੇ ਕਸ਼ਟਾ ਨੂੰ ਹਰਨ ਵਾਲਾ ਹੈ।

ਚੋਰ ਲਯੋ ਸੁਰ ਸੋ ਮਨ ਤਾਸ ਬਜਾਇ ਭਲੀ ਬਿਧਿ ਸਾਥ ਰਸੀਲੋ ॥੬੪੩॥

चोर लयो सुर सो मन तास बजाइ भली बिधि साथ रसीलो ॥६४३॥

ਉਸ ਨੇ ਚੰਗੀ ਤਰ੍ਹਾ ਰਸੀਲੇ ਅੰਦਾਜ਼ ਵਿਚ (ਬੰਸਰੀ ਨੂੰ) ਵਜਾ ਕੇ ਉਸ ਦੀ ਸੁਰ ਨਾਲ ਸਾਰਿਆਂ ਦੇ ਮਨ ਨੂੰ ਚਰਾ ਲਿਆ ਹੈ ॥੬੪੩॥

ਜਾਹਿ ਭਭੀਛਨ ਰਾਜ ਦਯੋ ਅਰੁ ਰਾਵਨ ਜਾਹਿ ਮਰਿਯੋ ਕਰਿ ਕ੍ਰੋਹੈ ॥

जाहि भभीछन राज दयो अरु रावन जाहि मरियो करि क्रोहै ॥

ਜਿਸ ਨੇ ਵਿਭੀਸ਼ਣ ਨੂੰ ਰਾਜ ਦਿੱਤਾ ਸੀ ਅਤੇ ਜਿਸ ਨੇ ਕ੍ਰੋਧ ਕਰ ਕੇ ਰਾਵਣ ਨੂੰ ਮਾਰਿਆ ਸੀ।

ਚਕ੍ਰ ਕੇ ਸਾਥ ਕਿਧੋ ਜਿਨਹੂੰ ਸਿਸੁਪਾਲ ਕੋ ਸੀਸ ਕਟਿਯੋ ਕਰਿ ਛੋਹੈ ॥

चक्र के साथ किधो जिनहूँ सिसुपाल को सीस कटियो करि छोहै ॥

ਜਿਸ ਨੇ ਕ੍ਰੋਧ ਕਰ ਕੇ (ਸੁਦਰਸ਼ਨ) ਚੱਕਰ ਨਾਲ ਸ਼ਿਸ਼ੁਪਾਲ ਦਾ ਸਿਰ ਕਟ ਦਿੱਤਾ ਸੀ।

ਮੈਨ ਸੁ ਅਉ ਸੀਯ ਕੋ ਭਰਤਾ ਜਿਹ ਮੂਰਤਿ ਕੀ ਸਮਤੁਲਿ ਨ ਕੋ ਹੈ ॥

मैन सु अउ सीय को भरता जिह मूरति की समतुलि न को है ॥

ਉਹ ਕਾਮਦੇਵ (ਵਾਗ ਸੁੰਦਰ) ਅਤੇ ਸੀਤਾ ਦਾ ਪਤੀ (ਰਾਮ) ਹੈ ਜਿਸ ਦੇ ਸਰੂਪ ਵਰਗਾ ਕੋਈ ਵੀ ਨਹੀਂ ਹੈ।

ਸੋ ਕਰਿ ਲੈ ਅਪੁਨੇ ਮੁਰਲੀ ਅਬ ਸੁੰਦਰ ਗੋਪਿਨ ਕੇ ਮਨ ਮੋਹੈ ॥੬੪੪॥

सो करि लै अपुने मुरली अब सुँदर गोपिन के मन मोहै ॥६४४॥

ਉਹ ਆਪਣੇ ਹੱਥ ਵਿਚ ਬੰਸਰੀ ਲੈ ਕੇ ਹੁਣ ਸੁੰਦਰ ਗੋਪੀਆਂ ਦਾ ਮਨ ਮੋਹ ਰਿਹਾ ਹੈ ॥੬੪੪॥

ਰਾਧਿਕਾ ਚੰਦ੍ਰਭਗਾ ਮੁਖਿ ਚੰਦ ਸੁ ਖੇਲਤ ਹੈ ਮਿਲਿ ਖੇਲ ਸਬੈ ॥

राधिका चंद्रभगा मुखि चंद सु खेलत है मिलि खेल सबै ॥

ਰਾਧਾ, ਚੰਦ੍ਰਭਗਾ ਅਤੇ ਚੰਦ੍ਰਮੁਖੀ (ਨਾ ਦੀਆਂ ਗੋਪੀਆਂ) ਸਾਰੀਆ ਮਿਲ ਕੇ ਖੇਡ ਖੇਡਦੀਆਂ ਹਨ।

ਮਿਲਿ ਸੁੰਦਰਿ ਗਾਵਤ ਗੀਤ ਭਲੇ ਸੁ ਬਜਾਵਤ ਹੈ ਕਰਤਾਲ ਤਬੈ ॥

मिलि सुँदरि गावत गीत भले सु बजावत है करताल तबै ॥

(ਸਾਰੀਆਂ) ਮਿਲ ਕੇ ਸੁੰਦਰ ਗੀਤ ਗਾਉਂਦੀਆਂ ਹਨ ਅਤੇ ਉਦੋਂ ਹੱਥ ਨਾਲ ਤਾੜੀਆਂ ਵੀ ਵਜਾਉਂਦੀਆਂ ਹਨ।

ਫੁਨਿ ਤਿਆਗਿ ਸਭੈ ਸੁਰ ਮੰਡਲ ਕੋ ਸਭ ਕਉਤੁਕ ਦੇਖਤ ਦੇਵ ਸਬੈ ॥

फुनि तिआगि सभै सुर मंडल को सभ कउतुक देखत देव सबै ॥

ਫਿਰ ਸਾਰੇ ਦੇਵਤੇ ਦੇਵ-ਮੰਡਲ ਨੂੰ ਛਡ ਕੇ ਕੌਤਕ ਦੇਖਣ ਲਈ (ਉਥੇ ਆ ਗਏ ਹਨ)।

ਅਬ ਰਾਕਸ ਮਾਰਨ ਕੀ ਸੁ ਕਥਾ ਕਛੁ ਥੋਰੀ ਅਹੈ ਸੁਨ ਲੇਹੁ ਅਬੈ ॥੬੪੫॥

अब राकस मारन की सु कथा कछु थोरी अहै सुन लेहु अबै ॥६४५॥

ਹੁਣ (ਇਕ) ਰਾਖਸ਼ ਨੂੰ ਮਾਰਨ ਦੀ ਕੁਝ ਕੁ ਥੋੜੀ ਜਿੰਨੀ ਕਥਾ ਹੈ, ਉਹ ਵੀ ਸੁਣ ਲਵੋ ॥੬੪੫॥

ਨਾਚਤ ਥੀ ਜਹਿ ਗ੍ਵਰਨੀਆ ਜਹ ਫੂਲ ਖਿਰੇ ਅਰੁ ਭਉਰ ਗੁੰਜਾਰੈ ॥

नाचत थी जहि ग्वरनीआ जह फूल खिरे अरु भउर गुँजारै ॥

ਜਿਥੇ ਗੋਪੀਆਂ ਨਚਦੀਆਂ ਸਨ ਅਤੇ ਖਿੜੇ ਹੋਏ ਫੁਲਾ ਉਤੇ ਭੌਰੇ ਗੁੰਜਾਰ ਕਰਦੇ ਸਨ।

ਤੀਰ ਬਹੈ ਜਮੁਨਾ ਜਹ ਸੁੰਦਰਿ ਕਾਨ੍ਹ ਹਲੀ ਮਿਲਿ ਗੀਤ ਉਚਾਰੈ ॥

तीर बहै जमुना जह सुँदरि कान्रह हली मिलि गीत उचारै ॥

ਜਿਥੇ ਨੇੜੇ ਹੀ ਸੁੰਦਰ ਜਮਨਾ ਵਗ ਰਹੀ ਹੈ ਅਤੇ ਕ੍ਰਿਸ਼ਨ ਅਤੇ ਬਲਰਾਮ ਮਿਲ ਕੇ ਗੀਤ ਗਾਉਂਦੇ ਹਨ।

ਖੇਲ ਕਰੈ ਅਤਿ ਹੀ ਹਿਤ ਸੋ ਨ ਕਛੂ ਮਨ ਭੀਤਰ ਸੰਕਹਿ ਧਾਰੈ ॥

खेल करै अति ही हित सो न कछू मन भीतर संकहि धारै ॥

ਬਹੁਤ ਪ੍ਰੇਮ ਨਾਲ ਖੇਡ ਕਰਦੇ ਹਨ ਅਤੇ ਮਨ ਵਿਚ ਕੁਝ ਵੀ ਸ਼ੰਕਾ ਧਾਰਨ ਨਹੀਂ ਕਰਦੇ।

ਰੀਝਿ ਕਬਿਤ ਪੜੈ ਰਸ ਕੇ ਬਹਸੈ ਦੋਊ ਆਪਸ ਮੈ ਨਹੀ ਹਾਰੈ ॥੬੪੬॥

रीझि कबित पड़ै रस के बहसै दोऊ आपस मै नही हारै ॥६४६॥

ਦੋਵੇਂ ਖੁਸ਼ ਹੋ ਕੇ (ਪ੍ਰੇਮ) ਰਸ ਵਾਲੇ ਕਬਿੱਤ ਪੜ੍ਹਦੇ ਹਨ ਅਤੇ ਆਪਸ ਵਿਚ ਮੁਕਾਬਲੇ ਕਰਦੇ ਹਨ, ਪਰ ਹਾਰਦੇ ਨਹੀਂ ॥੬੪੬॥

ਅਥ ਜਖਛ ਗੋਪਿਨ ਕੌ ਨਭ ਕੋ ਲੇ ਉਡਾ ॥

अथ जखछ गोपिन कौ नभ को ले उडा ॥

ਹੁਣ ਇਕ ਯਕਸ਼ ('ਜਖਛ') ਦਾ ਗੋਪੀਆਂ ਨੂੰ ਆਕਾਸ ਵਿਚ ਲੈ ਕੇ ਉਡਣ ਦਾ ਪ੍ਰਸੰਗ

ਸਵੈਯਾ ॥

सवैया ॥

ਸਵੈਯਾ:

ਆਵਤ ਥੋ ਇਕ ਜਖਛ ਬਡੋ ਇਹ ਰਾਸ ਕੋ ਕਉਤੁਕ ਤਾਹਿ ਬਿਲੋਕਿਯੋ ॥

आवत थो इक जखछ बडो इह रास को कउतुक ताहि बिलोकियो ॥

ਇਕ ਵੱਡਾ ਯਕਸ਼ ਰਾਸ ਦਾ ਕੌਤਕ ਵੇਖਣ ਲਈ ਕਿਥੋਂ ਆਉਂਦਾ ਸੀ।

ਗ੍ਵਾਰਿਨ ਦੇਖ ਕੈ ਮੈਨ ਬਢਿਯੋ ਤਿਹ ਤੇ ਤਨ ਮੈ ਨਹੀ ਰੰਚਕ ਰੋਕਿਯੋ ॥

ग्वारिन देख कै मैन बढियो तिह ते तन मै नही रंचक रोकियो ॥

ਗੋਪੀਆਂ ਨੂੰ ਵੇਖ ਕੇ ਉਸ ਦੇ ਤਨ ਵਿਚ ਕਾਮ (ਭਾਵਨਾ) ਵੱਧ ਗਈ ਅਤੇ ਜ਼ਰਾ ਵੀ ਰੋਕ ਨਾ ਸਕਿਆ।

ਗ੍ਵਾਰਿਨ ਲੈ ਸੁ ਚਲਿਯੋ ਨਭਿ ਕੋ ਕਿਨਹੂੰ ਤਿਹ ਭੀਤਰ ਤੇ ਨਹੀ ਟੋਕਿਯੋ ॥

ग्वारिन लै सु चलियो नभि को किनहूँ तिह भीतर ते नही टोकियो ॥

ਗੋਪੀਆਂ ਨੂੰ ਲੈ ਕੇ ਉਹ ਆਕਾਸ਼ ਵਲ ਉਡ ਚਲਿਆ, (ਪਰ) ਉਸ (ਰਾਸ-ਮੰਡਲ) ਵਿਚੋਂ ਕਿਸੇ ਨੇ ਵੀ ਨਹੀਂ ਟੋਕਿਆ।

ਜਿਉ ਮਧਿ ਭੀਤਰਿ ਲੈ ਮੁਸਲੀ ਹਰਿ ਕੇਹਰ ਹ੍ਵੈ ਮ੍ਰਿਗ ਸੋ ਰਿਪੁ ਰੋਕਿਯੋ ॥੬੪੭॥

जिउ मधि भीतरि लै मुसली हरि केहर ह्वै मृग सो रिपु रोकियो ॥६४७॥

ਜਿਉਂ ਹੀ ਰਾਸ-ਮੰਡਲ ਵਿਚੋਂ (ਉਡਿਆ ਤਿਉਂ ਹੀ) ਬਲਰਾਮ ਨੂੰ ਨਾਲ ਲੈ ਕੇ ਸ੍ਰੀ ਕ੍ਰਿਸ਼ਨ ਰੂਪ ਸ਼ੇਰ ਨੇ ਵੈਰੀ ਰੂਪ ਹਿਰਨ ਨੂੰ ਰੋਕ ਲਿਆ ॥੬੪੭॥

ਜਖਛ ਕੇ ਸੰਗਿ ਕਿਧੌ ਮੁਸਲੀ ਹਰਿ ਜੁਧ ਕਰਿਯੋ ਅਤਿ ਕੋਪੁ ਸੰਭਾਰਿਯੋ ॥

जखछ के संगि किधौ मुसली हरि जुध करियो अति कोपु संभारियो ॥

ਯਕਸ਼ ਨਾਲ ਸ੍ਰੀ ਕ੍ਰਿਸ਼ਨ ਅਤੇ ਬਲਰਾਮ ਨੇ ਅਤਿ ਅਧਿਕ ਕ੍ਰੋਧ ਕਰ ਕੇ ਯੁੱਧ ਸ਼ੁਰੂ ਕਰ ਦਿੱਤਾ।

ਲੈ ਤਰੁ ਬੀਰ ਦੋਊ ਕਰ ਭੀਤਰ ਭੀਮ ਭਏ ਅਤਿ ਹੀ ਬਲ ਧਾਰਿਯੋ ॥

लै तरु बीर दोऊ कर भीतर भीम भए अति ही बल धारियो ॥

ਦੋਹਾ ਨੇ ਬ੍ਰਿਛਾ ਨੂੰ ਪੁਟ ਕੇ ਹੱਥਾ ਵਿਚ ਫੜ ਲਿਆ ਅਤੇ ਭਿਆਨਕ ਰੂਪ ਧਾਰਨ ਕਰ ਕੇ ਆਪਣੇ ਬਲ ਨੂੰ ਸੰਭਾਲਿਆ।

ਦੈਤ ਪਛਾਰਿ ਲਯੋ ਇਹ ਭਾਤਿ ਕਬੈ ਜਸੁ ਤਾ ਛਬਿ ਐਸਿ ਉਚਾਰਿਯੋ ॥

दैत पछारि लयो इह भाति कबै जसु ता छबि ऐसि उचारियो ॥

ਇਸ ਤਰ੍ਹਾ ਉਨ੍ਹਾ ਨੇ ਦੈਂਤ ਨੂੰ ਧਰਤੀ ਉਤੇ ਸੁਟ ਦਿੱਤਾ। ਕਵੀ ਨੇ ਉਸ ਛਬੀ ਦਾ ਯਸ਼ ਇਸ ਤਰ੍ਹਾ ਉਚਾਰਿਆ ਹੈ,

ਢੋਕੇ ਛੁਟੇ ਤੇ ਮਹਾ ਛੁਧਵਾਨ ਕਿਧੋ ਚਕਵਾ ਉਠਿ ਬਾਜਹਿੰ ਮਾਰਿਯੋ ॥੬੪੮॥

ढोके छुटे ते महा छुधवान किधो चकवा उठि बाजहिं मारियो ॥६४८॥

ਮਾਨੋ ਅੱਖਾ ਦੇ ਖੋਪਿਆਂ ਤੋਂ ਮੁਕਤ ਹੋਏ ਭੁਖੇ ਬਾਜ਼ ਨੇ ਝਪਟਾ ਮਾਰ ਕੇ ਚਕਵਾ ਮਾਰ ਲਿਆ ਹੋਵੇ ॥੬੪੮॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਗੋਪਿ ਛੁਰਾਇਬੋ ਜਖਛ ਬਧਹ ਧਿਆਇ ਸਮਾਪਤੰ ॥

इति स्री बचित्र नाटक ग्रंथे कृसनावतारे गोपि छुराइबो जखछ बधह धिआइ समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਗੋਪੀ ਛੁੜਾਉਣ ਅਤੇ ਯਕਸ਼ ਦੇ ਬਧ ਦੇ ਪ੍ਰਸੰਗ ਦੀ ਸਮਾਪਤੀ।

ਸਵੈਯਾ ॥

सवैया ॥

ਸਵੈਯਾ:

ਮਾਰਿ ਕੈ ਤਾਹਿ ਕਿਧੌ ਮੁਸਲੀ ਹਰਿ ਬੰਸੀ ਬਜਾਈ ਨ ਕੈ ਕਛੁ ਸੰਕਾ ॥

मारि कै ताहि किधौ मुसली हरि बंसी बजाई न कै कछु संका ॥

ਉਸ ਨੂੰ ਮਾਰ ਕੇ ਬਲਰਾਮ ਅਤੇ ਕ੍ਰਿਸ਼ਨ ਨੇ ਬੰਸਰੀ ਵਜਾਈ ਅਤੇ ਕਿਸੇ ਤਰ੍ਹਾ ਦਾ ਸ਼ੰਕਾ ਨਹੀਂ ਕੀਤਾ।

ਰਾਵਨ ਖੇਤ ਮਰਿਯੋ ਕੁਪ ਕੈ ਜਿਨਿ ਰੀਝਿ ਬਿਭੀਛਨ ਦੀਨ ਸੁ ਲੰਕਾ ॥

रावन खेत मरियो कुप कै जिनि रीझि बिभीछन दीन सु लंका ॥

ਜਿਸ ਨੇ ਕ੍ਰੋਧਿਤ ਹੋ ਕੇ ਰਣ-ਭੂਮੀ ਵਿਚ ਰਾਵਣ ਨੂੰ ਮਾਰਿਆ ਸੀ ਅਤੇ (ਜਿਸ ਨੇ) ਰੀਝ ਕੇ ਵਿਭੀਸ਼ਣ ਨੂੰ ਲੰਕਾ (ਦਾ ਰਾਜ) ਦਿੱਤਾ ਸੀ।

ਜਾ ਕੋ ਲਖਿਯੋ ਕੁਬਜਾ ਬਲ ਬਾਹਨ ਜਾ ਕੋ ਲਖਿਯੋ ਮੁਰ ਦੈਤ ਅਤੰਕਾ ॥

जा को लखियो कुबजा बल बाहन जा को लखियो मुर दैत अतंका ॥

ਜਿਸ ਦੀਆਂ ਬਾਹਵਾ ਦਾ ਬਲ ਕੁਬਜਾ ਨੇ ਵੇਖਿਆ ਸੀ ਅਤੇ ਜਿਸ ਦੇ (ਬਲ ਨੂੰ) ਅਤੰਕਿਤ ਕਰਨ ਵਾਲੇ ਮੁਰ ਦੈਂਤ ਨੇ ਜਾਣਿਆ ਸੀ।

ਰੀਝਿ ਬਜਾਇ ਉਠਿਯੋ ਮੁਰਲੀ ਸੋਈ ਜੀਤ ਦੀਯੋ ਜਸੁ ਕੋ ਮਨੋ ਡੰਕਾ ॥੬੪੯॥

रीझि बजाइ उठियो मुरली सोई जीत दीयो जसु को मनो डंका ॥६४९॥

ਉਹੀ ਪ੍ਰਸੰਨ ਹੋ ਕੇ ਮੁਰਲੀ ਵਜਾਉਣ ਲਗ ਗਿਆ, ਮਾਨੋ (ਰਾਖਸ਼ ਨੂੰ) ਜਿਤਣ ਦਾ ਡੰਕਾ ਵਜਾਇਆ ਹੋਵੇ ॥੬੪੯॥

ਰੂਖਨ ਤੇ ਰਸ ਚੂਵਨ ਲਾਗ ਝਰੈ ਝਰਨਾ ਗਿਰਿ ਤੇ ਸੁਖਦਾਈ ॥

रूखन ते रस चूवन लाग झरै झरना गिरि ते सुखदाई ॥

(ਬੰਸਰੀ ਦੀ ਧੁਨ ਦੇ ਪ੍ਰਭਾਵ ਕਰ ਕੇ) ਬ੍ਰਿਛਾ ਤੋਂ ਰਸ ਚੋਣ ਲਗ ਗਿਆ ਹੈ ਅਤੇ ਪਰਬਤਾ ਤੋਂ ਸੁਖਦਾਇਕ ਝਰਨੇ ਝਰਨ ਲਗ ਗਏ ਹਨ।

ਘਾਸ ਚੁਗੈ ਨ ਮ੍ਰਿਗਾ ਬਨ ਕੇ ਖਗ ਰੀਝ ਰਹੇ ਧੁਨਿ ਜਾ ਸੁਨਿ ਪਾਈ ॥

घास चुगै न मृगा बन के खग रीझ रहे धुनि जा सुनि पाई ॥

ਉਸ (ਬੰਸਰੀ) ਦੀ ਧੁਨ ਨੂੰ ਸੁਣ ਕੇ ਜੰਗਲ ਦੇ ਪੰਛੀ ਪ੍ਰਸੰਨ ਹੋ ਰਹੇ ਹਨ ਅਤੇ ਹਿਰਨਾ ਨੇ ਘਾਹ ਚਰਨਾ ਬੰਦ ਕਰ ਦਿੱਤਾ ਹੈ।

ਦੇਵ ਗੰਧਾਰਿ ਬਿਲਾਵਲ ਸਾਰੰਗ ਕੀ ਰਿਝ ਕੈ ਜਿਹ ਤਾਨ ਬਸਾਈ ॥

देव गंधारि बिलावल सारंग की रिझ कै जिह तान बसाई ॥

ਦੇਵ ਗੰਧਾਰੀ, ਬਿਲਾਵਲ ਅਤੇ ਸਾਰੰਗ (ਆਦਿ ਰਾਗਾ) ਦੀ ਪ੍ਰਸੰਨ ਹੋ ਕੇ ਜਿਸ ਨੇ ਤਾਨ ਮਿਲਾ ਦਿੱਤੀ ਹੈ।

ਦੇਵ ਸਭੈ ਮਿਲਿ ਦੇਖਤ ਕਉਤਕ ਜਉ ਮੁਰਲੀ ਨੰਦ ਲਾਲ ਬਜਾਈ ॥੬੫੦॥

देव सभै मिलि देखत कउतक जउ मुरली नंद लाल बजाई ॥६५०॥

ਜਦੋਂ ਕ੍ਰਿਸ਼ਨ ਨੇ ਮੁਰਲੀ ਵਜਾਈ ਤਾ ਇਸ ਕੌਤਕ ਨੂੰ ਵੇਖਣ ਲਈ ਸਾਰੇ ਦੇਵਤੇ ਇਕੱਠੇ ਹੋ ਕੇ ਆ ਗਏ ॥੬੫੦॥

ਠਾਢ ਰਹੀ ਜਮੁਨਾ ਸੁਨਿ ਕੈ ਧੁਨਿ ਰਾਗ ਭਲੇ ਸੁਨਬੇ ਕੋ ਚਹੇ ਹੈ ॥

ठाढ रही जमुना सुनि कै धुनि राग भले सुनबे को चहे है ॥

(ਬੰਸਰੀ ਦੀ) ਧੁਨ ਸੁਣ ਕੇ ਜਮਨਾ ਰੁਕ ਗਈ ਹੈ (ਕਿਉਂਕਿ ਉਹ ਬੰਸਰੀ ਵਿਚੋਂ ਨਿਕਲ ਰਹੇ) ਰਾਗਾ ਨੂੰ ਸੁਣਨਾ ਚਾਹੁੰਦੀ ਹੈ।

ਮੋਹਿ ਰਹੇ ਬਨ ਕੇ ਗਜ ਅਉ ਮ੍ਰਿਗ ਇਕਠੇ ਮਿਲਿ ਆਵਤ ਸਿੰਘ ਸਹੇ ਹੈ ॥

मोहि रहे बन के गज अउ मृग इकठे मिलि आवत सिंघ सहे है ॥

(ਧੁਨ ਨੂੰ ਸੁਣ ਕੇ) ਬਨ ਦੇ ਹਾਥੀ ਅਤੇ ਮ੍ਰਿਗ ਮੋਹੇ ਜਾ ਰਹੇ ਹਨ ਅਤੇ ਸ਼ੇਰ ਅਤੇ ਸਹੇ (ਪਰਸਪਰ ਵਿਰੋਧ ਨੂੰ ਭੁਲਾ ਕੇ ਸੁਣਨ ਲਈ) ਇਕੱਠੇ ਮਿਲ ਕੇ ਚਲੇ ਆ ਰਹੇ ਹਨ।

ਆਵਤ ਹੈ ਸੁਰ ਮੰਡਲ ਕੇ ਸੁਰ ਤਜਾਗਿ ਸਭੈ ਸੁਰ ਧਜਾਨ ਫਹੇ ਹੈ ॥

आवत है सुर मंडल के सुर त्यागि सभै सुर ध्यान फहे है ॥

ਦੇਵ-ਮੰਡਲ ਦੇ ਦੇਵਤੇ (ਸੁਰ ਲੋਕ ਨੂੰ) ਛਡ ਕੇ (ਬੰਸਰੀ ਦੀ) ਸੁਰ ਦੇ ਧਿਆਨ ਵਿਚ ਫਸੇ ਹੋਏ ਆ ਰਹੇ ਹਨ।

ਸੋ ਸੁਨਿ ਕੈ ਬਨ ਕੇ ਖਗਵਾ ਤਰੁ ਊਪਰ ਪੰਖ ਪਸਾਰਿ ਰਹੇ ਹੈ ॥੬੫੧॥

सो सुनि कै बन के खगवा तरु ऊपर पंख पसारि रहे है ॥६५१॥
ਉਸ (ਧੁਨ) ਨੂੰ ਸੁਣ ਕੇ ਬਨ ਦੇ ਪੰਛੀ ਬ੍ਰਿਛਾ ਉਤੇ ਹੀ ਖੰਭ ਖਿਲਾਰ ਕੇ (ਮਸਤ ਹੋ) ਰਹੇ ਹਨ ॥੬੫੧॥

ਜੋਊ ਗ੍ਵਾਰਿਨ ਖੇਲਤ ਹੈ ਹਰਿ ਸੋ ਅਤਿ ਹੀ ਹਿਤ ਕੈ ਨ ਕਛੂ ਧਨ ਮੈ ॥
जोऊ ग्वारिन खेलत है हरि सो अति ही हित कै न कछू धन मै ॥
ਜੋ ਵੀ ਗੋਪੀ ਸ੍ਰੀ ਕ੍ਰਿਸ਼ਨ ਨਾਲ ਖੇਡਦੀ ਹੈ, ਉਹ ਬਹੁਤ ਹਿਤ ਕਰਦੀ ਹੈ, ਉਸ ਦਾ ਧਨ ਆਦਿ ਵਿਚ ਕੁਝ ਵੀ ਚਿਤ ਨਹੀਂ ਹੈ।

ਅਤਿ ਸੁੰਦਰ ਪੈ ਜਿਹ ਬੀਚ ਲਸੈ ਫੁਨਿ ਕੰਚਨ ਕੀ ਸੁ ਪ੍ਰਭਾ ਤਨ ਮੈ ॥
अति सुँदर पै जिह बीच लसै फुनि कंचन की सु प्रभा तन मै ॥
ਜੋ ਅਤਿ ਸੁੰਦਰ (ਸਾਰਿਆਂ) ਵਿਚ ਲਿਸ਼ਕਦੀ ਹੈ ਅਤੇ ਫਿਰ (ਜਿਸ ਦੇ) ਸ਼ਰੀਰ ਦੀ ਚਮਕ ਸੋਨੇ ਵਰਗੀ ਹੈ।

ਜੋਊ ਚੰਦ੍ਰਮੁਖੀ ਕਟਿ ਕੇਹਰਿ ਸੀ ਸੁ ਬਿਰਾਜਤ ਗ੍ਵਾਰਿਨ ਕੇ ਗਨ ਮੈ ॥
जोऊ चंद्रमुखी कटि केहरि सी सु बिराजत ग्वारिन के गन मै ॥
ਜੋ ਚੰਦ੍ਰਮੁਖੀ ਸ਼ੇਰ ਵਰਗੇ ਪਤਲੇ ਲਕ ਵਾਲੀ ਹੈ ਅਤੇ ਗੋਪੀਆਂ ਦੀ ਟੋਲੀ ਵਿਚ ਸ਼ੋਭਾ ਪਾ ਰਹੀ ਹੈ।

ਸੁਨਿ ਕੈ ਮੁਰਲੀ ਧੁਨਿ ਸ੍ਰਉਨਨ ਮੈ ਅਤਿ ਰੀਝਿ ਗਿਰੀ ਸੁ ਮਨੋ ਬਨ ਮੈ ॥੬੫੨॥
सुनि कै मुरली धुनि स्रउनन मै अति रीझि गिरी सु मनो बन मै ॥६५२॥
ਉਹ ਮੁਰਲੀ ਦੀ ਧੁਨ ਕੰਨਾ ਨਾਲ (ਸੁਣ ਕੇ) ਬਹੁਤ ਖੋਸ਼ ਹੋ ਰਹੀ ਹੈ, ਮਾਨੋ (ਹਿਰਨੀ ਘੰਡਾਹੇੜੇ ਦੇ ਸ਼ਬਦ ਨੂੰ ਸੁਣ ਕੇ) ਬਨ ਵਿਚ ਡਿਗ ਪਈ ਹੋਵੇ ॥੬੫੨॥

ਇਹ ਕਉਤੁਕ ਕੈ ਸੁ ਚਲੇ ਗ੍ਰਿਹ ਕੋ ਫੁਨਿ ਗਾਵਤ ਗੀਤ ਹਲੀ ਹਰਿ ਆਛੇ ॥
इह कउतुक कै सु चले गृह को फुनि गावत गीत हली हरि आछे ॥
ਇਹ ਕੌਤਕ ਕਰ ਕੇ ਬਲਰਾਮ ਅਤੇ ਕ੍ਰਿਸ਼ਨ ਫਿਰ ਸੁੰਦਰ ਗੀਤ ਗਾਉਂਦੇ ਹੋਏ ਘਰ ਨੂੰ ਚਲੇ ਹਨ।

ਸੁੰਦਰ ਬੀਚ ਅਖਾਰੇ ਕਿਧੌ ਕਬਿ ਸ੍ਯਾਮ ਕਹੈ ਨਟੂਆ ਜਨੁ ਕਾਛੇ ॥
सुँदर बीच अखारे किधौ कबि स्याम कहै नटूआ जनु काछे ॥
ਕਵੀ ਸ਼ਿਆਮ ਕਹਿੰਦੇ ਹਨ, (ਦੋਵੇਂ ਭਰਾ) ਸੁੰਦਰ ਲਗਦੇ ਹਨ, ਮਾਨੋ ਨਟਾ ਵਾਗ ਸਾਗ ਬਣਾ ਕੇ ਅਖਾੜੇ ਵਿਚ ਆਏ ਹੋਣ।

ਰਾਜਤ ਹੈ ਬਲਭਦ੍ਰ ਕੇ ਨੈਨ ਯੌਂ ਮਾਨੋ ਢਰੇ ਇਹ ਮੈਨ ਕੇ ਸਾਛੇ ॥
राजत है बलभद्र के नैन यौं मानो ढरे इह मैन के साछे ॥

ਬਲਰਾਮ ਦੀਆਂ ਅੱਖਾ ਇਸ ਤਰ੍ਹਾ ਸ਼ੋਭਾ ਪਾ ਰਹੀਆਂ ਹਨ ਮਾਨੋ ਇਹ ਕਾਮਦੇਵ ਦੇ ਸਾਚੇ ਵਿਚ ਢਲੀਆਂ ਹੋਈਆਂ ਹੋਣ।

ਸੁੰਦਰ ਹੈ ਰਤਿ ਕੇ ਪਤਿ ਤੈ ਅਤਿ ਮਾਨਹੁ ਡਾਰਤ ਮੈਨਹਿ ਪਾਛੇ ॥੬੫੩॥

सुँदर है रति के पति तै अति मानहु डारत मैनहि पाछे ॥६५३॥

(ਬਲਰਾਮ) 'ਰਤਿ' ਦੇ ਪਤੀ (ਕਾਮਦੇਵ) ਤੋਂ ਅਧਿਕ ਸੁੰਦਰ ਹਨ, ਮਾਨੋ ਕਾਮਦੇਵ ਨੂੰ ਪਿਛੇ ਸੁਟ ਰਹੇ ਹੋਣ ॥੬੫੩॥

ਬੀਚ ਮਨੈ ਸੁਖ ਪਾਇ ਤਬੈ ਗ੍ਰਿਹ ਕੌ ਸੁ ਚਲੇ ਰਿਪੁ ਕੌ ਹਨਿ ਦੋਊ ॥

बीच मनै सुख पाइ तबै गृह कौ सु चले रिपु कौ हनि दोऊ ॥

ਤਦ (ਫਿਰ) ਮਨ ਵਿਚ ਸੁਖ ਪ੍ਰਾਪਤ ਕਰ ਕੇ ਅਤੇ ਵੈਰੀ ਨੂੰ ਮਾਰ ਕੇ ਦੋਵੇਂ ਘਰ ਨੂੰ ਚਲੇ ਹਨ।

ਚੰਦ੍ਰਪ੍ਰਭਾ ਸਮ ਜਾ ਮੁਖ ਉਪਮ ਜਾ ਸਮ ਉਪਮ ਹੈ ਨਹਿ ਕੋਊ ॥

चंद्रप्रभा सम जा मुख उपम जा सम उपम है नहि कोऊ ॥

ਜਿਨ੍ਹਾ ਦੇ ਮੁਖ ਦੀ ਚਮਕ ਚੰਦ੍ਰਮਾ ਦੀ ਪ੍ਰਭਾ ਵਰਗੀ ਹੈ ਅਤੇ ਜਿਨ੍ਹਾ ਦੇ ਸਮਾਨ ਕੋਈ ਹੋਰ ਉਤਮ ਨਹੀਂ ਹੈ।

ਦੇਖਤ ਰੀਝ ਰਹੈ ਜਿਹ ਕੋ ਰਿਪੁ ਰੀਝਤ ਸੋ ਇਨ ਦੇਖਤ ਸੋਊ ॥

देखत रीझ रहै जिह को रिपु रीझत सो इन देखत सोऊ ॥

ਜਿਸ ਨੂੰ ਵੇਖ ਕੇ ਵੈਰੀ ਵੀ ਮੋਹਿਤ ਹੋ ਜਾਂਦੇ ਹਨ ਅਤੇ (ਜੋ ਕੋਈ) ਹੋਰ ਵੇਖਦਾ ਹੈ, (ਉਹ ਵੀ) ਖੁਸ਼ ਹੋ ਜਾਂਦਾ ਹੈ।

ਮਾਨਹੁ ਲਛਮਨ ਰਾਮ ਬਡੇ ਭਟ ਮਾਰਿ ਚਲੇ ਰਿਪੁ ਕੋ ਘਰ ਓਊ ॥੬੫੪॥

मानहु लछमन राम बडे भट मारि चले रिपु को घर ओऊ ॥६५४॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਮ ਅਤੇ ਲੱਛਮਣ ਜਿਹੇ ਵੱਡੇ ਯੋਧੇ ਵੈਰੀ ਨੂੰ ਮਾਰ ਕੇ ਘਰ ਨੂੰ ਚਲੇ ਜਾ ਰਹੇ ਹੋਣ ॥੬੫੪॥

ਅਥ ਕੁੰਜ ਗਲੀਨ ਮੈ ਖੇਲਬੋ ॥

अथ कुँज गलीन मै खेलबो ॥

ਹੁਣ ਕੁੰਜ ਗਲੀਆਂ ਵਿਚ ਖੇਡਣ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਹਰਿ ਸੰਗਿ ਕਹਿਯੋ ਇਮ ਗ੍ਵਾਰਿਨ ਕੇ ਅਬ ਕੁੰਜ ਗਲੀਨ ਮੈ ਖੇਲ ਮਚਈਯੈ ॥
हरि संगि कहियो इम ग्वारिन के अब कुँज गलीन मै खेल मचईयै ॥
ਸ੍ਰੀ ਕ੍ਰਿਸ਼ਨ ਨੇ ਗੋਪੀਆਂ ਨੂੰ ਇੰਜ ਕਿਹਾ ਕਿ ਹੁਣ ਕੁੰਜ ਗਲੀਆਂ (ਅਰਥਾਤ ਜੰਗਲੀ ਫੁਲਾ ਅਤੇ ਬੂਟਿਆਂ ਵਿਚਾਲੇ ਬਣੀਆਂ ਵਿਥਾ ਅਥਵਾ ਪਗ-ਡੰਡੀਆਂ) ਵਿਚ (ਚਲ ਕੇ) ਖੇਡ ਮਚਾਈਏ।

ਨਾਚਤ ਖੇਲਤ ਭਾਤਿ ਭਲੀ ਸੁ ਕਹਿਯੋ ਯੌ ਸੁੰਦਰ ਗੀਤ ਬਸਈਯੈ ॥
नाचत खेलत भाति भली सु कहियो यौ सुँदर गीत बसईयै ॥
(ਫਿਰ) ਉਸ ਨੇ ਇਸ ਤਰ੍ਹਾ ਕਿਹਾ ਕਿ ਨਚਦੇ ਅਤੇ ਖੇਡਦੇ ਹੋਇਆਂ ਚੰਗੀ ਤਰ੍ਹਾ ਸੋਹਣੇ ਸੋਹਣੇ ਗੀਤਾ ਨੂੰ ਗਾਇਆ ਜਾਏ।

ਜਾ ਕੇ ਹੀਏ ਮਨੁ ਹੋਤ ਖੁਸੀ ਸੁਨੀਯੈ ਉਠਿ ਕੇ ਸੋਊ ਕਾਰਜ ਕਈਯੈ ॥
जा के हीए मनु होत खुसी सुनीयै उठि के सोऊ कारज कईयै ॥
(ਨਾਲੇ) ਸੁਣੋ, ਜਿਸ ਦੇ ਕੀਤਿਆਂ ਮਨ ਖੁਸ਼ ਹੋਵੇ, ਉਠ ਕੇ ਉਸ ਕਾਰਜ ਨੂੰ ਕਰ ਦੇਣਾ ਚਾਹੀਦਾ ਹੈ।

ਤੀਰ ਨਦੀ ਹਮਰੀ ਸਿਖ ਲੈ ਸੁਖ ਆਪਨ ਦੈ ਹਮ ਹੂੰ ਸੁਖ ਦਈਯੈ ॥੬੫੫॥
तीर नदी हमरी सिख लै सुख आपन दै हम हूँ सुख दईयै ॥६५५॥
ਮੇਰੀ ਸਿਖ ਲੈ ਕੇ ਨਦੀ ਦੇ ਕੰਢੇ ਉਤੇ (ਤੁਹਾਡਾ) ਆਪਣੇ ਆਪ ਨੂੰ ਸੁਖ ਦੇਣਾ ਬਣਦਾ ਹੈ ਅਤੇ ਮੈਨੂੰ ਵੀ ਸੁਖ ਦੇਣਾ ਚਾਹੀਦਾ ਹੈ ॥੬੫੫॥

ਕਾਨ੍ਹ ਕੋ ਆਇਸੁ ਮਾਨਿ ਤ੍ਰੀਯਾ ਬ੍ਰਿਜ ਕੁੰਜ ਗਲੀਨ ਮੈ ਖੇਲ ਮਚਾਯੋ ॥
कात्रह को आइसु मानि त्रीया बृज कुँज गलीन मै खेल मचायो ॥
ਕਾਨ੍ਹ ਦੀ ਆਗਿਆ ਮੰਨ ਕੇ ਬ੍ਰਜ ਦੀਆਂ ਇਸਤਰੀਆਂ ਨੇ ਕੁੰਜ ਗਲੀਆਂ ਵਿਚ ਖੇਡ ਮਚਾ ਦਿੱਤੀ।

ਗਾਇ ਉਠੀ ਸੋਊ ਗੀਤ ਭਲੀ ਬਿਧਿ ਜੋ ਹਰਿ ਕੇ ਮਨ ਭੀਤਰ ਭਾਯੋ ॥
गाइ उठी सोऊ गीत भली बिधि जो हरि के मन भीतर भायो ॥
ਉਹੀ ਗੀਤ ਚੰਗੀ ਤਰ੍ਹਾ ਗਾਉਣ ਲਗ ਗਈਆਂ ਜੋ ਕ੍ਰਿਸ਼ਨ ਦੇ ਮਨ ਨੂੰ ਬਹੁਤ ਚੰਗਾ ਲਗਦਾ ਸੀ।

ਦੇਵ ਗੰਧਾਰਿ ਅਉ ਸੁਧ ਮਲਾਰ ਬਿਖੈ ਸੋਊ ਭਾਖਿ ਖਿਆਲ ਬਸਾਯੋ ॥
देव गंधारि अउ सुध मलार बिखै सोऊ भाखि खिआल बसायो ॥
ਦੇਵ ਗੰਧਾਰੀ ਅਤੇ ਸ਼ੁੱਧ ਮਲ੍ਹਾਰ ਵਿਚ ਓਹੀ ਖਿਆਲ ਕਹਿ ਕੇ ਵਸਾ ਦਿੱਤਾ।

ਰੀਝ ਰਹਿਯੋ ਪੁਰਿ ਮੰਡਲ ਅਉ ਸੁਰ ਮੰਡਲ ਪੈ ਜਿਨ ਹੂੰ ਸੁਨਿ ਪਾਯੋ ॥੬੫੬॥

रीझ रहियो पुरि मंडल अउ सुर मंडल पै जिन हूँ सुनि पायो ॥६५६॥

ਉਸ ਨੂੰ ਸੁਣ ਕੇ ਸ਼ਹਿਰ ਅਤੇ ਦੇਵ ਲੋਕ (ਦੇ ਵਾਸੀ) ਪ੍ਰਸੰਨ ਹੋ ਗਏ ॥੬੫੬॥

ਕਾਨ੍ਹ ਕਹਿਯੋ ਸਿਰ ਪੈ ਧਰ ਕੈ ਮਿਲਿ ਕੁੰਜਨ ਮੈ ਸੁਭ ਭਾਤਿ ਗਈ ਹੈ ॥

कान्रह कहियो सिर पै धर कै मिलि कुँजन मै सुभ भाति गई है ॥

ਸ੍ਰੀ ਕ੍ਰਿਸ਼ਨ ਦਾ ਕਿਹਾ ਸਿਰ ਉਤੇ ਧਰ ਕੇ (ਅਰਥਾਤ ਮੰਨ ਕੇ) ਸਾਰੀਆਂ (ਗੋਪੀਆਂ) ਮਿਲ ਕੇ ਚੰਗੇ ਢੰਗ ਨਾਲ ਕੁੰਜ ਗਲੀਆਂ ਵਿਚ ਗਈਆਂ।

ਕੰਜ ਮੁਖੀ ਤਨ ਕੰਚਨ ਸੇ ਸਭ ਰੂਪ ਬਿਖੈ ਮਨੋ ਮੈਨ ਮਈ ਹੈ ॥

कंज मुखी तन कंचन से सभ रूप बिखै मनो मैन मई है ॥

ਕਮਲ ਵਰਗੇ ਮੁਖ ਵਾਲੀਆਂ ਸੋਨੇ ਰੰਗੇ ਸ਼ਰੀਰ ਵਾਲੀਆਂ, ਸਾਰੀਆਂ ਹੀ ਮਾਨੋ ਰੂਪ ਵਜੋਂ ਕਾਮਦੇਵ ਬਣੀਆਂ ਹੋਈਆਂ ਹੋਣ।

ਖੇਲ ਬਿਖੈ ਰਸ ਕੀ ਸੋ ਤ੍ਰੀਯਾ ਸਭ ਸ੍ਯਾਮ ਕੇ ਆਗੇ ਹ੍ਵੈ ਐਸੇ ਧਈ ਹੈ ॥

खेल बिखै रस की सो त्रीया सभ स्याम के आगे ह्वै ऐसे धई है ॥

ਉਹ ਸਾਰੀਆਂ ਇਸਤਰੀਆਂ (ਗੋਪੀਆਂ) (ਪ੍ਰੇਮ) ਰਸ ਦੀ ਖੇਡ ਵਿਚ ਕ੍ਰਿਸ਼ਨ ਦੇ ਅਗੇ ਹੋ ਕੇ ਭਜੀਆਂ ਫਿਰਦੀਆਂ ਹਨ।

ਯੌ ਕਬਿ ਸ੍ਯਾਮ ਕਹੈ ਉਪਮਾ ਗਜ ਗਾਮਨਿ ਕਾਮਿਨ ਰੂਪ ਭਈ ਹੈ ॥੬੫੭॥

यौ कबि स्याम कहै उपमा गज गामनि कामिन रूप भई है ॥६५७॥

ਕਵੀ ਸ਼ਿਆਮ (ਉਨ੍ਹਾ ਦੀ) ਉਪਮਾ ਇਸ ਤਰ੍ਹਾ ਕਹਿੰਦੇ ਹਨ, (ਮਾਨੋ) ਉਹ ਗਜ ਗਾਮਨੀਆਂ (ਅਰਥਾਤ ਹਾਥੀ ਵਾਗ ਧੀਰੀ ਚਾਲ ਚਲਣ ਵਾਲੀਆਂ) ਚੰਚਲ ਗਤਿ ਵਾਲੀਆਂ ('ਕਾਮਿਨ') ਹੋ ਗਈਆਂ ਹੋਣ ॥੬੫੭॥

ਕਾਨ੍ਹ ਛੁਹਿਯੋ ਚਹੈ ਗ੍ਵਾਰਿਨ ਕੌ ਸੋਊ ਭਾਗ ਚਲੈ ਨਹੀ ਦੇਤ ਛੁਹਾਈ ॥

कान्रह छुहियो चहै ग्वारिन कौ सोऊ भाग चलै नही देत छुहाई ॥

ਕ੍ਰਿਸ਼ਨ (ਉਨ੍ਹਾ) ਗੋਪੀਆਂ ਨੂੰ ਛੋਹਣਾ ਚਾਹੁੰਦਾ ਹੈ, (ਪਰ) ਉਹ ਭਜ ਜਾਂਦੀਆਂ ਹਨ ਅਤੇ ਛੋਹਣ ਨਹੀਂ ਦਿੰਦੀਆਂ।

ਜਿਉ ਮ੍ਰਿਗਨੀ ਅਪਨੇ ਪਤਿ ਕੋ ਰਤਿ ਕੇਲ ਸਮੈ ਨਹੀ ਦੇਤ ਮਿਲਾਈ ॥

जिउ मृगनी अपने पति को रति केल समै नही देत मिलाई ॥

ਜਿਵੇਂ ਹਿਰਨੀ ਆਪਣੇ ਪਤੀ ਨੂੰ ਪ੍ਰੇਮ-ਕ੍ਰੀੜਾ ਵੇਲੇ ਨੇੜੇ ਨਹੀਂ ਲਗਣ ਦਿੰਦੀ।

ਕੁੰਜਨ ਭੀਤਰ ਤੀਰ ਨਦੀ ਬ੍ਰਿਖਭਾਨ ਸੁਤਾ ਸੁ ਫਿਰੈ ਤਹ ਧਾਈ ॥

कुँजन भीतर तीर नदी बृखभान सुता सु फिरै तह धाई ॥

ਨਦੀ ਦੇ ਕੰਢੇ ਕੁੰਜ ਗਲੀਆਂ ਅੰਦਰ ਰਾਧਾ ਭਜੀ ਫਿਰਦੀ ਹੈ।

ਠਉਰ ਤਹਾ ਕਬਿ ਸ੍ਯਾਮ ਕਹੈ ਇਹ ਭਾਤਿ ਸੋ ਸ੍ਯਾਮ ਜੂ ਖੇਲ ਮਚਾਈ ॥੬੫੮॥

ठउर तहा कबि स्याम कहै इह भाति सो स्याम जू खेल मचाई ॥६५८॥

ਕਵੀ ਸ਼ਿਆਮ ਕਹਿੰਦੇ ਹਨ, ਉਸ ਥਾ ਉਤੇ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾ ਦੀ ਖੇਡ ਮਚਾਈ ਹੋਈ ਹੈ ॥੬੫੮॥

ਰਾਤਿ ਕਰੀ ਛਠ ਮਾਸਨ ਕੀ ਅਤਿ ਉਜਲ ਪੈ ਸੋਊ ਅਰਧ ਅੰਧੇਰੀ ॥

राति करी छठ मासन की अति उजल पै सोऊ अरध अंधेरी ॥

(ਸ੍ਰੀ ਕ੍ਰਿਸ਼ਨ ਨੇ ਉਹ) ਰਾਤ ਛੇ ਮਹੀਨਿਆਂ ਦੀ ਕਰ ਦਿੱਤੀ, ਜਿਹੜੀ ਬਹੁਤ ਸਾਫ ਸੀ ਉਸ ਨੂੰ ਅਧੀ ਕੁ ਹਨ੍ਹੇਰੀ ਕਰ ਦਿੱਤਾ।

ਤਾਹੀ ਸਮੈ ਤਿਹ ਠਉਰ ਬਿਖੈ ਕਬਿ ਸ੍ਯਾਮ ਸਭੈ ਹਰਿ ਗ੍ਵਾਰਿਨ ਘੇਰੀ ॥

ताही समै तिह ठउर बिखै कबि स्याम सभै हरि ग्वारिन घेरी ॥

ਕਵੀ ਸ਼ਿਆਮ (ਕਹਿੰਦੇ ਹਨ) ਉਸ ਸਮੇਂ, ਉਸ ਸਥਾਨ ਉਤੇ ਕ੍ਰਿਸ਼ਨ ਨੇ ਗੋਪੀਆਂ ਨੂੰ ਘੇਰ ਲਿਆ।

ਨੈਨ ਕੀ ਕੋਰ ਕਟਾਛਨ ਪੇਖਤ ਝੂਮਿ ਗਿਰੀ ਇਕ ਹ੍ਵੈ ਗਈ ਚੇਰੀ ॥

नैन की कोर कटाछन पेखत झूमि गिरी इक ह्वै गई चेरी ॥

ਅੱਖਾ ਦੀਆਂ ਨੁਕਰਾ ਦੇ ਸੰਕੇਤਾ ਨਾਲ ਵੇਖਣ 'ਤੇ (ਉਹ) ਧਰਤੀ ਉਤੇ ਘੁੰਮੇਰੀ ਖਾ ਕੇ ਡਿਗ ਪਈਆਂ ਅਤੇ (ਕਈ) ਇਕ ਦਾਸੀਆਂ ਹੋ ਗਈਆਂ।

ਯੌ ਉਪਜੀ ਉਪਮਾ ਜੀਯ ਮੈ ਸਰ ਸੋ ਮ੍ਰਿਗਨੀ ਜਿਮ ਘਾਵਤ ਹੇਰੀ ॥੬੫੯॥

यौ उपजी उपमा जीय मै सर सो मृगनी जिम घावत हेरी ॥६५९॥

(ਕਵੀ ਦੇ) ਮਨ ਵਿਚ ਇਸ ਤਰ੍ਹਾ ਦੀ ਉਪਮਾ ਪੈਦਾ ਹੋਈ, ਜਿਵੇਂ ਅਹੇੜੀ ਦੇ ਤੀਰ ਨਾਲ ਘਾਇਲ ਹਿਰਨੀ ਹੁੰਦੀ ਹੈ ॥੬੫੯॥

ਫੇਰ ਉਠੈ ਉਠਤੇ ਹੀ ਭਗੈ ਜਦੁਰਾ ਕੌ ਨ ਗ੍ਵਾਰਿਨ ਦੇਤ ਮਿਲਾਈ ॥

फेर उठै उठते ही भगै जदुरा कौ न ग्वारिन देत मिलाई ॥

(ਉਹ) ਗੋਪੀ ਫਿਰ ਉਠਦੀ ਹੈ ਅਤੇ ਉਠਦਿਆਂ ਹੀ ਭਜ ਪੈਂਦੀ ਹੈ ਅਤੇ ਕ੍ਰਿਸ਼ਨ ਨੂੰ ਮਿਲਾਈ ਨਹੀਂ ਦਿੰਦੀ।

ਪਾਛੈ ਪਰੈ ਤਿਨ ਕੇ ਹਰਿ ਜੂ ਚੜਿ ਕੈ ਰਸ ਕੈ ਹਯ ਊਪਰ ਧਾਈ ॥

पाछै परै तिन के हरि जू चड़ि कै रस कै हय ऊपर धाई ॥

(ਪਰ) ਕ੍ਰਿਸ਼ਨ ਜੀ ਉਸ ਦੇ ਪਿਛੇ ਪੈ ਜਾਦੇ ਹਨ ਜੋ (ਪ੍ਰੇਮ) ਰਸ ਦੇ ਘੋੜੇ ਉਤੇ ਸਵਾਰ ਹੋ ਕੇ ਭਜੇ ਫਿਰਦੇ ਹਨ।

ਰਾਧੇ ਕੋ ਨੈਨਨ ਕੇ ਸਰ ਸੰਗ ਬਧੈ ਮਨੋ ਭਉਹ ਕਮਾਨ ਚੜਾਈ ॥

राधे को नैनन के सर संग बधै मनो भउह कमान चड़ाई ॥

ਰਾਧਾ ਨੂੰ (ਕ੍ਰਿਸ਼ਨ ਨੇ) ਨੈਣਾ ਦੇ ਬਾਣਾ ਨਾਲ ਵਿੰਨ੍ਹ ਦਿੱਤਾ ਹੈ, ਮਾਨੋ ਭੌਆਂ ਦੀ ਕਮਾਨ ਕਸੀ ਹੋਈ ਹੈ।

ਝੂਮਿ ਗਿਰੈ ਧਰਨੀ ਪਰ ਸੋ ਮ੍ਰਿਗਨੀ ਮ੍ਰਿਗਹਾ ਮਨੋ ਮਾਰਿ ਗਿਰਾਈ ॥੬੬੦॥

झूमि गिरै धरनी पर सो मृगनी मृगहा मनो मारि गिराई ॥६६०॥

ਉਹ ਧਰਤੀ ਉਤੇ ਘੁਮੇਰੀ ਖਾ ਕੇ ਇਸ ਤਰ੍ਹਾ ਡਿਗ ਪਈ, ਮਾਨੋ ਸ਼ਿਕਾਰੀ ਨੇ ਹਿਰਨੀ ਨੂੰ ਮਾਰ ਕੇ ਗਿਰਾ ਦਿੱਤਾ ਹੋਵੇ ॥੬੬੦॥

ਸੁਧਿ ਲੈ ਬ੍ਰਿਖਭਾਨੁ ਸੁਤਾ ਤਬ ਹੀ ਹਰਿ ਅਗ੍ਰਜ ਕੁੰਜਨ ਮੈ ਉਠਿ ਭਾਗੈ ॥

सुधि लै बृखभानु सुता तब ही हरि अग्रज कुँजन मै उठि भागै ॥

ਰਾਧਾ ਦੀ ਸੁਧ ਲੈ ਕੇ ਉਸ ਵੇਲੇ ਸ੍ਰੀ ਕ੍ਰਿਸ਼ਨ ਅਗੇ ਨੂੰ ਕੁੰਜ ਗਲੀਆਂ ਵਲ ਨੂੰ ਉਠ ਕੇ ਭਜ ਗਏ।

ਰਸ ਸੋ ਜਦੁਰਾਇ ਮਹਾ ਰਸੀਆ ਤਬ ਹੀ ਤਿਹ ਕੇ ਪਿਛੁਆਨ ਸੋ ਲਾਗੈ ॥

रस सो जदुराइ महा रसीआ तब ही तिह के पिछूआन सो लागै ॥

(ਪ੍ਰੇਮ) ਰਸ ਵਿਚ ਸ੍ਰੀ ਕ੍ਰਿਸ਼ਨ ਮਹਾਨ ਰਸੀਆ ਹੈ, ਉਹ ਤਦੋਂ ਹੀ ਉਸ ਦੇ ਪਿਛੇ ਪਿਛੇ ਲਗ ਤੁਰਿਆ।

ਮੋਛ ਲਹੈ ਨਰ ਸੋ ਛਿਨ ਮੈ ਹਰਿ ਕੇ ਇਹ ਕਉਤੁਕ ਜੋ ਅਨੁਰਾਗੈ ॥

मोछ लहै नर सो छिन मै हरि के इह कउतुक जो अनुरागै ॥

ਉਹ ਮਨੁੱਖ ਛਿਣ ਵਿਚ ਮੋਕਸ਼ ਪ੍ਰਾਪਤ ਕਰ ਲੈਂਦਾ ਹੈ, ਜੋ ਸ੍ਰੀ ਕ੍ਰਿਸ਼ਨ ਦੇ ਇਨ੍ਹਾ ਕੌਤਕਾ ਦਾ ਪ੍ਰੇਮੀ ਹੈ।

ਯੌ ਉਪਜੈ ਉਪਮਾ ਮਨ ਮੈ ਮ੍ਰਿਗਨੀ ਜਿਮ ਘਾਇਲ ਸ੍ਵਾਰ ਕੇ ਆਗੈ ॥੬੬੧॥

यौ उपजै उपमा मन मै मृगनी जिम घाइल स्वार के आगै ॥६६१॥

(ਕਵੀ ਦੇ) ਮਨ ਵਿਚ ਇਸ ਤਰ੍ਹਾ ਉਪਮਾ ਪੈਦਾ ਹੋਈ ਜਿਵੇਂ ਘਾਇਲ ਹਿਰਨੀ ਸਵਾਰ ਦੇ ਅਗੇ ਅਗੇ ਭਜੀ ਜਾਦੀ ਹੈ ॥੬੬੧॥

ਅਤਿ ਭਾਗਤ ਕੁੰਜ ਗਲੀਨ ਬਿਖੈ ਬ੍ਰਿਖਭਾਨੁ ਸੁਤਾ ਕੋ ਗਹੇ ਹਰਿ ਐਸੇ ॥

अति भागत कुँज गलीन बिखै बृखभानु सुता को गहे हरि ऐसे ॥

ਕੁੰਜ ਗਲੀਆਂ ਵਿਚ ਬਹੁਤ ਭਜਦੀ ਹੋਈ ਰਾਧਾ ਨੂੰ ਸ੍ਰੀ ਕ੍ਰਿਸ਼ਨ ਇਸ ਤਰ੍ਹਾ ਪਕੜਨਾ ਚਾਹੁੰਦਾ ਹੈ।

ਕੈਧੌ ਧਵਾਇ ਧਵਾਇ ਮਹਾ ਜਮੁਨਾ ਤਟਿ ਹਾਰਤ ਮਾਨਕ ਜੈਸੇ ॥

कैधौ धवाइ धवाइ महा जमुना तटि हारत मानक जैसे ॥

ਜਾ ਜਮਨਾ ਨਦੀ ਦੇ ਵਡੇ (ਲੰਮੇ) ਕੰਢੇ ਉਤੇ ਭਜਾ ਭਜਾ ਕੇ (ਜਿਵੇਂ ਕੋਈ) ਹਾਰ ਮੰਨਵਾਉਂਦਾ ਹੈ।

ਪੈ ਚੜਿ ਕੈ ਰਸ ਹੈ ਮਨ ਨੈਨਨ ਭਉਹ ਤਨਾਇ ਕੈ ਮਾਰਤ ਲੈਸੇ ॥

पै चड़ि कै रस है मन नैनन भउह तनाइ कै मारत लैसे ॥

ਜਾ (ਪ੍ਰੇਮ) ਰਸ ਦੇ ਮਨ ਰੂਪ ਘੋੜੇ ਉਤੇ ਚੜ੍ਹ ਕੇ ਭੌਆਂ ਰੂਪ ਕਮਾਨ ਨੂੰ ਕਸ ਕੇ ਨੈਣਾ ਦੇ ਤੀਰਾ ਨਾਲ ਮਾਰ ਲੈਂਦਾ ਹੈ।

ਯੌ ਉਪਜੀ ਉਪਮਾ ਜਿਮ ਸ੍ਵਾਰ ਮਨੋ ਜਿਤ ਲੇਤ ਮ੍ਰਿਗੀ ਕਹੁ ਜੈਸੇ ॥੬੬੨॥

यौ उपजी उपमा जिम स्वार मनो जित लेत मृगी कहु जैसे ॥६६२॥

(ਕਵੀ ਦੇ ਮਨ ਵਿਚ) ਇਸ ਤਰ੍ਹਾ ਦੀ ਉਪਮਾ ਪੈਦਾ ਹੋਈ, ਜਿਵੇਂ ਸਵਾਰ (ਭਜਾ ਭਜਾ ਕੇ) ਹਿਰਨੀ ਨੂੰ ਮਾਨੋ ਜਿਤ ਲੈਂਦਾ ਹੋਵੇ ॥੬੬੨॥

ਗਹਿ ਕੈ ਬ੍ਰਿਖਭਾਨੁ ਸੁਤਾ ਜਦੁਰਾਇ ਜੂ ਬੋਲਤ ਤਾ ਸੰਗਿ ਅੰਮ੍ਰਿਤ ਬਾਨੀ ॥

गहि कै बृखभानु सुता जदुराइ जू बोलत ता संगि अंमृत बानी ॥

ਰਾਧਾ ਨੂੰ ਪਕੜ ਕੇ ਕ੍ਰਿਸ਼ਨ ਜੀ ਉਸ ਨਾਲ ਅੰਮ੍ਰਿਤ ਵਰਗੇ ਮਿਠੇ ਬਚਨ ਬੋਲਦੇ ਹਨ,

ਭਾਗਤ ਕਾਹੇ ਕੇ ਹੇਤ ਸੁਨੋ ਹਮ ਹੂੰ ਤੇ ਤੂੰ ਕਿਉ ਸੁਨਿ ਗ੍ਵਾਰਿਨ ਰਾਨੀ ॥

भागत काहे के हेत सुनो हम हूँ ते तूँ किउ सुनि ग्वारिन रानी ॥

ਹੇ ਗੋਪੀਆਂ ਦੀ ਰਾਣੀ! ਸੁਣ, ਤੂੰ ਮੇਰੇ ਕੋਲੋਂ ਕਿਸ ਲਈ ਭਜਦੀ ਹੈਂ।

ਕੰਜਮੁਖੀ ਤਨ ਕੰਚਨ ਸੋ ਹਮ ਹ੍ਵੈ ਮਨ ਕੀ ਸਭ ਬਾਤ ਪਛਾਨੀ ॥

कंजमुखी तन कंचन सो हम ह्वै मन की सभ बात पछानी ॥

ਹੇ ਕਮਲ ਮੁਖ ਵਾਲੀਏ! ਹੇ ਸੋਨੇ ਵਰਗੇ ਸ਼ਰੀਰ ਵਾਲੀਏ! ਮੈਂ ਤੇਰੇ ਮਨ ਦੀ ਸਾਰੀ ਗੱਲ ਨੂੰ ਭਾਪ ਲਿਆ ਹੈ।

ਸ੍ਯਾਮ ਕੇ ਪ੍ਰੇਮ ਛਕੀ ਮਨਿ ਸੁੰਦਰਿ ਹ੍ਵੈ ਬਨਿ ਖੋਜਤ ਸ੍ਯਾਮ ਦਿਵਾਨੀ ॥੬੬੩॥

स्याम के प्रेम छकी मनि सुँदरि ह्वै बनि खोजत स्याम दिवानी ॥६६३॥

ਸ੍ਰੀ ਕ੍ਰਿਸ਼ਨ ਦੇ ਪ੍ਰੇਮ ਵਿਚ ਮਸਤ ਹੋਈ ਸੁੰਦਰ ਮਨ ਵਾਲੀ (ਰਾਧਾ) ਬੌਰੀ ਹੋਈ ਬਨ ਵਿਚ ਕ੍ਰਿਸ਼ਨ ਨੂੰ ਲਭ ਰਹੀ ਹੈ ॥੬੬੩॥

ਬ੍ਰਿਖਭਾਨ ਸੁਤਾ ਪਿਖਿ ਗ੍ਵਾਰਿਨ ਕੋ ਨਿਹੁਰਾਇ ਕੈ ਨੀਚੇ ਰਹੀ ਅਖੀਆ ॥

बृखभान सुता पिखि ग्वारिन को निहुराइ कै नीचे रही अखीआ ॥

ਰਾਧਾ (ਹੋਰਨਾ) ਗੋਪੀਆਂ ਨੂੰ (ਨੇੜੇ ਆਇਆ) ਵੇਖ ਕੇ ਝੁਕ ਗਈ ਅਤੇ ਅੱਖੀਆਂ ਨੀਵੀਆਂ ਕਰ ਲਈਆਂ।

ਮਨੋ ਯਾ ਮ੍ਰਿਗ ਭਾ ਸਭ ਛੀਨ ਲਈ ਕਿ ਮਨੋ ਇਹ ਕੰਜਨ ਕੀ ਪਖੀਆ ॥

मनो या मृग भा सभ छीन लई कि मनो इह कंजन की पखीआ ॥

(ਉਸ ਵੇਲੇ ਅੱਖਾ ਉਦਾਸ ਲਗਦੀਆਂ ਸਨ) ਮਾਨੋ ਇਨ੍ਹਾ ਦੀ ਸਾਰੀ ਜੋਤਿ ਹਿਰਨ (ਅਰਥਾਤ ਕ੍ਰਿਸ਼ਨ) ਨੇ ਖੋਹ ਲਈ ਹੋਵੇ ਜਾ ਮਾਨੋ ਇਹ ਕਮਲ ਦੀਆਂ ਪੰਖੜੀਆਂ ਹੋਣ।

ਸਮ ਅੰਮ੍ਰਿਤ ਕੀ ਹਸਿ ਕੈ ਤ੍ਰੀਯਾ ਯੌ ਬਤੀਯਾ ਹਰਿ ਕੇ ਸੰਗ ਹੈ ਅਖੀਆ ॥

सम अंमृत की हसि कै त्रीया यौ बतीया हरि के संग है अखीआ ॥

ਇਸਤਰੀ (ਰਾਧਾ) ਨੇ ਹਸ ਕੇ ਸ੍ਰੀ ਕ੍ਰਿਸ਼ਨ ਨਾਲ ਅੰਮ੍ਰਿਤ ਵਰਗੀ ਗੱਲ ਕੀਤੀ।

ਹਰਿ ਛਾਡਿ ਦੈ ਮੋਹਿ ਕਹਿਯੋ ਹਮ ਕੌ ਸੁ ਨਿਹਾਰਤ ਹੈ ਸਭ ਹੀ ਸਖੀਆ ॥੬੬੪॥

हरि छाडि दै मोहि कहियो हम कौ सु निहारत है सभ ही सखीआ ॥६६४॥

ਕਹਿਣ ਲਗੀ, ਹੇ ਕ੍ਰਿਸ਼ਨ! ਮੈਨੂੰ ਛਡ ਦੇ, ਸਾਨੂੰ ਸਾਰੀਆਂ ਸਖੀਆਂ ਵੇਖ ਰਹੀਆਂ ਹਨ ॥੬੬੪॥

ਸੁਨ ਕੈ ਹਰਿ ਗ੍ਵਾਰਿਨ ਕੀ ਬਤੀਯਾ ਇਹ ਭਾਤਿ ਕਹਿਯੋ ਨਹੀ ਛੋਰਤ ਤੋ ਕੌ ॥

सुन कै हरि ग्वारिन की बतीया इह भाति कहियो नही छोरत तो कौ ॥

ਕ੍ਰਿਸ਼ਨ ਨੇ ਗੋਪੀ (ਰਾਧਾ) ਦੀ ਗੱਲ ਸੁਣ ਕੇ ਇਸ ਤਰ੍ਹਾ ਕਿਹਾ, ਤੈਨੂੰ ਨਹੀਂ ਛਡਦਾ।

ਦੇਖਤ ਹੈ ਤੋ ਕਹਾ ਭਯੋ ਗ੍ਵਾਰਿਨ ਪੈ ਇਨ ਤੇ ਕਛੂ ਸੰਕ ਨ ਮੋ ਕੌ ॥

देखत है तो कहा भयो ग्वारिन पै इन ते कछू संक न मो कौ ॥

ਜੇ ਗੋਪੀਆਂ (ਸਾਨੂੰ) ਵੇਖਦੀਆਂ ਹਨ, ਤਾ ਕੀ ਹੋਇਆ, ਮੈਨੂੰ ਇਨ੍ਹਾ ਦਾ ਕੁਝ ਡਰ ਨਹੀਂ ਹੈ।

ਅਉ ਹਮਰੀ ਰਸ ਖੇਲਨ ਕੀ ਇਹ ਠਉਰ ਬਿਖੈ ਕੀ ਨਹੀ ਸੁਧਿ ਲੋਕੋ ॥

अउ हमरी रस खेलन की इह ठउर बिखै की नही सुधि लोको ॥

ਹੋਰ ਸਾਡੇ ਖੇਡਣ ਦੀ ਜੋ ਇਹ ਥਾ ਹੈ, ਇਸ ਦੀ ਲੋਕਾ ਨੂੰ ਕੁਝ ਵੀ ਖ਼ਬਰ ਨਹੀਂ ਹੈ।

ਕਾਹੇ ਕਉ ਮੋ ਸੋ ਬਿਬਾਦ ਕਰੈ ਸੁ ਡਰੈ ਇਨ ਤੇ ਬਿਨ ਹੀ ਸੁ ਤੂ ਕੋ ਕੌ ॥੬੬੫॥

काहे कउ मो सो बिबाद करै सु डरै इन ते बिन ही सु तू को कौ ॥६६५॥

ਮੇਰੇ ਨਾਲ ਕਿਉਂ ਤਕਰਾਰ ਕਰਦੀ ਹੈਂ, ਤੇਰੇ ਬਿਨਾ ਇਨ੍ਹਾ ਤੋਂ ਹੋਰ ਕੌਣ ਡਰਦਾ ਹੈ? ॥੬੬੫॥

ਸੁਨਿ ਕੈ ਜਦੁਰਾਇ ਕੀ ਬਾਤ ਤ੍ਰੀਯਾ ਬਤੀਆ ਹਰਿ ਕੇ ਇਮ ਸੰਗਿ ਉਚਾਰੀ ॥

सुनि कै जदुराइ की बात त्रीया बतीआ हरि के इम संगि उचारी ॥

ਸ੍ਰੀ ਕ੍ਰਿਸ਼ਨ ਦੀ ਗੱਲ ਸੁਣ ਕੇ ਇਸਤਰੀ (ਰਾਧਾ) ਨੇ ਕ੍ਰਿਸ਼ਨ ਨਾਲ ਇਸ ਤਰ੍ਹਾ ਗੱਲ ਕੀਤੀ।

ਚਾਦਨੀ ਰਾਤਿ ਰਹੀ ਛਕਿ ਕੈ ਦਿਜੀਯੈ ਹਰਿ ਹੋਵਨ ਰੈਨ ਅੰਧਯਾਰੀ ॥

चादनी राति रही छकि कै दिजीयै हरि होवन रैन अंधयारी ॥

ਹੇ ਕ੍ਰਿਸ਼ਨ! ਚਾਦਨੀ ਰਾਤ ਛਟਕੀ ਹੋਈ ਹੈ, ਇਸ ਨੂੰ ਹਨੇਰੀ ਹੋਣ ਦਿਓ।

ਸੁਨ ਕੈ ਹਮਹੂੰ ਤੁਮਰੀ ਬਤੀਯਾ ਅਪਨੇ ਮਨ ਮੈ ਇਹ ਭਾਤਿ ਬਿਚਾਰੀ ॥

सुन कै हमहूँ तुमरी बतीया अपने मन मै इह भाति बिचारी ॥

ਤੇਰੀਆਂ ਗੱਲਾ ਸੁਣ ਕੇ ਮੈਂ ਮਨ ਵਿਚ ਇਸ ਤਰ੍ਹਾ ਵਿਚਾਰ ਕੀਤਾ ਹੈ।

ਸੰਕ ਕਰੋ ਨਹੀ ਗ੍ਵਾਰਿਨ ਕੀ ਸੁ ਮਨੋ ਤੁਮ ਲਾਜ ਬਿਦਾ ਕਰਿ ਡਾਰੀ ॥੬੬੬॥

संक करो नही ग्वारिन की सु मनो तुम लाज बिदा करि डारी ॥६६६॥

(ਤੂੰ) ਗੋਪੀਆਂ ਕੋਲੋਂ (ਜ਼ਰਾ) ਸੰਗ ਨਹੀਂ ਕਰਦਾ, (ਇੰਜ ਲਗਦਾ ਹੈ) ਮਾਨੋ ਤੂੰ ਲਾਜ ਨੂੰ ਵਿਦਾ ਕਰ ਦਿੱਤਾ ਹੋਵੇ ॥੬੬੬॥

ਭਾਖਤ ਹੋ ਬਤੀਯਾ ਹਮ ਸੋ ਹਸਿ ਕੈ ਹਰਿ ਕੈ ਅਤਿ ਹੀ ਹਿਤ ਭਾਰੋ ॥

भाखत हो बतीया हम सो हसि कै हरि कै अति ही हित भारो ॥

ਹੇ ਕ੍ਰਿਸ਼ਨ! (ਤੂੰ) ਮੇਰੇ ਨਾਲ ਹਸ ਕੇ (ਇਵੇਂ) ਗੱਲਾ ਹੀ ਕਰਦਾ ਹੈਂ, ਜਾ (ਸਚਮੁਚ) ਬਹੁਤ ਪ੍ਰੇਮ ਕਰਦਾ ਹੈਂ।

ਮੁਸਕਾਤ ਹੈ ਗ੍ਵਾਰਿਨ ਹੇਰਿ ਉਤੈ ਪਿਖਿ ਕੈ ਹਮਰੋ ਇਹ ਕਉਤੁਕ ਸਾਰੋ ॥

मुसकात है ग्वारिन हेरि उतै पिखि कै हमरो इह कउतुक सारो ॥

ਸਾਡੇ ਇਸ ਸਾਰੇ ਕੌਤਕ ਨੂੰ ਵੇਖ ਕੇ ਉਧਰ ਗੋਪੀਆਂ ਹਸ ਰਹੀਆਂ ਹਨ।

ਛੋਰ ਦੈ ਕਾਨ੍ਹ ਕਹਿਯੋ ਹਮ ਕੋ ਅਪਨੇ ਮਨ ਬੁਧਿ ਅਕਾਮ ਕੀ ਧਾਰੋ ॥

छोर दै कान्रह कहियो हम को अपने मन बुधि अकाम की धारो ॥

ਹੇ ਕ੍ਰਿਸ਼ਨ! (ਮੈਂ) ਕਹਿੰਦੀ ਹਾ, ਮੈਨੂੰ ਛਡ ਦੇ ਅਤੇ ਆਪਣੇ ਮਨ ਵਿਚ ਕਾਮ-ਰਹਿਤ ਬੁੱਧੀ ਨੂੰ ਧਾਰਨ ਕਰ।

ਤਾਹੀ ਤੇ ਤੋ ਸੰਗਿ ਮੈ ਸੋ ਕਹੋ ਜਦੁਰਾਇ ਘਨੀ ਤੁਮ ਸੰਕ ਬਿਚਾਰੋ ॥੬੬੭॥

ताही ते तो संगि मै सो कहो जदुराइ घनी तुम संक बिचारो ॥६६७॥

ਇਸ ਲਈ ਹੇ ਕ੍ਰਿਸ਼ਨ! ਮੈਂ ਤੈਨੂੰ ਕਹਿੰਦੀ ਹਾ ਕਿ ਤੁਸੀਂ ਬਹੁਤ ਅਧਿਕ ਲਾਜ ਨੂੰ ਮੰਨੋ ॥੬੬੭॥

ਭੂਖ ਲਗੇ ਸੁਨੀਐ ਸਜਨੀ ਲਗਰਾ ਕਹੂੰ ਛੋਰਤ ਜਾਤ ਬਗੀ ਕੋ ॥

भूख लगे सुनीऐ सजनी लगरा कहूँ छोरत जात बगी को ॥

(ਕ੍ਰਿਸ਼ਨ ਨੇ ਕਿਹਾ) ਹੇ ਸਜਨੀ! (ਕਦੇ) ਸੁਣਿਆ ਹੈ ਕਿ ਭੁਖ ਲਗਣ ਤੇ ਕਿਸੇ ਸ਼ਿਕਾਰੀ ਪੰਛੀ ('ਲਗਰਾ') ਨੇ ਬਗਲੀ ਨੂੰ ਛਡ ਦਿੱਤਾ ਹੋਵੇ।

ਤਾਤ ਕੀ ਸ੍ਯਾਮ ਸੁਨੀ ਤੈ ਕਥਾ ਬਿਰਹੀ ਨਹਿ ਛੋਰਤ ਪ੍ਰੀਤਿ ਲਗੀ ਕੋ ॥

तात की स्याम सुनी तै कथा बिरही नहि छोरत प्रीति लगी को ॥

(ਕਵੀ) ਸ਼ਿਆਮ (ਕਹਿੰਦੇ ਹਨ) ਤੂੰ ਬ੍ਰਹਮਾ ('ਤਾਤ') ਦੀ ਕਥਾ ਸੁਣੀ ਹੋਵੇਗੀ ਕਿ ਵਿਯੋਗੀ (ਪ੍ਰੇਮੀ) ਲਗੀ ਹੋਈ ਪ੍ਰੀਤ ਨੂੰ ਛਡਦਾ ਨਹੀਂ ਹੈ।

ਛੋਰਤ ਹੈ ਸੁ ਨਹੀ ਕੁਟਵਾਰ ਕਿਧੌ ਗਹਿ ਕੈ ਪੁਰ ਹੂੰ ਕੀ ਠਗੀ ਕੋ ॥

छोरत है सु नही कुटवार किधौ गहि कै पुर हूँ की ठगी को ॥

ਜਾ ਕੋਤਵਾਲ ਨਗਰ ਦੇ ਠਗ ਨੂੰ ਪਕੜ ਕੇ ਛਡਦਾ ਨਹੀਂ ਹੈ।

ਤਾ ਤੇ ਨ ਛੋਰਤ ਹਉ ਤੁਮ ਕੌ ਕਿ ਸੁਨਿਯੋ ਕਹੂੰ ਛੋਰਤ ਸਿੰਘ ਮ੍ਰਿਗੀ ਕੋ ॥੬੬੮॥

ता ते न छोरत हउ तुम कौ कि सुनियो कहूँ छोरत सिंघ मृगी को ॥६६८॥

ਇਸ ਲਈ ਮੈਂ ਤੈਨੂੰ ਨਹੀਂ ਛਡਦਾ, ਕੀ (ਤੂੰ) ਸੁਣਿਆ ਹੈ ਕਿ ਸ਼ੇਰ ਹਿਰਨੀ (ਨੂੰ ਪਕੜ ਕੇ ਫਿਰ) ਛਡ ਦਿੰਦਾ ਹੈ ॥੬੬੮॥

ਕਹੀ ਬਤੀਯਾ ਇਹ ਬਾਲ ਕੇ ਸੰਗ ਜੁ ਥੀ ਅਤਿ ਜੋਬਨ ਕੇ ਰਸ ਭੀਨੀ ॥

कही बतीया इह बाल के संग जु थी अति जोबन के रस भीनी ॥

ਇਹ ਗੱਲਾ (ਸ੍ਰੀ ਕ੍ਰਿਸ਼ਨ ਨੇ) ਉਸ ਇਸਤਰੀ (ਰਾਧਾ) ਨੂੰ ਕਹੀਆਂ ਜੋ ਅਤਿ ਅਧਿਕ ਜੋਬਨ ਦੇ ਰਸ ਵਿਚ ਭਿਜੀ ਹੋਈ ਸੀ।

ਚੰਦ੍ਰਭਗਾ ਅਰੁ ਗ੍ਵਾਰਿਨ ਤੇ ਅਤਿ ਰੂਪ ਕੇ ਬੀਚ ਹੁਤੀ ਜੁ ਨਵੀਨੀ ॥

चंद्रभगा अरु ग्वारिन ते अति रूप के बीच हुती जु नवीनी ॥

ਜੋ ਚੰਦ੍ਰਭਗਾ ਅਤੇ ਹੋਰ ਗੋਪੀਆਂ ਤੋਂ ਰੂਪ ਵਿਚ ਬਹੁਤ ਜ਼ਿਆਦਾ ਨਵੀਨ ਸੀ।

ਜਿਉ ਮ੍ਰਿਗਰਾਜ ਮ੍ਰਿਗੀ ਕੋ ਗਹੈ ਕਬਿ ਨੈ ਉਪਮਾ ਬਿਧਿ ਯਾ ਲਖਿ ਲੀਨੀ ॥

जिउ मृगराज मृगी को गहै कबि नै उपमा बिधि या लखि लीनी ॥

ਕਵੀ (ਸ਼ਿਆਮ) ਨੇ (ਉਸ ਵੇਲੇ) ਦੀ ਉਪਮਾ ਇਸ ਤਰ੍ਹਾ ਸਮਝ ਲਈ, ਜਿਵੇਂ ਸ਼ੇਰ ਹਿਰਨੀ ਨੂੰ ਪਕੜ ਲੈਂਦਾ ਹੈ

ਕਾਨ੍ਹ ਤਬੈ ਕਰਵਾ ਗਹ ਕੈ ਅਪਨੇ ਬਲ ਸੰਗਿ ਸੋਊ ਬਸਿ ਕੀਨੀ ॥੬੬੯॥

कान्रह तबै करवा गह कै अपने बल संगि सोऊ बसि कीनी ॥६६९॥

(ਉਸੇ ਤਰ੍ਹਾ) ਕ੍ਰਿਸ਼ਨ ਨੇ ਉਸੇ ਵੇਲੇ (ਉਸ ਨੂੰ) ਕਲਾਵੇ ਵਿਚ ਲੈ ਲਿਆ ਅਤੇ ਆਪਣੇ ਬਲ ਨਾਲ ਉਸ ਨੂੰ ਕਾਬੂ ਕਰ ਲਿਆ ॥੬੬੯॥

ਕਰਿ ਕੈ ਬਸਿ ਵਾ ਸੰਗਿ ਐਸੇ ਕਹੀ ਕਬਿ ਸ੍ਯਾਮ ਕਹੈ ਜਦੁਰਾਇ ਕਹਾਨੀ ॥

करि कै बसि वा संगि ऐसे कही कबि स्याम कहै जदुराइ कहानी ॥

ਕਵੀ ਸ਼ਿਆਮ ਕ੍ਰਿਸ਼ਨ ਦੀ ਕਹਾਣੀ ਕਹਿੰਦੇ ਹਨ, ਉਸ ਨੂੰ (ਆਪਣੇ) ਵਸ ਵਿਚ ਕਰ ਕੇ (ਕ੍ਰਿਸ਼ਨ ਨੇ) ਉਸ ਨਾਲ ਇਸ ਤਰ੍ਹਾ ਬੋਲ ਸਾਝੇ ਕੀਤੇ ਹਨ।

ਪੈ ਰਸ ਰੀਤਹਿ ਕੀ ਅਤਿ ਹੀ ਜੁ ਹੁਤੀ ਸਮ ਮਾਨਹੁ ਅੰਮ੍ਰਿਤ ਬਾਨੀ ॥

पै रस रीतहि की अति ही जु हुती सम मानहु अंमृत बानी ॥

ਪਰ (ਉਹ) ਬੋਲ (ਪ੍ਰੇਮ) ਰਸ ਦੀ ਰੀਤ ਅਨੁਸਾਰ ਮਾਨੋ ਅੰਮ੍ਰਿਤਮਈ ਹੋਣ।

ਤੇਰੋ ਕਹਾ ਬਿਗਰੈ ਬ੍ਰਿਜ ਨਾਰਿ ਕਹਿਯੋ ਇਹ ਭਾਤਿ ਸ੍ਯਾਮ ਗੁਮਾਨੀ ॥

तेरो कहा बिगरै बृज नारि कहियो इह भाति स्याम गुमानी ॥

ਹੇ ਬ੍ਰਜ ਦੀ ਇਸਤਰੀ (ਰਾਧਾ!) ਤੇਰਾ ਕੀ ਵਿਗੜਦਾ ਹੈ, ਅਭਿਮਾਨੀ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾ ਕਿਹਾ,

ਅਉਰ ਸਭੈ ਤ੍ਰੀਯ ਚੇਰਿਨ ਹੈ ਬ੍ਰਿਖਭਾਨ ਸੁਤਾ ਤਿਨ ਮੈ ਤੂ ਰਾਨੀ ॥੬੭੦॥

अउर सभै त्रीय चेरिन है बृखभान सुता तिन मै तू रानी ॥६७०॥

ਹੇ ਰਾਧਾ! ਹੋਰ ਸਾਰੀਆਂ ਇਸਤਰੀਆਂ (ਗੋਪੀਆਂ) ਤੇਰੀਆਂ ਦਾਸੀਆਂ ਹਨ ਅਤੇ ਉਨ੍ਹਾ ਵਿਚ ਤੂੰ ਰਾਣੀ ਹੈਂ ॥੬੭੦॥

ਜਹਾ ਚੰਦ ਕੀ ਚਾਦਨੀ ਛਾਜਤ ਹੈ ਜਹਾ ਪਾਤ ਚੰਬੇਲੀ ਕੇ ਸੇਜ ਡਹੀ ਹੈ ॥

जहा चंद की चादनी छाजत है जहा पात चंबेली के सेज डही है ॥
ਜਿਥੇ ਚੰਦ ਦੀ ਚਾਨਣੀ ਪਸਰੀ ਹੋਈ ਹੈ ਅਤੇ ਜਿਥੇ ਚੰਬੇਲੀ ਦੇ ਪੱਤਰਾ ਦੀ ਸੇਜ ਵਿਛੀ ਹੈ।

ਸੇਤ ਜਹਾ ਗੁਲ ਰਾਜਤ ਹੈ ਜਿਹ ਕੇ ਜਮੁਨਾ ਢਿਗ ਆਇ ਬਹੀ ਹੈ ॥
सेत जहा गुल राजत है जिह के जमुना ढिग आइ बही है ॥
ਜਿਥੇ ਸਫ਼ੈਦ ਫੁਲ ਸ਼ੋਭਾ ਪਾ ਰਹੇ ਹਨ ਅਤੇ ਜਿਥੇ ਨੇੜੇ ਹੀ ਜਮਨਾ ਵਗ ਰਹੀ ਹੈ।

ਤਾਹੀ ਸਮੈ ਹਰਿ ਰਾਧੇ ਗ੍ਰਸੀ ਉਪਮਾ ਤਿਹ ਕੀ ਕਬਿ ਸ੍ਯਾਮ ਕਹੀ ਹੈ ॥
ताही समै हरि राधे ग्रसी उपमा तिह की कबि स्याम कही है ॥
ਉਸ ਵੇਲੇ ਸ੍ਰੀ ਕ੍ਰਿਸ਼ਨ ਨੇ ਰਾਧਾ ਨੂੰ ਕਲਾਵੇ ਵਿਚ ਲੈ ਲਿਆ। ਉਸ ਦੀ ਉਪਮਾ ਕਵੀ ਸ਼ਿਆਮ ਨੇ ਇਸ ਤਰ੍ਹਾ ਕਹੀ ਹੈ।

ਸੇਤ ਤ੍ਰੀਯਾ ਤਨ ਸ੍ਯਾਮ ਹਰੀ ਮਨੋ ਸੋਮ ਕਲਾ ਇਹ ਰਾਹੁ ਗਹੀ ਹੈ ॥੬੭੧॥
सेत त्रीया तन स्याम हरी मनो सोम कला इह राहु गही है ॥६७१॥
ਇਸਤਰੀ (ਰਾਧਾ) ਗੋਰੀ ਹੈ ਅਤੇ ਕਾਲੇ ਸ਼ਰੀਰ ਵਾਲਾ ਕ੍ਰਿਸ਼ਨ ਹੈ, ਮਾਨੋ ਚੰਦ੍ਰਮਾ ਦੀ ਕਲਾ ਨੂੰ ਰਾਹੂ ਨੇ ਗ੍ਰਸ ਲਿਆ ਹੋਵੇ ॥੬੭੧॥

ਤਿਹ ਕੋ ਹਰਿ ਜੂ ਫਿਰਿ ਛੋਰਿ ਦਯੋ ਸੋਊ ਕੁੰਜ ਗਲੀ ਕੇ ਬਿਖੈ ਬਨ ਮੈ ॥
तिह को हरि जू फिरि छोरि दयो सोऊ कुँज गली के बिखै बन मै ॥
ਉਸ ਨੂੰ ਸ੍ਰੀ ਕ੍ਰਿਸ਼ਨ ਨੇ ਫਿਰ ਬਨ ਦੀਆਂ ਕੁੰਜ ਗਲੀਆਂ ਵਿਚ ਛਡ ਦਿੱਤਾ।

ਫਿਰਿ ਗ੍ਵਾਰਿਨ ਮੈ ਸੋਊ ਜਾਇ ਮਿਲੀ ਅਤਿ ਆਨੰਦ ਕੈ ਅਪੁਨੇ ਤਨ ਮੈ ॥
फिरि ग्वारिन मै सोऊ जाइ मिली अति आनंद कै अपुने तन मै ॥
ਆਪਣੇ ਤਨ ਵਿਚ ਬਹੁਤ ਆਨੰਦ ਮਾਣ ਕੇ ਉਹ ਫਿਰ ਜਾ ਕੇ ਗੋਪੀਆਂ ਵਿਚ ਮਿਲ ਗਈ।

ਅਤਿ ਤਾ ਛਬਿ ਕੀ ਉਪਮਾ ਹੈ ਕਹੀ ਉਪਜੀ ਜੁ ਕੋਊ ਕਬਿ ਕੈ ਮਨ ਮੈ ॥
अति ता छबि की उपमा है कही उपजी जु कोऊ कबि कै मन मै ॥
ਉਸ ਵੇਲੇ ਦੀ ਛਬੀ ਦੀ ਉਪਮਾ ਜੋ ਕਵੀ ਦੇ ਮਨ ਵਿਚ ਪੈਦਾ ਹੋਈ, ਉਹ ਇਸ ਤਰ੍ਹਾ ਕਹੀ ਹੈ।

ਮਨੋ ਕੇਹਰਿ ਤੇ ਛੁਟਵਾਇ ਮਿਲੀ ਮ੍ਰਿਗਨੀ ਕੋ ਮਨੋ ਮ੍ਰਿਗੀਯਾ ਬਨ ਮੈ ॥੬੭੨॥
मनो केहरि ते छुटवाइ मिली मृगनी को मनो मृगीया बन मै ॥६७२॥

ਮਾਨੋ ਸ਼ੇਰ ਕੋਲੋਂ ਛੁੜਵਾ ਕੇ ਹਿਰਨੀ ਬਨ ਵਿਚ ਜਾ ਕੇ ਹਿਰਨਾ ਦੀ ਟੋਲੀ ਵਿਚ ਮਿਲ ਗਈ ਹੋਵੇ ॥੬੭੨॥

ਫਿਰਿ ਜਾਇ ਕੈ ਗ੍ਵਾਰਿਨ ਮੈ ਹਰਿ ਜੂ ਅਤਿ ਹੀ ਇਕ ਸੁੰਦਰ ਖੇਲ ਮਚਾਯੋ ॥

फिरि जाइ कै ग्वारिन मै हरि जू अति ही इक सुँदर खेल मचायो ॥

ਫਿਰ ਗੋਪੀਆਂ ਵਿਚ ਜਾ ਕੇ ਕ੍ਰਿਸ਼ਨ ਜੀ ਨੇ ਇਕ ਸੁੰਦਰ ਖੇਲ ਸ਼ੁਰੂ ਕਰ ਦਿੱਤਾ।

ਚੰਦ੍ਰਭਗਾ ਹੂੰ ਕੇ ਹਾਥ ਪੈ ਹਾਥ ਧਰਿਯੋ ਅਤਿ ਸਹੀ ਮਨ ਮੈ ਸੁਖੁ ਪਾਯੋ ॥

चंद्रभगा हूँ के हाथ पै हाथ धरियो अति सही मन मै सुखु पायो ॥

ਚੰਦ੍ਰਭਗਾ ਦੇ ਹੱਥ ਉਤੇ (ਆਪਣਾ) ਹੱਥ ਧਰ ਦਿੱਤਾ ਅਤੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ।

ਗਾਵਤ ਗ੍ਵਾਰਿਨ ਹੈ ਸਭ ਗੀਤ ਜੋਊ ਉਨ ਕੈ ਮਨ ਭੀਤਰ ਭਾਯੋ ॥

गावत ग्वारिन है सभ गीत जोऊ उन कै मन भीतर भायो ॥

ਸਾਰੀਆਂ ਗੋਪੀਆਂ (ਉਹ) ਗੀਤ ਗਾਉਂਦੀਆਂ ਹਨ ਜੋ ਉਨ੍ਹਾ ਦੇ ਮਨ ਨੂੰ ਬਹੁਤ ਚੰਗੇ ਲਗਦੇ ਹਨ।

ਸ੍ਯਾਮ ਕਹੈ ਮਨਿ ਆਨੰਦ ਕੈ ਮਨ ਕੋ ਫੁਨਿ ਸੋਕ ਸਭੈ ਬਿਸਰਾਯੋ ॥੬੭੩॥

स्याम कहै मनि आनंद कै मन को फुनि सोक सभै बिसरायो ॥६७३॥

(ਕਵੀ) ਸ਼ਿਆਮ ਕਹਿੰਦੇ ਹਨ, ਮਨ ਵਿਚ ਆਨੰਦਿਤ ਹੋ ਕੇ, ਮਨ ਦੇ ਸਾਰੇ ਗ਼ਮ ਦੂਰ ਕਰ ਦਿੱਤੇ ਹਨ ॥੬੭੩॥

ਹਰਿ ਨਾਚਤ ਨਾਚਤ ਗ੍ਵਾਰਿਨ ਮੈ ਹਸਿ ਚੰਦ੍ਰਭਗਾ ਹੂੰ ਕੀ ਓਰਿ ਨਿਹਾਰਿਯੋ ॥

हरि नाचत नाचत ग्वारिन मै हसि चंद्रभगा हूँ की ओरि निहारियो ॥

ਸ੍ਰੀ ਕ੍ਰਿਸ਼ਨ ਨੇ ਗੋਪੀਆਂ ਵਿਚ ਨਚਦਿਆਂ ਨਚਦਿਆਂ ਹਸ ਕੇ ਚੰਦ੍ਰਭਗਾ ਵਲ ਵੇਖਿਆ।

ਸੋਊ ਹਸੀ ਇਤ ਤੇ ਏ ਹਸੇ ਜਦੁਰਾ ਤਿਹ ਸੋ ਬਚਨਾ ਹੈ ਉਚਾਰਿਯੋ ॥

सोऊ हसी इत ते ए हसे जदुरा तिह सो बचना है उचारियो ॥

ਉਹ ਹਸ ਪਈ, ਇਧਰੋਂ ਇਹ ਵੀ ਹਸ ਪਏ। (ਫਿਰ) ਕ੍ਰਿਸ਼ਨ ਨੇ ਉਸ ਨੂੰ ਇਹ ਬਚਨ ਕਹੇ, (ਹੇ ਚੰਦ੍ਰਭਗਾ!)

ਮੇਰੋ ਮਹਾ ਹਿਤ ਹੈ ਤੁਮ ਸੋ ਬ੍ਰਿਖਭਾਨ ਸੁਤਾ ਇਹ ਹੇਰਿ ਬਿਚਾਰਿਯੋ ॥

मेरो महा हित है तुम सो बृखभान सुता इह हेरि बिचारियो ॥

ਮੇਰਾ ਤੇਰੇ ਨਾਲ ਬਹੁਤ ਪਿਆਰ ਹੈ। ਰਾਧਾ ਨੇ ਇਹ (ਸਾਰਾ ਕੁਝ) ਵੇਖ ਕੇ (ਆਪਣੇ ਮਨ ਵਿਚ ਇਸ ਤਰ੍ਹਾ) ਵਿਚਾਰ ਕੀਤਾ।

ਆਨਿ ਤ੍ਰਿਯਾ ਸੰਗਿ ਹੇਤ ਕਰਿਯੋ ਹਮ ਊਪਰ ਤੇ ਹਰਿ ਚੇਤ ਬਿਸਾਰਿਯੋ ॥੬੭੪॥

आनि तृया संगि हेत करियो हम ऊपर ते हरि चेत बिसारियो ॥६७४॥

(ਸ੍ਰੀ ਕ੍ਰਿਸ਼ਨ ਨੇ) ਹੋਰ ਇਸਤਰੀ ਨਾਲ ਪ੍ਰੇਮ ਪਾ ਲਿਆ ਹੈ ਅਤੇ ਮੇਰੇ ਪ੍ਰਤਿ ਪ੍ਰੇਮ (ਦੀ ਭਾਵਨਾ) ਭੁਲਾ ਦਿੱਤੀ ਹੈ ॥੬੭੪॥

ਹਰਿ ਰਾਧਿਕਾ ਆਨਨ ਦੇਖਤ ਹੀ ਅਪਨੇ ਮਨ ਮੈ ਇਹ ਭਾਤਿ ਉਚਾਰਿਯੋ ॥

हरि राधिका आनन देखत ही अपने मन मै इह भाति उचारियो ॥

ਕ੍ਰਿਸ਼ਨ ਦਾ ਮੂੰਹ ਵੇਖਦਿਆਂ ਹੀ ਰਾਧਾ ਨੇ ਆਪਣੇ ਮਨ ਵਿਚ ਇਸ ਤਰ੍ਹਾ ਵਿਚਾਰ ਕੀਤਾ।

ਸ੍ਯਾਮ ਭਏ ਬਸਿ ਅਉਰ ਤ੍ਰਿਯਾ ਤਿਹ ਤੇ ਅਤਿ ਪੈ ਮਨਿ ਮਾਨ ਹੀ ਧਾਰਿਯੋ ॥

स्याम भए बसि अउर तृया तिह ते अति पै मनि मान ही धारियो ॥

ਕ੍ਰਿਸ਼ਨ ਹੋਰ ਇਸਤਰੀ ਦੇ ਵਸ ਵਿਚ ਹੋ ਗਿਆ ਹੈ (ਹੁਣ) ਮਨ ਵਿਚ ਮਾਣ (ਰੋਸਾ) ਹੀ ਧਾਰਨਾ ਚਾਹੀਦਾ ਹੈ।

ਆਨੰਦ ਥੋ ਜਿਤਨੋ ਮਨ ਮੈ ਤਿਤਨੋ ਇਹ ਭਾਖਿ ਬਿਦਾ ਕਰਿ ਡਾਰਿਯੋ ॥

आनंद थो जितनो मन मै तितनो इह भाखि बिदा करि डारियो ॥

ਇਹ ਗੱਲ ਕਹਿ ਕੇ ਜਿਤਨਾ ਹੀ ਆਨੰਦ ਮਨ ਵਿਚ ਸੀ, ਉਸ ਨੂੰ ਦੂਰ ਕਰ ਦਿੱਤਾ।

ਚੰਦ੍ਰਭਗਾ ਮੁਖਿ ਚੰਦ ਦੁਤੈ ਸਭ ਗ੍ਵਾਰਿਨ ਤੇ ਘਟ ਮੋਹਿ ਬਿਚਾਰਿਯੋ ॥੬੭੫॥

चंद्रभगा मुखि चंद दुतै सभ ग्वारिन ते घट मोहि बिचारियो ॥६७५॥

ਕ੍ਰਿਸ਼ਨ ਨੇ ਚੰਦ੍ਰਭਗਾ, ਚੰਦ੍ਰਮੁਖੀ (ਆਦਿਕ) ਸਾਰੀਆਂ ਗੋਪੀਆਂ ਤੋਂ ਮੈਨੂੰ ਘਟੀਆ ਹੀ ਸਮਝਿਆ ਹੈ ॥੬੭੫॥

ਕਹਿ ਕੈ ਇਹ ਭਾਤਿ ਸੋਊ ਤਬ ਹੀ ਅਪਨੇ ਮਨ ਮੈ ਇਹ ਬਾਤ ਬਿਚਾਰੀ ॥

कहि कै इह भाति सोऊ तब ही अपने मन मै इह बात बिचारी ॥

ਇਸ ਤਰ੍ਹਾ (ਆਪਣੇ ਮਨ ਵਿਚ) ਕਹਿ ਕੇ ਉਸ ਨੇ ਆਪਣੇ ਮਨ ਵਿਚ ਇਹ ਗੱਲ ਵਿਚਾਰੀ

ਪ੍ਰੀਤ ਕਰੀ ਹਰਿ ਆਨਹਿ ਸੋ ਤਜਿ ਖੇਲ ਸਭੈ ਉਠਿ ਧਾਮਿ ਸਿਧਾਰੀ ॥

प्रीत करी हरि आनहि सो तजि खेल सभै उठि धामि सिधारी ॥

ਕਿ ਕ੍ਰਿਸ਼ਨ ਨੇ ਹੋਰਨਾ ਨਾਲ ਪ੍ਰੀਤ ਕਰ ਲਈ ਹੈ। (ਇਸ ਤਰ੍ਹਾ ਸੋਚ ਕੇ) ਸਾਰੀ ਖੇਡ ਛਡ ਕੇ ਉਠ ਕੇ ਘਰ ਨੂੰ ਚਲੀ ਗਈ।

ਐਸ ਕਰੀ ਗਨਤੀ ਮਨ ਮੈ ਉਪਮਾ ਤਿਹ ਕੀ ਕਬਿ ਸ੍ਯਾਮ ਉਚਾਰੀ ॥

ऐस करी गनती मन मै उपमा तिह की कबि स्याम उचारी ॥

(ਰਾਧਾ ਨੇ) ਇਸ ਤਰ੍ਹਾ ਮਨ ਵਿਚ ਵਿਚਾਰ ਕੀਤਾ ਜਿਸ ਦੀ ਉਪਮਾ ਕਵੀ ਸ਼ਿਆਮ (ਇਸ ਤਰ੍ਹਾ) ਕਹਿੰਦੇ ਹਨ।

ਤ੍ਰੀਯਨ ਬੀਚ ਚਲੈਗੀ ਕਥਾ ਬ੍ਰਿਖਭਾਨੁ ਸੁਤਾ ਬ੍ਰਿਜਨਾਥਿ ਬਿਸਾਰੀ ॥੬੭੬॥

त्रीयन बीच चलैगी कथा बृखभानु सुता बृजनाथि बिसारी ॥६७६॥

(ਬ੍ਰਜ ਦੀਆਂ) ਇਸਤਰੀਆਂ ਵਿਚ ਇਹ ਗੱਲ ਚਲ ਪਵੇਗੀ ਕਿ ਰਾਧਾ ਨੂੰ ਕ੍ਰਿਸ਼ਨ ਨੇ ਭੁਲਾ ਦਿੱਤਾ ॥੬੭੬॥

ਅਥ ਰਾਧਿਕਾ ਕੋ ਮਾਨ ਕਥਨੰ ॥

अथ राधिका को मान कथनं ॥

ਹੁਣ ਰਾਧਾ ਦੇ ਮਾਣ (ਰੋਸੇ) ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਇਹ ਭਾਤਿ ਚਲੀ ਕਹਿ ਕੈ ਸੁ ਤ੍ਰਿਯਾ ਕਬਿ ਸ੍ਯਾਮ ਕਹੈ ਸੋਊ ਕੁੰਜ ਗਲੀ ਹੈ ॥

इह भाति चली कहि कै सु तृया कबि स्याम कहै सोऊ कुँज गली है ॥

ਕਵੀ ਸ਼ਿਆਮ ਕਹਿੰਦੇ ਹਨ, ਰਾਧਾ ਇਸ ਤਰ੍ਹਾ ਕਹਿ ਕੇ ਕੁੰਜ ਗਲੀ ਤੋਂ ਤੁਰ ਗਈ।

ਚੰਦਮੁਖੀ ਤਨ ਕੰਚਨ ਸੇ ਸਭ ਗ੍ਵਾਰਿਨ ਤੇ ਜੋਊ ਖੂਬ ਭਲੀ ਹੈ ॥

चंदमुखी तन कंचन से सभ ग्वारिन ते जोऊ खूब भली है ॥

ਜਿਸ ਦਾ ਮੁਖ ਚੰਦ੍ਰਮਾ ਵਰਗਾ ਹੈ ਅਤੇ ਸੋਨੇ ਵਰਗਾ ਸ਼ਰੀਰ ਹੈ ਅਤੇ ਜੋ ਸਾਰੀਆਂ ਗੋਪੀਆਂ ਵਿਚੋਂ ਬਹੁਤ ਸ੍ਰੇਸ਼ਠ ਹੈ।

ਮਾਨ ਕੀਯੋ ਨਿਖਰੀ ਤਿਨ ਤੇ ਮ੍ਰਿਗਨੀ ਸੀ ਮਨੋ ਸੁ ਬਿਨਾ ਹੀ ਅਲੀ ਹੈ ॥

मान कीयो निखरी तिन ते मृगनी सी मनो सु बिना ही अली है ॥

(ਉਸ ਨੇ) ਮਾਣ ਕਰ ਲਿਆ ਹੈ (ਅਤੇ ਸਾਰਿਆਂ ਨਾਲੋਂ) ਨਿਖੜ ਗਈ ਹੈ, ਮਾਨੋ (ਟੋਲੀ ਤੋਂ ਨਿਖੜੀ ਹੋਈ) ਹਿਰਨੀ ਵਾਗ ਬਿਨਾ ਸਖੀ ਦੇ ਹੋਵੇ।

ਯੋਂ ਉਪਜੀ ਉਪਮਾ ਮਨ ਮੈ ਪਤਿ ਸੋ ਰਤਿ ਮਾਨਹੁ ਰੂਠਿ ਚਲੀ ਹੈ ॥੬੭੭॥

ਯੌ ਉਪਜੀ ਉਪਮਾ ਮਨ ਮੈ ਪਤਿ ਸੋ ਰਤਿ ਮਾਨਹੁ ਰੂਠਿ ਚਲੀ ਹੈ ॥੬੭੭॥

(ਕਵੀ ਦੇ) ਮਨ ਵਿਚ ਇਸ ਤਰ੍ਹਾ ਉਪਮਾ ਪੈਦਾ ਹੋਈ, ਮਾਨੋ ਪਤੀ (ਕਾਮਦੇਵ) ਨਾਲੋਂ 'ਰਤਿ' ਰੁਸ ਕੇ ਚਲੀ ਹੋਵੇ ॥੬੭੭॥

ਇਤ ਤੇ ਹਰਿ ਖੇਲਤ ਰਾਸ ਬਿਖੈ ਬ੍ਰਿਖਭਾਨ ਸੁਤਾ ਕਰਿ ਪ੍ਰੀਤਿ ਨਿਹਾਰੀ ॥

इत ते हरि खेलत रास बिखै बृखभान सुता करि प्रीति निहारी ॥

ਇਧਰ ਰਾਸ ਵਿਚ ਖੇਡਦਿਆਂ ਸ੍ਰੀ ਕ੍ਰਿਸ਼ਨ ਨੇ ਪ੍ਰੇਮ ਪੂਰਵਕ ਰਾਧਾ ਵਲ ਵੇਖਿਆ। ਕਵੀ ਸ਼ਿਆਮ ਕਹਿੰਦੇ ਹਨ,

ਪੇਖ ਰਹਿਯੋ ਨ ਪਿਖੀ ਤਿਨ ਮੈ ਕਬਿ ਸਯਾਮ ਕਹੈ ਜੁ ਹੁਤੀ ਸੋਊ ਪਿਆਰੀ ॥

पेख रहियो न पिखी तिन मै कबि स्याम कहै जु हुती सोऊ पिआरी ॥

(ਕ੍ਰਿਸ਼ਨ) ਵੇਖ ਰਹੇ ਹਨ, ਪਰ ਉਨ੍ਹਾ ਵਿਚ ਉਹ ਨਾ ਦਿਖਾਈ ਦਿੱਤੀ, ਜੋ ਉਨ੍ਹਾ ਨੂੰ ਬਹੁਤ ਪਿਆਰੀ ਸੀ।

ਚੰਦ੍ਰਪ੍ਰਭਾ ਸਮ ਜਾ ਮੁਖ ਹੈ ਤਨ ਕੰਚਨ ਸੋ ਅਤਿ ਸੁੰਦਰ ਨਾਰੀ ॥

चंद्रप्रभा सम जा मुख है तन कंचन सो अति सुँदर नारी ॥

ਜਿਸ ਦਾ ਮੁਖ ਚੰਦ੍ਰਮਾ ਦੀ ਚਮਕ ਵਾਲਾ ਹੈ ਅਤੇ ਸੋਨੇ ਵਰਗਾ ਸ਼ਰੀਰ ਹੈ, ਉਹ ਬਹੁਤ ਹੀ ਸੁੰਦਰ ਇਸਤਰੀ ਹੈ।

ਕੈ ਗ੍ਰਿਹਿ ਮਾਨ ਕੈ ਨੀਦ ਗਈ ਕਿ ਕੋਊ ਉਨਿ ਮਾਨ ਕੀ ਬਾਤ ਬਿਚਾਰੀ ॥੬੭੮॥

कै गृहि मान कै नीद गई कि कोऊ उनि मान की बात बिचारी ॥६७८॥

ਜਾ ਉਹ ਨੀਂਦਰ (ਦਾ ਜ਼ੋਰ) ਮੰਨ ਕੇ ਘਰ ਨੂੰ ਚਲੀ ਗਈ ਹੈ ਜਾ ਉਸ ਨੇ ਕੋਈ 'ਮਾਣ' ਦੀ ਗੱਲ ਵਿਚਾਰੀ ਹੈ ॥੬੭੮॥

ਕਾਨ੍ਹ ਬਾਚ ॥

कान्ह बाच ॥

ਕ੍ਰਿਸ਼ਨ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਬਿਜਛਟਾ ਜਿਹ ਨਾਮ ਸਖੀ ਕੋ ਹੈ ਸੋਊ ਸਖੀ ਜਦੁਰਾਇ ਬੁਲਾਈ ॥

बिजछटा जिह नाम सखी को है सोऊ सखी जदुराइ बुलाई ॥

ਜਿਸ ਸਖੀ ਦਾ ਨਾ 'ਬਿਜਛਟਾ' ਹੈ, ਉਸ ਸਖੀ ਨੂੰ ਸ੍ਰੀ ਕ੍ਰਿਸ਼ਨ ਨੇ ਬੁਲਾਇਆ।

ਅੰਗ ਪ੍ਰਭਾ ਜਿਹ ਕੰਚਨ ਸੀ ਜਿਹ ਤੇ ਮੁਖ ਚੰਦ ਛਟਾ ਛਬਿ ਪਾਈ ॥

अंग प्रभा जिह कंचन सी जिह ते मुख चंद छटा छबि पाई ॥

ਜਿਸ ਦਾ ਸ਼ਰੀਰ ਸੋਨੇ ਰੰਗਾ ਸੀ ਅਤੇ ਜਿਸ ਦੇ ਮੂੰਹ ਉਤੇ ਚਾਦਨੀ ਵਰਗੀ ਸੁੰਦਰਤਾ ਹੈ।

ਤਾ ਸੰਗਿ ਐਸੇ ਕਹਿਯੋ ਹਰਿ ਜੂ ਸੁਨ ਤੂ ਬ੍ਰਿਖਭਾਨ ਸੁਤਾ ਪਹਿ ਜਾਈ ॥

ता संगि ऐसे कहियो हरि जू सुन तू बृखभान सुता पहि जाई ॥

ਉਸ ਨੂੰ ਕਿਸ਼ਨ ਨੇ ਇਸ ਤਰ੍ਹਾ ਕਿਹਾ, (ਹੇ ਸਖੀ!) ਸੁਣ, ਤੂੰ ਰਾਧਾ ਕੋਲ ਜਾ।

ਪਾਇਨ ਪੈ ਬਿਨਤੀਅਨ ਕੈ ਅਤਿ ਹੇਤ ਕੇ ਭਾਵ ਸੋ ਲਿਆਉ ਮਨਾਈ ॥੬੭੯॥

पाइन पै बिनतीअन कै अति हेत के भाव सो लिआउ मनाई ॥६७९॥

ਪੈਰੀਂ ਪੈ ਕੇ, ਬੇਨਤੀਆਂ ਕਰ ਕੇ ਅਤੇ ਬਹੁਤ ਹੀ ਪ੍ਰੇਮ ਭਾਵ ਜਤਾ ਕੇ (ਕਿਸੇ ਤਰ੍ਹਾ ਉਸ ਨੂੰ) ਮਨਾ ਕੇ ਲੈ ਆ ॥੬੭੯॥

ਜਦੁਰਾਇ ਕੀ ਸੁਨ ਕੈ ਬਤੀਆ ਬ੍ਰਿਖਭਾਨ ਸੁਤਾ ਜੋਊ ਬਾਲ ਭਲੀ ਹੈ ॥

जदुराइ की सुन कै बतीआ बृखभान सुता जोऊ बाल भली है ॥

ਉਸ ਨੇ ਕ੍ਰਿਸ਼ਨ ਦੀ ਗੱਲ ਸੁਣ ਕੇ, ਜੋ ਬਹੁਤ ਚੰਗੀ ਇਸਤਰੀ ਰਾਧਾ ਹੈ,

ਰੂਪ ਮਨੋ ਸਮ ਸੁੰਦਰ ਮੈਨ ਕੇ ਮਾਨਹੁ ਸੁੰਦਰਿ ਕੰਜ ਕਲੀ ਹੈ ॥

रूप मनो सम सुँदर मैन के मानहु सुँदरि कंज कली है ॥

ਜਿਸ ਦਾ ਰੂਪ ਮਾਨੋ ਕਾਮਦੇਵ ਵਰਗਾ ਸੁੰਦਰ ਹੈ ਅਤੇ ਕਮਲ ਦੀ ਕਲੀ ਵਾਗ ਸੁੰਦਰ ਹੈ,

ਤਾ ਕੇ ਮਨਾਇਬੇ ਕਾਜ ਚਲੀ ਹਰਿ ਕੋ ਫੁਨਿ ਆਇਸ ਪਾਇ ਅਲੀ ਹੈ ॥

ता के मनाइबे काज चली हरि को फुनि आइस पाइ अली है ॥

ਉਸ ਨੂੰ ਮਨਾਉਣ ਲਈ ਸਖੀ ਕ੍ਰਿਸ਼ਨ ਦੀ ਆਗਿਆ ਪ੍ਰਾਪਤ ਕਰ ਕੇ ਚਲੀ ਹੈ।

ਯੋ ਉਪਜੀ ਜੀਯ ਮੈ ਉਪਮਾ ਕਰ ਤੇ ਚਕਈ ਮਨੋ ਛੂਟਿ ਚਲੀ ਹੈ ॥੬੮੦॥

यो उपजी जीय मै उपमा कर ते चकई मनो छूटि चली है ॥६८०॥

ਉਸ ਦੀ ਉਪਮਾ (ਕਵੀ ਦੇ) ਮਨ ਵਿਚ ਇਸ ਤਰ੍ਹਾ ਪੈਦਾ ਹੋਈ ਹੈ, ਮਾਨੋ ਹੱਥ ਵਿਚੋਂ ਚਕਵੀ ਛੁਟ ਕੇ ਉਡ ਚਲੀ ਹੋਵੇ ॥੬੮੦॥

ਸਖੀ ਬਾਚ ॥

सखी बाच ॥

ਸਖੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਬਿਜ ਛਟਾ ਜਿਹ ਨਾਮ ਸਖੀ ਕੋ ਸੋਊ ਬ੍ਰਿਖਭਾਨ ਸੁਤਾ ਪਹਿ ਆਈ ॥

बिज छटा जिह नाम सखी को सोऊ बृखभान सुता पहि आई ॥

ਜਿਸ ਸਖੀ ਦਾ ਨਾ ਬਿੱਜਛਟਾ ਹੈ, ਉਹ ਰਾਧਾ ਕੋਲ ਆ ਗਈ।

ਆਇ ਕੈ ਸੁੰਦਰ ਐਸੇ ਕਹਿਯੋ ਸੁਨ ਤੂ ਰੀ ਤ੍ਰੀਯਾ ਬ੍ਰਿਜਨਾਥਿ ਬੁਲਾਈ ॥

आइ कै सुँदर ऐसे कहियो सुन तू री त्रीया बृजनाथि बुलाई ॥

(ਉਸ ਨੇ) ਆ ਕੇ ਇਸ ਤਰ੍ਹਾ ਸੁੰਦਰ (ਢੰਗ ਨਾਲ) ਕਿਹਾ, ਹੇ ਤ੍ਰੀਯਾ (ਰਾਧਾ!) ਸੁਣ, ਤੈਨੂੰ 'ਬ੍ਰਿਜਨਾਥ' (ਸ੍ਰੀ ਕ੍ਰਿਸ਼ਨ) ਨੇ ਬੁਲਾਇਆ ਹੈ।

ਕੋ ਬ੍ਰਿਜਨਾਥ ਕਹਿਯੋ ਬ੍ਰਿਜ ਨਾਰਿ ਸੁ ਕੋ ਕਨ੍ਹਈਯਾ ਕਹਿਯੋ ਕਉਨ ਕਨਾਈ ॥

को बृजनाथ कहियो बृज नारि सु को कन्रहईया कहियो कउन कनाई ॥

(ਉੱਤਰ ਵਿਚ) ਰਾਧਾ ('ਬ੍ਰਿਜ ਨਾਰ') ਨੇ ਕਿਹਾ, ਕਿਹੜਾ ਬ੍ਰਜ ਦਾ ਸੁਆਮੀ। (ਫਿਰ ਬਿੱਜਛਟਾ ਨੇ ਕਿਹਾ) ਓਹੀ, ਜਿਸ ਨੂੰ ਕਨ੍ਹੱਯਾ ਕਿਹਾ ਜਾਦਾ ਹੈ। (ਰਾਧਾ ਨੇ ਫਿਰ ਉਤਰ ਦਿੱਤਾ) ਕਿਹੜਾ ਕਨ੍ਹੱਯਾ।

ਖੇਲਹੁ ਤਾ ਹੀ ਤ੍ਰੀਯਾ ਸੰਗਿ ਲਾਲ ਰੀ ਕੋ ਜਿਹ ਕੇ ਸੰਗਿ ਪ੍ਰੀਤਿ ਲਗਾਈ ॥੬੮੧॥

खेलहु ता ही त्रीया संगि लाल री को जिह के संगि प्रीति लगाई ॥६८१॥

(ਬਿੱਜਛਟਾ ਨੇ ਫਿਰ ਕਿਹਾ ਹੇ ਸਖੀ! ਓਹੀ ਲਾਲ ਜਿਸ ਨਾਲ ਖੇਡਦੀ ਆਈ ਹੈਂ ਅਤੇ ਜਿਸ ਨਾਲ (ਤੂੰ) ਪਿਆਰ ਪਾਇਆ ਹੈ ॥੬੮੧॥

ਸਜਨੀ ਨੰਦ ਲਾਲ ਬੁਲਾਵਤ ਹੈ ਅਪਨੇ ਮਨ ਮੈ ਹਠ ਰੰਚ ਨ ਕੀਜੈ ॥

सजनी नंद लाल बुलावत है अपने मन मै हठ रंच न कीजै ॥

ਹੇ ਸਜਨੀ! (ਤੈਨੂੰ) ਨੰਦ ਲਾਲ (ਕ੍ਰਿਸ਼ਨ) ਬੁਲਾ ਰਿਹਾ ਹੈ, ਆਪਣੇ ਮਨ ਵਿਚ ਜ਼ਰਾ ਜਿੰਨਾ ਵੀ ਹਠ ਨਾ ਕਰ।

ਆਈ ਹੋ ਹਉ ਚਲਿ ਕੈ ਤੁਮ ਪੈ ਤਿਹ ਤੇ ਸੁ ਕਹਿਯੋ ਅਬ ਮਾਨ ਹੀ ਲੀਜੈ ॥

आई हो हउ चलि कै तुम पै तिह ते सु कहियो अब मान ही लीजै ॥

ਮੈਂ ਤੇਰੇ ਕੋਲ ਚਲ ਕੇ ਆਈ ਹਾ, ਇਸ ਲਈ (ਮੇਰਾ) ਕਿਹਾ ਹੁਣ ਮੰਨ ਲੈ।

ਬੇਗ ਚਲੋ ਜਦੁਰਾਇ ਕੇ ਪਾਸ ਕਛੂ ਤੁਮਰੋ ਇਹ ਤੇ ਨਹੀ ਛੀਜੈ ॥

बेग चलो जदुराइ के पास कछू तुमरो इह ते नही छीजै ॥

ਸ੍ਰੀ ਕ੍ਰਿਸ਼ਨ ਕੋਲ ਜਲਦੀ ਹੀ ਚਲ, ਇਸ ਨਾਲ ਤੇਰਾ ਕੁਝ ਹਰਜ ਨਹੀਂ ਹੋਣਾ।

ਤਾਹੀ ਤੇ ਬਾਤ ਕਹੋ ਤੁਮ ਸੋ ਸੁਖ ਆਪਨ ਲੈ ਸੁਖ ਅਉਰਨ ਦੀਜੈ ॥੬੮੨॥

ताही ते बात कहो तुम सो सुख आपन लै सुख अउरन दीजै ॥६८२॥

ਇਸੇ ਲਈ (ਮੈਂ) ਤੈਨੂੰ ਗੱਲ ਕਹਿੰਦੀ ਹਾ ਕਿ ਆਪ ਵੀ ਸੁਖ ਲੈ ਅਤੇ ਹੋਰਾ ਨੂੰ ਵੀ ਦੇ ॥੬੮੨॥

ਤਾ ਤੇ ਕਰੋ ਨਹੀ ਮਾਨ ਸਖੀ ਉਠਿ ਬੇਗ ਚਲੋ ਸਿਖ ਮਾਨਿ ਹਮਾਰੀ ॥

ता ते करो नही मान सखी उठि बेग चलो सिख मानि हमारी ॥

ਇਸ ਲਈ ਹੇ ਸਖੀ! 'ਮਾਣ' ਨਾ ਕਰ, ਮੇਰੀ ਸਿਖਿਆ ਮੰਨ ਅਤੇ ਉਠ ਕੇ ਜਲਦੀ ਚਲ।

ਮੁਰਲੀ ਜਹ ਕਾਨ੍ਹ ਬਜਾਵਤ ਹੈ ਬਹਸੈ ਤਹ ਗ੍ਵਾਰਿਨ ਸੁੰਦਰ ਗਾਰੀ ॥

मुरली जह कान्रह बजावत है बहसै तह ग्वारिन सुँदर गारी ॥

ਜਿਥੇ ਕਾਨ੍ਹ ਮੁਰਲੀ ਵਜਾਉਂਦਾ ਹੈ, ਉਥੇ ਗੋਪੀਆਂ ਹਸਦੀਆਂ ਅਤੇ ਗਾਲ੍ਹੀਆਂ ਦਿੰਦੀਆਂ ਹਨ।

ਤਾਹੀ ਤੇ ਤੋ ਸੋ ਕਹੋ ਚਲੀਐ ਕਛੁ ਸੰਕ ਕਰੋ ਨ ਮਨੈ ਬ੍ਰਿਜ ਨਾਰੀ ॥

ताही ते तो सो कहो चलीऐ कछु संक करो न मनै बृज नारी ॥

ਇਸ ਵਾਸਤੇ ਤੈਨੂੰ ਕਹਿੰਦੀ ਹਾ, ਹੇ ਰਾਧਾ ('ਬ੍ਰਜ ਨਾਰੀ!') ਮਨ ਵਿਚ ਸ਼ੰਕਾ ਨਾ ਕਰ (ਅਤੇ ਜਲਦੀ) ਚਲ।

ਪਾਇਨ ਤੋਰੇ ਪਰੋ ਤਜਿ ਸੰਕ ਨਿਸੰਕ ਚਲੋ ਹਰਿ ਪਾਸਿਹ ਹਹਾ ਰੀ ॥੬੮੩॥

पाइन तोरे परो तजि संक निसंक चलो हरि पासिह हहा री ॥६८३॥

ਹਾਇ ਨੀ! (ਮੈਂ) ਤੇਰੇ ਪੈਰੀਂ ਪੈਂਦੀ ਹਾ, ਸੰਗ ਨੂੰ ਛਡ ਅਤੇ ਨਿਸੰਗ ਹੋ ਕੇ ਸ੍ਰੀ ਕ੍ਰਿਸ਼ਨ ਪਾਸ ਚਲ ॥੬੮੩॥

ਸੰਕ ਕਛੂ ਨ ਕਰੋ ਮਨ ਮੈ ਤਜਿ ਸੰਕ ਨਿਸੰਕ ਚਲੋ ਸੁਨਿ ਮਾਨਨਿ ॥

संक कछू न करो मन मै तजि संक निसंक चलो सुनि माननि ॥

ਹੇ ਮਾਣ ਮੱਤੀਏ! ਸੁਣ, ਮਨ ਵਿਚ ਕੁਝ ਵੀ ਸੰਗ ਨਾ ਕਰ, ਸੰਗ ਨੂੰ ਛਡ ਕੇ ਅਤੇ ਨਿਸੰਗ ਹੋ ਕੇ (ਮੇਰੇ ਨਾਲ) ਚਲ।

ਤੇਰੇ ਮੈ ਪ੍ਰੀਤਿ ਮਹਾ ਹਰਿ ਕੀ ਤਿਹ ਤੇ ਹਉ ਕਹੋ ਤੁਹਿ ਸੰਗ ਗੁਮਾਨਨਿ ॥

तेरे मै प्रीति महा हरि की तिह ते हउ कहो तुहि संग गुमाननि ॥

ਸ੍ਰੀ ਕ੍ਰਿਸ਼ਨ ਦੀ ਤੇਰੇ ਵਿਚ ਬਹੁਤ ਪ੍ਰੀਤ ਹੈ, ਇਸੇ ਲਈ ਹੇ ਗੁਮਾਨਣੇ! ਮੈਂ ਤੇਰੇ ਨਾਲ ਗੱਲ ਕਰਦੀ ਹਾ।

ਨੈਨ ਬਨੇ ਤੁਮਰੇ ਸਰ ਸੇ ਸੁ ਧਰੇ ਮਨੋ ਤੀਛਨ ਮੈਨ ਕੀ ਸਾਨਨਿ ॥

नैन बने तुमरे सर से सु धरे मनो तीछन मैन की साननि ॥

ਤੇਰੇ ਨੈਣ ਤੀਰਾ ਵਾਗ ਬਣੇ ਹੋਏ ਹਨ ਜੋ ਮਾਨੋ ਕਾਮ ਦੀ ਸਾਣ ਤੇ ਚੜ੍ਹਾ ਕੇ ਤੇਜ਼ ਕੀਤੇ ਹੋਏ ਹੋਣ।

ਤੋ ਹੀ ਸੋ ਪ੍ਰੇਮ ਮਹਾ ਹਰਿ ਕੋ ਇਹ ਬਾਤ ਹੀ ਤੇ ਕਛੂ ਹਉ ਹੂੰ ਅਜਾਨਨਿ ॥੬੮੪॥

तो ही सो प्रेम महा हरि को इह बात ही ते कछू हउ हूँ अजाननि ॥६८४॥

ਸ੍ਰੀ ਕ੍ਰਿਸ਼ਨ ਦਾ ਤੇਰੇ ਨਾਲ ਬਹੁਤ ਪ੍ਰੇਮ ਹੈ, (ਪਰ) ਇਸ ਗੱਲ ਤੋਂ ਮੈਂ ਹੀ ਕੁਝ ਅਣਜਾਣ ਜਿਹੀ ਹਾ ॥੬੮੪॥

ਮੁਰਲੀ ਜਦੁਬੀਰ ਬਜਾਵਤ ਹੈ ਕਬਿ ਸਯਾਮ ਕਹੈ ਅਤਿ ਸੁੰਦਰ ਠਉਰੈ ॥

मुरली जदुबीर बजावत है कबि स्याम कहै अति सुँदर ठउरै ॥

ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਬਹੁਤ ਸੁੰਦਰ ਸਥਾਨ ਉਤੇ ਮੁਰਲੀ ਵਜਾਉਂਦੇ ਹਨ।

ਤਾਹੀ ਤੇ ਤੇਰੇ ਪਾਸਿ ਪਠੀ ਸੁ ਕਹਿਯੋ ਤਿਹ ਲਿਆਵ ਸੁ ਜਾਇ ਕੈ ਦਉਰੈ ॥

ताही ते तेरे पासि पठी सु कहियो तिह लिआव सु जाइ कै दउरै ॥

ਉਸ ਵਾਸਤੇ ਤਾ ਮੈਨੂੰ ਤੇਰੇ ਪਾਸ ਭੇਜਿਆ ਹੈ ਅਤੇ ਕਿਹਾ ਹੈ ਕਿ ਦੌੜ ਕੇ ਜਾ ਅਤੇ ਉਸ ਨੂੰ ਲੈ ਕੇ ਆ।

ਨਾਚਤ ਹੈ ਜਹ ਚੰਦ੍ਰਭਗਾ ਅਰੁ ਗਾਇ ਕੈ ਗ੍ਵਾਰਨਿ ਲੇਤ ਹੈ ਭਉਰੈ ॥

नाचत है जह चंद्रभगा अरु गाइ कै ग्वारनि लेत है भउरै ॥

ਜਿਥੇ ਚੰਦ੍ਰਭਗਾ ਨਚਦੀ ਹੈ, ਗੋਪੀਆਂ ਗਾਉਂਦੀਆਂ ਹੋਈਆਂ (ਕ੍ਰਿਸ਼ਨ ਦੇ ਦੁਆਲੇ) ਘੁੰਮਦੀਆਂ ਹਨ।

ਤਾਹੀ ਤੇ ਬੇਗ ਚਲੋ ਸਜਨੀ ਤੁਮਰੇ ਬਿਨ ਹੀ ਰਸ ਲੂਟਤ ਅਉਰੈ ॥੬੮੫॥

ताही ते बेग चलो सजनी तुमरे बिन ही रस लूटत अउरै ॥६८५॥
ਇਸ ਲਈ ਹੇ ਸਜਨੀ! ਜਲਦੀ ਚਲ, (ਕਿਉਂਕਿ) ਤੇਰੇ ਬਿਨਾ ਹੀ ਹੋਰ ਰਸ ਲੁਟ ਰਹੀਆਂ ਹਨ ॥੬੮੫॥

ਤਾਹੀ ਤੇ ਬਾਲ ਬਲਾਇ ਲਿਉ ਤੇਰੀ ਮੈ ਬੇਗ ਚਲੋ ਨੰਦ ਲਾਲ ਬੁਲਾਵੈ ॥
ताही ते बाल बलाइ लिउ तेरी मै बेग चलो नंद लाल बुलावै ॥
ਇਸ ਵਾਸਤੇ ਹੇ ਸਖੀ! ਮੈਂ ਤੇਰੇ ਤੋਂ ਕੁਰਬਾਨ ਜਾਂਦੀ ਹੈ, ਜਲਦੀ ਚਲ, ਨੰਦ ਲਾਲ (ਕ੍ਰਿਸ਼ਨ) ਬੁਲਾ ਰਿਹਾ ਹੈ।

ਸਯਾਮ ਬਜਾਵਤ ਹੈ ਮੁਰਲੀ ਜਹ ਗ੍ਵਾਰਿਨੀਯਾ ਮਿਲਿ ਮੰਗਲ ਗਾਵੈ ॥
स्याम बजावत है मुरली जह ग्वारिनीया मिलि मंगल गावै ॥
ਜਿਥੇ ਸ੍ਰੀ ਕ੍ਰਿਸ਼ਨ ਮੁਰਲੀ ਵਜਾਉਂਦਾ ਹੈ, (ਉਥੇ) ਗੋਪੀਆਂ ਮਿਲ ਕੇ ਮੰਗਲਮਈ ਗੀਤ ਗਾ ਰਹੀਆਂ ਹਨ।

ਸੋਰਠਿ ਸੁਧ ਮਲਾਰ ਬਿਲਾਵਲ ਸਯਾਮ ਕਹੈ ਨੰਦ ਲਾਲ ਰਿਝਾਵੈ ॥
सोरठि सुध मलार बिलावल स्याम कहै नंद लाल रिझावै ॥
(ਕਵੀ) ਸ਼ਿਆਮ ਕਹਿੰਦੇ ਹਨ, ਸੋਰਠ, ਸ਼ੁੱਧ ਮਲ੍ਹਾਰ, ਬਿਲਾਵਲ (ਆਦਿਕ ਰਾਗ ਗਾ ਕੇ ਉਨ੍ਹਾ ਨੂੰ) ਕ੍ਰਿਸ਼ਨ ਪ੍ਰਸੰਨ ਕਰ ਰਿਹਾ ਹੈ।

ਅਉਰ ਕੀ ਬਾਤ ਕਹਾ ਕਹੀਯੇ ਸੁਰ ਤ੍ਯਾਗਿ ਸਭੈ ਸੁਰ ਮੰਡਲ ਆਵੈ ॥੬੮੬॥
अउर की बात कहा कहीये सुर त्यागि सभै सुर मंडल आवै ॥६८६॥
ਹੋਰ ਕਿਸੇ ਦੀ ਕੀ ਗੱਲ ਕਰੀਏ, ਦੇਵ-ਮੰਡਲ ਨੂੰ ਛਡ ਕੇ ਸਾਰੇ ਦੇਵਤੇ ਆ ਰਹੇ ਹਨ ॥੬੮੬॥

ਰਾਧੇ ਬਾਚ ਪ੍ਰਤਿ ਉਤਰ ॥
राधे बाच प्रति उतर ॥
ਰਾਧਾ ਨੇ ਪ੍ਰਤਿ ਉਤਰ ਵਜੋਂ ਕਿਹਾ:

ਸਵੈਯਾ ॥
सवैया ॥
ਸਵੈਯਾ:

ਮੈ ਨ ਚਲੋ ਸਜਨੀ ਹਰਿ ਪੈ ਜੁ ਚਲੋ ਤਬ ਮੋਹਿ ਬ੍ਰਿਜਨਾਥ ਦੁਹਾਈ ॥
मै न चलो सजनी हरि पै जु चलो तब मोहि बृजनाथ दुहाई ॥

ਹੇ ਸਜਨੀ! ਮੈਂ ਕ੍ਰਿਸ਼ਨ ਪਾਸ ਨਹੀਂ ਜਾਵਾਗੀ। ਜੇ ਜਾਵਾ ਤਾ ਮੈਨੂੰ ਕ੍ਰਿਸ਼ਨ ਦੀ ਸੌਂਹ ਲਗੇ।

ਮੋ ਸੰਗ ਪ੍ਰੀਤਿ ਤਜੀ ਜਦੁਨੰਦਨ ਚੰਦ੍ਰਭਗਾ ਸੰਗਿ ਪ੍ਰੀਤਿ ਲਗਾਈ ॥

मो संग प्रीति तजी जदुनंदन चंद्रभगा संगि प्रीति लगाई ॥

(ਕਿਉਂਕਿ) ਮੇਰੇ ਨਾਲ ਕ੍ਰਿਸ਼ਨ ਨੇ ਪ੍ਰੀਤ ਛਡ ਦਿੱਤੀ ਹੈ ਅਤੇ ਚੰਦ੍ਰਭਗਾ ਨਾਲ ਪ੍ਰੀਤ ਲਗਾ ਲਈ ਹੈ।

ਸ੍ਯਾਮ ਕੀ ਪ੍ਰੀਤਿ ਮਹਾ ਤੁਮ ਸੌ ਤਜਿ ਮਾਨ ਹਹਾ ਰੀ ਚਲੋ ਦੁਚਿਤਾਈ ॥

स्याम की प्रीति महा तुम सौ तजि मान हहा री चलो दुचिताई ॥

(ਉੱਤਰ ਵਿਚ ਬਿੱਜਛਟਾ ਨੇ ਕਿਹਾ) ਤੇਰੇ ਨਾਲ ਕ੍ਰਿਸ਼ਨ ਦੀ ਬਹੁਤ ਅਧਿਕ ਪ੍ਰੀਤ ਹੈ। ਹਾਇ ਨੀ! ਤੂੰ 'ਮਾਣ' ਅਤੇ ਦੁਬਿਧਾ ਛਡ (ਅਤੇ ਮੇਰੇ ਨਾਲ) ਚਲ।

ਤੇਰੇ ਬਿਨਾ ਨਹੀ ਖੇਲਤ ਹੈ ਕਹਿਯੋ ਖੇਲਹੁ ਜਾਹੂੰ ਸੋ ਪ੍ਰੀਤਿ ਲਗਾਈ ॥੬੮੭॥

तेरे बिना नही खेलत है कहियो खेलहु जाहूँ सो प्रीति लगाई ॥६८७॥

(ਉਹ) ਤੇਰੇ ਬਿਨਾ ਖੇਡਦਾ ਨਹੀਂ। (ਰਾਧਾ ਨੇ ਅਗੋਂ) ਕਿਹਾ, (ਉਸ ਨਾਲ) ਖੇਡੇ ਜਿਸ ਨਾਲ ਪ੍ਰੀਤ ਲਗਾਈ ਹੋਈ ਹੈ ॥੬੮੭॥

ਦੂਤੀ ਵਾਚ ॥

दूती वाच ॥

ਦੂਤੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਪਾਇ ਪਰੋ ਤੁਮਰੇ ਸਜਨੀ ਅਤਿ ਹੀ ਮਨ ਭੀਤਰ ਮਾਨੁ ਨ ਕਈਯੈ ॥

पाइ परो तुमरे सजनी अति ही मन भीतर मानु न कईयै ॥

ਹੇ ਸਜਨੀ! ਮੈਂ ਤੇਰੇ ਪੈਰੀਂ ਪੈਂਦੀ ਹਾ, (ਪਰ) ਮਨ ਵਿਚ ਇਤਨਾ ਜ਼ਿਆਦਾ ਰੋਸਾ ਨਹੀਂ ਕਰਨਾ ਚਾਹੀਦਾ।

ਸ੍ਯਾਮ ਬੁਲਾਵਤ ਹੈ ਸੁ ਜਹਾ ਉਠ ਕੈ ਤਿਹ ਠਉਰ ਬਿਖੈ ਚਲਿ ਜਈਯੈ ॥

स्याम बुलावत है सु जहा उठ कै तिह ठउर बिखै चलि जईयै ॥

ਜਿਥੇ ਕ੍ਰਿਸ਼ਨ ਬੁਲਾਉਂਦਾ ਹੈ, ਉਸ ਥਾ ਤੇ ਉਠ ਕੇ ਚਲੇ ਜਾਣਾ ਚਾਹੀਦਾ ਹੈ।

ਨਾਚਤ ਹੈ ਜਿਮ ਗ੍ਵਾਰਨਿਆ ਨਚੀਯੈ ਤਿਮ ਅਉ ਤਿਹ ਭਾਤਿ ਹੀ ਗਈਯੈ ॥

नाचत है जिम ग्वारनिआ नचीयै तिम अउ तिह भाति ही गईयै ॥

ਜਿਵੇਂ (ਹੋਰ) ਗੋਪੀਆਂ ਨਚਦੀਆਂ ਹਨ, ਉਸੇ ਤਰ੍ਹਾ (ਤੈਨੂੰ) ਨਚਣਾ ਚਾਹੀਦਾ ਹੈ ਅਤੇ ਉਸੇ ਤਰ੍ਹਾ ਹੀ ਗਾਉਣਾ ਚਾਹੀਦਾ ਹੈ।

ਅਉਰ ਅਨੇਕਿਕ ਬਾਤ ਕਰੋ ਪਰ ਰਾਧੇ ਬਲਾਇ ਲਿਉ ਸਉਹ ਨ ਖਈਯੈ ॥੬੮੮॥

अउर अनेकिक बात करो पर राधे बलाइ लिउ सउह न खईयै ॥६८८॥

ਹੇ ਰਾਧਾ! (ਮੈਂ ਤੇਰੇ ਤੋਂ) ਸਦਕੇ ਜਾਵਾ, (ਭਾਵੇਂ) ਹੋਰ ਅਨੇਕਾ ਗੱਲਾ ਕਰੀਏ ਪਰ ਸੌਂਹ ਨਹੀਂ ਖਾਣੀ ਚਾਹੀਦੀ ॥੬੮੮॥

ਰਾਧੇ ਬਾਚ ॥

राधे बाच ॥

ਰਾਧਾ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਜੈਹਉ ਨ ਹਉ ਸੁਨ ਰੀ ਸਜਨੀ ਤੁਹਿ ਸੀ ਹਰਿ ਗ੍ਵਾਰਨਿ ਕੋਟਿ ਪਠਾਵੈ ॥

जैहउ न हउ सुन री सजनी तुहि सी हरि ग्वारनि कोटि पठावै ॥

ਹੇ ਸਜਨੀ! ਸੁਣ, ਮੈਂ ਨਹੀਂ ਜਾਵਾਗੀ, (ਭਾਵੇਂ) ਤੇਰੇ ਵਰਗੀਆਂ ਕਰੋੜਾ ਗੋਪੀਆਂ ਨੂੰ ਕ੍ਰਿਸ਼ਨ ਭੇਜੇ।

ਬੰਸੀ ਬਜਾਵੈ ਤਹਾ ਤੁ ਕਹਾ ਅਰੁ ਆਪ ਕਹਾ ਭਯੋ ਮੰਗਲ ਗਾਵੈ ॥

बंसी बजावै तहा तु कहा अरु आप कहा भयो मंगल गावै ॥

(ਜੇ) ਬੰਸਰੀ ਵਜਾਉਂਦਾ ਹੈ ਤਾ ਕੀ ਹੋਇਆ; (ਅਤੇ ਜੇ) ਆਪ ਮੰਗਲਮਈ (ਗੀਤ) ਗਾਉਂਦਾ ਹੈ, ਤਾ ਵੀ ਕੀ ਹੋਇਆ।

ਮੈ ਨ ਚਲੋ ਤਿਹ ਠਉਰ ਬਿਖੈ ਬ੍ਰਹਮਾ ਹਮ ਕੋ ਕਹਿਯੋ ਆਨਿ ਸੁਨਾਵੈ ॥

मै न चलो तिह ठउर बिखै ब्रहमा हम को कहियो आनि सुनावै ॥

ਮੈਂ ਉਸ ਸਥਾਨ ਉਤੇ ਨਹੀਂ ਚਲਾਗੀ (ਭਾਵੇਂ) ਬ੍ਰਹਮਾ ਹੀ ਮੈਨੂੰ (ਉਸ ਦਾ) ਸੰਦੇਸ਼ ਲਿਆ ਕੇ (ਕਿਉਂ ਨ) ਸੁਣਾਵੇ।

ਅਉਰ ਸਖੀ ਕੀ ਕਹਾ ਗਨਤੀ ਨਹੀ ਜਾਉ ਰੀ ਜਉ ਹਰਿ ਆਪਨ ਆਵੈ ॥੬੮੯॥

अउर सखी की कहा गनती नही जाउ री जउ हरि आपन आवै ॥६८९॥

ਹੇ ਸਜਨੀ! ਹੋਰ ਕਿਸੇ ਦੀ ਕੀ ਗਿਣਤੀ, (ਜੇ) ਕ੍ਰਿਸ਼ਨ ਆਪ ਵੀ (ਮੈਨੂੰ ਬੁਲਾਉਣ) ਆ ਜਾਵੇ (ਤਾ ਵੀ) ਨਹੀਂ ਜਾਵਾਗੀ ॥੬੮੯॥

ਦੂਤੀ ਬਾਚ ਰਾਧੇ ਸੋ ॥

दूती बाच राधे सो ॥

ਦੂਤੀ ਨੇ ਰਾਧਾ ਪ੍ਰਤਿ ਕਿਹਾ:

ਸਵੈਯਾ ॥

सवैया ॥

ਸਵੈਯਾ:

ਕਾਹੇ ਕੋ ਮਾਨ ਕਰੈ ਸੁਨ ਗ੍ਵਾਰਿਨ ਸ੍ਯਾਮ ਕਹੈ ਉਠ ਕੈ ਕਰ ਸੋਊ ॥

काहे को मान करै सुन ग्वारिन स्याम कहै उठ कै कर सोऊ ॥

ਹੇ ਰਾਧਾ ('ਗ੍ਵਾਰਨਿ!) ਸੁਣ, ਕਿਸ ਵਾਸਤੇ ਰੋਸਾ ਕਰਦੀ ਹੈਂ; (ਜੋ) ਕ੍ਰਿਸ਼ਨ ਕਹਿੰਦਾ ਹੈ, ਉਠ ਕੇ ਓਹੀ (ਕੰਮ) ਕਰ।

ਜਾ ਕੇ ਕੀਏ ਹਰਿ ਹੋਇ ਖੁਸੀ ਸੁਨਿਯੈ ਬਲ ਕਾਜ ਕਰੋ ਅਬ ਜੋਊ ॥

जा के कीए हरि होइ खुसी सुनियै बल काज करो अब जोऊ ॥

(ਹੇ ਸਖੀ!) ਸੁਣ, ਬਲਿਹਾਰੀ ਜਾਵਾ, ਹੁਣ ਓਹੀ ਕੰਮ ਕਰ ਜਿਸ ਦੇ ਕਰਨ ਨਾਲ ਸ੍ਰੀ ਕ੍ਰਿਸ਼ਨ ਖੁਸ਼ ਹੋਵੇ।

ਤਉ ਤੁਹਿ ਬੋਲਿ ਪਠਾਵਤ ਹੈ ਜਬ ਪ੍ਰੀਤਿ ਲਗੀ ਤੁਮ ਸੋ ਤਬ ਓਊ ॥

तउ तुहि बोलि पठावत है जब प्रीति लगी तुम सो तब ओऊ ॥

ਤਦੇ ਹੀ (ਉਹ) ਤੈਨੂੰ (ਬਾਰ ਬਾਰ) ਬੁਲਾ ਭੇਜਦਾ ਹੈ, ਜਦ ਉਸ ਦੀ ਤੇਰੇ ਨਾਲ ਪ੍ਰੀਤ ਲਗੀ ਹੋਈ ਹੈ।

ਨਾਤਰ ਰਾਸ ਬਿਖੈ ਸੁਨ ਰੀ ਤੁਹਿ ਸੀ ਨਹਿ ਗ੍ਵਾਰਿਨ ਸੁੰਦਰ ਕੋਊ ॥੬੯੦॥

नातर रास बिखै सुन री तुहि सी नहि ग्वारिन सुँदर कोऊ ॥६९०॥

ਨਹੀਂ ਤਾ ਸੁਣ ਨੀ! (ਕੀ) ਰਾਸ ਵਿਚ ਤੇਰੇ ਵਰਗੀ ਸੁੰਦਰ ਹੋਰ ਕੋਈ ਗੋਪੀ ਨਹੀਂ ਹੈ ॥੬੯੦॥

ਸੰਗ ਤੇਰੇ ਹੀ ਪ੍ਰੀਤਿ ਘਨੀ ਹਰਿ ਕੀ ਸਭ ਜਾਨਤ ਹੈ ਕਛੂ ਨਾਹਿ ਨਈ ॥

संग तेरे ही प्रीति घनी हरि की सभ जानत है कछू नाहि नई ॥

ਤੇਰੇ ਨਾਲ ਹੀ ਸ੍ਰੀ ਕ੍ਰਿਸ਼ਨ ਦੀ ਨਿਘੀ ਪ੍ਰੀਤ ਹੈ, (ਇਹ ਭੇਦ) ਸਭ ਜਾਣਦੇ ਹਨ, ਕੋਈ ਨਵੀਂ ਗੱਲ ਨਹੀਂ।

ਜਿਹ ਕੀ ਮੁਖ ਉਪਮ ਚੰਦ੍ਰ ਪ੍ਰਭਾ ਜਿਹ ਕੀ ਤਨ ਭਾ ਮਨੋ ਰੂਪਮਈ ॥

जिह की मुख उपम चंद्र प्रभा जिह की तन भा मनो रूपमई ॥

ਜਿਸ ਦੇ ਮੁਖ ਦੀ ਸ਼ੋਭਾ ਚੰਦ੍ਰਮਾ ਦੇ ਸਮਾਨ ਹੈ ਅਤੇ ਜਿਸ ਦੇ ਸ਼ਰੀਰ ਦੀ ਚਮਕ ਮਾਨੋ ਰੂਪਮਈ ਹੈ।

ਤਿਹ ਸੰਗ ਕੋ ਤਜਾਗਿ ਸੁਨੋ ਸਜਨੀ ਗ੍ਰਿਹ ਕੀ ਉਠ ਕੈ ਤੁਹਿ ਬਾਟ ਲਈ ॥

तिह संग को त्यागि सुनो सजनी गृह की उठ कै तुहि बाट लई ॥

ਹੇ ਸਜਨੀ! ਸੁਣ, ਉਸ ਦਾ ਸੰਗ ਛਡ ਕੇ, ਤੂੰ ਉਠ ਕੇ ਘਰ ਦੇ ਰਾਹੇ ਪੈ ਗਈ ਹੈਂ।

ਬ੍ਰਿਜਨਾਥ ਕੇ ਸੰਗ ਸਖੀ ਬਹੁ ਤੇਰੀ ਰੀ ਤੋ ਸੀ ਗੁਵਾਰਿ ਭਈ ਨ ਭਈ ॥੬੯੧॥

बृजनाथ के संग सखी बहु तेरी री तो सी गुवारि भई न भई ॥६९१॥

ਕ੍ਰਿਸ਼ਨ ਨਾਲ ਬਥੇਰੀਆਂ ਸਖੀਆਂ ਹਨ, ਨੀ! ਤੇਰੇ ਵਰਗੀ ਮੂਰਖ ਹੋਈ, ਨਾ ਹੋਈ (ਇਕੋ ਗੱਲ ਹੈ) ॥੬੯੧॥

ਕਬਿਯੋ ਬਾਚ ॥

कबियो बाच ॥

ਕਵੀ ਕਹਿੰਦੇ ਹਨ:

ਸਵੈਯਾ ॥

सवैया ॥

ਸਵੈਯਾ:

ਸੁਨ ਕੈ ਇਹ ਗ੍ਵਾਰਿਨ ਕੀ ਬਤੀਯਾ ਬ੍ਰਿਖਭਾਨ ਸੁਤਾ ਮਨਿ ਕੋਪ ਭਈ ਹੈ ॥

सुन कै इह ग्वारिन की बतीया बृखभान सुता मनि कोप भई है ॥

ਗੋਪੀ (ਬਿੱਜਛਟਾ) ਦੀ ਇਹ ਗੱਲ ਸੁਣ ਕੇ ਰਾਧਾ ਮਨ ਵਿਚ ਕ੍ਰੋਧਿਤ ਹੋ ਗਈ। (ਕਹਿਣ ਲਗੀ) ਨੀ ਤੀਵੀਏਂ!

ਕਾਨ੍ਹ ਬਿਨਾ ਪਠਏ ਰੀ ਤ੍ਰੀਯਾ ਹਮਰੇ ਉਨ ਕੇ ਉਠਿ ਬੀਚ ਪਈ ਹੈ ॥

कान्रह बिना पठए री त्रीया हमरे उन के उठि बीच पई है ॥

(ਤੂੰ) ਕਾਨ੍ਹ ਦੇ ਭੇਜੇ ਬਿਨਾ, ਮੇਰੇ ਅਤੇ ਉਸ ਦੇ ਵਿਚਾਲੇ ਉਠ ਕੇ ਆ ਡਟੀ ਹੈਂ (ਅਰਥਾਤ ਵਿਚੋਲਣ ਬਣ ਗਈ ਹੈਂ)।

ਆਈ ਮਨਾਵਨ ਹੈ ਹਮ ਕੋ ਸੁ ਕਹੀ ਬਤੀਯਾ ਜੁ ਨਹੀ ਰੁਚਈ ਹੈ ॥

आई मनावन है हम को सु कही बतीया जु नही रुचई है ॥

ਤੂੰ ਮੈਨੂੰ ਮਨਾਉਣ ਆਈ ਹੈਂ ਅਤੇ ਉਹ ਗੱਲਾ ਕਹਿੰਦੀ ਹੈਂ ਜੋ (ਮੈਨੂੰ) ਚੰਗੀਆਂ ਨਹੀਂ ਲਗਦੀਆਂ ਹਨ।

ਕੋਪ ਕੈ ਉਤਰ ਦੇਤ ਭਈ ਚਲ ਰੀ ਚਲ ਤੂ ਕਿਨਿ ਬੀਚ ਦਈ ਹੈ ॥੬੯੨॥

कोप कै उतर देत भई चल री चल तू किनि बीच दई है ॥६९२॥

ਗੁੱਸੇ ਨਾਲ ਭਰ ਕੇ ਉੱਤਰ ਦੇਣ ਲਗੀ, ਜਾ, ਨੀ ਜਾ! ਤੈਨੂੰ ਕਿਸ ਨੇ ਵਿਚੋਲਗੀ ਦਿੱਤੀ ਹੈ ॥੬੯੨॥

ਦੂਤੀ ਬਾਚ ਕਾਨ੍ਹ ਸੋ ॥

दूती बाच कान्रह सो ॥

ਦੂਤੀ ਨੇ ਕਾਨ੍ਹ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਕੋਪ ਕੈ ਉਤਰ ਦੇਤ ਭਈ ਇਨ ਆਇ ਕਹਿਯੋ ਫਿਰਿ ਸੰਗ ਸੁਜਾਨੈ ॥

कोप कै उतर देत भई इन आइ कहियो फिरि संग सुजानै ॥

(ਜਦ ਰਾਧਾ ਨੇ) ਕ੍ਰੋਧਿਤ ਹੋ ਕੇ ਉੱਤਰ ਦਿੱਤਾ, (ਤਾ) ਫਿਰ ਇਸ (ਬਿੱਜਛਟਾ) ਨੇ ਆ ਕੇ ਸ੍ਰੀ ਕ੍ਰਿਸ਼ਨ ('ਸੁਜਾਨੈ') ਪਾਸ ਕਹਿ ਦਿੱਤਾ।

ਬੈਠ ਰਹੀ ਹਠ ਮਾਨਿ ਤ੍ਰੀਯਾ ਹਉ ਮਨਾਇ ਰਹੀ ਜੜ ਕਿਉ ਹੂੰ ਨ ਮਾਨੈ ॥

बैठ रही हठ मानि त्रीया हउ मनाइ रही जड़ किउ हूँ न मानै ॥

(ਉਹ) ਇਸਤਰੀ ਰੁਸ ਕੇ ਹਠ ਪੂਰਵਕ (ਘਰ) ਬੈਠ ਗਈ ਹੈ; ਮੈਂ ਮਨਾ ਥਕੀ, (ਪਰ ਉਹ) ਮੂਰਖ ਕਿਸੇ ਤਰ੍ਹਾ ਨਹੀਂ ਮੰਨਦੀ।

ਸਾਮ ਦੀਏ ਨ ਮਨੈ ਨਹੀ ਦੰਡ ਮਨੈ ਨਹੀ ਭੇਦ ਦੀਏ ਅਰੁ ਦਾਨੈ ॥

साम दीए न मनै नही दंड मनै नही भेद दीए अरु दानै ॥

ਉਹ ਬੇਨਤੀ ਕਰਨ ਤੇ ਨਹੀਂ ਮੰਨੀ ਅਤੇ ਦੰਡ ਦਿੱਤਿਆਂ ਵੀ ਨਹੀਂ ਮੰਨਦੀ ਅਤੇ ਨਾ ਹੀ ਭੇਦ ਅਤੇ ਦਾਨ ਦੇਣ (ਦੀਆਂ ਵਿਧੀਆਂ ਨਾਲ ਵੀ) ਮੰਨੇਗੀ।

ਐਸੀ ਗੁਵਾਰਿ ਸੋ ਹੇਤ ਕਹਾ ਤੁਮਰੀ ਜੋਊ ਪ੍ਰੀਤਿ ਕੋ ਰੰਗ ਨ ਜਾਨੈ ॥੬੯੩॥

ऐसी गुवारि सो हेत कहा तुमरी जोऊ प्रीति को रंग न जानै ॥६९३॥

ਅਜਿਹੀ ਮੂਰਖ ਨਾਲ ਪ੍ਰੇਮ ਕਰਨਾ ਕਿਸ ਕੰਮ, ਜੋ ਤੇਰੀ ਪ੍ਰੀਤ ਦੇ ਰੰਗ ਨੂੰ ਜਾਣਦੀ ਹੀ ਨਹੀਂ ਹੈ ॥੬੯੩॥

ਮੈਨਪ੍ਰਭਾ ਬਾਚ ਕਾਨ੍ਹ ਜੂ ਸੋ ॥

मैनप्रभा बाच कान्रह जू सो ॥

ਮੈਨਪ੍ਰਭਾ (ਨਾ ਦੀ ਗੋਪੀ) ਨੇ ਕ੍ਰਿਸ਼ਨ ਜੀ ਪ੍ਰਤਿ ਕਿਹਾ:

ਸਵੈਯਾ ॥

सवैया ॥

ਸਵੈਯਾ:

ਮੈਨਪ੍ਰਭਾ ਹਰਿ ਪਾਸ ਹੁਤੀ ਸੁਨ ਕੈ ਬਤੀਯਾ ਤਬ ਬੋਲਿ ਉਠੀ ਹੈ ॥

मैनप्रभा हरि पास हुती सुन कै बतीया तब बोलि उठी है ॥

ਮੈਨਪ੍ਰਭਾ (ਨਾ ਦੀ ਗੋਪੀ ਜੋ) ਕ੍ਰਿਸ਼ਨ ਪਾਸ ਸੀ, (ਬਿੱਜਛਟਾ ਦੀ) ਗੱਲ ਸੁਣ ਕੇ ਉਸੇ ਵੇਲੇ ਬੋਲ ਪਈ।

ਲਿਆਇ ਹੋ ਹਉ ਇਹ ਭਾਤਿ ਕਹਿਯੋ ਤੁਮ ਤੇ ਹਰਿ ਜੂ ਜੋਊ ਗ੍ਵਾਰ ਰੁਠੀ ਹੈ ॥

लिआइ हो हउ इह भाति कहियो तुम ते हरि जू जोऊ ग्वार रुठी है ॥

ਇਸ ਤਰ੍ਹਾ ਕਹਿਣ ਲਗੀ, ਹੇ ਕ੍ਰਿਸ਼ਨ ਜੀ! ਜਿਹੜੀ ਗੋਪੀ ਤੁਹਾਡੇ ਨਾਲ ਰੁਸ ਗਈ ਹੈ, (ਮੈਂ ਉਸ ਨੂੰ) ਲਿਆਉਂਦੀ ਹਾ।

ਕਾਨ੍ਹ ਕੇ ਪਾਇਨ ਪੈ ਤਬ ਹੀ ਸੁ ਲਿਯਾਵਨ ਤਾਹੀ ਕੇ ਕਾਜ ਉਠੀ ਹੈ ॥

कान्रह के पाइन पै तब ही सु लियावन ताही के काज उठी है ॥

ਸ੍ਰੀ ਕ੍ਰਿਸ਼ਨ ਦੇ ਪੈਰੀਂ ਪੈ ਕੇ, ਉਸੇ ਵੇਲੇ ਉਸ ਨੂੰ ਲਿਆਉਣ ਲਈ ਉਠ ਖੜੋਤੀ।

ਸੁੰਦਰਤਾ ਮੁਖ ਊਪਰ ਤੇ ਮਨੋ ਕੰਜ ਪ੍ਰਭਾ ਸਭ ਵਾਰ ਸੁਟੀ ਹੈ ॥੬੯੪॥

सुँदरता मुख ऊपर ते मनो कंज प्रभा सभ वार सुटी है ॥६९४॥

(ਉਸ ਦੇ) ਮੂੰਹ ਦੀ ਸੁੰਦਰਤਾ ਤੋਂ ਮਾਨੋ ਕਮਲ ਦੀ ਸਾਰੀ ਸੁੰਦਰਤਾ ਨੂੰ ਵਾਰ ਦਿੱਤਾ ਗਿਆ ਹੋਵੇ ॥੬੯੪॥

ਹਰਿ ਪਾਇਨ ਪੈ ਇਹ ਭਾਤਿ ਕਹਿਯੋ ਹਰਿ ਜੂ ਉਹ ਕੇ ਢਿਗ ਹਉ ਚਲਿ ਜੈਹੋ ॥

हरि पाइन पै इह भाति कहियो हरि जू उह के ढिग हउ चलि जैहो ॥

ਕ੍ਰਿਸ਼ਨ ਦੇ ਪੈਰੀਂ ਪੈ ਕੇ (ਉਸ ਨੇ) ਇਸ ਤਰ੍ਹਾ ਕਿਹਾ, ਹੇ ਸ੍ਰੀ ਕ੍ਰਿਸ਼ਨ! ਮੈਂ ਹੁਣੇ ਹੀ ਉਸ ਕੋਲ ਚਲੀ ਜਾਂਦੀ ਹਾਂ।

ਜਾ ਹੀ ਉਪਾਵ ਤੇ ਆਇ ਹੈ ਸੁੰਦਰਿ ਤਾਹੀ ਉਪਾਇ ਮਨਾਇ ਲਿਯੈ ਹੋ ॥

जा ही उपाव ते आइ है सुँदरि ताही उपाइ मनाइ लियै हो ॥

ਜਿਸ ਉਪਾ ਨਾਲ ਉਹ ਸੁੰਦਰੀ (ਰਾਧਾ) ਆਵੇਗੀ, ਉਸੇ ਉਪਾ ਨਾਲ ਉਸ ਨੂੰ ਮੰਨਾ ਲਿਆਵਾਂਗੀ।

ਪਾਇਨ ਪੈ ਬਿਨਤੀਅਨ ਕੈ ਰਿਝਵਾਇ ਕੈ ਸੁੰਦਰਿ ਗ੍ਵਾਰਿ ਮਨੈਹੋ ॥

पाइन पै बिनतीअन कै रिझवाइ कै सुँदरि ग्वारि मनैहो ॥

ਪੈਰੀਂ ਪੈ ਕੇ, ਬੇਨਤੀਆਂ ਕਰ ਕੇ, ਰਿਝਾ ਕੇ (ਉਸ) ਸੁੰਦਰ ਗੋਪੀ (ਰਾਧਾ) ਨੂੰ ਮਨਾ ਲਵਾਂਗੀ।

ਆਜ ਹੀ ਤੋ ਢਿਗ ਆਨਿ ਮਿਲੈਹੋ ਜੂ ਲਯਾਏ ਬਿਨਾ ਤੁਮਰੀ ਨ ਕਹੈ ਹੋ ॥੬੯੫॥

आज ही तो ढिग आनि मिलैहो जू ल्याए बिना तुमरी न कहै हो ॥६९५॥

(ਮੈਂ) ਅਜ ਹੀ ਤੁਹਾਡੇ ਕੋਲ ਲਿਆ ਕੇ ਮਿਲਾ ਦੇਵਾਂਗੀ ਅਤੇ ਤੁਹਾਡੇ ਕੋਲ ਲਿਆਏ ਬਿਨਾ ਤੁਹਾਡੀ ਨਹੀਂ ਅਖਵਾਵਾਂਗੀ ॥੬੯੫॥

ਹਰਿ ਪਾਇਨ ਪੈ ਤਿਹ ਠਉਰ ਚਲੀ ਕਬਿ ਸਯਾਮ ਕਹੈ ਫੁਨਿ ਮੈਨਪ੍ਰਭਾ ॥

हरि पाइन पै तिह ठउर चली कबि स्याम कहै फुनि मैनप्रभा ॥

ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਦੇ ਪੈਰੀਂ ਪੈ ਕੇ, ਫਿਰ ਮੈਨ ਪ੍ਰਭਾ ਉਸ ਸਥਾਨ ਵਲ ਚਲ ਪਈ।

ਜਿਹ ਕੇ ਨਹੀ ਤੁਲਿ ਮੰਦੋਦਰਿ ਹੈ ਜਿਹ ਤੁਲ ਤ੍ਰੀਯਾ ਨਹੀ ਇੰਦ੍ਰ ਸਭਾ ॥

जिह के नही तुलि मंदोदरि है जिह तुल त्रीया नही इंद्र सभा ॥

ਜਿਸ ਦੇ ਸਮਾਨ ਸੋਹਣੀ ਮੰਦੋਦਰੀ ਨਹੀਂ ਹੈ ਅਤੇ ਜਿਸ ਵਰਗੀ ਇਸਤਰੀ ਇੰਦਰ ਦੀ ਸਭਾ ਵਿਚ ਵੀ ਨਹੀਂ ਹੈ।

ਜਿਹ ਕੋ ਮੁਖ ਸੁੰਦਰ ਰਾਜਤ ਹੈ ਇਹ ਭਾਤਿ ਲਸੈ ਤ੍ਰੀਯਾ ਵਾ ਕੀ ਅਭਾ ॥

जिह को मुख सुँदर राजत है इह भाति लसै त्रीया वा की अभा ॥

ਜਿਸ ਦੇ ਮੁਖ ਉਤੇ ਸੁੰਦਰਤਾ ਸੁਸ਼ੋਭਿਤ ਹੈ ਅਤੇ ਉਸ ਇਸਤਰੀ ਦੀ ਸੁੰਦਰਤਾ ਇਸ ਤਰ੍ਹਾ ਚਮਕ ਰਹੀ ਹੈ,

ਮਨੋ ਚੰਦ ਕੁਰੰਗਨ ਕੇਹਰ ਕੀਰ ਪ੍ਰਭਾ ਕੋ ਸਭੋ ਧਨ ਯਾਹਿ ਲਭਾ ॥੬੯੬॥

मनो चंद कुरंगन केहर कीर प्रभा को सभो धन याहि लभा ॥६९६॥

ਮਾਨੋ ਚੰਦ੍ਰਮਾ, ਹਿਰਨਾ, ਸ਼ੇਰਾ ਅਤੇ ਤੋਤਿਆਂ (ਆਦਿਕਾ) ਨੇ ਸੁੰਦਰਤਾ ਦਾ ਸਾਰਾ ਧਨ ਇਸ ਕੋਲੋਂ ਹੀ ਲਭਿਆ ਹੈ ॥੬੯੬॥

ਪ੍ਰਤਿਉਤਰ ਬਾਚ ॥

प्रतिउतर बाच ॥

ਪ੍ਰਤਿ-ਉੱਤਰ ਵਿਚ ਕਿਹਾ:

ਸਵੈਯਾ ॥

सवैया ॥

ਸਵੈਯਾ:

ਚਲਿ ਚੰਦਮੁਖੀ ਹਰਿ ਕੇ ਢਿਗ ਤੇ ਬ੍ਰਿਖਭਾਨ ਸੁਤਾ ਪਹਿ ਪੈ ਚਲਿ ਆਈ ॥

चलि चंदमुखी हरि के ढिग ते बृखभान सुता पहि पै चलि आई ॥

(ਉਹ) ਚੰਦ੍ਰਮਾ ਵਰਗੇ ਮੁਖ ਵਾਲੀ (ਮੈਨ ਪ੍ਰਭਾ) ਕ੍ਰਿਸ਼ਨ ਪਾਸੋਂ ਚਲ ਕੇ ਰਾਧਾ ਕੋਲ ਆਈ।

ਆਇ ਕੈ ਐਸੇ ਕਹਿਯੋ ਤਿਹ ਸੋ ਬਲ ਬੇਗ ਚਲੋ ਨੰਦ ਲਾਲ ਬੁਲਾਈ ॥

आइ कै ऐसे कहियो तिह सो बल बेग चलो नंद लाल बुलाई ॥

ਆ ਕੇ (ਉਸ ਨੇ) ਇਸ ਤਰ੍ਹਾ ਕਿਹਾ, ਬਲਿਹਾਰੀ ਜਾਵਾ, ਜਲਦੀ ਚਲ, ਕ੍ਰਿਸ਼ਨ ਨੇ ਬੁਲਾਇਆ ਹੈ।

ਮੈ ਨ ਚਲੋ ਹਰਿ ਪਾਸ ਹਹਾ ਚਲੁ ਐਸੇ ਕਹਿਯੋ ਨ ਕਰੋ ਦੁਚਿਤਾਈ ॥

मै न चलो हरि पास हहा चलु ऐसे कहियो न करो दुचिताई ॥

(ਰਾਧਾ ਨੇ ਉੱਤਰ ਦਿੱਤਾ) ਮੈਂ ਕ੍ਰਿਸ਼ਨ ਕੋਲ ਨਹੀਂ ਜਾਵਾਗੀ। (ਫਿਰ ਮੈਨ ਪ੍ਰਭਾ ਕਹਿਣ ਲਗੀ) ਹਾਇ ਨੀ! ਇੰਜ ਨਾ ਕਹਿ,

ਕਾਹੇ ਕੋ ਬੈਠ ਰਹੀ ਇਹ ਠਉਰ ਮੈ ਮੋਹਨ ਕੋ ਮਨੋ ਚਿਤੁ ਚੁਰਾਈ ॥੬੯੭॥

काहे को बैठ रही इह ठउर मै मोहन को मनो चितु चुराई ॥६९७॥

ਚਲ ਅਤੇ ਮਨ ਵਿਚ ਦੁਬਿਧਾ ਨਾ ਕਰ। (ਤੂੰ) ਮੋਹਨ ਦੇ ਚਿਤ ਨੂੰ ਚੁਰਾ ਕੇ ਇਸ ਥਾ ਤੇ ਕਿਸ ਲਈ ਬੈਠ ਰਹੀ ਹੈਂ ॥੬੯੭॥

ਜਾਹਿ ਘੋਰ ਘਟਾ ਘਟ ਆਏ ਘਨੇ ਚਹੂੰ ਓਰਨ ਮੈ ਜਹ ਮੋਰ ਪੁਕਾਰੈ ॥

जाहि घोर घटा घट आए घने चहूँ ओरन मै जह मोर पुकारै ॥

ਜਿਥੇ ਬਹੁਤ ਘਨ-ਘੋਰ ਘਟਾਵਾ ਆ ਕੇ ਛਾ ਜਾਦੀਆਂ ਹਨ ਅਤੇ ਜਿਥੇ ਚੌਹਾ ਪਾਸੇ ਮੋਰ ਪੁਕਾਰਦੇ ਹਨ।

ਨਾਚਤ ਹੈ ਜਹ ਗ੍ਵਾਰਨੀਯਾ ਤਿਹ ਪੇਖਿ ਘਨੇ ਬਿਰਹੀ ਤਨ ਵਾਰੈ ॥

नाचत है जह ग्वारनीया तिह पेखि घने बिरही तन वारै ॥

ਜਿਥੇ ਗੋਪੀਆਂ ਨਚਦੀਆਂ ਹਨ, ਉਨ੍ਹਾ ਨੂੰ ਵੇਖ ਕੇ ਬਥੇਰੇ ਵਿਯੋਗੀ ਆਪਣਾ ਤਨ ਕੁਰਬਾਨ ਕਰ ਦਿੰਦੇ ਹਨ।

ਤਉਨ ਸਮੈ ਜਦੁਰਾਇ ਸੁਨੋ ਮੁਰਲੀ ਕੇ ਬਜਾਇ ਕੈ ਤੋਹਿ ਚਿਤਾਰੈ ॥

तउन समै जदुराइ सुनो मुरली के बजाइ कै तोहि चितारै ॥

(ਹੇ ਸਖੀ!) ਸੁਣ ਉਸ ਵੇਲੇ ਕ੍ਰਿਸ਼ਨ ਬੰਸਰੀ ਨੂੰ ਵਜਾ ਕੇ ਤੈਨੂੰ ਯਾਦ ਕਰਦਾ ਹੈ।

ਤਾਹੀ ਤੇ ਬੇਗ ਚਲੋ ਸਜਨੀ ਤਿਹ ਕਉਤਕ ਕੋ ਹਮ ਜਾਇ ਨਿਹਾਰੈ ॥੬੯੮॥

ताही ते बेग चलो सजनी तिह कउतक को हम जाइ निहारै ॥६९८॥

ਇਸ ਲਈ, ਹੇ ਸਜਨੀ! ਜਲਦੀ ਚਲ (ਤਾ ਜੁ) ਅਸੀਂ ਜਾ ਕੇ ਉਸ ਦੇ ਕੌਤਕ ਨੂੰ ਵੇਖੀਏ ॥੬੯੮॥

ਤਾ ਤੇ ਨ ਮਾਨ ਕਰੋ ਸਜਨੀ ਹਰਿ ਪਾਸ ਚਲੋ ਨਾਹਿ ਸੰਕ ਬਿਚਾਰੋ ॥

ता ते न मान करो सजनी हरि पास चलो नाहि संक बिचारो ॥

ਇਸ ਵਾਸਤੇ, ਹੇ ਸਜਨੀ! ਰੋਸਾ ਨਾ ਕਰ, ਸ੍ਰੀ ਕ੍ਰਿਸ਼ਨ ਪਾਸ ਚਲ (ਅਤੇ ਕਿਸੇ ਕਿਸਮ ਦਾ) ਸੰਗ ਨਾ ਕਰ।

ਬਾਤ ਧਰੋ ਰਸ ਹੂੰ ਕੀ ਮਨੈ ਅਪਨੈ ਮਨ ਮੈ ਨ ਕਛੂ ਹਠ ਧਾਰੋ ॥

बात धरो रस हूँ की मनै अपनै मन मै न कछू हठ धारो ॥

ਮਨ ਵਿਚ (ਪ੍ਰੇਮ) ਰਸ ਦੀ ਗੱਲ ਨੂੰ ਧਾਰਨ ਕਰ ਅਤੇ ਮਨ ਵਿਚ ਹਠ ਨੂੰ ਨਾ ਧਾਰਨ ਕਰ।

ਕਉਤਕ ਕਾਨ੍ਹਹ ਕੋ ਦੇਖਨ ਕੋ ਤਿਹ ਕੋ ਜਸ ਪੈ ਕਬਿ ਸਜਾਮ ਉਚਾਰੋ ॥

कउतक कान्रहह को देखन को तिह को जस पै कबि स्याम उचारो ॥

ਕਵੀ ਸ਼ਿਆਮ (ਕਹਿੰਦੇ ਹਨ) ਕ੍ਰਿਸ਼ਨ ਦਾ ਕੌਤਕ ਵੇਖਣ ਲਈ ਉਸ ਦੇ ਯਸ਼ ਦਾ ਉੱਚਾਰਨ ਕਰ।

ਕਾਹੇ ਕਉ ਬੈਠ ਰਹੀ ਹਠ ਕੈ ਕਹਿਯੋ ਦੇਖਨ ਕਉ ਉਮਗਿਯੋ ਮਨ ਸਾਰੋ ॥੬੯੯॥

काहे कउ बैठ रही हठ कै कहियो देखन कउ उमगियो मन सारो ॥६९९॥

(ਫਿਰ) ਕਿਹਾ, (ਕ੍ਰਿਸ਼ਨ ਦੇ ਕੌਤਕ ਨੂੰ ਵੇਖਣ ਲਈ) ਜਦ ਸਾਰਿਆਂ ਦਾ ਮਨ ਉਮਗਿਆ ਹੈ (ਤਾ ਤੂੰ) ਕਿਸ ਵਾਸਤੇ ਹਠ ਧਾਰ ਕੇ ਬੈਠ ਗਈ ਹੈਂ ॥੬੯੯॥

ਹਰਿ ਪਾਸ ਨ ਮੈ ਚਲਹੋ ਸਜਨੀ ਪਿਖਬੇ ਕਹੁ ਕਉਤੁਕ ਜੀਯ ਨ ਮੇਰੋ ॥

हरि पास न मै चलहो सजनी पिखबे कहु कउतुक जीय न मेरो ॥

(ਰਾਧਾ ਨੇ ਉੱਤਰ ਦਿੱਤਾ) ਹੇ ਸਜਨੀ! ਮੈਂ ਕ੍ਰਿਸ਼ਨ ਕੋਲ ਚਲ ਕੇ ਨਹੀਂ ਜਾਵਾਗੀ ਅਤੇ ਕੌਤਕ ਵੇਖਣ ਲਈ ਮੇਰਾ ਜੀ ਨਹੀਂ ਕਰਦਾ।

ਸ੍ਯਾਮ ਰਚੇ ਸੰਗ ਅਉਰ ਤ੍ਰੀਯਾ ਤਜ ਕੈ ਹਮ ਸੋ ਫੁਨਿ ਨੇਹ ਘਨੇਰੋ ॥

स्याम रचे संग अउर त्रीया तज कै हम सो फुनि नेह घनेरो ॥

ਕ੍ਰਿਸ਼ਨ ਨੇ ਹੋਰਾ ਇਸਤਰੀਆਂ ਨਾਲ ਪ੍ਰੇਮ ਪਾ ਲਿਆ ਹੈ ਅਤੇ ਮੇਰੇ ਨਾਲ ਨਿਘਾ ਪ੍ਰੇਮ ਉਸ ਨੇ ਤਿਆਗ ਦਿੱਤਾ ਹੈ।

ਚੰਦ੍ਰਭਗਾ ਹੂੰ ਕੇ ਸੰਗਿ ਕਹਿਯੋ ਨਹਿ ਨਾਰੀ ਕਹਾ ਮੁਹਿ ਨੈਨਨ ਹੇਰੋ ॥

चंद्रभगा हूँ के संगि कहियो नहि नारी कहा मुहि नैनन हेरो ॥

(ਉਸ ਇਸਤਰੀ ਬਾਰੇ ਪੁੱਛਣ ਤੇ ਰਾਧਾ ਨੇ ਜਵਾਬ ਦਿੱਤਾ) ਚੰਦ੍ਰਪ੍ਰਭਾ ਨਾਲ। (ਮੈਨ ਪ੍ਰਭਾ ਨੇ ਉਲਟਾ ਕੇ) ਕਿਹਾ, ਨਹੀਂ (ਕੋਈ) ਨਾਰੀ (ਨਹੀਂ ਹੈ)। (ਰਾਧਾ ਨੇ) ਕਿਹਾ ਕਿ ਮੈਂ (ਆਪਣੀਆਂ) ਅੱਖਾ ਨਾਲ ਵੇਖਿਆ ਹੈ।

ਤਾ ਤੇ ਨ ਪਾਸ ਚਲੋ ਹਰਿ ਹਉ ਉਠਿ ਜਾਹਿ ਜੋਊ ਉਮਗਿਯੋ ਮਨ ਤੇਰੋ ॥੭੦੦॥

ता ते न पास चलो हरि हउ उठि जाहि जोऊ उमगियो मन तेरो ॥७००॥

ਇਸ ਲਈ ਮੈਂ ਕ੍ਰਿਸ਼ਨ ਕੋਲ ਨਹੀਂ ਜਾਵਾਗੀ। ਹਾ, ਜੇ ਤੇਰਾ ਮਨ ਕੌਤਕ ਵੇਖਣ ਲਈ ਉਮਗਿਆ ਹੈ, (ਤਾ) ਉਠ ਕੇ ਚਲੀ ਜਾ ॥੭੦੦॥

ਦੂਤੀ ਬਾਚ ॥

दूती बाच ॥

ਦੂਤੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਮੈ ਕਹਾ ਦੇਖਨ ਜਾਉ ਤ੍ਰੀਯਾ ਤੁਹਿ ਲ੍ਯਾਵਨ ਕੋ ਜਦੁਰਾਇ ਪਠਾਈ ॥

मै कहा देखन जाउ त्रीया तुहि ल्यावन को जदुराइ पठाई ॥

ਹੇ ਸਖੀ ('ਤ੍ਰੀਯਾ'!) ਮੈਂ ਕੀ ਵੇਖਣ ਜਾਵਾ। ਤੈਨੂੰ ਲਿਆਉਣ ਲਈ ਤਾ ਕ੍ਰਿਸ਼ਨ ਨੇ (ਮੈਨੂੰ) ਭੇਜਿਆ ਹੈ।

ਤਾਹੀ ਤੇ ਹਉ ਸਭ ਗ੍ਵਾਰਨਿ ਤੇ ਉਠ ਕੈ ਤਬ ਹੀ ਤੁਮਰੇ ਪਹਿ ਆਈ ॥

ताही ते हउ सभ ग्वारनि ते उठ कै तब ही तुमरे पहि आई ॥

ਉਸੇ ਲਈ ਮੈਂ ਸਾਰੀਆਂ ਗੋਪੀਆਂ ਨੂੰ ਛਡ ਕੇ ਉਸੇ ਵੇਲੇ ਉਠ ਕੇ ਤੇਰੇ ਕੋਲ ਆਈ ਹਾ।

ਤੂ ਅਭਿਮਾਨ ਕੈ ਬੈਠ ਰਹੀ ਨਹੀ ਮਾਨਤ ਹੈ ਕਛੂ ਸੀਖ ਪਰਾਈ ॥

तू अभिमान कै बैठ रही नही मानत है कछू सीख पराई ॥

ਤੂੰ ਅਭਿਮਾਨ ਕਰ ਕੇ ਬੈਠ ਰਹੀ ਹੈਂ ਅਤੇ ਕਿਸੇ ਹੋਰ ਦੀ ਸਿਖਿਆ ਨਹੀਂ ਮੰਨਦੀ ਹੈਂ।

ਬੇਗ ਚਲੋ ਤੁਹਿ ਸੰਗ ਕਹੋ ਤੁਮਰੇ ਮਗੁ ਹੇਰਤ ਠਾਢਿ ਕਨ੍ਹਾਈ ॥੭੦੧॥

बेग चलो तुहि संग कहो तुमरे मगु हेरत ठाढि कन्रहाई ॥७०१॥

(ਇਸ ਲਈ) ਮੈਂ ਤੈਨੂੰ ਕਹਿੰਦੀ ਹਾ, ਜਲਦੀ ਚਲ, (ਕਿਉਂਕਿ) ਕ੍ਰਿਸ਼ਨ ਖੜੋਤਾ ਹੋਇਆ ਤੇਰਾ ਰਾਹ ਤਕ ਰਿਹਾ ਹੈ ॥੭੦੧॥

ਰਾਧੇ ਬਾਚ ॥

राधे बाच ॥

ਰਾਧਾ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਹਰਿ ਪਾਸ ਨ ਮੈ ਚਲਹੋ ਰੀ ਸਖੀ ਤੁ ਕਹਾ ਭਯੋ ਜੁ ਤੁਹਿ ਬਾਤ ਬਨਾਈ ॥

हरि पास न मै चलहो री सखी तु कहा भयो जु तुहि बात बनाई ॥

ਹੇ ਸਖੀ! ਮੈਂ ਕ੍ਰਿਸ਼ਨ ਪਾਸ ਨਹੀਂ ਜਾਵਾਗੀ। ਕੀ ਹੋਇਆ ਜੋ ਤੂੰ ਇਹ ਗੱਲ ਬਣਾਈ ਹੈ।

ਸ੍ਯਾਮ ਨ ਮੋਰੇ ਤੂ ਪਾਸ ਪਠੀ ਇਹ ਬਾਤਨ ਤੇ ਕਪਟੀ ਲਖਿ ਪਾਈ ॥

स्याम न मोरे तू पास पठी इह बातन ते कपटी लखि पाई ॥

ਸ੍ਰੀ ਕ੍ਰਿਸ਼ਨ ਨੇ ਤੈਨੂੰ ਮੇਰੇ ਕੋਲ ਨਹੀਂ ਭੇਜਿਆ ਹੈ; ਇਨ੍ਹਾ ਗੱਲਾ ਤੋਂ ਤੂੰ ਕਪਟੀ ਮਾਲੂਮ ਹੁੰਦੀ ਹੈ।

ਭੀ ਕਪਟੀ ਤੁ ਕਹਾ ਭਯੋ ਗ੍ਵਾਰਨਿ ਤੂ ਨ ਲਖੈ ਕਛੁ ਪੀਰ ਪਰਾਈ ॥

भी कपटी तु कहा भयो ग्वारनि तू न लखै कछु पीर पराई ॥

(ਦੂਤੀ ਨੇ ਉੱਤਰ ਦਿੱਤਾ, ਜੇ ਮੈਂ) ਕਪਟੀ ਹੋ ਗਈ, ਤਾ ਕੀ ਹੋਇਆ, (ਪਰ) ਹੇ ਗੋਪੀ (ਰਾਧਾ!) ਤੂੰ ਪਰਾਈ ਪੀੜ ਨੂੰ ਬਿਲਕੁਲ ਨਹੀਂ ਜਾਣਦੀ।

ਯੌ ਕਹਿ ਕੈ ਸਿਰ ਨ੍ਯਾਇ ਰਹੀ ਕਹਿ ਐਸੋ ਨ ਮਾਨ ਪਿਖਿਯੋ ਕਹੂੰ ਮਾਈ ॥੭੦੨॥

यौ कहि कै सिर न्याइ रही कहि ऐसो न मान पिखियो कहूँ माई ॥७०२॥

ਇਸ ਤਰ੍ਹਾ ਕਹਿ ਕੇ ਸਿਰ ਨਿਵਾ ਕੇ (ਖੜੋ) ਗਈ ਅਤੇ ਕਹਿਣ ਲਗੀ ਕਿ ਅਜਿਹਾ ਰੋਸਾ ਕਿਸੇ ਇਸਤਰੀ ਵਿਚ ਨਹੀਂ ਵੇਖਿਆ ॥੭੦੨॥

ਦੂਤੀ ਬਾਚ ॥

दूती बाच ॥

ਦੂਤੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਫਿਰਿ ਐਸੇ ਕਹਿਯੋ ਚਲੀਯੇ ਰੀ ਹਹਾ ਬਲ ਮੈ ਹਰਿ ਕੇ ਪਹਿ ਯੋ ਕਹਿ ਆਈ ॥

फिरि ऐसे कहियो चलीये री हहा बल मै हरि के पहि यो कहि आई ॥

ਫਿਰ ਇਸ ਤਰ੍ਹਾ (ਮੈਨ ਪ੍ਰਭਾ ਨੇ) ਕਿਹਾ, ਹਾਇ ਨੀ! ਬਲਿਹਾਰ ਜਾਵਾ, ਚਲ ਚਲੀਏ। ਮੈਂ ਸ੍ਰੀ ਕ੍ਰਿਸ਼ਨ ਨੂੰ ਇਸ ਤਰ੍ਹਾ ਕਹਿ ਕੇ ਆਈ ਹਾ।

ਹੋਹੁ ਨ ਆਤੁਰ ਸ੍ਰੀ ਬ੍ਰਿਜਨਾਥ ਹਉ ਲ੍ਯਾਵਤ ਹੋ ਉਹਿ ਜਾਇ ਮਨਾਈ ॥

होहु न आतुर स्री बृजनाथ हउ ल्यावत हो उहि जाइ मनाई ॥

ਹੇ ਕ੍ਰਿਸ਼ਨ! ਤੁਸੀਂ ਆਤੁਰ ਨਾ ਹੋਵੇ, ਮੈਂ ਜਾ ਕੇ ਉਸ ਨੂੰ ਮਨਾ ਕੇ ਲਿਆਉਂਦੀ ਹਾ।

ਇਤ ਤੂ ਕਰਿ ਮਾਨ ਰਹੀ ਸਜਨੀ ਹਰਿ ਪੈ ਤੁ ਚਲੋ ਤਜਿ ਕੈ ਦੁਚਿਤਾਈ ॥

इत तू करि मान रही सजनी हरि पै तु चलो तजि कै दुचिताई ॥

ਹੇ ਸਜਨੀ! ਇਥੇ ਤੂੰ ਰੋਸਾ ਕਰ ਕੇ (ਬੈਠੀ) ਹੈਂ; ਦੁਬਿਧਾ ਨੂੰ ਛਡ ਕੇ ਤੂੰ ਸ੍ਰੀ ਕ੍ਰਿਸ਼ਨ ਕੋਲ ਚਲ।

ਤੋ ਬਿਨੁ ਮੋ ਪੈ ਨ ਜਾਤ ਗਯੋ ਕਹਿਯੋ ਜਾਨਤ ਹੈ ਕਛੁ ਬਾਤ ਪਰਾਈ ॥੭੦੩॥

तो बिनु मो पै न जात गयो कहियो जानत है कछु बात पराई ॥७०३॥
ਤੇਰੇ ਬਿਨਾ ਮੇਰੇ ਕੋਲੋਂ ਜਾਇਆ ਨਹੀਂ ਜਾਦਾ (ਅਤੇ ਉਸ ਨੇ ਹੋਰ) ਕਿਹਾ, (ਤੂੰ) ਕਿਸੇ ਦੀ ਕੀਤੀ ਗੱਲ ਨੂੰ ਗੌਲਦੀ ਨਹੀਂ ॥੭੦੩॥

ਰਾਧੇ ਬਾਚ ॥
राधे बाच ॥
ਰਾਧਾ ਨੇ ਕਿਹਾ:

ਸਵੈਯਾ ॥
सवैया ॥
ਸਵੈਯਾ:

ਉਠ ਆਈ ਹੁਤੀ ਤੁ ਕਹਾ ਭਯੋ ਗ੍ਵਾਰਨਿ ਆਈ ਨ ਪੂਛਿ ਕਹਿਯੋ ਕਛੁ ਸੋਰੀ ॥
उठ आई हुती तु कहा भयो ग्वारनि आई न पूछि कहियो कछु सोरी ॥
ਹੇ ਗੋਪੀ! (ਜੇ ਮੈਂ) ਉਠ ਕੇ ਘਰ ਆ ਗਈ ਹਾ ਤਾ ਕੀ ਹੋਇਆ; (ਮੈਂ) ਪੁਛ ਕੇ ਨਹੀਂ ਆਈ। (ਮੈਨੂੰ ਪੁਛ ਕੇ ਆਉਣ ਲਈ) ਨਜੂਮੀਏ ਨੇ ਕਿਹਾ ਸੀ? (ਚਲੀ) ਜਾ

ਜਾਹਿ ਕਹਿਯੋ ਫਿਰਿ ਕੈ ਹਰਿ ਪੈ ਇਹ ਤੇ ਕਛੁ ਲਾਜ ਨ ਲਾਗਤ ਤੋਰੀ ॥
जाहि कहियो फिरि कै हरि पै इह ते कछु लाज न लागत तोरी ॥
ਅਤੇ ਪਰਤ ਕੇ ਕ੍ਰਿਸ਼ਨ ਨੂੰ ਕਹੀਂ ਕਿ ਇਸ ਤਰ੍ਹਾ ਕਰਨ ਤੇ ਤੈਨੂੰ ਕੁਝ ਲਜ ਨਹੀਂ ਲਗਦੀ।

ਮੋ ਬਤੀਯਾ ਜਦੁਰਾਇ ਜੁ ਪੈ ਕਬਿ ਸ੍ਯਾਮ ਕਹੈ ਕਹੀਯੋ ਸੁ ਅਹੋ ਰੀ ॥
मो बतीया जदुराइ जु पै कबि स्याम कहै कहीयो सु अहो री ॥
ਕਵੀ ਸ਼ਿਆਮ ਕਹਿੰਦੇ ਹਨ, (ਰਾਧਾ ਨੇ ਕਿਹਾ) ਮੇਰੀਆਂ ਗੱਲਾ ਕ੍ਰਿਸ਼ਨ ਕੋਲ ਜਾ ਕੇ ਇਸ ਤਰ੍ਹਾ ਕਹਿ ਦੇਈਂ।

ਚੰਦ੍ਰਭਗਾ ਸੰਗਿ ਪ੍ਰੀਤਿ ਕਰੋ ਤੁਮ ਸੋ ਨਹੀ ਪ੍ਰੀਤਿ ਕਹਿਯੋ ਪ੍ਰਭ ਮੋਰੀ ॥੭੦੪॥
चंद्रभगा संगि प्रीति करो तुम सो नही प्रीति कहियो प्रभ मोरी ॥७०४॥
(ਕ੍ਰਿਸ਼ਨ) ਚੰਦ੍ਰਭਗਾ ਨਾਲ ਪ੍ਰੀਤ ਕਰਦਾ ਹੈ, ਮੇਰੇ ਨਾਲ ਪ੍ਰਭੂ ਦੀ ਕੋਈ ਪ੍ਰੀਤ ਨਹੀਂ ਹੈ ॥੭੦੪॥

ਸੁਨਿ ਕੈ ਇਹ ਰਾਧਿਕਾ ਕੀ ਬਤੀਯਾ ਤਬ ਸੋ ਉਠਿ ਗ੍ਵਾਰਨਿ ਪਾਇ ਲਾਗੀ ॥
सुनि कै इह राधिका की बतीया तब सो उठि ग्वारनि पाइ लागी ॥

ਰਾਧਾ ਦੀ ਇਹ ਗੱਲ ਸੁਣ ਕੇ ਗੋਪੀ ਉਠ ਕੇ ਉਸ ਦੇ ਪੈਰੀਂ ਪੈ ਗਈ।

ਪ੍ਰੀਤਿ ਕਹਿਯੋ ਹਰਿ ਕੀ ਤੁਮ ਸੋ ਹਰਿ ਚੰਦ੍ਰਭਗਾ ਹੂੰ ਸੋ ਪ੍ਰੀਤਿ ਤਿਯਾਗੀ ॥
प्रीति कहियो हरि की तुम सो हरि चंद्रभगा हूँ सो प्रीति तियागी ॥
ਕਹਿਣ ਲਗੀ ਕ੍ਰਿਸ਼ਨ ਦਾ ਪ੍ਰੇਮ ਤੇਰੇ ਨਾਲ ਹੈ, ਚੰਦ੍ਰਭਗਾ ਨਾਲ ਕ੍ਰਿਸ਼ਨ ਨੇ ਪ੍ਰੀਤ ਤਿਆਗ ਦਿੱਤੀ ਹੈ।

ਉਨ ਕੀ ਕਬਿ ਸ੍ਯਾਮ ਸੁਬੁਧਿ ਕਹੈ ਤੁਹਿ ਦੇਖਨ ਕੇ ਰਸ ਮੈ ਅਨੁਰਾਗੀ ॥
उन की कबि स्याम सुबुधि कहै तुहि देखन के रस मै अनुरागी ॥
ਕਵੀ ਸ਼ਿਆਮ ਸੋਚ ਕੇ ਕਹਿੰਦੇ ਹਨ, ਉਹ ਤੈਨੂੰ ਵੇਖਣ ਦੇ (ਪ੍ਰੇਮ) ਰਸ ਵਿਚ ਮਗਨ ਹੈ।

ਤਾਹੀ ਤੇ ਬਾਲ ਬਲਾਇ ਲਿਉ ਤੇਰੀ ਮੈ ਬੇਗ ਚਲੋ ਹਰਿ ਪੈ ਬਡਭਾਗੀ ॥੭੦੫॥
ताही ते बाल बलाइ लिउ तेरी मै बेग चलो हरि पै बडभागी ॥७०५॥
ਇਸ ਲਈ, ਹੇ ਸਖੀ! ਮੈਂ ਤੇਰੀਆਂ ਬਲਾਵਾ ਲੈਂਦੀ ਹਾ। ਹੇ ਵਡਭਾਗਣੇ! (ਤੂੰ) ਜਲਦੀ ਕ੍ਰਿਸ਼ਨ ਕੋਲ ਚਲ ॥੭੦੫॥

ਬ੍ਰਿਜਨਾਥ ਬੁਲਾਵਤ ਹੈ ਚਲੀਯੈ ਕਛੁ ਜਾਨਤ ਹੈ ਰਸ ਬਾਤ ਇਯਾਨੀ ॥
बृजनाथ बुलावत है चलीयै कछु जानत है रस बात इयानी ॥
(ਤੈਨੂੰ) ਸ੍ਰੀ ਕ੍ਰਿਸ਼ਨ ਬੁਲਾਉਂਦਾ ਹੈ, ਜਲਦੀ ਚਲ। ਹੇ ਇਆਣੀਏ! ਤੂੰ (ਪ੍ਰੇਮ) ਰਸ ਦੀ ਗੱਲ ਨੂੰ ਕੁਝ ਸਮਝ।

ਤੋਹੀ ਕੋ ਸ੍ਯਾਮ ਨਿਹਾਰਤ ਹੈ ਤੁਮਰੈ ਬਿਨੁ ਰੀ ਨਹੀ ਪੀਵਤ ਪਾਨੀ ॥
तोही को स्याम निहारत है तुमरै बिनु री नही पीवत पानी ॥
ਕ੍ਰਿਸ਼ਨ (ਸਦਾ) ਤੈਨੂੰ ਵੇਖਦਾ ਰਹਿੰਦਾ ਹੈ ਅਤੇ ਤੇਰੇ ਬਿਨਾ ਉਹ ਪਾਣੀ ਤਕ ਨਹੀਂ ਪੀਂਦਾ ਹੈ।

ਤੂ ਇਹ ਭਾਤਿ ਕਹੈ ਮੁਖ ਤੇ ਨਹੀ ਜਾਉਗੀ ਹਉ ਹਰਿ ਪੈ ਇਹ ਬਾਨੀ ॥
तू इह भाति कहै मुख ते नही जाऊगी हउ हरि पै इह बानी ॥
ਤੂੰ ਮੁਖ ਤੋਂ ਇਸ ਤਰ੍ਹਾ ਕਹਿੰਦੀ ਹੈਂ, 'ਮੈਂ ਨਹੀਂ ਜਾਵਾਗੀ'। ਮੈਂ ਸ੍ਰੀ ਕ੍ਰਿਸ਼ਨ ਨੂੰ ਇਹ ਬਚਨ (ਜਾ ਕਹਾਗੀ)।

ਤਾਹੀ ਤੇ ਜਾਨਤ ਹੋ ਸਜਨੀ ਅਬ ਜੋਬਨ ਪਾਇ ਭਈ ਹੈ ਦੀਵਾਨੀ ॥੭੦੬॥
ताही ते जानत हो सजनी अब जोबन पाइ भई है दीवानी ॥७०६॥
ਇਸ ਵਾਸਤੇ, ਹੇ ਸਜਨੀ! ਮੈਂ ਜਾਣਦੀ ਹਾ ਕਿ ਤੂੰ ਜੋਬਨ ਪ੍ਰਾਪਤ ਕਰ ਕੇ ਕੁਝ ਦੀਵਾਨੀ ਹੋ ਗਈ ਹੈਂ ॥੭੦੬॥

ਮਾਨ ਕਰਿਯੋ ਮਨ ਬੀਚ ਤ੍ਰੀਯਾ ਤਜਿ ਬੈਠਿ ਰਹੀ ਹਿਤ ਸ੍ਯਾਮ ਜੂ ਕੇਰੋ ॥

मान करियो मन बीच त्रीया तजि बैठि रही हित स्याम जू केरो ॥

ਹੇ ਸਖੀ ('ਤ੍ਰੀਯਾ'!) ਤੂੰ ਮਨ ਵਿਚ ਰੋਸਾ ਕਰ ਲਿਆ ਹੈ ਅਤੇ ਸ੍ਰੀ ਕ੍ਰਿਸ਼ਨ ਦਾ ਪ੍ਰੇਮ ਛਡ ਕੇ (ਘਰ) ਬੈਠ ਰਹੀ ਹੈਂ।

ਬੈਠਿ ਰਹੀ ਬਕ ਧ੍ਯਾਨ ਧਰੇ ਸਭ ਜਾਨਤ ਪ੍ਰੀਤਿ ਕੋ ਭਾਵਨ ਨੇਰੋ ॥

बैठि रही बक ध्यान धरे सभ जानत प्रीति को भावन नेरो ॥

(ਤੂੰ) ਬਗਲੇ ਵਾਂਗ ਧਿਆਨ ਧਰ ਕੇ ਬੈਠ ਰਹੀ ਹੈ; ਸਭ ਜਾਣਦੇ ਹਨ ਕਿ ਪ੍ਰੀਤ ਨਾਲ ਪ੍ਰੀਤਮ ਨੇੜੇ (ਹੀ ਮਿਲ ਜਾਂਦਾ ਹੈ)।

ਤੋ ਸੰਗ ਤੌ ਮੈ ਕਹਿਯੋ ਸਜਨੀ ਕਹਬੇ ਕਹੁ ਜੋ ਉਮਗਿਯੋ ਮਨ ਮੇਰੋ ॥

तो संग तौ मै कहियो सजनी कहबे कहु जो उमगियो मन मेरो ॥

ਇਸ ਲਈ, ਹੇ ਸਜਨੀ! ਮੈਂ ਤੇਰੇ ਪਾਸ ਕਹਿੰਦੀ ਹਾਂ, ਜੋ ਕਹਿਣ ਲਈ ਮੇਰੇ ਮਨ ਵਿਚ ਪੈਦਾ ਹੋਇਆ ਹੈ।

ਆਵਤ ਹੈ ਇਮ ਮੋ ਮਨ ਮੈ ਦਿਨ ਚਾਰ ਕੋ ਪਾਹੁਨੋ ਜੋਬਨ ਤੇਰੋ ॥੭੦੭॥

आवत है इम मो मन मै दिन चार को पाहुनो जोबन तेरो ॥७०७॥

ਮੇਰੇ ਮਨ ਵਿਚ ਇਸ ਤਰ੍ਹਾਂ ਆਉਂਦਾ ਹੈ ਕਿ ਤੇਰਾ ਜੋਬਨ ਚਾਰ ਦਿਨਾਂ ਦਾ ਮਹਿਮਾਨ ਹੈ ॥੭੦੭॥

ਤਾ ਕੈ ਨ ਪਾਸ ਚਲੈ ਉਠ ਕੈ ਕਬਿ ਸ੍ਯਾਮ ਜੋਊ ਸਭ ਲੋਗਨ ਭੋਗੀ ॥

ता कै न पास चलै उठ कै कबि स्याम जोऊ सभ लोगन भोगी ॥

ਕਵੀ ਸ਼ਿਆਮ (ਕਹਿੰਦੇ ਹਨ) (ਤੂੰ) ਉਠ ਕੇ ਉਸ ਕੋਲ ਨਹੀਂ ਚਲਦੀ ਜੋ ਸਾਰਿਆਂ ਲੋਕਾਂ ਦਾ ਭੋਗਣ ਵਾਲਾ ਹੈ।

ਤਾ ਤੇ ਰਹੀ ਹਠਿ ਬੈਠ ਤ੍ਰੀਯਾ ਉਨ ਕੋ ਕਛੁ ਜੈ ਗੋ ਨ ਆਪਨ ਖੋਗੀ ॥

ता ते रही हठि बैठ त्रीया उन को कछु जै गो न आपन खोगी ॥

ਇਸ ਲਈ, ਹੇ ਸਖੀ ('ਤ੍ਰੀਯਾ'!) ਹਠ ਕਰ ਕੇ ਬੈਠ ਰਹੀ ਹੈਂ; (ਇਸ ਵਿਚ) ਉਸ ਦਾ ਕੁਝ ਨਹੀਂ ਜਾਣਾ, ਆਪਣਾ ਹੀ (ਕੁਝ) ਖੋਹੇਂਗੀ।

ਜੋਬਨ ਕੋ ਜੁ ਗੁਮਾਨ ਕਰੈ ਤਿਹ ਜੋਬਨ ਕੀ ਸੁ ਦਸਾ ਇਹ ਹੋਗੀ ॥

जोबन को जु गुमान करै तिह जोबन की सु दसा इह होगी ॥

ਜਿਸ ਜੋਬਨ ਦਾ (ਤੂੰ) ਗੁਮਾਨ ਕਰਦੀ ਹੈਂ, ਉਸ ਜੋਬਨ ਦੀ ਇਹ ਹਾਲਤ ਹੋਵੇਗੀ।

ਤੋ ਤਜਿ ਕੈ ਸੋਊ ਯੋ ਰਮਿ ਹੈ ਜਿਮ ਕੰਧ ਪੈ ਡਾਰ ਬਘੰਬਰ ਜੋਗੀ ॥੭੦੮॥

तो तजि कै सोऊ यो रमि है जिम कंध पै डार बघंबर जोगी ॥७०८॥

ਉਹ (ਜੋਬਨ) ਤੈਨੂੰ ਤਿਆਗ ਕੇ ਇਉਂ ਚਲਾ ਜਾਏਗਾ, ਜਿਵੇਂ ਜੋਗੀ ਮੋਢੇ ਉਤੇ ਸ਼ੇਰ ਦੀ ਖਲ (ਦਾ ਆਸਣ) ਰਖ ਕੇ ਤੁਰ ਪੈਂਦਾ ਹੈ ॥੭੦੮॥

ਨੈਨ ਕੁਰੰਗਨ ਸੇ ਤੁਮਰੇ ਕੇਹਰਿ ਕੀ ਕਟਿ ਰੀ ਸੁਨ ਤ੍ਵੈ ਹੈ ॥

नैन कुरंगन से तुमरे केहरि की कटि री सुन त्वै है ॥

ਨੀ! ਸੁਣ, ਤੇਰੇ ਨੈਣ ਹਿਰਨ ਵਰਗੇ ਹਨ ਅਤੇ ਲਕ ਸ਼ੇਰ ਵਰਗਾ ਹੈ।

ਆਨਨ ਸੁੰਦਰ ਹੈ ਸਸਿ ਸੋ ਜਿਹ ਕੀ ਫੁਨਿ ਕੰਜ ਬਰਾਬਰ ਕ੍ਵੈ ਹੈ ॥

आनन सुँदर है ससि सो जिह की फुनि कंज बराबर क्वै है ॥

(ਤੇਰਾ) ਮੂੰਹ ਚੰਦ੍ਰਮਾ ਵਰਗਾ ਸੁੰਦਰ ਹੈ, ਜਿਸ ਦੇ ਬਰਾਬਰ ਫਿਰ ਕਮਲ ਵੀ ਨਹੀਂ ਹੈ।

ਬੈਠ ਰਹੀ ਹਠ ਬਾਧਿ ਘਨੋ ਤਿਹ ਤੇ ਕਛੁ ਆਪਨ ਹੀ ਸੁਨ ਖ੍ਵੈ ਹੈ ॥

बैठ रही हठ बाधि घनो तिह ते कछु आपन ही सुन ख्वै है ॥

(ਤੂੰ) ਬਹੁਤ ਹਠ ਬੰਨ੍ਹ ਕੇ ਬੈਠ ਗਈ ਹੈਂ, ਸੁਣ ਲੈ, ਤੂੰ ਆਪਣਾ ਹੀ ਕੁਝ ਗਵਾਉਣਾ ਹੈ।

ਏ ਤਨ ਸੁ ਤੁਹਿ ਬੈਰ ਕਰਿਯੋ ਹਰਿ ਸਿਉ ਹਠਿਏ ਤੁਮਰੋ ਕਹੁ ਹ੍ਵੈ ਹੈ ॥੭੦੯॥

ए तन सु तुहि बैर करियो हरि सिउ हठिए तुमरो कहु ह्वै है ॥७०९॥

ਇਸ ਤਨ ਨਾਲ ਤੂੰ ਵੈਰ ਕੀਤਾ ਹੈ, ਸ੍ਰੀ ਕ੍ਰਿਸ਼ਨ ਨਾਲ ਹਠ ਕਰ ਕੇ ਤੇਰਾ ਕੁਝ ਨਹੀਂ ਸੰਵਰਨਾ ॥੭੦੯॥

ਸੁਨ ਕੈ ਇਹ ਗ੍ਵਾਰਨਿ ਕੀ ਬਤੀਯਾ ਬ੍ਰਿਖਭਾਨ ਸੁਤਾ ਅਤਿ ਰੋਸ ਭਰੀ ॥

सुन कै इह ग्वारनि की बतीया बृखभान सुता अति रोस भरी ॥

ਗੋਪੀ ਦੀਆਂ ਇਹ ਗੱਲਾ ਸੁਣ ਕੇ, ਰਾਧਾ ਦੇ ਮਨ ਵਿਚ ਬਹੁਤ ਕ੍ਰੋਧ ਹੋ ਗਿਆ।

ਨੈਨ ਨਚਾਇ ਚੜਾਇ ਕੈ ਭਉਹਨ ਪੈ ਮਨ ਮੈ ਸੰਗ ਕ੍ਰੋਧ ਜਰੀ ॥

नैन नचाइ चड़ाइ कै भउहन पै मन मै संग क्रोध जरी ॥

ਅੱਖਾ ਨੂੰ ਨਚਾ ਕੇ, ਭੌਆਂ ਨੂੰ ਚੜ੍ਹਾ ਕੇ ਮਨ ਵਿਚ ਕ੍ਰੋਧ ਨਾਲ ਸੜ ਗਈ।

ਜੋਊ ਆਈ ਮਨਾਵਨ ਗ੍ਵਾਰਨਿ ਥੀ ਤਿਹ ਸੋ ਬਤੀਯਾ ਇਮ ਪੈ ਉਚਰੀ ॥

जोऊ आई मनावन ग्वारनि थी तिह सो बतीया इम पै उचरी ॥

ਜੋ ਗੋਪੀ ਉਸ ਨੂੰ ਮਨਾਉਣ ਲਈ ਆਈ ਸੀ, ਉਸ ਨਾਲ ਇਸ ਤਰ੍ਹਾ ਗੱਲ ਕੀਤੀ।

ਸਖੀ ਕਾਹੇ ਕੌ ਹਉ ਹਰਿ ਪਾਸ ਚਲੋ ਹਰਿ ਕੀ ਕਛੁ ਮੋ ਪਰਵਾਹ ਪਰੀ ॥੭੧੦॥

सखी काहे कौ हउ हरि पास चलो हरि की कछु मो परवाह परी ॥७१०॥

ਹੇ ਸਖੀ! ਮੈਂ ਕਿਸ ਲਈ ਕ੍ਰਿਸ਼ਨ ਕੋਲ ਜਾਵਾ, ਮੈਨੂੰ ਕ੍ਰਿਸ਼ਨ ਦੀ ਕੁਝ ਪਰਵਾਹ ਪਈ ਹੈ ॥੭੧੦॥

ਯੌ ਇਹ ਉਤਰ ਦੇਤ ਭਈ ਤਬ ਯਾ ਬਿਧਿ ਸੋ ਉਨਿ ਬਾਤ ਕਰੀ ਹੈ ॥

यौ इह उतर देत भई तब या बिधि सो उनि बात करी है ॥

ਜਦ (ਉਸ ਨੇ) ਇਸ ਤਰ੍ਹਾ ਉੱਤਰ ਦਿੱਤਾ, ਤਦ ਉਸ (ਦੂਤੀ) ਨੇ ਇਸ ਢੰਗ ਨਾਲ ਗੱਲ ਕੀਤੀ ਹੈ।

ਰਾਧੇ ਬਲਾਇ ਲਿਉ ਰੋਸ ਕਰੋ ਨਹਿ ਕਿਉ ਕਿਹ ਕੋਪ ਕੇ ਸੰਗ ਭਰੀ ਹੈ ॥

राधे बलाइ लिउ रोस करो नहि किउ किह कोप के संग भरी है ॥

ਹੇ ਰਾਧਾ! ਮੈਂ ਤੇਰੀਆਂ ਬਲਾਵਾ ਲਵਾ, ਕ੍ਰੋਧ ਨਾ ਕਰ, (ਤੂੰ) ਕਿਸ ਕਰ ਕੇ ਕ੍ਰੋਧ ਨਾਲ ਭਰ ਗਈ ਹੈਂ।

ਤੂ ਇਤ ਮਾਨ ਰਹੀ ਕਰਿ ਕੈ ਉਤ ਹੇਰਤ ਪੈ ਰਿਪੁ ਚੰਦ ਹਰੀ ਹੈ ॥

तू इत मान रही करि कै उत हेरत पै रिपु चंद हरी है ॥

ਤੂੰ ਇਥੇ ਰੁਸ ਕੇ ਬੈਠ ਗਈ ਹੈਂ ਅਤੇ ਉਧਰ ਚੰਦ੍ਰਮਾ ਦਾ ਵੈਰੀ (ਸ੍ਰੀ ਕ੍ਰਿਸ਼ਨ) (ਤੇਰਾ ਰਾਹ) ਵੇਖ ਰਿਹਾ ਹੈ।

ਤੂ ਨ ਕਰੈ ਪਰਵਾਹ ਹਰੀ ਹਰਿ ਕੌ ਤੁਮਰੀ ਪਰਵਾਹ ਪਰੀ ਹੈ ॥੭੧੧॥

तू न करै परवाह हरी हरि कौ तुमरी परवाह परी है ॥७११॥

(ਜੇ) ਤੂੰ ਕ੍ਰਿਸ਼ਨ ਦੀ ਪਰਵਾਹ ਨਹੀਂ ਕਰਦੀ, (ਤਾ) ਕ੍ਰਿਸ਼ਨ ਨੂੰ (ਭਲਾ) ਤੇਰੀ ਕੀ ਪਰਵਾਹ ਪਈ ਹੈ ॥੭੧੧॥

ਯੌਂ ਕਹਿ ਬਾਤ ਕਹੀ ਫਿਰਿ ਯੌ ਉਠਿ ਬੇਗ ਚਲੋ ਚਲਿ ਹੋਹੁ ਸੰਜੋਗੀ ॥

यौं कहि बात कही फिरि यौ उठि बेग चलो चलि होहु संजोगी ॥

ਇਸ ਤਰ੍ਹਾ ਗੱਲ ਕਹਿ ਕੇ ਫਿਰ (ਦੂਤੀ ਗੋਪੀ ਨੇ) ਇੰਜ ਕਿਹਾ, ਉਠ ਜਲਦੀ ਚਲ ਅਤੇ ਚਲ ਕੇ ਉਸ ਦੀ ਸੰਜੋਗਣ ਬਣ।

ਤਾਹੀ ਕੇ ਨੈਨ ਲਗੇ ਇਹ ਠਉਰ ਜੋਊ ਸਭ ਲੋਗਨ ਕੋ ਰਸ ਭੋਗੀ ॥

ताही के नैन लगे इह ठउर जोऊ सभ लोगन को रस भोगी ॥

ਉਸ ਦੀਆਂ ਅੱਖਾ ਇਸ ਥਾ ਤੇ ਲਗੀਆਂ ਹੋਈਆਂ ਹਨ, ਜੋ ਸਾਰਿਆਂ ਲੋਕਾ ਦਾ ਰਸ ਭੋਗਦਾ ਹੈ।

ਤਾ ਕੇ ਨ ਪਾਸ ਚਲੈ ਸਜਨੀ ਉਨ ਕੋ ਕਛ ਜੈ ਹੈ ਨ ਆਪਨ ਖੋਗੀ ॥

ता के न पास चलै सजनी उन को कछ जै है न आपन खोगी ॥

ਹੇ ਸਜਨੀ! (ਜੇ) ਉਸ ਦੇ ਕੋਲ ਨਹੀਂ ਜਾਦੀ, (ਤਾ) ਉਸ ਦਾ ਕੁਝ ਨਹੀਂ ਜਾਏਗਾ, (ਤੂੰ ਹੀ) ਆਪਣਾ ਕੁਝ ਖੋਹੇਂਗੀ।

ਤੈ ਮੁਖ ਰੀ ਬਲਿ ਦੇਖਨ ਕੋ ਜਦੁਰਾਇ ਕੇ ਨੈਨ ਭਏ ਦੋਊ ਬਿਓਗੀ ॥੭੧੨॥

तै मुख री बलि देखन को जदुराइ के नैन भए दोऊ बिओगी ॥७१२॥

ਹੇ ਬੱਲੀਏ! ਤੇਰਾ ਮੁਖ ਵੇਖਣ ਲਈ ਕ੍ਰਿਸ਼ਨ ਦੇ ਦੋਵੇਂ ਨੈਣ ਵਿਯੋਗੀ ਹੋ ਗਏ ਹਨ ॥੭੧੨॥

ਪੇਖਤ ਹੈ ਨਹੀ ਅਉਰ ਤ੍ਰੀਯਾ ਤੁਮਰੋ ਈ ਸੁਨੋ ਬਲਿ ਪੰਥ ਨਿਹਾਰੈ ॥

पेखत है नही अउर त्रीया तुमरो ई सुनो बलि पंथ निहारै ॥

ਹੇ ਸਖੀ! ਸੁਣ, ਹੋਰ ਕਿਸੇ ਇਸਤਰੀ ਵਲ ਨਹੀਂ ਵੇਖਦੇ, (ਬਸ) ਤੇਰਾ ਹੀ ਮਾਰਗ ਵੇਖਦੇ ਰਹਿੰਦੇ ਹਨ।

ਤੇਰੇ ਹੀ ਧਯਾਨ ਬਿਖੈ ਅਟਕੇ ਤੁਮਰੀ ਹੀ ਕਿਧੌ ਬਲਿ ਬਾਤ ਉਚਾਰੈ ॥

तेरे ही ध्यान बिखै अटके तुमरी ही किधौ बलि बात उचारै ॥

ਹੇ ਬਲ੍ਹੀਏ! ਤੇਰੇ ਹੀ ਧਿਆਨ ਵਿਚ ਅਟਕੇ ਹੋਏ ਹਨ ਜਾ ਫਿਰ ਤੇਰੀਆਂ ਹੀ ਗੱਲਾ ਕਰ ਲੈਂਦੇ ਹਨ।

ਝੂਮਿ ਗਿਰੈ ਕਬਹੂੰ ਧਰਨੀ ਕਰਿ ਤ੍ਵੈ ਮਧਿ ਆਪਨ ਆਪ ਸੰਭਾਰੈ ॥

झूमि गिरै कबहूँ धरनी करि त्वै मधि आपन आप संभारै ॥

ਕਦੇ ਕਦੇ ਉਹ ਘੁੰਮੇਰੀ ਖਾ ਕੇ ਧਰਤੀ ਉਤੇ ਡਿਗ ਪੈਂਦੇ ਹਨ, (ਉਹ ਤਾ) ਤੇਰੇ ਵਿਚ ਹੀ ਆਪਣੇ ਆਪ ਨੂੰ ਸੰਭਾਲਦੇ ਹਨ।

ਤਉਨ ਸਮੈ ਸਖੀ ਤੋਹਿ ਚਿਤਾਰਿ ਕੈ ਸ੍ਯਾਮਿ ਜੂ ਮੈਨ ਕੋ ਮਾਨ ਨਿਵਾਰੈ ॥੭੧੩॥

तउन समै सखी तोहि चितारि कै स्यामि जू मैन को मान निवारै ॥७१३॥

ਹੇ ਸਖੀ! ਉਸ ਵੇਲੇ ਸ੍ਰੀ ਕ੍ਰਿਸ਼ਨ ਤੈਨੂੰ ਯਾਦ ਕਰਦੇ ਹਨ ਅਤੇ ਕਾਮ ਦੇ ਮਾਣ ਨੂੰ ਵੀ ਦੂਰ ਕਰ ਦਿੰਦੇ ਹਨ ॥੭੧੩॥

ਤਾ ਤੇ ਨ ਮਾਨ ਕਰੋ ਸਜਨੀ ਉਠਿ ਬੇਗ ਚਲੋ ਕਛੁ ਸੰਕ ਨ ਆਨੋ ॥

ता ते न मान करो सजनी उठि बेग चलो कछु संक न आनो ॥

ਇਸ ਕਰ ਕੇ ਹੇ ਸਜਨੀ! ਰੋਸਾ ਨਾ ਕਰ, ਉਠ ਕੇ ਜਲਦੀ ਚਲ, ਮਨ ਵਿਚ ਕੁਝ ਸੰਗ ਨਾ ਕਰ।

ਸਯਾਮ ਕੀ ਬਾਤ ਸੁਨੋ ਹਮ ਤੇ ਤੁਮਰੇ ਚਿਤ ਮੈ ਅਪਨੋ ਚਿਤ ਮਾਨੋ ॥

स्याम की बात सुनो हम ते तुमरे चित मै अपनो चित मानो ॥

ਮੇਰੇ ਕੋਲੋਂ ਕ੍ਰਿਸ਼ਨ ਦੀ ਗੱਲ ਸੁਣ, ਤੇਰੇ ਚਿਤ ਵਿਚ (ਉਸ ਨੇ) ਆਪਣਾ ਚਿਤ ਮੰਨਿਆ ਹੋਇਆ ਹੈ।

ਤੇਰੇ ਹੀ ਧਯਾਨ ਫਸੇ ਹਰਿ ਜੂ ਕਰ ਕੈ ਮਨਿ ਸੋਕ ਅਸੋਕ ਬਹਾਨੋ ॥

तेरे ही ध्यान फसे हरि जू कर कै मनि सोक असोक बहानो ॥

ਸ੍ਰੀ ਕ੍ਰਿਸ਼ਨ (ਅਸਲ ਵਿਚ) ਤੇਰੇ ਹੀ ਧਿਆਨ ਵਿਚ ਫਸੇ ਹੋਏ ਹਨ, (ਪਰ) ਮਨ ਵਿਚ ਸੋਗ ਜਾ ਅਸੋਗ ਦਾ ਬਹਾਨਾ (ਬਣਾ ਕੇ ਗੱਲ ਨੂੰ ਟਾਲੀ ਰਖਦੇ ਹਨ)।

ਮੂੜ ਰਹੀ ਅਬਲਾ ਕਰਿ ਮਾਨ ਕਛੂ ਹਰਿ ਕੋ ਨਹੀ ਹੇਤ ਪਛਾਨੋ ॥੭੧੪॥

मूड़ रही अबला करि मान कछू हरि को नही हेत पछानो ॥७१४॥

ਹੇ ਅਬਲਾ! ਮੂਰਖਾ ਵਾਗ ਰੋਸਾ ਕਰ ਕੇ (ਬੈਠ) ਰਹੀ ਹੈਂ ਅਤੇ ਸ੍ਰੀ ਕ੍ਰਿਸ਼ਨ ਦੇ ਪ੍ਰੇਮ ਨੂੰ ਕੁਝ ਵੀ ਪਛਾਣਿਆ ਨਹੀਂ ਹੈ ॥੭੧੪॥

ਗ੍ਵਾਰਨਿ ਕੀ ਸੁਨ ਕੈ ਬਤੀਯਾ ਤਬ ਰਾਧਿਕਾ ਉਤਰ ਦੇਤ ਭਈ ॥

ग्वारनि की सुन कै बतीया तब राधिका उतर देत भई ॥

ਗੋਪੀ ਦੀ ਗੱਲ ਸੁਣ ਕੇ, ਤਦ ਰਾਧਾ ਜਵਾਬ ਦੇਣ ਲਗੀ।

ਕਿਹ ਹੇਤ ਕਹਿਯੋ ਤਜਿ ਕੈ ਹਰਿ ਪਾਸਿ ਮਨਾਵਨ ਮੋਹੂ ਕੇ ਕਾਜ ਧਈ ॥

किह हेत कहियो तजि कै हरि पासि मनावन मोहू के काज धई ॥

(ਤੂੰ) ਕਿਸ ਲਈ ਸ੍ਰੀ ਕ੍ਰਿਸ਼ਨ ਦਾ ਸਾਥ ਤਿਆਗ ਕੇ ਮੈਨੂੰ ਮੰਨਾਉਣ ਦੇ ਕੰਮ ਲਈ ਦੌੜੀ (ਆਈ) ਹੈ।

ਨਹਿ ਹਉ ਚਲਿ ਹੋ ਹਰਿ ਪਾਸ ਕਹਿਯੋ ਤੁਮਰੀ ਧਉ ਕਹਾ ਗਤਿ ਹ੍ਵੈ ਹੈ ਦਈ ॥

नहि हउ चलि हो हरि पास कहियो तुमरी धउ कहा गति ह्वै है दई ॥

(ਮੈਂ) ਕਹਿ ਦਿੱਤਾ ਹੈ (ਕਿ ਮੈਂ) ਕ੍ਰਿਸ਼ਨ ਪਾਸ ਨਹੀਂ ਜਾਵਾਗੀ। ਤੇਰੀ ਤਾ ਕੀ ਹੈਸੀਅਤ ਹੈ, (ਪਰ ਜੇ) ਵਿਧਾਤਾ (ਵੀ ਕਹਿਣ ਤਦ ਵੀ ਨਹੀਂ ਜਾਵਾਗੀ)।

ਸਖੀ ਅਉਰਨ ਨਾਮ ਸੁ ਮੂੜ ਧਰੈ ਨ ਲਖੈ ਇਹ ਹਉਹੂੰ ਕਿ ਮੂੜ ਮਈ ॥੭੧੫॥

सखी अउरन नाम सु मूड़ धरै न लखै इह हउहूँ कि मूड़ मई ॥७१५॥

ਹੇ ਸਖੀ! (ਤੂੰ) ਹੋਰਨਾ ਦਾ ਨਾ ਮੂਰਖ ਧਰਦੀ ਹੈਂ; (ਪਰ) ਇਹ ਨਹੀਂ ਸਮਝਦੀ ਕਿ ਤੂੰ ਵੀ ਮੂਰਖਮਈ ਹੋ ਗਈ ਹੈਂ ॥੭੧੫॥

ਸੁਨ ਕੈ ਬ੍ਰਿਖਭਾਨ ਸੁਤਾ ਕੋ ਕਹਿਯੋ ਇਹ ਭਾਤਿ ਸੋ ਗ੍ਵਾਰਨਿ ਉਤਰ ਦੀਨੋ ॥

सुन कै बृखभान सुता को कहियो इह भाति सो ग्वारनि उतर दीनो ॥

ਰਾਧਾ (ਦੀ ਗੱਲ) ਸੁਣ ਕੇ, ਉਸ ਗੋਪੀ ਨੇ ਇਸ ਤਰ੍ਹਾ ਉੱਤਰ ਦਿੱਤਾ,

ਰੀ ਸੁਨ ਗ੍ਵਾਰਨਿ ਮੋ ਬਤੀਯਾ ਤਿਨ ਹੂੰ ਸੁਨਿ ਸ੍ਰੌਨ ਸੁਨੈਬੇ ਕਉ ਕੀਨੋ ॥

री सुन ग्वारनि मो बतीया तिन हूँ सुनि स्रौन सुनैबे कउ कीनो ॥

ਹੇ ਗੋਪੀ (ਰਾਧਾ!) ਮੇਰੀਆਂ ਗੱਲਾ ਸੁਣ, ਉਨ੍ਹਾ ਨੂੰ ਸੁਣਨ ਲਈ ਆਪਣੇ ਕੰਨਾ ਨੂੰ ਸੁਣਨ ਯੋਗ ਕਰ।

ਮੋਹਿ ਕਹੈ ਮੁਖ ਤੇ ਕਿ ਤੂ ਮੂੜ ਮੈ ਮੂੜ ਤੁਹੀ ਮਨ ਮੈ ਕਰਿ ਚੀਨੋ ॥

मोहि कहै मुख ते कि तू मूड़ मै मूड़ तुही मन मै करि चीनो ॥

ਮੈਨੂੰ ਤੂੰ ਮੁਖ ਤੋਂ ਮੂਰਖ ਕਿਹਾ ਹੈ, (ਕੀ) 'ਮੈਂ ਮੂਰਖ ਹਾ', (ਇਸ ਗੱਲ ਨੂੰ ਖੁਦ) ਮਨ ਵਿਚ ਵਿਚਾਰ ਕਰ ਕੇ ਵੇਖ।

ਜੈ ਜਦੁਰਾਇ ਕੀ ਭੇਜੀ ਅਈ ਸੁਨਿ ਤੈ ਜਦੁਰਾਇ ਹੂੰ ਸੋ ਹਠ ਕੀਨੋ ॥੭੧੬॥

जै जदुराइ की भेजी अई सुनि तै जदुराइ हूँ सो हठ कीनो ॥७१६॥

ਸੁਣ, ਮੈਂ ਸ੍ਰੀ ਕ੍ਰਿਸ਼ਨ ਦੀ ਭੇਜੀ ਹੋਈ ਆਈ ਹਾ ਅਤੇ ਤੂੰ ਸ੍ਰੀ ਕ੍ਰਿਸ਼ਨ ਨਾਲ ਹੀ ਹਠ ਕੀਤਾ ਹੋਇਆ ਹੈ ॥੭੧੬॥

ਯੌ ਕਹਿ ਕੈ ਇਹ ਭਾਤਿ ਕਹਿਯੋ ਚਲੀਯੈ ਉਠਿ ਕੈ ਬਲਿ ਸੰਕ ਨ ਆਨੋ ॥

यौ कहि कै इह भाति कहियो चलीयै उठि कै बलि संक न आनो ॥

ਇਸ ਤਰ੍ਹਾ ਕਹਿ ਕੇ, ਫਿਰ ਇੰਜ ਕਿਹਾ, ਹੇ ਬਲ੍ਹਹੀਏ! ਉਠ ਕੇ ਚਲ ਅਤੇ (ਮਨ ਵਿਚ ਕੋਈ) ਸ਼ੰਕਾ ਨਾ ਲਿਆ।

ਤੋ ਹੀ ਸੋ ਹੇਤੁ ਘਨੋ ਹਰਿ ਕੋ ਤਿਹ ਤੇ ਤੁਮਹੂੰ ਕਹਿਯੋ ਸਾਚ ਹੀ ਜਾਨੋ ॥

तो ही सो हेतु घनो हरि को तिह ते तुमहूँ कहियो साच ही जानो ॥

ਸ੍ਰੀ ਕ੍ਰਿਸ਼ਨ ਦਾ ਤੇਰੇ ਨਾਲ ਹੀ ਘਨੇਰਾ ਪ੍ਰੇਮ ਹੈ, ਇਸ ਲਈ ਤੂੰ (ਮੇਰਾ) ਕਿਹਾ ਸਚ ਹੀ ਜਾਣ।

ਪਾਇਨ ਤੋਰੇ ਪਰੋ ਲਲਨਾ ਹਠ ਦੂਰ ਕਰੋ ਕਬਹੂੰ ਫੁਨਿ ਮਾਨੋ ॥

पाइन तोरे परो ललना हठ दूर करो कबहूँ फुनि मानो ॥

ਹੇ ਪਿਆਰੀ! (ਮੈਂ) ਤੇਰੇ ਪੈਰੀਂ ਪੈਂਦੀ ਹਾ, ਹਠ ਨੂੰ ਦੂਰ ਕਰ ਦੇ ਅਤੇ ਕਦੇ ਤਾ (ਮੇਰਾ ਕਿਹਾ) ਮੰਨ ਲੈ।

ਤਾ ਤੇ ਨਿਸੰਕ ਚਲੋ ਤਜਿ ਸੰਕ ਕਿਧੌ ਹਰਿ ਕੀ ਵਹ ਪ੍ਰੀਤਿ ਪਛਾਨੋ ॥੭੧੭॥

ता ते निसंक चलो तजि संक किधौ हरि की वह प्रीति पछानो ॥७१७॥

ਇਸ ਲਈ ਨਿਸੰਗ ਹੋ ਕੇ ਚਲ, ਸੰਗ ਨੂੰ ਛਡ ਦੇ ਅਤੇ ਕਿਸੇ ਤਰ੍ਹਾ ਸ੍ਰੀ ਕ੍ਰਿਸ਼ਨ ਦੀ ਉਸ ਪ੍ਰੀਤ ਨੂੰ ਪਛਾਣ ॥੭੧੭॥

ਕੁੰਜਨ ਮੈ ਸਖੀ ਰਾਸ ਸਮੈ ਹਰਿ ਕੇਲ ਕਰੇ ਤੁਮ ਸੋ ਬਨ ਮੈ ॥

कुँजन मै सखी रास समै हरि केल करे तुम सो बन मै ॥

ਹੇ ਸਖੀ! ਕੁੰਜ ਗਲੀਆਂ ਵਿਚ, ਰਾਸ ਦੇ ਵੇਲੇ, ਸ੍ਰੀ ਕ੍ਰਿਸ਼ਨ ਤੇਰੇ ਨਾਲ ਬਨ ਵਿਚ ਖੇਡਾ ਕਰਦਾ ਸੀ।

ਜਿਤਨੋ ਉਨ ਕੋ ਹਿਤ ਹੈ ਤੁਹਿ ਮੋ ਤਿਹ ਤੇ ਨਹੀ ਆਧਿਕ ਹੈ ਉਨ ਮੈ ॥

जितनो उन को हित है तुहि मो तिह ते नही आधिक है उन मै ॥

ਜਿਤਨਾ ਉਸ (ਕ੍ਰਿਸ਼ਨ) ਦਾ ਤੇਰੇ ਵਿਚ ਹਿਤ ਹੈ, ਉਸ ਤੋਂ ਅੱਧਾ ਵੀ ਉਨ੍ਹਾ (ਹੋਰਨਾ ਗੋਪੀਆਂ) ਵਿਚ ਨਹੀਂ ਹੈ।

ਮੁਰਝਾਇ ਗਏ ਬਿਨੁ ਤੈ ਹਰਿ ਜੂ ਨਹਿ ਖੇਲਤ ਹੈ ਫੁਨਿ ਗ੍ਵਾਰਿਨ ਮੈ ॥

मुरझाइ गए बिनु तै हरि जू नहि खेलत है फुनि ग्वारिन मै ॥

ਤੇਰੇ ਬਿਨਾ ਕ੍ਰਿਸ਼ਨ ਜੀ ਮੁਰਝਾ ਗਏ ਹਨ ਅਤੇ ਫਿਰ ਗੋਪੀਆਂ ਵਿਚ ਆ ਕੇ ਖੇਡਦੇ ਨਹੀਂ ਹਨ।

ਤਿਹ ਤੇ ਸੁਨ ਬੇਗ ਨਿਸੰਕ ਚਲੋ ਕਰ ਕੈ ਸੁਧਿ ਪੈ ਬਨ ਕੀ ਮਨ ਮੈ ॥੭੧੮॥

तिह ते सुन बेग निसंक चलो कर कै सुधि पै बन की मन मै ॥७१८॥

ਇਸ ਕਰ ਕੇ ਹੇ ਸਖੀ! ਸੁਣ, ਮਨ ਵਿਚ ਬਨ ਦੀ (ਲੀਲਾ ਦਾ) ਧਿਆਨ ਧਰ ਕੇ ਅਤੇ ਨਿਸੰਗ ਹੋ ਕੇ ਜਲਦੀ ਚਲ ॥੭੧੮॥

ਸ੍ਯਾਮ ਬੁਲਾਵਤ ਹੈ ਚਲੀਯੈ ਬਲਿ ਪੈ ਮਨ ਮੈ ਨ ਕਛੂ ਹਠੁ ਕੀਜੈ ॥

स्याम बुलावत है चलीयै बलि पै मन मै न कछू हठु कीजै ॥

ਹੇ ਬਲੀਏ! ਸ੍ਰੀ ਕ੍ਰਿਸ਼ਨ ਬੁਲਾਉਂਦਾ ਹੈ, ਇਸ ਲਈ ਮਨ ਵਿਚ ਕੁਝ ਵੀ ਹਠ ਨਾ ਕਰ ਅਤੇ ਚਲ।

ਬੈਠ ਰਹੀ ਕਰਿ ਮਾਨ ਘਨੋ ਕਛੁ ਅਉਰਨ ਹੂੰ ਕੋ ਕਹਿਯੋ ਸੁਨ ਲੀਜੈ ॥

बैठ रही करि मान घनो कछु अउरन हूँ को कहियो सुन लीजै ॥

ਬਹੁਤ ਅਧਿਕ ਰੋਸਾ ਕਰ ਕੇ ਬੈਠ ਰਹੀ ਹੈਂ, ਹੋਰਨਾ ਦਾ ਕਿਹਾ ਵੀ ਕੁਝ ਸੁਣ ਲਈਦਾ ਹੈ।

ਤਾ ਤੇ ਹਉ ਬਾਤ ਕਰੋ ਤੁਮ ਸੋ ਇਹ ਤੇ ਨ ਕਛੂ ਤੁਮਰੋ ਕਹਿਯੋ ਛੀਜੈ ॥

ता ते हउ बात करो तुम सो इह ते न कछू तुमरो कहियो छीजै ॥

ਇਸ ਵਾਸਤੇ ਮੈਂ ਤੇਰੇ ਨਾਲ ਗੱਲ ਕਰਦੀ ਹਾ ਅਤੇ ਕਹਿੰਦੀ ਹਾ ਕਿ ਇਸ ਵਿਚ ਤੇਰਾ ਕੁਝ ਨਹੀਂ ਵਿਗੜਨਾ।

ਨੈਕੁ ਨਿਹਾਰ ਕਹਿਯੋ ਹਮ ਓਰਿ ਸਭੈ ਤਜ ਮਾਨ ਅਬੈ ਹਸਿ ਦੀਜੈ ॥੭੧੯॥

नैकु निहार कहियो हम ओरि सभै तज मान अबै हसि दीजै ॥७१९॥

(ਸਖੀ ਨੇ ਫਿਰ) ਕਿਹਾ, ਮੇਰੇ ਵਲ ਜ਼ਰਾ ਵੇਖ ਅਤੇ ਸਾਰਾ ਰੋਸਾ ਛਡ ਕੇ ਹੁਣ ਹਸ ਦੇ ॥੭੧੯॥

ਰਾਧੇ ਬਾਚ ਦੂਤੀ ਸੋ ॥

राधे बाच दूती सो ॥

ਰਾਧਾ ਨੇ ਦੂਤੀ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਮੈ ਨ ਹਸੋ ਹਰਿ ਪਾਸ ਚਲੋ ਨਹੀ ਜਉ ਤੁਹਿ ਸੀ ਸਖੀ ਕੋਟਿਕ ਆਵੈ ॥

मै न हसो हरि पास चलो नही जउ तुहि सी सखी कोटिक आवै ॥

ਮੈਂ ਨਹੀਂ ਹਸਾਗੀ ਅਤੇ ਨਾ ਹੀ ਕ੍ਰਿਸ਼ਨ ਪਾਸ ਚਲਾਗੀ, ਜੇ ਕਰ ਤੇਰੇ ਵਰਗੀਆਂ ਕਰੋੜਾ ਸਖੀਆਂ ਆ ਜਾਣ।

ਆਇ ਉਪਾਵ ਅਨੇਕ ਕਰੈ ਅਰੁ ਪਾਇਨ ਊਪਰ ਸੀਸ ਨਿਆਵੈ ॥

आइ उपाव अनेक करै अरु पाइन ऊपर सीस निआवै ॥

ਆ ਕੇ (ਉਹ) ਅਨੇਕ ਤਰ੍ਹਾ ਦੇ ਯਤਨ ਕਰਨ ਅਤੇ ਪੈਰਾ ਉਤੇ ਸਿਰ ਝੁਕਾਉਣ।

ਮੈ ਕਬਹੂ ਨਹੀ ਜਾਉ ਤਹਾ ਤੁਹ ਸੀ ਕਹਿ ਕੋਟਿਕ ਬਾਤ ਬਨਾਵੈ ॥

मै कबहू नही जाउ तहा तुह सी कहि कोटिक बात बनावै ॥

ਮੈਂ ਉਥੇ ਕਦੇ ਵੀ ਨਹੀਂ ਜਾਵਾਗੀ, ਤੇਰੇ ਵਰਗੀਆਂ (ਭਾਵੇਂ) ਕਰੋੜਾ ਗੱਲਾ ਬਣਾਉਣ।

ਅਉਰ ਕੀ ਕਉਨ ਗਨੈ ਗਨਤੀ ਬਲਿ ਆਪਨ ਕਾਨ੍ਹ੍ਹ ਜੂ ਸੀਸ ਝੁਕਾਵੈ ॥੭੨੦॥

अउर की कउन गनै गनती बलि आपन कान्ह्ह जू सीस झुकावै ॥७२०॥

ਹੋਰਾ ਦੇ ਬਲ ਦੀ ਤਾ ਕੀ ਗਿਣਤੀ ਕਰੀਏ, (ਜੇ) ਆਪ ਵੀ ਸ੍ਰੀ ਕ੍ਰਿਸ਼ਨ ਸਿਰ ਝੁਕਾਉਣ (ਫਿਰ ਵੀ ਨਹੀਂ ਜਾਵਾਗੀ) ॥੭੨੦॥

ਪ੍ਰਤਿਉਤਰ ਬਾਚ ॥

प्रतिउतर बाच ॥

ਪ੍ਰਤਿ-ਉੱਤਰ ਵਿਚ ਕਿਹਾ:

ਸਵੈਯਾ ॥

सवैया ॥

ਸਵੈਯਾ:

ਜੋ ਇਨ ਐਸੀ ਕਹੀ ਬਤੀਯਾ ਤਬ ਹੀ ਉਹ ਗ੍ਵਾਰਨਿ ਯੌ ਕਹਿਯੌ ਹੋ ਰੀ ॥

जो इन ऐसी कही बतीया तब ही उह ग्वारनि यौ कहियौ हो री ॥

ਜਦ ਉਸ (ਰਾਧਾ) ਨੇ ਇਸ ਤਰ੍ਹਾ ਗੱਲ ਕਹੀ ਤਦ ਉਸ ਗੋਪੀ (ਦੂਤੀ) ਨੇ ਇੰਜ ਕਿਹਾ, ਨੀ!

ਜਉ ਹਮ ਬਾਤ ਕਹੀ ਚਲੀਯੈ ਤੂ ਕਹੈ ਹਮ ਸ੍ਯਾਮ ਸੋ ਪ੍ਰੀਤ ਹੀ ਛੋਰੀ ॥

जउ हम बात कही चलीयै तू कहै हम स्याम सो प्रीत ही छोरी ॥

ਜੇ ਮੈਂ ਚਲਣ ਦੀ ਗੱਲ ਕਹਿੰਦੀ ਹਾ, ਤਾ ਕਹਿੰਦੀ ਹੈਂ ਕਿ ਮੈਂ ਕ੍ਰਿਸ਼ਨ ਨਾਲ ਪ੍ਰੀਤ ਕਰਨੀ ਹੀ ਛਡੀ ਹੈ।

ਸ੍ਯਾਮ ਸੋ ਮਾਈ ਕਹਾ ਕਹੀਯੈ ਇਹ ਸਾਥ ਕਰੇ ਹਿਤਵਾ ਬਰ ਜੋਰੀ ॥

स्याम सो माई कहा कहीयै इह साथ करे हितवा बर जोरी ॥

ਹੇ ਮਾ! ਕ੍ਰਿਸ਼ਨ ਨੂੰ ਕੀ ਕਹੀਏ, (ਜੋ) ਇਸ ਨਾਲ ਬਦੋਬਦੀ ਪ੍ਰੇਮ ਕਰੀ ਜਾਦਾ ਹੈ।

ਭੇਜਤ ਹੈ ਹਮ ਕੋ ਇਹ ਪੈ ਇਹ ਸੀ ਤਿਹ ਕੇ ਪਹਿ ਗ੍ਵਾਰਨਿ ਥੋਰੀ ॥੭੨੧॥

भेजत है हम को इह पै इह सी तिह के पहि ग्वारनि थोरी ॥७२१॥

ਇਸ ਕੋਲ (ਮਨਾਉਣ ਲਈ) ਸਾਨੂੰ ਭੇਜਦਾ ਹੈ; ਇਸ ਵਰਗੀਆਂ ਗੋਪੀਆਂ ਉਸ ਪਾਸ ਥੋੜੀਆਂ ਹਨ ॥੭੨੧॥

ਭੇਜਤ ਹੈ ਇਹ ਪੈ ਹਮ ਕੋ ਇਹ ਗ੍ਵਾਰਨਿ ਰੂਪ ਕੋ ਮਾਨ ਕਰੈ ॥

भेजत है इह पै हम को इह ग्वारनि रूप को मान करै ॥

ਇਸ ਪਾਸ ਸਾਨੂੰ ਭੇਜਦਾ ਹੈ ਅਤੇ ਇਹ ਗੋਪੀ (ਰਾਧਾ) ਰੂਪ ਦਾ ਮਾਣ ਕਰ ਰਹੀ ਹੈ।

ਇਹ ਜਾਨਤ ਵੈ ਘਟ ਹੈ ਹਮ ਤੇ ਤਿਹ ਤੇ ਹਠ ਬਾਧਿ ਰਹੀ ਨ ਟਰੈ ॥

इह जानत वै घट है हम ते तिह ते हठ बाधि रही न टरै ॥

ਇਹ ਜਾਣਦੀ ਹੈ ਕਿ ਉਹ (ਗੋਪੀਆਂ ਸੁੰਦਰਤਾ ਵਿਚ) ਮੇਰੇ ਨਾਲੋਂ ਘਟ ਹਨ, ਇਸ ਲਈ ਹਠ ਬੰਨ੍ਹੀ ਬੈਠੀ ਅਤੇ ਟਲਦੀ ਨਹੀਂ ਹੈ।

ਕਬਿ ਸਯਾਮ ਪਿਖੋ ਇਹ ਗ੍ਵਾਰਨਿ ਕੀ ਮਤਿ ਸਯਾਮ ਕੇ ਕੋਪ ਤੇ ਪੈ ਨ ਡਰੈ ॥

कबि स्याम पिखो इह ग्वारनि की मति स्याम के कोप ते पै न डरै ॥

ਕਵੀ ਸ਼ਿਆਮ (ਕਹਿੰਦੇ ਹਨ) ਇਸ ਗੋਪੀ ਦੀ ਅਕਲ ਵੇਖੋ ਜੋ ਕ੍ਰਿਸ਼ਨ ਦੇ ਕ੍ਰੋਧ ਤੋਂ ਬਿਲਕੁਲ ਨਹੀਂ ਡਰਦੀ।

ਤਿਹ ਸੋ ਬਲਿ ਜਾਉ ਕਹਾ ਕਹੀਯੈ ਤਿਹ ਲਯਾਵਹੁ ਯੋ ਮੁਖ ਤੇ ਉਚਰੈ ॥੭੨੨॥

तिह सो बलि जाउ कहा कहीयै तिह ल्यावहु यो मुख ते उचरै ॥७२२॥

ਉਸ (ਕ੍ਰਿਸ਼ਨ ਤੋਂ) ਕੁਰਬਾਨ ਜਾਈਏ, ਉਸ ਨੂੰ ਕੀ ਆਖੀਏ (ਜੋ) ਇਹੀ ਕਹਿੰਦਾ ਹੈ, 'ਉਸ ਨੂੰ ਲਿਆਓ' ॥੭੨੨॥

ਸਯਾਮ ਕਰੈ ਸਖੀ ਅਉਰ ਸੋ ਪ੍ਰੀਤਿ ਤਬੈ ਇਹ ਗ੍ਵਾਰਨਿ ਭੂਲ ਪਛਾਨੈ ॥

स्याम करै सखी अउर सो प्रीति तबै इह ग्वारनि भूल पछानै ॥

(ਜੇ) ਕ੍ਰਿਸ਼ਨ ਕਿਸੇ ਹੋਰ ਸਖੀ ਨਾਲ ਪ੍ਰੇਮ ਕਰ ਲਵੇ ਤਦ ਹੀ ਇਹ ਗੋਪੀ (ਰਾਧਾ) ਆਪਣੀ ਭੁਲ ਪਛਾਣੇਗੀ।

ਵਾ ਕੇ ਕੀਏ ਬਿਨੁ ਰੀ ਸਜਨੀ ਸੁ ਰਹੀ ਕਹਿ ਕੈ ਸੁ ਕਹਿਯੋ ਨਹੀ ਮਾਨੈ ॥

वा के कीए बिनु री सजनी सु रही कहि कै सु कहियो नही मानै ॥

ਹੇ ਸਜਨੀ! ਉਸ ਦੇ (ਦੂਜੀ ਨਾਲ ਪ੍ਰੇਮ) ਕੀਤੇ ਬਿਨਾ ਹੀ (ਇਹ ਐਵੇਂ) ਕਹਿ ਰਹੀ ਹੈ ਅਤੇ ਕਹੇ ਨੂੰ ਨਹੀਂ ਮੰਨਦੀ।

ਯਾ ਕੋ ਬਿਸਾਰ ਡਰੈ ਮਨ ਤੇ ਤਬ ਹੀ ਇਹ ਮਾਨਹਿ ਕੋ ਫਲੁ ਜਾਨੈ ॥

या को बिसार डरै मन ते तब ही इह मानहि को फलु जानै ॥

(ਜੇ ਸ੍ਰੀ ਕ੍ਰਿਸ਼ਨ) ਇਸ ਨੂੰ ਮਨ ਤੋਂ ਵਿਸਾਰ ਦੇਵੇ, ਤਦ ਹੀ 'ਮਾਣ' ਦੇ ਫਲ ਨੂੰ ਜਾਣੇਗੀ।

ਅੰਤ ਖਿਸਾਇ ਘਨੀ ਅਕੁਲਾਇ ਕਹਿਯੋ ਤਬ ਹੀ ਇਹ ਮਾਨੈ ਤੁ ਮਾਨੈ ॥੭੨੩॥

अंत खिसाइ घनी अकुलाइ कहियो तब ही इह मानै तु मानै ॥७२३॥

ਅੰਤ ਵਿਚ ਖਿਝ ਕੇ ਅਤੇ ਬਹੁਤ ਵਿਆਕੁਲ ਹੋ ਕੇ (ਕਿਹਾ ਕਿ) ਇਹ ਕਿਹਾ ਮੰਨੇ, ਤਾ ਮੰਨੇ (ਨਹੀਂ ਤਾ ਹੋਰ ਕੋਈ ਉਪਾ ਨਹੀਂ ਹੈ) ॥੭੨੩॥

ਯੋ ਸੁਨ ਕੈ ਬ੍ਰਿਖਭਾਨ ਸੁਤਾ ਤਿਹ ਗ੍ਵਾਰਨਿ ਕੋ ਇਮ ਉਤਰ ਦੀਨੋ ॥

यो सुन कै बृखभान सुता तिह ग्वारनि को इम उतर दीनो ॥
ਇਸ ਤਰ੍ਹਾ ਰਾਧਾ ਨੇ ਸੁਣ ਕੇ, ਉਸ ਗੋਪੀ (ਦੂਤੀ) ਨੂੰ ਇਸ ਤਰ੍ਹਾ ਉੱਤਰ ਦਿੱਤਾ

ਪ੍ਰੀਤ ਕਰੀ ਹਰਿ ਚੰਦ੍ਰਭਗਾ ਸੰਗ ਤਉ ਹਮ ਹੂੰ ਅਸ ਮਾਨ ਸੁ ਕੀਨੋ ॥
प्रीत करी हरि चंद्रभगा संग तउ हम हूँ अस मान सु कीनो ॥
ਕ੍ਰਿਸ਼ਨ ਨੇ ਚੰਦ੍ਰਭਗਾ ਨਾਲ ਪ੍ਰੇਮ ਕਰ ਲਿਆ ਹੈ, ਤਦ ਹੀ ਮੈਂ ਇਸ ਤਰ੍ਹਾ ਦਾ ਰੋਸਾ ਕੀਤਾ ਹੈ।

ਤਉ ਸਜਨੀ ਕਹਿਯੋ ਰੂਠ ਰਹੀ ਅਤਿ ਕ੍ਰੋਧ ਬਢਿਯੋ ਹਮਰੇ ਜਬ ਜੀ ਨੋ ॥
तउ सजनी कहियो रूठ रही अति क्रोध बढियो हमरे जब जी नो ॥
ਹੇ ਸਜਨੀ! (ਮੈਂ) ਕਹਿੰਦੀ ਹਾ, ਜਦ ਮੇਰੇ ਮਨ ਵਿਚ ਕ੍ਰੋਧ ਵਧ ਗਿਆ, ਤਦ ਹੀ ਰੁਸ ਰਹੀ ਹਾ।

ਤੇਰੇ ਕਹੇ ਬਿਨੁ ਰੀ ਹਰਿ ਆਗੇ ਹੂੰ ਮੋ ਹੂ ਸੋ ਨੇਹੁ ਬਿਦਾ ਕਰ ਦੀਨੋ ॥੭੨੪॥
तेरे कहे बिनु री हरि आगे हूँ मो हू सो नेहु बिदा कर दीनो ॥७२४॥
ਹੇ ਸਖੀ! ਤੇਰੇ ਕਹੇ ਤੋਂ ਬਿਨਾ ਹੀ ਸ੍ਰੀ ਕ੍ਰਿਸ਼ਨ ਨੇ ਪਹਿਲਾ ਹੀ ਮੇਰੇ ਨਾਲੋਂ ਪ੍ਰੇਮ ਨੂੰ ਵਿਦਾ ਕਰ ਦਿੱਤਾ ਹੈ ॥੭੨੪॥

ਯੋ ਕਹਿ ਗ੍ਵਾਰਨਿ ਸੋ ਬਤੀਯਾ ਕਬਿ ਸ੍ਯਾਮ ਕਹੈ ਫਿਰਿ ਐਸੇ ਕਹਿਯੋ ਹੈ ॥
यो कहि ग्वारनि सो बतीया कबि स्याम कहै फिरि ऐसे कहियो है ॥
ਕਵੀ ਸ਼ਿਆਮ ਕਹਿੰਦੇ ਹਨ, ਗੋਪੀ ਨੂੰ ਇਸ ਤਰ੍ਹਾ ਦੀਆਂ ਗੱਲਾ ਕਹਿ ਕੇ, ਫਿਰ ਇੰਜ ਕਿਹਾ,

ਜਾਹਿ ਰੀ ਕਾਹੇ ਕੋ ਬੈਠੀ ਹੈ ਗ੍ਵਾਰਨਿ ਤੇਰੋ ਕਹਿਯੋ ਅਤਿ ਹੀ ਮੈ ਸਹਿਯੋ ਹੈ ॥
जाहि री काहे को बैठी है ग्वारनि तेरो कहियो अति ही मै सहियो है ॥
ਹੇ ਗੋਪੀ! ਜਾ ਨੀ, ਕਿਸ ਲਈ ਬੈਠੀ ਹੈਂ, ਤੇਰੀਆਂ ਕਹੀਆਂ (ਹੋਈਆਂ ਗੱਲਾ ਨੂੰ) ਮੈਂ ਬਹੁਤ ਸਿਹਾ ਹੈ।

ਬਾਤ ਕਹੀ ਅਤਿ ਹੀ ਰਸ ਕੀ ਤੁਹਿ ਤਾ ਕੋ ਨ ਸੋ ਸਖੀ ਚਿਤ ਚਹਿਯੋ ਹੈ ॥
बात कही अति ही रस की तुहि ता को न सो सखी चित चहियो है ॥
(ਅਗੋਂ ਦੂਤੀ ਨੇ ਜਵਾਬ ਦਿੱਤਾ) ਹੇ ਸਖੀ! (ਮੈਂ ਤਾ) ਤੇਰੇ ਨਾਲ ਬਹੁਤ ਹੀ (ਪ੍ਰੇਮ) ਰਸ ਦੀ ਗੱਲ ਕੀਤੀ ਹੈ, ਪਰ ਤੇਰੇ ਚਿਤ ਨੂੰ ਚੰਗੀ ਨਹੀਂ ਲਗੀ।

ਤਾਹੀ ਤੇ ਹਉ ਨ ਚਲੋ ਸਜਨੀ ਹਮ ਸੋ ਹਰਿ ਸੋ ਰਸ ਕਉਨ ਰਹਿਯੋ ਹੈ ॥੭੨੫॥
ताही ते हउ न चलो सजनी हम सो हरि सो रस कउन रहियो है ॥७२५॥

(ਫਿਰ ਰਾਧਾ ਨੇ ਕਿਹਾ) ਹੇ ਸਜਨੀ! ਇਸੇ ਕਰ ਕੇ ਮੈਂ ਨਹੀਂ ਜਾਂਦੀ, (ਕਿਉਂਕਿ) ਮੇਰੇ ਨਾਲ ਕ੍ਰਿਸ਼ਨ ਦਾ ਅਤੇ ਕ੍ਰਿਸ਼ਨ ਨਾਲ ਮੇਰਾ ਕਿਹੜਾ ਪ੍ਰੇਮ (ਰਸ) ਰਹਿ ਗਿਆ ਹੈ ॥੭੨੫॥

ਯੌ ਸੁਨਿ ਉਤਰ ਦੇਤ ਭਈ ਕਬਿ ਸ੍ਯਾਮ ਕਹੈ ਹਰਿ ਕੇ ਹਿਤ ਕੇਰੋ ॥

यौ सुनि उतर देत भई कबि स्याम कहै हरि के हित केरो ॥

ਕਵੀ ਸ਼ਿਆਮ ਕਹਿੰਦੇ ਹਨ, ਇਸ ਤਰ੍ਹਾ (ਦੀ ਗੱਲ) ਸੁਣ ਕੇ ਸ੍ਰੀ ਕ੍ਰਿਸ਼ਨ ਦੇ ਹਿਤ ਵਾਸਤੇ ਉੱਤਰ ਦਿੱਤਾ।

ਕਾਨ੍ਹ ਕੇ ਭੇਜੇ ਤੇ ਯਾ ਪਹਿ ਆਇ ਕੈ ਕੈ ਕੈ ਮਨਾਵਨ ਕੋ ਅਤਿ ਝੇਰੋ ॥

कात्रह के भेजे ते या पहि आइ कै कै कै मनावन को अति झेरो ॥

(ਉਸ ਨੇ ਮਨ ਵਿਚ ਸੋਚਿਆ ਕਿ) ਕਾਨ੍ਹ ਦੇ ਭੇਜਣ ਤੇ ਹੀ ਇਥੇ ਆਈ ਹਾ ਅਤੇ ਇਸ ਨੂੰ ਮੰਨਾਉਣ ਦਾ ਬਹੁਤ ਝਮੇਲਾ ਕੀਤਾ ਹੈ।

ਸ੍ਯਾਮ ਚਕੋਰ ਮਨੋ ਤ੍ਰਨ ਜੋ ਸੁਨ ਰੀ ਇਹ ਭਾਤਿ ਕਹੈ ਮਨ ਮੇਰੋ ॥

स्याम चकोर मनो त्रन जो सुन री इह भाति कहै मन मेरो ॥

ਇਸ ਲਈ ਕਹਿਣ ਲਗੀ, ਹੇ ਸਖੀ! ਸੁਣ, ਮੇਰਾ ਮਨ ਇਸ ਤਰ੍ਹਾ ਕਹਿੰਦਾ ਹੈ ਕਿ ਸ਼ਿਆਮ ਰੂਪ ਚਕੋਰ ਤਾ

ਤਾਹੀ ਨਿਹਾਰਿ ਨਿਹਾਰਿ ਸੁਨੋ ਸਸਿ ਸੋ ਮੁਖ ਦੇਖਤ ਹ੍ਵੈ ਹੈ ਰੀ ਤੇਰੋ ॥੭੨੬॥

ताही निहारि निहारि सुनो ससि सो मुख देखत ह्वै है री तेरो ॥७२६॥

ਮਾਨੋ ਤੇਰੇ ਚੰਦ੍ਰਮਾ ਵਰਗੇ ਮੁਖ ਨੂੰ ਵੇਖ ਵੇਖ ਕੇ ਤੇਰਾ ਹੀ ਹੋ ਰਿਹਾ ਹੋਵੇ ॥੭੨੬॥

ਰਾਧੇ ਬਾਚ ॥

राधे बाच ॥

ਰਾਧਾ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਦੇਖਤ ਹੈ ਤੁ ਕਹਾ ਭਯੋ ਗ੍ਵਾਰਨਿ ਮੈ ਨ ਕਹਿਯੋ ਤਿਹ ਕੇ ਪਹਿ ਜੈਹੋ ॥

देखत है तु कहा भयो ग्वारनि मै न कहियो तिह के पहि जैहो ॥

ਹੇ ਗੋਪੀ! (ਜੇ) ਵੇਖਦਾ ਹੈ, ਤਾ ਕੀ ਹੋਇਆ। ਮੈਂ (ਤਾ) ਕਹਿ ਦਿੱਤਾ ਹੈ ਕਿ ਉਸ ਕੋਲ ਨਹੀਂ ਜਾਵਾਗੀ।

ਕਾਹੇ ਕੇ ਕਾਜ ਉਰਾਹਨ ਰੀ ਸਹਿ ਹੋ ਅਪਨੋ ਪਤਿ ਦੇਖਿ ਅਘੈ ਹੋ ॥

काहे के काज उराहन री सहि हो अपनो पति देखि अघै हो ॥

ਨੀ! ਮੈਂ ਕਿਸ ਲਈ ਉਲਾਭੇ ਸਹਾਰਾ, (ਮੈਂ) ਆਪਣੇ ਪਤੀ ਨੂੰ ਹੀ ਵੇਖ ਕੇ ਸੰਤੁਸ਼ਟ ਰਹਾਗੀ।

ਸ੍ਯਾਮ ਰਚੇ ਸੰਗਿ ਅਉਰ ਤ੍ਰੀਯਾ ਤਿਹ ਕੇ ਪਹਿ ਜਾਇ ਕਹਾ ਜਸ ਪੈਹੋ ॥

स्याम रचे संगि अउर त्रीया तिह के पहि जाइ कहा जस पैहो ॥

ਸ੍ਰੀ ਕ੍ਰਿਸ਼ਨ ਹੋਰਨਾ ਇਸਤਰੀਆਂ ਨਾਲ ਰਚਮਿਚ ਰਿਹਾ ਹੈ; ਉਸ ਕੋਲ ਜਾ ਕੇ ਕੀ ਯਸ਼ ਖਟਾਗੀ।

ਤਾ ਤੇ ਪਧਾਰਹੁ ਰੀ ਸਜਨੀ ਹਰਿ ਕੌ ਨਹਿ ਜੀਵਤ ਰੂਪ ਦਿਖੈ ਹੋ ॥੭੨੭॥

ता ते पधारहु री सजनी हरि कौ नहि जीवत रूप दिखै हो ॥७२७॥

ਇਸ ਵਾਸਤੇ ਹੇ ਸਜਨੀ! (ਤੂੰ) ਜਾ, (ਮੈਂ ਹੁਣ) ਜੀਉਂਦੇ ਜੀ ਸ੍ਰੀ ਕ੍ਰਿਸ਼ਨ ਨੂੰ (ਆਪਣਾ) ਰੂਪ ਨਹੀਂ ਦਿਖਾਵਾਗੀ ॥੭੨੭॥

ਅਥ ਮੈਨਪ੍ਰਭਾ ਕ੍ਰਿਸਨ ਜੀ ਪਾਸ ਫਿਰ ਆਈ ॥

अथ मैनप्रभा क्रिसन जी पास फिर आई ॥

ਹੁਣ ਮੈਨ ਪ੍ਰਭਾ ਕ੍ਰਿਸ਼ਨ ਕੋਲ ਪਰਤ ਆਈ

ਦੂਤੀ ਬਾਚ ਕਾਨ੍ਹ ਜੂ ਸੋ ॥

दूती बाच कान्रह जू सो ॥

ਦੂਤੀ ਨੇ ਕ੍ਰਿਸ਼ਨ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਯੌ ਜਬ ਤਾਹਿ ਸੁਨੀ ਬਤੀਯਾ ਉਠ ਕੈ ਸੋਊ ਨੰਦ ਲਲਾ ਪਹਿ ਆਈ ॥

यौ जब ताहि सुनी बतीया उठ कै सोऊ नंद लला पहि आई ॥

ਜਦ ਇਸ ਤਰ੍ਹਾ ਦੀਆਂ ਗੱਲਾ (ਰਾਧਾ ਕੋਲੋਂ) ਸੁਣੀਆਂ, (ਤਾ) ਉਹ ਉਠ ਕੇ ਕ੍ਰਿਸ਼ਨ ਕੋਲ ਆ ਗਈ।

ਆਇ ਕੈ ਐਸੇ ਕਹਿਯੋ ਹਰਿ ਪੈ ਹਰਿ ਜੂ ਨਹਿ ਮਾਨਤ ਮੂੜ ਮਨਾਈ ॥

आइ कै ऐसे कहियो हरि पै हरि जू नहि मानत मूड़ मनाई ॥

ਆ ਕੇ ਸ੍ਰੀ ਕ੍ਰਿਸ਼ਨ ਨੂੰ ਇਸ ਤਰ੍ਹਾ ਕਿਹਾ, ਹੇ ਕ੍ਰਿਸ਼ਨ ਜੀ! ਉਹ ਮੂਰਖ ਮਨਾਇਆਂ ਨਹੀਂ ਮੰਨਦੀ।

ਕੈ ਤਜਿ ਵਾਹਿ ਰਚੌ ਇਨ ਸੋ ਨਹੀ ਆਪ ਹੂੰ ਜਾਇ ਕੈ ਲਿਆਉ ਮਨਾਈ ॥

कै तजि वाहि रचौ इन सो नही आप हूँ जाइ कै लिआउ मनाई ॥

ਜਾ ਤਾ ਉਸ ਦਾ (ਧਿਆਨ) ਛਡ ਕੇ ਇਨ੍ਹਾ (ਗੋਪੀਆਂ) ਵਿਚ ਮਗਨ ਹੋ ਜਾਓ, ਜਾ (ਫਿਰ) ਆਪ ਜਾ ਕੇ ਮਨਾ ਲਿਆਓ।

ਯੌ ਸੁਨਿ ਬਾਤ ਚਲਿਯੋ ਤਹ ਕੋ ਕਬਿ ਸ੍ਯਾਮ ਕਹੈ ਹਰਿ ਆਪ ਹੀ ਧਾਈ ॥੭੨੮॥

यौ सुनि बात चलियो तह को कबि स्याम कहै हरि आप ही धाई ॥७२८॥

ਕਵੀ ਸ਼ਿਆਮ ਕਹਿੰਦੇ ਹਨ, ਇਸ ਤਰ੍ਹਾ ਦੀ ਗੱਲ ਸੁਣ ਕੇ ਸ੍ਰੀ ਕ੍ਰਿਸ਼ਨ ਉਸ ਨੂੰ (ਮਨਾਉਣ ਲਈ) ਆਪ ਹੀ ਭਜ ਤੁਰਿਆ ॥੭੨੮॥

ਅਉਰ ਨ ਗ੍ਵਾਰਿਨਿ ਕੋਊ ਪਠੀ ਚਲਿ ਕੈ ਹਰਿ ਜੂ ਤਬ ਆਪ ਹੀ ਆਯੋ ॥

अउर न ग्वारिनि कोऊ पठी चलि कै हरि जू तब आप ही आयो ॥

ਹੋਰ ਕਿਸੇ ਗੋਪੀ ਨੂੰ ਨਾ ਭੇਜ ਕੇ ਸ੍ਰੀ ਕ੍ਰਿਸ਼ਨ ਆਪ ਹੀ ਚਲ ਕੇ ਆ ਗਿਆ।

ਤਾਹੀ ਕੋ ਰੂਪ ਨਿਹਾਰਤ ਹੀ ਬ੍ਰਿਖਭਾਨ ਸੁਤਾ ਮਨ ਮੈ ਸੁਖ ਪਾਯੋ ॥

ताही को रूप निहारत ही बृखभान सुता मन मै सुख पायो ॥

ਉਸ ਦਾ ਰੂਪ ਵੇਖਦਿਆਂ ਹੀ ਰਾਧਾ ਨੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ।

ਪਾਇ ਘਨੋ ਸੁਖ ਪੈ ਮਨ ਮੈ ਅਤਿ ਊਪਰਿ ਮਾਨ ਸੋ ਬੋਲ ਸੁਨਾਯੋ ॥

पाइ घनो सुख पै मन मै अति ऊपरि मान सो बोल सुनायो ॥

ਮਨ ਵਿਚ ਤਾ ਬਹੁਤ ਹੀ ਅਧਿਕ ਸੁਖ ਪਾਇਆ, (ਪਰ) ਉਪਰੋਂ ਰੋਸੇ ਦਾ ਬੋਲ ਸੁਣਾ ਦਿੱਤਾ।

ਚੰਦ੍ਰਭਗਾ ਹੂੰ ਸੋ ਕੇਲ ਕਰੋ ਇਹ ਠਉਰ ਕਹਾ ਤਜਿ ਲਾਜਹਿ ਆਯੋ ॥੭੨੯॥

चंद्रभगा हूँ सो केल करो इह ठउर कहा तजि लाजहि आयो ॥७२९॥

ਚੰਦ੍ਰਭਗਾ ਨਾਲ ਹੀ ਕੇਲ ਕਰੋ, ਇਸ ਥਾ ਲਾਜ ਨੂੰ ਛਡ ਕੇ ਕਿਉਂ ਆਏ ਹੋ ॥੭੨੯॥

ਰਾਧੇ ਬਾਚ ਕਾਨ੍ਹ ਜੂ ਸੋ ॥

राधे बाच कान्रह जू सो ॥

ਰਾਧਾ ਨੇ ਕ੍ਰਿਸ਼ਨ ਜੀ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਰਾਸਹਿ ਕਿਉ ਤਜਿ ਚੰਦ੍ਰਭਗਾ ਚਲਿ ਕੈ ਹਮਰੇ ਪਹਿ ਕਿਉ ਕਹਿਯੋ ਆਯੋ ॥

रासहि किउ तजि चंद्रभगा चलि कै हमरे पहि किउ कहियो आयो ॥

ਰਾਸ ਵਿਚ ਚੰਦ੍ਰਭਗਾ ਨੂੰ ਛਡ ਕੇ, ਦਸੋ, ਮੇਰੇ ਪਾਸ ਚਲ ਕੇ ਕਿਉਂ ਆਏ ਹੋ।

ਕਿਉ ਇਹ ਗ੍ਵਾਰਨਿ ਕੀ ਸਿਖ ਮਾਨ ਕੈ ਆਪਨ ਹੀ ਉਠ ਕੈ ਸਖੀ ਧਾਯੋ ॥

किउ इह ग्वारनि की सिख मान कै आपन ही उठ कै सखी धायो ॥

ਹੇ ਸਖੀ! ਕੀ (ਇਨ੍ਹਾ ਨੇ) ਇਹ ਗੋਪੀਆਂ ਦੀ ਸਿੱਖ ਲਈ ਹੈ ਜਾ ਆਪ ਹੀ ਉਠ ਕੇ ਭਜ ਆਏ ਹਨ।

ਜਾਨਤ ਥੀ ਕਿ ਬਡੋ ਠਗੁ ਹੈ ਇਹ ਬਾਤਨ ਤੇ ਅਬ ਹੀ ਲਖਿ ਪਾਯੋ ॥

जानत थी कि बडो ठगु है इह बातन ते अब ही लखि पायो ॥

(ਮੈਂ) ਜਾਣਦੀ ਸਾ ਕਿ ਸ੍ਰੀ ਕ੍ਰਿਸ਼ਨ ਬਹੁਤ ਵੱਡਾ ਠਗ ਹੈ, (ਪਰ) ਇਨ੍ਹਾ ਗੱਲਾ ਤੋਂ ਹੁਣ ਸਮਝ ਲਿਆ ਹੈ।

ਕਿਉ ਹਮਰੇ ਪਹਿ ਆਏ ਕਹਿਯੋ ਹਮ ਤੋ ਤੁਮ ਕੋ ਨਹੀ ਬੋਲਿ ਪਠਾਯੋ ॥੭੩੦॥

किउ हमरे पहि आए कहियो हम तो तुम को नही बोलि पठायो ॥७३०॥

(ਫਿਰ ਕ੍ਰਿਸ਼ਨ ਨੂੰ ਸੰਬੋਧਨ ਕੀਤਾ) ਦਸੋ, ਮੇਰੇ ਕੋਲ ਕਿਉਂ ਆਏ ਹੋ, ਮੈਂ ਤਾ ਤੁਹਾਨੂੰ ਨਹੀਂ ਸਦ ਬੁਲਾਇਆ ॥੭੩੦॥

ਕਾਨ੍ਹ ਜੂ ਬਾਚ ਰਾਧੇ ਸੋ ॥

कान्रह जू बाच राधे सो ॥

ਕਾਨ੍ਹ ਜੀ ਨੇ ਰਾਧਾ ਨੂੰ ਕਿਹਾ:

ਸਵੈਯਾ ॥

सवैया ॥
ਸਵੈਯਾ:

ਯੌ ਸੁਨਿ ਉਤਰ ਦੇਤ ਭਯੋ ਨਹਿ ਰੀ ਤੁਹਿ ਗ੍ਵਾਰਨਿ ਬੋਲ ਪਠਾਯੋ ॥
यौ सुनि उतर देत भयो नहि री तुहि ग्वारनि बोल पठायो ॥
ਇਹ ਸੁਣ ਕੇ (ਸ੍ਰੀ ਕ੍ਰਿਸ਼ਨ ਨੇ) ਉੱਤਰ ਦਿੱਤਾ, ਹੇ ਗੋਪੀ (ਰਾਧਾ!) ਤੂੰ (ਮੈਨੂੰ) ਸਦ ਕੇ ਨਹੀਂ ਬੁਲਾਇਆ।

ਨੈਨਨ ਕੇ ਕਰਿ ਭਾਵ ਘਨੇ ਸਰ ਸੋ ਹਮਰੋ ਮਨੂਆ ਮ੍ਰਿਗ ਘਾਯੋ ॥
नैनन के करि भाव घने सर सो हमरो मनूआ मृग घायो ॥
(ਪਰ ਤੂੰ) ਨੈਣਾ ਦੇ ਬਹੁਤ ਹਾਵ-ਭਾਵ ਕਰ ਕੇ (ਉਨ੍ਹਾ) ਤੀਰਾ ਨਾਲ ਮੇਰੇ ਮਨ ਰੂਪ ਹਿਰਨ ਨੂੰ ਘਾਇਲ ਕਰ ਦਿੱਤਾ ਹੈ।

ਤਾ ਬਿਰਹਾਗਨਿ ਸੋ ਸੁਨੀਯੈ ਬਲਿ ਅੰਗ ਜਰਿਯੋ ਸੁ ਗਯੋ ਨ ਬਚਾਯੋ ॥
ता बिरहागनि सो सुनीयै बलि अंग जरियो सु गयो न बचायो ॥
(ਹੋਰ) ਸੁਣ, ਉਸ ਵਿਯੋਗ-ਅਗਨੀ ਦੇ ਬਲ ਨਾਲ ਮੇਰਾ ਸ਼ਰੀਰ ਸੜ ਗਿਆ ਹੈ (ਅਤੇ ਯਤਨ ਕਰਨ ਤੇ ਵੀ) ਬਚਾਇਆ ਨਹੀਂ ਜਾ ਸਕਿਆ।

ਤੇਰੇ ਬੁਲਾਯੋ ਨ ਆਯੋ ਹੋ ਰੀ ਤਿਹ ਠਉਰ ਜਰੇ ਕਹੁ ਸੇਕਿਨਿ ਆਯੋ ॥੭੩੧॥
तेरे बुलायो न आयो हो री तिह ठउर जरे कहु सेकिनि आयो ॥७३१॥
ਨੀ (ਰਾਧਾ!) ਤੇਰੇ ਬੁਲਾਏ ਤੇ ਨਹੀਂ ਆਇਆ ਹਾ, (ਮੈਂ ਤਾ) ਉਸ ਸੜੀ ਹੋਈ ਥਾ ਨੂੰ ਸੇਕਣ ਲਈ ਆਇਆ ਹਾ ॥੭੩੧॥

ਰਾਧੇ ਬਾਚ ਕਾਨ੍ਹ ਸੋ ॥
राधे बाच कान्रह सो ॥
ਰਾਧਾ ਨੇ ਸ੍ਰੀ ਕ੍ਰਿਸ਼ਨ ਨੂੰ ਕਿਹਾ:

ਸਵੈਯਾ ॥
सवैया ॥
ਸਵੈਯਾ:

ਸੰਗ ਫਿਰੀ ਤੁਮਰੇ ਹਰਿ ਖੇਲਤ ਸ੍ਯਾਮ ਕਹੇ ਕਬਿ ਆਨੰਦ ਭੀਨੀ ॥
संग फिरी तुमरे हरि खेलत स्याम कहे कबि आनंद भीनी ॥

ਕਵੀ ਸ਼ਿਆਮ ਕਹਿੰਦੇ ਹਨ, (ਰਾਧਾ ਕਹਿਣ ਲਗੀ) ਹੇ ਸ੍ਰੀ ਕ੍ਰਿਸ਼ਨ! ਮੈਂ ਆਨੰਦ ਨਾਲ ਭਰੀ ਹੋਈ ਤੁਹਾਡੇ ਨਾਲ ਖੇਡਦੀ ਫਿਰੀ।

ਲੋਗਨ ਕੋ ਉਪਹਾਸ ਸਹਿਯੋ ਤੁਹਿ ਮੂਰਤਿ ਚੀਨ ਕੈ ਅਉਰ ਨ ਚੀਨੀ ॥

लोगन को उपहास सहियो तुहि मूरति चीन कै अउर न चीनी ॥

ਲੋਕਾ ਦੇ ਮਖ਼ੌਲ ਅਤੇ ਤਾਹਨੇ ਸਹੇ, (ਪਰ) ਤੇਰਾ ਸਰੂਪ ਜਾਣ ਕੇ ਫਿਰ ਹੋਰ ਕਿਸੇ ਦਾ (ਸਰੂਪ) ਨਹੀਂ ਪਛਾਣਿਆ।

ਹੇਤ ਕਰਿਯੋ ਅਤਿ ਹੀ ਤੁਮ ਸੋ ਤੁਮ ਹੂੰ ਤਜਿ ਹੇਤ ਦਸਾ ਇਹ ਕੀਨੀ ॥

हेत करियो अति ही तुम सो तुम हूँ तजि हेत दसा इह कीनी ॥

(ਮੈਂ) ਤੁਹਾਡੇ ਨਾਲ ਅਤਿ ਅਧਿਕ ਪ੍ਰੇਮ ਕੀਤਾ, (ਪਰ) ਤੁਸਾ ਹੀ (ਮੈਨੂੰ) ਛਡ ਕੇ ਅਜਿਹੀ ਹਾਲਤ ਕੀਤੀ ਹੈ।

ਪ੍ਰੀਤਿ ਕਰੀ ਸੰਗ ਅਉਰ ਤ੍ਰੀਯਾ ਕਹਿ ਸਾਸ ਲਯੋ ਅਖੀਯਾ ਭਰ ਲੀਨੀ ॥੭੩੨॥

प्रीति करी संग अउर त्रीया कहि सास लयो अखीया भर लीनी ॥७३२॥

ਹੋਰ ਇਸਤਰੀ ਨਾਲ ਪ੍ਰੀਤ ਪਾ ਲਈ ਹੈ', (ਇਹ) ਕਹਿ ਕੇ ਹੌਕਾ ਭਰਿਆ ਅਤੇ (ਹੰਝੂਆਂ ਨਾਲ) ਅੱਖਾ ਭਰ ਲਈਆਂ ॥੭੩੨॥

ਕਾਨ੍ਹ ਜੂ ਬਾਚ ॥

कान्रह जू बाच ॥

ਕ੍ਰਿਸ਼ਨ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਮੇਰੋ ਘਨੋ ਹਿਤ ਹੈ ਤੁਮ ਸੋ ਸਖੀ ਅਉਰ ਕਿਸੀ ਨਹਿ ਗ੍ਵਾਰਨਿ ਮਾਹੀ ॥

मेरो घनो हित है तुम सो सखी अउर किसी नहि ग्वारनि माही ॥

ਹੇ ਸਖੀ! ਮੇਰਾ ਤੇਰੇ ਨਾਲ ਬਹੁਤ ਪਿਆਰ ਹੈ ਅਤੇ ਹੋਰ ਕਿਸੇ ਗੋਪੀ ਵਿਚ ਨਹੀਂ ਹੈ।

ਤੇਰੇ ਖਰੇ ਤੁਹਿ ਦੇਖਤ ਹੋ ਬਿਨ ਤ੍ਵੈ ਤੁਹਿ ਮੂਰਤਿ ਕੀ ਪਰਛਾਹੀ ॥

तेरे खरे तुहि देखत हो बिन त्वै तुहि मूरति की परछाही ॥

ਤੇਰੇ ਖੜੋਤਿਆਂ ਤਾ ਤੈਨੂੰ ਵੇਖਦਾ ਹਾ, ਤੇਰੇ ਬਿਨਾ ਤੇਰੀ ਮੂਰਤ ਦੀ ਪਰਛਾਈ ਨੂੰ (ਵੇਖਦਾ ਹਾ)।

ਯੌਂ ਕਹਿ ਕਾਨ੍ਹ ਗਹੀ ਬਹੀਯਾ ਚਲੀਯੈ ਹਮ ਸੋ ਬਨ ਮੈ ਸੁਖ ਪਾਹੀ ॥

यौ कहि कान्रह गही बहीया चलीयै हम सो बन मै सुख पाही ॥

ਇਸ ਤਰ੍ਹਾ ਕਹਿ ਕੇ ਕ੍ਰਿਸ਼ਨ ਨੇ (ਰਾਧਾ ਦੀ) ਬਾਹ ਪਕੜ ਲਈ (ਅਤੇ ਕਿਹਾ) ਮੇਰੇ ਨਾਲ ਚਲ, ਬਨ ਵਿਚ ਸੁਖ ਪਾਵਾਗੇ।

ਹ ਹਾ ਚਲੁ ਮੇਰੀ ਸਹੁੰ ਮੇਰੀ ਸਹੁੰ ਮੇਰੀ ਸਹੁੰ ਤੇਰੀ ਸਹੁੰ ਤੇਰੀ ਸਹੁੰ ਨਾਹੀ ਜੂ ਨਾਹੀ ॥੭੩੩॥

ह हा चलु मेरी सहुँ मेरी सहुँ मेरी सहुँ तेरी सहुँ तेरी सहुँ नाही जू नाही ॥७३३॥

ਹਾਏ ਨੀ ਚਲ, (ਤੈਨੂੰ) ਮੇਰੀ ਸੌਂਹ, ਮੇਰੀ ਸੌਂਹ, ਮੇਰੀ ਸੌਂਹ। (ਅਗੋਂ ਰਾਧਾ ਨੇ ਕਿਹਾ) (ਮੈਨੂੰ) ਤੇਰੀ ਸੌਂਹ, ਤੇਰੀ ਸੌਂਹ, ਨਹੀਂ ਜੀ ਨਹੀਂ (ਜਾਵਾਗੀ) ॥੭੩੩॥

ਯੌਂ ਕਹਿ ਕਾਨ੍ਹ ਗਹੀ ਬਿਹੀਯਾ ਤਿਹੂ ਲੋਗਨ ਕੋ ਭੁਗੀਯਾ ਰਸ ਜੋ ਹੈ ॥

यौ कहि कान्रह गही बिहीया तिहू लोगन को भुगीया रस जो है ॥

ਇਸ ਤਰ੍ਹਾ ਕਹਿ ਕੇ ਕਾਨ੍ਹ ਨੇ (ਰਾਧਾ ਦੀ) ਬਾਹ ਫੜ ਲਈ, ਜੋ ਤਿੰਨਾ ਲੋਕਾ ਦੇ ਰਸ ਨੂੰ ਭੋਗਣ ਵਾਲਾ ਹੈ।

ਕੇਹਰਿ ਸੀ ਜਿਹ ਕੀ ਕਟਿ ਹੈ ਜਿਹ ਆਨਨ ਪੈ ਸਸਿ ਕੋਟਿਕ ਕੋ ਹੈ ॥

केहरि सी जिह की कटि है जिह आनन पै ससि कोटिक को है ॥

ਜਿਸ ਦਾ ਲਕ ਸ਼ੇਰ ਵਰਗਾ ਹੈ ਅਤੇ ਜਿਸ ਦੇ ਮੁਖ ਸਾਹਮਣੇ ਕਰੋੜਾ ਚੰਦ੍ਰਮੇ ਕੀ ਹਨ।

ਐਸੋ ਕਹਿਯੋ ਚਲੀਯੈ ਹਮਰੇ ਸੰਗਿ ਜੋ ਸਭ ਗ੍ਵਾਰਨਿ ਕੋ ਮਨ ਮੋਹੈ ॥

ऐसो कहियो चलीयै हमरे संगि जो सभ ग्वारनि को मन मोहै ॥

(ਫਿਰ) ਉਸ ਨੇ ਇਸ ਤਰ੍ਹਾ ਕਿਹਾ, ਮੇਰੇ ਨਾਲ ਚਲ, ਜੋ ਸਾਰੀਆਂ ਗੋਪੀਆਂ ਦੇ ਮਨ ਨੂੰ ਮੋਹਿਤ ਕਰਨ ਵਾਲਾ ਹੈ।

ਯੌਂ ਕਹਿ ਕਾਹੇ ਕਰੋ ਬਿਨਤੀ ਸੁਨ ਕੈ ਤੁਹਿ ਲਾਲ ਹੀਐ ਮਧਿ ਜੋ ਹੈ ॥੭੩੪॥

यौ कहि काहे करो बिनती सुन कै तुहि लाल हीऐ मधि जो है ॥७३४॥

(ਫਿਰ ਰਾਧਾ ਨੇ ਕਿਹਾ) ਇਸ ਤਰ੍ਹਾ ਕਹਿ ਕੇ ਕਿਉਂ ਤਰਲੇ ਕਰ ਰਹੇ ਹੋ। ਹੇ ਲਾਲ! ਸੁਣੋ, ਜੋ ਗੱਲ ਤੁਹਾਡੇ ਦਿਲ ਵਿਚ ਹੈ (ਉਹ ਮੈਂ ਭਾਪ ਗਈ ਹਾ) ॥੭੩੪॥

ਕਾਹੇ ਉਰਾਹਨ ਦੇਤ ਸਖੀ ਕਹਿਯੋ ਪ੍ਰੀਤ ਘਨੀ ਹਮਰੀ ਸੰਗ ਤੇਰੇ ॥

काहे उराहन देत सखी कहियो प्रीत घनी हमरी संग तेरे ॥

(ਫਿਰ ਕ੍ਰਿਸ਼ਨ ਨੇ) ਕਿਹਾ, ਹੇ ਸਖੀ! ਕਿਉਂ ਉਲਾਭੇ ਦਿੰਦੀ ਹੈਂ, ਮੇਰੀ ਤੇਰੇ ਨਾਲ ਘਨੇਰੀ ਪ੍ਰੀਤ ਹੈ।

ਨਾਹਕ ਤੂੰ ਭਰਮੀ ਮਨ ਮੈ ਕਛੁ ਬਾਤ ਨ ਚੰਦ੍ਰਭਗਾ ਮਨਿ ਮੇਰੇ ॥

नाहक तूँ भरमी मन मै कछु बात न चंद्रभगा मनि मेरे ॥

ਤੂੰ ਵਿਅਰਥ ਵਿਚ ਮਨ ਵਿਚ ਭਰਮਾ ਗਈ ਹੈਂ, ਮੇਰੇ ਮਨ ਵਿਚ ਤਾ ਚੰਦ੍ਰਭਗਾ ਦੀ ਕੋਈ ਗੱਲ ਨਹੀਂ ਹੈ।

ਤਾ ਤੇ ਉਠੋ ਤਜਿ ਮਾਨ ਸਭੈ ਚਲਿ ਖੇਲਹਿਾਂ ਪੈ ਜਮੁਨਾ ਤਟਿ ਕੇਰੇ ॥

ता ते उठो तजि मान सभै चलि खेलहिँ पै जमुना तटि केरे ॥

ਇਸ ਕਰਕੇ ਉਠ, ਸਾਰੇ ਰੋਸੇ ਨੂੰ ਛਡ ਦੇ ਅਤੇ ਚਲ ਜਮਨਾ ਦੇ ਕੰਢੇ ਉਤੇ ਖੇਡੀਏ।

ਮਾਨਤ ਹੈ ਨਹਿ ਬਾਤ ਹਠੀ ਬਿਰਹਾਤੁਰ ਹੈ ਬਿਰਹੀ ਜਨ ਟੇਰੇ ॥੭੩੫॥

मानत है नहि बात हठी बिरहातुर है बिरही जन टेरे ॥७३५॥

ਹਠੀਲੀ (ਰਾਧਾ) ਕੋਈ ਗੱਲ ਨਹੀਂ ਮੰਨਦੀ ਅਤੇ (ਕ੍ਰਿਸ਼ਨ) ਵਿਯੋਗ ਨਾਲ ਪੀੜਿਤ ਹੋ ਕੇ ਵਿਯੋਗੇ ਹੋਏ ਵਿਅਕਤੀ ਵਾਗ ਅਰਜ਼ਾ ਕਰਦਾ ਹੈ ॥੭੩੫॥

ਤ੍ਯਾਗ ਕਹਿਯੋ ਅਬ ਮਾਨ ਸਖੀ ਹਮ ਹੂੰ ਤੁਮ ਹੂੰ ਬਨ ਬੀਚ ਪਧਾਰੈ ॥

त्याग कहियो अब मान सखी हम हूँ तुम हूँ बन बीच पधारै ॥

(ਫਿਰ) ਕਿਹਾ, ਹੇ ਸਖੀ! ਹੁਣ ਰੋਸਾ ਛਡ ਦੇ ਅਤੇ ਮੈਂ ਤੇ ਤੂੰ ਬਨ ਵਿਚ ਚਲੀਏ।

ਨਾਹਕ ਹੀ ਤੂ ਰਿਸੀ ਮਨ ਮੈ ਨਹੀ ਆਨ ਤ੍ਰੀਯਾ ਮਨ ਬਾਤ ਹਮਾਰੈ ॥

नाहक ही तू रिसी मन मै नही आन त्रीया मन बात हमारै ॥

ਤੂੰ ਵਿਅਰਥ ਵਿਚ ਕ੍ਰੋਧ ਕਰ ਰਹੀ ਹੈਂ, ਮੇਰੇ ਮਨ ਵਿਚ ਕਿਸੇ ਹੋਰ ਇਸਤਰੀ ਦਾ ਖਿਆਲ ਤਕ ਨਹੀਂ ਹੈ।

ਤਾ ਤੇ ਅਸੋਕ ਕੇ ਸਾਥ ਸੁਨੋ ਬਲਿ ਤੀਰ ਨਦੀ ਸਭ ਸੋਕਹਿ ਡਾਰੈ ॥

ता ते असोक के साथ सुनो बलि तीर नदी सभ सोकहि डारै ॥

ਹੇ ਬਲ੍ਹੀਏ! ਇਸ ਕਰ ਕੇ ਪ੍ਰਸੰਨਤਾ ਪੂਰਵਕ ਸੁਣ, (ਚਲ) ਨਦੀ ਦੇ ਕੰਢੇ ਸਾਰੇ ਗ਼ਮ ਸੁਟ ਆਈਏ।

ਯਾ ਤੇ ਨ ਅਉਰ ਭਲੀ ਕਛੁ ਹੈ ਮਿਲਿ ਕੈ ਹਮ ਮੈਨ ਕੋ ਮਾਨ ਨਿਵਾਰੈ ॥੭੩੬॥

या ते न अउर भली कछु है मिलि कै हम मैन को मान निवारै ॥७३६॥

ਇਸ ਤੋਂ ਹੋਰ ਚੰਗੀ (ਗੱਲ) ਕੋਈ ਨਹੀਂ ਕਿ ਅਸੀਂ ਮਿਲ ਕੇ ਕਾਮਦੇਵ ਦੇ ਅਭਿਮਾਨ ਨੂੰ ਦੂਰ ਕਰ ਦੇਈਏ ॥੭੩੬॥

ਕਾਨ੍ਹ ਰਸਾਤਰ ਹ੍ਵੈ ਅਤਿ ਹੀ ਬ੍ਰਿਖਭਾਨ ਸੁਤਾ ਢਿਗ ਬਾਤ ਉਚਾਰੀ ॥

कान्रह रसातर ह्वै अति ही बृखभान सुता ढिग बात उचारी ॥
ਕਾਮ ਕਰ ਕੇ ਆਤੁਰ ਹੋਏ ਕ੍ਰਿਸ਼ਨ ਨੇ ਰਾਧਾ ਕੋਲ (ਇਹ) ਗੱਲ ਕਹੀ।

ਤਾਹਿ ਮਨੀ ਹਰਿ ਬਾਤ ਸੋਊ ਤਿਨ ਮਾਨ ਕੀ ਬਾਤ ਬਿਦਾ ਕਰਿ ਡਾਰੀ ॥
ताहि मनी हरि बात सोऊ तिन मान की बात बिदा करि डारी ॥
ਉਸ (ਰਾਧਾ) ਨੇ ਕ੍ਰਿਸ਼ਨ ਦੀ ਗੱਲ ਮੰਨ ਲਈ ਅਤੇ (ਮਨ ਵਿਚੋਂ) ਰੋਸੇ ਦੀ ਗੱਲ ਨੂੰ ਦੂਰ ਕਰ ਦਿੱਤਾ।

ਹਾਥਹਿ ਸੋ ਬਹੀਆ ਗਹਿ ਸਜਾਮ ਸੁ ਐਸੇ ਕਹਿਯੋ ਅਬ ਖੇਲਹਿ ਯਾਰੀ ॥
हाथहि सो बहीआ गहि स्याम सु ऐसे कहियो अब खेलहि यारी ॥
(ਉਸ ਦੀ) ਬਾਹ ਹੱਥ ਨਾਲ ਪਕੜ ਕੇ ਕ੍ਰਿਸ਼ਨ ਨੇ (ਉਸ ਨੂੰ) ਇਸ ਤਰ੍ਹਾ ਕਿਹਾ, (ਆ) ਹੁਣ 'ਯਾਰੀ' ਖੇਡੀਏ।

ਕਾਨ੍ਹ ਕਹਿਯੋ ਤਬ ਰਾਧਕਾ ਸੋ ਹਮਰੇ ਸੰਗ ਕੇਲ ਕਰੋ ਮੋਰੀ ਪਿਆਰੀ ॥੭੩੭॥
कान्रह कहियो तब राधका सो हमरे संग केल करो मोरी पिआरी ॥७३७॥
ਤਦ (ਫਿਰ) ਕ੍ਰਿਸ਼ਨ ਨੇ ਰਾਧਾ ਨੂੰ ਕਿਹਾ, ਹੇ ਮੇਰੀ ਪਿਆਰੀ! ਮੇਰੇ ਨਾਲ ਕੇਲ ਕਰ ॥੭੩੭॥

ਰਾਧੇ ਬਾਚ ਕਾਨ੍ਹ ਸੋ ॥
राधे बाच कान्रह सो ॥
ਰਾਧਾ ਨੇ ਕ੍ਰਿਸ਼ਨ ਨੂੰ ਕਿਹਾ:

ਸਵੈਯਾ ॥
सवैया ॥
ਸਵੈਯਾ:

ਯੌ ਸੁਨਿ ਕੈ ਬ੍ਰਿਖਭਾਨ ਸੁਤਾ ਨੰਦ ਲਾਲ ਲਲਾ ਕਹੁ ਉਤਰ ਦੀਨੋ ॥
यौ सुनि कै बृखभान सुता नंद लाल लला कहु उतर दीनो ॥
ਇਸ ਤਰ੍ਹਾ ਸੁਣ ਕੇ ਰਾਧਾ ਨੇ ਪਿਆਰੇ ਕ੍ਰਿਸ਼ਨ ਨੂੰ ਉੱਤਰ ਦਿੱਤਾ।

ਤਾਹੀ ਸੋ ਬਾਤ ਕਰੋ ਹਰਿ ਜੂ ਜਿਹ ਕੇ ਸੰਗ ਨੇਹੁ ਘਨੋ ਤੁਮ ਕੀਨੋ ॥
ताही सो बात करो हरि जू जिह के संग नेहु घनो तुम कीनो ॥

ਹੇ ਕ੍ਰਿਸ਼ਨ ਜੀ! ਉਸੇ ਨਾਲ ਗੱਲ ਕਰੋ, ਜਿਸ ਨਾਲ ਤੁਸੀਂ ਬਹੁਤ ਪ੍ਰੀਤ ਕੀਤੀ ਹੈ।

ਕਾਹੇ ਕਉ ਮੋਰੀ ਗਹੀ ਬਹੀਆ ਸੁ ਦੁਖਾਵਤ ਕਾਹੇ ਕਉ ਹੋ ਮੁਹਿ ਜੀ ਨੋ ॥

काहे कउ मोरी गही बहीआ सु दुखावत काहे कउ हो मुहि जी नो ॥

ਕਿਸ ਵਾਸਤੇ ਮੇਰੀ ਬਾਹ ਫੜਦੇ ਹੋ ਅਤੇ ਕਿਸ ਵਾਸਤੇ ਮੇਰੇ ਦਿਲ ਨੂੰ ਦੁਖਾਉਂਦੇ ਹੋ।

ਯੌ ਕਹਿ ਬਾਤ ਭਰੀ ਅਖੀਆ ਕਰਿ ਕੈ ਦੁਖ ਸਾਸ ਉਸਾਸ ਸੁ ਲੀਨੋ ॥੭੩੮॥

यौ कहि बात भरी अखीआ करि कै दुख सास उसास सु लीनो ॥७३८॥

ਇਹ ਗੱਲ ਕਹਿ ਕੇ, ਅੱਖੀਆਂ (ਹੰਝੂਆਂ ਨਾਲ) ਭਰ ਲਈਆਂ ਅਤੇ ਦੁਖ ਦਾ ਸਾਹ ਲੈ ਕੇ ਹੌਕਾ ਭਰਿਆ ॥੭੩੮॥

ਕੇਲ ਕਰੋ ਉਠਿ ਗ੍ਵਾਰਨਿ ਸੋ ਜਿਨਿ ਸੰਗ ਰਚਿਯੋ ਮਨ ਹੈ ਸੁ ਤੁਮਾਰੋ ॥

केल करो उठि ग्वारनि सो जिनि संग रचियो मन है सु तुमारो ॥

(ਫਿਰ ਕਹਿਣ ਲਗੀ) ਉਸ ਗੋਪੀ ਨਾਲ ਕੇਲ ਕਰੋ, ਜਿਸ ਨਾਲ ਤੁਹਾਡਾ ਮਨ ਰਚਿਆ ਹੋਇਆ ਹੈ।

ਸ੍ਵਾਸਨ ਲੈ ਅਖੀਆ ਭਰ ਕੈ ਬ੍ਰਿਖਭਾਨ ਸੁਤਾ ਇਹ ਭਾਤਿ ਉਚਾਰੋ ॥

स्वासन लै अखीआ भर कै बृखभान सुता इह भाति उचारो ॥

ਰਾਧਾ ਨੇ ਲੰਬੇ ਸਾਹ ਲੈ ਕੇ ਅਤੇ (ਹੰਝੂਆਂ ਨਾਲ) ਅੱਖੀਆਂ ਭਰ ਕੇ ਇਸ ਤਰ੍ਹਾ ਕਿਹਾ,

ਸੰਗ ਚਲੋ ਨਹਿ ਹਉ ਤੁਮਰੇ ਕਰਿ ਆਯੁਧ ਲੈ ਕਹਿਓ ਕਿਉ ਨਹੀ ਮਾਰੋ ॥

संग चलो नहि हउ तुमरे करि आयुध लै कहिओ किउ नही मारो ॥

ਮੈਂ ਤੁਹਾਡੇ ਨਾਲ ਨਹੀਂ ਚਲਾਗੀ, (ਭਾਵੇਂ) ਸ਼ਸਤ੍ਰ ਲੈ ਕੇ ਮਾਰ ਹੀ ਕਿਉਂ ਨਾ ਸੁਟੋ।

ਸਾਚ ਕਹੋ ਤੁਮ ਸੋ ਬਤੀਯਾ ਤਜਿ ਕੈ ਹਮ ਕੋ ਜਦੁਬੀਰ ਪਧਾਰੋ ॥੭੩੯॥

साच कहो तुम सो बतीया तजि कै हम को जदुबीर पधारो ॥७३९॥

(ਮੈਂ) ਤੁਹਾਨੂੰ ਸੱਚੀ ਗੱਲ ਕਹਿੰਦੀ ਹਾ, ਹੇ ਕ੍ਰਿਸ਼ਨ! ਮੈਨੂੰ ਛਡ ਕੇ ਚਲੇ ਜਾਓ ॥੭੩੯॥

ਕਾਨ੍ਹ ਜੂ ਬਾਚ ਰਾਧੇ ਸੋ ॥

कान्रह जू बाच राधे सो ॥

ਕ੍ਰਿਸ਼ਨ ਜੀ ਨੇ ਰਾਧਾ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਸੰਗ ਚਲੋ ਹਮਰੇ ਉਠ ਕੈ ਸਖੀ ਮਾਨ ਕਛੁ ਮਨ ਮੈ ਨਹੀ ਆਨੋ ॥

संग चलो हमरे उठ कै सखी मान कछु मन मै नही आनो ॥

ਹੇ ਸਖੀ! ਉਠ ਕੇ ਮੇਰੇ ਨਾਲ ਚਲ ਅਤੇ ਮਨ ਵਿਚ ਬਿਲਕੁਲ ਰੋਸਾ ਨਾ ਲਿਆ।

ਆਇ ਹੋ ਹਉ ਤਜਿ ਸੰਕਿ ਨਿਸੰਕ ਕਛੂ ਤਿਹ ਤੇ ਰਸ ਰੀਤਿ ਪਛਾਨੋ ॥

आइ हो हउ तजि संकि निसंक कछू तिह ते रस रीति पछानो ॥

ਮੈਂ ਸੰਗ ਨੂੰ ਛਡ ਕੇ ਅਤੇ ਨਿਸੰਗ ਹੋ ਕੇ ਤੇਰੇ ਪਾਸ ਆਇਆ ਹਾ, ਇਸ ਤੋਂ ਹੀ ਰਸ ਦੀ ਕੁਝ ਰੀਤ ਪਛਾਣ ਲੈ।

ਮਿਤ੍ਰ ਕੇ ਬੇਚੇ ਕਿਧੌ ਬਿਕੀਯੈ ਇਹ ਸ੍ਰਉਨ ਸੁਨੋ ਸਖੀ ਪ੍ਰੀਤਿ ਕਹਾਨੋ ॥

मित्र के बेचे किधौ बिकीयै इह स्रउन सुनो सखी प्रीति कहानो ॥

ਹੇ ਸਖੀ! ਇਹ ਪ੍ਰੀਤ ਦੀ ਕਹਾਣੀ ਕੰਨਾ ਨਾਲ ਸੁਣ, ਮਿਤਰ ਦੇ ਵੇਚਿਆਂ (ਆਪ) ਵਿਕ ਜਾਈਏ (ਜੇ ਪ੍ਰੇਮ ਸਿਰੇ ਚੜ੍ਹ ਸਕਦਾ ਹੋਵੇ)।

ਤਾ ਤੇ ਹਉ ਤੇਰੀ ਕਰੋ ਬਿਨਤੀ ਕਹਿਬੋ ਮੁਹਿ ਮਾਨਿ ਸਖੀ ਅਬ ਮਾਨੋ ॥੭੪੦॥

ता ते हउ तेरी करो बिनती कहिबो मुहि मानि सखी अब मानो ॥७४०॥

ਇਸ ਲਈ ਮੈਂ ਤੈਨੂੰ ਬੇਨਤੀ ਕਰਦਾ ਹਾ, ਹੇ ਸਖੀ! ਮੇਰਾ ਕਿਹਾ ਮੰਨ ਲੈ, ਹੁਣ (ਅਵੱਸ਼) ਮੰਨ ਲੈ ॥੭੪੦॥

ਰਾਧੇ ਬਾਚ ॥

राधे बाच ॥

ਰਾਧਾ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਯੌ ਸੁਨਿ ਕੈ ਹਰਿ ਕੀ ਬਤੀਯਾ ਹਰਿ ਕੋ ਤਿਨ ਯਾ ਬਿਧਿ ਉਤਰ ਦੀਨੋ ॥

यौ सुनि कै हरि की बतीया हरि को तिन या बिधि उतर दीनो ॥

ਇਸ ਤਰ੍ਹਾ ਕ੍ਰਿਸ਼ਨ ਦੀ ਗੱਲ ਸੁਣ ਕੇ (ਰਾਧਾ ਨੇ) ਕ੍ਰਿਸ਼ਨ ਨੂੰ ਇਸ ਢੰਗ ਨਾਲ ਜਵਾਬ ਦਿੱਤਾ।

ਪ੍ਰੀਤਿ ਰਹੀ ਹਮ ਸੋ ਤੁਮਰੀ ਕਹਾ ਯੌ ਕਹਿ ਕੈ ਦ੍ਰਿਗਿ ਬਾਰਿ ਭਰੀਨੋ ॥

प्रीति रही हम सो तुमरी कहा यौ कहि कै द्रगि बारि भरीनो ॥

ਮੇਰੇ ਨਾਲ ਹੁਣ ਤੁਹਾਡੀ ਪ੍ਰੀਤ ਕਿਥੇ ਰਹੀ ਹੈ। ਇਸ ਤਰ੍ਹਾ ਕਹਿਣ ਤੇ ਅੱਖੀਆਂ ਵਿਚ ਜਲ ਭਰ ਗਿਆ।

ਪ੍ਰੀਤਿ ਕਰੀ ਸੰਗ ਚੰਦ੍ਰਭਗਾ ਅਤਿ ਕੋਪ ਬਢਿਯੋ ਤਿਹ ਤੇ ਮੁਹਿ ਜੀ ਨੋ ॥

प्रीति करी संग चंद्रभगा अति कोप बढियो तिह ते मुहि जी नो ॥

(ਤੁਸੀਂ) ਚੰਦ੍ਰਭਗਾ ਨਾਲ ਪ੍ਰੀਤ ਕੀਤੀ ਹੈ, ਜਿਸ ਕਰ ਕੇ ਮੇਰੇ ਮਨ ਵਿਚ ਬਹੁਤ ਕ੍ਰੋਧ ਵਧ ਗਿਆ ਹੈ।

ਯੌ ਕਹਿ ਕੈ ਭਰਿ ਸ੍ਵਾਸ ਲਯੌ ਕਬਿ ਸ੍ਯਾਮ ਕਹੈ ਅਤਿ ਹੀ ਕਪਟੀਨੋ ॥੭੪੧॥

यौ कहि कै भरि स्वास लयौ कबि स्याम कहै अति ही कपटीनो ॥७४१॥

ਕਵੀ ਸ਼ਿਆਮ ਕਹਿੰਦੇ ਹਨ, ਇਸ ਤਰ੍ਹਾ ਕਹਿ ਕੇ (ਉਸ ਨੇ) ਹੌਕਾ ਲਿਆ, ਜੋ ਬਹੁਤ ਫਰੇਬਣ ਹੈ ॥੭੪੧॥

ਕ੍ਰੋਧ ਭਰੀ ਫਿਰਿ ਬੋਲਿ ਉਠੀ ਬ੍ਰਿਖਭਾਨੁ ਸੁਤਾ ਮੁਖ ਸੁੰਦਰ ਸਿਉ ॥

क्रोध भरी फिरि बोलि उठी बृखभानु सुता मुख सुँदर सिउ ॥

ਕ੍ਰੋਧ ਨਾਲ ਭਰੀ ਹੋਈ ਰਾਧਾ ਫਿਰ ਆਪਣੇ ਸੁੰਦਰ ਮੁਖ ਨਾਲ ਬੋਲ ਪਈ।

ਤੁਮ ਸੋ ਹਮ ਸੋ ਰਸ ਕਉਨ ਰਹਿਯੋ ਕਬਿ ਸ੍ਯਾਮ ਕਹੈ ਬਿਧਿ ਕੋ ਪਹਿ ਜਿਉ ॥

तुम सो हम सो रस कउन रहियो कबि स्याम कहै बिधि को पहि जिउ ॥

ਤੁਹਾਡਾ ਮੇਰੇ ਨਾਲ ਕਿਹੜਾ (ਪ੍ਰੇਮ) ਰਸ ਰਹਿ ਗਿਆ ਹੈ। ਕਵੀ ਸ਼ਿਆਮ ਕਹਿੰਦੇ ਹਨ, ਕਿਹੜੀ ਬਿਧੀ ਨਾਲ ਰਹਿ ਗਿਆ ਹੈ, (ਦਸੋ)।

ਹਰਿ ਯੌ ਕਹੀ ਮੋ ਹਿਤ ਹੈ ਤੁਹਿ ਸੋ ਉਨਿ ਕੋਪਿ ਕਹਿਯੋ ਹਮ ਸੋ ਕਹੁ ਕਿਉ ॥

हरि यौ कही मो हित है तुहि सो उनि कोपि कहियो हम सो कहु किउ ॥

ਕ੍ਰਿਸ਼ਨ ਨੇ ਇਸ ਤਰ੍ਹਾ ਕਿਹਾ, ਮੇਰਾ ਹਿਤ ਤੇਰੇ ਨਾਲ ਹੈ। (ਉੱਤਰ ਵਿਚ) ਉਸ (ਰਾਧਾ) ਨੇ ਕ੍ਰੋਧਿਤ ਹੋ ਕੇ ਕਿਹਾ, ਮੇਰੇ ਨਾਲ, ਦਸੋ ਕਿਵੇਂ ਹੈ।

ਤੁਮਰੇ ਸੰਗਿ ਕੇਲ ਕਰੇ ਬਨ ਮੈ ਸੁਨੀਯੈ ਬਤੀਯਾ ਹਮਰੀ ਬਲਿ ਇਉ ॥੭੪੨॥

ਤੁਮਰੇ ਸੰਗਿ ਕੇਲ ਕਰੇ ਬਨ ਮੈ ਸੁਨੀਯੈ ਬਤੀਯਾ ਹਮਰੀ ਬਲਿ ਇਉ ॥੭੪੨॥

(ਕ੍ਰਿਸ਼ਨ ਨੇ ਕਿਹਾ) ਹੇ ਬਲ੍ਹੀਏ! ਮੇਰੀ ਗੱਲ ਸੁਣ, (ਮੈਂ) ਤੇਰੇ ਨਾਲ ਬਨ ਵਿਚ ਕੇਲ-ਕ੍ਰੀੜਾ ਕੀਤੀ ਹੈ, ਇਸ ਤਰ੍ਹਾ (ਮੈਂ ਤੇਰੇ ਨਾਲ ਪਿਆਰ ਕੀਤਾ ਹੈ) ॥੭੪੨॥

ਕਾਨ੍ਹ ਜੂ ਬਾਚ ਰਾਧੇ ਸੋ ॥

कान्रह जू बाच राधे सो ॥

ਕ੍ਰਿਸ਼ਨ ਜੀ ਨੇ ਰਾਧਾ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਮੋਹਿਯੋ ਹਉ ਤੇਰੋ ਸਖੀ ਚਲਿਬੋ ਪਿਖਿ ਮੋਹਿਯੋ ਸੁ ਹਉ ਦ੍ਰਿਗ ਪੇਖਤ ਤੇਰੇ ॥

मोहियो हउ तेरो सखी चलिबो पिखि मोहियो सु हउ द्रिग पेखत तेरे ॥

ਹੇ ਸਖੀ! ਤੇਰੀ ਚਾਲ ਨੂੰ ਵੇਖ ਕੇ ਮੈਂ ਮੋਹਿਆ ਗਿਆ ਹਾ, ਤੇਰੇ ਨੈਣਾ ਨੂੰ ਵੀ ਵੇਖਦਿਆਂ ਮੋਹਿਆ ਗਿਆ ਹਾ,

ਮੋਹਿ ਰਹਿਯੋ ਅਲਕੈ ਤੁਮਰੀ ਪਿਖਿ ਜਾਤ ਗਯੋ ਤਜਿ ਯਾ ਨਹੀ ਡੇਰੇ ॥

मोहि रहियो अलकै तुमरी पिखि जात गयो तजि या नही डेरे ॥

ਤੇਰੀਆਂ ਜ਼ੁਲਫ਼ਾ ਵੇਖ ਕੇ ਮੋਹਿਆ ਗਿਆ ਹਾ; ਹੁਣ ਇਨ੍ਹਾ ਨੂੰ ਛਡ ਕੇ ਡੇਰੇ ਨਹੀਂ ਜਾਇਆ ਜਾਦਾ।

ਮੋਹਿ ਰਹਿਯੋ ਤੁਹਿ ਅੰਗ ਨਿਹਾਰਤ ਪ੍ਰੀਤਿ ਬਢੀ ਤਿਹ ਤੇ ਮਨ ਮੇਰੇ ॥

मोहि रहियो तुहि अंग निहारत प्रीति बढी तिह ते मन मेरे ॥

ਤੇਰੇ ਸ਼ਰੀਰ ਨੂੰ ਵੇਖ ਕੇ ਮੋਹਿਆ ਗਿਆ ਹਾ; ਇਸੇ ਕਰ ਕੇ ਮੇਰੇ ਮਨ ਵਿਚ ਪ੍ਰੀਤ ਵਧ ਗਈ ਹੈ।

ਮੋਹਿ ਰਹਿਯੋ ਮੁਖ ਤੇਰੋ ਨਿਹਾਰਤ ਜਿਉ ਗਨ ਚੰਦ ਚਕੋਰਨ ਹੇਰੇ ॥੭੪੩॥

मोहि रहियो मुख तेरो निहारत जिउ गन चंद चकोरन हेरे ॥७४३॥

ਮੈਂ ਤੇਰਾ ਮੁਖ ਵੇਖ ਕੇ ਮੋਹਿਆ ਗਿਆ ਹਾ, ਜਿਉ ਚਕੋਰਾ ਦੀ ਡਾਰ ਚੰਦ੍ਰਮਾ ਨੂੰ ਵੇਖਦੀ ਰਹਿੰਦੀ ਹੈ ॥੭੪੩॥

ਤਾ ਤੇ ਨ ਮਾਨ ਕਰੋ ਸਜਨੀ ਮੁਹਿ ਸੰਗ ਚਲੋ ਉਠ ਕੈ ਅਬ ਹੀ ॥

ता ते न मान करो सजनी मुहि संग चलो उठ कै अब ही ॥
ਇਸ ਕਰ ਕੇ ਹੇ ਸਜਨੀ! ਰੋਸਾ ਨਾ ਕਰ, ਹੁਣ ਹੀ ਉਠ ਕੇ ਮੇਰੇ ਨਾਲ ਚਲ।

ਹਮਰੀ ਤੁਮ ਸੋ ਸਖੀ ਪ੍ਰੀਤਿ ਘਨੀ ਕੁਪਿ ਬਾਤ ਕਹੋ ਤਜਿ ਕੈ ਸਬ ਹੀ ॥
हमरी तुम सो सखी प्रीति घनी कुपि बात कहो तजि कै सब ही ॥
ਹੇ ਸਖੀ! ਮੇਰੀ ਤੇਰੇ ਨਾਲ ਡੂੰਘੀ ਪੀਤ ਹੈ, ਸਾਰਾ ਕ੍ਰੋਧ ਤਿਆਗ ਕੇ ਗੱਲ ਕਰ।

ਤਿਹ ਤੇ ਇਹ ਛੁਦ੍ਰਨ ਬਾਤ ਕੀ ਰੀਤਿ ਕਹਿਯੋ ਨ ਅਰੀ ਤੁਮ ਕੋ ਫਬਹੀ ॥
तिह ते इह छुद्रन बात की रीति कहियो न अरी तुम को फबही ॥
ਉਸ (ਰੋਸੇ) ਕਰ ਕੇ ਕਿਹਾ ਹੈ ਕਿ ਇਹ ਘਟੀਆ ਗੱਲ ਦੀ ਰੀਤ ਹੈ, ਤੈਨੂੰ ਅੜੀਏ ਸੋਭਦੀ ਨਹੀਂ।

ਤਿਹ ਤੇ ਸੁਨ ਮੋ ਬਿਨਤੀ ਚਲੀਯੈ ਇਹ ਕਾਜ ਕੀਏ ਨ ਕਛੂ ਲਭ ਹੀ ॥੭੪੪॥
तिह ते सुन मो बिनती चलीयै इह काज कीए न कछू लभ ही ॥७४४॥
ਇਸ ਕਰ ਕੇ ਮੇਰੀ ਬੇਨਤੀ ਸੁਣ, ਚਲ; ਇਸ ਤਰ੍ਹਾ ਦਾ ਕੰਮ ਕਰਨ ਨਾਲ ਕੁਝ ਨਹੀਂ ਲਭਣਾ ॥੭੪੪॥

ਅਤਿ ਹੀ ਜਬ ਕਾਨ੍ਹ ਕਰੀ ਬਿਨਤੀ ਤਬ ਹੀ ਮਨ ਰੰਚ ਤ੍ਰੀਯਾ ਸੋਊ ਮਾਨੀ ॥
अति ही जब कान्रह करी बिनती तब ही मन रंच त्रीया सोऊ मानी ॥
ਜਦ ਕ੍ਰਿਸ਼ਨ ਨੇ ਬਹੁਤ ਹੀ ਅਰਜ਼ੋਈ ਕੀਤੀ, ਤਦੋਂ ਹੀ ਉਸ ਇਸਤਰੀ (ਰਾਧਾ) ਨੇ ਮਨ ਵਿਚ ਥੋੜੀ ਜਿੰਨੀ ਗੱਲ ਮੰਨ ਲਈ।

ਦੂਰ ਕਰੀ ਮਨ ਕੀ ਗਨਤੀ ਜਬ ਹੀ ਹਰਿ ਕੀ ਤਿਨ ਪ੍ਰੀਤਿ ਪਛਾਨੀ ॥
दूर करी मन की गनती जब ही हरि की तिन प्रीति पछानी ॥
ਜਦੋਂ ਉਸ ਨੇ ਸ੍ਰੀ ਕ੍ਰਿਸ਼ਨ ਦੀ ਪ੍ਰੀਤ ਨੂੰ ਪਛਾਣ ਲਿਆ (ਤਾ) ਮਨ ਦੀ ਦੁਬਿਧਾ ਦੂਰ ਕਰ ਦਿੱਤੀ।

ਤਉ ਇਮ ਉਤਰ ਦੇਤ ਭਈ ਜੋਊ ਸੁੰਦਰਤਾ ਮਹਿ ਤ੍ਰੀਯਨ ਰਾਨੀ ॥
तउ इम उतर देत भई जोऊ सुँदरता महि त्रीयन रानी ॥
ਤਦ ਉਹ ਇਸ ਤਰ੍ਹਾ ਉੱਤਰ ਦੇਣ ਲਗੀ ਜੋ ਸੁੰਦਰਤਾ ਵਿਚ ਇਸਤਰੀਆਂ ਦੀ ਰਾਣੀ ਹੈ।

ਤ੍ਯਾਗ ਦਈ ਦੁਚਿਤਈ ਮਨ ਕੀ ਹਰਿ ਸੋ ਰਸ ਬਾਤਨ ਸੋ ਨਿਜ ਕਾਨੀ ॥੭੪੫॥
त्याग दई दुचितई मन की हरि सो रस बातन सो निज कानी ॥७४५॥

(ਉਸ ਨੇ) ਮਨ ਦੀ ਦੁਚਿਤੀ ਨੂੰ ਤਿਆਗ ਦਿੱਤਾ ਅਤੇ ਸ੍ਰੀ ਕ੍ਰਿਸ਼ਨ ਨਾਲ (ਪ੍ਰੇਮ) ਰਸ ਦੀ ਗੱਲ ਕਰ ਕੇ ਨੇੜ ਪ੍ਰਾਪਤ ਕਰ ਲਿਆ ॥੭੪੫॥

ਮੋਹਿ ਕਹੋ ਚਲੀਯੈ ਹਮਰੇ ਸੰਗ ਜਾਨਤ ਹੋ ਰਸ ਸਾਥ ਛਰੋਗੇ ॥

मोहि कहो चलीयै हमरे संग जानत हो रस साथ छरोगे ॥

ਮੈਨੂੰ ਕਹਿੰਦੇ ਹੋ, ਮੇਰੇ ਨਾਲ ਚਲ। (ਮੈਂ) ਜਾਣਦੀ ਹਾ (ਤੁਸੀਂ) ਪ੍ਰੇਮ-ਰਸ ਨਾਲ ਛਲ ਜਾਓਗੇ।

ਰਾਸ ਬਿਖੈ ਹਮ ਕੋ ਸੰਗ ਲੈ ਸਖੀ ਜਾਨਤ ਗ੍ਵਾਰਨਿ ਸੰਗ ਅਰੋਗੇ ॥

रास बिखै हम को संग लै सखी जानत ग्वारनि संग अरोगे ॥

ਰਾਸ ਵਿਚ ਮੈਨੂੰ ਸਖੀ ਵਜੋਂ ਨਾਲ ਲੈ (ਜਾਓਗੇ, ਪਰ ਮੈਂ ਚੰਗੀ ਤਰ੍ਹਾ) ਜਾਣਦੀ ਹਾ (ਹੋਰ ਕਿਸੇ) ਗੋਪੀ ਨਾਲ ਅਟਕ ਜਾਓਗੇ।

ਹਉ ਨਹੀ ਹਾਰਿ ਹਉ ਪੈ ਤੁਮ ਤੇ ਤੁਮ ਹੀ ਹਮ ਤੇ ਹਰਿ ਹਾਰਿ ਪਰੋਗੇ ॥

हउ नही हारि हउ पै तुम ते तुम ही हम ते हरि हारि परोगे ॥

ਮੈਂ ਤੁਹਾਡੇ ਤੋਂ ਕਿਸੇ ਤਰ੍ਹਾ ਵੀ ਨਹੀਂ ਹਾਰਾਗੀ, ਹੇ ਕ੍ਰਿਸ਼ਨ! ਤੁਸੀਂ ਹੀ ਮੇਰੇ ਅਗੇ ਹਾਰ ਜਾਓਗੇ।

ਏਕ ਨ ਜਾਨਤ ਕੁੰਜ ਗਲੀਨ ਲਵਾਇ ਕਹਿਯੋ ਕਛੁ ਕਾਜੁ ਕਰੋਗੇ ॥੭੪੬॥

एक न जानत कुँज गलीन लवाइ कहियो कछु काजु करोगे ॥७४६॥

(ਜਿਨ੍ਹਾ) ਕੁੰਜ-ਗਲੀਆਂ ਵਿਚੋਂ (ਜੋ) ਇਕ (ਮੈਂ) ਨਹੀਂ ਜਾਣਦੀ, (ਮੈਂ ਸੱਚ) ਕਹਿੰਦੀ ਹਾ, ਉਥੇ ਲੈ ਜਾ ਕੇ (ਆਪਣਾ ਹੀ) ਕੁਝ ਕੰਮ ਕਰੋਗੇ ॥੭੪੬॥

ਬ੍ਰਿਖਭਾਨ ਸੁਤਾ ਕਬਿ ਸ੍ਯਾਮ ਕਹੈ ਅਤਿ ਜੋ ਹਰਿ ਕੇ ਰਸ ਭੀਤਰ ਭੀਨੀ ॥

बृखभान सुता कबि स्याम कहै अति जो हरि के रस भीतर भीनी ॥

ਕਵੀ ਸ਼ਿਆਮ ਕਹਿੰਦੇ ਹਨ, ਰਾਧਾ ਨੇ, ਜੋ ਸ੍ਰੀ ਕ੍ਰਿਸ਼ਨ ਦੇ (ਪ੍ਰੇਮ) ਰਸ ਵਿਚ ਬਹੁਤ ਜ਼ਿਆਦਾ ਭਿਜ ਗਈ ਹੈ,

ਰੀ ਬ੍ਰਿਜਨਾਥ ਕਹਿਯੋ ਹਸਿ ਕੈ ਛਬਿ ਦਾਤਨ ਕੀ ਅਤਿ ਸੁੰਦਰ ਚੀਨੀ ॥

री बृजनाथ कहियो हसि कै छबि दातन की अति सुँदर चीनी ॥

ਹਸ ਕੇ ਕਿਹਾ, ਹੇ ਸ੍ਰੀ ਕ੍ਰਿਸ਼ਨ। (ਉਸ ਵੇਲੇ) ਉਸ ਦੇ ਦੰਦਾ ਦੀ ਛਬੀ ਬਹੁਤ ਸੁੰਦਰ ਲਗਦੀ ਸੀ।

ਤਾ ਛਬਿ ਕੀ ਅਤਿ ਹੀ ਉਪਮਾ ਮਨ ਮੈ ਜੁ ਭਈ ਕਬਿ ਕੇ ਸੋਊ ਕੀਨੀ ॥

ता छबि की अति ही उपमा मन मै जु भई कबि के सोऊ कीनी ॥

ਉਸ ਛਬੀ ਦੀ ਬਹੁਤ ਚੰਗੀ ਉਪਮਾ ਜੋ ਕਵੀ ਦੇ ਮਨ ਵਿਚ ਪੈਦਾ ਹੋਈ, ਉਹ (ਉਸ ਨੇ) ਕੀਤੀ ਹੈ।

ਜਿਉ ਘਨ ਬੀਚ ਲਸੈ ਚਪਲਾ ਤਿਹ ਕੋ ਠਗ ਕੈ ਠਗਨੀ ਠਗ ਲੀਨੀ ॥੭੪੭॥

जिउ घन बीच लसै चपला तिह को ठग कै ठगनी ठग लीनी ॥७४७॥

ਜਿਵੇਂ ਕਾਲੇ ਬਦਲ ਵਿਚ ਚਮਕਣ ਵਾਲੀ ਬਿਜਲੀ ਨੂੰ ਠਗਣ ਲਈ ਠਗਣੀ ਨੂੰ ਵੀ (ਇਸ ਨੇ) ਠਗ ਲਿਆ ॥੭੪੭॥

ਬ੍ਰਿਖਭਾਨ ਸੁਤਾ ਕਬਿ ਸ੍ਯਾਮ ਕਹੈ ਅਤਿ ਜੋ ਹਰਿ ਕੇ ਰਸ ਭੀਤਰ ਭੀਨੀ ॥

बृखभान सुता कबि स्याम कहै अति जो हरि के रस भीतर भीनी ॥

ਕਵੀ ਸ਼ਿਆਮ ਕਹਿੰਦੇ ਹਨ, ਜੋ ਸ੍ਰੀ ਕ੍ਰਿਸ਼ਨ ਦੇ ਮਨ ਵਿਚ ਬਹੁਤ ਭਿਜੀ ਹੋਈ ਹੈ,

ਬੀਚ ਹੁਲਾਸ ਬਢਿਯੋ ਮਨ ਕੈ ਜਬ ਕਾਨ੍ਰਹ ਕੀ ਬਾਤ ਸਭੈ ਮਨਿ ਲੀਨੀ ॥

बीच हुलास बढियो मन कै जब कान्रहह की बात सभै मनि लीनी ॥

(ਉਸ ਦੇ) ਮਨ ਵਿਚ ਖ਼ੁਸ਼ੀ ਵਧ ਗਈ ਹੈ, ਜਦੋਂ ਉਸ ਨੇ ਕ੍ਰਿਸ਼ਨ ਦੀ ਸਾਰੀ ਗੱਲ ਮਨ ਲਈ।

ਕੁੰਜ ਗਲੀਨ ਮੈ ਖੇਲਹਿੰਗੇ ਹਰਿ ਕੇ ਤਿਨ ਸੰਗ ਕਹਿਯੋ ਸੋਊ ਕੀਨੀ ॥

कुँज गलीन मै खेलहिंगे हरि के तिन संग कहियो सोऊ कीनी ॥

ਉਸ ਨੇ ਸ੍ਰੀ ਕ੍ਰਿਸ਼ਨ ਨੂੰ ਕਿਹਾ ਸੀ, 'ਕੁੰਜ ਗਲੀਆਂ ਵਿਚ ਖੇਡਾਂਗੇ', ਉਹ ਉਸ ਨੇ ਮੰਨ ਲਈ।

ਯੌ ਹਸਿ ਬਾਤ ਨਿਸੰਗ ਕਹਿਯੋ ਮਨ ਕੀ ਦੁਚਿਤਾਈ ਸਭ ਹੀ ਤਜਿ ਦੀਨੀ ॥੭੪੮॥

यौ हसि बात निसंग कहियो मन की दुचिताई सभ ही तजि दीनी ॥७४८॥

ਇਸ ਤਰ੍ਹਾ (ਉਸ ਨੇ) ਹਸ ਕੇ ਅਤੇ ਨਿਸੰਗ ਹੋ ਕੇ ਕਹਿ ਦਿੱਤਾ ਅਤੇ ਮਨ ਦੀ ਦੁਬਿਧਾ ਦੂਰ ਕਰ ਦਿੱਤੀ ॥੭੪੮॥

ਦੋਊ ਜਉ ਹਸਿ ਬਾਤਨ ਸੰਗ ਢਰੇ ਤੁ ਹੁਲਾਸ ਬਿਲਾਸ ਬਢੇ ਸਗਰੇ ॥

दोऊ जउ हसि बातन संग ढरे तु हुलास बिलास बढे सगरे ॥

ਦੋਵੇਂ ਜਦ ਹਸ ਹਸ ਕੇ ਗੱਲਾ ਵਿਚ ਜੁਟ ਗਏ ਤਾ ਸਾਰੇ ਹੁਲਾਸ ਅਤੇ ਵਿਲਾਸ ਵਧ ਗਏ।

ਹਸਿ ਕੰਠ ਲਗਾਇ ਲਈ ਲਲਨਾ ਗਹਿ ਗਾੜੇ ਅਨੰਗ ਤੇ ਅੰਕ ਭਰੇ ॥

हसि कंठ लगाइ लई ललना गहि गाड़े अनंग ते अंक भरे ॥

ਹਸ ਕੇ (ਸ੍ਰੀ ਕ੍ਰਿਸ਼ਨ ਨੇ) ਪਿਆਰੀ (ਰਾਧਾ) ਨੂੰ ਗਲ ਨਾਲ ਲਾ ਲਿਆ ਅਤੇ ਕਾਮ ਦੀ ਭਰਪੂਰ ਇੱਛਾ ਨਾਲ ਕਲਾਵੇ ਵਿਚ ਲੈ ਲਿਆ।

ਤਰਕੀ ਹੈ ਤਨੀ ਦਰਕੀ ਅੰਗੀਆ ਗਰ ਮਾਲ ਤੇ ਟੂਟ ਕੈ ਲਾਲ ਪਰੇ ॥

तरकी है तनी दरकी अंगीआ गर माल ते टूट कै लाल परे ॥

(ਅੰਗੀ ਦੀ) ਤਣੀ ਤਿੜਕ ਗਈ, ਚੋਲੀ ਫਟ ਗਈ ਅਤੇ ਗਲੇ ਦੀ ਮਾਲਾ ਦੇ ਟੁੱਟ ਜਾਣ ਕਰ ਕੇ ਲਾਲ (ਧਰਤੀ ਉਤੇ ਡਿਗ) ਪਏ।

ਪੀਯ ਕੇ ਮਿਲਏ ਤ੍ਰੀਯ ਕੇ ਹੀਯ ਤੇ ਅੰਗਰਾ ਬਿਰਹਾਗਨਿ ਕੇ ਨਿਕਰੇ ॥੭੪੯॥

पीय के मिलए त्रीय के हीय ते अंगरा बिरहागनि के निकरे ॥७४९॥

(ਇੰਜ ਪ੍ਰਤੀਤ ਹੁੰਦਾ ਹੈ ਮਾਨੋ) ਪ੍ਰੀਤਮ ਦੇ ਮਿਲ ਪੈਣ ਨਾਲ ਇਸਤਰੀ ਦੇ ਹਿਰਦੇ ਤੋਂ ਬਿਰਹੋਂ ਰੂਪ ਅਗਨੀ ਦੇ ਅੰਗਾਰੇ ਨਿਕਲ ਪਏ ਹੋਣ ॥੭੪੯॥

ਹਰਿ ਰਾਧਿਕਾ ਸੰਗਿ ਚਲੇ ਬਨ ਲੈ ਕਬਿ ਸ੍ਯਾਮ ਕਹੈ ਮਨਿ ਆਨੰਦ ਪਾਯੋ ॥

हरि राधिका संगि चले बन लै कबि स्याम कहै मनि आनंद पायो ॥

ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਮਨ ਵਿਚ ਆਨੰਦਿਤ ਹੋ ਕੇ ਰਾਧਾ ਨੂੰ ਨਾਲ ਲੈ ਕੇ ਬਨ ਨੂੰ ਚਲੇ ਹਨ।

ਕੁੰਜ ਗਲੀਨ ਮੈ ਕੇਲ ਕਰੇ ਮਨ ਕੋ ਸਭ ਸੋਕ ਹੁਤੋ ਬਿਸਰਾਯੋ ॥

कुँज गलीन मै केल करे मन को सभ सोक हुतो बिसरायो ॥

ਕੁੰਜ ਗਲੀਆਂ ਵਿਚ ਕੇਲਾ ਕਰ ਕੇ ਮਨ ਦੇ ਜੋ ਗ਼ਮ ਸਨ, ਦੂਰ ਕਰ ਦਿੱਤੇ।

ਤਾਹੀ ਕਥਾ ਕੌ ਕਿਧੌ ਜਗ ਮੈ ਮਨ ਮੈ ਸੁਕ ਆਦਿਕ ਗਾਇ ਸੁਨਾਯੋ ॥

ताही कथा कौ किधौ जग मै मन मै सुक आदिक गाइ सुनायो ॥

ਉਸੇ ਹੀ ਕਥਾ ਨੂੰ ਜਗਤ ਵਿਚ ਜਾ ਮਨ ਵਿਚ ਸੁਕਦੇਵ ਆਦਿਕ ਨੇ ਗਾ ਕੇ ਸੁਣਾਇਆ ਹੈ।

ਜੋਊ ਸੁਨੈ ਸੋਊ ਰੀਝ ਰਹੈ ਜਿਹ ਕੇ ਸਭ ਹੀ ਧਰਿ ਮੈ ਜਸੁ ਛਾਯੋ ॥੭੫੦॥

जोऊ सुनै सोऊ रीझ रहै जिह के सभ ही धरि मै जसु छायो ॥७५०॥

ਜੋ ਵੀ ਸੁਣਦਾ ਹੈ, ਓਹੀ ਪ੍ਰਸੰਨ ਹੋ ਜਾਦਾ ਹੈ, ਜਿਸ ਦਾ ਸਾਰੀ ਧਰਤੀ ਉਤੇ ਯਸ਼ ਛਾਇਆ ਹੋਇਆ ਹੈ ॥੭੫੦॥

ਕਾਨ੍ਹ ਜੂ ਬਾਚ ਰਾਧੇ ਸੋ ॥

कान्ह जू बाच राधे सो ॥

ਸ੍ਰੀ ਕ੍ਰਿਸ਼ਨ ਨੇ ਰਾਧਾ ਨੂੰ ਕਿਹਾ:

ਸਵੈਯਾ ॥

ਸਵੈਯਾ ॥

ਸਵੈਯਾ:

ਹਰਿ ਜੂ ਇਮ ਰਾਧਿਕਾ ਸੰਗਿ ਕਹੀ ਜਮੁਨਾ ਮੈ ਤਰੋ ਤੁਮ ਕੋ ਗਹਿ ਹੈ ॥

हरि जू इम राधिका संगि कही जमुना मै तरो तुम को गहि है ॥

ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾ ਰਾਧਾ ਨੂੰ ਕਿਹਾ, (ਤੂੰ) ਜਮਨਾ ਵਿਚ ਤਰ ਅਤੇ (ਮੈਂ) ਤੈਨੂੰ (ਤਰਦੇ) ਫੜਾਗਾ।

ਜਲ ਮੈ ਹਮ ਕੇਲ ਕਰੈਗੇ ਸੁਨੋ ਰਸ ਬਾਤ ਸਭੈ ਸੁ ਤਹਾ ਕਹਿ ਹੈ ॥

जल मै हम केल करैगे सुनो रस बात सभै सु तहा कहि है ॥

ਜਲ ਵਿਚ (ਪ੍ਰੇਮ) ਰਸ ਦੀ ਖੇਡ ਕਰਾਗੇ ਅਤੇ ਸੁਣ, (ਪ੍ਰੇਮ) ਰਸ ਦੀਆਂ ਸਾਰੀਆਂ ਗੱਲਾ ਤੈਨੂੰ ਉਥੇ ਹੀ ਦਸਾਗਾ।

ਜਿਹ ਓਰ ਨਿਹਾਰ ਬਧੂ ਬ੍ਰਿਜ ਕੀ ਲਲਚਾਇ ਮਨੈ ਪਿਖਿਬੋ ਚਹਿ ਹੈ ॥

जिह ओर निहार बधू ब्रिज की ललचाइ मनै पिखिबो चहि है ॥

(ਕਿਉਂਕਿ) ਜਿਸ ਪਾਸੇ ਵਲ (ਅਸੀਂ ਜਾਦੇ ਹਾ) ਬ੍ਰਜ ਦੀਆਂ ਇਸਤਰੀਆਂ, ਮਨ ਵਿਚ ਲਲਚਾ ਕੇ (ਸਾਨੂੰ) ਵੇਖਣਾ ਚਾਹੁੰਦੀਆਂ ਹਨ।

ਪਹੁਚੈਗੀ ਨਹਿ ਤਹ ਗ੍ਵਾਰਨਿ ਏ ਹਮ ਹੂੰ ਤੁਮ ਰੀਝਤ ਹਾਰਹਿ ਹੈ ॥੭੫੧॥

पहुचैगी नहि तह ग्वारनि ए हम हूँ तुम रीझत हारहि है ॥७५१॥

ਪਰ ਇਹ ਗੋਪੀਆਂ ਉਥੇ (ਜਲ ਵਿਚ) ਨਹੀਂ ਪਹੁੰਚ ਸਕਣਗੀਆਂ, ਮੈਂ ਤੇ ਤੂੰ ਉਥੇ ਬਹੁਤ ਆਨੰਦ ਮਾਣਾਗੇ ॥੭੫੧॥

ਬ੍ਰਿਖਭਾਨ ਸੁਤਾ ਹਰਿ ਕੇ ਮੁਖ ਤੇ ਜਲ ਪੈਠਨ ਕੀ ਬਤੀਯਾ ਸੁਨਿ ਪਾਈ ॥

बृखभान सुता हरि के मुख ते जल पैठन की बतीया सुनि पाई ॥

(ਜਦ) ਰਾਧਾ ਨੇ ਸ੍ਰੀ ਕ੍ਰਿਸ਼ਨ ਦੇ ਮੁਖ ਤੋਂ ਜਲ ਵਿਚ ਪ੍ਰਵੇਸ਼ ਕਰਨ ਦੀ ਗੱਲ ਸੁਣ ਲਈ,

ਧਾਇ ਕੈ ਜਾਇ ਪਰੀ ਸਰ ਮੈ ਕਰਿ ਕੈ ਅਤਿ ਹੀ ਬ੍ਰਿਜਨਾਥਿ ਬਡਾਈ ॥

धाइ कै जाइ परी सर मै करि कै अति ही बृजनाथि बडाई ॥

(ਤਦ) ਸ੍ਰੀ ਕ੍ਰਿਸ਼ਨ ਦੀ ਬਹੁਤ ਵਡਿਆਈ ਕਰ ਕੇ ਭਜ ਕੇ ਸਰੋਵਰ (ਅਰਥਾਤ ਨਦੀ) ਵਿਚ ਜਾ ਪਈ।

ਤਾਹੀ ਕੇ ਪਾਛੈ ਤੇ ਸ੍ਯਾਮ ਪਰੇ ਕਬਿ ਕੇ ਮਨ ਮੈ ਉਪਮਾ ਇਹ ਆਈ ॥

ताही के पाछै ते स्याम परे कबि के मन मै उपमा इह आई ॥

ਉਸ ਦੇ ਪਿਛੇ ਸ੍ਰੀ ਕ੍ਰਿਸ਼ਨ ਵੀ (ਕੁੱਦ ਕੇ) ਜਾ ਪਏ। (ਇਸ ਦ੍ਰਿਸ਼ ਨੂੰ ਵੇਖ ਕੇ) ਕਵੀ ਦੇ ਮਨ ਵਿਚ ਇਹ ਉਪਮਾ ਪੈਦਾ ਹੋਈ।

ਮਾਨਹੁ ਸਯਾਮ ਜੂ ਬਾਜ ਪਰਿਯੋ ਪਿਖਿ ਕੈ ਬ੍ਰਿਜ ਨਾਰਿ ਕੋ ਜਿਉ ਮੁਰਗਾਈ ॥੭੫੨॥

मानहु स्याम जू बाज परियो पिखि कै बृज नारि को जिउ मुरगाई ॥७५२॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬ੍ਰਜ ਦੀ ਇਸਤਰੀ ਨੂੰ ਮੁਰਗ਼ਾਬੀ ਵਾਗ ਵੇਖ ਕੇ ਕ੍ਰਿਸ਼ਨ ਰੂਪ ਬਾਜ਼ ਜਾ ਪਿਆ ਹੋਵੇ ॥੭੫੨॥

ਬ੍ਰਿਜਨਾਥ ਤਬੈ ਧਸਿ ਕੈ ਜਲਿ ਮੈ ਬ੍ਰਿਜ ਨਾਰਿ ਸੋਊ ਤਬ ਜਾਇ ਗਹੀ ॥

बृजनाथ तबै धसि कै जलि मै बृज नारि सोऊ तब जाइ गही ॥

ਤਦੇ ਸ੍ਰੀ ਕ੍ਰਿਸ਼ਨ ਨੇ ਜਲ ਵਿਚ ਧਸ ਕੇ ਉਦੋਂ ਹੀ ਰਾਧਾ ਨੂੰ ਜਾ ਕੇ ਪਕੜ ਲਿਆ।

ਹਰਿ ਕੋ ਤਨ ਭੇਟ ਹੁਲਾਸ ਬਢਿਯੋ ਗਿਨਤੀ ਮਨ ਕੀ ਜਲ ਭਾਤਿ ਬਹੀ ॥

हरि को तन भेट हुलास बढियो गिनती मन की जल भाति बही ॥

ਸ੍ਰੀ ਕ੍ਰਿਸ਼ਨ ਦੇ ਸ਼ਰੀਰ ਦੇ ਛੋਹੰਦਿਆਂ ਹੀ ਉਸ ਦਾ ਉਤਸਾਹ ਵਧ ਗਿਆ ਅਤੇ ਮਨ ਦੀ ਦੁਬਧਾ ਪਾਣੀ ਵਾਗ ਵਹਿ ਗਈ।

ਜੋਊ ਆਨੰਦ ਬੀਚ ਬਢਿਯੋ ਮਨ ਕੈ ਕਬਿ ਤਉ ਮੁਖ ਤੇ ਕਥਾ ਭਾਖਿ ਕਹੀ ॥

जोऊ आनंद बीच बढियो मन कै कबि तउ मुख ते कथा भाखि कही ॥

ਜੋ ਆਨੰਦ ਮਨ ਵਿਚ ਵਧਿਆ, ਉਸ ਦੀ ਕਥਾ ਕਵੀ ਨੇ ਮੁਖ ਤੋਂ ਕਹਿ ਸੁਣਾਈ ਹੈ।

ਪਿਖਿਯੋ ਜਿਨ ਹੂੰ ਸੋਊ ਰੀਝ ਰਹਿਯੋ ਪਿਖਿ ਕੈ ਜਮੁਨਾ ਜਿਹ ਰੀਝ ਰਹੀ ॥੭੫੩॥

पिखियो जिन हूँ सोऊ रीझ रहियो पिखि कै जमुना जिह रीझ रही ॥७५३॥

(ਉਸ ਜੋੜੀ ਨੂੰ) ਜਿਨ੍ਹਾ ਨੇ ਵੇਖਿਆ, ਉਹ ਪ੍ਰਸੰਨ ਹੋ ਰਹੇ ਹਨ, (ਉਨ੍ਹਾ ਨੂੰ) ਵੇਖ ਕੇ ਜਮਨਾ ਨਦੀ ਵੀ ਖ਼ੁਸ਼ ਹੋ ਰਹੀ ਹੈ ॥੭੫੩॥

ਜਲ ਤੇ ਕਢਿ ਕੈ ਫਿਰਿ ਗ੍ਵਾਰਨਿ ਸੋ ਕਬਿ ਸਯਾਮ ਕਹੈ ਫਿਰਿ ਰਾਸ ਮਚਾਯੋ ॥

जल ते कढि कै फिरि ग्वारनि सो कबि स्याम कहै फिरि रास मचायो ॥

ਕਵੀ ਸ਼ਿਆਮ ਕਹਿੰਦੇ ਹਨ, ਫਿਰ ਗੋਪੀ (ਰਾਧਾ) ਨੂੰ ਜਲ ਵਿਚੋਂ ਕਢ ਕੇ, ਫਿਰ (ਕ੍ਰਿਸ਼ਨ ਨੇ ਉਸ ਨਾਲ) ਰਾਸ ਮਚਾਈ ਹੈ।

ਗਾਵਤ ਭੀ ਬ੍ਰਿਖਭਾਨ ਸੁਤਾ ਅਤਿ ਹੀ ਮਨ ਭੀਤਰ ਆਨੰਦ ਪਾਯੋ ॥

गावत भी बृखभान सुता अति ही मन भीतर आनंद पायो ॥

ਮਨ ਵਿਚ ਅਤਿ ਅਧਿਕ ਆਨੰਦ ਪ੍ਰਾਪਤ ਕਰ ਕੇ ਰਾਧਾ (ਰਾਸ ਵਿਚ) ਗਾਉਣ ਲਗ ਪਈ।

ਬ੍ਰਿਜ ਨਾਰਿਨ ਸੋ ਮਿਲ ਕੈ ਬ੍ਰਿਜਨਾਥ ਜੂ ਸਾਰੰਗ ਮੈ ਇਕ ਤਾਨ ਬਸਾਯੋ ॥

बृज नारिन सो मिल कै बृजनाथ जू सारंग मै इक तान बसायो ॥

ਬ੍ਰਜ ਦੀਆਂ ਇਸਤਰੀਆਂ ਨਾਲ ਮਿਲ ਕੇ ਸ੍ਰੀ ਕ੍ਰਿਸ਼ਨ ਨੇ ਸਾਰੰਗ (ਰਾਗ) ਦੀ ਇਕ ਤਰਜ਼ ਵਜਾਈ। ਉ

ਸੋ ਸੁਨ ਕੈ ਮ੍ਰਿਗ ਆਵਤ ਧਾਵਤ ਗ੍ਵਾਰਨੀਆ ਸੁਨ ਕੈ ਸੁਖੁ ਪਾਯੋ ॥੭੫੪॥

सो सुन कै मृग आवत धावत ग्वारनीआ सुन कै सुखु पायो ॥७५४॥

ਸ ਨੂੰ ਸੁਣ ਕੇ ਹਿਰਨ ਭਜੇ ਆਉਂਦੇ ਹਨ ਅਤੇ ਗੋਪੀਆਂ ਨੇ ਸੁਣ ਕੇ ਬਹੁਤ ਸੁਖ ਪ੍ਰਾਪਤ ਕੀਤਾ ਹੈ ॥੭੫੪॥

ਦੋਹਰਾ ॥

दोहरा ॥

ਦੋਹਰਾ:

ਸਤ੍ਰਹ ਸੈ ਪੈਤਾਲ ਮੈ ਕੀਨੀ ਕਥਾ ਸੁਧਾਰ ॥

सत्रह सै पैताल मै कीनी कथा सुधार ॥

(ਸੰਮਤ) ਸਤਾਰ੍ਹਾ ਸੌ ਪੰਤਾਲੀ ਵਿਚ ਇਹ ਕਥਾ ਚੰਗੀ ਤਰ੍ਹਾ ਰਚੀ ਗਈ।

ਚੂਕ ਹੋਇ ਜਹ ਤਹ ਸੁ ਕਬਿ ਲੀਜਹੁ ਸਕਲ ਸੁਧਾਰ ॥੭੫੫॥

चूक होइ जह तह सु कबि लीजहु सकल सुधार ॥७५५॥

ਜਿਥੇ ਕਿਥੇ ਕੋਈ ਉਕਾਈ ਹੋਵੇ (ਤਾਂ) ਕਵੀ ਜਨ ਉਸ ਸਾਰੀ ਨੂੰ ਸੋਧ ਲੈਣ ॥੭੫੫॥

ਬਿਨਤਿ ਕਰੋ ਦੋਊ ਜੋਰਿ ਕਰਿ ਸੁਨੋ ਜਗਤ ਕੇ ਰਾਇ ॥

बिनति करो दोऊ जोरि करि सुनो जगत के राइ ॥

ਹੇ ਜਗਤ ਦੇ ਰਾਜੇ! ਦੋਵੇਂ ਹੱਥ ਜੋੜ ਕੇ ਬੇਨਤੀ ਕਰਦਾ ਹਾਂ,

ਮੋ ਮਸਤਕ ਤ੍ਵ ਪਗ ਸਦਾ ਰਹੈ ਦਾਸ ਕੇ ਭਾਇ ॥੭੫੬॥

मो मसतक त्व पग सदा रहै दास के भाइ ॥७५६॥

ਮੇਰਾ ਮਸਤਕ ਤੇਰੇ ਚਰਨਾ ਉਤੇ ਸਦਾ ਦਾਸ ਦੇ ਭਾਵ ਨਾਲ (ਧਰਿਆ) ਰਹੇ ॥੭੫੬॥

ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਰਾਸ ਮੰਡਲ ਬਰਨਨੰ ਧਿਆਇ ਸਮਾਪਤਮ ਸਤੁ ਸੁਭਮ ਸਤੁ ॥

इति स्री दसम सिकंधे पुराणे बचित्र नाटक ग्रंथे कृसनावतारे रास मंडल बरननं धिआइ समापतम सतु सुभम सतु ॥

ਇਥੇ ਸ੍ਰੀ ਦਸਮ ਸਕੰਧ ਪੁਰਾਣ ਦੇ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਰਾਸ-ਮੰਡਲ ਬਰਨਨ ਅਧਿਆਇ ਦੀ ਸਮਾਪਤੀ। ਸਭ ਸ਼ੁਭ ਹੈ।

ਸੁਦਰਸਨ ਨਾਮ ਬ੍ਰਹਮਣੁ ਭੁਜੰਗ ਜੋਨ ਤੇ ਉਧਾਰ ਕਰਨ ਕਥਨੰ ॥

सुदरसन नाम ब्रहमणु भुजंग जोन ते उधार करन कथनं ॥

ਸੁਦਰਸ਼ਨ ਨਾ ਦੇ ਬ੍ਰਾਹਮਣ ਦਾ ਸਰਪ ਜੂਨ ਤੋਂ ਉਧਾਰ ਕਰਨ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਦਿਨ ਪੂਜਾ ਕੋ ਆਇ ਲਗਿਯੋ ਤਿਹ ਕੋ ਜੋਊ ਗ੍ਵਾਰਨੀਯਾ ਅਤਿ ਕੈ ਹਿਤ ਸੇਵੀ ॥

दिन पूजा को आइ लगियो तिह को जोऊ ग्वारनीया अति कै हित सेवी ॥

ਉਸ ਦੀ ਪੂਜਾ ਦਾ ਦਿਨ ਆ ਗਿਆ ਜਿਸ ਨੂੰ ਹਿਤ ਕਰ ਕੇ ਗੋਪੀਆਂ ਬਹੁਤ ਸੇਵਦੀਆਂ ਹਨ।

ਜਾ ਰਿਪ ਸੁੰਭ ਨਿਸੁੰਭ ਮਰਿਯੋ ਕਬਿ ਸਜਾਮ ਕਹੈ ਜਗ ਮਾਤ ਅਭੇਵੀ ॥

जा रिप सुँभ निसुँभ मरियो कबि स्याम कहै जग मात अभेवी ॥

ਕਵੀ ਸ਼ਿਆਮ ਕਹਿੰਦੇ ਹਨ, ਜਿਸ ਨੇ ਸੁੰਭ ਅਤੇ ਨਿਸੁੰਭ ਵੈਰੀ ਮਾਰੇ ਹਨ, (ਉਹ) ਭੇਦ-ਰਹਿਤ ਜਗਤ ਮਾਤਾ ਹੈ।

ਨਾਸ ਭਏ ਜਗ ਮੈ ਜਨ ਸੋ ਜਿਨਹੂ ਮਨ ਮੈ ਕੁਪ ਕੈ ਨਹਿ ਸੇਵੀ ॥

नास भए जग मै जन सो जिनहू मन मै कुप कै नहि सेवी ॥

ਉਹ ਲੋਕ ਜਗਤ ਵਿਚ ਨਸ਼ਟ ਹੋ ਗਏ ਹਨ, ਜਿਨ੍ਹਾ ਨੇ ਮਨ ਵਿਚ ਕ੍ਰੋਧ ਕਰ ਕੇ ਉਸ ਦੀ ਸੇਵਾ ਨਹੀਂ ਕੀਤੀ।

ਤਾਹੀ ਕੇ ਹੇਤ ਚਲੇ ਤਜਿ ਕੈ ਪੁਰਿ ਗ੍ਵਾਰਿਨ ਗੋਪ ਸੁ ਪੂਜਨ ਦੇਵੀ ॥੭੫੭॥

ताही के हेत चले तजि कै पुरि ग्वारिन गोप सु पूजन देवी ॥७५७॥

ਉਸੇ ਦੇਵੀ ਦੀ ਪੂਜਾ ਲਈ ਸਾਰੇ ਗਵਾਲੇ ਅਤੇ ਗਵਾਲਣਾ ਨਗਰ ਨੂੰ ਛਡ ਕੇ ਤੁਰ ਪਏ ਹਨ ॥੭੫੭॥

ਆਠ ਭੁਜਾ ਜਿਹ ਕੀ ਜਗਿ ਮਾਲੁਮ ਸੁੰਭ ਸੰਘਾਰਨਿ ਨਾਮ ਜਿਸੀ ਕੋ ॥

आठ भुजा जिह की जगि मालुम सुँभ संघारनि नाम जिसी को ॥
ਜਿਸ ਦੀਆਂ ਅੱਠ ਭੁਜਾਵਾ ਜਗਤ ਨੂੰ ਪਤਾ ਹਨ ਅਤੇ ਜਿਸ ਦਾ ਨਾ 'ਸੁੰਭ ਸੰਘਾਰਨਿ' ਹੈ।

ਸਾਧਨ ਦੋਖਨ ਕੀ ਹਰਤਾ ਕਬਿ ਸ੍ਯਾਮ ਨ ਮਾਨਤ ਤ੍ਰਾਸ ਕਿਸੀ ਕੋ ॥
साधन दोखन की हरता कबि स्याम न मानत त्रास किसी को ॥
ਕਵੀ ਸ਼ਿਆਮ (ਕਹਿੰਦੇ ਹਨ) (ਜੋ) ਸਾਧਾ ਦੇ ਦੁਖਾ ਨੂੰ ਦੂਰ ਕਰਨ ਵਾਲੀ ਹੈ ਅਤੇ ਕਿਸੇ ਦਾ ਡਰ ਨਹੀਂ ਮੰਨਦੀ ਹੈ।

ਸਾਤ ਅਕਾਸ ਪਤਾਲਨ ਸਾਤਨ ਫੈਲ ਰਹਿਓ ਜਸ ਨਾਮੁ ਇਸੀ ਕੋ ॥
सात अकास पतालन सातन फैल रहिओ जस नामु इसी को ॥
ਸੱਤਾ ਆਕਾਸ਼ਾ ਅਤੇ ਸੱਤਾ ਪਾਤਾਲਾ ਵਿਚ ਉਸੇ ਦੇ ਨਾਮ ਦਾ ਯਸ਼ ਪਸਰ ਰਿਹਾ ਹੈ।

ਤਾਹੀ ਕੋ ਪੂਜਨ ਦ੍ਯੋਸ ਲਗਿਓ ਸਭ ਗੋਪ ਚਲੇ ਹਿਤ ਮਾਨਿ ਤਿਸੀ ਕੋ ॥੭੫੮॥
ताही को पूजन द्योस लगिओ सभ गोप चले हित मानि तिसी को ॥७५८॥
ਉਸੇ ਦੀ ਪੂਜਾ ਦਾ ਦਿਨ ਆ ਗਿਆ ਹੈ ਅਤੇ ਸਾਰੇ ਗਵਾਲੇ ਉਸ ਦਾ ਹਿਤ ਮੰਨ ਕੇ ਚਲੇ ਹਨ ॥੭੫੮॥

ਦੋਹਰਾ ॥
दोहरा ॥
ਦੋਹਰਾ:

ਮਹਾਰੁਦ੍ਰ ਅਰੁ ਚੰਡਿ ਕੇ ਚਲੇ ਪੂਜਬੇ ਕਾਜ ॥
महारुद्र अरु चंडि के चले पूजबे काज ॥
ਮਹਾ ਰੁਦਰ ਅਤੇ ਚੰਡੀ ਦੀ ਪੂਜਾ ਦੇ ਕੰਮ ਲਈ ਚਲੇ ਹਨ।

ਜਸੁਧਾ ਤ੍ਰੀਯਾ ਬਲਿਭਦ੍ਰ ਅਉ ਸੰਗ ਲੀਏ ਬ੍ਰਿਜਰਾਜ ॥੭੫੯॥
जसुधा त्रीया बलिभद्र अउ संग लीए बृजराज ॥७५९॥
ਜਸੋਧਾ ਇਸਤਰੀਆਂ, ਬਲਰਾਮ ਅਤੇ ਕ੍ਰਿਸ਼ਨ ਨੂੰ ਨਾਲ ਲੈ (ਤੁਰੀ ਹੈ) ॥੭੫੯॥

ਸਵੈਯਾ ॥
सवैया ॥

ਸਵੈਯਾ:

ਪੂਜਨ ਕਾਜ ਚਲੈ ਤਜ ਕੈ ਪੁਰ ਗੋਪ ਸਭੈ ਮਨ ਮੈ ਹਰਖੇ ॥
पूजन काज चलै तज कै पुर गोप सभै मन मै हरखे ॥
ਮਨ ਵਿਚ ਸਾਰੇ ਗਵਾਲੇ ਪ੍ਰਸੰਨ ਹੋ ਕੇ ਨਗਰ ਨੂੰ ਛਡ ਕੇ ਪੂਜਾ ਲਈ ਚਲੇ ਹਨ।

ਗਹਿ ਅਛਤ ਧੂਪ ਪਚਾਮ੍ਰਿਤ ਦੀਪਕ ਸਾਮੁਹੇ ਚੰਡਿ ਸਿਵੈ ਸਰਖੇ ॥
गहि अछत धूप पचामृत दीपक सामुहे चंडि सिवै सरखे ॥
ਚਾਵਲ, ਧੂਪ, ਪੰਚਾਮ੍ਰਿਤ (ਕੜਾਹ) ਅਤੇ ਦੀਪਕ ਚੰਡੀ ਅਤੇ ਸ਼ਿਵ ਦੇ ਅਗੇ ਟਿਕਾ ਦਿੱਤੇ ਹਨ।

ਅਤਿ ਆਨੰਦ ਪ੍ਰਾਪਤਿ ਭੇ ਤਿਨ ਕੋ ਦੁਖ ਥੇ ਜੁ ਜਿਤੇ ਸਭ ਹੀ ਘਰਖੇ ॥
अति आनंद प्रापति भे तिन को दुख थे जु जिते सभ ही घरखे ॥
ਉਨ੍ਹਾ ਨੂੰ ਬਹੁਤ ਆਨੰਦ ਪ੍ਰਾਪਤ ਹੋਇਆ ਅਤੇ ਜਿਤਨੇ ਵੀ ਦੁਖ ਸਨ, ਸਾਰੇ ਘਟ ਗਏ ਹਨ।

ਕਬਿ ਸਯਾਮ ਅਹੀਰਨ ਕੇ ਜੁ ਹੁਤੇ ਸੁਭ ਭਾਗ ਘਰੀ ਇਹ ਮੈ ਪਰਖੇ ॥੭੬੦॥
कबि स्याम अहीरन के जु हुते सुभ भाग घरी इह मै परखे ॥७६०॥
ਕਵੀ ਸ਼ਿਆਮ (ਕਹਿੰਦੇ ਹਨ) ਗਵਾਲਿਆਂ ਦੇ ਜੋ ਉਤਮ ਭਾਗ ਹਨ, ਇਸ ਘੜੀ ਪਰਖੇ ਗਏ ਹਨ ॥੭੬੦॥

ਏਕ ਭੁਜੰਗਨ ਕਾਨ੍ਹ ਬਬਾ ਕਹੁ ਲੀਲ ਲਯੋ ਤਨ ਨੈਕੁ ਨ ਛੋਰੈ ॥
एक भुजंगन कान्रह बबा कहु लील लयो तन नैकु न छोरै ॥
ਇਕ ਸਰਪ ਨੇ ਨੰਦ ('ਕਾਨ੍ਹ ਬਬਾ') ਨਿਗਲ ਲਿਆ ਅਤੇ ਥੋੜਾ ਜਿੰਨਾ ਸ਼ਰੀਰ ਵੀ ਨਾ ਛਡਿਆ।

ਸ੍ਯਾਹ ਮਨੋ ਅਬਨੂਸਹਿ ਕੋ ਤਰੁ ਕੋਪ ਡਸਿਯੋ ਅਤਿ ਹੀ ਕਰਿ ਜੋਰੈ ॥
स्रयाह मनो अबनूसहि को तरु कोप डसियो अति ही करि जोरै ॥
ਕਾਲਾ (ਇਤਨਾ ਸੀ) ਮਾਨੋ ਆਬਨੂਸ (ਖੈਰ) ਦਾ ਬ੍ਰਿਛ ਹੋਵੇ। ਉਸ ਨੇ ਕ੍ਰੋਧ ਕਰ ਕੇ ਬੜੇ ਜ਼ੋਰ ਨਾਲ ਡਸਿਆ ਹੈ।

ਜਿਉ ਪੁਰ ਕੇ ਜਨ ਲਾਤਨ ਮਾਰਤ ਜੋਰ ਕਰੈ ਅਤਿ ਹੀ ਝਕ ਝੋਰੈ ॥
जिउ पुर के जन लातन मारत जोर करै अति ही झक झोरै ॥
ਜਿਉਂ ਜਿਉਂ ਨਗਰ ਦੇ ਲੋਕ (ਉਸ ਨੂੰ) ਲਤਾ ਮਾਰਦੇ ਹਨ, (ਤਾ ਉਹ) ਜ਼ੋਰ ਨਾਲ ਸ਼ਰੀਰ ਨੂੰ ਝੰਝੋੜਦਾ ਹੈ।

ਹਾਰਿ ਪਰੇ ਸਭਨੋ ਮਿਲਿ ਕੈ ਤਬ ਕੂਕ ਕਰੀ ਭਗਵਾਨ ਕੀ ਓਰੈ ॥੭੬੧॥

हारि परे सभनो मिलि कै तब कूक करी भगवान की ओरै ॥७६१॥

ਜਦ ਸਾਰੇ ਹਾਰੇ ਗਏ, ਤਾ ਸਾਰਿਆਂ ਨੇ ਮਿਲ ਕੇ ਸ੍ਰੀ ਕ੍ਰਿਸ਼ਨ ਵਲ ਜਾ ਕੇ ਪੁਕਾਰ ਕੀਤੀ ॥੭੬੧॥

ਗੋਪ ਪੁਕਾਰਤ ਹੈ ਮਿਲਿ ਕੈ ਸਭ ਸ੍ਯਾਮ ਕਹੈ ਮੁਸਲੀਧਰ ਭਯੈ ॥

गोप पुकारत है मिलि कै सभ स्याम कहै मुसलीधर भयै ॥

ਸਾਰੇ ਗਵਾਲੇ ਮਿਲ ਕੇ ਪੁਕਾਰਦੇ ਹਨ ਅਤੇ ਕਹਿੰਦੇ ਹਨ, ਹੇ ਬਲਰਾਮ ਦੇ ਭਰਾ ਕ੍ਰਿਸ਼ਨ!

ਦੋਖ ਕੋ ਹਰਤਾ ਕਰਤਾ ਸੁਖ ਆਵਹੁ ਟੇਰਤ ਦੈਤ ਮਰਯੈ ॥

दोख को हरता करता सुख आवहु टेरत दैत मरयै ॥

ਹੇ ਦੁਖਾ ਨੂੰ ਨਸ਼ਟ ਕਰਨ ਵਾਲੇ! ਹੇ ਸੁਖ ਕਰਨ ਵਾਲੇ! ਆਓ ਅਤੇ ਦੈਂਤ ਨੂੰ ਮਾਰੋ, ਸਾਰੇ (ਇਸ ਤਰ੍ਹਾ) ਪੁਕਾਰਦੇ ਹਨ।

ਮੋਹਿ ਗ੍ਰਸਿਯੋ ਅਹਿ ਸ੍ਯਾਮ ਬਡੇ ਹਮ ਰੋਵਹਿ ਯਾ ਬਧਿ ਕਾਰਜ ਕਯੈ ॥

मोहि ग्रसियो अहि स्याम बडे हम रोवहि या बधि कारज कयै ॥

(ਨੰਦ ਵੀ ਕਹਿਣ ਲਗੇ) ਮੈਨੂੰ ਵੱਡੇ ਕਾਲੇ ਸਰਪ ਨੇ ਗ੍ਰਸ ਲਿਆ ਹੈ, (ਉਹ ਛਡ ਨਹੀਂ ਰਿਹਾ) ਅਸੀਂ ਸਾਰੇ ਰੋ ਰਹੇ ਹਾ, ਇਸ ਨੂੰ ਮਾਰਨ ਦਾ ਕੰਮ ਕਰੋ।

ਰੋਗ ਭਏ ਜਿਮ ਬੈਦ ਬੁਲਈਅਤ ਭੀਰ ਪਰੇ ਜਿਮ ਬੀਰ ਬੁਲਯੈ ॥੭੬੨॥

रोग भए जिम बैद बुलईअत भीर परे जिम बीर बुलयै ॥७६२॥

ਜਿਵੇਂ ਰੋਗ ਦੇ ਹੋਣ ਤੇ ਵੈਦ ਨੂੰ ਬੁਲਾਈਦਾ ਹੈ, ਤਿਵੇਂ ਭੀੜ ਪੈਣ ਤੇ (ਕਿਸੇ) ਸੂਰਵੀਰ ਨੂੰ ਬੁਲਾਇਆ ਜਾਦਾ ਹੈ ॥੭੬੨॥

ਸੁਨਿ ਸ੍ਰਉਨਨ ਮੈ ਹਰਿ ਬਾਤ ਪਿਤਾ ਉਹ ਸਾਪਹਿ ਕੋ ਤਨ ਛੇਦ ਕਰਿਓ ਹੈ ॥

सुनि स्रउनन मै हरि बात पिता उह सापहि को तन छेद करिओ है ॥

ਸ੍ਰੀ ਕ੍ਰਿਸ਼ਨ ਨੇ ਪਿਤਾ ਦੀ ਗੱਲ ਕੰਨਾ ਨਾਲ ਸੁਣ ਕੇ, ਉਸ ਸਰਪ ਦੇ ਸ਼ਰੀਰ ਨੂੰ ਕਟ ਦਿੱਤਾ ਹੈ।

ਸਾਪ ਕੀ ਦੇਹ ਤਜੀ ਉਨ ਹੂੰ ਇਕ ਸੁੰਦਰ ਮਾਨੁਖ ਦੇਹ ਧਰਿਓ ਹੈ ॥

साप की देह तजी उन हूँ इक सुँदर मानुख देह धरिओ है ॥

ਉਸ ਨੇ ਸਰਪ ਦੀ ਦੇਹ ਛਡ ਦਿੱਤੀ ਅਤੇ ਇਕ ਸੁੰਦਰ ਮਨੁੱਖ ਦੇਹ ਧਾਰਨ ਕਰ ਲਈ ਹੈ।

ਤਾ ਛਬਿ ਕੋ ਜਸ ਉਚ ਮਹਾ ਕਬਿ ਨੈ ਬਿਧਿ ਯਾ ਮੁਖ ਤੇ ਉਚਰਿਓ ਹੈ ॥

ता छबि को जस उच महा कबि नै बिधि या मुख ते उचरिओ है ॥

ਉਸ ਦੀ ਛਬੀ ਦੇ ਮਹਾਨ ਅਤੇ ਸ੍ਰੇਸ਼ਠ ਯਸ਼ ਨੂੰ ਕਵੀ ਨੇ ਇਸ ਤਰ੍ਹਾ ਮੁਖ ਤੋਂ ਉਚਾਰਿਆ ਹੈ।

ਮਾਨਹੁ ਪੁੰਨਿ ਪ੍ਰਤਾਪਨ ਤੇ ਸਸਿ ਛੀਨ ਲਯੋ ਰਿਪੁ ਦੂਰ ਕਰਿਓ ਹੈ ॥੭੬੩॥

मानहु पुँनि प्रतापन ते ससि छीन लयो रिपु दूर करिओ है ॥७६३॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਪੁੰਨਾ ਦੇ ਪ੍ਰਤਾਪ ਕਰ ਕੇ ਰਾਹੂ ਪਾਸੋਂ ਚੰਦ੍ਰਮਾ ਖੋਹ ਲਿਆ ਹੈ ਅਤੇ ਵੈਰੀ ਨੂੰ ਦੂਰ ਹਟਾ ਦਿੱਤਾ ਹੈ ॥੭੬੩॥

ਬਾਮਨ ਹੋਇ ਗਯੋ ਸੁ ਵਹੈ ਫੁਨਿ ਨਾਮ ਸੁਦਰਸਨ ਹੈ ਪੁਨਿ ਜਾ ਕੋ ॥

बामन होइ गयो सु वहै फुनि नाम सुदरसन है पुनि जा को ॥

ਫਿਰ (ਉਹ ਮਨੁੱਖ) ਬ੍ਰਾਹਮਣ ਹੋ ਗਿਆ ਅਤੇ ਉਸ ਦਾ ਨਾ ਸੁਦਰਸ਼ਨ ਹੈ।

ਕਾਨ੍ਹ ਕਹੀ ਬਤੀਯਾ ਹਸਿ ਕੈ ਤਿਹ ਸੋ ਕਹੁ ਰੇ ਤੈ ਠਉਰ ਕਹਾ ਕੋ ॥

कान्रह कही बतीया हसि कै तिह सो कहु रे तै ठउर कहा को ॥

ਕ੍ਰਿਸ਼ਨ ਨੇ ਉਸ ਨੂੰ ਹਸ ਕੇ ਗੱਲ ਕਹੀ, ਓਇ! ਦਸ, ਤੇਰਾ ਠਿਕਾਣਾ ਕਿਥੇ ਹੈ?

ਨੈਨ ਨਿਵਾਇ ਮਨੈ ਸੁਖ ਪਾਇ ਸੁ ਜੋਰਿ ਪ੍ਰਨਾਮ ਕਰਿਓ ਕਰ ਤਾ ਕੋ ॥

नैन निवाइ मनै सुख पाइ सु जोरि प्रनाम करिओ कर ता को ॥

(ਉਸ ਨੇ) ਅੱਖਾ ਝੁਕਾ ਕੇ ਅਤੇ ਮਨ ਵਿਚ ਸੁਖ ਪ੍ਰਾਪਤ ਕਰ ਕੇ ਅਤੇ ਹੱਥ ਜੋੜ ਕੇ ਉਸ (ਕ੍ਰਿਸ਼ਨ) ਨੂੰ ਪ੍ਰਨਾਮ ਕੀਤਾ।

ਲੋਗਨ ਕੌ ਬਰਤਾ ਹਰਤਾ ਦੁਖ ਸ੍ਯਾਮ ਕਹੈ ਪਤਿ ਜੋ ਚਹੁੰ ਘਾ ਕੋ ॥੭੬੪॥

लोगन कौ बरता हरता दुख स्याम कहै पति जो चहुँ घा को ॥७६४॥

ਕਵੀ ਸ਼ਿਆਮ (ਕਹਿੰਦੇ ਹਨ) ਜੋ ਲੋਕਾ ਨੂੰ ਵਰ ਦੇਣ ਵਾਲਾ, ਦੁਖ ਨਸ਼ਟ ਕਰਨ ਵਾਲਾ ਅਤੇ ਚੌਹਾ ਦਿਸ਼ਾਵਾ ਦਾ ਸੁਆਮੀ ਹੈ ॥੭੬੪॥

ਦਿਜ ਬਾਚ ॥

दिज बाच ॥

ਬ੍ਰਾਹਮਣ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਅਤ੍ਰਿ ਰਿਖੀਸੁਰ ਕੇ ਸੁਤ ਕੋ ਅਤਿ ਹਾਸਿ ਕਰਿਓ ਤਿਹ ਸ੍ਰਾਪ ਦਯੋ ਹੈ ॥

अतृ रिखीसुर के सुत को अति हासि करिओ तिह स्राप दयो है ॥

(ਮੈਂ ਬ੍ਰਾਹਮਣ ਸਾ ਅਤੇ ਇਕ ਵਾਰ) ਅਤ੍ਰੀ ਰਿਸ਼ੀ ਦੇ ਪੁੱਤਰ ਨਾਲ ਬਹੁਤ ਮਜ਼ਾਕ ਕੀਤਾ ਸੀ, ਉਸ ਨੇ (ਮੈਨੂੰ) ਸਰਾਪ ਦਿੱਤਾ ਸੀ।

ਜਾਹਿ ਕਹਿਯੋ ਤੁਅ ਸਾਪ ਸੁ ਹੋ ਬਚਨਾ ਉਨਿ ਯਾ ਬਿਧਿ ਮੋਹਿ ਕਹਿਓ ਹੈ ॥

जाहि कहियो तूअ साप सु हो बचना उनि या बिधि मोहि कहिओ है ॥

(ਉਸ ਨੇ) ਕਿਹਾ, ਤੂੰ ਸੱਪ ਹੋ ਜਾ। ਉਨ੍ਹਾ ਨੇ ਮੈਨੂੰ ਇਸ ਤਰ੍ਹਾ ਦਾ ਬੋਲ ਕਿਹਾ ਸੀ।

ਤਾਹੀ ਕੇ ਸ੍ਰਾਪ ਲਗੇ ਹਮਰੇ ਤਨ ਬਾਮਨ ਤੇ ਅਹਿ ਸ੍ਯਾਮ ਭਯੋ ਹੈ ॥

ताही के स्राप लगे हमरे तन बामन ते अहि स्याम भयो है ॥

ਉਸੇ ਦਾ ਸਰਾਪ ਮੈਨੂੰ ਲਗਿਆ ਹੈ ਅਤੇ (ਮੈਂ) ਬ੍ਰਾਹਮਣ ਸ਼ਰੀਰ ਤੋਂ ਕਾਲਾ ਸੱਪ ਬਣਿਆ ਹਾ।

ਕਾਨ੍ਹ ਤੁਮੈ ਤਨ ਛ੍ਵੂਵਤ ਹੀ ਤਨ ਕੋ ਸਭ ਪਾਪ ਪਰਾਇ ਗਯੋ ਹੈ ॥੭੬੫॥

कान्ह तुमै तन छूवत ही तन को सभ पाप पराइ गयो है ॥७६५॥

ਹੇ ਸ੍ਰੀ ਕ੍ਰਿਸ਼ਨ! (ਹੁਣ) ਤੇਰਾ ਸ਼ਰੀਰ ਛੋਹੰਦਿਆਂ ਹੀ ਸ਼ਰੀਰ ਦਾ ਸਾਰਾ ਪਾਪ ਦੂਰ ਹੋ ਗਿਆ ਹੈ ॥੭੬੫॥

ਪੂਜਤ ਤੇ ਜਗ ਮਾਤ ਸਭੈ ਜਨ ਪੂਜਿ ਸਭੈ ਤਿਹ ਡੇਰਨ ਆਏ ॥

पूजत ते जग मात सभै जन पूजि सभै तिह डेरन आए ॥

ਸਾਰੇ ਗਵਾਲੇ ਜਗ ਮਾਤ (ਦੇਵੀ) ਦੀ ਪੂਜਾ ਕਰਨ ਲਗੇ ਅਤੇ ਉਹ ਸਾਰੇ ਪੂਜ ਕੇ ਆਪਣਿਆਂ ਡੇਰਿਆਂ ਨੂੰ ਆ ਗਏ।

ਕਾਨ੍ਹ ਪਰਾਕ੍ਰਮ ਕੋ ਉਰਿ ਧਾਰਿ ਸਭੋ ਮਿਲਿ ਕੈ ਉਪਮਾ ਜਸ ਗਾਏ ॥

कान्ह पराक्रम को उरि धारि सभो मिलि कै उपमा जस गाए ॥

ਸ੍ਰੀ ਕ੍ਰਿਸ਼ਨ ਦੇ ਪਰਾਕ੍ਰਮ ਨੂੰ ਮਨ ਵਿਚ ਧਾਰ ਕੇ ਸਾਰੇ ਮਿਲ ਕੇ ਉਸ ਦੇ ਯਸ਼ ਦੀ ਉਪਮਾ ਕਰਨ ਲਗੇ।

ਸੋਰਠਿ ਸਾਰੰਗ ਸੁਧ ਮਲਾਰ ਬਿਲਾਵਲ ਭੀਤਰ ਤਾਨ ਬਸਾਏ ॥

सोरठि सारंग सुध मलार बिलावल भीतर तान बसाए ॥

ਸੋਰਠ, ਸਾਰੰਗ, ਸ਼ੁੱਧ ਮਲ੍ਹਾਰ, ਬਿਲਾਵਲ (ਆਦਿਕ ਰਾਗਾ) ਵਿਚ ਕ੍ਰਿਸ਼ਨ ਨੇ ਤਾਨ ਭਰ ਦਿੱਤੀ।

ਰੀਝਿ ਰਹੇ ਬ੍ਰਿਜ ਕੇ ਸੁ ਸਭੈ ਜਨ ਰੀਝਿ ਰਹੇ ਜਿਨ ਹੂੰ ਸੁਨਿ ਪਾਏ ॥੭੬੬॥

रीझि रहे बृज के सु सभै जन रीझि रहे जिन हूँ सुनि पाए ॥७६६॥

(ਜਿਸ ਰਾਗ ਨੂੰ) ਸੁਣ ਕੇ ਬ੍ਰਜ ਦੇ ਸਾਰੇ ਲੋਕ ਖ਼ੁਸ਼ ਹੋ ਗਏ ਅਤੇ ਹੋਰ ਵੀ ਜਿਨ੍ਹਾ ਨੇ ਸੁਣ ਲਿਆ, (ਉਹ ਵੀ) ਖ਼ੁਸ਼ ਹੋ ਗਏ ॥੭੬੬॥

ਦੋਹਰਾ ॥

दोहरा ॥

ਦੋਹਰਾ:

ਪੂਜਿ ਚੰਡ ਕੋ ਭਟ ਬਡੇ ਘਰਿ ਆਇ ਮਿਲਿ ਦੋਇ ॥

पूजि चंड को भट बडे घरि आइ मिलि दोइ ॥

ਚੰਡੀ ਦੀ ਪੂਜਾ ਕਰ ਕੇ ਦੋਵੇਂ ਵੱਡੇ ਯੋਧੇ (ਕ੍ਰਿਸ਼ਨ ਅਤੇ ਬਲਰਾਮ) ਇਕੱਠੇ ਘਰ ਆ ਗਏ ਹਨ

ਅੰਨ ਖਾਇ ਕੈ ਮਾਤ ਤੇ ਰਹੇ ਸਦਨ ਮੈ ਸੋਇ ॥੭੬੭॥

अंन खाइ कै मात ते रहे सदन मै सोइ ॥७६७॥

ਅਤੇ ਮਾਤਾ ਤੋਂ ਖਾਣਾ ਖਾ ਕੇ ਘਰ ਵਿਚ ਹੀ ਸੌਂ ਰਹੇ ਹਨ ॥੭੬੭॥

ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਕ੍ਰਿਸਨਾਵਤਾਰੇ ਦਿਜ ਉਧਾਰ ਚੰਡਿ ਪੂਜ ਧਿਆਇ ਸਮਾਪਤਮ ॥

इति स्री बचित्र नाटके ग्रंथे कृसनावतारे दिज उधार चंडि पूज धिआइ समापतम ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਵਤਾਰ ਦੇ ਦਿਜ ਉੱਧਾਰ ਅਤੇ ਚੰਡੀ ਪੂਜਾ ਦੇ ਅਧਿਆਇ ਦੀ ਸਮਾਪਤੀ।

ਅਥ ਬ੍ਰਿਖਭਾਸੁਰ ਦੈਤ ਬਧ ਕਥਨੰ ॥

अथ बृखभासुर दैत बध कथनं ॥

ਹੁਣ ਬ੍ਰਿਖਭਸੁਰ ਦੈਂਤ ਦੇ ਬਧ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਭੋਜਨ ਕੈ ਜਸੁਧਾ ਪਹਿ ਤੇ ਭਟ ਰਾਤਿ ਪਰੇ ਸੋਊ ਸੋਇ ਰਹੈ ਹੈ ॥

भोजन कै जसुधा पहि ते भट राति परे सोऊ सोइ रहै है ॥

(ਮਾਤਾ) ਜਸੋਧਾ ਪਾਸੋਂ ਖਾਣਾ ਖਾ ਕੇ, (ਦੋਵੇਂ) ਸੂਰਮੇ ਰਾਤ ਪੈਣ ਤੇ ਸੌਂ ਰਹੇ ਹਨ।

ਪ੍ਰਾਤ ਭਏ ਬਨ ਬੀਚ ਗਏ ਉਠ ਕੈ ਜਹ ਡੋਲਤ ਸਿੰਘ ਸਹੈ ਹੈ ॥

प्रात भए बन बीच गए उठ कै जह डोलत सिंघ सहै है ॥

ਸਵੇਰ ਹੋਣ ਤੇ ਉਠ ਕੇ ਬਨ ਵਿਚ ਚਲੇ ਗਏ ਹਨ ਜਿਥੇ ਸ਼ੇਰ ਅਤੇ ਸਹੇ ਫਿਰ ਰਹੇ ਹਨ।

ਬ੍ਰਿਖਭਾਸੁਰ ਥੋ ਤਿਹ ਠਉਰ ਖਰੋ ਜਿਹ ਕੇ ਦੋਊ ਸੀਂਗ ਅਕਾਸ ਖਹੇ ਹੈ ॥

बृखभासुर थो तिह ठउर खरो जिह के दोऊ सींग अकास खहे है ॥

ਉਥੇ ਬ੍ਰਿਖਭਾਸੁਰ ਖੜੋਤਾ ਹੋਇਆ ਸੀ, ਜਿਸ ਦੇ ਦੋਵੇਂ ਸਿੰਗ ਆਕਾਸ਼ ਨੂੰ ਛੋਹ ਰਹੇ ਸਨ।

ਦੇਖ ਕੈ ਸੋ ਹਰਿ ਜੂ ਕੁਪ ਕੈ ਦੁਹੂੰ ਹਾਥਨ ਸੋ ਕਰਿ ਜੋਰੁ ਗਹੇ ਹੈ ॥੭੬੮॥

देख कै सो हरि जू कुप कै दुहूँ हाथन सो करि जोरु गहे है ॥७६८॥

ਉਸ ਨੂੰ ਵੇਖ ਕੇ ਕ੍ਰੋਧਵਾਨ ਹੋ ਕੇ ਕ੍ਰਿਸ਼ਨ ਜੀ ਨੇ (ਉਸ ਨੂੰ) ਦੋਹਾ ਹੱਥਾ ਨਾਲ ਬਲ ਪੂਰਵਕ ਪਕੜ ਲਿਆ ਹੈ ॥੭੬੮॥

ਸੀਂਗਨ ਤੇ ਗਹਿ ਡਾਰ ਦਯੋ ਸੁ ਅਠਾਰਹ ਪੈਗ ਪੈ ਜਾਇ ਪਰਿਓ ਹੈ ॥

सींगन ते गहि डार दयो सु अठारह पैग पै जाइ परिओ है ॥

ਸਿੰਗਾ ਤੋਂ ਪਕੜ ਕੇ (ਉਸ ਨੂੰ) ਸੁਟ ਦਿੱਤਾ ਜੋ ਅਠਾਰ੍ਹਾ ਕਦਮਾ ਉਤੇ ਜਾ ਕੇ ਡਿਗਿਆ।

ਫੇਰਿ ਉਠਿਓ ਕਰਿ ਕੋਪ ਮਨੈ ਹਰਿ ਕੇ ਫਿਰਿ ਸਾਮੁਹ ਜੁਧੁ ਕਰਿਓ ਹੈ ॥

फेरि उठिओ करि कोप मनै हरि के फिरि सामुह जुधु करिओ है ॥

(ਉਹ) ਫਿਰ ਉਠਿਆ ਅਤੇ ਮਨ ਵਿਚ ਕ੍ਰੋਧ ਕਰ ਕੇ ਫਿਰ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਆ ਕੇ ਲੜਨ ਲਗ ਗਿਆ।

ਫੇਰ ਬਗਾਇ ਦੀਯੋ ਹਰਿ ਜੂ ਕਹੀ ਜਾਇ ਗਿਰਿਓ ਸੁ ਨਹੀ ਉਬਰਿਓ ਹੈ ॥

फेर बगाइ दीयो हरि जू कही जाइ गिरिओ सु नही उबरिओ है ॥

ਕ੍ਰਿਸ਼ਨ ਜੀ ਨੇ ਫਿਰ (ਉਸ ਨੂੰ) ਸੁਟ ਦਿੱਤਾ, ਉਹ ਕਿਥੇ ਜਾਕੇ ਡਿਗਆ ਹੈ, (ਪਤਾ ਨਹੀਂ) (ਪਰ ਉਹ) ਜੀਉਂਦਾ ਨਹੀਂ ਬਚਿਆ।

ਮੋਛ ਭਈ ਤਿਹ ਕੀ ਹਰਿ ਕੇ ਕਰ ਛੂਵਤ ਹੀ ਸੁ ਲਰਿਯੋ ਨ ਮਰਿਯੋ ਹੈ ॥੭੬੯॥

मोछ भई तिह की हरि के कर छूवत ही सु लरियो न मरियो है ॥७६९॥

ਨਾ ਲੜਿਆ ਹੈ ਅਤੇ ਨਾ ਮਰਿਆ ਹੈ, (ਸਗੋਂ) ਸ੍ਰੀ ਕ੍ਰਿਸ਼ਨ ਦੇ ਹੱਥਾ ਦੀ ਛੋਹ ਨਾਲ ਉਸ ਦੀ ਮੁਕਤੀ ਹੋ ਗਈ ਹੈ ॥੭੬੯॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਬ੍ਰਿਖਭਾਸੁਰ ਦੈਤ ਬਧਹ ਧਯਾਇ ਸਮਾਪਤਮ ਸਤ ਸੁਭਮ ਸਤ ॥

इति स्री बचित्र नाटक ग्रंथे क्रिसनावतारे ब्रिखभासुर दैत बधह धयाइ समापतम सत सुभम सत ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਬ੍ਰਿਖਭਾਸੁਰ ਦੈਂਤ ਦੇ ਬਧ ਦਾ ਅਧਿਆਇ ਸਮਾਪਤ, ਸਭ ਸ਼ੁਭ ਹੈ।

ਅਥ ਕੇਸੀ ਦੈਤ ਬਧ ਕਥਨੰ ॥

अथ केसी दैत बध कथनं ॥

ਹੁਣ ਕੇਸੀ ਦੈਂਤ ਦੇ ਬਧ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਜੁਧ ਬਡੋ ਕਰ ਕੈ ਤਿਹ ਕੈ ਸੰਗ ਜਉ ਭਗਵਾਨ ਬਡੋ ਅਰਿ ਮਾਰਿਓ ॥

जुध बडो कर कै तिह कै संग जउ भगवान बडो अरि मारिओ ॥

ਉਸ ਨਾਲ ਵੱਡਾ ਯੁੱਧ ਕਰ ਕੇ, ਸ੍ਰੀ ਕ੍ਰਿਸ਼ਨ ਨੇ ਉਸ ਵੱਡੇ ਵੈਰੀ ਨੂੰ ਮਾਰ ਦਿੱਤਾ।

ਨਾਰਦ ਤਉ ਮਥੁਰਾ ਮੈ ਗਯੋ ਬਚਨਾ ਸੰਗ ਕੰਸ ਕੇ ਐਸੇ ਉਚਾਰਿਓ ॥

नारद तउ मथुरा मै गयो बचना संग कंस के ऐसे उचारिओ ॥

ਤਦ ਨਾਰਦ ਮਥੁਰਾ ਨਗਰ ਵਿਚ ਚਲਾ ਗਿਆ ਅਤੇ ਕੰਸ ਨਾਲ ਬਚਨ ਕਰਦਿਆਂ ਇਸ ਤਰ੍ਹਾ ਕਿਹਾ,

ਤੂ ਭਗਨੀਪਤਿ ਨੰਦ ਸੁਤਾ ਹਰਿ ਤ੍ਵੈ ਰਿਪੁ ਵਾ ਘਰ ਭੀਤਰ ਡਾਰਿਓ ॥

तू भगनीपति नंद सुता हरि त्वै रिपु वा घर भीतर डारिओ ॥

(ਹੇ ਕੰਸ!) ਤੇਰੀ ਭੈਣ ਦੇ ਪਤੀ (ਬਹਿਨੋਈ) ਨੇ ਨੰਦ ਦੀ ਧੀ ਨੂੰ ਚੁਰਾ ਕੇ (ਬੰਦੀਖਾਨੇ ਵਿਚ ਲਿਆਂਦਾ ਹੈ ਅਤੇ) ਤੇਰਾ ਵੈਰੀ ਉਸ ਦੇ ਘਰ ਛਡ ਆਇਆ ਹੈ।

ਦੈਤ ਅਘਾਸੁਰ ਅਉ ਬਕ ਬੀਰ ਮਰਿਓ ਤਿਨ ਹੂੰ ਜਬ ਪਉਰਖ ਹਾਰਿਓ ॥੭੭੦॥

दैत अघासुर अउ बक बीर मरिओ तिन हूँ जब पउरख हारिओ ॥७७०॥

ਅਘਾਸੁਰ ਦੈਂਤ ਅਤੇ ਬਕਾਸੁਰ ਵਰਗੇ ਸੂਰਮਿਆਂ ਨੂੰ ਉਸ ਨੇ ਮਾਰ ਦਿੱਤਾ ਹੈ ਜਦੋਂ ਉਹ ਬਲ ਹਾਰ ਬੈਠੇ ਸਨ ॥੭੭੦॥

ਕੰਸ ਬਾਚ ਪ੍ਰਤਿ ਉਤਰ ॥

कंस बाच प्रति उतर ॥

ਕੰਸ ਨੇ ਪ੍ਰਤਿ ਉੱਤਰ ਵਜੋਂ ਕਿਹਾ:

ਸਵੈਯਾ ॥

सवैया ॥

ਸਵੈਯਾ:

ਕੋਪ ਭਰਿਯੋ ਮਨ ਮੈ ਮਥੁਰਾਪਤਿ ਚਿੰਤ ਕਰੀ ਇਹ ਕੋ ਅਬ ਮਰੀਐ ॥

कोप भरियो मन मै मथुरापति चिंत करी इह को अब मरीऐ ॥

ਮਥੁਰਾ ਦੇ ਰਾਜੇ (ਕੰਸ) ਦੇ ਮਨ ਵਿਚ ਕ੍ਰੋਧ ਭਰ ਗਿਆ ਅਤੇ ਫਿਕਰ ਕਰਨ ਲਗਾ ਕਿ ਇਸ (ਕ੍ਰਿਸ਼ਨ) ਨੂੰ ਮਾਰਨਾ ਚਾਹੀਦਾ ਹੈ।

ਇਹ ਕੀ ਸਮ ਕਾਰਜ ਅਉਰ ਕਛੂ ਨਹਿ ਤਾ ਬਧਿ ਆਪਨ ਊਬਰੀਐ ॥

इह की सम कारज अउर कछू नहि ता बधि आपन ऊबरीऐ ॥

ਇਸ ਦੇ ਬਰਾਬਰ ਹੋਰ ਕੋਈ ਕੰਮ ਨਹੀਂ ਕਿ ਇਸ ਨੂੰ ਮਾਰ ਕੇ ਆਪਣੇ ਆਪ ਨੂੰ ਬਚਾਇਆ ਜਾਏ।

ਤਬ ਨਾਰਦ ਬੋਲਿ ਉਠਿਓ ਹਸਿ ਕੈ ਸੁਨੀਐ ਨ੍ਰਿਪ ਕਾਰਜ ਯਾ ਕਰੀਐ ॥

तब नारद बोलि उठिओ हसि कै सुनीऐ नृप कारज या करीऐ ॥

ਤਦ ਨਾਰਦ ਹਸਦਿਆਂ ਹੋਇਆਂ ਬੋਲਣ ਲਗਿਆ, ਹੇ ਰਾਜਨ! ਸੁਣੋ, ਇਸ ਤਰ੍ਹਾ ਕਾਰਜ ਕਰਨਾ ਚਾਹੀਦਾ ਹੈ।

ਛਲ ਸੋ ਬਲ ਸੋ ਕਬਿ ਸ੍ਯਾਮ ਕਹੈ ਅਪਨੇ ਅਰਿ ਕੋ ਸਿਰ ਵਾ ਹਰੀਐ ॥੭੭੧॥

छल सो बल सो कबि स्याम कहै अपने अरि को सिर वा हरीऐ ॥७७१॥

ਕਵੀ ਸ਼ਿਆਮ ਕਹਿੰਦੇ ਹਨ, (ਨਾਰਦ ਨੇ ਸੁਝਾ ਦਿੱਤਾ) ਛਲ ਨਾਲ, ਬਲ ਨਾਲ ਆਪਣੇ ਵੈਰੀ ਦਾ ਸਰ ਉਤਾਰ ਲੈਣਾ ਚਾਹੀਦਾ ਹੈ ॥੭੭੧॥

ਕੰਸ ਬਾਚ ਨਾਰਦ ਸੋ ॥

कंस बाच नारद सो ॥

ਕੰਸ ਨੇ ਨਾਰਦ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਤਬ ਕੰਸ ਪ੍ਰਨਾਮ ਕਹੀ ਕਰਿ ਕੈ ਸੁਨੀਐ ਰਿਖਿ ਜੂ ਤੁਮ ਸਤਿ ਕਹੀ ਹੈ ॥

तब कंस प्रनाम कही करि कै सुनीऐ रिखि जू तुम सति कही है ॥

ਤਦ ਕੰਸ ਨੇ ਹੱਥ ਜੋੜ ਕੇ (ਨਾਰਦ ਨੂੰ) ਪ੍ਰਨਾਮ ਕੀਤਾ ਅਤੇ ਕਿਹਾ, ਹੇ ਰਿਸ਼ੀ ਜੀ! ਸੁਣੋ, ਤੁਸੀਂ ਸੱਚੀ (ਗੱਲ) ਕਹੀ ਹੈ।

ਵਾ ਕੀ ਬ੍ਰਿਥਾ ਰਜਨੀ ਦਿਨ ਮੈ ਹਮਰੈ ਮਨ ਮੈ ਬਸਿ ਕੈ ਸੁ ਰਹੀ ਹੈ ॥

वा की बृथा रजनी दिन मै हमरै मन मै बसि कै सु रही है ॥

ਉਸ ਦੀ ਪੀੜ ਦਿਨ ਰਾਤ ਮੇਰੇ ਮਨ ਵਿਚ ਵਸ ਰਹੀ ਹੈ।

ਜਾਹਿ ਮਰਿਓ ਅਘੁ ਦੈਤ ਬਲੀ ਬਕੁ ਪੂਤਨਾ ਜਾ ਥਨ ਜਾਇ ਗਹੀ ਹੈ ॥

जाहि मरिओ अघु दैत बली बकु पूतना जा थन जाइ गही है ॥

ਜਿਸ ਨੇ ਅਘ ਦੈਂਤ ਅਤੇ ਬਲਵਾਨ ਬਕ ਨੂੰ ਮਾਰ ਦਿੱਤਾ ਹੈ ਅਤੇ (ਜਿਸ ਨੇ) ਪੂਤਨਾ ਨੂੰ ਥਣਾ ਤੋਂ ਪਕੜ ਕੇ ਕਾਬੂ ਕਰ ਲਿਆ ਹੈ।

ਤਾ ਮਰੀਐ ਛਲ ਕੈ ਕਿਧੌ ਸੰਗਿ ਕਿ ਕੈ ਬਲ ਕੈ ਇਹ ਬਾਤ ਸਹੀ ਹੈ ॥੭੭੨॥

ता मरीऐ छल कै किधौ संगि कि कै बल कै इह बात सही है ॥७७२॥

ਉਸ ਨੂੰ ਛਲ ਨਾਲ, ਜਾ ਸੰਗ ਕਰ ਕੇ ਜਾ ਬਲ ਨਾਲ ਮਾਰ ਦੇਣਾ ਚਾਹੀਦਾ ਹੈ, ਇਹ ਗੱਲ ਸਹੀ ਹੈ ॥੭੭੨॥

ਕੰਸ ਬਾਚ ਕੇਸੀ ਸੋ ॥

कंस बाच केसी सो ॥

ਕੰਸ ਨੇ ਕੇਸੀ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਮੁਨਿ ਤਉ ਮਿਲਿ ਕੈ ਨ੍ਰਿਪ ਸੋ ਗ੍ਰਿਹ ਗਯੋ ਤਬ ਕੰਸਿ ਬਲੀ ਇਕ ਦੈਤ ਬੁਲਾਯੋ ॥

मुनि तउ मिलि कै नृप सो गृह गयो तब कंसि बली इक दैत बुलायो ॥

ਰਾਜੇ ਨੂੰ ਮਿਲ ਕੇ (ਜਦ ਨਾਰਦ) ਮੁਨੀ ਘਰ ਨੂੰ ਚਲਾ ਗਿਆ ਤਦ ਕੰਸ ਨੇ ਇਕ ਬਲਵਾਨ ਦੈਂਤ ਨੂੰ ਬੁਲਾਇਆ।

ਮਾਰਹੁ ਜਾਇ ਕਹਿਓ ਜਸੁਧਾ ਪੁਤ ਪੈ ਕਹਿ ਕੈ ਇਹ ਭਾਤਿ ਪਠਾਯੋ ॥

मारहु जाइ कहिओ जसुधा पुत पै कहि कै इह भाति पठायो ॥

(ਰਾਜੇ ਨੇ ਉਸ ਨੂੰ) ਕਿਹਾ, 'ਜਾ ਕੇ ਜਸੋਧਾ ਦੇ ਪੁੱਤਰ ਨੂੰ ਮਾਰ ਦਿਓ' (ਕੇਸੀ ਨੂੰ) ਇਸ ਤਰ੍ਹਾ ਕਹਿ ਕੇ ਭੇਜ ਦਿੱਤਾ।

ਪਾਛੈ ਤੇ ਪੈ ਭਗਨੀ ਭਗਨੀ ਪਤਿ ਡਾਰਿ ਜੰਜੀਰਨ ਧਾਮਿ ਰਖਾਯੋ ॥

पाछै ते पै भगनी भगनी पति डारि जंजीरन धामि रखायो ॥

ਪਿਛੋਂ ਭੈਣ ਅਤੇ ਬਹਿਨੋਈ ਨੂੰ ਜ਼ੰਜੀਰਾ ਪਾ ਕੇ ਘਰ ਵਿਚ ਬੰਦ ਕਰ ਦਿੱਤਾ।

ਸੰਗਿ ਚੰਡੂਰ ਕਹਿਓ ਇਹ ਭੇਦ ਤਬੈ ਕੁਬਿਲਯਾ ਗਿਰਿ ਬੋਲਿ ਪਠਾਯੋ ॥੭੭੩॥

संगि चंडूर कहिओ इह भेद तबै कुबिलया गिरि बोलि पठायो ॥७७३॥

ਇਹ ਭੇਦ ਚੰਡੂਰ (ਪਹਿਲਾਵਨ) ਨੂੰ ਵੀ ਕਹਿ ਦਿੱਤਾ ਅਤੇ ਕੁਵਲੀਆ ਗਿਰ (ਕੁਵਲੀਆਪੀੜ) ਨੂੰ ਵੀ ਬੁਲਵਾ ਲਿਆ ॥੭੭੩॥

ਕੰਸ ਬਾਚ ਅਕ੍ਰੂਰ ਸੋ ॥

कंस बाच अक्रूर सो ॥

ਕੰਸ ਨੇ ਅਕਰੂਰ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਭਾਖ ਕਹੀ ਸੰਗ ਭ੍ਰਿਤਨ ਸੋ ਇਕ ਖੇਲਨ ਕੋ ਰੰਗ ਭੂਮਿ ਬਨਈਯੈ ॥

भाख कही संग भृतन सो इक खेलन को रंग भूमि बनईयै ॥

(ਰਾਜਾ ਕੰਸ ਨੇ ਆਪਣੇ) ਨੌਕਰਾ ਨਾਲ (ਇਹ ਗੱਲ) ਕੀਤੀ ਕਿ ਖੇਡਣ ਲਈ ਇਕ ਰੰਗ-ਭੂਮੀ ਬਣਾਓ।

ਸੰਗਿ ਚੰਡੂਰ ਕਹਿਯੋ ਮੁਸਟ ਕੈ ਦਰਵਾਜੇ ਬਿਖੈ ਗਜ ਕੋ ਥਿਰ ਕਈਯੈ ॥

संगि चंडूर कहियो मुसट कै दरवाजे बिखै गज को थिर कईयै ॥

ਚੰਡੂਰ' ਅਤੇ 'ਮੁਸਟ' (ਨਾ ਦੇ ਪਹਿਲਵਾਨਾ) ਨਾਲ (ਵਿਚਾਰ ਕਰ ਕੇ) ਕਿਹਾ ਕਿ (ਰੰਗ-ਭੂਮੀ) ਦੇ ਦੁਆਰ ਤੇ ਹਾਥੀ (ਕੁਵਲੀਆਪੀੜ) ਨੂੰ ਖੜਾ ਕਰ ਦਿਓ।

ਬੋਲਿ ਅਕ੍ਰੂਰ ਕਹੀ ਹਮਰੋ ਰਥ ਲੈ ਕਰਿ ਨੰਦ ਪੁਰੀ ਮਹਿ ਜਈਯੈ ॥

बोलि अक्रूर कही हमरो रथ लै करि नंद पुरी महि जईयै ॥

ਅਕਰੂਰ ਨੂੰ ਬੁਲਾ ਕੇ ਕਿਹਾ ਕਿ ਮੇਰਾ ਰਥ ਲੈ ਕੇ ਗੋਕਲ ('ਨੰਦ ਪੁਰੀ') ਵਿਚ ਜਾਓ।

ਜਗ ਅਬੈ ਹਮਰੇ ਗ੍ਰਿਹ ਹੈ ਇਹ ਬਾਤਨ ਕੋ ਕਰ ਕੈ ਹਰਿ ਲਿਅਈਯੈ ॥੭੭੪॥

जग अबै हमरे गृह है इह बातन को कर कै हरि लिअईयै ॥७७४॥

(ਉਥੇ ਜਾ ਕੇ ਉਨ੍ਹਾ ਨੂੰ ਕਹਿਣਾ ਕਿ) ਮੇਰੇ ਘਰ ਵਿਚ ਯੱਗ ਹੈ, ਇਸ ਤਰ੍ਹਾ ਦੀਆਂ ਗੱਲਾ ਕਰ ਕੇ ਕ੍ਰਿਸ਼ਨ ਨੂੰ ਇਥੇ ਲੈ ਆਓ ॥੭੭੪॥

ਜਾਹਿ ਕਹਿਯੋ ਅਕ੍ਰੂਰਹਿ ਕੋ ਬ੍ਰਿਜ ਕੇ ਪੁਰਿ ਮੈ ਅਤਿ ਕੋਪਹਿ ਸਿਉ ਤਾ ॥

जाहि कहियो अक्रूरहि को बृज के पुरि मै अति कोपहि सिउ ता ॥

ਅਕਰੂਰ ਨੂੰ ਰੋਹਬ (ਅਥਵਾ ਕ੍ਰੋਧ) ਨਾਲ (ਕੰਸ ਨੇ) ਕਿਹਾ ਕਿ ਗੋਕਲ ਜਾ

ਜਗ ਅਬੈ ਹਮਰੇ ਗ੍ਰਿਹ ਹੈ ਰਿਝਵਾਇ ਕੈ ਲਯਾਵਹੁ ਵਾ ਕਹਿ ਇਉ ਤਾ ॥

जग अबै हमरे गृह है रिझवाइ कै ल्यावहु वा कहि इउ ता ॥

ਅਤੇ (ਉਨ੍ਹਾ ਨੂੰ ਕਹਿ ਕਿ) ਮੇਰੇ ਘਰ ਵਿਚ ਇਸ ਵੇਲੇ ਯੱਗ ਹੈ। (ਇਸ ਤਰ੍ਹਾ ਕਹਿ ਕੇ) ਉਨ੍ਹਾ ਨੂੰ ਪ੍ਰਸੰਨ ਕਰ ਕੇ (ਕਿਸੇ ਤਰ੍ਹਾ) ਇਥੇ ਲੈ ਕੇ ਆ।

ਤਾ ਛਬਿ ਕੋ ਜਸੁ ਉਚ ਮਹਾ ਉਪਜਿਯੋ ਕਬਿ ਕੇ ਮਨ ਮੈ ਬਿਉਤਾ ॥

ता छबि को जसु उच महा उपजियो कबि के मन मै बिउता ॥

ਉਸ ਛਬੀ ਦੇ ਯਸ਼ ਦੀ ਸ੍ਰੇਸ਼ਠ ਅਤੇ ਮਹਾਨ (ਉਪਮਾ) ਦੀ ਵਿਉਂਤ ਕਵੀ ਦੇ ਮਨ ਵਿਚ ਇਸ ਤਰ੍ਹਾ ਪੈਦਾ ਹੋਈ ਹੈ।

ਜਿਉ ਬਨ ਬੀਚ ਹਰੇ ਮ੍ਰਿਤ ਕੇ ਸੁ ਪਠਿਯੋ ਮ੍ਰਿਗਵਾ ਕਹਿ ਕੇਹਰਿ ਨਿਉਤਾ ॥੭੭੫॥

जिउ बन बीच हरे मृत के सु पठियो मृगवा कहि केहरि निउता ॥७७५॥

ਜਿਉਂ ਬਨ ਵਿਚ, ਮੌਤ ਦੇ ਮਾਰੇ ਹਿਰਨ ਨੇ ਸ਼ੇਰ ਨੂੰ ਨਿਉਤਾ ਕਹਿ ਭੇਜਿਆ ਹੋਵੇ ॥੭੭੫॥

ਕਬਿਯੋ ਬਾਚ ਦੋਹਰਾ ॥

ਕਬਿਯੋ ਬਾਚ ਦੋਹਰਾ ॥

ਕਵੀ ਨੇ ਕਿਹਾ ਦੋਹਰਾ:

ਨ੍ਰਿਪ ਭੇਜਿਯੋ ਅਕ੍ਰੂਰ ਕਹੁ ਹਰਿ ਮਾਰਨ ਕੇ ਘਾਤ ॥

नृप भेजियो अक्रूर कहु हरि मारन के घात ॥

ਰਾਜਾ (ਕੰਸ) ਨੇ ਸ੍ਰੀ ਕ੍ਰਿਸ਼ਨ ਨੂੰ ਮਾਰਨ ਦੇ ਦਾਓ ਵਜੋਂ ਅਕਰੂਰ ਨੂੰ ਭੇਜ ਦਿੱਤਾ।

ਅਬ ਬਧ ਕੇਸੀ ਕੀ ਕਥਾ ਭਈ ਕਹੋ ਸੋਈ ਬਾਤ ॥੭੭੬॥

अब बध केसी की कथा भई कहो सोई बात ॥७७६॥

ਹੁਣ ਕੇਸੀ ਦੇ ਬਧ ਦੀ ਜਿਵੇਂ ਕਥਾ ਹੋਈ, ਉਸ ਗੱਲ ਨੂੰ ਕਹਿੰਦਾ ਹਾ ॥੭੭੬॥

ਸਵੈਯਾ ॥

सवैया ॥

ਸਵੈਯਾ:

ਪ੍ਰਾਤ ਚਲਿਯੋ ਤਹ ਕੋ ਉਠਿ ਸੋ ਰਿਪੁ ਹ੍ਵੈ ਹਯ ਦੀਰਘ ਪੈ ਤਹ ਆਯੋ ॥

प्रात चलियो तह को उठि सो रिपु ह्वै हय दीरघ पै तह आयो ॥

ਸਵੇਰ ਹੁੰਦਿਆਂ ਹੀ ਉਹ ਵੱਡਾ ਵੈਰੀ ਉਠ ਕੇ ਉਧਰ ਨੂੰ ਚਲ ਪਿਆ ਅਤੇ ਬਹੁਤ ਵੱਡਾ ਘੋੜਾ ਬਣ ਕੇ ਉਥੇ ਆਇਆ।

ਦੇਖਤ ਜਾਹਿ ਦਿਨੇਸ ਡਰਿਓ ਮਘਵਾ ਜਿਹ ਪੇਖਤ ਹੀ ਡਰ ਪਾਯੋ ॥

देखत जाहि दिनेस डरिओ मघवा जिह पेखत ही डर पायो ॥

ਜਿਸ ਨੂੰ ਵੇਖ ਕੇ ਸੂਰਜ ਡਰ ਗਿਆ ਅਤੇ ਜਿਸ ਨੂੰ ਤਕ ਕੇ ਇੰਦਰ ਵੀ ਭੈ ਭੀਤ ਹੋ ਗਿਆ।

ਗ੍ਵਾਰ ਡਰੇ ਤਿਹ ਦੇਖਤ ਹੀ ਹਰਿ ਪਾਇਨ ਊਪਰ ਸੀਸ ਝੁਕਾਯੋ ॥

ग्वार डरे तिह देखत ही हरि पाइन ऊपर सीस झुकायो ॥

ਉਸ ਨੂੰ ਵੇਖਦਿਆਂ ਹੀ ਸਾਰੇ ਗਵਾਲ ਡਰ ਗਏ ਅਤੇ (ਉਨ੍ਹਾ ਨੇ) ਸ੍ਰੀ ਕ੍ਰਿਸ਼ਨ ਦੇ ਚਰਨਾ ਉਤੇ ਸਿਰ ਰਖ ਦਿੱਤਾ।

ਧੀਰ ਭਯੋ ਜਦੁਰਾਇ ਤਬੈ ਤਿਹ ਸੋ ਕੁਪ ਕੈ ਰਨ ਦੁੰਦ ਮਚਾਯੋ ॥੭੭੭॥

धीर भयो जदुराइ तबै तिह सो कुप कै रन दुँद मचायो ॥७७७॥

ਉਸ ਵੇਲੇ ਕ੍ਰਿਸ਼ਨ ਨੇ ਕ੍ਰੋਧਿਤ ਹੋ ਕੇ ਉਸ ਨਾਲ ਦੁਅੰਦ ਯੁੱਧ ਮਚਾ ਦਿੱਤਾ (ਜਿਸ ਕਰ ਕੇ ਗਵਾਲਿਆਂ ਨੂੰ) ਧੀਰਜ ਹੋ ਗਿਆ ॥੭੭੭॥

ਕੋਪ ਭਯੋ ਰਿਪੁ ਕੇ ਮਨ ਮੈ ਤਬ ਪਾਉ ਕੀ ਕਾਨ੍ਹ ਕੋ ਚੋਟ ਚਲਾਈ ॥

कोप भयो रिपु के मन मै तब पाउ की कान्रह को चोट चलाई ॥

(ਜਦ) ਵੈਰੀ ਦੇ ਮਨ ਵਿਚ ਕ੍ਰੋਧ ਪ੍ਰਬਲ ਹੋ ਗਿਆ ਤਦ ਉਸ ਨੇ ਕ੍ਰਿਸ਼ਨ ਨੂੰ ਪੈਰਾ ਦੀ ਸਟ ਮਾਰੀ (ਅਰਥਾਤ ਲਤ ਮਾਰੀ)।

ਦੀਨ ਨ ਲਾਗਨ ਸ੍ਯਾਮ ਤਨੈ ਸੁ ਭਲੀ ਬਿਧਿ ਸੋ ਜਦੁਰਾਇ ਬਚਾਈ ॥

दीन न लागन स्याम तनै सु भली बिधि सो जदुराइ बचाई ॥

ਕ੍ਰਿਸ਼ਨ ਨੇ ਉਸ ਸਟ ਨੂੰ ਸ਼ਰੀਰ ਉਤੇ ਵਜਣ ਨਾ ਦਿੱਤਾ ਅਤੇ ਚੰਗੀ ਤਰ੍ਹਾ (ਆਪਣੀ ਦੇਹ) ਨੂੰ ਬਚਾ ਲਿਆ।

ਫੇਰਿ ਗਹਿਓ ਸੋਊ ਪਾਇਨ ਤੇ ਕਰ ਮੋ ਨ ਰਹਿਯੋ ਸੁ ਦਯੋ ਹੈ ਬਗਾਈ ॥

फेरि गहिओ सोऊ पाइन ते कर मो न रहियो सु दयो है बगाई ॥

ਫਿਰ (ਸ੍ਰੀ ਕ੍ਰਿਸ਼ਨ ਨੇ) ਉਸ ਨੂੰ ਪੈਰਾ ਤੋਂ ਫੜ ਲਿਆ ਅਤੇ ਹੱਥ ਵਿਚ ਨਾ (ਫੜਿਆ) ਰਹਿਣ ਦਿੱਤਾ, (ਸਗੋਂ) ਦੂਰ ਸੁਟ ਦਿੱਤਾ।

ਜਿਉ ਲਰਕਾ ਬਟ ਫੈਕਤ ਹੈ ਤਿਮ ਚਾਰ ਸੈ ਪੈਗ ਪਰਿਓ ਸੋਊ ਜਾਈ ॥੭੭੮॥

जिउ लरका बट फैकत है तिम चार सै पैग परिओ सोऊ जाई ॥७७८॥

ਜਿਵੇਂ ਲੜਕਾ ਵੱਟਾ ਸੁਟ ਦਿੰਦਾ ਹੈ ਤਿਵੇਂ (ਕ੍ਰਿਸ਼ਨ ਨੇ ਉਸ ਨੂੰ ਸੁਟ ਦਿੱਤਾ ਅਤੇ) ਉਹ ਚਾਰ ਸੌ ਕਦਮਾ ਦੀ ਵਿਥ ਉਤੇ ਜਾ ਕੇ ਡਿਗਿਆ ॥੭੭੮॥

ਫੇਰਿ ਸੰਭਾਰਿ ਤਬੈ ਬਲ ਵਾ ਰਿਪੁ ਤੁੰਡ ਪਸਾਰਿ ਹਰਿ ਊਪਰਿ ਧਾਯੋ ॥

फेरि संभारि तबै बल वा रिपु तुँड पसारि हरि ऊपरि धायो ॥

ਫਿਰ ਆਪਣੇ ਬਲ ਨੂੰ ਸੰਭਾਲ ਕੇ ਉਹ ਵੈਰੀ ਮੂੰਹ ਅਡ ਕੇ ਕ੍ਰਿਸ਼ਨ ਉਤੇ ਆ ਪਿਆ।

ਲੋਚਨ ਕਾਢਿ ਬਡੇ ਡਰਵਾਨ ਕਿਧੌ ਜਿਨ ਤੇ ਨਭ ਲੋਕ ਡਰਾਯੋ ॥

लोचन काढि बडे डरवान किधौ जिन ते नभ लोक डरायो ॥

ਉਸ ਨੇ ਬੜੀਆਂ ਭਿਆਨਕ ਅੱਖੀਆਂ ਕਢ ਲਈਆਂ, ਜਿਨ੍ਹਾ ਤੋਂ ਦੇਵਤੇ ('ਨਭ ਲੋਕ') ਵੀ ਡਰ ਗਏ।

ਸ੍ਯਾਮ ਦਯੋ ਤਿਹ ਕੇ ਮੁਖ ਮੈ ਕਰ ਤਾ ਛਬਿ ਕੋ ਮਨ ਮੈ ਜਸ ਭਾਯੋ ॥

स्याम दयो तिह के मुख मै कर ता छबि को मन मै जस भायो ॥

ਕ੍ਰਿਸ਼ਨ ਨੇ ਉਸ ਦੇ ਮੂੰਹ ਵਿਚ ਆਪਣਾ ਹੱਥ ਦੇ ਦਿੱਤਾ; ਉਸ ਛਬੀ ਦਾ ਯਸ਼ (ਕਵੀ ਦੇ) ਮਨ ਨੂੰ ਇਸ ਤਰ੍ਹਾ ਭਾਇਆ ਹੈ।

ਕਾਨ੍ਹ ਕੋ ਹੈ ਕਰ ਕਾਲ ਮਨੋ ਤਨ ਕੇਸੀ ਤੇ ਪ੍ਰਾਨ ਨਿਕਾਸਨ ਆਯੋ ॥੭੭੯॥

कान्रह को है कर काल मनो तन केसी ते प्रान निकासन आयो ॥७७९॥

ਮਾਨੋ ਕਾਲ ਰੂਪ ਕਾਨ੍ਹ ਦਾ ਹੱਥ ਕੇਸੀ ਦੇ ਤਨ ਵਿਚੋਂ ਪ੍ਰਾਣ ਕਢਣ ਆਇਆ ਹੋਵੇ ॥੭੭੯॥

ਤਿਨਿ ਬਾਹ ਕਟੀ ਹਰਿ ਦਾਤਨ ਸੋ ਤਿਹ ਕੇ ਸਭ ਦਾਤ ਤਬੈ ਝਰ ਗੇ ॥

तिनि बाह कटी हरि दातन सो तिह के सभ दात तबै झर गे ॥

ਉਸ ਨੇ (ਜਦ) ਦੰਦਾ ਨਾਲ ਕ੍ਰਿਸ਼ਨ ਦੀ ਬਾਹ ਕਟੀ, ਤਦ ਉਸ ਦੇ ਸਾਰੇ ਦੰਦ ਝੜ ਗਏ।

ਜੋਊ ਆਇ ਮਨੋਰਥ ਕੈ ਮਨ ਮੈ ਸਮ ਓਰਨ ਕੀ ਸੋਊ ਹੈ ਗਰ ਗੇ ॥

जोऊ आइ मनोरथ कै मन मै सम ओरन की सोऊ है गर गे ॥

ਜੋ ਦੰਦ ਮਨ ਵਿਚੋਂ (ਬਾਹ ਨੂੰ ਕਟਣ ਦੇ) ਮਨੋਰਥ ਨਾਲ ਆਏ ਸਨ, ਉਹ ਗੜਿਆਂ ਵਾਗ ਗਲ ਗਏ।

ਤਬ ਹੀ ਸੋਊ ਜੂਝਿ ਪਰੋ ਛਿਤ ਪੈ ਨ ਸੋਊ ਫਿਰ ਕੈ ਅਪੁਨੇ ਘਰ ਗੇ ॥

तब ही सोऊ जूझि परो छित पै न सोऊ फिर कै अपुने घर गे ॥

ਤਦ ਉਹ (ਕੇਸੀ) ਲੜ ਕੇ ਧਰਤੀ ਉਤੇ ਡਿਗ ਪਿਆ ਅਤੇ ਫਿਰ ਉਹ ਆਪਣੇ ਘਰ ਮੁੜ ਕੇ ਨਾ ਗਿਆ।

ਅਬ ਕਾਨਰ ਕੇ ਕਰ ਲਾਗਤ ਹੀ ਮਰਿ ਗਯੋ ਵਹ ਪਾਪ ਸਭੈ ਹਰ ਗੇ ॥੭੮੦॥

अब कानर के कर लागत ही मरि गयो वह पाप सभै हर गे ॥७८०॥

ਹੁਣ (ਚੂੰਕਿ) ਸ੍ਰੀ ਕ੍ਰਿਸ਼ਨ ਦੇ ਹੱਥ ਲਗਣ ਨਾਲ ਉਹ ਮਰਿਆ ਹੈ, (ਇਸ ਲਈ) ਉਸ ਦੇ ਸਾਰੇ ਪਾਪ ਨਸ਼ਟ ਹੋ ਗਏ ਹਨ ॥੭੮੦॥

ਰਾਵਨ ਜਾ ਬਿਧਿ ਰਾਮ ਮਰਿਓ ਬਿਧਿ ਜੋ ਕਰ ਕੈ ਨਰਕਾਸੁਰ ਮਾਰਿਯੋ ॥

रावन जा बिधि राम मरिओ बिधि जो कर कै नरकासुर मारियो ॥

ਜਿਸ ਢੰਗ ਨਾਲ ਰਾਮ ਨੇ ਰਾਵਣ ਨੂੰ ਮਾਰਿਆ ਸੀ ਅਤੇ ਜਿਸ ਵਿਧੀ ਨਾਲ ਕ੍ਰਿਸ਼ਨ ਨੇ ਨਰਕਾਸੁਰ ਨੂੰ ਮਾਰਿਆ ਸੀ।

ਜਿਉ ਪ੍ਰਹਲਾਦ ਕੇ ਰਛਨ ਕੋ ਹਰਿਨਾਕਸ ਮਾਰਿ ਡਰਿਓ ਨ ਉਬਾਰਿਯੋ ॥

जिउ प्रहलाद के रछन को हरिनाकस मारि डरिओ न उबारियो ॥

ਜਿਉਂ ਪ੍ਰਹਿਲਾਦ ਦੀ ਰਖਿਆ ਲਈ (ਨਰ ਸਿੰਘ ਨੇ) ਹਰਨਾਕਸ ਨੂੰ ਮਾਰ ਦਿੱਤਾ ਸੀ ਅਤੇ ਜੀਉਂਦਾ ਨਾ ਰਹਿਣ ਦਿੱਤਾ ਸੀ।

ਜਿਉ ਮਧੁ ਕੈਟ ਮਰੇ ਕਰਿ ਚਕ੍ਰ ਲੈ ਪਾਵਕ ਲੀਲ ਲਈ ਡਰੁ ਟਾਰਯੋ ॥
जिउ मधु कैट मरे करि चक्र लै पावक लील लई डरु टारयो ॥
ਜਿਉਂ ਮਧੁ ਅਤੇ ਕੈਟਭ ਨੂੰ ਚੱਕਰ ਹੱਥ ਵਿਚ ਲੈ ਕੇ ਮਾਰਿਆ ਸੀ ਅਤੇ ਅੱਗ ਨੂੰ ਨਿਗਲ ਕੇ (ਬ੍ਰਜ ਦੇ ਵਾਸੀਆਂ ਦਾ) ਡਰ ਦੂਰ ਕੀਤਾ ਸੀ।

ਤਿਉ ਹਰਿ ਸੰਤਨ ਰਾਖਨ ਕੋ ਕਰਿ ਕੈ ਅਪਨੋ ਬਲ ਦੈਤ ਪਛਾਰਿਯੋ ॥੭੮੧॥
तिउ हरि संतन राखन को करि कै अपनो बल दैत पछारियो ॥७८१॥
ਉਵੇਂ ਹੀ ਸ੍ਰੀ ਕ੍ਰਿਸ਼ਨ ਨੇ ਸੰਤਾ ਦੀ ਰਖਿਆ ਲਈ ਆਪਣਾ ਬਲ ਜਤਾ ਕੇ (ਕੇਸੀ) ਦੈਂਤ ਨੂੰ ਪਛਾੜ ਦਿੱਤਾ ਹੈ ॥੭੮੧॥

ਮਾਰਿ ਬਡੇ ਰਿਪੁ ਕੋ ਹਰਿ ਜੂ ਸੰਗਿ ਗਊਅਨ ਲੈ ਸੁ ਗਏ ਬਨ ਮੈ ॥
मारि बडे रिपु को हरि जू संगि गऊअन लै सु गए बन मै ॥
ਬਹੁਤ ਵੱਡੇ ਵੈਰੀ ਨੂੰ ਮਾਰ ਕੇ ਕ੍ਰਿਸ਼ਨ ਜੀ ਗਊਆਂ ਨੂੰ ਲੈ ਕੇ ਬਨ ਵਿਚ ਚਲੇ ਗਏ।

ਮਨ ਸੋਕ ਸਭੈ ਹਰਿ ਕੈ ਸਬ ਹੀ ਅਤਿ ਕੈ ਫੁਨਿ ਆਨੰਦ ਪੈ ਤਨ ਮੈ ॥
मन सोक सभै हरि कै सब ही अति कै फुनि आनंद पै तन मै ॥
ਸਾਰਿਆਂ ਦੇ ਮਨ ਦੇ ਗ਼ਮ ਦੂਰ ਕਰ ਕੇ ਫਿਰ ਸਾਰਿਆਂ ਦੇ ਸ਼ਰੀਰ ਆਨੰਦਿਤ ਕਰ ਦਿੱਤੇ।

ਫੁਨਿ ਤਾ ਛਬਿ ਕੀ ਅਤਿ ਹੀ ਉਪਮਾ ਉਪਜੀ ਕਬਿ ਸ੍ਯਾਮ ਕੇ ਇਉ ਮਨ ਮੈ ॥
फुनि ता छबि की अति ही उपमा उपजी कबि स्याम के इउ मन मै ॥
ਫਿਰ ਕਵੀ ਸ਼ਿਆਮ ਦੇ ਮਨ ਵਿਚ ਉਸ ਛਬੀ ਦੀ ਅਤਿ ਸੁੰਦਰ ਉਪਮਾ ਇਸ ਤਰ੍ਹਾਂ ਨਾਲ ਪੈਦਾ ਹੋਈ।

ਜਿਮ ਸਿੰਘ ਬਡੋ ਮ੍ਰਿਗ ਜਾਨਿ ਬਧਿਓ ਛਲ ਸੋ ਮ੍ਰਿਗਵਾ ਕੇ ਮਨੋ ਗਨ ਮੈ ॥੭੮੨॥
जिम सिंघ बडो मृग जानि बधिओ छल सो मृगवा के मनो गन मै ॥७८२॥
ਮਾਨੋ ਹਿਰਨਾ ਦੀ ਡਾਰ ਵਿਚੋਂ ਵੱਡੇ ਹਿਰਨ ਨੂੰ ਪਛਾਣ ਕੇ ਸ਼ੇਰ ਨੇ ਛਲ ਨਾਲ ਮਾਰਿਆ ਹੋਵੇ ॥੭੮੨॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਕੇਸੀ ਬਧਹਿ ਧ੍ਯਾਇ ਸਮਾਪਤਮ ਸਤੁ ਸੁਭਮ ਸਤੁ ॥
इति स्री बचित्र नाटक ग्रंथे कृसनावतारे केसी बधहि धयाइ समापतम सतु सुभम सतु ॥
ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਕੇਸੀ ਬਧ ਦਾ ਅਧਿਆਇ ਸਮਾਪਤ। ਸਭ ਸ਼ੁਭ ਹੈ।

ਅਥ ਨਾਰਦ ਜੂ ਕ੍ਰਿਸਨ ਪਹਿ ਆਏ ॥

अथ नारद जू कृसन पहि आए ॥
ਹੁਣ ਨਾਰਦ ਜੀ ਕ੍ਰਿਸ਼ਨ ਕੋਲ ਆਏ:

ਅੜਿਲ ॥
अड़िल ॥
ਅੜਿਲ:

ਤਬ ਨਾਰਦ ਚਲਿ ਗਯੋ ਨਿਕਟਿ ਭਟ ਕ੍ਰਿਸਨ ਕੇ ॥
तब नारद चलि गयो निकटि भट कृसन के ॥
ਤਦ ਨਾਰਦ ਸ੍ਰੀ ਕ੍ਰਿਸ਼ਨ ਯੋਧੇ ਕੋਲ ਚਲ ਕੇ ਗਿਆ।

ਕਰੀ ਉਦਰ ਪੂਰਨਾ ਮਨੋ ਹਿਤ ਤਿਸਨ ਕੇ ॥
करी उदर पूरना मनो हित तिसन के ॥
ਮਾਨੋ ਪੇਟ ਭਰਨ ਲਈ ਭੁਖੇ ਪਿਆਸੇ (ਵਿਅਕਤੀ) ਨੇ ਪੇਟ ਭਰਨ ਦੀ (ਇੱਛਾ) ਕੀਤੀ ਹੋਵੇ।

ਰਹਿਓ ਮੁਨੀ ਸਿਰ ਨਯਾਇ ਸਯਾਮ ਤਰਿ ਪਗਨ ਕੇ ॥
रहिओ मुनी सिर न्याइ स्याम तरि पगन के ॥
(ਫਿਰ) ਮੁਨੀ ਸਿਰ ਨਿਵਾ ਕੇ ਸ੍ਰੀ ਕ੍ਰਿਸ਼ਨ ਦੇ ਚਰਨਾ ਵਿਚ ਬੈਠ ਗਿਆ

ਹੋ ਮਨਿ ਬਿਚਾਰਿ ਕਹਿਯੋ ਸਯਾਮ ਮਹਾ ਸੰਗਿ ਲਗਨ ਕੇ ॥੭੮੩॥
हो मनि बिचारि कहियो स्याम महा संगि लगन के ॥७८३॥
ਅਤੇ ਮਨ ਦੇ ਵਿਚਾਰ ਨੂੰ ਕ੍ਰਿਸ਼ਨ ਦੇ ਨੇੜੇ ਹੋ ਕੇ ਕਿਹਾ ॥੭੮੩॥

ਮੁਨਿ ਨਾਰਦ ਜੂ ਬਾਚ ਕਾਨ੍ਹ੍ਹ ਜੂ ਸੋ ॥
मुनि नारद जू बाच कान्ह्ह जू सो ॥
ਮੁਨੀ ਨਾਰਦ ਜੀ ਨੇ ਕ੍ਰਿਸ਼ਨ ਜੀ ਨੂੰ ਕਿਹਾ:

ਸਵੈਯਾ ॥
सवैया ॥

ਸਵੈਯਾ:

ਅਕ੍ਰੂਰ ਕੇ ਅਗ੍ਰ ਹੀ ਜਾ ਹਰਿ ਸੋ ਮੁਨਿ ਪਾ ਪਰਿ ਕੈ ਇਹ ਬਾਤ ਸੁਨਾਈ ॥
अक्रूर के अग्र ही जा हरि सो मुनि पा परि कै इह बात सुनाई ॥
ਅਕਰੂਰ ਦੇ ਪਹੁੰਚਣ ਤੋਂ ਪਹਿਲਾ ਹੀ ਸ੍ਰੀ ਕ੍ਰਿਸ਼ਨ ਦੇ ਚਰਨੀ ਪੈ ਕੇ ਮੁਨੀ ਨੇ ਇਹ ਗੱਲ ਸੁਣਾਈ।

ਰੀਝ ਰਹਿਓ ਅਪੁਨੇ ਮਨ ਮੈ ਸੁ ਨਿਹਾਰਿ ਕੈ ਸੁੰਦਰ ਰੂਪ ਕਨ੍ਹਾਈ ॥
रीझ रहिओ अपुने मन मै सु निहारि कै सुँदर रूप कन्रहाई ॥
ਕ੍ਰਿਸ਼ਨ ਦਾ ਸੁੰਦਰ ਰੂਪ ਵੇਖ ਕੇ (ਮੁਨੀ) ਆਪਣੇ ਮਨ ਵਿਚ ਪ੍ਰਸੰਨ ਹੋ ਰਿਹਾ ਹੈ।

ਬੀਰ ਬਡੋ ਰਨ ਬੀਚ ਹਨੋ ਤੁਮ ਐਸੇ ਕਹਿਯੋ ਅਤਿ ਹੀ ਛਬਿ ਪਾਈ ॥
बीर बडो रन बीच हनो तुम ऐसे कहियो अति ही छबि पाई ॥
ਬਹੁਤ ਸਾਰੇ ਸੂਰਵੀਰਾ ਨੂੰ ਤੁਸੀਂ ਯੁੱਧ-ਭੂਮੀ ਵਿਚ ਮਾਰੋ', ਇਸ ਤਰ੍ਹਾ ਕਹਿੰਦੇ ਹੋਇਆਂ ਮੁਨੀ ਨੇ ਬਹੁਤ ਸ਼ੋਭਾ ਪ੍ਰਾਪਤ ਕੀਤੀ।

ਆਯੋ ਹੋ ਹਉ ਸੁ ਘਨੇ ਰਿਪ ਘੇਰਿ ਸਿਕਾਰ ਕੀ ਭਾਤਿ ਬਧੋ ਤਿਨ ਜਾਈ ॥੭੮੪॥
आयो हो हउ सु घने रिप घेरि सिकार की भाति बधो तिन जाई ॥७८४॥
ਮੈਂ ਬਹੁਤ ਸਾਰੇ ਵੈਰੀ ਘੇਰ ਕੇ ਆਇਆ ਹਾ, ਤੁਸੀਂ ਸ਼ਿਕਾਰ ਕਰਨ ਵਾਗ ਉਨ੍ਹਾ ਨੂੰ ਮਾਰ ਦਿਓ ॥੭੮੪॥

ਤਬ ਹਉ ਉਪਮਾ ਤੁਮਰੀ ਕਰਹੋ ਕੁਬਲਿਯਾ ਗਿਰ ਕੋ ਤੁਮ ਜੋ ਮਰਿਹੋ ॥
तब हउ उपमा तुमरी करहो कुबलिया गिर को तुम जो मरिहो ॥
ਤਦ ਵੀ ਮੈਂ ਤੁਹਾਡੀ ਉਪਮਾ ਕਰਾਗਾ (ਜਦ) ਤੁਸੀਂ ਕੁਵਲੀਆਪੀੜ ਨੂੰ ਮਾਰ ਦਿਓਗੇ।

ਮੁਸਟਕ ਬਲ ਸਾਥ ਚੰਡੂਰਹਿ ਸੋ ਰੰਗਭੂਮਿ ਬਿਖੈ ਬਧ ਜਉ ਕਰਿਹੋ ॥
मुसटक बल साथ चंडूरहि सो रंगभूमि बिखै बध जउ करिहो ॥
ਜਦੋਂ ਮੁਸ਼ਟਕ ਅਤੇ ਚੰਡੂਰ ਨੂੰ ਬਲ ਪੂਰਵਕ ਰੰਗ-ਭੂਮੀ ਵਿਚ ਮਾਰ ਦਿਓਗੇ।

ਫਿਰਿ ਕੰਸ ਬਡੇ ਅਪੁਨੇ ਰਿਪੁ ਕੋ ਗਹਿ ਕੇਸ ਤੇ ਪ੍ਰਾਨਨ ਕੋ ਹਰਿਹੋ ॥
फिरि कंस बडे अपुने रिपु को गहि केस ते प्रानन को हरिहो ॥
ਫਿਰ ਆਪਣੇ ਵੱਡੇ ਵੈਰੀ ਕੰਸ ਨੂੰ ਕੇਸਾ ਤੋਂ ਪਕੜ ਕੇ ਉਸ ਦੇ ਪ੍ਰਾਣ ਹਰ ਲਵੋਗੇ।

ਰਿਪੁ ਮਾਰਿ ਘਨੇ ਬਨ ਆਸੁਰ ਕੋ ਕਰਿ ਕਾਟਿ ਸਭੈ ਧਰ ਪੈ ਡਰਿਹੋ ॥੭੮੫॥

रिपु मारि घने बन आसुर को करि काटि सभै धर पै डरिहो ॥७८५॥

ਬਹੁਤ ਸਾਰੇ ਵੈਰੀ ਮਾਰ ਕੇ ਦੈਂਤ ਰੂਪ ਬਨ ਨੂੰ ਵਢ ਕੇ ਧਰਤੀ ਉਤੇ ਸੁਟ ਦਿਓਗੇ ॥੭੮੫॥

ਦੋਹਰਾ ॥

दोहरा ॥

ਦੋਹਰਾ:

ਇਹ ਕਹਿ ਨਾਰਦ ਕ੍ਰਿਸਨ ਸੋ ਬਿਦਾ ਭਯੋ ਮਨ ਮਾਹਿ ॥

इह कहि नारद क्रिसन सो बिदा भयो मन माहि ॥

ਨਾਰਦ ਕ੍ਰਿਸ਼ਨ ਨੂੰ ਇਸ ਤਰ੍ਹਾ ਕਹਿ ਕੇ ਵਿਦਾ ਹੋ ਗਿਆ ਅਤੇ ਫਿਰ ਮਨ ਵਿਚ (ਵਿਚਾਰਨ ਲਗਾ)

ਅਬ ਦਿਨ ਕੰਸਹਿ ਕੇ ਕਹਿਯੋ ਮ੍ਰਿਤ ਕੇ ਫੁਨਿ ਨਿਜਕਾਹਿ ॥੭੮੬॥

अब दिन कंसहि के कहियो म्रित के फुनि निजकाहि ॥७८६॥

ਅਤੇ ਫਿਰ ਕਹਿਣ ਲਗਾ ਕਿ ਹੁਣ ਕੰਸ ਦੀ ਮੌਤ ਦੇ ਦਿਨ ਨੇੜੇ ਆ ਗਏ ਹਨ ॥੭੮੬॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਮੁਨਿ ਨਾਰਦ ਜੂ ਕ੍ਰਿਸਨ ਜੂ ਕੋ ਸਭ ਭੇਦ ਦੇਇ ਫਿਰਿ ਬਿਦਿਆ ਭਏ ਧਯਾਇ ਸਮਾਪਤਮ ਸਤੁ ਸੁਭਮ ਸਤੁ ॥

इति स्री बचित्र नाटक ग्रंथे क्रिसनावतारे मुनि नारद जू क्रिसन जू को सभ भेद देइ फिरि बिदिआ भए धयाइ समापतम सतु सुभम सतु ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦਾ 'ਮੁਨੀ ਨਾਰਦ ਕ੍ਰਿਸ਼ਨ ਜੀ ਨੂੰ ਭੇਦ ਦੇ ਕੇ ਵਿਦਾ ਹੋਇਆ' ਅਧਿਆਇ ਸਮਾਪਤ। ਸਭ ਸ਼ੁਭ ਹੈ।

ਅਥ ਬਿਸ੍ਵਾਸੁਰ ਦੈਤ ਜੁਧ ॥

अथ बिस्वासुर दैत जुध ॥

ਹੁਣ ਬਿਸ੍ਵਾਸੁਰ ਦੈਂਤ ਦੇ ਯੁਧ ਦਾ ਕਥਨ:

ਦੋਹਰਾ ॥

दोहरा ॥

ਦੋਹਰਾ:

ਖੇਲਤ ਗ੍ਵਾਰਨਿ ਸੋ ਕ੍ਰਿਸਨ ਆਦਿ ਨਿਰੰਜਨ ਸੋਇ ॥

खेलत ग्वारनि सो कृसन आदि निरंजन सोइ ॥

ਆਦਿ ਨਿਰੰਜਨ ਰੂਪ ਸ੍ਰੀ ਕ੍ਰਿਸ਼ਨ ਗੋਪੀਆਂ ਨਾਲ ਖੇਡ ਰਿਹਾ ਹੈ।

ਹ੍ਵੈ ਮੇਢਾ ਤਸਕਰ ਕੋਊ ਕੋਊ ਪਹਰੂਆ ਹੋਇ ॥੭੮੭॥

ह्वै मेढा तसकर कोऊ कोऊ पहरूआ होइ ॥७८७॥

ਕੋਈ (ਗੋਪੀ) ਭੇਡੂ, ਕੋਈ ਚੋਰ ਅਤੇ ਕੋਈ ਪਹਿਰੇਦਾਰ ਬਣੀ ਹੋਈ ਹੈ ॥੭੮੭॥

ਸਵੈਯਾ ॥

सवैया ॥

ਸਵੈਯਾ:

ਕੇਸਵ ਜੂ ਸੰਗ ਗ੍ਵਾਰਨਿ ਕੇ ਬ੍ਰਿਜ ਭੂਮਿ ਬਿਖੈ ਸੁਭ ਖੇਲ ਮਚਾਯੋ ॥

केसव जू संग ग्वारनि के बृज भूमि बिखै सुभ खेल मचायो ॥

ਸ੍ਰੀ ਕ੍ਰਿਸ਼ਨ ਨੇ ਗਵਾਲਿਆਂ ਨਾਲ ਬ੍ਰਜਭੂਮੀ ਵਿਚ ਬਹੁਤ ਚੰਗੀ ਖੇਡ ਮਚਾਈ ਹੋਈ ਹੈ।

ਗ੍ਵਾਰਨਿ ਦੇਖਿ ਤਬੈ ਬਿਸ੍ਵਾਸੁਰ ਹ੍ਵੈ ਚੁਰਵਾ ਤਿਨ ਭਛਨਿ ਆਯੋ ॥

ग्वारनि देखि तबै बिस्वासुर ह्वै चुरवा तिन भछनि आयो ॥

ਗਵਾਲ (ਬਾਲਕਾ) ਨੂੰ ਵੇਖ ਕੇ ਤਦੋਂ ਬਿਸ੍ਵਾਸੁਰ ਚੋਰ ਬਣ ਕੇ ਉਨ੍ਹਾ ਨੂੰ ਖਾਣ ਲਈ ਆ ਗਿਆ।

ਗ੍ਵਾਰ ਹਰੇ ਹਰਿ ਕੇ ਬਹੁਤੇ ਤਿਹ ਕੋ ਫਿਰਿ ਕੈ ਹਰਿ ਜੂ ਲਖਿ ਪਾਯੋ ॥

ग्वार हरे हरि के बहुते तिह को फिरि कै हरि जू लखि पायो ॥

ਸ੍ਰੀ ਕ੍ਰਿਸ਼ਨ ਦੇ ਬਹੁਤ ਸਾਰੇ ਗਵਾਲ (ਬਾਲਕ) ਚੁਰਾ ਲਏ, ਉਸ ਨੂੰ ਫਿਰ ਕੇ ਸ੍ਰੀ ਕ੍ਰਿਸ਼ਨ ਨੇ ਵੇਖ ਲਿਆ।

ਧਾਇ ਕੈ ਤਾਹੀ ਕੀ ਗ੍ਰੀਵ ਗਹੀ ਬਲ ਸੋ ਧਰਨੀ ਪਰ ਮਾਰਿ ਗਿਰਾਯੋ ॥੭੮੮॥

धाइ कै ताही की ग्रीव गही बल सो धरनी पर मारि गिरायो ॥७८८॥

(ਸ੍ਰੀ ਕ੍ਰਿਸ਼ਨ ਨੇ) ਭਜ ਕੇ ਉਸ ਦੀ ਗਰਦਨ ਪਕੜ ਲਈ ਅਤੇ ਬਲ ਪੂਰਵਕ (ਉਸ ਨੂੰ) ਧਰਤੀ ਉਤੇ ਪਟਕਾ ਮਾਰਿਆ ॥੭੮੮॥

ਦੋਹਰਾ ॥

दोहरा ॥

ਦੋਹਰਾ:

ਬਿਸ੍ਵਾਸੁਰ ਕੋ ਸਮਾਰ ਕੈ ਕਰਿ ਸਾਧਨ ਕੇ ਕਾਮ ॥

बिस्वासुर को समार कै करि साधन के काम ॥

ਬਿਸ੍ਵਾਸੁਰ ਦੈਂਤ ਨੂੰ ਮਾਰ ਕੇ ਅਤੇ ਸਾਧਾ ਦਾ ਕੰਮ ਕਰ ਕੇ

ਹਲੀ ਸੰਗ ਸਭ ਗ੍ਵਾਰ ਲੈ ਆਏ ਨਿਸਿ ਕੋ ਧਾਮਿ ॥੭੮੯॥

हली संग सभ ग्वार लै आए निसि को धामि ॥७८९॥

ਬਲਰਾਮ ਅਤੇ ਗਵਾਲ (ਬਾਲਕਾ) ਨੂੰ ਨਾਲ ਲੈ ਕੇ ਰਾਤ ਨੂੰ ਘਰ ਆ ਗਏ ॥੭੮੯॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕਿਸਨਾਵਤਾਰੇ ਬਿਸ੍ਵਾਸੁਰ ਦੈਤ ਬਧਹ ਧਯਾਇ ਸਮਾਪਤਮ ॥

इति स्री बचित्र नाटक ग्रंथे किसनावतारे बिस्वासुर दैत बधह धयाइ समापतम ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਬਿਸ੍ਵਾਸੁਰ ਦੈਂਤ ਦੇ ਬਧ ਵਾਲਾ ਅਧਿਆਇ ਸਮਾਪਤ।

ਅਥ ਹਰਿ ਕੋ ਅਕ੍ਰੂਰ ਮਥਰਾ ਕੋ ਲੈ ਜੈਬੋ ॥

अथ हरि को अक्रूर मथरा को लै जैबो ॥

ਹੁਣ ਕ੍ਰਿਸ਼ਨ ਨੂੰ ਅਕਰੂਰ ਮਥੁਰਾ ਨੂੰ ਲੈ ਕੇ ਚਲੇ:

ਸਵੈਯਾ ॥

सवैया ॥

ਸਵੈਯਾ:

ਰਿਪੁ ਕੋ ਹਰਿ ਮਾਰਿ ਗਏ ਜਬ ਹੀ ਅਕ੍ਰੂਰ ਕਿਧੌ ਚਲ ਕੈ ਤਹਿ ਆਯੋ ॥

रिपु को हरि मारि गए जब ही अक्रूर किधौ चल कै तहि आयो ॥

ਵੈਰੀ ਨੂੰ ਮਾਰ ਕੇ ਜਦੋਂ ਹੀ ਸ੍ਰੀ ਕ੍ਰਿਸ਼ਨ (ਘਰ) ਗਏ ਤਾ ਅਕਰੂਰ ਕਿਧਰੋਂ ਚਲ ਕੇ ਉਥੇ ਆ ਗਿਆ।

ਸ੍ਯਾਮ ਕੋ ਦੇਖਿ ਪ੍ਰਨਾਮ ਕਰਿਓ ਅਪਨੇ ਮਨ ਮੈ ਅਤਿ ਹੀ ਸੁਖੁ ਪਾਯੋ ॥

स्याम को देखि प्रनाम करिओ अपने मन मै अति ही सुखु पायो ॥

ਕ੍ਰਿਸ਼ਨ ਨੂੰ ਵੇਖ ਕੇ ਉਸ ਨੇ ਪ੍ਰਨਾਮ ਕੀਤਾ ਅਤੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ।

ਕੰਸ ਕਹੀ ਸੋਊ ਕੈ ਬਿਨਤੀ ਜਦੁਰਾ ਅਪੁਨੇ ਹਿਤ ਸਾਥ ਰਿਝਾਯੋ ॥

कंस कही सोऊ कै बिनती जदुरा अपुने हित साथ रिझायो ॥

ਜੋ ਗੱਲ ਕੰਸ ਨੇ ਕਹੀ ਸੀ, ਓਹੀ ਬੇਨਤੀ ਕਰ ਕੇ (ਉਸ ਨੇ) ਆਪਣੇ ਪ੍ਰੇਮ ਨਾਲ ਸ੍ਰੀ ਕ੍ਰਿਸ਼ਨ ਨੂੰ ਪ੍ਰਸੰਨ ਕਰ ਲਿਆ।

ਅੰਕੁਸ ਸੋ ਗਜ ਜਿਉ ਫਿਰੀਯੈ ਹਰਿ ਕੋ ਤਿਮ ਬਾਤਨ ਤੇ ਹਿਰਿ ਲਿਆਯੋ ॥੭੯੦॥

अंकुस सो गज जिउ फिरीयै हरि को तिम बातन ते हिरि लिआयो ॥७९०॥

ਜਿਸ ਤਰ੍ਹਾ ਅੰਕਸ਼ ਨਾਲ ਹਾਥੀ ਨੂੰ ਮੋੜ ਲਈਦਾ ਹੈ, ਉਸੇ ਤਰ੍ਹਾ ਗੱਲਾ ਨਾਲ ਸ੍ਰੀ ਕ੍ਰਿਸ਼ਨ ਨੂੰ ਹਰ ਲਿਆਇਆ ॥੭੯੦॥

ਸੁਨਿ ਕੈ ਬਤੀਯਾ ਤਿਹ ਕੀ ਹਰਿ ਜੂ ਪਿਤ ਧਾਮਿ ਗਏ ਇਹ ਬਾਤ ਸੁਨਾਈ ॥

सुनि कै बतीया तिह की हरि जू पित धामि गए इह बात सुनाई ॥

ਉਸ ਦੀ ਗੱਲ ਸੁਣ ਕੇ, ਕ੍ਰਿਸ਼ਨ ਜੀ ਪਿਤਾ ਦੇ ਘਰ ਚਲੇ ਗਏ

ਮੋਹਿ ਅਬੈ ਅਕ੍ਰੂਰ ਕੈ ਹਾਥਿ ਬੁਲਾਇ ਪਠਿਓ ਮਥੁਰਾ ਹੂੰ ਕੇ ਰਾਈ ॥

मोहि अबै अक्रूर कै हाथि बुलाइ पठिओ मथुरा हूँ के राई ॥

ਅਤੇ ਇਹ (ਸਾਰੀ) ਗੱਲ ਜਾ ਦਸੀ ਕਿ ਮੈਨੂੰ ਮਥੁਰਾ ਦੇ ਰਾਜੇ (ਕੰਸ) ਨੇ ਹੁਣੇ ਅਕਰੂਰ ਦੇ ਹੱਥੀਂ ਸਦ ਭੇਜਿਆ ਹੈ।

ਪੇਖਤ ਹੀ ਤਿਹ ਮੂਰਤਿ ਨੰਦ ਕਹੀ ਤੁਮਰੇ ਤਨ ਹੈ ਕੁਸਰਾਈ ॥

पेखत ही तिह मूरति नंद कही तुमरे तन है कुसराई ॥

ਉਸ ਦੇ ਸਰੂਪ ਨੂੰ ਵੇਖਦਿਆਂ ਹੀ ਨੰਦ ਨੇ ਕਿਹਾ ਕਿ ਤੇਰੇ ਸ਼ਰੀਰ ਦੀ ਖ਼ੈਰ ਖ਼ੈਰੀਅਤ ਤਾ ਹੈ।

ਕਾਹੇ ਕੀ ਹੈ ਕੁਸਰਾਤ ਕਹਿਯੋ ਇਹ ਭਾਤਿ ਬੁਲਿਓ ਮੁਸਲੀਧਰ ਭਾਈ ॥੭੯੧॥

काहे की है कुसरात कहियो इह भाति बुलिओ मुसलीधर भाई ॥७९१॥

ਬਲਰਾਮ ਨੇ ਕਿਹਾ – ਕਾਹਦੀ ਖ਼ੈਰ ਕਿ ਇਸ ਤਰ੍ਹਾ (ਉਸ ਨੇ) ਬੁਲਾ ਭੇਜਿਆ ਹੈ ॥੭੯੧॥

ਅਥ ਮਥੁਰਾ ਮੈ ਹਰਿ ਕੋ ਆਗਮ ॥

अथ मथुरा मै हरि को आगम ॥

ਹੁਣ ਮਥਰਾ ਵਿਚ ਸ੍ਰੀ ਕ੍ਰਿਸ਼ਨ ਦੇ ਆਗਮਨ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਸੁਨਿ ਕੈ ਬਤੀਯਾ ਸੰਗਿ ਗ੍ਵਾਰਨ ਲੈ ਬ੍ਰਿਜਰਾਜ ਚਲਿਯੋ ਮਥੁਰਾ ਕੋ ਤਬੈ ॥

सुनि कै बतीया संगि ग्वारन लै बृजराज चलियो मथुरा को तबै ॥

(ਅਕਰੂਰ ਦੀ) ਗੱਲ ਸੁਣ ਕੇ ਗਵਾਲ (ਬਾਲਕਾ) ਨੂੰ ਨਾਲ ਲੈ ਕੇ ਉਸੇ ਵੇਲੇ ਸ੍ਰੀ ਕ੍ਰਿਸ਼ਨ ਮਥੁਰਾ ਨੂੰ ਚਲ ਪਏ।

ਬਕਰੇ ਅਤਿ ਲੈ ਪੁਨਿ ਛੀਰ ਘਨੋ ਧਰ ਕੈ ਮੁਸਲੀਧਰ ਸ੍ਯਾਮ ਅਗੈ ॥

बकरे अति लै पुनि छीर घनो धर कै मुसलीधर स्याम अगै ॥

(ਭੇਟ ਕਰਨ ਲਈ) ਬਹੁਤ ਸਾਰੇ ਬਕਰੇ ਅਤੇ ਕਾਫੀ ਸਾਰਾ ਦੁੱਧ ਲੈ ਕੇ ਕ੍ਰਿਸ਼ਨ ਅਤੇ ਬਲਰਾਮ ਨੂੰ ਅਗੇ ਕਰ ਕੇ ਤੁਰ ਪਏ।

ਤਿਹ ਦੇਖਤ ਹੀ ਸੁਖ ਹੋਤ ਘਨੋ ਤਨ ਕੋ ਜਿਹ ਦੇਖਤ ਪਾਪ ਭਗੈ ॥

तिह देखत ही सुख होत घनो तन को जिह देखत पाप भगै ॥

ਉਨ੍ਹਾ ਨੂੰ ਵੇਖ ਕੇ ਬਹੁਤ ਸੁਖ ਪ੍ਰਾਪਤ ਹੁੰਦਾ ਹੈ ਅਤੇ ਜਿਨ੍ਹਾ ਨੂੰ ਤਕ ਕੇ ਸ਼ਰੀਰ ਦੇ ਪਾਪ ਭਜ ਜਾਦੇ ਹਨ।

ਮਨੋ ਗ੍ਵਾਰਨ ਕੋ ਬਨ ਸੁੰਦਰ ਮੈ ਸਮ ਕੇਹਰਿ ਕੀ ਜਦੁਰਾਇ ਲਗੈ ॥੭੯੨॥

मनो ग्वारन को बन सुँदर मै सम केहरि की जदुराइ लगै ॥७९२॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਗਵਾਲਿਆਂ ਦੇ ਸੁੰਦਰ ਬਨ ਵਿਚ ਸ੍ਰੀ ਕ੍ਰਿਸ਼ਨ ਸ਼ੇਰ ਵਾਗ ਲਗਦੇ ਹੋਣ ॥੭੯੨॥

ਦੋਹਰਾ ॥

दोहरा ॥

ਦੋਹਰਾ:

ਮਥੁਰਾ ਹਰਿ ਕੇ ਜਾਨ ਕੀ ਸੁਨੀ ਜਸੋਧਾ ਬਾਤ ॥

मथुरा हरि के जान की सुनी जसोधा बात ॥

(ਜਦੋਂ) ਜਸੋਧਾ ਨੇ ਕ੍ਰਿਸ਼ਨ ਦੇ ਮਥੁਰਾ ਜਾਣ ਦੀ ਗੱਲ ਸੁਣੀ,

ਤਬੈ ਲਗੀ ਰੋਦਨ ਕਰਨ ਭੂਲਿ ਗਈ ਸੁਧ ਸਾਤ ॥੭੯੩॥

तबै लगी रोदन करन भूलि गई सुध सात ॥७९३॥

ਤਾ (ਉਹ) ਰੋਣ ਲਗ ਗਈ ਅਤੇ ਉਸ ਨੂੰ ਸਤੇ ਸੁੱਧਾ ਭੁਲ ਗਈਆਂ (ਅਰਥਾਤ ਹੋਸ਼ ਗੁੰਮ ਹੋ ਗਈ) ॥੭੯੩॥

ਸਵੈਯਾ ॥

सवैया ॥

ਸਵੈਯਾ:

ਰੋਵਨ ਲਾਗ ਜਬੈ ਜਸੁਧਾ ਅਪੁਨੇ ਮੁਖਿ ਤੇ ਇਹ ਭਾਤਿ ਸੋ ਭਾਖੈ ॥

रोवन लाग जबै जसुधा अपुने मुखि ते इह भाति सो भाखै ॥

ਜਦੋਂ ਜਸੋਧਾ ਰੋਣ ਲਗੀ ਤਾ ਆਪਣੇ ਮੂੰਹ ਤੋਂ ਇਸ ਤਰ੍ਹਾ ਕਹਿਣ ਲਗੀ।

ਕੋ ਹੈ ਹਿਤੂ ਹਮਰੋ ਬ੍ਰਿਜ ਮੈ ਚਲਤੇ ਹਰਿ ਕੋ ਬ੍ਰਿਜ ਮੈ ਫਿਰਿ ਰਾਖੈ ॥

को है हितू हमरो बृज मै चलते हरि को बृज मै फिरि राखै ॥

ਸਾਡਾ ਬ੍ਰਜ ਵਿਚ ਕੋਈ ਹਿਤੂ ਹੈ ਜੋ (ਮਥੁਰਾ ਨੂੰ) ਜਾਦੇ ਹੋਏ ਕ੍ਰਿਸ਼ਨ ਨੂੰ ਫਿਰ ਰਖ ਲਵੇ।

ਐਸੋ ਕੋ ਢੀਠ ਕਰੈ ਜੀਯ ਮੋ ਨ੍ਰਿਪ ਸਾਮੁਹਿ ਜਾ ਬਤੀਯਾ ਇਹ ਭਾਖੈ ॥

ऐसो को ढीठ करै जीय मो नृप सामुहि जा बतीया इह भाखै ॥

ਅਜਿਹਾ ਕੋਈ ਹੈ ਜੋ ਹਠ ਕਰ ਕੇ ਰਾਜੇ ਦੇ ਸਾਹਮਣੇ ਜਾ ਕੇ ਇਹ ਗੱਲ ਕਹੇ।

ਸੋਕ ਭਰੀ ਮੁਰਝਾਇ ਗਿਰੀ ਧਰਨੀ ਪਰ ਸੋ ਬਤੀਯਾ ਨਹਿ ਭਾਖੈ ॥੭੯੪॥

सोक भरी मुरझाइ गिरी धरनी पर सो बतीया नहि भाखै ॥७९४॥

ਦੁਖ ਨਾਲ ਭਰੀ ਹੋਈ ਮੂਰਛਿਤ ਹੋ ਕੇ ਧਰਤੀ ਉਤੇ ਡਿਗ ਪਈ ਅਤੇ (ਮੂੰਹ ਤੋਂ) ਕੋਈ ਗੱਲ ਨਹੀਂ ਕਹਿ ਸਕਦੀ ॥੭੯੪॥

ਬਾਰਹ ਮਾਸ ਰਖਿਯੋ ਉਦਰੈ ਮਹਿ ਤੇਰਹਿ ਮਾਸ ਭਏ ਜੋਊ ਜਈਯਾ ॥

बारह मास रखियो उदरै महि तेरहि मास भए जोऊ जईया ॥

ਜਿਸ ਨੂੰ ਬਾਰ੍ਹਾ ਮਹੀਨੇ ਪੇਟ ਵਿਚ ਰਖਿਆ ਅਤੇ ਜਿਸ ਨੂੰ ਜਨਮਿਆਂ ਤੇਰ੍ਹਾ ਮਹੀਨੇ ਹੋਏ ਹਨ।

ਪਾਲਿ ਬਡੋ ਜੁ ਕਰਿਯੋ ਤਬ ਹੀ ਹਰਿ ਕੋ ਸੁਨਿ ਮੈ ਮੁਸਲੀਧਰ ਭਯਾ ॥

पालि बडो जु करियो तब ही हरि को सुनि मै मुसलीधर भया ॥

ਤਦ ਤੋਂ ਕ੍ਰਿਸ਼ਨ ਨੂੰ ਪਾਲ ਪੋਸ ਕੇ ਵੱਡਾ ਕੀਤਾ ਹੈ ਅਤੇ ਜੋ ਬਲਰਾਮ ਦਾ ਭਾਈ ਸੁਣੀਦਾ ਹੈ।

ਤਾਹੀ ਕੇ ਕਾਜ ਕਿਧੌ ਨ੍ਰਿਪ ਵਾ ਬਸੁਦੇਵ ਕੋ ਕੈ ਸੁਤ ਬੋਲਿ ਪਠਈਯਾ ॥

ताही के काज किधौ नृप वा बसुदेव को कै सुत बोलि पठईया ॥

ਉਸ ਦੇ (ਕਿਸੇ) ਕੰਮ ਲਈ, ਜਾ ਬਸੁਦੇਵ ਦਾ ਪੁੱਤਰ ਜਾਣ ਕੇ ਰਾਜੇ ਨੇ ਉਸ ਨੂੰ ਬੁਲਾ ਭੇਜਿਆ ਹੈ।

ਪੈ ਹਮਰੇ ਘਟ ਭਾਗਨ ਕੇ ਘਰਿ ਭੀਤਰ ਪੈ ਨਹੀ ਸ੍ਯਾਮ ਰਹਈਯਾ ॥੭੯੫॥

पै हमरे घट भागन के घरि भीतर पै नही स्याम रहईया ॥७९५॥

ਪਰ ਸਾਡੇ ਭਾਗ-ਹੀਣਾ ਦੇ ਘਰ ਦੇ ਅੰਦਰ ਕ੍ਰਿਸ਼ਨ ਨਹੀਂ ਰਹਿ ਸਕਦੇ ॥੭੯੫॥

ਅਥ ਬ੍ਰਿਹ ਨਾਟਕ ਲਿਖਯਤੇ ॥

अथ बृह नाटक लिखयते ॥

ਹੁਣ ਬਿਰਹ ਨਾਟਕ ਲਿਖਦੇ ਹਾ:

ਦੋਹਰਾ ॥

दोहरा ॥

ਦੋਹਰਾ:

ਰਥ ਊਪਰ ਮਹਾਰਾਜ ਗੇ ਰਥਿ ਚੜਿ ਕੈ ਤਜਿ ਗ੍ਰੇਹ ॥

रथ ऊपर महाराज गे रथि चड़ि कै तजि ग्रेह ॥

ਸ੍ਰੀ ਕ੍ਰਿਸ਼ਨ (ਅਤੇ ਬਲਰਾਮ) ਰਥ ਉਪਰ ਚੜ੍ਹ ਕੇ ਅਤੇ ਘਰ ਛਡ ਕੇ (ਮਥੁਰਾ) ਚਲੇ ਗਏ।

ਗੋਪਿਨ ਕਥਾ ਬ੍ਰਿਲਾਪ ਕੀ ਭਈ ਸੰਤ ਸੁਨਿ ਲੇਹੁ ॥੭੯੬॥

गोपिन कथा बृलाप की भई संत सुनि लेहु ॥७९६॥

(ਉਨ੍ਹਾ ਦੇ ਵਿਯੋਗ ਵਿਚ) ਗੋਪੀਆਂ ਦੇ ਵਿਰਲਾਪ ਦੀ ਜੋ ਕਥਾ ਹੋਈ ਸੀ, ਉਹ ਸੰਤ ਜਨੋ! ਸੁਣ ਲਵੋ ॥੭੯੬॥

ਸਵੈਯਾ ॥

सवैया ॥

ਸਵੈਯਾ:

ਜਬ ਹੀ ਚਲਿਬੇ ਕੀ ਸੁਨੀ ਬਤੀਯਾ ਤਬ ਗ੍ਵਾਰਨਿ ਨੈਨ ਤੇ ਨੀਰ ਢਰਿਯੋ ॥

जब ही चलिबे की सुनी बतीया तब ग्वारनि नैन ते नीर ढरियो ॥

ਜਦੋਂ (ਕ੍ਰਿਸ਼ਨ ਦੇ) ਚਲੇ ਜਾਣ ਦੀ ਗੱਲ (ਗੋਪੀਆਂ ਨੇ) ਸੁਣੀ ਤਾ ਗੋਪੀਆਂ ਦੇ ਨੈਣਾ ਵਿਚ (ਹੰਝੂਆਂ ਦਾ) ਜਲ ਵਹਿ ਤੁਰਿਆ।

ਗਿਨਤੀ ਤਿਨ ਕੇ ਮਨ ਬੀਚ ਭਈ ਮਨ ਕੋ ਸਭ ਆਨੰਦ ਦੂਰ ਕਰਿਯੋ ॥

गिनती तिन के मन बीच भई मन को सभ आनंद दूर करियो ॥

ਉਨ੍ਹਾ ਦੇ ਮਨ ਵਿਚ ਚਿੰਤਾ ਹੋ ਗਈ ਅਤੇ ਮਨ ਵਿਚੋਂ ਸਾਰੇ ਆਨੰਦ ਦੂਰ ਹੋ ਗਏ।

ਜਿਤਨੋ ਤਿਨ ਮੈ ਰਸ ਜੋਬਨ ਥੋ ਦੁਖ ਕੀ ਸੋਈ ਈਧਨ ਮਾਹਿ ਜਰਿਯੋ ॥

जितनो तिन मै रस जोबन थो दुख की सोई ईधन माहि जरियो ॥

ਉਨ੍ਹਾ ਵਿਚ ਜਿਤਨਾ ਜੋਬਨ ਦਾ ਰਸ ਸੀ, ਉਹ ਦੁਖ ਦੇ ਬਾਲਣ ਵਿਚ ਪੈ ਕੇ ਸੜ ਗਿਆ।

ਤਿਨ ਤੇ ਨਹੀ ਬੋਲਿਯੋ ਜਾਤ ਕਛੂ ਮਨ ਕਾਨ੍ਹ ਕੀ ਪ੍ਰੀਤਿ ਕੇ ਸੰਗ ਜਰਿਯੋ ॥੭੯੭॥

तिन ते नही बोलियो जात कछू मन कान्रह की प्रीति के संग जरियो ॥७९७॥

ਉਨ੍ਹਾ ਤੋਂ ਕੁਝ ਬੋਲਿਆ ਨਹੀਂ ਜਾਦਾ ਕਿਉਂਕਿ ਉਨ੍ਹਾ ਦਾ ਮਨ ਕਾਨ੍ਹ ਦੀ ਪ੍ਰੀਤ ਨਾਲ ਜੜ੍ਹਿਆ ਹੋਇਆ ਹੈ ॥੭੯੭॥

ਜਾ ਸੰਗਿ ਗਾਵਤ ਥੀ ਮਿਲਿ ਗੀਤ ਕਰੈ ਮਿਲਿ ਕੈ ਜਿਹ ਸੰਗਿ ਅਖਾਰੇ ॥

जा संगि गावत थी मिलि गीत करै मिलि कै जिह संगि अखारे ॥

ਜਿਸ ਨਾਲ ਮਿਲ ਕੇ (ਅਸੀਂ) ਗੀਤ ਗਾਉਂਦੀਆਂ ਸਾ ਅਤੇ ਜਿਸ ਨਾਲ ਮਿਲ ਕੇ ਅਸੀਂ ਅਖਾੜੇ ਰਚਦੀਆਂ ਸਾ।

ਜਾ ਹਿਤ ਲੋਗਨ ਹਾਸ ਸਹਿਯੋ ਤਿਹ ਸੰਗਿ ਫਿਰੈ ਨਹਿ ਸੰਕ ਬਿਚਾਰੇ ॥

जा हित लोगन हास सहियो तिह संगि फिरै नहि संक बिचारे ॥

ਜਿਸ ਕਾਰਨ ਲੋਕਾ ਦੇ ਮਖ਼ੌਲ ਸਹਾਰੇ ਸਨ ਅਤੇ ਜਿਸ ਨਾਲ ਫਿਰਦਿਆਂ ਕੋਈ ਸੰਗ ਨਹੀਂ ਵਿਚਾਰੀ ਸੀ।

ਜਾ ਹਮਰੋ ਅਤਿ ਹੀ ਹਿਤ ਕੈ ਲਰਿ ਆਪ ਬਲੀ ਤਿਨਿ ਦੈਤ ਪਛਾਰੇ ॥

जा हमरो अति ही हित कै लरि आप बली तिनि दैत पछारे ॥

ਜਿਸ ਨੇ ਸਾਡੇ ਅਤਿ ਅਧਿਕ ਪ੍ਰੇਮ ਕਰ ਕੇ ਬਲਵਾਨ ਦੈਂਤ ਲੜ ਕੇ ਪਛਾੜੇ ਸਨ।

ਸੋ ਤਜਿ ਕੈ ਬ੍ਰਿਜ ਮੰਡਲ ਕਉ ਸਜਨੀ ਮਥੁਰਾ ਹੂੰ ਕੀ ਓਰਿ ਪਧਾਰੇ ॥੭੯੮॥

सो तजि कै बृज मंडल कउ सजनी मथुरा हूँ की ओरि पधारे ॥७९८॥

ਹੇ ਸਜਨੀ! ਉਹ ਬ੍ਰਜ-ਮੰਡਲ ਨੂੰ ਛਡ ਕੇ ਮਥੁਰਾ ਵਲ ਚਲਾ ਗਿਆ ਹੈ ॥੭੯੮॥

ਜਾਹੀ ਕੇ ਸੰਗਿ ਸੁਨੋ ਸਜਨੀ ਹਮਰੋ ਜਮਨਾ ਤਟਿ ਨੇਹੁ ਭਯੋ ਹੈ ॥

जाही के संगि सुनो सजनी हमरो जमना तटि नेहु भयो है ॥

ਹੇ ਸਖੀ! ਸੁਣੋ, ਜਿਸ ਨਾਲ ਜਮਨਾ ਦੇ ਕੰਢੇ ਸਾਡਾ ਪ੍ਰੇਮ ਹੋ ਗਿਆ ਸੀ,

ਤਾਹੀ ਕੇ ਬੀਚ ਰਹਿਯੋ ਗਡ ਕੈ ਤਿਹ ਤੇ ਨਹੀ ਛੂਟਨ ਨੈਕੁ ਗਯੋ ਹੈ ॥

ताही के बीच रहियो गड कै तिह ते नही छूटन नैकु गयो है ॥

ਉਸੇ ਵਿਚ (ਸਾਡਾ ਪ੍ਰੇਮ) ਗਡਿਆ ਹੋਇਆ ਹੈ ਅਤੇ ਉਸ ਤੋਂ ਬਿਲਕੁਲ ਛੁਟਣਾ ਨਹੀਂ ਚਾਹੁੰਦਾ।

ਤਾ ਚਲਬੇ ਕੀ ਸੁਨੀ ਬਤੀਯਾ ਅਤਿ ਹੀ ਮਨ ਭੀਤਰ ਸੋਕ ਛਯੋ ਹੈ ॥

ता चलबे की सुनी बतीया अति ही मन भीतर सोक छयो है ॥

ਉਸ ਦੇ ਚਲਣ ਦੀ ਗੱਲ ਸੁਣੀ ਹੈ ਤਾ ਮਨ ਵਿਚ ਬਹੁਤ ਗ਼ਮ ਛਾ ਗਿਆ ਹੈ।

ਸੋ ਸੁਨੀਯੈ ਸਜਨੀ ਹਮ ਕਉ ਤਜਿ ਕੈ ਬ੍ਰਿਜ ਕਉ ਮਥਰਾ ਕੋ ਗਯੋ ਹੈ ॥੭੯੯॥

सो सुनीयै सजनी हम कउ तजि कै बृज कउ मथरा को गयो है ॥७९९॥

ਹੇ ਸਜਨੀ! ਸੁਣਿਆ ਹੈ, ਉਹ ਸਾਨੂੰ ਅਤੇ ਬ੍ਰਜ ਨੂੰ ਛਡ ਕੇ ਮਥੁਰਾ ਚਲਾ ਗਿਆ ਹੈ ॥੭੯੯॥

ਅਤਿ ਹੀ ਹਿਤ ਸਿਉ ਸੰਗ ਖੇਲਤ ਜਾ ਕਬਿ ਸਯਾਮ ਕਹੈ ਅਤਿ ਸੁੰਦਰ ਕਾਮਨਿ ॥

अति ही हित सिउ संग खेलत जा कबि स्याम कहै अति सुँदर कामनि ॥

ਕਵੀ ਸ਼ਿਆਮ ਕਹਿੰਦੇ ਹਨ, ਜਿਸ ਨਾਲ ਬਹੁਤ ਹਿਤ ਕਰ ਕੇ ਅਤਿ ਸੁੰਦਰ ਗੋਪੀਆਂ ਖੇਡਦੀਆਂ ਸਨ।

ਰਾਸ ਕੀ ਭੀਤਰ ਯੌ ਲਸਕੈ ਰੁਤਿ ਸਾਵਨ ਕੀ ਚਮਕੈ ਜਿਮ ਦਾਮਨਿ ॥

रास की भीतर यौ लसकै रुति सावन की चमकै जिम दामनि ॥

(ਰਾਸ ਦੀ ਖੇਡ ਵਿਚ ਜਿਨ੍ਹਾ ਦਾ ਸ਼ਰੀਰ) ਇਸ ਤਰ੍ਹਾ ਚਮਕਦਾ ਸੀ, ਜਿਵੇਂ ਸਾਵਣ ਦੀ ਰੁਤ ਵਿਚ ਬਿਜਲੀ ਚਮਕਦੀ ਹੈ।

ਚੰਦ ਮੁਖੀ ਤਨ ਕੰਚਨ ਸੇ ਦ੍ਰਿਗ ਕੰਜ ਪ੍ਰਭਾ ਜੁ ਚਲੈ ਗਜਿ ਗਾਮਨਿ ॥

चंद मुखी तन कंचन से द्रग कंज प्रभा जु चलै गजि गामनि ॥

(ਜਿਨ੍ਹਾ ਦੇ) ਮੁਖ ਚੰਦ੍ਰਮਾ ਵਰਗੇ, ਸ਼ਰੀਰ ਸੋਨੇ ਵਰਗੇ, ਨੈਣਾ ਦੀ ਸ਼ੋਭਾ ਕਮਲ ਵਰਗੀ ਹੈ ਅਤੇ ਜੋ ਹਾਥੀ ਜਿਹੀ (ਮਸਤ) ਚਾਲ ਚਲਦੀਆਂ ਹਨ।

ਤ੍ਯਾਗਿ ਤਿਨੈ ਮਥੁਰਾ ਕੋ ਚਲਿਯੋ ਜਦੁਰਾਇ ਸੁਨੋ ਸਜਨੀ ਅਬ ਧਾਮਨਿ ॥੮੦੦॥

त्यागि तिनै मथुरा को चलियो जदुराइ सुनो सजनी अब धामनि ॥८००॥

ਹੇ ਸਜਨੀ! ਸੁਣੋ, ਸ੍ਰੀ ਕ੍ਰਿਸ਼ਨ ਹੁਣ ਘਰ ਨੂੰ ਛਡ ਕੇ ਮਥੁਰਾ ਨੂੰ ਚਲਾ ਗਿਆ ਹੈ ॥੮੦੦॥

ਕੰਜ ਮੁਖੀ ਤਨ ਕੰਚਨ ਸੇ ਬਿਰਲਾਪ ਕਰੈ ਹਰਿ ਸੋ ਹਿਤ ਲਾਈ ॥

कंज मुखी तन कंचन से बिरलाप करै हरि सो हित लाई ॥

ਕਮਲ ਜਿਹੇ ਮੁਖ ਅਤੇ ਸੋਨੇ ਵਰਗੇ ਸ਼ਰੀਰ ਵਾਲੀਆਂ (ਗੋਪੀਆਂ) ਕ੍ਰਿਸ਼ਨ ਨਾਲ ਪ੍ਰੇਮ ਪਾ ਕੇ ਵਿਰਲਾਪ ਕਰ ਰਹੀਆਂ ਹਨ।

ਸੋਕ ਭਯੋ ਤਿਨ ਕੇ ਮਨ ਬੀਚ ਅਸੋਕ ਗਯੋ ਤਿਨ ਹੂੰ ਤੇ ਨਸਾਈ ॥

सोक भयो तिन के मन बीच असोक गयो तिन हूँ ते नसाई ॥

ਉਨ੍ਹਾ ਦੇ ਮਨ ਵਿਚ ਸੋਗ ਭਰ ਗਿਆ ਹੈ ਅਤੇ ਖੁਸ਼ੀ ਉਨ੍ਹਾ ਕੋਲੋਂ ਭਜ ਗਈ ਹੈ।

ਭਾਖਤ ਹੈ ਇਹ ਭਾਤਿ ਸੁਨੋ ਸਜਨੀ ਹਮ ਤ੍ਯਾਗਿ ਗਯੋ ਹੈ ਕਨ੍ਹਾਈ ॥

भाखत है इह भाति सुनो सजनी हम त्यागि गयो है कन्रहाई ॥

ਹੇ ਸਜਨੀ! ਸੁਣੋ, ਇਸ ਤਰ੍ਹਾ ਕਹਿੰਦੀਆਂ ਹਨ ਕਿ ਸਾਨੂੰ ਕ੍ਰਿਸ਼ਨ ਤਿਆਗ ਕੇ ਚਲਾ ਗਿਆ ਹੈ।

ਆਪ ਗਏ ਮਥੁਰਾ ਪੁਰ ਮੈ ਜਦੁਰਾਇ ਨ ਜਾਨਤ ਪੀਰ ਪਰਾਈ ॥੮੦੧॥

आप गए मथुरा पुर मै जदुराइ न जानत पीर पराई ॥८०१॥

ਆਪ ਤਾ ਮਥੁਰਾ ਨਗਰ ਵਿਚ ਚਲੇ ਗਏ ਹਨ, (ਉਹ) ਕ੍ਰਿਸ਼ਨ ਪਰਾਈ ਪੀੜ ਨੂੰ ਸਮਝਦੇ ਹੀ ਨਹੀਂ ਹਨ ॥੮੦੧॥

ਅੰਗ ਬਿਖੈ ਸਜ ਕੈ ਭਗਵੇ ਪਟ ਹਾਥਨ ਮੈ ਚਿਪੀਆ ਹਮ ਲੈ ਹੈਂ ॥

अंग बिखै सज कै भगवे पट हाथन मै चिपीआ हम लै हैं ॥

ਅਸੀਂ ਸ਼ਰੀਰ ਉਤੇ ਭਗਵੇਂ ਬਸਤ੍ਰ ਧਾਰਨ ਕਰ ਕੇ ਹੱਥਾ ਵਿਚ ਚਿੱਪੀਆਂ (ਖੱਪਰ) ਫੜ ਲਵਾਂਗੀਆਂ।

ਸੀਸ ਧਰੈ ਗੀ ਜਟਾ ਅਪੁਨੇ ਹਰਿ ਮੂਰਤਿ ਭਿਛ ਕਉ ਮਾਗ ਅਘੈ ਹੈਂ ॥

ਸੀਸ ਧਰੈ ਗੀ ਜਟਾ ਅਪੁਨੇ ਹਰਿ ਮੂਰਤਿ ਭਿਛ ਕਉ ਮਾਗ ਅਘੈ ਹੈਂ ॥

ਆਪਣੇ ਸਿਰਾ ਉਤੇ ਜਟਾਵਾ ਧਰ ਲਵਾਗੀਆਂ ਅਤੇ ਕ੍ਰਿਸ਼ਨ ਦੀ ਮੂਰਤ ਦੀ ਭਿਖਿਆ ਮੰਗ ਕੇ ਰਜ ਜਾਵਾਗੀਆਂ।

ਸਯਾਮ ਚਲੈ ਜਿਹ ਠਉਰ ਬਿਖੈ ਹਮਹੂੰ ਤਿਹ ਠਉਰ ਬਿਖੈ ਚਲਿ ਜੈ ਹੈ ॥

स्याम चलै जिह ठउर बिखै हमहूँ तिह ठउर बिखै चलि जै है ॥

ਸ੍ਰੀ ਕ੍ਰਿਸ਼ਨ ਜਿਸ ਥਾ ਤੇ ਚਲੇ ਗਏ ਹਨ, ਅਸੀਂ ਵੀ ਉਸ ਥਾ ਉਤੇ ਚਲੀਆਂ ਜਾਵਾਗੀਆਂ।

ਤਯਾਗ ਕਰਿਯੋ ਹਮ ਧਾਮਿਨ ਕੋ ਸਭ ਹੀ ਮਿਲ ਕੈ ਹਮ ਜੋਗਿਨ ਹ੍ਵੈ ਹੈ ॥੮੦੨॥

त्याग करियो हम धामिन को सभ ही मिल कै हम जोगिन ह्वै है ॥८०२॥

ਅਸੀਂ ਘਰਾ ਦਾ ਤਿਆਗ ਕਰ ਦੇਵਾਗੀਆਂ ਅਤੇ ਸਾਰੀਆਂ ਮਿਲ ਕੇ ਜੋਗਣਾ ਹੋ ਜਾਵਾਗੀਆਂ ॥੮੦੨॥

ਬੋਲਤ ਗ੍ਵਾਰਨਿ ਆਪਸਿ ਮੈ ਸੁਨੀਯੈ ਸਜਨੀ ਹਮ ਕਾਮ ਕਰੈਂਗੀ ॥

बोलत ग्वारनि आपसि मै सुनीयै सजनी हम काम करैंगी ॥

ਗੋਪੀਆਂ ਆਪਸ ਵਿਚ ਬੋਲਦੀਆਂ ਹਨ, ਹੇ ਸਖੀ! ਸੁਣੋ, ਅਸੀਂ (ਇਹ) ਕੰਮ ਕਰਾਗੀਆਂ।

ਤਯਾਗ ਕਹਿਯੋ ਹਮ ਧਾਮਨ ਕਉ ਚਿਪੀਆ ਗਹਿ ਸੀਸ ਜਟਾਨ ਧਰੈਂਗੀ ॥

त्याग कहियो हम धामन कउ चिपीआ गहि सीस जटान धरैंगी ॥

ਕਹਿਣ ਲਗੀਆਂ ਕਿ ਅਸੀਂ ਘਰਾ ਨੂੰ ਤਿਆਗ ਕੇ, ਚਿੱਪੀਆਂ ਨੂੰ ਫੜ ਕੇ ਸਿਰਾ ਉਤੇ ਜਟਾਵਾ ਰਖ ਲਵਾਗੀਆਂ।

ਕੈ ਬਿਖ ਖਾਇ ਮਰੈਗੀ ਕਹਿਯੋ ਨਹਿ ਬੂਡ ਮਰੈ ਨਹੀ ਜਾਇ ਜਰੈਂਗੀ ॥

कै बिख खाइ मरैगी कहियो नहि बूड मरै नही जाइ जरैंगी ॥

(ਕਿਸੇ ਨੇ) ਕਿਹਾ, ਜਾ ਤਾ ਵਿਸ਼ ਖਾ ਕੇ ਮਰ ਜਾਵਾਗੀ, ਜਾ ਡੁਬ ਮਰਾਗੀ ਜਾ ਜਾ ਕੇ ਸੜ ਜਾਵਾਗੀ।

ਮਾਨ ਬਯੋਗ ਕਹੈ ਸਭ ਗ੍ਵਾਰਨਿ ਕਾਨ੍ਹ ਕੇ ਸਾਥ ਤੇ ਪੈ ਨ ਟਰੇਗੀ ॥੮੦੩॥

मान बयोग कहै सभ ग्वारनि कान्रह के साथ ते पै न टरेगी ॥८०३॥

ਵਿਯੋਗ ਨੂੰ ਮੰਨ ਕੇ ਸਾਰੀਆਂ ਗੋਪੀਆਂ ਕਹਿੰਦੀਆਂ ਹਨ ਕਿ ਅਸੀਂ ਕ੍ਰਿਸ਼ਨ ਦੇ ਨਾਲ ਜਾਣ ਤੋਂ ਨਹੀਂ ਟਲਾਗੀਆਂ ॥੮੦੩॥

ਜਿਨ ਹੂੰ ਹਮਰੇ ਸੰਗਿ ਕੇਲ ਕਰੇ ਬਨ ਬੀਚ ਦਏ ਹਮ ਕਉ ਸੁਖ ਭਾਰੇ ॥

जिन हूँ हमरे संगि केल करे बन बीच दए हम कउ सुख भारे ॥

ਜਿਸ ਨੇ ਬਨ ਵਿਚ (ਸਾਡੇ) ਨਾਲ ਕੇਲ-ਕ੍ਰੀੜਾ ਕਰ ਕੇ ਸਾਨੂੰ ਬਹੁਤ ਅਧਿਕ ਸੁਖ ਦਿੱਤੇ ਹਨ।

ਜਾ ਹਮਰੇ ਹਿਤ ਹਾਸ ਸਹਯੈ ਹਮਰੇ ਹਿਤ ਕੈ ਜਿਨਿ ਦੈਤ ਪਛਾਰੇ ॥

जा हमरे हित हास सहयै हमरे हित कै जिनि दैत पछारे ॥

ਜਿਸ ਨੇ ਸਾਡੇ ਹਿਤ ਕਰ ਕੇ (ਲੋਕਾ ਦਾ) ਹਾਸਾ ਸਹਿਨ ਕੀਤਾ ਹੈ ਅਤੇ ਜਿਸ ਨੇ ਸਾਡੇ ਹਿਤ ਕਰ ਕੇ ਦੈਂਤ ਪਟਕਾ ਮਾਰੇ ਹਨ।

ਰਾਸ ਬਿਖੈ ਜਿਨਿ ਗ੍ਵਾਰਨਿ ਕੇ ਮਨ ਕੇ ਸਭ ਸੋਕ ਬਿਦਾ ਕਰਿ ਡਾਰੇ ॥

रास बिखै जिनि ग्वारनि के मन के सभ सोक बिदा करि डारे ॥

ਜਿਸ ਨੇ ਰਾਸ ਵਿਚ ਗੋਪੀਆਂ ਦੇ ਮਨ ਦੇ ਸਾਰੇ ਸੋਗ ਦੂਰ ਕਰ ਦਿੱਤੇ ਹਨ।

ਸੋ ਸੁਨੀਯੈ ਹਮਰੇ ਹਿਤ ਕੋ ਤਜਿ ਕੈ ਸੁ ਅਬੈ ਮਥੁਰਾ ਕੋ ਪਧਾਰੇ ॥੮੦੪॥

सो सुनीयै हमरे हित को तजि कै सु अबै मथुरा को पधारे ॥८०४॥

ਸੁਣਿਆ ਹੈ, ਉਹ ਸਾਡੇ ਹਿਤ ਨੂੰ ਛਡ ਕੇ ਹੁਣ ਮਥੁਰਾ ਚਲਾ ਗਿਆ ਹੈ ॥੮੦੪॥

ਮੁੰਦ੍ਰਿਕਕਾ ਪਹਰੈ ਹਮ ਕਾਨਨ ਅੰਗ ਬਿਖੈ ਭਗਵੇ ਪਟ ਕੈ ਹੈਂ ॥

मुँद्रकका पहरै हम कानन अंग बिखै भगवे पट कै हैं ॥

ਅਸੀਂ ਕੰਨਾ ਵਿਚ ਮੁੰਦਰਾ ਪਾਵਾਗੀਆਂ ਅਤੇ ਸ਼ਰੀਰ ਉਤੇ ਭਗਵੇ ਬਸਤ੍ਰ ਪਾ ਲਵਾਗੀਆਂ।

ਹਾਥਨ ਮੈ ਚਿਪੀਆ ਧਰਿ ਕੈ ਅਪਨੇ ਤਨ ਬੀਚ ਬਿਭੂਤ ਲਗੈ ਹੈਂ ॥

हाथन मै चिपीआ धरि कै अपने तन बीच बिभूत लगै हैं ॥

ਹੱਥਾ ਵਿਚ ਚਿੱਪੀਆਂ ਧਾਰਨ ਕਰ ਕੇ ਆਪਣੇ ਸ਼ਰੀਰ ਉਤੇ ਸੁਆਹ ਮਲ ਲਵਾਗੀਆਂ।

ਪੈ ਕਸਿ ਕੈ ਸਿੰਙੀਆ ਕਟਿ ਮੈ ਹਰਿ ਕੋ ਸੰਗਿ ਗੋਰਖ ਨਾਥ ਜਗੈ ਹੈਂ ॥

पै कसि कै सिंङीआ कटि मै हरि को संगि गोरख नाथ जगै हैं ॥

ਲਕ ਨਾਲ ਸਿੰਗੀਆਂ ਕਸ ਕੇ (ਬੰਨ੍ਹ ਲਵਾਗੀਆਂ) ਅਤੇ ਸ੍ਰੀ ਕ੍ਰਿਸ਼ਨ ਨਾਲ ਜੋਗਣਾ ਹੋ ਕੇ ਗੋਰਖਨਾਥ ਦੀ 'ਅਲੱਖ' ਜਗਾਵਾਗੀਆਂ।

ਗ੍ਵਾਰਨੀਆ ਇਹ ਭਾਤਿ ਕਹੈਂ ਤਜਿ ਕੈ ਹਮ ਧਾਮਨ ਜੋਗਿਨ ਹ੍ਵੈ ਹੈਂ ॥੮੦੫॥

ग्वारनीआ इह भाति कहैं तजि कै हम धामन जोगिन ह्वै हैं ॥८०५॥

ਗੋਪੀਆਂ (ਆਪਸ ਵਿਚ) ਇਸ ਤਰ੍ਹਾ ਕਹਿੰਦੀਆਂ ਹਨ ਕਿ ਘਰਾ ਨੂੰ ਛਡ ਕੇ ਅਸੀਂ ਜੋਗਣਾ ਹੋ ਜਾਵਾਗੀਆਂ ॥੮੦੫॥

ਕੈ ਬਿਖ ਖਾਇ ਮਰੈਂਗੀ ਕਹਿਯੋ ਅਪੁਨੇ ਤਨ ਕੋ ਨਹਿ ਘਾਤ ਕਰੈ ਹੈ ॥

कै बिख खाइ मरैंगी कहियो अपुने तन को नहि घात करै है ॥

(ਫਿਰ ਕਈ ਇਕ) ਕਹਿਣ ਲਗੀਆਂ, ਜਾ ਤਾ ਵਿਸ਼ ਖਾ ਕੇ ਮਰ ਜਾਵਾਗੀਆਂ, ਨਹੀਂ ਤਾ ਆਪਣੇ ਸ਼ਰੀਰ ਦਾ ਘਾਤ ਕਰ ਲਵਾਗੀਆਂ।

ਮਾਰਿ ਛੁਰੀ ਅਪੁਨੇ ਤਨ ਮੈ ਹਰਿ ਕੇ ਹਮ ਊਪਰ ਪਾਪ ਚੜੈ ਹੈ ॥

मारि छुरी अपुने तन मै हरि के हम ऊपर पाप चड़ै है ॥

ਆਪਣੇ ਸ਼ਰੀਰ ਵਿਚ ਛੁਰੀ ਮਾਰ ਕੇ, ਕ੍ਰਿਸ਼ਨ ਉਪਰ ਅਸੀਂ (ਆਤਮ-ਘਾਤ) ਦਾ ਪਾਪ ਚੜ੍ਹਾਵਾਗੀਆਂ।

ਨਾਤੁਰ ਬ੍ਰਹਮ ਕੇ ਜਾ ਪੁਰ ਮੈ ਬਿਰਥਾ ਇਹ ਕੀ ਸੁ ਪੁਕਾਰਿ ਕਰੈ ਹੈ ॥

नातुर ब्रहम के जा पुर मै बिरथा इह की सु पुकारि करै है ॥

ਨਹੀਂ ਤਾ ਬ੍ਰਹਮ-ਲੋਕ ਵਿਚ ਜਾ ਕੇ ਇਸ ਦੀ (ਦਿੱਤੀ ਹੋਈ) ਪੀੜ ਬਾਰੇ ਪੁਕਾਰ ਕਰਾਗੀਆਂ।

ਗ੍ਵਾਰਨੀਯਾ ਇਹ ਭਾਤਿ ਕਹੈਂ ਬ੍ਰਿਜ ਤੇ ਹਰਿ ਕੋ ਹਮ ਜਾਨਿ ਨ ਦੈ ਹੈ ॥੮੦੬॥

ग्वारनीया इह भाति कहैं बृज ते हरि को हम जानि न दै है ॥८०६॥

ਗੋਪੀਆਂ ਇਸ ਤਰ੍ਹਾ ਕਹਿਣ ਲਗੀਆਂ ਕਿ ਅਸੀਂ ਕ੍ਰਿਸ਼ਨ ਨੂੰ ਬ੍ਰਜ ਤੋਂ ਜਾਣ ਨਹੀਂ ਦੇਵਾਗੀਆਂ ॥੮੦੬॥

ਸੇਲੀ ਡਰੈਂਗੀ ਗਰੈ ਅਪੁਨੇ ਬਟੂਆ ਅਪੁਨੇ ਕਟਿ ਸਾਥ ਕਸੈ ਹੈ ॥

सेली डरैंगी गरै अपुने बटूआ अपुने कटि साथ कसै है ॥

ਆਪਣੇ ਗਲੇ ਵਿਚ ਸੇਲੀਆਂ ਪਾ ਲਵਾਗੀਆਂ ਅਤੇ ਆਪਣੇ ਲਕ ਨਾਲ ਬਟੂਏ (ਸੁਆਹ ਦੀਆਂ ਥੈਲੀਆਂ) ਬੰਨ੍ਹ ਲਵਾਗੀਆਂ।

ਲੈ ਕਰਿ ਬੀਚ ਤ੍ਰਿਸੂਲ ਕਿਧੌ ਫਰੂਆ ਤਿਹ ਸਾਮੁਹੇ ਰੂਪ ਜਗੈ ਹੈ ॥

लै करि बीच तृसूल किधौ फरूआ तिह सामुहे रूप जगै है ॥

ਆਪਣੇ ਹੱਥ ਵਿਚ ਤ੍ਰਿਸ਼ੂਲ ਜਾ ਫਹੌੜੀ ਲੈ ਕੇ ਉਸ ਦੇ ਸਾਹਮਣੇ ਧੂਪ ਜਗਾਵਾਗੀਆਂ।

ਘੋਟ ਕੈ ਤਾਹੀ ਕੇ ਧ੍ਯਾਨ ਕੀ ਭਾਗ ਕਹੈ ਕਬਿ ਸ੍ਯਾਮ ਸੁ ਵਾਹੀ ਚੜੈ ਹੈ ॥

घोट कै ताही के ध्यान की भाग कहै कबि स्याम सु वाही चड़ै है ॥

ਕਵੀ ਸ਼ਿਆਮ ਕਹਿੰਦੇ ਹਨ, ਉਸ ਦੇ ਧਿਆਨ ਦੀ ਭੰਗ ਘੋਟ ਕੇ, ਉਸ ਨੂੰ ਭੋਗ ਲਗਾਵਾਗੀਆਂ।

ਗ੍ਵਾਰਨੀਯਾ ਇਹ ਭਾਤਿ ਕਹੈ ਨ ਰਹੈ ਹਮ ਧਾਮਨ ਜੋਗਿਨ ਹ੍ਵੈ ਹੈ ॥੮੦੭॥

ग्वारनीया इह भाति कहै न रहै हम धामन जोगिन ह्वै है ॥८०७॥

ਗੋਪੀਆਂ ਇਸ ਤਰ੍ਹਾ ਕਹਿੰਦੀਆਂ ਹਨ ਕਿ ਅਸੀਂ (ਕ੍ਰਿਸ਼ਨ ਤੋਂ ਬਿਨਾ) ਘਰਾ ਵਿਚ ਨਹੀਂ ਰਹਾਗੀਆਂ ਅਤੇ ਜੋਗਣਾ ਹੋ ਕੇ (ਪਿਛੇ ਜਾਵਾਗੀਆਂ) ॥੮੦੭॥

ਧੂਮ ਡਰੈ ਤਿਹ ਕੇ ਗ੍ਰਿਹ ਸਾਮੁਹੇ ਅਉਰ ਕਛੂ ਨਹਿ ਕਾਰਜ ਕੈ ਹੈ ॥

धूम डरै तिह के गृह सामुहे अउर कछू नहि कारज कै है ॥

ਉਸ ਦੇ ਘਰ ਦੇ ਸਾਹਮਣੇ ਧੂਣੀ ਪਾਵਾਗੀਆਂ ਅਤੇ ਹੋਰ ਕੋਈ ਵੀ ਕੰਮ ਨਹੀਂ ਕਰਾਗੀਆਂ।

ਧ੍ਯਾਨ ਧਰੈਂਗੀ ਕਿਧੌ ਤਿਹ ਕੌ ਤਿਹ ਧ੍ਯਾਨ ਕੀ ਭਾਗਹਿ ਸੋ ਮਤਿ ਹ੍ਵੈ ਹੈ ॥

ध्यान धरैंगी किधौ तिह कौ तिह ध्यान की भागहि सो मति ह्वै है ॥

ਜਾ ਉਸ ਦਾ ਧਿਆਨ ਧਰਾਗੀਆਂ ਅਤੇ ਉਸ ਦੇ ਧਿਆਨ ਦੀ ਭੰਗ (ਪੀ ਕੇ) ਮਸਤ ਹੋ ਜਾਵਾਗੀਆਂ।

ਲੈ ਤਿਹ ਕੈ ਫੁਨਿ ਪਾਇਨ ਧੂਰਿ ਕਿਧੌ ਸੁ ਬਿਭੂਤ ਕੀ ਠਉਰ ਚੜੈ ਹੈ ॥

लै तिह कै फुनि पाइन धूरि किधौ सु बिभूत की ठउर चड़ै है ॥

ਫਿਰ ਉਸ ਦੇ ਪੈਰਾ ਦੀ ਧੂੜ ਨੂੰ ਲੈ ਕੇ ਉਸ ਨੂੰ ਬਿਭੂਤੀ ਦੀ ਥਾ ਚੜ੍ਹਾਵਾਗੀਆਂ।

ਕੈ ਹਿਤ ਗ੍ਵਾਰਨਿ ਐਸੋ ਕਹੈਂ ਤਜਿ ਕੈ ਗ੍ਰਿਹ ਕਉ ਹਮ ਜੋਗਿਨ ਹ੍ਵੈ ਹੈ ॥੮੦੮॥

कै हित ग्वारनि ऐसो कहैं तजि कै गृह कउ हम जोगिन ह्वै है ॥८०८॥

ਪ੍ਰੇਮ ਕਰ ਕੇ ਗੋਪੀਆਂ ਇਸ ਤਰ੍ਹਾ ਕਹਿੰਦੀਆਂ ਹਨ ਕਿ ਅਸੀਂ ਘਰ ਛਡ ਕੇ ਜੋਗਣਾ ਹੋ ਜਾਵਾਗੀਆਂ ॥੮੦੮॥

ਕੈ ਅਪੁਨੇ ਮਨ ਕੀ ਫੁਨਿ ਮਾਲ ਕਹੈ ਕਬਿ ਵਾਹੀ ਕੋ ਨਾਮੁ ਜਪੈ ਹੈ ॥

कै अपुने मन की फुनि माल कहै कबि वाही को नामु जपै है ॥

ਕਵੀ ਕਹਿੰਦੇ ਹਨ, ਆਪਣੇ ਮਨ ਦੀ ਮਾਲਾ ਬਣਾ ਕੇ ਫਿਰ ਉਸੇ ਦਾ ਨਾ ਜਪਾਗੀਆਂ।

ਕੈ ਇਹ ਭਾਤਿ ਕੀ ਪੈ ਤਪਸਾ ਹਿਤ ਸੋ ਤਿਹ ਤੇ ਜਦੁਰਾਇ ਰਿਝੈ ਹੈ ॥

कै इह भाति की पै तपसा हित सो तिह ते जदुराइ रिझै है ॥

ਜਾ ਇਸ ਤਰ੍ਹਾ ਦੀ ਤਪਸਿਆ ਕਰ ਕੇ ਉਸ ਨਾਲ ਸ੍ਰੀ ਕ੍ਰਿਸ਼ਨ ਨੂੰ ਰਿਝਾ ਲਵਾਗੀਆਂ।

ਮਾਗ ਸਭੈ ਤਿਹ ਤੇ ਮਿਲਿ ਕੈ ਬਰੁ ਪਾਇਨ ਪੈ ਤਹਿ ਤੇ ਹਮ ਲਯੈ ਹੈ ॥

ਮਾਗ ਸਭੈ ਤਿਹ ਤੇ ਮਿਲਿ ਕੈ ਬਰੁ ਪਾਇਨ ਪੈ ਤਹਿ ਤੇ ਹਮ ਲਯੈ ਹੈ ॥

(ਅਸੀਂ) ਸਾਰੀਆਂ ਮਿਲ ਕੇ ਉਸ ਤੋਂ ਵਰ ਮੰਗਾਗੀਆਂ ਅਤੇ ਪੈਰੀਂ ਪੈ ਕੇ ਉਸ (ਵਰ ਨੂੰ) ਅਸੀਂ ਪ੍ਰਾਪਤ ਕਰਾਗੀਆਂ।

ਯਾ ਤੇ ਬਿਚਾਰਿ ਕਹੈ ਗੁਪੀਯਾ ਤਜਿ ਕੈ ਹਮ ਧਾਮਨ ਜੋਗਿਨ ਹ੍ਵੈ ਹੈ ॥੮੦੯॥

या ते बिचारि कहै गुपीया तजि कै हम धामन जोगिन ह्वै है ॥८०९॥

ਇਸ ਤਰ੍ਹਾ ਦਾ ਵਿਚਾਰ ਗੋਪੀਆਂ ਕਹਿੰਦੀਆਂ ਹਨ ਕਿ ਅਸੀਂ ਘਰਾ ਨੂੰ ਛਡ ਕੇ ਜੋਗਣਾ ਹੋ ਜਾਵਾਗੀਆਂ ॥੮੦੯॥

ਠਾਢੀ ਹੈ ਹੋਇ ਇਕਤ੍ਰ ਤ੍ਰੀਯਾ ਜਿਮ ਘੰਟਕ ਹੇਰ ਬਜੈ ਮ੍ਰਿਗਾਇਲ ॥

ठाढी है होइ इकत्र त्रीया जिम घंटक हेर बजै मृगाइल ॥

(ਸਾਰੀਆਂ) ਇਸਤਰੀਆਂ ਇਕੱਠੀਆਂ ਹੋ ਕੇ ਇਕ ਥਾ ਖੜੋਤੀਆਂ ਹਨ ਜਿਵੇਂ ਘੰਡਾਹੇੜੇ ਦੇ ਵਜਣ ਨਾਲ ਹਿਰਨਾ ਦੀ ਡਾਰ ਖੜੋ ਜਾਦੀ ਹੈ।

ਸ੍ਯਾਮ ਕਹੈ ਕਬਿ ਚਿਤ ਹਰੈ ਹਰਿ ਕੋ ਹਰਿ ਊਪਰਿ ਹ੍ਵੈ ਅਤਿ ਮਾਇਲ ॥

स्याम कहै कबि चित हरै हरि को हरि ऊपरि ह्वै अति माइल ॥

ਕਵੀ ਸ਼ਿਆਮ ਕਹਿੰਦੇ ਹਨ, ਕਦੇ ਤਾ ਗੋਪੀਆਂ ਕ੍ਰਿਸ਼ਨ ਦੀ ਚਿੰਤਾ ਦੂਰ ਕਰ ਦਿੰਦੀਆਂ ਹਨ ਅਤੇ ਕ੍ਰਿਸ਼ਨ ਉਤੇ ਬਹੁਤ ਮੋਹਿਤ ਹੋ ਜਾਦੀਆਂ ਹਨ।

ਧ੍ਯਾਨ ਲਗੈ ਦ੍ਰਿਗ ਮੂੰਦ ਰਹੈ ਉਘਰੈ ਨਿਕਟੈ ਤਿਹ ਜਾਨਿ ਉਤਾਇਲ ॥

ध्रयान लगै द्रग मूँद रहै उघरै निकटै तिह जानि उताइल ॥

ਧਿਆਨ ਲਗ ਜਾਣ ਤੇ ਗੋਪੀਆਂ ਅੱਖਾ ਨੂੰ ਬੰਦ ਕਰ ਲੈਂਦੀਆਂ ਹਨ (ਪਰ ਉਘਾੜਦੀਆਂ ਨਹੀਂ) ਕਿਉਂਕਿ ਉਹ ਜਾਣਦੀਆਂ ਹਨ (ਅੱਖਾ ਦੇ) ਉਘੜਨ ਨਾਲ ਸ੍ਰੀ ਕ੍ਰਿਸ਼ਨ (ਹਿਰਦੇ ਵਿਚੋਂ) ਕਾਹਲੀ ਨਾਲ ਨਿਕਲ ਜਾਏਗਾ।

ਯੌ ਉਪਜੀ ਉਪਮਾ ਮਨ ਮੈ ਜਿਮ ਮੀਚਤ ਆਂਖ ਉਘਾਰਤ ਘਾਇਲ ॥੮੧੦॥

यौ उपजी उपमा मन मै जिम मीचत आँख उघारत घाइल ॥८१०॥

(ਇਸ ਦ੍ਰਿਸ਼ ਨੂੰ ਵੇਖ ਕੇ ਕਵੀ ਦੇ) ਮਨ ਵਿਚ ਇਸ ਤਰ੍ਹਾ ਦੀ ਉਪਮਾ ਪੈਦਾ ਹੋਈ ਹੈ ਜਿਵੇਂ (ਯੁੱਧ-ਭੂਮੀ ਵਿਚ ਪਿਆ) ਘਾਇਲ ਵਿਅਕਤੀ ਅੱਖੀਆਂ ਨੂੰ ਉਘਾੜਦਾ ਅਤੇ ਬੰਦ ਕਰਦਾ ਹੈ ॥੮੧੦॥

ਕੰਚਨ ਕੇ ਤਨ ਜੋ ਸਮ ਥੀ ਜੁ ਹੁਤੀ ਸਮ ਗ੍ਵਾਰਨਿ ਚੰਦ ਕਰਾ ਸੀ ॥

कंचन के तन जो सम थी जु हुती सम ग्वारनि चंद करा सी ॥

ਜੋ ਗੋਪੀਆਂ ਸੋਨੇ ਵਰਗੇ ਸ਼ਰੀਰ ਵਾਲੀਆਂ ਹਨ ਅਤੇ ਜੋ ਚੰਦ੍ਰਮਾ ਦੀ ਕਲਾ (ਵਰਗੇ ਮੁਖ ਵਾਲੀਆਂ) ਹਨ,

ਮੈਨ ਕੀ ਮਾਨੋ ਸਾਣ ਬਨੀ ਦੋਊ ਭਉਹ ਮਨੋ ਅਖੀਯਾ ਸਮ ਗਾਸੀ ॥

मैन की मानो साण बनी दोऊ भउह मनो अखीया सम गासी ॥

ਜਿਨ੍ਹਾ ਦੀਆਂ ਦੋਵੇਂ ਭੌਆਂ (ਕਮਾਨ ਵਰਗੀਆਂ) ਹਨ ਅਤੇ ਅੱਖੀਆਂ ਮਾਨੋ ਤੀਰ ਹਨ ਜੋ ਕਾਮ ਦੀ ਸਾਣ ਉਤੇ ਚੜ੍ਹਾ ਕੇ ਤਿਖੇ ਕੀਤੇ ਹੋਏ ਹਨ।

ਦੇਖਤ ਜਾ ਅਤਿ ਹੀ ਸੁਖ ਹੋ ਨਹਿ ਦੇਖਤ ਹੀ ਤਿਹ ਹੋਤ ਉਦਾਸੀ ॥

देखत जा अति ही सुख हो नहि देखत ही तिह होत उदासी ॥

ਜਿਸ ਨੂੰ ਵੇਖ ਕੇ ਬਹੁਤ ਸੁਖ ਹੁੰਦਾ ਹੈ ਅਤੇ ਨਾ ਦੇਖਣ ਨਾਲ ਉਦਾਸੀ ਹੁੰਦੀ ਹੈ।

ਸ੍ਯਾਮ ਬਿਨਾ ਸਸਿ ਪੈ ਜਲ ਕੀ ਮਨੋ ਕੰਜ ਮੁਖੀ ਭਈ ਸੂਕਿ ਜਰਾ ਸੀ ॥੮੧੧॥

स्याम बिना ससि पै जल की मनो कंज मुखी भई सूकि जरा सी ॥८११॥

ਕ੍ਰਿਸ਼ਨ ਤੋਂ ਬਿਨਾ ਮਾਨੋ ਕਮਲ-ਮੁਖੀ ਜਲ ਉਤੇ ਹੁੰਦੀ ਹੋਈ ਵੀ ਸੁਕ ਕੇ ਜ਼ਰਾ ਜਿੰਨੀ ਹੋ ਜਾਦੀ ਹੈ ॥੮੧੧॥

ਰਥ ਊਪਰਿ ਸ੍ਯਾਮ ਚੜਾਇ ਕੈ ਸੋ ਸੰਗਿ ਲੈ ਸਭ ਗੋਪ ਤਹਾ ਕੋ ਗਏ ਹੈ ॥

रथ ऊपरि स्याम चड़ाइ कै सो संगि लै सभ गोप तहा को गए है ॥

ਰਥ ਉਤੇ ਚੜ੍ਹਾ ਕੇ ਸਾਰੇ ਗਵਾਲੇ ਸ੍ਰੀ ਕ੍ਰਿਸ਼ਨ ਨੂੰ ਨਾਲ ਲੈ ਕੇ ਉਧਰ (ਮਥੁਰਾ) ਨੂੰ ਗਏ ਹਨ।

ਗ੍ਵਾਰਨੀਯਾ ਸੁ ਰਹੀ ਗ੍ਰਿਹ ਮੈ ਜਿਨ ਕੇ ਮਨ ਬੀਚ ਸੁ ਸੋਕ ਭਏ ਹੈ ॥

ग्वारनीया सु रही गृह मै जिन के मन बीच सु सोक भए है ॥

ਗੋਪੀਆਂ ਘਰ ਵਿਚ ਹੀ ਰਹੀਆਂ ਹਨ, ਜਿਨ੍ਹਾ ਦੇ ਮਨ ਵਿਚ ਸੋਗ ਪੈਦਾ ਹੋ ਗਿਆ ਹੈ।

ਠਾਢਿ ਉਡੀਕਤ ਗੋਪਿ ਜਹਾ ਤਿਹ ਠਉਰ ਬਿਖੈ ਦੋਊ ਏ ਸੋ ਅਏ ਹੈ ॥

ठाढि उडीकत गोपि जहा तिह ठउर बिखै दोऊ ए सो अए है ॥

ਜਿਥੇ ਗੋਪੀਆਂ ਖੜੋਤੀਆਂ ਉਡੀਕ ਰਹੀਆਂ ਸਨ, ਉਸ ਥਾ ਇਹ ਦੋਵੇਂ (ਭਰਾ) ਆ ਗਏ।

ਸੁੰਦਰ ਹੈ ਸਸਿ ਸੇ ਜਿਨ ਕੇ ਮੁਖ ਕੰਚਨ ਸੇ ਤਨ ਰੂਪ ਛਏ ਹੈ ॥੮੧੨॥

सुँदर है ससि से जिन के मुख कंचन से तन रूप छए है ॥८१२॥

ਜਿਨ੍ਹਾ ਦੇ ਮੁਖ ਚੰਦ੍ਰਮਾ ਵਰਗੇ ਸੁੰਦਰ ਹਨ ਅਤੇ ਸ਼ਰੀਰ ਸੋਨੇ ਦੇ ਸਮਾਨ ਚਮਕਦੇ ਹਨ ॥੮੧੨॥

ਜਬ ਹੀ ਅਕ੍ਰੂਰ ਕੇ ਸੰਗ ਕਿਧੌ ਜਮੁਨਾ ਪੈ ਗਏ ਬ੍ਰਿਜ ਲੋਕ ਸਬੈ ॥

ਜਬ ਹੀ ਅਕ੍ਰੂਰ ਕੇ ਸੰਗ ਕਿਧੌ ਜਮੁਨਾ ਪੈ ਗਏ ਬ੍ਰਿਜ ਲੋਕ ਸਬੈ ॥

ਜਦੋਂ ਹੀ ਬ੍ਰਜ ਦੇ ਸਾਰੇ ਲੋਕ, ਅਕਰੂਰ ਦੇ ਨਾਲ ਜਮਨਾ ਦੇ ਕੰਢੇ ਉਤੇ ਚਲੇ ਗਏ,

ਅਕ੍ਰੂਰ ਹੀ ਚਿੰਤ ਕਰੀ ਮਨ ਮੈ ਅਤਿ ਪਾਪ ਕਰਿਯੋ ਹਮਹੂੰ ਸੁ ਅਬੈ ॥

अक्रूर ही चिंत करी मन मै अति पाप करियो हमहूँ सु अबै ॥

ਅਕਰੂਰ ਨੇ ਮਨ ਵਿਚ ਚਿੰਤਾ ਕੀਤੀ ਕਿ ਇਸ ਵੇਲੇ ਮੈਂ ਹੀ ਬਹੁਤ ਵੱਡਾ ਪਾਪ ਕਰ ਰਿਹਾ ਹਾ।

ਤਬ ਹੀ ਤਜ ਕੈ ਰਥ ਬੀਚ ਧਸਿਯੋ ਜਲ ਕੇ ਸੰਧਿਆ ਕਰਬੇ ਕੋ ਤਬੈ ॥

तब ही तज कै रथ बीच धसियो जल के संधिआ करबे को तबै ॥

ਤਦ ਹੀ ਰਥ ਨੂੰ ਛਡ ਕੇ (ਅਕਰੂਰ) ਸੰਧਿਆ ਕਰਨ ਲਈ ਉਸੇ ਵੇਲੇ ਜਲ ਵਿਚ ਵੜ ਗਿਆ।

ਇਹ ਕੋ ਮਰਿ ਹੈ ਨ੍ਰਿਪ ਕੰਸ ਬਲੀ ਜੁ ਭਈ ਇਹ ਕੀ ਅਤਿ ਚਿੰਤ ਜਬੈ ॥੮੧੩॥

इह को मरि है नृप कंस बली जु भई इह की अति चिंत जबै ॥८१३॥

ਇਸ ਨੂੰ ਬਲਵਾਨ ਕੰਸ ਮਰਵਾ ਦੇਵੇਗਾ', ਜਦ (ਜਲ ਵਿਚ) ਇਸ (ਗੱਲ) ਦੀ (ਅਕਰੂਰ ਦੇ ਮਨ ਵਿਚ) ਚਿੰਤਾ ਪੈਦਾ ਹੋ ਗਈ ॥੮੧੩॥

ਦੋਹਰਾ ॥

दोहरा ॥

ਦੋਹਰਾ:

ਨਾਤ ਜਬੈ ਅਕ੍ਰੂਰ ਮਨਿ ਹਰਿ ਕੋ ਕਰਿਯੋ ਬਿਚਾਰ ॥

नात जबै अक्रूर मनि हरि को करियो बिचार ॥

ਜਦੋਂ ਅਕਰੂਰ ਨੇ ਇਸ਼ਨਾਨ ਕਰਨ ਵੇਲੇ ਸ੍ਰੀ ਕ੍ਰਿਸ਼ਨ (ਦੇ ਮਾਰ ਦਿੱਤੇ ਜਾਣ ਦਾ) ਵਿਚਾਰ ਕੀਤਾ

ਤਬ ਤਿਹ ਕੋ ਜਲ ਮੈ ਤਬੈ ਦਰਸਨ ਦਯੋ ਮੁਰਾਰਿ ॥੮੧੪॥

तब तिह को जल मै तबै दरसन दयो मुरारि ॥८१४॥

ਤਦੋਂ ਉਸ ਨੂੰ ਜਲ ਵਿਚ ਸ੍ਰੀ ਕ੍ਰਿਸ਼ਨ ਨੇ ਦਰਸ਼ਨ ਦਿੱਤੇ ॥੮੧੪॥

ਸਵੈਯਾ ॥

सवैया ॥

ਸਵੈਯਾ:

ਮੁੰਡ ਹਜਾਰ ਭੁਜਾ ਸਹਸੇ ਦਸ ਸੇਸ ਕੇ ਆਸਨ ਪੈ ਸੁ ਬਿਰਾਜੈ ॥

मुँड हजार भुजा सहसे दस सेस के आसन पै सु बिराजै ॥

(ਅਕਰੂਰ ਨੇ ਵੇਖਿਆ ਕਿ ਜਿਸ ਦੇ) ਹਜ਼ਾਰ ਸਿਰ ਹਨ ਅਤੇ ਦਸ ਹਜ਼ਾਰ ਭੁਜਾਵਾ ਹਨ ਅਤੇ ਜੋ ਸ਼ੇਸ਼-ਨਾਗ ਦੇ ਆਸਣ ਉਤੇ ਬਿਰਾਜਿਆ ਹੋਇਆ ਹੈ।

ਪੀਤ ਲਸੈ ਪਟ ਚਕ੍ਰ ਕਰੈ ਜਿਹ ਕੇ ਕਰ ਭੀਤਰ ਨੰਦਗ ਛਾਜੈ ॥

पीत लसै पट चक्र करै जिह के कर भीतर नंदग छाजै ॥

ਜਿਸ ਦੇ ਪੀਲੇ ਚਮਕਦੇ ਹੋਏ ਬਸਤ੍ਰ ਹਨ, ਹੱਥ ਵਿਚ ਚੱਕਰ ਹੈ ਅਤੇ (ਦੂਜੇ) ਹੱਥ ਵਿਚ ਨੰਦਗ ਖੜਗ ਸ਼ੋਭਦਾ ਹੈ।

ਬੀਚ ਤਬੈ ਜਮੁਨਾ ਪ੍ਰਗਟਿਯੋ ਫੁਨਿ ਸਾਧਹਿ ਕੇ ਹਰਬੇ ਡਰ ਕਾਜੈ ॥

बीच तबै जमुना प्रगटियो फुनि साधहि के हरबे डर काजै ॥

ਉਹ ਤਦੋਂ ਜਮਨਾ ਦੇ ਜਲ ਵਿਚ ਪ੍ਰਗਟ ਹੋ ਗਿਆ ਹੈ ਅਤੇ ਫਿਰ ਸਾਧਾ ਦੇ ਡਰ ਨੂੰ ਦੂਰ ਕਰਨਾ (ਉਸ ਦਾ) ਕੰਮ ਹੈ।

ਜਾ ਕੋ ਕਰਿਯੋ ਸਭ ਹੀ ਜਗ ਹੈ ਜਿਹ ਦੇਖਤ ਹੀ ਘਟ ਸਾਵਨ ਲਾਜੈ ॥੮੧੫॥

जा को करियो सभ ही जग है जिह देखत ही घट सावन लाजै ॥८१५॥

ਜਿਸ ਦਾ ਕੀਤਾ ਹੋਇਆ ਸਾਰਾ ਜਗਤ ਹੈ, ਜਿਸ ਨੂੰ (ਕ੍ਰਿਸ਼ਨ ਰੂਪ ਵਿਚ) ਵੇਖ ਕੇ ਸਾਵਣ ਦੇ ਬਦਲ ਲਜਾਉਂਦੇ ਹਨ ॥੮੧੫॥

ਜਲ ਤੇ ਕਢ ਕੈ ਮਨ ਮੈ ਸੁਖ ਕੈ ਮਥੁਰਾ ਕੋ ਚਲਿਯੋ ਮਨ ਆਨੰਦ ਪਾਈ ॥

जल ते कढ कै मन मै सुख कै मथुरा को चलियो मन आनंद पाई ॥

(ਆਪਣੇ ਆਪ ਨੂੰ) ਜਲ ਵਿਚੋਂ ਕਢ ਕੇ ਅਤੇ ਮਨ ਵਿਚ ਸੁਖ ਪ੍ਰਾਪਤ ਕਰ ਕੇ (ਕ੍ਰਿਸ਼ਨ ਨੂੰ) ਮਥੁਰਾ ਵਲ ਲੈ ਚਲਿਆ ਅਤੇ ਮਨ ਵਿਚ ਆਨੰਦਿਤ ਹੋਇਆ।

ਧਾਇ ਗਯੋ ਨ੍ਰਿਪ ਕੇ ਪੁਰ ਮੈ ਹਰਿ ਮਾਰਨ ਕੀ ਨ ਕਰੀ ਦੁਚਿਤਾਈ ॥

धाइ गयो नृप के पुर मै हरि मारन की न करी दुचिताई ॥

(ਰਥ ਨੂੰ) ਭਜਾ ਕੇ ਰਾਜਾ (ਕੰਸ) ਦੇ ਨਗਰ ਵਿਚ ਗਿਆ ਅਤੇ ਕ੍ਰਿਸ਼ਨ ਦੇ ਮਾਰੇ ਜਾਣ ਦੀ ਜ਼ਰਾ ਜਿੰਨੀ ਦੁਚਿਤੀ (ਮਨ ਵਿਚ) ਨਾ ਕੀਤੀ।

ਕਾਨ੍ਹ ਕੋ ਰੂਪ ਨਿਹਾਰਨ ਕੋ ਮਥੁਰਾ ਕੀ ਜੁਰੀ ਸਭ ਆਨਿ ਲੁਕਾਈ ॥

कान्रह को रूप निहारन को मथुरा की जुरी सभ आनि लुकाई ॥

ਕ੍ਰਿਸ਼ਨ ਦੇ ਰੂਪ ਨੂੰ ਵੇਖਣ ਲਈ ਮਥੁਰਾ ਦੀ ਸਾਰੀ ਲੁਕਾਈ ਆ ਕੇ ਜੁੜ ਗਈ।

ਜਾ ਕੇ ਕਛੂ ਤਨ ਮੈ ਦੁਖੁ ਹੋ ਹਰਿ ਦੇਖਤ ਹੀ ਸੋਊ ਪਾਰ ਪਰਾਈ ॥੮੧੬॥

जा के कछू तन मै दुखु हो हरि देखत ही सोऊ पार पराई ॥८१६॥

ਜਿਸ ਦੇ ਸ਼ਰੀਰ ਵਿਚ ਕੁਝ ਦੁਖ ਹੈ, ਸ੍ਰੀ ਕ੍ਰਿਸ਼ਨ ਨੂੰ ਵੇਖਣ ਨਾਲ ਹੀ ਉਹ ਦੂਰ ਹੋ ਗਿਆ ਹੈ ॥੮੧੬॥

ਹਰਿ ਆਗਮ ਕੀ ਸੁਨ ਕੈ ਬਤੀਆ ਉਠ ਕੈ ਮਥੁਰਾ ਕੀ ਸਭੈ ਤ੍ਰੀਅ ਧਾਈ ॥

हरि आगम की सुन कै बतीआ उठ कै मथुरा की सभै त्रीअ धाई ॥

ਸ੍ਰੀ ਕ੍ਰਿਸ਼ਨ ਦੇ ਆਉਣ ਦੀ ਗੱਲ ਸੁਣ ਕੇ ਮਥੁਰਾ ਦੀਆਂ ਸਾਰੀਆਂ ਇਸਤਰੀਆਂ ਉਠ ਕੇ ਭਜੀਆਂ ਆਈਆਂ।

ਆਵਤ ਥੋ ਰਥ ਬੀਚ ਚੜਿਯੋ ਚਲਿ ਕੈ ਤਿਹ ਠਉਰ ਬਿਖੈ ਸੋਊ ਆਈ ॥

आवत थो रथ बीच चड़ियो चलि कै तिह ठउर बिखै सोऊ आई ॥

ਰਥ ਵਿਚ ਚੜ੍ਹ ਕੇ (ਜਿਸ ਪਾਸਿਓਂ) ਸ੍ਰੀ ਕ੍ਰਿਸ਼ਨ ਆ ਰਿਹਾ ਸੀ, ਉਹ (ਇਸਤਰੀਆਂ) ਚਲ ਕੇ ਉਸ ਸਥਾਨ ਤੇ ਪਹੁੰਚ ਗਈਆਂ।

ਮੂਰਤਿ ਦੇਖ ਕੈ ਰੀਝ ਰਹੀ ਹਰਿ ਆਨਨ ਓਰ ਰਹੀ ਲਿਵ ਲਾਈ ॥

मूरति देख कै रीझ रही हरि आनन ओर रही लिव लाई ॥

ਕ੍ਰਿਸ਼ਨ ਦੀ ਸੂਰਤ ਵੇਖ ਕੇ ਪ੍ਰਸੰਨ ਹੋ ਰਹੀਆਂ ਹਨ ਅਤੇ (ਉਸ ਦੇ) ਮੁਖ ਵਲ ਹੀ ਲਿਵ ਲਗਾ ਰਹੀਆਂ ਹਨ।

ਸੋਕ ਕਥਾ ਜਿਤਨੀ ਮਨ ਥੀ ਇਹ ਓਰ ਨਿਹਾਰਿ ਦਈ ਬਿਸਰਾਈ ॥੮੧੭॥

सोक कथा जितनी मन थी इह ओर निहारि दई बिसराई ॥८१७॥

(ਕਵੀ ਨੇ) ਮਨ ਵਿਚ (ਗੋਪੀਆਂ ਦੇ) ਸੋਗ ਦੀ ਜਿਤਨੀ ਕਥਾ ਸੀ, ਇਸ (ਕ੍ਰਿਸ਼ਨ) ਵਲ ਵੇਖ ਕੇ ਭੁਲਾ ਦਿੱਤੀ ਹੈ ॥੮੧੭॥

ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਕਾਨ੍ਹ ਜੂ ਨੰਦ ਅਉ ਗੋਪਿਨ ਸਹਿਤ ਮਥੁਰਾ ਪ੍ਰਵੇਸ ਕਰਣੰ ॥

इति स्री दसम सिकंधे पुराणे बचित्र नाटक ग्रंथे कृसनावतारे कान्रह जू नंद अउ गोपिन सहित मथुरा प्रवेस करणं ॥

ਇਥੇ ਸ੍ਰੀ ਦਸਮ ਸਕੰਧ ਪੁਰਾਣ ਦੇ ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਦੇ ਕਾਨ੍ਹ ਜੀ ਨੇ ਨੰਦ ਅਤੇ ਗਵਾਲਿਆਂ ਨਾਲ ਮਥੁਰਾ ਵਿਚ ਪ੍ਰਵੇਸ਼ ਕਰਨ ਦਾ ਅਧਿਆਇ ਸਮਾਪਤ।

ਅਥ ਕੰਸ ਬਧ ਕਥਨੰ ॥

अथ कंस बध कथनं ॥

ਕੰਸ ਦੇ ਬੱਧ ਦਾ ਕਥਨ:

ਦੋਹਰਾ ॥

दोहरा ॥

ਦੋਹਰਾ:

ਮਥੁਰਾ ਪੁਰ ਕੀ ਪ੍ਰਭਾ ਕਬਿ ਮਨ ਮੈ ਕਹੀ ਬਿਚਾਰਿ ॥

मथुरा पुर की प्रभा कबि मन मै कही बिचारि ॥

ਮਥੁਰਾ ਨਗਰ ਦੀ ਸੁੰਦਰਤਾ ਕਵੀ ਨੇ ਮਨ ਵਿਚ ਵਿਚਾਰ ਕੇ ਕਹਿ ਦਿੱਤੀ ਹੈ।

ਸੋਭਾ ਜਿਹ ਦੇਖਤ ਸੁ ਕਬਿ ਕਰਿ ਨਹਿ ਸਕਤਿ ਉਚਾਰ ॥੯੧੮॥

सोभा जिह देखत सु कबि करि नहि सकति उचार ॥८१८॥

ਜਿਸ ਦੀ ਸ਼ੋਭਾ ਨੂੰ ਵੇਖ ਕੇ (ਕੋਈ) ਕਵੀ ਵਰਣਨ ਨਹੀਂ ਕਰ ਸਕਦਾ ॥੯੧੮॥

ਸਵੈਯਾ ॥

सवैया ॥

ਸਵੈਯਾ:

ਜਿਹ ਕੀ ਜਟਿਤ ਨਗ ਭੀਤਰ ਹੈ ਦਮਕੈ ਦੁਤਿ ਮਾਨਹੁ ਬਿਜੁ ਛਟਾ ॥

जिह की जटित नग भीतर है दमकै दुति मानहु बिजु छटा ॥

ਜਿਸ ਵਿਚ ਨਗ ਜੜ੍ਹੇ ਹੋਏ ਹਨ ਅਤੇ ਉਨ੍ਹਾ ਦੀ ਚਮਕ ਮਾਨੋ ਬਿਜਲੀ ਵਰਗੀ ਹੈ।

ਜਮੁਨਾ ਜਿਹ ਸੁੰਦਰ ਤੀਰ ਬਹੈ ਸੁ ਬਿਰਾਜਤ ਹੈ ਜਿਹ ਭਾਤਿ ਅਟਾ ॥

जमुना जिह सुँदर तीर बहै सु बिराजत है जिह भाति अटा ॥

ਜਿਸ ਦੇ ਨੇੜੇ ਸੁੰਦਰ ਜਮਨਾ ਵਗ ਰਹੀ ਹੈ ਅਤੇ ਜਿਸ ਤਰ੍ਹਾ ਨਾਲ ਅਟਾਰੀਆਂ ਸੋਭ ਰਹੀਆਂ ਹਨ।

ਬ੍ਰਹਮਾ ਜਿਹ ਦੇਖਤ ਰੀਝ ਰਹੈ ਰਿਝਵੈ ਪਿਖਿ ਤਾ ਧਰ ਸੀਸ ਜਟਾ ॥

ब्रहमा जिह देखत रीझ रहै रिझवै पिखि ता धर सीस जटा ॥

ਜਿਸ ਨੂੰ ਵੇਖ ਕੇ ਬ੍ਰਹਮਾ ਰੀਝ ਰਿਹਾ ਹੈ ਅਤੇ ਉਸ ਨੂੰ ਵੇਖ ਕੇ ਸ਼ਿਵ ਵੀ ਖ਼ੁਸ਼ ਹੋ ਰਿਹਾ ਹੈ।

ਇਹ ਭਾਤਿ ਪ੍ਰਭਾ ਧਰਿ ਹੈ ਪੁਰਿ ਧਾਮ ਸੁ ਬਾਤ ਕਰੈ ਸੰਗ ਮੇਘ ਘਟਾ ॥੮੧੯॥

इह भाति प्रभा धरि है पुरि धाम सु बात करै संग मेघ घटा ॥८१९॥

ਨਗਰ ਦੇ ਘਰ ਇਸ ਤਰ੍ਹਾ ਦੀ ਪ੍ਰਭਾ ਵਾਲੇ ਹਨ ਕਿ ਉਹ ਬਦਲਾ ਦੀਆਂ ਘਟਾਵਾ ਨਾਲ ਗੱਲਾ ਕਰ ਰਹੇ ਹਨ ॥੮੧੯॥

ਹਰਿ ਆਵਤ ਥੋ ਮਗ ਬੀਚ ਚਲਿਯੋ ਰਿਪੁ ਕੋ ਧੁਬੀਆ ਮਗ ਏਕ ਨਿਹਾਰਿਯੋ ॥

हरि आवत थो मग बीच चलियो रिपु को धुबीआ मग एक निहारियो ॥

ਸ੍ਰੀ ਕ੍ਰਿਸ਼ਨ ਰਸਤੇ ਵਿਚ ਚਲੇ ਆ ਰਹੇ ਸਨ, ਵੈਰੀ ਦੇ ਇਕ ਧੋਬੀ ਨੇ (ਉਨ੍ਹਾ ਨੂੰ) ਰਸਤੇ ਵਿਚ ਵੇਖ ਲਿਆ।

ਜਉ ਸੁ ਗਹੇ ਤਿਹ ਤੇ ਪਟ ਤਉ ਕੁਪਿ ਕੈ ਨ੍ਰਿਪ ਕੋ ਤਿਹ ਨਾਮ ਉਚਾਰਿਯੋ ॥

जउ सु गहे तिह ते पट तउ कुपि कै नृप को तिह नाम उचारियो ॥

ਜਦ ਉਸ ਪਾਸੋਂ ਕ੍ਰਿਸ਼ਨ ਨੇ ਬਸਤ੍ਰ ਪਕੜੇ ਤਾ ਕ੍ਰੋਧ ਕਰ ਕੇ ਉਸ ਨੇ ਰਾਜਾ (ਕੰਸ) ਦਾ ਨਾ ਸੁਣਾ ਦਿੱਤਾ।

ਕਾਨ੍ਹ ਤਬੈ ਰਿਸ ਕੈ ਮਨ ਮੈ ਸੰਗ ਅੰਗੁਲਿਕਾ ਤਿਹ ਕੇ ਮੁਖ ਮਾਰਿਓ ॥

कान्ह तबै रिस कै मन मै संग अंगुलिका तिह के मुख मारिओ ॥

ਸ੍ਰੀ ਕ੍ਰਿਸ਼ਨ ਨੇ ਉਸ ਵੇਲੇ ਮਨ ਵਿਚ ਕ੍ਰੋਧ ਕਰ ਕੇ ਉਂਗਲੀ ਨਾਲ ਉਸ ਦੇ ਮੂੰਹ ਉਤੇ ਮਾਰਿਆ।

ਇਉ ਗਿਰ ਗਯੋ ਧਰਨੀ ਪਰ ਸੋ ਪਟ ਜਿਉ ਧੁਬੀਆ ਪਟ ਸੰਗ ਪ੍ਰਹਾਰਿਓ ॥੮੨੦॥

इउ गिर गयो धरनी पर सो पट जिउ धुबीआ पट संग प्रहारिओ ॥८२०॥

ਉਹ ਧਰਤੀ ਉਤੇ ਇਸ ਤਰ੍ਹਾ ਡਿਗ ਪਿਆ ਜਿਵੇਂ ਧੋਬੀ ਨੇ ਬਸਤ੍ਰ ਨੂੰ ਪਟੜੇ ਨਾਲ ਮਾਰਿਆ ਹੁੰਦਾ ਹੈ ॥੮੨੦॥

ਦੋਹਰਾ ॥

दोहरा ॥

ਦੋਹਰਾ:

ਸਭ ਗ੍ਵਾਰਨਿ ਸੋ ਹਰਿ ਕਹੀ ਰਿਪੁ ਧੁਬੀਆ ਕਹੁ ਕੂਟਿ ॥

सभ ग्वारनि सो हरि कही रिपु धुबीआ कहु कूटि ॥

ਸਾਰਿਆਂ ਗਵਾਲਿਆਂ ਨੂੰ ਸ੍ਰੀ ਕ੍ਰਿਸ਼ਨ ਨੇ ਕਿਹਾ ਕਿ ਵੈਰੀ (ਕੰਸ) ਦੇ ਧੋਬੀ ਨੂੰ ਕੁਟਾਪਾ ਚਾੜ੍ਹ ਦਿਓ

ਬਸਤ੍ਰ ਜਿਤੇ ਨ੍ਰਿਪ ਕੇ ਸਕਲ ਲੇਹੁ ਸਭਨ ਕੋ ਲੂਟਿ ॥੮੨੧॥

बसत्र जिते नृप के सकल लेहु सभन को लूटि ॥८२१॥
ਅਤੇ ਰਾਜਾ (ਕੰਸ) ਦੇ ਜਿਤਨੇ ਬਸਤ੍ਰ ਹਨ, (ਉਨ੍ਹਾ) ਸਾਰਿਆਂ ਨੂੰ ਲੁਟ ਲਵੋ ॥੮੨੧॥

ਸੋਰਠਾ ॥
सोरठा ॥
ਸੋਰਠਾ:

ਬ੍ਰਿਜ ਕੇ ਗ੍ਵਾਰ ਅਜਾਨ ਬਸਤ੍ਰ ਪਹਿਰ ਜਾਨਤ ਨਹੀ ॥
बृज के ग्वार अजान बसत्र पहिर जानत नही ॥
ਬ੍ਰਜ ਦੇ ਅਜਾਣ ਲੋਕ ਬਸਤ੍ਰ ਪਹਿਨਣਾ ਜਾਣਦੇ ਨਹੀਂ ਸਨ।

ਬਾਕਾਤਾ ਤ੍ਰੀਆ ਆਨਿ ਚੀਰ ਪੈਨ੍ਹਾਏ ਤਿਨ ਤਨੈ ॥੮੨੨॥
बाकाता त्रीआ आनि चीर पैन्रहाए तिन तनै ॥८२२॥
(ਕ੍ਰਿਸ਼ਨ ਦੇ) ਕਹਿਣ ਤੇ (ਉਸ) ਧੋਬੀ ('ਬਾਕਾਤਾ') ਦੀ ਇਸਤਰੀ ਨੇ ਆ ਕੇ ਉਨ੍ਹਾ ਦੇ ਸ਼ਰੀਰ ਉਤੇ ਬਸਤ੍ਰ ਪਹਿਨਾ ਦਿੱਤੇ ॥੮੨੨॥

ਰਾਜਾ ਪ੍ਰੀਛਤ ਬਾਚ ਸੁਕ ਸੋ ॥
राजा प्रीछत बाच सुक सो ॥
ਰਾਜਾ ਪ੍ਰੀਛਤ (ਪਰੀਕਸ਼ਿਤ) ਨੇ ਸੁਕਦੇਵ ਨੂੰ ਕਿਹਾ:

ਦੋਹਰਾ ॥
दोहरा ॥
ਦੋਹਰਾ:

ਦੈ ਬਰੁ ਤਾ ਤ੍ਰੀਯ ਕੋ ਕ੍ਰਿਸਨ ਮੂੰਡ ਰਹੇ ਨਿਹੁਰਾਇ ॥
दै बरु ता त्रीय को कृसन मूँड रहे निहुराइ ॥
ਉਸ ਇਸਤਰੀ ਨੂੰ ਵਰ ਦੇ ਕੇ ਸ੍ਰੀ ਕ੍ਰਿਸ਼ਨ ਸਿਰ ਨੀਵਾ ਕਰ ਕੇ ਖੜੋ ਰਹੇ।

ਤਬ ਸੁਕ ਸੋ ਪੁਛਯੋ ਨ੍ਰਿਪੈ ਕਹੋ ਹਮੈ ਕਿਹ ਭਾਇ ॥੮੨੩॥
तब सुक सो पुछयौ नृपै कहो हमै किह भाइ ॥८२३॥

ਤਦ ਸੁਕਦੇਵ ਨੂੰ ਰਾਜੇ ਨੇ ਪੁਛਿਆ ਕਿ ਮੈਨੂੰ (ਸਿਰ ਨਿਵਾਉਣ) ਦਾ ਭਾਵ ਦਸੋ ॥੯੨੩॥

ਸੁਕ ਬਾਚ ਰਾਜਾ ਸੋ ॥

सुक बाच राजा सो ॥

ਸੁਕਦੇਵ ਨੇ ਰਾਜੇ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਚਤੁਰਭੁਜ ਕੋ ਬਰੁ ਵਾਹਿ ਦਯੋ ਬਰੁ ਪਾਇ ਸੁਖੀ ਰਹੁ ਤਾਹਿ ਕਹੇ ॥

चतुरभुज को बरु वाहि दयो बरु पाइ सुखी रहु ताहि कहे ॥

(ਸ੍ਰੀ ਕ੍ਰਿਸ਼ਨ ਨੇ) ਉਸ (ਧੋਬਣ) ਨੂੰ ਇਸ ਤਰ੍ਹਾ ਕਿਹਾ ਕਿ (ਤੂੰ) ਚਤੁਰਭੁਜ ਨੂੰ ਵਰ ਲੈ ਅਤੇ ਵਰ ਪ੍ਰਾਪਤ ਕਰ ਕੇ ਸੁਖੀ ਰਹਿ।

ਹਰਿ ਬਾਕ ਕੇ ਹੋਵਤ ਪੈ ਤਿਨ ਹੂੰ ਅਮਰਾ ਪੁਰ ਕੇ ਫਲ ਹੈ ਸੁ ਲਹੇ ॥

हरि बाक के होवत पै तिन हूँ अमरा पुर के फल है सु लहे ॥

ਸ੍ਰੀ ਕ੍ਰਿਸ਼ਨ ਦਾ ਬਚਨ ਹੁੰਦਿਆਂ ਹੀ ਉਸ ਨੇ ਅਮਰਾਪੁਰ ਦੇ ਜੋ ਫਲ ਹਨ, ਉਹ ਪ੍ਰਾਪਤ ਕਰ ਲਏ।

ਬਹੁ ਦੈ ਕਰਿ ਲਜਿਤ ਹੋਤ ਬਡੇ ਇਮ ਲੋਕ ਏ ਨੀਤਿ ਬਿਖੈ ਹੈ ਕਹੇ ॥

बहु दै करि लजित होत बडे इम लोक ए नीति बिखै है कहे ॥

ਵੱਡੇ ਆਦਮੀ ਬਹੁਤ ਕੁਝ ਦੇ ਕੇ ਵੀ ਲਜਿਤ ਹੁੰਦੇ ਹਨ, ਜਗਤ ਦੀ ਮਰਯਾਦਾ ਵਿਚ ਇਸ ਤਰ੍ਹਾ ਕਿਹਾ ਗਿਆ ਹੈ।

ਹਰਿ ਜਾਨਿ ਕਿ ਮੈ ਇਹ ਥੋਰੋ ਦਯੋ ਤਿਹ ਤੇ ਮੁੰਡੀਆ ਨਿਹੁਰਾਇ ਰਹੇ ॥੯੨੪॥

हरि जानि कि मै इह थोरो दयो तिह ते मुँडीआ निहुराइ रहे ॥८२४॥

ਸ੍ਰੀ ਕ੍ਰਿਸ਼ਨ ਨੇ ਇਹ ਜਾਣ ਕੇ ਕਿ ਮੈਂ ਇਸ ਨੂੰ ਥੋੜਾ ਜਿੰਨਾ ਹੀ ਦਿੱਤਾ ਹੈ, ਉਸੇ ਕਰ ਕੇ ਸਿਰ ਨੂੰ ਨਿਵਾ ਰਹੇ ਹਨ ॥੯੨੪॥

ਅਥ ਬਾਗਵਾਨ ਕੋ ਉਧਾਰ ॥

अथ बागवान को उधार ॥

ਹੁਣ ਬਾਗ਼ਬਾਨ ਦਾ ਉੱਧਾਰ:

ਦੋਹਰਾ ॥

दोहरा ॥

ਦੋਹਰਾ:

ਬਧ ਕੈ ਧੋਬੀ ਕੌ ਕ੍ਰਿਸਨ ਕਰਿ ਤਾ ਤ੍ਰੀਯ ਕੋ ਕਾਮ ॥

बध कै धोबी कौ कृसन करि ता त्रीय को काम ॥

ਧੋਬੀ ਨੂੰ ਮਾਰ ਕੇ ਅਤੇ ਉਸ ਦੀ ਇਸਤਰੀ ਨੂੰ (ਮੁਕਤੀ ਦੇਣ ਦੇ) ਕੰਮ ਨੂੰ ਮੁਕਾ ਕੇ

ਰਥ ਧਵਾਇ ਤਬ ਹੀ ਚਲੇ ਨ੍ਰਿਪ ਕੇ ਸਾਮੁਹਿ ਧਾਮ ॥੮੨੫॥

रथ धवाइ तब ही चले नृप के सामुहि धाम ॥८२५॥

ਸ੍ਰੀ ਕ੍ਰਿਸ਼ਨ (ਫਿਰ) ਰਥ ਨੂੰ ਭਜਾ ਕੇ ਉਸੇ ਵੇਲੇ ਰਾਜੇ (ਕੰਸ) ਦੇ ਘਰ ਦੇ ਸਾਹਮਣੇ ਵਲ ਨੂੰ ਚਲ ਪਏ ॥੮੨੫॥

ਸਵੈਯਾ ॥

सवैया ॥

ਸਵੈਯਾ:

ਆਗੇ ਤੇ ਸ੍ਯਾਮ ਮਿਲਿਯੋ ਬਾਗਵਾਨ ਸੁ ਹਾਰ ਗਰੇ ਹਰਿ ਕੇ ਤਿਨਿ ਡਾਰਿਯੋ ॥

आगे ते स्याम मिलियो बागवान सु हार गरे हरि के तिनि डारियो ॥

ਅਗੇ ਤੋਂ ਸ੍ਰੀ ਕ੍ਰਿਸ਼ਨ ਨੂੰ ਮਾਲੀ ਮਿਲਿਆ, ਉਸ ਨੇ ਸ੍ਰੀ ਕ੍ਰਿਸ਼ਨ ਦੇ ਗਲੇ ਵਿਚ ਫੁਲਾ ਦਾ ਹਾਰ ਪਾ ਦਿੱਤਾ।

ਪਾਇ ਪਰਿਯੋ ਹਰਿ ਕੇ ਬਹੁ ਬਾਰਨ ਭੋਜਨ ਧਾਮ ਲਿਜਾਇ ਜਿਵਾਰਿਯੋ ॥

पाइ परियो हरि के बहु बारन भोजन धाम लिजाइ जिवारियो ॥

(ਉਹ) ਸ੍ਰੀ ਕ੍ਰਿਸ਼ਨ ਦੇ ਬਹੁਤ ਵਾਰ ਪੈਰੀ ਪਿਆ ਅਤੇ ਘਰ ਲੈ ਜਾ ਕੇ ਭੋਜਨ ਕਰਾਇਆ।

ਤਾ ਕੋ ਪ੍ਰਸੰਨਿ ਕੈ ਮਾਗਤ ਭਯੋ ਬਰੁ ਸਾਧ ਕੀ ਸੰਗਤਿ ਕੋ ਜੀਯ ਧਾਰਿਯੋ ॥

ता को प्रसंनि कै मागत भयो बरु साध की संगति को जीय धारियो ॥

ਪ੍ਰਸੰਨ ਹੋ ਕੇ (ਕ੍ਰਿਸ਼ਨ ਨੇ) ਉਸ ਨੂੰ (ਵਰ ਮੰਗਣ ਲਈ ਕਿਹਾ)। ਉਸ ਨੇ ਮਨ ਵਿਚ ਹੀ ਸਾਧ-ਸੰਗਤਿ ਨੂੰ ਧਾਰਨ ਦਾ ਵਰ ਮੰਗਿਆ।

ਜਾਨ ਲਈ ਜੀਯ ਕੀ ਘਨ ਸ੍ਯਾਮ ਤਬੈ ਬਰੁ ਵਾ ਉਹ ਭਾਤਿ ਉਚਾਰਿਯੋ ॥੮੨੬॥

जान लई जीय की घन स्याम तबै बरु वा उह भाति उचारियो ॥८२६॥

ਸ੍ਰੀ ਕ੍ਰਿਸ਼ਨ ਨੇ ਉਸ ਦੇ ਮਨ ਦੀ ਗੱਲ ਜਾਣ ਲਈ ਅਤੇ ਉਸੇ ਵੇਲੇ ਉਸੇ ਤਰ੍ਹਾ ਦਾ ਵਰ ਕਹਿ ਦਿੱਤਾ ॥੮੨੬॥

ਦੋਹਰਾ ॥

दोहरा ॥

ਦੋਹਰਾ:

ਬਰੁ ਜਬ ਮਾਲੀ ਕਉ ਦਯੋ ਰੀਝਿ ਮਨੈ ਘਨ ਸ੍ਯਾਮ ॥

बरु जब माली कउ दयो रीझि मनै घन स्याम ॥

ਜਦ ਸ੍ਰੀ ਕ੍ਰਿਸ਼ਨ ਨੇ ਪ੍ਰਸੰਨ ਹੋ ਕੇ ਮਾਲੀ ਨੂੰ ਵਰ ਦੇ ਦਿੱਤਾ

ਫਿਰਿ ਪੁਰ ਹਾਟਨ ਪੈ ਗਏ ਕਰਨ ਕੂਬਰੀ ਕਾਮ ॥੮੨੭॥

फिरि पुर हाटन पै गए करन कूबरी काम ॥८२७॥

ਤਾ ਫਿਰ ਕੁਬਜਾ ਦਾ ਕੰਮ ਕਰਨ ਲਈ ਨਗਰ ਦੀਆਂ ਹੱਟੀਆਂ ਵਲ ਚਲੇ ਗਏ ॥੮੨੭॥

ਇਤਿ ਬਾਗਵਾਨ ਕੋ ਉਧਾਰ ਕੀਆ ॥

इति बागवान को उधार कीआ ॥

ਇਥੇ ਬਾਗ਼ਬਾਨ ਦਾ ਉੱਧਾਰ ਕੀਤਾ ਪ੍ਰਸੰਗ ਸਮਾਪਤ।

ਅਥ ਕੁਬਜਾ ਕੋ ਉਧਾਰ ਕਰਨੰ ॥

अथ कुबजा को उधार करनं ॥

ਹੁਣ ਕੁਬਜਾ ਦੇ ਉੱਧਾਰ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਹਰਿ ਆਵਤ ਅਗ੍ਰ ਮਿਲੀ ਕੁਬਿਜਾ ਹਰਿ ਕੋ ਤਿਨਿ ਸੁੰਦਰ ਰੂਪ ਨਿਹਾਰਿਯੋ ॥

हरि आवत अग्र मिली कुबिजा हरि को तिनि सुँदर रूप निहारियो ॥

ਸ੍ਰੀ ਕ੍ਰਿਸ਼ਨ ਨੂੰ ਆਉਂਦਿਆਂ ਹੋਇਆ ਅਗੋਂ ਕੁਬਜਾ ਮਿਲ ਪਈ, ਉਸ ਨੇ ਸ੍ਰੀ ਕ੍ਰਿਸ਼ਨ ਦਾ ਸੁੰਦਰ ਰੂਪ ਵੇਖਿਆ,

ਗੰਧ ਲਏ ਨ੍ਰਿਪ ਲਾਵਨ ਕੋ ਸੁ ਲਗਾਊ ਹਉ ਯਾ ਮਨ ਬੀਚ ਬਿਚਾਰਿਯੋ ॥

गंध लए नृप लावन को सु लगाऊ हउ या मन बीच बिचारियो ॥

(ਉਹ) ਰਾਜੇ ਨੂੰ ਸੁਗੰਧੀ ਲਗਾਉਣ ਲਈ ਲੈ ਜਾ ਰਹੀ ਸੀ। (ਉਸ ਨੇ) ਮਨ ਵਿਚ ਵਿਚਾਰ ਕੀਤਾ ਕਿ (ਉਹ ਸੁਗੰਧੀ) ਮੈਂ ਇਸ ਨੂੰ ਲਗਾਵਾ।

ਪ੍ਰੀਤਿ ਲਖੀ ਹਰਿ ਸੰਗ ਲਗੀ ਹਮਰੇ ਤਬ ਹੀ ਇਹ ਭਾਤਿ ਉਚਾਰਿਯੋ ॥

प्रीति लखी हरि संग लगी हमरे तब ही इह भाति उचारियो ॥

(ਜਦ) ਸ੍ਰੀ ਕ੍ਰਿਸ਼ਨ ਨੇ ਜਾਣ ਲਿਆ ਕਿ (ਇਸ ਦੀ) ਸਾਡੇ ਨਾਲ ਪ੍ਰੀਤ ਲਗ ਗਈ ਹੈ ਤਦ ਇਸ ਤਰ੍ਹਾ ਕਿਹਾ,

ਲਯਾਵਹੁ ਲਾਵਹੁ ਰੀ ਹਮ ਕੋ ਕਬਿ ਨੈ ਜਸੁ ਤਾ ਛਬਿ ਕੋ ਇਮ ਸਾਰਿਯੋ ॥੮੨੮॥

ल्यावहु लावहु री हम को कबि नै जसु ता छबि को इम सारियो ॥८२८॥

ਨੀ! ਸੁਗੰਧੀ ਲਿਆ ਕੇ ਸਾਨੂੰ ਲਗਾ ਦੇ। ਉਸ ਛਬੀ ਦੇ ਯਸ਼ ਨੂੰ ਕਵੀ ਨੇ ਇਸ ਤਰ੍ਹਾ ਨਿਭਾਇਆ ਹੈ ॥੮੨੮॥

ਜਦੁਰਾਇ ਕੋ ਆਇਸੁ ਮਾਨ ਤ੍ਰੀਯਾ ਨ੍ਰਿਪ ਕੋ ਇਹ ਚੰਦਨ ਦੇਹ ਲਗਾਯੋ ॥

जदुराइ को आइसु मान त्रीया नृप को इह चंदन देह लगायो ॥

ਸ੍ਰੀ ਕ੍ਰਿਸ਼ਨ ਦੀ ਆਗਿਆ ਮੰਨ ਕੇ (ਉਸ) ਇਸਤਰੀ ਨੇ ਰਾਜੇ ਨੂੰ (ਲਗਾਏ ਜਾਣ ਵਾਲਾ) ਚੰਦਨ ਇਨ੍ਹਾ ਦੀ ਦੇਹ ਉਤੇ ਲਗਾ ਦਿੱਤਾ।

ਸਯਾਮ ਕੋ ਰੂਪੁ ਨਿਹਾਰਤ ਹੀ ਕਬਿ ਸਯਾਮ ਮਨੈ ਅਤਿ ਹੀ ਸੁਖੁ ਪਾਯੋ ॥

स्याम को रूपु निहारत ही कबि स्याम मनै अति ही सुखु पायो ॥

ਕਵੀ ਸ਼ਿਆਮ (ਕਹਿੰਦੇ ਹਨ) ਸ੍ਰੀ ਕ੍ਰਿਸ਼ਨ ਦਾ ਰੂਪ ਵੇਖਦਿਆਂ ਹੀ (ਉਸ ਨੇ) ਮਨ ਵਿਚ ਬਹੁਤ ਸੁਖ ਪਾਇਆ।

ਜਾ ਕੋ ਨ ਅੰਤ ਲਖਿਯੋ ਬ੍ਰਹਮਾ ਕਰਿ ਕੈ ਮਨਿ ਪ੍ਰੇਮ ਕਈ ਦਿਨ ਗਾਯੋ ॥

जा को न अंत लखियो ब्रहमा करि कै मनि प्रेम कई दिन गायो ॥

ਬ੍ਰਹਮਾ ਨੇ ਜਿਸ ਦਾ ਪ੍ਰੇਮ ਕਰ ਕੇ ਮਨ ਵਿਚ ਕਈ ਦਿਨ ਯਸ਼ ਗਾਇਆ ਹੈ, ਪਰ (ਉਸ ਦੇ) ਅੰਤ ਨੂੰ ਜਾਣਿਆ ਨਹੀਂ ਹੈ।

ਭਾਗ ਬਡੋ ਇਹ ਮਾਲਿਨ ਕੇ ਹਰਿ ਕੇ ਤਨ ਕੋ ਜਿਨਿ ਹਾਥ ਛੁਹਾਯੋ ॥੮੨੯॥

भाग बडो इह मालिन के हरि के तन को जिनि हाथ छुहायो ॥८२९॥

ਇਸ ਮਾਲਣ ਦੇ ਵਡੇ ਭਾਗ ਹਨ ਜਿਸ ਨੇ ਸ੍ਰੀ ਕ੍ਰਿਸ਼ਨ ਦੇ ਸ਼ਰੀਰ ਨੂੰ ਹੱਥਾ ਨਾਲ ਛੋਹਿਆ ਹੈ ॥੮੨੯॥

ਹਰਿ ਏਕ ਧਰਿਯੋ ਪਗ ਪਾਇਨ ਪੈ ਅਰੁ ਹਾਥ ਸੋ ਹਾਥ ਗਹਿਯੋ ਕੁਬਜਾ ਕੋ ॥

हरि एक धरियो पग पाइन पै अरु हाथ सो हाथ गहियो कुबजा को ॥

ਸ੍ਰੀ ਕ੍ਰਿਸ਼ਨ ਨੇ ਇਕ ਪੈਰ ਉਸ (ਕੁਬਜਾ) ਦੇ ਪੈਰਾ ਉਤੇ ਧਰ ਦਿੱਤਾ ਅਤੇ (ਆਪਣੇ) ਹੱਥਾ ਨਾਲ ਕੁਬਜਾ ਦੇ ਹੱਥ ਪਕੜ ਲਏ।

ਸੀਧੀ ਕਰੀ ਕੁਬਰੀ ਤੇ ਸੋਊ ਇਤਨੋ ਬਲੁ ਹੈ ਜਗ ਮੈ ਕਹੁ ਕਾ ਕੋ ॥

सीधी करी कुबरी ते सोऊ इतनो बलु है जग मै कहु का को ॥

(ਇਸ ਤਰ੍ਹਾ ਖਿਚ ਕੇ) ਕੁਬਜਾ ਨੂੰ ਸਿਧਾ ਕਰ ਦਿੱਤਾ; ਇਸ ਜਿਤਨਾ ਬਲ ਜਗਤ ਵਿਚ ਕਿਸ ਪਾਸ ਹੈ।

ਜਾਹਿ ਮਰਿਯੋ ਬਕ ਬੀਰ ਅਬੈ ਕਰਿ ਹੈ ਬਧ ਸੋ ਪਤਿ ਪੈ ਮਥੁਰਾ ਕੋ ॥

जाहि मरियो बक बीर अबै करि है बध सो पति पै मथुरा को ॥

ਜਿਸ ਨੇ ਬਕਾਸੁਰ ਸੂਰਮੇ ਨੂੰ ਮਾਰ ਦਿੱਤਾ ਸੀ, ਹੁਣ ਉਹ ਮਥਰਾ ਦੇ ਸੁਆਮੀ (ਕੰਸ) ਦਾ ਨਾਸ ਕਰੇਗਾ।

ਭਾਗ ਬਡੇ ਇਹ ਕੇ ਜਿਹ ਕੋ ਉਪਚਾਰ ਕਰਿਯੋ ਹਰਿ ਬੈਦ ਹ੍ਵੈ ਤਾ ਕੋ ॥੮੩੦॥

भाग बडे इह के जिह को उपचार करियो हरि बैद ह्वै ता को ॥८३०॥

ਇਸ (ਕੁਬਜਾ) ਦੇ ਵੱਡੇ ਭਾਗ ਹਨ ਜਿਸ ਦਾ ਉਪਚਾਰ ਸ੍ਰੀ ਕ੍ਰਿਸ਼ਨ ਨੇ (ਖ਼ੁਦ) ਵੈਦ ਹੋ ਕੇ ਕੀਤਾ ॥੮੩੦॥

ਪ੍ਰਤਿ ਉਤਰ ਬਾਚ ॥

प्रति उतर बाच ॥

ਪ੍ਰਤਿ ਉੱਤਰ ਵਿਚ ਕਿਹਾ:

ਸਵੈਯਾ ॥

सवैया ॥

ਸਵੈਯਾ:

ਪ੍ਰਭ ਧਾਮਿ ਅਬੈ ਚਲੀਯੈ ਹਮਰੇ ਇਹ ਭਾਤ ਕਹਿਯੋ ਕੁਬਜਾ ਹਰਿ ਸੋ ॥

प्रभ धामि अबै चलीयै हमरे इह भात कहियो कुबजा हरि सो ॥

ਕੁਬਜਾ ਨੇ ਸ੍ਰੀ ਕ੍ਰਿਸ਼ਨ ਨੂੰ ਇਸ ਤਰ੍ਹਾ ਕਿਹਾ, ਹੇ ਪ੍ਰਭੂ! ਹੁਣੇ ਮੇਰੇ ਘਰ ਨੂੰ ਚਲੋ।

ਅਤਿ ਹੀ ਮੁਖੁ ਦੇਖ ਕੈ ਰੀਝ ਰਹੀ ਸੁ ਕਹਿਯੋ ਨ੍ਰਿਪ ਕੇ ਬਿਨ ਹੀ ਡਰ ਸੋ ॥

अति ही मुखु देख कै रीझ रही सु कहियो नृप के बिन ही डर सो ॥

(ਸ੍ਰੀ ਕ੍ਰਿਸ਼ਨ ਦਾ) ਮੁਖ ਵੇਖ ਕੇ (ਉਹ ਕੁਬਜਾ) ਬਹੁਤ ਪ੍ਰਸੰਨ ਹੋ ਗਈ ਅਤੇ ਰਾਜੇ ਦੇ ਡਰ ਤੋਂ ਬਿਨਾ ਹੀ ਕਿਹਾ।

ਹਰਿ ਜਾਨ੍ਯੋ ਕਿ ਮੋ ਮੈ ਰਹੀ ਬਸ ਹ੍ਵੈ ਇਹ ਭਾਤਿ ਕਹਿਯੋ ਤਿਹ ਸੋ ਛਰ ਸੋ ॥

हरि जान्यो कि मो मै रही बस ह्वै इह भाति कहियो तिह सो छर सो ॥

ਸ੍ਰੀ ਕ੍ਰਿਸ਼ਨ ਨੇ ਜਾਣ ਲਿਆ ਕਿ (ਇਹ) ਮੇਰੇ (ਪ੍ਰੇਮ ਦੇ) ਵਸ ਵਿਚ ਹੋ ਗਈ ਹੈ ਅਤੇ ਉਸ ਨੂੰ ਛਲ ਪੂਰਵਕ ਕਿਹਾ-

ਕਰਿਹੌ ਤੁਮਰੋ ਸੁ ਮਨੋਰਥ ਪੂਰਨ ਕੰਸ ਕੋ ਕੈ ਬਧ ਹਉ ਬਰ ਸੋ ॥੮੩੧॥

करिहौ तुमरो सु मनोरथ पूरन कंस को कै बध हउ बर सो ॥८३१॥

ਪਹਿਲਾ ਮੈਂ ਬਲ ਨਾਲ ਕੰਸ ਦਾ ਬਧ ਕਰ ਲਵਾ, (ਫਿਰ) ਤੇਰਾ ਵੀ ਮਨੋਰਥ ਪੂਰਾ ਕਰ ਦਿਆਂਗਾ ॥੮੩੧॥

ਕੁਬਜਾ ਕੋ ਸੁਵਾਰ ਕੈ ਕਾਜ ਤਬੈ ਪੁਨਿ ਦੇਖਨ ਕੇ ਰਸ ਮੈ ਅਨੁਰਾਗਿਯੋ ॥

कुबजा को सुवार कै काज तबै पुनि देखन के रस मै अनुरागियो ॥

ਕੁਬਜਾ ਦਾ ਕਾਰਜ ਸੰਵਾਰ ਕੇ ਫਿਰ (ਨਗਰ ਨੂੰ) ਵੇਖਣ ਵਿਚ ਰੁਚਿਤ ਹੋਏ।

ਧਾਇ ਗਯੋ ਤਿਹ ਠਉਰ ਬਿਖੈ ਧਨੁ ਸੁੰਦਰ ਕੋ ਸੋ ਦੇਖਨ ਲਾਗਿਯੋ ॥

धाइ गयो तिह ठउर बिखै धनु सुँदर को सो देखन लागियो ॥

ਭਜ ਕੇ ਉਸ ਸਥਾਨ ਉਤੇ ਗਏ ਜਿਥੇ (ਰਾਜੇ ਦੇ) ਸੁੰਦਰ ਧਨੁਸ਼ ਪਏ ਸਨ ਅਤੇ ਉਨ੍ਹਾ ਨੂੰ ਵੇਖਣ ਲਗ ਗਏ।

ਭ੍ਰਿਤਨ ਕੇ ਕਰਤੇ ਸੁ ਮਨੈ ਹਰਿ ਕੇ ਮਨ ਮੈ ਅਤਿ ਹੀ ਕੁਪਿ ਜਾਗਿਯੋ ॥

भृतन के करते सु मनै हरि के मन मै अति ही कुपि जागियो ॥

ਨੌਕਰਾ ਦੇ ਮਨ੍ਹਾ ਕਰਨ ਤੇ ਸ੍ਰੀ ਕ੍ਰਿਸ਼ਨ ਦੇ ਮਨ ਵਿਚ ਬਹੁਤ ਕ੍ਰੋਧ ਜਾਗ ਪਿਆ।

ਗਾੜੀ ਕਸੀਸ ਦਈ ਧਨ ਕੋ ਦ੍ਰਿੜ ਕੈ ਜਿਹ ਤੇ ਨ੍ਰਿਪ ਕੋ ਧਨੁ ਭਾਗਿਯੋ ॥੮੩੨॥

गाड़ी कसीस दई धन को द्रड़ कै जिह ते नृप को धनु भागियो ॥८३२॥

(ਕ੍ਰਿਸ਼ਨ ਨੇ) ਧਨੁਸ਼ ਨੂੰ ਫੜ ਕੇ ਜ਼ੋਰ ਨਾਲ ਚਿੱਲਾ ਚੜ੍ਹਾਇਆ, ਜਿਸ ਕਰ ਕੇ ਰਾਜੇ ਦਾ ਧਨੁਸ਼ ਟੁੱਟ ਗਿਆ ॥੮੩੨॥

ਗਾੜੀ ਕਸੀਸ ਦਈ ਕੁਪਿ ਕੈ ਰੁਪਿ ਠਾਢ ਭਯੋ ਤਿਹ ਠਉਰ ਬਿਖੈ ॥

गाड़ी कसीस दई कुपि कै रुपि ठाढ भयो तिह ठउर बिखै ॥

(ਕ੍ਰਿਸ਼ਨ ਨੇ) ਕ੍ਰੋਧ ਕਰ ਕੇ (ਧਨੁਸ਼ ਉਤੇ) ਜ਼ੋਰ ਦਾ ਚਿੱਲਾ ਚੜ੍ਹਾਇਆ ਅਤੇ ਉਸ ਸਥਾਨ ਉਤੇ ਡਟ ਕੇ ਖੜੋ ਗਿਆ।

ਬਰ ਸਿੰਘ ਮਨੋ ਦ੍ਰਿਗ ਕਾਢ ਕੈ ਠਾਢੋ ਹੈ ਪੇਖੈ ਜੋਊ ਗਿਰੈ ਭੂਮਿ ਬਿਖੈ ॥

बर सिंघ मनो द्रिग काढ कै ठाढो है पेखै जोऊ गिरै भूमि बिखै ॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਬਲਵਾਨ ਸ਼ੇਰ ਅੱਖਾ ਕਢ ਕੇ ਖੜੋ ਰਿਹਾ ਹੋਵੇ; ਜਿਹੜਾ ਵੇਖਦਾ ਸੀ ਉਹੀ ਧਰਤੀ ਉਤੇ ਡਿਗ ਪੈਂਦਾ ਸੀ।

ਦੇਖਤ ਹੀ ਡਰਪਿਯੋ ਮਘਵਾ ਡਰਪਿਯੋ ਬ੍ਰਹਮਾ ਜੋਊ ਲੇਖ ਲਿਖੈ ॥

देखत ही डरपियो मघवा डरपियो ब्रहमा जोऊ लेख लिखै ॥

(ਉਸ ਨੂੰ) ਵੇਖਦਿਆਂ ਹੀ ਇੰਦਰ ਡਰ ਗਿਆ, ਬ੍ਰਹਮਾ ਵੀ ਡਰ ਗਿਆ ਅਤੇ (ਉਹ ਚਿਤਰ ਗੁਪਤ ਵੀ ਡਰ ਗਿਆ) ਜੋ ਜੀਵਾ ਦੇ ਲੇਖ ਲਿਖਦਾ ਹੈ।

ਧਨੁ ਕੇ ਟੁਕਰੇ ਸੰਗ ਜੋਧਨ ਮਾਰਤ ਸਯਾਮ ਕਹੈ ਅਤਿ ਹੀ ਸੁ ਤਿਖੈ ॥੮੩੩॥

धनु के टुकरे संग जोधन मारत स्याम कहै अति ही सु तिखै ॥८३३॥

(ਕਵੀ) ਸ਼ਿਆਮ ਕਹਿੰਦੇ ਹਨ, ਧਨੁਸ਼ ਦੇ ਟੁਕੜੇ, (ਜੋ) ਬਹੁਤ ਤਿਖੇ ਹਨ, (ਉਨ੍ਹਾ) ਨਾਲ ਸ੍ਰੀ ਕ੍ਰਿਸ਼ਨ ਯੋਧਿਆਂ ਨੂੰ ਮਾਰਦਾ ਜਾ ਰਿਹਾ ਹੈ ॥੮੩੩॥

ਕਬਿਯੋ ਬਾਚ ਦੋਹਰਾ ॥

कबियो बाच दोहरा ॥

ਕਵੀ ਨੇ ਕਿਹਾ ਦੋਹਰਾ:

ਧਨੁਖ ਤੇਜ ਮੈ ਬਰਨਿਓ ਕ੍ਰਿਸਨ ਕਥਾ ਕੇ ਕਾਜ ॥

धनुख तेज मै बरनिओ कृसन कथा के काज ॥

ਕ੍ਰਿਸ਼ਨ ਦੀ ਕਥਾ ਲਈ ਹੀ ਮੈਂ ਧਨੁਸ਼ ਦੇ ਤੇਜ ਦਾ ਵਰਣਨ ਕੀਤਾ ਹੈ।

ਅਤਿ ਹੀ ਚੂਕ ਮੋ ਤੇ ਭਈ ਛਿਮੀਯੈ ਸੋ ਮਹਾਰਾਜ ॥੮੩੪॥

अति ही चूक मो ते भई छिमीयै सो महाराज ॥८३४॥

ਮੇਰੇ ਕੋਲੋਂ ਵੱਡੀ ਭੁਲ ਹੋ ਗਈ ਹੈ, ਹੇ ਮਹਾਰਾਜ! (ਮੈਨੂੰ) ਖਿਮਾ ਕਰ ਦਿਓ ॥੮੩੪॥

ਸਵੈਯਾ ॥

ਸਵੈਯਾ ॥

ਸਵੈਯਾ:

ਧਨੁ ਕੋ ਟੁਕਰਾ ਕਰਿ ਲੈ ਹਰਿ ਜੀ ਬਰ ਬੀਰਨ ਕੋ ਸੋਊ ਮਾਰਨ ਲਾਗਿਯੋ ॥

धनु को टुकरा करि लै हरि जी बर बीरन को सोऊ मारन लागियो ॥

ਧਨੁਸ਼ ਦੇ ਟੋਟੇ ਹੱਥ ਵਿਚ ਲੈ ਕੇ ਸ੍ਰੀ ਕ੍ਰਿਸ਼ਨ ਉਨ੍ਹਾ ਨਾਲ ਵੱਡੇ ਵੱਡੇ ਸੂਰਮਿਆਂ ਨੂੰ ਮਾਰਨ ਲਗੇ।

ਧਾਇ ਪਰੇ ਨ੍ਰਿਪ ਬੀਰ ਤਬੈ ਤਿਨ ਕੇ ਮਨ ਮੈ ਅਤਿ ਹੀ ਕੁਪਿ ਜਾਗਿਯੋ ॥

धाइ परे नृप बीर तबै तिन के मन मै अति ही कुपि जागियो ॥

ਉਸ ਵੇਲੇ ਰਾਜੇ ਦੇ ਯੋਧੇ ਵੀ ਧਾ ਕੇ ਪੈ ਗਏ, ਉਨ੍ਹਾ ਦੇ ਮਨ ਵਿਚ ਬਹੁਤ ਕ੍ਰੋਧ ਜਾਗ ਪਿਆ।

ਫੇਰਿ ਲਗਿਯੋ ਤਿਨ ਕੋ ਹਰਿ ਮਾਰਨ ਜੁਧਹ ਕੇ ਰਸ ਮੋ ਅਨੁਰਾਗਿਯੋ ॥

फेरि लगियो तिन को हरि मारन जुधह के रस मो अनुरागियो ॥

ਸ੍ਰੀ ਕ੍ਰਿਸ਼ਨ ਉਨ੍ਹਾ ਨੂੰ ਫਿਰ ਮਾਰਨ ਲਗ ਗਏ, (ਉਹ) ਯੁੱਧ ਦੇ ਰਸ ਵਿਚ (ਪੂਰੀ ਤਰ੍ਹਾ) ਗੜੁਚ ਸਨ।

ਸੋਰ ਭਯੋ ਅਤਿ ਠਉਰ ਤਹਾ ਸੁਨ ਕੈ ਜਿਹ ਕੋ ਸਿਵ ਜੂ ਉਠਿ ਭਾਗਿਯੋ ॥੮੩੫॥

सोर भयो अति ठउर तहा सुन कै जिह को सिव जू उठि भागियो ॥८३५॥

ਉਸ ਸਥਾਨ ਉਤੇ ਬਹੁਤ ਸ਼ੋਰ ਮਚ ਗਿਆ ਜਿਸ ਨੂੰ ਸੁਣ ਕੇ ਸ਼ਿਵ ਜੀ (ਸਮਾਧੀ ਛਡ ਕੇ) ਉਠ ਕੇ ਭਜ ਗਿਆ ॥੮੩੫॥

ਕਬਿਤੁ ॥

कबितु ॥

ਕਬਿੱਤ:

ਤੀਨੋ ਲੋਕ ਪਤਿ ਅਤਿ ਜੁਧੁ ਕਰਿ ਕੋਪਿ ਭਰੇ ਤਊਨੇ ਠਉਰ ਜਹਾ ਬਰਬੀਰ ਅਤਿ ਸ੍ਵੈ ਰਹੇ ॥

तीनो लोक पति अति जुधु करि कोपि भरे तऊने ठउर जहा बरबीर अति स्वै रहे ॥

ਤਿੰਨਾ ਲੋਕਾ ਦੇ ਸੁਆਮੀ (ਸ੍ਰੀ ਕ੍ਰਿਸ਼ਨ) ਕ੍ਰੋਧ ਨਾਲ ਭਰੇ ਹੋਏ ਬਹੁਤ ਯੁੱਧ ਕਰਦੇ ਹਨ ਜਿਥੇ ਬਹੁਤ ਸਾਰੇ ਬਲਵਾਨ ਯੋਧੇ (ਮੌਤ ਦੀ) ਨੀਂਦਰ ਸੌਂ ਰਹੇ ਹਨ। ਸੂਰਮੇ ਇਸ ਤਰ੍ਹਾ ਗਿਰੇ ਪਏ ਹਨ,

ਐਸੇ ਬੀਰ ਗਿਰੇ ਜੈਸੇ ਬਾਢੀ ਕੇ ਕਟੇ ਤੇ ਰੁਖ ਗਿਰੇ ਬਿਸੰਭਾਰੁ ਅਸਿ ਹਾਥਨ ਨਹੀ ਗਹੇ ॥

ਐਸੇ ਬੀਰ ਗਿਰੇ ਜੈਸੇ ਬਾਢੀ ਕੇ ਕਟੇ ਤੇ ਰੂਖ ਗਿਰੇ ਬਿਸੰਭਾਰੁ ਅਸਿ ਹਾਥਨ ਨਹੀ ਗਹੇ ॥

ਜਿਵੇਂ ਤਰਖਾਣ ਦੇ ਕਟੇ ਹੋਏ ਬ੍ਰਿਛ ਡਿਗੇ ਹੋਏ ਹੁੰਦੇ ਹਨ। (ਸਾਰੇ) ਬੇਸੁਧ ਹਨ, ਤਲਵਾਰਾ ਨੂੰ ਹੱਥ ਵਿਚ ਪਕੜ ਨਹੀਂ ਸਕਦੇ।

ਅਤਿ ਹੀ ਤਰੰਗਨੀ ਉਠੀ ਹੈ ਤਹਾ ਜੋਧਨ ਤੈ ਸੀਸ ਸਮ ਬਟੇ ਅਸਿ ਨਕ੍ਰ ਭਾਤਿ ਹ੍ਵੈ ਬਹੇ ॥

अति ही तरंगनी उठी है तहा जोधन तै सीस सम बटे असि नक्र भाति ह्वै बहे ॥

(ਉਥੇ) ਵੱਡੀ ਨਦੀ ਉਠ ਖੜੋਤੀ ਹੈ (ਅਰਥਾਤ ਪੈਦਾ ਹੋ ਗਈ ਹੈ) ਉਸ ਵਿਚ ਯੋਧਿਆਂ ਦੇ ਸਿਰ ਵਟਿਆਂ ਵਾਗ ਹਨ, (ਪਾਣੀ ਰੂਪ ਲਹੂ ਵਿਚ) ਤਲਵਾਰਾ ਤੰਦੂਇਆਂ ਦੇ ਸਮਾਨ ਵਹਿ ਰਹੀਆਂ ਹਨ।

ਗੋਰੇ ਪੈ ਬਰਦ ਚੜਿ ਆਇ ਥੇ ਬਰਦ ਪਤਿ ਗੋਰੀ ਗਉਰਾ ਗੋਰੇ ਰੁਦ੍ਰ ਰਾਤੇ ਰਾਤੇ ਹ੍ਵੈ ਰਹੇ ॥੮੩੬॥

गोरे पै बरद चड़ि आइ थे बरद पति गोरी गउरा गोरे रुद्र राते राते ह्वै रहे ॥८३६॥

(ਉਥੇ) ਚਿੱਟੇ ਬਲਦ ਉਪਰ ਸ਼ਿਵ ਚੜ੍ਹ ਕੇ ਆਇਆ ਸੀ, ਪਾਰਬਤੀ ਗੋਰੀ ਸੀ, ਰੁਦਰ ਗੋਰਾ ਸੀ, ਪਰ (ਲਹੂ ਨਾਲ) ਲਾਲੋ ਲਾਲ ਹੋ ਗਏ ਹਨ ॥੮੩੬॥

ਕ੍ਰੋਧ ਭਰੇ ਕਾਨ੍ਹ ਬਲਭਦ੍ਰ ਜੂ ਨੈ ਕੀਨੋ ਰਨ ਭਾਗ ਗਏ ਭਟ ਨ ਸੁਭਟ ਠਾਢ ਕੁਇ ਰਹਿਯੋ ॥

क्रोध भरे कान्ह बलभद्र जू नै कीनो रन भाग गए भट न सुभट ठाढ कुइ रहियो ॥

ਕ੍ਰੋਧ ਨਾਲ ਭਰੇ ਹੋਏ ਕ੍ਰਿਸ਼ਨ ਅਤੇ ਬਲਰਾਮ ਜੀ ਨੇ (ਅਜਿਹਾ) ਯੁੱਧ ਕੀਤਾ ਕਿ ਸਾਰੇ ਯੋਧੇ ਭਜ ਗਏ (ਅਤੇ ਕੋਈ ਇਕ) ਵੱਡਾ ਸੂਰਮਾ (ਉਥੇ) ਖੜੋਤਾ ਨਾ ਰਹਿ ਸਕਿਆ।

ਐਸੇ ਝੂਮਿ ਪਰੇ ਬੀਰ ਮਾਰੇ ਧਨ ਟੂਕਨ ਕੇ ਮਾਨੋ ਕੰਸ ਰਾਜਾ ਜੂ ਕੋ ਸਾਰੋ ਦਲੁ ਸ੍ਵੈ ਰਹਿਯੋ ॥

ऐसे झूमि परे बीर मारे धन टूकन के मानो कंस राजा जू को सारो दलु स्वै रहियो ॥

ਧਨੁਸ਼ ਦੇ ਟੋਟਿਆਂ ਨਾਲ ਮਾਰੇ ਹੋਏ ਯੋਧੇ ਇਸ ਪ੍ਰਕਾਰ ਘੁੰਮੇਰੀ ਖਾ ਕੇ (ਧਰਤੀ ਉਤੇ) ਡਿਗੇ ਪਏ ਸਨ, ਮਾਨੋ ਕੰਸ ਰਾਜਾ ਦੇ ਸਾਰੇ ਦਲ ਸੌਂ ਰਹੇ ਹੋਣ।

ਕੇਤੇ ਉਠਿ ਭਾਗੇ ਕੇਤੇ ਜੁਧ ਹੀ ਕੋ ਫੇਰਿ ਲਾਗੇ ਸੋਊ ਸਮ ਬਨ ਹਰ ਹਰਿ ਤਾਤੋ ਹ੍ਵੈ ਕਹਿਯੋ ॥

केते उठि भागे केते जुध ही को फेरि लागे सोऊ सम बन हर हरि तातो ह्वै कहियो ॥

(ਸੁਰਤ ਪਰਤਣ ਤੇ) ਕਈ ਉਠ ਕੇ ਭਜ ਗਏ ਹਨ, ਕਈ ਫਿਰ ਯੁੱਧ ਵਿਚ ਲਗ ਗਏ ਹਨ, ਜੰਗਲ ਦੀ ਅੱਗ ਵਾਗ ਤਪ ਕੇ ਕ੍ਰਿਸ਼ਨ ਨੇ ਉਨ੍ਹਾ ਨੂੰ ਵੰਗਾਰਿਆ ਹੈ।

ਗਜਨ ਕੇ ਸੁੰਡਨ ਤੇ ਐਸੇ ਛੀਟੈ ਛੂਟੀ ਜਾ ਤੇ ਅੰਬਰ ਅਨੂਪ ਲਾਲ ਛੀਟ ਛਬਿ ਹ੍ਵੈ ਰਹਿਯੋ ॥੮੩੭॥

गजन के सुँडन ते ऐसे छीटै छूटी जा ते अंबर अनूप लाल छीट छबि ह्वै रहियो ॥८३७॥

ਹਾਥੀਆਂ ਦੇ ਸੁੰਡਾ ਵਿਚੋਂ (ਲਹੂ ਦੀਆਂ) ਛਿੱਟਾ ਇਸ ਤਰ੍ਹਾ ਛੁਟੀਆਂ ਹਨ, ਜਿਸ ਕਰ ਕੇ ਆਕਾਸ਼ ਲਾਲ ਰੰਗ ਦੀ ਅਨੁਪਮ ਛੀਂਟ ਵਰਗੀ ਸੁੰਦਰਤਾ ਵਾਲਾ ਹੋ ਰਿਹਾ ਹੈ ॥੮੩੭॥

ਦੋਹਰਾ ॥

दोहरा ॥

ਦੋਹਰਾ:

ਕ੍ਰਿਸਨ ਹਲੀ ਧਨੁ ਟੂਕ ਸੋ ਘਨ ਦਲ ਦਯੋ ਨਿਘਾਇ ॥

कृसन हली धनु टूक सो घन दल दयो निघाइ ॥

ਕ੍ਰਿਸ਼ਨ ਅਤੇ ਬਲਰਾਮ ਨੇ ਧਨੁਸ਼ ਦੇ ਟੁਕੜਿਆਂ ਨਾਲ ਬਹੁਤ ਸਾਰੀ ਸੈਨਾ ਨੂੰ ਨਸ਼ਟ ਕਰ ਦਿੱਤਾ।

ਤਿਨ ਸੁਨ ਕੈ ਬਧ ਸ੍ਰਉਨਿ ਨ੍ਰਿਪ ਅਉ ਪੁਨਿ ਦਯੋ ਪਠਾਇ ॥੮੩੮॥

तिन सुन कै बध स्रउनि नृप अउ पुनि दयो पठाइ ॥८३८॥

ਉਨ੍ਹਾ ਦੇ ਬਧ (ਦੀ ਗੱਲ) ਕੰਨਾ ਨਾਲ ਸੁਣ ਕੇ ਰਾਜੇ ਨੇ ਫਿਰ ਹੋਰ (ਸੈਨਾ) ਭੇਜ ਦਿੱਤੀ ॥੮੩੮॥

ਸਵੈਯਾ ॥

सवैया ॥

ਸਵੈਯਾ:

ਬੀਚ ਚਮੂੰ ਧਸਿ ਬੀਰਨ ਕੀ ਧਨ ਟੂਕਨ ਸੋ ਬਹੁ ਬੀਰ ਸੰਘਾਰੇ ॥

बीच चमूँ धसि बीरन की धन टूकन सो बहु बीर संघारे ॥

ਯੋਧਿਆਂ ਦੀ ਸੈਨਾ ਵਿਚ ਧਸ ਕੇ (ਦੋਹਾ ਭਰਾਵਾ ਨੇ) ਧਨੁਸ਼ ਦੇ ਟੋਟਿਆਂ ਨਾਲ ਬਹੁਤ ਸਾਰੇ ਯੋਧੇ ਮਾਰ ਦਿੱਤੇ।

ਭਾਗਿ ਗਏ ਸੁ ਬਚੇ ਤਿਨ ਤੇ ਜੋਊ ਫੇਰਿ ਲਰੇ ਸੋਊ ਫੇਰਿ ਹੀ ਮਾਰੇ ॥

भागि गए सु बचे तिन ते जोऊ फेरि लरे सोऊ फेरि ही मारे ॥

ਜੋ ਭਜ ਗਏ, ਉਹੀ ਉਨ੍ਹਾ ਕੋਲੋਂ ਬਚੇ ਅਤੇ ਜੋ ਫਿਰ ਲੜੇ ਹਨ, ਉਹ ਵੀ ਮਾਰੇ ਗਏ ਹਨ।

ਜੂਝਿ ਪਰੀ ਚਤੁਰੰਗ ਚਮੂੰ ਤਹ ਸ੍ਰਉਨਤ ਕੈ ਸੁ ਚਲੇ ਪਰਨਾਰੇ ॥

जूझि परी चतुरंग चमूँ तह स्रउनत कै सु चले परनारे ॥

ਚਤੁਰੰਗਨੀ ਸੈਨਾ ਉਥੇ ਲੜ ਕੇ (ਮਰੀ) ਪਈ ਹੈ ਅਤੇ ਲਹੂ ਦੇ ਪਰਨਾਲੇ ਵਗ ਰਹੇ ਹਨ।

ਯੌ ਉਪਜੀ ਉਪਮਾ ਜੀਯ ਮੈ ਰਨ ਭੂਮਿ ਮਨੋ ਤਨ ਭੂਖਨ ਧਾਰੇ ॥੮੩੯॥

यौ उपजी उपमा जीय मै रन भूमि मनो तन भूखन धारे ॥८३९॥

(ਉਸ ਦ੍ਰਿਸ਼ ਬਾਰੇ ਕਵੀ ਦੇ) ਮਨ ਵਿਚ ਇਸ ਤਰ੍ਹਾ ਦੀ ਉਪਮਾ ਪੈਦਾ ਹੋਈ, ਮਾਨੋ ਰਣ-ਭੂਮੀ ਨੇ (ਭਾਤ ਭਾਤ ਦੇ) ਗਹਿਣੇ ਪਾਏ ਹੋਣ ॥੮੩੯॥

ਜੁਧ ਕਰਿਯੋ ਅਤਿ ਕੋਪ ਦੁਹੂੰ ਰਿਪੁ ਬੀਰ ਕੇ ਬੀਰ ਘਨੇ ਹਨਿ ਦੀਨੇ ॥

जुध करियो अति कोप दुहूँ रिपु बीर के बीर घने हनि दीने ॥

ਬਹੁਤ ਕ੍ਰੋਧ ਕਰ ਕੇ ਦੋਹਾ ਭਰਾਵਾ ਨੇ ਯੁੱਧ ਕੀਤਾ ਅਤੇ ਸੂਰਵੀਰ ਵੈਰੀ ਦੇ ਬਹੁਤ ਸਾਰੇ ਸੂਰਮੇ ਮਾਰ ਦਿੱਤੇ।

ਹਾਨਿ ਬਿਖੈ ਜੋਊ ਜ੍ਵਾਨ ਹੁਤੇ ਸਜਿ ਆਏ ਹੁਤੇ ਜੋਊ ਸਾਜ ਨਵੀਨੇ ॥

हानि बिखै जोऊ ज्वान हुते सजि आए हुते जोऊ साज नवीने ॥

ਜੋ (ਯੋਧੇ) ਉਮਰ ਵਿਚ ਜਵਾਨ ਸਨ ਅਤੇ ਜੋ ਨਵੇਂ ਨਵੇਂ ਸਾਜ ਲੈ ਕੇ ਆਏ ਸਨ,

ਸੋ ਝਟਿ ਭੂਮਿ ਗਿਰੇ ਰਨ ਕੀ ਤਿਹ ਠਉਰ ਬਿਖੈ ਅਤਿ ਸੁੰਦਰ ਚੀਨੇ ॥

सो झटि भूमि गिरे रन की तिह ठउर बिखै अति सुँदर चीने ॥

ਉਹ ਤੁਰਤ ਹੀ ਰਣ-ਭੂਮੀ ਵਿਚ ਡਿਗ ਪਏ, ਜੋ ਬਹੁਤ ਸੋਹਣੇ ਲਗ ਰਹੇ ਸਨ।

ਯੌ ਉਪਮਾ ਉਪਜੀ ਜੀਯ ਮੈ ਰਨ ਭੂਮੀ ਕੋ ਮਾਨਹੁ ਭੂਖਨ ਦੀਨੇ ॥੮੪੦॥

यौ उपमा उपजी जीय मै रन भूमी को मानहु भूखन दीने ॥८४०॥

(ਉਨ੍ਹਾ ਦੀ ਸੁੰਦਰਤਾ ਬਾਰੇ ਕਵੀ ਦੇ) ਮਨ ਵਿਚ ਇਸ ਤਰ੍ਹਾ ਦੀ ਉਪਮਾ ਪੈਦਾ ਹੋਈ, ਮਾਨੋ ਰਣ-ਭੂਮੀ ਨੂੰ ਗਹਿਣੇ ਦਿੱਤੇ ਜਾ ਰਹੇ ਹੋਣ ॥੮੪੦॥

ਧਨੁ ਟੂਕਨ ਸੋ ਰਿਪੁ ਮਾਰਿ ਘਨੇ ਚਲ ਕੈ ਸੋਊ ਨੰਦ ਬਬਾ ਪਹਿ ਆਏ ॥

धनु टूकन सो रिपु मारि घने चल कै सोऊ नंद बबा पहि आए ॥

ਧਨੁਸ਼ ਦੇ ਟੋਟਿਆਂ ਨਾਲ ਬਹੁਤ ਸਾਰੇ ਵੈਰੀ ਮਾਰ ਕੇ ਉਹ (ਸ੍ਰੀ ਕ੍ਰਿਸ਼ਨ ਅਤੇ ਬਲਰਾਮ) ਚਲ ਕੇ ਪਿਤਾ ਨੰਦ ਪਾਸ ਆ ਗਏ।

ਆਵਤ ਹੀ ਸਭ ਪਾਇ ਲਗੇ ਅਤਿ ਆਨੰਦ ਸੋ ਤਿਹ ਕੰਠਿ ਲਗਾਏ ॥

आवत ही सभ पाइ लगे अति आनंद सो तिह कंठि लगाए ॥

ਆਉਂਦਿਆਂ ਹੀ ਸਾਰੇ ਪੈਰੀਂ ਪਏ ਅਤੇ (ਨੰਦ ਨੇ) ਆਨੰਦਿਤ ਹੋ ਕੇ ਦੋਹਾ ਨੂੰ ਗਲੇ ਨਾਲ ਲਾ ਲਿਆ।

ਗੇ ਥੇ ਕਹਾ ਪੁਰ ਦੇਖਨ ਕੋ ਬਚਨਾ ਉਨ ਪੈ ਇਹ ਭਾਤਿ ਸੁਨਾਏ ॥

गे थे कहा पुर देखन को बचना उन पै इह भाति सुनाए ॥

(ਨੰਦ ਨੇ ਪੁਛਿਆ) ਕਿਥੇ ਗਏ ਸੌ? (ਮਥਰਾ) ਨਗਰ ਵੇਖਣ (ਗਏ ਸਾ) ਇਸ ਤਰ੍ਹਾ ਉਨ੍ਹਾ ਨੂੰ ਬਚਨ ਸੁਣਾ ਦਿੱਤੇ।

ਰੈਨ ਪਰੀ ਗ੍ਰਿਹ ਸੋਇ ਰਹੇ ਅਤਿ ਹੀ ਮਨ ਭੀਤਰ ਆਨੰਦ ਪਾਏ ॥੮੪੧॥

रैन परी गृह सोइ रहे अति ही मन भीतर आनंद पाए ॥८४१॥

(ਜਦ) ਰਾਤ ਪਈ (ਤਾ) ਮਨ ਵਿਚ ਬਹੁਤ ਆਨੰਦ ਪ੍ਰਾਪਤ ਕਰ ਕੇ ਸੌਂ ਰਹੇ ॥੮੪੧॥

ਦੋਹਰਾ ॥

दोहरा ॥

ਦੋਹਰਾ:

ਸੁਪਨ ਪਿਖਾ ਇਕ ਕੰਸ ਨੇ ਅਤੈ ਭਯਾਨਕ ਰੂਪ ॥

सुपन पिखा इक कंस ने अतै भयानक रूप ॥

(ਉਸ ਰਾਤ ਨੂੰ) ਕੰਸ ਨੇ ਇਕ ਅਤਿ ਭਿਆਨਕ ਰੂਪ ਵਾਲਾ ਸੁਪਨਾ ਵੇਖਿਆ।

ਅਤਿ ਬਿਆਕੁਲ ਜੀਯ ਹੋਇ ਕੈ ਭ੍ਰਿਤ ਬੁਲਾਏ ਭੂਪਿ ॥੮੪੨॥

अति बिआकुल जीय होइ कै भृत बुलाए भूपि ॥८४२॥

(ਫਲਸਰੂਪ) ਮਨ ਵਿਚ ਬਹੁਤ ਵਿਆਕੁਲ ਹੋ ਕੇ ਰਾਜੇ ਨੇ ਨੌਕਰਾ ਨੂੰ ਬੁਲਾ ਲਿਆ ॥੮੪੨॥

ਕੰਸ ਬਾਚ ਭ੍ਰਿਤਨ ਸੋ ॥

कंस बाच भृतन सो ॥

ਕੰਸ ਨੇ ਨੌਕਰਾ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਭ੍ਰਿਤ ਬੁਲਾਇ ਕੈ ਰਾਜੇ ਕਹੀ ਇਕ ਖੇਲਨ ਕੋ ਰੰਗ ਭੂਮਿ ਬਨਾਵਹੁ ॥

भृत बुलाइ कै राजे कही इक खेलन को रंग भूमि बनावहु ॥

ਨੌਕਰਾ ਨੂੰ ਬੁਲਾ ਕੇ ਰਾਜੇ ਨੇ ਕਿਹਾ ਕਿ ਖੇਡਣ ਲਈ ਇਕ ਰੰਗ-ਭੂਮੀ ਬਣਾਓ।

ਗੋਪਨ ਕੋ ਇਕਠਾ ਰਖੀਏ ਹਮਰੇ ਸਬ ਹੀ ਦਲ ਕੋ ਸੁ ਬੁਲਾਵਹੁ ॥

गोपन को इकठा रखीए हमरे सब ही दल को सु बुलावहु ॥

ਗਵਾਲਿਆਂ ਨੂੰ ਇਕ ਥਾ ਉਤੇ ਬਿਠਾਉ ਅਤੇ ਮੇਰੀ ਵੀ ਸਾਰੀ ਸੈਨਾ ਨੂੰ ਬੁਲਾ ਲਵੋ।

ਕਾਰਜ ਸੀਘ੍ਰ ਕਰੋ ਸੁ ਇਹੈ ਹਮਰੇ ਇਕ ਪੈ ਗਨ ਕਉ ਤਿਸਿਟਾਵਹੁ ॥

कारज सीघ्र करो सु इहै हमरे इक पै गन कउ तिसिटावहु ॥

ਇਹ ਕੰਮ ਜਲਦੀ ਕਰੋ ਅਤੇ ਇਕ (ਕ੍ਰਿਸ਼ਨ) ਉਤੇ ਮੇਰੇ ਬਹੁਤ ਸਾਰੇ ਸੂਰਮੇ ਖੜੇ ਕਰ ਦਿਓ।

ਖੇਲ ਬਿਖੈ ਤੁਮ ਮਲਨ ਠਾਢਿ ਕੈ ਆਪ ਸਬੈ ਕਸਿ ਕੈ ਕਟਿ ਆਵਹੁ ॥੮੪੩॥

खेल बिखै तुम मलन ठाढि कै आप सबै कसि कै कटि आवहु ॥८४३॥

ਖੇਡ (ਦੇ ਮੈਦਾਨ ਵਿਚ) ਤੁਸੀਂ ਪਹਿਲਵਾਨ ਖੜੇ ਕਰ ਕੇ ਆਪ ਸਾਰੇ ਕਮਰ-ਕਸੇ ਕਰ ਕੇ ਆਓ। (ਅਰਥਾਤ ਸ਼ਸਤ੍ਰ-ਬੱਧ ਹੋ ਕੇ ਆਓ) ॥੮੪੩॥

ਭ੍ਰਿਤ ਸਭੈ ਨ੍ਰਿਪ ਕੀ ਬਤੀਯਾ ਸੁਨ ਕੈ ਉਠ ਕੈ ਸੋਊ ਕਾਰਜ ਕੀਨੋ ॥

भृत सभै नृप की बतीया सुन कै उठ कै सोऊ कारज कीनो ॥

ਸਾਰੇ ਨੌਕਰ ਰਾਜੇ ਦੀ ਗੱਲ ਸੁਣ ਕੇ ਅਤੇ ਉਠ ਕੇ ਓਹੀ ਕੰਮ ਕਰਨ ਲਗੇ (ਜੋ ਰਾਜੇ ਨੇ ਕਹੇ ਸਨ)।

ਠਾਢਿ ਕੀਯੋ ਗਜ ਪਉਰ ਬਿਖੈ ਸੁ ਰਚਿਯੋ ਰੰਗ ਭੂਮਿ ਕੋ ਠਉਰ ਨਵੀਨੋ ॥

ठाढि कीयो गज पउर बिखै सु रचियो रंग भूमि को ठउर नवीनो ॥

ਰੰਗ-ਭੂਮੀ ਦੀ ਨਵੀਂ ਥਾ ਬਣਾਈ ਅਤੇ ਦੁਆਰ ਉਤੇ (ਕੁਵਲੀਆ ਪੀੜ) ਹਾਥੀ ਖੜਾ ਕਰ ਦਿੱਤਾ।

ਮਲ ਜਹਾ ਰਿਪੁ ਬੀਰ ਘਨੇ ਪਿਖਿਏ ਰਿਪੁ ਆਵਤ ਜਾਹਿ ਪਸੀਨੋ ॥

मल जहा रिपु बीर घने पिखिए रिपु आवत जाहि पसीनो ॥

ਜਿਥੇ ਵੈਰੀ ਦੇ ਬਹੁਤ ਸੂਰਮੇ (ਬੈਠੇ ਸਨ) ਉਥੇ ਦੋਵੇਂ ਪਹਿਲਵਾਨ (ਵੀ ਖੜੋਤੇ ਸਨ) ਜਿਨ੍ਹਾ ਨੂੰ ਵੇਖ ਕੇ ਵੈਰੀਆਂ ਨੂੰ ਪਸੀਨਾ ਆਉਣ ਲਗਦਾ ਹੈ।

ਐਸੀ ਬਨਾਇ ਕੈ ਠਉਰ ਸੋਊ ਹਰਿ ਕੇ ਗ੍ਰਿਹ ਮਾਨਸ ਭੇਜਿ ਸੁ ਦੀਨੋ ॥੮੪੪॥

ऐसी बनाइ कै ठउर सोऊ हरि के गृह मानस भेजि सु दीनो ॥८४४॥

ਇਸ ਤਰ੍ਹਾ 'ਸਥਾਨ' (ਰੰਗ-ਭੂਮੀ) ਬਣਾ ਕੇ ਕ੍ਰਿਸ਼ਨ ਨੂੰ ਬੁਲਾਉਣ ਲਈ ਉਸ ਦੇ ਘਰ ਬੰਦਾ ਭੇਜ ਦਿੱਤਾ ॥੮੪੪॥

ਨ੍ਰਿਪ ਸੇਵਕ ਲੈ ਇਨ ਸੰਗ ਚਲਿਯੋ ਚਲਿ ਕੈ ਨ੍ਰਿਪ ਕੰਸ ਕੇ ਪਉਰ ਪੈ ਆਯੋ ॥

नृप सेवक लै इन संग चलियो चलि कै नृप कंस के पउर पै आयो ॥

ਇਨ੍ਹਾ ਨੂੰ ਲੈ ਕੇ ਰਾਜੇ ਦਾ ਨੌਕਰ ਚਲਿਆ ਅਤੇ ਚਲ ਕੇ ਰਾਜਾ ਕੰਸ ਦੇ ਦੁਆਰ ਉਤੇ ਆ ਗਿਆ।

ਐ ਕੈ ਕਹਿਯੋ ਨ੍ਰਿਪ ਕੋ ਘਰੁ ਹੈ ਤਿਹ ਤੇ ਸਭ ਗ੍ਵਾਰਨ ਸੀਸ ਝੁਕਾਯੋ ॥

ऐ कै कहियो नृप को घरु है तिह ते सभ ग्वारन सीस झुकायो ॥

ਆ ਕੇ ਕਿਹਾ, ਇਹ ਰਾਜੇ ਦਾ ਘਰ ਹੈ, ਇਸ ਕਰ ਕੇ ਸਾਰਿਆਂ ਗਵਾਲਿਆਂ ਨੇ ਸਿਰ ਝੁਕਾ ਦਿੱਤੇ।

ਆਗੇ ਪਿਖਿਯੋ ਗਜ ਮਤ ਮਹਾ ਕਹਿਯੋ ਦੂਰ ਕਰੋ ਗਜਵਾਨ ਰਿਸਾਯੋ ॥

आगे पिखियो गज मत महा कहियो दूर करो गजवान रिसायो ॥

ਅਗੇ ਜਾ ਕੇ ਬਹੁਤ ਵੱਡਾ ਮਸਤ ਹਾਥੀ ਵੇਖਿਆ ਅਤੇ (ਗਵਾਲਿਆਂ ਨੇ ਉਸ ਨੂੰ) ਪਰੇ ਕਰਨ ਲਈ ਕਿਹਾ, (ਪਰ) ਮਹਾਵਤ ਨੇ (ਹਾਥੀ ਨੂੰ) ਕ੍ਰੋਧਿਤ ਕਰ ਦਿੱਤਾ।

ਧਾਇ ਪਰਿਯੋ ਹਰਿ ਊਪਰਿ ਯੌ ਮਨੋ ਪੁਨ ਕੇ ਊਪਰਿ ਪਾਪ ਸਿਧਾਯੋ ॥੮੪੫॥

धाइ परियो हरि ऊपरि यौ मनो पुन के ऊपरि पाप सिधायो ॥८४५॥

(ਉਹ ਹਾਥੀ) ਕ੍ਰਿਸ਼ਨ ਉਪਰ ਇਸ ਤਰ੍ਹਾ ਜਾ ਪਿਆ ਮਾਨੋ ਪੁੰਨ ਉਤੇ ਪਾਪ ਨੇ ਹਮਲਾ ਕਰ ਦਿੱਤਾ ਹੋਵੇ ॥੮੪੫॥

ਕੋਪ ਭਰੇ ਗਜ ਮਤ ਮਹਾ ਭਰ ਸੁੰਡਿ ਲਏ ਭਟ ਸੁੰਦਰ ਦੋਊ ॥

कोप भरे गज मत महा भर सुँडि लए भट सुँदर दोऊ ॥

ਕ੍ਰੋਧ ਨਾਲ ਭਰੇ ਹੋਏ ਹਾਥੀ ਨੇ ਸੁੰਡ ਵਿਚ ਦੋਹਾ ਸੁੰਦਰ ਸੂਰਮਿਆਂ (ਕ੍ਰਿਸ਼ਨ ਅਤੇ ਬਲਰਾਮ) ਨੂੰ ਪਕੜ ਲਿਆ।

ਸੋ ਤਬ ਹੀ ਘਨ ਸੋ ਗਰਜਿਯੋ ਜਿਹ ਕੀ ਸਮ ਉਪਮ ਅਉਰ ਨ ਕੋਊ ॥

सो तब ही घन सो गरजियो जिह की सम उपम अउर न कोऊ ॥

ਉਹ ਉਸ ਵੇਲੇ ਬਦਲ ਵਾਗ ਗਰਜਿਆ ਜਿਸ ਦੇ ਸਮਾਨ ਹੋਰ ਕੋਈ ਉਪਮਾ ਨਹੀਂ ਹੈ।

ਪੇਟ ਤਰੇ ਤਿਹ ਕੇ ਪਸਰੇ ਕਬਿ ਸ੍ਯਾਮ ਕਹੈ ਬਧੀਯਾ ਅਰਿ ਜੋਊ ॥

पेट तरे तिह के पसरे कबि स्याम कहै बधीया अरि जोऊ ॥

ਕਵੀ ਸ਼ਿਆਮ ਕਹਿੰਦੇ ਹਨ, ਵੈਰੀ ਨੂੰ ਜੋ ਮਾਰਨ ਵਾਲਾ (ਕ੍ਰਿਸ਼ਨ) ਹੈ, ਉਹ ਉਸ ਦੇ ਪੇਟ ਹੇਠਾ ਪਸਰ ਗਿਆ।

ਯੌ ਉਪਜੀ ਉਪਮਾ ਜੀਯ ਮੈ ਅਪਨੇ ਰਿਪੁ ਸੋ ਮਨੋ ਖੇਲਤ ਦੋਊ ॥੮੪੬॥

यौ उपजी उपमा जीय मै अपने रिपु सो मनो खेलत दोऊ ॥८४६॥

(ਇਸ ਦ੍ਰਿਸ਼ ਨੂੰ ਵੇਖ ਕੇ ਕਵੀ ਦੇ) ਮਨ ਵਿਚ ਇਸ ਤਰ੍ਹਾ ਦੀ ਉਪਮਾ ਪੈਦਾ ਹੋਈ, ਮਾਨੋ ਆਪਣੇ ਵੈਰੀ ਨਾਲ ਦੋਵੇਂ (ਭਰਾ) ਖੇਡ ਰਹੇ ਹੋਣ ॥੮੪੬॥

ਤਬ ਕੋਪੁ ਕਰਿਯੋ ਮਨ ਮੈ ਹਰਿ ਜੂ ਤਿਹ ਕੋ ਤਬ ਦਾਤ ਉਖਾਰਿ ਲਯੋ ਹੈ ॥

तब कोपु करियो मन मै हरि जू तिह को तब दात उखारि लयो है ॥

ਤਦ ਕ੍ਰਿਸ਼ਨ ਜੀ ਨੇ ਮਨ ਵਿਚ ਕ੍ਰੋਧ ਕੀਤਾ, ਉਸ ਦੇ ਉਸੇ ਵੇਲੇ ਦੰਦ ਉਖਾੜ ਲਏ।

ਏਕ ਦਈ ਗਜ ਸੂੰਡ ਬਿਖੈ ਕੁਪਿ ਦੂਸਰ ਸੀਸ ਕੇ ਬੀਚ ਦਯੋ ਹੈ ॥

एक दई गज सूँड बिखै कुपि दूसर सीस के बीच दयो है ॥

ਇਕ ਹਾਥੀ ਦੇ ਸੁੰਡ ਵਿਚ ਦਿੱਤਾ ਅਤੇ ਦੂਜਾ ਸਿਰ ਵਿਚ ਮਾਰਿਆ ਹੈ।

ਚੋਟ ਲਗੀ ਸਿਰ ਬੀਚ ਘਨੀ ਧਰਨੀ ਪਰ ਸੋ ਮੁਰਝਾਇ ਪਯੋ ਹੈ ॥

चोट लगी सिर बीच घनी धरनी पर सो मुरझाइ पयो है ॥

(ਉਸ ਦੇ) ਸਿਰ ਵਿਚ ਭਾਰੀ ਸਟ ਵਜੀ ਅਤੇ ਉਹ ਧਰਤੀ ਉਤੇ ਮੂਰਛਿਤ ਹੋ ਕੇ ਡਿਗ ਪਿਆ।

ਸੋ ਮਰਿ ਗਯੋ ਰਿਪੁ ਕੇ ਬਧ ਕੋ ਮਥੁਰਾ ਹੂੰ ਕੋ ਆਗਮ ਆਜ ਭਯੋ ਹੈ ॥੮੪੭॥

सो मरि गयो रिपु के बध को मथुरा हूँ को आगम आज भयो है ॥८४७॥

(ਉਹ (ਹਾਥੀ) ਮਰ ਗਿਆ। (ਇੰਜ ਲਗਦਾ ਹੈ ਮਾਨੋ) ਵੈਰੀ ਨੂੰ ਮਾਰਨ ਦਾ ਅਜ ਮਥੁਰਾ ਵਿਚ ਆਗਮਨ ਹੋ ਗਿਆ ਹੋਵੇ ॥੮੪੭॥

ਇਤਿ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਗਜ ਬਧਹਿ ਧਯਾਇ ਸਮਾਪਤਮ ॥

इति स्री दसम सिकंधे बचित्र नाटक ग्रंथे कृसनावतारे गज बधहि धयाइ समापतम ॥

ਇਥੇ ਸ੍ਰੀ ਦਸਮ ਸਕੰਧ ਦੇ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦਾ ਗਜ ਨੂੰ ਮਾਰਨ ਦਾ ਅਧਿਆਇ ਸਮਾਪਤ।

ਅਥ ਚੰਡੂਰ ਮੁਸਟ ਜੁਧ ॥

अथ चंडूर मुसट जुध ॥

ਹੁਣ ਚੰਡੂਰ ਅਤੇ ਮੁਸ਼ਟ ਦੇ ਯੁੱਧ ਦਾ ਕਥਨ:

ਸਵੈਯਾ ॥

ਸਵੈਯਾ ॥

ਸਵੈਯਾ:

ਕੰਧਿ ਧਰਿਯੋ ਗਜ ਦਾਤ ਉਖਾਰ ਕੈ ਬੀਚ ਗਏ ਰੰਗ ਭੂਮਿ ਕੇ ਦੋਊ ॥

कंधि धरियो गज दात उखार कै बीच गए रंग भूमि के दोऊ ॥

ਹਾਥੀ ਦੇ ਦੰਦਾ ਨੂੰ ਉਖਾੜ ਕੇ ਮੋਢਿਆਂ ਉਤੇ ਧਰ ਲਿਆ ਅਤੇ ਦੋਵੇਂ ਭਰਾ ਅਖਾੜੇ ('ਰੰਗ-ਭੂਮੀ') ਵਿਚ ਚਲੇ ਗਏ।

ਬੀਰਨ ਬੀਰ ਬਡੋ ਈ ਪਿਖਿਯੋ ਬਲਵਾਨ ਲਖਿਯੋ ਇਨ ਮਲਨ ਸੋਊ ॥

बीरन बीर बडो ई पिखियो बलवान लखियो इन मलन सोऊ ॥

ਯੋਧਿਆਂ ਨੇ (ਕ੍ਰਿਸ਼ਨ ਨੂੰ) ਵੱਡੇ ਯੋਧਿਆਂ ਦੇ ਰੂਪ ਵਿਚ ਵੇਖਿਆ ਅਤੇ ਪਹਿਲਵਾਨਾ ਨੇ ਵੀ ਇਸ ਨੂੰ (ਆਪਣੇ ਤੋਂ) ਬਲਵਾਨ ਜਾਣਿਆ।

ਸਾਧਨ ਦੇਖਿ ਲਖਿਯੋ ਕਰਤਾ ਜਗ ਯਾ ਸਮ ਦੂਸਰ ਅਉਰ ਨ ਕੋਊ ॥

साधन देखि लखियो करता जग या सम दूसर अउर न कोऊ ॥

ਸਾਧਾ ਨੇ ਵੇਖ ਕੇ (ਇਸ ਨੂੰ) ਜਗਤ ਦਾ ਕਰਤਾ ਸਮਝ ਲਿਆ ਅਤੇ (ਇਹ ਵੀ ਸਮਝ ਲਿਆ ਕਿ) ਇਸ ਵਰਗਾ ਹੋਰ ਕੋਈ ਦੂਜਾ ਨਹੀਂ ਹੈ।

ਤਾਤ ਲਖਿਯੋ ਕਰ ਕੈ ਲਰਕਾ ਨ੍ਰਿਪ ਕੰਸ ਲਖਿਯੋ ਮਨ ਮੈ ਘਰਿ ਖੋਊ ॥੮੪੮॥

तात लखियो कर कै लरका नृप कंस लखियो मन मै घरि खोऊ ॥८४८॥

ਪਿਤਾ ਨੇ (ਇਸ ਨੂੰ) ਲੜਕਾ ਕਰ ਕੇ ਜਾਣਿਆ ਅਤੇ ਕੰਸ ਨੇ (ਆਪਣੇ) ਮਨ ਵਿਚ ਘਰ ਦਾ ਨਾਸ਼ਕ ਸਮਝਿਆ ॥੮੪੮॥

ਤਉ ਨ੍ਰਿਪ ਬੈਠਿ ਸਭਾ ਹੂੰ ਕੇ ਭੀਤਰ ਮਲਨ ਸੋ ਜਦੁਰਾਇ ਲਰਾਯੋ ॥

तउ नृप बैठि सभा हूँ के भीतर मलन सो जदुराइ लरायो ॥

ਤਦ ਰਾਜੇ ਨੇ ਸਭਾ ਵਿਚ ਬੈਠ ਕੇ (ਆਪਣੇ) ਪਹਿਲਵਾਨਾ ਨਾਲ ਕ੍ਰਿਸ਼ਨ ਨੂੰ ਲੜਾ ਦਿੱਤਾ।

ਮੁਸਟ ਕੇ ਸਾਥ ਲਰਿਯੋ ਮੁਸਲੀ ਸੁ ਚੰਡੂਰ ਸੋ ਸ੍ਯਾਮ ਜੂ ਜੁਧੁ ਮਚਾਯੋ ॥

मुसट के साथ लरियो मुसली सु चंडूर सो स्याम जू जुधु मचायो ॥

ਮੁਸਟ' (ਨਾ ਵਾਲੇ ਪਹਿਲਵਾਨ) ਨਾਲ ਬਲਰਾਮ ਲੜਿਆ ਅਤੇ 'ਚੰਡੂਰ' (ਨਾ ਵਾਲੇ ਪਹਿਲਵਾਨ) ਨਾਲ ਕ੍ਰਿਸ਼ਨ ਨੇ ਯੁੱਧ ਮਚਾਇਆ।

ਭੂਮਿ ਪਰੇ ਰਨ ਕੀ ਗਿਰ ਸੋ ਹਰ ਜੂ ਮਨ ਭੀਤਰ ਕੋਪੁ ਬਢਾਯੋ ॥

भूमि परे रन की गिर सो हर जू मन भीतर कोपु बढायो ॥

ਜਦੋਂ ਕ੍ਰਿਸ਼ਨ ਨੇ ਮਨ ਵਿਚ ਕ੍ਰੋਧ ਵਧਾਇਆ ਤਾ ਉਹ (ਚੰਡੂਰ) ਰਣ-ਭੂਮੀ ਵਿਚ ਡਿਗ ਪਿਆ।

ਏਕ ਲਗੀ ਨ ਤਹਾ ਘਟਿਕਾ ਧਰਨੀ ਪਰ ਤਾ ਕਹੁ ਮਾਰਿ ਗਿਰਾਯੋ ॥੮੪੯॥

एक लगी न तहा घटिका धरनी पर ता कहु मारि गिरायो ॥८४९॥

ਉਥੇ ਇਕ ਘੜੀ ਵੀ ਨਾ ਲਗੀ। (ਕ੍ਰਿਸ਼ਨ ਅਤੇ ਬਲਰਾਮ ਨੇ) ਉਨ੍ਹਾ ਨੂੰ ਮਾਰ ਕੇ ਧਰਤੀ ਉਤੇ ਡਿਗਾ ਦਿੱਤਾ ॥੮੪੯॥

ਇਤਿ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਚੰਡੂਰ ਮੁਸਟ ਮਲ ਬਧਹਿ ਧਯਾਇ ਸਮਾਪਤਮ ॥

इति स्री दसम सिकंधे बचित्र नाटक ग्रंथे कृसनावतारे चंडूर मुसट मल बधहि धयाइ समापतम ॥

ਇਥੇ ਦਸਮ ਸਕੰਧ ਦੇ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਵਤਾਰ ਦੇ ਚੰਡੂਰ ਮੁਸਟ ਪਹਿਲਵਾਨਾ ਦੇ ਬਧ ਦਾ ਅਧਿਆਇ ਸਮਾਪਤ।

ਅਥ ਕੰਸ ਬਧ ਕਥਨੰ ॥

अथ कंस बध कथनं ॥

ਹੁਣ ਕੰਸ ਦੇ ਬਧ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਮਾਰਿ ਲਏ ਰਿਪੁ ਬੀਰ ਦੋਊ ਨ੍ਰਿਪ ਤਉ ਮਨ ਭੀਤਰਿ ਕ੍ਰੋਧ ਭਰਿਯੋ ॥

मारि लए रिपु बीर दोऊ नृप तउ मन भीतरि क्रोध भरियो ॥

ਜਦੋਂ (ਦੋਹਾ ਨੇ) ਦੋ ਵੈਰੀ ਸੂਰਮੇ ਮਾਰ ਦਿੱਤੇ, ਤਾ ਰਾਜੇ ਦੇ ਮਨ ਵਿਚ ਕ੍ਰੋਧ ਬਹੁਤ ਵਧ ਗਿਆ।

ਇਨ ਕੋ ਭਟ ਮਾਰਹੁ ਖੇਤ ਅਬੈ ਇਹ ਭਾਤਿ ਕਹਿਯੋ ਅਰੁ ਸੋਰ ਕਰਿਯੋ ॥

इन को भट मारहु खेत अबै इह भाति कहियो अरु सोर करियो ॥

ਇਨ੍ਹਾ ਨੂੰ ਹੇ ਸੂਰਮਿਓਂ! ਹੁਣੇ ਰਣ-ਭੂਮੀ ਵਿਚ ਮਾਰ ਦਿਓ, ਇਸ ਤਰ੍ਹਾ ਕਿਹਾ ਅਤੇ ਸ਼ੋਰ ਮਚਾਇਆ।

ਜਦੁਰਾਇ ਭਰਥੂ ਤਬ ਪਾਨ ਲਗੋ ਅਪਨੇ ਮਨ ਮੈ ਨਹੀ ਨੈਕੁ ਡਰਿਯੋ ॥

जदुराइ भरथू तब पान लगो अपने मन मै नही नैकु डरियो ॥

ਉਸ ਵੇਲੇ ਕ੍ਰਿਸ਼ਨ ਨੇ ਭੜਥੂ ਪਾ ਦਿੱਤਾ ਅਤੇ ਆਪਣੇ ਮਨ ਵਿਚ ਬਿਲਕੁਲ ਨਾ ਡਰਿਆ।

ਜੋਊ ਆਇ ਪਰਿਯੋ ਹਰ ਪੈ ਕੁਪਿ ਕੈ ਹਰਿ ਥਾ ਪਰ ਸੋ ਸੋਊ ਮਾਰਿ ਡਰਿਯੋ ॥੮੫੦॥

जोऊ आइ परियो हर पै कुपि कै हरि था पर सो सोऊ मारि डरियो ॥८५०॥

ਜੋ ਵੀ ਕ੍ਰੋਧ ਕਰ ਕੇ ਕ੍ਰਿਸ਼ਨ ਉਤੇ ਆ ਪਿਆ, ਉਸ ਨੂੰ ਕ੍ਰਿਸ਼ਨ ਨੇ ਥਪੜ ਨਾਲ ਮਾਰ ਸੁਟਿਆ (ਜਾ ਥਾ ਉਤੇ ਹੀ ਉਸ ਨੂੰ ਮਾਰ ਦਿੱਤਾ) ॥੮੫੦॥

ਹਰਿ ਕੂਦਿ ਤਬੈ ਰੰਗ ਭੂਮਹਿ ਤੇ ਨ੍ਰਿਪ ਥੋ ਸੁ ਜਹਾ ਤਹ ਹੀ ਪਗੁ ਧਾਰਿਯੋ ॥

हरि कूदि तबै रंग भूमहि ते नृप थो सु जहा तह ही पगु धारियो ॥

ਤਦੋਂ ਕ੍ਰਿਸ਼ਨ ਨੇ ਰੰਗ-ਭੂਮੀ ਵਿਚੋਂ ਕੁੱਦ ਕੇ ਜਿਥੇ ਰਾਜਾ ਬੈਠਾ ਸੀ, ਉਥੇ ਹੀ ਜਾ ਕੇ ਪੈਰ ਟਿਕਾ ਦਿੱਤੇ।

ਕੰਸ ਲਈ ਕਰਿ ਢਾਲਿ ਸੰਭਾਰ ਕੈ ਕੋਪ ਭਰਿਯੋ ਅਸਿ ਖੈਚ ਨਿਕਾਰਿਯੋ ॥

कंस लई करि ढालि संभार कै कोप भरियो असि खैच निकारियो ॥

ਕੰਸ ਨੇ ਹੱਥ ਵਿਚ ਢਾਲ ਸੰਭਾਲ ਲਈ ਅਤੇ ਕ੍ਰੋਧ ਨਾਲ ਭਰ ਕੇ ਤਲਵਾਰ ਖਿਚ ਲਈ।

ਦਉਰਿ ਦਈ ਤਿਹ ਕੇ ਤਨ ਪੈ ਹਰਿ ਫਾਧਿ ਗਏ ਅਤਿ ਦਾਵ ਸੰਭਾਰਿਯੋ ॥

दउरि दई तिह के तन पै हरि फाधि गए अति दाव संभारियो ॥

ਭਜ ਕੇ ਉਸ (ਕ੍ਰਿਸ਼ਨ) ਦੇ ਸ਼ਰੀਰ ਉਤੇ ਚਲਾ ਦਿੱਤੀ, (ਅਗੋਂ) ਸ੍ਰੀ ਕ੍ਰਿਸ਼ਨ ਇਕ ਪਾਸੇ ਵਲ ਹਟ ਗਏ ਅਤੇ ਦਾਓ ਤੋਂ ਬਚਾ ਲਿਆ।

ਕੇਸਨ ਤੇ ਗਹਿ ਕੈ ਰਿਪੁ ਕੋ ਧਰਨੀ ਪਰ ਕੈ ਬਲ ਤਾਹਿੰ ਪਛਾਰਿਯੋ ॥੮੫੧॥

केसन ते गहि कै रिपु को धरनी पर कै बल ताहिं पछारियो ॥८५१॥

(ਫਿਰ) ਵੈਰੀ ਨੂੰ ਕੇਸਾ ਤੋਂ ਪਕੜ ਕੇ ਜ਼ੋਰ ਨਾਲ ਧਰਤੀ ਉਤੇ ਪਟਕਾ ਮਾਰਿਆ ॥੮੫੧॥

ਗਹਿ ਕੇਸਨ ਤੇ ਪਟਕਿਯੋ ਧਰ ਸੋ ਗਹ ਗੋਡਨ ਤੇ ਤਬ ਘੀਸ ਦਯੋ ॥

गहि केसन ते पटकियो धर सो गह गोडन ते तब घीस दयो ॥

(ਪਹਿਲਾ) ਕੇਸਾ ਤੋਂ ਪਕੜ ਕੇ ਧਰਤੀ ਉਤੇ ਪਟਕ ਦਿੱਤਾ ਅਤੇ (ਫਿਰ) ਉਸ ਵੇਲੇ ਗੋਡਿਆਂ (ਅਰਥਾਤ ਟੰਗਾ) ਤੋਂ ਫੜ ਕੇ ਘਸੀਟ ਦਿੱਤਾ।

ਨ੍ਰਿਪ ਮਾਰਿ ਹੁਲਾਸ ਬਢਿਯੋ ਜੀਯ ਮੈ ਅਤਿ ਹੀ ਪੁਰ ਭੀਤਰ ਸੋਰ ਪਯੋ ॥

नृप मारि हुलास बढियो जीय मै अति ही पुर भीतर सोर पयो ॥

ਰਾਜੇ ਨੂੰ ਮਾਰ ਕੇ (ਦੋਹਾ ਦੇ) ਮਨ ਵਿਚ ਬਹੁਤ ਆਨੰਦ ਵਧਿਆ ਅਤੇ ਨਗਰ ਵਿਚ ਰੌਲਾ ਪੈ ਗਿਆ।

ਕਬਿ ਸ੍ਯਾਮ ਪ੍ਰਤਾਪ ਪਿਖੋ ਹਰਿ ਕੋ ਜਿਨਿ ਸਾਧਨ ਰਾਖ ਕੈ ਸਤ੍ਰ ਛਯੋ ॥

कबि स्याम प्रताप पिखो हरि को जिनि साधन राख कै सत्र छयो ॥

ਕਵੀ ਸ਼ਿਆਮ (ਕਹਿੰਦੇ ਹਨ) ਸ੍ਰੀ ਕ੍ਰਿਸ਼ਨ ਦਾ ਪ੍ਰਤਾਪ ਵੇਖੋ, ਜਿਸ ਨੇ ਸਾਧਾ ਦੀ ਰਖਿਆ ਕਰ ਕੇ ਵੈਰੀਆਂ ਨੂੰ ਨਸ਼ਟ ਕਰ ਦਿੱਤਾ ਹੈ।

ਕਟਿ ਬੰਧਨ ਤਾਤ ਦਏ ਮਨ ਕੇ ਸਭ ਹੀ ਜਗ ਮੈ ਜਸ ਵਾਹਿ ਲਯੋ ॥੮੫੨॥

कटि बंधन तात दए मन के सभ ही जग मै जस वाहि लयो ॥८५२॥

(ਆਪਣੇ) ਪਿਤਾ (ਬਸੁਦੇਵ) ਦੇ ਮਨ (ਅਤੇ ਤਨ) ਦੇ ਬੰਧਨ ਕਟ ਦਿੱਤੇ। ਇਸ ਤਰ੍ਹਾ ਉਨ੍ਹਾ ਨੇ ਸਾਰੇ ਜਗਤ ਵਿਚ ਯਸ਼ ਖਟਿਆ ॥੮੫੨॥

ਰਿਪੁ ਕੋ ਬਧ ਕੈ ਤਬ ਹੀ ਹਰਿ ਜੂ ਬਿਸਰਾਤ ਕੇ ਘਾਟ ਕੈ ਊਪਰਿ ਆਯੋ ॥

रिपु को बध कै तब ही हरि जू बिसरात के घाट कै ऊपरि आयो ॥

ਵੈਰੀ ਨੂੰ ਮਾਰ ਕੇ ਤਦ ਹੀ ਕ੍ਰਿਸ਼ਨ ਜੀ 'ਬਸਰਾਤ' ਨਾ ਦੀ ਘਾਟ ਉਪਰ ਆਏ।

ਕੰਸ ਕੇ ਬੀਰ ਬਲੀ ਜੁ ਹੁਤੇ ਤਿਨ ਦੇਖਤ ਸ੍ਯਾਮ ਕੋ ਕੋਪੁ ਬਢਾਯੋ ॥

कंस के बीर बली जु हुते तिन देखत स्याम को कोपु बढायो ॥

ਕੰਸ ਦੇ ਜੋ ਬਲਵਾਨ ਯੋਧੇ (ਉਥੇ) ਹੁੰਦੇ ਸਨ, ਉਨ੍ਹਾ ਨੇ ਕ੍ਰਿਸ਼ਨ ਨੂੰ ਵੇਖ ਕੇ ਬਹੁਤ ਕ੍ਰੋਧ ਵਧਾਇਆ।

ਸੋ ਨ ਗਯੋ ਤਿਨ ਪਾਸ ਛਮਿਯੋ ਹਰਿ ਕੇ ਸੰਗਿ ਆਇ ਕੈ ਜੁਧ ਮਚਾਯੋ ॥

सो न गयो तिन पास छमियो हरि के संगि आइ कै जुध मचायो ॥

ਉਹ (ਕ੍ਰੋਧ) ਉਨ੍ਹਾ ਤੋਂ ਦਬਾਇਆ ਨਾ ਜਾ ਸਕਿਆ ਅਤੇ (ਉਨ੍ਹਾ ਨੇ) ਆ ਕੇ ਕ੍ਰਿਸ਼ਨ ਨਾਲ ਯੁੱਧ ਮਚਾ ਦਿੱਤਾ।

ਸ੍ਯਾਮ ਸੰਭਾਰਿ ਤਬੈ ਬਲ ਕੋ ਤਿਨ ਕੋ ਧਰਨੀ ਪਰ ਮਾਰਿ ਗਿਰਾਯੋ ॥੮੫੩॥

स्याम संभारि तबै बल को तिन को धरनी पर मारि गिरायो ॥८५३॥

ਸ੍ਰੀ ਕ੍ਰਿਸ਼ਨ ਨੇ ਆਪਣੇ ਬਲ ਨੂੰ ਸੰਭਾਲ ਕੇ ਉਨ੍ਹਾ ਨੂੰ ਮਾਰ ਕੇ ਧਰਤੀ ਉਤੇ ਸੁਟ ਦਿੱਤਾ ॥੮੫੩॥

ਗਜ ਸੋ ਅਤਿ ਹੀ ਕੁਪਿ ਜੁਧ ਕਰਿਯੋ ਤਿਹ ਤੇ ਡਰਿ ਕੈ ਨਹੀ ਪੈਗ ਟਰੇ ॥

गज सो अति ही कुपि जुध करियो तिह ते डरि कै नही पैग टरे ॥

ਹਾਥੀ ਨਾਲ ਬਹੁਤ ਕ੍ਰੋਧਿਤ ਹੋ ਕੇ ਯੁੱਧ ਕੀਤਾ ਅਤੇ ਉਸ ਤੋਂ ਡਰ ਕੇ ਇਕ ਕਦਮ ਵੀ ਪਿਛੇ ਨਹੀਂ ਹਟੇ।

ਦੋਊ ਮਲ ਮਰੇ ਰੰਗਿ ਭੂਮਿ ਬਿਖੈ ਕਬਿ ਸ੍ਯਾਮ ਤਹਾ ਪਹਰੇ ਕੁ ਲਰੇ ॥

ਦੋਊ ਮਲ ਮਰੇ ਰੰਗਿ ਭੂਮਿ ਬਿਖੈ ਕਬਿ ਸ੍ਯਾਮ ਤਹਾ ਪਹਰੇ ਕੁ ਲਰੇ ॥

ਦੋਵੇਂ ਪਹਿਲਵਾਨ ਰੰਗ-ਭੂਮੀ ਵਿਚ ਮਾਰ ਦਿੱਤੇ, ਕਵੀ ਸ਼ਿਆਮ (ਕਹਿੰਦੇ ਹਨ) ਉਥੇ ਇਕ ਪਹਿਰ ਤਕ ਲੜਦੇ ਰਹੇ।

ਨ੍ਰਿਪ ਰਾਜ ਕੋ ਮਾਰ ਗਏ ਜਮੁਨਾ ਤਟਿ ਬੀਰ ਭਿਰੇ ਸੋਊ ਆਨਿ ਮਰੇ ॥

नृप राज को मार गए जमुना तटि बीर भिरे सोऊ आनि मरे ॥

ਰਾਜੇ (ਕੰਸ) ਨੂੰ ਮਾਰ ਕੇ ਜਮਨਾ ਦੇ ਕੰਢੇ ਉਤੇ ਚਲੇ ਗਏ ਅਤੇ (ਕੰਸ ਦੇ ਜਿਤਨੇ ਵੀ) ਜੋਧੇ ਆ ਕੇ ਲੜੇ, (ਉਹ ਸਾਰੇ) ਮਾਰੇ ਗਏ।

ਰਖਿ ਸਾਧਨ ਸਤ੍ਰ ਸੰਘਾਰ ਦਏ ਨਭਿ ਤੇ ਤਿਹ ਊਪਰਿ ਫੂਲ ਪਰੇ ॥੮੫੪॥

रखि साधन सत्र संघार दए नभि ते तिह ऊपरि फूल परे ॥८५४॥

ਸਾਧਾ ਦੀ ਰਖਿਆ ਲਈ ਵੈਰੀਆਂ ਨੂੰ ਮਾਰ ਦਿੱਤਾ, (ਇਸ ਲਈ) ਆਕਾਸ਼ ਤੋਂ ਉਨ੍ਹਾ ਉਤੇ ਫੁਲਾ ਦੀ ਬਰਖਾ ਹੋਈ ॥੮੫੪॥

ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਨ੍ਰਿਪ ਕੰਸ ਬਧਹਿ ਧਿਆਇ ਸਮਾਪਤਮ ॥

इति स्री दसम सिकंध पुराणे बचित्र नाटक ग्रंथे कृसनावतारे नृप कंस बधहि धिआइ समापतम ॥

ਇਥੇ ਸ੍ਰੀ ਦਸਮ ਸਕੰਧ ਪੁਰਾਣ ਦੇ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਰਾਜਾ ਕੰਸ ਦੇ ਬੱਧ ਦਾ ਅਧਿਆਇ ਸਮਾਪਤ।

ਅਥ ਕੰਸ ਬਧੂ ਕਾਨ੍ਹ ਜੂ ਪਹਿ ਆਵਤ ਭਈ ॥

अथ कंस बधू कान्रह जू पहि आवत भई ॥

ਹੁਣ ਕੰਸ ਦੀ ਪਤਨੀ ਦੇ ਕ੍ਰਿਸ਼ਨ ਪਾਸ ਆਉਣ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਰਾਜ ਸੁਤਾ ਦੁਖੁ ਮਾਨਿ ਮਨੈ ਤਜਿ ਧਾਮਨ ਕੋ ਹਰਿ ਜੂ ਪਹਿ ਆਈ ॥

राज सुता दुखु मानि मनै तजि धामन को हरि जू पहि आई ॥

ਰਾਜ ਕੁਮਾਰੀ (ਰਾਜਾ ਜਰਾਸੰਧ ਦੀ ਪੁੱਤਰੀ) ਮਨ ਵਿਚ ਦੁਖ ਮੰਨ ਕੇ ਰਾਜ ਮਹੱਲ ਨੂੰ ਛਡ ਕੇ ਸ੍ਰੀ ਕ੍ਰਿਸ਼ਨ ਕੋਲ ਆ ਗਈ।

ਆਇ ਕੈ ਸੋ ਘਿਘਿਆਤ ਭਈ ਹਰਿ ਪੈ ਦੁਖ ਕੀ ਸਭ ਬਾਤ ਸੁਨਾਈ ॥

आइ कै सो घिघिआत भई हरि पै दुख की सभ बात सुनाई ॥

ਆ ਕੇ ਕ੍ਰਿਸ਼ਨ ਪਾਸ ਹਾਲ-ਦੁਹਾਈ ਮਚਾਉਣ ਲਗੀ ਅਤੇ ਆਪਣੇ ਦੁਖ ਦੀ ਸਾਰੀ ਗੱਲ ਦਸ ਦਿੱਤੀ।

ਡਾਰਿ ਦਯੋ ਸਿਰ ਊਪਰ ਕੋ ਪਟ ਪੈ ਤਿਹ ਭੀਤਰ ਛਾਰ ਮਿਲਾਈ ॥

डारि दयो सिर ऊपर को पट पै तिह भीतर छार मिलाई ॥

(ਉਸ ਨੇ) ਆਪਣੇ ਸਿਰ ਉਪਰਲਾ ਕਪੜਾ ਲਾਹ ਸੁਟਿਆ ਅਤੇ ਉਸ ਵਿਚ ਸੁਆਹ ਮਿਲਾ ਦਿੱਤੀ।

ਕੰਠਿ ਲਗਾਇ ਰਹੀ ਭਰਤਾ ਹਰਿ ਜੂ ਤਿਹ ਦੇਖਤ ਗ੍ਰੀਵ ਨਿਵਾਈ ॥੮੫੫॥

कंठि लगाइ रही भरता हरि जू तिह देखत ग्रीव निवाई ॥८५५॥

(ਆਪਣੇ) ਪਤੀ (ਦੀ ਲਾਸ਼ ਨੂੰ) ਗਲ ਨਾਲ ਲਗਾਉਂਦੀ ਰਹੀ, ਉਸ ਨੂੰ ਵੇਖ ਕੇ ਸ੍ਰੀ ਕ੍ਰਿਸ਼ਨ ਨੇ ਗਰਦਨ ਨਿਵਾ ਲਈ ॥੮੫੫॥

ਰਿਪੁ ਕਰਮ ਕਰੇ ਤਬ ਹੀ ਹਰਿ ਜੀ ਫਿਰ ਕੈ ਸੋਊ ਮਾਤ ਪਿਤਾ ਪਹਿ ਆਏ ॥

रिपु करम करे तब ही हरि जी फिर कै सोऊ मात पिता पहि आए ॥

ਵੈਰੀ ਦਾ (ਦਾਹ) ਕਰਮ ਕਰ ਕੇ ਸ੍ਰੀ ਕ੍ਰਿਸ਼ਨ ਉਥੋਂ ਚਲ ਕੇ ਮਾਤਾ ਪਿਤਾ ਪਾਸ ਆ ਗਏ।

ਤਾਤ ਨ ਮਾਤ ਭਏ ਬਸਿ ਮੋਹ ਕੇ ਪੁਤ੍ਰ ਦੁਹੂਨ ਕੋ ਸੀਸ ਨਿਵਾਏ ॥

तात न मात भए बसि मोह के पुत्र दुहून को सीस निवाए ॥

ਮਾਤਾ ਪਿਤਾ ਮੋਹ ਦੇ ਵਸ ਵਿਚ ਨਾ ਹੋਏ ਅਤੇ ਦੋਹਾ (ਪੁੱਤਰਾ) ਨੂੰ ਸਿਰ ਨਿਵਾਇਆ।

ਬ੍ਰਹਮ ਲਖਿਯੋ ਤਿਨ ਕੋ ਕਰਿ ਕੈ ਹਰਿ ਜੀ ਤਿਨ ਕੈ ਮਨ ਮੋਹ ਬਢਾਏ ॥

ब्रहम लखियो तिन को करि कै हरि जी तिन कै मन मोह बढाए ॥

(ਮਾਤਾ ਪਿਤਾ) ਨੇ ਉਨ੍ਹਾ ਨੂੰ ਬ੍ਰਹਮ ਕਰ ਕੇ ਜਾਣਿਆ ਅਤੇ ਸ੍ਰੀ ਕ੍ਰਿਸ਼ਨ ਨੇ ਉਨ੍ਹਾ ਦੇ ਮਨ ਵਿਚ ਮੋਹ ਵਧਾ ਦਿੱਤਾ।

ਕੈ ਬਿਨਤੀ ਅਤਿ ਭਾਤਿ ਕੇ ਭਾਵ ਕੈ ਬੰਧਨ ਪਾਇਨ ਤੇ ਛੁਟਵਾਏ ॥੮੫੬॥

कै बिनती अति भाति के भाव कै बंधन पाइन ते छुटवाए ॥८५६॥

ਅਨੇਕ ਤਰ੍ਹਾ ਦੇ ਭਾਵਾ ਨਾਲ (ਸ੍ਰੀ ਕ੍ਰਿਸ਼ਨ ਨੇ) ਬੇਨਤੀ ਕੀਤੀ ਅਤੇ (ਉਨ੍ਹਾ ਦੇ) ਪੈਰਾ ਤੋਂ ਬੰਧਨ ਖੁਲਵਾ ਦਿੱਤੇ ॥੮੫੬॥

ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਕੰਸ ਕੇ ਕਰਮ ਕਰਿ ਤਾਤ ਮਾਤ ਕੋ ਛੁਰਾਵਤ ਭਏ ॥

इति स्री दसम सिकंधे पुराणे बचित्र नाटक ग्रंथे कृसनावतारे कंस के करम करि तात मात को छुरावत भए ॥

ਇਥੇ ਸ੍ਰੀ ਦਸਮ ਸਕੰਧ ਪੁਰਾਣ ਦੇ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਕੰਸ ਦਾ ਕਰਮ ਕਰ ਕੇ ਮਾਤਾ ਪਿਤਾ ਨੂੰ ਛੁੜਵਾਉਣ ਦਾ ਪ੍ਰਸੰਗ ਸਮਾਪਤ ॥

ਕਾਨ੍ਹ ਜੂ ਬਾਚ ਨੰਦ ਪ੍ਰਤਿ ॥

कान्रह जू बाच नंद प्रति ॥

ਕਾਨ੍ਹ ਜੀ ਨੇ ਨੰਦ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਚਲਿ ਆਇ ਕੈ ਸੋ ਫਿਰਿ ਨੰਦ ਕੇ ਧਾਮਿ ਕਿਧੌ ਤਿਨ ਸੋ ਬਿਨਤੀ ਅਤਿ ਕੀਨੀ ॥

चलि आइ कै सो फिरि नंद के धामि किधौ तिन सो बिनती अति कीनी ॥

ਉਥੋਂ ਚਲ ਕੇ ਫਿਰ ਨੰਦ ਦੇ ਘਰ ਆ ਗਏ ਅਤੇ ਉਸ ਨੂੰ ਬਹੁਤ ਤਰ੍ਹਾ ਦੀ ਬੇਨਤੀ ਕੀਤੀ।

ਹਉ ਬਸੁਦੇਵਹਿ ਕੋ ਸੁਤ ਹੋ ਇਹ ਭਾਤਿ ਕਹਿਯੋ ਤਿਨ ਮਾਨ ਕੈ ਲੀਨੀ ॥

हउ बसुदेवहि को सुत हो इह भाति कहियो तिन मान कै लीनी ॥

(ਕੀ) 'ਮੈਂ ਬਸੁਦੇਵ ਦਾ ਪੁੱਤਰ ਹਾ', ਇਸ ਤਰ੍ਹਾ ਕਿਹਾ ਅਤੇ ਉਨ੍ਹਾ ਨੇ ਮੰਨ ਲਿਆ।

ਜਾਹੁ ਕਹਿਯੋ ਤੁਮ ਧਾਮਨ ਕੋ ਬਤੀਯਾ ਸੁਨਿ ਮੋਹ ਪ੍ਰਜਾ ਬ੍ਰਿਜ ਭੀਨੀ ॥

जाहु कहियो तुम धामन को बतीया सुनि मोह प्रजा बृज भीनी ॥

(ਸ੍ਰੀ ਕ੍ਰਿਸ਼ਨ ਨੇ) ਕਿਹਾ ਕਿ ਤੁਸੀਂ ਆਪਣੇ ਘਰਾ ਨੂੰ ਜਾਓ, (ਇਹ) ਗੱਲ ਸੁਣ ਕੇ ਬ੍ਰਜ ਦੀ ਪ੍ਰਜਾ ਮੋਹ ਨਾਲ ਪਸੀਜ ਗਈ।

ਨੰਦ ਕਹਿਯੋ ਸੁ ਕਹਿਯੋ ਬ੍ਰਿਜ ਕੀ ਬਿਨੁ ਕਾਨ੍ਹ ਭਈ ਸੁ ਪੁਰੀ ਸਭ ਹੀਨੀ ॥੮੫੭॥

नंद कहियो सु कहियो बृज की बिनु कान्रह भई सु पुरी सभ हीनी ॥८५७॥

ਜੋ ਨੰਦ ਨੂੰ ਕਿਹਾ, ਉਹੀ ਬ੍ਰਜ ਦੀ (ਜਨਤਾ ਨੂੰ) ਕਹਿ ਦਿੱਤਾ। (ਫਲਸਰੂਪ) ਬ੍ਰਜ-ਪੁਰੀ ਸਾਰੀ ਦੀ ਸਾਰੀ ਕ੍ਰਿਸ਼ਨ ਤੋਂ ਸਖਣੀ ਹੋ ਗਈ ॥੮੫੭॥

ਸੀਸ ਝੁਕਾਇ ਗਯੋ ਬ੍ਰਿਜ ਕੋ ਅਤਿ ਹੀ ਮਨ ਭੀਤਰ ਸੋਕ ਭਯੋ ਹੈ ॥

सीस झुकाइ गयो बृज को अति ही मन भीतर सोक भयो है ॥

(ਨੰਦ ਸਹਿਤ) ਸਿਰ ਝੁਕਾ ਕੇ (ਸਾਰੇ) ਬ੍ਰਜ ਨੂੰ ਚਲੇ ਗਏ। ਉਨ੍ਹਾ ਦੇ ਮਨ ਵਿਚ ਬਹੁਤ ਸੋਗ ਪੈਦਾ ਹੋ ਗਿਆ ਹੈ।

ਜਿਉ ਕੋਊ ਤਾਤ ਮਰੈ ਪਛੁਤਾਤ ਹੈ ਪ੍ਯਾਰੋ ਕੋਊ ਮਨੋ ਭ੍ਰਾਤ ਛਯੋ ਹੈ ॥

जिउ कोऊ तात मरै पछुतात है प्यारो कोऊ मनो भ्रात छयो है ॥

ਜਿਵੇਂ ਕੋਈ ਡਾਢੇ (ਪਿਆਰੇ) ਦੇ ਮਰਨ ਤੇ ਪਛਤਾਉਂਦਾ ਹੈ, ਇਨ੍ਹਾ ਦਾ ਮਾਨੋ ਕੋਈ ਪਿਆਰਾ ਭਰਾ ਮਰ ਗਿਆ ਹੋਵੇ।

ਪੈ ਜਿਮ ਰਾਜ ਬਡੇ ਰਿਪੁਰਾਜ ਕੀ ਪੈਰਨ ਮੈ ਪਤਿ ਖੋਇ ਗਯੋ ਹੈ ॥

पै जिम राज बडे रिपुराज की पैरन मै पति खोइ गयो है ॥

ਜਾ ਕੋਈ ਰਾਜਾ ਕਿਸੇ ਵੱਡੇ ਵੈਰੀ ਰਾਜੇ ਤੋਂ ਰਣ-ਭੂਮੀ ਵਿਚ ਪਤਿ ਨਸ਼ਟ ਕਰ ਗਿਆ ਹੁੰਦਾ ਹੈ।

ਯੌ ਉਪਜੀ ਉਪਮਾ ਬਸੁਦੇ ਠਗਿ ਸ੍ਯਾਮ ਮਨੋ ਧਨ ਲੂਟਿ ਲਯੋ ਹੈ ॥੮੫੮॥

यौ उपजी उपमा बसुदे ठगि स्याम मनो धन लूटि लयो है ॥८५८॥

ਇਸ ਤਰ੍ਹਾ ਦੀ ਉਪਮਾ (ਕਵੀ ਦੇ ਮਨ ਵਿਚ) ਪੈਦਾ ਹੋਈ, ਮਾਨੋ ਬਸੁਦੇਵ ਠਗ ਨੇ (ਨੰਦ ਕੋਲੋਂ) ਸ਼ਿਆਮ ਲੁਟ ਲਿਆ ਹੋਵੇ ॥੮੫੮॥

ਨੰਦ ਬਾਚ ਪੁਰ ਜਨ ਸੋ ॥

नंद बाच पुर जन सो ॥

ਨੰਦ ਨੇ ਪੁਰਵਾਸੀਆਂ ਪ੍ਰਤਿ ਕਿਹਾ

ਦੋਹਰਾ ॥

दोहरा ॥

ਦੋਹਰਾ:

ਨੰਦ ਆਇ ਬ੍ਰਿਜ ਪੁਰ ਬਿਖੈ ਕਹੀ ਕ੍ਰਿਸਨ ਕੀ ਬਾਤ ॥

नंद आइ बृज पुर बिखै कही कृसन की बात ॥

ਨੰਦ ਨੇ ਬ੍ਰਜ ਪੁਰੀ ਵਿਚ ਆ ਕੇ ਕ੍ਰਿਸ਼ਨ ਦੀ ਗੱਲ ਕਹੀ।

ਸੁਨਤ ਸੋਕ ਕੀਨੋ ਸਬੈ ਰੋਦਨ ਕੀਨੋ ਮਾਤ ॥੮੫੯॥

सुनत सोक कीनो सबै रोदन कीनो मात ॥८५९॥

(ਇਸ ਨੂੰ) ਸੁਣਦਿਆਂ ਹੀ (ਬ੍ਰਜਵਾਸੀਆਂ ਨੇ) ਸੋਗ ਕੀਤਾ ਅਤੇ ਮਾਤਾ (ਜਸੋਧਾ) ਵਿਰਲਾਪ ਕਰਨ ਲਗ ਪਈ ॥੮੫੯॥

ਜਸੁਧਾ ਬਾਚ ॥

ਜਸੁਧਾ ਬਾਚ ॥

ਜਸੋਧਾ ਨੇ ਕਿਹਾ-

ਸਵੈਯਾ ॥

सवैया ॥

ਸਵੈਯਾ:

ਬਚਿਯੋ ਜਿਨਿ ਤਾਤ ਬਡੇ ਅਹਿ ਤੇ ਜਿਨ ਹੂੰ ਬਕ ਬੀਰ ਬਲੀ ਹਨਿ ਦਈਯਾ ॥

बचियो जिनि तात बडे अहि ते जिन हूँ बक बीर बली हनि दईया ॥

ਜਿਸ ਨੇ (ਆਪਣੇ) ਪਿਤਾ ਨੂੰ ਵਡੇ ਸੱਪ ਤੋਂ ਬਚਾਇਆ ਸੀ ਅਤੇ ਜਿਸ ਨੇ ਬਲਵਾਨ ਸੂਰਵੀਰ ਬਕਾਸੁਰ ਨੂੰ ਮਾਰ ਦਿੱਤਾ ਸੀ।

ਜਾਹਿ ਮਰਿਯੋ ਅਘ ਨਾਮ ਮਹਾ ਰਿਪੁ ਪੈ ਪਿਅਰਵਾ ਮੁਸਲੀਧਰ ਭਈਆ ॥

जाहि मरियो अघ नाम महा रिपु पै पिअरवा मुसलीधर भईआ ॥

ਜਿਸ ਨੇ ਅਘਾਸੁਰ ਨਾ ਦੇ ਵੱਡੇ ਵੈਰੀ ਨੂੰ ਮਾਰਿਆ ਸੀ ਅਤੇ ਜੋ ਬਲਰਾਮ ਦਾ ਪਿਆਰਾ ਭਰਾ ਹੈ।

ਜੋ ਤਪਸ੍ਯਾ ਕਰਿ ਕੈ ਪ੍ਰਭ ਤੇ ਕਬਿ ਸ੍ਯਾਮ ਕਹੈ ਪਰਿ ਪਾਇਨ ਲਈਯਾ ॥

जो तपस्या करि कै प्रभ ते कबि स्याम कहै परि पाइन लईया ॥

ਕਵੀ ਸ਼ਿਆਮ ਕਹਿੰਦੇ ਹਨ, ਜੋ ਤਪਸਿਆ ਕਰ ਕੇ ਅਤੇ ਪੈਰੀਂ ਪੈ ਕੇ ਪ੍ਰਭੂ ਤੋਂ ਲਿਆ ਹੈ।

ਸੋ ਪੁਰ ਬਾਸਨ ਛੀਨ ਲਯੋ ਹਮ ਤੇ ਸੁਨੀਯੇ ਸਖੀ ਪੂਤ ਕਨ੍ਹਈਆ ॥੮੬੦॥

सो पुर बासन छीन लयो हम ते सुनीये सखी पूत कन्रहईआ ॥८६०॥

ਹੇ ਸਖੀ! ਸੁਣ, ਉਹ ਕਨ੍ਹਈਆ ਪੁੱਤਰ (ਸਾਡੇ ਕੋਲੋਂ) ਨਗਰ ਦੇ ਵਾਸੀਆਂ ਨੇ ਖੋਹ ਲਿਆ ਹੈ ॥੮੬੦॥

ਸਭ ਗ੍ਵਾਰਨੀਆ ਬਿਰਲਾਪੁ ॥

सभ ग्वारनीआ बिरलापु ॥

ਸਾਰੀਆਂ ਗੋਪੀਆਂ ਦਾ ਵਿਰਲਾਪ

ਸਵੈਯਾ ॥

सवैया ॥

ਸਵੈਯਾ:

ਸੁਨਿ ਕੈ ਇਹ ਬਾਤ ਸਭੈ ਮਿਲਿ ਗ੍ਵਾਰਨਿ ਪੈ ਮਿਲਿ ਕੈ ਤਿਨ ਸੋਕ ਸੁ ਕੀਨੋ ॥

सुनि कै इह बात सभै मिलि ग्वारनि पै मिलि कै तिन सोक सु कीनो ॥

(ਜਸੋਧਾ ਦੀ) ਇਹ ਗੱਲ ਸੁਣ ਕੇ ਸਾਰੀਆਂ ਗੋਪੀਆਂ ਇਕੱਠੀਆਂ ਹੋ ਗਈਆਂ ਅਤੇ ਮਿਲ ਕੇ (ਸਾਰੀਆਂ ਨੇ) ਸ਼ੋਕ ਕੀਤਾ।

ਆਨੰਦ ਦੂਰਿ ਕਰਿਯੋ ਮਨ ਤੇ ਹਰਿ ਧ੍ਯਾਨ ਬਿਖੈ ਤਿਨਹੂੰ ਮਨ ਦੀਨੋ ॥

आनंद दूरि करियो मन ते हरि ध्यान बिखै तिनहूँ मन दीनो ॥

ਮਨ ਵਿਚੋਂ ਆਨੰਦ ਦੂਰ ਕਰ ਦਿੱਤਾ ਅਤੇ ਸ੍ਰੀ ਕ੍ਰਿਸ਼ਨ ਦੇ ਧਿਆਨ ਵਿਚ ਮਨ ਨੂੰ ਲਗਾ ਦਿੱਤਾ।

ਧਰਨੀ ਪਰ ਸੋ ਮੁਰਝਾਇ ਗਿਰੀ ਸੁ ਪਰਿਯੋ ਤਿਨ ਕੇ ਤਨ ਤੇ ਸੁ ਪਸੀਨੋ ॥

धरनी पर सो मुरझाइ गिरी सु परियो तिन के तन ते सु पसीनो ॥

ਉਹ ਮੂਰਛਿਤ ਹੋ ਕੇ ਧਰਤੀ ਉਤੇ ਡਿਗ ਪਈਆਂ ਅਤੇ ਉਨ੍ਹਾ ਦੇ ਸ਼ਰੀਰਾ ਵਿਚੋਂ ਪਸੀਨਾ ਆਉਣ ਲਗ ਗਿਆ।

ਹਾਹੁਕ ਲੈਨ ਲਗੀ ਸਭਿ ਹੀ ਸੁ ਭਯੋ ਸੁਖ ਤੇ ਤਿਨ ਕੋ ਤਨ ਹੀਨੋ ॥੮੬੧॥

हाहुक लैन लगी सभि ही सु भयो सुख ते तिन को तन हीनो ॥८६१॥

ਸਾਰੀਆਂ ਹੌਕੇ ਲੈਣ ਲਗੀਆਂ ਅਤੇ ਉਨ੍ਹਾ ਦੇ ਸ਼ਰੀਰ ਸੁਖ ਤੋਂ ਸਖਣੇ ਹੋ ਗਏ ॥੮੬੧॥

ਅਤਿ ਆਤੁਰ ਹ੍ਵੈ ਹਰਿ ਪ੍ਰੀਤਹਿ ਸੋ ਕਬਿ ਸ੍ਯਾਮ ਕਹੈ ਹਰਿ ਕੇ ਗੁਨ ਗਾਵੈ ॥

अति आतुर ह्वै हरि प्रीतहि सो कबि स्याम कहै हरि के गुन गावै ॥

ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਦੀ ਪ੍ਰੀਤ ਕਰ ਕੇ ਅਤਿ ਆਤੁਰ ਹੋਈਆਂ (ਗੋਪੀਆਂ) ਕ੍ਰਿਸ਼ਨ ਦੇ ਗੁਣ ਗਾਉਂਦੀਆਂ ਹਨ।

ਸੋਰਠਿ ਸੁਧ ਮਲਾਰ ਬਿਲਾਵਲ ਸਾਰੰਗ ਭੀਤਰ ਤਾਨ ਬਸਾਵੈ ॥

सोरठि सुध मलार बिलावल सारंग भीतर तान बसावै ॥

ਸੋਰਠ, ਸ਼ੁੱਧ ਮਲ੍ਹਾਰ, ਬਿਲਾਵਲ, ਸਾਰੰਗ (ਆਦਿਕ ਰਾਗਾ) ਵਿਚ ਤਾਨ ਮਿਲਾਉਂਦੀਆਂ ਹਨ।

ਧਿਆਨ ਧਰੈ ਤਿਹ ਤੇ ਜੀਯ ਮੈ ਤਿਹ ਧ੍ਯਾਨਹਿ ਤੇ ਅਤਿ ਹੀ ਦੁਖੁ ਪਾਵੈ ॥

धिआन धरै तिह ते जीय मै तिह ध्यानहि ते अति ही दुखु पावै ॥

ਉਸ (ਸ੍ਰੀ ਕ੍ਰਿਸ਼ਨ) ਦੇ ਧਿਆਨ ਨੂੰ ਹਿਰਦੇ ਵਿਚ ਧਾਰਨ ਕਰਦੀਆਂ ਹਨ (ਪਰ) ਉਸ ਧਿਆਨ ਤੋਂ ਵੀ ਬਹੁਤ ਦੁਖ ਪ੍ਰਾਪਤ ਕਰਦੀਆਂ ਹਨ।

ਯੌ ਮੁਰਝਾਵਤ ਹੈ ਮੁਖ ਤਾ ਸਸਿ ਜਿਉ ਪਿਖਿ ਕੰਜ ਮਨੋ ਮੁਰਝਾਵੈ ॥੮੬੨॥

यौ मुरझावत है मुख ता ससि जिउ पिखि कंज मनो मुरझावै ॥८६२॥

ਉਸ ਦੇ ਮੁਖ ਨੂੰ (ਧਿਆਨ ਵਿਚ ਵੇਖ ਕੇ) ਇਸ ਤਰ੍ਹਾ ਮੁਰਝਾ ਜਾਦੀਆਂ ਹਨ ਜਿਵੇਂ ਚੰਦ੍ਰਮਾ ਨੂੰ ਵੇਖ ਕੇ ਮਾਨੋ ਕਮਲ ਮੁਰਝਾ ਜਾਦਾ ਹੋਵੇ ॥੮੬੨॥

ਪੁਰ ਬਾਸਨਿ ਸੰਗਿ ਰਚੇ ਹਰਿ ਜੂ ਹਮਹੂੰ ਮਨ ਤੇ ਜਦੁਰਾਇ ਬਿਸਾਰੀ ॥

पुर बासनि संगि रचे हरि जू हमहूँ मन ते जदुराइ बिसारी ॥

ਪੁਰ ਵਾਸੀਆਂ ਨਾਲ ਸ੍ਰੀ ਕ੍ਰਿਸ਼ਨ ਰਚ-ਮਿਚ ਗਏ ਹਨ ਅਤੇ ਅਸਾਨੂੰ ਯਾਦਵ-ਪਤੀ ਨੇ ਮਨ ਤੋਂ ਵਿਸਾਰ ਦਿੱਤਾ ਹੈ।

ਤਯਾਗਿ ਗਏ ਹਮ ਕੋ ਇਹ ਠਉਰ ਹਮ ਊਪਰ ਤੇ ਅਤਿ ਪ੍ਰੀਤਿ ਸੁ ਟਾਰੀ ॥

त्यागि गए हम को इह ठउर हम ऊपर ते अति प्रीति सु टारी ॥

ਸਾਨੂੰ ਇਸ ਜਗ੍ਹਾ ਉਤੇ ਛਡ ਗਏ ਹਨ ਅਤੇ ਸਾਡੇ ਉਤੋਂ ਅਤਿ ਪ੍ਰੀਤ ਨੂੰ ਹਟਾ ਲਿਆ ਹੈ।

ਪੈ ਕਹਿ ਕੈ ਨ ਕਛੁ ਪਠਿਯੋ ਤਿਹ ਤ੍ਰੀਯਨ ਕੇ ਬਸਿ ਭੈ ਗਿਰਧਾਰੀ ॥

पै कहि कै न कछु पठियो तिह त्रीयन के बसि भै गिरधारी ॥

(ਉਸ) ਗਿਰਧਾਰੀ ਨੇ (ਸਾਨੂੰ) ਕੁਝ ਕਹਿ ਕੇ ਨਹੀਂ ਭੇਜਿਆ (ਕਿਉਂਕਿ) ਉਥੇ (ਨਗਰ ਦੀਆਂ) ਇਸਤਰੀਆਂ ਦੇ ਵਸ ਵਿਚ ਹੋ ਗਿਆ ਹੈ।

ਏਕ ਗਿਰੀ ਕਹੂੰ ਐਸੇ ਧਰਾ ਇਕ ਕੂਕਤ ਹੈ ਸੁ ਹਹਾ ਰੀ ਹਹਾ ਰੀ ॥੮੬੩॥

एक गिरी कहूँ ऐसे धरा इक कूकत है सु हहा री हहा री ॥८६३॥

ਇਕ (ਗੋਪੀ) ਇਸ ਤਰ੍ਹਾ ਕਹਿ ਕੇ ਧਰਤੀ ਉਤੇ ਡਿਗ ਪਈ ਅਤੇ ਇਕ ਹਾਇ-ਹਾਇ ਕਰਦੀ ਬੇਸੁਧ ਹੋ ਗਈ ॥੮੬੩॥

ਇਹ ਭਾਤਿ ਸੋ ਗ੍ਵਾਰਨਿ ਬੋਲਤ ਹੈ ਜੀਯ ਮੈ ਅਤਿ ਮਾਨਿ ਉਦਾਸੀ ॥

इह भाति सो ग्वारनि बोलत है जीय मै अति मानि उदासी ॥

ਆਪਣੇ ਮਨ ਵਿਚ ਬਹੁਤ ਉਦਾਸੀ ਮੰਨ ਕੇ ਗੋਪੀਆਂ ਇਸ ਤਰ੍ਹਾ ਬੋਲਦੀਆਂ ਹਨ।

ਸੋਕ ਬਢਿਯੋ ਤਿਨ ਕੇ ਜੀਯ ਮੈ ਹਰਿ ਡਾਰਿ ਗਏ ਹਿਤ ਕੀ ਤਿਨ ਫਾਸੀ ॥

सोक बढियो तिन के जीय मै हरि डारि गए हित की तिन फासी ॥

ਉਨ੍ਹਾ ਦੇ ਮਨ ਵਿਚ ਬਹੁਤ ਸ਼ੋਕ ਪਸਰਿਆ ਹੋਇਆ ਹੈ (ਕਿਉਂਕਿ) ਸ੍ਰੀ ਕ੍ਰਿਸ਼ਨ ਉਨ੍ਹਾ ਨੂੰ ਪ੍ਰੀਤ ਦੀ ਫਾਹੀ ਪਾ ਗਏ ਹਨ।

ਅਉ ਰਿਸ ਮਾਨਿ ਕਹੈ ਮੁਖ ਤੇ ਜਦੁਰਾਇ ਨ ਮਾਨਤ ਲੋਗਨ ਹਾਸੀ ॥

अउ रिस मानि कहै मुख ते जदुराइ न मानत लोगन हासी ॥

ਅਤੇ ਕ੍ਰੋਧਿਤ ਹੋ ਕੇ ਮੁਖ ਤੋਂ ਕਹਿੰਦੀਆਂ ਹਨ ਕਿ ਕ੍ਰਿਸ਼ਨ ਤਾ ਲੋਕਾ ਦੀ ਹਾਸੀ ਦੀ ਵੀ ਪਰਵਾਹ ਨਹੀਂ ਕਰਦਾ।

ਤ੍ਯਾਗਿ ਹਮੈ ਸੁ ਗਏ ਬ੍ਰਿਜ ਮੈ ਪੁਰ ਬਾਸਿਨ ਸੰਗਿ ਫਸੇ ਬ੍ਰਿਜ ਬਾਸੀ ॥੮੬੪॥

त्यागि हमै सु गए बृज मै पुर बासिन संगि फसे बृज बासी ॥८६४॥

(ਇਸੇ ਲਈ) ਉਹ ਅਸਾਨੂੰ ਬ੍ਰਜ ਵਿਚ ਛਡ ਗਿਆ ਹੈ ਅਤੇ ਬ੍ਰਜਵਾਸੀ ਪੁਰ-ਵਾਸੀਆਂ ਦੇ ਸੰਗ ਵਿਚ ਫਸ ਗਏ ਹਨ ॥੮੬੪॥

ਰੋਦਨ ਕੈ ਸਭ ਗ੍ਵਾਰਨੀਯਾ ਮਿਲਿ ਐਸੇ ਕਹਿਯੋ ਅਤਿ ਹੋਇ ਬਿਚਾਰੀ ॥

रोदन कै सभ ग्वारनीया मिलि ऐसे कहियो अति होइ बिचारी ॥

ਸਾਰੀਆਂ ਗੋਪੀਆਂ ਮਿਲ ਕੇ ਰੋਂਦੀਆਂ ਹਨ ਅਤੇ ਬਹੁਤ ਆਜਿਜ਼ ਹੋ ਕੇ ਇਸ ਤਰ੍ਹਾ ਕਹਿੰਦੀਆਂ ਹਨ।

ਤ੍ਯਾਗਿ ਬ੍ਰਿਜੈ ਮਥੁਰਾ ਮੈ ਗਏ ਤਜਿ ਨੇਹ ਅਨੇਹ ਕੀ ਬਾਤ ਬਿਚਾਰੀ ॥

त्यागि बृजै मथुरा मै गए तजि नेह अनेह की बात बिचारी ॥

ਬ੍ਰਜ ਨੂੰ ਛਡ ਕੇ ਮਥੁਰਾ ਵਿਚ ਚਲੇ ਗਏ ਹਨ ਅਤੇ ਮੋਹ ਦੀ ਗੱਲ ਛਡ ਕੇ ਨਿਰਮੋਹ ਨੂੰ ਵਿਚਾਰ ਲਿਆ (ਅਰਥਾਤ ਨਿਰਮੋਹੀ ਹੋ ਗਏ)।

ਏਕ ਗਿਰੈ ਧਰਿ ਯੌ ਕਹਿ ਕੈ ਇਕ ਐਸੇ ਸੰਭਾਰਿ ਕਹੈ ਬ੍ਰਿਜਨਾਰੀ ॥

एक गिरै धरि यौ कहि कै इक ऐसे संभारि कहै बृजनारी ॥

ਇਕ (ਗੋਪੀ) ਇਸ ਤਰ੍ਹਾ ਕਹਿ ਕੇ ਧਰਤੀ ਉਤੇ ਡਿਗ ਪਈ ਹੈ ਅਤੇ ਇਕ ਬ੍ਰਜ-ਨਾਰੀ ਸੰਭਲ ਕੇ ਇਸ ਤਰ੍ਹਾ ਕਹਿ ਰਹੀ ਹੈ।

ਰੀ ਸਜਨੀ ਸੁਨੀਯੋ ਬਤੀਯਾ ਬ੍ਰਿਜ ਨਾਰਿ ਸਭੈ ਬ੍ਰਿਜਨਾਥਿ ਬਿਸਾਰੀ ॥੮੬੫॥

री सजनी सुनीयो बतीया बृज नारि सभै बृजनाथि बिसारी ॥८६५॥

ਹੇ ਸਜਨੀ! ਗੱਲ ਸੁਣ, ਸਾਰੀਆਂ ਬ੍ਰਜ-ਨਾਰੀਆਂ ਨੂੰ ਸ੍ਰੀ ਕ੍ਰਿਸ਼ਨ ਨੇ ਭੁਲਾ ਦਿੱਤਾ ਹੈ ॥੮੬੫॥

ਆਖਨਿ ਆਗਹਿ ਠਾਢਿ ਲਗੈ ਸਖੀ ਦੇਤ ਨਹੀ ਕਿ ਹੇਤ ਦਿਖਾਈ ॥

आखनि आगहि ठाढि लगै सखी देत नही कि हेत दिखाई ॥

ਹੇ ਸਖੀ! (ਕ੍ਰਿਸ਼ਨ) ਅੱਖੀਆਂ ਦੇ ਸਾਹਮਣੇ ਖੜੋਤਾ ਪ੍ਰਤੀਤ ਹੁੰਦਾ ਹੈ, ਪਰ ਕਿਸ ਲਈ ਵਿਖਾਲੀ ਨਹੀਂ ਦਿੰਦਾ।

ਜਾ ਸੰਗਿ ਕੇਲ ਕਰੇ ਬਨ ਮੈ ਤਿਹ ਤੇ ਅਤਿ ਹੀ ਜੀਯ ਮੈ ਦੁਚਿਤਾਈ ॥

जा संगि केल करे बन मै तिह ते अति ही जीय मै दुचिताई ॥
ਜਿਸ ਨਾਲ (ਅਸੀਂ) ਬਨ ਵਿਚ ਕੇਲ-ਕ੍ਰੀੜਾ ਕਰਦੀਆਂ ਸਾ, ਉਸ ਦੇ ਦਿਲ ਵਿਚ ਇਤਨੀ ਜ਼ਿਆਦਾ 'ਦੁਚਿਤਾਈ' (ਕਿਉਂ ਹੋ ਗਈ ਹੈ)।

ਹੇਤੁ ਤਜਿਯੋ ਬ੍ਰਿਜ ਬਾਸਨ ਸੋ ਨ ਸੰਦੇਸ ਪਠਿਯੋ ਜੀਯ ਕੈ ਸੁ ਢਿਠਾਈ ॥
हेतु तजियो बृज बासन सो न संदेस पठियो जीय कै सु ढिठाई ॥
(ਉਸ ਨੇ) ਬ੍ਰਜ-ਵਾਸੀਆਂ ਨਾਲ ਪ੍ਰੇਮ ਛਡ ਦਿੱਤਾ ਹੈ ਅਤੇ ਕੋਈ ਸੁਨੇਹਾ ਨਹੀਂ ਭੇਜਿਆ, (ਉਸ ਦੇ) ਦਿਲ ਵਿਚ ਇਤਨੀ ਢੀਠਤਾਈ (ਕਿਉਂ) ਹੈ।

ਤਾਹੀ ਕੀ ਓਰਿ ਨਿਹਾਰਤ ਹੈ ਪਿਖੀਯੈ ਨਹੀ ਸ੍ਯਾਮ ਹਹਾ ਮੋਰੀ ਮਾਈ ॥੮੬੬॥
ताही की ओरि निहारत है पिखीयै नही स्याम हहा मोरी माई ॥८६६॥
(ਅਸੀਂ) ਉਸੇ ਵਲ ਵੇਖਦੀਆਂ ਹਾ, ਪਰ ਸ਼ਿਆਮ ਦਿਖਦਾ ਨਹੀਂ, ਹਾਇ ਨੀ ਮੇਰੀ ਮਾ ॥੮੬੬॥

ਬਾਰਹਮਾਹ ॥
बारहमाह ॥
ਬਾਰਹਮਾਹ:

ਸਵੈਯਾ ॥
सवैया ॥
ਸਵੈਯਾ:

ਫਾਗੁਨ ਮੈ ਸਖੀ ਡਾਰਿ ਗੁਲਾਲ ਸਭੈ ਹਰਿ ਸਿਉ ਬਨ ਬੀਚ ਰਮੈ ॥
फागुन मै सखी डारि गुलाल सभै हरि सिउ बन बीच रमै ॥
ਹੇ ਸਖੀ! ਫਗਣ (ਦੇ ਮਹੀਨੇ) ਵਿਚ (ਅਸੀਂ) ਸਾਰੀਆਂ ਗੁਲਾਲ ਸੁਟਦੀਆਂ ਹੋਈਆਂ ਕ੍ਰਿਸ਼ਨ ਨਾਲ ਬਨ ਵਿਚ ਰਮਣ ਕਰਦੀਆਂ ਸਾ।

ਪਿਚਕਾਰਨ ਲੈ ਕਰਿ ਗਾਵਤਿ ਗੀਤ ਸਭੈ ਮਿਲਿ ਗ੍ਵਾਰਨਿ ਤਉਨ ਸਮੈ ॥
पिचकारन लै करि गावति गीत सभै मिलि ग्वारनि तउन समै ॥
ਉਸ ਵੇਲੇ ਸਾਰੀਆਂ ਗੋਪੀਆਂ ਹੱਥਾ ਵਿਚ ਪਿਚਕਾਰੀਆਂ ਲੈ ਕੇ ਗੀਤ ਗਾਉਂਦੀਆਂ ਸਨ।

ਅਤਿ ਸੁੰਦਰ ਕੁੰਜ ਗਲੀਨ ਕੇ ਬੀਚ ਕਿਧੌ ਮਨ ਕੇ ਕਰਿ ਦੂਰ ਗਮੈ ॥
अति सुँदर कुँज गलीन के बीच किधौ मन के करि दूर गमै ॥

ਅਤਿ ਸੁੰਦਰ ਕੁੰਜ-ਗਲੀਆਂ ਵਿਚ ਮਨ ਦੇ ਗ਼ਮ ਦੂਰ ਕਰ ਦਿੱਤੇ ਸਨ।

ਅਰੁ ਤ੍ਯਾਗਿ ਤਮੈ ਸਭ ਧਾਮਨ ਕੀ ਇਹ ਸੁੰਦਰਿ ਸ੍ਯਾਮ ਕੀ ਮਾਨਿ ਤਮੈ ॥੮੬੭॥

अरु त्यागि तमै सभ धामन की इह सुँदरि स्याम की मानि तमै ॥८६७॥

ਘਰਾ ਦੀ ਸਾਰੀ ਇੱਛਾ ਛਡ ਦਿੱਤੀ ਸੀ ਅਤੇ (ਕੇਵਲ) ਸੁੰਦਰ ਸ਼ਿਆਮ ਦੀ ਇੱਛਾ ਮਨ ਵਿਚ ਵਸੀ ਹੋਈ ਹੈ ॥੮੬੭॥

ਫੂਲਿ ਸੀ ਗ੍ਵਾਰਨਿ ਫੂਲਿ ਰਹੀ ਪਟ ਰੰਗਨ ਕੇ ਫੁਨਿ ਫੂਲ ਲੀਏ ॥

फूलि सी ग्वारनि फूलि रही पट रंगन के फुनि फूल लीए ॥

ਫੁਲ ਵਰਗੀ ਗੋਪੀ ਫੁਲ ਵਾਗ ਖਿੜ ਰਹੀ ਹੈ ਅਤੇ ਫਿਰ ਬਸਤ੍ਰਾ ਦੇ ਰੰਗ ਦੇ ਹੀ ਫੁਲ ਲਏ ਹੋਏ ਹਨ।

ਇਕ ਸ੍ਯਾਮ ਸੀਗਾਰ ਸੁ ਗਾਵਤ ਹੈ ਪੁਨਿ ਕੋਕਿਲਕਾ ਸਮ ਹੋਤ ਜੀਏ ॥

इक स्याम सीगार सु गावत है पुनि कोकिलका सम होत जीए ॥

ਇਕ ਸ਼ਿਆਮ ਦੇ ਸ਼ਿੰਗਾਰ ਨੂੰ ਗਾਉਂਦੀ ਹੈ ਅਤੇ ਫਿਰ ਕੋਇਲ ਵਾਗ (ਗਾ ਕੇ) ਮਨ ਵਿਚ ਪ੍ਰਸੰਨ ਹੁੰਦੀ ਹੈ।

ਰਿਤੁ ਨਾਮਹਿ ਸ੍ਯਾਮ ਭਯੋ ਸਜਨੀ ਤਿਹ ਤੇ ਸਭ ਛਾਜ ਸੁ ਸਾਜ ਦੀਏ ॥

रितु नामहि स्याम भयो सजनी तिह ते सभ छाज सु साज दीए ॥

ਹੇ ਸਜਨੀ! ਬਸੰਤ ('ਰਿਤ') ਦਾ ਨਾ 'ਸ਼ਆਮ' ਹੋ ਗਿਆ ਹੈ, ਇਸ ਲਈ ਸਾਰੀਆਂ ਨੇ ਸੁੰਦਰ ਸ਼ਿੰਗਾਰ ਕਰ ਲਿਆ ਹੈ।

ਪਿਖਿ ਜਾ ਚਤੁਰਾਨਨ ਚਉਕਿ ਰਹੈ ਜਿਹ ਦੇਖਤ ਹੋਤ ਹੁਲਾਸ ਹੀਏ ॥੮੬੮॥

पिखि जा चतुरानन चउकि रहै जिह देखत होत हुलास हीए ॥८६८॥

ਜਿਸ ਨੂੰ ਵੇਖ ਕੇ ਬ੍ਰਹਮਾ ('ਚਤੁਰਾਨਨ') ਚੌਂਕ ਗਿਆ ਹੈ ਅਤੇ ਜਿਸ ਨੂੰ ਵੇਖ ਕੇ ਹਿਰਦੇ ਵਿਚ ਹੁਲਾਸ ਹੁੰਦਾ ਹੈ ॥੮੬੮॥

ਏਕ ਸਮੈ ਰਹੈ ਕਿੰਸੁਕ ਫੂਲਿ ਸਖੀ ਤਹ ਪਉਨ ਬਹੈ ਸੁਖਦਾਈ ॥

एक समै रहै किंसुक फूलि सखी तह पउन बहै सुखदाई ॥

ਹੇ ਸਖੀ! ਇਕ ਸਮੇਂ ਕੇਸੂ ਫੁਲ ਰਹੇ ਸਨ ਅਤੇ ਸੁਦਖਾਇਕ ਹਵਾ ਚਲ ਰਹੀ ਸੀ।

ਭਉਰ ਗੁੰਜਾਰਤ ਹੈ ਇਤ ਤੇ ਉਤ ਤੇ ਮੁਰਲੀ ਨੰਦ ਲਾਲ ਬਜਾਈ ॥

भउर गुँजारत है इत ते उत ते मुरली नंद लाल बजाई ॥

ਇਧਰ ਭੌਰੇ ਗੁੰਜਾਰ ਕਰ ਰਹੇ ਸਨ ਅਤੇ ਉਧਰ ਕ੍ਰਿਸ਼ਨ ਨੇ ਮੁਰਲੀ ਵਜਾ ਦਿੱਤੀ।

ਰੀਝਿ ਰਹਿਯੋ ਸੁਨਿ ਕੈ ਸੁਰ ਮੰਡਲ ਤਾ ਛਬਿ ਕੋ ਬਰਨਿਯੋ ਨਹੀ ਜਾਈ ॥
रीझि रहियो सुनि कै सुर मंडल ता छबि को बरनियो नही जाई ॥
(ਮੁਰਲੀ ਦੀ) ਧੁਨ ਨੂੰ ਸੁਣ ਕੇ ਦੇਵ-ਮੰਡਲ ਪ੍ਰਸੰਨ ਹੋ ਰਿਹਾ ਸੀ, ਉਸ ਵੇਲੇ ਦੀ ਛਬੀ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਤਉਨ ਸਮੈ ਸੁਖਦਾਇਕ ਥੀ ਰਿਤੁ ਅਉਸਰ ਯਾਹਿ ਭਈ ਦੁਖਦਾਈ ॥੮੬੯॥
तउन समै सुखदाइक थी रितु अउसर याहि भई दुखदाई ॥८६९॥
ਉਸ ਵੇਲੇ ਬਸੰਤ ('ਰਿਤੁ') ਸੁਖਦਾਇਕ ਸੀ, ਪਰ ਹੁਣ ਦੁਖਦਾਇਕ ਬਣੀ ਹੋਈ ਹੈ ॥੮੬੯॥

ਜੇਠ ਸਮੈ ਸਖੀ ਤੀਰ ਨਦੀ ਹਮ ਖੇਲਤ ਚਿਤਿ ਹੁਲਾਸ ਬਢਾਈ ॥
जेठ समै सखी तीर नदी हम खेलत चिति हुलास बढाई ॥
ਹੇ ਸਖੀ, ਜੇਠ ਦੇ ਮਹੀਨੇ ਵਿਚ ਅਸੀਂ ਨਦੀ ਦੇ ਕੰਢੇ ਚਿਤ ਵਿਚ ਹੁਲਾਸ ਵਧਾ ਕੇ ਖੇਡਦੀਆਂ ਸਾ।

ਚੰਦਨ ਸੋ ਤਨ ਲੀਪ ਸਭੈ ਸੁ ਗੁਲਾਬਹਿ ਸੋ ਧਰਨੀ ਛਿਰਕਾਈ ॥
चंदन सो तन लीप सभै सु गुलाबहि सो धरनी छिरकाई ॥
ਚੰਦਨ (ਦੇ ਲੇਪ) ਨਾਲ ਸਾਰੇ ਤਨ ਨੂੰ ਲੇਪ ਦੇ ਗੁਲਾਬ (ਦੇ ਜਲ ਨਾਲ) ਧਰਤੀ ਉਤੇ ਛਿੜਕਾਓ ਕੀਤਾ ਹੁੰਦਾ ਸੀ।

ਲਾਇ ਸੁਗੰਧ ਭਲੀ ਕਪਰਿਯੋ ਪਰ ਤਾ ਕੀ ਪ੍ਰਭਾ ਬਰਨੀ ਨਹੀ ਜਾਈ ॥
लाइ सुगंध भली कपरियो पर ता की प्रभा बरनी नही जाई ॥
ਕਪੜਿਆਂ ਉਤੇ ਚੰਗੀ ਸੁਗੰਧੀ ਲਗਾਈ ਹੁੰਦੀ ਸੀ, ਜਿਸ ਦੀ ਸੁੰਦਰਤਾ ਦਾ ਕਥਨ ਨਹੀਂ ਕੀਤਾ ਜਾ ਸਕਦਾ।

ਤਉਨ ਸਮੈ ਸੁਖਦਾਇਕ ਥੀ ਇਹ ਅਉਸਰ ਸਯਾਮ ਬਿਨਾ ਦੁਖਦਾਈ ॥੮੭੦॥
तउन समै सुखदाइक थी इह अउसर स्याम बिना दुखदाई ॥८७०॥
ਉਸ ਵੇਲੇ (ਇਹ ਰੁਤ) ਸੁਖਦਾਇਕ ਸੀ, ਪਰ ਸ਼ਿਆਮ ਤੋਂ ਬਿਨਾ ਇਸ ਮੌਕੇ ਤੇ ਦੁਖਦਾਈ ਹੋ ਰਹੀ ਹੈ ॥੮੭੦॥

ਪਉਨ ਪ੍ਰਚੰਡ ਚਲੈ ਜਿਹ ਅਉਸਰ ਅਉਰ ਬਘੂਲਨ ਧੂਰਿ ਉਡਾਈ ॥
पउन प्रचंड चलै जिह अउसर अउर बघूलन धूरि उडाई ॥
ਜਿਸ ਵੇਲੇ ਪ੍ਰਚੰਡ ਹਵਾ ਚਲਦੀ ਸੀ ਅਤੇ ਵਾ-ਵਰੋਲੇ ਮਿੱਟੀ ਉਡਾਉਂਦੇ ਸਨ।

ਧੂਪ ਲਗੈ ਜਿਹ ਮਾਸ ਬੁਰੀ ਸੁ ਲਗੈ ਸੁਖਦਾਇਕ ਸੀਤਲ ਜਾਈ ॥

धूप लगै जिह मास बुरी सु लगै सुखदाइक सीतल जाई ॥

ਜਿਸ ਮਹੀਨੇ ਵਿਚ ਧੁਪ ਮਾੜੀ ਲਗਦੀ ਸੀ ਅਤੇ ਠੰਡੀ ਥਾ ਸੁਖਦਾਇਕ ਲਗਦੀ ਸੀ।

ਸ੍ਯਾਮ ਕੇ ਸੰਗ ਸਭੈ ਹਮ ਖੇਲਤ ਸੀਤਲ ਪਾਟਕ ਕਾਬਿ ਛਟਾਈ ॥

स्याम के संग सभै हम खेलत सीतल पाटक काबि छटाई ॥

ਅਸੀਂ ਸਾਰੀਆਂ ਸ਼ਿਆਮ ਨਾਲ ਠੰਡੀਆਂ ਚਿਟਾਈਆਂ ਵਿਛਾ ਕੇ ਖੇਡਦੀਆਂ ਸਾ (ਅਰਥਾਤਰ ਠੰਡੇ ਪਾਣੀ ਦੇ ਛਿੱਟੇ ਪਾਉਂਦੀਆਂ ਸਾ)।

ਤਉਨ ਸਮੈ ਸੁਖਦਾਇਕ ਥੀ ਰਿਤੁ ਅਉਸਰ ਯਾਹਿ ਭਈ ਦੁਖਦਾਈ ॥੮੭੧॥

तउन समै सुखदाइक थी रितु अउसर याहि भई दुखदाई ॥८७१॥

ਉਸ ਵੇਲੇ (ਇਹ) ਰੁਤ ਸੁਖਦਾਇਕ ਸੀ, ਪਰ ਇਸ ਵੇਲੇ (ਉਹ) ਦੁਖਦਾਇਕ ਹੋ ਗਈ ਹੈ ॥੮੭੧॥

ਜੋਰਿ ਘਟਾ ਘਟ ਆਏ ਜਹਾ ਸਖੀ ਬੂੰਦਨ ਮੇਘ ਭਲੀ ਛਬਿ ਪਾਈ ॥

जोरि घटा घट आए जहा सखी बूँदन मेघ भली छबि पाई ॥

ਹੇ ਸਖੀ! ਜਿਥੇ ਘਟਾਵਾ ਬੰਨ੍ਹ ਕੇ ਬਦਲ ਆਉਂਦੇ ਸਨ, ਅਤੇ ਬਦਲਾ ਵਿਚ ਬੂੰਦਾ ਬਹੁਤ ਛਬੀ ਪਾਉਂਦੀਆਂ ਸਨ।

ਬੋਲਤ ਚਾਤ੍ਰਿਕ ਦਾਦਰ ਅਉ ਘਨ ਮੋਰਨ ਪੈ ਘਨਘੋਰ ਲਗਾਈ ॥

बोलत चातृक दादर अउ घन मोरन पै घनघोर लगाई ॥

(ਉਸ ਵੇਲੇ) ਚਾਤ੍ਰਿਕ, ਡੱਡੂ ਅਤੇ ਬਦਲ ਬੋਲਦੇ ਸਨ ਅਤੇ ਮੋਰਾ ਨੇ ਵੀ (ਆਪਣੀ) ਘੋਰ ਕੂਕ ਮਚਾਈ ਹੋਈ ਸੀ।

ਤਾਹਿ ਸਮੈ ਹਮ ਕਾਨਰ ਕੇ ਸੰਗਿ ਖੇਲਤ ਥੀ ਅਤਿ ਪ੍ਰੇਮ ਬਢਾਈ ॥

ताहि समै हम कानर के संगि खेलत थी अति प्रेम बढाई ॥

ਉਸ ਵੇਲੇ ਅਸੀਂ ਕਾਨ੍ਹ ਨਾਲ ਅਤਿ ਪ੍ਰੇਮ ਵਧਾ ਕੇ ਖੇਡਦੀਆਂ ਸਾ।

ਤਉਨ ਸਮੈ ਸੁਖਦਾਇਕ ਥੀ ਰਿਤੁ ਅਉਸਰ ਯਾਹਿ ਭਈ ਦੁਖਦਾਈ ॥੮੭੨॥

तउन समै सुखदाइक थी रितु अउसर याहि भई दुखदाई ॥८७२॥

ਉਸ ਵੇਲੇ (ਇਹ) ਰੁਤ ਸੁਖਦਾਇਕ ਸੀ, (ਪਰ) ਇਸ ਮੌਕੇ ਤੇ ਇਹ ਦੁਖਦਾਇਕ ਹੋ ਗਈ ਹੈ ॥੮੭੨॥

ਮੇਘ ਪਰੈ ਕਬਹੂੰ ਉਘਰੈ ਸਖੀ ਛਾਇ ਲਗੈ ਦ੍ਰੁਮ ਕੀ ਸੁਖਦਾਈ ॥

ਮੇਘ ਪਰੈ ਕਬਹੂੰ ਉਘਰੈ ਸਖੀ ਛਾਇ ਲਗੈ ਦ੍ਰੁਮ ਕੀ ਸੁਖਦਾਈ ॥

ਹੇ ਸਖੀ! (ਭਾਦਰੋਂ ਦੇ ਮਹੀਨੇ ਵਿਚ) ਕਦੇ ਮੀਂਹ ਪੈਂਦਾ ਸੀ ਅਤੇ ਕਦੇ ਉਘੜ (ਖਰਾ ਹੋ) ਜਾਦਾ ਸੀ ਅਤੇ ਬ੍ਰਿਛਾ ਦੀ ਛਾ ਚੰਗੀ ਲਗਦੀ ਸੀ।

ਸ੍ਯਾਮ ਕੇ ਸੰਗਿ ਫਿਰੈ ਸਜਨੀ ਰੰਗ ਫੂਲਨ ਕੇ ਹਮ ਬਸਤ੍ਰ ਬਨਾਈ ॥

स्याम के संगि फिरै सजनी रंग फूलन के हम बसत्र बनाई ॥

ਹੇ ਸਜਨੀ! (ਅਸੀਂ) ਸ਼ਿਆਮ ਨਾਲ ਫਿਰਦੀਆਂ ਸਾ ਅਤੇ ਫੁਲਾ ਦੇ ਰੰਗ ਦੇ ਬਸਤ੍ਰ ਬਣਾਏ ਹੁੰਦੇ ਸਨ।

ਖੇਲਤ ਕ੍ਰੀੜ ਕਰੈ ਰਸ ਕੀ ਇਹ ਅਉਸਰ ਕਉ ਬਰਨਿਯੋ ਨਹੀ ਜਾਈ ॥

खेलत क्रीड़ करै रस की इह अउसर कउ बरनियो नही जाई ॥

(ਕ੍ਰਿਸ਼ਨ ਨਾਲ) ਖੇਡਣ ਵੇਲੇ (ਪ੍ਰੇਮ) ਰਸ ਦੀ ਕ੍ਰੀੜਾ ਕਰਦੀਆਂ ਸਾ, ਉਸ ਅਵਸਰ ਦਾ ਵਰਣਨ ਨਹੀਂ ਕੀਤਾ ਜਾ ਸਕਦਾ ਸੀ।

ਸ੍ਯਾਮ ਸਨੈ ਸੁਖਦਾਇਕ ਥੀ ਰਿਤ ਸ੍ਯਾਮ ਬਿਨਾ ਅਤਿ ਭੀ ਦੁਖਦਾਈ ॥੮੭੩॥

स्याम सनै सुखदाइक थी रित स्याम बिना अति भी दुखदाई ॥८७३॥

ਸ਼ਿਆਮ ਨਾਲ (ਇਹ) ਰੁਤ ਸੁਖਦਾਇਕ ਸੀ, (ਪਰ) ਸ਼ਿਆਮ ਤੋਂ ਬਿਨਾ ਬਹੁਤ ਦੁਖਦਾਇਕ ਹੋ ਗਈ ਹੈ ॥੮੭੩॥

ਮਾਸ ਅਸੂ ਹਮ ਕਾਨਰ ਕੇ ਸੰਗਿ ਖੇਲਤ ਚਿਤਿ ਹੁਲਾਸ ਬਢਾਈ ॥

मास असू हम कानर के संगि खेलत चिति हुलास बढाई ॥

ਅਸੂ ਦੇ ਮਹੀਨੇ ਵਿਚ ਅਸੀਂ ਚਿਤ ਵਿਚ ਹੁਲਾਸ ਵਧਾ ਕੇ ਕ੍ਰਿਸ਼ਨ ਨਾਲ ਖੇਡਦੀਆਂ ਹੁੰਦੀਆਂ ਸਾ।

ਕਾਨ੍ਹ ਤਹਾ ਪੁਨਿ ਗਾਵਤ ਥੋ ਅਤਿ ਸੁੰਦਰ ਰਾਗਨ ਤਾਨ ਬਸਾਈ ॥

कान्रह तहा पुनि गावत थो अति सुँदर रागन तान बसाई ॥

ਫਿਰ ਉਥੇ ਕਾਨ੍ਹ ਗਾਉਂਦਾ ਹੁੰਦਾ ਸੀ ਅਤੇ ਰਾਗਾ ਦੀਆਂ ਸੁੰਦਰ ਤਾਨਾ ਕਢਦਾ ਹੁੰਦਾ ਸੀ।

ਗਾਵਤ ਥੀ ਹਮ ਹੂੰ ਸੰਗ ਤਾਹੀ ਕੇ ਤਾ ਛਬਿ ਕੋ ਬਰਨਿਯੋ ਨਹੀ ਜਾਈ ॥

गावत थी हम हूँ संग ताही के ता छबि को बरनियो नही जाई ॥

ਅਸੀਂ ਵੀ ਉਸ ਨਾਲ ਗਾਉਂਦੀਆਂ ਹੁੰਦੀਆਂ ਸਾ, ਉਸ (ਮੌਕੇ ਦੀ) ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਤਾ ਸੰਗ ਮੈ ਸੁਖਦਾਇਕ ਥੀ ਰਿਤੁ ਸ੍ਯਾਮ ਬਿਨਾ ਅਬ ਭੀ ਦੁਖਦਾਈ ॥੮੭੪॥

ता संग मै सुखदाइक थी रितु स्याम बिना अब भी दुखदाई ॥८७४॥

ਉਸ (ਕ੍ਰਿਸ਼ਨ) ਦੇ ਸੰਗ ਵਿਚ (ਇਹ) ਰੁਤ ਸੁਖਦਾਇਕ ਸੀ, (ਪਰ) ਸ਼ਿਆਮ ਤੋਂ ਬਿਨਾ ਹੁਣ ਦੁਖਦਾਇਕ ਹੋ ਗਈ ਹੈ ॥੮੭੪॥

ਕਾਤਿਕ ਕੀ ਸਖੀ ਰਾਸਿ ਬਿਖੈ ਰਤਿ ਖੇਲਤ ਥੀ ਹਰਿ ਸੋ ਚਿਤੁ ਲਾਈ ॥

कातिक की सखी रासि बिखै रति खेलत थी हरि सो चितु लाई ॥

ਹੇ ਸਖੀ! ਕਤਕ (ਦੇ ਮਹੀਨੇ) ਦੀ ਰਾਸ ਵਿਚ (ਅਸੀਂ) ਸ੍ਰੀ ਕ੍ਰਿਸ਼ਨ ਨਾਲ ਚਿਤ ਲਾ ਕੇ ਰਤਿ-ਕ੍ਰੀੜਾ ਕਰਦੀਆਂ ਹੁੰਦੀਆਂ ਸਾ।

ਸੇਤਹਿ ਗ੍ਵਾਰਨਿ ਕੇ ਪਟ ਛਾਜਤ ਸੇਤ ਨਦੀ ਤਹ ਧਾਰ ਬਹਾਈ ॥

सेतहि ग्वारनि के पट छाजत सेत नदी तह धार बहाई ॥

ਗੋਪੀਆਂ ਦੇ ਸਫ਼ੈਦ ਬਸਤ੍ਰ ਫਬਦੇ ਸਨ ਅਤੇ ਉਥੇ ਨਦੀ ਦੀ ਸਵੱਛ ਧਾਰਾ ਚਲਦੀ ਸੀ।

ਭੂਖਨ ਸੇਤਹਿ ਗੋਪਨਿ ਕੇ ਅਰੁ ਮੋਤਿਨ ਹਾਰ ਭਲੀ ਛਬਿ ਪਾਈ ॥

भूखन सेतहि गोपनि के अरु मोतिन हार भली छबि पाई ॥

ਗੋਪੀਆਂ ਦੇ ਗਹਿਣੇ ਵੀ ਸਫ਼ੈਦ ਹੁੰਦੇ ਸਨ ਅਤੇ ਮੋਤੀਆਂ ਦੇ ਹਾਰ ਵੀ ਬਹੁਤ ਛਬੀ ਪਾਉਂਦੇ ਸਨ।

ਤਉਨ ਸਮੈ ਸੁਖਦਾਇਕ ਥੀ ਰਿਤੁ ਅਉਸਰ ਯਾਹਿ ਭਈ ਦੁਖਦਾਈ ॥੮੭੫॥

तउन समै सुखदाइक थी रितु अउसर याहि भई दुखदाई ॥८७५॥

ਉਸ ਵੇਲੇ (ਇਹ) ਰੁਤ ਸੁਖਦਾਇਕ ਸੀ, (ਪਰ) ਇਸ ਅਵਸਰ ਤੇ ਦੁਖਦਾਇਕ ਹੋ ਗਈ ਹੈ ॥੮੭੫॥

ਮਘ੍ਰ ਸਮੈ ਸਬ ਸ੍ਯਾਮ ਕੇ ਸੰਗਿ ਹੁਇ ਖੇਲਤ ਥੀ ਮਨਿ ਆਨੰਦ ਪਾਈ ॥

मघ्र समै सब स्याम के संगि हुइ खेलत थी मनि आनंद पाई ॥

ਮਘਰ (ਦੇ ਮਹੀਨੇ) ਸਾਰੀਆਂ ਸ਼ਿਆਮ ਨਾਲ ਖੇਡਦੀਆਂ ਸਨ ਅਤੇ ਮਨ ਵਿਚ ਪ੍ਰਸੰਨ ਹੁੰਦੀਆਂ ਸਨ।

ਸੀਤ ਲਗੈ ਤਬ ਦੂਰ ਕਰੈ ਹਮ ਸ੍ਯਾਮ ਕੇ ਅੰਗ ਸੋ ਅੰਗ ਮਿਲਾਈ ॥

सीत लगै तब दूर करै हम स्याम के अंग सो अंग मिलाई ॥

(ਜਦੋਂ) ਠੰਡ ਲਗਦੀ ਸੀ, ਤਦੋਂ ਅਸੀਂ ਸ਼ਿਆਮ ਦੇ ਸ਼ਰੀਰ ਨਾਲ ਸ਼ਰੀਰ ਮਿਲਾ ਕੇ (ਸਰਦੀ ਨੂੰ) ਦੂਰ ਕਰ ਦਿੰਦੀਆਂ ਸਾ।

ਫੂਲ ਚੰਬੇਲੀ ਕੇ ਫੂਲਿ ਰਹੇ ਜਹਿ ਨੀਰ ਘਟਿਯੋ ਜਮਨਾ ਜੀਅ ਆਈ ॥

फूल चंबेली के फूलि रहे जहि नीर घटियो जमना जीअ आई ॥

ਜਿਥੇ ਚੰਬੇਲੀ ਦੇ ਫੂਲ ਖਿੜ ਰਹੇ ਸਨ ਅਤੇ ਜਮਨਾ ਦਾ ਜਲ ਘਾਟ ਨਾਲ ਵਗਦਾ ਸੀ।

ਤਉਨ ਸਮੈ ਸੁਖਦਾਇਕ ਥੀ ਰਿਤੁ ਅਉਸਰ ਯਾਹਿ ਭਈ ਦੁਖਦਾਈ ॥੮੭੬॥

तउन समै सुखदाइक थी रितु अउसर याहि भई दुखदाई ॥८७६॥

ਉਸ ਵੇਲੇ (ਇਹ) ਰੁਤ ਸੁਖਦਾਇਕ ਸੀ, ਇਸ ਵੇਲੇ ਦੁਖਦਾਇਕ ਹੋ ਗਈ ਹੈ ॥੮੭੬॥

ਬੀਚ ਸਰਦ ਰਿਤੁ ਕੇ ਸਜਨੀ ਹਮ ਖੇਲਤ ਸ੍ਯਾਮ ਸੋ ਪ੍ਰੀਤਿ ਲਗਾਈ ॥

बीच सरद रितु के सजनी हम खेलत स्याम सो प्रीति लगाई ॥

ਹੇ ਸਜਨੀ! ਸਰਦ ਰੁਤ ਵਿਚ (ਅਰਥਾਤ ਪੋਹ ਦੇ ਮਹੀਨੇ ਵਿਚ) ਅਸੀਂ ਕ੍ਰਿਸ਼ਨ ਨਾਲ ਪ੍ਰੇਮ ਪੂਰਵਕ ਖੇਡਦੀਆਂ ਸਾ।

ਆਨੰਦ ਕੈ ਅਤਿ ਹੀ ਮਨ ਮੈ ਤਜ ਕੈ ਸਭ ਹੀ ਜੀਯ ਕੀ ਦੁਚਿਤਾਈ ॥

आनंद कै अति ही मन मै तज कै सभ ही जीय की दुचिताई ॥

ਮਨ ਵਿਚ ਅਤਿ ਅਧਿਕ ਆਨੰਦ ਮਾਣਦੀਆਂ ਸਾ ਅਤੇ ਚਿਤ ਦੀ ਸਾਰੀ ਦੁਬਿਧਾ ਦੂਰ ਕਰ ਦਿੰਦੀਆਂ ਸਾ।

ਨਾਰਿ ਸਭੈ ਬ੍ਰਿਜ ਕੀਨ ਬਿਖੈ ਮਨ ਕੀ ਤਜਿ ਕੈ ਸਭ ਸੰਕ ਕਨ੍ਹਾਈ ॥

नारि सभै बृज कीन बिखै मन की तजि कै सभ संक कन्रहाई ॥

ਬ੍ਰਜ ਦੀਆਂ ਸਾਰੀਆਂ ਨਾਰੀਆਂ ਮਨ ਦਾ ਸਭ ਤਰ੍ਹਾ ਦਾ ਸੰਗ ਸੰਕੋਚ ਛਡ ਕੇ (ਕ੍ਰਿਸ਼ਨ ਵਿਚ) ਮਗਨ ਸਨ।

ਤਾ ਸੰਗ ਸੋ ਸੁਖਦਾਇਕ ਥੀ ਰਿਤੁ ਸ੍ਯਾਮ ਬਿਨਾ ਅਬ ਭੀ ਦੁਖਦਾਈ ॥੮੭੭॥

ता संग सो सुखदाइक थी रितु स्याम बिना अब भी दुखदाई ॥८७७॥

ਉਸ (ਕ੍ਰਿਸ਼ਨ) ਦੀ ਸੰਗਤ ਵਿਚ (ਇਹ) ਰੁਤ ਸੁਖਦਾਇਕ ਸੀ, (ਪਰ) ਸ਼ਿਆਮ ਤੋਂ ਬਿਨਾ ਦੁਖਦਾਇਕ ਹੋ ਗਈ ਹੈ ॥੮੭੭॥

ਮਾਘ ਬਿਖੈ ਮਿਲ ਕੈ ਹਰਿ ਸੋ ਹਮ ਸੋ ਰਸ ਰਾਸ ਕੀ ਖੇਲ ਮਚਾਈ ॥

माघ बिखै मिल कै हरि सो हम सो रस रास की खेल मचाई ॥

ਮਾਘ (ਦੇ ਮਹੀਨੇ) ਵਿਚ ਕ੍ਰਿਸ਼ਨ ਨਾਲ ਮਿਲ ਕੇ ਅਤੇ (ਕ੍ਰਿਸ਼ਨ ਨੇ) ਸਾਡੇ ਨਾਲ ਮਿਲ ਕੇ (ਪ੍ਰੇਮ) ਰਸ ਨਾਲ (ਭਰ ਕੇ) ਰਾਸ ਦੀ ਖੇਡ ਮਚਾਈ ਸੀ।

ਕਾਨ੍ਹ ਬਜਾਵਤ ਥੋ ਮੁਰਲੀ ਤਿਹ ਅਉਸਰ ਕੋ ਬਰਨਿਯੋ ਨਹਿ ਜਾਈ ॥

कान्रह बजावत थो मुरली तिह अउसर को बरनियो नहि जाई ॥

ਕਾਨ੍ਹ (ਉਸ ਵੇਲੇ) ਮੁਰਲੀ ਵਜਾਉਂਦਾ ਸੀ, ਉਸ ਅਵਸਰ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਫੂਲਿ ਰਹੇ ਤਹਿ ਫੂਲ ਭਲੇ ਪਿਖਿਯੋ ਜਿਹ ਰੀਝਿ ਰਹੈ ਸੁਰਰਾਈ ॥

फूलि रहे तहि फूल भले पिखियो जिह रीझि रहै सुरराई ॥

(ਉਸ ਵੇਲੇ) ਚੰਗੇ ਫੁਲ ਖਿੜਦੇ ਸਨ, ਜਿਨ੍ਹਾ ਨੂੰ ਵੇਖ ਕੇ ਇੰਦਰ ਵੀ ਪ੍ਰਸੰਨ ਹੋ ਜਾਦਾ ਸੀ।

ਤਉਨ ਸਮੈ ਸੁਖਦਾਇਕ ਥੀ ਰਿਤੁ ਸ੍ਯਾਮ ਬਿਨਾ ਅਬ ਭੀ ਦੁਖਦਾਈ ॥੮੭੮॥

तउन समै सुखदाइक थी रितु स्याम बिना अब भी दुखदाई ॥८७८॥

ਉਸ ਵੇਲੇ (ਇਹ) ਰੁਤ ਸੁਖਦਾਇਕ ਸੀ, (ਪਰ) ਸ਼ਿਆਮ ਤੋਂ ਬਿਨਾ (ਹੁਣ) ਦੁਖਦਾਇਕ ਹੋ ਗਈ ਹੈ ॥੮੭੮॥

ਸ੍ਯਾਮ ਚਿਤਾਰਿ ਸਭੈ ਤਹ ਗ੍ਵਾਰਨਿ ਸ੍ਯਾਮ ਕਹੈ ਜੁ ਹੁਤੀ ਬਡਭਾਗੀ ॥

स्याम चितारि सभै तह ग्वारनि स्याम कहै जु हुती बडभागी ॥

(ਕਵੀ) ਸ਼ਿਆਮ ਕਹਿੰਦੇ ਹਨ, ਜੋ ਉਥੇ ਵਡਭਾਗਣਾ (ਗੋਪੀਆਂ) ਸਨ, ਉਹ ਸਾਰੀਆਂ ਗੋਪੀਆਂ ਕ੍ਰਿਸ਼ਨ ਨੂੰ ਯਾਦ ਕਰਦੀਆਂ ਹਨ।

ਤ੍ਯਾਗ ਦਈ ਸੁਧਿ ਅਉਰ ਸਭੈ ਹਰਿ ਬਾਤਨ ਕੇ ਰਸ ਭੀਤਰ ਪਾਗੀ ॥

त्याग दई सुधि अउर सभै हरि बातन के रस भीतर पागी ॥

(ਉਨ੍ਹਾ ਨੇ) ਹੋਰ ਸਾਰੀ ਸੁਧ ਛਡ ਦਿੱਤੀ ਹੈ ਅਤੇ ਸ੍ਰੀ ਕ੍ਰਿਸ਼ਨ ਦੀਆਂ ਗੱਲਾ ਦੇ ਰਸ ਵਿਚ ਭਿਜ ਗਈਆਂ ਹਨ।

ਏਕ ਗਿਰੀ ਧਰਿ ਹ੍ਵੈ ਬਿਸੁਧੀ ਇਕ ਪੈ ਕਰੁਨਾ ਹੀ ਬਿਖੈ ਅਨੁਰਾਗੀ ॥

एक गिरी धरि ह्वै बिसुधी इक पै करुना ही बिखै अनुरागी ॥

ਇਕ (ਗੋਪੀ) ਬੇਸੁਧ ਹੋ ਕੇ ਧਰਤੀ ਉਤੇ ਡਿਗ ਪਈ ਹੈ ਅਤੇ ਇਕ ਕਰੁਣਾ ਦੇ ਰਸ ਵਿਚ ਮਗਨ ਹੈ।

ਕੈ ਸੁਧਿ ਸ੍ਯਾਮ ਕੇ ਖੇਲਨ ਕੀ ਮਿਲ ਕੈ ਸਭ ਗ੍ਵਾਰਨਿ ਰੋਵਨ ਲਾਗੀ ॥੮੭੯॥

कै सुधि स्याम के खेलन की मिल कै सभ ग्वारनि रोवन लागी ॥८७९॥

ਜਾ ਕ੍ਰਿਸ਼ਨ ਦੇ ਖੇਡਣ ਦੀ ਯਾਦ ਕਰ ਕੇ ਸਾਰੀਆਂ ਗੋਪੀਆਂ ਮਿਲ ਕੇ ਰੋਣ ਲਗ ਜਾਦੀਆਂ ਹਨ ॥੮੭੯॥

ਇਤਿ ਗੋਪੀਅਨ ਕੋ ਬ੍ਰਿਲਾਪ ਪੂਰਨੰ ॥

इति गोपीअन को बृलाप पूरनं ॥

ਇਥੇ ਗੋਪੀਆਂ ਦੇ ਵਿਰਲਾਪ ਦਾ ਪ੍ਰਸੰਗ ਸਮਾਪਤ।

ਅਥ ਕਾਨ੍ਹ ਜੂ ਮੰਤ੍ਰ ਗਾਇਤ੍ਰੀ ਸੀਖਨ ਸਮੈ ॥

अथ कान्रह जू मंत्र गाइत्री सीखन समै ॥

ਹੁਣ ਕ੍ਰਿਸ਼ਨ ਜੀ ਦੇ ਗਾਇਤ੍ਰੀ ਮੰਤਰ ਸਿਖਣ ਦੇ ਸਮੇਂ ਦਾ ਕਥਨ

ਸਵੈਯਾ ॥

सवैया ॥

ਸਵੈਯਾ:

ਉਤ ਤੇ ਇਹ ਗ੍ਵਾਰਨਿ ਕੀ ਭੀ ਦਸਾ ਇਤ ਕਾਨ੍ਹ ਕਥਾ ਭਈ ਤਾਹਿ ਸੁਨਾਊ ॥

उत ते इह ग्वारनि की भी दसा इत कान्रह कथा भई ताहि सुनाऊ ॥

ਉਧਰ ਗੋਪੀਆਂ ਦੀ ਇਹ ਹਾਲਤ ਹੋ ਗਈ ਹੈ ਅਤੇ ਇਧਰ (ਜੋ) ਕ੍ਰਿਸ਼ਨ ਦੀ ਕਥਾ ਹੋਈ, ਉਸ ਨੂੰ ਸੁਣਾਉਂਦਾ ਹਾਂ।

ਲੀਪ ਕੈ ਭੂਮਹਿ ਗੋਬਰ ਸੋ ਕਬਿ ਸ੍ਯਾਮ ਕਹੈ ਸਭ ਪੁਰੋਹਿਤ ਗਾਊ ॥

लीप कै भूमहि गोबर सो कबि स्याम कहै सभ पुरोहित गाऊ ॥

ਕਵੀ ਸ਼ਿਆਮ ਕਹਿੰਦੇ ਹਨ, (ਸਾਰੀ) ਧਰਤੀ ਨੂੰ ਗੋਹੇ ਨਾਲ ਲਿੰਬ ਕੇ ਪਿੰਡ ਦੇ ਸਾਰਿਆਂ ਪਰੋਹਿਤਾ ਨੂੰ ਬੁਲਾ ਲਿਆ।

ਕਾਨ੍ਹ ਬੈਠਾਇ ਕੈ ਸ੍ਯਾਮ ਕਹੈ ਕਬਿ ਪੈ ਗਰਗੈ ਸੁ ਪਵਿਤ੍ਰਹਿ ਠਾਊ ॥

कान्रह बैठाइ कै स्याम कहै कबि पै गरगै सु पवित्रहि ठाऊ ॥

ਕਵੀ ਸ਼ਿਆਮ ਕਹਿੰਦੇ ਹਨ, ਗਰਗ ਮੁਨੀ ਨੇ ਕ੍ਰਿਸ਼ਨ ਨੂੰ ਪਵਿਤਰ ਥਾ ਉਤੇ ਬਿਠਾ ਲਿਆ।

ਮੰਤ੍ਰ ਗਾਇਤ੍ਰੀ ਕੋ ਤਾਹਿ ਦਯੋ ਜੋਊ ਹੈ ਭੁਗੀਆ ਧਰਨੀਧਰ ਨਾਊ ॥੮੮੦॥

मंत्र गाइत्री को ताहि दयो जोऊ है भुगीआ धरनीधर नाऊ ॥८८०॥

ਉਸ ਨੂੰ ਗਾਇਤ੍ਰੀ ਮੰਤਰ ਦਾ ਉਪਦੇਸ਼ ਦਿੱਤਾ, ਜਿਸ ਦਾ ਨਾ ਸਾਰੀ ਧਰਤੀ ਦਾ ਭੋਗ ਕਰਨ ਵਾਲਾ ਹੈ ॥੮੮੦॥

ਡਾਰਿ ਜਨੇਊ ਸੁ ਸ੍ਯਾਮਿ ਗਰੈ ਫਿਰ ਕੈ ਤਿਹ ਮੰਤ੍ਰ ਸੁ ਸ੍ਰਉਨ ਮੈ ਦੀਨੋ ॥

डारि जनेऊ सु स्यामि गरै फिर कै तिह मंत्र सु स्रउन मै दीनो ॥

ਸ਼ਿਆਮ ਦੇ ਗਲੇ ਵਿਚ ਜਨੇਊ ਪਾ ਦਿੱਤਾ ਅਤੇ ਫਿਰ ਉਸ ਦੇ ਕੰਨਾ ਵਿਚ ਮੰਤਰ ਪਾ ਦਿੱਤਾ (ਅਰਥਾਤ ਸੁਣਾ ਦਿੱਤਾ)।

ਸੋ ਸੁਨਿ ਕੈ ਹਰਿ ਪਾਇ ਪਰਿਯੋ ਗਰਗੈ ਬਹੁ ਭਾਤਨ ਕੋ ਧਨ ਦੀਨੋ ॥

सो सुनि कै हरि पाइ परियो गरगै बहु भातन को धन दीनो ॥

ਉਸ ਨੂੰ ਸੁਣ ਕੇ ਕ੍ਰਿਸ਼ਨ ਗਰਗ ਮੁਨੀ ਦੇ ਪੈਰੀਂ ਪੈ ਗਏ ਅਤੇ ਬਹੁਤ ਤਰ੍ਹਾ ਨਾਲ ਧਨ ਦਿੱਤਾ।

ਅਸ ਬਡੈ ਗਜਰਾਜ ਔ ਉਸਟ ਦਏ ਪਟ ਸੁੰਦਰ ਸਾਜ ਨਵੀਨੋ ॥

अस बडै गजराज औ उसट दए पट सुँदर साज नवीनो ॥

ਵੱਡੇ ਘੋੜੇ ਅਤੇ ਸ੍ਰੇਸ਼ਠ ਹਾਥੀ ਅਤੇ ਊਠ ਦਿੱਤੇ ਜੋ ਨਵੀਂ ਸਾਜ ਸਜਾਵਟ ਨਾਲ ਸ਼ਿੰਗਾਰੇ ਹੋਏ ਸਨ।

ਲਾਲ ਪਨੇ ਅਰੁ ਸਬਜ ਮਨੀ ਤਿਹ ਪਾਇ ਪੁਰੋਹਿਤ ਆਨੰਦ ਕੀਨੋ ॥੮੮੧॥

लाल पने अरु सबज मनी तिह पाइ पुरोहित आनंद कीनो ॥८८१॥

ਲਾਲ, ਪੰਨੇ ਅਤੇ ਫਿਰੋਜ਼ੇ (ਆਦਿਕ ਵਸਤੂਆਂ ਦੇ ਕੇ) ਪ੍ਰੇਮ ਨਾਲ ਆਨੰਦਿਤ ਹੋ ਕੇ (ਮੁਨੀ ਦੇ) ਪੈਰੀਂ ਪੈ ਗਏ ॥੮੮੧॥

ਮੰਤ੍ਰ ਪੁਰੋਹਿਤ ਦੈ ਹਰਿ ਕੋ ਧਨੁ ਲੈ ਬਹੁਤ ਮਨ ਮੈ ਸੁਖੁ ਪਾਯੋ ॥

मंत्र पुरोहित दै हरि को धनु लै बहुत मन मै सुखु पायो ॥

ਕ੍ਰਿਸ਼ਨ ਨੂੰ ਮੰਤਰ ਦੇ ਕੇ ਪਰੋਹਿਤ ਨੇ (ਉਸ ਕੋਲੋਂ) ਬਹੁਤ ਸਾਰਾ ਧਨ ਲੈ ਕੇ ਸੁਖ ਪ੍ਰਾਪਤ ਕੀਤਾ।

ਤਿਆਗਿ ਸਬੈ ਦੁਖ ਕੋ ਤਬ ਹੀ ਅਤਿ ਹੀ ਮਨ ਆਨੰਦ ਬੀਚ ਬਢਾਯੋ ॥

तिआगि सबै दुख को तब ही अति ही मन आनंद बीच बढायो ॥

ਤਦੋਂ ਸਾਰੇ ਦੁਖਾ ਨੂੰ ਤਿਆਗ ਕੇ ਮਨ ਵਿਚ ਅਤਿ ਅਧਿਕ ਆਨੰਦ ਵਧਾ ਲਿਆ।

ਸੋ ਧਨ ਪਾਇ ਤਹਾ ਤੇ ਚਲਿਯੋ ਚਲਿ ਕੈ ਅਪੁਨੇ ਗ੍ਰਿਹ ਭੀਤਰ ਆਯੋ ॥

सो धन पाइ तहा ते चलियो चलि कै अपुने गृह भीतर आयो ॥

ਉਹ ਧਨ ਪ੍ਰਾਪਤ ਕਰ ਕੇ ਉਥੋਂ ਚਲਿਆ ਅਤੇ ਚਲ ਕੇ ਆਪਣੇ ਘਰ ਆ ਗਿਆ।

ਸੋ ਸੁਨਿ ਮਿਤ੍ਰ ਪ੍ਰਸੰਨਿ ਭਏ ਗ੍ਰਿਹ ਤੇ ਸਭ ਦਾਰਿਦ ਦੂਰ ਪਰਾਯੋ ॥੮੮੨॥

सो सुनि मित्र प्रसंनि भए गृह ते सभ दारिद दूर परायो ॥८८२॥

ਇਸ (ਦਾਨ ਦੀ ਗੱਲ) ਸੁਣ ਕੇ ਮਿੱਤਰ ਪ੍ਰਸੰਨ ਹੋਏ ਅਤੇ ਘਰ ਵਿਚੋਂ ਸਾਰੀ ਨਿਰਧਨਤਾ ਦੂਰ ਹੋ ਗਈ ॥੮੮੨॥

ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਸ੍ਰੀ ਕ੍ਰਿਸਨਿ ਜੂ ਕੋ ਗਾਇਤ੍ਰੀ ਮੰਤ੍ਰ ਸਿਖਾਇ ਜਗ੍ਰਯੋਪਵੀਤ ਗਰੇ ਡਾਰਾ ਧਿਆਇ ਸਮਾਪਤਮ ਸਤੁ ਸੁਭਮ ਸਤੁ ॥

इति स्री दसम सिकंध पुराणे बचित्र नाटक ग्रंथे क्रिसनावतारे स्री क्रिसनि जू को गाइत्री मंत्र सिखाइ जग्रयोपवीत गरे डारा धिआइ समापतम सतु सुभम सतु ॥

ਇਥੇ ਸ੍ਰੀ ਦਸਮ ਸਕੰਧ ਪੁਰਾਣ ਦੇ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਸ੍ਰੀ ਕ੍ਰਿਸ਼ਨ ਨੂੰ ਗਾਇਤ੍ਰੀ ਮੰਤਰ ਸਿਖਾ ਕੇ ਜਨੇਊ ਗਲੇ ਵਿਚ ਪਾਣ ਦਾ ਅਧਿਆਇ ਸਮਾਪਤ। ਸਭ ਸ਼ੁਭ ਹੈ।

ਅਥ ਉਗ੍ਰਸੈਨ ਕੋ ਰਾਜ ਦੀਬੋ ॥

अथ उग्रसैन को राज दीबो ॥

ਹੁਣ ਉਗ੍ਰਸੈਨ ਨੂੰ ਰਾਜ ਦੇਣ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਮੰਤ੍ਰ ਪੁਰੋਹਿਤ ਤੇ ਹਰਿ ਲੈ ਅਪੁਨੇ ਰਿਪੁ ਕੋ ਫਿਰਿ ਤਾਤ ਛਡਾਯੋ ॥

मंत्र पुरोहित ते हरि लै अपुने रिपु को फिरि तात छडायो ॥

(ਗਰਗ ਨਾ ਦੇ) ਪੁਰੋਹਿਤ ਤੋਂ ਮੰਤਰ ਲੈ ਕੇ ਕ੍ਰਿਸ਼ਨ ਨੇ ਫਿਰ ਆਪਣੇ ਵੈਰੀ (ਕੰਸ) ਦੇ ਪਿਤਾ ਨੂੰ ਮੁਕਤ ਕਰਾਇਆ।

ਛੂਟਤ ਸੋ ਹਰਿ ਰੂਪੁ ਨਿਹਾਰ ਕੈ ਆਇ ਕੈ ਪਾਇਨ ਸੀਸ ਝੁਕਾਯੋ ॥

छूटत सो हरि रूपु निहार कै आइ कै पाइन सीस झुकायो ॥

ਮੁਕਤ ਹੁੰਦਿਆਂ ਹੀ ਉਸ ਨੇ ਸ੍ਰੀ ਕ੍ਰਿਸ਼ਨ ਦਾ ਰੂਪ ਵੇਖ ਕੇ ਅਤੇ ਆ ਕੇ ਚਰਨਾ ਉਤੇ ਸਿਰ ਝੁਕਾ ਦਿੱਤਾ।

ਰਾਜੁ ਕਹਿਯੋ ਹਰਿ ਕੋ ਤੁਮ ਲੇਹੁ ਜੂ ਸੋ ਨ੍ਰਿਪ ਕੈ ਜਦੁਰਾਇ ਬੈਠਾਯੋ ॥

राजु कहियो हरि को तुम लेहु जू सो नृप कै जदुराइ बैठायो ॥

(ਉਗ੍ਰਸੈਨ ਨੇ) ਕਿਹਾ ਕਿ ਹੇ ਕ੍ਰਿਸ਼ਨ ਜੀ! ਤੁਸੀਂ ਰਾਜ ਲੈ ਲਵੋ, (ਪਰ) ਸ੍ਰੀ ਕ੍ਰਿਸ਼ਨ ਨੇ ਉਸ ਨੂੰ ਰਾਜਾ ਬਣਾ ਕੇ (ਸਿੰਘਾਸਨ ਉਤੇ) ਬਿਠਾ ਦਿੱਤਾ।

ਆਨੰਦ ਭਯੋ ਜਗ ਮੈ ਜਸੁ ਭਯੋ ਹਰਿ ਸੰਤਨ ਕੋ ਦੁਖੁ ਦੂਰਿ ਪਰਾਯੋ ॥੮੮੩॥

आनंद भयो जग मै जसु भयो हरि संतन को दुखु दूरि परायो ॥८८३॥

(ਹਰ ਪਾਸੇ) ਖ਼ੁਸ਼ੀ ਪਸਰ ਗਈ, ਜਗਤ ਵਿਚ ਸ੍ਰੀ ਕ੍ਰਿਸ਼ਨ ਦਾ ਯਸ਼ ਪਸਰ ਗਿਆ ਅਤੇ ਸੰਤਾ ਦੇ ਦੁਖ ਦੂਰ ਹੋ ਗਏ ॥੮੮੩॥

ਕਾਨ੍ਹ ਜਬੈ ਰਿਪੁ ਕੋ ਬਧ ਕੈ ਰਿਪੁ ਤਾਤ ਕੋ ਰਾਜੁ ਕਿਧੋ ਫਿਰਿ ਦੀਨੋ ॥

कान्रह जबै रिपु को बध कै रिपु तात को राजु किधो फिरि दीनो ॥

ਕ੍ਰਿਸ਼ਨ ਨੇ ਜਦ ਵੈਰੀ (ਕੰਸ) ਨੂੰ ਮਾਰ ਕੇ ਵੈਰੀ ਦੇ ਪਿਤਾ (ਉਗ੍ਰਸੈਨ) ਨੂੰ ਉਸ ਵੇਲੇ ਰਾਜ ਮੋੜ ਦਿੱਤਾ।

ਦੇਤ ਉਦਾਰ ਸੁ ਜਿਉ ਦਮਰੀ ਤਿਹ ਕੋ ਇਮ ਕੈ ਫੁਨਿ ਰੰਚ ਨ ਲੀਨੋ ॥

देत उदार सु जिउ दमरी तिह को इम कै फुनि रंच न लीनो ॥

ਜਿਵੇਂ ਕੋਈ ਵੱਡਾ ਉਦਾਰ (ਪੁਰਸ਼) ਕਿਸੇ ਨੂੰ ਦਮੜੀ ਦੇ ਦਿੰਦਾ ਹੈ (ਅਤੇ ਦੇ ਕੇ ਲਜਿਤ ਹੁੰਦਾ ਹੈ) ਉਸ ਨੂੰ ਇਸ ਤਰ੍ਹਾ ਦੇ ਕੇ ਫਿਰ ਜ਼ਰਾ ਜਿੰਨਾ ਵੀ ਕੁਝ ਨਾ ਲਿਆ।

ਮਾਰ ਕੈ ਸਤ੍ਰ ਅਭੇਖ ਕਰੇ ਸੁ ਦੀਯੋ ਸਭ ਸੰਤਨ ਕੇ ਸੁਖ ਜੀ ਨੋ ॥

मार कै सत्र अभेख करे सु दीयो सभ संतन के सुख जी नो ॥

ਵੈਰੀਆਂ ਨੂੰ ਮਾਰ ਕੇ ਉਨ੍ਹਾ ਦੀ ਹੋਂਦ ਖ਼ਤਮ ਕਰ ਦਿੱਤੀ ਅਤੇ ਸਾਰੇ ਸੰਤਾ ਦੇ ਹਿਰਦੇ ਨੂੰ ਸੁਖ ਦਿੱਤਾ।

ਅਸਤ੍ਰਨਿ ਕੀ ਬਿਧਿ ਸੀਖਨ ਕੋ ਕਬਿ ਸਜਾਮ ਹਲੀ ਮੁਸਲੀ ਮਨ ਕੀਨੋ ॥੮੮੪॥

असत्रनि की बिधि सीखन को कबि स्याम हली मुसली मन कीनो ॥८८४॥

ਕਵੀ ਸ਼ਿਆਮ (ਕਹਿੰਦੇ ਹਨ) (ਇਸ ਪਿਛੋਂ) ਸ੍ਰੀ ਕ੍ਰਿਸ਼ਨ ਅਤੇ ਬਲਰਾਮ ਨੇ ਅਸਤ੍ਰਾ ਦੀ ਸਿਖਿਆ ਲੈਣ ਲਈ ਮਨ ਬਣਾਇਆ ॥੮੮੪॥

ਇਤਿ ਰਾਜਾ ਉਗ੍ਰਸੈਨ ਕੋ ਰਾਜ ਦੀਬੋ ਧਿਆਇ ਸੰਪੂਰਨੰ ॥

इति राजा उग्रसैन को राज दीबो धिआइ संपूरनं ॥

ਇਥੇ ਰਾਜਾ ਉਗ੍ਰਸੈਨ ਨੂੰ ਰਾਜ ਦੇਣ ਦਾ ਅਧਿਆਇ ਸਮਾਪਤ।

ਅਥ ਧਨੁਖ ਬਿਦਿਆ ਸੀਖਨ ਸੰਦੀਪਨ ਪੈ ਚਲੇ ॥

अथ धनुख बिदिआ सीखन संदीपन पै चले ॥

ਹੁਣ ਧਨੁਸ਼ ਵਿਦਿਆ ਸਿਖਣ ਲਈ ਸੰਦੀਪਨ ਕੋਲ ਗਏ ਦਾ ਕਥਨ

ਸਵੈਯਾ ॥

सवैया ॥

ਸਵੈਯਾ:

ਆਇਸ ਪਾਇ ਪਿਤਾ ਤੇ ਦੋਊ ਧਨੁ ਸੀਖਨ ਕੀ ਬਿਧਿ ਕਾਜ ਚਲੇ ॥

आइस पाइ पिता ते दोऊ धनु सीखन की बिधि काज चले ॥

ਪਿਤਾ ਦੀ ਆਗਿਆ ਪ੍ਰਾਪਤ ਕਰ ਕੇ ਦੋਵੇਂ (ਭਰਾ) ਧਨੁਸ਼ ਚਲਾਉਣ ਦੀ ਵਿਧੀ ਨੂੰ ਸਿਖਣ ਲਈ ਚਲ ਪਏ।

ਜਿਨ ਕੇ ਮੁਖਿ ਕੀ ਸਮ ਚੰਦ੍ਰ ਪ੍ਰਭਾ ਜੋਊ ਬੀਰਨ ਤੇ ਬਰਬੀਰ ਭਲੇ ॥

जिन के मुखि की सम चंद्र प्रभा जोऊ बीरन ते बरबीर भले ॥

ਜਿਨ੍ਹਾ ਦੇ ਮੁਖ ਦੀ ਸੁੰਦਰਤਾ ਚੰਦ੍ਰਮਾ ਦੇ ਸਮਾਨ ਹੈ ਅਤੇ ਜੋ ਯੋਧਿਆਂ ਵਿਚੋਂ ਬਲਵਾਨ ਯੋਧੇ ਹਨ।

ਗੁਰ ਪਾਸਿ ਸੰਦੀਪਨ ਕੇ ਤਬ ਹੀ ਦਿਨ ਥੋਰਨਿ ਮੈ ਭਏ ਜਾਇ ਖਲੇ ॥

गुर पासि संदीपन के तब ही दिन थोरनि मै भए जाइ खले ॥

ਤਦ ਥੋੜੇ ਹੀ ਦਿਨਾ ਵਿਚ ਸੰਦੀਪਨ ਗੁਰੂ ਪਾਸ ਜਾ ਖਲੋਤੇ।

ਜਿਨਹੂੰ ਕੁਪਿ ਕੈ ਮੁਰ ਨਾਮ ਮਰਯੋ ਜਿਨ ਹੂੰ ਛਲ ਸੋ ਬਲਿ ਰਾਜ ਛਲੇ ॥੮੮੫॥

जिनहूँ कुपि कै मुर नाम मरयो जिन हूँ छल सो बलि राज छले ॥८८५॥

ਜਿਸ ਨੇ ਕ੍ਰੋਧਿਤ ਹੋ ਕੇ 'ਮੁਰ' ਨਾ ਦੇ (ਰਾਖਸ਼ ਨੂੰ) ਮਾਰਿਆ ਸੀ ਅਤੇ ਜਿਸ ਨੇ ਛਲ ਨਾਲ ਬਲਿ ਰਾਜੇ ਨੂੰ ਛਲਿਆ ਸੀ (ਉਹ ਧਨੁਸ਼ ਵਿਦਿਆ ਸਿਖਣ ਲਗਾ ਹੈ) ॥੮੮੫॥

ਚਉਸਠ ਦਿਵਸ ਮੈ ਸਜਾਮ ਕਹੈ ਸਭ ਹੀ ਤਿਹ ਤੇ ਬਿਧਿ ਸੀਖ ਸੁ ਲੀਨੀ ॥

चउसठ दिवस मै स्याम कहै सभ ही तिह ते बिधि सीख सु लीनी ॥

(ਕਵੀ) ਸ਼ਿਆਮ ਕਹਿੰਦੇ ਹਨ, ਚੌਂਹਠ ਦਿਨਾ ਵਿਚ ਹੀ ਉਸ ਕੋਲੋਂ ਸਾਰੀ ਵਿਧੀ ਸਿਖ ਲਈ।

ਪੈਸਠਵੇ ਦਿਨ ਪ੍ਰਾਪਤ ਭੇ ਗੁਰ ਸੋ ਉਠ ਕੈ ਬਿਨਤੀ ਇਹ ਕੀਨੀ ॥

पैसठवे दिन प्रापत भे गुर सो उठ कै बिनती इह कीनी ॥

ਪੈਂਠਵੇਂ ਦਿਨ ਦੇ ਹੁੰਦਿਆਂ ਹੀ (ਕ੍ਰਿਸ਼ਨ ਨੇ) ਉਠ ਕੇ ਗੁਰੂ ਪਾਸ ਇਹ ਬੇਨਤੀ ਕੀਤੀ (ਕਿ ਮੇਰੇ ਤੋਂ ਗੁਰੂ-ਦੱਛਣਾ ਲਵੋ)।

ਤਉ ਗੁਰ ਪੂਛਿ ਕਿਧੌ ਤ੍ਰੀਯ ਤੇ ਸੁਤ ਹੂੰ ਕੀ ਸੁ ਬਾਤ ਪੈ ਮਾਗਿ ਕੈ ਲੀਨੀ ॥

तउ गुर पूछि किधौ त्रीय ते सुत हूँ की सु बात पै मागि कै लीनी ॥

ਤਦ ਗੁਰੂ ਨੇ ਉਸ ਵੇਲੇ (ਆਪਣੀ) ਪਤਨੀ ਨੂੰ (ਦੱਛਣਾ ਬਾਰੇ) ਪੁਛਿਆ। (ਤਾ ਉਸ ਨੇ ਉੱਤਰ ਦਿੱਤਾ ਕਿ) ਪੁੱਤਰਾ ਦੀ ਜੋ (ਸਮੁੰਦਰ ਦੁਆਰਾ ਰੁੜ੍ਹਾਏ ਜਾਣ ਦੀ) ਗੱਲ ਹੈ, (ਉਨ੍ਹਾ ਦੀ ਵਾਪਸੀ ਹੀ) ਮੰਗ ਲਵੋ।

ਸੋ ਸੁਨਿ ਸ੍ਰਉਨਨ ਬੀਚ ਦੁਹੂੰ ਜੋਊ ਵਾਹਿ ਕਹੀ ਤਿਹ ਕੋ ਸੋਈ ਦੀਨੀ ॥੮੮੬॥

सो सुनि स्रउनन बीच दुहूँ जोऊ वाहि कही तिह को सोई दीनी ॥८८६॥

ਉਸ (ਗੱਲ ਨੂੰ) ਦੋਹਾ ਕੰਨਾ ਵਿਚ ਸੁਣ ਕੇ, ਜੋ ਉਸ ਮੰਗ ਕੀਤੀ, ਉਹ ਦੇ ਦਿੱਤੀ ॥੯੮੬॥

ਬੀਰ ਬਡੇ ਰਥਿ ਬੈਠਿ ਦੋਊ ਚਲਿ ਕੈ ਤਟਿ ਸੋ ਨਦੀਆ ਪਤਿ ਆਏ ॥

बीर बडे रथि बैठि दोऊ चलि कै तटि सो नदीआ पति आए ॥

ਦੋਵੇਂ ਵੱਡੇ ਸੂਰਮੇ (ਕ੍ਰਿਸ਼ਨ ਅਤੇ ਬਲਰਾਮ) ਰਥ ਉਤੇ ਬੈਠ ਕੇ ਅਤੇ ਚਲ ਕੇ ਸਮੁੰਦਰ ('ਨਦੀਆ ਪਤਿ') ਦੇ ਕੰਢੇ ਉਤੇ ਆ ਪਹੁੰਚੇ।

ਤਾਹੀ ਕੋ ਰੂਪੁ ਨਿਹਾਰਤ ਹੀ ਬਚਨਾ ਤਿਨਿ ਸੀਸ ਝੁਕਾਇ ਸੁਨਾਏ ॥

ताही को रूपु निहारत ही बचना तिनि सीस झुकाइ सुनाए ॥

ਉਸ (ਕ੍ਰਿਸ਼ਨ ਦਾ) ਰੂਪ ਵੇਖਦਿਆਂ ਹੀ (ਸਮੁੰਦਰ ਨੇ ਪਛਾਣ ਲਿਆ) ਅਤੇ ਸਿਰ ਝੁਕਾ ਕੇ ਬਚਨ ਸੁਣਾਏ।

ਏਕ ਬਲੀ ਇਹ ਬੀਚ ਰਹੈ ਨਹੀ ਜਾਨਤ ਹੈ ਤਿਨ ਹੂੰ ਕਿ ਚੁਰਾਏ ॥

एक बली इह बीच रहै नही जानत है तिन हूँ कि चुराए ॥

ਇਕ ਬਲੀ (ਦੈਂਤ) ਮੇਰੇ ਵਿਚ ਰਹਿੰਦਾ ਹੈ, (ਮੈਂ) ਨਹੀਂ ਜਾਣਦਾ ਕਿ ਉਸ ਨੇ ਹੀ ਚੁਰਾਏ ਹਨ।

ਸੋ ਸੁਨਿ ਬੀਚ ਧਸੇ ਜਲ ਕੇ ਕਰਿ ਕੋਪ ਦੁਹੂੰ ਮਿਲਿ ਸੰਖ ਬਜਾਏ ॥੯੮੭॥

सो सुनि बीच धसे जल के करि कोप दुहूँ मिलि संख बजाए ॥८८७॥

ਇਹ (ਗੱਲ) ਸੁਣ ਕੇ ਦੋਵੇਂ (ਭਰਾ) ਜਲ ਵਿਚ ਧਸ ਗਏ ਅਤੇ ਕ੍ਰੋਧ ਕਰ ਕੇ ਦੋਹਾ ਨੇ ਮਿਲ ਕੇ ਸੰਖ ਵਜਾਏ ॥੯੮੭॥

ਬੀਚ ਧਸੇ ਜਲ ਕੇ ਜਬ ਹੀ ਇਕ ਰੂਪ ਭਯਾਨਕ ਦੈਤ ਨਿਹਾਰਿਯੋ ॥

बीच धसे जल के जब ही इक रूप भयानक दैत निहारियो ॥

ਜਦੋਂ ਹੀ ਜਲ ਵਿਚ ਧਸੇ, (ਤਾ ਉਨ੍ਹਾ) ਇਕ ਭਿਆਨਕ ਰੂਪ ਵਾਲਾ ਦੈਂਤ ਵੇਖਿਆ।

ਦੇਖਤ ਹੀ ਤਿਹ ਕੋਪ ਭਰੇ ਗਹਿ ਆਯੁਧ ਪਾਨਿ ਘਨੋ ਰਨ ਪਾਰਿਯੋ ॥

देखत ही तिह कोप भरे गहि आयुध पानि घनो रन पारियो ॥

ਉਸ ਨੂੰ ਵੇਖਦਿਆਂ ਹੀ ਕ੍ਰੋਧ ਨਾਲ ਭਰ ਗਏ ਅਤੇ ਹੱਥ ਵਿਚ ਸ਼ਸਤ੍ਰ ਧਾਰਨ ਕਰ ਕੇ ਬਹੁਤ ਯੁੱਧ ਮਚਾਇਆ।

ਜੁਧ ਭਯੋ ਦਿਨ ਬੀਸ ਤਹਾ ਤਿਹ ਕੋ ਜਸੁ ਪੈ ਕਬਿ ਸਯਾਮ ਉਚਾਰਿਯੋ ॥

जुध भयो दिन बीस तहा तिह को जसु पै कबि स्याम उचारियो ॥

ਉਥੇ ਵੀਹ ਦਿਨ ਯੁੱਧ ਹੁੰਦਾ ਰਿਹਾ ਜਿਸ ਦਾ ਯਸ਼ ਕਵੀ ਸ਼ਿਆਮ ਨੇ (ਇਸ ਤਰ੍ਹਾ) ਉਚਾਰਿਆ ਹੈ।

ਜਿਉ ਮ੍ਰਿਗਰਾਜ ਮਰੈ ਮ੍ਰਿਗ ਕੋ ਤਿਮ ਸੋ ਕੁਪਿ ਕੈ ਜਦੁਬੀਰਿ ਪਛਾਰਿਯੋ ॥੮੮੮॥

जिउ मृगराज मरै मृग को तिम सो कुपि कै जदुबीरि पछारियो ॥८८८॥

ਜਿਵੇਂ ਸ਼ੇਰ ਹਿਰਨ ਨੂੰ ਮਾਰ ਦਿੰਦਾ ਹੈ, ਉਵੇਂ ਸ੍ਰੀ ਕ੍ਰਿਸ਼ਨ ਨੇ ਕ੍ਰੋਧ ਕਰ ਕੇ ਉਸ (ਦੈਂਤ) ਨੂੰ ਪਛਾੜ ਦਿੱਤਾ ॥੮੮੮॥

ਇਤਿ ਦੈਤ ਬਧਹ ॥

इति दैत बधह ॥

ਇਥੇ ਦੈਂਤ ਦਾ ਬੱਧ ਸਮਾਪਤ ॥

ਸਵੈਯਾ ॥

सवैया ॥

ਸਵੈਯਾ:

ਮਾਰ ਕੈ ਰਾਕਸ ਕੋ ਤਬ ਹੀ ਤਿਹ ਕੇ ਉਰ ਤੇ ਹਰਿ ਸੰਖ ਨਿਕਾਰਿਯੋ ॥

मार कै राकस को तब ही तिह के उर ते हरि संख निकारियो ॥

ਰਾਖਸ਼ ਨੂੰ ਮਾਰ ਕੇ ਸ੍ਰੀ ਕ੍ਰਿਸ਼ਨ ਨੇ ਤਦ ਉਸ ਦੀ ਛਾਤੀ ਵਿਚੋਂ ਸੰਖ ਕਢ ਲਿਆ।

ਬੇਦਨ ਕੀ ਜਿਹ ਤੇ ਧੁਨਿ ਹੋਵਤ ਕਾਢਿ ਲੀਯੋ ਸੋਊ ਜੋ ਰਿਪੁ ਮਾਰਿਯੋ ॥

बेदन की जिह ते धुनि होवत काढि लीयो सोऊ जो रिपु मारियो ॥

ਜਿਸ ਵਿਚੋਂ ਵੇਦਾ ਦੀ ਧੁਨ ਹੁੰਦੀ ਸੀ, ਉਹ (ਸੰਖ ਉਸ ਵਿਚੋਂ) ਕਢ ਲਿਆ, ਜੋ ਵੈਰੀ ਮਾਰਿਆ ਸੀ।

ਤਉ ਹਰਿ ਜੂ ਮਨ ਆਨੰਦ ਕੈ ਸੁਤ ਸੂਰਜ ਕੇ ਪੁਰ ਮੋ ਪਗ ਧਾਰਿਯੋ ॥

तउ हरि जू मन आनंद कै सुत सूरज के पुर मो पग धारियो ॥

ਤਦ ਸ੍ਰੀ ਕ੍ਰਿਸ਼ਨ ਆਨੰਦਿਤ ਹੋ ਕੇ ਸੂਰਜ ਦੇ ਪੁੱਤਰ (ਯਮਰਾਜ) ਦੇ ਨਗਰ ਵਿਚ ਗਏ।

ਸੋ ਲਖ ਕੈ ਹਰਿ ਪਾਇ ਪਰਿਯੋ ਮਨ ਕੋ ਸਭ ਸੋਕ ਬਿਦਾ ਕਰਿ ਡਾਰਿਯੋ ॥੮੮੯॥

सो लख कै हरि पाइ परियो मन को सभ सोक बिदा करि डारियो ॥८८९॥

ਸ੍ਰੀ ਕ੍ਰਿਸ਼ਨ ਨੂੰ ਵੇਖ ਕੇ ਉਹ (ਯਮਰਾਜ) (ਉਨ੍ਹਾ ਦੇ) ਪੈਰੀਂ ਪਿਆ ਅਤੇ ਮਨ ਦੇ ਸਾਰੇ ਸੋਗ ਦੂਰ ਕਰ ਦਿੱਤੇ ॥੮੮੯॥

ਸੂਰਜ ਕੇ ਸੁਤ ਮੰਡਲ ਮੈ ਜਦੁ ਨੰਦਨ ਟੇਰਿ ਕਹਿਯੋ ਮੁਖ ਸੋਂ ॥

सूरज के सुत मंडल मै जदु नंदन टेरि कहियो मुख सों ॥

ਸੂਰਜ ਦੇ ਪੁੱਤਰ (ਯਮਰਾਜ) ਦੇ ਮੰਡਲ (ਸਥਾਨ) ਵਿਚ ਕ੍ਰਿਸ਼ਨ ਨੇ ਉੱਚੀ ਆਵਾਜ਼ ਵਿਚ ਮੁਖ ਤੋਂ ਕਿਹਾ,

ਮੋ ਗੁਰ ਕੋ ਸੁਤ ਹਿਯਾ ਨ ਕਹੂੰ ਇਹ ਭਾਤਿ ਕਹਿਯੋ ਸੁ ਕਿਧੌ ਜਮ ਸੋਂ ॥

मो गुर को सुत हिया न कहूँ इह भाति कहियो सु किधौ जम सों ॥

ਕਿਤੇ ਮੇਰੇ ਗੁਰੂ ਦੇ ਪੁੱਤਰ ਇਥੇ ਤਾ ਨਹੀਂ ? ਇਸ ਤਰ੍ਹਾ ਉਨ੍ਹਾ ਨੇ ਉਸ ਵੇਲੇ ਯਮ ਨੂੰ ਕਿਹਾ।

ਜਮ ਐਸੇ ਕਹਿਯੋ ਨ ਫਿਰੈ ਜਮ ਲੋਕ ਤੇ ਦੇਵਨ ਕੇ ਫੁਨਿ ਆਇਸ ਸੋਂ ॥

जम ऐसे कहियो न फिरै जम लोक ते देवन के फुनि आइस सों ॥

(ਅਗੋਂ) ਯਮਰਾਜ ਨੇ ਇਸ ਪ੍ਰਕਾਰ ਕਿਹਾ, ਯਮਲੋਕ ਵਿਚੋਂ ਦੇਵਤਿਆਂ ਦੀ ਆਗਿਆ ਨਾਲ ਵੀ (ਕੋਈ) ਪਰਤ ਨਹੀਂ ਸਕਦਾ।

ਤਬ ਹੀ ਹਰਿ ਦੇਹੁ ਕਹਿਯੋ ਕਰਿ ਫੇਰਿ ਨ ਪੰਡਤ ਬਾਮਨ ਕੋ ਸੁਤ ਸੋਂ ॥੮੯੦॥

तब ही हरि देहु कहियो करि फेरि न पंडत बामन को सुत सों ॥८९०॥

ਤਦ ਹੀ ਕ੍ਰਿਸ਼ਨ ਨੇ ਕਿਹਾ, ਵਿਦਵਾਨ ਬ੍ਰਾਹਮਣ ਦੇ ਪੁੱਤਰ ਦੇ ਦਿਓ, ਇਨਕਾਰ ਨਾ ਕਰੋ ॥੮੯੦॥

ਜਮੁ ਆਇਸ ਪਾਇ ਕਿਧੌ ਹਰਿ ਤੇ ਹਰਿ ਕੇ ਸੋਊ ਪਾਇਨ ਆਨਿ ਲਗਾਯੋ ॥

जमु आइस पाइ किधौ हरि ते हरि के सोऊ पाइन आनि लगायो ॥

ਯਮਰਾਜ ਨੇ ਉਸ ਵੇਲੇ ਸ੍ਰੀ ਕ੍ਰਿਸ਼ਨ ਦੀ ਆਗਿਆ ਪ੍ਰਾਪਤ ਕਰ ਕੇ, ਉਨ੍ਹਾ (ਪੁੱਤਰਾ) ਨੂੰ ਆਣ ਕੇ ਸ੍ਰੀ ਕ੍ਰਿਸ਼ਨ ਦੇ ਚਰਨਾ ਵਿਚ ਪਾ ਦਿੱਤਾ।

ਲੈ ਤਿਨ ਕੋ ਜਦੁਰਾਇ ਚਲਿਯੋ ਅਤਿ ਹੀ ਅਪਨੇ ਮਨ ਮੈ ਸੁਖੁ ਪਾਯੋ ॥

लै तिन को जदुराइ चलियो अति ही अपने मन मै सुखु पायो ॥

ਉਨ੍ਹਾ ਨੂੰ ਲੈ ਕੇ ਕ੍ਰਿਸ਼ਨ ਚਲ ਪਏ ਅਤੇ ਆਪਣੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ।

ਲ੍ਯਾਇ ਕੈ ਤਾਹੀ ਕੌ ਪੈ ਸੰਗ ਕੈ ਗੁਰੁ ਪਾਇਨ ਊਪਰ ਸੀਸ ਝੁਕਾਯੋ ॥

ल्याइ कै ताही कौ पै संग कै गुरु पाइन ऊपर सीस झुकायो ॥

ਉਨ੍ਹਾ ਨੂੰ ਲਿਆ ਕੇ ਸੰਗਦੇ ਹੋਇਆਂ ਗੁਰੂ (ਸੰਦੀਪਨ) ਦੇ ਪੈਰਾ ਉਤੇ ਸਿਰ ਝੁਕਾਇਆ।

ਹੋਇ ਬਿਦਾ ਤਬ ਹੀ ਗੁਰ ਤੇ ਕਬਿ ਸ੍ਯਾਮ ਕਹੈ ਅਪੁਨੇ ਪੁਰਿ ਆਯੋ ॥੮੯੧॥

होइ बिदा तब ही गुर ते कबि स्याम कहै अपुने पुरि आयो ॥८९१॥

ਕਵੀ ਸ਼ਿਆਮ ਕਹਿੰਦੇ ਹਨ, ਉਸ ਵੇਲੇ ਗੁਰੂ ਤੋਂ ਵਿਦਾ ਹੋ ਕੇ (ਸ੍ਰੀ ਕ੍ਰਿਸ਼ਨ) ਆਪਣੇ ਨਗਰ ਵਿਚ ਆ ਗਏ ॥੮੯੧॥

ਦੋਹਰਾ ॥

दोहरा ॥

ਦੋਹਰਾ:

ਮਿਲੇ ਆਇ ਕੈ ਕੁਟੰਬ ਕੇ ਅਤਿ ਹੀ ਹਰਖ ਬਢਾਇ ॥

मिले आइ कै कुटंब के अति ही हरख बढाइ ॥

(ਫਿਰ) ਬਹੁਤ ਆਨੰਦ ਵਧਾ ਕੇ (ਸ੍ਰੀ ਕ੍ਰਿਸ਼ਨ) ਪਰਿਵਾਰ ਨੂੰ ਆ ਕੇ ਮਿਲੇ।

ਸੁਖ ਤਿਹ ਕੋ ਪ੍ਰਾਪਤਿ ਭਯੋ ਚਿਤਵਨ ਗਈ ਪਰਾਇ ॥੮੯੨॥

सुख तिह को प्रापति भयो चितवन गई पराइ ॥८९२॥

ਉਸ (ਸੰਦੀਪਨ) ਨੂੰ ਸੁਖ ਮਿਲਿਆ ਅਤੇ (ਉਸ ਦੀ) ਚਿੰਤਾ ਦੂਰ ਹੋ ਗਈ। (ਅਰਥਾਤਰ ਪਰਿਵਾਰ ਵਾਲਿਆਂ ਨੂੰ ਸੁਖ ਮਿਲਿਆ ਅਤੇ ਉਨ੍ਹਾ ਦੀ ਚਿੰਤਾ ਖ਼ਤਮ ਹੋ ਗਈ) ॥੮੯੨॥

ਇਤਿ ਸਸਤ੍ਰ ਬਿਦਿਆ ਸੀਖ ਕੈ ਸੰਦੀਪਨ ਕੋ ਪੁਤ੍ਰ ਆਨਿ ਦੇ ਕਰਿ ਬਿਦਾ ਹੋਇ ਗ੍ਰਿਹ ਕੋ ਆਵਤ ਭਏ ਧਿਆਇ ਸਮਾਪਤੰ ॥

इति ससत्र बिदिआ सीख कै संदीपन को पुत्र आनि दे करि बिदा होइ गृह को आवत भए धिआइ समापतं ॥

ਇਥੇ ਸ਼ਸਤ੍ਰ ਵਿਦਿਆ ਸਿਖ ਲੈਣ ਅਤੇ ਸੰਦੀਪਨ ਦੇ ਪੁੱਤਰ ਲਿਆ ਦੇਣ ਅਤੇ ਵਿਦਾ ਹੋ ਕੇ ਘਰ ਆ ਜਾਣ ਦਾ ਅਧਿਆਇ ਸਮਾਪਤ।

ਅਥ ਊਧੋ ਬ੍ਰਿਜ ਭੇਜਾ ॥

अथ ऊधो बृज भेजा ॥

ਹੁਣ ਊਧੋ ਨੂੰ ਬ੍ਰਜ ਵਿਚ ਭੇਜਣ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਸੋਵਤ ਹੀ ਇਹ ਚਿੰਤ ਕਰੀ ਬ੍ਰਿਜ ਬਾਸਨ ਸਿਉ ਇਹ ਕਾਰਜ ਕਈਯੈ ॥

सोवत ही इह चिंत करी बृज बासन सिउ इह कारज कईयै ॥

(ਇਕ ਦਿਨ) ਸੌਂਦਿਆਂ ਹੀ (ਸ੍ਰੀ ਕ੍ਰਿਸ਼ਨ ਨੇ) ਚਿੰਤਾ ਕੀਤੀ ਕਿ ਬ੍ਰਜ-ਵਾਸੀਆਂ ਤੋਂ (ਹਾਲ ਚਾਲ ਜਾਣਨ ਦਾ) ਇਹ ਕਾਰਜ ਕਰਨਾ ਚਾਹੀਦਾ ਹੈ।

ਪ੍ਰਾਤ ਭਏ ਤੇ ਬੁਲਾਇ ਕੈ ਊਧਵ ਭੇਜ ਕਹਿਯੋ ਤਿਹ ਠਉਰਹਿ ਦਈਯੈ ॥

प्रात भए ते बुलाइ कै ऊधव भेज कहियो तिह ठउरहि दईयै ॥

ਸਵੇਰ ਹੁੰਦਿਆਂ ਹੀ ਊਧਵ ਨੂੰ ਬੁਲਾ ਕੇ (ਗੋਕਲ) ਭੇਜ ਦਿੱਤਾ ਅਤੇ ਕਿਹਾ ਕਿ ਉਥੇ ਜਾਓ

ਗ੍ਵਾਰਨਿ ਜਾਇ ਸੰਤੋਖ ਕਰੈ ਸੁ ਸੰਤੋਖ ਕਰੈ ਹਮਰੀ ਧਰਮ ਮਈਯੈ ॥

ग्वारनि जाइ संतोख करै सु संतोख करै हमरी धरम मईयै ॥

ਅਤੇ ਗੋਪੀਆਂ ਨੂੰ ਧੀਰਜ ਦਿਓ ਅਤੇ ਮੇਰੀ ਧਰਮ ਮਾਤਾ ਨੂੰ ਵੀ ਸੰਤੋਖ ਕਰਾਓ।

ਯਾ ਤੇ ਨ ਬਾਤ ਭਲੀ ਕਛੁ ਅਉਰ ਹੈ ਮੋਹਿ ਬਿਬੇਕਹਿ ਕੋ ਝਗਰਈਯੈ ॥੮੯੩॥

या ते न बात भली कछु अउर है मोहि बिबेकहि को झगरईयै ॥८९३॥

ਇਸ ਤੋਂ ਚੰਗੀ ਗੱਲ ਹੋਰ ਕੋਈ ਨਹੀਂ ਕਿ ਮੋਹ ਅਤੇ ਵਿਵੇਕ ਨੂੰ (ਆਪਸ ਵਿਚ) ਝਗੜਾਈਏ (ਅਰਥਾਤ ਮੋਹ ਦੇ ਪ੍ਰਭਾਵ ਨੂੰ ਵਿਵੇਕ ਨਾਲ ਖ਼ਤਮ ਕਰ ਦੇਈਏ) ॥੮੯੩॥

ਪ੍ਰਾਤ ਭਏ ਤੇ ਬੁਲਾਇ ਕੈ ਊਧਵ ਪੈ ਬ੍ਰਿਜ ਭੂਮਹਿ ਭੇਜ ਦਯੋ ਹੈ ॥

प्रात भए ते बुलाइ कै ऊधव पै बृज भूमहि भेज दयो है ॥

ਸਵੇਰ ਹੁੰਦਿਆਂ ਹੀ ਊਧਵ ਨੂੰ ਬੁਲਾ ਕੇ ਬ੍ਰਜ-ਭੂਮੀ ਨੂੰ ਭੇਜ ਦਿੱਤਾ ਹੈ।

ਸੋ ਚਲਿ ਨੰਦ ਕੇ ਧਾਮ ਗਯੋ ਬਤੀਯਾ ਕਹਿ ਸੋਕ ਅਸੋਕ ਭਯੋ ਹੈ ॥

सो चलि नंद के धाम गयो बतीया कहि सोक असोक भयो है ॥

ਉਹ ਚਲ ਕੇ ਨੰਦ ਦੇ ਘਰ ਗਿਆ ਅਤੇ ਸ਼ੋਕ ਤੋਂ ਅਸ਼ੋਕ ਦੀਆਂ ਗੱਲਾ ਕਹਿਣ ਲਗਾ ਹੈ।

ਨੰਦ ਕਹਿਯੋ ਸੰਗਿ ਊਧਵ ਕੇ ਕਬਹੂੰ ਹਰਿ ਜੀ ਮੁਹਿ ਚਿਤ ਕਯੋ ਹੈ ॥

नंद कहियो संगि ऊधव के कबहूँ हरि जी मुहि चित कयो है ॥

(ਉੱਤਰ ਵਿਚ) ਨੰਦ ਨੇ ਊਧਵ ਨੂੰ ਕਿਹਾ, ਕੀ ਮੈਨੂੰ ਕਦੇ ਸ੍ਰੀ ਕ੍ਰਿਸ਼ਨ ਨੇ ਯਾਦ ਕੀਤਾ ਹੈ।

ਯੌ ਕਹਿ ਕੈ ਸੁਧਿ ਸ੍ਯਾਮਹਿ ਕੈ ਧਰਨੀ ਪਰ ਸੋ ਮੁਰਝਾਇ ਪਯੋ ਹੈ ॥੮੯੪॥

यौ कहि कै सुधि स्यामहि कै धरनी पर सो मुरझाइ पयो है ॥८९४॥

ਇਸ ਤਰ੍ਹਾ ਕਹਿ ਕੇ ਸ਼ਿਆਮ ਦੀ ਯਾਦ ਕਰਦਿਆਂ ਉਹ (ਨੰਦ) ਧਰਤੀ ਉਤੇ ਮੂਰਛਿਤ ਹੋ ਕੇ ਡਿਗ ਪਿਆ ॥੮੯੪॥

ਜਬ ਨੰਦ ਪਰਿਯੋ ਗਿਰ ਭੂਮਿ ਬਿਖੈ ਤਬ ਯਾਹਿ ਕਹਿਯੋ ਜਦੁਬੀਰ ਅਏ ॥

जब नंद परियो गिर भूमि बिखै तब याहि कहियो जदुबीर अए ॥

ਜਦ ਨੰਦ (ਬੇਸੁਧ ਹੋ ਕੇ) ਧਰਤੀ ਉਤੇ ਡਿਗ ਪਿਆ, ਤਦ ਉਸ (ਊਧਵ) ਨੇ ਕਿਹਾ ਕਿ ਕ੍ਰਿਸ਼ਨ ਆ ਗਏ ਹਨ।

ਸੁਨਿ ਕੈ ਬਤੀਯਾ ਉਠਿ ਠਾਢ ਭਯੋ ਮਨ ਕੇ ਸਭ ਸੋਕ ਪਰਾਇ ਗਏ ॥

सुनि कै बतीया उठि ठाढ भयो मन के सभ सोक पराइ गए ॥

(ਇਹ) ਗੱਲ ਸੁਣ ਕੇ (ਨੰਦ) ਉਠ ਕੇ ਖੜਾ ਹੋ ਗਿਆ ਅਤੇ ਮਨ ਦੇ ਸਾਰੇ ਗ਼ਮ ਦੂਰ ਹੋ ਗਏ।

ਉਠ ਕੈ ਸੁਧਿ ਸੋ ਇਹ ਭਾਤਿ ਕਹਿਯੋ ਹਮ ਜਾਨਤ ਊਧਵ ਪੇਚ ਕਏ ॥

उठ कै सुधि सो इह भाति कहियो हम जानत ऊधव पेच कए ॥

(ਜਦ) ਉਠ ਕੇ ਅਤੇ ਸਾਵਧਾਨ ਹੋ ਕੇ (ਨੰਦ ਨੇ ਕ੍ਰਿਸ਼ਨ ਨੂੰ ਨਾ ਵੇਖਿਆ, ਤਾ) ਇਸ ਤਰ੍ਹਾ ਕਹਿਣ ਲਗਾ, ਮੈਂ ਜਾਣਦਾ ਹਾ ਕਿ ਊਧਵ ਨੇ ਛਲ ਕੀਤਾ ਹੈ।

ਤਜ ਕੈ ਬ੍ਰਿਜ ਕੋ ਪੁਰ ਬੀਚ ਗਏ ਫਿਰਿ ਕੈ ਬ੍ਰਿਜ ਮੈ ਨਹੀ ਸ੍ਯਾਮ ਅਏ ॥੮੯੫॥

तज कै बृज को पुर बीच गए फिरि कै बृज मै नही स्याम अए ॥८९५॥

ਬ੍ਰਜ ਨੂੰ ਤਿਆਗ ਕੇ ਸ੍ਰੀ ਕ੍ਰਿਸ਼ਨ (ਮਥੁਰਾ) ਨਗਰ ਵਿਚ (ਚਲੇ) ਗਏ ਹਨ ਅਤੇ ਮੁੜ ਕੇ ਬ੍ਰਜ ਵਿਚ ਨਹੀਂ ਆਏ ਹਨ ॥੮੯੫॥

ਸ੍ਯਾਮ ਗਏ ਤਜਿ ਕੈ ਬ੍ਰਿਜ ਕੋ ਬ੍ਰਿਜ ਲੋਗਨ ਕੋ ਅਤਿ ਹੀ ਦੁਖੁ ਦੀਨੋ ॥

स्याम गए तजि कै बृज को बृज लोगन को अति ही दुखु दीनो ॥

ਸ੍ਰੀ ਕ੍ਰਿਸ਼ਨ ਬ੍ਰਜ ਨੂੰ ਤਿਆਗ ਕੇ (ਚਲੇ) ਗਏ ਹਨ ਅਤੇ ਬ੍ਰਜ-ਵਾਸੀਆਂ ਨੂੰ ਬਹੁਤ ਹੀ ਦੁਖ ਦਿੱਤਾ ਹੈ।

ਊਧਵ ਬਾਤ ਸੁਨੋ ਹਮਰੀ ਤਿਹ ਕੈ ਬਿਨੁ ਭਯੋ ਹਮਰੋ ਪੁਰ ਹੀਨੋ ॥

ऊधव बात सुनो हमरी तिह कै बिनु भयो हमरो पुर हीनो ॥

ਹੇ ਊਧਵ! ਮੇਰੀ ਗੱਲ ਸੁਣੋ, ਉਸ ਤੋਂ ਬਿਨਾ ਸਾਡਾ ਨਗਰ ਸਖਣਾ ਜਿਹਾ ਹੋ ਗਿਆ ਹੈ।

ਦੈ ਬਿਧਿ ਨੈ ਹਮਰੇ ਗ੍ਰਿਹ ਬਾਲਕ ਪਾਪ ਬਿਨਾ ਹਮ ਤੇ ਫਿਰਿ ਛੀਨੋ ॥

ਦੈ ਬਿਧਿ ਨੈ ਹਮਰੇ ਗ੍ਰਿਹ ਬਾਲਕ ਪਾਪ ਬਿਨਾ ਹਮ ਤੇ ਫਿਰਿ ਛੀਨੋ ॥
ਸਾਡੇ ਘਰ ਵਿਧਾਤਾ ਨੇ ਬਾਲਕ ਦੇ ਕੇ, ਬਿਨਾ ਕਿਸੇ ਪਾਪ ਕੀਤੇ ਦੇ, ਸਾਡੇ ਤੋਂ ਫਿਰ ਖੋਹ ਲਿਆ ਹੈ।

ਯੌ ਕਹਿ ਸੀਸ ਝੁਕਾਇ ਰਹਿਯੋ ਬਹੁ ਸੋਕ ਬਢਿਯੋ ਅਤਿ ਰੋਦਨ ਕੀਨੋ ॥੮੯੬॥
यौ कहि सीस झुकाइ रहियो बहु सोक बढियो अति रोदन कीनो ॥८९६॥
ਇਸ ਤਰ੍ਹਾ ਕਹਿ ਕੇ (ਉਸ ਨੇ) ਸਿਰ ਨਿਵਾ ਲਿਆ ਅਤੇ ਆਪਣਾ ਸ਼ੋਕ ਬਹੁਤ ਵਧਾ ਲਿਆ ਅਤੇ ਬਹੁਤ ਰੋਇਆ ॥੮੯੬॥

ਕਹਿ ਕੈ ਇਹ ਬਾਤ ਪਰਿਯੋ ਧਰਿ ਪੈ ਉਠਿ ਫੇਰਿ ਕਹਿਯੋ ਸੰਗ ਊਧਵ ਇਉ ॥
कहि कै इह बात परियो धरि पै उठि फेरि कहियो संग ऊधव इउ ॥
ਇਹ ਗੱਲ ਕਹਿ ਕੇ (ਨੰਦ) ਧਰਤੀ ਉਤੇ ਡਿਗ ਪਿਆ (ਅਤੇ ਹੋਸ਼ ਪਰਤਣ ਤੇ) ਫਿਰ ਉਠਕੇ ਊਧਵ ਨੂੰ ਇਸ ਤਰ੍ਹਾ ਕਹਿਣ ਲਗਾ

ਤਜਿ ਕੈ ਬ੍ਰਿਜ ਸ੍ਯਾਮ ਗਏ ਮਥੁਰਾ ਹਮ ਸੰਗ ਕਹੋ ਕਬ ਕਾਰਨਿ ਕਿਉ ॥
तजि कै बृज स्याम गए मथुरा हम संग कहो कब कारनि किउ ॥
ਕਿ ਬ੍ਰਜ ਨੂੰ ਛਡ ਕੇ ਕ੍ਰਿਸ਼ਨ ਮਥੁਰਾ ਕਿਉਂ ਚਲੇ ਗਏ, ਤੂੰ ਇਸ ਦਾ ਕਾਰਨ ਹੁਣ ਸਾਨੂੰ ਦਸ।

ਤੁਮਰੇ ਅਬ ਪਾਇ ਲਗੋ ਉਠ ਕੈ ਸੁ ਭਈ ਬਿਰਥਾ ਸੁ ਕਹੋ ਸਭ ਜਿਉ ॥
तुमरे अब पाइ लगो उठ कै सु भई बिरथा सु कहो सभ जिउ ॥
ਮੈਂ ਉਠ ਕੇ ਤੇਰੇ ਪੈਰੀ ਪੈਂਦਾ ਹਾ (ਹੇ ਊਧਵ!) ਜੋ ਗੱਲ ਹੋਈ ਹੈ, ਉਸ ਸਾਰੀ ਦਾ ਜਿਉਂ (ਦਾ ਤਿਉਂ) ਬ੍ਰਿੱਤਾਤ ਸੁਣਾ।

ਤਿਹ ਤੇ ਨਹੀ ਲੇਤ ਕਛੂ ਸੁਧਿ ਹੈ ਮੁਹਿ ਪਾਪਿ ਪਛਾਨਿ ਕਛੂ ਰਿਸ ਸਿਉ ॥੮੯੭॥
तिह ते नही लेत कछू सुधि है मुहि पापि पछानि कछू रिस सिउ ॥८९७॥
ਮੈਨੂੰ ਪਾਪੀ ਸਮਝ ਕੇ ਅਤੇ ਕੁਝ ਕ੍ਰੋਧ ਕਰ ਕੇ (ਕ੍ਰਿਸ਼ਨ ਚਲੇ ਗਏ ਹਨ) ਇਸੇ ਲਈ ਮੇਰੀ ਕੁਝ ਵੀ ਖਬਰ ਸਾਰ ਨਹੀਂ ਲੈਂਦੇ ॥੮੯੭॥

ਸੁਨਿ ਕੈ ਤਿਨ ਊਧਵ ਯੌ ਬਤੀਯਾ ਇਹ ਭਾਤਨਿ ਸਿਉ ਤਿਹ ਉਤਰ ਦੀਨੋ ॥
सुनि कै तिन ऊधव यौ बतीया इह भातनि सिउ तिह उतर दीनो ॥
ਉਸ ਦੀ ਇਸ ਤਰ੍ਹਾ ਦੀ ਗੱਲ ਸੁਣ ਕੇ, ਇਸ ਪ੍ਰਕਾਰ ਉਸ (ਨੰਦ) ਨੇ ਉੱਤਰ ਦਿੱਤਾ। ਉਹ ਬਸੁਦੇਵ ਦੇ ਪੁੱਤਰ ਸਨ,

ਥੋ ਸੁਤ ਸੋ ਬਸੁਦੇਵਹਿ ਕੋ ਤੁਮ ਤੇ ਸਭ ਪੈ ਪ੍ਰਭ ਜੂ ਨਹੀ ਛੀਨੋ ॥
थो सुत सो बसुदेवहि को तुम ते सभ पै प्रभ जू नही छीनो ॥

ਤੁਹਾਡੇ ਤੋਂ ਅਤੇ ਸਾਰਿਆਂ ਕੋਲੋਂ ਵਿਧਾਤਾ ਨੇ ਖੋਹਿਆ ਤਾ ਨਹੀਂ ਹੈ।

ਸੁਨਿ ਕੈ ਪੁਰਿ ਕੋ ਪਤਿ ਯੌ ਬਤੀਯਾ ਕਬਿ ਸ੍ਯਾਮ ਉਸਾਸ ਕਹੈ ਤਿਨ ਲੀਨੋ ॥

सुनि कै पुरि को पति यौ बतीया कबि स्याम उसास कहै तिन लीनो ॥

ਕਵੀ ਸ਼ਿਆਮ ਕਹਿੰਦੇ ਹਨ, ਊਧਵ ਪਾਸੋਂ ਇਹ ਗੱਲ ਸੁਣ ਕੇ ਨੰਦ ('ਪੁਰਿ ਕੇ ਪਤਿ') ਨੇ ਹੌਕਾ ਲਿਆ।

ਧੀਰ ਗਯੋ ਛੁਟਿ ਰੋਵਤ ਭਯੋ ਇਨ ਹੂੰ ਤਿਹ ਦੇਖਤ ਰੋਦਨ ਕੀਨੋ ॥੮੯੮॥

धीर गयो छुटि रोवत भयो इन हूँ तिह देखत रोदन कीनो ॥८९८॥

(ਉਸ ਦਾ) ਧੀਰਜ ਖ਼ਤਮ ਹੋ ਗਿਆ ਅਤੇ ਰੋਣ ਲਗ ਗਿਆ, ਉਸ (ਨੂੰ ਰੋਂਦਿਆਂ ਵੇਖ ਕੇ ਇਸ ਨੇ ਵੀ) ਰੋਣਾ ਸ਼ੁਰੂ ਕਰ ਦਿੱਤਾ ॥੮੯੮॥

ਹਠਿ ਊਧਵ ਕੈ ਇਹ ਭਾਤਿ ਕਹਿਯੋ ਪੁਰ ਕੇ ਪਤਿ ਸੋ ਕਛੁ ਸੋਕ ਨ ਕੀਜੈ ॥

हठि ऊधव कै इह भाति कहियो पुर के पति सो कछु सोक न कीजै ॥

ਹਠ ਕਰ ਕੇ ਊਧਵ ਨੇ (ਨੰਦ ਨੂੰ) ਇਸ ਤਰ੍ਹਾ ਕਿਹਾ ਕਿ ਜ਼ਰਾ ਜਿੰਨਾ ਵੀ ਗ਼ਮ ਨਾ ਕਰੋ।

ਸ੍ਯਾਮ ਕਹੀ ਮੁਹਿ ਜੋ ਬਤੀਯਾ ਤਿਹ ਕੀ ਬਿਰਥਾ ਸਭ ਹੀ ਸੁਨਿ ਲੀਜੈ ॥

स्याम कही मुहि जो बतीया तिह की बिरथा सभ ही सुनि लीजै ॥

ਸ੍ਰੀ ਕ੍ਰਿਸ਼ਨ ਨੇ ਮੂੰਹੋਂ ਜੋ ਗੱਲ ਕਹੀ ਹੈ, ਉਸ ਦੀ ਸਾਰੀ ਬਿਰਥਾ ਸੁਣ ਲਵੋ।

ਜਾ ਕੀ ਕਥਾ ਸੁਨਿ ਹੋਤ ਖੁਸੀ ਮਨ ਦੇਖਤ ਹੀ ਜਿਸ ਕੋ ਮੁਖ ਜੀਜੈ ॥

जा की कथा सुनि होत खुसी मन देखत ही जिस को मुख जीजै ॥

ਜਿਸ ਦੀ ਕਥਾ ਸੁਣ ਕੇ ਮਨ ਨੂੰ ਪ੍ਰਸੰਨਤਾ ਹੁੰਦੀ ਹੈ ਅਤੇ ਜਿਸ ਦੇ ਮੁਖ ਨੂੰ ਵੇਖ ਕੇ ਜੀਵਿਆ ਜਾਦਾ ਹੈ।

ਵਾਹਿ ਕਹਿਯੋ ਨਹਿ ਚਿੰਤ ਕਰੋ ਨ ਕਛੂ ਇਹ ਤੇ ਤੁਮਰੋ ਫੁਨਿ ਛੀਜੈ ॥੮੯੯॥

वाहि कहियो नहि चिंत करो न कछू इह ते तुमरो फुनि छीजै ॥८९९॥

ਉਸੇ ਨੇ ਕਿਹਾ ਹੈ ਕਿ ਚਿੰਤਾ ਨਾ ਕਰੋ, ਇਸ ਨਾਲ ਤੁਹਾਡਾ ਕੁਝ ਹਰਜਾ ਨਹੀਂ ਹੋਵੇਗਾ ॥੮੯੯॥

ਸੁਨਿ ਕੈ ਇਮ ਊਧਵ ਤੇ ਬਤੀਯਾ ਫਿਰਿ ਊਧਵ ਕੋ ਸੋਊ ਪੂਛਨ ਲਾਗਿਯੋ ॥

सुनि कै इम ऊधव ते बतीया फिरि ऊधव को सोऊ पूछन लागियो ॥

ਊਧਵ ਕੋਲੋਂ ਇਸ ਤਰ੍ਹਾ ਦੀ ਗੱਲ ਸੁਣ ਕੇ, ਫਿਰ ਊਧਵ ਤੋਂ ਉਹ ਪੁਛਣ ਲਗਿਆ।

ਕਾਨ੍ਹ ਕਥਾ ਸੁਨਿ ਚਿਤ ਕੇ ਬੀਚ ਹੁਲਾਸ ਬਢਿਓ ਸਭ ਹੀ ਦੁਖ ਭਾਗਿਯੋ ॥

कान्रह कथा सुनि चित के बीच हुलास बढिओ सभ ही दुख भागियो ॥

ਕ੍ਰਿਸ਼ਨ ਦੀ ਕਥਾ ਸੁਣ ਕੇ (ਉਸ ਦੇ) ਚਿਤ ਵਿਚ ਹੁਲਾਸ ਵਧ ਗਿਆ ਅਤੇ ਸਾਰੇ ਹੀ ਦੁਖ ਭਜ ਗਏ।

ਅਉਰ ਦਈ ਸਭ ਛੋਰਿ ਕਥਾ ਹਰਿ ਬਾਤ ਸੁਨੈਬੇ ਬਿਖੈ ਅਨੁਰਾਗਿਯੋ ॥

अउर दई सभ छोरि कथा हरि बात सुनैबे बिखै अनुरागियो ॥

ਹੋਰ ਸਾਰੀ ਕਥਾ (ਗੱਲ) ਛਡ ਦਿੱਤੀ, (ਕੇਵਲ) ਕ੍ਰਿਸ਼ਨ ਦੀ ਗੱਲ ਸੁਣਨ ਵਿਚ ਮਗਨ ਹੋ ਗਿਆ।

ਧਯਾਨ ਲਗਾਵਤ ਜਿਉ ਜੁਗੀਯਾ ਇਹ ਤਿਉ ਹਰਿ ਧਯਾਨ ਕੇ ਭੀਤਰ ਪਾਗਿਯੋ ॥੯੦੦॥

ध्यान लगावत जिउ जुगीया इह तिउ हरि ध्यान के भीतर पागियो ॥९००॥

ਜਿਸ ਤਰ੍ਹਾ ਜੋਗੀ ਧਿਆਨ ਲਗਾਉਂਦਾ ਹੈ, ਉਸੇ ਤਰ੍ਹਾ ਇਹ ਕ੍ਰਿਸ਼ਨ ਦੇ ਧਿਆਨ ਵਿਚ ਭਿਜ ਗਿਆ ॥੯੦੦॥

ਯੌ ਕਹਿ ਊਧਵ ਜਾਤ ਭਯੋ ਬ੍ਰਿਜ ਮੈ ਜਹ ਗ੍ਵਾਰਨਿ ਕੀ ਸੁਧਿ ਪਾਈ ॥

यौ कहि ऊधव जात भयो बृज मै जह ग्वारनि की सुधि पाई ॥

ਇਸ ਤਰ੍ਹਾ ਕਹਿ ਕੇ (ਅਰਥਾਤ ਸੰਦੇਸ਼ ਦੇ ਕੇ) ਊਧਵ ਬ੍ਰਜ ਵਿਚ ਚਲਾ ਗਿਆ ਅਤੇ ਉਥੇ (ਜਾ ਕੇ) ਗੋਪੀਆਂ ਦੀ ਖ਼ਬਰ ਸਾਰ ਲਈ।

ਮਾਨਹੁ ਸੋਕ ਕੋ ਧਾਮ ਹੁਤੋ ਦ੍ਰੁਮ ਠਉਰ ਰਹੇ ਸੁ ਤਹਾ ਮੁਰਝਾਈ ॥

मानहु सोक को धाम हुतो द्रुम ठउर रहे सु तहा मुरझाई ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ (ਉਥੇ) ਸੋਗ ਦਾ ਘਰ ਬਣਿਆ ਹੋਇਆ ਹੋਵੇ (ਕਿਉਂਕਿ) ਉਸ ਥਾ ਦੇ ਬ੍ਰਿਛ ਵੀ ਮੁਰਝਾ ਰਹੇ ਹਨ।

ਮੋਨ ਰਹੀ ਗ੍ਰਿਹ ਬੈਠਿ ਤ੍ਰੀਯਾ ਮਨੋ ਯੌ ਉਪਜੀ ਇਹ ਤੇ ਦੁਚਿਤਾਈ ॥

मोन रही गृह बैठि त्रीया मनो यौ उपजी इह ते दुचिताई ॥

ਗੋਪੀਆਂ ਮੌਨ ਹੋ ਕੇ ਘਰਾ ਵਿਚ ਬੈਠ ਰਹੀਆਂ ਹਨ, ਮਾਨੋ (ਇਸ ਦੇ ਆਉਣ ਨਾਲ ਉਨ੍ਹਾ ਦੇ ਮਨ ਵਿਚ) ਇਸ ਤਰ੍ਹਾ ਦੀ ਦੁਚਿੱਤੀ ਪੈਦਾ ਹੋ ਗਈ ਹੈ।

ਸ੍ਯਾਮ ਸੁਨੇ ਤੇ ਪ੍ਰਸੰਨ੍ਯ ਭਈ ਨਹਿ ਆਇ ਸੁਨੇ ਫਿਰਿ ਭੀ ਦੁਖਦਾਈ ॥੯੦੧॥

स्याम सुने ते प्रसंन्य भई नहि आइ सुने फिरि भी दुखदाई ॥९०१॥

(ਕਾਰਨ ਇਹ ਹੈ ਕਿ) ਕ੍ਰਿਸ਼ਨ (ਦਾ ਨਾ) ਸੁਣ ਕੇ ਖ਼ੁਸ਼ ਹੋਈਆਂ ਹਨ ਅਤੇ ਨਾ ਆਇਆ ਸੁਣ ਕੇ ਫਿਰ ਦੁਖੀ ਹੋ ਗਈਆਂ ਹਨ ॥੯੦੧॥

ਊਧਵ ਬਾਚ ॥

ऊधव बाच ॥

ਊਧਵ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਊਧਵ ਗ੍ਵਾਰਨਿ ਸੋ ਇਹ ਭਾਤਿ ਕਹਿਯੋ ਹਰਿ ਕੀ ਬਤੀਯਾ ਸੁਨਿ ਲੀਜੈ ॥

ऊधव ग्वारनि सो इह भाति कहियो हरि की बतीया सुनि लीजै ॥

ਊਧਵ ਨੇ ਗੋਪੀਆਂ ਨੂੰ ਇਸ ਤਰ੍ਹਾ ਕਿਹਾ ਕਿ ਕ੍ਰਿਸ਼ਨ ਦੀ ਗੱਲ ਸੁਣ ਲਵੋ।

ਮਾਰਗ ਜਾਹਿ ਕਹਿਯੋ ਚਲੀਯੈ ਜੋਊ ਕਾਜ ਕਹਿਯੋ ਸੋਊ ਕਾਰਜ ਕੀਜੈ ॥

मारग जाहि कहियो चलीयै जोऊ काज कहियो सोऊ कारज कीजै ॥

ਜੋ ਮਾਰਗ (ਸ੍ਰੀ ਕ੍ਰਿਸ਼ਨ ਨੇ) ਕਿਹਾ ਹੈ, ਉਸੇ ਉਤੇ ਚਲੋ ਅਤੇ ਜੋ ਕੰਮ (ਉਸੇ ਨੇ) ਕਿਹਾ ਹੈ, ਓਹੀ ਕਰੋ।

ਜੋਗਿਨ ਫਾਰਿ ਸਭੈ ਪਟ ਹੋਵਹੁ ਯੌ ਤੁਮ ਸੋ ਕਹਿਯੋ ਸੋਊ ਕਰੀਜੈ ॥

जोगिन फारि सभै पट होवहु यौ तुम सो कहियो सोऊ करीजै ॥

ਸਾਰੇ ਬਸਤ੍ਰ ਪਾੜ ਕੇ ਜੋਗਣਾ ਹੋ ਜਾਓ, ਇਸ ਤਰ੍ਹਾ ਤੁਹਾਨੂੰ (ਕ੍ਰਿਸ਼ਨ ਨੇ) ਕਿਹਾ ਹੈ, ਓਹੀ ਕਰੋ।

ਤਾਹੀ ਕੀ ਓਰਿ ਰਹੋ ਲਿਵ ਲਾਇ ਰੀ ਯਾ ਤੇ ਕਛੂ ਤੁਮਰੋ ਨਹੀ ਖੀਜੈ ॥੯੦੨॥

ताही की ओरि रहो लिव लाइ री या ते कछू तुमरो नही खीजै ॥९०२॥

ਅੜੀਓ! ਉਸੇ ਵਲ ਧਿਆਨ ਲਗਾਈ ਰਖੋ, ਇਸ ਨਾਲ ਤੁਹਾਡਾ ਕੁਝ ਵੀ ਨਹੀਂ ਘਟਣਾ ॥੯੦੨॥

ਗ੍ਵਾਰਨਿ ਬਾਚ ॥

ग्वारनि बाच ॥

ਗੋਪੀਆਂ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਸੁਨਿ ਊਧਵ ਤੇ ਬਿਧਿ ਯਾ ਬਤੀਯਾ ਤਿਨ ਊਧਵ ਕੋ ਇਮ ਉਤਰੁ ਦੀਨੋ ॥

सुनि ऊधव ते बिधि या बतीया तिन ऊधव को इम उतरु दीनो ॥

ਊਧਵ ਤੋਂ ਇਸ ਢੰਗ ਦੀ ਗੱਲ ਸੁਣ ਕੇ, ਉਨ੍ਹਾ ਨੇ ਊਧਵ ਨੂੰ ਇਸ ਪ੍ਰਕਾਰ ਜਵਾਬ ਦਿੱਤਾ।

ਜਾ ਸੁਨਿ ਬ੍ਰਯੋਗ ਹੁਲਾਸ ਘਟੈ ਜਿਹ ਕੋ ਸੁਨਿਏ ਦੁਖ ਹੋਵਤ ਜੀ ਨੋ ॥

जा सुनि ब्रयोग हुलास घटै जिह को सुनिए दुख होवत जी नो ॥

ਜਿਸ (ਦਾ ਨਾ) ਸੁਣ ਕੇ ਵਿਯੋਗ (ਹੋ ਜਾਵੇ ਅਤੇ) ਹੁਲਾਸ ਘਟ ਜਾਵੇ ਅਤੇ ਜਿਸ ਦੇ (ਨਾ ਨੂੰ) ਸੁਣਨ ਨਾਲ ਹਿਰਦੇ ਵਿਚ ਦੁਖ ਹੋਵੇ।

ਤਜਾਗਿ ਗਏ ਤੁਮ ਹੋ ਹਮ ਕੋ ਹਮਰੋ ਤੁਮਰੇ ਰਸ ਮੈ ਮਨੁ ਭੀਨੋ ॥

त्यागि गए तुम हो हम को हमरो तुमरे रस मै मनु भीनो ॥

ਤੁਸੀਂ ਸਾਨੂੰ ਤਿਆਗ ਗਏ ਹੋ, (ਪਰ) ਸਾਡਾ ਮਨ ਤਾ ਤੁਹਾਡੇ (ਪ੍ਰੇਮ) ਰਸ ਵਿਚ ਭਿਜਿਆ ਹੋਇਆ ਹੈ।

ਯੌ ਕਹਿਯੋ ਤਾ ਸੰਗ ਯੌ ਕਹੀਯੋ ਹਰਿ ਜੂ ਤੁਹਿ ਪ੍ਰੇਮ ਬਿਦਾ ਕਰਿ ਦੀਨੋ ॥੯੦੩॥

यौ कहियो ता संग यौ कहीयो हरि जू तुहि प्रेम बिदा करि दीनो ॥९०३॥

(ਜਿਸ ਨੇ) ਇਸ ਤਰ੍ਹਾ ਕਿਹਾ ਸੀ, ਉਸ ਨੂੰ ਇਸ ਤਰ੍ਹਾ ਕਹਿਣਾ, ਹੇ ਕ੍ਰਿਸ਼ਨ ਜੀ! ਤੁਸੀਂ ਪ੍ਰੇਮ ਨੂੰ ਵਿਦਾ ਕਰ ਦਿੱਤਾ ਹੈ ॥੯੦੩॥

ਫਿਰ ਕੈ ਸੰਗਿ ਊਧਵ ਕੇ ਬ੍ਰਿਜ ਭਾਮਨਿ ਸਜਾਮ ਕਹੈ ਇਹ ਭਾਤਿ ਉਚਾਰਿਯੋ ॥

फिर कै संगि ऊधव के बृज भामनि स्याम कहै इह भाति उचारियो ॥

(ਕਵੀ) ਸ਼ਿਆਮ ਕਹਿੰਦੇ ਹਨ, ਫਿਰ ਗੋਪੀਆਂ ਨੇ ਊਧਵ ਨਾਲ ਇਸ ਤਰ੍ਹਾ ਦੇ ਬਚਨ ਕਹੇ।

ਤਜਾਗਿ ਗਏ ਨ ਲਈ ਸੁਧਿ ਹੈ ਰਸ ਸੋ ਹਮਰੋ ਮਨੂਆ ਤੁਮ ਜਾਰਿਯੋ ॥

त्यागि गए न लई सुधि है रस सो हमरो मनूआ तुम जारियो ॥

(ਜਿਸ ਦਿਨ ਦੇ) ਤਿਆਗ ਕੇ ਗਏ ਹੋ, (ਫਿਰ) ਕੋਈ ਸੁਧ ਨਹੀਂ ਲਈ, (ਇਸ ਵਾਸਤੇ) (ਪ੍ਰੇਮ) ਰਸ ਨਾਲ ਤੁਸੀਂ ਸਾਡਾ ਮਨ ਸਾੜ ਦਿੱਤਾ ਹੈ।

ਇਉ ਕਹਿ ਕੈ ਪੁਨਿ ਐਸੇ ਕਹਿਯੋ ਤਿਹ ਕੋ ਸੁ ਕਿਧੌ ਕਬਿ ਯੌ ਜਸੁ ਸਾਰਿਯੋ ॥

इउ कहि कै पुनि ऐसे कहियो तिह को सु किधौ कबि यौ जसु सारियो ॥

ਇਸ ਤਰ੍ਹਾ ਕਹਿ ਕੇ ਫਿਰ ਗੋਪੀਆਂ ਨੇ ਇਸ ਪ੍ਰਕਾਰ ਕਿਹਾ, (ਅਤੇ) ਉਸ ਦੇ ਯਸ਼ ਨੂੰ ਕਵੀ ਨੇ ਇਸ ਤਰ੍ਹਾ ਨਿਭਾਇਆ ਹੈ।

ਊਧਵ ਸ੍ਯਾਮ ਸੋ ਯੌ ਕਹੀਯੋ ਹਰਿ ਜੂ ਤੁਹਿ ਪ੍ਰੇਮ ਬਿਦਾ ਕਰਿ ਡਾਰਿਯੋ ॥੯੦੪॥

ऊधव स्याम सो यौ कहीयो हरि जू तुहि प्रेम बिदा करि डारियो ॥९०४॥

ਹੇ ਊਧਵ! ਸ਼ਿਆਮ ਨੂੰ ਇਸ ਤਰ੍ਹਾ ਕਹਿਣਾ ਕਿ ਕ੍ਰਿਸ਼ਨ ਜੀ! ਤੁਸੀਂ ਪ੍ਰੇਮ ਨੂੰ ਵਿਦਾ ਕਰ ਦਿੱਤਾ ਹੈ ॥੯੦੪॥

ਫੇਰਿ ਕਹਿਯੋ ਇਮ ਊਧਵ ਸੋ ਜਬ ਹੀ ਸਭ ਹੀ ਹਰਿ ਕੇ ਰਸ ਭੀਨੀ ॥

फेरि कहियो इम ऊधव सो जब ही सभ ही हरि के रस भीनी ॥

ਜਦੋਂ ਸਾਰੀਆਂ ਹੀ ਸ੍ਰੀ ਕ੍ਰਿਸ਼ਨ ਦੇ (ਪ੍ਰੇਮ) ਰਸ ਵਿਚ ਭਿਜ ਗਈਆਂ (ਤਾ) ਫਿਰ ਊਧਵ ਨੂੰ ਇਸ ਤਰ੍ਹਾ ਕਿਹਾ।

ਜੋ ਤਿਨ ਸੋ ਕਹਿਯੋ ਊਧਵ ਇਉ ਤਿਨ ਊਧਵ ਸੋ ਬਿਨਤੀ ਇਹ ਕੀਨੀ ॥

जो तिन सो कहियो ऊधव इउ तिन ऊधव सो बिनती इह कीनी ॥

ਜੋ ਉਸ ਨੇ ਊਧਵ ਨਾਲ ਇਸ ਪ੍ਰਕਾਰ ਕਿਹਾ ਸੀ, ਉਨ੍ਹਾ ਨੇ ਊਧਵ ਨਾਲ ਇਸ ਤਰ੍ਹਾ ਦੀ ਬੇਨਤੀ ਕਰ ਦਿੱਤੀ।

ਕੰਚਨ ਸੋ ਜਿਨ ਕੋ ਤਨ ਥੋ ਜੋਊ ਹਾਨ ਬਿਖੈ ਹੁਤੀ ਗ੍ਵਾਰਿ ਨਵੀਨੀ ॥

कंचन सो जिन को तन थो जोऊ हान बिखै हुती ग्वारि नवीनी ॥

ਜਿਨ੍ਹਾ (ਗੋਪੀਆਂ) ਦੇ ਸ਼ਰੀਰ ਸੋਨੇ ਵਰਗੇ ਸਨ ਅਤੇ ਜੋ ਉਮਰ ਵਿਚ ਵੀ ਨੌਜਵਾਨ (ਮੁਟਿਆਰਾ) ਸਨ।

ਊਧਵ ਜੂ ਹਮ ਕੋ ਤਜਿ ਕੈ ਤੁਮਰੇ ਬਿਨੁ ਸ੍ਯਾਮ ਕਛੂ ਸੁਧਿ ਲੀਨੀ ॥੯੦੫॥

ऊधव जू हम को तजि कै तुमरे बिनु स्याम कछू सुधि लीनी ॥९०५॥

(ਉਨ੍ਹਾ ਨੇ ਕਿਹਾ) ਊਧਵ ਜੀ! ਕ੍ਰਿਸ਼ਨ ਸਾਨੂੰ ਛਡ ਕੇ ਚਲੇ ਗਏ ਹਨ ਅਤੇ ਤੇਰੇ ਤੋਂ ਸਿਵਾ (ਹੋਰ ਸਾਡੀ) ਕੁਝ ਵੀ ਸੁਧ ਲਈ ਹੈ ॥੯੦੫॥

ਏਕ ਕਹੈ ਅਤਿ ਆਤੁਰ ਹ੍ਵੈ ਇਕ ਕੋਪਿ ਕਹੈ ਜਿਨ ਤੇ ਹਿਤ ਭਾਗਿਯੋ ॥

एक कहै अति आतुर ह्वै इक कोपि कहै जिन ते हित भागियो ॥

ਇਕ (ਗੋਪੀ) ਅਤਿ ਦੁਖੀ ਹੋ ਕੇ ਕਹਿੰਦੀ ਹੈ ਅਤੇ ਇਕ ਕ੍ਰੋਧਵਾਨ ਹੋ ਕੇ ਕਹਿੰਦੀ ਹੈ ਜਿਨ੍ਹਾ ਤੋਂ (ਕ੍ਰਿਸ਼ਨ ਦਾ) ਪ੍ਰੇਮ ਚਲਾ ਗਿਆ ਹੈ।

ਊਧਵ ਜੂ ਜਿਹ ਦੇਖਨ ਕੋ ਹਮਰੋ ਮਨੂਆ ਅਤਿ ਹੀ ਅਨੁਰਾਗਿਯੋ ॥

ऊधव जू जिह देखन को हमरो मनूआ अति ही अनुरागियो ॥

ਹੇ ਊਧਵ ਜੀ! ਜਿਸ ਨੂੰ ਵੇਖਣ ਲਈ ਸਾਡਾ ਮਨ ਬਹੁਤ ਹੀ ਅਨੁਰਾਗੀ ਹੋ ਰਿਹਾ ਹੈ,

ਸੋ ਹਮ ਕੋ ਤਜਿ ਗਯੋ ਪੁਰ ਮੈ ਪੁਰ ਬਾਸਿਨ ਕੇ ਰਸ ਭੀਤਰ ਪਾਗਿਯੋ ॥

सो हम को तजि गयो पुर मै पुर बासिन के रस भीतर पागियो ॥

ਉਹ ਸਾਨੂੰ ਛਡ ਕੇ ਨਗਰ ਵਿਚ ਚਲਾ ਗਿਆ ਹੈ ਅਤੇ ਨਗਰ ਵਾਸੀਆਂ ਦੇ (ਪ੍ਰੇਮ) ਰਸ ਵਿਚ ਮਗਨ ਹੋ ਗਿਆ ਹੈ।

ਜਉ ਹਰਿ ਜੂ ਬ੍ਰਿਜ ਨਾਰਿ ਤਜੀ ਬ੍ਰਿਜ ਨਾਰਿਨ ਭੀ ਬ੍ਰਿਜਨਾਥ ਤਿਆਗਿਯੋ ॥੯੦੬॥

जउ हरि जू बृज नारि तजी बृज नारिन भी बृजनाथ तिआगियो ॥९०६॥

ਜੇ ਕ੍ਰਿਸ਼ਨ ਜੀ ਨੇ ਗੋਪੀਆਂ ਛਡ ਦਿੱਤੀਆਂ ਹਨ (ਤਾਂ) ਬ੍ਰਜ ਦੀਆਂ ਨਾਰੀਆਂ (ਗੋਪੀਆਂ) ਨੇ ਵੀ ਕ੍ਰਿਸ਼ਨ ਨੂੰ ਤਿਆਗ ਦਿੱਤਾ ਹੈ ॥੯੦੬॥

ਏਕਨ ਯੌ ਕਹਿਯੋ ਸ੍ਯਾਮ ਤਜਿਯੋ ਇਕ ਐਸੇ ਕਹੈ ਹਮ ਕਾਮ ਕਰੈਗੀ ॥

एकन यौ कहियो स्याम तजियो इक ऐसे कहै हम काम करैगी ॥

ਇਕਨਾ (ਗੋਪੀਆਂ) ਨੇ ਇਸ ਤਰ੍ਹਾ ਕਿਹਾ ਕਿ ਸ਼ਿਆਮ ਨੇ ਸਾਨੂੰ ਛਡ ਦਿੱਤਾ ਹੈ ਅਤੇ ਇਕਨਾ ਨੇ ਇਸ ਤਰ੍ਹਾ ਕਿਹਾ ਕਿ ਅਸੀਂ (ਵੀ ਓਹੀ) ਕੰਮ ਕਰਾਂਗੀਆਂ।

ਭੇਖ ਜਿਤੇ ਕਹਿਯੋ ਜੋਗਿਨ ਕੇ ਤਿਤਨੇ ਹਮ ਆਪਨੇ ਅੰਗਿ ਡਰੈਗੀ ॥

भेख जिते कहियो जोगिन के तितने हम आपने अंगि डरैगी ॥

ਜੋਗਣਾ ਦਾ ਜਿਤਨਾ ਭੇਸ ਕਿਹਾ ਜਾਂਦਾ ਹੈ, ਉਤਨਾ ਹੀ ਅਸੀਂ ਆਪਣੇ ਸ਼ਰੀਰ ਉਤੇ ਧਾਰਨ ਕਰ ਲਵਾਂਗੀਆਂ।

ਏਕ ਕਹੈ ਹਮ ਜੈ ਹੈ ਤਹਾ ਇਕ ਐਸੇ ਕਹੈ ਗੁਨਿ ਹੀ ਉਚਰੈਗੀ ॥

एक कहै हम जै है तहा इक ऐसे कहै गुनि ही उचरैगी ॥

ਇਕਨਾ ਨੇ ਕਿਹਾ ਕਿ ਅਸੀਂ (ਜੋਗਣਾ ਬਣ ਕੇ) ਉਥੇ ਜਾਵਾਂਗੀਆਂ ਅਤੇ ਇਕਨਾ ਨੇ ਇਸ ਤਰ੍ਹਾ ਕਿਹਾ ਕਿ (ਅਸੀਂ ਉਸ ਦੇ) ਗੁਣ ਗਾਉਂਦੀਆਂ ਰਹਾਂਗੀਆਂ।

ਏਕ ਕਹੈ ਹਮ ਖੈ ਮਰਿ ਹੈ ਬਿਖ ਇਕ ਯੌ ਕਹੈ ਧ੍ਯਾਨ ਹੀ ਬੀਚ ਮਰੈਗੀ ॥੯੦੭॥

एक कहै हम खै मरि है बिख इक यौ कहै ध्यान ही बीच मरैगी ॥९०७॥

ਇਕਨਾ ਨੇ ਕਿਹਾ ਕਿ ਅਸੀਂ ਵਿਸ਼ ਖਾ ਕੇ ਮਰ ਜਾਵਾਂਗੀਆਂ ਅਤੇ ਇਕਨਾ ਨੇ ਇਸ ਤਰ੍ਹਾ ਕਿਹਾ ਕਿ (ਅਸੀਂ ਉਸ ਦੇ) ਧਿਆਨ ਵਿਚ ਹੀ ਮਰ ਜਾਵਾਂਗੀਆਂ ॥੯੦੭॥

ਊਧਵ ਬਾਚ ਗੋਪਿਨ ਸੋ ॥

ऊधव बाच गोपिन सो ॥

ਊਧਵ ਨੇ ਗੋਪੀਆਂ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਪਿਖਿ ਗ੍ਵਾਰਨਿ ਕੀ ਇਹ ਭਾਤਿ ਦਸਾ ਬਿਸਮੈ ਹੁਇ ਊਧਵ ਯੌ ਉਚਰੋ ॥

पिखि ग्वारनि की इह भाति दसा बिसमै हुइ ऊधव यौ उचरो ॥

ਗੋਪੀਆਂ ਦੀ ਇਸ ਪ੍ਰਕਾਰ ਦੀ ਹਾਲਤ ਵੇਖ ਕੇ, (ਊਧਵ ਨੇ) ਵਿਸਮਾਦ ਵਿਚ ਹੋ ਕੇ ਇਸ ਤਰ੍ਹਾ ਕਿਹਾ,

ਹਮ ਜਾਨਤ ਹੈ ਤੁਮਰੀ ਹਰਿ ਸੋ ਬਲਿ ਪ੍ਰੀਤਿ ਘਨੀ ਇਹ ਕਾਮ ਕਰੋ ॥

हम जानत है तुमरी हरि सो बलि प्रीति घनी इह काम करो ॥

ਮੈਂ ਜਾਣਦਾ ਹਾ ਕਿ ਸ੍ਰੀ ਕ੍ਰਿਸ਼ਨ ਨਾਲ ਤੁਹਾਡੀ ਬਹੁਤ ਨਿਘੀ ਪ੍ਰੀਤ ਹੈ, (ਪਰ ਤੁਹਾਡੇ ਤੋਂ) ਕੁਰਬਾਨ ਜਾਵਾ, ਇਹ ਕੰਮ ਕਰੋ।

ਜੋਊ ਸ੍ਯਾਮ ਪਠਿਯੋ ਤੁਮ ਪੈ ਹਮ ਕੋ ਇਹ ਰਾਵਲ ਭੇਖਨ ਅੰਗਿ ਧਰੋ ॥

जोऊ स्याम पठियो तुम पै हम को इह रावल भेखन अंगि धरो ॥

ਸ੍ਰੀ ਕ੍ਰਿਸ਼ਨ ਨੇ ਜੋ (ਕਹਿ ਕੇ) ਮੈਨੂੰ ਤੁਹਾਡੇ ਕੋਲ ਭੇਜਿਆ ਹੈ, (ਉਸ ਅਨੁਸਾਰ) ਜੋਗ ਦਾ ਭੇਖ (ਤੁਸੀਂ) ਸ਼ਰੀਰ ਉਤੇ ਧਾਰਨ ਕਰੋ।

ਤਜਿ ਕੈ ਗ੍ਰਿਹ ਕੇ ਪੁਨਿ ਕਾਜ ਸਭੈ ਸਖੀ ਮੋਰੇ ਹੀ ਧ੍ਯਾਨ ਕੇ ਬੀਚ ਅਰੋ ॥੯੦੮॥

तजि कै गृह के पुनि काज सभै सखी मोरे ही ध्यान के बीच अरो ॥९०८॥

ਫਿਰ ਘਰ ਦੇ ਸਾਰੇ ਕੰਮ ਤਿਆਗ ਕੇ ਸਾਰੀਆਂ ਸਖੀਆਂ ਮੇਰੇ ਹੀ ਧਿਆਨ ਵਿਚ ਲਗੀਆਂ ਰਹੋ ॥੯੦੮॥

ਗੋਪਿਨ ਬਾਚ ਊਧਵ ਸੋ ॥

गोपिन बाच ऊधव सो ॥

ਗੋਪੀਆਂ ਨੇ ਊਧਵ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਏਕ ਸਮੈ ਬ੍ਰਿਜ ਕੁੰਜਨ ਮੈ ਮੁਹਿ ਕਾਨਨ ਸ੍ਯਾਮ ਤਟੰਕ ਧਰਾਏ ॥

एक समै बृज कुँजन मै मुहि कानन स्याम तटंक धराए ॥

ਇਕ ਵਾਰ ਬ੍ਰਜ ਦੀਆਂ ਕੁੰਜ ਗਲੀਆਂ ਵਿਚ ਮੇਰੇ ਕੰਨਾ ਵਿਚ ਕ੍ਰਿਸ਼ਨ ਨੇ ਝੁਮਕੇ ਪਾਏ ਸਨ।

ਕੰਚਨ ਕੇ ਬਹੁ ਮੋਲ ਜਰੇ ਨਗ ਬ੍ਰਹਮ ਸਕੈ ਉਪਮਾ ਨ ਗਨਾਏ ॥

कंचन के बहु मोल जरे नग ब्रहम सकै उपमा न गनाए ॥

(ਉਹ) ਸੋਨੇ (ਦੇ ਸਨ ਅਤੇ ਉਨ੍ਹਾ ਵਿਚ) ਵਡ-ਮੁਲੇ ਨਗ ਜੜ੍ਹੇ ਹੋਏ ਸਨ ਜਿਨ੍ਹਾ ਦੀ ਉਪਮਾ ਬ੍ਰਹਮਾ ਵੀ ਨਹੀਂ ਦਸ ਸਕਦਾ।

ਬਜ੍ਰ ਲਗੇ ਜਿਨ ਬੀਚ ਛਟਾ ਚਮਕੈ ਚਹੂੰ ਓਰਿ ਧਰਾ ਛਬਿ ਪਾਏ ॥

बज्र लगे जिन बीच छटा चमकै चहूँ ओरि धरा छबि पाए ॥

ਉਨ੍ਹਾ ਵਿਚ ਹੀਰੇ ('ਬਜ੍ਰ') ਲਗੇ ਹੋਏ ਸਨ, ਬਿਜਲੀ ਵਾਗ ਚਮਕਦੇ ਸਨ ਅਤੇ ਚੌਹਾ ਪਾਸੇ ਧਰਤੀ ਛਬੀ ਪਾਉਂਦੀ ਸੀ।

ਤਉਨ ਸਮੈ ਹਰਿ ਵੈ ਦਏ ਊਧਵ ਦੈ ਅਬ ਰਾਵਲ ਭੇਖ ਪਠਾਏ ॥੯੦੯॥

तउन समै हरि वै दए ऊधव दै अब रावल भेख पठाए ॥९०९॥

ਹੇ ਊਧਵ! ਉਸ ਵੇਲੇ ਸ੍ਰੀ ਕ੍ਰਿਸ਼ਨ ਨੇ (ਮੈਨੂੰ) ਉਹ ਦਿੱਤੇ ਸਨ ਅਤੇ ਹੁਣ ਜੋਗ ਦਾ ਭੇਸ ਭੇਜਿਆ ਹੈ ॥੯੦੯॥

ਏਕ ਕਹੈ ਹਮ ਜੋਗਨਿ ਹ੍ਵੈ ਹੈ ਕਹੈ ਇਕ ਸ੍ਯਾਮ ਕਹਿਯੋ ਹੀ ਕਰੈਂਗੀ ॥

एक कहै हम जोगनि ह्वै है कहै इक स्याम कहियो ही करैंगी ॥

ਇਕ ਕਹਿਣ ਲਗੀ ਕਿ ਅਸੀਂ ਜੋਗਣਾ ਬਣਾਗੀਆਂ, ਇਕ ਨੇ ਕਿਹਾ ਜੋ ਸ਼ਿਆਮ ਨੇ ਕਿਹਾ ਹੈ, ਓਹੀ ਕਰਾਗੀਆਂ।

ਡਾਰਿ ਬਿਭੂਤਿ ਸਭੈ ਤਨ ਪੈ ਬਟੂਆ ਚਿਪੀਆ ਕਰ ਬੀਚ ਧਰੈਂਗੀ ॥

डारि बिभूति सभै तन पै बटूआ चिपीआ कर बीच धरैंगी ॥

ਸਾਰੇ ਸ਼ਰੀਰ ਉਤੇ ਬਿਭੂਤੀ ਮਲ ਲਵਾਗੀਆਂ ਅਤੇ ਹੱਥ ਵਿਚ (ਬਿਭੂਤੀ ਦਾ) ਬਟੂਆ ਅਤੇ ਚਿੱਪੀ ਪਕੜ ਲਵਾਗੀਆਂ।

ਏਕ ਕਹੈ ਹਮ ਜਾਹਿ ਤਹਾ ਇਕ ਯੌ ਕਹੈ ਗ੍ਵਾਰਨਿ ਖਾਇ ਮਰੈਂਗੀ ॥

एक कहै हम जाहि तहा इक यौ कहै ग्वारनि खाइ मरैंगी ॥

ਇਕ ਕਹਿੰਦੀ ਅਸੀਂ ਉਥੇ ਜਾਵਾਗੀਆਂ ਅਤੇ ਇਕ ਗੋਪੀ ਕਹਿੰਦੀ ਕਿ ਮੈਂ (ਕੁਝ) ਖਾ ਕੇ ਮਰ ਜਾਵਾਗੀ।

ਏਕ ਕਹੈ ਬਿਰਹਾਗਨਿ ਕੋ ਉਪਜਾਇ ਕੈ ਤਾਹੀ ਕੇ ਸੰਗ ਜਰੈਂਗੀ ॥੯੧੦॥

एक कहै बिरहागनि को उपजाइ कै ताही के संग जरैंगी ॥९१०॥

ਇਕ ਕਹਿੰਦੀ ਕਿ (ਕ੍ਰਿਸ਼ਨ ਦੇ) ਵਿਯੋਗ ਦੀ ਅਗਨੀ ਨੂੰ ਪੈਦਾ ਕਰ ਕੇ ਉਸ ਨਾਲ ਸੜ ਜਾਵਾਂਗੀ ॥੯੧੦॥

ਰਾਧੇ ਬਾਚ ਊਧਵ ਸੋ ॥

राधे बाच ऊधव सो ॥

ਰਾਧਾ ਨੇ ਊਧਵ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਪ੍ਰੇਮ ਛਕੀ ਅਪਨੇ ਮੁਖ ਤੇ ਇਹ ਭਾਤਿ ਕਹਿਯੋ ਬ੍ਰਿਖਭਾਨੁ ਕੀ ਜਾਈ ॥

प्रेम छकी अपने मुख ते इह भाति कहियो बृखभानु की जाई ॥

ਪ੍ਰੇਮ ਦੇ ਰੰਗ ਵਿਚ ਰੰਗੀ ਹੋਈ ਰਾਧਾ ਨੇ ਆਪਣੇ ਮੁਖ ਤੋਂ ਇਸ ਤਰ੍ਹਾ ਕਿਹਾ,

ਸ੍ਯਾਮ ਗਏ ਮਥੁਰਾ ਤਜਿ ਕੈ ਬ੍ਰਿਜ ਕੋ ਅਬ ਧੋ ਹਮਰੀ ਗਤਿ ਕਾਈ ॥

स्याम गए मथुरा तजि कै बृज को अब धो हमरी गति काई ॥

ਸ੍ਰੀ ਕ੍ਰਿਸ਼ਨ ਬ੍ਰਜ ਨੂੰ ਤਿਆਗ ਕੇ ਮਥੁਰਾ ਚਲੇ ਗਏ, ਹੁਣ ਸਾਡੀ ਕੀ ਹਾਲਤ ਹੋਵੇਗੀ।

ਦੇਖਤ ਹੀ ਪੁਰ ਕੀ ਤ੍ਰੀਯ ਕੋ ਸੁ ਛਕੇ ਤਿਨ ਕੇ ਰਸ ਮੈ ਜੀਯ ਆਈ ॥

देखत ही पुर की त्रीय को सु छके तिन के रस मै जीय आई ॥

ਮੇਰੇ ਮਨ ਵਿਚ ਆਉਂਦਾ ਹੈ ਕਿ ਨਗਰ ਦੀਆਂ ਇਸਤਰੀਆਂ ਨੂੰ ਵੇਖਦਿਆਂ ਹੀ ਉਹ ਉਨ੍ਹਾ ਦੇ (ਪ੍ਰੇਮ) ਰਸ ਵਿਚ ਮਸਤ ਹੋ ਗਏ ਹਨ।

ਕਾਨ੍ਹ ਲਯੋ ਕੁਬਜਾ ਬਸਿ ਕੈ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ ॥੯੧੧॥

कान्रह लयो कुबजा बसि कै टसक्यो न हीयो कसक्यो न कसाई ॥९११॥

ਕ੍ਰਿਸ਼ਨ ਨੂੰ ਕੁਬਜਾ ਨੇ ਵਸ ਵਿਚ ਕਰ ਲਿਆ ਹੈ, (ਉਸ ਦਾ) ਨਾ ਹਿਰਦਾ ਦੁਖਿਆ ਹੈ ਅਤੇ ਨਾ ਹੀ (ਪ੍ਰੇਮ ਦੀ) ਪੀੜ ਦੀ ਖਿਚ ਖਾਧੀ ਹੈ ॥੯੧੧॥

ਸੇਜ ਬਨੀ ਸੰਗਿ ਫੂਲਨ ਸੁੰਦਰ ਚਾਦਨੀ ਰਾਤਿ ਭਲੀ ਛਬਿ ਪਾਈ ॥

सेज बनी संगि फूलन सुँदर चादनी राति भली छबि पाई ॥

(ਮੇਰੀ) ਸੇਜ ਸੁੰਦਰ ਫੁਲਾ ਨਾਲ ਬਣੀ ਹੋਈ ਹੈ ਅਤੇ ਚਾਦਨੀ ਰਾਤ ਚੰਗੀ ਤਰ੍ਹਾ ਸ਼ੋਭਾ ਪਾ ਰਹੀ ਹੈ।

ਸੇਤ ਬਹੇ ਜਮੁਨਾ ਪਟ ਹੈ ਸਿਤ ਮੋਤਿਨ ਹਾਰ ਗਰੈ ਛਬਿ ਛਾਈ ॥

सेत बहे जमुना पट है सित मोतिन हार गरै छबि छाई ॥

ਸਵੱਛ (ਜਲ ਵਾਲੀ) ਜਮਨਾ ਵਗਦੀ ਹੈ, ਸਫੇਦ ਹੀ ਬਸਤ੍ਰ ਹਨ, ਅਤੇ (ਸਫ਼ੈਦ) ਮੋਤੀਆਂ ਦੇ ਹਾਰ ਨੇ ਗਲੇ ਦੀ ਸੁੰਦਰਤਾ ਵਧਾਈ ਹੋਈ ਹੈ।

ਮੈਨ ਚੜਿਯੋ ਸਰ ਲੈ ਬਰ ਕੈ ਬਧਬੋ ਹਮ ਕੋ ਬਿਨੁ ਜਾਨਿ ਕਨ੍ਹਾਈ ॥

मैन चड़ियो सर लै बर कै बधबो हम को बिनु जानि कन्हाई ॥

ਕਾਨ੍ਹ ਤੋਂ ਬਿਨਾ ਜਾਣ ਕੇ, ਸਾਨੂੰ ਮਾਰਨ ਲਈ ਕਾਮਦੇਵ ਬਾਣ ਲੈ ਕੇ ਪੂਰੇ ਬਲ ਨਾਲ ਚੜ੍ਹਿਆ ਹੈ।

ਸੋਊ ਲਯੋ ਕੁਬਿਜਾ ਬਸ ਕੈ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ ॥੯੧੨॥

सोऊ लयो कुबिजा बस कै टसक्यो न हीयो कसक्यो न कसाई ॥९१२॥

ਉਸ ਨੂੰ ਕੁਬਜਾ ਨੇ ਇਸ ਤਰ੍ਹਾ ਵਸ ਵਿਚ ਕਰ ਲਿਆ ਹੈ, (ਉਸ ਦਾ) ਨਾ ਹਿਰਦਾ ਦੁਖਿਆ ਹੈ ਅਤੇ ਨਾ ਹੀ (ਪ੍ਰੇਮ ਦੀ) ਪੀੜ ਦੀ ਖਿਚ ਖਾਧੀ ਹੈ ॥੯੧੨॥

ਰਾਤਿ ਬਨੀ ਘਨ ਕੀ ਅਤਿ ਸੁੰਦਰ ਸ੍ਯਾਮ ਸੀਗਾਰ ਭਲੀ ਛਬਿ ਪਾਈ ॥

राति बनी घन की अति सुँदर स्याम सीगार भली छबि पाई ॥

(ਇਕ ਵਾਰ) ਬੜੀ ਸੁੰਦਰ ਕਾਲੀ ਰਾਤ ਬਣੀ ਹੋਈ ਸੀ ਅਤੇ ਕਾਲੇ (ਕ੍ਰਿਸ਼ਨ ਦੇ) ਸ਼ਿੰਗਾਰ ਨੇ ਵੀ ਬਹੁਤ ਚੰਗੀ ਛਬੀ ਪਾਈ ਹੋਈ ਸੀ।

ਸ੍ਯਾਮ ਬਹੈ ਜਮੁਨਾ ਤਰਏ ਇਹ ਜਾ ਬਿਨੁ ਕੋ ਨਹੀ ਸ੍ਯਾਮ ਸਹਾਈ ॥

स्याम बहै जमुना तरए इह जा बिनु को नही स्याम सहाई ॥

ਹੇਠਾ ਜਮੁਨਾ ਦਾ ਕਾਲਾ (ਜਲ) ਵਗ ਰਿਹਾ ਸੀ, ਇਸ ਜਗ੍ਹਾ ਵਿਚ ਸ਼ਿਆਮ ਤੋਂ ਬਿਨਾ ਕੋਈ ਸਹਾਇਕ ਨਹੀਂ ਸੀ।

ਸ੍ਯਾਮਹਿ ਮੈਨ ਲਗਿਯੋ ਦੁਖ ਦੇਵਨ ਐਸੇ ਕਹਿਯੋ ਬ੍ਰਿਖਭਾਨਹਿ ਜਾਈ ॥

स्यामहि मैन लगियो दुख देवन ऐसे कहियो बृखभानहि जाई ॥

ਸ਼ਿਆਮ ਨੂੰ ਕਾਮਦੇਵ ਦੁਖ ਦੇਣ ਲਗਿਆ, ਇਸ ਤਰ੍ਹਾ ਰਾਧਾ ਨੇ ਕਿਹਾ,

ਸ੍ਯਾਮ ਲਯੋ ਕੁਬਿਜਾ ਬਸਿ ਕੈ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ ॥੯੧੩॥

स्याम लयो कुबिजा बसि कै टसक्यो न हीयो कसक्यो न कसाई ॥९१३॥

ਸ਼ਿਆਮ ਨੂੰ ਕੁਬਜਾ ਨੇ ਆਪਣੇ ਵਸ ਵਿਚ ਕਰ ਲਿਆ ਹੈ, (ਉਸ ਦਾ) ਨਾ ਹਿਰਦਾ ਦੁਖਿਆ ਹੈ ਅਤੇ ਨਾ ਹੀ (ਪ੍ਰੇਮ ਦੀ) ਪੀੜ ਦੀ ਕਸਕ ਮਹਿਸੂਸ ਹੋਈ ਹੈ ॥੯੧੩॥

ਫੂਲਿ ਰਹੇ ਸਿਗਰੇ ਬ੍ਰਿਜ ਕੇ ਤਰੁ ਫੂਲ ਲਤਾ ਤਿਨ ਸੋ ਲਪਟਾਈ ॥
फूलि रहे सिगरे बृज के तरु फूल लता तिन सो लपटाई ॥
ਬ੍ਰਜ ਦੇ ਸਾਰੇ ਬ੍ਰਿਛਾ (ਉਤੇ ਫੁਲ) ਖਿੜ ਰਹੇ ਸਨ ਅਤੇ ਫੁਲਾ ਵਾਲੀਆਂ ਵੇਲਾ ਉਨ੍ਹਾ ਨਾਲ ਲਿਪਟ ਰਹੀਆਂ ਸਨ।

ਫੂਲਿ ਰਹੇ ਸਰਿ ਸਾਰਸ ਸੁੰਦਰ ਸੋਭ ਸਮੂਹ ਬਢੀ ਅਧਿਕਾਈ ॥
फूलि रहे सरि सारस सुँदर सोभ समूह बढी अधिकाई ॥
ਸਰੋਵਰਾ ਵਿਚ ਕਮਲ ਦੇ ਸੁੰਦਰ ਫੁਲ ਖਿੜ ਰਹੇ ਸਨ ਅਤੇ ਸਭ ਦੀ ਸ਼ੋਭਾ ਬਹੁਤ ਵਧੀ ਹੋਈ ਸੀ।

ਚੇਤ ਚੜਿਯੋ ਸੁਕ ਸੁੰਦਰ ਕੋਕਿਲਕਾ ਜੁਤ ਕੰਤ ਬਿਨਾ ਨ ਸੁਹਾਈ ॥
चेत चड़ियो सुक सुँदर कोकिलका जुत कंत बिना न सुहाई ॥
ਚੇਤਰ ਮਹੀਨੇ ਦੇ ਚੜ੍ਹਿਆਂ ਸੁੰਦਰ ਤੋਤੇ ਅਤੇ ਕੋਇਲਾ (ਬੋਲ ਰਹੀਆਂ ਹਨ, ਪਰ) ਕੰਤ ਦੇ ਨਾਲ ਹੋਏ ਬਿਨਾ (ਬਸੰਤ ਰੁਤ) ਚੰਗੀ ਨਹੀਂ ਲਗਦੀ ਹੈ।

ਦਾਸੀ ਕੇ ਸੰਗਿ ਰਹਿਯੋ ਗਹਿ ਹੋ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ ॥੯੧੪॥
दासी के संगि रहियो गहि हो टसक्यो न हीयो कसक्यो न कसाई ॥९१४॥
(ਉਹ) ਦਾਸੀ ਦੇ ਸੰਗ ਵਿਚ ਰਹਿ ਰਿਹਾ ਹੈ, (ਉਸ ਦਾ) ਨਾ ਹਿਰਦਾ ਦੁਖਿਆ ਹੈ ਅਤੇ ਨਾ ਹੀ (ਪ੍ਰੇਮ ਦੀ) ਪੀੜ ਦੀ ਕਸਕ ਅਨੁਭਵ ਹੋਈ ਹੈ ॥੯੧੪॥

ਬਾਸ ਸੁਬਾਸ ਅਕਾਸ ਮਿਲੀ ਅਰੁ ਬਾਸਤ ਭੂਮਿ ਮਹਾ ਛਬਿ ਪਾਈ ॥
बास सुबास अकास मिली अरु बासत भूमि महा छबि पाई ॥
(ਸੁੰਦਰ) ਫੁਲਾ ਦੀ ਸੁਗੰਧੀ ਆਕਾਸ਼ ਤਕ ਪਸਰੀ ਹੋਈ ਹੈ ਅਤੇ ਧਰਤੀ ਉਤੇ ਵਸਣ ਵਾਲਿਆਂ ਨੇ ਬਹੁਤ ਛਬੀ ਪਾਈ ਹੋਈ ਹੈ।

ਸੀਤਲ ਮੰਦ ਸੁਗੰਧਿ ਸਮੀਰ ਬਹੈ ਮਕਰੰਦ ਨਿਸੰਕ ਮਿਲਾਈ ॥
सीतल मंद सुगंधि समीर बहै मकरंद निसंक मिलाई ॥
ਠੰਡੀ, ਹੌਲੀ ਚਲਣ ਵਾਲੀ ਸੁਗੰਧਿਤ ਹਵਾ ਚਲ ਰਹੀ ਹੈ ਜਿਸ ਨੇ ਨਿਸੰਗ ਹੋ ਕੇ ਫੁਲਾ ਦੀ ਧੂੜ (ਆਪਣੇ ਵਿਚ) ਮਿਲਾਈ ਹੋਈ ਹੈ।

ਪੈਰ ਪਰਾਗ ਰਹੀ ਹੈ ਬੈਸਾਖ ਸਭੈ ਬ੍ਰਿਜ ਲੋਗਨ ਕੀ ਦੁਖਦਾਈ ॥
पैर पराग रही है बैसाख सभै बृज लोगन की दुखदाई ॥

ਵਿਸਾਖ (ਦੇ ਮਹੀਨੇ ਵਿਚ) ਫੁਲਾ ਦੀ ਧੂੜ ਸਭ ਪਾਸੇ ਪਸਰੀ ਹੋਈ ਹੈ, (ਪਰ) ਬ੍ਰਜ ਦੇ ਲੋਕਾ ਲਈ ਦੁਖਦਾਇਕ ਹੈ।

ਮਾਲਿਨ ਲੈਬ ਕਰੋ ਰਸ ਕੋ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ ॥੯੧੫॥

मालिन लैब करो रस को टसक्यो न हीयो कसक्यो न कसाई ॥९१५॥

(ਕਿਉਂਕਿ) ਮਾਲਣ ਨੇ (ਪ੍ਰੇਮ) ਰਸ ਨੂੰ ਖੋਹ ਲਿਆ ਹੈ, (ਉਸ ਦਾ) ਨਾ ਹਿਰਦਾ ਦੁਖਿਆ ਹੈ ਅਤੇ ਨਾ ਹੀ (ਪ੍ਰੇਮ ਦੀ) ਪੀੜ ਦੀ ਚੋਭ ਮਹਿਸੂਸ ਕੀਤੀ ਹੈ ॥੯੧੫॥

ਨੀਰ ਸਮੀਰ ਹੁਤਾਸਨ ਕੇ ਸਮ ਅਉਰ ਅਕਾਸ ਧਰਾ ਤਪਤਾਈ ॥

नीर समीर हुतासन के सम अउर अकास धरा तपताई ॥

ਜਲ ਅਤੇ ਹਵਾ ਅੱਗ ਵਾਗ (ਹੋ ਰਹੇ ਹਨ) ਅਤੇ ਆਕਾਸ਼ ਤੇ ਧਰਤੀ ਵੀ ਤਪ ਰਹੀ ਹੈ।

ਪੰਥ ਨ ਪੰਥੀ ਚਲੈ ਕੋਊਓ ਤਰੁ ਤਾਕਿ ਤਰੈ ਤਨ ਤਾਪ ਸਿਰਾਈ ॥

पंथ न पंथी चलै कोऊओ तरु ताकि तरै तन ताप सिराई ॥

ਰਸਤੇ ਉਤੇ ਕੋਈ ਮੁਸਾਫਰ ਵੀ ਨਹੀਂ ਤੁਰ ਰਿਹਾ ਅਤੇ ਤਨ ਦੇ ਤਾਪ ਨੂੰ ਦੂਰ ਕਰਨ ਲਈ ਪੰਛੀ ਬ੍ਰਿਛਾ ਵਲ ਤਕਦੇ ਹਨ।

ਜੇਠ ਮਹਾ ਬਲਵੰਤ ਭਯੋ ਅਤਿ ਬਿਆਕੁਲ ਜੀਯ ਮਹਾ ਰਤਿ ਪਾਈ ॥

जेठ महा बलवंत भयो अति बिआकुल जीय महा रति पाई ॥

ਜੇਠ (ਦਾ ਮਹੀਨਾ) ਬਹੁਤ ਕਠੋਰ ਹੋ ਰਿਹਾ ਹੈ ਅਤੇ ਹਿਰਦਾ ਇਸ ਰੁਤ ਵਿਚ ਬਹੁਤ ਵਿਆਕੁਲ ਹੋ ਰਿਹਾ ਹੈ।

ਐਸੇ ਸਕ੍ਯੋ ਧਸਕ੍ਯੋ ਸਸਕ੍ਯੋ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ ॥੯੧੬॥

ऐसे सक्यो धसक्यो ससक्यो टसक्यो न हीयो कसक्यो न कसाई ॥९१६॥

ਅਜਿਹੇ ਵੇਲੇ (ਹਿਰਦਾ) ਧੜਕ ਕੇ ਸਹਿਕਦਾ ਹੋਇਆ ਔਖਾ ਹੋ ਗਿਆ ਹੈ, (ਪਰ ਉਸ ਦਾ) ਨਾ ਦਿਲ ਦੁਖਿਆ ਹੈ ਅਤੇ ਨਾ ਹੀ (ਪ੍ਰੇਮ ਦੀ) ਪੀੜ ਦੀ ਚੋਭ ਲਗੀ ਹੈ ॥੯੧੬॥

ਪਉਨ ਪ੍ਰਚੰਡ ਬਹੈ ਅਤਿ ਤਾਪਤ ਚੰਚਲ ਚਿਤਿ ਦਸੋ ਦਿਸ ਧਾਈ ॥

पउन प्रचंड बहै अति तापत चंचल चिति दसो दिस धाई ॥

(ਸ਼ਰੀਰ ਨੂੰ) ਸਾੜਦੀ ਹੋਈ ਬਹੁਤ ਪ੍ਰਚੰਡ ਹਵਾ ਚਲ ਰਹੀ ਹੈ ਅਤੇ ਚੰਚਲ ਹੋ ਕੇ ਚਿਤ ਦਸਾ ਦਿਸ਼ਾਵਾ ਵਲ ਭਜ ਰਿਹਾ ਹੈ।

ਬੈਸ ਅਵਾਸ ਰਹੈ ਨਰ ਨਾਰਿ ਬਿਹੰਗਮ ਵਾਰਿ ਸੁ ਛਾਹ ਤਕਾਈ ॥

बैस अवास रहै नर नारि बिहंगम वारि सु छाह तकाई ॥

(ਸਾਰੇ) ਨਰ ਨਾਰੀ ਘਰਾ ਵਿਚ ਬੈਠ ਰਹੇ ਹਨ ਅਤੇ ਪੰਛੀ ਜਲ ('ਵਾਰਿ') ਅਤੇ ਛਾ ਨੂੰ ਤਕਦੇ ਹਨ।

ਦੇਖਿ ਅਸਾੜ ਨਈ ਰਿਤ ਦਾਦੁਰ ਮੋਰਨ ਹੂੰ ਘਨਘੋਰ ਲਗਾਈ ॥

देखि असाड़ नई रित दादुर मोरन हूँ घनघोर लगाई ॥

ਹਾੜ (ਦੇ ਮਹੀਨੇ ਵਿਚ) ਨਵੀਂ ਰੁਤ (ਅਰਥਾਤ ਬਰਖਾ ਦੀ ਆਮਦ ਨੂੰ) ਵੇਖ ਕੇ ਡਡੂਆਂ ਅਤੇ ਮੋਰਾ ਨੇ ਘਨਘੋਰ (ਧੁਨ) ਲਗਾ ਦਿੱਤੀ ਹੈ।

ਗਾਢ ਪਰੀ ਬਿਰਹੀ ਜਨ ਕੋ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ ॥੯੧੭॥

गाढ परी बिरही जन को टसक्यो न हीयो कसक्यो न कसाई ॥९१७॥

(ਇਸ ਰੁਤ ਵਿਚ) ਵਿਛੜੇ ਹੋਏ ਬੰਦਿਆਂ ਨੂੰ ਬਹੁਤ ਭਾਰੀ ਮੁਸੀਬਤ ਪੈ ਗਈ ਹੈ, (ਪਰ ਉਸ ਦਾ) ਨਾ ਦਿਲ ਦੁਖਿਆ ਹੈ ਅਤੇ ਨਾ ਹੀ (ਪ੍ਰੇਮ ਦੀ) ਪੀੜ ਦੀ ਚੋਭ ਮਹਿਸੂਸ ਹੋਈ ਹੈ ॥੯੧੭॥

ਤਾਲ ਭਰੇ ਜਲ ਪੂਰਨ ਸੋ ਅਰੁ ਸਿੰਧੁ ਮਿਲੀ ਸਰਿਤਾ ਸਭ ਜਾਈ ॥

ताल भरे जल पूरन सो अरु सिंधु मिली सरिता सभ जाई ॥

ਜਲ ਨਾਲ ਸਰੋਵਰ ਪੂਰੀ ਤਰ੍ਹਾ ਭਰ ਗਏ ਹਨ ਅਤੇ ਨਦੀਆਂ ਜਾ ਕੇ ਸਮੁੰਦਰ ਵਿਚ ਮਿਲ ਰਹੀਆਂ ਹਨ।

ਤੈਸੇ ਘਟਾਨਿ ਛਟਾਨਿ ਮਿਲੀ ਅਤਿ ਹੀ ਪਪੀਹਾ ਪੀਯ ਟੇਰ ਲਗਾਈ ॥

तैसे घटानि छटानि मिली अति ही पपीहा पीय टेर लगाई ॥

ਉਸੇ ਤਰ੍ਹਾ ਕਾਲੀਆਂ ਘਟਾਵਾ ਵਿਚ ਬਿਜਲੀ ਬਹੁਤ ਮਿਲ ਰਹੀ ਹੈ ਅਤੇ ਪਪੀਹਾ ਵੀ ਪੀਉ ਪੀਉ ਦੀ ਧੁਨ ਕਢ ਰਿਹਾ ਹੈ।

ਸਾਵਨ ਮਾਹਿ ਲਗਿਓ ਬਰਸਾਵਨ ਭਾਵਨ ਨਾਹਿ ਹਹਾ ਘਰਿ ਮਾਈ ॥

सावन माहि लगिओ बरसावन भावन नाहि हहा घरि माई ॥

ਸਾਵਣ (ਦੇ ਮਹੀਨੇ ਵਿਚ) (ਬਦਲ) ਮੀਂਹ ਵਸਾਉਣ ਵਿਚ ਲਗ ਰਹੇ ਹਨ, ਪਰ ਹੇ ਮਾਈ! ਘਰ ਵਿਚ ਪ੍ਰੀਤਮ ਨਹੀਂ ਹੈ।

ਲਾਗ ਰਹਿਯੋ ਪੁਰ ਭਾਮਿਨ ਸੋ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ ॥੯੧੮॥

लाग रहियो पुर भामिन सो टसक्यो न हीयो कसक्यो न कसाई ॥९१८॥

ਨਗਰ ਦੀਆਂ ਇਸਤਰੀਆਂ ਨਾਲ (ਪ੍ਰੇਮ) ਲਗਾ ਬੈਠਾ ਹੈ, (ਉਸ ਦਾ) ਨਾ ਦਿਲ ਦੁਖਿਆ ਹੈ ਅਤੇ ਨਾ ਹੀ (ਪ੍ਰੇਮ) ਪੀੜ ਦੀ ਖਿਚ ਪਈ ਹੈ ॥੯੧੮॥

ਭਾਦਵ ਮਾਹਿ ਚੜਿਯੋ ਬਿਨੁ ਨਾਹ ਦਸੋ ਦਿਸ ਮਾਹਿ ਘਟਾ ਘਰਹਾਈ ॥

भादव माहि चड़ियो बिनु नाह दसो दिस माहि घटा घरहाई ॥

ਭਾਦਰੋਂ ਦਾ ਮਹੀਨਾ ਚੜ੍ਹ ਗਿਆ ਹੈ ਅਤੇ ਪ੍ਰੀਤਮ (ਪਾਸ) ਨਹੀਂ ਹੈ ਅਤੇ ਦਸਾ ਦਿਸ਼ਾਵਾ ਵਿਚ ਕਾਲੀ ਘਟਾ ਗਰਜਦੀ ਹੈ।

ਦਯੋਸ ਨਿਸਾ ਨਹਿ ਜਾਨ ਪਰੈ ਤਮ ਬਿਜੁ ਛਟਾ ਰਵਿ ਕੀ ਛਬਿ ਪਾਈ ॥

द्योस निसा नहि जान परै तम बिजु छटा रवि की छबि पाई ॥

(ਬਦਲਾ ਨਾਲ ਇਤਨਾ) ਹਨੇਰਾ (ਹੁੰਦਾ ਹੈ ਕਿ) ਰਾਤ ਅਤੇ ਦਿਨ ਦਾ ਨਿਖੇੜਾ ਨਹੀਂ ਹੋ ਸਕਦਾ ਅਤੇ (ਉਸ ਵਿਚ) ਬਿਜਲੀ ਦੀ ਲਿਸ਼ਕ ਨੇ ਸੂਰਜ ਵਰਗੀ ਸ਼ੋਭਾ ਪਾਈ ਹੋਈ ਹੈ।

ਮੂਸਲਧਾਰ ਛੁਟੈ ਨਭਿ ਤੇ ਅਵਨੀ ਸਗਰੀ ਜਲ ਪੂਰਨਿ ਛਾਈ ॥

मूसलधार छुटै नभि ते अवनी सगरी जल पूरनि छाई ॥

ਮੋਹਲੇ ਜਿੰਨੀ (ਪਾਣੀ ਦੀ) ਧਾਰ ਆਕਾਸ਼ ਤੋਂ ਡਿਗ ਰਹੀ ਹੈ ਅਤੇ ਸਾਰੀ ਧਰਤੀ ਉਤੇ ਜਲ ਹੀ ਜਲ ਪਸਰ ਗਿਆ ਹੈ।

ਐਸੇ ਸਮੇ ਤਜਿ ਗਯੋ ਹਮ ਕੋ ਟਸਕਯੋ ਨ ਹੀਯੋ ਕਸਕਯੋ ਨ ਕਸਾਈ ॥੯੧੯॥

ऐसे समे तजि गयो हम को टसक्यो न हीयो कसक्यो न कसाई ॥९१९॥

ਅਜਿਹੇ ਸਮੇਂ (ਪ੍ਰੀਤਮ) ਸਾਨੂੰ ਛਡ ਗਿਆ ਹੈ, (ਉਸ ਦਾ) ਨਾ ਦਿਲ ਦੁਖਿਆ ਹੈ ਅਤੇ ਨਾ ਹੀ (ਪ੍ਰੇਮ ਦੀ) ਪੀੜ ਦੀ ਖਿਚ ਅਨੁਭਵ ਕੀਤੀ ਹੈ ॥੯੧੯॥

ਮਾਸ ਕੁਆਰ ਚਢਿਯੋ ਬਲੁ ਧਾਰਿ ਪੁਕਾਰ ਰਹੀ ਨ ਮਿਲੇ ਸੁਖਦਾਈ ॥

मास कुआर चढियो बलु धारि पुकार रही न मिले सुखदाई ॥

ਅਸੂ ਦਾ ਮਹੀਨਾ ਜ਼ੋਰ ਸ਼ੋਰ ਨਾਲ ਚੜ੍ਹ ਪਿਆ ਹੈ, (ਮੈਂ) ਪੁਕਾਰ ਰਹੀ ਹਾ (ਪਰ ਅਜੇ) ਪ੍ਰੀਤਮ (ਕ੍ਰਿਸ਼ਨ) ਨਹੀਂ ਮਿਲਿਆ।

ਸੇਤ ਘਟਾ ਅਰੁ ਰਾਤਿ ਤਟਾ ਸਰ ਤੁੰਗ ਅਟਾ ਸਿਮਕੈ ਦਰਸਾਈ ॥

सेत घटा अरु राति तटा सर तुँग अटा सिमकै दरसाई ॥

ਸਫ਼ੈਦ (ਬਦਲਾ ਦੀਆਂ) ਘਟਾਵਾ (ਚੜ੍ਹੀਆਂ ਹੋਈਆਂ ਹਨ) ਰਾਤ ਨੂੰ (ਬਿਜਲੀ) ਚਮਕ ਰਹੀ ਹੈ ਜਿਸ ਕਰ ਕੇ ਸਰੋਵਰ ਅਤੇ (ਪਰਬਤਾ ਦੀਆਂ) ਅਟਾਰੀਆਂ ਚਮਕਦੀਆਂ ਦਿਖਾਈ ਦੇ ਰਹੀਆਂ ਹਨ।

ਨੀਰ ਬਿਹੀਨ ਫਿਰੈ ਨਭਿ ਛੀਨ ਸੁ ਦੇਖਿ ਅਧੀਨ ਭਯੋ ਹੀਯਰਾਈ ॥

नीर बिहीन फिरै नभि छीन सु देखि अधीन भयो हीयराई ॥

ਜਲ ਤੋਂ ਸਖਣੇ (ਹੋ ਚੁਕੇ ਬਦਲ) ਨਿਰਬਲ ਹੋ ਕੇ ਆਕਾਸ਼ ਵਿਚ ਫਿਰਦੇ ਹਨ, ਜਿਨ੍ਹਾ ਨੂੰ ਵੇਖ ਕੇ (ਮੇਰਾ) ਹਿਰਦਾ ਅਧੀਰ ਹੋ ਰਿਹਾ ਹੈ।

ਪ੍ਰੇਮ ਤਕੀ ਤਿਨ ਸੋ ਬਿਥਕ੍ਯੋ ਟਸਕਯੋ ਨ ਹੀਯੋ ਕਸਕਯੋ ਨ ਕਸਾਈ ॥੯੨੦॥

प्रेम तकी तिन सो बिथक्रयो टसक्यो न हीयो कसक्यो न कसाई ॥९२०॥

(ਜਿਸ ਦੇ) ਪ੍ਰੇਮ ਵਿਚ ਮਸਤ ਹਾ, ਉਸ ਨਾਲੋਂ ਵਿਥ ਪੈ ਗਈ ਹੈ, (ਪਰ ਉਸ ਦਾ) ਨਾ ਹਿਰਦਾ ਦੁਖਿਆ ਹੈ ਅਤੇ ਨਾ ਹੀ (ਪ੍ਰੇਮ ਦੀ) ਪੀੜ (ਚੋਭ) ਮਹਿਸੂਸ ਹੋਈ ਹੈ ॥੯੨੦॥

ਕਾਤਿਕ ਮੈ ਗੁਨਿ ਦੀਪ ਪ੍ਰਕਾਸਿਤ ਤੈਸੇ ਅਕਾਸ ਮੈ ਉਜਲਤਾਈ ॥

कातिक मै गुनि दीप प्रकासित तैसे अकास मै उजलताई ॥

ਕਤਕ (ਦੇ ਮਹੀਨੇ) ਵਿਚ (ਜਿਵੇਂ) ਬੱਤੀ ('ਗੁਨਿ') ਨਾਲ ਦੀਪਕ ਜਗਦਾ ਹੈ, ਉਸੇ ਤਰ੍ਹਾ ਆਕਾਸ਼ ਵਿਚ ਚਾਨਣ ਹੋ ਰਿਹਾ ਹੈ।

ਜੂਪ ਜਹਾ ਤਹ ਫੈਲ ਰਹਿਯੋ ਸਿਗਰੇ ਨਰ ਨਾਰਿਨ ਖੇਲ ਮਚਾਈ ॥

जूप जहा तह फैल रहियो सिगरे नर नारिन खेल मचाई ॥

ਇਥੇ ਉਥੇ ਜੂਏ ('ਜੂਪ') ਦੀ ਖੇਡ ਹੋ ਰਹੀ ਹੈ ਅਤੇ ਸਾਰੇ ਨਰ ਨਾਰੀਆਂ ਨੇ ਖੇਡ ਮਚਾਈ ਹੋਈ ਹੈ।

ਚਿਤ੍ਰ ਭਏ ਘਰ ਆਂਙਨ ਦੇਖਿ ਗਚੇ ਤਹ ਕੇ ਅਰੁ ਚਿਤ ਭ੍ਰਮਾਈ ॥

चित्र भए घर आँङन देखि गचे तह के अरु चित भ्रमाई ॥

(ਚੂਨੇ) ਗਚ ਕੀਤੇ ਹੋਏ ਘਰਾ ਉਤੇ ਚਿਤਰ ਬਣੇ ਹੋਏ ਹਨ ਅਤੇ ਵੇਹੜੇ ਵੀ (ਸਜੇ ਹੋਏ ਹਨ) (ਜਿਨ੍ਹਾ ਨੂੰ ਵੇਖ ਕੇ) ਚਿਤ ਭਰਮਾ ਜਾਦਾ ਹੈ।

ਆਯੋ ਨਹੀ ਮਨ ਭਾਯੋ ਤਹੀ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ ॥੯੨੧॥

आयो नही मन भायो तही टसक्यो न हीयो कसक्यो न कसाई ॥९२१॥

(ਅਜ ਤਕ ਪ੍ਰੀਤਮ) ਆਇਆ ਨਹੀਂ ਹੈ, (ਉਸ ਦਾ) ਮਨ ਉਥੇ ਹੀ ਰਮ ਗਿਆ ਹੈ, (ਉਸ ਦਾ) ਨਾ ਹਿਰਦਾ ਦੁਖਿਆ ਹੈ ਅਤੇ ਨਾ ਹੀ (ਪ੍ਰੇਮ ਦੀ) ਪੀੜ ਦੀ ਖਿਚ ਪਈ ਹੈ ॥੯੨੧॥

ਬਾਰਿਜ ਫੂਲਿ ਰਹੇ ਸਰਿ ਪੁੰਜ ਸੁਗੰਧ ਸਨੇ ਸਰਿਤਾਨ ਘਟਾਈ ॥

बारिज फूलि रहे सरि पुँज सुगंध सने सरितान घटाई ॥

ਸਾਰਿਆਂ ਸਰੋਵਰਾ ਵਿਚ ਕਮਲ ਦੇ ਫੁਲ ਸੁਗੰਧੀ (ਫੈਲਾ) ਰਹੇ ਹਨ ਅਤੇ ਨਦੀਆਂ ਵਿਚ ਪਾਣੀ ਘਟ ਗਿਆ ਹੈ।

ਕੁੰਜਤ ਕੰਤ ਬਿਨਾ ਕੁਲਹੰਸ ਕਲੇਸ ਬਢੈ ਸੁਨਿ ਕੈ ਤਿਹ ਮਾਈ ॥

कुँजत कंत बिना कुलहंस कलेस बढै सुनि कै तिह माई ॥

ਹੰਸਾ ਦੀ ਕੂੰ ਕੂੰ ਦੀ ਧੁਨ ਕੰਤ ਤੋਂ ਬਿਨਾ ਸੁਣ ਸੁਣ ਕੇ ਹੇ ਮਾਤਾ! ਮਨ ਦਾ ਕਲੇਸ਼ ਵਧ ਰਿਹਾ ਹੈ।

ਬਾਸੁਰ ਰੈਨਿ ਨ ਚੈਨ ਕਹੂੰ ਛਿਨ ਮੰਘਰ ਮਾਸਿ ਅਯੋ ਨ ਕਨ੍ਹਾਈ ॥

बासुर रैनि न चैन कहूँ छिन मंघर मासि अयो न कन्हाई ॥

ਦਿਨ ਰਾਤ (ਵਿਚ ਕਿਸੇ) ਛਿਣ ਵੀ ਚੈਨ ਨਹੀਂ ਮਿਲਦਾ (ਕਿਉਂਕਿ) ਮਘਰ ਦਾ ਮਹੀਨਾ ਆ ਗਿਆ ਹੈ, ਪਰ ਕਨ੍ਹਈਆ ਨਹੀਂ (ਆਇਆ)।

ਜਾਤ ਨਹੀ ਤਿਨ ਸੋ ਮਸਕ੍ਰਯੋ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ ॥੯੨੨॥

जात नही तिन सो मसक्रयो टसक्यो न हीयो कसक्यो न कसाई ॥९२२॥

ਉਸ ਨਾਲੋਂ (ਪ੍ਰੀਤ) ਤੋੜੀ ਨਹੀਂ ਜਾ ਸਕਦੀ, (ਪਰ ਉਸ ਦਾ) ਨਾ ਹਿਰਦਾ ਦੁਖਿਆ ਅਤੇ ਨਾ ਹੀ (ਪ੍ਰੇਮ ਦੀ) ਪੀੜ ਦੀ ਕਸਕ ਮਹਿਸੂਸ ਹੋਈ ਹੈ ॥੯੨੨॥

ਭੂਮਿ ਅਕਾਸ ਅਵਾਸ ਸੁ ਬਾਸੁ ਉਦਾਸਿ ਬਢੀ ਅਤਿ ਸੀਤਲਤਾਈ ॥

भूमि अकास अवास सु बासु उदासि बढी अति सीतलताई ॥

ਧਰਤੀ ਅਤੇ ਆਕਾਸ਼ (ਵਿਚ ਨਿਵਾਸ ਕਰਨ ਵਾਲੇ ਆਪਣੇ ਆਪਣੇ) ਘਰਾ ਵਿਚ ਵਸਦੇ ਹਨ, ਅਤਿ ਅਧਿਕ ਠੰਡ ਕਰ ਕੇ ਉਦਾਸੀ ਛਾ ਗਈ ਹੈ।

ਕੂਲ ਦੁਕੂਲ ਤੇ ਸੂਲ ਉਠੈ ਸਭ ਤੇਲ ਤਮੋਲ ਲਗੈ ਦੁਖਦਾਈ ॥

कूल दुकूल ते सूल उठै सभ तेल तमोल लगै दुखदाई ॥

(ਸਰੋਵਰਾ ਦੇ) ਕੰਢਿਆਂ ਅਤੇ (ਰੇਸ਼ਮੀ) ਬਸਤ੍ਰਾ ਤੋਂ ਤਕਲੀਫ਼ ਹੁੰਦੀ ਹੈ ਅਤੇ ਸਾਰੇ ਤੇਲ ਅਤੇ ਪਾਨ ਦੇ ਬੀੜੇ ਦੁਖਦਾਇਕ ਲਗਦੇ ਹਨ।

ਪੋਖ ਸੰਤੋਖ ਨ ਹੋਤ ਕਛੂ ਤਨ ਸੋਖਤ ਜਿਉ ਕੁਮਦੀ ਮੁਰਝਾਈ ॥

पोख संतोख न होत कछू तन सोखत जिउ कुमदी मुरझाई ॥

ਪੋਹ (ਦੇ ਮਹੀਨੇ ਵਿਚ) ਕੁਝ ਵੀ ਸੰਤੋਸ਼ ਨਹੀਂ ਹੁੰਦਾ, ਸ਼ਰੀਰ ਸੁਕ ਰਿਹਾ ਹੈ ਜਿਵੇਂ (ਠੰਡੀ ਹਵਾ ਨਾਲ) ਕੰਮੀਆਂ ਕੁਮਲਾ ਜਾਦੀਆਂ ਹਨ।

ਲੋਭਿ ਰਹਿਯੋ ਉਨ ਪ੍ਰੇਮ ਗਹਿਯੋ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ ॥੯੨੩॥

लोभि रहियो उन प्रेम गहियो टसक्यो न हीयो कसक्यो न कसाई ॥९२३॥

(ਕਾਰਨ ਇਹ ਹੈ ਕਿ) ਲੁਭਾਇਮਾਨ ਹੋ ਕੇ ਉਨ੍ਹਾ (ਸ਼ਹਿਰਨਾ) ਦੇ ਪ੍ਰੇਮ ਵਿਚ ਜਕੜਿਆ ਗਿਆ ਹੈ, (ਉਸ ਦਾ) ਨਾ ਹਿਰਦਾ ਦੁਖਿਆ ਹੈ ਅਤੇ ਨਾ ਹੀ (ਪ੍ਰੇਮ ਦੀ) ਪੀੜ ਦੀ ਖਿਚ ਪਈ ਹੈ ॥੯੨੩॥

ਮਾਹਿ ਮੈ ਨਾਹ ਨਹੀ ਘਰਿ ਮਾਹਿ ਸੁ ਦਾਹ ਕਰੈ ਰਵਿ ਜੋਤਿ ਦਿਖਾਈ ॥

माहि मै नाह नही घरि माहि सु दाह करै रवि जोति दिखाई ॥

ਮਾਘ (ਦੇ ਮਹੀਨੇ ਵਿਚ) ਘਰ ਵਿਚ ਪਤੀ ਨਹੀਂ ਹੈ, ਇਸ ਲਈ ਸੂਰਜ ਦੀ ਜੋਤਿ ਵੀ ਸਾੜਦੀ ਹੈ।

ਜਾਨੀ ਨ ਜਾਤ ਬਿਲਾਤਤ ਦ੍ਰਯੋਸਨ ਰੈਨਿ ਕੀ ਬ੍ਰਿਧ ਭਈ ਅਧਿਕਾਈ ॥

जानी न जात बिलातत द्रयोसन रैनि की बृध भई अधिकाई ॥

ਦਿਨਾ ਦਾ ਗੁਜ਼ਰਨਾ ਪਤਾ ਨਹੀਂ ਲਗਦਾ ਅਤੇ ਰਾਤ ਬਹੁਤ ਹੀ ਵੱਡੀ ਹੋ ਗਈ ਹੈ।

ਕੋਕਿਲ ਦੇਖਿ ਕਪੋਤਿ ਸਿਲੀਮੁਖ ਕੂੰਜਤ ਏ ਸੁਨਿ ਕੈ ਡਰ ਪਾਈ ॥

कोकिल देखि कपोति सिलीमुख कूँजत ए सुनि कै डर पाई ॥

ਕੋਇਲਾ, ਕਬੂਤਰਾ ਅਤੇ ਭੌਰਿਆਂ ('ਸਿਲੀਮੁਖ') ਨੂੰ ਬੋਲਦਿਆਂ ਵੇਖ ਕੇ ਅਤੇ ਸੁਣ ਕੇ ਡਰ ਲਗਦਾ ਹੈ।

ਪ੍ਰੀਤਿ ਕੀ ਰੀਤਿ ਕਰੀ ਉਨ ਸੋ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ ॥੯੨੪॥

प्रीति की रीति करी उन सो टसक्यो न हीयो कसक्यो न कसाई ॥९२४॥

(ਕ੍ਰਿਸ਼ਨ ਨੇ) ਉਨ੍ਹਾ (ਸ਼ਹਿਰਨਾ) ਨਾਲ ਪ੍ਰੀਤ ਪਾ ਲਈ ਹੈ, (ਉਸ ਦਾ) ਨਾ ਹਿਰਦਾ ਦੁਖਿਆ ਅਤੇ ਨਾ ਹੀ (ਪ੍ਰੇਮ ਦੀ) ਪੀੜ ਦੀ ਕਸਕ ਪਈ ਹੈ ॥੯੨੪॥

ਫਾਗੁਨ ਫਾਗੁ ਬਢਿਯੋ ਅਨੁਰਾਗ ਸੁਹਾਗਨਿ ਭਾਗ ਸੁਹਾਗ ਸੁਹਾਈ ॥

फागुन फागु बढियो अनुराग सुहागनि भाग सुहाग सुहाई ॥

ਫੱਗਣ (ਦੇ ਮਹੀਨੇ ਵਿਚ) ਫਾਗ (ਹੋਲੀ) ਦਾ ਮੋਹ ਸੁਹਾਗਣਾ (ਦੇ ਮਨ) ਵਿਚ ਵੱਧ ਗਿਆ ਹੈ ਅਤੇ ਸੁਹਾਗ ਭਾਗ ਨਾਲ ਸ਼ੋਭਾ ਪਾ ਰਹੀਆਂ ਹਨ।

ਕੇਸਰ ਚੀਰ ਬਨਾਇ ਸਰੀਰ ਗੁਲਾਬ ਅੰਬੀਰ ਗੁਲਾਲ ਉਡਾਈ ॥

केसर चीर बनाइ सरीर गुलाब अंबीर गुलाल उडाई ॥

ਸ਼ਰੀਰ ਦੇ ਬਸਤ੍ਰ ਕੇਸਰੀ ਰੰਗ ਦੇ ਬਣਾਏ ਹੋਏ ਹਨ ਅਤੇ ਗੁਲਾਬ (ਦਾ ਅਰਕ) ਅਲਤਾ ਅਤੇ ਗੁਲਾਲ ਉਡਾਉਂਦੀਆਂ ਹਨ।

ਸੋ ਛਬਿ ਮੈ ਨ ਲਖੀ ਜਨੁ ਦ੍ਵਾਦਸ ਮਾਸ ਕੀ ਸੋਭਤ ਆਗਿ ਜਗਾਈ ॥

सो छबि मै न लखी जनु द्वादस मास की सोभत आगि जगाई ॥

ਉਹ ਛਬੀ (ਕਵੀ ਨੇ ਇੰਜ) ਜਾਣੀ ਹੈ, ਮਾਨੋ ਬਾਰ੍ਹਾ ਮਹੀਨਿਆਂ ਦੀ (ਸੁਤੀ ਹੋਈ) ਕਾਮ ('ਮੈਨ') ਅਗਨੀ ਨੂੰ ਜਗਾ ਕੇ ਸ਼ੁਭਾਇਮਾਨ ਕਰ ਦਿੱਤਾ ਹੈ।

ਆਸ ਕੋ ਤ੍ਯਾਗਿ ਨਿਰਾਸ ਭਈ ਟਸਕ੍ਯੋ ਨ ਹੀਯੋ ਕਸਕ੍ਯੋ ਨ ਕਸਾਈ ॥੯੨੫॥

आस को त्यागि निरास भई टसक्यो न हीयो कसक्यो न कसाई ॥९२५॥

(ਮੈਂ ਕ੍ਰਿਸ਼ਨ ਦੇ ਆਉਣ ਦੀ) ਆਸ ਨੂੰ ਤਿਆਗ ਕੇ ਨਿਰਾਸ ਹੋ ਗਈ ਹਾ, (ਉਸ ਦਾ) ਨਾ ਹਿਰਦਾ ਦੁਖਿਆ ਹੈ ਅਤੇ ਨਾ ਹੀ (ਪ੍ਰੇਮ ਦੀ) ਪੀੜ ਦੀ ਖਿਚ ਮਹਿਸੂਸ ਹੋਈ ਹੈ ॥੯੨੫॥

ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਕ੍ਰਿਸਨਾਵਤਾਰੇ ਬ੍ਰਿਹ ਨਾਟਕ ਬਾਰਹਮਾਹ ਸੰਪੂਰਨਮ ਸਤੁ ॥

इति स्री बचित्र नाटके ग्रंथे कृसनावतारे बृह नाटक बारहमाह संपूरनम सतु ॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਦੇ ਬਿਰਹ ਨਾਟਕ ਦਾ ਬਾਰਹਮਾਹ ਸਮਾਪਤ।

ਗੋਪਿਨ ਬਾਚ ਆਪਸ ਮੈ ॥

गोपिन बाच आपस मै ॥

ਗੋਪੀਆਂ ਨੇ ਆਪਸ ਵਿਚ ਕਿਹਾ:

ਸਵੈਯਾ ॥

सवैया ॥

ਸਵੈਯਾ:

ਯਾ ਹੀ ਕੇ ਸੰਗਿ ਸੁਨੋ ਮਿਲ ਕੈ ਹਮ ਕੁੰਜ ਗਲੀਨ ਮੈ ਖੇਲ ਮਚਾਯੋ ॥

या ही के संगि सुनो मिल कै हम कुँज गलीन मै खेल मचायो ॥

(ਹੇ ਸਖੀ!) ਸੁਣ, ਇਸੇ (ਕ੍ਰਿਸ਼ਨ) ਨਾਲ ਮਿਲ ਕੇ ਅਸਾ ਕੁੰਜ ਗਲੀਆਂ ਵਿਚ ਖੇਡਾ ਖੇਡੀਆਂ ਸਨ।

ਗਾਵਤ ਭਯੋ ਸੋਊ ਠਉਰ ਤਹਾ ਹਮ ਹੂੰ ਮਿਲ ਕੈ ਤਹ ਮੰਗਲ ਗਾਯੋ ॥

गावत भयो सोऊ ठउर तहा हम हूँ मिल कै तह मंगल गायो ॥

ਉਹ ਉਸ ਥਾ ਉਤੇ ਗਾਉਂਦਾ ਹੁੰਦਾ ਸੀ ਅਤੇ ਅਸੀਂ ਮਿਲ ਕੇ ਉਥੇ ਮੰਗਲਮਈ ਗੀਤ ਗਾਏ ਸਨ।

ਸੋ ਬ੍ਰਿਜ ਤਜਾਗਿ ਗਯੋ ਮਥੁਰਾ ਇਨ ਗ੍ਵਾਰਨ ਤੇ ਮਨੂਆ ਉਚਟਾਯੋ ॥

सो बृज त्यागि गयो मथुरा इन ग्वारन ते मनूआ उचटायो ॥

ਉਹ ਬ੍ਰਜ ਨੂੰ ਤਿਆਗ ਕੇ ਮਥੁਰਾ ਚਲਾ ਗਿਆ ਹੈ ਅਤੇ ਇਨ੍ਹਾ ਗੋਪੀਆਂ ਤੋਂ (ਆਪਣਾ) ਮਨ ਉਚਾਟ ਕਰ ਲਿਆ ਹੈ।

ਯੌ ਕਹਿ ਊਧਵ ਸੋ ਤਿਨ ਟੇਰਿ ਹਹਾ ਹਮਰੇ ਗ੍ਰਿਹਿ ਸਜਾਮ ਨ ਆਯੋ ॥੯੨੬॥

यौ कहि ऊधव सो तिन टेरि हहा हमरे गृहि स्याम न आयो ॥९२६॥

ਊਧਵ ਨੂੰ ਇਸ ਤਰ੍ਹਾ ਕਹਿ ਕੇ ਉਨ੍ਹਾ ਨੇ ਉੱਚੀ ਆਵਾਜ਼ ਵਿਚ ਕਿਹਾ, ਹਾਇ ਸਾਡੇ ਘਰ ਸ਼ਿਆਮ ਨਹੀਂ ਆਇਆ ਹੈ ॥੯੨੬॥

ਗੋਪਿਨ ਬਾਚ ਊਧਵ ਸੋ ॥

ਗੋਪਿਨ ਬਾਚ ਊਧਵ ਸੋ ॥
ਗੋਪੀਆਂ ਨੇ ਊਧਵ ਨੂੰ ਕਿਹਾ:

ਸਵੈਯਾ ॥
सवैया ॥
ਸਵੈਯਾ:

ਏਕ ਸਮੈ ਹਮ ਕੋ ਸੁਨਿ ਊਧਵ ਕੁੰਜਨ ਮੈ ਫਿਰੈ ਸੰਗਿ ਲੀਯੇ ॥
एक समै हम को सुनि ऊधव कुँजन मै फिरै संगि लीये ॥
ਹੇ ਊਧਵ! ਸੁਣ, ਇਕ ਵਾਰ (ਕ੍ਰਿਸ਼ਨ) ਸਾਨੂੰ ਕੁੰਜ ਗਲੀਆਂ ਵਿਚ ਨਾਲ ਲਈ ਫਿਰਦਾ ਸੀ।

ਹਰਿ ਜੂ ਅਤਿ ਹੀ ਹਿਤ ਸਾਥ ਘਨੇ ਹਮ ਪੈ ਅਤਿ ਹੀ ਕਹਿਯੋ ਪ੍ਰੇਮ ਕੀਯੇ ॥
हरि जू अति ही हित साथ घने हम पै अति ही कहियो प्रेम कीये ॥
ਕ੍ਰਿਸ਼ਨ ਜੀ ਬਹੁਤ ਹਿਤ ਨਾਲ ਅਤੇ ਸਾਡੇ ਨਾਲ ਅਤਿ ਅਧਿਕ ਪ੍ਰੇਮ ਕਰ ਕੇ ਬਚਨ ਬਿਲਾਸ ਕਰਦਾ ਸੀ।

ਤਿਨ ਕੇ ਬਸਿ ਗਯੋ ਹਮਰੋ ਮਨ ਹ੍ਵੈ ਅਤਿ ਹੀ ਸੁਖੁ ਭਯੋ ਬ੍ਰਿਜ ਨਾਰਿ ਹੀਯੇ ॥
तिन के बसि गयो हमरो मन ह्वै अति ही सुखु भयो बृज नारि हीये ॥
ਸਾਡਾ ਮਨ ਉਸ (ਕ੍ਰਿਸ਼ਨ) ਦੇ ਵਸ ਵਿਚ ਹੋ ਗਿਆ ਸੀ ਅਤੇ ਬ੍ਰਜ ਦੀਆਂ ਨਾਰੀਆਂ ਦੇ ਹਿਰਦੇ ਵਿਚ ਬਹੁਤ ਸੁਖ ਹੋਇਆ ਸੀ।

ਅਬ ਸੋ ਤਜਿ ਕੈ ਮਥਰਾ ਕੋ ਗਯੋ ਤਿਹ ਕੇ ਬਿਛੁਰੇ ਫਲੁ ਕਵਨ ਜੀਯੇ ॥੯੨੭॥
अब सो तजि कै मथरा को गयो तिह के बिछुरे फलु कवन जीये ॥९२७॥
ਹੁਣ ਉਹ (ਸਾਨੂੰ) ਛਡ ਕੇ ਮਥੁਰਾ ਨੂੰ ਚਲਾ ਗਿਆ ਹੈ। ਉਸ ਤੋਂ ਵਿਛੁੜ ਕੇ ਜੀਉਣ ਦਾ (ਭਲਾ) ਕੀ ਫਲ ਹੈ ॥੯੨੭॥

ਕਬਿਯੋ ਬਾਚ ॥
कबियो बाच ॥
ਕਵੀ ਨੇ ਕਿਹਾ:

ਸਵੈਯਾ ॥
सवैया ॥

ਸਵੈਯਾ:

ਗ੍ਵਾਰਨਿ ਪੈ ਜਿਤਨੀ ਫੁਨਿ ਊਧਵ ਸ੍ਯਾਮ ਕਹੈ ਹਰਿ ਬਾਤ ਬਖਾਨੀ ॥
ग्वारनि पै जितनी फुनि ऊधव स्याम कहै हरि बात बखानी ॥
(ਕਵੀ) ਸ਼ਿਆਮ ਕਹਿੰਦੇ ਹਨ, ਊਧਵ ਨੇ ਕ੍ਰਿਸ਼ਨ ਦੀਆਂ ਜਿਤਨੀਆਂ ਵੀ ਗੱਲਾ ਗੋਪੀਆਂ ਨੂੰ ਕਹੀਆਂ ਸਨ।

ਗ੍ਯਾਨ ਕੋ ਉਤਰ ਦੇਤ ਭਈ ਨਹਿ ਪ੍ਰੇਮ ਚਿਤਾਰ ਸਭੇ ਉਚਰਾਨੀ ॥
ग्यान को उतर देत भई नहि प्रेम चितार सभे उचरानी ॥
ਉਨ੍ਹਾ ਦਾ ਗਿਆਨ ਪੂਰਵਕ ਉੱਤਰ ਨਾ ਦੇ ਕੇ ਪ੍ਰੇਮ ਨੂੰ ਚਿਤਾਰਦੀਆਂ ਹੋਈਆਂ ਉੱਤਰ ਦਿੰਦੀਆਂ ਰਹੀਆਂ।

ਜਾਹੀ ਕੇ ਦੇਖਤ ਭੋਜਨ ਖਾਤ ਸਖੀ ਜਿਹ ਕੇ ਬਿਨੁ ਪੀਤ ਨ ਪਾਨੀ ॥
जाही के देखत भोजन खात सखी जिह के बिनु पीत न पानी ॥
ਹੇ ਸਖੀ! ਜਿਸ ਨੂੰ ਵੇਖ ਕੇ ਭੋਜਨ ਖਾਦੀਆਂ ਸਾ ਅਤੇ ਜਿਸ ਤੋਂ ਬਿਨਾ ਪਾਣੀ ਵੀ ਨਹੀਂ ਪੀਂਦੀਆਂ ਸਾ।

ਗ੍ਯਾਨ ਕੀ ਜੋ ਇਨ ਬਾਤ ਕਹੀ ਤਿਨ ਹੂੰ ਹਿਤ ਸੋ ਕਰਿ ਏਕ ਨ ਜਾਨੀ ॥੯੨੮॥
ग्यान की जो इन बात कही तिन हूँ हित सो करि एक न जानी ॥९२८॥
ਇਸ (ਊਧਵ) ਨੇ ਹਿਤ ਕਰ ਕੇ ਜੋ ਵੀ ਗਿਆਨ ਦੀ ਗੱਲ ਕੀਤੀ, ਉਹ ਉਨ੍ਹਾ ਨੇ ਇਕ ਨਾ ਮੰਨੀ ॥੯੨੮॥

ਗੋਪਿਨ ਬਾਚ ਊਧਵ ਸੋ ॥
गोपिन बाच ऊधव सो ॥
ਗੋਪੀਆਂ ਨੇ ਊਧਵ ਨੂੰ ਕਿਹਾ:

ਸਵੈਯਾ ॥
सवैया ॥
ਸਵੈਯਾ:

ਮਿਲ ਕੈ ਤਿਨ ਊਧਵ ਸੰਗਿ ਕਹਿਯੋ ਹਰਿ ਸੋ ਸੁਨ ਊਧਵ ਯੌ ਕਹੀਯੋ ॥
मिल कै तिन ऊधव संगि कहियो हरि सो सुन ऊधव यौ कहीयो ॥
ਉਨ੍ਹਾ (ਗੋਪੀਆਂ) ਨੇ ਮਿਲ ਕੇ ਊਧਵ ਨੂੰ ਕਿਹਾ, ਹੇ ਊਧਵ! ਸੁਣ, ਸ੍ਰੀ ਕ੍ਰਿਸ਼ਨ ਨੂੰ ਇਸ ਤਰ੍ਹਾ ਕਹਿਣਾ।

ਕਹਿ ਕੈ ਕਰਿ ਊਧਵ ਗ੍ਯਾਨ ਜਿਤੋ ਪਠਿਯੋ ਤਿਤਨੋ ਸਭ ਹੀ ਗਹੀਯੋ ॥

कहि कै करि ऊधव ग्यान जितो पठियो तितनो सभ ही गहीयो ॥

ਊਧਵ ਹੱਥੀਂ ਜਿਤਨਾ ਵੀ ਗਿਆਨ ਕਹਿ ਕੇ ਭੇਜਿਆ ਸੀ, (ਅਸੀਂ) ਉਹ ਸਾਰਾ ਗ੍ਰਹਿਣ ਕਰ ਲਿਆ ਹੈ।

ਸਭ ਹੀ ਇਨ ਗ੍ਵਾਰਨਿ ਪੈ ਕਬਿ ਸ੍ਯਾਮ ਕਹਿਯੋ ਹਿਤ ਆਖਨ ਸੋ ਚਹੀਯੋ ॥

सभ ही इन ग्वारनि पै कबि स्याम कहियो हित आखन सो चहीयो ॥

ਕਵੀ ਸ਼ਿਆਮ ਕਹਿੰਦੇ ਹਨ, ਇਨ੍ਹਾ ਸਾਰੀਆਂ ਗੋਪੀਆਂ ਦਾ ਪ੍ਰੇਮ ਉਸ ਨੂੰ ਕਹਿਣਾ ਬਣਦਾ ਹੈ।

ਇਨ ਕੋ ਤੁਮ ਤਿਆਗ ਗਏ ਮਥੁਰਾ ਹਮਰੀ ਸੁਧਿ ਲੇਤ ਸਦਾ ਰਹੀਯੋ ॥੯੨੯॥

इन को तुम तिआग गए मथुरा हमरी सुधि लेत सदा रहीयो ॥९२९॥

ਇਨ੍ਹਾ ਨੂੰ ਤਿਆਗ ਕੇ ਤੁਸੀਂ ਮਥੁਰਾ ਚਲੇ ਗਏ ਹੋ, (ਪਰ) ਸਾਡੀ ਖ਼ਬਰ ਸਾਰ ਸਦਾ ਲੈਂਦੇ ਰਹਿਣਾ ॥੯੨੯॥

ਜਬ ਊਧਵ ਸੋ ਇਹ ਭਾਤਿ ਕਹਿਯੋ ਤਬ ਊਧਵ ਕੋ ਮਨ ਪ੍ਰੇਮ ਭਰਿਯੋ ਹੈ ॥

जब ऊधव सो इह भाति कहियो तब ऊधव को मन प्रेम भरियो है ॥

ਜਦ ਗੋਪੀਆਂ ਨੇ ਇਸ ਤਰ੍ਹਾ ਊਧਵ ਨੂੰ ਕਿਹਾ, ਤਦ ਊਧਵ ਦਾ ਮਨ ਪ੍ਰੇਮ ਨਾਲ ਭਰ ਗਿਆ।

ਅਉਰ ਗਈ ਸੁਧਿ ਭੂਲ ਸਭੈ ਮਨ ਤੇ ਸਭ ਗ੍ਯਾਨ ਹੁਤੋ ਸੁ ਟਰਿਯੋ ਹੈ ॥

अउर गई सुधि भूल सभै मन ते सभ ग्यान हुतो सु टरियो है ॥

(ਉਸ ਦੇ) ਮਨ ਤੋਂ ਹੋਰ ਸਾਰੀ ਸੁਧ ਬੁਧ ਭੁਲ ਗਈ ਅਤੇ ਜੋ ਗਿਆਨ ਸੀ, ਉਹ ਵੀ ਦੂਰ ਹੋ ਗਿਆ।

ਸੋ ਮਿਲਿ ਕੈ ਸੰਗਿ ਗ੍ਵਾਰਨਿ ਕੇ ਅਤਿ ਪ੍ਰੀਤਿ ਕੀ ਬਾਤ ਕੇ ਸੰਗਿ ਢਰਿਯੋ ਹੈ ॥

सो मिलि कै संगि ग्वारनि के अति प्रीति की बात के संगि ढरियो है ॥

ਉਹ ਗੋਪੀਆਂ ਦੇ ਸੰਗ ਮਿਲ ਕੇ ਅਤਿ ਪ੍ਰੇਮ ਦੀ ਗੱਲ ਨਾਲ ਢਲ ਗਿਆ। (ਇੰਜ ਪ੍ਰਤੀਤ ਹੁੰਦਾ ਹੈ)

ਗ੍ਯਾਨ ਕੇ ਡਾਰ ਮਨੋ ਕਪਰੇ ਹਿਤ ਕੀ ਸਰਿਤਾ ਹਿਤ ਮਹਿ ਕੂਦ ਪਰਿਯੋ ਹੈ ॥੯੩੦॥

ग्यान के डार मनो कपरे हित की सरिता हित महि कूद परियो है ॥९३०॥

ਮਾਨੋ ਗਿਆਨ ਦੇ ਕਪੜੇ ਉਤਾਰ ਕੇ ਪ੍ਰੇਮ ਦੀ ਨਦੀ ਵਿਚ ਕੁੱਦ ਪਿਆ ਹੋਵੇ ॥੯੩੦॥

ਯੌ ਕਹਿ ਸੰਗਿ ਗੁਆਰਨਿ ਕੇ ਜਬ ਹੀ ਸਭ ਗ੍ਵਾਰਨਿ ਕੋ ਹਿਤ ਚੀਨੋ ॥

यौ कहि संगि गुआरनि के जब ही सभ ग्वारनि को हित चीनो ॥

ਜਦੋਂ ਇਸ ਤਰ੍ਹਾ ਦੇ ਬਚਨ ਗੋਪੀਆਂ ਨਾਲ ਹੋਏ, ਤਾ ਉਸ ਨੇ ਗੋਪੀਆਂ ਦਾ ਪ੍ਰੇਮ ਜਾਣ ਲਿਆ।

ਊਧਵ ਗਯਾਨ ਦਯੋ ਤਜਿ ਕੈ ਮਨ ਮੈ ਜਬ ਪ੍ਰੇਮ ਕੋ ਸੰਗ੍ਰਹ ਕੀਨੋ ॥

ऊधव ग्यान दयो तजि कै मन मै जब प्रेम को संग्रह कीनो ॥

ਊਧਵ ਨੇ (ਤਦ) ਗਿਆਨ ਨੂੰ ਤਿਆਗ ਦਿੱਤਾ ਅਤੇ ਉਸ ਵੇਲੇ ਮਨ ਵਿਚ ਪ੍ਰੇਮ ਨੂੰ ਵਸਾ ਲਿਆ।

ਹੋਇ ਗਯੋ ਤਨਮੈ ਹਿਤ ਸੋ ਇਹ ਭਾਤਿ ਕਹਿਯੋ ਸੁ ਕਰਿਯੋ ਬ੍ਰਿਜ ਹੀਨੋ ॥

होइ गयो तनमै हित सो इह भाति कहियो सु करियो बृज हीनो ॥

(ਉਹ) ਪ੍ਰੇਮ ਵਿਚ ਮਗਨ ਹੋ ਗਿਆ ਅਤੇ ਇਸ ਤਰ੍ਹਾ ਕਹਿਣ ਲਗਾ ਕਿ (ਕ੍ਰਿਸ਼ਨ ਨੇ) ਬ੍ਰਜ ਨੂੰ ਸੁੰਨਾ ਕਰ ਦਿੱਤਾ ਹੈ।

ਤਯਾਗਿ ਗਏ ਤੁਮ ਕੋ ਮਥਰਾ ਤਿਹ ਤੇ ਹਰਿ ਕਾਮ ਸਖੀ ਘਟ ਕੀਨੋ ॥੯੩੧॥

त्यागि गए तुम को मथरा तिह ते हरि काम सखी घट कीनो ॥९३१॥

ਹੇ ਸਖੀ! ਤੁਹਾਡੇ ਵਰਗੀਆਂ ਨੂੰ ਤਿਆਗ ਕੇ ਮਥੁਰਾ ਚਲੇ ਗਏ ਹਨ, ਇਸ ਲਈ ਕ੍ਰਿਸ਼ਨ ਨੇ ਮਾੜਾ ਕੰਮ ਕੀਤਾ ਹੈ ॥੯੩੧॥

ਊਧਵ ਬਾਚ ਗੋਪਿਨ ਸੋ ॥

ऊधव बाच गोपिन सो ॥

ਊਧਵ ਨੇ ਗੋਪੀਆਂ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਜਾਇ ਕੈ ਹਉ ਮਥਰਾ ਮੈ ਸਖੀ ਹਰਿ ਤੇ ਤੁਮ ਲਯੈਬੇ ਕੋ ਦੂਤ ਪਠੈ ਹੋਂ ॥

जाइ कै हउ मथरा मै सखी हरि ते तुम लयैबे को दूत पठै हों ॥

ਹੇ ਸਖੀ! ਮਥੁਰਾ ਜਾ ਕੇ ਤੁਹਾਨੂੰ ਲੈ ਜਾਣ ਲਈ ਕ੍ਰਿਸ਼ਨ ਜੀ ਤੋਂ ਦੂਤ ਭਿਜਵਾਵਾਗਾ।

ਬੀਤਤ ਜੋ ਤੁਮ ਪੈ ਬਿਰਥਾ ਸਭ ਹੀ ਜਦੁਰਾਇ ਕੇ ਪਾਸ ਕਹੈ ਹੋਂ ॥

बीतत जो तुम पै बिरथा सभ ही जदुराइ के पास कहै हों ॥
ਜੋ ਤੁਹਾਡੀ ਦੁਖ ਭਰੀ ਹਾਲਤ ਬੀਤ ਰਹੀ ਹੈ, ਉਹ ਸਾਰੀ ਕ੍ਰਿਸ਼ਨ ਨੂੰ ਕਹਿ ਸੁਣਾਵਾਗਾ।

ਕੈ ਤੁਮਰੀ ਬਿਨਤੀ ਉਹ ਪੈ ਬਿਧਿ ਜਾ ਰਿਝ ਹੈ ਬਿਧਿ ਤਾ ਰਿਝਵੈ ਹੌਂ ॥
कै तुमरी बिनती उह पै बिधि जा रिझ है बिधि ता रिझवै हों ॥
ਉਸ ਕੋਲ ਤੁਹਾਡੀ ਬੇਨਤੀ, ਜਿਸ ਤਰ੍ਹਾ ਉਸ ਨੂੰ ਚੰਗੀ ਲਗੇਗੀ, ਕਹਿ ਦਿਆਂਗਾ।

ਪਾਇਨ ਪੈ ਕਬਿ ਸਜਾਮ ਕਹੈ ਹਰਿ ਕੌ ਬ੍ਰਿਜ ਭੀਤਰ ਫੇਰਿ ਲਿਯੈ ਹੌਂ ॥੯੩੨॥
पाइन पै कबि स्याम कहै हरि कौ बृज भीतर फेरि लियै हों ॥९३२॥
ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਦੇ ਪੈਰੀਂ ਪੈ ਕੇ (ਮੈਂ) ਸ੍ਰੀ ਕ੍ਰਿਸ਼ਨ ਨੂੰ ਫਿਰ ਬ੍ਰਜ ਵਿਚ ਲੈ ਕੇ ਆਵਾਗਾ ॥੯੩੨॥

ਯੌ ਜਬ ਊਧਵ ਬਾਤ ਕਹੀ ਉਠਿ ਪਾਇਨ ਲਾਗਤ ਭੀ ਤਬ ਸੋਊ ॥
यौ जब ऊधव बात कही उठि पाइन लागत भी तब सोऊ ॥
ਊਧਵ ਨੇ ਜਦ ਇਸ ਪ੍ਰਕਾਰ ਦੀ ਗੱਲ ਕਹੀ, ਤਦ ਉਹ (ਸਾਰੀਆਂ) ਉਠ ਕੇ (ਊਧਵ ਦੇ) ਪੈਰੀਂ ਪੈ ਗਈਆਂ।

ਦੂਖ ਘਟਿਓ ਤਿਨ ਕੇ ਮਨ ਤੇ ਅਤਿ ਹੀ ਮਨ ਭੀਤਰ ਆਨੰਦ ਹੋਊ ॥
दूख घटिओ तिन के मन ते अति ही मन भीतर आनंद होऊ ॥
ਉਨ੍ਹਾ ਦੇ ਮਨ ਤੋਂ ਦੁਖ ਘਟ ਗਿਆ ਅਤੇ ਮਨ ਵਿਚ ਬਹੁਤ ਆਨੰਦ ਵਧ ਗਿਆ।

ਕੈ ਬਿਨਤੀ ਸੰਗਿ ਊਧਵ ਕੇ ਕਬਿ ਸਜਾਮ ਕਹੈ ਬਿਧਿ ਯਾ ਉਚਰੋਊ ॥
कै बिनती संगि ऊधव के कबि स्याम कहै बिधि या उचरोऊ ॥
ਕਵੀ ਸ਼ਿਆਮ ਕਹਿੰਦੇ ਹਨ, ਊਧਵ ਅਗੇ ਬੇਨਤੀ ਕਰ ਕੇ (ਉਨ੍ਹਾ ਗੋਪੀਆਂ ਨੇ) ਇਸ ਤਰ੍ਹਾ ਕਿਹਾ,

ਸਜਾਮ ਸੋ ਜਾਇ ਕੈ ਯੌ ਕਹੀਯੋ ਕਰਿ ਕੈ ਕਹਿਯੋ ਪ੍ਰੀਤਿ ਨ ਤਜਾਗਤ ਕੋਊ ॥੯੩੩॥
स्याम सो जाइ कै यौ कहीयो करि कै कहियो प्रीति न त्यागत कोऊ ॥९३३॥
ਕ੍ਰਿਸ਼ਨ ਪਾਸ ਜਾ ਕੇ ਇਸ ਤਰ੍ਹਾ ਕਹਿਣਾ (ਕਿ ਗੋਪੀਆਂ ਨੇ) ਕਿਹਾ ਹੈ, ਪ੍ਰੀਤ ਕਰ ਕੇ ਕੋਈ ਤਿਆਗਦਾ ਨਹੀਂ ਹੈ ॥੯੩੩॥

ਕੁੰਜ ਗਲੀਨ ਮੈ ਖੇਲਤ ਹੀ ਸਭ ਹੀ ਮਨ ਗ੍ਵਾਰਨਿ ਕੋ ਹਰਿਓ ॥
कुँज गलीन मै खेलत ही सभ ही मन ग्वारनि को हरिओ ॥

ਕੁੰਜ ਗਲੀਆਂ ਵਿਚ ਖੇਡਦਿਆਂ ਖੇਡਦਿਆਂ ਹੀ (ਤੁਸੀਂ) ਸਾਰੀਆਂ ਗੋਪੀਆਂ ਦਾ ਮਨ ਜਿਤ ਲਿਆ ਹੈ।

ਜਿਨ ਕੇ ਹਿਤ ਲੋਗਨ ਹਾਸ ਸਹਿਯੋ ਜਿਨ ਕੇ ਹਿਤ ਸਤ੍ਰਨ ਸੋ ਲਰਿਓ ॥

जिन के हित लोगन हास सहियो जिन के हित सत्रन सो लरिओ ॥

ਜਿਨ੍ਹਾ ਦੇ ਪ੍ਰੇਮ ਕਰ ਕੇ (ਤੁਸੀਂ) ਲੋਕਾ ਦਾ ਹਾਸਾ ਸਹਾਰਿਆ ਹੈ ਅਤੇ ਜਿਨ੍ਹਾ ਦੀ ਪ੍ਰੀਤ ਲਈ ਵੈਰੀਆਂ ਨਾਲ ਲੜੇ ਹੋ।

ਸੰਗਿ ਊਧਵ ਕੇ ਕਬਿ ਸ੍ਯਾਮ ਕਹੈ ਬਿਨਤੀ ਕਰਿ ਕੈ ਇਮ ਉਚਰਿਓ ॥

संगि ऊधव के कबि स्याम कहै बिनती करि कै इम उचरिओ ॥

ਕਵੀ ਸ਼ਿਆਮ ਕਹਿੰਦੇ ਹਨ, (ਗੋਪੀਆਂ ਨੇ) ਬੇਨਤੀ ਕਰ ਕੇ ਊਧਵ ਨਾਲ ਇਸ ਤਰ੍ਹਾ ਉਚਾਰਿਆ।

ਹਮ ਤ੍ਯਾਗਿ ਗਏ ਬ੍ਰਿਜ ਮੈ ਮਥਰਾ ਤਿਹ ਤੇ ਤੁਮ ਕਾਮ ਬੁਰੋ ਕਰਿਓ ॥੯੩੪॥

हम त्यागि गए बृज मै मथरा तिह ते तुम काम बुरो करिओ ॥९३४॥

ਸਾਨੂੰ ਬ੍ਰਜ ਵਿਚ ਤਿਆਗ ਕੇ ਮਥੁਰਾ ਚਲੇ ਗਏ ਹੋ, ਇਸ ਲਈ ਤੁਸੀਂ ਮਾੜਾ ਕੰਮ ਕੀਤਾ ਹੈ ॥੯੩੪॥

ਬ੍ਰਿਜ ਬਾਸਨ ਤ੍ਯਾਗਿ ਗਏ ਮਥੁਰਾ ਪੁਰ ਬਾਸਿਨ ਕੇ ਰਸ ਭੀਤਰ ਪਾਗਿਓ ॥

बृज बासन त्यागि गए मथुरा पुर बासिन के रस भीतर पागिओ ॥

ਬ੍ਰਜ ਵਿਚ ਵਸਣ ਵਾਲੀਆਂ ਨੂੰ ਤਿਆਗ ਗਏ ਹੋ ਅਤੇ ਨਗਰ ਵਿਚ ਵਸਣ ਵਾਲੀਆਂ ਦੇ (ਪ੍ਰੇਮ) ਰਸ ਵਿਚ ਮਗਨ ਹੋ ਗਏ ਹੋ।

ਪ੍ਰੇਮ ਜਿਤੋ ਪਰ ਗ੍ਵਾਰਨਿ ਥੋ ਉਨ ਸੰਗਿ ਰਚੇ ਇਨ ਤੇ ਸਭ ਭਾਗਿਓ ॥

प्रेम जितो पर ग्वारनि थो उन संगि रचे इन ते सभ भागिओ ॥

ਜੋ ਪ੍ਰੇਮ ਗੋਪੀਆਂ ਨਾਲ ਸੀ, ਉਨ੍ਹਾ (ਸ਼ਹਿਰਨਾ) ਨਾਲ ਰਚ ਮਿਚ ਕੇ, ਇਨ੍ਹਾ ਤੋਂ ਸਾਰਾ (ਪ੍ਰੇਮ) ਦੂਰ ਹੋ ਗਿਆ ਹੈ।

ਦੈ ਤੁਹਿ ਹਾਥਿ ਸੁਨੋ ਬਤੀਯਾ ਹਮ ਜੋਗ ਕੇ ਭੇਖ ਪਠਾਵਨ ਲਾਗਿਓ ॥

दै तुहि हाथि सुनो बतीया हम जोग के भेख पठावन लागिओ ॥

(ਹੇ ਊਧਵ! ਸਾਡੀਆਂ) ਗੱਲਾ ਸੁਣੋ, ਤੇਰੇ ਹੱਥੀਂ ਸਾਨੂੰ ਜੋਗ ਦਾ ਭੇਸ ਭੇਜਣ ਲਗਾ ਹੈ।

ਤਾ ਸੰਗਿ ਊਧਵ ਯੌ ਕਹੀਯੋ ਹਰਿ ਜੂ ਤੁਮ ਪ੍ਰੇਮ ਸਭੈ ਅਬ ਤ੍ਯਾਗਿਓ ॥੯੩੫॥

ता संगि ऊधव यौ कहीयो हरि जू तुम प्रेम सभै अब त्यागिओ ॥९३५॥

ਹੇ ਊਧਵ! ਉਸ ਨੂੰ ਇਸ ਤਰ੍ਹਾ ਕਹਿਣਾ, ਹੇ ਕ੍ਰਿਸ਼ਨ ਜੀ! ਤੁਸੀਂ ਸਾਰੇ ਪ੍ਰੇਮ ਨੂੰ ਤਿਆਗ ਦਿੱਤਾ ਹੈ ॥੯੩੫॥

ਊਧਵ ਜੋ ਤਜਿ ਕੈ ਬ੍ਰਿਜ ਕੋ ਚਲਿ ਕੈ ਜਬ ਹੀ ਮਥੁਰਾ ਪੁਰਿ ਜਈਯੈ ॥

ऊधव जो तजि कै बृज को चलि कै जब ही मथुरा पुरि जईयै ॥

ਹੇ ਊਧਵ! ਜਦੋਂ (ਤੁਸੀਂ) ਬ੍ਰਜ ਨੂੰ ਛਡ ਕੇ ਅਤੇ ਚਲ ਕੇ ਮਥੁਰਾ ਨਗਰ ਵਿਚ ਜਾਓਗੇ।

ਪੈ ਅਪੁਨੇ ਚਿਤ ਮੈ ਹਿਤ ਕੈ ਹਮ ਓਰ ਤੇ ਸ੍ਯਾਮ ਕੇ ਪਾਇਨ ਪਈਯੈ ॥

पै अपुने चित मै हित कै हम ओर ते स्याम के पाइन पईयै ॥

ਫਿਰ ਆਪਣੇ ਚਿਤ ਵਿਚ ਪ੍ਰੇਮ ਕਰ ਕੇ ਸਾਡੇ ਵਲੋਂ ਕ੍ਰਿਸ਼ਨ ਦੇ ਪੈਰੀਂ ਪੈਣਾ

ਕੈ ਅਤਿ ਹੀ ਬਿਨਤੀ ਤਿਹ ਪੈ ਫਿਰ ਕੈ ਇਹ ਭਾਤਿ ਸੋ ਉਤਰ ਦਈਯੈ ॥

कै अति ही बिनती तिह पै फिर कै इह भाति सो उतर दईयै ॥

ਅਤੇ ਬਹੁਤ ਤਰ੍ਹਾ ਨਾਲ ਬੇਨਤੀ ਕਰ ਕੇ ਉਸ ਨੂੰ (ਅਸਾ ਵਲੋਂ) ਉੱਤਰ ਦੇਣਾ।

ਪ੍ਰੀਤਿ ਨਿਬਾਹੀਯੈ ਤਉ ਕਰੀਯੈ ਪਰ ਯੌ ਨਹੀ ਕਾਹੂੰ ਸੋ ਪ੍ਰੀਤਿ ਕਰਈਯੈ ॥੯੩੬॥

प्रीति निबाहीयै तउ करीयै पर यौ नही काहूँ सो प्रीति करईयै ॥९३६॥

ਜੇ ਪ੍ਰੀਤ ਨਿਭਾਉਣੀ ਹੋਵੇ, ਤਾ ਹੀ ਕਰੀਏ, ਨਹੀਂ ਤਾ ਕਿਸੇ ਨਾਲ ਪ੍ਰੇਮ ਨਹੀਂ ਕਰਨਾ ਚਾਹੀਦਾ ॥੯੩੬॥

ਊਧਵ ਮੋ ਸੁਨ ਲੈ ਬਤੀਯਾ ਜਦੁਬੀਰ ਕੋ ਧ੍ਯਾਨ ਜਬੈ ਕਰਿ ਹੋਂ ॥

ऊधव मो सुन लै बतीया जदुबीर को ध्यान जबै करि हों ॥

ਹੇ ਊਧਵ! ਮੇਰੀ ਗੱਲ ਸੁਣ ਲੈ, ਜਦੋਂ ਵੀ ਸ੍ਰੀ ਕ੍ਰਿਸ਼ਨ ਦਾ ਧਿਆਨ ਕਰਦੀ ਹਾ

ਬਿਰਹਾ ਤਬ ਆਇ ਕੈ ਮੋਹਿ ਗ੍ਰਸੈ ਤਿਹ ਕੇ ਗ੍ਰਸਏ ਨ ਜੀਯੋ ਮਰਿ ਹੋਂ ॥

बिरहा तब आइ कै मोहि ग्रसै तिह के ग्रसए न जीयो मरि हों ॥

ਤਦ ਬਿਰਹੋਂ ਆ ਕੇ ਮੈਨੂੰ ਪਕੜ ਲੈਂਦਾ ਹੈ। ਉਸ ਦੇ ਪਕੜ ਲੈਣ ਨਾਲ ਨਾ (ਮੈਂ) ਜੀਉਂਦੀ ਹੁੰਦੀ ਹਾ ਅਤੇ ਨਾ ਮਰੀ ਹੋਈ।

ਨ ਕਛੂ ਸੁਧਿ ਮੋ ਤਨ ਮੈ ਰਹਿ ਹੈ ਧਰਨੀ ਪਰ ਹ੍ਵੈ ਬਿਸੁਧੀ ਝਰਿ ਹੋਂ ॥

न कछू सुधि मो तन मै रहि है धरनी पर ह्वै बिसुधी झरि हों ॥

ਮੇਰੇ ਸ਼ਰੀਰ ਵਿਚ ਕੁਝ ਸੁੱਧ ਨਹੀਂ ਰਹਿੰਦੀ ਅਤੇ ਧਰਤੀ ਉਤੇ ਬੇਸੁਧ ਹੋ ਕੇ ਡਿਗ ਪੈਂਦੀ ਹਾ।

ਤਿਹ ਤੇ ਹਮ ਕੋ ਬ੍ਰਿਥਾ ਕਹੀਐ ਕਿਹ ਭਾਤਿ ਸੋ ਧੀਰਜ ਹਉ ਧਰਿ ਹੋਂ ॥੯੩੭॥

तिह ते हम को बृथा कहीऐ किह भाति सो धीरज हउ धरि हों ॥९३७॥

ਇਸ ਲਈ ਮੇਰੀ ਮਾੜੀ ਹਾਲਤ ਬਾਰੇ (ਕ੍ਰਿਸ਼ਨ ਨੂੰ) ਕਹਿ ਦੇਣਾ ਕਿ ਕਿਸ ਤਰ੍ਹਾ ਧੀਰਜ ਧਾਰਨ ਕਰਾ ॥੯੩੭॥

ਦੀਨ ਹ੍ਵੈ ਗ੍ਵਾਰਨਿ ਸੋਊ ਕਹੈ ਕਬਿ ਸ੍ਯਾਮ ਜੁ ਥੀ ਅਤਿ ਹੀ ਅਭਿਮਾਨੀ ॥

दीन ह्वै ग्वारनि सोऊ कहै कबि स्याम जु थी अति ही अभिमानी ॥

ਕਵੀ ਸ਼ਿਆਮ ਕਹਿੰਦੇ ਹਨ, ਜੋ ਗੋਪੀਆਂ ਬਹੁਤ ਅਭਿਮਾਨੀ ਹੁੰਦੀਆਂ ਸਨ, ਓਹੀ ਹੁਣ ਆਜਿਜ਼ ਹੋ ਕੇ ਕਹਿ ਰਹੀਆਂ ਹਨ।

ਕੰਚਨ ਸੇ ਤਨ ਕੰਜ ਮੁਖੀ ਜੋਊ ਰੂਪ ਬਿਖੈ ਰਤਿ ਕੀ ਫੁਨਿ ਸਾਨੀ ॥

कंचन से तन कंज मुखी जोऊ रूप बिखै रति की फुनि सानी ॥

(ਜਿਨ੍ਹਾ ਦੇ) ਸ਼ਰੀਰ ਸੋਨੇ ਵਰਗੇ ਸਨ ਅਤੇ ਕਮਲ ਵਰਗੇ ਮੁਖੜੇ ਸਨ, ਜੋ ਰੂਪ ਵਿਚ 'ਰਤਿ' (ਕਾਮਦੇਵ ਦੀ ਪਤਨੀ) ਦੇ ਤੁਲ ਸਨ।

ਯੌ ਕਹੈ ਬ੍ਯਾਕੁਲ ਹ੍ਵੈ ਬਤੀਯਾ ਕਬਿ ਨੇ ਤਿਹ ਕੀ ਉਪਮਾ ਪਹਿਚਾਨੀ ॥

यौ कहै ब्याकुल ह्वै बतीया कबि ने तिह की उपमा पहिचानी ॥

ਇਸ ਤਰ੍ਹਾ ਵਿਆਕੁਲ ਹੋ ਕੇ ਗੱਲਾ ਕਰਦੀਆਂ ਹਨ, ਕਵੀ ਨੇ ਉਸ (ਦ੍ਰਿਸ਼) ਦੀ ਇਹ ਉਪਮਾ ਲਭੀ ਹੈ।

ਊਧਵ ਗ੍ਵਾਰਨੀਯਾ ਸਫਰੀ ਸਭ ਨਾਮ ਲੈ ਸ੍ਯਾਮ ਕੋ ਜੀਵਤ ਪਾਨੀ ॥੯੩੮॥

ऊधव ग्वारनीया सफरी सभ नाम लै स्याम को जीवत पानी ॥९३८॥

ਹੇ ਊਧਵ! ਸਾਰੀਆਂ ਗੋਪੀਆਂ ਤਾ ਮੱਛੀਆਂ ਹਨ ਅਤੇ ਕ੍ਰਿਸ਼ਨ ਦੇ ਨਾਮ ਦਾ ਪਾਣੀ ਲੈ ਲੈ ਕੇ ਜੀਉਂਦੀਆਂ ਹਨ ॥੯੩੮॥

ਆਤੁਰ ਹ੍ਵੈ ਬ੍ਰਿਖਭਾਨ ਸੁਤਾ ਸੰਗਿ ਊਧਵ ਕੇ ਸੁ ਕਹਿਯੋ ਇਮ ਬੈਨਾ ॥

आतुर ह्वै बृखभान सुता संगि ऊधव के सु कहियो इम बैना ॥

ਦੁਖੀ ਹੋ ਕੇ ਰਾਧਾ ਨੇ ਉਧਵ ਨਾਲ ਇਸ ਤਰ੍ਹਾ ਦੇ ਬੋਲ ਕਹੇ।

ਭੂਖਨ ਭੋਜਨ ਧਾਮ ਜਿਤੋ ਹਮ ਕੇ ਜਦੁਬੀਰ ਬਿਨਾ ਸੁ ਰੁਚੈ ਨਾ ॥

भूखन भोजन धाम जितो हम के जदुबीर बिना सु रुचै ना ॥

ਗਹਿਣੇ, ਭੋਜਨ, ਅਤੇ ਘਰ (ਆਦਿਕ) ਜੋ ਵੀ ਹੈ, ਸ੍ਰੀ ਕ੍ਰਿਸ਼ਨ ਤੋਂ ਬਿਨਾ ਚੰਗਾ ਨਹੀਂ ਲਗਦਾ।

ਯੌਂ ਕਹਿ ਸ੍ਯਾਮ ਬਿਯੋਗ ਬਿਖੈ ਬਸਿ ਗੇ ਕਬਿ ਨੇ ਜਸ ਯੌ ਉਚਰੈਨਾ ॥

यौं कहि स्याम बियोग बिखै बसि गे कबि ने जस यौ उचरैना ॥

ਇਸ ਤਰ੍ਹਾ ਕਹਿ ਕੇ ਉਸ ਦੇ (ਨੈਣ) ਕ੍ਰਿਸ਼ਨ ਦੇ ਵਿਯੋਗ ਦੇ ਵਸ ਵਿਚ ਹੋ ਗਏ ਜਿਸ ਦਾ ਯਸ਼ ਕਵੀ ਨੇ ਇਸ ਤਰ੍ਹਾ ਉਚਾਰਿਆ ਹੈ।

ਰੋਵਤ ਭੀ ਅਤਿ ਹੀ ਦੁਖ ਸੋ ਜੁ ਹੁਤੇ ਮਨੋ ਬਾਲ ਕੇ ਕੰਜਨ ਨੈਨਾ ॥੯੩੯॥

रोवत भी अति ही दुख सो जु हुते मनो बाल के कंजन नैना ॥९३९॥

ਬਾਲਿਕਾ (ਰਾਧਾ) ਦੇ ਕਮਲ ਵਰਗੇ ਜੋ ਨੈਣ ਸਨ ਮਾਨੋ ਅਤਿ ਅਧਿਕ ਦੁਖ ਨਾਲ ਰੋਣ ਲਗ ਗਏ ਹੋਣ ॥੯੩੯॥

ਬ੍ਰਿਖਭਾਨ ਸੁਤਾ ਅਤਿ ਪ੍ਰੇਮ ਛਕੀ ਮਨ ਮੈ ਜਦੁਬੀਰ ਕੋ ਧਿਆਨ ਲਗੈ ਕੈ ॥

बृखभान सुता अति प्रेम छकी मन मै जदुबीर को धिआन लगै कै ॥

ਰਾਧਾ ਪ੍ਰੇਮ ਵਿਚ ਬਹੁਤ ਮਗਨ ਸੀ ਅਤੇ ਮਨ ਵਿਚ ਕ੍ਰਿਸ਼ਨ ਦਾ ਧਿਆਨ ਲਗਿਆ ਹੋਇਆ ਸੀ।

ਰੋਵਤ ਭੀ ਅਤਿ ਹੀ ਦੁਖ ਸੋ ਸੰਗ ਕਾਜਰ ਨੀਰ ਗਿਰਿਯੋ ਢਰ ਕੈ ਕੈ ॥

रोवत भी अति ही दुख सो संग काजर नीर गिरियो ढर कै कै ॥

ਬਹੁਤ ਦੁਖ ਕਾਰਨ ਰੋਣ ਲਗ ਗਈ ਅਤੇ ਹੰਝੂਆਂ ਨਾਲ ਕਜਲਾ ਵੀ ਢਲ ਕੇ ਡਿਗ ਰਿਹਾ ਸੀ।

ਤਾ ਛਬਿ ਕੋ ਜਸੁ ਉਚ ਮਹਾ ਕਬਿ ਸਜਾਮ ਕਹਿਯੋ ਮੁਖ ਤੇ ਉਮਗੈ ਕੈ ॥

ता छबि को जसु उच महा कबि स्याम कहियो मुख ते उमगै कै ॥

ਉਸ ਛਬੀ ਦਾ ਉੱਚਾ ਅਤੇ ਮਹਾਨ ਯਸ਼ ਕਵੀ ਸ਼ਿਆਮ ਨੇ ਮੁਖ ਤੋਂ ਇਸ ਤਰ੍ਹਾ ਉਮਗ ਕੇ ਕਿਹਾ।

ਚੰਦਹਿ ਕੋ ਜੁ ਕਲੰਕ ਹੁਤੋ ਮਨੋ ਨੈਨਨਿ ਪੈਡ ਚਲਜੋ ਨਿਚੁਰੈ ਕੈ ॥੯੪੦॥

चंदहि को जु कलंक हुतो मनो नैननि पैड चल्यो निचुरै कै ॥९४०॥

ਮਾਨੋ ਚੰਦ੍ਰਮਾ ਨੂੰ ਲਗਿਆ ਕਲੰਕ ਨੈਣਾ ਦੇ ਰਸਤੇ ਨਿਚੁੜ ਚਲਿਆ ਹੋਵੇ ॥੯੪੦॥

ਗਹਿ ਧੀਰਜ ਊਧਵ ਸੋ ਬਚਨਾ ਬ੍ਰਿਖਭਾਨ ਸੁਤਾ ਇਹ ਭਾਤਿ ਉਚਾਰੇ ॥

गहि धीरज ऊधव सो बचना बृखभान सुता इह भाति उचारे ॥

ਧੀਰਜ ਧਾਰਨ ਕਰ ਕੇ ਰਾਧਾ ਨੇ ਊਧਵ ਨਾਲ ਇਸ ਤਰ੍ਹਾ ਬਚਨ ਉਚਾਰੇ।

ਨੇਹੁ ਤਜਿਯੋ ਬ੍ਰਿਜ ਬਾਸਨ ਸੋ ਤਿਹ ਤੇ ਕਛੂ ਜਾਨਤ ਦੋਖ ਬਿਚਾਰੇ ॥

नेहु तजियो बृज बासन सो तिह ते कछू जानत दोख बिचारे ॥

ਬ੍ਰਜ ਵਾਸੀ ਗੋਪੀਆਂ ਨਾਲ ਨੇਹੁੰ ਤਿਆਗ ਦਿੱਤਾ, ਇਸ ਤੋਂ ਸੋਚ ਹੁੰਦੀ ਹੈ (ਕਿ ਉਸ ਨੇ ਸਾਡੇ ਵਿਚ) ਕੁਝ ਦੋਸ਼ ਜਾਣ ਲਿਆ ਹੈ।

ਬੈਠਿ ਗਏ ਰਥ ਭੀਤਰ ਆਪ ਨਹੀ ਇਨ ਕੀ ਸੋਊ ਓਰਿ ਨਿਹਾਰੇ ॥

बैठि गए रथ भीतर आप नही इन की सोऊ ओरि निहारे ॥

(ਜਦੋਂ) ਆਪ ਰਥ ਵਿਚ ਬੈਠ ਗਏ ਤਾ ਉਨ੍ਹਾ ਨੇ ਇਨ੍ਹਾ ਵਲ ਤਕਿਆ ਹੀ ਨਹੀਂ।

ਤਯਾਗਿ ਗਏ ਬ੍ਰਿਜ ਕੋ ਮਥੁਰਾ ਹਮ ਜਾਨਤ ਹੈ ਘਟ ਭਾਗ ਹਮਾਰੇ ॥੯੪੧॥

त्यागि गए बृज को मथुरा हम जानत है घट भाग हमारे ॥९४१॥

ਬ੍ਰਜ ਨੂੰ ਤਿਆਗ ਕੇ ਮਥੁਰਾ (ਚਲੇ ਗਏ ਹਨ) ਲਗਦਾ ਹੈ ਸਾਡੇ ਭਾਗ ਮਾੜੇ ਹਨ ॥੯੪੧॥

ਜਬ ਜੈਹੋ ਕਹਿਯੋ ਮਥੁਰਾ ਕੈ ਬਿਖੈ ਹਰਿ ਪੈ ਹਮਰੀ ਬਿਨਤੀ ਇਹ ਕੀਜੋ ॥

जब जैहो कहियो मथुरा कै बिखै हरि पै हमरी बिनती इह कीजो ॥

(ਹੇ ਊਧਵ!) ਜਦੋਂ ਮਥੁਰਾ ਵਿਚ ਜਾਓਗੇ, (ਤਾ) ਕ੍ਰਿਸ਼ਨ ਨੂੰ ਕਹਿਣਾ ਅਤੇ ਸਾਡੀ ਇਹ ਬੇਨਤੀ ਕਰਨਾ।

ਪਾਇਨ ਕੋ ਗਹਿ ਕੈ ਰਹੀਯੋ ਘਟਕਾ ਦਸ ਜੋ ਮੁਹਿ ਨਾਮਹਿ ਲੀਜੋ ॥

पाइन को गहि कै रहीयो घटका दस जो मुहि नामहि लीजो ॥

ਦਸ ਘੜੀਆਂ ਤਕ (ਉਨ੍ਹਾ ਦੇ) ਪੈਰ ਪਕੜੀ ਰਖਣਾ, ਫਿਰ ਮੇਰਾ ਨਾ ਲੈਣਾ,

ਤਾਹੀ ਕੇ ਪਾਛੇ ਤੇ ਮੋ ਬਤੀਯਾ ਸੁਨਿ ਲੈ ਇਹ ਭਾਤਹਿ ਸੋ ਉਚਰੀਜੋ ॥

ताही के पाछे ते मो बतीया सुनि लै इह भातहि सो उचरीजो ॥

ਉਸ ਤੋਂ ਬਾਦ ਮੇਰੀ ਗੱਲ ਨੂੰ ਧਿਆਨ ਨਾਲ ਸੁਣ ਕੇ ਇਸ ਤਰ੍ਹਾ ਕਹਿਣਾ।

ਜਾਨਤ ਹੋ ਹਿਤ ਤਜਾਗ ਗਏ ਕਬਹੂੰ ਹਮਰੇ ਹਿਤ ਕੇ ਸੰਗ ਭੀਜੋ ॥੯੪੨॥

जानत हो हित त्याग गए कबहूँ हमरे हित के संग भीजो ॥९४२॥

(ਮੈਂ) ਜਾਣਦੀ ਹਾ, (ਤੁਸੀਂ ਅਸਾ ਨਾਲੋਂ) ਪ੍ਰੇਮ ਛਡ ਗਏ ਹੋ, ਪਰ ਕਦੇ ਤਾ ਸਾਡੇ ਪ੍ਰੇਮ ਨਾਲ ਭਿਜ ਜਾਓ ॥੯੪੨॥

ਊਧਵ ਕੋ ਬ੍ਰਿਖਭਾਨ ਸੁਤਾ ਬਚਨਾ ਇਹ ਭਾਤਿ ਸੋ ਉਚਰਿਯੋ ਹੈ ॥

ऊधव को बृखभान सुता बचना इह भाति सो उचरियो है ॥

ਊਧਵ ਨਾਲ ਰਾਧਾ ਨੇ ਇਸ ਤਰ੍ਹਾ ਨਾਲ ਬਚਨ ਕਹੇ ਹਨ।

ਤਿਆਗ ਦਈ ਜਬ ਅਉਰ ਕਥਾ ਮਨ ਜਉ ਸੰਗਿ ਸ੍ਯਾਮ ਕੇ ਪ੍ਰੇਮ ਭਰਿਯੋ ਹੈ ॥

तिआग दई जब अउर कथा मन जउ संगि स्याम के प्रेम भरियो है ॥

ਜਦ ਦਾ ਮਨ ਕ੍ਰਿਸ਼ਨ ਦੇ ਪ੍ਰੇਮ ਨਾਲ ਭਰਿਆ ਗਿਆ ਹੈ, ਹੋਰ ਸਾਰੀ ਕਥਾ ਤਿਆਗ ਦਿੱਤੀ ਹੈ।

ਤਾ ਸੰਗ ਸੋਊ ਕਹੋ ਬਤੀਯਾ ਬਨ ਮੈ ਹਮਰੋ ਜੋਊ ਸੰਗਿ ਅਰਿਯੋ ਹੈ ॥

ता संग सोऊ कहो बतीया बन मै हमरो जोऊ संगि अरियो है ॥

ਉਸ ਨਾਲ ਓਹੀ ਗੱਲ ਕਹਿ ਦੇਣਾ ਜੋ ਬਨ ਵਿਚ ਮੇਰੇ ਨਾਲ ਅੜ ਖੜੋਤਾ ਸੀ।

ਮੈ ਤੁਮਰੇ ਸੰਗਿ ਮਾਨ ਕਰਿਯੋ ਤੁਮ ਹੂੰ ਹਮਰੇ ਸੰਗ ਮਾਨ ਕਰਿਯੋ ਹੈ ॥੯੪੩॥

मै तुमरे संगि मान करियो तुम हूँ हमरे संग मान करियो है ॥९४३॥

(ਉਦੋਂ) ਮੈਂ ਤੁਹਾਡੇ ਨਾਲ ਰੋਸਾ ('ਮਾਨ') ਕੀਤਾ ਸੀ, (ਹੁਣ) ਤੁਸੀਂ ਮੇਰੇ ਨਾਲ ਰੋਸਾ ਕਰ ਲਿਆ ਹੈ ॥੯੪੩॥

ਬਨ ਮੈ ਹਮਰੋ ਸੰਗਿ ਕੇਲ ਕਰੇ ਮਨ ਮੈ ਅਬ ਸੋ ਜਦੁਬੀਰ ਚਿਤਾਰੋ ॥

बन मै हमरो संगि केल करे मन मै अब सो जदुबीर चितारो ॥

ਬਨ ਵਿਚ (ਤੁਸੀਂ) ਮੇਰੇ ਨਾਲ ਖੇਡਾ ਖੇਡੀਆਂ ਸਨ, ਹੇ ਕ੍ਰਿਸ਼ਨ! ਹੁਣ ਮਨ ਵਿਚ ਉਨ੍ਹਾ ਨੂੰ ਯਾਦ ਕਰੋ।

ਮੋਰੇ ਜੁ ਸੰਗਿ ਕਹੀ ਬਤੀਯਾ ਹਿਤ ਕੀ ਸੋਈ ਅਪਨੇ ਚਿਤ ਨਿਹਾਰੋ ॥

मोरे जु संगि कही बतीया हित की सोई अपने चित निहारो ॥

ਮੇਰੇ ਨਾਲ ਜੋ ਪ੍ਰੇਮ ਦੀਆਂ ਗੱਲਾ ਕੀਤੀਆਂ ਸਨ, ਉਨ੍ਹਾ ਨੂੰ ਆਪਣੇ ਚਿੱਤ ਵਿਚ ਵੇਖੋ।

ਤਾਹੀ ਕੋ ਧ੍ਯਾਨ ਕਰੋ ਕਿਹ ਹੇਤ ਤਜਿਯੋ ਬ੍ਰਿਜ ਔ ਮਥੁਰਾ ਕੋ ਪਧਾਰੋ ॥

ताही को ध्यान करो किह हेत तजियो बृज औ मथुरा को पधारो ॥

ਉਨ੍ਹਾ ਦਾ ਧਿਆਨ ਕਰੋ। ਕਿਸ ਲਈ ਬ੍ਰਜ ਨੂੰ ਤਿਆਗਿਆ ਹੈ ਅਤੇ ਮਥੁਰਾ ਨੂੰ ਚਲੇ ਗਏ ਹੋ।

ਜਾਨਤ ਹੈ ਤੁਮਰੋ ਕਛੁ ਦੋਸ ਨਹੀ ਕਛੁ ਹੈ ਘਟ ਭਾਗ ਹਮਾਰੋ ॥੯੪੪॥

जानत है तुमरो कछु दोस नही कछु है घट भाग हमारो ॥९४४॥

(ਮੈਂ) ਜਾਣਦੀ ਹਾ ਕਿ ਤੇਰੇ ਵਿਚ ਕੁਝ ਦੋਸ਼ ਨਹੀਂ ਹੈ, ਮੇਰੇ ਵਿਚ ਹੀ ਕੁਝ ਮਾੜੇ ਭਾਗ ਹਨ ॥੯੪੪॥

ਯੌ ਸੁਨਿ ਉਤਰ ਦੇਤ ਭਯੋ ਊਧਵ ਪ੍ਰੀਤਿ ਘਨੀ ਹਰਿ ਕੀ ਸੰਗ ਤੇਰੈ ॥

यौ सुनि उतर देत भयो ऊधव प्रीति घनी हरि की संग तेरै ॥

ਇਸ ਤਰ੍ਹਾ ਸੁਣ ਕੇ ਊਧਵ ਨੇ ਉੱਤਰ ਦਿੱਤਾ ਕਿ ਕ੍ਰਿਸ਼ਨ ਦੀ ਤੇਰੇ ਨਾਲ ਬਹੁਤ ਨਿਘੀ ਪ੍ਰੀਤ ਹੈ।

ਜਾਨਤ ਹੋ ਅਬ ਆਵਤ ਹੈ ਉਪਜੈ ਇਹ ਚਿੰਤ ਕਹਿਯੋ ਮਨ ਮੇਰੈ ॥

जानत हो अब आवत है उपजै इह चिंत कहियो मन मेरै ॥

(ਮੈਂ) ਜਾਣਦਾ ਹਾ ਕਿ ਹੁਣ (ਉਹ) ਆਵੇਗਾ (ਤੇਰੇ ਮਨ ਵਿਚ) ਇਹ ਸੋਚ ਪੈਦਾ ਹੋ ਰਹੀ ਹੈ, ਮੇਰਾ ਮਨ ਕਹਿੰਦਾ ਹੈ।

ਕਿਉ ਮਥਰਾ ਤਜਿ ਆਵਤ ਹੈ ਜੁ ਫਿਰੈ ਨਹਿ ਗ੍ਵਾਰਨਿ ਕੇ ਫੁਨਿ ਫੇਰੈ ॥

किउ मथरा तजि आवत है जु फिरै नहि ग्वारनि के फुनि फेरै ॥

ਉਹ ਮਥੁਰਾ ਛਡ ਕੇ ਕਿਉਂ ਆਵੇਗਾ ਜੋ ਗੋਪੀਆਂ ਦੇ ਮੋੜਨ ਤੇ ਵੀ ਨਹੀਂ ਮੁੜਿਆ ਸੀ।

ਜਾਨਤ ਹੈ ਹਮਰੇ ਘਟਿ ਭਾਗਨ ਆਵਤ ਹੈ ਹਰਿ ਜੂ ਫਿਰਿ ਡੇਰੈ ॥੯੪੫॥

जानत है हमरे घटि भागन आवत है हरि जू फिरि डेरै ॥९४५॥

(ਰਾਧਾ ਕਹਿਣ ਲਗੀ ਮੈਂ) ਜਾਣਦੀ ਹਾ ਕਿ ਮੇਰੇ ਭਾਗ ਮਾੜੇ ਹਨ, ਇਸ ਲਈ ਕਿ ਸ੍ਰੀ ਕ੍ਰਿਸ਼ਨ ਫਿਰ (ਆਪਣੇ) ਡੇਰੇ ਵਿਚ ਨਹੀਂ ਆਉਣਗੇ ॥੯੪੫॥

ਯੌ ਕਹਿ ਰੋਵਤ ਭੀ ਲਲਨਾ ਅਪਨੇ ਮਨ ਮੈ ਅਤਿ ਸੋਕ ਬਢਾਯੋ ॥

यौ कहि रोवत भी ललना अपने मन मै अति सोक बढायो ॥

ਇਹ ਕਹਿ ਕੇ ਲਲਨਾ (ਰਾਧਾ) ਰੋਣ ਲਗ ਗਈ ਅਤੇ ਆਪਣੇ ਮਨ ਵਿਚ ਬਹੁਤ ਸ਼ੋਕ ਵਧਾ ਲਿਆ।

ਝੂਮਿ ਗਿਰੀ ਪ੍ਰਿਥਮੀ ਪਰ ਸੋ ਹ੍ਰਿਦੈ ਆਨੰਦ ਥੋ ਤਿਤਨੋ ਬਿਸਰਾਯੋ ॥

झूमि गिरी पृथमी पर सो ह्रदै आनंद थो तितनो बिसरायो ॥

ਘੁੰਮੇਰੀ ਖਾ ਕੇ ਉਹ ਧਰਤੀ ਉਤੇ ਡਿਗ ਪਈ ਅਤੇ ਹਿਰਦੇ ਵਿਚ (ਜਿਤਨਾ) ਆਨੰਦ ਸੀ, ਉਹ (ਸਾਰਾ) ਭੁਲਾ ਦਿੱਤਾ।

ਭੂਲ ਗਈ ਸੁਧਿ ਅਉਰ ਸਬੈ ਹਰਿ ਕੇ ਮਨ ਧ੍ਯਾਨ ਬਿਖੈ ਤਿਨ ਲਾਯੋ ॥

भूल गई सुधि अउर सबै हरि के मन ध्यान बिखै तिन लायो ॥

ਹੋਰ ਸਾਰੀ ਸੁਧ-ਬੁਧ ਭੁਲ ਗਈ ਅਤੇ ਮਨ ਨੂੰ ਸ੍ਰੀ ਕ੍ਰਿਸ਼ਨ ਦੇ ਧਿਆਨ ਵਿਚ ਲਗਾ ਦਿੱਤਾ।

ਯੌ ਕਹਿ ਊਧਵ ਸੋ ਤਿਨਿ ਟੇਰਿ ਹਹਾ ਹਮਰੇ ਗ੍ਰਿਹਿ ਸ੍ਯਾਮ ਨ ਆਯੋ ॥੯੪੬॥

यौ कहि ऊधव सो तिनि टेरि हहा हमरे गृहि स्याम न आयो ॥९४६॥

ਇਸ ਤਰ੍ਹਾ ਕਹਿ ਕੇ ਉਸ ਨੇ ਊਧਵ ਨੂੰ ਪੁਕਾਰ ਕੇ ਕਿਹਾ, ਹਾਇ, ਮੇਰੇ ਘਰ ਵਿਚ (ਅਜੇ ਤਕ) ਸ੍ਰੀ ਕ੍ਰਿਸ਼ਨ ਨਹੀਂ ਆਇਆ ਹੈ ॥੯੪੬॥

ਜਾਹੀ ਕੇ ਸੰਗਿ ਸੁਨੋ ਮਿਲ ਕੈ ਹਮ ਕੁੰਜ ਗਲੀਨ ਮੈ ਖੇਲ ਮਚਾਯੋ ॥

जाही के संगि सुनो मिल कै हम कुँज गलीन मै खेल मचायो ॥

(ਹੇ ਊਧਵ!) ਸੁਣੋ, ਜਿਸ ਨਾਲ ਮਿਲ ਕੇ ਅਸੀਂ ਕੁੰਜ ਗਲੀਆਂ ਵਿਚ ਖੇਡਾ ਖੇਡੀਆਂ ਸਨ।

ਗਾਵਤ ਭਯੋ ਸੋਊ ਠਉਰ ਤਹਾ ਹਮਹੂੰ ਮਿਲ ਕੈ ਤਹ ਮੰਗਲ ਗਾਯੋ ॥

गावत भयो सोऊ ठउर तहा हमहूँ मिल कै तह मंगल गायो ॥

ਉਹ ਉਸ ਸਥਾਨ ਉਤੇ ਗਾਉਣ ਲਗ ਗਿਆ ਸੀ ਅਤੇ ਅਸਾ ਵੀ ਮਿਲ ਕੇ ਮੰਗਲਮਈ ਗੀਤ ਗਾਇਆ ਸੀ।

ਸੋ ਬ੍ਰਿਜ ਤਜਾਗਿ ਗਏ ਮਥੁਰਾ ਇਨ ਗ੍ਵਾਰਨਿ ਤੇ ਮਨੂਆ ਉਚਟਾਯੋ ॥

सो बृज त्यागि गए मथुरा इन ग्वारनि ते मनूआ उचटायो ॥

ਉਹ (ਸ੍ਰੀ ਕ੍ਰਿਸ਼ਨ) ਬ੍ਰਜ ਨੂੰ ਤਿਆਗ ਕੇ ਮਥੁਰਾ ਚਲਾ ਗਿਆ ਹੈ ਅਤੇ ਇਨ੍ਹਾ ਗੋਪੀਆਂ ਤੋਂ ਮਨ ਉਚਾਟ ਕਰ ਲਿਆ ਹੈ।

ਯੌ ਕਹਿ ਊਧਵ ਸੋ ਤਿਨ ਟੇਰਿ ਹਹਾ ਹਮਰੇ ਗ੍ਰਿਹਿ ਸਜਾਮ ਨ ਆਯੋ ॥੯੪੭॥

यौ कहि ऊधव सो तिन टेरि हहा हमरे गृहि स्याम न आयो ॥९४७॥

ਇਸ ਤਰ੍ਹਾ ਕਹਿ ਕੇ ਉਸ ਨੇ ਊਧਵ ਨੂੰ ਪੁਕਾਰ ਕੇ ਕਿਹਾ, ਹਾਇ, (ਅਜੇ ਤਕ) ਮੇਰੇ ਘਰ ਵਿਚ ਸ੍ਰੀ ਕ੍ਰਿਸ਼ਨ ਨਹੀਂ ਆਇਆ ॥੯੪੭॥

ਬ੍ਰਿਜ ਤਜਾਗਿ ਗਯੋ ਮਥਰਾ ਕੋ ਸੋਊ ਮਨ ਤੇ ਸਭ ਹੀ ਬ੍ਰਿਜਨਾਥਿ ਬਿਸਾਰੀ ॥

बृज त्यागि गयो मथरा को सोऊ मन ते सभ ही बृजनाथि बिसारी ॥

ਬ੍ਰਜ ਨੂੰ ਤਿਆਗ ਕੇ ਮਥੁਰਾ ਚਲੇ ਗਏ ਹਨ ਅਤੇ ਸ੍ਰੀ ਕ੍ਰਿਸ਼ਨ ਨੇ ਮਨ ਤੋਂ (ਅਸਾ) ਸਭ ਨੂੰ ਭੁਲਾ ਦਿੱਤਾ ਹੈ।

ਸੰਗਿ ਰਚੇ ਪੁਰ ਬਾਸਿਨ ਕੇ ਕਬਿ ਸਜਾਮ ਕਹੈ ਸੋਊ ਜਾਨਿ ਪਿਆਰੀ ॥

संगि रचे पुर बासिन के कबि स्याम कहै सोऊ जानि पिआरी ॥

ਕਵੀ ਸ਼ਿਆਮ ਕਹਿੰਦੇ ਹਨ, ਸ਼ਹਿਰਨਾ ਨਾਲ ਰਚ-ਮਿਚ ਗਏ ਹਨ ਅਤੇ ਉਨ੍ਹਾ ਨੂੰ ਹੀ ਪਿਆਰਾ ਜਾਣ ਲਿਆ ਹੈ।

ਊਧਵ ਜੂ ਸੁਨੀਯੈ ਬਿਰਥਾ ਤਿਹ ਤੇ ਅਤਿ ਬਜਾਕੁਲ ਭੀ ਬ੍ਰਿਜ ਨਾਰੀ ॥

ऊधव जू सुनीयै बिरथा तिह ते अति ब्याकुल भी बृज नारी ॥

ਹੇ ਊਧਵ ਜੀ! (ਸਾਡੀ) ਦੁਖ ਭਰੀ ਹਾਲਤ ਸੁਣੋ, ਜਿਸ ਕਰ ਕੇ ਸਾਰੀਆਂ ਬ੍ਰਜ-ਨਾਰੀਆਂ ਅਤਿ ਵਿਆਕੁਲ ਹੋ ਰਹੀਆਂ ਹਨ।

ਕੰਚੁਰੀ ਜਿਉ ਅਹਿਰਾਜ ਤਜੈ ਤਿਹ ਭਾਤਿ ਤਜੀ ਬ੍ਰਿਜ ਨਾਰ ਮੁਰਾਰੀ ॥੯੪੮॥

कंचुरी जिउ अहिराज तजै तिह भाति तजी बृज नार मुरारी ॥९४८॥

ਜਿਵੇਂ ਸੱਪ ਕੁੰਜ ਨੂੰ ਛਡ ਦਿੰਦਾ ਹੈ, ਉਵੇਂ ਹੀ ਸ੍ਰੀ ਕ੍ਰਿਸ਼ਨ ਨੇ ਬ੍ਰਜ-ਨਾਰੀਆਂ ਨੂੰ ਛਡ ਦਿੱਤਾ ਹੈ ॥੯੪੮॥

ਊਧਵ ਕੇ ਫਿਰਿ ਸੰਗ ਕਹਿਯੋ ਕਬਿ ਸ੍ਯਾਮ ਕਹੈ ਬ੍ਰਿਖਭਾਨ ਜਈ ਹੈ ॥

ऊधव के फिरि संग कहियो कबि स्याम कहै बृखभान जई है ॥

ਕਵੀ ਸ਼ਿਆਮ ਕਹਿੰਦੇ ਹਨ, ਰਾਧਾ ਨੇ ਊਧਵ ਨਾਲ ਫਿਰ (ਇਸ ਤਰ੍ਹਾ) ਕਿਹਾ,

ਜਾ ਮੁਖ ਕੇ ਸਮ ਚੰਦ੍ਰ ਪ੍ਰਭਾ ਜੁ ਤਿਹੂੰ ਪੁਰ ਮਾਨਹੁ ਰੂਪਮਈ ਹੈ ॥

जा मुख के सम चंद्र प्रभा जु तिहूँ पुर मानहु रूपमई है ॥

ਜਿਸ ਦੇ ਮੁਖ ਵਰਗੀ ਚੰਦ੍ਰਮਾ ਦੀ ਚਮਕ ਹੈ ਅਤੇ ਤਿੰਨਾ ਲੋਕਾ ਵਿਚ ਜੋ ਰੂਪਮਈ ਹੈ।

ਸ੍ਯਾਮ ਗਯੋ ਤਜਿ ਕੈ ਬ੍ਰਿਜ ਕੋ ਤਿਹ ਤੇ ਅਤਿ ਬ੍ਯਾਕੁਲ ਚਿਤ ਭਈ ਹੈ ॥

स्याम गयो तजि कै बृज को तिह ते अति ब्याकुल चित भई है ॥

ਸ੍ਰੀ ਕ੍ਰਿਸ਼ਨ ਬ੍ਰਜ ਨੂੰ ਛਡ ਕੇ ਚਲੇ ਗਏ ਹਨ, ਉਸੇ ਕਰ ਕੇ (ਉਹ) ਚਿੱਤ ਵਿਚ ਬਹੁਤ ਵਿਆਕੁਲ ਹੈ।

ਜਾ ਦਿਨ ਕੇ ਮਥੁਰਾ ਮੈ ਗਏ ਬਿਨੁ ਤ੍ਵੈ ਹਮਰੀ ਸੁਧਿ ਹੂੰ ਨ ਲਈ ਹੈ ॥੯੪੯॥

जा दिन के मथुरा मै गए बिनु त्वै हमरी सुधि हूँ न लई है ॥९४९॥

ਜਿਸ ਦਿਨ ਦੇ (ਸ੍ਰੀ ਕ੍ਰਿਸ਼ਨ) ਮਥੁਰਾ ਵਿਚ ਗਏ ਹਨ, ਤੇਰੇ ਤੋਂ ਬਿਨਾ ਕਿਸੇ ਨੇ ਵੀ ਸਾਡੀ ਖ਼ਬਰ ਸਾਰ ਨਹੀਂ ਲਈ ॥੯੪੯॥

ਜਾ ਦਿਨ ਕੇ ਬ੍ਰਿਜ ਤ੍ਯਾਗਿ ਗਏ ਬਿਨ ਤ੍ਵੈ ਕੋਊ ਮਾਨਸ ਹੂੰ ਨ ਪਠਾਯੋ ॥

जा दिन के बृज त्यागि गए बिन त्वै कोऊ मानस हूँ न पठायो ॥

ਜਿਸ ਦਿਨ ਦੇ ਬ੍ਰਜ ਨੂੰ ਤਿਆਗ ਕੇ ਗਏ ਹਨ, ਤੇਰੇ ਬਿਨਾ ਕਿਸੇ (ਹੋਰ ਬੰਦੇ) ਨੂੰ (ਉਨ੍ਹਾ ਸਾਡੇ ਕੋਲ) ਨਹੀਂ ਭੇਜਿਆ।

ਹੇਤ ਜਿਤੋ ਇਨ ਊਪਰ ਥੋ ਕਬਿ ਸ੍ਯਾਮ ਕਹੈ ਤਿਤਨੋ ਬਿਸਰਾਯੋ ॥

हेत जितो इन ऊपर थो कबि स्याम कहै तितनो बिसरायो ॥

ਕਵੀ ਸ਼ਿਆਮ ਕਹਿੰਦੇ ਹਨ, ਇਨ੍ਹਾ (ਗੋਪੀਆਂ) ਉਪਰ ਜਿਤਨਾ (ਸ੍ਰੀ ਕ੍ਰਿਸ਼ਨ ਦਾ) ਪ੍ਰੇਮ ਸੀ, ਉਹ ਸਾਰਾ (ਉਸ ਨੇ) ਵਿਸਾਰ ਦਿੱਤਾ ਹੈ।

ਆਪ ਰਚੇ ਪੁਰ ਬਾਸਿਨ ਸੋ ਇਨ ਕੋ ਦੁਖੁ ਦੈ ਉਨ ਕੋ ਰਿਝਵਾਯੋ ॥

आप रचे पुर बासिन सो इन को दुखु दै उन को रिझवायो ॥

ਆਪ ਸ਼ਹਿਰਨਾ ਨਾਲ ਰਚ ਮਿਚ ਗਏ ਹਨ ਅਤੇ ਇਨ੍ਹਾ (ਗੋਪੀਆਂ) ਨੂੰ ਦੁਖ ਦੇ ਕੇ ਉਨ੍ਹਾ ਨੂੰ ਰਿਝਾ ਰਹੇ ਹਨ।

ਤਾ ਸੰਗ ਜਾਇ ਕੋ ਯੌ ਕਹੀਯੋ ਹਰਿ ਜੀ ਤੁਮਰੇ ਕਹੁ ਕਾ ਜੀਯ ਆਯੋ ॥੯੫੦॥

ता संग जाइ को यौ कहीयो हरि जी तुमरे कहु का जीय आयो ॥९५०॥

(ਹੇ ਊਧਵ!) ਉਨ੍ਹਾ ਪਾਸ ਜਾ ਕੇ ਇਸ ਤਰ੍ਹਾ ਕਹਿਣਾ ਕਿ ਹੇ ਕ੍ਰਿਸ਼ਨ ਜੀ! ਤੁਹਾਡੇ ਮਨ ਵਿਚ ਕੀ ਆ ਗਿਆ ਹੈ ॥੯੫੦॥

ਤ੍ਯਾਗਿ ਗਏ ਮਥੁਰਾ ਬ੍ਰਿਜ ਕਉ ਚਲਿ ਕੈ ਫਿਰਿ ਆਪ ਨਹੀ ਬ੍ਰਿਜ ਆਏ ॥

त्यागि गए मथुरा बृज कउ चलि कै फिरि आप नही बृज आए ॥

(ਜਿਸ ਦਿਨ ਦੇ) ਬ੍ਰਜ ਨੂੰ ਛਡ ਕੇ ਮਥੁਰਾ ਚਲੇ ਗਏ ਹੋ, (ਉਸ ਦਿਨ ਦੇ) ਆਪ ਬ੍ਰਜ ਵਿਚ ਨਹੀਂ ਆਏ ਹੋ।

ਸੰਗਿ ਰਚੇ ਪੁਰਬਾਸਿਨ ਕੇ ਕਬਿ ਸ੍ਯਾਮ ਕਹੈ ਮਨ ਆਨੰਦ ਪਾਏ ॥

संगि रचे पुरबासिन के कबि स्याम कहै मन आनंद पाए ॥

ਕਵੀ ਸ਼ਿਆਮ ਕਹਿੰਦੇ ਹਨ, (ਤੁਸੀਂ) ਸ਼ਹਿਰਨਾ ਵਿਚ ਰਚ ਮਿਚ ਗਏ ਹੋ ਅਤੇ ਮਨ ਵਿਚ ਆਨੰਦ ਪ੍ਰਾਪਤ ਕਰ ਰਹੇ ਹੋ।

ਦੈ ਗਯੋ ਹੈ ਇਨ ਕੋ ਦੁਖ ਊਧਵ ਪੈ ਮਨ ਮੈ ਨ ਹੁਲਾਸ ਬਢਾਏ ॥

दै गयो है इन को दुख ऊधव पै मन मै न हुलास बढाए ॥

ਹੇ ਊਧਵ! ਇਨ੍ਹਾ (ਗੋਪੀਆਂ ਨੂੰ) (ਕ੍ਰਿਸ਼ਨ) ਦੁਖ ਦੇ ਗਿਆ ਹੈ ਅਤੇ ਫਿਰ (ਇਨ੍ਹਾ ਦੇ) ਮਨ ਵਿਚ ਹੁਲਾਸ ਵਧਿਆ ਹੀ ਨਹੀਂ ਹੈ।

ਆਪ ਨ ਥੇ ਬ੍ਰਿਜ ਮੈ ਉਪਜੇ ਇਨ ਸੋ ਸੁ ਭਏ ਛਿਨ ਬੀਚ ਪਰਾਏ ॥੯੫੧॥

आप न थे बृज मै उपजे इन सो सु भए छिन बीच पराए ॥९५१॥

ਉਹ ਆਪ ਇਨ੍ਹਾ ਤੋਂ ਬ੍ਰਜ ਵਿਚ ਨਹੀਂ ਉਪਜੇ ਸਨ, (ਇਸ ਲਈ) ਉਹ ਛਿਣ ਭਰ ਵਿਚ ਪਰਾਏ ਹੋ ਗਏ ਹਨ ॥੯੫੧॥

ਤ੍ਯਾਗਿ ਗਏ ਨ ਲਈ ਇਨ ਕੀ ਸੁਧਿ ਹੋਤ ਕਛੂ ਮਨਿ ਮੋਹ ਤੁਹਾਰੇ ॥

त्यागि गए न लई इन की सुधि होत कछू मनि मोह तुहारे ॥

(ਇਨ੍ਹਾ ਨੂੰ) ਤਿਆਗ ਗਏ ਅਤੇ (ਫਿਰ) ਇਨ੍ਹਾ ਦੀ ਸੁਧ ਨਹੀਂ ਲਈ; ਜੇ ਤੁਹਾਡੇ ਮਨ ਵਿਚ ਕੁਝ ਮੋਹ ਹੁੰਦਾ (ਤਾ ਇੰਜ ਨਾ ਕਰਦੇ)।

ਆਪ ਰਚੇ ਪੁਰ ਬਾਸਿਨ ਸੋ ਇਨ ਕੇ ਸਭ ਪ੍ਰੇਮ ਬਿਦਾ ਕਰਿ ਡਾਰੇ ॥

आप रचे पुर बासिन सो इन के सभ प्रेम बिदा करि डारे ॥

(ਤੁਸੀਂ) ਆਪ ਤਾ ਸ਼ਹਿਰਨਾ ਵਿਚ ਰਚ ਮਿਚ ਗਏ ਹੋ ਅਤੇ ਇਨ੍ਹਾ ਸਭ ਦਾ ਪ੍ਰੇਮ ਵਿਦਾ ਕਰ ਦਿੱਤਾ ਹੈ।

ਤਾ ਤੇ ਨ ਮਾਨ ਕਰੋ ਫਿਰਿ ਆਵਹੁ ਜੀਤਤ ਭੇ ਤੁਮ ਹੂੰ ਹਮ ਹਾਰੇ ॥

ता ते न मान करो फिरि आवहु जीतत भे तुम हूँ हम हारे ॥

ਇਸ ਲਈ (ਤੁਸੀਂ) ਮਾਣ (ਰੋਸਾ) ਨਾ ਕਰੋ, ਫਿਰ (ਬ੍ਰਜ ਵਿਚ) ਆ ਜਾਓ; ਤੁਸੀਂ ਜਿਤ ਗਏ ਹੋ ਅਤੇ ਅਸੀਂ ਹਾਰ ਗਈਆਂ ਹਾ।

ਤਾ ਤੇ ਤਜੋ ਮਥੁਰਾ ਫਿਰਿ ਆਵਹੁ ਹੇ ਸਭ ਗਊਅਨ ਕੇ ਰਖਵਾਰੇ ॥੯੫੨॥

ता ते तजो मथुरा फिरि आवहु हे सभ गऊअन के रखवारे ॥९५२॥

ਇਸ ਲਈ, ਹੇ ਸਾਰੀਆਂ ਗਊਆਂ ਦੇ ਰਖਵਾਲੇ! ਮਥੁਰਾ ਨੂੰ ਛਡ ਦਿਓ ਅਤੇ ਫਿਰ (ਬ੍ਰਜ ਵਿਚ) ਆ ਜਾਓ ॥੯੫੨॥

ਸ੍ਯਾਮ ਚਿਤਾਰ ਕੈ ਸ੍ਯਾਮ ਕਹੈ ਮਨ ਮੈ ਸਭ ਗ੍ਵਾਰਨੀਯਾ ਦੁਖ ਪਾਵੈ ॥

स्याम चितार कै स्याम कहै मन मै सभ ग्वारनीया दुख पावै ॥

(ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੂੰ ਯਾਦ ਕਰ ਕੇ ਸਾਰੀਆਂ ਗੋਪੀਆਂ ਮਨ ਵਿਚ ਦੁਖ ਪਾਉਂਦੀਆਂ ਹਨ।

ਏਕ ਪਰੈ ਮੁਰਝਾਇ ਧਰਾ ਇਕ ਬਿਯੋਗ ਭਰੀ ਗੁਨ ਬਿਯੋਗ ਹੀ ਗਾਵੈ ॥

एक परै मुरझाइ धरा इक बियोग भरी गुन बियोग ही गावै ॥

ਇਕ ਧਰਤੀ ਉਤੇ ਮੂਰਛਿਤ ਹੋ ਕੇ ਡਿਗ ਪਈ ਹੈ ਅਤੇ ਇਕ ਵਿਯੋਗ ਦੀ ਭਰੀ ਹੋਈ ਬਿਰਹੋਂ ਦੇ ਗੁਣ ਗਾਉਂਦੀ ਹੈ।

ਕੋਊ ਕਹੈ ਜਦੁਰਾ ਮੁਖ ਤੇ ਸੁਨਿ ਸ੍ਰਉਨਨ ਬਾਤ ਤਹਾ ਏਊ ਧਾਵੈ ॥

कोऊ कहै जदुरा मुख ते सुनि स्रउनन बात तहा एऊ धावै ॥

ਕੋਈ ਮੁਖ ਤੋਂ 'ਹੇ ਕ੍ਰਿਸ਼ਨ' ਕਹਿੰਦੀ ਹੈ ਅਤੇ (ਕੋਈ ਹੋਰ ਗੋਪੀ) ਇਸ ਗੱਲ ਨੂੰ ਕੰਨਾ ਨਾਲ ਸੁਣ ਕੇ ਉਧਰ ਨੂੰ ਭਜ ਪੈਂਦੀ ਹੈ।

ਜਉ ਪਿਖਵੈ ਨ ਤਹਾ ਤਿਨ ਕੋ ਸੁ ਕਹੈ ਹਮ ਕੋ ਹਰਿ ਹਾਥਿ ਨ ਆਵੈ ॥੯੫੩॥

जउ पिखवै न तहा तिन को सु कहै हम को हरि हाथि न आवै ॥९५३॥

ਜਦ ਉਥੇ ਉਸ (ਕ੍ਰਿਸ਼ਨ) ਨੂੰ ਨਹੀਂ ਵੇਖਦੀ, (ਤਾ) ਉਹ ਕਹਿੰਦੀ ਹੈ ਕਿ ਹੁਣ ਕ੍ਰਿਸ਼ਨ ਸਾਡੇ ਹੱਥ ਨਹੀਂ ਲਗਣਗੇ ॥੯੫੩॥

ਗ੍ਵਾਰਨਿ ਬ੍ਯਾਕੁਲ ਚਿਤ ਭਈ ਹਰਿ ਕੇ ਨਹੀ ਆਵਨ ਕੀ ਸੁਧਿ ਪਾਈ ॥

ग्वारनि ब्याकुल चित भई हरि के नही आवन की सुधि पाई ॥
ਸ੍ਰੀ ਕ੍ਰਿਸ਼ਨ ਦੇ ਆਉਣ ਦੀ ਖ਼ਬਰ ਨਾ ਮਿਲਣ ਕਰ ਕੇ ਗੋਪੀਆਂ ਚਿਤ ਵਿਚ ਵਿਆਕੁਲ ਹੋ ਗਈਆਂ।

ਬ੍ਯਾਕੁਲ ਹੋਇ ਗਈ ਚਿਤ ਮੈ ਬ੍ਰਿਖਭਾਨ ਸੁਤਾ ਮਨ ਮੈ ਮੁਰਝਾਈ ॥
ब्याकुल होइ गई चित मै बृखभान सुता मन मै मुरझाई ॥
ਰਾਧਾ ਵੀ ਚਿਤ ਵਿਚ ਵਿਆਕੁਲ ਹੋ ਗਈ ਅਤੇ ਮਨ ਤੋਂ ਮੁਰਝਾ ਗਈ।

ਜੋ ਬਿਰਥਾ ਮਨ ਬੀਚ ਹੁਤੀ ਸੋਊ ਊਧਵ ਕੇ ਤਿਹ ਪਾਸ ਸੁਨਾਈ ॥
जो बिरथा मन बीच हुती सोऊ ऊधव के तिह पास सुनाई ॥
ਜੋ ਮਨ ਦੀ ਮਾੜੀ ਹਾਲਤ ਸੀ, ਓਹੀ ਉਸ ਨੇ ਊਧਵ ਪਾਸ ਕਹਿ ਸੁਣਾਈ।

ਸ੍ਯਾਮ ਨ ਆਵਤ ਹੈ ਤਿਹ ਤੇ ਅਤਿ ਹੀ ਦੁਖ ਭਯੋ ਬਰਨਿਯੋ ਨਹੀ ਜਾਈ ॥੯੫੪॥
स्याम न आवत है तिह ते अति ही दुख भयो बरनियो नही जाई ॥९५४॥
ਕ੍ਰਿਸ਼ਨ ਆਏ ਨਹੀਂ ਹਨ, ਉਸ ਕਰ ਕੇ ਬਹੁਤ ਦੁਖ ਹੋ ਰਿਹਾ ਹੈ, (ਜਿਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ ॥੯੫੪॥

ਊਧਵ ਉਤਰ ਦੇਤ ਭਯੋ ਅਤਿ ਬਿਯੋਗ ਮਨੇ ਅਪਨੇ ਸੋਊ ਕੈ ਹੈ ॥
ऊधव उतर देत भयो अति बियोग मने अपने सोऊ कै है ॥
ਊਧਵ ਨੇ ਉੱਤਰ ਦਿੱਤਾ ਜੋ ਆਪਣੇ ਮਨ ਵਿਚ ਬਹੁਤ ਵਿਯੋਗ ਮਨਾ ਰਿਹਾ ਹੈ। ਕਵੀ ਸ਼ਿਆਮ ਕਹਿੰਦੇ ਹਨ,

ਗ੍ਵਾਰਨਿ ਕੇ ਮਨ ਮਧਿ ਬਿਖੈ ਕਬਿ ਸ੍ਯਾਮ ਕਹੈ ਜੋਊ ਬਾਤ ਰੁਚੈ ਹੈ ॥
ग्वारनि के मन मधि बिखै कबि स्याम कहै जोऊ बात रुचै है ॥
ਜਿਹੜੀ ਗੱਲ ਗੋਪੀਆਂ ਦੇ ਮਨ ਵਿਚ ਚੰਗੀ ਲਗਦੀ ਹੈ (ਊਧਵ ਓਹੀ ਕਹਿਣ ਲਗਦਾ ਹੈ)।

ਥੋਰੇ ਹੀ ਦ੍ਯੋਸਨ ਮੈ ਮਿਲਿ ਹੈ ਜਿਹ ਕੇ ਉਰ ਮੈ ਨ ਕਛੂ ਭ੍ਰਮ ਭੈ ਹੈ ॥
थोरे ही द्रयोसन मै मिलि है जिह के उर मै न कछू भ्रम भै है ॥
(ਸ੍ਰੀ ਕ੍ਰਿਸ਼ਨ) ਥੋੜੇ ਹੀ ਦਿਨਾ ਵਿਚ (ਉਨ੍ਹਾ ਨੂੰ ਆ ਕੇ) ਮਿਲਣਗੇ ਜਿਨ੍ਹਾ ਦੇ ਮਨ ਵਿਚ ਕਿਸੇ ਕਿਸਮ ਦਾ ਭਰਮ ਨਹੀਂ ਹੈ।

ਜੋਗਿਨ ਹੋਇ ਜਪੋ ਹਰਿ ਕੋ ਮੁਖ ਮਾਗਹੁਗੀ ਤੁਮ ਸੋ ਬਰੁ ਦੈ ਹੈ ॥੯੫੫॥
जोगिन होइ जपो हरि को मुख मागहुगी तुम सो बरु दै है ॥९५५॥

ਜੋਗਣਾ ਹੋ ਕੇ ਸ੍ਰੀ ਕ੍ਰਿਸ਼ਨ ਨੂੰ ਜਪੋ (ਫਿਰ) ਮੂੰਹੋਂ ਜੋ ਮੰਗੋਗੀਆਂ, ਓਹੀ ਵਰ (ਤੁਹਾਨੂੰ) ਦੇਵੇਗਾ ॥੯੫੫॥

ਉਨ ਦੈ ਇਮ ਊਧਵ ਗ੍ਯਾਨ ਚਲਿਯੋ ਚਲਿ ਕੈ ਜਸੁਧਾ ਪਤਿ ਪੈ ਸੋਊ ਆਯੋ ॥

उन दै इम ऊधव ग्यान चलियो चलि कै जसुधा पति पै सोऊ आयो ॥

ਉਨ੍ਹਾ (ਗੋਪੀਆਂ) ਨੂੰ ਇਸ ਤਰ੍ਹਾ ਦਾ ਗਿਆਨ ਉਪਦੇਸ਼ ਦੇ ਕੇ ਊਧਵ ਚਲਿਆ ਅਤੇ ਚਲ ਕੇ ਨੰਦ ('ਜਸੁਧਾ ਪਤਿ') ਪਾਸ ਆ ਗਿਆ।

ਆਵਤ ਹੀ ਜਸੁਧਾ ਜਸੁਧਾ ਪਤਿ ਪਾਇਨ ਊਪਰ ਸੀਸ ਝੁਕਾਯੋ ॥

आवत ही जसुधा जसुधा पति पाइन ऊपर सीस झुकायो ॥

(ਉਸ ਦੇ) ਆਉਂਦਿਆਂ ਹੀ ਜਸੋਧਾ ਅਤੇ ਨੰਦ ਨੇ (ਉਸ ਦੇ) ਪੈਰਾ ਉਤੇ ਸਿਰ ਨਿਵਾ ਦਿੱਤੇ।

ਸ੍ਯਾਮ ਹੀ ਸ੍ਯਾਮ ਸਦਾ ਕਹੀਯੋ ਕਹਿ ਕੈ ਇਹ ਮੋ ਪਹਿ ਕਾਨ੍ਹ ਪਠਾਯੋ ॥

स्याम ही स्याम सदा कहीयो कहि कै इह मो पहि कान्रह पठायो ॥

(ਊਧਵ ਨੇ ਉਨ੍ਹਾ ਪ੍ਰਤਿ ਕਿਹਾ) 'ਸਦਾ ਸ਼ਿਆਮ ਹੀ ਸ਼ਿਆਮ ਕਹਿੰਦੇ ਰਹੋ', ਇਹ ਕਹਿ ਕੇ ਮੈਨੂੰ ਸ੍ਰੀ ਕ੍ਰਿਸ਼ਨ ਨੇ ਭੇਜਿਆ ਹੈ।

ਯੌ ਕਹਿ ਕੈ ਰਥ ਪੈ ਚੜ ਕੈ ਰਥ ਕੋ ਮਥੁਰਾ ਹੀ ਕੀ ਓਰਿ ਚਲਾਯੋ ॥੯੫੬॥

यौ कहि कै रथ पै चड़ कै रथ को मथुरा ही की ओरि चलायो ॥९५६॥

ਇਸ ਤਰ੍ਹਾ ਕਹਿ ਕੇ ਅਤੇ ਰਥ ਉਤੇ ਚੜ੍ਹ ਕੇ (ਉਸ ਨੇ) ਰਥ ਨੂੰ ਮਥੁਰਾ ਵਲ ਚਲਾ ਦਿੱਤਾ ॥੯੫੬॥

ਊਧਵ ਬਾਚ ਕਾਨ੍ਹ ਜੂ ਸੋ ॥

ऊधव बाच कान्रह जू सो ॥

ਊਧਵ ਨੇ ਕਾਨ੍ਹ ਜੀ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਆਇ ਤਬੈ ਮਥੁਰਾ ਪੁਰ ਮੈ ਬਲਿਰਾਮ ਅਉ ਸ੍ਯਾਮ ਕੇ ਪਾਇ ਪਰਿਯੋ ॥

आइ तबै मथुरा पुर मै बलिराम अउ स्याम के पाइ परियो ॥

(ਊਧਵ) ਤਦ ਮਥੁਰਾ ਨਗਰ ਵਿਚ ਆ ਕੇ ਬਲਰਾਮ ਅਤੇ ਕ੍ਰਿਸ਼ਨ ਦੇ ਪੈਰੀਂ ਪਿਆ।

ਕਹਿਯੋ ਜੋ ਤੁਮ ਮੋ ਕਹਿ ਕੈ ਪਠਿਯੋ ਤਿਨ ਸੋ ਇਹ ਭਾਤਿ ਹੀ ਸੋ ਉਚਰਿਯੋ ॥

कहियो जो तुम मो कहि कै पठियो तिन सो इह भाति ही सो उचरियो ॥

ਅਤੇ ਕਿਹਾ ਕਿ ਜੋ ਤੁਸੀਂ ਮੈਨੂੰ ਕਹਿ ਕੇ ਭੇਜਿਆ ਸੀ, ਉਨ੍ਹਾ ਨੂੰ ਮੈਂ ਉਸੇ ਤਰ੍ਹਾ ਕਹਿ ਦਿੱਤਾ ਹੈ।

ਸੰਗ ਨੰਦ ਕੇ ਅਉ ਉਨ ਗ੍ਵਾਰਨਿ ਕੇ ਚਰਚਾ ਕਰਿ ਗਜਾਨ ਕੀ ਫੇਰਿ ਫਿਰਿਯੋ ॥

संग नंद के अउ उन ग्वारनि के चरचा करि ग्यान की फेरि फिरियो ॥

ਨੰਦ ਅਤੇ ਉਨ੍ਹਾ ਗੋਪੀਆਂ ਨਾਲ ਗਿਆਨ ਦੀ ਚਰਚਾ ਕਰ ਕੇ ਹੀ ਫਿਰ ਪਰਤਿਆ ਹਾ।

ਤੁਮਰੋ ਮੁਖ ਭਾਨੁ ਨਿਹਾਰਤ ਹੀ ਤਮ ਸੋ ਦੁਖ ਥੋ ਸਭ ਦੂਰ ਕਰਿਯੋ ॥੯੫੭॥

तुमरो मुख भानु निहारत ही तम सो दुख थो सभ दूर करियो ॥९५७॥

ਤੁਹਾਡੇ ਮੁਖ ਰੂਪ ਸੂਰਜ ਨੂੰ ਵੇਖਦਿਆਂ ਹੀ ਦੁਖ ਰੂਪ ਜੋ ਹਨੇਰਾ ਸੀ, (ਉਹ) ਸਾਰਾ ਦੂਰ ਕਰ ਦਿੱਤਾ ਹੈ ॥੯੫੭॥

ਤੁਮਰੇ ਪਗ ਭੇਟਿ ਗਯੋ ਜਬ ਹੀ ਤਬ ਹੀ ਫੁਨਿ ਨੰਦ ਕੇ ਧਾਮਿ ਗਯੋ ॥

तुमरे पग भेटि गयो जब ही तब ही फुनि नंद के धामि गयो ॥

ਤੁਹਾਡੇ ਚਰਨ ਛੋਹ ਕੇ ਜਦੋਂ ਗਿਆ ਸਾ, ਤਦੋਂ ਹੀ ਫਿਰ ਨੰਦ ਦੇ ਘਰ ਗਿਆ।

ਤਿਹ ਕੋ ਕਰਿ ਕੈ ਹਰਿ ਗਜਾਨ ਪ੍ਰਬੋਧ ਉਠਿਯੋ ਚਲਿ ਗ੍ਵਾਰਨਿ ਪਾਸ ਅਯੋ ॥

तिह को करि कै हरि ग्यान प्रबोध उठियो चलि ग्वारनि पास अयो ॥

ਉਸ ਨੂੰ ਹਰ ਤਰ੍ਹਾ ਨਾਲ ਗਿਆਨ ਦਾ ਉਪਦੇਸ਼ ਕਰ ਕੇ (ਅਤੇ ਉਥੋਂ) ਉਠ ਕੇ ਗੋਪੀਆਂ ਪਾਸ ਆ ਗਿਆ।

ਤੁਮਰੋ ਉਨ ਦੁਖ ਕਹਿਯੋ ਹਮ ਪੈ ਸੁਨਿ ਉਤਰ ਮੈ ਇਹ ਭਾਤਿ ਦਯੋ ॥

तुमरो उन दुख कहियो हम पै सुनि उतर मै इह भाति दयो ॥

ਉਨ੍ਹਾ ਨੇ ਤੁਹਾਡੇ (ਵਿਯੋਗ ਦਾ) ਦੁਖ ਮੇਰੇ ਪਾਸ ਕਿਹਾ, (ਉਸ ਨੂੰ) ਸੁਣ ਕੇ ਮੈਂ ਇਸ ਢੰਗ ਨਾਲ ਉੱਤਰ ਦਿੱਤਾ।

ਬਲਿ ਸਜਾਮਹਿ ਸਜਾਮ ਸਦਾ ਜਪੀਯੋ ਸੁਨਿ ਨਾਮਹਿ ਪ੍ਰੇਮ ਘਨੋ ਬਢਯੋ ॥੯੫੮॥

बलि स्यामहि स्याम सदा जपीयो सुनि नामहि प्रेम घनो बढयो ॥९५८॥

ਹੇ ਬਲ੍ਹਿਓ! (ਤੁਸੀਂ) ਸਦਾ ਸ਼ਿਆਮ ਹੀ ਸ਼ਿਆਮ ਜਪਦੀਆਂ ਰਹੋ। (ਸ਼ਿਆਮ ਦਾ) ਨਾਮ ਸੁਣ ਕੇ (ਉਨ੍ਹਾ ਦਾ) ਪ੍ਰੇਮ ਬਹੁਤ ਵਧ ਗਿਆ ॥੯੫੮॥

ਊਧਵ ਸੰਦੇਸ ਬਾਚ ॥

ऊधव संदेस बाच ॥

ਊਧਵ ਨੇ ਸੰਦੇਸ਼ ਕਿਹਾ:

ਸਵੈਯਾ ॥

सवैया ॥

ਸਵੈਯਾ:

ਗ੍ਵਾਰਨਿ ਮੋ ਸੰਗ ਐਸੇ ਕਹਿਯੋ ਹਮ ਓਰ ਤੇ ਸ੍ਯਾਮ ਕੇ ਪਾਇਨ ਪਈਯੈ ॥

ग्वारनि मो संग ऐसे कहियो हम ओर ते स्याम के पाइन पईयै ॥

ਗੋਪੀਆਂ ਨੇ ਮੇਰੇ ਕੋਲ ਇੰਜ ਕਿਹਾ ਕਿ ਸਾਡੇ ਵਲੋਂ ਸ੍ਰੀ ਕ੍ਰਿਸ਼ਨ ਦੇ ਚਰਨੀਂ ਪੈਣਾ।

ਯੌ ਕਹੀਯੋ ਪੁਰ ਬਾਸਿਨ ਕੋ ਤਜਿ ਕੈ ਬ੍ਰਿਜ ਬਾਸਿਨ ਕੋ ਸੁਖੁ ਦਈਯੈ ॥

यौ कहीयो पुर बासिन को तजि कै बृज बासिन को सुखु दईयै ॥

(ਫਿਰ) ਇਸ ਤਰ੍ਹਾ ਕਹਿਣਾ ਕਿ ਸ਼ਹਿਰਨਾ ਨੂੰ ਛਡ ਕੇ ਬ੍ਰਜ-ਵਾਸਣਾ ਨੂੰ ਆ ਕੇ ਸੁਖ ਦਿਓ।

ਜਸੁਧਾ ਇਹ ਭਾਤਿ ਕਰੀ ਬਿਨਤੀ ਬਿਨਤੀ ਕਹੀਯੋ ਸੰਗਿ ਪੂਤ ਕਨ੍ਹ੍ਹਈਯੈ ॥

जसुधा इह भाति करी बिनती बिनती कहीयो संगि पूत कन्रहहईयै ॥

ਜਸੋਧਾ ਨੇ ਇਸ ਪ੍ਰਕਾਰ ਬੇਨਤੀ ਕੀਤੀ ਕਿ ਇਹ ਬੇਨਤੀ ਮੇਰੇ ਪੁੱਤਰ ਕ੍ਰਿਸ਼ਨ ਨੂੰ ਕਹਿ ਦੇਣਾ।

ਊਧਵ ਤਾ ਸੰਗ ਯੌ ਕਹੀਯੌ ਬਹੁਰੋ ਫਿਰਿ ਆਇ ਕੈ ਮਾਖਨ ਖਈਯੈ ॥੯੫੯॥

ऊधव ता संग यौ कहीयौ बहुरो फिरि आइ कै माखन खईयै ॥९५९॥

ਹੇ ਊਧਵ! ਉਸ ਪਾਸ ਇਸ ਤਰ੍ਹਾ ਕਹਿ ਦੇਣਾ ਕਿ ਫਿਰ (ਉਥੇ) ਆ ਕੇ ਮੱਖਣ ਖਾ ਲਵੋ ॥੯੫੯॥

ਅਉਰ ਕਹੀ ਬਿਨਤੀ ਤੁਮ ਪੈ ਸੁ ਸੁਨੋ ਅਰੁ ਅਉਰ ਨ ਬਾਤਨ ਡਾਰੋ ॥

अउर कही बिनती तुम पै सु सुनो अरु अउर न बातन डारो ॥

ਤੁਹਾਡੇ ਪ੍ਰਤੀ ਇੱਕ ਹੋਰ ਬੇਨਤੀ ਵੀ ਕਹੀ, ਉਹ ਸੁਣੋ, ਹੋਰਨਾ ਗੱਲਾ ਨੂੰ ਸੁੱਟ ਦਿਉ।

ਸੇ ਕਹਾ ਜਸੁਧਾ ਤੁਮ ਕੋ ਹਮ ਕੋ ਅਤਿ ਹੀ ਬ੍ਰਿਜਨਾਥ ਪਿਆਰੋ ॥

से कहा जसुधा तुम को हम को अति ही बृजनाथ पिआरो ॥
ਜਸ਼ੋਧਾ ਨੇ ਇਸ ਤਰ੍ਹਾ ਤੁਹਾਨੂੰ ਕਿਹਾ ਕਿ ਸਾਨੂੰ ਸ੍ਰੀ ਕ੍ਰਿਸ਼ਨ ਬਹੁਤ ਪਿਆਰੇ ਹਨ।

ਤਾ ਤੇ ਕਰੋ ਨ ਕਛੂ ਗਨਤੀ ਹਮਰੋ ਸੁ ਕਹਿਯੋ ਤੁਮ ਪ੍ਰੇਮ ਬਿਚਾਰੋ ॥
ता ते करो न कछू गनती हमरो सु कहियो तुम प्रेम बिचारो ॥
ਇਸ ਵਾਸਤੇ ਕੋਈ ਦੁਬਿਧਾ ਨਾ ਕਰੋ, ਸਾਡਾ ਤਾ (ਇਹੀ) ਕਹਿਣਾ ਹੈ ਕਿ ਤੁਸੀਂ ਸਾਡੇ ਪ੍ਰੇਮ ਨੂੰ ਵਿਚਾਰੋ।

ਤਾਹੀ ਤੇ ਬੇਗ ਤਜੋ ਮਥੁਰਾ ਉਠ ਕੈ ਅਬ ਹੀ ਬ੍ਰਿਜ ਪੂਤ ਪਧਾਰੋ ॥੯੬੦॥
ताही ते बेग तजो मथुरा उठ कै अब ही बृज पूत पधारो ॥९६०॥
ਇਸ ਕਰ ਕੇ ਜਲਦੀ ਹੀ ਮਥੁਰਾ ਨੂੰ ਤਿਆਗ ਦਿਓ ਅਤੇ ਹੇ ਪੁਤਰ! ਬ੍ਰਿਜ ਵੱਲ ਚੱਲ ਪਉ ॥੯੬੦॥

ਮਾਤ ਕਰੀ ਬਿਨਤੀ ਤੁਮ ਪੈ ਕਬਿ ਸ੍ਯਾਮ ਕਹੈ ਜੋਊ ਹੈ ਬ੍ਰਿਜਰਾਨੀ ॥
मात करी बिनती तुम पै कबि स्याम कहै जोऊ है बृजरानी ॥
ਕਵੀ ਸ਼ਿਆਮ ਕਹਿੰਦੇ ਹਨ, ਮਾਤਾ ਨੇ ਤੁਹਾਡੇ ਪ੍ਰਤਿ ਬੇਨਤੀ ਕਰ ਭੇਜੀ ਹੈ ਜੋ ਬ੍ਰਜ ਪ੍ਰਦੇਸ਼ ਦੀ ਰਾਣੀ ਹੈ

ਤਾਹੀ ਕੋ ਪ੍ਰੇਮ ਘਨੋ ਤੁਮ ਸੋਂ ਹਮ ਆਪਨੇ ਜੀ ਮਹਿ ਪ੍ਰੀਤ ਪਛਾਨੀ ॥
ताही को प्रेम घनो तुम सों हम आपने जी महि प्रीत पछानी ॥
ਇਸ ਦਾ ਤੁਹਾਡੇ ਪ੍ਰਤਿ ਬਹੁਤ ਪ੍ਰੇਮ ਹੈ। ਅਸੀਂ ਆਪਣੇ ਮਨ ਵਿੱਚ (ਉਸ ਦੀ) ਪ੍ਰੀਤ ਨੂੰ ਪਛਾਣ ਲਿਆ ਹੈ।

ਤਾ ਤੇ ਕਹਿਓ ਤਜਿ ਕੈ ਮਥੁਰਾ ਬ੍ਰਿਜ ਆਵਹੁ ਯਾ ਬਿਧਿ ਬਾਤ ਬਖਾਨੀ ॥
ता ते कहिओ तजि कै मथुरा बृज आवहु या बिधि बात बखानी ॥
ਤਦੇ ਹੀ (ਉਸ ਨੇ) ਕਿਹਾ ਕਿ ਮਥੁਰਾ ਛੱਡ ਦਿਓ ਅਤੇ ਬ੍ਰਜ ਵਿੱਚ ਆ ਜਾਓ, ਇਸ ਤਰ੍ਹਾ ਦੀ ਗੱਲ ਉਸ ਨੇ ਕਹੀ ਹੈ।

ਇਆਨੇ ਹੁਤੇ ਤਬ ਮਾਨਤ ਥੇ ਅਬ ਸਿਆਨੇ ਭਏ ਤਬ ਏਕ ਨ ਮਾਨੀ ॥੯੬੧॥
इआने हुते तब मानत थे अब सिआने भए तब एक न मानी ॥९६१॥
(ਜਦੋ) ਇਆਣੇ ਹੁੰਦੇ ਸੀ, ਉਦੋਂ (ਗੱਲ) ਮੰਨਦੇ ਸੋ। ਹੁਣ ਸਿਆਣੇ ਹੋ ਗਏ, ਇਸ ਲਈ ਇੱਕ (ਗੱਲ) ਵੀ ਨਹੀਂ ਮੰਨਦੇ ॥੯੬੧॥

ਤਾਹੀ ਤੇ ਸੰਗ ਕਹੋ ਤੁਮਰੇ ਤਜਿ ਕੈ ਮਥੁਰਾ ਬ੍ਰਿਜ ਕੋ ਅਬ ਅਈਯੈ ॥
ताही ते संग कहो तुमरे तजि कै मथुरा बृज को अब अईयै ॥

ਤਦੇ ਤੁਹਾਨੂੰ ਕਹਿੰਦੀ ਹਾ ਕਿ ਮਥੁਰਾ ਛੱਡ ਕੇ ਹੁਣੇ ਬ੍ਰਜ ਵਿੱਵ ਆ ਜਾਓ।

ਮਾਨ ਕੈ ਸੀਖ ਕਹੋ ਹਮਰੀ ਤਿਹ ਠਉਰ ਨਹੀ ਪਲਵਾ ਠਹਰਈਯੈ ॥

मान कै सीख कहो हमरी तिह ठउर नही पलवा ठहरईयै ॥

ਮੇਰੀ ਕਹੀ ਸਿੱਖਿਆ ਨੂੰ ਮੰਨ ਕੇ ਉਸ ਸਥਾਨ ਤੇ ਇੱਕ ਪਲ ਲਈ ਵੀ ਨਾ ਠਹਿਰੋ।

ਯੌਂ ਕਹਿ ਗ੍ਵਾਰਨੀਯਾ ਹਮ ਸੋ ਸਭ ਹੀ ਬ੍ਰਿਜ ਬਾਸਿਨ ਕੋ ਸੁਖ ਦਈਯੈ ॥

यों कहि ग्वारनीया हम सो सभ ही बृज बासिन को सुख दईयै ॥

ਇਸੇ ਤਰ੍ਹਾ ਗੋਪੀਆਂ ਨੇ ਮੈਨੂੰ ਕਿਹਾ ਹੈ ਕਿ (ਆ ਕੇ) ਸਾਰੀਆਂ ਗੋਪੀਆਂ ਨੂੰ ਸੁਖ ਦਓ।

ਸੋ ਸੁਧ ਭੂਲ ਗਈ ਤੁਮ ਕੋ ਹਮਰੇ ਜਿਹ ਅਉਸਰ ਪਾਇਨ ਪਈਯੈ ॥੯੬੨॥

सो सुध भूल गई तुम को हमरे जिह अउसर पाइन पईयै ॥९६२॥

ਤੁਹਾਨੂੰ ਉਹ ਗੱਲ ਭੁੱਲ ਗਈ ਹੈ ਜਦੋਂ ਤੁਸੀਂ ਸਾਡੇ ਪੈਰੀਂ ਪੈਂਦੇ ਸੀ ॥੯੬੨॥

ਤਾਹੀ ਤੇ ਤਜਾਗਿ ਰਹਜੋ ਮਥੁਰਾ ਕਬਿ ਸਜਾਮ ਕਹੈ ਬ੍ਰਿਜ ਮੈ ਫਿਰ ਆਵਹੁ ॥

ताही ते त्यागि रह्यो मथुरा कबि स्याम कहै बृज मै फिर आवहु ॥

ਕਵੀ ਸ਼ਿਆਮ ਕਹਿੰਦੇ ਹਨ ਤਦ ਹੀ (ਬ੍ਰਜ ਨੂੰ) ਛੱਡ ਕੇ ਮਥੁਰਾ ਜਾ ਰਹੇ ਹੋ, ਹੁਣ ਬ੍ਰਜ ਵਿੱਚ ਪਰਤ ਆਉ।

ਗ੍ਵਾਰਨਿ ਪ੍ਰੀਤ ਪਛਾਨ ਕਹਜੋ ਤਿਹ ਤੇ ਤਿਹ ਠਉਰ ਨ ਢੀਲ ਲਗਾਵਹੁ ॥

ग्वारनि प्रीत पछान कह्यो तिह ते तिह ठउर न ढील लगावहु ॥

ਗੋਪੀਆਂ ਨੇ ਕਿਹਾ ਕਿ (ਸਾਡੀ) ਪ੍ਰੀਤ ਪਛਾਣ ਕੇ ਫਿਰ ਉਸ ਸਥਾਨ ਉੱਤੇ ਢਿੱਲ ਨਾ ਲਗਾਓ।

ਯੌਂ ਕਹਿ ਪਾਇਨ ਪੈ ਹਮਰੇ ਹਮ ਸੰਗ ਕਹਜੋ ਸੁ ਤਹਾ ਤੁਮ ਜਾਵਹੁ ॥

यों कहि पाइन पै हमरे हम संग कह्यो सु तहा तुम जावहु ॥

ਇਸ ਤਰ੍ਹਾ ਕਹਿ ਕੇ ਪੈਰੀਂ ਪੈ ਕੇ ਸਾਡੇ ਵਲੋਂ ਕਹਿਣਾ ਹੈ ਕਿ ਤੁਸੀਂ ਉੱਥੇ ਜਾਓ।

ਜਾਇ ਕੈ ਆਵਹੁ ਯੌਂ ਕਹੀਯੋ ਹਮ ਕੋ ਸੁਖ ਹੋ ਤੁਮ ਹੂੰ ਸੁਖ ਪਾਵਹੁ ॥੯੬੩॥

जाइ कै आवहु यों कहीयो हम को सुख हो तुम हूँ सुख पावहु ॥९६३॥

(ਉੱਥੇ) ਜਾ ਕੇ ਇਸ ਤਰ੍ਹਾ ਕਹਿਣਾ ਕਿ (ਬ੍ਰਜ ਵਿੱਚ) ਆ ਜਾਓ, ਸਾਨੂੰ ਸੁਖ ਦਿਓ ਅਤੇ ਤੁਸੀਂ ਵੀ ਸੁਖ ਪ੍ਰਾਪਤ ਕਰੋ ॥੯੬੩॥

ਤਾ ਤੇ ਕਹਯੋ ਤਜਿ ਕੈ ਮਥੁਰਾ ਫਿਰ ਕੈ ਬ੍ਰਿਜ ਬਾਸਿਨ ਕੋ ਸੁਖ ਦੀਜੈ ॥

ता ते कहयो तजि कै मथुरा फिर कै बृज बासिन को सुख दीजै ॥

ਇਸ ਲਈ ਕਿਹਾ ਹੈ ਕਿ ਮਥੁਰਾ ਛੱਡ ਕੇ ਫਿਰ ਬ੍ਰਜ ਆ ਜਾਓ ਅਤੇ ਬ੍ਰਜ ਵਾਸਣਾ ਨੂੰ ਸੁਖ ਦਿਓ।

ਆਵਹੁ ਫੇਰਿ ਕਹ੍ਯੋ ਬ੍ਰਿਜ ਮੈ ਇਹ ਕਾਮ ਕੀਏ ਤੁਮਰੋ ਨਹੀ ਛੀਜੈ ॥

आवहु फेरि कह्यो बृज मै इह काम कीए तुमरो नही छीजै ॥

ਕਹਿਣਾ ਕਿ ਫਿਰ ਬ੍ਰਜ ਵਿੱਚ ਆਓ (ਕਿਉਂਕਿ) ਇਹ ਕੰਮ ਕਰਨ ਨਾਲ ਤੁਹਾਡਾ ਕੁੱਝ ਨਹੀਂ ਘਟਣਾ।

ਆਇ ਕ੍ਰਿਪਾਲ ਦਿਖਾਵਹੁ ਰੂਪ ਕਹ੍ਯੋ ਜਿਹ ਦੇਖਤ ਹੀ ਮਨ ਜੀਜੈ ॥

आइ कृपाल दिखावहु रूप कह्यो जिह देखत ही मन जीजै ॥

ਕਹਿਣਾ ਕਿ ਹੇ ਕ੍ਰਿਪਾਲੂ! ਆ ਕੇ ਆਪਣਾ ਰੂਪ ਵਿਖਾਓ, ਜਿਸ ਨੂੰ ਵੇਖ ਕੇ ਮਨ ਜੀ ਪੈਂਦਾ ਹੈ।

ਕੁੰਜ ਗਲੀਨ ਮੈ ਫੇਰ ਕਹ੍ਯੋ ਹਮਰੇ ਅਧਰਾਨਨ ਕੋ ਰਸ ਲੀਜੈ ॥੯੬੪॥

कुँज गलीन मै फेर कह्यो हमरे अधरानन को रस लीजै ॥९६४॥

ਫਿਰ ਕਹਿਣਾ ਕਿ ਕੁੰਜ ਗਲੀਆਂ ਵਿੱਚ ਆ ਕੇ ਸਾਡੇ ਮੁੱਖ ਅਤੇ ਹੋਠਾ ਦਾ ਰਸ ਲਓ ॥੯੬੪॥

ਸ੍ਯਾਮ ਕਹ੍ਯੋ ਸੰਗ ਹੈ ਤੁਮਰੇ ਜੁ ਹੁਤੀ ਤੁਮ ਕੋ ਬ੍ਰਿਜ ਬੀਚ ਪ੍ਯਾਰੀ ॥

स्याम कह्यो संग है तुमरे जु हुती तुम को बृज बीच प्यारी ॥

ਕਹਿਣਾ ਕਿ ਹੇ ਕ੍ਰਿਸ਼ਨ! ਜੋ ਤੁਹਾਡੇ ਨਾਲ (ਤੁਹਾਡੀਆਂ) ਪਿਆਰੀਆਂ ਬ੍ਰਜ ਵਿੱਚ ਰਹਿੰਦੀਆਂ ਸਨ।

ਕਾਨ੍ਹ ਰਚੇ ਪੁਰ ਬਾਸਿਨ ਸੋਂ ਕਬਹੂੰ ਨ ਹੀਏ ਬ੍ਰਿਜ ਨਾਰਿ ਚਿਤਾਰੀ ॥

कात्रह रचे पुर बासिन सों कबहूँ न हीए बृज नारि चितारी ॥

ਕ੍ਰਿਸ਼ਨ ਤਾ ਸ਼ਹਿਰਨਾ ਵਿੱਚ ਰਚ ਮਿਚ ਗਏ ਹਨ ਅਤੇ ਬ੍ਰਜ ਦੀਆਂ ਇਸਤਰੀਆਂ ਨੂੰ ਕਦੇ ਵੀ ਮਨ ਵਿੱਚ ਯਾਦ ਨਹੀਂ ਕੀਤਾ।

ਪੰਥ ਨਿਹਾਰਤ ਨੈਨਨ ਕੀ ਕਬਿ ਸ੍ਯਾਮ ਕਹੈ ਪੁਤਰੀ ਦੋਊ ਹਾਰੀ ॥

पंथ निहारत नैनन की कबि स्याम कहै पुतरी दोऊ हारी ॥

ਕਵੀ ਸ਼ਿਆਮ ਕਹਿੰਦੇ ਹਨ ਕਿ (ਕ੍ਰਿਸ਼ਨ) ਦਾ ਰਸਤਾ ਵੇਖਦਿਆਂ ਵੇਖਦਿਆਂ (ਗੋਪੀਆਂ ਦੀਆਂ) ਅੱਖਾ ਦੀਆਂ ਦੋਵੇਂ ਪੁਤਲੀਆਂ ਥਕ ਗਈਆਂ ਹਨ।

ਊਧਵ ਸਯਾਮ ਸੋ ਯੋਂ ਕਹੀਯੋ ਤੁਮਰੇ ਬਿਨ ਭੀ ਸਭ ਗ੍ਵਾਰਿ ਬਿਚਾਰੀ ॥੯੬੫॥

ऊधव स्याम सो यों कहीयो तुमरे बिन भी सभ ग्वारि बिचारी ॥९६५॥

ਹੇ ਊਧਵ! ਕ੍ਰਿਸ਼ਨ ਨੂੰ ਇਸ ਤਰ੍ਹਾ ਕਹਿਣਾ ਕਿ ਤੁਹਾਡੇ ਬਿਨਾ ਸਾਰੀਆਂ ਗੋਪੀਆਂ ਵਿਚਾਰੀਆਂ ਰੋ ਰਹੀਆਂ ਹਨ ॥੯੬੫॥

ਅਉਰ ਕਹੀ ਤੁਮ ਸੌ ਹਰਿ ਜੂ ਬ੍ਰਿਖਭਾਨ ਸੁਤਾ ਤੁਮ ਕੋ ਜੋਊ ਪਯਾਰੀ ॥

अउर कही तुम सौ हरि जू बृखभान सुता तुम को जोऊ प्यारी ॥

ਹੇ ਸ੍ਰੀ ਕ੍ਰਿਸ਼ਨ! ਹੋਰ ਤੁਹਾਨੂੰ ਜੋ ਬਹੁਤ ਪਿਆਰੀ ਰਾਧਾ ਹੈ, (ਉਸ ਨੇ) ਤੁਹਾਥੇ ਪ੍ਰਤਿ ਇਸ ਤਰ੍ਹਾ ਕਿਹਾ ਹੈ।

ਜਾ ਦਿਨ ਤੇ ਬ੍ਰਿਜ ਤਯਾਗ ਗਏ ਦਿਨ ਤਾ ਕੀ ਨਹੀ ਹਮਹੂ ਹੈ ਸੰਭਾਰੀ ॥

जा दिन ते बृज त्याग गए दिन ता की नही हमहू है संभारी ॥

ਜਿਸ ਦਿਨ ਦੇ ਬ੍ਰਜ ਨੂੰ ਛੱਡ ਕੇ ਗਏ ਹੋ, ਉਸ ਦਿਨ ਤੋਂ ਹੀ ਸਾਨੂੰ ਕੋਈ ਸੁਰਤ ਸੰਭਾਲ ਨਹੀਂ ਰਹੀ ਹੈ।

ਆਵਹੁ ਤਯਾਗਿ ਅਬੈ ਮਥੁਰਾ ਤੁਮਰੇ ਬਿਨ ਗੀ ਅਬ ਹੋਇ ਬਿਚਾਰੀ ॥

आवहु त्यागि अबै मथुरा तुमरे बिन गी अब होइ बिचारी ॥

ਹੁਣੇ ਹੈ ਮਥੁਰਾ ਨੂੰ ਤਿਆਗ ਕੇ ਆ ਜਾਓ, ਤੁਹਾਡੇ ਬਿਨਾ (ਅਸੀਂ) ਵਿਚਾਰੀਆਂ ਹੋ ਗਈਆਂ ਹਾ।

ਮੈ ਤੁਮ ਸਿਉ ਹਰਿ ਮਾਨ ਕਰਯੋ ਤਜ ਆਵਹੁ ਮਾਨ ਅਬੈ ਹਮ ਹਾਰੀ ॥੯੬੬॥

मै तुम सिउ हरि मान कर्यो तज आवहु मान अबै हम हारी ॥९६६॥

ਹੇ ਕ੍ਰਿਸ਼ਨ ਮੈਂ ਤੁਹਾਡੇ ਨਾਲ 'ਮਾਨ' (ਰੋਸਾ) ਕੀਤਾ ਸੀ, ਹੁਣ ਤੁਸੀਂ ਮਾਣ ਛੱਡ ਕੇ ਜਲਦੀ ਆ ਜਾਓ, ਮੈਂ ਹਾਰ ਗਈ ਹਾ ॥੯੬੬॥

ਤਯਾਗ ਗਏ ਹਮ ਕੋ ਕਿਹ ਹੇਤ ਤੇ ਬਾਤ ਕਛੂ ਤੁਮਰੀ ਨ ਬਿਗਾਰੀ ॥

त्याग गए हम को किह हेत ते बात कछू तुमरी न बिगारी ॥

ਕਿਸ ਕਰ ਕੇ ਸਾਨੂੰ ਤਿਆਗ ਗਏ ਹੋ, (ਅਸੀਂ) ਤੁਹਾਡੀ ਕੋਈ ਗੱਲ ਵਿਗਾੜੀ ਤਾ ਨਹੀਂ ਹੈ।

ਪਾਇਨ ਮੋ ਪਰ ਕੈ ਸੁਨੀਯੈ ਪ੍ਰਭ ਏ ਬਤੀਯਾ ਇਹ ਭਾਤਿ ਉਚਾਰੀ ॥

पाइन मो पर कै सुनीयै प्रभ ए बतीया इह भाति उचारी ॥

ਹੇ ਸ੍ਰੀ ਕ੍ਰਿਸ਼ਨ! ਸੁਣੋ, ਪੈਰਾ ਉਤੇ ਪੈ ਕੇ (ਉਸ ਨੇ) ਇਹ ਗੱਲ ਇਸ ਤਰ੍ਹਾ ਕਹੀ ਹੈ।

ਆਪ ਰਚੇ ਪੁਰ ਬਾਸਿਨ ਸੋ ਮਨ ਤੇ ਸਬ ਹੀ ਬ੍ਰਿਜਨਾਰ ਬਿਸਾਰੀ ॥

आप रचे पुर बासिन सो मन ते सब ही बृजनार बिसारी ॥
ਆਪ ਤਾ ਸ਼ਹਿਰਨਾ ਨਾਲ ਰਚ ਮਿਚ ਗਏ ਹੋ ਅਤੇ ਬ੍ਰਜ ਦੀਆਂ ਸਾਰੀਆਂ ਨਾਰੀਆਂ ਨੂੰ ਮਨ ਤੋਂ ਭੁਲਾ ਦਿੱਤਾ ਹੈ।

ਮਾਨ ਕਰਿਯੋ ਤੁਮ ਸੋ ਘਟ ਕਾਮ ਕਰਿਯੋ ਅਬ ਸ੍ਯਾਮ ਹਹਾ ਹਮ ਹਾਰੀ ॥੯੬੭॥
मान करियो तुम सो घट काम करियो अब स्याम हहा हम हारी ॥९६७॥
ਤੇਰੇ ਨਾਲ ਮਾਣ ਕੀਤਾ ਸੀ, ਉਹ ਮਾੜਾ ਕੰਮ ਕੀਤਾ ਸੀ। ਹਾਇ ਸ਼ਿਆਮ! ਹੁਣ ਮੈਂ ਹਾਰ ਗਈ ਹਾ ॥੯੬੭॥

ਅਉਰ ਕਰੀ ਤੁਮ ਸੋ ਬਿਨਤੀ ਸੋਊ ਸ੍ਯਾਮ ਕਹੈ ਚਿਤ ਦੈ ਸੁਨਿ ਲੀਜੈ ॥
अउर करी तुम सो बिनती सोऊ स्याम कहै चित दै सुनि लीजै ॥
(ਕਵੀ) ਸ਼ਿਆਮ ਕਹਿੰਦੇ ਹਨ, ਤੁਹਾਡੇ ਪ੍ਰਤਿ ਇਕ ਹੋਰ ਬੇਨਤੀ ਵੀ ਕੀਤੀ ਹੈ, ਉਸ ਨੂੰ ਧਿਆਨ ਨਾਲ ਸੁਣ ਲਵੋ।

ਖੇਲਤ ਥੀ ਤੁਮ ਸੋ ਬਨ ਮੈ ਤਿਹ ਅਉਸਰ ਕੀ ਕਬਹੂੰ ਸੁਧਿ ਕੀਜੈ ॥
खेलत थी तुम सो बन मै तिह अउसर की कबहूँ सुधि कीजै ॥
ਬਨ ਵਿਚ ਤੁਹਾਡੇ ਨਾਲ ਖੇਡਦੀ ਸਾ, ਉਸ ਅਵਸਰ ਨੂੰ ਕਦੀ ਯਾਦ ਕਰੋ।

ਗਾਵਤ ਥੀ ਤੁਮ ਪੈ ਮਿਲ ਕੈ ਜਿਹ ਕੀ ਸੁਰ ਤੇ ਕਛੁ ਤਾਨ ਨ ਛੀਜੈ ॥
गावत थी तुम पै मिल कै जिह की सुर ते कछु तान न छीजै ॥
ਤੁਹਾਡੇ ਨਾਲ ਮਿਲ ਕੇ ਗਾਉਂਦੀ ਸਾ ਜਿਸ ਦੀ ਸੁਰ ਤੋਂ ਕੋਈ ਤਾਨ ਟੁਟਦੀ ਨਹੀਂ ਸੀ।

ਤਾ ਕੋ ਕਹਿਯੋ ਤਿਹ ਕੀ ਸੁਧਿ ਕੈ ਬਹੁਰੋ ਬ੍ਰਿਜ ਬਾਸਿਨ ਕੋ ਸੁਖ ਦੀਜੈ ॥੯੬੮॥
ता को कहियो तिह की सुधि कै बहुरो बृज बासिन को सुख दीजै ॥९६८॥
ਉਸ ਦਾ ਕਹਿਣਾ ਹੈ ਕਿ ਕਦੇ ਤਾ ਉਸ ਦੀ ਖ਼ਬਰ ਲਵੋ ਅਤੇ ਫਿਰ (ਆ ਕੇ) ਬ੍ਰਜ-ਵਾਸਣਾ ਨੂੰ ਸੁਖ ਦਿਓ ॥੯੬੮॥

ਅਉਰ ਕਹੀ ਬ੍ਰਿਖਭਾਨ ਸੁਤਾ ਹਰਿ ਜੂ ਸੋਊ ਬਾਤ ਅਬੈ ਸੁਨਿ ਲਈਯੈ ॥
अउर कही बृखभान सुता हरि जू सोऊ बात अबै सुनि लईयै ॥
ਹੇ ਸ੍ਰੀ ਕ੍ਰਿਸ਼ਨ! ਰਾਧਾ ਨੇ ਇਕ ਹੋਰ ਗੱਲ ਵੀ ਕਹੀ ਹੈ, ਉਹ ਗੱਲ ਹੁਣੇ ਸੁਣ ਲਵੋ।

ਯੌ ਕਹਿਯੋ ਤ੍ਯਾਗ ਤੁਮੈ ਮਥੁਰਾ ਬਹੁਰੋ ਬ੍ਰਿਜ ਕੁੰਜਨ ਭੀਤਰ ਅਈਯੈ ॥
यौ कहियो त्याग तुमै मथुरा बहुरो बृज कुँजन भीतर अईयै ॥

(ਉਸ ਨੇ) ਤੁਹਾਨੂੰ ਇਸ ਤਰ੍ਹਾ ਕਿਹਾ ਕਿ ਮਥੁਰਾ ਨੂੰ ਤਿਆਗ ਕੇ ਫਿਰ ਬ੍ਰਜ ਦੀਆਂ ਕੁੰਜ ਗਲੀਆਂ ਵਿਚ ਆ ਜਾਓ।

ਜਿਉ ਹਮਰੇ ਸੰਗਿ ਖੇਲਤ ਥੇ ਇਹ ਭਾਤਿ ਕਹਿਯੋ ਫਿਰਿ ਖੇਲ ਮਚਈਯੈ ॥

जिउ हमरे संगि खेलत थे इह भाति कहियो फिरि खेल मचईयै ॥

ਫਿਰ ਕਿਹਾ, ਜਿਵੇਂ ਸਾਡੇ ਨਾਲ ਖੇਡਦੇ ਸੀ, ਉਸ ਤਰ੍ਹਾ (ਫਿਰ ਆ ਕੇ) ਖੇਡ ਰਚਾਓ।

ਚਾਹ ਘਨੀ ਤੁਹਿ ਦੇਖਨ ਕੀ ਗ੍ਰਿਹ ਆਇ ਕਹਿਯੋ ਹਮ ਕੋ ਸੁਖ ਦਈਯੈ ॥੯੬੯॥

चाह घनी तुहि देखन की गृह आइ कहियो हम को सुख दईयै ॥९६९॥

(ਹੋਰ) ਕਿਹਾ ਕਿ ਤੁਹਾਨੂੰ ਵੇਖਣ ਦੀ ਬਹੁਤ ਚਾਹ ਹੈ, ਘਰ ਵਿਚ ਆ ਕੇ ਸਾਨੂੰ ਸੁਖ ਦਿਓ ॥੯੬੯॥

ਤੇਰੇ ਪਿਖੇ ਬਿਨੁ ਹੇ ਹਰਿ ਜੀ ਕਿਹੀ ਭਾਤਿ ਕਹਿਯੋ ਨਹੀ ਮੋ ਮਨ ਭੀਜੈ ॥

तेरे पिखे बिनु हे हरि जी किही भाति कहियो नही मो मन भीजै ॥

(ਰਾਧਾ ਨੇ ਹੋਰ) ਕਿਹਾ ਕਿ ਹੇ ਸ੍ਰੀ ਕ੍ਰਿਸ਼ਨ! ਤੁਹਾਡੇ ਵੇਖਣ ਤੋਂ ਬਿਨਾ ਕਿਸੇ ਤਰ੍ਹਾ ਮੇਰਾ ਮਨ ਭਿਜਦਾ ਨਹੀਂ ਹੈ।

ਸੂਕਿ ਭਈ ਪੁਤਰੀ ਸੀ ਕਹਿਯੋ ਕਹੀ ਯੌ ਹਰਿ ਸੋ ਬਿਨਤੀ ਸੁਨ ਲੀਜੈ ॥

सूकि भई पुतरी सी कहियो कही यौ हरि सो बिनती सुन लीजै ॥

(ਫਿਰ) ਸੁਕ ਕੇ ਪੁਤਲੀ ਜਿਹੀ ਬਣੀ (ਰਾਧਾ ਨੇ) ਕਿਹਾ ਹੇ ਸ੍ਰੀ ਕ੍ਰਿਸ਼ਨ! ਉਸ ਦੀ ਕਹੀ ਹੋਈ ਬੇਨਤੀ ਨੂੰ ਸੁਣ ਲਵੋ।

ਬਾਤਨ ਮੋਹਿ ਨ ਹੋਤ ਪ੍ਰਤੀਤਿ ਕਹਿਯੋ ਘਨ ਸ੍ਯਾਮ ਪਿਖੇਈ ਪ੍ਰਸੀਜੈ ॥

बातन मोहि न होत प्रतीति कहियो घन स्याम पिखेई प्रसीजै ॥

(ਉਸ ਨੇ) ਕਿਹਾ ਕਿ ਗੱਲਾ ਨਾਲ ਮੇਰੀ ਤਸਲੀ ਨਹੀਂ ਹੁੰਦੀ, ਸ੍ਰੀ ਕ੍ਰਿਸ਼ਨ ਨੂੰ ਵੇਖਿਆਂ ਹੀ ਤ੍ਰਿਪਤੀ ਹੁੰਦੀ ਹੈ।

ਆਨਨ ਮੈ ਸਮ ਚੰਦ ਨਿਹਾਰਿ ਚਕੋਰ ਸੀ ਗ੍ਵਾਰਨਿ ਕੋ ਸੁਖ ਦੀਜੈ ॥੯੭੦॥

आनन मै सम चंद निहारि चकोर सी ग्वारनि को सुख दीजै ॥९७०॥

ਤੁਹਾਡੇ ਚੰਦ੍ਰਮਾ ਵਰਗੇ ਮੁਖੜੇ ਨੂੰ ਵੇਖ ਕੇ ਚਕੋਰ ਰੂਪ ਗੋਪੀਆਂ (ਸੁਖੀ ਹੁੰਦੀਆਂ ਹਨ) (ਉਨ੍ਹਾ ਨੂੰ) ਸੁਖ ਦਿਓ ॥੯੭੦॥

ਊਧਵ ਚੰਦ੍ਰਭਗਾ ਕੋ ਸੰਦੇਸ ਬਾਚ ॥

ऊधव चंद्रभगा को संदेस बाच ॥

ਊਧਵ ਨੇ ਚੰਦ੍ਰਭਗਾ ਦਾ ਸੰਦੇਸ਼ ਕਿਹਾ:

ਸਵੈਯਾ ॥

सवैया ॥

ਸਵੈਯਾ:

ਯੌ ਤੁਮ ਸੋ ਕਹਿਯੋ ਚੰਦ੍ਰਭਗਾ ਹਰਿ ਜੂ ਅਪਨੋ ਮੁਖ ਚੰਦ ਦਿਖਈਯੈ ॥

यौ तुम सो कहियो चंद्रभगा हरि जू अपनो मुख चंद दिखईयै ॥

ਚੰਦ੍ਰਭਗਾ' ਨੇ ਤੁਹਾਨੂੰ ਇਸ ਤਰ੍ਹਾ ਕਿਹਾ, ਹੇ ਕ੍ਰਿਸ਼ਨ ਜੀ! ਆਪਣਾ ਚੰਦ੍ਰਮਾ ਵਰਗਾ ਮੁਖੜਾ ਵਿਖਾ ਦਿਓ।

ਬ੍ਯਾਕੁਲ ਹੋਇ ਗਈ ਬਿਨੁ ਤ੍ਵੈ ਸੁ ਹਹਾ ਕਹਿਯੋ ਟੇਰਿ ਹਲੀਧਰ ਭਈਯੈ ॥

ब्याकुल होइ गई बिनु त्वै सु हहा कहियो टेरि हलीधर भईयै ॥

ਤੁਹਾਡੇ ਬਿਨਾ ਵਿਆਕੁਲ ਹੋ ਗਈ ਹਾ; ਉਸ ਨੇ ਹਾਇ ਕਹਿ ਕੇ ਬਲਰਾਮ ਦੇ ਭਰਾ ਨੂੰ ਪੁਕਾਰਿਆ ਹੈ।

ਤਾਹੀ ਤੇ ਆਵਹੁ ਨ ਚਿਰ ਲਾਵਹੁ ਮੋ ਜੀਯ ਕੀ ਜਬ ਹੀ ਸੁਨ ਲਈਯੈ ॥

ताही ते आवहु न चिर लावहु मो जीय की जब ही सुन लईयै ॥

ਹੁਣ ਮੇਰੇ ਦਿਲ ਦੀ ਗੱਲ ਸੁਣ ਲਓ, ਤਦ ਹੀ (ਕਹਿੰਦੀ ਹਾ) (ਜਲਦੀ) ਆ ਜਾਓ ਅਤੇ ਦੇਰ ਨਾ ਲਾਓ।

ਹੇ ਬ੍ਰਿਜਨਾਥ ਕਹਿਯੋ ਨੰਦ ਲਾਲ ਚਕੋਰਨ ਗ੍ਵਾਰਨਿ ਕੋ ਸੁਖ ਦਈਯੈ ॥੯੭੧॥

हे बृजनाथ कहियो नंद लाल चकोरन ग्वारनि को सुख दईयै ॥९७१॥

(ਚੰਦ੍ਰਭਗਾ ਨੇ) ਕਿਹਾ, ਹੇ ਸ੍ਰੀ ਕ੍ਰਿਸ਼ਨ! ਹੇ ਨੰਦ ਲਾਲ! ਚਕੋਰ ਰੂਪ ਗੋਪੀਆਂ ਨੂੰ (ਚੰਦ੍ਰਮਾ ਰੂਪ ਮੁਖ ਵਿਖਾ ਕੇ) ਸੁਖ ਦਿਓ ॥੯੭੧॥

ਹੇ ਬ੍ਰਿਜਨਾਥ ਕਹਿਯੋ ਬ੍ਰਿਜ ਨਾਰਿ ਹਹਾ ਨੰਦ ਲਾਲ ਨਹੀ ਚਿਰ ਕੀਜੈ ॥

हे बृजनाथ कहियो बृज नारि हहा नंद लाल नही चिर कीजै ॥

ਹੇ ਸ੍ਰੀ ਕ੍ਰਿਸ਼ਨ! ਬ੍ਰਜ ਦੀ ਇਸਤਰੀ (ਚੰਦ੍ਰਭਗਾ) ਨੇ ਕਿਹਾ, ਹਾਇ ਨੰਦ ਲਾਲ, (ਜਲਦੀ ਆਓ) ਦੇਰ ਨਾ ਲਾਓ।

ਹੇ ਜਦੁਰਾ ਅਗ੍ਰਜ ਜਸੁਧਾ ਸੁਤ ਰਛੁਕ ਧੇਨੁ ਕਹਿਯੋ ਸੁਨ ਲੀਜੈ ॥

हे जदुरा अग्रज जसुधा सुत रछुक धेनु कहियो सुन लीजै ॥

ਹੇ ਸ੍ਰੀ ਕ੍ਰਿਸ਼ਨ! ਹੇ ਜਸੋਧਾ ਦੇ ਵੱਡੇ ਪੁੱਤਰ! ਹੇ ਗਊਆਂ ਦੇ ਰਖਵਾਲੇ! (ਸਾਡਾ) ਕਿਹਾ ਸੁਣ ਲਵੋ।

ਸਾਪ ਕੇ ਨਾਥ ਅਸੁਰ ਬਧੀਯਾ ਅਰੁ ਆਵਨ ਗੋਕੁਲ ਨਾਥ ਨ ਛੀਜੈ ॥

साप के नाथ असुर बधीया अरु आवन गोकुल नाथ न छीजै ॥

ਹੇ ਕਾਲੀ ਨਾਗ ਨੂੰ ਨੱਥਣ ਵਾਲੇ! ਹੇ ਦੈਂਤਾ ਦਾ ਬੱਧ ਕਰਨ ਵਾਲੇ! ਅਤੇ ਹੇ ਨਾਥ! ਗੋਕਲ (ਵਿਚ) ਆਉਣ ਨਾਲ (ਕੁਝ) ਨੁਕਸਾਨ ਤਾ ਨਹੀਂ ਹੋਣ ਲਗਾ।

ਕੰਸ ਬਿਦਾਰ ਅਬੈ ਕਰਤਾਰ ਚਕੋਰਨ ਗਾਰਨਿ ਕੋ ਸੁਖ ਦੀਜੈ ॥੯੭੨॥

कंस बिदार अबै करतार चकोरन गारनि को सुख दीजै ॥९७२॥

ਹੇ ਕੰਸ ਨੂੰ ਮਾਰਨ ਵਾਲੇ! ਹੇ ਕਰਤਾਰ! ਹੁਣੇ ਹੀ ਚਕੋਰ ਰੂਪ ਗੋਪੀਆਂ ਨੂੰ (ਆਪਣਾ ਚੰਦ੍ਰਮਾ ਰੂਪ ਮੁਖੜਾ ਵਿਖਾ ਕੇ) ਸੁਖ ਦਿਓ ॥੯੭੨॥

ਹੇ ਨੰਦ ਨੰਦ ਕਹਿਯੋ ਸੁਖ ਕੰਦ ਮੁਕੰਦ ਸੁਨੋ ਬਤੀਯਾ ਗਿਰਧਾਰੀ ॥

हे नंद नंद कहियो सुख कंद मुकंद सुनो बतीया गिरधारी ॥

ਹੇ ਨੰਦ ਲਾਲ! ਹੇ ਸੁਖਕੰਦ! ਹੇ ਮੁਕੰਦ! ਹੇ ਗਿਰਧਾਰੀ! (ਚੰਦ੍ਰਭਗਾ ਨੇ) ਕਿਹਾ ਕਿ ਮੇਰੀ ਗੱਲ ਸੁਣੋ।

ਗੋਕੁਲ ਨਾਥ ਕਹੋ ਬਕ ਕੇ ਰਿਪੁ ਰੂਪ ਦਿਖਾਵਹੁ ਮੋਹਿ ਮੁਰਾਰੀ ॥

गोकुल नाथ कहो बक के रिपु रूप दिखावहु मोहि मुरारी ॥

ਹੇ ਗੋਕਲ ਨਾਥ! ਹੇ ਬਕਾਸੁਰ ਦੇ ਵੈਰੀ! (ਮੈਂ) ਕਹਿੰਦੀ ਹਾ ਹੇ ਮੁਰਾਰੀ! (ਮੈਨੂੰ) ਆਪਣਾ ਰੂਪ ਵਿਖਾਓ।

ਸ੍ਰੀ ਬ੍ਰਿਜਨਾਥ ਸੁਨੋ ਜਸੁਧਾ ਸੁਤ ਭੀ ਬਿਨੁ ਤ੍ਵੈ ਬ੍ਰਿਜ ਨਾਰਿ ਬਿਚਾਰੀ ॥

स्री बृजनाथ सुनो जसुधा सुत भी बिनु त्वै बृज नारि बिचारी ॥

ਹੇ ਬ੍ਰਜ ਨਾਥ! ਹੇ ਜਸੋਧਾ ਦੇ ਪੁੱਤਰ! ਸੁਣੋ, ਤੁਹਾਡੇ ਬਿਨਾ ਬ੍ਰਜ ਦੀਆਂ ਨਾਰੀਆਂ ਵਿਚਾਰੀਆਂ ਹੋ ਗਈਆਂ ਹਨ।

ਜਾਨਤ ਹੈ ਹਰਿ ਜੂ ਅਪਨੇ ਮਨ ਤੇ ਸਭ ਹੀ ਇਹ ਤ੍ਰੀਯ ਬਿਸਾਰੀ ॥੯੭੩॥

जानत है हरि जू अपने मन ते सभ ही इह त्रीय बिसारी ॥९७३॥

(ਮੈਂ) ਜਾਣ ਲਿਆ ਹੈ, ਸ੍ਰੀ ਕ੍ਰਿਸ਼ਨ ਨੇ ਮਨ ਤੋਂ (ਬ੍ਰਜ ਦੀਆਂ) ਸਾਰੀਆਂ ਇਸਤਰੀਆਂ ਨੂੰ ਭੁਲਾ ਦਿੱਤਾ ਹੈ ॥੯੭੩॥

ਕੰਸ ਕੇ ਮਾਰ ਸੁਨੋ ਕਰਤਾਰ ਬਕਾ ਮੁਖ ਫਾਰ ਕਹਿਯੋ ਸੁਨਿ ਲੈ ॥

कंस के मार सुनो करतार बका मुख फार कहियो सुनि लै ॥

ਹੇ ਕੰਸ ਨੂੰ ਮਾਰਨ ਵਾਲੇ! ਹੇ ਕਰਤਾਰ! ਹੇ ਬਕਾਸੁਰ ਦਾ ਮੂੰਹ ਫਾੜਨ ਵਾਲੇ! (ਮੈਂ) ਕਹਿੰਦੀ ਹਾ, ਸੁਣ ਲਵੋ।

ਸਭ ਦੋਖ ਨਿਵਾਰ ਸੁਨੋ ਬ੍ਰਿਜਨਾਥ ਅਬੈ ਇਨ ਗ੍ਵਾਰਨਿ ਰੂਪ ਦਿਖੈ ॥

ਸਭ ਦੋਖ ਨਿਵਾਰ ਸੁਨੋ ਬ੍ਰਿਜਨਾਥ ਅਬੈ ਇਨ ਗ੍ਵਾਰਨਿ ਰੂਪ ਦਿਖੈ ॥

हे ਬ੍ਰਜ-ਨਾਥ! ਸੁਣੋ, ਹੁਣੇ ਇਨ੍ਹਾ ਗੋਪੀਆਂ ਨੂੰ ਆਪਣਾ ਰੂਪ ਦਿਖਾ ਕੇ ਸਭ ਦੇ ਦੁਖ ਦਾ ਨਿਵਾਰਨ ਕਰ ਦਿਓ।

ਘਨ ਸ੍ਯਾਮ ਕੀ ਮੂਰਤਿ ਪੇਖੇ ਬਿਨਾ ਨ ਕਛੂ ਇਨ ਕੇ ਮਨ ਬੀਚ ਰੁਚੈ ॥

घन स्याम की मूरति पेखे बिना न कछू इन के मन बीच रुचै ॥

ਘਨ-ਸ਼ਿਆਮ (ਕ੍ਰਿਸ਼ਨ) ਦੀ ਸੂਰਤ ਵੇਖੇ ਬਿਨਾ ਇਨ੍ਹਾ ਦੇ ਮਨ ਵਿਚ ਕੁਝ ਵੀ ਚੰਗਾ ਨਹੀਂ ਲਗਦਾ।

ਤਿਹ ਤੇ ਹਰਿ ਜੂ ਤਜ ਕੈ ਮਥੁਰਾ ਇਨ ਕੈ ਸਭ ਸੋਕਨ ਕੋ ਹਰਿ ਦੈ ॥੯੭੪॥

तिह ते हरि जू तज कै मथुरा इन कै सभ सोकन को हरि दै ॥९७४॥

ਇਸ ਕਰ ਕੇ ਹੇ ਕ੍ਰਿਸ਼ਨ ਜੀ! ਮਥੁਰਾ ਨੂੰ ਤਿਆਗ ਕੇ (ਅਤੇ ਬ੍ਰਜ ਵਿਚ ਆ ਕੇ) ਇਨ੍ਹਾ (ਗੋਪੀਆਂ ਦੇ) ਸਾਰੇ ਦੁਖਾ ਨੂੰ ਦੂਰ ਕਰ ਦਿਓ ॥੯੭੪॥

ਬਿਜੁਛਟਾ ਅਰੁ ਮੈਨਪ੍ਰਭਾ ਸੰਦੇਸ ਬਾਚ ॥

बिजुछटा अरु मैनप्रभा संदेस बाच ॥

ਬਿੱਜਛਟਾ ਅਤੇ ਮੈਨਪ੍ਰਭਾ ਦੇ ਸੰਦੇਸ਼ ਕਹੇ:

ਸ੍ਵੈਯਾ ॥

स्वैया ॥

ਸਵੈਯਾ:

ਬਿਜੁਛਟਾ ਅਰੁ ਮੈਨਪ੍ਰਭਾ ਸੰਗ ਤੋਹਿ ਸ੍ਯਾਮ ਕਹਿਯੋ ਸੁਨਿ ਐਸੇ ॥

बिजुछटा अरु मैनप्रभा संग तोहि स्याम कहियो सुनि ऐसे ॥

ਹੇ ਸ੍ਰੀ ਕ੍ਰਿਸ਼ਨ! ਬਿੱਜਛਟਾ ਅਤੇ ਮੈਨ ਪ੍ਰਭਾ ਨੇ ਤੁਹਾਡੇ ਪ੍ਰਤਿ (ਇਸ ਤਰ੍ਹਾ) ਕਿਹਾ ਹੈ, (ਧਿਆਨ ਪੂਰਵਕ) ਸੁਣ ਲਵੋ।

ਪ੍ਰੀਤਿ ਬਢਾਇ ਇਤੀ ਇਨ ਸੋ ਅਬ ਤ੍ਯਾਗ ਗਏ ਕਹੁ ਕਾਰਨ ਕੈਸੇ ॥

प्रीति बढाइ इती इन सो अब त्याग गए कहु कारन कैसे ॥

ਇਨ੍ਹਾ ਨਾਲ ਪ੍ਰੀਤ ਵਧਾ ਕੇ, ਹੁਣ ਤਿਆਗ ਗਏ ਹੋ, ਦਸੋ, (ਇਸ ਦਾ) ਕੀ ਕਾਰਨ ਹੈ।

ਆਵਹੁ ਸ੍ਯਾਮ ਨ ਢੀਲ ਲਗਾਵਹੁ ਖੇਲ ਕਰੋ ਹਮ ਸੋ ਫੁਨਿ ਵੈਸੇ ॥

आवहु स्याम न ढील लगावहु खेल करो हम सो फुनि वैसे ॥

ਹੇ ਸ੍ਰੀ ਕ੍ਰਿਸ਼ਨ! ਆ ਜਾਓ, ਦੇਰ ਨਾ ਕਰੋ ਅਤੇ ਫਿਰ ਉਸੇ ਤਰ੍ਹਾ ਦੀਆਂ ਸਾਡੇ ਨਾਲ ਖੇਡਾ ਕਰੋ।

ਮਾਨ ਕਰੈ ਬ੍ਰਿਖਭਾਨ ਸੁਤਾ ਪਠਵੋ ਹਮ ਕੋ ਤੁਮ ਵਾ ਬਿਧਿ ਜੈਸੇ ॥੯੭੫॥

मान करै बृखभान सुता पठवो हम को तुम वा बिधि जैसे ॥९७५॥

ਰਾਧਾ ਨੇ ਮਾਣ ਕੀਤਾ ਸੀ, (ਉਸ ਨੂੰ ਮਨਾਉਣ ਲਈ) ਸਾਨੂੰ ਜਿਸ ਤਰ੍ਹਾ ਭੇਜਿਆ ਸੀ (ਹੁਣ ਫਿਰ) ਉਸੇ ਢੰਗ ਨਾਲ (ਸਾਡੇ ਨਾਲ ਖੇਡਾ ਕਰੋ) ॥੯੭੫॥

ਊਧਵ ਸ੍ਯਾਮ ਸੋ ਯੌ ਕਹਿਯੋ ਤੁਮਰੋ ਰਹਿਬੋ ਜਬ ਸ੍ਰਉਨ ਧਰੈਂਗੀ ॥

ऊधव स्याम सो यौ कहियो तुमरो रहिबो जब स्रउन धरैंगी ॥

ਹੇ ਊਧਵ! ਸ਼ਿਆਮ ਨੂੰ ਇਸ ਤਰ੍ਹਾ ਕਹਿਣਾ ਕਿ ਜਦੋਂ (ਅਸੀਂ) ਤੇਰੇ ਉਥੇ ਰਹਿਣ (ਦੀ ਗੱਲ) ਕੰਨਾ ਨਾਲ ਸੁਣ ਲਵਾਗੀਆਂ।

ਤ੍ਯਾਗ ਤਬੈ ਅਪੁਨੇ ਸੁਖ ਕੋ ਅਤਿ ਹੀ ਮਨ ਭੀਤਰ ਸੋਕ ਕਰੈਂਗੀ ॥

त्याग तबै अपुने सुख को अति ही मन भीतर सोक करैंगी ॥

(ਤਦੋਂ) ਆਪਣੇ ਸੁਖ ਨੂੰ ਤਿਆਗ ਕੇ ਆਪਣੇ ਮਨ ਵਿਚ ਬਹੁਤ ਸੋਗ ਕਰਾਗੀਆਂ।

ਜੋਗਿਨ ਬਸਤ੍ਰਨ ਕੋ ਧਰਹੈ ਕਹਿਯੋ ਬਿਖ ਖਾਇ ਕੈ ਪ੍ਰਾਨ ਪਰੈਂਗੀ ॥

जोगिन बसत्रन को धरहै कहियो बिख खाइ कै प्रान परैंगी ॥

ਜੋਗਣਾ ਵਾਲੇ ਬਸਤ੍ਰ ਧਾਰਨ ਕਰ ਲਵਾਗੀਆਂ ਜਾ ਕਹਿਣਾ ਕਿ ਵਿਸ਼ ਖਾ ਕੇ ਪ੍ਰਾਣ ਤਿਆਗ ਦਿਆਂਗੀਆਂ।

ਤਾਹੀ ਤੇ ਹੇ ਹਰਿ ਜੂ ਤੁਮ ਸੋ ਬ੍ਰਿਖਭਾਨ ਸੁਤਾ ਫਿਰਿ ਮਾਨ ਕਰੈਂਗੀ ॥੯੭੬॥

ताही ते हे हरि जू तुम सो बृखभान सुता फिरि मान करैंगी ॥९७६॥

ਇਸ ਲਈ ਹੇ ਕ੍ਰਿਸ਼ਨ ਜੀ! ਰਾਧਾ ਫਿਰ ਤੁਹਾਡੇ ਨਾਲ ਮਾਣ (ਰੋਸਾ) ਕਰੇਗੀ ॥੯੭੬॥

ਯੌ ਤੁ ਕਹੀ ਉਨ ਹੂੰ ਤੁਮ ਕੋ ਬ੍ਰਿਖਭਾਨ ਸੁਤਾ ਜੁ ਕਹਿਯੋ ਸੁਨ ਲੀਜੈ ॥

यौ तु कही उन हूँ तुम को बृखभान सुता जु कहियो सुन लीजै ॥

ਇਸ ਤਰ੍ਹਾ ਤਾ ਉਨ੍ਹਾ ਨੇ ਤੁਹਾਨੂੰ ਕਿਹਾ, (ਹੁਣ) ਰਾਧਾ ਨੇ ਜੋ ਕੁਝ ਕਿਹਾ, (ਉਹ) ਸੁਣ ਲਵੋ।

ਤ੍ਯਾਗ ਗਏ ਹਮ ਕੋ ਬ੍ਰਿਜ ਮੈ ਮਨੂਆ ਤੁਮਰੋ ਸੁ ਲਖੋ ਨ ਪ੍ਰਸੀਜੈ ॥

त्याग गए हम को बृज मै मनूआ तुमरो सु लखो न प्रसीजै ॥

(ਤੁਸੀਂ) ਸਾਨੂੰ ਬ੍ਰਜ ਵਿਚ ਤਿਆਗ ਕੇ (ਮਥੁਰਾ ਚਲੇ) ਗਏ ਹੋ, (ਪਰ ਮੈਂ) ਜਾਣ ਲਿਆ ਹੈ ਕਿ ਤੁਹਾਡਾ ਮਨ ਪਸੀਜਦਾ ਨਹੀਂ ਹੈ।

ਬੈਠ ਰਹੇ ਅਬ ਹੋ ਮਥੁਰਾ ਇਹ ਭਾਤਿ ਕਹਿਯੋ ਮਨੂਆ ਜਬ ਖੀਜੈ ॥

बैठ रहे अब हो मथुरा इह भाति कहियो मनूआ जब खीजै ॥

ਹੁਣ (ਤੁਸੀਂ) ਮਥੁਰਾ ਵਿਚ ਬੈਠ ਗਏ ਹੋ। ਇਸ ਤਰ੍ਹਾ ਉਹ ਕਹਿੰਦੀ ਹੈ, ਜਦੋਂ (ਉਸ ਦਾ) ਮਨ ਖਿਝ ਜਾਦਾ ਹੈ।

ਜਿਉ ਹਮ ਕੋ ਤੁਮ ਪੀਠ ਦਈ ਤੁਮ ਕੋ ਤੁਮਰੀ ਮਨ ਭਾਵਤ ਦੀਜੈ ॥੯੭੭॥

जिउ हम को तुम पीठ दई तुम को तुमरी मन भावत दीजै ॥९७७॥

ਜਿਉਂ ਤੁਸੀਂ ਸਾਨੂੰ ਪਿਠ ਦਿੱਤੀ ਹੈ, (ਉਸੇ ਤਰ੍ਹਾ) ਤੁਹਾਡੀ ਪ੍ਰਿਯਾ ('ਮਨ-ਭਾਵਤ') (ਅਰਥਾਤ ਕੁਬਜਾ) ਵੀ (ਪਿਠ) ਵਿਖਾ ਦੇਵੇ ॥੯੭੭॥

ਅਉਰ ਕਹੀ ਤੁਮ ਸੋ ਬ੍ਰਿਜਨਾਥ ਕਹੀ ਅਬ ਊਧਵ ਸੋ ਸੁਨ ਲਈਯੈ ॥

अउर कही तुम सो बृजनाथ कही अब ऊधव सो सुन लईयै ॥

ਹੇ ਸ੍ਰੀ ਕ੍ਰਿਸ਼ਨ! (ਇਕ) ਹੋਰ ਗੱਲ ਵੀ ਕਹੀ ਸੀ, (ਉਸ ਦੀ) ਕਹੀ (ਹੋਈ ਗੱਲ) ਹੁਣ ਊਧਵ ਤੋਂ ਸੁਣ ਲਵੋ।

ਆਪ ਚਲੋ ਤੁ ਨਹੀ ਕਹਿਯੋ ਨਾਥ ਬੁਲਾਵਨ ਗ੍ਵਾਰਨਿ ਦੂਤ ਪਠਈਯੈ ॥

आप चलो तु नही कहियो नाथ बुलावन ग्वारनि दूत पठईयै ॥

ਆਪ (ਬ੍ਰਜ ਪਰਤ) ਚਲੋ (ਤਾ ਚੰਗੀ ਗੱਲ) ਨਹੀਂ ਤਾ (ਉਨ੍ਹਾ ਨੇ) ਕਿਹਾ ਹੈ- ਹੇ ਨਾਥ! ਗੋਪੀਆਂ ਨੂੰ ਬੁਲਾਉਣ ਲਈ ਦੂਤ ਭੇਜ ਦਿਓ।

ਜੋ ਕੋਊ ਦੂਤ ਪਠੋ ਨ ਕਯੋ ਤਬ ਤੋ ਉਠਿ ਆਪਨ ਹੀ ਤਹਿ ਜਈਯੈ ॥

जो कोऊ दूत पठो न कयो तब तो उठि आपन ही तहि जईयै ॥

ਜੇ ਕੋਈ ਦੂਤ ਭੇਜਣਾ ਨਾ ਕੀਤਾ ਤਦ ਤਾ ਆਪ ਹੀ ਉਠ ਕੇ ਉਥੇ ਚਲ ਕੇ ਜਾਓ।

ਨਾਤੁਰ ਗ੍ਵਾਰਨਿ ਕੋ ਦ੍ਰਿੜਤਾ ਹੂੰ ਕੋ ਸ੍ਯਾਮ ਕਹੈ ਅਬ ਦਾਨ ਦਿਵਈਯੈ ॥੯੭੮॥

नातुर ग्वारनि को द्रड़ता हूँ को स्याम कहै अब दान दिवईयै ॥९७८॥

(ਕਵੀ) ਸ਼ਿਆਮ ਕਹਿੰਦੇ ਹਨ, ਨਹੀਂ ਤਾ ਗੋਪੀਆਂ ਨੂੰ ਧੀਰਜ ਰਖਣ ਦਾ ਦਾਨ ਹੁਣੇ ਹੀ ਦੇ ਦਿਓ ॥੯੭੮॥

ਤੇਰੋ ਹੀ ਧ੍ਯਾਨ ਧਰੈ ਹਰਿ ਜੂ ਅਰੁ ਤੇਰੋ ਹੀ ਲੈ ਕਰਿ ਨਾਮੁ ਪੁਕਾਰੈ ॥

तेरो ही ध्यान धरै हरि जू अरु तेरो ही लै करि नामु पुकारै ॥

ਹੇ ਕ੍ਰਿਸ਼ਨ ਜੀ! (ਗੋਪੀਆਂ) ਤੇਰਾ ਹੀ ਧਿਆਨ ਧਰਦੀਆਂ ਹਨ ਅਤੇ ਤੇਰਾ ਹੀ ਨਾ ਲੈ ਕੇ ਆਵਾਜ਼ਾ ਦਿੰਦੀਆਂ ਹਨ।

ਮਾਤ ਪਿਤਾ ਕੀ ਨ ਲਾਜ ਕਰੈ ਹਰਿ ਸਾਇਤ ਸ੍ਯਾਮ ਹੀ ਸ੍ਯਾਮ ਚਿਤਾਰੈ ॥

मात पिता की न लाज करै हरि साइत स्याम ही स्याम चितारै ॥

ਮਾਤਾ ਪਿਤਾ ਦੀ ਲਜਾ ਨਹੀਂ ਕਰਦੀਆ ਅਤੇ ਹਰ ਘੜੀ ਸ਼ਿਆਮ ਹੀ ਸ਼ਿਆਮ ਚਿਤਵਦੀਆਂ ਹਨ।

ਨਾਮ ਅਧਾਰ ਤੇ ਜੀਵਤ ਹੈ ਬਿਨੁ ਨਾਮ ਕਹਿਯੋ ਛਿਨ ਮੈ ਕਸਟਾਰੈ ॥

नाम अधार ते जीवत है बिनु नाम कहियो छिन मै कसटारै ॥

(ਤੇਰੇ) ਨਾਮ ਦੇ ਆਧਾਰ ਤੇ ਜੀਉਂਦੀਆਂ ਹਨ ਅਤੇ ਨਾਮ ਦੇ ਕਹੇ ਬਿਨਾ ਛਿਣ ਭਰ ਵਿਚ ਦੁਖੀ ਹੋ ਜਾਦੀਆਂ ਹਨ।

ਯਾ ਬਿਧਿ ਦੇਖ ਦਸਾ ਉਨ ਕੀ ਅਤਿ ਬੀਚਿ ਬਢਿਯੋ ਜੀਯ ਸੋਕ ਹਮਾਰੈ ॥੯੭੯॥

या बिधि देख दसा उन की अति बीचि बढियो जीय सोक हमारै ॥९७९॥

ਇਸ ਤਰ੍ਹਾ ਦੀ ਉਨ੍ਹਾ ਦੀ ਦਸ਼ਾ ਵੇਖ ਕੇ, ਮੇਰੇ ਮਨ ਵਿਚ ਸ਼ੋਕ ਬਹੁਤ ਵਧ ਗਿਆ ਹੈ ॥੯੭੯॥

ਮਾਤ ਪਿਤਾਨ ਕੀ ਸੰਕ ਕਰੈ ਨਹਿ ਸ੍ਯਾਮ ਹੀ ਸ੍ਯਾਮ ਕਰੈ ਮੁਖ ਸਿਉ ॥

मात पितान की संक करै नहि स्याम ही स्याम करै मुख सिउ ॥

(ਉਹ) ਮਾਤਾ ਪਿਤਾ ਦੀ ਸੰਗ ਨਹੀਂ ਕਰਦੀਆਂ ਅਤੇ ਮੂੰਹ ਤੋਂ ਸ਼ਿਆਮ ਹੀ ਸ਼ਿਆਮ (ਦਾ ਨਾਮ ਉੱਚਾਰਨ) ਕਰਦੀਆਂ ਹਨ।

ਭੂਮਿ ਗਿਰੈ ਬਿਧਿ ਜਾ ਮਤਵਾਰ ਪਰੈ ਗਿਰ ਕੈ ਧਰਿ ਪੈ ਸੋਊ ਤਿਉ ॥

भूमि गिरै बिधि जा मतवार परै गिर कै धरि पै सोऊ तिउ ॥

ਜਿਵੇਂ (ਕੋਈ) ਨਸ਼ਈ ਧਰਤੀ ਉਤੇ ਡਿਗ ਪੈਂਦਾ ਹੈ, ਉਵੇਂ ਹੀ ਉਹ (ਬੇਹੋਸ਼ ਹੋ ਕੇ) ਧਰਤੀ ਉਤੇ ਗਿਰ ਜਾਦੀਆਂ ਹਨ। ਕ

ਬ੍ਰਿਜ ਕੁੰਜਨ ਢੂੰਢਤ ਹੈ ਤੁਮ ਕੋ ਕਬਿ ਸ੍ਯਾਮ ਕਹੈ ਧਨ ਲੋਭਕ ਜਿਉ ॥

बृज कुँजन ढूँढत है तुम को कबि स्याम कहै धन लोभक जिउ ॥

ਵੀ ਸ਼ਿਆਮ ਕਹਿੰਦੇ ਹਨ, ਬ੍ਰਜ ਦੀਆਂ ਕੁੰਜ-ਗਲੀਆਂ ਵਿਚ ਤੁਹਾਨੂੰ ਲਭਦੀਆਂ ਫਿਰਦੀਆਂ ਹਨ, ਜਿਵੇਂ ਧਨ ਦਾ ਲੋਭੀ (ਧਨ ਲਭਦਾ ਫਿਰਦਾ ਹੈ)।

ਅਬ ਤਾ ਤੇ ਕਰੋ ਬਿਨਤੀ ਤੁਮ ਸੋ ਪਿਖ ਕੈ ਤਿਨ ਕੋ ਫੁਨਿ ਹਉ ਦੁਖ ਇਉ ॥੯੮੦॥

अब ता ते करो बिनती तुम सो पिख कै तिन को फुनि हउ दुख इउ ॥९८०॥

ਇਸ ਲਈ ਹੁਣ ਤੁਹਾਡੇ ਪ੍ਰਤਿ ਬੇਨਤੀ ਕਰਦਾ ਹਾ ਕਿ ਉਨ੍ਹਾ ਨੂੰ ਇਉਂ (ਦੁਖੀ) ਵੇਖ ਕੇ ਮੈਂ ਦੁਖੀ ਹੋ (ਰਿਹਾ ਹਾ) ॥੯੮੦॥

ਆਪ ਚਲੋ ਇਹ ਤੇ ਨ ਭਲੀ ਜੁ ਪੈ ਆਪ ਚਲੋ ਨਹੀ ਦੂਤ ਪਠੀਜੈ ॥

ਆਪ ਚਲੋ ਇਹ ਤੇ ਨ ਭਲੀ ਜੁ ਪੈ ਆਪ ਚਲੋ ਨਹੀ ਦੂਤ ਪਠੀਜੈ ॥

ਜੇ ਆਪ (ਬ੍ਰਜ ਨੂੰ) ਚਲੋ ਤਾ ਇਸ ਤੋਂ (ਹੋਰ) ਚੰਗੀ ਗੱਲ (ਕੋਈ) ਨਹੀਂ, ਜੇ ਆਪ ਨਾ ਚਲੋ, ਤਾ ਦੂਤ ਹੀ ਭੇਜ ਦਿਓ।

ਤਾ ਤੇ ਕਰੋ ਬਿਨਤੀ ਤੁਮ ਸੋ ਦੁਹ ਬਾਤਨ ਤੇ ਇਕ ਬਾਤ ਕਰੀਜੈ ॥

ता ते करो बिनती तुम सो दुह बातन ते इक बात करीजै ॥

ਇਸ ਲਈ ਤੁਹਾਡੇ ਅਗੇ ਬੇਨਤੀ ਕਰਦਾ ਹਾ ਕਿ ਦੋਹਾ ਗੱਲਾ ਵਿਚੋਂ ਇਕ ਗੱਲ (ਜ਼ਰੂਰ ਹੀ) ਕਰ ਦਿਓ।

ਜਿਉ ਜਲ ਕੇ ਬਿਨ ਮੀਨ ਦਸਾ ਸੁ ਦਸਾ ਭਈ ਗ੍ਵਾਰਨਿ ਕੀ ਸੁਨਿ ਲੀਜੈ ॥

जिउ जल के बिन मीन दसा सु दसा भई ग्वारनि की सुनि लीजै ॥

(ਮੇਰੇ ਕੋਲੋਂ ਇਹ ਗੱਲ) ਸੁਣ ਲਵੋ ਕਿ ਜਿਵੇਂ ਜਲ ਤੋਂ ਬਿਨਾ ਮਛਲੀ ਦੀ ਹਾਲਤ ਹੋ ਜਾਦੀ ਹੈ, ਉਹੀ ਹਾਲਤ ਗੋਪੀਆਂ ਦੀ ਹੋ ਗਈ ਹੈ।

ਕੈ ਜਲ ਹੋਇ ਉਨੈ ਮਿਲੀਐ ਕਿ ਉਨੈ ਦ੍ਰਿੜਤਾ ਕੋ ਕਹਿਯੋ ਬਰੁ ਦੀਜੈ ॥੯੮੧॥

कै जल होइ उनै मिलीऐ कि उनै द्रड़ता को कहियो बरु दीजै ॥९८१॥

(ਹੇ ਕ੍ਰਿਸ਼ਨ! ਊਧਵ) ਕਹਿੰਦਾ ਹੈ ਕਿ ਜਾ ਤਾ ਉਨ੍ਹਾ ਨੂੰ ਜਲ ਹੋ ਕੇ ਮਿਲੋ ਜਾ ਉਨ੍ਹਾ ਨੂੰ ਧੀਰਜ ਧਾਰਨ ਕਰਨ ਦਾ ਵਰ ਦਿਓ ॥੯੮੧॥

ਕਬਿਯੋ ਬਾਚ ॥

कबियो बाच ॥

ਕਵੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਬ੍ਰਿਜ ਬਾਸਿਨ ਹਾਲ ਕਿਧੋ ਹਰਿ ਜੂ ਫੁਨਿ ਊਧਵ ਤੇ ਸਭ ਹੀ ਸੁਨ ਲੀਨੋ ॥

बृज बासिन हाल किधो हरि जू फुनि ऊधव ते सभ ही सुन लीनो ॥

ਕ੍ਰਿਸ਼ਨ ਜੀ ਨੇ ਬ੍ਰਜ-ਵਾਸਣਾ ਦ ਸਾਰਾ ਹਾਲ ਊਧਵ ਕੋਲੋਂ ਸੁਣ ਲਿਆ।

ਜਾ ਕੀ ਕਥਾ ਸੁਨ ਕੈ ਚਿਤ ਤੇ ਸੁ ਹੁਲਾਸ ਘਟੈ ਦੁਖ ਹੋਵਤ ਜੀ ਨੋ ॥

जा की कथा सुन कै चित ते सु हुलास घटै दुख होवत जी नो ॥

ਜਿਨ੍ਹਾ ਦੀ ਕਥਾ ਸੁਣ ਕੇ ਚਿਤ ਤੋਂ ਹੁਲਾਸ ਘਟ ਜਾਦਾ ਹੈ ਅਤੇ ਮਨ ਵਿਚ ਦੁਖ ਹੁੰਦਾ ਹੈ।

ਸ੍ਯਾਮ ਕਹਿਯੋ ਮੁਖ ਤੇ ਇਹ ਭਾਤਿ ਕਿਧੌ ਕਬਿ ਨੈ ਸੁ ਸੋਊ ਲਖਿ ਲੀਨੋ ॥

स्याम कहियो मुख ते इह भाति किधौ कबि नै सु सोऊ लखि लीनो ॥

ਸ੍ਰੀ ਕ੍ਰਿਸ਼ਨ ਨੇ ਮਨ ਤੋਂ ਇਸ ਤਰ੍ਹਾ ਕਿਹਾ ਜੋ ਕਵੀ ਨੇ ਉਸੇ ਤਰ੍ਹਾ ਸਮਝ ਲਿਆ।

ਊਧਵ ਮੈ ਉਨ ਗ੍ਵਾਰਨਿ ਕੋ ਸੁ ਕਹਿਯੋ ਦ੍ਰਿੜਤਾ ਕੋ ਅਬੈ ਬਰੁ ਦੀਨੋ ॥੯੮੨॥

ऊधव मै उन ग्वारनि को सु कहियो द्रड़ता को अबै बरु दीनो ॥९८२॥

ਹੇ ਊਧਵ! ਮੈਂ ਹੁਣ ਉਨ੍ਹਾ ਗੋਪੀਆਂ ਨੂੰ ਦ੍ਰਿੜ੍ਹਤਾ ਕਰਨ ਦਾ (ਅਰਥਾਤ ਧੀਰਜ ਧਾਰਨ ਕਰਨ ਦਾ) ਵਰ ਦੇ ਦਿੱਤਾ ਹੈ ॥੯੮੨॥

ਦੋਹਰਾ ॥

दोहरा ॥

ਦੋਹਰਾ:

ਸਤ੍ਰਹ ਸੈ ਚਵਤਾਲ ਮੈ ਸਾਵਨ ਸੁਦਿ ਬੁਧਵਾਰਿ ॥

सत्रह सै चवताल मै सावन सुदि बुधवारि ॥

ਸਤਾਰ੍ਹਾ ਸੌ ਚੁਤਾਲੀ (ਬਿਕ੍ਰਮੀ) ਵਿਚ ਸਾਵਣ (ਮਹੀਨੇ) ਦੇ ਚਾਨਣੇ (ਪੱਖ ਦੇ) ਬੁੱਧਵਾਰ ਨੂੰ

ਨਗਰ ਪਾਵਟਾ ਮੋ ਤੁਮੋ ਰਚਿਯੋ ਗ੍ਰੰਥ ਸੁਧਾਰਿ ॥੯੮੩॥

नगर पावटा मो तुमो रचियो ग्रंथ सुधारि ॥९८३॥

ਨਗਰ ਪਾਉਂਟਾ ਵਿਚ ਤੁਸੀਂ ਹੀ (ਇਸ) ਗ੍ਰੰਥ ਦੀ ਸੁਧਾਰ ਕੇ ਰਚਨਾ ਕੀਤੀ ਹੈ ॥੯੮੩॥

ਖੜਗ ਪਾਨਿ ਕੀ ਕ੍ਰਿਪਾ ਤੇ ਪੋਥੀ ਰਚੀ ਬਿਚਾਰਿ ॥

खड़ग पानि की कृपा ते पोथी रची बिचारि ॥

ਜਿਸ ਦੇ ਹੱਥ ਵਿਚ ਤਲਵਾਰ ਹੈ ('ਖੜਗ ਪਾਨ') (ਉਸ ਦੀ) ਕ੍ਰਿਪਾ ਨਾਲ ਵਿਚਾਰ ਪੂਰਵਕ ਪੋਥੀ ਰਚੀ ਹੈ।

ਭੂਲਿ ਹੋਇ ਜਹ ਤਹ ਸੁ ਕਬਿ ਪੜਿਅਹੁ ਸਭੈ ਸੁਧਾਰਿ ॥੯੮੪॥

भूलि होइ जह तह सु कबि पड़िअहु सभै सुधारि ॥९८४॥

ਜਿਥੇ ਕਿਥੇ ਭੁਲ ਰਹਿ ਗਈ ਹੋਵੇ, ਉਸ ਸਭ ਨੂੰ ਹੇ ਕਵੀਓ! ਸੋਧ ਕੇ ਪੜ੍ਹਨਾ ॥੯੮੪॥

ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਗੋਪੀ ਊਧਵ ਸੰਬਾਦੇ ਬਿਰਹ ਨਾਟਕ ਬਰਨਨੰ ਨਾਮ ਧਯਾਇ ਸਮਾਪਤਮ ਸਤੁ ਸੁਭਮ ਸਤ ॥
इति स्री दसम सिकंधे पुराणे बचित्र नाटक ग्रंथे कृसनावतारे गोपी ऊधव संबादे बिरह नाटक बरननं नाम धयाइ समापतम सतु सुभम सत ॥

ਇਥੇ ਸ੍ਰੀ ਦਸਮ ਸਕੰਧ ਪੁਰਾਣ ਦੇ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਦੇ ਗੋਪੀ ਊਧਵ ਸੰਵਾਦ ਦੇ ਬਿਰਹ ਨਾਟਕ ਦੇ ਵਰਣਨ ਨਾਮ ਵਾਲਾ ਅਧਿਆਇ ਸਮਾਪਤ, ਸਭ ਸ਼ੁਭ ਹੈ।

ਅਥ ਕੁਬਿਜਾ ਗ੍ਰਿਹ ਗਵਨ ਕਥਨੰ ॥

अथ कुबिजा गृह गवन कथनं ॥

ਹੁਣ ਕੁਬਜਾ ਦੇ ਘਰ ਜਾਣ ਦਾ ਕਥਨ:

ਦੋਹਰਾ ॥

दोहरा ॥

ਦੋਹਰਾ:

ਗੋਪਿਨ ਕੋ ਪੋਖਨ ਕਰਿਯੋ ਹਰਿ ਜੂ ਕ੍ਰਿਪਾ ਕਰਾਇ ॥

गोपिन को पोखन करियो हरि जू कृपा कराइ ॥

ਸ੍ਰੀ ਕ੍ਰਿਸ਼ਨ ਨੇ ਕ੍ਰਿਪਾ ਕਰ ਕੇ ਗਵਾਲਿਆਂ ਦਾ ਪਾਲਣ ਪੋਸ਼ਣ ਕੀਤਾ।

ਅਵਰ ਖੇਲ ਖੇਲਨ ਲਗੇ ਅਤਿ ਹੀ ਹਰਖ ਬਢਾਇ ॥੯੮੫॥

अवर खेल खेलन लगे अति ही हरख बढाइ ॥९८५॥

(ਹੁਣ) ਬਹੁਤ ਪ੍ਰਸੰਨ ਹੋ ਕੇ ਹੋਰ ਖੇਡ ਖੇਡਣ ਲਗੇ ॥੯੮੫॥

ਸਵੈਯਾ ॥

सवैया ॥

ਸਵੈਯਾ:

ਮਾਧਵ ਊਧਵ ਲੈ ਅਪਨੇ ਸੰਗਿ ਏਕ ਸਮੈ ਕੁਬਿਜਾ ਗ੍ਰਿਹ ਆਏ ॥

माधव ऊधव लै अपने संगि एक समै कुबिजा गृह आए ॥

ਇਕ ਵਾਰ ਸ੍ਰੀ ਕ੍ਰਿਸ਼ਨ ਊਧਵ ਨੂੰ ਨਾਲ ਲੈ ਕੇ ਕੁਬਜਾ ਦੇ ਘਰ ਆਏ।

ਏ ਸੁਨਿ ਆਗੇ ਹੀ ਆਏ ਲਏ ਮਨ ਭਾਵਤ ਦੇਖਿ ਸਭੈ ਸੁਖ ਪਾਏ ॥

ए सुनि आगे ही आए लए मन भावत देखि सभै सुख पाए ॥

(ਇਹ ਗੱਲ) ਸੁਣ ਕੇ ਅਗੋਂ ਹੀ ਆ ਕੇ (ਉਹ ਘਰ ਦੇ ਅੰਦਰ) ਲੈ ਆਈ ਅਤੇ ਪ੍ਰੀਤਮ ('ਮਨ ਭਾਵਤ') ਨੂੰ ਵੇਖ ਕੇ ਸਾਰੇ ਸੁਖ ਪ੍ਰਾਪਤ ਕਰ ਲਏ।

ਲੈ ਹਰਿ ਕੇ ਜੁਗ ਪੰਕਜ ਪਾਇਨ ਸੀਸ ਢੁਲਾਇ ਰਹੀ ਲਪਟਾਏ ॥

लै हरि के जुग पंकज पाइन सीस ढुलाइ रही लपटाए ॥

(ਫਿਰ) ਸ੍ਰੀ ਕ੍ਰਿਸ਼ਨ ਦੇ ਦੋਹਾ ਚਰਨ ਕਮਲਾ ਨੂੰ (ਹੱਥ ਵਿਚ) ਲੈ ਕੇ (ਆਪਣਾ) ਸਿਰ ਰਖ ਦਿੱਤਾ (ਅਤੇ ਉਨ੍ਹਾ ਨਾਲ) ਲਿਪਟ ਗਈ।

ਐਸੋ ਹੁਲਾਸ ਬਢਿਯੋ ਜੀਯ ਮੋ ਜਿਮ ਚਾਤ੍ਰਿਕ ਮੋਰ ਘਟਾ ਘਹਰਾਏ ॥੯੮੬॥

ऐसो हुलास बढियो जीय मो जिम चातृक मोर घटा घहराए ॥९८६॥

ਉਸ ਦੇ ਹਿਰਦੇ ਵਿਚ ਇਸ ਤਰ੍ਹਾ ਦਾ ਹੁਲਾਸ ਵਧਿਆ ਜਿਵੇਂ ਬਦਲ ਦੇ ਗਰਜਣ ਨਾਲ ਚਾਤ੍ਰਿਕ ਅਤੇ ਮੋਰ ਆਨੰਦਿਤ ਹੋ ਜਾਦੇ ਹਨ ॥੯੮੬॥

ਊਚ ਅਵਾਸ ਬਨਿਯੋ ਅਤਿ ਸੁਭ੍ਰਮ ਈਗਰ ਰੰਗ ਕੇ ਚਿਤ੍ਰ ਬਨਾਏ ॥

ऊच अवास बनियो अति सुभ्रम ईगर रंग के चित्र बनाए ॥

(ਉਸ ਦਾ) ਉੱਚਾ ਘਰ ਬਣਿਆ ਹੋਇਆ ਸੀ ਅਤੇ (ਉਸ ਉਤੇ) ਲਾਲ ਰੰਗ ਦੇ ਬੜੇ ਸੁੰਦਰ ਚਿਤਰ ਬਣੇ ਹੋਏ ਸਨ।

ਚੰਦਨ ਧੂਪ ਕਦੰਬ ਕਲੰਬਕ ਦੀਪਕ ਦੀਪ ਤਹਾ ਦਰਸਾਏ ॥

चंदन धूप कदंब कलंबक दीपक दीप तहा दरसाए ॥

ਚੰਦਨ, ਧੂਪ, ਕਦੰਬ ਅਤੇ ਕਲੰਬਕ (ਫੁਲਾ) ਨੂੰ ਲੈ ਕੇ ਅਤੇ ਦੀਪਕ ਬਾਲ ਕੇ ਉਸ ਨੇ (ਸ੍ਰੀ ਕ੍ਰਿਸ਼ਨ ਨੂੰ) ਵਿਖਾਏ (ਅਰਥਾਤ ਉਸ ਦੀ ਆਰਤੀ ਉਤਾਰੀ)।

ਲੈ ਪਰਜੰਕ ਤਹਾ ਅਤਿ ਸੁੰਦਰ ਸਵਛ ਸੁ ਮਉਰ ਸੁਗੰਧ ਬਿਛਾਏ ॥

लै परजंक तहा अति सुँदर सवछ सु मउर सुगंध बिछाए ॥

(ਫਿਰ) ਇਕ ਸੁੰਦਰ ਪਲੰਘ ਲੈ ਕੇ ਬਹੁਤ ਸੁੰਦਰ ਬਿਸਤਰਾ ਵਿਛਾਇਆ (ਅਤੇ ਉਪਰ) ਸੁਗੰਧਿਤ ਫੁਲ (ਰਖ ਦਿੱਤੇ)।

ਦੋ ਕਰ ਜੋਰਿ ਪ੍ਰਨਾਮ ਕਰਿਯੋ ਤਬ ਕੇਸਵ ਤਾ ਪਰ ਆਨਿ ਬੈਠਾਏ ॥੯੮੭॥

दो कर जोरि प्रनाम करियो तब केसव ता पर आनि बैठाए ॥९८७॥

(ਇਸ ਮਗਰੋਂ) ਦੋਵੇਂ ਹੱਥ ਜੋੜ ਕੇ ਪ੍ਰਨਾਮ ਕੀਤਾ ਅਤੇ ਸ੍ਰੀ ਕ੍ਰਿਸ਼ਨ ਨੂੰ ਲਿਆ ਕੇ ਉਸ ਉਤੇ ਬਿਠਾ ਦਿੱਤਾ ॥੯੮੭॥

ਦੋਹਰਾ ॥

दोहरा ॥

ਦੋਹਰਾ:

ਰਤਨ ਖਚਤ ਪੀੜਾ ਬਹੁਰ ਲ੍ਯਾਈ ਭਗਤਿ ਜਨਾਇ ॥

रतन खचत पीड़ा बहुर ल्याई भगति जनाइ ॥

ਫਿਰ ਭਗਤੀ ਭਾਵ ਪ੍ਰਗਟ ਕਰਦੀ ਹੋਈ ਰਤਨਾ ਨਾਲ ਜੜ੍ਹਿਆ ਪੀੜ੍ਹਾ ਲੈ ਆਈ।

ਊਧਵ ਜੀ ਸੋ ਯੌ ਕਹਿਯੋ ਬੈਠਹੁ ਯਾ ਪਰ ਆਇ ॥੯੮੮॥

ऊधव जी सो यौ कहियो बैठहु या पर आइ ॥९८८॥

ਊਧਵ ਜੀ ਨੂੰ ਇਸ ਤਰ੍ਹਾ ਕਿਹਾ ਕਿ ਇਸ ਉਤੇ ਬੈਠ ਜਾਓ ॥੯੮੮॥

ਸਵੈਯਾ ॥

सवैया ॥

ਸਵੈਯਾ:

ਊਧਵ ਜੀ ਕੁਬਜਾ ਸੋ ਕਹੈ ਨਿਜੁ ਪ੍ਰੀਤਿ ਲਖੀ ਅਤਿ ਹੀ ਤੁਮਰੀ ਮੈ ॥

ऊधव जी कुबजा सो कहै निजु प्रीति लखी अति ही तुमरी मै ॥

ਊਧਵ ਨੇ ਕੁਬਜਾ ਨੂੰ ਕਿਹਾ ਕਿ ਕ੍ਰਿਸ਼ਨ ਨਾਲ ਤੇਰੀ ਪ੍ਰੀਤ ਨੂੰ ਮੈਂ ਜਾਣ ਲਿਆ ਹੈ।

ਹਉ ਅਤਿ ਦੀਨ ਅਧੀਨ ਅਨਾਥ ਨ ਬੈਠ ਸਕਉ ਸਮੁਹਾਇ ਹਰੀ ਮੈ ॥

हउ अति दीन अधीन अनाथ न बैठ सकउ समुहाइ हरी मै ॥

ਮੈਂ ਬਹੁਤ ਨਿਮਾਣਾ, ਅਧੀਨਗੀ ਵਿਚ ਰਹਿਣ ਵਾਲਾ, ਅਨਾਥ ਸ੍ਰੀ ਕ੍ਰਿਸ਼ਨ ਦੇ ਸਾਹਮਣੇ (ਪੀੜ੍ਹੇ ਉਤੇ) ਨਹੀਂ ਬੈਠ ਸਕਦਾ।

ਕਾਨ੍ਹ ਪ੍ਰਤਾਪ ਤਬੈ ਉਠਿ ਪੀੜੇ ਕਉ ਦੀਨ ਉਠਾਇ ਕੇ ਵਾਹੀ ਘਰੀ ਮੈ ॥

कात्रह प्रताप तबै उठि पीड़े कउ दीन उठाइ के वाही घरी मै ॥

ਤਦ ਸ੍ਰੀ ਕ੍ਰਿਸ਼ਨ ਦੇ ਪ੍ਰਤਾਪ (ਨੂੰ ਦਰਸਾਉਣ ਲਈ) ਉਸੇ ਵੇਲੇ ਉਠ ਕੇ ਪੀੜ੍ਹੇ ਨੂੰ ਚੁਕਵਾ ਦਿੱਤਾ।

ਪੈ ਇਤਨੋ ਕਰਿ ਕੈ ਭੂਅ ਬੈਠਿ ਰਹਿਯੋ ਗਹਿ ਪਾਇਨ ਨੇਹ ਛਰੀ ਮੈ ॥੯੮੯॥

पै इतनो करि कै भूअ बैठि रहियो गहि पाइन नेह छरी मै ॥९८९॥

ਇਤਨਾ ਕੁਝ ਕਰ ਕੇ ਧਰਤੀ ਉਤੇ ਬੈਠ ਗਿਆ ਅਤੇ (ਆਪਣੇ ਹੱਥ ਵਿਚ) ਸ੍ਰੀ ਕ੍ਰਿਸ਼ਨ ਦੇ ਚਰਨਾ ਦੇ ਪ੍ਰੇਮ ਦੀ ਛੜੀ ਪਕੜ ਲਈ ॥੯੮੯॥

ਜੇ ਪਦ ਪੰਕਜ ਸੇਸ ਮਹੇਸ ਸੁਰੇਸ ਦਿਨੇਸ ਨਿਸੇਸ ਨ ਪਾਏ ॥

जे पद पंकज सेस महेस सुरेस दिनेस निसेस न पाए ॥

ਜੋ ਚਰਨ-ਕਮਲ ਸ਼ੇਸ਼ਨਾਗ, ਸਹੇਸ਼, ਇੰਦਰ, ਸੂਰਜ ਅਤੇ ਚੰਦ੍ਰਮਾ ਪ੍ਰਾਪਤ ਨਹੀਂ ਕਰ ਸਕੇ।

ਜੇ ਪਦ ਪੰਕਜ ਬੇਦ ਪੁਰਾਨ ਬਖਾਨਿ ਪ੍ਰਮਾਨ ਕੈ ਗਜਾਨ ਨ ਗਾਏ ॥

जे पद पंकज बेद पुरान बखानि प्रमान कै ग्यान न गाए ॥

ਜਿਨ੍ਹਾ ਚਰਨ-ਕਮਲਾ ਦਾ ਵੇਦ, ਪੁਰਾਣ ਆਦਿ ਵਿਖਿਆਨ ਕਰਦੇ ਹਨ, ਪਰ (ਉਨ੍ਹਾ ਦਾ) ਗਿਆਨ ਪ੍ਰਮਾਣ ਸਹਿਤ ਨਾ ਦੇ ਸਕੇ।

ਜੇ ਪਦ ਪੰਕਜ ਸਿਧ ਸਮਾਧਿ ਮੈ ਸਾਧਤ ਹੈ ਮਨਿ ਮੋਨ ਲਗਾਏ ॥

जे पद पंकज सिध समाधि मै साधत है मनि मोन लगाए ॥

ਜਿਨ੍ਹਾ ਚਰਨ-ਕਮਲਾ ਨੂੰ ਸਿੱਧ ਲੋਕ ਸਮਾਧੀ ਵਿਚ ਸਾਧਦੇ ਹਨ ਅਤੇ ਮੁਨੀ ਲੋਕ ਮੌਨ ਹੋ ਕੇ ਧਿਆਨ ਲਗਾਉਂਦੇ ਹਨ।

ਜੇ ਪਦ ਪੰਕਜ ਕੇਸਵ ਕੇ ਅਬ ਊਧਵ ਲੈ ਕਰ ਮੈ ਸਹਰਾਏ ॥੯੯੦॥

जे पद पंकज केसव के अब ऊधव लै कर मै सहराए ॥९९०॥

ਕੇਸ਼ਵ (ਕ੍ਰਿਸ਼ਨ) ਦੇ ਉਨ੍ਹਾ ਚਰਨ-ਕਮਲਾ ਨੂੰ ਊਧਵ ਆਪਣੇ ਹੱਥਾ ਵਿਚ ਲੈ ਕੇ ਪਲੋਸ ਰਿਹਾ ਹੈ ॥੯੯੦॥

ਸੰਤ ਸਹਾਰਤ ਸਜਾਮ ਕੇ ਪਾਇ ਮਹਾ ਬਿਗਸਿਯੋ ਮਨ ਭੀਤਰ ਸੋਊ ॥

संत सहारत स्याम के पाइ महा बिगसियो मन भीतर सोऊ ॥

(ਜਿਹੜੇ) ਸੰਤ ਸ੍ਰੀ ਕ੍ਰਿਸ਼ਨ ਦੇ ਚਰਨਾ ਨੂੰ ਸੇਵਦੇ ਹਨ, ਉਹ ਮਨ ਵਿਚ ਬਹੁਤ ਖ਼ੁਸ਼ ਹੁੰਦੇ ਹਨ।

ਜੋਗਨ ਕੇ ਜੋਊ ਧਜਾਨ ਕੇ ਬੀਚ ਨ ਆਵਤ ਹੈ ਅਤਿ ਬਜਾਕੁਲ ਹੋਊ ॥

जोगन के जोऊ ध्यान के बीच न आवत है अति ब्याकुल होऊ ॥

ਜਿਹੜੇ (ਚਰਨ-ਕਮਲ) ਜੋਗੀਆਂ ਦੇ ਧਿਆਨ ਵਿਚ ਨਹੀਂ ਆਉਂਦੇ (ਜਿਸ ਕਰ ਕੇ) ਉਹ ਵਿਆਕੁਲ ਹੋ ਰਹੇ ਹਨ।

ਜਾ ਬ੍ਰਹਮਾਦਿਕ ਸੇਸ ਸੁਰਾਦਿਕ ਖੋਜਤ ਅੰਤਿ ਨ ਪਾਵਤ ਕੋਊ ॥

जा ब्रहमादिक सेस सुरादिक खोजत अंति न पावत कोऊ ॥

ਜਿਨ੍ਹਾ (ਚਰਨ-ਕਮਲਾ) ਨੂੰ ਬ੍ਰਹਮਾ ਆਦਿਕ, ਸ਼ੇਸ਼ਨਾਗ, ਦੇਵਤਾ ਆਦਿਕ ਖੋਜ ਥਕੇ ਹਨ, ਪਰ ਕੋਈ ਅੰਤ ਨਹੀਂ ਪਾ ਸਕੇ।

ਸੋ ਪਦ ਕੰਜਨ ਕੀ ਸਮ ਤੁਲਿ ਪਲੋਟਤ ਊਧਵ ਲੈ ਕਰਿ ਦੋਊ ॥੯੯੧॥

सो पद कंजन की सम तुलि पलोटत ऊधव लै करि दोऊ ॥९९१॥

ਉਨ੍ਹਾ ਚਰਨ ਕਮਲਾ ਦੀ ਕੀ ਬਰਾਬਰੀ ਹੈ (ਜਿਨ੍ਹਾ ਨੂੰ) ਦੋਹਾ ਹੱਥਾ ਵਿਚ ਲੈ ਕੇ ਊਧਵ ਪਲੋਸ ਰਿਹਾ ਹੈ ॥੯੯੧॥

ਇਤ ਸ੍ਯਾਮ ਪਲੋਟਤ ਊਧਵ ਪਾਇ ਉਤੈ ਉਨ ਮਾਲਨਿ ਸਾਜ ਕੀਏ ॥

इत स्याम पलोटत ऊधव पाइ उतै उन मालनि साज कीए ॥

ਇਧਰ ਊਧਵ ਸ੍ਰੀ ਕ੍ਰਿਸ਼ਨ ਦੇ ਪੈਰ ਪਲੋਸ ਰਿਹਾ ਸੀ, ਉਧਰ ਉਸ ਮਾਲਣ ਨੇ ਸ਼ਿੰਗਾਰ ਕਰ ਲਿਆ ਹੈ।

ਸੁਭ ਬਜ੍ਰਨ ਕੇ ਅਰੁ ਲਾਲ ਜਵਾਹਰ ਦੇਖਿ ਜਿਸੈ ਸੁਖ ਹੋਤ ਜੀਏ ॥

सुभ बज्रन के अरु लाल जवाहर देखि जिसै सुख होत जीए ॥

(ਉਸ ਨੇ) ਸੋਹਣੇ ਹੀਰਿਆਂ ਅਤੇ ਲਾਲਾ ਜਵਾਹਰਾ (ਨਾਲ ਜੜ੍ਹੇ ਹੋਏ ਗਹਿਣੇ ਪਾਏ ਹੋਏ ਹਨ) ਜਿਨ੍ਹਾ ਨੂੰ ਵੇਖ ਕੇ ਮਨ ਵਿਚ ਬਹੁਤ ਸੁਖ ਹੁੰਦਾ ਹੈ।

ਇਤਨੇ ਪਹਿ ਕਾਨ੍ਹ ਪੈ ਆਇ ਗਈ ਬਿੰਦੁਰੀ ਕਹਿਯੋ ਈਗਰ ਭਾਲਿ ਦੀਏ ॥

इतने पहि कान्रह पै आइ गई बिंदुरी कहियो ईगर भालि दीए ॥

ਇਤਨੇ ਤਕ ਕ੍ਰਿਸ਼ਨ ਕੋਲ ਆ ਗਈ ਅਤੇ (ਉਸ ਨੇ) ਮੱਥੇ ਉਤੇ ਲਾਲ ਰੰਗ ਦੀ ਬਿੰਦੀ ਲਗਾਈ ਹੋਈ ਸੀ।

ਤਿਹ ਰੂਪ ਨਿਹਾਰਿ ਹੁਲਾਸ ਬਢਿਯੋ ਕਬਿ ਸ੍ਯਾਮ ਕਹੈ ਜਦੁਬੀਰ ਹੀਏ ॥੯੯੨॥

तिह रूप निहारि हुलास बढियो कबि स्याम कहै जदुबीर हीए ॥९९२॥

ਕਵੀ ਸ਼ਿਆਮ ਕਹਿੰਦੇ ਹਨ, ਉਸ ਦਾ ਰੂਪ ਵੇਖ ਕੇ ਸ੍ਰੀ ਕ੍ਰਿਸ਼ਨ ਦੇ ਹਿਰਦੇ ਵਿਚ ਹੁਲਾਸ ਵਧ ਗਿਆ ॥੯੯੨॥

ਸਜਿ ਸਾਜਨ ਮਾਲਨਿ ਅੰਗਨ ਮੈ ਅਤਿ ਸੁੰਦਰ ਸੋ ਹਰਿ ਪਾਸ ਗਈ ॥

सजि साजन मालनि अंगन मै अति सुँदर सो हरि पास गई ॥

ਮਾਲਣ ਅੰਗਾ ਵਿਚ ਸਾਜ ਸਜਾਵਟ ਕਰ ਕੇ ਅਤੇ ਬਹੁਤ ਸੁੰਦਰ (ਹੋ ਕੇ) ਸ੍ਰੀ ਕ੍ਰਿਸ਼ਨ ਪਾਸ ਆ ਗਈ।

ਮਨੋ ਦੂਸਰਿ ਚੰਦ੍ਰਕਲਾ ਪ੍ਰਗਟੀ ਮਨੋ ਹੇਰਤ ਕੈ ਇਹ ਰੂਪ ਮਈ ॥

मनो दूसरि चंद्रकला प्रगटी मनो हेरत कै इह रूप मई ॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਦੂਜੀ ਚੰਦ੍ਰ-ਕਲਾ ਪ੍ਰਗਟ ਹੋ ਗਈ ਹੋਵੇ, ਜਾ ਮਾਨੋ 'ਰਤਿ' ਦਾ ਰੂਪ ਹੀ ਹੋ ਗਈ ਹੋਵੇ।

ਹਰਿ ਜੂ ਲਖਿ ਕੈ ਜੀਯ ਕੀ ਬਿਰਥਾ ਕਬਿ ਸ੍ਯਾਮ ਕਹੈ ਸੋਊ ਐਚ ਲਈ ॥

हरि जू लखि कै जीय की बिरथा कबि स्याम कहै सोऊ ऐच लई ॥

ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੇ ਉਸੇ ਦੇ ਮਨ ਦੀ ਅਵਸਥਾ ਵੇਖ ਕੇ, ਉਸ ਨੂੰ (ਆਪਣੇ ਪਾਸ) ਖਿਚ ਲਿਆ।

ਤਿਹ ਊਪਰਿ ਬੈਸਿ ਅਸੰਕ ਭਈ ਮਨ ਕੀ ਸਭ ਸੰਕ ਪਰਾਇ ਗਈ ॥੯੯੩॥

तिह ऊपरि बैसि असंक भई मन की सभ संक पराइ गई ॥९९३॥

ਉਸ (ਪਲੰਘ) ਉਪਰ ਬੈਠ ਕੇ ਨਿਸੰਗ ਹੋ ਗਈ ਅਤੇ ਮਨ ਦੀ ਸਾਰੀ ਸੰਗ ਦੂਰ ਹੋ ਗਈ ॥੯੯੩॥

ਬਹੀਯਾ ਜਬ ਹੀ ਗਹਿ ਸ੍ਯਾਮਿ ਲਈ ਕੁਬਿਜਾ ਅਤਿ ਹੀ ਮਨ ਮੈ ਸੁਖ ਪਾਯੋ ॥

बहीया जब ही गहि स्यामि लई कुबिजा अति ही मन मै सुख पायो ॥

ਜਦ ਸ੍ਰੀ ਕ੍ਰਿਸ਼ਨ ਨੇ (ਕੁਬਜਾ ਨੂੰ) ਬਾਹੋਂ ਪਕੜ ਲਿਆ, ਤਦ ਕੁਬਜਾ ਨੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ।

ਸ੍ਯਾਮ ਮਿਲੇ ਬਹੁਤੇ ਦਿਨ ਮੈ ਹਮ ਕਉ ਕਹਿ ਕੈ ਇਹ ਭਾਤਿ ਸੁਨਾਯੋ ॥

स्याम मिले बहुते दिन मै हम कउ कहि कै इह भाति सुनायो ॥

ਹੇ ਸ੍ਰੀ ਕ੍ਰਿਸ਼ਨ! ਤੁਸੀਂ ਮੈਨੂੰ ਬਹੁਤ ਦਿਨਾ ਬਾਦ ਆ ਕੇ ਮਿਲੇ ਹੋ, (ਕੁਬਜਾ ਨੇ) ਇਸ ਤਰ੍ਹਾ ਕਹਿ ਕੇ ਸੁਣਾਇਆ।

ਚੰਦਨ ਜਿਉ ਤੁਹਿ ਅੰਗ ਮਲਿਯੋ ਤਿਹ ਤੇ ਹਮ ਹੂੰ ਜਦੁਬੀਰ ਰਿਝਾਯੋ ॥

चंदन जिउ तुहि अंग मलियो तिह ते हम हूँ जदुबीर रिझायो ॥

ਜਿਸ ਤਰ੍ਹਾ ਤੁਹਾਡੇ ਸ਼ਰੀਰ ਉਤੇ ਚੰਦਨ ਮਲ ਕੇ (ਰਿਝਾਇਆ ਸੀ) ਉਸੇ ਤਰ੍ਹਾ ਸ੍ਰੀ ਕ੍ਰਿਸ਼ਨ ਨੇ ਅਜ ਮੈਨੂੰ ਖ਼ੁਸ਼ ਕੀਤਾ ਹੈ।

ਜੋਊ ਮਨੋਰਥ ਥੋ ਜੀਯ ਮੈ ਤੁਮਰੇ ਮਿਲਏ ਸੋਊ ਮੋ ਕਰਿ ਆਯੋ ॥੯੯੪॥

जोऊ मनोरथ थो जीय मै तुमरे मिलए सोऊ मो करि आयो ॥९९४॥

ਮੇਰੇ ਮਨ ਵਿਚ ਜੋ ਮਨੋਰਥ ਸੀ, ਤੁਹਾਡੇ ਮਿਲਣ ਨਾਲ ਮੇਰੇ ਹੱਥ ਵਿਚ ਆ ਗਿਆ ਹੈ (ਅਰਥਾਤ ਪ੍ਰਾਪਤ ਹੋ ਗਿਆ ਹੈ) ॥੯੯੪॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕੁਬਜਾ ਕੇ ਗ੍ਰਿਹ ਜਾ ਮਨੋਰਥ ਪੂਰਨ ਸਮਾਪਤੰ ॥

इति स्री बचित्र नाटक ग्रंथे कुबजा के गृह जा मनोरथ पूरन समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕੁਬਜਾ ਦੇ ਘਰ ਜਾ ਕੇ ਉਸ ਦਾ ਮਨੋਰਥ ਪੂਰਨ ਕਰਨ ਦਾ ਪ੍ਰਸੰਗ ਸਮਾਪਤ।

ਅਥ ਅਕ੍ਰੂਰ ਕੇ ਧਾਮ ਕਾਨ੍ਹ ਜੂ ਆਏ ॥
अथ अक्रूर के धाम कान्रह जू आए ॥
ਹੁਣ ਅਕਰੂਰ ਦੇ ਘਰ ਕਾਨ੍ਹ ਜੀ ਦੇ ਆਉਣ ਦਾ ਕਥਨ:

ਸਵੈਯਾ ॥
सवैया ॥
ਸਵੈਯਾ:

ਦੈ ਸੁਖ ਮਾਲਨਿ ਕਉ ਅਤਿ ਹੀ ਅਕ੍ਰੂਰਹਿ ਕੇ ਫਿਰ ਧਾਮਿ ਪਧਾਰਿਯੋ ॥
दै सुख मालनि कउ अति ही अक्रूरहि के फिर धामि पधारियो ॥
ਮਾਲਣ ਨੂੰ ਬਹੁਤ ਸੁਖ ਦੇ ਕੇ, ਫਿਰ ਅਕਰੂਰ ਦੇ ਘਰ ਚਲੇ ਗਏ। (ਕ੍ਰਿਸ਼ਨ ਦਾ) ਆਉਣਾ ਸੁਣ ਕੇ ਉਹ ਪੈਰੀਂ ਆ ਲਗਿਆ,

ਆਵਤ ਸੋ ਸੁਨਿ ਪਾਇ ਲਗਿਯੋ ਤਿਹ ਮਧਿ ਚਲੋ ਹਰਿ ਪ੍ਰੇਮ ਚਿਤਾਰਿਯੋ ॥
आवत सो सुनि पाइ लगियो तिह मधि चलो हरि प्रेम चितारियो ॥
ਉਸ ਦੇ (ਮਨ) ਵਿਚ ਹਰਿ ਪ੍ਰੇਮ ਦਾ (ਪ੍ਰਵਾਹ) ਚਲ ਪਿਆ, (ਉਹ ਕ੍ਰਿਸ਼ਨ ਨੇ) ਚਿਤਾਰ ਲਿਆ।

ਸੋ ਗਹਿ ਸ੍ਯਾਮ ਕੇ ਪਾਇ ਰਹਿਯੋ ਕਬਿ ਨੇ ਮੁਖ ਤੇ ਇਹ ਭਾਤਿ ਉਚਾਰਿਯੋ ॥
सो गहि स्याम के पाइ रहियो कबि ने मुख ते इह भाति उचारियो ॥
ਫਿਰ ਉਸ ਨੇ ਸ੍ਰੀ ਕ੍ਰਿਸ਼ਨ ਦੇ ਚਰਨ ਪਕੜ ਲਏ, (ਉਸ ਦ੍ਰਿਸ਼ ਨੂੰ) ਕਵੀ ਨੇ ਮੁਖ ਤੋਂ ਇਸ ਤਰ੍ਹਾ ਉਚਾਰਿਆ ਹੈ।

ਊਧਵ ਸੋ ਜਦੁਬੀਰ ਕਹਿਯੋ ਇਨ ਸੰਤਨ ਕੋ ਅਤਿ ਪ੍ਰੇਮ ਨਿਹਾਰਿਯੋ ॥੯੯੫॥
ऊधव सो जदुबीर कहियो इन संतन को अति प्रेम निहारियो ॥९९५॥
ਊਧਵ ਨੂੰ ਸ੍ਰੀ ਕ੍ਰਿਸ਼ਨ ਨੇ ਕਿਹਾ ਕਿ ਇਨ੍ਹਾ ਸੰਤਾ ਦਾ ਅਤਿ ਅਧਿਕ ਪ੍ਰੇਮ ਵੇਖਿਆ ਹੈ ॥੯੯੫॥

ਊਧਵ ਸ੍ਯਾਮ ਕਹਿਯੋ ਸੁਨ ਕੈ ਅਕ੍ਰੂਰਹਿ ਕੋ ਅਤਿ ਪ੍ਰੇਮ ਨਿਹਾਰਿਯੋ ॥
ऊधव स्याम कहियो सुन कै अक्रूरहि को अति प्रेम निहारियो ॥
ਊਧਵ ਨੇ ਕ੍ਰਿਸ਼ਨ ਦਾ ਕਿਹਾ ਸੁਣ ਕੇ ਅਕਰੂਰ ਦੇ ਅਤਿ ਅਧਿਕ ਪ੍ਰੇਮ ਨੂੰ ਵੇਖਿਆ।

ਸੁਧਿ ਕਰੀ ਉਨ ਕੀ ਮਨ ਮੈ ਕੁਬਿਜਾ ਕੋ ਕਹਿਯੋ ਅਰੁ ਪ੍ਰੇਮ ਚਿਤਾਰਿਯੋ ॥

सुधि करी उन की मन मै कुबिजा को कहियो अरु प्रेम चितारियो ॥

(ਫਿਰ ਉਸ ਨੇ ਆਪਣੇ) ਮਨ ਵਿਚ ਕੁਬਜਾ ਦੇ ਕਹੇ ਹੋਏ (ਬੋਲਾ ਨੂੰ) ਅਤੇ ਪ੍ਰੇਮ ਨੂੰ ਯਾਦ ਕੀਤਾ।

ਸੋ ਗਨਤੀ ਕਰਿ ਕੈ ਮਨ ਮੈ ਕਨ੍ਹੀਯਾ ਸੰਗਿ ਪੈ ਇਹ ਭਾਤਿ ਉਚਾਰਿਯੋ ॥

सो गनती करि कै मन मै कन्रहीया संगि पै इह भाति उचारियो ॥

ਮਨ ਵਿਚ ਸੋਚ ਵਿਚਾਰ ਕਰ ਕੇ ਕ੍ਰਿਸ਼ਨ ਪਾਸ ਇਸ ਤਰ੍ਹਾ ਕਹਿ ਸੁਣਾਇਆ।

ਹੇ ਹਰਿ ਜੂ ਇਹ ਕੇ ਪਿਖਏ ਉਨ ਕੇ ਸਭ ਪ੍ਰੇਮ ਬਿਦਾ ਕਰਿ ਡਾਰਿਯੋ ॥੯੯੬॥

हे हरि जू इह के पिखए उन के सभ प्रेम बिदा करि डारियो ॥९९६॥

ਹੇ ਕ੍ਰਿਸ਼ਨ ਜੀ! ਇਸ ਦੇ (ਪ੍ਰੇਮ ਨੂੰ) ਵੇਖ ਕੇ (ਇੰਜ ਲਗਦਾ ਹੈ) ਕਿ ਉਸ (ਕੁਬਜਾ) ਦੇ ਪ੍ਰੇਮ ਨੂੰ ਵਿਦਾ ਕਰ ਦਿੱਤਾ ਹੈ (ਅਰਥਾਤ ਤੁਛ ਹੋ ਗਿਆ ਹੈ) ॥੯੯੬॥

ਹਰਿ ਰੂਪ ਨਿਹਾਰਿ ਮਨੇ ਸੁਖ ਪਾਇ ਕੈ ਸ੍ਰੀ ਜਦੁਬੀਰ ਕੀ ਸੇਵ ਸੁ ਕੀਨੀ ॥

हरि रूप निहारि मने सुख पाइ कै स्री जदुबीर की सेव सु कीनी ॥

ਸ੍ਰੀ ਕ੍ਰਿਸ਼ਨ ਦੇ ਰੂਪ ਨੂੰ ਮਨ ਵਿਚ ਵੇਖ ਕੇ (ਅਕਰੂਰ ਨੇ) ਸੁਖ ਪਾਇਆ ਅਤੇ ਸ੍ਰੀ ਕ੍ਰਿਸ਼ਨ ਦੀ ਸੇਵਾ ਕੀਤੀ।

ਪਾਇ ਪਰੋ ਤਾਹਿ ਕੇ ਬਹੁਰੇ ਉਠਿ ਦੇਵਕੀ ਲਾਲਿ ਪਰਿਕ੍ਰਮਾ ਦੀਨੀ ॥

पाइ परो ताहि के बहुरे उठि देवकी लालि परिक्रमा दीनी ॥

ਉਸ ਦੇ ਪੈਰੀਂ ਪਿਆ ਅਤੇ ਫਿਰ ਉਠ ਕੇ ਦੇਵਕੀ ਦੇ ਪੁੱਤਰ ਦੀ ਪ੍ਰਕਰਮਾ ਕੀਤੀ।

ਭੋਜਨ ਅੰਨ ਜਿਤੋ ਗ੍ਰਿਹ ਥੋ ਸੋਊ ਆਨਿ ਧਰੋ ਹਿਤ ਬਾਤ ਲਖੀਨੀ ॥

भोजन अंन जितो गृह थो सोऊ आनि धरो हित बात लखीनी ॥

ਘਰ ਵਿਚ ਜਿਤਨਾ ਭੋਜਨ ਅਤੇ ਅੰਨ ਸੀ, ਉਹ ਸਾਰਾ ਕੁਝ, ਪ੍ਰੀਤ ਦੀ ਰੀਤ ਨੂੰ ਵਿਚਾਰ ਕੇ, ਅਗੇ ਆ ਰਖਿਆ।

ਥੋ ਮਨ ਮੋ ਸੋਊ ਬਾਛਤ ਇਛ ਵਹੈ ਜਸੁਧਾ ਸੁਤ ਪੂਰਨ ਕੀਤੀ ॥੯੯੭॥

थो मन मो सोऊ बाछत इछ वहै जसुधा सुत पूरन कीती ॥९९७॥

ਉਸ ਦੇ ਮਨ ਵਿਚ ਜੋ ਚਾਹਨਾ ਸੀ, ਉਹ ਇੱਛਾ ਕ੍ਰਿਸ਼ਨ ਨੇ ਪੂਰੀ ਕਰ ਦਿੱਤੀ ॥੯੯੭॥

ਪੂਰਨ ਕੈ ਮਨਸਾ ਤਿਹ ਕੀ ਸੰਗਿ ਊਧਵ ਲੈ ਫਿਰਿ ਧਾਮਿ ਅਯੋ ॥

पूरन कै मनसा तिह की संगि ऊधव लै फिरि धामि अयो ॥

ਉਸ ਦੀ ਮਨਸਾ ਪੂਰੀ ਕਰ ਕੇ ਅਤੇ ਉਧਵ ਨੂੰ ਸੰਗ ਲੈ ਕੇ ਫਿਰ ਘਰ ਆ ਗਏ।

ਗ੍ਰਿਹ ਆਇ ਕੈ ਮੰਗਨ ਲੋਗ ਬੁਲਾਇ ਗਵਾਵਤ ਭਯੋ ਤਿਹ ਰਾਗ ਗਯੋ ॥

गृह आइ कै मंगन लोग बुलाइ गवावत भयो तिह राग गयो ॥

ਘਰ ਆ ਕੇ ਮੰਗ ਕੇ ਖਾਣ ਵਾਲੇ ਗਵੈਇਆਂ ਨੂੰ ਬੁਲਾ ਲਿਆ ਅਤੇ ਉਨ੍ਹਾ ਤੋਂ ਰਾਗ ਅਤੇ ਗੀਤ ਗਵਾਉਣ ਲਗਾ।

ਤਿਨ ਊਪਰ ਰੀਝਿ ਕਹੈ ਕਬਿ ਸ੍ਯਾਮ ਘਨੋ ਗ੍ਰਿਹ ਤੇ ਕਢਿ ਦਾਨ ਦਯੋ ॥

तिन ऊपर रीझि कहै कबि स्याम घनो गृह ते कढि दान दयो ॥

ਕਵੀ ਸ਼ਿਆਮ ਕਹਿੰਦੇ ਹਨ, ਉਨ੍ਹਾ ਉਤੇ ਰੀਝ ਕੇ, ਘਰ ਵਿਚੋਂ ਕਢ ਕੇ ਬਹੁਤ ਦਾਨ ਦਿੱਤਾ।

ਮਨੋ ਤਾ ਜਸ ਤੇ ਮ੍ਰਿਤ ਮੰਡਲ ਮੈ ਅਬ ਕੇ ਦਿਨ ਲਉ ਦਿਨ ਸੇਤ ਭਯੋ ॥੯੯੮॥

मनो ता जस ते मृत मंडल मै अब के दिन लउ दिन सेत भयो ॥९९८॥

(ਇੰਜ ਲਗਦਾ ਹੈ) ਮਾਨੋ ਉਸ (ਦਿਨ ਗਾਏ ਗਏ) ਯਸ਼ ਤੋਂ ਮਾਤ ਲੋਕ ਵਿਚ ਹੁਣ ਤਕ ਦਿਨ ਸਫ਼ੈਦ ਹੋ ਰਿਹਾ ਹੈ ॥੯੯੮॥

ਅਕ੍ਰੂਰ ਸਿਆਮ ਕੇ ਧਾਮਹਿ ਆਇ ਕੈ ਸ੍ਰੀ ਜਦੁਬੀਰ ਕੇ ਪਾਇਨ ਲਾਗਿਓ ॥

अक्रूर सिआम के धामहि आइ कै स्री जदुबीर के पाइन लागिओ ॥

ਅਕਰੂਰ ਸ੍ਰੀ ਕ੍ਰਿਸ਼ਨ ਦੇ ਘਰ ਆ ਕੇ ਸ੍ਰੀ ਜਦੁਬੀਰ ਦੇ ਪੈਰੀਂ ਪਿਆ।

ਕੰਸ ਬਿਦਾਰਿ ਬਕੀ ਉਰਿ ਫਾਰਿ ਕਹਿਯੋ ਕਰਤਾਰ ਸਰਾਹਨ ਲਾਗਿਓ ॥

कंस बिदारि बकी उरि फारि कहियो करतार सराहन लागिओ ॥

(ਫਿਰ) ਕੰਸ ਨੂੰ ਨਸ਼ਟ ਕਰਨ ਅਤੇ ਬਕੀ ਦੀ ਛਾਤੀ ਨੂੰ ਪਾੜਨ ਅਤੇ ਜਗਤ ਦਾ ਕਰਤਾ ਹੋਣ ਦੀ (ਗੱਲ) ਕਹਿ ਕੇ ਸਿਫ਼ਤ ਕਰਨ ਲਗਿਆ।

ਅਉਰ ਗਈ ਸੁਧਿ ਭੂਲ ਸਭੈ ਹਰਿ ਕੀ ਉਪਮਾ ਰਸ ਭੀਤਰ ਪਾਗਿਓ ॥

अउर गई सुधि भूल सभै हरि की उपमा रस भीतर पागिओ ॥

(ਉਸ ਨੂੰ) ਹੋਰ ਸਾਰੀ ਹੋਸ਼ ਭੁਲ ਗਈ, (ਬਸ) ਸ੍ਰੀ ਕ੍ਰਿਸ਼ਨ ਦੀ ਉਪਮਾ ਦੇ ਰਸ ਵਿਚ ਹੀ ਮਗਨ ਹੋ ਗਿਆ।

ਆਨੰਦ ਬੀਚ ਬਢਿਯੋ ਮਨ ਕੇ ਮਨ ਕੋ ਦੁਖ ਥੋ ਜਿਤਨੋ ਸਭ ਭਾਗਿਓ ॥੯੯੯॥

आनंद बीच बढियो मन के मन को दुख थो जितनो सभ भागिओ ॥९९९॥

(ਇਸ ਨਾਲ ਉਸ ਦੇ) ਮਨ ਵਿਚ ਆਨੰਦ ਦਾ ਵਾਧਾ ਹੋ ਗਿਆ ਅਤੇ ਮਨ ਵਿਚ ਜਿਤਨਾ ਦੁਖ ਸੀ, ਉਹ ਖ਼ਤਮ ਹੋ ਗਿਆ ॥੯੯੯॥

ਦੇਵਕੀ ਲਾਲ ਗੁਪਾਲ ਅਹੋ ਨੰਦ ਲਾਲ ਦਿਆਲ ਇਹੈ ਜੀਯ ਧਾਰਿਓ ॥

देवकी लाल गुपाल अहो नंद लाल दिआल इहै जीय धारिओ ॥

ਹੇ ਦੇਵਕੀ ਲਾਲ! ਹੇ ਗੋਪਾਲ! ਹੇ ਦਿਆਲ! ਇਸ ਤਰ੍ਹਾ ਦੀ (ਉਪਮਾ ਕਰਨੀ) ਮਨ ਵਿਚ ਧਾਰ ਲਈ।

ਕੰਸ ਬਿਦਾਰਿ ਬਕੀ ਉਰ ਫਾਰਿ ਕਹਿਯੋ ਕਰਤਾ ਜਦੁਬੀਰ ਉਚਾਰਿਓ ॥

कंस बिदारि बकी उर फारि कहियो करता जदुबीर उचारिओ ॥

(ਕ੍ਰਿਸ਼ਨ ਨੂੰ) ਕੰਸ ਨੂੰ ਮਾਰਨ ਵਾਲਾ, ਬਕੀ ਦੀ ਛਾਤੀ ਪਾੜਨ ਵਾਲਾ ਅਤੇ ਕਰਤਾ ਕਹਿ ਕੇ ਉਚਾਰਿਆ।

ਹੇ ਅਘ ਕੇ ਰਿਪੁ ਹੇ ਰਿਪੁ ਕੇਸੀ ਕੇ ਹੇ ਕੁਪਿ ਜਾਹਿ ਤ੍ਰਿਨਾਵ੍ਰਿਤਿ ਮਾਰਿਓ ॥

हे अघ के रिपु हे रिपु केसी के हे कुपि जाहि तृनाव्रति मारिओ ॥

ਹੇ ਅਘ ਦੇ ਵੈਰੀ! ਹੇ ਕੇਸੀ ਦੇ ਵੈਰੀ, ਹੇ ਕ੍ਰੋਧ ਕਰ ਕੇ ਤ੍ਰਿਣਾਵਰਤ ਦੈਂਤ ਨੂੰ ਮਾਰਨ ਵਾਲੇ!

ਤਾ ਅਬ ਰੂਪ ਦਿਖਾਇ ਹਮੈ ਹਮਰੋ ਸਭ ਪਾਪ ਬਿਦਾ ਕਰਿ ਡਾਰਿਓ ॥੧੦੦੦॥

ता अब रूप दिखाइ हमै हमरो सभ पाप बिदा करि डारिओ ॥१०००॥

ਤੁਸੀਂ ਹੁਣ ਸਾਨੂੰ (ਆਪਣਾ) ਰੂਪ ਵਿਖਾ ਕੇ, ਸਾਡੇ ਸਾਰਿਆਂ ਪਾਪਾ ਨੂੰ ਨਸ਼ਟ ਕਰ ਦਿੱਤਾ ਹੈ ॥੧੦੦੦॥

ਚੋਰ ਹੈ ਸਾਧਨ ਕੇ ਦੁਖ ਕੋ ਸੁਖ ਕੋ ਬਰੁ ਦਾਇਕ ਸ੍ਯਾਮ ਉਚਾਰਿਓ ॥

चोर है साधन के दुख को सुख को बरु दाइक स्याम उचारिओ ॥

ਹੇ ਸ਼ਿਆਮ! ਤੂੰ ਚੋਰ ਹੈਂ (ਪਰ) ਸਾਧਾ ਦੇ ਦੁੱਖਾ (ਨੂੰ ਚੁਰਾਉਂਦਾ ਹੈਂ) ਅਤੇ ਸੁਖ ਦਾ ਵਰ ਦੇਣ ਵਾਲਾ ਕਿਹਾ ਜਾਦਾ ਹੈਂ।

ਹੈ ਠਗ ਗ੍ਵਾਰਨਿ ਚੀਰਨ ਕੋ ਭਟ ਹੈ ਜਿਨਿ ਕੰਸ ਸੋ ਬੀਰ ਪਛਾਰਿਓ ॥

है ठग ग्वारनि चीरन को भट है जिनि कंस सो बीर पछारिओ ॥

ਤੂੰ ਠਗ ਹੈਂ, ਗੋਪੀਆਂ ਦੇ ਬਸਤ੍ਰਾ (ਨੂੰ ਠਗਦਾ ਹੈਂ) (ਤੂੰ) ਸੂਰਮਾ ਹੈਂ ਜਿਸ ਨੇ ਕੰਸ ਵਰਗੇ ਸੂਰਵੀਰ ਨੂੰ ਪਛਾੜ ਦਿੱਤਾ ਸੀ।

ਕਾਇਰ ਹੈ ਬਹੁ ਪਾਪਨ ਤੇ ਅਰੁ ਬੈਦ ਹੈ ਜਾ ਸਭ ਲੋਗ ਜੀਯਾਰਿਓ ॥

काइर है बहु पापन ते अरु बैद है जा सभ लोग जीयारिओ ॥

(ਤੂੰ) ਕਾਇਰ ਹੈਂ, (ਕਿਉਂਕਿ) ਪਾਪਾ ਤੋਂ ਬਹੁਤ (ਡਰਦਾ ਹੈਂ) ਅਤੇ (ਤੂੰ) ਵੈਦ ਵੀ ਹੈਂ ਜਿਸ ਨੇ ਸਾਰਿਆਂ ਲੋਕਾ ਨੂੰ ਜੀਵਿਤ ਰਖਿਆ ਹੋਇਆ ਹੈ।

ਪੰਡਿਤ ਹੈ ਕਬਿ ਸਜਾਮ ਕਹੈ ਜਿਨਿ ਚਾਰੋ ਈ ਬੇਦੁ ਕੋ ਭੇਦ ਸਵਾਰਿਓ ॥੧੦੦੧॥

पंडित है कबि स्याम कहै जिनि चारो ई बेदु को भेद सवारिओ ॥१००१॥

ਕਵੀ ਸ਼ਿਆਮ ਕਹਿੰਦੇ ਹਨ, (ਤੂੰ ਹੀ) ਪੰਡਿਤ ਹੈਂ, ਜਿਸ ਨੇ ਚੌਹਾ ਹੀ ਵੇਦਾ ਦਾ ਭੇਦ ਸਮਝਿਆ ਹੋਇਆ ਹੈ ॥੧੦੦੧॥

ਯੌ ਕਹਿ ਕੈ ਜਦੁਬੀਰ ਕੇ ਸੋ ਕਬਿ ਸਜਾਮ ਕਹੈ ਉਠਿ ਪਾਇ ਪਰਿਯੋ ॥

यौ कहि कै जदुबीर के सो कबि स्याम कहै उठि पाइ परियो ॥

ਕਵੀ ਸ਼ਿਆਮ ਕਹਿੰਦੇ ਹਨ, ਇਸ ਤਰ੍ਹਾ ਕਹਿ ਕੇ ਅਤੇ ਉਠ ਕੇ ਸ੍ਰੀ ਕ੍ਰਿਸ਼ਨ ਦੇ ਪੈਰੀਂ ਪੈ ਗਿਆ।

ਹਰਿ ਕੀ ਬਹੁ ਬਾਰ ਸਰਾਹ ਕਰੀ ਦੁਖ ਥੋ ਜਿਤਨੋ ਛਿਨ ਬੀਚ ਹਰਿਯੋ ॥

हरि की बहु बार सराह करी दुख थो जितनो छिन बीच हरियो ॥

ਸ੍ਰੀ ਕ੍ਰਿਸ਼ਨ ਦੀ ਬਹੁਤ ਵਾਰ ਸਿਫ਼ਤ ਕੀਤੀ ਜਿਤਨਾ ਵੀ ਦੁਖ ਸੀ, ਛਿਣ ਭਰ ਵਿਚ ਦੂਰ ਹੋ ਗਿਆ।

ਅਰੁ ਤਾ ਛਬਿ ਕੇ ਜਸੁ ਉਚ ਮਹਾ ਕਬਿ ਨੇ ਬਿਧਿ ਯਾ ਮੁਖ ਤੇ ਉਚਰਿਯੋ ॥

अरु ता छबि के जसु उच महा कबि ने बिधि या मुख ते उचरियो ॥

(ਅਤੇ) ਉਸ ਦ੍ਰਿਸ਼ ਦੇ ਉੱਚੇ ਅਤੇ ਮਹਾਨ ਯਸ਼ ਨੂੰ ਕਵੀ ਨੇ ਇਸ ਤਰ੍ਹਾ ਆਪਣੇ ਮੂੰਹ ਤੋਂ ਉਚਾਰਿਆ ਹੈ।

ਹਰਿ ਨਾਮੁ ਸੰਜੋਅ ਕਉ ਪੈਨ੍ਹਿ ਤਨੈ ਸਭ ਪਾਪਨ ਸੰਗਿ ਲਰਿਯੋ ਨ ਟਰਿਯੋ ॥੧੦੦੨॥

हरि नामु संजोअ कउ पैन्हि तनै सभ पापन संगि लरियो न टरियो ॥१००२॥

(ਇਸ ਤਰ੍ਹਾ ਪ੍ਰਤੀਤ ਹੁੰਦਾ ਹੈ, ਮਾਨੋ) ਹਰਿ ਨਾਮ ਦੇ ਕਵਚ ਨੂੰ ਸ਼ਰੀਰ ਉਤੇ ਪਹਿਨ ਕੇ ਸੈਂਕੜੇ ਪਾਪਾ ਨਾਲ ਲੜਿਆ, ਪਰ ਪਿਛੇ ਨੂੰ ਨਾ ਹਟਿਆ ॥੧੦੦੨॥

ਫਿਰਿ ਯੌ ਕਰਿ ਕਾਨਰ ਕੀ ਉਪਮਾ ਹਰਿ ਜੀ ਤੁਮ ਹੀ ਮੁਰ ਸਤ੍ਰ ਪਛਾਰਿਯੋ ॥

फिरि यौ करि कानर की उपमा हरि जी तुम ही मुर सत्र पछारियो ॥

ਫਿਰ ਇਸ ਤਰ੍ਹਾ ਸ੍ਰੀ ਕ੍ਰਿਸ਼ਨ ਦੀ ਉਪਮਾ ਕੀਤੀ, ਹੇ ਹਰਿ ਜੀ! ਤੁਸੀਂ ਹੀ 'ਮੁਰ' (ਨਾ ਦੇ) ਵੈਰੀ ਨੂੰ ਪਛਾੜਿਆ ਸੀ।

ਤੈ ਹੀ ਮਰੇ ਤ੍ਰਿਪੁਰਾਰਿ ਕਮਧ ਸੁ ਰਾਵਨ ਮਾਰਿ ਘਨੋ ਰਨ ਪਾਰਿਯੋ ॥

तै ही मरे तृपुरारि कमध सु रावन मारि घनो रन पारियो ॥

ਤੁਸੀਂ ਹੀ 'ਤ੍ਰਿਪੁਰਾਰ' ਅਤੇ 'ਕਮੱਧ' ਨੂੰ ਮਾਰਿਆ ਸੀ ਅਤੇ ਰਾਵਣ ਨੂੰ ਮਾਰਨ ਲਈ ਘਮਸਾਨ ਯੁੱਧ ਰਚਿਆ ਸੀ।

ਲੰਕ ਦਈ ਅਰਿ ਭ੍ਰਾਤਰ ਕਉ ਸੀਅ ਕੋ ਸੰਗਿ ਲੈ ਫਿਰਿ ਅਉਧਿ ਸਿਧਾਰਿਯੋ ॥

लंक दई अरि भ्रातर कउ सीअ को संगि लै फिरि अउधि सिधारियो ॥

ਲੰਕਾ (ਦਾ ਰਾਜ) ਵੈਰੀ ਦੇ ਭਰਾ ਨੂੰ ਦੇ ਦਿੱਤਾ ਸੀ ਅਤੇ ਸੀਤਾ ਨੂੰ ਨਾਲ ਲੈ ਕੇ ਫਿਰ ਅਯੋਧਿਆ ਨੂੰ ਚਲੇ ਗਏ ਸੀ।

ਤੈ ਹੀ ਚਰਿਤ੍ਰ ਕੀਏ ਸਭ ਹੀ ਹਮ ਜਾਨਤ ਹੈ ਇਹ ਭਾਤਿ ਉਚਾਰਿਯੋ ॥੧੦੦੩॥

तै ही चरित्र कीए सभ ही हम जानत है इह भाति उचारियो ॥१००३॥

ਤੂੰ ਹੀ (ਇਹ) ਸਾਰੇ ਚਰਿਤ੍ਰ ਕੀਤੇ ਹਨ, ਇਹ ਮੈਂ ਜਾਣਦਾ ਹਾ (ਤਦੇ ਹੀ) ਇਸ ਤਰ੍ਹਾ ਕਿਹਾ ਹੈ ॥੧੦੦੩॥

ਹੇ ਕਮਲਾਪਤਿ ਹੇ ਗਰੁੜਧ੍ਵਜ ਹੇ ਜਗਨਾਇਕ ਕਾਨ੍ਹਹਿ ਕਹਿਯੋ ਹੈ ॥

हे कमलापति हे गरुड़ध्वज हे जगनाइक कान्रहि कहियो है ॥

ਹੇ ਲੱਛਮੀ ਦੇ ਪਤੀ! ਹੇ ਗਰੁੜ ਧੁਜਾ ਵਾਲੇ! ਹੇ ਜਗਤ ਦੇ ਸੁਆਮੀ! (ਤੂੰ ਹੀ) ਕਾਨ੍ਹ (ਨਾ ਨਾਲ) ਕਿਹਾ ਜਾਦਾ ਹੈਂ।

ਹੇ ਜਦੁਬੀਰ ਕਹੋ ਬਤੀਯਾ ਸਭ ਹੀ ਤੁਮਰੀ ਭ੍ਰਿਤ ਲੋਕ ਭਯੋ ਹੈ ॥

हे जदुबीर कहो बतीया सभ ही तुमरी भृत लोक भयो है ॥

ਹੇ ਸ੍ਰੀ ਕ੍ਰਿਸ਼ਨ! (ਮੈਂ ਇਕ) ਗੱਲ ਕਹਿੰਦਾ ਹਾ ਕਿ ਸਾਰੇ ਹੀ ਲੋਕ ਤੇਰੇ ਦਾਸ ਬਣੇ ਹੋਏ ਹਨ।

ਮੇਰੀ ਹਰੋ ਮਮਤਾ ਹਰਿ ਜੂ ਇਹ ਭਾਤਿ ਕਹਿਯੋ ਹਰਿ ਚੀਨ ਲਯੋ ਹੈ ॥

मेरी हरो ममता हरि जू इह भाति कहियो हरि चीन लयो है ॥

ਹੇ ਹਰਿ ਜੀ! ਮੇਰੀ ਮਮਤਾ ਨੂੰ ਹਰ ਲਵੋ। ਇਸ ਤਰ੍ਹਾ ਦਾ ਕਿਹਾ ਹੋਇਆ ਕ੍ਰਿਸ਼ਨ ਨੇ ਭਾਪ ਲਿਆ।

ਡਾਰਿ ਦਈ ਮਮਤਾ ਤਿਹ ਪੈ ਸੋਊ ਮੋਨਹਿ ਧਾਰ ਕੈ ਬੈਠਿ ਰਹਿਯੋ ਹੈ ॥੧੦੦੪॥

डारि दई ममता तिह पै सोऊ मोनहि धार कै बैठि रहियो है ॥१००४॥

(ਅਤੇ ਫਿਰ) ਉਸ ਉਤੇ ਮਮਤਾ ਪਾ ਦਿੱਤੀ ਅਤੇ ਉਹ ਮੌਨ ਧਾਰ ਕੇ ਬੈਠ ਰਿਹਾ ਹੈ ॥੧੦੦੪॥

ਕਾਨ੍ਹ ਜੂ ਬਾਚ ਅਕ੍ਰੂਰ ਸੋ ॥

कान्रह जू बाच अक्रूर सो ॥

ਕਾਨ੍ਹ ਜੀ ਨੇ ਅਕਰੂਰ ਪ੍ਰਤਿ ਕਿਹਾ:

ਸਵੈਯਾ ॥

सवैया ॥

ਸਵੈਯਾ:

ਐ ਹੋ ਚਚਾ ਜਦੁਬੀਰ ਕਹਿਯੋ ਹਮ ਕਉ ਸਮਝੇ ਬਿਨੁ ਤੈ ਹਰਿ ਚੀਨੋ ॥

ऐ हो चचा जदुबीर कहियो हम कउ समझे बिनु तै हरि चीनो ॥

ਸ੍ਰੀ ਕ੍ਰਿਸ਼ਨ ਕਹਿਣ ਲਗੇ, ਹੇ ਚਾਚਾ! ਮੈਨੂੰ ਸਮਝੇ ਬਿਨਾ ਹੀ ਤੁਸੀਂ 'ਹਰਿ' ਸਮਝ ਲਿਆ ਹੈ।

ਤਾ ਤੇ ਲਡਾਵਹੁ ਮੋਹਿ ਕਹਿਯੋ ਜਿਹ ਤੇ ਸੁਖ ਹੋ ਅਤਿ ਹੀ ਮੁਹਿ ਜੀ ਨੋ ॥

ता ते लडावहु मोहि कहियो जिह ते सुख हो अति ही मुहि जी नो ॥

ਤਾ ਤੇ (ਤੁਸੀ) ਮੇਰੇ ਨਾਲ ਲਾਡ (ਦੀ ਗੱਲ) ਕਰੋ ਅਤੇ (ਉਹੀ) ਕਹੋ ਜਿਸ ਨਾਲ ਮੇਰੇ ਮਨ ਵਿਚ ਬਹੁਤ ਸੁਖ ਹੋਵੇ।

ਆਇਸ ਮੋ ਬਸੁਦੇਵਹ ਜੀ ਅਕ੍ਰੂਰ ਬਡੇ ਲਖ ਊ ਕਰ ਕੀਨੋ ॥

आइस मो बसुदेवह जी अक्रूर बडे लख ऊ कर कीनो ॥

ਮੈਨੂੰ ਬਸੁਦੇਵ ਦੀ ਆਗਿਆ ਹੈ ਕਿ ਅਕਰੂਰ ਨੂੰ ਵੱਡਾ ਕਰ ਕੇ ਜਾਣਨਾ (ਅਤੇ ਉਸੇ ਲਈ ਅਜਿਹਾ ਕਰ ਦਿੱਤਾ)

ਤਾ ਤੇ ਨ ਮੋ ਘਨਿ ਸ੍ਯਾਮ ਲਖੈ ਇਹ ਭਾਤਿ ਕਹਿਯੋ ਹਰਿ ਜੂ ਹਸਿ ਦੀਨੋ ॥੧੦੦੫॥

ता ते न मो घनि स्याम लखै इह भाति कहियो हरि जू हसि दीनो ॥१००५॥

ਤਾ ਜੋ ਮੈਨੂੰ ਘਨਸ਼ਿਆਮ ਨਾ ਸਮਝੋ। ਇਸ ਤਰ੍ਹਾ ਕਹਿ ਕੇ ਸ੍ਰੀ ਕ੍ਰਿਸ਼ਨ ਹਸ ਪਏ ॥੧੦੦੫॥

ਸੋ ਸੁਨਿ ਬੀਰ ਪ੍ਰਸੰਨ ਭਯੋ ਮੁਸਲੀਧਰ ਸ੍ਯਾਮ ਜੂ ਕੰਠਿ ਲਗਾਏ ॥

सो सुनि बीर प्रसंन भयो मुसलीधर स्याम जू कंठि लगाए ॥

ਇਹ ਸੁਣ ਕੇ ਸੂਰਵੀਰ (ਅਕਰੂਰ) ਪ੍ਰਸੰਨ ਹੋ ਗਿਆ ਅਤੇ ਬਲਰਾਮ ਅਤੇ ਕ੍ਰਿਸ਼ਨ ਨੂੰ ਗਲ ਨਾਲ ਲਗਾ ਲਿਆ।

ਸੋਕ ਜਿਤੇ ਮਨ ਭੀਤਰ ਥੇ ਹਰਿ ਕੋ ਤਨ ਭੇਟਿ ਸਭੈ ਬਿਸਰਾਏ ॥

सोक जिते मन भीतर थे हरि को तन भेटि सभै बिसराए ॥

ਮਨ ਵਿਚ ਜਿਤਨੇ ਦੁਖ ਸਨ, ਕ੍ਰਿਸ਼ਨ ਦੇ ਸ਼ਰੀਰ ਨੂੰ ਛੂਹ ਕੇ ਸਾਰੇ ਭੁਲ ਗਏ।

ਛੋਟ ਭਤੀਜ ਲਖੇ ਕਰਿ ਕੈ ਕਰਿ ਕੈ ਜਗ ਕੇ ਕਰਤਾ ਨਹੀ ਪਾਏ ॥

छोट भतीज लखे करि कै करि कै जग के करता नही पाए ॥

(ਉਨ੍ਹਾ ਨੂੰ) ਛੋਟੇ ਭਤੀਜੇ ਕਰ ਕੇ ਜਾਣਿਆ ਅਤੇ ਜਗਤ ਦੇ ਕਰਤਾ ਕਰ ਕੇ ਨਹੀਂ ਸਮਝਿਆ।

ਯਾ ਬਿਧਿ ਭੀ ਤਿਹ ਠਉਰ ਕਥਾ ਤਿਹ ਕੇ ਕਬਿ ਸ੍ਯਾਮਹਿ ਮੰਗਲ ਗਾਏ ॥੧੦੦੬॥

या बिधि भी तिह ठउर कथा तिह के कबि स्यामहि मंगल गाए ॥१००६॥

ਇਸ ਤਰ੍ਹਾ ਦੀ ਕਥਾ ਉਸ ਸਥਾਨ ਉਤੇ ਹੋਈ, ਉਸ ਦੇ (ਯਸ਼ ਦੇ) ਕਵੀ ਸ਼ਿਆਮ ਨੇ ਮੰਗਲ ਗਾਏ ਹਨ ॥੧੦੦੬॥

ਇਤਿ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਅਕ੍ਰੂਰ ਗ੍ਰਿਹ ਜੈਬੋ ਸੰਪੂਰਨੰ ॥

इति स्री दसम सिकंधे बचित्र नाटक ग्रंथे क्रिसनावतारे अक्रूर ग्रिह जैबो संपूरनं ॥

ਇਥੇ ਸ੍ਰੀ ਦਸਮ ਸਿਕੰਧ ਦੇ ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਦੇ ਅਕਰੂਰ ਦੇ ਘਰ ਜਾਣ ਦਾ ਪ੍ਰਸੰਗ ਸੰਪੂਰਨ ਹੋਇਆ।

ਅਥ ਅਕ੍ਰੂਰ ਕੋ ਫੁਫੀ ਪਾਸ ਭੇਜਨ ਕਥਨੰ ॥

अथ अक्रूर को फुफी पास भेजन कथनं ॥

ਹੁਣ ਅਕਰੂਰ ਨੂੰ ਭੂਆ ਪਾਸ ਭੇਜਣ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਸ੍ਰੀ ਜਦੁਬੀਰ ਕਹਿਯੋ ਹਸਿ ਕੈ ਬਰਬੀਰ ਗਜਾਪੁਰ ਮੈ ਚਲ ਜਇਯੈ ॥

स्री जदुबीर कहियो हसि कै बरबीर गजापुर मै चल जइयै ॥

ਸ੍ਰੀ ਕ੍ਰਿਸ਼ਨ ਨੇ ਹਸ ਕੇ ਕਿਹਾ, ਹੇ ਸ੍ਰੇਸ਼ਠ ਸੂਰਵੀਰ (ਅਕਰੂਰ)! ਹਸਤਨਾਪੁਰ ('ਗਜਾਪੁਰ') ਵਿਚ ਚਲੇ ਜਾਓ।

ਮੋ ਪਿਤ ਕੀ ਭਗਨੀ ਸੁਤ ਹੈ ਤਿਨ ਕੋ ਅਬ ਜਾਇ ਕੈ ਸੋਧਹਿ ਲਇਯੈ ॥

मो पित की भगनी सुत है तिन को अब जाइ कै सोधहि लइयै ॥

ਉਥੇ ਮੇਰੇ ਪਿਤਾ ਦੀ ਭੈਣ ਅਤੇ (ਉਸ ਦੇ) ਪੁੱਤਰ ਰਹਿੰਦੇ ਹਨ, ਹੁਣ ਜਾ ਕੇ ਉਨ੍ਹਾ ਦੀ ਖ਼ਬਰ ਸਾਰ ਲਿਆਓ।

ਅੰਧ ਤਹਾ ਨ੍ਰਿਪ ਹੈ ਮਨ ਅੰਧ ਦ੍ਰਜੋਧਨ ਭਯੋ ਬਸਿ ਤਾ ਕੋ ਲਖਈਯੈ ॥

अंध तहा नृप है मन अंध द्रजोधन भयो बसि ता को लखईयै ॥

ਉਥੋਂ ਦਾ ਰਾਜਾ (ਅੱਖਾ ਤੋਂ) ਅੰਨ੍ਹਾ ਹੈ, (ਪਰ ਉਹ) ਮਨ ਤੋਂ ਵੀ ਅੰਨ੍ਹਾ ਹੈ (ਕਿਉਂਕਿ ਉਹ) ਦੁਰਯੋਧਨ ਦੇ ਵਸ ਵਿਚ ਹੋਇਆ ਜਾਣਿਆ ਜਾਦਾ ਹੈ।

ਪੰਡੁ ਕੇ ਪੁਤ੍ਰਨ ਕੋ ਤਿਹ ਠਉਰ ਦਈਯਤ ਹੈ ਸੁਖ ਕੈ ਦੁਖ ਦਈਯੈ ॥੧੦੦੭॥

पंडु के पुत्रन को तिह ठउर दईयत है सुख कै दुख दईयै ॥१००७॥

(ਉਥੋਂ ਪਤਾ ਕਰਨਾ ਕਿ ਉਹ) ਪੰਡੂ ਦੇ ਪੁੱਤਰਾ ਨੂੰ ਉਥੇ ਸੁਖ ਦਿੰਦਾ ਹੈ ਜਾ ਦੁਖ ਦਿੰਦਾ ਹੈ ॥੧੦੦੭॥

ਯੌ ਸੁਨ ਕੈ ਤਿਹ ਕੀ ਬਤੀਯਾ ਕਰਿ ਕੈ ਅਕ੍ਰੂਰ ਪ੍ਰਨਾਮ ਸਿਧਾਰਿਯੋ ॥

यौ सुन कै तिह की बतीया करि कै अक्रूर प्रनाम सिधारियो ॥

ਉਸ ਦੀ ਇਸ ਤਰ੍ਹਾ ਗੱਲ ਸੁਣ ਕੇ ਅਕਰੂਰ ਨੇ ਪ੍ਰਨਾਮ ਕੀਤਾ ਅਤੇ ਚਲਿਆ ਗਿਆ।

ਪੰਥ ਕੀ ਬਾਤ ਗਨਉ ਕਹਿ ਲਉ ਪਗ ਬੀਚ ਗਜਾਪੁਰ ਕੇ ਤਿਨਿ ਧਾਰਿਯੋ ॥

पंथ की बात गनउ कहि लउ पग बीच गजापुर के तिनि धारियो ॥

ਰਸਤੇ ਦੀ ਗੱਲ ਕਿਥੋਂ ਤਕ ਕਰਾ, ਉਸ ਨੇ ਹਸਤਨਾਪੁਰ ਵਿਚ ਜਾ ਪੈਰ ਟਿਕਾਏ।

ਪ੍ਰਾਤ ਭਏ ਨ੍ਰਿਪ ਬੀਚ ਸਭਾ ਕਬਿ ਸ੍ਯਾਮ ਕਹੈ ਇਹ ਭਾਤਿ ਉਚਾਰਿਯੋ ॥

प्रात भए नृप बीच सभा कबि स्याम कहै इह भाति उचारियो ॥

ਕਵੀ ਸ਼ਿਆਮ ਕਹਿੰਦੇ ਹਨ, ਸਵੇਰ ਹੋਣ ਤੇ ਰਾਜੇ ਦੀ ਸਭਾ ਵਿਚ ਇਸ ਤਰ੍ਹਾ ਜਾ ਕੇ ਕਿਹਾ।

ਭੂਪ ਕਹੀ ਕਹੁ ਮੋ ਬਿਰਥਾ ਜਦੁਬੀਰਹਿ ਜਾ ਬਿਧਿ ਕੰਸ ਪਛਾਰਿਯੋ ॥੧੦੦੮॥

भूप कही कहु मो बिरथा जदुबीरहि जा बिधि कंस पछारियो ॥१००८॥

ਰਾਜੇ ਨੇ ਕਿਹਾ ਕਿ ਮੈਨੂੰ ਉਹ ਬ੍ਰਿੱਤਾਤ ਦਸ ਜਿਸ ਤਰ੍ਹਾ ਕ੍ਰਿਸ਼ਨ ਨੇ ਕੰਸ ਨੂੰ ਪਛਾੜਿਆ ਸੀ ॥੧੦੦੮॥

ਬਤੀਯਾ ਸੁਨਿ ਉਤਰ ਦੇਤ ਭਯੋ ਰਿਪੁ ਸੋ ਸਭ ਜਾ ਬਿਧਿ ਸ੍ਯਾਮ ਲਰਿਯੋ ॥

बतीया सुनि उतर देत भयो रिपु सो सभ जा बिधि स्याम लरियो ॥

(ਰਾਜੇ ਦੀ) ਗੱਲ ਸੁਣ ਕੇ (ਅਕਰੂਰ ਨੇ) ਜਵਾਬ ਦਿੱਤਾ ਅਤੇ ਸਭ ਕੁਝ (ਦਸ ਦਿੱਤਾ) ਜਿਸ ਢੰਗ ਨਾਲ ਸ੍ਰੀ ਕ੍ਰਿਸ਼ਨ ਵੈਰੀ ਨਾਲ ਲੜਿਆ ਸੀ।

ਗਜ ਮਾਰਿ ਪ੍ਰਹਾਰ ਕੈ ਮਲਨ ਕੋ ਦਲ ਫਾਰ ਕੈ ਕੰਸ ਸੋ ਜਾਇ ਅਰਿਯੋ ॥

गज मारि प्रहार कै मलन को दल फार कै कंस सो जाइ अरियो ॥

ਹਾਥੀ (ਕਵਲੀਆਪੀੜ) ਨੂੰ ਮਾਰ ਕੇ, ਫਿਰ ਪਹਿਲਵਾਨਾ ਨੂੰ ਮਾਰਿਆ ਅਤੇ ਸਾਰੀ ਸੈਨਾ ਨੂੰ ਚੀਰ ਕੇ ਕੰਸ ਨੂੰ ਜਾ ਟਕਰਿਆ।

ਤਬ ਕੰਸ ਨਿਕਾਰ ਕ੍ਰਿਪਾਨ ਕਰੈ ਅਰੁ ਢਾਲ ਸਮ੍ਹਾਰ ਕੇ ਜੁਧੁ ਕਰਿਯੋ ॥

ਤਬ ਕੰਸ ਨਿਕਾਰ ਕ੍ਰਿਪਾਨ ਕਰੈ ਅਰੁ ਢਾਲ ਸਮ੍ਹਾਰ ਕੇ ਜੁਧੁ ਕਰਿਯੋ ॥

तब कंस निकार कृपान करै अरु ढाल सम्रहार के जुधु करियो ॥

ਤਦ ਕੰਸ ਨੇ ਹੱਥ ਵਿਚ ਤਲਵਾਰ ਅਤੇ ਢਾਲ ਨੂੰ ਸੰਭਾਲ ਕੇ ਯੁੱਧ ਕੀਤਾ।

ਤਬ ਹੀ ਹਰਿ ਜੂ ਗਹਿ ਕੇਸਨ ਤੇ ਪਟਕਿਓ ਧਰਨੀ ਪਰ ਮਾਰਿ ਡਰਿਯੋ ॥੧੦੦੯॥

तब ही हरि जू गहि केसन ते पटकिओ धरनी पर मारि डरियो ॥१००९॥

ਉਸ ਵੇਲੇ ਸ੍ਰੀ ਕ੍ਰਿਸ਼ਨ ਨੇ (ਉਸ ਨੂੰ) ਕੇਸ਼ਾ ਤੋਂ ਪਕੜ ਕੇ ਧਰਤੀ ਉਤੇ ਪਟਕਿਆ ਅਤੇ ਮਾਰ ਦਿੱਤਾ ॥੧੦੦੯॥

ਭੀਖਮ ਦ੍ਰੋਣ ਕ੍ਰਿਪਾਰੁ ਕ੍ਰਿਪੀਸੁਤ ਔਰ ਦੁਸਾਸਨ ਬੀਰ ਨਿਹਾਰਿਯੋ ॥

भीखम द्रोण कृपारु कृपीसुत और दुसासन बीर निहारियो ॥

(ਅਕਰੂਰ ਨੇ ਰਾਜ ਸਭਾ ਵਿਚ) ਭੀਸ਼ਮ ਪਿਤਾਮਾ, ਦ੍ਰੋਣਾਚਾਰੀਆ, ਕ੍ਰਿਪਾਚਾਰੀਆ, ਅਸ੍ਵਸਥਾਮਾ ਅਤੇ ਦੁਸ਼ਾਸਨ ਸੂਰਮੇ ਨੂੰ ਵੇਖਿਆ।

ਸੂਰਜ ਕੋ ਸੁਤ ਭੂਰਿਸ੍ਰਵਾ ਜਿਨ ਪਾਰਥ ਭ੍ਰਾਤ ਸੋ ਬੈਰ ਉਤਾਰਿਯੋ ॥

सूरज को सुत भूरिस्रवा जिन पारथ भ्रात सो बैर उतारियो ॥

ਸੂਰਜ ਦੇ ਪੁੱਤਰ (ਕਰਨ) ਅਤੇ ਭੂਰਸ਼੍ਰਵਾ, ਜਿਸ ਨੇ (ਅਭਿਮੰਨੂ ਨੂੰ ਮਾਰ ਕੇ) ਅਰਜਨ ਤੋਂ ਭਰਾ ਦਾ ਵੈਰ ਚੁਕਾਇਆ ਸੀ (ਨੂੰ ਵੀ ਤਕਿਆ)।

ਰਾਜ ਦੁਰਜੋਧਨ ਮਾਤਲ ਸੋ ਇਹ ਪੇਖਤ ਹੀ ਇਹ ਭਾਤਿ ਉਚਾਰਿਯੋ ॥

राज दुरजोधन मातल सो इह पेखत ही इह भाति उचारियो ॥

ਰਾਜਾ ਦੁਰਯੋਧਨ ਨੇ ਵੇਖਦਿਆਂ ਹੀ ਮਾਮੇ (ਅਕਰੂਰ) ਤੋਂ ਇਸ ਤਰ੍ਹਾ ਪੁਛਿਆ

ਸ੍ਯਾਮ ਕਹਾ ਬਸੁਦੇਵ ਕਹਾ ਕਹਿ ਅੰਗਿ ਮਿਲੇ ਮਨ ਕੋ ਦੁਖ ਟਾਰਿਯੋ ॥੧੦੧੦॥

स्याम कहा बसुदेव कहा कहि अंगि मिले मन को दुख टारियो ॥१०१०॥

ਕਿ ਕ੍ਰਿਸ਼ਨ ਦਾ ਕੀ ਹਾਲ ਹੈ, ਬਸੁਦੇਵ ਕਿਹੋ ਜਿਹਾ ਹੈ, ਇਹ ਕਹਿ ਕੇ ਜਫੀ ਪਾ ਕੇ ਮਿਲੇ ਅਤੇ ਮਨ ਦਾ ਦੁਖ ਦੂਰ ਕੀਤਾ ॥੧੦੧੦॥

ਰੰਚਕ ਬੈਠਿ ਸਭਾ ਨ੍ਰਿਪ ਕੀ ਉਠ ਕੈ ਜਦੁਬੀਰ ਫੁਫੀ ਪਹਿ ਆਯੋ ॥

रंचक बैठि सभा नृप की उठ कै जदुबीर फुफी पहि आयो ॥

ਰਾਜੇ ਦੀ ਸਭਾ ਵਿਚ ਥੋੜਾ ਸਮਾ ਬੈਠ ਕੇ ਫਿਰ (ਉਥੋਂ) ਉਠ ਕੇ ਸ੍ਰੀ ਕ੍ਰਿਸ਼ਨ ਦੀ ਫੁਫੀ (ਕੁੰਤੀ) ਪਾਸ ਆ ਗਿਆ।

ਕੁੰਤੀ ਕਉ ਦੇਖਤ ਹੀ ਕਬਿ ਸ੍ਯਾਮ ਕਹੈ ਤਿਨ ਪਾਇਨ ਸੀਸ ਝੁਕਾਯੋ ॥

कुँती कउ देखत ही कबि स्याम कहै तिन पाइन सीस झुकायो ॥

ਕਵੀ ਸ਼ਿਆਮ ਕਹਿੰਦੇ ਹਨ, ਕੁੰਤੀ ਨੂੰ ਵੇਖਦਿਆਂ ਹੀ ਉਸ ਨੇ ਪੈਰਾ ਉਤੇ ਸਿਰ ਨਿਵਾਇਆ।

ਪੂਛਤ ਭੀ ਕੁਸਲੈ ਜਦੁਬੀਰ ਹੈ ਜਾ ਜਸੁ ਬੀਚ ਸਭੈ ਧਰਿ ਛਾਯੋ ॥

पूछत भी कुसलै जदुबीर है जा जसु बीच सभै धरि छायो ॥

(ਕੁੰਤੀ) ਪੁਛਣ ਲਗੀ, ਕ੍ਰਿਸ਼ਨ ਰਾਜ਼ੀ ਖ਼ੁਸ਼ ਹੈ ਜਿਸ ਦਾ ਯਸ਼ ਸਾਰੀ ਧਰਤੀ ਉਤੇ ਪਸਰਿਆ ਹੋਇਆ ਹੈ।

ਨੀਕੇ ਹੈ ਸ੍ਯਾਮ ਸਨੈ ਬਸੁਦੇਵ ਸੁ ਦੇਵਕੀ ਨੀਕੀ ਸੁਨੀ ਸੁਖੁ ਪਾਯੋ ॥੧੦੧੧॥

नीके है स्याम सनै बसुदेव सु देवकी नीकी सुनी सुखु पायो ॥१०११॥

(ਉੱਤਰ ਵਿਚ ਉਸ ਨੇ ਦਸਿਆ) ਕ੍ਰਿਸ਼ਨ ਬਸੁਦੇਵ ਸਮੇਤ ਰਾਜ਼ੀ ਖ਼ੁਸ਼ ਹਨ ਅਤੇ ਦੇਵਕੀ ਵੀ ਠੀਕ ਹੈ। ਇਹ ਸੁਣ ਕੇ (ਕੁੰਤੀ ਨੇ) ਸੁਖ ਪ੍ਰਾਪਤ ਕੀਤਾ ॥੧੦੧੧॥

ਇਤਨੇ ਮਹਿ ਬਿਦੁਰ ਆਇ ਗਯੋ ਸੋਊ ਪਾਰਥ ਮਾਇ ਕੈ ਪਾਇਨ ਲਾਗਿਯੋ ॥

इतने महि बिदुर आइ गयो सोऊ पारथ माइ कै पाइन लागियो ॥

ਇਤਨੇ ਵਿਚ ਬਿਦਰ ਆ ਗਿਆ ਅਤੇ ਅਰਜਨ ਦੀ ਮਾ (ਕੁੰਤੀ) ਦੇ ਪੈਰੀਂ ਪਿਆ

ਪੂਛਤ ਭਯੋ ਜਦੁਬੀਰ ਸੁਖੀ ਅਕ੍ਰੂਰ ਕਉ ਤਾ ਰਸ ਮੋ ਅਨੁਰਾਗਿਯੋ ॥

पूछत भयो जदुबीर सुखी अक्रूर कउ ता रस मो अनुरागियो ॥

(ਅਤੇ ਫਿਰ) ਅਕਰੂਰ ਤੋਂ ਸ੍ਰੀ ਕ੍ਰਿਸ਼ਨ ਦਾ ਸੁਖ ਆਨੰਦ ਪੁਛਣ ਲਗਿਆ ਅਤੇ ਉਸ ਦੇ (ਪ੍ਰੇਮ) ਰਸ ਵਿਚ ਮਗਨ ਹੋ ਗਿਆ।

ਅਉਰ ਗਈ ਸੁਧਿ ਭੂਲ ਸਭੈ ਕਬਿ ਸ੍ਯਾਮ ਇਹੀ ਰਸ ਭੀਤਰ ਪਾਗਿਯੋ ॥

अउर गई सुधि भूल सभै कबि स्याम इही रस भीतर पागियो ॥

ਕਵੀ ਸ਼ਿਆਮ (ਕਹਿੰਦੇ ਹਨ) ਉਸ ਨੂੰ ਹੋਰ ਸਾਰੀ ਸੁਧ ਭੁਲ ਗਈ ਅਤੇ ਇਸੇ (ਪ੍ਰੇਮ) ਰਸ ਵਿਚ ਭਿਜ ਗਿਆ।

ਵਾਹ ਕਹਿਯੋ ਸਭ ਹੀ ਹੈ ਸੁਖੀ ਸੁਨ ਕੈ ਬਤੀਯਾ ਸੁਖ ਭਯੋ ਦੁਖ ਭਾਗਿਯੋ ॥੧੦੧੨॥

वाह कहियो सभ ही है सुखी सुन कै बतीया सुख भयो दुख भागियो ॥१०१२॥

ਉਸ (ਅਕਰੂਰ) ਨੇ ਕਿਹਾ ਕਿ ਸਭ ਸੁਖੀ ਹਨ, (ਇਹ) ਗੱਲ ਸੁਣ ਕੇ (ਉਸ ਨੂੰ) ਸੁਖ ਹੋਇਆ ਅਤੇ ਦੁਖ ਦੂਰ ਹੋ ਗਿਆ ॥੧੦੧੨॥

ਕੁੰਤੀ ਬਾਚ ॥

कुँती बाच ॥

ਕੁੰਤੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਕੇਲ ਕਰੈ ਮਥੁਰਾ ਮੈ ਸੋਊ ਮਨ ਤੇ ਕਹਿਯੋ ਹਉ ਬ੍ਰਿਜਨਾਥਿ ਬਿਸਾਰੀ ॥

केल करै मथुरा मै सोऊ मन ते कहियो हउ बृजनाथि बिसारी ॥

ਉਹ (ਕ੍ਰਿਸ਼ਨ) ਮਥੁਰਾ ਵਿਚ ਕੌਤਕ ਕਰ ਰਿਹਾ ਹੈ, ਮੈਨੂੰ ਕ੍ਰਿਸ਼ਨ ਨੇ ਮਨੋ ਕਿਉਂ ਵਿਸਾਰ ਦਿੱਤਾ ਹੈ।

ਦੁਖਿਤ ਭਈ ਇਨ ਲੋਗਨ ਤੇ ਅਤਿ ਹੀ ਕਹਿ ਕੈ ਘਨਿ ਸ੍ਯਾਮ ਪੁਕਾਰੀ ॥

दुखित भई इन लोगन ते अति ही कहि कै घनि स्याम पुकारी ॥

ਮੈਂ ਇਨ੍ਹਾ ਲੋਕਾ ਤੋਂ ਬਹੁਤ ਦੁਖੀ ਹੋਈ ਹਾ, 'ਘਨਿ ਸ਼ਿਆਮ' ਕਹਿ ਕੇ ਉਹ ਪੁਕਾਰ ਉਠੀ।

ਨਾਥ ਮਰਿਯੋ ਸੁਤ ਬਾਲ ਰਹੇ ਤਿਹ ਤੇ ਅਕ੍ਰੂਰ ਭਯੋ ਦੁਖੁ ਭਾਰੀ ॥

नाथ मरियो सुत बाल रहे तिह ते अक्रूर भयो दुखु भारी ॥

ਹੇ ਅਕਰੂਰ! (ਮੇਰਾ) ਪਤੀ ਮਰ ਗਿਆ ਹੈ, ਪੁੱਤਰ ਅਜੇ ਬੱਚੇ ਹੀ ਹਨ ਇਸ ਕਰ ਕੇ ਬਹੁਤ ਦੁਖੀ ਹਾ।

ਤਾ ਤੇ ਹਉ ਪੂਛਤ ਹੌਂ ਤੁਮ ਕੋ ਕਬਹੂੰ ਹਰਿ ਜੀ ਸੁਧਿ ਲੇਤ ਹਮਾਰੀ ॥੧੦੧੩॥

ता ते हउ पूछत हौं तुम को कबहूँ हरि जी सुधि लेत हमारी ॥१०१३॥

ਇਸੇ ਲਈ ਮੈਂ ਤੈਨੂੰ ਪੁਛਦੀ ਹਾ ਕਿ ਕਦੇ ਕ੍ਰਿਸ਼ਨ ਸਾਡੀ ਖ਼ਬਰ ਲਏਗਾ ॥੧੦੧੩॥

ਦੁਖਿਤ ਹ੍ਵੈ ਅਕ੍ਰੂਰ ਕੇ ਸੰਗਿ ਕਹੀ ਬਤੀਯਾ ਨ੍ਰਿਪ ਅੰਧ ਰਿਸੈ ਸੇ ॥

दुखित ह्वै अक्रूर के संगि कही बतीया नृप अंध रिसै से ॥

ਦੁਖੀ ਹੋ ਕੇ (ਕੁੰਤੀ) ਨੇ ਅਕਰੂਰ ਨਾਲ (ਉਹ ਸਾਰੀਆਂ) ਗੱਲਾ ਕੀਤੀਆਂ ਜਿਨ੍ਹਾ ਕਰ ਕੇ ਅੰਨ੍ਹਾ ਰਾਜਾ ਕ੍ਰੋਧ ਕਰ ਰਿਹਾ ਸੀ।

ਦੇਤ ਹੈ ਦੁਖੁ ਘਨੋ ਹਮ ਕਉ ਕਹਿਓ ਸੁਨਿ ਮੀਤ ਸ੍ਯਾਮ ਸੋ ਐਸੇ ॥

देत है दुखु घनो हम कउ कहिओ सुनि मीत स्याम सो ऐसे ॥

ਹੇ ਮਿੱਤਰ! ਸੁਣ, ਸ਼ਿਆਮ ਨੂੰ ਇਸ ਤਰ੍ਹਾ ਕਹਿ ਦੇਣਾ, ਕਿ ਸਾਨੂੰ (ਉਹ) ਬਹੁਤ ਦੁਖ ਦਿੰਦਾ ਹੈ।

ਪਾਰਥ ਭ੍ਰਾਤ ਰੁਚੇ ਉਨ ਕੋ ਨਹਿ ਵਾਹਿ ਕਹਿਯੋ ਕਹੁ ਸੋ ਬਿਧਿ ਕੈਸੇ ॥

पारथ भ्रात रुचे उन को नहि वाहि कहियो कहु सो बिधि कैसे ॥

(ਕਿਉਂਕਿ) ਅਰਜਨ ਦਾ ਭਰਾ (ਭੀਮ) ਉਨ੍ਹਾ ਨੂੰ ਚੰਗਾ ਨਹੀਂ ਲਗਦਾ। ਉਸ (ਅਕਰੂਰ) ਨੇ ਕਿਹਾ ਕਿ (ਉਹ) ਕਿਸ ਤਰ੍ਹਾ ਨਾਲ ਦੁਖ ਦਿੰਦਾ ਹੈ।

ਯੌ ਸੁਨਿ ਉਤਰ ਦੇਤ ਭਈ ਸੋਊ ਆਂਖ ਕੇ ਬੀਚ ਪਰੇ ਤ੍ਰਿਣ ਜੈਸੇ ॥੧੦੧੪॥

यौ सुनि उतर देत भई सोऊ आँख के बीच परे तृण जैसे ॥१०१४॥

ਇਹ ਸੁਣ ਕੇ (ਕੁੰਤੀ) ਉੱਤਰ ਦਿੰਦੀ ਹੈ ਕਿ ਜਿਵੇਂ ਅੱਖ ਵਿਚ ਕੱਖ ਪੈ ਜਾਏ (ਤਾ ਦੁਖੀ ਹੋਈਦਾ ਹੈ) ॥੧੦੧੪॥

ਕਹਿ ਯੌ ਬਿਨਤੀ ਹਮਰੀ ਹਰਿ ਸੋ ਅਤਿ ਸੋਕ ਸਮੁੰਦ੍ਰ ਮੈ ਬੂਡਿ ਗਈ ਹਉ ॥

कहि यौ बिनती हमरी हरि सो अति सोक समुँद्र मै बूडि गई हउ ॥

ਮੇਰੀ ਬੇਨਤੀ ਕ੍ਰਿਸ਼ਨ ਪਾਸ ਇਸ ਤਰ੍ਹਾ ਕਹੀਂ ਕਿ ਮੈਂ ਬਹੁਤੇ ਸ਼ੋਕ ਦੇ ਸਮੁੰਦਰ ਵਿਚ ਡੁਬ ਗਈ ਹਾ।

ਜੀਵਤ ਹੋ ਕਬਿ ਸ੍ਯਾਮ ਕਹੈ ਤੁਹਿ ਆਇਸ ਪਾਇ ਕੈ ਨਾਮੁ ਕਈ ਹਉ ॥

जीवत हो कबि स्याम कहै तुहि आइस पाइ कै नामु कई हउ ॥

ਕਵੀ ਸ਼ਿਆਮ ਕਹਿੰਦੇ ਹਨ, ਤੇਰੀ ਆਗਿਆ ਪ੍ਰਾਪਤ ਕਰ ਕੇ ਅਤੇ ਤੇਰਾ ਨਾਮ ਲੈ ਕੇ ਜੀਉਂਦੀ ਹਾ।

ਮਾਰਨ ਮੋ ਸੁਤ ਕੌ ਨ੍ਰਿਪ ਕੇ ਸੁਤ ਕੋਟਿ ਉਪਾਵਨ ਸੋ ਕਢਈ ਹਉ ॥

मारन मो सुत कौ नृप के सुत कोटि उपावन सो कढई हउ ॥

ਮੇਰੇ ਪੁੱਤਰਾ ਨੂੰ ਮਾਰਨ ਲਈ ਰਾਜੇ ਦੇ ਪੁੱਤਰਾ ਨੇ ਕਰੋੜਾ ਉਪਾ ਕਢੇ ਹੋਏ ਹਨ।

ਸ੍ਯਾਮ ਸੋ ਇਉ ਕਹੀਯੋ ਬਤੀਯਾ ਤੁਮਰੇ ਬਿਨੁ ਨਾਥ ਅਨਾਥ ਭਈ ਹਉ ॥੧੦੧੫॥

स्याम सो इउ कहीयो बतीया तुमरे बिनु नाथ अनाथ भई हउ ॥१०१५॥

ਕ੍ਰਿਸ਼ਨ ਪਾਸ ਇਹ ਗੱਲਾ ਕਹਿ ਦੇਈਂ ਕਿ ਹੇ ਨਾਥ! ਤੇਰੇ ਬਿਨਾ ਮੈਂ ਅਨਾਥ ਹੋ ਗਈ ਹਾ ॥੧੦੧੫॥

ਯੌ ਕਹਿ ਕੈ ਤਿਹ ਸੋ ਬਤੀਯਾ ਅਤਿ ਹੀ ਦੁਖ ਸ੍ਵਾਸ ਉਸਾਸ ਸੁ ਲੀਨੋ ॥

यौ कहि कै तिह सो बतीया अति ही दुख स्वास उसास सु लीनो ॥

ਇਸ ਤਰ੍ਹਾ ਦੀਆਂ ਗੱਲਾ ਕਹਿ ਕੇ ਉਸ ਨੇ ਬੜੇ ਦੁਖ ਨਾਲ ਹੌਕਾ ਲਿਆ।

ਜੋ ਦੁਖ ਮੋਰੇ ਰਿਦੇ ਮਹਿ ਥੋ ਸੋਊ ਮੈ ਤੁਮ ਪੈ ਸਭ ਹੀ ਕਹਿ ਦੀਨੋ ॥

जो दुख मोरे रिदे महि थो सोऊ मै तुम पै सभ ही कहि दीनो ॥
(ਫਿਰ ਉਸ ਨੇ ਕਿਹਾ) ਜੋ ਦੁਖ ਮੇਰੇ ਹਿਰਦੇ ਵਿਚ ਸੀ, ਉਹ ਸਾਰਾ ਹੀ ਮੈਂ ਤੈਨੂੰ ਕਹਿ ਦਿੱਤਾ ਹੈ।

ਸੋ ਸੁਨੀਐ ਹਮਰੀ ਬਿਰਥਾ ਕਹੀਯੋ ਦੁਖ ਕੀ ਜਦੁਬੀਰ ਹਠੀ ਨੋ ॥
सो सुनीऐ हमरी बिरथा कहीयो दुख की जदुबीर हठी नो ॥
ਓਹੀ ਮੇਰੀ ਦੁਖ ਭਰੀ ਵਿਥਿਆ ਨੂੰ ਸੁਣੇਗਾ, (ਜਾ ਕੇ) ਸ੍ਰੀ ਕ੍ਰਿਸ਼ਨ ਹਠੀਲੇ ਨੂੰ ਕਹਿ ਦੇਣਾ।

ਹੇ ਬ੍ਰਿਜਨਾਥ ਅਨਾਥਨ ਨਾਥ ਸਹਾਇ ਕਰੋ ਕਹਿ ਰੋਦਨ ਕੀਨੋ ॥੧੦੧੬॥
हे बृजनाथ अनाथन नाथ सहाइ करो कहि रोदन कीनो ॥१०१६॥
ਹੇ ਬ੍ਰਜ-ਨਾਥ! ਹੇ ਅਨਾਥਾ ਦੇ ਵੀ ਨਾਥ! ਮੇਰੀ ਸਹਾਇਤਾ ਕਰੋ; ਇਹ ਕਹਿ ਕੇ ਰੋਣ ਲਗ ਗਈ ॥੧੦੧੬॥

ਅਕ੍ਰੂਰ ਬਾਚ ॥
अक्रूर बाच ॥
ਅਕਰੂਰ ਨੇ ਕਿਹਾ:

ਸਵੈਯਾ ॥
सवैया ॥
ਸਵੈਯਾ:

ਦੇਖਿ ਦੁਖਾਤੁਰ ਪਾਰਥ ਮਾਤ ਕੋ ਯੌਂ ਕਹਿਯੋ ਤ੍ਵੈ ਸੁਤ ਹੀ ਨ੍ਰਿਪ ਹ੍ਵੈ ਹੈ ॥
देखि दुखातुर पारथ मात को यौं कहियो त्वै सुत ही नृप ह्वै है ॥
ਅਰਜਨ ਦੀ ਮਾ (ਕੁੰਤੀ) ਨੂੰ ਦੁਖਾ ਨਾਲ ਆਤੁਰ ਵੇਖ ਕੇ (ਅਕਰੂਰ ਨੇ) ਇਸ ਤਰ੍ਹਾ ਕਿਹਾ ਕਿ ਤੇਰੇ ਪੁੱਤਰ ਰਾਜਾ ਹੋਣਗੇ।

ਸ੍ਯਾਮ ਕੀ ਪ੍ਰੀਤਿ ਘਨੀ ਤੁਮ ਸੌਂ ਤਿਹ ਤੇ ਤੁਮ ਕੋ ਅਤਿ ਹੀ ਸੁਖ ਦੈ ਹੈ ॥
स्याम की प्रीति घनी तुम सों तिह ते तुम को अति ही सुख दै है ॥
ਤੁਹਾਡੇ ਨਾਲ ਕ੍ਰਿਸ਼ਨ ਦੀ ਬਹੁਤ ਨਿਘੀ ਪ੍ਰੀਤ ਹੈ, ਉਸ ਕਰ ਕੇ ਤੁਹਾਨੂੰ ਬਹੁਤ ਸੁਖ ਦੇਵੇਗਾ।

ਤੇਰੀ ਹੀ ਓਰਿ ਹ੍ਵੈ ਹੈ ਸੁਭ ਲਛਨ ਤੁਇ ਸੁਤ ਸਤ੍ਰਨ ਕੋ ਦੁਖ ਦੈ ਹੈ ॥
तेरी ही ओरि ह्वै है सुभ लछन तुइ सुत सत्रन को दुख दै है ॥

ਤੇਰੇ ਵਲ ਹੀ ਸਾਰੇ ਸ਼ੁਭ ਲੱਛਣ ਹਨ, ਤੇਰੇ ਪੁੱਤਰ ਹੀ ਵੈਰੀਆਂ ਨੂੰ ਦੁਖ ਦੇਣਗੇ।

ਰਾਜ ਸਭੈ ਉਹ ਹੀ ਲਹਿ ਹੈ ਹਰਿ ਸਤ੍ਰਨ ਕੋ ਜਮਲੋਕਿ ਪਠੈ ਹੈ ॥੧੦੧੭॥

राज सभै उह ही लहि है हरि सत्रन को जमलोकि पठै है ॥१०१७॥

ਉਹ ਹੀ ਸਾਰਾ ਰਾਜ ਸੰਭਾਲਣਗੇ ਅਤੇ ਕ੍ਰਿਸ਼ਨ ਵੈਰੀਆਂ ਨੂੰ ਯਮਲੋਕ ਵਿਚ ਭੇਜਣਗੇ ॥੧੦੧੭॥

ਯੌ ਸੁਨ ਕੈ ਬਤੀਯਾ ਤਿਹ ਕੀ ਮਨ ਮੈ ਅਕ੍ਰੂਰਹਿ ਮੰਤ੍ਰ ਬਿਚਾਰਿਯੋ ॥

यौ सुन कै बतीया तिह की मन मै अक्रूरहि मंत्र बिचारियो ॥

ਇਸ ਤਰ੍ਹਾ ਉਸ (ਕੁੰਤੀ) ਦੀਆਂ ਗੱਲਾ ਸੁਣ ਕੇ ਅਕਰੂਰ ਨੇ ਮਨ ਵਿਚ ਵਿਚਾਰ ਕੀਤਾ।

ਕੈ ਕੈ ਪ੍ਰਨਾਮ ਚਲਿਯੋ ਤਬ ਹੀ ਨ੍ਰਿਪੁ ਤ੍ਵੈ ਸੁਤ ਹੋ ਇਹ ਭਾਤਿ ਉਚਾਰਿਯੋ ॥

कै कै प्रनाम चलियो तब ही नृपु त्वै सुत हो इह भाति उचारियो ॥

ਤੇਰਾ ਪੁੱਤਰ ਰਾਜਾ ਹੋਵੇਗਾ' ਇਸ ਤਰ੍ਹਾ ਕਹਿ ਕੇ ਤਦ ਉਸ ਨੂੰ ਪ੍ਰਨਾਮ ਕਰ ਕੇ ਚਲ ਪਿਆ।

ਕਾ ਸੰਗਿ ਲੋਗਨ ਕੋ ਹਿਤ ਹੈ ਇਹ ਚਿੰਤ ਕਰੀ ਪੁਰ ਮੈ ਪਗ ਧਾਰਿਯੋ ॥

का संगि लोगन को हित है इह चिंत करी पुर मै पग धारियो ॥

ਕਿਸ ਨਾਲ ਲੋਕਾ ਦਾ ਹਿਤ ਹੈ, ਇਹ ਸੋਚ ਕੇ (ਅਤੇ ਜਾਣਨ ਲਈ) ਨਗਰ ਵਿਚ (ਉਸ ਨੇ) ਪੈਰ ਧਰੇ।

ਦੇਖਿਓ ਕਿ ਪ੍ਰੀਤਿ ਇਨੀ ਸੰਗ ਹੈ ਤਿਹ ਤੇ ਸਭ ਸੋਕ ਬਿਦਾ ਕਰਿ ਡਾਰਿਯੋ ॥੧੦੧੮॥

देखिओ कि प्रीति इनी संग है तिह ते सभ सोक बिदा करि डारियो ॥१०१८॥

(ਉਸ ਨੇ) ਵੇਖਿਆ ਕਿ ਲੋਕਾ ਦੀ ਪ੍ਰੀਤ ਇਨ੍ਹਾ (ਕੁੰਤੀ ਪੁੱਤਰਾ) ਨਾਲ ਹੈ, ਉਸ (ਤੱਥ ਨੂੰ ਜਾਣ ਕੇ) ਸਾਰੇ ਸ਼ੋਕ ਦੂਰ ਕਰ ਦਿੱਤੇ ॥੧੦੧੮॥

ਅਕ੍ਰੂਰ ਬਾਚ ਧ੍ਰਿਤਰਾਸਟਰ ਸੋ ॥

अक्रूर बाच धृतरासटर सो ॥

ਅਕਰੂਰ ਨੇ ਧ੍ਰਿਤਰਾਸ਼ਟਰ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਪੁਰ ਦੇਖਿ ਸਭਾ ਨ੍ਰਿਪ ਬੀਚ ਗਯੋ ਸੰਗ ਜਾ ਨ੍ਰਿਪ ਕੈ ਇਹ ਭਾਤਿ ਉਚਾਰਿਯੋ ॥

पुर देखि सभा नृप बीच गयो संग जा नृप कै इह भाति उचारियो ॥

ਨਗਰ ਨੂੰ ਵੇਖ ਕੇ ਅਕਰੂਰ ਰਾਜੇ ਦੀ ਸਭਾ ਵਿਚ ਗਿਆ ਅਤੇ ਜਾ ਕੇ ਰਾਜੇ ਨੂੰ ਇਸ ਤਰ੍ਹਾ ਕਿਹਾ,

ਰਾਜਨ ਮੋਹ ਤੇ ਨੀਤਿ ਸੁਨੋ ਕਹੁ ਵਾਹ ਕਹਿਯੋ ਇਨ ਯਾ ਬਿਧਿ ਸਾਰਿਯੋ ॥

राजन मोह ते नीति सुनो कहु वाह कहियो इन या बिधि सारियो ॥

ਹੇ ਰਾਜਨ! ਮੇਰੇ ਕੋਲੋਂ ਰਾਜਨੀਤੀ (ਦੀ ਗੱਲ) ਸੁਣੋ। ਉਸ ਨੇ ਕਿਹਾ, ਕਹੋ। ਇਸ ਨੇ ਇਸ ਤਰ੍ਹਾ ਨਾਲ ਕਿਹਾ,

ਪ੍ਰੀਤਿ ਤੁਮੈ ਸੁਤ ਆਪਨ ਸੋ ਤੁਹਿ ਪੰਡੁ ਕੇ ਪੁਤ੍ਰਨ ਸੋ ਹਿਤ ਟਾਰਿਯੋ ॥

प्रीति तुमै सुत आपन सो तुहि पंडु के पुत्रन सो हित टारियो ॥

ਤੈਨੂੰ ਆਪਣੇ ਪੁੱਤਰਾ ਨਾਲ ਪ੍ਰੇਮ ਹੈ ਅਤੇ ਤੂੰ ਪੰਡੂ ਦੇ ਪੁੱਤਰਾ ਨਾਲੋਂ ਹਿਤ ਦੂਰ ਕਰ ਦਿੱਤਾ ਹੈ।

ਜਾਨਤ ਹੈ ਧ੍ਰਿਤਰਾਸਟਰ ਤੈ ਸਭ ਆਪਨ ਰਾਜ ਕੋ ਪੈਡ ਬਿਗਾਰਿਯੋ ॥੧੦੧੯॥

जानत है धृतरासटर तै सभ आपन राज को पैड बिगारियो ॥१०१९॥

ਇੰਜ ਪਤਾ ਲਗਦਾ ਹੈ, ਹੇ ਧ੍ਰਿਤਰਾਸ਼ਟਰ! ਤੂੰ ਆਪਣੇ ਰਾਜ ਦੀ ਮਰਯਾਦਾ ਵਿਗਾੜ ਲਈ ਹੈ ॥੧੦੧੯॥

ਜੈਸੇ ਦ੍ਰਜੋਧਨ ਪੂਤ ਹ੍ਵੈ ਤ੍ਵੈ ਇਨ ਕੀ ਸਮ ਪੁਤ੍ਰਨ ਪੰਡੁ ਲਖਈਐ ॥

जैसे द्रुजोधन पूत ह्वै त्वै इन की सम पुत्रन पंडु लखईऐ ॥

(ਹੇ ਰਾਜਨ!) ਜਿਸ ਤਰ੍ਹਾ ਦੁਰਯੋਧਨ (ਆਦਿਕ) ਤੇਰੇ ਪੁੱਤਰ ਹਨ, ਇਨ੍ਹਾ ਵਾਗ ਹੀ ਪੰਡੂ ਦੇ ਪੁੱਤਰਾ ਨੂੰ ਵੀ ਸਮਝਣਾ ਚਾਹੀਦਾ ਹੈ।

ਤਾ ਤੇ ਕਰੋ ਬਿਨਤੀ ਤੁਮ ਸੋਂ ਇਨ ਤੇ ਕਛੁ ਅੰਤਰ ਰਾਜ ਨ ਕਈਯੈ ॥

ता ते करो बिनती तुम सों इन ते कछु अंतर राज न कईयै ॥

ਇਸ ਲਈ ਮੈਂ ਤੇਰੇ ਕੋਲ ਬੇਨਤੀ ਕਰਦਾ ਹਾ, ਹੇ ਰਾਜਨ! ਇਨ੍ਹਾ ਨਾਲ ਕੁਝ ਭੇਦ ਭਾਵ ਨਾ ਕਰੋ।

ਰਾਖੁ ਖੁਸੀ ਇਨ ਕੋ ਉਨ ਕੋ ਜਿਹ ਤੇ ਤੁਮਰੋ ਜਗ ਮੈ ਜਸੁ ਗਈਯੈ ॥

राखु खुसी इन को उन को जिह ते तुमरो जग मै जसु गईयै ॥

ਇਨ੍ਹਾ ਨੂੰ ਵੀ ਅਤੇ ਉਨ੍ਹਾ ਨੂੰ ਵੀ ਖੁਸ਼ ਰਖੋ, ਜਿਸ ਤੇ ਤੇਰਾ ਯਸ਼ ਜਗਤ ਵਿਚ ਗਾਇਆ ਜਾਏ।

ਯਾ ਬਿਧਿ ਸੋ ਅਕ੍ਰੂਰ ਕਹਿਯੋ ਨ੍ਰਿਪ ਸੋ ਜਿਹ ਤੇ ਅਤਿ ਹੀ ਸੁਖ ਪਈਯੈ ॥੧੦੨੦॥

या बिधि सो अक्रूर कहियो नृप सो जिह ते अति ही सुख पईयै ॥१०२०॥

ਇਸ ਤਰ੍ਹਾ ਨਾਲ ਅਕਰੂਰ ਨੇ ਰਾਜੇ ਨੂੰ ਕਿਹਾ, ਜਿਸ ਕਰ ਕੇ (ਜਗਤ ਵਿਚ) ਬਹੁਤ ਸੁਖ ਪਾਈਦਾ ਹੈ ॥੧੦੨੦॥

ਯੌ ਸੁਨਿ ਉਤਰ ਦੇਤ ਭਯੋ ਨ੍ਰਿਪ ਪੈ ਹਰਿ ਕੈ ਸੰਗਿ ਦੂਤਹ ਕੇਰੇ ॥

यौ सुनि उतर देत भयो नृप पै हरि कै संगि दूतह केरे ॥

ਇਹ ਸੁਣ ਕੇ ਰਾਜਾ ਜਵਾਬ ਦੇਣ ਲਗਿਆ ਅਤੇ ਕ੍ਰਿਸ਼ਨ ਦੇ ਦੂਤ (ਅਕਰੂਰ) ਨੂੰ ਕਿਹਾ,

ਜੇਤਕ ਬਾਤ ਕਹੀ ਹਮ ਸੌਂ ਨਹੀ ਆਵਤ ਏਕ ਕਹਿਯੋ ਮਨ ਮੇਰੇ ॥

जेतक बात कही हम सों नही आवत एक कहियो मन मेरे ॥

ਤੂੰ ਜਿਤਨੀਆਂ ਗੱਲਾ ਮੈਨੂੰ ਕਹੀਆਂ ਹਨ (ਉਨ੍ਹਾ ਵਿਚੋਂ) ਕੋਈ ਇਕ ਵੀ ਮੇਰੇ ਮਨ ਵਿਚ ਜਚ ਨਹੀਂ ਰਹੀ।

ਯੌਂ ਕਹਿ ਪੰਡੁ ਕੇ ਪੁਤ੍ਰਨ ਕੋ ਪਿਖੁ ਮਾਰਤ ਹੈ ਅਬ ਸਾਝ ਸਵੇਰੇ ॥

यौं कहि पंडु के पुत्रन को पिखु मारत है अब साझ सवेरे ॥

(ਤੈਨੂੰ) ਇਸ ਤਰ੍ਹਾ ਕਹਿਣਾ ਬਣਦਾ ਸੀ ਕਿ ਪੰਡੂ ਦੇ ਪੁੱਤਰਾ ਨੂੰ ਵੇਖ ਕੇ (ਅਰਥਾਤ ਲਭ ਕੇ) ਸੰਝ ਸਵੇਰੇ ਮਾਰ ਦੇਣਾ ਚਾਹੀਦਾ ਹੈ।

ਆਇ ਹੈ ਜੋ ਜੀਯ ਸੋ ਕਰ ਹੈ ਕਛੂ ਬਚਨਾ ਨਹਿ ਮਾਨਤ ਤੇਰੇ ॥੧੦੨੧॥

आइ है जो जीय सो कर है कछू बचना नहि मानत तेरे ॥१०२१॥

ਮੇਰੇ ਜੀ ਵਿਚ ਜੋ ਆਵੇਗੀ, ਓਹੀ ਕਰਾਗਾ, ਤੇਰੇ ਬਚਨਾ ਵਿਚੋਂ ਕੁਝ ਵੀ ਮੰਨ ਨਹੀਂ ਸਕਦਾ ॥੧੦੨੧॥

ਦੂਤ ਕਹਿਯੋ ਨ੍ਰਿਪ ਕੇ ਸੰਗ ਯੌ ਹਮਰੋ ਜੁ ਕਹਿਯੋ ਤੁਮ ਰੰਚ ਨ ਮਾਨੋ ॥

दूत कहियो नृप के संग यौ हमरो जु कहियो तुम रंच न मानो ॥

(ਫਿਰ) ਦੂਤ (ਅਕਰੂਰ) ਨੇ ਰਾਜੇ ਨੂੰ ਇਸ ਤਰ੍ਹਾ ਕਿਹਾ ਕਿ ਮੇਰਾ ਕਿਹਾ ਤੁਸੀਂ ਜ਼ਰਾ ਜਿੰਨਾ ਵੀ ਨਾ ਮੰਨੋ।

ਤਉ ਕੁਪਿ ਹੈ ਜਦੁਬੀਰ ਮਨੈ ਤੁਮ ਕੋ ਮਰਿ ਹੈ ਤਿਹ ਤੇ ਹਿਤ ਠਾਨੋ ॥

तउ कुपि है जदुबीर मनै तुम को मरि है तिह ते हित ठानो ॥

(ਪਰ ਜੇ ਪੰਡੂ ਪੁੱਤਰਾ ਉਤੇ ਹੁੰਦੇ ਜ਼ੁਲਮ ਦੀ ਗੱਲ ਕ੍ਰਿਸ਼ਨ ਨੇ ਸੁਣ ਲਈ) ਤਾ ਉਹ ਮਨ ਵਿਚ ਕ੍ਰੋਧਿਤ ਹੋ ਕੇ ਤੁਹਾਨੂੰ ਮਾਰੇਗਾ। ਇਸ ਲਈ (ਪੰਡੂ ਪੁੱਤਰਾ ਨਾਲ) ਹਿਤ ਕਰੋ।

ਸਯਾਮ ਕੇ ਭਉਹ ਮਰੋਰਨਿ ਸੋ ਹਮ ਜਾਨਤ ਹੈ ਤੁਹਿ ਰਾਜ ਬਹਾਨੋ ॥

स्याम के भउह मरोरनि सो हम जानत है तुहि राज बहानो ॥

(ਰਾਜੇ ਨੇ ਕਿਹਾ) ਕ੍ਰਿਸ਼ਨ ਦੇ ਭੌਂ ਮਰੋੜਨ ਨਾਲ (ਅਰਥਾਤ-ਨਾਰਾਜ਼ ਹੋ ਜਾਣ ਨਾਲ) (ਅਸੀਂ ਡਰ ਜਾਈਏ) ਪਰ ਅਸੀਂ ਜਾਣਦੇ ਹਾ ਕਿ ਤੁਸੀਂ ਰਾਜ (ਹਥਿਆਉਣ ਦਾ) ਬਹਾਨਾ ਬਣਾ ਰਹੇ ਹੋ।

ਜੋ ਜੀਯ ਮੈ ਜੁ ਹੁਤੀ ਸੁ ਕਹੀ ਤੁਮਰੇ ਜੀਯ ਕੀ ਸੁ ਕਹਿਯੋ ਤੁਮ ਜਾਨੋ ॥੧੦੨੨॥

जो जीय मै जु हुती सु कही तुमरे जीय की सु कहियो तुम जानो ॥१०२२॥

(ਅਕਰੂਰ ਨੇ ਫਿਰ ਕਹਿ ਸੁਣਾਇਆ) ਮੇਰੇ ਮਨ ਜੋ (ਗੱਲ) ਸੀ, ਉਹ ਮੈਂ ਕਹਿ ਦਿੱਤੀ ਹੈ। ਤੁਹਾਡੇ ਮਨ ਵਿਚ ਜੋ ਹੈ ਅਤੇ ਜੋ ਤੁਸੀਂ ਕਿਹਾ ਹੈ, ਤੁਸੀਂ (ਖ਼ੁਦ) ਜਾਣਦੇ ਹੋ ॥੧੦੨੨॥

ਯੌ ਕਹਿ ਕੈ ਬਤੀਯਾ ਨ੍ਰਿਪ ਸੋ ਤਜਿ ਕੈ ਇਹ ਠਉਰ ਤਹਾ ਕੋ ਗਯੋ ਹੈ ॥

यौ कहि कै बतीया नृप सो तजि कै इह ठउर तहा को गयो है ॥

ਇਸ ਤਰ੍ਹਾ ਰਾਜੇ ਨੂੰ ਗੱਲਾ ਕਹਿ ਕੇ ਇਸ ਥਾ ਨੂੰ ਤਿਆਗ ਕੇ (ਉਹ) ਉਥੇ ਚਲਾ ਗਿਆ

ਕਾਨ੍ਹ ਜਹਾ ਬਲਭਦ੍ਰ ਬਲੀ ਸਭ ਜਾਦਵ ਬੰਸ ਤਹਾ ਸੁ ਅਯੋ ਹੈ ॥

कान्रह जहा बलभद्र बली सभ जादव बंस तहा सु अयो है ॥

ਜਿਥੇ ਬਲਵਾਨ ਕਾਨ੍ਹ ਅਤੇ ਬਲਰਾਮ (ਬੈਠੇ ਸਨ) ਅਤੇ ਸਾਰੀ ਯਾਦਵ ਬੰਸ ਵੀ ਉਥੇ (ਬੈਠੀ ਸੀ)।

ਸਯਾਮ ਕੋ ਚੰਦ ਨਿਹਾਰਤ ਹੀ ਮੁਖ ਤਾ ਪਗ ਪੈ ਸਿਰ ਕੋ ਝੁਕਿਯੋ ਹੈ ॥

स्याम को चंद निहारत ही मुख ता पग पै सिर को झुकियो है ॥

ਕ੍ਰਿਸ਼ਨ ਦੇ ਚੰਦ੍ਰਮਾ ਵਰਗੇ ਮੁਖ ਨੂੰ ਵੇਖ ਕੇ ਉਸ ਦੇ ਚਰਨਾ ਉਤੇ ਸਿਰ ਨਿਵਾ ਦਿੱਤਾ।

ਜੋ ਬਿਰਥਾ ਉਹ ਠਉਰ ਭਈ ਨਿਕਟੈ ਹਰਿ ਕੇ ਕਹਿ ਭੇਦ ਦਯੋ ਹੈ ॥੧੦੨੩॥

जो बिरथा उह ठउर भई निकटै हरि के कहि भेद दयो है ॥१०२३॥

ਜੋ ਵਿਥਿਆ ਉਸ ਸਥਾਨ ਉਤੇ ਹੋਈ ਸੀ, ਉਹ ਭੇਦ ਕ੍ਰਿਸ਼ਨ ਕੋਲ ਪ੍ਰਗਟ ਕਰ ਦਿੱਤਾ ॥੧੦੨੩॥

ਤੁਮ ਸੋ ਇਮ ਪਾਰਥ ਮਾਤ ਕਹਿਯੋ ਹਰਿ ਦੀਨਨ ਕੀ ਬਿਨਤੀ ਸੁਨਿ ਲੈ ॥

तुम सो इम पारथ मात कहियो हरि दीनन की बिनती सुनि लै ॥

ਅਰਜਨ ਦੀ ਮਾਤਾ ਨੇ ਤੁਹਾਡੇ ਪ੍ਰਤਿ ਇਸ ਤਰ੍ਹਾ ਕਿਹਾ, ਹੇ ਕ੍ਰਿਸ਼ਨ! ਅਸਾ ਆਜਿਜ਼ਾ ਦੀ ਬੇਨਤੀ ਸੁਣ ਲਵੋ।

ਅਤਿ ਹੀ ਦੁਖ ਪਯੋ ਹਮ ਕੋ ਇਹ ਠਉਰ ਬਿਨਾ ਤੁਮਰੇ ਨ ਸਹਾਇਕ ਕੁਐ ॥

अति ही दुख पयो हम को इह ठउर बिना तुमरे न सहाइक कुऐ ॥

ਸਾਨੂੰ ਇਸ ਸਥਾਨ ਉਤੇ ਬਹੁਤ ਦੁਖ ਹੋ ਰਿਹਾ ਹੈ, ਤੁਹਾਡੇ ਬਿਨਾ (ਸਾਡਾ) ਕੋਈ ਸਹਾਇਕ ਨਹੀਂ ਹੈ।

ਗਜ ਕੋ ਜਿਮ ਸੰਕਟ ਸੀਘ੍ਰ ਕਟਿਯੋ ਤਿਮ ਮੋ ਦੁਖ ਕੋ ਕਟੀਐ ਹਰਿ ਐ ॥

गज को जिम संकट सीघ्र कटियो तिम मो दुख को कटीऐ हरि ऐ ॥

ਜਿਵੇਂ ਹਾਥੀ ਦੇ ਸੰਕਟ ਨੂੰ ਤੁਰਤ ਕਟਿਆ ਸੀ, ਉਸੇ ਤਰ੍ਹਾ ਹੇ ਕ੍ਰਿਸ਼ਨ! ਆ ਕੇ ਮੇਰੇ ਦੁਖ ਕਟੋ।

ਤਿਹ ਤੇ ਸੁਨਿ ਲੈ ਸੁ ਕਹਿਯੋ ਹਮਰੋ ਕਬਿ ਸ੍ਯਾਮ ਕਹੈ ਹਿਤ ਸੋ ਚਿਤ ਦੈ ॥੧੦੨੪॥

तिह ते सुनि लै सु कहियो हमरो कबि स्याम कहै हित सो चित दै ॥१०२४॥

ਕਵੀ ਸ਼ਿਆਮ ਕਹਿੰਦੇ ਹਨ, ਇਸ ਲਈ ਸਾਡੀ ਕਹੀ ਹੋਈ ਪ੍ਰਾਰਥਨਾ ਨੂੰ ਹਿਤ ਨਾਲ ਚਿਤ ਦੇ ਕੇ ਸੁਣ ਲਵੋ ॥੧੦੨੪॥

ਇਤਿ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਅਕ੍ਰੂਰ ਫੁਫੀ ਕੁੰਤੀ ਪਾਸ ਭੇਜਾ ਸਮਾਪਤਮ ਸਤੁ ਸੁਭਮ ਸਤ ॥

इति स्री दसम सिकंधे बचित्र नाटक ग्रंथे कृसनावतारे अक्रूर फुफी कुँती पास भेजा समापतम सतु सुभम सत ॥

ਇਥੇ ਸ੍ਰੀ ਦਸਮ ਸਕੰਧ ਦੇ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਅਕਰੂਰ ਨੂੰ ਫੁਫੀ ਕੁੰਤੀ ਪਾਸ ਭੇਜਣ ਦਾ ਪ੍ਰਸੰਗ ਸਮਾਪਤ, ਸਭ ਸ਼ੁਭ ਹੈ।

ਅਥ ਉਗ੍ਰਸੈਨ ਕੋ ਰਾਜ ਦੀਬੋ ਕਥਨੰ ॥

अथ उग्रसैन को राज दीबो कथनं ॥

ਹੁਣ ਉਗ੍ਰਸੈਨ ਨੂੰ ਰਾਜ ਦੇਣ ਦਾ ਕਥਨ

ਦੋਹਰਾ ॥

दोहरा ॥

ਦੋਹਰਾ:

ਸ੍ਰੀ ਮਨ ਮੋਹਨ ਜਗਤ ਗੁਰ ਨੰਦ ਨੰਦਨ ਬ੍ਰਿਜ ਮੂਰਿ ॥

स्री मन मोहन जगत गुर नंद नंदन बृज मूरि ॥

ਮਨ ਨੂੰ ਮੋਹਣ ਵਾਲਾ, ਜਗਤ ਦਾ ਗੁਰੂ, ਨੰਦ ਦਾ ਪੁੱਤਰ ਅਤੇ ਬ੍ਰਜ ਦਾ ਮੂਲ ਧੁਰਾ,

ਗੋਪੀ ਜਨ ਬਲਭ ਸਦਾ ਪ੍ਰੇਮ ਖਾਨ ਭਰਪੂਰਿ ॥੧੦੨੫॥

गोपी जन बलभ सदा प्रेम खान भरपूरि ॥१०२५॥

(ਜੋ) ਗੋਪੀਆਂ ਅਤੇ ਲੋਕਾ ਦਾ ਪਿਆਰਾ ਹੈ, (ਉਹ) ਸਦਾ ਪ੍ਰੇਮ ਦੀ ਭਰਪੂਰ ਖਾਣ ਹੈ ॥੧੦੨੫॥

ਛਪੈ ਛੰਦ ॥

छपै छंद ॥

ਛਪੈ ਛੰਦ:

ਪ੍ਰਿਥਮ ਪੂਤਨਾ ਹਨੀ ਬਹੁਰਿ ਸਕਟਾਸੁਰ ਖੰਡਿਯੋ ॥

प्रिथम पूतना हनी बहुरि सकटासुर खंडियो ॥

ਪਹਿਲਾ ਪੂਤਨਾ ਮਾਰੀ, ਫਿਰ ਸ਼ਕਟਾਸੁਰ ਦਾ ਨਾਸ਼ ਕੀਤਾ।

ਤ੍ਰਿਣਾਵਰਤ ਲੈ ਉਡਿਯੋ ਤਾਹਿ ਨਭਿ ਮਾਹਿ ਬਿਹੰਡਿਯੋ ॥

त्रिणावरत लै उडियो ताहि नभि माहि बिहंडियो ॥

ਤ੍ਰਿਣਾਵਰਤ ਲੈ ਉਡਿਆ ਸੀ, ਉਸ ਨੂੰ ਆਕਾਸ਼ ਵਿਚ ਟੁਕੜੇ ਟੁਕੜੇ ਕਰ ਦਿੱਤਾ।

ਕਾਲੀ ਦੀਓ ਨਿਕਾਰਿ ਚੋਚ ਗਹਿ ਚੀਰਿ ਬਕਾਸੁਰ ॥

काली दीओ निकारि चोच गहि चीरि बकासुर ॥

ਕਾਲੀ (ਨਾਗ) ਨੂੰ (ਤਾਲਾਬ ਵਿਚੋਂ) ਕਢ ਦਿੱਤਾ ਅਤੇ ਬਕਾਸੁਰ ਨੂੰ ਚੁੰਜੋਂ ਪਕੜ ਕੇ ਚੀਰ ਦਿੱਤਾ।

ਨਾਗ ਰੂਪ ਮਗ ਰੋਕਿ ਰਹਿਯੋ ਤਬ ਹਤਿਓ ਅਘਾਸੁਰ ॥

नाग रूप मग रोकि रहियो तब हतिओ अघासुर ॥

ਕੇਸੀ, ਬੱਛ ਅਤੇ ਧੇਨਕ (ਨਾ ਦੇ ਦੈਂਤਾ) ਨੂੰ ਮਾਰ ਦਿੱਤਾ ਸੀ

ਕੇਸੀ ਸੁ ਬਛ ਧੇਨੁਕ ਹਨ੍ਯੋ ਰੰਗ ਭੂਮਿ ਗਜ ਡਾਰਿਯੋ ॥

केसी सु बछ धेनुक हन्यो रंग भूमि गज डारियो ॥

ਅਤੇ ਰੰਗ-ਭੂਮੀ ਵਿਚ ਹਾਥੀ (ਕਵਲੀਆਪੀੜ) ਨੂੰ ਮਾਰ ਮੁਕਾਇਆ ਸੀ।

ਚੰਡੂਰ ਮੁਸਟ ਕੇ ਪ੍ਰਾਨ ਹਰਿ ਕੰਸ ਕੇਸ ਗਹਿ ਮਾਰਿਯੋ ॥੧੦੨੬॥

चंडूर मुसट के प्रान हरि कंस केस गहि मारियो ॥१०२६॥

ਚੰਡੂਰ ਅਤੇ ਮੁਸਟ (ਨਾ ਵਾਲੇ ਪਹਿਲਵਾਨਾ) ਦਾ ਵਿਨਾਸ਼ ਕੀਤਾ ਸੀ ਅਤੇ ਕੰਸ ਨੂੰ ਕੇਸਾ ਤੋਂ ਪਕੜ ਕੇ ਮਾਰਿਆ ਸੀ ॥੧੦੨੬॥

ਸੋਰਠਾ ॥

सोरठा ॥

ਸੋਰਠਾ:

ਅਮਰ ਲੋਕ ਤੇ ਫੂਲ ਬਰਖੇ ਨੰਦ ਕਿਸੋਰ ਪੈ ॥

अमर लोक ते फूल बरखे नंद किसोर पै ॥

ਨੰਦ ਦੇ ਪੁੱਤਰ ਉਤੇ ਅਮਰ-ਲੋਕ ਤੋਂ ਫੁਲ ਵਰ੍ਹਨ ਲਗੇ।

ਮਿਟਿਯੋ ਸਕਲ ਬ੍ਰਿਜ ਸੂਲ ਕਮਲ ਨੈਨ ਕੇ ਹੇਤ ਤੇ ॥੧੦੨੭॥

मिटियो सकल बृज सूल कमल नैन के हेत ते ॥१०२७॥

ਕਮਲ ਵਰਗੇ ਨੈਣਾ ਦੇ ਹਿਤ ਕਰ ਕੇ ਬ੍ਰਜ ਦਾ ਸਾਰਾ ਸੰਤਾਪ ਮਿਟ ਗਿਆ ॥੧੦੨੭॥

ਦੋਹਰਾ ॥

दोहरा ॥

ਦੋਹਰਾ:

ਦੁਸਟ ਅਰਿਸਟ ਨਿਵਾਰ ਕੈ ਲੀਨੋ ਸਕਲ ਸਮਾਜ ॥

दुसट अरिसट निवार कै लीनो सकल समाज ॥

ਦੁਸਟਾ ਅਤੇ ਵੈਰੀਆਂ ਨੂੰ ਦੂਰ ਕਰ ਕੇ ਸਾਰਾ ਰਾਜ ਸਮਾਜ (ਅਧਿਕਾਰ ਵਿਚ) ਕਰ ਲਿਆ।

ਮਥੁਰਾ ਮੰਡਲ ਕੋ ਦਯੋ ਉਗ੍ਰਸੈਨ ਕੋ ਰਾਜ ॥੧੦੨੮॥

मथुरा मंडल को दयो उग्रसैन को राज ॥१०२८॥

(ਫਿਰ) ਮਥੁਰਾ ਮੰਡਲ ਦਾ ਰਾਜ ਉਗ੍ਰਸੈਨ ਨੂੰ ਦੇ ਦਿੱਤਾ ॥੧੦੨੮॥

ਇਤਿ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕੇ ਕ੍ਰਿਸਨਾਵਤਾਰੇ ਰਾਜਾ ਉਗ੍ਰਸੈਨ ਕਉ ਮਥਰਾ ਕੋ ਰਾਜ ਦੀਬੋ ॥

इति स्री दसम सिकंधे बचित्र नाटके कृसनावतारे राजा उग्रसैन कउ मथरा को राज दीबो ॥

ਇਥੇ ਸ੍ਰੀ ਦਸਮ ਸਕੰਧ ਦੇ ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਦੇ ਰਾਜਾ ਉਗ੍ਰਸੈਨ ਨੂੰ ਮਥੁਰਾ ਦਾ ਰਾਜ ਦੇਣ ਦਾ ਪ੍ਰਸੰਗ ਸਮਾਪਤ।

ਅਥ ਜੁਧ ਪ੍ਰਬੰਧ ॥

अथ जुध प्रबंध ॥

ਹੁਣ ਯੁੱਧ ਪ੍ਰਬੰਧ:

ਜਰਾਸੰਧਿ ਜੁਧ ਕਥਨੰ ॥

जरासंधि जुध कथनं ॥

ਜਰਾਸੰਧ ਦੇ ਯੁੱਧ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਇਤ ਰਾਜ ਦਯੋ ਨ੍ਰਿਪ ਕਉ ਜਬ ਹੀ ਉਤ ਕੰਸ ਬਧੂ ਪਿਤ ਪਾਸ ਗਈ ॥

इत राज दयो नृप कउ जब ही उत कंस बधू पित पास गई ॥

ਇਧਰ ਜਦੋਂ ਹੀ ਰਾਜਾ (ਉਗ੍ਰਸੈਨ) ਨੂੰ (ਮਥੁਰਾ ਦਾ) ਰਾਜ ਦਿੱਤਾ, ਉਧਰ ਕੰਸ ਦੀ ਪਤਨੀ (ਆਪਣੇ) ਪਿਤਾ (ਕੰਸ) ਕੋਲ ਚਲੀ ਗਈ।

ਅਤਿ ਦੀਨ ਸੁ ਛੀਨ ਮਲੀਨ ਮਹਾ ਮਨ ਕੇ ਦੁਖ ਸੋ ਸੋਈ ਰੋਤ ਭਈ ॥

अति दीन सु छीन मलीन महा मन के दुख सो सोई रोत भई ॥

ਉਹ ਬਹੁਤ ਆਜਿਜ਼, ਕਮਜ਼ੋਰ, ਮਲੀਨ ਵੇਸ ਵਿਚ (ਪਿਤਾ ਕੋਲ) ਆਪਣੇ ਵੱਡੇ ਦੁਖ ਨੂੰ ਰੋਣ ਲਗੀ।

ਪਤਿ ਭਈਯਨ ਕੇ ਬਧਬੇ ਕੀ ਬ੍ਰਿਥਾ ਜੁ ਹੁਤੀ ਮਨ ਮੈ ਸੋਈ ਭਾਖ ਦਈ ॥

पति भईयन के बधबे की बृथा जु हुती मन मै सोई भाख दई ॥

ਪਤੀ ਅਤੇ ਭਰਾਵਾ ਨੂੰ ਮਾਰਨ ਦਾ ਜੋ ਬ੍ਰਿੱਤਾਤ ਮਨ ਵਿਚ ਸੀ, ਉਹ ਕਹਿ ਦਿੱਤਾ।

ਸੁਨਿ ਕੈ ਮੁਖ ਤੇ ਤਿਹ ਸੰਧਿ ਜਰਾ ਅਤਿ ਕੋਪ ਕੈ ਆਖ ਸਰੋਜ ਤਈ ॥੧੦੨੯॥

सुनि कै मुख ते तिह संधि जरा अति कोप कै आख सरोज तई ॥१०२९॥

ਉਸ ਦੇ ਮੁਖ ਤੋਂ (ਸਾਰਾ ਬ੍ਰਿੱਤਾਤ) ਸੁਣ ਕੇ ਜਰਾਸੰਧ ਦੀਆਂ ਕਮਲ ਵਰਗੀਆਂ ਅੱਖਾ, ਕ੍ਰੋਧ ਕਰ ਕੇ ਤਪ ਗਈਆਂ (ਅਰਥਾਤ ਲਾਲ ਹੋ ਗਈਆਂ) ॥੧੦੨੯॥

ਜਰਾਸੰਧਿਓ ਬਾਚ ॥

जरासंधिओ बाच ॥

ਜਰਾਸੰਧ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਹਰਿ ਹਲਧਰਹਿ ਸੰਘਾਰ ਹੋ ਦੁਹਿਤਾ ਪ੍ਰਤਿ ਕਹਿ ਬੈਨ ॥

हरि हलधरहि संघार हो दुहिता प्रति कहि बैन ॥

(ਜਰਾਸੰਧ ਨੇ) ਧੀ ਨੂੰ ਬਚਨ ਕਿਹਾ (ਕਿ ਮੈਂ) ਸ੍ਰੀ ਕ੍ਰਿਸ਼ਨ ਅਤੇ ਬਲਰਾਮ ਨੂੰ (ਜ਼ਰੂਰ) ਮਾਰਾਗਾ।

ਰਾਜਧਾਨੀ ਤੇ ਨਿਸਰਿਯੋ ਮੰਤ੍ਰਿ ਬੁਲਾਏ ਸੈਨ ॥੧੦੩੦॥

राजधानी ते निसरियो मंतृ बुलाए सैन ॥१०३०॥

(ਇਤਨਾ ਕਹਿਣ ਤੋਂ ਬਾਦ) ਰਾਜਧਾਨੀ ਤੋਂ ਬਾਹਰ ਨਿਕਲਿਆ ਅਤੇ ਮੰਤਰੀ ਅਤੇ ਸੈਨਾ ਨੂੰ ਬੁਲਾ ਲਿਆ ॥੧੦੩੦॥

ਚੌਪਈ ॥

चौपई ॥

ਚੌਪਈ:

ਦੇਸ ਦੇਸ ਪਰਧਾਨ ਪਠਾਏ ॥

देस देस परधान पठाए ॥

ਦੇਸ਼ ਦੇਸ਼ ਨੂੰ ਮੁੱਖ ਪ੍ਰਤਿਨਿਧ ਭੇਜ ਦਿੱਤੇ।

ਨਰਪਤਿ ਸਬ ਦੇਸਨ ਤੇ ਲਯਾਏ ॥

नरपति सब देसन ते ल्याए ॥

(ਉਹ) ਸਾਰਿਆਂ ਦੇਸ਼ਾ ਤੋਂ ਰਾਜਿਆਂ (ਨੂੰ ਨਾਲ) ਲੈ ਆਏ।

ਆਇ ਨ੍ਰਿਪਤਿ ਕੋ ਕੀਨ ਜੁਹਾਰੂ ॥

आइ नृपति को कीन जुहारू ॥

(ਉਨ੍ਹਾ ਨੇ) ਆ ਕੇ ਰਾਜੇ ਨੂੰ ਪ੍ਰਨਾਮ ਕੀਤਾ

ਦਯੋ ਬਹੁਤੁ ਧਨੁ ਤਿਨ ਉਪਹਾਰੂ ॥੧੦੩੧॥

दयो बहुतु धनु तिन उपहारू ॥१०३१॥

ਅਤੇ ਉਸ ਨੂੰ ਭੇਟ ਵਜੋਂ ਬਹੁਤ ਧਨ ਦਿੱਤਾ ॥੧੦੩੧॥

ਜਰਾਸੰਧਿ ਬਹੁ ਸੁਭਟ ਬੁਲਾਏ ॥

जरासंधि बहु सुभट बुलाए ॥

ਜਰਾਸੰਧ ਨੇ ਬਹੁਤ ਸੂਰਮੇ ਬੁਲਾ ਲਏ।

ਭਾਤਿ ਭਾਤਿ ਕੇ ਸਸਤ੍ਰ ਬੰਧਾਏ ॥

भाति भाति के ससत्र बंधाए ॥

(ਉਨ੍ਹਾ ਨੂੰ) ਭਾਤ ਭਾਤ ਦੇ ਸ਼ਸਤ੍ਰ ਬੰਨ੍ਹਵਾ ਦਿੱਤੇ।

ਗਜ ਬਾਜਨ ਪਰ ਪਾਖਰ ਡਾਰੀ ॥

गज बाजन पर पाखर डारी ॥

ਹਾਥੀਆਂ ਅਤੇ ਘੋੜਿਆਂ ਉਤੇ ਜ਼ੀਨਾ (ਅਥਵਾ ਥੜੇ) ਪਾ ਦਿੱਤੀਆਂ।

ਸਿਰ ਪਰ ਕੰਚਨ ਸਿਰੀ ਸਵਾਰੀ ॥੧੦੩੨॥

सिर पर कंचन सिरी सवारी ॥१०३२॥

ਸਿਰ ਉਤੇ ਸੋਨੇ ਦੀਆਂ ਕਲਗੀਆਂ ਸਜਾ ਦਿੱਤੀਆਂ ॥੧੦੩੨॥

ਪਾਇਕ ਰਥ ਬਹੁਤੇ ਜੁਰਿ ਆਏ ॥

पाइक रथ बहुते जुरि आए ॥

ਪੈਦਲ ਅਤੇ ਰਥਾ ਵਾਲੇ (ਸੂਰਮੇ) ਬਹੁਤ ਜੁੜ ਕੇ ਆ ਗਏ।

ਭੂਪਤਿ ਆਗੇ ਸੀਸ ਨਿਵਾਏ ॥

भूपति आगे सीस निवाए ॥

(ਉਨ੍ਹਾ ਨੇ ਆ ਕੇ) ਰਾਜੇ ਅਗੇ ਸਿਰ ਨਿਵਾਇਆ।

ਅਪਨੀ ਅਪਨੀ ਮਿਸਲ ਸਭ ਗਏ ॥

अपनी अपनी मिसल सभ गए ॥

ਆਪਣੇ ਆਪਣੇ ਦਲ ਵਿਚ ਸਾਰੇ ਚਲੇ ਗਏ।

ਪਾਤਿ ਜੋਰ ਕਰਿ ਠਾਢੇ ਭਏ ॥੧੦੩੩॥

पाति जोर करि ठाढे भए ॥१०३३॥

ਪੰਕਤੀਆਂ ਬੰਨ੍ਹ ਕੇ ਖੜੇ ਹੋ ਗਏ ॥੧੦੩੩॥

ਸੋਰਠਾ ॥

सोरठा ॥

ਸੋਰਠਾ:

ਯਹਿ ਸੈਨਾ ਚਤੁਰੰਗ ਜਰਾਸੰਧਿ ਨ੍ਰਿਪ ਕੀ ਬਨੀ ॥

यहि सैना चतुरंग जरासंधि नृप की बनी ॥

ਰਾਜਾ ਜਰਾਸੰਧ ਦੀ ਇਸ ਤਰ੍ਹਾ ਚਤੁਰੰਗਨੀ ਸੈਨਾ ਬਣ ਗਈ।

ਸਾਜਿਯੋ ਕਵਚ ਨਿਖੰਗ ਧਨੁਖ ਬਾਨੁ ਲੈ ਰਥਿ ਚਢਿਯੋ ॥੧੦੩੪॥

साजियो कवच निखंग धनुख बानु लै रथि चढियो ॥१०३४॥

(ਉਸ ਨੇ) ਕਵਚ ਸਜਾ ਲਿਆ; ਭਥਾ, ਧਨੁਸ਼ ਅਤੇ ਬਾਣ ਲੈ ਕੇ ਰਥ ਉਤੇ ਚੜ੍ਹ ਗਿਆ ॥੧੦੩੪॥

ਸਵੈਯਾ ॥

सवैया ॥

ਸਵੈਯਾ:

ਜੋਰਿ ਚਮੂੰ ਸਬ ਮੰਤ੍ਰ ਲੈ ਤਬ ਯੌ ਰਨ ਸਾਜ ਸਮਾਜ ਬਨਾਯੋ ॥

जोरि चमूँ सब मंत्र लै तब यौ रन साज समाज बनायो ॥

ਸੈਨਾ ਨੂੰ ਇਕੱਠਾ ਕਰ ਕੇ, ਸਾਰਿਆਂ ਮੰਤਰੀਆਂ ਨੂੰ ਨਾਲ ਲੈ ਕੇ ਤਦ ਇਸ ਤਰ੍ਹਾ ਦਾ ਸਾਜ ਸਾਮਾਨ ਬਣਾ ਲਿਆ।

ਤੇਈਸ ਛੂਹਨ ਲੈ ਦਲ ਸੰਗਿ ਬਜਾਇ ਕੈ ਬੰਬ ਤਹਾ ਕਹੁ ਧਾਯੋ ॥

तेईस छूहन लै दल संगि बजाइ कै बंब तहा कहु धायो ॥

ਤੇਈ ਅਛੋਹਣੀਆਂ ਸੈਨਾ ਨਾਲ ਲੈ ਕੇ ਨਗਾਰਾ ਬਜਾ ਕੇ ਉਧਰ ਨੂੰ ਧਸ ਚਲਿਆ,

ਬੀਰ ਬਡੇ ਸਮ ਰਾਵਨ ਕੇ ਤਿਨ ਕਉ ਸੰਗ ਲੈ ਮਰਿਬੇ ਕਹੁ ਆਯੋ ॥

बीर बडे सम रावन के तिन कउ संग लै मरिबे कहु आयो ॥

(ਜਿਵੇਂ) ਰਾਵਣ ਵਰਗੇ ਸੂਰਮਿਆਂ ਨੂੰ ਨਾਲ ਲੈ ਕੇ ਮਰਨ ਲਈ ਆਇਆ ਹੈ।

ਮਾਨਹੁ ਕਾਲ ਪ੍ਰਲੈ ਦਿਨ ਬਾਰਿਧ ਫੈਲ ਪਰਿਯੋ ਜਲੁ ਯੌ ਦਲੁ ਛਾਯੋ ॥੧੦੩੫॥

मानहु काल प्रलै दिन बारिध फैल परियो जलु यौ दलु छायो ॥१०३५॥

(ਉਸ ਦੀ) ਸੈਨਾ ਇਸ ਤਰ੍ਹਾ ਪਸਰੀ ਹੋਈ ਸੀ, ਮਾਨੋ ਪਰਲੋ ਕਾਲ ਦੇ ਦਿਨ ਸਮੁੰਦਰ ਦਾ ਜਲ ਖਿਲਰ ਗਿਆ ਹੋਵੇ ॥੧੦੩੫॥

ਨਗ ਮਾਨਹੁ ਨਾਗ ਬਡੇ ਤਿਹ ਮੈ ਮਛੁਰੀ ਪੁਨਿ ਪੈਦਲ ਕੀ ਬਲ ਜੇਤੀ ॥

नग मानहु नाग बडे तिह मै मछुरी पुनि पैदल की बल जेती ॥

ਵੱਡੇ ਵੱਡੇ ਹਾਥੀ ਮਾਨੋ ਪਰਬਤ ਹੋਣ, ਅਤੇ ਉਸ ਵਿਚ ਪੈਦਲ ਸੈਨਾ ਫਿਰ ਮਛਲੀਆਂ ਹੋਣ।

ਚਕ੍ਰ ਮਨੋ ਰਥ ਚਕ੍ਰ ਬਨੇ ਉਪਜੀ ਕਵਿ ਕੈ ਮਨ ਮੈ ਕਹੀ ਤੇਤੀ ॥

चक्र मनो रथ चक्र बने उपजी कवि कै मन मै कही तेती ॥

ਰਥਾ ਦੇ ਚੱਕੇ (ਪਹੀਏ) ਮਾਨੋ ਘੁੰਮਣਘੇਰੀਆਂ (ਅਰਥਾਤਰ ਕਛੂ) ਹੋਣ, ਕਵੀ ਦੇ ਮਨ ਵਿਚ (ਜਿਤਨੀ ਉਪਮਾ) ਪੈਦਾ ਹੋਈ ਸੀ, ਉਤਨੀ ਹੀ ਕਹਿ ਦਿੱਤੀ।

ਹੈ ਭਏ ਬੋਚਨ ਤੁਲਿ ਮਨੋ ਲਹਰੈ ਬਹਰੈ ਬਰਛੀ ਦੁਤਿ ਸੇਤੀ ॥

है भए बोचन तुलि मनो लहरै बहरै बरछी दुति सेती ॥

ਘੋੜੇ ਮਾਨੋ ਮਗਰਮੱਛ ਹੋਣ ਅਤੇ ਬਰਛੀਆਂ ਦੀਆਂ ਲਿਸ਼ਕਾਰੀਆਂ ਲਹਿਰਾ ਹੋਣ।

ਸਿੰਧੁ ਕਿਧੌ ਦਲ ਸੰਧਿ ਜਰਾ ਰਹਿਗੀ ਮਥੁਰਾ ਜਾ ਤਿਹ ਮਧ ਬਰੇਤੀ ॥੧੦੩੬॥

सिंधु किधौ दल संधि जरा रहिगी मथुरा जा तिह मध बरेती ॥१०३६॥

ਸਮੁੰਦਰ ਹੈ ਜਾ ਜਰਾਸੰਧ ਦਾ ਸੈਨਾ-ਦਲ ਹੈ, ਮਥੁਰਾ ਉਸ ਵਿਚ ਬਰੇਤੀ ਬਣ ਕੇ ਰਹਿ ਗਈ ਹੈ ॥੧੦੩੬॥

ਜੋ ਬਲ ਬੰਡ ਬਡੇ ਦਲ ਮੈ ਤਿਹ ਅਗ੍ਰ ਕਥਾ ਮਹਿ ਨਾਮ ਕਹੈ ਹਉ ॥

जो बल बंड बडे दल मै तिह अग्र कथा महि नाम कहै हउ ॥

(ਇਸ) ਸੈਨਾ ਦਲ ਵਿਚ ਜੋ ਬਲਵਾਨ ਸੂਰਮੇ ਹਨ, ਉਨ੍ਹਾ ਦੇ ਨਾ ਮੈਂ ਅਗਲੀ ਕਥਾ ਵਿਚ ਕਹਾਗਾ।

ਜੋ ਸੰਗਿ ਸ੍ਯਾਮ ਲਰੈ ਰਿਸ ਕੈ ਤਿਨ ਕੇ ਜਸ ਕੋ ਮੁਖ ਤੇ ਉਚਰੈ ਹਉ ॥

जो संगि स्याम लरै रिस कै तिन के जस को मुख ते उचरै हउ ॥

ਜੋ ਕ੍ਰੋਧ ਪੂਰਵਕ ਕ੍ਰਿਸ਼ਨ ਨਾਲ ਲੜੇ ਹਨ, ਉਨ੍ਹਾ ਦੇ ਯਸ਼ ਨੂੰ ਮੈਂ ਮੂੰਹੋਂ ਉਚਾਰਾਗਾ।

ਜੇ ਬਲਿਭਦ੍ਰ ਕੇ ਸੰਗਿ ਭਿਰੇ ਤਿਨ ਕਉ ਕਥ ਕੈ ਪ੍ਰਭ ਲੋਕ ਰਿਝੈ ਹਉ ॥

जे बलिभद्र के संगि भिरे तिन कउ कथ कै प्रभ लोक रिझै हउ ॥

ਜੋ ਬਲਰਾਮ ਦੇ ਨਾਲ ਲੜੇ ਹਨ, ਉਨ੍ਹਾ ਦਾ ਵਰਣਨ ਕਰ ਕੇ ਭਗਤ ਜਨਾ ('ਪ੍ਰਭ ਲੋਕ') ਨੂੰ ਪ੍ਰਸੰਨ ਕਰਾਗਾ।

ਤ੍ਯਾਗ ਸਭੈ ਗ੍ਰਿਹ ਲਾਲਚ ਕੋ ਹਰਿ ਕੇ ਹਰਿ ਕੇ ਹਰਿ ਕੇ ਗੁਨ ਗੈ ਹਉ ॥੧੦੩੭॥

त्याग सभै गृह लालच को हरि के हरि के हरि के गुन गै हउ ॥१०३७॥

ਘਰ ਦੇ ਸਾਰੇ ਲਾਲਚ ਨੂੰ ਤਿਆਗ ਕੇ ਹਰਿ ਦੇ, ਹਰਿ ਦੇ, ਹਰਿ ਦੇ ਗੁਣ ਗਾਵਾਗਾ ॥੧੦੩੭॥

ਦੋਹਰਾ ॥

दोहरा ॥

ਦੋਹਰਾ:

ਜਦੁਬੀਰਨ ਸਬ ਹੂੰ ਸੁਨੀ ਦੂਤ ਕਹੀ ਜਬ ਆਇ ॥

जदुबीरन सब हूँ सुनी दूत कही जब आइ ॥

ਜਦੋਂ ਦੂਤ ਨੇ ਆ ਕੇ (ਗੱਲ) ਕਹੀ ਅਤੇ ਸਾਰੇ ਯਦੁਬੰਸੀ ਸੂਰਮਿਆਂ ਨੇ ਸੁਣੀ,

ਮਿਲਿ ਸਬ ਹੂੰ ਨ੍ਰਿਪ ਕੇ ਸਦਨ ਮੰਤ੍ਰ ਬਿਚਾਰਿਯੋ ਜਾਇ ॥੧੦੩੮॥

मिलि सब हूँ नृप के सदन मंत्र बिचारियो जाइ ॥१०३८॥

(ਤਦੋਂ) ਸਭ ਨੇ ਮਿਲ ਕੇ ਰਾਜੇ ਦੇ ਮਹੱਲ ਵਿਚ ਸਲਾਹ ਕੀਤੀ ॥੧੦੩੮॥

ਸਵੈਯਾ ॥

सवैया ॥

ਸਵੈਯਾ:

ਤੇਈਸ ਛੂਹਨ ਲੈ ਦਲ ਸੰਗਿ ਚਢਿਯੋ ਹਮ ਪੈ ਅਤਿ ਹੀ ਭਰਿ ਰੋਹੈ ॥

तेईस छूहन लै दल संगि चढियो हम पै अति ही भरि रोहै ॥

ਤੇਈ ਅਛੋਹਣੀ ਸੈਨਾ ਲੈ ਕੇ ਅਤੇ ਕ੍ਰੋਧ ਨਾਲ ਭਰ ਕੇ (ਉਹ) ਸਾਡੇ ਉਤੇ ਚੜ੍ਹ ਆਇਆ।

ਜਾਇ ਲਰੈ ਅਰਿ ਕੇ ਸਮੁਹੇ ਇਹ ਲਾਇਕ ਯਾ ਪੁਰ ਮੈ ਅਬ ਕੋ ਹੈ ॥

जाइ लरै अरि के समुहे इह लाइक या पुर मै अब को है ॥

(ਉਸ) ਵੈਰੀ ਦੇ ਸਾਹਮਣੇ ਹੋ ਕੇ ਲੜੇ, ਹੁਣ ਇਸ ਨਗਰ ਵਿਚ (ਅਜਿਹਾ) ਯੋਗ (ਪੁਰਸ਼) ਕੌਣ ਹੈ?

ਜੋ ਭਜਿ ਹੈ ਡਰੁ ਮਾਨਿ ਘਨੋ ਰਿਸ ਕੈ ਸਬ ਕੋ ਤਬ ਮਾਰਤ ਸੋ ਹੈ ॥

जो भजि है डरु मानि घनो रिस कै सब को तब मारत सो है ॥

ਜੇ ਉਸ ਦਾ ਬਹੁਤ ਡਰ ਮੰਨ ਕੇ ਭਜ ਜਾਈਏ ਤਾ ਉਹ ਕ੍ਰੋਧਿਤ ਹੋ ਕੇ ਸਭ ਨੂੰ ਮਾਰ ਦੇਵੇਗਾ।

ਤਾ ਤੇ ਨਿਸੰਕ ਭਿਰੋ ਇਨ ਸੋ ਜਿਤ ਹੈ ਤੁ ਭਲੋ ਮ੍ਰਿਤ ਏ ਜਸੁ ਹੋ ਹੈ ॥੧੦੩੯॥

ता ते निसंक भिरो इन सो जित है तु भलो मृत ए जसु हो है ॥१०३९॥

ਇਸ ਲਈ ਇਨ੍ਹਾ ਨਾਲ ਨਿਸੰਗ ਹੋ ਕੇ ਲੜਨਾ ਚਾਹੀਦਾ ਹੈ, ਜੇ ਜਿਤ ਜਾਵਾਗੇ ਤਾ ਚੰਗਾ, ਮਰ ਜਾਵਾਗੇ ਤਾ ਯਸ਼ ਹੋਵੇਗਾ ॥੧੦੩੯॥

ਤਉ ਜਦੁਬੀਰ ਕਹਿਯੋ ਉਠਿ ਕੈ ਰਿਸਿ ਬੀਚ ਸਭਾ ਅਪੁਨੇ ਬਲ ਸੋ ॥

तउ जदुबीर कहियो उठि कै रिसि बीच सभा अपुने बल सो ॥

ਤਦ ਸ੍ਰੀ ਕ੍ਰਿਸ਼ਨ ਨੇ ਉਠ ਕੇ ਸਭਾ ਵਿਚ ਕ੍ਰੋਧ ਨਾਲ ਬਲ ਪੂਰਵਕ ਕਿਹਾ,

ਅਬ ਕੋ ਬਲਵੰਡ ਬਡੋ ਹਮ ਮੈ ਚਲਿ ਆਗੇ ਹੀ ਜਾਇ ਲਰੈ ਦਲ ਸੋ ॥

अब को बलवंड बडो हम मै चलि आगे ही जाइ लरै दल सो ॥

ਸਾਡੇ ਵਿਚ ਕੌਣ ਵੱਡਾ ਬਲਵਾਨ ਹੈ ਜੋ ਅਗੇ ਜਾ ਕੇ ਸੈਨਾ ਨਾਲ ਲੜੇ।

ਅਪਨੋ ਬਲ ਧਾਰਿ ਸੰਘਾਰ ਕੈ ਦਾਨਵ ਦੂਰ ਕਰੈ ਸਭ ਭੂ ਤਲ ਸੋ ॥

अपनो बल धारि संघार कै दानव दूर करै सभ भू तल सो ॥

ਆਪਣੇ ਬਲ ਨੂੰ ਸੰਭਾਲ ਕੇ ਦੈਂਤਾ ਦਾ ਸੰਘਾਰ ਕਰੇ ਅਤੇ ਧਰਤੀ ਤੋਂ (ਉਨ੍ਹਾ ਦੀ ਹੋਂਦ) ਖ਼ਤਮ ਕਰੇ।

ਬਹੁ ਭੂਤ ਪਿਸਾਚਨ ਕਾਕਨਿ ਡਾਕਨਿ ਤੋਖ ਕਰੈ ਪਲ ਮੈ ਪਲ ਸੋ ॥੧੦੪੦॥

बहु भूत पिसाचन काकनि डाकनि तोख करै पल मै पल सो ॥१०४०॥

(ਅਤੇ) ਬਹੁਤੇ ਭੂਤਾ, ਪ੍ਰੇਤਾ, ਪਿਸ਼ਾਚਾ, ਕਾਵਾ, ਡਾਕਣੀਆਂ ਨੂੰ ਪਲ ਭਰ ਵਿਚ (ਸੂਰਮਿਆਂ ਦਾ) ਮਾਸ (ਖਵਾ ਕੇ) ਖ਼ੁਸ਼ ਕਰ ਦੇਵੇ ॥੧੦੪੦॥

ਜਬ ਯਾ ਬਿਧਿ ਸੋ ਜਦੁਬੀਰ ਕਹਿਯੋ ਕਿਨਹੂੰ ਮਨ ਮੈ ਨਹੀ ਧੀਰ ਧਰਿਯੋ ॥

जब या बिधि सो जदुबीर कहियो किनहूँ मन मै नही धीर धरियो ॥

ਜਦ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾ ਕਿਹਾ, ਕਿਸੇ ਨੇ ਵੀ ਮਨ ਵਿਚ ਧੀਰਜ ਧਾਰਨ ਨਾ ਕੀਤਾ।

ਹਰਿ ਦੇਖਿ ਤਬੈ ਮੁਖਿ ਬਾਇ ਰਹੇ ਸਭ ਹੂੰ ਭਜਬੇ ਕਹੁ ਚਿਤ ਕਰਿਯੋ ॥

हरि देखि तबै मुखि बाइ रहे सभ हूँ भजबे कहु चित करियो ॥

ਤਦ ਕ੍ਰਿਸ਼ਨ ਨੂੰ ਵੇਖ ਕੇ ਸਭ ਮੂੰਹ ਅਡ ਕੇ ਰਹਿ ਗਏ ਅਤੇ ਸਾਰਿਆਂ ਦਾ ਮਨ ਭਜਣ ਨੂੰ ਕਰ ਆਇਆ।

ਜੋਊ ਮਾਨ ਹੁਤੋ ਮਨਿ ਛਤ੍ਰਿਨ ਕੇ ਸੋਊ ਓਰਨਿ ਕੀ ਸਮ ਤੁਲ ਗਰਿਯੋ ॥

जोऊ मान हुतो मनि छतृन के सोऊ ओरनि की सम तुल गरियो ॥

ਜੋ ਛਤ੍ਰੀਆਂ ਦੇ ਮਨ ਵਿਚ ਅਭਿਮਾਨ ਸੀ, ਉਹ ਗੜਿਆਂ ਵਾਗ ਗਲ ਗਿਆ।

ਕੋਊ ਜਾਇ ਨ ਸਾਮੁਹੈ ਸਤ੍ਰਨ ਕੇ ਨ੍ਰਿਪ ਨੇ ਮੁਖ ਤੇ ਬਿਧਿ ਯਾ ਉਚਰਿਯੋ ॥੧੦੪੧॥

कोऊ जाइ न सामुहै सत्रन के नृप ने मुख ते बिधि या उचरियो ॥१०४१॥

(ਅਜਿਹੀ ਸਥਿਤੀ ਵਿਚ) ਰਾਜਾ (ਉਗ੍ਰਸੈਨ) ਨੇ ਇਸ ਤਰ੍ਹਾ ਮੁਖ ਵਿਚੋਂ ਕਿਹਾ, (ਕੀਹ) "ਕੋਈ ਵੈਰੀ ਦੇ ਸਾਹਮਣੇ ਨਹੀਂ ਜਾਏਗਾ" ॥੧੦੪੧॥

ਕਿਨਹੂੰ ਨਹਿ ਧੀਰਜੁ ਬਾਧਿ ਸਕਿਯੋ ਲਰਬੇ ਤੇ ਡਰੇ ਸਭ ਕੋ ਮਨੁ ਭਾਜਿਯੋ ॥

किनहूँ नहि धीरजु बाधि सकियो लरबे ते डरे सभ को मनु भाजियो ॥

(ਜਦੋਂ) ਕੋਈ ਵੀ ਧੀਰਜ ਨਾ ਬੰਨ੍ਹ ਸਕਿਆ ਅਤੇ ਸਾਰਿਆਂ ਦਾ ਮਨ ਲੜਨ ਤੋਂ ਡਰਦਾ ਹੋਇਆ ਭਜਣ ਨੂੰ ਕੀਤਾ।

ਭਾਜਨ ਕੀ ਸਬ ਹੂੰ ਬਿਧ ਕੀ ਕਿਨਹੂੰ ਨਹੀ ਕੋਪਿ ਸਰਾਸਨੁ ਸਾਜਿਯੋ ॥

भाजन की सब हूँ बिध की किनहूँ नही कोपि सरासनु साजियो ॥

ਸਭ ਨੇ ਭਜਣ ਦੀ ਵਿਉਂਤ ਬਣਾ ਲਈ, (ਪਰ) ਕਿਸੇ ਨੇ ਵੀ ਕ੍ਰੋਧ ਕਰ ਕੇ ਧਨੁਸ਼ ਬਾਣ ਨਾ ਸਜਾਇਆ।

ਯੌ ਹਰਿ ਜੂ ਪੁਨਿ ਬੋਲਿ ਉਠਿਓ ਗਜ ਕੋ ਬਧਿ ਕੈ ਜਿਮ ਕੇਹਰਿ ਗਾਜਿਯੋ ॥

यौ हरि जू पुनि बोलि उठिओ गज को बधि कै जिम केहरि गाजियो ॥

ਫਿਰ ਸ੍ਰੀ ਕ੍ਰਿਸ਼ਨ ਇਸ ਤਰ੍ਹਾ ਬੋਲ ਕੇ ਉਠ ਖੜੋਤੇ, ਜਿਵੇਂ ਹਾਥੀ ਨੂੰ ਮਾਰਨ ਲਈ ਸ਼ੇਰ ਗਜਿਆ ਹੈ।

ਅਉਰ ਭਲੀ ਉਪਮਾ ਉਪਜੀ ਧੁਨਿ ਕੋ ਸੁਨ ਕੈ ਘਨ ਸਾਵਨ ਲਾਜਿਯੋ ॥੧੦੪੨॥

अउर भली उपमा उपजी धुनि को सुन कै घन सावन लाजियो ॥१०४२॥

(ਇਕ) ਹੋਰ ਉਪਮਾ (ਕਵੀ ਦੇ ਮਨ ਵਿਚ) ਪੈਦਾ ਹੋਈ ਹੈ ਕਿ (ਉਸ ਦੀ) ਧੁਨ ਨੂੰ ਸੁਣ ਕੇ ਸਾਵਣ ਦਾ ਬਦਲ ਵੀ ਸ਼ਰਮਿੰਦਾ ਹੋ ਗਿਆ ਹੈ ॥੧੦੪੨॥

ਕਾਨ੍ਹ ਜੂ ਬਾਚ ॥

कान्रह जू बाच ॥

ਕਾਨ੍ਹ ਜੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਰਾਜ ਨ ਚਿੰਤ ਕਰੋ ਮਨ ਮੈ ਹਮਹੂੰ ਦੋਊ ਭ੍ਰਾਤ ਸੁ ਜਾਇ ਲਰੈਗੇ ॥

राज न चिंत करो मन मै हमहूँ दोऊ भ्रात सु जाइ लरैगे ॥

ਹੇ ਰਾਜਨ! ਮਨ ਵਿਚ (ਕਿਸੇ ਤਰ੍ਹਾ ਦੀ) ਚਿੰਤਾ ਨਾ ਕਰੋ, ਅਸੀਂ ਦੋਵੇਂ ਹੀ ਭਰਾ ਜਾ ਕੇ ਯੁੱਧ ਕਰਾਂਗੇ।

ਬਾਨ ਕਮਾਨ ਕ੍ਰਿਪਾਨ ਗਦਾ ਗਹਿ ਕੈ ਰਨ ਭੀਤਰ ਜੁਧ ਕਰੈਗੇ ॥

बान कमान कृपान गदा गहि कै रन भीतर जुध करैगे ॥

ਬਾਣ, ਕਮਾਨ, ਕ੍ਰਿਪਾਨ, ਗਦਾ (ਆਦਿਕ ਸ਼ਸਤ੍ਰ) ਪਕੜ ਕੇ ਰਣਭੂਮੀ ਵਿਚ ਯੁੱਧ ਕਰਾਂਗੇ।

ਜੋ ਹਮ ਊਪਰਿ ਕੋਪ ਕੈ ਆਇ ਹੈ ਤਾਹਿ ਕੇ ਅਸਤ੍ਰ ਸਿਉ ਪ੍ਰਾਨ ਹਰੈਗੇ ॥

जो हम ऊपरि कोप कै आइ है ताहि के असत्र सिउ प्रान हरैगे ॥

ਜੋ ਸਾਡੇ ਉਤੇ ਕ੍ਰੋਧ ਕਰ ਕੇ ਚੜ੍ਹ ਆਏਗਾ, ਅਸੀਂ ਅਸਤ੍ਰਾ (ਅਰਥਾਤ ਬਾਣਾ) ਨਾਲ ਉਸ ਦੇ ਪ੍ਰਾਣ ਹਰ ਲਵਾਂਗੇ।

ਪੈ ਉਨ ਕੋ ਮਰਿ ਹੈ ਡਰ ਹੈ ਨਹੀ ਆਹਵ ਤੇ ਪਗ ਦੁਇ ਨ ਟਰੈਗੇ ॥੧੦੪੩॥

पै उन को मरि है डर है नही आहव ते पग दुइ न टरैगे ॥१०४३॥

ਉਨ੍ਹਾ ਨੂੰ ਅਵੱਸ਼ ਮਾਰਾਗੇ, ਡਰਾਗੇ ਨਹੀਂ ਅਤੇ ਯੁੱਧ-ਭੂਮੀ ਤੋਂ ਦੋ ਕਦਮ ਵੀ ਪਿਛੇ ਨਹੀਂ ਹਟਾਗੇ ॥੧੦੪੩॥

ਇਉ ਕਹਿ ਕੈ ਯੌ ਦੋਊ ਠਾਢ ਭਏ ਚਲ ਕੈ ਨਿਜੁ ਮਾਤ ਪਿਤਾ ਪਹਿ ਆਏ ॥

इउ कहि कै यौ दोऊ ठाढ भए चल कै निजु मात पिता पहि आए ॥

ਇਸ ਤਰ੍ਹਾ ਕਹਿ ਕੇ ਦੋਵੇਂ ਭਰਾ ਉਠ ਕੇ ਖੜੋ ਗਏ ਅਤੇ ਮਾਤਾ ਪਿਤਾ ਕੋਲ ਆ ਗਏ।

ਆਵਤ ਹੀ ਦੁਹੂੰ ਹਾਥਨ ਜੋਰਿ ਕੈ ਪਾਇਨ ਊਪਰ ਮਾਥ ਲੁਡਾਏ ॥

आवत ही दुहूँ हाथन जोरि कै पाइन ऊपर माथ लुडाए ॥

ਆਉਂਦਿਆਂ ਹੀ ਦੋਵੇਂ ਹੱਥ ਜੋੜ ਕੇ (ਉਨ੍ਹਾ ਨੇ ਮਾਤਾ ਪਿਤਾ ਦੇ) ਪੈਰਾ ਉਤੇ ਮੱਥੇ ਟੇਕੇ।

ਮੋਹੁ ਬਢਿਯੋ ਬਸੁਦੇਵ ਅਉ ਦੇਵਕੀ ਲੈ ਅਪੁਨੇ ਸੁਤ ਕੰਠਿ ਲਗਾਏ ॥

मोहु बढियो बसुदेव अउ देवकी लै अपुने सुत कंठि लगाए ॥

ਬਸੁਦੇਵ ਅਤੇ ਦੇਵਕੀ ਦਾ ਮੋਹ ਵਧ ਗਿਆ ਅਤੇ ਆਪਣੇ ਪੁੱਤਰਾ ਨੂੰ ਲੈ ਕੇ ਗਲੇ ਨਾਲ ਲਗਾਇਆ

ਜੀਤਹੁਗੇ ਤੁਮ ਦੈਤਨ ਸਿਉ ਭਜਿ ਹੈ ਅਰਿ ਜਯੋ ਘਨ ਬਾਤ ਉਡਾਏ ॥੧੦੪੪॥

जीतहुगे तुम दैतन सिउ भजि है अरि ज्यो घन बात उडाए ॥१०४४॥

(ਅਤੇ ਅਸੀਸ ਦਿੱਤੀ ਕਿ) ਤੁਸੀਂ ਦੈਂਤਾ ਨੂੰ ਜਿਤੋਗੇ ਅਤੇ ਵੈਰੀ ਇਸ ਤਰ੍ਹਾ ਭਜ ਜਾਏਗਾ ਜਿਵੇਂ ਹਵਾ ਬਦਲਾ ਨੂੰ ਉਡਾ ਲੈ ਜਾਦੀ ਹੈ ॥੧੦੪੪॥

ਮਾਤ ਪਿਤਾ ਕਉ ਪ੍ਰਨਾਮ ਦੋਊ ਕਰਿ ਕੈ ਤਜਿ ਧਾਮ ਸੁ ਬਾਹਰਿ ਆਏ ॥

मात पिता कउ प्रनाम दोऊ करि कै तजि धाम सु बाहरि आए ॥

ਦੋਵੇਂ, ਮਾਤਾ ਪਿਤਾ ਨੂੰ ਪ੍ਰਨਾਮ ਕਰ ਕੇ ਅਤੇ ਘਰ ਨੂੰ ਤਿਆਗ ਕੇ, ਬਾਹਰ ਆ ਗਏ।

ਆਵਤ ਹੀ ਸਭ ਆਯੁਧ ਲੈ ਪੁਰ ਬੀਰ ਜਿਤੇ ਸਭ ਹੀ ਸੁ ਬੁਲਾਏ ॥

आवत ही सभ आयुध लै पुर बीर जिते सभ ही सु बुलाए ॥

ਆਉਂਦਿਆਂ ਹੀ ਸਾਰੇ ਹਥਿਆਰ ਲੈ ਕੇ, ਨਗਰ ਵਿਚ ਜਿਤਨੇ ਸੂਰਮੇ ਸਨ, ਸਭ ਨੂੰ ਹੀ ਬੁਲਾ ਲਿਆ।

ਦਾਨ ਘਨੇ ਦਿਜ ਕਉ ਦਏ ਸ੍ਯਾਮ ਦੁਹੂੰ ਮਿਲਿ ਆਨੰਦ ਚਿਤ ਬਢਾਏ ॥

दान घने दिज कउ दए स्याम दुहूँ मिलि आनंद चित बढाए ॥

ਸ੍ਰੀ ਕ੍ਰਿਸ਼ਨ ਨੇ ਬ੍ਰਾਹਮਣਾ ਨੂੰ ਬਹੁਤ ਦਾਨ ਦਿੱਤੇ ਅਤੇ ਦੋਹਾ (ਭਰਾਵਾ ਨੇ) ਮਿਲ ਕੇ ਮਨ ਵਿਚ ਆਨੰਦ ਵਧਾਇਆ।

ਆਸਿਖ ਦੇਤ ਭਏ ਦਿਜ ਇਉ ਗ੍ਰਿਹ ਆਇ ਹੋ ਜੀਤਿ ਘਨੇ ਅਰਿ ਘਾਏ ॥੧੦੪੫॥

आसिख देत भए दिज इउ गृह आइ हो जीति घने अरि घाए ॥१०४५॥

ਬ੍ਰਾਹਮਣਾ ਨੇ ਇਸ ਤਰ੍ਹਾ ਦੀ ਅਸੀਸ ਦਿੱਤੀ ਕਿ (ਤੁਸੀਂ) ਬਹੁਤ ਸਾਰੇ ਵੈਰੀਆਂ ਨੂੰ ਮਾਰ ਕੇ ਅਤੇ (ਯੁੱਧ ਵਿਚ) ਜੇਤੂ ਹੋ ਕੇ ਘਰ ਨੂੰ ਪਰਤੋਗੇ ॥੧੦੪੫॥

ਦੋਹਰਾ ॥

दोहरा ॥

ਦੋਹਰਾ:

ਦੇਖਿ ਚਮੂੰ ਸਭ ਜਾਦਵੀ ਹਰਿ ਜੂ ਅਪੁਨੇ ਸਾਥ ॥

देखि चमूँ सभ जादवी हरि जू अपुने साथ ॥

ਯਾਦਵਾ ਦੀ ਸਾਰੀ ਸੈਨਾ ਨੂੰ ਆਪਣੇ ਨਾਲ ਵੇਖ ਕੇ

ਘਨ ਸੁਰ ਸਿਉ ਸੰਗ ਸਾਰਥੀ ਬੋਲਿਯੋ ਸ੍ਰੀ ਬ੍ਰਿਜਨਾਥ ॥੧੦੪੬॥

घन सुर सिउ संग सारथी बोलियो स्री बृजनाथ ॥१०४६॥

ਸ੍ਰੀ ਕ੍ਰਿਸ਼ਨ ਬਦਲ ਦੀ ਗਰਜ ਵਾਗ ਰਥਵਾਨ ਨੂੰ ਕਹਿਣ ਲਗੇ ॥੧੦੪੬॥

ਕਾਨ੍ਹ ਜੂ ਬਾਚ ਦਾਰੁਕ ਸੋ ॥

कान्ह जू बाच दारुक सो ॥

ਕਾਨ੍ਹ ਜੀ ਨੇ ਰਥਵਾਨ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਹਮਰੋ ਰਥ ਦਾਰੁਕ ਤੈ ਕਰਿ ਸਾਜ ਭਲੀ ਬਿਧਿ ਸਿਉ ਅਬ ਤਾ ਰਨ ਕਉ ॥

हमरो रथ दारुक तै करि साज भली बिधि सिउ अब ता रन कउ ॥
ਹੇ ਰਥਵਾਨ! ਮੇਰੇ ਰਥ ਨੂੰ ਚੰਗੀ ਤਰ੍ਹਾ ਸਜਾ ਕੇ ਹੁਣ ਉਸ ਯੁੱਧ ('ਤਾ ਰਨ') ਲਈ (ਤਿਆਰ ਕਰ ਦਿਓ)।

ਅਸਿ ਤਾ ਮਹਿ ਚਕ੍ਰ ਗਦਾ ਧਰੀਯੋ ਰਿਪੁ ਕੀ ਧੁਜਨੀ ਸੁ ਬਿਦਾਰਨ ਕਉ ॥
असि ता महि चक्र गदा धरीयो रिपु की धुजनी सु बिदारन कउ ॥
ਅਤੇ ਵੈਰੀ ਦੀ ਸੈਨਾ ਨੂੰ ਨਸ਼ਟ ਕਰਨ ਲਈ ਉਸ ਵਿਚ ਤਲਵਾਰ, ਚੱਕਰ, ਗਦਾ ਧਰ ਦਿਓ।

ਸਬ ਜਾਦਵ ਲੈ ਅਪਨੇ ਸੰਗ ਹਉ ਸੁ ਪਧਾਰਤ ਦੈਤ ਸੰਘਾਰਨ ਕਉ ॥
सब जादव लै अपने संग हउ सु पधारत दैत संघारन कउ ॥
ਸਾਰੇ ਯਾਦਵਾ ਨੂੰ ਆਪਣੇ ਨਾਲ ਲੈ ਕੇ ਮੈਂ ਵੈਰੀਆਂ ਨੂੰ ਸੰਘਾਰਨ ਲਈ ਜਾਣਾ ਹੈ।

ਕਿਹ ਹੇਤ ਚਲਿਯੋ ਸੁਨ ਲੈ ਹਮ ਪੈ ਅਪੁਨੇ ਨ੍ਰਿਪ ਕੇ ਦੁਖ ਟਾਰਨ ਕਉ ॥੧੦੪੭॥
किह हेत चलियो सुन लै हम पै अपुने नृप के दुख टारन कउ ॥१०४७॥
ਕਿਸ ਲਈ ਚਲੇ ਹੋ? (ਰਥਵਾਨ ਦੇ ਪੁੱਛਣ ਤੇ ਕ੍ਰਿਸ਼ਨ ਨੇ ਕਿਹਾ) ਮੇਰੇ ਕੋਲੋਂ ਸੁਣ ਲੈ, ਆਪਣੇ ਰਾਜੇ ਦੇ ਦੁਖ ਨੂੰ ਖ਼ਤਮ ਕਰਨ ਲਈ (ਜਾਣਾ ਹੈ) ॥੧੦੪੭॥

ਦੋਹਰਾ ॥
दोहरा ॥
ਦੋਹਰਾ:

ਯੌ ਕਹਿ ਕੈ ਗੋਬਿੰਦ ਤਬਿ ਕਟ ਸਿਉ ਕਸਿਯੋ ਨਿਖੰਗ ॥
यौ कहि कै गोबिंद तबि कट सिउ कसियो निखंग ॥
ਇਸ ਤਰ੍ਹਾ ਕਹਿ ਕੇ ਸ੍ਰੀ ਕ੍ਰਿਸ਼ਨ ਨੇ ਤਦੋਂ ਲਕ ਨਾਲ ਭੱਥਾ ਬੰਨ੍ਹ ਲਿਆ।

ਹਲ ਮੂਸਲ ਹਲਧਰਿ ਗਹਿਯੋ ਕਛੁ ਜਾਦਵ ਲੈ ਸੰਗਿ ॥੧੦੪੮॥
हल मूसल हलधरि गहियो कछु जादव लै संगि ॥१०४८॥
ਹਲ ਅਤੇ ਮੋਹਲਾ ਬਲਰਾਮ ਨੇ ਧਾਰਨ ਕਰ ਲਿਆ ਅਤੇ ਕੁਝ ਯਾਦਵ ਸੂਰਮੇ ਨਾਲ ਲੈ ਲਏ ॥੧੦੪੮॥

ਸਵੈਯਾ ॥
सवैया ॥

ਸਵੈਯਾ:

ਦੈਤਨ ਮਾਰਨ ਹੇਤ ਚਲੇ ਅਪੁਨੇ ਸੰਗ ਲੈ ਸਭ ਹੀ ਭਟ ਦਾਨੀ ॥

दैतन मारन हेत चले अपुने संग लै सभ ही भट दानी ॥

ਦੈਂਤਾ ਨੂੰ ਮਾਰਨ ਲਈ ਆਪਣੇ ਨਾਲ ਸਾਰੇ ਵੱਡੇ ਦਿਲਾਵਰ ਸੂਰਮੇ ਲੈ ਕੇ ਚਲੇ ਹਨ।

ਸ੍ਰੀ ਬਲਿਭਦ੍ਰਹਿ ਸੰਗ ਲਏ ਜਿਹ ਕੇ ਬਲ ਕੀ ਗਤਿ ਸ੍ਰੀਪਤਿ ਜਾਨੀ ॥

स्री बलिभद्रहि संग लए जिह के बल की गति स्रीपति जानी ॥

ਬਲਰਾਮ ਨੂੰ ਨਾਲ ਲੈ ਲਿਆ ਜਿਸ ਦੇ ਬਲ ਦੀ ਸਥਿਤੀ ਨੂੰ 'ਸ੍ਰੀ ਪਤੀ' (ਵਿਸ਼ਨੂ) ਹੀ ਜਾਣਦਾ ਹੈ।

ਕੋ ਸਮ ਭੀਖਮ ਹੈ ਇਨ ਕੇ ਅਰੁ ਕੋ ਭ੍ਰਿਗੁ ਨੰਦਨੁ ਰਾਵਨੁ ਬਾਨੀ ॥

को सम भीखम है इन के अरु को भृगु नंदनु रावनु बानी ॥

ਇਸ ਦੇ ਬਰਾਬਰ ਭੀਸ਼ਮ ਪਿਤਾਮਾ ਕੀ ਹੈ ਅਤੇ ਪਰਸ਼ੁਰਾਮ ਅਤੇ ਧਨੁਸ਼ਧਾਰੀ ਰਾਵਣ ਕੀ ਹਨ।

ਸਤ੍ਰਨ ਕੇ ਬਧ ਕਾਰਨ ਸ੍ਯਾਮ ਚਲੇ ਮੁਸਲੀ ਧਰਿ ਜੂ ਅਭਿਮਾਨੀ ॥੧੦੪੯॥

सत्रन के बध कारन स्याम चले मुसली धरि जू अभिमानी ॥१०४९॥

ਸ੍ਰੀ ਕ੍ਰਿਸ਼ਨ ਬਲਰਾਮ ਜੀ ਵਰਗੇ ਅਭਿਮਾਨੀ ਸੂਰਵੀਰ ਨੂੰ ਨਾਲ ਲੈ ਕੇ ਵੈਰੀਆਂ ਨੂੰ ਮਾਰਨ ਲਈ ਚਲੇ ਹਨ ॥੧੦੪੯॥

ਬਾਧਿ ਕ੍ਰਿਪਾਨ ਸਰਾਸਨ ਲੈ ਚੜਿ ਸ੍ਯੰਦਨ ਪੈ ਜਦੁਬੀਰ ਸਿਧਾਰੇ ॥

बाधि कृपान सरासन लै चड़ि सयंदन पै जदुबीर सिधारे ॥

ਤਲਵਾਰਾ (ਲਕ ਨਾਲ ਬੰਨ੍ਹ ਕੇ) ਧਨੁਸ਼ ਬਾਣ (ਹੱਥ ਵਿਚ) ਲੈ ਕੇ, ਰਥ ਉਤੇ ਚੜ੍ਹ ਕੇ ਸ੍ਰੀ ਕ੍ਰਿਸ਼ਨ ਚਲ ਪਏ ਹਨ।

ਭਾਖਤ ਬੈਨ ਸੁਧਾ ਮੁਖ ਤੇ ਸੁ ਕਹਾ ਹੈ ਸਭੈ ਸੁਤ ਬੰਧ ਹਮਾਰੇ ॥

भाखत बैन सुधा मुख ते सु कहा है सभै सुत बंध हमारे ॥

ਅੰਮ੍ਰਿਤ ਵਰਗੇ ਬੋਲ ਮੂੰਹੋਂ ਬੋਲਦੇ ਹਨ ਕਿ ਮੇਰੇ ਸਾਰੇ ਪੁੱਤਰ ਅਤੇ ਬੰਧੂ ਕਿਥੇ ਹਨ?

ਸ੍ਰੀ ਪ੍ਰਭ ਪਾਇਨ ਕੇ ਸਬ ਸਾਥ ਸੁ ਯੌ ਕਹਿ ਕੈ ਇਕ ਬੀਰ ਪੁਕਾਰੇ ॥

स्री प्रभ पाइन के सब साथ सु यौ कहि कै इक बीर पुकारे ॥

(ਤਾ) ਇਕ ਸੂਰਮਾ ਇਸ ਤਰ੍ਹਾ ਕਹਿ ਕੇ ਪੁਕਾਰਿਆ, ਸਾਰੇ ਸ੍ਰੀ ਪ੍ਰਭੂ ਦੇ ਚਰਨਾ ਦੇ ਨਾਲ ਹੀ ਹਨ।

ਧਾਇ ਪਰੇ ਅਰਿ ਕੇ ਦਲ ਮੈ ਬਲਿ ਸਿਉ ਬਲਿਦੇਵ ਹਲਾਯੁਧ ਧਾਰੇ ॥੧੦੫੦॥

धाइ परे अरि के दल मै बलि सिउ बलिदेव हलायुध धारे ॥१०५०॥

(ਉਸੇ ਵੇਲੇ) ਹਲ ਨੂੰ ਧਾਰਨ ਕੀਤੇ ਹੋਇਆਂ ਬਲਰਾਮ ਬਲ ਪੂਰਵਕ ਵੈਰੀ ਦੇ ਦਲ ਉਤੇ ਟੁਟ ਪਿਆ ॥੧੦੫੦॥

ਦੇਖਤ ਹੀ ਅਰਿ ਕੀ ਪਤਨਾ ਹਰਿ ਜੂ ਮਨ ਮੋ ਅਤਿ ਕੋਪ ਭਰੇ ॥

देखत ही अरि की पतना हरि जू मन मो अति कोप भरे ॥

ਵੈਰੀ ਦੀ ਸੈਨਾ ਨੂੰ ਵੇਖਦਿਆਂ ਹੀ ਸ੍ਰੀ ਕ੍ਰਿਸ਼ਨ ਦਾ ਮਨ ਕ੍ਰੋਧ ਨਾਲ ਭਰ ਗਿਆ।

ਸੁ ਧਵਾਇ ਤਹਾ ਰਥੁ ਜਾਇ ਪਰੇ ਧੁਜਨੀ ਪਤ ਤੇ ਨਹੀ ਨੈਕੁ ਡਰੇ ॥

सु धवाइ तहा रथु जाइ परे धुजनी पत ते नही नैकु डरे ॥

ਉਹ ਰਥ ਨੂੰ ਭਜਾ ਕੇ ਉਥੇ ਜਾ ਪਏ ਅਤੇ ਸੈਨਾਪਤੀ ਤੋਂ ਬਿਲਕੁਲ ਨਾ ਡਰੇ।

ਸਿਤ ਬਾਨਨ ਸੋ ਗਜ ਬਾਜ ਹਨੇ ਜੋਊ ਸਾਜ ਜਰਾਇਨ ਸਾਥ ਜਰੇ ॥

सित बानन सो गज बाज हने जोऊ साज जराइन साथ जरे ॥

(ਸਾਣ ਉਤੇ ਚੜ੍ਹਾ ਕੇ) ਤਿਖੇ ਕੀਤੇ ਬਾਣਾ ਨਾਲ ਹਾਥੀ ਅਤੇ ਘੋੜੇ ਮਾਰ ਦਿੱਤੇ ਜਿਹੜੇ ਜੜਾਊ ਸਾਜਾ ਨਾਲ ਜੜ੍ਹੇ ਹੋਏ ਸਨ।

ਮਨੋ ਇੰਦ੍ਰ ਕੇ ਬਜ੍ਰ ਲਗੇ ਟੁਟ ਕੈ ਧਰਨੀ ਗਿਰ ਸ੍ਰਿੰਗ ਸੁਮੇਰ ਪਰੇ ॥੧੦੫੧॥

मनो इंद्र के बज्र लगे टुट कै धरनी गिर सृंग सुमेर परे ॥१०५१॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਇੰਦਰ ਦੇ ਬਜ੍ਰ ਦੇ ਲਗਣ ਨਾਲ ਸੁਮੇਰ ਪਰਬਤ ਦੀਆਂ ਚੋਟੀਆਂ ਟੁਟ ਕੇ ਧਰਤੀ ਉਤੇ ਡਿਗ ਰਹੀਆਂ ਹੋਣ ॥੧੦੫੧॥

ਸ੍ਰੀ ਜਦੁਬੀਰ ਸਰਾਸਨ ਤੇ ਬਹੁ ਤੀਰ ਛੁਟੇ ਛੁਟ ਕੈ ਭਟ ਘਾਏ ॥

स्री जदुबीर सरासन ते बहु तीर छुटे छुट कै भट घाए ॥

ਸ੍ਰੀ ਕ੍ਰਿਸ਼ਨ ਦੇ ਧਨੁਸ਼ ਤੋਂ ਬਹੁਤ ਤੀਰ ਛੁਟੇ ਹਨ ਅਤੇ ਛੁਟ ਕੇ ਯੋਧਿਆਂ ਨੂੰ ਮਾਰਦੇ ਹਨ।

ਪੈਦਲ ਮਾਰਿ ਰਥੀ ਬਿਰਥੀ ਕਰਿ ਸਤ੍ਰ ਘਨੇ ਜਮਲੋਕਿ ਪਠਾਏ ॥

पैदल मारि रथी बिरथी करि सत्र घने जमलोकि पठाए ॥

ਪੈਦਲਾ ਨੂੰ ਮਾਰਦੇ ਹਨ, ਰਥਾ ਵਾਲਿਆਂ ਨੂੰ ਰਥਾ ਤੋਂ ਬਿਨਾ ਕਰਦੇ ਹਨ ਅਤੇ ਬਹੁਤ ਸਾਰੇ ਵੈਰੀਆਂ ਨੂੰ ਯਮਲੋਕ ਵਿਚ ਭੇਜਦੇ ਹਨ।

ਭਾਜਿ ਅਨੇਕ ਗਏ ਰਨ ਤੇ ਜੋਊ ਲਾਜ ਭਰੇ ਹਰਿ ਪੈ ਪੁਨਿ ਆਏ ॥

भाजि अनेक गए रन ते जोऊ लाज भरे हरि पै पुनि आए ॥

ਅਨੇਕਾ ਹੀ ਰਣ-ਭੂਮੀ ਵਿਚੋਂ ਭਜ ਗਏ ਹਨ ਅਤੇ ਜੋ ਲਾਜ (ਮਰਯਾਦਾ) ਵਾਲੇ ਹਨ, ਉਹ (ਲੜਨ ਲਈ) ਕ੍ਰਿਸ਼ਨ ਕੋਲ ਫਿਰ ਪਰਤ ਆਏ ਹਨ।

ਤੇ ਬ੍ਰਿਜਨਾਥ ਕੇ ਹਾਥ ਲਗੇ ਗ੍ਰਿਹ ਕਉ ਫਿਰਿ ਜੀਵਤ ਜਾਨ ਨ ਪਾਏ ॥੧੦੫੨॥

ते बृजनाथ के हाथ लगे गृह कउ फिरि जीवत जान न पाए ॥१०५२॥

ਉਨ੍ਹਾ ਨੂੰ ਸ੍ਰੀ ਕ੍ਰਿਸ਼ਨ ਦੇ (ਅਜਿਹੇ) ਹੱਥ ਲਗੇ ਹਨ ਕਿ ਫਿਰ ਘਰਾ ਨੂੰ ਜੀਉਂਦੇ ਨਹੀਂ ਪਰਤੇ ਹਨ ॥੧੦੫੨॥

ਕੋਪ ਭਰੇ ਰਨ ਮੈ ਭਟ ਯੌ ਚਹੂੰ ਓਰਨ ਤੇ ਲਲਕਾਰ ਪਰੇ ॥

कोप भरे रन मै भट यौ चहूँ ओरन ते ललकार परे ॥

ਯੁੱਧਵੀਰ ਰਣ-ਭੂਮੀ ਵਿਚ ਕ੍ਰੋਧ ਨਾਲ ਇਸ ਤਰ੍ਹਾ ਭਰੇ ਹੋਏ ਹਨ ਕਿ ਚੌਹਾ ਪਾਸਿਆਂ ਤੋਂ ਲਲਕਾਰੇ ਪੈ ਰਹੇ ਹਨ।

ਕਰਿ ਚਉਪ ਭਿਰੇ ਅਪਨੇ ਮਨ ਮੈ ਨੰਦ ਨੰਦਨ ਤੇ ਨ ਰਤੀ ਕੁ ਡਰੇ ॥

करि चउप भिरे अपने मन मै नंद नंदन ते न रती कु डरे ॥

ਆਪਣੇ ਮਨ ਵਿਚ ਉਤਸਾਹਿਤ ਹੋ ਕੇ ਲੜਦੇ ਹਨ ਅਤੇ ਸ੍ਰੀ ਕ੍ਰਿਸ਼ਨ ਪਾਸੋਂ ਜ਼ਰਾ ਜਿੰਨੇ ਵੀ ਡਰਦੇ ਨਹੀਂ ਹਨ।

ਤਬ ਹੀ ਬ੍ਰਿਜਨਾਥ ਸਰਾਸਨ ਲੈ ਛਿਨ ਮੈ ਉਨ ਕੇ ਅਭਿਮਾਨ ਹਰੇ ॥

तब ही बृजनाथ सरासन लै छिन मै उन के अभिमान हरे ॥

ਤਦ ਹੀ ਸ੍ਰੀ ਕ੍ਰਿਸ਼ਨ ਨੇ ਧਨੁਸ਼ ਲੈ ਕੇ ਛਿਣ ਭਰ ਵਿਚ ਉਨ੍ਹਾ ਦੇ ਅਭਿਮਾਨ ਨੂੰ ਦੂਰ ਕਰ ਦਿੱਤਾ।

ਜੋਊ ਆਵਤ ਭੇ ਧਨ ਬਾਨ ਧਰੇ ਹਰਿ ਜੂ ਸਿਗਰੇ ਬਿਨੁ ਪ੍ਰਾਣ ਕਰੇ ॥੧੦੫੩॥

जोऊ आवत भे धन बान धरे हरि जू सिगरे बिनु प्राण करे ॥१०५३॥

ਜਿਹੜੇ ਧਨੁਸ਼ ਬਾਣ ਲੈ ਕੇ ਆਉਂਦੇ ਹਨ, (ਉਨ੍ਹਾ) ਸਾਰਿਆਂ ਨੂੰ ਕ੍ਰਿਸ਼ਨ ਜੀ ਨੇ ਪ੍ਰਾਣ ਤੋਂ ਸਖਣਾ ਕਰ ਦਿੱਤਾ ਹੈ ॥੧੦੫੩॥

ਕਬਿਤੁ ॥

कबितु ॥

ਕਬਿੱਤ:

ਸ੍ਰਉਨਤ ਤਰੰਗਨੀ ਉਠਤ ਕੋਪਿ ਬਲ ਬੀਰ ਮਾਰਿ ਮਾਰਿ ਤੀਰ ਰਿਪੁ ਖੰਡ ਕੀਏ ਰਨ ਮੈ ॥

स्रउनत तरंगनी उठत कोपि बल बीर मारि मारि तीर रिपु खंड कीए रन मै ॥

ਬਲਰਾਮ ਨੇ ਲਹੂ ਦੀ ਨਦੀ ਪੈਦਾ ਕਰ ਦਿੱਤੀ ਹੈ ਅਤੇ ਤੀਰ ਮਾਰ ਮਾਰ ਕੇ ਵੈਰੀਆਂ ਦੇ ਰਣ ਵਿਚ ਟੁਕੜੇ ਕਰ ਦਿੱਤੇ ਹਨ।

ਬਾਜ ਗਜ ਮਾਰੇ ਰਥੀ ਬ੍ਰਿਥੀ ਕਰਿ ਡਾਰੇ ਕੇਤੇ ਪੈਦਲ ਬਿਦਾਰੇ ਸਿੰਘ ਜੈਸੇ ਮ੍ਰਿਗ ਬਨ ਮੈ ॥

बाज गज मारे रथी बृथी करि डारे केते पैदल बिदारे सिंघ जैसे मृग बन मै ॥

ਘੋੜੇ ਅਤੇ ਹਾਥੀ ਮਾਰੇ ਹਨ ਅਤੇ ਰਥਾ ਵਾਲਿਆਂ ਨੂੰ ਰਥਾ ਤੋਂ ਬਿਨਾ ਕਰ ਦਿੱਤਾ ਹੈ, ਕਿਤਨੇ ਹੀ ਪੈਦਲ ਸੈਨਿਕ ਮਾਰੇ ਹਨ ਜਿਵੇਂ ਸ਼ੇਰ ਜੰਗਲ ਵਿਚ ਹਿਰਨਾ (ਨੂੰ ਮਾਰਦਾ ਹੈ)।

ਜੈਸੇ ਸਿਵ ਕੋਪ ਕੈ ਜਗਤ ਜੀਵ ਮਾਰਿ ਪ੍ਰਲੈ ਤੈਸੇ ਹਰਿ ਅਰਿ ਯੌ ਸੰਘਾਰੇ ਆਈ ਮਨ ਮੈ ॥

जैसे सिव कोप कै जगत जीव मारि प्रलै तैसे हरि अरि यौ संघारे आई मन मै ॥

ਜਿਵੇਂ ਪਰਲੋ (ਵਾਲੇ ਦਿਨ) ਸ਼ਿਵ ਕ੍ਰੋਧ ਕਰ ਕੇ ਜਗਤ ਦੇ ਜੀਵ ਮਾਰਦਾ ਹੈ, ਤਿਵੇਂ ਸ੍ਰੀ ਕ੍ਰਿਸ਼ਨ ਨੇ ਵੈਰੀਆਂ ਨੂੰ ਸੰਘਾਰਿਆ ਹੈ, ਇਸ ਤਰ੍ਹਾ (ਮੇਰੇ) ਮਨ ਵਿਚ (ਭਾਵ) ਪੈਦਾ ਹੋਇਆ ਹੈ।

ਏਕ ਮਾਰਿ ਡਾਰੇ ਏਕ ਘਾਇ ਛਿਤਿ ਪਾਰੇ ਏਕ ਤ੍ਰਸੇ ਏਕ ਹਾਰੇ ਜਾ ਕੇ ਤਾਕਤ ਨ ਤਨ ਮੈ ॥੧੦੫੪॥

एक मारि डारे एक घाइ छिति पारे एक त्रसे एक हारे जा के ताकत न तन मै ॥१०५४॥

ਇਕ ਮਾਰ ਦਿੱਤੇ ਹਨ, ਇਕ ਘਾਇਲ ਹੋ ਕੇ ਧਰਤੀ ਉਤੇ ਪਏ ਹਨ, ਇਕ ਡਰ ਕੇ (ਘਬਰਾਏ ਹੋਏ ਹਨ) ਅਤੇ ਇਕ ਹਾਰ ਗਏ ਹਨ ਜਿਨ੍ਹਾ ਦੇ ਤਨ ਵਿਚ ਤਾਕਤ ਨਹੀਂ ਰਹੀ ਹੈ ॥੧੦੫੪॥

ਸਵੈਯਾ ॥

सवैया ॥

ਸਵੈਯਾ:

ਬਹੁਰੋ ਘਨਿ ਸ੍ਯਾਮ ਘਨ ਸੁਰ ਕੈ ਬਰਖਿਯੋ ਸਰ ਬੂੰਦਨ ਜਿਉ ਮਗਵਾ ॥

बहुरो घनि स्याम घन सुर कै बरखियो सर बूँदन जिउ मगवा ॥

ਫਿਰ ਸ੍ਰੀ ਕ੍ਰਿਸ਼ਨ ਬਦਲ ਵਾਗ ਗਜੇ ਅਤੇ ਬਾਣਾ ਦੀ (ਇਸ ਤਰ੍ਹਾ) ਬਰਖਾ ਕੀਤੀ ਜਿਵੇਂ ਇੰਦਰ (ਬੂੰਦਾ ਦੀ ਬਰਖਾ ਕਰਦਾ ਹੈ)।

ਚਤੁਰੰਗ ਚਮੂੰ ਹਨਿ ਸ੍ਰਉਨ ਬਹਿਯੋ ਸੁ ਭਇਓ ਰਨ ਈਗਰ ਕੇ ਰੰਗਵਾ ॥

चतुरंग चमूँ हनि स्रउन बहियो सु भइओ रन ईगर के रंगवा ॥

ਚਤੁਰੰਗਨੀ ਸੈਨਾ ਮਾਰ ਦਿੱਤੀ, ਲਹੂ ਵਹਿਣ ਲਗ ਗਿਆ ਅਤੇ ਰਣ-ਭੂਮੀ ਸ਼ਿੰਗਰਫ਼ (ਲਾਲ) ਰੰਗ ਦੀ ਹੋ ਗਈ।

ਕਹੂੰ ਮੁੰਡ ਝਰੇ ਰਥ ਪੁੰਜ ਢਰੇ ਗਜ ਸੁੰਡ ਪਰੇ ਕਹੂੰ ਹੈ ਤੰਗਵਾ ॥

कहूँ मुँड झरे रथ पुँज ढरे गज सुँड परे कहूँ है तंगवा ॥

ਕਿਤੇ ਸਿਰ ਡਿਗੇ ਹੋਏ ਹਨ, (ਕਿਤੇ ਟੁਟੇ ਹੋਏ) ਰਥਾ ਦੇ ਢੇਰ ਲਗੇ ਪਏ ਹਨ, ਕਿਤੇ ਹਾਥੀਆਂ ਦੇ ਸੁੰਡ ਪਏ ਹਨ ਅਤੇ ਕਿਤੇ ਘੋੜਿਆਂ ਦੇ ਤੰਗ ਡਿਗੇ ਹੋਏ ਹਨ।

ਜਦੁਬੀਰ ਜੁ ਕੋਪ ਕੈ ਤੀਰ ਹਨੇ ਕਹੂੰ ਬੀਰ ਗਿਰੇ ਸੁ ਕਹੂੰ ਅੰਗਵਾ ॥੧੦੫੫॥

जदुबीर जु कोप कै तीर हने कहूँ बीर गिरे सु कहूँ अंगवा ॥१०५५॥

ਸ੍ਰੀ ਕ੍ਰਿਸ਼ਨ ਨੇ ਕ੍ਰੋਧਿਤ ਹੋ ਕੇ ਜੋ ਤੀਰ ਮਾਰੇ ਹਨ, (ਉਨ੍ਹਾ ਦੇ ਲਗਣ ਨਾਲ) ਕਿਧਰੇ ਸੂਰਵੀਰ ਡਿਗੇ ਪਏ ਹਨ ਅਤੇ (ਉਨ੍ਹਾ ਦੇ ਕਟੇ ਹੋਏ) ਅੰਗ ਪਏ ਹਨ ॥੧੦੫੫॥

ਬਹੁ ਜੂਝਿ ਪਰੇ ਛਿਤ ਪੈ ਭਟ ਯੌ ਅਰਿ ਕੈ ਬਰ ਕੈ ਹਰਿ ਸਿਉ ਲਰਿ ਕੈ ॥

बहु जूझि परे छित पै भट यौ अरि कै बर कै हरि सिउ लरि कै ॥

ਵੈਰੀ ਦੇ ਬਹੁਤ ਸਾਰੇ ਸੂਰਮੇ ਸ੍ਰੀ ਕ੍ਰਿਸ਼ਨ ਨਾਲ ਲੜ ਕੇ ਬਹੁਤੇ ਮਰ ਗਏ ਹਨ ਅਤੇ (ਕਈ ਇਕ) ਧਰਤੀ ਉਤੇ (ਡਿਗੇ ਪਏ ਹਨ)।

ਧਨੁ ਬਾਨ ਕ੍ਰਿਪਾਨ ਗਦਾ ਗਹਿ ਪਾਨਿ ਗਿਰੇ ਰਨ ਬੀਚ ਇਤੀ ਕਰਿ ਕੈ ॥

धनु बान कृपान गदा गहि पानि गिरे रन बीच इती करि कै ॥

ਧਨੁਸ਼, ਬਾਣ, ਕ੍ਰਿਪਾਨ, ਗਦਾ (ਆਦਿ ਹਥਿਆਰ) ਹੱਥ ਵਿਚ ਪਕੜ ਕੇ ਅਤੇ ਰਣ-ਭੂਮੀ ਵਿਚ ਓੜਕ ਦੀ ਲੜਾਈ ਕਰ ਕੇ ਡਿਗੇ ਪਏ ਹਨ।

ਤਿਹ ਮਾਸ ਗਿਰਾਸ ਮਵਾਸ ਉਦਾਸ ਹੁਇ ਗੀਧ ਸੁ ਮੋਨ ਰਹੀ ਧਰਿ ਕੈ ॥

तिह मास गिरास मवास उदास हुइ गीध सु मोन रही धरि कै ॥

ਉਨ੍ਹਾ ਦੇ ਮਾਸ ਨੂੰ ਖਾ ਕੇ ਗਿਰਝਾ ਉਦਾਸ ਹੋ ਕੇ ਚੁਪ ਕਰ ਕੇ ਬੈਠ ਗਈਆਂ ਹਨ। (ਇੰਜ ਪ੍ਰਤੀਤ ਹੁੰਦਾ ਹੈ)

ਸੁ ਮਨੋ ਬੁਟੀਆ ਬਰ ਬੀਰਨ ਕੀ ਨ ਪਚੀ ਉਰ ਮੈ ਬਰਿ ਕੈ ਫਰਿਕੈ ॥੧੦੫੬॥

सु मनो बुटीआ बर बीरन की न पची उर मै बरि कै फरिकै ॥१०५६॥

ਮਾਨੋ ਸੂਰਮਿਆਂ ਦੀਆਂ ਬੋਟੀਆਂ ਪਚਾ ਨਹੀਂ ਸਕੀਆਂ ਹਨ ਅਤੇ ਉਹ (ਉਨ੍ਹਾ ਦੀ) ਛਾਤੀ ਵਿਚ ਜ਼ੋਰ ਨਾਲ ਫੜਕ ਰਹੀਆਂ ਹਨ ॥੧੦੫੬॥

ਅਸਿ ਕੋਪਿ ਹਲਾਯੁਧ ਪਾਨਿ ਲੀਯੋ ਸੁ ਧਸਿਯੋ ਦਲ ਮੈ ਅਤਿ ਰੋਸ ਭਰਿਯੋ ॥

असि कोपि हलायुध पानि लीयो सु धसियो दल मै अति रोस भरियो ॥

ਬਲਰਾਮ ਨੇ ਕ੍ਰੋਧਵਾਨ ਹੋ ਕੇ ਹੱਥ ਵਿਚੋਂ ਤਲਵਾਰ ਪਕੜ ਲਈ ਅਤੇ ਰੋਸ ਨਾਲ ਭਰਿਆ ਹੋਇਆ (ਵੈਰੀ) ਦਲ ਵਿਚ ਧਸ ਗਿਆ।

ਬਹੁ ਬੀਰ ਹਨੇ ਰਨ ਭੂਮਿ ਬਿਖੈ ਪ੍ਰਤਨਾਪਤਿ ਤੇ ਨ ਰਤੀ ਕੁ ਡਰਿਯੋ ॥

बहु बीर हने रन भूमि बिखै प्रतनापति ते न रती कु डरियो ॥

ਰਣ-ਭੂਮੀ ਵਿਚ (ਉਸ ਨੇ) ਬਹੁਤ ਸਾਰੇ ਸੂਰਮੇ ਮਾਰ ਦਿੱਤੇ ਅਤੇ (ਵੈਰੀ) ਦੀ ਸੈਨਾ ਦੇ ਨਾਇਕਾ ਕੋਲੋਂ ਜ਼ਰਾ ਜਿੰਨਾ ਵੀ ਨਹੀਂ ਡਰਿਆ।

ਗਜ ਬਾਜ ਰਥੀ ਅਰੁ ਪਤਿ ਚਮੂੰ ਹਨਿ ਕੈ ਉਨ ਬੀਰਨ ਤੇਜ ਹਰਿਯੋ ॥

गज बाज रथी अरु पति चमूँ हनि कै उन बीरन तेज हरियो ॥

ਹਾਥੀ, ਘੋੜੇ, ਰਥਾ ਵਾਲੇ ਅਤੇ ਸੈਨਾ ਪਤੀਆਂ ਨੂੰ ਮਾਰ ਕੇ ਉਨ੍ਹਾ ਸੂਰਮਿਆਂ ਦਾ ਤੇਜ ਹਰ ਲਿਆ ਹੈ।

ਜਿਮ ਤਾਤ ਧਰਾ ਸੁਰਪਤਿ ਲਰਿਯੋ ਹਰਿ ਭ੍ਰਾਤ ਬਲੀ ਇਮ ਜੁਧ ਕਰਿਯੋ ॥੧੦੫੭॥

जिम तात धरा सुरपति लरियो हरि भ्रात बली इम जुध करियो ॥१०५७॥

ਜਿਵੇਂ ਭੂਮਾਸੁਰ ('ਤਾਤ ਧਰਾ') ਇੰਦਰ ਨਾਲ ਲੜਿਆ ਸੀ, ਉਵੇਂ ਸ੍ਰੀ ਕ੍ਰਿਸ਼ਨ ਦੇ ਬਲਵਾਨ ਭਰਾ (ਬਲਰਾਮ) ਨੇ ਯੁੱਧ ਕੀਤਾ ਹੈ ॥੧੦੫੭॥

ਜੁਧ ਜੁਰੇ ਜਦੁਰਾਇ ਸਖਾ ਕਿਧੋ ਕ੍ਰੋਧ ਭਰੇ ਦੁਰਜੋਧਨ ਸੋਹੈ ॥

जुध जुरे जदुराइ सखा किधो क्रोध भरे दुरजोधन सोहै ॥

ਯੁੱਧ ਕਰਨ ਵਿਚ ਕ੍ਰਿਸ਼ਨ ਦਾ ਸਖਾ (ਬਲਰਾਮ) ਜੁਟਿਆ ਹੋਇਆ ਹੈ, (ਉਹ) ਕਿਧਰੇ ਕ੍ਰੋਧ ਨਾਲ ਭਰਿਆ ਹੋਇਆ ਦੁਰਯੋਧਨ ਲਗਦਾ ਹੈ।

ਭੀਰ ਪਰੇ ਰਨਿ ਰਾਵਨ ਸੋ ਸੁਤ ਰਾਵਨ ਕੋ ਤਿਹ ਕੀ ਸਮ ਕੋ ਹੈ ॥

भीर परे रनि रावन सो सुत रावन को तिह की सम को है ॥

ਜਾ ਰਾਵਣ ਉਤੇ ਭੀੜ ਬਣਨ ਤੇ ਰਾਵਣ ਦੇ ਪੁੱਤਰ (ਮੇਘਨਾਦ) ਜਿਹਾ ਕੋਈ ਲਗਦਾ ਹੈ।

ਭੀਖਮ ਸੋ ਮਰਬੇ ਕਹੁ ਹੈ ਲਰਿਬੇ ਕਹੁ ਰਾਮ ਬਲੀ ਬਰਿ ਜੋ ਹੈ ॥

भीखम सो मरबे कहु है लरिबे कहु राम बली बरि जो है ॥

ਜਾ ਭੀਸ਼ਮ ਪਿਤਾਮਾ ਵਾਗ ਮਰਨ (ਦੇ ਸਮੇਂ) ਨੂੰ ਲਭਦਾ ਹੈ ਅਤੇ ਲੜਨ ਵਿਚ ਬਲਵਾਨ ਰਾਮ ਜਿਹਾ ਹੈ।

ਅੰਗਦ ਹੈ ਕਿ ਹਨੂ ਜਮੁ ਹੈ ਕਿ ਭਰਿਯੋ ਬਲਿਭਦ੍ਰ ਭਯਾਨਕ ਰੋਹੈ ॥੧੦੫੮॥

अंगद है कि हनू जमु है कि भरियो बलिभद्र भयानक रोहै ॥१०५८॥

ਜਾ ਅੰਗਦ ਹੈ ਅਥਵਾ ਹਨੂਮਾਨ ਹੈ, ਜਾ ਯਮਰਾਜ ਹੈ। (ਇੰਜ) ਕ੍ਰੋਧ ਨਾਲ ਭਰਿਆ ਹੋਇਆ ਬਲਰਾਮ ਲੜ ਰਿਹਾ ਹੈ ॥੧੦੫੮॥

ਦ੍ਰਿੜ ਕੈ ਬਲਿ ਕੋਪਿ ਹਲਾਯੁਧ ਲੈ ਅਰਿ ਕੇ ਦਲ ਭੀਤਰ ਧਾਇ ਗਯੋ ॥

द्रिड़ कै बलि कोपि हलायुध लै अरि के दल भीतर धाइ गयो ॥

ਬਲ ਅਤੇ ਕ੍ਰੋਧ ਨੂੰ ਦ੍ਰਿੜ੍ਹ ਕਰ ਕੇ ਅਤੇ 'ਹਲ' ਨੂੰ ਲੈ ਕੇ (ਬਲਰਾਮ) ਵੈਰੀ ਦੇ ਦਲ ਵਿਚ ਧਸ ਗਿਆ ਹੈ।

ਗਜ ਬਾਜ ਰਥੀ ਬਿਰਥੀ ਕਰਿ ਕੈ ਬਹੁ ਪੈਦਲ ਕੋ ਦਲੁ ਕੋਪਿ ਛਯੋ ॥

गज बाज रथी बिरथी करि कै बहु पैदल को दलु कोपि छयो ॥

ਹਾਥੀ, ਘੋੜੇ (ਮਾਰ ਦਿੱਤੇ ਹਨ) ਰਥਾ ਵਾਲਿਆਂ ਨੂੰ ਰਥਾ ਤੋਂ ਬਿਨਾ ਕਰ ਦਿੱਤਾ ਹੈ ਅਤੇ ਕ੍ਰੋਧ ਕਰ ਕੇ ਪੈਦਲ ਸੈਨਾ ਨੂੰ ਨਸ਼ਟ ਕਰ ਦਿੱਤਾ ਹੈ।

ਕਲਿ ਨਾਰਦ ਭੂਤ ਪਿਸਾਚ ਘਨੇ ਸਿਵ ਰੀਝ ਰਹਿਯੋ ਰਨ ਦੇਖਿ ਨਯੋ ॥

कलि नारद भूत पिसाच घने सिव रीझ रहियो रन देखि नयो ॥

ਕਲਿ, ਨਾਰਦ ਅਤੇ ਬਹੁਤ ਸਾਰੇ ਭੂਤ ਪਿਸ਼ਾਚ ਅਤੇ ਸ਼ਿਵ (ਇਸ) ਨਵੇਂ ਯੁੱਧ ਨੂੰ ਵੇਖ ਕੇ ਪ੍ਰਸੰਨ ਹੋ ਰਹੇ ਹਨ।

ਅਰਿ ਯੌ ਸਟਕੇ ਮ੍ਰਿਗ ਕੇ ਗਨ ਜਯੋ ਮੁਸਲੀਧਰਿ ਮਾਨਹੁ ਸਿੰਘ ਭਯੋ ॥੧੦੫੯॥

अरि यौ सटके मृग के गन ज्यो मुसलीधरि मानहु सिंघ भयो ॥१०५९॥

ਵੈਰੀ ਇਸ ਤਰ੍ਹਾ ਦੁਬਕ ਗਏ ਹਨ ਜਿਵੇਂ (ਸ਼ੇਰ ਨੂੰ ਵੇਖ ਕੇ) ਹਿਰਨ (ਸਹਿਮ ਜਾਦੇ ਹਨ)। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਲਰਾਮ ਹੀ ਸ਼ੇਰ ਹੋਵੇ ॥੧੦੫੯॥

ਇਕ ਓਰਿ ਹਲਾਯੁਧ ਜੁਧ ਕਰੈ ਇਕ ਓਰਿ ਗੋਬਿੰਦਹ ਖਗ ਸੰਭਾਰਿਯੋ ॥

इक ओरि हलायुध जुध करै इक ओरि गोबिंदह खग संभारियो ॥

ਇਕ ਪਾਸੇ ਬਲਰਾਮ ਯੁੱਧ ਕਰ ਰਿਹਾ ਹੈ ਅਤੇ ਇਕ ਪਾਸੇ ਸ੍ਰੀ ਕ੍ਰਿਸ਼ਨ ਨੇ ਤਲਵਾਰ ਸੰਭਾਲ ਲਈ ਹੈ।

ਬਾਜ ਰਥੀ ਗਜਪਤਿ ਹਨੇ ਅਤਿ ਰੋਸ ਭਰੇ ਦਲ ਕੋ ਲਲਕਾਰਿਯੋ ॥

बाज रथी गजपति हने अति रोस भरे दल को ललकारियो ॥

ਘੋੜ ਸਵਾਰਾ, ਰੱਥਾ ਵਾਲਿਆਂ ਅਤੇ ਹਾਥੀਆਂ ਦੇ ਸੁਆਮੀਆਂ ਨੂੰ ਮਾਰ ਦਿੱਤਾ ਹੈ ਅਤੇ ਬਹੁਤ ਰੋਸ ਨਾਲ ਭਰ ਕੇ (ਵੈਰੀ) ਦਲ ਨੂੰ ਲਲਕਾਰ ਰਹੇ ਹਨ।

ਬਾਨ ਕਮਾਨ ਗਦਾ ਗਹਿ ਸ੍ਰੀ ਹਰਿ ਸੈਥਨ ਸਿਉ ਅਰਿ ਪੁੰਜ ਬਿਡਾਰਿਯੋ ॥

बान कमान गदा गहि स्री हरि सैथन सिउ अरि पुँज बिडारियो ॥

ਬਾਣ, ਧਨੁਸ਼, ਗਦਾ (ਆਦਿ ਹਥਿਆਰ) ਪਕੜ ਕੇ ਅਤੇ ਬਰਛੀਆਂ ਨਾਲ ਸ੍ਰੀ ਕ੍ਰਿਸ਼ਨ ਨੇ ਵੈਰੀ ਦੇ ਝੁੰਡ ਖਪਾ ਦਿੱਤੇ ਹਨ।

ਮਾਰੁਤ ਹ੍ਵੈ ਘਨ ਸਜਾਮ ਕਿਧੋ ਉਮਡਿਯੋ ਦਲ ਪਾਵਸ ਮੇਘ ਨਿਵਾਰਿਯੋ ॥੧੦੬੦॥

मारुत ह्वै घन स्याम किधो उमडियो दल पावस मेघ निवारियो ॥१०६०॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ੍ਰੀ ਕ੍ਰਿਸ਼ਨ ਨੇ ਹਵਾ ਬਣ ਕੇ ਬਰਖਾ ਰੁਤ ਦੇ ਬਦਲ ਰੂਪ (ਵੈਰੀ) ਦਲ ਨੂੰ ਖਿੰਡਾ ਦਿੱਤਾ ਹੈ ॥੧੦੬੦॥

ਸ੍ਰੀ ਨੰਦ ਲਾਲ ਸਦਾ ਰਿਪੁ ਘਾਲ ਕਰਾਲ ਬਿਸਾਲ ਸਬੈ ਧਨੁ ਲੀਨੋ ॥

स्री नंद लाल सदा रिपु घाल कराल बिसाल सबै धनु लीनो ॥

ਵੈਰੀ ਨੂੰ ਸਦਾ ਮਾਰਨ ਵਾਲੇ ਸ੍ਰੀ ਕ੍ਰਿਸ਼ਨ ਨੇ ਜਿਸ ਵੇਲੇ (ਹੱਥ ਵਿਚ) ਭਿਆਨਕ ਵੱਡਾ ਧਨੁਸ਼ ਪਕੜ ਲਿਆ ਹੈ,

ਇਉ ਸਰ ਜਾਲ ਚਲੇ ਤਿਹ ਕਾਲ ਤਬੈ ਅਰਿ ਸਾਲ ਰਿਸੈ ਇਹ ਕੀਨੋ ॥

इउ सर जाल चले तिह काल तबै अरि साल रिसै इह कीनो ॥

ਉਸ ਵੇਲੇ ਤੀਰਾ ਦੀ ਇੰਜ ਝੜੀ ਲਗੀ ਹੈ, ਜਿਸ ਨਾਲ ਵੈਰੀ ਦੁਖੀ ਅਤੇ ਕ੍ਰੋਧਵਾਨ ਹੋ ਗਿਆ ਹੈ।

ਘਾਇਨ ਸੰਗਿ ਗਿਰੀ ਚਤੁਰੰਗ ਚਮੂੰ ਸਭ ਕੋ ਤਨ ਸ੍ਰਉਨਤ ਭੀਨੋ ॥

घाइन संगि गिरी चतुरंग चमूँ सभ को तन स्रउनत भीनो ॥

ਚਤੁਰੰਗਨੀ ਸੈਨਾ ਜ਼ਖ਼ਮਾ ਨਾਲ (ਧਰਤੀ ਉਤੇ) ਡਿਗ ਪਈ ਹੈ ਅਤੇ ਸਾਰਿਆਂ ਦੇ ਸ਼ਰੀਰ ਲਹੂ ਲੁਹਾਨ ਹੋ ਗਏ ਹਨ।

ਮਾਨਹੁ ਪੰਦ੍ਰਸਵੋ ਬਿਧ ਨੇ ਸੁ ਰਚਿਯੋ ਰੰਗ ਆਰੁਨ ਲੋਕ ਨਵੀਨੋ ॥੧੦੬੧॥

मानहु पंद्रसवो बिध ने सु रचियो रंग आरुन लोक नवीनो ॥१०६१॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬ੍ਰਹਮਾ ਨੇ ਲਾਲ ਰੰਗ ਵਾਲਾ ਪੰਦ੍ਰਵਾ ਲੋਕ ਰਚ ਦਿੱਤਾ ਹੋਵੇ ॥੧੦੬੧॥

ਬ੍ਰਿਜਭੂਖਨ ਦੂਖਨ ਦੈਤਨ ਕੇ ਰਿਪੁ ਸਾਥ ਰਿਸੈ ਅਤਿ ਮਾਨ ਭਰਿਯੋ ॥

बृजभूखन दूखन दैतन के रिपु साथ रिसै अति मान भरियो ॥

ਸ੍ਰੀ ਕ੍ਰਿਸ਼ਨ ਦੈਂਤਾ ਨੂੰ ਦੁਖ ਦੇਣ ਵਾਲੇ ਹਨ, ਉਨ੍ਹਾ ਨੇ ਕ੍ਰੋਧ ਨਾਲ ਭਰ ਕੇ ਵੈਰੀ ਦਾ ਮਾਣ ਰਖਿਆ ਹੈ (ਅਰਥਾਤ ਯੁੱਧ ਕੀਤਾ ਹੈ)।

ਸੁ ਧਵਾਇ ਤਹਾ ਰਥ ਜਾਇ ਪਰਿਯੋ ਲਖਿ ਦਾਨਵ ਸੈਨ ਨ ਨੈਕੁ ਡਰਿਯੋ ॥

सु धवाइ तहा रथ जाइ परियो लखि दानव सैन न नैकु डरियो ॥

ਉਹ ਰਥ ਨੂੰ ਭਜਾ ਕੇ ਉਥੇ ਜਾ ਪਹੁੰਚਿਆ ਹੈ ਅਤੇ ਵੈਰੀਆਂ ਦੀ ਸੈਨਾ ਵੇਖ ਕੇ ਉਸ ਨੂੰ ਬਿਲਕੁਲ ਡਰ ਨਹੀਂ ਲਗਾ ਹੈ।

ਧਨੁ ਬਾਨ ਸੰਭਾਰਿ ਅਯੋਧਨ ਮੈ ਹਰਿ ਕੇਹਰਿ ਕੀ ਬਿਧਿ ਜਿਉ ਬਿਚਰਿਯੋ ॥

धनु बान संभारि अयोधन मै हरि केहरि की बिधि जिउ बिचरियो ॥

ਧਨੁਸ਼ ਬਾਣ ਸੰਭਾਲ ਕੇ ਰਣ-ਭੂਮੀ ਵਿਚ ਸ੍ਰੀ ਕ੍ਰਿਸ਼ਨ ਸ਼ੇਰ ਵਾਗ ਫਿਰਦਾ ਹੈ।

ਭੁਜ ਦੰਡ ਅਦੰਡਨ ਖੰਡਨ ਕੈ ਰਿਸ ਕੈ ਦਲ ਖੰਡਨਿ ਖੰਡ ਕਰਿਯੋ ॥੧੦੬੨॥

भुज दंड अदंडन खंडन कै रिस कै दल खंडनि खंड करियो ॥१०६२॥

ਦੰਡ ਨਾ ਭਰਨ ਵਾਲਿਆਂ ਨੂੰ (ਕ੍ਰਿਸ਼ਨ ਦੇ) ਭੁਜ-ਦੰਡਾ (ਬਾਹਵਾ) ਨੇ ਖੰਡ ਖੰਡ ਕਰ ਦਿੱਤਾ ਹੈ ਅਤੇ ਕ੍ਰੋਧ ਕਰ ਕੇ (ਵੈਰੀ ਦੇ) ਦਲ ਨੂੰ ਟੋਟੇ ਟੋਟੇ ਕਰ ਦਿੱਤਾ ਹੈ ॥੧੦੬੨॥

ਮਧੁਸੂਦਨ ਬੀਚ ਅਯੋਧਨ ਕੇ ਬਹੁਰੋ ਕਰ ਮੈ ਧਨੁ ਬਾਨ ਲਯੋ ॥

मधुसूदन बीच अयोधन के बहुरो कर मै धनु बान लयो ॥

ਸ੍ਰੀ ਕ੍ਰਿਸ਼ਨ ('ਮਧ ਸੂਦਨ') ਨੇ ਰਣ-ਭੂਮੀ ਵਿਚ ਫਿਰ ਧਨੁਸ਼ ਅਤੇ ਬਾਣ ਫੜ ਲਿਆ।

ਸੁ ਨਿਸੰਕ ਤਬੈ ਰਨ ਬੀਚ ਪਰਿਯੋ ਅਰਿ ਕੋ ਬਰ ਕੈ ਹਨਿ ਸੈਨ ਦਯੋ ॥

सु निसंक तबै रन बीच परियो अरि को बर कै हनि सैन दयो ॥

ਨਿਸੰਗ ਹੋ ਕੇ ਉਸੇ ਵੇਲੇ ਰਣ ਵਿਚ ਕੁਦ ਪਿਆ ਅਤੇ ਵੈਰੀ ਸੈਨਾ ਨੂੰ ਮਾਰ ਦਿੱਤਾ।

ਧਨੁ ਸੋ ਜਿਮ ਤੂਲਿ ਧੁਨੈ ਧੁਨੀਯਾ ਦਲ ਤ੍ਯੋ ਸਿਤ ਬਾਨਨ ਸੋ ਧੁਨਿਯੋ ॥

धनु सो जिम तूलि धुनै धुनीया दल त्रयो सित बानन सो धुनियो ॥

ਜਿਵੇਂ ਪੇਂਜਾ ਧੁਨਖੀ ('ਧਨੁ') ਨਾਲ ਰੂੰ ਪਿੰਜਦਾ ਹੈ, ਤਿਵੇਂ (ਸ੍ਰੀ ਕ੍ਰਿਸ਼ਨ ਨੇ) ਤਿਖੇ ਤੀਰਾ ਨਾਲ (ਵੈਰੀ ਦੀ ਸੈਨਾ ਨੂੰ) ਪਿੰਜ ਦਿੱਤਾ ਹੈ।

ਬਹੁ ਸ੍ਰਉਨ ਪ੍ਰਵਾਹ ਬਹਿਯੋ ਰਨ ਮੈ ਤਿਹ ਠਾ ਮਨੋ ਆਠਵੋ ਸਿੰਧੁ ਭਯੋ ॥੧੦੬੩॥

बहु स्रउन प्रवाह बहियो रन मै तिह ठा मनो आठवो सिंधु भयो ॥१०६३॥

ਰਣ-ਭੂਮੀ ਵਿਚ ਲਹੂ ਦਾ ਪ੍ਰਵਾਹ ਚਲ ਪਿਆ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਉਸ ਸਥਾਨ ਤੇ ਅੱਠਵਾ ਸਮੁੰਦਰ ਪੈਦਾ ਹੋ ਗਿਆ ਹੋਵੇ ॥੧੦੬੩॥

ਇਤ ਤੇ ਹਰਿ ਕੀ ਉਮਡੀ ਪ੍ਰਤਨਾ ਉਤ ਤੇ ਉਮਡਿਯੋ ਨ੍ਰਿਪ ਲੈ ਬਲ ਸੰਗਾ ॥

इत ते हरि की उमडी प्रतना उत ते उमडियो नृप लै बल संगा ॥

ਇਸ ਪਾਸੇ ਤੋਂ ਸ੍ਰੀ ਕ੍ਰਿਸ਼ਨ ਦੀ ਸੈਨਾ ਚੜ੍ਹੀ ਹੈ ਅਤੇ ਉਸ ਪਾਸੇ ਤੋਂ ਰਾਜਾ (ਜਰਾਸੰਧ) ਦਲ-ਬਲ ਲੈ ਕੇ ਚੜ੍ਹ ਆਇਆ ਹੈ।

ਬਾਨ ਕਮਾਨ ਕ੍ਰਿਪਾਨ ਲੈ ਪਾਨਿ ਭਿਰੇ ਕਟਿ ਗੇ ਭਟਿ ਅੰਗ ਪ੍ਰਤੰਗਾ ॥

बान कमान कृपान लै पानि भिरे कटि गे भटि अंग प्रतंगा ॥

ਬਾਣ, ਕਮਾਨ, ਤਲਵਾਰ (ਆਦਿਕ ਹਥਿਆਰ) ਹੱਥ ਵਿਚ ਲੈ ਕੇ ਸੂਰਮਿਆਂ ਨੇ ਯੁੱਧ ਕੀਤਾ ਹੈ ਅਤੇ ਉਨ੍ਹਾ ਦੇ ਅੰਗ-ਪ੍ਰਤਿ-ਅੰਗ ਕਟ ਗਏ ਹਨ।

ਪਤਿ ਗਿਰੇ ਗਜਿ ਬਾਜ ਕਹੂੰ ਕਹੂੰ ਬੀਰ ਗਿਰੇ ਤਿਨ ਕੇ ਕਹੂੰ ਅੰਗਾ ॥

पति गिरे गजि बाज कहूँ कहूँ बीर गिरे तिन के कहूँ अंगा ॥

ਕਿਧਰੇ ਹਾਥੀਆਂ ਘੋੜਿਆਂ ਦੇ ਸੁਆਮੀ ਡਿਗੇ ਹਨ ਅਤੇ ਕਿਧਰ ਸੂਰਮੇ (ਅਤੇ ਕਿਧਰੇ ਉਨ੍ਹਾ ਦੇ) ਅੰਗ ਡਿਗੇ ਹਨ।

ਐਸੇ ਗਏ ਮਿਲਿ ਆਪਸਿ ਮੈ ਦਲ ਜੈਸੇ ਮਿਲੇ ਜਮੁਨਾ ਅਰੁ ਗੰਗਾ ॥੧੦੬੪॥

ऐसे गए मिलि आपसि मै दल जैसे मिले जमुना अरु गंगा ॥१०६४॥

ਦੋਵੇਂ ਸੈਨਾਵਾ ਆਪਸ ਵਿਚ ਇੰਜ ਮਿਲ ਗਈਆਂ ਹਨ ਜਿਵੇਂ ਗੰਗਾ ਅਤੇ ਜਮਨਾ ਮਿਲ ਜਾਦੀਆਂ ਹਨ ॥੧੦੬੪॥

ਸ੍ਵਾਮਿ ਕੇ ਕਾਜ ਕਉ ਲਾਜ ਭਰੇ ਦੁਹੂੰ ਓਰਨ ਤੇ ਭਟ ਯੌ ਉਮਗੇ ਹੈ ॥

स्वामि के काज कउ लाज भरे दुहूँ ओरन ते भट यौ उमगे है ॥

ਸੁਆਮੀ ਦੇ ਕੰਮ ਨੂੰ ਕਰਨ ਦੀ ਲਾਜ ਨਾਲ ਭਰੇ ਹੋਏ ਦੋਹਾ ਪਾਸਿਆਂ ਤੋਂ ਸੂਰਮੇ ਉਤਸਾਹ ਨਾਲ ਚੜ੍ਹ ਆਏ ਹਨ।

ਜੁਧੁ ਕਰਿਯੋ ਰਨ ਕੋਪਿ ਦੁਹੂੰ ਰਸ ਰੁਦ੍ਰ ਹੀ ਕੇ ਪੁਨਿ ਸੰਗ ਪਗੇ ਹੈ ॥

जुधु करियो रन कोपि दुहूँ रस रुद्र ही के पुनि संग पगे है ॥

ਦੋਹਾ ਪਾਸਿਆਂ ਤੋਂ ਕ੍ਰੋਧ ਨਾਲ ਭਰ ਕੇ ਯੁੱਧ ਕੀਤਾ ਗਿਆ ਹੈ ਅਤੇ ਸਾਰੇ ਰੌਦਰ ਰਸ ਨਾਲ ਸਰਾਬੋਰ ਹਨ।

ਜੂਝਿ ਪਰੇ ਸਮੁਹੇ ਲਰਿ ਕੈ ਰਨ ਕੀ ਛਿਤ ਤੇ ਨਹੀ ਪੈਗ ਭਗੇ ਹੈ ॥

जूझि परे समुहे लरि कै रन की छित ते नही पैग भगे है ॥

ਆਹਮੋ ਸਾਹਮਣੇ ਲੜ ਕੇ ਮਰ ਗਏ ਹਨ, ਪਰ ਰਣ-ਭੂਮੀ ਤੋਂ ਇਕ ਕਦਮ ਵੀ ਪਿਛੇ ਨਹੀਂ ਹਟੇ ਹਨ।

ਉਜਲ ਗਾਤ ਮੈ ਸਾਗ ਲਗੀ ਮਨੋ ਚੰਦਨ ਰੂਖ ਮੈ ਨਾਗ ਲਗੇ ਹੈ ॥੧੦੬੫॥

उजल गात मै साग लगी मनो चंदन रूख मै नाग लगे है ॥१०६५॥

ਉਜਲੇ ਸ਼ਰੀਰ ਵਿਚ ਬਰਛੀ ਲਗੀ ਹੋਈ ਹੈ, (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਚੰਦਨ ਦੇ ਬ੍ਰਿਛ ਵਿਚ ਨਾਗ ਚੰਬੜਿਆ ਹੋਇਆ ਹੋਵੇ ॥੧੦੬੫॥

ਜੁਧੁ ਕਰਿਯੋ ਰਿਸ ਆਪਸਿ ਮੈ ਦੁਹੂੰ ਓਰਨ ਤੇ ਨਹੀ ਕੋਊ ਟਰੇ ॥

जुधु करियो रिस आपसि मै दुहूँ ओरन ते नही कोऊ टरे ॥

ਦੋਹਾ ਧਿਰਾ ਨੇ ਕ੍ਰੋਧ ਕਰ ਕੇ ਆਪਸ ਵਿਚ ਯੁੱਧ ਕੀਤਾ ਹੈ ਅਤੇ ਦੋਹਾ ਪਾਸਿਆਂ ਤੋਂ ਕੋਈ ਪਿਛੇ ਨਹੀਂ ਹਟਿਆ ਹੈ।

ਬਰਛੀ ਗਹਿ ਬਾਨ ਕਮਾਨ ਗਦਾ ਅਸਿ ਲੈ ਕਰ ਮੈ ਇਹ ਭਾਤਿ ਟਰੇ ॥

बरछी गहि बान कमान गदा असि लै कर मै इह भाति टरे ॥

ਬਰਛੀ ਪਕੜ ਕੇ, ਬਾਨ, ਕਮਾਨ, ਗਦਾ ਅਤੇ ਤਲਵਾਰ ਹੱਥ ਵਿਚ ਲੈ ਕੇ ਇਸ ਤਰ੍ਹਾ ਲੜੇ ਹਨ;

ਕੋਊ ਜੂਝਿ ਗਿਰੇ ਕੋਊ ਰੀਝਿ ਭਿਰੇ ਛਿਤਿ ਦੇਖਿ ਡਰੇ ਕੋਊ ਧਾਇ ਪਰੇ ॥

कोऊ जूझि गिरे कोऊ रीझि भिरे छिति देखि डरे कोऊ धाइ परे ॥

ਕੋਈ ਲੜ ਕੇ ਡਿਗ ਪਿਆ ਹੈ, ਕੋਈ ਪ੍ਰਸੰਨ ਹੋ ਕੇ ਲੜ ਰਿਹਾ ਹੈ, ਕੋਈ ਧਰਤੀ (ਦੇ ਭਿਆਨਕ ਦ੍ਰਿਸ਼ ਨੂੰ) ਵੇਖ ਕੇ ਡਰ ਗਿਆ ਹੈ ਅਤੇ ਕੋਈ ਧਾ ਕੇ ਪੈ ਗਿਆ ਹੈ।

ਮਨਿ ਯੌ ਉਪਜੀ ਉਪਮਾ ਰਨ ਦੀਪ ਕੇ ਊਪਰ ਆਇ ਪਤੰਗ ਜਰੇ ॥੧੦੬੬॥

मनि यौ उपजी उपमा रन दीप के ऊपर आइ पतंग जरे ॥१०६६॥

ਰਣ ਦੇ (ਦ੍ਰਿਸ਼ ਨੂੰ ਵੇਖ ਕੇ ਕਵੀ ਦੇ) ਮਨ ਵਿਚ ਇਸ ਤਰ੍ਹਾ ਦੀ ਉਪਮਾ ਪੈਦਾ ਹੋਈ ਹੈ, ਰਣ ਰੂਪ ਦੀਪਕ ਉਪਰ (ਸੂਰਮਿਆਂ ਰੂਪ) ਪਤੰਗ ਆ ਕੇ ਸੜ ਰਹੇ ਹਨ ॥੧੦੬੬॥

ਪ੍ਰਿਥਮੇ ਸੰਗਿ ਬਾਨ ਕਮਾਨ ਭਿਰਿਯੋ ਬਰਛੀ ਬਰ ਲੈ ਪੁਨਿ ਭ੍ਰਾਤ ਮੁਰਾਰੀ ॥

पृथमे संगि बान कमान भिरियो बरछी बर लै पुनि भ्रात मुरारी ॥

ਪਹਿਲਾ ਸ੍ਰੀ ਕ੍ਰਿਸ਼ਨ ਦੇ ਭਰਾ (ਬਲਰਾਮ) ਨੇ ਧਨੁਸ਼ ਬਾਣ ਨਾਲ ਯੁੱਧ ਕੀਤਾ ਅਤੇ ਫਿਰ ਬਰਛੀ ਲੈ ਕੇ ਬਲ (ਨੂੰ ਪ੍ਰਦਰਸ਼ਿਤ ਕੀਤਾ)।

ਫੇਰਿ ਲਰਿਯੋ ਅਸਿ ਲੈ ਕਰ ਮੈ ਧਸ ਕੈ ਰਿਪੁ ਕੀ ਬਹੁ ਸੈਨ ਸੰਘਾਰੀ ॥

फेरि लरियो असि लै कर मै धस कै रिपु की बहु सैन संघारी ॥

ਫਿਰ ਹੱਥ ਵਿਚ ਤਲਵਾਰ ਲੈ ਕੇ ਲੜਿਆ ਅਤੇ ਵੈਰੀ ਦੀ ਸੈਨਾ ਵਿਚ ਵੜ ਕੇ ਬਹੁਤ ਸਾਰੀ ਮਾਰ ਦਿੱਤੀ।

ਫੇਰਿ ਗਦਾ ਗਹਿ ਕੈ ਸੁ ਹਤੇ ਬਹੁਰੋ ਜੁ ਹੁਤੇ ਗਹਿ ਪਾਨਿ ਕਟਾਰੀ ॥

फेरि गदा गहि कै सु हते बहुरो जु हुते गहि पानि कटारी ॥

ਫਿਰ ਗਦਾ ਪਕੜ ਕੇ (ਬਹੁਤ ਸਾਰੇ ਵੈਰੀ ਯੋਧੇ) ਮਾਰ ਦਿੱਤੇ ਅਤੇ ਫਿਰ ਹੱਥ ਵਿਚ ਕਟਾਰ ਪਕੜ ਕੇ ਮਾਰ ਦਿੱਤੇ।

ਐਚਤ ਯੌ ਹਲ ਸੋ ਦਲ ਕੋ ਜਿਮ ਖੈਚਤ ਦੁਇ ਕਰਿ ਝੀਵਰ ਜਾਰੀ ॥੧੦੬੭॥

ऐचत यौ हल सो दल को जिम खैचत दुइ करि झीवर जारी ॥१०६७॥

(ਵੈਰੀ ਦੇ) ਦਲ ਵਿਚੋਂ ਹਲ ਨਾਲ (ਯੋਧਿਆਂ ਨੂੰ) ਇਸ ਤਰ੍ਹਾ ਖਿਚ ਲੈਂਦਾ ਹੈ ਜਿਵੇਂ ਦੋਹਾ ਹੱਥਾ ਨਾਲ ਝੀਵਰ (ਨਦੀ ਵਿਚੋਂ) ਜਾਲ ਖਿਚਦਾ ਹੈ ॥੧੦੬੭॥

ਜੋ ਭਟ ਸਾਮੁਹੇ ਆਇ ਅਰਿਯੋ ਬਰ ਕੈ ਹਰਿ ਜੂ ਸੋਊ ਮਾਰਿ ਗਿਰਾਯੋ ॥

जो भट सामुहे आइ अरियो बर कै हरि जू सोऊ मारि गिरायो ॥

ਜੋ ਵੈਰੀ ਸਾਹਮਣੇ ਆ ਕੇ ਅੜਦਾ ਹੈ, ਉਸ ਨੂੰ ਬਲ ਨਾਲ ਸ੍ਰੀ ਕ੍ਰਿਸ਼ਨ ਮਾਰ ਕੇ ਡਿਗਾ ਦਿੰਦੇ ਹਨ।

ਲਾਜ ਭਰੇ ਜੋਊ ਜੋਰਿ ਭਿਰੇ ਤਿਨ ਤੇ ਕੋਊ ਜੀਵਤ ਜਾਨ ਨ ਪਾਯੋ ॥

लाज भरे जोऊ जोरि भिरे तिन ते कोऊ जीवत जान न पायो ॥

ਜੋ ਲਾਜ ਦੇ ਭਰੇ ਹੋਏ ਹਨ, ਉਹ ਜ਼ੋਰ ਦੇ ਕੇ ਯੁੱਧ ਕਰਦੇ ਹਨ, ਉਨ੍ਹਾ ਵਿਚੋਂ ਕੋਈ ਵੀ ਜੀਉਂਦਾ ਬਚ ਕੇ ਨਹੀਂ ਜਾਦਾ।

ਪੈਠਿ ਤਬੈ ਪ੍ਰਤਨਾ ਅਰਿ ਕੀ ਮਧਿ ਸ੍ਯਾਮ ਘਨੋ ਪੁਨਿ ਜੁਧੁ ਮਚਾਯੋ ॥

पैठि तबै प्रतना अरि की मधि स्याम घनो पुनि जुधु मचायो ॥

ਫਿਰ ਉਸ ਵੇਲੇ ਵੈਰੀ ਦੀ ਸੈਨਾ ਵਿਚ ਵੜ ਕੇ ਕ੍ਰਿਸ਼ਨ ਨੇ ਬਹੁਤ ਤਕੜਾ ਯੁੱਧ ਮਚਾਇਆ।

ਸ੍ਰੀ ਬਲਬੀਰ ਸੁ ਧੀਰ ਗਹਿਯੋ ਰਿਪੁ ਕੋ ਸਬ ਹੀ ਦਲੁ ਮਾਰਿ ਭਗਾਯੋ ॥੧੦੬੮॥

स्री बलबीर सु धीर गहियो रिपु को सब ही दलु मारि भगायो ॥१०६८॥

ਸ੍ਰੀ ਕ੍ਰਿਸ਼ਨ ਨੇ ਬਹੁਤ ਹੀ ਧੀਰਜ ਨਾਲ ਵੈਰੀ ਦੀ ਸਾਰੀ ਸੈਨਾ ਨੂੰ ਮਾਰ ਕੇ ਭਜਾ ਦਿੱਤਾ ॥੧੦੬੮॥

ਦੋਹਰਾ ॥

दोहरा ॥

ਦੋਹਰਾ:

ਭਗੀ ਚਮੂੰ ਚਤੁਰੰਗਨੀ ਨ੍ਰਿਪਤਿ ਨਿਹਾਰੀ ਨੈਨ ॥

भगी चमूँ चतुरंगनी नृपति निहारी नैन ॥

ਚਤੁਰੰਗਨੀ ਫੌਜ ਭਜੀ ਜਾਦੀ ਹੈ ਅਤੇ ਰਾਜਾ (ਜਰਾਸੰਧ ਨੇ) ਅੱਖਾ ਨਾਲ ਵੇਖ ਲਿਆ ਹੈ।

ਨਿਕਟਿ ਬਿਕਟਿ ਭਟ ਜੋ ਹੁਤੇ ਤਿਨ ਪ੍ਰਤਿ ਬੋਲਿਯੋ ਬੈਨ ॥੧੦੬੯॥

निकटि बिकटि भट जो हुते तिन प्रति बोलियो बैन ॥१०६९॥

(ਤਦ ਆਪਣੇ) ਨੇੜੇ ਜੋ ਕਰੜੇ ਸੂਰਮੇ ਸਨ, ਉਨ੍ਹਾ ਪ੍ਰਤਿ ਕਹਿਣ ਲਗਾ ॥੧੦੬੯॥

ਨ੍ਰਿਪ ਜਰਾਸੰਧਿ ਬਾਚ ਸੈਨਾ ਪ੍ਰਤਿ ॥

नृप जरासंधि बाच सैना प्रति ॥

ਰਾਜਾ ਜਰਾਸੰਧ ਨੇ ਸੈਨਾ ਪ੍ਰਤਿ ਕਿਹਾ:

ਸਵੈਯਾ ॥

सवैया ॥

ਸਵੈਯਾ:

ਜੁਧ ਕਰੈ ਘਨਿ ਸ੍ਯਾਮ ਜਹਾ ਤੁਮ ਹੂੰ ਦਲੁ ਲੈ ਉਨ ਓਰਿ ਸਿਧਾਰੋ ॥

जुध करै घनि स्याम जहा तुम हूँ दलु लै उन ओरि सिधारो ॥

ਜਿਥੇ ਕ੍ਰਿਸ਼ਨ ਯੁੱਧ ਕਰ ਰਿਹਾ ਹੈ, ਤੁਸੀਂ ਸੈਨਾ ਲੈ ਕੇ ਉਸ ਪਾਸੇ ਵਲ ਜਾਓ।

ਬਾਨ ਕਮਾਨ ਕ੍ਰਿਪਾਨ ਗਦਾ ਕਰਿ ਲੈ ਜਦੁਬੀਰ ਕੋ ਦੇਹ ਪ੍ਰਹਾਰੋ ॥

बान कमान कृपान गदा करि लै जदुबीर को देह प्रहारो ॥

ਬਾਣ, ਕਮਾਨ, ਕ੍ਰਿਪਾਨ, ਗਦਾ (ਆਦਿਕ ਹਥਿਆਰ) ਹੱਥ ਵਿਚ ਲੈ ਕੇ ਸ੍ਰੀ ਕ੍ਰਿਸ਼ਨ ਦੇ ਸ਼ਰੀਰ ਉਤੇ ਪ੍ਰਹਾਰ ਕਰੋ।

ਜਾਇ ਨ ਜੀਵਤ ਜਾਦਵ ਕੋ ਤਿਨ ਕੋ ਰਨ ਭੂਮਿ ਮੈ ਜਾਇ ਸੰਘਾਰੋ ॥

जाइ न जीवत जादव को तिन को रन भूमि मै जाइ संघारो ॥

ਕੋਈ ਵੀ ਯਾਦਵ ਜੀਉਂਦਾ ਬਚ ਕੇ ਨਾ ਜਾਵੇ, ਉਨ੍ਹਾ ਨੂੰ ਰਣ-ਭੂਮੀ ਵਿਚ ਜਾ ਕੇ ਮਾਰ ਦਿਓ।

ਯੌ ਜਬ ਬੈਨ ਕਹੈ ਨ੍ਰਿਪ ਸੈਨ ਚਲੀ ਚਤੁਰੰਗ ਜਹਾ ਰਨ ਭਾਰੋ ॥੧੦੭੦॥

यौ जब बैन कहै नृप सैन चली चतुरंग जहा रन भारो ॥१०७०॥

ਜਦੋਂ ਇਸ ਤਰ੍ਹਾ ਨਾਲ ਰਾਜੇ ਨੇ ਬੋਲ ਕਹੇ, (ਤਾ) ਸੈਨਾ (ਉਧਰ ਨੂੰ) ਚਲ ਪਈ ਜਿਥੇ ਬਹੁਤ ਭਾਰਾ ਯੁੱਧ ਹੋ ਰਿਹਾ ਸੀ ॥੧੦੭੦॥

ਆਇਸ ਪਾਵਤ ਹੀ ਨ੍ਰਿਪ ਕੋ ਘਨ ਜਿਉ ਉਮਡੇ ਭਟ ਓਘ ਘਟਾ ਘਟ ॥

आइस पावत ही नृप को घन जिउ उमडे भट ओघ घटा घट ॥

ਰਾਜੇ ਦੀ ਆਗਿਆ ਮਿਲਦਿਆਂ ਹੀ, ਬਦਲ ਦੀਆਂ ਘਟਾਵਾ ਵਾਗ ਸੂਰਮੇ ਉਮਡ ਕੇ ਚੜ੍ਹ ਚਲੇ।

ਬਾਨਨ ਬੂੰਦਨ ਜਿਉ ਬਰਖੇ ਚਪਲਾ ਅਸਿ ਕੀ ਧੁਨਿ ਹੋਤ ਸਟਾ ਸਟ ॥

बानन बूँदन जिउ बरखे चपला असि की धुनि होत सटा सट ॥

ਬਾਣਾ ਦੀ ਬੂੰਦਾ ਵਾਗ ਵਰਖਾ ਹੋ ਰਹੀ ਹੈ, ਤਲਵਾਰ ਦੀ ਚਮਕ ਬਿਜਲੀ ਵਰਗੀ ਹੈ। (ਤੀਰ ਚਲਣ ਦੀ) 'ਸਟਾਸਟ' (ਬਦਲ ਦੀ ਗਰਜ ਦੀ) ਧੁਨ ਵਾਗ ਹੈ।

ਭੂਮਿ ਪਰੇ ਇਕ ਸਾਸ ਭਰੇ ਇਕ ਜੂਝਿ ਮਰੇ ਰਨਿ ਅੰਗ ਕਟਾ ਕਟ ॥

भूमि परे इक सास भरे इक जूझि मरे रनि अंग कटा कट ॥

ਇਕ ਧਰਤੀ ਉਤੇ ਪਏ ਹਨ ਅਤੇ ਦਮ ਤੋੜ ਰਹੇ ਹਨ; ਇਕ ਰਣ-ਭੂਮੀ ਵਿਚ ਅੰਗ ਕਟਾ ਕੇ ਲੜ ਮਰੇ ਹਨ।

ਘਾਇਲ ਏਕ ਪਰੇ ਰਨ ਮੈ ਮੁਖ ਮਾਰ ਹੀ ਮਾਰ ਪੁਕਾਰਿ ਰਟਾ ਰਟ ॥੧੦੭੧॥

घाइल एक परे रन मै मुख मार ही मार पुकारि रटा रट ॥१०७१॥

ਇਕ ਘਾਇਲ ਹੋ ਕੇ ਯੁੱਧ-ਖੇਤਰ ਵਿਚ ਪਏ ਹਨ ਅਤੇ ਮੂੰਹ ਤੋਂ 'ਮਾਰੋ ਮਾਰੋ' ਦੀ ਪੁਕਾਰ ਦੀ ਰਟ ਲਗਾਈ ਹੋਈ ਹੈ ॥੧੦੭੧॥

ਜਦੁਬੀਰ ਸਰਾਸਨ ਲੈ ਕਰਿ ਮੈ ਰਿਪੁ ਬੀਰ ਜਿਤੇ ਰਨ ਮਾਝਿ ਸੰਘਾਰੇ ॥

जदुबीर सरासन लै करि मै रिपु बीर जिते रन माझि संघारे ॥

ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਧਨੁਸ਼ ਲੈ ਕੇ, ਵੈਰੀ ਦੇ ਜਿਤਨੇ ਸੂਰਮੇ ਸਨ, (ਉਨ੍ਹਾ ਨੂੰ) ਰਣ-ਭੂਮੀ ਵਿਚ ਮਾਰ ਸੁਟਿਆ ਹੈ।

ਮਤਿ ਕਰੀ ਬਰ ਬਾਜ ਹਨੇ ਰਥ ਕਾਟਿ ਰਥੀ ਬਿਰਥੀ ਕਰਿ ਡਾਰੇ ॥

मति करी बर बाज हने रथ काटि रथी बिरथी करि डारे ॥

ਮਸਤ ਹਾਥੀਆਂ ਅਤੇ ਚੰਗੇ ਘੋੜਿਆਂ ਨੂੰ ਮਾਰ ਦਿੱਤਾ ਹੈ ਅਤੇ ਰਥਾ ਨੂੰ ਕਟ ਕੇ ਰਥਾ ਵਾਲਿਆਂ ਨੂੰ ਬਿਨਾ ਰਥਾ ਦੇ ਕਰ ਦਿੱਤਾ ਹੈ।

ਘਾਇਲ ਦੇਖ ਕੈ ਕਾਇਰ ਜੇ ਡਰੁ ਮਾਨਿ ਰਨੇ ਛਿਤਿ ਤਜਾਗਿ ਸਿਧਾਰੇ ॥

घाइल देख कै काइर जे डरु मानि रने छिति त्यागि सिधारे ॥

ਘਾਇਲਾ ਨੂੰ ਵੇਖ ਕੇ ਜੋ ਕਾਇਰ ਸਨ, (ਉਹ) ਡਰ ਮੰਨ ਕੇ ਯੁੱਧ-ਭੂਮੀ ਨੂੰ ਤਿਆਗ ਕੇ ਚਲੇ ਗਏ ਹਨ।

ਸ੍ਰੀ ਹਰਿ ਪੁੰਨ ਕੇ ਅਗ੍ਰਜ ਮਾਨਹੁ ਪਾਪਨ ਕੇ ਬਹੁ ਪੁੰਜ ਪਧਾਰੇ ॥੧੦੭੨॥

स्री हरि पुँन के अग्रज मानहु पापन के बहु पुँज पधारे ॥१०७२॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ੍ਰੀ ਕ੍ਰਿਸ਼ਨ ਰੂਪ ਪੁੰਨ ਦੇ ਸਾਹਮਣੇ ਪਾਪਾ ਦੇ ਸਮੂਹ ਭਜ ਗਏ ਹੋਣ ॥੧੦੭੨॥

ਸੀਸ ਕਟੇ ਕਿਤਨੇ ਰਨ ਮੈ ਮੁਖ ਤੇ ਤੇਊ ਮਾਰ ਹੀ ਮਾਰ ਪੁਕਾਰੈ ॥

सीस कटे कितने रन मै मुख ते तेऊ मार ही मार पुकारै ॥

ਰਣ-ਭੂਮੀ ਵਿਚ ਕਿਤਨੇ ਹੀ ਸਿਰ ਕਟੇ ਪਏ ਹਨ, (ਪਰ) ਉਹ ਮੂੰਹ ਵਿਚੋਂ 'ਮਾਰੋ ਮਾਰੋ' ਹੀ ਪੁਕਾਰ ਰਹੇ ਹਨ।

ਦਉਰਤ ਬੀਚ ਕਬੰਧ ਫਿਰੈ ਜਹ ਸ੍ਯਾਮ ਲਰੈ ਤਿਹ ਓਰਿ ਪਧਾਰੈ ॥

दउरत बीच कबंध फिरै जह स्याम लरै तिह ओरि पधारै ॥

(ਕਿਤਨੇ ਹੀ) ਧੜ (ਯੁੱਧ-ਭੂਮੀ ਵਿਚ) ਦੌੜੇ ਫਿਰਦੇ ਹਨ ਅਤੇ ਜਿਥੇ ਕ੍ਰਿਸ਼ਨ ਲੜ ਰਿਹਾ ਹੈ, ਉਸ ਵਲ ਭਜੇ ਜਾਂਦੇ ਹਨ।

ਜੋ ਭਟ ਆਇ ਭਿਰੈ ਇਨ ਸੋ ਤਿਨ ਕਉ ਹਰਿ ਜਾਨ ਕੈ ਘਾਇ ਪ੍ਰਹਾਰੈ ॥

जो भट आइ भिरै इन सो तिन कउ हरि जान कै घाइ प्रहारै ॥

ਜੋ ਵੀ ਸੂਰਮਾ ਇਨ੍ਹਾ ਨਾਲ ਆ ਕੇ ਲੜਦਾ ਹੈ, ਉਸ ਨੂੰ ਸ੍ਰੀ ਕ੍ਰਿਸ਼ਨ ਸਮਝ ਕੇ ਵਾਰ ਕਰਦੇ ਹਨ।

ਜੋ ਗਿਰਿ ਭੂਮਿ ਪਰੈ ਮਰ ਕੈ ਕਰ ਤੇ ਕਰਵਾਰ ਨ ਭੂ ਪਰ ਡਾਰੈ ॥੧੦੭੩॥

जो गिरि भूमि परै मर कै कर ते करवार न भू पर डारै ॥१०७३॥

ਜੇ ਕੋਈ ਮਰ ਕੇ ਧਰਤੀ ਉਤੇ ਡਿਗਦਾ ਹੈ, (ਉਹ) ਹੱਥ ਵਿਚੋਂ ਤਲਵਾਰ ਧਰਤੀ ਉਤੇ ਨਹੀਂ ਸੁਟਦਾ ਹੈ ॥੧੦੭੩॥

ਕਬਿਤੁ ॥

कबितु ॥

ਕਬਿੱਤ:

ਕੋਪ ਅਤਿ ਭਰੇ ਰਨ ਭੂਮਿ ਤੇ ਨ ਟਰੇ ਦੋਊ ਰੀਝਿ ਰੀਝਿ ਲਰੇ ਦਲ ਦੁੰਦਭੀ ਬਜਾਇ ਕੈ ॥

कोप अति भरे रन भूमि ते न टरे दोऊ रीझि रीझि लरे दल दुँदभी बजाइ कै ॥

ਦੋਵੇਂ ਦਲ ਬਹੁਤ ਕ੍ਰੋਧ ਨਾਲ ਭਰੇ ਹੋਏ ਰਣ-ਭੂਮੀ ਤੋਂ ਹਟਦੇ ਨਹੀਂ ਹਨ ਅਤੇ ਖੁਸ਼ ਹੋ ਹੋ ਕੇ ਅਤੇ ਨਗਾਰੇ ਵਜਾ ਵਜਾ ਕੇ ਲੜਦੇ ਹਨ।

ਦੇਵ ਦੇਖੈ ਖਰੇ ਗਨ ਜਛ ਜਸੁ ਰਰੇ ਨਭ ਤੇ ਪੁਹਪ ਢਰੇ ਮੇਘ ਬੂੰਦਨ ਜਿਉ ਆਇ ਕੈ ॥

देव देखै खरे गन जछ जसु ररे नभ ते पुहप ढरे मेघ बूँदन जिउ आइ कै ॥

ਦੇਵਤੇ (ਆਕਾਸ਼ ਵਿਚ) ਖੜੋ ਕੇ ਵੇਖ ਰਹੇ ਹਨ, ਯਕਸ਼ (ਜੱਛ) ਗਣ ਯਸ਼ ਉਚਾਰ ਰਹੇ ਹਨ, ਆਕਾਸ਼ ਤੋਂ ਫੁਲਾ ਦੀ ਬਰਖਾ ਹੋ ਰਹੀ ਹੈ ਜਿਵੇਂ ਬਦਲਾ ਵਿਚ ਬੂੰਦਾ ਡਿਗਦੀਆਂ ਹਨ।

ਕੇਤੇ ਜੂਝਿ ਮਰੇ ਕੇਤੇ ਅਪਛਰਨ ਬਰੇ ਕੇਤੇ ਗੀਧਨਨ ਚਰੇ ਕੇਤੇ ਗਿਰੇ ਘਾਇ ਖਾਇ ਕੈ ॥

केते जूझि मरे केते अपछरन बरे केते गीधनन चरे केते गिरे घाइ खाइ कै ॥

ਕਿਤਨੇ ਹੀ ਲੜ ਕੇ ਮਰ ਰਹੇ ਹਨ ਅਤੇ ਕਿਤਨਿਆਂ ਨੂੰ ਅਪੱਛਰਾਵਾ ਵਰ ਰਹੀਆਂ ਹਨ, ਕਿਤਨਿਆਂ ਨੂੰ ਗਿਰਝਾ ਖਾ ਰਹੀਆਂ ਹਨ ਅਤੇ ਕਿਤਨੇ ਹੀ ਜ਼ਖ਼ਮ ਖਾ ਕੇ ਡਿਗੇ ਪਏ ਹਨ।

ਕੇਹਰਿ ਜਿਉ ਅਰੇ ਕੇਤੇ ਖੇਤ ਦੇਖਿ ਡਰੇ ਕੇਤੇ ਲਾਜ ਭਾਰਿ ਭਰੇ ਦਉਰਿ ਪਰੇ ਅਰਿਰਾਇ ਕੈ ॥੧੦੭੪॥

केहरि जिउ अरे केते खेत देखि डरे केते लाज भारि भरे दउरि परे अरिराइ कै ॥१०७४॥

ਸ਼ੇਰ ਵਾਗ ਕਿਤਨੇ ਹੀ ਅੜੇ ਖੜੋਤੇ ਹਨ, ਕਿਤਨੇ ਯੁੱਧ-ਭੂਮੀ ਨੂੰ ਵੇਖ ਕੇ ਡਰ ਗਏ ਹਨ, ਕਿਤਨੇ ਹੀ ਅਣਖ ਦੇ ਭਾਰ ਨਾਲ ਭਰਪੂਰ ਹਨ ਅਤੇ ਦੌੜ ਕੇ ਅਰੜਾਉਂਦੇ ਹੋਇਆਂ (ਵੈਰੀ ਉਤੇ) ਆ ਪਏ ਹਨ ॥੧੦੭੪॥

ਸਵੈਯਾ ॥

सवैया ॥

ਸਵੈਯਾ:

ਭੂਮਿ ਗਿਰੇ ਭਟ ਘਾਇਲ ਹੁਇ ਉਠ ਕੈ ਫਿਰਿ ਜੁਧ ਕੇ ਕਾਜ ਪਧਾਰੇ ॥

भूमि गिरे भट घाइल हुइ उठ कै फिरि जुध के काज पधारे ॥

ਘਾਇਲ ਹੋ ਕੇ ਸੂਰਮੇ ਧਰਤੀ ਉਤੇ ਡਿਗ ਪੈਂਦੇ ਹਨ, (ਪਰ) ਫਿਰ ਉਠ ਕੇ ਯੁੱਧ ਕਰਨ ਲਈ ਤੁਰ ਪੈਂਦੇ ਹਨ।

ਸ੍ਯਾਮ ਕਹਾ ਦੁਰ ਕੈ ਜੁ ਰਹੇ ਅਤਿ ਕੋਪ ਭਰੇ ਇਹ ਭਾਤਿ ਪੁਕਾਰੇ ॥

स्याम कहा दुर कै जु रहे अति कोप भरे इह भाति पुकारे ॥

ਸ਼ਿਆਮ (ਕ੍ਰਿਸ਼ਨ) ਕਿਥੇ ਲੁਕਿਆ ਹੋਇਆ ਹੈ, ਬਹੁਤ ਕ੍ਰੋਧ ਨਾਲ ਭਰ ਕੇ ਇਸ ਤਰ੍ਹਾ ਪੁਕਾਰਦੇ ਹਨ।

ਯੌ ਉਨ ਕੈ ਮੁਖ ਤੇ ਸੁਨਿ ਬੈਨ ਭਯੋ ਹਰਿ ਸਾਮੁਹਿ ਖਗ ਸੰਭਾਰੇ ॥

यौ उन कै मुख ते सुनि बैन भयो हरि सामुहि खग संभारे ॥

ਉਨ੍ਹਾ ਦੇ ਮੂੰਹ ਤੋਂ (ਇਸ ਤਰ੍ਹਾ ਦੇ) ਬੋਲ ਸੁਣ ਕੇ ਸ੍ਰੀ ਕ੍ਰਿਸ਼ਨ ਤਲਵਾਰ ਨੂੰ ਸੰਭਾਲ ਕੇ (ਉਨ੍ਹਾ ਦੇ) ਸਾਹਮਣੇ ਆ ਜਾਦੇ ਹਨ।

ਦਉਰ ਕੈ ਸੀਸ ਕਟੇ ਨ ਹਟੇ ਰਿਸ ਕੈ ਬਲਿਬੀਰ ਕੀ ਓਰਿ ਸਿਧਾਰੇ ॥੧੦੭੫॥

दउर कै सीस कटे न हटे रिस कै बलिबीर की ओरि सिधारे ॥१०७५॥

ਜਿਨ੍ਹਾ ਦੇ ਸਿਰ ਕਟ ਗਏ ਹਨ, (ਉਹ ਵੀ) ਨਹੀਂ ਹਟਦੇ ਹਨ ਅਤੇ ਦੌੜ ਕੇ ਕ੍ਰਿਸ਼ਨ ਵਲ ਜਾਦੇ ਹਨ ॥੧੦੭੫॥

ਮਾਰ ਹੀ ਮਾਰ ਪੁਕਾਰ ਤਬੈ ਰਨ ਮੈ ਅਸਿ ਲੈ ਲਲਕਾਰ ਪਰੇ ॥

मार ही मार पुकार तबै रन मै असि लै ललकार परे ॥

ਉਸ ਵੇਲੇ 'ਮਾਰੋ ਮਾਰੋ' ਦੀ ਪੁਕਾਰ ਹੁੰਦੀ ਹੈ ਅਤੇ ਤਲਵਾਰਾ ਲੈ ਕੇ ਲਲਕਾਰਦੇ ਹੋਏ (ਯੋਧੇ) ਕੁਦ ਪੈਂਦੇ ਹਨ।

ਹਰਿ ਰਾਮ ਕੋ ਘੇਰਿ ਲਯੋ ਚਹੂੰ ਓਰ ਤੈ ਮਲਹਿ ਕੀ ਪਿਰ ਸੋਭ ਧਰੇ ॥

हरि राम को घेरि लयो चहूँ ओर तै मलहि की पिर सोभ धरे ॥

ਕ੍ਰਿਸ਼ਨ ਅਤੇ ਬਲਰਾਮ ਨੂੰ ਚੌਹਾ ਪਾਸਿਆਂ ਤੋਂ ਘੇਰ ਲਿਆ ਗਿਆ ਹੈ ਅਤੇ (ਰਣ-ਭੂਮੀ ਨੇ) ਮਲ-ਅਖਾੜੇ ਦੀ ਸੋਭਾ ਧਾਰਨ ਕਰ ਲਈ ਹੈ।

ਧਨੁ ਬਾਨ ਜਬੈ ਕਰਿ ਸ੍ਯਾਮ ਲਯੋ ਲਖਿ ਕਾਤੁਰ ਖੇਤ ਹੂੰ ਤੇ ਬਿਡਰੇ ॥

धनु बान जबै करि स्याम लयो लखि कातुर खेत हूँ ते बिडरे ॥

ਉਸੇ ਵੇਲੇ ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਧਨੁਸ਼ ਬਾਣ ਲੈ ਲਿਆ ਹੈ ਅਤੇ ਉਸ ਨੂੰ ਵੇਖ ਕੇ ਕਾਇਰ ਰਣਭੂਮੀ ਤੋਂ ਭਜੇ ਜਾ ਰਹੇ ਹਨ।

ਰੰਗ ਭੂਮਿ ਕੋ ਮਾਨੋ ਉਝਾਰ ਭਯੋ ਚਲੇ ਕਉਤੁਕ ਦੇਖਨਹਾਰ ਘਰੇ ॥੧੦੭੬॥

रंग भूमि को मानो उझार भयो चले कउतुक देखनहार घरे ॥१०७६॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਣ-ਭੂਮੀ (ਦਾ ਖੇਲ) ਖ਼ਤਮ ਹੋ ਗਿਆ ਹੋਵੇ ਅਤੇ ਤਮਾਸ਼ਬੀਨ ਕੌਤਕ ਵੇਖ ਕੇ ਘਰਾ ਨੂੰ ਚਲੇ ਜਾ ਰਹੇ ਹੋਣ ॥੧੦੭੬॥

ਜੇ ਭਟ ਲੈ ਅਸਿ ਹਾਥਨ ਮੈ ਅਤਿ ਕੋਪ ਭਰੇ ਹਰਿ ਊਪਰ ਧਾਵੈ ॥

जे भट लै असि हाथन मै अति कोप भरे हरि ऊपर धावै ॥

ਜਿਹੜਾ ਯੋਧਾ ਹੱਥ ਵਿਚ ਤਲਵਾਰ ਧਾਰਨ ਕਰ ਕੇ ਅਤੇ ਕ੍ਰੋਧ ਨਾਲ ਭਰ ਕੇ ਸ੍ਰੀ ਕ੍ਰਿਸ਼ਨ ਉਤੇ ਹਮਲਾ ਕਰਦਾ ਹੈ।

ਕਉਤਕ ਸੋ ਦਿਖ ਕੈ ਸਿਵ ਕੇ ਗਨ ਆਨੰਦ ਸੋ ਮਿਲਿ ਮੰਗਲ ਗਾਵੈ ॥

कउतक सो दिख कै सिव के गन आनंद सो मिलि मंगल गावै ॥

ਉਸ ਕੌਤਕ ਨੂੰ ਵੇਖ ਕੇ ਸ਼ਿਵ ਗਣ ਆਨੰਦ ਨਾਲ ਮਿਲ ਕੇ ਗੀਤ ਗਾਉਂਦੇ ਹਨ।

ਕੋਊ ਕਹੈ ਹਰਿ ਜੂ ਜਿਤ ਹੈ ਕੋਊ ਇਉ ਕਹਿ ਏ ਜਿਤ ਹੈ ਬਹਸਾਵੈ ॥

कोऊ कहै हरि जू जित है कोऊ इउ कहि ए जित है बहसावै ॥

ਕੋਈ ਕਹਿੰਦਾ ਸ੍ਰੀ ਕ੍ਰਿਸ਼ਨ ਜਿਤਣਗੇ, ਕੋਈ ਇਉਂ ਕਹਿੰਦਾ ਕਿ ਇਹ ਜਿਤੇਗਾ, ਇਸ ਪ੍ਰਕਾਰ ਦੀ ਬੈਹਸ ਕਰਨ ਲਗ ਪੈਂਦੇ ਹਨ।

ਰਾਰਿ ਕਰੈ ਤਬ ਲਉ ਜਬ ਲਉ ਉਨ ਕਉ ਹਰਿ ਮਾਰਿ ਨ ਭੂਮਿ ਗਿਰਾਵੈ ॥੧੦੭੭॥

रारि करै तब लउ जब लउ उन कउ हरि मारि न भूमि गिरावै ॥१०७७॥

ਤਦ ਤਕ ਝਗੜਾ ਕਰਦੇ ਹਨ ਜਦ ਤਕ ਸ੍ਰੀ ਕ੍ਰਿਸ਼ਨ ਉਸ (ਵੈਰੀ) ਨੂੰ ਮਾਰ ਕੇ ਭੂਮੀ ਉਤੇ ਨਹੀਂ ਸੁਟ ਦਿੰਦੇ ॥੧੦੭੭॥

ਕਬਿਤੁ ॥

कबितु ॥

ਕਬਿੱਤ:

ਬਡੇ ਈ ਬਨੈਤ ਬੀਰ ਸਬੈ ਪਖਰੈਤ ਗਜ ਦਲ ਸੋ ਅਰੈਤ ਧਾਏ ਤੁਰੰਗਨ ਨਚਾਇ ਕੈ ॥

बडे ई बनैत बीर सबै पखरैत गज दल सो अरैत धाए तुरंगन नचाइ कै ॥

ਬਹੁਤ ਹੀ ਵੱਡੇ ਧਨੁਸ਼ਧਾਰੀ, ਕਵਚਾ ਨਾਲ ਸਜੇ ਹੋਏ, ਹਾਥੀਆਂ ਦੇ ਦਲਾ ਨਾਲ ਅੜਨ ਵਾਲੇ, ਘੋੜਿਆਂ ਨੂੰ ਨਚਾ ਨਚਾ ਕੇ ਹਮਲਾ ਕਰ ਕੇ ਆ ਪਏ ਹਨ।

ਜੁਧ ਮੈ ਅਡੋਲ ਸ੍ਵਾਮ ਕਾਰਜੀ ਅਮੋਲ ਅਤਿ ਗੋਲ ਤੇ ਨਿਕਸਿ ਲਰੇ ਦੁੰਦਭਿ ਬਜਾਇ ਕੈ ॥

जुध मै अडोल स्वाम कारजी अमोल अति गोल ते निकसि लरे दुँदभि बजाइ कै ॥

ਯੁੱਧ ਵਿਚ ਅਡੋਲ ਰਹਿਣ ਵਾਲੇ, ਸੁਆਮੀ ਦਾ ਕੰਮ ਕਰ ਕੇ ਆਦਰ ਮਾਣ ਪਾਉਣ ਵਾਲੇ, ਮੋਰਚਿਆਂ (ਅਥਵਾ ਸੈਨਿਕ ਟੁਕੜੀਆਂ) ਵਿਚ ਨਿਕਲ ਕੇ ਧੌਂਸਾ ਵਜਾ ਕੇ ਲੜਦੇ ਹਨ।

ਸੈਥਨ ਸੰਭਾਰ ਕੈ ਨਿਕਾਰ ਕੈ ਕ੍ਰਿਪਾਨ ਮਾਰ ਮਾਰ ਹੀ ਉਚਾਰਿ ਐਸੇ ਪਰੇ ਰਨਿ ਆਇ ਕੈ ॥

सैथन संभार कै निकार कै कृपान मार मार ही उचारि ऐसे परे रनि आइ कै ॥

ਸੈਹਥੀਆਂ ਨੂੰ ਸੰਭਾਲ ਕੇ, ਤਲਵਾਰਾ ਨੂੰ ਕਢ ਕੇ, 'ਮਾਰੋ ਮਾਰੋ' ਪੁਕਾਰਦੇ ਹੋਏ, ਇਸ ਤਰ੍ਹਾ ਰਣ-ਭੂਮੀ ਵਿਚ ਆ ਕੇ ਪੈਂਦੇ ਹਨ।

ਹਰਿ ਜੂ ਸੋ ਲਰੇ ਤੇ ਵੈ ਠਉਰ ਤੇ ਨ ਟਰੇ ਗਿਰ ਭੂਮਿ ਹੂੰ ਮੈ ਪਰੇ ਉਠਿ ਅਰੇ ਘਾਇ ਖਾਇ ਕੈ ॥੧੦੭੮॥

हरि जू सो लरे ते वै ठउर ते न टरे गिर भूमि हूँ मै परे उठि अरे घाइ खाइ कै ॥१०७८॥

ਉਹ ਸ੍ਰੀ ਕ੍ਰਿਸ਼ਨ ਨਾਲ ਲੜਦੇ ਹਨ, ਆਪਣੇ ਥਾ ਤੋਂ ਟਲਦੇ ਨਹੀਂ ਹਨ, ਧਰਤੀ ਉਤੇ ਡਿਗ ਪੈਂਦੇ ਹਨ ਅਤੇ ਉਠ ਕੇ ਜ਼ਖ਼ਮ ਖਾਦੇ ਹਨ ॥੧੦੭੮॥

ਸਵੈਯਾ ॥

सवैया ॥

ਸਵੈਯਾ:

ਕੋਪ ਭਰੇ ਅਰਰਾਇ ਪਰੇ ਨ ਡਰੇ ਹਰਿ ਸਿਉ ਹਥਿਯਾਰ ਕਰੇ ਹੈ ॥

कोप भरे अरराइ परे न डरे हरि सिउ हथियार करे है ॥

ਕ੍ਰੋਧ ਨਾਲ ਭਰ ਕੇ ਅਰੜਾ ਕੇ ਪੈਂਦੇ ਹਨ, ਸ੍ਰੀ ਕ੍ਰਿਸ਼ਨ ਤੋਂ ਡਰਦੇ ਨਹੀਂ, (ਸਗੋਂ) ਹਥਿਆਰਾ ਦਾ ਵਾਰ ਕਰਦੇ ਹਨ।

ਘਾਇ ਭਰੇ ਬਹੁ ਸ੍ਰਉਨ ਝਰੇ ਅਸਿ ਪਾਨਿ ਧਰੇ ਬਲ ਕੈ ਜੁ ਅਰੇ ਹੈ ॥

घाइ भरे बहु स्रउन झरे असि पानि धरे बल कै जु अरे है ॥

ਜਖ਼ਮਾ ਨਾਲ ਭਰੇ ਹੋਏ ਹਨ, ਬਹੁਤ ਲਹੂ ਵਗ ਰਿਹਾ ਹੈ, (ਪਰ) ਹੱਥ ਵਿਚ ਤਲਵਾਰ ਧਾਰਨ ਕਰ ਕੇ ਜੋ ਬਲ ਪੂਰਵਕ ਅੜੇ ਹੋਏ ਹਨ।

ਮੂਸਲ ਲੈ ਬਲਦੇਵ ਤਬੈ ਸਬੈ ਚਾਵਰ ਜਿਉ ਰਨ ਮਾਹਿ ਛਰੇ ਹੈ ॥

मूसल लै बलदेव तबै सबै चावर जिउ रन माहि छरे है ॥

ਉਸੇ ਵੇਲੇ ਬਲਰਾਮ ਨੇ (ਹੱਥ ਵਿਚ) ਮੋਹਲਾ ਲੈ ਕੇ (ਉਨ੍ਹਾ ਨੂੰ) ਰਣ-ਭੂਮੀ ਵਿਚ ਚਾਵਲਾ ਵਾਗ ਛਟ ਦਿੱਤਾ ਹੈ।

ਫੇਰਿ ਪ੍ਰਹਾਰ ਕੀਯੋ ਹਲ ਸੋ ਮਰਿ ਭੂਮਿ ਗਿਰੇ ਨਹੀ ਸਾਸ ਭਰੇ ਹੈ ॥੧੦੭੯॥

फेरि प्रहार कीयो हल सो मरि भूमि गिरे नही सास भरे है ॥१०७९॥

ਫਿਰ ਹਲ ਨਾਲ ਵਾਰ ਕੀਤਾ ਹੈ (ਜਿਸ ਕਰ ਕੇ) ਮਰ ਕੇ ਧਰਤੀ ਉਤੇ ਡਿਗ ਪਏ ਹਨ ਅਤੇ ਕਿਸੇ ਵਿਚ ਵੀ ਸ੍ਵਾਸ ਨਹੀਂ ਹਨ ॥੧੦੭੯॥

ਸ੍ਰੀ ਜਦੁਬੀਰ ਕੇ ਬੀਰ ਜਿਤੇ ਅਸਿ ਹਾਥਨ ਲੈ ਅਰਿ ਊਪਰਿ ਧਾਏ ॥

स्री जदुबीर के बीर जिते असि हाथन लै अरि ऊपरि धाए ॥

ਸ੍ਰੀ ਕ੍ਰਿਸ਼ਨ ਦੇ ਜਿਤਨੇ ਵੀ ਸੂਰਮੇ ਸਨ, ਹੱਥਾ ਵਿਚ ਤਲਵਾਰਾ ਲੈ ਕੇ ਵੈਰੀ ਉਤੇ ਟੁੱਟ ਪਏ ਹਨ।

ਜੁਧ ਕਰਿਯੋ ਕਤਿ ਕੋਪੁ ਦੁਹੂੰ ਦਿਸਿ ਜੰਬੁਕ ਜੋਗਿਨ ਗ੍ਰਿਝ ਅਘਾਏ ॥

जुध करियो कति कोपु दुहूँ दिसि जंबुक जोगिन गृझ अघाए ॥

ਦੋਹਾ ਪਾਸਿਆਂ ਵਾਲਿਆਂ ਨੇ ਕ੍ਰੋਧ ਕਰ ਕੇ ਯੁੱਧ ਕੀਤਾ ਹੈ ਅਤੇ ਗਿਦੜ, ਜੋਗਣਾ ਅਤੇ ਗਿਰਝਾ (ਮਾਸ ਖਾ ਕੇ) ਰਜ ਗਈਆਂ ਹਨ।

ਬੀਰ ਗਿਰੇ ਦੁਹੂੰ ਓਰਨ ਕੇ ਗਹਿ ਫੇਟ ਕਟਾਰਿਨ ਸਿਉ ਲਰਿ ਘਾਏ ॥

बीर गिरे दुहूँ ओरन के गहि फेट कटारिन सिउ लरि घाए ॥

ਦੋਹਾ ਪਾਸਿਆਂ ਤੋਂ ਸੂਰਮੇ (ਧਰਤੀ ਉਤੇ) ਡਿਗੇ ਹਨ ਜੋ ਕਟਾਰਾ ਫੜ ਕੇ ਲੜੇ ਅਤੇ ਘਾਇਲ ਹੋਏ ਸਨ।

ਕਉਤਕ ਦੇਖ ਕੈ ਦੇਵ ਕਹੈ ਧੰਨ ਵੇ ਜਨਨੀ ਜਿਨ ਏ ਸੁਤ ਜਾਏ ॥੧੦੮੦॥

कउतक देख कै देव कहै धंन वे जननी जिन ए सुत जाए ॥१०८०॥

ਇਸ ਕੌਤਕ ਨੂੰ ਵੇਖ ਕੇ ਦੇਵਤੇ ਕਹਿੰਦੇ ਹਨ, ਉਹ ਜਣਨ ਵਾਲੀਆਂ ਮਾਵਾ ਧੰਨ ਹਨ, ਜਿਨ੍ਹਾ ਨੇ ਇਨ੍ਹਾ ਪੁੱਤਰਾ ਨੂੰ ਜਨਮ ਦਿੱਤਾ ਹੈ ॥੧੦੮੦॥

ਅਉਰ ਜਿਤੇ ਬਰਬੀਰ ਹੁਤੇ ਅਤਿ ਰੋਸ ਭਰੇ ਰਨ ਭੂਮਹਿ ਆਏ ॥

अउर जिते बरबीर हुते अति रोस भरे रन भूमहि आए ॥

ਹੋਰ ਜਿਤਨੇ ਵੀ ਬਲਵਾਨ ਸੂਰਮੇ ਸਨ, (ਉਹ) ਬਹੁਤ ਕ੍ਰੋਧ ਨਾਲ ਭਰ ਕੇ ਰਣਭੂਮੀ ਵਿਚ ਆ ਗਏ ਹਨ।

ਜਾਦਵ ਸੈਨ ਚਲੀ ਇਤ ਤੇ ਤਿਨ ਹੂੰ ਮਿਲ ਕੈ ਅਤਿ ਜੁਧੁ ਮਚਾਏ ॥

जादव सैन चली इत ते तिन हूँ मिल कै अति जुधु मचाए ॥

ਇਧਰੋਂ ਯਾਦਵਾ ਦੀ ਸੈਨਾ ਚਲੀ ਹੈ, ਉਨ੍ਹਾ (ਵੈਰੀਆਂ) ਨਾਲ ਮਿਲ ਕੇ ਬਹੁਤ ਯੁੱਧ ਮਚਾਇਆ ਹੈ।

ਬਾਨ ਕਮਾਨ ਕ੍ਰਿਪਾਨ ਗਦਾ ਬਰਛੇ ਬਹੁ ਆਪਸ ਬੀਚ ਚਲਾਏ ॥

बान कमान कृपान गदा बरछे बहु आपस बीच चलाए ॥

ਬਾਣ, ਕਮਾਨ, ਕ੍ਰਿਪਾਨ, ਗਦਾ ਅਤੇ ਬਰਛੇ ਆਪਸ ਵਿਚ ਬਹੁਤ ਚਲਾਏ ਹਨ।

ਭੇਦ ਚਮੂੰ ਜਦੁ ਬੀਰਨ ਕੀ ਸਭ ਹੀ ਜਦੁਰਾਇ ਕੇ ਊਪਰ ਧਾਏ ॥੧੦੮੧॥

भेद चमूँ जदु बीरन की सभ ही जदुराइ के ऊपर धाए ॥१०८१॥

ਯਾਦਵ ਵੀਰਾ ਦੀ ਸਾਰੀ ਸੈਨਾ ਨੂੰ ਚੀਰ ਕੇ ਸਾਰੇ ਸ੍ਰੀ ਕ੍ਰਿਸ਼ਨ ਉਤੇ ਧਾਵਾ ਕਰ ਕੇ ਪੈ ਗਏ ਹਨ ॥੧੦੮੧॥

ਚਕ੍ਰ ਤ੍ਰਿਸੂਲ ਗਦਾ ਗਹਿ ਬੀਰ ਕਰੰ ਧਰ ਕੈ ਅਸਿ ਅਉਰ ਕਟਾਰੀ ॥

चक्र तृसूल गदा गहि बीर करं धर कै असि अउर कटारी ॥

ਸੂਰਮਿਆਂ ਨੇ ਹੱਥਾ ਵਿਚ ਚੱਕਰ, ਤ੍ਰਿਸ਼ੂਲ, ਗਦਾ (ਆਦਿਕ ਹਥਿਆਰ) ਪਕੜ ਲਏ ਹਨ ਅਤੇ ਤਲਵਾਰਾ ਅਤੇ ਕਟਾਰਾ ਧਾਰਨ ਕਰ ਲਈਆਂ ਹਨ।

ਮਾਰ ਹੀ ਮਾਰ ਪੁਕਾਰਿ ਪਰੇ ਲਰੇ ਘਾਇ ਕਰੇ ਨ ਟਰੇ ਬਲ ਭਾਰੀ ॥

मार ही मार पुकारि परे लरे घाइ करे न टरे बल भारी ॥

ਮਾਰ ਲੌ, ਮਾਰ ਲੌ' ਪੁਕਾਰਦੇ ਹੋਏ ਪੈ ਗਏ ਹਨ, ਲੜ ਕੇ ਜ਼ਖ਼ਮ ਲਗਾਉਂਦੇ ਹਨ ਅਤੇ ਬਹੁਤ ਬਲ ਵਾਲੇ ਟਲਦੇ ਨਹੀਂ ਹਨ।

ਸ੍ਯਾਮ ਬਿਦਾਰ ਦਈ ਧੁਜਨੀ ਤਿਹ ਕੀ ਉਪਮਾ ਇਹ ਭਾਤਿ ਬਿਚਾਰੀ ॥

स्याम बिदार दई धुजनी तिह की उपमा इह भाति बिचारी ॥

ਕ੍ਰਿਸ਼ਨ ਨੇ ਉਨ੍ਹਾ ਦੀ ਸੈਨਾ ਬਰਬਾਦ ਕਰ ਦਿੱਤੀ ਹੈ, (ਜਿਸ ਦੀ ਕਵੀ ਨੇ) ਉਪਮਾ ਇਸ ਤਰ੍ਹਾ ਉਚਾਰੀ ਹੈ।

ਮਾਨਹੁ ਖੇਤ ਸਰੋਵਰ ਮੈ ਧਸਿ ਕੈ ਗਜਿ ਬਾਰਜ ਬ੍ਯੂਹ ਬਿਡਾਰੀ ॥੧੦੮੨॥

मानहु खेत सरोवर मै धसि कै गजि बारज ब्रयूह बिडारी ॥१०८२॥

ਮਾਨੋ ਰਣ-ਭੂਮੀ ਰੂਪ ਸਰੋਵਰ ਵਿਚ ਵੜ ਕੇ, (ਕ੍ਰਿਸ਼ਨ ਰੂਪ) ਹਾਥੀ ਨੇ ਕਮਲ ਫੁਲਾ ਦੇ ਝੁੰਡ ਨਸ਼ਟ ਕਰ ਦਿੱਤੇ ਹਨ ॥੧੦੮੨॥

ਸ੍ਰੀ ਜਦੁਨਾਥ ਕੇ ਬਾਨਨ ਅਗ੍ਰ ਡਰੈ ਅਰਿ ਇਉ ਕਿਹੂੰ ਧੀਰ ਧਰਿਯੋ ਨਾ ॥

स्री जदुनाथ के बानन अग्र डरै अरि इउ किहूँ धीर धरियो ना ॥

ਸ੍ਰੀ ਕ੍ਰਿਸ਼ਨ ਦੇ ਬਾਣਾ ਤੋਂ ਡਰਦੇ ਹਨ ਅਤੇ ਇਸ ਤਰ੍ਹਾ ਕੋਈ ਧੀਰਜ ਨਹੀਂ ਧਰਦਾ ਹੈ।

ਬੀਰ ਸਬੈ ਹਟ ਕੇ ਠਟਕੇ ਭਟਕੇ ਰਨ ਭੀਤਰ ਜੁਧ ਕਰਿਯੋ ਨਾ ॥

बीर सबै हट के ठटके भटके रन भीतर जुध करियो ना ॥

(ਵੈਰੀ ਦਲ ਦੇ) ਸਾਰੇ ਠਠੰਬਰ ਕੇ ਪਿਛੇ ਹਟ ਗਏ ਹਨ ਅਤੇ ਖਿੰਡ ਗਏ ਹਨ; ਰਣਭੂਮੀ ਵਿਚ (ਕਿਸੇ ਨੇ ਵੀ) ਯੁੱਧ ਨਹੀਂ ਕੀਤਾ।

ਮੂਸਲ ਅਉ ਹਲ ਪਾਨਿ ਲਯੋ ਬਲਿ ਪੇਖਿ ਭਜੇ ਦਲ ਕੋਊ ਅਰਿਯੋ ਨਾ ॥

मूसल अउ हल पानि लयो बलि पेखि भजे दल कोऊ अरियो ना ॥

ਮੋਹਲੇ ਅਤੇ ਹਲ ਨੂੰ ਬਲਰਾਮ ਦੁਆਰਾ ਹੱਥ ਵਿਚ ਲਏ ਵੇਖ ਕੇ, ਸਾਰਾ ਸੂਰਮੇ ਸੈਨਾ ਦਲ ਭਜ ਗਿਆ ਹੈ,

ਜਿਉ ਮ੍ਰਿਗ ਕੇ ਗਨ ਛਾਡਿ ਚਲੈ ਬਨ ਡੀਠ ਪਰਿਯੋ ਮ੍ਰਿਗਰਾਜ ਕੋ ਛਉਨਾ ॥੧੦੮੩॥

जिउ मृग के गन छाडि चलै बन डीठ परियो मृगराज को छउना ॥१०८३॥

ਕੋਈ ਵੀ (ਯੁੱਧ ਲਈ) ਨਹੀਂ ਡਟਿਆ ਹੈ। ਜਿਵੇਂ ਬਨ ਵਿਚ ਸ਼ੇਰ ਦੇ ਬੱਚੇ ਨੂੰ ਵੇਖ ਕੇ ਹਿਰਨਾ ਦੀ ਡਾਰ ਭਜ ਜਾਦੀ ਹੈ ॥੧੦੮੩॥

ਭਾਗਿ ਤਬੈ ਸਭ ਹੀ ਰਨ ਤੇ ਗਿਰਤੇ ਪਰਤੇ ਨ੍ਰਿਪ ਤੀਰ ਪੁਕਾਰੇ ॥

भागि तबै सभ ही रन ते गिरते परते नृप तीर पुकारे ॥

ਤਦ ਸਾਰੇ ਰਣ-ਭੂਮੀ ਵਿਚੋਂ ਭਜ ਕੇ ਡਿਗਦੇ ਢਹਿੰਦੇ ਰਾਜਾ (ਜਰਾਸੰਧ) ਪਾਸ ਪੁਕਾਰ ਕਰਦੇ ਹਨ,

ਤੇਰੇ ਹੀ ਜੀਵਤ ਹੇ ਪ੍ਰਭ ਜੂ ਸਿਗਰੇ ਰਿਸ ਕੈ ਬਲ ਸ੍ਯਾਮ ਸੰਘਾਰੇ ॥

तेरे ही जीवत हे प्रभ जू सिगरे रिस कै बल स्याम संघारे ॥

ਹੇ ਸੁਆਮੀ ਜੀ! ਤੁਹਾਡੇ ਜੀਉਂਦੇ ਜੀ, ਬਲਰਾਮ ਅਤੇ ਕ੍ਰਿਸ਼ਨ ਨੇ ਕ੍ਰੋਧਿਤ ਹੋ ਕੇ ਸਾਰੇ (ਸੈਨਿਕ) ਮਾਰ ਦਿੱਤੇ ਹਨ।

ਮਾਰੇ ਅਨੇਕ ਨ ਏਕ ਬਚਿਯੋ ਬਹੁ ਬੀਰ ਗਿਰੇ ਰਨ ਭੂਮਿ ਮਝਾਰੇ ॥

ਮਾਰੇ ਅਨੇਕ ਨ ਏਕ ਬਚਿਯੋ ਬਹੁ ਬੀਰ ਗਿਰੇ ਰਨ ਭੂਮਿ ਮਝਾਰੇ ॥

ਅਨੇਕਾ ਮਾਰੇ ਗਏ ਹਨ ਅਤੇ ਇਕ ਵੀ ਬਚਿਆ ਨਹੀਂ ਹੈ; ਬਹੁਤ ਸਾਰੇ ਸੂਰਮੇ ਰਣ-ਭੂਮੀ ਵਿਚ ਡਿਗੇ ਪਏ ਹਨ।

ਤਾ ਤੇ ਸੁਨੋ ਬਿਨਤੀ ਹਮਰੀ ਉਨ ਜੀਤ ਭਈ ਤੁਮਰੇ ਦਲ ਹਾਰੇ ॥੧੦੮੪॥

ता ते सुनो बिनती हमरी उन जीत भई तुमरे दल हारे ॥१०८४॥

ਇਸ ਲਈ ਸਾਡੀ ਬੇਨਤੀ ਸੁਣੋ, ਉਨ੍ਹਾ ਦੀ ਜਿਤ ਹੋ ਗਈ ਹੈ ਅਤੇ ਤੁਹਾਡੀ ਸੈਨਾ ਹਾਰ ਗਈ ਹੈ ॥੧੦੮੪॥

ਕੋਪ ਕਰਿਯੋ ਤਬ ਸੰਧਿ ਜਰਾ ਅਰਿ ਮਾਰਨ ਕਉ ਬਹੁ ਬੀਰ ਬੁਲਾਏ ॥

कोप करियो तब संधि जरा अरि मारन कउ बहु बीर बुलाए ॥

ਉਸ ਵੇਲੇ ਜਰਾਸੰਧ ਨੇ ਕ੍ਰੋਧ ਕੀਤਾ ਅਤੇ ਵੈਰੀ ਨੂੰ ਮਾਰਨ ਲਈ ਬਹੁਤ ਸਾਰੇ ਯੋਧੇ ਬੁਲਾ ਲਏ।

ਆਇਸ ਪਾਵਤ ਹੀ ਨ੍ਰਿਪ ਕੈ ਮਿਲਿ ਕੈ ਹਰਿ ਕੇ ਬਧਬੇ ਕਹੁ ਧਾਏ ॥

आइस पावत ही नृप कै मिलि कै हरि के बधबे कहु धाए ॥

ਰਾਜੇ ਦੀ ਆਗਿਆ ਪ੍ਰਾਪਤ ਕਰਦਿਆਂ ਹੀ (ਸਾਰੇ ਯੋਧੇ) ਸ੍ਰੀ ਕ੍ਰਿਸ਼ਨ ਨੂੰ ਮਾਰਨ ਲਈ ਭਜ ਪਏ।

ਬਾਨ ਕਮਾਨ ਗਦਾ ਗਹਿ ਕੈ ਉਮਡੇ ਘਨ ਜਿਉ ਘਨ ਸ੍ਯਾਮ ਪੈ ਆਏ ॥

बान कमान गदा गहि कै उमडे घन जिउ घन स्याम पै आए ॥

ਬਾਣ, ਕਮਾਨ, ਗਦਾ (ਆਦਿਕ ਸ਼ਸਤ੍ਰ) ਪਕੜ ਕੇ ਬਦਲ ਵਾਂਗ ਉਮਡ ਕੇ ਸ੍ਰੀ ਕ੍ਰਿਸ਼ਨ ਉਤੇ ਚੜ੍ਹ ਆਏ।

ਆਇ ਪਰੇ ਹਰਿ ਊਪਰ ਸੋ ਮਿਲਿ ਕੈ ਬਗ ਮੇਲਿ ਤੁਰੰਗ ਉਠਾਏ ॥੧੦੮੫॥

आइ परे हरि ऊपर सो मिलि कै बग मेलि तुरंग उठाए ॥१०८५॥

ਉਹ ਮਿਲ ਕੇ ਸ੍ਰੀ ਕ੍ਰਿਸ਼ਨ ਉਪਰ ਆ ਪਏ (ਜਿਵੇਂ) ਬਗਲੇ ਮਿਲ ਕੇ ਲਹਿਰਾ (ਦੀ ਸ਼ਕਲ ਵਿਚ) ਉਠ ਕੇ (ਆ ਰਹੇ ਹਨ) ॥੧੦੮੫॥

ਰੋਸ ਭਰੇ ਮਿਲਿ ਆਨਿ ਪਰੇ ਹਰਿ ਕਉ ਲਲਕਾਰ ਕੇ ਜੁਧ ਮਚਾਯੋ ॥

रोस भरे मिलि आनि परे हरि कउ ललकार के जुध मचायो ॥

ਕ੍ਰੋਧ ਨਾਲ ਭਰੇ ਹੋਏ ਮਿਲ ਕੇ ਆ ਪਏ ਹਨ ਅਤੇ ਸ੍ਰੀ ਕ੍ਰਿਸ਼ਨ ਨੂੰ ਵੰਗਾਰਦੇ ਹੋਇਆਂ ਯੁੱਧ ਮਚਾ ਦਿੱਤਾ ਹੈ।

ਬਾਨ ਕਮਾਨ ਕ੍ਰਿਪਾਨ ਗਦਾ ਗਹਿ ਯੌ ਤਿਨ ਸਾਰ ਸੋ ਸਾਰ ਬਜਾਯੋ ॥

बान कमान कृपान गदा गहि यौ तिन सार सो सार बजायो ॥

ਬਾਣ, ਕਮਾਨ, ਕ੍ਰਿਪਾਨ, ਗਦਾ (ਆਦਿਕ ਹਥਿਆਰ) ਪਕੜ ਕੇ ਇਸ ਤਰ੍ਹਾ ਉਨ੍ਹਾ ਨੇ ਲੋਹੇ ਨਾਲ ਲੋਹਾ ਵਜਾਇਆ ਹੈ।

ਘਾਇਲ ਆਪ ਭਏ ਭਟ ਸੋ ਅਰੁ ਸਸਤ੍ਰਨ ਸੋ ਹਰਿ ਕੋ ਤਨੁ ਘਾਯੋ ॥

घाइल आप भए भट सो अरु ससत्रन सो हरि को तनु घायो ॥

ਉਹ ਸੂਰਮੇ ਆਪ ਘਾਇਲ ਹੋ ਗਏ ਹਨ ਅਤੇ ਸ਼ਸਤ੍ਰਾ ਨਾਲ ਕ੍ਰਿਸ਼ਨ ਦੇ ਸ਼ਰੀਰ ਨੂੰ ਜ਼ਖਮੀ ਕਰ ਦਿੱਤਾ ਹੈ।

ਦਉਰ ਪਰੇ ਹਲ ਮੂਸਲ ਲੈ ਬਲਿ ਬੈਰਨ ਕੋ ਦਲੁ ਮਾਰਿ ਗਿਰਾਯੋ ॥੧੦੮੬॥

दउर परे हल मूसल लै बलि बैरन को दलु मारि गिरायो ॥१०८६॥

ਬਲਰਾਮ ਹਲ ਅਤੇ ਮੋਹਲਾ ਲੈ ਕੇ ਦੌੜ ਕੇ ਜਾ ਪਿਆ ਹੈ ਅਤੇ ਵੈਰੀਆਂ ਦੇ ਦਲ ਮਾਰ ਸੁਟੇ ਹਨ ॥੧੦੮੬॥

ਦੋਹਰਾ ॥

दोहरा ॥

ਦੋਹਰਾ:

ਜੂਝ ਪਰੈ ਜੇ ਨ੍ਰਿਪ ਬਲੀ ਹਰਿ ਸਿਉ ਜੁਧੁ ਮਚਾਇ ॥

जूझ परै जे नृप बली हरि सिउ जुधु मचाइ ॥

ਜਿਹੜੇ ਬਲਵਾਨ ਰਾਜੇ ਸ੍ਰੀ ਕ੍ਰਿਸ਼ਨ ਨਾਲ ਯੁੱਧ ਮਚਾ ਕੇ ਮਾਰੇ ਗਏ ਹਨ,

ਤਿਨ ਬੀਰਨ ਕੇ ਨਾਮ ਸਬ ਸੋ ਕਬਿ ਕਹਤ ਸੁਨਾਇ ॥੧੦੮੭॥

तिन बीरन के नाम सब सो कबि कहत सुनाइ ॥१०८७॥

ਉਨ੍ਹਾ ਸਾਰਿਆਂ ਦੇ ਨਾ ਵੀ ਕਹਿ ਕੇ ਸੁਣਾਉਂਦਾ ਹੈ ॥੧੦੮੭॥

ਸਵੈਯਾ ॥

सवैया ॥

ਸਵੈਯਾ:

ਸ੍ਰੀ ਨਰ ਸਿੰਘ ਬਲੀ ਗਜ ਸਿੰਘ ਚਲਿਯੋ ਧਨ ਸਿੰਘ ਸਰਾਸਨ ਲੈ ॥

स्री नर सिंघ बली गज सिंघ चलियो धन सिंघ सरासन लै ॥

ਸ੍ਰੀ ਨਰ ਸਿੰਘ, ਬਲੀ ਗਜ ਸਿੰਘ, ਧਨ ਸਿੰਘ ਧਨੁਸ਼ ਬਾਣ ਲੈ ਕੇ ਚਲੇ ਹਨ।

ਹਰੀ ਸਿੰਘ ਬਡੋ ਰਨ ਸਿੰਘ ਨਰੇਸ ਤਹਾ ਕੋ ਚਲਿਯੋ ਦਿਜ ਕੋ ਧਨ ਦੈ ॥

हरी सिंघ बडो रन सिंघ नरेस तहा को चलियो दिज को धन दै ॥

ਵੱਡਾ ਸੂਰਮਾ ਹਰਿ ਸਿੰਘ ਅਤੇ ਰਾਜਾ ਰਨ ਸਿੰਘ, ਬ੍ਰਾਹਮਣਾ ਨੂੰ ਧਨ (ਦਾਨ) ਦੇ ਕੇ ਉਥੋਂ ਲਈ ਤੁਰੇ ਹਨ।

ਜਦੁਬੀਰ ਸੋ ਜਾਇ ਕੈ ਜੁਧ ਕਰਿਯੋ ਬਹੁਬੀਰ ਚਮੂੰ ਸੁ ਘਨੀ ਹਨਿ ਕੈ ॥

जदुबीर सो जाइ कै जुध करियो बहुबीर चमूँ सु घनी हनि कै ॥

(ਇਨ੍ਹਾ ਸਾਰਿਆਂ ਨੇ) ਸ੍ਰੀ ਕ੍ਰਿਸ਼ਨ ਨਾਲ ਜਾ ਕੇ ਯੁੱਧ ਕੀਤਾ ਹੈ ਅਤੇ ਬਹੁਤ ਸਾਰੇ ਸੂਰਮੇ ਅਤੇ ਅਤਿ ਅਧਿਕ ਸੈਨਾ ਮਾਰ ਦਿੱਤੀ ਹੈ।

ਹਰਿ ਊਪਰਿ ਬਾਨ ਅਨੇਕ ਹਨੇ ਇਹ ਭਾਤਿ ਕਹਿਯੋ ਹਮਰੀ ਰਨਿ ਜੈ ॥੧੦੮੮॥

हरि ऊपरि बान अनेक हने इह भाति कहियो हमरी रनि जै ॥१०८८॥

ਸ੍ਰੀ ਕ੍ਰਿਸ਼ਨ ਉਤੇ ਵੀ ਬਹੁਤ ਬਾਣ ਚਲਾਏ ਹਨ ਅਤੇ ਇਸ ਤਰ੍ਹਾ ਕਿਹਾ ਹੈ, 'ਰਣ ਵਿਚ ਸਾਡੀ ਹੀ ਜਿਤ ਹੈ' ॥੧੦੮੮॥

ਹੋਇ ਇਕਤ੍ਰ ਇਤੇ ਨ੍ਰਿਪ ਯੌ ਹਰਿ ਊਪਰ ਬਾਨ ਚਲਾਵਨ ਲਾਗੇ ॥

होइ इकत्र इते नृप यौ हरि ऊपर बान चलावन लागे ॥

ਇਸ ਤਰ੍ਹਾ ਇਤਨੇ ਰਾਜੇ ਇਕਤਰ ਹੋ ਕੇ ਸ੍ਰੀ ਕ੍ਰਿਸ਼ਨ ਉਤੇ ਬਾਣ ਚਲਾਉਣ ਲਗ ਗਏ।

ਕੋਪ ਕੈ ਜੁਧ ਕਰਿਯੋ ਤਿਨ ਹੂੰ ਬ੍ਰਿਜਨਾਇਕ ਤੇ ਪਗ ਦੁਇ ਕਰਿ ਆਗੇ ॥

कोप कै जुध करियो तिन हूँ बृजनाइक ते पग दुइ करि आगे ॥

ਇਨ੍ਹਾ ਨੇ ਕ੍ਰੋਧ ਕਰ ਕੇ ਯੁੱਧ ਕੀਤਾ ਅਤੇ ਕ੍ਰਿਸ਼ਨ ਨਾਲੋਂ ਦੋ ਕਦਮ ਅਗੇ ਵਧ ਕੇ ਲੜੇ।

ਜੀਵ ਕੀ ਆਸ ਕਉ ਤਜਾਗਿ ਤਬੈ ਸਬ ਹੀ ਰਸ ਰੁਦ੍ਰ ਬਿਖੈ ਅਨੁਰਾਗੇ ॥

जीव की आस कउ त्यागि तबै सब ही रस रुद्र बिखै अनुरागे ॥

ਜੀਉਣ ਦੀ ਆਸ ਨੂੰ ਛਡ ਕੇ ਉਸ ਵੇਲੇ ਸਾਰੇ ਹੀ ਰੌਦਰ ਰਸ ਵਿਚ ਮਗਨ ਸਨ।

ਚੀਰ ਧਰੇ ਸਿਤ ਆਏ ਹੁਤੇ ਛਿਨ ਬੀਚ ਭਏ ਸਭ ਆਰੁਨ ਬਾਗੇ ॥੧੦੮੯॥

चीर धरे सित आए हुते छिन बीच भए सभ आरुन बागे ॥१०८९॥

(ਉਹ) ਸਫ਼ੈਦ ਕਪੜੇ ਪਾ ਕੇ ਆਏ ਹੋਏ ਸਨ, (ਪਰ) ਛਿਣ ਭਰ ਵਿਚ ਉਨ੍ਹਾ ਦੇ ਬਸਤ੍ਰ ਲਾਲ ਰੰਗ ਦੇ ਹੋ ਗਏ ॥੧੦੮੯॥

ਜੁਧ ਕਰਿਯੋ ਤਿਨ ਬੀਰਨ ਸਯਾਮ ਸੋ ਪਾਰਥ ਜਯੋ ਰਿਸ ਕੈ ਕਰਨੈ ਸੇ ॥

जुध करियो तिन बीरन स्याम सो पारथ ज्यो रिस कै करनै से ॥

ਉਨ੍ਹਾ ਸੂਰਵੀਰਾ ਨੇ ਕ੍ਰਿਸ਼ਨ ਨਾਲ (ਇਸ ਤਰ੍ਹਾ ਦਾ) ਯੁੱਧ ਕੀਤਾ, ਜਿਸ ਤਰ੍ਹਾ ਦਾ ਅਰਜਨ ਨੇ ਕ੍ਰੋਧਵਾਨ ਹੋ ਕੇ 'ਕਰਨ' ਨਾਲ ਕੀਤਾ ਸੀ।

ਕੋਪ ਭਰਿਯੋ ਬਹੁ ਸੈਨ ਹਨੀ ਬਲਿਭਦ੍ਰ ਅਰਿਯੋ ਰਨ ਭੂ ਮਧਿ ਐਸੇ ॥

कोप भरियो बहु सैन हनी बलिभद्र अरियो रन भू मधि ऐसे ॥

ਕ੍ਰੋਧ ਨਾਲ ਭਰ ਕੇ ਬਹੁਤ ਸਾਰੀ ਸੈਨਾ ਮਾਰ ਦਿੱਤੀ ਅਤੇ ਬਲਰਾਮ ਰਣ ਵਿਚ ਇਸ ਤਰ੍ਹਾ ਡਟ ਗਿਆ (ਜਿਵੇਂ) ਭੂਮੀ ਵਿਚ (ਖੰਭਾ ਗਡਿਆ ਹੁੰਦਾ ਹੈ)।

ਬੀਰ ਫਿਰੈ ਕਰਿ ਸਾਗਨਿ ਲੈ ਤਿਹ ਘੇਰਿ ਲਯੋ ਬਲਦੇਵਹਿ ਕੈਸੇ ॥

बीर फिरै करि सागनि लै तिह घेरि लयो बलदेवहि कैसे ॥

(ਜੋ) ਸੈਨਿਕ ਹੱਥ ਵਿਚ ਬਰਛੇ ਲੈ ਕੇ ਫਿਰਦੇ ਹਨ, ਉਨ੍ਹਾ ਨੇ ਬਲਦੇਵ ਨੂੰ ਕਿਸ ਤਰ੍ਹਾ ਘੇਰ ਲਿਆ;

ਜੋਰਿ ਸੋ ਸਾਕਰਿ ਤੋਰਿ ਘਿਰਿਯੋ ਮਦ ਮਤ ਕਰੀ ਗਢਦਾਰਨ ਜੈਸੇ ॥੧੦੯੦॥

जोरि सो साकरि तोरि घिरियो मद मत करी गढदारन जैसे ॥१०९०॥

ਜਿਵੇਂ ਮਸਤ ਹਾਥੀ ਜ਼ੋਰ ਨਾਲ ਸੰਗਲ ਤੁੜਾ ਕੇ ਵੀ ਨੇਜ਼ਾਬਰਦਾਰਾ (ਅਰਥਾਤ ਭਾਲੇ ਰਖਣ ਵਾਲੇ ਪਹਿਰੇਦਾਰਾ) ਦੁਆਰਾ ਘਿਰਿਆ ਰਹਿੰਦਾ ਹੈ ॥੧੦੯੦॥

ਰਨਭੂਮਿ ਮੈ ਜੁਧ ਭਯੋ ਅਤਿ ਹੀ ਤਤਕਾਲ ਮਰੇ ਰਿਪੁ ਆਏ ਹੈ ਜੋਊ ॥

रनभूमि मै जुध भयो अति ही ततकाल मरे रिपु आए है जोऊ ॥

ਯੁੱਧ-ਭੂਮੀ ਵਿਚ ਅਤਿ ਯੁੱਧ ਹੋ ਰਿਹਾ ਹੈ, (ਉਥੇ) ਜਿਹੜੇ ਵੀ ਸੂਰਮੇ ਆਏ ਹਨ, ਉਸੇ ਵੇਲੇ ਮਾਰੇ ਗਏ ਹਨ।

ਜੁਧ ਕਰਿਯੋ ਘਨਿ ਸਯਾਮ ਘਨੋ ਉਤ ਕੋਪ ਭਰੇ ਮਨ ਮੈ ਭਟ ਓਊ ॥

जुध करियो घनि स्याम घनो उत कोप भरे मन मै भट ओऊ ॥

ਸ੍ਰੀ ਕ੍ਰਿਸ਼ਨ ਨੇ ਵੀ ਬਹੁਤ ਯੁੱਧ ਕੀਤਾ ਹੈ, ਉਧਰ ਉਹ ਸੂਰਮੇ ਵੀ ਮਨ ਵਿਚ ਕ੍ਰੋਧ ਨਾਲ ਭਰੇ ਹੋਏ ਹਨ।

ਸ੍ਰੀ ਨਰਸਿੰਘ ਜੂ ਬਾਨ ਹਨਯੋ ਹਰਿ ਕੋ ਜਿਹ ਕੀ ਸਮ ਅਉਰ ਨ ਕੋਊ ॥

स्री नरसिंघ जू बान हन्यो हरि को जिह की सम अउर न कोऊ ॥

ਸ੍ਰੀ ਨਰ ਸਿੰਘ ਨੇ ਇਕ ਬਾਣ ਸ੍ਰੀ ਕ੍ਰਿਸ਼ਨ ਨੂੰ ਮਾਰਿਆ, ਜਿਸ ਦੇ ਬਰਾਬਰ ਦਾ ਕੋਈ (ਸੂਰਮਾ) ਨਹੀਂ ਹੈ।

ਯੌ ਉਪਮਾ ਉਪਜੀ ਜੀਯ ਮੈ ਜਿਵ ਸੋਵਤ ਸਿੰਘ ਜਗਾਵਤ ਕੋਊ ॥੧੦੯੧॥

यौ उपमा उपजी जीय मै जिव सोवत सिंघ जगावत कोऊ ॥१०९१॥

(ਉਸ ਦ੍ਰਿਸ਼ ਨੂੰ ਵੇਖ ਕੇ ਕਵੀ ਦੇ) ਮਨ ਵਿਚ ਇਸ ਤਰ੍ਹਾ ਦੀ ਉਪਮਾ ਪੈਦਾ ਹੋਈ ਹੈ ਜਿਸ ਤਰ੍ਹਾ ਕਿਸੇ ਨੇ ਸੁਤੇ ਹੋਏ ਸ਼ੇਰ ਨੂੰ ਜਗਾ ਦਿੱਤਾ ਹੈ ॥੧੦੯੧॥

ਸ੍ਯਾਮ ਕੇ ਬਾਨ ਲਗਿਯੋ ਉਰ ਮੈ ਗਡ ਕੈ ਸੋਊ ਪੰਖਨ ਲਉ ਸੁ ਗਯੋ ਹੈ ॥

स्याम के बान लगियो उर मै गड कै सोऊ पंखन लउ सु गयो है ॥

ਸ੍ਰੀ ਕ੍ਰਿਸ਼ਨ ਦੀ ਛਾਤੀ ਵਿਚ (ਜੋ) ਬਾਣ ਵਜਿਆ ਹੈ, ਉਹ ਖੰਭਾ ਤਕ ਧਸ ਗਿਆ ਹੈ।

ਸ੍ਰਉਨ ਕੇ ਸੰਗਿ ਭਰਿਯੋ ਸਰ ਅੰਗ ਬਿਲੋਕਿ ਤਬੈ ਹਰਿ ਕੋਪ ਭਯੋ ਹੈ ॥

स्रउन के संगि भरियो सर अंग बिलोकि तबै हरि कोप भयो है ॥

(ਉਸ) ਬਾਣ ਦਾ ਆਕਾਰ ਲਹੂ ਨਾਲ ਭਰਿਆ ਗਿਆ ਹੈ, (ਉਸ ਨੂੰ) ਵੇਖ ਕੇ ਕ੍ਰਿਸ਼ਨ ਕ੍ਰੋਧ ਨਾਲ ਭਰ ਗਏ ਹਨ।

ਤਾ ਛਬਿ ਕੋ ਜਸੁ ਉਚ ਮਹਾ ਕਬਿ ਨੇ ਕਹਿ ਕੈ ਇਹ ਭਾਤ ਦਯੋ ਹੈ ॥

ता छबि को जसु उच महा कबि ने कहि कै इह भात दयो है ॥

ਉਸ ਦੇ ਛਬੀ ਦਾ ਉੱਚਾ ਸ੍ਰੇਸ਼ਠ ਯਸ਼ ਕਵੀ ਨੇ ਇਸ ਤਰ੍ਹਾ ਕਿਹਾ ਹੈ,

ਮਾਨਹੁ ਤਛਕ ਕੋ ਲਰਿਕਾ ਖਗਰਾਜ ਲਖਿਯੋ ਗਹਿ ਨੀਲ ਲਯੋ ਹੈ ॥੧੦੯੨॥

मानहु तछक को लरिका खगराज लखियो गहि नील लयो है ॥१०९२॥

ਮਾਨੋ ਤੱਛਕ (ਨਾਗ) ਦੇ ਬੱਚੇ ਨੂੰ ਵੇਖ ਕੇ ਗਰੁੜ ਨੇ ਪਕੜ ਕੇ ਨਿਗਲ ਲਿਆ ਹੋਵੇ ॥੧੦੯੨॥

ਸ੍ਰੀ ਬ੍ਰਿਜਨਾਥ ਸਰਾਸਨ ਲੈ ਰਿਸ ਕੈ ਸਰੁ ਰਾਜਨ ਬੀਚ ਕਸਾ ॥

स्री बृजनाथ सरासन लै रिस कै सरु राजन बीच कसा ॥

ਸ੍ਰੀ ਕ੍ਰਿਸ਼ਨ ਨੇ ਧਨੁਸ਼ ਲੈ ਕੇ, ਕ੍ਰੋਧਵਾਨ ਹੋ ਕੇ ਬਾਣ ਨੂੰ ਚਿੱਲੇ ਵਿਚ ਚੜ੍ਹਾਇਆ।

ਗਜ ਸਿੰਘ ਕੋ ਬਾਨ ਅਚਾਨ ਹਨ੍ਯੋ ਗਿਰ ਭੂਮਿ ਪਰਿਯੋ ਜਨ ਸਾਪ ਡਸਾ ॥

गज सिंघ को बान अचान हन्यो गिर भूमि परियो जन साप डसा ॥

ਗਜ ਸਿੰਘ ਨੂੰ ਅਚਾਨਕ ਹੀ ਬਾਣ ਮਾਰ ਦਿੱਤਾ, ਉਹ ਧਰਤੀ ਉਤੇ ਡਿਗ ਪਿਆ, ਮਾਨੋ ਸੱਪ ਲੜ ਗਿਆ ਹੋਵੇ।

ਹਰਿ ਸਿੰਘ ਜੁ ਠਾਢੋ ਹੁਤੋ ਤਿਹ ਪੈ ਸੋਊ ਭਾਜ ਗਯੋ ਤਿਹ ਪੇਖਿ ਦਸਾ ॥

हरि सिंघ जु ठाढो हुतो तिह पै सोऊ भाज गयो तिह पेखि दसा ॥

ਹਰਿ ਸਿੰਘ ਜੋ ਉਥੇ ਖੜੋਤਾ ਸੀ, ਉਸ ਉਤੇ (ਨਿਸ਼ਾਣਾ ਸਾਧਿਆ) (ਪਰ) ਉਸ ਦੀ ਦਸ਼ਾ ਵੇਖ ਕੇ ਉਹ ਭਜ ਗਿਆ।

ਮਨੋ ਸਿੰਘ ਕੋ ਰੂਪ ਨਿਹਾਰਤ ਹੀ ਨ ਟਿਕਿਯੋ ਜੁ ਚਲਿਯੋ ਸਟਕਾਇ ਸਸਾ ॥੧੦੯੩॥

मनो सिंघ को रूप निहारत ही न टिकियो जु चलियो सटकाइ ससा ॥१०९३॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ਼ੇਰ ਦੇ ਰੂਪ ਨੂੰ ਵੇਖਦਿਆਂ ਹੀ ਸਹਿਆ (ਉਥੇ) ਟਿਕ ਨਾ ਸਕਿਆ ਹੋਵੇ ਅਤੇ ਖਿਸਕ ਚਲਿਆ ਹੋਵੇ ॥੧੦੯੩॥

ਹਰਿ ਸਿੰਘ ਜਬੈ ਤਜਿ ਖੇਤ ਚਲਿਯੋ ਰਨ ਸਿੰਘ ਉਠਿਯੋ ਪੁਨਿ ਕੋਪ ਭਰਿਯੋ ॥

हरि सिंघ जबै तजि खेत चलियो रन सिंघ उठियो पुनि कोप भरियो ॥

ਜਦ ਹਰਿ ਸਿੰਘ ਰਣ-ਭੂਮੀ ਨੂੰ ਤਿਆਗ ਕੇ ਚਲਾ ਗਿਆ, (ਤਦ) ਫਿਰ ਕ੍ਰੋਧ ਦਾ ਭਰਿਆ ਹੋਇਆ ਰਨ ਸਿੰਘ ਉਠਿਆ।

ਧਨੁ ਬਾਨ ਸੰਭਾਰ ਕੈ ਪਾਨਿ ਲਯੋ ਬਹੁਰੋ ਬਲਿ ਕੋ ਰਨਿ ਜੁਧੁ ਕਰਿਯੋ ॥

धनु बान संभार कै पानि लयो बहुरो बलि को रनि जुधु करियो ॥

ਧਨੁਸ਼ ਅਤੇ ਬਾਣ ਨੂੰ ਹੱਥ ਵਿਚ ਸੰਭਾਲ ਲਿਆ ਅਤੇ ਫਿਰ ਬਲ ਪੂਰਵਕ ਰਣ-ਭੂਮੀ ਵਿਚ ਯੁੱਧ ਕੀਤਾ।

ਉਨ ਹੂੰ ਪੁਨਿ ਬੀਚ ਅਯੋਧਨ ਕੇ ਹਰਿ ਕੋ ਲਲਕਾਰ ਕੈ ਇਉ ਉਚਰਿਯੋ ॥

उन हूँ पुनि बीच अयोधन के हरि को ललकार कै इउ उचरियो ॥

ਉਸ ਨੇ ਫਿਰ ਰਣ-ਭੂਮੀ ਵਿਚ ਸ੍ਰੀ ਕ੍ਰਿਸ਼ਨ ਨੂੰ ਲਲਕਾਰ ਕੇ ਇਸ ਪ੍ਰਕਾਰ ਕਿਹਾ,

ਅਬ ਜਾਤ ਕਹਾ ਥਿਰੁ ਹੋਹੁ ਘਰੀ ਹਮਰੇ ਅਸਿ ਕਾਲ ਕੇ ਹਾਥ ਪਰਿਯੋ ॥੧੦੯੪॥

अब जात कहा थिरु होहु घरी हमरे असि काल के हाथ परियो ॥१०९४॥

(ਹੇ ਕ੍ਰਿਸ਼ਨ!) ਹੁਣ ਜਾਦਾ ਕਿਥੇ ਹੈਂ, ਘੜੀ ਕੁ ਖੜਿਆ ਰਹਿ, ਖੜਗ ਰੂਪ ਕਾਲ ਦੇ ਹੱਥ ਵਿਚ ਪੈ ਗਿਆ ਹੈਂ ॥੧੦੯੪॥

ਇਹ ਭਾਤਿ ਕਹਿਯੋ ਰਨ ਸਿੰਘ ਜਬੈ ਹਰਿ ਸਿੰਘ ਤਬੈ ਸੁਨਿ ਕੈ ਮੁਸਕਾਨ੍ਯੋ ॥

इह भाति कहियो रन सिंघ जबै हरि सिंघ तबै सुनि कै मुसकान्रयो ॥

ਇਸ ਤਰ੍ਹਾ ਜਦੋਂ ਰਨ ਸਿੰਘ ਨੇ ਕਿਹਾ ਤਾ ਹਰਿ ਸਿੰਘ ਹਸ ਪਿਆ।

ਆਇ ਅਰਿਯੋ ਹਰਿ ਸਿਉ ਧਨੁ ਲੈ ਰਨ ਕੀ ਛਿਤ ਤੇ ਨਹੀ ਪੈਗ ਪਰਾਨ੍ਯੋ ॥

आइ अरियो हरि सिउ धनु लै रन की छित ते नही पैग परान्रयो ॥

ਧਨੁਸ਼ ਲੈ ਕੇ ਸ੍ਰੀ ਕ੍ਰਿਸ਼ਨ ਨਾਲ ਆ ਕੇ ਅੜ ਖੜੋਤਾ ਅਤੇ ਰਣ-ਭੂਮੀ ਤੋਂ ਇਕ ਕਦਮ ਵੀ ਪਿਛੇ ਨਾ ਹਟਿਆ।

ਕੋਪ ਕੈ ਬਾਤ ਕਹੀ ਜਦੁਬੀਰ ਸੋ ਮੈ ਇਹ ਲਛਨ ਤੇ ਪਹਚਾਨ੍ਯੋ ॥
कोप कै बात कही जदुबीर सो मै इह लछन ते पहचान्यो ॥
ਕ੍ਰੋਧਿਤ ਹੋ ਕੇ ਸ੍ਰੀ ਕ੍ਰਿਸ਼ਨ ਨੂੰ ਗੱਲ ਕਹੀ (ਕਿ) ਇਨ੍ਹਾ ਲੱਛਣਾ ਤੋਂ (ਮੈਂ ਤੈਨੂੰ) ਪਛਾਣ ਲਿਆ ਹੈ।

ਆਇ ਕੈ ਜੁਧ ਕੀਓ ਹਮ ਸੋ ਸੁ ਭਲੀ ਬਿਧਿ ਕਾਲ ਕੇ ਹਾਥ ਬਿਕਾਨ੍ਯੋ ॥੧੦੯੫॥
आइ कै जुध कीओ हम सो सु भली बिधि काल के हाथ बिकान्यो ॥१०९५॥
ਜੋ ਆ ਕੇ ਤੂੰ ਮੇਰੇ ਨਾਲ ਯੁੱਧ ਕੀਤਾ ਹੈ, ਸੋ (ਤੂੰ) ਚੰਗੀ ਤਰ੍ਹਾ ਕਾਲ ਦੇ ਹੱਥ ਵਿਚ ਵਿਕ ਗਿਆ ਹੈਂ ॥੧੦੯੫॥

ਯੌ ਸੁਨ ਕੈ ਬਤੀਆ ਤਿਹ ਕੀ ਹਰਿ ਜੂ ਧਨੁ ਲੈ ਕਰ ਮੈ ਮੁਸਕ੍ਯੋ ਹੈ ॥
यौ सुन कै बतीआ तिह की हरि जू धनु लै कर मै मुसक्रयो है ॥
ਇਸ ਤਰ੍ਹਾ ਉਸ ਦੀ ਗੱਲ ਸੁਣ ਕੇ ਸ੍ਰੀ ਕ੍ਰਿਸ਼ਨ ਹੱਥ ਵਿਚ ਧਨੁਸ਼ ਲੈ ਕੇ ਹਸੇ ਹਨ।

ਦੀਰਘੁ ਗਾਤ ਲਖਿਯੋ ਤਬ ਹੀ ਸਰ ਛਾਡਿ ਦਯੋ ਅਰ ਸੀਸ ਤਕ੍ਯੋ ਹੈ ॥
दीरघु गात लखियो तब ही सर छाडि दयो अर सीस तक्रयो है ॥
ਤਦ ਹੀ (ਵੈਰੀ ਦਾ) ਲੰਬਾ ਸ਼ਰੀਰ ਵੇਖ ਕੇ ਅਤੇ ਵੈਰੀ ਦੇ ਸਿਰ ਨੂੰ ਤਕ ਕੇ ਬਾਣ ਛਡ ਦਿੱਤਾ ਹੈ।

ਬਾਨ ਲਗਿਯੋ ਹਰਿ ਸਿੰਘ ਤਬੈ ਸਿਰ ਟੂਟਿ ਪਰਿਯੋ ਧਰ ਠਾਢੋ ਰਹਿਯੋ ਹੈ ॥
बान लगियो हरि सिंघ तबै सिर टूटि परियो धर ठाढो रहियो है ॥
ਤਦ ਹਰਿ ਸਿੰਘ ਨੂੰ ਬਾਣ ਲਗਿਆ, (ਉਸ ਦਾ) ਸਿਰ ਟੁਟ ਕੇ ਡਿਗ ਪਿਆ ਅਤੇ ਧੜ ਖੜੋਤਾ ਰਿਹਾ।

ਮੇਰੁ ਕੇ ਸ੍ਰਿੰਗਹੁ ਤੇ ਉਤਰਿਯੋ ਸੁ ਮਨੋ ਰਵਿ ਅਸਤ ਕੋ ਪ੍ਰਾਤਿ ਭਯੋ ਹੈ ॥੧੦੯੬॥
मेरु के स्रिंगहु ते उतरियो सु मनो रवि असत को प्राति भयो है ॥१०९६॥
(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸੁਮੇਰ ਪਰਬਤ ਦੀ ਚੋਟੀ ਉਤਰ ਗਈ ਹੋਵੇ ਅਥਵਾ ਸੂਰਜ ਆਥਣ ਨੂੰ ਪ੍ਰਾਪਤ ਹੋਇਆ ਹੋਵੇ ॥੧੦੯੬॥

ਮਾਰ ਲਯੋ ਹਰਿ ਸਿੰਘ ਜਬੈ ਰਨ ਸਿੰਘ ਤਬੈ ਹਰਿ ਊਪਰਿ ਧਾਯੋ ॥
मार लयो हरि सिंघ जबै रन सिंघ तबै हरि ऊपरि धायो ॥
ਜਦੋਂ ਹਰਿ ਸਿੰਘ ਨੂੰ ਮਾਰ ਲਿਆ, ਤਦੋਂ ਰਨ ਸਿੰਘ ਨੇ ਸ੍ਰੀ ਕ੍ਰਿਸ਼ਨ ਉਤੇ ਹਮਲਾ ਕਰ ਦਿੱਤਾ।

ਬਾਨ ਕਮਾਨ ਕ੍ਰਿਪਾਨ ਗਦਾ ਗਹਿ ਕੈ ਕਰ ਮੈ ਅਤਿ ਜੁਧ ਮਚਾਯੋ ॥

बान कमान कृपान गदा गहि कै कर मै अति जुध मचायो ॥

ਬਾਣ, ਕਮਾਨ, ਕ੍ਰਿਪਾਨ, ਗਦਾ (ਆਦਿਕ ਹਥਿਆਰ) ਹੱਥ ਵਿਚ ਪਕੜ ਕੇ ਭਾਰੀ ਯੁੱਧ ਮਚਾਇਆ।

ਕੌਚ ਸਜੇ ਨਿਜ ਅੰਗ ਮਹਾ ਲਖਿ ਕੈ ਕਬਿ ਨੇ ਇਹ ਬਾਤ ਸੁਨਾਯੋ ॥

कौच सजे निज अंग महा लखि कै कबि ने इह बात सुनायो ॥

(ਉਸ ਦੇ) ਆਪਣੇ ਸ਼ਰੀਰ ਉਪਰ ਸਜੇ ਹੋਏ ਕਵਚ ਨੂੰ ਵੇਖ ਕੇ ਕਵੀ ਨੇ ਇਸ ਤਰ੍ਹਾ (ਕਹਿ ਕੇ) ਸੁਣਾਇਆ।

ਮਾਨਹੁ ਮਤ ਕਰੀ ਬਨ ਮੈ ਰਿਸ ਕੈ ਮ੍ਰਿਗਰਾਜ ਕੇ ਊਪਰ ਆਯੋ ॥੧੦੯੭॥

मानहु मत करी बन मै रिस कै मृगराज के ऊपर आयो ॥१०९७॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਮਸਤ ਹਾਥੀ ਬਨ ਵਿਚ ਕ੍ਰੋਧ ਕਰ ਕੇ ਸ਼ੇਰ ਦੇ ਉਪਰ (ਹਮਲਾ ਕਰ ਕੇ) ਆਇਆ ਹੋਵੇ ॥੧੦੯੭॥

ਆਇ ਕੇ ਸ੍ਯਾਮ ਸੋ ਜੁਧੁ ਕਰਿਯੋ ਰਨ ਕੀ ਛਿਤਿ ਤੇ ਪਗੁ ਏਕ ਨ ਭਾਗਿਯੋ ॥

आइ के स्याम सो जुधु करियो रन की छिति ते पगु एक न भागियो ॥

ਆ ਕੇ (ਉਸ ਨੇ) ਸ੍ਰੀ ਕ੍ਰਿਸ਼ਨ ਨਾਲ ਯੁੱਧ ਸ਼ੁਰੂ ਕਰ ਦਿੱਤਾ ਅਤੇ ਰਣ-ਭੂਮੀ ਤੋਂ ਇਕ ਕਦਮ ਵੀ ਪਿਛੇ ਨਾ ਹਟਿਆ।

ਫੇਰਿ ਗਦਾ ਗਹਿ ਕੈ ਕਰ ਮੈ ਬ੍ਰਿਜਭੂਖਨ ਕੋ ਤਨੁ ਤਾੜਨ ਲਾਗਿਯੋ ॥

फेरि गदा गहि कै कर मै बृजभूखन को तनु ताड़न लागियो ॥

ਫਿਰ ਹੱਥ ਵਿਚ ਗਦਾ ਪਕੜ ਕੇ ਸ੍ਰੀ ਕ੍ਰਿਸ਼ਨ ਦੇ ਸ਼ਰੀਰ ਨੂੰ ਕੁਟਣ ਲਗਿਆ।

ਸੋ ਮਧਸੂਦਨ ਜੂ ਲਖਿਯੋ ਰਸ ਰੁਦ੍ਰ ਬਿਖੈ ਅਤਿ ਇਹ ਪਾਗਿਯੋ ॥

सो मधसूदन जू लखियो रस रुद्र बिखै अति इह पागियो ॥

ਸ੍ਰੀ ਕ੍ਰਿਸ਼ਨ ਨੇ ਉਸ ਨੂੰ ਵੇਖ ਲਿਆ ਕਿ ਉਹ ਰੌਦਰ ਰਸ ਵਿਚ ਬਹੁਤ ਹੀ ਡੁਬਿਆ ਹੋਇਆ ਹੈ।

ਸ੍ਰੀ ਹਰਿ ਚਕ੍ਰ ਲਯੋ ਕਰ ਮੈ ਭੂਅ ਬਕ੍ਰ ਕਰੀ ਰਿਸ ਸੋ ਅਨੁਰਾਗਿਯੋ ॥੧੦੯੮॥

स्री हरि चक्र लयो कर मै भूअ बक्र करी रिस सो अनुरागियो ॥१०९८॥

ਸ੍ਰੀ ਕ੍ਰਿਸ਼ਨ ਨੇ ਹੱਥ ਵਿਚ (ਸੁਦਰਸ਼ਨ) ਚੱਕਰ ਲੈ ਲਿਆ ਅਤੇ ਭੌਆਂ ਟੇਡੀਆਂ ਕਰ ਕੇ ਕ੍ਰੋਧ ਵਿਚ ਲੀਨ ਹੋ ਕੇ ਚਲਾ ਦਿੱਤਾ ॥੧੦੯੮॥

ਲੈ ਬਰਛੀ ਰਨ ਸਿੰਘ ਤਬੈ ਜਦੁਬੀਰ ਕੇ ਮਾਰਨ ਕਾਜ ਚਲਾਈ ॥

लै बरछी रन सिंघ तबै जदुबीर के मारन काज चलाई ॥

ਤਦ ਰਨ ਸਿੰਘ ਨੇ ਬਰਛੀ ਲੈ ਕੇ ਸ੍ਰੀ ਕ੍ਰਿਸ਼ਨ ਨੂੰ ਮਾਰਨ ਲਈ ਚਲਾ ਦਿੱਤੀ।

ਜਾਇ ਲਗੀ ਹਰਿ ਕੋ ਅਨਚੇਤ ਦਈ ਭੁਜ ਫੋਰ ਕੈ ਪਾਰਿ ਦਿਖਾਈ ॥

जाइ लगी हरि को अनचेत दई भुज फोर कै पारि दिखाई ॥

(ਉਹ) ਅਚਨਚੇਤ ਸ੍ਰੀ ਕ੍ਰਿਸ਼ਨ ਨੂੰ ਜਾ ਲਗੀ ਅਤੇ ਬਾਹ ਨੂੰ ਪਾੜ ਕੇ ਦੂਜੇ ਪਾਸੇ ਦਿਸਣ ਲਗ ਗਈ।

ਲਾਗ ਰਹੀ ਪ੍ਰਭ ਕੇ ਤਨ ਸਿਉ ਉਪਮਾ ਤਿਹ ਕੀ ਕਬਿ ਭਾਖਿ ਸੁਨਾਈ ॥

लाग रही प्रभ के तन सिउ उपमा तिह की कबि भाखि सुनाई ॥

ਸ੍ਰੀ ਕ੍ਰਿਸ਼ਨ ਦੇ ਸ਼ਰੀਰ ਨਾਲ ਲਗੀ ਰਹੀ, ਉਸ ਦੀ ਉਪਮਾ ਕਵੀ ਨੇ (ਇਸ ਤਰ੍ਹਾ ਨਾਲ) ਕਹਿ ਕੇ ਸੁਣਾਈ,

ਮਾਨਹੁ ਗ੍ਰੀਖਮ ਕੀ ਰੁਤਿ ਭੀਤਰ ਨਾਗਨਿ ਚੰਦਨ ਸਿਉ ਲਪਟਾਈ ॥੧੦੯੯॥

मानहु ग्रीखम की रुति भीतर नागनि चंदन सिउ लपटाई ॥१०९९॥

ਮਾਨੋ ਗਰਮੀ ਦੀ ਰੁਤ ਵਿਚ ਨਾਗਨ ਚੰਦਨ (ਦੇ ਬ੍ਰਿਛ) ਨਾਲ ਲਿਪਟੀ ਹੋਵੇ ॥੧੦੯੯॥

ਸ੍ਯਾਮ ਉਖਾਰ ਕੈ ਸੋ ਬਰਛੀ ਭੁਜ ਤੇ ਅਰਿ ਮਾਰਨ ਹੇਤ ਚਲਾਈ ॥

स्याम उखार कै सो बरछी भुज ते अरि मारन हेत चलाई ॥

ਸ੍ਰੀ ਕ੍ਰਿਸ਼ਨ ਨੇ ਉਹ ਬਰਛੀ ਬਾਹ ਵਿਚੋਂ ਖਿਚ ਕੇ ਵੈਰੀ ਨੂੰ ਮਾਰਨ ਲਈ ਚਲਾ ਦਿੱਤੀ।

ਬਾਨਨ ਕੇ ਘਨ ਬੀਚ ਚਲੀ ਚਪਲਾ ਕਿਧੌ ਹੰਸ ਕੀ ਅੰਸ ਤਚਾਈ ॥

बानन के घन बीच चली चपला किधौ हंस की अंस तचाई ॥

ਜਿਵੇਂ ਬਾਣਾ ਦੇ ਬਦਲ ਵਿਚੋਂ ਬਿਜਲੀ ਲੰਘੀ ਹੈ, ਜਾ ਸੂਰਜ ਦੀ ਕਿਰਨ ਖਿਚੀ ਗਈ ਹੈ।

ਜਾਇ ਲਗੀ ਤਿਹ ਕੇ ਤਨ ਮੈ ਉਰਿ ਫੋਰਿ ਦਈ ਉਹਿ ਓਰ ਦਿਖਾਈ ॥

जाइ लगी तिह के तन मै उरि फोरि दई उहि ओर दिखाई ॥

ਉਸ (ਵੈਰੀ) ਦੇ ਤਨ ਵਿਚ ਜਾ ਲਗੀ ਅਤੇ ਛਾਤੀ ਨੂੰ ਫੋੜ ਕੇ ਦੂਜੇ ਪਾਸੇ ਦਿਸਣ ਲਗੀ।

ਕਾਲਿਕਾ ਮਾਨਹੁ ਸ੍ਰਉਨ ਭਰੀ ਹਨਿ ਸੁੰਭ ਨਿਸੁੰਭ ਕੋ ਮਾਰਨ ਧਾਈ ॥੧੧੦੦॥

कालिका मानहु स्रउन भरी हनि सुँभ निसुँभ को मारन धाई ॥११००॥

ਮਾਨੋ ਲਹੂ ਨਾਲ ਲਿਬੜੀ ਕਾਲਕਾ ਸ਼ੁੰਭ ਨੂੰ ਮਾਰ ਕੇ ਨਿਸ਼ੁੰਭ ਨੂੰ ਮਾਰਨ ਲਈ ਧਾਈ ਹੋਵੇ ॥੧੧੦੦॥

ਰਨ ਸਿੰਘ ਜਬੈ ਰਣਿ ਸਾਗ ਹਨ੍ਯੋ ਧਨ ਸਿੰਘ ਤਬੈ ਕਰਿ ਕੋਪੁ ਸਿਧਾਰਿਯੋ ॥

रन सिंघ जबै रणि साग हन्यो धन सिंघ तबै करि कोपु सिधारियो ॥

ਜਦ ਰਨ ਸਿੰਘ ਰਣ-ਭੂਮੀ ਵਿਚ ਬਰਛੀ ਨਾਲ ਮਾਰਿਆ ਗਿਆ, ਤਦ ਧਨ ਸਿੰਘ ਕ੍ਰੋਧ ਕਰ ਕੇ ਚਲ ਪਿਆ।

ਧਾਇ ਪਰਿਯੋ ਕਰਿ ਲੈ ਬਰਛਾ ਲਲਕਾਰ ਕੈ ਸ੍ਰੀ ਹਰਿ ਊਪਰਿ ਝਾਰਿਯੋ ॥

धाइ परियो करि लै बरछा ललकार कै स्री हरि ऊपरि झारियो ॥

ਹੱਥ ਵਿਚ ਬਰਛਾ ਲੈ ਕੇ ਆ ਪਿਆ ਅਤੇ ਲਲਕਾਰਾ ਮਾਰ ਕੇ ਕ੍ਰਿਸ਼ਨ ਉਪਰ ਝਾੜ ਦਿੱਤਾ।

ਆਵਤ ਸੋ ਲਖਿਯੋ ਘਨ ਸ੍ਯਾਮ ਨਿਕਾਰ ਕੈ ਖਗ ਸੁ ਦੁਇ ਕਰਿ ਡਾਰਿਯੋ ॥

आवत सो लखियो घन स्याम निकार कै खग सु दुइ करि डारियो ॥

(ਬਰਛੇ ਨੂੰ) ਆਉਂਦਿਆਂ ਵੇਖ ਕੇ ਸ੍ਰੀ ਕ੍ਰਿਸ਼ਨ ਨੇ ਤਲਵਾਰ ਕਢ ਕੇ ਉਸ ਦੇ ਦੋ ਟੋਟੇ ਕਰ ਕੇ ਸੁਟ ਦਿੱਤੇ।

ਭੂਮਿ ਦੁਟੂਕ ਹੋਇ ਟੂਟ ਪਰਿਯੋ ਸੁ ਮਨੋ ਖਗਰਾਜ ਬਡੋ ਅਹਿ ਮਾਰਿਯੋ ॥੧੧੦੧॥

भूमि दुटूक होइ टूट परियो सु मनो खगराज बडो अहि मारियो ॥११०१॥

(ਉਹ ਬਰਛਾ) ਦੋ ਟੁਕੜੇ ਹੋ ਕੇ ਧਰਤੀ ਉਤੇ ਡਿਗ ਪਿਆ, ਮਾਨੋ ਗਰੁੜ ਨੇ ਵੱਡੇ ਸੱਪ ਨੂੰ ਮਾਰਿਆ ਹੋਵੇ ॥੧੧੦੧॥

ਘਾਉ ਬਚਾਇ ਕੈ ਸ੍ਰੀ ਜਦੁਬੀਰ ਸਰਾਸਨੁ ਲੈ ਅਰਿ ਊਪਰਿ ਧਾਯੋ ॥

घाउ बचाइ कै स्री जदुबीर सरासनु लै अरि ऊपरि धायो ॥

ਵਾਰ ਨੂੰ ਬਚਾ ਕੇ, ਸ੍ਰੀ ਕ੍ਰਿਸ਼ਨ ਧਨੁਸ਼ ਲੈ ਕੇ ਵੈਰੀ ਉਪਰ ਆ ਪਏ।

ਚਾਰ ਮਹੂਰਤ ਜੁਧ ਭਯੋ ਹਰਿ ਘਾਇ ਨ ਹੁਇ ਉਹਿ ਕੋ ਨਹੀ ਘਾਯੋ ॥

चार महूरत जुध भयो हरि घाइ न हुइ उहि को नही घायो ॥

ਚਾਰ ਮਹੂਰਤ ਤਕ ਯੁੱਧ ਹੁੰਦਾ ਰਿਹਾ, (ਪਰ) ਨਾ ਕ੍ਰਿਸ਼ਨ ਘਾਇਲ ਹੋਏ ਅਤੇ ਨਾ ਹੀ ਉਸ ਨੂੰ ਘਾਓ ਲਗਾ।

ਰੋਸ ਕੈ ਬਾਨ ਹਨ੍ਯੋ ਹਰਿ ਕਉ ਹਰਿ ਹੂੰ ਤਿਹ ਖੈਚ ਕੈ ਬਾਨ ਲਗਾਯੋ ॥

रोस कै बान हन्यो हरि कउ हरि हूँ तिह खैच कै बान लगायो ॥

(ਉਸ ਨੇ) ਕ੍ਰੋਧਿਤ ਹੋ ਕੇ ਕ੍ਰਿਸ਼ਨ ਨੂੰ ਤੀਰ ਮਾਰਿਆ, (ਇਧਰੋਂ) ਕ੍ਰਿਸ਼ਨ ਨੇ ਵੀ ਖਿਚ ਕੇ ਉਸ ਨੂੰ ਬਾਣ ਮਾਰਿਆ।

ਦੇਖ ਰਹਿਯੋ ਮੁਖ ਸ੍ਰੀ ਹਰਿ ਕੋ ਹਰਿ ਹੂੰ ਮੁਖ ਦੇਖ ਰਹਿਯੋ ਮੁਸਕਾਯੋ ॥੧੧੦੨॥

देख रहियो मुख स्री हरि को हरि हूँ मुख देख रहियो मुसकायो ॥११०२॥

(ਉਹ) ਸ੍ਰੀ ਕ੍ਰਿਸ਼ਨ ਦਾ ਮੁਖ ਵੇਖ ਰਿਹਾ ਹੈ ਅਤੇ (ਇਧਰ) ਕ੍ਰਿਸ਼ਨ ਵੀ (ਉਸ ਦਾ) ਮੁਖ ਵੇਖ ਕੇ ਹਸ ਰਹੇ ਹਨ ॥੧੧੦੨॥

ਸ੍ਰੀ ਜਦੁਬੀਰ ਕੋ ਬੀਰ ਬਲੀ ਅਸਿ ਲੈ ਕਰ ਮੈ ਧਨ ਸਿੰਘ ਪੈ ਧਾਯੋ ॥

स्री जदुबीर को बीर बली असि लै कर मै धन सिंघ पै धायो ॥

ਸ੍ਰੀ ਕ੍ਰਿਸ਼ਨ (ਦੀ ਸੈਨਾ ਦਾ ਕੋਈ) ਬਹਾਦਰ ਸੂਰਮਾ ਹੱਥ ਵਿਚ ਤਲਵਾਰ ਲੈ ਕੇ ਧਨ ਸਿੰਘ ਉਪਰ ਆ ਪਿਆ।

ਆਵਤ ਹੀ ਲਲਕਾਰ ਪਰਿਯੋ ਗਜਿ ਮਾਨਹੁ ਕੇਹਰਿ ਕਉ ਡਰਪਾਯੋ ॥

आवत ही ललकार परियो गजि मानहु केहरि कउ डरपायो ॥

ਆਉਂਦਿਆਂ ਹੀ ਲਲਕਾਰ ਕੇ ਪੈ ਗਿਆ, ਮਾਨੋ ਹਾਥੀ ਸ਼ੇਰ ਨੂੰ ਡਰਾਉਂਦੇ ਹੋਵੇ।

ਤਉ ਧਨ ਸਿੰਘ ਸਰਾਸਨੁ ਲੈ ਸਰ ਸੋ ਤਿਹ ਕੋ ਸਿਰ ਭੂਮਿ ਗਿਰਾਯੋ ॥

तउ धन सिंघ सरासनु लै सर सो तिह को सिर भूमि गिरायो ॥

ਤਦ ਹੀ ਧਨ ਸਿੰਘ ਨੇ ਧਨੁਸ਼ ਲੈ ਕੇ ਬਾਣ ਨਾਲ ਉਸ ਦਾ ਸਿਰ ਧਰਤੀ ਉਤੇ ਡਿਗਾ ਦਿੱਤਾ,

ਜਿਉ ਅਹਿ ਰਾਜ ਕੇ ਆਨਨ ਭੀਤਰ ਆਨਿ ਪਰਿਯੋ ਮ੍ਰਿਗ ਜਾਨ ਨ ਪਾਯੋ ॥੧੧੦੩॥

जिउ अहि राज के आनन भीतर आनि परियो मृग जान न पायो ॥११०३॥

ਜਿਵੇਂ ਅਜਗਰ ਦੇ ਮੂੰਹ ਵਿਚ ਆ ਪੈਣ ਤੋਂ ਬਾਦ ਹਿਰਨ ਜਾ ਨਹੀਂ ਸਕਦਾ ॥੧੧੦੩॥

ਦੂਸਰ ਸ੍ਰੀ ਜਦੁਬੀਰ ਕੇ ਬੀਰ ਸਰਾਸਨੁ ਲੈ ਸਰ ਕੋਪ ਭਯੋ ਹੈ ॥

दूसर स्री जदुबीर के बीर सरासनु लै सर कोप भयो है ॥

ਸ੍ਰੀ ਕ੍ਰਿਸ਼ਨ ਦਾ ਦੂਜਾ ਸੂਰਮਾ ਧਨੁਸ਼ ਬਾਣ ਲੈ ਕੇ ਕ੍ਰੋਧਿਤ ਹੋ ਗਿਆ ਹੈ।

ਧੀਰ ਬਲੀ ਧਨ ਸਿੰਘ ਕੀ ਓਰ ਚਲਾਵਤ ਬਾਨ ਨਿਸੰਕ ਗਯੋ ਹੈ ॥

धीर बली धन सिंघ की ओर चलावत बान निसंक गयो है ॥

ਧੀਰਜ ਵਾਲੇ ਬਲਵਾਨ ਧਨ ਸਿੰਘ ਵਲ ਨਿਸੰਗ ਹੋ ਕੇ ਬਾਣ ਚਲਾਉਣ ਲਗ ਗਿਆ ਹੈ।

ਸ੍ਰੀ ਧਨ ਸਿੰਘ ਲੀਓ ਅਸਿ ਹਾਥਿ ਕਟਿਓ ਅਰਿ ਮਾਥਨ ਡਾਰ ਦਯੋ ਹੈ ॥

स्री धन सिंघ लीओ असि हाथि कटिओ अरि माथन डार दयो है ॥

ਸ੍ਰੀ ਧਨ ਸਿੰਘ ਨੇ ਹੱਥ ਵਿਚ ਤਲਵਾਰ ਲੈ ਕੇ ਵੈਰੀ ਦਾ ਮੱਥਾ ਕਟ ਦਿੱਤਾ ਹੈ।

ਕਾਛੀ ਨਿਹਾਰਿ ਸਰੋਵਰ ਤੇ ਪ੍ਰਫੁਲਿਓ ਮਾਨਹੁ ਬਾਰਿਜ ਤੋਰ ਲਯੋ ਹੈ ॥੧੧੦੪॥

काछी निहारि सरोवर ते प्रफुलिओ मानहु बारिज तोर लयो है ॥११०४॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਛੀ ਨੇ ਸਰੋਵਰ ਵਿਚ ਖਿੜੇ ਹੋਏ ਕਮਲ ਦੇ ਫੁਲ ਨੂੰ ਤੋੜ ਲਿਆ ਹੋਵੇ ॥੧੧੦੪॥

ਮਾਰਿ ਦੁ ਬੀਰਨ ਕੋ ਧਨ ਸਿੰਘ ਸਰਾਸਨ ਲੈ ਦਲ ਕਉ ਤਕਿ ਧਾਯੋ ॥

मारि दु बीरन को धन सिंघ सरासन लै दल कउ तकि धायो ॥

ਸ੍ਰੀ ਕ੍ਰਿਸ਼ਨ ਦੇ ਦੋਹਾ ਸੂਰਵੀਰਾ ਨੂੰ ਮਾਰ ਕੇ ਅਤੇ ਧਨੁਸ਼ ਲੈ ਕੇ ਸੈਨਾ ਨੂੰ ਵੇਖ ਕੇ ਹਮਲਾ ਕਰ ਦਿੱਤਾ।

ਆਵਤ ਹੀ ਗਜਿ ਬਾਜ ਹਨੇ ਰਥ ਪੈਦਲ ਕਾਟਿ ਘਨੋ ਰਨ ਪਾਯੋ ॥

आवत ही गजि बाज हने रथ पैदल काटि घनो रन पायो ॥

ਆਉਂਦਿਆਂ ਹੀ ਹਾਥੀ ਅਤੇ ਘੋੜੇ ਮਾਰ ਦਿੱਤੇ, ਰਥਾ ਵਾਲੀ ਅਤੇ ਪੈਦਲ (ਸੈਨਾ) ਨੂੰ ਮਾਰ ਦਿੱਤਾ ਅਤੇ ਘੋਰ ਯੁੱਧ ਮਚਾ ਦਿੱਤਾ।

ਖਗ ਅਲਾਤ ਕੀ ਭਾਤਿ ਫਿਰਿਓ ਖਰ ਸਾਨ ਨ੍ਰਿਪਾਲ ਕੋ ਛਤ੍ਰ ਲਜਾਯੋ ॥

खग अलात की भाति फिरिओ खर सान नृपाल को छत्र लजायो ॥

ਤਲਵਾਰ ਚੁਆਤੀ ('ਅਲਾਤ') ਵਾਗ ਫਿਰ ਰਹੀ ਸੀ ਜਿਸ ਦੀ ਤੇਜ਼ੀ ਨੂੰ (ਵੇਖ ਕੇ) ਸਾਣ ਅਤੇ ਰਾਜੇ (ਦੇ ਸਿਰ ਉਪਰ ਘੁੰਮਦਾ) ਛੱਤਰ ਵੀ ਸ਼ਰਮਿੰਦੇ ਹੁੰਦੇ ਹਨ।

ਅਉਰ ਭਲੀ ਉਪਮਾ ਤਿਹ ਕੀ ਲਖਿ ਭੀਖਮ ਕਉ ਹਰਿ ਚਕ੍ਰ ਭ੍ਰਮਾਯੋ ॥੧੧੦੫॥

अउर भली उपमा तिह की लखि भीखम कउ हरि चक्र भ्रमायो ॥११०५॥

ਉਸ ਦੀ ਇਕ ਹੋਰ ਉਪਮਾ (ਸੁਝ ਗਈ) ਮਾਨੋ ਭੀਸ਼ਮ ਪਿਤਾਮਾ ਨੂੰ ਵੇਖ ਕੇ ਕ੍ਰਿਸ਼ਨ ਨੇ (ਸੁਦਰਸ਼ਨ) ਚੱਕਰ ਘੁੰਮਾਇਆ ਹੋਵੇ ॥੧੧੦੫॥

ਬਹੁਰੋ ਧਨ ਸਿੰਘ ਸਰਾਸਨੁ ਲੈ ਰਿਸ ਕੈ ਅਰਿ ਕੇ ਦਲ ਮਾਝਿ ਪਰਿਯੋ ॥

बहुरो धन सिंघ सरासनु लै रिस कै अरि के दल माझि परियो ॥

ਫਿਰ ਧਨ ਸਿੰਘ ਧਨੁਸ਼ ਲੈ ਕੇ ਅਤੇ ਕ੍ਰੋਧਵਾਨ ਹੋ ਕੇ ਵੈਰੀ ਦੀ ਸੈਨਾ ਵਿਚ ਜਾ ਪਿਆ।

ਰਥਿ ਕਾਟਿ ਘਨੇ ਗਜ ਬਾਜ ਹਨੇ ਨਹੀ ਜਾਤ ਗਨੇ ਇਹ ਭਾਤਿ ਲਰਿਯੋ ॥

रथि काटि घने गज बाज हने नही जात गने इह भाति लरियो ॥

ਬਹੁਤ ਸਾਰੇ ਰਥ ਕਟ ਦਿੱਤੇ, ਹਾਥੀ ਅਤੇ ਘੋੜੇ ਮਾਰ ਦਿੱਤੇ, (ਜਿਨ੍ਹਾ ਦੀ) ਗਿਣਤੀ ਨਹੀਂ ਕੀਤੀ ਜਾ ਸਕਦੀ, ਇਸ ਤਰ੍ਹਾ ਲੜਿਆ।

ਜਮਲੋਕੁ ਸੁ ਬੀਰ ਕਿਤੇ ਪਠਏ ਹਰਿ ਓਰ ਚਲਿਯੋ ਅਤਿ ਕੋਪ ਭਰਿਯੋ ॥

जमलोकु सु बीर किते पठए हरि ओर चलियो अति कोप भरियो ॥

ਯਮ ਲੋਕ ਨੂੰ ਕਿਤਨੇ ਹੀ ਯੋਧੇ ਭੇਜ ਦਿੱਤੇ ਅਤੇ ਬਹੁਤ ਅਧਿਕ ਕ੍ਰੋਧ ਕਰ ਕੇ ਸ੍ਰੀ ਕ੍ਰਿਸ਼ਨ ਵਲ ਤੁਰ ਪਿਆ।

ਮੁਖ ਮਾਰ ਹੀ ਮਾਰ ਪੁਕਾਰਿ ਪਰਿਯੋ ਦਲੁ ਜਾਦਵ ਕੋ ਸਿਗਰੋ ਬਿਡਰਿਯੋ ॥੧੧੦੬॥

मुख मार ही मार पुकारि परियो दलु जादव को सिगरो बिडरियो ॥११०६॥

ਮੂੰਹ ਤੋਂ 'ਮਾਰ ਲੌ, ਮਾਰ ਲੌ' ਹੀ ਪੁਕਾਰ ਰਿਹਾ ਹੈ, (ਜਿਸ ਨੂੰ ਸੁਣ ਕੇ) ਯਾਦਵਾ ਦਾ ਸਾਰਾ ਦਲ ਘਬਰਾ ਗਿਆ ਹੈ ॥੧੧੦੬॥

ਦੋਹਰਾ ॥

दोहरा ॥

ਦੋਹਰਾ:

ਧਨ ਸਿੰਘ ਸੈਨਾ ਜਾਦਵੀ ਦੀਨੀ ਘਨੀ ਖਪਾਇ ॥

धन सिंघ सैना जादवी दीनी घनी खपाइ ॥

(ਜਦ) ਧਨ ਸਿੰਘ ਨੇ ਯਾਦਵਾ ਦੀ ਬਹੁਤ ਸੈਨਾ ਖਪਾ ਦਿੱਤੀ,

ਤਬ ਬ੍ਰਿਜਭੂਖਨ ਕੋਪਿ ਭਰਿ ਬੋਲਿਯੋ ਨੈਨ ਤਚਾਇ ॥੧੧੦੭॥

तब बृजभूखन कोपि भरि बोलियो नैन तचाइ ॥११०७॥

ਤਦ ਸ੍ਰੀ ਕ੍ਰਿਸ਼ਨ ਕ੍ਰੋਧਿਤ ਹੋ ਕੇ ਅਤੇ ਅੱਖਾ ਨੂੰ ਤਰੇੜ ਕੇ ਕਹਿਣ ਲਗੇ ॥੧੧੦੭॥

ਕਾਨੁ ਬਾਚ ਸੈਨਾ ਪ੍ਰਤਿ ॥

कानु बाच सैना प्रति ॥

ਕ੍ਰਿਸ਼ਨ ਨੇ ਸੈਨਾ ਪ੍ਰਤਿ ਕਿਹਾ:

ਸਵੈਯਾ ॥

सवैया ॥

ਸਵੈਯਾ:

ਦੇਖਤ ਹੋ ਭਟ ਠਾਢੇ ਕਹਾ ਹਮ ਜਾਨਤ ਹੈ ਤੁਮ ਪਉਰਖ ਹਾਰਿਯੋ ॥
देखत हो भट ठाढे कहा हम जानत है तुम पउरख हारियो ॥
ਹੇ ਸੂਰਮਿਓ! ਖੜੋਤੇ ਹੋਏ ਕੀ ਵੇਖ ਰਹੇ ਹੋ, ਮੈਂ ਜਾਣਦਾ ਹਾ, ਤੁਸੀਂ ਬਲ ਹਾਰ ਗਏ ਹੋ।

ਸ੍ਰੀ ਧਨ ਸਿੰਘ ਕੇ ਬਾਨ ਛੁਟੇ ਸਭ ਹੂੰ ਰਨ ਮੰਡਲ ਤੇ ਪਗ ਟਾਰਿਯੋ ॥
स्री धन सिंघ के बान छुटे सभ हूँ रन मंडल ते पग टारियो ॥
ਸ੍ਰੀ ਧਨ ਸਿੰਘ ਦੇ ਬਾਣ ਛੁਟਦਿਆਂ ਹੀ (ਤੁਸਾ) ਸਾਰਿਆਂ ਨੇ ਰਣ-ਭੂਮੀ ਵਿਚੋਂ ਪੈਰ ਪਿਛੇ ਹਟਾ ਲਏ ਹਨ।

ਸਿੰਘ ਕੇ ਅਗ੍ਰਜ ਜੈਸੇ ਅਜਾ ਗਨ ਐਸੇ ਭਜੇ ਨਹਿ ਸਸਤ੍ਰ ਸੰਭਾਰਿਯੋ ॥
सिंघ के अग्रज जैसे अजा गन ऐसे भजे नहि ससत्र संभारियो ॥
ਸ਼ੇਰ ਦੇ ਅਗੇ ਜਿਵੇਂ ਬਕਰੀਆਂ ਦਾ ਇਜੜ (ਭਜ ਤੁਰਦਾ ਹੈ) ਉਸੇ ਤਰ੍ਹਾ (ਤੁਸੀਂ) ਭਜੇ ਹੋ ਅਤੇ ਸ਼ਸਤ੍ਰਾ ਨੂੰ ਵੀ ਨਹੀਂ ਸੰਭਾਲਿਆ ਹੈ।

ਕਾਇਰ ਹੁਇ ਤਿਹ ਪੇਖਿ ਡਰੇ ਨਹਿ ਆਪ ਮਰੇ ਉਨ ਕਉ ਨਹੀ ਮਾਰਿਯੋ ॥੧੧੦੮॥
काइर हुइ तिह पेखि डरे नहि आप मरे उन कउ नही मारियो ॥११०८॥
ਕਾਇਰ ਹੋ ਕੇ ਉਸ ਨੂੰ ਵੇਖ ਕੇ ਡਰ ਗਏ ਹੋ, (ਯੁੱਧ ਵਿਚ) ਨਾ ਆਪ ਮਰੇ ਹੋ ਅਤੇ ਨਾ ਹੀ ਉਸ ਨੂੰ ਮਾਰਿਆ ਹੈ ॥੧੧੦੮॥

ਯੌ ਸੁਨਿ ਕੈ ਹਰਿ ਕੀ ਬਤੀਯਾ ਭਟ ਦਾਤਨ ਪੀਸ ਕੈ ਕ੍ਰੋਧ ਭਰੇ ॥
यौ सुनि कै हरि की बतीया भट दातन पीस कै क्रोध भरे ॥
ਇਸ ਤਰ੍ਹਾ ਸ੍ਰੀ ਕ੍ਰਿਸ਼ਨ ਦੀ ਗੱਲ ਸੁਣ ਕੇ, ਸੂਰਵੀਰ ਦੰਦਾ ਨੂੰ ਪੀਹ ਕੇ ਕ੍ਰੋਧ ਨਾਲ ਭਰ ਗਏ।

ਧਨੁ ਬਾਨ ਸੰਭਾਰ ਕੈ ਧਾਇ ਪਰੇ ਧਨ ਸਿੰਘਹੁੰ ਤੇ ਨਹੀ ਨੈਕੁ ਡਰੇ ॥
धनु बान संभार कै धाइ परे धन सिंघहुँ ते नही नैकु डरे ॥
ਧਨੁਸ਼ ਬਾਣ ਸੰਭਾਲ ਕੇ ਧਨ ਸਿੰਘ ਉਤੇ ਟੁਟ ਪਏ ਅਤੇ (ਉਸ ਤੋਂ) ਬਿਲਕੁਲ ਨਾ ਡਰੇ।

ਧਨ ਸਿੰਘ ਸਰਾਸਨੁ ਲੈ ਕਰਿ ਮੈ ਕਟਿ ਦੈਤਨ ਕੇ ਸਿਰ ਭੂਮਿ ਪਰੇ ॥
धन सिंघ सरासनु लै करि मै कटि दैतन के सिर भूमि परे ॥
ਧਨ ਸਿੰਘ ਨੇ ਧਨੁਸ਼ ਹੱਥ ਵਿਚ ਲੈ ਕੇ, ਦੈਂਤਾ ਦੇ ਸਿਰ ਕਟ ਕੇ ਧਰਤੀ ਉਤੇ ਸੁਟ ਦਿੱਤੇ ਹਨ।

ਮਨੋ ਪਉਨ ਕੋ ਪੁੰਜ ਬਹਿਯੋ ਲਗ ਕੇ ਫੁਲਵਾਰੀ ਮੈ ਟੂਟ ਕੈ ਫੂਲਿ ਝਰੈ ॥੧੧੦੯॥

मनो पउन को पुँज बहियो लग के फुलवारी मै टूट कै फूलि झरै ॥११०९॥

(ਇੰਜ ਲਗਦਾ ਹੈ) ਮਾਨੋ ਹਵਾ ਦੇ ਜ਼ੋਰਦਾਰ ਬੁਲ੍ਹਿਆਂ ਨਾਲ ਲਗ ਕੇ ਫੁਲਵਾੜੀ ਵਿਚੋਂ ਟੁੱਟ ਕੇ ਫੁਲ ਝੜੇ ਹੋਣ ॥੧੧੦੯॥

ਕਬਿਤੁ ॥

कबितु ॥

ਕਬਿੱਤ:

ਕੋਪ ਭਰੇ ਆਏ ਭਟ ਗਿਰੇ ਰਨਿ ਭੂਮਿ ਕਟਿ ਜੁਧ ਕੇ ਨਿਪਟ ਸਮੁਹਾਇ ਸਿੰਘ ਧਨ ਸੋ ॥

कोप भरे आए भट गिरे रनि भूमि कटि जुध के निपट समुहाइ सिंघ धन सो ॥

ਕ੍ਰੋਧ ਨਾਲ ਭਰੇ ਹੋਏ ਸੂਰਮੇ ਆਏ ਹਨ, ਰਣ-ਭੂਮੀ ਵਿਚ ਕਟ ਕਟ ਕੇ ਡਿਗ ਪਏ ਹਨ; ਧਨ ਸਿੰਘ ਨਾਲ ਬਿਲਕੁਲ ਸਾਹਮਣੇ ਹੋ ਕੇ ਯੁੱਧ ਕਰਦੇ ਹਨ।

ਆਯੁਧ ਲੈ ਪਾਨ ਮੈ ਨਿਦਾਨ ਕੋ ਸਮਰ ਜਾਨਿ ਅਉਰ ਦਉਰ ਪਰੇ ਬੀਰਤਾ ਬਢਾਇ ਮਨ ਸੋ ॥

आयुध लै पान मै निदान को समर जानि अउर दउर परे बीरता बढाइ मन सो ॥

ਹੱਥ ਵਿਚ ਹਥਿਆਰ ਲੈ ਕੇ ਅੰਤ ਦਾ ਯੁੱਧ ਸਮਝ ਕੇ ਅਤੇ ਮਨ ਵਿਚ ਵੀਰਤਾ ਨੂੰ ਵਧਾ ਕੇ ਹੋਰ ਵੀ ਅਧਿਕ ਦੌੜ ਪਏ ਹਨ।

ਕੋਪ ਧਨ ਸਿੰਘ ਲੈ ਸਰਾਸਨ ਸੁ ਬਾਨ ਤਾਨਿ ਜੁਦੇ ਕਰ ਡਾਰੇ ਸੀਸ ਤਿਨ ਹੀ ਕੇ ਤਨ ਸੋ ॥

कोप धन सिंघ लै सरासन सु बान तानि जुदे कर डारे सीस तिन ही के तन सो ॥

ਧਨ ਸਿੰਘ ਨੇ ਕ੍ਰੋਧਵਾਨ ਹੋ ਕੇ ਧਨੁਸ਼ ਉਤੇ ਬਾਣ ਕਸ ਕੇ, ਉਨ੍ਹਾ ਦੇ ਸ਼ਰੀਰਾ ਨਾਲੋਂ ਸਿਰ ਵਖਰੇ ਕਰ ਦਿੱਤੇ ਹਨ।

ਮਾਨਹੁ ਬਸੁੰਧਰਾ ਕੀ ਧੀਰਤਾ ਨਿਹਾਰ ਇੰਦ੍ਰ ਕੀਨੀ ਨਿਜ ਪੂਜਾ ਅਰਬਿੰਦ ਪੁਹਪਨ ਸੋ ॥੧੧੧੦॥

मानहु बसुँधरा की धीरता निहार इंद्र कीनी निज पूजा अरबिंद पुहपन सो ॥१११०॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਧਰਤੀ ਦੇ ਧੀਰਜ ਨੂੰ ਵੇਖ ਕੇ ਇੰਦਰ ਨੇ ਆਪ ਕਮਲ ਦੇ ਫੁਲਾ ਨਾਲ (ਉਸ ਦੀ) ਪੂਜਾ ਕੀਤੀ ਹੋਵੇ ॥੧੧੧੦॥

ਸਵੈਯਾ ॥

सवैया ॥

ਸਵੈਯਾ:

ਸ੍ਰੀ ਧਨ ਸਿੰਘ ਅਯੋਧਨ ਮੈ ਅਤਿ ਕੋਪ ਕੀਯੋ ਬਹੁਤੇ ਭਟ ਮਾਰੇ ॥

स्री धन सिंघ अयोधन मै अति कोप कीयो बहुते भट मारे ॥

ਸ੍ਰੀ ਧਨ ਸਿੰਘ ਨੇ ਰਣ-ਭੂਮੀ ਵਿਚ ਬਹੁਤ ਕ੍ਰੋਧ ਕੀਤਾ ਹੈ ਅਤੇ ਬਹੁਤ ਸਾਰੇ ਯੋਧੇ ਮਾਰ ਸੁਟੇ ਹਨ।

ਅਉਰ ਜਿਤੇ ਬਰ ਆਵਤ ਹੇ ਸੁ ਹਨੇ ਜਨੁ ਮਾਰੁਤ ਮੇਘ ਬਿਡਾਰੇ ॥

अउर जिते बर आवत हे सु हने जनु मारुत मेघ बिडारे ॥

ਹੋਰ ਵੀ ਜਿਤਨੇ ਬਲਵਾਨ ਆਉਂਦੇ ਹਨ, ਉਹ ਵੀ ਮਾਰ ਦਿੱਤੇ ਹਨ, ਮਾਨੋ ਹਵਾ ਨੇ ਬਦਲ ਉਡਾ ਦਿੱਤੇ ਹੋਣ।

ਜਾਦਵ ਕੇ ਦਲ ਕੇ ਗਜ ਕੇ ਹਲਕੇ ਦਲ ਕੇ ਹਲਕੇ ਕਰਿ ਡਾਰੇ ॥

जादव के दल के गज के हलके दल के हलके करि डारे ॥

ਯਾਦਵਾ ਦੀ ਸੈਨਾ ਦੇ ਹਾਥੀਆਂ ਦੇ ਘੇਰਿਆਂ (ਟੋਲਿਆਂ) ਨੂੰ ਦਰੜ ਕੇ ਹੌਲੇ (ਅਰਥਾਤ ਵਿਰਲੇ) ਕਰ ਦਿੱਤੇ ਹਨ।

ਝੂਮਿ ਗਿਰੇ ਇਕ ਯੌ ਧਰਨੀ ਮਨੋ ਇੰਦ੍ਰ ਕੇ ਬਜ੍ਰ ਲਗੇ ਗਿਰ ਭਾਰੇ ॥੧੧੧੧॥

झूमि गिरे इक यौ धरनी मनो इंद्र के बज्र लगे गिर भारे ॥१११११॥

(ਉਹ) ਧਰਤੀ ਉਤੇ ਇਸ ਤਰ੍ਹਾ ਘੁੰਮੇਰੀ ਖਾ ਕੇ ਡਿਗ ਪਏ ਹਨ, ਮਾਨੋ ਇੰਦਰ ਦੇ ਬਜ੍ਰ ਦੇ ਲਗਣ ਨਾਲ ਭਾਰੇ ਪਰਬਤ (ਡਿਗੇ ਹੋਣ) ॥੧੧੧੧॥

ਕੋਪ ਭਰੇ ਅਸਿ ਪਾਨਿ ਧਰੇ ਧਨ ਸਿੰਘ ਅਰੇ ਗਜਰਾਜ ਸੰਘਾਰੇ ॥

कोप भरे असि पानि धरे धन सिंघ अरे गजराज संघारे ॥

ਕ੍ਰੋਧਿਤ ਹੋ ਕੇ ਅਤੇ ਹੱਥ ਵਿਚ ਤਲਵਾਰ ਲੈ ਕੇ ਧਨ ਸਿੰਘ ਨੇ ਵੈਰੀ ਦੇ ਵੱਡੇ ਵੱਡੇ ਹਾਥੀ ਮਾਰ ਦਿੱਤੇ ਹਨ।

ਅਉਰ ਜਿਤੇ ਗਜ ਪੁੰਜ ਹੁਤੇ ਡਰ ਮਾਨਿ ਭਜੇ ਅਤਿ ਹੀ ਧੁਜਵਾਰੇ ॥

अउर जिते गज पुँज हुते डर मानि भजे अति ही धुजवारे ॥

ਹੋਰ ਵੀ ਜਿਤਨੇ ਵੱਡੀਆਂ ਧੁਜਾ ਵਾਲੇ ਹਾਥੀਆਂ ਦੇ ਟੋਲੇ ਸਨ, ਡਰ ਮੰਨ ਕੇ ਭਜ ਗਏ ਹਨ।

ਤਾ ਛਬਿ ਕੀ ਉਪਮਾ ਕਬਿ ਸ੍ਯਾਮ ਕਹੈ ਮਨ ਮੈ ਸੁ ਬਿਚਾਰ ਉਚਾਰੇ ॥

ता छबि की उपमा कबि स्याम कहै मन मै सु बिचार उचारे ॥

ਕਵੀ ਸ਼ਿਆਮ ਕਹਿੰਦੇ ਹਨ, ਉਸ ਦੀ ਛਬੀ ਦੀ ਉਪਮਾ ਇਸ ਤਰ੍ਹਾ ਵਿਚਾਰ ਕੇ ਮਨ ਤੋਂ ਕਹੀ ਜਾ ਸਕਦੀ ਹੈ।

ਮਾਨਹੁ ਇੰਦ੍ਰ ਕੇ ਆਗਮ ਤੇ ਡਰ ਭੂ ਧਰ ਕੈ ਧਰਿ ਪੰਖ ਪਧਾਰੇ ॥੧੧੧੨॥

मानहु इंद्र के आगम ते डर भू धर कै धरि पंख पधारे ॥१११२॥

ਮਾਨੋ ਇੰਦਰ ਦੇ ਆਉਣ ਦੇ ਡਰ ਕਰ ਕੇ ਪਰਬਤ ਖੰਭ ਲਾ ਕੇ ਉਡ ਗਏ ਹੋਣ ॥੧੧੧੨॥

ਜੁਧ ਕੀਯੋ ਧਨ ਸਿੰਘ ਘਨੋ ਤਿਹ ਕੇ ਕੋਊ ਸਾਮੁਹਿ ਬੀਰ ਨ ਆਯੋ ॥

जुध कीयो धन सिंघ घनो तिह के कोऊ सामुहि बीर न आयो ॥

ਧਨ ਸਿੰਘ ਨੇ ਬਹੁਤ ਯੁੱਧ ਕੀਤਾ, ਉਸ ਦੇ ਸਾਹਮਣੇ ਕੋਈ ਸੂਰਮਾ ਨਾ ਆਇਆ।

ਸੋ ਰਨਿ ਕੋਪ ਸਿਉ ਆਨਿ ਪਰਿਯੋ ਨਹੀ ਜਾਨ ਦੀਯੋ ਸੋਈ ਮਾਰਿ ਗਿਰਾਯੋ ॥

सो रनि कोप सिउ आनि परियो नही जान दीयो सोई मारि गिरायो ॥

ਜੋ ਕ੍ਰੋਧ ਨਾਲ ਰਣ-ਭੂਮੀ ਵਿਚ ਆ ਪਿਆ, ਉਸ ਨੂੰ ਜਾਣ ਨਹੀਂ ਦਿੱਤਾ, ਮਾਰ ਕੇ ਡਿਗਾ ਦਿੱਤਾ।

ਦਾਸਰਥੀ ਦਲ ਸਿਉ ਜਿਮਿ ਰਾਵਨ ਰੋਸ ਭਰਿਯੋ ਅਤਿ ਜੁਧ ਮਚਾਯੋ ॥

दासरथी दल सिउ जिमि रावन रोस भरियो अति जुध मचायो ॥

ਜਿਸ ਤਰ੍ਹਾ ਰਾਮ ਚੰਦ੍ਰ ਦੀ ਸੈਨਾ ਨਾਲ ਰਾਵਣ ਨੇ ਕ੍ਰੋਧ ਨਾਲ ਭਰ ਕੇ ਬਹੁਤ ਯੁੱਧ ਮਚਾਇਆ ਸੀ,

ਤੈਸੇ ਭਿਰਿਯੋ ਧਨ ਸਿੰਘ ਬਲੀ ਹਨਿ ਕੈ ਚਤੁਰੰਗ ਚਮੂੰ ਪੁਨਿ ਧਾਯੋ ॥੧੧੧੩॥

तैसे भिरियो धन सिंघ बली हनि कै चतुरंग चमूँ पुनि धायो ॥१११३॥

ਉਸੇ ਤਰ੍ਹਾ ਬਲਵਾਨ ਧਨ ਸਿੰਘ ਲੜਿਆ ਹੈ, (ਜੋ) ਚਤੁਰੰਗਨੀ ਸੈਨਾ ਮਾਰ ਕੇ ਫਿਰ ਭਜਿਆ ਫਿਰਦਾ ਹੈ ॥੧੧੧੩॥

ਟੇਰਿ ਕਹਿਯੋ ਧਨ ਸਿੰਘ ਬਲੀ ਰਨ ਤਯਾਗ ਸੁਨੋ ਹਰਿ ਭਾਜਿ ਨ ਜਈਯੈ ॥

टेरि कहियो धन सिंघ बली रन त्याग सुनो हरि भाजि न जईयै ॥

ਬਲਵਾਨ ਧਨ ਸਿੰਘ ਨੇ ਲਲਕਾਰਾ ਮਾਰ ਕੇ, ਹੇ ਕ੍ਰਿਸ਼ਨ! ਸੁਣੋ, ਰਣ ਨੂੰ ਤਿਆਗ ਕੇ ਭਜ ਨਾ ਜਾਣਾ।

ਤਾ ਤੇ ਸੰਭਾਰ ਕੇ ਆਨਿ ਭਿਰੋ ਨਿਜ ਲੋਕਨ ਕੋ ਬਿਰਥਾ ਨ ਕਟਈਯੈ ॥

ता ते संभार के आनि भिरो निज लोकन को बिरथा न कटईयै ॥

ਇਸ ਲਈ (ਖ਼ੁਦ ਨੂੰ) ਸੰਭਾਲ ਕੇ (ਮੇਰੇ ਨਾਲ) ਆ ਕੇ ਲੜੋ, ਵਿਅਰਥ ਵਿਚ ਆਪਣੇ ਲੋਕਾ ਨੂੰ ਨਾ ਮਰਵਾਓ।

ਹੇ ਬਲਿਦੇਵ ਸਰਾਸਨੁ ਲੈ ਹਮ ਸੋ ਸਮੁਹਾਇ ਕੈ ਜੁਧ ਕਰਈਯੈ ॥

हे बलिदेव सरासनु लै हम सो समुहाइ कै जुध करईयै ॥

ਹੇ ਬਲਦੇਵ! ਧਨੁਸ਼ ਲੈ ਕੇ ਮੇਰੇ ਨਾਲ ਸਾਹਮਣੇ ਹੋ ਕੇ ਯੁੱਧ ਕਰੋ।

ਸੰਗਰ ਕੇ ਸਮ ਅਉਰ ਕਛੂ ਨਹੀ ਯਾ ਤੇ ਦੁਹੂੰ ਜਗ ਮੈ ਜਸੁ ਪਈਯੈ ॥੧੧੧੪॥

संगर के सम अउर कछू नही या ते दुहूँ जग मै जसु पईयै ॥१११४॥

ਯੁੱਧ ਦੇ ਸਮਾਨ ਹੋਰ ਕੋਈ (ਧਰਮ-ਕਰਮ) ਨਹੀਂ ਹੈ, ਜਿਸ ਕਰ ਕੇ ਦੋਹਾ ਲੋਕਾ ਵਿਚ ਯਸ਼ ਖਟੀਂਦਾ ਹੈ ॥੧੧੧੪॥

ਯੌ ਸੁਨਿ ਕੈ ਬਤੀਯਾ ਅਰਿ ਕੀ ਤਰਕੀ ਮਨ ਮੈ ਅਤਿ ਕੋਪ ਭਰਿਯੋ ਹੈ ॥

यौ सुनि कै बतीया अरि की तरकी मन मै अति कोप भरियो है ॥

ਇਸ ਤਰ੍ਹਾ ਵੈਰੀ ਦੀਆਂ ਗੱਲਾ ਅਤੇ ਵਿਅੰਗ ('ਤਰਕੀ') ਸੁਣ ਕੇ (ਕ੍ਰਿਸ਼ਨ ਦੇ) ਮਨ ਵਿਚ ਬਹੁਤ ਕ੍ਰੋਧ ਭਰ ਗਿਆ ਹੈ।

ਬਾਲ ਕਮਾਨ ਕ੍ਰਿਪਾਨ ਗਦਾ ਗਹਿ ਕੈ ਜਦੁਬੀਰ ਹੂੰ ਧਾਇ ਪਰਿਯੋ ਹੈ ॥

बाल कमान कृपान गदा गहि कै जदुबीर हूँ धाइ परियो है ॥

ਬਾਣ, ਕਮਾਨ, ਕ੍ਰਿਪਾਨ, ਗਦਾ (ਆਦਿ ਸ਼ਸਤ੍ਰ) ਪਕੜ ਕੇ ਸ੍ਰੀ ਕ੍ਰਿਸ਼ਨ ਧਾਵਾ ਕਰ ਕੇ ਪੈ ਗਏ ਹਨ।

ਜੁਧ ਕੇ ਫੇਰਿ ਫਿਰਿਯੋ ਧਨ ਸਿੰਘ ਸਰਾਸਨੁ ਲੈ ਨਹੀ ਨੈਕੁ ਡਰਿਯੋ ਹੈ ॥

जुध के फेरि फिरियो धन सिंघ सरासनु लै नही नैकु डरियो है ॥

ਧਨ ਸਿੰਘ ਯੁੱਧ ਲਈ ਫਿਰ ਪਰਤਿਆ ਹੈ ਅਤੇ ਧਨੁਸ਼ ਲੈ ਕੇ ਬਿਲਕੁਲ ਨਹੀਂ ਡਰਿਆ ਹੈ।

ਬਾਨਨ ਕੀ ਬਰਖਾ ਕਰਿ ਕੈ ਹਰਿ ਸਿਉ ਲਰਿ ਕੈ ਬਲਿ ਸਾਥ ਅਰਿਯੋ ਹੈ ॥੧੧੧੫॥

बानन की बरखा करि कै हरि सिउ लरि कै बलि साथ अरियो है ॥१११५॥

ਬਾਣਾ ਦੀ ਬਰਖਾ ਕਰ ਕੇ (ਪਹਿਲਾ) ਸ੍ਰੀ ਕ੍ਰਿਸ਼ਨ ਨਾਲ ਲੜ ਕੇ (ਫਿਰ) ਬਲਰਾਮ ਨਾਲ ਡਟਿਆ ਹੋਇਆ ਹੈ ॥੧੧੧੫॥

ਇਤ ਤੇ ਬਲਿਭਦ੍ਰ ਸੁ ਕੋਪ ਭਰਿਯੋ ਉਤ ਤੇ ਧਨ ਸਿੰਘ ਭਯੋ ਅਤਿ ਤਾਤੋ ॥

इत ते बलिभद्र सु कोप भरियो उत ते धन सिंघ भयो अति तातो ॥

ਇਧਰੋ ਬਲਰਾਮ ਗੁੱਸੇ ਨਾਲ ਭਰਿਆ ਹੋਇਆ ਹੈ ਉਧਰੋਂ ਧਨ ਸਿੰਘ ਵੀ ਬਹੁਤ ਤੱਤਾ ਹੋਇਆ ਹੈ।

ਜੁਧ ਕੀਯੋ ਰਿਸਿ ਘਾਇਨ ਸੋ ਸੁ ਦੁਹੂੰਨ ਕੇ ਅੰਗ ਭਯੋ ਰੰਗ ਰਾਤੋ ॥

जुध कीयो रिसि घाइन सो सु दुहूँन के अंग भयो रंग रातो ॥

ਕ੍ਰੋਧਿਤ ਹੋ ਕੇ (ਦੋਹਾ ਨੇ) ਯੁੱਧ ਕੀਤਾ ਹੈ ਅਤੇ ਜ਼ਖ਼ਮਾ ਨਾਲ ਦੋਹਾ ਦੇ ਸ਼ਰੀਰ ਲਾਲ ਹੋ ਗਏ ਹਨ।

ਮਾਰ ਹੀ ਮਾਰ ਪੁਕਾਰਿ ਪਰੇ ਅਰਿ ਭੂਲਿ ਗਈ ਮਨ ਕੀ ਸੁਧਿ ਸਾਤੋ ॥

मार ही मार पुकारि परे अरि भूलि गई मन की सुधि सातो ॥

ਮਾਰੋ-ਮਾਰੋ' ਦੀ ਪੁਕਾਰ ਹੋ ਰਹੀ ਹੈ। ਵੈਰੀ ਮਨ ਦੀਆਂ ਸੱਤੇ ਸੁਧਾ ਭੁਲ ਗਿਆ ਹੈ।

ਰਾਮ ਕਹੈ ਇਹ ਭਾਤਿ ਲਰੈ ਹਰਿ ਸੋ ਹਰਿ ਜਿਉ ਗਜ ਸੋ ਗਜ ਮਾਤੋ ॥੧੧੧੬॥

राम कहै इह भाति लरै हरि सो हरि जिउ गज सो गज मातो ॥१११६॥

(ਕਵੀ) ਰਾਮ ਕਹਿੰਦੇ ਹਨ, ਇਸ ਤਰ੍ਹਾ ਲੜੇ ਹਨ ਜਿਉਂ ਸ਼ੇਰ ਨਾਲ ਸ਼ੇਰ ਅਤੇ ਹਾਥੀ ਨਾਲ ਹਾਥੀ ਲੜਦਾ ਹੈ ॥੧੧੧੬॥

ਜੋ ਬਲਦੇਵ ਕਰੈ ਤਿਹ ਵਾਰ ਬਚਾਇ ਕੈ ਆਪਨੋ ਆਪੁ ਸੰਭਾਰੇ ॥

जो बलदेव करै तिह वार बचाइ कै आपनो आपु संभारे ॥

ਜੋ ਬਲਰਾਮ (ਵਾਰ ਕਰਦਾ ਹੈ) ਉਸ ਨੂੰ ਬਚਾ ਕੇ (ਧਨ ਸਿੰਘ) ਆਪਣੇ ਆਪ ਨੂੰ ਸੰਭਾਲਦਾ ਹੈ।

ਲੈ ਕਰ ਮੋ ਅਸਿ ਦਉਰਿ ਤਬੈ ਕਸਿ ਕੈ ਬਲ ਊਪਰ ਘਾਇ ਪ੍ਰਹਾਰੇ ॥

लै कर मो असि दउरि तबै कसि कै बल ऊपर घाइ प्रहारे ॥

ਤਦ ਹੱਥ ਵਿਚ ਤਲਵਾਰ ਲੈ ਕੇ ਅਤੇ ਦੌੜ ਕੇ ਬਲ ਪੂਰਵਕ ਖਿਚ ਕੇ ਬਲਰਾਮ ਉਪਰ ਪ੍ਰਹਾਰ ਕਰਦਾ ਹੈ।

ਬੀਰ ਪੈ ਭੀਰ ਲਖੀ ਜਦੁਬੀਰ ਸੁ ਜਾਦਵ ਲੈ ਰਿਪੁ ਓਰ ਸਿਧਾਰੇ ॥

बीर पै भीर लखी जदुबीर सु जादव लै रिपु ओर सिधारे ॥

(ਜਿਸ ਵੇਲੇ) ਸ੍ਰੀ ਕ੍ਰਿਸ਼ਨ ਨੇ ਭਰਾ ਉਤੇ ਭੀੜ ਬਣੀ ਵੇਖੀ, ਤਾ ਯਾਦਵ ਸੈਨਾ ਨੂੰ ਲੈ ਕੇ ਵੈਰੀ ਵਲ ਚਲ ਪਏ।

ਘੇਰਿ ਲਯੋ ਧਨ ਸਿੰਘ ਤਬੈ ਨਿਸ ਮੈ ਸਸਿ ਕੀ ਢਿਗ ਜਿਉ ਲਖ ਤਾਰੇ ॥੧੧੧੭॥

घेरि लयो धन सिंघ तबै निस मै ससि की ढिग जिउ लख तारे ॥१११७॥

ਤਦ (ਜਾ ਕੇ) ਧਨ ਸਿੰਘ ਨੂੰ ਘੇਰ ਲਿਆ, ਜਿਵੇਂ ਰਾਤ ਨੂੰ ਚੰਦ੍ਰਮਾ ਦੇ ਨੇੜੇ ਲੱਖਾ ਤਾਰੇ (ਇਕੱਠੇ ਹੋਏ ਹੁੰਦੇ ਹਨ) ॥੧੧੧੭॥

ਬੇੜਿ ਲਯੋ ਧਨ ਸਿੰਘ ਜਬੈ ਗਜ ਸਿੰਘ ਜੁ ਠਾਢੋ ਹੁਤੋ ਸੋਊ ਧਾਯੋ ॥

बेड़ि लयो धन सिंघ जबै गज सिंघ जु ठाढो हुतो सोऊ धायो ॥

ਜਦੋਂ ਧਨ ਸਿੰਘ ਨੂੰ ਘੇਰਾ ਪਾ ਲਿਆ, (ਤਾ) ਗਜ ਸਿੰਘ ਜੋ (ਉਥੇ) ਖੜੋਤਾ ਹੋਇਆ ਸੀ, ਉਹ ਭਜ ਕੇ ਆ ਗਿਆ।

ਸ੍ਰੀ ਬਲਦੇਵ ਲਖਿਯੋ ਤਬ ਹੀ ਚੜਿ ਸਯੰਦਨ ਵਾਹੀ ਕੀ ਓਰਿ ਧਵਾਯੋ ॥

स्री बलदेव लखियो तब ही चड़ि सयंदन वाही की ओरि धवायो ॥

ਉਹ ਉਸੇ ਵੇਲੇ ਬਲਰਾਮ ਨੇ ਵੇਖ ਲਿਆ ਅਤੇ ਰਥ ਉਤੇ ਚੜ੍ਹ ਕੇ ਉਸ ਵਲ ਭਜਾ ਦਿੱਤਾ।

ਆਵਨ ਸੋ ਨ ਦਯੋ ਹਰਿ ਲਉ ਅਧ ਬੀਚ ਹੀ ਬਾਨਨ ਸੋ ਬਿਰਮਾਯੋ ॥

आवन सो न दयो हरि लउ अध बीच ही बानन सो बिरमायो ॥

ਉਸ ਨੂੰ ਕ੍ਰਿਸ਼ਨ ਦੇ ਕੋਲ ਆਉਣ ਨਾ ਦਿੱਤਾ, ਅੱਧ ਵਿਚਾਲਿਓਂ ਹੀ ਬਾਣਾ ਨਾਲ ਉਲਝਾ ਲਿਆ।

ਠਾਢੋ ਰਹਿਯੋ ਗਜ ਸਿੰਘ ਤਹਾ ਸੁ ਮਨੋ ਗਜ ਕੇ ਪਗਿ ਸਾਕਰ ਪਾਯੋ ॥੧੧੧੮॥

ठाढो रहियो गज सिंघ तहा सु मनो गज के पगि साकर पायो ॥१११८॥

ਗਜ ਸਿੰਘ ਉਥੇ ਹੀ ਖੜੋਤਾ ਰਿਹਾ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਹਾਥੀ ਦੇ ਪੈਰਾ ਵਿਚ ਸੰਗਲ ਪਾ ਦਿੱਤਾ ਹੋਵੇ ॥੧੧੧੮॥

ਧਨ ਸਿੰਘ ਸੋ ਸ੍ਰੀ ਹਰਿ ਜੁਧੁ ਕਰੇ ਕਬਿ ਰਾਮ ਕਹੈ ਕਹੂੰ ਜਾਤ ਨ ਮਾਰਿਯੋ ॥

धन सिंघ सो स्री हरि जुधु करे कबि राम कहै कहूँ जात न मारियो ॥

ਕਵੀ ਰਾਮ ਕਹਿੰਦੇ ਹਨ, ਧਨ ਸਿੰਘ ਨਾਲ ਸ੍ਰੀ ਕ੍ਰਿਸ਼ਨ ਯੁੱਧ ਕਰਦੇ ਹਨ, ਕੋਈ (ਕਿਸੇ ਤੋਂ) ਮਾਰਿਆ ਨਹੀਂ ਜਾ ਰਿਹਾ।

ਕੋਪ ਭਰਿਯੋ ਮਧੁਸੂਦਨ ਜੂ ਕਰ ਬੀਚ ਸੁ ਆਪਨੇ ਚਕ੍ਰ ਸੰਭਾਰਿਯੋ ॥

कोप भरियो मधुसूदन जू कर बीच सु आपने चक्र संभारियो ॥

ਕ੍ਰਿਸ਼ਨ ਜੀ ਕ੍ਰੋਧ ਨਾਲ ਭਰ ਗਏ ਅਤੇ ਹੱਥ ਵਿਚ ਆਪਣਾ ਚੱਕਰ ਸੰਭਾਲ ਲਿਆ।

ਛਾਡਿ ਦਯੋ ਰਨ ਮੈ ਬਰ ਕੈ ਧਨ ਸਿੰਘ ਕੋ ਕਾਟਿ ਕੈ ਸੀਸ ਉਤਾਰਿਯੋ ॥

छाडि दयो रन मै बर कै धन सिंघ को काटि कै सीस उतारियो ॥

ਬਲ ਪੂਰਵਕ ਰਣ-ਭੂਮੀ ਵਿਚ ਛਡ ਦਿੱਤਾ ਅਤੇ ਧਨ ਸਿੰਘ ਦਾ ਸਿਰ ਕਟ ਕੇ ਉਤਾਰ ਦਿੱਤਾ।

ਯੌ ਤਰਫਿਯੋ ਧਰ ਭੂਮਿ ਬਿਖੈ ਮਨੋ ਮੀਨ ਸਰੋਵਰ ਤੇ ਗਹਿ ਡਾਰਿਯੋ ॥੧੧੧੯॥

यौ तरफियो धर भूमि बिखै मनो मीन सरोवर ते गहि डारियो ॥१११९॥

(ਧਨ ਸਿੰਘ ਦਾ) ਧੜ ਭੂਮੀ ਉਤੇ ਇਸ ਤਰ੍ਹਾ ਤੜਪ ਰਿਹਾ ਹੈ, ਮਾਨੋ ਮੱਛਲੀ ਨੂੰ ਸਰੋਵਰ ਵਿਚੋਂ ਬਾਹਰ ਕਢ ਕੇ ਸੁਟਿਆ ਗਿਆ ਹੋਵੇ ॥੧੧੧੯॥

ਮਾਰਿ ਲਯੋ ਧਨ ਸਿੰਘ ਜਬੈ ਤਬ ਹੀ ਲਖਿ ਜਾਦਵ ਸੰਖ ਬਜਾਏ ॥

मारि लयो धन सिंघ जबै तब ही लखि जादव संख बजाए ॥

ਜਦ ਧਨ ਸਿੰਘ ਨੂੰ ਮਾਰ ਲਿਆ, ਤਦ ਹੀ ਯਾਦਵਾ ਨੇ ਵੇਖ ਕੇ ਸੰਖ ਵਜਾ ਦਿੱਤੇ।

ਕੇਤਕ ਬੀਰ ਕਟੇ ਬਿਕਟੇ ਹਰਿ ਸੋ ਲਰਿ ਕੈ ਹਰਿ ਲੋਕਿ ਸਿਧਾਏ ॥

केतक बीर कटे बिकटे हरि सो लरि कै हरि लोकि सिधाए ॥

ਕਿਤਨੇ ਹੀ ਅਕੱਟ ਵੀਰ ਕਟੇ ਗਏ ਅਤੇ ਸ੍ਰੀ ਕ੍ਰਿਸ਼ਨ ਨਾਲ ਲੜ ਕੇ ਸਵਰਗ ਚਲੇ ਗਏ।

ਠਾਢੋ ਹੁਤੋ ਗਜ ਸਿੰਘ ਜਹਾ ਯਹ ਕਉਤੁਕ ਦੇਖ ਮਹਾ ਬਿਸਮਾਏ ॥

ठाढो हुतो गज सिंघ जहा यह कउतुक देख महा बिसमाए ॥

ਜਿਥੇ ਗਜ ਸਿੰਘ ਖੜੋਤਾ ਸੀ, ਇਹ ਕੌਤਕ ਵੇਖ ਕੇ ਬਹੁਤ ਹੈਰਾਨ ਹੋਇਆ।

ਤਉ ਲਗਿ ਭਾਗਲਿ ਆਇ ਕਹਿਯੋ ਜੋ ਰਹੇ ਭਜਿ ਕੈ ਤੁਮਰੇ ਪਹਿ ਆਏ ॥੧੧੨੦॥

तउ लगि भागलि आइ कहियो जो रहे भजि कै तुमरे पहि आए ॥११२०॥

ਤਦ ਤਕ ਭਗੌੜਿਆਂ ਨੇ ਆ ਕੇ ਕਿਹਾ, ਜੋ (ਬਚ) ਰਹੇ ਹਨ, ਭਜ ਕੇ ਤੁਹਾਡੇ ਪਾਸ ਆ ਗਏ ਹਨ ॥੧੧੨੦॥

ਯੌ ਸੁਨ ਕੈ ਤਿਨ ਕੇ ਮੁਖ ਤੇ ਗਜ ਸਿੰਘ ਬਲੀ ਅਤਿ ਕੋਪ ਭਰਿਯੋ ॥

यौ सुन कै तिन के मुख ते गज सिंघ बली अति कोप भरियो ॥

ਉਨ੍ਹਾ ਦੇ ਮੂੰਹ ਤੋਂ ਇਸ ਪ੍ਰਕਾਰ ਸੁਣ ਕੇ ਬਲਵਾਨ ਗਜ ਸਿੰਘ ਬਹੁਤ ਕ੍ਰੋਧ ਨਾਲ ਭਰ ਗਿਆ।

ਕਬਿ ਸ੍ਯਾਮ ਨਿਹਾਰ ਕੈ ਰਾਮ ਕੀ ਓਰਿ ਧਵਾਇ ਤਹਾ ਰਥੁ ਜਾਇ ਪਰਿਯੋ ॥

कबि स्याम निहार कै राम की ओरि धवाइ तहा रथु जाइ परियो ॥

ਕਵੀ ਸ਼ਿਆਮ (ਕਹਿੰਦੇ ਹਨ) ਬਲਰਾਮ ਵਲ ਵੇਖ ਕੇ ਰਥ ਨੂੰ ਭਜਾ ਕੇ ਉਥੇ ਜਾ ਪਿਆ।

ਤਜਿ ਸੰਕ ਨਿਸੰਕ ਹੁਇ ਜੁਧ ਕਰਿਯੋ ਜਦੁਬੀਰ ਕਹਾ ਤਿਨ ਯੌ ਉਚਰਿਯੋ ॥

तजि संक निसंक हुइ जुध करियो जदुबीर कहा तिन यौ उचरियो ॥

ਸੰਗ ਨੂੰ ਛਡ ਕੇ ਅਤੇ ਨਿਸੰਗ ਹੋ ਕੇ ਯੁੱਧ ਕੀਤਾ ਅਤੇ ਉਸ ਨੇ ਕਿਹਾ, 'ਕ੍ਰਿਸ਼ਨ ਕਿਥੇ ਹੈ'।

ਧਨਿ ਹੈ ਧਨ ਸਿੰਘ ਬਲੀ ਹਰਿ ਕੇ ਸਮੁਹੇ ਲਰਿ ਕੈ ਭਵ ਸਿੰਧ ਤਰਿਯੋ ॥੧੧੨੧॥

धनि है धन सिंघ बली हरि के समुहे लरि कै भव सिंध तरियो ॥११२१॥

ਉਹ ਬਲਵਾਨ ਧਨ ਸਿੰਘ ਸੂਰਮਾ ਧੰਨ ਹੈ (ਜੋ) ਸ੍ਰੀ ਕ੍ਰਿਸ਼ਨ ਦੇ ਸਾਹਮਣੇ ਲੜ ਕੇ ਭਵ ਸਾਗਰ ਤਰ ਗਿਆ ਹੈ ॥੧੧੨੧॥

ਪ੍ਰੇਮ ਸੋ ਯੌ ਕਹਿ ਕੈ ਮੁਖ ਤੇ ਪਰਲੋਕ ਸੁ ਲੋਕ ਰਹੇ ਸੁ ਬਿਚਾਰਿਯੋ ॥

प्रेम सो यौ कहि कै मुख ते परलोक सु लोक रहे सु बिचारियो ॥

ਪ੍ਰੇਮ ਨਾਲ ਮੁਖ ਤੋਂ ਇਸ ਤਰ੍ਹਾ ਵਿਚਾਰਿਆ ਕਿ ਲੋਕ ਨਾਲੋਂ ਪਰਲੋਕ ਕਿਵੇਂ ਰਹਿ ਆਏ।

ਤੇਜ ਪ੍ਰਚੰਡ ਬਡੋ ਬਰਛਾ ਰਿਸ ਕੈ ਕਰਿ ਮੈ ਗਜ ਸਿੰਘ ਸੰਭਾਰਿਯੋ ॥

तेज प्रचंड बडो बरछा रिस कै करि मै गज सिंघ संभारियो ॥

ਫਿਰ ਪ੍ਰਚੰਡ ਤੇਜ ਨਾਲ ਕ੍ਰੋਧ ਪੂਰਵਕ ਵੱਡਾ ਬਰਛਾ ਹੱਥ ਵਿਚ ਗਜ ਸਿੰਘ ਨੇ ਸੰਭਾਲ ਲਿਆ।

ਜਾਹੁ ਕਹਾ ਬਲਭਦ੍ਰ ਅਬੈ ਕਬਿ ਸ੍ਯਾਮ ਕਹੈ ਇਹ ਭਾਤਿ ਉਚਾਰਿਯੋ ॥

जाहु कहा बलभद्र अबै कबि स्याम कहै इह भाति उचारियो ॥

ਕਵੀ ਸ਼ਿਆਮ ਕਹਿੰਦੇ ਹਨ, 'ਹੁਣ ਬਲਰਾਮ (ਤੂੰ) ਕਿਥੇ ਜਾਦਾ ਹੈਂ', ਇਸ ਤਰ੍ਹਾ ਕਿਹਾ।

ਸੋ ਬਰ ਕੈ ਕਰ ਕੋ ਤਨ ਕੋ ਜਦੁਬੀਰ ਕੇ ਭ੍ਰਾਤ ਕੇ ਊਪਰਿ ਡਾਰਿਯੋ ॥੧੧੨੨॥

सो बर कै कर को तन को जदुबीर के भ्रात के ऊपरि डारियो ॥११२२॥

(ਫਿਰ) ਹੱਥ ਦੇ ਬਲ ਨਾਲ (ਉਹ ਬਰਛਾ) ਸ੍ਰੀ ਕ੍ਰਿਸ਼ਨ ਦੇ ਭਰਾ (ਬਲਰਾਮ) ਦੇ ਸ਼ਰੀਰ ਉਤੇ ਦੇ ਮਾਰਿਆ ॥੧੧੨੨॥

ਆਵਤ ਇਉ ਬਰਛਾ ਗਹਿ ਕੈ ਬਲਦੇਵ ਸੁ ਏਕ ਉਪਾਇ ਕਰਿਯੋ ਹੈ ॥

आवत इउ बरछा गहि कै बलदेव सु एक उपाइ करियो है ॥

ਇਸ ਤਰ੍ਹਾ ਆਉਂਦੇ ਹੋਏ ਬਰਛੇ ਨੂੰ ਪਕੜ ਕੇ ਬਲਰਾਮ ਨੇ ਇਕ ਉਪਾ ਕੀਤਾ।

ਸ੍ਯੰਦਨ ਪੈ ਨਿਹੁਰਿਯੋ ਤਬ ਹੀ ਛਤ੍ਰੀ ਤਰਿ ਹੁਇ ਇਹ ਭਾਤਿ ਅਰਿਯੋ ਹੈ ॥

स्यंदन पै निहुरियो तब ही छत्री तरि हुइ इह भाति अरियो है ॥

ਤਦ ਹੀ ਰਥ ਉਤੇ ਝੁਕ ਗਿਆ ਅਤੇ ਬਰਛੇ ਨੂੰ ਛਤਰੀ ਹੇਠਾ ਕਰ ਕੇ ਇਸ ਤਰ੍ਹਾ ਅੜਾ ਦਿੱਤਾ।

ਫੋਰਿ ਕੈ ਪਾਰਿ ਭਯੋ ਫਲ ਯੌ ਤਿਹ ਕੀ ਉਪਮਾ ਕਬਿ ਯੌ ਉਚਰਿਯੋ ਹੈ ॥

फोरि कै पारि भयो फल यौ तिह की उपमा कबि यौ उचरियो है ॥

(ਉਸ ਬਰਛੇ ਦਾ) ਫਲ ਛਤਰੀ ਨੂੰ ਫਾੜ ਕੇ ਪਾਰ ਹੋ ਗਿਆ, ਉਸ ਦੀ ਉਪਮਾ ਕਵੀ ਨੇ ਇਸ ਤਰ੍ਹਾ ਉਚਾਰੀ ਹੈ,

ਮਾਨਹੁ ਕਲਿੰਦ੍ਰ ਕੇ ਸ੍ਰਿੰਗਹੁ ਤੇ ਨਿਕਸਿਯੋ ਅਹਿ ਕੋ ਫਨੁ ਕੋਪ ਭਰਿਯੋ ਹੈ ॥੧੧੨੩॥

मानहु कलिंद्र के स्रिंगहु ते निकसियो अहि को फनु कोप भरियो है ॥११२३॥

ਮਾਨੋ ਕਲਿੰਦ੍ਰੀ (ਜਮਨਾ ਦਾ ਪਰਬਤ-ਸ੍ਰੋਤ) ਦੀ ਚੋਟੀ ਤੋਂ ਕ੍ਰੋਧਿਤ ਹੋਏ ਸੱਪ ਦਾ ਫਣ ਨਿਕਲਿਆ ਹੋਇਆ ਹੋਵੇ ॥੧੧੨੩॥

ਬਲ ਸੋ ਬਲਿ ਖੈਚ ਲਯੋ ਬਰਛਾ ਤਿਹ ਕੇ ਕਰ ਸੋ ਤਿਰਛਾ ਸੁ ਭ੍ਰਮਾਯੋ ॥

बल सो बलि खैच लयो बरछा तिह के कर सो तिरछा सु भ्रमायो ॥

ਬਲ ਨਾਲ ਬਲਰਾਮ ਨੇ ਬਰਛਾ ਖਿਚ ਲਿਆ ਅਤੇ ਹੱਥ ਨਾਲ ਉਸ ਨੂੰ ਤਿਰਛਾ ਕਰ ਕੇ ਘੁੰਮਾਇਆ।

ਯੌ ਚਮਕਿਯੋ ਦਮਕਿਯੋ ਨਭ ਮੈ ਚੁਟੀਆ ਉਡ ਤੇਜੁ ਮਨੋ ਦਰਸਾਯੋ ॥

यौ चमकियो दमकियो नभ मै चुटीआ उड तेजु मनो दरसायो ॥

(ਉਹ) ਇਸ ਪ੍ਰਕਾਰ ਚਮਕਿਆ ਮਾਨੋ ਆਕਾਸ਼ ਵਿਚ ਬੋਦੀ ਵਾਲੇ ਤਾਰੇ ਨੇ ਆਪਣਾ ਤੇਜ ਵਿਖਾਇਆ ਹੋਵੇ।

ਸ੍ਰੀ ਬਲਭਦ੍ਰ ਅਯੋਧਨ ਮੈ ਰਿਸ ਕੈ ਗਜ ਸਿੰਘ ਕੀ ਓਰਿ ਚਲਾਯੋ ॥

स्री बलभद्र अयोधन मै रिस कै गज सिंघ की ओरि चलायो ॥

ਬਲਰਾਮ ਨੇ ਯੁੱਧ-ਭੂਮੀ ਵਿਚ ਕ੍ਰੋਧਿਤ ਹੋ ਕੇ ਗਜ ਸਿੰਘ ਵਲ ਚਲਾ ਦਿੱਤਾ। (ਇੰਜ ਪ੍ਰਤੀਤ ਹੁੰਦਾ ਹੈ)

ਮਾਨਹੁ ਕਾਲ ਪਰੀਛਤ ਕਉ ਜਮਦੰਡ ਪ੍ਰਚੰਡ ਕਿਧੋ ਚਮਕਾਯੋ ॥੧੧੨੪॥

मानहु काल परीछत कउ जमदंड प्रचंड किधो चमकायो ॥११२४॥

ਮਾਨੋ ਪਰੀਕਸ਼ਿਤ (ਰਾਜੇ) ਨੂੰ (ਮਾਰਨ ਲਈ) ਯਮਰਾਜ ਦਾ ਪ੍ਰਚੰਡ ਡੰਡਾ ਚਮਕਿਆ ਹੋਵੇ ॥੧੧੨੪॥

ਗਜ ਸਿੰਘ ਅਨੇਕ ਉਪਾਇ ਕੀਏ ਨ ਬਚਿਯੋ ਉਰਿ ਆਇ ਲਗਿਯੋ ਬਰਛਾ ਬਰਿ ॥

गज सिंघ अनेक उपाइ कीए न बचियो उरि आइ लगियो बरछा बरि ॥

ਗਜ ਸਿੰਘ ਨੇ ਬਚਣ ਵਾਸਤੇ ਅਨੇਕ ਉਪਾ ਕੀਤੇ, ਪਰ ਬਚ ਨਾ ਸਕਿਆ ਅਤੇ (ਉਹ) ਸ੍ਰੇਸ਼ਠ ਬਰਛਾ ਛਾਤੀ ਵਿਚ ਆ ਲਗਿਆ।

ਭੂਪ ਬਿਲੋਕਤ ਹੈ ਸਿਗਰੇ ਧੁਨਿ ਸੀਸ ਹਹਾ ਕਹਿ ਮੀਚਤ ਹੈ ਕਰ ॥

भूप बिलोकत है सिगरे धुनि सीस हहा कहि मीचत है कर ॥

ਸਾਰੇ ਰਾਜੇ ਵੇਖਦੇ ਹਨ ਅਤੇ ਸਿਰ ਧੁਣਦੇ ਹੋਏ ਹਾਇ-ਹਾਇ ਕਰ ਕੇ ਹੱਥ ਮਲਦੇ ਹਨ।

ਘਾਉ ਪ੍ਰਚੰਡ ਲਗਿਯੋ ਤਿਹ ਕੋ ਮੁਰਛਾਇ ਪਰਿਯੋ ਨ ਤਜ੍ਯੋ ਕਰ ਤੇ ਸਰ ॥

घाउ प्रचंड लगियो तिह को मुरछाइ परियो न तज्यो कर ते सर ॥

ਉਸ ਨੂੰ ਬਹੁਤ ਵੱਡਾ ਜ਼ਖ਼ਮ ਲਗਿਆ, ਬੇਹੋਸ਼ ਹੋ ਕੇ (ਡਿਗ) ਪਿਆ, ਪਰ ਹੱਥੋਂ ਬਾਣ ਨਾ ਛਡਿਆ।

ਸ੍ਯੰਦਨ ਪੈ ਗਜ ਸਿੰਘ ਗਿਰਿਯੋ ਗਿਰਿ ਊਪਰਿ ਜਿਉ ਗਜਰਾਜ ਕਲੇਵਰ ॥੧੧੨੫॥

स्यंदन पै गज सिंघ गिरियो गिरि ऊपरि जिउ गजराज कलेवर ॥११२५॥

ਰਥ ਉਤੇ ਗਜ ਸਿੰਘ ਡਿਗ ਪਿਆ ਜਿਵੇਂ ਪਰਬਤ ਉਤੇ ਵੱਡੇ ਹਾਥੀ ਦਾ ਸ਼ਰੀਰ (ਡਿਗ ਪੈਂਦਾ ਹੈ) ॥੧੧੨੫॥

ਚੇਤ ਭਯੋ ਤਬ ਹੀ ਗਜ ਸਿੰਘ ਸੰਭਾਰਿ ਪ੍ਰਚੰਡ ਕੁਵੰਡ ਚਲਾਯੋ ॥

चेत भयो तब ही गज सिंघ संभारि प्रचंड कुवंड चलायो ॥

ਜਦੋਂ ਹੀ ਗਜ ਸਿੰਘ ਸਚੇਤ ਹੋਇਆ, (ਤਦੋਂ ਹੀ) ਪ੍ਰਚੰਡ ਧਨੁਸ਼ ਨੂੰ ਸੰਭਾਲ ਕੇ ਕਸ ਲਿਆ।

ਕਾਨ ਪ੍ਰਮਾਨ ਲਉ ਖੈਂਚ ਕੇ ਆਨਿ ਸੁ ਤਾਨ ਕੈ ਬਾਨ ਪ੍ਰਕੋਪ ਚਲਾਯੋ ॥

कान प्रमान लउ खैंच के आनि सु तान कै बान प्रकोप चलायो ॥

ਕੰਨ ਤਕ ਖਿਚ ਕੇ (ਅਤੇ ਸਾਹਮਣੇ) ਆ ਕੇ ਪੂਰੇ ਤਾਣ ਨਾਲ ਬਾਣ ਚਲਾ ਦਿੱਤਾ।

ਏਕ ਤੇ ਹੁਇ ਕੈ ਅਨੇਕ ਚਲੇ ਤਿਹ ਕੀ ਉਪਮਾ ਕਹੁ ਭਾਖਿ ਸੁਨਾਯੋ ॥

एक ते हुइ कै अनेक चले तिह की उपमा कहु भाखि सुनायो ॥

(ਉਹ ਬਾਣ) ਇਕ ਤੋਂ ਅਨੇਕ ਹੋ ਕੇ ਚਲੇ, ਉਨ੍ਹਾ ਦੀ ਉਪਮਾ (ਕਵੀ) ਕਹਿ ਕੇ ਸੁਣਾਉਂਦਾ ਹੈ।

ਪਉਨ ਕੇ ਭਛਕ ਤਛਕ ਲਛਕ ਲੈ ਬਲਿ ਕੀ ਸਰਨਾਗਤਿ ਆਯੋ ॥੧੧੨੬॥

पउन के भछक तछक लछक लै बलि की सरनागति आयो ॥११२६॥

ਮਾਨੋ ਪੌਣ ਨੂੰ ਭੱਛਣ ਵਾਲੇ (ਅਰਥਾਤ ਫਕਣ ਵਾਲੇ) ਲੱਖਾ ਹੀ ਸੱਪਾ ਨੂੰ ਨਾਲ ਲੈ ਕੇ ਤੱਛਕ 'ਅਸਤੀਕ' ਰੂਪ ਬਲਰਾਮ ਦੀ ਸ਼ਰਨ ਵਿਚ ਆਇਆ ਹੋਵੇ ॥੧੧੨੬॥

ਬਾਨ ਨ ਏਕ ਲਗਿਯੋ ਬਲਿ ਕੋ ਗਜ ਸਿੰਘ ਤਬੈ ਇਹ ਭਾਤਿ ਕਹਿਯੋ ਹੈ ॥

बान न एक लगियो बलि को गज सिंघ तबै इह भाति कहियो है ॥

ਬਲਰਾਮ ਨੂੰ ਇਕ ਵੀ ਬਾਣ ਨਾ ਲਗਿਆ, ਉਸ ਵੇਲੇ ਗਜ ਸਿੰਘ ਨੇ ਇਸ ਤਰ੍ਹਾ ਕਿਹਾ,

ਸੇਸ ਸੁਰੇਸ ਧਨੇਸ ਦਿਨੇਸ ਮਹੇਸ ਨਿਸੇਸ ਖਗੇਸ ਗਹਿਯੋ ਹੈ ॥

सेस सुरेस धनेस दिनेस महेस निसेस खगेस गहियो है ॥

ਸ਼ੇਸ਼ ਨਾਗ, ਇੰਦਰ, ਸੂਰਜ, ਕੁਬੇਰ, ਸ਼ਿਵ, ਚੰਦ੍ਰਮਾ, ਗਰੁੜ (ਆਦਿਕ) ਨੇ (ਤੈਨੂੰ) ਪਕੜ ਲਿਆ ਹੈ।

ਜੁਧ ਬਿਖੈ ਅਬ ਲਉ ਸੁਨਿ ਲੈ ਸੋਊ ਬੀਰ ਹਨ੍ਯੋ ਮਨ ਮੈ ਜੁ ਚਹਿਯੋ ਹੈ ॥

जुध बिखै अब लउ सुनि लै सोऊ बीर हन्यो मन मै जु चहियो है ॥

(ਸਾਰੇ) ਸੁਣ ਲਵੋ, ਹੁਣ ਤਕ ਯੁੱਧ ਵਿਚ ਉਹ ਸੂਰਮੇ ਮਾਰ ਦਿੱਤੇ ਹਨ, ਜੋ ਮੈਂ ਮਨ ਵਿਚ ਚਾਹੇ ਹਨ।

ਏਕ ਅਚੰਭਵ ਹੈ ਮੁਹਿ ਦੇਖਤ ਤੋ ਤਨ ਮੈ ਕਸ ਜੀਵ ਰਹਿਯੋ ਹੈ ॥੧੧੨੭॥

एक अचंभव है मुहि देखत तो तन मै कस जीव रहियो है ॥११२७॥

ਤੈਨੂੰ ਵੇਖ ਕੇ ਮੈਨੂੰ ਇਕ ਅਚੰਭਾ ਹੁੰਦਾ ਹੈ ਕਿ ਤੇਰਾ ਸ਼ਰੀਰ ਜੀਉਂਦਾ ਕਿਵੇਂ ਰਿਹਾ ਹੈ ॥੧੧੨੭॥

ਯੌ ਕਹਿ ਕੈ ਬਤੀਯਾ ਬਲਿ ਸੋ ਬਰਛਾ ਧੁਜ ਸੰਜੁਤ ਖੈਂਚਿ ਚਲਾਯੋ ॥

यौ कहि कै बतीया बलि सो बरछा धुज संजुत खैंचि चलायो ॥

ਇਸ ਤਰ੍ਹਾ ਬਲਰਾਮ ਨਾਲ ਗੱਲ ਕਰ ਕੇ ਧੁਜਾ ਨਾਲ ਸੰਯੁਕਤ ਬਰਛਾ ਖਿਚ ਕੇ ਚਲਾ ਦਿੱਤਾ।

ਤਉ ਧਨੁ ਲੈ ਕਰਿ ਮੈ ਮੁਸਲੀ ਸੋਊ ਆਵਤ ਨੈਨਨ ਸੋ ਲਖਿ ਪਾਯੋ ॥

तउ धनु लै करि मै मुसली सोऊ आवत नैनन सो लखि पायो ॥

ਤਦ ਬਲਰਾਮ ਨੇ ਹੱਥ ਵਿਚ ਧਨੁਸ਼ ਲੈ ਕੇ ਉਸ (ਬਰਛੇ) ਨੂੰ ਆਉਂਦਿਆਂ ਹੋਇਆਂ ਵੇਖ ਲਿਆ।

ਉਗ੍ਰ ਪਰਾਕ੍ਰਮ ਕੈ ਸੰਗ ਬਾਨ ਅਚਾਨਕ ਸੋ ਕਟਿ ਭੂਮਿ ਗਿਰਾਯੋ ॥

उग्र पराक्रम कै संग बान अचानक सो कटि भूमि गिरायो ॥

ਬੜੀ ਹਿੰਮਤ ਨਾਲ ਅਚਾਨਕ ਹੀ ਬਾਣ ਨਾਲ ਕਟ ਕੇ ਧਰਤੀ ਉਤੇ ਸੁਟ ਦਿੱਤਾ। (ਇੰਜ ਪ੍ਰਤੀਤ ਹੁੰਦਾ ਹੈ)

ਮਾਨਹੁ ਪੰਖਨ ਕੋ ਅਹਿਵਾ ਖਗਰਾਜ ਕੇ ਹਾਥਿ ਪਰਿਯੋ ਰਿਸਿ ਘਾਯੋ ॥੧੧੨੮॥

मानहु पंखन को अहिवा खगराज के हाथि परियो रिसि घायो ॥११२८॥

ਮਾਨੋ ਖੰਭਾ ਵਾਲਾ (ਉਡਣਾ) ਸੱਪ ਗਰੁੜ ਦੇ ਹੱਥ ਆ ਗਿਆ ਹੋਵੇ (ਅਤੇ ਉਸ ਨੇ) ਕ੍ਰੋਧ ਨਾਲ ਮਾਰ ਦਿੱਤਾ ਹੋਵੇ ॥੧੧੨੮॥

ਕੋਪ ਭਰਿਯੋ ਅਤਿ ਹੀ ਗਜ ਸਿੰਘ ਲਯੋ ਬਰਛਾ ਅਰਿ ਓਰ ਚਲਾਯੋ ॥

कोप भरियो अति ही गज सिंघ लयो बरछा अरि ओर चलायो ॥

ਗਜ ਸਿੰਘ ਨੇ ਕ੍ਰੋਧ ਨਾਲ ਭਰ ਕੇ ਬਰਛਾ ਵੈਰੀ ਵਲ ਚਲਾ ਦਿੱਤਾ।

ਜਾਇ ਲਗਿਯੋ ਮੁਸਲੀਧਰ ਕੇ ਤਨਿ ਲਾਗਤ ਤਾ ਅਤਿ ਹੀ ਦੁਖ ਪਾਯੋ ॥

जाइ लगियो मुसलीधर के तनि लागत ता अति ही दुख पायो ॥

(ਉਹ) ਜਾ ਕੇ ਬਲਰਾਮ ਦੇ ਸ਼ਰੀਰ ਵਿਚ ਲਗਾ, (ਉਸ ਦੇ) ਲਗਦਿਆਂ ਹੀ ਉਸ (ਬਲਰਾਮ) ਨੇ ਬਹੁਤ ਦੁਖ ਪਾਇਆ।

ਪਾਰਿ ਪ੍ਰਚੰਡ ਭਯੋ ਫਲ ਯੌ ਜਸੁ ਤਾ ਛਬਿ ਕੋ ਮਨ ਮੈ ਇਹ ਆਯੋ ॥

पारि प्रचंड भयो फल यौ जसु ता छबि को मन मै इह आयो ॥

ਉਸ ਦਾ ਪ੍ਰਚੰਡ ਫਲ ਪਾਰ ਨਿਕਲ ਗਿਆ, ਉਸ ਦੀ ਛਬੀ ਦਾ ਯਸ਼ (ਕਵੀ) ਦੇ ਮਨ ਵਿਚ ਇਸ ਤਰ੍ਹਾ ਆਇਆ।

ਮਾਨਹੁ ਗੰਗ ਕੀ ਧਾਰ ਕੇ ਮਧਿ ਉਤੰਗ ਹੁਇ ਕੂਰਮ ਸੀਸ ਉਚਾਯੋ ॥੧੧੨੯॥

मानहु गंग की धार के मधि उतंग हुइ कूरम सीस उचायो ॥११२९॥

ਮਾਨੋ ਗੰਗਾ ਦੀ ਧਾਰ ਵਿਚ ਉੱਚੇ ਉਠ ਕੇ ਕਛੂਏ ਨੇ ਸਿਰ ਚੁਕਿਆ ਹੋਵੇ ॥੧੧੨੯॥

ਲਾਗਤ ਸਾਗ ਕੀ ਸ੍ਰੀ ਬਲਭਦ੍ਰ ਸੁ ਸਯੰਦਨ ਤੇ ਗਹਿ ਖੈਚ ਕਢਿਯੋ ॥

लागत साग की स्री बलभद्र सु सयंदन ते गहि खैच कढियो ॥

ਸਾਗ ਦੀ (ਸਟ) ਲਗਦਿਆਂ ਹੀ ਬਲਰਾਮ ਨੇ ਉਸ ਨੂੰ ਪਕੜ ਕੇ ਰਥ ਵਿਚੋਂ ਬਾਹਰ ਸੁਟ ਦਿੱਤਾ।

ਮੁਰਝਾਇ ਕੈ ਭੂਮਿ ਪਰਿਯੋ ਨ ਮਰਿਯੋ ਸੁਰ ਬ੍ਰਿਛ ਗਿਰਿਯੋ ਮਨੋ ਜੋਤਿ ਮਢਿਯੋ ॥

मुरझाइ कै भूमि परियो न मरियो सुर बृछ गिरियो मनो जोति मढियो ॥

ਮੂਰਛਿਤ ਹੋ ਕੇ ਧਰਤੀ ਉਤੇ ਡਿਗ ਪਿਆ, (ਪਰ) ਮਰਿਆ ਨਹੀਂ, (ਇੰਜ ਲਗਦਾ ਹੈ) ਮਾਨੋ ਕਲਪ ਬ੍ਰਿਛ ਡਿਗ ਪਿਆ ਹੋਵੇ ਜੋ (ਈਸ਼ਵਰੀ) ਜੋਤਿ ਨਾਲ ਮੜ੍ਹਿਆ ਹੋਇਆ ਹੈ।

ਜਬ ਚੇਤ ਭਯੋ ਭ੍ਰਮ ਛੂਟਿ ਗਯੋ ਉਠਿ ਠਾਢੋ ਭਯੋ ਮਨਿ ਕੋਪੁ ਬਢਿਯੋ ॥

जब चेत भयो भ्रम छूटि गयो उठि ठाढो भयो मनि कोपु बढियो ॥

ਜਦੋਂ ਹੋਸ਼ ਆਈ ਤਾ ਭਰਮ ਖ਼ਤਮ ਹੋ ਗਿਆ ਅਤੇ ਉਠ ਕੇ ਖੜਾ ਹੋ ਗਿਆ ਅਤੇ ਮਨ ਵਿਚ ਕ੍ਰੋਧ ਵਸ ਗਿਆ।

ਰਥ ਹੇਰ ਕੈ ਧਾਇ ਚੜਿਯੋ ਬਰ ਸੋ ਗਿਰਿ ਪੈ ਮਨੋ ਕੂਦ ਕੈ ਸਿੰਘ ਚਢਿਯੋ ॥੧੧੩੦॥

रथ हेर कै धाइ चड़ियो बर सो गिरि पै मनो कूद कै सिंघ चढियो ॥११३०॥

ਰਥ ਨੂੰ ਵੇਖ ਕੇ ਜ਼ੋਰ ਨਾਲ ਭਜ ਕੇ ਉਪਰ ਚੜ੍ਹ ਗਿਆ। (ਇੰਜ ਲਗਦਾ ਹੈ) ਮਾਨੋ ਸ਼ੇਰ ਕੁਦ ਕੇ ਪਰਬਤ ਉਤੇ ਚੜ੍ਹ ਗਿਆ ਹੋਵੇ ॥੧੧੩੦॥

ਪੁਨਿ ਆਇ ਭਿਰਿਯੋ ਗਜ ਸਿੰਘ ਸੋ ਬੀਰ ਬਲੀ ਮਨ ਮੈ ਨਹੀ ਨੈਕੁ ਡਰਿਯੋ ॥

पुनि आइ भिरियो गज सिंघ सो बीर बली मन मै नही नैकु डरियो ॥

ਫਿਰ ਬਲਵਾਨ ਸੂਰਮਾ ਆ ਕੇ ਗਜ ਸਿੰਘ ਨਾਲ ਲੜ ਪਿਆ ਅਤੇ ਮਨ ਵਿਚ ਬਿਲਕੁਲ ਨਾ ਡਰਿਆ।

ਧਨੁ ਬਾਨ ਸੰਭਾਰਿ ਕ੍ਰਿਪਾਨ ਗਦਾ ਰਿਸਿ ਬੀਚ ਅਯੋਧਨ ਜੁਧ ਕਰਿਯੋ ॥

धनु बान संभारि कृपान गदा रिसि बीच अयोधन जुध करियो ॥

ਧਨੁਸ਼, ਬਾਣ, ਕ੍ਰਿਪਾਨ, ਗਦਾ (ਆਦਿਕ ਹਥਿਆਰ) ਸੰਭਾਲ ਕੇ, ਕ੍ਰੋਧਿਤ ਹੋ ਕੇ ਰਣ-ਭੂਮੀ ਵਿਚ ਯੁੱਧ ਕੀਤਾ।

ਜੋਊ ਆਵਤ ਭਯੋ ਸਰੁ ਸਤ੍ਰਨ ਕੋ ਸੰਗਿ ਬਾਨਨ ਕੇ ਸੋਊ ਕਾਟਿ ਡਰਿਯੋ ॥

जोऊ आवत भयो सरु सत्रन को संगि बानन के सोऊ काटि डरियो ॥

ਵੈਰੀ ਦਾ ਜੋ ਬਾਣ ਆਉਂਦਾ ਵੇਖਿਆ, ਉਸ ਨੂੰ ਬਾਣਾ ਨਾਲ ਹੀ ਕਟ ਕੇ ਸੁਟ ਦਿੱਤਾ।

ਕਬਿ ਸ੍ਯਾਮ ਕਹੈ ਬਲਦੇਵ ਮਹਾ ਰਨ ਕੀ ਛਿਤ ਤੇ ਨਹੀ ਪੈਗ ਟਰਿਯੋ ॥੧੧੩੧॥

कबि स्याम कहै बलदेव महा रन की छित ते नही पैग टरियो ॥११३१॥

ਕਵੀ ਸ਼ਿਆਮ ਕਹਿੰਦੇ ਹਨ, ਮਹਾਨ (ਸੂਰਮਾ) ਬਲਰਾਮ ਰਣ ਦੀ ਭੂਮੀ ਤੋਂ ਇਕ ਕਦਮ ਵੀ ਪਿਛੇ ਨਹੀਂ ਹਟਿਆ ਹੈ ॥੧੧੩੧॥

ਬਹੁਰੋ ਹਲ ਮੂਸਲ ਲੈ ਕਰ ਮੈ ਅਰਿ ਸਿਉ ਅਰ ਕੈ ਅਤਿ ਜੁਧ ਮਚਾਯੋ ॥

बहुरो हल मूसल लै कर मै अरि सिउ अर कै अति जुध मचायो ॥

ਫਿਰ ਹੱਥ ਵਿਚ ਮੋਹਲਾ ਅਤੇ ਹਲ ਲੈ ਕੇ ਵੈਰੀ ਨਾਲ ਡਟ ਕੇ ਯੁੱਧ ਕੀਤਾ।

ਲੈ ਬਰਛਾ ਗਜ ਸਿੰਘ ਬਲੀ ਬਲਿ ਸਿਉ ਬਲਿਦੇਵ ਕੀ ਓਰਿ ਚਲਾਯੋ ॥

लै बरछा गज सिंघ बली बलि सिउ बलिदेव की ओरि चलायो ॥

ਬਲਵਾਨ ਗਜ ਸਿੰਘ ਨੇ (ਹੱਥ ਵਿਚ) ਬਰਛਾ ਲੈ ਕੇ ਬਲ ਪੂਰਵਕ ਬਲਰਾਮ ਵਲ ਚਲਾਇਆ।

ਆਵਤ ਸੋ ਲਖਿ ਕੈ ਫਲ ਕੋ ਹਲ ਕਟਿ ਕੈ ਪੁਨ ਭੂਮਿ ਗਿਰਾਯੋ ॥

आवत सो लखि कै फल को हल कटि कै पुन भूमि गिरायो ॥

ਉਸ ਨੇ (ਬਰਛੇ) ਨੂੰ ਆਉਂਦੇ ਹੋਇਆ ਵੇਖ ਕੇ ਉਸ ਦੇ ਫਲ ਨੂੰ ਹਲ ਨਾਲ ਕਟ ਕੇ ਫਿਰ ਭੂਮੀ ਉਤੇ ਡਿਗਾ ਦਿੱਤਾ।

ਸੋ ਫਲ ਹੀਨ ਭਯੋ ਜਬ ਹੀ ਕਸ ਕੈ ਬਲਿਭਦ੍ਰ ਕੇ ਗਾਤਿ ਲਗਾਯੋ ॥੧੧੩੨॥

सो फल हीन भयो जब ही कस कै बलिभद्र के गाति लगायो ॥११३२॥

ਜਦੋਂ ਉਹ ਫਲ ਤੋਂ ਹੀਣਾ ਹੋ ਗਿਆ (ਤਾ ਗਜ ਸਿੰਘ ਨੇ) ਕਸ ਕੇ ਬਲਰਾਮ ਦੇ ਸ਼ਰੀਰ ਵਿਚ ਲਗਾ ਦਿੱਤਾ ॥੧੧੩੨॥

ਖਗ ਕਰੰ ਗਹਿ ਕੈ ਗਜ ਸਿੰਘ ਅਨੰਤ ਕੇ ਊਪਰਿ ਕੋਪਿ ਚਲਾਯੋ ॥

खग करं गहि कै गज सिंघ अनंत के ऊपरि कोपि चलायो ॥

ਗਜ ਸਿੰਘ ਨੇ ਹੱਥ ਵਿਚ ਤਲਵਾਰ ਪਕੜ ਕੇ ਬਲਰਾਮ ('ਅਨੰਤ') ਉਪਰ ਚਲਾ ਦਿੱਤੀ।

ਤਉ ਮਸਲੀ ਕਰਿ ਚਰਮ ਲੀਯੋ ਧਰਿ ਯੌ ਅਰਿ ਕਉ ਬਲਿ ਘਾਉ ਬਚਾਯੋ ॥

तउ मसली करि चरम लीयो धरि यौ अरि कउ बलि घाउ बचायो ॥

ਤਦ ਫਿਰ ਬਲਰਾਮ ਨੇ ਹੱਥ ਵਿਚ ਢਾਲ ਲੈ ਕੇ ਵੈਰੀ ਦੇ ਵਾਰ ਨੂੰ ਬਚਾ ਲਿਆ।

ਢਾਲ ਕੇ ਫੂਲ ਪੈ ਧਾਰ ਬਹੀ ਚਿਨਗਾਰ ਉਠੀ ਕਬਿ ਯੌ ਗੁਨ ਗਾਯੋ ॥

ढाल के फूल पै धार बही चिनगार उठी कबि यौ गुन गायो ॥

ਢਾਲ ਦੇ ਫਲ ਉਤੇ ਤਲਵਾਰ ਦੀ ਧਾਰ ਵਜੀ (ਤਾ ਉਸ ਵਿਚੋਂ) ਚਿੰਗਾਰੀ ਉਠੀ, ਜਿਸ ਦੀ ਉਪਮਾ ਕਵੀ ਨੇ ਇਸ ਤਰ੍ਹਾ ਕੀਤੀ।

ਮਾਨਹੁ ਪਾਵਸ ਕੀ ਨਿਸਿ ਮੈ ਬਿਜੁਰੀ ਦੁਤਿ ਤਾਰਨ ਕੋ ਪ੍ਰਗਟਾਯੋ ॥੧੧੩੩॥

मानहु पावस की निसि मै बिजुरी दुति तारन को प्रगटायो ॥११३३॥

ਮਾਨੋ ਬਰਖਾ ਰੁਤ ਦੀ ਰਾਤ ਵਿਚ ਬਿਜਲੀ ਦੀ ਲਿਸ਼ਕ ਨੇ ਤਾਰਿਆਂ ਨੂੰ ਪ੍ਰਗਟ ਕਰ ਦਿੱਤਾ ਹੋਵੇ ॥੧੧੩੩॥

ਘਾਇ ਹਲੀ ਸਹਿ ਕੈ ਰਿਪੁ ਕੋ ਗਹਿ ਕੈ ਕਰਵਾਰ ਸੁ ਬਾਰ ਕਰਿਯੋ ਹੈ ॥

घाइ हली सहि कै रिपु को गहि कै करवार सु बार करियो है ॥

ਵੈਰੀ ਦਾ ਘਾਓ ਸਹਾਰ ਕੇ, ਫਿਰ ਹੱਥ ਵਿਚ ਤਲਵਾਰ ਪਕੜ ਕੇ ਵੈਰੀ ਉਤੇ ਵਾਰ ਕੀਤਾ।

ਧਾਰ ਬਹੀ ਅਰਿ ਕੰਠਿ ਬਿਖੈ ਕਟਿ ਕੈ ਤਿਹ ਕੋ ਸਿਰੁ ਭੂਮਿ ਝਰਿਯੋ ਹੈ ॥

धार बही अरि कंठि बिखै कटि कै तिह को सिरु भूमि झरियो है ॥

(ਤਲਵਾਰ ਦੀ) ਧਾਰ ਵੈਰੀ ਦੇ ਗਲੇ ਵਿਚ ਵਗ ਗਈ ਅਤੇ ਉਸ ਦਾ ਸਿਰ ਕਟ ਕੇ ਧਰਤੀ ਉਤੇ ਡਿਗ ਪਿਆ।

ਬਜ੍ਰ ਜਰੇ ਰਥ ਤੇ ਗਿਰਿਯੋ ਤਿਹ ਕੋ ਜਸੁ ਯੌ ਕਬਿ ਨੈ ਉਚਰਿਯੋ ਹੈ ॥

बज्र जरे रथ ते गिरियो तिह को जसु यौ कबि नै उचरियो है ॥

ਹੀਰਿਆਂ ਨਾਲ ਜੜ੍ਹੇ ਹੋਏ ਰਥ ਵਿਚੋਂ ਡਿਗ ਪਿਆ, ਉਸ ਦਾ ਯਸ਼ ਕਵੀ ਨੇ ਇਸ ਤਰਾਹ ਉਚਾਰਿਆ ਹੈ।

ਮਾਨਹੁ ਤਾਰਨ ਲੋਕ ਹੂੰ ਤੇ ਸੁਰ ਭਾਨੁ ਹਨ੍ਯੋ ਸਿਰ ਭੂਮਿ ਪਰਿਯੋ ਹੈ ॥੧੧੩੪॥

मानहु तारन लोक हूँ ते सुर भानु हन्यो सिर भूमि परियो है ॥११३४॥

ਮਾਨੋ ਤਾਰਿਆਂ ਦੇ ਲੋਕ ਵਿਚੋਂ, ਦੇਵਤਿਆਂ ਦੁਆਰਾ ਮਾਰਿਆ ਹੋਇਆ ਸੂਰਜ ਰੂਪ ਸਿਰ ਧਰਤੀ ਉਤੇ ਆ ਡਿਗਾ ਹੋਵੇ ॥੧੧੩੪॥

ਮਾਰਿ ਲਯੋ ਗਜ ਸਿੰਘ ਜਬੈ ਤਜਿ ਕੈ ਰਨ ਕੋ ਸਭ ਹੀ ਭਟ ਭਾਗੇ ॥

मारि लयो गज सिंघ जबै तजि कै रन को सभ ही भट भागे ॥

ਜਦੋਂ ਗਜ ਸਿੰਘ ਨੂੰ ਮਾਰ ਲਿਆ ਗਿਆ, (ਤਦੋਂ ਹੀ) ਸਾਰੇ ਸੂਰਮੇ ਰਣ-ਭੂਮੀ ਨੂੰ ਛਡ ਕੇ ਭਜ ਗਏ।

ਸ੍ਰਉਨ ਭਰੇ ਲਖਿ ਲੋਥ ਡਰੇ ਨਹਿ ਧੀਰ ਧਰੇ ਨਿਸ ਕੇ ਜਨੁ ਜਾਗੇ ॥

स्रउन भरे लखि लोथ डरे नहि धीर धरे निस के जनु जागे ॥

ਲਹੂ ਨਾਲ ਲਥ-ਪਥ ਹੋਈਆਂ ਲੋਥਾ ਨੂੰ ਵੇਖ ਕੇ ਡਰ ਗਏ, ਧੀਰਜ ਨਾ ਧਰ ਸਕੇ, ਮਾਨੋ ਰਾਤ (ਦਾ ਸੁਪਨਾ ਵੇਖ ਕੇ) ਜਾਗੇ ਹੋਣ।

ਮਾਰਿ ਲਏ ਨ੍ਰਿਪ ਪੰਚ ਭਗੇ ਤਿਨ ਯੌ ਕਹਿਯੋ ਜਾ ਅਪਨੇ ਪ੍ਰਭਿ ਆਗੇ ॥

मारि लए नृप पंच भगे तिन यौ कहियो जा अपने प्रभि आगे ॥

(ਜਦ) ਪੰਜੇ ਰਾਜੇ ਮਾਰ ਦਿੱਤੇ, (ਤਾ) ਭਜ ਕੇ ਗਏ ਹੋਇਆਂ ਨੇ ਆਪਣੇ ਰਾਜੇ (ਜਰਾਸੰਧ) ਨੂੰ ਇਸ ਤਰ੍ਹਾ ਕਿਹਾ।

ਯੌ ਸੁਨਿ ਕੈ ਦਲਿ ਧੀਰ ਛੁਟਿਯੋ ਨ੍ਰਿਪ ਹੀਯੋ ਫਟਿਯੋ ਰਿਸ ਮੈ ਅਨੁਰਾਗੇ ॥੧੧੩੫॥

यौ सुनि कै दलि धीर छुटियो नृप हीयो फटियो रिस मै अनुरागे ॥११३५॥

ਇਸ ਤਰ੍ਹਾ ਸੁਣ ਕੇ ਸੈਨਾ ਦਲ ਦਾ ਧੀਰਜ ਖਤਮ ਹੋ ਗਿਆ, ਰਾਜੇ ਦਾ ਹਿਰਦਾ ਫਟ ਗਿਆ ਅਤੇ ਕ੍ਰੋਧ ਵਿਚ ਮਗਨ ਹੋ ਗਿਆ ॥੧੧੩੫॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁਧ ਪ੍ਰਬੰਧੇ ਗਜ ਸਿੰਘ ਬਧਹ ਧਯਾਇ ਸਮਾਪਤੰ ॥

इति स्री बचित्र नाटक ग्रंथे कृसनावतारे जुध प्रबंधे गज सिंघ बधह धयाइ समापतं ॥

ਇਥੇ ਕ੍ਰਿਸ਼ਨਾਵਤਾਰ ਦੇ ਯੁਧ-ਪ੍ਰਬੰਧ ਦੇ ਗਜ ਸਿੰਘ ਬਧ ਨਾ ਦਾ ਅਧਿਆਇ ਸਮਾਪਤ।

ਅਥ ਅਮਿਤ ਸਿੰਘ ਸੈਨਾ ਸਹਿਤ ਬਧਹਿ ਕਥਨੰ ॥

अथ अमित सिंघ सैना सहित बधहि कथनं ॥

ਹੁਣ ਅਮਿਤ ਸਿੰਘ ਦੇ ਸੈਨਾ ਸਮੇਤ ਬਧ ਦਾ ਕਥਨ।

ਦੋਹਰਾ ॥

दोहरा ॥

ਦੋਹਰਾ:

ਅਣਗ ਸਿੰਘ ਅਉ ਅਚਲ ਸੀ ਅਮਿਤ ਸਿੰਘ ਨ੍ਰਿਪ ਤੀਰ ॥

अणग सिंघ अउ अचल सी अमित सिंघ नृप तीर ॥

ਰਾਜਾ (ਜਰਾਸੰਧ) ਪਾਸ ਅਣਗ ਸਿੰਘ, ਅਚਲ ਸਿੰਘ, ਅਮਿਤ ਸਿੰਘ,

ਅਮਰ ਸਿੰਘ ਅਰ ਅਨਘ ਸੀ ਮਹਾਰਥੀ ਰਨਧੀਰ ॥੧੧੩੬॥

अमर सिंघ अर अनघ सी महारथी रनधीर ॥११३६॥

ਅਮਰ ਸਿੰਘ ਅਤੇ ਅਨਘ ਸਿੰਘ (ਨਾ ਦੇ) ਮਹਾਨ ਰਥੀ ਅਤੇ ਰਣਧੀਰ ਹਨ ॥੧੧੩੬॥

ਸਵੈਯਾ ॥

सवैया ॥

ਸਵੈਯਾ:

ਦੇਖਿ ਤਿਨੈ ਨ੍ਰਿਪ ਸੰਧਿ ਜਰਾ ਹਥੀਆਰ ਧਰੇ ਲਖਿ ਬੀਰ ਪਚਾਰੇ ॥

देखि तिनै नृप संधि जरा हथीआर धरे लखि बीर पचारे ॥

ਉਨ੍ਹਾ (ਪੰਜਾ) ਨੂੰ ਵੇਖ ਕੇ ਰਾਜਾ ਜਰਾਸੰਧ ਨੇ ਸ਼ਸਤ੍ਰ ਧਾਰਨ ਕੀਤੇ ਅਤੇ ਤਕ ਕੇ ਸੂਰਮਿਆਂ ਨੂੰ ਵੰਗਾਰਿਆ।

ਪੇਖਹੁ ਆਜ ਅਯੋਧਨ ਮੈ ਨ੍ਰਿਪ ਪੰਚ ਬਲੀ ਜਦੁਬੀਰ ਸੰਘਾਰੇ ॥

पेखहु आज अयोधन मै नृप पंच बली जदुबीर संघारे ॥

ਅਤੇ ਕਿਹਾ, ਵੇਖੋ, ਅਜ ਕ੍ਰਿਸ਼ਨ ਨੇ ਯੁੱਧ-ਭੂਮੀ ਵਿਚ ਪੰਜ ਬਲਵਾਨ ਰਾਜੇ ਮਾਰ ਦਿੱਤੇ ਹਨ।

ਤਾ ਸੰਗਿ ਜਾਇ ਭਿਰੋ ਤੁਮ ਹੂੰ ਤਜਿ ਸੰਕ ਨਿਸੰਕ ਬਜਾਇ ਨਗਾਰੇ ॥

ਤਾ ਸੰਗਿ ਜਾਇ ਭਿਰੋ ਤੁਮ ਹੂੰ ਤਜਿ ਸੰਕ ਨਿਸੰਕ ਬਜਾਇ ਨਗਾਰੇ ॥

ਹੁਣ ਤੁਸੀਂ ਉਸ ਨਾਲ ਜਾ ਕੇ ਲੜੋ, ਸੰਗ ਸੰਕੋਚ ਨੂੰ ਛਡ ਦਿਓ, ਨਿਸੰਗ ਹੋ ਕੇ ਨਗਾਰੇ ਵਜਾਓ।

ਯੌ ਸੁਨਿ ਕੈ ਪ੍ਰਭ ਕੀ ਬਤੀਯਾ ਅਤਿ ਕੋਪ ਭਰੇ ਰਨ ਓਰਿ ਪਧਾਰੇ ॥੧੧੩੭॥

यौ सुनि कै प्रभ की बतीया अति कोप भरे रन ओरि पधारे ॥११३७॥

(ਆਪਣੇ) ਸੁਆਮੀ ਦੀ ਇਸ ਤਰ੍ਹਾ ਗੱਲ ਸੁਣ ਕੇ ਕ੍ਰੋਧ ਨਾਲ ਭਰੇ ਹੋਏ (ਰਾਜੇ) ਰਣ-ਭੂਮੀ ਵਲ ਚਲ ਪਏ ॥੧੧੩੭॥

ਆਵਤ ਹੀ ਜਦੁਬੀਰ ਤਿਨੋ ਰਨ ਭੂਮਿ ਬਿਖੈ ਜਮ ਰੂਪ ਨਿਹਾਰਿਯੋ ॥

आवत ही जदुबीर तिनो रन भूमि बिखै जम रूप निहारियो ॥

ਉਨ੍ਹਾ ਨੇ ਆਉਂਦਿਆਂ ਹੀ ਰਣ-ਭੂਮੀ ਵਿਚ ਕ੍ਰਿਸ਼ਨ ਨੂੰ ਯਮ ਦੇ ਰੂਪ ਵਿਚ ਵੇਖਿਆ।

ਪਾਨਿ ਗਹੇ ਧਨੁ ਬਾਨ ਸੋਊ ਰਨ ਬੀਚ ਤਿਨੋ ਬਲਿਦੇਵ ਹਕਾਰਿਯੋ ॥

पानि गहे धनु बान सोऊ रन बीच तिनो बलिदेव हकारियो ॥

ਹੱਥ ਵਿਚ ਧਨੁਸ਼ ਬਾਣ ਲੈ ਕੇ ਉਨ੍ਹਾ ਨੇ ਰਣ-ਭੂਮੀ ਵਿਚ ਬਲਰਾਮ ਨੂੰ ਵੰਗਾਰਿਆ।

ਖਗ ਕਸੇ ਕਟਿ ਮੈ ਅੰਗ ਕੌਚ ਲੀਏ ਬਰਛਾ ਅਣਗੇਸ ਪੁਕਾਰਿਯੋ ॥

खग कसे कटि मै अंग कौच लीए बरछा अणगेस पुकारियो ॥

ਤਲਵਾਰ ਲਕ ਨਾਲ ਕਸ ਕੇ (ਬੰਨ੍ਹੀ ਹੋਈ ਹੈ) ਸ਼ਰੀਰ ਉਤੇ ਕਵਚ ਪਾ ਕੇ ਅਤੇ ਬਰਛਾ ਲੈ ਕੇ ਅਣਗ ਸਿੰਘ ਨੇ ਲਲਕਾਰਿਆ ਹੈ।

ਆਇ ਭਿਰੋ ਹਰਿ ਜੂ ਹਮ ਸਿਉ ਅਬ ਠਾਢੋ ਕਹਾ ਇਹ ਭਾਤ ਉਚਾਰਿਯੋ ॥੧੧੩੮॥

आइ भिरो हरि जू हम सिउ अब ठाढो कहा इह भात उचारियो ॥११३८॥

ਹੇ ਕ੍ਰਿਸ਼ਨ! ਮੇਰੇ ਨਾਲ ਆ ਕੇ ਲੜੋ, ਹੁਣ ਖੜੋਤੇ ਕਿਉਂ ਹੋ, ਇਸ ਤਰ੍ਹਾ ਕਿਹਾ ॥੧੧੩੮॥

ਦੇਖਿ ਤਬੈ ਤਿਨ ਕੋ ਹਰਿ ਜੂ ਤਬ ਹੀ ਰਨ ਮੈ ਪੰਚ ਬੀਰ ਹਕਾਰੇ ॥

देखि तबै तिन को हरि जू तब ही रन मै पंच बीर हकारे ॥

ਉਸੇ ਵੇਲੇ ਕ੍ਰਿਸ਼ਨ ਜੀ ਨੇ ਉਨ੍ਹਾ ਨੂੰ ਵੇਖਿਆ ਅਤੇ ਤਦ ਹੀ ਰਣ ਵਿਚ ਉਨ੍ਹਾ ਪੰਜਾ ਨੂੰ ਲਲਕਾਰਿਆਂ।

ਸ੍ਯਾਮ ਸੁ ਸੈਨ ਚਲਿਯੋ ਇਤ ਤੇ ਉਤ ਤੇਊ ਚਲੇ ਸੁ ਬਜਾਇ ਨਗਾਰੇ ॥

स्याम सु सैन चलियो इत ते उत तेऊ चले सु बजाइ नगारे ॥

ਇਧਰੋ ਸ੍ਰੀ ਕ੍ਰਿਸ਼ਨ, ਸੈਨਾ ਸਮੇਤ ਚਲ ਪਏ ਅਤੇ ਉਧਰੋਂ ਉਹ ਧੌਂਸੇ ਵਜਾਉਂਦੇ ਹੋਏ ਚਲ ਪਏ।

ਪਟਸਿ ਲੋਹ ਹਥੀ ਪਰਸੇ ਅਗਨਾਯੁਧ ਲੈ ਕਰਿ ਕੋਪ ਪ੍ਰਹਾਰੇ ॥

पटसि लोह हथी परसे अगनायुध लै करि कोप प्रहारे ॥

ਜੋ ਹੱਥਾ ਵਿਚ ਪੱਟੇ, ਤਲਵਾਰਾ, ਕੁਹਾੜੀਆਂ ਅਤੇ ਬੰਦੂਕਾ ਲੈ ਕੇ ਕ੍ਰੋਧਵਾਨ ਹੋ ਕੇ ਪ੍ਰਹਾਰ ਕਰਦੇ ਹਨ।

ਜੂਝਿ ਗਿਰੇ ਇਤ ਕੇ ਉਤ ਕੇ ਭਟ ਭੂਮਿ ਗਿਰੇ ਸੁ ਮਨੋ ਮਤਵਾਰੇ ॥੧੧੩੯॥

जूझि गिरे इत के उत के भट भूमि गिरे सु मनो मतवारे ॥११३९॥

ਇਧਰੋਂ ਅਤੇ ਉਧਰੋਂ ਸੂਰਮੇ ਮਾਰੇ ਜਾ ਕੇ ਧਰਤੀ ਉਤੇ ਇਸ ਤਰ੍ਹਾ ਡਿਗੇ ਪਏ ਹਨ, ਮਾਨੋ ਨਸ਼ਈ ਹੋਣ ॥੧੧੩੯॥

ਜੁਧ ਭਯੋ ਤਿਹ ਠਉਰ ਬਡੋ ਚਢਿ ਕੈ ਸਭ ਦੇਵ ਬਿਵਾਨਨਿ ਆਏ ॥

जुध भयो तिह ठउर बडो चढि कै सभ देव बिवाननि आए ॥

ਉਸ ਥਾ ਉਤੇ ਬਹੁਤ ਭਾਰਾ ਯੁੱਧ ਹੋਇਆ, ਸਾਰੇ ਦੇਵਤੇ (ਯੁੱਧ ਵੇਖਣ ਲਈ) ਬਿਮਾਨਾ ਉਤੇ ਚੜ੍ਹ ਆਏ।

ਕਉਤਕ ਦੇਖਨ ਕਉ ਰਨ ਕੋ ਕਬਿ ਸ੍ਯਾਮ ਕਹੈ ਮਨ ਮੋਦ ਬਢਾਏ ॥

कउतक देखन कउ रन को कबि स्याम कहै मन मोद बढाए ॥

ਕਵੀ ਸ਼ਿਆਮ ਕਹਿੰਦੇ ਹਨ, ਰਣ-ਭੂਮੀ ਦੇ ਕੌਤਕ ਦੇਖਣ ਲਈ (ਆਏ ਹਨ ਅਤੇ) ਮਨ ਵਿਚ ਆਨੰਦ ਨੂੰ ਵਧਾਇਆ ਹੈ।

ਲਾਗਤ ਸਾਗਨ ਕੇ ਭਟ ਯੌ ਗਿਰ ਅਸਵਨ ਤੇ ਧਰਨੀ ਪਰ ਆਏ ॥

लागत सागन के भट यौ गिर असवन ते धरनी पर आए ॥

ਸਾਗਾ ਦੇ ਲਗਣ ਨਾਲ ਸੂਰਮੇ ਘੋੜਿਆਂ ਤੋਂ ਡਿਗ ਕੇ ਧਰਤੀ ਉਤੇ ਆ ਪੈਂਦੇ ਹਨ

ਸੋ ਫਿਰ ਕੈ ਉਠਿ ਜੁਧ ਕਰੈ ਤਿਹ ਕੇ ਗੁਨ ਕਿੰਨ ਗੰਧ੍ਰਬ ਗਾਏ ॥੧੧੪੦॥

सो फिर कै उठि जुध करै तिह के गुन किंन गंध्रब गाए ॥११४०॥

ਅਤੇ ਫਿਰ ਉਠ ਕੇ ਯੁੱਧ ਕਰਦੇ ਹਨ। ਉਨ੍ਹਾ ਦੇ ਗੁਣ ਕਿੰਨਰ ਅਤੇ ਗੰਧਰਬ ਗਾਦੇ ਹਨ ॥੧੧੪੦॥

ਕਬਿਤੁ ॥

कबितु ॥

ਕਬਿੱਤ:

ਕੇਤੇ ਬੀਰ ਭਾਜੇ ਕੇਤੇ ਗਾਜੇ ਪੁਨਿ ਆਇ ਆਇ ਧਾਇ ਧਾਇ ਹਰਿ ਜੂ ਸੋ ਜੁਧ ਵੇ ਕਰਤ ਹੈ ॥

केते बीर भाजे केते गाजे पुनि आइ आइ धाइ धाइ हरि जू सो जुध वे करत है ॥

ਕਿਤਨੇ ਹੀ ਸੂਰਮੇ ਭਜ ਗਏ ਹਨ, ਕਿਤਨੇ ਫਿਰ ਆ ਆ ਕੇ (ਰਣ-ਭੂਮੀ ਵਿਚ) ਗਜਦੇ ਹਨ, ਅਤੇ ਉਹ ਭਜ ਭਜ ਕੇ ਕ੍ਰਿਸ਼ਨ ਜੀ ਨਾਲ ਯੁੱਧ ਕਰਦੇ ਹਨ।

ਕੇਤੇ ਭੂਮਿ ਗਿਰੇ ਕੇਤੇ ਭਿਰੇ ਗਜ ਮਤਨ ਸੋ ਲਰੇ ਤੇਤੋ ਮ੍ਰਿਤਕ ਹ੍ਵੈ ਕੈ ਛਿਤਿ ਮੈ ਪਰਤ ਹੈ ॥

केते भूमि गिरे केते भिरे गज मतन सो लरे तेतो मृतक ह्वै कै छिति मै परत है ॥

ਕਿਤਨੇ ਹੀ ਧਰਤੀ ਉਤੇ ਡਿਗ ਪਏ ਹਨ, ਕਿਤਨੇ ਹੀ ਮਸਤ ਹਾਥੀਆਂ ਨਾਲ ਲੜ ਰਹੇ ਹਨ, ਕਿਤਨੇ ਹੀ ਲੜੇ ਹਨ, ਉਹ ਸਾਰੇ ਮਰ ਕੇ ਧਰਤੀ ਉਤੇ ਪਏ ਹਨ।

ਅਉਰ ਦਉਰ ਪਰੇ ਮਾਰ ਮਾਰ ਹੀ ਉਚਰੇ ਹਥਿਯਾਰਨ ਉਘਰੇ ਪਗੁ ਏਕ ਨ ਟਰਤ ਹੈ ॥

अउर दउर परे मार मार ही उचरे हथियारन उघरे पगु एक न टरत है ॥

ਹੋਰ ਦੌੜ ਕੇ ਪੈਂਦੇ ਹਨ, 'ਮਾਰੋ' 'ਮਾਰੋ' ਕਹਿੰਦੇ ਹਨ, ਹਥਿਆਰਾ ਨੂੰ ਉਲਾਰਦੇ ਹਨ, ਅਤੇ (ਰਣ-ਭੂਮੀ ਤੋਂ) ਇਕ ਕਦਮ ਵੀ ਪਿਛੇ ਨਹੀਂ ਹਟਦੇ ਹਨ।

ਸ੍ਰਉਣਤ ਉਦਧਿ ਲੋਹ ਆਂਚ ਬੜਵਾਨਲ ਸੀ ਪਉਨ ਬਾਨ ਚਲੈ ਬੀਰ ਤ੍ਰਿਣ ਜਿਉ ਜਰਤ ਹੈ ॥੧੧੪੧॥

स्रउणत उदधि लोह आँच बड़वानल सी पउन बान चलै बीर तृण जिउ जरत है ॥११४१॥

('ਰਣ ਭੂਮੀ') ਲਹੂ ਦਾ ਸਮੁੰਦਰ ਹੈ, ਹਥਿਆਰ ਬੜਵਾਨਲ ਦੀ ਅੱਗ ਹੈ, ਤੀਰਾ ਦਾ ਚਲਣਾ ਹਵਾ ਹੈ ਅਤੇ (ਉਸ ਵਿਚ) ਸੂਰਮੇ ਕੱਖਾ ਵਾਗ ਸੜਦੇ ਹਨ ॥੧੧੪੧॥

ਸਵੈਯਾ ॥

सवैया ॥

ਸਵੈਯਾ:

ਅਣਗੇਸ ਬਲੀ ਤਬ ਕੋਪਿ ਭਰਿਯੋ ਮਨਿ ਜਾਨ ਨਿਦਾਨ ਕੀ ਮਾਰ ਮਚੀ ਜਬ ॥

अणगेस बली तब कोपि भरियो मनि जान निदान की मार मची जब ॥

ਬਲਵਾਨ ਅਣਗ ਸਿੰਘ ਤਦ ਕ੍ਰੋਧ ਨਾਲ ਭਰ ਗਿਆ, (ਜਦ) ਮਨ ਵਿਚ ਜਾਣ ਲਿਆ ਕਿ ਓੜਕ ਦੀ ਮਾਰ ਮਚ ਗਈ ਹੈ।

ਸ੍ਯੰਦਨ ਪੈ ਚਢਿ ਕੈ ਕਢਿ ਕੈ ਕਸਿ ਬਾਨ ਕਮਾਨ ਤਨਾਇ ਲਈ ਤਬ ॥

स्यंदन पै चढि कै कढि कै कसि बान कमान तनाइ लई तब ॥

ਰਥ ਉਤੇ ਚੜ੍ਹ ਕੇ, (ਤੀਰ) ਕਢ ਕੇ ਅਤੇ ਧਨੁਸ਼ ਵਿਚ ਬਾਣ ਕਸ ਕੇ ਤਦ (ਕੰਨ ਤਕ) ਖਿਚ ਲਿਆ।

ਸ੍ਰੀ ਹਰਿ ਕੀ ਪ੍ਰਿਤਨਾ ਹੂ ਕੇ ਊਪਰਿ ਆਇ ਪਰਿਯੋ ਤਿਨ ਬੀਰ ਹਨੇ ਸਬ ॥
स्री हरि की पृतना हू के ऊपरि आइ परियो तिन बीर हने सब ॥
ਸ੍ਰੀ ਕ੍ਰਿਸ਼ਨ ਦੀ ਸੈਨਾ ਉਤੇ ਆ ਪਿਆ ਅਤੇ ਉਸ ਦੇ ਸਾਰੇ ਸੂਰਮੇ ਮਾਰ ਦਿੱਤੇ।

ਭਾਜਿ ਗਏ ਤਮ ਸੇ ਅਰਿ ਯੌ ਨ੍ਰਿਪ ਪਾਵਤ ਭਯੋ ਰਨਿ ਸੂਰਜ ਕੀ ਛਬਿ ॥੧੧੪੨॥
भाजि गए तम से अरि यौ नृप पावत भयो रनि सूरज की छबि ॥११४२॥
ਰਾਜੇ ਨੂੰ ਵੇਖ ਕੇ ਵੈਰੀ ਰਣ-ਭੂਮੀ ਵਿਚੋਂ (ਇਸ ਤਰ੍ਹਾ) ਭਜ ਗਏ ਜਿਵੇਂ ਸੂਰਜ ਦੀ ਜੋਤਿ ਨੂੰ ਵੇਖ ਕੇ ਹਨੇਰਾ ਭਜ ਜਾਦਾ ਹੈ ॥੧੧੪੨॥

ਪ੍ਰੇਰਿ ਤੁਰੰਗ ਸੁ ਆਗੇ ਭਯੋ ਕਰਿ ਲੈ ਅਸਿ ਢਾਰ ਬਡੀ ਧਰ ਕੈ ॥
प्रेरि तुरंग सु आगे भयो करि लै असि ढार बडी धर कै ॥
ਹੱਥ ਵਿਚ ਵਡੀ ਸਾਰੀ ਤਲਵਾਰ ਅਤੇ ਢਾਲ ਲੈ ਕੇ ਅਤੇ ਘੋੜੇ ਨੂੰ ਪ੍ਰੇਰ ਕੇ (ਸਾਰੀ ਸੈਨਾ ਦੇ) ਅਗੇ ਹੋ ਗਿਆ।

ਕਛੁ ਜਾਦਵ ਸੋ ਤਿਨਿ ਜੁਧੁ ਕਰਿਯੋ ਨ ਟਰਿਯੋ ਤਿਨ ਸੋ ਪਗ ਦੁਇ ਡਰ ਕੈ ॥
कछु जादव सो तिनि जुधु करियो न टरियो तिन सो पग दुइ डर कै ॥
ਕੁਝ ਯਾਦਵਾ ਨਾਲ ਯੁੱਧ ਕੀਤਾ, ਪਰ ਉਨ੍ਹਾ ਤੋਂ ਡਰ ਕੇ ਦੋ ਕਦਮ ਵੀ ਪਿਛੇ ਨਹੀਂ ਹਟਿਆ।

ਜਦੁਬੀਰ ਕੇ ਸਾਮੁਹੇ ਆਇ ਅਰਿਯੋ ਬਹੁ ਬੀਰਨ ਪ੍ਰਾਨ ਬਿਦਾ ਕਰਿ ਕੈ ॥
जदुबीर के सामुहे आइ अरियो बहु बीरन प्रान बिदा करि कै ॥
ਬਹੁਤ ਸੂਰਮਿਆਂ ਦੇ ਪ੍ਰਾਣਾ ਨੂੰ ਵਿਦਾ ਕਰ ਕੇ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਆ ਕੇ ਡਟ ਗਿਆ।

ਗ੍ਰਿਹ ਕੋ ਨ ਚਲੋ ਇਹ ਮੋ ਪ੍ਰਨ ਹੈ ਕਿਧੋ ਪ੍ਰਾਨ ਤਜਉ ਕਿ ਤ੍ਵੈ ਮਰਿ ਕੈ ॥੧੧੪੩॥
गृहु को न चलो इह मो प्रन है किधो प्रान तजउ कि त्वै मरि कै ॥११४३॥
(ਅਤੇ ਕਹਿਣ ਲਗਾ) ਘਰ ਨਹੀਂ ਜਾਵਾਗਾ, ਮੇਰਾ ਪ੍ਰਣ ਹੈ, ਜਾ ਤਾ ਪ੍ਰਾਣ ਤਿਆਗ ਦਿਆਂਗਾ ਜਾ ਤੈਨੂੰ ਮਾਰ ਦਿਆਂਗਾ ॥੧੧੪੩॥

ਯੌ ਕਹਿ ਕੈ ਅਸਿ ਕੋ ਗਹਿ ਕੈ ਜਦੁਬੀਰ ਚਮੂ ਕਹੁ ਜਾਇ ਹਕਾਰਾ ॥
यौ कहि कै असि को गहि कै जदुबीर चमू कहु जाइ हकारा ॥
ਇਸ ਤਰ੍ਹਾ ਕਹਿ ਕੇ ਅਤੇ ਤਲਵਾਰ ਨੂੰ ਪਕੜ ਕੇ ਸ੍ਰੀ ਕ੍ਰਿਸ਼ਨ ਦੀ ਸੈਨਾ ਨੂੰ ਜਾ ਕੇ ਲਲਕਾਰਿਆ।

ਜਾਦਵ ਸੈਨ ਹੂੰ ਤੇ ਨਿਕਸਿਯੋ ਰਨ ਸੁੰਦਰ ਨਾਮ ਸਰੂਪ ਅਪਾਰਾ ॥

जादव सैन हूँ ते निकसियो रन सुँदर नाम सरूप अपारा ॥

ਯਾਦਵ ਸੈਨਾ ਤੋਂ ਇਕ (ਯੋਧਾ) ਰਣ-ਭੂਮੀ ਵਿਚ ਨਿਕਲਿਆ ਜਿਸ ਦਾ ਨਾਮ ਸੁੰਦਰ ਹੈ ਅਤੇ ਰੂਪ ਅਪਾਰ ਹੈ।

ਪ੍ਰੇਰਿ ਤੁਰੰਗ ਭਯੋ ਸਮੁਹੇ ਨ੍ਰਿਪ ਮੁੰਡ ਕਟਿਯੋ ਨ ਲਗੀ ਕਛੁ ਬਾਰਾ ॥

प्रेरि तुरंग भयो समुहे नृप मुँड कटियो न लगी कछु बारा ॥

ਘੋੜੇ ਨੂੰ ਪ੍ਰੇਰ ਕੇ ਰਾਜੇ ਦੇ ਸਾਹਮਣੇ ਆਇਆ। ਰਾਜੇ ਨੇ ਉਸ ਦਾ ਸਿਰ ਕਟ ਦਿੱਤਾ ਅਤੇ ਕੁਝ ਵੀ ਦੇਰ ਨਾ ਲਗੀ।

ਯੌ ਧਰ ਤੇ ਸਿਰ ਛੂਟ ਪਰਿਯੋ ਨਭਿ ਤੇ ਟੂਟ ਪਰੋ ਛਿਤ ਤਾਰਾ ॥੧੧੪੪॥

यौ धर ते सिर छूट परियो नभि ते टूट परो छित तारा ॥११४४॥

ਧੜ ਤੋਂ ਸਿਰ ਇਸ ਤਰ੍ਹਾ ਵਖ ਹੋ ਕੇ ਧਰਤੀ ਉਤੇ ਡਿਗ ਪਿਆ, ਜਿਸ ਤਰ੍ਹਾ ਆਕਾਸ਼ ਤੋਂ ਤਾਰਾ ਟੁੱਟ ਕੇ ਧਰਤੀ ਉਤੇ ਆ ਡਿਗਦਾ ਹੈ ॥੧੧੪੪॥

ਪੁਨਿ ਦਉਰਿ ਪਰਿਯੋ ਜਦੁਵੀ ਪ੍ਰਿਤਨਾ ਪਰ ਸ੍ਯਾਮ ਕਹੈ ਅਤਿ ਕੀਨ ਰੁਸਾ ॥

पुनि दउरि परियो जदुवी पृतना पर स्याम कहै अति कीन रुसा ॥

(ਕਵੀ) ਸ਼ਿਆਮ ਕਹਿੰਦੇ ਹਨ, ਫਿਰ ਬਹੁਤ ਗੁੱਸਾ ਕਰ ਕੇ (ਅਣਗ ਸਿੰਘ) ਯਾਦਵੀ ਸੈਨਾ ਉਤੇ ਦੌੜ ਕੇ ਪੈ ਗਿਆ।

ਉਤ ਤੇ ਜਦੁਬੀਰ ਫਿਰੇ ਇਕਠੇ ਅਰਿਰਾਇ ਬਢਾਇ ਕੈ ਚਿਤ ਗੁਸਾ ॥

उत ते जदुबीर फिरे इकठे अरिराइ बढाइ कै चित गुसा ॥

ਉਧਰੋਂ ਯਾਦਵ ਯੋਧੇ ਇਕੱਠੇ ਹੋ ਕੇ ਪਰਤ ਪਏ ਹਨ ਅਤੇ ਚਿਤ ਵਿਚ ਕ੍ਰੋਧ ਵਧਾ ਕੇ ਅਰੜਾ ਕੇ (ਆ ਪਏ ਹਨ)।

ਅਗਨਸਤ੍ਰ ਛੁਟਿਯੋ ਨ੍ਰਿਪ ਕੇ ਕਰ ਤੇ ਜਰਗੇ ਮਨੋ ਪਾਵਕ ਬੀਚ ਤੁਸਾ ॥

अगनसत्र छुटियो नृप के कर ते जरगे मनो पावक बीच तुसा ॥

ਰਾਜੇ ਦੇ ਹੱਥ ਤੋਂ ਬੰਦੂਕ ਚਲੀ ਹੈ। (ਉਸ ਨਾਲ ਸੈਨਿਕ ਇੰਜ) ਸੜ ਗਏ ਹਨ ਮਾਨੋ ਅੱਗ ਵਿਚ ਕੱਖ ਸੜ ਜਾਦੇ ਹੋਣ।

ਕਟਿ ਅੰਗ ਪਰੇ ਬਹੁ ਜੋਧਨ ਕੇ ਮਨੋ ਜਗ ਕੇ ਮੰਡਲ ਮਧਿ ਕੁਸਾ ॥੧੧੪੫॥

कटि अंग परे बहु जोधन के मनो जग के मंडल मधि कुसा ॥११४५॥

ਬਹੁਤੇ ਯੋਧਿਆਂ ਦੇ ਅੰਗ ਕਟ ਗਏ ਹਨ, (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਯੱਗ ਦੇ ਮੰਡਲ ਵਿਚ ਕੁਸਾ (ਘਾਹ) ਪਿਆ ਹੋਵੇ ॥੧੧੪੫॥

ਕਾਨ ਪ੍ਰਮਾਨ ਲਉ ਖੈਚ ਕਮਾਨ ਸੁ ਬੀਰ ਨਿਹਾਰ ਕੈ ਬਾਨ ਚਲਾਵੈ ॥

कान प्रमान लउ खैच कमान सु बीर निहार कै बान चलावै ॥

ਕੰਨ ਤਕ ਕਮਾਨ ਖਿਚ ਕੇ ਅਤੇ ਸੂਰਮਿਆਂ ਨੂੰ ਨਿਸ਼ਾਨਾ ਬਣਾ ਕੇ ਬਾਣ ਚਲਾਉਂਦੇ ਹਨ।

ਜੋ ਇਨਿ ਊਪਰਿ ਆਨ ਪਰੇ ਸਰ ਸੋ ਅਧ ਬੀਚ ਤੇ ਕਾਟਿ ਗਿਰਾਵੈ ॥

जो इनि ऊपरि आन परे सर सो अध बीच ते काटि गिरावै ॥

ਜੋ ਬਾਣ ਇਨ੍ਹਾ ਉਪਰ ਆ ਕੇ ਪੈਂਦੇ ਹਨ, ਉਨ੍ਹਾ ਨੂੰ ਅੱਧ ਵਿਚਾਲਿਓਂ ਹੀ ਕਟ ਕੇ ਗਿਰਾ ਦਿੰਦੇ ਹਨ।

ਲੋਹ ਹਥੀ ਪਰਸੇ ਕਰਿ ਲੈ ਬ੍ਰਿਜਨਾਥ ਕੀ ਦੇਹਿ ਪ੍ਰਹਾਰ ਲਗਾਵੈ ॥

लोह हथी परसे करि लै बृजनाथ की देहि प्रहार लगावै ॥

ਤਲਵਾਰਾ ('ਲੋਹ ਹਥੀ') ਅਤੇ ਕੁਹਾੜੇ ਲੈ ਕੇ ਕ੍ਰਿਸ਼ਨ ਦੇ ਸ਼ਰੀਰ ਉਤੇ ਸਟਾ ਮਾਰਦੇ ਹਨ।

ਜੁਧ ਸਮੈ ਥਕਿ ਕੈ ਜਕਿ ਕੈ ਜਦੁਬੀਰ ਕਉ ਪਾਰ ਸੰਭਾਰ ਨ ਆਵੈ ॥੧੧੪੬॥

जुध समै थकि कै जकि कै जदुबीर कउ पार संभार न आवै ॥११४६॥

ਯੁੱਧ ਵੇਲੇ ਥਕ ਕੇ ਅਤੇ ਅਕ ਕੇ ਕ੍ਰਿਸ਼ਨ ਨੂੰ ਵਾਰ ਸੰਭਾਲਣ ਦੀ ਵਾਰੀ ਹੀ ਨਹੀਂ ਆਉਂਦੀ ॥੧੧੪੬॥

ਜੋ ਇਹ ਉਪਰ ਆਇ ਪਰੇ ਭਟ ਕੋਪ ਭਰੇ ਇਨ ਹੂੰ ਸੁ ਨਿਵਾਰੇ ॥

जो इह उपर आइ परे भट कोप भरे इन हूँ सु निवारे ॥

ਜੋ ਸੂਰਮੇ ਇਨ੍ਹਾ ਉਪਰ ਆ ਕੇ ਪਏ ਹਨ, ਕ੍ਰੋਧ ਨਾਲ ਭਰੇ ਹੋਏ ਸੂਰਮਿਆਂ ਨੇ ਇਨ੍ਹਾ ਨੂੰ ਭਜਾ ਦਿੱਤਾ ਹੈ।

ਬਾਨ ਕਮਾਨ ਕ੍ਰਿਪਾਨ ਗਦਾ ਗਹਿ ਮਾਰਿ ਰਥੀ ਬਿਰਥੀ ਕਰਿ ਡਾਰੇ ॥

बान कमान कृपान गदा गहि मारि रथी बिरथी करि डारे ॥

ਬਾਣ, ਕਮਾਨ, ਕ੍ਰਿਪਾਨ, ਗਦਾ (ਆਦਿਕ ਹਥਿਆਰ) ਪਕੜ ਕੇ ਰਥਾ ਵਾਲਿਆਂ ਨੂੰ ਰਥਾ ਤੋਂ ਬਿਨਾ ਕਰ ਦਿੱਤਾ ਹੈ।

ਘਾਇਲ ਕੋਟਿ ਚਲੇ ਤਜਿ ਕੈ ਰਨ ਜੂਝਿ ਪਰੇ ਬਹੁ ਡੀਲ ਡਰਾਰੇ ॥

घाइल कोटि चले तजि कै रन जूझि परे बहु डील डरारे ॥

ਕਰੋੜਾ ਘਾਇਲ (ਸੈਨਿਕ) ਯੁੱਧ-ਭੂਮੀ ਨੂੰ ਤਿਆਗ ਕੇ ਚਲੇ ਗਏ ਹਨ ਅਤੇ ਬਹੁਤ ਚੰਗੀ ਡੀਲ ਡੌਲ ਵਾਲੇ ਰਣ-ਭੂਮੀ ਵਿਚ ਮਾਰੇ ਗਏ ਹਨ।

ਯੌ ਉਪਜੀ ਉਪਮਾ ਸੁ ਮਨੋ ਅਹਿਰਾਜ ਪਰੇ ਖਗਰਾਜ ਕੇ ਮਾਰੇ ॥੧੧੪੭॥

यौ उपजी उपमा सु मनो अहिराज परे खगराज के मारे ॥११४७॥

ਇਸ ਤਰ੍ਹਾ ਦੀ ਉਪਮਾ (ਕਵੀ ਦੇ ਮਨ ਵਿਚ) ਉਪਜੀ ਹੈ, ਮਾਨੋ ਗਰੁੜ ਦੇ ਮਾਰੇ ਹੋਏ ਸੱਪ ਡਿਗੇ ਪਏ ਹੋਣ ॥੧੧੪੭॥

ਜੁਧ ਕੀਯੋ ਜਦੁਬੀਰਨ ਸੋ ਉਹ ਬੀਰ ਜਬੈ ਕਰ ਮੈ ਅਸਿ ਸਾਜਿਯੋ ॥

जुध कीयो जदुबीरन सो उह बीर जबै कर मै असि साजियो ॥

ਜਦ ਉਸ ਯੋਧੇ ਨੇ ਹੱਥ ਵਿਚ ਤਲਵਾਰ ਪਕੜ ਲਈ ਤਾ ਯਾਦਵ ਸੂਰਮਿਆਂ ਨਾਲ ਯੁੱਧ ਕੀਤਾ।

ਮਾਰਿ ਚਮੂੰ ਸੁ ਬਿਦਾਰ ਦਈ ਕਬਿ ਰਾਮ ਕਹੈ ਬਲੁ ਸੋ ਨ੍ਰਿਪ ਗਾਜਿਯੋ ॥

मारि चमूँ सु बिदार दई कबि राम कहै बलु सो नृप गाजियो ॥

ਮਾਰ ਕੇ ਸੈਨਾ ਨੂੰ ਬਰਬਾਦ ਕਰ ਦਿੱਤਾ, ਕਵੀ ਰਾਮ ਕਹਿੰਦੇ ਹਨ, ਰਾਜਾ ਜ਼ੋਰ ਨਾਲ ਗਜਿਆ।

ਸੋ ਸੁਨਿ ਬੀਰ ਡਰੇ ਸਬਹੀ ਧੁਨਿ ਕਉ ਸੁਨ ਕੈ ਘਨ ਸਾਵਨ ਲਾਜਿਯੋ ॥

सो सुनि बीर डरे सबही धुनि कउ सुन कै घन सावन लाजियो ॥

ਸਾਰੇ ਸੂਰਮੇ ਉਸ ਦੀ ਆਵਾਜ਼ ਸੁਣ ਕੇ ਭੈ-ਭੀਤ ਹੋ ਗਏ ਅਤੇ ਉਸ ਧੁਨ ਨੂੰ ਸੁਣ ਕੇ ਬਦਲ ਵੀ ਲਜਾ ਗਿਆ।

ਛਾਜਤ ਯੌ ਅਰਿ ਕੇ ਗਨ ਮੈ ਮ੍ਰਿਗ ਕੇ ਬਨ ਮੈ ਮਨੋ ਸਿੰਘ ਬਿਰਾਜਿਯੋ ॥੧੧੪੮॥

छाजत यौ अरि के गन मै मृग के बन मै मनो सिंघ बिराजियो ॥११४८॥

ਵੈਰੀ ਸੈਨਾ ਵਿਚ ਇੰਜ ਸ਼ੋਭਾ ਪਾ ਰਿਹਾ ਹੈ, ਮਾਨੋ ਹਿਰਨਾ ਦੇ ਬਨ ਵਿਚ ਸ਼ੇਰ ਸ਼ੋਭਦਾ ਹੋਵੇ ॥੧੧੪੮॥

ਬਹੁਰ ਕਰਵਾਰ ਸੰਭਾਰਿ ਬਿਦਾਰਿ ਦਈ ਧੁਜਨੀ ਨ੍ਰਿਪ ਕੋਟਿ ਮਰੇ ॥

बहुर करवार संभारि बिदारि दई धुजनी नृप कोटि मरे ॥

ਫਿਰ ਹੱਥ ਵਿਚ ਤਲਵਾਰ ਸੰਭਾਲ ਕੇ ਸੈਨਾ ਨੂੰ ਮਾਰ ਸੁਟਿਆ ਅਤੇ ਕਰੋੜਾ ਹੀ ਰਾਜੇ ਮਾਰੇ ਗਏ।

ਅਸਵਾਰ ਹਜਾਰ ਪਚਾਸ ਹਨੇ ਰਥ ਕਾਟਿ ਰਥੀ ਬਿਰਥੀ ਸੁ ਕਰੇ ॥

असवार हजार पचास हने रथ काटि रथी बिरथी सु करे ॥

ਪੰਜਾਹ ਹਜ਼ਾਰ ਘੋੜ ਸਵਾਰ ਮਾਰੇ ਹਨ ਅਤੇ ਰਥਾ ਨੂੰ ਕਟ ਕੇ ਰਥਾ ਵਾਲਿਆਂ ਨੂੰ ਬਿਨਾ ਰਥਾ ਦੇ ਕਰ ਦਿੱਤਾ ਹੈ।

ਕਹੂੰ ਬਾਜ ਗਿਰੈ ਕਹੂੰ ਤਾਜ ਜਰੇ ਗਜਰਾਰ ਘਿਰੇ ਕਹੂੰ ਰਾਜ ਪਰੇ ॥

कहूँ बाज गिरै कहूँ ताज जरे गजरार घिरे कहूँ राज परे ॥

ਕਿਤੇ ਘੋੜੇ ਡਿਗੇ ਪਏ ਹਨ, ਕਿਤੇ ਤਾਜ ਗਿਰੇ ਪਏ ਹਨ, ਕਿਤੇ ਹਾਥੀ ਡਿਗੇ ਪਏ ਹਨ ਅਤੇ ਕਿਤੇ ਰਾਜੇ ਪਏ ਹਨ।

ਥਿਰੁ ਨਾਹਿ ਰਹੈ ਨ੍ਰਿਪ ਕੋ ਰਥ ਭੂਮਿ ਮਨੋ ਨਟੂਆ ਬਹੁ ਨ੍ਰਿਤ ਕਰੇ ॥੧੧੪੯॥

थिरु नाहि रहै नृप को रथ भूमि मनो नटूआ बहु नृत करे ॥११४९॥

ਰਾਜੇ ਦਾ ਰਥ ਭੂਮੀ ਉਤੇ ਖੜੋਤਾ ਨਹੀਂ ਰਹਿੰਦਾ, ਮਾਨੋ ਨਟ ਜ਼ੋਰ ਨਾਲ ਨਚ ਰਿਹਾ ਹੋਵੇ ॥੧੧੪੯॥

ਏਕ ਅਜਾਇਬ ਖਾ ਹਰਿ ਕੋ ਭਟ ਤਾ ਸੰਗ ਸੋ ਨ੍ਰਿਪ ਆਨ ਅਰਿਯੋ ਹੈ ॥

एक अजाइब खा हरि को भट ता संग सो नृप आन अरियो है ॥

ਇਕ ਅਜਾਇਬ ਖ਼ਾਨ ਨਾ ਦਾ ਕ੍ਰਿਸ਼ਨ ਦਾ ਬਹਾਦਰ ਯੋਧਾ ਸੀ, ਉਸ ਨਾਲ ਰਾਜਾ ਆ ਕੇ ਅੜ ਖੜੋਤਾ।

ਭਾਜਤ ਨਾਹਿ ਹਠੀ ਰਨ ਤੇ ਅਣਗੇਸ ਬਲੀ ਅਤਿ ਕੋਪ ਭਰਿਯੋ ਹੈ ॥

भाजत नाहि हठी रन ते अणगेस बली अति कोप भरियो है ॥

ਉਹ ਹਠੀ ਯੋਧਾ ਰਣ ਤੋਂ ਭਜਿਆ ਨਹੀਂ ਹੈ ਅਤੇ ਅਣਗ ਸਿੰਘ ਸੂਰਮਾ ਕ੍ਰੋਧ ਨਾਲ ਭਰ ਗਿਆ ਹੈ।

ਲੈ ਕਰਵਾਰ ਪ੍ਰਹਾਰ ਕੀਯੋ ਕਟਿਯੋ ਤਿਹ ਸੀਸ ਕਬੰਧ ਲਰਿਯੋ ਹੈ ॥

लै करवार प्रहार कीयो कटियो तिह सीस कबंध लरियो है ॥

ਉਸ ਨੇ ਤਲਵਾਰ ਲੈ ਕੇ ਵਾਰ ਕੀਤਾ ਹੈ, ਉਸ ਦਾ ਸਿਰ ਕਟਿਆ ਗਿਆ ਹੈ, (ਪਰ) ਧੜ ਨੇ ਬਹੁਤ ਯੁੱਧ ਕੀਤਾ ਹੈ।

ਫੇਰਿ ਗਿਰਿਯੋ ਮਾਨੋ ਆਂਧੀ ਬਹੀ ਦ੍ਰੁਮ ਦੀਰਘ ਭੂ ਪਰਿ ਟੂਟ ਪਰਿਯੋ ਹੈ ॥੧੧੫੦॥

फेरि गिरियो मानो आँधी बही द्रुम दीरघ भू परि टूट परियो है ॥११५०॥

ਫਿਰ ਉਹ (ਧਰਤੀ ਉਪਰ ਇਸ ਤਰ੍ਹਾ) ਡਿਗ ਪਿਆ ਹੈ ਮਾਨੋ ਹਨੇਰੀ ਦੇ ਚਲਣ ਨਾਲ ਵੱਡਾ ਸਾਰਾ ਬ੍ਰਿਛ ਟੁੱਟ ਕੇ ਧਰਤੀ ਉਤੇ ਡਿਗਾ ਹੋਵੇ ॥੧੧੫੦॥

ਦੇਖਿ ਅਜਾਇਬ ਖਾਨ ਦਸਾ ਤਬ ਗੈਰਤ ਖਾ ਮਨਿ ਰੋਸ ਭਰਿਯੋ ॥

देखि अजाइब खान दसा तब गैरत खा मनि रोस भरियो ॥

ਅਜਾਇਬ ਖ਼ਾਨ ਦੀ ਇਹ ਹਾਲਤ ਵੇਖ ਕੇ ਗ਼ੈਰਤ ਖ਼ਾਨ ਦੇ ਮਨ ਵਿਚ ਰੋਸ ਭਰ ਗਿਆ।

ਸੁ ਧਵਾਇ ਕੈ ਸਜੰਦਨ ਜਾਇ ਪਰਿਯੋ ਅਰਿ ਬੀਰ ਹੂੰ ਤੇ ਨਹੀ ਨੈਕੁ ਡਰਿਯੋ ॥

सु धवाइ कै स्यंदन जाइ परियो अरि बीर हूँ ते नही नैकु डरियो ॥

ਉਹ ਰਥ ਨੂੰ ਭਜਵਾ ਕੇ (ਯੁੱਧ ਖੇਤਰ ਵਿਚ) ਜਾ ਵੜਿਆ ਅਤੇ ਸ਼ੂਰਵੀਰ (ਅਣਗ ਸਿੰਘ) ਤੋਂ ਬਿਲਕੁਲ ਨਾ ਡਰਿਆ।

ਅਸਿ ਪਾਨਿ ਧਰੇ ਰਨ ਬੀਚ ਦੁਹੂੰ ਤਹ ਆਪਸ ਮੈ ਬਹੁ ਜੁਧ ਕਰਿਯੋ ॥

असि पानि धरे रन बीच दुहूँ तह आपस मै बहु जुध करियो ॥

ਉਨ੍ਹਾ ਦੋਹਾ ਨੇ ਰਣ-ਭੂਮੀ ਵਿਚ ਹੱਥਾ ਵਿਚ ਤਲਵਾਰਾ ਪਕੜੀਆਂ ਹੋਈਆਂ ਹਨ ਅਤੇ ਆਪਸ ਵਿਚ ਬਹੁਤ ਹੀ ਯੁੱਧ ਕਰ ਰਹੇ ਹਨ।

ਮਨਿ ਯੌ ਉਪਜੀ ਉਪਮਾ ਬਨ ਮੈ ਗਜ ਸੋ ਮਦ ਕੋ ਗਜ ਆਨਿ ਅਰਿਯੋ ॥੧੧੫੧॥

मनि यौ उपजी उपमा बन मै गज सो मद को गज आनि अरियो ॥११५१॥

(ਕਵੀ ਦੇ) ਮਨ ਵਿਚ ਇਸ ਪ੍ਰਕਾਰ ਦੀ ਉਪਮਾ ਪੈਦਾ ਹੋਈ ਹੈ ਕਿ ਬਨ ਵਿਚ ਇਕ ਮਸਤ ਹਾਥੀ ਦੂਜੇ ਹਾਥੀ ਨਾਲ ਅੜ ਖੜੋਤਾ ਹੈ ॥੧੧੫੧॥

ਗੈਰਤ ਖਾ ਬਰਛੀ ਗਹਿ ਕੈ ਬਰ ਸੋ ਅਰਿ ਬੀਰ ਕੀ ਓਰਿ ਚਲਾਈ ॥

गैरत खा बरछी गहि कै बर सो अरि बीर की ओरि चलाई ॥

ਗ਼ੈਰਤ ਖ਼ਾਨ ਨੇ ਬਰਛੀ ਪਕੜ ਕੇ ਜ਼ੋਰ ਨਾਲ ਵੈਰੀ ਸੂਰਮੇ ਵਲ ਚਲਾ ਦਿੱਤੀ।

ਆਵਤ ਬਿਦੁਲਤਾ ਸਮ ਦੇਖ ਕੈ ਕਾਟਿ ਕ੍ਰਿਪਾਨ ਸੋ ਭੂਮਿ ਗਿਰਾਈ ॥

आवत बिदुलता सम देख कै काटि कृपान सो भूमि गिराई ॥

ਬਿਜਲੀ ਵਾਗ ਆਉਂਦੀ (ਬਰਛੀ) ਨੂੰ ਵੇਖ ਕੇ, ਕ੍ਰਿਪਾਨ ਨਾਲ ਕਟ ਕੇ ਧਰਤੀ ਉਤੇ ਸੁਟ ਦਿੱਤੀ।

ਸੋ ਨ ਲਗੀ ਰਿਸ ਕੈ ਰਿਪੁ ਕੋ ਬਰਛੀ ਗਹਿ ਦੂਸਰੀ ਅਉਰ ਚਲਾਈ ॥

सो न लगी रिस कै रिपु को बरछी गहि दूसरी अउर चलाई ॥

ਉਹ (ਵੈਰੀ ਨੂੰ) ਨਾ ਲਗਣ ਕਰ ਕੇ ਕ੍ਰੋਧਿਤ ਹੋ ਕੇ (ਉਸ ਨੇ) ਦੂਜੀ ਬਰਛੀ ਪਕੜ ਕੇ ਵੈਰੀ ਵਲ ਚਲਾ ਦਿੱਤੀ।

ਯੌ ਉਪਮਾ ਉਪਜੀ ਜੀਯ ਮੈ ਮਾਨੋ ਛੂਟਿ ਚਲੀ ਨਭ ਤੇ ਜੁ ਹਵਾਈ ॥੧੧੫੨॥

यौ उपमा उपजी जीय मै मानो छूटि चली नभ ते जु हवाई ॥११५२॥

(ਉਸ ਦ੍ਰਿਸ਼ ਨੂੰ ਵੇਖ ਕੇ ਕਵੀ ਦੇ) ਮਨ ਵਿਚ ਇਸ ਤਰ੍ਹਾ ਦੀ ਉਪਮਾ ਪੈਦਾ ਹੋਈ, ਮਾਨੋ ਹਵਾਈ ਛੁਟ ਕੇ ਆਕਾਸ਼ ਵਿਚੋਂ ਜਾ ਰਹੀ ਹੈ ॥੧੧੫੨॥

ਦੂਸਰੀ ਦੇਖ ਕੈ ਸਾਗ ਬਲੀ ਨ੍ਰਿਪ ਆਵਤ ਕਾਟਿ ਕੈ ਭੂਮਿ ਗਿਰਾਈ ॥

दूसरी देख कै साग बली नृप आवत काटि कै भूमि गिराई ॥

ਦੂਜੀ ਬਰਛੀ ਨੂੰ ਆਉਂਦੇ ਹੋਇਆਂ ਵੇਖ ਕੇ ਬਲਵਾਨ ਰਾਜੇ ਨੇ ਕਟ ਕੇ ਧਰਤੀ ਉਤੇ ਗਿਰਾ ਦਿੱਤੀ ਹੈ।

ਲੈ ਬਰਛੀ ਅਪੁਨੇ ਕਰ ਮੈ ਨ੍ਰਿਪ ਗੈਰਤ ਖਾ ਪਰ ਕੋਪਿ ਚਲਾਈ ॥

लै बरछी अपुने कर मै नृप गैरत खा पर कोपि चलाई ॥

ਆਪਣੇ ਹੱਥ ਵਿਚ ਬਰਛੀ ਲੈ ਕੇ ਰਾਜੇ ਨੇ ਕ੍ਰੋਧਿਤ ਹੋ ਕੇ ਗ਼ੈਰਤ ਖ਼ਾਨ ਉਤੇ ਚਲਾ ਦਿੱਤੀ।

ਲਾਗ ਗਈ ਤਿਹ ਕੇ ਮੁਖ ਮੈ ਬਹਿ ਸ੍ਰਉਨ ਚਲਿਯੋ ਉਪਮਾ ਠਹਰਾਈ ॥

लाग गई तिह के मुख मै बहि स्रउन चलियो उपमा ठहराई ॥

(ਉਹ ਬਰਛੀ) ਉਸ ਦੇ ਮੂੰਹ ਵਿਚ ਲਗੀ, ਲਹੂ ਵਗ ਪਿਆ, (ਉਸ ਦੀ) ਉਪਮਾ (ਕਵੀ ਨੇ ਇਸ ਤਰ੍ਹਾ) ਨਿਸਚਿਤ ਕੀਤੀ ਹੈ,

ਕੋਪ ਕੀ ਆਗ ਮਹਾ ਬਢਿ ਕੈ ਡਢ ਕੈ ਹੀਯ ਕਉ ਮਨੋ ਬਾਹਰਿ ਆਈ ॥੧੧੫੩॥

कोप की आग महा बढि कै डढ कै हीय कउ मनो बाहरि आई ॥११५३॥

ਮਾਨੋ ਕ੍ਰੋਧ ਦੀ ਅੱਗ ਬਹੁਤ ਵਧ ਕੇ ਅਤੇ ਹਿਰਦੇ ਨੂੰ ਸਾੜ ਕੇ ਬਾਹਰ ਨਿਕਲ ਆਈ ਹੋਵੇ ॥੧੧੫੩॥

ਦੋਹਰਾ ॥

दोहरा ॥

ਦੋਹਰਾ:

ਮ੍ਰਿਤਕ ਹੁਇ ਧਰਨੀ ਪਰਿਯੋ ਜੋਤਿ ਰਹੀ ਠਹਰਾਇ ॥

मृतक हुइ धरनी परियो जोति रही ठहराइ ॥

(ਗ਼ੈਰਤ ਖ਼ਾਨ) ਮਿਰਤਕ ਹੋ ਕੇ ਭੂਮੀ ਉਤੇ (ਡਿਗਿਆ) ਪਿਆ ਹੈ ਅਤੇ (ਉਸ ਦੀ) ਜੋਤਿ (ਅਰਥਾਤ ਆਤਮਾ) ਸਥਿਰ ਹੈ।

ਜਨੁ ਅਕਾਸ ਤੇ ਭਾਸਕਰਿ ਪਯੋ ਰਾਹੁ ਡਰ ਆਇ ॥੧੧੫੪॥

जनु अकास ते भासकरि पयो राहु डर आइ ॥११५४॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਹੂ ਦੇ ਡਰੋਂ ਆਕਾਸ਼ ਤੋਂ ਸੂਰਜ ਡਿਗ ਪਿਆ ਹੋਵੇ ॥੧੧੫੪॥

ਸਵੈਯਾ ॥

सवैया ॥

ਸਵੈਯਾ:

ਕੋਪ ਭਰੇ ਰਨ ਮੈ ਕਬਿ ਸ੍ਯਾਮ ਤਬੈ ਹਰਿ ਜੂ ਇਹ ਭਾਤਿ ਕਹਿਯੋ ਹੈ ॥

कोप भरे रन मै कबि स्याम तबै हरि जू इह भाति कहियो है ॥

ਕਵੀ ਸ਼ਿਆਮ (ਕਹਿੰਦੇ ਹਨ) ਕ੍ਰੋਧ ਦੇ ਭਰੇ ਹੋਏ ਸ੍ਰੀ ਕ੍ਰਿਸ਼ਨ ਨੇ ਰਣ-ਭੂਮੀ ਵਿਚ ਇਸ ਤਰ੍ਹਾ ਕਿਹਾ ਹੈ,

ਜੁਧ ਬਿਖੈ ਭਟ ਕਉਨ ਗਨੈ ਲਖਿ ਬੀਰ ਹਨੈ ਮਨ ਮੈ ਜੁ ਚਹਿਯੋ ਹੈ ॥

जुध बिखै भट कउन गनै लखि बीर हनै मन मै जु चहियो है ॥

ਯੁੱਧ ਵਿਚ ਸੂਰਮਿਆਂ ਦੀ ਗਿਣਤੀ ਕੌਣ ਕਰੇ, ਮਨ ਵਿਚ ਉਸ ਨੇ ਜੋ ਚਾਹਿਆ ਹੈ, ਸੂਰਮਿਆਂ ਨੂੰ ਵੇਖ ਵੇਖ ਕੇ ਮਾਰਿਆ ਹੈ।

ਜਾਨਤ ਹਉ ਤਿਹ ਤ੍ਰਾਸ ਤੁਮੈ ਕਿਨਹੂੰ ਕਰ ਮੈ ਧਨ ਹੂੰ ਗਹਿਯੋ ਹੈ ॥

जानत हउ तिह त्रास तुमै किनहूँ कर मै धन हूँ गहियो है ॥

ਮੈਂ ਜਾਣਦਾ ਹਾ, ਉਸ ਦੇ ਡਰ ਕਰ ਕੇ ਕਿਸੇ ਨੇ ਵੀ ਹੱਥ ਵਿਚ ਧਨੁਸ਼ ਧਾਰਨ ਨਹੀਂ ਕੀਤਾ ਹੈ।

ਤਾ ਤੇ ਪਧਾਰਹੁ ਧਾਮਨ ਕੋ ਸੁ ਲਖਿਯੋ ਤੁਮ ਤੇ ਪੁਰਖਤੁ ਰਹਿਯੋ ਹੈ ॥੧੧੫੫॥

ता ते पधारहु धामन को सु लखियो तुम ते पुरखतु रहियो है ॥११५५॥

ਇਸ ਲਈ ਘਰਾ ਨੂੰ ਜਾਓ (ਕਿਉਂਕਿ ਮੈਂ) ਵੇਖਿਆ ਹੈ ਕਿ ਤੁਹਾਡੇ ਵਿਚੋਂ ਬਹਾਦਰੀ ਖ਼ਤਮ ਹੋ ਗਈ ਹੈ ॥੧੧੫੫॥

ਐਸੇ ਕਹਿਯੋ ਜਦੁਬੀਰ ਤਿਨੈ ਸਭ ਹੀ ਰਿਸ ਕੈ ਧਨੁ ਬਾਨ ਸੰਭਾਰਿਯੋ ॥

ऐसे कहियो जदुबीर तिनै सभ ही रिस कै धनु बान संभारियो ॥

ਜਦ ਸ੍ਰੀ ਕ੍ਰਿਸ਼ਨ ਨੇ ਉਨ੍ਹਾ ਨੂੰ ਇਸ ਤਰ੍ਹਾ ਕਿਹਾ, (ਤਾ) ਸਭ ਨੇ ਕ੍ਰੋਧਿਤ ਹੋ ਕੇ ਧਨੁਸ਼ ਬਾਣ ਸੰਭਾਲ ਲਏ।

ਹ੍ਵੈ ਕੇ ਇਕਤ੍ਰ ਚਲੇ ਰਨ ਕੋ ਬਲਿ ਬਿਕ੍ਰਮ ਪਉਰਖ ਜੀਅ ਬਿਚਾਰਿਯੋ ॥

ह्वै के इकत्र चले रन को बलि बिक्रम पउरख जीअ बिचारियो ॥

ਸਾਰੇ ਇਕੱਠੇ ਹੋ ਕੇ ਯੁੱਧ ਖੇਤਰ ਵਲ ਚਲ ਪਏ (ਅਤੇ ਸਭ ਨੇ) ਆਪਣੇ ਮਨ ਵਿਚ ਸੂਰਵੀਰਤਾ, ਬਹਾਦਰੀ ਅਤੇ ਦਲੇਰੀ ਨੂੰ ਵਿਚਾਰ ਲਿਆ।

ਮਾਰ ਹੀ ਮਾਰ ਪੁਕਾਰਿ ਪਰੇ ਜੋਊ ਆਇ ਅਰਿਯੋ ਅਰਿ ਸੋ ਤਿਹ ਮਾਰਿਯੋ ॥

मार ही मार पुकारि परे जोऊ आइ अरियो अरि सो तिह मारियो ॥

(ਹਰ ਪਾਸੇ) 'ਮਾਰੋ-ਮਾਰੋ' ਦੀ ਆਵਾਜ਼ ਪੈ ਰਹੀ ਹੈ, ਉਨ੍ਹਾ ਨੇ ਉਸ ਵੈਰੀ ਨੂੰ ਮਾਰ ਮੁਕਾਇਆ (ਜੋ) ਆ ਕੇ ਅੜ ਖੜੋਤਾ।

ਹੋਤ ਭਯੋ ਤਿਹ ਜੁਧ ਬਡੋ ਦੁਹੂੰ ਓਰਨ ਤੇ ਨ੍ਰਿਪ ਠਾਢਿ ਨਿਹਾਰਿਯੋ ॥੧੧੫੬॥

होत भयो तिह जुध बडो दुहूँ ओरन ते नृप ठाढि निहारियो ॥११५६॥

ਉਥੇ ਦੋਹਾ ਪਾਸਿਆਂ ਤੋਂ ਬਹੁਤ ਤਕੜਾ ਯੁੱਧ ਹੋਇਆ ਹੈ ਜਿਸ ਨੂੰ ਰਾਜੇ ਨੇ ਖੜੋ ਕੇ ਵੇਖਿਆ ਹੈ ॥੧੧੫੬॥

ਏਕ ਸੁਜਾਨ ਬਡੋ ਬਲਵਾਨ ਧਰੇ ਅਸਿ ਪਾਨਿ ਤੁਰੰਗਮ ਡਾਰਿਯੋ ॥

एक सुजान बडो बलवान धरे असि पानि तुरंगम डारियो ॥

ਸੁਜਾਨ (ਨਾ ਦਾ) ਇਕ ਵੱਡਾ ਬਲਵਾਨ ਹੱਥ ਵਿਚ ਤਲਵਾਰ ਲੈ ਕੇ ਘੋੜੇ ਨੂੰ ਪ੍ਰੇਰ ਕੇ ਲੈ ਆਇਆ।

ਅਸ੍ਵ ਪਚਾਸ ਹਨੇ ਅਰਿਯੋ ਅਨਗੇਸ ਬਲੀ ਕਹੁ ਜਾ ਲਲਕਾਰਿਯੋ ॥

अस्व पचास हने अरियो अनगेस बली कहु जा ललकारियो ॥

(ਉਸ ਨੇ ਆਉਂਦਿਆਂ ਹੀ) ਪੰਜਾਹ ਘੋੜੇ ਮਾਰ ਦਿੱਤੇ ਅਤੇ ਫਿਰ ਅਣਗ ਸਿੰਘ ਨੂੰ ਲਲਕਾਰ ਕੇ (ਉਸ ਅਗੇ) ਜਾ ਡਟਿਆ।

ਧਾਇ ਕੈ ਘਾਇ ਕਰਿਯੋ ਨ੍ਰਿਪ ਲੈ ਕਰ ਬਾਮ ਮੈ ਚਾਮ ਕੀ ਓਟਿ ਨਿਵਾਰਿਯੋ ॥

धाइ कै घाइ करियो नृप लै कर बाम मै चाम की ओटि निवारियो ॥

(ਉਸ ਨੇ) ਭਜ ਕੇ ਰਾਜੇ ਉਤੇ ਵਾਰ ਕੀਤਾ, ਰਾਜੇ ਨੇ ਖਬੇ ਹੱਥ ਵਿਚ ਢਾਲ ਲੈ ਕੇ (ਉਸ ਦੀ) ਓਟ ਵਿਚ (ਵਾਰ ਤੋਂ ਆਪਣੇ ਆਪ ਨੂੰ) ਬਚਾ ਲਿਆ।

ਦਾਹਨੈ ਪਾਨਿ ਕ੍ਰਿਪਾਨ ਕੋ ਤਾਨਿ ਸੁਜਾਨ ਕੋ ਕਾਟਿ ਕੈ ਸੀਸ ਉਤਾਰਿਯੋ ॥੧੧੫੭॥

दाहनै पानि कृपान को तानि सुजान को काटि कै सीस उतारियो ॥११५७॥

ਸੱਜੇ ਹੱਥ ਵਿਚ ਕ੍ਰਿਪਾਨ ਨੂੰ ਖਿਚ ਕੇ ਸੁਜਾਨ ਦਾ ਸਿਰ ਕਟ ਕੇ ਉਤਾਰ ਦਿੱਤਾ ॥੧੧੫੭॥

ਦੋਹਰਾ ॥

दोहरा ॥

ਦੋਹਰਾ:

ਬੀਰ ਸੁਜਾਨ ਹਨ੍ਯੋ ਜਬੈ ਅਣਗ ਸਿੰਘ ਤਿਹ ਠਾਇ ॥

बीर सुजान हन्यो जबै अणग सिंघ तिह ठाइ ॥

ਜਦ ਉਸ ਥਾ ਤੇ ਅਣਗ ਸਿੰਘ ਨੇ ਸੁਜਾਨ (ਨਾ ਦੇ) ਸੂਰਮੇ ਨੂੰ ਮਾਰ ਦਿੱਤਾ

ਦੇਖਿਯੋ ਸੈਨਾ ਜਾਦਵੀ ਦਉਰ ਪਰੇ ਅਰਰਾਇ ॥੧੧੫੮॥

देखियो सैना जादवी दउर परे अरराइ ॥११५८॥

(ਤਾ) ਯਾਦਵੀ ਸੈਨਾ ਨੇ ਵੇਖਿਆ ਅਤੇ ਅਰੜਾ ਕੇ ਹਮਲਾ ਕਰ ਦਿੱਤਾ ॥੧੧੫੮॥

ਸਵੈਯਾ ॥

सवैया ॥

ਸਵੈਯਾ:

ਭਟ ਲਾਜ ਭਰੇ ਅਰਰਾਇ ਪਰੇ ਨ ਡਰੇ ਅਰਿ ਸਿਉ ਤੇਊ ਆਇ ਅਰੇ ॥

भट लाज भरे अरराइ परे न डरे अरि सिउ तेऊ आइ अरे ॥

ਲਾਜ ਦੇ ਭਰੇ ਹੋਏ ਸੂਰਮੇ ਅਰੜਾ ਕੇ ਪੈ ਗਏ ਹਨ ਅਤੇ ਵੈਰੀ ਤੋਂ ਡਰੇ ਨਹੀਂ ਹਨ ਅਤੇ ਆ ਕੇ ਡਟ ਗਏ ਹਨ।

ਅਤਿ ਕੋਪ ਭਰੇ ਸਬ ਲੋਹ ਜਰੇ ਅਬ ਯਾਹਿ ਹਨੋ ਮੁਖ ਤੇ ਉਚਰੇ ॥

अति कोप भरे सब लोह जरे अब याहि हनो मुख ते उचरे ॥

ਸਾਰੇ ਕ੍ਰੋਧ ਨਾਲ ਭਰੇ ਹੋਏ ਹਨ ਅਤੇ ਲੋਹੇ ਨਾਲ ਮੜ੍ਹੇ ਹੋਏ ਹਨ ਅਤੇ ਮੁਖ ਤੋਂ ਕਹਿੰਦੇ ਹਨ ਕਿ ਹੁਣੇ ਇਸ ਨੂੰ ਮਾਰ ਦਿੰਦੇ ਹਾ।

ਅਸਿ ਭਾਲ ਗਦਾ ਅਰੁ ਲੋਹ ਹਥੀ ਬਰਛੀ ਕਰਿ ਲੈ ਲਲਕਾਰ ਪਰੇ ॥

असि भाल गदा अरु लोह हथी बरछी करि लै ललकार परे ॥

ਤਲਵਾਰ, ਭਾਲਾ, ਗਦਾ, ਲੋਹਹਥੀ, ਬਰਛੀ (ਆਦਿਕ ਹਥਿਆਰ) ਹੱਥਾ ਵਿਚ ਲੈ ਕੇ ਲਲਕਾਰ ਕੇ ਪੈ ਗਏ ਹਨ।

ਕਬਿ ਰਾਮ ਭਨੈ ਨਹੀ ਜਾਤ ਗਨੇ ਕਿਤਨੇ ਬਰ ਬਾਨ ਕਮਾਨ ਧਰੇ ॥੧੧੫੯॥

कबि राम भनै नही जात गने कितने बर बान कमान धरे ॥११५९॥

ਕਵੀ ਰਾਮ ਕਹਿੰਦੇ ਹਨ, ਕਿਤਨੇ (ਹੀ ਸੂਰਮੇ ਜੋ) ਗਿਣੇ ਨਹੀਂ ਜਾ ਸਕਦੇ, (ਸਭ ਨੇ) ਚੰਗੇ ਚੰਗੇ ਬਾਣ ਧਨੁਸ਼ਾ ਉਤੇ ਧਰੇ ਹੋਏ ਹਨ ॥੧੧੫੯॥

ਅਨਗੇਸ ਬਲੀ ਧਨੁ ਬਾਨ ਗਹਿਯੋ ਅਤਿ ਰੋਸ ਭਰਿਯੋ ਦੋਊ ਨੈਨ ਤਚਾਏ ॥

अनगेस बली धनु बान गहियो अति रोस भरियो दोऊ नैन तचाए ॥

ਅਣਗ ਸਿੰਘ ਬਲਵਾਨ ਨੇ ਧਨੁਸ਼ ਅਤੇ ਬਾਣ ਪਕੜੇ ਹੋਏ ਹਨ, ਰੋਸ ਨਾਲ ਭਰਿਆ ਹੋਇਆ ਹੈ, ਅਤੇ ਅੱਖਾ ਨਾਲ ਘੂਰ ਰਿਹਾ ਹੈ।

ਮਾਰ ਹੀ ਮਾਰ ਪੁਕਾਰਿ ਪਰਿਯੋ ਸਰ ਸਤ੍ਰਨ ਕੇ ਉਰ ਬੀਚ ਲਗਾਏ ॥

मार ही मार पुकारि परियो सर सत्रन के उर बीच लगाए ॥

ਮਾਰੋ ਹੀ ਮਾਰੋ' ਪੁਕਾਰਦਾ ਹੋਇਆ ਪੈ ਗਿਆ ਹੈ ਅਤੇ ਵੈਰੀਆਂ ਦੀਆਂ ਛਾਤੀਆਂ ਵਿਚ ਬਾਣ ਮਾਰੇ ਹਨ।

ਏਕ ਮਰੇ ਇਕ ਘਾਇ ਭਰੇ ਇਕ ਦੇਖਿ ਡਰੇ ਰਨ ਤਿਆਗਿ ਪਰਾਏ ॥

एक मरे इक घाइ भरे इक देखि डरे रन तिआगि पराए ॥

ਇਕ ਮਰ ਗਏ ਹਨ ਅਤੇ ਕਈ ਇਕ ਘਾਇਲ ਹੋ ਗਏ ਹਨ; ਇਕ (ਯੁੱਧ ਤੋਂ) ਡਰ ਗਏ ਹਨ ਅਤੇ ਕਈ ਰਣ-ਖੇਤਰ ਨੂੰ ਤਿਆਗ ਗਏ ਹਨ।

ਆਇ ਲਰੇ ਜੋਊ ਲਾਜ ਭਰੇ ਮਨ ਮੈ ਰਨ ਕੋਪ ਕੀ ਓਪ ਬਢਾਏ ॥੧੧੯੦॥

आइ लरे जोऊ लाज भरे मन मै रन कोप की ओप बढाए ॥११६०॥

ਜਿਹੜੇ ਲਾਜ ਦੇ ਭਰੇ ਹੋਏ ਹਨ, (ਉਹ ਵੀ) ਆ ਕੇ (ਯੁੱਧ-ਕਰਮ) ਵਿਚ ਲਗ ਗਏ ਹਨ ਅਤੇ ਮਨ ਵਿਚ ਯੁੱਧ ਸੰਬੰਧੀ ਗੁੱਸੇ ਨੂੰ ਵਧਾਇਆ ਹੋਇਆ ਹੈ ॥੧੧੯੦॥

ਸਾਤਕਿ ਅਉ ਮੁਸਲੀ ਰਥ ਪੈ ਬਸੁਦੇਵ ਤੇ ਆਦਿਕ ਧਾਇ ਸਬੈ ॥

सातकि अउ मुसली रथ पै बसुदेव ते आदिक धाइ सबै ॥

ਸਾਤਕ, ਬਲਰਾਮ ਅਤੇ ਬਸੁਦੇਵ (ਆਦਿਕ) ਰਥਾ ਉਤੇ ਬੈਠ ਕੇ ਸਭ ਭਜ ਕੇ ਚਲੇ ਹਨ।

ਬਰਮਾਕ੍ਰਿਤ ਊਧਵ ਅਉਰ ਅਕ੍ਰੂਰ ਚਲੇ ਰਨ ਕਉ ਭਰਿ ਲਾਜ ਤਬੈ ॥

बरमाकृत ऊधव अउर अक्रूर चले रन कउ भरि लाज तबै ॥

ਬਰਮਾਕ੍ਰਿਤ, ਊਧਵ ਅਤੇ ਅਕਰੂਰ ਉਸ ਵੇਲੇ ਲਾਜ ਦੇ ਭਰੇ ਹੋਏ ਰਣ-ਭੂਮੀ ਨੂੰ ਚਲੇ ਹਨ।

ਤਿਹ ਬੀਚ ਘਿਰਿਓ ਨ੍ਰਿਪ ਰਾਜਤ ਯੌ ਲਖਿ ਰੀਝ ਰਹੈ ਭਟ ਤਾਹਿ ਛਬੈ ॥

तिह बीच घिरिओ नृप राजत यौ लखि रीझ रहै भट ताहि छबै ॥

ਉਨ੍ਹਾ ਵਿਚ ਘਿਰਿਆ ਹੋਇਆ ਰਾਜਾ (ਅਣਗ ਸਿੰਘ) ਇਸ ਤਰ੍ਹਾ ਸ਼ੋਭ ਰਿਹਾ ਸੀ ਅਤੇ ਉਸ ਦੀ ਛਬੀ ਨੂੰ ਵੇਖ ਕੇ ਯੋਧੇ ਰੀਝ ਰਹੇ ਸਨ।

ਮਨ ਯੌ ਉਪਜੀ ਉਪਮਾ ਰਿਤੁ ਪਾਵਸ ਅਭ੍ਰਨ ਮੈ ਦਿਨ ਰਾਜ ਫਬੈ ॥੧੧੯੧॥

मन यौ उपजी उपमा रितु पावस अभ्रन मै दिन राज फबै ॥११६१॥

(ਕਵੀ ਦੇ) ਮਨ ਵਿਚ ਇਸ ਤਰ੍ਹਾ ਦੀ ਉਪਮਾ ਪੈਦਾ ਹੋਈ (ਮਾਨੋ) ਬਰਖਾ ਦੀ ਰੁਤ ਵਿਚ ਬਦਲਾ ਵਿਚ ਸੂਰਜ ਫਬ ਰਿਹਾ ਹੋਵੇ ॥੧੧੯੧॥

ਹਲੁ ਪਾਨਿ ਸੰਭਾਰਿ ਲਯੋ ਮੁਸਲੀ ਰਨ ਮੈ ਅਰਿ ਕੋ ਹਯ ਚਾਰੋ ਹੀ ਘਾਏ ॥

हलु पानि संभारि लयो मुसली रन मै अरि को हय चारो ही घाए ॥

ਬਲਰਾਮ ਨੇ ਹੱਥ ਵਿਚ ਹਲ ਨੂੰ ਸੰਭਾਲ ਲਿਆ ਅਤੇ ਵੈਰੀ ਦੇ ਚਾਰੇ ਘੋੜੇ ਮਾਰ ਦਿੱਤੇ।

ਬਾਨ ਕਮਾਨ ਗਹੀ ਬਸੁਦੇਵ ਭਲੇ ਰਥ ਕੇ ਚਕ ਕਾਟਿ ਗਿਰਾਏ ॥

बान कमान गही बसुदेव भले रथ के चक काटि गिराए ॥
ਬਸੁਦੇਵ ਨੇ ਧਨੁਸ਼ ਬਾਣ ਪਕੜ ਕੇ ਚੰਗੇ ਰਥ ਦੇ ਪਹੀਏ ਕਟ ਕੇ ਸੁਟ ਦਿੱਤੇ।

ਸਾਤਕਿ ਸੂਤ ਕੋ ਸੀਸ ਕਟਿਯੋ ਰਿਸਿ ਊਧਵ ਬਾਨ ਅਨੇਕ ਚਲਾਏ ॥
सातकि सूत को सीस कटियो रिसि ऊधव बान अनेक चलाए ॥
ਸਾਤਕ ਨੇ ਰਥਵਾਨ ਦਾ ਸਿਰ ਕਟ ਦਿੱਤਾ ਅਤੇ ਊਧਵ ਨੇ ਕ੍ਰੋਧ ਕਰ ਕੇ ਅਨੇਕ ਬਾਣ ਚਲਾਏ।

ਫਾਧਿ ਪਰਿਯੋ ਰਥ ਤੇ ਤਤਕਾਲ ਲਏ ਅਸਿ ਢਾਲ ਬਡੇ ਭਟ ਘਾਏ ॥੧੧੬੨॥
फाधि परियो रथ ते ततकाल लए असि ढाल बडे भट घाए ॥११६२॥
(ਰਾਜਾ ਅਣਗ ਸਿੰਘ) ਤੁਰਤ ਰਥ ਤੋਂ ਕੁਦ ਪਿਆ ਅਤੇ ਤਲਵਾਰ ਤੇ ਢਾਲ ਪਕੜ ਕੇ ਬਹੁਤ ਸਾਰੇ ਵੈਰੀ ਮਾਰ ਦਿੱਤੇ ॥੧੧੬੨॥

ਠਾਢੋ ਹੁਤੋ ਭਟ ਸ੍ਰੀ ਜਦੁਬੀਰ ਕੋ ਸੋ ਅਣਗੇਸ ਜੂ ਨੈਨ ਨਿਹਾਰਿਯੋ ॥
ठाढो हुतो भट स्री जदुबीर को सो अणगेस जू नैन निहारियो ॥
ਸ੍ਰੀ ਕ੍ਰਿਸ਼ਨ ਦਾ ਇਕ ਸੂਰਮਾ ਖੜੋਤਾ ਹੋਇਆ ਸੀ, ਉਸ ਨੂੰ ਅਣਗ ਸਿੰਘ ਨੇ ਅੱਖਾ ਨਾਲ ਵੇਖ ਲਿਆ।

ਪਾਇਨ ਕੀ ਕਰਿ ਚੰਚਲਤਾ ਬਰ ਸੋ ਅਸਿ ਸਤ੍ਰ ਕੇ ਸੀਸ ਪ੍ਰਹਾਰਿਯੋ ॥
पाइन की करि चंचलता बर सो असि सत्र के सीस प्रहारियो ॥
ਪੈਰਾ ਦੀ ਫੁਰਤੀ ਨਾਲ ਬਲ ਪੂਰਵਕ ਵੈਰੀ ਦੇ ਸਿਰ ਉਤੇ ਤਲਵਾਰ ਚਲਾ ਦਿੱਤੀ।

ਟੂਟਿ ਪਰਿਯੋ ਝਟਦੈ ਕਟਿਯੋ ਸਿਰ ਤਾ ਛਬਿ ਕੋ ਕਬਿ ਭਾਉ ਉਚਾਰਿਯੋ ॥
टूटि परियो झटदै कटियो सिर ता छबि को कबि भाउ उचारियो ॥
(ਜਦ ਅਣਗ ਸਿੰਘ) ਟੁੱਟ ਕੇ ਪੈ ਗਿਆ ਅਤੇ ਝਟਕਾ ਦੇ ਕੇ ਸਿਰ ਕਟ ਦਿੱਤਾ, ਉਸ ਛਬੀ ਦੇ ਭਾਵ ਨੂੰ ਕਵੀ ਨੇ (ਇਸ ਤਰ੍ਹਾ) ਉਚਾਰਿਆ ਹੈ।

ਮਾਨਹੁ ਰਾਹੁ ਨਿਸਾਕਰ ਕੋ ਨਭਿ ਮੰਡਲ ਤੇ ਹਨਿ ਕੈ ਛਿਤਿ ਡਾਰਿਯੋ ॥੧੧੬੩॥
मानहु राहु निसाकर को नभि मंडल ते हनि कै छिति डारियो ॥११६३॥
ਮਾਨੋ ਰਾਹੂ ਨੇ ਚੰਦ੍ਰਮਾ ਨੂੰ ਆਕਾਸ ਮੰਡਲ ਵਿਚੋਂ ਮਾਰ ਕੇ ਧਰਤੀ ਉਤੇ ਡਿਗਾ ਦਿੱਤਾ ਹੋਵੇ ॥੧੧੬੩॥

ਕੂਦਿ ਚੜਿਯੋ ਅਰਿ ਕੇ ਰਥ ਊਪਰਿ ਸਾਰਥੀ ਕਉ ਬਧ ਕੈ ਤਬ ਹੀ ॥
कूदि चड़ियो अरि के रथ ऊपरि सारथी कउ बध कै तब ही ॥

ਵੈਰੀ ਦੇ ਰਥ ਉਤੇ ਕੁਦ ਕੇ ਚੜ੍ਹ ਗਿਆ ਅਤੇ ਉਸੇ ਵੇਲੇ ਰਥਵਾਨ ਦਾ ਸਿਰ ਵਢ ਦਿੱਤਾ।

ਧਨੁ ਬਾਨ ਕ੍ਰਿਪਾਨ ਗਦਾ ਬਰਛੀ ਅਰਿ ਕੇ ਕਰਿ ਸਸਤ੍ਰ ਲਏ ਸਬ ਹੀ ॥

धनु बान कृपान गदा बरछी अरि के करि ससत्र लए सब ही ॥

ਧਨੁਸ਼, ਬਾਣ, ਕ੍ਰਿਪਾਨ, ਗਦਾ, ਬਰਛੀ (ਆਦਿਕ ਹਥਿਆਰ) ਵੈਰੀ ਨੇ ਹੱਥ ਵਿਚ ਲਏ ਹੋਏ ਹਨ।

ਰਥ ਆਪ ਹੀ ਹਾਕ ਹੈ ਸ੍ਯਾਮ ਕਹੈ ਮਧਿ ਜਾਦਵ ਸੈਨ ਪਰਿਯੋ ਜਬ ਹੀ ॥

रथ आप ही हाक है स्याम कहै मधि जादव सैन परियो जब ही ॥

(ਕਵੀ) ਸ਼ਿਆਮ ਕਹਿੰਦੇ ਹਨ, ਆਪ ਹੀ ਰਥ ਨੂੰ ਪ੍ਰੇਰ ਕੇ ਯਾਦਵ ਸੈਨਾ ਵਿਚ ਜਿਸ ਵੇਲੇ ਪਿਆ,

ਇਕ ਮਾਰਿ ਲਏ ਇਕ ਭਾਜਿ ਗਏ ਇਕ ਠਾਢਿ ਭਏ ਤੇਊ ਨ ਦਬਹੀ ॥੧੧੬੪॥

इक मारि लए इक भाजि गए इक ठाढि भए तेऊ न दबही ॥११६४॥

(ਤਾ) ਇਕਨਾ ਨੂੰ ਮਾਰ ਲਿਆ ਹੈ, ਇਕ ਭਜ ਗਏ ਹਨ, ਇਕ ਖੜੋਤੇ ਹੋਏ ਹਨ ਅਤੇ ਉਸ ਤੋਂ ਦਬਦੇ ਨਹੀਂ ਹਨ ॥੧੧੬੪॥

ਆਪਨ ਹੀ ਰਥ ਹਾਕਤ ਹੈ ਅਰੁ ਆਪਨ ਹੀ ਸਰ ਜਾਲ ਚਲਾਵੈ ॥

आपन ही रथ हाकत है अरु आपन ही सर जाल चलावै ॥

(ਉਹ) ਆਪ ਹੀ ਰਥ ਨੂੰ ਹਕਦਾ ਹੈ ਅਤੇ ਆਪ ਹੀ ਬਾਣਾ ਦਾ ਜਾਲ ਵਿਛਾ ਦਿੰਦਾ ਹੈ।

ਆਪਨ ਹੀ ਰਿਪੁ ਘਾਇ ਬਚਾਵਤ ਆਪਨ ਹੀ ਅਰਿ ਘਾਇ ਲਗਾਵੈ ॥

आपन ही रिपु घाइ बचावत आपन ही अरि घाइ लगावै ॥

ਆਪ ਹੀ ਵੈਰੀਆਂ ਦੇ ਘਾਓ ਤੋਂ (ਆਪਣੇ ਆਪ ਨੂੰ) ਬਚਾਉਂਦਾ ਹੈ ਅਤੇ ਆਪ ਹੀ ਵੈਰੀਆਂ ਨੂੰ ਘਾਓ ਲਗਾਉਂਦਾ ਹੈ।

ਏਕਨ ਕੇ ਧਨੁ ਬਾਨ ਕਟੇ ਭਟ ਏਕਨ ਕੇ ਰਥ ਕਾਟਿ ਗਿਰਾਵੈ ॥

एकन के धनु बान कटे भट एकन के रथ काटि गिरावै ॥

ਇਕਨਾ ਦੇ ਧਨੁਸ਼ ਬਾਣਾ ਨਾਲ ਕਟ ਸੁਟੇ ਹਨ ਅਤੇ ਇਕਨਾ ਦੇ ਰਥ ਕਟ ਕੇ ਡਿਗਾ ਦਿੱਤੇ ਹਨ।

ਦਾਮਨਿ ਜਿਉ ਦਮਕੈ ਘਟ ਮੈ ਕਰ ਮੈ ਕਰਵਾਰਹਿ ਤਿਉ ਚਮਕਾਵੈ ॥੧੧੬੫॥

दामनि जिउ दमकै घट मै कर मै करवारहि तिउ चमकावै ॥११६५॥

ਜਿਵੇਂ ਬਿਜਲੀ ਬਦਲ ਵਿਚ ਚਮਕਦੀ ਹੈ, ਉਵੇਂ ਹੱਥ ਵਿਚ ਤਲਵਾਰ ਚਮਕਾਉਂਦਾ ਹੈ ॥੧੧੬੫॥

ਮਾਰਿ ਕੈ ਬੀਰ ਘਨੇ ਰਨ ਮੈ ਬਹੁ ਕੋਪ ਕੈ ਦਾਤਨ ਓਠ ਚਬਾਵੈ ॥

मारि कै बीर घने रन मै बहु कोप कै दातन ओठ चबावै ॥

ਰਣ-ਭੂਮੀ ਵਿਚ ਬਹੁਤ ਸਾਰੇ ਸੂਰਵੀਰਾ ਨੂੰ ਮਾਰ ਕੇ ਅਤੇ ਕ੍ਰੋਧ ਕਰ ਕੇ ਹੋਠਾ ਨੂੰ ਦੰਦਾ ਨਾਲ ਚਬਾਉਂਦਾ ਹੈ।

ਆਵਤ ਜੋ ਇਹ ਕੇ ਅਰਿ ਊਪਰਿ ਬਾਨਨ ਸਿਉ ਤਿਹ ਕਾਟਿ ਗਿਰਾਵੈ ॥

आवत जो इह के अरि ऊपरि बानन सिउ तिह काटि गिरावै ॥

ਜੋ ਕੋਈ ਇਸ ਉਤੇ ਚੜ੍ਹ ਕੇ ਆਉਂਦਾ ਹੈ, ਉਸ ਵੈਰੀ ਨੂੰ ਬਾਣਾ ਨਾਲ ਕਟ ਕੇ ਸੁਟ ਦਿੰਦਾ ਹੈ।

ਧਾਇ ਪਰੈ ਰਿਪੁ ਕੇ ਦਲ ਮੈ ਦਲ ਕੈ ਮਲ ਕੈ ਬਹੁਰੋ ਫਿਰਿ ਆਵੈ ॥

धाइ परै रिपु के दल मै दल कै मल कै बहुरो फिरि आवै ॥

ਆਪ ਹੀ ਵੈਰੀ ਦੇ ਦਲ ਉਤੇ ਆ ਕੇ ਪੈਂਦਾ ਹੈ ਅਤੇ ਫਿਰ ਦਲ ਨੂੰ ਮਸਲ ਕੇ ਚਲਾ ਜਾਦਾ ਹੈ।

ਜੁਧੁ ਕਰੈ ਨ ਡਰੈ ਹਰਿ ਸੋ ਅਰਿ ਕੇ ਰਥ ਕੋ ਬਲਿ ਓਰਿ ਚਲਾਵੈ ॥੧੧੬੬॥

जुधु करै न डरै हरि सो अरि के रथ को बलि ओरि चलावै ॥११६६॥

ਯੁੱਧ ਕਰਦਾ ਹੈ, ਕ੍ਰਿਸ਼ਨ ਤੋਂ ਡਰਦਾ ਨਹੀਂ ਹੈ ਅਤੇ ਅੜ ਕੇ ਰਥ ਨੂੰ ਬਲਰਾਮ ਵਲ ਚਲਾਉਂਦਾ ਹੈ ॥੧੧੬੬॥

ਦੋਹਰਾ ॥

दोहरा ॥

ਦੋਹਰਾ:

ਜਬ ਰਿਪੁ ਰਨ ਕੀਨੋ ਘਨੋ ਬਢਿਯੋ ਕ੍ਰਿਸਨ ਤਬ ਤੇਹੁ ॥

जब रिपु रन कीनो घनो बढियो कृसन तब तेहु ॥

ਜਦ ਵੈਰੀ ਨੇ ਬਹੁਤ ਤਕੜਾ ਯੁੱਧ ਕੀਤਾ, ਤਦ ਕ੍ਰਿਸ਼ਨ ਨੂੰ ਉਸ ਵਲ ਵਧਿਆ ਹੋਇਆ ਵੇਖਿਆ।

ਜਾਦਵ ਪ੍ਰਤਿ ਹਰਿ ਯੌ ਕਹਿਯੋ ਦੁਬਿਧਾ ਕਰਿ ਹਨਿ ਲੇਹੁ ॥੧੧੬੭॥

जादव प्रति हरि यौ कहियो दुबिधा करि हनि लेहु ॥११६७॥

ਯਾਦਵਾ ਪ੍ਰਤਿ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾ ਕਿਹਾ ਕਿ ਭੁਲੇਖੇ ('ਦੁਬਿਧਾ') ਨਾਲ (ਇਸ ਨੂੰ) ਮਾਰ ਲਵੋ ॥੧੧੬੭॥

ਸਵੈਯਾ ॥

सवैया ॥

ਸਵੈਯਾ:

ਸਾਤਕਿ ਕਾਟਿ ਦਯੋ ਤਿਨ ਕੋ ਰਥ ਕਾਨ੍ਹ ਤਬੈ ਹਯ ਕਾਟਿ ਕੈ ਡਾਰਿਯੋ ॥

सातकि काटि दयो तिन को रथ कान्रह तबै हय काटि कै डारियो ॥

ਸਾਤਕ ਨੇ ਉਸ ਦੇ ਰਥ ਨੂੰ ਕਟ ਦਿੱਤਾ ਅਤੇ ਕ੍ਰਿਸ਼ਨ ਨੇ ਘੋੜਿਆਂ ਨੂੰ ਕਟ ਸੁਟਿਆ।

ਸੂਤ ਕੋ ਸੀਸ ਕਟਿਯੋ ਮੁਸਲੀ ਬਰਮਾਕ੍ਰਿਤ ਅੰਗ ਪ੍ਰਤੰਗ ਪ੍ਰਹਾਰਿਯੋ ॥

सूत को सीस कटियो मुसली बरमाकृत अंग प्रतंग प्रहारियो ॥

ਬਲਰਾਮ ਨੇ ਰਥਵਾਨ ਦੇ ਸਿਰ ਨੂੰ ਵਢ ਦਿੱਤਾ ਅਤੇ ਬਰਮਾਕ੍ਰਿਤ ਨੇ (ਅਣਗ ਸਿੰਘ) ਦੇ ਅੰਗ ਪ੍ਰਤਿਅੰਗ ਤੋੜ ਸੁਟੇ।

ਬਾਨ ਅਕ੍ਰੂਰ ਹਨ੍ਯੋ ਉਰ ਮੈ ਤਿਹ ਜੋਰ ਲਗਿਯੋ ਨਹਿ ਨੈਕੁ ਸੰਭਾਰਿਯੋ ॥

बान अक्रूर हन्यो उर मै तिह जोर लगियो नहि नैकु संभारियो ॥

ਅਕਰੂਰ ਨੇ ਉਸ ਦੀ ਛਾਤੀ ਵਿਚ ਜ਼ੋਰ ਨਾਲ ਬਾਣ ਮਾਰਿਆ, (ਬਾਣ ਉਸ ਨੂੰ) ਲਗਿਆ ਅਤੇ ਉਹ ਬਿਲਕੁਲ ਸੰਭਲ ਨਾ ਸਕਿਆ।

ਮੂਰਛ ਹ੍ਵੈ ਰਨਭੂਮਿ ਗਿਰਿਯੋ ਅਸਿ ਲੈ ਕਰਿ ਊਧਵ ਸੀਸ ਉਤਾਰਿਯੋ ॥੧੧੬੮॥

मूरछ ह्वै रनभूमि गिरियो असि लै करि ऊधव सीस उतारियो ॥११६८॥

ਮੂਰਛਿਤ ਹੋ ਕੇ ਰਣਭੂਮੀ ਵਿਚ ਡਿਗ ਪਿਆ ਅਤੇ ਤਲਵਾਰ ਲੈ ਕੇ ਊਧਵ ਨੇ ਸਿਰ ਉਤਾਰ ਦਿੱਤਾ ॥੧੧੬੮॥

ਦੋਹਰਾ ॥

दोहरा ॥

ਦੋਹਰਾ:

ਅਣਗ ਸਿੰਘ ਜਬ ਮਾਰਯੋ ਖਟ ਸੁਭਟਨ ਮਿਲਿ ਠਉਰ ॥

अणग सिंघ जब मारयो खट सुभटन मिलि ठउर ॥

ਜਦ ਛੇ ਸੂਰਮਿਆਂ ਨੇ ਮਿਲ ਕੇ ਅਣਗ ਸਿੰਘ ਨੂੰ (ਉਸ) ਥਾ ਮਾਰ ਦਿੱਤਾ।

ਜਰਾਸੰਧਿ ਕੀ ਸੈਨ ਤੇ ਚਲੇ ਚਤ੍ਰ ਨ੍ਰਿਪ ਅਉਰ ॥੧੧੬੯॥

जरासंधि की सैन ते चले चत्र नृप अउर ॥११६९॥

ਤਦ ਜਰਾਸੰਧ ਦੀ ਸੈਨਾ ਤੋਂ ਚਾਰ ਹੋਰ ਰਾਜੇ ਚਲ ਪਏ ॥੧੧੬੯॥

ਸਵੈਯਾ ॥

सवैया ॥

ਸਵੈਯਾ:

ਅਮਿਤੇਸ ਬਲੀ ਅਚਲੇਸ ਮਹਾ ਅਨਘੇਸਹਿ ਲੈ ਅਸੁਰੇਸ ਸਿਧਾਏ ॥

अमितेस बली अचलेस महा अनघेसहि लै असुरेस सिधाए ॥

ਬਲਵਾਨ ਅਮਿਤ ਸਿੰਘ, ਮਹਾਨ ਅਚਲ ਸਿੰਘ, ਅਨਘ ਸਿੰਘ ਅਤੇ ਅਸੁਰ ਸਿੰਘ ਚਲੇ ਹਨ।

ਬਾਨ ਕਮਾਨ ਕ੍ਰਿਪਾਨ ਬਡੇ ਬਰਛੇ ਪਰਸੇ ਸੁ ਗਦਾ ਗਹਿ ਆਏ ॥

बान कमान कृपान बडे बरछे परसे सु गदा गहि आए ॥

ਬਾਣ, ਕਮਾਨ, ਕ੍ਰਿਪਾਨ, ਵੱਡੇ ਬਰਛੇ, ਕੁਹਾੜੇ, ਗਦਾ (ਆਦਿਕ ਸ਼ਸਤ੍ਰ) ਫੜ ਕੇ ਉਹ ਆਏ ਹਨ।

ਰੋਸ ਕੈ ਬੀਰ ਨਿਸੰਕ ਭਿਰੇ ਭਟ ਕੇ ਨ ਟਿਕੇ ਭਟ ਓਘ ਪਰਾਏ ॥

रोस कै बीर निसंक भिरे भट के न टिके भट ओघ पराए ॥

ਕ੍ਰੋਧਿਤ ਸੂਰਵੀਰ ਨਿਸੰਗ ਹੋ ਕੇ ਲੜਦੇ ਹਨ, ਕੋਈ ਯੋਧਾ (ਉਨ੍ਹਾ ਅਗੇ) ਟਿਕਦਾ ਨਹੀਂ ਅਤੇ ਬਹੁਤ ਸਾਰੇ ਯੋਧੇ ਭਜ ਗਏ ਹਨ।

ਆਇ ਘਿਰਿਯੋ ਬ੍ਰਿਜਭੂਖਨ ਕਉ ਮਧੁ ਦੂਖਨ ਕਉ ਬਹੁ ਬਾਨ ਲਗਾਏ ॥੧੧੭੦॥

आइ घिरियो बृजभूखन कउ मधु दूखन कउ बहु बान लगाए ॥११७०॥

(ਉਨ੍ਹਾ ਨੇ) ਆ ਕੇ ਕ੍ਰਿਸ਼ਨ ਨੂੰ ਘੇਰ ਲਿਆ ਹੈ ਅਤੇ ਮਧੁ (ਦੈਂਤ) ਨੂੰ ਦੁਖ ਦੇਣ ਵਾਲੇ (ਕ੍ਰਿਸ਼ਨ ਨੂੰ) ਬਹੁਤ ਬਾਣ ਮਾਰੇ ਹਨ ॥੧੧੭੦॥

ਘਾਇਨ ਕਉ ਸਹਿ ਕੈ ਬ੍ਰਿਜ ਰਾਜ ਸਰਾਸਨ ਲੈ ਸਰ ਲੇਤ ਭਯੋ ॥

घाइन कउ सहि कै बृज राज सरासन लै सर लेत भयो ॥

ਘਾਓਆਂ ਨੂੰ ਸਹਿ ਕੇ ਬ੍ਰਜਨਾਥ ਨੇ ਧਨੁਸ਼ ਲੈ ਕੇ ਬਾਣਾ ਨੂੰ (ਹੱਥ ਵਿਚ) ਸੰਭਾਲ ਲਿਆ।

ਅਸੁਰੇਸਹਿ ਕੋ ਸਿਰ ਕਾਟਿ ਦਯੋ ਅਮਿਤੇਸ ਕੀ ਦੇਹ ਬਿਦਾਰਿ ਛਯੋ ॥

असुरेसहि को सिर काटि दयो अमितेस की देह बिदारि छयो ॥

ਅਸੁਰ ਸਿੰਘ ਦਾ ਸਿਰ ਕਟ ਦਿੱਤਾ ਅਤੇ ਅਮਿਤ ਸਿੰਘ ਦੀ ਦੇਹ ਨੂੰ ਨਸ਼ਟ ਕਰ ਦਿੱਤਾ।

ਅਨਘੇਸ ਕੋ ਕਾਟਿ ਦੁਖੰਡ ਕੀਯੋ ਮ੍ਰਿਤ ਹ੍ਵੈ ਰਥ ਤੇ ਗਿਰਿ ਭੂਮਿ ਪਯੋ ॥

अनघेस को काटि दुखंड कीयो मृत ह्वै रथ ते गिरि भूमि पयो ॥

ਅਨਘ ਸਿੰਘ ਨੂੰ ਕਟ ਕੇ ਦੋ ਹਿੱਸੇ ਕਰ ਦਿੱਤੇ ਅਤੇ ਮੁਰਦਾ ਹੋ ਕੇ ਰਥ ਉਤੋਂ ਡਿਗ ਕੇ ਧਰਤੀ ਉਤੇ ਆ ਪਿਆ।

ਅਚਲੇਸ ਜੂ ਬਾਨਨ ਕੋ ਸਹਿ ਕੈ ਫਿਰਿ ਠਾਢਿ ਰਹਿਯੋ ਨਹਿ ਭਾਜਿ ਗਯੋ ॥੧੧੭੧॥

अचलेस जू बानन को सहि कै फिरि ठाढि रहियो नहि भाजि गयो ॥११७१॥

ਅਚਲ ਸਿੰਘ ਜੀ ਨੇ ਬਾਣਾ ਨੂੰ ਸਹਿ ਕੇ ਫਿਰ ਡਟਿਆ ਰਿਹਾ ਅਤੇ ਭਜ ਕੇ ਨਾ ਗਿਆ ॥੧੧੭੧॥

ਕੋਪ ਕੈ ਬੋਲਤ ਯੌ ਹਰਿ ਕੋ ਰਨ ਸਿੰਘ ਤੇ ਆਦਿ ਤੈ ਬੀਰ ਖਪਾਏ ॥

कोप कै बोलत यौ हरि को रन सिंघ ते आदि तै बीर खपाए ॥

(ਅਚਲ ਸਿੰਘ) ਕ੍ਰੋਧ ਕਰ ਕੇ ਕ੍ਰਿਸ਼ਨ ਨੂੰ ਇਸ ਤਰ੍ਹਾ ਬੋਲਣ ਲਗਿਆ ਕਿ ਰਨ ਸਿੰਘ ਆਦਿ (ਤੋਂ ਲੈ ਕੇ) ਤੂੰ ਸੂਰਮੇ ਮਾਰੇ ਹਨ।

ਤੋ ਤੇ ਕਹੀ ਗਜ ਸਿੰਘ ਹਨ੍ਯੋ ਅਣਗੇਸ ਜੂ ਤੈ ਛਲ ਸਾਥ ਗਿਰਾਏ ॥

तो ते कही गज सिंघ हन्यो अणगेस जू तै छल साथ गिराए ॥

ਕੀ ਤੂੰ ਹੀ ਗਜ ਸਿੰਘ ਨੂੰ ਮਾਰਿਆ ਹੈ ਅਤੇ ਅਣਗ ਸਿੰਘ ਨੂੰ ਛਲ ਨਾਲ (ਮਾਰ ਕੇ) ਡਿਗਾ ਦਿੱਤਾ ਹੈ।

ਜਾਨਤ ਹੌ ਅਮਿਤੇਸ ਬਲੀ ਧਨ ਸਿੰਘ ਸੰਘਾਰ ਕੈ ਬੀਰ ਕਹਾਏ ॥

जानत हौ अमितेस बली धन सिंघ संघार कै बीर कहाए ॥

(ਤੂੰ) ਜਾਣਦਾ ਹੈਂ ਕਿ ਬਲਵਾਨ ਅਮਿਤ ਸਿੰਘ ਅਤੇ ਧਨ ਸਿੰਘ ਨੂੰ ਮਾਰ ਕੇ (ਤੂੰ) ਬਹਾਦਰ ਅਖਵਾਉਂਦਾ ਹੈਂ।

ਸੋ ਤਬ ਲਉ ਗਜ ਗਾਜਤ ਹੈ ਜਬ ਲਉ ਬਨ ਮੈ ਮ੍ਰਿਗਰਾਜ ਨ ਆਏ ॥੧੧੭੨॥

सो तब लउ गज गाजत है जब लउ बन मै मृगराज न आए ॥११७२॥

ਤਦ ਤਕ ਹੀ ਹਾਥੀ ਗਜਦਾ ਹੈ, ਜਦ ਤਕ ਬਨ ਵਿਚ ਸ਼ੇਰ ਨਹੀਂ ਆ ਜਾਦਾ ਹੈ ॥੧੧੭੨॥

ਯੌ ਕਹਿ ਕੈ ਬਤੀਯਾ ਹਰਿ ਸੋ ਅਭਿਮਾਨ ਭਰੇ ਧਨੁ ਬਾਨ ਸੰਭਾਰਿਯੋ ॥

यौ कहि कै बतीया हरि सो अभिमान भरे धनु बान संभारियो ॥

ਇਸ ਤਰ੍ਹਾ ਦੀ ਗੱਲ ਸ੍ਰੀ ਕ੍ਰਿਸ਼ਨ ਨੂੰ ਕਹਿ ਕੇ ਅਭਿਮਾਨ ਦੇ ਭਰੇ ਹੋਏ ਨੇ ਧਨੁਸ਼ ਅਤੇ ਬਾਣ ਸੰਭਾਲ ਲਿਆ।

ਕਾਨ ਪ੍ਰਮਾਨ ਸਰਾਸਨ ਤਾਨਿ ਮਹਾ ਸਰ ਤੀਛਨ ਸ੍ਯਾਮ ਕੋ ਮਾਰਿਯੋ ॥

कान प्रमान सरासन तानि महा सर तीछन स्याम को मारियो ॥

ਕੰਨ ਤਕ ਧਨੁਸ਼ ਨੂੰ ਖਿਚ ਕੇ ਬਹੁਤ ਤਿਖਾ ਤੀਰ ਸ੍ਰੀ ਕ੍ਰਿਸ਼ਨ ਨੂੰ ਮਾਰ ਦਿੱਤਾ।

ਲਾਗ ਗਯੋ ਹਰਿ ਕੇ ਉਰ ਮੈ ਹਰਿ ਜੂ ਨਹਿ ਆਵਤ ਨੈਨ ਨਿਹਾਰਿਯੋ ॥

लाग गयो हरि के उर मै हरि जू नहि आवत नैन निहारियो ॥

(ਬਾਣ) ਕ੍ਰਿਸ਼ਨ ਦੀ ਛਾਤੀ ਵਿਚ ਜਾ ਲਗਿਆ (ਕਿਉਂਕਿ) ਬਾਣ ਨੂੰ ਆਉਂਦੇ ਹੋਇਆਂ ਕ੍ਰਿਸ਼ਨ ਨੇ ਵੇਖਿਆ ਹੀ ਨਹੀਂ ਸੀ।

ਮੂਰਛਤ ਹ੍ਵੈ ਰਥ ਮਾਝਿ ਗਿਰੇ ਤਜਿ ਕੈ ਰਨ ਲੈ ਪ੍ਰਭ ਸੂਤ ਪਧਾਰਿਯੋ ॥੧੧੭੩॥

मूरछत ह्वै रथ माझि गिरे तजि कै रन लै प्रभ सूत पधारियो ॥११७३॥

(ਫਲਸਰੂਪ) ਮੁਰਛਿਤ ਹੋ ਕੇ ਰਥ ਵਿਚ ਡਿਗ ਪਏ ਅਤੇ ਰਥਵਾਨ ਕ੍ਰਿਸ਼ਨ ਨੂੰ ਰਣ-ਭੂਮੀ ਵਿਚੋਂ ਲੈ ਕੇ ਭਜ ਗਿਆ ॥੧੧੭੩॥

ਏਕ ਮਹੂਰਤ ਬੀਤਿ ਗਯੋ ਤਬ ਸ੍ਯੰਦਨ ਪੈ ਜਦੁਬੀਰ ਸੰਭਾਰਿਯੋ ॥

एक महूरत बीति गयो तब स्यंदन पै जदुबीर संभारियो ॥

ਇਕ ਮਹੂਰਤ ਬੀਤ ਗਿਆ, ਤਦ ਰਥ ਉਤੇ ਕ੍ਰਿਸ਼ਨ ਸਾਵਧਾਨ ਹੋ ਗਏ।

ਤਉ ਅਚਲੇਸ ਗੁਮਾਨ ਭਰੇ ਅਤਿ ਹੀ ਹਸ ਕੈ ਇਹ ਭਾਤਿ ਪੁਕਾਰਿਯੋ ॥

तउ अचलेस गुमान भरे अति ही हस कै इह भाति पुकारियो ॥

ਤਦ ਅਚਲ ਸਿੰਘ ਨੇ ਗੁਮਾਨ ਨਾਲ ਭਰ ਕੇ ਅਤੇ ਬਹੁਤ ਹਸ ਕੇ ਇਸ ਤਰ੍ਹਾ ਕਿਹਾ,

ਜਾਤ ਕਹਾ ਹਮ ਤੇ ਭਜਿ ਕੈ ਕਰਿ ਲੈ ਕੇ ਗਦਾ ਕਟੁ ਬੋਲ ਉਚਾਰਿਯੋ ॥

जात कहा हम ते भजि कै करि लै के गदा कटु बोल उचारियो ॥

ਮੇਰੇ ਕੋਲੋਂ ਬਚ ਕੇ ਕਿਥੇ ਜਾਦਾ ਹੈਂ, ਹੱਥ ਵਿਚ ਗਦਾ ਲੈ ਕੇ ਕਾਟਵੇਂ ਬੋਲ ਉਚਾਰੇ।

ਮਾਨਹੁ ਕੇਹਰਿ ਜਾਤ ਹੁਤੋ ਨਰ ਲੈ ਲਕੁਟੀ ਕਰਿ ਮੈ ਲਲਕਾਰਿਯੋ ॥੧੧੭੪॥

मानहु केहरि जात हुतो नर लै लकुटी करि मै ललकारियो ॥११७४॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਹ ਜਾਦੇ ਹੋਏ ਸ਼ੇਰ ਨੂੰ (ਕੋਈ) ਬੰਦਾ ਹੱਥ ਵਿਚ ਡਾਗ ਲੈ ਕੇ ਲਲਕਾਰਦਾ ਹੋਵੇ ॥੧੧੭੪॥

ਯੌ ਸੁਨਿ ਕੈ ਬਤੀਆ ਅਰਿ ਕੀ ਰਥੁ ਹਾਕਿ ਫਿਰਿਯੋ ਹਰਿ ਕੋਪ ਭਯੋ ॥

यौ सुनि कै बतीआ अरि की रथु हाकि फिरियो हरि कोप भयो ॥

ਵੈਰੀ ਕੋਲੋਂ ਇਸ ਤਰ੍ਹਾ ਦੀ ਗੱਲ ਸੁਣ ਕੇ ਸ੍ਰੀ ਕ੍ਰਿਸ਼ਨ ਨੇ ਕ੍ਰੋਧਿਤ ਹੋ ਕੇ ਰਥ ਨੂੰ ਮੋੜ ਲਿਆ।

ਪਟ ਪੀਤ ਮਹਾ ਫਹਰਿਓ ਧੁਜ ਜਿਉ ਘਨ ਮੈ ਚਪਲਾ ਸਮ ਰੂਪ ਲਯੋ ॥

पट पीत महा फहरिओ धुज जिउ घन मै चपला सम रूप लयो ॥

(ਰਥ ਉਤੇ) ਪੀਲੇ ਰੰਗ ਦਾ ਵੱਡਾ ਝੰਡਾ (ਇਸ ਤਰ੍ਹਾ ਝੁਲ ਰਿਹਾ ਸੀ) ਜਿਉਂ ਬਦਲ ਵਿਚ ਬਿਜਲੀ ਵਰਗਾ ਰੂਪ ਹੁੰਦਾ ਹੈ।

ਬਰਖਿਯੋ ਸਰ ਬੂੰਦਨ ਜਿਉ ਘਨਿ ਸਜਾਮ ਤਬੈ ਰਿਪੁ ਕੋ ਦਲ ਮਾਰ ਦਯੋ॥

बरखियो सर बूँदन जिउ घनि स्याम तबै रिपु को दल मार दयो॥

ਉਸ ਵੇਲੇ ਸ੍ਰੀ ਕ੍ਰਿਸ਼ਨ ਨੇ ਬਰਖਾ ਦੀਆਂ ਬੂੰਦਾ ਵਾਗ ਬਾਣਾ (ਦੀ ਝੜੀ ਲਾ ਦਿੱਤੀ) ਅਤੇ ਵੈਰੀ ਦੀ ਸੈਨਾ ਨੂੰ ਮਾਰ ਦਿੱਤਾ।

ਰਿਸ ਕੈ ਅਚਲੇਸ ਸੁ ਬਾਨ ਕਮਾਨ ਗਹੇ ਹਰਿ ਸਾਮੁਹੇ ਆਇ ਖਯੋ ॥੧੧੭੫॥

रिस कै अचलेस सु बान कमान गहे हरि सामुहे आइ खयो ॥११७५॥

ਕ੍ਰੋਧਵਾਨ ਹੋ ਕੇ ਅਚਲ ਸਿੰਘ ਧਨੁਸ਼ ਬਾਣ ਪਕੜ ਕੇ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਆ ਖੜੋਤਾ ॥੧੧੭੫॥

ਦੋਹਰਾ ॥

दोहरा ॥

ਦੋਹਰਾ:

ਸਿੰਘ ਨਾਦ ਤਬ ਤਿਨ ਕੀਓ ਕ੍ਰਿਸਨ ਚਿਤੈ ਕਰਿ ਨੈਨ ॥

सिंघ नाद तब तिन कीओ कृसन चितै करि नैन ॥

ਤਦ ਉਸ ਨੇ ਸਿੰਘ-ਨਾਦ ਕੀਤਾ ਅਤੇ ਕ੍ਰਿਸ਼ਨ ਨੂੰ ਅੱਖਾ ਨਾਲ ਵੇਖਿਆ।

ਬਿਕਟਿ ਨਿਕਟਿ ਰਨਿ ਸੁਭਟ ਲਖਿ ਹਰਿ ਪ੍ਰਤਿ ਬੋਲਿਯੋ ਬੈਨ ॥੧੧੭੬॥

बिकटि निकटि रनि सुभट लखि हरि प्रति बोलियो बैन ॥११७६॥

ਵਿਕਟ ਸੂਰਮੇ (ਸ੍ਰੀ ਕ੍ਰਿਸ਼ਨ) ਨੂੰ ਰਣ-ਭੂਮੀ ਵਿਚ ਨੇੜੇ ਵੇਖ ਕੇ ਕ੍ਰਿਸ਼ਨ ਪ੍ਰਤਿ (ਉਸ ਨੇ) ਬੋਲ ਕਹੇ ॥੧੧੭੬॥

ਅਚਲ ਸਿੰਘ ਬਾਚ ॥

ਅਚਲ ਸਿੰਘ ਬਾਚ ॥

ਅਚਲ ਸਿੰਘ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਜੀਵਤ ਜੇ ਜਗ ਮੈ ਰਹਿ ਹੈ ਅਤਿ ਜੁਧ ਕਥਾ ਹਮਰੀ ਸੁਨ ਲੈ ਹੈ ॥

जीवत जे जग मै रहि है अति जुध कथा हमरी सुन लै है ॥

ਜਿਹੜੇ ਜਗਤ ਵਿਚ ਜੀਉਂਦੇ ਰਹਿ ਗਏ, (ਉਹ) ਮੇਰੇ ਇਸ ਭਾਰੀ ਯੁੱਧ ਦੀ ਕਥਾ ਸੁਣ ਲੈਣਗੇ।

ਤਾ ਛਬਿ ਕੀ ਕਵਿਤਾ ਕਰਿ ਕੈ ਕਬਿ ਰਾਮ ਨਰੇਸਨ ਜਾਇ ਰਿਝੈ ਹੈ ॥

ता छबि की कविता करि कै कबि राम नरेसन जाइ रिझै है ॥

ਉਸ ਛਬੀ ਦੀ ਕਵਿਤਾ ਕਰ ਕੇ ਕਵੀ ਰਾਮ ਰਾਜਿਆਂ ਨੂੰ ਪ੍ਰਸੰਨ ਕਰਨਗੇ।

ਜੋ ਬਲਿ ਪੈ ਕਹਿ ਹੈ ਕਥ ਪੰਡਿਤ ਰੀਝਿ ਘਨੋ ਤਿਹ ਕੋ ਧਨੁ ਦੇ ਹੈ ॥

जो बलि पै कहि है कथ पंडित रीझि घनो तिह को धनु दे है ॥

ਜਿਸ ਬਲ ਉਤੇ ਪੰਡਿਤ ਕਥਾ ਕਹਿਣਗੇ, (ਸਰੋਤੇ ਅਥਵਾ ਰਾਜੇ) ਰੀਝ ਕੇ ਬਹੁਤ ਧਨ ਦੇਣਗੇ।

ਹੇ ਹਰਿ ਜੂ ਇਹ ਆਹਵ ਕੇ ਜੁਗ ਚਾਰਨਿ ਮੈ ਗੁਨ ਗੰਧ੍ਰਬ ਗੈਹੈ ॥੧੧੭੭॥

हे हरि जू इह आहव के जुग चारनि मै गुन गंध्रब गैहै ॥११७७॥

ਹੇ ਕ੍ਰਿਸ਼ਨ! ਇਸ ਯੁੱਧ ਦੇ ਗੁਣ ਗੰਧਰਬ ਲੋਕ ਚੌਹਾ ਯੁਗਾ ਤਕ ਗਾਉਣਗੇ ॥੧੧੭੭॥

ਕੋਪ ਕੈ ਉਤਰ ਦੇਤ ਭਯੋ ਅਰਿ ਕੀ ਬਤੀਯਾ ਸੁਨਿ ਸ੍ਯਾਮ ਸਬੈ ॥

कोप कै उतर देत भयो अरि की बतीया सुनि स्याम सबै ॥

ਵੈਰੀ ਦੀਆਂ ਸਾਰੀਆਂ ਗੱਲਾ ਸੁਣਾ ਕੇ ਸ੍ਰੀ ਕ੍ਰਿਸ਼ਨ ਨੇ ਕ੍ਰੋਧਵਾਨ ਹੋ ਕੇ ਉੱਤਰ ਦਿੱਤਾ।

ਚਿਰੀਯਾ ਬਨ ਮੈ ਚੁਹਕੈ ਤਬ ਲਉ ਅਤਿ ਕੋਪ ਨ ਆਵਤ ਬਾਜ ਜਬੈ ॥

चिरीया बन मै चुहकै तब लउ अति कोप न आवत बाज जबै ॥

ਚਿੜੀ ਬਨ ਵਿਚ ਉਦੋਂ ਤਕ ਹੀ ਚੂਕਦੀ ਹੈ, ਜਦ ਤਕ ਕ੍ਰੋਧ ਕਰ ਕੇ ਬਾਜ਼ ਨਹੀਂ ਆਉਂਦਾ।

ਗਰਬਾਤ ਹੈ ਮੂਢ ਘਨੋ ਰਨ ਮੈ ਕਟਿ ਹੌ ਤੁਹਿ ਸੀਸ ਲਖੈਗੋ ਤਬੈ ॥

गरबात है मूढ घनो रन मै कटि हौ तुहि सीस लखैगो तबै ॥

ਹੇ ਮੂਰਖ! ਤੂੰ ਰਣ ਵਿਚ ਬਹੁਤ ਹੰਕਾਰ ਕਰ ਰਿਹਾ ਹੈਂ, (ਜਦੋਂ) ਤੇਰਾ ਸਿਰ ਕਟ ਦਿਆਂਗਾ, ਤਦੋਂ ਹੀ (ਤੈਨੂੰ) ਪਤਾ ਲਗੇਗਾ।

ਤਿਹ ਤੇ ਤਜਿ ਸੰਕ ਨਿਸੰਕ ਲਰੋ ਬਲਬੀਰ ਕਹਿਯੋ ਕਹਾ ਢੀਲ ਅਬੈ ॥੧੧੭੮॥

तिह ते तजि संक निसंक लरो बलबीर कहियो कहा ढील अबै ॥११७८॥

ਇਸ ਲਈ ਸੰਗ ਨੂੰ ਛਡ ਕੇ ਨਿਸੰਗ ਹੋ ਕੇ ਲੜੋ, ਸ੍ਰੀ ਕ੍ਰਿਸ਼ਨ ਨੇ ਕਿਹਾ, ਹੁਣ ਕੀਹ ਢਿਲ ਹੈ ॥੧੧੭੮॥

ਯੌ ਸੁਨਿ ਕੈ ਕਟੁ ਬੈਨਨ ਕੋ ਅਚਲੇਸ ਬਲੀ ਮਨਿ ਕੋਪ ਜਗਿਯੋ ॥

यौ सुनि कै कटु बैनन को अचलेस बली मनि कोप जगियो ॥

ਇਸ ਤਰ੍ਹਾ ਦੇ ਕਾਟਵੇਂ ਬੋਲਾ ਨੂੰ ਸੁਣ ਕੇ ਅਚਲ ਸਿੰਘ ਸੂਰਮੇ ਦੇ ਮਨ ਵਿਚ ਕ੍ਰੋਧ ਜਾਗ ਪਿਆ।

ਕਸ ਬੋਲਤ ਹੋ ਕਛੁ ਲਾਜ ਗਹੋ ਰਨਿ ਠਾਢੇ ਰਹੋ ਸੁਨਿ ਹੋ ਨ ਭਗਿਯੋ ॥

कस बोलत हो कछु लाज गहो रनि ठाढे रहो सुनि हो न भगियो ॥

(ਹੇ ਕ੍ਰਿਸ਼ਨ!) ਕਿਉਂ ਬੋਲ ਰਿਹਾ ਹੈਂ, ਕੁਝ ਸ਼ਰਮ ਕਰ, ਰਣ-ਭੂਮੀ ਵਿਚ ਖੜੋਤਾ ਰਹੀਂ, ਸੁਣ ਲੈ, ਭਜ ਕੇ ਨਾ ਜਾਈਂ।

ਯਹ ਉਤਰ ਦੈ ਹਰਿ ਕੋ ਜਬ ਹੀ ਤਬ ਹੀ ਨਿਜ ਆਯੁਧ ਲੈ ਉਮਗਿਯੋ ॥

यह उतर दै हरि को जब ही तब ही निज आयुध लै उमगियो ॥

ਜਦੋਂ ਹੀ ਇਸ ਤਰ੍ਹਾ ਦਾ ਉੱਤਰ ਸ੍ਰੀ ਕ੍ਰਿਸ਼ਨ ਨੂੰ ਦੇ ਦਿੱਤਾ ਤਦੋਂ ਹੀ ਆਪਣੇ ਸ਼ਸਤ੍ਰ ਲੈ ਕੇ ਉਮੰਗ ਨਾਲ ਭਰ ਗਿਆ।

ਮਨ ਮੈ ਹਰਖਿਯੋ ਧਨੁ ਕੋ ਕਰਖਿਯੋ ਬਰਖਿਯੋ ਸਰ ਸ੍ਰੀ ਹਰਿ ਕੋ ਨ ਲਗਿਯੋ ॥੧੧੭੯॥

मन मै हरखियो धनु को करखियो बरखियो सर स्री हरि को न लगियो ॥११७९॥

ਮਨ ਵਿਚ ਖੁਸ਼ ਹੋਇਆ, ਧਨੁਸ਼ ਨੂੰ ਖਿਚਿਆ ਅਤੇ ਬਾਣਾ ਦੀ ਬਰਖਾ ਕੀਤੀ, ਪਰ ਸ੍ਰੀ ਕ੍ਰਿਸ਼ਨ ਨੂੰ (ਕੋਈ ਬਾਣ) ਨਾ ਲਗਿਆ ॥੧੧੭੯॥

ਜੋ ਅਚਲੇਸ ਜੂ ਬਾਨ ਚਲਾਵਤ ਸੋ ਹਰਿ ਆਵਤ ਕਾਟਿ ਗਿਰਾਵੈ ॥

जो अचलेस जू बान चलावत सो हरि आवत काटि गिरावै ॥

ਅਚਲ ਸਿੰਘ ਜੋ ਵੀ ਬਾਣ ਚਲਾਉਂਦਾ ਹੈ, ਉਸ ਆਉਂਦੇ ਬਾਣ ਨੂੰ ਸ੍ਰੀ ਕ੍ਰਿਸ਼ਨ ਕਟ ਕੇ ਡਿਗਾ ਦਿੰਦੇ ਹਨ।

ਜਾਨੈ ਨ ਦੇਹ ਲਗਿਯੋ ਅਰਿ ਕੀ ਸਰ ਫੇਰਿ ਰਿਸਾ ਕਰਿ ਅਉਰ ਚਲਾਵੈ ॥

जानै न देह लगियो अरि की सर फेरि रिसा करि अउर चलावै ॥

(ਉਹ) ਜਾਣਦਾ ਹੈ ਕਿ ਵੈਰੀ (ਸ੍ਰੀ ਕ੍ਰਿਸ਼ਨ) ਦੀ ਦੇਹ ਵਿਚ (ਕੋਈ) ਬਾਣ ਨਹੀਂ ਲਗਾ ਹੈ, ਫਿਰ ਕ੍ਰੋਧ ਕਰ ਕੇ ਹੋਰ (ਬਾਣ) ਚਲਾਉਂਦਾ ਹੈ।

ਸੋ ਹਰਿ ਆਵਤ ਬੀਚ ਕਟੈ ਅਪਨੋ ਉਹ ਕੋ ਉਰ ਬੀਚ ਲਗਾਵੈ ॥

सो हरि आवत बीच कटै अपनो उह को उर बीच लगावै ॥

ਉਸ ਨੂੰ ਆਉਂਦੇ ਹੋਇਆਂ (ਕ੍ਰਿਸ਼ਨ) ਵਿਚੋਂ ਹੀ ਕਟ ਦਿੰਦਾ ਹੈ ਅਤੇ ਆਪਣਾ (ਬਾਣ) ਉਸ ਦੀ ਛਾਤੀ ਵਿਚ ਮਾਰਦਾ ਹੈ।

ਦੇਖਿ ਸਤਕ੍ਰਿਤ ਕਉਤਕ ਕੋ ਕਬਿ ਰਾਮ ਕਹੈ ਪ੍ਰਭ ਕੋ ਜਸੁ ਗਾਵੈ ॥੧੧੮੦॥

देखि सतकृत कउतक को कबि राम कहै प्रभ को जसु गावै ॥११८०॥

ਕਵੀ ਰਾਮ ਕਹਿੰਦੇ ਹਨ, ਇਸ ਕੌਤਕ ਨੂੰ ਵੇਖ ਕੇ ਇੰਦਰ ('ਸਤਕ੍ਰਿਤ') ਵੀ ਸ੍ਰੀ ਕ੍ਰਿਸ਼ਨ ਦੇ ਯਸ਼ ਨੂੰ ਗਾਉਂਦਾ ਹੈ ॥੧੧੮੦॥

ਦਾਰੁਕ ਕੋ ਕਹਿਓ ਤੇਜ ਕੈ ਸਜੰਦਨ ਸ੍ਰੀ ਹਰਿ ਜੂ ਕਰਿ ਖਗੁ ਸੰਭਾਰਿਯੋ ॥

दारुक को कहिओ तेज कै स्यंदन स्री हरि जू करि खगु संभारियो ॥

(ਸ੍ਰੀ ਕ੍ਰਿਸ਼ਨ ਨੇ) ਰਥਵਾਨ ਨੂੰ ਕਿਹਾ ਕਿ ਰਥ ਤੇਜ਼ ਕਰ ਅਤੇ ਸ੍ਰੀ ਕ੍ਰਿਸ਼ਨ ਨੇ (ਆਪਣੇ) ਹੱਥ ਵਿਚ ਤਲਵਾਰ ਪਕੜ ਲਈ।

ਦਾਮਨਿ ਜਿਉ ਘਨ ਮੈ ਲਸਕੈ ਰਿਸ ਮੈ ਬਰਿ ਕੈ ਅਰਿ ਊਪਰ ਮਾਰਿਯੋ ॥

दामनि जिउ घन मै लसकै रिस मै बरि कै अरि ऊपर मारियो ॥

(ਤਲਵਾਰ ਇੰਜ ਲਿਸ਼ਕ ਰਹੀ ਸੀ) ਜਿਵੇਂ ਬਦਲ ਵਿਚ ਬਿਜਲੀ ਚਮਕਦੀ ਹੈ; (ਉਸ ਤਲਵਾਰ ਨੂੰ) ਕ੍ਰੋਧ ਕਰ ਕੇ ਬਲ ਪੂਰਵਕ ਵੈਰੀ ਉਤੇ ਦੇ ਮਾਰੀ।

ਦੁਜਨ ਕੋ ਸਿਰੁ ਕਾਟਿ ਦਯੋ ਬਿਨੁ ਰੁੰਡ ਭਯੋ ਜਸੁ ਤਾਹਿ ਉਚਾਰਿਯੋ ॥

दुजन को सिरु काटि दयो बिनु रुँड भयो जसु ताहि उचारियो ॥

ਵੈਰੀ ਦਾ ਸਿਰ ਕਟ ਦਿੱਤਾ ਅਤੇ (ਸਿਰ) ਤੋਂ ਬਿਨਾ ਰੁੰਡ (ਧੜ) ਹੋ ਗਿਆ, ਉਸ ਦਾ (ਯਸ਼ ਕਵੀ ਨੇ) ਇਸ ਤਰ੍ਹਾ ਉਚਾਰਿਆ ਹੈ,

ਜਿਉ ਸਰਦੂਲ ਮਹਾ ਬਨ ਮੈ ਹਤ ਕੈ ਬਲ ਸੋ ਮਨੋ ਕੇਹਰਿ ਡਾਰਿਯੋ ॥੧੧੮੧॥

जिउ सरदूल महा बन मै हत कै बल सो मनो केहरि डारियो ॥११८१॥

ਜਿਵੇਂ ਬਬਰ ਸ਼ੇਰ ਨੇ ਵੱਡੇ ਬਲ ਵਿਚ ਬਲ ਪੂਰਵਕ ਮਾਨੋ ਸ਼ੇਰ ਨੂੰ ਮਾਰ ਕੇ ਡਿਗਾਇਆ ਹੋਵੇ ॥੧੧੮੧॥

ਦੋਹਰਾ ॥

दोहरा ॥

ਦੋਹਰਾ:

ਅਡਰ ਸਿੰਘ ਅਉ ਅਜਬ ਸਿੰਘ ਅਘਟ ਸਿੰਘ ਸਿੰਘ ਬੀਰ ॥

अडर सिंघ अउ अजब सिंघ अघट सिंघ सिंघ बीर ॥

ਅਡਰ ਸਿੰਘ, ਅਜਬ ਸਿੰਘ, ਅਘਟ ਸਿੰਘ, ਬੀਰ ਸਿੰਘ,

ਅਮਰ ਸਿੰਘ ਅਰੁ ਅਟਲ ਸਿੰਘ ਮਹਾਰਥੀ ਰਨ ਧੀਰ ॥੧੧੮੨॥

अमर सिंघ अरु अटल सिंघ महारथी रन धीर ॥११८२॥

ਅਮਰ ਸਿੰਘ, ਅਟਲ ਸਿੰਘ ਮਹਾ ਰਥੀ ਅਤੇ ਧੀਰਜ ਵਾਲੇ ॥੧੧੮੨॥

ਅਰਜਨ ਸਿੰਘ ਅਰੁ ਅਮਿਟ ਸਿੰਘ ਕ੍ਰਿਸਨ ਨਿਹਾਰਿਓ ਨੈਨ ॥

अरजन सिंघ अरु अमिट सिंघ क्रिसन निहारिओ नैन ॥

ਅਰਜਨ ਸਿੰਘ, ਅਮਿਟ ਸਿੰਘ (ਨਾ ਦੇ) ਅੱਠ ਯੋਧੇ ਰਾਜਿਆਂ ਨੇ ਕ੍ਰਿਸ਼ਨ ਨੂੰ ਅੱਖਾ ਨਾਲ ਵੇਖਿਆ।

ਆਠ ਭੂਪ ਮਿਲਿ ਪਰਸਪਰ ਬੋਲਤ ਐਸੇ ਬੈਨ ॥੧੧੮੩॥

आठ भूप मिलि परसपर बोलत ऐसे बैन ॥११८३॥

ਅੱਠੇ ਰਾਜੇ ਆਪਸ ਵਿਚ ਮਿਲ ਕੇ ਬੋਲ ਸਾਝੇ ਕਰਨ ਲਗੇ ॥੧੧੮੩॥

ਸਵੈਯਾ ॥

सवैया ॥

ਸਵੈਯਾ:

ਦੇਖਤ ਹੋ ਨ੍ਰਿਪ ਸ੍ਯਾਮ ਬਲੀ ਤਿਹ ਕੇ ਹਮ ਊਪਰਿ ਧਾਇ ਪਰੈ ॥

देखत हो नृप स्याम बली तिह के हम ऊपरि धाइ परै ॥

ਹੇ ਰਾਜਿਓ! ਕ੍ਰਿਸ਼ਨ ਸੂਰਮੇ ਨੂੰ ਵੇਖਦੇ ਹੋ, ਇਸ ਉਤੇ ਅਸੀਂ ਟੁੱਟ ਕੇ ਪੈ ਜਾਈਏ।

ਅਪੁਨੇ ਪ੍ਰਭ ਕੋ ਮਿਲਿ ਕਾਜ ਕਰੈ ਮੁਸਲੀ ਹਰਿ ਤੇ ਨਹੀ ਨੈਕੁ ਡਰੈ ॥

अपुने प्रभ को मिलि काज करै मुसली हरि ते नही नैकु डरै ॥
ਆਪਣੇ ਰਾਜੇ ('ਪ੍ਰਭ') ਦਾ ਕੰਮ ਕਰੀਏ ਅਤੇ ਬਲਰਾਮ ਤੇ ਕ੍ਰਿਸ਼ਨ ਤੋਂ ਬਿਲਕੁਲ ਨਾ ਡਰੀਏ।

ਧਨੁ ਬਾਨ ਕ੍ਰਿਪਾਨ ਗਦਾ ਪਰਸੇ ਬਰਛੇ ਗਹਿ ਤੀਛਨ ਜਾਇ ਅਰੈ ॥
धनु बान कृपान गदा परसे बरछे गहि तीछन जाइ अरै ॥
ਧਨੁਸ਼, ਬਾਣ, ਕ੍ਰਿਪਾਨ, ਗਦਾ, ਕੁਹਾੜੇ ਅਤੇ ਤਿਖੇ ਬਰਛੇ ਪਕੜ ਕੇ (ਰਣ-ਭੂਮੀ ਵਿਚ) ਡਟ ਜਾਈਏ।

ਸਬ ਹੀ ਸੁ ਕਹੀ ਇਹ ਈ ਪ੍ਰਨ ਹੈ ਜਦੁਬੀਰ ਹਨੈ ਮਿਲਿ ਜੁਧ ਕਰੈ ॥੧੧੮੪॥
सब ही सु कही इह ई प्रन है जदुबीर हनै मिलि जुध करै ॥११८४॥
ਸਭ ਨੇ ਕਿਹਾ ਕਿ (ਸਾਡਾ) ਇਹੀ ਪ੍ਰਣ ਹੈ ਕਿ ਸ੍ਰੀ ਕ੍ਰਿਸ਼ਨ ਨੂੰ ਮਾਰੀਏ ਅਤੇ ਮਿਲ ਕੇ ਯੁੱਧ ਕਰੀਏ ॥੧੧੮੪॥

ਆਯੁਧ ਲੈ ਸਿਗਰੇ ਕਰ ਮੈ ਸੁ ਮੁਕੰਦ ਕੇ ਊਪਰਿ ਦਉਰ ਪਰੇ ॥
आयुध लै सिगरे कर मै सु मुकंद के ऊपरि दउर परे ॥
ਸਾਰੇ ਸ਼ਸਤ੍ਰ ਹੱਥਾ ਵਿਚ ਲੈ ਕੇ ਸ੍ਰੀ ਕ੍ਰਿਸ਼ਨ ਉਪਰ ਦੌੜ ਕੇ ਜਾ ਪਏ।

ਸੁ ਧਵਾਇ ਕੈ ਸ੍ਯੰਦਨ ਆਨਿ ਅਰੇ ਸੰਗਿ ਚਾਰ ਅਛੂਹਨਿ ਸੂਰ ਬਰੇ ॥
सु धवाइ कै स्यंदन आनि अरे संगि चार अछूहनि सूर बरे ॥
ਰਥਾ ਨੂੰ ਭਜਾ ਕੇ, ਆ ਕੇ ਡਟ ਗਏ ਹਨ ਜਿਨ੍ਹਾ ਨਾਲ ਚਾਰ ਅਛੋਹਣੀਆਂ ਬਹਾਦਰ ਸੂਰਮੇ ਹਨ।

ਕਬਿ ਰਾਮ ਕਹੈ ਅਤਿ ਆਹਵ ਮੈ ਅਘ ਖੰਡਨਿ ਤੇ ਨਹੀ ਨੈਕ ਡਰੇ ॥
कबि राम कहै अति आहव मै अघ खंडनि ते नही नैक डरे ॥
ਕਵੀ ਰਾਮ ਕਹਿੰਦੇ ਹਨ, ਬਹੁਤ ਵੱਡੀ ਯੁੱਧ-ਭੂਮੀ ਵਿਚ (ਖੜੋਤੇ ਹਨ) ਅਤੇ ਪਾਪਾ ਦਾ ਵਿਨਾਸ਼ ਕਰਨ ਵਾਲੇ (ਕ੍ਰਿਸ਼ਨ) ਤੋਂ ਬਿਲਕੁਲ ਨਹੀਂ ਡਰਦੇ।

ਮਨੋ ਗਾਜਿ ਪ੍ਰਲੈ ਘਨ ਧਾਇ ਚਲਿਯੋ ਤਿਮ ਦਉਰੇ ਸੁ ਮਾਰ ਹੀ ਮਾਰ ਕਰੇ ॥੧੧੮੫॥
मनो गाजि प्रलै घन धाइ चलियो तिम दउरे सु मार ही मार करे ॥११८५॥
(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਪਰਲੋ ਦੇ ਬਦਲਾ ਵਾਗ ਭਜੇ ਚਲੇ ਆਉਂਦੇ ਹੋਣ ਅਤੇ ਮਾਰੋ ਮਾਰ ਕਰਦੇ ਆਉਂਦੇ ਹੋਣ ॥੧੧੮੫॥

ਧਨ ਸਿੰਘ ਅਛੂਹਨਿ ਦੁਇ ਸੰਗਿ ਲੈ ਅਨਗੇਸ ਅਛੂਹਨਿ ਤੀਨ ਸੁ ਲ੍ਯਾਏ ॥
धन सिंघ अछूहनि दुइ संगि लै अनगेस अछूहनि तीन सु ल्याए ॥

ਧਨ ਸਿੰਘ ਦੋ ਅਛੋਹਣੀਆਂ ਅਤੇ ਅਨਗ ਸਿੰਘ ਤਿੰਨ ਅਛੋਹਣੀਆਂ ਸੈਨਾ ਨਾਲ ਲੈ ਕੇ ਆਏ ਸਨ।

ਸੋ ਤੁਮ ਸਯਾਮ ਸੁਨੋ ਛਲ ਸੋ ਰਨ ਮੈ ਦਸ ਹੂੰ ਨ੍ਰਿਪ ਮਾਰਿ ਗਿਰਾਏ ॥

सो तुम स्याम सुनो छल सो रन मै दस हूँ नृप मारि गिराए ॥

(ਰਾਜਿਆਂ ਨੇ ਕਿਹਾ) ਹੇ ਕ੍ਰਿਸ਼ਨ! ਸੁਣ, ਤੂੰ ਛਲ ਕਰ ਕੇ ਦਸਾ ਰਾਜਿਆਂ ਨੂੰ ਰਣ ਵਿਚ ਮਾਰ ਗਿਰਾਇਆ ਹੈ।

ਚਾਰ ਅਛੂਹਨਿ ਲੈ ਹਮ ਹੂੰ ਦਲ ਤੋ ਪਰ ਆਏ ਹੈ ਕੋਪ ਬਢਾਏ ॥

चार अछूहनि लै हम हूँ दल तो पर आए है कोप बढाए ॥

ਪਰ ਅਸੀਂ ਸੈਨਾ ਦੀਆਂ ਚਾਰ ਅਛੋਹਣੀਆਂ ਲੈ ਕੇ ਤੇਰੇ ਉਤੇ ਕ੍ਰੋਧ ਵਧਾ ਕੇ ਚੜ੍ਹ ਆਏ ਹਾ।

ਤਾ ਤੇ ਕਹਿਯੋ ਸੁਨਿ ਲੈ ਹਮਰੋ ਗ੍ਰਿਹ ਕੋ ਤਜਿ ਆਹਵ ਜਾਹੁ ਪਰਾਏ ॥੧੧੮੬॥

ता ते कहियो सुनि लै हमरो गृह को तजि आहव जाहु पराए ॥११८६॥

ਇਸ ਲਈ ਸਾਡੀ ਗੱਲ ਸੁਣ ਲੈ, ਰਣ-ਭੂਮੀ ਨੂੰ ਛਡ ਕੇ ਘਰ ਨੂੰ ਦੌੜ ਜਾ ॥੧੧੮੬॥

ਕਾਨ੍ਹ ਜੂ ਬਾਚ ॥

कान्रह जू बाच ॥

ਕਾਨ੍ਹ ਜੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਯੌ ਸੁਨਿ ਕੈ ਬਤੀਯਾ ਤਿਹ ਕੀ ਹਰਿ ਕੋਪ ਕਹਿਯੋ ਹਮ ਜੁਧ ਕਰੈਂਗੇ ॥

यौ सुनि कै बतीया तिह की हरि कोप कहियो हम जुध करैंगे ॥

ਇਸ ਤਰ੍ਹਾ ਉਨ੍ਹਾ ਦੀਆਂ ਗੱਲਾ ਸੁਣ ਕੇ, ਸ੍ਰੀ ਕ੍ਰਿਸ਼ਨ ਨੇ ਕ੍ਰੋਧਿਤ ਹੋ ਕੇ ਕਿਹਾ, ਅਸੀਂ ਯੁੱਧ ਕਰਾਗੇ।

ਬਾਨ ਕਮਾਨ ਗਦਾ ਗਹਿ ਕੈ ਦੋਊ ਭ੍ਰਾਤ ਸਬੈ ਅਰਿ ਸੈਨ ਹਰੈਂਗੇ ॥

बान कमान गदा गहि कै दोऊ भ्रात सबै अरि सैन हरैंगे ॥

ਬਾਣ, ਕਮਾਨ, ਗਦਾ (ਆਦਿਕ ਸ਼ਸਤ੍ਰ) ਪਕੜ ਕੇ ਦੋਵੇਂ ਭਰਾ ਵੈਰੀ ਦੀ ਸਾਰੀ ਸੈਨਾ ਨੂੰ ਨਸ਼ਟ ਕਰ ਦਿਆਂਗੇ।

ਸੂਰ ਸਿਵਾਦਿਕ ਤੇ ਨ ਭਜੈ ਹਨਿ ਹੈ ਤੁਮ ਕਉ ਨਹਿ ਜੂਝਿ ਮਰੈਂਗੇ ॥
सूर सिवादिक ते न भजै हनि है तुम कउ नहि जूझि मरैंगे ॥
ਸੂਰਜ, ਸ਼ਿਵ ਵਰਗਿਆਂ ਤੋਂ ਨਹੀਂ ਭਜਾਗੇ, ਤੁਹਾਨੂੰ ਮਾਰ ਦਿਆਂਗੇ, ਨਹੀਂ ਤਾ (ਆਪ) ਲੜ ਮਰਾਗੇ।

ਮੇਰੁ ਹਲੈ ਸੁਖਿ ਹੈ ਨਿਧਿ ਬਾਰਿ ਤਊ ਰਨ ਕੀ ਛਿਤਿ ਤੇ ਨ ਟਰੈਂਗੇ ॥੧੧੮੭॥
मेरु हलै सुखि है निधि बारि तऊ रन की छिति ते न टरैंगे ॥११८७॥
ਸੁਮੇਰ ਪਰਬਤ ਹਿਲ ਜਾਵੇ, ਸਮੁੰਦਰ ਦਾ ਜਲ ਸੁਕ ਜਾਵੇ (ਅਜਿਹੀਆਂ ਅਣਹੋਣੀਆਂ ਭਾਵੇਂ ਹੋ ਜਾਣ) ਤਾ ਵੀ ਰਣ-ਭੂਮੀ ਵਿਚੋਂ ਪਿਛੇ ਨਹੀਂ ਹਟਾਗੇ ॥੧੧੮੭॥

ਯੌ ਕਹਿ ਕੈ ਬਤੀਯਾ ਤਿਨ ਸੋ ਕਸਿ ਕੈ ਇਕ ਬਾਨੁ ਸੁ ਸ੍ਯਾਮ ਚਲਾਯੋ ॥
यौ कहि कै बतीया तिन सो कसि कै इक बानु सु स्याम चलायो ॥
ਉਨ੍ਹਾ ਨੂੰ ਇਸ ਤਰ੍ਹਾ ਗੱਲਾ ਕਹਿ ਕੇ, ਕ੍ਰਿਸ਼ਨ ਨੇ ਇਕ ਬਾਣ ਨੂੰ ਕਸ ਕੇ ਵੈਰੀ ਵਲ ਚਲਾ ਦਿੱਤਾ।

ਲਾਗਿ ਗਯੋ ਅਜਬੇਸ ਕੇ ਬਛ ਸੁ ਲਾਗਤ ਹੀ ਕਛੁ ਖੇਦੁ ਨ ਪਾਯੋ ॥
लागि गयो अजबेस के बछ सु लागत ही कछु खेदु न पायो ॥
ਉਹ ਜਾ ਕੇ ਅਜਬ ਸਿੰਘ ਦੀ ਵੱਖੀ ਵਿਚ ਲਗਿਆ, ਉਸ ਦੇ ਲਗਣ ਨਾਲ ਉਸ ਨੇ ਕੋਈ ਦੁਖ ਮਹਿਸੂਸ ਨਹੀਂ ਕੀਤਾ।

ਫੇਰਿ ਹਠੀ ਹਠਿ ਕੈ ਹਰਿ ਸੋ ਇਮ ਬੈਨ ਮਹਾ ਕਰਿ ਕੋਪ ਸੁਨਾਯੋ ॥
फेरि हठी हठि कै हरि सो इम बैन महा करि कोप सुनायो ॥
ਫਿਰ (ਉਸ) ਹਠੀ ਨੇ ਹਠ ਕਰ ਕੇ ਅਤੇ ਬਹੁਤ ਕ੍ਰੋਧਿਤ ਹੋ ਕੇ ਸ੍ਰੀ ਕ੍ਰਿਸ਼ਨ ਪ੍ਰਤਿ ਇਸ ਤਰ੍ਹਾ ਬੋਲ ਉਚਾਰੇ,

ਕਾ ਕਹੀਏ ਤਿਹ ਪੰਡਿਤ ਕੋ ਜਿਹ ਤੇ ਧਨੁ ਕੀ ਬਿਧਿ ਤੂੰ ਪੜਿ ਆਯੋ ॥੧੧੮੮॥
का कहीए तिह पंडित को जिह ते धनु की बिधि तूँ पड़ि आयो ॥११८८॥
ਉਸ ਪੰਡਿਤ ਨੂੰ ਕੀ ਕਹੀਏ, ਜਿਸ ਤੋਂ ਧਨੁਸ਼ ਚਲਾਉਣ ਦੀ ਜੁਗਤ ਤੂੰ ਸਿਖ ਕੇ ਆਇਆ ਹੈਂ ॥੧੧੮੮॥

ਕੋਪ ਭਰੀ ਜਦੁਵੀ ਪ੍ਰਿਤਨਾ ਇਤ ਤੇ ਉਮਡੀ ਉਤ ਤੇ ਵਹ ਆਈ ॥
कोप भरी जदुवी पृतना इत ते उमडी उत ते वह आई ॥
ਇਧਰੋਂ ਯਾਦਵਾ ਦੀ ਸੈਨਾ ਕ੍ਰੋਧ ਕਰ ਕੇ ਉਮਡੀ ਹੈ ਅਤੇ ਉਧਰੋਂ ਉਨ੍ਹਾ (ਦੀ ਸੈਨਾ) ਆ ਗਈ ਹੈ।

ਮਾਰ ਹੀ ਮਾਰ ਕੀਏ ਮੁਖ ਤੇ ਕਬਿ ਰਾਮ ਕਹੈ ਜੀਯ ਰੋਸ ਬਢਾਈ ॥

मार ही मार कीए मुख ते कबि राम कहै जीय रोस बढाई ॥

ਕਵੀ ਰਾਮ ਕਹਿੰਦੇ ਹਨ, (ਉਨ੍ਹਾ ਨੇ) ਮਨ ਵਿਚ ਰੋਸ ਵਧਾਇਆ ਹੋਇਆ ਹੈ ਅਤੇ ਮੂੰਹ ਤੋਂ 'ਮਾਰ ਲੌ, ਮਾਰ ਲੌ' ਪੁਕਾਰਦੇ ਹਨ।

ਬਾਨ ਕ੍ਰਿਪਾਨ ਗਦਾ ਕੇ ਲਗੇ ਬਹੁ ਜੂਝਿ ਪਰੇ ਕਰਿ ਦੁੰਦ ਲਰਾਈ ॥

बान कृपान गदा के लगे बहु जूझि परे करि दुँद लराई ॥

ਬਾਣ, ਕ੍ਰਿਪਾਨ, ਗਦਾ (ਆਦਿ ਹਥਿਆਰਾ) ਦੇ ਲਗਣ ਨਾਲ ਅਨੇਕ (ਯੋਧੇ) ਦੁਅੰਦ ਯੁੱਧ ਕਰ ਕੇ ਮਰ ਗਏ ਹਨ।

ਰੀਝ ਰਹੇ ਸੁਰ ਪੇਖਿ ਸਬੈ ਪੁਹਪਾਵਲਿ ਕੀ ਬਰਖਾ ਬਰਖਾਈ ॥੧੧੮੯॥

रीझ रहे सुर पेखि सबै पुहपावलि की बरखा बरखाई ॥११८९॥

(ਉਨ੍ਹਾ ਦੀ ਲੜਾਈ ਨੂੰ) ਵੇਖ ਕੇ ਦੇਵਤੇ ਪ੍ਰਸੰਨ ਹੋ ਗਏ ਹਨ ਅਤੇ ਫੁਲਾ ਦੀਆਂ ਮਾਲਾਵਾ ਦੀ ਬਰਖਾ ਕਰਦੇ ਹਨ ॥੧੧੮੯॥

ਇਤ ਤੇ ਰਨ ਮੈ ਰਿਸ ਬੀਰ ਲਰੈ ਨਭਿ ਮੈ ਬ੍ਰਹਮਾਦਿ ਸਨਾਦਿ ਨਿਹਾਰੈ ॥

इत ते रन मै रिस बीर लरै नभि मै ब्रहमादि सनादि निहारै ॥

ਇਧਰ ਰਣ-ਭੂਮੀ ਵਿਚ ਕ੍ਰੋਧ ਕਰ ਕੇ ਸੂਰਮੇ ਲੜਦੇ ਹਨ, (ਉਧਰ) ਆਕਾਸ਼ ਵਿਚ ਬ੍ਰਹਮਾ ਆਦਿਕ ਅਤੇ ਸਨਕਾਦਿਕ ਵੇਖਦੇ ਹਨ।

ਆਗੇ ਨ ਐਸੋ ਭਯੋ ਕਬਹੂੰ ਰਨ ਆਪਸਿ ਮੈ ਇਮ ਬੋਲਿ ਉਚਾਰੈ ॥

आगे न ऐसो भयो कबहूँ रन आपसि मै इम बोलि उचारै ॥

(ਉਹ) ਆਪਸ ਵਿਚ ਇਸ ਤਰ੍ਹਾ ਗੱਲਾ ਕਰਦੇ ਹਨ ਕਿ ਅਗੇ ਅਜਿਹਾ ਯੁੱਧ ਕਦੇ ਨਹੀਂ ਹੋਇਆ।

ਜੂਝ ਪਰੇ ਤਿਹ ਸ੍ਰਉਨ ਢਰੇ ਭਰਿ ਖਪਰ ਜੁਗਨਿ ਪੀ ਕਿਲਕਾਰੈ ॥

जूझ परे तिह स्रउन ढरे भरि खपर जुगनि पी किलकारै ॥

(ਯੋਧੇ) ਲੜ ਕੇ ਮਰ ਗਏ ਹਨ, (ਉਨ੍ਹਾ ਦਾ) ਲਹੂ ਵਗਦਾ ਹੈ ਅਤੇ (ਉਸ ਲਹੂ ਦੇ) ਖੱਪਰ ਭਰ ਕੇ ਜੋਗਣਾ ਪੀ ਕੇ ਕਿਲਕਾਰਦੀਆਂ ਹਨ।

ਮੁੰਡਨ ਮਾਲ ਅਨੇਕ ਗੁਹੀ ਸਿਵ ਕੇ ਗਨ ਧਨਿ ਹੀ ਧਨਿ ਪੁਕਾਰੈ ॥੧੧੯੦॥

मुँडन माल अनेक गुही सिव के गन धनि ही धनि पुकारै ॥११९०॥

ਸ਼ਿਵ ਦੇ ਗਣਾ ਨੇ, (ਸ਼ਿਵ ਲਈ) ਮੁੰਡਾ ਦੀਆਂ ਅਨੇਕ ਮਾਲਾਵਾ ਗੁੰਦ ਲਈਆਂ ਹਨ ਅਤੇ (ਯੁੱਧ ਕਰਮ ਲਈ) ਧੰਨ ਹੀ ਧੰਨ ਕਹਿੰਦੇ ਹਨ ॥੧੧੯੦॥

ਆਯੁਧ ਧਾਰਿ ਅਯੋਧਨ ਮੈ ਇਕ ਕੋਪ ਭਰੇ ਭਟ ਧਾਇ ਅਰੈ ॥

आयुध धारि अयोधन मै इक कोप भरे भट धाइ अरै ॥
ਸ਼ਸਤ੍ਰਾ ਨੂੰ ਧਾਰਨ ਕਰ ਕੇ ਅਤੇ ਕ੍ਰੋਧ ਨਾਲ ਭਰ ਕੇ ਰਣ-ਭੂਮੀ ਵਿਚ ਧਾਵਾ ਕਰ ਕੇ ਡਟੇ ਹੋਏ ਹਨ।

ਇਕ ਮਲ ਕੀ ਦਾਇਨ ਜੁਧ ਕਰੈ ਇਕ ਦੇਖ ਮਹਾ ਰਣ ਦਉਰਿ ਪਰੈ ॥
इक मल की दाइन जुध करै इक देख महा रण दउरि परै ॥
ਇਕ ਪਹਿਲਵਾਨਾ ਵਰਗੇ ਦਾਓਆਂ ਵਾਲਾ ਯੁੱਧ ਕਰਦੇ ਹਨ ਅਤੇ ਇਕ ਵੱਡੇ ਯੁੱਧ ਨੂੰ ਵੇਖ ਕੇ ਦੌੜ ਪਏ ਹਨ।

ਇਕ ਰਾਮ ਹੀ ਰਾਮ ਕਹੈ ਮੁਖਿ ਤੇ ਇਕੁ ਮਾਰ ਹੀ ਮਾਰ ਇਹੈ ਉਚਰੈ ॥
इक राम ही राम कहै मुखि ते इकु मार ही मार इहै उचरै ॥
ਕਈ (ਘਬਰਾ ਕੇ) ਮੂੰਹੋਂ 'ਰਾਮ ਰਾਮ' ਕਹਿੰਦੇ ਹਨ ਅਤੇ ਕਈ (ਮੁਖ ਤੋਂ) 'ਮਾਰ ਲੌ, ਮਾਰ ਲੌ' ਇਹੋ ਉਚਾਰਦੇ ਹਨ।

ਇਕ ਜੂਝਿ ਪਰੇ ਇਕ ਘਾਇ ਭਰੇ ਇਕ ਸਜਾਮ ਕਹਾ ਇਹ ਭਾਤਿ ਰਰੈ ॥੧੧੯੧॥
इक जूझि परे इक घाइ भरे इक स्याम कहा इह भाति ररै ॥११९१॥
ਇਕ ਲੜ ਮੋਏ ਹਨ, ਇਕ ਜ਼ਖ਼ਮਾ ਨਾਲ ਭਰੇ ਹੋਏ ਹਨ ਅਤੇ ਇਹ ਬੋਲ ਰਹੇ ਹਨ ਕਿ 'ਕ੍ਰਿਸ਼ਨ ਕਿਥੇ ਹੈ?' ॥੧੧੯੧॥

ਮੁਕੀਯਾ ਊ ਲਰੈ ਇਕ ਆਪਸ ਮੈ ਗਹਿ ਕੇਸਨਿ ਕੇਸ ਏਕ ਅਰੇ ਹੈਂ ॥
मुकीया ऊ लरै इक आपस मै गहि केसनि केस एक अरे हैं ॥
ਇਕ ਮੁਕਿਆਂ ਨਾਲ ਆਪਸ ਵਿਚ ਲੜ ਰਹੇ ਹਨ ਅਤੇ ਕਈ ਇਕ (ਇਕ ਦੂਜੇ ਦੇ) ਕੇਸਾ ਨੂੰ ਪਕੜ ਕੇ ਡਟੇ ਖੜੋਤੇ ਹਨ।

ਏਕ ਚਲੇ ਰਨ ਤੇ ਭਜਿ ਕੈ ਇਕ ਆਹਵ ਕੋ ਪਗ ਆਗੇ ਕਰੇ ਹੈਂ ॥
एक चले रन ते भजि कै इक आहव को पग आगे करे हैं ॥
ਇਕ ਰਣ ਵਿਚੋਂ ਭਜੇ ਜਾ ਰਹੇ ਹਨ ਅਤੇ ਇਕ ਯੁੱਧ ਲਈ ਕਦਮ ਅਗੇ ਵਧਾਉਂਦੇ ਹਨ।

ਏਕ ਲਰੇ ਗਹਿ ਫੇਟਨਿ ਫੇਟ ਕਟਾਰਨ ਸੋ ਦੋਊ ਜੂਝਿ ਮਰੇ ਹੈਂ ॥
एक लरे गहि फेटनि फेट कटारन सो दोऊ जूझि मरे हैं ॥
ਇਕ (ਲਕ ਦੀਆਂ) ਪੇਟੀਆਂ ਨੂੰ ਪਕੜ ਕੇ ਲੜ ਰਹੇ ਹਨ ਅਤੇ (ਕਈ) ਕਟਾਰਾ ਮਾਰ ਕੇ ਦੋਵੇਂ ਲੜ ਮੋਏ ਹਨ।

ਸੋਊ ਲਰੇ ਕਬਿ ਰਾਮ ਰਰੈ ਅਪੁਨੇ ਕੁਲ ਕੀ ਜੋਊ ਲਾਜਿ ਭਰੇ ਹੈਂ ॥੧੧੯੨॥
सोऊ लरे कबि राम ररै अपुने कुल की जोऊ लाजि भरे हैं ॥११९२॥

ਕਵੀ ਸ਼ਿਆਮ ਕਹਿੰਦੇ ਹਨ, ਉਹੀ ਲੜੇ ਹਨ ਜੋ ਆਪਣੇ ਕੁਲ ਦੀ ਲਾਜ ਨਾਲ ਭਰੇ ਹੋਏ ਹਨ ॥੧੧੯੨॥

ਆਠੋ ਹੀ ਭੂਪ ਅਯੋਧਨ ਮੈ ਸਬ ਲੈ ਪ੍ਰਿਤਨਾ ਹਰਿ ਊਪਰਿ ਆਏ ॥

आठो ही भूप अयोधन मै सब लै पृतना हरि ऊपरि आए ॥

ਅੱਠੇ ਹੀ ਰਾਜੇ (ਆਪਣੀਆਂ) ਸਾਰੀਆਂ ਸੈਨਾਵਾ ਲੈ ਕੇ ਸ੍ਰੀ ਕ੍ਰਿਸ਼ਨ ਉਤੇ ਆ ਪਏ ਹਨ।

ਜੁਧ ਕਰੋ ਨ ਡਰੋ ਹਮ ਤੇ ਕਬਿ ਰਾਮ ਕਹੈ ਇਹ ਬੈਨ ਸੁਨਾਏ ॥

जुध करो न डरो हम ते कबि राम कहै इह बैन सुनाए ॥

ਕਵੀ ਰਾਮ ਕਹਿੰਦੇ ਹਨ, (ਹੇ ਕ੍ਰਿਸ਼ਨ! ਸਾਡੇ ਨਾਲ) ਯੁੱਧ ਕਰ ਅਤੇ ਸਾਡੇ ਕੋਲੋਂ ਨਾ ਡਰ, ਇਸ ਤਰ੍ਹਾ ਦੇ ਬੋਲ ਸੁਣਾਉਂਦੇ ਹਨ।

ਦੈ ਕੈ ਕਸੀਸਨਿ ਈਸਨਿ ਚਾਪਨਿ ਲੈ ਸਰ ਸ੍ਰੀ ਹਰਿ ਓਰਿ ਚਲਾਏ ॥

दै कै कसीसनि ईसनि चापनि लै सर स्री हरि ओरि चलाए ॥

ਫਿਰ ਰਾਜਿਆਂ ਨੇ ਧਨੁਸ਼ਾ ਨੂੰ ਹੱਥ ਵਿਚ ਲੈ ਕੇ ਅਤੇ ਚਿੱਲੇ ਚੜ੍ਹਾ ਕੇ ਕ੍ਰਿਸ਼ਨ ਵਲ ਬਾਣ ਚਲਾ ਦਿੱਤੇ।

ਸ੍ਯਾਮ ਜੂ ਪਾਨਿ ਸਰਾਸਨਿ ਲੈ ਸਰ ਸੋ ਸਰ ਆਵਤ ਕਾਟਿ ਗਿਰਾਏ ॥੧੧੯੩॥

स्याम जू पानि सरासनि लै सर सो सर आवत काटि गिराए ॥११९३॥

ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਧਨੁਸ਼ ਲੈ ਕੇ ਬਾਣਾ ਨਾਲ ਬਾਣਾ ਨੂੰ ਕਟ ਕੇ ਗਿਰਾ ਦਿੱਤਾ ॥੧੧੯੩॥

ਤਉ ਮਿਲਿ ਕੈ ਧੁਜਨੀ ਅਰਿ ਕੀ ਜਦੁਬੀਰ ਚਹੂੰ ਦਿਸ ਤੇ ਰਿਸਿ ਘੇਰਿਯੋ ॥

तउ मिलि कै धुजनी अरि की जदुबीर चहूँ दिस ते रिसि घेरियो ॥

ਤਦ ਵੈਰੀ ਦੀ ਸੈਨਾ ਨੇ ਮਿਲ ਕੇ ਅਤੇ ਕ੍ਰੋਧ ਕਰ ਕੇ ਸ੍ਰੀ ਕ੍ਰਿਸ਼ਨ ਨੂੰ ਚੌਹਾ ਦਿਸ਼ਾਵਾ ਤੋਂ ਘੇਰ ਲਿਆ।

ਆਪਸਿ ਮੈ ਮਿਲਿ ਕੈ ਭਟ ਧੀਰ ਹਨ੍ਯੋ ਬਲਬੀਰ ਇਹੈ ਪੁਨਿ ਟੇਰਿਯੋ ॥

आपसि मै मिलि कै भट धीर हन्यो बलबीर इहै पुनि टेरियो ॥

ਆਪਸ ਵਿਚ ਮਿਲ ਕੇ ਧੀਰਜਵਾਨ ਯੋਧਿਆਂ ਨੇ ਇਸ ਤਰ੍ਹਾ ਕਿਹਾ ਕਿ ਬਲਬੀਰ ਯੋਧੇ (ਕ੍ਰਿਸ਼ਨ) ਨੂੰ ਮਾਰ ਦਿਓ।

ਸ੍ਰੀ ਧਨ ਸਿੰਘ ਬਲੀ ਅਚਲੇਸ ਕਉ ਅਉਰ ਨਰੇਸਨਿ ਯਾ ਹੀ ਨਿਬੇਰਿਯੋ ॥

स्री धन सिंघ बली अचलेस कउ अउर नरेसनि या ही निबेरियो ॥

ਇਸੇ ਨੇ ਬਲਵਾਨ ਧਨ ਸਿੰਘ, ਅਚਲ ਸਿੰਘ ਅਤੇ ਹੋਰ ਰਾਜਿਆਂ ਨੂੰ ਮਾਰਿਆ ਹੈ।

ਇਉ ਕਹਿ ਕੈ ਸਰ ਮਾਰਤ ਭਯੋ ਗਜ ਪੁੰਜ ਮਨੋ ਕਰਿ ਕੇਹਰਿ ਛੇਰਿਯੋ ॥੧੧੯੪॥

इउ कहि कै सर मारत भयो गज पुँज मनो करि केहरि छेरियो ॥११९४॥

ਇਸ ਤਰ੍ਹਾ ਕਹਿ ਕੇ ਤੀਰ ਮਾਰਨ ਲਗ ਪਏ, ਮਾਨੋ ਹਾਥੀਆਂ ਦੇ ਝੁੰਡ ਨੇ ਸ਼ੇਰ ਨੂੰ ਘੇਰ ਲਿਆ ਹੋਵੇ ॥੧੧੯੪॥

ਘੇਰਿ ਲਯੋ ਹਰਿ ਕੌ ਜਬ ਹੀ ਹਰਿ ਜੂ ਤਬ ਹੀ ਸਬ ਸਸਤ੍ਰ ਸੰਭਾਰੇ ॥

घेरि लयो हरि कौ जब ही हरि जू तब ही सब ससत्र संभारे ॥

ਜਦੋਂ ਉਨ੍ਹਾ ਨੇ ਸ੍ਰੀ ਕ੍ਰਿਸ਼ਨ ਨੂੰ ਘੇਰ ਲਿਆ, ਤਦੋਂ ਹੀ ਸ੍ਰੀ ਕ੍ਰਿਸ਼ਨ ਨੇ ਸਾਰੇ ਸ਼ਸਤ੍ਰ ਸੰਭਾਲ ਲਏ।

ਕੋਪਿ ਅਯੋਧਨ ਮੈ ਫਿਰਿ ਕੈ ਰਿਸ ਸਾਥ ਘਨੇ ਅਰਿ ਬੀਰ ਸੰਘਾਰੇ ॥

कोपि अयोधन मै फिरि कै रिस साथ घने अरि बीर संघारे ॥

(ਫਿਰ) ਰਣ-ਭੂਮੀ ਵਿਚ ਘੁੰਮ ਕੇ ਕ੍ਰੋਧ ਨਾਲ ਵੈਰੀ ਦੇ ਬਹੁਤ ਸਾਰੇ ਸੂਰਵੀਰ ਮਾਰ ਦਿੱਤੇ।

ਏਕਨ ਕੇ ਸਿਰ ਕਾਟਿ ਦਏ ਇਕ ਜੀਵਤ ਹੀ ਗਹਿ ਕੇਸਿ ਪਛਾਰੇ ॥

एकन के सिर काटि दए इक जीवत ही गहि केसि पछारे ॥

ਇਕਨਾ ਦੇ ਸਿਰ ਕਟ ਦਿੱਤੇ ਅਤੇ ਇਕਨਾ ਨੂੰ ਜੀਉਂਦਿਆਂ ਹੀ ਕੇਸਾ ਤੋਂ ਪਕੜ ਕੇ (ਧਰਤੀ ਉਤੇ) ਪਟਕਾ ਮਾਰਿਆ।

ਏਕ ਲਰੇ ਕਟਿ ਭੂਮਿ ਪਰੇ ਇਕ ਦੇਖ ਡਰੇ ਮਰਿ ਗੇ ਬਿਨੁ ਮਾਰੇ ॥੧੧੯੫॥

एक लरे कटि भूमि परे इक देख डरे मरि गे बिनु मारे ॥११९५॥

ਇਕ ਲੜੇ ਅਤੇ ਕਟ ਕੇ ਧਰਤੀ ਉਤੇ ਡਿਗ ਪਏ ਅਤੇ ਇਕ (ਉਨ੍ਹਾ ਨੂੰ) ਵੇਖ ਕੇ (ਇਤਨੇ) ਡਰ ਗਏ ਕਿ ਬਿਨਾ ਮਾਰਿਆ ਹੀ ਮਰ ਗਏ ਹਨ ॥੧੧੯੫॥

ਆਠੋ ਈ ਭੂਪ ਕਹਿਓ ਮੁਖ ਤੇ ਭਟ ਭਾਜਤ ਹੋ ਕਹਾ ਜੁਧੁ ਕਰੋ ॥

आठो ई भूप कहिओ मुख ते भट भाजत हो कहा जुधु करो ॥

ਅੱਠਾ ਹੀ ਰਾਜਿਆਂ ਨੇ ਮੁਖ ਤੋਂ ਕਿਹਾ, ਯੋਧਿਓ! ਕਿਥੇ ਭਜਦੇ ਹੋ, (ਡਟ ਕੇ) ਯੁੱਧ ਕਰੋ।

ਜਬ ਲਉ ਰਨ ਮੈ ਹਮ ਜੀਵਤ ਹੈ ਤਬ ਲਉ ਹਰਿ ਤੇ ਤੁਮ ਹੂੰ ਨ ਡਰੋ ॥

जब लउ रन मै हम जीवत है तब लउ हरि ते तुम हूँ न डरो ॥

ਜਦ ਤਕ ਅਸੀਂ ਰਣ-ਭੂਮੀ ਵਿਚ ਜੀਉਂਦੇ ਹਾ, ਤਦ ਤਕ ਤੁਸੀਂ ਕ੍ਰਿਸ਼ਨ ਤੋਂ ਨਾ ਡਰੋ।

ਹਮਰੋ ਇਹ ਆਇਸ ਹੈ ਤੁਮ ਕੋ ਜਦੁਬੀਰ ਕੇ ਸਾਮੁਹਿ ਜਾਇ ਲਰੋ ॥

हमरो इह आइस है तुम को जदुबीर के सामुहि जाइ लरो ॥

ਸਾਡੀ ਇਹ ਆਗਿਆ ਹੈ ਕਿ ਤੁਸੀਂ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਜਾ ਕੇ ਲੜੋ।

ਕੋਊ ਆਹਵ ਤੇ ਨਹੀ ਨੈਕੁ ਟਰੋ ਇਕ ਜੂਝਿ ਪਰੋ ਇਕ ਧਾਇ ਅਰੋ ॥੧੧੯੬॥

कोऊ आहव ते नही नैकु टरो इक जूझि परो इक धाइ अरो ॥११९६॥

ਯੁੱਧ-ਭੂਮੀ ਤੋਂ ਕੋਈ ਵੀ ਬਿਲਕੁਲ ਨਾ ਟਲੋ। ਜਾ ਤਾ ਲੜ ਕੇ ਮਰ ਜਾਓ ਜਾ ਧਾਵਾ ਕਰ ਕੇ ਡਟ ਜਾਓ ॥੧੧੯੬॥

ਫੇਰਿ ਫਿਰੇ ਪਟ ਆਯੁਧ ਲੈ ਰਨ ਮੈ ਜਦੁਬੀਰ ਕਉ ਘੇਰਿ ਲੀਯੋ ॥

फेरि फिरे पट आयुध लै रन मै जदुबीर कउ घेरि लीयो ॥

ਸ਼ਸਤ੍ਰ ਲੈ ਕੇ ਸੂਰਮੇ ਫਿਰ ਮੁੜ ਪਏ ਅਤੇ ਰਣ ਵਿਚ ਸ੍ਰੀ ਕ੍ਰਿਸ਼ਨ ਨੂੰ ਘੇਰ ਲਿਆ।

ਨ ਟਰੇ ਅਤਿ ਰੋਸਿ ਭਿਰੇ ਜੀਯ ਮੈ ਅਤਿ ਆਹਵ ਚਿਤ੍ਰ ਬਚਿਤ੍ਰ ਕੀਯੋ ॥

न टरे अति रोसि भिरे जीय मै अति आहव चित्र बचित्र कीयो ॥

ਟਲੇ ਨਹੀਂ ਹਨ, ਮਨ ਵਿਚ ਕ੍ਰੋਧ ਨਾਲ ਭਰੇ ਹੋਏ ਹਨ ਅਤੇ ਬਹੁਤ ਤਕੜਾ ਯੁੱਧ ਕਰ ਕੇ (ਇਸ ਨੂੰ) ਅਲੌਕਿਕ ਰੂਪ ਪ੍ਰਦਾਨ ਕਰ ਦਿੱਤਾ ਹੈ।

ਅਸਿ ਲੈ ਬਰ ਬੀਰ ਗਦਾ ਗਹਿ ਕੈ ਰਿਪੁ ਕੋ ਦਲੁ ਮਾਰਿ ਬਿਦਾਰਿ ਦੀਯੋ ॥

असि लै बर बीर गदा गहि कै रिपु को दलु मारि बिदारि दीयो ॥

ਸ੍ਰੇਸ਼ਠ ਸੂਰਵੀਰਾ ਨੇ ਤਲਵਾਰ ਅਤੇ ਗਦਾ ਨੂੰ ਪਕੜ ਕੇ ਵੈਰੀ ਦੀ ਸੈਨਾ ਨੂੰ ਮਾਰ ਕੇ ਨਸ਼ਟ ਕਰ ਦਿੱਤਾ ਹੈ।

ਇਕ ਬੀਰਨ ਕੇ ਪਦੁ ਸੀਸ ਕਟੇ ਭਟ ਏਕਨ ਕੋ ਦਯੋ ਫਾਰਿ ਹੀਯੋ ॥੧੧੯੭॥

इक बीरन के पदु सीस कटे भट एकन को दयो फारि हीयो ॥११९७॥

ਇਕਨਾ ਸੂਰਮਿਆਂ ਦੇ ਹੱਥ ਅਤੇ ਸਿਰ ਕਟੇ ਗਏ ਹਨ ਅਤੇ ਇਕਨਾ ਯੋਧਿਆਂ ਦੀਆਂ ਛਾਤੀਆਂ ਪਾੜ ਦਿੱਤੀਆਂ ਗਈਆਂ ਹਨ ॥੧੧੯੭॥

ਸ੍ਰੀ ਜਦੁਬੀਰ ਸਰਾਸਨਿ ਲੈ ਬਹੁ ਕਾਟਿ ਰਥੀ ਸਿਰ ਭੂਮਿ ਗਿਰਾਏ ॥

स्री जदुबीर सरासनि लै बहु काटि रथी सिर भूमि गिराए ॥

ਸ੍ਰੀ ਕ੍ਰਿਸ਼ਨ ਨੇ ਧਨੁਸ਼ ਲੈ ਕੇ ਬਹੁਤ ਸਾਰੇ ਰਥਾ ਵਾਲਿਆਂ ਦੇ ਸਿਰ ਕਟ ਕੇ ਭੂਮੀ ਉਤੇ ਗਿਰਾ ਦਿੱਤੇ।

ਆਯੁਧ ਲੈ ਅਪੁਨੇ ਅਪੁਨੇ ਇਕ ਕੋਪਿ ਭਰੇ ਹਰਿ ਪੈ ਪੁਨਿ ਧਾਏ ॥

आयुध लै अपुने अपुने इक कोपि भरे हरि पै पुनि धाए ॥

ਫਿਰ ਆਪਣੇ ਆਪਣੇ ਸ਼ਸਤ੍ਰ ਲੈ ਕੇ, ਕ੍ਰੋਧ ਦੇ ਭਰੇ ਹੋਏ (ਕਈ) ਇਕ ਕ੍ਰਿਸ਼ਨ ਉਤੇ ਧਾ ਕੇ ਪੈ ਗਏ।

ਤੇ ਬ੍ਰਿਜਨਾਥ ਕਰੰ ਗਹਿ ਖਗ ਅਭਗ ਹਨੇ ਸੁ ਘਨੇ ਤਹ ਘਾਏ ॥

ते बृजनाथ करं गहि खग अभग हने सु घने तह घाए ॥

ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਤਲਵਾਰ ਲੈ ਕੇ, ਨਾ ਭਜਣ ਵਾਲਿਆਂ ਨੂੰ ਮਾਰ ਦਿੱਤਾ ਅਤੇ (ਹੋਰ) ਬਹੁਤ ਸਾਰੇ (ਯੋਧੇ ਵੀ) ਮਾਰ ਦਿੱਤੇ।

ਭਾਜਿ ਗਏ ਹਰਿ ਤੇ ਅਰਿ ਇਉ ਸੁ ਕੋਊ ਨਹਿ ਆਹਵ ਮੈ ਠਹਰਾਏ ॥੧੧੯੮॥

भाजि गए हरि ते अरि इउ सु कोऊ नहि आहव मै ठहराए ॥११९८॥

ਇਸ ਤਰ੍ਹਾ ਵੈਰੀ ਸ੍ਰੀ ਕ੍ਰਿਸ਼ਨ ਕੋਲੋਂ ਭਜ ਗਏ ਅਤੇ ਕੋਈ ਵੀ ਯੁੱਧ-ਭੂਮੀ ਵਿਚ ਨਾ ਠਹਿਰ ਸਕਿਆ ॥੧੧੯੮॥

ਦੋਹਰਾ ॥

दोहरा ॥

ਦੋਹਰਾ:

ਭੂਪਨ ਕੀ ਭਾਜੀ ਚਮੂ ਖਾਇ ਘਨੀ ਹਰਿ ਮਾਰਿ ॥

भूपन की भाजी चमू खाइ घनी हरि मारि ॥

ਕ੍ਰਿਸ਼ਨ ਕੋਲੋਂ ਬਹੁਤ ਮਾਰ ਖਾ ਕੇ ਰਾਜਿਆਂ ਦੀ ਸੈਨਾ ਭਜ ਗਈ।

ਤਬਹਿ ਫਿਰੇ ਨ੍ਰਿਪ ਜੁਧ ਕੇ ਆਯੁਧ ਸਕਲ ਸੰਭਾਰਿ ॥੧੧੯੯॥

तबहि फिरे नृप जुध के आयुध सकल संभारि ॥११९९॥

ਤਦ ਫਿਰ ਸਾਰੇ ਰਾਜੇ ਸ਼ਸਤ੍ਰ ਸੰਭਾਲ ਕੇ ਯੁੱਧ ਕਰਨ ਲਈ ਪਰਤ ਆਏ ॥੧੧੯੯॥

ਸਵੈਯਾ ॥

सवैया ॥

ਸਵੈਯਾ:

ਕੋਪ ਅਯੋਧਨੁ ਮੈ ਕਰਿ ਕੈ ਕਰਿ ਮੈ ਸਬ ਭੂਪਨ ਸਸਤ੍ਰ ਸੰਭਾਰੇ ॥

कोप अयोधनु मै करि कै करि मै सब भूपन ससत्र संभारे ॥

ਯੁੱਧ ਵਿਚ ਕ੍ਰੋਧ ਕਰ ਕੇ, ਸਾਰਿਆਂ ਰਾਜਿਆਂ ਨੇ ਹੱਥਾ ਵਿਚ ਸ਼ਸਤ੍ਰ ਸੰਭਾਲ ਲਏ।

ਆਇ ਕੈ ਸਾਮੁਹੇ ਸ੍ਯਾਮ ਹੀ ਕੇ ਬਲ ਕੈ ਨਿਜੁ ਆਯੁਧ ਰੋਸਿ ਪ੍ਰਹਾਰੇ ॥

आइ कै सामुहे स्याम ही के बल कै निजु आयुध रोसि प्रहारे ॥

ਸ੍ਰੀ ਕ੍ਰਿਸ਼ਨ ਦੇ ਸਾਹਮਣੇ ਆ ਕੇ ਅਤੇ ਕ੍ਰੋਧ ਕਰ ਕੇ ਬਲ ਪੂਰਵਕ ਆਪਣੇ ਸ਼ਸਤ੍ਰ ਚਲਾਉਣ ਲਗੇ।

ਕਾਨ੍ਹ ਸੰਭਾਰਿ ਸਰਾਸਨਿ ਲੈ ਸਰ ਸਤ੍ਰਨ ਕਾਟਿ ਕੈ ਭੂ ਪਰਿ ਡਾਰੇ ॥

कान्रह संभारि सरासनि लै सर सत्रन काटि कै भू परि डारे ॥

ਸ੍ਰੀ ਕ੍ਰਿਸ਼ਨ ਨੇ ਧਨੁਸ਼ ਨੂੰ ਸੰਭਾਲ ਕੇ, ਵੈਰੀਆਂ ਦੇ ਬਾਣਾ ਨੂੰ (ਆਪਣੇ ਬਾਣਾ ਨਾਲ) ਕਟ ਕੇ ਧਰਤੀ ਉਤੇ ਸੁਟ ਦਿੱਤੇ।

ਘਾਇ ਬਚਾਇ ਕੈ ਯੌ ਤਿਨ ਕੈ ਬਹੁਰੇ ਅਰਿ ਕੈ ਸਿਰ ਕਾਟਿ ਉਤਾਰੇ ॥੧੨੦੦॥

घाइ बचाइ कै यौ तिन कै बहुरे अरि कै सिर काटि उतारे ॥१२००॥

ਉਨ੍ਹਾ ਦੇ ਵਾਰ ਤੋਂ (ਆਪਣੇ ਆਪ ਨੂੰ) ਇਸ ਤਰ੍ਹਾ ਬਚਾ ਕੇ (ਫਿਰ) ਵੈਰੀ ਦੇ ਸਿਰ ਨੂੰ ਕਟ ਦਿੱਤਾ ॥੧੨੦੦॥

ਦੋਹਰਾ ॥

दोहरा ॥

ਦੋਹਰਾ:

ਅਜਬ ਸਿੰਘ ਕੋ ਸਿਰ ਕਟਿਯੋ ਹਰਿ ਜੂ ਸਸਤ੍ਰ ਸੰਭਾਰਿ ॥

अजब सिंघ को सिर कटियो हरि जू ससत्र संभारि ॥

ਸ੍ਰੀ ਕ੍ਰਿਸ਼ਨ ਨੇ ਸ਼ਸਤ੍ਰ ਸੰਭਾਲ ਕੇ ਅਜਬ ਸਿੰਘ ਦਾ ਸਿਰ ਕਟ ਦਿੱਤਾ

ਅਡਰ ਸਿੰਘ ਘਾਇਲ ਕਰਿਓ ਅਤਿ ਰਨ ਭੂਮਿ ਮਝਾਰਿ ॥੧੨੦੧॥

अडर सिंघ घाइल करिओ अति रन भूमि मझारि ॥१२०१॥

ਅਤੇ ਘੋਰ ਯੁੱਧ ਵਿਚ ਅਡਰ ਸਿੰਘ ਨੂੰ ਘਾਇਲ ਕਰ ਦਿੱਤਾ ॥੧੨੦੧॥

ਚੌਪਈ ॥

चौपई ॥

ਚੌਪਈ:

ਅਡਰ ਸਿੰਘ ਘਾਇਲ ਜਬ ਭਯੋ ॥

अडर सिंघ घाइल जब भयो ॥

ਜਦ ਅਡਰ ਸਿਘ ਘਾਇਲ ਹੋ ਗਿਆ,

ਅਤਿ ਹੀ ਕੋਪੁ ਜੀਯ ਤਿਹ ਠਯੋ ॥

अति ही कोपु जीय तिह ठयो ॥

(ਤਾ) ਉਸ ਦੇ ਮਨ ਵਿਚ ਬਹੁਤ ਕ੍ਰੋਧ ਹੋਇਆ।

ਬਹੁ ਤੀਛਨ ਬਰਛਾ ਤਿਨਿ ਲਯੋ ॥

बहु तीछन बरछा तिनि लयो ॥

ਹੱਥ ਵਿਚ ਬਹੁਤ ਤਿਖਾ ਬਰਛਾ ਪਕੜ ਲਿਆ

ਹਰਿ ਕੀ ਓਰਿ ਡਾਰਿ ਕੈ ਦਯੋ ॥੧੨੦੨॥

हरि की ओरि डारि कै दयो ॥१२०२॥

ਅਤੇ ਕ੍ਰਿਸ਼ਨ ਵਲ ਸੁਟ ਦਿੱਤਾ ॥੧੨੦੨॥

ਦੋਹਰਾ ॥

दोहरा ॥

ਦੋਹਰਾ:

ਬਰਛਾ ਆਵਤ ਲਖਿਯੋ ਹਰਿ ਧਨੁਖ ਬਾਨ ਕਰਿ ਕੀਨ ॥

बरछा आवत लखियो हरि धनुख बान करि कीन ॥

ਬਰਛੇ ਨੂੰ ਆਉਂਦਿਆਂ ਵੇਖ ਕੇ ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਧਨੁਸ਼ ਬਾਣ ਲੈ ਲਿਆ।

ਆਵਤ ਸਰ ਸੋ ਕਾਟਿ ਕੈ ਮਾਰਿ ਵਹੈ ਭਟ ਲੀਨ ॥੧੨੦੩॥

आवत सर सो काटि कै मारि वहै भट लीन ॥१२०३॥

ਆਉਂਦੇ ਹੋਏ (ਬਰਛੇ) ਨੂੰ ਬਾਣ ਨਾਲ ਕਟ ਕੇ (ਸੁਟ ਦਿੱਤਾ) ਅਤੇ (ਫਿਰ) ਉਸ ਯੋਧੇ ਨੂੰ ਮਾਰ ਲਿਆ ॥੧੨੦੩॥

ਅਘੜ ਸਿੰਘ ਲਖਿ ਤਿਹ ਦਸਾ ਦੇਤ ਭਯੋ ਨਹੀ ਪੀਠਿ ॥

अघड़ सिंघ लखि तिह दसा देत भयो नही पीठि ॥

ਅਘੜ ਸਿੰਘ ਨੇ ਇਸ ਸਥਿਤੀ ਨੂੰ ਵੇਖ ਕੇ, (ਰਣ ਵਿਚ) ਪਿਠ ਨਹੀਂ ਦਿੱਤੀ।

ਸਮੁਹੇ ਹਰਿ ਕੇ ਆਇ ਕੈ ਬੋਲਿਯੋ ਹ੍ਵੈ ਕਰਿ ਢੀਠੁ ॥੧੨੦੪॥

समुहे हरि के आइ कै बोलियो ह्वै करि ढीठु ॥१२०४॥

ਸ੍ਰੀ ਕ੍ਰਿਸ਼ਨ ਦੇ ਸਾਹਮਣੇ ਆ ਕੇ ਢੀਠਤਾ ਨਾਲ ਬੋਲਣ ਲਗਿਆ ॥੧੨੦੪॥

ਚੌਪਈ ॥

चौपई ॥

ਚੌਪਈ:

ਹਰਿ ਸਨਮੁਖਿ ਇਹ ਭਾਤਿ ਉਚਾਰਿਓ ॥

हरि सनमुखि इह भाति उचारिओ ॥

ਸ੍ਰੀ ਕ੍ਰਿਸ਼ਨ ਦੇ ਸਨਮੁਖ ਹੋ ਕੇ ਇਸ ਤਰ੍ਹਾ ਕਿਹਾ,

ਅਡਰ ਸਿੰਘ ਤੈ ਛਲ ਸੋ ਮਾਰਿਓ ॥

अडर सिंघ तै छल सो मारिओ ॥

ਤੂੰ ਅਡਰ ਸਿੰਘ ਨੂੰ ਛਲ ਨਾਲ ਮਾਰਿਆ ਹੈ।

ਅਜਬ ਸਿੰਘ ਕਰਿ ਕਪਟ ਖਪਾਯੋ ॥

अजब सिंघ करि कपट खपायो ॥

ਅਜਬ ਸਿੰਘ ਨੂੰ ਕਪਟ ਕਰ ਕੇ ਖਪਾਇਆ ਹੈ।

ਇਹ ਸਭ ਭੇਦ ਹਮੋ ਲਖਿ ਪਾਯੋ ॥੧੨੦੫॥

इह सभ भेद हमो लखि पायो ॥१२०५॥

ਇਹ ਸਾਰਾ ਭੇਦ ਮੈਂ ਪਾ ਲਿਆ ਹੈ ॥੧੨੦੫॥

ਦੋਹਰਾ ॥

दोहरा ॥

ਦੋਹਰਾ:

ਅਘੜ ਸਿੰਘ ਅਤਿ ਨਿਡਰ ਹ੍ਵੈ ਬੋਲਿਯੋ ਹਰਿ ਸਮੁਹਾਇ ॥

अघड़ सिंघ अति निडर ह्वै बोलियो हरि समुहाइ ॥

ਅਘੜ ਸਿੰਘ ਅਤਿ ਨਿਡਰ ਹੋ ਕੇ ਕ੍ਰਿਸ਼ਨ ਦੇ ਸਾਹਮਣੇ ਆ ਕੇ ਬੋਲਿਆ।

ਬਚਨ ਸ੍ਯਾਮ ਸੋਂ ਜੇ ਕਹੇ ਸੋ ਕਬਿ ਕਹਿਤ ਸੁਨਾਇ ॥੧੨੦੬॥

बचन स्याम सों जे कहे सो कबि कहित सुनाइ ॥१२०६॥

(ਉਸ ਨੇ) ਸ੍ਰੀ ਕ੍ਰਿਸ਼ਨ ਨੂੰ ਜੋ ਬੋਲ ਕਹੇ, ਉਹ (ਹੁਣ) ਕਵੀ ਕਹਿ ਕੇ ਸੁਣਾਉਂਦਾ ਹੈ ॥੧੨੦੬॥

ਸਵੈਯਾ ॥

सवैया ॥

ਸਵੈਯਾ:

ਢੀਠ ਹ੍ਵੈ ਬੋਲਤ ਭਯੋ ਰਨ ਮੈ ਹਸਿ ਕੈ ਹਰਿ ਸੋ ਬਤੀਯਾ ਸੁਨਿ ਲੈਹੋ ॥

ढीठ ह्वै बोलत भयो रन मै हसि कै हरि सो बतीया सुनि लैहो ॥

ਢੀਠ ਹੋ ਕੇ ਯੁੱਧ-ਭੂਮੀ ਵਿਚ ਬੋਲਣ ਲਗਿਆ ਅਤੇ ਹਸ ਕੇ ਕ੍ਰਿਸ਼ਨ ਨੂੰ (ਕਹਿਣ ਲਗਾ, ਮੇਰੀ) ਗੱਲ ਸੁਣ ਲੈ।

ਕ੍ਰੁਧ ਕੀਏ ਹਮ ਸੰਗਿ ਨਿਸੰਗ ਕਹਾ ਅਬ ਜੁਧ ਕੀਏ ਫਲੁ ਪੈ ਹੋ ॥

क्रुध कीए हम संगि निसंग कहा अब जुध कीए फलु पै हो ॥

ਸਾਡੇ ਨਾਲ ਨਿਸੰਗ ਹੋ ਕੇ (ਤੂੰ) ਕ੍ਰੋਧ ਕੀਤਾ ਹੈ (ਪਰ) ਇਸ ਯੁੱਧ ਕਰਨ ਦਾ ਕੀ ਫਲ ਪਾਵੇਂਗਾ।

ਤਾ ਤੇ ਲਰੋ ਨਹੀ ਮੋ ਸੰਗਿ ਆਇ ਕੈ ਹੋ ਲਰਿਕਾ ਰਨ ਦੇਖਿ ਪਰੈ ਹੋ ॥

ता ते लरो नही मो संगि आइ कै हो लरिका रन देखि परै हो ॥

ਇਸ ਲਈ ਆ ਕੇ ਮੇਰੇ ਨਾਲ ਨਾ ਲੜ, (ਤੂੰ ਅਜੇ) ਲੜਕਾ ਹੈਂ, ਰਣ ਨੂੰ ਵੇਖ ਕੇ ਭਜ ਜਾਏਂਗਾ।

ਜੋ ਹਠ ਕੈ ਲਰਿ ਹੋ ਮਰਿ ਹੋ ਅਪੁਨੇ ਗ੍ਰਿਹ ਮਾਰਗਿ ਜੀਤਿ ਨ ਜੈਹੋ ॥੧੨੦੭॥

जो हठ कै लरि हो मरि हो अपुने गृह मारगि जीति न जैहो ॥१२०७॥

ਜੇ ਹਠ ਕਰ ਕੇ ਲੜੇਂਗਾ (ਤਾ) ਮਾਰਿਆ ਜਾਵੇਂਗਾ ਅਤੇ ਆਪਣੇ ਘਰ ਦੇ ਮਾਰਗ ਉਤੇ ਜੀਉਂਦਾ ਨਹੀਂ ਜਾਵੇਂਗਾ ॥੧੨੦੭॥

ਦੋਹਰਾ ॥

दोहरा ॥

ਦੋਹਰਾ:

ਜਿਉ ਬੋਲਿਯੋ ਅਤਿ ਗਰਬ ਸਿਉ ਇਤਿ ਹਰਿ ਐਚਿ ਕਮਾਨ ॥

जिउ बोलियो अति गरब सिउ इति हरि ऐचि कमान ॥

ਜਿਉਂ ਹੀ (ਉਹ) ਹੰਕਾਰ ਨਾਲ ਬੋਲ ਰਿਹਾ ਸੀ, ਇਧਰੋਂ ਸ੍ਰੀ ਕ੍ਰਿਸ਼ਨ ਨੇ ਧਨੁਸ਼ ਨੂੰ ਖਿਚ ਦਿੱਤਾ।

ਸਰ ਮਾਰਿਯੋ ਅਰਿ ਮੁਖਿ ਬਿਖੈ ਪਰਿਯੋ ਮ੍ਰਿਤਕ ਛਿਤਿ ਆਨਿ ॥੧੨੦੮॥

सर मारियो अरि मुखि बिखै परियो मृतक छिति आनि ॥१२०८॥

ਬਾਣ ਵੈਰੀ ਦੇ ਮੁਖ ਵਿਚ ਮਾਰਿਆ (ਅਤੇ ਉਹ) ਮੁਰਦਾ ਹੋ ਕੇ ਧਰਤੀ ਉਤੇ ਡਿਗ ਪਿਆ ॥੧੨੦੮॥

ਅਰਜਨ ਸਿੰਘ ਤਬ ਢੀਠ ਹੁਇ ਕਹੀ ਕ੍ਰਿਸਨ ਸੋ ਬਾਤ ॥

अरजन सिंघ तब ढीठ हुइ कही कृसन सो बात ॥

ਤਦ ਅਰਜਨ ਸਿੰਘ ਨੇ ਢੀਠ ਹੋ ਕੇ ਕ੍ਰਿਸ਼ਨ ਨੂੰ (ਇਹ) ਗੱਲ ਕਹੀ।

ਮਹਾਬਲੀ ਹਉ ਆਜ ਹੀ ਕਰਿ ਹੋਂ ਤੇਰੋ ਘਾਤ ॥੧੨੦੯॥

महाबली हउ आज ही करि हों तेरो घात ॥१२०९॥

(ਮੈਂ) ਮਹਾ ਬਲਵਾਨ ਹਾ, ਤੇਰਾ ਅਜ ਹੀ ਨਾਸ਼ ਕਰ ਦਿਆਂਗਾ ॥੧੨੦੯॥

ਸੁਨਤ ਬਚਨ ਹਰਿ ਖਗੁ ਲੈ ਅਰਿ ਸਿਰਿ ਝਾਰਿਯੋ ਧਾਇ ॥

सुनत बचन हरि खगु लै अरि सिरि झारियो धाइ ॥

(ਉਸ ਦੇ) ਬਚਨ ਸੁਣਦਿਆਂ ਹੀ ਸ੍ਰੀ ਕ੍ਰਿਸ਼ਨ ਨੇ ਤਲਵਾਰ ਪਕੜ ਲਈ ਅਤੇ ਭਜ ਕੇ ਵੈਰੀ ਦੇ ਸਿਰ ਉਤੇ ਝਾੜ ਦਿੱਤੀ।

ਗਿਰਿਓ ਮਨੋ ਆਂਧੀ ਬਚੇ ਬਡੋ ਬ੍ਰਿਛ ਮੁਰਝਾਇ ॥੧੨੧੦॥

गिरिओ मनो आँधी बचे बडो बृछ मुरझाइ ॥१२१०॥

(ਉਹ ਇਸ ਤਰ੍ਹਾ ਡਿਗ ਪਿਆ) ਮਾਨੋ ਹਨੇਰੀ ਦੇ ਚਲਣ ਨਾਲ ਵੱਡਾ ਸਾਰਾ ਬ੍ਰਿਛ ਮੁਰਝਾ ਕੇ ਧਰਤੀ ਉਤੇ ਡਿਗ ਪਿਆ ਹੋਵੇ ॥੧੨੧੦॥

ਸਵੈਯਾ ॥

सवैया ॥

ਸਵੈਯਾ:

ਅਰਜਨ ਸਿੰਘ ਹਨ੍ਯੋ ਅਸਿ ਸਿਉ ਅਮਰੇਸ ਮਹੀਪ ਹਨਿਓ ਤਬ ਹੀ ॥

अरजन सिंघ हन्यो असि सिउ अमरेस महीप हनिओ तब ही ॥

(ਜਿਸ ਵੇਲੇ) ਅਰਜਨ ਸਿੰਘ ਤਲਵਾਰ ਨਾਲ ਮਾਰਿਆ ਗਿਆ, ਉਸੇ ਵੇਲੇ ਰਾਜਾ ਅਮਰ ਸਿੰਘ ਵੀ ਮਾਰਿਆ ਗਿਆ।

ਅਟਲੇਸ ਪ੍ਰਕੋਪ ਭਯੋ ਲਖਿ ਕੈ ਹਰਿ ਆਪੁਨੇ ਸਸਤ੍ਰ ਲਏ ਸਬ ਹੀ ॥

अटलेस प्रकोप भयो लखि कै हरि आपुने ससत्र लए सब ही ॥

(ਫਿਰ) ਅਟਲ ਸਿੰਘ ਨੂੰ ਗੁੱਸੇ ਵਿਚ ਆਇਆ ਵੇਖ ਕੇ ਸ੍ਰੀ ਕ੍ਰਿਸ਼ਨ ਨੇ ਆਪਣੇ ਸਾਰੇ ਸ਼ਸਤ੍ਰ ਧਾਰਨ ਕਰ ਲਏ।

ਅਤਿ ਮਾਰ ਹੀ ਮਾਰ ਪੁਕਾਰਿ ਪਰਿਓ ਹਰਿ ਸਾਮੁਹੇ ਆਇ ਅਰਿਓ ਜਬ ਹੀ ॥

अति मार ही मार पुकारि परिओ हरि सामुहे आइ अरिओ जब ही ॥

ਜਦੇ (ਅਮਰ ਸਿੰਘ) 'ਮਾਰੋ' 'ਮਾਰੋ' ਪੁਕਾਰਦਾ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਆ ਕੇ ਡਟ ਗਿਆ।

ਕਲਧਉਤ ਕੇ ਭੂਖਨ ਅੰਗ ਸਜੇ ਜਿਹ ਕੀ ਛਬਿ ਸੋ ਸਵਿਤਾ ਦਬ ਹੀ ॥੧੨੧੧॥

कलधउत के भूखन अंग सजे जिह की छबि सो सविता दब ही ॥१२११॥

(ਉਸ ਦੇ) ਸ਼ਰੀਰ ਉਤੇ ਸੋਨੇ ਦੇ ਗਹਿਣੇ ਸਜੇ ਹੋਏ ਸਨ, ਜਿਨ੍ਹਾ ਦੀ ਛਬੀ ਦੇ ਸਾਹਮਣੇ ਸੂਰਜ ਵੀ ਦਬਕਦਾ ਸੀ ॥੧੨੧੧॥

ਜਾਮ ਪ੍ਰਮਾਨ ਕੀਓ ਘਮਸਾਨ ਬਡੌ ਬਲਵਾਨ ਨ ਜਾਇ ਸੰਘਾਰਿਯੋ ॥

जाम प्रमान कीओ घमसान बडौ बलवान न जाइ संघारियो ॥

ਇਕ ਪਹਿਰ ਤਕ (ਉਸ ਨੇ) ਘਮਸਾਨ ਯੁੱਧ ਕੀਤਾ, (ਉਹ) ਬਹੁਤ ਬਲਵਾਨ ਹੋਣ ਕਰ ਕੇ ਮਾਰਿਆ ਨਹੀਂ ਜਾਦਾ ਸੀ।

ਮੇਘ ਜਿਉ ਗਾਜਿ ਮੁਰਾਰਿ ਤਬੈ ਅਸਿ ਲੈ ਕਰਿ ਮੈ ਅਰਿ ਊਪਰਿ ਝਾਰਿਯੋ ॥

मेघ जिउ गाजि मुरारि तबै असि लै करि मै अरि ऊपरि झारियो ॥

ਉਸ ਵੇਲੇ ਬਦਲ ਵਾਗ ਗਜ ਕੇ ਅਤੇ ਤਲਵਾਰ ਹੱਥ ਵਿਚ ਲੈ ਕੇ ਸ੍ਰੀ ਕਿਸ਼ਨ ਨੇ ਵੈਰੀ ਉਤੇ ਝਾੜ ਦਿੱਤੀ।

ਹੁਇ ਮ੍ਰਿਤ ਭੂਮਿ ਪਰਿਯੋ ਤਬ ਹੀ ਜਦੁਬੀਰ ਜਬੈ ਸਿਰੁ ਕਾਟਿ ਉਤਾਰਿਯੋ ॥

हुइ मृत भूमि परियो तब ही जदुबीर जबै सिरु काटि उतारियो ॥

ਉਸੇ ਵੇਲੇ ਉਹ ਮੁਰਦਾ ਹੋ ਕੇ ਧਰਤੀ ਉਤੇ ਡਿਗ ਪਿਆ, ਜਦੋਂ ਸ੍ਰੀ ਕ੍ਰਿਸ਼ਨ ਨੇ ਉਸ ਦਾ ਸਿਰ ਕਟ ਕੇ ਉਤਾਰ ਦਿੱਤਾ।

ਧੰਨਿ ਹੀ ਧੰਨਿ ਕਹੈ ਸਬ ਦੇਵ ਬਡੋ ਹਰਿ ਜੂ ਭਵ ਭਾਰ ਉਤਾਰਿਯੋ ॥੧੨੧੨॥

धंनि ही धंनि कहै सब देव बडो हरि जू भव भार उतारियो ॥१२१२॥

ਸਾਰੇ ਦੇਵਤੇ ਸ੍ਰੀ ਕ੍ਰਿਸ਼ਨ ਨੂੰ ਧੰਨ ਧੰਨ ਕਹਿਣ ਲਗੇ (ਕਿਉਂਕਿ ਉਸ ਨੇ) ਧਰਤੀ ਦਾ ਬਹੁਤ ਭਾਰ ਉਤਾਰਿਆ ਸੀ ॥੧੨੧੨॥

ਦੋਹਰਾ ॥

दोहरा ॥

ਦੋਹਰਾ:

ਅਟਲ ਸਿੰਘ ਜਬ ਮਾਰਿਓ ਬਹੁ ਬੀਰਨ ਕੋ ਰਾਉ ॥

अटल सिंघ जब मारिओ बहु बीरन को राउ ॥

ਜਦ ਬਹੁਤ ਸੂਰਮਿਆਂ ਦਾ ਰਾਜਾ ਅਟਲ ਸਿੰਘ ਮਾਰਿਆ ਗਿਆ,

ਅਮਿਟ ਸਿੰਘ ਤਬ ਅਮਿਟ ਹੁਇ ਕੀਨੋ ਜੁਧ ਉਪਾਉ ॥੧੨੧੩॥

अमिट सिंघ तब अमिट हुइ कीनो जुध उपाउ ॥१२१३॥

ਤਦ ਅਮਿਟ ਸਿੰਘ ਨੇ ਅਮਿਟ (ਅਡੋਲ) ਹੋ ਕੇ ਯੁੱਧ ਦਾ ਉਪਾ ਕੀਤਾ ॥੧੨੧੩॥

ਸਵੈਯਾ ॥

सवैया ॥

ਸਵੈਯਾ:

ਬੋਲਤ ਇਉ ਹਠਿ ਕੈ ਹਰਿ ਸੋ ਭਟ ਤਉ ਲਖਿ ਹੋ ਜਬ ਮੋ ਸੋ ਲਰੈਗੋ ॥

बोलत इउ हठि कै हरि सो भट तउ लखि हो जब मो सो लरैगो ॥

(ਉਹ) ਹਠ ਕਰ ਕੇ ਸ੍ਰੀ ਕ੍ਰਿਸ਼ਨ ਨਾਲ ਬੋਲਣ ਲਗਾ ਕਿ ਮੈ ਤੈਨੂੰ ਸੂਰਮਾ ਉਦੋਂ ਮੰਨਾਗਾ ਜਦ ਮੇਰੇ ਨਾਲ ਲੜੇਂਗਾ।

ਮੋ ਕੋ ਕਹਾ ਹਨਿ ਰਾਜਨ ਜਯੋ ਛਲ ਮੂਰਤਿ ਹੁਇ ਛਲ ਸਾਥ ਛਰੈਗੋ ॥

मो को कहा हनि राजन ज्यो छल मूरति हुइ छल साथ छरैगो ॥

ਕੀ ਮੈਨੂੰ ਵੀ ਇਨ੍ਹਾ ਰਾਜਿਆਂ ਵਾਗ ਛਲ ਦਾ ਸਰੂਪ ਹੋ ਕੇ ਧੋਖੇ ਨਾਲ ਛਲ ਲਵੇਂਗਾ।

ਮੋ ਅਤਿ ਕੋਪ ਭਰੋ ਲਖਿ ਕੈ ਰਹਿ ਹੋ ਨਹਿ ਆਹਵ ਹੂੰ ਤੇ ਟਰੈਗੋ ॥

मो अति कोप भरो लखि कै रहि हो नहि आहव हूँ ते टरैगो ॥

ਮੈਨੂੰ ਬਹੁਤ ਕ੍ਰੋਧ ਨਾਲ ਭਰਿਆ ਹੋਇਆ ਵੇਖ ਕੇ (ਤੂੰ) ਯੁੱਧ-ਭੂਮੀ ਵਿਚ (ਖੜੋਤਾ) ਨਹੀਂ ਰਹੇਂਗਾ ਅਤੇ (ਇਥੋਂ) ਟਲ ਜਾਵੇਂਗਾ।

ਜਉ ਕਬਹੂੰ ਭਿਰ ਹੋ ਹਮ ਸੋ ਨਿਸਚੈ ਨਿਜ ਦੇਹ ਕੋ ਤਿਆਗੁ ਕਰੈਗੋ ॥੧੨੧੪॥

जउ कबहूँ भिर हो हम सो निसचै निज देह को तिआगु करैगो ॥१२१४॥

ਜੇ ਕਦੇ ਮੇਰੇ ਨਾਲ ਲੜੇਂਗਾ, (ਤਾ) ਨਿਸਚੇ ਹੀ ਆਪਣੀ ਦੇਹ ਦਾ ਤਿਆਗ ਕਰੇਂਗਾ ॥੧੨੧੪॥

ਕਾਹੇ ਕਉ ਕਾਨ੍ਹ ਅਯੋਧਨ ਮੈ ਹਿਤ ਔਰਨ ਕੇ ਰਿਸ ਕੈ ਰਨ ਪਾਰੋ ॥

काहे कउ कान्रह अयोधन मै हित औरन के रिस कै रन पारो ॥

ਹੇ ਕ੍ਰਿਸ਼ਨ! ਯੁੱਧ-ਭੂਮੀ ਵਿਚ ਹੋਰਨਾ ਲਈ ਕਿਸ ਵਾਸਤੇ ਕ੍ਰੋਧ ਕਰ ਕੇ ਯੁੱਧ ਕਰਦਾ ਹੈਂ।

ਕਾਹੇ ਕਉ ਘਾਇ ਸਹੋ ਤਨ ਮੈ ਪੁਨਿ ਕਾ ਕੇ ਕਹੇ ਅਰਿ ਭੂਪਨਿ ਮਾਰੋ ॥

काहे कउ घाइ सहो तन मै पुनि का के कहे अरि भूपनि मारो ॥

ਕਿਸ ਵਾਸਤੇ ਸ਼ਰੀਰ ਉਤੇ ਘਾਓ ਸਹਿੰਦਾ ਹੈਂ, ਅਤੇ ਫਿਰ ਕਿਸ ਦੇ ਕਹੇ ਤੇ ਵੈਰੀ ਰਾਜਿਆਂ ਨੂੰ ਮਾਰਦਾ ਹੈਂ।

ਜੀਵਤ ਹੋ ਤਬ ਲਉ ਜਗ ਮੈ ਜਬ ਲਉ ਮੁਹਿ ਸੰਗਿ ਭਿਰਿਓ ਨ ਬਿਚਾਰੋ ॥

जीवत हो तब लउ जग मै जब लउ मुहि संगि भिरिओ न बिचारो ॥

ਉਦੋਂ ਤਕ ਹੀ (ਤੂੰ) ਜਗਤ ਵਿਚ ਜੀਉਂਦਾ ਹੈਂ ਜਦ ਤਕ ਮੇਰੇ ਨਾਲ ਲੜਨ ਦਾ ਵਿਚਾਰ ਨਹੀਂ ਬਣਾਇਆ ਹੈ।

ਸੁੰਦਰ ਜਾਨ ਕੈ ਛਾਡਤ ਹੋ ਤਜਿ ਕੈ ਰਨ ਸ੍ਯਾਮ ਜੂ ਧਾਮਿ ਸਿਧਾਰੋ ॥੧੨੧੫॥

सुँदर जान कै छाडत हो तजि कै रन स्याम जू धामि सिधारो ॥१२१५॥

(ਤੈਨੂੰ) ਸੁੰਦਰ ਸਮਝ ਕੇ ਛਡਦਾ ਹਾ, ਹੇ ਕ੍ਰਿਸ਼ਨ! ਰਣ-ਭੂਮੀ ਨੂੰ ਛਡ ਕੇ ਘਰ ਚਲਾ ਜਾ ॥੧੨੧੫॥

ਫੇਰਿ ਅਯੋਧਨ ਮੈ ਰਿਸਿ ਕੇ ਅਮਿਟੇਸ ਬਲੀ ਇਹ ਭਾਤਿ ਉਚਾਰੋ ॥

फेरि अयोधन मै रिसि के अमिटेस बली इह भाति उचारो ॥

ਫਿਰ ਯੁੱਧ-ਖੇਤਰ ਵਿਚ ਬਲਵਾਨ ਅਮਿਟ ਸਿੰਘ ਨੇ ਕ੍ਰੋਧ ਨਾਲ ਇਸ ਤਰ੍ਹਾ ਕਿਹਾ,

ਬੈਸ ਕਿਸੋਰ ਮਨੋਹਰਿ ਮੂਰਤਿ ਲੈ ਹੋ ਕਹਾ ਲਖਿ ਜੁਧ ਹਮਾਰੋ ॥
बैस किसोर मनोहरि मूरति लै हो कहा लखि जुध हमारो ॥
(ਹੇ ਕ੍ਰਿਸ਼ਨ!) ਤੇਰੀ ਉਮਰ ਛੋਟੀ ਹੈ, ਸ਼ਕਲ ਮਨ ਨੂੰ ਮੋਹਣ ਵਾਲੀ ਹੈ, ਕੀ ਲਏਂਗਾ ਮੇਰੇ ਨਾਲ ਯੁੱਧ ਕਰ ਕੇ।

ਹਉ ਤੁਮ ਸਿਉ ਹਰਿ ਸਾਚ ਕਹਿਓ ਤੁਮ ਜਉ ਜੀਯ ਮੈ ਕਛੁ ਅਉਰ ਬਿਚਾਰੋ ॥
हउ तुम सिउ हरि साच कहिओ तुम जउ जीय मै कछु अउर बिचारो ॥
ਹੇ ਕ੍ਰਿਸ਼ਨ! ਮੈਂ ਤੈਨੂੰ ਸਚ ਕਹਿੰਦਾ ਹਾ, ਜੇ ਤੂੰ ਮਨ ਵਿਚ ਕੁਝ ਹੋਰ ਵਿਚਾਰਿਆ ਹੋਇਆ ਹੈ (ਤਾ ਛਡ ਦੇ)।

ਕੈ ਹਮ ਸੰਗਿ ਲਰੋ ਤਜਿ ਕੈ ਡਰ ਕੈ ਅਪੁਨੇ ਸਭ ਆਯੁਧ ਡਾਰੋ ॥੧੨੧੬॥
कै हम संगि लरो तजि कै डर कै अपुने सभ आयुध डारो ॥१२१६॥
ਜਾ ਤਾ ਡਰ ਦਾ ਤਿਆਗ ਕਰ ਕੇ ਮੇਰੇ ਨਾਲ ਲੜ, ਜਾ ਆਪਣੇ ਸਾਰੇ ਹਥਿਆਰ ਸੁਟ ਦੇ ॥੧੨੧੬॥

ਆਜੁ ਆਯੋਧਨ ਮੈ ਤੁਮ ਕੋ ਹਨਿ ਹੋ ਤੁਮਰੀ ਸਭ ਹੀ ਪ੍ਰਿਤਨਾ ਕੋ ॥
आजु आयोधन मै तुम को हनि हो तुमरी सभ ही पृतना को ॥
ਅਜ ਯੁੱਧ-ਭੂਮੀ ਵਿਚ ਤੈਨੂੰ ਅਤੇ ਤੇਰੀ ਸਾਰੀ ਸੈਨਾ ਨੂੰ ਮਾਰ ਦਿਆਂਗਾ।

ਜਉ ਰੇ ਕੋਊ ਤੁਮ ਮੈ ਭਟ ਹੈ ਬਹੁ ਆਵਤ ਹੈ ਬਿਧਿ ਆਹਵ ਜਾ ਕੋ ॥
जउ रे कोऊ तुम मै भट है बहु आवत है बिधि आहव जा को ॥
ਓਇ! ਜੇ ਤੇਰੇ ਕੋਲ ਕੋਈ ਸੂਰਮਾ ਹੈ ਜਿਸ ਨੂੰ ਯੁੱਧ ਕਰਨ ਦੀਆਂ ਬਹੁਤ ਜੁਗਤਾ ਆਉਂਦੀਆਂ ਹੋਣ।

ਸੋ ਹਮਰੇ ਸੰਗ ਆਇ ਭਿਰੇ ਨ ਲਰੈ ਪਰਮੇਸੁਰ ਕੀ ਸਹੁ ਤਾ ਕੋ ॥
सो हमरे संग आइ भिरे न लरै परमेसुर की सहु ता को ॥
ਉਹ ਮੇਰੇ ਨਾਲ ਆ ਕੇ ਲੜੇ, ਜੇ ਨਹੀਂ ਲੜੇਗਾ, (ਤਾ) ਉਸ ਨੂੰ ਪਰਮੇਸ਼ਵਰ ਦੀ ਸੌਂਹ।

ਜੋ ਟਰਿ ਹੈ ਇਹ ਆਹਵ ਤੇ ਸੋਈ ਸਿੰਘ ਨਹੀ ਭਟ ਸ੍ਯਾਰ ਕਹਾ ਕੋ ॥੧੨੧੭॥
जो टरि है इह आहव ते सोई सिंघ नही भट स्रयार कहा को ॥१२१७॥
ਜੋ ਇਸ ਜੰਗ ਵਿਚੋਂ ਟਲ ਜਾਏਗਾ, ਉਹ ਸੂਰਮਾ ਸਿੰਘ ਨਹੀਂ, ਕਿਤੋਂ ਦਾ ਗਿਦੜ ਹੈ ॥੧੨੧੭॥

ਦੋਹਰਾ ॥

दोहरा ॥

ਦੋਹਰਾ:

ਅਮਿਟ ਸਿੰਘ ਕੇ ਬਚਨ ਸੁਨਿ ਹਰਿ ਜੂ ਕ੍ਰੋਧ ਬਢਾਇ ॥

अमिट सिंघ के बचन सुनि हरि जू क्रोध बढाइ ॥

ਅਮਿਟ ਸਿੰਘ ਦੇ ਬਚਨ ਸੁਣ ਕੇ, ਸ੍ਰੀ ਕ੍ਰਿਸ਼ਨ ਨੇ ਮਨ ਵਿਚ ਕ੍ਰੋਧ ਵਧਾ ਲਿਆ।

ਸਸਤ੍ਰ ਸਬੈ ਕਰ ਮੈ ਲਏ ਸਨਮੁਖਿ ਪਹੁਚਿਯੋ ਧਾਇ ॥੧੨੧੮॥

ससत्र सबै कर मै लए सनमुखि पहुचियो धाइ ॥१२१८॥

ਸਾਰੇ ਸ਼ਸਤ੍ਰ ਹੱਥ ਵਿਚ ਲੈ ਕੇ ਭਜ ਕੇ (ਉਸ ਦੇ) ਸਾਹਮਣੇ ਪਹੁੰਚ ਗਿਆ ॥੧੨੧੮॥

ਸਵੈਯਾ ॥

सवैया ॥

ਸਵੈਯਾ:

ਆਵਤ ਸਯਾਮ ਕੋ ਪੇਖਿ ਬਲੀ ਅਪੁਨੇ ਮਨ ਮੈ ਅਤਿ ਕੋਪ ਬਢਾਯੋ ॥

आवत स्याम को पेखि बली अपुने मन मै अति कोप बढायो ॥

ਸ੍ਰੀ ਕ੍ਰਿਸ਼ਨ ਨੂੰ ਆਉਂਦਿਆਂ ਵੇਖ ਕੇ ਬਲਵਾਨ (ਅਮਿਟ ਸਿੰਘ) ਨੇ ਆਪਣੇ ਮਨ ਵਿਚ ਬਹੁਤ ਕ੍ਰੋਧ ਵਧਾ ਲਿਆ।

ਚਾਰੋ ਈ ਘੋਰਨਿ ਘਾਇਲ ਕੈ ਸਰ ਤੀਛਨ ਦਾਰੁਕ ਕੇ ਉਰਿ ਲਾਯੋ ॥

चारो ई घोरनि घाइल कै सर तीछन दारुक के उरि लायो ॥

(ਕ੍ਰਿਸ਼ਨ ਦੇ ਰਥ ਦੇ) ਚੌਹਾ ਘੋੜਿਆਂ ਨੂੰ ਘਾਇਲ ਕਰ ਕੇ (ਇਕ) ਤਿਖਾ ਤੀਰ ਰਥਵਾਨ ਦੀ ਛਾਤੀ ਵਿਚ ਮਾਰਿਆ।

ਦੂਸਰੇ ਤੀਰ ਸੋ ਕਾਨ੍ਹ ਸਰੀਰ ਸੁ ਕੋਪ ਹਨ੍ਯੋ ਜੋਊ ਠਉਰ ਤਕਾਯੋ ॥

दूसरे तीर सो कान्रह सरीर सु कोप हन्यो जोऊ ठउर तकायो ॥

ਦੂਜਾ ਤੀਰ ਕ੍ਰੋਧ ਕਰ ਕੇ ਕ੍ਰਿਸ਼ਨ ਦੇ ਸ਼ਰੀਰ ਉਤੇ ਉਥੇ ਮਾਰ ਦਿੱਤਾ ਜਿਸ ਥਾ ਉਤੇ ਉਸ ਦੀ ਨਜ਼ਰ ਪਈ।

ਸ੍ਯਾਮ ਕਹੈ ਅਮਿਟੇਸ ਮਨੋ ਜਦੁਬੀਰ ਕੀ ਦੇਹ ਕੋ ਲਛ ਬਨਾਯੋ ॥੧੨੧੯॥

स्याम कहै अमिटेस मनो जदुबीर की देह को लछ बनायो ॥१२१९॥

(ਕਵੀ) ਸ਼ਿਆਮ ਕਹਿੰਦੇ ਹਨ, ਅਮਿਟ ਸਿੰਘ ਨੇ ਮਾਨੋ ਸ੍ਰੀ ਕ੍ਰਿਸ਼ਨ ਦੇ ਸ਼ਰੀਰ ਨੂੰ ਨਿਸ਼ਾਣਾ ਬਣਾਇਆ ਹੋਵੇ ॥੧੨੧੯॥

ਬਾਨ ਚਲਾਇ ਘਨੇ ਹਰਿ ਕੋ ਇਕ ਲੈ ਸਰ ਤੀਛਨ ਔਰ ਚਲਾਯੋ ॥

बान चलाइ घने हरि को इक लै सर तीछन और चलायो ॥

(ਅਮਿਟ ਸਿੰਘ ਨੇ) ਸ੍ਰੀ ਕ੍ਰਿਸ਼ਨ ਨੂੰ ਬਹੁਤ ਸਾਰੇ ਤੀਰ ਮਾਰੇ ਅਤੇ ਇਕ ਤਿਖਾ ਤੀਰ ਲੈ ਕੇ ਹੋਰ ਚਲਾਇਆ।

ਲਾਗਤ ਸ੍ਯਾਮ ਗਿਰਿਓ ਰਥ ਮੈ ਰਨ ਛਾਡਿ ਕੈ ਦਾਰੁਕ ਸੂਤ ਪਰਾਯੋ ॥

लागत स्याम गिरिओ रथ मै रन छाडि कै दारुक सूत परायो ॥

(ਤੀਰ ਦੇ) ਲਗਦਿਆਂ ਹੀ ਕ੍ਰਿਸ਼ਨ ਰਥ ਵਿਚ ਡਿਗ ਪਿਆ (ਅਤੇ ਉਸ ਸਮੇਂ) ਰਥਵਾਨ ਨੇ ਰਣ ਨੂੰ ਛਡ ਕੇ (ਰਥ ਨੂੰ) ਭਜਾ ਲਿਆ।

ਦੇਖ ਕੈ ਭੂਪ ਭਜਿਯੋ ਬਲਬੀਰ ਨਿਹਾਰਿ ਚਮੂੰ ਤਿਹ ਊਪਰ ਧਾਯੋ ॥

देख कै भूप भजियो बलबीर निहारि चमूँ तिह ऊपर धायो ॥

ਸ੍ਰੀ ਕ੍ਰਿਸ਼ਨ ਨੂੰ ਭਜਾ ਜਾਦਾ ਵੇਖ ਕੇ ਰਾਜੇ ਨੇ (ਆਪਣੀ) ਸੈਨਾ ਵਲ ਤਕਿਆ ਅਤੇ ਉਸ ਉਤੇ ਧਾਵਾ ਕਰ ਦਿੱਤਾ।

ਮਾਨਹੁ ਹੇਰਿ ਬਡੇ ਸਰ ਕੋ ਗਜਰਾਜ ਕਵੀ ਗਨ ਰੌਦਨ ਆਯੋ ॥੧੨੨੦॥

मानहु हेरि बडे सर को गजराज कवी गन रौदन आयो ॥१२२०॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਵਡੇ ਸਰੋਵਰ ਨੂੰ ਵੇਖ ਕੇ ਮਸਤ ਹਾਥੀ ਕੰਮੀਆਂ (ਕਮਲਨੀਆਂ) ਨੂੰ ਮਿਧਣ ਲਈ ਆਇਆ ਹੋਵੇ ॥੧੨੨੦॥

ਆਵਤ ਦੇਖਿ ਹਲੀ ਅਰਿ ਕੋ ਸੁ ਧਵਾਇ ਕੈ ਸ੍ਯੰਦਨ ਸਾਮੁਹੇ ਆਯੋ ॥

आवत देखि हली अरि को सु धवाइ कै स्यंदन सामुहे आयो ॥

ਵੈਰੀ ਨੂੰ ਆਉਂਦਿਆਂ ਵੇਖ ਕੇ ਬਲਰਾਮ ਰਥ ਨੂੰ ਭਜਾ ਕੇ ਸਾਹਮਣੇ ਆ ਗਿਆ।

ਤਾਨਿ ਲੀਯੋ ਧਨੁ ਕੋ ਕਰ ਮੈ ਸਰ ਕੋ ਧਰ ਕੈ ਅਰਿ ਓਰਿ ਚਲਾਯੋ ॥

तानि लीयो धनु को कर मै सर को धर कै अरि ओरि चलायो ॥

ਹੱਥ ਵਿਚ ਕਮਾਨ ਨੂੰ ਖਿਚ ਲਿਆ ਅਤੇ ਉਸ ਵਿਚ ਬਾਣ ਧਰ ਕੇ ਦੁਸ਼ਮਨ ਵਲ ਚਲਾ ਦਿੱਤਾ।

ਸੋ ਅਮਿਟੇਸ ਜੂ ਨੈਨ ਨਿਹਾਰਿ ਸੁ ਆਵਤ ਬਾਨ ਸੁ ਕਾਟਿ ਗਿਰਾਯੋ ॥

सो अमिटेस जू नैन निहारि सु आवत बान सु काटि गिरायो ॥

ਅਮਿਟ ਸਿੰਘ ਨੇ ਆਉਂਦੇ ਹੋਏ ਬਾਣਾ ਨੂੰ ਅੱਖਾ ਨਾਲ ਵੇਖ ਕੇ (ਝਟ ਬਾਣਾ ਨਾਲ) ਕਟ ਦਿੱਤਾ।

ਆਇ ਭਿਰਿਯੋ ਬਲ ਸਿਉ ਤਬ ਹੀ ਅਪੁਨੇ ਜੀਯ ਮੈ ਅਤਿ ਕੋਪੁ ਬਢਾਯੋ ॥੧੨੨੧॥

आइ भिरियो बल सिउ तब ही अपुने जीय मै अति कोपु बढायो ॥१२२१॥

ਆਪਣੇ ਮਨ ਵਿਚ ਬਹੁਤ ਕ੍ਰੋਧ ਵਧਾ ਕੇ ਬਲਰਾਮ ਨਾਲ ਉਸੇ ਵੇਲੇ ਯੁੱਧ ਕਰਨ ਲਗਾ ॥੧੨੨੧॥

ਕਾਟਿ ਧੁਜਾ ਰਥੁ ਕਾਟਿ ਦਯੋ ਅਸਿ ਚਾਪ ਕੋ ਕਾਟਿ ਜੁਦਾ ਕਰਿ ਡਾਰਿਓ ॥

काटि धुजा रथु काटि दयो असि चाप को काटि जुदा करि डारिओ ॥

ਧੁਜਾ ਨੂੰ ਕਟ ਦਿੱਤਾ, ਰਥ ਨੂੰ ਵੀ ਕਟ ਦਿੱਤਾ ਅਤੇ ਤਲਵਾਰ ਤੇ ਧਨੁਸ਼ ਨੂੰ ਵੀ ਕਟ ਕੇ ਵਖਰਾ ਵਖਰਾ ਕਰ ਦਿੱਤਾ।

ਮੂਸਲ ਅਉ ਹਲ ਕਾਟਿ ਦਯੋ ਬਿਨੁ ਆਯੁਧ ਹੁਇ ਬਲਦੇਵ ਪਧਾਰਿਓ ॥

मूसल अउ हल काटि दयो बिनु आयुध हुइ बलदेव पधारिओ ॥

ਮੋਹਲੇ ਅਤੇ ਹਲ ਨੂੰ ਕਟ ਦਿੱਤਾ ਅਤੇ ਸ਼ਸਤ੍ਰਾਂ ਤੋਂ ਬਿਨਾ ਹੋ ਜਾਣ ਕਾਰਨ ਬਲਰਾਮ ਭਜ ਗਿਆ।

ਜਾਤ ਕਹਾ ਮੁਸਲੀ ਭਜਿ ਕੈ ਕਬਿ ਰਾਮ ਕਹੈ ਇਹ ਭਾਤਿ ਉਚਾਰਿਓ ॥

जात कहा मुसली भजि कै कबि राम कहै इह भाति उचारिओ ॥

ਕਵੀ ਰਾਮ ਕਹਿੰਦੇ ਹਨ, (ਅਮਿਟ ਸਿੰਘ ਨੇ ਇਸ ਤਰ੍ਹਾ ਕਿਹਾ) ਹੇ ਬਲਰਾਮ! ਕਿਥੇ ਭਜ ਕੇ ਜਾ ਰਿਹਾ ਹੈਂ?

ਯੌ ਕਹਿ ਕੈ ਅਸਿ ਕੋ ਗਹਿ ਕੈ ਲਹਿ ਕੈ ਦਲ ਜਾਦਵ ਕੋ ਲਲਕਾਰਿਓ ॥੧੨੨੨॥

यौ कहि कै असि को गहि कै लहि कै दल जादव को ललकारिओ ॥१२२२॥

ਇਸ ਤਰ੍ਹਾ ਕਹਿ ਕੇ, ਤਲਵਾਰ ਨੂੰ ਫੜ ਕੇ ਅਤੇ (ਬਿਜਲੀ ਵਾਗ) ਚਮਕ ਕੇ ਯਾਦਵ ਦਲ ਨੂੰ ਲਲਕਾਰਿਆ ॥੧੨੨੨॥

ਜੋ ਇਹ ਸਾਮੁਹੇ ਆਇ ਭਿਰੈ ਭਟ ਤਾ ਹੀ ਸੰਘਾਰ ਕੈ ਭੂਮਿ ਗਿਰਾਵੈ ॥

जो इह सामुहे आइ भिरै भट ता ही संघार कै भूमि गिरावै ॥

ਜੋ ਸੂਰਮਾ ਵੀ ਇਸ ਦੇ ਸਾਹਮਣੇ ਆ ਕੇ ਲੜਦਾ ਹੈ, ਉਸੇ ਨੂੰ ਮਾਰ ਕੇ ਧਰਤੀ ਉਤੇ ਸੁਟ ਦਿੰਦਾ ਹੈ।

ਕਾਨ ਪ੍ਰਮਾਨ ਲਉ ਤਾਨਿ ਕਮਾਨ ਘਨੇ ਸਰ ਸਤ੍ਰਨ ਕੇ ਤਨ ਲਾਵੈ ॥

कान प्रमान लउ तानि कमान घने सर सत्रन के तन लावै ॥

ਕੰਨ ਤਕ ਧਨੁਸ਼ ਨੂੰ ਖਿਚ ਕੇ ਵੈਰੀਆਂ ਦੇ ਤਨ ਵਿਚ ਬਹੁਤ ਬਾਣ ਮਾਰਦਾ ਹੈ।

ਸੋਊ ਬਚੇ ਤਿਹ ਤੇ ਬਲ ਬੀਰ ਜੋਊ ਭਜਿ ਆਪਨੇ ਪ੍ਰਾਨ ਬਚਾਵੈ ॥

सोऊ बचे तिह ते बल बीर जोऊ भजि आपने प्रान बचावै ॥

ਉਸ ਬਲਵਾਨ ਪਾਸੋਂ ਓਹੀ ਬਚਦਾ ਹੈ ਜੋ ਭਜ ਕੇ ਆਪਣੇ ਪ੍ਰਾਣ ਬਚਾਉਂਦਾ ਹੈ।

ਅਉਰਨ ਕੀ ਸੁ ਕਹਾ ਗਨਤੀ ਜੁ ਬਡੇ ਭਟ ਜੀਵਤ ਜਾਨ ਨ ਪਾਵੈ ॥੧੨੨੩॥

अउरन की सु कहा गनती जु बडे भट जीवत जान न पावै ॥१२२३॥

ਹੋਰਾ ਦੀ ਤਾ ਕੀ ਗਿਣਤੀ ਹੈ, ਜੋ ਵੱਡੇ ਵੱਡੇ ਯੋਧੇ ਹਨ, (ਉਹ ਵੀ) ਜੀਉਂਦੇ ਜਾ ਨਹੀਂ ਸਕਦੇ ॥੧੨੨੩॥

ਮੂਸਲ ਅਉਰ ਲਏ ਮੁਸਲੀ ਚੜਿ ਸ੍ਯੰਦਨ ਪੈ ਬਹੁਰੋ ਫਿਰਿ ਧਾਯੋ ॥

मूसल अउर लए मुसली चड़ि स्यंदन पै बहुरो फिरि धायो ॥

ਬਲਰਾਮ ਨੇ ਹੋਰ ਮੂਸਲ ਲੈ ਲਿਆ ਅਤੇ ਰਥ ਉਤੇ ਚੜ੍ਹ ਕੇ ਫਿਰ (ਯੁੱਧ-ਭੂਮੀ ਵਿਚ) ਆ ਗਿਆ।

ਆਵਤ ਹੀ ਬਲ ਕੈ ਨ੍ਰਿਪ ਸੋ ਚਤੁਰੰਗ ਪ੍ਰਕਾਰ ਕੋ ਜੁਧੁ ਮਚਾਯੋ ॥

आवत ही बल कै नृप सो चतुरंग प्रकार को जुधु मचायो ॥

ਆਉਂਦਿਆਂ ਹੀ ਬਲਰਾਮ ਨੇ ਰਾਜੇ ਨਾਲ ਚਾਰ ਪ੍ਰਕਾਰ ਦਾ ਜੁੱਧ ਮਚਾ ਦਿੱਤਾ।

ਅਉਰ ਜਿਤੇ ਭਟ ਠਾਢੇ ਹੁਤੇ ਰਿਸ ਕੈ ਮੁਖਿ ਤੇ ਇਹ ਭਾਤਿ ਸੁਨਾਯੋ ॥

अउर जिते भट ठाढे हुते रिस कै मुखि ते इह भाति सुनायो ॥

ਹੋਰ ਵੀ ਜਿੰਨੇ ਯੋਧੇ ਖੜੋਤੇ ਸਨ, (ਬਲਰਾਮ ਨੇ ਉਨ੍ਹਾ ਪ੍ਰਤਿ) ਕ੍ਰੋਧਿਤ ਹੋ ਕੇ, ਮੁਖ ਤੋਂ ਇਸ ਤਰ੍ਹਾ ਸੁਣਾਇਆ।

ਜਾਨਿ ਨ ਦੇਹੁ ਅਰੇ ਅਰਿ ਕੋ ਸੁਨਿ ਕੈ ਹਰਿ ਕੇ ਦਲੁ ਕੋਪੁ ਬਢਾਯੋ ॥੧੨੨੪॥

जानि न देहु अरे अरि को सुनि कै हरि के दलु कोपु बढायो ॥१२२४॥

ਓਇ! ਵੈਰੀ ਨੂੰ ਜਾਣ ਨਾ ਦਿਓ, ਇਹ ਸੁਣ ਕੇ ਕ੍ਰਿਸ਼ਨ ਦੀ ਸੈਨਾ ਨੇ ਕ੍ਰੋਧ ਵਧਾ ਲਿਆ ॥੧੨੨੪॥

ਐਸੇ ਹਲਾਯੁਧ ਕੋਪਿ ਕਹਿਯੋ ਤਬ ਜਾਦਵ ਬੀਰ ਸਬੈ ਮਿਲਿ ਧਾਏ ॥

ऐसे हलायुध कोपि कहियो तब जादव बीर सबै मिलि धाए ॥

ਬਲਰਾਮ ਨੇ ਇਸ ਤਰ੍ਹਾ ਕ੍ਰੋਧ ਨਾਲ ਕਿਹਾ, ਤਦ ਸਾਰੇ ਯਾਦਵ ਸੂਰਮਿਆਂ ਨੇ ਮਿਲ ਕੇ ਹਮਲਾ ਕਰ ਦਿੱਤਾ।

ਜੋ ਇਹ ਸਾਮੁਹੇ ਆਇ ਅਰੇ ਗ੍ਰਿਹ ਕੋ ਤੇਊ ਜੀਵਤ ਜਾਨਿ ਨ ਪਾਏ ॥

जो इह सामुहे आइ अरे गृह को तेऊ जीवत जानि न पाए ॥

(ਉਸ ਵੇਲੇ) ਜੋ ਇਸ ਦੇ ਸਾਹਮਣੇ ਆ ਕੇ ਡਟ ਗਿਆ, (ਫਿਰ) ਉਹ ਘਰ ਨੂੰ ਜੀਉਂਦਾ ਨਾ ਪਰਤ ਸਕਿਆ।

ਅਉਰ ਜਿਤੇ ਤਹ ਠਾਢੇ ਹੁਤੇ ਅਸਿ ਲੈ ਬਰਛੈ ਪਰਸੇ ਗਹਿ ਆਏ ॥

अउर जिते तह ठाढे हुते असि लै बरछै परसे गहि आए ॥

ਹੋਰ ਵੀ ਜਿਤਨੇ ਉਸ ਸਥਾਨ ਉਤੇ ਸਨ, (ਉਹ) ਤਲਵਾਰਾ, ਬਰਛੇ ਅਤੇ ਕੁਹਾੜੇ ਪਕੜ ਕੇ ਆ ਗਏ।

ਤੇਊ ਭਿਰੇ ਜੋਊ ਲਾਜ ਭਰੇ ਅਰਿ ਕੋ ਬਰ ਕੈ ਤਿਨ ਘਾਇ ਲਗਾਏ ॥੧੨੨੫॥

तेऊ भिरे जोऊ लाज भरे अरि को बर कै तिन घाइ लगाए ॥१२२५॥

ਜਿਹੜੇ ਲਾਜ ਦੇ ਭਰੇ ਹੋਏ ਸਨ, (ਉਹ) ਬੜੇ ਜ਼ੋਰ ਨਾਲ ਲੜੇ ਹਨ ਅਤੇ ਵੈਰੀ ਨੂੰ ਬਲ ਪੂਰਵਕ ਘਾਓ ਲਗਾਏ ਹਨ ॥੧੨੨੫॥

ਦੋਹਰਾ ॥

दोहरा ॥

ਦੋਹਰਾ:

ਅਮਿਟ ਸਿੰਘ ਅਤਿ ਕੋਪ ਹ੍ਵੈ ਅਮਿਤ ਚਲਾਏ ਬਾਨ ॥

अमिट सिंघ अति कोप ह्वै अमित चलाए बान ॥

ਅਮਿਟ ਸਿੰਘ ਨੇ ਬਹੁਤ ਕ੍ਰੋਧਿਤ ਹੋ ਕੇ ਬੇਹਿਸਾਬੇ ਬਾਣ ਚਲਾਏ।

ਹਰਿ ਸੈਨਾ ਤਮ ਜਿਉ ਭਜੀ ਸਰ ਮਾਨੋ ਕਰਿ ਭਾਨੁ ॥੧੨੨੬॥

हरि सैना तम जिउ भजी सर मानो करि भानु ॥१२२६॥

ਸ੍ਰੀ ਕ੍ਰਿਸ਼ਨ ਦੀ ਸੈਨਾ ਹਨੇਰੇ ਵਾਗ ਭਜ ਗਈ, (ਅਮਿਟ ਸਿੰਘ ਦੇ) ਬਾਣ ਮਾਨੋ ਸੂਰਜ ਦੀਆਂ ਕਿਰਨਾ ਹੋਣ ॥੧੨੨੬॥

ਸਵੈਯਾ ॥

सवैया ॥

ਸਵੈਯਾ:

ਜਾਤ ਭਜੇ ਜਦਵੀਰ ਪ੍ਰਿਤਨਾ ਰਨ ਮੈ ਮੁਸਲੀ ਇਹ ਭਾਤਿ ਪਚਾਰੇ ॥

जात भजे जदवीर पृतना रन मै मुसली इह भाति पचारे ॥

ਜਦ ਯਾਦਵੀ ਸੈਨਾ ਰਣ ਵਿਚੋਂ ਭਜ ਕੇ ਜਾਣ ਲਗੀ, (ਤਾ) ਬਲਰਾਮ ਨੇ ਸੈਨਾ ਨੂੰ ਇਸ ਤਰ੍ਹਾ ਕਿਹਾ,

ਛਤ੍ਰਨਿ ਕੇ ਕੁਲ ਮੈ ਉਪਜੇ ਕਿਹ ਭਾਤਿ ਪਰਾਵਤ ਹੋ ਬਲੁ ਹਾਰੇ ॥

छत्रनि के कुल मै उपजे किह भाति परावत हो बलु हारे ॥

ਛਤ੍ਰੀਆਂ ਦੇ ਕੁਲ ਵਿਚ ਪੈਦਾ ਹੋ ਕੇ ਇਸ ਤਰ੍ਹਾ ਬਲ ਨੂੰ ਹਾਰ ਕੇ ਭਜੇ ਜਾ ਰਹੇ ਹੋ।

ਆਯੁਧ ਛਾਡਤ ਹੋ ਕਰ ਤੇ ਡਰੁ ਮਾਨਿ ਘਨੋ ਬਿਨ ਹੀ ਅਰਿ ਮਾਰੇ ॥

आयुध छाडत हो कर ते डरु मानि घनो बिन ही अरि मारे ॥

ਵੈਰੀ ਨੂੰ ਮਾਰੇ ਬਿਨਾ, ਬਹੁਤ ਡਰ ਮੰਨ ਕੇ ਹੱਥਾ ਵਿਚੋਂ ਸ਼ਸਤ੍ਰ ਛਡ ਰਹੇ ਹੋ।

ਤ੍ਰਾਸ ਕਰੋ ਨ ਕਛੂ ਰਨ ਮੈ ਜਬ ਲਉ ਤਨ ਮੈ ਥਿਰੁ ਪ੍ਰਾਨ ਹਮਾਰੇ ॥੧੨੨੭॥

त्रास करो न कछू रन मै जब लउ तन मै थिरु प्रान हमारे ॥१२२७॥

ਜਦ ਤਕ ਸਾਡੇ ਤਨ ਵਿਚ ਪ੍ਰਾਣ ਹਨ, (ਤਦ ਤਕ) ਰਣ-ਭੂਮੀ ਵਿਚ ਕਿਸੇ ਦਾ ਵੀ ਡਰ ਨਾ ਮੰਨੋ ॥੧੨੨੭॥

ਦੋਹਰਾ ॥

दोहरा ॥

ਦੋਹਰਾ:

ਕੋਪ ਅਯੋਧਨ ਮੈ ਹਲੀ ਸੁਭਟਨਿ ਕਹਿਯੋ ਪਚਾਰਿ ॥

कोप अयोधन मै हली सुभटनि कहियो पचारि ॥

ਯੁੱਧ ਖੇਤਰ ਵਿਚ ਬਲਰਾਮ ਨੇ ਕ੍ਰੋਧਿਤ ਹੋ ਕੇ ਸੂਰਮਿਆਂ ਨੂੰ ਲਲਕਾਰਿਆ

ਅਮਿਟ ਸਿੰਘ ਕੋ ਘੇਰ ਕੈ ਕਹਿਯੋ ਲੇਹੁ ਤੁਮ ਮਾਰ ॥੧੨੨੮॥

अमिट सिंघ को घेर कै कहियो लेहु तुम मार ॥१२२८॥

ਅਤੇ ਕਿਹਾ ਕਿ ਅਮਿਟ ਸਿੰਘ ਨੂੰ ਘੇਰ ਕੇ ਤੁਸੀਂ ਮਾਰ ਦਿਓ ॥੧੨੨੮॥

ਕਬਿਯੋ ਬਾਚ ॥

कबियो बाच ॥

ਕਵੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਆਇਸ ਪਾਇ ਤਬੈ ਮੁਸਲੀ ਚਹੂੰ ਓਰ ਚਮੂੰ ਲਲਕਾਰ ਪਰੀ ॥

आइस पाइ तबै मुसली चहूँ ओर चमूँ ललकार परी ॥

ਬਲਰਾਮ ਦੀ ਆਗਿਆ ਪ੍ਰਾਪਤ ਕਰ ਕੇ ਉਸੇ ਵੇਲੇ ਚੌਹਾ ਪਾਸਿਆਂ ਤੋਂ (ਯਾਦਵੀ) ਸੈਨਾ (ਅਮਿਟ ਸਿੰਘ) ਉਤੇ ਲਲਕਾਰ ਕੇ ਆ ਪਈ।

ਅਤਿ ਕੋਪ ਭਰੀ ਅਪੁਨੇ ਮਨ ਮੈ ਅਮਿਟੇਸ ਕੇ ਸਾਮੁਹੇ ਆਇ ਅਰੀ ॥

अति कोप भरी अपुने मन मै अमिटेस के सामुहे आइ अरी ॥

ਆਪਣੇ ਮਨ ਵਿਚ ਕ੍ਰੋਧ ਨਾਲ ਬਹੁਤ ਭਰ ਕੇ ਅਮਿਟ ਸਿੰਘ ਦੇ ਸਾਹਮਣੇ ਆ ਕੇ ਡਟ ਗਈ।

ਬਹੁ ਜੁਧੁ ਅਯੋਧਨ ਬੀਚ ਭਯੋ ਕਬ ਸ੍ਯਾਮ ਕਹੈ ਨਹੀ ਨੈਕੁ ਡਰੀ ॥

बहु जुधु अयोधन बीच भयो कब स्याम कहै नही नैकु डरी ॥

ਕਵੀ ਸ਼ਿਆਮ ਕਹਿੰਦੇ ਹਨ, ਯੁੱਧਭੂਮੀ ਵਿਚ ਘਮਸਾਨ ਜੰਗ ਹੋਈ ਅਤੇ (ਯਾਦਵੀ ਸੈਨਾ) ਬਿਲਕੁਲ ਨਾ ਡਰੀ।

ਨ੍ਰਿਪ ਬੀਰ ਸਰਾਸਨਿ ਲੈ ਕਰ ਬਾਨ ਘਨੀ ਪ੍ਰਿਤਨਾ ਬਿਨੁ ਪ੍ਰਾਨ ਕਰੀ ॥੧੨੨੯॥

नृप बीर सरासनि लै कर बान घनी पृतना बिनु प्रान करी ॥१२२९॥

ਬਲਬੀਰ ਰਾਜੇ ਨੇ ਹੱਥ ਵਿਚ ਧਨੁਸ਼ ਅਤੇ ਬਾਣ ਲੈ ਕੇ ਬਹੁਤ ਸਾਰੀ ਸੈਨਾ ਪ੍ਰਾਣਾ ਤੋਂ ਬਿਨਾ ਕਰ ਦਿੱਤੀ ॥੧੨੨੯॥

ਕਾਟਿ ਕਰੀ ਰਥ ਕਾਟਿ ਦਏ ਬਹੁ ਬੀਰ ਹਨੇ ਅਤਿ ਬਾਜ ਸੰਘਾਰੇ ॥

काटि करी रथ काटि दए बहु बीर हने अति बाज संघारे ॥

ਹਾਥੀ ਕਟ ਦਿੱਤੇ, ਰਥ ਕਟ ਦਿੱਤੇ, ਬਹੁਤ ਸੂਰਮੇ ਮਾਰੇ ਗਏ ਅਤੇ ਬੇਹਿਸਾਬੇ ਘੋੜੇ ਵੀ ਸੰਘਾਰ ਦਿੱਤੇ ਗਏ।

ਘਾਇਲ ਘੂਮਤ ਹੈ ਰਨ ਮੈ ਕਿਤਨੇ ਸਿਰ ਭੂਮਿ ਪਰੇ ਧਰ ਭਾਰੇ ॥

घाइल घूमत है रन मै कितने सिर भूमि परे धर भारे ॥

ਰਣ-ਭੂਮੀ ਵਿਚ ਘਾਇਲ ਘੁੰਮ ਰਹੇ ਹਨ, ਕਿਤਨੇ ਹੀ ਸਿਰ ਅਤੇ ਭਾਰੇ ਧੜ ਭੂਮੀ ਉਤੇ ਪਏ ਹਨ।

ਜੀਵਤ ਜੇ ਤੇਊ ਆਯੁਧ ਲੈ ਨ ਡਰੇ ਅਰਿ ਊਪਰਿ ਘਾਇ ਪ੍ਰਹਾਰੇ ॥

जीवत जे तेऊ आयुध लै न डरे अरि ऊपरि घाइ प्रहारे ॥

ਜੋ ਕੋਈ ਜੀਉਂਦਾ ਹੈ, ਉਹ ਸ਼ਸਤ੍ਰ ਲੈ ਕੇ ਅਤੇ ਨਿਡਰ ਹੋ ਕੇ ਵੈਰੀਆਂ ਉਤੇ ਘਾਓ ਕਰ ਰਿਹਾ ਹੈ।

ਤਉ ਤਿਨ ਕੇ ਤਨ ਆਹਵ ਮੈ ਅਸਿ ਲੈ ਨ੍ਰਿਪ ਖੰਡਨ ਖੰਡ ਕੈ ਡਾਰੇ ॥੧੨੩੦॥

तउ तिन के तन आहव मै असि लै नृप खंडन खंड कै डारे ॥१२३०॥

ਤਦ ਰਾਜੇ ਨੇ ਤਲਵਾਰ ਲੈ ਕੇ ਉਨ੍ਹਾ ਦੇ ਸ਼ਰੀਰਾ ਦੇ ਟੋਟੇ ਟੋਟੇ ਕਰ ਕੇ ਸੁਟ ਦਿੱਤੇ ॥੧੨੩੦॥

ਜੁਧ ਬਿਖੈ ਅਤਿ ਤੀਰ ਲਗੇ ਬਹੁ ਬੀਰਨ ਕੋ ਤਨ ਸ੍ਰੋਣਤ ਭੀਨੇ ॥

जुध बिखै अति तीर लगे बहु बीरन को तन स्रोणत भीने ॥

ਯੁੱਧ ਵਿਚ ਬਹੁਤ ਬਾਣ ਲਗਦੇ ਹਨ ਅਤੇ ਬਹੁਤੇ ਸੂਰਮਿਆਂ ਦੇ ਤਨ ਲਹੂ ਨਾਲ ਭਿਜ ਗਏ ਹਨ।

ਕਾਇਰ ਭਾਜ ਗਏ ਰਨ ਤੇ ਅਤਿ ਹੀ ਡਰ ਸਿਉ ਜਿਹ ਗਾਤ ਪਸੀਨੇ ॥

काइर भाज गए रन ते अति ही डर सिउ जिह गात पसीने ॥

ਕਾਇਰ ਰਣ-ਭੂਮੀ ਵਿਚੋਂ ਭਜ ਗਏ ਹਨ, ਜਿਨ੍ਹਾ ਦੇ ਸ਼ਰੀਰ ਬਹੁਤ ਡਰ ਕਰ ਕੇ ਪਸੀਨਾ ਪਸੀਨਾ ਹੋ ਗਏ ਹਨ।

ਭੂਤ ਪਿਸਾਚ ਕਰੈ ਕਿਲਕਾਰ ਫਿਰੈ ਰਨ ਜੋਗਿਨ ਖਪਰ ਲੀਨੇ ॥

भूत पिसाच करै किलकार फिरै रन जोगिन खपर लीने ॥

ਭੂਤ ਅਤੇ ਪਿਸ਼ਾਚ ਕਿਲਕਾਰੀਆਂ ਮਾਰਦੇ ਹਨ ਅਤੇ ਰਣ-ਭੂਮੀ ਵਿਚ ਜੋਗਣਾ ਖੱਪਰ ਲੈ ਕੇ ਫਿਰ ਰਹੀਆਂ ਹਨ।

ਆਨਿ ਫਿਰਿਓ ਤਹ ਸ੍ਰੀ ਤ੍ਰਿਪੁਰਾਰਿ ਸੁ ਆਧੋਈ ਅੰਗ ਸਿਵਾ ਤਨ ਕੀਨੇ ॥੧੨੩੧॥

आनि फिरिओ तह स्री तृपुरारि सु आधोई अंग सिवा तन कीने ॥१२३१॥

ਉਥੇ ਸ੍ਰੀ ਸ਼ਿਵ ('ਤ੍ਰਿਪੁਰਾਰਿ') ਆ ਕੇ ਫਿਰ ਰਿਹਾ ਹੈ, ਜਿਸ ਨੇ (ਆਪਣੇ) ਅੱਧੇ ਸ਼ਰੀਰ ਵਿਚ ਪਾਰਬਤੀ ਨੂੰ ਧਾਰਨ ਕੀਤਾ ਹੋਇਆ ਹੈ ॥੧੨੩੧॥

ਦੋਹਰਾ ॥

दोहरा ॥

ਦੋਹਰਾ:

ਮੂਰਛਾ ਤੇ ਪਾਛੇ ਘਰੀ ਤੀਨਿ ਭਏ ਹਰਿ ਚੇਤ ॥

मूरछा ते पाछे घरी तीनि भए हरि चेत ॥

ਮੂਰਛਿਤ ਹੋਣ ਤੋਂ ਤਿੰਨ ਘੜੀਆਂ ਬਾਦ ਕ੍ਰਿਸ਼ਨ ਸਚੇਤ ਹੋ ਗਏ।

ਦਾਰੁਕ ਸੋ ਕਹਿਓ ਹਾਕਿ ਰਥੁ ਪੁਨਿ ਆਏ ਜਹ ਖੇਤੁ ॥੧੨੩੨॥

दारुक सो कहिओ हाकि रथु पुनि आए जह खेतु ॥१२३२॥

ਰਥਵਾਨ ਨੂੰ ਕਿਹਾ, ਰਥ ਨੂੰ ਚਲਾ। ਫਿਰ ਉਹ ਉਥੇ ਜੰਗ ਦੇ ਮੈਦਾਨ ਵਿਚ ਆ ਗਏ ॥੧੨੩੨॥

ਸਵੈਯਾ ॥

सवैया ॥

ਸਵੈਯਾ:

ਜਾਨੋ ਸਹਾਇ ਭਯੋ ਹਰਿ ਕੋ ਬਹੁਰੋ ਜਦੁ ਬੰਸਨਿ ਕੋਪ ਜਗਿਯੋ ॥

जानो सहाइ भयो हरि को बहुरो जदु बंसनि कोप जगियो ॥

ਜਦੋਂ ਇਹ ਜਾਣ ਲਿਆ ਗਿਆ ਕਿ ਸ੍ਰੀ ਕ੍ਰਿਸ਼ਨ (ਸਾਡੇ) ਸਹਾਇਕ ਹਨ, (ਤਾ) ਫਿਰ ਯਦੁਬੰਸੀਆਂ ਦਾ ਕ੍ਰੋਧ ਜਾਗ ਪਿਆ।

ਅਮਿਟੇਸ ਸੋ ਧਾਇ ਅਰੇ ਰਨ ਮੈ ਤਿਹ ਜੋਧਨ ਸੋ ਨਹੀ ਏਕ ਭਗਿਯੋ ॥

अमिटेस सो धाइ अरे रन मै तिह जोधन सो नही एक भगियो ॥

ਰਣ-ਭੂਮੀ ਵਿਚ ਧਾ ਕੇ ਅਮਿਟ ਸਿੰਘ ਅਗੇ ਡਟ ਖੜੋਤੇ ਅਤੇ ਉਨ੍ਹਾ ਯੋਧਿਆਂ ਵਿਚੋਂ ਇਕ ਵੀ ਨਾ ਭਜਿਆ।

ਗਹਿ ਬਾਨ ਕਮਾਨ ਕ੍ਰਿਪਾਨ ਗਦਾ ਅਤਿ ਹੀ ਦਲੁ ਆਹਵ ਕੋ ਉਮਗਿਯੋ ॥

गहि बान कमान कृपान गदा अति ही दलु आहव को उमगियो ॥

ਬਾਣ, ਕਮਾਨ, ਕ੍ਰਿਪਾਨ, ਗਦਾ (ਆਦਿਕ ਹਥਿਆਰ) ਪਕੜ ਕੇ, ਸਾਰੀ ਸੈਨਾ ਯੁੱਧ ਲਈ ਬਹੁਤ ਹੀ ਉਮਗ ਪਈ।

ਬਹੁ ਸ੍ਰਉਨ ਪਗੇ ਰੰਗਿ ਸ੍ਯਾਮ ਜਗੇ ਮਨੋ ਆਗਿ ਲਗੇ ਗਨ ਸਾਲ ਦਗਿਯੋ ॥੧੨੩੩॥

बहु स्रउन पगे रंगि स्याम जगे मनो आगि लगे गन साल दगियो ॥१२३३॥

ਲਹੂ ਨਾਲ ਬਹੁਤ ਭਿਜ ਜਾਣ ਕਾਰਨ ਕਾਲੇ ਰੰਗ (ਵਾਲੇ ਸ਼ਰੀਰ ਇਸ ਤਰ੍ਹਾ) ਚਮਕਣ ਲਗ ਪਏ, ਮਾਨੋ ਅੱਗ ਲਗਣ ਤੇ ਬਾਰੂਦ-ਖ਼ਾਨਾ ਜਗਮਗਾਉਣ ਲਗ ਪਿਆ ਹੋਵੇ ॥੧੨੩੩॥

ਬਿਬਿਧਾਯੁਧ ਲੈ ਪੁਨਿ ਜੁਧੁ ਕੀਓ ਅਤਿ ਹੀ ਮਨ ਮੈ ਭਟ ਕੋਪ ਭਰੇ ॥

बिबिधायुध लै पुनि जुधु कीओ अति ही मन मै भट कोप भरे ॥

ਮਨ ਵਿਚ ਬਹੁਤ ਕ੍ਰੋਧ ਕਰ ਕੇ ਅਤੇ ਅਨੇਕ ਤਰ੍ਹਾ ਦੇ ਸ਼ਸਤ੍ਰ ਲੈ ਕੇ ਫਿਰ ਯੁੱਧ ਕਰਨਾ ਆਰੰਭ ਕਰ ਦਿੱਤਾ।

ਮੁਖ ਤੇ ਕਹਿ ਮਾਰੁ ਹੀ ਮਾਰ ਪਰੇ ਲਖਿ ਕੈ ਰਨ ਕਉ ਨਹੀ ਨੈਕੁ ਡਰੇ ॥

मुख ते कहि मारु ही मार परे लखि कै रन कउ नही नैकु डरे ॥

ਮੂੰਹ ਤੋਂ 'ਮਾਰ ਲੌ, ਮਾਰ ਲੌ' ਪੁਕਾਰ ਰਹੇ ਸਨ ਅਤੇ ਯੁੱਧਭੂਮੀ (ਦੀ ਭਿਆਨਕਤਾ ਨੂੰ) ਵੇਖ ਕੇ ਬਿਲਕੁਲ ਨਹੀਂ ਡਰੇ ਹਨ।

ਪੁਨਿ ਯਾ ਬਿਧਿ ਸਿਉ ਕਬਿ ਰਾਮੁ ਕਹੈ ਜਦੁਬੀਰ ਘਨੇ ਅਰਿ ਸਾਥ ਅਰੇ ॥

पुनि या बिधि सिउ कबि रामु कहै जदुबीर घने अरि साथ अरे ॥

ਕਵੀ ਰਾਮ ਕਹਿੰਦੇ ਹਨ, ਫਿਰ ਇਸ ਜੁਗਤ ਨਾਲ ਬਹਤੁ ਸਾਰੇ ਯਾਦਵ ਸੂਰਮੇ ਵੈਰੀ ਨਾਲ ਅੜ ਖੜੋਤੇ।

ਰਿਸਿ ਭੂਪ ਤਬੈ ਬਲ ਕੈ ਅਸਿ ਲੈ ਰਿਪੁ ਕੇ ਤਨ ਦ੍ਵੈ ਕਰਿ ਚਾਰ ਕਰੇ ॥੧੨੩੪॥

रिसि भूप तबै बल कै असि लै रिपु के तन द्वै करि चार करे ॥१२३४॥

ਤਦ ਰਾਜਾ (ਅਮਿਟ ਸਿੰਘ) ਨੇ ਕ੍ਰੋਧ ਕਰ ਕੇ ਅਤੇ ਤਲਵਾਰ ਲੈ ਕੇ ਬਲ ਪੂਰਵਕ ਵੈਰੀ (ਸੈਨਿਕਾ ਦੇ) ਸ਼ਰੀਰ ਦੋਫਾੜ ਅਤੇ ਚੌਫਾੜ ਕਰ ਦਿੱਤੇ ॥੧੨੩੪॥

ਐਸੀ ਨਿਹਾਰਿ ਕੈ ਮਾਰਿ ਮਚੀ ਜੋਊ ਜੀਵਤ ਥੇ ਤਜਿ ਜੁਧੁ ਪਰਾਨੇ ॥

ऐसी निहारि कै मारि मची जोऊ जीवत थे तजि जुधु पराने ॥

ਅਜਿਹੀ ਮਾਰ ਨੂੰ ਮਚਿਆਂ ਵੇਖ ਕੇ, ਜੋ ਜੀਉਂਦੇ ਸਨ, ਉਹ ਯੁੱਧ ਤਿਆਗ ਕੇ ਭਜ ਗਏ।

ਸ੍ਯਾਮ ਭਨੇ ਅਮਿਟੇਸ ਕੇ ਸਾਮੁਹੇ ਆਹਵ ਮੈ ਕੋਊ ਨ ਠਹਿਰਾਨੇ ॥

स्याम भने अमिटेस के सामुहे आहव मै कोऊ न ठहिराने ॥

(ਕਵੀ) ਸ਼ਿਆਮ ਕਹਿੰਦੇ ਹਨ, ਅਮਿਟ ਸਿੰਘ ਦੇ ਸਾਹਮਣੇ ਯੁੱਧ-ਭੂਮੀ ਵਿਚ ਕੋਈ ਵੀ ਠਹਿਰ ਨਾ ਸਕਿਆ।

ਜੇ ਬਰ ਬੀਰ ਕਹਾਵਤ ਹੈ ਬਹੁ ਬਾਰ ਭਿਰੇ ਰਨਿ ਬਾਧਿਤ ਬਾਨੇ ॥

जे बर बीर कहावत है बहु बार भिरे रनि बाधित बाने ॥

ਜੋ ਬਲਵਾਨ ਅਖਵਾਉਂਦੇ ਹਨ ਅਤੇ ਜੋ ਸ਼ਸਤ੍ਰ ਸਜਾ ਕੇ ਬਹੁਤ ਵਾਰ ਯੁੱਧ-ਭੂਮੀ ਵਿਚ ਲੜੇ ਹਨ।

ਸੋ ਇਹ ਭਾਤਿ ਚਲੇ ਭਜਿ ਕੈ ਜਿਮ ਪਉਨ ਬਹੇ ਦ੍ਰੁਮ ਪਾਤ ਉਡਾਨੇ ॥੧੨੩੫॥

सो इह भाति चले भजि कै जिम पउन बहे द्रुम पात उडाने ॥१२३५॥

ਉਹ ਇਸ ਤਰ੍ਹਾ ਭਜ ਚਲੇ ਹਨ ਜਿਵੇਂ ਪੌਣ ਦੇ ਚਲਣ ਨਾਲ ਦਰਖਤਾ ਦੇ ਪੱਤੇ ਉਡਦੇ ਹਨ ॥੧੨੩੫॥

ਕੇਤੇ ਰਹੇ ਰਨ ਮੈ ਰੁਪ ਕੈ ਕਿਤਨੇ ਭਜਿ ਸ੍ਯਾਮ ਕੇ ਤੀਰ ਪੁਕਾਰੇ ॥

केते रहे रन मै रुप कै कितने भजि स्याम के तीर पुकारे ॥

ਕਿਤਨੇ ਹੀ (ਯਾਦਵ ਸੂਰਮੇ) ਯੁੱਧ ਵਿਚ ਡਟੇ ਹੋਏ ਹਨ ਅਤੇ ਕਿਤਨੇ ਹੀ ਭਜ ਕੇ ਕ੍ਰਿਸ਼ਨ ਕੋਲ ਆ ਕੇ ਪੁਕਾਰਦੇ ਹਨ।

ਬੀਰ ਘਨੇ ਨਹੀ ਜਾਤ ਗਨੇ ਅਮਿਟੇਸਿ ਬਲੀ ਰਿਸ ਸਾਥਿ ਸੰਘਾਰੇ ॥

बीर घने नही जात गने अमिटेसि बली रिस साथि संघारे ॥

ਬਹੁਤ ਸਾਰੇ ਸੂਰਮੇ, ਜਿਨ੍ਹਾ ਨੂੰ ਗਿਣਿਆ ਨਹੀਂ ਜਾ ਸਕਦਾ, ਬਲਵਾਨ ਅਮਿਟ ਸਿੰਘ ਨੇ ਕ੍ਰੋਧ ਨਾਲ ਨਸ਼ਟ ਕਰ ਦਿੱਤੇ ਹਨ।

ਬਾਜ ਮਰੇ ਗਜ ਰਾਜ ਪਰੇ ਸੁ ਕਹੂੰ ਰਥ ਕਾਟਿ ਕੈ ਭੂ ਪਰਿ ਡਾਰੇ ॥

बाज मरे गज राज परे सु कहूँ रथ काटि कै भू परि डारे ॥

ਘੋੜੇ ਮਰ ਗਏ ਹਨ, ਹਾਥੀ ਡਿਗ ਪਏ ਹਨ ਅਤੇ ਕਿਤੇ ਰਥ ਨੂੰ ਕਟ ਕੇ ਭੂਮੀ ਉਤੇ ਸੁਟਿਆ ਪਿਆ ਹੈ।

ਆਵਤ ਕਾ ਤੁਮਰੇ ਮਨ ਮੈ ਕਰਤਾ ਹਰਤਾ ਪ੍ਰਤਿਪਾਲਨਹਾਰੇ ॥੧੨੩੬॥

आवत का तुमरे मन मै करता हरता प्रतिपालनहारे ॥१२३६॥

ਹੇ ਕਰਤਾ, ਹਰਤਾ ਅਤੇ ਪ੍ਰਤਪਾਲਕ! ਤੁਹਾਡੇ ਮਨ ਵਿਚ ਕੀ ਆਉਂਦਾ ਹੈ (ਕਿ ਤੁਸੀਂ ਸੈਨਾ ਦਾ ਨਾਸ਼ ਵੇਖ ਰਹੇ ਹੋ) ॥੧੨੩੬॥

ਦੋਹਰਾ ॥

दोहरा ॥

ਦੋਹਰਾ:

ਰਨ ਆਤੁਰ ਹ੍ਵੈ ਸੁਭਟ ਜੋ ਹਰਿ ਸੋ ਬਿਨਤੀ ਕੀਨ ॥

रन आतुर ह्वै सुभट जो हरि सो बिनती कीन ॥

ਰਣ-ਭੂਮੀ ਵਿਚੋਂ ਦੁਖੀ ਹੋ ਕੇ ਆਏ ਯੋਧਿਆਂ ਨੇ ਸ੍ਰੀ ਕ੍ਰਿਸ਼ਨ ਅਗੇ ਬੇਨਤੀ ਕੀਤੀ।

ਤਬ ਤਿਨ ਕੋ ਬ੍ਰਿਜਰਾਜ ਜੂ ਇਹ ਬਿਧਿ ਉਤਰ ਦੀਨ ॥੧੨੩੭॥

तब तिन को बृजराज जू इह बिधि उतर दीन ॥१२३७॥

ਤਦ ਉਨ੍ਹਾ ਨੂੰ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾ ਨਾਲ ਉੱਤਰ ਦਿੱਤਾ ॥੧੨੩੭॥

ਕਾਨ੍ਹ ਜੂ ਬਾਚ ॥

कान्रह जू बाच ॥

ਕਾਨ੍ਹ ਜੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਨਿਧਿ ਬਾਰਿ ਬਿਖੈ ਅਤਿ ਹੀ ਹਠ ਕੈ ਬਹੁ ਮਾਸ ਰਹਿਯੋ ਤਪੁ ਜਾਪੁ ਕੀਓ ॥

निधि बारि बिखै अति ही हठ कै बहु मास रहियो तपु जापु कीओ ॥

(ਇਸ ਨੇ) ਸਮੁੰਦਰ ਵਿਚ ਹਠ ਪੂਰਵਕ (ਖੜੇ ਹੋ ਕੇ) ਬਹੁਤ ਮਹੀਨਿਆਂ ਤਕ ਜਪ ਅਤੇ ਤਪ ਕੀਤਾ।

ਬਹੁਰੋ ਤਜਿ ਕੈ ਪਿਤ ਮਾਤ ਸੁ ਭ੍ਰਾਤ ਅਵਾਸ ਤਜਿਯੋ ਬਨਬਾਸ ਲੀਓ ॥

बहुरो तजि कै पित मात सु भ्रात अवास तजियो बनबास लीओ ॥

ਫਿਰ ਮਾਤਾ, ਪਿਤਾ ਅਤੇ ਭਰਾਵਾ ਨੂੰ ਛਡ ਕੇ ਬਨਬਾਸ ਲੈ ਲਿਆ।

ਸਿਵ ਰੀਝਿ ਤਪੋਧਨ ਮੈ ਇਹ ਕੋ ਕਹਿਯੋ ਮਾਗ ਮਹਾ ਬਰੁ ਤੋਹਿ ਦੀਓ ॥

सिव रीझि तपोधन मै इह को कहियो माग महा बरु तोहि दीओ ॥

ਉਸ ਤਪਸਿਆ ਤੋਂ ਪ੍ਰਸੰਨ ਹੋ ਕੇ ਸ਼ਿਵ ਨੇ ਇਸ ਨੂੰ ਕਿਹਾ, (ਵਰ) ਮੰਗ, (ਮੈਂ) ਤੈਨੂੰ ਬਹੁਤ ਮਹਾਨ ਵਰ ਦੇਣਾ ਚਾਹੁੰਦਾ ਹਾ।

ਮੁਹਿ ਸਾਮੁਹੇ ਕੋਊ ਨ ਸਤ੍ਰ ਰਹੈ ਬਰੁ ਦੇਹੁ ਇਹੈ ਮੁਖਿ ਮਾਗ ਲੀਓ ॥੧੨੩੮॥

मुहि सामुहे कोऊ न सत्र रहै बरु देहु इहै मुखि माग लीओ ॥१२३८॥

(ਉਸ ਨੇ) ਮੁਖ ਤੋਂ ਇਹ ਵਰ ਮੰਗ ਲਿਆ, ਵਰ ਦਿਓ ਕਿ ਮੇਰੇ ਸਾਹਮਣੇ (ਯੁੱਧ ਵਿਚ) ਕੋਈ ਵੈਰੀ ਟਿਕ ਨਾ ਸਕੇ ॥੧੨੩੮॥

ਸੇਸ ਸੁਰੇਸ ਗਣੇਸ ਨਿਸੇਸ ਦਿਨੇਸ ਹੂੰ ਤੇ ਨਹੀ ਜਾਇ ਸੰਘਾਰਿਓ ॥

सेस सुरेस गणेस निसेस दिनेस हूँ ते नही जाइ संघारिओ ॥

ਸ਼ੇਸ਼ਨਾਗ, ਇੰਦਰ, ਗਣੇਸ਼, ਚੰਦ੍ਰਮਾ ਅਤੇ ਸੂਰਜ ਤੋਂ ਵੀ (ਤੂੰ) ਮਾਰਿਆ ਨਹੀਂ ਜਾ ਸਕੇਂਗਾ।

ਸੋ ਬਰ ਪਾਇ ਮਹਾ ਸਿਵ ਤੇ ਅਰਿ ਬ੍ਰਿੰਦ ਨਰਿੰਦ ਇਹੀ ਰਨਿ ਮਾਰਿਓ ॥

सो बर पाइ महा सिव ते अरि ब्रिंद नरिंद इही रनि मारिओ ॥

ਉਸ ਨੇ ਸ਼ਿਵ ਤੋਂ (ਇਹ) ਮਹਾਨ ਵਰ ਪ੍ਰਾਪਤ ਕਰ ਕੇ ਵੈਰੀ ਰਾਜਿਆਂ ਦੇ ਝੁੰਡਾ ('ਬ੍ਰਿੰਦ') ਨੂੰ ਰਣ-ਭੂਮੀ ਵਿਚ ਮਾਰਿਆ ਸੀ।

ਸੂਰਨ ਸੋ ਬਲਬੀਰ ਤਬੈ ਅਪੁਨੈ ਮੁਖਿ ਤੇ ਇਹ ਭਾਤਿ ਉਚਾਰਿਓ ॥

सूरन सो बलबीर तबै अपुनै मुखि ते इह भाति उचारिओ ॥

ਸ੍ਰੀ ਕ੍ਰਿਸ਼ਨ ਨੇ ਉਸ ਵੇਲੇ (ਆਪਣੇ) ਸੂਰਮਿਆਂ ਨੂੰ ਮੁਖ ਤੋਂ ਇਸ ਤਰ੍ਹਾ ਕਹਿ ਸੁਣਾਇਆ।

ਹਉ ਤਿਹ ਸੰਗਰ ਕੇ ਸਮੁਹੇ ਮ੍ਰਿਤ ਕੀ ਬਿਧਿ ਪੂਛਿ ਇਹੀ ਜੀਯ ਧਾਰਿਓ ॥੧੨੩੯॥

हउ तिह संगर के समुहे मृत की बिधि पूछि इही जीय धारिओ ॥१२३९॥

ਮੈਂ ਯੁੱਧ ('ਸੰਗਰ') ਵਿਚ ਉਸ ਦੇ ਸਾਹਮਣੇ ਹੋ ਕੇ (ਉਸ ਦੇ) ਮਰਨ ਦੀ ਜੁਗਤ (ਉਸ ਕੋਲੋਂ) ਪੁਛ ਲਵਾ, ਇਹ (ਮੈਂ ਆਪਣੇ) ਮਨ ਵਿਚ ਧਾਰਿਆ ਹੈ ॥੧੨੩੯॥

ਦੋਹਰਾ ॥

दोहरा ॥

ਦੋਹਰਾ:

ਜਬ ਹਰਿ ਜੂ ਐਸੇ ਕਹਿਯੋ ਤਬ ਮੁਸਲੀ ਸੁਨਿ ਪਾਇ ॥

जब हरि जू ऐसे कहियो तब मुसली सुनि पाइ ॥

ਜਦ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾ ਕਿਹਾ ਤਦ ਬਲਰਾਮ ਨੇ ਸੁਣ ਲਿਆ।

ਇਹ ਕੋ ਅਬ ਹੀ ਹਉ ਹਨੋ ਬੋਲਿਯੋ ਬਚਨੁ ਰਿਸਾਇ ॥੧੨੪੦॥

इह को अब ही हउ हनो बोलियो बचनु रिसाइ ॥१२४०॥

ਕ੍ਰੋਧਿਤ ਹੋ ਕੇ ਕਹਿਣ ਲਗਾ ਕਿ ਇਸ ਨੂੰ ਹੁਣੇ ਹੀ ਮਾਰ ਦੇਵਾਗਾ ॥੧੨੪੦॥

ਸਵੈਯਾ ॥

सवैया ॥

ਸਵੈਯਾ:

ਕੋਪ ਹਲੀ ਜਦੁਬੀਰ ਹੀ ਸੋ ਇਹ ਭਾਤਿ ਕਹਿਯੋ ਕਹੋਂ ਜਾਇ ਸੰਘਾਰੋ ॥

कोप हली जदुबीर ही सो इह भाति कहियो कहों जाइ संघारो ॥

ਬਲਰਾਮ ਨੇ ਕ੍ਰੋਧਿਤ ਹੋ ਕੇ ਸ੍ਰੀ ਕ੍ਰਿਸ਼ਨ ਨੂੰ ਇਸ ਤਰ੍ਹਾ ਕਿਹਾ, (ਜੇ) ਕਹੋ (ਤਾ ਉਸ ਨੂੰ) ਜਾ ਕੇ ਮਾਰ ਦਿਆਂ।

ਜਉ ਸਿਵ ਆਇ ਸਹਾਇ ਕਰੈ ਸਿਵ ਕੋ ਰਨ ਮੈ ਤਿਹ ਸੰਗ ਪ੍ਰਹਾਰੋ ॥

जउ सिव आइ सहाइ करै सिव को रन मै तिह संग प्रहारो ॥

ਜੇ ਸ਼ਿਵ ਆ ਕੇ (ਉਸ ਦੀ) ਸਹਾਇਤਾ ਕਰੇ, (ਤਾ) ਸ਼ਿਵ ਨੂੰ ਵੀ ਉਸ ਦੇ ਨਾਲ ਹੀ ਮਾਰ ਦਿਆਂਗਾ।

ਸਾਚ ਕਹੋ ਪ੍ਰਭ ਜੂ ਤੁਮ ਸੋ ਹਨਿ ਹੋ ਅਮਿਟੇਸ ਨਹੀ ਬਲ ਹਾਰੋ ॥

साच कहो प्रभ जू तुम सो हनि हो अमिटेस नही बल हारो ॥

ਹੇ ਕ੍ਰਿਸ਼ਨ ਜੀ! ਤੁਹਾਡੇ ਨਾਲ ਸੱਚੀ ਗੱਲ ਕਰਦਾ ਹਾ, ਮੈਂ ਅਮਿਟ ਸਿੰਘ ਨੂੰ ਮਾਰਾਗਾ, (ਆਪਣਾ) ਬਲ ਨਹੀਂ ਹਾਰਾਗਾ।

ਪਉਨ ਸਰੂਪ ਸਹਾਇ ਕਰੋ ਤੁਮ ਪਾਵਕ ਹੁਇ ਰਿਪੁ ਕਾਨਨ ਜਾਰੋ ॥੧੨੪੧॥

पउन सरूप सहाइ करो तुम पावक हुइ रिपु कानन जारो ॥१२४१॥

(ਤੁਸੀਂ) ਪੌਣ ਰੂਪ ਹੋ ਕੇ ਸਹਾਇਤਾ ਕਰੋ, (ਮੈਂ) ਅਗ (ਦਾ ਰੂਪ ਹੋ ਕੇ) ਵੈਰੀ ਰੂਪ ਜੰਗਲ ਨੂੰ ਸਾੜ ਦਿਆਂਗਾ ॥੧੨੪੧॥

ਕ੍ਰਿਸਨ ਬਾਚ ਮੁਸਲੀ ਸੋ ॥

कृसन बाच मुसली सो ॥

ਕ੍ਰਿਸ਼ਨ ਨੇ ਬਲਰਾਮ ਪ੍ਰਤਿ ਕਿਹਾ:

ਦੋਹਰਾ ॥

दोहरा ॥

ਦੋਹਰਾ:

ਤੁਮ ਸੋ ਤਿਨਿ ਜਬ ਜੁਧ ਕੀਆ ਕਿਉ ਨ ਲਰੇ ਪਗ ਰੋਪਿ ॥

तुम सो तिनि जब जुध कीआ किउ न लरे पग रोपि ॥

ਜਦ ਤੇਰੇ ਨਾਲ ਉਸ (ਅਮਿਟ ਸਿੰਘ) ਨੇ ਯੁੱਧ ਕੀਤਾ ਸੀ, (ਉਦੋਂ ਤੂੰ) ਪੈਰ ਗਡ ਕੇ ਕਿਉਂ ਨਹੀਂ ਲੜਿਆ ਸੀ।

ਅਬ ਹਮ ਆਗੇ ਗਰਬ ਕੋ ਬਚਨ ਉਚਾਰਤ ਕੋਪਿ ॥੧੨੪੨॥

अब हम आगे गरब को बचन उचारत कोपि ॥१२४२॥

ਹੁਣ ਮੇਰੇ ਅਗੇ ਕ੍ਰੋਧ ਨਾਲ ਹੰਕਾਰ ਦੀਆਂ ਗੱਲਾ ਕਰਦਾ ਹੈਂ ॥੧੨੪੨॥

ਸਵੈਯਾ ॥

सवैया ॥

ਸਵੈਯਾ:

ਜਾਦਵ ਭਾਜਿ ਗਏ ਸਿਗਰੇ ਤੁਮ ਬੋਲਤ ਹੋ ਅਹੰਕਾਰਨਿ ਜਿਉ ॥

जादव भाजि गए सिगरे तुम बोलत हो अहंकारनि जिउ ॥

ਸਾਰੇ ਯਾਦਵ (ਸੂਰਮੇ) ਭਜ ਗਏ ਹਨ, (ਬਸ ਕੇਵਲ ਤੂੰ) ਹੰਕਾਰੀਆਂ ਵਾਗ ਬੋਲ ਰਿਹਾ ਹੈਂ।

ਅਬ ਆਜ ਹਨੋ ਅਰਿ ਕੋ ਰਨ ਮੈ ਕਸ ਭਾਖਤ ਹੋ ਮਤਵਾਰਿਨ ਜਿਉ ॥

अब आज हनो अरि को रन मै कस भाखत हो मतवारिन जिउ ॥

ਅਜ ਵੈਰੀ ਨੂੰ ਰਣ ਵਿਚ ਮਾਰ ਦਿਆਂਗਾ', ਹੁਣ (ਤੂੰ) ਮਤਵਾਲਿਆਂ ਵਾਗ ਕਿਸ ਲਈ (ਇਹ) ਕਹਿ ਰਿਹਾ ਹੈ।

ਤਿਹ ਕੋ ਬਡਵਾਨਲ ਕੇ ਪਰਸੇ ਜਰ ਜੈਹੋ ਤਬੈ ਤ੍ਰਿਨ ਭਾਰਨ ਜਿਉ ॥

तिह को बडवानल के परसे जर जैहो तबै तृन भारन जिउ ॥

ਉਸ ਜੰਗਲ ਦੀ ਅੱਗ ਨੂੰ ਛੋਹਣ ਨਾਲ ਤੁਰਤ ਕੱਖਾ ਦੀ ਪੰਡ ਵਾਗ ਸੜ ਜਾਓਗੇ।

ਜਦੁਬੀਰ ਕਹਿਯੋ ਵਹੁ ਕੇਹਰਿ ਹੈ ਤਿਹ ਤੇ ਭਜਿ ਹੋ ਬਲਿ ਬਾਰੁਨ ਜਿਉ ॥੧੨੪੩॥

जदुबीर कहियो वहु केहरि है तिह ते भजि हो बलि बारुन जिउ ॥१२४३॥

ਸ੍ਰੀ ਕ੍ਰਿਸ਼ਨ ਨੇ ਕਿਹਾ ਕਿ ਉਹ ਤਾ ਸ਼ੇਰ ਹੈ, ਤੁਸੀਂ ਉਸ ਤੋਂ ਬਲਵਾਨ ਹਾਥੀ ਵਾਗ ਭਜ ਜਾਓਗੇ ॥੧੨੪੩॥

ਦੋਹਰਾ ॥

दोहरा ॥

ਦੋਹਰਾ:

ਬ੍ਰਿਜਭੂਖਨ ਬਲਭਦ੍ਰ ਸੋ ਇਹ ਬਿਧਿ ਕਹੀ ਸੁਨਾਇ ॥

ਬ੍ਰਜਭੂਖਨ ਬਲਭਦ੍ਰ ਸੋ ਇਹ ਬਿਧਿ ਕਹੀ ਸੁਨਾਇ ॥

(ਜਿਸ ਵੇਲੇ) ਕ੍ਰਿਸ਼ਨ ਨੇ ਬਲਰਾਮ ਨੂੰ ਇਸ ਢੰਗ ਨਾਲ (ਗੱਲ) ਕਹਿ ਕੇ ਸੁਣਾਈ।

ਹਰੈ ਬੋਲਿ ਬਲਿ ਯੌ ਕਹਿਯੋ ਕਰੋ ਜੁ ਪ੍ਰਭਹਿ ਸੁਹਾਇ ॥੧੨੪੪॥

हरै बोलि बलि यौ कहियो करो जु प्रभहि सुहाइ ॥१२४४॥

(ਉਸ ਵੇਲੇ) ਹੌਲੀ ਜਿਹੇ ਬੋਲ ਕੇ ਬਲਰਾਮ ਨੇ ਕਿਹਾ, ਜਿਵੇਂ ਪ੍ਰਭੂ ਨੂੰ ਚੰਗੀ ਲਗੇ, ਉਸੇ ਤਰ੍ਹਾ ਕਰੋ ॥੧੨੪੪॥

ਸਵੈਯਾ ॥

सवैया ॥

ਸਵੈਯਾ:

ਯੌ ਬਲਿ ਸਿਉ ਕਹਿਯੋ ਰੋਸ ਬਢਾਇ ਚਲਿਯੋ ਹਰਿ ਜੂ ਹਥਿਯਾਰ ਸੰਭਾਰੇ ॥

यौ बलि सिउ कहियो रोस बढाइ चलियो हरि जू हथियार संभारे ॥

ਇਸ ਤਰ੍ਹਾ ਬਲਰਾਮ ਨੂੰ ਕਿਹਾ ਅਤੇ ਕ੍ਰਿਸ਼ਨ (ਆਪ) ਹਥਿਆਰ ਸੰਭਾਲ ਕੇ ਅਤੇ ਕ੍ਰੋਧਵਾਨ ਹੋ ਕੇ ਚਲ ਪਿਆ।

ਕਾਇਰ ਜਾਤ ਕਹਾ ਥਿਰੁ ਹੋਹੁ ਸੁ ਕੇਹਰਿ ਜਯੋ ਹਰਿ ਜੂ ਭਭਕਾਰੇ ॥

काइर जात कहा थिरु होहु सु केहरि ज्यो हरि जू भभकारे ॥

ਅਤੇ ਸ਼ੇਰ ਵਾਂਗ ਸ੍ਰੀ ਕ੍ਰਿਸ਼ਨ ਨੇ ਭਬਕ ਮਾਰੀ ਕਿ ਕਾਇਰ ਵਾਂਗ ਕਿਥੇ ਭਜੀ ਜਾਂਦਾ ਹੈਂ, ਖੜੋ ਜਾ।

ਬਾਨ ਅਨੇਕ ਹਨੇ ਉਨ ਹੂੰ ਹਰਿ ਕੋਪ ਹੁਇ ਬਾਨ ਸੋ ਬਾਨ ਨਿਵਾਰੇ ॥

बान अनेक हने उन हूँ हरि कोप हुइ बान सो बान निवारे ॥

ਉਸ (ਅਮਿਟ ਸਿੰਘ) ਨੇ ਅਨੇਕ ਬਾਣ ਚਲਾਏ, ਸ੍ਰੀ ਕ੍ਰਿਸ਼ਨ ਨੇ ਕ੍ਰੋਧ ਕਰ ਕੇ ਬਾਣਾ ਨੂੰ ਬਾਣਾ ਨਾਲ ਸੁਟ ਲਿਆ।

ਅਪੁਨੇ ਪਾਨਿ ਲਯੋ ਧਨੁ ਤਾਨਿ ਘਨੇ ਸਰ ਲੈ ਅਰਿ ਊਪਰਿ ਡਾਰੇ ॥੧੨੪੫॥

अपुने पानि लयो धनु तानि घने सर लै अरि ऊपरि डारे ॥१२४५॥

(ਫਿਰ ਸ੍ਰੀ ਕ੍ਰਿਸ਼ਨ ਨੇ) ਆਪਣੇ ਹੱਥ ਵਿਚ ਧਨੁਸ਼ ਖਿਚ ਕੇ ਬਹੁਤ ਸਾਰੇ ਬਾਣ ਵੈਰੀ ਨੂੰ ਮਾਰੇ ॥੧੨੪੫॥

ਦੋਹਰਾ ॥

दोहरा ॥

ਦੋਹਰਾ:

ਬਾਨ ਅਨੇਕ ਚਲਾਇ ਕੈ ਪੁਨਿ ਬੋਲੇ ਹਰਿ ਦੇਵ ॥

बान अनेक चलाइ कै पुनि बोले हरि देव ॥

ਬਹੁਤ ਸਾਰੇ ਬਾਣ ਚਲਾ ਕੇ ਫਿਰ ਸ੍ਰੀ ਕ੍ਰਿਸ਼ਨ ਬੋਲੇ,

ਅਮਿਟ ਸਿੰਘ ਮਿਟ ਜਾਇਗੋ ਝੂਠੋ ਤੁਯ ਅਹੰਮੇਵ ॥੧੨੪੬॥

अमिट सिंघ मिट जाइगो झूठो तुय अहंमेव ॥१२४६॥

ਹੇ ਅਮਿਟ ਸਿੰਘ! (ਤੂੰ) ਮਿਟ ਜਾਏਂਗਾ, ਤੇਰਾ ਅਭਿਮਾਨ ਝੂਠਾ ਹੈ ॥੧੨੪੬॥

ਸਵੈਯਾ ॥

सवैया ॥

ਸਵੈਯਾ:

ਹਉ ਜਬ ਜੁਧ ਕੇ ਕਾਜ ਚਲਿਓ ਤੁ ਅਕਾਲ ਕਹਿਯੋ ਹਰਿ ਜੂ ਹਮ ਸਉ ॥

हउ जब जुध के काज चलिओ तु अकाल कहियो हरि जू हम सउ ॥

(ਅਮਿਟ ਸਿੰਘ ਬੋਲਿਆ) ਹੇ ਕ੍ਰਿਸ਼ਨ ਜੀ! ਮੈਂ ਜਦੋਂ ਯੁੱਧ ਲਈ ਚਲਿਆ ਸਾ, ਤਾ 'ਅਕਾਲ' ਨੇ ਮੈਨੂੰ ਕਿਹਾ ਸੀ।

ਤਿਹ ਕੋ ਕਹਿਯੋ ਕਾਨਿ ਕੀਯੋ ਤਬ ਮੈ ਤੁਅ ਹੇਰਿ ਕੈ ਆਯੋ ਹਉ ਅਪਨੀ ਗਉ ॥

तिह को कहियो कानि कीयो तब मै तुअ हेरि कै आयो हउ अपनी गउ ॥

ਉਸ ਵੇਲੇ ਉਸ ਦੇ ਕਹੇ ਨੂੰ ਮੈਂ ਕੰਨ ਵਿਚ ਪਾਇਆ। ਮੈਂ ਆਪਣੀ ਗਰਜ਼ ਨਾਲ ਤੈਨੂੰ ਵੇਖਣ ਆਇਆ ਹਾ।

ਤਿਹ ਤੇ ਨ੍ਰਿਪ ਬੀਰ ਕਹਿਯੋ ਸੁਨਿ ਕੈ ਤਜਿ ਸੰਕ ਭਿਰੇ ਦੋਊ ਆਹਵ ਮਉ ॥

तिह ते नृप बीर कहियो सुनि कै तजि संक भिरे दोऊ आहव मउ ॥

ਉਸ ਕਰ ਕੇ ਬਲਵਾਨ ਰਾਜੇ ਨੇ ਕਿਹਾ, (ਮੇਰੀ ਗੱਲ) ਸੁਣ ਕੇ ਅਤੇ ਸੰਗ ਨੂੰ ਛਡ ਕੇ (ਅਸੀਂ) ਦੋਵੇਂ ਰਣ-ਭੂਮੀ ਵਿਚ ਯੁੱਧ ਕਰੀਏ।

ਧ੍ਰੂਅ ਲੋਕ ਟਰੈ ਗਿਰਿ ਮੇਰੁ ਹਲੈ ਸੁ ਤਉ ਤੁਮ ਤੋ ਟਰਿਹੋ ਨਹੀ ਹਉ ॥੧੨੪੭॥

धूअ लोक टरै गिरि मेरु हलै सु तउ तुम तो टरिहो नही हउ ॥१२४७॥

ਧ੍ਰੂਹ ਲੋਕ ਟਲ ਜਾਵੇ, ਸੁਮੇਰ ਪਰਬਤ ਹਿਲ ਜਾਵੇ, ਤਾ ਵੀ (ਮੈਂ) ਤੇਰੇ ਕੋਲੋਂ (ਯੁੱਧ ਵਿਚ) ਨਹੀਂ ਟਲਾਗਾ ॥੧੨੪੭॥

ਕਾਨ੍ਹ ਜੂ ਬਾਚ ॥

कान्रह जू बाच ॥

ਕਾਨ੍ਹ ਜੀ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਕਹਿਯੋ ਕ੍ਰਿਸਨ ਤੁਹਿ ਮਾਰਿਹੋ ਤੂੰ ਕਰਿ ਕੋਟਿ ਉਪਾਇ ॥

कहियो कृसन तुहि मारिहो तूँ करि कोटि उपाइ ॥

ਕ੍ਰਿਸ਼ਨ ਨੇ ਕਿਹਾ, (ਮੈਂ) ਤੈਨੂੰ ਮਾਰਾਗਾ, ਤੂੰ ਭਾਵੇਂ ਕਰੋੜਾ ਉਪਾ ਕਰ ਲੈ।

ਅਮਿਟ ਸਿੰਘ ਬੋਲਿਓ ਤਬਹਿ ਅਤਿ ਹੀ ਕੋਪੁ ਬਢਾਇ ॥੧੨੪੮॥

अमिट सिंघ बोलिओ तबहि अति ही कोपु बढाइ ॥१२४८॥

ਉਸ ਵੇਲੇ ਅਮਿਟ ਸਿੰਘ ਬਹੁਤ ਕ੍ਰੋਧ ਵਧਾ ਕੇ ਬੋਲਿਆ ॥੧੨੪੮॥

ਅਮਿਟ ਸਿੰਘ ਬਾਚ ॥

अमिट सिंघ बाच ॥

ਅਮਿਟ ਸਿੰਘ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਹਉ ਨ ਬਕੀ ਬਕ ਨੀਚ ਨਹੀ ਬ੍ਰਿਖਭਾਸੁਰ ਸੋ ਛਲ ਸਾਥਿ ਸੰਘਾਰਿਓ ॥

हउ न बकी बक नीच नही बृखभासुर सो छल साथि संघारिओ ॥

ਮੈ ਨਾ ਬਕੀ (ਪੂਤਨਾ) ਹਾ ਅਤੇ ਨਾ ਹੀ ਨੀਚ ਬਗਲਾ (ਬਕਾਸੁਰ) ਹਾ, ਨਾ ਹੀ ਬ੍ਰਿਖਭਾਸੁਰ ਹਾ, ਜਿਸ ਨੂੰ ਛਲ ਨਾਲ ਮਾਰਿਆ ਸੀ।

ਕੇਸੀ ਨ ਹਉ ਗਜ ਧੇਨੁਕ ਨਾਹਿ ਨ ਹਉ ਤ੍ਰਿਨਾਵ੍ਰਤ ਸਿਲਾ ਪਰਿ ਡਾਰਿਓ ॥

केसी न हउ गज धेनुक नाहि न हउ तृनाव्रत सिला परि डारिओ ॥

ਨਾ ਮੈ ਕੇਸੀ ਹਾ, ਨਾ ਹਾਥੀ ਹਾ, ਨਾ ਧੇਨਕ (ਦੈਂਤ) ਹਾ ਅਤੇ ਨਾ ਹੀ ਤ੍ਰਿਣਾਵਰਤ ਹਾ, (ਜਿਸ ਨੂੰ ਤੁਸੀਂ) ਸ਼ਿਲਾ ਉਤੇ ਪਟਕਾਇਆ ਸੀ।

ਹਉ ਨ ਅਘਾਸੁਰ ਮੁਸਟ ਚੰਡੂਰ ਸੁ ਕੰਸ ਨਹੀ ਗਹਿ ਕੇਸ ਪਛਾਰਿਓ ॥

हउ न अघासुर मुसट चंडूर सु कंस नही गहि केस पछारिओ ॥

ਨਾ ਮੈਂ ਅਘਾਸੁਰ ਹਾ, ਨਾ ਚੰਡੂਰ ਤੇ ਮੁਸਟ ਹਾ ਅਤੇ ਨਾ ਹੀ ਕੰਸ ਹਾ, (ਜਿਸ ਨੂੰ ਤੁਸੀਂ) ਕੇਸਾ ਤੋਂ ਪਕੜ ਕੇ ਪਛਾੜਿਆ ਸੀ।

ਭ੍ਰਾਤ ਬਲੀ ਤੁਅ ਨਾਮ ਪਰਿਓ ਕਹੋ ਕਉਨ ਬਲੀ ਬਲੁ ਸੋ ਤੁਮ ਮਾਰਿਓ ॥੧੨੪੯॥

भ्रात बली तुअ नाम परिओ कहो कउन बली बलु सो तुम मारिओ ॥१२४९॥

ਬਲਰਾਮ ਦਾ ਭਰਾ' ('ਭ੍ਰਾਤ ਬਲੀ') ਤੇਰਾ ਨਾ ਪੈ ਗਿਆ ਹੈ, ਦਸ ਕਿਹੜਾ ਬਲਵਾਨ ਤੂੰ ਬਲ ਨਾਲ ਮਾਰਿਆ ਹੈ ॥੧੨੪੯॥

ਕਾ ਚਤੁਰਾਨਨ ਮੈ ਬਲੁ ਹੈ ਜੋਊ ਆਹਵ ਮੈ ਹਮ ਸੋ ਰਿਸ ਕੈ ਹੈ ॥

का चतुरानन मै बलु है जोऊ आहव मै हम सो रिस कै है ॥

ਬ੍ਰਹਮਾ ਵਿਚ ਕੀ ਬਲ ਹੈ, ਜੋ ਯੁੱਧ-ਭੂਮੀ ਵਿਚ ਕ੍ਰੋਧ ਕਰ ਕੇ ਮੇਰੇ ਨਾਲ (ਲੜੇਗਾ)।

ਕਉਨ ਖਗੇਸ ਗਨੇਸ ਦਿਨੇਸ ਨਿਸੇਸ ਨਿਹਾਰਿ ਕੈ ਮੋਨ ਭਜੈ ਹੈ ॥

कउन खगेस गनेस दिनेस निसेस निहारि कै मोन भजै है ॥

ਗਰੁੜ, ਗਣੇਸ਼, ਸੂਰਜ ਅਤੇ ਚੰਦ੍ਰਮਾ ਵੇਖ ਕੇ ਚੁਪ ਧਾਰਨ ਕਰ ਲੈਣਗੇ।

ਸੇਸ ਜਲੇਸ ਸੁਰੇਸ ਧਨੇਸ ਜੂ ਜਉ ਅਰਿ ਹੈ ਤਊ ਮੋਹ ਨ ਛੈ ਹੈ ॥

सेस जलेस सुरेस धनेस जू जउ अरि है तऊ मोह न छै है ॥

ਸ਼ੇਸ਼ਨਾਗ, ਵਰੁਣ, ਇੰਦਰ, ਕੁਬੇਰ (ਆਦਿਕ ਦੇਵਤੇ) ਜੇ (ਮੇਰੇ ਨਾਲ) ਅੜਨਗੇ ਤਾ ਮੈਨੂੰ ਨਸ਼ਟ ਨਹੀਂ ਕਰ ਸਕਣਗੇ।

ਭਾਜਤ ਦੇਵ ਬਿਲੋਕ ਕੈ ਮੋ ਕਉ ਤੂ ਲਰਿਕਾ ਲਰਿ ਕਾ ਫਲੁ ਲੈ ਹੈ ॥੧੨੫੦॥

भाजत देव बिलोक कै मो कउ तू लरिका लरि का फलु लै है ॥१२५०॥

ਮੈਨੂੰ (ਯੁੱਧ-ਭੂਮੀ ਵਿਚ) ਵੇਖ ਕੇ ਭਜ ਜਾਦੇ ਹਨ, (ਫਿਰ) ਤੂੰ ਲੜਕਾ (ਮੇਰੇ ਨਾਲ) ਲੜ ਕੇ ਕੀ ਫਲ ਪ੍ਰਾਪਤ ਕਰੇਂਗਾ ॥੧੨੫੦॥

ਦੋਹਰਾ ॥

दोहरा ॥

ਦੋਹਰਾ:

ਖੋਵਤ ਹੈ ਜੀਉ ਕਿਹ ਨਮਿਤ ਤਜਿ ਰਨਿ ਸ੍ਯਾਮ ਪਧਾਰੁ ॥

खोवत है जीउ किह नमित तजि रनि स्याम पधारु ॥

ਹੇ ਕ੍ਰਿਸ਼ਨ! ਕਿਸ ਲਈ ਆਪਣੀ ਜਾਨ ਗੁਆਉਂਦਾ ਹੈਂ, ਰਣ-ਭੂਮੀ ਛਡ ਕੇ ਭਜ ਜਾ।

ਮਾਰਤ ਹੋ ਰਨਿ ਆਜ ਤੁਹਿ ਅਪਨੇ ਬਲਹਿ ਸੰਭਾਰ ॥੧੨੫੧॥

मारत हो रनि आज तुहि अपने बलहि संभार ॥१२५१॥

ਮੈਂ ਤੈਨੂੰ ਅਜ ਰਣ-ਭੂਮੀ ਵਿਚ ਮਾਰ ਦਿਆਂਗਾ, (ਹੁਣ) ਆਪਣੇ ਬਲ ਨੂੰ ਸੰਭਾਲ ਲੈ ॥੧੨੫੧॥

ਕਾਨ੍ਹ ਜੂ ਬਾਚ ॥

कान्रह जू बाच ॥

ਕਾਨ੍ਹ ਜੀ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਅਮਿਟ ਸਿੰਘ ਕੇ ਬਚਨ ਸੁਨਿ ਬੋਲਿਯੋ ਹਰਿ ਕਰਿ ਕੋਪ ॥

अमिट सिंघ के बचन सुनि बोलियो हरि करि कोप ॥

ਅਮਿਟ ਸਿੰਘ ਦੇ ਬੋਲ ਸੁਣ ਕੇ ਸ੍ਰੀ ਕ੍ਰਿਸ਼ਨ ਕ੍ਰੋਧ ਕਰ ਕੇ ਬੋਲੇ।

ਅਬ ਅਕਾਰ ਤੁਅ ਲੋਪ ਕਰਿ ਅਮਿਟ ਸਿੰਘ ਬਿਨੁ ਓਪ ॥੧੨੫੨॥

अब अकार तुअ लोप करि अमिट सिंघ बिनु ओप ॥१२५२॥

ਮੈਂ ਹੁਣ (ਤੇਰੇ ਨਾ ਨਾਲੋਂ) 'ਅ' ('ਅਕਾਰ') ਹਟਾਉਂਦਾ ਹਾ, (ਇਸ ਨਾਲ) ਅਮਿਟ ਸਿੰਘ ਉਪਮਾ ਤੋਂ ਬਿਨਾ ਹੋ ਜਾਵੇਗਾ ॥੧੨੫੨॥

ਸਵੈਯਾ ॥

सवैया ॥

ਸਵੈਯਾ:

ਜੁਧੁ ਕਰਿਯੋ ਹਰਿ ਜੂ ਜੁਗ ਜਾਮ ਤਬੈ ਰਿਪੁ ਰੀਝ ਕੈ ਐਸੇ ਪੁਕਾਰਿਓ ॥

जुधु करियो हरि जू जुग जाम तबै रिपु रीझ कै ऐसे पुकारिओ ॥

ਕ੍ਰਿਸ਼ਨ ਜੀ ਨੇ ਦੋ ਪਹਿਰ ਤਕ ਯੁੱਧ ਕੀਤਾ, ਉਸ ਵੇਲੇ ਵੈਰੀ ਨੇ ਪ੍ਰਸੰਨ ਹੋ ਕੇ ਇਸ ਤਰ੍ਹਾ ਕਿਹਾ,

ਬਾਲਕ ਹੋ ਅਰੁ ਜੁਧ ਪ੍ਰਬੀਨ ਹੋ ਮਾਗੁ ਕਛੂ ਮੁਖਿ ਜੋ ਜੀਯ ਧਾਰਿਓ ॥

बालक हो अरु जुध प्रबीन हो मागु कछू मुखि जो जीय धारिओ ॥

(ਭਾਵੇਂ) ਬਾਲਕ ਹੈਂ, ਪਰ ਯੁੱਧ ਵਿਚ ਪ੍ਰਬੀਨ ਹੈਂ, ਜੋ ਮਨ ਵਿਚ ਧਾਰਿਆ ਹੋਵੇ, ਉਹ ਮੂੰਹੋਂ ਮੰਗ ਲੈ।

ਆਪੁਨੀ ਪਾਤ ਕੀ ਘਾਤ ਕੀ ਬਾਤ ਕਉ ਦੇਹੁ ਬਤਾਇ ਮੁਰਾਰਿ ਉਚਾਰਿਓ ॥

आपुनी पात की घात की बात कउ देहु बताइ मुरारि उचारिओ ॥

ਸ੍ਰੀ ਕ੍ਰਿਸ਼ਨ ਨੇ ਕਿਹਾ ਕਿ ਆਪਣੇ ਵਿਨਾਸ਼ ਦੇ ਘਾਤ ਦੀ (ਜੋ) ਜੁਗਤ ਹੈ, ਉਹ ਦਸ ਦੇ।

ਸਾਮੁਹੇ ਮੋਹਿ ਨ ਕੋਊ ਹਨੈ ਅਸਿ ਲੈ ਤਬ ਕਾਨ੍ਹ ਪਛਾਵਰਿ ਝਾਰਿਓ ॥੧੨੫੩॥

सामुहे मोहि न कोऊ हनै असि लै तब कान्ह पछावरि झारिओ ॥१२५३॥

(ਉਸ ਨੇ ਕਿਹਾ) ਮੈਨੂੰ ਸਾਹਮਣਿਓਂ ਹੋ ਕੇ ਕੋਈ ਵੀ ਮਾਰ ਨਹੀਂ ਸਕਦਾ। ਤਦ ਤਲਵਾਰ ਲੈ ਕੇ ਕ੍ਰਿਸ਼ਨ ਨੇ ਪਿਛਲੇ ਪਾਸੇ ਤੋਂ ਵਾਰ ਕਰ ਦਿੱਤਾ ॥੧੨੫੩॥

ਸੀਸ ਕਟਿਓ ਨ ਹਟਿਓ ਤਿਹ ਠਉਰ ਤੇ ਦਉਰ ਕੈ ਆਗੈ ਹੀ ਕੋ ਪਗੁ ਧਾਰਿਓ ॥

सीस कटिओ न हटिओ तिह ठउर ते दउर कै आगै ही को पगु धारिओ ॥

(ਅਮਿਟ ਸਿੰਘ ਦਾ) ਸਿਰ ਕਟ ਗਿਆ, (ਪਰ) ਉਸ ਸਥਾਨ ਤੋਂ ਨਾ ਹਟਿਆ, (ਸਗੋਂ) ਦੌੜ ਕੇ ਅਗੇ ਨੂੰ ਹੀ ਪੈਰ ਰਖਿਆ।

ਕੁੰਚਰ ਏਕ ਹੁਤੇ ਦਲ ਮੈ ਤਿਹ ਧਾਇ ਕੈ ਜਾਇ ਕੈ ਘਾਇ ਪ੍ਰਹਾਰਿਓ ॥

कुँचर एक हुते दल मै तिह धाइ कै जाइ कै घाइ प्रहारिओ ॥

ਉਸ ਦਲ ਵਿਚ ਇਕ ਹਾਥੀ ਸੀ, ਉਸ ਉਤੇ ਜਾ ਕੇ (ਅਮਿਟ ਸਿੰਘ ਦੇ ਧੜ ਨੇ) ਪ੍ਰਹਾਰ ਕੀਤਾ।

ਮਾਰਿ ਕਰੀ ਹਨਿ ਬੀਰ ਚਲਿਓ ਅਸਿ ਲੈ ਕਰਿ ਸ੍ਰੀ ਹਰਿ ਓਰਿ ਪਧਾਰਿਓ ॥

मारि करी हनि बीर चलिओ असि लै करि स्री हरि ओरि पधारिओ ॥

ਹਾਥੀ ਨੂੰ ਮਾਰ ਕੇ ਸੂਰਮਾ (ਅਮਿਟ ਸਿੰਘ) ਚਲ ਪਿਆ ਅਤੇ ਹੱਥ ਵਿਚ ਤਲਵਾਰ ਲੈ ਕੇ ਸ੍ਰੀ ਕ੍ਰਿਸ਼ਨ ਵਲ ਵਧ ਚਲਿਆ।

ਭੂਮਿ ਗਿਰਿਓ ਸਿਰੁ ਸ੍ਰੀ ਸਿਵ ਲੈ ਗੁਹਿ ਮੁੰਡ ਕੀ ਮਾਲ ਕੋ ਮੇਰੁ ਸਵਾਰਿਓ ॥੧੨੫੪॥

भूमि गिरिओ सिरु स्री सिव लै गुहि मुँड की माल को मेरु सवारिओ ॥१२५४॥

ਸਿਰ ਧਰਤੀ ਉਤੇ ਡਿਗ ਪਿਆ, (ਤਾ) ਸ੍ਰੀ ਸ਼ਿਵ ਨੇ ਲੈ ਕੇ ਮੁੰਡ ਮਾਲਾ ਵਿਚ ਗੁੰਦ ਕੇ, (ਉਸ ਨੂੰ) 'ਮੇਰੁ' (ਅਰਥਾਤ ਉਪਰਲਾ ਮਣਕਾ) ਬਣਾ ਦਿੱਤਾ ॥੧੨੫੪॥

ਦੋਹਰਾ ॥

दोहरा ॥

ਦੋਹਰਾ:

ਅਮਿਟ ਸਿੰਘ ਅਤਿ ਹੀ ਬਲੀ ਬਹੁਤੁ ਕਰਿਓ ਸੰਗ੍ਰਾਮ ॥

अमिट सिंघ अति ही बली बहुतु करिओ संग्राम ॥

ਅਮਿਟ ਸਿੰਘ ਬਹੁਤ ਤਕੜਾ ਸੂਰਮਾ ਹੈ, (ਉਸ ਨੇ) ਬਹੁਤ ਹੀ ਯੁੱਧ ਕੀਤਾ ਹੈ।

ਨਿਕਸਿ ਜੋਤਿ ਹਰਿ ਸੋ ਮਿਲੀ ਜਿਉ ਨਿਸ ਕੋ ਕਰਿ ਭਾਨੁ ॥੧੨੫੫॥

निकसि जोति हरि सो मिली जिउ निस को करि भानु ॥१२५५॥

(ਉਸ ਦੀ) ਜੋਤਿ ਨਿਕਲ ਕੇ ਸ੍ਰੀ ਕ੍ਰਿਸ਼ਨ ਨਾਲ ਮਿਲ ਗਈ ਜਿਵੇਂ ਰਾਤ ਨੂੰ ਸੂਰਜ ਦੀਆਂ ਕਿਰਨਾ (ਸੂਰਜ ਵਿਚ ਹੀ ਮਿਲ ਜਾਦੀਆਂ ਹਨ) ॥੧੨੫੫॥

ਸਵੈਯਾ ॥

सवैया ॥

ਸਵੈਯਾ:

ਅਉਰ ਜਿਤੀ ਪ੍ਰਿਤਨਾ ਅਰਿ ਕੀ ਤਿਨ ਹੂੰ ਜਦੁਬੀਰ ਸੋ ਜੁਧੁ ਕੀਆ ॥

अउर जिती पृतना अरि की तिन हूँ जदुबीर सो जुधु कीआ ॥

ਵੈਰੀ ਦੀ ਹੋਰ ਜਿਤਨੀ ਸੈਨਾ ਸੀ, ਉਸ ਨੇ ਸ੍ਰੀ ਕ੍ਰਿਸ਼ਨ ਨਾਲ ਬਹੁਤ ਯੁੱਧ ਕੀਤਾ।

ਬਿਨੁ ਭੂਪਤਿ ਆਨਿ ਅਰੇ ਨ ਡਰੇ ਰਿਸ ਕੋ ਕਰਿ ਕੈ ਅਤਿ ਗਾਢੋ ਹੀਆ ॥

बिनु भूपति आनि अरे न डरे रिस को करि कै अति गाढो हीआ ॥

ਬਿਨਾ ਰਾਜੇ ਦੇ (ਉਹ) ਆ ਕੇ ਡਟ ਗਏ ਹਨ, ਡਰੇ ਨਹੀਂ ਹਨ, ਕ੍ਰੋਧ ਕਰ ਕੇ ਦਿਲ ਨੂੰ ਮਜ਼ਬੂਤ ਕਰ ਲਿਆ ਹੈ।

ਮਿਲ ਧਾਇ ਪਰੇ ਹਰਿ ਪੈ ਭਟ ਯੌ ਕਵਿ ਤਾ ਛਬਿ ਕੋ ਜਸੁ ਮਾਨ ਲੀਆ ॥

मिल धाइ परे हरि पै भट यौ कवि ता छबि को जसु मान लीआ ॥

(ਉਹ ਸਾਰੇ) ਸੂਰਮੇ ਮਿਲ ਕੇ ਸ੍ਰੀ ਕ੍ਰਿਸ਼ਨ ਉਤੇ ਆ ਪਏ ਹਨ, ਜਿਸ ਦੀ ਛਬੀ ਦਾ ਯਸ਼ ਕਵੀ ਨੇ ਇਸ ਤਰ੍ਹਾ ਮੰਨ ਲਿਆ।

ਮਾਨੋ ਰਾਤਿ ਸਮੈ ਉਡਿ ਕੀਟ ਪਤੰਗ ਜਿਉ ਟੂਟਿ ਪਰੈ ਅਵਿਲੋਕਿ ਦੀਆ ॥੧੨੫੬॥

मानो राति समै उडि कीट पतंग जिउ टूटि परै अविलोकि दीआ ॥१२५६॥

ਮਾਨੋ ਰਾਤ ਵੇਲੇ ਕੀੜੇ ਅਤੇ ਪਤੰਗ ਦੀਵੇ ਨੂੰ ਵੇਖ ਕੇ ਉਸ ਉਤੇ ਟੁੱਟ ਪਏ ਹੋਣ ॥੧੨੫੬॥

ਦੋਹਰਾ ॥

दोहरा ॥

ਦੋਹਰਾ:

ਤਬ ਬ੍ਰਿਜਭੂਖਨ ਖੜਗੁ ਗਹਿ ਅਰਿ ਬਹੁ ਦਏ ਗਿਰਾਇ ॥

तब बृजभूखन खड़गु गहि अरि बहु दए गिराइ ॥

ਤਦ ਸ੍ਰੀ ਕ੍ਰਿਸ਼ਨ ਨੇ ਖੜਗ ਲੈ ਕੇ ਬਹੁਤ ਸਾਰੇ ਵੈਰੀ ਗਿਰਾ ਦਿੱਤੇ।

ਏਕ ਅਰੇ ਇਕ ਰੁਪਿ ਲਰੇ ਇਕ ਰਨ ਛਾਡਿ ਪਰਾਇ ॥੧੨੫੭॥

एक अरे इक रुपि लरे इक रन छाडि पराइ ॥१२५७॥

ਇਕ ਅੜ ਗਏ ਹਨ, ਅਤੇ ਇਕ ਪੈਰ ਗਡ ਕੇ ਲੜ ਰਹੇ ਹਨ ਅਤੇ ਇਕ ਯੁੱਧ-ਭੂਮੀ ਛਡ ਕੇ ਭਜ ਗਏ ਹਨ ॥੧੨੫੭॥

ਚੌਪਈ ॥

चौपई ॥

ਚੌਪਈ:

ਅਮਿਟ ਸਿੰਘ ਦਲੁ ਹਰਿ ਜੂ ਹਯੋ ॥

अमिट सिंघ दलु हरि जू हयो ॥

ਅਮਿਟ ਸਿੰਘ ਦੀ ਸੈਨਾ ਨੂੰ ਸ੍ਰੀ ਕ੍ਰਿਸ਼ਨ ਨੇ ਨਸ਼ਟ ਕਰ ਦਿੱਤਾ

ਹਾਹਾਕਾਰ ਸਤ੍ਰੁ ਦਲਿ ਪਯੋ ॥

हाहाकार सत्रु दलि पयो ॥
ਅਤੇ ਵੈਰੀ ਦੇ ਦਲ ਵਿਚ ਹਾਹਾਕਾਰ ਮਚ ਗਿਆ।

ਉਤ ਤੇ ਸੂਰ ਅਸਤੁ ਹੋਇ ਗਯੋ ॥
उत ते सूर असतु होइ गयो ॥
ਉਧਰੋ ਸੂਰਜ ਡੁਬ ਗਿਆ

ਪ੍ਰਾਚੀ ਦਿਸ ਤੇ ਸਸਿ ਪ੍ਰਗਟਯੋ ॥੧੨੫੮॥
प्राची दिस ते ससि प्रगटयो ॥१२५८॥
ਅਤੇ ਪੂਰਬ ਦਿਸ਼ਾ ਤੋਂ ਚੰਦ੍ਰਮਾ ਪ੍ਰਗਟ ਹੋ ਗਿਆ ॥੧੨੫੮॥

ਚਾਰ ਜਾਮ ਦਿਨ ਜੁਧ ਸੁ ਕੀਨੋ ॥
चार जाम दिन जुध सु कीनो ॥
ਦਿਨ ਦੇ ਚਾਰ ਪਹਿਰ ਤਕ ਯੁੱਧ ਕੀਤਾ

ਬੀਰਨ ਕੋ ਬਲੁ ਹੁਇ ਗਯੋ ਛੀਨੋ ॥
बीरन को बलु हुइ गयो छीनो ॥
ਅਤੇ ਸੂਰਮਿਆਂ ਦੀ ਸ਼ਕਤੀ ਘਟ ਗਈ।

ਦੋਊ ਦਲ ਆਪ ਆਪ ਮਿਲ ਧਾਏ ॥
दोऊ दल आप आप मिल धाए ॥
ਦੋਵੇਂ ਦਲ ਆਪਣੇ ਆਪ ਮਿਲ ਕੇ ਚਲ ਪਏ

ਇਤ ਜਦੁਬੀਰ ਬਸਤ ਗ੍ਰਿਹਿ ਆਏ ॥੧੨੫੯॥
इत जदुबीर बसत गृहि आए ॥१२५९॥
ਅਤੇ ਇਧਰ ਸ੍ਰੀ ਕ੍ਰਿਸ਼ਨ ਘਰ ਵਿਚ ਆ ਬਿਰਾਜੇ ॥੧੨੫੯॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁਧ ਪ੍ਰਬੰਧੇ ਅਮਿਟ ਸਿੰਘ ਸੈਨ ਸਹਤ ਬਧਹਿ ਧਯਾਇ ਸਮਾਪਤੰ ॥
इति स्री बचित्र नाटक ग्रंथे कृसनावतारे जुध प्रबंधे अमिट सिंघ सैन सहत बधहि धयाइ समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਯੁੱਧ ਪ੍ਰਬੰਧ ਦੇ ਅਮਿਟ ਸਿੰਘ ਦਾ ਸੈਨਾ ਸਹਿਤ ਬਧ ਅਧਿਆਇ ਸਮਾਪਤ।

ਅਥ ਪੰਚ ਭੂਪ ਜੁਧੁ ਕਥਨੰ ॥

अथ पंच भूप जुधु कथनं ॥

ਹੁਣ ਪੰਜ ਰਾਜਿਆਂ ਦੇ ਯੁੱਧ ਦਾ ਕਥਨ:

ਦੋਹਰਾ ॥

दोहरा ॥

ਦੋਹਰਾ:

ਜਰਾ ਸੰਧਿ ਤਬ ਰੈਨਿ ਕਉ ਸਕਲ ਬੁਲਾਏ ਭੂਪ ॥

जरा संधि तब रैनि कउ सकल बुलाए भूप ॥

ਜਦ ਰਾਤ ਵੇਲੇ ਜਰਾਸੰਧ ਨੇ ਸਾਰਿਆਂ ਰਾਜਿਆਂ ਨੂੰ ਬੁਲਾ ਲਿਆ।

ਬਲ ਗੁਨ ਬਿਕ੍ਰਮ ਇੰਦ੍ਰ ਸਮ ਸੁੰਦਰ ਕਾਮ ਸਰੂਪ ॥੧੨੬੦॥

बल गुन बिक्रम इंद्र सम सुँदर काम सरूप ॥१२६०॥

(ਉਹ ਰਾਜੇ) ਬਲ, ਗੁਣ ਅਤੇ ਬਹਾਦਰੀ ਵਿਚ ਇੰਦਰ ਦੇ ਸਮਾਨ ਹਨ ਅਤੇ ਸੁੰਦਰਤਾ ਵਿਚ ਕਾਮ ਦੇ ਸਰੂਪ ਹਨ ॥੧੨੬੦॥

ਭੂਪ ਅਠਾਰਹ ਜੁਧ ਮੈ ਸ੍ਯਾਮਿ ਹਨੇ ਬਲ ਬੀਰ ॥

भूप अठारह जुध मै स्यामि हने बल बीर ॥

ਕ੍ਰਿਸ਼ਨ ਨੇ ਅਠਾਰ੍ਹਾ ਬਲਵਾਨ ਰਾਜਿਆਂ ਨੂੰ ਯੁੱਧ ਵਿਚ ਮਾਰ ਦਿੱਤਾ ਹੈ।

ਪ੍ਰਾਤਿ ਜੁਧ ਵਾ ਸੋ ਕਰੈ ਐਸੋ ਕੋ ਰਨਧੀਰ ॥੧੨੬੧॥

प्राति जुध वा सो करै ऐसो को रनधीर ॥१२६१॥

(ਤੁਹਾਡੇ ਵਿਚੋਂ) ਅਜਿਹਾ ਕਿਹੜਾ ਰਣਧੀਰ ਹੈ, ਜੋ ਸਵੇਰੇ ਉਸ ਨਾਲ ਯੁੱਧ ਕਰੇਗਾ ॥੧੨੬੧॥

ਧੂਮ ਸਿੰਘ ਧੁਜ ਸਿੰਘ ਮਨਿ ਸਿੰਘ ਧਰਾਧਰ ਅਉਰ ॥

धूम सिंघ धुज सिंघ मनि सिंघ धराधर अउर ॥

ਧੂਮ ਸਿੰਘ, ਧੁਜ ਸਿੰਘ, ਮਨ ਸਿੰਘ, ਧਰਾਧਰ ਸਿੰਘ,

ਧਉਲ ਸਿੰਘ ਪਾਚੋ ਨ੍ਰਿਪਤਿ ਸੂਰਨ ਕੇ ਸਿਰ ਮਉਰ ॥੧੨੬੨॥

धउल सिंघ पाचो नृपति सूरन के सिर मउर ॥१२६२॥

ਧਉਲ (ਧੌਲ) ਸਿੰਘ (ਇਹ) ਪੰਜੇ ਰਾਜੇ ਸੂਰਮਿਆਂ ਵਿਚੋਂ ਸ਼ਿਰੋਮਣੀ ਹਨ ॥੧੨੬੨॥

ਹਾਥ ਜੋਰਿ ਉਠਿ ਸਭਾ ਮਹਿ ਪਾਚਹੁ ਕੀਯੋ ਪ੍ਰਨਾਮ ॥

हाथ जोरि उठि सभा महि पाचहु कीयो प्रनाम ॥

ਉਨ੍ਹਾ ਪੰਜਾ ਨੇ (ਰਾਜੇ ਦੀ) ਸਭਾ ਵਿਚ ਉਠ ਕੇ ਹੱਥ ਜੋੜ ਕੇ ਪ੍ਰਨਾਮ ਕੀਤਾ।

ਕਾਲਿ ਭੋਰ ਕੇ ਹੋਤ ਹੀ ਹਨਿ ਹੈ ਬਲ ਦਲ ਸ੍ਯਾਮ ॥੧੨੬੩॥

कालि भोर के होत ही हनि है बल दल स्याम ॥१२६३॥

(ਅਤੇ ਕਿਹਾ) ਸਵੇਰ ਹੁੰਦਿਆਂ ਹੀ ਦਲ ਬਲ (ਸਮੇਤ) ਕ੍ਰਿਸ਼ਨ ਨੂੰ ਮਾਰ ਦਿਆਂਗੇ ॥੧੨੬੩॥

ਸਵੈਯਾ ॥

सवैया ॥

ਸਵੈਯਾ:

ਬੋਲਤ ਭੇ ਨ੍ਰਿਪ ਸੋ ਤੇਊ ਯੌ ਜਿਨਿ ਚਿੰਤ ਕਰੋ ਹਮ ਜਾਇ ਲਰੈਂਗੇ ॥

बोलत भे नृप सो तेऊ यौ जिनि चिंत करो हम जाइ लरैंगे ॥

ਉਹ ਰਾਜੇ ਇਸ ਤਰ੍ਹਾ ਬੋਲਣ ਲਗੇ, (ਹੇ ਰਾਜਨ!) ਚਿੰਤਾ ਨਾ ਕਰੋ, ਅਸੀਂ (ਉਸ ਨਾਲ) ਜਾ ਕੇ ਲੜਾਂਗੇ।

ਆਇਸ ਹੋਇ ਤੁ ਬਾਧਿ ਲਿਆਵਹਿ ਨਾਤਰ ਬਾਨ ਸੋ ਪ੍ਰਾਨ ਹਰੈਂਗੇ ॥

आइस होइ तु बाधि लिआवहि नातर बान सो प्रान हरैंगे ॥

ਆਗਿਆ ਹੋਵੇ ਤਾ ਬੰਨ੍ਹ ਲਿਆਵਾਗੇ, ਨਹੀਂ ਤਾ ਬਾਣ ਨਾਲ ਪ੍ਰਾਣ ਹਰ ਲਵਾਗੇ।

ਕਾਲਿ ਅਯੋਧਨ ਮੈ ਅਰਿ ਕੈ ਬਲ ਅਉ ਹਰਿ ਜਾਦਵ ਸੋ ਨ ਟਰੈਗੇ ॥

कालि अयोधन मै अरि कै बल अउ हरि जादव सो न टरैगे ॥

ਕਲ ਯੁੱਧ-ਭੂਮੀ ਵਿਚ ਵੈਰੀ ਬਲਰਾਮ ਅਤੇ ਕ੍ਰਿਸ਼ਨ ਯਾਦਵ ਤੋਂ ਨਹੀਂ ਡਰਾਗੇ।

ਏਕ ਕ੍ਰਿਪਾਨ ਕੇ ਸੰਗ ਨਿਸੰਗ ਉਨੈ ਬਿਨੁ ਪ੍ਰਾਨ ਕਰੈ ਨ ਡਰੈਗੇ ॥੧੨੬੪॥

एक कृपान के संग निसंग उनै बिनु प्रान करै न डरैगे ॥१२६४॥

ਤਲਵਾਰ ਦੇ ਇਕੋ (ਹੀ ਵਾਰ) ਨਾਲ ਨਿਸੰਗ ਹੋ ਕੇ, ਉਨ੍ਹਾ ਨੂੰ ਪ੍ਰਾਣਾ ਤੋਂ ਬਿਨਾ ਕਰ ਦਿਆਂਗੇ ਅਤੇ ਨਹੀਂ ਡਰਾਗੇ ॥੧੨੬੪॥

ਦੋਹਰਾ ॥

दोहरा ॥

ਦੋਹਰਾ:

ਜਰਾਸੰਧਿ ਇਹ ਮੰਤ੍ਰ ਕਰਿ ਦਈ ਜੁ ਸਭਾ ਉਠਾਇ ॥

जरासंधि इह मंत्र करि दई जु सभा उठाइ ॥

ਜਰਾਸੰਧ ਨੇ ਇਹ ਸਲਾਹ ਕਰ ਕੇ ਸਭਾ ਨੂੰ ਉਠਾ ਦਿੱਤਾ।

ਅਪੁਨੇ ਅਪੁਨੇ ਗ੍ਰਿਹ ਗਏ ਰਾਜਾ ਅਤਿ ਸੁਖੁ ਪਾਇ ॥੧੨੬੫॥

अपुने अपुने गृह गए राजा अति सुखु पाइ ॥१२६५॥

(ਸਾਰੇ ਯੋਧੇ) ਆਪਣੇ ਆਪਣੇ ਘਰ ਚਲੇ ਗਏ ਅਤੇ ਰਾਜਾ (ਜਰਾਸੰਧ) ਨੇ ਬਹੁਤ ਸੁਖ ਪਾਇਆ ॥੧੨੬੫॥

ਗ੍ਰਿਹ ਆਏ ਉਠਿ ਪਾਚ ਨ੍ਰਿਪ ਜਾਮ ਏਕ ਗਈ ਰਾਤਿ ॥

गृह आए उठि पाच नृप जाम एक गई राति ॥

ਇਕ ਪਹਿਰ ਰਾਤ ਬੀਤ ਗਈ, (ਤਾ) ਪੰਜ ਰਾਜੇ (ਸਭਾ ਤੋਂ) ਉਠ ਕੇ ਘਰ ਆ ਗਏ।

ਤੀਨ ਪਹਰ ਸੋਏ ਨਹੀ ਝਾਕਤ ਹ੍ਵੈ ਗਯੋ ਪ੍ਰਾਤਿ ॥੧੨੬੬॥

तीन पहर सोए नही झाकत ह्वै गयो प्राति ॥१२६६॥

(ਬਾਕੀ ਦੇ) ਤਿੰਨ ਪਹਿਰ ਵੀ ਸੁਤੇ ਨਹੀਂ, ਝਾਕਦਿਆਂ ਝਾਕਦਿਆਂ ਹੀ ਸਵੇਰ ਹੋ ਗਈ ॥੧੨੬੬॥

ਕਬਿਤੁ ॥

कबितु ॥

ਕਬਿੱਤ:

ਪ੍ਰਾਤ ਕਾਲ ਭਯੋ ਅੰਧਕਾਰ ਮਿਟਿ ਗਯੋ ਕ੍ਰੋਧ ਸੂਰਨ ਕੋ ਭਯੋ ਰਥ ਸਾਜ ਕੈ ਸਬੈ ਚਲੇ ॥

प्रात काल भयो अंधकार मिटि गयो क्रोध सूरन को भयो रथ साज कै सबै चले ॥

(ਜਦ) ਸਵੇਰ ਹੋਈ, ਹਨੇਰਾ ਖਤਮ ਹੋ ਗਿਆ, ਸੂਰਮਿਆਂ ਨੂੰ ਗੁੱਸਾ ਆਇਆ ਅਤੇ ਉਹ ਸਾਰੇ ਰਥ ਸਜਾ ਕੇ ਚਲ ਪਏ।

ਇਤੈ ਬ੍ਰਿਜਰਾਇ ਬਲਿਦੇਵ ਜੂ ਬੁਲਾਇ ਮਨਿ ਮਹਾ ਸੁਖੁ ਪਾਇ ਜਦੁਬੀਰ ਸੰਗਿ ਲੈ ਭਲੇ ॥

इतै बृजराइ बलिदेव जू बुलाइ मनि महा सुखु पाइ जदुबीर संगि लै भले ॥

ਇਧਰ ਸ੍ਰੀ ਕ੍ਰਿਸ਼ਨ ਨੇ ਬਲਦੇਵ ਨੂੰ ਬੁਲਾ ਲਿਆ, ਮਨ ਵਿਚ ਬਹੁਤ ਸੁਖ ਪਾਇਆ ਅਤੇ ਚੰਗੇ ਚੰਗੇ ਯਾਦਵ ਸੂਰਬੀਰਾ ਨੂੰ ਨਾਲ ਲੈ ਲਿਆ।

ਉਤੈ ਡਰੁ ਡਾਰ ਕੈ ਹਥਿਆਰਨ ਸੰਭਾਰ ਕੈ ਸੁ ਆਏ ਹੈ ਹਕਾਰ ਕੈ ਅਟਲ ਭਟ ਨ ਟਲੇ ॥

उतै डरु डार कै हथिआरन संभार कै सु आए है हकार कै अटल भट न टले ॥

ਉਧਰ ਡਰ ਨੂੰ ਤਿਆਗ ਕੇ, ਹਥਿਆਰਾ ਨੂੰ ਸੰਭਾਲ ਕੇ ਅਤੇ ਕਦੇ ਨਾ ਟਲਣ ਵਾਲੇ ਸੂਰਮੇ ਲਲਕਾਰਦੇ ਹੋਏ ਆ ਗਏ।

ਸ੍ਯੰਦਨ ਧਵਾਇ ਸੰਖ ਦੁੰਦਭਿ ਬਜਾਇ ਦ੍ਵੈ ਤਰੰਗਨੀ ਕੇ ਭਾਇ ਦਲ ਆਪਸ ਬਿਖੈ ਰਲੇ ॥੧੨੬੭॥

स्यंदन धवाइ संख दुँदभि बजाइ द्वै तरंगनी के भाइ दल आपस बिखै रले ॥१२६७॥

ਰਥਾ ਨੂੰ ਭਜਾ ਕੇ, ਧੌਂਸਿਆਂ ਨੂੰ ਵਜਾ ਕੇ ਅਤੇ (ਦੋ) ਨਦੀਆਂ ਵਾਗ ਸੈਨਾ-ਦਲ ਆਪਸ ਵਿਚ ਮਿਲ ਗਏ ॥੧੨੬੭॥

ਦੋਹਰਾ ॥

दोहरा ॥

ਦੋਹਰਾ:

ਸ੍ਯੰਦਨ ਪੈ ਹਰਿ ਸੋਭਿਯੈ ਅਮਿਤ ਤੇਜ ਕੀ ਖਾਨ ॥

स्यंदन पै हरि सोभियै अमित तेज की खान ॥

ਅਮਿਤ ਤੇਜ ਦੀ ਖਾਣ ਸ੍ਰੀ ਕ੍ਰਿਸ਼ਨ ਰਥ ਉਤੇ ਸ਼ੁਭਾਇਮਾਨ ਹਨ।

ਕੁਮਦਿਨ ਜਾਨਿਓ ਚੰਦ੍ਰਮਾ ਕੰਜਨ ਮਾਨਿਓ ਭਾਨ ॥੧੨੬੮॥

कुमदिन जानिओ चंद्रमा कंजन मानिओ भान ॥१२६८॥

(ਜਿਸ ਨੂੰ) ਕੰਮੀਆਂ (ਕਮਲਨੀਆਂ) ਨੇ ਚੰਦ੍ਰਮਾ ਜਾਣਿਆ ਅਤੇ ਕਮਲਾ ਨੇ ਸੂਰਜ ਸਮਝਿਆ ॥੧੨੬੮॥

ਸਵੈਯਾ ॥

सवैया ॥

ਸਵੈਯਾ:

ਘਨ ਜਾਨ ਕੈ ਮੋਰ ਨਚਿਓ ਬਨ ਮਾਝ ਚਕੋਰ ਲਖਿਯੋ ਸਸਿ ਕੇ ਸਮ ਹੈ ॥
घन जान कै मोर नचिओ बन माझ चकोर लखियो ससि के सम है ॥
(ਸ੍ਰੀ ਕ੍ਰਿਸ਼ਨ ਦੇ ਕਾਲੇ ਰੰਗ ਰੂਪ ਨੂੰ ਵੇਖ ਕੇ) ਮੋਰਾ ਨੇ ਬਦਲ ਸਮਝ ਕੇ ਬਨ ਵਿਚ ਨਚਣਾ ਸ਼ੁਰੂ ਕਰ ਦਿੱਤਾ ਹੈ ਅਤੇ ਚਕੋਰਾ ਨੇ ਚੰਦ੍ਰਮਾ ਦੇ ਸਮਾਨ ਜਾਣਿਆ ਹੈ,

ਮਨਿ ਕਾਮਿਨ ਕਾਮ ਸਰੂਪ ਭਯੋ ਪ੍ਰਭ ਦਾਸਨ ਜਾਨਿਯੋ ਨਰੋਤਮ ਹੈ ॥
मनि कामिन काम सरूप भयो प्रभ दासन जानियो नरोतम है ॥
ਇਸਤਰੀਆਂ ਨੇ ਮਨ ਵਿਚ ਕਾਮ ਰੂਪ ਸੋਚਿਆ ਹੈ ਅਤੇ ਪ੍ਰਭੂ ਦੇ ਦਾਸਾ ਨੇ ਉਸ ਨੂੰ ਨਰੋਤਮ ਜਾਣਿਆ ਹੈ।

ਬਰ ਜੋਗਨ ਜਾਨਿ ਜੁਗੀਸੁਰ ਈਸੁਰ ਰੋਗਨ ਮਾਨਿਯੋ ਸਦਾ ਛਮ ਹੈ ॥
बर जोगन जानि जुगीसुर ईसुर रोगन मानियो सदा छम है ॥
ਸ੍ਰੇਸ਼ਠ ਜੋਗੀਆਂ ਅਤੇ ਜੁਗੀਸਰਾ ਨੇ ਸ਼ਿਵ ਮੰਨਿਆ ਅਤੇ ਰੋਗੀਆਂ ਨੇ ਉਤਮ ਵੈਦ ਸਮਝਿਆ ਹੈ।

ਹਰਿ ਬਾਲਨ ਬਾਲਕ ਰੂਪ ਲਖਿਯੋ ਜੀਯ ਦੁਜਨ ਜਾਨਿਯੋ ਮਹਾ ਜਮ ਹੈ ॥੧੨੬੯॥
हरि बालन बालक रूप लखियो जीय दुजन जानियो महा जम है ॥१२६९॥
ਬਾਲਕਾ ਨੇ ਕ੍ਰਿਸ਼ਨ ਨੂੰ ਬਾਲਕ ਰੂਪ ਸਮਝਿਆ ਹੈ ਅਤੇ ਦੁਸ਼ਟਾ ਨੇ ਮਹਾਨ ਯਮਰਾਜ ਜਾਣਿਆ ਹੈ ॥੧੨੬੯॥

ਚਕਵਾਨ ਦਿਨੇਸ ਗਜਾਨ ਗਨੇਸ ਗਨਾਨ ਮਹੇਸ ਮਹਾਤਮ ਹੈ ॥
चकवान दिनेस गजान गनेस गनान महेस महातम है ॥
ਚਕਵਿਆਂ ਨੇ ਸੂਰਜ, ਦਿਗਜਾ ਨੇ ਗਣੇਸ਼, ਗਣਾ ਨੇ ਮਹੇਸ ਵਰਗਾ ਮਹਾਤਮ ਸਮਝਿਆ ਹੈ।

ਮਘਵਾ ਧਰਨੀ ਹਰਿ ਜਿਉ ਹਰਿਨੀ ਉਪਮਾ ਬਰਨੀ ਨ ਕਛੂ ਸ੍ਰਮ ਹੈ ॥
मघवा धरनी हरि जिउ हरिनी उपमा बरनी न कछू स्रम है ॥
ਧਰਤੀ ਨੇ ਇੰਦਰ ਅਤੇ ਲੱਛਮੀ ਨੇ ਵਿਸ਼ਨੂ (ਅਰਥਾਤਰ ਹਿਰਨੀਆਂ ਨੇ ਹਿਰਨ) ਵਰਗਾ ਜਾਣਿਆ ਹੈ ਜਿਸ ਦੀ ਉਪਮਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ ਹੈ।

ਮ੍ਰਿਗ ਜੂਥਨ ਨਾਦ ਸਰੂਪ ਭਯੋ ਜਿਨ ਕੇ ਨ ਬਿਬਾਦ ਤਿਨੈ ਦਮ ਹੈ ॥
मृग जूथन नाद सरूप भयो जिन के न बिबाद तिनै दम है ॥

ਹਿਰਨਾ ਦੀ ਡਾਰ ਨੇ ਘੰਡਾਹੇੜੇ ਦਾ ਸ਼ਬਦ (ਮਹਿਸੂਸ) ਕੀਤਾ ਹੈ ਜਿਨ੍ਹਾ ਦੇ ਮਨ ਵਿਚ ਕੋਈ ਦੁਬਿਧਾ ਨਹੀਂ ਹੈ ਉਨ੍ਹਾ ਨੂੰ 'ਦਮ' (ਪ੍ਰਾਣ) ਦੇ ਰੂਪ ਵਿਚ ਅਨੁਭਵ ਹੋਇਆ ਹੈ।

ਨਿਜ ਮੀਤਨ ਮੀਤ ਹ੍ਵੈ ਚੀਤਿ ਬਸਿਓ ਹਰਿ ਸਤ੍ਰਨਿ ਜਾਨਿਯੋ ਮਹਾ ਜਮ ਹੈ ॥੧੨੭੦॥

निज मीतन मीत ह्वै चीति बसिओ हरि सत्रनि जानियो महा जम है ॥१२७०॥

ਆਪਣੇ ਮਿਤਰਾ ਦੇ ਚਿੱਤ ਵਿਚ ਮਿਤਰ ਹੋ ਕੇ ਵਸਿਆ ਹੈ ਅਤੇ ਵੈਰੀਆਂ ਨੇ ਸ੍ਰੀ ਕ੍ਰਿਸ਼ਨ ਨੂੰ ਯਮ ਦਾ ਰੂਪ ਸਮਝਿਆ ਹੈ ॥੧੨੭੦॥

ਦੋਹਰਾ ॥

दोहरा ॥

ਦੋਹਰਾ:

ਦ੍ਵੈ ਸੈਨਾ ਇਕਠੀ ਭਈ ਅਤਿ ਮਨਿ ਕੋਪ ਬਢਾਇ ॥

द्वै सैना इकठी भई अति मनि कोप बढाइ ॥

ਮਨ ਵਿਚ ਬਹੁਤ ਕ੍ਰੋਧ ਵਧਾ ਕੇ ਦੋਵੇਂ ਸੈਨਾਵਾ ਇਕੱਠੀਆਂ ਹੋ ਗਈਆਂ ਹਨ।

ਜੁਧੁ ਕਰਤ ਹੈ ਬੀਰ ਬਰ ਰਨ ਦੁੰਦਭੀ ਬਜਾਇ ॥੧੨੭੧॥

जुधु करत है बीर बर रन दुँदभी बजाइ ॥१२७१॥

ਬਹਾਦੁਰ ਯੋਧੇ ਰਣ-ਭੂਮੀ ਵਿਚ ਨਗਾਰੇ ਵਜਾ ਕੇ ਯੁੱਧ ਕਰਦੇ ਹਨ ॥੧੨੭੧॥

ਸਵੈਯਾ ॥

सवैया ॥

ਸਵੈਯਾ:

ਧੂਮ ਧੁਜ ਮਨ ਧਉਰ ਧਰਾ ਧਰ ਸਿੰਘ ਸਬੈ ਰਨਿ ਕੋਪ ਕੈ ਆਏ ॥

धूम धुज मन धउर धरा धर सिंघ सबै रनि कोप कै आए ॥

ਧੂਮ (ਸਿੰਘ) ਧੁਜਾ (ਸਿੰਘ) ਮਨ (ਸਿੰਘ) ਧਉਰ (ਸਿੰਘ) ਧਰਾਧਰ ਸਿੰਘ (ਆਦਿ) ਸਾਰੇ ਕ੍ਰੋਧਵਾਨ ਹੋ ਕੇ ਯੁੱਧ-ਭੂਮੀ ਵਿਚ ਆਏ ਹਨ।

ਲੈ ਕਰਵਾਰਨ ਢਾਲ ਕਰਾਲ ਹ੍ਵੈ ਸੰਕ ਤਜੀ ਹਰਿ ਸਾਮੁਹੇ ਧਾਏ ॥

लै करवारन ढाल कराल ह्वै संक तजी हरि सामुहे धाए ॥

ਹੱਥਾ ਵਿਚ ਭਿਆਨਕ ਤਲਵਾਰਾ ਅਤੇ ਢਾਲਾ ਲੈ ਕੇ ਅਤੇ ਸੰਗ ਸੰਕੋਚ ਛਡ ਕੇ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਭਜ ਕੇ ਆਏ ਹਨ।

ਦੇਖਿ ਤਿਨੈ ਤਬ ਹੀ ਬ੍ਰਿਜ ਰਾਜ ਹਲੀ ਸੋ ਕਹਿਯੋ ਸੁ ਕਰੋ ਮਨਿ ਭਾਏ ॥

देखि तिनै तब ही बृज राज हली सो कहियो सु करो मनि भाए ॥

ਉਨ੍ਹਾ ਨੂੰ ਵੇਖ ਕੇ ਸ੍ਰੀ ਕ੍ਰਿਸ਼ਨ ਨੇ ਬਲਰਾਮ ਨੂੰ ਕਿਹਾ ਕਿ ਜੋ ਮਨ ਨੂੰ ਭਾਉਂਦਾ ਹੈ, ਓਹੀ ਕਰੋ।

ਧਾਇ ਬਲੀ ਬਲਿ ਲੈ ਕਰ ਮੈ ਹਲਿ ਪਾਚਨ ਕੇ ਸਿਰ ਕਾਟਿ ਗਿਰਾਏ ॥੧੨੭੨॥

धाइ बली बलि लै कर मै हलि पाचन के सिर काटि गिराए ॥१२७२॥

ਬਲੀ ਬਲਰਾਮ ਨੇ ਹੱਥ ਵਿਚ ਹਲ ਲੈ ਕੇ ਪੰਜਾ ਦੇ ਸਿਰ ਕਟ ਕੇ ਸੁਟ ਦਿੱਤੇ ਹਨ ॥੧੨੭੨॥

ਦੋਹਰਾ ॥

दोहरा ॥

ਦੋਹਰਾ:

ਦ੍ਵੈ ਅਛੂਹਨੀ ਦਲ ਨ੍ਰਿਪਤਿ ਪਾਚੋ ਹਨੇ ਰਿਸਾਇ ॥

द्वै अछूहनी दल नृपति पाचो हने रिसाइ ॥

ਗੁੱਸੇ ਵਿਚ ਆ ਕੇ ਦੋ ਅਛੋਹਣੀ ਸੈਨਾ ਸਮੇਤ ਪੰਜੇ ਮਾਰ ਦਿੱਤੇ।

ਏਕ ਦੋਇ ਜੀਵਤ ਬਚੇ ਰਨ ਤਜਿ ਗਏ ਪਰਾਇ ॥੧੨੭੩॥

एक दोइ जीवत बचे रन तजि गए पराइ ॥१२७३॥

ਇਕ ਦੋ (ਯੋਧੇ ਜੋ) ਜੀਵਿਤ ਬਚੇ, ਉਹ ਰਣ-ਭੂਮੀ ਨੂੰ ਤਿਆਗ ਕੇ ਚਲੇ ਗਏ ਹਨ ॥੧੨੭੩॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁਧ ਪ੍ਰਬੰਧੇ ਪਾਚ ਭੂਪ ਦੋ ਅਛੂਹਨੀ ਦਲ ਸਹਿਤ ਬਧਹ ਧਯਾਹਿ ਸਮਾਪਤੰ ॥

इति स्री बचित्र नाटक ग्रंथे कृसनावतारे जुध प्रबंधे पाच भूप दो अछूहनी दल सहित बधह धयाहि समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਯੁੱਧ ਪ੍ਰਬੰਧ ਦੇ ਪੰਜ ਭੂਪ ਦੋ ਅਛੋਹਣੀ ਦਲ ਸਹਿਤ ਮਾਰੇ ਜਾਣ ਵਾਲਾ ਅਧਿਆਇ ਸਮਾਪਤ।

ਅਥ ਦ੍ਵਾਦਸ ਭੂਪ ਜੁਧ ਕਥਨ ॥

अथ द्वादस भूप जुध कथन ॥

ਹੁਣ ਦੁਆਦਸ ਰਾਜਿਆਂ ਦੇ ਯੁੱਧ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਦ੍ਵਾਦਸ ਭੂਪ ਨਿਹਾਰਿ ਦਸਾ ਤਿਹ ਦਾਤਨ ਪੀਸ ਕੈ ਕੋਪ ਕੀਯੋ ॥

द्वादस भूप निहारि दसा तिह दातन पीस कै कोप कीयो ॥

ਬਾਰ੍ਹਾ ਰਾਜਿਆਂ ਨੇ ਪੰਜਾ ਰਾਜਿਆਂ ਦੀ ਹਾਲਤ ਵੇਖ ਕੇ, ਦੰਦ ਪੀਹ ਕੇ ਬਹੁਤ ਕ੍ਰੋਧ ਕੀਤਾ।

ਧਰੀਆ ਸਬ ਹੀ ਬਰ ਅਤ੍ਰਨ ਕੇ ਬਹੁ ਸਸਤ੍ਰਨ ਕੈ ਦਲ ਬਾਟਿ ਦੀਯੋ ॥

धरीआ सब ही बर अत्रन के बहु ससत्रन कै दल बाटि दीयो ॥

ਸਾਰੇ ਹੀ ਬਹੁਤ ਅਸਤ੍ਰਾ ਨੂੰ ਧਾਰਨ ਕਰਨ ਵਾਲੇ ਸਨ, (ਫਿਰ) ਦਲ ਵਿਚ ਬਹੁਤ ਸਾਰੇ ਸ਼ਸਤ੍ਰ ਵੰਡ ਦਿੱਤੇ।

ਮਿਲਿ ਆਪ ਬਿਖੈ ਤਿਨ ਮੰਤ੍ਰ ਕੀਯੋ ਕਰਿ ਕੈ ਅਤਿ ਛੋਭ ਸੋ ਤਾਤੋ ਹੀਯੋ ॥

मिलि आप बिखै तिन मंत्र कीयो करि कै अति छोभ सो तातो हीयो ॥

ਉਨ੍ਹਾ ਨੇ ਆਪਸ ਵਿਚ ਮਿਲ ਕੇ ਸਲਾਹ ਕੀਤੀ ਅਤੇ ਕ੍ਰੋਧ ਨਾਲ ਉਨ੍ਹਾ ਦੀਆਂ ਛਾਤੀਆਂ ਸੜਨ ਲਗ ਗਈਆਂ।

ਲਰਿ ਹੈ ਮਰਿ ਹੈ ਭਵ ਕੋ ਤਰਿ ਹੈ ਜਸ ਸਾਥ ਭਲੋ ਪਲ ਏਕ ਜੀਯੋ ॥੧੨੭੪॥

लरि है मरि है भव को तरि है जस साथ भलो पल एक जीयो ॥१२७४॥

(ਕਹਿਣ ਲਗੇ) ਜੋ ਲੜਦਾ ਹੋਇਆ ਮਰਦਾ ਹੈ, ਉਹ ਸੰਸਾਰ ਸਮੁੰਦਰ ਤੋਂ ਤਰ ਜਾਦਾ ਹੈ। ਯਸ਼ ਸਹਿਤ ਇਕ ਪਲ ਭਰ ਜੀਉਣਾ ਵੀ ਸ੍ਰੇਸ਼ਠ ਹੈ ॥੧੨੭੪॥

ਯੌ ਮਨ ਮੈ ਧਰਿ ਆਇ ਅਰੇ ਸੁ ਘਨੋ ਦਲੁ ਲੈ ਹਰਿ ਪੇਖਿ ਹਕਾਰੋ ॥

यौ मन मै धरि आइ अरे सु घनो दलु लै हरि पेखि हकारो ॥

ਇਸ ਤਰ੍ਹਾ ਦੀ ਮਨ ਵਿਚ ਧਾਰਨਾ ਬਣਾ ਕੇ ਡਟ ਗਏ ਅਤੇ ਬਹੁਤ ਸਾਰੀ ਸੈਨਾ ਲੈ ਕੇ ਸ੍ਰੀ ਕ੍ਰਿਸ਼ਨ ਨੂੰ ਲਲਕਾਰਾ ਮਾਰਿਆ।

ਯਾਹੀ ਹਨੇ ਨ੍ਰਿਪ ਪਾਚ ਅਬੈ ਹਮ ਸੰਗ ਲਰੋ ਹਰਿ ਭ੍ਰਾਤਿ ਤੁਮਾਰੋ ॥

याही हने नृप पाच अबै हम संग लरो हरि भ्राति तुमारो ॥

ਹੇ ਕ੍ਰਿਸ਼ਨ! ਤੁਹਾਡੇ ਇਸ ਭਰਾ ਨੇ ਪੰਜ ਰਾਜੇ ਮਾਰੇ ਹਨ, ਹੁਣ (ਆ ਕੇ) ਸਾਡੇ ਨਾਲ ਯੁੱਧ ਕਰੋ।

ਨਾਤਰ ਆਇ ਭਿਰੋ ਤੁਮ ਹੂੰ ਨਹਿ ਆਯੁਧ ਛਾਡ ਕੈ ਧਾਮਿ ਸਿਧਾਰੋ ॥

नातर आइ भिरो तुम हूँ नहि आयुध छाड कै धामि सिधारो ॥

ਨਹੀਂ ਤਾ ਤੂੰ ਹੀ ਆ ਕੇ ਯੁੱਧ ਕਰ, ਨਹੀਂ ਤਾ ਹਥਿਆਰ ਸੁਟ ਕੇ ਘਰ ਨੂੰ ਜਾ।

ਜੋ ਤੁਮ ਮੈ ਬਲੁ ਹੈ ਘਟਿਕਾ ਲਰਿ ਕੈ ਲਖਿ ਲੈ ਪੁਰਖਤ ਹਮਾਰੋ ॥੧੨੭੫॥

जो तुम मै बलु है घटिका लरि कै लखि लै पुरखत हमारो ॥१२७५॥

ਜੇ ਤੇਰੇ ਵਿਚ ਬਲ ਹੈ ਤਾ ਇਕ ਘੜੀ ਭਰ ਲੜ ਕੇ ਸਾਡੀ ਬਹਾਦਰੀ ਨੂੰ ਵੇਖ ਲੈ ॥੧੨੭੫॥

ਯੌ ਸੁਨਿ ਕੈ ਬਤੀਯਾ ਤਿਨ ਕੀ ਸਬ ਆਯੁਧ ਲੈ ਹਰਿ ਸਾਮੁਹੇ ਆਯੋ ॥

यौ सुनि कै बतीया तिन की सब आयुध लै हरि सामुहे आयो ॥

ਉਨ੍ਹਾ ਦੀ ਇਸ ਤਰ੍ਹਾ ਦੀ ਗੱਲ ਸੁਣ ਕੇ, ਸਾਰੇ ਸ਼ਸਤ੍ਰ ਲੈ ਕੇ ਸ੍ਰੀ ਕ੍ਰਿਸ਼ਨ ਸਾਹਮਣੇ ਆ ਗਏ।

ਸਾਹਿਬ ਸਿੰਘ ਕੋ ਸੀਸ ਕਟਿਯੋ ਸੁ ਸਦਾ ਸਿੰਘ ਮਾਰ ਕੈ ਭੂਮਿ ਗਿਰਾਯੋ ॥

साहिब सिंघ को सीस कटियो सु सदा सिंघ मार कै भूमि गिरायो ॥

(ਰਣ-ਭੂਮੀ ਵਿਚ ਆਉਂਦਿਆਂ ਹੀ) ਸਾਹਿਬ ਸਿੰਘ ਦਾ ਸਿਰ ਕਟ ਸੁਟਿਆ ਅਤੇ ਸਦਾ ਸਿੰਘ ਨੂੰ ਮਾਰ ਕੇ ਧਰਤੀ ਉਤੇ ਡਿਗਾ ਦਿੱਤਾ।

ਸੁੰਦਰ ਸਿੰਘ ਅਧੰਧਰ ਕੈ ਪੁਨਿ ਸਾਜਨ ਸਿੰਘ ਹਨ੍ਯੋ ਰਨ ਪਾਯੋ ॥

सुँदर सिंघ अधंधर कै पुनि साजन सिंघ हन्यो रन पायो ॥

ਸੁੰਦਰ ਸਿੰਘ ਅੱਧੋ-ਅੱਧ (ਕਰ ਕੇ) ਧਰਤੀ (ਉਤੇ ਸੁਟ ਦਿੱਤਾ) ਅਤੇ ਫਿਰ ਸਾਜਨ ਸਿੰਘ ਨਾਲ ਯੁੱਧ ਕਰ ਕੇ ਮਾਰ ਦਿੱਤਾ।

ਕੇਸਨ ਤੇ ਗਹਿ ਕੈ ਸਬਲੇਸ ਧਰਾ ਪਟਕਿਯੋ ਇਮ ਜੁਧ ਮਚਾਯੋ ॥੧੨੭੬॥

केसन ते गहि कै सबलेस धरा पटकियो इम जुध मचायो ॥१२७६॥

ਸਬਲ ਸਿੰਘ ਨੂੰ ਕੇਸਾ ਤੋਂ ਪਕੜ ਕੇ ਧਰਤੀ ਉਤੇ ਪਟਕ ਦਿੱਤਾ; ਇਸ ਤਰ੍ਹਾ (ਕ੍ਰਿਸ਼ਨ ਨੇ) ਯੁੱਧ ਮਚਾਇਆ ॥੧੨੭੬॥

ਦੋਹਰਾ ॥

दोहरा ॥

ਦੋਹਰਾ:

ਸਕਤਿ ਸਿੰਘ ਪੁਨਿ ਹਨ੍ਯੋ ਰਨਿ ਸੈਨ ਸਿੰਘ ਹਤਿ ਦੀਨ ॥

सकति सिंघ पुनि हन्यो रनि सैन सिंघ हति दीन ॥

ਫਿਰ ਸਕਤਿ ਸਿੰਘ ਨੂੰ ਮਾਰਿਆ ਅਤੇ ਸੈਨ ਸਿੰਘ ਨੂੰ ਰਣ ਵਿਚ ਮਾਰ ਦਿੱਤਾ।

ਸਫਲ ਸਿੰਘ ਅਰਿ ਸਿੰਘ ਹਨਿ ਸਿੰਘ ਨਾਦ ਹਰਿ ਕੀਨ ॥੧੨੭੭॥

सफल सिंघ अरि सिंघ हनि सिंघ नाद हरि कीन ॥१२७७॥

ਸਫਲ ਸਿੰਘ ਅਤੇ ਅਰਿ ਸਿੰਘ ਨੂੰ ਮਾਰ ਕੇ ਕ੍ਰਿਸ਼ਨ ਨੇ ਸਿੰਘ ਨਾਦ ਕੀਤਾ ॥੧੨੭੭॥

ਸਵਛ ਸਿੰਘ ਬਾਚ ॥

सवछ सिंघ बाच ॥

ਸਵਛ ਸਿੰਘ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਸਵਛ ਨਰੇਸ ਕਹਿਯੋ ਹਰਿ ਸਿਉ ਅਪੁਨੇ ਬਲ ਕੋਪਿ ਅਯੋਧਨ ਮੈ ॥

सवछ नरेस कहियो हरि सिउ अपुने बल कोपि अयोधन मै ॥

ਰਣ-ਭੂਮੀ ਵਿਚ ਸੂਛ ਸਿੰਘ ਨੇ ਆਪਣੇ ਬਲ ਦਾ ਕ੍ਰੋਧ ਕਰ ਕੇ ਕ੍ਰਿਸ਼ਨ ਨੂੰ ਕਿਹਾ

ਅਬ ਤੈ ਦਸ ਭੂਪ ਹਨੇ ਬਲਵੰਡ ਨ ਰੰਚਕ ਤ੍ਰਾਸ ਕੀਯੋ ਮਨ ਮੈ ॥

अब तै दस भूप हने बलवंड न रंचक त्रास कीयो मन मै ॥

ਹੁਣੇ ਹੀ ਤੂੰ ਦਸ ਬਲਵਾਨ ਰਾਜੇ ਮਾਰ ਦਿੱਤੇ ਹਨ ਅਤੇ ਮਨ ਵਿਚ ਜ਼ਰਾ ਜਿੰਨਾ ਡਰ ਵੀ ਨਹੀਂ ਮੰਨਿਆ ਹੈ।

ਜਦੁਬੀਰ ਕੀ ਓਰ ਤੇ ਤੀਰ ਚਲੈ ਬਰਖਾ ਜਿਮ ਸਾਵਨ ਕੇ ਘਨ ਮੈ ॥

जदुबीर की ओर ते तीर चलै बरखा जिम सावन के घन मै ॥

(ਉਸ ਵੇਲੇ) ਕ੍ਰਿਸ਼ਨ ਵਲੋਂ (ਇੰਜ) ਤੀਰ ਚਲੇ ਹਨ ਜਿਵੇਂ ਸਾਵਣ ਦੇ ਬਦਲ ਵਿਚੋਂ ਬਰਖਾ ਹੁੰਦੀ ਹੈ।

ਸਰ ਪਉਨ ਕੇ ਜੋਰ ਲਗੇ ਨ ਟਰਿਓ ਗਿਰਿ ਜਿਉ ਥਿਰੁ ਠਾਢੋ ਰਹਿਯੋ ਰਨ ਮੈ ॥੧੨੭੮॥

सर पउन के जोर लगे न टरिओ गिरि जिउ थिरु ठाढो रहियो रन मै ॥१२७८॥

ਉਹ (ਸ੍ਰਿਛ ਸਿੰਘ) ਤੀਰ ਰੂਪ ਹਨੇਰੀ ਲਗਣ (ਚਲਣ) ਨਾਲ ਟਲਿਆ ਨਹੀਂ, ਪਰਬਤ ਦੇ ਸਮਾਨ ਰਣ-ਭੂਮੀ ਵਿਚ ਸਥਿਰ ਖੜੋਤਾ ਹੈ ॥੧੨੭੮॥

ਦੋਹਰਾ ॥

दोहरा ॥

ਦੋਹਰਾ:

ਜਦੁ ਬੰਸਨ ਸੋ ਅਤਿ ਲਰਿਯੋ ਜਿਉ ਬਾਸਵ ਸਿਉ ਜੰਭ ॥

जदु बंसन सो अति लरियो जिउ बासव सिउ जंभ ॥

(ਉਸ ਨੇ) ਯਾਦਵ ਸੂਰਮਿਆਂ ਨਾਲ ਬਹੁਤ ਯੁੱਧ ਕੀਤਾ ਜਿਵੇਂ ਇੰਦਰ ਨਾਲ ਜੰਭ (ਨੇ ਯੁੱਧ ਕੀਤਾ ਸੀ)।

ਅਚਲ ਰਹਿਯੋ ਤਿਹ ਠਉਰ ਨ੍ਰਿਪ ਜਿਉ ਰਨ ਮੈ ਰਨ ਖੰਭ ॥੧੨੭੯॥

अचल रहियो तिह ठउर नृप जिउ रन मै रन खंभ ॥१२७९॥

ਰਾਜਾ ਉਸ ਜਗ੍ਹਾ ਉਤੇ ਅਚਲ ਖੜੋਤਾ ਰਿਹਾ, ਜਿਵੇਂ ਰਣ ਵਿਚ 'ਰਣਖੰਭਾ' (ਗਡਿਆ ਹੋਇਆ ਹੁੰਦਾ ਹੈ) ॥੧੨੭੯॥

ਸਵੈਯਾ ॥

सवैया ॥

ਸਵੈਯਾ:

ਜਿਉ ਨ ਹਲੈ ਗਿਰਿ ਕੰਚਨ ਕੋ ਅਤਿ ਹਾਥਨ ਕੋ ਬਲ ਕੋਊ ਕਰੈ ॥

जिउ न हलै गिरि कंचन को अति हाथन को बल कोऊ करै ॥

ਜਿਵੇਂ ਸੁਮੇਰ ਪਰਬਤ ਹਿਲਦਾ ਨਹੀਂ, (ਭਾਵੇਂ) ਹੱਥ ਨਾਲ ਕੋਈ ਕਿਤਨਾ ਹੀ ਜ਼ੋਰ ਕਿਉਂ ਨਾ ਲਗਾਏ।

ਅਰੁ ਜਿਉ ਧ੍ਰੂ ਲੋਕ ਚਲੈ ਨ ਕਹੂੰ ਸਿਵ ਮੂਰਤਿ ਜਿਉ ਕਬਹੂੰ ਨ ਚਰੈ ॥

अरु जिउ ध्रू लोक चलै न कहूँ सिव मूरति जिउ कबहूँ न चरै ॥

ਜਿਵੇਂ ਧ੍ਰੂਹ ਲੋਕ ਕਦੇ ਡੋਲਦਾ ਨਹੀਂ ਅਤੇ ਜਿਵੇਂ ਸ਼ਿਵ ਦਾ ਸਰੂਪ ਕਦੇ ਹਿਲਦਾ ਨਹੀਂ।

ਬਰ ਜਿਉ ਨ ਸਤੀ ਸਤਿ ਛਾਡਿ ਪਤਿਬ੍ਰਤਿ ਜਿਉ ਸਿਧ ਜੋਗ ਮੈ ਧ੍ਯਾਨ ਧਰੈ ॥

बर जिउ न सती सति छाडि पतिब्रति जिउ सिध जोग मै ध्यान धरै ॥

ਜਿਵੇਂ ਸ੍ਰੇਸ਼ਠ ਸਤੀ ਸਤ ਅਤੇ ਪ੍ਰਤਿਬ੍ਰਤ ਧਰਮ ਨੂੰ ਨਹੀਂ ਛਡਦੀ ਅਤੇ ਜਿਵੇਂ ਸਿੱਧਾ ਦਾ ਯੋਗ ਵਿਚ ਧਿਆਨ ਟਿਕਿਆ ਰਹਿੰਦਾ ਹੈ।

ਤਿਮ ਸ੍ਯਾਮ ਚਮੂੰ ਮਧਿ ਸਵਛ ਨਰੇਸ ਹਠੀ ਰਨ ਤੇ ਨਹੀ ਨੈਕੁ ਟਰੈ ॥੧੨੮੦॥

तिम स्याम चमूँ मधि सवछ नरेस हठी रन ते नही नैकु टरै ॥१२८०॥

ਉਸੇ ਤਰ੍ਹਾ ਸ੍ਰੀ ਕ੍ਰਿਸ਼ਨ ਦੀ ਸੈਨਾ ਵਿਚ ਹਠੀ ਰਾਜਾ ਸ੍ਵਛ ਸਿੰਘ (ਡਟਿਆ ਹੋਇਆ ਹੈ) ਬਿਲਕੁਲ ਨਹੀਂ ਡੋਲਦਾ ॥੧੨੮੦॥

ਕਬਿਤੁ ॥

कबितु ॥

ਕਬਿੱਤ:

ਫੇਰਿ ਤਿਨ ਕੋਪਿ ਕੈ ਅਯੋਧਨ ਮੈ ਸ੍ਯਾਮ ਕਹਿ ਬੀਰ ਬਹੁ ਮਾਰੇ ਸਵਛ ਸਿੰਘ ਮਹਾ ਬਲ ਸੈ ॥

फेरि तिन कोपि कै अयोधन मै स्याम कहि बीर बहु मारे सवछ सिंघ महा बल सै ॥

(ਕਵੀ) ਸ਼ਿਆਮ ਕਹਿੰਦੇ ਹਨ, ਫਿਰ ਉਸ ਸ੍ਵਛ ਸਿੰਘ ਨੇ ਕ੍ਰੋਧ ਕਰ ਕੇ ਬਹੁਤ ਬਲ ਨਾਲ ਯੁੱਧ-ਭੂਮੀ ਵਿਚ ਬਹੁਤ ਸਾਰੇ ਸੂਰਮੇ ਮਾਰ ਦਿੱਤੇ।

ਅਤਿਰਥੀ ਸਤਿ ਮਹਾਰਥੀ ਜੁਗ ਸਤਿ ਤਹਾ ਸਿੰਧੁਰ ਹਜਾਰ ਹਨੇ ਸ੍ਯਾਮ ਜੂ ਕੇ ਦਲ ਸੈ ॥

अतिरथी सति महारथी जुग सति तहा सिंधुर हजार हने स्याम जू के दल सै ॥

ਇਕ ਸੌ ਅਤਿ-ਰਥੀ, ਦੋ ਸੌ ਮਹਾ ਰਥੀ ਅਤੇ ਇਕ ਹਜ਼ਾਰ ਹਾਥੀ ਉਥੇ ਕ੍ਰਿਸ਼ਨ ਦੀ ਸੈਨਾ ਵਿਚੋਂ ਮਾਰ ਦਿੱਤੇ।

ਘਨੇ ਬਾਜ ਮਾਰੇ ਰਨਿ ਪੈਦਲ ਸੰਘਾਰੇ ਭਈ ਰੁਧਰ ਰੰਗੀਨ ਭੂਮਿ ਲਹਰੈ ਉਛਲ ਸੈ ॥

घने बाज मारे रनि पैदल संघारे भई रुधर रंगीन भूमि लहरै उछल सै ॥

ਰਣ ਵਿਚ ਬਹੁਤ ਸਾਰੇ ਘੋੜੇ ਮਾਰ ਦਿੱਤੇ ਅਤੇ ਪੈਦਲ (ਦਲ) ਵੀ ਮਾਰ ਦਿੱਤੇ। ਧਰਤੀ ਲਹੂ ਨਾਲ ਲਾਲ ਹੋ ਗਈ ਅਤੇ ਲਹੂ ਦੀਆਂ ਲਹਿਰਾ ਉਛਲ ਰਹੀਆਂ ਹਨ।

ਘਾਇਲ ਗਿਰੇ ਸੁ ਮਾਨੋ ਮਹਾ ਮਤਵਾਰੇ ਹ੍ਵੈ ਕੈ ਸੋਏ ਰੂਮੀ ਤਰੈ ਲਾਲ ਡਾਰ ਕੈ ਅਤਲਸੈ ॥੧੨੮੧॥

घाइल गिरे सु मानो महा मतवारे ह्वै कै सोए रूमी तरै लाल डार कै अतलसै ॥१२८१॥

ਘਾਇਲ ਡਿਗੇ ਹੋਏ ਹਨ, ਮਾਨੋ ਨਸ਼ੇ ਵਿਚ ਬਹੁਤ ਮਸਤ ਹੋ ਕੇ ਰੂਮੀ ਲੋਕ ਲਾਲ ਅਤਸਲਾ ਵਿਛਾ ਕੇ ਸੁਤੇ ਹੋਏ ਹੋਣ ॥੧੨੮੧॥

ਦੋਹਰਾ ॥

दोहरा ॥

ਦੋਹਰਾ:

ਬਹੁਤ ਸੈਨ ਹਨਿ ਜਾਦਵੀ ਬਢਿਯੋ ਗਰਬ ਅਪਾਰ ॥

बहुत सैन हनि जादवी बढियो गरब अपार ॥

ਬਹੁਤ ਸਾਰੀ ਯਾਦਵੀ ਸੈਨਾ ਮਾਰਨ ਉਪਰੰਤ (ਰਾਜੇ ਦਾ) ਹੰਕਾਰ ਅਪਾਰ ਵਧ ਗਿਆ।

ਮਾਨੁ ਉਤਾਰਿਯੋ ਕ੍ਰਿਸਨ ਪ੍ਰਤਿ ਬੋਲਿਓ ਕੋਪ ਹਕਾਰਿ ॥੧੨੮੨॥

मानु उतारियो कृसन प्रति बोलिओ कोप हकारि ॥१२८२॥

ਕ੍ਰਿਸ਼ਨ ਪ੍ਰਤਿ ਆਪਣਾ ਅਭਿਮਾਨ ਉਤਾਰਦਿਆਂ ਕ੍ਰੋਧ ਨਾਲ ਕਹਿਣ ਲਗਾ ॥੧੨੮੨॥

ਕਹਾ ਭਯੋ ਜੋ ਭੂਪ ਦਸ ਮਾਰੇ ਸ੍ਯਾਮ ਰਿਸਾਇ ॥

कहा भयो जो भूप दस मारे स्याम रिसाइ ॥

ਹੇ ਕ੍ਰਿਸ਼ਨ! ਕੀ ਹੋਇਆ, ਜੇ ਤੂੰ ਕ੍ਰੋਧ ਕਰ ਕੇ ਦਸ ਰਾਜੇ ਮਾਰ ਦਿੱਤੇ ਹਨ।

ਜਿਉ ਮ੍ਰਿਗ ਬਨ ਤਿਨ ਭਛ ਕਰ ਲਰੇ ਨ ਹਰਿ ਸਮੁਹਾਇ ॥੧੨੮੩॥

जिउ मृग बन तिन भछ कर लरे न हरि समुहाइ ॥१२८३॥

ਜਿਵੇਂ ਹਿਰਨ ਬਨ ਵਿਚ ਕੱਖ ਖਾ ਕੇ ਸ਼ੇਰ ਦੇ ਸਾਹਮਣੇ ਹੋ ਕੇ ਲੜ ਨਹੀਂ ਸਕਦਾ (ਇਵੇਂ ਹੀ ਤੇਰੀ ਸਥਿਤੀ ਹੈ) ॥੧੨੮੩॥

ਰਿਪੁ ਕੇ ਬਚਨ ਸੁਨੰਤ ਹੀ ਬੋਲੇ ਹਰਿ ਮੁਸਕਾਇ ॥

रिपु के बचन सुनंत ही बोले हरि मुसकाइ ॥

ਵੈਰੀ ਦੇ ਬੋਲ ਸੁਣਦਿਆਂ ਹੀ ਸ੍ਰੀ ਕ੍ਰਿਸ਼ਨ ਹਸ ਕੇ ਕਹਿਣ ਲਗੇ,

ਸਵਛ ਸਿੰਘ ਤੁਅ ਮਾਰਿ ਹੋ ਸ੍ਯਾਰ ਸਿੰਘ ਕੀ ਨਯਾਇ ॥੧੨੮੪॥

सवछ सिंघ तुअ मारि हो स्रयार सिंघ की नयाइ ॥१२८४॥

ਹੇ ਸ੍ਵਛ ਸਿੰਘ! ਤੈਨੂੰ ਸ਼ੇਰ ਦੇ ਗਿਦੜ ਨੂੰ ਮਾਰਨ ਵਾਗ ਮਾਰਾਗਾ ॥੧੨੮੪॥

ਸਵੈਯਾ ॥

सवैया ॥

ਸਵੈਯਾ:

ਸਿੰਘ ਨਿਹਾਰ ਕੈ ਜਿਉ ਸਰਦੂਲ ਘਨੋ ਬਲ ਕੈ ਰਿਸ ਸਾਥਿ ਤਚਾਯੋ ॥

सिंघ निहार कै जिउ सरदूल घनो बल कै रिस साथि तचायो ॥

ਜਿਵੇਂ ਬੱਬਰ ਸ਼ੇਰ, ਸ਼ੇਰ ਨੂੰ ਵੇਖ ਕੇ ਬਹੁਤ ਕ੍ਰੋਧ ਨਾਲ ਘੂਰ ਕੇ ਵੇਖਦਾ ਅਤੇ ਤਾੜਦਾ ਹੈ।

ਜਿਉ ਗਜਰਾਜ ਲਖਿਯੋ ਬਨ ਮੈ ਮ੍ਰਿਗਰਾਜ ਮਨੋ ਅਤਿ ਕੋਪ ਬਢਾਯੋ ॥

जिउ गजराज लखियो बन मै मृगराज मनो अति कोप बढायो ॥

ਜਿਵੇਂ ਬਨ ਵਿਚ ਵੱਡੇ ਹਾਥੀ ਨੂੰ ਵੇਖ ਕੇ ਮਾਨੋ ਸ਼ੇਰ ਨੇ ਅਤਿ ਕ੍ਰੋਧ ਕੀਤਾ ਹੋਵੇ।

ਜਿਉ ਚਿਤਵਾ ਮ੍ਰਿਗ ਪੇਖ ਕੈ ਦਉਰਤ ਸਵਛ ਨਰੇਸ ਪੈ ਤਿਉ ਹਰਿ ਧਾਯੋ ॥

जिउ चितवा मृग पेख कै दउरत सवछ नरेस पै तिउ हरि धायो ॥

ਜਿਵੇਂ ਚਿਤਰਾ ਹਿਰਨ ਨੂੰ ਵੇਖ ਕੇ ਦੌੜਦਾ ਹੈ, ਤਿਵੇਂ ਸ੍ਵਛ ਸਿੰਘ ਉਤੇ ਕ੍ਰਿਸ਼ਨ ਨੇ ਧਾਵਾ ਕਰ ਦਿੱਤਾ।

ਪਉਨ ਕੇ ਗਉਨ ਤੇ ਆਗੇ ਚਲਿਯੋ ਹਰਿ ਕੋ ਰਥੁ ਦਾਰੁਕ ਐਸੇ ਧਵਾਯੋ ॥੧੨੮੫॥

पउन के गउन ते आगे चलियो हरि को रथु दारुक ऐसे धवायो ॥१२८५॥

(ਜਿਵੇਂ) ਹਵਾ ਦੇ ਚਲਣ ਨਾਲ ਅੱਗ ਮਚਦੀ ਹੈ, ਕ੍ਰਿਸ਼ਨ ਦੇ ਰਥ ਨੂੰ ਰਥਵਾਨ ਨੇ ਇਸ ਤਰ੍ਹਾ ਭਜਾਇਆ ॥੧੨੮੫॥

ਉਤ ਤੇ ਨ੍ਰਿਪ ਸਵਛ ਭਯੋ ਸਮੁਹੇ ਇਤ ਤੇ ਸੁ ਚਲਿਯੋ ਰਿਸ ਕੈ ਬਲ ਭਈਯਾ ॥

उत ते नृप सवछ भयो समुहे इत ते सु चलियो रिस कै बल भईया ॥

ਉਧਰੋਂ ਸ੍ਵਛ ਸਿੰਘ ਸਾਹਮਣੇ ਆਇਆ ਅਤੇ ਇਧਰੋ ਬਲਰਾਮ ਦਾ ਭਰਾ ਕ੍ਰੋਧਵਾਨ ਹੋ ਕੇ ਚਲਿਆ।

ਬਾਨ ਕਮਾਨ ਕ੍ਰਿਪਾਨ ਲਰੇ ਦੋਊ ਆਪਸਿ ਮੈ ਬਰ ਜੁਧੁ ਕਰਈਯਾ ॥

बान कमान कृपान लरे दोऊ आपसि मै बर जुधु करईया ॥

ਬਾਣ, ਕਮਾਨ, ਕ੍ਰਿਪਾਨ (ਆਦਿਕ ਸ਼ਸਤ੍ਰ ਲੈ ਕੇ) ਦੋਵੇਂ ਆਪਸ ਵਿਚ ਲੜ ਰਹੇ ਹਨ ਅਤੇ ਬਹੁਤ ਭਾਰਾ ਯੁੱਧ ਕੀਤਾ ਹੈ।

ਮਾਰ ਹੀ ਮਾਰ ਪੁਕਾਰਿ ਅਰੇ ਨ ਟਰੇ ਰਨ ਤੇ ਅਤਿ ਧੀਰ ਧਰਈਯਾ ॥

मार ही मार पुकारि अरे न टरे रन ते अति धीर धरईया ॥

ਮਾਰ ਲੌਂ, ਮਾਰ ਲੌਂ' ਪੁਕਾਰਦੇ ਹੋਏ ਅੜੇ ਖੜੋਤੇ ਹਨ ਅਤੇ ਰਣ-ਭੂਮੀ ਵਿਚ ਭਜਦੇ ਨਹੀਂ ਹਨ, ਬਹੁਤ ਧੀਰਜ ਧਰ ਰਹੇ ਹਨ।

ਸ੍ਯਾਮ ਤੇ ਰਾਮ ਤੇ ਜਾਦਵ ਤੇ ਨ ਡਰਿਯੋ ਸੁ ਲਰਿਯੋ ਬਰ ਬੀਰ ਲਰਈਯਾ ॥੧੨੮੬॥

स्याम ते राम ते जादव ते न डरियो सु लरियो बर बीर लरईया ॥१२८६॥

(ਸ੍ਵਛ ਸਿੰਘ) ਨਾ ਕ੍ਰਿਸ਼ਨ ਪਾਸੋਂ, ਨਾ ਬਲਰਾਮ ਪਾਸੋਂ ਅਤੇ ਨਾ ਯਾਦਵ (ਸੈਨਾ) ਕੋਲੋਂ ਡਰਿਆ ਹੈ, ਉਹ ਬਹੁਤ ਤਕੜਾ ਯੋਧਾ ਚੰਗੀ ਤਰ੍ਹਾ ਲੜ ਰਿਹਾ ਹੈ ॥੧੨੮੬॥

ਦੋਹਰਾ ॥

दोहरा ॥

ਦੋਹਰਾ:

ਅਧਿਕ ਜੁਧੁ ਜਬ ਤਿਨ ਕੀਯੋ ਤਬ ਬ੍ਰਿਜਪਤਿ ਕਾ ਕੀਨ ॥

अधिक जुधु जब तिन कीयो तब बृजपति का कीन ॥

ਜਦੋਂ ਉਹ ਬਹੁਤ ਯੁੱਧ ਕਰ ਚੁਕੇ, ਤਦੋਂ ਕ੍ਰਿਸ਼ਨ ਨੇ ਕੀਹ ਕੀਤਾ?

ਖੜਗ ਧਾਰਿ ਸਿਰ ਸਤ੍ਰ ਕੋ ਮਾਰਿ ਜੁਦਾ ਕਰਿ ਦੀਨ ॥੧੨੮੭॥

खड़ग धारि सिर सत्र को मारि जुदा करि दीन ॥१२८७॥

ਖੜਗ ਦੀ ਧਾਰ ਨਾਲ ਵੈਰੀ ਦਾ ਸਿਰ ਵਖ ਕਰ ਦਿੱਤਾ ॥੧੨੮੭॥

ਸਵਛ ਸਿੰਘ ਜਬ ਮਾਰਿਯੋ ਸਮਰ ਸਿੰਘ ਕੀਓ ਕੋਪ ॥

सवछ सिंघ जब मारियो समर सिंघ कीओ कोप ॥

ਸ੍ਵਛ ਸਿੰਘ ਜਦ ਮਾਰਿਆ ਗਿਆ, ਤਦ ਸਮਰ ਸਿੰਘ ਨੇ ਗੁੱਸਾ ਕੀਤਾ।

ਨਹ ਭਾਜਿਯੋ ਲਖਿ ਸਮਰ ਕੋ ਰਹਿਯੋ ਸੁ ਦਿੜ ਪਗੁ ਰੋਪਿ ॥੧੨੮੮॥

नह भाजियो लखि समर को रहियो सु दिड़ पगु रोपि ॥१२८८॥

ਯੁੱਧ ਨੂੰ ਵੇਖ ਕੇ ਡਰਿਆ ਨਹੀਂ, ਦ੍ਰਿੜ੍ਹਤਾ ਨਾਲ ਪੈਰ ਗਡ ਕੇ (ਖੜੋਤਾ) ਰਿਹਾ ॥੧੨੮੮॥

ਸਵੈਯਾ ॥

सवैया ॥

ਸਵੈਯਾ:

ਰੋਸ ਕੈ ਬੀਰ ਬਲੀ ਅਸਿ ਲੈ ਅਤਿ ਹੀ ਭਟ ਸ੍ਰੀ ਜਦੁਬੀਰ ਕੇ ਮਾਰੇ ॥

रोस कै बीर बली असि लै अति ही भट स्री जदुबीर के मारे ॥

ਬਲਵਾਨ ਸੂਰਮੇ (ਸਮਰ ਸਿੰਘ) ਨੇ ਜਦੋਂ ਕ੍ਰੋਧ ਕਰ ਕੇ ਅਤੇ ਹੱਥ ਵਿਚ ਤਲਵਾਰ ਲੈ ਕੇ ਸ੍ਰੀ ਕ੍ਰਿਸ਼ਨ ਦੇ ਬਹੁਤ ਸਾਰੇ ਸੂਰਵੀਰ ਮਾਰ ਦਿੱਤੇ।

ਅਉਰ ਕਿਤੇ ਗਿਰੇ ਘਾਇਲ ਹ੍ਵੈ ਕਿਤਨੇ ਰਨ ਭੂਮਿ ਨਿਹਾਰਿ ਪਧਾਰੇ ॥

अउर किते गिरे घाइल ह्वै कितने रन भूमि निहारि पधारे ॥

ਹੋਰ ਕਿਤਨੇ ਹੀ ਘਾਇਲ ਹੋ ਕੇ ਡਿਗ ਪਏ ਅਤੇ ਕਿਤਨੇ ਹੀ ਰਣ-ਭੂਮੀ ਵਿਚੋਂ ਹਾਰ ਕੇ ਨਸ ਗਏ।

ਸ੍ਯਾਮ ਜੂ ਪੈ ਇਹ ਭਾਤਿ ਕਹਿਯੋ ਸਮਰੇਸ ਬਲੀ ਤਿਹ ਤੇ ਹਮ ਹਾਰੇ ॥

स्याम जू पै इह भाति कहियो समरेस बली तिह ते हम हारे ॥

(ਉਨ੍ਹਾ ਨੇ) ਕ੍ਰਿਸ਼ਨ ਜੀ ਕੋਲ ਜਾ ਕੇ ਇਸ ਤਰ੍ਹਾ ਕਿਹਾ ਕਿ ਅਸੀਂ ਸਮਰ ਸਿੰਘ ਕੋਲੋਂ ਹਾਰ ਗਏ ਹਾ।

ਕਾਸੀ ਮੈ ਜਿਉ ਕਲਵਤ੍ਰ ਵਹੈ ਤਿਮ ਬੀਰਨ ਚੀਰ ਕੇ ਦ੍ਵੈ ਕਰਿ ਡਾਰੇ ॥੧੨੮੯॥

कासी मै जिउ कलवत्र वहै तिम बीरन चीर के द्वै करि डारे ॥१२८९॥

ਕਾਸੀ ਵਿਚ ਜਿਵੇਂ ਆਰਾ ਚਲਦਾ ਹੈ, ਉਸ ਤਰ੍ਹਾ (ਸਮਰ ਸਿੰਘ ਦਾ ਖੜਗ ਚਲਦਾ ਹੈ) (ਉਸ ਨੇ) ਸੂਰਮਿਆਂ ਨੂੰ ਚੀਰ ਕੇ ਦੋ ਦੋ ਟੋਟੇ ਕਰ ਸੁਟਿਆ ਹੈ ॥੧੨੮੯॥

ਬੋਲਿ ਕਹਿਯੋ ਹਰਿ ਜੂ ਦਲ ਮੈ ਭਟ ਹੈ ਕੋਊ ਜੋ ਅਰਿ ਸੰਗ ਲਰੈ ॥

बोलि कहियो हरि जू दल मै भट है कोऊ जो अरि संग लरै ॥

ਕ੍ਰਿਸ਼ਨ ਜੀ ਨੇ ਵੰਗਾਰ ਕੇ ਕਿਹਾ ਕਿ ਸੈਨਾ ਵਿਚ ਕੋਈ ਸੂਰਮਾ ਹੈ ਜੋ ਵੈਰੀ ਨਾਲ ਲੜੇ।

ਉਹ ਕੋ ਬਹੁ ਅਸਤ੍ਰ ਸਹੈ ਤਨ ਮੈ ਅਪਨੇ ਉਹਿ ਊਪਰ ਸਸਤ੍ਰ ਕਰੈ ॥

उह को बहु असत्र सहै तन मै अपने उहि ऊपर ससत्र करै ॥

ਉਸ ਦੇ ਬਹੁਤ ਅਸਤ੍ਰ (ਆਪਣੇ) ਤਨ ਉਤੇ ਸਹਾਰੇ ਅਤੇ ਉਸ ਉਤੇ ਆਪਣੇ ਸ਼ਸਤ੍ਰਾ ਦਾ ਵਾਰ ਕਰੇ।

ਨਿਜ ਪਾਨ ਮੈ ਪਾਨ ਧਰੇ ਘਨ ਸ੍ਯਾਮ ਸੁ ਕੋਇ ਨ ਬੀਰਨ ਲਾਜ ਧਰੈ ॥

निज पान मै पान धरे घन स्याम सु कोइ न बीरन लाज धरै ॥

ਆਪਣੇ ਹੱਥ ਵਿਚ ਪਾਨ (ਦਾ ਬੀੜਾ ਲਏ ਖੜੋਤੇ) ਕ੍ਰਿਸ਼ਨ (ਸੋਚ ਰਹੇ ਹਨ ਕਿ) ਇਨ੍ਹਾ ਵਿਚ ਕੋਈ ਵੀ ਸੂਰਮਾ ਲਾਜ ਪਾਲਣ ਵਾਲਾ ਨਹੀਂ ਹੈ।

ਰਨ ਮੈ ਜਸ ਕੋ ਸੋਊ ਟੀਕੋ ਲਹੈ ਸਮਰੇਸ ਕੇ ਜੁਧ ਤੇ ਨਾਹਿ ਟਰੈ ॥੧੨੯੦॥

रन मै जस को सोऊ टीको लहै समरेस के जुध ते नाहि टरै ॥१२९०॥

ਰਣ-ਭੂਮੀ ਵਿਚ ਯਸ਼ ਦਾ ਟਿਕਾ ਓਹੀ ਲਵੇਗਾ ਜੋ ਸਮਰ ਸਿੰਘ ਨਾਲ ਯੁੱਧ ਕਰਨੋ ਨਹੀਂ ਟਲੇਗਾ ॥੧੨੯੦॥

ਦੋਹਰਾ ॥

दोहरा ॥

ਦੋਹਰਾ:

ਬਹੁਤੁ ਜੁਧੁ ਸੁਭਟਨਿ ਕਰਿਯੋ ਕਹਾ ਕਰੈ ਬਲਵਾਨ ॥

बहुतु जुधु सुभटनि करियो कहा करै बलवान ॥

ਬਹੁਤ ਬਲਵਾਨ ਯੋਧਿਆਂ ਨੇ (ਬਹੁਤ) ਯੁੱਧ ਕੀਤਾ ਸੀ, ਪਰ ਉਹ ਕਰਦੇ ਵੀ ਕੀ।

ਆਹਵ ਸਿੰਘ ਬਲੀ ਹੁਤੋ ਮਾਗ ਲੀਏ ਤਿਹ ਪਾਨ ॥੧੨੯੧॥

आहव सिंघ बली हुतो माग लीए तिह पान ॥१२९१॥

(ਆਖਿਰ ਇਕ) ਆਹਵ ਸਿੰਘ (ਨਾ ਵਾਲਾ) ਯੋਧਾ ਸੀ, ਉਸ ਨੇ (ਕ੍ਰਿਸ਼ਨ ਤੋਂ) ਪਾਨ (ਦਾ ਬੀੜਾ) ਮੰਗ ਲਿਆ ॥੧੨੯੧॥

ਕਬਿਯੋ ਬਾਚ ਦੋਹਰਾ ॥

कबियो बाच दोहरा ॥

ਕਵੀ ਨੇ ਕਿਹਾ ਦੋਹਰਾ:

ਕੋਊ ਪ੍ਰਸਨ ਇਹ ਠਾ ਕਰੈ ਕਿਉ ਨ ਲਰੈ ਬ੍ਰਿਜ ਰਾਜ ॥

कोऊ प्रसन इह ठा करै किउ न लरै बृज राज ॥

ਇਥੇ ਕੋਈ ਸੁਆਲ ਕਰੇ ਕਿ ਕ੍ਰਿਸ਼ਨ (ਉਸ ਨਾਲ ਆਪ) ਕਿਉਂ ਨਹੀਂ ਲੜਦੇ।

ਯਹ ਉਤਰ ਹੈ ਤਾਹਿ ਕੋ ਕਉਤੁਕ ਦੇਖਨ ਕਾਜ ॥੧੨੯੨॥

यह उतर है ताहि को कउतुक देखन काज ॥१२९२॥

ਉਨ੍ਹਾ ਨੂੰ ਇਹ ਉੱਤਰ ਹੈ ਕਿ (ਯੁੱਧ ਦਾ) ਕੌਤਕ ਵੇਖਣ ਲਈ (ਆਪ ਨਹੀਂ ਲੜ ਰਹੇ) ॥੧੨੯੨॥

ਸਵੈਯਾ ॥

सवैया ॥

ਸਵੈਯਾ:

ਆਹਵ ਸਿੰਘ ਬਲੀ ਹਰਿ ਕੋ ਭਟ ਸੋ ਤਿਹ ਉਪਰ ਕੋਪ ਕੈ ਧਾਯੋ ॥

आहव सिंघ बली हरि को भट सो तिह उपर कोप कै धायो ॥

ਸ੍ਰੀ ਕ੍ਰਿਸ਼ਨ ਦਾ ਸੂਰਮਾ ਆਹਵ ਸਿੰਘ, ਕ੍ਰੋਧ ਕਰ ਕੇ ਉਸ (ਸਮਰ ਸਿੰਘ) ਉਪਰ ਭਜ ਕੇ ਪਿਆ।

ਸੰਘਰ ਸਿੰਘ ਹਠੀ ਹਠਿ ਸਿਉ ਨ ਹਟਿਯੋ ਸੁ ਤਹਾ ਅਤਿ ਜੁਧੁ ਮਚਾਯੋ ॥

संघर सिंघ हठी हठि सिउ न हटियो सु तहा अति जुधु मचायो ॥

ਹਠੀ ਸੰਘਰ ਸਿੰਘ ਹਠ ਕਰ ਕੇ (ਡਟਿਆ ਰਿਹਾ ਅਤੇ ਯੁੱਧ ਤੋਂ) ਨਾ ਟਲਿਆ ਅਤੇ ਉਸ ਨੇ ਉਥੇ ਬਹੁਤ ਯੁੱਧ ਮਚਾਇਆ।

ਆਹਵ ਸਿੰਘ ਕੋ ਸੰਘਰ ਸਿੰਘ ਮਹਾ ਅਸਿ ਲੈ ਸਿਰ ਕਾਟਿ ਗਿਰਾਯੋ ॥

आहव सिंघ को संघर सिंघ महा असि लै सिर काटि गिरायो ॥

ਸੰਘਰ ਸਿੰਘ ਨੇ ਬਹੁਤ ਵੱਡੀ ਤਲਵਾਰ ਲੈ ਕੇ ਆਹਵ ਸਿੰਘ ਦਾ ਸਿਰ ਕਟ ਕੇ ਡਿਗਾ ਦਿੱਤਾ।

ਐਸੇ ਪਰਿਯੋ ਧਰਿ ਪੈ ਧਰ ਮਾਨਹੁ ਬਜ੍ਰ ਪਰਿਯੋ ਭੂਅ ਕੰਪੁ ਜਨਾਯੋ ॥੧੨੯੩॥

ऐसे परियो धरि पै धर मानहु बज्र परियो भूअ कंपु जनायो ॥१२९३॥

ਉਸ ਦਾ ਧੜ ਧਰਤੀ ਉਤੇ ਇੰਜ ਡਿਗ ਪਿਆ ਮਾਨੋ ਬਜ੍ਰ ਦੇ ਪੈਣ ਨਾਲ ਭੂਚਾਲ ਆ ਗਿਆ ਹੋਵੇ ॥੧੨੯੩॥

ਕਬਿਤੁ ॥

कबितु ॥

ਕਬਿੱਤ:

ਭੂਪ ਅਨਰੁਧ ਸਿੰਘ ਠਾਢੋ ਹੁਤੋ ਸ੍ਯਾਮ ਤੀਰ ਹਰਿ ਜੂ ਬਿਲੋਕ ਕੈ ਨਿਕਟਿ ਬੋਲਿ ਲਯੋ ਹੈ ॥

भूप अनरुध सिंघ ठाढो हुतो स्याम तीर हरि जू बिलोक कै निकटि बोलि लयो है ॥

ਸ਼ਿਆਮ ਕੋਲ ਰਾਜਾ ਅਨਰੁਧ ਸਿੰਘ ਖੜੋਤਾ ਹੋਇਆ ਹੈ, ਸ੍ਰੀ ਕ੍ਰਿਸ਼ਨ ਨੇ (ਉਸ ਨੂੰ) ਵੇਖ ਕੇ ਕੋਲ ਬੁਲਾ ਲਿਆ।

ਕੀਨੋ ਸਨਮਾਨ ਘਨ ਸ੍ਯਾਮ ਕਹਿਯੋ ਜਾਹੁ ਤੁਮ ਰਥਹਿ ਧਵਾਇ ਚਲਿਯੋ ਰਨ ਮਾਝ ਗਯੋ ਹੈ ॥

कीनो सनमान घन स्याम कहियो जाहु तुम रथहि धवाइ चलियो रन माझ गयो है ॥

ਪਹਿਲਾ ਉਸ ਦਾ ਸਨਮਾਨ ਕੀਤਾ, (ਫਿਰ) ਕ੍ਰਿਸ਼ਨ ਨੇ ਕਿਹਾ, 'ਤੂੰ (ਜੰਗ ਕਰਨ ਲਈ) ਜਾ'। ਅਤੇ ਉਹ ਰਥ ਨੂੰ ਭਜਾ ਕੇ ਰਣ-ਭੂਮੀ ਵਿਚ ਚਲਾ ਗਿਆ।

ਤੀਰ ਤਰਵਾਰਨ ਕੋ ਸੈਥੀ ਜਮਦਾਰਨ ਕੋ ਘਟਕਾ ਦੁਇ ਤਿਹੀ ਠਉਰ ਮਹਾ ਜੁਧੁ ਭਯੋ ਹੈ ॥

तीर तरवारन को सैथी जमदारन को घटका दुइ तिही ठउर महा जुधु भयो है ॥

ਤੀਰਾ, ਤਲਵਾਰਾ, ਸੈਹਥੀਆਂ ਅਤੇ ਕਟਾਰਾ ਨੂੰ (ਇਕ ਦੂਜੇ ਨੂੰ ਮਾਰ ਮਾਰ ਕੇ) ਦੋ ਘੜੀਆਂ ਤਕ ਉਥੇ ਘੋਰ ਯੁੱਧ ਕੀਤਾ।

ਜੈਸੇ ਸਿੰਘ ਮ੍ਰਿਗ ਕੋ ਸਿਚਾਨੋ ਜੈਸੇ ਚਿਰੀਆ ਕੋ ਤੈਸੇ ਹਰਿ ਬੀਰ ਕੋ ਸਮਰ ਸਿੰਘ ਹਯੋ ਹੈ ॥੧੨੯੪॥

जैसे सिंघ मृग को सिचानो जैसे चिरीआ को तैसे हरि बीर को समर सिंघ हयो है ॥१२९४॥

ਜਿਵੇਂ ਸ਼ੇਰ ਹਿਰਨ ਨੂੰ, ਜਿਵੇਂ ਬਾਜ਼ ਚਿੜੀਆਂ ਨੂੰ (ਮਾਰ ਲੈਂਦਾ ਹੈ) ਉਸੇ ਤਰ੍ਹਾ ਸਮਰ ਸਿੰਘ ਨੇ ਕ੍ਰਿਸ਼ਨ ਦੇ ਸੂਰਮੇ ਨੂੰ ਮਾਰ ਦਿੱਤਾ ॥੧੨੯੪॥

ਜੈਸੇ ਕੋਊ ਅਉਖਦਿ ਕੇ ਬਲ ਕਬਿ ਸ੍ਯਾਮ ਕਹੈ ਦੂਰ ਕਰੇ ਸਤਿ ਬੈਦ ਰੋਗ ਸੰਨਿਪਾਤ ਕੋ ॥

जैसे कोऊ अउखदि के बल कबि स्याम कहै दूर करे सति बैद रोग संनिपात को ॥

ਕਵੀ ਸ਼ਿਆਮ ਕਹਿੰਦੇ ਹਨ, ਜਿਵੇਂ ਕੋਈ ਸਿਆਣਾ ਵੈਦ, ਔਸ਼ਧੀ ਦੇ ਬਲ ਤੇ ਸੰਨਪਾਤ (ਸਿਰਸਾਮ) ਦੇ ਰੋਗ ਨੂੰ ਦੂਰ ਕਰ ਦਿੰਦਾ ਹੈ।

ਜੈਸੇ ਕੋਊ ਸੁਕਬਿ ਕੁਕਬਿ ਕੇ ਕਬਿਤ ਸੁਨਿ ਸਭਾ ਬੀਚ ਦੂਖਿ ਕਰਿ ਮਾਨਤ ਨ ਬਾਤ ਕੋ ॥

जैसे कोऊ सुकबि कुकबि के कबित सुनि सभा बीच दूखि करि मानत न बात को ॥

ਜਿਵੇਂ ਕੋਈ ਚੰਗਾ ਕਵੀ, ਅਨਾੜੀ ਕਵੀ ਦੀ ਕਵਿਤਾ ਸੁਣ ਕੇ ਸਭਾ ਵਿਚ ਦੁਖ ਅਨੁਭਵ ਕਰਦਾ ਹੋਇਆ ਉਸ ਦੀ ਗੱਲ ਨੂੰ ਨਹੀਂ ਮੰਨਦਾ।

ਜੈਸੇ ਸਿੰਘ ਨਾਗ ਕੋ ਹਨਤ ਜਲ ਆਗ ਕੋ ਅਮਲ ਸੁਰ ਰਾਗ ਕੋ ਸਚਿੰਤ ਨਰ ਗਾਤ ਕੋ ॥

जैसे सिंघ नाग को हनत जल आग को अमल सुर राग को सचिंत नर गात को ॥

ਜਿਵੇਂ ਸ਼ੇਰ ਹਾਥੀ ਨੂੰ, ਜਲ ਅੱਗ ਨੂੰ, ਖਟਾਸ ਰਾਗ ਦੀ ਸੁਰ ਨੂੰ ਅਤੇ ਚਿੰਤਾ ਮਨੁੱਖ ਦੇ ਸ਼ਰੀਰ ਨੂੰ ਨਸ਼ਟ ਕਰਦੀ ਹੈ।

ਤੈਸੇ ਤਤਕਾਲ ਹਰਿ ਬੀਰ ਮਾਰ ਡਾਰਿਯੋ ਜੈਸੇ ਲੋਭ ਹੂੰ ਤੇ ਮਹਾ ਗੁਨਿ ਨਾਸੈ ਤਮ ਪ੍ਰਾਤ ਕੋ ॥੧੨੯੫॥

तैसे ततकाल हरि बीर मार डारियो जैसे लोभ हूँ ते महा गुनि नासै तम प्रात को ॥१२९५॥

ਉਸੇ ਤਰ੍ਹਾ ਤੁਰਤ ਕ੍ਰਿਸ਼ਨ ਦੇ ਸੂਰਮਿਆਂ ਨੂੰ ਮਾਰ ਸੁਟਿਆ ਹੈ, ਜਿਸ ਤਰ੍ਹਾ ਲੋਭ ਤੋਂ ਉਤਮ ਗੁਣ ਅਤੇ ਪ੍ਰਭਾਤ ਤੋਂ ਹਨੇਰਾ ਭਜਦਾ ਹੈ ॥੧੨੯੫॥

ਬੀਰਭਦ੍ਰ ਸਿੰਘ ਬਾਸੁਦੇਵ ਸਿੰਘ ਬੀਰ ਸਿੰਘ ਬਲ ਸਿੰਘ ਕੋਪ ਕਰਿ ਅਰਿ ਸਮੁਹੇ ਭਏ ॥

बीरभद्र सिंघ बासुदेव सिंघ बीर सिंघ बल सिंघ कोप करि अरि समुहे भए ॥

ਬੀਰਭਦ੍ਰ ਸਿੰਘ, ਬਲਦੇਵ ਸਿੰਘ, ਬੀਰ ਸਿੰਘ ਅਤੇ ਬਲ ਸਿੰਘ ਕ੍ਰੋਧ ਕਰ ਕੇ ਵੈਰੀ ਦੇ ਸਾਹਮਣੇ ਹੋ ਗਏ।

ਸਮਰ ਕੇ ਬੀਚ ਜਹਾ ਠਾਢੋ ਹੈ ਸਮਰ ਸਿੰਘ ਤਾਹੀ ਕੋ ਨਿਹਾਰਿ ਰੂਪ ਪਾਵਕ ਸੇ ਹ੍ਵੈ ਗਏ ॥

समर के बीच जहा ठाढो है समर सिंघ ताही को निहारि रूप पावक से ह्वै गए ॥

ਯੁੱਧ-ਭੂਮੀ ਵਿਚ ਜਿਥੇ ਸਮਰ ਸਿੰਘ ਖੜੋਤਾ ਸੀ, ਉਸ ਨੂੰ ਵੇਖ ਕੇ (ਚਾਰੇ) ਅੱਗ ਰੂਪ ਹੋ ਗਏ।

ਆਯੁਧ ਸੰਭਾਰਿ ਲੀਨੇ ਜੁਧ ਮੈ ਸਬੈ ਪ੍ਰਬੀਨੇ ਸ੍ਯਾਮ ਜੂ ਕੇ ਬੀਰ ਚਾਰੋ ਓਰ ਹੂੰ ਤੇ ਆ ਖਏ ॥

आयुध संभारि लीने जुध मै सबै प्रबीने स्याम जू के बीर चारो ओर हूँ ते आ खए ॥

ਉਹ ਸਾਰੇ ਯੁੱਧ ਵਿਚ ਪ੍ਰਬੀਨ ਸਨ, (ਉਨ੍ਹਾ ਨੇ) ਸ਼ਸਤ੍ਰ ਸੰਭਾਲ ਲਏ ਅਤੇ ਕ੍ਰਿਸ਼ਨ ਦੇ ਸਾਰੇ ਸੂਰਮੇ ਚੌਹਾ ਪਾਸਿਆਂ ਤੋਂ ਆ ਪਏ।

ਤਾਹੀ ਸਮੇ ਬਲਵਾਨ ਤਾਨ ਕੇ ਕਮਾਨ ਬਾਨ ਚਾਰੋ ਨ੍ਰਿਪ ਹਰਿ ਜੂ ਕੇ ਮਾਰਿ ਛਿਨ ਮੈ ਲਏ ॥੧੨੯੬॥

ताही समे बलवान तान के कमान बान चारो नृप हरि जू के मारि छिन मै लए ॥१२९६॥

ਉਸੇ ਵੇਲੇ ਬਲਵਾਨ (ਸਮਰ ਸਿੰਘ) ਨੇ ਧਨੁਸ਼ ਵਿਚ ਬਾਣ ਨੂੰ ਕਸ ਲਿਆ ਅਤੇ ਕ੍ਰਿਸ਼ਨ ਜੀ ਦੇ ਚੌਹਾ ਸੂਰਮਿਆਂ ਨੂੰ ਛਿਣ ਵਿਚ ਮਾਰ ਦਿੱਤਾ ॥੧੨੯੬॥

ਕਾਨ੍ਹ ਜੂ ਬਾਚ ॥

कान्रह जू बाच ॥

ਕਾਨ੍ਹ ਜੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਜਬ ਚਾਰੋ ਈ ਬੀਰ ਹਨੇ ਰਨ ਮੈ ਤਬ ਅਉਰਨ ਸਿਉ ਹਰਿ ਯੌ ਉਚਰੈ ॥

जब चारो ई बीर हने रन मै तब अउरन सिउ हरि यौ उचरै ॥

ਜਦੋਂ ਚਾਰੇ ਸੂਰਮੇ ਰਣ ਵਿਚ ਮਾਰੇ ਗਏ, ਤਦ ਕ੍ਰਿਸ਼ਨ ਹੋਰਨਾ ਸੂਰਮਿਆਂ ਨੂੰ ਇਸ ਤਰ੍ਹਾ ਸੰਬੋਧਿਤ ਹੋਣ ਲਗੇ,

ਅਬ ਕੋ ਭਟ ਹੈ ਹਮਰੇ ਦਲ ਮੈ ਇਹ ਸਾਮੁਹੇ ਜਾਇ ਕੈ ਜੁਧ ਕਰੈ ॥

अब को भट है हमरे दल मै इह सामुहे जाइ कै जुध करै ॥

ਸਾਡੀ ਸੈਨਾ ਵਿਚ ਹੁਣ ਕਿਹੜਾ ਸੂਰਮਾ ਹੈ (ਜੋ) ਇਸ ਦੇ ਸਾਹਮਣੇ ਜਾ ਕੇ ਯੁੱਧ ਕਰੇ।

ਅਤਿ ਹੀ ਬਲਵਾਨ ਸੋ ਧਾਇ ਕੈ ਜਾਇ ਕੈ ਘਾਇ ਕਰੈ ਸੁ ਲਰੈ ਨ ਡਰੈ ॥

अति ही बलवान सो धाइ कै जाइ कै घाइ करै सु लरै न डरै ॥

ਜੋ ਬਹੁਤ ਹੀ ਵੱਡਾ ਬਲਵਾਨ ਹੈ, ਉਹ ਭਜ ਕੇ ਜਾਏ, (ਵੈਰੀ ਉਤੇ) ਵਾਰ ਕਰੇ ਅਤੇ (ਖ਼ੂਬ) ਲੜੇ, (ਬਿਲਕੁਲ) ਨਾ ਡਰੇ।

ਸਬ ਸਿਉ ਇਮ ਸ੍ਯਾਮ ਪੁਕਾਰਿ ਕਹਿਯੋ ਕੋਊ ਹੈ ਅਰਿ ਕੋ ਬਿਨੁ ਪ੍ਰਾਨ ਕਰੈ ॥੧੨੯੭॥

सब सिउ इम स्याम पुकारि कहियो कोऊ है अरि को बिनु प्रान करै ॥१२९७॥

ਕ੍ਰਿਸ਼ਨ ਨੇ ਸਭ ਨੂੰ ਇਸ ਤਰ੍ਹਾ ਪੁਕਾਰ ਕੇ ਕਿਹਾ, ਹੈ ਕੋਈ ਜੋ ਵੈਰੀ ਨੂੰ ਪ੍ਰਾਣਾ ਤੋਂ ਬਿਨਾ ਕਰ ਦੇਵੇ ॥੧੨੯੭॥

ਰਾਛਸ ਥੋ ਇਕ ਸ੍ਯਾਮ ਕੀ ਓਰ ਸੋਊ ਚਲ ਕੈ ਅਰਿ ਓਰ ਪਧਾਰਿਯੋ ॥

राछस थो इक स्याम की ओर सोऊ चल कै अरि ओर पधारियो ॥

ਕ੍ਰਿਸ਼ਨ ਦੀ ਸੈਨਾ ਵਿਚ ਇਕ ਰਾਖਸ਼ ਸੀ, ਉਹ ਚਲ ਕੇ ਵੈਰੀ ਵਲ ਤੁਰ ਪਿਆ।

ਕ੍ਰੂਰਧੁਜਾ ਤਿਹ ਨਾਮ ਕਹੈ ਜਗ ਸੋ ਤਿਹ ਸੋ ਇਹ ਭਾਤਿ ਉਚਾਰਿਯੋ ॥

क्रूरधुजा तिह नाम कहै जग सो तिह सो इह भाति उचारियो ॥

ਉਸ ਦਾ ਨਾ ਜਗਤ 'ਕ੍ਰੂਰਧੁਜਾ' ਕਹਿੰਦਾ ਸੀ, ਉਸ ਨੇ ਜਾ ਕੇ (ਵੈਰੀ ਨੂੰ) ਇਸ ਤਰ੍ਹਾ ਕਿਹਾ,

ਮਾਰਤ ਹੋ ਰੇ ਸੰਭਾਰੁ ਅਬੈ ਕਹਿ ਯਾ ਬਤੀਯਾ ਧਨੁ ਬਾਨ ਸੰਭਾਰਿਯੋ ॥

मारत हो रे संभारु अबै कहि या बतीया धनु बान संभारियो ॥

(ਹੇ ਸਮਰ ਸਿੰਘ! ਤੂੰ) ਸੰਭਲ ਜਾ, ਮੈਂ ਤੈਨੂੰ ਹੁਣੇ ਮਾਰਦਾ ਹਾ। ਇਹ ਗੱਲ ਕਹਿ ਕੇ ਉਸ ਨੇ ਧਨੁਸ਼ ਬਾਣ ਸੰਭਾਲ ਲਿਆ।

ਤਾ ਸਮਰੇਸ ਕੋ ਬਾਨ ਹਨਿਯੋ ਰਹਿਯੋ ਠਉਰ ਮਨੋ ਕਈ ਦਿਵਸ ਕੋ ਮਾਰਿਯੋ ॥੧੨੯੮॥

ता समरेस को बान हनियो रहियो ठउर मनो कई दिवस को मारियो ॥१२९८॥

ਉਸ ਨੇ ਸਮਰ ਸਿੰਘ ਨੂੰ ਬਾਣ ਮਾਰਿਆ, (ਜਿਸ ਦੇ ਲਗਣ ਨਾਲ ਉਹ) ਥਾ ਰਿਹਾ, ਮਾਨੋ ਕਈ ਦਿਨਾ ਦਾ ਮਾਰਿਆ ਹੋਇਆ ਹੋਵੇ ॥੧੨੯੮॥

ਦੋਹਰਾ ॥

दोहरा ॥

ਦੋਹਰਾ:

ਕ੍ਰੂਰਧੁਜਾ ਰਨ ਮੈ ਹਨ੍ਯੋ ਸਮਰ ਸਿੰਘ ਕੋ ਕੋਪਿ ॥

क्रूरधुजा रन मै हन्यो समर सिंघ को कोपि ॥

ਕ੍ਰੂਰਧੁਜਾ ਨੇ ਕ੍ਰੋਧ ਕਰ ਕੇ ਸਮਰ ਸਿੰਘ ਨੂੰ ਰਣ-ਭੂਮੀ ਵਿਚ ਮਾਰ ਦਿੱਤਾ।

ਸਕਤਿ ਸਿੰਘ ਕੇ ਬਧਨ ਕੋ ਬਹੁਰ ਰਹਿਓ ਪਗੁ ਰੋਪਿ ॥੧੨੯੯॥

सकति सिंघ के बधन को बहुर रहिओ पगु रोपि ॥१२९९॥

ਸਕਤਿ ਸਿੰਘ ਮਾਰਨ ਲਈ ਫਿਰ ਪੈਰ ਗਡ ਰਿਹਾ ਹੈ ॥੧੨੯੯॥

ਕ੍ਰੂਰਧੁਜ ਬਾਚ ॥

क्रूरधुज बाच ॥

ਕ੍ਰੂਰਧੁਜਾ ਨੇ ਕਿਹਾ:

ਕਬਿਤੁ ॥

कबितु ॥

ਕਬਿੱਤ:

ਗਿਰਿ ਸੋ ਦਿਖਾਈ ਦੇਤ ਕ੍ਰੂਰ ਧੁਜ ਆਹਵ ਮੈ ਕਹੈ ਕਬਿ ਰਾਮ ਸਤ੍ਰ ਬਧ ਕੋ ਚਹਤ ਹੈ ॥

गिरि सो दिखाई देत क्रूर धुज आहव मै कहै कबि राम सत्र बध को चहत है ॥

ਕ੍ਰੂਰਧੁਜਾ ਰਣ-ਭੂਮੀ ਵਿਚ ਪਰਬਤ ਜਿਹਾ ਦਿਸ ਪੈਂਦਾ ਹੈ, ਕਵੀ ਰਾਮ ਕਹਿੰਦੇ ਹਨ, ਉਹ ਵੈਰੀ ਨੂੰ ਮਾਰ ਦੇਣਾ ਚਾਹੁੰਦਾ ਹੈ।

ਸੁਨਿ ਰੇ ਸਕਤਿ ਸਿੰਘ ਮਾਰਿਯੋ ਜਿਉ ਸਮਰ ਸਿੰਘ ਤੈਸੇ ਹਉ ਹਨਿ ਹੋ ਤੂ ਹਮ ਸੋ ਖਹਤ ਹੈ ॥

सुनि रे सकति सिंघ मारियो जिउ समर सिंघ तैसे हउ हनि हो तू हम सो खहत है ॥

(ਉਸ ਨੇ ਕਿਹਾ) ਹੇ ਸਕਤਿ ਸਿੰਘ! ਸੁਣ, ਜਿਸ ਤਰ੍ਹਾ ਮੈਂ ਸਮਰ ਸਿੰਘ ਨੂੰ ਮਾਰਿਆ ਹੈ, ਉਸੇ ਤਰ੍ਹਾ ਤੈਨੂੰ ਮਾਰ ਦਿਆਂਗਾ, ਤੂੰ ਮੇਰੇ ਨਾਲ ਕਿਉਂ ਖਹਿੰਦਾ ਹੈਂ।

ਐਸੇ ਕਹਿ ਗਦਾ ਗਹਿ ਬੜੇ ਬ੍ਰਿਛ ਕੇ ਸਮਾਨ ਲੀਨ ਅਸਿ ਪਾਨਿ ਅਉਰ ਸਸਤ੍ਰਨਿ ਸਹਤ ਹੈ ॥

ऐसे कहि गदा गहि बड़े बृछ के समान लीन असि पानि अउर ससत्रनि सहत है ॥

ਇਸ ਤਰ੍ਹਾ ਕਹਿ ਕੇ (ਉਸ ਨੇ) ਆਪਣੇ ਹੱਥ ਵਿਚ ਵੱਡੇ ਬ੍ਰਿਛ ਜਿੰਨੀ ਗਦਾ ਪਕੜ ਲਈ ਅਤੇ ਹੋਰਨਾ ਸ਼ਸਤ੍ਰਾ ਸਹਿਤ ਤਲਵਾਰ ਵੀ ਫੜ ਲਈ।

ਬਹੁਰੋ ਪੁਕਾਰਿ ਦੈਤ ਕਹਿਯੋ ਹੈ ਨਿਹਾਰਿ ਨ੍ਰਿਪ ਤੋ ਮੈ ਕੋਊ ਘਰੀ ਪਲ ਜੀਵਨ ਰਹਤ ਹੈ ॥੧੩੦੦॥

बहुरो पुकारि दैत कहियो है निहारि नृप तो मै कोऊ घरी पल जीवन रहत है ॥१३००॥

ਫਿਰ ਉਸ ਦੈਂਤ ਨੇ ਪੁਕਾਰ ਕੇ ਕਿਹਾ, ਹੇ ਰਾਜਾ (ਸ਼ਕਤਿ ਸਿੰਘ!) ਵੇਖ, ਤੇਰੇ ਵਿਚ ਕੋਈ ਘੜੀ ਪਲ ਹੀ ਜੀਵਨ ਰਹਿੰਦਾ ਹੈ ॥੧੩੦੦॥

ਦੋਹਰਾ ॥

दोहरा ॥

ਦੋਹਰਾ:

ਸਕਤਿ ਸਿੰਘ ਸੁਨਿ ਅਰਿ ਸਬਦਿ ਬੋਲਿਯੋ ਕੋਪੁ ਬਢਾਇ ॥

सकति सिंघ सुनि अरि सबदि बोलियो कोपु बढाइ ॥

ਸ਼ਕਤਿ ਸਿੰਘ ਵੈਰੀ ਦੇ ਬੋਲ ਸੁਣ ਕੇ ਕ੍ਰੋਧਿਤ ਹੋ ਕੇ ਬੋਲਿਆ।

ਜਾਨਤ ਹੋ ਘਨ ਕ੍ਵਾਰ ਕੋ ਗਰਜਤ ਬਰਸਿ ਨ ਆਇ ॥੧੩੦੧॥

जानत हो घन क्वार को गरजत बरसि न आइ ॥१३०१॥

(ਮੈਂ) ਜਾਣਦਾ ਹਾ, ਕਤਕ (ਦੇ ਮਹੀਨੇ) ਦੇ ਬਦਲ ਗਰਜਦੇ (ਹਨ ਪਰ ਉਨ੍ਹਾ ਨੂੰ) ਵਰ੍ਹਨ ਦਾ ਵਲ ਨਹੀਂ ਆਉਂਦਾ ॥੧੩੦੧॥

ਸਵੈਯਾ ॥

सवैया ॥

ਸਵੈਯਾ:

ਯੌ ਸੁਨਿ ਕੈ ਤਿਹ ਬਾਤ ਨਿਸਾਚਰ ਜੀ ਅਪੁਨੇ ਅਤਿ ਕੋਪ ਭਰਿਓ ॥

यौ सुनि कै तिह बात निसाचर जी अपुने अति कोप भरिओ ॥

ਉਸ (ਸ਼ਕਤਿ ਸਿੰਘ) ਦੀ ਇਸ ਤਰ੍ਹਾ ਦੀ ਗੱਲ ਸੁਣ ਕੇ, ਦੈਂਤ (ਕ੍ਰੂਰਧੁਜਾ) ਆਪਣੇ ਮਨ ਵਿਚ ਕ੍ਰੋਧ ਨਾਲ ਭਰ ਗਿਆ।

ਅਸਿ ਲੈ ਤਿਹ ਸਾਮੁਹੇ ਆਇ ਅਰਿਯੋ ਸਕਤੇਸ ਬਲੀ ਨਹੀ ਨੈਕੁ ਡਰਿਓ ॥

असि लै तिह सामुहे आइ अरियो सकतेस बली नही नैकु डरिओ ॥

ਤਲਵਾਰ ਲੈ ਕੇ ਉਸ ਦੇ ਸਾਹਮਣੇ ਆ ਕੇ ਡਟ ਗਿਆ, ਪਰ ਬਲਵਾਨ ਸ਼ਕਤਿ ਸਿੰਘ ਜ਼ਰਾ ਜਿੰਨਾ ਵੀ ਨਾ ਡਰਿਆ।

ਬਹੁ ਜੁਧ ਕੈ ਅੰਤਰਿ ਧਿਆਨ ਭਯੋ ਨਭਿ ਮੈ ਪ੍ਰਗਟਿਯੋ ਤੇ ਉਚਰਿਓ ॥

बहु जुध कै अंतरि धिआन भयो नभि मै प्रगटियो ते उचरिओ ॥

(ਦੈਂਤ) ਬਹੁਤ ਯੁੱਧ ਕਰ ਕੇ ਲੁਪਤ ਹੋ ਗਿਆ ਅਤੇ ਆਕਾਸ਼ ਵਿਚ ਫਿਰ ਪ੍ਰਗਟ ਹੋ ਕੇ ਮੁਖ ਤੋਂ ਕਹਿਣ ਲਗਾ।

ਅਬ ਤੋਹਿ ਸੰਘਾਰਿਤ ਹੋ ਪਲ ਮੈ ਧਨੁ ਬਾਨ ਸੰਭਾਰ ਕੈ ਪਾਨਿ ਧਰਿਓ ॥੧੩੦੨॥

अब तोहि संघारित हो पल मै धनु बान संभार कै पानि धरिओ ॥१३०२॥

(ਮੈਂ) ਤੈਨੂੰ ਹੁਣੇ ਪਲ ਭਰ ਵਿਚ ਮਾਰਦਾ ਹਾ ਅਤੇ ਧਨੁਸ਼ ਬਾਣ ਸੰਭਾਲ ਕੇ ਹੱਥ ਵਿਚ ਫੜ ਲਏ ॥੧੩੦੨॥

ਦੋਹਰਾ ॥

दोहरा ॥

ਦੋਹਰਾ:

ਬਾਨਨ ਕੀ ਬਰਖਾ ਕਰਤ ਨਭ ਤੇ ਉਤਰਿਯੋ ਕ੍ਰੂਰ ॥

बानन की बरखा करत नभ ते उतरियो क्रूर ॥

ਕ੍ਰੂਰਧੁਜਾ ਆਕਾਸ਼ ਤੋਂ ਬਾਣਾ ਦੀ ਬਰਖਾ ਕਰਦਾ ਹੋਇਆ ਉਤਰ ਆਇਆ।

ਪੁਨਿ ਆਯੋ ਰਨ ਭੂਮਿ ਮੈ ਅਧਿਕ ਲਰਿਯੋ ਬਰ ਸੂਰ ॥੧੩੦੩॥

पुनि आयो रन भूमि मै अधिक लरियो बर सूर ॥१३०३॥

ਫਿਰ ਉਹ ਯੋਧਾ ਰਣ-ਭੂਮੀ ਵਿਚ ਆ ਗਿਆ ਅਤੇ ਬਹੁਤ ਜ਼ੋਰ ਨਾਲ ਲੜਨ ਲਗ ਗਿਆ ॥੧੩੦੩॥

ਸਵੈਯਾ ॥

सवैया ॥

ਸਵੈਯਾ:

ਬੀਰਨ ਮਾਰ ਕੈ ਦੈਤ ਬਲੀ ਅਪਨੇ ਚਿਤ ਮੈ ਅਤਿ ਹੀ ਹਰਖਿਓ ਹੈ ॥

बीरन मार कै दैत बली अपने चित मै अति ही हरखिओ है ॥

ਸੂਰਮਿਆਂ ਨੂੰ ਮਾਰ ਕੇ ਦੈਂਤ ਯੋਧਾ ਆਪਣੇ ਹਿਰਦੇ ਅੰਦਰ ਬਹੁਤ ਪ੍ਰਸੰਨ ਹੋਇਆ।

ਹੀ ਤਜਿ ਸੰਕ ਨਿਸੰਕ ਭਯੋ ਸਕਤੇਸ ਸੰਘਾਰਬੇ ਕੋ ਸਰਖਿਓ ਹੈ ॥

ही तजि संक निसंक भयो सकतेस संघारबे को सरखिओ है ॥

ਹਿਰਦੇ ਦੀ ਸੰਗ ਛੱਡ ਕੇ ਨਿਸੰਗ ਹੋ ਗਿਆ ਅਤੇ ਸ਼ਕਤਿ ਸਿੰਘ ਨੂੰ ਮਾਰਨ ਲਈ ਅੱਗੇ ਵਧਿਆ।

ਜਿਉ ਚਪਲਾ ਚਮਕੈ ਦਮਕੈ ਬਰਿ ਚਾਪ ਲੀਯੋ ਕਰ ਮੈ ਕਰਖਿਓ ਹੈ ॥

जिउ चपला चमकै दमकै बरि चाप लीयो कर मै करखिओ है ॥

ਜਿਵੇਂ ਬਿਜਲੀ ਚਮਕਦੀ ਦਮਕਦੀ ਹੈ, (ਉਸੇ ਤਰ੍ਹਾ ਦੀ ਚਮਕ ਵਾਲਾ) ਉੱਤਮ ਧਨੁਸ਼ (ਉਸ ਨੇ) ਆਪਣੇ ਹੱਥ ਵਿੱਚ ਲੈ ਲਿਆ।

ਮੇਘ ਪਰੇ ਬਰ ਬੂੰਦਨ ਜਿਉ ਸਰ ਜਾਲ ਕਰਾਲਨਿ ਤਿਉ ਬਰਖਿਓ ਹੈ ॥੧੩੦੩॥

मेघ परे बर बूँदन जिउ सर जाल करालनि तिउ बरखिओ है ॥१३०३॥

ਜਿਵੇਂ ਬੱਦਲਾ ਵਿੱਚੋਂ ਸੋਹਣੀਆਂ ਕਣੀਆਂ ਪੈਂਦੀਆਂ ਹਨ, ਉਸੇ ਤਰ੍ਹਾ (ਉਸ ਦੇ) ਭਿਆਨਕ ਤੀਰਾ ਦੀ ਬਰਖਾ ਹੋ ਰਹੀ ਹੈ ॥੧੩੦੩॥

ਸੋਰਠਾ ॥

सोरठा ॥

ਸੋਰਠਾ:

ਪਗ ਨ ਟਰਿਓ ਬਰ ਬੀਰ ਸਕਤਿ ਸਿੰਘ ਧੁਜ ਕ੍ਰੂਰ ਤੇ ॥

पग न टरिओ बर बीर सकति सिंघ धुज क्रूर ते ॥

ਕ੍ਰੂਰਧੁਜਾ ਤੋਂ ਬਲਵਾਨ ਸ਼ਕਤਿ ਸਿੰਘ ਨੇ ਪੈਰ ਪਿਛੇ ਨਹੀਂ ਹਟਾਇਆ।

ਅਚਲ ਰਹਿਓ ਰਨ ਧੀਰ ਜਿਉ ਅੰਗਦ ਰਾਵਨ ਸਭਾ ॥੧੩੦੫॥

अचल रहिओ रन धीर जिउ अंगद रावन सभा ॥१३०५॥

ਇਹ ਰਣਧੀਰ (ਯੁੱਧ ਵਿਚ) ਇਸ ਤਰ੍ਹਾ ਅਚਲ ਰਿਹਾ ਜਿਵੇਂ ਰਾਵਣ ਦੀ ਸਭਾ ਵਿਚ ਅੰਗਦ (ਰਿਹਾ ਸੀ) ॥੧੩੦੫॥

ਸਵੈਯਾ ॥

सवैया ॥

ਸਵੈਯਾ:

ਭਾਜਤ ਨਾਹਿਨ ਆਹਵ ਤੇ ਸਕਤੇਸ ਮਹਾ ਬਲਵੰਤ ਸੰਭਾਰਿਓ ॥

भाजत नाहिन आहव ते सकतेस महा बलवंत संभारिओ ॥

ਸ਼ਕਤਿ ਸਿੰਘ ਰਣ ਵਿਚੋਂ ਭਜਿਆ ਨਹੀਂ, ਸਗੋਂ (ਉਸ ਨੇ) ਆਪਣੇ ਬਲ ਨੂੰ ਸੰਭਾਲਿਆ।

ਜਾਲ ਜਿਤੋ ਅਰਿ ਕੇ ਸਰ ਕੋ ਤਬ ਹੀ ਅਗਨਾਯੁਧ ਸਾਥ ਪ੍ਰਜਾਰਿਯੋ ॥

जाल जितो अरि के सर को तब ही अगनायुध साथ प्रजारियो ॥

ਵੈਰੀ ਨੇ ਜੋ ਬਾਣਾ ਦਾ ਮੀਂਹ ਵਰ੍ਹਾਇਆ ਸੀ, ਉਹ ਉਸੇ ਵੇਲੇ ਅਗਨੀ ਸ਼ਸਤ੍ਰ ਦੇ ਨਾਲ ਸਾੜ ਦਿੱਤਾ।

ਪਾਨਿ ਲਯੋ ਧਨੁ ਬਾਨ ਰਿਸਾਇ ਕੈ ਕ੍ਰੂਰਧੁਜਾ ਸਿਰ ਕਾਟਿ ਉਤਾਰਿਯੋ ॥

पानि लयो धनु बान रिसाइ कै क्रूरधुजा सिर काटि उतारियो ॥

(ਫਿਰ) ਕ੍ਰੋਧਵਾਨ ਹੋ ਕੇ ਹੱਥ ਵਿਚ ਧਨੁਸ਼ ਬਾਣ ਲੈ ਲਿਆ ਅਤੇ ਕ੍ਰੂਰਧੁਜਾ ਦਾ ਸਿਰ ਕਟ ਦਿੱਤਾ।

ਐਸੇ ਹਨ੍ਯੋ ਰਿਪੁ ਜਿਉ ਮਘਵਾ ਬਲ ਕੈ ਬ੍ਰਿਤਰਾਸੁਰ ਦੈਤ ਸੰਘਾਰਿਯੋ ॥੧੩੦੬॥

ऐसे हन्यो रिपु जिउ मघवा बल कै बृतरासुर दैत संघारियो ॥१३०६॥

ਵੈਰੀ ਨੂੰ ਇਸ ਤਰ੍ਹਾ ਮਾਰ ਦਿੱਤਾ, ਜਿਵੇਂ ਇੰਦਰ ਨੇ ਬਲ ਪੂਰਵਕ ਬ੍ਰਿਤਰਾਸੁਰ ਦੈਂਤ ਨੂੰ ਮਾਰਿਆ ਸੀ ॥੧੩੦੬॥

ਦੋਹਰਾ ॥

दोहरा ॥

ਦੋਹਰਾ:

ਸਕਤਿ ਸਿੰਘ ਜਬ ਕ੍ਰੂਰਧੁਜ ਮਾਰਿਯੋ ਭੂਮਿ ਗਿਰਾਇ ॥

सकति सिंघ जब क्रूरधुज मारियो भूमि गिराइ ॥

ਜਦੋਂ ਸ਼ਕਤਿ ਸਿੰਘ ਨੇ ਕ੍ਰੂਰਧੁਜਾ ਨੂੰ ਮਾਰ ਕੇ ਧਰਤੀ ਉਤੇ ਸੁਟ ਦਿੱਤਾ,

ਜਿਉ ਬਰਖਾ ਰਿਤੁ ਕੇ ਸਮੈ ਦਉਰ ਪਰੇ ਅਰਿਰਾਇ ॥੧੩੦੭॥

जिउ बरखा रितु के समै दउर परे अरिराइ ॥१३०७॥

(ਉਸ ਵੇਲੇ) ਵੈਰੀ ਦਲ ਉਸ ਉਤੇ ਇੰਜ ਦੌੜ ਕੇ ਪੈ ਗਿਆ ਜਿਵੇਂ ਬਰਖਾ ਰੁਤ ਵੇਲੇ ਭੰਬਟ ਦੀਵੇ ਉਤੇ ਡਿਗਦੇ ਹਨ ॥੧੩੦੭॥

ਸਵੈਯਾ ॥

सवैया ॥

ਸਵੈਯਾ:

ਕਾਕਧੁਜਾ ਨਿਜ ਭ੍ਰਾਤ ਨਿਹਾਰਿ ਹਨ੍ਯੋ ਤਬ ਹੀ ਰਿਸ ਕੈ ਵਹੁ ਧਾਯੋ ॥

काकधुजा निज भ्रात निहारि हन्यो तब ही रिस कै वहु धायो ॥

(ਜਦ ਕ੍ਰੂਰਧੁਜਾ ਦੇ ਭਰਾ) ਕਾਕ ਧੁਜਾ ਨੇ ਆਪਣੇ ਭਰਾ ਨੂੰ ਮਰਿਆ ਵੇਖਿਆ ਤਦ ਹੀ ਉਹ ਕ੍ਰੋਧਿਤ ਹੋ ਕੇ ਹਮਲਾਵਰ ਹੋਇਆ।

ਦਾਤ ਕੀਏ ਕਈ ਜੋਜਨ ਲਉ ਗਿਰਿ ਸੋ ਤਿਹ ਆਪਨੋ ਰੂਪ ਬਨਾਯੋ ॥

दात कीए कई जोजन लउ गिरि सो तिह आपनो रूप बनायो ॥

(ਉਸ ਨੇ) ਕਈ ਯੋਜਨਾ ਤਕ ਦੰਦ ਲੰਬੇ ਕਰ ਲਏ ਅਤੇ ਪਰਬਤ ਵਰਗਾ ਆਪਣਾ ਰੂਪ ਬਣਾ ਲਿਆ।

ਰੋਮ ਕੀਏ ਤਰੁ ਸੇ ਤਨ ਮੈ ਕਰਿ ਆਯੁਧ ਲੈ ਰਨਿ ਭੂਮਹਿ ਆਯੋ ॥

रोम कीए तरु से तन मै करि आयुध लै रनि भूमहि आयो ॥

ਸ਼ਰੀਰ ਉਤੇ ਬ੍ਰਿਛਾ ਵਰਗੇ ਰੋਮ ਕਰ ਲਏ ਅਤੇ ਹੱਥ ਵਿਚ ਹਥਿਆਰ ਧਾਰਨ ਕਰ ਕੇ ਰਣ-ਭੂਮੀ ਵਿਚ ਆ ਗਿਆ।

ਸ੍ਰੀ ਸਕਤੇਸ ਤਨ੍ਯੋ ਕਰਿ ਚਾਪ ਸੁ ਏਕ ਹੀ ਬਾਨ ਸਿਉ ਮਾਰਿ ਗਿਰਾਯੋ ॥੧੩੦੮॥

स्री सकतेस तन्यो करि चाप सु एक ही बान सिउ मारि गिरायो ॥१३०८॥

ਸ੍ਰੀ ਸ਼ਕਤਿ ਸਿੰਘ ਨੇ ਹੱਥ ਵਿਚ ਧਨੁਸ਼ ਖਿਚ ਲਿਆ ਅਤੇ ਇਕ ਹੀ ਬਾਣ ਨਾਲ ਮਾਰ ਕੇ ਡਿਗਾ ਦਿੱਤਾ ॥੧੩੦੮॥

ਦੈਤ ਚਮੂੰ ਪਤਿ ਠਾਢੋ ਹੁਤੋ ਤਿਹ ਕੋ ਬਰ ਕੈ ਨ੍ਰਿਪ ਊਪਰਿ ਧਾਯੋ ॥

दैत चमूँ पति ठाढो हुतो तिह को बर कै नृप ऊपरि धायो ॥

(ਉਥੇ ਇਕ) ਦੈਂਤ ਸੈਨਾ-ਪਤੀ ਖੜੋਤਾ ਹੋਇਆ ਸੀ, ਉਹ ਬਲ ਪੂਰਵਕ ਰਾਜੇ ਉਤੇ ਚੜ੍ਹ ਆਇਆ।

ਰਾਛਸ ਸੈਨ ਅਛੂਹਨਿ ਲੈ ਅਪਨੇ ਮਨ ਮੈ ਅਤਿ ਕੋਪ ਬਢਾਯੋ ॥

राछस सैन अछूहनि लै अपने मन मै अति कोप बढायो ॥

ਰਾਖਸ਼ਾ ਦੀ ਅਛੋਹਣੀ ਸੈਨਾ ਨਾਲ ਲੈ ਕੇ ਉਸ ਨੇ ਆਪਣੇ ਮਨ ਵਿਚ ਕ੍ਰੋਧ ਵਧਾ ਲਿਆ।

ਬਾਨ ਬਨਾਇ ਚਢਿਯੋ ਰਨ ਕੋ ਤਿਹ ਆਪਨ ਨਾਮੁ ਕੁਰੂਪ ਕਹਾਯੋ ॥

बान बनाइ चढियो रन को तिह आपन नामु कुरूप कहायो ॥

ਬਹੁਤ ਸਾਰੇ ਬਾਣਾ ਨੂੰ ਬਣਾ ਕੇ (ਅਰਥਾਤ ਤਿਖੇ ਕਰ ਕੇ) ਯੁੱਧ ਲਈ ਚੜ੍ਹ ਆਇਆ ਅਤੇ ਉਸ ਨੇ ਆਪਣਾ ਨਾ 'ਕੁਰੂਪ' ਅਖਵਾਇਆ।

ਐਸੇ ਚਲਿਯੋ ਅਰਿ ਕੇ ਬਧ ਕੋ ਮਨੋ ਸਾਵਨ ਕੋ ਉਨਏ ਘਨੁ ਆਯੋ ॥੧੩੦੯॥

ऐसे चलियो अरि के बध को मनो सावन को उनए घनु आयो ॥१३०९॥

ਵੈਰੀ ਨੂੰ ਮਾਰਨ ਲਈ ਇਸ ਤਰ੍ਹਾ ਚੜ੍ਹ ਆਇਆ ਮਾਨੋ ਸਾਵਣ (ਦੇ ਮਹੀਨੇ) ਦੇ ਬਦਲ ਉਮਡ ਕੇ ਆ ਗਏ ਹੋਣ ॥੧੩੦੯॥

ਹੇਰਿ ਚਮੂੰ ਬਹੁ ਸਤ੍ਰਨ ਕੀ ਸਕਤੇਸ ਬਲੀ ਮਨਿ ਰੋਸ ਭਯੋ ਹੈ ॥

हेरि चमूँ बहु सत्रन की सकतेस बली मनि रोस भयो है ॥

ਵੈਰੀ ਦੀ ਬਹੁਤ ਸਾਰੀ ਸੈਨਾ ਵੇਖ ਕੇ, ਸ਼ਕਤਿ ਸਿੰਘ ਸੂਰਵੀਰ ਦੇ ਮਨ ਵਿਚ ਕ੍ਰੋਧ ਵਧ ਗਿਆ।

ਧੀਰਜ ਬਾਧਿ ਅਯੋਧਨ ਮਾਝਿ ਸਰਾਸਨਿ ਬਾਨ ਸੁ ਪਾਨਿ ਲਯੋ ਹੈ ॥

धीरज बाधि अयोधन माझि सरासनि बान सु पानि लयो है ॥

(ਉਸ ਨੇ) ਰਣ-ਭੂਮੀ ਵਿਚ ਧੀਰਜ ਧਾਰਨ ਕਰ ਕੇ, ਹੱਥ ਵਿਚ ਧਨੁਸ਼ ਬਾਣ ਧਾਰਨ ਕਰ ਲਏ।

ਤ੍ਰਾਸ ਸਬੈ ਤਜਿ ਕੈ ਲਜਿ ਕੈ ਅਰਿ ਕੇ ਦਲ ਕੇ ਸਮੁਹੇ ਸੁ ਗਯੋ ਹੈ ॥

त्रास सबै तजि कै लजि कै अरि के दल के समुहे सु गयो है ॥

ਸਭ ਤਰ੍ਹਾ ਦੇ ਡਰ ਅਤੇ ਸੰਗ ਨੂੰ ਤਿਆਗ ਕੇ ਵੈਰੀ ਦੇ ਦਲ ਦੇ ਸਾਹਮਣੇ ਹੋ ਗਿਆ।

ਦਾਨਵ ਮੇਘ ਬਿਡਾਰਨ ਕੋ ਰਨ ਮੈ ਮਨੋ ਬੀਰ ਸਮੀਰ ਭਯੋ ਹੈ ॥੧੩੧੦॥

दानव मेघ बिडारन को रन मै मनो बीर समीर भयो है ॥१३१०॥

ਦੈਂਤ (ਰੂਪ) ਬਦਲ ਨੂੰ ਖਿੰਡਾਉਣ ਲਈ ਸੂਰਵੀਰ (ਸ਼ਕਤਿ ਸਿੰਘ) ਮਾਨੋ ਪੌਣ ਦਾ ਰੂਪ ਹੋ ਗਿਆ ਹੋਵੇ ॥੧੩੧੦॥

ਅੰਤ੍ਰ ਧਜ਼ਾਨ ਕੁਰੂਪ ਭਯੋ ਨਭ ਮੈ ਤਿਹ ਜਾਇ ਕੈ ਬੈਨ ਉਚਾਰੇ ॥

अंत्र ध्यान कुरूप भयो नभ मै तिह जाइ कै बैन उचारे ॥

ਕੁਰੂਪ' (ਦੈਂਤ) ਲੁਪਤ ਹੋ ਗਿਆ ਅਤੇ ਆਕਾਸ਼ ਵਿਚ ਜਾ ਕੇ ਉਸ ਨੇ ਇਹ ਬੋਲ ਉਚਾਰੇ

ਜੈਹੋ ਕਹਾ ਹਮ ਤੇ ਭਜਿ ਕੈ ਗਜ ਬਾਜ ਅਨੇਕ ਅਕਾਸ ਤੇ ਡਾਰੇ ॥

जैहो कहा हम ते भजि कै गज बाज अनेक अकास ते डारे ॥

ਕਿ ਮੇਰੇ ਕੋਲੋਂ ਭਜ ਕੇ ਕਿਥੇ ਜਾਵੇਂਗਾ; (ਫਿਰ) ਉਸ ਨੇ ਆਕਾਸ਼ ਤੋਂ ਅਨੇਕ ਹਾਥੀ ਅਤੇ ਘੋੜੇ ਸੁਟ ਦਿੱਤੇ।

ਰੂਖ ਪਖਾਨ ਸਿਲਾ ਰਥ ਸਿੰਘ ਧਰਾਧਰ ਰੀਛ ਮਹਾ ਅਹਿ ਕਾਰੇ ॥

रूख पखान सिला रथ सिंघ धराधर रीछ महा अहि कारे ॥

ਬ੍ਰਿਛ, ਪੱਥਰ, ਸਿਲਾ, ਰਥ, ਸ਼ੇਰ, ਪਰਬਤ, ਰਿਛ ਅਤੇ ਵਡ-ਆਕਾਰੇ ਕਾਲੇ ਸੱਪ (ਆਦਿਕ)

ਆਨਿ ਪਰੇ ਰਨ ਭੂਮਿ ਮੈ ਜੋਰ ਸੋ ਭੂਪ ਬਚਿਓ ਸਿਗਰੇ ਦਬਿ ਮਾਰੇ ॥੧੩੧੧॥

आनि परे रन भूमि मै जोर सो भूप बचिओ सिगरे दबि मारे ॥१३११॥

ਰਣ-ਭੂਮੀ ਵਿਚ ਜ਼ੋਰ ਨਾਲ ਆ ਕੇ ਡਿਗੇ ਹਨ ਅਤੇ (ਕੇਵਲ) ਰਾਜਾ ਬਚਿਆ ਹੈ, ਬਾਕੀ ਸਾਰੇ ਮਾਰੇ ਗਏ ਹਨ ॥੧੩੧੧॥

ਜੇਤਕ ਡਾਰਿ ਦਏ ਨ੍ਰਿਪ ਪੈ ਗਿਰਿ ਤੇਤਕ ਬਾਨਨ ਸਾਥ ਨਿਵਾਰੇ ॥

जेतक डारि दए नृप पै गिरि तेतक बानन साथ निवारे ॥

(ਦੈਂਤ ਨੇ) ਜਿੰਨੇ ਕੁ ਪਰਬਤ ਰਾਜਾ (ਸ਼ਕਤਿ ਸਿੰਘ) ਉਪਰ ਸੁਟੇ ਹਨ, ਉਤਨੇ ਹੀ ਉਸ ਨੇ ਬਾਣਾ ਨਾਲ ਨਿਵਾਰ ਦਿੱਤੇ ਹਨ।

ਜੇ ਰਜਨੀਚਰ ਠਾਢੇ ਹੁਤੇ ਸਕਤੇਸ ਬਲੀ ਤਿਹ ਓਰਿ ਪਧਾਰੇ ॥

जे रजनीचर ठाढे हुते सकतेस बली तिह ओरि पधारे ॥

ਜਿਧਰ ਦੈਂਤ ('ਰਜਨੀਚਰ') ਖੜੋਤਾ ਹੋਇਆ ਸੀ, ਸ਼ਕਤਿ ਸਿੰਘ ਸੂਰਮਾ ਉਧਰ ਨੂੰ ਚਲ ਪਿਆ।

ਪਾਨਿ ਕ੍ਰਿਪਾਨ ਲਏ ਬਲਵਾਨ ਸੁ ਘਾਇਲ ਏਕ ਕਰੇ ਇਕ ਮਾਰੇ ॥

पानि कृपान लए बलवान सु घाइल एक करे इक मारे ॥

(ਉਸ) ਬਲਵਾਨ ਨੇ ਹੱਥ ਵਿਚ ਤਲਵਾਰ ਲੈ ਕੇ ਕਿਤਨਿਆਂ ਨੂੰ ਘਾਇਲ ਕਰ ਦਿੱਤਾ ਅਤੇ ਇਕਨਾ ਨੂੰ ਮਾਰ ਦਿੱਤਾ।

ਦੈਤ ਚਮੂੰ ਨ ਬਸਾਤ ਕਛੂ ਅਪਨੇ ਛਲ ਛਿਦ੍ਰਨਿ ਕੈ ਸਬ ਹਾਰੇ ॥੧੩੧੨॥

दैत चमूँ न बसात कछू अपने छल छिद्रनि कै सब हारे ॥१३१२॥

ਦੈਂਤ ਸੈਨਾ ਦਾ (ਉਸ ਉਤੇ) ਕੋਈ ਵਸ ਨਹੀਂ ਰਿਹਾ, ਸਾਰੇ ਆਪਣੇ ਹੀ ਵਲ ਛਲ ਨਾਲ ਹਾਰ ਗਏ ਹਨ ॥੧੩੧੨॥

ਨ੍ਰਿਪ ਨੇ ਬਹੁਰੋ ਧਨੁ ਬਾਨ ਲਯੋ ਰਿਸ ਸਾਥ ਕੁਰੂਪ ਕੇ ਬੀਰ ਹਨੇ ॥

नृप ने बहुरो धनु बान लयो रिस साथ कुरूप के बीर हने ॥

ਰਾਜਾ (ਸ਼ਕਤਿ ਸਿੰਘ) ਨੇ ਹੱਥ ਵਿਚ ਧਨੁਸ਼-ਬਾਣ ਪਕੜ ਲਿਆ ਅਤੇ ਕ੍ਰੋਧ ਕਰ ਕੇ ਕੁਰੂਪ (ਦੇ ਸ਼ਰੀਰ) ਵਿਚ (ਬਾਣ) ਮਾਰੇ।

ਜੇਊ ਜੀਵਤ ਥੇ ਕਰਿ ਆਯੁਧ ਲੈ ਅਰਰਾਇ ਪਰੇ ਬਰਬੀਰ ਘਨੇ ॥

जेऊ जीवत थे करि आयुध लै अरराइ परे बरबीर घने ॥

ਜੋ (ਦੈਂਤ) ਜੀਉਂਦੇ ਸਨ, ਹੱਥ ਵਿਚ ਸ਼ਸਤ੍ਰ ਲੈ ਕੇ (ਉਹ ਸਾਰੇ) ਸੂਰਮੇ ਅਰੜਾ ਕੇ (ਸ਼ਕਤਿ ਸਿੰਘ) ਉਪਰ ਆ ਪਏ।

ਜੇਊ ਆਨਿ ਲਰੇ ਬਿਨੁ ਪ੍ਰਾਨ ਕਰੇ ਰੁਪਿ ਠਾਢੇ ਲਰੇ ਕੋਊ ਸ੍ਰਉਨ ਸਨੇ ॥

जेऊ आनि लरे बिनु प्रान करे रुपि ठाढे लरे कोऊ स्रउन सने ॥

ਜੋ ਵੀ ਆ ਕੇ ਲੜੇ ਸਨ, ਪ੍ਰਾਣਾ ਤੋਂ ਬਿਨਾ ਕਰ ਦਿੱਤੇ ਹਨ, ਕਈ ਡਟ ਕੇ ਲੜੇ ਹਨ ਅਤੇ ਲਹੂ ਲੁਹਾਨ ਹੋ ਗਏ ਹਨ।

ਮਨਿ ਯੌ ਉਪਮਾ ਉਪਜੀ ਰਿਤੁਰਾਜ ਸਮੈ ਦ੍ਰੁਮ ਕਿੰਸਕ ਲਾਲ ਬਨੇ ॥੧੩੧੩॥

मनि यौ उपमा उपजी रितुराज समै द्रुम किंसक लाल बने ॥१३१३॥

(ਇਸ ਦ੍ਰਿਸ਼ ਦੀ ਕਵੀ ਦੇ) ਮਨ ਵਿਚ ਇਸ ਤਰ੍ਹਾ ਦੀ ਉਪਮਾ ਪੈਦਾ ਹੋਈ, ਮਾਨੋ ਬਸੰਤ ('ਰਿਤੁਰਾਜ') ਰੁਤ ਵਿਚ ਕੇਸੂ ਦੇ ਬ੍ਰਿਛ ਲਾਲ ਬਣੇ ਹੋਏ ਹੋਣ ॥੧੩੧੩॥

ਦੋਹਰਾ ॥

दोहरा ॥

ਦੋਹਰਾ:

ਸਕਤਿ ਸਿੰਘ ਤਿਹ ਸਮਰ ਮੈ ਬਹੁਰੋ ਸਸਤ੍ਰ ਸੰਭਾਰਿ ॥

सकति सिंघ तिह समर मै बहुरो ससत्र संभारि ॥

ਸ਼ਕਤਿ ਸਿੰਘ ਨੇ ਉਸ ਯੁੱਧ ਵਿਚ ਫਿਰ ਸ਼ਸਤ੍ਰ ਸੰਭਾਲ ਲਏ ਹਨ

ਅਸੁਰ ਸੈਨ ਮੈ ਭਟ ਪ੍ਰਬਲ ਤੇ ਬਹੁ ਦਏ ਸੰਘਾਰ ॥੧੩੧੪॥

असुर सैन मै भट प्रबल ते बहु दए संघार ॥१३१४॥

ਅਤੇ ਦੈਂਤ ਸੈਨਾ ਵਿਚ ਜੋ ਪ੍ਰਚੰਡ ਸੂਰਮੇ ਸਨ, ਬਹੁਤ ਸਾਰੇ ਮਾਰ ਦਿੱਤੇ ਹਨ ॥੧੩੧੪॥

ਸਵੈਯਾ ॥

सवैया ॥

ਸਵੈਯਾ:

ਬਿਕ੍ਰਤਾਨਨ ਨਾਮ ਕਰੂਪ ਕੋ ਬਾਧਵ ਕੋਪ ਭਯੋ ਅਸਿ ਪਾਨਿ ਗਹਿਓ ॥

बिक्रतानन नाम करूप को बाधव कोप भयो असि पानि गहिओ ॥

ਕਰੂਪ ਦੈਂਤ ਦਾ 'ਬਿਕ੍ਰਤਾਨਨ' ਨਾ ਦਾ ਇਕ ਭਰਾ ਕ੍ਰੋਧ ਨਾਲ ਭਰ ਗਿਆ ਅਤੇ ਹੱਥ ਵਿਚ ਤਲਵਾਰ ਧਾਰਨ ਕਰ ਲਈ।

ਕਬਿ ਸਯਾਮ ਕਹੈ ਰਨ ਮੈ ਤਿਹ ਕੋ ਮਨ ਮੈ ਅਰਿ ਕੇ ਬਧਬੇ ਕੋ ਚਹਿਓ ॥

कबि स्याम कहै रन मै तिह को मन मै अरि के बधबे को चहिओ ॥

ਕਵੀ ਸ਼ਿਆਮ ਕਹਿੰਦੇ ਹਨ, ਰਣ-ਭੂਮੀ ਵਿਚ ਉਸ ਦੇ ਮਨ ਵਿਚ ਵੈਰੀ ਨੂੰ ਮਾਰ ਦੇਣ ਦੀ ਚਾਹ ਪੈਦਾ ਹੋਈ।

ਸੁ ਧਵਾਇ ਕੈ ਸ੍ਯੰਦਨ ਆਯੋ ਤਹਾ ਨ ਟਰਿਓ ਵਹ ਜੁਧ ਹੀ ਕੋ ਉਮਹਿਓ ॥

सु धवाइ कै स्यंदन आयो तहा न टरिओ वह जुध ही को उमहिओ ॥

ਉਹ ਰਥ ਨੂੰ ਭਜਾ ਕੇ ਉਥੇ ਆ ਗਿਆ ਅਤੇ ਯੁੱਧ ਦੀ ਉਮੰਗ ਕਰ ਕੇ ਉਥੋਂ ਨਾ ਹਟਿਆ।

ਸੁਨਿ ਰੇ ਸਕਤੇਸ ਸੰਭਾਰਿ ਸੰਘਾਰਤ ਹੋ ਤੁਮ ਕੋ ਇਹ ਭਾਤਿ ਕਹਿਓ ॥੧੩੧੫॥

सुनि रे सकतेस संभारि संघारत हो तुम को इह भाति कहिओ ॥१३१५॥

(ਅਤੇ) ਇਸ ਤਰ੍ਹਾ ਕਹਿਣ ਲਗਾ, ਹੇ ਸ਼ਕਤਿ ਸਿੰਘ! ਸੁਣ, ਸੰਭਲ ਜਾ, ਮੈਂ ਤੈਨੂੰ (ਹੁਣੇ) ਮਾਰਦਾ ਹਾ ॥੧੩੧੫॥

ਦੋਹਰਾ ॥

दोहरा ॥

ਦੋਹਰਾ:

ਸਕਤਿ ਸਿੰਘ ਯਹਿ ਬਚਨਿ ਸੁਨਿ ਲੀਨੀ ਸਕਤਿ ਉਠਾਇ ॥

सकति सिंघ यहि बचनि सुनि लीनी सकति उठाइ ॥

ਸ਼ਕਤਿ ਸਿੰਘ ਨੇ ਇਹ ਬਚਨ ਸੁਣ ਕੇ ਬਰਛੀ ਚੁਕ ਲਈ।

ਚਪਲਾ ਸੀ ਰਵਿ ਕਿਰਨ ਸੀ ਅਰਿ ਤਕਿ ਦਈ ਚਲਾਇ ॥੧੩੧੬॥

चपला सी रवि किरन सी अरि तकि दई चलाइ ॥१३१६॥

ਵੈਰੀ ਨੂੰ ਤਕ ਕੇ ਬਿਜਲੀ ਵਰਗੀ ਜਾ ਸੂਰਜ ਦੀ ਕਿਰਨ ਜਿਹੀ (ਬਰਛੀ ਨੂੰ) ਚਲਾ ਦਿੱਤਾ ॥੧੩੧੬॥

ਸਵੈਯਾ ॥

सवैया ॥

ਸਵੈਯਾ:

ਲਾਗਿ ਗਈ ਬਿਕ੍ਰਤਾਨਨ ਕੇ ਉਰਿ ਚੀਰ ਕੈ ਤਾ ਤਨ ਪਾਰ ਭਈ ॥

लागि गई बिक्रतानन के उरि चीर कै ता तन पार भई ॥

(ਉਹ ਬਰਛੀ) ਬਿਕ੍ਰਤਾਨਨ ਦੀ ਛਾਤੀ ਵਿਚ ਜਾ ਲਗੀ ਅਤੇ ਉਸ ਦੇ ਸ਼ਰੀਰ ਨੂੰ ਚੀਰ ਕੇ ਪਾਰ ਹੋ ਗਈ।

ਜਿਹ ਊਪਰਿ ਕੰਚਨ ਕੀ ਸਬ ਆਕ੍ਰਿਤ ਹੈ ਸਬ ਹੀ ਸੋਊ ਲੋਹ ਮਈ ॥

जिह ऊपरि कंचन की सब आकृत है सब ही सोऊ लोह मई ॥

ਜਿਸ ਉਪਰ ਸੋਨੇ ਦੀ ਸਾਰੀ ਸਜਾਵਟ ਹੈ ਅਤੇ ਸਾਰੀ ਲੋਹਮਈ ਹੈ।

ਲਸਕੈ ਉਰਿ ਰਾਕਸ ਕੇ ਮਧ ਯੌ ਉਪਮਾ ਤਿਹ ਕੀ ਕਬਿ ਭਾਖ ਦਈ ॥

लसकै उरि राकस के मध यौ उपमा तिह की कबि भाख दई ॥

ਰਾਖਸ਼ ਦੀ ਛਾਤੀ ਵਿਚ (ਲਗੀ ਹੋਈ) ਇੰਜ ਲਿਸ਼ਕ ਰਹੀ ਹੈ, ਉਸ ਦੀ ਉਪਮਾ ਕਵੀ ਨੇ ਇਸ ਤਰ੍ਹਾ ਕਹੀ ਹੈ,

ਮਨੋ ਰਾਹੁ ਬਿਚਾਰ ਕੈ ਪੂਰਬ ਬੈਰ ਕੋ ਸੂਰਜ ਕੀ ਕਰਿ ਲੀਲ ਲਈ ॥੧੩੧੭॥

मनो राहु बिचार कै पूरब बैर को सूरज की करि लील लई ॥१३१७॥

ਮਾਨੋ ਰਾਹੂ ਨੇ ਪੂਰਬਲਾ ਵੈਰ ਵਿਚਾਰ ਕੇ, ਸੂਰਜ ਦੀ ਕਿਰਨ ਨੂੰ ਨਿਗਲ ਲਿਆ ਹੋਵੇ ॥੧੩੧੭॥

ਦੋਹਰਾ ॥

दोहरा ॥

ਦੋਹਰਾ:

ਉਤ ਬਰਛੀ ਕੇ ਲਗਤ ਹੀ ਪ੍ਰਾਨ ਤਜੇ ਬਲਵਾਨ ॥

उत बरछी के लगत ही प्रान तजे बलवान ॥

ਛਾਤੀ ਵਿਚ ਬਰਛੀ ਦੇ ਲਗਦਿਆਂ ਹੀ ਸੂਰਵੀਰ (ਦੈਂਤ) ਨੇ ਪ੍ਰਾਣ ਤਿਆਗ ਦਿੱਤੇ ਹਨ।

ਸਬ ਦੈਤਨ ਕੋ ਮਨ ਡਰਿਓ ਹਾ ਹਾ ਕੀਓ ਬਖਾਨ ॥੧੩੧੮॥

सब दैतन को मन डरिओ हा हा कीओ बखान ॥१३१८॥

ਸਾਰਿਆਂ ਦੈਂਤਾ ਦੇ ਮਨ ਡਰ ਗਏ ਹਨ ਅਤੇ ਹਾਇ ਹਾਇ ਕਰ ਕੇ ਬੋਲਣ ਲਗ ਗਏ ਹਨ ॥੧੩੧੮॥

ਬਿਕ੍ਰਤਾਨਨ ਜਬ ਮਾਰਿਓ ਸਕਤਿ ਸਿੰਘ ਰਨਧੀਰਿ ॥

बिक्रतानन जब मारिओ सकति सिंघ रनधीरि ॥

ਬਿਕ੍ਰਤਾਨਨ ਨੂੰ ਜਦ ਬਲਵਾਨ ਸ਼ਕਤਿ ਸਿੰਘ ਨੇ ਮਾਰ ਦਿੱਤਾ।

ਸੋ ਕੁਰੂਪ ਅਵਿਲੋਕ ਕੈ ਸਹਿ ਨ ਸਕਿਓ ਦੁਖੁ ਬੀਰ ॥੧੩੧੯॥

सो कुरूप अविलोक कै सहि न सकिओ दुखु बीर ॥१३१९॥

(ਤਾ) ਉਸ ਨੂੰ (ਮਰਦਾ) ਵੇਖ ਕੇ (ਉਸ ਦਾ) ਭਰਾ (ਕੁਰੂਪ) ਦੁਖ ਨਾ ਸਹਿ ਸਕਿਆ ॥੧੩੧੯॥

ਸਵੈਯਾ ॥

सवैया ॥

ਸਵੈਯਾ:

ਬਿਕ੍ਰਤਾਨਨ ਕੋ ਬਧ ਪੇਖਿ ਕੁਰੂਪ ਸੁ ਕਾਲ ਕੋ ਪ੍ਰੇਰਿਓ ਅਕਾਸ ਤੇ ਆਯੋ ॥

बिक्रतानन को बध पेखि कुरूप सु काल को प्रेरिओ अकास ते आयो ॥

ਬਿਕ੍ਰਤਾਨਨ ਦੇ ਬਧ ਨੂੰ ਵੇਖ ਕੇ ਕੁਰੂਪ, ਕਾਲ ਦਾ ਪ੍ਰੇਰਿਆ ਹੋਇਆ ਆਕਾਸ਼ ਤੋਂ ਆ ਗਿਆ।

ਬਾਨ ਕਮਾਨ ਕ੍ਰਿਪਾਨ ਗਦਾ ਗਹਿ ਲੈ ਕਰ ਮੈ ਅਤਿ ਜੁਧ ਮਚਾਯੋ ॥

बान कमान कृपान गदा गहि लै कर मै अति जुध मचायो ॥

ਬਾਣ, ਕਮਾਨ, ਕ੍ਰਿਪਾਨ, ਗਦਾ (ਆਦਿਕ ਸ਼ਸਤ੍ਰ) ਹੱਥ ਵਿਚ ਪਕੜ ਕੇ (ਉਸ ਨੇ) ਬਹੁਤ ਯੁੱਧ ਮਚਾਇਆ।

ਸ੍ਰੀ ਸਕਤੇਸ ਬਡੁ ਧਨੁ ਤਾਨ ਕੈ ਬਾਨ ਮਹਾ ਅਰਿ ਗ੍ਰੀਵ ਲਗਾਯੋ ॥

स्री सकतेस बडु धनु तान कै बान महा अरि ग्रीव लगायो ॥

ਸ੍ਰੀ ਸ਼ਕਤਿ ਸਿੰਘ ਨੇ ਵੱਡਾ ਧਨੁਸ਼ ਖਿਚ ਕੇ (ਇਕ) ਤਿਖਾ ਬਾਣ ਵੈਰੀ ਦੀ ਗਰਦਨ ਵਿਚ ਮਾਰ ਦਿੱਤਾ।

ਸੀਸ ਪਰਿਓ ਕਟਿ ਕੈ ਧਰਨੀ ਸੁ ਕਬੰਧ ਲਏ ਅਸਿ ਕੋ ਰਨਿ ਧਾਯੋ ॥੧੩੨੦॥

सीस परिओ कटि कै धरनी सु कबंध लए असि को रनि धायो ॥१३२०॥

(ਉਸ ਦਾ) ਸਿਰ ਕਟਿਆ ਹੋਇਆ ਧਰਤੀ ਉਤੇ ਡਿਗ ਪਿਆ ਅਤੇ ਧੜ ਤਲਵਾਰ ਲੈ ਕੇ ਯੁੱਧ ਕਰਨ ਲਈ ਦੌੜ ਪਿਆ ॥੧੩੨੦॥

ਕਬਿਯੋ ਬਾਚ ਦੋਹਰਾ ॥

कबियो बाच दोहरा ॥

ਕਵੀ ਨੇ ਕਿਹਾ ਦੋਹਰਾ:

ਸਕਤਿ ਸਿੰਘ ਕੇ ਸਾਮੁਹੇ ਗਯੋ ਲੀਏ ਕਰਵਾਰ ॥

सकति सिंघ के सामुहे गयो लीए करवार ॥

(ਕੁਰੂਪ) ਤਲਵਾਰ ਲੈ ਕੇ ਸ਼ਕਤਿ ਸਿੰਘ ਦੇ ਸਾਹਮਣੇ ਗਿਆ।

ਏਕ ਬਾਨ ਨ੍ਰਿਪ ਨੇ ਹਨਿਯੋ ਗਿਰਿਯੋ ਭੂਮਿ ਮਝਾਰਿ ॥੧੩੨੧॥

एक बान नृप ने हनियो गिरियो भूमि मझारि ॥१३२१॥

ਰਾਜੇ ਨੇ ਇਕ ਬਾਣ ਚਲਾਇਆ, (ਜਿਸ ਨਾਲ ਉਹ) ਧਰਤੀ ਉਤੇ ਡਿਗ ਪਿਆ ॥੧੩੨੧॥

ਜਬ ਕੁਰੂਪ ਸੈਨਾ ਸਹਿਤ ਭੂਪਤਿ ਦਯੋ ਸੰਘਾਰ ॥

जब कुरूप सैना सहित भूपति दयो संघार ॥

ਜਦ ਰਾਜਾ (ਸ਼ਕਤਿ ਸਿੰਘ) ਨੇ ਕੁਰੂਪ ਨੂੰ ਸੈਨਾ ਸਹਿਤ ਮਾਰ ਦਿੱਤਾ,

ਤਬ ਜਾਦਵ ਲਖ ਸਮਰ ਮੈ ਕੀਨੋ ਹਾਹਾਕਾਰ ॥੧੩੨੨॥

तब जादव लख समर मै कीनो हाहाकार ॥१३२२॥

ਤਦ ਯਾਦਵਾ ਨੇ ਯੁੱਧ ਨੂੰ ਵੇਖ ਕੇ ਹਾਹਾਕਾਰ ਮਚਾ ਦਿੱਤੀ ॥੧੩੨੨॥

ਬਹੁਤੁ ਲਰਿਯੋ ਅਰਿ ਬੀਰ ਰਨਿ ਕਹਿਓ ਸਯਾਮ ਸੋ ਰਾਮ ॥

बहुतु लरियो अरि बीर रनि कहिओ स्याम सो राम ॥

ਬਲਰਾਮ ਨੇ ਕ੍ਰਿਸ਼ਨ ਨੂੰ ਕਿਹਾ ਕਿ ਵੈਰੀ ਸੂਰਮਾ ਰਣ ਵਿਚ ਬਹੁਤ ਲੜਿਆ ਹੈ।

ਕਿਉ ਨ ਲਰੈ ਕਹਿਯੋ ਕ੍ਰਿਸਨ ਜੂ ਸਕਤਿ ਸਿੰਘ ਜਿਹ ਨਾਮ ॥੧੩੨੩॥

किउ न लरै कहियो कृसन जू सकति सिंघ जिह नाम ॥१३२३॥

(ਉੱਤਰ ਵਿਚ) ਕ੍ਰਿਸ਼ਨ ਜੀ ਨੇ ਕਿਹਾ, ਜਿਸ ਦਾ ਨਾ ਹੀ ਸ਼ਕਤਿ ਸਿੰਘ ਹੈ, ਉਹ ਕਿਉਂ ਨਾ ਲੜਦਾ ॥੧੩੨੩॥

ਚੌਪਈ ॥

चौपई ॥

ਚੌਪਈ:

ਤਬ ਹਰਿ ਜੂ ਸਬ ਸੋ ਇਮ ਕਹਿਯੋ ॥

तब हरि जू सब सो इम कहियो ॥

ਤਦ ਸ੍ਰੀ ਕ੍ਰਿਸ਼ਨ ਨੇ ਸਾਰਿਆਂ ਨੂੰ ਇਸ ਤਰ੍ਹਾ ਕਿਹਾ

ਸਕਤਿ ਸਿੰਘ ਬਧ ਹਮ ਤੇ ਰਹਿਯੋ ॥

सकति सिंघ बध हम ते रहियो ॥

ਕਿ ਸ਼ਕਤਿ ਸਿੰਘ ਸਾਡੇ ਤੋਂ ਮਾਰਿਆ ਨਹੀਂ ਜਾ ਸਕਿਆ।

ਇਨ ਅਤਿ ਹਿਤ ਸੋ ਚੰਡਿ ਮਨਾਈ ॥

इन अति हित सो चंडि मनाई ॥

ਇਸ ਨੇ ਬੜੇ ਹਿਤ ਨਾਲ ਚੰਡੀ ਨੂੰ ਮੰਨਾਇਆ ਹੋਇਆ ਹੈ।

ਤਾ ਤੇ ਹਮਰੀ ਸੈਨ ਖਪਾਈ ॥੧੩੨੪॥

ता ते हमरी सैन खपाई ॥१३२४॥

ਇਸ ਲਈ ਸਾਡੀ ਸੈਨਾ ਨਸ਼ਟ ਕਰ ਦਿੱਤੀ ਹੈ ॥੧੩੨੪॥

ਦੋਹਰਾ ॥

दोहरा ॥

ਦੋਹਰਾ:

ਤਾ ਤੇ ਤੁਮ ਹੂੰ ਚੰਡਿ ਕੀ ਸੇਵ ਕਰਹੁ ਚਿਤੁ ਲਾਇ ॥

ता ते तुम हूँ चंडि की सेव करहु चितु लाइ ॥

ਇਸ ਲਈ ਤੁਸੀਂ ਵੀ ਚਿਤ ਲਾ ਕੇ ਚੰਡੀ ਦੀ ਸੇਵਾ ਕਰੋ।

ਜੀਤਨ ਕੋ ਬਰੁ ਦੇਇਗੀ ਅਰਿ ਤਬ ਲੀਜਹੁ ਘਾਇ ॥੧੩੨੫॥

जीतन को बरु देइगी अरि तब लीजहु घाइ ॥१३२५॥

(ਜਦ ਉਹ ਤੁਹਾਨੂੰ) ਜਿਤਣ ਦਾ ਵਰ ਦੇਵੇਗੀ, ਤਦ (ਤੁਸੀਂ) ਵੈਰੀ ਨੂੰ ਮਾਰ ਲੈਣਾ ॥੧੩੨੫॥

ਜਾਗਤ ਜਾ ਕੀ ਜੋਤਿ ਜਗਿ ਜਲਿ ਥਲਿ ਰਹੀ ਸਮਾਇ ॥

जागत जा की जोति जगि जलि थलि रही समाइ ॥

ਜਿਸ ਦੀ ਜੋਤਿ ਜਗਤ ਵਿਚ ਜਗ ਰਹੀ ਹੈ ਅਤੇ ਜੋ ਜਲ ਥਲ ਵਿਚ ਸਮਾਈ ਹੋਈ ਹੈ,

ਬ੍ਰਹਮ ਬਿਸਨੁ ਹਰ ਰੂਪ ਮੈ ਤ੍ਰਿਗੁਨਿ ਰਹੀ ਠਹਰਾਇ ॥੧੩੨੬॥

ब्रहम बिसनु हर रूप मै तृगुनि रही ठहराइ ॥१३२६॥

(ਉਹ) ਬ੍ਰਹਮਾ, ਵਿਸ਼ਨੂ ਅਤੇ ਸ਼ਿਵ ਦੇ ਰੂਪ ਵਿਚ ਤਿੰਨ ਗੁਣਾ (ਰਜੋ, ਸਤੋ ਅਤੇ ਤਮੋ) ਵਿਚ ਸਥਿਤ ਹੋ ਰਹੀ ਹੈ ॥੧੩੨੬॥

ਸਵੈਯਾ ॥

सवैया ॥

ਸਵੈਯਾ:

ਜਾ ਕੀ ਕਲਾ ਬਰਤੈ ਜਗ ਮੈ ਅਰੁ ਜਾ ਕੀ ਕਲਾ ਸਬ ਰੂਪਨ ਮੈ ॥

जा की कला बरतै जग मै अरु जा की कला सब रूपन मै ॥

ਜਿਸ ਦੀ ਸ਼ਕਤੀ ('ਕਲਾ') ਜਗਤ ਵਿਚ ਵਰਤ ਰਹੀ ਹੈ ਅਤੇ ਜਿਸ ਦੀ ਕਲਾ ਸਾਰਿਆਂ ਰੂਪਾ ਵਿਚ ਪ੍ਰਗਟ ਹੋ ਰਹੀ ਹੈ।

ਅਰੁ ਜਾ ਕੀ ਕਲਾ ਬਿਮਲਾ ਹਰ ਕੇ ਕਮਲਾ ਪਤਿ ਕੇ ਕਮਲਾ ਤਨ ਮੈ ॥

अरु जा की कला बिमला हर के कमला पति के कमला तन मै ॥

ਅਤੇ ਜਿਸ ਦੀ ਕਲਾ ਸ਼ਿਵ ਪਾਰਬਤੀ ਰੂਪ ਹੋ ਕੇ, ਵਿਸ਼ਨੂ ਦੇ ਤਨ ਵਿਚ ਲੱਛਮੀ ਰੂਪ ਹੋ ਕੇ ਬਿਰਾਜ ਰਹੀ ਹੈ।

ਪੁਨਿ ਜਾ ਕੀ ਕਲਾ ਗਿਰਿ ਰੂਖਨ ਮੈ ਸਸਿ ਪੂਖਨ ਮੈ ਮਘਵਾ ਘਨ ਮੈ ॥

पुनि जा की कला गिरि रूखन मै ससि पूखन मै मघवा घन मै ॥

ਫਿਰ ਜਿਸ ਦੀ ਕਲਾ ਪਰਬਤਾ ਅਤੇ ਬ੍ਰਿਛਾ ਵਿਚ, ਚੰਦ੍ਰਮਾ, ਤਾਰਿਆਂ ('ਪੂਖਨ') ਅਤੇ ਇੰਦਰ ਦੇ ਬਦਲਾ ਵਿਚ (ਸਥਿਤ ਹੈ)।

ਤੁਮ ਹੂੰ ਨਹੀ ਜਾਨੀ ਭਵਾਨੀ ਕਲਾ ਜਗ ਮਾਨੀ ਕੋ ਧਯਾਨੁ ਕਰੋ ਮਨ ਮੈ ॥੧੩੨੭॥

तुम हूँ नही जानी भवानी कला जग मानी को ध्यानु करो मन मै ॥१३२७॥

ਤੁਸੀਂ (ਉਸ) ਭਵਾਨੀ ਦੀ ਸ਼ਕਤੀ ਨੂੰ ਨਹੀਂ ਜਾਣਿਆ ਹੈ, (ਉਸ) ਚੰਡੀ ('ਜਗ ਮਾਨੀ') ਦਾ ਮਨ ਵਿਚ ਧਿਆਨ ਕਰੋ ॥੧੩੨੭॥

ਦੋਹਰਾ ॥

दोहरा ॥

ਦੋਹਰਾ:

ਸਕਤਿ ਸਿੰਘ ਬਰੁ ਸਕਤਿ ਸੋ ਮਾਗਿ ਲਯੋ ਬਲਵਾਨਿ ॥

सकति सिंघ बरु सकति सो मागि लयो बलवानि ॥

ਬਲਵਾਨ ਸ਼ਕਤਿ ਸਿੰਘ ਨੇ ਸ਼ਕਤੀ (ਚੰਡੀ) ਕੋਲੋਂ ਵਰ ਮੰਗ ਲਿਆ ਹੈ।

ਤਾਹੀ ਕੇ ਪ੍ਰਸਾਦਿ ਤੇ ਰਨ ਜੀਤਤ ਨਹੀ ਹਾਨਿ ॥੧੩੨੮॥

ताही के प्रसादि ते रन जीतत नही हानि ॥१३२८॥

ਉਸੇ ਦੀ ਕ੍ਰਿਪਾ ਕਰ ਕੇ ਯੁੱਧ ਜਿਤਦਾ ਹੈ ਅਤੇ ਨਸ਼ਟ ਨਹੀਂ ਹੁੰਦਾ ॥੧੩੨੮॥

ਸਿਵ ਸੂਰਜ ਸਸਿ ਸਚੀਪਤਿ ਬ੍ਰਹਮ ਬਿਸਨੁ ਸੁਰ ਕੋਇ ॥

सिव सूरज ससि सचीपति ब्रहम बिसनु सुर कोइ ॥

ਸ਼ਿਵ, ਸੂਰਜ, ਚੰਦ੍ਰਮਾ, ਇੰਦਰ, ਬ੍ਰਹਮਾ, ਵਿਸ਼ਣੂ ਕੋਈ ਵੀ ਦੇਵਤਾ

ਜੋ ਇਹ ਸੋ ਰਿਸ ਕੈ ਲਰੈ ਜੀਤ ਨ ਜੈ ਹੈ ਸੋਇ ॥੧੩੨੯॥

जो इह सो रिस कै लरै जीत न जै है सोइ ॥१३२९॥

ਇਸ (ਸ਼ਕਤਿ ਸਿੰਘ) ਨਾਲ ਕ੍ਰੋਧ ਕਰ ਕੇ ਲੜਾਈ ਕਰੇਗਾ, ਉਹ ਜੀਉਂਦਾ ਨਹੀਂ ਜਾਏਗਾ ॥੧੩੨੯॥

ਸਵੈਯਾ ॥

सवैया ॥

ਸਵੈਯਾ:

ਜਉ ਹਰ ਆਇ ਭਿਰੇ ਇਹ ਸੋ ਨਹੀ ਦੇਖਤ ਹੋਂ ਬਲੁ ਹੈ ਤਿਨ ਮੋ ॥

जउ हर आइ भिरे इह सो नही देखत हों बलु है तिन मो ॥

ਜੇ ਸ਼ਿਵ ਆ ਕੇ ਇਸ ਨਾਲ ਲੜਾਈ ਕਰੇ, (ਪਰ) ਉਨ੍ਹਾ ਵਿਚ (ਇਤਨਾ) ਬਲ ਦਿਸਦਾ ਨਹੀਂ ਹੈ।

ਚਤੁਰਾਨਨ ਅਉਰੁ ਖੜਾਨਨ ਬਿਸਨੁ ਘਨੋ ਬਲ ਹੈ ਸੁ ਕਹਿਓ ਜਿਨ ਮੋ ॥

चतुरानन अउरु खड़ानन बिसनु घनो बल है सु कहिओ जिन मो ॥

ਬ੍ਰਹਮਾ, ਕਾਰਤਿਕੇ ਅਤੇ ਵਿਸ਼ਣੂ, ਜਿਨ੍ਹਾ ਵਿਚ ਬਹੁਤ ਬਲ ਕਿਹਾ ਜਾਦਾ ਹੈ (ਉਨ੍ਹਾ ਦੀ ਵੀ ਇਸ ਅਗੇ ਕੁਝ ਨਹੀਂ ਚਲ ਸਕਦੀ)।

ਪੁਨਿ ਭੂਤ ਪਿਸਾਚ ਸੁਰਾਦਿਕ ਜੇ ਅਸੁਰਾਦਿਕ ਹੈ ਗਨਤੀ ਕਿਨ ਮੋ ॥

पुनि भूत पिसाच सुरादिक जे असुरादिक है गनती किन मो ॥

ਫਿਰ ਭੂਤ, ਪਿਸ਼ਾਚ ਅਤੇ ਦੇਵਤੇ ਆਦਿਕ ਅਤੇ ਦੈਂਤ ਆਦਿਕ ਕਿਸ ਗਿਣਤੀ ਵਿਚ ਹਨ।

ਜਦੁਬੀਰ ਕਹਿਯੋ ਸਬ ਬੀਰਨ ਸੋਂ ਸੁ ਇਤੋ ਬਲ ਭੂਪ ਧਰੈ ਇਨ ਮੋ ॥੧੩੩੦॥

जदुबीर कहियो सब बीरन सों सु इतो बल भूप धरै इन मो ॥१३३०॥

ਸ੍ਰੀ ਕ੍ਰਿਸ਼ਨ ਨੇ ਸਾਰਿਆਂ ਯੋਧਿਆਂ ਨੂੰ ਕਿਹਾ ਕਿ ਰਾਜੇ (ਸ਼ਕਤਿ ਸਿੰਘ) ਜਿਤਨਾ ਬਲ ਇਨ੍ਹਾ ਵਿਚੋਂ ਕਿਸੇ ਵਿਚ ਵੀ ਨਹੀਂ ਹੈ ॥੧੩੩੦॥

ਕਾਨ੍ਹ ਜੂ ਬਾਚ ॥

कान्ह जू बाच ॥

ਸ੍ਰੀ ਕ੍ਰਿਸ਼ਨ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਜੁਧੁ ਕਰੋ ਤੁਮ ਜਾਹੁ ਉਤੈ ਇਤ ਹਉ ਹੀ ਭਵਾਨੀ ਕੋ ਜਾਪੁ ਜਪੈਹਉ ॥

जुधु करो तुम जाहु उतै इत हउ ही भवानी को जापु जपैहउ ॥

ਤੁਸੀਂ ਉਧਰ ਜਾ ਕੇ ਯੁੱਧ ਕਰੋ ਅਤੇ ਇਧਰ ਮੈਂ ਭਵਾਨੀ ਦੇ ਜਾਪ ਨੂੰ ਜਪਦਾ ਹਾ।

ਐਸੇ ਕਹਿਯੋ ਜਦੁਬੀਰ ਅਬੈ ਅਤਿ ਹੀ ਹਿਤ ਭਾਵ ਤੇ ਥਾਪ ਥਪੈਹਉ ॥

ऐसे कहियो जदुबीर अबै अति ही हित भाव ते थाप थपैहउ ॥

ਕ੍ਰਿਸ਼ਨ ਨੇ ਇਸ ਤਰ੍ਹਾ ਕਿਹਾ ਕਿ ਮੈਂ ਹੁਣੇ ਬਹੁਤ ਹਿਤ ਨਾਲ ਉਸ ਦੀ ਆਰਾਧਨਾ (ਸਥਾਪਨਾ) ਕਰਦਾ ਹਾ।

ਹੈ ਕੇ ਪ੍ਰਤਛ ਕਹੈ ਬਰ ਮਾਗ ਹਨੋ ਸਕਤੇਸਿ ਇਹੈ ਬਰੁ ਲੈਹਉ ॥

है के प्रतछ कहै बर माग हनो सकतेसि इहै बरु लैहउ ॥

(ਜਦੋਂ) ਉਹ ਪ੍ਰਤਖ ਹੋ ਕੇ ਵਰ ਮੰਗਣ ਲਈ ਕਹੇਗੀ, ਤਾ ਮੈਂ ਸ਼ਕਤਿ ਸਿੰਘ ਨੂੰ ਮਾਰ ਦੇਣ ਦਾ ਵਰ ਮੰਗਾਗਾ।

ਤਉ ਚੜ ਕੈ ਅਪੁਨੇ ਰਥ ਪੈ ਅਬ ਹੀ ਰਨ ਮੈ ਇਹ ਕੋ ਬਧ ਕੈਹਉ ॥੧੩੩੧॥

तउ चड़ कै अपुने रथ पै अब ही रन मै इह को बध कैहउ ॥१३३१॥

ਤਦ ਮੈਂ ਆਪਣੇ ਰਥ ਉਤੇ ਚੜ੍ਹ ਕੇ ਹੁਣੇ ਹੀ ਰਣ-ਭੂਮੀ ਵਿਚ ਇਸ ਨੂੰ ਮਾਰ ਦੇਵਾਗਾ ॥੧੩੩੧॥

ਕਬਿਯੋ ਬਾਚ ॥

कबियो बाच ॥

ਕਵੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਬੀਰ ਪਠੇ ਜਦੁਬੀਰ ਉਤੈ ਇਤ ਭੂਮਿ ਮੈ ਬੈਠਿ ਸਿਵਾ ਜਪੁ ਕੀਨੋ ॥

बीर पठे जदुबीर उतै इत भूमि मै बैठि सिवा जपु कीनो ॥

ਉਧਰ ਯਾਦਵ ਸੂਰਮਿਆਂ ਨੂੰ (ਯੁੱਧ ਕਰਨ ਲਈ) ਭੇਜ ਦਿੱਤਾ ਅਤੇ ਇਧਰ ਭੂਮੀ ਉਤੇ ਬੈਠ ਕੇ ਦੇਵੀ ਦਾ ਜਾਪ ਆਰੰਭ ਕਰ ਦਿੱਤਾ।

ਅਉਰ ਦਈ ਸੁਧਿ ਛਾਡਿ ਸਬੈ ਤਬ ਤਾਹੀ ਕੇ ਧਯਾਨ ਬਿਖੈ ਮਨੁ ਦੀਨੋ ॥

अउर दई सुधि छाडि सबै तब ताही के ध्यान बिखै मनु दीनो ॥

ਹੋਰ ਸਾਰੀ ਸੁੱਧ-ਬੁੱਧ ਛਡ ਦਿੱਤੀ, ਤਦ ਉਸੇ ਦੇ ਧਿਆਨ ਵਿਚ ਮਨ ਨੂੰ ਲਗਾ ਦਿੱਤਾ।

ਚੰਡਿ ਤਬੈ ਪਰਤਛ ਭਈ ਬਰੁ ਮਾਗਹੁ ਜੋ ਮਨ ਮੈ ਜੋਈ ਚੀਨੋ ॥

चंडि तबै परतछ भई बरु मागहु जो मन मै जोई चीनो ॥

ਚੰਡੀ ਤਦੋਂ ਪ੍ਰਤਖ ਹੋ ਗਈ ਅਤੇ ਵਰ ਮੰਗਣ ਲਈ ਕਿਹਾ ਜੋ ਮਨ ਵਿਚ ਸੋਚਿਆ ਹੋਇਆ ਹੈ।

ਯਾ ਅਰਿ ਆਜ ਹਨੋ ਰਨ ਮੈ ਘਨ ਸਯਾਮ ਜੂ ਮਾਗਿ ਇਹੈ ਬਰ ਲੀਨੋ ॥੧੩੩੨॥

या अरि आज हनो रन मै घन स्याम जू मागि इहै बर लीनो ॥१३३२॥

ਇਸ ਵੈਰੀ ਨੂੰ ਅਜ ਹੀ ਰਣ-ਭੂਮੀ ਵਿਚ ਮਾਰ ਦਿਆਂ, ਸ੍ਰੀ ਕ੍ਰਿਸ਼ਨ ਨੇ ਇਹੀ ਵਰ ਮੰਗ ਕੇ ਪ੍ਰਾਪਤ ਕਰ ਲਿਆ ॥੧੩੩੨॥

ਯੌ ਬਰੁ ਪਾਇ ਚੜਿਯੋ ਰਥ ਪੈ ਹਰਿ ਜੂ ਮਨ ਬੀਚ ਪ੍ਰਸੰਨਿ ਭਯੋ ॥

यौ बरु पाइ चड़ियो रथ पै हरि जू मन बीच प्रसंनि भयो ॥

ਇਸ ਤਰ੍ਹਾ ਵਰ ਪ੍ਰਾਪਤ ਕਰ ਕੇ ਅਤੇ ਮਨ ਵਿਚ ਪ੍ਰਸੰਨ ਹੋ ਕੇ ਰਥ ਉਤੇ ਚੜ੍ਹੇ।

ਜਪੁ ਕੈ ਜੁ ਭਵਾਨੀ ਤੇ ਸਯਾਮ ਕਹੈ ਅਰਿ ਮਾਰਨ ਕੋ ਬਰੁ ਮਾਗ ਲਯੋ ॥

जपु कै जु भवानी ते स्याम कहै अरि मारन को बरु माग लयो ॥
(ਕਵੀ) ਸ਼ਿਆਮ ਕਹਿੰਦੇ ਹਨ, ਭਵਾਨੀ ਨੂੰ ਜਪ ਕੇ ਵੈਰੀ ਨੂੰ ਮਾਰਨ ਦਾ ਵਰ ਮੰਗ ਲਿਆ।

ਸਬ ਆਯੁਧ ਲੈ ਬਰਬੀਰ ਬਲੀ ਹੂ ਕੇ ਸਾਮੁਹੇ ਤਉ ਜਦੁਬੀਰ ਗਯੋ ॥
सब आयुध लै बरबीर बली हू के सामुहे तउ जदुबीर गयो ॥
ਤਦ ਸਾਰੇ ਸ਼ਸਤ੍ਰ ਧਾਰਨ ਕਰ ਕੇ ਸ੍ਰੀ ਕ੍ਰਿਸ਼ਨ ਬਲਵਾਨ ਸੂਰਮੇ ਦੇ ਸਾਹਮਣੇ ਗਏ।

ਮਨੋ ਜੀਤ ਕੇ ਅੰਕੁਰ ਜਾਤ ਰਹਿਯੋ ਹੁਤੋ ਯਾ ਬਰ ਤੇ ਉਪਜਿਯੋ ਸੁ ਨਯੋ ॥੧੩੩੩॥
मनो जीत के अंकुर जात रहियो हुतो या बर ते उपजियो सु नयो ॥१३३३॥
(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਜਿਤ ਦਾ ਅੰਕੁਰ (ਅਰਥਾਤ ਅੰਗੂਰ) ਖ਼ਤਮ ਹੁੰਦਾ ਜਾ ਰਿਹਾ ਸੀ, ਉਹ ਇਸ ਵਰ ਦੇ ਨਾਲ ਨਵਾ ਉਪਜ ਪਿਆ ਹੈ ॥੧੩੩੩॥

ਦੋਹਰਾ ॥
दोहरा ॥
ਦੋਹਰਾ:

ਸਕਤਿ ਸਿੰਘ ਉਤ ਸਮਰ ਮੈ ਬਹੁਤ ਹਨੇ ਬਰ ਸੂਰ ॥
सकति सिंघ उत समर मै बहुत हने बर सूर ॥
ਉਧਰ ਸ਼ਕਤਿ ਸਿੰਘ ਨੇ ਰਣ-ਭੂਮੀ ਵਿਚ ਬਹੁਤ ਸਾਰੇ ਚੰਗੇ ਸੂਰਮੇ ਮਾਰ ਦਿੱਤੇ ਹਨ।

ਤਬ ਹੀ ਤਿਨ ਕੇ ਤਨਨ ਸਿਉ ਭੂਮਿ ਰਹੀ ਭਰਪੂਰਿ ॥੧੩੩੪॥
तब ही तिन के तनन सिउ भूमि रही भरपूरि ॥१३३४॥
ਤਦੋਂ ਉਨ੍ਹਾ ਦੀਆਂ ਲੋਥਾ ਨਾਲ ਧਰਤੀ ਭਰਪੂਰ ਹੋ ਗਈ ਹੈ ॥੧੩੩੪॥

ਸਵੈਯਾ ॥
सवैया ॥
ਸਵੈਯਾ:

ਜੁਧੁ ਕਰੇ ਸਕਤੇਸ ਬਲੀ ਤਿਹ ਠਾ ਹਰਿ ਆਇ ਕੈ ਰੂਪੁ ਦਿਖਾਯੋ ॥
जुधु करे सकतेस बली तिह ठा हरि आइ कै रूपु दिखायो ॥

(ਜਿਸ ਸਥਾਨ ਤੇ) ਸ਼ਕਤਿ ਸਿੰਘ ਸੂਰਮਾ ਯੁੱਧ ਕਰ ਰਿਹਾ ਸੀ, ਉਸ ਥਾ ਤੇ ਆ ਕੇ ਕ੍ਰਿਸ਼ਨ ਨੇ ਆਪਣਾ ਰੂਪ ਵਿਖਾਇਆ।

ਜਾਤ ਕਹਾ ਰਹੁ ਰੇ ਥਿਰ ਹ੍ਵੈ ਅਬ ਹਉ ਤੁਮ ਪੈ ਬਲੁ ਕੈ ਇਤ ਆਇਓ ॥

जात कहा रहु रे थिर ह्वै अब हउ तुम पै बलु कै इत आइओ ॥

(ਅਤੇ ਕਿਹਾ) ਓਇ! ਹੁਣ ਕਿਥੇ ਜਾਂਦਾ ਹੈਂ, ਖੜਾ ਹੋ ਜਾ, ਹੁਣ ਮੈਂ ਤੇਰੇ ਉਤੇ ਬਲ ਪੂਰਵਕ ਇਧਰ ਆਇਆ ਹਾ।

ਕੋਪ ਗਦਾ ਕਰ ਲੈ ਘਨ ਸ੍ਯਾਮ ਸੁ ਸਤ੍ਰ ਕੇ ਸੀਸ ਪੈ ਘਾਉ ਲਗਾਯੋ ॥

कोप गदा कर लै घन स्याम सु सत्र के सीस पै घाउ लगायो ॥

(ਫਿਰ) ਸ੍ਰੀ ਕ੍ਰਿਸ਼ਨ ਨੇ ਕ੍ਰੋਧ ਕਰ ਕੇ ਹੱਥ ਵਿਚ ਗਦਾ ਲੈ ਲਈ ਅਤੇ ਵੈਰੀ ਦੇ ਸਿਰ ਵਿਚ ਦੇ ਮਾਰੀ।

ਪ੍ਰਾਨ ਤਜਿਓ ਮਨਿ ਚੰਡਿ ਭਜਿਓ ਤਿਹ ਕੋ ਤਨੁ ਤਾਹਿ ਕੇ ਲੋਕਿ ਸਿਧਾਰਿਓ ॥੧੩੩੫॥

प्रान तजिओ मनि चंडि भजिओ तिह को तनु ताहि के लोकि सिधारिओ ॥१३३५॥

(ਉਸ ਨੇ) ਪ੍ਰਾਣ ਤਿਆਗ ਦਿੱਤੇ, ਮਨ ਵਿਚ ਚੰਡੀ ਦਾ ਭਜਨ ਕੀਤਾ, (ਫਲਸਰੂਪ) ਉਸ ਦਾ ਸ਼ਰੀਰ ਚੰਡੀ ਦੇ ਲੋਕ ਵਿਚ ਹੀ ਚਲਾ ਗਿਆ ॥੧੩੩੫॥

ਪ੍ਰਾਨ ਚਲਿਯੋ ਤਿਹ ਕੋ ਤਬ ਹੀ ਜਬ ਹੀ ਤਨ ਚੰਡਿ ਕੇ ਲੋਗ ਪਧਾਰਿਓ ॥

प्रान चलियो तिह को तब ही जब ही तन चंडि के लोग पधारिओ ॥

ਜਦੋਂ ਉਸ (ਸ਼ਕਤਿ ਸਿੰਘ) ਦਾ ਸ਼ਰੀਰ ਚੰਡੀ ਦੇ ਲੋਕ ਵਿਚ ਚਲਾ ਗਿਆ, ਤਦੋਂ ਉਸ ਦੇ ਪ੍ਰਾਣ ਵੀ ਚਲੇ ਗਏ।

ਸੂਰਜ ਇੰਦ੍ਰ ਸਨਾਦਿਕ ਜੇ ਸੁਰ ਹੂੰ ਮਿਲਿ ਕੈ ਜਸੁ ਤਾਹਿ ਉਚਾਰਿਓ ॥

सूरज इंद्र सनादिक जे सुर हूँ मिलि कै जसु ताहि उचारिओ ॥

ਸੂਰਜ, ਇੰਦਰ, ਸਨਕਾਦਿਕ ਜਿਤਨੇ ਦੇਵਤੇ ਹਨ, (ਉਨ੍ਹਾ ਸਾਰਿਆਂ ਨੇ) ਮਿਲ ਕੇ ਉਸ ਦਾ ਯਸ਼ ਗਾਇਆ ਹੈ।

ਐਸੋ ਨ ਆਗੇ ਲਰਿਯੋ ਰਨ ਮੈ ਕੋਊ ਅਪਨੀ ਬੈਸਿ ਮੈ ਨਾਹਿ ਨਿਹਾਰਿਓ ॥

ऐसो न आगे लरियो रन मै कोऊ अपनी बैसि मै नाहि निहारिओ ॥

ਇਸ ਤਰ੍ਹਾ ਦਾ ਯੁੱਧ ਅਗੇ ਕੋਈ ਨਹੀਂ ਲੜਿਆ, (ਅਸੀਂ) ਆਪਣੀ ਉਮਰ ਵਿਚ ਨਹੀਂ ਵੇਖਿਆ ਹੈ।

ਸ੍ਰੀ ਸਕਤੇਸ ਬਲੀ ਧਨਿ ਹੈ ਹਰਿ ਸੋ ਲਰਿ ਕੈ ਪਰਲੋਕਿ ਸਿਧਾਰਿਓ ॥੧੩੩੬॥

स्री सकतेस बली धनि है हरि सो लरि कै परलोकि सिधारिओ ॥१३३६॥

ਸ੍ਰੀ ਸ਼ਕਤਿ ਸਿੰਘ ਬਲਵਾਨ ਧੰਨ ਹੈ ਜੋ ਕ੍ਰਿਸ਼ਨ ਨਾਲ ਲੜ ਕੇ ਪਰਲੋਕ ਚਲਾ ਗਿਆ ਹੈ ॥੧੩੩੬॥

ਚੌਪਈ ॥

चौपई ॥

ਚੌਪਈ:

ਜਬੈ ਚੰਡਿ ਕੋ ਹਰਿ ਬਰੁ ਪਾਯੋ ॥

जबै चंडि को हरि बरु पायो ॥

ਜਦੋਂ ਚੰਡੀ ਪਾਸੋਂ ਸ੍ਰੀ ਕ੍ਰਿਸ਼ਨ ਨੇ ਵਰ ਪ੍ਰਾਪਤ ਕੀਤਾ

ਸਕਤਿ ਸਿੰਘ ਕੋ ਮਾਰਿ ਗਿਰਾਯੋ ॥

सकति सिंघ को मारि गिरायो ॥

(ਤਾ) ਸ਼ਕਤਿ ਸਿੰਘ ਨੂੰ ਮਾਰ ਕੇ ਗਿਰਾ ਦਿੱਤਾ।

ਅਉਰ ਸਤ੍ਰ ਬਹੁ ਗਏ ਪਰਾਈ ॥

अउर सत्र बहु गए पराई ॥

ਹੋਰ ਬਹੁਤ ਸਾਰੇ ਵੈਰੀ ਭਜ ਗਏ,

ਰਵਿ ਨਿਹਾਰਿ ਜਯੋਂ ਤਮ ਨ ਰਹਾਈ ॥੧੩੩੭॥

रवि निहारि ज्यों तम न रहाई ॥१३३७॥

ਜਿਵੇਂ ਸੂਰਜ ਨੂੰ ਵੇਖ ਕੇ ਹਨੇਰਾ ਨਹੀਂ ਰਹਿ ਸਕਦਾ ॥੧੩੩੭॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁਧ ਪ੍ਰਬੰਧੇ ਦੁਆਦਸ ਭੂਪ ਸਕਤਿ ਸਿੰਘ ਸੁਧਾ ਬਧਹਿ ਧਯਾਇ ਸਮਾਪਤੰ ॥

इति स्री बचित्र नाटक ग्रंथे कृसनावतारे जुध प्रबंधे दुआदस भूप सकति सिंघ सुधा बधहि धयाइ समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸਨਾਵਤਾਰ ਦੇ ਯੁੱਧ ਪ੍ਰਬੰਧ ਦੇ ਸ਼ਕਤਿ ਸਿੰਘ ਸਮੇਤ ਬਾਰ੍ਹਾ ਰਾਜਿਆਂ ਦੇ ਬਧ ਦਾ ਅਧਿਆਇ ਸਮਾਪਤ।

ਅਥ ਪੰਚ ਭੂਪ ਜੁਧ ਕਥਨੰ ॥

अथ पंच भूप जुध कथनं ॥

ਹੁਣ ਪੰਜ ਰਾਜਿਆਂ ਦੇ ਯੁੱਧ ਦਾ ਕਥਨ:

ਦੋਹਰਾ ॥

दोहरा ॥

ਦੋਹਰਾ:

ਅਸਮ ਸਿੰਘ ਜਸ ਸਿੰਘ ਪੁਨਿ ਇੰਦ੍ਰ ਸਿੰਘ ਬਲਵਾਨ ॥

असम सिंघ जस सिंघ पुनि इंद्र सिंघ बलवान ॥

ਅਸਮ ਸਿੰਘ, ਜਸ ਸਿੰਘ, ਇੰਦਰ ਸਿੰਘ,

ਅਭੈ ਸਿੰਘ ਸੂਰੋ ਬਡੋ ਇਛ ਸਿੰਘ ਸੁਰ ਗਿਆਨ ॥੧੩੩੮॥

अभै सिंघ सूरो बडो इछ सिंघ सुर गिआन ॥१३३८॥

ਅਭੈ ਸਿੰਘ ਅਤੇ ਇਛ ਸਿੰਘ (ਪੰਜ) ਬਲਵਾਨ ਅਤੇ ਬੁੱਧੀਮਾਨ ਸੂਰਮੇ ਸਨ ॥੧੩੩੮॥

ਚਮੂੰ ਭਜੀ ਭੂਪਨ ਲਖੀ ਚਲੇ ਜੁਧ ਕੇ ਕਾਜ ॥

चमूँ भजी भूपन लखी चले जुध के काज ॥

ਭਜੀ ਜਾਦੀ ਸੈਨਾ ਰਾਜਿਆਂ ਨੇ ਵੇਖੀ ਅਤੇ ਯੁੱਧ ਲਈ ਚਲ ਪਏ।

ਅਹੰਕਾਰ ਪਾਚੋ ਕੀਓ ਅਜੁ ਹਨਿ ਹੈ ਜਦੁਰਾਜ ॥੧੩੩੯॥

अहंकार पाचो कीओ अजु हनि है जदुराज ॥१३३९॥

ਪੰਜਾ ਨੇ ਹੰਕਾਰ ਕੀਤਾ ਕਿ ਅਜ ਸ੍ਰੀ ਕ੍ਰਿਸ਼ਨ ਨੂੰ ਮਾਰ ਦਿਆਂਗੇ ॥੧੩੩੯॥

ਉਤ ਤੇ ਆਯੁਧ ਲੈ ਸਬੈ ਆਏ ਕੋਪ ਬਢਾਇ ॥

उत ते आयुध लै सबै आए कोप बढाइ ॥

ਉਧਰੋਂ ਸਾਰੇ (ਰਾਜੇ) ਸ਼ਸਤ੍ਰ ਲੈ ਕੇ ਅਤੇ ਕ੍ਰੋਧ ਵਧਾ ਕੇ ਆ ਗਏ।

ਇਤ ਤੇ ਹਰਿ ਸਮੁਹੇ ਭਏ ਸ੍ਯੰਦਨ ਸੀਘ੍ਰ ਧਵਾਇ ॥੧੩੪੦॥

इत ते हरि समुहे भए स्यंदन सीघ्र धवाइ ॥१३४०॥

ਇਧਰੋਂ ਸ੍ਰੀ ਕ੍ਰਿਸ਼ਨ ਜਲਦੀ ਨਾਲ ਰਥ ਨੂੰ ਭਜਾ ਕੇ ਸਾਹਮਣੇ ਹੋ ਗਏ ॥੧੩੪੦॥

ਸਵੈਯਾ ॥

ਸਵੈਯਾ ॥

ਸਵੈਯਾ:

ਸੁਭਟੇਸ ਮਹਾ ਬਲਵੰਤ ਤਬੈ ਜਦੁਬੀਰ ਕੀ ਓਰ ਤੇ ਆਗੇ ਹੀ ਧਾਯੋ ॥

सुभटेस महा बलवंत तबै जदुबीर की ओर ते आगे ही धायो ॥

ਤਦ ਮਹਾ ਬਲਵਾਨ ਸੁਭਟ ਸਿੰਘ ਯੋਧਾ ਕ੍ਰਿਸ਼ਨ ਜੀ ਵਲੋਂ ਅਗੇ ਨੂੰ ਵਧਿਆ।

ਪਾਚ ਹੀ ਬਾਨ ਲਏ ਤਿਹ ਪਾਨਿ ਬਡੋ ਧਨੁ ਤਾਨ ਕੈ ਕੋਪ ਬਢਾਯੋ ॥

पाच ही बान लए तिह पानि बडो धनु तान कै कोप बढायो ॥

ਉਸ ਨੇ ਪੰਜ ਤੀਰ ਹੱਥ ਵਿਚ ਲੈ ਲਏ ਹੋਏ ਹਨ ਅਤੇ ਕ੍ਰੋਧ ਨਾਲ ਬਹੁਤ ਵੱਡਾ ਧਨੁਸ਼ ਕਸ ਲਿਆ ਹੈ।

ਏਕ ਹੀ ਏਕ ਹਨਿਓ ਸਰ ਪਾਚਨ ਭੂਪਨਿ ਕੋ ਤਿਨਿ ਮਾਰਿ ਗਿਰਾਯੋ ॥

एक ही एक हनिओ सर पाचन भूपनि को तिनि मारि गिरायो ॥

ਇਕ ਇਕ ਤੀਰ ਪੰਜਾ ਰਾਜਿਆਂ ਨੂੰ ਮਾਰ ਕੇ ਡਿਗਾ ਦਿੱਤਾ।

ਤੂਲਿ ਜਿਉ ਜਾਰਿ ਦਏ ਨ੍ਰਿਪ ਪਾਚ ਮਨੋ ਨ੍ਰਿਪ ਆਂਚ ਸੁ ਬੇਖ ਬਨਾਯੋ ॥੧੩੪੧॥

तूलि जिउ जारि दए नृप पाच मनो नृप आँच सु बेख बनायो ॥१३४१॥

ਪੰਜੇ ਰਾਜੇ ਰੂੰ ਵਾਗ ਸਾੜ ਦਿੱਤੇ, ਮਾਨੋ (ਰਾਜਿਆਂ ਨੂੰ ਸਾੜਨ ਲਈ) ਅੱਗ ਦਾ ਰੂਪ ਬਣਾਇਆ ਹੋਵੇ ॥੧੩੪੧॥

ਦੋਹਰਾ ॥

दोहरा ॥

ਦੋਹਰਾ:

ਸੁਭਟ ਸਿੰਘ ਰੁਪਿ ਸਮਰ ਮੈ ਕੀਯੋ ਪ੍ਰਚੰਡ ਬਲੁ ਜਾਸੁ ॥

सुभट सिंघ रुपि समर मै कीयो प्रचंड बलु जासु ॥

ਸੁਭਟ ਸਿੰਘ ਨੇ ਰਣ-ਭੂਮੀ ਵਿਚ (ਪੈਰ) ਗਡ ਕੇ ਆਪਣੇ ਪ੍ਰਚੰਡ ਬਲ ਦਾ ਪ੍ਰਦਰਸ਼ਨ ਕੀਤਾ।

ਨਰਪਤਿ ਆਏ ਪਾਚ ਬਰ ਕੀਨੋ ਤਿਨ ਕੋ ਨਾਸ ॥੧੩੪੨॥

नरपति आए पाच बर कीनो तिन को नास ॥१३४२॥

(ਜਿਹੜੇ) ਪੰਜ ਰਾਜੇ ਆਏ ਸਨ, ਉਨ੍ਹਾ ਨੂੰ ਨਸ਼ਟ ਕਰ ਦਿੱਤਾ ॥੧੩੪੨॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁਧੁ ਪ੍ਰਬੰਧੇ ਪਾਚ ਭੂਪ ਬਧਹ ॥

इति स्री बचित्र नाटक ग्रंथे क्रिसनावतारे जुधु प्रबंधे पाच भूप बधह ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਯੁੱਧ ਪ੍ਰਬੰਧ ਦੇ ਪੰਜ ਰਾਜਿਆਂ ਦਾ ਬਧ ਅਧਿਆਇ ਸਮਾਪਤ।

ਅਥ ਦਸ ਭੂਪ ਜੁਧ ਕਥਨੰ ॥

अथ दस भूप जुध कथनं ॥

ਹੁਣ ਦਸ ਰਾਜਿਆਂ ਦੇ ਯੁੱਧ ਦਾ ਕਥਨ:

ਦੋਹਰਾ ॥

दोहरा ॥

ਦੋਹਰਾ:

ਅਉਰ ਭੂਪ ਦਸ ਕੋਪ ਕੈ ਧਾਏ ਸੰਗ ਲੈ ਬੀਰ ॥

अउर भूप दस कोप कै धाए संग लै बीर ॥

ਹੋਰ ਦਸ ਰਾਜੇ ਕ੍ਰੋਧਵਾਨ ਹੋ ਕੇ (ਆਪਣੇ ਨਾਲ) ਸੂਰਮੇ ਲੈ ਕੇ ਹਮਲਾਵਰ ਹੋਏ ਹਨ

ਜੁਧ ਬਿਖੈ ਦੁਰਮਦ ਬਡੇ ਮਹਾਰਥੀ ਰਨਧੀਰ ॥੧੩੪੩॥

जुध बिखै दुरमद बडे महारथी रनधीर ॥१३४३॥

(ਜਿਹੜੇ) ਯੁੱਧ ਵਿਚ ਬਹੁਤ ਅਭਿਮਾਨੀ, ਮਹਾਰਥੀ ਅਤੇ ਰਣਧੀਰ ਹਨ ॥੧੩੪੩॥

ਸਵੈਯਾ ॥

सवैया ॥

ਸਵੈਯਾ:

ਆਵਤ ਹੀ ਮਿਲ ਕੈ ਦਸ ਹੂੰ ਨ੍ਰਿਪ ਸ੍ਰੀ ਸੁਭਟੇਸ ਕੋ ਬਾਨ ਚਲਾਏ ॥

आवत ही मिल कै दस हूँ नृप स्री सुभटेस को बान चलाए ॥

ਆਉਂਦਿਆਂ ਹੀ ਦਸਾ ਰਾਜਿਆਂ ਨੇ ਸੁਭਟ ਸਿੰਘ ਉਤੇ ਬਾਣ ਚਲਾ ਦਿੱਤੇ।

ਨੈਨਨ ਹੇਰਿ ਸੋਊ ਹਰਿ ਬੀਰ ਲਯੋ ਧਨੁ ਬਾਨ ਸੋ ਕਾਟਿ ਗਿਰਾਏ ॥

नैनन हेरि सोऊ हरि बीर लयो धनु बान सो काटि गिराए ॥

ਸ੍ਰੀ ਕ੍ਰਿਸ਼ਨ ਦੇ ਯੋਧੇ (ਸੁਭਟ ਸਿੰਘ) ਨੇ (ਆਉਂਦੇ ਹੋਏ ਬਾਣਾ ਨੂੰ) ਵੇਖ ਕੇ ਧਨੁਸ਼-ਬਾਣ ਨਾਲ ਡਿਗਾ ਦਿੱਤਾ।

ਉਤਰ ਸਿੰਘ ਕੋ ਸੀਸ ਕਟਿਓ ਤਨਿ ਉਜਲ ਸਿੰਘ ਕੇ ਘਾਇ ਲਗਾਏ ॥

उतर सिंघ को सीस कटिओ तनि उजल सिंघ के घाइ लगाए ॥

ਉਤਰ ਸਿੰਘ ਦਾ ਸਿਰ ਕਟਿਆ ਗਿਆ ਅਤੇ ਉਜਲ ਸਿੰਘ ਦੇ ਸ਼ਰੀਰ ਉਤੇ ਘਾਓ ਲਗਾ ਦਿੱਤੇ।

ਉਦਮ ਸਿੰਘ ਹਨਿਓ ਬਹੁਰੋ ਅਸਿ ਲੈ ਕਰਿ ਸੰਕਰ ਸਿੰਘ ਸੇ ਧਾਏ ॥੧੩੪੪॥

उदम सिंघ हनिओ बहुरो असि लै करि संकर सिंघ से धाए ॥१३४४॥

ਫਿਰ ਊਧਮ ਸਿੰਘ ਨੂੰ ਮਾਰ ਦਿੱਤਾ ਅਤੇ ਫਿਰ ਤਲਵਾਰ ਲੈ ਕੇ ਸੰਕਰ ਸਿੰਘ ਉਤੇ ਧਾਵਾ ਕਰ ਦਿੱਤਾ ॥੧੩੪੪॥

ਦੋਹਰਾ ॥

दोहरा ॥

ਦੋਹਰਾ:

ਓਜ ਸਿੰਘ ਕੋ ਹਤ ਕੀਯੋ ਓਟ ਸਿੰਘ ਕੋ ਮਾਰਿ ॥

ओज सिंघ को हत कीयो ओट सिंघ को मारि ॥

ਓਜ ਸਿੰਘ ਨੂੰ ਮਾਰ ਦਿੱਤਾ ਅਤੇ ਓਟ ਸਿੰਘ ਨੂੰ ਖਤਮ ਕਰ ਦਿੱਤਾ।

ਉਧ ਸਿੰਘ ਉਸਨੇਸ ਅਰੁ ਉਤਰ ਸਿੰਘ ਸੰਘਾਰਿ ॥੧੩੪੫॥

उध सिंघ उसनेस अरु उतर सिंघ संघारि ॥१३४५॥

ਉਧ ਸਿੰਘ, ਉਸਨੇਸ ਸਿੰਘ ਅਤੇ ਉਤਰ ਸਿੰਘ ਨੂੰ ਸੰਘਾਰ ਦਿੱਤਾ ॥੧੩੪੫॥

ਭੂਪ ਨਵੋ ਜਬ ਇਹ ਹਨੇ ਏਕੁ ਬਚਿਯੋ ਸੰਗ੍ਰਾਮਿ ॥

भूप नवो जब इह हने एकु बचियो संग्रामि ॥

ਜਦ ਇਸ (ਸੁਭਟ ਸਿੰਘ) ਨੇ ਨੌਂ ਰਾਜੇ ਮਾਰ ਦਿੱਤੇ ਅਤੇ ਯੁੱਧ-ਭੂਮੀ ਵਿਚ (ਕੇਵਲ) ਇਕ ਬਚ ਰਿਹਾ।

ਨਹੀ ਭਾਜਿਯੋ ਬਲਵੰਤ ਸੋ ਉਗ੍ਰ ਸਿੰਘ ਤਿਹ ਨਾਮੁ ॥੧੩੪੬॥

नही भाजियो बलवंत सो उग्र सिंघ तिह नामु ॥१३४६॥

ਉਹ ਸੂਰਮਾ ਨਹੀਂ ਭਜਿਆ, ਉਸ ਦਾ ਨਾ ਉਗ੍ਰ ਸਿੰਘ ਹੈ ॥੧੩੪੬॥

ਸਵੈਯਾ ॥

सवैया ॥

ਸਵੈਯਾ:

ਉਗ੍ਰ ਬਲੀ ਪੜਿ ਮੰਤ੍ਰ ਮਹਾ ਸਰ ਸ੍ਰੀ ਸੁਭਟੇਸ ਕੀ ਓਰਿ ਚਲਾਯੋ ॥

उग्र बली पड़ि मंत्र महा सर स्री सुभटेस की ओरि चलायो ॥

ਉਗ੍ਰ ਸਿੰਘ ਸੂਰਮੇ ਨੇ ਬਾਣ ਉਤੇ ਮਹਾ ਮੰਤਰ ਪੜ੍ਹ ਕੇ, ਸੁਭਟ ਸਿੰਘ ਵਲ ਚਲਾ ਦਿੱਤਾ।

ਲਾਗ ਗਯੋ ਤਿਹ ਕੇ ਉਰ ਮੈ ਬਰ ਕੈ ਤਨ ਭੇਦ ਕੈ ਪਾਰ ਪਰਾਯੋ ॥

लाग गयो तिह के उर मै बर कै तन भेद कै पार परायो ॥

(ਬਾਣ) ਉਸ ਦੀ ਛਾਤੀ ਵਿਚ ਲਗ ਗਿਆ ਅਤੇ ਬਲ ਨਾਲ ਸ਼ਰੀਰ ਨੂੰ ਵਿੰਨ੍ਹ ਕੇ ਪਾਰ ਨਿਕਲ ਗਿਆ।

ਭੂਮਿ ਪਰਿਯੋ ਮਰਿ ਬਾਨ ਲਗੇ ਇਹ ਕੋ ਜਸੁ ਯੌ ਕਬਿ ਸ੍ਯਾਮ ਸੁਨਾਯੋ ॥

भूमि परियो मरि बान लगे इह को जसु यौ कबि स्याम सुनायो ॥

ਬਾਣ ਲਗਣ ਨਾਲ (ਸੁਭਟ ਸਿੰਘ) ਮਰ ਕੇ ਧਰਤੀ ਉਤੇ ਡਿਗ ਪਿਆ, ਉਸ ਦੇ ਯਸ਼ ਨੂੰ ਕਵੀ ਸ਼ਿਆਮ ਨੇ ਇਸ ਤਰ੍ਹਾ ਸੁਣਾਇਆ।

ਭੂਪ ਹਨੇ ਕੀਏ ਪਾਪ ਘਨੇ ਜਮ ਨੇ ਉਡਿਯਾ ਮਨੋ ਨਾਗ ਡਸਾਯੋ ॥੧੩੪੭॥

भूप हने कीए पाप घने जम ने उडिया मनो नाग डसायो ॥१३४७॥

(ਉਸ ਨੇ) ਰਾਜਿਆਂ ਨੂੰ ਮਾਰਨ ਦਾ ਵੱਡਾ ਪਾਪ ਕੀਤਾ ਹੈ, (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਯਮ ਨੇ ਉਡਣੇ ਸੱਪ ਤੋਂ ਡੰਗ ਮਰਵਾਇਆ ਹੋਵੇ ॥੧੩੪੭॥

ਦੋਹਰਾ ॥

दोहरा ॥

ਦੋਹਰਾ:

ਜਾਦਵ ਏਕ ਮਨੋਜ ਸਿੰਘ ਤਬ ਨਿਕਸਿਯੋ ਬਰ ਬੀਰ ॥

ਜਾਦਵ ਏਕ ਮਨੋਜ ਸਿੰਘ ਤਬ ਨਿਕਸਿਯੋ ਬਰ ਬੀਰ ॥

ਤਦੋਂ ਮਨੋਜ ਸਿੰਘ (ਨਾ ਦਾ) ਇਕ ਯੋਧਾ ਬਾਹਰ ਨਿਕਲਿਆ ਹੈ

ਉਗ੍ਰ ਸਿੰਘ ਪਰ ਕ੍ਰੋਧ ਕਰਿ ਚਲਿਯੋ ਮਹਾ ਰਨ ਧੀਰ ॥੧੩੪੮॥

उग्र सिंघ पर क्रोध करि चलियो महा रन धीर ॥१३४८॥

ਅਤੇ ਬਹੁਤ ਕ੍ਰੋਧ ਕਰ ਕੇ ਮਹਾਨ ਰਣਧੀਰ ਉਗ੍ਰ ਸਿੰਘ ਵਲ ਚਲਿਆ ਹੈ ॥੧੩੪੮॥

ਸਵੈਯਾ ॥

सवैया ॥

ਸਵੈਯਾ:

ਜਾਦਵ ਆਵਤ ਪੇਖਿ ਬਲੀ ਅਰਿ ਬੀਰ ਮਹਾ ਰਨ ਧੀਰ ਸੰਭਾਰਿਓ ॥

जादव आवत पेखि बली अरि बीर महा रन धीर संभारिओ ॥

ਬਲਵਾਨ ਯਾਦਵ ਨੂੰ ਆਉਂਦਿਆਂ ਵੇਖ ਕੇ ਮਹਾਨ ਬਲਵਾਨ ਅਤੇ ਰਣਧੀਰ ਵੈਰੀ ਸੂਰਮੇ ਨੇ (ਆਪਣੇ ਆਪ ਨੂੰ) ਸੰਭਾਲਿਆ।

ਲੋਹ ਮਈ ਗਰੂਓ ਬਰਛਾ ਗਹਿ ਕੈ ਬਲਿ ਸੋ ਕਰਿ ਕੋਪ ਪ੍ਰਹਾਰਿਓ ॥

लोह मई गरूओ बरछा गहि कै बलि सो करि कोप प्रहारिओ ॥

ਲੋਹਮਈ ਬੜੇ ਭਾਰੇ ਬਰਛੇ ਨੂੰ ਪਕੜ ਕੇ ਅਤੇ ਕ੍ਰੋਧ ਕਰ ਕੇ ਚਲਾ ਦਿੱਤਾ।

ਲਾਗਤ ਸਿੰਘ ਮਨੋਜ ਹਨਿਓ ਤਿਹ ਪ੍ਰਾਨਨ ਲੈ ਜਮ ਧਾਮਿ ਪਧਾਰਿਓ ॥

लागत सिंघ मनोज हनिओ तिह प्रानन लै जम धामि पधारिओ ॥

ਬਰਛੇ ਦੇ ਲਗਦਿਆਂ ਹੀ ਮਨੋਜ ਸਿੰਘ ਮਾਰਿਆ ਗਿਆ ਅਤੇ ਉਸ ਦੇ ਪ੍ਰਾਣਾ ਨੂੰ ਲੈ ਕੇ ਯਮ ਆਪਣੇ ਲੋਕ ਨੂੰ ਚਲਾ ਗਿਆ।

ਮਾਰ ਕੈ ਤਾਹਿ ਲੀਯੋ ਧਨੁ ਬਾਨ ਬਲੀ ਬਲੁ ਕੈ ਬਲਿ ਕੋ ਲਲਕਾਰਿਓ ॥੧੩੪੯॥

मार कै ताहि लीयो धनु बान बली बलु कै बलि को ललकारिओ ॥१३४९॥

ਉਸ ਨੂੰ ਮਾਰ ਕੇ, ਸੂਰਮੇ ਨੇ ਧਨੁਸ਼-ਬਾਣ ਲੈ ਕੇ ਬਲ ਪੂਰਵਕ ਬਲਰਾਮ ਨੂੰ ਲਲਕਾਰਿਆ ॥੧੩੪੯॥

ਆਵਤ ਸਤ੍ਰਹਿ ਪੇਖਿ ਹਲਾਯੁਧ ਕੋਪ ਕੀਯੋ ਗਹਿ ਮੂਸਰ ਧਾਯੋ ॥

आवत सत्रहि पेखि हलायुध कोप कीयो गहि मूसर धायो ॥

ਆਉਂਦੇ ਹੋਏ ਵੈਰੀ ਨੂੰ ਵੇਖ ਕੇ ਬਲਰਾਮ ਨੇ ਕ੍ਰੋਧ ਕੀਤਾ ਅਤੇ ਮੂਸਲ ਪਕੜ ਕੇ (ਉਸ ਵਲ) ਵਧਿਆ।

ਆਪਸਿ ਮੈ ਬਲਵੰਤ ਅਰੈ ਦੋਊ ਸ੍ਯਾਮ ਕਹੈ ਅਤਿ ਜੁਧੁ ਮਚਾਯੋ ॥

आपसि मै बलवंत अरै दोऊ स्याम कहै अति जुधु मचायो ॥

(ਕਵੀ) ਸ਼ਿਆਮ ਕਹਿੰਦੇ ਹਨ, ਆਪਸ ਵਿਚ ਦੋਵੇਂ ਬਲਵਾਨ ਡਟ ਗਏ ਹਨ ਅਤੇ ਬਹੁਤ ਭਿਆਨਕ ਯੁੱਧ ਮਚਾਇਆ ਹੈ।

ਉਗ੍ਰ ਨਰੇਸ ਕੇ ਲਾਗਿ ਗਯੋ ਸਿਰਿ ਮੂਸਲ ਦਾਇ ਬਚਾਇ ਨ ਆਯੋ ॥

उग्र नरेस के लागि गयो सिरि मूसल दाइ बचाइ न आयो ॥

ਉਗ੍ਰ ਸਿੰਘ ਦੇ ਸਿਰ ਉਤੇ (ਬਲਰਾਮ ਦਾ) ਮੂਸਲ ਜਾ ਵਜਿਆ, (ਕਿਉਂਕਿ ਉਸ ਨੂੰ) ਬਚਾਉਣ ਦਾ ਦਾਓ ਨਹੀਂ ਆਇਆ।

ਭੂਮਿ ਗਿਰਿਯੋ ਮਰ ਕੈ ਜਬ ਹੀ ਮੁਸਲੀ ਅਪਨਾ ਤਬ ਸੰਖ ਬਜਾਯੋ ॥੧੩੫੦॥

भूमि गिरियो मर कै जब ही मुसली अपना तब संख बजायो ॥१३५०॥

ਜਿਸ ਵੇਲੇ (ਉਗ੍ਰ ਸਿੰਘ) ਮਰ ਕੇ ਧਰਤੀ ਉਤੇ ਡਿਗ ਪਿਆ, ਤਾ ਬਲਰਾਮ ਨੇ ਆਪਣਾ ਸੰਖ ਵਜਾ ਦਿੱਤਾ ॥੧੩੫੦॥

ਇਤਿ ਦਸ ਭੂਪ ਸੈਨਾ ਸਹਿਤ ਬਧਹਿ ਧਯਾਇ ਸਮਾਪਤੰ ॥

इति दस भूप सैना सहित बधहि धयाइ समापतं ॥

ਇਥੇ ਦਸ ਰਾਜਿਆਂ ਦੇ ਸੈਨਾ ਸਹਿਤ ਮਾਰੇ ਜਾਣ ਦਾ ਅਧਿਆਇ ਸਮਾਪਤ ॥

ਦਸ ਭੂਪ ਸਹਿਤ ਅਨੂਪ ਸਿੰਘ ਜੁਧ ਕਥਨੰ ॥

दस भूप सहित अनूप सिंघ जुध कथनं ॥

ਦਸ ਰਾਜਿਆਂ ਨਾਲ ਅਨੂਪ ਸਿੰਘ ਦੇ ਯੁੱਧ ਦਾ ਕਥਨ

ਦੋਹਰਾ ॥

दोहरा ॥

ਦੋਹਰਾ:

ਦਸ ਭੂਪਨ ਅਵਿਲੋਕਿਯੋ ਉਗ੍ਰ ਹਨਿਯੋ ਬਰਬੰਡ ॥

दस भूपन अविलोकियो उग्र हनियो बरबंड ॥

ਦਸ ਰਾਜਿਆਂ ਨੇ ਵੇਖਿਆ ਕਿ ਬਲਵਾਨ ਉਗ੍ਰ ਸਿੰਘ ਮਾਰਿਆ ਗਿਆ ਹੈ,

ਜੁਧ ਕਾਜ ਆਵਤ ਭਏ ਜਿਹ ਬਲ ਭੁਜਾ ਪ੍ਰਚੰਡ ॥੧੩੫੧॥

जुध काज आवत भए जिह बल भुजा प्रचंड ॥१३५१॥

(ਤਦ ਸਾਰੇ) ਯੁੱਧ ਕਰਨ ਲਈ ਆ ਗਏ, ਜਿਨ੍ਹਾ ਦੀਆਂ ਭੁਜਾਵਾ ਵਿਚ ਪ੍ਰਚੰਡ ਬਲ ਸੀ ॥੧੩੫੧॥

ਸਵੈਯਾ ॥

सवैया ॥

ਸਵੈਯਾ:

ਅਨੂਪਮ ਸਿੰਘ ਅਪੂਰਬ ਸਿੰਘ ਚਲੇ ਰਨ ਕਉ ਮਨਿ ਕੋਪੁ ਬਢਾਯੋ ॥

अनूपम सिंघ अपूरब सिंघ चले रन कउ मनि कोपु बढायो ॥

ਅਨੂਪ ਸਿੰਘ, ਅਪੂਰਬ ਸਿੰਘ ਮਨ ਵਿਚ ਕ੍ਰੋਧ ਵਧਾ ਕੇ ਯੁੱਧ ਨੂੰ ਚਲੇ ਹਨ।

ਆਗੇ ਹੁਇ ਕੰਚਨ ਸਿੰਘ ਚਲਿਯੋ ਬਲਿ ਆਵਤ ਕੋ ਤਿਹਿ ਬਾਨ ਲਗਾਯੋ ॥

आगे हुइ कंचन सिंघ चलियो बलि आवत को तिहि बान लगायो ॥

ਇਨ੍ਹਾ ਤੋਂ ਅਗੇ ਕੰਚਨ ਸਿੰਘ ਚਲਿਆ ਹੈ ਅਤੇ ਉਨ੍ਹਾ ਨੇ ਆਉਂਦਿਆਂ ਹੀ ਬਲਰਾਮ ਉਤੇ ਬਾਣ ਚਲਾ ਦਿੱਤੇ।

ਸ੍ਯੰਦਨ ਹੂੰ ਤੇ ਗਿਰਿਯੋ ਮ੍ਰਿਤ ਹੁਇ ਤਬ ਜੋਤਿ ਸਬੂਹ ਤਹਾ ਠਹਰਾਯੋ ॥

स्यंदन हूँ ते गिरियो मृत हुइ तब जोति सबूह तहा ठहरायो ॥

ਕੰਚਨ ਸਿੰਘ ਮਰ ਕੇ ਰਥ ਉਤੇ ਡਿਗ ਪਿਆ (ਪਰ) ਉਸ ਦੀ ਆਤਮਾ ਉਸ ਵੇਲੇ ਜੋਤਿ ਸਰੂਪ ਹੋ ਕੇ ਉਥੇ ਟਿਕ ਗਈ।

ਬਾਨ ਲਗਿਯੋ ਹਨੁਮਾਨਿ ਕਿਧੋ ਰਵਿ ਕੋ ਫਲੁ ਜਾਨ ਕੈ ਭੂਮਿ ਗਿਰਾਯੋ ॥੧੩੫੨॥

बान लगियो हनुमानि किधो रवि को फलु जान कै भूमि गिरायो ॥१३५२॥

(ਇੰਜ ਪ੍ਰਤੀਤ ਹੁੰਦਾ ਹੈ, ਮਾਨੋ) ਹਨੂਮਾਨ ਨੂੰ ਬਾਣ ਲਗਿਆ ਹੈ, ਜਦੋਂ ਉਹ ਸੂਰਜ ਨੂੰ ਫਲ ਜਾਣ ਕੇ ਖਾਣ ਜਾ ਰਿਹਾ ਸੀ ਅਤੇ (ਇੰਦਰ ਨੇ ਉਸ ਨੂੰ) ਭੂਮੀ ਉਤੇ ਡਿਗਾ ਦਿੱਤਾ ਸੀ ॥੧੩੫੨॥

ਦੋਹਰਾ ॥

दोहरा ॥

ਦੋਹਰਾ:

ਕੋਪ ਸਿੰਘ ਕੋ ਹਤ ਕੀਯੋ ਕੋਟਿ ਸਿੰਘ ਕੋ ਮਾਰਿ ॥

कोप सिंघ को हत कीयो कोटि सिंघ को मारि ॥

ਕੋਪਿ ਸਿੰਘ ਨੂੰ ਨਸ਼ਟ ਕਰ ਕੇ (ਫਿਰ) ਕੋਟਿ ਸਿੰਘ ਨੂੰ ਮਾਰ ਦਿੱਤਾ।

ਅਉਰ ਅਪੂਰਬ ਸਿੰਘ ਹਤਿਓ ਮੋਹ ਸਿੰਘ ਸੰਘਾਰਿ ॥੧੩੫੩॥

अउर अपूरब सिंघ हतिओ मोह सिंघ संघारि ॥१३५३॥

ਅਪੂਰਬ ਸਿੰਘ ਨੂੰ ਮਾਰ ਦਿੱਤਾ ਅਤੇ ਮੋਹ ਸਿੰਘ ਨੂੰ ਵੀ ਸੰਘਾਰ ਦਿੱਤਾ ॥੧੩੫੩॥

ਚੌਪਈ ॥

चौपई ॥

ਚੌਪਈ:

ਕਟਕ ਸਿੰਘ ਕੋ ਪੁਨਿ ਹਨ ਦਯੋ ॥

कटक सिंघ को पुनि हन दयो ॥

ਫਿਰ ਕਟਕ ਸਿੰਘ ਨੂੰ ਮਾਰ ਦਿੱਤਾ,

ਕ੍ਰਿਸਨ ਸਿੰਘ ਕੋ ਤਬ ਬਧ ਕਯੋ ॥

कृसन सिंघ को तब बध कयो ॥

ਤਦੋਂ ਕ੍ਰਿਸ਼ਨ ਸਿੰਘ ਨੂੰ ਖ਼ਤਮ ਕਰ ਦਿੱਤਾ।

ਕੋਮਲ ਸਿੰਘਹਿ ਬਾਨ ਲਗਾਯੋ ॥

कोमल सिंघहि बान लगायो ॥

(ਫਿਰ) ਕੋਮਲ ਸਿੰਘ ਨੂੰ ਬਾਣ ਮਾਰਿਆ

ਬੇਗ ਤਾਹਿ ਜਮ ਧਾਮਿ ਪਠਾਯੋ ॥੧੩੫੪॥

बेग ताहि जम धामि पठायो ॥१३५४॥

ਅਤੇ ਉਸ ਨੂੰ ਤੁਰਤ ਯਮ-ਲੋਕ ਭੇਜ ਦਿੱਤਾ ॥੧੩੫੪॥

ਪੁਨਿ ਕਨਕਾਚਲ ਸਿੰਘ ਸੰਘਾਰਿਓ ॥

पुनि कनकाचल सिंघ संघारिओ ॥

ਫਿਰ ਕਨਕਾਚਲ (ਸੁਮੇਰ) ਸਿੰਘ ਨੂੰ ਸੰਘਾਰ ਦਿੱਤਾ

ਅਨੂਪਮ ਸਿੰਘ ਨਰਨ ਤੇ ਹਾਰਿਓ ॥

अनूपम सिंघ नरन ते हारिओ ॥

ਅਤੇ ਅਨੂਪਮ ਸਿੰਘ ਸੂਰਮਿਆਂ ਤੋਂ ਹਾਰ ਗਿਆ।

ਬਲਿ ਕੈ ਆਨਿ ਸਾਮੁਹੇ ਭਯੋ ॥

बलि कै आनि सामुहे भयो ॥

(ਉਹ) ਬਲ ਨਾਲ ਆ ਕੇ ਸਾਹਮਣੇ ਹੋਇਆ

ਉਤ ਤੇ ਰਾਮ ਓਰ ਸੋ ਗਯੋ ॥੧੩੫੫॥

उत ते राम ओर सो गयो ॥१३५५॥

ਅਤੇ ਉਧਰ ਬਲਰਾਮ ਵਲ ਗਿਆ ॥੧੩੫੫॥

ਦੋਹਰਾ ॥

दोहरा ॥

ਦੋਹਰਾ:

ਬਲੀ ਅਨੂਪਮ ਸਿੰਘ ਅਤਿ ਬਲ ਸੋ ਲਰਿਓ ਰਿਸਾਇ ॥

बली अनूपम सिंघ अति बल सो लरिओ रिसाइ ॥

ਬਲਵਾਨ ਅਨੂਪ ਸਿੰਘ ਬਹੁਤ ਕ੍ਰੋਧ ਕਰ ਕੇ ਬਲਰਾਮ ਨਾਲ ਲੜਿਆ।

ਬਹੁਤੁ ਬਿਸਨ ਭਟ ਜੁਧੁ ਕਰਿ ਜਮਪੁਰਿ ਦਏ ਪਠਾਇ ॥੧੩੫੬॥

बहुतु बिसन भट जुधु करि जमपुरि दए पठाइ ॥१३५६॥

ਬਿਸਨ (ਸਿੰਘ) ਸੂਰਮੇ ਨੇ ਯੁੱਧ ਕਰ ਕੇ ਬਹੁਤ ਸਾਰੇ ਯੋਧੇ ਯਮ-ਪੁਰੀ ਵਿਚ ਭੇਜ ਦਿੱਤੇ ॥੧੩੫੬॥

ਸਵੈਯਾ ॥

सवैया ॥

ਸਵੈਯਾ:

ਸਿੰਘ ਕ੍ਰਿਤਾਸਤ੍ਰ ਆਹਵ ਮੈ ਕਬਿ ਰਾਮ ਕਹੈ ਰਿਸ ਕੈ ਅਤਿ ਧਾਯੋ ॥

सिंघ क्रितासत्र आहव मै कबि राम कहै रिस कै अति धायो ॥

ਕਵੀ ਰਾਮ ਕਹਿੰਦੇ ਹਨ, ਕ੍ਰਿਤਾਸਤ੍ਰ ਸਿੰਘ ਬਹੁਤ ਕ੍ਰੋਧ ਕਰ ਕੇ ਯੁੱਧ-ਭੂਮੀ ਵਿਚ ਕੁਦ ਪਿਆ ਹੈ।

ਆਇ ਕੈ ਸਿੰਘ ਅਨੂਪਹਿ ਸਿਉ ਕਰਿ ਮੈ ਅਸਿ ਲੈ ਤਬ ਜੁਧ ਮਚਾਯੋ ॥

आइ कै सिंघ अनूपहि सिउ करि मै असि लै तब जुध मचायो ॥

ਆ ਕੇ ਅਨੂਪ ਸਿੰਘ ਨਾਲ ਉਸ ਨੇ ਤਲਵਾਰ ਲੈ ਕੇ ਬਹੁਤ ਤਕੜਾ ਯੁੱਧ ਕੀਤਾ ਹੈ।

ਤਾਨਿ ਲਯੋ ਧਨੁ ਬਾਨ ਮਹਾ ਬਰ ਕੈ ਉਰਿ ਸਿੰਘ ਅਨੂਪ ਕੇ ਲਾਯੋ ॥

तानि लयो धनु बान महा बर कै उरि सिंघ अनूप के लायो ॥

(ਬਲਰਾਮ ਨੇ) ਬਹੁਤ ਵੱਡੇ ਧਨੁਸ਼ ਵਿਚ ਬਾਣ ਕਸ ਲਿਆ ਅਤੇ ਅਨੂਪ ਸਿੰਘ ਦੀ ਛਾਤੀ ਵਿਚ ਮਾਰਿਆ।

ਲਾਗਤ ਪ੍ਰਾਨ ਚਲਿਯੋ ਤਬ ਹੀ ਰਵਿ ਮੰਡਲ ਭੇਦ ਕੈ ਪਾਰਿ ਪਰਾਯੋ ॥੧੩੫੮॥

लागत प्रान चलियो तब ही रवि मंडल भेद कै पारि परायो ॥१३५७॥

ਲਗਦਿਆਂ ਹੀ (ਉਸ ਦੇ) ਪ੍ਰਾਣ ਉਸੇ ਵੇਲੇ ਚਲੇ ਗਏ ਅਤੇ ਸੂਰਜ-ਮੰਡਲ ਨੂੰ ਵਿੰਨ੍ਹਦੇ ਪਾਰ ਨਿਕਲ ਗਏ ॥੧੩੫੮॥

ਈਸ ਸਿੰਘ ਸਕੰਧ ਬਲੀ ਸੁ ਅਯੋਧਨ ਮੈ ਇਹ ਊਪਰਿ ਆਏ ॥

ईस सिंघ सकंध बली सु अयोधन मै इह ऊपरि आए ॥

ਈਸ਼ਰ ਸਿੰਘ ਅਤੇ ਸਕੰਧ ਸੂਰਮਾ, ਦੋਵੇਂ ਯੁੱਧ-ਭੂਮੀ ਵਿਚ ਇਸ ਦੇ ਉਪਰ ਚੜ੍ਹ ਕੇ ਆ ਗਏ।

ਪੇਖਿ ਕ੍ਰਿਤਾਸਤ੍ਰ ਸਿੰਘ ਤਬੈ ਸਰ ਤੀਛਨ ਆਵਤ ਤਾਹਿ ਲਗਾਏ ॥

पेखि क्रितासत्र सिंघ तबै सर तीछन आवत ताहि लगाए ॥

ਉਸ ਵੇਲੇ ਕ੍ਰਿਤਾਸਤ੍ਰ ਸਿੰਘ ਨੇ ਆਉਂਦਿਆਂ ਨੂੰ ਵੇਖ ਕੇ ਤਿਖੇ ਬਾਣ ਚਲਾ ਦਿੱਤੇ।

ਚੰਦ੍ਰਕ ਬਾਨ ਲਗੇ ਤਿਨ ਕਉ ਦੁਹੁ ਕੇ ਸਿਰ ਕਾਟ ਕੈ ਭੂਮਿ ਗਿਰਾਏ ॥

चंद्रक बान लगे तिन कउ दुहु के सिर काट कै भूमि गिराए ॥

ਉਨ੍ਹਾ ਨੂੰ ਚੰਦ੍ਰਕ ਬਾਣ ਲਗੇ ਅਤੇ ਦੋਹਾ ਦੇ ਸਿਰ ਕਟੇ ਹੋਏ ਧਰਤੀ ਉਤੇ ਗਿਰ ਗਏ।

ਯੌ ਉਪਮਾ ਉਪਜੀ ਮਨ ਮੈ ਮਨੋ ਮੁੰਡਨ ਕੋ ਘਰਿ ਹੀ ਧਰਿ ਆਏ ॥੧੩੫੮॥

यौ उपमा उपजी मन मै मनो मुँडन को घरि ही धरि आए ॥१३५८॥

(ਕਵੀ) ਦੇ ਮਨ ਵਿਚ (ਇਸ ਦ੍ਰਿਸ਼ ਲਈ) ਇਸ ਤਰ੍ਹਾ ਦੀ ਉਪਮਾ ਪੈਦਾ ਹੋਈ, ਮਾਨੋ ਸਿਰਾ ਨੂੰ ਘਰ ਹੀ ਧਰ ਕੇ ਆਏ ਹੋਣ ॥੧੩੫੮॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁਧ ਪ੍ਰਬੰਧੇ ਦਸ ਭੂਪ ਅਨੂਪ ਸਿੰਘ ਸਹਿਤ ਬਧ ਧਿਆਇ ਸਮਾਪਤੰ ॥

इति स्री बचित्र नाटक ग्रंथे कृसनावतारे जुध प्रबंधे दस भूप अनूप सिंघ सहित बध धिआइ समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਕ੍ਰਿਸ਼ਨਵਤਾਰ ਦੇ ਯੁੱਧ ਪ੍ਰਬੰਧ ਦੇ ਅਨੂਪ ਸਿੰਘ ਸਹਿਤ ਦਸ ਰਾਜਿਆਂ ਦਾ ਬਧ ਅਧਿਆਇ ਸਮਾਪਤ।

ਅਥ ਕਰਮ ਸਿੰਘਾਦਿ ਪੰਚ ਭੂਪ ਜੁਧ ਕਥਨੰ ॥

अथ करम सिंघादि पंच भूप जुध कथनं ॥

ਹੁਣ ਕਰਮ ਸਿੰਘ ਆਦਿ ਪੰਜ ਰਾਜਿਆਂ ਦੇ ਯੁੱਧ ਦਾ ਕਥਨ

ਛਪੈ ਛੰਦ ॥

छपै छंद ॥

ਛਪੈ ਛੰਦ:

ਕਰਮ ਸਿੰਘ ਜਯ ਸਿੰਘ ਅਉਰ ਭਟ ਰਨ ਮੈ ਆਏ ॥

करम सिंघ जय सिंघ अउर भट रन मै आए ॥

ਕਰਮ ਸਿੰਘ, ਜਯ ਸਿੰਘ ਅਤੇ ਹੋਰ ਯੋਧੇ ਰਣ-ਭੂਮੀ ਵਿਚ ਆ ਗਏ।

ਜਾਲਪ ਸਿੰਘ ਅਰੁ ਗਜਾ ਸਿੰਘ ਅਤਿ ਕੋਪ ਬਢਾਏ ॥

जालप सिंघ अरु गजा सिंघ अति कोप बढाए ॥

ਜਾਲਪ ਸਿੰਘ ਅਤੇ ਗਜਾ ਸਿੰਘ ਨੇ ਬਹੁਤ ਕ੍ਰੋਧ ਵਧਾਇਆ ਹੋਇਆ ਹੈ।

ਜਗਤ ਸਿੰਘ ਨ੍ਰਿਪ ਪਾਚ ਮਹਾ ਸੁੰਦਰ ਸੂਰੇ ਬਰ ॥

जगत सिंघ नृप पाच महा सुँदर सूरे बर ॥

ਜਗਤ ਸਿੰਘ (ਸਮੇਤ ਇਹ) ਪੰਜੇ ਰਾਜੇ ਬਹੁਤ ਸੁੰਦਰ ਅਤੇ ਬਹਾਦਰ ਸਨ।

ਤੁਮਲ ਕਰਿਯੋ ਸੰਗ੍ਰਾਮ ਘਨੇ ਮਾਰੇ ਜਾਦਵ ਨਰ ॥

तुमल करियो संग्राम घने मारे जादव नर ॥

ਇਨ੍ਹਾ ਨੇ ਬਹੁਤ ਭਿਆਨਕ ਯੁੱਧ ਕੀਤਾ ਹੈ ਅਤੇ ਬਹੁਤ ਸਾਰੇ ਯਾਦਵ ਸੈਨਿਕ ਮਾਰ ਦਿੱਤੇ ਹਨ।

ਤਬ ਸਸਤ੍ਰ ਕ੍ਰਿਤਾਸਤ੍ਰ ਸਿੰਘ ਕਸਿ ਚਤੁਰ ਭੂਪ ਮਿਰਤਕ ਕੀਏ ॥

तब ससत्र कृतासत्र सिंघ कसि चतुर भूप मिरतक कीए ॥

ਤਦ ਕ੍ਰਿਤਾਸਤ੍ਰ ਸਿੰਘ ਨੇ ਸ਼ਸਤ੍ਰ ਕਸ ਕੇ ਚਾਰ ਰਾਜੇ ਮਾਰ ਦਿੱਤੇ ਹਨ।

ਇਕ ਜਗਤ ਸਿੰਘ ਜੀਵਤ ਬਚਿਯੋ ਛਤ੍ਰਾਪਨ ਦ੍ਰਿੜ ਧਰ ਹੀਏ ॥੧੩੫੯॥

इक जगत सिंघ जीवत बचियो छत्रापन द्रड़ धर हीए ॥१३५९॥

ਇਕ ਜਗਤ ਸਿੰਘ ਜੀਉਂਦਾ ਬਚਿਆ ਹੈ (ਕਿਉਂਕਿ) ਉਸ ਨੇ ਛਤ੍ਰੀਪਨ ਨੂੰ ਹਿਰਦੇ ਵਿਚ ਦ੍ਰਿੜ੍ਹਤਾ ਨਾਲ ਧਾਰਿਆ ਹੋਇਆ ਹੈ ॥੧੩੫੯॥

ਚੌਪਈ ॥

चौपई ॥

ਚੌਪਈ:

ਕਰਮ ਸਿੰਘ ਜਾਲਪ ਸਿੰਘ ਧਾਏ ॥

करम सिंघ जालप सिंघ धाए ॥

ਕਰਮ ਸਿੰਘ ਅਤੇ ਜਾਲਪ ਸਿੰਘ ਧਾ ਕੇ ਆ ਪਏ ਹਨ।

ਗਜਾ ਸਿੰਘ ਜੈ ਸਿੰਘ ਜੂ ਆਏ ॥

गजा सिंघ जै सिंघ जू आए ॥

ਗਜਾ ਸਿੰਘ ਅਤੇ ਜੈ ਸਿੰਘ ਵੀ ਆ ਗਏ ਹਨ।

ਜਗਤ ਸਿੰਘ ਅਤਿ ਗਰਬੁ ਜੁ ਕੀਨੋ ॥

जगत सिंघ अति गरबु जु कीनो ॥

ਜਗਤ ਸਿੰਘ ਨੇ ਮਨ ਵਿਚ ਬਹੁਤ ਹੰਕਾਰ ਕੀਤਾ ਹੋਇਆ ਹੈ।

ਤਾ ਤੇ ਕਾਲ ਪ੍ਰੇਰਿ ਰਨਿ ਦੀਨੋ ॥੧੩੬੦॥

ता ते काल प्रेरि रनि दीनो ॥१३६०॥

ਇਸ ਲਈ ਕਾਲ ਨੇ (ਉਸ ਨੂੰ) ਰਣ-ਭੂਮੀ ਵਲ ਪ੍ਰੇਰਿਆ ਹੈ ॥੧੩੬੦॥

ਦੋਹਰਾ ॥

दोहरा ॥

ਦੋਹਰਾ:

ਕਰਮ ਸਿੰਘ ਜਾਲਪ ਸਿੰਘ ਗਜਾ ਸਿੰਘ ਬਰਬੀਰ ॥

करम सिंघ जालप सिंघ गजा सिंघ बरबीर ॥

ਬਹਾਦਰ ਯੋਧੇ ਕਰਮ ਸਿੰਘ, ਜਾਲਪਾ ਸਿੰਘ, ਰਾਜ ਸਿੰਘ

ਜਯ ਸਿੰਘ ਸਹਿਤ ਕ੍ਰਿਤਾਸ ਸਿੰਘ ਹਨੇ ਚਾਰ ਰਨਧੀਰ ॥੧੩੬੧॥

जय सिंघ सहित कृतास सिंघ हने चार रनधीर ॥१३६१॥

ਅਤੇ ਜਯ ਸਿੰਘ ਸਮੇਤ ਕ੍ਰਿਤਾਸ ਸਿੰਘ ਨੇ ਚਾਰ ਰਣਧੀਰ (ਯੋਧੇ) ਮਾਰ ਦਿੱਤੇ ਹਨ ॥੧੩੬੧॥

ਸਵੈਯਾ ॥

सवैया ॥

ਸਵੈਯਾ:

ਸਿੰਘ ਕ੍ਰਿਤਾਸ ਅਯੋਧਨ ਮੈ ਹਰਿ ਕੀ ਦਿਸ ਕੇ ਨ੍ਰਿਪ ਚਾਰ ਸੰਘਾਰੇ ॥

सिंघ कृतास अयोधन मै हरि की दिस के नृप चार संघारे ॥

ਕ੍ਰਿਤਾਸ ਸਿੰਘ ਨੇ ਯੁੱਧ-ਭੂਮੀ ਵਿਚ ਕ੍ਰਿਸ਼ਨ ਦੇ ਪਾਸੇ ਦੇ ਚਾਰ ਰਾਜੇ ਮਾਰ ਦਿੱਤੇ ਹਨ।

ਅਉਰ ਹਨੇ ਸੁ ਬਨੈਤ ਬਨੇ ਜਦੁਬੀਰ ਘਨੇ ਜਮਲੋਕਿ ਸਿਧਾਰੇ ॥

अउर हने सु बनैत बने जदुबीर घने जमलोकि सिधारे ॥

ਹੋਰ ਵੀ ਬਹੁਤ ਸਾਰੇ ਧਨੁਸ਼ਧਾਰੀ ਯੁੱਧ ਵੀਰ ਮਾਰੇ ਗਏ ਹਨ ਅਤੇ ਬਹੁਤ ਸਾਰਿਆਂ ਨੂੰ ਸ੍ਰੀ ਕ੍ਰਿਸ਼ਨ ਨੇ ਯਮਲੋਕ ਭੇਜ ਦਿੱਤਾ ਹੈ।

ਜਾਇ ਭਿਰਿਯੋ ਜਗਤੇਸ ਬਲੀ ਸੰਗਿ ਆਪਨੇ ਬਾਨ ਕਮਾਨ ਸੰਭਾਰੇ ॥

ਜਾਇ ਭਿਰਿਯੋ ਜਗਤੇਸ ਬਲੀ ਸੰਗਿ ਆਪਨੇ ਬਾਨ ਕਮਾਨ ਸੰਭਾਰੇ ॥

ਜਗਤ ਸਿੰਘ ਬਲੀ ਯੋਧਾ ਆਪਣੇ ਨਾਲ ਧਨੁਸ਼ ਬਾਣ ਨੂੰ ਸੰਭਾਲ ਕੇ (ਯੁੱਧ-ਭੂਮੀ ਵਿਚ) ਜਾ ਲੜਿਆ ਹੈ।

ਅਉਰ ਜਿਤੇ ਰਨਿ ਠਾਢੇ ਹੁਤੇ ਭਟ ਪੇਖਿ ਤਿਨੈ ਸਰ ਜਾਲ ਪ੍ਰਹਾਰੇ ॥੧੩੬੨॥

अउर जिते रनि ठाढे हुते भट पेखि तिनै सर जाल प्रहारे ॥१३६२॥

ਹੋਰ ਜਿਤਨੇ ਸੂਰਮੇ ਰਣ-ਭੂਮੀ ਵਿਚ ਖੜੋਤੇ ਹੋਏ ਸਨ, ਉਨ੍ਹਾ ਨੂੰ ਵੇਖ ਕੇ ਬਾਣਾ ਦੀ ਵਾਛੜ ਲਾ ਦਿੱਤੀ ਹੈ ॥੧੩੬੨॥

ਮਾਰਿ ਬਿਦਾਰ ਦਯੋ ਦਲ ਕੋ ਬਹੁਰੋ ਕਰ ਮੈ ਕਰਵਾਰ ਸੰਭਾਰਿਓ ॥

मारि बिदार दयो दल को बहुरो कर मै करवार संभारिओ ॥

ਮਾਰ ਮਾਰ ਕੇ ਸੈਨਾ ਨੂੰ ਨਸ਼ਟ ਕਰ ਦਿੱਤਾ ਹੈ ਅਤੇ ਫਿਰ ਹੱਥ ਵਿਚ ਤਲਵਾਰ ਪਕੜੀ ਹੋਈ ਹੈ।

ਧਾਇ ਕੈ ਜਾਇ ਕੈ ਆਇ ਅਰਿਓ ਜਗਤੇਸ ਕੇ ਸੀਸ ਹੂੰ ਹਾਥ ਪ੍ਰਹਾਰਿਓ ॥

धाइ कै जाइ कै आइ अरिओ जगतेस के सीस हूँ हाथ प्रहारिओ ॥

ਭਜ ਕੇ ਆ ਗਿਆ ਹੈ ਅਤੇ (ਯੁੱਧ ਵਿਚ ਰਾਜਾ ਜਗਤ ਸਿੰਘ ਅਗੇ) ਡਟ ਗਿਆ ਹੈ ਅਤੇ ਜਗਤ ਸਿੰਘ ਦੇ ਸਿਰ ਉਤੇ ਹੱਥ ਨਾਲ ਵਾਰ ਕੀਤਾ ਹੈ।

ਦੁਇ ਧਰ ਹੋਇ ਕੈ ਭੂਮਿ ਗਿਰਿਯੋ ਰਥ ਤੇ ਤਿਹ ਕੋ ਕਬਿ ਭਾਵ ਬਿਚਾਰਿਓ ॥

दुइ धर होइ कै भूमि गिरियो रथ ते तिह को कबि भाव बिचारिओ ॥

(ਫਲਸਰੂਪ) ਉਹ ਦੋ ਫਾੜ ਹੋ ਕੇ ਰਥ ਉਤੋਂ ਧਰਤੀ ਉਤੇ ਡਿਗ ਪਿਆ ਹੈ, ਉਸ (ਦ੍ਰਿਸ਼ ਦਾ) ਭਾਵ ਕਵੀ ਨੇ ਇਸ ਤਰ੍ਹਾ ਵਿਚਾਰਿਆ ਹੈ।

ਮਾਨੋ ਪਹਾਰ ਕੇ ਊਪਰਿ ਸਾਲਹਿ ਬੀਜ ਪਰੀ ਤਿਹ ਦੁਇ ਕਰ ਡਾਰਿਓ ॥੧੩੬੩॥

मानो पहार के ऊपरि सालहि बीज परी तिह दुइ कर डारिओ ॥१३६३॥

ਮਾਨੋ ਪਰਬਤ ਦੇ ਉਪਰ ਸਾਲ (ਦੇ ਬ੍ਰਿਛ ਉਤੇ) ਬਿਜਲੀ ਪਈ ਹੈ ਅਤੇ ਉਸ ਦੇ ਦੋ ਟੋਟੇ ਕਰ ਕੇ ਸੁਟ ਦਿੱਤੇ ਹਨ ॥੧੩੬੩॥

ਦੋਹਰਾ ॥

दोहरा ॥

ਦੋਹਰਾ:

ਕਠਿਨ ਸਿੰਘ ਹਰਿ ਕਟਕ ਤੇ ਆਯੋ ਯਾ ਪਰ ਧਾਇ ॥

कठिन सिंघ हरि कटक ते आयो या पर धाइ ॥

ਕ੍ਰਿਸ਼ਨ ਦੀ ਸੈਨਾ ਦਾ ਕਠਿਨ ਸਿੰਘ (ਨਾ ਦਾ) ਯੋਧਾ ਇਸ ਉਤੇ (ਇਸ ਢੰਗ ਨਾਲ) ਆ ਕੇ (ਪਿਆ)

ਮਤ ਦੁਰਦ ਜਿਉ ਸਿੰਘ ਪੈ ਆਵਤ ਕੋਪ ਬਢਾਇ ॥੧੩੬੪॥

मत दुरद जिउ सिंघ पै आवत कोप बढाइ ॥१३६४॥

ਜਿਵੇਂ ਮਸਤ ਹਾਥੀ ਸ਼ੇਰ ਉਤੇ ਕ੍ਰੋਧਿਤ ਹੋ ਕੇ ਆਉਂਦਾ ਹੈ ॥੧੩੬੪॥

ਸਵੈਯਾ ॥

सवैया ॥

ਸਵੈਯਾ:

ਆਵਤ ਹੀ ਅਰਿ ਕੋ ਤਿਹ ਹੇਰਿ ਸੁ ਏਕ ਹੀ ਬਾਨ ਕੇ ਸੰਗਿ ਸੰਘਾਰਿਓ ॥

आवत ही अरि को तिह हेरि सु एक ही बान के संगि संघारिओ ॥

ਵੈਰੀ ਨੂੰ ਆਉਂਦਿਆਂ ਵੇਖ ਕੇ, ਉਸ ਨੇ ਇਕ ਹੀ ਬਾਣ ਨਾਲ ਮਾਰ ਦਿੱਤਾ ਹੈ।

ਅਉਰ ਜਿਤੋ ਦਲ ਸਾਥ ਹੁਤੋ ਤਿਹ ਕੋ ਘਰੀ ਏਕ ਬਿਖੈ ਹਨਿ ਡਾਰਿਓ ॥

अउर जितो दल साथ हुतो तिह को घरी एक बिखै हनि डारिओ ॥

ਉਸ ਨਾਲ ਹੋਰ ਵੀ ਜਿਤਨੀ ਸੈਨਾ ਸੀ, ਉਸ ਨੂੰ ਇਕ ਹੀ ਘੜੀ ਵਿਚ ਮਾਰ ਸੁਟਿਆ ਹੈ।

ਬੀਰ ਘਨੇ ਜਦੁ ਬੀਰਨ ਕੇ ਹਤਿ ਕੋਪ ਕੈ ਸਯਾਮ ਕੀ ਓਰਿ ਨਿਹਾਰਿਓ ॥

बीर घने जदु बीरन के हति कोप कै स्याम की ओरि निहारिओ ॥

ਸ੍ਰੀ ਕ੍ਰਿਸ਼ਨ ਦੇ ਬਹੁਤ ਸਾਰੇ ਯੋਧੇ ਮਾਰ ਕੇ (ਫਿਰ ਉਸ ਨੇ) ਕ੍ਰੋਧ ਨਾਲ ਕਾਨ੍ਹ ਵਲ ਵੇਖਿਆ

ਆਇ ਲਰੋ ਨ ਡਰੋ ਹਰਿ ਜੂ ਰਨਿ ਠਾਢੇ ਕਹਾ ਇਹ ਭਾਤਿ ਉਚਾਰਿਓ ॥੧੩੬੫॥

आइ लरो न डरो हरि जू रनि ठाढे कहा इह भाति उचारिओ ॥१३६५॥

ਅਤੇ ਇਸ ਤਰ੍ਹਾ ਨਾਲ ਕਿਹਾ, ਹੇ ਕ੍ਰਿਸ਼ਨ ਜੀ! ਆ ਕੇ ਯੁੱਧ ਕਰੋ, ਡਰੋ ਨਾ, ਰਣਭੂਮੀ ਵਿਚ ਖੜੋ ਕਿਉਂ ਗਏ ਹੋ ॥੧੩੬੫॥

ਤਉ ਹਰਿ ਜੂ ਕਰਿ ਕੋਪ ਚਲਿਯੋ ਤਬ ਦਾਰੁਕ ਸਯੰਦਨ ਕੋ ਸੁ ਧਵਾਯੋ ॥

तउ हरि जू करि कोप चलियो तब दारुक स्यंदन को सु धवायो ॥

ਤਦ ਸ੍ਰੀ ਕ੍ਰਿਸ਼ਨ ਕ੍ਰੋਧ ਕਰ ਕੇ ਚਲ ਪਏ (ਅਤੇ) ਉਸੇ ਵੇਲੇ ਰਥਵਾਨ ਨੇ ਰਥ ਨੂੰ ਭਜਾ ਦਿੱਤਾ।

ਪਾਨਿ ਲੀਯੋ ਅਸਿ ਸ੍ਯਾਮ ਸੰਭਾਰ ਕੈ ਤਾਹਿ ਹਕਾਰ ਕੈ ਤਾਕਿ ਚਲਾਯੋ ॥

पानि लीयो असि स्याम संभार कै ताहि हकार कै ताकि चलायो ॥

ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਤਲਵਾਰ ਨੂੰ ਫੜ ਲਿਆ ਅਤੇ ਉਸ ਅਭਿਮਾਨੀ ਵਲ ਵੇਖ ਕੇ ਚਲਾ ਦਿੱਤੀ।

ਢਾਲ ਕ੍ਰਿਤਾਸਤ੍ਰ ਸਿੰਘ ਲਈ ਹਰਿ ਤਾਹੀ ਕੀ ਓਟ ਕੈ ਵਾਰ ਬਚਾਯੋ ॥

ढाल कृतासत्र सिंघ लई हरि ताही की ओट कै वार बचायो ॥

ਕ੍ਰਿਤਾਸਤ੍ਰ ਸਿੰਘ ਨੇ ਹੱਥ ਵਿਚ ਢਾਲ ਲੈ ਲਈ ਅਤੇ ਉਸ ਦੀ ਓਟ ਵਿਚ ਵਾਰ ਬਚਾ ਲਿਆ।

ਆਪਨੀ ਕਾਢਿ ਕ੍ਰਿਪਾਨ ਮਿਯਾਨ ਤੇ ਦਾਰੁਕ ਕੇ ਤਨ ਘਾਉ ਲਗਾਯੋ ॥੧੩੬੬॥

आपनी काढि कृपान मियान ते दारुक के तन घाउ लगायो ॥१३६६॥

(ਫਿਰ) ਆਪਣੀ ਕ੍ਰਿਪਾਨ ਮਿਆਨ ਵਿਚੋਂ ਕਢ ਕੇ ਰਥਵਾਨ ਦੇ ਤਨ ਉਤੇ ਘਾਓ ਲਗਾ ਦਿੱਤਾ ॥੧੩੬੬॥

ਜੁਧ ਕਰੈ ਕਰਵਾਰਨ ਕੋ ਮਨ ਮੈ ਅਤਿ ਹੀ ਦੋਊ ਕ੍ਰੋਧ ਬਢਾਏ ॥

जुध करै करवारन को मन मै अति ही दोऊ क्रोध बढाए ॥

ਦੋਵੇਂ ਮਨ ਵਿਚ ਬਹੁਤ ਕ੍ਰੋਧ ਵਧਾ ਕੇ ਤਲਵਾਰਾ ਦਾ ਯੁੱਧ ਕਰ ਰਹੇ ਹਨ।

ਸ੍ਰੀ ਹਰਿ ਜੂ ਅਰਿ ਘਾਇ ਲਯੋ ਤਬ ਹੀ ਹਰਿ ਕੋ ਰਿਪੁ ਘਾਇ ਲਗਾਏ ॥

स्री हरि जू अरि घाइ लयो तब ही हरि को रिपु घाइ लगाए ॥

ਸ੍ਰੀ ਕ੍ਰਿਸ਼ਨ ਜੀ ਨੇ ਵੈਰੀ ਨੂੰ ਘਾਓ ਲਗਾ ਦਿੱਤਾ ਹੈ ਅਤੇ ਉਸੇ ਵੇਲੇ ਵੈਰੀ ਨੇ ਵੀ ਕ੍ਰਿਸ਼ਨ ਨੂੰ ਘਾਓ ਲਗਾ ਦਿੱਤਾ ਹੈ।

ਕਉਤਕਿ ਦੇਖਿ ਦੋਊ ਠਟਕੇ ਦਲ ਬਿਓਮ ਤੇ ਦੇਵਨ ਬੈਨ ਸੁਨਾਏ ॥

कउतकि देखि दोऊ ठटके दल बिओम ते देवन बैन सुनाए ॥

(ਲੜਾਈ ਦਾ) ਕੌਤਕ ਵੇਖ ਕੇ ਦੋਹਾ (ਪਾਸਿਆਂ) ਦੀਆਂ ਸੈਨਾਵਾ ਠਠੰਬਰੀਆਂ (ਖੜੋਤੀਆਂ) ਹਨ ਅਤੇ ਆਕਾਸ਼ ਤੋਂ ਦੇਵਤਿਆਂ ਨੇ ਬੋਲ ਸੁਣਾਏ ਹਨ,

ਲਾਗੀ ਅਵਾਰ ਮੁਰਾਰਿ ਸੁਨੋ ਪਲ ਮੈ ਮਧੁ ਸੇ ਮੁਰ ਸੇ ਤੁਮ ਘਾਏ ॥੧੩੬੭॥

लागी अवार मुरारि सुनो पल मै मधु से मुर से तुम घाए ॥१३६७॥

ਹੇ ਕ੍ਰਿਸ਼ਨ! ਸੁਣੋ, ਬਹੁਤ ਦੇਰ ਲਗ ਗਈ ਹੈ, (ਜਦ ਕਿ) ਤੁਸੀਂ ਪਲ ਭਰ ਵਿਚ ਮਧੁ ਵਰਗੇ ਅਤੇ ਮੁਰ ਜਿਹੇ (ਦੈਂਤ) ਮਾਰ ਸੁਟੇ ਹਨ ॥੧੩੬੭॥

ਚਾਰ ਮਹੂਰਤ ਜੁਧੁ ਭਯੋ ਥਕ ਕੈ ਹਰਿ ਜੂ ਇਹ ਘਾਤ ਬਿਚਾਰਿਓ ॥

चार महूरत जुधु भयो थक कै हरि जू इह घात बिचारिओ ॥

ਚਾਰ ਮਹੂਰਤ ਤਕ ਯੁੱਧ ਹੁੰਦਾ ਰਿਹਾ, ਕ੍ਰਿਸ਼ਨ ਜੀ ਨੇ (ਸਥਿਤੀ) ਵੇਖ ਕੇ ਇਹ ਦਾਓ ਵਿਚਾਰਿਆ।

ਮਾਰਹੁ ਨਾਹਿ ਕਹਿਯੋ ਸੁ ਸਹੀ ਮੁਰਿ ਕੈ ਅਰਿ ਪਾਛੇ ਕੀ ਓਰਿ ਨਿਹਾਰਿਓ ॥

मारहु नाहि कहियो सु सही मुरि कै अरि पाछे की ओरि निहारिओ ॥

ਨ ਮਾਰਿਓ', ਕ੍ਰਿਸ਼ਨ ਨੇ (ਪਿਛਲੇ ਪਾਸੇ ਵਲ ਮੂੰਹ ਕਰ ਕੇ) ਕਿਹਾ। (ਕ੍ਰਿਤਾਸਤ੍ਰ ਨੇ ਇਹ ਗੱਲ) ਸਹੀ ਸਮਝ ਕੇ ਪਿਛਲੇ ਪਾਸੇ ਵਲ ਵੇਖਿਆ।

ਐਸੇ ਹੀ ਤੀਛਨ ਲੈ ਅਸਿ ਸ੍ਰੀ ਹਰਿ ਸਤ੍ਰ ਕੀ ਗ੍ਰੀਵ ਕੇ ਊਪਰ ਝਾਰਿਓ ॥

ऐसे ही तीछन लै असि स्री हरि सत्र की ग्रीव के ऊपर झारिओ ॥

ਉਦੋਂ ਹੀ ਤਿਖੀ ਤਲਵਾਰ ਲੈ ਕੇ ਕ੍ਰਿਸ਼ਨ ਨੇ ਵੈਰੀ ਦੀ ਗਰਦਨ ਉਤੇ ਝਾੜ ਦਿੱਤੀ।

ਐਸੀ ਏ ਭਾਤਿ ਹਨਿਓ ਰਿਪੁ ਕਉ ਅਪਨੇ ਦਲ ਕੋ ਸਭ ਤ੍ਰਾਸ ਨਿਵਾਰਿਯੋ ॥੧੩੬੮॥

ऐसी ए भाति हनिओ रिपु कउ अपने दल को सभ त्रास निवारियो ॥१३६८॥

ਇਸ ਢੰਗ ਨਾਲ ਵੈਰੀ ਨੂੰ ਮਾਰ ਦਿੱਤਾ ਅਤੇ ਆਪਣੇ ਦਲ ਦੇ ਡਰ ਨੂੰ ਖ਼ਤਮ ਕਰ ਦਿੱਤਾ ॥੧੩੬੮॥

ਯੌ ਅਰਿ ਮਾਰਿ ਲਯੋ ਰਨ ਮੈ ਅਤਿ ਹੀ ਮਨ ਮੈ ਹਰਿ ਜੂ ਸੁਖੁ ਪਾਯੋ ॥

यौ अरि मारि लयो रन मै अति ही मन मै हरि जू सुखु पायो ॥

ਇਸ ਤਰ੍ਹਾ ਵੈਰੀ ਨੂੰ ਰਣ-ਭੂਮੀ ਵਿਚ ਮਾਰ ਕੇ ਸ੍ਰੀ ਕ੍ਰਿਸ਼ਨ ਨੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ।

ਆਪਨੀ ਸੈਨ ਨਿਹਾਰ ਮੁਰਾਰਿ ਮਹਾ ਬਲੁ ਧਾਰ ਕੈ ਸੰਖ ਬਜਾਯੋ ॥

आपनी सैन निहार मुरारि महा बलु धार कै संख बजायो ॥

ਸ੍ਰੀ ਕ੍ਰਿਸ਼ਨ ਨੇ ਆਪਣੀ ਸੈਨਾ ਵੇਖ ਕੇ, ਬਹੁਤ ਜ਼ੋਰ ਨਾਲ ਸੰਖ ਵਜਾਇਆ।

ਸੰਤ ਸਹਾਇਕ ਸ੍ਰੀ ਬ੍ਰਿਜ ਨਾਇਕ ਹੈ ਸਬ ਲਾਇਕ ਨਾਮ ਕਹਾਯੋ ॥

संत सहाइक स्री बृज नाइक है सब लाइक नाम कहायो ॥

ਸ੍ਰੀ ਕ੍ਰਿਸ਼ਨ ਸੰਤਾ ਦਾ ਸਹਾਇਕ ਹੈ ਅਤੇ ਸਰਬ ਕਲਾ ਸਮਰਥ ('ਸਬ ਲਾਇਕ') ਨਾ ਵਾਲਾ ਕਿਹਾ ਜਾਦਾ ਹੈ।

ਸ੍ਰੀ ਹਰਿ ਜੂ ਮੁਖ ਐਸੇ ਕਹਿਯੋ ਚਤੁਰੰਗ ਚਮੂੰ ਰਨ ਜੁਧੁ ਮਚਾਯੋ ॥੧੩੬੯॥

स्री हरि जू मुख ऐसे कहियो चतुरंग चमूँ रन जुधु मचायो ॥१३६९॥

ਸ੍ਰੀ ਕ੍ਰਿਸ਼ਨ ਜੀ ਨੇ ਮੁਖ ਤੋਂ (ਆਪਣੀ) ਚਤੁਰੰਗਨੀ ਸੈਨਾ ਨੂੰ ਇਸ ਤਰ੍ਹਾ ਕਿਹਾ ਕਿ ਰਣ-ਭੂਮੀ ਵਿਚ ਯੁੱਧ ਮਚਾ ਦਿਓ ॥੧੩੬੯॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁਧ ਪ੍ਰਬੰਧੇ ਪਾਚ ਭੂਪ ਬਧਹ ਸਮਾਪਤਮੰ ॥

इति स्री बचित्र नाटक ग्रंथे कृसनावतारे जुध प्रबंधे पाच भूप बधह समापतमं ॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਦੇ ਯੁੱਧ ਪ੍ਰਬੰਧ ਦੇ ਪੰਜ ਰਾਜਿਆਂ ਦੇ ਬਧ ਦਾ ਪ੍ਰਸੰਗ ਸਮਾਪਤ।

ਅਥ ਖੜਗ ਸਿੰਘ ਜੁਧ ਕਥਨੰ ॥

अथ खड़ग सिंघ जुध कथनं ॥

ਹੁਣ ਖੜਗ ਸਿੰਘ ਦੇ ਯੁੱਧ ਦਾ ਕਥਨ:

ਦੋਹਰਾ ॥

दोहरा ॥

ਦੋਹਰਾ:

ਤਿਹ ਭੂਪਤਿ ਕੋ ਮਿਤ੍ਰ ਇਕ ਖੜਗ ਸਿੰਘ ਤਿਹ ਨਾਮ ॥

तिह भूपति को मित्र इक खड़ग सिंघ तिह नाम ॥

ਉਸ ਰਾਜੇ ਦਾ ਇਕ ਮਿਤਰ ਸੀ ਅਤੇ ਉਸ ਦਾ ਨਾ ਖੜਗ ਸਿੰਘ ਸੀ।

ਪੈਰੇ ਸਮਰ ਸਮੁਦ੍ਰ ਬਹੁ ਮਹਾਰਥੀ ਬਲ ਧਾਮ ॥੧੩੭੦॥

पैरे समर समुद्र बहु महारथी बल धाम ॥१३७०॥

(ਉਸ ਨੇ) ਬਹੁਤ ਵਾਰ ਯੁੱਧ ਰੂਪ ਸਮੁੰਦਰ ਨੂੰ ਤਰਿਆ ਸੀ ਅਤੇ (ਉਹ) ਮਹਾਨ ਰਥੀ ਅਤੇ ਬਲਵਾਨ ਸੀ ॥੧੩੭੦॥

ਕ੍ਰੁਧਤ ਹ੍ਵੈ ਅਤਿ ਮਨ ਬਿਖੈ ਚਾਰ ਭੂਪ ਤਿਹ ਸਾਥ ॥

क्रुधत ह्वै अति मन बिखै चार भूप तिह साथ ॥

(ਉਹ) ਮਨ ਵਿਚ ਬਹੁਤ ਕ੍ਰੋਧਵਾਨ ਹੋਇਆ। ਉਸ ਨਾਲ ਚਾਰ ਹੋਰ ਰਾਜੇ ਸਨ।

ਜੁਧੁ ਕਰਨਿ ਹਰਿ ਸਿਉ ਚਲਿਯੋ ਅਮਿਤ ਸੈਨ ਲੈ ਸਾਥ ॥੧੩੭੧॥

जुधु करनि हरि सिउ चलियो अमित सैन लै साथ ॥१३७१॥

(ਉਹ ਆਪਣੇ) ਨਾਲ ਬੇਹਿਸਾਬੀ ਸੈਨਾ ਲੈ ਕੇ ਸ੍ਰੀ ਕ੍ਰਿਸ਼ਨ ਨਾਲ ਯੁੱਧ ਕਰਨ ਲਈ ਚਲ ਪਿਆ ॥੧੩੭੧॥

ਛਪੈ ਛੰਦ ॥

छपै छंद ॥

ਛਪੈ ਛੰਦ:

ਖੜਗ ਸਿੰਘ ਬਰ ਸਿੰਘ ਅਉਰ ਨ੍ਰਿਪ ਗਵਨ ਸਿੰਘ ਬਰ ॥

खड़ग सिंघ बर सिंघ अउर नृप गवन सिंघ बर ॥

ਖੜਗ ਸਿੰਘ, ਬਰ ਸਿੰਘ, ਸ੍ਰੇਸ਼ਠ ਰਾਜਾ ਗਵਨ ਸਿੰਘ

ਧਰਮ ਸਿੰਘ ਭਵ ਸਿੰਘ ਬਡੇ ਬਲਵੰਤ ਜੁਧੁ ਕਰ ॥

धरम सिंघ भव सिंघ बडे बलवंत जुधु कर ॥

ਅਤੇ ਧਰਮ ਸਿੰਘ ਤੇ ਭਵ ਸਿੰਘ ਵਰਗੇ (ਸੂਰਮੇ) ਯੁੱਧ ਵਿਚ ਪ੍ਰਬੀਨ ਹਨ।

ਰਥ ਅਨੇਕ ਸੰਗ ਲੀਏ ਸੁਭਟ ਬਹੁ ਬਾਜਤ ਸਜਤ ॥

रथ अनेक संग लीए सुभट बहु बाजत सजत ॥

(ਇਨ੍ਹਾ ਪੰਜਾ ਨੇ) ਆਪਣੇ ਨਾਲ ਅਨੇਕਾ ਰਥ ਅਤੇ ਬਹੁਤ ਸਾਰੇ ਸਜੇ ਹੋਏ ਘੋੜਿਆਂ ਵਾਲੇ ਸੈਨਿਕ ਲਏ ਹੋਏ ਸਨ।

ਦਸ ਹਜਾਰ ਗਜ ਮਤ ਚਲੇ ਘਨੀਅਰ ਜਿਮ ਗਜਤ ॥

दस हजार गज मत चले घनीअर जिम गजत ॥

(ਇਨ੍ਹਾ ਨਾਲ) ਦਸ ਹਜ਼ਾਰ ਮਸਤ ਹਾਥੀ ਚਲੇ ਹਨ (ਜੋ) ਕਾਲੇ ਬਦਲਾ ਵਾਗ ਗਜਦੇ ਹਨ।

ਮਿਲਿ ਘੇਰਿ ਲੀਓ ਤਿਨ ਕਉ ਤਿਨੋ ਸੁ ਕਬਿ ਸਯਾਮ ਜਸੁ ਲਖਿ ਲੀਯੋ ॥

मिलि घेरि लीओ तिन कउ तिनो सु कबि स्याम जसु लखि लीयो ॥

(ਉਨ੍ਹਾ ਨੇ) ਮਿਲ ਕੇ ਉਨ੍ਹਾ (ਯਾਦਵਾ) ਨੂੰ ਘੇਰ ਲਿਆ ਜਿਸ ਨੂੰ ਸ਼ਿਆਮ ਕਵੀ ਨੇ ਇਉਂ ਸਮਝਿਆ ਹੈ,

ਰਿਤੁ ਪਾਵਸ ਮੈ ਘਨ ਘਟਾ ਜਿਉ ਘੋਰ ਮਨੋ ਨਰ ਬੋਲੀਓ ॥੧੩੭੨॥

रितु पावस मै घन घटा जिउ घोर मनो नर बोलीओ ॥१३७२॥

ਜਿਵੇਂ ਬਰਖਾ ਰੁਤ (ਪਾਵਸ) ਵਿਚ ਕਾਲੀਆਂ ਘਟਾਵਾ ਚੜ੍ਹਦੀਆਂ ਹਨ। (ਉਨ੍ਹਾ) ਸੈਨਿਕਾ ਦੇ ਬੋਲ ਮਾਨੋ ਬਦਲਾ ਦੀ ਗਰਜਨ ਹੋਣ ॥੧੩੭੨॥

ਦੋਹਰਾ ॥

दोहरा ॥

ਦੋਹਰਾ:

ਜਾਦਵ ਕੀ ਸੈਨਾ ਹੁਤੇ ਨਿਕਸੇ ਭੂਪ ਸੁ ਚਾਰ ॥

जादव की सैना हुते निकसे भूप सु चार ॥

ਯਾਦਵਾ ਦੀ ਸੈਨਾ ਵਿਚੋਂ ਚਾਰ ਰਾਜੇ (ਯੁੱਧ ਕਰਨ ਲਈ ਬਾਹਰ) ਨਿਕਲੇ ਹਨ,

ਨਾਮ ਸਰਸ ਸਿੰਘ ਬੀਰ ਸਿੰਘ ਮਹਾ ਸਿੰਘ ਸਿੰਘ ਸਾਰ ॥੧੩੭੩॥

नाम सरस सिंघ बीर सिंघ महा सिंघ सिंघ सार ॥१३७३॥

ਜਿਨ੍ਹਾ ਦੇ ਨਾ ਹਨ, ਸਰਸ ਸਿੰਘ, ਬੀਰ ਸਿੰਘ, ਮਹਾ ਸਿੰਘ ਅਤੇ ਸਾਰ ਸਿੰਘ ॥੧੩੭੩॥

ਖੜਗ ਸਿੰਘ ਕੇ ਸੰਗ ਨ੍ਰਿਪ ਚਾਰਿ ਚਾਰੁ ਮਤਿਵੰਤ ॥

खड़ग सिंघ के संग नृप चारि चारु मतिवंत ॥

ਖੜਗ ਸਿੰਘ ਨਾਲ (ਯੁੱਧ ਕਰਨ ਦੀ) ਮਸਤੀ ਨਾਲ ਮਤੇ ਹੋਏ ਚਾਰ ਸ੍ਰੇਸ਼ਠ ਰਾਜੇ ਹਨ।

ਹਰਿ ਕੀ ਓਰ ਚਲੇ ਮਨੋ ਆਯੋ ਇਨ ਕੋ ਅੰਤੁ ॥੧੩੭੪॥

हरि की ओर चले मनो आयो इन को अंतु ॥१३७४॥

(ਉਹ) ਸ੍ਰੀ ਕ੍ਰਿਸ਼ਨ ਵਲੋਂ ਚਲੇ ਹਨ ਮਾਨੋ ਇਨ੍ਹਾ ਦਾ ਅੰਤ ਆ ਗਿਆ ਹੋਵੇ ॥੧੩੭੪॥

ਸਰਸ ਮਹਾ ਅਉ ਸਾਰ ਪੁਨਿ ਬੀਰ ਸਿੰਘ ਏ ਚਾਰ ॥

सरस महा अउ सार पुनि बीर सिंघ ए चार ॥

ਸਰਸ ਸਿੰਘ, ਮਹਾ ਸਿੰਘ, ਸਾਰ ਸਿੰਘ ਅਤੇ ਬੀਰ ਸਿੰਘ, ਇਹ ਚਾਰ (ਰਾਜੇ)

ਜਾਦਵ ਸੈਨਾ ਤੇ ਤਬੈ ਨਿਕਸੇ ਅਤਿ ਬਲੁ ਧਾਰਿ ॥੧੩੭੫॥

जादव सैना ते तबै निकसे अति बलु धारि ॥१३७५॥

ਬਹੁਤ ਬਲ ਧਾਰ ਕੇ ਤਦੋਂ ਯਾਦਵ ਸੈਨਾ ਵਿਚੋਂ ਨਿਕਲੇ ॥੧੩੭੫॥

ਹਰਿ ਕੀ ਦਿਸ ਕੇ ਚਤੁਰ ਨ੍ਰਿਪ ਤਿਨ ਵਹ ਲੀਨੇ ਮਾਰਿ ॥

हरि की दिस के चतुर नृप तिन वह लीने मारि ॥

ਸ੍ਰੀ ਕ੍ਰਿਸ਼ਨ ਦੇ ਪਾਸੇ ਤੋਂ ਨਿਕਲੇ ਚੌਹਾ ਰਾਜਿਆਂ ਨੂੰ ਮਾਰ ਲਿਆ ਗਿਆ।

ਖੜਗ ਸਿੰਘ ਅਤਿ ਕੋਪ ਕਰਿ ਦੀਨੋ ਇਨਹ ਸੰਘਾਰਿ ॥੧੩੭੬॥

खड़ग सिंघ अति कोप करि दीनो इनह संघारि ॥१३७६॥

ਖੜਗ ਸਿੰਘ ਨੇ ਬਹੁਤ ਕ੍ਰੋਧ ਕਰ ਕੇ ਇਨ੍ਹਾ ਨੂੰ ਮਾਰ ਦਿੱਤਾ ॥੧੩੭੬॥

ਸਵੈਯਾ ॥

सवैया ॥

ਸਵੈਯਾ:

ਸ੍ਰੀ ਹਰਿ ਓਰ ਤੇ ਅਉਰ ਨਰੇਸ ਚਲੇ ਤਿਨ ਸੰਗਿ ਮਹਾ ਦਲੁ ਲੀਨੋ ॥

स्री हरि ओर ते अउर नरेस चले तिन संगि महा दलु लीनो ॥

ਸ੍ਰੀ ਕ੍ਰਿਸ਼ਨ ਦੇ ਪਾਸੇ ਤੋਂ (ਚਾਰ) ਹੋਰ ਰਾਜੇ ਚਲੇ ਹਨ ਜਿਨ੍ਹਾ ਨੇ ਆਪਣੇ ਨਾਲ ਭਾਰੀ ਸੈਨਾ-ਦਲ ਲਿਆ ਹੋਇਆ ਹੈ।

ਸੂਰਤ ਸਿੰਘ ਸਪੂਰਨ ਸਿੰਘ ਚਲਿਯੋ ਬਰ ਸਿੰਘ ਸੁ ਕੋਪ ਪ੍ਰਬੀਨੋ ॥

सूरत सिंघ सपूरन सिंघ चलियो बर सिंघ सु कोप प्रबीनो ॥

ਸੂਰਤ ਸਿੰਘ, ਸਪੂਰਨ ਸਿੰਘ ਅਤੇ ਬਰ ਸਿੰਘ ਚਲੇ ਹਨ ਜੋ ਕ੍ਰੋਧ ਵਿਚ ਪ੍ਰਬੀਨ ਹਨ।

ਅਉ ਮਤਿ ਸਿੰਘ ਸਜਿਯੋ ਤਨ ਕਉਚ ਸੁ ਸਸਤ੍ਰਨ ਅਸਤ੍ਰਨ ਮਾਝਿ ਪ੍ਰਬੀਨੋ ॥

अउ मति सिंघ सजियो तन कउच सु ससत्रन असत्रन माझि प्रबीनो ॥

ਅਤੇ ਮਤਿ ਸਿੰਘ ਨੇ (ਆਪਣੇ) ਸ਼ਰੀਰ ਉਤੇ ਕਵਚ ਧਾਰਨ ਕੀਤਾ ਹੋਇਆ ਹੈ ਅਤੇ ਉਹ ਅਸਤ੍ਰ ਅਤੇ ਸ਼ਸਤ੍ਰ ਚਲਾਉਣ ਵਿਚ ਬਹੁਤ ਮਾਹਿਰ ਹੈ।

ਧਾਇ ਕੈ ਸ੍ਰੀ ਖੜਗੇਸ ਕੇ ਸੰਗਿ ਜੁ ਚਾਰ ਹੀ ਭੂਪਨ ਆਹਵ ਕੀਨੋ ॥੧੩੭੭॥

धाइ कै स्री खड़गेस के संगि जु चार ही भूपन आहव कीनो ॥१३७७॥

ਇਨ੍ਹਾ ਚੌਹਾ ਰਾਜਿਆਂ ਨੇ ਖੜਗ ਸਿੰਘ ਉਤੇ ਹੱਲਾ ਬੋਲ ਕੇ ਯੁੱਧ ਕੀਤਾ ਹੈ ॥੧੩੭੭॥

ਦੋਹਰਾ ॥

ਦੋਹਰਾ ॥

ਦੋਹਰਾ:

ਇਤ ਚਾਰੋ ਭੂਪਤਿ ਲਰੈ ਖੜਗ ਸਿੰਘ ਕੇ ਸੰਗਿ ॥

इत चारो भूपति लरै खड़ग सिंघ के संगि ॥

ਇਧਰ ਚਾਰੇ ਰਾਜੇ ਖੜਗ ਸਿੰਘ ਨਾਲ ਲੜ ਰਹੇ ਹਨ

ਉਤ ਦੋਊ ਦਿਸ ਕੀ ਲਰਤ ਸਬਲ ਸੈਨ ਚਤੁਰੰਗਿ ॥੧੩੭੮॥

उत दोऊ दिस की लरत सबल सैन चतुरंगि ॥१३७८॥

ਅਤੇ ਉਧਰ ਦੋਹਾ ਪਾਸਿਆਂ ਦੀ ਚਤੁਰੰਗਨੀ ਸੈਨਾ ਬਲ ਸਹਿਤ ਲੜ ਰਹੀ ਹੈ ॥੧੩੭੮॥

ਕਬਿਤੁ ॥

कबितु ॥

ਕਬਿੱਤ:

ਰਥੀ ਸੰਗਿ ਰਥੀ ਮਹਾਰਥੀ ਸੰਗਿ ਮਹਾਰਥੀ ਸੁਵਾਰ ਸਿਉ ਸੁਵਾਰ ਅਤਿ ਕੋਪ ਕੈ ਕੈ ਮਨ ਮੈ ॥

रथी संगि रथी महारथी संगि महारथी सुवार सिउ सुवार अति कोप कै कै मन मै ॥

ਰਥੀ ਨਾਲ ਰਥੀ, ਮਹਾ ਰਥੀ ਨਾਲ ਮਹਾ ਰਥੀ ਅਤੇ ਸਵਾਰ ਨਾਲ ਸਵਾਰ ਮਨ ਵਿਚ ਕ੍ਰੋਧ ਕਰ ਕੇ ਲੜ ਰਹੇ ਹਨ।

ਪੈਦਲ ਸਿਉ ਪੈਦਲ ਲਰਤ ਭਏ ਰਨ ਬੀਚ ਜੁਧ ਹੀ ਮੈ ਰਾਖਿਓ ਮਨ ਰਾਖਿਓ ਨ ਗ੍ਰਿਹਨ ਮੈ ॥

पैदल सिउ पैदल लरत भए रन बीच जुध ही मै राखिओ मन राखिओ न गृहन मै ॥

ਰਣ ਵਿਚ ਪੈਦਲ ਨਾਲ ਪੈਦਲ ਲੜ ਰਹੇ ਹਨ। ਸਭ ਨੇ ਯੁੱਧ ਵਿਚ ਹੀ ਮਨ ਨੂੰ ਟਿਕਾਇਆ ਹੋਇਆ ਹੈ, ਘਰਾ ਵਿਚ (ਮਨ ਨੂੰ) ਨਹੀਂ ਰਖਿਆ ਹੋਇਆ।

ਸੈਥੀ ਜਮਧਾਰ ਤਰਵਾਰੈ ਘਨੀ ਸ੍ਯਾਮ ਕਹੈ ਮੁਸਲੀ ਤ੍ਰਿਸੂਲ ਬਾਨ ਚਲੇ ਤਾ ਹੀ ਛਿਨ ਮੈ ॥

सैथी जमधार तरवारै घनी स्याम कहै मुसली तृसूल बान चले ता ही छिन मै ॥

ਕਟਾਰਾ, ਜਮਧਾੜਾ ਅਤੇ ਤਲਵਾਰਾ ਬਹੁਤ ਜ਼ਿਆਦਾ (ਚਲਦੀਆਂ ਹਨ) (ਜਿਨ੍ਹਾ ਨੂੰ ਵੇਖ ਕੇ) ਸ਼ਿਆਮ ਕਵੀ ਕਹਿੰਦੇ ਹਨ, ਉਸ ਮੌਕੇ ਤੇ ਮੋਹਲੇ, ਤ੍ਰਿਸ਼ੂਲ ਅਤੇ ਤੀਰ ਚਲ ਰਹੇ ਹਨ।

ਦੰਤਨ ਸਿਉ ਦੰਤੀ ਪੈ ਬਜੰਤ੍ਰਨ ਸਿਉ ਬਜੰਤ੍ਰੀ ਲਰਿਓ ਚਾਰਨ ਸਿਉ ਚਾਰਨ ਭਿਰਿਓ ਹੈ ਤਾਹੀ ਰਨ ਮੈ ॥੧੩੭੯॥

दंतन सिउ दंती पै बजंत्रन सिउ बजंत्री लरिओ चारन सिउ चारन भिरिओ है ताही रन मै ॥१३७९॥

ਹਾਥੀਆਂ ਨਾਲ ਹਾਥੀ, ਵਜੰਤ੍ਰੀਆਂ ਨਾਲ ਵਜੰਤ੍ਰੀ ਲੜ ਰਹੇ ਹਨ ਅਤੇ ਉਸ ਰਣ ਵਿਚ ਚਾਰਣਾ ਨਾਲ ਚਾਰਣ ਲੜ ਰਹੇ ਹਨ ॥੧੩੭੯॥

ਸਵੈਯਾ ॥

सवैया ॥

ਸਵੈਯਾ:

ਬਹੁਰੋ ਸਰ ਸਿੰਘ ਹਤਿਓ ਰਿਸ ਕੈ ਮਹਾ ਸਿੰਘਹਿ ਮਾਰਿ ਲਇਓ ਜਬ ਹੀ ॥

बहुरो सर सिंघ हतिओ रिस कै महा सिंघहि मारि लइओ जब ही ॥

ਜਦੋਂ ਮਹਾ ਸਿੰਘ ਮਾਰ ਲਿਆ ਗਿਆ, ਤਾ ਕ੍ਰੋਧਵਾਨ ਹੋ ਕੇ ਸਰ ਸਿੰਘ ਨੂੰ ਵੀ ਮਾਰ ਦਿੱਤਾ ਗਿਆ।

ਪੁਨਿ ਸੂਰਤਿ ਸਿੰਘ ਸਪੂਰਨ ਸਿੰਘ ਸੁ ਸੁੰਦਰ ਸਿੰਘ ਹਨਿਓ ਤਬ ਹੀ ॥

पुनि सूरति सिंघ सपूरन सिंघ सु सुँदर सिंघ हनिओ तब ही ॥

ਫਿਰ ਸੂਰਤ ਸਿੰਘ, ਸੰਪੂਰਨ ਸਿੰਘ ਅਤੇ ਸੁੰਦਰ ਸਿੰਘ ਨੂੰ ਵੀ ਉਸੇ ਵੇਲੇ ਸੰਘਾਰ ਦਿੱਤਾ ਗਿਆ।

ਬਰ ਸ੍ਰੀ ਮਤਿ ਸਿੰਘ ਕੋ ਸੀਸ ਕਟਿਓ ਲਖਿ ਜਾਦਵ ਸੈਨ ਗਈ ਦਬ ਹੀ ॥

बर स्री मति सिंघ को सीस कटिओ लखि जादव सैन गई दब ही ॥

ਫਿਰ ਮਤਿ ਸਿੰਘ ਸੂਰਮੇ ਦਾ ਕਟਿਆ ਹੋਇਆ ਸਿਰ ਵੇਖ ਕੇ ਯਾਦਵ ਸੈਨਾ ਦੁਬਕ ਗਈ।

ਨਭਿ ਮੈ ਗਨ ਕਿੰਨਰ ਸ੍ਰੀ ਖੜਗੇਸ ਕੀ ਕੀਰਤਿ ਗਾਵਤ ਹੈ ਸਬ ਹੀ ॥੧੩੮੦॥

नभि मै गन किंनर स्री खड़गेस की कीरति गावत है सब ही ॥१३८०॥

ਆਕਾਸ਼ ਵਿਚ ਕਿੰਨਰਾ ਦੇ ਸਾਰੇ ਗਣ ਮਿਲ ਕੇ ਸ੍ਰੀ ਖੜਗ ਸਿੰਘ ਦਾ ਯਸ਼ ਗਾ ਰਹੇ ਹਨ ॥੧੩੮੦॥

ਦੋਹਰਾ ॥

दोहरा ॥

ਦੋਹਰਾ:

ਛਿਅ ਭੂਪਨ ਕੋ ਛੈ ਕੀਯੋ ਖੜਗ ਸਿੰਘ ਬਲ ਧਾਮ ॥

छिअ भूपन को छै कीयो खड़ग सिंघ बल धाम ॥

ਬਲਵਾਨ ਖੜਗ ਸਿੰਘ ਨੇ ਛੇ ਰਾਜਿਆਂ ਨੂੰ ਨਸ਼ਟ ਕਰ ਦਿੱਤਾ ਹੈ

ਅਉਰੋ ਭੂਪਤਿ ਤੀਨ ਬਰ ਧਾਇ ਲਰੈ ਸੰਗ੍ਰਾਮ ॥੧੩੮੧॥

अउरो भूपति तीन बर धाइ लरै संग्राम ॥१३८१॥

ਅਤੇ ਤਿੰਨ ਹੋਰ ਸੂਰਵੀਰ ਰਾਜੇ ਯੁੱਧ ਵਿਚ ਲੜ ਰਹੇ ਹਨ ॥੧੩੮੧॥

ਕਰਨ ਸਿੰਘ ਪੁਨਿ ਅਰਨ ਸੀ ਸਿੰਘ ਬਰਨ ਸੁਕੁਮਾਰ ॥

करन सिंघ पुनि अरन सी सिंघ बरन सुकुमार ॥

ਕਰਨ ਸਿੰਘ, ਬਰਨ ਸਿੰਘ ਅਤੇ ਅਰਨ ਸਿੰਘ ਬਹੁਤ ਨੌਜਵਾਨ (ਯੋਧੇ) ਹਨ।

ਖੜਗ ਸਿੰਘ ਰੁਪਿ ਰਨਿ ਰਹਿਓ ਏ ਤੀਨੋ ਸੰਘਾਰਿ ॥੧੩੮੨॥

खड़ग सिंघ रुपि रनि रहिओ ए तीनो संघारि ॥१३८२॥

ਖੜਗ ਸਿੰਘ ਨੇ ਯੁੱਧ ਵਿਚ ਡਟ ਕੇ ਇਨ੍ਹਾ ਤਿੰਨਾ ਨੂੰ ਮਾਰ ਦਿੱਤਾ ਹੈ ॥੧੩੮੨॥

ਸਵੈਯਾ ॥

सवैया ॥

ਸਵੈਯਾ:

ਮਾਰ ਕੈ ਭੂਪ ਬਡੇ ਰਨ ਮੈ ਰਿਸ ਕੈ ਬਹੁਰੋ ਧਨ ਬਾਨ ਲੀਯੋ ॥

मार कै भूप बडे रन मै रिस कै बहुरो धन बान लीयो ॥

ਯੁੱਧ-ਭੂਮੀ ਵਿਚ ਵਡਿਆਂ ਰਾਜਿਆਂ ਨੂੰ ਮਾਰ ਕੇ ਅਤੇ ਫਿਰ ਕ੍ਰੋਧਵਾਨ ਹੋ ਕੇ (ਖੜਗ ਸਿੰਘ ਨੇ ਹੱਥ ਵਿਚ) ਧਨੁਸ਼-ਬਾਣ ਲੈ ਲਿਆ ਹੈ।

ਸਿਰ ਕਾਟਿ ਦਏ ਬਹੁ ਸਤ੍ਰਨ ਕੇ ਕਰਿ ਅਤ੍ਰਨ ਲੈ ਪੁਨਿ ਜੁਧੁ ਕੀਯੋ ॥

सिर काटि दए बहु सत्रन के करि अत्रन लै पुनि जुधु कीयो ॥

ਬਹੁਤ ਸਾਰੇ ਵੈਰੀਆਂ ਦੇ ਸਿਰ ਕਟ ਦਿੱਤੇ ਹਨ ਅਤੇ ਹੱਥ ਵਿਚ ਅਸਤ੍ਰ ਲੈ ਕੇ ਫਿਰ ਯੁੱਧ ਕੀਤਾ ਹੈ।

ਜਿਮਿ ਰਾਵਨ ਸੈਨ ਹਤੀ ਨ੍ਰਿਪ ਰਾਘਵ ਤਿਉ ਦਲੁ ਮਾਰਿ ਬਿਦਾਰ ਦੀਯੋ ॥

जिमि रावन सैन हती नृप राघव तिउ दलु मारि बिदार दीयो ॥

ਜਿਵੇਂ ਰਾਮ ਚੰਦਰ ਨੇ ਰਾਵਣ ਦੀ ਸੈਨਾ ਮਾਰੀ ਸੀ, ਉਵੇਂ (ਯਾਦਵਾ ਦੀ) ਸੈਨਾ ਨੂੰ ਮਾਰ ਕੇ ਨਸ਼ਟ ਕਰ ਦਿੱਤਾ ਗਿਆ ਹੈ।

ਗਨ ਭੂਤ ਪਿਸਾਚ ਸ੍ਰਿੰਗਾਲਨ ਗੀਧਨ ਜੋਗਿਨ ਸ੍ਰਉਨ ਅਘਾਇ ਪੀਯੋ ॥੧੩੮੩॥

गन भूत पिसाच सृंगालन गीधन जोगिन स्रउन अघाइ पीयो ॥१३८३॥

ਗਣਾ, ਭੂਤਾ, ਪਿਸ਼ਾਚਾ, ਗਿਦੜਾ, ਗਿਰਝਾ ਅਤੇ ਜੋਗਣਾ ਨੇ ਰਜ ਕੇ ਲਹੂ ਪੀਤਾ ਹੈ ॥੧੩੮੩॥

ਦੋਹਰਾ ॥

दोहरा ॥

ਦੋਹਰਾ:

ਖੜਗ ਸਿੰਘ ਕਰਿ ਖੜਗ ਲੈ ਰੁਦ੍ਰ ਰਸਹਿ ਅਨੁਰਾਗ ॥

खड़ग सिंघ करि खड़ग लै रुद्र रसहि अनुराग ॥

ਖੜਗ ਸਿੰਘ ਹੱਥ ਵਿਚ ਖੜਗ ਲੈ ਕੇ ਅਤੇ ਰੌਦਰ ਰਸ ਵਿਚ ਮੋਹ ਪਾ ਕੇ

ਯੌ ਡੋਲਤ ਰਨਿ ਨਿਡਰ ਹੁਇ ਮਾਨੋ ਖੇਲਤ ਫਾਗੁ ॥੧੩੮੪॥

यौ डोलत रनि निडर हुइ मानो खेलत फागु ॥१३८४॥

ਰਣਭੂਮੀ ਵਿਚ ਇਸ ਤਰ੍ਹਾ ਨਿਡਰ ਹੋਇਆ ਘੁੰਮਦਾ ਹੈ ਮਾਨੋ ਹੋਲੀ ਖੇਡ ਰਿਹਾ ਹੋਵੇ ॥੧੩੮੪॥

ਸਵੈਯਾ ॥

सवैया ॥

ਸਵੈਯਾ:

ਬਾਨ ਚਲੇ ਤੇਈ ਕੁੰਕਮ ਮਾਨਹੁ ਮੂਠ ਗੁਲਾਲ ਕੀ ਸਾਗ ਪ੍ਰਹਾਰੀ ॥

बान चले तेई कुँकम मानहु मूठ गुलाल की साग प्रहारी ॥

(ਜੋ) ਬਾਣ ਚਲਦੇ ਹਨ, ਉਨ੍ਹਾ ਨੂੰ ਕੇਸਰ (ਦੇ ਛੱਟੇ) ਸਮਝੋ, (ਅਤੇ ਜੋ) ਬਰਛੇ ਮਾਰੇ ਜਾ ਰਹੇ ਹਨ, ਉਨ੍ਹਾ ਨੂੰ ਗੁਲਾਲ ਦੀ ਮੁਠ (ਸੁਟੀ ਜਾ ਰਹੀ ਸੋਚੋ)।

ਢਾਲ ਮਨੋ ਡਫ ਮਾਲ ਬਨੀ ਹਥ ਨਾਲ ਬੰਦੂਕ ਛੁਟੇ ਪਿਚਕਾਰੀ ॥

ढाल मनो डफ माल बनी हथ नाल बंदूक छुटे पिचकारी ॥

ਢਾਲਾ ਮਾਨੋ ਡਫਾ ਦੀ ਮਾਲਾ ਬਣੀਆਂ ਹੋਈਆਂ ਹੋਣ (ਅਤੇ ਜੋ) ਹੱਥਾ ਨਾਲ ਬੰਦੂਕਾ ਚਲ ਰਹੀਆਂ ਹਨ, (ਉਨ੍ਹਾ ਨੂੰ) ਪਿਚਕਾਰੀਆਂ ਸਮਝੋ।

ਸ੍ਰਉਨ ਭਰੇ ਪਟ ਬੀਰਨ ਕੇ ਉਪਮਾ ਜਨੁ ਘੋਰ ਕੈ ਕੇਸਰ ਡਾਰੀ ॥

स्रउन भरे पट बीरन के उपमा जनु घोर कै केसर डारी ॥

(ਜੋ) ਯੋਧਿਆਂ ਦੇ ਲਹੂ ਭਿਜੇ ਕਪੜੇ ਹਨ (ਉਨ੍ਹਾ ਦੀ) ਉਪਮਾ (ਇਹ ਸਮਝੋ) ਮਾਨੋ ਕੇਸਰ ਘੋਲ ਕੇ ਪਾਇਆ ਗਿਆ ਹੋਵੇ।

ਖੇਲਤ ਫਾਗੁ ਕਿ ਬੀਰ ਲਰੈ ਨਵਲਾਸੀ ਲੀਏ ਕਰਵਾਰ ਕਟਾਰੀ ॥੧੩੮੫॥

खेलत फागु कि बीर लरै नवलासी लीए करवार कटारी ॥१३८५॥

ਸੂਰਵੀਰ ਹੋਲੀ ਖੇਡ ਰਹੇ ਹਨ ਅਤੇ ਤਲਵਾਰਾ ਤੇ ਕਟਾਰਾ (ਉਨ੍ਹਾ ਦੇ ਹੱਥਾ ਵਿਚ) ਫੁਲਝੜੀਆਂ ਵਾਗ ਸ਼ੋਭਾ ਪਾ ਰਹੀਆਂ ਹਨ ॥੧੩੮੫॥

ਦੋਹਰਾ ॥

दोहरा ॥

ਦੋਹਰਾ:

ਖੜਗ ਸਿੰਘ ਅਤਿ ਲਰਤ ਹੈ ਰਸ ਰੁਦ੍ਰਹਿ ਅਨੁਰਾਗਿ ॥

खड़ग सिंघ अति लरत है रस रुद्रहि अनुरागि ॥

ਖੜਗ ਸਿੰਘ ਰੁਦਰ ਰਸ ਦਾ ਅਨੁਰਾਗੀ ਹੋ ਕੇ ਬਹੁਤ ਅਧਿਕ ਲੜ ਰਿਹਾ ਹੈ

ਰਨ ਚੰਚਲਤਾ ਬਹੁ ਕਰਤ ਜਨ ਨਟੂਆ ਬਡਭਾਗਿ ॥੧੩੮੬॥

रन चंचलता बहु करत जन नटूआ बडभागि ॥१३८६॥

ਅਤੇ ਰਣ-ਭੂਮੀ ਵਿਚ ਬਹੁਤ ਫੁਰਤੀ ਵਿਖਾ ਰਿਹਾ ਹੈ ਮਾਨੋ ਕੋਈ ਵਡਭਾਗੀ ਨਟ ਹੋਵੇ ॥੧੩੮੬॥

ਸਵੈਯਾ ॥

सवैया ॥

ਸਵੈਯਾ:

ਸਾਰਥੀ ਆਪਨੇ ਸੋ ਕਹਿ ਕੈ ਸੁ ਧਵਾਇ ਤਹੀ ਰਥ ਜੁਧੁ ਮਚਾਵੈ ॥

सारथी आपने सो कहि कै सु धवाइ तही रथ जुधु मचावै ॥

ਉਹ ਆਪਨੇ ਸਾਰਥੀ ਨੂੰ ਕਹਿ ਕੇ ਅਤੇ ਰਥ ਨੂੰ ਭਜਵਾ ਕੇ ਉਥੇ ਜਾ ਕੇ ਯੁੱਧ ਮਚਾਉਂਦਾ ਹੈ (ਜਿਥੇ ਮਾਨੋ ਨਾਚ ਗਾਣੇ ਦਾ ਅਖਾੜਾ ਬਣਿਆ ਹੋਇਆ ਹੋਵੇ)।

ਸਸਤ੍ਰ ਪ੍ਰਹਾਰਤ ਸੂਰਨ ਪੈ ਕਰਿ ਹਾਥਨ ਕੋ ਅਰਥਾਵ ਦਿਖਾਵੈ ॥

ससत्र प्रहारत सूरन पै करि हाथन को अरथाव दिखावै ॥

(ਉਹ) ਸੂਰਮਿਆਂ ਉਪਰ ਸ਼ਸਤ੍ਰਾਂ ਦਾ ਪ੍ਰਹਾਰ ਕਰਦਾ ਹੈ (ਮਾਨੋ) ਹੱਥਾ ਨਾਲ ਅਰਥ ਪੂਰਨ ਸੰਕੇਤ ਕਰ ਰਿਹਾ ਹੋਵੇ।

ਦੁੰਦਭਿ ਢੋਲ ਮ੍ਰਿਦੰਗ ਬਜੈ ਕਰਵਾਰ ਕਟਾਰਨ ਤਾਲ ਬਜਾਵੈ ॥

दुँदभि ढोल मृदंग बजै करवार कटारन ताल बजावै ॥

(ਯੁੱਧ ਵਿਚ) ਧੌਂਸੇ ਅਤੇ ਢੋਲ (ਮਾਨੋ) ਮ੍ਰਿਦੰਗ ਵਜ ਰਹੇ ਹੋਣ ਅਤੇ ਤਲਵਾਰਾ ਤੇ ਕਟਾਰਾ (ਦਾ ਵਜਣਾ ਮਾਨੋ) ਤਾਲ ਦਿੱਤਾ ਜਾ ਰਿਹਾ ਹੋਵੇ।

ਮਾਰ ਹੀ ਮਾਰ ਉਚਾਰ ਕਰੈ ਮੁਖਿ ਯੌ ਕਰਿ ਨ੍ਰਿਤ ਅਉ ਗਾਨ ਸੁਨਾਵੈ ॥੧੩੮੭॥

मार ही मार उचार करै मुखि यौ करि नृत अउ गान सुनावै ॥१३८७॥

(ਜੋ ਸੂਰਮਿਆਂ ਦੇ) ਮੂੰਹ ਤੋਂ 'ਮਾਰੋ' 'ਮਾਰੋ' ਉਚਾਰਿਆ ਜਾ ਰਿਹਾ ਹੈ, (ਉਹ ਮਾਨੋ) ਨਾਚ ਕਰਦਾ ਹੋਇਆ ਗਾਣਾ ਸੁਣਾ ਰਿਹਾ ਹੋਵੇ ॥੧੩੮੭॥

ਮਾਰ ਹੀ ਮਾਰ ਅਲਾਪ ਉਚਾਰਤ ਦੁੰਦਭਿ ਢੋਲ ਮ੍ਰਿਦੰਗ ਅਪਾਰਾ ॥

मार ही मार अलाप उचारत दुँदभि ढोल मृदंग अपारा ॥

(ਸੂਰਮਿਆਂ ਵਲੋਂ) 'ਮਾਰੋ' 'ਮਾਰੋ' ਦਾ ਜੋ ਉੱਚਾਰਨ ਹੋ (ਰਿਹਾ ਹੈ ਇਹੀ ਮਾਨੋ ਰਾਗ ਦਾ) ਅਲਾਪ ਹੋ ਰਿਹਾ ਹੋਵੇ।

ਸਤ੍ਰਨ ਕੇ ਸਿਰ ਅਤ੍ਰ ਤਰਾਕ ਲਗੈ ਤਿਹਿ ਤਾਲਨ ਕੋ ਠਨਕਾਰਾ ॥

सत्रन के सिर अत्र तराक लगै तिहि तालन को ठनकारा ॥

ਧੌਂਸੇ ਅਤੇ ਨਗਾਰੇ ਮਾਨੋ ਅਪਾਰ ਮ੍ਰਿਦੰਗ ਵਜ ਰਹੇ ਹੋਣ। ਵੈਰੀਆਂ ਦੇ ਸਿਰ ਵਿਚ (ਜੋ) ਤੜਾਕ ਕਰ ਕੇ ਤੀਰ ਵਜਦੇ ਹਨ (ਉਹ ਮਾਨੋ) ਕੈਂਸੀਆਂ ਦੀ ਠਨਕਾਰ ਹੋ ਰਹੀ ਹੋਵੇ।

ਜੂਝਿ ਗਿਰੇ ਧਰਿ ਰੀਝ ਕੈ ਦੇਤ ਹੈ ਪ੍ਰਾਨਨ ਦਾਨ ਬਡੇ ਰਿਝਿਵਾਰਾ ॥

जूझि गिरे धरि रीझ कै देत है प्रानन दान बडे रिझिवारा ॥

(ਜੋ ਯੁੱਧ-ਭੂਮੀ ਵਿਚ) ਜੁਝ ਕੇ ਡਿਗਦੇ ਹਨ (ਉਹ ਮਾਨੋ) ਰੀਝ ਕੇ ਪ੍ਰਾਣਾ ਦਾ ਦਾਨ ਦੇ ਚੁਕੇ ਹੋਣ।

ਨਿਰਤ ਕਰੈ ਨਟ ਕੋਪ ਲਰੈ ਭਟ ਜੁਧ ਕੀ ਠਉਰ ਕਿ ਨ੍ਰਿਤ ਅਖਾਰਾ ॥੧੩੮੮॥

निरत करै नट कोप लरै भट जुध की ठउर कि नृत अखारा ॥१३८८॥

ਨਟ ਨਾਚ ਕਰ ਰਹੇ ਹਨ ਜਾ ਯੋਧੇ ਕ੍ਰੋਧ ਕਰ ਕੇ ਯੁੱਧ ਕਰ ਰਹੇ ਹਨ, (ਪਤਾ ਨਹੀਂ ਇਹ) ਯੁੱਧ-ਭੂਮੀ ਹੈ ਜਾ ਨਾਚ ਦਾ ਅਖਾੜਾ ॥੧੩੮੮॥

ਰਨ ਭੂਮਿ ਭਈ ਰੰਗ ਭੂਮਿ ਮਨੋ ਧੁਨਿ ਦੁੰਦਭਿ ਬਾਜੇ ਮ੍ਰਿਦੰਗ ਹੀਯੋ ॥

रन भूमि भई रंग भूमि मनो धुनि दुँदभि बाजे मृदंग हीयो ॥
(ਇਹ) ਰਣ-ਭੂਮੀ ਮਾਨੋ ਰੰਗ-ਭੂਮੀ ਬਣੀ ਹੋਈ ਹੋਵੇ। ਧੌਂਸਿਆਂ ਦੀ ਧੁਨ ਮਾਨੋ ਮ੍ਰਿਦੰਗਾ ਦੀ ਧੁਨ ਹੋਵੇ।

ਸਿਰ ਸਤ੍ਰਨ ਕੇ ਪਰ ਅਤ੍ਰ ਲਗੈ ਤਤਕਾਰ ਤਰਾਕਨਿ ਤਾਲ ਲੀਯੋ ॥
सिर सत्रन के पर अत्र लगै ततकार तराकनि ताल लीयो ॥
ਵੈਰੀਆਂ ਦੇ ਸਿਰ ਉਤੇ ਵਜਦੇ ਤੀਰਾ ਦੀ ਤਤਕਾਰ (ਮਾਨੋ) ਕੈਂਸੀਆਂ ਦੀ ਠਨਕਾਰ ਹੋਵੇ।

ਅਸਿ ਲਾਗਤ ਝੂਮਿ ਗਿਰੈ ਮਰਿ ਕੈ ਭਟ ਪ੍ਰਾਨਨ ਮਾਨਹੁ ਦਾਨ ਕੀਯੋ ॥
असि लागत झूमि गिरै मरि कै भट प्रानन मानहु दान कीयो ॥
ਤਲਵਾਰ ਦੇ ਲਗਣ ਨਾਲ ਸੂਰਮੇ ਘੁੰਮੇਰੀ ਖਾ ਕੇ ਡਿਗਦੇ ਹਨ, ਮਾਨੋ ਪ੍ਰਾਣਾ ਦਾ ਦਾਨ ਦੇ ਦਿੱਤਾ ਹੋਵੇ।

ਬਰ ਨ੍ਰਿਤ ਕਰੈ ਕਿ ਲਰੈ ਨਟ ਜਯੋਂ ਨ੍ਰਿਪ ਮਾਰ ਹੀ ਮਾਰ ਸੁ ਰਾਗ ਕੀਯੋ ॥੧੩੮੯॥
बर नृत करै कि लरै नट ज्यों नृप मार ही मार सु राग कीयो ॥१३८९॥
(ਇਹ) ਸ੍ਰੇਸ਼ਠ ਨਟ ਨਾਚ ਕਰ ਰਹੇ ਹਨ ਜਾ ਸੂਰਮੇ ਲੜਦੇ ਹਨ। ਰਾਜਿਆਂ ਦੁਆਰਾ ਮਾਰੋ-ਮਾਰੋ ਉਚਾਰਨਾ (ਮਾਨੋ) ਰਾਗ ਦਾ ਅਲਾਪ ਹੋਵੇ ॥੧੩੮੯॥

ਦੋਹਰਾ ॥
दोहरा ॥
ਦੋਹਰਾ:

ਇਤੋ ਜੁਧ ਹਰਿ ਹੇਰਿ ਕੈ ਸਬਹਨਿ ਕਹਿਯੋ ਸੁਨਾਇ ॥
इतो जुध हरि हेरि कै सबहनि कहियो सुनाइ ॥
ਇਸ ਤਰ੍ਹਾ ਦਾ ਯੁੱਧ ਵੇਖ ਕੇ ਸ੍ਰੀ ਕ੍ਰਿਸ਼ਨ ਨੇ ਸਾਰਿਆਂ ਨੂੰ ਸੁਣਾ ਕੇ ਕਿਹਾ

ਕੋ ਭਟ ਲਾਇਕ ਸੈਨ ਮੈ ਲਰੈ ਜੁ ਯਾ ਸੰਗਿ ਜਾਇ ॥੧੩੯੦॥
को भट लाइक सैन मै लरै जु या संगि जाइ ॥१३९०॥
ਕਿ (ਸਾਡੀ) ਸੈਨਾ ਵਿਚ ਕਿਹੜਾ ਸੂਰਮਾ (ਇਸ) ਯੋਗ ਹੈ ਜੋ ਇਸ ਨਾਲ ਜਾ ਕੇ ਯੁੱਧ ਕਰੇ ॥੧੩੯੦॥

ਚੌਪਈ ॥
चौपई ॥

ਚੌਪਈ:

ਘਨ ਸਿੰਘ ਘਾਤ ਸਿੰਘ ਦੋਊ ਜੋਧੇ ॥

घन सिंघ घात सिंघ दोऊ जोधे ॥

ਘਨ ਸਿੰਘ ਅਤੇ ਘਾਤ ਸਿੰਘ ਦੋਵੇਂ ਯੋਧੇ (ਅਜਿਹੇ) ਹਨ

ਜਾਤ ਨ ਕਿਸੀ ਸੁਭਟ ਤੇ ਸੋਧੇ ॥

जात न किसी सुभट ते सोधे ॥

(ਜੋ) ਕਿਸੇ ਸੂਰਵੀਰ ਪਾਸੋਂ ਸੋਧੇ ਨਹੀਂ ਜਾ ਸਕਦੇ।

ਘਨਸੁਰ ਸਿੰਘ ਘਮੰਡ ਸਿੰਘ ਧਾਏ ॥

घनसुर सिंघ घमंड सिंघ धाए ॥

(ਫਿਰ) ਘਨਸੁਰ ਸਿੰਘ ਅਤੇ ਘਮੰਡ ਸਿੰਘ ਧਾ ਕੇ ਆਏ ਹਨ,

ਮਾਨਹੁ ਚਾਰੋ ਕਾਲ ਪਠਾਏ ॥੧੩੯੧॥

मानहु चारो काल पठाए ॥१३९१॥

ਮਾਨੋ ਚੌਹਾ ਨੂੰ ਕਾਲ ਨੇ ਭੇਜਿਆ ਹੋਵੇ ॥੧੩੯੧॥

ਤਬ ਤਿਹ ਤਕਿ ਚਹੂੰਅਨ ਸਰ ਮਾਰੇ ॥

तब तिह तकि चहूँअन सर मारे ॥

ਤਦ ਉਸ (ਖੜਗ ਸਿੰਘ) ਨੇ ਤਕ ਕੇ ਚੌਹਾ ਦੇ (ਸਿਰ ਵਿਚ) ਤੀਰ ਮਾਰੇ ਹਨ

ਚਾਰੋ ਪ੍ਰਾਨ ਬਿਨਾ ਕਰਿ ਡਾਰੇ ॥

चारो प्रान बिना करि डारे ॥

ਅਤੇ ਚੌਹਾ ਨੂੰ ਪ੍ਰਾਣਾ ਤੋਂ ਬਿਨਾ ਕਰ ਦਿੱਤਾ ਹੈ।

ਸ੍ਯੰਦਨ ਅਸ੍ਵ ਸੂਤ ਸਬ ਘਾਏ ॥

स्यंदन अस्व सूत सब घाए ॥

(ਉਨ੍ਹਾ) ਸਾਰਿਆਂ ਦੇ ਰਥ, ਰਥਵਾਨ ਅਤੇ ਘੋੜੇ ਵੀ ਮਾਰ ਦਿੱਤੇ ਹਨ।

ਸੈਨ ਸਹਿਤ ਜਮਲੋਕਿ ਪਠਾਏ ॥੧੩੯੨॥

सैन सहित जमलोकि पठाए ॥१३९२॥

ਸੈਨਾ ਸਮੇਤ (ਸਾਰਿਆਂ ਨੂੰ) ਯਮ ਲੋਕ ਵਿਚ ਭੇਜ ਦਿੱਤਾ ਹੈ ॥੧੩੯੨॥

ਦੋਹਰਾ ॥

दोहरा ॥

ਦੋਹਰਾ:

ਚਪਲ ਸਿੰਘ ਅਰੁ ਚਤਰ ਸਿੰਘ ਚੰਚਲ ਸ੍ਰੀ ਬਲਵਾਨ ॥

चपल सिंघ अरु चतर सिंघ चंचल स्री बलवान ॥

ਚਪਲ ਸਿੰਘ, ਚਤੁਰ ਸਿੰਘ, ਚੰਚਲ ਸਿੰਘ ਅਤੇ ਬਲਵਾਨ;

ਚਿਤ੍ਰ ਸਿੰਘ ਅਰ ਚਉਪ ਸਿੰਘ ਮਹਾਰਥੀ ਸੁਰ ਗਜਾਨ ॥੧੩੯੩॥

चित्र सिंघ अर चउप सिंघ महारथी सुर ग्यान ॥१३९३॥

ਤੇ ਚਿਤ੍ਰ ਸਿੰਘ ਅਤੇ ਚੌਪ ਸਿੰਘ ਮਹਾਨ ਰਥੀ ਅਤੇ ਸ੍ਰੇਸ਼ਠ ਗਿਆਨ ਵਾਲੇ ਹਨ ॥੧੩੯੩॥

ਛਤ੍ਰ ਸਿੰਘ ਅਰੁ ਮਾਨ ਸਿੰਘ ਸਤ੍ਰ ਸਿੰਘ ਬਲਬੰਡ ॥

छत्र सिंघ अरु मान सिंघ सत्र सिंघ बलबंड ॥

ਛਤ੍ਰ ਸਿੰਘ, ਮਾਨ ਸਿੰਘ ਅਤੇ ਸਤ੍ਰ ਸਿੰਘ (ਜੋ) ਬਲੀ ਯੋਧੇ ਹਨ

ਸਿੰਘ ਚਮੂੰਪਤਿ ਅਤਿ ਬਲੀ ਭੁਜ ਬਲਿ ਤਾਹਿ ਅਖੰਡ ॥੧੩੯੪॥

सिंघ चमूँपति अति बली भुज बलि ताहि अखंड ॥१३९४॥

ਅਤੇ ਚਮੂੰਪਤਿ ਸਿੰਘ ਮਹਾਨ ਬਲੀ ਅਤੇ ਅਖੰਡ ਭੁਜ ਬਲ ਵਾਲਾ ਹੈ ॥੧੩੯੪॥

ਸਵੈਯਾ ॥

सवैया ॥

ਸਵੈਯਾ:

ਭੂਪ ਦਸੋ ਰਿਸਿ ਕੈ ਕਬਿ ਸ੍ਯਾਮ ਕਹੈ ਖੜਗੇਸ ਕੇ ਊਪਰ ਧਾਏ ॥

भूप दसो रिसि कै कबि स्याम कहै खड़गेस के ऊपर धाए ॥

ਸਿਆਮ ਕਵੀ ਕਹਿੰਦੇ ਹਨ, (ਉਪਰੋਕਤ) ਦਸਾ ਰਾਜਿਆਂ ਨੇ ਕ੍ਰੋਧਵਾਨ ਹੋ ਕੇ ਖੜਗ ਸਿੰਘ ਉਤੇ ਹਮਲਾ ਕਰ ਦਿੱਤਾ ਹੈ।

ਆਵਤ ਹੀ ਬਲਿ ਕੈ ਧਨੁ ਲੈ ਸੁ ਨਿਖੰਗਨ ਤੇ ਬਹੁ ਬਾਨ ਚਲਾਏ ॥

आवत ही बलि कै धनु लै सु निखंगन ते बहु बान चलाए ॥

(ਉਨ੍ਹਾ ਨੇ) ਆਉਂਦਿਆਂ ਹੀ ਬਲ ਪੂਰਵਕ ਧਨੁਸ਼ ਲੈ ਕੇ ਭੱਥਿਆਂ ਵਿਚੋਂ ਬਹੁਤ ਤੀਰ ਚਲਾਏ ਹਨ।

ਬਾਜ ਹਨੇ ਸਤਿ ਦੁਇ ਅਰੁ ਗੈ ਸਤਿ ਤ੍ਰੈ ਸਤਿ ਬੀਰ ਮਹਾ ਤਬ ਘਾਏ ॥

बाज हने सति दुइ अरु गै सति त्रै सति बीर महा तब घाए ॥

ਤਦ (ਉਨ੍ਹਾ ਨੇ) ਦੋ ਸੌ ਘੋੜੇ, ਇਕ ਸੌ ਹਾਥੀ ਅਤੇ ਤਿੰਨ ਸੌ ਮਹਾਨ ਸੂਰਵੀਰ ਮਾਰ ਦਿੱਤੇ ਹਨ।

ਬੀਸ ਰਥੀ ਅਉ ਮਹਾਰਥਿ ਤੀਸ ਅਯੋਧਨ ਮੈ ਜਮਲੋਕਿ ਪਠਾਏ ॥੧੩੯੫॥

बीस रथी अउ महारथि तीस अयोधन मै जमलोकि पठाए ॥१३९५॥

ਵੀਹ ਰਥੀਆਂ ਅਤੇ ਤੀਹ ਮਹਾਰਥੀਆਂ ਨੂੰ ਮਾਰ ਕੇ ਯਮ ਲੋਕ ਵਿਚ ਪਹੁੰਚਾ ਦਿੱਤਾ ਹੈ ॥੧੩੯੫॥

ਪੁਨਿ ਧਾਇ ਹਨੇ ਸਤਿ ਗੈ ਹਯ ਦੁਇ ਸਤਿ ਅਯੁਤ ਪਦਾਤ ਹਨੇ ਰਨ ਮੈ ॥

पुनि धाइ हने सति गै हय दुइ सति अयुत पदात हने रन मै ॥

ਫਿਰ (ਖੜਗ ਸਿੰਘ ਨੇ) ਧਾਵਾ ਬੋਲ ਕੇ ਸੌ ਘੋੜੇ, ਦੋ ਸੌ ਹਾਥੀ ਅਤੇ ਦਸ ਹਜ਼ਾਰ ('ਅਯੁਤ') ਪਿਆਦੇ ('ਪਦਾਤ') ਸਿਪਾਹੀ ਮਾਰ ਦਿੱਤੇ ਹਨ।

ਸੁ ਮਹਾਰਥੀ ਅਉਰ ਪਚਾਸ ਹਨੇ ਕਬਿ ਸ੍ਯਾਮ ਕਹੈ ਸੁ ਤਹੀ ਛਿਨ ਮੈ ॥

सु महारथी अउर पचास हने कबि स्याम कहै सु तही छिन मै ॥

ਹੋਰ ਪੰਜਾਹ ਮਹਾਰਥੀ ਮਾਰੇ ਹਨ। ਕਵੀ ਸਿਆਮ ਕਹਿੰਦੇ ਹਨ, (ਇਹ ਸਭ ਕੁਝ) ਛਿਣ ਭਰ ਵਿਚ ਹੋ ਗਿਆ।

ਦਸ ਹੂੰ ਨ੍ਰਿਪ ਕੀ ਬਹੁ ਸੈਨ ਭਜੀ ਲਖਿ ਜਿਉ ਮ੍ਰਿਗ ਕੇਹਰਿ ਕਉ ਬਨ ਮੈ ॥

दस हूँ नृप की बहु सैन भजी लखि जिउ मृग केहरि कउ बन मै ॥

ਦਸਾ ਰਾਜਿਆਂ ਦੀ ਬਹੁਤ ਸਾਰੀ ਸੈਨਾ ਭਜ ਗਈ ਹੈ ਜਿਵੇਂ ਬਨ ਵਿਚ ਸ਼ੇਰ ਨੂੰ ਵੇਖ ਕੇ ਹਿਰਨ (ਭਜ ਜਾਂਦੇ ਹਨ)।

ਤਿਹ ਸੰਘਰ ਮੈ ਖੜਗੇਸ ਬਲੀ ਰੁਪਿ ਠਾਢੋ ਰਹਿਓ ਰਿਸ ਕੈ ਮਨ ਮੈ ॥੧੩੯੬॥

तिह संघर मै खड़गेस बली रुपि ठाढो रहिओ रिस कै मन मै ॥१३९६॥
ਉਸ ਯੁੱਧ ਵਿਚ ਬਲਵਾਨ ਖੜਗ ਸਿੰਘ, ਮਨ ਵਿਚ ਕ੍ਰੋਧਵਾਨ ਹੋ ਕੇ ਡਟਿਆ ਖੜੋਤਾ ਹੈ ॥੧੩੯੬॥

ਕਬਿਤੁ ॥
कबितु ॥
ਕਬਿੱਤ:

ਦਸੋ ਭੂਪ ਰਨ ਪਾਰਿਯੋ ਸੈਨ ਕਉ ਬਿਪਤ ਡਾਰਿਓ ਬੀਰ ਪ੍ਰਨ ਧਾਰਿਓ ਨ ਡਰੈ ਹੈ ਕਾਹੂੰ ਆਨ ਸੋ ॥
दसो भूप रन पारियो सैन कउ बिपत डारिओ बीर प्रन धारिओ न डरै है काहूँ आन सो ॥
(ਉਪਰੋਕਤ) ਦਸਾ ਰਾਜਿਆਂ ਨੇ ਰਣ ਮਚਾਇਆ ਹੋਇਆ ਹੈ ਅਤੇ ਸੈਨਾ ਨੂੰ ਬਿਪਤਾ ਵਿਚ ਪਾ ਦਿੱਤਾ ਹੈ। ਵੀਰ ਯੋਧੇ (ਖੜਗ ਸਿੰਘ) ਨੇ ਪ੍ਰਣ ਧਾਰਿਆ ਹੋਇਆ ਹੈ ਅਤੇ ਕਿਸੇ ਤੋਂ ਨਹੀਂ ਡਰਦਾ ਹੈ।

ਏ ਈ ਦਸ ਭੂਪਤਿ ਰਿਸਾਇ ਸਮੁਹਾਇ ਗਏ ਉਤ ਆਇ ਸਉਹੇ ਭਯੋ ਮਹਾ ਸੂਰ ਮਾਨ ਸੋ ॥
ए ई दस भूपति रिसाइ समुहाइ गए उत आइ सउहे भयो महा सूर मान सो ॥
ਇਹੀ ਦਸ ਰਾਜੇ ਕ੍ਰੋਧਿਤ ਹੋ ਕੇ (ਉਸ ਦੇ) ਸਾਹਮਣੇ ਗਏ ਹਨ। ਉਧਰੋਂ ਉਹ ਸੂਰਵੀਰ (ਖੜਗ ਸਿੰਘ) ਅਭਿਮਾਨ ਨਾਲ (ਉਨ੍ਹਾ ਦੇ ਸਾਹਮਣੇ) ਡਟ ਗਿਆ ਹੈ।

ਕਹੈ ਕਬਿ ਸਜਾਮ ਅਤਿ ਕ੍ਰੁਧ ਹੁਇ ਖੜਗ ਸਿੰਘ ਤਾਨ ਕੈ ਕਮਾਨ ਕੋ ਲਗਾਈ ਜਿਹ ਕਾਨ ਸੋ ॥
कहै कबि स्याम अति क्रुध हुइ खड़ग सिंघ तान कै कमान को लगाई जिह कान सो ॥
ਕਵੀ ਸ਼ਿਆਮ ਕਹਿੰਦੇ ਹਨ, ਖੜਗ ਸਿੰਘ ਨੇ ਕ੍ਰੋਧਵਾਨ ਹੋ ਕੇ ਅਤੇ ਕਮਾਨ ਨੂੰ ਖਿਚ ਕੇ ਕੰਨ ਨਾਲ ਲਗਾ ਲਿਆ ਹੈ।

ਗਜਰਾਜ ਭਾਰੇ ਅਰੁ ਜੁਧ ਕੇ ਕਰਾਰੇ ਦਸੋ ਮਾਰਿ ਡਾਰੇ ਤਿਨ ਦਸ ਦਸ ਬਾਨ ਸੋ ॥੧੩੯੭॥
गजराज भारे अरु जुध के करारे दसो मारि डारे तिन दस दस बान सो ॥१३९७॥
ਬਹੁਤ ਵੱਡੇ ਹਾਥੀਆਂ ਅਤੇ ਯੁੱਧ ਕਰਨ ਵਿਚ ਬਹੁਤ ਤਕੜੇ ਦਸਾ (ਰਾਜਿਆਂ) ਨੂੰ ਉਸ (ਖੜਗ ਸਿੰਘ) ਨੇ ਦਸ ਦਸ ਤੀਰਾ ਨਾਲ ਮਾਰ ਮੁਕਾਇਆ ਹੈ ॥੧੩੯੭॥

ਦੋਹਰਾ ॥
दोहरा ॥
ਦੋਹਰਾ:

ਪਾਚ ਬੀਰ ਜਦੁਬੀਰ ਕੇ ਗਏ ਸੁ ਅਰਿ ਪਰ ਦਉਰਿ ॥

ਪਾਚ ਬੀਰ ਜਦੁਬੀਰ ਕੇ ਗਏ ਸੁ ਅਰਿ ਪਰ ਦਉਰਿ ॥

ਸ੍ਰੀ ਕ੍ਰਿਸ਼ਨ ਦੇ ਪੰਜ ਯੋਧੇ ਵੈਰੀ ਉਤੇ ਧਾਵਾ ਕਰ ਕੇ ਪਏ ਹਨ

ਛਕਤ ਸਿੰਘ ਅਰੁ ਛਤ੍ਰ ਸਿੰਘ ਛੋਹ ਸਿੰਘ ਸਿੰਘ ਗਉਰ ॥੧੩੯੮॥

छकत सिंघ अरु छत्र सिंघ छोह सिंघ सिंघ गउर ॥१३९८॥

ਛਕਤ ਸਿੰਘ, ਛਤ੍ਰ ਸਿੰਘ, ਛੋਹ ਸਿੰਘ, ਅਤੇ ਗਉਰ ਸਿੰਘ ॥੧੩੯੮॥

ਸੋਰਠਾ ॥

सोरठा ॥

ਸੋਰਠਾ:

ਛਲਬਲ ਸਿੰਘ ਜਿਹ ਨਾਮ ਮਹਾਬੀਰ ਬਲ ਬੀਰ ਕੋ ॥

छलबल सिंघ जिह नाम महाबीर बल बीर को ॥

ਜਿਸ ਬਲਵਾਨ ਮਹਾਵੀਰ ਦਾ ਨਾ ਛਲਬਲ ਸਿੰਘ ਹੈ,

ਲਏ ਖੜਗ ਕਰਿ ਚਾਮ ਖੜਗ ਸਿੰਘ ਪਰ ਸੋ ਚਲਿਓ ॥੧੩੯੯॥

लए खड़ग करि चाम खड़ग सिंघ पर सो चलिओ ॥१३९९॥

ਉਹ ਹੱਥ ਵਿਚ ਤਲਵਾਰ ਅਤੇ ਢਾਲ ਲੈ ਕੇ ਖੜਗ ਸਿੰਘ (ਨਾਲ ਜੂਝਣ ਲਈ) ਨਿਤਰਿਆ ਹੈ ॥੧੩੯੯॥

ਚੌਪਈ ॥

चौपई ॥

ਚੌਪਈ:

ਜਬ ਹੀ ਪਾਚ ਬੀਰ ਮਿਲਿ ਧਾਏ ॥

जब ही पाच बीर मिलि धाए ॥

ਜਦੋਂ (ਉਨ੍ਹਾ) ਪੰਜ ਵੀਰਾ ਨੇ ਮਿਲ ਕੇ ਧਾਵਾ ਕੀਤਾ

ਖੜਗ ਸਿੰਘ ਕੇ ਊਪਰ ਆਏ ॥

खड़ग सिंघ के ऊपर आए ॥

ਅਤੇ ਖੜਗ ਸਿੰਘ ਦੇ ਉਪਰ ਚੜ੍ਹ ਆਏ,

ਖੜਗ ਸਿੰਘ ਤਬ ਸਸਤ੍ਰ ਸੰਭਾਰੇ ॥

खड़ग सिंघ तब ससत्र संभारे ॥

ਤਦੋਂ ਖੜਗ ਸਿੰਘ ਨੇ ਸ਼ਸਤ੍ਰ ਸੰਭਾਲੇ

ਸਬ ਹੀ ਪ੍ਰਾਨ ਬਿਨਾ ਕਰਿ ਡਾਰੇ ॥੧੪੦੦॥

सब ही प्रान बिना करि डारे ॥१४००॥

ਅਤੇ ਸਾਰਿਆਂ (ਰਾਜਿਆਂ) ਨੂੰ ਪ੍ਰਾਣਾ ਤੋਂ ਸਖਣਾ ਕਰ ਦਿੱਤਾ ॥੧੪੦੦॥

ਦੋਹਰਾ ॥

दोहरा ॥

ਦੋਹਰਾ:

ਦੁਆਦਸ ਜੋਧੇ ਕ੍ਰਿਸਨ ਕੇ ਅਤਿ ਬਲਬੰਡ ਅਖੰਡ ॥

दुआदस जोधे क्रिसन के अति बलबंड अखंड ॥

ਸ੍ਰੀ ਕ੍ਰਿਸ਼ਨ ਦੇ ਬਾਰ੍ਹਾ ਹੋਰ ਯੋਧੇ ਜੋ ਸੂਰਵੀਰ ਅਤੇ ਅਖੰਡ ਤੇਜ ਵਾਲੇ ਸਨ

ਜੀਤ ਲਯੋ ਹੈ ਜਗਤ ਜਿਨ ਬਲ ਕਰਿ ਭੁਜਾ ਪ੍ਰਚੰਡ ॥੧੪੦੧॥

जीत लयो है जगत जिन बल करि भुजा प्रचंड ॥१४०१॥

ਅਤੇ ਜਿਨ੍ਹਾ ਨੇ (ਆਪਣੀਆਂ) ਭੁਜਾਵਾ ਦੇ ਪ੍ਰਚੰਡ ਬਲ ਨਾਲ ਜਗਤ ਨੂੰ ਜਿਤਿਆ ਹੋਇਆ ਸੀ ॥੧੪੦੧॥

ਸਵੈਯਾ ॥

सवैया ॥

ਸਵੈਯਾ:

ਬਾਲਮ ਸਿੰਘ ਮਹਾਮਤਿ ਸਿੰਘ ਜਗਾਜਤ ਸਿੰਘ ਲਏ ਅਸਿ ਧਾਯੋ ॥

बालम सिंघ महामति सिंघ जगाजत सिंघ लए असि धायो ॥

(ਉਨ੍ਹਾ ਵਿਚੋਂ) ਬਾਲਮ ਸਿੰਘ, ਮਹਾਮਤਿ ਸਿੰਘ ਅਤੇ ਜਗਾਜਤ ਸਿੰਘ ਤਲਵਾਰਾ ਲੈ ਕੇ ਵਧੇ ਹਨ।

ਸਿੰਘ ਧਨੇਸ ਕ੍ਰਿਪਾਵਤ ਸਿੰਘ ਸੁ ਜੋਬਨ ਸਿੰਘ ਮਹਾ ਬਰ ਪਾਯੋ ॥
सिंघ धनेस कृपावत सिंघ सु जोबन सिंघ महा बर पायो ॥
ਧਨੇਸ ਸਿੰਘ, ਕ੍ਰਿਪਾਵਤ ਸਿੰਘ ਅਤੇ ਜੋਬਨ ਸਿੰਘ ਨੇ ਬਹੁਤ ਬਲ ਪ੍ਰਾਪਤ ਕੀਤਾ ਹੈ।

ਜੀਵਨ ਸਿੰਘ ਚਲਿਯੋ ਜਗ ਸਿੰਘ ਸਦਾ ਸਿੰਘ ਲੈ ਜਸ ਸਿੰਘ ਰਿਸਾਯੋ ॥
जीवन सिंघ चलियो जग सिंघ सदा सिंघ लै जस सिंघ रिसायो ॥
ਜੀਵਨ ਸਿੰਘ, ਜਗ ਸਿੰਘ, ਸਦਾ ਸਿੰਘ ਅਤੇ ਜਸ ਸਿੰਘ ਕ੍ਰੋਧਵਾਨ ਹੋਏ ਹਨ।

ਬੀਰਮ ਸਿੰਘ ਲਏ ਸਕਤੀ ਕਰ ਮੈ ਖੜਗੇਸ ਸੋ ਜੁਧੁ ਮਚਾਯੋ ॥੧੪੦੨॥
बीरम सिंघ लए सकती कर मै खड़गेस सो जुधु मचायो ॥१४०२॥
ਬੀਰਮ ਸਿੰਘ ਨੇ ਹੱਥ ਵਿਚ ਬਰਛੀ ਲੈ ਕੇ ਖੜਗ ਸਿੰਘ ਨਾਲ ਯੁੱਧ ਮਚਾਇਆ ਹੋਇਆ ਹੈ ॥੧੪੦੨॥

ਦੋਹਰਾ ॥
दोहरा ॥
ਦੋਹਰਾ:

ਮੋਹਨ ਸਿੰਘ ਜਿਹਿ ਨਾਮ ਭਟ ਸੋਊ ਭਯੋ ਤਿਨ ਸੰਗਿ ॥
मोहन सिंघ जिहि नाम भट सोऊ भयो तिन संगि ॥
ਜਿਸ ਸੂਰਮੇ ਦਾ ਨਾ ਮੋਹਨ ਸਿੰਘ ਹੈ, ਉਹ ਵੀ ਉਨ੍ਹਾ ਨਾਲ ਹੈ।

ਸਸਤ੍ਰ ਧਾਰਿ ਕਰ ਮੈ ਲੀਏ ਸਾਜਿਯੋ ਕਵਚ ਨਿਖੰਗ ॥੧੪੦੩॥
ससत्र धारि कर मै लीए साजियो कवच निखंग ॥१४०३॥
(ਉਸ ਨੇ) ਸ਼ਸਤ੍ਰ ਹੱਥ ਵਿਚ ਧਾਰਨ ਕਰ ਕੇ ਕਵਚ ਦੇ ਨਾਲ ਭੱਥਾ ਸਜਾਇਆ ਹੋਇਆ ਹੈ ॥੧੪੦੩॥

ਸਵੈਯਾ ॥
सवैया ॥
ਸਵੈਯਾ:

ਖੜਗੇਸ ਬਲੀ ਕਹੁ ਰਾਮ ਭਨੈ ਸਭ ਭੂਪਨ ਬਾਨ ਪ੍ਰਹਾਰ ਕਰਿਓ ਹੈ ॥

खड़गेस बली कहु राम भनै सभ भूपन बान प्रहार करिओ है ॥

(ਕਵੀ) ਰਾਮ ਕਹਿੰਦੇ ਹਨ, ਬਲਵਾਨ ਖੜਗ ਸਿੰਘ ਉਤੇ ਸਾਰਿਆਂ ਰਾਜਿਆਂ ਨੇ ਤੀਰਾ ਦਾ ਪ੍ਰਹਾਰ ਕੀਤਾ ਹੈ।

ਠਾਢੋ ਰਹਿਓ ਦ੍ਰਿੜ ਭੂ ਪਰ ਮੇਰੁ ਸੋ ਆਹਵ ਤੇ ਨਹੀ ਨੈਕੁ ਡਰਿਓ ਹੈ ॥

ठाढो रहिओ द्रिड़ भू पर मेरु सो आहव ते नही नैकु डरिओ है ॥

(ਪਰ ਖੜਗ ਸਿੰਘ) ਧਰਤੀ ਉਤੇ ਸੁਮੇਰ ਪਰਬਤ ਵਾਗ ਦ੍ਰਿੜ੍ਹਤਾ ਪੂਰਵਕ ਖੜੋਤਾ ਹੋਇਆ ਹੈ ਅਤੇ ਯੁੱਧ ਤੋਂ ਰਤਾ ਜਿੰਨਾ ਵੀ ਨਹੀਂ ਡਰਿਆ ਹੈ।

ਕੋਪ ਸਿਉ ਓਪ ਬਢੀ ਤਿਹ ਆਨਨ ਤਾ ਛਬਿ ਕੋ ਕਬਿ ਭਾਉ ਧਰਿਓ ਹੈ ॥

कोप सिउ ओप बढी तिह आनन ता छबि को कबि भाउ धरिओ है ॥

ਕ੍ਰੋਧ ਕਰ ਕੇ ਉਸ ਦੇ ਮੁਖ ਦੀ ਸ਼ੋਭਾ ਹੋਰ ਵੀ ਵਧ ਗਈ ਹੈ, ਉਸ ਦੀ ਛਬੀ ਨੂੰ (ਵੇਖ ਕੇ) ਕਵੀ ਨੇ (ਮਨ ਵਿਚ ਇਹ) ਭਾਵ ਧਰਿਆ ਹੈ

ਰੋਸਿ ਕੀ ਆਗ ਪ੍ਰਚੰਡ ਭਈ ਸਰ ਪੁੰਜ ਛੁਟੇ ਮਾਨੋ ਘੀਉ ਪਰਿਓ ਹੈ ॥੧੪੦੪॥

रोसि की आग प्रचंड भई सर पुँज छुटे मानो घीउ परिओ है ॥१४०४॥

ਕਿ ਕ੍ਰੋਧ ਦੀ ਅੱਗ ਪ੍ਰਚੰਡ ਹੋ ਗਈ ਹੈ ਅਤੇ ਤੀਰਾ ਦੇ ਸਮੂਹ ਛੁਟੇ ਹੋਏ (ਇੰਜ ਪ੍ਰਤੀਤ ਹੁੰਦੇ ਹਨ) ਮਾਨੋ (ਬਲਦੀ ਅੱਗ ਉਤੇ) ਘਿਉ ਪਿਆ ਹੋਵੇ ॥੧੪੦੪॥

ਜੋ ਦਲ ਹੋ ਹਰਿ ਬੀਰਨਿ ਕੇ ਸੰਗ ਸੋ ਤੋ ਕਛੂ ਅਰਿ ਮਾਰਿ ਲਯੋ ਹੈ ॥

जो दल हो हरि बीरनि के संग सो तो कछू अरि मारि लयो है ॥

ਸ੍ਰੀ ਕ੍ਰਿਸ਼ਨ ਦੇ ਵੀਰ-ਯੋਧਿਆਂ ਨਾਲ ਜੋ ਸੈਨਾ ਸੀ, ਉਸ ਵਿਚੋਂ ਕੁਝ ਕੁ ਵੈਰੀ ਨੇ ਮਾਰ ਲਈ ਹੈ।

ਫੇਰਿ ਅਯੋਧਨ ਮੈ ਰੁਪ ਕੈ ਅਸਿ ਲੈ ਜੀਯ ਮੈ ਪੁਨਿ ਕੋਪੁ ਭਯੋ ਹੈ ॥

फेरि अयोधन मै रुप कै असि लै जीय मै पुनि कोपु भयो है ॥

ਫਿਰ (ਖੜਗ ਸਿੰਘ) ਯੁੱਧ-ਭੂਮੀ ਵਿਚ ਡਟ ਕੇ, (ਹੱਥ ਵਿਚ) ਤਲਵਾਰ ਲੈ ਕੇ ਕ੍ਰੋਧਵਾਨ ਹੋ ਗਿਆ ਹੈ।

ਮਾਰਿ ਬਿਦਾਰ ਦਯੋ ਘਟ ਗਯੋ ਦਲ ਸੋ ਕਬਿ ਕੇ ਮਨ ਭਾਉ ਨਯੋ ਹੈ ॥

मारि बिदार दयो घट गयो दल सो कबि के मन भाउ नयो है ॥

(ਉਸ ਨੇ ਕ੍ਰੋਧਵਾਨ ਹੋ ਕੇ ਸੈਨਾ) ਮਾਰ ਕੇ ਨਸ਼ਟ ਕਰ ਦਿੱਤੀ ਹੈ, ਫਲਸਰੂਪ ਸੈਨਾ ਘਟ ਗਈ ਹੈ। (ਇਸ ਸਥਿਤੀ ਨੂੰ ਵੇਖ ਕੇ) ਕਵੀ ਦੇ ਮਨ ਵਿਚ ਨਵਾ ਵਿਚਾਰ ਪੈਦਾ ਹੋਇਆ ਹੈ,

ਮਾਨਹੁ ਸੂਰ ਪ੍ਰਲੈ ਕੋ ਚੜਿਯੋ ਜਲੁ ਸਾਗਰ ਕੋ ਸਬ ਸੂਕਿ ਗਯੋ ਹੈ ॥੧੪੦੫॥

मानहु सूर प्रलै को चड़ियो जलु सागर को सब सूकि गयो है ॥१४०५॥

ਮਾਨੋ ਪਰਲੋ ਸਮੇਂ ਦੇ ਸੂਰਜ ਦੇ ਚੜ੍ਹਨ ਨਾਲ (ਰਣਭੂਮੀ ਰੂਪ) ਸਮੁੰਦਰ ਦਾ ਜਲ ਸੁਕ ਗਿਆ ਹੋਵੇ ॥੧੪੦੫॥

ਪ੍ਰਥਮੇ ਤਿਨ ਕੀ ਭੁਜ ਕਾਟਿ ਦਈ ਫਿਰ ਕੈ ਤਿਨ ਕੇ ਸਿਰ ਕਾਟਿ ਦਏ ॥

प्रथमे तिन की भुज काटि दई फिर कै तिन के सिर काटि दए ॥

ਪਹਿਲਾ ਉਨ੍ਹਾ ਦੀਆਂ ਭੁਜਾਵਾ ਕਟੀਆਂ ਹਨ ਅਤੇ ਫਿਰ ਉਨ੍ਹਾ ਦੇ ਸਿਰ ਕਟ ਦਿੱਤੇ ਹਨ।

ਰਥ ਬਾਜਨ ਸੂਤ ਸਮੇਤ ਸਬੈ ਕਬਿ ਸ੍ਯਾਮ ਕਹੈ ਰਨ ਬੀਚ ਛਏ ॥

रथ बाजन सूत समेत सबै कबि स्याम कहै रन बीच छए ॥

ਕਵੀ ਸ਼ਿਆਮ ਕਹਿੰਦੇ ਹਨ, ਘੋੜਿਆਂ ਸਮੇਤ ਰਥ ਅਤੇ ਰਥਵਾਨ ਸਾਰੇ ਯੁੱਧ ਵਿਚ ਨਸ਼ਟ ਹੋ ਗਏ ਹਨ।

ਜਿਨ ਕੀ ਸੁਖ ਕੇ ਸੰਗ ਆਯੁ ਕਟੀ ਤਿਨ ਕੀ ਲੁਥ ਜੰਬੁਕ ਗੀਧ ਖਏ ॥

जिन की सुख के संग आयु कटी तिन की लुथ जंबुक गीध खए ॥

ਜਿਨ੍ਹਾ ਦੀ ਸੁਖ ਨਾਲ ਉਮਰ ਖ਼ਤਮ ਹੋ ਗਈ ਹੈ, ਉਨ੍ਹਾ ਦੀਆਂ ਲੋਥਾ ਨੂੰ ਗਿਰਝਾ ਅਤੇ ਗਿਦੜ ਖਾ ਰਹੇ ਹਨ।

ਜਿਨ ਸਤ੍ਰ ਘਨੇ ਰਨ ਮਾਝਿ ਹਨੇ ਸੋਊ ਸੰਘਰ ਮੈ ਬਿਨੁ ਪ੍ਰਾਨ ਭਏ ॥੧੪੦੬॥

जिन सत्र घने रन माझि हने सोऊ संघर मै बिनु प्रान भए ॥१४०६॥

ਜਿਨ੍ਹਾ ਨੇ ਰਣ-ਭੂਮੀ ਵਿਚ ਬਹੁਤ ਸਾਰੇ ਵੈਰੀ ਮਾਰੇ ਸਨ, ਉਹ ਵੀ ਯੁੱਧ ਵਿਚ ਬਿਨਾ ਪ੍ਰਾਣਾ ਦੇ ਹੋ ਗਏ ਹਨ ॥੧੪੦੬॥

ਦ੍ਵਾਦਸ ਭੂਪਨ ਕੋ ਹਨਿ ਕੈ ਕਬਿ ਸ੍ਯਾਮ ਕਹੈ ਰਨ ਮੈ ਨ੍ਰਿਪ ਛਾਜਿਯੋ ॥

द्वादस भूपन को हनि कै कबि स्याम कहै रन मै नृप छाजियो ॥

ਕਵੀ ਸ਼ਿਆਮ ਕਹਿੰਦੇ ਹਨ, ਬਾਰ੍ਹਾ ਰਾਜਿਆਂ ਨੂੰ ਮਾਰ ਕੇ ਰਾਜਾ (ਖੜਗ ਸਿੰਘ) ਯੁੱਧ-ਖੇਤਰ ਵਿਚ ਇਸ ਤਰ੍ਹਾ ਸ਼ੋਭਾਇਮਾਨ ਹੋ ਰਿਹਾ ਹੈ

ਮਾਨਹੁ ਦੂਰ ਘਨੋ ਤਮੁ ਕੈ ਦਿਨ ਆਧਿਕ ਮੈ ਦਿਵਰਾਜ ਬਿਰਾਜਿਯੋ ॥

मानहु दूर घनो तमु कै दिन आधिक मै दिवराज बिराजियो ॥

ਮਾਨੋ ਅੰਧਕਾਰ ਨੂੰ ਦੂਰ ਕਰ ਕੇ ਚੰਗੇ ਦਿਨ ਚੜ੍ਹੇ ਵਿਚ ਸੂਰਜ ਬਿਰਾਜਮਾਨ ਹੋ ਰਿਹਾ ਹੋਵੇ।

ਗਾਜਤ ਹੈ ਖੜਗੇਸ ਬਲੀ ਧੁਨਿ ਜਾ ਸੁਨਿ ਕੈ ਘਨ ਸਾਵਨ ਲਾਜਿਯੋ ॥

गाजत है खड़गेस बली धुनि जा सुनि कै घन सावन लाजियो ॥
ਖੜਗ ਸਿੰਘ ਯੋਧਾ (ਯੁੱਧਭੂਮੀ) ਵਿਚ ਗਜਦਾ ਹੈ, ਜਿਸ ਦੀ ਧੁਨ ਨੂੰ ਸੁਣ ਕੇ ਸਾਵਣ ਦੇ ਕਾਲੇ ਬਦਲ ਸ਼ਰਮਿੰਦੇ ਹੁੰਦੇ ਹਨ।

ਕਾਲ ਪ੍ਰਲੈ ਜਿਉ ਕਿਰਾਰਨ ਤੇ ਬਢਿ ਮਾਨਹੁ ਨੀਰਧ ਕੋਪ ਕੈ ਗਾਜਿਯੋ ॥੧੪੦੭॥
काल प्रलै जिउ किरारन ते बढि मानहु नीरध कोप कै गाजियो ॥१४०७॥
(ਜਾ) ਜਿਵੇਂ ਪਰਲੋ ਦੇ ਸਮੇਂ ਸਮੁੰਦਰ ਕੰਢਿਆਂ ਤੋਂ ਉਛਲ ਕੇ ਮਾਨੋ ਗਜਦਾ ਹੋਵੇ ॥੧੪੦੭॥

ਅਉਰ ਕਿਤੀ ਜਦੁਬੀਰ ਚਮੂੰ ਨ੍ਰਿਪ ਇਉ ਪੁਰਖਤਿ ਦਿਖਾਇ ਭਜਾਈ ॥
अउर किती जदुबीर चमूँ नृप इउ पुरखति दिखाइ भजाई ॥
ਸ੍ਰੀ ਕ੍ਰਿਸ਼ਨ ਦੀ ਹੋਰ ਕਿਤਨੀ ਹੀ ਸੈਨਾ ਨੂੰ ਰਾਜਾ (ਖੜਗ ਸਿੰਘ) ਨੇ (ਆਪਣਾ) ਬਲ ਵਿਖਾ ਕੇ ਭਜਾ ਦਿੱਤਾ ਹੈ।

ਅਉਰ ਜਿਤੇ ਭਟ ਆਇ ਭਿਰੇ ਤਿਨ ਪ੍ਰਾਨਨ ਕੀ ਸਬ ਆਸ ਚੁਕਾਈ ॥
अउर जिते भट आइ भिरे तिन प्रानन की सब आस चुकाई ॥
ਹੋਰ ਜਿਤਨੇ ਸੂਰਮੇ ਆ ਕੇ ਲੜੇ ਹਨ ਉਨ੍ਹਾ ਨੇ ਜੀਣ ਦੀ ਆਸ ਦੂਰ ਕਰ ਦਿੱਤੀ ਹੈ।

ਲੈ ਕਰ ਮੈ ਅਸਿ ਸ੍ਯਾਮ ਭਨੇ ਜਿਨ ਧਾਇ ਕੈ ਆਇ ਕੈ ਕੀਨੀ ਲਰਾਈ ॥
लै कर मै असि स्याम भने जिन धाइ कै आइ कै कीनी लराई ॥
(ਕਵੀ) ਸ਼ਿਆਮ ਕਹਿੰਦੇ ਹਨ, ਜਿਨ੍ਹਾ ਨੇ ਹੱਥ ਵਿਚ ਤਲਵਾਰ ਲੈ ਕੇ ਅਤੇ ਦੌੜ ਕੇ ਲੜਾਈ ਕੀਤੀ ਹੈ,

ਅੰਤ ਕੋ ਅੰਤ ਕੇ ਧਾਮਿ ਗਏ ਤਿਨ ਨਾਹਕ ਆਪਨੀ ਦੇਹ ਗਵਾਈ ॥੧੪੦੮॥
अंत को अंत के धामि गए तिन नाहक आपनी देह गवाई ॥१४०८॥
(ਉਹ) ਅੰਤ ਨੂੰ ਯਮਰਾਜ ਦੇ ਘਰ ਚਲੇ ਗਏ ਹਨ ਅਤੇ ਵਿਅਰਥ ਵਿਚ ਆਪਣੀ ਦੇਹ ਨਸ਼ਟ ਕਰਾ ਲਈ ਹੈ ॥੧੪੦੮॥

ਬਹੁਰੋ ਰਨ ਮੈ ਰਿਸ ਕੈ ਦਸ ਸੈ ਗਜ ਐਤ ਤੁਰੰਗ ਚਮੂੰ ਹਨਿ ਡਾਰੀ ॥
बहुरो रन मै रिस कै दस सै गज ऐत तुरंग चमूँ हनि डारी ॥
ਫਿਰ ਯੁੱਧ-ਖੇਤਰ ਵਿਚ ਕ੍ਰੋਧਵਾਨ ਹੋ ਕੇ (ਰਾਜਾ ਖੜਗ ਸਿੰਘ ਨੇ) ਦਸ ਸੌ ਹਾਥੀ ਅਤੇ ਦਸ ਹਜ਼ਾਰ ('ਐਤ') ਘੋੜਸਵਾਰ ਸੈਨਾ ਮਾਰ ਦਿੱਤੀ ਹੈ।

ਦੁਇ ਸਤਿ ਸਿਯੰਦਨ ਕਾਟਿ ਦਏ ਬਹੁ ਬੀਰ ਹਨੇ ਬਲੁ ਕੈ ਅਸਿ ਧਾਰੀ ॥
दुइ सति सियंदन काटि दए बहु बीर हने बलु कै असि धारी ॥

ਦੋ ਸੌ ਰਥ ਤੋੜ ਦਿੱਤੇ ਹਨ ਅਤੇ ਬਹੁਤ ਸਾਰੇ ਸੂਰਵੀਰਾ ਨੂੰ ਜ਼ੋਰ ਨਾਲ ਤਲਵਾਰ ਦੀ ਧਾਰ ਨਾਲ (ਪਾਰ ਬੁਲਾਇਆ ਹੈ)।

ਬੀਸ ਹਜ਼ਾਰ ਪਦਾਤ ਹਨੇ ਦ੍ਰੁਮ ਸੇ ਗਿਰ ਹੈ ਰਨ ਭੂਮਿ ਮੰਝਾਰੀ ॥

बीस हज़ार पदात हने द्रुम से गिर है रन भूमि मंझारी ॥

ਵੀਹ ਹਜ਼ਾਰ ਪੈਦਲ ਸੈਨਿਕ ਮਾਰ ਦਿੱਤੇ ਹਨ ਜੋ ਰਣ-ਭੂਮੀ ਵਿਚ ਬ੍ਰਿਛਾ ਵਾਗ ਡਿਗੇ ਪਏ ਹਨ।

ਮਾਨੋ ਹਨੂੰ ਰਿਸਿ ਰਾਵਨ ਬਾਗ ਕੀ ਮੂਲ ਹੂੰ ਤੇ ਜਰ ਮੇਖ ਉਚਾਰੀ ॥੧੪੦੯॥

मानो हनूँ रिसि रावन बाग की मूल हूँ ते जर मेख उचारी ॥१४०९॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਹਨੂਮਾਨ ਨੇ ਕ੍ਰੋਧ ਕਰ ਕੇ ਰਾਵਣ ਦੇ ਬਾਗ ਦੀ ਜੜ੍ਹ ਪੁਟ ਦਿੱਤੀ ਹੋਵੇ ॥੧੪੦੯॥

ਰਾਛਸ ਅਭ ਹੁਤੋ ਹਰਿ ਕੀ ਦਿਸਿ ਸੋ ਬਲੁ ਕੈ ਨ੍ਰਿਪ ਊਪਰ ਧਾਯੋ ॥

राछस अभ हुतो हरि की दिसि सो बलु कै नृप ऊपर धायो ॥

ਸ੍ਰੀ ਕ੍ਰਿਸ਼ਨ ਦੀ ਸੈਨਾ ਵਿਚ 'ਅਭ੍ਰ' (ਨਾ ਦਾ ਇਕ) ਰਾਖਸ਼ ਸੀ। ਉਸ ਨੇ ਬਲ ਪੂਰਵਕ ਰਾਜਾ (ਖੜਗ ਸਿੰਘ) ਉਪਰ ਹਮਲਾ ਕਰ ਦਿੱਤਾ ਹੈ।

ਸਸਤ੍ਰ ਸੰਭਾਰਿ ਸਬੈ ਅਪੁਨੇ ਚਪਲਾ ਸਮ ਲੈ ਅਸਿ ਕੋਪ ਬਢਾਯੋ ॥

ससत्र संभारि सबै अपुने चपला सम लै असि कोप बढायो ॥

(ਉਸ ਨੇ) ਆਪਣੇ ਸਾਰੇ ਸ਼ਸਤ੍ਰਾ ਨੂੰ ਸੰਭਾਲ ਕੇ ਅਤੇ ਬਿਜਲੀ ਵਾਗ (ਚਮਕਦੀ ਹੋਈ) ਤਲਵਾਰ ਨੂੰ ਲੈ ਕੇ (ਆਪਣੇ) ਕ੍ਰੋਧ ਨੂੰ ਵਧਾਇਆ ਹੋਇਆ ਹੈ।

ਗਾਜਤ ਹੀ ਬਰਖਿਯੋ ਬਰਖਾ ਸਰ ਸ੍ਯਾਮ ਕਬੀਸਰ ਯੋ ਗੁਨ ਗਾਯੋ ॥

गाजत ही बरखियो बरखा सर स्याम कबीसर यो गुन गायो ॥

ਕਵੀ ਸ਼ਿਆਮ ਨੇ (ਉਸ ਦੇ) ਇਸ ਤਰ੍ਹਾ ਗੁਣ ਗਾਏ ਹਨ (ਕਿ ਉਸ ਨੇ) ਗਜਦਿਆਂ ਹੀ ਤੀਰਾ ਦੀ ਬਰਖਾ ਲਗਾ ਦਿੱਤੀ ਹੈ,

ਮਾਨਹੁ ਗੋਪਨ ਕੇ ਗਨ ਪੈ ਅਤਿ ਕੋਪ ਕੀਏ ਮਘਵਾ ਚਢਿ ਆਯੋ ॥੧੪੧੦॥

मानहु गोपन के गन पै अति कोप कीए मघवा चढि आयो ॥१४१०॥

ਮਾਨੋ ਗਵਾਲਿਆਂ ਦੀ ਟੋਲੀ ਉਤੇ ਬਹੁਤ ਕ੍ਰੋਧ ਕਰ ਕੇ ਇੰਦਰ ਚੜ੍ਹ ਆਇਆ ਹੋਵੇ ॥੧੪੧੦॥

ਦੈਤ ਚਮੂੰ ਘਨ ਜਿਉ ਉਮਡੀ ਮਨ ਮੈ ਨ ਕਛੂ ਨ੍ਰਿਪ ਹੂੰ ਡਰੁ ਕੀਨੋ ॥

दैत चमूँ घन जिउ उमडी मन मै न कछू नृप हूँ डरु कीनो ॥

ਦੈਂਤ ਸੈਨਾ ਬਦਲ ਵਾਗ ਉਮਡੀ ਹੈ, ਪਰ ਰਾਜਾ (ਖੜਗ ਸਿੰਘ) ਨੇ ਮਨ ਵਿਚ ਰਤਾ ਜਿੰਨਾ ਵੀ ਡਰ ਨਹੀਂ ਮੰਨਿਆ ਹੈ।

ਕੋਪ ਬਢਾਇ ਘਨੋ ਚਿਤ ਮੈ ਧਨੁ ਬਾਨ ਸੰਭਾਰਿ ਭਲੇ ਕਰ ਲੀਨੋ ॥

कोप बढाइ घनो चित मै धनु बान संभारि भले कर लीनो ॥

ਚਿਤ ਵਿਚ ਬਹੁਤ ਕ੍ਰੋਧ ਵਧਾ ਕੇ (ਉਸ ਨੇ) ਹੱਥ ਵਿਚ ਚੰਗੀ ਤਰ੍ਹਾ ਧਨੁਸ਼ ਬਾਣ ਲਏ ਹੋਏ ਹਨ।

ਖੈਚ ਕੈ ਕਾਨ ਪ੍ਰਮਾਨ ਕਮਾਨ ਸੁ ਛੇਦ ਹ੍ਰਿਦਾ ਸਰ ਸੋ ਅਰਿ ਦੀਨੋ ॥

खैच कै कान प्रमान कमान सु छेद ह्रदा सर सो अरि दीनो ॥

ਕੰਨ ਤਕ ਕਮਾਨ ਨੂੰ ਖਿਚ ਕੇ, ਤੀਰ ਨਾਲ ਵੈਰੀ ਦਾ ਹਿਰਦਾ ਵਿੰਨ ਦਿੱਤਾ ਹੈ।

ਮਾਨਹੁ ਬਾਬੀ ਮੈ ਸਾਪ ਧਸਿਓ ਕਬਿ ਨੇ ਜਸੁ ਤਾ ਛਬਿ ਕੋ ਇਮਿ ਚੀਨੋ ॥੧੪੧੧॥

मानहु बाबी मै साप धसिओ कबि ने जसु ता छबि को इमि चीनो ॥१४११॥

ਇਸ ਛਬੀ ਦਾ ਯਸ਼ ਕਵੀ ਨੇ ਇਸ ਤਰ੍ਹਾ ਵਿਚਾਰਿਆ ਹੈ ਮਾਨੋ ਖੁਡ ਵਿਚ ਸੱਪ ਵੜ ਗਿਆ ਹੋਵੇ ॥੧੪੧੧॥

ਬਾਨਨ ਸੰਗਿ ਸੁ ਮਾਰਿ ਕੈ ਸਤ੍ਰਨ ਰਾਮ ਭਨੇ ਅਸਿ ਸੋ ਪੁਨਿ ਮਾਰਿਓ ॥

बानन संगि सु मारि कै सत्रन राम भने असि सो पुनि मारिओ ॥

ਰਾਮ (ਕਵੀ) ਕਹਿੰਦੇ ਹਨ ਵੈਰੀਆਂ ਨੂੰ ਬਾਣਾ ਨਾਲ ਮਾਰ ਕੇ, ਫਿਰ ਤਲਵਾਰ ਨਾਲ ਮਾਰਿਆ ਹੈ।

ਸ੍ਰਉਨ ਸਮੂਹ ਪਰਿਓ ਤਿਹ ਤੇ ਧਰਿ ਪ੍ਰਾਨ ਬਿਨਾ ਕਰਿ ਭੂ ਪਰ ਡਾਰਿਓ ॥

स्रउन समूह परिओ तिह ते धरि प्रान बिना करि भू पर डारिओ ॥

ਜੋ ਧੜ ਪ੍ਰਾਣਾ ਤੋਂ ਸਖਣੇ ਕਰ ਕੇ ਧਰਤੀ ਉਤੇ ਸੁਟੇ ਸਨ, ਉਨ੍ਹਾ (ਵਿਚੋਂ ਨਿਕਲਿਆ) ਸਾਰਾ ਲਹੂ ਧਰਤੀ ਉਤੇ ਖਿਲਰ ਗਿਆ ਹੈ।

ਤਾ ਛਬਿ ਕੀ ਉਪਮਾ ਲਖਿ ਕੈ ਕਬਿ ਨੇ ਮੁਖਿ ਤੇ ਇਹ ਭਾਤਿ ਉਚਾਰਿਓ ॥

ता छबि की उपमा लखि कै कबि ने मुखि ते इह भाति उचारिओ ॥

ਉਸ ਦ੍ਰਿਸ਼ ਦੀ ਸੁੰਦਰਤਾ ਦੀ ਉਪਮਾ ਕਵੀ ਨੇ (ਆਪਣੇ) ਮੂੰਹ ਤੋਂ ਇਸ ਤਰ੍ਹਾ ਉਚਾਰੀ ਹੈ,

ਖਗ ਲਗਿਯੋ ਤਿਹ ਕੋ ਨਹੀ ਮਾਨਹੁ ਲੈ ਕਰ ਮੈ ਜਮ ਦੰਡ ਪ੍ਰਹਾਰਿਓ ॥੧੪੧੨॥

खग लगियो तिह को नही मानहु लै कर मै जम दंड प्रहारिओ ॥१४१२॥

ਮਾਨੋ ਉਸ ਨੂੰ ਤਲਵਾਰ ਨਹੀਂ ਲਗੀ, ਸਗੋਂ ਯਮ ਨੇ (ਆਪਣਾ) ਡੰਡਾ ਮਾਰਿਆ ਹੋਵੇ ॥੧੪੧੨॥

ਰਾਛਸ ਮਾਰਿ ਲਯੋ ਜਬ ਹੀ ਤਬ ਰਾਛਸ ਕੋ ਰਿਸ ਕੈ ਦਲੁ ਧਾਯੋ ॥

राछस मारि लयो जब ही तब राछस को रिस कै दलु धायो ॥

ਜਦੋਂ ਰਾਖਸ਼ ਨੂੰ ਮਾਰ ਲਿਆ ਗਿਆ, ਤਦੋਂ ਰਾਖਸ਼ ਦੀ ਸੈਨਾ ਨੇ ਕ੍ਰੋਧ ਕਰ ਕੇ ਧਾਵਾ ਕਰ ਦਿੱਤਾ।

ਆਵਤ ਹੀ ਕਬਿ ਸ੍ਯਾਮ ਕਹੈ ਬਿਬਿਧਾਯੁਧ ਲੈ ਅਤਿ ਜੁਧੁ ਮਚਾਯੋ ॥

आवत ही कबि स्याम कहै बिबिधायुध लै अति जुधु मचायो ॥

ਕਵੀ ਸ਼ਿਆਮ ਕਹਿੰਦੇ ਹਨ, ਆਉਂਦਿਆਂ ਹੀ (ਰਾਖਸ਼ ਸੈਨਾ ਨੇ) ਬਹੁਤ ਤਰ੍ਹਾ ਦੇ ਸ਼ਸਤ੍ਰ ਲੈ ਕੇ ਯੁੱਧ ਮਚਾ ਦਿੱਤਾ ਹੈ।

ਦੈਤ ਘਨੇ ਤਹ ਘਾਇਲ ਹੈ ਬਹੁ ਘਾਇਨ ਸੋ ਖੜਗੇਸਹਿ ਘਾਯੋ ॥

दैत घने तह घाइल है बहु घाइन सो खड़गेसहि घायो ॥

ਬਹੁਤ ਸਾਰੇ ਦੈਂਤ ਉਥੇ ਘਾਇਲ ਹੋਏ ਹਨ ਅਤੇ ਬਹੁਤਿਆਂ ਨੇ ਦਾਉ ਵਰਤ ਕੇ ਖੜਗ ਸਿੰਘ ਨੂੰ ਵੀ ਘਾਇਲ ਕਰ ਦਿੱਤਾ ਹੈ।

ਸੋ ਸਹਿ ਕੈ ਅਸਿ ਕੋ ਗਹਿ ਕੈ ਨ੍ਰਿਪ ਜੁਧ ਕੀਯੋ ਨਹੀ ਘਾਉ ਜਤਾਯੋ ॥੧੪੧੩॥

सो सहि कै असि को गहि कै नृप जुध कीयो नही घाउ जतायो ॥१४१३॥

(ਉਨ੍ਹਾ ਦੇ ਵਾਰਾ ਨੂੰ) ਸਹਿ ਕੇ ਅਤੇ ਤਲਵਾਰ ਨੂੰ ਪਕੜ ਕੇ ਰਾਜਾ ਖੜਗ ਸਿੰਘ ਨੇ ਯੁੱਧ ਕੀਤਾ ਹੈ ਅਤੇ (ਆਪਣੇ ਸ਼ਰੀਰ ਉਤੇ ਲਗੇ) ਜ਼ਖ਼ਮਾ ਨੂੰ ਜਣਾਇਆ ਤਕ ਨਹੀਂ ॥੧੪੧੩॥

ਧਾਇ ਪਰੇ ਸਬ ਰਾਛਸਿ ਯਾ ਪਰ ਹੈ ਤਿਨ ਕੈ ਮਨਿ ਕੋਪੁ ਬਢਿਓ ॥

धाइ परे सब राछसि या पर है तिन कै मनि कोपु बढिओ ॥

ਸਾਰੇ ਰਾਖਸ਼ਾ ਨੇ ਆਪਣੇ ਮਨ ਵਿਚ ਰੋਸ ਨੂੰ ਵਧਾ ਕੇ ਅਤੇ ਧਾ ਕੇ ਉਸ ਉਤੇ ਹਮਲਾ ਬੋਲ ਦਿੱਤਾ ਹੈ।

ਗਹਿ ਬਾਨ ਕਮਾਨ ਗਦਾ ਬਰਛੀ ਤਿਨ ਮਿਆਨਹੁ ਤੇ ਕਰਵਾਰ ਕਢਿਓ ॥

गहि बान कमान गदा बरछी तिन मिआनहु ते करवार कढिओ ॥

ਉਨ੍ਹਾ ਨੇ (ਹੱਥ ਵਿਚ) ਬਾਣ, ਧਨੁਸ਼, ਗਦਾ ਅਤੇ ਬਰਛੀ ਪਕੜੀ ਹੋਈ ਹੈ ਅਤੇ ਮਿਆਨ ਵਿਚੋਂ ਤਲਵਾਰਾ ਕਢੀਆਂ ਹੋਈਆਂ ਹਨ।

ਸਬ ਦਾਨਵ ਤੇਜ ਪ੍ਰਚੰਡ ਕੀਯੋ ਰਿਸ ਪਾਵਕ ਮੈ ਤਿਨ ਅੰਗ ਡਢਿਓ ॥

सब दानव तेज प्रचंड कीयो रिस पावक मै तिन अंग डढिओ ॥

ਸਾਰਿਆਂ ਰਾਖਸ਼ਾ ਨੇ ਪ੍ਰਚੰਡ ਤੇਜ ਵਧਾਇਆ ਹੋਇਆ ਹੈ ਅਤੇ ਗੁੱਸੇ ਦੀ ਅਗਨੀ ਨਾਲ ਉਨ੍ਹਾ ਦੇ ਸ਼ਰੀਰ ਝੁਲਸੇ ਗਏ ਹਨ।

ਇਹ ਭਾਤਿ ਪ੍ਰਹਾਰਤ ਹੈ ਨ੍ਰਿਪ ਕਉ ਤਨ ਕੰਚਨ ਮਾਨੋ ਸੁਨਾਰ ਗਢਿਓ ॥੧੪੧੪॥

इह भाति प्रहारत है नृप कउ तन कंचन मानो सुनार गढिओ ॥१४१४॥

(ਉਹ ਸਾਰੇ) ਇਸ ਤਰ੍ਹਾ ਰਾਜਾ (ਖੜਗ ਸਿੰਘ) ਦੇ ਸ਼ਰੀਰ ਉਪਰ ਵਾਰ ਕਰਦੇ ਹਨ ਮਾਨੋ ਸੁਨਿਆਰਾ ਸੋਨੇ ਨੂੰ ਘੜ ਰਿਹਾ ਹੋਵੇ ॥੧੪੧੪॥

ਜਿਨ ਹੂੰ ਨ੍ਰਿਪ ਕੇ ਸੰਗਿ ਜੁਧ ਕੀਯੋ ਸੁ ਸਬੈ ਇਨ ਹੂੰ ਹਤਿ ਕੈ ਤਬ ਦੀਨੇ ॥

जिन हूँ नृप के संगि जुध कीयो सु सबै इन हूँ हति कै तब दीने ॥

ਜਿਨ੍ਹਾ (ਰਾਖਸ਼ਾ) ਨੇ ਰਾਜਾ (ਖੜਗ ਸਿੰਘ) ਨਾਲ ਯੁੱਧ ਕੀਤਾ ਹੈ, ਉਨ੍ਹਾ ਸਾਰਿਆਂ ਨੂੰ (ਉਥੇ ਹੀ) ਖ਼ਤਮ ਕਰ ਦਿੱਤਾ ਗਿਆ ਹੈ।

ਅਉਰ ਜਿਤੇ ਅਰਿ ਜੀਤ ਬਚੈ ਤਿਨ ਕੇ ਬਧ ਕਉ ਕਰਿ ਆਯੁਧ ਲੀਨੇ ॥

अउर जिते अरि जीत बचै तिन के बध कउ करि आयुध लीने ॥

ਹੋਰ ਜਿਤਨੇ ਵੈਰੀ ਜੀਉਂਦੇ ਬਚੇ ਹਨ, ਉਨ੍ਹਾ ਨੂੰ ਮਾਰਨ ਲਈ (ਰਾਜੇ ਨੇ) ਹੱਥ ਵਿਚ ਸ਼ਸਤ੍ਰ ਧਾਰਨ ਕੀਤੇ ਹਨ।

ਤਉ ਇਨ ਭੂਪ ਸਰਾਸਨ ਲੈ ਕੀਏ ਸਤ੍ਰਨ ਕੇ ਤਨ ਮੁੰਡਨ ਹੀਨੇ ॥

तउ इन भूप सरासन लै कीए सत्रन के तन मुँडन हीने ॥

ਤਦ ਉਸ ਰਾਜੇ ਨੇ ਹੱਥ ਵਿਚ ਧਨੁਸ਼ ਬਾਣ ਧਾਰਨ ਕਰ ਕੇ ਵੈਰੀਆਂ ਦੇ ਸ਼ਰੀਰ ਸਿਰਾ ਤੋਂ ਵਾਝੇ ਕਰ ਦਿੱਤੇ ਹਨ।

ਜੋ ਨ ਡਰੇ ਸੁ ਲਰੇ ਪੁਨਿ ਧਾਇ ਨਿਦਾਨ ਵਹੀ ਨ੍ਰਿਪ ਖੰਡਨ ਕੀਨੇ ॥੧੪੧੫॥

जो न डरे सु लरे पुनि धाइ निदान वही नृप खंडन कीने ॥१४१५॥

ਜੋ (ਸ਼ੂਰਵੀਰ ਰਾਜਾ ਖੜਗ ਸਿੰਘ) ਤੋਂ ਡਰੇ ਨਹੀਂ ਸਗੋਂ ਧਾ ਕੇ ਰਾਜੇ ਉਤੇ ਪਏ ਹਨ, ਅੰਤ ਵਿਚ ਉਨ੍ਹਾ ਨੂੰ ਰਾਜੇ ਨੇ ਟੁਕੜੇ ਟੁਕੜੇ ਕਰ ਦਿੱਤਾ ਹੈ ॥੧੪੧੫॥

ਬੀਰ ਬਡੋ ਇਕ ਦੈਤ ਹੁਤੋ ਤਿਨਿ ਕੋਪ ਕੀਯੋ ਅਤਿ ਹੀ ਮਨ ਮੈ ॥

बीर बडो इक दैत हुतो तिनि कोप कीयो अति ही मन मै ॥

ਇਕ ਬਹੁਤ ਵੱਡਾ ਦੈਂਤ ਯੋਧਾ ਸੀ। ਉਸ ਨੇ ਆਪਣੇ ਮਨ ਵਿਚ ਬਹੁਤ ਕ੍ਰੋਧ ਕੀਤਾ।

ਇਹ ਭਾਤਿ ਸੋ ਭੂਪ ਕਉ ਬਾਨ ਹਨੇ ਸਬ ਫੋਕਨ ਲਉ ਗਡਗੇ ਤਨ ਮੈ ॥

इह भाति सो भूप कउ बान हने सब फोकन लउ गडगे तन मै ॥

(ਉਸ ਨੇ) ਰਾਜਾ (ਖੜਗ ਸਿੰਘ) ਨੂੰ ਇਸ ਤਰ੍ਹਾ ਤੀਰ ਮਾਰੇ ਕਿ ਉਹ ਸਾਰੇ ਫੋਕਾ ਤਕ ਉਸ ਦੇ ਸ਼ਰੀਰ ਵਿਚ ਗਡੇ ਗਏ ਹਨ।

ਤਬ ਭੂਪਤਿ ਸਾਗ ਹਨੀ ਰਿਪੁ ਕੋ ਧਸ ਗੀ ਉਰਿ ਜਿਉ ਚਪਲਾ ਘਨ ਮੈ ॥

ਤਬ ਭੂਪਤਿ ਸਾਗ ਹਨੀ ਰਿਪੁ ਕੋ ਧਸ ਗੀ ਉਰਿ ਜਿਉ ਚਪਲਾ ਘਨ ਮੈ ॥

ਤਦ ਰਾਜੇ ਨੇ ਵੈਰੀ ਨੂੰ ਸਾਗ ਮਾਰੀ ਜੋ (ਉਸ ਦੀ) ਛਾਤੀ ਵਿਚ (ਇੰਜ) ਧਸ ਗਈ, ਜਿਵੇਂ ਬਿਜਲੀ ਬਦਲ ਵਿਚ (ਲੁਕ ਜਾਂਦੀ ਹੈ)।

ਸੁ ਮਨੋ ਉਰਗੇਸ ਖਗੇਸ ਕੇ ਤ੍ਰਾਸ ਤੇ ਧਾਇ ਕੈ ਜਾਇ ਦੁਰਿਓ ਬਨ ਮੈ ॥੧੪੧੬॥

सु मनो उरगेस खगेस के त्रास ते धाइ कै जाइ दुरिओ बन मै ॥१४१६॥

(ਜਾ ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਗਰੁੜ ਦੇ ਡਰ ਤੋਂ ਸ਼ੇਸ਼ਨਾਗ ਭਜ ਕੇ ਬਨ ਵਿਚ ਜਾ ਲੁਕਿਆ ਹੋਵੇ ॥੧੪੧੬॥

ਲਾਗਤ ਸਾਗ ਕੈ ਪ੍ਰਾਨ ਤਜੇ ਤਿਹ ਅਉਰ ਹੁਤੋ ਤਿਹ ਕੋ ਅਸਿ ਝਾਰਿਓ ॥

लागत साग कै प्रान तजे तिह अउर हुतो तिह को असि झारिओ ॥

ਸਾਗ ਦੇ ਲਗਦਿਆਂ ਹੀ (ਉਸ ਨੇ) ਪ੍ਰਾਣ ਛਡ ਦਿੱਤੇ ਹਨ ਅਤੇ (ਉਥੇ ਇਕ) ਹੋਰ (ਦੈਂਤ) ਵੀ ਸੀ, ਉਸ ਨੂੰ ਵੀ ਤਲਵਾਰ ਨਾਲ ਝਾੜ ਸੁਟਿਆ ਹੈ।

ਕੋਪ ਅਯੋਧਨ ਮੈ ਖੜਗੇਸ ਕਹੈ ਕਬਿ ਰਾਮ ਮਹਾ ਬਲ ਧਾਰਿਓ ॥

कोप अयोधन मै खड़गेस कहै कबि राम महा बल धारिओ ॥

ਕਵੀ ਰਾਮ ਕਹਿੰਦੇ ਹਨ, ਖੜਗ ਸਿੰਘ ਨੇ ਕ੍ਰੋਧ ਕਰ ਕੇ ਯੁੱਧ-ਭੂਮੀ ਵਿਚ (ਆਪਣੇ) ਬਲ ਨੂੰ ਸੰਭਾਲਿਆ ਹੈ

ਰਾਛਸ ਤੀਸ ਰਹੋ ਤਿਹ ਠਾ ਤਿਹ ਕੋ ਤਬ ਹੀ ਤਿਹ ਠਉਰ ਸੰਘਾਰਿਓ ॥

राछस तीस रहो तिह ठा तिह को तब ही तिह ठउर संघारिओ ॥

ਅਤੇ ਉਸ ਥਾ ਉਤੇ ਖੜੋਤੇ ਤੀਹ ਰਾਖਸ਼ਾ ਨੂੰ ਉਸੇ ਸਮੇਂ ਉਥੇ ਮਾਰ ਦਿੱਤਾ ਹੈ।

ਪ੍ਰਾਨ ਬਿਨਾ ਇਹ ਭਾਤਿ ਪਰਿਓ ਮਘਵਾ ਮਨੋ ਬਜ੍ਰ ਭਏ ਨਗੁ ਮਾਰਿਓ ॥੧੪੧੭॥

प्रान बिना इह भाति परिओ मघवा मनो बज्र भए नगु मारिओ ॥१४१७॥

(ਉਹ) ਇਸ ਤਰ੍ਹਾ (ਡਿਗੇ) ਪਏ ਹਨ ਮਾਨੋ ਇੰਦਰ ਨੇ ਬਜ੍ਰ ਮਾਰ ਕੇ ਪਰਬਤ ਡਿਗਾਏ ਹੋਣ ॥੧੪੧੭॥

ਕਬਿਤੁ ॥

कबितु ॥

ਕਬਿੱਤ:

ਕੇਤੇ ਰਾਛਸਨ ਹੂੰ ਕੀ ਭੁਜਨ ਕਉ ਕਾਟਿ ਦਯੋ ਕੇਤੇ ਸਿਰ ਸਤ੍ਰਨ ਕੇ ਖੰਡਨ ਕਰਤ ਹੈ ॥

केते राछसन हूँ की भुजन कउ काटि दयो केते सिर सत्रन के खंडन करत है ॥

ਕਿਤਨੇ ਹੀ ਰਾਖਸ਼ਾ ਦੀਆਂ ਭੁਜਾਵਾ ਨੂੰ ਕਟ ਦਿੱਤਾ ਹੈ ਅਤੇ ਕਿਤਨੇ ਹੀ ਵੈਰੀਆਂ ਦੇ ਸਿਰ ਵੱਢ ਸੁਟੇ ਹਨ।

ਕੇਤੇ ਭਾਜਿ ਗਏ ਅਰਿ ਕੇਤੇ ਮਾਰਿ ਲਏ ਬੀਰ ਰਨ ਹੂੰ ਕੀ ਭੂਮਿ ਹੂੰ ਤੇ ਪੈਗੁ ਨ ਟਰਤ ਹੈ ॥

केते भाजि गए अरि केते मारि लए बीर रन हूँ की भूमि हूँ ते पैगु न टरत है ॥

ਕਿਤਨੇ ਹੀ ਭਜ ਗਏ ਹਨ ਅਤੇ ਕਿਤਨੇ ਹੀ ਸੂਰਮੇ ਮਾਰ ਲਏ ਗਏ ਹਨ ਪਰ (ਖੜਗ ਸਿੰਘ) ਰਣ-ਭੂਮੀ ਵਿਚ ਇਕ ਕਦਮ ਵੀ ਪਿਛੇ ਨਹੀਂ ਹਟਿਆ ਹੈ।

ਸੈਥੀ ਜਮਦਾਰ ਲੈ ਸਰਾਸਨ ਗਦਾ ਤ੍ਰਿਸੂਲ ਦੁਜਨ ਕੀ ਸੈਨਾ ਬੀਚ ਐਸੇ ਬਿਚਰਤ ਹੈ ॥

सैथी जमदार लै सरासन गदा तृसूल दुजन की सैना बीच ऐसे बिचरत है ॥

ਸੈਹਥੀ, ਜਮਧਾੜ, ਧਨੁਸ਼, ਗਦਾ ਅਤੇ ਤ੍ਰਿਸ਼ੂਲ ਲੈ ਕੇ (ਰਾਜਾ ਖੜਗ ਸਿੰਘ) ਵੈਰੀਆਂ ਦੀ ਸੈਨਾ ਵਿਚ ਇਸ ਤਰ੍ਹਾ ਵਿਚਰ ਰਿਹਾ ਹੈ

ਆਗੇ ਹੁਇ ਲਰਤ ਪਗ ਪਾਛੇ ਨ ਕਰਤ ਡਗ ਕਬੂੰ ਦੇਖੀਯਤ ਕਬੂੰ ਦੇਖਿਓ ਨ ਪਰਤ ਹੈ ॥੧੪੧੮॥

आगे हुइ लरत पग पाछे न करत डग कबूँ देखीयत कबूँ देखिओ न परत है ॥१४१८॥

ਕਿ (ਕਦੇ) ਅਗੇ ਹੋ ਕੇ ਲੜਦਾ ਹੈ, (ਕਦੇ) ਕਦਮ ਪਿਛੇ ਨੂੰ ਕਰਦਾ। ਕਦੇ ਦਿਸ ਜਾਦਾ ਹੈ ਅਤੇ ਕਦੇ ਨਹੀਂ ਦਿਸਦਾ (ਅਰਥਾਤ ਵੈਰੀਆਂ ਦੁਆਰਾ ਘੇਰ ਲਿਆ ਜਾਦਾ ਹੈ) ॥੧੪੧੮॥

ਕਬਿਯੋ ਬਾਚ ॥

कबियो बाच ॥

ਕਵੀ ਕਹਿੰਦਾ ਹੈ:

ਅੜਿਲ ॥

अड़िल ॥

ਅੜਿਲ:

ਖੜਗ ਸਿੰਘ ਬਹੁ ਰਾਛਸ ਮਾਰੇ ਕੋਪ ਹੁਇ ॥

खड़ग सिंघ बहु राछस मारे कोप हुइ ॥

ਖੜਗ ਸਿੰਘ ਨੇ ਕ੍ਰੋਧਵਾਨ ਹੋ ਕੇ ਬਹੁਤ ਸਾਰੇ ਰਾਖਸ਼ ਮਾਰੇ ਹਨ

ਰਹੇ ਮਨੋ ਮਤਵਾਰੇ ਰਨ ਕੀ ਭੂਮਿ ਸੁਇ ॥

रहे मनो मतवारे रन की भूमि सुइ ॥

(ਜੋ ਇੰਜ ਪ੍ਰਤੀਤ ਹੁੰਦੇ ਹਨ) ਮਾਨੋ ਮਤਵਾਲੇ ਹੋ ਕੇ ਯੁੱਧ-ਭੂਮੀ ਵਿਚ ਸੌਂ ਰਹੇ ਹੋਣ।

ਜੀਅਤ ਬਚੇ ਤੇ ਭਾਜੇ ਤ੍ਰਾਸ ਬਢਾਇ ਕੈ ॥

जीअत बचे ते भाजे त्रास बढाइ कै ॥

(ਜੋ) ਜੀਉਂਦੇ ਬਚੇ ਹਨ ਉਹ ਡਰ ਨੂੰ ਵਧਾ ਕੇ ਭਜ ਗਏ ਹਨ

ਹੋ ਜਦੁਪਤਿ ਤੀਰ ਪੁਕਾਰੇ ਸਬ ਹੀ ਆਇ ਕੈ ॥੧੪੧੯॥

हो जदुपति तीर पुकारे सब ही आइ कै ॥१४१९॥

ਅਤੇ ਸ੍ਰੀ ਕ੍ਰਿਸ਼ਨ ਕੋਲ ਆ ਕੇ ਸਾਰਿਆਂ ਨੇ ਪੁਕਾਰ ਕੀਤੀ ਹੈ ॥੧੪੧੯॥

ਕਾਨ੍ਹ ਜੂ ਬਾਚ ॥

कान्रह जू बाच ॥

ਕਾਨ੍ਹ ਜੀ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਤਬ ਬ੍ਰਿਜਪਤਿ ਸਬ ਸੈਨ ਕਉ ਐਸੇ ਕਹਿਯੋ ਸੁਨਾਇ ॥

तब बृजपति सब सैन कउ ऐसे कहियो सुनाइ ॥

ਤਦ ਸ੍ਰੀ ਕ੍ਰਿਸ਼ਨ ਨੇ ਸਾਰੀ ਸੈਨਾ ਨੂੰ ਸੁਣਾ ਕੇ ਇਸ ਤਰ੍ਹਾ ਕਿਹਾ,

ਕੋ ਲਾਇਕ ਭਟ ਕਟਕ ਮੈ ਲਰੈ ਜੁ ਯਾ ਸੰਗ ਜਾਇ ॥੧੪੨੦॥

को लाइक भट कटक मै लरै जु या संग जाइ ॥१४२०॥

ਸੈਨਾ ਵਿਚ ਕਿਹੜਾ ਅਜਿਹਾ ਯੋਗ ਸੂਰਮਾ ਹੈ ਜੋ ਇਸ ਨਾਲ ਜਾ ਕੇ ਲੜੇ ॥੧੪੨੦॥

ਸੋਰਠਾ ॥

सोरठा ॥

ਸੋਰਠਾ:

ਸ੍ਰੀ ਜਦੁਪਤਿ ਕੇ ਬੀਰ ਦੁਇ ਨਿਕਸੇ ਅਤਿ ਕੋਪ ਹੁਇ ॥

स्री जदुपति के बीर दुइ निकसे अति कोप हुइ ॥

ਸ੍ਰੀ ਕ੍ਰਿਸ਼ਨ ਦੇ ਦੋ ਸੂਰਵੀਰ ਬਹੁਤ ਕ੍ਰੋਧਵਾਨ ਹੋ ਕੇ (ਸਾਹਮਣੇ) ਨਿਕਲ ਆਏ ਹਨ।

ਮਹਾਰਥੀ ਰਨਧੀਰ ਇੰਦ੍ਰ ਤੁਲਿ ਬਿਕ੍ਰਮ ਜਿਨੈ ॥੧੪੨੧॥

महारथी रनधीर इंद्र तुलि बिक्रम जिनै ॥१४२१॥

ਜੋ ਮਹਾਰਥੀ, ਰਣ ਵਿਚ ਧੀਰਜ ਧਾਰਨ ਕਰਨ ਵਾਲੇ ਅਤੇ ਇੰਦਰ ਦੇ ਸਮਾਨ ਬਲ ਵਾਲੇ ਹਨ ॥੧੪੨੧॥

ਸਵੈਯਾ ॥

सवैया ॥

ਸਵੈਯਾ:

ਸਿੰਘ ਝੜਾਝੜ ਝੂਝਨ ਸਿੰਘ ਗਏ ਤਿਹ ਸਾਮੁਹੇ ਲੈ ਸੁ ਘਨੋ ਦਲੁ ॥

सिंघ झड़ाझड़ झूझन सिंघ गए तिह सामुहे लै सु घनो दलु ॥

ਝੜਾਝੜ ਸਿੰਘ ਅਤੇ ਝੂਝਨ ਸਿੰਘ ਆਪਣੀ ਬਹੁਤ ਸਾਰੀ ਸੈਨਾ ਲੈ ਕੇ ਉਸ (ਖੜਗ ਸਿੰਘ) ਦੇ ਸਾਹਮਣੇ ਗਏ ਹਨ।

ਘੋਰਨ ਕੀ ਖੁਰ ਬਾਰ ਬਜੈ ਭੂਅ ਕੰਪ ਉਠੀ ਅਰੁ ਸਤਿ ਰਸਾਤਲੁ ॥

घोरन की खुर बार बजै भूअ कंप उठी अरु सति रसातलु ॥

ਘੋੜਿਆਂ ਦੇ ਖੁਰਾ ਨਾਲ ਪੈਦਾ ਹੋਈ ਆਵਾਜ਼ ਨਾਲ ਧਰਤੀ ਕੰਬਣ ਲਗ ਗਈ ਹੈ ਅਤੇ ਸੱਤ ਪਾਤਾਲ (ਵਿਚੋਂ ਹਿਲ ਗਏ ਹਨ)।

ਯੌ ਖੜਗੇਸ ਰਹਿਓ ਥਿਰੁ ਹ੍ਵੈ ਜਿਮ ਪਉਨ ਲਗੈ ਨ ਹਲੇ ਕਨਕਾਚਲੁ ॥

यौ खड़गेस रहिओ थिरु ह्वै जिम पउन लगै न हले कनकाचलु ॥

ਖੜਗ ਸਿੰਘ ਇਸ ਤਰ੍ਹਾ ਡਟਿਆ ਹੋਇਆ ਹੈ ਜਿਵੇਂ ਪੌਣ ਦੇ ਲਗਣ ਨਾਲ ਸੁਮੇਰ ਪਰਬਤ ਨਹੀਂ ਹਿਲਦਾ ਹੈ।

ਤਾ ਪੈ ਬਸਾਵਤੁ ਹੈ ਨ ਕਛੂ ਸਬ ਹੀ ਜਦੁ ਬੀਰਨ ਕੋ ਘਟਿ ਗਯੋ ਬਲੁ ॥੧੪੨੨॥

ता पै बसावतु है न कछु सब ही जदु बीरन को घटि गयो बलु ॥१४२२॥

ਉਸ ਉਤੇ ਕਿਸੇ ਦਾ ਕੁਝ ਵਸ ਨਹੀਂ ਚਲਦਾ ਹੈ ਅਤੇ ਸਾਰੇ ਹੀ ਯਾਦਵਾ ਦਾ ਬਲ ਘਟ ਗਿਆ ਹੈ ॥੧੪੨੨॥

ਕੋਪ ਕੀਯੋ ਧਨੁ ਲੈ ਕਰ ਮੈ ਜੁਗ ਭੂਪਨ ਕੀ ਬਹੁ ਸੈਨ ਹਨੀ ਹੈ ॥

कोप कीयो धनु लै कर मै जुग भूपन की बहु सैन हनी है ॥

ਹੱਥ ਵਿਚ ਧਨੁਸ਼ ਲੈ ਕੇ ਅਤੇ ਕ੍ਰੋਧ ਕਰ ਕੇ ਦੋਹਾ ਰਾਜਿਆਂ ਦੀ ਬਹੁਤ ਸਾਰੀ ਸੈਨਾ ਨੂੰ (ਖੜਗ ਸਿੰਘ ਨੇ) ਮਾਰ ਸੁਟਿਆ ਹੈ।

ਬਾਜ ਘਨੇ ਰਥਪਤਿ ਕਰੀ ਅਨੀ ਜੋ ਬਿਧਿ ਤੇ ਨਹੀ ਜਾਤ ਗਨੀ ਹੈ ॥

बाज घने रथपति करी अनी जो बिधि ते नही जात गनी है ॥

ਬਹੁਤ ਸਾਰੇ ਘੋੜੇ, ਰਥਾ ਵਾਲੇ ਅਤੇ ਹਾਥੀਆਂ ਵਾਲੀ ਸੈਨਾ ('ਅਨੀ') ਮਾਰੀ ਗਈ ਹੈ ਜੋ (ਕਿਤਨੀ ਹੈ) ਬ੍ਰਹਮਾ ਤੋਂ ਵੀ ਗਿਣੀ ਨਹੀਂ ਜਾਂਦੀ।

ਤਾ ਛਬਿ ਕੀ ਉਪਮਾ ਮਨ ਮੈ ਲਖ ਕੇ ਮੁਖ ਤੇ ਕਬਿ ਸ੍ਯਾਮ ਭਨੀ ਹੈ ॥

ता छबि की उपमा मन मै लख के मुख ते कबि स्याम भनी है ॥

ਕਵੀ ਸ਼ਿਆਮ ਨੇ ਉਸ ਛਬੀ ਦੀ ਉਪਮਾ ਮਨ ਵਿਚ ਵਿਚਾਰ ਕੇ ਮੁਖ ਤੋਂ (ਇਸ ਤਰ੍ਹਾ) ਕਹੀ ਹੈ।

ਜੁਧ ਕੀ ਠਉਰ ਨ ਹੋਇ ਮਨੋ ਰਸ ਰੁਦ੍ਰ ਕੇ ਖੇਲ ਕੋ ਠਉਰ ਬਨੀ ਹੈ ॥੧੪੨੩॥

जुध की ठउर न होइ मनो रस रुद्र के खेल को ठउर बनी है ॥१४२३॥

ਮਾਨੋ ਇਹ ਯੁਧ-ਭੂਮੀ ਨਾ ਰਹਿ ਕੇ ਰੌਦਰ ਰਸ ਖੇਡਣ ਦਾ ਅਖਾੜਾ ਬਣ ਗਈ ਹੋਵੇ ॥੧੪੨੩॥

ਲੈ ਧਨੁ ਬਾਨ ਧਸਿਓ ਰਨ ਮੈ ਤਿਹ ਕੇ ਮਨ ਮੈ ਅਤਿ ਕੋਪ ਬਢਿਓ ॥

लै धनु बान धसिओ रन मै तिह के मन मै अति कोप बढिओ ॥

(ਖੜਗ ਸਿੰਘ) ਧਨੁਸ਼ ਅਤੇ ਬਾਣ ਲੈ ਕੇ ਰਣ ਵਿਚ ਧਸ ਗਿਆ ਹੈ ਅਤੇ ਉਸ ਦੇ ਮਨ ਵਿਚ ਕ੍ਰੋਧ ਬਹੁਤ ਵਧ ਗਿਆ ਹੈ।

ਜੁ ਹੁਤੋ ਦਲ ਬੈਰਨ ਕੋ ਸਬ ਹੀ ਰਿਸ ਤੇਜ ਕੇ ਸੰਗਿ ਪ੍ਰਤਛ ਡਢਿਓ ॥

जु हुतो दल बैरन को सब ही रिस तेज के संगि प्रतछ डढिओ ॥

ਵੈਰੀਆਂ ਦਾ ਜੋ ਦਲ ਸੀ, (ਉਸ) ਸਾਰੇ ਨੂੰ ਹੀ ਕ੍ਰੋਧ ਦੀ ਅੱਗ ਨਾਲ ਪ੍ਰਤੱਖ ਤੌਰ ਤੇ ਸਾੜ ਦਿੱਤਾ ਹੈ।

ਅਰਿ ਸੈਨ ਕੋ ਨਾਸ ਕੀਓ ਛਿਨ ਮੈ ਜਸੁ ਤਾ ਛਬਿ ਕੋ ਕਬਿ ਸ੍ਯਾਮ ਪਢਿਓ ॥

अरि सैन को नास कीओ छिन मै जसु ता छबि को कबि स्याम पढिओ ॥

(ਉਸ ਨੇ) ਵੈਰੀ ਦੀ ਸੈਨਾ ਨੂੰ ਛਿਣ ਵਿਚ ਨਸ਼ਟ ਕਰ ਦਿੱਤਾ ਹੈ। ਉਸ ਛਬੀ ਦਾ ਯਸ਼ ਕਵੀ ਸ਼ਿਆਮ ਨੇ (ਇੰਜ) ਪੜ੍ਹਿਆ ਹੈ,

ਤਮ ਜਿਉ ਡਰ ਕੇ ਅਰਿ ਭਾਜਿ ਗਏ ਇਹ ਸੂਰ ਨਹੀ ਮਾਨੋ ਸੂਰ ਚਢਿਓ ॥੧੪੨੪॥

तम जिउ डर के अरि भाजि गए इह सूर नही मानो सूर चढिओ ॥१४२४॥

ਜਿਵੇਂ ਸੂਰਜ ਦੇ ਚੜ੍ਹਨ ਨਾਲ ਡਰ ਕੇ ਵੈਰੀ ਰੂਪ ਹਨੇਰਾ ਭਜ ਜਾਂਦਾ ਹੈ, ਮਾਨੋ ਇਹ ਸੂਰਮਾ ਨਹੀਂ, (ਸੂਰਜ ਚੜ੍ਹਿਆ ਹੋਵੇ) ॥੧੪੨੪॥

ਕੋਪਿ ਝਝਾਝੜ ਸਿੰਘ ਤਬੈ ਅਸਿ ਤੀਛਨ ਲੈ ਕਰਿ ਤਾਹਿ ਪ੍ਰਹਾਰਿਓ ॥

कोपि झझाझड़ सिंघ तबै असि तीछन लै करि ताहि प्रहारिओ ॥

ਤਦੋਂ ਝੜਾਝੜ ਸਿੰਘ ਨੇ ਕ੍ਰੋਧਵਾਨ ਹੋ ਕੇ ਅਤੇ ਹੱਥ ਵਿਚ ਤਿਖੀ ਤਲਵਾਰ ਲੈ ਕੇ ਉਸ (ਖੜਗ ਸਿੰਘ) ਉਤੇ ਵਾਰ ਕੀਤਾ।

ਭੂਪ ਛਿਨਾਇ ਲੀਯੋ ਕਰ ਤੇ ਬਰ ਕੈ ਅਰਿ ਕੇ ਤਨ ਊਪਰਿ ਝਾਰਿਓ ॥

भूप छिनाइ लीयो कर ते बर कै अरि के तन ऊपरि झारिओ ॥

ਰਾਜੇ ਨੇ ਜ਼ੋਰ ਨਾਲ (ਉਸ ਦੇ) ਹੱਥ ਵਿਚੋਂ ਤਲਵਾਰ ਖੋਹ ਲਈ ਅਤੇ ਵੈਰੀ ਦੇ ਸ਼ਰੀਰ ਉਤੇ ਹੀ ਝਾੜ ਸੁਟੀ।

ਲਾਗਤ ਹੀ ਕਟਿ ਮੂੰਡ ਗਿਰਿਓ ਧਰਿ ਤਾ ਛਬਿ ਕੋ ਕਬਿ ਭਾਉ ਨਿਹਾਰਿਓ ॥

लागत ही कटि मूँड गिरिओ धरि ता छबि को कबि भाउ निहारिओ ॥

(ਉਸ ਦੇ) ਲਗਦਿਆਂ ਹੀ (ਉਸ ਦਾ) ਸਿਰ ਕਟਿਆ ਹੋਇਆ ਧਰਤੀ ਉਤੇ ਜਾ ਪਿਆ। ਉਸ ਛਬੀ ਨੂੰ ਕਵੀ ਨੇ ਇਸ ਤਰ੍ਹਾ ਵੇਖਿਆ ਹੈ

ਮਾਨਹੁ ਈਸ੍ਵਰ ਕੋਪ ਭਯੋ ਸਿਰ ਪੂਤ ਕੋ ਕਾਟਿ ਜੁਦਾ ਕਰਿ ਡਾਰਿਓ ॥੧੪੨੫॥

मानहु ईस्वर कोप भयो सिर पूत को काटि जुदा करि डारिओ ॥१४२५॥

ਮਾਨੋ ਸ਼ਿਵ ਨੇ ਕ੍ਰੋਧਿਤ ਹੋ ਕੇ ਪੁੱਤਰ (ਗਣੇਸ਼) ਦਾ ਸਿਰ ਕਟ ਕੇ ਵਖਰਾ ਕਰ ਦਿੱਤਾ ਹੋਵੇ ॥੧੪੨੫॥

ਬੀਰ ਹਨਿਓ ਜਬ ਹੀ ਰਨ ਮੈ ਤਬ ਦੂਸਰ ਕੇ ਮਨਿ ਕੋਪ ਛਯੋ ॥

बीर हनिओ जब ही रन मै तब दूसर के मनि कोप छयो ॥

ਜਦੋਂ ਵੀਰ ਯੋਧਾ (ਝੜਾਝੜ ਸਿੰਘ) ਯੁੱਧ ਵਿਚ ਮਾਰਿਆ ਗਿਆ ਤਾ ਦੂਜੇ (ਝੁਝਨ ਸਿੰਘ) ਦੇ ਮਨ ਵਿਚ ਕ੍ਰੋਧ ਪਸਰ ਗਿਆ।

ਸੁ ਧਵਾਇ ਕੈ ਸਜੰਦਨ ਤਾਹੀ ਕੀ ਓਰ ਗਯੋ ਅਸਿ ਤੀਛਨ ਪਾਨਿ ਲਯੋ ॥

सु धवाइ कै स्यंदन ताही की ओर गयो असि तीछन पानि लयो ॥

ਉਹ ਰਥ ਨੂੰ ਭਜਾ ਕੇ ਅਤੇ ਹੱਥ ਵਿਚ ਤਿਖੀ ਤਲਵਾਰ ਲੈ ਕੇ ਉਸ ਵਲ ਗਿਆ।

ਤਬ ਭੂਪ ਸਰਾਸਨੁ ਬਾਨ ਲਯੋ ਅਰਿ ਕੋ ਅਸਿ ਮੂਠ ਤੇ ਕਾਟਿ ਦਯੋ ॥

तब भूप सरासनु बान लयो अरि को असि मूठ ते काटि दयो ॥

ਤਦ ਰਾਜਾ (ਖੜਗ ਸਿੰਘ) ਨੇ (ਹੱਥ ਵਿਚ) ਧਨੁਸ਼ ਬਾਣ ਲੈ ਕੇ, ਵੈਰੀ ਦੀ ਤਲਵਾਰ ਨੂੰ ਮੁਠ ਤੋਂ ਹੀ ਕਟ ਦਿੱਤਾ,

ਮਾਨੋ ਜੀਹ ਨਿਕਾਰਿ ਕੈ ਧਾਇਓ ਹੁਤੋ ਜਮੁ ਜੀਭ ਕਟੀ ਬਿਨੁ ਆਸ ਭਯੋ ॥੧੪੨੬॥

मानो जीह निकारि कै धाइओ हुतो जमु जीभ कटी बिनु आस भयो ॥१४२६॥

ਮਾਨੋ ਯਮ (ਜੋ) ਜੀਭ ਕਢ ਕੇ ਭਜਿਆ ਫਿਰਦਾ ਸੀ, ਜੀਭ ਕਟਾ ਕੇ (ਖੜਗ ਸਿੰਘ ਨੂੰ ਮਾਰਨ ਦੀ) ਆਸ ਤੋਂ ਵਿਹੂਣਾ ਹੋ ਗਿਆ ਹੋਵੇ ॥੧੪੨੬॥

ਕਬਿਯੋ ਬਾਚ ॥

कबियो बाच ॥

ਕਵੀ ਕਹਿੰਦਾ ਹੈ:

ਸਵੈਯਾ ॥

सवैया ॥

ਸਵੈਯਾ:

ਜਬ ਹੀ ਕਰਿ ਕੋ ਅਸਿ ਕਾਟਿ ਦਯੋ ਭਟ ਜੇਊ ਭਜੇ ਹੁਤੇ ਤੇ ਸਭ ਧਾਏ ॥

जब ही करि को असि काटि दयो भट जेऊ भजे हुते ते सभ धाए ॥

ਜਦੋਂ ਹੱਥ ਵਾਲੀ ਤਲਵਾਰ ਨੂੰ ਕਟ ਦਿੱਤਾ ਤਦੋਂ ਜਿਹੜੇ ਸੂਰਮੇ ਭਜੇ ਹੋਏ ਸਨ, ਉਹ ਸਾਰੇ ਮੁੜ ਆਏ।

ਆਯੁਧ ਲੈ ਅਪੁਨੇ ਅਪੁਨੇ ਕਰਿ ਚਿਤ ਬਿਖੈ ਅਤਿ ਕੋਪੁ ਬਢਾਏ ॥

आयुध लै अपुने अपुने करि चित बिखै अति कोपु बढाए ॥

(ਉਨ੍ਹਾ ਨੇ) ਆਪਣੇ ਆਪਣੇ ਹੱਥਾ ਵਿਚ ਸ਼ਸਤ੍ਰਾ ਨੂੰ ਲੈ ਕੇ ਚਿੱਤ ਵਿਚ ਬਹੁਤ ਕ੍ਰੋਧ ਵਧਾਇਆ ਹੋਇਆ ਹੈ।

ਬੀਰ ਬਨੈਤ ਬਨੇ ਸਿਗਰੇ ਤਿਮ ਕੇ ਗੁਨ ਸਯਾਮ ਕਬੀਸਰ ਗਾਏ ॥

बीर बनैत बने सिगरे तिम के गुन स्याम कबीसर गाए ॥

(ਸ਼ਸਤ੍ਰਾ ਨਾਲ) ਸੱਜੇ ਹੋਏ ਫਬ ਰਹੇ ਉਨ੍ਹਾ ਸਾਰੇ ਸੈਨਿਕਾ ਦੇ ਗੁਣ ਕਵੀ ਸ਼ਿਆਮ ਇਸ ਤਰ੍ਹਾ ਗਾਉਂਦੇ ਹਨ,

ਮਾਨਹੁ ਭੂਪ ਸੁਅੰਬਰ ਜੁਧੁ ਰਚਿਓ ਭਟ ਏਨ ਬਡੇ ਨ੍ਰਿਪ ਆਏ ॥੧੪੨੭॥

मानहु भूप सुअंबर जुधु रचिओ भट एन बडे नृप आए ॥१४२७॥

ਮਾਨੋ ਰਾਜਾ (ਖੜਗ ਸਿੰਘ) ਨੇ ਯੁੱਧ ਰੂਪ ਸੁਅੰਬਰ ਰਚਿਆ ਹੋਵੇ ਅਤੇ ਇਤਨੇ ਵਡੇ ਸੂਰਮੇ ਰਾਜੇ (ਉਸ ਵਿਚ ਸ਼ਾਮਲ ਹੋਣ ਲਈ) ਆਏ ਹੋਣ ॥੧੪੨੭॥

ਜੇ ਨ੍ਰਿਪ ਸਾਮੁਹੇ ਆਇ ਭਿਰੇ ਅਰਿ ਬਾਨਨ ਸੋ ਸੋਈ ਮਾਰਿ ਲਏ ਹੈ ॥

जे न्रिप सामुहे आइ भिरे अरि बानन सो सोई मारि लए है ॥

ਜੋ ਵੈਰੀ ਰਾਜੇ (ਖੜਗ ਸਿੰਘ) ਦੇ ਸਾਹਮਣੇ ਆ ਕੇ ਲੜੇ ਹਨ, ਉਨ੍ਹਾ ਨੂੰ (ਰਾਜੇ ਨੇ) ਬਾਣਾ ਨਾਲ ਮਾਰ ਦਿੱਤਾ ਹੈ।

ਕੇਤਕਿ ਜੋਰਿ ਭਿਰੇ ਹਠਿ ਕੈ ਕਿਤਨੇ ਰਨ ਕੋ ਲਖਿ ਭਾਜਿ ਗਏ ਹੈ ॥

केतकि जोरि भिरे हठि कै कितने रन को लखि भाजि गए है ॥

ਕਿਤਨੇ ਹੀ ਹਠ ਪੂਰਵਕ ਜ਼ੋਰ ਲਗਾ ਕੇ ਲੜੇ ਹਨ ਅਤੇ ਕਿਤਨੇ ਹੀ ਰਣ-ਭੂਮੀ ਨੂੰ ਵੇਖ ਕੇ ਭਜ ਗਏ ਹਨ।

ਕੇਤਕਿ ਹੋਇ ਇਕਤ੍ਰ ਰਹੇ ਜਸੁ ਤਾ ਛਬਿ ਕੋ ਕਬਿ ਚੀਨ ਲਏ ਹੈ ॥

केतकि होइ इकत्र रहे जसु ता छबि को कबि चीन लए है ॥

ਕਿਤਨੇ ਹੀ (ਡਰ ਦੇ ਮਾਰੇ) ਇਕੱਠੇ ਹੋਏ ਖੜੋਤੇ ਹਨ, ਉਨ੍ਹਾ ਦੀ ਛਬੀ ਦੀ ਯਸ਼ ਕਵੀ ਨੇ ਇਸ ਤਰ੍ਹਾ ਸਮਝ ਲਿਆ ਹੈ,

ਮਾਨਹੁ ਆਗ ਲਗੀ ਬਨ ਮੈ ਮਦਮਤ ਕਰੀ ਇਕ ਠਉਰ ਭਏ ਹੈ ॥੧੪੨੮॥

मानहु आग लगी बन मै मदमत करी इक ठउर भए है ॥१४२८॥

ਮਾਨੋ ਬਨ ਵਿਚ ਅੱਗ ਲਗਣ ਨਾਲ (ਡਰ ਦੇ ਮਾਰੇ) ਮਦਮਾਤੇ ਹਾਥੀ ਇਕ ਥਾ ਇਕੱਠੇ ਹੋ ਗਏ ਹੋਣ ॥੧੪੨੮॥

ਬੀਰ ਘਨੇ ਰਨ ਮਾਝ ਹਨੇ ਮਨ ਮੈ ਨ੍ਰਿਪ ਰੰਚਕ ਕੋਪ ਭਰਿਓ ਹੈ ॥

बीर घने रन माझ हने मन मै न्रिप रंचक कोप भरिओ है ॥

ਰਾਜਾ (ਖੜਗ ਸਿੰਘ) ਵਲੋਂ ਰਤਾ ਜਿੰਨਾ ਕ੍ਰੋਧ ਕਰਨ ਤੇ ਬਹੁਤ ਸਾਰੇ ਯੋਧੇ ਰਣ ਵਿਚ ਮਾਰੇ ਗਏ ਹਨ।

ਬਾਜ ਕਰੀ ਰਥ ਕਾਟਿ ਦਏ ਜਬ ਹੀ ਕਰ ਮੈ ਕਰਵਾਰ ਧਰਿਓ ਹੈ ॥

बाज करी रथ काटि दए जब ही कर मै करवार धरिओ है ॥

ਜਦੋਂ ਹੀ ਰਾਜੇ ਨੇ ਹੱਥ ਵਿਚ ਤਲਵਾਰ ਧਾਰਨ ਕੀਤੀ (ਉਦੋਂ ਹੀ) ਘੋੜੇ, ਹਾਥੀ ਅਤੇ ਰਥ ਕਟ ਦਿੱਤੇ ਹਨ।

ਪੇਖ ਕੈ ਸਤ੍ਰ ਇਕਤ੍ਰ ਭਏ ਨ੍ਰਿਪ ਮਾਰਬੇ ਕੋ ਤਿਨ ਮੰਤ੍ਰ ਕਰਿਓ ਹੈ ॥

पेख कै सत्र इकत्र भए न्रिप मारबे को तिन मंत्र करिओ है ॥

(ਇਹ) ਵੇਖ ਕੇ ਸਾਰੇ ਵੈਰੀ ਇਕੱਠੇ ਹੋ ਗਏ ਹਨ ਅਤੇ ਰਾਜਾ (ਖੜਗ ਸਿੰਘ) ਨੂੰ ਮਾਰਨ ਦਾ ਵਿਚਾਰ ਕਰਨ ਲਗੇ ਹਨ;

ਕੇਹਰਿ ਕੋ ਬਧ ਜਿਉ ਚਿਤਵੈ ਮ੍ਰਿਗ ਸੋ ਤੋ ਬ੍ਰਿਥਾ ਕਬਹੂੰ ਨ ਡਰਿਓ ਹੈ ॥੧੪੨੯॥

केहरि को बध जिउ चितवै मृग सो तो बृथा कबहूँ न डरिओ है ॥१४२९॥

ਜਿਵੇਂ ਸ਼ੇਰ ਨੂੰ ਮਾਰਨ ਲਈ ਹਿਰਨਾ ਦੀ ਸਲਾਹ ਕਰਨੀ ਵਿਅਰਥ ਹੈ (ਕਿਉਂਕਿ ਸ਼ੇਰ ਉਨ੍ਹਾ ਤੋਂ) ਕਦੇ ਵੀ ਡਰਦਾ ਨਹੀਂ ਹੈ ॥੧੪੨੯॥

ਭੂਪ ਬਲੀ ਬਹੁਰੋ ਰਿਸ ਕੈ ਜਬ ਹਾਥਨ ਮੈ ਹਥਿਯਾਰ ਗਹੇ ਹੈ ॥

भूप बली बहुरो रिस कै जब हाथन मै हथियार गहे है ॥

ਬਲਵਾਨ ਰਾਜਾ (ਖੜਗ ਸਿੰਘ) ਨੇ ਫਿਰ ਕ੍ਰੋਧ ਕਰ ਕੇ ਹੱਥਾ ਵਿਚ ਸ਼ਸਤ੍ਰ ਧਾਰਨ ਕਰ ਲਏ ਹਨ।

ਸੂਰ ਹਨੇ ਬਲਬੰਡ ਘਨੇ ਕਬਿ ਰਾਮ ਭਨੈ ਚਿਤ ਮੈ ਜੁ ਚਹੇ ਹੈ ॥

सूर हने बलबंड घने कबि राम भनै चित मै जु चहे है ॥

ਕਵੀ ਰਾਮ ਕਹਿੰਦੇ ਹਨ, (ਰਾਜੇ ਨੇ) ਚਿੱਤ ਵਿਚ ਜੋ ਮਾਰਨੇ ਚਾਹੇ ਹਨ, (ਉਹ) ਬਹੁਤ ਸਾਰੇ ਬਲਵਾਨ ਸੂਰਮੇ ਮਾਰ ਦਿੱਤੇ ਹਨ।

ਸੀਸ ਪਰੇ ਕਟਿ ਬੀਰਨ ਕੇ ਧਰਨੀ ਖੜਗੇਸ ਸੁ ਸੀਸ ਛਹੇ ਹੈ ॥

सीस परे कटि बीरन के धरनी खड़गेस सु सीस छहे है ॥

ਸੂਰਵੀਰਾ ਦੇ ਕਟੇ ਹੋਏ ਸਿਰ ਧਰਤੀ ਉਤੇ ਪਏ ਹਨ ਜੋ ਖੜਗ ਸਿੰਘ ਦੇ ਹੀ ਨਸ਼ਟ ਕੀਤੇ ਹੋਏ ਹਨ।

ਮਾਨਹੁ ਸ੍ਰਉਨ ਸਰੋਵਰ ਮੈ ਸਿਰ ਸਤ੍ਰਨ ਕੰਜ ਸੇ ਮੂੰਦ ਰਹੇ ਹੈ ॥੧੪੩੦॥

मानहु स्रउन सरोवर मै सिर सत्रन कंज से मूँद रहे है ॥१४३०॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਵੈਰੀਆਂ ਦੇ ਸਿਰ ਲਹੂ ਦੇ ਸਰੋਵਰ ਵਿਚ ਬੰਦ ਹੋਏ ਕਮਲ ਦੇ ਫੁਲ ਹੋਣ ॥੧੪੩੦॥

ਦੋਹਰਾ ॥

दोहरा ॥

ਦੋਹਰਾ:

ਤਕਿ ਝੂਝ ਸਿੰਘ ਕੋ ਖੜਗ ਸੀ ਖੜਗ ਲੀਓ ਕਰਿ ਕੋਪ ॥

तकि झूझ सिंघ को खड़ग सी खड़ग लीओ करि कोप ॥

(ਤਦੋਂ) ਝੂਝ ਸਿੰਘ ਨੂੰ ਵੇਖ ਕੇ ਖੜਗ ਸਿੰਘ ਨੇ ਕ੍ਰੋਧਿਤ ਹੋ ਕੇ ਹੱਥ ਵਿਚ ਤਲਵਾਰ ਫੜ ਲਈ ਹੈ

ਹਨਿਓ ਤਬੈ ਸਿਰ ਸਤ੍ਰ ਕੋ ਜਨੁ ਦੀਨੀ ਅਸਿ ਓਪ ॥੧੪੩੧॥

हनिओ तबै सिर सत्र को जनु दीनी असि ओप ॥१४३१॥
ਅਤੇ ਤਦੋਂ ਹੀ ਵੈਰੀ ਦਾ ਸਿਰ ਵਢ ਦਿੱਤਾ ਹੈ, ਮਾਨੋ ਤਲਵਾਰ ਦੀ ਮਰਯਾਦਾ ਰਖ ਲਈ ਹੋਵੇ ॥੧੪੩੧॥

ਸਵੈਯਾ ॥
सवैया ॥
ਸਵੈਯਾ:

ਪੁਨਿ ਸਿੰਘ ਜੁਝਾਰ ਮਹਾ ਰਨ ਮੈ ਲਰਿ ਕੈ ਮਰਿ ਕੈ ਸੁਰ ਲੋਕਿ ਬਿਹਾਰਿਓ ॥
पुनि सिंघ जुझार महा रन मै लरि कै मरि कै सुर लोकि बिहारिओ ॥
ਫਿਰ ਜੁਝਾਰ ਸਿੰਘ (ਉਸ) ਵੱਡੇ ਯੁੱਧ ਵਿਚ ਲੜ ਕੇ ਅਤੇ ਮ੍ਰਿਤੂ ਪ੍ਰਾਪਤ ਕਰ ਕੇ ਦੇਵ ਲੋਕ (ਸੁਅਰਗ) ਵਿਚ ਚਲਾ ਗਿਆ ਹੈ।

ਸੈਨ ਜਿਤੋ ਤਿਹ ਸੰਗ ਹੁਤੋ ਤਬ ਹੀ ਅਸਿ ਲੈ ਨ੍ਰਿਪ ਮਾਰਿ ਬਿਦਾਰਿਓ ॥
सैन जितो तिह संग हुतो तब ही असि लै नृप मारि बिदारिओ ॥
ਉਸ ਦੇ ਨਾਲ ਜਿਤਨੀ ਵੀ ਸੈਨਾ ਸੀ, ਉਸ ਵੇਲੇ ਰਾਜੇ ਨੇ ਤਲਵਾਰ ਲੈ ਕੇ ਮਾਰ ਕੇ ਨਸ਼ਟ ਕਰ ਦਿੱਤੀ ਹੈ।

ਜੇਤੇ ਰਹੇ ਸੁ ਭਜੇ ਰਨ ਤੇ ਕਿਨਹੂੰ ਨਹੀ ਲਾਜ ਕੀ ਓਰਿ ਨਿਹਾਰਿਓ ॥
जेते रहे सु भजे रन ते किनहूँ नही लाज की ओरि निहारिओ ॥
ਜਿਤਨੇ ਬਚੇ ਸਨ, (ਉਹ) ਰਣ ਵਿਚੋਂ ਭਜ ਗਏ ਹਨ ਅਤੇ ਕਿਸੇ ਨੇ ਵੀ (ਆਪਣੀ ਸੈਨਿਕ) ਮਰਯਾਦਾ ਵਲ ਧਿਆਨ ਨਹੀਂ ਦਿੱਤਾ ਹੈ।

ਮਾਨਹੁ ਦੰਡ ਲੀਏ ਕਰ ਮੈ ਜਮ ਕੇ ਸਮ ਭੂਪ ਮਹਾ ਅਸਿ ਧਾਰਿਓ ॥੧੪੩੨॥
मानहु दंड लीए कर मै जम के सम भूप महा असि धारिओ ॥१४३२॥
ਮਾਨੋ ਹੱਥ ਵਿਚ ਡੰਡਾ ਲਏ ਹੋਏ ਯਮ ਰਾਜ ਵਾਗ ਰਾਜਾ (ਖੜਗ ਸਿੰਘ) ਨੇ ਤਲਵਾਰ ਧਾਰਨ ਕੀਤੀ ਹੋਈ ਹੋਵੇ ॥੧੪੩੨॥

ਦੋਹਰਾ ॥
दोहरा ॥
ਦੋਹਰਾ:

ਖੜਗ ਸਿੰਘ ਸਰੁ ਧਨੁ ਗਹਿਓ ਕਿਨਹੂ ਰਹਿਯੋ ਨ ਧੀਰ ॥
खड़ग सिंघ सरु धनु गहिओ किनहू रहियो न धीर ॥

(ਜਦੋਂ) ਖੜਗ ਸਿੰਘ ਨੇ ਧਨੁਸ਼ ਬਾਣ ਪਕੜ ਲਿਆ (ਤਦੋਂ) ਕਿਸੇ ਵਿਚ ਵੀ ਧੀਰਜ ਨਾ ਰਿਹਾ

ਚਲੇ ਤਿਆਗ ਕੈ ਰਨ ਰਥੀ ਮਹਾਰਥੀ ਬਲਬੀਰ ॥੧੪੩੩॥

चले तिआग कै रन रथी महारथी बलबीर ॥१४३३॥

ਅਤੇ ਰਥੀ ਤੇ ਮਹਾਰਥੀ ਸੂਰਮੇ ਰਣ-ਭੂਮੀ ਨੂੰ ਤਿਆਗ ਕੇ ਖਿਸਕ ਚਲੇ ਹਨ ॥੧੪੩੩॥

ਜਬ ਭਾਜੀ ਜਾਦਵ ਚਮੂੰ ਕ੍ਰਿਸਨ ਬਿਲੋਕੀ ਨੈਨਿ ॥

जब भाजी जादव चमूँ क्रिसन बिलोकी नैनि ॥

ਜਦੋਂ ਭਜਦੀ ਹੋਈ ਯਾਦਵ ਸੈਨਾ ਨੂੰ ਕ੍ਰਿਸ਼ਨ ਨੇ ਅੱਖਾ ਨਾਲ ਵੇਖ ਲਿਆ

ਸਾਤਕਿ ਸਿਉ ਹਰਿ ਯੌ ਕਹਿਓ ਤੁਮ ਧਾਵਹੁ ਲੈ ਸੈਨ ॥੧੪੩੪॥

सातकि सिउ हरि यौ कहिओ तुम धावहु लै सैन ॥१४३४॥

(ਤਦੋਂ) ਸ੍ਰੀ ਕ੍ਰਿਸ਼ਨ ਨੇ ਸਾਤਕ ਨੂੰ ਇਹ ਕਿਹਾ ਕਿ ਤੁਸੀਂ ਸੈਨਾ ਲੈ ਕੇ ਚਲੋ ॥੧੪੩੪॥

ਸਵੈਯਾ ॥

सवैया ॥

ਸਵੈਯਾ:

ਸਾਤਕਿ ਅਉ ਬਰਮਾਕ੍ਰਿਤ ਊਧਵ ਸ੍ਰੀ ਮੁਸਲੀ ਕਰ ਮੈ ਹਲੁ ਲੈ ॥

सातकि अउ बरमाकृत ऊधव स्री मुसली कर मै हलु लै ॥

ਸਾਤਕ ਅਤੇ ਬਰਮਾਕ੍ਰਿਤ, ਊਧਵ ਅਤੇ ਬਲਰਾਮ ਹੱਥ ਵਿਚ ਹਲ ਲੈ ਕੇ (ਚਲ ਪਏ)।

ਬਸੁਦੇਵ ਤੇ ਆਦਿਕ ਬੀਰ ਜਿਤੇ ਤਿਹ ਆਗੇ ਕੀਯੋ ਬਲਿ ਕਉ ਦਲੁ ਦੈ ॥

बसुदेव ते आदिक बीर जिते तिह आगे कीयो बलि कउ दलु दै ॥

ਬਸੁਦੇਵ ਆਦਿਕ ਜਿਤਨੇ ਸੂਰਮੇ ਸਨ, ਉਨ੍ਹਾ ਨੂੰ ਵੀ ਦਲ ਬਲ ਦੇ ਕੇ ਅਗੇ ਕੀਤਾ ਹੈ।

ਸਬ ਹੂੰ ਨ੍ਰਿਪ ਊਪਰਿ ਬਾਨਨ ਬ੍ਰਿਸਟ ਕਰੀ ਮਨ ਮੈ ਤਕਿ ਕੇ ਖਲੁ ਛੈ ॥

सब हूँ नृप ऊपरि बानन बृसट करी मन मै तकि के खलु छै ॥

ਮਨ ਵਿਚ (ਉਸ ਨੂੰ) ਨਸ਼ਟ ਕਰਨ ਦਾ ਵਿਚਾਰ ਕਰ ਕੇ ਸਭ ਨੇ ਰਾਜਾ (ਖੜਗ ਸਿੰਘ) ਉਤੇ ਬਾਣਾ ਦੀ ਬਰਖਾ ਕੀਤੀ ਹੈ।

ਸੁਰਰਾਜ ਪਠੇ ਗਿਰਿ ਗੋਧਨ ਪੈ ਰਿਸਿ ਮੇਘ ਮਨੋ ਬਰਖੈ ਬਲੁ ਕੈ ॥੧੪੩੫॥

सुरराज पठे गिरि गोधन पै रिसि मेघ मनो बरखै बलु कै ॥१४३५॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਇੰਦਰ ਦੇ ਭੇਜੇ ਹੋਏ ਬਦਲ ਕ੍ਰੋਧਿਤ ਹੋ ਕੇ ਬਲ ਪੂਰਵਕ ਗੋਵਰਧਨ ਪਰਬਤ ਉਤੇ ਬਰਖਾ ਕਰ ਰਹੇ ਹੋਣ ॥੧੪੩੫॥

ਸਰ ਜਾਲ ਕਰਾਲ ਸਬੈ ਸਹਿ ਕੈ ਗਹਿ ਕੈ ਬਹੁਰੋ ਧਨੁ ਬਾਨ ਚਲਾਏ ॥

सर जाल कराल सबै सहि कै गहि कै बहुरो धनु बान चलाए ॥

ਭਿਆਨਕ ਤੀਰਾ ਦੇ ਸਾਰੇ ਜਾਲ (ਭਾਵ ਝੜੀ) ਨੂੰ ਸਹਿ ਕੇ ਫਿਰ (ਹੱਥ ਵਿਚ) ਧਨੁਸ਼ ਬਾਣ ਫੜ ਕੇ (ਖੜਗ ਸਿੰਘ ਨੇ) ਤੀਰ ਚਲਾਏ ਹਨ।

ਬਾਜ ਕਰੇ ਸਭਹੂੰਨ ਕੇ ਘਾਇਲ ਸੂਤ ਸਬੈ ਤਿਨ ਕੇ ਰਨਿ ਘਾਏ ॥

बाज करे सभहूँन के घाइल सूत सबै तिन के रनि घाए ॥

ਸਾਰਿਆਂ ਦੇ ਘੋੜੇ ਘਾਇਲ ਕਰ ਦਿੱਤੇ ਹਨ ਅਤੇ ਉਨ੍ਹਾ ਸਾਰਿਆਂ ਦੇ ਰਥਵਾਨ ਰਣ ਵਿਚ ਮਾਰ ਦਿੱਤੇ ਹਨ।

ਪੈਦਲ ਕੇ ਦਲ ਮਾਝਿ ਪਰਿਓ ਤੇਈ ਬਾਨਨ ਸੋ ਜਮੁਲੋਕਿ ਪਠਾਏ ॥

पैदल के दल माझि परिओ तेई बानन सो जमुलोकि पठाए ॥

(ਫਿਰ) ਪੈਦਲ ਸੈਨਾ ਵਿਚ ਵੜ ਕੇ ਉਨ੍ਹਾ ਸਾਰਿਆਂ ਨੂੰ ਬਾਣਾ ਨਾਲ ਯਮਲੋਕ ਵਿਚ ਪਹੁੰਚਾ ਦਿੱਤਾ ਹੈ।

ਸ੍ਯੰਦਨ ਕਾਟਿ ਦਯੋ ਬਹੁਰੋ ਸਭ ਹ੍ਵੈ ਬਿਰਥੀ ਜਦੁਬੰਸ ਪਰਾਏ ॥੧੪੩੬॥

स्यंदन काटि दयो बहुरो सभ ह्वै बिरथी जदुबंस पराए ॥१४३६॥

ਫਿਰ ਸਭ ਦੇ ਰਥਾ ਨੂੰ ਤੋੜ ਦਿੱਤਾ ਹੈ ਅਤੇ ਯਾਦਵਾ ਨੂੰ ਰਥ-ਹੀਨ ਕਰ ਕੇ ਭਜਾ ਦਿੱਤਾ ਹੈ ॥੧੪੩੬॥

ਕਾਹੇ ਕਉ ਭਜਤ ਹੋ ਰਨ ਤੇ ਬਲਿ ਜੁਧ ਸਮੋ ਪੁਨਿ ਐਸੇ ਨ ਪੈ ਹੈ ॥

काहे कउ भजत हो रन ते बलि जुध समो पुनि ऐसे न पै है ॥

ਹੇ ਬਲਰਾਮ! ਰਣ ਤੋਂ ਕਿਸ ਵਾਸਤੇ ਭਜਦੇ ਹੋ? ਇਸ ਪ੍ਰਕਾਰ ਦੇ ਯੁੱਧ ਦਾ ਅਵਸਰ ਫਿਰ ਨਹੀਂ ਮਿਲਣਾ।

ਸਾਤਕਿ ਸੋ ਖੜਗੇਸ ਕਹਿਓ ਅਬ ਭਾਜਹੁ ਤੈ ਕਛੁ ਲਾਜ ਰਹੈ ਹੈ ॥

सातकि सो खड़गेस कहिओ अब भाजहु तै कछु लाज रहै है ॥

ਖੜਗ ਸਿੰਘ ਨੇ ਸਾਤਕ ਨੂੰ ਕਿਹਾ ਕਿ (ਜੇ) ਹੁਣ ਭਜ ਗਿਆ ਤਾ ਕੀ ਕੋਈ ਲਾਜ ਰਹਿ ਜਾਏਗੀ।

ਜਉ ਕਹੂੰ ਅਉਰ ਸਮਾਜ ਮੈ ਜਾਇ ਹੋ ਸੋ ਵਹੁ ਕਾਇਰ ਰਾਜ ਵਹੈ ਹੈ ॥

जउ कहूँ अउर समाज मै जाइ हो सो वहु काइर राज वहै है ॥

ਜੇ ਤੂੰ ਕਿਸੇ ਹੋਰ ਸਮਾਜ ਵਿਚ ਜਾਏਂਗਾ ਤਾ ਉਹ ਕਾਇਰਾ ਦਾ ਰਾਜ-ਸਮਾਜ ਹੋਵੇਗਾ।

ਤਾ ਤੇ ਬਿਚਾਰ ਕੈ ਆਨਿ ਭਿਰੋ ਕਿਨ ਭਾਜ ਕੈ ਕਾ ਮੁਖੁ ਲੈ ਘਰਿ ਜੈ ਹੈ ॥੧੪੩੭॥

ता ते बिचार कै आनि भिरो किन भाज कै का मुखु लै घरि जै है ॥१४३७॥

ਇਸ ਲਈ ਵਿਚਾਰ ਕਰ ਅਤੇ ਆ ਕੇ ਯੁੱਧ ਕਰ ਕਿਉਂਕਿ ਭਜ ਕੇ ਕਿਹੜੇ ਮੂੰਹ ਨਾਲ ਘਰ ਜਾਏਂਗਾ ॥੧੪੩੭॥

ਯੌ ਸੁਨਿ ਸੂਰ ਨ ਕੋਊ ਫਿਰਿਯੋ ਰਿਸ ਕੈ ਅਰਿ ਕੈ ਨ੍ਰਿਪ ਪਾਛੈ ਧਯੋ ਹੈ ॥

यौ सुनि सूर न कोऊ फिरियो रिस कै अरि कै नृप पाछै धयो है ॥

ਇਹ ਸੁਣ ਕੇ ਕੋਈ ਵੀ ਸੂਰਮਾ (ਭਜਣੋਂ) ਮੁੜਿਆ ਨਹੀਂ ਹੈ, (ਫਿਰ) ਕ੍ਰੋਧਿਤ ਹੋ ਕੇ ਰਾਜਾ ਵੈਰੀਆਂ ਦੇ ਪਿਛੇ ਭਜਿਆ ਹੈ।

ਜਾਦਵ ਭਾਜਤ ਜੈਸੇ ਅਜਾ ਖੜਗੇਸ ਮਨੋ ਮ੍ਰਿਗਰਾਜ ਭਯੋ ਹੈ ॥

जादव भाजत जैसे अजा खड़गेस मनो मृगराज भयो है ॥

ਯਾਦਵ ਬਕਰੀਆਂ ਵਾਗ ਭਜੀ ਜਾਦੇ ਹਨ ਅਤੇ ਖੜਗ ਸਿੰਘ ਮਾਨੋ (ਉਨ੍ਹਾ ਲਈ) ਸ਼ੇਰ ਬਣਿਆ ਹੋਇਆ ਹੋਵੇ।

ਧਾਇ ਮਿਲਿਓ ਮੁਸਲੀਧਰ ਕੋ ਤਨਿ ਕੰਠ ਬਿਖੈ ਧਨੁ ਡਾਰ ਲਯੋ ਹੈ ॥

धाइ मिलिओ मुसलीधर को तनि कंठ बिखै धनु डार लयो है ॥

ਫਿਰ ਭਜ ਕੇ ਬਲਰਾਮ ਨੂੰ ਮਿਲ ਪਿਆ ਹੈ ਅਤੇ ਉਸ ਦੇ ਗਲੇ ਵਿਚ ਧਨੁਸ਼ ਪਾ ਲਿਆ ਹੈ।

ਤਉ ਹਸਿ ਕੈ ਅਪਨੇ ਬਸ ਕੈ ਬਲਦੇਵਹਿ ਕਉ ਤਬ ਛਾਡਿ ਦਯੋ ਹੈ ॥੧੪੩੮॥

तउ हसि कै अपने बस कै बलदेवहि कउ तब छाडि दयो है ॥१४३८॥

ਫਿਰ ਹਸ ਕੇ ਅਤੇ ਆਪਣੇ ਵਸ ਵਿਚ ਕਰ ਕੇ ਬਲਰਾਮ ਨੂੰ ਤਦ ਛਡ ਦਿੱਤਾ ਹੈ ॥੧੪੩੮॥

ਦੋਹਰਾ ॥

दोहरा ॥

ਦੋਹਰਾ:

ਜਬ ਸਬ ਹੀ ਭਟ ਭਾਜ ਕੈ ਗਏ ਸਰਨਿ ਬ੍ਰਿਜ ਰਾਇ ॥

ਜਬ ਸਬ ਹੀ ਭਟ ਭਾਜ ਕੈ ਗਏ ਸਰਨਿ ਬ੍ਰਿਜ ਰਾਇ ॥
ਜਦੋਂ ਸਾਰੇ ਹੀ ਸੂਰਮੇ ਭਜ ਕੇ ਸ੍ਰੀ ਕ੍ਰਿਸ਼ਨ ਦੀ ਸ਼ਰਨ ਵਿਚ ਗਏ,

ਤਬ ਜਦੁਪਤਿ ਸਬ ਜਾਦਵਨ ਕੀਨੋ ਏਕ ਉਪਾਇ ॥੧੪੩੯॥
तब जदुपति सब जादवन कीनो एक उपाइ ॥१४३९॥
ਤਦੋਂ ਸ੍ਰੀ ਕ੍ਰਿਸ਼ਨ ਨੇ ਸਾਰੇ ਯਾਦਵਾ ਨਾਲ ਮਿਲ ਕੇ ਇਕ ਉਪਾ ਸੋਚਿਆ ॥੧੪੩੯॥

ਸਵੈਯਾ ॥
सवैया ॥
ਸਵੈਯਾ:

ਘੇਰਹਿ ਯਾਹਿ ਸਬੈ ਮਿਲਿ ਕੈ ਹਮ ਐਸੇ ਬਿਚਾਰਿ ਸਬੈ ਭਟ ਧਾਏ ॥
घेरहि याहि सबै मिलि कै हम ऐसे बिचारि सबै भट धाए ॥
ਅਸੀਂ ਸਾਰੇ ਮਿਲ ਕੇ ਉਸ ਨੂੰ ਘੇਰ ਲਈਏ- ਅਜਿਹਾ ਵਿਚਾਰ ਕਰ ਕੇ ਸਾਰੇ ਸੂਰਮੇ ਧਾ ਕੇ ਪੈ ਗਏ ਹਨ।

ਆਗੇ ਕੀਓ ਬ੍ਰਿਜਭੂਖਨ ਕਉ ਸਬ ਪਾਛੇ ਭਏ ਮਨ ਕੋਪੁ ਬਢਾਏ ॥
आगे कीओ बृजभूखन कउ सब पाछे भए मन कोपु बढाए ॥
ਸ੍ਰੀ ਕ੍ਰਿਸ਼ਨ ਨੂੰ ਅਗੇ ਕਰ ਕੇ ਬਾਕੀ ਸਾਰੇ ਕ੍ਰੋਧਿਤ ਹੋ ਕੇ ਪਿਛੇ ਲਗ ਚਲੇ ਹਨ।

ਕਾਨ ਪ੍ਰਮਾਨ ਲਉ ਤਾਨ ਕਮਾਨਨ ਯੌ ਨ੍ਰਿਪ ਊਪਰਿ ਬਾਨ ਚਲਾਏ ॥
कान प्रमान लउ तान कमानन यौ नृप ऊपरि बान चलाए ॥
ਧਨੁਸ਼ਾ ਨੂੰ ਕੰਨਾ ਤਕ ਖਿਚ ਕੇ ਰਾਜੇ ਉਤੇ ਇਸ ਤਰ੍ਹਾ ਤੀਰ ਚਲਾਉਂਦੇ ਹਨ,

ਮਾਨਹੁ ਪਾਵਸ ਕੀ ਰਿਤੁ ਮੈ ਘਨ ਬੂੰਦਨ ਜਿਉ ਸਰ ਤਿਉ ਬਰਖਾਏ ॥੧੪੪੦॥
मानहु पावस की रितु मै घन बूँदन जिउ सर तिउ बरखाए ॥१४४०॥
ਮਾਨੋ ਬਰਖਾ ਰੁਤ ਵਿਚ ਜਿਉਂ ਬਦਲਾ ਤੋਂ ਬੂੰਦਾ ਡਿਗਦੀਆਂ ਹੋਣ, ਉਸੇ ਤਰ੍ਹਾ (ਯਾਦਵਾ ਨੇ) ਤੀਰ ਚਲਾਏ ਹਨ ॥੧੪੪੦॥

ਕਾਟਿ ਕੈ ਬਾਨ ਸਬੈ ਤਿਨ ਕੇ ਅਪੁਨੇ ਸਰ ਸ੍ਰੀ ਹਰਿ ਕੇ ਤਨ ਘਾਏ ॥
काटि कै बान सबै तिन के अपुने सर स्री हरि के तन घाए ॥

(ਰਾਜੇ ਨੇ) ਉਨ੍ਹਾ ਦੇ ਸਾਰੇ ਬਾਣ (ਆਪਣੇ ਬਾਣਾ ਨਾਲ) ਕਟ ਸੁਟੇ (ਅਤੇ ਫਿਰ) ਆਪਣੇ ਬਾਣ ਸ੍ਰੀ ਕ੍ਰਿਸ਼ਨ ਦੇ ਤਨ ਵਿਚ ਮਾਰੇ ਹਨ।

ਘਾਇਨ ਤੇ ਬਹੁ ਸ੍ਰਉਨ ਬਹਿਓ ਤਬ ਸ੍ਰੀਪਤਿ ਕੇ ਪਗ ਨ ਠਹਰਾਏ ॥

घाइन ते बहु स्रउन बहिओ तब स्रीपति के पग न ठहराए ॥

ਸ੍ਰੀ ਕ੍ਰਿਸ਼ਨ ਦੇ ਜ਼ਖ਼ਮਾ ਵਿਚੋਂ ਲਹੂ ਵਗ ਰਿਹਾ ਹੈ ਅਤੇ ਉਦੋਂ ਉਨ੍ਹਾ ਦੇ ਪੈਰ ਟਿਕ ਨਹੀਂ ਰਹੇ ਹਨ।

ਅਉਰ ਜਿਤੇ ਬਰਬੀਰ ਹੁਤੇ ਰਨ ਦੇਖਿ ਕੈ ਭੂਪਤਿ ਕੋ ਬਿਸਮਾਏ ॥

अउर जिते बरबीर हुते रन देखि कै भूपति को बिसमाए ॥

ਹੋਰ ਕਿਤਨੇ ਬਹਾਦਰ ਯੋਧੇ ਹਨ, (ਉਹ) ਰਾਜੇ ਦਾ ਯੁੱਧ ਵੇਖ ਕੇ ਹੈਰਾਨ ਹੋ ਗਏ ਹਨ।

ਧੀਰ ਨ ਕਾਹੂੰ ਸਰੀਰ ਰਹਿਓ ਜਦੁਬੀਰ ਤੇ ਆਦਿਕ ਬੀਰ ਪਰਾਏ ॥੧੪੪੧॥

धीर न काहूँ सरीर रहिओ जदुबीर ते आदिक बीर पराए ॥१४४१॥

ਕਿਸੇ ਦੇ ਸ਼ਰੀਰ ਵਿਚ ਧੀਰਜ ਨਹੀਂ ਰਿਹਾ ਅਤੇ ਸ੍ਰੀ ਕ੍ਰਿਸ਼ਨ ਆਦਿ (ਸਾਰੇ) ਸੂਰਵੀਰ ਭਜ ਗਏ ਹਨ ॥੧੪੪੧॥

ਸ੍ਰੀ ਜਦੁਬੀਰ ਕੇ ਭਾਜਤ ਹੀ ਛੁਟ ਧੀਰ ਗਯੋ ਬਰ ਬੀਰਨ ਕੋ ॥

स्री जदुबीर के भाजत ही छुट धीर गयो बर बीरन को ॥

ਸ੍ਰੀ ਕ੍ਰਿਸ਼ਨ ਦੇ ਭਜਣ ਨਾਲ ਹੀ ਸਾਰਿਆਂ ਨਾਮੀ ਵੀਰਾ ਦਾ ਧੀਰਜ ਡੋਲ ਗਿਆ ਹੈ।

ਅਤਿ ਬਿਆਕੁਲ ਬੁਧਿ ਨਿਰਾਕੁਲ ਹ੍ਵੈ ਲਖਿ ਲਾਗੇ ਹੈ ਘਾਇ ਸਰੀਰਨ ਕੋ ॥

अति बिआकुल बुधि निराकुल ह्वै लखि लागे है घाइ सरीरन को ॥

ਸ਼ਰੀਰਾ ਦੇ ਜ਼ਖਮਾ ਨੂੰ ਵੇਖ ਕੇ 'ਨਿਰਾਕੁਲ' (ਧੀਰਜਵਾਨ) ਵੀ ਅਤਿ ਵਿਆਕੁਲ ਹੋ ਗਏ ਹਨ।

ਸੁ ਧਵਾਇ ਕੈ ਸਯੰਦਨ ਭਾਜਿ ਚਲੇ ਡਰੁ ਮਾਨਿ ਘਨੋ ਅਰਿ ਤੀਰਨ ਕੋ ॥

सु धवाइ कै स्यंदन भाजि चले डरु मानि घनो अरि तीरन को ॥

ਵੈਰੀ ਦੇ ਤੀਰਾ ਦਾ ਬਹੁਤ ਡਰ ਮੰਨ ਕੇ ਉਹ ਰਥਾ ਨੂੰ ਭਜਾ ਕੇ (ਯੁੱਧ-ਭੂਮੀ ਵਿਚੋਂ) ਖਿਸਕ ਚਲੇ ਹਨ।

ਮਨ ਆਪਨੇ ਕੋ ਸਮਝਾਵਤ ਸਿਆਮ ਤੈ ਕੀਨੋ ਹੈ ਕਾਮੁ ਅਹੀਰਨ ਕੋ ॥੧੪੪੨॥

मन आपने को समझावत सिआम तै कीनो है कामु अहीरन को ॥१४४२॥

ਸ੍ਰੀ ਕ੍ਰਿਸ਼ਨ ਨੇ ਆਪਣੇ ਮਨ ਵਿਚ ਵਿਚਾਰ ਕੀਤਾ ਕਿ ਤੂੰ ਗਵਾਲਿਆਂ ਵਾਲਾ ਕੰਮ ਹੀ ਕੀਤਾ ਹੈ (ਛਤ੍ਰੀਆਂ ਵਾਲਾ ਨਹੀਂ) ॥੧੪੪੨॥

ਦੋਹਰਾ ॥

दोहरा ॥

ਦੋਹਰਾ:

ਨਿਜ ਮਨ ਕੋ ਸਮਝਾਇ ਕੈ ਬਹੁਰਿ ਫਿਰੇ ਘਨ ਸ੍ਯਾਮ ॥

निज मन को समझाइ कै बहुरि फिरे घन स्याम ॥

ਆਪਣੇ ਮਨ ਨੂੰ ਸਮਝਾ ਕੇ ਸ੍ਰੀ ਕ੍ਰਿਸ਼ਨ ਫਿਰ ਮੁੜ ਪਏ ਹਨ

ਜਾਦਵ ਸੈਨਾ ਸੰਗਿ ਲੈ ਪੁਨਿ ਆਏ ਰਨ ਧਾਮ ॥੧੪੪੩॥

जादव सैना संगि लै पुनि आए रन धाम ॥१४४३॥

ਅਤੇ ਯਾਦਵਾ ਦੀ ਸੈਨਾ ਨੂੰ ਨਾਲ ਲੈ ਕੇ ਫਿਰ ਯੁੱਧ-ਭੂਮੀ ਵਿਚ ਆ ਗਏ ਹਨ ॥੧੪੪੩॥

ਕਾਨ੍ਹ ਜੂ ਬਾਚ ॥

कान्ह जू बाच ॥

ਕਾਨ੍ਹ ਜੀ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਖੜਗ ਸਿੰਘ ਕੋ ਹਰਿ ਕਹਿਓ ਅਬ ਤੂ ਖੜਗ ਸੰਭਾਰੁ ॥

खड़ग सिंघ को हरि कहिओ अब तू खड़ग संभारु ॥

ਸ੍ਰੀ ਕ੍ਰਿਸ਼ਨ ਨੇ ਖੜਗ ਸਿੰਘ ਨੂੰ ਕਿਹਾ ਕਿ ਹੁਣ ਤੂੰ ਤਲਵਾਰ ਸੰਭਾਲ ਲੈ।

ਜਾਮ ਦਿਵਸ ਕੇ ਰਹਤ ਹੀ ਡਾਰੋ ਤੋਹਿ ਸੰਘਾਰਿ ॥੧੪੪੪॥

जाम दिवस के रहत ही डारो तोहि संघारि ॥१४४४॥

(ਇਕ) ਪਹਿਰ ਦਿਨ ਰਹਿੰਦਿਆਂ ਹੀ (ਮੈਂ) ਤੈਨੂੰ ਮਾਰ ਦਿਆਂਗਾ ॥੧੪੪੪॥

ਸਵੈਯਾ ॥

सवैया ॥

ਸਵੈਯਾ:

ਕੋਪ ਕੈ ਬੈਨ ਕਹੈ ਖੜਗੇਸ ਕੋ ਸ੍ਰੀ ਹਰਿ ਜੂ ਧਨੁ ਬਾਨਨ ਲੈ ਕੈ ॥

कोप कै बैन कहै खड़गेस को स्री हरि जू धनु बानन लै कै ॥

ਸ੍ਰੀ ਕ੍ਰਿਸ਼ਨ ਨੇ ਧਨੁਸ਼ ਅਤੇ ਬਾਣ ਲੈ ਕੇ ਗੁੱਸੇ ਨਾਲ ਭਰੇ ਬੋਲ ਕਹੇ,

ਚਾਮ ਕੇ ਦਾਮ ਚਲਾਇ ਲਏ ਤੁਮ ਹੂੰ ਰਨ ਮੈ ਮਨ ਕੋ ਨਿਰਭੈ ਕੈ ॥

चाम के दाम चलाइ लए तुम हूँ रन मै मन को निरभै कै ॥

ਤੂੰ (ਹੁਣ ਤਕ) ਮਨ ਨੂੰ ਨਿਰਭੈ ਕਰ ਕੇ ਰਣ ਵਿਚ ਚੰਮ ਦੇ ਦੰਮ ਚਲਾ ਲਏ ਹਨ। (ਹੁਣ ਹੋਰ ਨਹੀਂ ਚਲਾਉਣ ਦਿਆਂਗਾ, ਕਿਉਂਕਿ)

ਮਤਿ ਕਰੀ ਗਰਬੈ ਤਬ ਲਉ ਜਬ ਲਉ ਮ੍ਰਿਗਰਾਜ ਗਹਿਓ ਨ ਰਿਸੈ ਕੈ ॥

मति करी गरबै तब लउ जब लउ मृगराज गहिओ न रिसै कै ॥

ਮਸਤ ਹਾਥੀ ਉਦੋਂ ਤਕ (ਬਨ ਵਿਚ) ਹੈਂਕੜ ਕਰ ਸਕਦਾ ਹੈ ਜਦੋਂ ਤਕ ਸ਼ੇਰ ਨੇ ਕ੍ਰਧਿਤ ਹੋ ਕੇ ਉਸ ਨੂੰ ਫੜਿਆ ਨਹੀਂ ਹੈ।

ਕਾਹੇ ਕਉ ਪ੍ਰਾਨਨ ਸੋ ਧਨ ਖੋਵਤ ਜਾਹੁ ਭਲੇ ਹਥਿਯਾਰਨ ਦੈ ਕੈ ॥੧੪੪੫॥

काहे कउ प्रानन सो धन खोवत जाहु भले हथियारन दै कै ॥१४४५॥

(ਤੂੰ) ਪ੍ਰਾਣਾ ਵਰਗੇ ਧਨ ਨੂੰ ਕਿਸ ਲਈ ਨਸ਼ਟ ਕਰਦਾ ਹੈਂ, (ਇਸ ਲਈ) ਹਥਿਆਰ ਸੁਟ ਕੇ ਸੁਖ ਨਾਲ ਘਰ ਨੂੰ ਚਲਾ ਜਾ ॥੧੪੪੫॥

ਯੌ ਸੁਨਿ ਕੈ ਹਰਿ ਕੀ ਬਤੀਆ ਤਬ ਹੀ ਨ੍ਰਿਪ ਉਤਰ ਦੇਤ ਭਯੋ ਹੈ ॥

यौ सुनि कै हरि की बतीआ तब ही नृप उतर देत भयो है ॥

ਸ੍ਰੀ ਕ੍ਰਿਸ਼ਨ ਦੀਆਂ ਇਸ ਤਰ੍ਹਾ ਦੀਆਂ ਗੱਲਾ ਸੁਣ ਕੇ ਉਸੇ ਵੇਲੇ ਰਾਜਾ (ਖੜਗ ਸਿੰਘ) ਉੱਤਰ ਦੇਣ ਲਗਿਆ,

ਕਾਹੇ ਕਉ ਸੋਰ ਕਰੈ ਰਨ ਮੈ ਬਨ ਮੈ ਜਨੁ ਕਾਹੂ ਨੇ ਲੂਟਿ ਲਯੋ ਹੈ ॥

काहे कउ सोर करै रन मै बन मै जनु काहू ने लूटि लयो है ॥

(ਤੂੰ) ਰਣ-ਭੂਮੀ ਵਿਚ ਕਿਸ ਲਈ ਸ਼ੋਰ ਕਰਦਾ ਹੈਂ, ਮਾਨੋ ਕਿਸੇ ਨੇ ਬਨ ਵਿਚ ਲੁਟ ਲਿਆ ਹੋਵੇ।

ਬੋਲਤ ਹੋ ਹਠਿ ਕੈ ਸਠਿ ਜਿਉ ਹਮ ਤੇ ਕਈ ਬਾਰਨ ਭਾਜ ਗਯੋ ਹੈ ॥

ਬੋਲਤ ਹੋ ਹਠਿ ਕੈ ਸਠਿ ਜਿਉ ਹਮ ਤੇ ਕਈ ਬਾਰਨ ਭਾਜ ਗਯੋ ਹੈ ॥
ਮੂਰਖ ਵਾਗ ਹਠ ਕਰ ਕੇ ਬੋਲਦਾ ਹੈਂ, ਕੀ ਮੇਰੇ ਕੋਲੋਂ ਅਗੇ ਕਈ ਵਾਰ ਭਜਿਆ ਨਹੀਂ ਹੈਂ।

ਨਾਮ ਪਰਿਓ ਬ੍ਰਿਜਰਾਜ ਬ੍ਰਿਥਾ ਬਿਨ ਲਾਜ ਸਮਾਜ ਮੈ ਆਜੁ ਖਯੋ ਹੈ ॥੧੪੪੬॥
नाम परिओ बृजराज बृथा बिन लाज समाज मै आजु खयो है ॥१४४६॥
(ਤੇਰਾ) 'ਬ੍ਰਿਜ-ਰਾਜ' ਨਾ ਪਿਆ ਹੋਇਆ ਵਿਅਰਥ ਹੈ (ਕਿਉਂਕਿ) ਬਿਨਾ ਲਜਾ ਦੇ, (ਤੂੰ) ਅਜ ਸਮਾਜ ਵਿਚ ਮਰਯਾਦਾ ਨਸ਼ਟ ਕਰ ਰਿਹਾ ਹੈਂ ॥੧੪੪੬॥

ਖੜਗੇਸ ਬਾਚ ॥
खड़गेस बाच ॥
ਖੜਗ ਸਿੰਘ ਨੇ ਕਿਹਾ:

ਸਵੈਯਾ ॥
सवैया ॥
ਸਵੈਯਾ:

ਕਾਹੇ ਕਉ ਕ੍ਰੋਧ ਸੋ ਜੁਧੁ ਕਰੋ ਹਰਿ ਜਾਹੁ ਭਲੇ ਦਿਨ ਕੋ ਇਕੁ ਜੀਜੈ ॥
काहे कउ क्रोध सो जुधु करो हरि जाहु भले दिन को इकु जीजै ॥
ਹੇ ਕ੍ਰਿਸ਼ਨ! (ਤੂੰ) ਕ੍ਰੋਧ ਨਾਲ ਕਿਸ ਵਾਸਤੇ ਯੁੱਧ ਕਰਦਾ ਹੈਂ? (ਘਰ ਪਰਤ) ਜਾ, ਕੁਝ ਦਿਨ ਸੁਖ ਪੂਰਵਕ ਜੀ ਲੈ।

ਬੈਸ ਕਿਸੋਰ ਮਨੋਹਰਿ ਮੂਰਤਿ ਆਨਨ ਮੈ ਅਬ ਹੀ ਮਸ ਭੀਜੈ ॥
बैस किसोर मनोहरि मूरति आनन मै अब ही मस भीजै ॥
(ਤੇਰੀ) ਕਿਸ਼ੋਰ ਅਵਸਥਾ ਹੈ, ਸ਼ਕਲ ਮਨਮੋਹਣੀ ਹੈ ਅਤੇ ਮੁਖ ਉਤੇ ਮਸ ਫੁਟ ਰਹੀ ਹੈ।

ਜਾਈਐ ਧਾਮਿ ਸੁਨੋ ਘਨਿ ਸ੍ਯਾਮ ਬਿਸ੍ਰਾਮ ਕਰੋ ਸੁਖ ਅੰਮ੍ਰਿਤ ਪੀਜੈ ॥
जाईऐ धामि सुनो घनि स्याम बिस्राम करो सुख अंमृत पीजै ॥
ਹੇ ਕ੍ਰਿਸ਼ਨ! ਸੁਣੋ, ਘਰ ਜਾਓ, ਬਿਸਰਾਮ ਕਰੋ ਅਤੇ ਸੁਖ ਰੂਪ ਅੰਮ੍ਰਿਤ ਦਾ ਪਾਨ ਕਰੋ।

ਨਾਹਕ ਪ੍ਰਾਨ ਤਜੋ ਰਨ ਮੈ ਅਪੁਨੇ ਪਿਤ ਮਾਤ ਅਨਾਥ ਨ ਕੀਜੈ ॥੧੪੪੭॥
नाहक प्रान तजो रन मै अपुने पित मात अनाथ न कीजै ॥१४४७॥

ਵਿਅਰਥ ਵਿਚ ਰਣ ਵਿਚ ਪ੍ਰਾਣ ਨਾ ਤਿਆਗੋ ਅਤੇ ਆਪਣੇ ਮਾਤਾ-ਪਿਤਾ ਨੂੰ ਅਨਾਥ ਨਾ ਕਰੋ ॥੧੪੪੭॥

ਕਾਹੇ ਕਉ ਕਾਨ੍ਹ ਅਯੋਧਨ ਮੈ ਹਠ ਕੈ ਹਮ ਸੋ ਰਨ ਦੁੰਦ ਮਚੈ ਹੋ ॥

काहे कउ कान्रह अयोधन मै हठ कै हम सो रन दुँद मचै हो ॥

ਹੇ ਕਾਨ੍ਹ! (ਤੂੰ) ਕਿਸ ਵਾਸਤੇ ਹਠ ਕਰ ਕੇ ਯੁੱਧ-ਭੂਮੀ ਵਿਚ ਮੇਰੇ ਨਾਲ ਦੁਅੰਦ ਯੁੱਧ ਮਚਾਉਂਦਾ ਹੈਂ?

ਜੁਧ ਕੀ ਬਾਤ ਬੁਰੀ ਸਬ ਤੇ ਹਰਿ ਕ੍ਰੁਧ ਕੀਏ ਨ ਕਛੂ ਫਲੁ ਪੈ ਹੋ ॥

जुध की बात बुरी सब ते हरि क्रुध कीए न कछू फलु पै हो ॥

ਹੇ ਕ੍ਰਿਸ਼ਨ! ਸਭ ਨਾਲੋਂ ਯੁੱਧ ਦੀ ਗੱਲ ਮਾੜੀ ਹੈ, ਕ੍ਰੋਧ ਕਰਨ ਦਾ ਕੁਝ ਵੀ ਫਲ ਪ੍ਰਾਪਤ ਨਹੀਂ ਕਰੇਂਗਾ।

ਜਾਨਤ ਹੋ ਅਬ ਯਾ ਰਨ ਮੈ ਹਮ ਸੋ ਲਰਿ ਕੈ ਤੁਮ ਜੀਤ ਨ ਜੈਹੋ ॥

जानत हो अब या रन मै हम सो लरि कै तुम जीत न जैहो ॥

(ਇਹ ਵੀ ਤੂੰ) ਜਾਣਦਾ ਹੈਂ ਕਿ ਹੁਣ ਇਸ ਰਣ ਵਿਚ ਤੂੰ ਮੇਰੇ ਨਾਲ ਲੜ ਕੇ ਜੀਉਂਦਾ ਨਹੀਂ ਜਾਵੇਂਗਾ।

ਜਾਹੁ ਤੋ ਭਾਜ ਕੈ ਜਾਹੁ ਅਬੈ ਨਹੀ ਅੰਤ ਕੋ ਅੰਤ ਕੇ ਧਾਮਿ ਸਿਧੈ ਹੋ ॥੧੪੪੮॥

जाहु तो भाज कै जाहु अबै नही अंत को अंत के धामि सिधै हो ॥१४४८॥

ਜੇ ਜਾਣਾ ਹੈ ਤਾ ਹੁਣੇ ਭਜ ਕੇ ਚਲਾ ਜਾ, ਨਹੀਂ ਤਾ ਅੰਤ ਨੂੰ ਯਮ ਦੇ ਘਰ ਨੂੰ ਚਲਾ ਜਾਏਂਗਾ ॥੧੪੪੮॥

ਯੌ ਸੁਨਿ ਕੈ ਹਰਿ ਚਾਪ ਲਯੋ ਕਰਿ ਤਾਨ ਕੈ ਬਾਨ ਕਉ ਖੈਚ ਚਲਾਯੋ ॥

यौ सुनि कै हरि चाप लयो करि तान कै बान कउ खैच चलायो ॥

(ਖੜਗ ਸਿੰਘ ਦੀਆਂ) ਇਸ ਤਰ੍ਹਾ ਦੀਆਂ (ਗੱਲਾ) ਸੁਣ ਕੇ ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਧਨੁਸ਼ ਫੜ ਲਿਆ ਅਤੇ ਬਾਣ ਨੂੰ ਖਿਚ ਕੇ ਚਲਾਇਆ।

ਭੂਪਤਿ ਕਉ ਹਰਿ ਘਾਇਲ ਕੀਨੋ ਹੈ ਸ੍ਰੀਪਤ ਕਉ ਨ੍ਰਿਪ ਘਾਇ ਲਗਾਯੋ ॥

भूपति कउ हरि घाइल कीनो है स्रीपत कउ नृप घाइ लगायो ॥

ਰਾਜੇ ਨੂੰ ਸ੍ਰੀ ਕ੍ਰਿਸ਼ਨ ਨੇ ਘਾਇਲ ਕਰ ਦਿੱਤਾ ਅਤੇ ਰਾਜੇ ਨੇ ਵੀ ਸ੍ਰੀ ਕ੍ਰਿਸ਼ਨ ਨੂੰ ਜ਼ਖ਼ਮੀ ਕਰ ਦਿੱਤਾ।

ਬੀਰ ਦੁਹੂੰ ਤਿਹ ਠਉਰ ਬਿਖੈ ਕਬਿ ਰਾਮ ਭਨੈ ਅਤਿ ਜੁਧੁ ਮਚਾਯੋ ॥

बीर दुहूँ तिह ठउर बिखै कबि राम भनै अति जुधु मचायो ॥

ਕਵੀ ਰਾਮ ਕਹਿੰਦੇ ਹਨ, ਦੋਹਾ ਸੂਰਵੀਰਾ ਨੇ ਉਸ ਥਾ ਉਤੇ ਬਹੁਤ ਵਾਰੀ ਯੁੱਧ ਕੀਤਾ।

ਬਾਨ ਅਪਾਰ ਚਲੇ ਦੁਹੂੰ ਓਰ ਤੇ ਅਭ੍ਰਨ ਜਿਉ ਦਿਵ ਮੰਡਲ ਛਾਯੋ ॥੧੪੪੯॥

बान अपार चले दुहूँ ओर ते अभ्रन जिउ दिव मंडल छायो ॥१४४९॥

ਦੋਹਾ ਪਾਸਿਆਂ ਤੋਂ ਅਪਾਰ ਤੀਰ ਚਲੇ ਹਨ (ਜਿਨ੍ਹਾ ਨੇ) ਬਦਲਾ ਵਾਗ ਸਾਰੇ ਆਕਾਸ਼ ਨੂੰ ਢਕ ਲਿਆ ਹੈ ॥੧੪੪੯॥

ਸ੍ਰੀ ਜਦੁਬੀਰ ਸਹਾਇ ਕੇ ਕਾਜ ਜਿਨੋ ਬਰ ਬੀਰਨ ਤੀਰ ਚਲਾਏ ॥

स्री जदुबीर सहाइ के काज जिनो बर बीरन तीर चलाए ॥

ਸ੍ਰੀ ਕ੍ਰਿਸ਼ਨ ਦੀ ਸਹਾਇਤਾ ਲਈ ਜਿਨ੍ਹਾ ਬਹਾਦਰ ਯੋਧਿਆਂ ਨੇ ਬਾਣ ਚਲਾਏ ਹਨ,

ਭੂਪਤਿ ਏਕ ਨ ਬਾਨ ਲਗਿਯੋ ਲਖਿ ਦੂਰਿ ਤੇ ਬਾਨਨ ਸੋ ਬਹੁ ਘਾਏ ॥

भूपति एक न बान लगियो लखि दूरि ते बानन सो बहु घाए ॥

(ਉਨ੍ਹਾ ਵਿਚੋਂ) ਇਕ ਵੀ ਤੀਰ ਰਾਜਾ (ਖੜਗ ਸਿੰਘ) ਨੂੰ ਨਹੀਂ ਲਗਿਆ, ਸਗੋਂ (ਰਾਜੇ ਨੇ ਉਨ੍ਹਾ ਨੂੰ) ਦੂਰੋਂ ਹੀ ਵੇਖ ਕੇ ਬਹੁਤਿਆਂ ਨੂੰ ਬਾਣਾ ਨਾਲ ਘਾਇਲ ਕਰ ਦਿੱਤਾ ਹੈ।

ਧਾਇ ਪਰੀ ਬਹੁ ਜਾਦਵ ਸੈਨ ਧਵਾਇ ਕੈ ਸ੍ਯੰਦਨ ਚਾਪ ਚਢਾਏ ॥

धाइ परी बहु जादव सैन धवाइ कै स्यंदन चाप चढाए ॥

ਯਾਦਵਾ ਦੀ ਬਹੁਤ ਸਾਰੀ ਸੈਨਾ ਰਥਾ ਨੂੰ ਭਜਾ ਕੇ ਅਤੇ ਧਨੁਸ਼ਾ ਉਤੇ ਤੀਰ ਕਸ ਕੇ ਇਕੋ ਵਾਰ ਹੱਲਾ ਕਰ ਕੇ (ਰਾਜੇ ਉਤੇ) ਜਾ ਪਈ।

ਆਵਤ ਸ੍ਯਾਮ ਭਨੈ ਰਿਸ ਕੈ ਨ੍ਰਿਪ ਸੋ ਪਲ ਮੈ ਦਲ ਪੈਦਲ ਘਾਏ ॥੧੪੫੦॥

आवत स्याम भनै रिस कै नृप सो पल मै दल पैदल घाए ॥१४५०॥

ਸਿਆਮ (ਕਵੀ) ਕਹਿੰਦੇ ਹਨ, ਰਾਜੇ ਨੇ ਕ੍ਰੋਧ ਕਰ ਕੇ ਪੈਦਲ ਸੈਨਾ ਨੂੰ ਪਲ ਵਿਚ ਮਾਰ ਮੁਕਾਇਆ ਹੈ ॥੧੪੫੦॥

ਏਕ ਗਿਰੇ ਤਜਿ ਪ੍ਰਾਨਨ ਕੋ ਰਨ ਕੀ ਛਿਤ ਮੈ ਅਤਿ ਜੁਧੁ ਮਚੈ ਕੈ ॥

एक गिरे तजि प्रानन को रन की छित मै अति जुधु मचै कै ॥

ਕਈ ਇਕ (ਸੂਰਵੀਰ) ਯੁੱਧ-ਭੂਮੀ ਵਿਚ ਬਹੁਤ ਯੁੱਧ ਮਚਾ ਕੇ ਅਤੇ (ਆਖੀਰ ਨੂੰ) ਪ੍ਰਾਣਾ ਨੂੰ ਤਿਆਗ ਕੇ ਡਿਗ ਪਏ ਹਨ।

ਏਕ ਗਏ ਭਜਿ ਕੈ ਇਕ ਘਾਇਲ ਏਕ ਲਰੇ ਮਨਿ ਕੋਪੁ ਬਢੈ ਕੈ ॥

एक गए भजि कै इक घाइल एक लरे मनि कोपु बढै कै ॥

ਕਈ ਭਜ ਗਏ ਹਨ, ਕਈ ਘਾਇਲ ਹੋ ਗਏ ਹਨ ਅਤੇ ਕਈ ਮਨ ਵਿਚ ਕ੍ਰੋਧ ਵਧਾ ਕੇ ਲੜ ਰਹੇ ਹਨ।

ਤਉ ਨ੍ਰਿਪ ਲੈ ਕਰ ਮੈ ਕਰਵਾਰ ਦੀਯੋ ਬਹੁ ਖੰਡਨ ਖੰਡਨ ਕੈ ਕੈ ॥

तउ नृप लै कर मै करवार दीयो बहु खंडन खंडन कै कै ॥

ਤਦ ਰਾਜੇ ਨੇ ਹੱਥ ਵਿਚ ਤਲਵਾਰ ਲੈ ਕੇ, ਬਹੁਤ ਸਾਰੇ ਸੂਰਵੀਰਾ ਨੂੰ ਟੋਟੇ ਟੋਟੇ ਕਰ ਦਿੱਤਾ ਹੈ।

ਭੂਪ ਕੋ ਪਉਰਖ ਹੈ ਮਹਬੂਬ ਨਿਹਾਰ ਰਹੇ ਸਬ ਆਸਿਕ ਹ੍ਵੈ ਕੈ ॥੧੪੫੧॥

भूप को पउरख है महबूब निहार रहे सब आसिक ह्वै कै ॥१४५१॥

(ਅਸਲੋਂ) ਰਾਜੇ ਦੀ ਬਹਾਦਰੀ ਮਾਸ਼ੂਕ ਹੈ ਅਤੇ (ਉਸ ਨੂੰ) ਸਾਰੇ ਆਸ਼ਕ ਹੋ ਕੇ ਵੇਖ ਰਹੇ ਹਨ ॥੧੪੫੧॥

ਅਉਰ ਕਿਤੇ ਬਲਬੰਡ ਹੁਤੇ ਕਬਿ ਸ੍ਯਾਮ ਜਿਤੇ ਨ੍ਰਿਪ ਕੋਪਿ ਪਛਾਰੇ ॥

अउर किते बलबंड हुते कबि स्याम जिते नृप कोपि पछारे ॥

ਕਵੀ ਸ਼ਿਆਮ ਕਹਿੰਦੇ ਹਨ, ਹੋਰ ਕਿਤਨੇ ਹੀ ਸੂਰਵੀਰ ਸਨ ਜਿਨ੍ਹਾ ਨੂੰ ਰਾਜੇ ਨੇ ਕ੍ਰੋਧ ਕਰ ਕੇ ਪਛਾੜ ਸੁਟਿਆ ਹੈ।

ਜੁਧ ਪ੍ਰਬੀਨ ਸੁ ਬੀਰ ਬਡੇ ਰਿਸਿ ਸਾਥ ਸੋਊ ਛਿਨ ਮਾਹਿ ਸੰਘਾਰੇ ॥

जुध प्रबीन सु बीर बडे रिसि साथ सोऊ छिन माहि संघारे ॥

(ਹੋਰ ਵੀ) ਯੁੱਧ ਵਿਚ (ਜੋ) ਬਹੁਤ ਪ੍ਰਬੀਨ ਸਨ, ਉਨ੍ਹਾ ਨੂੰ ਕ੍ਰੋਧ ਕਰ ਕੇ ਛਿਣ ਵਿਚ ਨਸ਼ਟ ਕਰ ਦਿੱਤਾ ਹੈ।

ਸ੍ਯੰਦਨ ਕਾਟਿ ਦਏ ਤਿਨ ਕੇ ਗਜ ਬਾਜ ਘਨੇ ਸੰਗਿ ਬਾਨਨ ਮਾਰੇ ॥

स्यंदन काटि दए तिन के गज बाज घने संगि बानन मारे ॥

(ਰਾਜੇ ਨੇ) ਉਨ੍ਹਾ ਦੇ ਰਥ ਤੋੜ ਦਿੱਤੇ ਹਨ ਅਤੇ ਬਾਣਾ ਨਾਲ ਬਹੁਤ ਸਾਰੇ ਹਾਥੀ ਅਤੇ ਘੋੜੇ ਖ਼ਤਮ ਕਰ ਦਿੱਤੇ ਹਨ।

ਰੁਦ੍ਰ ਕੋ ਖੇਲੁ ਕੀਯੋ ਰਨ ਮੈ ਜੇਊ ਜੀਵਤ ਤੇ ਤਜਿ ਜੁਧੁ ਪਧਾਰੇ ॥੧੪੫੨॥

रुद्र को खेलु कीयो रन मै जेऊ जीवत ते तजि जुधु पधारे ॥१४५२॥

ਰਣਭੂਮੀ ਵਿਚ 'ਰੁਦਰ' ਵਾਲੀ ਖੇਡ ਖੇਡੀ ਗਈ ਹੈ। (ਉਥੇ) ਜੋ ਜੀਉਂਦੇ ਬਚੇ ਹਨ, ਉਹ ਯੁੱਧ ਨੂੰ ਛਡ ਕੇ ਭਜ ਗਏ ਹਨ ॥੧੪੫੨॥

ਸੈਨ ਭਜਾਇ ਕੈ ਧਾਇ ਕੈ ਆਇ ਕੈ ਰਾਮ ਅਉ ਸ੍ਯਾਮ ਕੇ ਸਾਥ ਅਰਿਓ ਹੈ ॥

सैन भजाइ कै धाइ कै आइ कै राम अउ स्याम के साथ अरिओ है ॥

(ਰਾਜਾ ਯਾਦਵਾ ਦੀ) ਸੈਨਾ ਨੂੰ ਭਜਾ ਕੇ ਅਤੇ ਧਾਵਾ ਕਰ ਕੇ ਬਲਰਾਮ ਅਤੇ ਕ੍ਰਿਸ਼ਨ ਨਾਲ ਅੜ ਖੜੋਤਾ ਹੈ।

ਲੈ ਬਰਛਾ ਜਮਧਾਰ ਗਦਾ ਅਸਿ ਕ੍ਰੁਧ ਹ੍ਵੈ ਜੁਧ ਨਿਸੰਗ ਕਰਿਓ ਹੈ ॥

लै बरछा जमधार गदा असि क्रुध ह्वै जुध निसंग करिओ है ॥

(ਉਸ ਨੇ) ਬਰਛਾ, ਜਮਧਾੜ, ਗਦਾ ਅਤੇ ਤਲਵਾਰ ਲੈ ਕੇ ਅਤੇ ਕ੍ਰੋਧਿਤ ਹੋ ਕੇ ਨਿਸੰਗ ਯੁੱਧ ਕੀਤਾ ਹੈ।

ਤਉ ਬਹੁਰੋ ਕਬਿ ਸ੍ਯਾਮ ਭਨੈ ਧਨੁ ਬਾਨ ਸੰਭਾਰ ਕੈ ਪਾਨਿ ਧਰਿਓ ਹੈ ॥

तउ बहुरो कबि स्याम भनै धनु बान संभार कै पानि धरिओ है ॥

ਕਵੀ ਸਿਆਮ ਕਹਿੰਦੇ ਹਨ, ਤਦ (ਰਾਜੇ ਨੇ) ਫਿਰ ਧਨੁਸ਼ ਬਾਣ ਸੰਭਾਲ ਕੇ ਹੱਥ ਵਿਚ ਧਾਰਨ ਕਰ ਲਿਆ ਹੈ।

ਜਿਉ ਘਨ ਬੂੰਦਨ ਤਿਉ ਸਰ ਸਿਉ ਕਮਲਾਪਤਿ ਕੋ ਤਨ ਤਾਲ ਭਰਿਓ ਹੈ ॥੧੪੫੩॥

जिउ घन बूँदन तिउ सर सिउ कमलापति को तन ताल भरिओ है ॥१४५३॥

ਜਿਸ ਤਰ੍ਹਾ ਬਦਲ ਦੀਆਂ ਬੂੰਦਾ ਹੁੰਦੀਆਂ ਹਨ, ਉਸ ਤਰ੍ਹਾ ਤੀਰਾ ਨਾਲ ਸ੍ਰੀ ਕ੍ਰਿਸ਼ਨ ਦੇ ਤਨ ਰੂਪ ਤਾਲਾਬ ਨੂੰ ਭਰ ਦਿੱਤਾ ਹੈ ॥੧੪੫੩॥

ਦੋਹਰਾ ॥

दोहरा ॥

ਦੋਹਰਾ:

ਬੇਧਿਓ ਜਬ ਤਨ ਕ੍ਰਿਸਨ ਰਿਸਿ ਇੰਦ੍ਰਾਸਤ੍ਰ ਸੰਧਾਨ ॥

बेधिओ जब तन क्रिसन रिसि इंद्रासत्र संधान ॥

ਜਦੋਂ ਕ੍ਰਿਸ਼ਨ ਦਾ ਸ਼ਰੀਰ (ਤੀਰਾ ਨਾਲ) ਵਿੰਨ੍ਹਿਆ ਗਿਆ (ਤਾ) ਉਸ ਨੇ ਇੰਦਰ ਅਸਤ੍ਰ ਦਾ ਨਿਸ਼ਾਨਾ ਸਾਧ ਲਿਆ

ਮੰਤ੍ਰਨ ਸਿਉ ਅਭਿਮੰਤ੍ਰ ਕਰਿ ਗਹਿ ਧਨੁ ਛਾਡਿਓ ਬਾਨ ॥੧੪੫੪॥

मंत्रन सिउ अभिमंत्र करि गहि धनु छाडिओ बान ॥१४५४॥

ਅਤੇ ਮੰਤਰਾ ਨਾਲ ਮੰਦਰ ਕੇ, ਧਨੁਸ਼ ਨੂੰ ਫੜਿਆ ਅਤੇ ਤੀਰ ਛਡ ਦਿੱਤਾ ਹੈ ॥੧੪੫੪॥

ਸਵੈਯਾ ॥

सवैया ॥

ਸਵੈਯਾ:

ਇੰਦ੍ਰ ਤੇ ਆਦਿਕ ਬੀਰ ਜਿਤੇ ਤਬ ਹੀ ਸਰ ਛੂਟਤ ਭੂ ਪਰ ਆਏ ॥

इंद्र ते आदिक बीर जिते तब ही सर छूटत भू पर आए ॥

ਇੰਦਰ ਆਦਿ ਜਿਤਨੇ ਵੀ ਸ਼ੂਰਵੀਰ ਸਨ, ਬਾਣ ਦੇ ਛੁਟਦਿਆਂ ਹੀ ਉਸੇ ਵੇਲੇ ਧਰਤੀ ਉਤੇ ਆ ਗਏ।

ਰਾਮ ਭਨੈ ਅਗਨਾਯੁਧ ਲੈ ਨ੍ਰਿਪ ਕੋ ਲਖ ਕੈ ਕਰਿ ਕੋਪ ਚਲਾਏ ॥

राम भनै अगनायुध लै नृप को लख कै करि कोप चलाए ॥

ਰਾਮ (ਕਵੀ) ਕਹਿੰਦੇ ਹਨ, (ਉਹ ਸਾਰੇ) ਹੱਥ ਵਿਚ ਅਗਨ-ਅਸਤ੍ਰ (ਭਾਵ ਬੰਦੂਕਾ) ਲੈ ਕੇ, ਰਾਜੇ ਨੂੰ ਵੇਖ ਕੇ ਕ੍ਰੋਧ ਨਾਲ ਚਲਾਉਂਦੇ ਹਨ।

ਭੂਪ ਸਰਾਸਨ ਲੈ ਸੁ ਕਟੇ ਅਪਨੇ ਸਰ ਲੈ ਸੁਰ ਕੇ ਤਨ ਲਾਏ ॥

भूप सरासन लै सु कटे अपने सर लै सुर के तन लाए ॥

(ਉਨ੍ਹਾ ਅਸਤ੍ਰਾ ਨੂੰ) ਰਾਜਾ (ਖੜਗ ਸਿੰਘ) ਨੇ ਧਨੁਸ਼ ਬਾਣ ਲੈ ਕੇ ਕਟ ਦਿੱਤਾ ਹੈ ਅਤੇ ਆਪਣੇ ਤੀਰ ਦੇਵਤਿਆਂ ਦੇ ਸ਼ਰੀਰ ਵਿਚ ਮਾਰੇ ਹਨ।

ਘਾਇਲ ਸ੍ਰਉਨ ਭਰੇ ਲਖਿ ਕੈ ਸੁਰ ਰਾਜ ਡਰੇ ਮਿਲਿ ਕੈ ਸਬ ਧਾਏ ॥੧੪੫੫॥

घाइल स्रउन भरे लखि कै सुर राज डरे मिलि कै सब धाए ॥१४५५॥

(ਆਪਣੇ ਆਪ ਨੂੰ) ਘਾਇਲ ਅਤੇ ਲਹੂ ਲੁਹਾਨ ਵੇਖ ਕੇ ਇੰਦਰ ਡਰ ਗਿਆ ਹੈ ਅਤੇ ਸਾਰੇ (ਦੇਵਤਿਆਂ ਨੇ) ਇੱਕਠਿਆਂ ਹੋ ਕੇ ਧਾਵਾ ਬੋਲ ਦਿੱਤਾ ਹੈ ॥੧੪੫੫॥

ਦੇਵ ਰਵਾਦਿਕ ਬੀਰ ਘਨੇ ਕਬਿ ਸ੍ਯਾਮ ਭਨੇ ਅਤਿ ਕੋਪ ਤਏ ਹੈ ॥

देव रवादिक बीर घने कबि स्याम भने अति कोप तए है ॥

ਕਵੀ ਸ਼ਿਆਮ ਕਹਿੰਦੇ ਹਨ, ਸੂਰਜ ਆਦਿ ਬਹੁਤ ਸਾਰੇ ਦੇਵਤੇ ਸੂਰਮੇ ਕ੍ਰੋਧ ਨਾਲ ਤਪ ਗਏ ਹਨ।

ਲੈ ਬਰਛੀ ਕਰਵਾਰ ਗਦਾ ਸੁ ਸਬੈ ਰਿਸਿ ਭੂਪ ਸੋ ਆਇ ਖਏ ਹੈ ॥

लै बरछी करवार गदा सु सबै रिसि भूप सो आइ खए है ॥

(ਹੱਥਾ ਵਿਚ) ਬਰਛੀਆਂ, ਤਲਵਾਰਾ ਅਤੇ ਗਦਾ ਲੈ ਕੇ ਸਾਰੇ ਰਾਜੇ (ਖੜਗ ਸਿੰਘ) ਨਾਲ ਖਹਿਣ ਲਗੇ ਹਨ।

ਆਨਿ ਇਕਤ੍ਰ ਭਏ ਰਨ ਮੈ ਜਸੁ ਤਾ ਛਬਿ ਕੇ ਕਬਿ ਭਾਖ ਦਏ ਹੈ ॥

आनि इकत्र भए रन मै जसु ता छबि के कबि भाख दए है ॥

ਸਾਰੇ ਰਣ-ਭੂਮੀ ਵਿਚ ਇਕੱਠੇ ਹੋ ਗਏ ਹਨ। ਉਸ ਦ੍ਰਿਸ਼ ਦਾ ਯਸ਼ ਕਵੀ ਨੇ ਇਸ ਤਰ੍ਹਾ ਦਸਿਆ ਹੈ,

ਭੂਪ ਕੇ ਬਾਨ ਸੁਗੰਧਿ ਕੇ ਲੈਬੇ ਕਉ ਭਉਰ ਮਨੋ ਇਕ ਠਉਰ ਭਏ ਹੈ ॥੧੪੫੬॥

भूप के बान सुगंधि के लैबे कउ भउर मनो इक ठउर भए है ॥१४५६॥

ਮਾਨੋ ਰਾਜੇ ਦੇ ਬਾਣਾ ਰੂਪ ਫੁਲਾ ਦੀ ਸੁਗੰਧ ਲੈਣ ਲਈ ਦੇਵਤੇ ਰੂਪ ਭੌਰੇ ਇਕ ਥਾ ਉਤੇ ਇਕਤਰ ਹੋ ਗਏ ਹੋਣ ॥੧੪੫੬॥

ਦੋਹਰਾ ॥

दोहरा ॥

ਦੋਹਰਾ:

ਦੇਵਨ ਮਿਲਿ ਖੜਗੇਸ ਕਉ ਘੇਰਿ ਚਹੂੰ ਦਿਸਿ ਲੀਨ ॥

देवन मिलि खड़गेस कउ घेरि चहूँ दिसि लीन ॥

ਦੇਵਤਿਆਂ ਨੇ ਇਕੱਠੇ ਹੋ ਕੇ ਖੜਗ ਸਿੰਘ ਨੂੰ ਚੌਹਾ ਪਾਸਿਆਂ ਤੋਂ ਘੇਰ ਲਿਆ ਹੈ।

ਤਬ ਭੂਪਤਿ ਧਨੁ ਬਾਨ ਲੈ ਕਹੋ ਜੁ ਪਉਰਖ ਕੀਨ ॥੧੪੫੭॥

तब भूपति धनु बान लै कहो जु पउरख कीन ॥१४५७॥

ਤਦ ਰਾਜੇ ਨੇ (ਹੱਥ ਵਿਚ) ਧਨੁਸ਼ ਬਾਣ ਲੈ ਕੇ ਜੋ ਸੂਰਵੀਰਤਾ ਵਿਖਾਈ ਹੈ, ਉਸ ਦਾ ਵਰਣਨ ਕਰਦੇ ਹਾ ॥੧੪੫੭॥

ਕਬਿਯੋ ਬਾਚ ॥

कबियो बाच ॥

ਕਵੀ ਕਹਿੰਦਾ ਹੈ:

ਸਵੈਯਾ ॥

सवैया ॥

ਸਵੈਯਾ:

ਸੂਰ ਕੋ ਦ੍ਵਾਦਸ ਬਾਨਨ ਬੇਧਿ ਕੈ ਅਉ ਸਸਿ ਕੋ ਦਸ ਬਾਨ ਲਗਾਏ ॥

सूर को द्वादस बानन बेधि कै अउ ससि को दस बान लगाए ॥

(ਖੜਗ ਸਿੰਘ ਨੇ) ਬਾਰ੍ਹਾ ਤੀਰਾ ਨਾਲ ਸੂਰਜ ਨੂੰ ਵਿੰਨ੍ਹ ਕੇ ਫਿਰ ਚੰਦ੍ਰਮਾ ਨੂੰ ਦਸ ਤੀਰ ਮਾਰੇ ਹਨ।

ਔਰ ਸਚੀਪਤਿ ਕਉ ਸਰ ਸਉ ਸੁ ਲਗੇ ਤਨ ਭੇਦ ਕੈ ਪਾਰ ਪਰਾਏ ॥

और सचीपति कउ सर सउ सु लगे तन भेद कै पार पराए ॥

ਅਤੇ ਇੰਦਰ ਨੂੰ ਇਕ ਸੌ ਤੀਰ ਮਾਰੇ ਹਨ ਜੋ (ਉਸ ਦਾ) ਸ਼ਰੀਰ ਪਾੜ ਕੇ ਦੂਜੇ ਪਾਸੇ ਨਿਕਲ ਗਏ ਹਨ।

ਜਛ ਜਿਤੇ ਸੁਰ ਕਿੰਨਰ ਗੰਧ੍ਰਬ ਤੇ ਸਬ ਤੀਰਨ ਸੋ ਨ੍ਰਿਪ ਘਾਏ ॥

जछ जिते सुर किंनर गंध्रब ते सब तीरन सो नृप घाए ॥

ਯਕਸ਼, ਕਿੰਨਰ ਅਤੇ ਗੰਧਰਬ ਆਦਿ ਜਿਤਨੇ ਵੀ ਦੇਵਤੇ ਸਨ, ਉਨ੍ਹਾ ਸਾਰਿਆਂ ਨੂੰ ਰਾਜੇ ਨੇ ਤੀਰਾ ਨਾਲ ਜ਼ਖ਼ਮੀ ਕਰ ਦਿੱਤਾ ਹੈ।

ਕੇਤਕ ਭਾਜਿ ਗਏ ਰਨ ਤੇ ਡਰਿ ਕੇਤਕਿ ਤਉ ਰਨ ਮੈ ਠਹਰਾਏ ॥੧੪੫੮॥

केतक भाजि गए रन ते डरि केतकि तउ रन मै ठहराए ॥१४५८॥

(ਉਨ੍ਹਾ ਵਿਚੋਂ) ਕਿਤਨੇ ਡਰ ਦੇ ਮਾਰੇ ਰਣ-ਭੂਮੀ ਵਿਚੋਂ ਭਜ ਗਏ ਹਨ ਅਤੇ ਕਿਤਨੇ ਹੀ ਰਣ ਵਿਚ ਖੜੋਤੇ ਹਨ ॥੧੪੫੮॥

ਜੁਧੁ ਭਯੋ ਸੁ ਘਨੋ ਜਬ ਹੀ ਤਬ ਇੰਦ੍ਰ ਰਿਸੇ ਕਰਿ ਸਾਗ ਲਈ ਹੈ ॥

जुधु भयो सु घनो जब ही तब इंद्र रिसे करि साग लई है ॥

ਜਦ ਤਕੜਾ ਯੁੱਧ ਹੋਣ ਲਗ ਗਿਆ ਤਦ ਇੰਦਰ ਨੇ ਕ੍ਰੋਧਿਤ ਹੋ ਕੇ ਹੱਥ ਵਿਚ ਸਾਗ ਪਕੜ ਲਈ।

ਸ੍ਯਾਮ ਭਨੈ ਬਲ ਕੋ ਕਰਿ ਕੈ ਤਿਹ ਭੂਪ ਕੈ ਊਪਰਿ ਡਾਰ ਦਈ ਹੈ ॥

स्याम भनै बल को करि कै तिह भूप कै ऊपरि डार दई है ॥

ਸ਼ਿਆਮ (ਕਵੀ) ਕਹਿੰਦੇ ਹਨ, ਉਸ ਨੇ (ਸਾਗ ਨੂੰ) ਬਲ ਪੂਰਵਕ ਰਾਜੇ (ਖੜਗ ਸਿੰਘ) ਦੇ ਉਪਰ ਚਲਾਇਆ।

ਸ੍ਰੀ ਖੜਗੇਸ ਸਰਾਸਨ ਲੈ ਸਰ ਕਾਟਿ ਦਈ ਉਪਮਾ ਸੁ ਭਈ ਹੈ ॥

स्री खड़गेस सरासन लै सर काटि दई उपमा सु भई है ॥

(ਅਗੋਂ) ਖੜਗ ਸਿੰਘ ਨੇ ਧਨੁਸ਼ ਲੈ ਕੇ ਬਾਣ ਨਾਲ (ਸਾਗ ਨੂੰ) ਕਟ ਦਿੱਤਾ। ਉਸ ਦੀ ਉਪਮਾ ਇਸ ਤਰ੍ਹਾ ਦੀ ਹੈ

ਬਾਨ ਭਯੋ ਖਗਰਾਜ ਮਨੋ ਬਰਛੀ ਜਨੋ ਨਾਗਨਿ ਭਛ ਗਈ ਹੈ ॥੧੪੫੯॥

बान भयो खगराज मनो बरछी जनो नागनि भछ गई है ॥१४५९॥

ਕਿ (ਰਾਜੇ ਦਾ) ਬਾਣ ਮਾਨੋ ਗਰੁੜ ਹੋਵੇ ਅਤੇ ਉਸ ਨੇ ਬਰਛੀ ਰੂਪ ਨਾਗਨ ਨੂੰ ਖਾ ਲਿਆ ਹੋਵੇ ॥੧੪੫੯॥

ਪੀੜਤ ਕੈ ਸਬ ਬਾਨਨ ਸੋ ਪੁਨਿ ਇੰਦ੍ਰ ਤੇ ਆਦਿਕ ਬੀਰ ਭਜਾਏ ॥

पीड़त कै सब बानन सो पुनि इंद्र ते आदिक बीर भजाए ॥

(ਰਾਜੇ ਦੇ) ਬਾਣਾ ਨਾਲ ਸਾਰੇ ਪੀੜਿਤ ਹੋ ਗਏ ਹਨ ਅਤੇ ਇੰਦਰ ਆਦਿ ਸਾਰੇ ਸੂਰਵੀਰ ਭਜਾ ਦਿੱਤੇ ਗਏ ਹਨ।

ਸੂਰ ਸਸੀ ਰਨ ਤਯਾਗਿ ਭਜੈ ਅਪਨੇ ਮਨ ਮੈ ਅਤਿ ਤ੍ਰਾਸ ਬਢਾਏ ॥

सूर ससी रन त्यागि भजै अपने मन मै अति त्रास बढाए ॥

ਸੂਰਜ ਅਤੇ ਚੰਦ੍ਰਮਾ ਆਪਣੇ ਮਨ ਵਿਚ ਬਹੁਤ ਡਰ ਮੰਨ ਕੇ ਰਣ-ਭੂਮੀ ਨੂੰ ਛਡ ਕੇ ਭਜ ਗਏ ਹਨ।

ਖਾਇ ਕੈ ਘਾਇ ਘਨੇ ਤਨ ਮੈ ਭਜ ਗੇ ਸਬ ਹੀ ਨ ਕੋਊ ਠਹਰਾਏ ॥

खाइ कै घाइ घने तन मै भज गे सब ही न कोऊ ठहराए ॥

(ਆਪਣੇ) ਸ਼ਰੀਰਾ ਉਤੇ ਬਹੁਤ ਸਾਰੇ ਘਾਉ ਖਾ ਕੇ ਸਾਰੇ ਹੀ ਭਜ ਗਏ ਹਨ ਅਤੇ ਕੋਈ ਵੀ ਠਹਿਰਿਆ ਨਹੀਂ ਹੈ।

ਜਾਇ ਬਸੇ ਅਪੁਨੇ ਪੁਰ ਮੈ ਸੁਰ ਸੋਕ ਭਰੇ ਸਬ ਲਾਜ ਲਜਾਏ ॥੧੪੬੦॥

जाइ बसे अपुने पुर मै सुर सोक भरे सब लाज लजाए ॥१४६०॥

ਸਾਰੇ ਦੇਵਤੇ ਸੋਗ ਦੇ ਭਰੇ ਹੋਏ ਅਤੇ ਲਜਿਤ ਹੋਏ ਆਪਣੇ ਨਗਰਾ (ਪੁਰੀਆਂ) ਵਿਚ ਜਾ ਵਸੇ ਹਨ ॥੧੪੬੦॥

ਦੋਹਰਾ ॥

दोहरा ॥

ਦੋਹਰਾ:

ਜਬੈ ਸਕਲ ਸੁਰ ਭਜਿ ਗਏ ਤਬ ਨ੍ਰਿਪ ਕੀਨੋ ਮਾਨ ॥

जबै सकल सुर भजि गए तब नृप कीनो मान ॥

ਜਦ ਸਾਰੇ ਦੇਵਤੇ ਭੇਜ ਗਏ ਤਾ ਰਾਜੇ (ਖੜਗ ਸਿੰਘ) ਨੂੰ ਅਭਿਮਾਨ ਹੋ ਗਿਆ

ਧਨੁਖ ਤਾਨਿ ਕਰ ਮੈ ਪ੍ਰਬਲ ਹਰਿ ਪਰ ਮਾਰੇ ਬਾਨ ॥੧੪੬੧॥

धनुख तानि कर मै प्रबल हरि पर मारे बान ॥१४६१॥

ਅਤੇ ਹੱਥ ਵਿਚ ਕਠੋਰ ਧਨੁਸ਼ ਧਾਰਨ ਕਰ ਕੇ ਸ੍ਰੀ ਕ੍ਰਿਸ਼ਨ ਉਤੇ ਬਾਣ ਚਲਾਉਣ ਲਗ ਗਿਆ ॥੧੪੬੧॥

ਤਬ ਹਰਿ ਰਿਸਿ ਕੈ ਕਰਿ ਲਯੋ ਰਾਛਸ ਅਸਤ੍ਰ ਸੰਧਾਨ ॥

तब हरि रिसि कै करि लयो राछस असत्र संधान ॥

ਤਦ ਸ੍ਰੀ ਕ੍ਰਿਸ਼ਨ ਨੇ ਕ੍ਰੋਧਵਾਨ ਹੋ ਕੇ ਹੱਥ ਵਿਚ 'ਰਾਛਸ ਅਸਤ੍ਰ' ਸਾਧ ਲਿਆ

ਮੰਤ੍ਰਨ ਸਿਉ ਅਭਿਮੰਤ੍ਰ ਕਰਿ ਛਾਡਿਓ ਅਦਭੁਤ ਬਾਨ ॥੧੪੬੨॥

मंत्रन सिउ अभिमंत्र करि छाडिओ अदभुत बान ॥१४६२॥

ਅਤੇ ਮੰਤਰਾ ਨਾਲ ਮੰਦਰ ਕੇ (ਉਹ) ਅਦਭੁਤ ਬਾਣ ਛਡ ਦਿੱਤਾ ॥੧੪੬੨॥

ਸਵੈਯਾ ॥

सवैया ॥

ਸਵੈਯਾ:

ਦੈਤ ਅਨੇਕ ਭਏ ਤਿਹ ਤੇ ਬਲਵੰਡ ਕੁਰੂਪ ਭਯਾਨਕ ਕੀਨੇ ॥

दैत अनेक भए तिह ते बलवंड कुरूप भयानक कीने ॥

ਉਸ (ਤੀਰ) ਤੋਂ ਅਨੇਕ ਦੈਂਤ ਪੈਦਾ ਹੋ ਗਏ ਜੋ ਬਹੁਤ ਹੀ ਭਿਆਨਕ, ਕੁਰੂਪ ਅਤੇ ਬਲਵਾਨ ਰੂਪ ਵਾਲੇ ਸਨ।

ਚਕ੍ਰ ਧਰੇ ਜਮਦਾਰ ਛੁਰੀ ਅਸਿ ਢਾਲ ਗਦਾ ਬਰਛੀ ਕਰਿ ਲੀਨੇ ॥

चक्र धरे जमदार छुरी असि ढाल गदा बरछी करि लीने ॥

(ਉਨ੍ਹਾ ਨੇ) ਹੱਥਾ ਵਿਚ ਚੱਕਰ, ਜਮਧਾੜ, ਛੁਰੀ, ਤਲਵਾਰ, ਢਾਲ, ਗਦਾ ਅਤੇ ਬਰਛੀ (ਆਦਿਕ ਸ਼ਸਤ੍ਰ) ਪਕੜੇ ਹੋਏ ਸਨ।

ਮੂਸਲ ਔਰ ਪਹਾਰ ਉਖਾਰਿ ਲੀਏ ਕਰ ਮੈ ਦ੍ਰੁਮ ਪਾਤਿ ਬਿਹੀਨੇ ॥

मूसल और पहार उखारि लीए कर मै द्रुम पाति बिहीने ॥

(ਉਨ੍ਹਾ ਨੇ) ਮੂਸਲ, ਪਰਬਤ ਅਤੇ ਪੱਤਰਾ ਤੋਂ ਸਖਣੇ ਬ੍ਰਿਛ ਹੱਥਾ ਵਿਚ ਚੁਕੇ ਹੋਏ ਸਨ।

ਦਾਤਿ ਬਢਾਇ ਕੈ ਨੈਨ ਤਚਾਇ ਕੈ ਆਇ ਕੈ ਭੂਪਤਿ ਕੋ ਭਯ ਦੀਨੇ ॥੧੪੬੩॥

दाति बढाइ कै नैन तचाइ कै आइ कै भूपति को भय दीने ॥१४६३॥

(ਉਹ ਸਾਰੇ) ਦੰਦਾ ਨੂੰ ਕਢ ਕੇ ਅਤੇ ਅੱਖਾ ਤ੍ਰੇੜ ਕੇ ਰਾਜੇ ਪਾਸ ਆ ਕੇ ਉਸ ਨੂੰ ਭੈਭੀਤ ਕਰਦੇ ਹਨ ॥੧੪੬੩॥

ਕੇਸ ਬਡੇ ਸਿਰਿ ਬੇਸ ਬੁਰੇ ਅਰੁ ਦੇਹ ਮੈ ਰੋਮ ਬਡੇ ਜਿਨ ਕੇ ॥

केस बडे सिरि बेस बुरे अरु देह मै रोम बडे जिन के ॥

(ਜਿਨ੍ਹਾ ਦੇ) ਸਿਰਾ ਉਤੇ ਬਹੁਤ ਵਾਲ ਹਨ, ਮਾੜੇ ਭੇਸ ਹਨ ਅਤੇ ਦੇਹ ਉਤੇ ਵੱਡੇ ਵੱਡੇ ਰੋਮ ਹਨ।

ਮੁਖ ਸੋ ਨਰ ਹਾਡਨ ਚਾਬਤ ਹੈ ਪੁਨਿ ਦਾਤ ਸੇ ਦਾਤ ਬਜੇ ਤਿਨ ਕੇ ॥

मुख सो नर हाडन चाबत है पुनि दात से दात बजे तिन के ॥

(ਜੋ) ਮੁਖ ਨਾਲ ਮਨੁੱਖਾ ਦੀਆਂ ਹਡੀਆਂ ਚਬਦੇ ਸਨ ਅਤੇ ਉਨ੍ਹਾ ਦੇ ਦੰਦਾ ਨਾਲ ਦੰਦ ਵਜ ਰਹੇ ਸਨ।

ਸਰ ਸ੍ਰਉਨਤ ਕੇ ਅਖੀਆਂ ਜਿਨ ਕੀ ਸੰਗ ਕੌਨ ਭਿਰੈ ਬਲ ਕੈ ਇਨ ਕੇ ॥

सर स्रउनत के अखीआँ जिन की संग कौन भिरै बल कै इन के ॥

ਜਿਨ੍ਹਾ ਦੀਆਂ ਅੱਖਾ ਲਹੂ ਵਾਗ ਲਾਲ ਹਨ, ਇਨ੍ਹਾ ਨਾਲ ਬਲ ਪੂਰਵਕ ਕੌਣ ਲੜ ਸਕਦਾ ਹੈ।

ਸਰ ਚਾਪ ਚਢਾਇ ਕੈ ਰੈਨ ਫਿਰੈ ਸਬ ਕਾਮ ਕਰੈ ਨਿਤ ਪਾਪਨ ਕੇ ॥੧੪੬੪॥

सर चाप चढाइ कै रैन फिरै सब काम करै नित पापन के ॥१४६४॥

(ਜੋ) ਸਾਰੀ ਰਾਤ ਧਨੁਸ਼ ਉਤੇ ਤੀਰ ਚੜ੍ਹਾ ਕੇ ਫਿਰਦੇ ਹਨ ਅਤੇ ਨਿੱਤ ਪਾਪਾ ਵਾਲੇ ਕਰਮ ਕਰਦੇ ਹਨ ॥੧੪੬੪॥

ਧਾਇ ਪਰੇ ਮਿਲ ਕੈ ਉਤ ਰਾਛਸ ਭੂਪ ਇਤੇ ਥਿਰ ਠਾਢੋ ਰਹਿਓ ਹੈ ॥

धाइ परे मिल कै उत राछस भूप इते थिर ठाढो रहिओ है ॥

ਉਧਰੋਂ ਰਾਖਸ਼ ਮਿਲ ਕੇ ਰਾਜੇ ਉਤੇ ਟੁਟ ਪਏ ਹਨ ਅਤੇ ਇਧਰੋਂ ਰਾਜਾ ਅਚਲ ਅਵਸਥਾ ਵਿਚ ਖੜੋਤਾ ਹੈ।

ਡਾਢ ਸੁ ਕੈ ਅਪਨੇ ਮਨ ਕੋ ਰਿਸਿ ਸਤ੍ਰਨ ਕੋ ਇਹ ਭਾਤਿ ਕਹਿਓ ਹੈ ॥

डाढ सु कै अपने मन को रिसि सत्रन को इह भाति कहिओ है ॥

ਆਪਣੇ ਮਨ ਨੂੰ ਤਕੜਾ ਕਰ ਕੇ (ਅਤੇ ਫਿਰ) ਕ੍ਰੋਧਵਾਨ ਹੋ ਕੇ ਵੈਰੀਆਂ ਨੂੰ ਇਸ ਤਰ੍ਹਾ ਕਹਿੰਦਾ ਹੈ।

ਆਜ ਸਬੈ ਹਨਿ ਹੋ ਰਨ ਮੈ ਕਹਿ ਯੌ ਬਤੀਯਾ ਧਨੁ ਬਾਨ ਗਹਿਓ ਹੈ ॥

आज सबै हनि हो रन मै कहि यौ बतीया धनु बान गहिओ है ॥

ਅਜ ਸਾਰਿਆਂ ਨੂੰ ਰਣ ਵਿਚ ਮਾਰਦਾ ਹਾਇਹ ਗੱਲ ਕਹਿ ਕੇ ਧਨੁਸ਼ ਅਤੇ ਬਾਣ ਗ੍ਰਹਿਣ ਕਰਦਾ ਹੈ।

ਯੌ ਨ੍ਰਿਪ ਕੋ ਅਤਿ ਧੀਰਜ ਪੇਖ ਕੈ ਦਾਨਵ ਕੋ ਦਲ ਰੀਝਿ ਰਹਿਓ ਹੈ ॥੧੪੬੫॥

यौ नृप को अति धीरज पेख कै दानव को दल रीझि रहिओ है ॥१४६५॥

ਇਸ ਤਰ੍ਹਾ ਰਾਜੇ ਨੂੰ ਅਤਿ ਧੀਰਜਵਾਨ ਵੇਖ ਕੇ ਦੈਂਤਾ ਦਾ ਦਲ ਪ੍ਰਸੰਨ ਹੋ ਰਿਹਾ ਹੈ ॥੧੪੬੫॥

ਤਾਨਿ ਕਮਾਨ ਮਹਾ ਬਲਵਾਨ ਸੁ ਸਤ੍ਰਨ ਕੋ ਬਹੁ ਬਾਨ ਚਲਾਏ ॥

तानि कमान महा बलवान सु सत्रन को बहु बान चलाए ॥

ਮਹਾਨ ਬਲਵਾਨ (ਖੜਗ ਸਿੰਘ) ਨੇ ਕਮਾਨ ਖਿਚ ਕੇ ਵੈਰੀਆਂ ਉਤੇ ਬਹੁਤ ਬਾਣ ਚਲਾਏ ਹਨ।

ਏਕਨ ਕੀ ਭੁਜ ਕਾਟਿ ਦਈ ਰਿਸਿ ਏਕਨ ਕੇ ਉਰ ਮੈ ਸਰ ਲਾਏ ॥
एकन की भुज काटि दई रिसि एकन के उर मै सर लाए ॥
ਇਕਨਾ ਦੀਆਂ ਭੁਜਾਵਾ ਕਟ ਦਿੱਤੀਆਂ ਹਨ ਅਤੇ ਇਕਨਾ ਦੀਆਂ ਹਿੱਕਾ ਵਿਚ ਬਾਣ ਮਾਰੇ ਹਨ।

ਘਾਇਲ ਏਕ ਗਿਰੇ ਰਨ ਮੋ ਲਖਿ ਕਾਇਰ ਛਾਡਿ ਕੈ ਖੇਤ ਪਰਾਏ ॥
घाइल एक गिरे रन मो लखि काइर छाडि कै खेत पराए ॥
ਕਈ ਇਕ ਘਾਇਲ ਹੋ ਕੇ ਰਣ-ਭੂਮੀ ਵਿਚ ਡਿਗੇ ਪਏ ਹਨ (ਜਿਨ੍ਹਾ ਨੂੰ) ਵੇਖ ਕੇ ਕਾਇਰ ਲੋਕ ਯੁੱਧ-ਭੂਮੀ ਛਡ ਕੇ ਖਿਸਕ ਗਏ ਹਨ।

ਏਕ ਮਹਾ ਬਲਵੰਤ ਦਯੰਤ ਰਹੇ ਥਿਰ ਹ੍ਵੈ ਤਿਨ ਬੈਨ ਸੁਨਾਏ ॥੧੪੬੬॥
एक महा बलवंत दयंत रहे थिर ह्वै तिन बैन सुनाए ॥१४६६॥
ਕਈ ਇਕ ਮਹਾਨ ਬਲਵਾਨ ਦੈਂਤ ਅਚਲ ਹੋ ਕੇ ਖੜੋਤੇ ਹਨ ਅਤੇ ਉਨ੍ਹਾ ਨੇ (ਇਸ ਤਰ੍ਹਾ ਦੇ) ਬੋਲ ਕਹੇ ਹਨ ॥੧੪੬੬॥

ਕਾਹੇ ਕੋ ਜੂਝ ਕਰੇ ਸੁਨ ਰੇ ਨ੍ਰਿਪ ਤੋਹੂ ਕੋ ਜੀਵਤ ਜਾਨ ਨ ਦੈ ਹੈ ॥
काहे को जूझ करे सुन रे नृप तोहू को जीवत जान न दै है ॥
ਹੇ ਰਾਜੇ! ਸੁਣ, (ਤੂੰ) ਕਿਸ ਵਾਸਤੇ ਯੁੱਧ ਕਰਦਾ ਹੈਂ, ਤੈਨੂੰ (ਅਸੀਂ) ਜੀਉਂਦੇ ਜਾਣ ਨਹੀਂ ਦਿਆਂਗੇ।

ਦੀਰਘ ਦੇਹ ਸਲੋਨੀ ਸੀ ਮੂਰਤਿ ਤੋ ਸਮ ਭਛ ਕਹਾ ਹਮ ਪੈ ਹੈ ॥
दीरघ देह सलोनी सी मूरति तो सम भछ कहा हम पै है ॥
(ਤੇਰੀ) ਲੰਬੀ ਦੇਹ ਅਤੇ ਸਲੋਣੀ ਸੂਰਤ ਹੈ, ਤੇਰੇ ਵਰਗਾ ਭੋਜਨ ਅਸੀਂ ਕਿਥੋਂ ਪ੍ਰਾਪਤ ਕਰਾਗੇ।

ਤੂ ਨਹੀ ਜਾਨਤ ਹੈ ਸੁਨ ਰੇ ਸਠ ਤੋ ਕਹੁ ਦਾਤਨ ਸਾਥ ਚਬੈ ਹੈ ॥
तू नही जानत है सुन रे सठ तो कहु दातन साथ चबै है ॥
ਹੇ ਮੂਰਖ! ਸੁਣ, ਤੂੰ ਨਹੀਂ ਜਾਣਦਾ, (ਅਸੀਂ) ਤੈਨੂੰ ਦੰਦਾ ਨਾਲ ਚਬ ਜਾਵਾਗੇ।

ਤੋਹੀ ਕੇ ਮਾਸ ਕੇ ਖੰਡਨ ਖੰਡ ਕੈ ਪਾਵਕ ਬਾਨ ਮੈ ਭੁੰਜ ਕੈ ਖੈ ਹੈ ॥੧੪੬੭॥
तोही के मास के खंडन खंड कै पावक बान मै भुँज कै खै है ॥१४६७॥
ਤੇਰੇ ਹੀ ਮਾਸ ਦੀਆਂ ਬੋਟੀਆਂ ਕਰ ਕੇ ਬਾਣਾ ਰੂਪ ਅਗ ਵਿਚ ਭੁੰਨ ਕੇ ਖਾਵਾਗੇ ॥੧੪੬੭॥

ਦੋਹਰਾ ॥

दोहरा ॥

ਦੋਹਰਾ:

ਯੌ ਸੁਨ ਕੈ ਤਿਹ ਬੈਨ ਕੋ ਨ੍ਰਿਪ ਬੋਲਿਓ ਰਿਸ ਖਾਇ ॥

यौ सुन कै तिह बैन को नृप बोलिओ रिस खाइ ॥

ਉਨ੍ਹਾ ਦੇ ਇਸ ਤਰ੍ਹਾ ਦੇ ਬੋਲ ਸੁਣ ਕੇ ਰਾਜਾ (ਖੜਗ ਸਿੰਘ) ਕ੍ਰੋਧਵਾਨ ਹੋ ਕੇ ਕਹਿਣ ਲਗਾ,

ਜੋ ਹਮ ਤੇ ਭਜਿ ਜਾਇ ਤਿਹ ਮਾਤਾ ਦੂਧ ਅਪਾਇ ॥੧੪੬੮॥

जो हम ते भजि जाइ तिह माता दूध अपाइ ॥१४६८॥

ਜੋ (ਕੋਈ) ਮੇਰੇ ਕੋਲੋਂ ਭਜ ਕੇ ਜਾਏਗਾ, ਉਸ ਲਈ ਮਾ ਦਾ ਦੁੱਧ ਹਰਾਮ ('ਅਪਾਇ') ਹੋਵੇਗਾ ॥੧੪੬੮॥

ਏਕੁ ਬੈਨ ਸੁਨਿ ਦਾਨਵੀ ਸੈਨ ਪਰੀ ਸਬ ਧਾਇ ॥

एकु बैन सुनि दानवी सैन परी सब धाइ ॥

(ਇਹ) ਇਕੋ ਬੋਲ ਸੁਣ ਕੇ ਸਾਰੀ ਦੈਂਤ ਸੈਨਾ (ਰਾਜੇ ਉਤੇ) ਟੁਟ ਕੇ ਪੈ ਗਈ

ਚਹੂੰ ਓਰ ਘੇਰਿਓ ਨ੍ਰਿਪਤਿ ਖੇਤ ਬਾਰ ਕੀ ਨਿਆਇ ॥੧੪੬੯॥

चहूँ ओर घेरिओ नृपति खेत बार की निआइ ॥१४६९॥

ਅਤੇ ਰਾਜੇ ਨੂੰ ਖੇਤ ਦੀ ਵਾੜ ਵਾਗ ਚੌਹਾ ਪਾਸਿਆਂ ਤੋਂ ਘੇਰ ਲਿਆ ॥੧੪੬੯॥

ਚੌਪਈ ॥

चौपई ॥

ਚੌਪਈ:

ਅਸੁਰਨ ਘੇਰ ਖੜਗ ਸਿੰਘ ਲੀਨੋ ॥

असुरन घेर खड़ग सिंघ लीनो ॥

(ਜਦੋਂ) ਦੈਂਤਾ ਨੇ ਖੜਗ ਸਿੰਘ ਨੂੰ ਘੇਰ ਲਿਆ,

ਤਬ ਨ੍ਰਿਪ ਕੋਪ ਘਨੋ ਮਨਿ ਕੀਨੋ ॥

तब न्रिप कोप घनो मनि कीनो ॥
ਤਦੋਂ ਰਾਜੇ ਨੇ ਮਨ ਵਿਚ ਬਹੁਤ ਕ੍ਰੋਧ ਕੀਤਾ।

ਧਨੁਖ ਬਾਨ ਕਰ ਬੀਚ ਸੰਭਾਰੇ ॥
धनुख बान कर बीच संभारे ॥
ਹੱਥ ਵਿਚ ਧਨੁਸ਼ ਬਾਣ ਸੰਭਾਲ ਕੇ

ਸਤ੍ਰ ਅਨੇਕ ਮਾਰ ਹੀ ਡਾਰੈ ॥੧੪੭੦॥
सत्र अनेक मार ही डारै ॥१४७०॥
ਅਨੇਕਾ ਵੈਰੀਆਂ ਨੂੰ ਮਾਰ ਸੁਟਿਆ ॥੧੪੭੦॥

ਕ੍ਰੂਰ ਕਰਮ ਇਕ ਰਾਛਸ ਨਾਮਾ ॥
क्रूर करम इक राछस नामा ॥
ਕ੍ਰੂਰ ਕਰਮ' ਨਾ ਦਾ ਇਕ ਰਾਖਸ਼ ਸੀ

ਜਿਨ ਜੀਤੇ ਆਗੇ ਸੰਗ੍ਰਾਮਾ ॥
जिन जीते आगे संग्रामा ॥
ਜਿਸ ਨੇ ਅਗੇ (ਕਈ) ਯੁੱਧ ਜਿਤੇ ਹੋਏ ਸਨ।

ਸੋ ਤਬ ਹੀ ਨ੍ਰਿਪ ਸਾਮੁਹੇ ਗਯੋ ॥
सो तब ही नृप सामुहे गयो ॥
ਉਹ ਉਦੋਂ ਹੀ ਰਾਜੇ ਦੇ ਸਾਹਮਣੇ ਚਲਾ ਗਿਆ

ਅਤਿ ਹੀ ਜੂਝ ਦੁਹੁਨ ਕੋ ਭਯੋ ॥੧੪੭੧॥
अति ही जूझ दुहुन को भयो ॥१४७१॥
ਅਤੇ ਦੋਹਾ ਦਾ ਬਹੁਤ ਭਿਆਨਕ ਯੁੱਧ ਹੋਇਆ ॥੧੪੭੧॥

ਸਵੈਯਾ ॥
सवैया ॥

ਸਵੈਯਾ:

ਆਯੁਧ ਲੈ ਸਬ ਹੀ ਆਪਣੇ ਜਬ ਹੀ ਵਹ ਭੂਪਤਿ ਸੰਗ ਅਰਿਓ ਹੈ ॥

आयुध लै सब ही आपणे जब ही वह भूपति संग अरिओ है ॥

ਆਪਣੇ ਸਾਰੇ ਸ਼ਸਤ੍ਰ ਲੈ ਕੇ ਤਦੋਂ ਹੀ ਉਹ ਰਾਜੇ ਨਾਲ ਅੜ ਖੜੋਤਾ।

ਜੁਧ ਅਨੇਕ ਪ੍ਰਕਾਰ ਕੀਯੋ ਰਨ ਕੀ ਛਿਤ ਤੇ ਕੋਊ ਨਹਿ ਟਰਿਓ ਹੈ ॥

जुध अनेक प्रकार कीयो रन की छित ते कोऊ नहि टरिओ है ॥

(ਉਨ੍ਹਾ ਦੋਹਾ ਨੇ) ਅਨੇਕ ਪ੍ਰਕਾਰ ਦਾ ਯੁੱਧ ਕੀਤਾ ਅਤੇ ਰਣ-ਭੂਮੀ ਤੋਂ ਕੋਈ ਵੀ ਪਿਛੇ ਨਾ ਹਟਿਆ।

ਤੌ ਨ੍ਰਿਪ ਲੈ ਕਰ ਮੈ ਅਸਿ ਕੋ ਰਿਪੁ ਮੂੰਡ ਕਟਿਓ ਗਿਰ ਭੂਮਿ ਪਰਿਓ ਹੈ ॥

तौ नृप लै कर मै असि को रिपु मूँड कटिओ गिर भूमि परिओ है ॥

ਤਦ ਰਾਜੇ ਨੇ ਹੱਥ ਵਿਚ ਤਲਵਾਰ ਲੈ ਕੇ ਵੈਰੀ ਦਾ ਸਿਰ ਕਟ ਕੇ ਧਰਤੀ ਉਤੇ ਸੁਟ ਦਿੱਤਾ।

ਦੇਹ ਛੁਟਿਯੋ ਨਹੀ ਕੋਪ ਹਟਿਓ ਨਿਜ ਓਠ ਕੇ ਦਾਤਨ ਸੋ ਪਕਰਿਓ ਹੈ ॥੧੪੭੨॥

देह छुटियो नही कोप हटिओ निज ओठ के दातन सो पकरिओ है ॥१४७२॥

ਉਸ ਦੀ ਦੇਹ ਛੁਟ ਗਈ ਹੈ, ਪਰ ਗੁੱਸਾ ਨਹੀਂ ਹਟਿਆ ਹੈ। (ਉਸ ਨੇ) ਆਪਣੇ ਹੋਠਾ ਨੂੰ ਦੰਦਾ ਨਾਲ ਪਕੜਿਆ ਹੋਇਆ ਹੈ ॥੧੪੭੨॥

ਦੋਹਰਾ ॥

दोहरा ॥

ਦੋਹਰਾ:

ਕ੍ਰੂਰ ਕਰਮ ਕੋ ਖੜਗ ਸਿੰਘ ਜਬ ਮਾਰਿਓ ਰਨ ਠੌਰ ॥

क्रूर करम को खड़ग सिंघ जब मारिओ रन ठौर ॥

ਜਦ ਕ੍ਰੂਰ ਕਰਮ ਨੂੰ ਖੜਗ ਸਿੰਘ ਨੇ ਯੁੱਧ-ਸਥਲ ਵਿਚ ਮਾਰ ਦਿੱਤਾ

ਅਸੁਰਨ ਕੀ ਸੈਨਾ ਹੁਤੀ ਦਾਨਵ ਨਿਕਸਿਓ ਔਰ ॥੧੪੭੩॥

असुरन की सैना हुती दानव निकसिओ और ॥१४७३॥

(ਤਦ) ਦੈਂਤਾ ਦੀ ਸੈਨਾ ਵਿਚੋਂ ਇਕ ਹੋਰ ਦੈਂਤ ਨਿਕਲ ਆਇਆ ॥੧੪੭੩॥

ਸੋਰਠਾ ॥

सोरठा ॥

ਸੋਰਠਾ:

ਕ੍ਰੂਰ ਦੈਤ ਜਿਹ ਨਾਮ ਵਡੋ ਦੈਤ ਬਲਵੰਡ ਅਤਿ ॥

क्रूर दैत जिह नाम वडो दैत बलवंड अति ॥

ਜਿਸ ਦਾ ਨਾ 'ਕ੍ਰੂਰ ਦੈਂਤ' ਸੀ, (ਉਹ) ਬਹੁਤ ਵੱਡਾ ਅਤੇ ਬਲਵਾਨ ਦੈਂਤ ਸੀ।

ਆਗੇ ਬਹੁ ਸੰਗ੍ਰਾਮ ਲਰਿਓ ਅਰਿਓ ਨਾਹਿਨ ਡਰਿਓ ॥੧੪੭੪॥

आगे बहु संग्राम लरिओ अरिओ नाहिन डरिओ ॥१४७४॥

(ਉਹ) ਅਗੇ ਬਹੁਤ ਯੁੱਧ ਲੜ ਚੁਕਿਆ ਸੀ ਅਤੇ ਵੈਰੀਆਂ ਤੋਂ (ਕਦੇ) ਡਰਿਆ ਨਹੀਂ ਸੀ ॥੧੪੭੪॥

ਚੌਪਈ ॥

चौपई ॥

ਚੌਪਈ:

ਕ੍ਰੂਰ ਕਰਮ ਬਧ ਨੈਨ ਨਿਹਾਰਿਓ ॥

क्रूर करम बध नैन निहारिओ ॥

(ਜਦੋਂ) 'ਕ੍ਰੂਰ ਕਰਮ' ਨਾ ਦੇ ਦੈਂਤ ਨੂੰ ਅੱਖਾ ਨਾਲ ਮਰਦਾ ਵੇਖਿਆ

ਤਬ ਹੀ ਅਪਨੋ ਖੜਗ ਸੰਭਾਰਿਓ ॥

तब ही अपनो खड़ग संभारिओ ॥

ਤਦੋਂ ਹੀ (ਕ੍ਰੂਰ ਦੈਂਤ ਨੇ) ਆਪਣੀ ਤਲਵਾਰ ਸੰਭਾਲ ਲਈ

ਕ੍ਰੂਰ ਦੈਤ ਰਿਸਿ ਨ੍ਰਿਪ ਪਰ ਧਾਯੋ ॥

क्रूर दैत रिसि नृप पर धायो ॥

ਅਤੇ ਉਸ ਨੇ ਕ੍ਰੋਧਿਤ ਹੋ ਕੇ ਰਾਜੇ ਉਤੇ ਧਾਵਾ ਕਰ ਦਿੱਤਾ,

ਮਾਨੋ ਕਾਲ ਮੇਘ ਉਮਡਾਯੋ ॥੧੪੭੫॥

मानो काल मेघ उमडायो ॥१४७५॥

(ਜੋ ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਕਾਲ ਰੂਪ ਬਦਲ ਉਮਡ ਕੇ ਆ ਗਿਆ ਹੋਵੇ ॥੧੪੭੫॥

ਆਵਤ ਹੀ ਤਿਹ ਭੂਪ ਪਚਾਰਿਓ ॥

आवत ही तिह भूप पचारिओ ॥

ਉਸ ਨੇ ਆਉਂਦਿਆਂ ਹੀ ਰਾਜੇ ਨੂੰ ਲਲਕਾਰਿਆ

ਜਾਹੁ ਕਹਾ ਮੁਝ ਬੰਧੁ ਪਛਾਰਿਓ ॥

जाहु कहा मुझ बंधु पछारिओ ॥

ਕਿ (ਹੁਣ) ਜਾਦਾ ਕਿਥੇ ਹੈਂ? ਮੇਰੇ ਭਰਾ ਨੂੰ (ਤੂੰ) ਮਾਰ ਸੁਟਿਆ ਹੈ।

ਹਉ ਤੁਮ ਸੋ ਅਬ ਜੁਧ ਮਚੈ ਹੋ ॥

हउ तुम सो अब जुध मचै हो ॥

ਮੈਂ ਹੁਣ ਤੇਰੇ ਨਾਲ ਯੁੱਧ ਮਚਾਵਾਗਾ

ਭ੍ਰਾਤ ਗਯੋ ਜਹਿ ਤੋਹਿ ਪਠੈ ਹੋ ॥੧੪੭੬॥

भ्रात गयो जहि तोहि पठै हो ॥१४७६॥

ਅਤੇ ਜਿਥੇ (ਮੇਰਾ) ਭਰਾ ਗਿਆ ਹੈ, (ਉਥੇ ਹੀ) ਤੈਨੂੰ ਭੇਜਾਗਾ ॥੧੪੭੬॥

ਯੌ ਕਹਿ ਕੈ ਤਬ ਖੜਗ ਸੰਭਾਰਿਓ ॥

यौ कहि कै तब खड़ग संभारिओ ॥

ਇਸ ਤਰ੍ਹਾ ਕਹਿ ਕੇ (ਉਸ ਨੇ) ਤਦ ਖੜਗ ਸੰਭਾਲ ਲਈ

ਅਤਿ ਪ੍ਰਚੰਡ ਬਲ ਕੋਪਿ ਪ੍ਰਹਾਰਿਓ ॥

अति प्रचंड बल कोपि प्रहारिओ ॥

ਅਤੇ ਬਹੁਤ ਕ੍ਰੋਧ ਕਰ ਕੇ ਪੂਰੇ ਜ਼ੋਰ ਨਾਲ ਵਾਰ ਕੀਤਾ।

ਭੂਪਤਿ ਲਖਿਓ ਕਾਟਿ ਅਸਿ ਦੀਨੋ ॥

ਭੂਪਤਿ ਲਖਿਓ ਕਾਟਿ ਅਸਿ ਦੀਨੋ ॥

(ਜਦੋਂ) ਰਾਜੇ ਨੇ (ਵਾਰ ਹੁੰਦਾ) ਵੇਖਿਆ (ਤਦੋਂ ਉਸ ਨੇ) ਤਲਵਾਰ ਨਾਲ (ਖੜਗ ਨੂੰ) ਕਟ ਦਿੱਤਾ

ਸੋਊ ਮਾਰਿ ਰਨ ਭੀਤਰਿ ਲੀਨੋ ॥੧੪੭੭॥

सोऊ मारि रन भीतरि लीनो ॥१४७७॥

ਅਤੇ ਉਸ (ਦੈਂਤ) ਨੂੰ ਵੀ ਰਣ ਵਿਚ ਮਾਰ ਦਿੱਤਾ ॥੧੪੭੭॥

ਦੋਹਰਾ ॥

दोहरा ॥

ਦੋਹਰਾ:

ਕ੍ਰੂਰ ਕਰਮ ਅਰੁ ਕ੍ਰੂਰ ਦੈਤ ਦੋਊ ਗਏ ਜਮ ਧਾਮਿ ॥

क्रूर करम अरु क्रूर दैत दोऊ गए जम धामि ॥

(ਜਦੋਂ) 'ਕ੍ਰੂਰ ਕਰਮ' ਅਤੇ 'ਕ੍ਰੂਰ ਦੈਂਤ' ਦੋਵੇਂ ਯਮਲੋਕ ਨੂੰ ਚਲੇ ਗਏ

ਸੈਨਾ ਤਿਨ ਕੀ ਸਸਤ੍ਰ ਲੈ ਘੇਰਿਓ ਨ੍ਰਿਪ ਸੰਗ੍ਰਾਮਿ ॥੧੪੭੮॥

सैना तिन की ससत्र लै घेरिओ नृप संग्रामि ॥१४७८॥

(ਤਦੋਂ) ਉਨ੍ਹਾ ਦੀ ਸੈਨਾ ਨੇ ਸ਼ਸਤ੍ਰ ਲੈ ਕੇ ਰਾਜੇ ਨੂੰ ਯੁੱਧ-ਭੂਮੀ ਵਿਚ ਘੇਰ ਲਿਆ ॥੧੪੭੮॥

ਸਵੈਯਾ ॥

सवैया ॥

ਸਵੈਯਾ:

ਰੋਸ ਕੀਓ ਤਿਨ ਹੂੰ ਮਨ ਮੈ ਜੋਊ ਦੈਤ ਬਚੇ ਨ੍ਰਿਪ ਊਪਰ ਧਾਏ ॥

रोस कीओ तिन हूँ मन मै जोउ दैत बचे नृप ऊपर धाए ॥

ਜਿਹੜੇ ਦੈਂਤ ਬਚੇ ਸਨ, ਉਨ੍ਹਾ ਨੇ ਮਨ ਵਿਚ ਕ੍ਰੋਧ ਕਰ ਕੇ ਰਾਜੇ ਉਪਰ ਹੱਲਾ ਕਰ ਦਿੱਤਾ।

ਬਾਨ ਕਮਾਨ ਗਦਾ ਬਰਛੀ ਅਗਨਾਯੁਧ ਲੈ ਕਰਿ ਕੋਪ ਬਢਾਏ ॥

बान कमान गदा बरछी अगनायुध लै करि कोप बढाए ॥

ਬਾਣ, ਕਮਾਨ, ਗਦਾ, ਬਰਛੀ ਅਤੇ ਅਗਨੀ-ਸ਼ਸਤ੍ਰ (ਬੰਦੂਕ) ਹੱਥ ਵਿਚ ਲੈ ਕੇ ਅਤੇ ਕ੍ਰੋਧ ਨੂੰ ਵਧਾ ਕੇ (ਚਲਾਉਂਦੇ ਹਨ)।

ਤੌ ਨ੍ਰਿਪ ਤੀਰ ਸਰਾਸਨੁ ਲੈ ਸਭ ਆਵਤ ਬਾਟ ਮੈ ਕਾਟਿ ਗਿਰਾਏ ॥

तौ नृप तीर सरासनु लै सभ आवत बाट मै काटि गिराए ॥

ਤਦੋਂ ਰਾਜਾ ਤੀਰ-ਕਮਾਨ ਲੈ ਕੇ (ਵੈਰੀਆਂ ਵਲੋਂ) ਆਉਂਦੇ (ਸ਼ਸਤ੍ਰਾ-ਅਸਤ੍ਰਾ ਨੂੰ) ਉਸੇ ਵੇਲੇ ਰਸਤੇ ਵਿਚ ਹੀ ਕਟ ਕੇ ਸੁਟ ਦਿੰਦਾ ਹੈ।

ਆਪਨੇ ਕਾਢਿ ਨਿਖੰਗਹੁ ਤੇ ਸਰ ਸਤ੍ਰੁਨ ਕੇ ਉਰ ਬੀਚ ਲਗਾਏ ॥੧੪੭੯॥

आपने काढि निखंगहु ते सर सत्रन के उर बीच लगाए ॥१४७९॥

ਆਪਣੇ ਭੱਥੇ ਵਿਚੋ ਤੀਰ ਕਢ ਕੇ ਵੈਰੀਆਂ ਦੇ ਸੀਨੇ ਵਿਚ ਮਾਰੀ ਜਾਦਾ ਹੈ ॥੧੪੭੯॥

ਚੌਪਈ ॥

चौपई ॥

ਚੌਪਈ:

ਤਬ ਸਭ ਸਤ੍ਰ ਭਾਜ ਕੈ ਗਏ ॥

तब सभ सत्र भाज कै गए ॥

ਤਦ ਸਾਰੇ ਵੈਰੀ ਭਜ ਕੇ ਚਲੇ ਗਏ

ਕੋਊ ਸਨਮੁਖ ਹੋਤ ਨ ਪਏ ॥

कोऊ सनमुख होत न पए ॥

ਅਤੇ ਕੋਈ ਵੀ ਸਾਹਮਣੇ ਨਹੀਂ ਆਇਆ।

ਅਧਿਕ ਦੈਤ ਜਮਲੋਕਿ ਪਠਾਏ ॥

अधिक दैत जमलोकि पठाए ॥

ਬਹੁਤੇ ਦੈਂਤ ਮਾਰ ਕੇ ਯਮਲੋਕ ਭੇਜ ਦਿੱਤੇ

ਜੀਅਤਿ ਰਹੇ ਰਨ ਤਜਾਗਿ ਪਰਾਏ ॥੧੪੮੦॥

जीअति रहे रन त्यागि पराए ॥१४८०॥

ਅਤੇ ਜੋ ਜੀਉਂਦੇ ਰਹੇ, ਉਹ ਰਣ-ਭੂਮੀ ਤਿਆਗ ਕੇ ਚਲੇ ਗਏ ॥੧੪੮੦॥

ਸਵੈਯਾ ॥

सवैया ॥

ਸਵੈਯਾ:

ਭਾਜ ਗਏ ਸਬ ਦੈਤ ਜਬੈ ਤਬ ਭੂਪ ਰਿਸਿਓ ਹਰਿ ਕੋ ਸਰ ਮਾਰੇ ॥

भाज गए सब दैत जबै तब भूप रिसिओ हरि को सर मारे ॥

ਜਦੋਂ ਸਾਰੇ ਦੈਂਤ ਭਜ ਗਏ ਤਦੋਂ ਰਾਜੇ ਨੇ ਕ੍ਰੋਧਵਾਨ ਹੋ ਕੇ ਸ੍ਰੀ ਕ੍ਰਿਸ਼ਨ ਨੂੰ ਬਾਣ ਮਾਰੇ। ਕਵੀ ਰਾਮ ਕਹਿੰਦੇ ਹਨ,

ਲਾਗਤ ਹੀ ਕਵਿ ਸ੍ਯਾਮ ਕਹੈ ਤਨ ਸ੍ਰੀ ਜਦੁਬੀਰ ਕੋ ਚੀਰ ਪਧਾਰੇ ॥

लागत ही कवि स्याम कहै तन स्री जदुबीर को चीर पधारे ॥

(ਬਾਣ) ਲਗਦਿਆਂ ਹੀ ਸ੍ਰੀ ਕ੍ਰਿਸ਼ਨ ਦੇ ਸ਼ਰੀਰ ਨੂੰ ਚੀਰ ਕੇ ਨਿਕਲਦੇ ਜਾ ਰਹੇ ਹਨ।

ਬੇਧਿ ਕੈ ਔਰਨ ਕੇ ਤਨ ਕੋ ਪੁਨਿ ਔਰਨ ਜਾਇ ਲਗੇ ਸੁ ਸੰਘਾਰੇ ॥

बेधि कै औरन के तन को पुनि औरन जाइ लगे सु संघारे ॥

ਹੋਰਨਾ ਕਈਆਂ ਦੇ ਸ਼ਰੀਰ ਨੂੰ ਵਿੰਨ੍ਹ ਕੇ, ਫਿਰ ਹੋਰਨਾ ਨੂੰ ਜਾ ਜਾ ਕੇ ਲਗਦੇ ਹਨ ਅਤੇ (ਉਨ੍ਹਾ ਨੂੰ) ਮਾਰ ਦਿੰਦੇ ਹਨ।

ਦੇਖਹੁ ਪਉਰਖ ਭੂਪਤਿ ਕੋ ਅਬ ਆਪ ਹੈ ਏਕ ਅਨੇਕ ਬਿਦਾਰੇ ॥੧੪੮੧॥

देखहु पउरख भूपति को अब आप है एक अनेक बिदारे ॥१४८१॥

ਰਾਜੇ ਦੀ ਬਹਾਦਰੀ ਵੇਖੋ ਜੋ ਹੁਣ ਇਕੋ ਹੀ ਅਨੇਕਾ ਨੂੰ ਮਾਰ ਰਿਹਾ ਹੈ ॥੧੪੮੧॥

ਚੌਪਈ ॥

चौपई ॥

ਚੌਪਈ:

ਸ੍ਰੀ ਹਰਿ ਜਲ ਕੋ ਅਸਤ੍ਰ ਚਲਾਯੋ ॥

स्री हरि जल को असत्र चलायो ॥

(ਤਦ) ਸ੍ਰੀ ਕ੍ਰਿਸ਼ਨ ਨੇ ਜਲ ਦਾ ਅਸਤ੍ਰ ਚਲਾਇਆ

ਸੋ ਛੁਟ ਕੈ ਨ੍ਰਿਪ ਊਪਰ ਆਯੋ ॥
सो छुट कै नृप ऊपर आयो ॥
ਜੋ ਛੁਟ ਕੇ ਰਾਜੇ ਦੇ ਉਪਰ ਆਇਆ।

ਬਰੁਨ ਸਿੰਘ ਮੂਰਤਿ ਧਰਿ ਆਏ ॥
बरुन सिंघ मूरति धरि आए ॥
ਵਰੁਨ ਦੇਵਤਾ ਸੂਰਮੇ (ਸ਼ੇਰ) ਦਾ ਰੂਪ ਧਾਰ ਕੇ ਆਇਆ

ਸਰਿਤਨ ਕੀ ਸੈਨਾ ਸੰਗਿ ਲਿਯਾਏ ॥੧੪੮੨॥
सरितन की सैना संगि लियाए ॥१४८२॥
ਅਤੇ ਨਦੀਆਂ ਦੀ ਸੈਨਾ ਨਾਲ ਲਿਆਇਆ ॥੧੪੮੨॥

ਆਵਤ ਸਿੰਘਨ ਸਬਦ ਸੁਨਾਯੋ ॥
आवत सिंघन सबद सुनायो ॥
ਆਉਂਦਿਆਂ ਹੀ ਸੂਰਵੀਰ ਨੇ ਸ਼ਬਦ (ਬੋਲ) ਸੁਣਾਇਆ,

ਬਾਰਿ ਰਾਜ ਅਤਿ ਰਿਸ ਕਰਿ ਧਾਯੋ ॥
बारि राज अति रिस करि धायो ॥
(ਹੇ ਰਾਜਨ! ਤੇਰੇ ਉਪਰ) ਵਰੁਨ ਦੇਵਤਾ ਨੇ ਕ੍ਰੋਧਿਤ ਹੋ ਕੇ ਹਮਲਾ ਕੀਤਾ ਹੈ।

ਸੁਨਤ ਸਬਦ ਕਾਪੇ ਪੁਰ ਤੀਨੋ ॥
सुनत सबद कापे पुर तीनो ॥
(ਉਸ ਦੇ) ਬੋਲ ਸੁਣ ਕੇ ਤਿਨੋ ਲੋਕ ਕੰਬ ਗਏ ਹਨ

ਇਨ ਨ੍ਰਿਪ ਮਨ ਮੈ ਤ੍ਰਾਸ ਨ ਕੀਨੋ ॥੧੪੮੩॥
इन नृप मन मै त्रास न कीनो ॥१४८३॥
ਪਰ ਇਸ ਰਾਜੇ ਨੇ ਜ਼ਰਾ ਜਿੰਨਾ ਵੀ ਮਨ ਵਿਚ ਡਰ ਨਹੀਂ ਮੰਨਿਆ ਹੈ ॥੧੪੮੩॥

ਸਵੈਯਾ ॥

ਸਵੈਯਾ ॥

ਸਵੈਯਾ:

ਬਾਨਨ ਸੰਗ ਜਲਾਧਿਪ ਕੋ ਕਵਿ ਸ੍ਯਾਮ ਭਨੇ ਤਨ ਤਾੜਨ ਕੀਨੋ ॥

बानन संग जलाधिप को कवि स्याम भने तन ताड़न कीनो ॥

ਕਵੀ ਸ਼ਿਆਮ ਕਹਿੰਦੇ ਹਨ, (ਰਾਜੇ ਨੇ) ਬਾਣਾ ਨਾਲ ਵਰੁਨ ਦੇਵਤੇ ਦੇ ਸ਼ਰੀਰ ਨੂੰ (ਚੰਗੀ ਤਰ੍ਹਾ) ਕੁਟਾਪਾ ਚੜ੍ਹਾਇਆ।

ਸਾਤਹੁ ਸਿੰਧਨ ਕੋ ਰਿਸ ਕੈ ਸਰ ਜਾਲਨ ਸਿਉ ਉਰ ਛੇਦ ਕੈ ਦੀਨੋ ॥

सातहु सिंधन को रिस कै सर जालन सिउ उर छेद कै दीनो ॥

ਕ੍ਰੋਧ ਕਰ ਕੇ (ਰਾਜੇ ਨੇ) ਤੀਰਾ ਦੀ ਵਾਛੜ ਨਾਲ ਸੱਤਾ ਸਮੁੰਦਰਾ ਦੀ ਛਾਤੀ ਨੂੰ ਵਿੰਨ੍ਹ ਸੁਟਿਆ।

ਘਾਇਲ ਹੈ ਸਰਿਤਾ ਸਗਰੀ ਬਹੁ ਸ੍ਰੋਨਤ ਸੋ ਤਿਹ ਕੋ ਅੰਗ ਭੀਨੋ ॥

घाइल है सरिता सगरी बहु स्रोनत सो तिह को अंग भीनो ॥

ਸਾਰੀਆਂ ਨਦੀਆਂ ਨੂੰ ਘਾਇਲ ਕਰ ਕੇ ਉਨ੍ਹਾ ਦੇ ਅੰਗਾ ਨੂੰ ਲਹੂ ਲੁਹਾਨ ਕਰ ਦਿੱਤਾ।

ਨੈਕੁ ਨ ਠਾਢੋ ਰਹਿਓ ਰਣ ਮੈ ਜਲ ਰਾਜ ਭਜਿਓ ਗ੍ਰਿਹ ਕੋ ਮਗੁ ਲੀਨੋ ॥੧੪੮੪॥

नैकु न ठाढो रहिओ रण मै जल राज भजिओ गृह को मगु लीनो ॥१४८४॥

ਵਰੁਨ ਦੇਵਤਾ ਰਣ ਵਿਚ ਬਿਲਕੁਲ ਟਿਕ ਨਾ ਸਕਿਆ ਅਤੇ ਭਜ ਕੇ ਆਪਣੇ ਘਰ ਦੇ ਰਾਹ ਪਿਆ ॥੧੪੮੪॥

ਚੌਪਈ ॥

चौपई ॥

ਚੌਪਈ:

ਜਬੈ ਜਲਾਧਿਪ ਧਾਮਿ ਸਿਧਾਰੇ ॥

जबै जलाधिप धामि सिधारे ॥

ਜਦੋਂ ਵਰੁਨ ਦੇਵਤਾ ਘਰ ਨੂੰ ਚਲਾ ਗਿਆ,

ਤਬ ਹਰਿ ਕੋ ਨ੍ਰਿਪ ਪੁਨਿ ਸਰ ਮਾਰੇ ॥

तब हरि को नृप पुनि सर मारे ॥

ਤਦੋਂ ਰਾਜੇ ਨੇ ਫਿਰ ਸ੍ਰੀ ਕ੍ਰਿਸ਼ਨ ਨੂੰ ਬਾਣ ਮਾਰੇ।

ਤਬ ਜਮ ਕੋ ਹਰਿ ਅਸਤ੍ਰ ਚਲਾਯੋ ॥

तब जम को हरि असत्र चलायो ॥

ਤਦੋਂ ਸ੍ਰੀ ਕ੍ਰਿਸ਼ਨ ਨੇ ਯਮ (ਨੂੰ ਸਦਣ ਵਾਲਾ) ਅਸਤ੍ਰ ਚਲਾਇਆ।

ਹੈ ਪ੍ਰਤਛ ਜਮ ਨ੍ਰਿਪ ਪਰ ਧਾਯੋ ॥੧੪੮੫॥

है प्रतछ जम नृप पर धायो ॥१४८५॥

(ਫਲਸਰੂਪ) ਯਮ ਨੇ ਪ੍ਰਤੱਖ ਹੋ ਕੇ ਰਾਜੇ ਉਪਰ ਹੱਲਾ ਬੋਲ ਦਿੱਤਾ ॥੧੪੮੫॥

ਸਵੈਯਾ ॥

सवैया ॥

ਸਵੈਯਾ:

ਬੀਰ ਬਡੋ ਬਿਕ੍ਰਤ ਦੈਤ ਸੁ ਨਾਮਹਿ ਕੋਪ ਹੁਇ ਸ੍ਰੀ ਖੜਗੇਸ ਪੈ ਧਾਯੋ ॥

बीर बडो बिक्रत दैत सु नामहि कोप हुइ स्री खड़गेस पै धायो ॥

ਬਿਕ੍ਰਤ' ਨਾ ਦਾ (ਇਕ) ਬਹੁਤ ਵੱਡਾ ਦੈਂਤ ਸੂਰਵੀਰ ਸੀ, ਉਹ ਕ੍ਰੋਧਿਤ ਹੋ ਕੇ ਸ੍ਰੀ ਖੜਗ ਸਿੰਘ ਉਪਰ ਚੜ੍ਹ ਆਇਆ।

ਬਾਨ ਕਮਾਨ ਕ੍ਰਿਪਾਨ ਗਦਾ ਬਰਛੀ ਕਰਿ ਲੈ ਅਤਿ ਜੁਧ ਮਚਾਯੋ ॥

बान कमान कृपान गदा बरछी करि लै अति जुध मचायो ॥

ਬਾਣ, ਕਮਾਨ, ਕ੍ਰਿਪਾਨ, ਗਦਾ, ਬਰਛੀ (ਆਦਿ ਸ਼ਸਤ੍ਰਾਂ ਨੂੰ) ਹੱਥ ਵਿਚ ਲੈ ਕੇ (ਉਸ ਨੇ) ਬਹੁਤ ਯੁੱਧ ਮਚਾਇਆ।

ਤੀਰ ਚਲਾਵਤ ਭਯੋ ਬਹੁਰੋ ਤਬ ਤਾ ਛਬਿ ਕੋ ਕਵਿ ਭਾਵ ਸੁਨਾਯੋ ॥

तीर चलावत भयो बहुरो तब ता छबि को कवि भाव सुनायो ॥

ਫਿਰ ਉਹ ਬਾਣ ਚਲਾਉਣ ਲਗਿਆ, ਤਦ ਉਸ ਦੀ ਛਬੀ ਨੂੰ ਕਵੀ ਨੇ ਇਸ ਭਾਵ ਨਾਲ ਸੁਣਾਇਆ;

ਭੂਪ ਕੋ ਬਾਨ ਮਨੋ ਖਗਰਾਜ ਕਟਿਓ ਅਰਿ ਕੋ ਸਰ ਨਾਗ ਗਿਰਾਯੋ ॥੧੪੮੬॥

भूप को बान मनो खगराज कटिओ अरि को सर नाग गिरायो ॥१४८६॥

ਮਾਨੋ ਰਾਜੇ ਦਾ ਬਾਣ ਗਰੁੜ ਹੈ ਅਤੇ ਵੈਰੀ ਦਾ ਬਾਣ (ਜੋ ਰਸਤੇ ਵਿਚ) ਕਟਿਆ ਗਿਆ ਹੈ, (ਉਹ ਗਰੁੜ ਦਾ) ਡਿਗਾਇਆ ਨਾਗ ਹੈ ॥੧੪੮੬॥

ਬਿਕ੍ਰਤ ਦੈਤ ਕੋ ਨ੍ਰਿਪ ਮਾਰਿ ਲਯੋ ਜਮੁ ਕੋ ਰਿਸ ਕੈ ਪੁਨਿ ਉਤਰ ਦੀਨੋ ॥
बिक्रत दैत को नृप मारि लयो जमु को रिस कै पुनि उतर दीनो ॥
ਬਿਕ੍ਰਤ ਦੈਂਤ ਨੂੰ ਰਾਜੇ ਨੇ ਮਾਰ ਲਿਆ ਅਤੇ ਫਿਰ ਕ੍ਰੋਧਿਤ ਹੋ ਕੇ ਯਮ ਨੂੰ ਉੱਤਰ ਦਿੱਤਾ,

ਕਾ ਭਯੋ ਜੋ ਜੀਅ ਮਾਰੇ ਘਨੇ ਅਰੁ ਦੰਡ ਬਡੋ ਕਰ ਮੈ ਤੁਮ ਲੀਨੋ ॥
का भयो जो जीअ मारे घने अरु दंड बडो कर मै तुम लीनो ॥
ਕੀ ਹੋਇਆ ਜੇ ਤੂੰ ਬਹੁਤ ਜੀਵ ਮਾਰਦਾ ਹੈਂ ਅਤੇ ਹੱਥ ਵਿਚ ਵੱਡਾ ਡੰਡਾ ਲਿਆ ਹੋਇਆ ਹੈ।

ਤੋਹਿ ਨ ਜੀਅਤ ਛਾਡਤ ਹੋ ਸੁਨ ਰੇ ਅਬ ਮੋਹਿ ਇਹੈ ਪ੍ਰਨ ਕੀਨੋ ॥
तोहि न जीअत छाडत हो सुन रे अब मोहि इहै प्रन कीनो ॥
(ਹੇ ਯਮ!) ਸੁਣ, ਹੁਣ ਮੈਂ ਤੈਨੂੰ ਜੀਉਂਦਾ ਨਹੀਂ ਛਡਣਾ; ਇਹ ਹੁਣ ਮੈਂ ਪ੍ਰਣ ਕਰ ਲਿਆ ਹੈ।

ਮਾਰਤ ਹੋ ਕਰ ਲੈ ਕਰਨੋ ਕਛੁ ਮੋ ਬਲ ਜਾਨਤ ਹੈ ਪੁਰ ਤੀਨੋ ॥੧੪੮੭॥
मारत हो कर लै करनो कछु मो बल जानत है पुर तीनो ॥१४८७॥
(ਤੂੰ) ਜੋ ਕੁਝ ਕਰਨਾ ਹੈ, ਕਰ ਲੈ, (ਮੈਂ ਹੁਣ ਤੈਨੂੰ) ਮਾਰਨ ਲਗਾ ਹਾ। ਮੇਰੇ ਬਲ ਨੂੰ ਤਿੰਨੋ ਲੋਕ (ਭਲੀ ਭਾਤ) ਜਾਣਦੇ ਹਨ ॥੧੪੮੭॥

ਯੌ ਕਹਿ ਕੈ ਬਤੀਯਾ ਜਮ ਕੋ ਕਵਿ ਰਾਮ ਕਹੈ ਪੁਨਿ ਜੁਧ ਕੀਯੋ ਹੈ ॥
यौ कहि कै बतीया जम को कवि राम कहै पुनि जुध कीयो है ॥
ਕਵੀ ਰਾਮ ਕਹਿੰਦੇ ਹਨ, ਯਮ ਨੂੰ ਇਸ ਤਰ੍ਹਾ ਦੀ ਗੱਲ ਕਹਿ ਕੇ (ਰਾਜੇ ਨੇ) ਫਿਰ ਯੁੱਧ ਕੀਤਾ ਹੈ।

ਭੂਤ ਸ੍ਰਿਗਾਲਨ ਕਾਕਨ ਝਾਕਨਿ ਡਾਕਨਿ ਸ੍ਰੌਨ ਅਘਾਇ ਪੀਓ ਹੈ ॥
भूत सृगालन काकन झाकनि डाकनि स्रौन अघाइ पीओ है ॥
ਭੂਤਾ, ਗਿਦੜਾ, ਕਾਵਾ, ਡੈਣਾ ਅਤੇ ਡਾਕਣੀਆਂ ਨੇ ਰਜ ਕੇ ਲਹੂ ਪੀਤਾ ਹੈ।

ਮਾਰਿਓ ਮਰੈ ਨ ਕਹੂੰ ਜਮ ਤੇ ਨ੍ਰਿਪ ਮਾਨਹੁ ਅੰਮ੍ਰਿਤ ਪਾਨ ਕੀਓ ਹੈ ॥
मारिओ मरै न कहूँ जम ते नृप मानहु अंमृत पान कीओ है ॥
ਯਮ ਤੋਂ ਵੀ ਰਾਜਾ ਮਾਰਿਆਂ ਮਰਿਆ ਨਹੀਂ ਹੈ, ਮਾਨੋ (ਉਸ ਨੇ) ਅੰਮ੍ਰਿਤ ਪਾਨ ਕੀਤਾ ਹੋਇਆ ਹੈ।

ਪਾਨਿ ਲੀਓ ਧਨੁ ਬਾਨ ਜਬੈ ਤਿਨ ਅੰਤਕ ਅੰਤ ਭਜਾਇ ਦੀਯੋ ਹੈ ॥੧੪੮੮॥

पानि लीओ धनु बान जबै तिन अंतक अंत भजाइ दीयो है ॥१४८८॥

ਜਦ ਉਸ ਨੇ ਹੱਥ ਵਿਚ ਧਨੁਸ਼ ਬਾਣ ਲਿਆ (ਤਾਂ) ਅੰਤ ਵਿਚ ਯਮ ਨੂੰ (ਯੁੱਧਭੂਮੀ ਵਿਚੋਂ) ਭਜਾ ਦਿੱਤਾ ਹੈ ॥੧੪੮੮॥

ਸੋਰਠਾ ॥

सोरठा ॥

ਸੋਰਠਾ:

ਜਬ ਜਮ ਦੀਓ ਭਜਾਇ ਕ੍ਰਿਸਨ ਹੇਰਿ ਨ੍ਰਿਪ ਯੌ ਕਹਿਯੋ ॥

जब जम दीओ भजाइ क्रिसन हेरि न्रिप यौ कहियो ॥

ਜਦੋਂ ਯਮ ਨੂੰ (ਰਣ ਵਿਚੋਂ) ਭਜਾ ਦਿੱਤਾ (ਤਾਂ) ਕ੍ਰਿਸ਼ਨ ਨੂੰ ਵੇਖ ਕੇ ਰਾਜਾ (ਖੜਗ ਸਿੰਘ) ਨੇ ਇਸ ਤਰ੍ਹਾਂ ਕਿਹਾ,

ਲਰਤੇ ਕਿਉ ਨਹੀ ਆਇ ਮਹਾਰਥੀ ਰਨ ਧੀਰ ਤੁਮ ॥੧੪੮੯॥

लरते किउ नही आइ महारथी रन धीर तुम ॥१४८९॥

ਤੁਸੀਂ ਮਹਾਨ ਰਥੀ ਅਤੇ ਰਣਧੀਰ (ਅਖਵਾਉਂਦੇ ਹੋ, ਮੇਰੇ ਨਾਲ) ਆ ਕੇ ਲੜਦੇ ਕਿਉਂ ਨਹੀਂ ॥੧੪੮੯॥

ਸਵੈਯਾ ॥

सवैया ॥

ਸਵੈਯਾ:

ਜੋ ਹਰਿ ਮੰਤ੍ਰ ਅਰਾਧਤ ਹੈ ਤਪ ਸਾਧਤ ਹੈ ਮਨ ਮੈ ਨਹੀ ਆਯੋ ॥

जो हरि मंत्र अराधत है तप साधत है मन मै नही आयो ॥

ਜੋ ਸ੍ਰੀ ਕ੍ਰਿਸ਼ਨ ਮੰਤਰਾ ਨੂੰ ਆਰਾਧਣ ਵਾਲਿਆਂ ਅਤੇ ਤਪਾ ਨੂੰ ਸਾਧਣ ਵਾਲਿਆਂ ਦੇ ਮਨ ਵਿਚ ਪ੍ਰਗਟ ਨਹੀਂ ਹੋਇਆ ਹੈ।

ਜਗਜ ਕੀਏ ਬਹੁ ਦਾਨ ਦੀਏ ਸਬ ਖੋਜਤ ਹੈ ਕਿਨਹੂੰ ਨਹੀ ਪਾਯੋ ॥

जग्य कीए बहु दान दीए सब खोजत है किनहूँ नही पायो ॥

(ਕਿਤਨਿਆਂ ਨੇ) ਯੱਗ ਕੀਤੇ ਹਨ, ਬਹੁਤ ਦਾਨ ਦਿੱਤੇ ਹਨ, ਪਰ ਸਭ ਖੋਜ (ਥਕੇ ਹਨ) ਕਿਸੇ ਨੇ (ਉਸ ਦਾ) ਅੰਤ ਨਹੀਂ ਪਾਇਆ ਹੈ।

ਬ੍ਰਹਮ ਸਚੀਪਤਿ ਨਾਰਦ ਸਾਰਦ ਬਿਯਾਸ ਪਰਾਸੁਰ ਸ੍ਰੀ ਸੁਕ ਗਾਯੋ ॥

ਬ੍ਰਹਮ ਸਚੀਪਤਿ ਨਾਰਦ ਸਾਰਦ ਬਿਯਾਸ ਪਰਾਸੁਰ ਸ੍ਰੀ ਸੁਕ ਗਾਯੋ ॥

(ਜਿਸ ਦੇ ਗੁਣਾ ਨੂੰ) ਬ੍ਰਹਮਾ, ਇੰਦਰ, ਨਾਰਦ, ਸਾਰਦ, ਵਿਆਸ, ਪਰਾਸ਼ਰ ਅਤੇ ਸੁਕਦੇਵ ਨੇ ਗਾਇਆ ਹੈ,

ਸੋ ਬ੍ਰਿਜਰਾਜ ਸਮਾਜ ਮੈ ਆਜ ਹਕਾਰ ਕੈ ਜੁਧ ਕੇ ਕਾਜ ਬੁਲਾਯੋ ॥੧੪੯੦॥

सो बृजराज समाज मै आज हकार कै जुध के काज बुलायो ॥१४९०॥

ਉਸ ਸ੍ਰੀ ਕ੍ਰਿਸ਼ਨ ਨੂੰ ਅਜ ਸਮਾਜ ਵਿਚ ਲਲਕਾਰ ਕੇ ਯੁੱਧ ਲਈ (ਖੜਗ ਸਿੰਘ ਨੇ) ਬੁਲਾਇਆ ਹੈ ॥੧੪੯੦॥

ਚੌਪਈ ॥

चौपई ॥

ਚੌਪਈ:

ਤਬ ਹਰਿ ਜਛ ਅਸਤ੍ਰ ਕਰਿ ਲੀਨੋ ॥

तब हरि जछ असत्र करि लीनो ॥

ਤਦ ਸ੍ਰੀ ਕ੍ਰਿਸ਼ਨ ਨੇ 'ਜਛ ਅਸਤ੍ਰ' ਹੱਥ ਵਿਚ ਲੈ ਲਿਆ

ਐਚ ਕਮਾਨ ਛਾਡਿ ਸਰ ਦੀਨੋ ॥

ऐच कमान छाडि सर दीनो ॥

ਅਤੇ ਕਮਾਨ ਉਤੇ ਚਿਲਾ ਚੜ੍ਹਾ ਕੇ ਤੀਰ ਛਡ ਦਿੱਤਾ।

ਨਲ ਕੂਬਰ ਮਨਗ੍ਰੀਵ ਸੁ ਧਾਏ ॥

नल कूबर मनग्रीव सु धाए ॥

(ਉਸ ਵੇਲੇ) ਨਲ, ਕੁਬਰ ਅਤੇ ਮਨ-ਗ੍ਰੀਵ ਹਮਲਾ ਕਰ ਕੇ ਪਏ ਹਨ।

ਸੁਤ ਕੁਬੇਰ ਕੇ ਦ੍ਵੈ ਇਹ ਆਏ ॥੧੪੯੧॥

सुत कुबेर के द्वै इह आए ॥१४९१॥

ਕੁਬੇਰ ਦੇ ਇਹ ਦੋਵੇਂ ਪੁੱਤਰ ਆਏ ਹਨ ॥੧੪੯੧॥

ਧਨਦ ਜਛ ਕਿੰਨਰ ਸੰਗ ਲੀਨੇ ॥

धनद जछ किंनर संग लीने ॥

ਕੁਬੇਰ ('ਧਨਦ') ਯਕਸ਼ਾ ਅਤੇ ਕਿੰਨਰਾ ਨੂੰ ਨਾਲ ਲੈ ਕੇ

ਏ ਆਏ ਮਨ ਮੈ ਰਿਸ ਕੀਨੇ ॥

ए आए मन मै रिस कीने ॥

ਅਤੇ ਮਨ ਵਿਚ ਕ੍ਰੋਧ ਕਰ ਕੇ ਇਥੇ ਆਇਆ ਹੈ।

ਸਗਲ ਸੈਨ ਤਿਨ ਕੈ ਸੰਗ ਆਈ ॥

सगल सैन तिन कै संग आई ॥

ਉਸ ਦੀ ਸਾਰੀ ਸੈਨਾ ਨਾਲ ਆਈ ਹੈ

ਧਾਇ ਭੂਪ ਸੋ ਕਰੀ ਲਰਾਈ ॥੧੪੯੨॥

धाइ भूप सो करी लराई ॥१४९२॥

ਅਤੇ ਹਮਲਾ ਕਰ ਕੇ ਰਾਜੇ ਨਾਲ ਯੁੱਧ ਕੀਤਾ ਹੈ ॥੧੪੯੨॥

ਸਵੈਯਾ ॥

सवैया ॥

ਸਵੈਯਾ:

ਕੋਪ ਕੀਏ ਸਬ ਸਸਤ੍ਰ ਲੀਏ ਕਰ ਮੈ ਮਿਲ ਕੈ ਤਿਹ ਪੈ ਤਬ ਆਏ ॥

कोप कीए सब ससत्र लीए कर मै मिल कै तिह पै तब आए ॥

ਤਦ ਸਾਰੇ ਕ੍ਰੋਧਵਾਨ ਹੋ ਕੇ, ਹੱਥ ਵਿਚ ਸ਼ਸਤ੍ਰ ਲੈ ਕੇ ਅਤੇ ਇਕੱਠੇ ਹੋ ਕੇ ਉਸ (ਰਾਜੇ) ਉਪਰ ਚੜ੍ਹ ਆਏ ਹਨ।

ਭੂਪ ਨਿਖੰਗ ਤੇ ਕਾਢ ਕੈ ਬਾਨ ਕਮਾਨ ਕੋ ਤਾਨਿ ਸੁ ਖੈਚ ਚਲਾਏ ॥

भूप निखंग ते काढ कै बान कमान को तानि सु खैच चलाए ॥

ਰਾਜਾ ਭੱਥੇ ਵਿਚੋਂ ਬਾਣ ਕਢ ਕੇ, ਧਨੁਸ਼ ਨੂੰ ਤਣ ਕੇ ਖਿਚ ਖਿਚ ਕੇ ਚਲਾਉਂਦਾ ਹੈ।

ਹੋਤ ਭਏ ਬਿਰਥੀ ਬਿਨੁ ਸੂਤ ਘਨੇ ਤਬ ਹੀ ਜਮਲੋਕਿ ਪਠਾਏ ॥

होत भए बिरथी बिनु सूत घने तब ही जमलोकि पठाए ॥

ਬਹੁਤ ਸਾਰੇ (ਸੂਰਮਿਆਂ ਨੂੰ) ਰਥਾ ਅਤੇ ਰਥਵਾਨਾ ਤੋਂ ਸਖਣਾ ਕਰ ਕੇ ਯਮ ਲੋਕ ਵਿਚ ਭੇਜ ਦਿੱਤਾ ਹੈ।

ਠਾਢੋ ਨ ਕੋਊ ਰਹਿਓ ਤਿਹ ਠੌਰ ਸਬੈ ਗਨ ਕਿੰਨਰ ਜਛ ਪਰਾਏ ॥੧੪੯੩॥

ठाढो न कोऊ रहिओ तिह ठौर सबै गन किंनर जछ पराए ॥१४९३॥

(ਉਨ੍ਹਾ ਵਿਚੋਂ) ਕੋਈ ਵੀ ਉਸ ਸਥਾਨ ਉਤੇ ਖੜੋਤਾ ਨਹੀਂ ਰਿਹਾ ਹੈ; ਸਾਰੇ ਗਣ, ਕਿੰਨਰ, ਯਕਸ਼ ਆਦਿ (ਯੁੱਧ ਖੇਤਰ ਵਿਚੋਂ) ਭਜਾ ਦਿੱਤੇ ਹਨ ॥੧੪੯੩॥

ਰੋਸ ਘਨੋ ਨਲ ਕੂਬਰ ਕੈ ਸੁ ਫਿਰਿਯੋ ਲਰਬੇ ਕਹੁ ਬੀਰ ਬੁਲਾਏ ॥

रोस घनो नल कूबर कै सु फिरियो लरबे कहु बीर बुलाए ॥

ਨਲ ਅਤੇ ਕੂਬਰ ਨੇ ਬਹੁਤ ਕ੍ਰੋਧ ਕੀਤਾ ਹੈ ਅਤੇ ਫਿਰ ਲੜਨ ਲਈ ਸ਼ੂਰਵੀਰਾ ਨੂੰ ਬੁਲਾ ਲਿਆ ਹੈ।

ਸਉਹੇ ਕੁਬੇਰ ਭਯੋ ਧਨੁ ਲੈ ਸਰ ਜਛ ਜਿਤੇ ਮਿਲ ਕੈ ਪੁਨਿ ਆਏ ॥

सउहे कुबेर भयो धनु लै सर जछ जिते मिल कै पुनि आए ॥

ਕੁਬੇਰ ਧਨੁਸ਼ ਬਾਣ ਲੈ ਕੇ ਸਾਹਮਣੇ ਆਇਆ ਹੈ ਅਤੇ ਜਿਤਨੇ ਯਕਸ਼ ਸਨ (ਉਹ ਵੀ) ਮਿਲ ਕੇ ਫਿਰ ਆ ਗਏ ਹਨ।

ਮਾਰ ਹੀ ਮਾਰ ਪੁਕਾਰਿ ਪਰੇ ਸਬ ਹੀ ਕਰ ਮੈ ਅਸਿ ਲੈ ਚਮਕਾਏ ॥

मार ही मार पुकारि परे सब ही कर मै असि लै चमकाए ॥

ਸਾਰੇ ਹੀ ਮਾਰੋ-ਮਾਰੋ ਕਹਿਣ ਲਗੇ ਹਨ ਅਤੇ ਹੱਥਾ ਵਿਚ ਤਲਵਾਰਾ ਲੈ ਕੇ ਚਮਕਾਉਂਦੇ ਹਨ।

ਮਾਨਹੁ ਸ੍ਰੀ ਖੜਗੇਸ ਕੇ ਊਪਰਿ ਦੰਡ ਲੀਏ ਜਮ ਕੇ ਗਨ ਧਾਏ ॥੧੪੯੪॥

मानहु स्री खड़गेस के ऊपरि दंड लीए जम के गन धाए ॥१४९४॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ੍ਰੀ ਖੜਗ ਸਿੰਘ ਉਪਰ ਯਮ ਗਣ ਡੰਡੇ ਲੈ ਕੇ ਆ ਪਏ ਹੋਣ ॥੧੪੯੪॥

ਚੌਪਈ ॥

चौपई ॥

ਚੌਪਈ:

ਜਬ ਕੁਬੇਰ ਕੋ ਸਬ ਦਲੁ ਆਯੋ ॥

जब कुबेर को सब दलु आयो ॥

ਜਦੋਂ ਕੁਬੇਰ ਦਾ ਸਾਰਾ ਦਲ (ਉਥੇ) ਆ ਗਿਆ,

ਤਬ ਨ੍ਰਿਪ ਮਨ ਮੈ ਕੋਪ ਬਢਾਯੋ ॥

तब नृप मन मै कोप बढायो ॥

ਤਦੋਂ ਰਾਜੇ ਦੇ ਮਨ ਵਿਚ ਕ੍ਰੋਧ ਆ ਗਿਆ।

ਨਿਜ ਕਰ ਮੈ ਧਨੁ ਬਾਨ ਸੰਭਾਰਿਓ ॥

निज कर मै धनु बान संभारिओ ॥

(ਉਸ ਨੇ) ਆਪਣੇ ਹੱਥ ਵਿਚ ਧਨੁਸ਼-ਬਾਣ ਨੂੰ ਸੰਭਾਲਿਆ

ਅਗਨਤ ਦਲੁ ਇਕ ਪਲ ਮੈ ਮਾਰਿਓ ॥੧੪੯੫॥

अगनत दलु इक पल मै मारिओ ॥१४९५॥

ਅਤੇ ਇਕ ਪਲ ਵਿਚ ਅਣਗਿਣਤ (ਵੈਰੀ) ਦਲ ਨੂੰ ਮਾਰ ਦਿੱਤਾ ॥੧੪੯੫॥

ਦੋਹਰਾ ॥

दोहरा ॥

ਦੋਹਰਾ:

ਜਛ ਸੈਨ ਬਲਬੰਡ ਨ੍ਰਿਪ ਜਮ ਪੁਰ ਦਈ ਪਠਾਇ ॥

जछ सैन बलबंड नृप जम पुर दई पठाइ ॥

ਬਲਵਾਨ ਰਾਜੇ ਨੇ ਯਕਸ਼ ਸੈਨਾ ਨੂੰ ਯਮਪੁਰੀ ਭੇਜ ਦਿੱਤਾ ਹੈ

ਨਲ ਕੂਬਰ ਘਾਇਲ ਕੀਓ ਅਤਿ ਜੀਯ ਕੋਪੁ ਬਢਾਇ ॥੧੪੯੬॥

नल कूबर घाइल कीओ अति जीय कोपु बढाइ ॥१४९६॥

ਅਤੇ ਮਨ ਵਿਚ ਬਹੁਤ ਕ੍ਰੋਧ ਵਧਾ ਕੇ ਨਲ ਅਤੇ ਕੂਬਰ ਨੂੰ ਘਾਇਲ ਕਰ ਦਿੱਤਾ ਹੈ ॥੧੪੯੬॥

ਜਬ ਕੁਬੇਰ ਕੇ ਉਰ ਬਿਖੈ ਮਾਰਿਓ ਤੀਛਨ ਬਾਨ ॥

जब कुबेर के उर बिखै मारिओ तीछन बान ॥

ਜਦ (ਰਾਜੇ ਨੇ) ਕੁਬੇਰ ਦੇ ਸੀਨੇ ਵਿਚ ਤਿਖਾ ਬਾਣ ਮਾਰਿਆ।

ਲਾਗਤ ਸਰ ਕੇ ਸਟਕਿਓ ਛੂਟਿ ਗਯੋ ਸਬ ਮਾਨ ॥੧੪੯੭॥

लागत सर के सटकिओ छूटि गयो सब मान ॥१४९७॥

ਬਾਣ ਦੇ ਲਗਦਿਆਂ ਹੀ (ਉਹ) ਭਜ ਗਿਆ ਅਤੇ ਉਸ ਦਾ ਸਾਰਾ ਅਭਿਮਾਨ ਨਸ਼ਟ ਹੋ ਗਿਆ ॥੧੪੯੭॥

ਚੌਪਈ ॥

चौपई ॥

ਚੌਪਈ:

ਸੈਨਾ ਸਹਿਤ ਸਬੈ ਭਜ ਗਯੋ ॥

सैना सहित सबै भज गयो ॥

ਸੈਨਾ ਸਮੇਤ ਸਾਰੇ ਭਜ ਗਏ

ਠਾਢੋ ਨ ਕੋ ਰਨ ਭੀਤਰ ਭਯੋ ॥

ठाढो न को रन भीतर भयो ॥

ਅਤੇ ਕੋਈ ਵੀ ਰਣ-ਭੂਮੀ ਵਿਚ ਖੜੋਤਾ ਨਹੀਂ ਰਿਹਾ ਹੈ।

ਮਨਿ ਕੁਬੇਰ ਅਤਿ ਤ੍ਰਾਸ ਬਢਾਯੋ ॥

मनि कुबेर अति त्रास बढायो ॥

ਕੁਬੇਰ ਦੇ ਮਨ ਵਿਚ ਡਰ ਬਹੁਤ ਵਧ ਗਿਆ ਹੈ

ਜੁਧ ਕਰਨ ਚਿਤਿ ਬਹੁਰ ਨ ਭਾਯੋ ॥੧੪੯੮॥

जुध करन चिति बहुर न भायो ॥१४९८॥

ਅਤੇ ਫਿਰ ਯੁੱਧ ਕਰਨ ਲਈ ਉਸ ਦਾ ਮਨ ਤਿਆਰ ਨਹੀਂ ਹੋਇਆ ਹੈ ॥੧੪੯੮॥

ਅੜਿਲ ॥

अड़िल ॥

ਅੜਿਲ:

ਭਾਜਿ ਜਛ ਸਬ ਗਏ ਤਬਹਿ ਹਰਿ ਮਹਾ ਬਲ ॥

भाजि जछ सब गए तबहि हरि महा बल ॥

ਜਦ ਸਾਰੇ ਯਕਸ਼ ਭਜ ਗਏ, ਤਦ ਮਹਾ ਬਲੀ ਸ੍ਰੀ ਕ੍ਰਿਸ਼ਨ ਨੇ

ਰੁਦ੍ਰ ਅਸਤ੍ਰ ਦੀਓ ਛਾਡ ਸੁ ਕੰਪਿਯੋ ਤਲ ਬਿਤਲ ॥

रुद्र असत्र दीओ छाड सु कंपियो तल बितल ॥

ਰੁਦਰ ਅਸਤ੍ਰ ਛਡ ਦਿੱਤਾ, ਜਿਸ ਨਾਲ ਤਲ ਅਤੇ ਬਿਤਲ (ਨਾ ਦੇ ਪਾਤਾਲ) ਕੰਬ ਗਏ।

ਤਬ ਸਿਵ ਜੂ ਉਠਿ ਧਾਏ ਸੂਲ ਸੰਭਾਰ ਕੈ ॥

तब सिव जू उठि धाए सूल संभार कै ॥

ਉਸ ਵੇਲੇ ਸ਼ਿਵ ਤ੍ਰਿਸ਼ੂਲ ਲੈ ਕੇ ਉਠ ਕੇ ਦੌੜਿਆ,

ਹੋ ਕਿਉ ਹਰਿ ਸਿਮਰਿਓ ਹਮੈ ਇਹੈ ਜੀਅ ਧਾਰ ਕੈ ॥੧੪੯੯॥

हो किउ हरि सिमरिओ हमै इहै जीअ धार कै ॥१४९९॥

ਇਹ ਵਿਚਾਰ ਮਨ ਵਿਚ ਬਣਾ ਕੇ ਕਿ ਸ੍ਰੀ ਕ੍ਰਿਸ਼ਨ ਨੇ ਮੈਨੂੰ ਯਾਦ ਕੀਤਾ ਹੈ ॥੧੪੯੯॥

ਸੰਗ ਰੁਦ੍ਰ ਕੈ ਰੁਦ੍ਰ ਚਲੇ ਭਟ ਉਠਿ ਤਬੈ ॥

संग रुद्र कै रुद्र चले भट उठि तबै ॥

ਤਦੋਂ ਸ਼ਿਵ ਦੇ ਨਾਲ ਸ਼ੂਰਵੀਰ ਸ਼ਿਵ-ਗਣ ਉਠ ਕੇ ਤੁਰ ਪਏ।

ਏਕ ਰਦਨ ਜੂ ਚਲੇ ਸੰਗ ਲੈ ਦਲ ਸਬੈ ॥

एक रदन जू चले संग लै दल सबै ॥

ਗਣੇਸ਼ ('ਏਕ ਰਦਨ') ਵੀ ਸਾਰੀ ਫ਼ੌਜ ਲੈ ਕੇ ਚਲ ਪਿਆ।

ਔਰ ਸਕਲ ਗਨ ਚਲੈ ਸੁ ਸਸਤ੍ਰ ਸੰਭਾਰ ਕੈ ॥

और सकल गन चलै सु ससत्र संभार कै ॥

ਹੋਰ ਵੀ ਸਾਰੇ ਗਣ ਆਪਣੇ ਆਪਣੇ ਸ਼ਸਤ੍ਰ ਲੈ ਕੇ ਚਲ ਪਏ

ਹੋ ਕੌਨ ਅਜਿਤ ਪ੍ਰਗਟਿਓ ਭਵ ਕਹੈ ਬਿਚਾਰ ਕੈ ॥੧੫੦੦॥

हो कौन अजित प्रगटिओ भव कहै बिचार कै ॥१५००॥

ਅਤੇ ਵਿਚਾਰ ਕਰਨ ਲਗੇ ਕਿ ਜਗਤ ਵਿਚ ਕਿਹੜਾ ਅਜਿਤ ਸੂਰਮਾ ਪ੍ਰਗਟ ਹੋ ਗਿਆ ਹੈ ॥੧੫੦੦॥

ਦੋਹਰਾ ॥

दोहरा ॥

ਦੋਹਰਾ:

ਕੋ ਭਟ ਉਪਜਿਯੋ ਜਗਤ ਮੈ ਸਬ ਯੌ ਕਰਤ ਬਿਚਾਰ ॥

को भट उपजियो जगत मै सब यौ करत बिचार ॥

ਸਾਰੇ ਹੀ ਮਨ ਵਿਚ ਵਿਚਾਰ ਕਰਦੇ ਹਨ ਕਿ ਜਗਤ ਵਿਚ ਕਿਹੜਾ ਸੂਰਮਾ ਪ੍ਰਗਟ ਹੋ ਗਿਆ ਹੈ?

ਸਿਵ ਸਿਖਿ ਬਾਹਨ ਗਨ ਸਹਿਤ ਆਏ ਰਨਿ ਰਿਸਿ ਧਾਰਿ ॥੧੫੦੧॥

सिव सिखि बाहन गन सहित आए रनि रिसि धारि ॥१५०१॥

ਸ਼ਿਵ (ਆਪਣੇ) ਸੇਵਕਾ, ਵਾਹਨ ਅਤੇ ਗਣਾ ਸਮੇਤ ਕ੍ਰੋਧਿਤ ਹੋ ਕੇ ਯੁੱਧਭੂਮੀ ਵਿਚ ਆ ਗਿਆ ਹੈ ॥੧੫੦੧॥

ਪ੍ਰਲੈ ਕਾਲ ਕਰਤਾ ਜਹੀ ਆਏ ਤਿਹ ਠਾ ਦੌਰਿ ॥

प्रलै काल करता जही आए तिह ठा दौरि ॥

ਜੋ ਪਰਲੋ ਕਾਲ ਦਾ ਕਰਤਾ ਹੈ, (ਉਹ) ਉਥੇ ਦੌੜ ਕੇ ਆ ਗਿਆ ਹੈ।

ਰਨ ਨਿਹਾਰਿ ਮਨ ਮੈ ਕਹਿਯੋ ਇਹ ਚਿੰਤਾ ਕੀ ਠੌਰ ॥੧੫੦੨॥

रन निहारि मन मै कहियो इह चिंता की ठौर ॥१५०२॥

ਯੁੱਧ-ਭੂਮੀ ਨੂੰ ਵੇਖ ਕੇ (ਸ਼ਿਵ ਨੇ) ਮਨ ਵਿਚ ਕਿਹਾ ਕਿ ਇਹ ਤਾ ਚਿੰਤਾ ਦਾ ਮੌਕਾ ਹੈ ॥੧੫੦੨॥

ਗਨ ਗਨੇਸ ਸਿਵ ਖਟਬਦਨ ਦੇਖੈ ਨੈਨ ਨਿਹਾਰਿ ॥

गन गनेस सिव खटबदन देखै नैन निहारि ॥

(ਸ਼ਿਵ ਦੇ) ਗਣ, ਗਣੇਸ਼, ਸ਼ਿਵ, ਛੇ ਮੂੰਹ ਵਾਲਾ (ਸੁਆਮੀ ਕਾਰਤਿਕੇ) ਅੱਖਾ ਨਾਲ (ਧਿਆਨ ਪੂਰਵਕ) ਵੇਖਦੇ ਹਨ।

ਸੋ ਰਿਸ ਭੂਪਤਿ ਜੁਧ ਹਿਤ ਲੀਨੇ ਆਪ ਹਕਾਰਿ ॥੧੫੦੩॥

सो रिस भूपति जुध हित लीने आप हकारि ॥१५०३॥

ਉਨ੍ਹਾ ਨੂੰ ਰਾਜਾ (ਖੜਗ ਸਿੰਘ) ਨੇ ਯੁੱਧ ਕਰਨ ਲਈ ਖੁਦ ਹੀ ਬੁਲਾ ਲਿਆ ਹੈ ॥੧੫੦੩॥

ਸਵੈਯਾ ॥

सवैया ॥

ਸਵੈਯਾ:

ਰੇ ਸਿਵ ਆਜ ਅਯੋਧਨ ਮੈ ਲਰਿ ਲੈ ਹਮ ਸੋ ਕਰ ਲੈ ਬਲ ਜੇਤੋ ॥

रे सिव आज अयोधन मै लरि लै हम सो कर लै बल जेतो ॥

ਹੇ ਸ਼ਿਵ! ਅਜ ਯੁੱਧ-ਭੂਮੀ ਵਿਚ ਮੇਰੇ ਨਾਲ ਲੜ ਲੈ, ਜਿਤਨਾ ਵੀ (ਤੇਰਾ) ਬਲ ਹੈ, (ਉਹ ਸਾਰਾ) ਲਗਾ ਲੈ।

ਐ ਰੇ ਗਨੇਸ ਲਰੈ ਹਮਰੇ ਸੰਗ ਹੈ ਤੁਮਰੇ ਤਨ ਮੈ ਬਲ ਏਤੋ ॥

ऐ रे गनेस लरै हमरे संग है तुमरे तन मै बल एतो ॥

ਓਏ ਗਣੇਸ਼! ਤੂੰ ਮੇਰੇ ਨਾਲ ਲੜੇਂਗਾ, ਤੇਰੇ ਸ਼ਰੀਰ ਵਿਚ ਇਤਨਾ ਬਲ ਹੈ।

ਕਿਉ ਰੇ ਖੜਾਨਨ ਤੂ ਗਰਬੈ ਮਰ ਹੈ ਅਬ ਹੀ ਇਕ ਬਾਨ ਲਗੈ ਤੋ ॥

किउ रे खड़ानन तू गरबै मर है अब ही इक बान लगै तो ॥

ਹੇ ਛੇ ਮੂੰਹਾ ਵਾਲੇ (ਸੁਆਮੀ ਕਾਰਤਿਕੇ!) ਤੂੰ ਕਿਉਂ ਅਭਿਮਾਨ ਕਰਦਾ ਹੈਂ, ਹੁਣੇ ਹੀ ਇਕ ਬਾਣ ਲਗਣ ਨਾਲ ਮਰ ਜਾਵੇਂਗਾ।

ਕਾਹੇ ਕਉ ਜੂਝ ਮਰੋ ਰਨ ਮੈ ਅਬ ਲਉ ਨ ਗਯੋ ਕਛੁ ਜੀਅ ਮਹਿ ਚੇਤੋ ॥੧੫੦੪॥

काहे कउ जूझ मरो रन मै अब लउ न गयो कछु जीअ महि चेतो ॥१५०४॥

ਰਣ ਵਿਚ ਕਿਸ ਲਈ ਜੂਝ ਕੇ ਮਰਦਾ ਹੈਂ; ਅਜੇ ਤਕ ਕੁਝ ਨਹੀਂ ਗਿਆ, ਮਨ ਵਿਚ ਕੁਝ ਵਿਚਾਰ ਕਰ ॥੧੫੦੪॥

ਸਿਵ ਜੂ ਬਾਚ ਖੜਗੇਸ ਸੋ ॥

सिव जू बाच खड़गेस सो ॥

ਸ਼ਿਵ ਜੀ ਦਾ ਖੜਗ ਸਿੰਘ ਨੂੰ ਕਹਿਣਾ:

ਸਵੈਯਾ ॥

सवैया ॥

ਸਵੈਯਾ:

ਬੋਲਿ ਉਠਿਯੋ ਰਿਸਿ ਕੈ ਸਿਵ ਜੂ ਅਰੇ ਕਿਉ ਸੁਨ ਤੂ ਗਰਬਾਤੁ ਹੈ ਏਤੋ ॥

बोलि उठियो रिसि कै सिव जू अरे किउ सुन तू गरबातु है एतो ॥
ਸ਼ਿਵ ਜੀ (ਝਟ ਹੀ) ਕ੍ਰੋਧ ਕਰ ਕੇ ਬੋਲਣ ਲਗਿਆ, ਓਏ! ਸੁਣ ਤੂੰ ਇਤਨਾ ਹੰਕਾਰ ਕਿਉਂ ਕਰ ਰਿਹਾ ਹੈਂ?

ਏਤਨ ਸਿਉ ਜਿਨਿ ਰਾਰਿ ਮੰਡੋ ਅਬਿ ਹੀ ਲਖਿ ਹੈ ਹਮ ਮੈ ਬਲੁ ਜੇਤੋ ॥
एतन सिउ जिनि रारि मंडो अबि ही लखि है हम मै बलु जेतो ॥
ਇਤਨਿਆਂ ਨਾਲ ਯੁੱਧ ਨਾ ਕਰ, ਤੈਨੂੰ ਹੁਣੇ ਪਤਾ ਲਗ ਜਾਏਗਾ ਕਿ ਅਸਾ ਵਿਚ ਕਿਤਨਾ ਬਲ ਹੈ?

ਜੌ ਤੁਮ ਮੈ ਅਤਿ ਪਉਰਖ ਹੈ ਅਬ ਢੀਲ ਕਹਾ ਧਨੁ ਬਾਨਹਿ ਲੇਤੋ ॥
जौ तुम मै अति पउरख है अब ढील कहा धनु बानहि लेतो ॥
ਜੇ ਤੇਰੇ ਵਿਚ ਬਹੁਤ ਸ਼ਕਤੀ ਹੈ, ਤਾ ਹੁਣ ਢਿਲ ਕਿਉਂ ਕਰ ਰਿਹਾ ਹੈਂ, ਧਨੁਸ਼ ਬਾਣ ਪਕੜ ਲੈ।

ਜੇਤੋ ਹੈ ਦੀਰਘ ਗਾਤ ਤਿਹਾਰੋ ਸੁ ਬਾਨਨ ਸੋ ਕਰਿ ਹੋ ਲਹੁ ਤੇਤੋ ॥੧੫੦੫॥
जेतो है दीरघ गात तिहारो सु बानन सो करि हो लहु तेतो ॥१५०५॥
ਤੇਰਾ ਜਿਤਨਾ ਵੱਡਾ ਸ਼ਰੀਰ ਹੈ, ਮੈਂ ਉਸ ਨੂੰ ਤੀਰਾ ਨਾਲ ਉਤਨਾ ਛੋਟਾ ਕਰ ਦਿਆਂਗਾ ॥੧੫੦੫॥

ਖੜਗੇਸ ਬਾਚ ਸਿਵ ਸੋ ॥
खड़गेस बाच सिव सो ॥
ਖੜਗ ਸਿੰਘ ਨੇ ਸ਼ਿਵ ਨੂੰ ਕਿਹਾ:

ਸਵੈਯਾ ॥
सवैया ॥
ਸਵੈਯਾ:

ਕਿਉ ਸਿਵ ਮਾਨ ਕਰੈ ਇਤਨੋ ਭਜਿ ਹੈ ਤਬ ਹੀ ਜਬ ਮਾਰ ਮਚੈਗੀ ॥
किउ सिव मान करै इतनो भजि है तब ही जब मार मचैगी ॥
ਹੇ ਸ਼ਿਵ! ਤੂੰ ਇਤਨਾ ਅਭਿਮਾਨ ਕਿਉਂ ਕਰਦਾ ਹੈਂ? ਜਦੋਂ ਮਾਰ ਮੱਚੇਗੀ, ਉਸੇ ਵੇਲੇ (ਤੂੰ) ਭਜ ਜਾਏਂਗਾ।

ਏਕ ਹੀ ਬਾਨ ਲਗੈ ਕਪਿ ਜਿਉ ਸਿਗਰੀ ਤੁਮਰੀ ਅਬ ਸੈਨ ਨਚੈਗੀ ॥
एक ही बान लगै कपि जिउ सिगरी तुमरी अब सैन नचैगी ॥

ਇਕ ਹੀ ਬਾਣ ਦੇ ਲਗਣ ਨਾਲ ਹੁਣੇ ਹੀ ਤੇਰੀ ਸਾਰੀ ਸੈਨਾ ਬੰਦਰਾ ਵਾਂਗ ਨਚਣ ਲਗ ਜਾਏਗੀ।

ਭੂਤ ਪਿਸਾਚਨ ਕੀ ਧੁਜਨੀ ਮਰਿ ਹੈ ਰਨ ਮੈ ਨਹੀ ਨੈਕੁ ਬਚੈਗੀ ॥

भूत पिसाचन की धुजनी मरि है रन मै नही नैकु बचैगी ॥

ਭੂਤਾ ਪਿਸਾਚਾ ਦੀ ਸੈਨਾ ਯੁੱਧ ਵਿਚ ਮਾਰੀ ਜਾਏਗੀ, ਕੋਈ ਵੀ ਬਾਕੀ ਨਹੀਂ ਬਚੇਗਾ।

ਤੇਰੇ ਹੀ ਸ੍ਰਉਨਤ ਸੋ ਸੁਨਿ ਆਜੁ ਧਰਾ ਇਹ ਆਰੁਨ ਬੇਖ ਰਚੈਗੀ ॥੧੫੦੬॥

तेरे ही स्रउनत सो सुनि आजु धरा इह आरुन बेख रचैगी ॥१५०६॥

ਸੁਣ, ਤੇਰੇ ਹੀ ਲਹੂ ਨਾਲ ਅਜ ਧਰਤੀ ਸੂਹਾ ਭੇਸ ਕਰੇਗੀ ॥੧੫੦੬॥

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਸਿਵ ਯੌ ਸੁਨਿ ਕੈ ਧਨੁ ਬਾਨ ਲੀਓ ॥

सिव यौ सुनि कै धनु बान लीओ ॥

ਸ਼ਿਵ ਨੇ ਇਉਂ ਸੁਣ ਕੇ ਧਨੁਸ਼ ਬਾਣ ਫੜ ਲਿਆ

ਕਸਿ ਕਾਨ ਪ੍ਰਮਾਨ ਲਉ ਛਾਡਿ ਦੀਓ ॥

कसि कान प्रमान लउ छाडि दीओ ॥

ਅਤੇ ਕੰਨਾ ਤਕ ਖਿਚ ਕੇ (ਬਾਣ) ਛਡ ਦਿੱਤਾ।

ਨ੍ਰਿਪ ਕੇ ਮੁਖ ਲਾਗ ਬਿਰਾਜ ਰਹਿਓ ॥

नृप के मुख लाग बिराज रहिओ ॥

(ਉਹ ਬਾਣ) ਰਾਜੇ ਦੇ ਮੂੰਹ ਉਤੇ ਵਜ ਕੇ ਖੁਭ ਗਿਆ,

ਖਗਰਾਜ ਮਨੋ ਅਹਿ ਰਾਜ ਗਹਿਓ ॥੧੫੦੭॥

खगराज मनो अहि राज गहिओ ॥१५०७॥

ਮਾਨੋ ਗਰੁੜ ਨੇ ਸ਼ੇਸ਼ਨਾਗ ਨੂੰ ਫੜ ਲਿਆ ਹੋਵੇ ॥੧੫੦੭॥

ਬਰਛੀ ਤਬ ਭੂਪ ਚਲਾਇ ਦਈ ॥

बरछी तब भूप चलाइ दई ॥

ਰਾਜੇ ਨੇ ਉਸੇ ਵੇਲੇ ਬਰਛੀ ਚਲਾ ਦਿੱਤੀ

ਸਿਵ ਕੇ ਉਰ ਮੈ ਲਗ ਕ੍ਰਾਤਿ ਭਈ ॥

सिव के उर मै लग क्राति भई ॥

ਜੋ ਸ਼ਿਵ ਦੀ ਛਾਤੀ ਵਿਚ ਲਗ ਕੇ ਇੰਜ ਚਮਕਣ ਲਗੀ ਹੈ

ਉਪਮਾ ਕਬਿ ਨੇ ਇਹ ਭਾਤਿ ਕਹੀ ॥

उपमा कबि ने इह भाति कही ॥

(ਕਿ) ਉਸ ਦੀ ਉਪਮਾ ਕਵੀ ਨੇ ਇਸ ਤਰ੍ਹਾ ਕਹੀ ਹੈ,

ਰਵਿ ਕੀ ਕਰ ਕੰਜ ਪੈ ਮੰਡਿ ਰਹੀ ॥੧੫੦੮॥

रवि की कर कंज पै मंडि रही ॥१५०८॥

(ਮਾਨੋ) ਸੂਰਜ ਦੀ ਕਿਰਨ ਕਮਲ ਦੇ ਫੁਲ ਉਤੇ ਪੈ ਰਹੀ ਹੋਵੇ ॥੧੫੦੮॥

ਤਬ ਹੀ ਹਰਿ ਦ੍ਵੈ ਕਰਿ ਖੈਂਚਿ ਨਿਕਾਰੀ ॥

तब ही हरि द्वै करि खैंचि निकारी ॥

ਤਦੋਂ ਹੀ ਸ਼ਿਵ ਨੇ ਦੋਹਾ ਹੱਥਾ ਨਾਲ (ਬਰਛੀ) ਖਿਚਹ ਕੇ ਕਢ ਲਈ

ਗਹਿ ਡਾਰ ਦਈ ਮਨੋ ਨਾਗਨਿ ਕਾਰੀ ॥

गहि डार दई मनो नागनि कारी ॥

ਅਤੇ ਪਕੜ ਕੇ (ਇੰਜ) ਸੁਟ ਦਿੱਤੀ, ਮਾਨੋ ਕਾਲੀ ਨਾਗਨ (ਖਿਚ ਕੇ ਸੁਟੀ ਹੋਵੇ)।

ਬਹੁਰੋ ਨ੍ਰਿਪ ਮਜਾਨ ਤੇ ਖਗੁ ਨਿਕਾਰਿਓ ॥

बहुरो नृप म्यान ते खगु निकारिओ ॥

ਫਿਰ ਰਾਜੇ ਨੇ ਮਿਆਨ ਵਿਚੋਂ ਤਲਵਾਰ ਕਢ ਲਈ

ਕਰਿ ਕੈ ਬਲੁ ਕੋ ਸਿਵ ਊਪਰ ਡਾਰਿਓ ॥੧੫੦੯॥

करि कै बलु को सिव ऊपर डारिओ ॥१५०९॥

ਅਤੇ ਜ਼ੋਰ ਨਾਲ ਸ਼ਿਵ ਉਤੇ ਸੁਟ ਦਿੱਤੀ ॥੧੫੦੯॥

ਹਰ ਮੋਹਿ ਰਹਿਓ ਗਿਰ ਭੂਮਿ ਪਰਿਓ ॥

हर मोहि रहिओ गिर भूमि परिओ ॥

ਸ਼ਿਵ ਬੇਹੋਸ਼ ਹੋ ਕੇ ਧਰਤੀ ਉਤੇ ਡਿਗ ਪਿਆ।

ਮਨੋ ਬਜ੍ਰ ਪਰਿਓ ਗਿਰਿ ਸ੍ਰਿੰਗ ਝਰਿਓ ॥

मनो बज्र परिओ गिरि सृंग झरिओ ॥

(ਇੰਜ ਪ੍ਰਤੀਤ ਹੋਣ ਲਗਾ) ਮਾਨੋ ਬਜ੍ਰ ਦੇ ਵਜਦਿਆਂ ਹੀ ਪਰਬਤ ਦੀ ਚੋਟੀ ਝੜ ਗਈ ਹੋਵੇ।

ਇਹ ਰੁਦ੍ਰ ਦਸਾ ਸਬ ਸੈਨ ਨਿਹਾਰੀ ॥

इह रुद्र दसा सब सैन निहारी ॥

ਸ਼ਿਵ ਦੀ ਇਹ ਹਾਲਤ ਸਾਰੀ ਸੈਨਾ ਨੇ ਵੇਖੀ,

ਬਰਛੀ ਤਬ ਹੀ ਸਿਵ ਪੂਤ ਸੰਭਾਰੀ ॥੧੫੧੦॥

बरछी तब ही सिव पूत संभारी ॥१५१०॥

ਤਾ ਸ਼ਿਵ ਦੇ ਪੁੱਤਰ (ਗਣੇਸ਼) ਨੇ ਬਰਛੀ ਸੰਭਾਲ ਲਈ ॥੧੫੧੦॥

ਜਬ ਕਰ ਬੀਚ ਸਕਤਿ ਕੋ ਲਇਓ ॥

जब कर बीच सकति को लइओ ॥

ਜਦੋਂ (ਗਣੇਸ਼ ਨੇ) ਬਰਛੀ ਨੂੰ ਹੱਥ ਵਿਚ ਲੈ ਲਿਆ

ਤਬ ਆਇ ਨ੍ਰਿਪਤਿ ਕੇ ਸਾਮੁਹਿ ਭਇਓ ॥

तब आइ नृपति के सामुहि भइओ ॥

ਤਦੋਂ ਰਾਜੇ ਦੇ ਸਾਹਮਣੇ ਆ ਡਟਿਆ

ਕਰ ਕੇ ਬਲ ਕੈ ਨ੍ਰਿਪ ਓਰ ਚਲਾਈ ॥

ਕਰ ਕੇ ਬਲ ਕੈ ਨ੍ਰਿਪ ਓਰ ਚਲਾਈ ॥
ਅਤੇ ਹੱਥ ਦੇ (ਪੂਰੇ) ਜ਼ੋਰ ਨਾਲ ਰਾਜੇ ਉਪਰ (ਸ਼ਕਤੀ ਨੂੰ) ਚਲਾ ਦਿੱਤਾ।

ਬਰਛੀ ਨਹੀ ਮਾਨੋ ਮ੍ਰਿਤ ਪਠਾਈ ॥੧੫੧੧॥
बरछी नही मानो मृत पठाई ॥१५११॥
(ਉਹ) ਬਰਛੀ ਨਹੀਂ, ਮਾਨੋ ਮ੍ਰਿਤੂ ਭੇਜੀ ਹੋਵੇ ॥੧੫੧੧॥

ਸਵੈਯਾ ॥
सवैया ॥
ਸਵੈਯਾ:

ਨ੍ਰਿਪ ਆਵਤ ਕਾਟਿ ਦਈ ਬਰਛੀ ਸਰ ਤੀਛਨ ਸੋ ਅਰਿ ਕੇ ਉਰਿ ਮਾਰਿਓ ॥
नृप आवत काटि दई बरछी सर तीछन सो अरि के उरि मारिओ ॥
ਰਾਜਾ (ਖੜਗ ਸਿੰਘ) ਨੇ ਆਉਂਦੀ ਹੋਈ ਬਰਛੀ ਨੂੰ ਤਿਖੇ ਬਾਣ ਨਾਲ ਕਟ ਕੇ ਸੁਟ ਦਿੱਤਾ (ਅਤੇ ਇਕ ਬਾਣ) ਵੈਰੀ ਦੀ ਹਿਕ ਵਿਚ ਮਾਰਿਆ

ਸੋ ਸਰ ਸੋ ਕਬਿ ਸ੍ਯਾਮ ਕਹੈ ਤਿਹ ਬਾਹਨ ਕਉ ਪ੍ਰਤਿਅੰਗ ਪ੍ਰਹਾਰਿਓ ॥
सो सर सो कबि स्याम कहै तिह बाहन कउ प्रतिअंग प्रहारिओ ॥
ਕਵੀ ਸ਼ਿਆਮ ਕਹਿੰਦੇ ਹਨ, ਉਸ ਬਾਣ ਨਾਲ ਵੈਰੀ ਦੇ ਵਾਹਨ (ਚੂਹੇ) ਦੇ ਨਿੱਕੇ ਜਿਹੇ ਅੰਗ ਕਟ ਦਿੱਤੇ।

ਏਕ ਗਨੇਸ ਲਿਲਾਟ ਬਿਖੈ ਸਰ ਲਾਗ ਰਹਿਓ ਤਿਰਛੋ ਛਬਿ ਧਾਰਿਓ ॥
एक गनेस लिलाट बिखै सर लाग रहिओ तिरछो छबि धारिओ ॥
ਇਕ ਤੀਰ ਗਣੇਸ਼ ਦੇ ਮੱਥੇ ਵਿਚ ਮਾਰਿਆ ਜੋ ਟੇਢਾ ਹੋ ਕੇ ਲਗਿਆ। (ਉਹ ਤੀਰ ਇਸ ਤਰ੍ਹਾ) ਸ਼ੋਭਾ ਪਾ ਰਿਹਾ ਸੀ,

ਮਾਨ ਬਢਿਯੋ ਗਜਆਨਨ ਦੀਹ ਮਨੋ ਸਰ ਅੰਕੁਸ ਸਾਥਿ ਉਤਾਰਿਓ ॥੧੫੧੨॥
मान बढियो गजआनन दीह मनो सर अंकुस साथि उतारिओ ॥१५१२॥
ਮਾਨੋ ਬਾਣ ਰੂਪ ਅੰਕੁਸ਼ ਨਾਲ ਗਣੇਸ਼ ਦੇ ਬਹੁਤ ਵਧੇ ਹੋਏ ਅਭਿਮਾਨ ਦੇ ਮਦ ਨੂੰ ਦੂਰ ਕੀਤਾ ਗਿਆ ਹੋਵੇ ॥੧੫੧੨॥

ਚੇਤ ਭਯੋ ਚਢਿ ਬਾਹਨ ਪੈ ਸਿਵ ਲੈ ਧਨੁ ਬਾਨ ਚਲਾਇ ਦਯੋ ਹੈ ॥
चेत भयो चढि बाहन पै सिव लै धनु बान चलाइ दयो है ॥

ਸਚੇਤ ਹੋ ਕੇ ਅਤੇ ਆਪਣੇ ਬਲਦ ਉਪਰ ਚੜ੍ਹ ਕੇ ਸ਼ਿਵ ਨੇ ਧਨੁਸ਼ ਲੈ ਕੇ ਬਾਣ ਚਲਾ ਦਿੱਤਾ।

ਸੋ ਸਰ ਤੀਛਨ ਹੈ ਅਤਿ ਹੀ ਇਹ ਭੂਪਤਿ ਕੇ ਉਰਿ ਲਾਗ ਗਯੋ ਹੈ ॥

सो सर तीछन है अति ही इह भूपति के उरि लाग गयो है ॥

ਉਹ ਬਾਣ ਬਹੁਤ ਤਿਖਾ ਸੀ ਅਤੇ ਉਹ ਰਾਜੇ ਦੀ ਛਾਤੀ ਵਿਚ ਜਾ ਲਗਿਆ।

ਫੂਲ ਗਯੋ ਜੀਅ ਜਾਨ ਨਰੇਸ ਹਨਿਯੋ ਨਹੀ ਰੰਚਕ ਤ੍ਰਾਸ ਭਯੋ ਹੈ ॥

फूल गयो जीअ जान नरेस हनियो नही रंचक त्रास भयो है ॥

ਰਾਜਾ (ਬਾਣ ਨੂੰ ਵਜਿਆ) ਜਾਣ ਕੇ (ਮਨ ਵਿਚ) ਫੁਲ ਗਿਆ ਹੈ। ਉਹ ਮਰਿਆ ਨਹੀਂ ਅਤੇ ਨਾ ਹੀ ਉਸ ਨੂੰ ਰਤਾ ਜਿੰਨਾ ਡਰ ਲਗਾ ਹੈ।

ਚਾਪ ਤਨਾਇ ਲੀਯੋ ਕਰ ਮੈ ਸੁ ਨਿਖੰਗ ਤੇ ਬਾਨ ਨਿਕਾਸ ਲਯੋ ਹੈ ॥੧੫੧੩॥

चाप तनाइ लीयो कर मै सु निखंग ते बान निकास लयो है ॥१५१३॥

(ਖੜਗ ਸਿੰਘ ਨੇ) ਹੱਥ ਵਿਚ ਧਨੁਸ਼ ਕਸ ਲਿਆ ਹੈ ਅਤੇ ਭੱਥੇ ਵਿਚੋਂ ਤੀਰ ਕਢ ਲਿਆ ਹੈ ॥੧੫੧੩॥

ਦੋਹਰਾ ॥

दोहरा ॥

ਦੋਹਰਾ:

ਤਬ ਤਿਨ ਭੂਪਤਿ ਬਾਨ ਇਕ ਕਾਨ ਪ੍ਰਮਾਨ ਸੁ ਤਾਨਿ ॥

तब तिन भूपति बान इक कान प्रमान सु तानि ॥

ਤਦ ਉਸ ਰਾਜੇ ਨੇ ਵੈਰੀ ਨੂੰ ਮਾਰਨ ਦਾ ਮਨ ਵਿਚ ਵਿਚਾਰ ਕਰ ਕੇ ਇਕ ਬਾਣ ਕੰਨਾ ਤਕ ਖਿਚ ਕੇ

ਲਖਿ ਮਾਰਿਓ ਸਿਵ ਉਰ ਬਿਖੈ ਅਰਿ ਬਧ ਹਿਤ ਹੀਯ ਜਾਨਿ ॥੧੫੧੪॥

लखि मारिओ सिव उर बिखै अरि बध हित हीय जानि ॥१५१४॥

ਸ਼ਿਵ ਦੇ ਸੀਨੇ ਵਿਚ ਨਿਸ਼ਾਣਾ ਸਾਧ ਕੇ ਮਾਰਿਆ ॥੧੫੧੪॥

ਚੌਪਈ ॥

चौपई ॥

ਚੌਪਈ:

ਜਬ ਹਰ ਕੇ ਉਰਿ ਤਿਨਿ ਸਰ ਮਾਰਿਓ ॥

जब हर के उरि तिनि सर मारिओ ॥

ਜਦ ਉਸ ਨੇ ਸ਼ਿਵ ਦੇ ਸੀਨੇ ਵਿਚ ਬਾਣ ਮਾਰਿਆ

ਇਹ ਬਿਕ੍ਰਮ ਸਿਵ ਸੈਨ ਨਿਹਾਰਿਓ ॥

इह बिक्रम सिव सैन निहारिओ ॥

ਅਤੇ ਇਸ ਬਹਾਦਰੀ ਨੂੰ ਸ਼ਿਵ ਦੀ ਸੈਨਾ ਨੇ ਵੇਖਿਆ।

ਕਾਰਤਕੇਯ ਨਿਜ ਦਲੁ ਲੈ ਧਾਇਓ ॥

कारतकेय निज दलु लै धाइओ ॥

(ਤਦ ਉਸ ਵੇਲੇ) ਕਾਰਤਿਕੇ ਨੇ ਆਪਣੀ ਸੈਨਾ ਨਾਲ ਧਾਵਾ ਬੋਲ ਦਿੱਤਾ

ਪੁਨਿ ਗਨੇਸ ਮਨ ਕੋਪ ਬਢਾਇਓ ॥੧੫੧੫॥

पुनि गनेस मन कोप बढाइओ ॥१५१५॥

ਅਤੇ ਫਿਰ ਗਣੇਸ਼ ਦੇ ਮਨ ਵਿਚ ਵੀ ਕ੍ਰੋਧ ਵਧ ਗਿਆ ॥੧੫੧੫॥

ਸਵੈਯਾ ॥

सवैया ॥

ਸਵੈਯਾ:

ਆਵਤ ਹੀ ਦੁਹ ਕੋ ਲਖਿ ਭੂਪਤਿ ਜੀ ਅਪੁਨੇ ਅਤਿ ਕ੍ਰੋਧ ਬਢਾਇਓ ॥

आवत ही दुह को लखि भूपति जी अपुने अति क्रोध बढाइओ ॥

ਦੋਹਾ ਨੂੰ ਆਉਂਦਿਆਂ ਵੇਖ ਕੇ ਰਾਜੇ ਨੇ ਆਪਣੇ ਮਨ ਵਿਚ ਬਹੁਤ ਕ੍ਰੋਧ ਵਧਾਇਆ।

ਪਉਰਖ ਕੈ ਭੁਜਦੰਡਨ ਕੋ ਸਿਖਿ ਬਾਹਨ ਕੋ ਇਕੁ ਬਾਨ ਲਗਾਇਓ ॥

पउरख कै भुजदंडन को सिखि बाहन को इकु बान लगाइओ ॥

ਭੁਜਾਵਾ ਦੇ ਬਲ ਕਰ ਕੇ ਰਾਜੇ ਨੇ ਇਕ ਬਾਣ ਸੁਆਮੀ ਕਾਰਤਿਕੇ ('ਸਿਖਿ ਬਾਹਨ', ਮੋਰ ਦੀ ਸਵਾਰੀ ਵਾਲਾ) ਨੂੰ ਮਾਰ ਦਿੱਤਾ

ਅਉਰ ਜਿਤੋ ਗਨ ਕੋ ਦਲੁ ਆਵਤ ਸੋ ਛਿਨ ਮੈ ਜਮ ਧਾਮਿ ਪਠਾਇਓ ॥

अउर जितो गन को दलु आवत सो छिन मै जम धामि पठाइओ ॥

ਅਤੇ ਹੋਰ ਵੀ ਗਣਾ ਦੀ ਜਿਤਨੀ ਸੈਨਾ ਆ ਰਹੀ ਸੀ, ਉਸ ਨੂੰ ਛਿਣ ਵਿਚ ਹੀ ਯਮ ਲੋਕ ਭੇਜ ਦਿੱਤਾ।

ਆਇ ਖੜਾਨਨ ਕੋ ਜਬ ਹੀ ਗਜ ਆਨਨ ਛਾਡਿ ਕੈ ਖੇਤ ਪਰਾਇਓ ॥੧੫੧੬॥

आइ खड़ानन को जब ही गज आनन छाडि कै खेत पराइओ ॥१५१६॥

ਜਦੋਂ ਕਾਰਤਿਕੇ ਨੂੰ ਆ ਕੇ (ਬਾਣ ਵਜਿਆ ਤਾ) ਗਣੇਸ਼ ਰਣ-ਭੂਮੀ ਛਡ ਕੇ ਭਜ ਗਿਆ ॥੧੫੧੬॥

ਮੋਦ ਭਯੋ ਨ੍ਰਿਪ ਕੇ ਮਨ ਮੈ ਜਬ ਹੀ ਸਿਵ ਕੋ ਦਲੁ ਮਾਰਿ ਭਜਾਯੋ ॥

मोद भयो नृप के मन मै जब ही सिव को दलु मारि भजायो ॥

ਜਦੋਂ ਸ਼ਿਵ ਦੇ ਦਲ ਨੂੰ ਮਾਰ ਭਜਾਇਆ (ਤਾ) ਰਾਜੇ ਦੇ ਮਨ ਵਿਚ ਪ੍ਰਸੰਨਤਾ ਹੋਈ (ਅਤੇ ਕਿਹਾ) ਓਏ!

ਕਾਹੇ ਕਉ ਭਾਜਤ ਰੇ ਡਰ ਕੈ ਜਿਨਿ ਭਾਜਹੁ ਇਉ ਤਿਹ ਟੇਰਿ ਸੁਨਾਯੋ ॥

काहे कउ भाजत रे डर कै जिनि भाजहु इउ तिह टेरि सुनायो ॥

ਕਿਸ ਲਈ ਭਜਦੇ ਹੋ, ਨਾ ਭਜੋ; ਇਸ ਤਰ੍ਹਾ ਕਹਿ ਕੇ ਉਨ੍ਹਾ ਨੂੰ ਸੁਣਾਇਆ।

ਸ੍ਯਾਮ ਭਨੇ ਖੜਗੇਸ ਤਬੈ ਅਪੁਨੇ ਕਰਿ ਲੈ ਬਰ ਸੰਖ ਬਜਾਯੋ ॥

स्याम भने खड़गेस तबै अपुने करि लै बर संख बजायो ॥

(ਕਵੀ) ਸ਼ਿਆਮ ਕਹਿੰਦੇ ਹਨ, ਉਸ ਵੇਲੇ ਖੜਗ ਸਿੰਘ ਨੇ ਆਪਣੇ ਹੱਥ ਵਿਚ ਸੰਖ ਲੈ ਕੇ ਵਜਾਇਆ

ਸਸਤ੍ਰ ਸੰਭਾਰਿ ਸਬੈ ਤਬ ਹੀ ਮਨੋ ਅੰਤਕ ਰੂਪ ਕੀਏ ਰਨਿ ਆਯੋ ॥੧੫੧੭॥

ससत्र संभारि सबै तब ही मनो अंतक रूप कीए रनि आयो ॥१५१७॥

ਅਤੇ ਫਿਰ ਸਾਰੇ ਸ਼ਸਤ੍ਰਾ ਨੂੰ ਸੰਭਾਲਿਆ ਮਾਨੋ ਯਮਰਾਜ ਦਾ ਰੂਪ ਧਾਰਨ ਕਰ ਕੇ ਯੁੱਧ-ਭੂਮੀ ਵਿਚ ਆਇਆ ਹੋਵੇ ॥੧੫੧੭॥

ਟੇਰ ਸੁਨੇ ਸਬ ਫੇਰਿ ਫਿਰੇ ਕਰਿ ਲੈ ਕਰਵਾਰਨ ਕੋਪ ਹੁਇ ਧਾਏ ॥

टेर सुने सब फेरि फिरे करि लै करवारन कोप हुइ धाए ॥

ਲਲਕਾਰਾ ਸੁਣ ਕੇ ਸਾਰੇ ਫਿਰ ਪਰਤ ਪਏ ਅਤੇ ਹੱਥਾ ਵਿਚ ਤਲਵਾਰਾ ਲੈ ਕੇ ਤੇ ਕ੍ਰੋਧਵਾਨ ਹੋ ਕੇ (ਉਨ੍ਹਾ ਨੇ) ਧਾਵਾ ਬੋਲ ਦਿੱਤਾ।

ਲਾਜ ਭਰੇ ਸੁ ਟਰੇ ਨ ਡਰੇ ਤਿਨ ਹੂੰ ਮਿਲਿ ਕੈ ਸਬ ਸੰਖ ਬਜਾਏ ॥

ਲਾਜ ਭਰੇ ਸੁ ਟਰੇ ਨ ਡਰੇ ਤਿਨ ਹੂੰ ਮਿਲਿ ਕੈ ਸਬ ਸੰਖ ਬਜਾਏ ॥

ਲਾਜ ਦੇ ਭਰੇ ਹੋਏ ਨਾ ਡਰਦੇ ਹਨ ਅਤੇ ਨਾ ਪਿਛੇ ਹਟਦੇ ਹਨ, ਉਨ੍ਹਾ ਸਾਰਿਆਂ ਨੇ ਮਿਲ ਕੇ ਸੰਖ ਵਜਾਏ ਹਨ।

ਮਾਰ ਹੀ ਮਾਰ ਪੁਕਾਰਿ ਪਰੇ ਲਲਕਾਰਿ ਕਹੈ ਅਰੇ ਤੈ ਬਹੁ ਘਾਏ ॥

मार ही मार पुकारि परे ललकारि कहै अरे तै बहु घाए ॥

ਮਾਰੋ-ਮਾਰੋ ਦਾ ਰੌਲਾ ਪਿਆ ਹੋਇਆ ਹੈ ਅਤੇ ਵੰਗਾਰ ਕੇ ਆਖ ਰਹੇ ਹਨ, ਓਏ! ਤੂੰ (ਸਾਡੇ) ਬਹੁਤ ਸੂਰਮੇ ਮਾਰ ਦਿੱਤੇ ਹਨ।

ਮਾਰਤ ਹੈ ਅਬ ਤੋਹਿ ਨ ਛਾਡ ਯੌ ਕਹਿ ਕੈ ਸਰ ਓਘ ਚਲਾਏ ॥੧੫੧੮॥

मारत है अब तोहि न छाड यौ कहि कै सर ओघ चलाए ॥१५१८॥

(ਅਸੀਂ) ਹੁਣ ਤੈਨੂੰ ਮਾਰਦੇ ਹਾ, (ਕਿਸੇ ਤਰ੍ਹਾ ਜੀਉਂਦਾ) ਨਹੀਂ ਛਡਾਗੇ। ਇਹ ਕਹਿ ਕੇ (ਉਨ੍ਹਾ ਨੇ) ਬਹੁਤ ਸਾਰੇ ਤੀਰ ਚਲਾ ਦਿੱਤੇ ॥੧੫੧੮॥

ਜਬ ਆਨਿ ਨਿਦਾਨ ਕੀ ਮਾਰੁ ਮਚੀ ਤਬ ਹੀ ਨ੍ਰਿਪ ਆਪਨੇ ਸਸਤ੍ਰ ਸੰਭਾਰੇ ॥

जब आनि निदान की मारु मची तब ही नृप आपने ससत्र संभारे ॥

ਜਦੋਂ ਅੰਤਾ ਦੀ ਮਾਰ ਮੱਚੀ, ਤਦੋਂ ਰਾਜੇ ਨੇ ਆਪਣੇ ਹਥਿਆਰ ਸੰਭਾਲ ਲਏ।

ਖਗ ਗਦਾ ਬਰਛੀ ਜਮਧਾਰ ਸੁ ਲੈ ਕਰਵਾਰ ਹੀ ਸਤ੍ਰ ਪਚਾਰੇ ॥

खग गदा बरछी जमधार सु लै करवार ही सत्रु पचारे ॥

(ਉਹ) ਖੰਡਾ, ਗਦਾ, ਬਰਛੀ, ਜਮਧਾੜ ਅਤੇ ਤਲਵਾਰ ਲੈ ਕੇ ਵੈਰੀ ਨੂੰ ਲਲਕਾਰਦਾ ਹੈ।

ਪਾਨਿ ਲੀਓ ਧਨੁ ਬਾਨ ਸੰਭਾਰਿ ਨਿਹਾਰਿ ਕਈ ਅਰਿ ਕੋਟਿ ਸੰਘਾਰੇ ॥

पानि लीओ धनु बान संभारि निहारि कई अरि कोटि संघारे ॥

(ਉਸ ਨੇ) ਹੱਥ ਵਿਚ ਧਨੁਸ਼ ਬਾਣ ਸੰਭਾਲ ਲਿਆ ਹੈ ਅਤੇ ਵੇਖ ਵੇਖ ਕੇ ਕਈ ਕਰੋੜ ਵੈਰੀ ਮਾਰ ਦਿੱਤੇ ਹਨ।

ਭੂਪ ਨ ਮੋਰਤਿ ਸੰਘਰ ਤੇ ਮੁਖ ਅੰਤ ਕੋ ਅੰਤਕ ਸੇ ਭਟ ਹਾਰੇ ॥੧੫੧੯॥

भूप न मोरति संघर ते मुख अंत को अंतक से भट हारे ॥१५१९॥

ਰਾਜਾ ਰਣ-ਭੂਮੀ ਤੋਂ ਮੂੰਹ ਨਹੀਂ ਮੋੜਦਾ ਹੈ, ਉਸ ਕੋਲੋਂ ਅੰਤ ਵਿਚ ਯਮਰਾਜ ਵਰਗੇ ਸੂਰਮੇ ਹਾਰ ਗਏ ਹਨ ॥੧੫੧੯॥

ਲੈ ਅਪੁਨੇ ਸਿਵ ਪਾਨਿ ਸਰਾਸਨ ਜੀ ਅਪੁਨੇ ਅਤਿ ਕੋਪ ਬਢਾਯੋ ॥

लै अपुने सिव पानि सरासन जी अपुने अति कोप बढायो ॥

ਸ਼ਿਵ ਨੇ ਆਪਣੇ ਹੱਥ ਵਿਚ ਧਨੁਸ਼ ਬਾਣ ਲੈ ਕੇ ਆਪਣੇ ਮਨ ਵਿਚ ਬਹੁਤ ਕ੍ਰੋਧ ਵਧਾ ਲਿਆ ਹੈ।

ਭੂਪਤਿ ਕੋ ਚਿਤਿਯੋ ਚਿਤ ਮੈ ਬਧ ਬਾਹਨ ਆਪੁਨ ਕੋ ਸੁ ਧਵਾਯੋ ॥

भूपति को चितियो चित मै बध बाहन आपुन को सु धवायो ॥

ਰਾਜੇ ਨੂੰ ਮਾਰ ਦੇਣਾ (ਆਪਣੇ) ਚਿਤ ਵਿਚ ਸੋਚਦਾ ਹੈ (ਜਿਸ ਕਰ ਕੇ ਉਸ ਨੇ) ਆਪਣੇ ਵਾਹਨ ਬਲਦ ਨੂੰ ਭਜਾਇਆ ਹੈ।

ਮਾਰਤ ਹੋ ਅਬ ਯਾ ਰਨ ਮੈ ਕਹਿ ਕੈ ਨ੍ਰਿਪ ਕਉ ਇਹ ਭਾਤਿ ਸੁਨਾਯੋ ॥

मारत हो अब या रन मै कहि कै नृप कउ इह भाति सुनायो ॥

(ਮੈਂ) ਹੁਣੇ ਹੀ ਉਸ ਨੂੰ ਰਣ ਵਿਚ ਮਾਰਦਾ ਹਾ', ਇਹ ਕਹਿ ਕੇ (ਉਸ ਨੇ) ਰਾਜੇ ਨੂੰ ਇਸ ਤਰ੍ਹਾ ਸੁਣਾਇਆ।

ਯੌ ਕਹਿ ਨਾਦ ਬਜਾਵਤ ਭਯੋ ਮਨੋ ਅੰਤ ਭਯੋ ਪਰਲੈ ਘਨ ਆਯੋ ॥੧੫੨੦॥

यौ कहि नाद बजावत भयो मनो अंत भयो परलै घन आयो ॥१५२०॥

ਇਸ ਤਰ੍ਹਾ ਕਹਿ ਕੇ (ਉਸ ਨੇ) ਸੰਖ ਦਾ ਨਾਦ ਕੀਤਾ ਮਾਨੋ ਅੰਤ ਕਾਲ ਆ ਗਿਆ ਹੋਵੇ ਅਤੇ ਪਰਲੋ ਦਾ ਬਦਲ ਚੜ੍ਹ ਆਇਆ ਹੋਵੇ ॥੧੫੨੦॥

ਨਾਦ ਸੁ ਨਾਦ ਰਹਿਓ ਭਰਪੂਰ ਸੁਨਿਯੋ ਪੁਰਹੂਤ ਮਹਾ ਬਿਸਮਾਯੋ ॥

नाद सु नाद रहिओ भरपूर सुनियो पुरहूत महा बिसमायो ॥

ਨਾਦ ਦੀ ਗੂੰਜ (ਖਗੋਲ ਵਿਚ) ਪੂਰੀ ਤਰ੍ਹਾ ਭਰ ਗਈ ਹੈ। (ਉਸ ਨੂੰ) ਸੁਣ ਕੇ ਇੰਦਰ ਬਹੁਤ ਹੈਰਾਨ ਹੋਇਆ ਹੈ।

ਸਾਤ ਸਮੁਦ੍ਰ ਨਦੀ ਨਦ ਅਉ ਸਰ ਬਿੰਧ ਸੁਮੇਰ ਮਹਾ ਗਰਜਾਯੋ ॥

सात समुद्र नदी नद अउ सर बिंध सुमेर महा गरजायो ॥

ਸੱਤ ਸਮੁੰਦਰ, ਨਦੀਆਂ, ਨਦ, ਅਤੇ ਸਰੋਵਰਾ-ਝੀਲਾ ਦਾ ਜਲ ਅਤੇ ਵਿੰਧਿਆਚਲ ਅਤੇ ਸੁਮੇਰ ਪਰਬਤ ਬਹੁਤ ਗੱਜੇ ਹਨ।

ਕਾਪ ਉਠਿਓ ਸੁਨਿ ਯੌ ਸਹਸਾਨਨ ਚਉਦਹ ਲੋਕਨ ਚਾਲ ਜਨਾਯੋ ॥

काप उठिओ सुनि यौ सहसानन चउदह लोकन चाल जनायो ॥

(ਉਸ ਨਾਦ ਨੂੰ) ਸੁਣ ਕੇ ਸ਼ੇਸ਼ਨਾਗ ਕੰਬ ਗਿਆ ਹੈ ਅਤੇ ਚੌਦਾ ਲੋਕਾ ਵਿਚ ਭੂਚਾਲ ਦਾ ਅਹਿਸਾਸ ਹੋ ਰਿਹਾ ਹੈ।

ਸੰਕਤ ਹ੍ਵੈ ਸੁਨ ਕੈ ਜਗ ਕੇ ਜਨ ਭੂਪ ਨਹੀ ਮਨ ਮੈ ਡਰ ਪਾਯੋ ॥੧੫੨੧॥

संकत ह्वै सुन कै जग के जन भूप नही मन मै डर पायो ॥१५२१॥

ਜਗਤ ਦੇ ਲੋਕ (ਉਸ ਨਾਦ ਨੂੰ) ਸੁਣ ਕੇ ਸ਼ੰਕਿਤ ਹੋ ਗਏ ਹਨ, ਪਰ ਰਾਜੇ ਨੇ ਮਨ ਵਿਚ ਜ਼ਰਾ ਜਿੰਨਾ ਵੀ ਡਰ ਨਹੀਂ ਮੰਨਿਆ ਹੈ ॥੧੫੨੧॥

ਖੜਗੇਸ ਬਾਚ ਸਿਵ ਸੋ ॥

खड़गेस बाच सिव सो ॥

ਖੜਗ ਸਿੰਘ ਨੇ ਸ਼ਿਵ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਰੁਦ੍ਰ ਕੇ ਆਨਨ ਕੋ ਅਵਿਲੋਕ ਕੈ ਯੌ ਕਹਿ ਕੈ ਨ੍ਰਿਪ ਬਾਤ ਸੁਨਾਈ ॥

रुद्र के आनन को अविलोक कै यौ कहि कै नृप बात सुनाई ॥

ਸ਼ਿਵ ਦੇ ਮੂੰਹ ਵਲ ਵੇਖ ਕੇ ਰਾਜੇ ਨੇ ਇਸ ਤਰ੍ਹਾ ਗੱਲ ਕਹਿ ਕੇ ਸੁਣਾਈ,

ਕਾ ਭਯੋ ਜੋ ਜੁਗੀਯਾ ਕਰਿ ਲੈ ਕਰ ਡਿੰਭ ਕੇ ਕਾਰਨ ਨਾਦ ਬਜਾਈ ॥

का भयो जो जुगीया करि लै कर डिंभ के कारन नाद बजाई ॥

ਕੀ ਹੋਇਆ ਜੇ ਜੋਗੀ ਨੇ ਪਾਖੰਡ ('ਡਿੰਭ') ਵਿਖਾਉਣ ਲਈ ਹੱਥ ਵਿਚ (ਸੰਖ ਲੈ ਕੇ) ਨਾਦ ਵਜਾਇਆ ਹੈ;

ਤੰਦੁਲ ਮਾਗਨ ਹੈ ਤੁਯ ਕਾਰਜ ਮੈ ਨ ਡਰੋ ਤੁਹਿ ਚਾਪ ਚਢਾਈ ॥

तंदुल मागन है तुय कारज मै न डरो तुहि चाप चढाई ॥

(ਘਰ ਘਰ ਤੋਂ) ਚਾਵਲ ਮੰਗਣਾ ਤੇਰਾ ਕੰਮ ਹੈ। ਤੇਰੇ ਧਨੁਸ਼ ਚੜ੍ਹਾਉਣ ਨਾਲ ਮੈਂ ਡਰਦਾ ਨਹੀਂ ਹਾ।

ਜੂਝਬੋ ਕਾਮ ਹੈ ਛਤ੍ਰਿਨ ਕੋ ਕਛੁ ਜੋਗਿਨ ਕੋ ਨਹੀ ਕਾਮ ਲਰਾਈ ॥੧੫੨੨॥

जूझबो काम है छतृन को कछु जोगिन को नही काम लराई ॥१५२२॥

(ਕਿਉਂਕਿ) ਜੂਝਣਾ ਕੰਮ ਛਤ੍ਰੀਆਂ ਦਾ ਹੈ, ਜੋਗੀਆਂ ਦਾ ਕੰਮ ਲੜਾਈ ਕਰਨਾ ਬਿਲਕੁਲ ਨਹੀਂ ਹੈ ॥੧੫੨੨॥

ਯੌ ਕਹਿ ਕੈ ਬਤੀਯਾ ਸਿਵ ਸੋਂ ਨ੍ਰਿਪ ਪਾਨ ਬਿਖੈ ਰਿਸਿ ਖੜਗ ਬਡੋ ਲੈ ॥

यौ कहि कै बतीया सिव सों नृप पान बिखै रिसि खड़ग बडो लै ॥

ਸ਼ਿਵ ਨੂੰ ਇਸ ਤਰ੍ਹਾ ਦੀਆਂ ਗੱਲਾ ਕਹਿ ਕੇ, ਰਾਜੇ ਨੇ ਕ੍ਰੋਧ ਕਰ ਕੇ ਹੱਥ ਵਿਚ ਵੱਡੀ ਤਲਵਾਰ ਲੈ ਲਈ।

ਮਾਰਤ ਭੇ ਹਰ ਕੇ ਤਨ ਮੈ ਕਬਿ ਸ੍ਯਾਮ ਕਹੈ ਜੀਯ ਕੋਪ ਮਹਾ ਕੈ ॥

मारत भे हर के तन मै कबि स्याम कहै जीय कोप महा कै ॥

ਕਵੀ ਸ਼ਿਆਮ ਕਹਿੰਦੇ ਹਨ, ਫਿਰ ਮਨ ਵਿਚ ਬਹੁਤ ਕ੍ਰੋਧ ਕਰ ਕੇ ਸ਼ਿਵ ਦੇ ਸ਼ਰੀਰ ਉਤੇ ਮਾਰ ਦਿੱਤੀ।

ਘਾਉ ਕੈ ਸੁੰਭ ਕੈ ਗਾਤ ਬਿਖੈ ਇਮ ਬੋਲਿ ਉਠਿਓ ਹਸਿ ਸਿੰਧ ਜਰਾ ਜੈ ॥

घाउ कै सुँभ कै गात बिखै इम बोलि उठिओ हसि सिंध जरा जै ॥

ਸ਼ਿਵ ਦੇ ਸ਼ਰੀਰ ਵਿਚ ਘਾਉ ਲਗਾ ਕੇ (ਰਾਜਾ) ਹਸ ਕੇ ਬੋਲ ਉਠਿਆ, 'ਜਰਾਸੰਧ ਦੀ ਜੈ'।

ਰੁਦ੍ਰ ਗਿਰਿਓ ਸਿਰ ਮਾਲ ਕਹੂੰ ਕਹੂੰ ਬੈਲ ਗਿਰਿਓ ਗਿਰਿਯੋ ਸੂਲ ਕਹੂੰ ਹ੍ਵੈ ॥੧੫੨੩॥

रुद्र गिरिओ सिर माल कहूँ कहूँ बैल गिरिओ गिरियो सूल कहूँ ह्वै ॥१५२३॥

ਸ਼ਿਵ ਡਿਗ ਪਿਆ, ਸਿਰ ਦੀ ਰੁੰਡ-ਮਾਲਾ ਕਿਤੇ ਜਾ ਪਈ ਅਤੇ ਬਲਦ ਕਿਧਰੇ ਜਾ ਡਿਗਿਆ ਅਤੇ ਤ੍ਰਿਸ਼ੂਲ ਕਿਧਰੇ ਹੋਰ ਜਾ ਪਿਆ ॥੧੫੨੩॥

ਘੇਰ ਲੀਯੋ ਮਿਲ ਕੈ ਨ੍ਰਿਪ ਕਉ ਜਬ ਹੀ ਸਿਵ ਕੇ ਦਲ ਕੋਪ ਕਰਿਓ ਹੈ ॥

घेर लीयो मिल कै नृप कउ जब ही सिव के दल कोप करिओ है ॥

ਜਦੋਂ ਸ਼ਿਵ ਦੀ ਸੈਨਾ ਨੇ ਕ੍ਰੋਧ ਕੀਤਾ ਤਾ (ਸਾਰਿਆਂ ਨੇ) ਮਿਲ ਕੇ ਰਾਜੇ ਨੂੰ ਘੇਰ ਲਿਆ।

ਆਗੇ ਹ੍ਵੈ ਭੂਪ ਅਯੋਧਨ ਮੈ ਦ੍ਰਿੜ ਠਾਢੋ ਰਹਿਓ ਨਹੀ ਪੈਗ ਟਰਿਓ ਹੈ ॥

आगे ह्वै भूप अयोधन मै दिढ ठाढो रहिओ नही पैग टरिओ है ॥

(ਉਨ੍ਹਾ ਦੇ) ਸਾਹਮਣੇ ਹੋ ਕੇ ਰਾਜਾ ਯੁੱਧ-ਭੂਮੀ ਵਿਚ ਦ੍ਰਿੜ੍ਹ ਹੋ ਕੇ ਖੜੋ ਗਿਆ ਹੈ ਅਤੇ ਇਕ ਕਦਮ ਵੀ ਨਹੀਂ ਹਿਲਿਆ ਹੈ।

ਤਾਲ ਜਹਾ ਰਥ ਰੂਖ ਧੁਜਾ ਭਟ ਪੰਛਨ ਸਿਉ ਰਨ ਬਾਗ ਭਰਿਓ ਹੈ ॥

ताल जहा रथ रूख धुजा भट पंछन सिउ रन बाग भरिओ है ॥

ਰਣ-ਭੂਮੀ ਰੂਪ ਬਾਗ ਰਥ ਰੂਪ ਤਾਲਾਬ, ਝੰਡੇ ਰੂਪ ਬ੍ਰਿਛ ਅਤੇ ਯੋਧੇ ਰੂਪ ਪੰਛੀਆਂ ਨਾਲ ਭਰਿਆ ਹੋਇਆ ਹੈ।

ਭਾਗ ਗਏ ਗਨ ਜੈਸੇ ਬਿਹੰਗ ਮਨੋ ਨ੍ਰਿਪ ਟੂਟ ਕੈ ਬਾਜ ਪਰਿਓ ਹੈ ॥੧੫੨੪॥

भाग गए गन जैसे बिहंग मनो नृप टूट कै बाज परिओ है ॥१५२४॥

(ਸ਼ਿਵ ਦੇ) ਗਣ ਪੰਛੀਆਂ ਵਾਗ ਭਜ ਗਏ ਹਨ, ਮਾਨੋ ਰਾਜਾ (ਖੜਗ ਸਿੰਘ) ਰੂਪ ਬਾਜ਼ (ਉਨ੍ਹਾ ਉਤੇ) ਟੁਟ ਕੇ ਪੈ ਗਿਆ ਹੋਵੇ ॥੧੫੨੪॥

ਦੋਹਰਾ ॥

ਦੋਹਰਾ ॥

ਦੋਹਰਾ:

ਏ ਸਿਵ ਕੇ ਗਨ ਥਿਰੁ ਰਹੇ ਅਤਿ ਮਨ ਕੋਪ ਬਢਾਇ ॥

ए सिव के गन थिरु रहे अति मन कोप बढाइ ॥

ਸ਼ਿਵ ਦੇ ਕੇਵਲ ਇਹ ਗਣ ਕ੍ਰੋਧਵਾਨ ਹੋ ਕੇ (ਰਣ-ਭੂਮੀ ਵਿਚ) ਸਥਿਰ ਰਹੇ

ਗਨ ਛਉਨਾ ਗਨ ਰਾਜ ਸ੍ਰੀ ਮਹਾਬੀਰ ਮਨ ਰਾਇ ॥੧੫੨੫॥

गन छउना गन राज स्री महाबीर मन राइ ॥१५२५॥

ਹਨਛੌਣਾ ਗਣ, ਰਾਜਸ੍ਰੀ ਗਣ, ਮਹਾਬੀਰ ਅਤੇ ਮਨ ਰਾਇ ॥੧੫੨੫॥

ਸਵੈਯਾ ॥

सवैया ॥

ਸਵੈਯਾ:

ਬੀਰਨ ਕੀ ਮਨਿ ਸ੍ਰੀ ਗਨਰਾਇ ਮਹਾ ਬਰਬੀਰ ਫਿਰਿਓ ਗਨ ਛਉਨਾ ॥

बीरन की मनि स्री गनराइ महा बरबीर फिरिओ गन छउना ॥

ਵੀਰਾ ਦਾ ਸ਼ਿਰੋਮਣੀ ਵੀਰ ਮਨ ਰਾਇ ਗਣ, ਮਹਾਬੀਰ ਗਣ ਅਤੇ ਛੌਣਾ ਗਣ (ਯੁੱਧ-ਭੂਮੀ ਵਿਚ) ਪਰਤ ਆਏ ਹਨ।

ਲੋਹਤ ਨੈਨ ਚਲਿਓ ਸਿਸ ਹੋਤ ਕੀਓ ਗਹਿ ਜਾ ਜਮਰਾਜ ਖਿਲਉਨਾ ॥

लोहत नैन चलिओ सिस होत कीओ गहि जा जमराज खिलउना ॥

ਤਪੇ ਹੋਏ ਲੋਹੇ ਵਰਗੀਆਂ ਲਾਲ ਅੱਖਾ ਵਾਲੇ (ਛੌਣਾ ਗਣ) ਨੇ ਬਾਲਕ ਹੁੰਦੇ ਹੋਇਆਂ ਵੀ ਯਮਰਾਜ ਨੂੰ ਖਿਡੌਣਾ ਸਮਝ ਕੇ ਫੜ ਲਿਆ ਸੀ।

ਆਵਤ ਭੂਪ ਬਿਲੋਕ ਕੈ ਸਤ੍ਰਨ ਆਪ ਕੀਯੋ ਮਨ ਰੰਚਕ ਭਉ ਨਾ ॥

आवत भूप बिलोक कै सत्रन आप कीयो मन रंचक भउ ना ॥

ਵੈਰੀਆਂ ਨੂੰ ਸਾਹਮਣੇ ਆਉਂਦਾ ਵੇਖ ਕੇ (ਰਾਜੇ ਨੇ) ਆਪਣੇ ਮਨ ਵਿਚ ਰਤਾ ਜਿੰਨਾ ਵੀ ਡਰ ਨਾ ਮੰਨਿਆ।

ਮਾਰਿ ਲਏ ਛਿਨ ਮੈ ਗਨ ਕੋ ਗਨ ਜੁਧ ਕੀਓ ਕਿ ਕੀਓ ਕਛੁ ਟਉਨਾ ॥੧੫੨੬॥

मारि लए छिन मै गन को गन जुध कीओ कि कीओ कछु टउना ॥१५२६॥

ਸਾਰਿਆਂ ਗਣਾ ਨੂੰ (ਰਾਜੇ ਨੇ ਯੁੱਧ-ਭੂਮੀ ਵਿਚ) ਮਾਰ ਸੁਟਿਆ, (ਪਤਾ ਨਹੀਂ ਲਗਦਾ, ਰਾਜੇ ਨੇ) ਯੁੱਧ ਕੀਤਾ ਹੈ ਜਾ ਕੋਈ ਟੂਣਾ ਕੀਤਾ ਹੈ ॥੧੫੨੬॥

ਚੌਪਈ ॥

चौपई ॥

ਚੌਪਈ:

ਤਬ ਅਰਿ ਲਖਿ ਕੈ ਸਰ ਸੋ ਮਾਰਿਓ ॥

तब अरि लखि कै सर सो मारिओ ॥

ਰਾਜੇ ਵਲ ਜਿਸ ਨੇ ਵੀ ਮਾੜੀ ਦ੍ਰਿਸ਼ਟੀ ਨਾਲ ਵੇਖਿਆ,

ਜਿਹ ਕੁਦ੍ਰਿਸਟਿ ਨ੍ਰਿਪ ਓਰਿ ਨਿਹਾਰਿਓ ॥

जिह कुद्रसटि नृप ओरि निहारिओ ॥

ਤਦ ਹੀ (ਰਾਜੇ ਨੇ ਉਸ ਨੂੰ) ਵੈਰੀ ਸਮਝ ਕੇ ਤੀਰਾ ਨਾਲ ਮਾਰ ਦਿੱਤਾ।

ਪੁਨਿ ਗਨੇਸ ਕੋ ਨ੍ਰਿਪ ਲਲਕਾਰਿਓ ॥

पुनि गनेस को नृप ललकारिओ ॥

ਫਿਰ ਰਾਜੇ ਨੇ ਗਣੇਸ਼ ਨੂੰ ਲਲਕਾਰਿਆ,

ਤ੍ਰਸਤ ਭਯੋ ਤਜਿ ਜੁਧ ਪਧਾਰਿਓ ॥੧੫੨੭॥

त्रसत भयो तजि जुध पधारिओ ॥१५२७॥

(ਉਹ) ਡਰ ਕੇ ਯੁੱਧ-ਖੇਤਰ ਵਿਚੋਂ ਭਜ ਗਿਆ ॥੧੫੨੭॥

ਜਬ ਸਿਵ ਜੂ ਕਛੁ ਸੰਗਿਆ ਪਾਈ ॥

जब सिव जू कछु संगिआ पाई ॥

ਜਦੋਂ ਸ਼ਿਵ ਨੂੰ ਕੁਝ ਸੁਰਤ ਪਰਤੀ

ਭਾਜਿ ਗਯੋ ਤਜ ਦਈ ਲਰਾਈ ॥

भाजि गयो तज दई लराई ॥

(ਤਾ ਉਹ) ਲੜਾਈ ਛਡ ਕੇ ਭਜ ਗਿਆ।

ਅਉਰ ਸਗਲ ਛਡ ਕੈ ਗਨ ਭਾਗੇ ॥

अउर सगल छड कै गन भागे ॥

ਹੋਰ ਸਾਰੇ ਗਣ ਵੀ ਡਰ ਕੇ ਭਜ ਗਏ।

ਐਸੋ ਕੋ ਭਟ ਆਵੈ ਆਗੇ ॥੧੫੨੮॥

ऐसो को भट आवै आगे ॥१५२८॥

ਅਜਿਹਾ ਕੌਣ ਸੂਰਮਾ ਹੈ, (ਜੋ ਰਾਜੇ ਦੇ) ਅਗੇ ਆਵੇ ॥੧੫੨੮॥

ਜਬਹਿ ਕ੍ਰਿਸਨ ਸਿਵ ਭਜਤ ਨਿਹਾਰਿਓ ॥

जबहि क्रिसन सिव भजत निहारिओ ॥

ਜਦੋਂ ਸ੍ਰੀ ਕ੍ਰਿਸ਼ਨ ਨੇ ਸ਼ਿਵ ਨੂੰ ਭਜਦਿਆਂ ਵੇਖਿਆ

ਇਹੈ ਆਪਨੇ ਹ੍ਰਿਦੇ ਬਿਚਾਰਿਓ ॥

इहै आपने ह्रिदे बिचारिओ ॥

(ਤਾਂ) ਆਪਣੇ ਹਿਰਦੇ ਵਿਚ ਇਸ ਤਰ੍ਹਾ ਵਿਚਾਰ ਕੀਤਾ,

ਅਬ ਹਉ ਆਪਨ ਇਹ ਸੰਗ ਲਰੋ ॥

अब हउ आपन इह संग लरो ॥

ਹੁਣ ਮੈਂ ਆਪ ਹੀ ਇਸ ਨਾਲ ਯੁੱਧ ਕਰਾ;

ਕੈ ਅਰਿ ਮਾਰੋ ਕੈ ਲਰਿ ਮਰੋ ॥੧੫੨੯॥

कै अरि मारो कै लरि मरो ॥१५२९॥

ਜਾ (ਤਾਂ) ਵੈਰੀ ਨੂੰ ਮਾਰ ਸੁਟਾ ਜਾ (ਆਪ) ਲੜ ਮਰਾ ॥੧੫੨੯॥

ਤਬ ਤਿਹ ਸਉਹੇ ਹਰਿ ਜੂ ਗਯੋ ॥

तब तिह सउहे हरि जू गयो ॥

ਤਦ ਸ੍ਰੀ ਕ੍ਰਿਸ਼ਨ ਉਸ (ਰਾਜੇ) ਦੇ ਸਾਹਮਣੇ ਗਏ।

ਰਾਮ ਭਨੈ ਅਤਿ ਜੁਧ ਮਚਯੋ ॥

राम भनै अति जुध मचयो ॥

(ਕਵੀ) ਰਾਮ ਕਹਿੰਦੇ ਹਨ, (ਦੋਹਾ ਨੇ) ਖ਼ੂਬ ਯੁੱਧ ਮਚਾਇਆ।

ਤਬ ਤਿਨੈ ਤਕਿ ਤਿਹ ਬਾਨ ਲਗਾਯੋ ॥

तब तिनै तकि तिह बान लगायो ॥

ਤਦ ਰਾਜੇ ਨੇ ਤਕ ਕੇ ਸ੍ਰੀ ਕ੍ਰਿਸ਼ਨ ਨੂੰ ਬਾਣ ਮਾਰਿਆ

ਸਜੰਦਨ ਤੇ ਹਰਿ ਭੂਮਿ ਗਿਰਾਯੋ ॥੧੫੩੦॥

स्यंदन ते हरि भूमि गिरायो ॥१५३०॥

ਅਤੇ ਸ੍ਰੀ ਕ੍ਰਿਸ਼ਨ ਨੂੰ ਰਥ ਉਤੋਂ ਧਰਤੀ ਤੇ ਸੁਟ ਦਿੱਤਾ ॥੧੫੩੦॥

ਕਬਿਯੋ ਬਾਚ ॥

कबियो बाच ॥

ਕਵੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਜਾ ਪ੍ਰਭ ਕਉ ਨਿਤ ਬ੍ਰਹਮ ਸਚੀਪਤਿ ਸ੍ਰੀ ਸਨਕਾਦਿਕ ਹੂੰ ਜਪੁ ਕੀਨੋ ॥

जा प्रभ कउ नित ब्रहम सचीपति स्री सनकादिक हूँ जपु कीनो ॥

ਜਿਸ ਪ੍ਰਭੂ ਨੂੰ ਬ੍ਰਹਮਾ, ਇੰਦਰ, ਸਨਕਾਦਿਕ ਵਰਗੇ ਨਿੱਤ ਜਪਦੇ ਹਨ,

ਸੂਰ ਸਸੀ ਸੁਰ ਨਾਰਦ ਸਾਰਦ ਤਾਹੀ ਕੇ ਧਿਆਨ ਬਿਖੈ ਮਨੁ ਦੀਨੋ ॥

सूर ससी सुर नारद सारद ताही के धिआन बिखै मनु दीनो ॥

ਜਿਸ ਦੇ ਧਿਆਨ ਵਿਚ ਸੂਰਜ, ਚੰਦ੍ਰਮਾ, ਦੇਵਤੇ, ਨਾਰਦ ਅਤੇ ਸ਼ਾਰਦਾ ਨੇ ਮਨ ਨੂੰ ਜੋੜਿਆ ਹੋਇਆ ਹੈ;

ਖੋਜਤ ਹੈ ਜਿਹ ਸਿਧ ਮਹਾ ਮੁਨਿ ਬਿਆਸ ਪਰਾਸੁਰ ਭੇਦ ਨ ਚੀਨੋ ॥

खोजत है जिह सिध महा मुनि बिआस परासुर भेद न चीनो ॥

ਜਿਸ ਨੂੰ ਸਿੱਧ ਅਤੇ ਮਹਾਮੁਨੀ ਵਿਆਸ ਅਤੇ ਪਰਾਸ਼ਰ ਖੋਜਦੇ ਹਨ, ਪਰ (ਉਸ ਦਾ) ਭੇਦ ਨਹੀਂ ਪਾ ਸਕੇ ਹਨ;

ਸੋ ਖੜਗੇਸ ਅਯੋਧਨ ਮੈ ਕਰਿ ਮੋਹਿਤ ਕੇਸਨ ਤੇ ਗਹਿ ਲੀਨੋ ॥੧੫੩੧॥

सो खड़गेस अयोधन मै करि मोहित केसन ते गहि लीनो ॥१५३१॥

ਉਸ (ਕ੍ਰਿਸ਼ਨ) ਨੂੰ ਖੜਗ ਸਿੰਘ ਨੇ ਯੁੱਧ-ਭੂਮੀ ਵਿਚ ਬੇਸੁਧ ਕਰ ਕੇ ਵਾਲਾ ਤੋਂ ਪਕੜ ਲਿਆ ਹੈ ॥੧੫੩੧॥

ਮਾਰਿ ਬਕੀ ਬਕ ਅਉਰ ਅਘਾਸੁਰ ਧੇਨਕ ਕੋ ਪਲ ਮੈ ਬਧ ਕੀਨੋ ॥

मारि बकी बक अउर अघासुर धेनक को पल मै बध कीनो ॥

(ਜਿਸ ਨੇ) ਪੂਤਨਾ (ਬਕੀ) ਬਕਾਸੁਰ, ਅਘਾਸੁਰ ਅਤੇ ਧੇਨਕ ਦੈਂਤ ਨੂੰ ਪਲ ਵਿਚ ਮਾਰ ਦਿੱਤਾ ਸੀ;

ਕੇਸੀ ਬਛਾਸੁਰ ਮੁਸਟ ਚੰਡੂਰ ਕੀਏ ਚਕਚੂਰ ਸੁਨਿਯੋ ਪੁਰ ਤੀਨੋ ॥

केसी बछासुर मुसट चंडूर कीए चकचूर सुनियो पुर तीनो ॥

(ਜਿਸ ਨੇ) ਕੇਸੀ, ਬਛਾਸੁਰ, ਮੁਸ਼ਟ, ਚੰਡੂਰ ਵਰਗਿਆ ਨੂੰ ਚਕਨਾਚੂਰ ਕਰ ਦਿੱਤਾ ਸੀ ਅਤੇ ਤਿੰਨਾ ਲੋਕਾ ਵਿਚ (ਜਿਸ ਦੇ ਬਲ ਦੀ ਗੱਲ) ਸੁਣੀ ਗਈ ਸੀ;

ਸ੍ਰੀ ਹਰਿ ਸਤ੍ਰ ਅਨੇਕ ਹਨੇ ਤਿਹ ਕਉਨ ਗਨੇ ਕਬਿ ਸਜਾਮ ਪ੍ਰਬੀਨੋ ॥

स्री हरि सत्र अनेक हने तिह कउन गने कबि स्याम प्रबीनो ॥

(ਜਿਸ) ਸ੍ਰੀ ਕ੍ਰਿਸ਼ਨ ਨੇ ਅਨੇਕਾ ਵੈਰੀ ਮਾਰ ਦਿੱਤੇ ਸਨ, ਕਵੀ ਸ਼ਿਆਮ ਕਹਿੰਦੇ ਹਨ, ਉਨ੍ਹਾ ਦੀ ਗਿਣਤੀ ਕਰਨ ਵਿਚ ਕੌਣ ਪ੍ਰਬੀਨ ਹੈ?

ਕੰਸ ਕਉ ਕੇਸਨ ਤੇ ਗਹਿ ਕੇਸਵ ਭੂਪ ਮਨੋ ਬਦਲੋ ਵਹੁ ਲੀਨੋ ॥੧੫੩੨॥

कंस कउ केसन ते गहि केसव भूप मनो बदलो वहु लीनो ॥१५३२॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕ੍ਰਿਸ਼ਨ ਦੁਆਰਾ ਕੰਸ ਨੂੰ ਕੇਸਾ ਤੋਂ ਪਕੜਨ ਦਾ ਬਦਲਾ ਰਾਜਾ (ਖੜਗ ਸਿੰਘ) ਨੇ ਲਿਆ ਹੋਵੇ ॥੧੫੩੨॥

ਚਿੰਤ ਕਰੀ ਚਿਤ ਮੈ ਤਿਹ ਭੂਪਤਿ ਜੋ ਇਹ ਕਉ ਅਬ ਹਉ ਬਧ ਕੈ ਹਉ ॥

चिंत करी चित मै तिह भूपति जो इह कउ अब हउ बध कै हउ ॥

ਉਸ ਰਾਜਾ (ਖੜਗ ਸਿੰਘ) ਨੇ ਚਿਤ ਵਿਚ ਇਹ ਸੋਚ ਕੀਤੀ ਕਿ ਜੇ ਮੈਂ ਇਸ ਦਾ ਹੁਣ ਵੱਧ ਕਰ ਦਿਆਂ,

ਸੈਨ ਸਭੈ ਭਜ ਹੈ ਜਬ ਹੀ ਤਬ ਕਾ ਸੰਗ ਜਾਇ ਕੈ ਜੁਧੁ ਮਚੈ ਹਉ ॥

सैन सभै भज है जब ही तब का संग जाइ कै जुधु मचै हउ ॥

(ਤਾ) ਜਦੋਂ (ਇਸ ਦੀ) ਸਾਰੀ ਸੈਨਾ ਭਜ ਜਾਏਗੀ, ਤਦੋਂ ਮੈਂ ਕਿਸ ਨਾਲ ਯੁੱਧ ਕਰਾਗਾ।

ਹਉ ਕਿਹ ਪੈ ਕਰਿ ਹੋ ਬਹੁ ਘਾਇਨ ਕਾ ਕੇ ਹਉ ਘਾਇਨ ਸਨਮੁਖ ਖੈ ਹਉ ॥

हउ किह पै करि हो बहु घाइन का के हउ घाइन सनमुख खै हउ ॥

ਮੈਂ ਕਿਸ ਉਤੇ ਬਹੁਤ ਘਾਓ ਲਗਾਵਾਗਾ ਅਤੇ ਕਿਸ ਦੇ ਘਾਓ ਮੈਂ ਸਨਮੁਖ ਹੋ ਕੇ ਸਹਾਗਾ।

ਛਾਡਿ ਦਯੋ ਕਹਿਓ ਜਾਹੁ ਚਲੇ ਹਰਿ ਤੋ ਸਮ ਸੂਰ ਕਹੂੰ ਨਹੀ ਪੈ ਹਉ ॥੧੫੩੩॥

छाडि दयो कहिओ जाहु चले हरि तो सम सूर कहूँ नही पै हउ ॥१५३३॥

(ਇਹ ਵਿਚਾਰ ਕਰ ਕੇ ਰਾਜੇ ਨੇ ਕ੍ਰਿਸ਼ਨ ਨੂੰ) ਛੱਡ ਦਿੱਤਾ ਅਤੇ ਕਿਹਾ, ਹੇ ਕ੍ਰਿਸ਼ਨ! ਚਲਾ ਜਾ, ਤੇਰੇ ਵਰਗਾ ਸੂਰਮਾ ਹੋਰ ਕਿਤੋਂ ਵੀ ਨਹੀਂ ਮਿਲ ਸਕੇਗਾ ॥੧੫੩੩॥

ਪਉਰਖ ਜੈਸੋ ਬਡੋ ਕੀਯੋ ਭੂਪ ਨ ਆਗੈ ਕਿਸੀ ਨ੍ਰਿਪ ਐਸੋ ਕੀਯੋ ॥

पउरख जैसो बडो कीयो भूप न आगै किसी नृप ऐसो कीयो ॥

ਜਿਸ ਤਰ੍ਹਾ ਦੀ ਵੱਡੀ ਬਹਾਦਰੀ ਰਾਜੇ ਨੇ ਕੀਤੀ ਹੈ, ਇਸ ਤਰ੍ਹਾ ਦੀ ਅਗੇ ਕਿਸੇ ਰਾਜੇ ਨੇ ਨਹੀਂ ਕੀਤੀ।

ਭਟ ਪੇਖਿ ਕੈ ਭਾਜਿ ਗਏ ਸਿਗਰੇ ਕਿਨਹੂੰ ਧਨੁ ਬਾਨ ਨ ਪਾਨਿ ਲੀਓ ॥

भट पेखि कै भाजि गए सिगरे किनहूँ धनु बान न पानि लीओ ॥

ਸਾਰੇ ਸੂਰਮੇ (ਇਸ ਦੀ ਬਹਾਦਰੀ ਨੂੰ) ਵੇਖ ਕੇ ਭਜ ਗਏ ਹਨ ਅਤੇ ਕਿਸੇ ਨੇ ਹੱਥ ਵਿਚ ਧਨੁਸ਼ ਬਾਣ ਧਾਰਨ ਨਹੀਂ ਕੀਤਾ ਹੈ।

ਹਥਿਯਾਰ ਉਤਾਰ ਚਲੇ ਬਿਸੰਭਾਰਿ ਰਥੀ ਰਥ ਟਾਰਿ ਡਰਾਤ ਹੀਓ ॥

हथियार उतार चले बिसंभारि रथी रथ टारि डरात हीओ ॥

ਹਥਿਆਰਾ ਨੂੰ ਉਤਾਰ ਕੇ ਬਿਨਾ ਸੋਚ ਵਿਚਾਰ ਕੀਤੇ ਰਥਵਾਨ ਰਥਾ ਨੂੰ ਛਡ ਕੇ ਹਿਰਦੇ ਵਿਚ ਡਰਦੇ ਹੋਏ (ਭਜ ਚਲੇ ਹਨ)।

ਰਨ ਮੈ ਖੜਗੇਸ ਬਲੀ ਬਲੁ ਕੈ ਅਪੁਨੋ ਕਰ ਕੈ ਹਰਿ ਛਾਡਿ ਦੀਯੋ ॥੧੫੩੪॥

रन मै खड़गेस बली बलु कै अपुनो कर कै हरि छाडि दीयो ॥१५३४॥

ਖੜਗ ਸਿੰਘ ਯੋਧੇ ਨੇ ਯੁੱਧ-ਭੂਮੀ ਵਿਚ ਬਲ ਪੂਰਵਕ (ਫੜ ਕੇ) ਅਤੇ ਆਪਣਾ ਬਣਾ ਕੇ (ਅਰਥਾਤ ਅਧੀਨ ਕਰ ਕੇ) ਸ੍ਰੀ ਕ੍ਰਿਸ਼ਨ ਨੂੰ ਛਡ ਦਿੱਤਾ ਹੈ ॥੧੫੩੪॥

ਚੌਪਈ ॥

चौपई ॥

ਚੌਪਈ:

ਛਾਡਿ ਕੇਸ ਤੇ ਜਬ ਹਰਿ ਦਯੋ ॥

छाडि केस ते जब हरि दयो ॥

ਜਦੋਂ (ਰਾਜੇ ਨੇ) ਕ੍ਰਿਸ਼ਨ ਨੂੰ ਕੇਸਾ ਤੋਂ ਛਡ ਦਿੱਤਾ

ਲਜਤ ਭਯੋ ਬਿਸਰਿ ਬਲੁ ਗਯੋ ॥

लजत भयो बिसरि बलु गयो ॥

(ਤਾ ਕ੍ਰਿਸ਼ਨ ਨੂੰ) ਲਜਿਤ ਹੋਣ ਕਾਰਨ (ਆਪਣਾ) ਸਾਰਾ ਬਲ ਭੁਲ ਗਿਆ।

ਤਬ ਬ੍ਰਹਮਾ ਪ੍ਰਤਛ ਹੁਇ ਆਯੋ ॥

तब ब्रहमा प्रतछ हुइ आयो ॥

ਤਦ ਬ੍ਰਹਮਾ ਪ੍ਰਤੱਖ ਹੋ ਕੇ ਆਇਆ

ਕ੍ਰਿਸਨ ਤਾਪ ਤਿਨਿ ਸਕਲ ਮਿਟਾਯੋ ॥੧੫੩੫॥

कृसन ताप तिनि सकल मिटायो ॥१५३५॥

ਅਤੇ ਉਸ ਨੇ ਕ੍ਰਿਸ਼ਨ ਦਾ ਸਾਰਾ ਦੁਖ ਦੂਰ ਕਰ ਦਿੱਤਾ ॥੧੫੩੫॥

ਕਹੇ ਕ੍ਰਿਸਨ ਸਿਉ ਇਹ ਬਿਧਿ ਬੈਨਾ ॥

कहे कृसन सिउ इह बिधि बैना ॥

(ਉਸ ਨੇ) ਕ੍ਰਿਸ਼ਨ ਨੂੰ ਇਸ ਤਰ੍ਹਾ ਦੇ ਬੋਲ ਕਹੇ,

ਲਾਜ ਕਰੋ ਨਹਿ ਪੰਕਜ ਨੈਨਾ ॥

लाज करो नहि पंकज नैना ॥

ਹੇ ਕਮਲ ਨੈਨ! ਲਜਾ ਨਾ ਕਰੋ।

ਇਹ ਪਉਰਖ ਹਉ ਤੋਹਿ ਸੁਨਾਊ ॥

इह पउरख हउ तोहि सुनाऊ ॥

ਇਸ ਦੀ ਬਹਾਦਰੀ (ਦੀ ਗੱਲ) ਮੈਂ ਤੁਹਾਨੂੰ ਸੁਣਾਉਂਦਾ ਹਾ,

ਤਿਹ ਤੇ ਤੋ ਕਹੁ ਅਬਹਿ ਰਿਝਾਊ ॥੧੫੩੬॥

तिह ते तो कहु अबहि रिझाऊ ॥१५३६॥

ਜਿਸ ਕਰ ਕੇ ਤੁਹਾਨੂੰ ਹੁਣੇ ਪ੍ਰਸੰਨ ਕਰਦਾ ਹਾ ॥੧੫੩੬॥

ਬ੍ਰਹਮਾ ਬਾਚ ॥

ब्रहमा बाच ॥

ਬ੍ਰਹਮਾ ਨੇ ਕਿਹਾ:

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਜਬ ਹੀ ਇਹ ਭੂਪਤਿ ਜਨਮ ਲੀਓ ॥

जब ही इह भूपति जनम लीओ ॥

ਜਦੋਂ ਹੀ ਇਸ ਰਾਜੇ ਨੇ ਜਨਮ ਲਿਆ ਸੀ,

ਤਜਿ ਧਾਮ ਤਬੈ ਬਨਿਬਾਸੁ ਕੀਓ ॥

तजि धाम तबै बनिबासु कीओ ॥

ਤਦੋਂ ਹੀ ਘਰ ਛਡ ਕੇ (ਇਸ ਨੇ) ਬਨ ਵਿਚ ਵਾਸਾ ਕਰ ਲਿਆ ਸੀ।

ਤਪਸਾ ਕਰਿ ਕੈ ਜਗ ਮਾਤ ਰਿਝਾਯੋ ॥

तपसा करि कै जग मात रिझायो ॥

ਤਪਸਿਆ ਕਰ ਕੇ (ਇਸ ਨੇ) ਜਗਤ ਮਾਤਾ (ਦੇਵੀ) ਨੂੰ ਪ੍ਰਸੰਨ ਕਰ ਲਿਆ

ਤਹ ਤੇ ਅਰਿ ਜੀਤਨ ਕੋ ਬਰੁ ਪਾਯੋ ॥੧੫੩੭॥

तह ते अरि जीतन को बरु पायो ॥१५३७॥

ਅਤੇ ਉਸ ਤੋਂ ਵੈਰੀ ਨੂੰ ਜਿਤਣ ਦਾ ਵਰ ਪ੍ਰਾਪਤ ਕਰ ਲਿਆ ॥੧੫੩੭॥

ਚੌਪਈ ॥

ਚੌਪਈ ॥

ਚੌਪਈ:

ਇਹ ਕੇ ਬਧ ਕੋ ਏਕੁ ਉਪਾਈ ॥

इह के बध को एकु उपाई ॥

ਇਸ ਦੇ ਮਾਰਨ ਦਾ ਇਕੋ ਉਪਾ ਹੈ।

ਸੋ ਪ੍ਰਭ ਤੋ ਕਹਿ ਕਹਤ ਸੁਨਾਈ ॥

सो प्रभ तो कहि कहत सुनाई ॥

ਹੇ ਪ੍ਰਭੂ! ਉਹ (ਮੈਂ) ਤੁਹਾਨੂੰ ਕਹਿ ਕੇ ਸੁਣਾਉਂਦਾ ਹਾ।

ਬਿਸਨ ਆਇ ਜੋ ਯਾ ਸੰਗਿ ਲਰੈ ॥

बिसन आइ जो या संगि लरै ॥

ਜੇ ਵਿਸ਼ਣੂ ਵੀ ਇਸ ਨਾਲ ਆ ਕੇ ਯੁੱਧ ਕਰੇਗਾ

ਤਾਹਿ ਭਜਾਵੈ ਬਿਲਮੁ ਨ ਕਰੈ ॥੧੫੩੮॥

ताहि भजावै बिलमु न करै ॥१५३८॥

ਤਾ ਉਸ ਨੂੰ ਵੀ ਭਜਾ ਦੇਣ ਵਿਚ (ਇਹ) ਦੇਰ ਨਹੀਂ ਕਰੇਗਾ ॥੧੫੩੮॥

ਇੰਦ੍ਰ ਦ੍ਵਾਦਸ ਭਾਨ ਬੁਲਾਵਹੁ ॥

इंद्र द्वादस भान बुलावहु ॥

ਇੰਦਰ ਅਤੇ ਬਾਰ੍ਹਾ ਸੂਰਜਾ ਨੂੰ ਬੁਲਾ ਲਵੋ

ਰੁਦ੍ਰ ਗਿਆਰਹ ਮਿਲ ਕਰਿ ਧਾਵਹੁ ॥

रुद्र गिआरह मिल करि धावहु ॥

ਅਤੇ ਗਿਆਰਾ ਰੁਦਰਾ ਨੂੰ ਨਾਲ ਮਿਲਾ ਕੇ ਧਾਵਾ ਕਰੋ।

ਸੋਮ ਸੁ ਜਮ ਆਠੋ ਬਸ ਜੋਧੇ ॥

सोम सु जम आठो बस जोधे ॥

ਚੰਦ੍ਰਮਾ, ਯਮ ਅਤੇ ਅੱਠ ਬਸੂ (ਵੀ ਨਾਲ ਲੈ ਲਵੋ)।

ਐਸੀ ਬਿਧਿ ਬਿਧਿ ਹਰਹਿੰ ਪ੍ਰਬੋਧੇ ॥੧੫੩੯॥
ऐसी बिधि बिधि हरहिं प्रबोधे ॥१५३९॥
ਇਸ ਪ੍ਰਕਾਰ ਦੀ ਵਿਧੀ ਬ੍ਰਹਮਾ ਨੇ ਸ੍ਰੀ ਕ੍ਰਿਸ਼ਨ ਨੂੰ ਸਮਝਾ ਦਿੱਤੀ ॥੧੫੩੯॥

ਸੋਰਠਾ ॥
सोरठा ॥
ਸੋਰਠਾ:

ਏ ਸਭ ਸੁਭਟ ਬੁਲਾਇ ਜੁਧ ਕਾਜ ਰਨਿ ਪ੍ਰਗਟਹੀ ॥
ए सभ सुभट बुलाइ जुध काज रनि प्रगटही ॥
ਇਹ ਸਾਰੇ ਯੋਧੇ ਯੁੱਧ ਕਰਨ ਲਈ ਪ੍ਰਤੱਖ ਤੌਰ ਤੇ ਯੁੱਧ-ਭੂਮੀ ਵਿਚ ਬੁਲਾ ਲਓ।

ਆਪੁਨੇ ਦਲਹਿਾਂ ਜਗਾਇ ਕਹੋ ਜੂਝ ਏਊ ਕਰਹਿਾਂ ॥੧੫੪੦॥
आपुने दलहिँ जगाइ कहो जूझ एऊ करहिँ ॥१५४०॥
ਆਪਣੀ ਸੈਨਾ ਨੂੰ ਸਚੇਤ ਕਰ ਕੇ ਕਹੋ ਕਿ ਇਹ ਵੀ ਯੁੱਧ ਕਰਨ ॥੧੫੪੦॥

ਚੌਪਈ ॥
चौपई ॥
ਚੌਪਈ:

ਪੁਨਿ ਅਪਛਰਾ ਸਕਲ ਬੁਲਾਵਹੁ ॥
पुनि अपछरा सकल बुलावहु ॥
ਫਿਰ ਸਾਰੀਆਂ ਅਪੱਛਰਾਵਾ ਨੂੰ ਬੁਲਾਓ

ਇਹ ਕੀ ਅਗ੍ਰਜ ਦ੍ਰਿਸਟਿ ਨਚਾਵਹੁ ॥
इह की अग्रज द्रसटि नचावहु ॥
ਅਤੇ ਇਸ (ਖੜਗ ਸਿੰਘ) ਦੀ ਨਜ਼ਰ ਦੇ ਸਾਹਮਣੇ ਨਚਾਓ।

ਕਾਮਦੇਵ ਕਉ ਆਇਸ ਦੀਜੈ ॥

कामदेव कउ आइस दीजै ॥

ਕਾਮਦੇਵ ਨੂੰ ਆਗਿਆ ਦਿਓ

ਯਾ ਕੋ ਚਿਤ ਮੋਹਿ ਕਰਿ ਲੀਜੈ ॥੧੫੪੧॥

या को चित मोहि करि लीजै ॥१५४१॥

ਕਿ ਇਸ ਦੇ ਚਿੱਤ ਨੂੰ ਮੋਹਿਤ ਕਰ ਲਵੇ ॥੧੫੪੧॥

ਦੋਹਰਾ ॥

दोहरा ॥

ਦੋਹਰਾ:

ਤਬਹਿ ਕ੍ਰਿਸਨ ਸੋਊ ਕੀਓ ਜੋ ਬ੍ਰਹਮਾ ਸਿਖ ਦੀਨ ॥

तबहि कृसन सोऊ कीओ जो ब्रहमा सिख दीन ॥

ਉਸ ਸਮੇਂ ਸ੍ਰੀ ਕ੍ਰਿਸ਼ਨ ਨੇ ਓਹੀ ਕੀਤਾ ਜੋ ਬ੍ਰਹਮਾ ਨੇ ਸਿਖਿਆ ਦਿੱਤੀ ਸੀ।

ਇੰਦ੍ਰ ਸੂਰ ਸਬ ਰੁਦ੍ਰ ਬਸ ਜਮਹਿ ਬੋਲਿ ਕਰ ਲੀਨ ॥੧੫੪੨॥

इंद्र सूर सब रुद्र बस जमहि बोलि कर लीन ॥१५४२॥

ਇੰਦਰ, ਸੂਰਜ, ਰੁਦਰ, ਬਸੂ, ਯਮ ਆਦਿਕ ਸਭ ਨੂੰ ਬੁਲਾ ਕੇ (ਇਕੱਠਾ ਕਰ) ਲਿਆ ॥੧੫੪੨॥

ਚੌਪਈ ॥

चौपई ॥

ਚੌਪਈ:

ਨਿਕਟਿ ਸ੍ਯਾਮ ਕੇ ਤਬ ਸਬ ਆਏ ॥

निकटि स्याम के तब सब आए ॥

ਤਦ ਸਾਰੇ ਸ੍ਰੀ ਕ੍ਰਿਸ਼ਨ ਦੇ ਨੇੜੇ ਆ ਗਏ

ਕ੍ਰੋਧ ਹੋਇ ਮਨ ਜੁਧਹਿ ਧਾਏ ॥

क्रोध होइ मन जुधहि धाए ॥

ਅਤੇ ਮਨ ਵਿਚ ਕ੍ਰੋਧਿਤ ਹੋ ਕੇ ਯੁੱਧ ਲਈ ਟੁਟ ਕੇ ਪੈ ਗਏ।

ਇਤ ਸਬ ਮਿਲ ਕੈ ਜੁਧ ਮਚਾਯੋ ॥

इत सब मिल कै जुध मचायो ॥

ਇਧਰ ਸਭ ਨੇ ਮਿਲ ਕੇ ਯੁੱਧ ਮਚਾਇਆ ਹੋਇਆ ਹੈ

ਉਤ ਅਪਛਰਾ ਨਭਿ ਝਰਲਾਯੋ ॥੧੫੪੩॥

उत अपछरा नभि झरलायो ॥१५४३॥

ਅਤੇ ਉਧਰ ਅਪੱਛਰਾਵਾ ਨੇ ਆਕਾਸ਼ ਵਿਚ (ਨਾਚ ਗਾਣੇ ਦਾ) ਰੰਗ ਬੰਨ੍ਹ ਦਿੱਤਾ ਹੈ ॥੧੫੪੩॥

ਸਵੈਯਾ ॥

सवैया ॥

ਸਵੈਯਾ:

ਕੈ ਕੈ ਕਟਾਛ ਨਚੈ ਤੇਊ ਭਾਮਿਨ ਗੀਤ ਸਬੈ ਮਿਲ ਕੈ ਸੁਰ ਗਾਵੈ ॥

कै कै कटाछ नचै तेऊ भामिन गीत सबै मिल कै सुर गावै ॥

ਅੱਖਾ ਦੇ ਸੰਕੇਤ ਕਰਦੀਆਂ ਉਹ ਇਸਤਰੀਆਂ (ਅਪੱਛਰਾਵਾ) ਨਚਦੀਆਂ ਹਨ ਅਤੇ ਸਾਰੇ ਦੇਵਤੇ ਮਿਲ ਕੇ ਗੀਤ ਗਾਉਂਦੇ ਹਨ।

ਬੀਨ ਪਖਾਵਜ ਤਾਲ ਬਜੈ ਡਫ ਭਾਤਿ ਅਨੇਕਨ ਭਾਉ ਦਿਖਾਵੈ ॥

बीन पखावज ताल बजै डफ भाति अनेकन भाउ दिखावै ॥

ਬੀਨ, ਪਖਾਵਜ, ਛੈਣੇ, ਡਫ (ਆਦਿਕ ਸਾਜ਼) ਵਜ ਰਹੇ ਹਨ ਅਤੇ (ਅਪੱਛਰਾਵਾ) ਅਨੇਕ ਤਰ੍ਹਾ ਦੇ ਹਾਵ-ਭਾਵ ਵਿਖਾਉਂਦੀਆਂ ਹਨ।

ਸਾਰੰਗ ਸੋਰਠਿ ਮਾਲਸਿਰੀ ਅਰੁ ਰਾਮਕਲੀ ਨਟ ਸੰਗ ਮਿਲਾਵੈ ॥

सारंग सोरठि मालसिरी अरु रामकली नट संग मिलावै ॥

ਸਾਰੰਗ, ਸੋਰਠ, ਮਾਲਸਿਰੀ, ਰਾਮਕਲੀ, ਨਟ ਆਦਿਕ ਰਾਗਾ ਨੂੰ ਵੀ ਨਾਲ ਮਿਲਾਉਂਦੀਆਂ ਹਨ।

ਭੋਗਨਿ ਮੋਹਿ ਕੀ ਬਾਤ ਕਿਤੀ ਸੁਨਿ ਕੈ ਮਨ ਜੋਗਨ ਕੇ ਦ੍ਰਵ ਜਾਵੈ ॥੧੫੪੪॥

ਭੋਗਨਿ ਮੋਹਿ ਕੀ ਬਾਤ ਕਿਤੀ ਸੁਨਿ ਕੈ ਮਨ ਜੋਗਨ ਕੇ ਦ੍ਰਵ ਜਾਵੈ ॥੧੫੪੪॥

ਭੋਗੀਆਂ (ਵਿਲਾਸੀਆਂ) ਨੂੰ ਮੋਹਣ ਦੀ ਤਾ ਗੱਲ ਹੀ ਕੀ, (ਉਸ ਨਾਚ-ਗਾਣੇ ਨੂੰ) ਸੁਣ ਕੇ ਜੋਗੀਆਂ ਦੇ ਮਨ ਵੀ ਪੰਘਰ ਜਾਦੇ ਹਨ ॥੧੫੪੪॥

ਉਤ ਸੁੰਦਰ ਨਿਰਤ ਕਰੈ ਨਭ ਮੈ ਇਤ ਬੀਰ ਸਬੈ ਮਿਲਿ ਜੁਧ ਕਰੈ ॥

उत सुँदर निरत करै नभ मै इत बीर सबै मिलि जुध करै ॥

ਉਧਰ ਆਕਾਸ਼ ਵਿਚ ਸੁੰਦਰੀਆਂ ਨਾਚ ਕਰਦੀਆਂ ਹਨ ਅਤੇ ਇਧਰ ਸਾਰੇ ਸੂਰਵੀਰ ਮਿਲ ਕੇ ਯੁੱਧ ਕਰਦੇ ਹਨ।

ਬਰਛੀ ਕਰਵਾਰ ਕਟਾਰਨ ਸਿਉ ਜਬ ਹੀ ਮਨ ਮੈ ਅਤਿ ਕ੍ਰੁਧ ਭਰੈ ॥

बरछी करवार कटारन सिउ जब ही मन मै अति क्रुध भरै ॥

ਬਰਛੀਆਂ, ਤਲਵਾਰਾ, ਕਟਾਰਾ ਆਦਿ ਨੂੰ (ਪਕੜ ਕੇ) ਜਦੋਂ ਸਾਰੇ ਮਨ ਵਿਚ ਕ੍ਰੋਧ ਨੂੰ ਭਰ ਲੈਂਦੇ ਹਨ,

ਕਬਿ ਸ੍ਯਾਮ ਅਯੋਧਨ ਮੈ ਰਦਨ ਛਦ ਪੀਸ ਕੈ ਆਨਿ ਪਰੈ ਨ ਡਰੈ ॥

कबि स्याम अयोधन मै रदन छद पीस कै आनि परै न डरै ॥

ਕਵੀ ਸ਼ਿਆਮ (ਕਹਿੰਦੇ ਹਨ) ਯੁੱਧ-ਭੂਮੀ ਵਿਚ ਦੰਦਾ ਨਾਲ ਹੋਠਾ ਨੂੰ ਪੀਂਹਦੇ ਹੋਇਆਂ ਆ ਪੈਂਦੇ ਹਨ ਅਤੇ ਡਰਦੇ ਨਹੀਂ ਹਨ।

ਲਰਿ ਕੈ ਮਰਿ ਕੈ ਜੁ ਕਬੰਧ ਉਠੈ ਅਰਿ ਕੈ ਸੁ ਅਪਛਰ ਤਾਹਿ ਬਰੈ ॥੧੫੪੫॥

लरि कै मरि कै जु कबंध उठै अरि कै सु अपछर ताहि बरै ॥१५४५॥

ਲੜ ਕੇ ਅਤੇ ਮਰ ਕੇ ਜੋ ਕਬੰਧ (ਧੜ) ਉਠ ਕੇ (ਫਿਰ) ਵੈਰੀ ਨਾਲ (ਯੁੱਧ ਕਰਦੇ ਹਨ) ਉਨ੍ਹਾ ਨੂੰ ਅਪੱਛਰਾਵਾ ਵਰ ਲੈਂਦੀਆਂ ਹਨ ॥੧੫੪੫॥

ਦੋਹਰਾ ॥

दोहरा ॥

ਦੋਹਰਾ:

ਬਡੋ ਜੁਧੁ ਭੂਪਤਿ ਕੀਓ ਮਨ ਮੈ ਕੋਪ ਬਢਾਇ ॥

बडो जुधु भूपति कीओ मन मै कोप बढाइ ॥

ਮਨ ਵਿਚ ਕ੍ਰੋਧ ਨੂੰ ਵਧਾ ਕੇ ਰਾਜੇ ਨੇ ਬਹੁਤ ਤਕੜਾ ਯੁੱਧ ਕੀਤਾ।

ਸਬ ਦੇਵਨ ਕੋ ਦਿਨ ਪਰੈ ਸੋ ਕਬਿ ਕਹਤ ਸੁਨਾਇ ॥੧੫੪੬॥

सब देवन को दिन परै सो कबि कहत सुनाइ ॥१५४६॥

ਸਾਰਿਆਂ ਦੇਵਤਿਆਂ ਉਤੇ (ਜੋ) ਮਾੜੇ ਦਿਨ ਆ ਬਣੇ ਹਨ, ਉਨ੍ਹਾ ਬਾਰੇ ਕਵੀ ਕਹਿ ਕੇ ਸੁਣਾਉਂਦਾ ਹੈ ॥੧੫੪੬॥

ਸਵੈਯਾ ॥

सवैया ॥

ਸਵੈਯਾ:

ਗਿਆਰਹ ਰੁਦ੍ਰਨ ਕੋ ਸਰ ਬਾਇਸ ਦ੍ਵਾਦਸ ਭਾਨਨ ਚਉਬਿਸਿ ਮਾਰੇ ॥

गिआरह रुद्रन को सर बाइस द्वादस भानन चउबिसि मारे ॥

(ਰਾਜੇ ਨੇ) ਗਿਆਰਾ ਰੁਦਰਾ ਨੂੰ ਬਾਈ ਬਾਣ ਅਤੇ ਬਾਰ੍ਹਾ ਸੂਰਜਾ ਨੂੰ ਚੌਵੀ ਬਾਣ ਮਾਰੇ ਹਨ

ਇੰਦ੍ਰ ਸਹੰਸ੍ਰ ਖੜਾਨਨ ਕੋ ਖਟ ਪਾਚਸਿ ਕਾਨ੍ਹ ਕੋ ਕੋਪ ਪ੍ਰਹਾਰੇ ॥

इंद्र सहंस्र खड़ानन को खट पाचसि कान्रह को कोप प्रहारे ॥

ਅਤੇ ਇੰਦਰ ਨੂੰ ਇਕ ਹਜ਼ਾਰ, ਛੇ ਮੂੰਹਾ ਵਾਲੇ (ਸੁਆਮੀ ਕਾਰਤਿਕੇ) ਨੂੰ ਛੇ ਅਤੇ ਕ੍ਰਿਸ਼ਨ ਨੂੰ ਪੰਝੀ ਬਾਣ ਕ੍ਰੋਧ ਕਰ ਕੇ ਮਾਰੇ ਹਨ।

ਸੋਮ ਕੋ ਸਾਠ ਗਨੇਸ ਕੋ ਸਤਰ ਆਠ ਬਸੂਨ ਕੋ ਚਉਸਠ ਡਾਰੇ ॥

सोम को साठ गनेस को सतर आठ बसून को चउसठ डारे ॥

ਚੰਦ੍ਰਮਾ ਨੂੰ ਸੱਠ, ਗਣੇਸ਼ ਨੂੰ ਸੱਤਰ, ਅਤੇ ਅੱਠ ਬਸੂਆ ਨੂੰ ਚੌਂਹਠ ਬਾਣ ਮਾਰੇ ਹਨ।

ਸਾਤ ਕੁਬੇਰ ਕੋ ਨਉ ਜਮਰਾਜਹਿ ਏਕ ਹੀ ਏਕ ਸੋ ਅਉਰ ਸੰਘਾਰੇ ॥੧੫੪੭॥

सात कुबेर को नउ जमराजहि एक ही एक सो अउर संघारे ॥१५४७॥

ਕੁਬੇਰ ਨੂੰ ਸੱਤ, ਯਮਰਾਜ ਨੂੰ ਨੌਂ ਅਤੇ ਹੋਰ ਸਾਰਿਆਂ ਨੂੰ ਇਕ ਇਕ ਹੀ ਤੀਰ ਮਾਰੇ ਹਨ ॥੧੫੪੭॥

ਬਾਨਨ ਬੇਧਿ ਜਲਾਧਿਪਿ ਕਉ ਨਲ ਕੂਬਰ ਅਉ ਜਮ ਕੇ ਉਰਿ ਮਾਰਿਓ ॥

बानन बेधि जलाधिपि कउ नल कूबर अउ जम के उरि मारिओ ॥

ਬਾਣਾ ਨਾਲ ਵਰਨ ਦੇਵਤੇ ਨੂੰ ਵਿੰਨ੍ਹ ਦਿੱਤਾ ਹੈ ਅਤੇ ਨਲ, ਕੂਬਰ ਅਤੇ ਯਮ ਦੀ ਛਾਤੀ ਵਿਚ ਵੀ (ਬਾਣ) ਮਾਰੇ ਹਨ।

ਅਉਰ ਕਹਾ ਲਗਿ ਸ੍ਯਾਮ ਗਨੈ ਜੁ ਹੁਤੇ ਰਨ ਮੈ ਸਬਹੂਨ ਪ੍ਰਹਾਰਿਓ ॥

अउर कहा लगि स्याम गनै जु हुते रन मै सबहून प्रहारिओ ॥

ਹੋਰ ਕਿਥੋਂ ਤਕ (ਕਵੀ) ਸ਼ਿਆਮ ਗਿਣਤੀ ਕਰੇ, ਜੋ ਵੀ ਰਣ ਖੇਤਰ ਵਿਚ ਸੀ, ਸਭ ਨੂੰ ਮਾਰ ਮੁਕਾਇਆ ਹੈ।

ਸੰਕਤਮਾਨ ਭਏ ਸਬ ਹੀ ਕਿਨਹੂੰ ਨਹੀ ਭੂਪ ਕੀ ਓਰਿ ਨਿਹਾਰਿਓ ॥

संकतमान भए सब ही किनहूँ नही भूप की ओरि निहारिओ ॥

ਸਾਰੇ ਹੀ (ਆਪਣੀ ਜਾਨ ਬਾਰੇ) ਸ਼ੰਕਾਵਾਨ ਹੋ ਗਏ ਹਨ, ਕਿਸੇ ਨੇ ਵੀ ਰਾਜਾ (ਖੜਗ ਸਿੰਘ) ਵਲ ਵੇਖਿਆ ਤਕ ਨਹੀਂ ਹੈ।

ਮਾਨੋ ਜੁਗੰਤ ਕੇ ਅੰਤ ਸਮੈ ਪ੍ਰਗਟਿਓ ਕਲਿ ਕਾਲ ਤਿਨੋ ਸੁ ਬਿਚਾਰਿਓ ॥੧੫੪੮॥

मानो जुगंत के अंत समै प्रगटिओ कलि काल तिनो सु बिचारिओ ॥१५४८॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਯੁਗਾ ਦੇ ਅੰਤ ਸਮੇਂ 'ਕਲਿ ਕਾਲ' ਪ੍ਰਗਟ ਹੋ ਗਿਆ ਹੋਵੇ, ਇਹੀ ਉਨ੍ਹਾ ਨੇ ਵਿਚਾਰਿਆ ਹੈ ॥੧੫੪੮॥

ਚੌਪਈ ॥

चौपई ॥

ਚੌਪਈ:

ਤਿਆਗਿ ਦਯੋ ਰਨ ਤ੍ਰਾਸ ਬਢਾਯੋ ॥

तिआगि दयो रन त्रास बढायो ॥

(ਸਭ ਨੇ) ਡਰ ਵਧਾ ਕੇ ਰਣ-ਭੂਮੀ ਨੂੰ ਛਡ ਦਿੱਤਾ ਹੈ।

ਕਿਨਹੂੰ ਨ ਤਿਹ ਸੋ ਜੁਧੁ ਮਚਾਯੋ ॥

किनहूँ न तिह सो जुधु मचायो ॥

ਕਿਸੇ ਨੇ ਵੀ ਉਸ ਨਾਲ ਯੁੱਧ ਨਹੀਂ ਮਚਾਇਆ ਹੈ।

ਚਿਤਿ ਸਬ ਹੂੰ ਇਹ ਭਾਤਿ ਬਿਚਾਰਿਓ ॥

चिति सब हूँ इह भाति बिचारिओ ॥

ਸਭ ਨੇ ਚਿਤ ਵਿਚ ਇਸ ਤਰ੍ਹਾ ਵਿਚਾਰਿਆ ਹੈ

ਇਹ ਨਹੀ ਮਰੈ ਕਿਸੀ ਤੇ ਮਾਰਿਓ ॥੧੫੪੯॥

इह नही मरै किसी ते मारिओ ॥१५४९॥

ਕਿ ਇਹ ਕਿਸੇ ਦੇ ਮਾਰਿਆਂ ਨਹੀਂ ਮਰੇਗਾ ॥੧੫੪੯॥

ਤਬ ਬ੍ਰਹਮੇ ਹਰਿ ਨਿਕਟ ਉਚਾਰਿਓ ॥

तब ब्रहमे हरि निकट उचारिओ ॥

ਜਦ ਸਾਰੀ ਸੈਨਾ ਰਾਜੇ ਨੇ ਮਾਰ ਦਿੱਤੀ

ਜਬ ਸਗਲੋ ਦਲ ਨ੍ਰਿਪਤਿ ਸੰਘਾਰਿਓ ॥

जब सगलो दल नृपति संघारिओ ॥

ਤਦ ਬ੍ਰਹਮਾ ਨੇ ਕ੍ਰਿਸ਼ਨ ਦੇ ਨੇੜੇ ਹੋ ਕੇ ਕਿਹਾ,

ਜਬ ਲਗਿ ਇਹ ਤੇਤਾ ਕਰਿ ਮੋ ਹੈ ॥

जब लगि इह तेता करि मो है ॥

ਜਦ ਤਕ ਇਸ (ਖੜਗ ਸਿੰਘ) ਦੇ ਹੱਥ ਵਿਚ 'ਤੇਤਾ' (ਅਰਥਾਤ ਰਖਿਆ ਲਈ ਮੰਦਰਿਆ ਹੋਇਆ ਤਾਵੀਜ਼) ਹੈ,

ਤਬ ਲਗੁ ਬਜ੍ਰ ਸੂਲ ਧਰਿ ਕੋ ਹੈ ॥੧੫੫੦॥

तब लगु बज्र सूल धरि को है ॥१५५०॥

ਤਦ ਤਕ ਵਜ੍ਰ-ਧਰ (ਇੰਦਰ) ਅਤੇ ਤ੍ਰਿਸ਼ੂਲਧਾਰੀ (ਸ਼ਿਵ) ਕੌਣ ਹਨ? (ਅਰਥਾਤ ਕੁਝ ਵੀ ਨਹੀਂ ਹਨ) ॥੧੫੫੦॥

ਤਾ ਤੇ ਇਹੈ ਕਾਜ ਅਬ ਕੀਜੈ ॥

ता ते इहै काज अब कीजै ॥

ਇਸ ਲਈ ਹੁਣ ਇਹੋ ਕੰਮ ਕਰੋ

ਭਿਛਕਿ ਹੋਇ ਮਾਗਿ ਸੋ ਲੀਜੈ ॥

भिछकि होइ मागि सो लीजै ॥

ਕਿ ਭਿਖਾਰੀ ਬਣ ਕੇ (ਉਸ ਕੋਲੋਂ) ਇਹ (ਤਾਵੀਜ਼) ਮੰਗ ਲਵੋ।

ਮੁਕਟ ਰਾਮ ਤੇ ਜੋ ਇਹ ਪਾਯੋ ॥

मुकट राम ते जो इह पायो ॥

ਇਸ ਨੇ ਜੋ ਮੁਕਟ ਰਾਮ ਤੋਂ ਪ੍ਰਾਪਤ ਕੀਤਾ ਹੈ,

ਸੋ ਇੰਦ੍ਰਾਦਿਕ ਹਾਥਿ ਨ ਆਯੋ ॥੧੫੫੧॥

सो इंद्रादिक हाथि न आयो ॥१५५१॥

ਉਹ ਇੰਦਰ ਆਦਿਕ ਦੇ ਹੱਥ ਵੀ ਨਹੀਂ ਲਗਾ ॥੧੫੫੧॥

ਜਬ ਤੇਤਾ ਇਹ ਕਰ ਤੇ ਲੀਜੈ ॥

जब तेता इह कर ते लीजै ॥

ਜਦੋਂ ਉਸ ਦੇ ਹੱਥ ਵਿਚੋਂ 'ਤੇਤਾ' ਲੈ ਲਵੋਗੇ,

ਤਬ ਯਾ ਕੋ ਬਧ ਛਿਨ ਮਹਿ ਕੀਜੈ ॥

तब या को बध छिन महि कीजै ॥

ਤਾ ਉਸ ਦਾ ਛਿਣ ਵਿਚ ਬਧ ਕਰ ਸਕੋਗੇ।

ਜਿਹ ਉਪਾਇ ਕਰਿ ਤੇ ਪਰਹਰੈ ॥

जिह उपाइ करि ते परहरै ॥

ਜਿਸ ਕਿਸੇ ਉਪਾ ਨਾਲ (ਉਸ ਦੇ) ਹੱਥੋਂ ('ਤੇਤਾ') ਦੂਰ ਹੋਣਾ ਚਾਹੀਦਾ ਹੈ,

ਤਉ ਕਦਾਚ ਨ੍ਰਿਪ ਮਰੈ ਤੋ ਮਰੈ ॥੧੫੫੨॥

तउ कदाच नृप मरै तो मरै ॥१५५२॥

ਤਾ ਹੀ ਸ਼ਾਇਦ ਰਾਜਾ ਮਰੇ ਤਾ ਮਰੇ ॥੧੫੫੨॥

ਯੋ ਸੁਨਿ ਹਰਿ ਦਿਜ ਬੇਖ ਬਨਾਯੋ ॥

यो सुनि हरि दिज बेख बनायो ॥

ਇਹ ਸੁਣ ਕੇ ਸ੍ਰੀ ਕ੍ਰਿਸ਼ਨ ਨੇ ਬ੍ਰਾਹਮਣ ਦਾ ਭੇਸ ਬਣਾਇਆ

ਮਾਗਨ ਤਿਹ ਪੈ ਹਰਿ ਬਿਧਿ ਆਯੋ ॥

मागन तिह पै हरि बिधि आयो ॥

ਅਤੇ ਸ੍ਰੀ ਕ੍ਰਿਸ਼ਨ ਅਤੇ ਬ੍ਰਹਮਾ ਉਸ ਕੋਲੋਂ ('ਤੇਤਾ') ਮੰਗਣ ਲਈ ਆਏ।

ਤਬ ਇਹ ਸ੍ਯਾਮ ਬ੍ਰਹਮ ਲਖਿ ਲੀਨੋ ॥

तब इह स्याम ब्रहम लखि लीनो ॥

ਤਦ ਉਸ ਨੇ ਕ੍ਰਿਸ਼ਨ ਅਤੇ ਬ੍ਰਹਮਾ ਨੂੰ ਪਛਾਣ ਲਿਆ।

ਸ੍ਯਾਮ ਕਹੈ ਇਮ ਉਤਰ ਦੀਨੋ ॥੧੫੫੩॥

स्याम कहै इम उतर दीनो ॥१५५३॥

(ਕਵੀ) ਸ਼ਿਆਮ ਕਹਿੰਦੇ ਹਨ, (ਰਾਜੇ ਨੇ ਉਨ੍ਹਾ ਨੂੰ) ਇਸ ਤਰ੍ਹਾ ਦਾ ਉੱਤਰ ਦਿੱਤਾ ॥੧੫੫੩॥

ਖੜਗੇਸ ਬਾਚ ॥

खड़गेस बाच ॥

ਖੜਗ ਸਿੰਘ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਬੇਖੁ ਕੀਓ ਹਰਿ ਬਾਮਨ ਕੋ ਬਲਿ ਬਾਵਨ ਜਿਉ ਛਲਬੇ ਕਹੁ ਆਯੋ ॥

बेखु कीओ हरि बामन को बलि बावन जिउ छलबे कहु आयो ॥

ਹੇ ਕ੍ਰਿਸ਼ਨ! (ਤੂੰ) ਬ੍ਰਾਹਮਣ ਦਾ ਭੇਸ ਧਾਰਨ ਕੀਤਾ ਹੈ ਜਿਵੇਂ ਬਲਿ (ਰਾਜੇ) ਨੂੰ ਛਲਣ ਲਈ (ਵਿਸ਼ਨੂ ਨੇ) ਬਾਵਨ (ਦਾ ਰੂਪ ਧਾਰਿਆ ਸੀ)।

ਰੇ ਚਤੁਰਾਨਨ ਤੂ ਬਸਿ ਕਾਨਨ ਕਾ ਕੇ ਕਹੇ ਤਪਿਸਾ ਤਜ ਧਾਯੋ ॥

रे चतुरानन तू बसि कानन का के कहे तपिसा तज धायो ॥

ਹੇ ਚਾਰ ਮੂੰਹਾ ਵਾਲੇ (ਬ੍ਰਹਮਾ!) ਤੂੰ ਬਨ ਵਿਚ ਨਿਵਾਸ ਕਰ, ਕਿਸ ਦੇ ਕਹੇ ਤੇ ਤਪਸਿਆ ਛਡ ਕੇ (ਇਥੇ ਕਿਉਂ) ਭਜਿਆ ਆਇਆ ਹੈਂ।

ਧੂਮ ਤੇ ਆਗ ਰਹੈ ਨ ਦੁਰੀ ਜਿਮ ਤਿਉ ਛਲ ਤੇ ਤੁਮ ਕੇ ਲਖਿ ਪਾਯੋ ॥

धूम ते आग रहै न दुरी जिम तिउ छल ते तुम के लखि पायो ॥

ਜਿਵੇਂ ਧੂੰਏਂ ਕਰ ਕੇ ਅੱਗ ਲੁਕੀ ਨਹੀਂ ਰਹਿੰਦੀ ਤਿਵੇਂ (ਤੁਹਾਡੇ) ਛਲ ਕੀਤੇ ਤੋਂ (ਮੈਂ) ਤੁਹਾਨੂੰ ਪਛਾਣ ਲਿਆ ਹੈ।

ਮਾਗਹੁ ਜੋ ਤੁਮਰੇ ਮਨ ਮੈ ਅਬ ਮਾਗਨਹਾਰੇ ਕੋ ਰੂਪ ਬਨਾਯੋ ॥੧੫੫੪॥

मागहु जो तुमरे मन मै अब मागनहारे को रूप बनायो ॥१५५४॥

(ਕਿਉਂਕਿ) ਤੁਸੀਂ ਮੰਗਣ ਵਾਲਿਆਂ ਦਾ ਰੂਪ ਬਣਾਇਆ ਹੈ, ਇਸ ਲਈ ਹੁਣ ਮੰਗ ਲਵੋ, ਜੋ ਤੁਹਾਡੇ ਮਨ ਵਿਚ ਹੈ ॥੧੫੫੪॥

ਦੋਹਰਾ ॥

दोहरा ॥

ਦੋਹਰਾ:

ਜਬ ਇਹ ਬਿਧਿ ਸੋ ਨ੍ਰਿਪ ਕਹਿਯੋ ਕਹੀ ਬ੍ਰਹਮ ਜਸ ਲੇਹੁ ॥

जब इह बिधि सो नृप कहियो कही ब्रहम जस लेहु ॥

ਜਦੋਂ ਇਸ ਤਰ੍ਹਾ ਰਾਜੇ ਨੇ ਕਿਹਾ, (ਤਾ) ਬ੍ਰਹਮਾ ਨੇ ਕਿਹਾ, (ਹੇ ਰਾਜਨ! ਦਾਨ ਕਰ ਕੇ ਜਗਤ ਵਿਚ) ਯਸ਼ ਖਟੋ।

ਜਗ ਅਨਲ ਤੇ ਜੋ ਮੁਕਟਿ ਉਪਜਿਓ ਸੋ ਮੁਹਿ ਦੇਹੁ ॥੧੫੫੫॥

जग अनल ते जो मुकटि उपजिओ सो मुहि देहु ॥१५५५॥

ਯੱਗ ਦੀ ਅਗਨੀ ਤੋਂ ਜੋ ਮੁਕੁਟ ਉਪਜਿਆ ਸੀ, ਉਹ ਮੈਨੂੰ ਦੇ ਦਿਓ ॥੧੫੫੫॥

ਜਬ ਚਤੁਰਾਨਨਿ ਯੌ ਕਹੀ ਪੁਨਿ ਬੋਲਿਓ ਜਦੁਬੀਰ ॥

जब चतुराननि यौ कही पुनि बोलिओ जदुबीर ॥

ਜਦ ਬ੍ਰਹਮਾ ਨੇ ਇਸ ਤਰ੍ਹਾ ਕਿਹਾ, ਫਿਰ ਸ੍ਰੀ ਕ੍ਰਿਸ਼ਨ ਨੇ ਕਿਹਾ

ਗਉਰਾ ਤੇਤਾ ਤੁਹਿ ਦਯੋ ਸੋ ਮੁਹਿ ਦੇ ਨ੍ਰਿਪ ਧੀਰ ॥੧੫੫੬॥

गउरा तेता तुहि दयो सो मुहि दे नृप धीर ॥१५५६॥

ਕਿ ਪਾਰਬਤੀ ਨੇ ਜੋ 'ਤੇਤਾ' ਤੈਨੂੰ ਦਿੱਤਾ ਸੀ, ਉਹ ਹੇ ਧੀਰਜਵਾਨ ਰਾਜੇ! ਮੈਨੂੰ ਦੇ ਦਿਓ ॥੧੫੫੬॥

ਚੌਪਈ ॥

चौपई ॥

ਚੌਪਈ:

ਤਬ ਨ੍ਰਿਪ ਮਨ ਕੋ ਇਹ ਬਿਧਿ ਕਹੈ ॥

तब नृप मन को इह बिधि कहै ॥

ਤਦ ਰਾਜਾ (ਖੜਗ ਸਿੰਘ) ਨੇ ਮਨ ਵਿਚ ਇਸ ਤਰ੍ਹਾ ਵਿਚਾਰ ਕੀਤਾ।

ਰੇ ਜੀਅ ਜੀਯਤ ਨ ਚਹੁੰ ਜੁਗ ਰਹੈ ॥

रे जीअ जीयत न चहुँ जुग रहै ॥

ਹੇ ਮਨ! (ਤੂੰ) ਚਾਰ ਯੁਗਾ ਤਕ ਜੀਉਂਦਾ ਤਾ ਨਹੀਂ ਰਹਿਣਾ।

ਤਾ ਤੇ ਸੁ ਧਰਮ ਢੀਲ ਨਹਿ ਕੀਜੈ ॥

ता ते सु धरम ढील नहि कीजै ॥

ਇਸ ਲਈ ਉਤਮ ਧਰਮ (ਕਰਮ) ਕਰਨ ਵਿਚ ਢਿਲ ਨਹੀਂ ਕਰਨੀ ਚਾਹੀਦੀ

ਜੋ ਹਰਿ ਮਾਗਤ ਸੋ ਇਹ ਦੀਜੈ ॥੧੫੫੭॥

जो हरि मागत सो इह दीजै ॥१५५७॥

ਅਤੇ ਜੋ ਸ੍ਰੀ ਕ੍ਰਿਸ਼ਨ ਮੰਗਦਾ ਹੈ, ਉਹ ਇਸ ਨੂੰ ਦੇ ਦੇਣਾ ਚਾਹੀਦਾ ਹੈ ॥੧੫੫੭॥

ਸਵੈਯਾ ॥

सवैया ॥

ਸਵੈਯਾ:

ਕਿਉ ਤਨ ਕੀ ਮਨਿ ਸੰਕ ਕਰੈ ਥਿਰ ਤੋ ਜਗ ਮੈ ਅਬ ਤੂ ਨ ਰਹੈ ਹੈ ॥

किउ तन की मनि संक करै थिर तो जग मै अब तू न रहै है ॥

ਹੇ ਮਨ! ਸ਼ਰੀਰ ਦੀ ਕਿਉਂ ਚਿੰਤਾ ਕਰਦਾ ਹੈਂ, ਹੁਣ ਤੂੰ ਜਗਤ ਵਿਚ ਸਥਿਰ ਤਾ ਨਹੀਂ ਰਹਿਣਾ ਹੈਂ।

ਯਾ ਤੇ ਭਲੋ ਨ ਕਛੂ ਇਹ ਤੇ ਜਸੁ ਲੈ ਰਨ ਅੰਤਹਿ ਮੋ ਤਜਿ ਜੈ ਹੈ ॥

या ते भलो न कछू इह ते जसु लै रन अंतहि मो तजि जै है ॥

ਇਸ ਲਈ ਇਸ ਤੋਂ ਹੋਰ ਕੁਝ ਵੀ ਚੰਗਾ ਨਹੀਂ ਹੈ (ਕਿਉਂਕਿ ਇਸ ਨਾਲ) ਰਣ-ਭੂਮੀ ਵਿਚ ਯਸ਼ ਲਵੇਂਗਾ ਅਤੇ ਅੰਤ ਵਿਚ (ਸ਼ਰੀਰ ਤਿਆਗ ਕੇ ਸੁਅਰਗ ਵਿਚ) ਜਾਵੇਂਗਾ।

ਰੇ ਮਨ ਢੀਲ ਰਹਿਯੋ ਗਹਿ ਕਾਹੇ ਤੇ ਅਉਸਰ ਬੀਤ ਗਏ ਪਛੁਤੈ ਹੈ ॥

रे मन ढील रहियो गहि काहे ते अउसर बीत गए पछुतै है ॥

ਹੇ ਮਨ! ਢਿੱਲ ਕਿਸ ਲਈ ਕਰ ਰਿਹਾ ਹੈਂ (ਕਿਉਂਕਿ) ਮੌਕੇ ਦੇ ਚੁਕ ਜਾਣ ਨਾਲ (ਫਿਰ) ਪਛਤਾਉਂਦਾ ਰਹੇਂਗਾ।

ਸੋਕ ਨਿਵਾਰਿ ਨਿਸੰਕ ਹੁਇ ਦੈ ਭਗਵਾਨ ਸੋ ਭਿਛਕ ਹਾਥਿ ਨ ਐ ਹੈ ॥੧੫੫੮॥

सोक निवारि निसंक हुइ दै भगवान सो भिछक हाथि न ऐ है ॥१५५८॥

(ਤਾ ਤੇ) ਗ਼ਮ ਨੂੰ ਨਿਵਾਰ ਕੇ ਅਤੇ ਨਿਸੰਗ ਹੋ ਕੇ (ਦਾਨ) ਦੇ ਦਿਓ (ਕਿਉਂਕਿ) ਭਗਵਾਨ ਵਰਗਾ ਭਿਖਾਰੀ (ਫਿਰ) ਹੱਥ ਨਹੀਂ ਆਉਣਾ ॥੧੫੫੮॥

ਮਾਗਤ ਜੋ ਬਿਧਿ ਸ੍ਯਾਮ ਅਰੇ ਮਨ ਸੋ ਤਜਿ ਸੰਕ ਨਿਸੰਕ ਹੁਇ ਦੀਜੈ ॥

मागत जो बिधि स्याम अरे मन सो तजि संक निसंक हुइ दीजै ॥

ਹੇ ਮਨ! ਜੋ ਬ੍ਰਹਮਾ ਅਤੇ ਕ੍ਰਿਸ਼ਨ ਮੰਗਦਾ ਹੈ, ਉਹ ਸ਼ੰਕੇ ਨੂੰ ਛਡ ਕੇ ਅਤੇ ਨਿਸੰਗ ਹੋ ਕੇ ਦੇ ਦਿਓ।

ਜਾਚਤ ਹੈ ਜਿਹ ਤੇ ਸਗਰੋ ਜਗ ਸੋ ਤੁਹਿ ਮਾਗਤ ਢੀਲ ਨ ਕੀਜੈ ॥

जाचत है जिह ते सगरो जग सो तुहि मागत ढील न कीजै ॥

ਜਿਸ ਤੋਂ ਸਾਰਾ ਜਗਤ ਮੰਗਦਾ ਹੈ, ਉਹ ਤੇਰੇ ਪਾਸੋਂ ਮੰਗ ਰਿਹਾ ਹੈ, (ਇਸ ਵਾਸਤੇ ਉਸ ਨੂੰ ਦਾਨ ਦੇਣੋ) ਢਿਲ ਨਾ ਕਰੋ।

ਅਉਰ ਬਿਚਾਰ ਕਰੋ ਨ ਕਛੂ ਅਬ ਯਾ ਮਹਿ ਤੋ ਨ ਰਤੀ ਸੁਖ ਛੀਜੈ ॥

अउर बिचार करो न कछू अब या महि तो न रती सुख छीजै ॥

ਹੁਣ ਹੋਰ ਕੋਈ ਵਿਚਾਰ ਨਾ ਕਰੋ (ਕਿਉਂਕਿ) ਇਸ ਵਿਚ ਰਤਾ ਜਿੰਨਾ ਵੀ ਹਰਜ ਨਹੀਂ ਹੈ।

ਦਾਨਨ ਦੇਤ ਨ ਮਾਨ ਕਰੋ ਬਸੁ ਦੈ ਅਸੁ ਦੈ ਜਗ ਮੈ ਜਸੁ ਲੀਜੈ ॥੧੫੫੯॥

दानन देत न मान करो बसु दै असु दै जग मै जसु लीजै ॥१५५९॥

ਦਾਨ ਦਿੰਦਿਆਂ ਅਭਿਮਾਨ ਨਾ ਕਰੋ ਅਤੇ ਧਰਤੀ ਤੇ ਧਨ ('ਅਸੁ') ਪ੍ਰਦਾਨ ਕਰ ਕੇ ਜਗਤ ਵਿਚ ਯਸ਼ ਲਵੋ ॥੧੫੫੯॥

ਬਾਮਨ ਬੇਖ ਕੈ ਸ੍ਯਾਮ ਜੁ ਚਾਹਤ ਸ੍ਰੀ ਹਰਿ ਕੋ ਤਿਹ ਭੂਪਤਿ ਦੀਨੋ ॥

बामन बेख कै स्याम जु चाहत स्री हरि को तिह भूपति दीनो ॥

ਬ੍ਰਾਹਮਣ ਦੇ ਭੇਸ ਵਿਚ ਸ਼ਿਆਮ ਨੂੰ ਜੋ ਕੁਝ ਚਾਹੁੰਦਾ ਸੀ, ਰਾਜੇ ਨੇ ਓਹੀ ਸ੍ਰੀ ਕ੍ਰਿਸ਼ਨ ਨੂੰ ਦੇ ਦਿੱਤਾ।

ਜੋ ਚਤੁਰਾਨਨ ਕੇ ਚਿਤ ਮੈ ਕਬਿ ਰਾਮ ਕਹੈ ਸੁ ਵਹੈ ਨ੍ਰਿਪ ਕੀਨੋ ॥

जो चतुरानन के चित मै कबि राम कहै सु वहै नृप कीनो ॥

ਜੋ ਕੁਝ ਬ੍ਰਹਮਾ ਦੇ ਚਿੱਤ ਵਿਚ (ਇੱਛਾ) ਸੀ, ਕਵੀ ਰਾਮ ਕਹਿੰਦੇ ਹਨ, ਓਹੀ ਰਾਜੇ ਨੇ (ਪੂਰੀ) ਕਰ ਦਿੱਤੀ।

ਜੋ ਵਹ ਮਾਗਤਿ ਸੋਊ ਦਯੋ ਤਬ ਦੇਤ ਸਮੈ ਰਸ ਮੈ ਮਨ ਭੀਨੋ ॥

ਜੋ ਵਹ ਮਾਗਤਿ ਸੋਊ ਦਯੋ ਤਬ ਦੇਤ ਸਮੈ ਰਸ ਮੈ ਮਨ ਭੀਨੋ ॥

ਜੋ ਕੁਝ ਉਹ ਮੰਗਦੇ ਸਨ, ਓਹੀ ਉਸੇ ਵੇਲੇ ਦੇ ਦਿੱਤਾ ਅਤੇ ਦੇਣ ਵੇਲੇ (ਰਾਜੇ ਦਾ) ਮਨ (ਪ੍ਰੇਮ) ਰਸ ਵਿਚ ਭਿਜਿਆ ਹੋਇਆ ਸੀ।

ਦਾਨ ਕ੍ਰਿਪਾਨ ਦੁਹੂੰ ਬਿਧਿ ਕੈ ਤਿਹੁ ਲੋਕਨ ਮੈ ਅਤਿ ਹੀ ਜਸੁ ਲੀਨੋ ॥੧੫੬੦॥

दान कृपान दुहूँ बिधि कै तिहु लोकन मै अति ही जसु लीनो ॥१५६०॥

ਦਾਨ ਅਤੇ ਕ੍ਰਿਪਾਨ ਦੇ ਦੋਹਾ ਢੰਗਾ ਨਾਲ (ਰਾਜੇ ਨੇ) ਤਿੰਨਾ ਲੋਕਾ ਵਿਚ ਅਤਿ ਅਧਿਕ ਯਸ਼ ਪ੍ਰਾਪਤ ਕਰ ਲਿਆ ॥੧੫੬੦॥

ਬ੍ਰਹਮ ਕਰੀਟ ਤਵੀਤ ਲਯੋ ਹਰਿ ਗਾਜਿ ਉਠੇ ਤਬ ਹੀ ਸਬ ਸੂਰੇ ॥

ब्रहम करीट तवीत लयो हरि गाजि उठे तब ही सब सूरे ॥

(ਰਾਜੇ ਕੋਲੋਂ) ਬ੍ਰਹਮਾ ਨੇ ਮੁਕੁਟ ਅਤੇ ਕ੍ਰਿਸ਼ਨ ਨੇ ਤਵੀਤ ਲੈ ਲਿਆ। ਤਦ ਸਾਰੇ ਸੂਰਮੇ ਗੱਜਣ ਲਗ ਗਏ।

ਧਾਇ ਪਰੇ ਨ੍ਰਿਪ ਪੈ ਮਿਲਿ ਕੈ ਚਿਤਿ ਮੈ ਚਪਿ ਰੋਸਿ ਕੈ ਮਾਰਿ ਮਰੂਰੈ ॥

धाइ परे नृप पै मिलि कै चिति मै चपि रोसि कै मारि मरूरै ॥

ਸਾਰੇ ਮਿਲ ਕੇ ਰਾਜੇ ਉਤੇ ਭਜ ਕੇ ਜਾ ਪਏ ਜਿਨ੍ਹਾ ਨੇ ਚਿਤ ਵਿਚ ਖਿਝ ਅਤੇ ਕ੍ਰੋਧ ਨਾਲ ਵਟ ਖਾਏ ਹੋਏ ਹਨ।

ਭੂਪਿ ਹਨੇ ਬਰ ਬੀਰ ਘਨੇ ਸੁ ਪਰੇ ਧਰਿ ਊਪਰਿ ਲਾਗਤਿ ਰੂਰੇ ॥

भूपि हने बर बीर घने सु परे धरि ऊपरि लागति रूरे ॥

ਰਾਜੇ ਨੇ ਵੀ ਬਹੁਤ ਸਾਰੇ ਸੂਰਵੀਰ ਮਾਰ ਦਿੱਤੇ ਹਨ ਜੋ ਧਰਤੀ ਉਤੇ ਪਏ ਬਹੁਤ ਸੁੰਦਰ ਲਗਦੇ ਹਨ,

ਛਾਰ ਲਗਾਇ ਕੈ ਅੰਗ ਮਲੰਗ ਰਹੇ ਮਨੋ ਸੋਇ ਕੈ ਖਾਇ ਧਤੂਰੇ ॥੧੫੬੧॥

छार लगाइ कै अंग मलंग रहे मनो सोइ कै खाइ धतूरे ॥१५६१॥

ਮਾਨੋ ਮਲੰਗ ਲੋਕ ਸ਼ਰੀਰ ਉਤੇ ਸੁਆਹ ਮਲ ਕੇ ਅਤੇ ਧਤੂਰੇ ਖਾ ਕੇ ਸੁਤੇ ਪਏ ਹੋਣ ॥੧੫੬੧॥

ਹੇਰਿ ਸਬੈ ਮਿਲਿ ਘੇਰਿ ਲਯੋ ਸੁ ਭਯੋ ਮਨ ਭੂਪਤਿ ਕੋਪਮਈ ਹੈ ॥

हेरि सबै मिलि घेरि लयो सु भयो मन भूपति कोपमई है ॥

ਸਭ ਨੇ ਵੇਖ ਕੇ ਅਤੇ ਮਿਲ ਕੇ (ਰਾਜੇ ਨੂੰ) ਘੇਰ ਲਿਆ ਹੈ, ਉਸ ਵੇਲੇ ਰਾਜੇ ਦਾ ਮਨ ਕ੍ਰੋਧਮਈ ਹੋ ਗਿਆ ਹੈ।

ਰਾਮ ਅਯੋਧਨ ਮੈ ਫਿਰ ਕੈ ਕਰਰੀ ਕਰ ਬੀਚ ਕਮਾਨ ਲਈ ਹੈ ॥

राम अयोधन मै फिर कै कररी कर बीच कमान लई है ॥

ਰਾਮ (ਕਵੀ ਕਹਿੰਦੇ ਹਨ, ਰਾਜੇ ਨੇ) ਯੁੱਧ-ਭੂਮੀ ਵਿਚ ਫਿਰ ਕੇ ਹੱਥ ਵਿਚ ਕਠੋਰ ਕਮਾਨ ਪਕੜ ਲਈ ਹੈ

ਸੂਰਜ ਕੀ ਸਸਿ ਕੀ ਜਮ ਕੀ ਹਰਿ ਕੀ ਬਹੁ ਸੈਨ ਗਿਰਾਇ ਦਈ ਹੈ ॥

सूरज की ससि की जम की हरि की बहु सैन गिराइ दई है ॥

ਅਤੇ ਸੂਰਜ ਦੀ, ਚੰਦ੍ਰਮਾ ਦੀ, ਯਮ ਦੀ ਅਤੇ ਸ੍ਰੀ ਕ੍ਰਿਸ਼ਨ ਦੀ ਬਹੁਤ ਸਾਰੀ ਸੈਨਾ ਮਾਰ ਸੁਟੀ ਹੈ।

ਮਾਨਹੁ ਫਾਗੁਨ ਮਾਸ ਕੇ ਭੀਤਰ ਪਉਨ ਬਹਿਓ ਪਤ ਝਾਰ ਭਈ ਹੈ ॥੧੫੬੨॥

मानहु फागुन मास के भीतर पउन बहिओ पत झार भई है ॥१५६२॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਫਗਣ ਦੇ ਮਹੀਨੇ ਵਿਚ ਪੌਣ ਚਲੀ ਹੈ ਜਿਸ ਕਰ ਕੇ ਪੱਤਰ ਝੜ ਗਏ ਹਨ ॥੧੫੬੨॥

ਪਾਨਿ ਸੰਭਾਰਿ ਬਡੋ ਧਨੁ ਭੂਪਤਿ ਰੁਦ੍ਰ ਲਿਲਾਟ ਮੈ ਬਾਨੁ ਲਗਾਯੋ ॥

पानि संभारि बडो धनु भूपति रुद्र लिलाट मै बानु लगायो ॥

ਰਾਜਾ (ਖੜਗ ਸਿੰਘ) ਨੇ ਹੱਥ ਵਿਚ ਬਹੁਤ ਵੱਡਾ ਧਨੁਸ਼ ਫੜ ਕੇ ਸ਼ਿਵ ਦੇ ਮੱਥੇ ਵਿਚ ਤੀਰ ਮਾਰ ਦਿੱਤਾ ਹੈ।

ਏਕ ਕੁਬੇਰ ਕੇ ਮਾਰਿਓ ਰਿਦੈ ਸਰ ਲਾਗਤਿ ਡਾਰਿ ਹਥਿਆਰ ਪਰਾਯੋ ॥

एक कुबेर के मारिओ रिदै सर लागति डारि हथिआर परायो ॥

ਇਕ ਬਾਣ ਕੁਬੇਰ ਦੇ ਹਿਰਦੇ ਵਿਚ ਮਾਰਿਆ ਹੈ (ਜੋ ਤੀਰ ਦੇ) ਲਗਦਿਆਂ ਹੀ ਹਥਿਆਰ ਛੱਡ ਕੇ ਭਜ ਗਿਆ ਹੈ।

ਦੇਖਿ ਜਲਾਧਿਪ ਤਾਹਿ ਦਸਾ ਰਨ ਛਾਡਿ ਭਜਿਯੋ ਮਨ ਮੈ ਡਰ ਪਾਯੋ ॥

देखि जलाधिप ताहि दसा रन छाडि भजियो मन मै डर पायो ॥

ਉਸ ਦੀ ਹਾਲਤ ਨੂੰ ਵਰੁਨ ਦੇਵਤਾ ਵੀ ਵੇਖ ਕੇ ਰਣ-ਭੂਮੀ ਛਡ ਕੇ ਭਜ ਗਿਆ ਹੈ ਅਤੇ ਮਨ ਵਿਚ ਬਹੁਤ ਡਰ ਰਿਹਾ ਹੈ।

ਧਾਇ ਪਰਿਯੋ ਰਿਸ ਕੈ ਜਮੁ ਯਾ ਪਰ ਸੋ ਨ੍ਰਿਪ ਬਾਨ ਸੋ ਭੂਮਿ ਗਿਰਾਯੋ ॥੧੫੬੩॥

धाइ परियो रिस कै जमु या पर सो नृप बान सो भूमि गिरायो ॥१५६३॥

ਯਮਰਾਜ ਕ੍ਰੋਧਵਾਨ ਹੋ ਕੇ ਉਸ ਉਤੇ ਟੁਟ ਪਿਆ ਹੈ, ਉਸ ਨੂੰ ਵੀ ਰਾਜਾ (ਖੜਗ ਸਿੰਘ) ਨੇ ਬਾਣ ਮਾਰ ਕੇ ਭੂਮੀ ਉਤੇ ਡਿਗਾ ਦਿੱਤਾ ਹੈ ॥੧੫੬੩॥

ਯੌ ਜਮਰਾਜ ਗਿਰਾਇ ਦਯੋ ਤਬ ਹੀ ਰਿਸ ਕੈ ਹਰਿ ਕੋ ਦਲ ਧਾਯੋ ॥

यौ जमराज गिराइ दयो तब ही रिस कै हरि को दल धायो ॥

ਇਸ ਤਰ੍ਹਾ (ਜਦ) ਯਮਰਾਜ ਨੂੰ ਡਿਗਾ ਦਿੱਤਾ, ਤਦ ਹੀ ਸ੍ਰੀ ਕ੍ਰਿਸ਼ਨ ਦੀ ਸੈਨਾ ਕ੍ਰੋਧਿਤ ਹੋ ਕੇ ਆ ਪਈ।

ਆਏ ਹੈ ਕੋਪ ਭਰੈ ਪਟ ਦੁਇ ਬਿਬਿਧਾਯੁਧ ਲੈ ਤਿਨ ਜੁਧੁ ਮਚਾਯੋ ॥

आए है कोप भरै पट दुइ बिबिधायुध लै तिन जुधु मचायो ॥

ਦੋ ਕ੍ਰੋਧ ਨਾਲ ਭਰੇ ਹੋਏ ਸੂਰਵੀਰ ਆਏ ਹਨ ਅਤੇ ਉਨ੍ਹਾ ਨੇ ਵਖ ਵਖ ਤਰ੍ਹਾ ਦੇ ਸ਼ਸਤ੍ਰ ਲੈ ਕੇ ਯੁੱਧ ਮਚਾਇਆ ਹੈ।

ਸਿੰਘ ਹੁਤੋ ਬਲਵੰਡ ਸੋ ਜਾਦਵ ਸੋ ਰਿਸ ਸੋ ਨ੍ਰਿਪ ਮਾਰਿ ਗਿਰਾਯੋ ॥

सिंघ हुतो बलवंड सो जादव सो रिस सो नृप मारि गिरायो ॥

ਬਲਵੰਡ ਸਿੰਘ (ਨਾ ਦਾ ਇਕ) ਯਾਦਵ ਸੀ, ਉਸ ਨੂੰ ਰਾਜੇ ਨੇ ਗੁੱਸੇ ਨਾਲ ਮਾਰ ਦਿੱਤਾ ਹੈ।

ਬਾਹੁ ਬਲੀ ਬਰਮਾਕ੍ਰਿਤ ਬੰਧੁ ਸੋਊ ਰਨ ਤੇ ਜਮਲੋਕਿ ਪਠਾਯੋ ॥੧੫੬੪॥

बाहु बली बरमाकृत बंधु सोऊ रन ते जमलोकि पठायो ॥१५६४॥

(ਦੂਜਾ) ਬਰਮਾਕ੍ਰਿਤ ਦਾ ਭਰਾ 'ਬਾਹੁਬਲੀ' ਸੀ, ਉਸ ਨੂੰ ਯੁੱਧ-ਖੇਤਰ ਤੋਂ ਯਮ ਲੋਕ ਭੇਜ ਦਿੱਤਾ ਹੈ ॥੧੫੬੪॥

ਅਉਰ ਮਹਾਬਲੀ ਸਿੰਘ ਹੁਤੋ ਸੰਗ ਤੇ ਜਸ ਸਿੰਘ ਕੋ ਮਾਰਿ ਲਯੋ ॥

अउर महाबली सिंघ हुतो संग ते जस सिंघ को मारि लयो ॥

ਉਸ ਦੇ ਨਾਲ ਹੋਰ ਮਹਾਬਲੀ ਸਿੰਘ ਅਤੇ ਜਸ ਸਿੰਘ ਵੀ ਸਨ, ਜਿੰਨ੍ਹਾ ਨੂੰ (ਰਾਜੇ ਨੇ) ਮਾਰ ਦਿੱਤਾ ਹੈ।

ਪੁਨਿ ਬੀਰ ਮਹਾ ਜਸ ਸਿੰਘ ਹੁਤੋ ਰਿਸ ਕੈ ਇਹ ਸਾਮੁਹੇ ਆਇ ਗਯੋ ॥

पुनि बीर महा जस सिंघ हुतो रिस कै इह सामुहे आइ गयो ॥

ਫਿਰ ਮਹਾ ਸੂਰਵੀਰ ਜਸ ਸਿੰਘ ਸੀ, ਜੋ ਕ੍ਰੋਧਵਾਨ ਹੋ ਕੇ ਸਾਹਮਣੇ ਆ ਗਿਆ।

ਸੋਊ ਖਗ ਸੰਭਾਰ ਕੈ ਕੋਪ ਭਰੇ ਤਿਹ ਕੌ ਨ੍ਰਿਪ ਨੈ ਲਲਕਾਰ ਲਯੋ ॥

सोऊ खग संभार कै कोप भरे तिह कौ नृप नै ललकार लयो ॥

ਉਸ ਨੂੰ ਰਾਜੇ ਨੇ ਖੜਗ ਸੰਭਾਲ ਕੇ ਅਤੇ ਕ੍ਰੋਧ ਕਰ ਕੇ ਲਲਕਾਰਾ ਮਾਰ ਕੇ (ਬੁਲਾ) ਲਿਆ ਹੈ।

ਕੀਯੋ ਏਕ ਹੀ ਬਾਰ ਪ੍ਰਹਾਰ ਕ੍ਰਿਪਾਨ ਕੋ ਅੰਤ ਕੇ ਧਾਮਿ ਪਠਾਇ ਦਯੋ ॥੧੫੬੫॥

कीयो एक ही बार प्रहार कृपान को अंत के धामि पठाइ दयो ॥१५६५॥

ਇਕੋ ਵਾਰ ਕ੍ਰਿਪਾਨ ਦਾ ਪ੍ਰਹਾਰ ਕਰ ਕੇ ਉਸ ਨੂੰ ਯਮ ਲੋਕ ਭੇਜ ਦਿੱਤਾ ਹੈ ॥੧੫੬੫॥

ਚੌਪਈ ॥

चौपई ॥

ਚੌਪਈ:

ਉਤਮ ਸਿੰਘ ਪ੍ਰਲੈ ਸਿੰਘ ਧਾਏ ॥

उतम सिंघ प्रलै सिंघ धाए ॥

(ਫਿਰ) ਉਤਮ ਸਿੰਘ ਅਤੇ ਪ੍ਰਲੈ ਸਿੰਘ ਨੇ ਧਾਵਾ ਕਰ ਦਿੱਤਾ ਹੈ

ਪਰਮ ਸਿੰਘ ਅਸਿ ਲੈ ਕਰਿ ਆਏ ॥

परम सिंघ असि लै करि आए ॥

ਅਤੇ ਪਰਮ ਸਿੰਘ ਵੀ ਤਲਵਾਰ ਲੈ ਕੇ ਆ ਗਿਆ ਹੈ।

ਅਤਿ ਪਵਿਤ੍ਰ ਸਿੰਘ ਸ੍ਰੀ ਸਿੰਘ ਗਏ ॥

अति पवित्र सिंघ स्री सिंघ गए ॥

ਅਤਿ ਪਵਿਤਰ ਸਿੰਘ ਅਤੇ ਸ੍ਰੀ ਸਿੰਘ (ਯੁੱਧ ਖੇਤਰ ਵਿਚ) ਗਏ ਹਨ

ਪਾਚੋ ਭੂਪ ਮਾਰਿ ਤਿਹ ਲਏ ॥੧੫੬੬॥

पाचो भूप मारि तिह लए ॥१५६६॥

ਅਤੇ ਉਨ੍ਹਾ ਪੰਜਾ ਨੂੰ ਰਾਜੇ ਨੇ ਮਾਰ ਲਿਆ ਹੈ ॥੧੫੬੬॥

ਦੋਹਰਾ ॥

दोहरा ॥

ਦੋਹਰਾ:

ਫਤੇ ਸਿੰਘ ਅਰੁ ਫਉਜ ਸਿੰਘ ਚਿਤਿ ਅਤਿ ਕੋਪ ਬਢਾਇ ॥

फते सिंघ अरु फउज सिंघ चिति अति कोप बढाइ ॥

ਫਤੇ ਸਿੰਘ ਅਤੇ ਫੌਜ ਸਿੰਘ, ਇਹ ਦੋਵੇਂ ਸੂਰਮੇ ਚਿਤ ਵਿਚ ਬਹੁਤ ਕ੍ਰੋਧ ਵਧਾ ਕੇ ਆ ਰਹੇ ਸਨ,

ਏ ਦੋਊ ਭਟ ਆਵਤ ਹੁਤੇ ਭੂਪਤਿ ਹਨੇ ਬਜਾਇ ॥੧੫੬੭॥

ए दोऊ भट आवत हुते भूपति हने बजाइ ॥१५६७॥
ਰਾਜੇ ਨੇ (ਉਨ੍ਹਾ ਨੂੰ ਧੌਂਸਾ) ਵਜਾ ਕੇ ਮਾਰ ਸੁਟਿਆ ਹੈ ॥੧੫੬੭॥

ਅੜਿਲ ॥
अड़िल ॥
ਅੜਿਲ:

ਭੀਮ ਸਿੰਘ ਭੁਜ ਸਿੰਘ ਸੁ ਕੋਪ ਬਢਾਇਓ ॥
भीम सिंघ भुज सिंघ सु कोप बढाइओ ॥
ਭੀਮ ਸਿੰਘ ਅਤੇ ਭੁਜ ਸਿੰਘ ਨੇ ਬਹੁਤ ਕ੍ਰੋਧ ਵਧਾਇਆ ਹੈ

ਮਹਾ ਸਿੰਘ ਸਿੰਘ ਮਾਨ ਮਦਨ ਸਿੰਘ ਧਾਇਓ ॥
महा सिंघ सिंघ मान मदन सिंघ धाइओ ॥
ਅਤੇ ਮਹਾ ਸਿੰਘ, ਮਾਨ ਸਿੰਘ ਤੇ ਮਦਨ ਸਿੰਘ ਵੀ ਧਾਵਾ ਕਰ ਕੇ ਆ ਪਏ ਹਨ।

ਅਉਰ ਮਹਾ ਭਟ ਧਾਏ ਸਸਤ੍ਰ ਸੰਭਾਰ ਕੈ ॥
अउर महा भट धाए ससत्र संभार कै ॥
ਹੋਰ ਵੀ (ਬਹੁਤ ਸਾਰੇ) ਮਹਾਨ ਸੂਰਮੇ ਸ਼ਸਤ੍ਰ ਧਾਰਨ ਕਰ ਕੇ ਆ ਪਏ ਹਨ।

ਹੋ ਤੇ ਛਿਨ ਮੈ ਤਿਹ ਭੂਪਤਿ ਦਏ ਸੰਘਾਰ ਕੈ ॥੧੫੬੮॥
हो ते छिन मै तिह भूपति दए संघार कै ॥१५६८॥
ਪਰ ਉਸੇ ਛਿਣ ਰਾਜੇ ਨੇ ਉਨ੍ਹਾ ਦਾ ਸੰਘਾਰ ਕਰ ਦਿੱਤਾ ਹੈ ॥੧੫੬੮॥

ਸੋਰਠਾ ॥
सोरठा ॥
ਸੋਰਠਾ:

ਬਿਕਟਿ ਸਿੰਘ ਜਿਹ ਨਾਮ ਬਿਕਟਿ ਬੀਰ ਜਦੁਬੀਰ ਕੋ ॥
बिकटि सिंघ जिह नाम बिकटि बीर जदुबीर को ॥

ਜਿਸ ਦਾ ਨਾ ਬਿਕਟ ਸਿੰਘ ਹੈ ਅਤੇ ਜੋ ਕ੍ਰਿਸ਼ਨ ਦਾ ਕਠੋਰ ਸੂਰਮਾ ਹੈ,

ਅਪੁਨੇ ਪ੍ਰਭ ਕੇ ਕਾਮ ਧਾਇ ਪਰਿਯੋ ਅਰਿ ਬਧ ਨਿਮਿਤ ॥੧੫੬੯॥

अपुने प्रभ के काम धाइ परियो अरि बध निमित ॥१५६९॥

(ਉਹ) ਆਪਣੇ ਸੁਆਮੀ ਦੇ ਕੰਮ ਵਾਸਤੇ ਵੈਰੀ ਨੂੰ ਮਾਰਨ ਲਈ ਹਮਲਾਵਰ ਹੋ ਗਿਆ ਹੈ ॥੧੫੬੯॥

ਦੋਹਰਾ ॥

दोहरा ॥

ਦੋਹਰਾ:

ਬਿਕਟ ਸਿੰਘ ਆਵਤ ਲਖਿਯੋ ਖੜਗ ਸਿੰਘ ਧਨੁ ਤਾਨਿ ॥

बिकट सिंघ आवत लखियो खड़ग सिंघ धनु तानि ॥

ਬਿਕਟ ਸਿੰਘ ਨੂੰ ਆਉਂਦਿਆਂ ਵੇਖ ਕੇ ਖੜਗ ਸਿੰਘ ਨੇ ਧਨੁਸ਼ ਕਸ ਲਈ ਹੈ

ਮਾਰਿਓ ਸਰ ਉਰਿ ਸਤ੍ਰ ਕੇ ਲਾਗਤ ਤਜੇ ਪਰਾਨ ॥੧੫੭੦॥

मारिओ सर उरि सत्र के लागत तजे परान ॥१५७०॥

ਅਤੇ ਵੈਰੀ ਦੀ ਹਿਕ ਵਿਚ ਬਾਣ ਮਾਰ ਦਿੱਤਾ ਹੈ (ਜਿਸ ਦੇ) ਲਗਦਿਆਂ ਹੀ (ਉਸ ਨੇ) ਪ੍ਰਾਣ ਤਿਆਗ ਦਿੱਤੇ ਹਨ ॥੧੫੭੦॥

ਸੋਰਠਾ ॥

सोरठा ॥

ਸੋਰਠਾ:

ਰੁਦ੍ਰ ਸਿੰਘ ਇਕ ਬੀਰ ਠਾਢ ਹੁਤੋ ਜਦੁਬੀਰ ਢਿਗ ॥

रुद्र सिंघ इक बीर ठाढ हुतो जदुबीर ढिग ॥

ਰੁਦ੍ਰ ਸਿੰਘ ਨਾ ਦਾ ਇਕ ਸੂਰਮਾ ਸ੍ਰੀ ਕ੍ਰਿਸ਼ਨ ਕੋਲ ਖੜੋਤਾ ਸੀ।

ਮਹਾਰਥੀ ਰਣ ਧੀਰ ਰਿਸ ਕਰਿ ਨ੍ਰਿਪ ਸਉਹੈ ਭਯੋ ॥੧੫੭੧॥

महारथी रण धीर रिस करि नृप सउहै भयो ॥१५७१॥

(ਉਹ) ਮਹਾ ਰਥੀ ਅਤੇ ਰਣਧੀਰ ਕ੍ਰੋਧਿਤ ਹੋ ਕੇ ਰਾਜਾ (ਖੜਗ ਸਿੰਘ) ਦੇ ਸਾਹਮਣੇ ਹੋਇਆ ॥੧੫੭੧॥

ਚੌਪਈ ॥

चौपई ॥

ਚੌਪਈ:

ਖੜਗ ਸਿੰਘ ਤਬ ਧਨੁਖ ਸੰਭਾਰਿਯੋ ॥

खड़ग सिंघ तब धनुख संभारियो ॥

ਖੜਗ ਸਿੰਘ ਨੇ ਤਦ ਧਨੁਸ਼ ਧਾਰਨ ਕਰ ਲਿਆ

ਰੁਦ੍ਰ ਸਿੰਘ ਜਬ ਨੈਨ ਨਿਹਾਰਿਯੋ ॥

रुद्र सिंघ जब नैन निहारियो ॥

ਜਦ (ਉਸ ਨੇ) ਰੁਦ੍ਰ ਸਿੰਘ ਨੂੰ ਅੱਖਾ ਨਾਲ ਵੇਖਿਆ।

ਛਾਡਿ ਬਾਨ ਭੁਜ ਬਲ ਸੋ ਦਯੋ ॥

छाडि बान भुज बल सो दयो ॥

ਅਜਿਹੇ ਭੁਜ ਬਲ ਨਾਲ ਬਾਣ ਛਡ ਦਿੱਤਾ

ਆਵਤ ਸਤ੍ਰ ਮਾਰ ਤਿਹ ਲਯੋ ॥੧੫੭੨॥

आवत सत्र मार तिह लयो ॥१५७२॥

ਅਤੇ ਆਉਂਦੇ ਹੋਏ ਦੁਸ਼ਮਨ ਨੂੰ (ਰਸਤੇ ਵਿਚ ਹੀ) ਮਾਰ ਮੁਕਾਇਆ ॥੧੫੭੨॥

ਸਵੈਯਾ ॥

सवैया ॥

ਸਵੈਯਾ:

ਹਿੰਮਤ ਸਿੰਘ ਮਹਾ ਰਿਸ ਸਿਉ ਇਹ ਭੂਪਤਿ ਪੈ ਤਰਵਾਰ ਚਲਾਈ ॥

हिंमत सिंघ महा रिस सिउ इह भूपति पै तरवार चलाई ॥

ਹਿੰਮਤ ਸਿੰਘ ਨੇ ਬਹੁਤ ਕ੍ਰੋਧ ਕੀਤਾ ਅਤੇ ਉਸ ਨੇ ਇਸ ਰਾਜੇ (ਖੜਗ ਸਿੰਘ) ਉਤੇ ਤਲਵਾਰ ਚਲਾਈ।

ਹਾਥ ਸੰਭਾਲ ਕੈ ਢਾਲ ਲਈ ਤਬ ਹੀ ਸੋਊ ਆਵਤ ਹੀ ਸੁ ਬਚਾਈ ॥

हाथ संभाल कै ढाल लई तब ही सोऊ आवत ही सु बचाई ॥

ਤਦ ਹੀ (ਰਾਜੇ ਨੇ ਆਪਣੇ ਆਪ ਨੂੰ) ਸੰਭਾਲ ਕੇ ਹੱਥ ਵਿਚ ਢਾਲ ਲੈ ਲਈ ਅਤੇ ਆਉਂਦੀ ਹੋਈ (ਤਲਵਾਰ ਦਾ ਵਾਰ) ਬਚਾ ਲਿਆ।

ਫੂਲਹੁ ਪੈ ਕਰਵਾਰ ਲਗੀ ਚਿਨਗਾਰਿ ਜਗੀ ਉਪਮਾ ਕਬਿ ਗਾਈ ॥

फूलहु पै करवार लगी चिनगारि जगी उपमा कबि गाई ॥

(ਢਾਲ ਦੇ) ਫੁਲਾ ਉਤੇ ਤਲਵਾਰ ਲਗੀ (ਅਤੇ ਉਸ ਵਿਚੋਂ) ਚਿਣਗਾ ਨਿਕਲੀਆਂ (ਜਿਸ ਦੀ) ਉਪਮਾ ਕਵੀ ਨੇ ਇਸ ਤਰ੍ਹਾ ਗਾਈ ਹੈ।

ਬਾਸਵ ਪੈ ਸਿਵ ਕੋਪ ਕੀਓ ਮਾਨੋ ਤੀਸਰੇ ਨੈਨ ਕੀ ਜ੍ਵਾਲ ਦਿਖਾਈ ॥੧੫੭੩॥

बासव पै सिव कोप कीओ मानो तीसरे नैन की ज्वाल दिखाई ॥१५७३॥

ਮਾਨੋ ਇੰਦਰ ਉਤੇ ਸ਼ਿਵ ਨੇ ਕ੍ਰੋਧ ਕੀਤਾ ਹੈ ਅਤੇ ਤੀਜੇ ਨੈਣ ਵਿਚੋਂ (ਕ੍ਰੋਧ ਦੀ) ਅਗਨੀ ਕਢ ਕੇ ਵਿਖਾਈ ਹੈ ॥੧੫੭੩॥

ਪੁਨਿ ਹਿੰਮਤ ਸਿੰਘ ਮਹਾਬਲੁ ਕੈ ਇਹ ਭੂਪ ਕੇ ਊਪਰਿ ਘਾਉ ਕੀਓ ॥

पुनि हिंमत सिंघ महाबलु कै इह भूप के ऊपरि घाउ कीओ ॥

ਫਿਰ ਹਿੰਮਤ ਸਿੰਘ ਨੇ ਬਹੁਤ ਬਲ ਨਾਲ ਇਸ ਰਾਜੇ ਉਪਰ ਘਾਉ ਲਗਾਇਆ।

ਕਰਿ ਵਾਰ ਫਿਰਿਓ ਅਪੁਨੇ ਦਲੁ ਕੋ ਨ੍ਰਿਪ ਤਉ ਲਲਕਾਰਿ ਹਕਾਰ ਲੀਓ ॥

करि वार फिरिओ अपुने दलु को नृप तउ ललकारि हकार लीओ ॥

ਵਾਰ ਕਰ ਕੇ (ਜਦ ਉਹ) ਆਪਣੇ ਦਲ ਵਲ ਮੁੜਿਆ ਤਾ ਰਾਜੇ ਨੇ ਲਲਕਾਰਾ ਮਾਰ ਕੇ ਬੁਲਾ ਲਿਆ।

ਸਿਰ ਮਾਝ ਕ੍ਰਿਪਾਨ ਕੀ ਤਾਨ ਦਈ ਬਿਬਿ ਖੰਡ ਹੁਇ ਭੂਮਿ ਗਿਰਿਓ ਨ ਜੀਓ ॥

सिर माझ कृपान की तान दई बिबि खंड हुइ भूमि गिरिओ न जीओ ॥

(ਰਾਜੇ ਨੇ) ਉਸ ਦੇ ਸਿਰ ਵਿਚ ਕ੍ਰਿਪਾਨ ਦੀ ਸਟ ਮਾਰ ਦਿੱਤੀ। (ਉਹ) ਦੋ ਫਾੜ ਹੋ ਕੇ ਧਰਤੀ ਉਤੇ ਡਿਗ ਪਿਆ ਅਤੇ ਜੀਉਂਦਾ ਨਾ ਰਿਹਾ।

ਸਿਰਿ ਤੇਗ ਬਹੀ ਚਪਲਾ ਸੀ ਮਨੋ ਅਧ ਬੀਚ ਤੇ ਭੂਧਰ ਚੀਰਿ ਦੀਓ ॥੧੫੭੪॥

सिरि तेग बही चपला सी मनो अध बीच ते भूधर चीरि दीओ ॥१५७४॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਿਜਲੀ ਵਾਗ ਤਲਵਾਰ ਚਲੀ ਹੋਵੇ ਅਤੇ ਅੱਧ ਵਿਚੋਂ ਪਰਬਤ ਨੂੰ ਚੀਰ ਦਿੱਤਾ ਹੋਵੇ ॥੧੫੭੪॥

ਹਿੰਮਤ ਸਿੰਘ ਹਨਿਓ ਜਬ ਹੀ ਤਬ ਹੀ ਸਬ ਹੀ ਭਟ ਕੋਪ ਭਰੇ ॥

ਹਿੰਮਤ ਸਿੰਘ ਹਨਿਓ ਜਬ ਹੀ ਤਬ ਹੀ ਸਬ ਹੀ ਭਟ ਕੋਪ ਭਰੇ ॥

ਹਿੰਮਤ ਸਿੰਘ ਜਦ ਮਾਰਿਆ ਗਿਆ ਤਦ (ਉਸ ਦੇ) ਸਾਰੇ ਯੋਧੇ ਕ੍ਰੋਧ ਨਾਲ ਭਰ ਗਏ।

ਮਹਾ ਰੁਦ੍ਰ ਤੇ ਆਦਿਕ ਬੀਰ ਜਿਤੇ ਇਹ ਪੈ ਇਕ ਬਾਰ ਹੀ ਟੂਟਿ ਪਰੇ ॥

महा रुद्र ते आदिक बीर जिते इह पै इक बार ही टूटि परे ॥

ਮਹਾ ਰੁਦ੍ਰ' ਆਦਿਕ ਜਿਤਨੇ ਯੁੱਧਵੀਰ ਸਨ, ਇਸ ਉਤੇ ਇਕੋ ਵਾਰ ਟੁਟ ਪਏ।

ਧਨੁ ਬਾਨ ਕ੍ਰਿਪਾਨ ਗਦਾ ਬਰਛੀਨ ਕੇ ਸ੍ਯਾਮ ਭਨੈ ਬਹੁ ਵਾਰ ਕਰੇ ॥

धनु बान कृपान गदा बरछीन के स्याम भनै बहु वार करे ॥

(ਕਵੀ) ਸ਼ਿਆਮ ਕਹਿੰਦੇ ਹਨ (ਉਨ੍ਹਾ ਨੇ ਰਲ ਕੇ) ਧਨੁਸ਼-ਬਾਣ, ਕ੍ਰਿਪਾਨ, ਗਦਾ ਅਤੇ ਬਰਛੀ (ਆਦਿਕ ਸ਼ਸਤ੍ਰਾਂ) ਦੇ ਬਹੁਤ ਵਾਰ ਕੀਤੇ ਹਨ।

ਨ੍ਰਿਪ ਘਾਇ ਬਚਾਇ ਸਭੈ ਤਿਨ ਕੇ ਇਹ ਪਉਰਖ ਦੇਖ ਕੈ ਸਤ੍ਰ ਡਰੇ ॥੧੫੭੫॥

नृप घाइ बचाइ सभै तिन के इह पउरख देख कै सत्र डरे ॥१५७५॥

ਰਾਜੇ ਨੇ ਉਨ੍ਹਾ ਦੇ ਸਾਰੇ ਵਾਰ ਬਚਾ ਲਏ ਹਨ। (ਉਸ ਦੀ) ਇਸ ਬਹਾਦਰੀ ਨੂੰ ਵੇਖ ਕੇ ਵੈਰੀ (ਯਾਦਵ) ਡਰ ਗਏ ਹਨ ॥੧੫੭੫॥

ਰੁਦ੍ਰ ਤੇ ਆਦਿ ਜਿਤੇ ਗਨ ਦੇਵ ਤਿਤੇ ਮਿਲ ਕੈ ਨ੍ਰਿਪ ਊਪਰਿ ਧਾਏ ॥

रुद्र ते आदि जिते गन देव तिते मिल कै नृप ऊपरि धाए ॥

ਰੁਦ੍ਰ ਆਦਿਕ ਜਿਤਨੇ ਗਣ ਅਤੇ ਦੇਵਤੇ ਸਨ, ਉਨ੍ਹਾ ਨੇ ਮਿਲ ਕੇ ਰਾਜੇ ਉਤੇ ਧਾਵਾ ਬੋਲ ਦਿੱਤਾ ਹੈ।

ਤੇ ਸਬ ਆਵਤ ਦੇਖਿ ਬਲੀ ਧਨੁ ਤਾਨਿ ਹਕਾਰ ਕੈ ਬਾਨ ਲਗਾਏ ॥

ते सब आवत देखि बली धनु तानि हकार कै बान लगाए ॥

ਉਨ੍ਹਾ ਸਾਰਿਆਂ ਨੂੰ ਆਉਂਦਿਆਂ ਵੇਖ ਕੇ ਬਲੀ (ਰਾਜੇ ਨੇ) ਧਨੁਸ਼ ਨੂੰ ਕਸ ਕੇ ਅਤੇ ਵੰਗਾਰ ਕੇ ਬਾਣ ਚਲਾਏ ਹਨ।

ਏਕ ਗਿਰੇ ਤਹ ਘਾਇਲ ਹੁਇ ਇਕ ਤ੍ਰਾਸ ਭਰੇ ਤਜਿ ਜੁਧੁ ਪਰਾਏ ॥

एक गिरे तह घाइल हुइ इक त्रास भरे तजि जुधु पराए ॥

(ਉਨ੍ਹਾ ਵਿਚੋਂ) ਕਈ ਤਾ ਉਥੇ ਹੀ ਘਾਇਲ ਹੋ ਕੇ ਡਿਗ ਪਏ ਹਨ ਅਤੇ ਕਈ ਡਰ ਦੇ ਮਾਰੇ ਯੁੱਧ ਨੂੰ ਛਡ ਕੇ ਭਜ ਗਏ ਹਨ।

ਏਕ ਲਰੈ ਨ ਡਰੈ ਬਲਵਾਨ ਨਿਦਾਨ ਸੋਊ ਨ੍ਰਿਪ ਮਾਰਿ ਗਿਰਾਏ ॥੧੫੭੬॥

एक लरै न डरै बलवान निदान सोऊ नृप मारि गिराए ॥१५७६॥

ਕਈ ਬਲਵਾਨ ਲੜ ਰਹੇ ਹਨ ਅਤੇ ਡਰਦੇ ਨਹੀਂ ਹਨ, ਪਰ ਅੰਤ ਵਿਚ ਉਨ੍ਹਾ ਨੂੰ ਰਾਜੇ ਨੇ ਮਾਰ ਸੁਟਿਆ ਹੈ ॥੧੫੭੬॥

ਸਿਵ ਕੇ ਦਸ ਸੈ ਗਨ ਜੀਤ ਲਏ ਰਿਸ ਸੋ ਪੁਨਿ ਲਛਕ ਜਛ ਸੰਘਾਰੇ ॥

सिव के दस सै गन जीत लए रिस सो पुनि लछक जछ संघारे ॥

(ਰਾਜੇ ਨੇ) ਸ਼ਿਵ ਦੇ ਦਸ ਹਜ਼ਾਰ ਗਣ ਜਿਤ ਲਏ ਹਨ ਅਤੇ ਫਿਰ ਕ੍ਰੋਧ ਕਰ ਕੇ ਉਸ ਨੇ ਲਖ ਕੁ ਯਕਸ਼ ਮਾਰ ਦਿੱਤੇ ਹਨ।

ਰਾਛਸ ਤੇਈਸ ਲਾਖ ਹਨੇ ਕਬਿ ਸ੍ਯਾਮ ਭਨੈ ਜਮ ਧਾਮ ਸਿਧਾਰੇ ॥

राछस तेईस लाख हने कबि स्याम भनै जम धाम सिधारे ॥

ਕਵੀ ਸ਼ਿਆਮ ਕਹਿੰਦੇ ਹਨ (ਉਨ੍ਹਾ ਤੋਂ ਇਲਾਵਾ) ਤੇਈ ਲਖ ਰਾਖਸ਼ ਮਾਰ ਦਿੱਤੇ ਹਨ, ਜੋ ਯਮਲੋਕ ਨੂੰ ਚਲੇ ਗਏ ਹਨ।

ਸ੍ਰੀ ਬ੍ਰਿਜਨਾਥ ਕੀਓ ਬਿਰਥੀ ਬਹੁ ਦਾਰੁਕ ਕੇ ਤਨਿ ਘਾਉ ਪ੍ਰਹਾਰੇ ॥

स्री बृजनाथ कीओ बिरथी बहु दारुक के तनि घाउ प्रहारे ॥

ਸ੍ਰੀ ਕ੍ਰਿਸ਼ਨ ਨੂੰ ਵੀ ਰਥ ਤੋਂ ਵਾਝਿਆ ਕਰ ਦਿੱਤਾ ਹੈ ਅਤੇ ਰਥਵਾਨ ਦੇ ਸ਼ਰੀਰ ਉਤੇ ਬਹੁਤ ਘਾਉ ਕਰ ਦਿੱਤੇ ਹਨ।

ਦ੍ਵਾਦਸ ਸੂਰ ਨਿਹਾਰਿ ਨਿਸੇਸ ਧਨੇਸ ਜਲੇਸ ਪਸ੍ਵੇਸ ਪਧਾਰੇ ॥੧੫੭੭॥

द्वादस सूर निहारि निसेस धनेस जलेस पस्वेस पधारे ॥१५७७॥

ਬਾਰ੍ਹਾ ਸੂਰਜ, ਚੰਦ੍ਰਮਾ, ਕੁਬੇਰ, ਵਰੁਨ ਅਤੇ ਸ਼ਿਵ (ਯੁੱਧ ਨੂੰ ਵੇਖ ਕੇ) ਖਿਸਕ ਗਏ ਹਨ ॥੧੫੭੭॥

ਬਹੁਰੋ ਅਯੁਤ ਗਜ ਮਾਰਤ ਭਯੋ ਪੁਨਿ ਤੀਸ ਹਜਾਰ ਰਥੀ ਰਿਸਿ ਘਾਯੋ ॥

बहुरो अयुत गज मारत भयो पुनि तीस हजार रथी रिसि घायो ॥

ਫਿਰ ਦਸ ਹਜ਼ਾਰ ਹਾਥੀਆਂ ਨੂੰ ਮਾਰ ਦਿੱਤਾ ਹੈ ਅਤੇ ਫਿਰ ਤੀਹ ਹਜ਼ਾਰ ਰਥਾ ਵਾਲੇ ਯੋਧਿਆਂ ਨੂੰ ਕ੍ਰੋਧ ਕਰ ਕੇ ਸੰਘਾਰ ਦਿੱਤਾ ਹੈ।

ਛਤੀਸ ਲਾਖ ਸੁ ਪਤ੍ਰਯ ਹਨੇ ਦਸ ਲਾਖ ਸ੍ਵਾਰਨ ਮਾਰਿ ਗਿਰਾਯੋ ॥

छतीस लाख सु पत्रय हने दस लाख स्वारन मारि गिरायो ॥

ਛੱਤੀ ਲਖ ਪੈਦਲ ਸੈਨਾ ਮਾਰ ਦਿੱਤੀ ਹੈ ਅਤੇ ਦਸ ਲਖ (ਘੋੜਿਆਂ ਦੇ) ਸੁਆਰਾ ਨੂੰ ਖ਼ਤਮ ਕਰ ਸੁਟਿਆ ਹੈ।

ਭੂਪਤਿ ਲਛ ਹਨੇ ਬਹੁਰੋ ਦਲ ਜਛ ਪ੍ਰਤਛਹਿ ਮਾਰਿ ਭਜਾਯੋ ॥

भूपति लछ हने बहुरो दल जछ प्रतछहि मारि भजायो ॥

ਫਿਰ (ਇਕ) ਲਖ ਰਾਜਿਆਂ ਨੂੰ ਮਾਰ ਦਿੱਤਾ ਹੈ ਅਤੇ ਯਕਸ਼ਾ ਨੂੰ ਪ੍ਰਤੱਖ ਤੌਰ ਤੇ ਮਾਰ ਕੇ ਭਜਾ ਦਿੱਤਾ ਹੈ।

ਦ੍ਵਾਦਸ ਸੂਰਨ ਗਿਆਰਹ ਰੁਦ੍ਰਨ ਕੇ ਦਲ ਕਉ ਹਨਿ ਕੈ ਪੁਨਿ ਧਾਯੋ ॥੧੫੭੮॥

द्वादस सूरन गिआरह रुद्रन के दल कउ हनि कै पुनि धायो ॥१५७८॥

ਬਾਰ੍ਹਾ ਸੂਰਜਾ, ਗਿਆਰ੍ਹਾ ਰੁਦ੍ਰਾ ਦੇ ਦਲਾ ਨੂੰ ਮਾਰ ਕੇ ਫਿਰ ਵੀ (ਅਗੇ) ਵਧੀ ਜਾ ਰਿਹਾ ਹੈ ॥੧੫੭੮॥

ਸਾਠ ਹਜਾਰ ਹਨੇ ਬਹੁਰੋ ਭਟ ਜਛ ਸੁ ਲਛ ਕਈ ਤਿਹ ਘਾਏ ॥

साठ हजार हने बहुरो भट जछ सु लछ कई तिह घाए ॥

ਫਿਰ ਸਠ ਹਜ਼ਾਰ ਹੋਰ ਯੋਧੇ ਮਾਰੇ ਹਨ ਅਤੇ ਕਈ ਲਖ ਯਕਸ਼ ਵੀ ਨਸ਼ਟ ਕੀਤੇ ਹਨ।

ਜਾਦਵ ਲਛ ਕੀਏ ਬਿਰਥੀ ਬਹੁ ਜਛਨ ਕੇ ਤਨ ਲਛ ਬਨਾਏ ॥

जादव लछ कीए बिरथी बहु जछन के तन लछ बनाए ॥

ਲਖਾ ਹੀ ਯਾਦਵਾ ਨੂੰ ਰਥਾ ਤੋਂ ਰਹਿਤ ਕਰ ਦਿੱਤਾ ਹੈ ਅਤੇ ਬਹੁਤ ਸਾਰੇ ਯਕਸ਼ਾ ਦੇ ਸ਼ਰੀਰਾ ਨੂੰ ਨਿਸ਼ਾਨਾ ਬਣਾਇਆ ਹੈ।

ਪੈਦਲ ਲਾਖ ਪਚਾਸ ਹਨੇ ਪੁਰਜੇ ਪੁਰਜੇ ਕਰਿ ਭੂਮਿ ਗਿਰਾਏ ॥

पैदल लाख पचास हने पुरजे पुरजे करि भूमि गिराए ॥

ਪੰਜਾਹ ਲਖ ਪੈਦਲ (ਸੈਨਿਕ) ਮਾਰੇ ਹਨ ਅਤੇ ਪੁਰਜ਼ਾ ਪੁਰਜ਼ਾ ਕਰ ਕੇ ਧਰਤੀ ਉਤੇ ਸੁਟ ਦਿੱਤੇ ਹਨ।

ਅਉਰ ਹਨੇ ਬਲਵਾਨ ਕ੍ਰਿਪਾਨ ਲੈ ਜੋ ਇਹ ਭੂਪ ਕੇ ਊਪਰਿ ਆਏ ॥੧੫੭੯॥

अउर हने बलवान कृपान लै जो इह भूप के ऊपरि आए ॥१५७९॥

(ਰਾਜੇ ਨੇ) ਹੋਰ ਵੀ ਸੂਰਵੀਰ ਜੋ ਇਸ ਰਾਜੇ ਦੇ ਉਪਰ ਚੜ੍ਹ ਕੇ ਆਏ ਸਨ, ਕ੍ਰਿਪਾਨ ਲੈ ਕੇ ਮਾਰ ਦਿੱਤੇ ਹਨ ॥੧੫੭੯॥

ਤਾਉ ਦੇ ਮੂਛਿ ਦੁਹੂੰ ਕਰ ਭੂਪਤਿ ਸੈਨ ਨੈ ਜਾਇ ਨਿਸੰਕ ਪਰਿਯੋ ॥

ताउ दे मूछि दुहूँ कर भूपति सैन नै जाइ निसंक परियो ॥

ਦੋਹਾ ਮੁੱਛਾ ਨੂੰ ਤਾਉ ਦੇ ਕੇ ਰਾਜਾ (ਖੜਗ ਸਿੰਘ) ਨਿਸੰਗ ਹੋ ਕੇ ਸੈਨਾ ਉਤੇ ਜਾ ਪਿਆ ਹੈ।

ਪੁਨਿ ਲਾਖ ਸੁਆਰ ਹਨੇ ਬਲਿ ਕੈ ਸਸਿ ਕੋ ਰਵਿ ਕੋ ਅਭਿਮਾਨ ਹਰਿਯੋ ॥

पुनि लाख सुआर हने बलि कै ससि को रवि को अभिमान हरियो ॥

ਫਿਰ (ਰਾਜੇ ਨੇ ਇਕ) ਲਖ ਸੁਆਰ ਬਲ ਪੂਰਵਕ ਮਾਰ ਦਿੱਤੇ ਹਨ ਅਤੇ ਸੂਰਜ ਅਤੇ ਚੰਦ੍ਰਮਾ ਦਾ ਅਭਿਮਾਨ ਖਤਮ ਕਰ ਦਿੱਤਾ ਹੈ।

ਜਮ ਕੋ ਸਰ ਏਕ ਤੇ ਡਾਰਿ ਦਯੋ ਛਿਤਿ ਸ੍ਯਾਮ ਭਨੈ ਨਹੀ ਨੈਕੁ ਡਰਿਯੋ ॥

जम को सर एक ते डारि दयो छिति स्याम भनै नही नैकु डरियो ॥

ਇਕ ਬਾਣ ਨਾਲ ਯਮ ਨੂੰ ਧਰਤੀ ਉਤੇ ਡਿਗਾ ਦਿੱਤਾ ਹੈ। (ਕਵੀ) ਸ਼ਿਆਮ ਕਹਿੰਦੇ ਹਨ, (ਰਾਜਾ) ਕਿਸੇ ਤੋਂ ਜ਼ਰਾ ਜਿੰਨਾ ਵੀ ਡਰਦਾ ਨਹੀਂ ਹੈ।

ਜੋਊ ਸੂਰ ਕਹਾਵਤ ਹੈ ਰਨ ਮੈ ਸਬਹੂੰ ਨ੍ਰਿਪ ਖੰਡ ਨਿਖੰਡ ਕਰਿਯੋ ॥੧੫੮੦॥

जोऊ सूर कहावत है रन मै सबहूँ नृप खंड निखंड करियो ॥१५८०॥

ਜੋ ਵੀ (ਆਪਣੇ ਆਪ ਨੂੰ) ਯੁੱਧ-ਭੂਮੀ ਵਿਚ ਸੂਰਮਾ ਅਖਵਾਉਂਦਾ ਹੈ, (ਉਨ੍ਹਾ) ਸਾਰਿਆਂ ਨੂੰ ਰਾਜੇ ਨੇ ਟੋਟੇ ਟੋਟੇ ਕਰ ਦਿੱਤਾ ਹੈ ॥੧੫੮੦॥

ਰਨ ਮੈ ਦਸ ਲਛ ਹਨੇ ਪੁਨਿ ਜਛ ਜਲਾਧਿਪ ਕੋ ਭਟ ਲਛਕੁ ਮਾਰਿਓ ॥

रन मै दस लछ हने पुनि जछ जलाधिप को भट लछकु मारिओ ॥

ਫਿਰ ਯੁੱਧ-ਭੂਮੀ ਵਿਚ ਦਸ ਲਖ ਯਕਸ਼ ਮਾਰ ਦਿੱਤੇ ਹਨ ਅਤੇ ਵਰੁਨ (ਦੇਵਤੇ) ਦੇ ਲਖ ਕੁ ਯੋਧੇ ਮਾਰ ਛਡੇ ਹਨ।

ਇੰਦ੍ਰ ਕੇ ਸੂਰ ਹਨੇ ਅਗਨੇ ਕਬਿ ਸ੍ਯਾਮ ਭਨੈ ਸੁ ਨਹੀ ਨ੍ਰਿਪ ਹਾਰਿਓ ॥

इंद्र के सूर हने अगने कबि स्याम भनै सु नही नृप हारिओ ॥

ਇੰਦਰ ਦੇ ਅਣਗਿਣਤ ਸੂਰਮੇ ਮਾਰੇ ਹਨ। ਕਵੀ ਸ਼ਿਆਮ ਕਹਿੰਦੇ ਹਨ, ਉਹ ਰਾਜਾ ਅਜੇ ਵੀ ਟਲਿਆ ਨਹੀਂ ਹੈ।

ਸਾਤਕਿ ਕਉ ਮੁਸਲੀਧਰ ਕਉ ਬਸੁਦੇਵਹਿ ਕਉ ਕਰਿ ਮੂਰਛ ਡਾਰਿਓ ॥

सातकि कउ मुसलीधर कउ बसुदेवहि कउ करि मूरछ डारिओ ॥

ਸਾਤਕ ਨੂੰ, ਬਲਰਾਮ ਨੂੰ ਅਤੇ ਬਸੁਦੇਵ ਨੂੰ ਮੂਰਛਿਤ ਕਰ ਦਿੱਤਾ ਹੈ।

ਭਾਜ ਗਯੋ ਜਮ ਅਉਰ ਸਚੀਪਤਿ ਕਾਹੂੰ ਨ ਹਾਥਿ ਹਥੀਯਾਰ ਸੰਭਾਰਿਓ ॥੧੫੮੧॥

भाज गयो जम अउर सचीपति काहूँ न हाथि हथीयार संभारिओ ॥१५८१॥

ਯਮਰਾਜ ਅਤੇ ਇੰਦਰ ਭਜ ਗਏ ਹਨ, ਕਿਸੇ ਨੇ ਵੀ (ਰਾਜੇ ਦੇ ਸਾਹਮਣੇ) ਹੱਥ ਵਿਚ ਹਥਿਆਰ ਧਾਰਨ ਨਹੀਂ ਕੀਤਾ ਹੈ ॥੧੫੮੧॥

ਦੋਹਰਾ ॥

दोहरा ॥

ਦੋਹਰਾ:

ਜਬ ਭੂਪਤਿ ਏਤੋ ਕੀਓ ਜੁਧੁ ਕ੍ਰੁਧ ਕੈ ਸਾਥ ॥

जब भूपति एतो कीओ जुधु क्रुध कै साथ ॥

ਜਦ ਰਾਜੇ ਨੇ ਕ੍ਰੋਧਿਤ ਹੋ ਕੇ ਇਤਨਾ (ਭਿਆਨਕ) ਯੁੱਧ ਕੀਤਾ,

ਤਬ ਬ੍ਰਿਜਪਤਿ ਆਵਤ ਭਯੋ ਧਨੁਖ ਬਾਨ ਲੈ ਹਾਥਿ ॥੧੫੮੨॥

तब बृजपति आवत भयो धनुख बान लै हाथि ॥१५८२॥

ਤਦ ਕ੍ਰਿਸ਼ਨ ਧਨੁਸ਼ ਬਾਣ ਹੱਥ ਵਿਚ ਲੈ ਕੇ ਆ ਗਿਆ ॥੧੫੮੨॥

ਬਿਸਨਪਦ ॥

बिसनपद ॥

ਬਿਸਨਪਦ:

ਸ੍ਰੀ ਹਰਿ ਰਿਸ ਭਰਿ ਬਲ ਕਰਿ ਅਰਿ ਪਰ ਜਬ ਧਨੁ ਧਰਿ ਕਰਿ ਧਾਯੋ ॥

स्री हरि रिस भरि बल करि अरि पर जब धनु धरि करि धायो ॥

ਜਦ ਕ੍ਰਿਸ਼ਨ ਕ੍ਰੋਧਿਤ ਹੋ ਕੇ, ਬਲ ਪੂਰਵਕ ਧਨੁਸ਼ ਧਾਰਨ ਕਰ ਕੇ ਵੈਰੀ ਉਤੇ ਚੜ੍ਹ ਆਇਆ,

ਤਬ ਨ੍ਰਿਪ ਮਨ ਮੈ ਕ੍ਰੋਧ ਬਢਾਯੋ ਸ੍ਰੀਪਤਿ ਕੋ ਗੁਨ ਗਾਯੋ ॥

तब नृप मन मै क्रोध बढायो स्रीपति को गुन गायो ॥

ਤਦ ਰਾਜਾ (ਖੜਗ ਸਿੰਘ) ਨੇ ਮਨ ਵਿਚ ਕ੍ਰੋਧ ਵਧਾ ਕੇ ਸ੍ਰੀ ਕ੍ਰਿਸ਼ਨ ਦੇ ਗੁਣਾ ਦਾ ਗਾਇਨ ਕੀਤਾ।

ਰਹਾਉ ॥

रहाउ ॥

ਰਹਾਉ।

ਜਾ ਕੋ ਪ੍ਰਗਟ ਪ੍ਰਤਾਪ ਤਿਹੂੰ ਪੁਰ ਸੇਸ ਅੰਤਿ ਨਹੀ ਪਾਯੋ ॥

जा को प्रगट प्रताप तिहूँ पुर सेस अंति नही पायो ॥

ਜਿਸ ਦਾ ਪ੍ਰਤਾਪ ਤਿੰਨਾ ਲੋਕਾ ਵਿਚ ਪ੍ਰਗਟ ਹੈ ਅਤੇ ਜਿਸ ਦਾ ਅੰਤ ਸ਼ੇਸ਼ਨਾਗ ਨੇ ਨਹੀਂ ਪਾਇਆ ਹੈ;

ਬੇਦ ਭੇਦ ਜਾ ਕੋ ਨਹੀ ਜਾਨਤ ਸੋ ਨੰਦ ਨੰਦ ਕਹਾਯੋ ॥

बेद भेद जा को नही जानत सो नंद नंद कहायो ॥

ਜਿਸ ਦੇ ਭੇਦ ਨੂੰ ਵੇਦ ਨਹੀਂ ਜਾਣਦੇ ਹਨ, ਓਹੀ ਨੰਦ ਦਾ ਪੁੱਤਰ ਅਖਵਾਇਆ ਹੈ;

ਕਾਲ ਰੂਪ ਨਾਥਿਓ ਜਿਹ ਕਾਲੀ ਕੰਸ ਕੇਸ ਗਹਿ ਘਾਯੋ ॥

काल रूप नाथिओ जिह काली कंस केस गहि घायो ॥

ਜਿਸ ਨੇ ਕਾਲ ਰੂਪ 'ਕਾਲੀ' (ਨਾਗ) ਨੂੰ ਨਥਿਆ ਹੈ ਅਤੇ ਕੰਸ ਨੂੰ ਕੇਸਾ ਤੋਂ ਪਕੜ ਕੇ ਮਾਰਿਆ ਹੈ;

ਸੋ ਮੈ ਰਨ ਮਹਿ ਓਰ ਆਪਨੀ ਕੋਪਿ ਹਕਾਰਿ ਬੁਲਾਯੋ ॥

सो मै रन महि ओर आपनी कोपि हकारि बुलायो ॥

ਉਸ ਨੂੰ ਮੈਂ ਰਣ-ਭੂਮੀ ਵਿਚ ਕ੍ਰੋਧਿਤ ਹੋ ਕੇ ਆਪਣੇ ਵਲ ਬੁਲਾਇਆ ਹੈ।

ਜਾ ਕੋ ਧਯਾਨ ਰਾਮ ਨਿਤਿ ਮੁਨਿ ਜਨ ਧਰਤਿ ਹ੍ਰਿਦੈ ਨਹੀ ਆਯੋ ॥

जा को ध्यान राम निति मुनि जन धरति हृदै नही आयो ॥

ਰਾਮ (ਕਵੀ ਕਹਿੰਦੇ ਹਨ) ਜਿਸ ਦਾ ਧਿਆਨ ਮੁਨੀ ਜਨ ਸਦਾ ਧਰਦੇ ਹਨ,

ਧਨਿ ਭਾਗ ਮੇਰੇ ਤਿਹ ਹਰਿ ਸੋ ਅਤਿ ਹੀ ਜੁਧ ਮਚਾਯੋ ॥੧੫੮੩॥

धनि भाग मेरे तिह हरि सो अति ही जुध मचायो ॥१५८३॥

(ਪਰ ਉਨ੍ਹਾ ਦੇ) ਹਿਰਦੇ ਵਿਚ (ਉਹ) ਨਹੀਂ ਆਇਆ ਹੈ, ਮੇਰੇ ਧੰਨ ਭਾਗ ਹਨ ਕਿ ਉਸ ਸ੍ਰੀ ਕ੍ਰਿਸ਼ਨ ਨਾਲ ਬਹੁਤ ਕਰੜਾ ਯੁੱਧ ਮਚਾਇਆ ਹੈ ॥੧੫੮੩॥

ਜਦੁਪਤਿ ਮੋਹਿ ਸਨਾਥ ਕੀਯੋ ॥

जदुपति मोहि सनाथ कीयो ॥

ਸ੍ਰੀ ਕ੍ਰਿਸ਼ਨ ਨੇ ਮੈਨੂੰ ਸਨਾਥ ਕੀਤਾ ਹੈ।

ਦਰਸਨ ਦੇਤ ਨ ਦਰਸਨ ਹੂ ਕੋ ਮੋ ਕਉ ਦਰਸ ਦੀਯੋ ॥

दरसन देत न दरसन हू को मो कउ दरस दीयो ॥

ਜੋ ਦਰਸ਼ਨਾ ਨੂੰ ਵੀ ਦਰਸ਼ਨ ਨਹੀਂ ਦਿੰਦਾ (ਅਰਥਾਤ ਛੇ ਦਰਸ਼ਨਾ ਤੋਂ ਵੀ ਜਾਣਿਆ ਨਹੀਂ ਜਾਦਾ, ਉਸ ਨੇ) ਮੈਨੂੰ ਦਰਸ਼ਨ ਦਿੱਤਾ ਹੈ।

ਰਹਾਉ ॥

रहाउ ॥

ਰਹਾਉ।

ਜਾਨਤ ਹੋ ਜਗ ਮੈ ਸਮ ਮੋ ਸੋ ਅਉਰ ਨ ਬੀਰ ਬੀਯੋ ॥

जानत हो जग मै सम मो सो अउर न बीर बीयो ॥

ਮੈਂ ਜਾਣਦਾ ਹਾ ਕਿ ਮੇਰੇ ਵਰਗਾ ਜਗਤ ਵਿਚ ਹੋਰ ਕੋਈ ਸੂਰਮਾ ਨਹੀਂ ਹੈ,

ਜਿਹ ਰਨ ਮੈ ਬ੍ਰਿਜਰਾਜ ਆਪੁਨੀ ਓਰ ਹਕਾਰਿ ਲੀਯੋ ॥

जिह रन मै बृजराज आपुनी ओर हकारि लीयो ॥

ਜਿਸ ਨੇ ਸ੍ਰੀ ਕ੍ਰਿਸ਼ਨ ਨੂੰ ਰਣ-ਖੇਤਰ ਵਿਚ ਆਪਣੇ ਵਲ ਬੁਲਾਇਆ ਹੈ।

ਜਾ ਕੋ ਸੁਕ ਨਾਰਦ ਮੁਨਿ ਸਾਰਦ ਗਾਵਤ ਅੰਤੁ ਨ ਪਾਯੋ ॥

जा को सुक नारद मुनि सारद गावत अंतु न पायो ॥

ਜਿਸ ਨੂੰ ਸੁਕਦੇਵ ਨਾਰਦ ਮੁਨੀ, ਸ਼ਾਰਦਾ ਆਦਿ ਗਾਉਂਦੇ ਹਨ, ਪਰ (ਉਸ ਦਾ) ਅੰਤ ਪ੍ਰਾਪਤ ਨਹੀਂ ਕਰ ਸਕੇ ਹਨ,

ਤਾ ਕਉ ਸ੍ਯਾਮ ਆਜ ਰਿਸ ਕਰਿ ਕੈ ਭਿਰਬੇ ਹੇਤ ਬੁਲਾਯੋ ॥੧੫੮੪॥

ता कउ स्याम आज रिस करि कै भिरबे हेत बुलायो ॥१५८४॥

ਉਸ ਸ੍ਰੀ ਕ੍ਰਿਸ਼ਨ ਨੂੰ ਅਜ ਕ੍ਰੋਧਵਾਨ ਹੋ ਕੇ ਲੜਾਈ ਕਰਨ ਲਈ (ਮੈਂ) ਬੁਲਾਇਆ ਹੈ ॥੧੫੮੪॥

ਸਵੈਯਾ ॥

सवैया ॥

ਸਵੈਯਾ:

ਗੁਨ ਗਾਇ ਕੈ ਯੌ ਧਨੁ ਪਾਨਿ ਗਹਿਯੋ ਪੁਨਿ ਧਾਇ ਪਰਿਓ ਬਹੁ ਬਾਨ ਚਲਾਏ ॥

गुन गाइ कै यौ धनु पानि गहियो पुनि धाइ परिओ बहु बान चलाए ॥

(ਸ੍ਰੀ ਕ੍ਰਿਸ਼ਨ ਦੇ) ਇਸ ਤਰ੍ਹਾ ਗੁਣ ਗਾ ਕੇ (ਰਾਜੇ ਨੇ) ਹੱਥ ਵਿਚ ਧਨੁਸ਼ ਧਾਰਨ ਕਰ ਲਿਆ ਹੈ ਅਤੇ ਫਿਰ ਧਾਵਾ ਕਰ ਪੈ ਗਿਆ ਹੈ ਅਤੇ ਬਹੁਤ ਹੀ ਬਾਣ ਚਲਾਏ ਹਨ।

ਜੇ ਭਟ ਆਨਿ ਪਰੇ ਰਨ ਮੈ ਨਹ ਜਾਨ ਦਏ ਬਹੁ ਮਾਰਿ ਗਿਰਾਏ ॥

जे भट आनि परे रन मै नह जान दए बहु मारि गिराए ॥

ਜੋ ਯੋਧੇ ਰਣ ਵਿਚ ਆ ਗਏ ਹਨ, (ਉਨ੍ਹਾ ਨੂੰ) ਜਾਣ ਨਹੀਂ ਦਿੱਤਾ ਅਤੇ ਬਹੁਤ ਸਾਰੇ ਮਾਰ ਕੇ ਸੁੱਟ ਦਿੱਤੇ ਹਨ।

ਘਾਇ ਲਗੇ ਜਿਨ ਕੇ ਤਨ ਮੈ ਤਿਨ ਮਾਰਨ ਕਉ ਨਹਿ ਹਾਥ ਉਠਾਏ ॥

घाइ लगे जिन के तन मै तिन मारन कउ नहि हाथ उठाए ॥

ਜਿਨ੍ਹਾ ਦੇ ਸ਼ਰੀਰਾ ਵਿਚ ਘਾਓ ਲਗੇ ਹਨ, ਫਿਰ ਉਨ੍ਹਾ ਦੇ ਮਾਰਨ ਲਈ ਹੱਥ ਨਹੀਂ ਚੁਕਿਆ (ਅਰਥਾਤ ਮਰ ਗਏ ਹਨ)।

ਸੈਨ ਸੰਘਾਰ ਦਈ ਜਦਵੀ ਬ੍ਰਿਜਨਾਇਕ ਊਪਰ ਹੀ ਨ੍ਰਿਪ ਧਾਏ ॥੧੫੮੫॥

सैन संघार दई जदवी बृजनाइक ऊपर ही नृप धाए ॥१५८५॥

ਰਾਜੇ ਨੇ ਯਾਦਵਾ ਦੀ ਸੈਨਾ ਮਾਰ ਦਿੱਤੀ ਹੈ ਅਤੇ ਸ੍ਰੀ ਕ੍ਰਿਸ਼ਨ ਉਤੇ ਵੀ ਹਮਲਾ ਕੀਤਾ ਹੈ ॥੧੫੮੫॥

ਸ੍ਰੀ ਬ੍ਰਿਜਨਾਇਕ ਕੋ ਸੁ ਕਿਰੀਟੁ ਗਿਰਾਇ ਕੈ ਬਾਨ ਕੈ ਸੰਗਿ ਦਯੋ ਹੈ ॥

स्री बृजनाइक को सु किरीटु गिराइ कै बान कै संगि दयो है ॥

ਸ੍ਰੀ ਕ੍ਰਿਸ਼ਨ ਦੇ ਮੁਕਟ ਨੂੰ ਬਾਣ ਨਾਲ ਧਰਤੀ ਉਤੇ ਡਿਗਾ ਦਿੱਤਾ ਹੈ।

ਪੰਦ੍ਰਹਿ ਸੈ ਗਜਰਾਜ ਸਮਾਜ ਮੈ ਬਾਜ ਅਨੇਕਨ ਮਾਰਿ ਲਯੋ ਹੈ ॥

पंद्रहि सै गजराज समाज मै बाज अनेकन मारि लयो है ॥

ਵੱਡੇ ਆਕਾਰ ਦੇ ਹਾਥੀਆਂ ਦੇ ਸਮੂਹ ਵਿਚੋਂ ਪੰਦ੍ਰਾ ਸੌ ਅਤੇ ਅਨੇਕਾ ਘੋੜੇ ਮਾਰ ਸੁਟੇ ਹਨ।

ਦ੍ਵਾਦਸ ਲਛ ਜਿਤੇ ਪੁਨਿ ਜਛ ਸੁ ਸੈਨ ਘਨੋ ਬਿਨੁ ਪ੍ਰਾਨ ਭਯੋ ਹੈ ॥

द्वादस लछ जिते पुनि जछ सु सैन घनो बिनु प्रान भयो है ॥

ਫਿਰ ਬਾਰ੍ਹਾ ਲਖ ਯਕਸ਼ ਜਿਤ ਲਏ ਹਨ ਅਤੇ ਬਹੁਤ ਸਾਰੀ ਸੈਨਾ ਪ੍ਰਾਣ-ਹੀਨ ਹੋਈ ਪਈ ਹੈ।

ਐਸੀਓ ਭਾਤਿ ਕੋ ਜੁਧੁ ਬਿਲੋਕ ਕੈ ਸੂਰਨ ਕੋ ਅਭਿਮਾਨ ਗਯੋ ਹੈ ॥੧੫੮੬॥

ऐसीओ भाति को जुधु बिलोक कै सूरन को अभिमान गयो है ॥१५८६॥

ਇਸ ਪ੍ਰਕਾਰ ਦਾ ਯੁੱਧ ਵੇਖ ਕੇ ਸੂਰਮਿਆਂ ਦਾ ਅਭਿਮਾਨ ਖ਼ਤਮ ਹੋ ਗਿਆ ਹੈ ॥੧੫੮੬॥

ਦਸ ਦਿਵਸ ਨਿਸਾ ਦਸ ਜੁਧ ਕੀਓ ਬ੍ਰਿਜਨਾਇਕ ਸੋ ਨ ਟਰਿਯੋ ਭਟ ਟਾਰਿਓ ॥

दस दिवस निसा दस जुध कीओ बृजनाइक सो न टरियो भट टारिओ ॥

ਦਸ ਦਿਨ ਅਤੇ ਦਸ ਰਾਤਾ (ਰਾਜੇ ਨੇ) ਸ੍ਰੀ ਕ੍ਰਿਸ਼ਨ ਨਾਲ ਯੁੱਧ ਕੀਤਾ ਹੈ ਅਤੇ ਟਾਲਿਆਂ ਟਲਦਾ ਨਹੀਂ ਹੈ।

ਚਾਰ ਅਛੂਹਨਿ ਅਉਰ ਤਹਾ ਰਿਸਿ ਠਾਨਿ ਸਤਿਕ੍ਰਿਤ ਕੋ ਦਲ ਮਾਰਿਓ ॥

चार अछूहनि अउर तहा रिसि ठानि सतिकृत को दल मारिओ ॥

ਅਤੇ ਕ੍ਰੋਧ ਕਰ ਕੇ (ਉਸ ਨੇ) ਉਥੇ ਸਤਿਕ੍ਰਿਤ ਦੀ ਚਾਰ ਅਛੋਹਣੀ ਸੈਨਾ ਹੋਰ ਮਾਰ ਦਿੱਤੀ ਹੈ।

ਮੂਰਛ ਹੁਇ ਭਟ ਭੂਮਿ ਗਿਰੇ ਬਹੁ ਬੀਰਨ ਕੌ ਲਰਤੇ ਬਲੁ ਹਾਰਿਓ ॥

मूरछ हुइ भट भूमि गिरे बहु बीरन कौ लरते बलु हारिओ ॥

ਬਹੁਤ ਸਾਰੇ ਸੂਰਮੇ ਮੂਰਛਿਤ ਹੋ ਕੇ ਧਰਤੀ ਉਤੇ ਡਿਗੇ ਪਏ ਹਨ ਅਤੇ ਸ਼ੂਰਵੀਰਾ ਦਾ ਲੜਦਿਆਂ ਲੜਦਿਆਂ ਬਲ ਕਮਜ਼ੋਰ ਪੈ ਗਿਆ ਹੈ।

ਕੇਤੇ ਭਜੇ ਡਰੁ ਮਾਨਿ ਤਿਨੋ ਕਹ ਜਾਤ ਬਲੀ ਇਹ ਭਾਤਿ ਹਕਾਰਿਓ ॥੧੫੮੭॥

केते भजे डरु मानि तिनो कह जात बली इह भाति हकारिओ ॥१५८७॥

ਕਈ ਡਰ ਦੇ ਮਾਰੇ ਭਜ ਗਏ ਹਨ। ਉਨ੍ਹਾ (ਭਜੇ ਜਾਦਿਆਂ ਨੂੰ) ਬਲਵਾਨ (ਖੜਗ ਸਿੰਘ) ਨੇ ਇਸ ਤਰ੍ਹਾ ਲਲਕਾਰਿਆ ਹੈ, 'ਕਿਥੇ ਜਾਦੇ ਹੋ' ॥੧੫੮੭॥

ਟੇਰ ਸੁਨੇ ਸਬ ਫੇਰਿ ਫਿਰੇ ਤਬ ਭੂਪਤਿ ਤੀਛਨ ਬਾਨ ਪ੍ਰਹਾਰੇ ॥

टेर सुने सब फेरि फिरे तब भूपति तीछन बान प्रहारे ॥

(ਰਾਜੇ ਦਾ) ਲਲਕਾਰਾ ਸੁਣ ਕੇ ਫਿਰ ਸਾਰੇ ਮੁੜ ਪਏ ਹਨ, ਤਦ ਰਾਜੇ ਨੇ (ਉਨ੍ਹਾ ਨੂੰ) ਤਿਖੇ ਬਾਣ ਮਾਰੇ ਹਨ।

ਆਵਤ ਹੀ ਮਗ ਬੀਚ ਗਿਰੇ ਤਿਨ ਫੋਰਿ ਜਿਰੇ ਸਰ ਪਾਰਿ ਪਧਾਰੇ ॥

आवत ही मग बीच गिरे तिन फोरि जिरे सर पारि पधारे ॥

(ਉਹ) ਆਉਂਦਿਆਂ ਹੀ ਰਸਤੇ ਵਿਚ ਡਿਗ ਪਏ ਹਨ ਅਤੇ ਬਾਣ (ਉਨ੍ਹਾ ਦੇ) ਕਵਚਾ ('ਜਿਰੇ') ਨੂੰ ਫੋੜ ਕੇ ਦੂਜੇ ਪਾਸੇ ਨਿਕਲ ਗਏ ਹਨ।

ਏਕ ਬਲੀ ਤਬ ਦਉਰ ਪਰੇ ਮੁਖ ਢਾਲਨ ਲੈ ਹਥਿਯਾਰ ਉਘਾਰੇ ॥

एक बली तब दउर परे मुख ढालन लै हथियार उघारे ॥

ਕਈ ਬਲੀ ਸੂਰਮੇ ਉਸ ਵੇਲੇ ਦੌੜ ਪਏ ਹਨ ਅਤੇ ਮੂੰਹ ਢਾਲਾ ਦੀ ਓਟ ਵਿਚ ਕਰ ਕੇ (ਰਾਜੇ ਉਤੇ) ਹਥਿਆਰ ਉਲਾਰਦੇ ਹਨ।

ਪਉਰਖ ਏਕ ਨਿਹਾਰ ਕੈ ਭੂਪ ਕੋ ਬੀਰ ਅਯੋਧਨ ਮੈ ਠਟਕਾਰੇ ॥੧੫੮੮॥

पउरख एक निहार कै भूप को बीर अयोधन मै ठटकारे ॥१५८८॥

ਇਕੋ ਇਕ ਰਾਜੇ ਦੀ ਬਹਾਦਰੀ ਨੂੰ ਵੇਖ ਕੇ, ਯੋਧੇ ਯੁੱਧ ਖੇਤਰ ਵਿਚ ਠਠੰਬਰ ਗਏ ਹਨ ॥੧੫੮੮॥

ਏਕ ਸਤਿਕ੍ਰਿਤ ਕੋ ਗਜ ਦੀਰਘ ਕ੍ਰੁਧਤ ਹੋਇ ਨ੍ਰਿਪੁ ਊਪਰਿ ਧਾਯੋ ॥

एक सतिकृत को गज दीरघ क्रुधत होइ नृपु ऊपरि धायो ॥

ਇੰਦਰ ('ਸਤਿਕ੍ਰਿਤ') ਦਾ ਇਕ ਵੱਡਾ ਹਾਥੀ ਕ੍ਰੋਧਵਾਨ ਹੋ ਕੇ ਰਾਜਾ (ਖੜਗ ਸਿੰਘ) ਉਪਰ ਚੜ੍ਹ ਆਇਆ ਹੈ।

ਆਵਤ ਹੀ ਘਨ ਜਿਉ ਗਰਜਿਓ ਅਪੁਨੋ ਰਨ ਨੈ ਅਤਿ ਓਜ ਜਨਾਯੋ ॥

आवत ही घन जिउ गरजिओ अपुनो रन नै अति ओज जनायो ॥

ਆਉਂਦਿਆਂ ਹੀ ਬਦਲ ਵਾਗ ਗੱਜਣ ਲਗਾ ਹੈ ਅਤੇ ਰਣਖੇਤਰ ਵਿਚ ਆਪਣੇ ਬਹੁਤੇ ਬਲ ਦਾ ਅਹਿਸਾਸ ਕਰਾਉਣ ਲਗਾ ਹੈ।

ਭੂਪ ਨਿਹਾਰਿ ਲਯੋ ਅਸਿ ਹਾਥਿ ਕਟਿਓ ਕਰਿ ਤਾਹਿ ਤਬੈ ਸੁ ਪਰਾਯੋ ॥

भूप निहारि लयो असि हाथि कटिओ करि ताहि तबै सु परायो ॥

ਰਾਜੇ ਨੇ ਉਸ ਨੂੰ ਵੇਖ ਕੇ ਹੱਥ ਵਿਚ ਤਲਵਾਰ ਫੜ ਲਈ ਹੈ ਅਤੇ ਉਸੇ ਵੇਲੇ ਉਸ ਦੇ ਸੁੰਡ ਰੂਪ ਹੱਥ ਨੂੰ ਕਟ ਦਿੱਤਾ ਹੈ (ਅਤੇ ਉਹ) ਭਜ ਗਿਆ ਹੈ।

ਇਉ ਉਪਮਾ ਉਪਜੀ ਮਨ ਮੈ ਗਜ ਸੁੰਡ ਮਨੋ ਘਰਿ ਹੀ ਧਰਿ ਆਯੋ ॥੧੫੮੯॥

इउ उपमा उपजी मन मै गज सुँड मनो घरि ही धरि आयो ॥१५८९॥

(ਕਵੀ ਦੇ) ਮਨ ਵਿਚ (ਉਸ ਦੀ) ਉਪਮਾ ਇਸ ਤਰ੍ਹਾ ਉਪਜੀ ਹੈ ਮਾਨੋ ਹਾਥੀ ਸੁੰਡ ਨੂੰ ਘਰ ਹੀ ਰਖ ਕੇ ਆਇਆ ਹੋਵੇ ॥੧੫੮੯॥

ਦੋਹਰਾ ॥

दोहरा ॥

ਦੋਹਰਾ:

ਜੁਧ ਇਤੋ ਇਤ ਹੋਤ ਭਯੋ ਉਤ ਹਰਿ ਹੇਤ ਸਹਾਇ ॥

जुध इतो इत होत भयो उत हरि हेत सहाइ ॥

(ਕਵੀ) ਸ਼ਿਆਮ ਕਹਿੰਦੇ ਹਨ, ਇਧਰ ਇਸ ਤਰ੍ਹਾ ਯੁੱਧ ਹੋ ਰਿਹਾ ਸੀ,

ਪਾਚੋ ਪਾਡਵ ਸ੍ਯਾਮ ਭਨਿ ਤਿਹ ਠਾ ਪਹੁਚੇ ਆਇ ॥੧੫੯੦॥

पाचो पाडव स्याम भनि तिह ठा पहुचे आइ ॥१५९०॥

ਉਧਰ ਸ੍ਰੀ ਕ੍ਰਿਸ਼ਨ ਦੀ ਸਹਾਇਤਾ ਲਈ ਪੰਜੇ ਪਾਡਵ ਉਥੇ ਆ ਪਹੁੰਚੇ ਹਨ ॥੧੫੯੦॥

ਬਹੁਤ ਛੋਹਨੀ ਦਲੁ ਲੀਏ ਰਥ ਪੈਦਲ ਗਜ ਬਾਜ ॥

बहुत छोहनी दलु लीए रथ पैदल गज बाज ॥

(ਉਨ੍ਹਾ ਪਾਡਵਾ ਨੇ) ਰਥ, ਪੈਦਲ, ਘੋੜੇ ਅਤੇ ਹਾਥੀ ਵਾਲੀ ਬਹੁਤ ਸਾਰੀ ਅਛੋਹਣੀ ਸੈਨਾ (ਨਾਲ) ਲਈ ਹੋਈ ਹੈ।

ਆਵਤ ਹੈ ਤਹ ਸ੍ਯਾਮ ਕਹਿ ਜਦੁਪਤਿ ਹਿਤ ਕੇ ਕਾਜ ॥੧੫੯੧॥

आवत है तह स्याम कहि जदुपति हित के काज ॥१५९१॥

(ਕਵੀ) ਸ਼ਿਆਮ ਕਹਿੰਦੇ ਹਨ, ਕ੍ਰਿਸ਼ਨ ਦੇ ਕੰਮ ਨੂੰ ਸੰਵਾਰਨ ਲਈ ਉਥੇ ਆ ਗਏ ਹਨ ॥੧੫੯੧॥

ਛੋਹਣ ਦੋਇ ਮਲੇਛ ਹੈ ਤਿਹ ਸੈਨਾ ਕੇ ਸੰਗਿ ॥

छोहण दोइ मलेछ है तिह सैना के संगि ॥

ਉਸ ਸੈਨਾ ਦੇ ਨਾਲ ਦੋ ਅਛੋਹਣੀਆਂ ਮਲੇਛਾ ਦੀਆਂ ਵੀ ਹਨ,

ਕਵਚੀ ਖੜਗੀ ਸਕਤਿ ਧਰਿ ਕਟਿ ਮਧਿ ਕਸੇ ਨਿਖੰਗਿ ॥੧੫੯੨॥

कवची खड़गी सकति धरि कटि मधि कसे निखंगि ॥१५९२॥

(ਜਿਨ੍ਹਾ ਵਿਚ ਕਈ) ਕਵਚ-ਧਾਰੀ ਹਨ, (ਕਈ) ਖੜਗ-ਧਾਰੀ ਹਨ, (ਕਈ) ਸ਼ਕਤੀ-ਧਾਰੀ ਹਨ ਅਤੇ ਲਕ ਨਾਲ ਭੱਥੇ ਕਸੇ ਹੋਏ ਹਨ ॥੧੫੯੨॥

ਸਵੈਯਾ ॥

सवैया ॥

ਸਵੈਯਾ:

ਮੀਰ ਅਉ ਸਯਦ ਸੇਖ ਪਠਾਨ ਸਬੈ ਤਿਹ ਭੂਪ ਕੇ ਊਪਰਿ ਧਾਏ ॥

मीर अउ सयद सेख पठान सबै तिह भूप के ऊपरि धाए ॥

ਮੀਰ, ਸੱਯਦ, ਸ਼ੇਖ, ਪਠਾਣ ਆਦਿ ਸਾਰੇ ਰਾਜਾ (ਖੜਗ ਸਿੰਘ) ਦੇ ਉਪਰ ਚੜ੍ਹ ਆਏ ਹਨ।

ਕਉਚ ਨਿਖੰਗ ਕਸੇ ਕਟਿ ਮੈ ਸਬ ਆਯੁਧ ਲੈ ਕਰਿ ਕੋਪ ਬਢਾਏ ॥

कउच निखंग कसे कटि मै सब आयुध लै करि कोप बढाए ॥

(ਉਨ੍ਹਾ ਨੇ) ਕਵਚ (ਧਾਰਨ ਕੀਤੇ ਹੋਏ ਹਨ) ਅਤੇ ਲੱਕਾ ਨਾਲ ਭੱਥੇ ਕਸੇ ਹੋਏ ਹਨ ਅਤੇ ਸਾਰਿਆਂ ਨੇ ਹੱਥਾ ਵਿਚ ਸ਼ਸਤ੍ਰ ਲੈ ਕੇ ਕ੍ਰੋਧ ਨੂੰ ਵਧਾਇਆ ਹੋਇਆ ਹੈ।

ਨੈਨ ਨਚਾਇ ਦੋਊ ਰਦਨ ਛਦ ਪੀਸ ਕੈ ਭਉਹ ਸੋ ਭਉਹ ਚਢਾਏ ॥

नैन नचाइ दोऊ रदन छद पीस कै भउह सो भउह चढाए ॥

(ਉਨ੍ਹਾ ਨੇ) ਅੱਖਾ ਤ੍ਰੇੜ ਕੇ ਅਤੇ ਦੰਦਾ ਨਾਲ ਦੋਹਾ ਹੋਠਾ ਨੂੰ ਪੀਹ ਕੇ ਅਤੇ ਭੌਂਹ ਨਾਲ ਭੌਂਹ ਚੜ੍ਹਾਈ ਹੋਈ ਹੈ।

ਆਇ ਹਕਾਰ ਪਰੇ ਚਹੂੰ ਓਰ ਤੇ ਵਾ ਨ੍ਰਿਪ ਕਉ ਬਹੁ ਘਾਇ ਲਗਾਏ ॥੧੫੯੩॥

आइ हकार परे चहूँ ओर ते वा नृप कउ बहु घाइ लगाए ॥१५९३॥

ਚੌਹਾ ਪਾਸਿਆਂ ਤੋਂ ਲਲਕਾਰਾ ਮਾਰ ਕੇ ਆ ਪਏ ਹਨ ਅਤੇ ਉਨ੍ਹਾ ਨੇ ਰਾਜੇ ਨੂੰ ਬਹੁਤ ਸਾਰੇ ਘਾਓ ਲਗਾਏ ਹਨ ॥੧੫੯੩॥

ਦੋਹਰਾ ॥

दोहरा ॥

ਦੋਹਰਾ:

ਸਕਲ ਘਾਇ ਸਹਿ ਕੈ ਨ੍ਰਿਪਤਿ ਅਤਿ ਚਿਤ ਕੋਪ ਬਢਾਇ ॥

सकल घाइ सहि कै नृपति अति चित कोप बढाइ ॥

(ਉਨ੍ਹਾ) ਸਾਰਿਆਂ ਵਲੋਂ ਕੀਤੇ ਜ਼ਖ਼ਮਾ ਨੂੰ ਸਹਾਰ ਕੇ ਰਾਜੇ ਨੇ ਮਨ ਵਿਚ ਬਹੁਤ ਕ੍ਰੋਧ ਵਧਾ ਲਿਆ

ਧਨੁਖ ਬਾਨ ਗਹਿ ਜਮ ਸਦਨਿ ਬਹੁ ਅਰਿ ਦਏ ਪਠਾਇ ॥੧੫੯੪॥

धनुख बान गहि जम सदनि बहु अरि दए पठाइ ॥१५९४॥

ਅਤੇ ਹੱਥ ਵਿਚ ਧਨੁਸ਼ ਬਾਣ ਪਕੜ ਕੇ ਬਹੁਤ ਸਾਰੇ ਵੈਰੀਆਂ ਨੂੰ ਯਮਲੋਕ ਵਿਚ ਭੇਜ ਦਿੱਤਾ ਹੈ ॥੧੫੯੪॥

ਕਬਿਤੁ ॥

कबितु ॥

ਕਬਿੱਤ:

ਸੇਰ ਖਾਨ ਮਾਰਿਓ ਸੀਸ ਸੈਦ ਖਾ ਕੋ ਕਾਟਿ ਡਾਰਿਯੋ ਐਸੋ ਰਨ ਪਾਰਿਓ ਪਰਿਓ ਸੈਦਨ ਮੈ ਧਾਇ ਕੈ ॥

सेर खान मारिओ सीस सैद खा को काटि डारियो ऐसो रन पारिओ परिओ सैदन मै धाइ कै ॥

ਸ਼ੇਰ ਖਾਨ ਨੂੰ ਮਾਰ ਦਿੱਤਾ ਹੈ ਅਤੇ ਸੈਦ ਖਾਨ ਦਾ ਸਿਰ ਕਟ ਕੇ ਸੁਟ ਦਿੱਤਾ ਹੈ। ਇਸ ਤਰ੍ਹਾ ਦਾ ਯੁੱਧ ਮਚਾ ਕੇ ਸੱਯਦਾ (ਦੀ ਸੈਨਾ) ਵਿਚ ਧਾ ਕੇ ਪੈ ਗਿਆ ਹੈ।

ਸੈਦ ਮੀਰੁ ਮਾਰਿਓ ਸੈਦ ਨਾਹਰਿ ਸੰਘਾਰ ਡਾਰਿਓ ਸੇਖਨ ਕੀ ਫਉਜਨ ਕਉ ਦੀਨੋ ਬਿਚਲਾਇ ਕੈ ॥

सैद मीरु मारिओ सैद नाहरि संघार डारिओ सेखन की फउजन कउ दीनो बिचलाइ कै ॥

ਸੈਦ ਮੀਰ' ਨੂੰ ਮਾਰ ਦਿੱਤਾ ਹੈ ਅਤੇ 'ਸੈਦ ਨਾਹਰ' ਦਾ ਬਧ ਕਰ ਦਿੱਤਾ ਹੈ। ਸ਼ੇਖਾ ਦੀ ਸੈਨਾ ਦੇ ਪੈਰ ਉਖਾੜ ਦਿੱਤੇ ਹਨ।

ਸਾਦਿਕ ਫਰੀਦ ਸੇਖ ਭਲੇ ਬਿਧਿ ਜੁਝ ਕੀਨੋ ਭੂਪ ਤਨ ਘਾਇ ਗਿਰਿਓ ਆਪ ਘਾਇ ਖਾਇ ਕੈ ॥

सादिक फरीद सेख भले बिधि जुझ कीनो भूप तन घाइ गिरिओ आप घाइ खाइ कै ॥

ਸੇਖ ਸਾਦਕ ਫ਼ਰੀਦ ਨੇ ਚੰਗੀ ਤਰ੍ਹਾ ਯੁੱਧ ਕੀਤਾ ਹੈ ਅਤੇ ਰਾਜੇ ਦੇ ਸ਼ਰੀਰ ਉਤੇ ਘਾਉ ਲਗਾਇਆ ਹੈ ਅਤੇ ਆਪ ਜ਼ਖ਼ਮ ਖਾ ਕੇ ਧਰਤੀ ਉਤੇ ਡਿਗ ਪਿਆ ਹੈ।

ਐਸੀ ਭਾਤਿ ਹੇਰ ਕੈ ਨਿਬੇਰ ਦੀਨੇ ਸੂਰ ਸਬੈ ਆਪ ਬ੍ਰਿਜਰਾਜ ਤਾ ਕੇ ਉਠੇ ਗੁਨ ਗਾਇ ਕੈ ॥੧੫੯੫॥

ऐसी भाति हेर कै निबेर दीने सूर सबै आप बृजराज ता के उठे गुन गाइ कै ॥१५९५॥

ਇਸ ਤਰ੍ਹਾ ਵੇਖ ਵੇਖ ਕੇ (ਰਾਜੇ ਨੇ) ਸਾਰੇ ਸੂਰਮੇ ਨਿਬੇੜ ਦਿੱਤੇ ਹਨ। (ਰਾਜੇ ਦੀ ਬਹਾਦਰੀ ਨੂੰ ਵੇਖ ਕੇ) ਖ਼ੁਦ ਸ੍ਰੀ ਕ੍ਰਿਸ਼ਨ ਉਸ ਦੇ ਗੁਣਾ ਨੂੰ ਗਾਉਣ ਲਗ ਪਏ ਹਨ ॥੧੫੯੫॥

ਦੋਹਰਾ ॥

दोहरा ॥

ਦੋਹਰਾ:

ਦੇਖਿ ਜੁਧਿਸਟਰਿ ਓਰਿ ਪ੍ਰਭੁ ਅਪਨੋ ਭਗਤਿ ਬਿਚਾਰਿ ॥

देखि जुधिसटरि ओरि प्रभु अपनो भगति बिचारि ॥

ਯੁਧਿਸ਼ਟਰ ਵਲ ਵੇਖ ਕੇ ਅਤੇ (ਉਸ ਨੂੰ) ਆਪਣਾ ਭਗਤ ਵਿਚਾਰ ਕੇ

ਤਿਹ ਨ੍ਰਿਪ ਕੋ ਪਉਰਖ ਸੁਜਸੁ ਮੁਖ ਸੋ ਕਹਿਯੋ ਸੁਧਾਰਿ ॥੧੫੯੬॥

तिह नृप को पउरख सुजसु मुख सो कहियो सुधारि ॥१५९६॥

(ਕ੍ਰਿਸ਼ਨ ਨੇ) ਉਸ ਰਾਜਾ (ਖੜਗ ਸਿੰਘ) ਦੀ ਬਹਾਦਰੀ ਦਾ ਯਸ਼ ਚੰਗੀ ਤਰ੍ਹਾ ਆਪਣੇ ਮੂੰਹੋਂ ਕਿਹਾ ਹੈ ॥੧੫੯੬॥

ਕਬਿਤੁ ॥

कबितु ॥

ਕਬਿੱਤ:

ਭਾਰੇ ਭਾਰੇ ਸੂਰਮਾ ਸੰਘਾਰਿ ਡਾਰੇ ਮਹਾਰਾਜ ਜਮ ਕੀ ਜਮਨ ਕੀ ਘਨੀ ਹੀ ਸੈਨਾ ਛਈ ਹੈ ॥

भारे भारे सूरमा संघारि डारे महाराज जम की जमन की घनी ही सैना छई है ॥

ਹੇ ਮਹਾਰਾਜ! (ਇਸ ਰਾਜੇ ਨੇ) ਵੱਡੇ ਵੱਡੇ ਸੂਰਮੇ ਮਾਰ ਦਿੱਤੇ ਹਨ ਅਤੇ ਯਮ ਦੀ ਅਤੇ ਯਵਨਾ ਦੀ ਬਹੁਤ ਸਾਰੀ ਸੈਨਾ ਨਸ਼ਟ ਕਰ ਦਿੱਤੀ ਹੈ।

ਸਸਿ ਕੀ ਸੁਰੇਸ ਕੀ ਦਿਨੇਸ ਕੀ ਧਨੇਸ ਕੀ ਲੁਕੇਸ ਹੂੰ ਕੀ ਚਮੂੰ ਮ੍ਰਿਤਲੋਕ ਕਉ ਪਠਈ ਹੈ ॥

ससि की सुरेस की दिनेस की धनेस की लुकेस हूँ की चमूँ मृतलोक कउ पठई है ॥

ਚੰਦ੍ਰਮਾ ਦੀ, ਇੰਦਰ ਦੀ, ਸੂਰਜ ਦੀ, ਕੁਬੇਰ ਦੀ ਅਤੇ ਵਰੁਨ ਦੀ ਵੀ ਸੈਨਾ ਨੂੰ ਮ੍ਰਿਤੂ ਦੇ ਘਰ ਭੇਜ ਦਿੱਤਾ ਹੈ।

ਭਾਜ ਗੇ ਜਲੇਸ ਸੇ ਗਨੇਸ ਸੇ ਗਨਤ ਕਉਨ ਅਉਰ ਹਉ ਕਹਾ ਕਹੋ ਪਸ੍ਵੇਸ ਪੀਠ ਦਈ ਹੈ ॥

भाज गे जलेस से गनेस से गनत कउन अउर हउ कहा कहो पस्वेस पीठ दई है ॥

ਵਰਨ ਅਤੇ ਗਣੇਸ਼ (ਵਰਗੇ ਇਸ ਤੋਂ) ਭਜ ਗਏ ਹਨ, (ਉਨ੍ਹਾ ਦੀ) ਗਿਣਤੀ ਕੌਣ ਕਰੇ। ਹੋਰ ਮੈਂ ਕੀ ਆਖਾ, ਸ਼ਿਵ ਨੇ ਵੀ ਪਿਠ ਵਿਖਾ ਦਿੱਤੀ ਹੈ।

ਜਾਦਵ ਸਬਨ ਤੇ ਨ ਡਾਰਿਓ ਰੀਝ ਲਰਿਓ ਹਾ ਹਾ ਦੇਖੋ ਨ੍ਰਿਪ ਹਮ ਤੇ ਬਜਾਇ ਬਾਜੀ ਲਈ ਹੈ ॥੧੫੯੭॥

जादव सबन ते न डारिओ रीझ लरिओ हा हा देखो नृप हम ते बजाइ बाजी लई है ॥१५९७॥

(ਇਹ) ਸਾਰਿਆਂ ਯਾਦਵਾ ਤੋਂ ਵੀ ਡਰਿਆ ਨਹੀਂ ਹੈ ਅਤੇ ਰੀਝ ਕੇ (ਉਨ੍ਹਾ ਨਾਲ) ਵਾਹ ਵਾਹ ਲੜਿਆ ਹੈ। ਵੇਖੋ, ਰਾਜੇ ਨੇ ਠੋਕ ਵਜਾ ਕੇ ਸਾਡੇ ਤੋਂ ਬਾਜ਼ੀ ਜਿੱਤੀ ਹੈ ॥੧੫੯੭॥

ਰਾਜਾ ਜੁਧਿਸਟਰ ਬਾਚ ॥

राजा जुधिसटर बाच ॥

ਰਾਜੇ ਯੁਧਿਸ਼ਠਰ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਕਹਿਓ ਜੁਧਿਸਟਰ ਨਿਮ੍ਰ ਹੁਇ ਸੁਨੀਯੈ ਸ੍ਰੀ ਬ੍ਰਿਜਰਾਜ ॥

कहिओ जुधिसटर निम्र हुइ सुनीयै स्री बृजराज ॥

ਯੁਧਿਸ਼ਠਰ ਨੇ ਨਿਮਰਤਾ ਪੂਰਵਕ ਕਿਹਾ, ਹੇ ਬ੍ਰਜ-ਨਾਥ! ਸੁਣੋ ਕੌਤਕ ਵੇਖਣ ਲਈ

ਯਹ ਸਮਾਜੁ ਤੁਮ ਹੀ ਕੀਯੋ ਕਉਤੁਕ ਦੇਖਨ ਕਾਜ ॥੧੫੯੮॥

यह समाजु तुम ही कीयो कउतुक देखन काज ॥१५९८॥

ਤੁਸੀਂ ਆਪ ਹੀ ਇਹ ਸਾਰਾ ਪਸਾਰਾ ਰਚਿਆ ਹੈ ॥੧੫੯੮॥

ਚੌਪਈ ॥

चौपई ॥

ਚੌਪਈ:

ਯੌਂ ਨ੍ਰਿਪ ਹਰਿ ਸੇ ਬਚਨ ਸੁਨਾਏ ॥

यौ नृप हरि से बचन सुनाए ॥

ਇਸ ਤਰ੍ਹਾ ਰਾਜਾ (ਯੁਧਿਸ਼ਠਰ) ਨੇ ਸ੍ਰੀ ਕ੍ਰਿਸ਼ਨ ਨੂੰ ਬਚਨ ਕਹੇ।

ਬਹੁਰੇ ਉਨਿ ਭਟ ਮਾਰਿ ਗਿਰਾਏ ॥

बहुरे उनि भट मारि गिराए ॥

(ਉਧਰ) ਉਸ (ਖੜਗ ਸਿੰਘ) ਨੇ ਫਿਰ ਹੋਰ ਯੋਧੇ ਮਾਰ ਦਿੱਤੇ।

ਪੁਨਿ ਮਲੇਛ ਕੀ ਸੈਨਾ ਧਾਈ ॥

पुनि मलेछ की सैना धाई ॥

ਫਿਰ ਮਲੇਛ ਸੈਨਾ ਹਮਲਾ ਕਰ ਕੇ ਆ ਪਈ।

ਨਾਮ ਤਿਨਹੁ ਕਬਿ ਦੇਤ ਬਤਾਈ ॥੧੫੯੯॥

नाम तिनहु कबि देत बताई ॥१५९९॥

(ਹੁਣ) ਕਵੀ ਉਨ੍ਹਾ ਦੇ ਨਾਵਾ ਦਾ ਵਰਣਨ ਕਰਦਾ ਹੈ ॥੧੫੯੯॥

ਸਵੈਯਾ ॥

सवैया ॥

ਸਵੈਯਾ:

ਨਾਹਿਰ ਖਾਨ ਝੜਾਝੜ ਖਾ ਬਲਬੀਰ ਬਹਾਦਰ ਖਾਨ ਤਬੈ ॥

नाहिर खान झड़ाझड़ खा बलबीर बहादर खान तबै ॥

ਤਦ ਨਾਹਿਰ ਖਾਨ, ਝੜਾਝੜ ਖਾਨ ਅਤੇ ਬਲਬੀਰ ਬਹਾਦਰ ਖਾਨ;

ਪੁਨਿ ਖਾਨ ਨਿਹੰਗ ਭੜੰਗ ਝੜੰਗ ਲਰੇ ਰਨਿ ਆਗੇ ਡਰੇ ਨ ਕਬੈ ॥

पुनि खान निहंग भड़ंग झड़ंग लरे रनि आगे डरे न कबै ॥

ਫਿਰ ਨਿਹੰਗ ਖਾਨ, ਭੜੰਗ ਅਤੇ ਝੜੰਗ (ਖਾਨ) ਅਗੇ ਹੋ ਕੇ ਲੜੇ, ਜੋ ਕਦੇ ਵੀ ਡਰੇ ਨਹੀਂ ਸਨ।

ਜਿਹ ਰੂਪ ਨਿਹਾਰਿ ਡਰੈ ਦਿਗਪਾਲ ਮਹਾ ਭਟ ਤੇ ਕਬਹੂੰ ਨ ਦਬੈ ॥

जिह रूप निहारि डरै दिगपाल महा भट ते कबहूँ न दबै ॥

ਜਿਨ੍ਹਾ ਦੇ ਰੂਪ ਨੂੰ ਵੇਖ ਕੇ ਦਿਗਪਾਲ ਡਰ ਜਾਦੇ ਸਨ ਅਤੇ ਜੋ ਵੱਡੇ ਵੱਡੇ ਯੋਧਿਆਂ ਤੋਂ ਨਹੀਂ ਦਬਦੇ ਸਨ,

ਕਰਿ ਬਾਨ ਕਮਾਨ ਧਰੇ ਅਭਿਮਾਨ ਸੋਂ ਆਇ ਪਰੇ ਤਬ ਖਾਨ ਸਬੈ ॥੧੯੦੦॥

करि बान कमान धरे अभिमान सों आइ परे तब खान सबै ॥१६००॥

(ਉਹ) ਸਾਰੇ ਖ਼ਾਨ ਹੱਥ ਵਿਚ ਧਨੁਸ਼ ਬਾਣ ਲੈ ਕੇ ਅਭਿਮਾਨ ਨਾਲ ਭਰੇ ਹੋਏ ਆ ਪਏ ਹਨ ॥੧੯੦੦॥

ਜਾਹਿਦ ਖਾਨਹੁ ਜਬਰ ਖਾਨ ਸੁ ਵਾਹਿਦ ਖਾਨ ਗਏ ਸੰਗ ਸੂਰੇ ॥

जाहिद खानहु जबर खान सु वाहिद खान गए संग सूरे ॥

ਜਹਦ ਖ਼ਾਨ, ਜਬਰ ਖ਼ਾਨ ਅਤੇ ਵਾਹਿਦ ਖ਼ਾਨ ਸੂਰਮੇ (ਉਨ੍ਹਾ) ਨਾਲ ਗਏ ਹਨ।

ਚਉਪ ਚਹੂੰ ਦਿਸ ਤੇ ਉਮਗੇ ਚਿਤ ਮੈ ਚਪਿ ਰੋਸ ਕੇ ਮਾਰਿ ਮਰੂਰੇ ॥

चउप चहूँ दिस ते उमगे चित मै चपि रोस के मारि मरूरे ॥

ਪੂਰੇ ਉਤਸਾਹ ਨਾਲ ਚੌਹਾ ਪਾਸਿਆਂ ਤੋਂ ਉਮਡੇ ਆ ਰਹੇ ਹਨ ਅਤੇ ਚਿਤ ਵਿਚ ਕ੍ਰੋਧ ਨਾਲ ਭਰੇ ਹੋਏ ਵਟ ਖਾ ਰਹੇ ਹਨ।

ਗੋਰੇ ਮਲੇਛ ਚਲੇ ਨ੍ਰਿਪ ਪੈ ਇਕ ਸਿਆਹ ਮਲੇਛ ਚਲੇ ਇਕ ਭੂਰੇ ॥

गोरे मलेछ चले नृप पै इक सिआह मलेछ चले इक भूरे ॥

ਗੋਰੇ ਰੰਗ ਵਾਲੇ ਮਲੇਛ, ਕਾਲੇ ਰੰਗ ਵਾਲੇ ਮਲੇਛ, ਭੂਰੇ ਰੰਗ ਵਾਲੇ ਮਲੇਛ ਰਾਜਾ (ਖੜਗ ਸਿੰਘ) ਉਤੇ ਚੜ੍ਹ ਚਲੇ ਹਨ।

ਭੂਪ ਸਰਾਸਨੁ ਲੈ ਤਬ ਹੀ ਸੁ ਅਚੂਰ ਬਡੇ ਛਿਨ ਭੀਤਰ ਚੂਰੇ ॥੧੯੦੧॥

भूप सरासनु लै तब ही सु अचूर बडे छिन भीतर चूरे ॥१६०१॥

ਰਾਜੇ ਨੇ ਹੱਥ ਵਿਚ ਧਨੁਸ਼ ਬਾਣ ਲੈ ਕੇ ਨਾ ਮਾਰੇ ਜਾ ਸਕਣ ਵਾਲਿਆਂ ਨੂੰ ਨਸ਼ਟ ਕਰ ਦਿੱਤਾ ਹੈ ॥੧੯੦੧॥

ਕੋਪਿ ਮਲੇਛਨ ਕੀ ਪ੍ਰਿਤਨਾ ਸੁ ਦੁਧਾ ਕਰਿ ਕੈ ਸਤਿ ਧਾ ਕਰ ਡਾਰੀ ॥

कोपि मलेछन की पृतना सु दुधा करि कै सति धा कर डारी ॥
ਕ੍ਰੋਧ ਕਰ ਕੇ ਮਲੇਛਾ ਦੀ ਸੈਨਾ ਨੂੰ ਦੋ ਟੋਟਿਆਂ ਤੋਂ ਸੌ ਸੌ ਟੋਟੇ ਕਰ ਦਿੱਤਾ ਹੈ।

ਬੀਰ ਪਰੇ ਕਹੂੰ ਬਾਜ ਮਰੇ ਕਹੂੰ ਝੂਮਿ ਗਿਰੇ ਗਜ ਭੂ ਪਰਿ ਭਾਰੀ ॥
बीर परे कहूँ बाज मरे कहूँ झूमि गिरे गज भू परि भारी ॥
ਸ਼ੂਰਵੀਰ ਡਿਗੇ ਪਏ ਹਨ, ਕਿਤੇ ਘੋੜੇ ਮਰੇ ਪਏ ਹਨ, ਕਿਤੇ (ਸੂਰਮੇ) ਘੁੰਮੇਰੀ ਖਾਹ ਕੇ ਡਿਗੇ ਪਏ ਹਨ ਅਤੇ (ਕਿਤੇ) ਵਡੇ ਹਾਥੀ ਧਰਤੀ ਉਤੇ ਪਏ ਹਨ।

ਘੂਮਤਿ ਹੈ ਕਹੂੰ ਘਾਇ ਲਗੇ ਭਟ ਬੋਲ ਸਕੈ ਨ ਗਏ ਬਲ ਹਾਰੀ ॥
घूमति है कहूँ घाइ लगे भट बोल सकै न गए बल हारी ॥
ਕਿਤੇ ਘਾਇਲ ਯੋਧੇ ਘੁੰਮੇਰੀਆਂ ਖਾ ਰਹੇ ਹਨ, ਬੋਲ ਨਹੀਂ ਸਕਦੇ ਅਤੇ (ਉਨ੍ਹਾ ਦਾ) ਬਲ ਨਸ਼ਟ ਹੋ ਗਿਆ ਹੈ।

ਆਸਨ ਲਾਇ ਮਨੋ ਮੁਨਿ ਰਾਇ ਲਗਾਵਤ ਧਿਆਨ ਬਡੇ ਬ੍ਰਤਧਾਰੀ ॥੧੯੦੨॥
आसन लाइ मनो मुनि राइ लगावत धिआन बडे ब्रतधारी ॥१६०२॥
(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਮੁਨੀ ਰਾਜ ਆਸਣ ਲਗਾ ਕੇ ਬੈਠੇ ਹੋਣ ਅਥਵਾ ਵੱਡੇ ਬ੍ਰਤਧਾਰੀ ਧਿਆਨ ਲਗਾ ਕੇ ਬੈਠੇ ਹੋਏ ਹੋਣ ॥੧੯੦੨॥

ਜੁਧੁ ਇਤੋ ਜਬ ਭੂਪ ਕੀਓ ਤਬ ਨਾਹਿਰ ਖਾ ਰਿਸਿ ਕੈ ਅਟਕਿਓ ॥
जुधु इतो जब भूप कीओ तब नाहिर खा रिसि कै अटकिओ ॥
ਜਦ ਰਾਜਾ (ਖੜਗ ਸਿੰਘ) ਨੇ ਇਸ ਤਰ੍ਹਾ ਦਾ ਯੁੱਧ ਕੀਤਾ ਤਾ ਨਾਹਿਰ ਖਾਨ ਕ੍ਰੋਧਿਤ ਹੋ ਕੇ (ਸਾਹਮਣੇ) ਡਟ ਗਿਆ।

ਹਥਿਆਰ ਸੰਭਾਰਿ ਹਕਾਰਿ ਪਰਿਓ ਜੁ ਸਮਾਜ ਮੈ ਬਾਜਿ ਹੁਤੋ ਮਟਕਿਓ ॥
हथिआर संभारि हकारि परिओ जु समाज मै बाजि हुतो मटकिओ ॥
ਹਥਿਆਰ ਸੰਭਾਲ ਕੇ ਅਤੇ ਲਲਕਾਰਾ ਮਾਰ ਕੇ ਪੈ ਗਿਆ ਹੈ (ਜੋ) ਆਪਣੇ ਦਲ ਵਿਚ ਘੋੜੇ ਨੂੰ ਮਟਕਾਉਂਦਾ ਫਿਰਦਾ ਸੀ।

ਖੜਗੇਸ ਤਿਨੈ ਗਹਿ ਕੇਸਨ ਤੇ ਝਟਕਿਓ ਅਰੁ ਭੂਮਿ ਬਿਖੈ ਪਟਕਿਓ ॥
खड़गेस तिनै गहि केसन ते झटकिओ अरु भूमि बिखै पटकिओ ॥
ਉਸ ਨੂੰ ਖੜਗ ਸਿੰਘ ਨੇ ਕੇਸਾ ਤੋਂ ਪਕੜ ਕੇ ਝਟਕਾ ਦਿੱਤਾ ਹੈ ਅਤੇ ਧਰਤੀ ਉਤੇ ਪਟਕ ਦਿੱਤਾ ਹੈ।

ਤਬ ਨਾਹਿਰ ਖਾ ਇਹ ਦੇਖਿ ਦਸਾ ਕਹਿ ਸ੍ਯਾਮ ਕਹੈ ਭਜਿ ਗਯੋ ਨ ਟਿਕਿਓ ॥੧੯੦੩॥
तब नाहिर खा इह देखि दसा कहि स्याम कहै भजि गयो न टिकिओ ॥१६०३॥

ਕਵੀ ਸ਼ਿਆਮ ਕਹਿੰਦੇ ਹਨ, ਤਦ ਨਾਹਿਰ ਖ਼ਾਨ ਇਸ ਦਸ਼ਾ ਨੂੰ ਵੇਖ ਕੇ ਭਜ ਗਿਆ ਹੈ ਅਤੇ ਟਿਕ ਨਹੀਂ ਸਕਿਆ ਹੈ ॥੧੯੦੩॥

ਨਾਹਿਰ ਖਾ ਭਜਿ ਗਯੋ ਜਬ ਹੀ ਤਬ ਹੀ ਰਿਸਿ ਖਾਨ ਝੜਾਝੜ ਆਏ ॥

नाहिर खा भजि गयो जब ही तब ही रिसि खान झड़ाझड़ आए ॥

ਜਦੋਂ ਨਾਹਿਰ ਖ਼ਾਨ ਭਜ ਗਿਆ ਤਦੋਂ ਝੜਾਝੜ ਖਾਨ ਕ੍ਰੋਧਿਤ ਹੋ ਕੇ ਆ ਗਿਆ ਹੈ।

ਸਸਤ੍ਰ ਸੰਭਾਰਿ ਸਭੈ ਅਪੁਨੇ ਜਮ ਰੂਪ ਕੀਏ ਨ੍ਰਿਪ ਊਪਰਿ ਧਾਏ ॥

ससत्र संभारि सभै अपुने जम रूप कीए नृप ऊपरि धाए ॥

ਆਪਣੇ ਸਾਰੇ ਸ਼ਸਤ੍ਰਾਂ ਨੂੰ ਸੰਭਾਲ ਕੇ ਅਤੇ ਯਮ ਦਾ ਰੂਪ ਬਣ ਕੇ ਰਾਜੇ ਉਤੇ ਟੁਟ ਪਿਆ ਹੈ।

ਭੂਪਤਿ ਬਾਨ ਹਨੇ ਇਨ ਕਉ ਇਨ ਹੂੰ ਨ੍ਰਿਪ ਕਉ ਬਹੁ ਬਾਨ ਲਗਾਏ ॥

भूपति बान हने इन कउ इन हूँ नृप कउ बहु बान लगाए ॥

ਰਾਜੇ ਨੇ ਇਸ ਨੂੰ ਬਾਣ ਮਾਰੇ ਹਨ ਅਤੇ ਇਸ ਨੇ ਰਾਜੇ ਨੂੰ ਬਹੁਤ ਸਾਰੇ ਬਾਣ ਮਾਰੇ ਹਨ।

ਕਿੰਨਰ ਜਛ ਰਰੈ ਉਪਮਾ ਰਨ ਚਾਰਨ ਜੀਤ ਕੇ ਗੀਤ ਬਨਾਏ ॥੧੯੦੪॥

किंनर जछ ररै उपमा रन चारन जीत के गीत बनाए ॥१६०४॥

ਕਿੰਨਰ ਅਤੇ ਯਕਸ਼ (ਯੋਧਿਆਂ ਦੀ) ਉਪਮਾ ਕਰ ਰਹੇ ਹਨ ਅਤੇ ਚਾਰੇ ਲੋਕ ਜਿਤ ਦੇ ਗੀਤ ਬਣਾ ਕੇ (ਸੁਣਾ ਰਹੇ ਹਨ) ॥੧੯੦੪॥

ਦੋਹਰਾ ॥

दोहरा ॥

ਦੋਹਰਾ:

ਖੜਗ ਸਿੰਘ ਲਖਿ ਬਿਕਟਿ ਭਟ ਤਿਉਰ ਚੜਾਏ ਮਾਥਿ ॥

खड़ग सिंघ लखि बिकटि भट तिउर चड़ाए माथि ॥

ਖੜਗ ਸਿੰਘ ਨੇ (ਝੜਾਝੜ ਖ਼ਾਨ ਨੂੰ) ਵਿਕਟ ਸੂਰਮੇ ਵਜੋਂ ਵੇਖ ਕੇ ਮੱਥੇ ਉਤੇ ਤੇਊੜੀ ਪਾ ਲਈ ਹੈ।

ਸੀਸ ਕਾਟਿ ਅਰਿ ਕੋ ਦਯੋ ਏਕ ਬਾਨ ਕੇ ਸਾਥਿ ॥੧੯੦੫॥

सीस काटि अरि को दयो एक बान के साथि ॥१६०५॥

ਉਸ ਨੇ ਇਕੋ ਹੀ ਬਾਣ ਨਾਲ ਵੈਰੀ ਦਾ ਸੀਸ ਕਟ ਦਿੱਤਾ ਹੈ ॥੧੯੦੫॥

ਸਵੈਯਾ ॥

सवैया ॥

ਸਵੈਯਾ:

ਪੁਨਿ ਖਾਨ ਨਿਹੰਗ ਝੜੰਗ ਭੜੰਗ ਚਲੇ ਮੁਖ ਢਾਲਨਿ ਕਉ ਧਰਿ ਕੈ ॥

पुनि खान निहंग झड़ंग भड़ंग चले मुख ढालनि कउ धरि कै ॥

ਫਿਰ ਨਿਹੰਗ ਖ਼ਾਨ, ਝੜੰਗ ਭੜੰਗ ਖ਼ਾਨ ਮੂੰਹਾ ਸਾਹਮਣੇ ਢਾਲਾ ਧਰ ਕੇ ਚਲ ਪਏ।

ਕਰਿ ਮੈ ਕਰਵਾਰ ਸੰਭਾਰਿ ਹਕਾਰਿ ਮੁਰਾਰ ਪੈ ਧਾਇ ਪਰੇ ਅਰਿ ਕੈ ॥

करि मै करवार संभारि हकारि मुरार पै धाइ परे अरि कै ॥

ਹੱਥਾ ਵਿਚ ਤਲਵਾਰਾ ਸੰਭਾਲ ਕੇ ਅਤੇ ਲਲਕਾਰਦੇ ਹੋਏ ਮੁਰਾਰੀ (ਸ੍ਰੀ ਕ੍ਰਿਸ਼ਨ) ਦੇ ਵੈਰੀ ਉਤੇ ਹਮਲਾਵਰ ਹੋ ਗਏ ਹਨ।

ਦਲੁ ਮਾਰਿ ਬਿਦਾਰਿ ਦਯੋ ਪਲ ਮੈ ਧਰਿ ਮੁੰਡ ਸੁ ਮੀਨਨ ਜਿਉ ਫਰਕੈ ॥

दलु मारि बिदारि दयो पल मै धरि मुँड सु मीनन जिउ फरकै ॥

(ਉਨ੍ਹਾ ਨੇ) ਪਲ ਵਿਚ ਸੈਨਾ ਦਲ ਨੂੰ ਮਾਰ ਕੇ ਨਸ਼ਟ ਕਰ ਦਿੱਤਾ ਹੈ। ਰਣ-ਖੇਤਰ ਵਿਚ ਸਿਰ (ਇਸ ਤਰ੍ਹਾ ਤੜਫ ਰਹੇ ਸਨ) ਜਿਉਂ ਮੱਛਲੀਆਂ ਤੜਫ਼ਦੀਆਂ ਹਨ।

ਨ ਟਰੇ ਰਨ ਭੂਮਿ ਹੂੰ ਤੇ ਤਬ ਲਉ ਜਬ ਲਉ ਛਿਤ ਪੈ ਨ ਪਰੇ ਮਰਿ ਕੈ ॥੧੯੦੬॥

न टरे रन भूमि हूँ ते तब लउ जब लउ छित पै न परे मरि कै ॥१६०६॥

(ਉਹ ਯੋਧੇ) ਉਤਨੀ ਦੇਰ ਯੁੱਧ-ਭੂਮੀ ਵਿਚੋਂ ਟਲੇ ਨਹੀਂ ਹਨ, ਜਿੰਨੀ ਦੇਰ ਮਰ ਕੇ ਧਰਤੀ ਉਤੇ ਡਿਗ ਨਹੀਂ ਪਏ ॥੧੯੦੬॥

ਦੋਹਰਾ ॥

दोहरा ॥

ਦੋਹਰਾ:

ਸ੍ਰੋਨਤ ਕੀ ਸਰਤਾ ਤਹਾ ਚਲੀ ਮਹਾ ਅਰਿਰਾਇ ॥

स्रोनत की सरता तहा चली महा अरिराइ ॥

ਉਥੇ ਲਹੂ ਦੀ ਨਦੀ ਖ਼ੂਬ ਸ਼ੋਰ ਮਚਾ ਕੇ ਵਗ ਰਹੀ ਹੈ

ਮੇਦ ਮਾਸ ਮਜਿਯਾ ਬਹੁਤ ਬੈਤਰੁਨੀ ਕੇ ਭਾਇ ॥੧੬੦੭॥

मेद मास मजिया बहुत बैतरुनी के भाइ ॥१६०७॥

ਜਿਸ ਵਿਚ ਵੈਤਰਨੀ ਨਦੀ ਵਾਂਗ ਚਰਬੀ, ਮਾਸ, ਮਿਝ ਆਦਿ ਬਹੁਤ ਹੈ ॥੧੬੦੭॥

ਕਬਿਤੁ ॥

कबितु ॥

ਕਬਿੱਤ:

ਮਚਿਯੋ ਰਨ ਦਾਰੁਨ ਦਿਲਾਵਰ ਦਲੇਲ ਖਾ ਸਿਚਾਨਨ ਕੀ ਭਾਤਿ ਰਨ ਭੂਮਿ ਝਟਪਟੀ ਸੀ ॥

मचियो रन दारुन दिलावर दलेल खा सिचानन की भाति रन भूमि झटपटी सी ॥

ਬਹੁਤ ਭਿਆਨਕ ਯੁੱਧ ਹੋਇਆ ਹੈ; ਦਿਲਾਵਰ ਖ਼ਾਨ ਅਤੇ ਦਲੇਲ ਖ਼ਾਨ ਨੇ ਬਾਜ਼ਾ ਵਾਂਗ ਰਣ-ਭੂਮੀ ਵਿਚ ਝਪਟੇ ਮਾਰੇ ਹਨ।

ਹਟੀ ਨ ਨਿਪਟ ਖਟਪਟੀ ਸੁਭਟਨ ਹੂੰ ਕੀ ਆਨਨ ਕੀ ਆਭਾ ਤਾ ਕੀ ਲਾਗੈ ਨੈਕੁ ਲਟੀ ਸੀ ॥

हटी न निपट खटपटी सुभटन हूँ की आनन की आभा ता की लागै नैकु लटी सी ॥

ਸੂਰਮਿਆਂ ਦੀ ਖ਼ਾਰਬਾਜ਼ੀ ਜ਼ਰਾ ਜਿੰਨੀ ਵੀ ਘਟੀ ਨਹੀਂ ਹੈ ਅਤੇ ਉਨ੍ਹਾ ਦੇ ਮੁਖਾ ਦੀ ਚਮਕ ਕੁਝ ਕੁ ਘਟੀ ਹੋਈ ਲਗਦੀ ਹੈ।

ਭੂਪਤਿ ਸੰਭਾਰ ਕੈ ਕ੍ਰਿਪਾਨ ਪਾਨਿ ਤਾਨਿ ਅਭਿਮਾਨ ਕੈ ਸੰਘਾਰੀ ਸੈਨ ਬਚੀ ਫੂਟੀ ਫਟੀ ਸੀ ॥

भूपति संभार कै कृपान पानि तानि अभिमान कै संघारी सैन बची फूटी फटी सी ॥

ਰਾਜਾ (ਖੜਗ ਸਿੰਘ) ਨੇ ਕ੍ਰਿਪਾਨ ਨੂੰ ਸੰਭਾਲ ਕੇ ਅਤੇ ਹੱਥ ਵਿਚ ਸੂਤ ਕੇ ਅਤੇ ਅਭਿਮਾਨ ਵਸ ਹੋ ਕੇ ਬਚੀ ਖੁਚੀ ਸੈਨਾ ਨੂੰ ਵੀ ਨਸ਼ਟ ਕਰ ਦਿੱਤਾ ਹੈ।

ਕਹੂੰ ਬਾਜ ਮਾਰੇ ਕਹੂੰ ਗਿਰੇ ਗਜ ਭਾਰੇ ਭਾਰੇ ਭੂਪ ਮਾਨੋ ਕਰੀ ਭਟ ਕਟੀ ਬਨ ਕਟੀ ਸੀ ॥੧੬੦੮॥

कहूँ बाज मारे कहूँ गिरे गज भारे भारे भूप मानो करी भट कटी बन कटी सी ॥१६०८॥

ਕਿਤੇ ਘੋੜੇ ਮਰੇ ਪਏ ਹਨ, ਕਿਤੇ ਵੱਡੇ ਵੱਡੇ ਹਾਥੀ ਡਿਗੇ ਪਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਜੇ ਨੇ ਬਨ ਦੀ ਕਟਾਈ ਵਾਂਗ ਯੋਧਿਆਂ ਦੀ ਕਟਾਈ ਕੀਤੀ ਹੋਵੇ ॥੧੬੦੮॥

ਦੋਹਰਾ ॥

दोहरा ॥

ਦੋਹਰਾ:

ਖੜਗ ਸਿੰਘ ਤਬ ਖੜਗ ਗਹਿ ਅਤਿ ਚਿਤਿ ਕੋਪ ਬਢਾਇ ॥

खड़ग सिंघ तब खड़ग गहि अति चिति कोप बढाइ ॥

ਖੜਗ ਸਿੰਘ ਨੇ ਉਸ ਵੇਲੇ ਤਲਵਾਰ ਪਕੜ ਕੇ ਅਤੇ ਚਿਤ ਵਿਚ ਕ੍ਰੋਧ ਵਧਾ ਕੇ

ਸੈਨ ਮਲੇਛਨ ਕੀ ਹਨੀ ਜਮਪੁਰਿ ਦਈ ਪਠਾਇ ॥੧੬੦੯॥

सैन मलेछन की हनी जमपुरि दई पठाइ ॥१६०९॥

ਮਲੇਛਾ ਦੀ ਸੈਨਾ ਨੂੰ ਮਾਰ ਕੇ ਯਮ ਲੋਕ ਵਿਚ ਭੇਜ ਦਿੱਤਾ ਹੈ ॥੧੬੦੯॥

ਸੋਰਠਾ ॥

सोरठा ॥

ਸੋਰਠਾ:

ਦੋਇ ਛੂਹਨੀ ਸੈਨ ਜਬ ਮਲੇਛ ਕੀ ਨ੍ਰਿਪ ਹਨੀ ॥

दोइ छूहनी सैन जब मलेछ की नृप हनी ॥

ਜਦੋਂ ਰਾਜਾ (ਖੜਗ ਸਿੰਘ) ਨੇ ਦੋ ਅਛੋਹਣੀ ਮਲੇਛ ਸੈਨਾ ਮਾਰ ਦਿੱਤੀ

ਅਉਰ ਸੁਭਟ ਜੇ ਐਨਿ ਚਲੇ ਨਾਮ ਕਬਿ ਦੇਤ ਕਹਿ ॥੧੬੧੦॥

अउर सुभट जे ऐनि चले नाम कबि देत कहि ॥१६१०॥

ਅਤੇ ਜੋ ਹੋਰ ਸੂਰਮੇ ਸਨ, (ਉਹ) ਘਰਾ ਨੂੰ ਚਲ ਪਏ। ਕਵੀ ਨੇ (ਉਨ੍ਹਾ ਦੇ) ਨਾ ਕਹੇ ਹਨ ॥੧੬੧੦॥

ਸਵੈਯਾ ॥

सवैया ॥

ਸਵੈਯਾ:

ਭੀਮ ਗਦਾ ਕਰਿ ਭੀਮ ਲੀਏ ਇਖੁਧੀ ਕਟਿ ਸੋ ਕਸਿ ਪਾਰਥ ਧਾਯੋ ॥

भीम गदा करि भीम लीए इखुधी कटि सो कसि पारथ धायो ॥

ਭੀਮ ਸੈਨ ਹੱਥ ਵਿਚ ਵੱਡੀ ਗਦਾ ਲੈ ਕੇ ਅਤੇ ਅਰਜਨ ਲਕ ਨਾਲ ਭੱਥਾ ('ਇਖੁਧੀ') ਬੰਨ੍ਹ ਕੇ ਧਾ ਕੇ ਆ ਪਏ ਹਨ।

ਰਾਇ ਜੁਧਿਸਟਰ ਲੈ ਧਨੁ ਹਾਥਿ ਚਲਿਯੋ ਚਿਤ ਮੈ ਅਤਿ ਕ੍ਰੋਧ ਬਢਾਯੋ ॥

राइ जुधिसटर लै धनु हाथि चलियो चित मै अति क्रोध बढायो ॥

ਰਾਜਾ ਯੁਧਿਸ਼ਟਰ ਹੱਥ ਵਿਚ ਧਨੁਸ਼ ਬਾਣ ਲੈ ਕੇ ਅਤੇ ਚਿਤ ਵਿਚ ਬਹੁਤ ਕ੍ਰੋਧ ਵਧਾ ਕੇ ਚਲਿਆ ਹੈ।

ਭ੍ਰਾਤ ਬਲੀ ਦੋਊ ਸਾਥ ਲੀਏ ਦਲੁ ਜੇਤਕ ਸੰਗ ਹੁਤੋ ਸੁ ਬੁਲਾਯੋ ॥

भ्रात बली दोऊ साथ लीए दलु जेतक संग हुतो सु बुलायो ॥

ਦੋਹਾ ਬਲਵਾਨ ਭਰਾਵਾ ਨੂੰ ਨਾਲ ਲਿਆ ਹੋਇਆ ਹੈ ਅਤੇ ਹੋਰ ਵੀ ਜਿਤਨੀ ਸੈਨਾ ਸੀ, (ਉਸ ਨੂੰ ਵੀ) ਨਾਲ ਬੁਲਾ ਲਿਆ ਹੈ।

ਐਸੇ ਭਿਰੇ ਬ੍ਰਿਤਰਾਸੁਰ ਸਿਉ ਮਘਵਾ ਰਿਸਿ ਕੈ ਜਿਮ ਜੁਧੁ ਮਚਾਯੋ ॥੧੯੧੧॥

ऐसे भिरे बृतरासुर सिउ मघवा रिसि कै जिम जुधु मचायो ॥१६११॥

ਇਸ ਤਰ੍ਹਾ ਨਾਲ (ਉਨ੍ਹਾ ਨੇ) ਲੜਾਈ ਕੀਤੀ ਹੈ ਜਿਉਂ ਬ੍ਰਿਤਰਾਸੁਰ ਨਾਲ ਇੰਦਰ ਨੇ ਕ੍ਰੋਧਿਤ ਹੋ ਕੇ ਯੁੱਧ ਮਚਾਇਆ ਸੀ ॥੧੯੧੧॥

ਸੋਰਠਾ ॥

सोरठा ॥

ਸੋਰਠਾ:

ਮਨ ਮਹਿ ਕੋਪ ਬਢਾਇ ਸੁਭਟਨ ਸਭੈ ਸੁਨਾਇ ਕੈ ॥

मन महि कोप बढाइ सुभटन सभै सुनाइ कै ॥

ਮਨ ਵਿਚ ਕ੍ਰੋਧ ਵਧਾ ਕੇ ਅਤੇ ਸਾਰਿਆਂ ਯੋਧਿਆਂ ਨੂੰ ਸੁਣਾ ਕੇ

ਖੜਗ ਸਿੰਘ ਸਮੁਹਾਇ ਬਚਨ ਕਹਤ ਭਯੋ ਕ੍ਰਿਸਨ ਸਿਉ ॥੧੯੧੨॥

खड़ग सिंघ समुहाइ बचन कहत भयो कृसन सिउ ॥१६१२॥

ਖੜਗ ਸਿੰਘ ਸਾਹਮਣੇ ਆ ਕੇ ਕ੍ਰਿਸ਼ਨ ਨੂੰ ਕਹਿਣ ਲਗਾ ॥੧੯੧੨॥

ਖੜਗੇਸ ਬਾਚ ਸਭਨ ਭਟਨ ਸੋ ॥

खड़गेस बाच सभन भटन सो ॥

ਖੜਗ ਸਿੰਘ ਸਾਰਿਆਂ ਸੂਰਮਿਆਂ ਨੂੰ ਕਹਿਣ ਲਗਾ:

ਸਵੈਯਾ ॥

ਸਵੈਯਾ ॥

ਸਵੈਯਾ:

ਪਸਚਿਮ ਸੂਰ ਚੜੈ ਕਬਹੂ ਅਰੁ ਗੰਗ ਬਹੀ ਉਲਟੀ ਜੀਅ ਆਵੈ ॥

पसचिम सूर चड़ै कबहू अरु गंग बही उलटी जीअ आवै ॥

ਪੱਛਮ ਵਲੋਂ ਜੇ ਕਦੇ ਸੂਰਜ ਚੜ੍ਹ ਪਵੇ ਅਤੇ ਗੰਗਾ ਉਲਟੀ ਵਹਿ ਤੁਰੇ (ਇਹ ਵਿਚਾਰ) ਮਨ ਵਿਚ ਆ ਜਾਵੇ;

ਜੇਠ ਕੇ ਮਾਸ ਤੁਖਾਰ ਪਰੇ ਬਨ ਅਉਰ ਬਸੰਤ ਸਮੀਰ ਜਰਾਵੈ ॥

जेठ के मास तुखार परे बन अउर बसंत समीर जरावै ॥

ਜੇਠ ਦੇ ਮਹੀਨੇ ਵਿਚ ਬਰਫ ਪੈ ਜਾਵੇ ਅਤੇ ਬਸੰਤ ਦੀ ਹਵਾ ਬਨ ਨੂੰ ਫੂਕ ਸੁਟੇ;

ਲੋਕ ਹਲੈ ਧਰੂਅ ਕੋ ਜਲ ਕੋ ਥਲੁ ਹੁਇ ਥਲ ਕੋ ਕਬਹੂੰ ਜਲ ਜਾਵੈ ॥

लोक हलै धरूअ को जल को थलु हुइ थल को कबहूँ जल जावै ॥

ਧ੍ਰੂਹ ਲੋਕ ਹਿਲ ਜਾਵੇ, ਜਲ ਦੀ ਥਾ ਥਲ ਹੋ ਜਾਵੇ, ਥਲ ਦੀ ਥਾ ਜਲ ਹੋ ਜਾਵੇ;

ਕੰਚਨ ਕੋ ਨਗੁ ਪੰਖਨ ਧਾਰਿ ਉਡੈ ਖੜਗੇਸ ਨ ਪੀਠ ਦਿਖਾਵੈ ॥੧੯੧੩॥

कंचन को नगु पंखन धारि उडै खड़गेस न पीठ दिखावै ॥१६१३॥

ਸੁਮੇਰ ਪਰਬਤ ਖੰਭ ਲਾ ਕੇ ਉਡ ਜਾਵੇ (ਅਜਿਹੀਆਂ ਅਸੰਭਵ ਗੱਲਾ ਦੇ ਸੰਭਵ ਹੋ ਜਾਣ ਤੇ ਵੀ) ਖੜਗ ਸਿੰਘ (ਯੁੱਧ-ਭੂਮੀ ਵਿਚ) ਪਿਠ ਨਹੀਂ ਵਿਖਾਵੇਗਾ ॥੧੯੧੩॥

ਯੌ ਕਹਿ ਕੈ ਧਨੁ ਕੋ ਗਹਿ ਕੈ ਲਹਿ ਕੈ ਚਹਿ ਕੈ ਬਹੁ ਬੀਰ ਕਟੇ ॥

यौ कहि कै धनु को गहि कै लहि कै चहि कै बहु बीर कटे ॥

ਇਸ ਤਰ੍ਹਾ ਕਹਿ ਕੇ (ਰਾਜੇ ਨੇ) ਧਨੁਸ਼ ਨੂੰ ਫੜ ਕੇ, ਵੇਖ ਵੇਖ ਕੇ ਅਤੇ ਚਾਹ ਨਾਲ ਭਰ ਕੇ ਬਹੁਤ ਸਾਰੇ ਵੀਰ ਯੋਧੇ ਮਾਰ ਸੁਟੇ ਹਨ।

ਇਕ ਧਾਇ ਪਰੈ ਪੁਨਿ ਸਾਮੁਹਿ ਹ੍ਵੈ ਇਕ ਭਾਜਿ ਗਏ ਇਕ ਸੂਰ ਲਟੇ ॥

इक धाइ परै पुनि सामुहि ह्वै इक भाजि गए इक सूर लटे ॥

ਇਕ ਭਜ ਕੇ, ਫਿਰ ਸਾਹਮਣੇ ਆਉਂਦੇ ਹਨ। ਇਕ ਸੂਰਮੇ ਭਜ ਗਏ ਹਨ ਅਤੇ ਇਕ ਟਲ ਗਏ ਹਨ।

ਬਲਬੰਡ ਘਨੇ ਛਿਤ ਪੈ ਪਟਕੇ ਭਟ ਐਸੀ ਦਸਾ ਬਹੁ ਹੇਰਿ ਹਟੇ ॥

ਬਲਬੰਡ ਘਨੇ ਛਿਤ ਪੈ ਪਟਕੇ ਭਟ ਐਸੀ ਦਸਾ ਬਹੁ ਹੇਰਿ ਹਟੇ ॥

ਬਹੁਤ ਬਲਵਾਨਾ ਨੂੰ ਧਰਤੀ ਉਤੇ ਪਟਕਿਆ ਹੈ। ਅਜਿਹੀ ਸਥਿਤੀ ਨੂੰ ਵੇਖ ਕੇ ਬਹੁਤ ਸਾਰੇ ਸੂਰਮੇ ਪਿਛੇ ਹਟ ਗਏ ਹਨ।

ਕਬਿ ਸਯਾਮ ਭਨੈ ਤਿਹ ਆਹਵ ਮੈ ਸੁ ਰਹੇ ਕੇਊ ਬੀਰ ਫਟੇ ਈ ਫਟੇ ॥੧੬੧੪॥

कबि स्याम भनै तिह आहव मै सु रहे केऊ बीर फटे ई फटे ॥१६१४॥

ਕਵੀ ਸ਼ਿਆਮ ਕਹਿੰਦੇ ਹਨ, ਉਸ ਯੁੱਧ ਵਿਚ ਕੋਈ ਟੁਟੇ ਭਜੇ ਯੋਧੇ ਹੀ (ਬਾਕੀ) ਰਹਿ ਗਏ ਹਨ ॥੧੬੧੪॥

ਧਨੁ ਪਾਰਥ ਕੋ ਤਿਹ ਕਾਟਿ ਦਯੋ ਪੁਨਿ ਕਾਟਿ ਕੈ ਭੀਮ ਗਦਾ ਊ ਗਿਰਾਈ ॥

धनु पारथ को तिह काटि दयो पुनि काटि कै भीम गदा ऊ गिराई ॥

ਉਸ (ਖੜਗ ਸਿੰਘ) ਨੇ ਅਰਜਨ ਦਾ ਧਨੁਸ਼ ਤੋੜ ਸੁਟਿਆ ਹੈ ਅਤੇ ਫਿਰ ਭੀਮ ਸੈਨ ਦੀ ਗਦਾ ਨੂੰ ਵੀ ਕਟ ਕੇ ਸੁਟ ਦਿੱਤਾ ਹੈ।

ਭੂਪਤਿ ਕੀ ਕਰਵਾਰ ਕਟੀ ਕਹੂੰ ਜਾਇ ਪਰੀ ਕਛੁ ਜਾਨਿ ਨ ਜਾਈ ॥

भूपति की करवार कटी कहूँ जाइ परी कछु जानि न जाई ॥

ਰਾਜੇ ਯੁਧਿਸ਼ਠਰ ਦੀ ਤਲਵਾਰ ਕਟੀ ਗਈ ਹੈ ਅਤੇ ਪਤਾ ਨਹੀਂ ਲਗਦਾ ਕਿਥੇ (ਟੁਟ ਕੇ) ਜਾ ਪਈ ਹੈ।

ਭ੍ਰਾਤ ਦੋਊ ਅਰੁ ਸੈਨ ਘਨੀ ਅਤਿ ਰੋਸ ਭਰੀ ਨ੍ਰਿਪ ਊਪਰ ਧਾਈ ॥

भ्रात दोऊ अरु सैन घनी अति रोस भरी नृप ऊपर धाई ॥

ਰਾਜੇ ਯੁਧਿਸ਼ਠਰ ਦੇ ਦੋਵੇਂ ਭਰਾ ਅਤੇ ਬਹੁਤ ਸਾਰੀ ਸੈਨਾ ਕ੍ਰੋਧਿਤ ਹੋ ਕੇ ਖੜਗ ਸਿੰਘ ਉਤੇ ਚੜ੍ਹ ਆਈ ਹੈ।

ਭੂਪਤਿ ਬਾਨ ਹਨੈ ਤਿਹ ਕਉ ਤਨ ਫੋਰਿ ਦਈ ਉਹ ਓਰਿ ਦਿਖਾਈ ॥੧੬੧੫॥

भूपति बान हनै तिह कउ तन फोरि दई उह ओरि दिखाई ॥१६१५॥

ਰਾਜਾ (ਖੜਗ ਸਿੰਘ) ਨੇ ਉਨ੍ਹਾ ਨੂੰ ਬਹੁਤ ਸਾਰੇ ਬਾਣ ਮਾਰੇ ਹਨ ਜੋ ਸ਼ਰੀਰਾ ਨੂੰ ਚੀਰ ਕੇ ਦੂਜੇ ਪਾਸੇ ਦਿਖਦੇ ਹਨ ॥੧੬੧੫॥

ਦੋਹਰਾ ॥

दोहरा ॥

ਦੋਹਰਾ:

ਸੈਨ ਅਛੂਹਨਿ ਤੁਰਤ ਹੀ ਦੀਨੀ ਤਿਨਹਿ ਸੰਘਾਰਿ ॥

सैन अछूहनि तुरत ही दीनी तिनहि संघारि ॥

ਉਸ ਨੇ ਤੁਰਤ ਹੀ (ਇਕ) ਅਛੋਹਣੀ ਸੈਨਾ ਮਾਰ ਦਿੱਤੀ ਹੈ

ਪੁਨਿ ਰਿਸਿ ਸਿਉ ਧਾਵਤ ਭਯੋ ਅਪੁਨੇ ਸਸਤ੍ਰ ਸੰਭਾਰਿ ॥੧੬੧੬॥

पुनि रिसि सिउ धावत भयो अपुने ससत्र संभारि ॥१६१६॥

ਅਤੇ ਫਿਰ ਕ੍ਰੋਧ ਕਰ ਕੇ ਅਤੇ ਆਪਣੇ ਸ਼ਸਤ੍ਰ ਸੰਭਾਲ ਕੇ (ਰਣ-ਖੇਤਰ ਵਿਚ) ਧਸ ਗਿਆ ਹੈ ॥੧੬੧੬॥

ਸਵੈਯਾ ॥

सवैया ॥

ਸਵੈਯਾ:

ਏਕ ਚਟਾਕ ਚਪੇਟ ਹਨੈ ਇਕ ਲੈ ਕਰ ਮੈ ਕਰਵਾਰ ਸੰਘਾਰੈ ॥

एक चटाक चपेट हनै इक लै कर मै करवार संघारै ॥

ਇਕਨਾ ਨੂੰ ਚਪੇੜਾ ਦੇ ਚਟਾਕਿਆਂ ਨਾਲ ਮਾਰ ਦਿੱਤਾ ਹੈ ਅਤੇ ਇਕਨਾ ਨੂੰ ਹੱਥ ਵਿਚ ਤਲਵਾਰ ਲੈ ਕੇ ਮਾਰ ਮੁਕਾਇਆ ਹੈ।

ਏਕਨ ਕੇ ਉਰ ਫਾਰਿ ਕਟਾਰਨ ਕੇਸਨ ਤੇ ਗਹਿ ਏਕ ਪਛਾਰੈ ॥

एकन के उर फारि कटारन केसन ते गहि एक पछारै ॥

ਇਕਨਾ ਦੇ ਕਟਾਰਾ ਨਾਲ ਸੀਨੇ ਚੀਰ ਦਿੱਤੇ ਹਨ ਅਤੇ ਇਕਨਾ ਨੂੰ ਕੇਸਾ ਤੋਂ ਪਕੜ ਕੇ ਪਛਾੜ ਦਿੱਤਾ ਹੈ।

ਏਕ ਚਲਾਇ ਦਏ ਦਸਹੂੰ ਦਿਸ ਏਕ ਡਰੇ ਮਰ ਗੇ ਬਿਨੁ ਮਾਰੈ ॥

एक चलाइ दए दसहूँ दिस एक डरे मर गे बिनु मारै ॥

ਇਕਨਾ ਨੂੰ ਦਸਾ ਦਿਸ਼ਾਵਾ ਵਲ ਸੁਟ ਦਿੱਤਾ ਹੈ ਅਤੇ ਇਕ ਡਰ ਕੇ ਬਿਨਾ ਮਾਰਿਆਂ ਹੀ ਮਰ ਗਏ ਹਨ।

ਪੈਦਲੁ ਕੋ ਦਲੁ ਮਾਰ ਦਯੋ ਦੁਹ ਹਾਥਨ ਹਾਥੀਨ ਦਾਤ ਉਖਾਰੈ ॥੧੬੧੭॥

पैदलु को दलु मार दयो दुह हाथन हाथीन दात उखारै ॥१६१७॥

ਪੈਦਲ ਦਲ ਮਾਰ ਸੁਟੇ ਹਨ ਅਤੇ ਦੋਹਾ ਹੱਥਾ ਨਾਲ ਹਾਥੀਆਂ ਦੇ ਦੰਦ ਉਖਾੜ ਸੁਟੇ ਹਨ ॥੧੬੧੭॥

ਪਾਰਥ ਆਨਿ ਕਮਾਨ ਗਹੀ ਤਿਹ ਭੂਪਤਿ ਕੋ ਇਕ ਬਾਨ ਲਗਾਯੋ ॥

पारथ आनि कमान गही तिह भूपति को इक बान लगायो ॥

ਅਰਜਨ ਨੇ ਆ ਕੇ ਧਨੁਸ਼ ਪਕੜ ਲਿਆ ਹੈ ਅਤੇ ਉਸ ਨੇ ਰਾਜੇ ਨੂੰ ਇਕ ਬਾਣ ਮਾਰਿਆ ਹੈ।

ਲਾਗਤ ਹੀ ਅਵਸਾਨ ਗੁਮਾਨ ਗਯੋ ਖੜਗੇਸ ਮਹਾ ਦੁਖੁ ਪਾਯੋ ॥

लागत ही अवसान गुमान गयो खड़गेस महा दुखु पायो ॥

(ਬਾਣ ਦੇ) ਲਗਦਿਆਂ ਹੀ ਖੜਗ ਸਿੰਘ ਦੇ ਹੋਸ਼-ਹਵਾਸ ਅਤੇ ਗੁਮਾਨ ਖ਼ਤਮ ਹੋ ਗਿਆ ਅਤੇ ਉਸ ਨੇ ਬਹੁਤ ਦੁਖ ਪਾਇਆ ਹੈ।

ਪਉਰਖ ਪੇਖ ਕੈ ਜੀ ਹਰਿਖਿਓ ਬਲ ਟੇਰ ਨਰੇਸ ਸੁ ਐਸ ਸੁਨਾਯੋ ॥

पउरख पेख कै जी हरिखिओ बल टेर नरेस सु ऐस सुनायो ॥

(ਅਰਜਨ ਦੀ) ਬਹਾਦਰੀ ਵੇਖ ਕੇ (ਖੜਗ ਸਿੰਘ) ਮਨ ਵਿਚ ਪ੍ਰਸੰਨ ਹੋਇਆ ਹੈ ਅਤੇ ਉੱਚੀ ਆਵਾਜ਼ ਵਿਚ ਰਾਜੇ ਨੇ ਇਸ ਤਰ੍ਹਾ ਕਿਹਾ ਹੈ

ਧੰਨ ਪਿਤਾ ਧੰਨ ਵੇ ਜਨਨੀ ਜੁ ਧਨੰਜੈ ਨਾਮ ਜਿਨੋ ਸੁਤ ਜਾਯੋ ॥੧੬੧੮॥

धंन पिता धंन वे जननी जु धनंजै नाम जिनो सुत जायो ॥१६१८॥

ਕਿ ਧੰਨ ਉਹ ਪਿਤਾ ਹੈ ਅਤੇ ਧੰਨ ਉਹ ਮਾਤਾ ਹੈ ਜਿਨ੍ਹਾ ਨੇ ਅਰਜਨ ('ਧਨੰਜੈ') ਨਾ ਵਾਲਾ ਪੁੱਤਰ ਜੰਮਿਆ ਹੈ ॥੧੬੧੮॥

ਖੜਗੇਸ ਬਾਚ ਪਾਰਥ ਸੋ ॥

खड़गेस बाच पारथ सो ॥

ਖੜਗ ਸਿੰਘ ਨੇ ਅਰਜਨ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਆਨਨ ਮੈ ਮਸੁ ਭੀਜਤ ਹੈ ਬਰ ਬਾਰਿਜ ਸੇ ਜੁਗ ਲੋਚਨ ਤੇਰੇ ॥

आनन मै मसु भीजत है बर बारिज से जुग लोचन तेरे ॥

(ਤੇਰੇ) ਮੁਖ ਉਤੇ ਮਸ ਫੁਟਦੀ ਹੈ ਅਤੇ ਸੁੰਦਰ ਕਮਲ ਵਰਗੇ ਤੇਰੇ ਦੋਵੇਂ ਨੈਣ ਹਨ।

ਛੂਟਿ ਰਹੀ ਅਲਕੈ ਕਟਿ ਲਉ ਇਹ ਭਾਤਿ ਮਨੋ ਜੁਗ ਨਾਗ ਕਰੇਰੇ ॥

छूटि रही अलकै कटि लउ इह भाति मनो जुग नाग करेरे ॥

ਲਕ ਤਕ ਤੇਰੀਆਂ ਜ਼ੁਲਫਾ ਇਸ ਤਰ੍ਹਾ ਲਟਕ ਰਹੀਆਂ ਹਨ ਮਾਨੋ ਕਾਲੇ ਨਾਗਾ ਦਾ ਜੋੜਾ ਹੋਵੇ।

ਆਨੰਦ ਕੰਦ ਕਿਧੋ ਮੁਖ ਚੰਦ ਕਟੇ ਦੁਖ ਫੰਧ ਚਕੋਰਨ ਕੇਰੇ ॥

आनंद कंद किधो मुख चंद कटे दुख फंध चकोरन केरे ॥

(ਤੇਰਾ) ਮੁਖ ਆਨੰਦ ਦਾ ਫਲ ਜਾ ਚੰਦ੍ਰਮਾ ਹੈ ਜੋ ਚਕੋਰਾ ਦੇ ਦੁਖਾ ਦੇ ਫੰਧਿਆ ਨੂੰ ਕਟਦਾ ਹੈ।

ਸੁੰਦਰ ਸੂਰਤਿ ਕੈਸੇ ਹਨੋ ਤੁਮ ਦੇਖਿ ਦਇਆ ਉਪਜੀ ਜੀਅ ਮੇਰੇ ॥੧੬੧੯॥

सुँदर सूरति कैसे हनो तुम देखि दइआ उपजी जीअ मेरे ॥१६१९॥

(ਅਜਿਹੀ) ਸੁੰਦਰ ਸੂਰਤ ਵਾਲੇ ਨੂੰ (ਮੈਂ) ਕਿਵੇਂ ਮਾਰਾ। ਤੈਨੂੰ ਵੇਖ ਕੇ ਮੇਰੇ ਮਨ ਵਿਚ ਦਇਆ (ਦਾ ਭਾਵ) ਪੈਦਾ ਹੋ ਗਿਆ ਹੈ ॥੧੬੧੯॥

ਪਾਰਥ ਹੇਰਿ ਹਸਿਓ ਸੁਨਿ ਬੈਨ ਚਲਿਯੋ ਮਨ ਭੀਤਰ ਕੋਪ ਭਰਿਯੋ ॥

पारथ हेरि हसिओ सुनि बैन चलियो मन भीतर कोप भरियो ॥

ਅਰਜਨ (ਖੜਗ ਸਿੰਘ ਨੂੰ) ਵੇਖ ਕੇ ਅਤੇ ਫਿਰ (ਉਸ ਦੇ) ਬੋਲ ਸੁਣ ਕੇ ਹਸ ਪਿਆ ਹੈ ਅਤੇ ਮਨ ਵਿਚ ਕ੍ਰੋਧ ਨੂੰ ਭਰ ਕੇ ਚਲ ਪਿਆ ਹੈ।

ਧਨੁ ਬਾਨ ਸੰਭਾਰ ਕੈ ਪਾਨਿ ਲੀਯੋ ਲਲਕਾਰਿ ਪਰਿਓ ਨ ਰਤੀ ਕੁ ਡਰਿਯੋ ॥

धनु बान संभार कै पानि लीयो ललकारि परिओ न रती कु डरियो ॥

ਧਨੁਸ਼ ਅਤੇ ਬਾਣ ਸੰਭਾਲ ਕੇ ਹੱਥ ਵਿਚ ਲੈ ਲਏ ਹਨ ਅਤੇ ਲਲਕਾਰਾ ਮਾਰ ਕੇ ਪੈ ਗਿਆ ਹੈ, ਜ਼ਰਾ ਜਿੰਨਾ ਵੀ ਨਹੀਂ ਡਰਿਆ ਹੈ।

ਉਤ ਤੇ ਖੜਗੇਸ ਭਯੋ ਸਮੁਹੈ ਅਤਿ ਬਾਨਨ ਕੋ ਦੁਹੂੰ ਜੁਧ ਕਰਿਯੋ ॥

उत ते खड़गेस भयो समुहै अति बानन को दुहूँ जुध करियो ॥

ਉਧਰੋਂ ਖੜਗ ਸਿੰਘ ਸਾਹਮਣੇ ਆ ਗਿਆ ਹੈ। ਦੋਹਾ ਨੇ ਬਾਣਾ ਦਾ ਬਹੁਤ ਯੁੱਧ ਕੀਤਾ ਹੈ।

ਤਬ ਪਾਰਥ ਸਿਉ ਲਰਬੋ ਤਜਿ ਕੈ ਨ੍ਰਿਪ ਭੀਮ ਕੇ ਊਪਰਿ ਧਾਇ ਪਰਿਯੋ ॥੧੬੨੦॥

तब पारथ सिउ लरबो तजि कै नृप भीम के ऊपरि धाइ परियो ॥१६२०॥

ਤਦ ਅਰਜਨ ਨਾਲ ਲੜਨਾ ਛਡ ਕੇ, ਰਾਜਾ (ਖੜਗ ਸਿੰਘ) ਭੀਮ ਉਤੇ ਜਾ ਚੜ੍ਹਿਆ ਹੈ ॥੧੬੨੦॥

ਤਬ ਭੀਨ ਕੋ ਸ੍ਯੰਦਨ ਕਾਟਿ ਦਯੋ ਅਰੁ ਬੀਰ ਘਨੇ ਰਨ ਮਾਝ ਛਏ ਹੈ ॥

तब भीन को स्यंदन काटि दयो अरु बीर घने रन माझ छए है ॥

ਤਦੋਂ ਭੀਮ ਦਾ ਰਥ ਕਟ ਦਿੱਤਾ ਅਤੇ ਬਹੁਤ ਸਾਰੇ ਸੂਰਮੇ ਰਣ-ਭੂਮੀ ਵਿਚ ਨਸ਼ਟ ਕਰ ਦਿੱਤੇ ਹਨ।

ਘਾਇਲ ਏਕ ਪਰੈ ਛਿਤ ਪੈ ਇਕ ਘਾਇਲ ਘਾਇਲ ਆਇ ਖਏ ਹੈ ॥

घाइल एक परै छिति पै इक घाइल घाइल आइ खए है ॥
ਇਕ ਘਾਇਲ ਹੋ ਕੇ ਧਰਤੀ ਉਤੇ ਪਏ ਹਨ ਅਤੇ ਇਕ ਘਾਇਲ ਘਾਇਲਾ ਨਾਲ ਆ ਕੇ ਲੜਦੇ ਹਨ।

ਏਕ ਗਏ ਭਜਿ ਕੈ ਇਕ ਤੋ ਸਜਿ ਕੈ ਹਥਿਯਾਰਨ ਕੋਪ ਤਏ ਹੈ ॥
एक गए भजि कै इक तो सजि कै हथियारन कोप तए है ॥
ਇਕ (ਯੁੱਧ ਖੇਤਰ ਵਿਚੋਂ) ਭਜ ਗਏ ਹਨ ਅਤੇ ਇਕ ਹਥਿਆਰਾ ਨੂੰ ਸਜਾ ਕੇ ਕ੍ਰੋਧ ਨਾਲ ਤੱਤੇ ਹੋਏ ਫਿਰਦੇ ਹਨ।

ਏਕ ਫਿਰੈ ਭਟ ਕਾਪਤ ਹੀ ਕਰ ਤੇ ਛੁਟ ਕੈ ਕਰਵਾਰਿ ਗਏ ਹੈ ॥੧੯੨੧॥
एक फिरै भट कापत ही कर ते छुट कै करवारि गए है ॥१६२१॥
ਇਕ ਸੂਰਮੇ ਕੰਬਦੇ ਫਿਰਦੇ ਹਨ ਅਤੇ (ਉਨ੍ਹਾ ਦੇ) ਹੱਥਾ ਵਿਚੋਂ ਤਲਵਾਰਾ ਛੁਟ ਗਈਆਂ ਹਨ ॥੧੯੨੧॥

ਦੋਹਰਾ ॥
दोहरा ॥
ਦੋਹਰਾ:

ਪੁਨਿ ਪਾਰਥ ਧਨੁ ਲੈ ਫਿਰਿਓ ਕਸਿ ਕੈ ਤੀਛਨ ਬਾਨ ॥
पुनि पारथ धनु लै फिरिओ कसि कै तीछन बान ॥
ਫਿਰ ਅਰਜਨ ਧਨੁਸ਼ ਲੈ ਕੇ ਅਤੇ (ਉਸ ਉਤੇ) ਤਿਖਾ ਬਾਣ ਕਸ ਕੇ (ਖੜਗ ਸਿੰਘ) ਵਲ ਮੁੜਿਆ

ਮਾਰਤ ਭਯੋ ਖੜਗੇਸ ਤਨ ਮਨਿ ਅਰਿ ਬਧਿ ਹਿਤ ਜਾਨਿ ॥੧੯੨੨॥
मारत भयो खड़गेस तन मनि अरि बधि हित जानि ॥१६२२॥
ਅਤੇ ਮਨ ਵਿਚ ਵੈਰੀ ਦਾ ਬਧ ਕਰਨਾ ਚਿਤਵ ਕੇ ਖੜਗ ਸਿੰਘ ਦੇ ਤਨ ਵਿਚ ਮਾਰ ਦਿੱਤਾ ॥੧੯੨੨॥

ਸਵੈਯਾ ॥
सवैया ॥
ਸਵੈਯਾ:

ਬਾਨ ਲਗਿਯੋ ਜਬ ਹੀ ਤਿਹ ਕਉ ਤਬ ਹੀ ਰਿਸਿ ਕੈ ਕਹੀ ਭੂਪਤਿ ਬਾਤੈ ॥
बान लगियो जब ही तिह कउ तब ही रिसि कै कही भूपति बातै ॥

ਜਦੋਂ ਹੀ ਉਸ ਨੂੰ ਬਾਣ ਲਗਿਆ, ਤਦੋਂ ਹੀ ਰਾਜੇ ਨੇ ਕ੍ਰੋਧਿਤ ਹੋ ਕੇ ਗੱਲਾ ਕਹੀਆਂ

ਕਾਹੇ ਕਉ ਆਗਿ ਬਿਰਾਨੀ ਜਰੈ ਸੁਨ ਰੇ ਮ੍ਰਿਦ ਮੂਰਤਿ ਹਉ ਕਹੋ ਤਾ ਤੈ ॥

काहे कउ आगि बिरानी जरै सुन रे मृद मूरति हउ कहो ता तै ॥

ਕਿ ਤੂੰ ਕਿਸ ਲਈ ਬਿਗਾਨੀ ਅੱਗ ਵਿਚ ਸੜਦਾ ਹੈਂ? ਓਏ! ਸੁਣ, (ਤੇਰੀ) ਸੂਰਤ ਬਹੁਤ ਕੋਮਲ ਹੈ, ਇਸੇ ਲਈ ਕਹਿੰਦਾ ਹਾ।

ਤਾਹੀ ਸਮੇਤ ਹਨੋ ਤੁਮ ਕਉ ਸਿਖਈ ਜਿਹ ਬਾਨ ਚਲਾਨ ਕੀ ਘਾਤੈ ॥

ताही समेत हनो तुम कउ सिखई जिह बान चलान की घातै ॥

ਉਸੇ ਸਮੇਤ ਤੈਨੂੰ ਮਾਰ ਦਿਆਂਗਾ, ਜਿਸ ਨੇ (ਤੈਨੂੰ) ਬਾਣ ਚਲਾਉਣ ਦੇ ਦਾਓ ਸਿਖਾਏ ਹਨ।

ਜਾਹੁ ਚਲੇ ਗ੍ਰਿਹ ਛਾਡਤ ਹੋ ਤੁਝਿ ਸੁੰਦਰ ਨੈਨਨਿ ਜਾਨਿ ਕੈ ਨਾਤੈ ॥੧੬੨੩॥

जाहु चले गृह छाडत हो तुझि सुँदर नैननि जानि कै नातै ॥१६२३॥

ਘਰ ਚਲਿਆ ਜਾ, (ਮੈਂ) ਤੈਨੂੰ ਸੁੰਦਰ ਅੱਖਾ ਕਾਰਨ ਛਡਦਾ ਹਾ ॥੧੬੨੩॥

ਯੌ ਕਹਿ ਭੂਪਤਿ ਪਾਰਥ ਕਉ ਰਨਿ ਧਾਇ ਪਰਿਓ ਕਰ ਲੈ ਅਸਿ ਪੈਨਾ ॥

यौ कहि भूपति पारथ कउ रनि धाइ परिओ कर लै असि पैना ॥

ਇਸ ਤਰ੍ਹਾ ਰਾਜਾ ਅਰਜਨ ਨੂੰ ਕਹਿ ਕੇ ਅਤੇ ਹੱਥ ਵਿਚ ਤਿਖੀ ਤਲਵਾਰ ਲੈ ਕੇ ਰਣ-ਭੂਮੀ ਵਿਚ ਭਜ ਵੜਿਆ ਹੈ।

ਸੈਨ ਨਿਹਾਰਿ ਮਹਾ ਬਲੁ ਧਾਰਿ ਹਕਾਰਿ ਪਰਿਓ ਮਨ ਰੰਚਕ ਭੈ ਨਾ ॥

सैन निहारि महा बलु धारि हकारि परिओ मन रंचक भै ना ॥

ਸੈਨਾ ਨੂੰ ਵੇਖ ਕੇ ਅਤੇ ਬਹੁਤ ਬਲ ਧਾਰਨ ਕਰ ਕੇ ਲਲਕਾਰਦਾ ਹੋਇਆ ਪੈ ਗਿਆ ਹੈ ਅਤੇ ਮਨ ਵਿਚ ਜ਼ਰਾ ਜਿੰਨਾ ਵੀ ਡਰ ਨਹੀਂ ਮੰਨਿਆ ਹੈ।

ਸਤ੍ਰਨ ਕੇ ਅਵਸਾਨ ਗਏ ਛੁਟ ਕੋਊ ਸਕਿਓ ਕਰਿ ਆਯੁਧ ਲੈ ਨਾ ॥

सत्रन के अवसान गए छुट कोऊ सकिओ करि आयुध लै ना ॥

ਵੈਰੀਆਂ ਦੇ ਹੋਸ਼ ਗੁੰਮ ਹੋ ਗਏ ਅਤੇ ਕੋਈ ਵੀ ਹੱਥ ਵਿਚ ਸ਼ਸਤ੍ਰ ਨਹੀਂ ਲੈ ਸਕਿਆ ਹੈ।

ਮਾਰਿ ਅਨੇਕ ਦਏ ਰਨ ਮੈ ਇਕ ਪਾਨੀ ਹੀ ਪਾਨੀ ਰਟੈ ਕਰਿ ਸੈਨਾ ॥੧੬੨੪॥

मारि अनेक दए रन मै इक पानी ही पानी रटै करि सैना ॥१६२४॥

(ਰਾਜੇ ਨੇ) ਅਨੇਕਾ (ਸੂਰਮੇ) ਯੁੱਧ ਵਿਚ ਮਾਰ ਦਿੱਤੇ ਹਨ। ਕਈ ਪਾਣੀ ਹੀ ਪਾਣੀ ਪੁਕਾਰਦੇ ਹਨ ਅਤੇ ਕਈ ਸੈਨਤਾ (ਕਰ ਕੇ ਪਾਣੀ ਮੰਗਦੇ ਹਨ) ॥੧੬੨੪॥

ਦੋਹਰਾ ॥

दोहरा ॥

ਦੋਹਰਾ:

ਭਜੀ ਸੈਨ ਜਬ ਪਾਡਵੀ ਕਿਸਨ ਬਿਲੋਕੀ ਨੈਨ ॥

भजी सैन जब पाडवी किसन बिलोकी नैन ॥

ਜਦੋਂ ਪਾਡਵਾ ਦੀ ਸੈਨਾ ਨੂੰ ਭਜਦੇ ਹੋਇਆਂ ਕ੍ਰਿਸ਼ਨ ਨੇ ਅੱਖੀਂ ਵੇਖਿਆ,

ਦੁਰਜੋਧਨ ਸੋ ਯੌ ਕਹੀ ਤੁਮ ਧਾਵਹੁ ਲੈ ਸੈਨ ॥੧੯੨੫॥

दुरजोधन सो यौ कही तुम धावहु लै सैन ॥१६२५॥

ਤਦੋਂ ਦੁਰਯੋਧਨ ਨੂੰ ਇਸ ਤਰ੍ਹਾ ਕਿਹਾ ਕਿ (ਹੁਣ) ਤੂੰ ਸੈਨਾ ਲੈ ਕੇ ਧਾਵਾ ਬੋਲ ॥੧੯੨੫॥

ਸਵੈਯਾ ॥

सवैया ॥

ਸਵੈਯਾ:

ਯੌ ਸੁਨਿ ਕੈ ਹਰਿ ਕੀ ਬਤੀਆ ਸਜਿ ਕੈ ਦੁਰਜੋਧਨ ਸੈਨ ਸਿਧਾਰਿਓ ॥

यौ सुनि कै हरि की बतीआ सजि कै दुरजोधन सैन सिधारिओ ॥

ਇਸ ਤਰ੍ਹਾ ਸ੍ਰੀ ਕ੍ਰਿਸ਼ਨ ਦੀਆਂ ਗੱਲਾ ਸੁਣ ਕੇ, ਦੁਰਯੋਧਨ ਸੈਨਾ ਨੂੰ ਸਜਾ ਕੇ (ਯੁੱਧ ਲਈ) ਤੁਰ ਪਿਆ ਹੈ।

ਭੀਖਮ ਆਗੈ ਭਯੋ ਸੰਗ ਭਾਨੁਜ ਦ੍ਰੋਣ ਕ੍ਰਿਪਾ ਦਿਜ ਸਾਥ ਪਧਾਰਿਓ ॥

भीखम आगै भयो संग भानुज द्रोण कृपा दिज साथ पधारिओ ॥

ਭੀਸ਼ਮ ਪਿਤਾਮਾ ਅਗੇ ਹੋਇਆ ਹੈ ਅਤੇ (ਉਸ ਦੇ) ਨਾਲ ਕਰਨ (ਭਾਨੁਜ) ਦ੍ਰੋਣਾਚਾਰੀਆ ਅਤੇ ਕ੍ਰਿਪਾਚਾਰੀਆ ਬ੍ਰਾਹਮਣ ਵੀ ਚਲੇ ਹਨ।

ਧਾਇ ਪਰੇ ਅਰਰਾਇ ਸਬੈ ਤਿਹ ਭੂਪਤਿ ਸੋ ਅਤਿ ਹੀ ਰਨ ਪਾਰਿਓ ॥

धाइ परे अरराइ सबै तिह भूपति सो अति ही रन पारिओ ॥

ਸਾਰੇ ਹੀ ਅਰੜਾ ਕੇ (ਵੈਰੀ ਉਤੇ) ਜਾ ਪਏ ਹਨ ਅਤੇ ਉਨ੍ਹਾ ਨੇ ਰਾਜੇ ਨਾਲ ਬਹੁਤ ਤਕੜਾ ਯੁੱਧ ਕੀਤਾ ਹੈ।

ਆਗੇ ਹੁਇ ਭੂਪ ਲਰਿਓ ਨ ਡਰਿਓ ਸਭ ਕਉ ਸਰ ਏਕ ਹੀ ਏਕ ਪ੍ਰਹਾਰਿਓ ॥੧੯੨੬॥

आगे हुइ भूप लरिओ न डरिओ सभ कउ सर एक ही एक प्रहारिओ ॥१६२६॥

ਰਾਜਾ (ਖੜਗ ਸਿੰਘ) ਅਗੇ ਹੋ ਕੇ ਲੜਿਆ ਹੈ ਅਤੇ (ਬਿਲਕੁਲ ਕਿਸੇ ਪਾਸੋਂ) ਨਹੀਂ ਡਰਿਆ ਹੈ ਅਤੇ ਸਾਰਿਆਂ ਨੂੰ ਇਕ ਇਕ ਹੀ ਬਾਣ ਮਾਰਿਆ ਹੈ ॥੧੯੨੬॥

ਤਬ ਭੀਖਮ ਕੋਪ ਕੀਓ ਮਨ ਮੈ ਇਹ ਭੂਪਤਿ ਪੈ ਬਹੁ ਤੀਰ ਚਲਾਏ ॥

तब भीखम कोप कीओ मन मै इह भूपति पै बहु तीर चलाए ॥

ਤਦ ਭੀਸ਼ਮ ਪਿਤਾਮਾ ਨੇ ਮਨ ਵਿਚ ਕ੍ਰੋਧ ਕੀਤਾ ਅਤੇ ਇਸ ਨੇ ਰਾਜੇ ਉਤੇ ਬਹੁਤ ਸਾਰੇ ਤੀਰ ਚਲਾਏ।

ਆਵਤ ਬਾਨ ਸੋ ਬਾਨ ਕਟੇ ਖੜਗੇਸ ਮਹਾ ਅਸਿ ਲੈ ਕਰਿ ਧਾਏ ॥

आवत बान सो बान कटे खड़गेस महा असि लै करि धाए ॥

ਖੜਗ ਸਿੰਘ ਨੇ ਉਸ ਦੇ ਆਉਂਦੇ ਹੋਏ ਬਾਣਾ ਨੂੰ ਬਾਣਾ ਨਾਲ ਕਟ ਦਿੱਤਾ ਅਤੇ ਹੱਥ ਵਿਚ ਵੱਡੀ ਤਲਵਾਰ ਲੈ ਕੇ ਪੈ ਗਿਆ।

ਹੋਤ ਭਯੋ ਤਹ ਜੁਧੁ ਬਡੋ ਰਿਸਿ ਭੀਖਮ ਕੋ ਨ੍ਰਿਪ ਬੈਨ ਸੁਨਾਏ ॥

होत भयो तह जुधु बडो रिसि भीखम को नृप बैन सुनाए ॥

ਉਥੇ ਬਹੁਤ ਭਿਆਨਕ ਯੁੱਧ ਹੋਇਆ ਅਤੇ ਰਾਜੇ ਨੇ ਕ੍ਰੋਧਿਤ ਹੋ ਕੇ ਭੀਸ਼ਮ ਨੂੰ ਬੋਲ ਸੁਣਾਏ

ਤਉ ਲਖਿ ਹੋ ਹਮਰੇ ਬਲ ਕਉ ਜਬ ਹੀ ਜਮ ਕੇ ਬਸਿ ਹੋ ਗ੍ਰਿਹ ਜਾਏ ॥੧੯੨੭॥

तउ लखि हो हमरे बल कउ जब ही जम के बसि हो गृह जाए ॥१६२७॥

ਕਿ (ਤੂੰ) ਉਸ ਵੇਲੇ ਮੇਰੇ ਬਲ ਨੂੰ ਜਾਣੇਗਾ ਜਿਸ ਵੇਲੇ ਯਮ ਦੇ ਘਰ ਵਿਚ ਜਾ ਕੇ ਵਸੇਂਗਾ ॥੧੯੨੭॥

ਦੋਹਰਾ ॥

दोहरा ॥

ਦੋਹਰਾ:

ਭਜਤ ਨ ਭੀਖਮ ਜੁਧ ਤੇ ਭੂਪ ਲਖੀ ਇਹ ਗਾਥ ॥

भजत न भीखम जुध ते भूप लखी इह गाथ ॥

ਰਾਜੇ ਨੇ ਇਹ ਗੱਲ ਸਮਝ ਲਈ ਕਿ ਭੀਸ਼ਮ ਪਿਤਾਮਾ ਯੁੱਧ ਵਿਚੋਂ ਭਜਣ ਵਾਲਾ ਨਹੀਂ ਹੈ।

ਸੀਸ ਕਟਿਓ ਤਿਹ ਸੁਤ ਕੋ ਏਕ ਬਾਨ ਕੇ ਸਾਥ ॥੧੯੨੮॥

ਸੀਸ ਕਟਿਓ ਤਿਹ ਸੂਤ ਕੋ ਏਕ ਬਾਨ ਕੇ ਸਾਥ ॥੧੬੨੮॥

(ਇਹ ਸੋਚ ਕੇ ਰਾਜੇ ਨੇ) ਉਸ ਦੇ ਰਥਵਾਨ ਦਾ ਸਿਰ ਇਕ ਬਾਣ ਨਾਲ ਕਟ ਦਿੱਤਾ ॥੧੬੨੮॥

ਸਵੈਯਾ ॥

सवैया ॥

ਸਵੈਯਾ:

ਅਸ੍ਵ ਲੈ ਭੀਖਮ ਕੋ ਭਜਿ ਗੇ ਤਬ ਹੀ ਦੁਰਜੋਧਨ ਕੋਪ ਭਰਿਓ ॥

अस्व लै भीखम को भजि गे तब ही दुरजोधन कोप भरिओ ॥

(ਰਥਵਾਨ ਦੇ ਮਰਨ ਕਰ ਕੇ) ਘੋੜੇ ਭੀਸ਼ਮ ਨੂੰ ਲੈ ਕੇ (ਯੁੱਧ-ਭੂਮੀ ਤੋਂ) ਭਜ ਨਿਕਲੇ, ਤਦ ਹੀ ਦੁਰਯੋਧਨ ਕ੍ਰੋਧ ਨਾਲ ਭਰ ਗਿਆ।

ਸੰਗ ਦ੍ਰੋਣ ਕੋ ਪੁਤ੍ਰ ਕ੍ਰਿਪਾ ਬਰ ਲੈ ਬਰਮਾਕ੍ਰਿਤ ਜਾਦਵ ਜਾਇ ਪਰਿਓ ॥

संग द्रोण को पुत्र कृपा बर लै बरमाकृत जादव जाइ परिओ ॥

ਦ੍ਰੋਣਚਾਰੀਆ ਦੇ ਪੁੱਤਰ (ਅਸ਼੍ਵਸਥਾਮਾ) ਕ੍ਰਿਪਾਚਾਰੀਆ ਅਤੇ ਬਰਮਾਕ੍ਰਿਤ ਯਾਦਵ ਨੂੰ ਨਾਲ ਲੈ ਕੇ (ਉਹ ਖੜਗ ਸਿੰਘ ਉਤੇ) ਜਾ ਪਿਆ।

ਧਨੁ ਬਾਨ ਲੈ ਦ੍ਰਉਣ ਹੂੰ ਆਪ ਤਬੈ ਹਠ ਠਾਨਿ ਰਹਿਓ ਨਹਿ ਨੈਕੁ ਡਰਿਓ ॥

धनु बान लै द्रउण हूँ आप तबै हठ ठानि रहिओ नहि नैकु डरिओ ॥

ਤਦੋਂ ਦ੍ਰੋਣਚਾਰੀਆ ਵੀ ਧਨੁਸ਼ ਅਤੇ ਬਾਣ ਲੈ ਕੇ ਹਠ ਪੂਰਵਕ ਡਟ ਗਿਆ ਅਤੇ ਜ਼ਰਾ ਜਿੰਨਾ ਨਾ ਡਰਿਆ।

ਕਰਵਾਰਿ ਕਟਾਰਿਨਿ ਸੂਲਨਿ ਸਾਗਨਿ ਚਕ੍ਰਨਿ ਕੋ ਅਤਿ ਜੁਝ ਕਰਿਓ ॥੧੬੨੯॥

करवारि कटारिनि सूलनि सागनि चक्रनि को अति जूझ करिओ ॥१६२९॥

ਤਲਵਾਰਾ, ਕਟਾਰਾ, ਤ੍ਰਿਸ਼ੂਲਾ, ਸਾਗਾ ਅਤੇ ਚੱਕਰਾ ਨਾਲ (ਸਾਰਿਆਂ ਨੇ) ਭਿਆਨਕ ਯੁੱਧ ਕੀਤਾ ॥੧੬੨੯॥

ਕਾਨ ਜੂ ਬਾਚ ਖੜਗੇਸ ਸੋ ॥

कान जू बाच खड़गेस सो ॥

ਕ੍ਰਿਸ਼ਨ ਜੀ ਨੇ ਖੜਗ ਸਿੰਘ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਤਉ ਹੀ ਲਉ ਜਦੁਬੀਰ ਲੀਏ ਧਨੁ ਸ੍ਰੀ ਖੜਗੇਸ ਕਉ ਬੈਨ ਸੁਨਾਯੋ ॥

तउ ही लउ जदुबीर लीए धनु स्री खड़गेस कउ बैन सुनायो ॥

ਉਸ ਵੇਲੇ ਹੀ ਸ੍ਰੀ ਕ੍ਰਿਸ਼ਨ ਨੇ ਧਨੁਸ਼ ਲੈ ਕੇ ਖੜਗ ਸਿੰਘ ਨੂੰ ਕਿਹਾ, 'ਮੈਂ (ਤੈਨੂੰ ਹੁਣੇ) ਮਾਰਦਾ ਹਾ।

ਮਾਰਤ ਹਉ ਹਠਿ ਕੈ ਸਠਿ ਤੋ ਕਹੁ ਕਾ ਭਯੋ ਜੁ ਅਤਿ ਜੁਧੁ ਮਚਾਯੋ ॥

मारत हउ हठि कै सठि तो कहु का भयो जु अति जुधु मचायो ॥

ਹੇ ਮੂਰਖ! ਕੀ ਹੋਇਆ, ਜੇ ਤੂੰ ਹਠ ਪੂਰਵਕ ਬਹੁਤ ਭਾਰੀ ਯੁੱਧ ਮਚਾਇਆ ਹੈ।

ਏਕ ਘਰੀ ਲਰਿ ਲੈ ਮਰਿ ਹੈ ਅਬ ਜਾਨਤ ਹਉ ਤੁਯ ਕਾਲ ਹੀ ਆਯੋ ॥

एक घरी लरि लै मरि है अब जानत हउ तुय काल ही आयो ॥

ਇਕ ਘੜੀ (ਹੋਰ) ਲੜ ਲੈ, ਹੁਣੇ ਮਰ ਜਾਏਂਗਾ। ਮੈਂ ਜਾਣਦਾ ਹਾ ਕਿ ਤੇਰਾ ਕਾਲ ਹੀ ਆ ਗਿਆ ਹੈ।

ਚੇਤ ਰੇ ਚੇਤ ਅਜਉ ਚਿਤ ਮੈ ਹਰਿ ਇਉ ਕਹਿ ਕੈ ਧਨੁ ਬਾਨ ਚਲਾਯੋ ॥੧੯੩੦॥

चेत रे चेत अजउ चित मै हरि इउ कहि कै धनु बान चलायो ॥१६३०॥

ਅਜੇ ਵੀ ਚਿਤ ਵਿਚ ਚੇਤੇ ਕਰ ਲੈ', ਇਹ ਕਹਿ ਕੇ ਸ੍ਰੀ ਕ੍ਰਿਸ਼ਨ ਨੇ ਧਨੁਸ਼ ਤੋਂ ਬਾਣ ਚਲਾ ਦਿੱਤਾ ॥੧੯੩੦॥

ਦੋਹਰਾ ॥

दोहरा ॥

ਦੋਹਰਾ:

ਆਵਤ ਸਰ ਸੋ ਕਾਟਿ ਕੈ ਰਿਸਿ ਬੋਲਿਯੋ ਖੜਗੇਸ ॥

आवत सर सो काटि कै रिसि बोलियो खड़गेस ॥

ਆਉਂਦੇ ਹੋਏ (ਬਾਣ ਨੂੰ) ਬਾਣ ਨਾਲ ਕਟ ਕੇ ਕ੍ਰੋਧਵਾਨ ਹੋ ਕੇ ਖੜਗ ਸਿੰਘ ਬੋਲਿਆ

ਮੁਹਿ ਪਉਰਖ ਜਾਨਤ ਸਕਲ ਸੇਸ ਸੁਰੇਸ ਮਹੇਸ ॥੧੯੩੧॥

मुहि पउरख जानत सकल सेस सुरेस महेस ॥१६३१॥

ਕਿ ਮੇਰੇ ਬਲ ਨੂੰ ਸ਼ੇਸ਼ਨਾਗ, ਇੰਦਰ ਅਤੇ ਸ਼ਿਵ (ਆਦਿ) ਸਾਰੇ ਜਾਣਦੇ ਹਨ ॥੧੯੩੧॥

ਕਬਿਤੁ ॥

कबितु ॥

ਕਬਿੱਤ:

ਭਖ ਜੈਹਉ ਭੂਤਨ ਭਜਾਇ ਦੈਹੋ ਸੁਰਾਸੁਰ ਸ੍ਯਾਮ ਪਟਿਕੈ ਹੋ ਭੂਮਿ ਭੁਜਾ ਅਸਿ ਜੋ ਗਹਉ ॥

भख जैहउ भूतन भजाइ दैहो सुरासुर स्याम पटिकै हो भूमि भुजा असि जो गहउ ॥

ਹੇ ਕ੍ਰਿਸ਼ਨ! ਜਦੋਂ ਮੈਂ ਤਲਵਾਰ ਫੜਾਂਗਾ (ਤਦੋਂ) ਭੂਤਾਂ ਨੂੰ ਚਬ ਜਾਵਾਂਗਾ, ਦੈਂਤਾਂ ਅਤੇ ਦੇਵਤਿਆਂ ਨੂੰ (ਯੁੱਧ-ਖੇਤਰ ਵਿਚੋਂ) ਭਜਾ ਦਿਆਂਗਾ ਅਤੇ (ਤੈਨੂੰ) ਬਾਹੋਂ ਪਕੜ ਕੇ ਧਰਤੀ ਉਤੇ ਪਟਕਾ ਮਾਰਾਂਗਾ।

ਭੈਰਵ ਨਚੈਹਉ ਭਾਰੀ ਜੁਧਹਿ ਮਚੈਹਉ ਪੁਨਿ ਭਾਜ ਹੂੰ ਨ ਜੈਹਉ ਸੁਨਿ ਸਾਚੀ ਹਰਿ ਹਉ ਕਹਉ ॥

भैरव नचैहउ भारी जुधहि मचैहउ पुनि भाज हूँ न जैहउ सुनि साची हरि हउ कहउ ॥

ਭੈਰਵ ਨੂੰ (ਲੜਾਈ ਦੇ ਮੈਦਾਨ ਵਿਚ) ਨਚਾਵਾਂਗਾ ਅਤੇ ਭਾਰੀ ਯੁੱਧ ਮਚਾਵਾਂਗਾ। ਹੇ ਕ੍ਰਿਸ਼ਨ! ਸੁਣ, ਮੈਂ ਸੱਚੀ ਗੱਲ ਕਹਿੰਦਾ ਹਾਂ, ਫਿਰ ਤੂੰ ਭਜ ਕੇ ਨਾ ਜਾਈਂ।

ਕਹਾ ਦ੍ਰਉਣ ਦਿਜ ਕਉ ਸੰਘਾਰਤ ਨ ਲਾਗੈ ਪਲ ਮਾਰੋ ਦਲ ਬਲਿ ਇੰਦ੍ਰ ਜਮ ਰੁਦ੍ਰ ਜੋ ਚਹਉ ॥

कहा द्रउण दिज कउ संघारत न लागै पल मारो दल बलि इंद्र जम रुद्र जो चहउ ॥

ਦ੍ਰੋਣਾਚਾਰੀਆ ਬ੍ਰਾਹਮਣ ਕੀ ਹੈ, (ਉਸ ਨੂੰ) ਮਾਰਨ ਲਈ ਪਲ ਵੀ ਨਹੀਂ ਲਗਦਾ। ਜੇ ਮੈਂ ਚਾਹਾਂ, ਤਾਂ ਇੰਦਰ, ਯਮ ਅਤੇ ਰੁਦ੍ਰ ਨੂੰ ਦਲ ਬਲ ਸਹਿਤ ਮਾਰ ਦਿਆਂ।

ਰਾਧਿਕਾ ਰਵਨ ਤਉ ਤੇਰੇ ਰਨ ਜੁਰੇ ਆਜੁ ਛਤ੍ਰੀ ਖੜਗੇਸ ਹੁਇ ਕੈ ਐਸੋ ਬੋਲ ਹਉ ਸਹਉ ॥੧੯੩੨॥

राधिका रवन तउ तेरे रन जुरे आजु छत्री खड़गेस हुइ कै ऐसो बोल हउ सहउ ॥१६३२॥

ਹੇ ਰਾਧਾ ਨਾਲ ਰਮਣ ਕਰਨ ਵਾਲੇ ਕ੍ਰਿਸ਼ਨ! ਤਦ ਹੀ ਅਜ ਤੇਰੇ ਨਾਲ ਯੁੱਧ ਵਿਚ ਜੁਟੇ ਹੋਣ ਕਰ ਕੇ (ਮੈਂ) ਖੜਗ ਸਿੰਘ ਛਤ੍ਰੀ ਹੋ ਕੇ ਵੀ ਅਜਿਹੇ ਤਿਖੇ ਬੋਲ ਸਹਾਰ ਰਿਹਾ ਹਾਂ ॥੧੯੩੨॥

ਛਪੈ ਛੰਦ ॥

छपै छंद ॥

ਛਪੈ ਛੰਦ:

ਤਬਹਿ ਦ੍ਰਉਣ ਰਿਸ ਕੋ ਬਢਾਇ ਨ੍ਰਿਪ ਸਉਹੈ ਧਾਯੋ ॥

तबहि द्रउण रिस को बढाइ नृप सउहै धायो ॥

ਤਦ ਗੁੱਸੇ ਨੂੰ ਵਧਾ ਕੇ ਦ੍ਰੋਣਾਚਾਰੀਆ ਰਾਜੇ (ਖੜਗ ਸਿੰਘ) ਦੇ ਸਾਹਮਣੇ ਆਇਆ।

ਅਸਤ੍ਰ ਸਸਤ੍ਰ ਗਹਿ ਪਾਨਿ ਬਹੁਤੁ ਬਿਧਿ ਜੁਧ ਮਚਾਯੋ ॥

असत्र ससत्र गहि पानि बहुतु बिधि जुध मचायो ॥

ਹੱਥ ਵਿਚ ਅਸਤ੍ਰ-ਸ਼ਸਤ੍ਰ ਧਾਰਨ ਕਰ ਕੇ ਬਹੁਤ ਤਰ੍ਹਾ ਨਾਲ ਯੁੱਧ ਮਚਾਇਆ।

ਅਧਿਕ ਸ੍ਰਉਣ ਤਨ ਭਰੇ ਲਰੇ ਭਟ ਘਾਇਲ ਐਸੇ ॥

अधिक स्रउण तन भरे लरे भट घाइल ऐसे ॥

(ਦੋਵੇਂ) ਯੋਧੇ ਅਜਿਹੇ ਲੜੇ ਅਤੇ ਘਾਇਲ ਹੋਏ ਕਿ ਲਹੂ ਨਾਲ ਸ਼ਰੀਰ ਲਥ-ਪਥ ਹੋ ਗਏ।

ਲਾਲ ਗੁਲਾਲ ਭਰੇ ਪਟਿ ਖੇਲਤ ਚਾਚਰ ਜੈਸੇ ॥

लाल गुलाल भरे पटि खेलत चाचर जैसे ॥

ਅਤੇ ਬਸਤ੍ਰ (ਅਜਿਹੇ) ਲਾਲ ਹੋ ਗਏ, ਜਿਵੇਂ ਹੋਲੀ ਵਿਚ ਗੁਲਾਲ ਨਾਲ ਬਸਤ੍ਰ ਭਿਜੇ ਹੁੰਦੇ ਹਨ।

ਤਬ ਦੇਖਿ ਸਭੈ ਸੁਰ ਯੌ ਕਹੈ ਧਨਿ ਦਿਜ ਧਨਿ ਸੁ ਭੂਪ ਤੁਅ ॥

तब देखि सभै सुर यौ कहै धनि दिज धनि सु भूप तुअ ॥

ਤਦ ਸਾਰੇ ਦੇਵਤੇ ਵੇਖ ਕੇ ਇੰਜ ਕਹਿੰਦੇ ਹਨ ਕਿ ਦ੍ਰੋਣਾਚਾਰੀਆ ਬ੍ਰਾਹਮਣ ਧੰਨ ਹੈ ਅਤੇ ਰਾਜਾ ਖੜਗ ਸਿੰਘ ਤੂੰ ਵੀ ਧੰਨ ਹੈ।

ਜੁਗ ਚਾਰਨ ਮੈ ਅਬ ਲਉ ਕਹੂੰ ਐਸੇ ਜੁਧ ਨ ਭਯੋ ਭੁਅ ॥੧੬੩੩॥

जुग चारन मै अब लउ कहूँ ऐसे जुध न भयो भुअ ॥१६३३॥

ਕਿਉਂਕਿ ਚੌਹਾ ਯੁਗਾ ਵਿਚ ਹੁਣ ਤਕ ਧਰਤੀ ਉਤੇ ਕਿਧਰੇ ਵੀ ਅਜਿਹਾ ਯੁੱਧ ਨਹੀਂ ਹੋਇਆ ॥੧੬੩੩॥

ਦੋਹਰਾ ॥

दोहरा ॥

ਦੋਹਰਾ:

ਘੇਰਿਓ ਤਬ ਖੜਗੇਸ ਕਉ ਪਾਡਵ ਸੈਨ ਰਿਸਾਇ ॥

घेरिओ तब खड़गेस कउ पाडव सैन रिसाइ ॥

ਤਦ ਫਿਰ ਪਾਡਵ ਸੈਨਾ ਨੇ ਕ੍ਰੋਧਿਤ ਹੋ ਕੇ

ਪਾਰਥ ਭੀਖਮ ਭੀਮ ਦਿਜ ਦ੍ਰਉਣ ਕ੍ਰਿਪਾ ਕੁਰ ਰਾਇ ॥੧੬੩੪॥

पारथ भीखम भीम दिज द्रउण कृपा कुर राइ ॥१६३४॥

ਅਰਜਨ, ਭੀਸ਼ਮ ਪਿਤਾਮਾ, ਭੀਮ ਸੈਨ, ਦ੍ਰੋਣਾਚਾਰੀਆ ਬ੍ਰਾਹਮਣ, ਕ੍ਰਿਪਾਚਾਰੀਆ ਅਤੇ ਦੁਰਯੋਧਨ ('ਕੁਰ ਰਾਇ') ਨੇ ਖੜਗ ਸਿੰਘ ਨੂੰ ਘੇਰ ਲਿਆ ॥੧੬੩੪॥

ਕਬਿਤੁ ॥

कबितु ॥

ਕਬਿੱਤ:

ਜੈਸੇ ਬਾਰ ਖੇਤ ਕਉ ਜੁ ਕਾਲ ਫਾਸ ਚੇਤ ਕਉ ਸੁ ਭਿਛ ਦਾਨ ਦੇਤ ਕਉ ਸੁ ਕੰਕਨ ਜਿਉ ਕਰ ਕੋ ॥

जैसे बार खेत कउ जु काल फास चेत कउ सु भिछ दान देत कउ सु कंकन जिउ कर को ॥

ਜਿਵੇਂ ਵਾੜ ਖੇਤ ਨੂੰ, ਸਿਮਰਨ ਕਾਲ ਦੇ ਫੰਧੇ ਨੂੰ, ਮੰਗਤੇ ਦਾਨ ਦੇਣ ਵਾਲੇ ਨੂੰ ਅਤੇ ਕੰਗਣ ਹੱਥ ਨੂੰ (ਘੇਰ ਲੈਂਦੇ ਹਨ);

ਜੈਸੇ ਦੇਹ ਪ੍ਰਾਨ ਕਉ ਪ੍ਰਵੇਖ ਸਸਿ ਭਾਨੁ ਕਉ ਅਗਿਆਨ ਜੈਸੇ ਗਿਆਨ ਕਉ ਸੁ ਗੋਪੀ ਜੈਸੇ ਹਰਿ ਕੋ ॥

जैसे देह प्रान कउ प्रवेख ससि भानु कउ अगिआन जैसे गिआन कउ सु गोपी जैसे हरि को ॥

ਜਿਵੇਂ ਦੇਹ ਨੇ ਪ੍ਰਾਣਾ ਨੂੰ, ਪ੍ਰਵਾਰ ਨੇ ਸੂਰਜ ਤੇ ਚੰਦ੍ਰਮਾ ਨੂੰ, ਅਗਿਆਨ ਨੇ ਗਿਆਨ ਨੂੰ ਅਤੇ ਗੋਪੀਆਂ ਨੇ ਕ੍ਰਿਸ਼ਨ ਨੂੰ (ਘੇਰਿਆ ਹੁੰਦਾ ਹੈ);

ਜਿਉ ਤੜਾਗ ਆਪ ਕਉ ਸੁ ਮਾਲਾ ਜੈਸੇ ਜਾਪੁ ਕਉ ਸੋ ਪੁੰਨਿ ਜੈਸੇ ਪਾਪ ਕਉ ਜਿਉ ਆਲ ਬਾਲ ਤਰੁ ਕੋ ॥

जिउ तड़ाग आप कउ सु माला जैसे जापु कउ सो पुँनि जैसे पाप कउ जिउ आल बाल तरु को ॥

ਜਿਵੇਂ ਤਾਲਾਬ ਪਾਣੀ ਨੂੰ, ਜਿਵੇਂ ਮਾਲਾ ਜਪ ਨੂੰ ਅਤੇ ਜਿਵੇਂ ਪੁੰਨ ਪਾਪ ਨੂੰ ਅਤੇ ਜਿਵੇਂ ਗੋਲ ਵਟ ਬ੍ਰਿਛ ਨੂੰ (ਘੇਰੀ ਰਖਦੀ ਹੈ);

ਜੈਸੇ ਉਡ ਧ੍ਰੂਅ ਕਉ ਸਮੁਦਰ ਜੈਸੇ ਭੂਅ ਕਉ ਸੁ ਤੈਸੇ ਘੇਰਿ ਲੀਨੋ ਹੈ ਖੜਗ ਸਿੰਘ ਬਰ ਕੋ ॥੧੬੩੫॥

जैसे उड ध्रूअ कउ समुदर जैसे भूअ कउ सु तैसे घेरि लीनो है खड़ग सिंघ बर को ॥१६३५॥

ਜਿਵੇਂ ਤਾਰੇ ਧ੍ਰੂਹ ਨੂੰ, ਜਿਵੇਂ ਸਮੁੰਦਰ ਧਰਤੀ ਨੂੰ (ਘੇਰੀ ਰਖਦਾ ਹੈ) ਉਸ ਤਰ੍ਹਾ ਸਾਰਿਆਂ ਨੇ ਖੜਗ ਸਿੰਘ ਯੋਧੇ ਨੂੰ ਘੇਰ ਲਿਆ ਹੈ ॥੧੬੩੫॥

ਸਵੈਯਾ ॥

सवैया ॥

ਸਵੈਯਾ:

ਘੇਰਿ ਲਯੋ ਖੜਗੇਸ ਜਬੈ ਤਬ ਹੀ ਦੁਰਜੋਧਨ ਕੋਪ ਭਯੋ ਹੈ ॥

घेरि लयो खड़गेस जबै तब ही दुरजोधन कोप भयो है ॥

ਜਦੋਂ ਖੜਗ ਸਿੰਘ ਨੂੰ ਘੇਰਾ ਪਾ ਲਿਆ ਗਿਆ, ਤਦੋਂ ਦੁਰਯੋਧਨ ਬਹੁਤ ਕ੍ਰੋਧਿਤ ਹੋਇਆ।

ਪਾਰਥ ਭੀਮ ਜੁਧਿਸਟਰ ਭੀਖਮ ਅਉਰ ਹਲੀ ਹਲੁ ਪਾਨਿ ਲਯੋ ਹੈ ॥

पारथ भीम जुधिसटर भीखम अउर हली हलु पानि लयो है ॥

ਅਰਜਨ, ਭੀਮ ਸੈਨ, ਯੁਧਿਸ਼ਠਰ, ਭੀਸ਼ਮ ਪਿਤਾਮਾ ਅਤੇ ਬਲਰਾਮ ਨੇ ਹੱਥ ਵਿਚ ਹਲ ਚੁਕ ਲਿਆ ਹੈ।

ਭਾਨੁਜ ਦ੍ਰਉਣ ਜੁ ਅਉਰ ਕ੍ਰਿਪਾ ਸੁ ਕ੍ਰਿਪਾਨ ਲਏ ਅਰਿ ਓਰਿ ਗਯੋ ਹੈ ॥

भानुज द्रउण जु अउर कृपा सु कृपान लए अरि ओरि गयो है ॥

ਕਰਨ ('ਭਾਨੁਜ') ਦ੍ਰੋਣਾਚਾਰੀਆ ਅਤੇ ਕ੍ਰਿਪਾਚਾਰੀਆ ਕ੍ਰਿਪਾਨਾ ਲੈ ਕੇ ਵੈਰੀ ਵਲ ਵਧੇ ਹਨ।

ਅਤ੍ਰਨ ਲਾਤਨ ਮੂਕਨ ਦਾਤਨ ਕੋ ਤਹਾ ਆਹਵ ਹੋਤ ਭਯੋ ਹੈ ॥੧੬੩੬॥

अत्रन लातन मूकन दातन को तहा आहव होत भयो है ॥१६३६॥

ਅਸਤ੍ਰਾਂ, ਲੱਤਾ, ਮੁਕਿਆਂ, ਦੰਦਾ ਦਾ ਉਥੇ ਯੁੱਧ ਹੋਣ ਲਗ ਗਿਆ ਹੈ ॥੧੬੩੬॥

ਸ੍ਰੀ ਖੜਗੇਸ ਲਯੋ ਧਨੁ ਬਾਨ ਸੰਭਾਰਿ ਕਈ ਅਰਿ ਕੋਟਿ ਸੰਘਾਰੇ ॥

स्री खड़गेस लयो धनु बान संभारि कई अरि कोटि संघारे ॥

ਸ੍ਰੀ ਖੜਗ ਸਿੰਘ ਨੇ ਧਨੁਸ਼ ਬਾਣ ਸੰਭਾਲ ਲਿਆ ਹੈ ਅਤੇ ਕਈ ਕਰੋੜ ਵੈਰੀ ਮਾਰ ਦਿੱਤੇ ਹਨ।

ਬਾਜ ਪਰੇ ਕਹੂੰ ਤਾਜ ਗਿਰੇ ਗਜਰਾਜ ਗਿਰੇ ਗਿਰਿ ਸੇ ਧਰਿ ਕਾਰੇ ॥

बाज परे कहूँ ताज गिरे गजराज गिरे गिरि से धरि कारे ॥

ਕਿਤੇ ਘੋੜੇ ਪਏ ਹਨ, ਕਿਤੇ (ਸਿਰਾ ਦੇ) ਤਾਜ ਡਿਗੇ ਪਏ ਹਨ, ਕਿਤੇ ਪਰਬਤਾ ਜਿਤਨੇ ਕਾਲੇ ਹਾਥੀ ਡਿਗੇ ਪਏ ਹਨ।

ਘਾਇਲ ਏਕ ਪਰੇ ਤਰਫੈ ਸੁ ਮਨੋ ਕਰਸਾਯਲ ਸਿੰਘ ਬਿਡਾਰੇ ॥

घाइल एक परे तरफै सु मनो करसायल सिंघ बिडारे ॥

ਕਈ ਘਾਇਲ ਹੋ ਕੇ ਤੜਫ ਰਹੇ ਹਨ, ਮਾਨੋ 'ਕਰਸਾਯਲ' (ਕਾਲੇ ਹਿਰਨ) ਨੂੰ ਸ਼ੇਰ ਨੇ ਮਾਰ ਦਿੱਤਾ ਹੋਵੇ।

ਏਕ ਬਲੀ ਕਰਵਾਰਨ ਸੋ ਅਰਿ ਲੋਥ ਪਰੀ ਤਿਹ ਮੂੰਡ ਉਤਾਰੇ ॥੧੬੩੭॥

एक बली करवारन सो अरि लोथ परी तिह मूँड उतारे ॥१६३७॥
ਕਈ ਬਲਵਾਨਾ ਨੇ ਤਲਵਾਰਾ ਨਾਲ ਵੈਰੀ ਦੀਆਂ ਡਿਗੀਆਂ ਪਈਆਂ ਲੋਥਾ ਦੇ ਸਿਰ ਉਤਾਰ ਦਿੱਤੇ ਹਨ ॥੧੬੩੭॥

ਭੂਪਤਿ ਬਾਨ ਕਮਾਨ ਗਹੀ ਜਦੁਬੀਰਨ ਕੇ ਅਭਿਮਾਨ ਉਤਾਰੇ ॥
भूपति बान कमान गही जदुबीरन के अभिमान उतारे ॥
ਰਾਜਾ (ਖੜਗ ਸਿੰਘ) ਨੇ ਧਨੁਸ਼-ਬਾਣ ਫੜ ਕੇ ਯਾਦਵ ਸੂਰਵੀਰਾ ਦੇ ਅਭਿਮਾਨ ਉਤਾਰ ਦਿੱਤੇ ਹਨ।

ਫੇਰਿ ਲਈ ਜਮਧਾਰਿ ਸੰਭਾਰਿ ਹਕਾਰ ਕੇ ਸਤ੍ਰਨ ਕੇ ਉਰ ਫਾਰੇ ॥
फेरि लई जमधारि संभारि हकार के सत्रन के उर फारे ॥
ਫਿਰ (ਉਸ ਨੇ) ਜਮਧਾੜ ਸੰਭਾਲ ਲਈ ਹੈ ਅਤੇ ਲਲਕਾਰ ਕੇ ਵੈਰੀਆਂ ਦੀਆਂ ਛਾਤੀਆਂ ਨੂੰ ਫਾੜਿਆ ਹੈ।

ਘਾਇ ਏਕ ਗਿਰੇ ਰਨ ਮੈ ਅਪਨੇ ਮਨ ਮੈ ਜਗਦੀਸ ਸੰਭਾਰੇ ॥
घाइ एक गिरे रन मै अपने मन मै जगदीस संभारे ॥
ਇਕ ਘਾਇਲ ਹੋ ਕੇ ਰਣ-ਭੂਮੀ ਵਿਚ ਡਿਗੇ ਪਏ ਹਨ ਅਤੇ ਮਨ ਵਿਚ ਜਗਦੀਸ਼ (ਪਰਮਾਤਮਾ) ਨੂੰ ਯਾਦ ਕਰ ਰਹੇ ਹਨ।

ਤੇ ਵਹ ਮੋਖ ਭਏ ਤਬ ਹੀ ਭਵ ਕੋ ਤਰ ਕੈ ਹਰਿ ਲੋਕਿ ਪਧਾਰੇ ॥੧੬੩੮॥
ते वह मोख भए तब ही भव को तर कै हरि लोकि पधारे ॥१६३८॥
ਫਲਸਰੂਪ, ਉਹ ਮੁਕਤ ਹੋ ਗਏ ਅਤੇ ਉਸੇ ਵੇਲੇ ਸੰਸਾਰ ਤੋਂ ਤਰ ਕੇ ਬੈਕੁੰਠ ਵਿਚ ਚਲੇ ਗਏ ਹਨ ॥੧੬੩੮॥

ਦੋਹਰਾ ॥
दोहरा ॥
ਦੋਹਰਾ:

ਨਿਪਟ ਸੁਭਟ ਚਟਪਟ ਕਟੇ ਖਟਪਟ ਕਹੀ ਨ ਜਾਇ ॥
निपट सुभट चटपट कटे खटपट कही न जाइ ॥
(ਜੋ) ਨਿਪਟ ਪ੍ਰਬਲ ਯੋਧੇ ਸਨ, (ਉਹ) ਝਟ ਪਟ ਕਟੇ ਗਏ ਹਨ। (ਉਸ) ਲੜਾਈ ਦਾ ਬਿਆਨ ਨਹੀਂ ਕੀਤਾ ਜਾ ਸਕਦਾ।

ਸਟਪਟ ਜੇ ਭਾਜੇ ਤਿਨਹੁ ਪਾਰਥ ਕਹਿਓ ਸੁਨਾਇ ॥੧੬੩੯॥
सटपट जे भाजे तिनहु पारथ कहिओ सुनाइ ॥१६३९॥

ਪਰ ਜੋ ਸਰਪਟ ਭਜੇ ਜਾ ਰਹੇ ਹਨ, ਉਨ੍ਹਾ ਨੂੰ ਅਰਜਨ ਨੇ ਕਹਿ ਕੇ ਸੁਣਾਇਆ ਹੈ ॥੧੬੩੯॥

ਸਵੈਯਾ ॥

सवैया ॥

ਸਵੈਯਾ:

ਸ੍ਰੀ ਬ੍ਰਿਜਰਾਜ ਕੈ ਕਾਜ ਕੋ ਆਜ ਕਰੋ ਸਭ ਹੀ ਭਟ ਨਾਹਿ ਟਰੋ ॥

स्री ब्रिजराज कै काज को आज करो सभ ही भट नाहि टरो ॥

ਹੇ ਸਾਰੇ ਸੂਰਵੀਰੋ! ਸ੍ਰੀ ਕ੍ਰਿਸ਼ਨ ਦੇ ਕਾਰਜ ਨੂੰ ਅਜ ਕਰ ਦਿਓ ਅਤੇ ਪਿਛੇ ਨਾ ਹਟੋ।

ਧਨੁ ਬਾਨ ਸੰਭਾਰ ਕੈ ਪਾਨਨ ਮੈ ਅਰਿ ਭੂਪਤਿ ਕਉ ਲਲਕਾਰਿ ਪਰੋ ॥

धनु बान संभार कै पानन मै अरि भूपति कउ ललकारि परो ॥

ਹੱਥਾ ਵਿਚ ਧਨੁਸ਼ ਬਾਣ ਸੰਭਾਲ ਕੇ ਰਾਜਾ (ਖੜਗ ਸਿੰਘ) ਨੂੰ ਲਲਕਾਰਾ ਮਾਰ ਕੇ ਪੈ ਜਾਓ।

ਮੁਖ ਤੇ ਮਿਲਿ ਮਾਰ ਹੀ ਮਾਰ ਰਰੋ ਅਪੁਨੇ ਅਪੁਨੇ ਹਥਿਯਾਰ ਧਰੋ ॥

मुख ते मिलि मार ही मार ररो अपुने अपुने हथियार धरो ॥

(ਸਾਰੇ) ਮਿਲ ਕੇ ਮੂੰਹ ਤੋਂ ਮਾਰੋ-ਮਾਰੋ ਬੋਲੋ ਅਤੇ ਆਪਣੇ ਆਪਣੇ ਹਥਿਆਰ ਧਾਰਨ ਕਰ ਲਵੋ।

ਤੁਮ ਤੋ ਕੁਲ ਕੀ ਕਛੁ ਲਾਜ ਕਰੋ ਖੜਗੇਸ ਕੇ ਸੰਗਿ ਲਰੋ ਨ ਡਰੋ ॥੧੬੪੦॥

तुम तो कुल की कछु लाज करो खड़गेस के संगि लरो न डरो ॥१६४०॥

ਤੁਸੀਂ ਕੁਝ ਤਾ ਕੁਲ ਦੀ ਲਾਜ ਰਖੋ, ਡਰੋ ਨਾ ਅਤੇ ਖੜਗ ਸਿੰਘ ਨਾਲ ਯੁੱਧ ਕਰੋ ॥੧੬੪੦॥

ਭਾਨੁਜ ਕੋਪ ਭਯੋ ਚਿਤ ਮੈ ਤਿਹ ਭੂਪਤਿ ਕੇ ਹਠਿ ਸਾਮੁਹੇ ਧਾਯੋ ॥

भानुज कोप भयो चित मै तिह भूपति के हठि सामुहे धायो ॥

ਕਰਨ ਚਿਤ ਵਿਚ ਕ੍ਰੋਧਵਾਨ ਹੋਇਆ ਹੈ ਅਤੇ ਹਠ-ਪੂਰਵਕ ਰਾਜੇ ਦੇ ਸਾਹਮਣੇ ਆ ਡਟਿਆ ਹੈ।

ਚਾਪ ਚਢਾਇ ਲਯੋ ਕਰ ਮੈ ਸਰ ਯੌ ਤਬ ਹੀ ਇਕ ਬੈਨ ਸੁਨਾਯੋ ॥

चाप चढाइ लयो कर मै सर यौ तब ही इक बैन सुनायो ॥

ਹੱਥ ਵਿਚ ਧਨੁਸ਼ ਧਾਰਨ ਕਰ ਕੇ ਉਸ ਵਿਚ ਬਾਣ ਚੜ੍ਹਾ ਲਿਆ ਹੈ। ਅਤੇ ਉਸ ਵੇਲੇ ਮੂੰਹ ਵਿਚੋਂ ਇਹ ਬੋਲ ਸੁਣਾਇਆ ਹੈ

ਆਯੋ ਹੈ ਕੇਹਰਿ ਕੇ ਮੁਖ ਮੈ ਮ੍ਰਿਗ ਐਸੇ ਕਹਿਯੋ ਨ੍ਰਿਪ ਤਊ ਸੁਨਿ ਪਾਯੋ ॥

आयो है केहरि के मुख मै मृग ऐसे कहियो नृप तऊ सुनि पायो ॥

ਕਿ ਸ਼ੇਰ ਦੇ ਮੂੰਹ ਵਿਚ ਹਿਰਨ ਆ ਗਿਆ ਹੈ। ਇਸ ਤਰ੍ਹਾ ਕਿਹਾ ਅਤੇ ਰਾਜੇ ਨੇ ਸੁਣ ਲਿਆ।

ਭੂਪਤਿ ਹਾਥਿ ਲਯੋ ਧਨੁ ਬਾਨ ਸੰਭਾਰਿ ਕਹਿਓ ਮੁਖ ਤੇ ਸਮਝਾਯੋ ॥੧੬੪੧॥

भूपति हाथि लयो धनु बान संभारि कहिओ मुख ते समझायो ॥१६४१॥

(ਉਧਰ) ਰਾਜੇ ਨੇ ਹੱਥ ਵਿਚ ਧਨੁਸ਼ ਬਾਣ ਲੈ ਕੇ ਅਤੇ ਸੰਭਾਲ ਕੇ ਮੂੰਹ ਤੋਂ ਕਿਹਾ ਅਤੇ ਸਮਝਾਇਆ ॥੧੬੪੧॥

ਭਾਨੁਜ ਕਾਹੇ ਕਉ ਜੁਝਿ ਮਰੋ ਗ੍ਰਿਹ ਜਾਹੁ ਭਲੋ ਦਿਨ ਕੋਇਕ ਜੀਜੋ ॥

भानुज काहे कउ जुझि मरो गृह जाहु भलो दिन कोइक जीजो ॥

ਹੇ ਕਰਨ! ਕਿਸ ਲਈ ਜੁਝ ਕੇ ਮਰਦਾ ਹੈਂ! ਚੰਗਾ ਹੈ, ਘਰ ਚਲਾ ਜਾ ਅਤੇ ਕਈ ਦਿਨ ਹੋਰ ਜੀ ਲੈ।

ਖਾਤ ਹਲਾਹਲ ਕਿਉ ਅਪਨੇ ਕਰਿ ਜਾਇ ਕੈ ਧਾਮੁ ਸੁਧਾ ਰਸੁ ਪੀਜੋ ॥

खात हलाहल किउ अपने करि जाइ कै धामु सुधा रसु पीजो ॥

ਆਪਣੇ ਹੱਥ ਨਾਲ 'ਹਲਾਹਲ' (ਵਿਸ਼) ਕਿਉਂ ਖਾਉਂਦਾ ਹੈਂ, ਘਰ ਜਾ ਕੇ ਅੰਮ੍ਰਿਤ ਰਸ ਨੂੰ ਪੀ।

ਯੌ ਕਹਿ ਭੂਪਤਿ ਬਾਨ ਹਨਿਓ ਮੁਖ ਤੇ ਕਹਿਯੋ ਜੁਧਹਿ ਕੋ ਫਲੁ ਲੀਜੋ ॥

यौ कहि भूपति बान हनिओ मुख ते कहियो जुधहि को फलु लीजो ॥

ਇਹ ਕਹਿ ਕੇ ਰਾਜੇ ਨੇ ਬਾਣ ਦੇ ਮਾਰਿਆ ਅਤੇ ਕਿਹਾ ਕਿ (ਇਹ) ਯੁੱਧ ਦਾ ਫਲ ਲੈ।

ਲਾਗਤਿ ਬਾਨ ਗਿਰਿਓ ਮੁਰਛਾਇ ਕੈ ਸ੍ਰਉਨ ਗਿਰਿਓ ਸਗਰੋ ਅੰਗ ਭੀਜੋ ॥੧੬੪੨॥

लागति बान गिरिओ मुरछाइ कै स्रउन गिरिओ सगरो अंग भीजो ॥१६४२॥

ਬਾਣ ਦੇ ਲਗਦਿਆਂ ਹੀ (ਕਰਨ) ਬੇਹੋਸ਼ ਹੋ ਕੇ ਡਿਗ ਪਿਆ ਹੈ ਅਤੇ ਲਹੂ ਦੇ ਵਗਣ ਨਾਲ (ਉਸ ਦਾ) ਸਾਰਾ ਸ਼ਰੀਰ ਲਥ-ਪਥ ਹੋ ਗਿਆ ॥੧੬੪੨॥

ਤਉ ਹੀ ਲਉ ਭੀਮ ਗਦਾ ਗਹਿ ਕੈ ਪੁਨਿ ਪਾਰਥ ਲੈ ਕਰ ਮੈ ਧਨ ਧਾਯੋ ॥

तउ ही लउ भीम गदा गहि कै पुनि पारथ लै कर मै धन धायो ॥

ਉਦੋਂ ਤਕ ਭੀਮ ਗਦਾ ਲੈ ਕੇ ਅਤੇ ਫਿਰ ਅਰਜਨ ਹੱਥ ਵਿਚ ਧਨੁਸ਼ ਲੈ ਕੇ ਆ ਪਏ ਹਨ।

ਭੀਖਮ ਦ੍ਰੋਣ ਕ੍ਰਿਪਾ ਸਹਦੇਵ ਸੁ ਭੂਰਸ੍ਰਵਾ ਮਨਿ ਕੋਪ ਬਢਾਯੋ ॥

भीखम द्रोण कृपा सहदेव सु भूरस्रवा मनि कोप बढायो ॥

ਭੀਸ਼ਮ ਪਿਤਾਮਾ, ਦ੍ਰੋਣਾਚਾਰੀਆ, ਕ੍ਰਿਪਾਚਾਰੀਆ, ਸਹਿਦੇਵ ਅਤੇ ਭੂਰਸ੍ਰਵਾ ਨੇ ਮਨ ਵਿਚ ਕ੍ਰੋਧ ਵਧਾ ਲਿਆ ਹੈ।

ਸ੍ਰੀ ਦੁਰਜੋਧਨ ਰਾਇ ਜੁਧਿਸਟਰ ਸ੍ਰੀ ਬ੍ਰਿਜ ਨਾਇਕ ਲੈ ਦਲੁ ਆਯੋ ॥

स्री दुरजोधन राइ जुधिसटर स्री बिज नाइक लै दलु आयो ॥

ਸ੍ਰੀ ਦੁਰਯੋਧਨ, ਰਾਜਾ ਯੁਧਿਸ਼ਠਰ ਅਤੇ ਸ੍ਰੀ ਕ੍ਰਿਸ਼ਨ ਸੈਨਾਵਾ ਨੂੰ ਲੈ ਕੇ ਆ ਗਏ ਹਨ।

ਭੂਪ ਕੇ ਤੀਰਨ ਕੇ ਡਰ ਤੇ ਬਰ ਬੀਰਨ ਤਉ ਮਨ ਮੈ ਡਰ ਪਾਯੋ ॥੧੬੪੩॥

भूप के तीरन के डर ते बर बीरन तउ मन मै डर पायो ॥१६४३॥

ਰਾਜੇ ਦੇ ਤੀਰਾ ਦੇ ਡਰ ਤੋਂ ਵੱਡੇ ਵੱਡੇ ਸੂਰਮਿਆਂ ਨੇ ਮਨ ਵਿਚ ਡਰ ਮੰਨਿਆ ਹੋਇਆ ਹੈ ॥੧੬੪੩॥

ਤਉ ਲਗਿ ਸ੍ਰੀਪਤਿ ਆਪ ਕੁਪਿਯੋ ਸਰ ਭੂਪਤਿ ਕੇ ਉਰ ਮੈ ਇਕ ਮਾਰਿਓ ॥

तउ लगि स्रीपति आप कुपियो सर भूपति के उर मै इक मारिओ ॥

ਤਦ ਤਕ ਸ੍ਰੀ ਕ੍ਰਿਸ਼ਨ ਨੇ ਆਪ ਕ੍ਰੋਧ ਕੀਤਾ ਅਤੇ ਰਾਜੇ ਦੀ ਛਾਤੀ ਵਿਚ (ਇਕ) ਤੀਰ ਮਾਰਿਆ।

ਏਕ ਹੀ ਬਾਨ ਕੋ ਤਾਨ ਤਬੈ ਤਿਹ ਸਾਰਥੀ ਕੋ ਪ੍ਰਤਿਅੰਗ ਪ੍ਰਹਾਰਿਓ ॥

एक ही बान को तान तबै तिह सारथी को प्रतिअंग प्रहारिओ ॥

ਇਕ ਹੋਰ ਬਾਣ ਨੂੰ ਖਿਚ ਕੇ ਉਸ ਵੇਲੇ ਰਥਵਾਨ ਦੇ ਹੱਥ ('ਪ੍ਰਤਿਅੰਗ') ਨੂੰ ਕਟ ਦਿੱਤਾ।

ਭੂਪਤਿ ਆਗੇ ਹੀ ਹੋਤ ਭਯੋ ਰਨ ਭੂਮਹਿ ਤੇ ਨ ਟਰਿਓ ਪਗ ਟਾਰਿਓ ॥

भूपति आगे ही होत भयो रन भूमहि ते न टरिओ पग टारिओ ॥

(ਪਰ) ਰਾਜਾ ਅਗੇ ਹੀ ਵਧਦਾ ਗਿਆ ਅਤੇ ਯੁੱਧ-ਭੂਮੀ ਤੋਂ ਨਾ ਟਲਿਆ ਅਤੇ ਨਾ ਹੀ ਪੈਰ ਪਿਛੇ ਨੂੰ ਖਿਸਕਾਏ।

ਸੂਰ ਸਰਾਹਤ ਭੇ ਸਭ ਹੀ ਜਸੁ ਯੌਂ ਮੁਖ ਤੇ ਕਬਿ ਸ੍ਯਾਮ ਉਚਾਰਿਓ ॥੧੬੪੪॥

सूर सराहत भे सभ ही जसु यों मुख ते कबि स्याम उचारिओ ॥१६४४॥

ਸਾਰੇ ਸ਼ੂਰਵੀਰ ਉਸ ਦੀ ਸਰਾਹਨਾ ਕਰਦੇ ਹਨ ਅਤੇ ਕਵੀ ਸ਼ਿਆਮ ਨੇ ਵੀ (ਉਸ ਦਾ) ਯਸ਼ ਮੁਖ ਤੋਂ ਇੰਜ ਉਚਾਰਿਆ ਹੈ ॥੧੬੪੪॥

ਸ੍ਰੀ ਹਰਿ ਕੋ ਅਵਿਲੋਕ ਕੈ ਆਨਨ ਇਉ ਕਹਿ ਕੈ ਨ੍ਰਿਪ ਬਾਤ ਸੁਨਾਈ ॥

स्री हरि को अविलोक कै आनन इउ कहि कै नृप बात सुनाई ॥

ਸ੍ਰੀ ਕ੍ਰਿਸ਼ਨ ਦੇ ਮੁਖ ਨੂੰ ਵੇਖ ਕੇ, ਰਾਜੇ ਨੇ ਇਸ ਤਰ੍ਹਾ ਕਹਿ ਕੇ ਗੱਲ ਸੁਣਾਈ

ਛੂਟ ਰਹੀ ਅਲਕੈ ਕਟਿ ਲਉ ਉਪਮਾ ਮੁਖ ਕੀ ਬਰਨੀ ਨਹੀ ਜਾਈ ॥

छूट रही अलकै कटि लउ उपमा मुख की बरनी नही जाई ॥

(ਕਿ ਹੇ ਕ੍ਰਿਸ਼ਨ!) ਲਕ ਤਕ (ਤੇਰੀਆਂ) ਜ਼ੁਲਫ਼ਾ ਲਟਕ ਰਹੀਆਂ ਹਨ ਜਿਨ੍ਹਾ ਦੀ ਉਪਮਾ ਮੂੰਹ ਤੋਂ ਬਿਆਨ ਨਹੀਂ ਕੀਤੀ ਜਾ ਸਕਦੀ।

ਚਾਰੁ ਦਿਪੈ ਅਖੀਆਨ ਦੋਊ ਉਪਮਾ ਨ ਕਛੂ ਇਨ ਤੇ ਅਧਿਕਾਈ ॥

चारु दिपै अखीआन दोऊ उपमा न कछू इन ते अधिकाई ॥

ਦੋਵੇਂ ਅੱਖਾ ਸੁੰਦਰਤਾ ਨਾਲ ਚਮਕ ਰਹੀਆਂ ਹਨ; ਇਨ੍ਹਾ ਤੋਂ ਵਧ ਉਪਮਾ ਹੋਰ ਕਿਸੇ ਦੀ ਨਹੀਂ ਹੈ।

ਜਾਹੁ ਚਲੇ ਤੁਮ ਕਉ ਹਰਿ ਛਾਡਤਿ ਲੈਹੁ ਕਹਾ ਹਠਿ ਠਾਨਿ ਲਰਾਈ ॥੧੬੪੫॥

जाहु चले तुम कउ हरि छाडति लैहु कहा हठि ठानि लराई ॥१६४५॥

(ਇਥੋਂ) ਚਲਿਆ ਜਾ, ਹੇ ਕ੍ਰਿਸ਼ਨ! (ਤੈਨੂੰ) ਛਡ ਦਿੰਦਾ ਹਾ, ਹਠ ਪੂਰਵਕ ਲੜਾਈ ਕਰ ਕੇ ਕੀ ਹਾਸਲ ਕਰ ਲਵੇਂਗਾ ॥੧੬੪੫॥

ਧਨੁ ਬਾਨ ਸੰਭਾਰਿ ਕਹਿਯੋ ਬਹੁਰੋ ਹਮਰੀ ਬਤੀਯਾ ਹਰਿ ਜੂ ਸੁਨਿ ਲੀਜੈ ॥

धनु बान संभारि कहियो बहुरो हमरी बतीया हरि जू सुनि लीजै ॥

(ਰਾਜੇ ਨੇ) ਧਨੁਸ਼-ਬਾਣ ਸੰਭਾਲ ਕੇ ਫਿਰ ਕਿਹਾ, ਹੇ ਕ੍ਰਿਸ਼ਨ! ਮੇਰੀਆਂ ਗੱਲਾ ਨੂੰ ਸੁਣ ਲੈ।

ਕਿਉ ਹਠਿ ਠਾਨਿ ਅਯੋਧਨ ਮੈ ਹਮ ਸਿਉ ਸਮੁਹਾਇ ਕੈ ਆਹਵ ਕੀਜੈ ॥

किउ हठि ठानि अयोधन मै हम सिउ समुहाइ कै आहव कीजै ॥

ਕਿਉਂ ਹਠ ਪੂਰਵਕ ਮੇਰੇ ਨਾਲ ਯੁੱਧ-ਖੇਤਰ ਵਿਚ ਸਾਹਮਣੇ ਹੋ ਕੇ ਯੁੱਧ ਕਰਦਾ ਹੈਂ।

ਮਾਰਤ ਹੋ ਅਬ ਤੋਹਿ ਨ ਛਾਡਤ ਜਾਹੁ ਭਲੇ ਅਬ ਲਉ ਨਹੀ ਛੀਜੈ ॥

मारत हो अब तोहि न छाडत जाहु भले अब लउ नही छीजै ॥

(ਮੈਂ) ਤੈਨੂੰ ਹੁਣੇ ਮਾਰਦਾ ਹਾ, ਛਡਦਾ ਨਹੀਂ। ਚੰਗਾ ਹੈ (ਘਰ ਚਲਾ) ਜਾ, ਅਜੇ ਤਕ ਕੁਝ ਵਿਗੜਿਆ ਨਹੀਂ ਹੈ।

ਮਾਨ ਕਹਿਓ ਹਮਰੋ ਪੁਰ ਕੀ ਕਜਰਾਰਨਿ ਕੋ ਨ ਬ੍ਰਿਥਾ ਦੁਖ ਦੀਜੈ ॥੧੬੪੬॥

मान कहिओ हमरो पुर की कजरारनि को न बृथा दुख दीजै ॥१६४६॥

ਮੇਰਾ ਕਿਹਾ ਮੰਨ ਲੈ ਅਤੇ ਨਗਰ ਦੀਆਂ ਸੁੰਦਰ ਇਸਤਰੀਆਂ ਨੂੰ ਵਿਅਰਥ ਵਿਚ ਦੁਖ ਨਾ ਦੇ ॥੧੯੪੬॥

ਹਉ ਹਠ ਠਾਨਿ ਅਯੋਧਨ ਮੈ ਘਨ ਸ੍ਯਾਮ ਘਨੇ ਰਨਬੀਰ ਨਿਬੇਰੇ ॥

हउ हठ ठानि अयोधन मै घन स्याम घने रनबीर निबेरे ॥

ਹੇ ਕ੍ਰਿਸ਼ਨ! ਮੈਂ ਹਠ ਧਾਰ ਕੇ ਯੁੱਧ ਵਿਚ ਬਹੁਤ ਸਾਰੇ ਰਣਬੀਰ ਨਿਬੇੜ ਦਿੱਤੇ ਹਨ।

ਕਾ ਕੇ ਕਹੇ ਹਮ ਸੋ ਹਰਿ ਜੂ ਸਮੁਹਾਇ ਭਯੋ ਨ ਫਿਰਿਓ ਰਨ ਹੇਰੇ ॥

का के कहे हम सो हरि जू समुहाइ भयो न फिरिओ रन हेरे ॥

ਹੇ ਕ੍ਰਿਸ਼ਨ! ਤੂੰ ਕਿਸ ਦੇ ਕਹੇ ਲਗ ਕੇ ਮੇਰੇ ਸਾਹਮਣੇ ਡਟਿਆ ਹੈਂ ਅਤੇ ਮੇਰੇ ਯੁੱਧ ਨੂੰ ਵੇਖ ਕੇ ਵੀ ਨਹੀਂ ਮੁੜਿਆ ਹੈਂ।

ਮਾਰੋ ਕਹਾ ਅਬ ਤੋ ਕਹੁ ਹਉ ਕਰੁਨਾ ਅਤਿ ਹੀ ਜੀਯ ਆਵਤ ਮੇਰੇ ॥

मारो कहा अब तो कहु हउ करुना अति ही जीय आवत मेरे ॥

ਹੁਣ ਮੈਂ ਤੈਨੂੰ ਕੀ ਮਾਰਾ? ਮੇਰੇ ਦਿਲ ਵਿਚ (ਤੇਰੇ ਲਈ) ਬਹੁਤ ਤਰਸ ਆਉਂਦਾ ਹੈ।

ਤੋ ਕਉ ਮਰਿਓ ਸੁਨਿ ਕੈ ਛਿਨ ਮੈ ਮਰਿ ਜੈ ਹੈ ਸਖਾ ਹਰਿ ਜੇਤਕ ਤੇਰੇ ॥੧੯੪੭॥

तो कउ मरिओ सुनि कै छिन मै मरि जै है सखा हरि जेतक तेरे ॥१६४७॥

ਹੇ ਕ੍ਰਿਸ਼ਨ! ਤੇਰੇ ਜਿਤਨੇ ਮਿਤਰ ਹਨ, (ਉਹ) ਤੇਰਾ ਮਰਨਾ ਸੁਣ ਕੇ ਛਿਣ ਭਰ ਵਿਚ ਮਰ ਜਾਣਗੇ ॥੧੯੪੭॥

ਹਰਿ ਇਉ ਸੁਨਿ ਕੈ ਧਨੁ ਬਾਨ ਲਯੋ ਰਿਸਿ ਕੈ ਖੜਗੇਸ ਕੇ ਸਾਮੁਹੇ ਧਾਯੋ ॥

हरि इउ सुनि कै धनु बान लयो रिसि कै खड़गेस के सामुहे धायो ॥

ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾ ਸੁਣ ਕੇ ਧਨੁਸ਼ ਬਾਣ ਲੈ ਲਿਆ ਅਤੇ ਕ੍ਰੋਧ ਕਰ ਕੇ ਖੜਗ ਸਿੰਘ ਦੇ ਸਾਹਮਣੇ ਆ ਡਟਿਆ।

ਆਵਤ ਹੀ ਕਬਿ ਸ੍ਯਾਮ ਭਨੈ ਘਟਿਕਾ ਜੁਗ ਬਾਨਨ ਜੁਧੁ ਮਚਾਯੋ ॥

आवत ही कबि स्याम भनै घटिका जुग बानन जुधु मचायो ॥

ਕਵੀ ਸ਼ਿਆਮ ਕਹਿੰਦੇ ਹਨ, ਆਉਂਦਿਆਂ ਹੀ ਦੋ ਘੜੀਆਂ ਤਕ ਬਾਣਾ ਦਾ ਬੜਾ ਚੰਗਾ ਯੁੱਧ ਮਚਿਆ।

ਸ੍ਯਾਮ ਗਿਰਾਵਤ ਭਯੋ ਨ੍ਰਿਪ ਕਉ ਨ੍ਰਿਪ ਹੂੰ ਰਥ ਤੇ ਹਰਿ ਭੂਮਿ ਗਿਰਾਯੋ ॥

स्याम गिरावत भयो नृप कउ नृप हूँ रथ ते हरि भूमि गिरायो ॥

ਸ੍ਰੀ ਕ੍ਰਿਸ਼ਨ ਨੇ ਰਾਜਾ (ਖੜਗ ਸਿੰਘ) ਨੂੰ (ਧਰਤੀ ਉਤੇ) ਡਿਗਾ ਦਿੱਤਾ ਅਤੇ ਰਾਜੇ ਨੇ ਕ੍ਰਿਸ਼ਨ ਨੂੰ ਰਥ ਤੋਂ ਹੇਠਾ ਧਰਤੀ ਉਤੇ ਸੁਟ ਦਿੱਤਾ।

ਕਉਤਕ ਹੇਰਿ ਸਰਾਹਤ ਭੇ ਭਟ ਸ੍ਰੀ ਹਰਿ ਕੋ ਨ੍ਰਿਪ ਕੋ ਜਸੁ ਗਾਯੋ ॥੧੬੪੮॥

कउतक हेरि सराहत भे भट स्री हरि को नृप को जसु गायो ॥१६४८॥

(ਇਸ) ਕੌਤਕ ਨੂੰ ਵੇਖ ਕੇ ਸੂਰਮੇ ਸਿਫ਼ਤ ਕਰਨ ਲਗੇ ਹਨ ਅਤੇ ਸ੍ਰੀ ਕ੍ਰਿਸ਼ਨ ਅਤੇ ਰਾਜਾ (ਖੜਗ ਸਿੰਘ) ਦਾ ਯਸ਼ ਗਾਉਂਦੇ ਹਨ ॥੧੬੪੮॥

ਇਤਿ ਸ੍ਯਾਮ ਚੜਿਯੋ ਰਥ ਆਪਨ ਪੈ ਰਥ ਪੈ ਉਤ ਸ੍ਰੀ ਖੜਗੇਸ ਚੜਿਓ ॥

इति स्याम चढियो रथ आपन पै रथ पै उत स्री खड़गेस चढिओ ॥

ਇਧਰ ਸ੍ਰੀ ਕ੍ਰਿਸ਼ਨ ਆਪਣੇ ਰਥ ਉਤੇ ਚੜ੍ਹਦੇ ਹਨ ਅਤੇ ਉਧਰ ਖੜਗ ਸਿੰਘ (ਆਪਣੇ) ਰਥ ਉਤੇ ਚੜ੍ਹਦਾ ਹੈ।

ਅਤਿ ਕੋਪ ਬਢਾਇ ਮਹਾ ਚਿਤ ਮੈ ਤਿਹ ਮਯਾਨਹੁ ਤੇ ਕਰਵਾਰ ਕਢਿਓ ॥

अति कोप बढाइ महा चित मै तिह मयानहु ते करवार कढिओ ॥

ਚਿਤ ਵਿਚ ਬਹੁਤ ਕ੍ਰੋਧ ਵਧਾ ਕੇ ਦੋਹਾ ਨੇ ਮਿਆਨਾ ਵਿਚੋਂ ਤਲਵਾਰਾ ਕਢ ਲਈਆਂ ਹਨ।

ਸੁ ਘਨੋ ਦਲ ਪੰਡੁ ਕੇ ਪੁਤ੍ਰਨ ਕੋ ਰਿਸਿ ਤੇਜ ਕੀ ਪਾਵਕ ਸੰਗ ਡਢਿਓ ॥

सु घनो दल पंडु के पुत्रन को रिसि तेज की पावक संग डढिओ ॥

ਪੰਡੂ ਦੇ ਪੁੱਤਰਾ ਦਾ ਬਹੁਤ ਵੱਡਾ ਦਲ ਕ੍ਰੋਧ ਅਗਨੀ ਨਾਲ ਹੀ ਤਪਿਆ ਹੋਇਆ ਹੈ।

ਧੁਨਿ ਬੇਦ ਕੀ ਅਸਤ੍ਰਨਿ ਸਸਤ੍ਰਨਿ ਕੀ ਬਿਧਿ ਮਾਨਹੁ ਪਾਰਥ ਸਾਥ ਪਢਿਓ ॥੧੬੪੯॥

धुनि बेद की असत्रनि ससत्रनि की बिधि मानहु पारथ साथ पढिओ ॥१६४९॥

ਅਸਤ੍ਰਾ ਅਤੇ ਸ਼ਸਤ੍ਰਾ (ਦੇ ਚਲਣ ਨਾਲ ਪੈਦਾ ਹੋਣ ਵਾਲੀ) ਧੁਨੀ ਮਾਨੋ ਵੇਦ ਦੀ ਧੁਨੀ ਹੋਵੇ ਅਤੇ ਜਿਸ ਨੂੰ ਅਰਜਨ ਨੇ ਵਿਧੀ-ਪੂਰਵਕ ਪੜ੍ਹਿਆ ਹੋਵੇ ॥੧੬੪੯॥

ਸ੍ਰੀ ਦੁਰਜੋਧਨ ਕੇ ਦਲ ਕੋ ਲਖਿ ਭੂਪ ਤਬੈ ਅਤਿ ਬਾਨ ਚਲਾਏ ॥

स्री दुरजोधन के दल को लखि भूप तबै अति बान चलाए ॥

ਸ੍ਰੀ ਦੁਰਯੋਧਨ ਦੇ ਦਲ ਨੂੰ ਵੇਖ ਕੇ ਰਾਜੇ ਨੇ ਤਦੋਂ ਬਹੁਤ ਹੀ ਬਾਣ ਚਲਾਏ ਹਨ।

ਬਾਕੇ ਕੀਏ ਬਿਰਥੀ ਤਹ ਬੀਰ ਘਨੇ ਤਬ ਹੀ ਜਮ ਧਾਮਿ ਪਠਾਏ ॥

बाके कीए बिरथी तह बीर घने तब ही जम धामि पठाए ॥

ਬਹੁਤ ਤਕੜੇ ਸੂਰਮਿਆਂ ਨੂੰ ਰਥਾ ਤੋਂ ਵਾਝਿਆ ਕਰ ਦਿੱਤਾ ਹੈ ਅਤੇ ਬਹੁਤ ਸਾਰੇ ਸੂਰਮੇ ਉਸ ਵੇਲੇ ਯਮ ਲੋਕ ਭੇਜ ਦਿੱਤੇ ਹਨ।

ਭੀਖਮ ਦ੍ਰਉਣ ਤੇ ਆਦਿਕ ਸੂਰ ਭਜੇ ਰਣ ਮੈ ਨ ਕੋਊ ਠਹਰਾਏ ॥

भीखम द्रउण ते आदिक सूर भजे रण मै न कोऊ ठहराए ॥

ਭੀਸ਼ਮ ਪਿਤਾਮਾ, ਦ੍ਰੋਣਾਚਾਰੀਆ ਆਦਿਕ ਸੂਰਮੇ ਯੁੱਧ ਵਿਚੋਂ ਭਜ ਨਿਕਲੇ ਹਨ, ਅਤੇ ਕੋਈ ਵੀ (ਰਾਜੇ ਦੇ ਸਾਹਮਣੇ) ਠਹਿਰਦਾ ਨਹੀਂ ਹੈ।

ਜੀਤ ਕੀ ਆਸ ਤਜੀ ਬਹੁਰੋ ਖੜਗੇਸ ਕੇ ਸਾਮੁਹੇ ਨਾਹਿਨ ਆਏ ॥੧੯੫੦॥

जीत की आस तजी बहुरो खड़गेस के सामुहे नाहिन आए ॥१६५०॥

ਫਿਰ (ਸਭ ਨੇ) ਜਿਤ ਦੀ ਆਸ ਛਡ ਦਿੱਤੀ ਹੈ ਅਤੇ ਖੜਗ ਸਿੰਘ ਦੇ ਸਾਹਮਣੇ ਨਹੀਂ ਆਏ ਹਨ ॥੧੯੫੦॥

ਦੋਹਰਾ ॥

दोहरा ॥

ਦੋਹਰਾ:

ਦ੍ਰਉਣਜ ਭਾਨੁਜ ਕ੍ਰਿਪਾ ਭਜਿ ਗਏ ਨ ਬਾਧੀ ਧੀਰ ॥

द्रउणज भानुज कृपा भजि गए न बाधी धीर ॥

ਦ੍ਰੋਣਾਚਾਰੀਆ ਦਾ ਪੁੱਤਰ (ਅਸ਼੍ਵਸਥਾਮਾ) ਕਰਨ ('ਭਾਨੁਜ') ਅਤੇ ਕ੍ਰਿਪਾਚਾਰੀਆ ਭਜ ਗਏ ਹਨ ਅਤੇ ਕਿਸੇ ਨੇ ਵੀ ਧੀਰਜ ਧਾਰਨ ਨਹੀਂ ਕੀਤਾ ਹੈ।

ਭੂਰਸ੍ਰਵਾ ਕੁਰਰਾਜ ਸਬ ਟਰੇ ਲਖੀ ਰਨ ਭੀਰ ॥੧੯੫੧॥

भूरस्रवा कुरराज सब टरे लखी रन भीर ॥१६५१॥

ਭੂਰਸ਼੍ਰਵਾ ਅਤੇ ਦੁਰਯੋਧਨ ਆਦਿ ਸਭ ਰਣ ਦੀ ਭੀੜ (ਸੰਕਟ) ਨੂੰ ਵੇਖ ਕੇ ਟਲ ਗਏ ਹਨ ॥੧੯੫੧॥

ਸਵੈਯਾ ॥

सवैया ॥

ਸਵੈਯਾ:

ਭਾਜੇ ਸਬੈ ਲਖਿ ਕੈ ਸੁ ਜੁਧਿਸਟਰਿ ਸ੍ਰੀਪਤਿ ਕੇ ਤਟਿ ਐਸੇ ਉਚਾਰਿਓ ॥

भाजे सबै लखि कै सु जुधिसटरि स्रीपति के तटि ऐसे उचारिओ ॥

ਸਾਰਿਆਂ ਨੂੰ ਭਜਿਆ ਵੇਖ ਕੇ ਯੁਧਿਸ਼ਠਰ ਨੇ ਸ੍ਰੀ ਕ੍ਰਿਸ਼ਨ ਕੋਲ ਜਾ ਕੇ ਇਉਂ ਕਿਹਾ ਹੈ,

ਭੂਪ ਬਡੋ ਬਲਵੰਤ ਕ੍ਰਿਪਾਨਿਧਿ ਕਾਹੂੰ ਤੇ ਪੈਗ ਟਰਿਓ ਨਹੀ ਟਾਰਿਓ ॥

भूप बडो बलवंत कृपानिधि काहूँ ते पैग टरिओ नही टारिओ ॥
ਹੇ ਕ੍ਰਿਪਾ ਨਿਧਾਨ! ਰਾਜਾ (ਖੜਗ ਸਿੰਘ) ਬਹੁਤ ਬਲਵਾਨ ਹੈ, ਕਿਸੇ ਤੋਂ ਵੀ ਪਿਛੇ ਹਟਾਇਆਂ ਨਹੀਂ ਹਟਦਾ ਹੈ।

ਭਾਨੁਜ ਭੀਖਮ ਦ੍ਰਉਣ ਕ੍ਰਿਪਾ ਹਮ ਪਾਰਥ ਭੀਮ ਘਨੋ ਰਨ ਪਾਰਿਓ ॥
भानुज भीखम द्रउण कृपा हम पारथ भीम घनो रन पारिओ ॥
ਕਰਨ, ਭੀਸ਼ਮ ਪਿਤਾਮਾ, ਦ੍ਰੋਣਾਚਾਰੀਆ, ਕ੍ਰਿਪਾਚਾਰੀਆ, ਅਰਜਨ ਅਤੇ ਭੀਮ ਸੈਨ ਆਦਿ ਅਸਾ (ਸਾਰਿਆਂ) ਨੇ ਖ਼ੂਬ ਯੁੱਧ ਮਚਾਇਆ ਹੈ

ਸੋ ਨਹਿ ਨੈਕੁ ਟਰੈ ਰਨ ਤੇ ਹਮ ਹੂੰ ਸਬ ਹੂੰ ਪ੍ਰਭ ਪਉਰਖ ਹਾਰਿਓ ॥੧੯੫੨॥
सो नहि नैकु टरै रन ते हम हूँ सब हूँ प्रभ पउरख हारिओ ॥१६५२॥
(ਪਰ) ਉਹ ਜ਼ਰਾ ਜਿੰਨਾ ਵੀ ਯੁੱਧ ਵਿਚ ਟਲਿਆ ਨਹੀਂ ਹੈ, ਸਗੋਂ ਹੇ ਪ੍ਰਭੂ! ਅਸਾ ਸਾਰਿਆਂ ਦਾ ਬਲ ਛੀਣ ਹੋ ਗਿਆ ਹੈ ॥੧੯੫੨॥

ਭੀਖਮ ਭਾਨੁਜ ਅਉ ਦੁਰਜੋਧਨ ਭੀਮ ਘਨੋ ਹਠਿ ਜੁਧ ਮਚਾਯੋ ॥
भीखम भानुज अउ दुरजोधन भीम घनो हठि जुध मचायो ॥
ਭੀਸ਼ਮ, ਕਰਨ ਅਤੇ ਦੁਰਯੋਧਨ ਤੇ ਭੀਮ ਸੈਨ ਨੇ ਹਠ ਪੂਰਵਕ ਬਹੁਤ ਯੁੱਧ ਕੀਤਾ ਹੈ।

ਸ੍ਰੀ ਮੁਸਲੀ ਬਰਮਾਕ੍ਰਿਤ ਸਾਤਕਿ ਕੋਪ ਘਨੋ ਚਿਤ ਮਾਞ ਬਢਾਯੋ ॥
स्री मुसली बरमाकृत सातकि कोप घनो चित माझ बढायो ॥
ਸ੍ਰੀ ਬਲਭਦ੍ਰ, ਬਰਮਾਕ੍ਰਿਤ ਅਤੇ ਸਾਤਕ (ਇੰਦਰ) ਨੇ ਚਿਤ ਵਿਚ ਬਹੁਤ ਕ੍ਰੋਧ ਕੀਤਾ ਹੈ।

ਹਾਰ ਰਹੇ ਰਨਧੀਰ ਸਬੈ ਅਬ ਕਾ ਪ੍ਰਭ ਜੂ ਤੁਮਰੇ ਮਨ ਆਯੋ ॥
हार रहे रनधीर सबै अब का प्रभ जू तुमरे मन आयो ॥
ਸਾਰੇ ਰਣਬੀਰ ਹਾਰ ਚੁਕੇ ਹਨ। ਹੇ ਪ੍ਰਭੂ! ਹੁਣ ਤੁਹਾਡੇ ਮਨ ਵਿਚ ਕੀ (ਵਿਚਾਰ) ਆਇਆ ਹੈ?

ਭਾਗਤ ਪੈਗੁ ਨ ਸੋ ਰਨ ਤੇ ਤਿਹ ਸੋ ਹਮਰੋ ਸੁ ਕਛੂ ਨ ਬਸਾਯੋ ॥੧੯੫੩॥
भागत पैगु न सो रन ते तिह सो हमरो सु कछू न बसायो ॥१६५३॥
ਉਹ ਰਣ ਵਿਚੋਂ ਇਕ ਕਦਮ ਵੀ ਪਿਛੇ ਨਹੀਂ ਭਜਦਾ ਹੈ। ਉਸ ਨਾਲ ਸਾਡਾ ਕੋਈ ਵਸ ਨਹੀਂ ਚਲਦਾ ॥੧੯੫੩॥

ਰੁਦ੍ਰ ਤੇ ਆਦਿ ਜਿਤੇ ਗਨ ਦੇਵ ਤਿਤੇ ਮਿਲਿ ਕੈ ਨ੍ਰਿਪ ਊਪਰ ਧਾਏ ॥
रुद्र ते आदि जिते गन देव तिते मिलि कै नृप ऊपर धाए ॥

ਰੁਦ੍ਰ ਤੋਂ ਲੈ ਕੇ ਜਿਤਨੇ ਦੇਵਤਿਆਂ ਦੇ ਦਲ ਹਨ, ਉਹ ਸਾਰੇ ਮਿਲ ਕੇ ਰਾਜੇ ਉਤੇ ਹਮਲਾਵਰ ਹੋਏ ਹਨ।

ਤੇ ਸਬ ਆਵਤ ਦੇਖਿ ਬਲੀ ਧਨੁ ਤਾਨ ਕੈ ਬਾਨ ਹਕਾਰਿ ਲਗਾਏ ॥

ते सब आवत देखि बली धनु तान कै बान हकारि लगाए ॥

ਉਨ੍ਹਾ ਸਾਰਿਆਂ ਨੂੰ ਆਉਂਦਿਆਂ ਵੇਖ ਕੇ ਬਲਵਾਨ (ਰਾਜੇ) ਨੇ ਧਨੁਸ਼ ਖਿਚ ਕੇ ਅਤੇ ਲਲਕਾਰ ਕੇ ਬਾਣ ਚਲਾਏ ਹਨ।

ਏਕ ਗਿਰੇ ਤਹ ਘਾਇਲ ਹ੍ਵੈ ਇਕ ਤ੍ਰਾਸ ਭਰੇ ਤਜਿ ਜੁਧ ਪਰਾਏ ॥

एक गिरे तह घाइल ह्वै इक त्रास भरे तजि जुध पराए ॥

ਉਨ੍ਹਾ ਵਿਚੋਂ ਕਈ ਘਾਇਲ ਹੋ ਕੇ ਉਥੇ ਡਿਗ ਪਏ ਹਨ ਅਤੇ ਕਈ ਡਰ ਦੇ ਮਾਰੇ ਯੁੱਧ ਨੂੰ ਛਡ ਕੇ ਭਜ ਗਏ ਹਨ।

ਏਕ ਲਰੇ ਨ ਡਰੇ ਬਲਵਾਨ ਨਿਦਾਨ ਸੋਊ ਨ੍ਰਿਪ ਮਾਰਿ ਗਿਰਾਏ ॥੧੯੫੪॥

एक लरे न डरे बलवान निदान सोऊ नृप मारि गिराए ॥१६५४॥

(ਪਰ) ਕਈ (ਡਟ ਕੇ) ਲੜੇ ਹਨ ਅਤੇ ਡਰੇ ਨਹੀਂ ਹਨ, ਉਨ੍ਹਾ ਨੂੰ ਰਾਜੇ ਨੇ ਅੰਤ ਵਿਚ ਮਾਰ ਕੇ ਸੁਟ ਦਿੱਤਾ ਹੈ ॥੧੯੫੪॥

ਜੀਤਿ ਸੁਰੇਸ ਧਨੇਸ ਖਗੇਸ ਗਨੇਸ ਕੋ ਘਾਇਲ ਕੈ ਮੁਰਛਾਯੋ ॥

जीति सुरेस धनेस खगेस गनेस को घाइल कै मुरछायो ॥

ਇੰਦਰ, ਕੁਬੇਰ ਅਤੇ ਗਰੁੜ ਨੂੰ ਜਿਤ ਲਿਆ ਹੈ ਅਤੇ ਗਣੇਸ਼ ਨੂੰ ਜ਼ਖ਼ਮੀ ਕਰ ਕੇ ਮੂਰਛਿਤ ਕਰ ਦਿੱਤਾ ਹੈ।

ਭੂਮਿ ਪਰਿਯੋ ਬਿਸੰਭਾਰਿ ਨਿਹਾਰਿ ਜਲੇਸ ਦਿਨੇਸ ਨਿਸੇਸ ਪਰਾਯੋ ॥

भूमि परियो बिसंभारि निहारि जलेस दिनेस निसेस परायो ॥

ਬੇਸੁਧ ('ਬਿਸੰਭਾਰ') ਹੋ ਕੇ ਧਰਤੀ ਉਤੇ ਡਿਗੇ (ਗਣੇਸ਼ ਨੂੰ) ਵੇਖ ਕੇ ਵਰੁਨ, ਸੂਰਜ ਅਤੇ ਚੰਦ੍ਰਮਾ (ਰਣ-ਖੇਤਰ ਵਿਚੋਂ) ਭਜ ਗਏ ਹਨ।

ਬੀਰ ਮਹੇਸ ਤੇ ਆਦਿਕ ਭਾਜ ਗਏ ਇਹ ਸਾਮੁਹੇ ਏਕ ਨ ਆਯੋ ॥

बीर महेस ते आदिक भाज गए इह सामुहे एक न आयो ॥

ਸ਼ਿਵ ਅਤੇ ਉਸ ਦੇ ਬੀਰ ਆਦਿਕ ਖਿਸਕ ਗਏ ਹਨ ਅਤੇ ਇਸ ਦੇ ਸਾਹਮਣੇ ਇਕ ਵੀ ਨਹੀਂ ਡਟਿਆ ਹੈ।

ਕੋਪ ਕ੍ਰਿਪਾਨਿਧਿ ਆਵਤ ਜੋ ਸੁ ਚਪੇਟ ਸੋ ਮਾਰ ਕੈ ਭੂਮਿ ਗਿਰਾਯੋ ॥੧੯੫੫॥

कोप कृपानिधि आवत जो सु चपेट सो मार कै भूमि गिरायो ॥१६५५॥

ਜੋ ਵੀ ਕ੍ਰੋਧ ਕਰ ਕੇ ਆਉਂਦਾ ਹੈ, ਉਸ ਨੂੰ ਕ੍ਰਿਪਾਨਿਧਾਨ ਚਪੇੜ ਮਾਰ ਕੇ ਧਰਤੀ ਉਤੇ ਡਿਗਾ ਦਿੰਦਾ ਹੈ ॥੧੯੫੫॥

ਦੋਹਰਾ ॥

दोहरा ॥

ਦੋਹਰਾ:

ਸ੍ਰੀ ਹਰਿ ਸਿਉ ਹਰਿ ਏ ਕਹੀ ਬਾਤ ਧਰਮ ਕੇ ਤਾਤ ॥

स्री हरि सिउ हरि ए कही बात धरम के तात ॥

(ਜਿਸ ਵੇਲੇ) ਸ੍ਰੀ ਕ੍ਰਿਸ਼ਨ ਨੂੰ ਧਰਮ-ਪੁੱਤਰ (ਯੁਧਿਸ਼ਠਰ) ਨੇ ਹੌਲੀ ਜਿਹੀ ਇਹ ਗੱਲ ਕਹੀ,

ਤਿਹੀ ਸਮੈ ਸਿਵ ਜੂ ਕਹਿਯੋ ਬ੍ਰਹਮੇ ਸਿਉ ਮੁਸਕਾਤ ॥੧੬੫੬॥

तिही समै सिव जू कहियो ब्रहमे सिउ मुसकात ॥१६५६॥

ਉਸ ਵੇਲੇ ਸ਼ਿਵ ਜੀ ਨੇ ਬ੍ਰਹਮਾ ਨੂੰ ਹਸਦੇ ਹੋਇਆਂ ਕਿਹਾ ॥੧੬੫੬॥

ਸਵੈਯਾ ॥

सवैया ॥

ਸਵੈਯਾ:

ਆਪਨ ਸੋ ਸਬ ਹੀ ਭਟ ਜੂਝਿ ਰਹੈ ਕਰ ਕੈ ਨ ਮਰੈ ਨ੍ਰਿਪ ਮਾਰਿਓ ॥

आपन सो सब ही भट जूझि रहै कर कै न मरै नृप मारिओ ॥

ਆਪਣੇ ਪਾਸੇ ਦੇ ਸਾਰੇ ਸੂਰਮੇ ਜੂਝ ਰਹੇ ਹਨ, ਪਰ ਰਾਜਾ ਕਿਸੇ ਤੋਂ ਮਾਰਿਆ ਨਹੀਂ ਮਰਦਾ।

ਤਉ ਚਤੁਰਾਨਨ ਸਿਉ ਸਿਵ ਜੂ ਕਬਿ ਸ੍ਯਾਮ ਕਹੈ ਇਹ ਭਾਤਿ ਉਚਾਰਿਓ ॥

तउ चतुरानन सिउ सिव जू कबि स्याम कहै इह भाति उचारिओ ॥

ਕਵੀ ਸ਼ਿਆਮ ਕਹਿੰਦੇ ਹਨ, ਉਸ ਵੇਲੇ ਸ਼ਿਵ ਜੀ ਨੇ ਬ੍ਰਹਮਾ ਪ੍ਰਤਿ ਇਸ ਤਰ੍ਹਾ ਬਚਨ ਉਚਾਰਿਆ।

ਸਕ੍ਰ ਜਮਾਦਿਕ ਬੀਰ ਜਿਤੇ ਹਮ ਹੂੰ ਇਨ ਸੋ ਅਤਿ ਹੀ ਰਨ ਪਾਰਿਓ ॥

सक्र जमादिक बीर जिते हम हूँ इन सो अति ही रन पारिओ ॥

ਇੰਦਰ ('ਸਕ੍ਰ') ਅਤੇ ਯਮ ਆਦਿਕ ਜਿਤਨੇ ਸੂਰ ਵੀਰ ਹਨ, (ਉਨ੍ਹਾ ਸਮੇਤ) ਅਸਾ ਇਸ ਨਾਲ ਬਹੁਤ ਕਰੜਾ ਯੁੱਧ ਕੀਤਾ ਹੈ।

ਏ ਤੋ ਨਹੀ ਬਲ ਹਾਰਤ ਰੰਚਕ ਚਉਦਹੂੰ ਲੋਕਨਿ ਕੋ ਦਲੁ ਹਾਰਿਓ ॥੧੬੫੭॥

ए तो नही बल हारत रंचक चउदहूँ लोकनि को दलु हारिओ ॥१६५७॥

ਪਰ ਇਸ ਦਾ ਜ਼ਰਾ ਜਿੰਨਾ ਵੀ ਬਲ ਘਟਿਆ ਨਹੀਂ, (ਜਦ ਕਿ) ਚੌਦਾ ਲੋਕਾ ਦੇ ਦਲ ਹਾਰ ਗਏ ਹਨ ॥੧੬੫੭॥

ਦੋਹਰਾ ॥

दोहरा ॥

ਦੋਹਰਾ:

ਦੋਊ ਕਰਤ ਬਿਚਾਰ ਇਤ ਪੰਕਜ ਪੂਤ ਤ੍ਰਿਨੈਨ ॥

दोऊ करत बिचार इत पंकज पूत तृनैन ॥

ਇਧਰ ਬ੍ਰਹਮਾ ('ਪੰਕਜ-ਪੂਤ') ਅਤੇ ਸ਼ਿਵ ('ਤ੍ਰਿਨੈਨ') ਵਿਚਾਰ ਕਰਦੇ ਹਨ

ਉਤ ਰਵਿ ਅਸਤਾਚਲਿ ਗਯੋ ਸਸਿ ਪ੍ਰਗਟਿਯੋ ਭਈ ਰੈਨ ॥੧੬੫੮॥

उत रवि असताचलि गयो ससि प्रगटियो भई रैन ॥१६५८॥

ਅਤੇ ਉਧਰ ਸੂਰਜ ਅਸਤਾਚਲ ਪਰਬਤ ਹੇਠਾ ਹੋ ਗਿਆ ਹੈ (ਅਰਥਾਤ ਡੁਬ ਗਿਆ ਹੈ) ਚੰਦ੍ਰਮਾ ਚੜ੍ਹ ਆਇਆ ਹੈ ਅਤੇ ਰਾਤ ਹੋ ਗਈ ਹੈ ॥੧੬੫੮॥

ਚੌਪਈ ॥

चौपई ॥

ਚੌਪਈ:

ਦੋਊ ਦਲ ਅਤਿ ਹੀ ਅਕੁਲਾਨੇ ॥

दोऊ दल अति ही अकुलाने ॥

ਦੋਵੇਂ ਸੈਨਿਕ ਦਲ ਬਹੁਤ ਹੀ ਵਿਆਕੁਲ ਹੋ ਗਏ ਹਨ

ਭੂਖ ਪਿਆਸ ਸੋ ਤਨ ਮੁਰਝਾਨੇ ॥

भूख पिआस सो तन मुरझाने ॥

ਅਤੇ ਉਨ੍ਹਾ ਦੇ ਸ਼ਰੀਰ ਭੁਖ ਅਤੇ ਪਿਆਸ ਨਾਲ ਮੁਰਝਾ ਗਏ ਹਨ।

ਅਰ ਤੇ ਲਰਤੇ ਹ੍ਵੈ ਗਈ ਸਾਝ ॥

अर ते लरते ह्वै गई साझ ॥
ਵੈਰੀ ਨਾਲ ਲੜਦਿਆਂ ਸ਼ਾਮ ਹੋ ਗਈ ਹੈ

ਰਹਿ ਗਏ ਤਾ ਹੀ ਰਨ ਕੇ ਮਾਝ ॥੧੬੫੯॥
रहि गए ता ही रन के माझ ॥१६५९॥
ਅਤੇ (ਉਹ) ਉਥੇ ਰਣ-ਭੂਮੀ ਵਿਚ ਹੀ ਰਹਿ ਗਏ ਹਨ ॥੧੬੫੯॥

ਭੋਰ ਭਯੋ ਸਭ ਸੁਭਟ ਸੁ ਜਾਗੇ ॥
भोर भयो सभ सुभट सु जागे ॥
ਸਵੇਰ ਹੋਣ ਤੇ ਸਾਰੇ ਸੂਰਮੇ ਜਾਗ ਪਏ ਹਨ

ਦੁਹ ਦਿਸ ਮਾਰੂ ਬਾਜਨ ਲਾਗੇ ॥
दुह दिस मारू बाजन लागे ॥
ਅਤੇ ਦੋਹਾ ਪਾਸਿਆਂ ਤੋਂ ਜੰਗੀ ਨਗਾਰੇ ਵਜਣ ਲਗੇ ਹਨ।

ਸਾਜੇ ਕਵਚ ਸਸਤ੍ਰ ਕਰਿ ਧਾਰੇ ॥
साजे कवच ससत्र करि धारे ॥
(ਯੋਧਿਆਂ ਨੇ ਸ਼ਰੀਰਾ ਉਤੇ) ਕਵਚ ਸਜਾ ਕੇ ਹੱਥਾ ਵਿਚ ਸ਼ਸਤ੍ਰ ਲੈ ਲਏ ਹਨ

ਬਹੁਰ ਜੁਧ ਕੇ ਹੇਤ ਸਿਧਾਰੇ ॥੧੬੬੦॥
बहुर जुध के हेत सिधारे ॥१६६०॥
ਅਤੇ ਫਿਰ ਯੁੱਧ ਲਈ ਚਲ ਪਏ ਹਨ ॥੧੬੬੦॥

ਸਵੈਯਾ ॥
सवैया ॥
ਸਵੈਯਾ:

ਸਿਵ ਕੌ ਜਮ ਕੌ ਰਵਿ ਕੌ ਸੰਗਿ ਲੈ ਬਸੁਦੇਵ ਕੋ ਨੰਦ ਚਲਿਯੋ ਰਨ ਧਾਨੀ ॥
सिव कौ जम कौ रवि कौ संगि लै बसुदेव को नंद चलियो रन धानी ॥

ਸ਼ਿਵ ਨੂੰ, ਯਮ ਨੂੰ ਅਤੇ ਸੂਰਜ ਨੂੰ ਨਾਲ ਲੈ ਕੇ ਬਸੁਦੇਵ ਦਾ ਪੁੱਤਰ (ਸ੍ਰੀ ਕ੍ਰਿਸ਼ਨ) ਰਣ ਖੇਤਰ ਨੂੰ ਚਲਿਆ ਹੈ।

ਮਾਰਤ ਹੋ ਅਰਿ ਕੈ ਅਰਿ ਕੋ ਹਰ ਕੋ ਹਰਿ ਭਾਖਤ ਯੌ ਮੁਖ ਬਾਨੀ ॥

मारत हो अरि कै अरि को हर को हरि भाखत यौ मुख बानी ॥

ਯੁੱਧ ਵਿਚ ਅੜ ਕੇ ਵੈਰੀ ਨੂੰ (ਹੁਣੇ) ਮਾਰਦਾ ਹਾ, ਸ੍ਰੀ ਕ੍ਰਿਸ਼ਨ ਨੇ ਸ਼ਿਵ ਨੂੰ ਮੁਖ ਤੋਂ ਇਹ ਬੋਲ ਕਿਹਾ।

ਸ੍ਯਾਮ ਕੇ ਸੰਗਿ ਘਨੇ ਉਮਡੇ ਭਟ ਪਾਨਨ ਬਾਨ ਕਮਾਨਨਿ ਤਾਨੀ ॥

स्याम के संगि घने उमडे भट पानन बान कमाननि तानी ॥

ਕ੍ਰਿਸ਼ਨ ਦੇ ਨਾਲ ਬਹੁਤ ਸਾਰੇ ਯੋਧੇ ਉਮਡ ਕੇ ਆਏ ਹਨ (ਜਿਨ੍ਹਾ ਨੇ) ਹੱਥਾ ਵਿਚ ਧਨੁਸ਼ ਅਤੇ ਬਾਣ ਕਸੇ ਹੋਏ ਹਨ।

ਆਇ ਭਿਰੇ ਖੜਗੇਸ ਕੇ ਸੰਗਿ ਅਸੰਕ ਭਏ ਕਛੁ ਸੰਕ ਨ ਮਾਨੀ ॥੧੬੬੧॥

आइ भिरे खड़गेस के संगि असंक भए कछु संक न मानी ॥१६६१॥

ਆ ਕੇ ਖੜਗ ਸਿੰਘ ਨਾਲ ਲੜ ਪਏ ਹਨ। (ਉਹ ਸਾਰੇ) ਨਿਸੰਗ ਹੋ ਗਏ ਹਨ ਅਤੇ (ਮਨ ਵਿਚ) ਕਿਸੇ ਪ੍ਰਕਾਰ ਦਾ ਕੋਈ ਸੰਗ-ਸੰਕੋਚ ਨਹੀਂ ਮੰਨਿਆ ॥੧੬੬੧॥

ਗਿਆਰਹ ਘਾਇਲ ਕੈ ਸਿਵ ਕੇ ਗਨ ਦ੍ਵਾਦਸ ਸੂਰਨਿ ਕੇ ਰਥ ਕਾਟੇ ॥

गिआरह घाइल कै सिव के गन द्वादस सूरनि के रथ काटे ॥

(ਰਾਜਾ ਖੜਗ ਸਿੰਘ ਨੇ) ਸ਼ਿਵ ਦੇ ਗਿਆਰਾ ਗਣ ਘਾਇਲ ਕਰ ਦਿੱਤੇ ਹਨ ਅਤੇ ਬਾਰ੍ਹਾ ਸੂਰਜਾ ਦੇ ਰਥ ਕਟ ਦਿੱਤੇ ਹਨ।

ਘਾਇ ਕੀਯੋ ਜਮ ਕੋ ਬਿਰਥੀ ਬਸੁ ਆਠਨ ਕਉ ਲਲਕਾਰ ਕੇ ਡਾਟੈ ॥

घाइ कीयो जम को बिरथी बसु आठन कउ ललकार के डाटै ॥

ਯਮ ਰਾਜ ਨੂੰ ਘਾਇਲ ਕਰ ਕੇ ਬੇ-ਰਥੀ ਕਰ ਦਿੱਤਾ ਹੈ ਅਤੇ ਅੱਠਾ ਬਸੂਆਂ ਨੂੰ ਲਲਕਾਰਾ ਮਾਰ ਕੇ ਡਾਟਿਆ ਹੈ।

ਸਤ੍ਰ ਬਿਮੁੰਡਤ ਕੀਨੇ ਘਨੇ ਜੁ ਰਹੇ ਰਨ ਤੇ ਤਿਨ ਕੇ ਪਗ ਹਾਟੇ ॥

सत्र बिमुँडत कीने घने जु रहे रन ते तिन के पग हाटे ॥

ਬਹੁਤ ਸਾਰੇ ਵੈਰੀ ਸਿਰਾ ਤੋਂ ਰਹਿਤ ਕਰ ਦਿੱਤੇ ਹਨ। ਜੋ ਰਣ-ਖੇਤਰ ਵਿਚ ਰਹਿ ਗਏ ਹਨ, ਉਨ੍ਹਾ ਦੇ ਕਦਮ (ਚਲਣੋਂ) ਰੁਕ ਗਏ ਹਨ।

ਪਉਣ ਸਮਾਨ ਛੁਟੇ ਨ੍ਰਿਪ ਬਾਨ ਸਬੈ ਦਲ ਬਾਦਲ ਜਿਉ ਚਲਿ ਫਾਟੇ ॥੧੬੬੨॥

पउण समान छुटे नृप बान सबै दल बादल जिउ चलि फाटे ॥१६६२॥

ਰਾਜੇ ਦੇ ਬਾਣ ਪੌਣ ਵਾਗ ਛੁਟਦੇ ਸਨ (ਜਿਨ੍ਹਾ ਨੇ) ਸਾਰਿਆਂ ਦਲਾ ਨੂੰ ਬਦਲਾ ਵਾਗ ਖਿੰਡਾ ਦਿੱਤਾ ਹੈ ॥੧੬੬੨॥

ਭਾਜ ਗਏ ਰਨ ਤੇ ਡਰ ਕੈ ਭਟ ਤਉ ਸਿਵ ਏਕ ਉਪਾਇ ਬਿਚਾਰਿਓ ॥

भाज गए रन ते डर कै भट तउ सिव एक उपाइ बिचारिओ ॥

(ਜਦੋਂ) ਡਰ ਦੇ ਮਾਰੇ ਸੂਰਮੇ ਰਣ ਖੇਤਰ ਵਿਚੋਂ ਭਜ ਗਏ, ਤਦ ਸ਼ਿਵ ਨੇ ਇਕ ਉਪਾ ਸੋਚਿਆ।

ਮਾਟੀ ਕੋ ਮਾਨਸ ਏਕ ਕੀਯੋ ਤਿਹ ਪ੍ਰਾਨ ਪਰੇ ਜਬ ਸ੍ਯਾਮ ਨਿਹਾਰਿਓ ॥

माटी को मानस एक कीयो तिह प्रान परे जब स्याम निहारिओ ॥

ਇਕ ਮਿੱਟੀ ਦਾ ਮਨੁੱਖ ਬਣਾ ਦਿੱਤਾ ਜਿਸ ਵਿਚ (ਉਦੋਂ) ਪ੍ਰਾਣ ਪੈ ਗਏ ਜਦੋਂ ਸ੍ਰੀ ਕ੍ਰਿਸ਼ਨ ਨੇ (ਉਸ ਵਲ) ਵੇਖਿਆ।

ਸਿੰਘ ਅਜੀਤ ਧਰਿਓ ਤਿਹ ਨਾਮੁ ਦੀਓ ਬਰ ਰੁਦ੍ਰ ਮਰੈ ਨਹੀ ਮਾਰਿਓ ॥

सिंघ अजीत धरिओ तिह नामु दीओ बर रुद्र मरै नही मारिओ ॥

ਉਸ ਦਾ ਨਾ 'ਅਜੀਤ ਸਿੰਘ' ਰਖਿਆ ਅਤੇ ਰੁਦ੍ਰ ਨੇ ਵਰ ਦਿੱਤਾ ਕਿ (ਇਹ) ਮਾਰਨ ਨਾਲ ਮਰੇਗਾ ਨਹੀਂ।

ਸਸਤ੍ਰ ਸੰਭਾਰਿ ਸੋਊ ਕਰ ਮੈ ਖੜਗੇਸ ਕੇ ਮਾਰਨ ਹੇਤ ਸਿਧਾਰਓ ॥੧੬੬੩॥

ससत्र संभारि सोऊ कर मै खड़गेस के मारन हेत सिधारओ ॥१६६३॥

ਉਹ ਹੱਥ ਵਿਚ ਸ਼ਸਤ੍ਰ ਧਾਰਨ ਕਰ ਕੇ ਖੜਗ ਸਿੰਘ ਨੂੰ ਮਾਰਨ ਲਈ ਚਲ ਪਿਆ ॥੧੬੬੩॥

ਅੜਿਲ ॥

अड़िल ॥

ਅੜਿਲ:

ਅਤਿ ਪ੍ਰਚੰਡ ਬਲਵੰਡ ਬਹੁਰ ਮਿਲ ਕੈ ਭਟ ਧਾਏ ॥

अति प्रचंड बलवंड बहुर मिल कै भट धाए ॥

ਬਹੁਤ ਪ੍ਰਚੰਡ ਅਤੇ ਬਲਵਾਨ ਸੂਰਮੇ ਫਿਰ ਇਕੱਠੇ ਹੋ ਕੇ ਹਮਲਾਵਰ ਹੋਏ ਹਨ।

ਅਪਨੇ ਸਸਤ੍ਰ ਸੰਭਾਰਿ ਲੀਏ ਕਰਿ ਸੰਖ ਬਜਾਏ ॥

अपने ससत्र संभारि लीए करि संख बजाए ॥

(ਉਨ੍ਹਾ ਨੇ) ਹੱਥਾ ਵਿਚ ਆਪਣੇ ਸ਼ਸਤ੍ਰ ਧਾਰਨ ਕਰ ਲਏ ਹਨ ਅਤੇ ਸੰਖ ਵਜਾਉਂਦੇ ਹਨ।

ਦ੍ਵਾਦਸ ਭਾਨਨ ਤਾਨਿ ਕਮਾਨਨਿ ਬਾਨ ਚਲਾਏ ॥

द्वादस भानन तानि कमाननि बान चलाए ॥

ਬਾਰ੍ਹਾ ਸੂਰਜਾ ਨੇ ਧਨੁਸ਼ਾ ਉਤੇ ਬਾਣ ਕਸ ਕੇ ਚਲਾਏ ਹਨ।

ਯੌ ਬਰਖੈ ਸਰ ਜਾਲ ਮਨੋ ਪਰਲੇ ਘਨ ਆਏ ॥੧੯੬੪॥

यौ बरखै सर जाल मनो परले घन आए ॥१६६४॥

ਬਾਣਾ ਦੀ ਇਸ ਤਰ੍ਹਾ ਝੜੀ ਲਗੀ ਹੈ ਮਾਨੋ ਪਰਲੋ ਦੇ ਬਦਲ ਆ ਗਏ ਹੋਣ ॥੧੯੬੪॥

ਦੋਹਰਾ ॥

दोहरा ॥

ਦੋਹਰਾ:

ਬਾਨਨ ਸੋ ਬਾਨਨ ਕਟੇ ਕੋਪ ਤਚੇ ਜੁਗ ਨੈਨ ॥

बानन सो बानन कटे कोप तचे जुग नैन ॥

ਬਾਣਾ ਨਾਲ ਬਾਣਾ ਨੂੰ ਕਟ ਦਿੱਤਾ ਹੈ ਅਤੇ ਦੋਵੇਂ ਅੱਖਾ ਕ੍ਰੋਧ ਨਾਲ ਚੜ੍ਹੀਆਂ ਹੋਈਆਂ ਹਨ।

ਸ੍ਰੀ ਹਰਿ ਸੋ ਖੜਗੇਸ ਤਬ ਰਿਸ ਕਰਿ ਬੋਲਿਯੋ ਬੈਨ ॥੧੯੬੫॥

स्री हरि सो खड़गेस तब रिस करि बोलियो बैन ॥१६६५॥

ਉਸ ਵੇਲੇ ਸ੍ਰੀ ਕ੍ਰਿਸ਼ਨ ਨੂੰ ਖੜਗ ਸਿੰਘ ਨੇ ਕ੍ਰੋਧ ਕਰ ਕੇ (ਇਸ ਤਰ੍ਹਾ) ਬਚਨ ਕਿਹਾ ॥੧੯੬੫॥

ਸਵੈਯਾ ॥

सवैया ॥

ਸਵੈਯਾ:

ਕਿਉ ਰੇ ਗੁਮਾਨ ਕਰੈ ਘਨ ਸਜਾਮ ਅਬੈ ਰਨ ਤੇ ਪੁਨਿ ਤੋਹਿ ਭਜੈਹੋ ॥

किउ रे गुमान करै घन स्याम अबै रन ते पुनि तोहि भजैहो ॥

ਹੇ ਘਨ ਸ਼ਿਆਮ! (ਤੂੰ) ਕਿਉਂ ਗੁਮਾਨ ਕਰਦਾ ਹੈਂ। ਹੁਣੇ ਹੀ (ਮੈਂ) ਤੈਨੂੰ ਰਣ-ਭੂਮੀ ਤੋਂ ਫਿਰ ਭਜਾਉਂਦਾ ਹਾ।

ਕਾਹੇ ਕੌ ਆਨਿ ਅਰਿਯੋ ਸੁਨ ਰੇ ਸਿਰ ਕੇਸਨਿ ਤੇ ਬਹੁਰੋ ਗਹਿ ਲੈਹੋ ॥

काहे कौ आनि अरियो सुन रे सिर केसनि ते बहुरो गहि लैहो ॥
ਓਏ! ਸੁਣ, (ਤੂੰ) ਕਿਸ ਲਈ (ਮੇਰੇ ਨਾਲ) ਆ ਕੇ ਅੜਿਆ ਹੈਂ। (ਮੈਂ) ਫਿਰ (ਤੈਨੂੰ) ਕੇਸਾ ਤੋਂ ਪਕੜ ਲਵਾਗਾ।

ਐ ਰੇ ਅਹੀਰ ਅਧੀਰ ਡਰੇ ਨਹਿ ਤੋ ਕਹਿ ਜੀਵਤ ਜਾਨ ਨ ਦੈਹੋ ॥
ऐ रे अहीर अधीर डरे नहि तो कहि जीवत जान न दैहो ॥
ਓਏ ਗਵਾਲੇ! (ਤੂੰ) ਅਧੀਰ ਹੋ ਕੇ ਵੀ ਡਰਦਾ ਨਹੀਂ। (ਹੁਣ ਮੈਂ) ਤੈਨੂੰ ਜੀਉਂਦੇ ਜਾਣ ਨਹੀਂ ਦੇਵਾਗਾ।

ਇੰਦ੍ਰ ਬਿਰੰਚ ਕੁਬੇਰ ਜਲਾਧਿਪ ਕੋ ਸਸਿ ਕੋ ਸਿਵ ਕੋ ਹਤ ਕੈ ਹੋ ॥੧੯੬੬॥
इंद्र बिरंच कुबेर जलाधिप को ससि को सिव को हत कै हो ॥१६६६॥
ਇੰਦਰ, ਬ੍ਰਹਮਾ, ਕੁਬੇਰ, ਵਰੁਨ, ਚੰਦ੍ਰਮਾ ਅਤੇ ਸ਼ਿਵ ਨੂੰ ਵੀ ਮਾਰ ਦੇਵਾਗਾ ॥੧੯੬੬॥

ਤਉ ਹੀ ਲਉ ਬੀਰ ਮਹੋਤ ਕਟ ਸਿੰਘ ਹੁਤੋ ਰਨ ਮੈ ਮਨਿ ਕੋਪ ਭਰਿਓ ॥
तउ ही लउ बीर महोत कट सिंघ हुतो रन मै मनि कोप भरिओ ॥
ਉਦੋਂ ਤਕ ਮਹੋਤ ਕਟ ਸਿੰਘ (ਨਾ ਦਾ) ਸ਼ੂਰਵੀਰ ਯੁੱਧ-ਭੂਮੀ ਵਿਚ ਸੀ (ਜਿਸ ਦਾ) ਮਨ ਕ੍ਰੋਧ ਨਾਲ ਭਰਿਆ ਹੋਇਆ ਸੀ,

ਕਰ ਮੈ ਕਰਵਾਰਿ ਲੈ ਧਾਇ ਚਲਿਓ ਕਬਿ ਸਯਾਮ ਕਹੈ ਨਹੀ ਨੈਕੁ ਡਰਿਓ ॥
कर मै करवारि लै धाइ चलिओ कबि स्याम कहै नही नैकु डरिओ ॥
ਕਵੀ ਸ਼ਿਆਮ ਕਹਿੰਦੇ ਹਨ, (ਉਹ) ਹੱਥ ਵਿਚ ਤਲਵਾਰ ਲੈ ਕੇ ਅਗੇ ਵਧਿਆ ਹੈ ਅਤੇ ਕਿਸੇ ਪਾਸੋਂ ਰਤਾ ਜਿੰਨਾ ਵੀ ਡਰਿਆ ਨਹੀਂ ਹੈ।

ਅਸਿ ਜੁਧ ਦੁਹੂੰ ਨ੍ਰਿਪ ਕੀਨ ਬਡੋ ਨ ਕੋਊ ਰਨ ਤੇ ਪਗ ਏਕ ਟਰਿਓ ॥
असि जुध दुहूँ नृप कीन बडो न कोऊ रन ते पग एक टरिओ ॥
ਦੋਹਾ ਰਾਜਿਆਂ ਨੇ ਤਲਵਾਰ ਦਾ ਖ਼ੂਬ ਯੁੱਧ ਕੀਤਾ ਹੈ, ਕੋਈ ਵੀ ਰਣ-ਭੂਮੀ ਤੋਂ ਇਕ ਕਦਮ ਵੀ ਨਹੀਂ ਟਲਿਆ ਹੈ।

ਖੜਗੇਸ ਕ੍ਰਿਪਾਨ ਕੀ ਤਾਨਿ ਦਈ ਬਿਨੁ ਪ੍ਰਾਨ ਕਰਿਓ ਗਿਰ ਭੂਮਿ ਪਰਿਓ ॥੧੯੬੭॥
खड़गेस कृपान की तानि दई बिनु प्रान करिओ गिर भूमि परिओ ॥१६६७॥
(ਆਖੀਰ ਵਿਚ) ਖੜਗ ਸਿੰਘ ਨੇ ਸ਼ਿਦਤ ਨਾਲ ਤਲਵਾਰ ਦਾ ਵਾਰ ਕੀਤਾ ਹੈ ਅਤੇ (ਮਹੋਤ ਕਟ ਸਿੰਘ ਨੂੰ) ਪ੍ਰਾਣਾ ਤੋਂ ਰਹਿਤ ਕਰ ਕੇ ਧਰਤੀ ਉਤੇ ਡਿਗਾ ਦਿੱਤਾ ਹੈ ॥੧੯੬੭॥

ਦੇਖਿ ਦਸਾ ਤਿਹ ਸਿੰਘ ਬਚਿਤ੍ਰ ਸੁ ਠਾਢੋ ਹੁਤੋ ਰਿਸ ਕੈ ਵਹ ਧਾਯੋ ॥

देखि दसा तिह सिंघ बचित्र सु ठाढो हुतो रिस कै वह धायो ॥
ਉਸ ਦੀ ਹਾਲਤ ਨੂੰ ਵੇਖ ਕੇ, ਕੋਲ ਖੜੋਤੇ ਬਚਿਤ੍ਰ ਸਿੰਘ ਨੇ ਕ੍ਰੋਧਵਾਨ ਹੋ ਕੇ ਧਾਵਾ ਕਰ ਦਿੱਤਾ ਹੈ।

ਸ੍ਯਾਮ ਭਨੈ ਧਨੁ ਬਾਨਨ ਲੈ ਤਿਹ ਭੂਪਤਿ ਸਿਉ ਅਤਿ ਜੁਧ ਮਚਾਯੋ ॥
स्याम भनै धनु बानन लै तिह भूपति सिउ अति जुध मचायो ॥
ਸ਼ਿਆਮ (ਕਵੀ) ਕਹਿੰਦੇ ਹਨ, ਉਸ ਨੇ ਧਨੁਸ਼ ਬਾਣ ਲੈ ਕੇ ਰਾਜੇ ਨਾਲ ਬਹੁਤ ਯੁੱਧ ਮਚਾਇਆ ਹੈ।

ਸ੍ਰੀ ਖੜਗੇਸ ਬਲੀ ਧਨ ਤਾਨਿ ਮਹਾ ਬਰ ਬਾਨ ਪ੍ਰਕੋਪ ਚਲਾਯੋ ॥
स्री खड़गेस बली धन तानि महा बर बान प्रकोप चलायो ॥
ਬਲਵਾਨ ਖੜਗ ਸਿੰਘ ਨੇ ਧਨੁਸ਼ ਤਣ ਕੇ ਅਤੇ ਬਹੁਤ ਕ੍ਰੋਧਿਤ ਹੋ ਕੇ ਇਕ ਪ੍ਰਚੰਡ ਤੀਰ ਚਲਾ ਦਿੱਤਾ ਹੈ।

ਲਾਗਿ ਗਯੋ ਤਿਹ ਕੇ ਉਰ ਮੈ ਸਰ ਘੂਮਿ ਗਿਰਿਓ ਧਰਿ ਇਉ ਅਰਿ ਘਾਯੋ ॥੧੬੬੮॥
लागि गयो तिह के उर मै सर घूमि गिरिओ धरि इउ अरि घायो ॥१६६८॥
(ਉਹ ਬਾਣ) ਉਸ ਦੇ ਸੀਨੇ ਵਿਚ ਲਗਿਆ ਹੈ ਅਤੇ ਘੁੰਮੇਰੀ ਖਾ ਕੇ ਧਰਤੀ ਉਤੇ ਡਿਗ ਪਿਆ ਹੈ। ਇਸ ਤਰ੍ਹਾ (ਖੜਗ ਸਿੰਘ ਨੇ) ਵੈਰੀ ਨੂੰ ਮਾਰ ਦਿੱਤਾ ਹੈ ॥੧੬੬੮॥

ਚੌਪਈ ॥
चौपई ॥
ਚੌਪਈ:

ਤਬ ਅਜੀਤ ਸਿੰਘ ਆਪ ਹੀ ਧਾਯੋ ॥
तब अजीत सिंघ आप ही धायो ॥
ਤਦ ਅਜੀਤ ਸਿੰਘ ਆਪ ਹੀ ਹਮਲਾ ਕਰ ਕੇ ਪਿਆ

ਧਨੁਖ ਬਾਨ ਲੈ ਰਨ ਮਧਿ ਆਯੋ ॥
धनुख बान लै रन मधि आयो ॥
ਅਤੇ ਧਨੁਸ਼ ਬਾਣ ਲੈ ਕੇ ਯੁੱਧ-ਖੇਤਰ ਵਿਚ ਆ ਗਿਆ।

ਭੂਪਤਿ ਕੋ ਤਿਨ ਬਚਨ ਸੁਨਾਯੋ ॥

ਭੂਪਤਿ को तिन बचन सुनायो ॥
ਉਸ ਨੇ ਰਾਜੇ ਨੂੰ ਇਹ ਬੋਲ ਸੁਣਾਏ

ਤੋ ਬਧ ਹਿਤ ਸਿਵ ਮੁਹਿ ਉਪਜਾਯੋ ॥੧੬੬੯॥
तो बध हित सिव मुहि उपजायो ॥१६६९॥
ਕਿ ਤੈਨੂੰ ਮਾਰਨ ਲਈ ਹੀ ਸ਼ਿਵ ਨੇ ਮੈਨੂੰ ਸਿਰਜਿਆ ਹੈ ॥੧੬੬੯॥

ਅਜੀਤ ਸਿੰਘ ਯੌ ਬਚਨ ਉਚਾਰਿਓ ॥
अजीत सिंघ यौ बचन उचारिओ ॥
ਅਜੀਤ ਸਿੰਘ ਨੇ ਇਸ ਤਰ੍ਹਾ ਬਚਨ ਉਚਾਰੇ

ਖੜਗ ਸਿੰਘ ਰਨ ਮਾਹਿ ਹਕਾਰਿਓ ॥
खड़ग सिंघ रन माहि हकारिओ ॥
ਅਤੇ ਖੜਗ ਸਿੰਘ ਨੂੰ ਰਣ-ਭੂਮੀ ਵਿਚ ਵੰਗਾਰਿਆ।

ਨ੍ਰਿਪ ਏ ਬੈਨ ਸੁਨਤ ਨਹੀ ਡਰਿਓ ॥
नृप ए बैन सुनत नही डरिओ ॥
ਰਾਜਾ (ਖੜਗ ਸਿੰਘ) ਇਨ੍ਹਾ ਬੋਲਾ ਨੂੰ ਸੁਣ ਕੇ ਡਰਿਆ ਨਹੀਂ ਹੈ,

ਮਹਾਬੀਰ ਪਗੁ ਆਗੈ ਧਰਿਓ ॥੧੬੭੦॥
महाबीर पगु आगै धरिओ ॥१६७०॥
(ਸਗੋਂ ਉਸ) ਮਹਾਵੀਰ ਨੇ ਕਦਮ ਅਗੇ ਹੀ ਧਰਿਆ ਹੈ ॥੧੬੭੦॥

ਅਜੀਤ ਸਿੰਘ ਰਛਾ ਹਿਤ ਧਾਏ ॥
अजीत सिंघ रछा हित धाए ॥
ਅਜੀਤ ਸਿੰਘ ਦੀ ਰਖਿਆ ਲਈ (ਇਹ) ਦੌੜੇ ਹਨ।

ਗ੍ਯਾਰਹ ਰੁਦ੍ਰ ਭਾਨ ਸਭ ਆਏ ॥
ग्यारह रुद्र भान सभ आए ॥

ਗਿਆਰਾ ਰੁਦਰ ਅਤੇ ਸਾਰੇ ਸੂਰਜ ਆਏ ਹਨ।

ਇੰਦ੍ਰ ਕ੍ਰਿਸਨ ਜਮ ਬਸੁ ਰਿਸ ਭਰੇ ॥

इंद्र क्रिसन जम बसु रिस भरे ॥

ਇੰਦਰ, ਕ੍ਰਿਸ਼ਨ, ਯਮ ਅਤੇ ਅੱਠ ਬਸੂ,

ਬਰੁਨ ਕੁਬੇਰ ਘੇਰਿ ਸਭ ਖਰੇ ॥੧੬੭੧॥

बरुन कुबेर घेरि सभ खरे ॥१६७१॥

ਵਰੁਨ, ਕੁਬੇਰ ਆਦਿ ਸਾਰੇ (ਰਾਜੇ ਨੂੰ) ਘੇਰ ਕੇ ਖੜੋਤੇ ਹਨ ॥੧੬੭੧॥

ਸਵੈਯਾ ॥

सवैया ॥

ਸਵੈਯਾ:

ਸਿੰਘ ਅਜੀਤ ਜਬੈ ਖੜਗੇਸ ਸੋ ਸ੍ਯਾਮ ਕਹੈ ਅਤਿ ਜੁਧੁ ਮਚਾਯੋ ॥

सिंघ अजीत जबै खड़गेस सो स्याम कहै अति जुधु मचायो ॥

(ਕਵੀ) ਸ਼ਿਆਮ ਕਹਿੰਦੇ ਹਨ, ਅਜੀਤ ਸਿੰਘ ਨੇ ਜਦੋਂ ਖੜਗ ਸਿੰਘ ਨਾਲ ਬਹੁਤ ਭਿਆਨਕ ਯੁੱਧ ਮਚਾਇਆ,

ਸੰਗਿ ਸਿਵਾਦਿਕ ਸੂਰਜਿ ਤੇ ਅਰਿ ਮਾਰਨ ਕੋ ਤਿਹ ਹਾਥ ਉਚਾਯੋ ॥

संगि सिवादिक सूरजि ते अरि मारन को तिह हाथ उचायो ॥

(ਉਦੋਂ) ਸ਼ਿਵ, ਸੂਰਜ ਆਦਿ ਜਿਤਨੇ ਉਸ ਦੇ ਨਾਲ ਸਨ, ਵੈਰੀ ਨੂੰ ਮਾਰਨ ਲਈ ਉਨ੍ਹਾ ਨੇ ਹੱਥ ਉਲਾਰੇ।

ਬਾਨ ਚਲੇ ਅਤਿ ਹੀ ਰਨ ਮੈ ਨ੍ਰਿਪ ਕਾਟਿ ਸਬੈ ਮਨਿ ਰੋਸਿ ਤਚਾਯੋ ॥

बान चले अति ही रन मै नृप काटि सबै मनि रोसि तचायो ॥

ਯੁੱਧ-ਭੂਮੀ ਵਿਚ ਬਹੁਤ ਬਾਣ ਚਲੇ ਹਨ, ਰਾਜੇ ਨੇ (ਉਨ੍ਹਾ) ਸਾਰਿਆਂ ਨੂੰ ਕਟ ਕੇ ਮਨ ਵਿਚ ਰੋਸ ਕੀਤਾ ਹੈ।

ਲੈ ਧਨੁ ਬਾਨ ਮਹਾ ਬਲਵਾਨ ਹਨ੍ਯੋ ਭਟ ਕੋ ਕਿਨਹੂੰ ਨ ਬਚਾਯੋ ॥੧੬੭੨॥

लै धनु बान महा बलवान हन्यो भट को किनहूँ न बचायो ॥१६७२॥

ਉਸ ਮਹਾਨ ਬਲਵਾਨ (ਰਾਜੇ) ਨੇ ਧਨੁਸ਼-ਬਾਣ ਲੈ ਕੇ ਉਸ ਸੂਰਮੇ ਨੂੰ ਮਾਰਿਆ ਹੈ ਅਤੇ ਕਿਸੇ ਨੇ ਵੀ (ਉਸ ਨੂੰ) ਬਚਾਇਆ ਨਹੀਂ ਹੈ ॥੧੬੭੨॥

ਚੌਪਈ ॥

चौपई ॥

ਚੌਪਈ:

ਜਬ ਅਜੀਤ ਸਿੰਘ ਮਾਰਿ ਗਿਰਾਯੋ ॥

जब अजीत सिंघ मारि गिरायो ॥

ਜਦ ਅਜੀਤ ਸਿੰਘ ਨੂੰ ਮਾਰ ਕੇ ਡਿਗਾ ਦਿੱਤਾ ਗਿਆ,

ਸੁ ਭਟਨ ਮਨ ਭਟਕਿਓ ਡਰ ਪਾਯੋ ॥

सु भटन मन भटकिओ डर पायो ॥

(ਤਦ ਸਾਰਿਆਂ) ਯੋਧਿਆਂ ਦਾ ਮਨ ਡੋਲ ਗਿਆ ਅਤੇ (ਸਭ) ਡਰ ਗਏ।

ਬਹੁਰੋ ਭੂਪਤਿ ਖੜਗ ਸੰਭਾਰਿਓ ॥

बहुरो भूपति खड़ग संभारिओ ॥

ਫਿਰ ਰਾਜੇ ਨੇ ਖੜਗ ਧਾਰਨ ਕਰ ਲਿਆ।

ਚਕ੍ਰਤ ਤੇ ਸਬਹੂੰ ਬਲੁ ਹਾਰਿਓ ॥੧੬੭੩॥

चक्रत ते सबहूँ बलु हारिओ ॥१६७३॥

ਸਾਰੇ ਹੈਰਾਨ ਹੋ ਗਏ ਅਤੇ (ਸਭ ਦਾ) ਬਲ ਛੀਣ ਹੋ ਗਿਆ ॥੧੬੭੩॥

ਤਬ ਹਰਿ ਹਰਿ ਬਿਧਿ ਮੰਤ੍ਰ ਬਿਚਾਰਿਓ ॥

तब हरि हरि बिधि मंत्र बिचारिओ ॥

ਤਦ ਵਿਸ਼ਣੂ, ਸ਼ਿਵ ਅਤੇ ਬ੍ਰਹਮਾ ਨੇ ਸਲਾਹ ਕੀਤੀ

ਮਰੈ ਨ ਜਰੈ ਅਗਨ ਤੇ ਜਾਰਿਓ ॥

मरै न जरै अगन ते जारिओ ॥

ਕਿ (ਇਹ) ਨਾ ਮਰਦਾ ਹੈ ਅਤੇ ਨਾ ਹੀ ਅੱਗ ਨਾਲ ਸਾੜਿਆਂ ਸੜਦਾ ਹੈ।

ਤਾ ਤੇ ਜਤਨ ਕਛੂ ਅਬ ਕੀਜੈ ॥

ता ते जतन कछू अब कीजै ॥

ਇਸ ਲਈ ਕੋਈ ਹੋਰ ਯਤਨ ਕਰਨਾ ਚਾਹੀਦਾ ਹੈ,

ਯਾ ਤੇ ਮਾਰਿ ਭੂਪ ਇਹ ਲੀਜੈ ॥੧੬੭੪॥

या ते मारि भूप इह लीजै ॥१६७४॥

ਤਾ ਜੋ ਇਸ ਰਾਜੇ ਨੂੰ ਮਾਰ ਲਿਆ ਜਾਵੇ ॥੧੬੭੪॥

ਬ੍ਰਹਮੇ ਕਹਿਓ ਸੁ ਇਹ ਬਿਧਿ ਕੀਜੈ ॥

ब्रहमे कहिओ सु इह बिधि कीजै ॥

ਬ੍ਰਹਮਾ ਨੇ ਕਿਹਾ ਕਿ ਇਹ ਵਿਧੀ ਕਰੋ

ਮੋਹਿਤ ਹ੍ਵੈ ਮਨ ਤਬ ਬਲੁ ਛੀਜੈ ॥

मोहित ह्वै मन तब बलु छीजै ॥

ਕਿ ਇਸ ਦਾ ਮਨ ਮੋਹਿਤ ਹੋ ਜਾਏ, ਤਦ (ਇਸ ਦਾ) ਬਲ ਛੀਣ ਹੋ ਜਾਏਗਾ।

ਜਬ ਇਹ ਭੂਪ ਗਿਰਿਓ ਲਖਿ ਲਈਯੈ ॥

जब इह भूप गिरिओ लखि लईयै ॥

ਜਦ ਇਸ ਰਾਜੇ ਨੂੰ ਡਿਗਿਆ ਹੋਇਆ ਵੇਖ ਲਈਏ,

ਤਬ ਇਹ ਜਮ ਕੋ ਧਾਮ ਪਠਈਯੈ ॥੧੬੭੫॥

तब इह जम को धाम पठईयै ॥१६७५॥

ਤਦ ਇਸ ਨੂੰ ਯਮ ਲੋਕ ਵਿਚ ਭੇਜ ਦੇਈਏ ॥੧੬੭੫॥

ਪੁਨਿ ਅਪਛ੍ਰਨ ਆਇਸ ਦੀਜੈ ॥

पुनि अपछ्रन आइस दीजै ॥

(ਹੁਣ) ਫਿਰ ਅਪੱਛਰਾਵਾ ਨੂੰ ਆਗਿਆ ਦਿਓ

ਜਾ ਸੋ ਨ੍ਰਿਪ ਰੀਝੈ ਸੋਈ ਕੀਜੈ ॥

ਜਾ ਸੋ ਨ੍ਰਿਪ ਰੀਝੈ ਸੋਈ ਕੀਜੈ ॥

(ਕਿ ਇਹ) ਓਹੀ ਕਰਨ ਜਿਸ ਨਾਲ ਰਾਜਾ ਪ੍ਰਸੰਨ ਹੋ ਜਾਏ।

ਕਉਤਕਿ ਹੇਰਿ ਭੂਪ ਜਬ ਲੈ ਹੈ ॥

कउतकि हेरि भूप जब लै है ॥

ਜਦ ਰਾਜਾ ਉਨ੍ਹਾ ਦੇ ਕੌਤਕ ਵੇਖ ਲਵੇਗਾ ਤਾ

ਘਟਿ ਜੈ ਹੈ ਬਲ ਮਨ ਦ੍ਰਵਿ ਜੈ ਹੈ ॥੧੬੭੬॥

घटि जै है बल मन द्रवि जै है ॥१६७६॥

(ਇਸ ਦਾ) ਮਨ ਦ੍ਰਵਿਤ ਹੋ ਜਾਵੇਗਾ ਅਤੇ ਬਲ ਘਟ ਜਾਏਗਾ ॥੧੬੭੬॥

ਦੋਹਰਾ ॥

दोहरा ॥

ਦੋਹਰਾ:

ਕਮਲਜ ਯੌ ਹਰਿ ਸਿਉ ਕਹਿਯੋ ਸੁਨੀ ਬਾਤ ਸੁਰਰਾਜ ॥

कमलज यौ हरि सिउ कहियो सुनी बात सुरराज ॥

ਬ੍ਰਹਮਾ ਨੇ ਸ੍ਰੀ ਕ੍ਰਿਸ਼ਨ ਨੂੰ ਇਸ ਤਰ੍ਹਾ ਕਿਹਾ ਅਤੇ ਇੰਦਰ ਨੇ (ਇਹ) ਗੱਲ ਸੁਣ ਲਈ।

ਨਭਿ ਨਿਹਾਰ ਬਾਸਵ ਕਹਿਯੋ ਕਰਹੁ ਨ੍ਰਿਤ ਸੁਰਰਾਜ ॥੧੬੭੭॥

नभि निहार बासव कहियो करहु नृत सुरराज ॥१६७७॥

ਆਕਾਸ਼ ਵਲ ਤਕ ਕੇ ਇੰਦਰ ਨੇ ਕਿਹਾ, ਹੇ ਸੁਅਰਗ ਵਿਚ ਬਿਰਾਜਣ ਵਾਲੇ ਦੇਵਤਿਓ! ਨਾਚ ਕਰੋ ॥੧੬੭੭॥

ਸਵੈਯਾ ॥

सवैया ॥

ਸਵੈਯਾ:

ਉਤ ਦੇਵਬਧੂ ਮਿਲਿ ਨ੍ਰਿਤ ਕਰੈ ਇਤ ਸੂਰ ਸਬੈ ਮਿਲ ਜੁਧੁ ਮਚਾਯੋ ॥

उत देवबधू मिलि नृत करै इत सूर सबै मिल जुधु मचायो ॥

ਉਧਰ ਦੇਵਤਿਆਂ ਦੀਆਂ ਇਸਤਰੀਆਂ ਮਿਲ ਕੇ ਨਾਚ ਕਰਦੀਆਂ ਹਨ, ਇਧਰ ਸਾਰੇ ਸੂਰਮੇ ਮਿਲ ਕੇ ਯੁੱਧ ਕਰਦੇ ਹਨ।

ਕਿੰਨਰ ਗੰਧ੍ਰਬ ਗਾਵਤ ਹੈ ਉਤ ਮਾਰੂ ਬਜੈ ਰਨ ਮੰਗਲ ਗਾਯੋ ॥

किंनर गंध्रब गावत है उत मारू बजै रन मंगल गायो ॥

ਕਿੰਨਰ ਅਤੇ ਗੰਧਰਬ ਗਾਉਂਦੇ ਹਨ, ਉਧਰ ਮਾਰੂ ਵਾਜਾ ਵਜਦਾ ਹੈ ਅਤੇ ਰਣ-ਭੂਮੀ ਵਿਚ ਮਾਗਲਿਕ (ਗੀਤ) ਗਾਏ ਜਾ ਰਹੇ ਹਨ।

ਕਉਤੁਕ ਦੇਖਿ ਬਡੋ ਤਿਨ ਕੋ ਇਹ ਭੂਪਤਿ ਕੋ ਮਨ ਤਉ ਬਿਰਮਾਯੋ ॥

कउतुक देखि बडो तिन को इह भूपति को मन तउ बिरमायो ॥

ਉਨ੍ਹਾ ਦੇ ਵਡੇ ਕੌਤਕ ਵੇਖ ਕੇ ਇਸ ਰਾਜਾ (ਖੜਗ ਸਿੰਘ) ਦਾ ਮਨ ਲੁਭਾਇਮਾਨ ਹੋ ਗਿਆ ਹੈ।

ਕਾਨ੍ਹ ਅਚਾਨ ਲਯੋ ਧਨੁ ਤਾਨਿ ਸੁ ਬਾਨ ਮਹਾ ਨ੍ਰਿਪ ਕੇ ਤਨਿ ਲਾਯੋ ॥੧੬੭੮॥

कात्रह अचान लयो धनु तानि सु बान महा नृप के तनि लायो ॥१६७८॥

(ਉਸ ਵੇਲੇ) ਕ੍ਰਿਸ਼ਨ ਨੇ ਅਚਾਨਕ ਹੀ ਧਨੁਸ਼ ਕਸ ਲਿਆ ਅਤੇ ਇਕ ਤਕੜਾ ਬਾਣ ਰਾਜੇ ਦੇ ਸ਼ਰੀਰ ਵਿਚ ਮਾਰ ਦਿੱਤਾ ॥੧੬੭੮॥

ਲਾਗਤ ਹੀ ਸਰ ਮੋਹਿਤ ਭਯੋ ਤੇਊ ਤੀਰਨ ਸੋ ਬਰ ਬੀਰ ਸੰਘਾਰੇ ॥

लागत ही सर मोहित भयो तेऊ तीरन सो बर बीर संघारे ॥

ਬਾਣ ਲਗਦਿਆਂ ਹੀ (ਰਾਜਾ) ਬੇਹੋਸ਼ ਹੋ ਗਿਆ ਹੈ, ਪਰ ਫਿਰ ਵੀ ਉਸ ਨੇ ਤੀਰਾ ਨਾਲ ਬਹੁਤ ਯੋਧੇ ਮਾਰ ਦਿੱਤੇ ਹਨ।

ਗਿਆਰਹ ਰੁਦ੍ਰਨਿ ਕੇ ਅਗਨੰ ਗਨ ਮਾਰਿ ਲਏ ਹਰਿ ਲੋਕਿ ਸਿਧਾਰੇ ॥

गिआरह रुद्रनि के अगनं गन मारि लए हरि लोकि सिधारे ॥

ਗਿਆਰਾ ਰੁਦਰਾ ਦੇ ਅਣਗਿਣਤ ਗਣ ਮਾਰ ਦਿੱਤੇ ਹਨ (ਅਤੇ ਉਹ) ਸ਼ਿਵ ਲੋਕ ਨੂੰ ਚਲੇ ਗਏ ਹਨ।

ਦ੍ਵਾਦਸ ਭਾਨ ਜਲਾਧਿਪ ਅਉ ਸਸਿ ਇੰਦ੍ਰ ਕੁਬੇਰ ਕੇ ਅੰਗ ਪ੍ਰਹਾਰੇ ॥

द्वादस भान जलाधिप अउ ससि इंद्र कुबेर के अंग प्रहारे ॥

ਬਾਰ੍ਹਾ ਸੂਰਜਾ, ਵਰੁਨ ਦੇਵਤਾ, ਚੰਦ੍ਰਮਾ, ਇੰਦਰ ਅਤੇ ਕੁਬੇਰ ਦੇ ਅੰਗ ਕਟ ਸੁਟੇ ਹਨ।

ਅਉਰ ਜਿਤੇ ਭਟ ਠਾਢੇ ਰਹੇ ਕਬਿ ਸ੍ਯਾਮ ਕਹੈ ਬਿਪਤੇ ਕਰਿ ਡਾਰੇ ॥੧੬੭੯॥

अउर जिते भट ठाढे रहे कबि स्याम कहै बिपते करि डारे ॥१६७९॥

ਕਵੀ ਸ਼ਿਆਮ ਕਹਿੰਦੇ ਹਨ, ਹੋਰ ਜਿਤਨੇ ਸੂਰਮੇ ਖੜੋਤੇ ਹੋਏ ਸਨ, ਉਨ੍ਹਾ ਨੂੰ (ਰਾਜੇ ਨੇ) ਅਪਮਾਨਿਤ ਕਰ ਦਿੱਤਾ ਹੈ ॥੧੬੭੯॥

ਸਕ੍ਰ ਕੋ ਸਾਠ ਲਗਾਵਤ ਭਯੋ ਸਰ ਦ੍ਵੈ ਸਤਿ ਕਾਨ੍ਹ ਕੇ ਗਾਤ ਲਗਾਏ ॥

सक्र को साठ लगावत भयो सर द्वै सति कान्रह के गात लगाए ॥

ਇੰਦਰ ਨੂੰ ਸਠ ਬਾਣ ਮਾਰੇ ਹਨ ਅਤੇ ਕ੍ਰਿਸ਼ਨ ਦੇ ਸ਼ਰੀਰ ਵਿਚ ਦੋ ਸੌ (ਤੀਰ) ਲਗਾਏ ਹਨ।

ਚਉਸਠਿ ਬਾਨ ਹਨੇ ਜਮ ਕੋ ਰਵਿ ਦ੍ਵਾਦਸ ਦ੍ਵਾਦਸ ਕੇ ਸੰਗ ਘਾਏ ॥

चउसठि बान हने जम को रवि द्वादस द्वादस के संग घाए ॥

ਯਮਰਾਜ ਨੂੰ ਚੌਂਹਠ ਬਾਣ ਲਗੇ ਹਨ ਅਤੇ ਬਾਰਾ ਸੂਰਜਾ ਨੂੰ ਬਾਰਾ ਤੀਰਾ ਨਾਲ ਜ਼ਖ਼ਮੀ ਕੀਤਾ ਹੈ।

ਸੋਮ ਕੋ ਸਉ ਸਤ ਰੁਦ੍ਰ ਕੋ ਚਾਰ ਲਗਾਵਤ ਭਯੋ ਕਬਿ ਸ੍ਯਾਮ ਸੁਨਾਏ ॥

सोम को सउ सत रुद्र को चार लगावत भयो कबि स्याम सुनाए ॥

ਕਵੀ ਸ਼ਿਆਮ ਕਹਿੰਦੇ ਹਨ, ਚੰਦ੍ਰਮਾ ਨੂੰ ਇਕ ਸੌ ਅਤੇ ਰੁਦ੍ਰ ਨੂੰ ਚਾਰ ਸੌ ਬਾਣ ਮਾਰੇ ਹਨ।

ਸ੍ਰੌਨ ਭਰੇ ਸਬ ਕੇ ਪਟ ਮਾਨਹੁ ਚਾਚਰ ਖੇਲਿ ਅਬੈ ਭਟ ਆਏ ॥੧੬੮੦॥

स्रौन भरे सब के पट मानहु चाचर खेलि अबै भट आए ॥१६८०॥

ਸਾਰਿਆਂ ਦੇ ਬਸਤ੍ਰ ਲਹੂ ਨਾਲ ਲਿਬੜ ਗਏ ਹਨ ਮਾਨੋ ਸੂਰਮੇ ਹੁਣੇ ਹੀ ਹੋਲੀ ਖੇਡ ਕੇ ਆਏ ਹੋਣ ॥੧੬੮੦॥

ਚੌਪਈ ॥

चौपई ॥

ਚੌਪਈ:

ਅਉਰ ਸੁਭਟ ਬਹੁਤੇ ਤਿਹ ਮਾਰੇ ॥

अउर सुभट बहुते तिह मारे ॥

ਉਸ ਨੇ ਹੋਰ ਬਹੁਤ ਸਾਰੇ ਸੂਰਮੇ ਮਾਰ ਦਿੱਤੇ,

ਜੂਝ ਪਰੇ ਜਮ ਧਾਮਿ ਸਿਧਾਰੇ ॥

जूझ परे जम धामि सिधारे ॥

(ਜੋ) ਵੀ ਲੜੇ ਯਮਲੋਕ ਚਲੇ ਗਏ।

ਤਬ ਨ੍ਰਿਪ ਪੈ ਬ੍ਰਹਮਾ ਚਲ ਆਯੋ ॥

तब नृप पै ब्रहमा चल आयो ॥

ਤਦ ਬ੍ਰਹਮਾ ਚਲ ਕੇ ਰਾਜੇ ਕੋਲ ਆਇਆ।

ਸ੍ਯਾਮ ਭਨੈ ਯਹ ਬੈਨ ਸੁਨਾਯੋ ॥੧੬੮੧॥

स्याम भनै यह बैन सुनायो ॥१६८१॥

ਸ਼ਿਆਮ (ਕਵੀ) ਕਹਿੰਦੇ ਹਨ, (ਉਸ ਨੇ) ਇਹ ਬਚਨ ਕਹਿ ਸੁਣਾਇਆ ॥੧੬੮੧॥

ਕਹਿਓ ਸੁ ਕਿਉ ਇਨ ਕਉ ਰਨਿ ਮਾਰੈ ॥

कहिओ सु किउ इन कउ रनि मारै ॥

(ਬ੍ਰਹਮਾ) ਕਹਿਣ ਲਗਿਆ, (ਹੇ ਰਾਜਨ! ਤੂੰ) ਇਨ੍ਹਾ ਨੂੰ ਯੁੱਧ ਵਿਚ ਕਿਉਂ ਮਾਰਦਾ ਹੈਂ।

ਬ੍ਰਿਥਾ ਕੋਪ ਕੈ ਕਿਉ ਸਰ ਡਾਰੈ ॥

बृथा कोप कै किउ सर डारै ॥

ਵਿਅਰਥ ਵਿਚ ਕ੍ਰੋਧ ਕਰ ਕੇ ਕਿਉਂ ਬਾਣ ਚਲਾਉਂਦਾ ਹੈਂ।

ਤਾ ਤੇ ਇਹੈ ਕਾਜ ਅਬ ਕੀਜੈ ॥

ता ते इहै काज अब कीजै ॥

ਇਸ ਲਈ ਹੁਣ ਇਹ ਕੰਮ ਕਰ

ਦੇਹ ਸਹਿਤ ਨਭਿ ਮਾਰਗ ਲੀਜੈ ॥੧੬੮੨॥

देह सहित नभि मारग लीजै ॥१६८२॥

ਅਤੇ ਦੇਹ ਸਮੇਤ ਆਕਾਸ਼ ਦਾ ਮਾਰਗ ਫੜ ॥੧੬੮੨॥

ਜੁਧ ਕਥਾ ਨਹੀ ਰਿਦੈ ਚਿਤਾਰੋ ॥

जुध कथा नही रिदै चितारो ॥

ਯੁੱਧ ਦੇ ਬ੍ਰਿੱਤਾਤ ਨੂੰ ਮਨ ਵਿਚ ਨਾ ਵਿਚਾਰ

ਅਪਨੋ ਅਗਲੋ ਕਾਜ ਸਵਾਰੋ ॥

अपनो अगलो काज सवारो ॥

ਅਤੇ ਆਪਣੇ ਅਗਲੇ (ਲੋਕ ਦਾ) ਕੰਮ ਸੰਵਾਰ।

ਤਾ ਤੇ ਅਬਿ ਬਿਲੰਬ ਨਹੀ ਕੀਜੈ ॥

ता ते अबि बिलंब नही कीजै ॥

ਇਸ ਲਈ ਹੁਣ ਦੇਰ ਨਾ ਕਰ

ਮੇਰੋ ਕਹਿਯੋ ਮਾਨ ਕੈ ਲੀਜੈ ॥੧੬੮੩॥

मेरो कहियो मान कै लीजै ॥१६८३॥

ਅਤੇ ਮੇਰੇ ਕਹੇ ਨੂੰ ਮੰਨ ਲੈ ॥੧੬੮੩॥

ਸਵੈਯਾ ॥

सवैया ॥

ਸਵੈਯਾ:

ਇੰਦ੍ਰ ਕੇ ਧਾਮ ਚਲੋ ਬਲਵਾਨ ਸੁਜਾਨ ਸੁਨੋ ਅਬ ਢੀਲ ਨ ਕੀਜੈ ॥

इंद्र के धाम चलो बलवान सुजान सुनो अब ढील न कीजै ॥

ਹੇ ਬਲਵਾਨ! ਹੁਣ ਇੰਦਰ ਦੇ ਘਰ ਨੂੰ ਚਲੋ। ਹੇ ਸੁਜਾਨ! ਸੁਣੋ, ਹੁਣ ਦੇਰ ਨਾ ਕਰੋ।

ਦੇਵਬਧੂ ਜੋਊ ਚਾਹਤ ਹੈ ਤਿਨ ਕੋ ਮਿਲੀਐ ਮਿਲ ਕੈ ਸੁਖ ਲੀਜੈ ॥

देवबधू जोऊ चाहत है तिन को मिलीऐ मिल कै सुख लीजै ॥

ਜੋ ਵੀ ਦੇਵ-ਇਸਤਰੀ ਚਾਹੀਦੀ ਹੈ, ਉਸ ਨੂੰ ਮਿਲੋ ਅਤੇ ਮਿਲ ਕੇ ਸੁਖ ਪਾਓ।

ਤੇਰੋ ਮਨੋਰਥ ਪੂਰਨ ਹੋਤ ਹੈ ਮਾਨ ਕਹਿਓ ਨ੍ਰਿਪ ਅੰਮ੍ਰਿਤ ਪੀਜੈ ॥

तेरो मनोरथ पूरन होत है मान कहिओ नृप अंमृत पीजै ॥

ਹੇ ਰਾਜਨ! ਤੇਰਾ ਮਨੋਰਥ ਪੂਰਾ ਹੁੰਦਾ ਹੈ। ਮੇਰਾ ਕਿਹਾ ਮੰਨ ਕੇ ਅੰਮ੍ਰਿਤ ਪੀ ਲਵੋ।

ਰਾਜਨ ਰਾਜ ਸਮਾਜ ਤਜੋ ਇਨ ਬੀਰਨ ਕੋ ਨ ਬ੍ਰਿਥਾ ਦੁਖੁ ਦੀਜੈ ॥੧੬੮੪॥

राजन राज समाज तजो इन बीरन को न बृथा दुखु दीजै ॥१६८४॥

ਹੇ ਰਾਜਨ! ਰਾਜ ਸਮਾਜ ਨੂੰ ਛਡ ਦਿਓ ਅਤੇ ਇਨ੍ਹਾ ਯੋਧਿਆਂ ਨੂੰ ਵਿਅਰਥ ਦਾ ਦੁਖ ਨਾ ਦਿਓ ॥੧੬੮੪॥

ਦੋਹਰਾ ॥

दोहरा ॥

ਦੋਹਰਾ:

ਯੌ ਸੁਨਿ ਬਤੀਆ ਬ੍ਰਹਮ ਕੀ ਭੂਪ ਸਤ੍ਰ ਦੁਖ ਦੈਨ ॥

यौ सुनि बतीआ ब्रहम की भूप सत्र दुख दैन ॥

ਬ੍ਰਹਮਾ ਦੀਆਂ ਇਸ ਤਰ੍ਹਾ ਦੀਆਂ ਗੱਲਾ ਸੁਣ ਕੇ ਵੈਰੀਆਂ ਨੂੰ ਦੁਖ ਦੇਣ ਵਾਲਾ

ਅਤਿ ਚਿਤਿ ਹਰਖ ਬਢਾਇ ਕੈ ਬੋਲਿਓ ਬਿਧਿ ਸੋ ਬੈਨ ॥੧੬੮੫॥

अति चिति हरख बढाइ कै बोलिओ बिधि सो बैन ॥१६८५॥

ਰਾਜਾ ਆਪਣੇ ਚਿਤ ਵਿਚ ਬਹੁਤ ਖੁਸ਼ੀ ਵਧਾਉਂਦਾ ਹੋਇਆ ਬ੍ਰਹਮਾ ਨੂੰ ਇਹ ਬੋਲ ਬੋਲਿਆ ॥੧੬੮੫॥

ਚੌਪਈ ॥

चौपई ॥

ਚੌਪਈ:

ਯੌ ਬ੍ਰਹਮਾ ਸੋ ਬੈਨ ਸੁਨਾਯੋ ॥

यौ ब्रहमा सो बैन सुनायो ॥

(ਰਾਜੇ ਨੇ) ਬ੍ਰਹਮਾ ਨੂੰ ਇਸ ਤਰ੍ਹਾ ਦਾ ਬੋਲ ਸੁਣਾਇਆ,

ਤੋ ਸਿਉ ਕਹੋ ਜੁ ਮਨ ਮੈ ਆਯੋ ॥

तो सिउ कहो जु मन मै आयो ॥

ਤੈਨੂੰ ਉਹੀ ਕਹਿੰਦਾ ਹਾ, ਜੋ ਮਨ ਵਿਚ ਆਇਆ ਹੈ।

ਮੋ ਸੋ ਬੀਰ ਸਸਤ੍ਰ ਜਬ ਧਰੈ ॥

मो सो बीर ससत्र जब धरै ॥

ਮੇਰੇ ਵਰਗਾ ਵੀਰ ਜਦੋਂ ਸ਼ਸਤ੍ਰ ਧਾਰਨ ਕਰੇਗਾ,

ਕਹੋ ਬਿਸਨ ਬਿਨ ਕਾ ਸੋ ਲਰੈ ॥੧੬੮੬॥

कहो बिसन बिन का सो लरै ॥१६८६॥

(ਤਾ) ਵਿਸ਼ਣੂ ਨੂੰ ਛਡ ਕੇ (ਹੋਰ) ਕਿਸ ਨਾਲ ਲੜੇਗਾ ॥੧੬੮੬॥

ਦੋਹਰਾ ॥

दोहरा ॥

ਦੋਹਰਾ:

ਤੁਮ ਸਬ ਜਾਨਤ ਬਿਸ੍ਵ ਕਰ ਖੜਗ ਸਿੰਘ ਮੋਹਿ ਨਾਉ ॥

तुम सब जानत बिस्व कर खड़ग सिंघ मोहि नाउ ॥

ਹੇ ਵਿਸ਼ਵ ਕਰਤਾ! ਤੂੰ ਜਾਣਦਾ ਹੈਂ ਕਿ ਮੇਰਾ ਨਾ ਖੜਗ ਸਿੰਘ ਹੈ।

ਲਾਜ ਆਪਨੇ ਨਾਉ ਕੀ ਕਹੋ ਕਹਾ ਭਜਿ ਜਾਉ ॥੧੬੮੭॥

लाज आपने नाउ की कहो कहा भजि जाउ ॥१६८७॥

(ਮੈਨੂੰ) ਆਪਣੇ ਨਾ ਦੀ ਲਾਜ ਹੈ; ਦਸ, ਕਿਥੇ ਭਜ ਕੇ ਜਾਵਾ ॥੧੬੮੭॥

ਸਵੈਯਾ ॥

सवैया ॥

ਸਵੈਯਾ:

ਚਤੁਰਾਨਨ ਮੋ ਬਤੀਆ ਸੁਨਿ ਲੈ ਚਿਤ ਦੈ ਦੁਹ ਸ੍ਰਉਨਨ ਮੈ ਧਰੀਐ ॥

चतुरानन मो बतीआ सुनि लै चित दै दुह स्रउनन मै धरीऐ ॥

ਹੇ ਬ੍ਰਹਮਾ! ਚਿਤ ਦੇ ਕੇ ਮੇਰੀ ਗੱਲ ਸੁਣ ਲੈ ਅਤੇ ਦੋਹਾ ਕੰਨਾ ਵਿਚ ਧਰ ਲੈ।

ਉਪਮਾ ਕੋ ਜਬੈ ਉਮਗੈ ਮਨ ਤਉ ਉਪਮਾ ਭਗਵਾਨ ਹੀ ਕੀ ਕਰੀਐ ॥

उपमा को जबै उमगै मन तउ उपमा भगवान ही की करीऐ ॥

ਜਦੋਂ ਮਨ ਉਪਮਾ ਕਰਨ ਨੂੰ ਉਛਾਲਾ ਮਾਰੇ, ਤਾ ਉਪਮਾ ਭਗਵਾਨ ਦੀ ਹੀ ਕਰੀਏ।

ਪਰੀਐ ਨਹੀ ਆਨ ਕੇ ਪਾਇਨ ਪੈ ਹਰਿ ਕੇ ਗੁਰ ਕੇ ਦਿਜ ਕੇ ਪਰੀਐ ॥

परीऐ नही आन के पाइन पै हरि के गुर के दिज के परीऐ ॥

ਕਿਸ ਹੋਰ ਦੇ ਪੈਰੀਂ ਨਾ ਪਈਏ, (ਕੇਵਲ) ਭਗਵਾਨ ਦੇ, ਗੁਰੂ ਦੇ ਅਤੇ ਬ੍ਰਾਹਮਣ ਦੇ (ਹੀ ਪੈਰੀਂ) ਪੈਣਾ (ਚਾਹੀਦਾ ਹੈ)।

ਜਿਹ ਕੋ ਜੁਗ ਚਾਰ ਮੈ ਨਾਉ ਜਪੈ ਤਿਹ ਸੋ ਲਰਿ ਕੈ ਮਰੀਐ ਤਰੀਐ ॥੧੬੮੮॥

जिह को जुग चार मै नाउ जपै तिह सो लरि कै मरीऐ तरीऐ ॥१६८८॥

ਜਿਸ ਦਾ ਚੌਹਾ ਯੁਗਾ ਵਿਚ ਨਾਮ ਜਪਿਆ ਜਾਦਾ ਹੈ, ਉਸ ਨਾਲ ਲੜ ਕੇ ਅਤੇ (ਉਸ ਤੋਂ) ਮਰ ਕੇ (ਸੰਸਾਰ ਸਾਗਰ) ਤਰਿਆ ਜਾਦਾ ਹੈ ॥੧੬੮੮॥

ਜਾ ਸਨਕਾਦਿਕ ਸੇਸ ਤੇ ਆਦਿਕ ਖੋਜਤ ਹੈ ਕਛੁ ਅੰਤ ਨ ਪਾਯੋ ॥

जा सनकादिक सेस ते आदिक खोजत है कछु अंत न पायो ॥

ਜਿਸ ਨੂੰ ਸਨਕਾਦਿਕ, ਸ਼ੇਸ਼ਨਾਗ ਜਿਹੇ ਖੋਜ ਰਹੇ ਹਨ, (ਪਰ ਉਨ੍ਹਾ ਨੇ) ਕੁਝ ਅੰਤ ਨਹੀਂ ਪਾਇਆ ਹੈ।

ਚਉਦਹ ਲੋਕਨ ਬੀਚ ਸਦਾ ਸੁਕ ਬ੍ਯਾਸ ਮਹਾ ਕਬਿ ਸ੍ਯਾਮ ਸੁ ਗਾਯੋ ॥

चउदह लोकन बीच सदा सुक ब्यास महा कबि स्याम सु गायो ॥

ਕਵੀ ਸ਼ਿਆਮ ਕਹਿੰਦੇ ਹਨ, ਚੌਦਾ ਲੋਕਾ ਵਿਚ ਸਦਾ ਹੀ ਮਹਾ ਰਿਸ਼ੀ ਸੁਕਦੇਵ ਅਤੇ ਵਿਆਸ ਗਾਉਂਦੇ ਹਨ।

ਜਾਹੀ ਕੇ ਨਾਮ ਪ੍ਰਤਾਪ ਹੂੰ ਤੇ ਧ੍ਰੂਅ ਸੋ ਪ੍ਰਹਲਾਦ ਅਛੈ ਪਦ ਪਾਯੋ ॥

जाही के नाम प्रताप हूँ ते ध्रूअ सो प्रहलाद अछै पद पायो ॥

ਜਿਸ ਦੇ ਨਾਮ ਦੇ ਪ੍ਰਤਾਪ ਕਾਰਨ ਧ੍ਰੂਹ ਅਤੇ ਪ੍ਰਹਿਲਾਦ ਨੇ ਸਥਾਈ ਪਦ ਪ੍ਰਾਪਤ ਕੀਤਾ ਹੈ।

ਸੋ ਅਬ ਮੋ ਸੰਗ ਜੁਧੁ ਕਰੈ ਜਿਹ ਸ੍ਰੀਧਰ ਸ੍ਰੀ ਹਰਿ ਨਾਮ ਕਹਾਯੋ ॥੧੬੮੯॥

सो अब मो संग जुधु करै जिह स्रीधर स्री हरि नाम कहायो ॥१६८९॥

ਓਹੀ ਹੁਣ ਮੇਰੇ ਨਾਲ ਯੁੱਧ ਕਰੇਗਾ ਜਿਸ ਨੇ (ਆਪਣਾ) ਨਾਮ ਸ੍ਰੀ ਧਰ ਅਤੇ ਸ੍ਰੀ ਹਰਿ ਅਖਵਾਇਆ ਹੈ ॥੧੬੮੯॥

ਅੜਿਲ ॥

अड़िल ॥

ਅੜਿਲ:

ਚਤੁਰਾਨਨ ਏ ਬਚਨ ਸੁਨਤ ਚਕ੍ਰਿਤ ਭਯੋ ॥

ਚਤੁਰਾਨਨ ਏ ਬਚਨ ਸੁਨਤ ਚਕ੍ਰਿਤ ਭਯੋ ॥

ਬ੍ਰਹਮਾ ਇਹ ਬਚਨ ਸੁਣ ਕੇ ਹੈਰਾਨ ਹੋ ਗਿਆ

ਬਿਸਨ ਭਗਤ ਕੋ ਤਬੈ ਭੂਪ ਚਿਤ ਮੈ ਲਯੋ ॥

बिसन भगत को तबै भूप चित मै लयो ॥

ਅਤੇ ਉਸੇ ਵੇਲੇ ਰਾਜੇ ਨੂੰ ਵਿਸ਼ਣੂ ਭਗਤ ਵਜੋਂ ਮਨ ਵਿਚ ਜਾਣ ਲਿਆ।

ਸਾਧ ਸਾਧ ਕਰਿ ਬੋਲਿਓ ਬਦਨ ਨਿਹਾਰ ਕੈ ॥

साध साध करि बोलिओ बदन निहार कै ॥

(ਰਾਜੇ ਦਾ) ਮੂੰਹ ਵੇਖ ਕੇ (ਬ੍ਰਹਮਾ) ਧੰਨ ਧੰਨ ਕਹਿ ਕੇ ਬੋਲਿਆ।

ਹੋ ਮੋਨ ਰਹਿਯੋ ਗਹਿ ਕਮਲਜ ਪ੍ਰੇਮ ਬਿਚਾਰ ਕੈ ॥੧੬੯੦॥

हो मोन रहियो गहि कमलज प्रेम बिचार कै ॥१६९०॥

(ਅਤੇ ਉਸ ਦੇ) ਪ੍ਰੇਮ ਨੂੰ ਵਿਚਾਰ ਕੇ ਬ੍ਰਹਮਾ ('ਕਮਲਜ') ਚੁਪ ਹੋ ਗਿਆ ॥੧੬੯੦॥

ਬਹੁਰਿ ਬਿਧਾਤਾ ਭੂਪਤਿ ਕੋ ਇਹ ਬਿਧਿ ਕਹਿਯੋ ॥

बहुरि बिधाता भूपति को इह बिधि कहियो ॥

ਫਿਰ ਬ੍ਰਹਮਾ ਨੇ ਰਾਜੇ ਨੂੰ ਇਸ ਤਰ੍ਹਾ ਕਿਹਾ,

ਭਗਤਿ ਗਯਾਨ ਕੋ ਤਤੁ ਭਲੀ ਬਿਧਿ ਤੈ ਲਹਿਯੋ ॥

भगति ग्यान को ततु भली बिधि तै लहियो ॥

(ਤੁਸੀਂ) ਭਗਤੀ ਅਤੇ ਗਿਆਨ ਦੇ ਤੱਤ੍ਵ ਨੂੰ ਚੰਗੀ ਤਰ੍ਹਾ ਜਾਣ ਲਿਆ ਹੈ।

ਤਾ ਤੇ ਅਬ ਤਨ ਸਾਥਹਿ ਸੁਰਗਿ ਸਿਧਾਰੀਐ ॥

ता ते अब तन साथहि सुरगि सिधारीऐ ॥

ਇਸ ਲਈ ਹੁਣ ਤਨ ਸਹਿਤ ਸੁਅਰਗ ਨੂੰ ਜਾਓ।

ਹੋ ਮੁਕਤ ਓਰ ਕਰਿ ਦ੍ਰਿਸਟਿ ਨ ਜੁਧ ਨਿਹਾਰੀਐ ॥੧੬੯੧॥

हो मुकत ओर करि द्रसटि न जुध निहारीऐ ॥१६९१॥

ਮੁਕਤੀ (ਪ੍ਰਾਪਤੀ) ਵਲ ਦ੍ਰਿਸ਼ਟੀ ਕਰੋ ਅਤੇ ਯੁੱਧ ਵਲ ਨਾ ਵੇਖੋ ॥੧੯੯੧॥

ਦੋਹਰਾ ॥

दोहरा ॥

ਦੋਹਰਾ:

ਕਹਿਯੋ ਨ ਮਾਨੈ ਭੂਪ ਜਬ ਤਬ ਬ੍ਰਹਮੇ ਕਹ ਕੀਨ ॥

कहियो न मानै भूप जब तब ब्रहमे कह कीन ॥

ਜਦੋਂ ਰਾਜੇ ਨੇ ਕਿਹਾ ਨਾ ਮੰਨਿਆ ਤਾ ਬ੍ਰਹਮਾ ਨੇ ਕੀਹ ਕੀਤਾ?

ਨਾਰਦ ਕੋ ਸਿਮਰਨਿ ਕੀਓ ਮੁਨਿ ਆਯੋ ਪਰਬੀਨ ॥੧੯੯੨॥

नारद को सिमरनि कीओ मुनि आयो परबीन ॥१६९२॥

(ਉਸੇ ਵੇਲੇ) ਨਾਰਦ ਨੂੰ ਯਾਦ ਕੀਤਾ ਅਤੇ ਪ੍ਰਬੀਨ ਮੁਨੀ (ਉਥੇ) ਆ ਗਿਆ ॥੧੯੯੨॥

ਸਵੈਯਾ ॥

सवैया ॥

ਸਵੈਯਾ:

ਤਬ ਹੀ ਮੁਨਿ ਨਾਰਦ ਆਇ ਗਯੋ ਤਿਹ ਭੂਪਤਿ ਕੋ ਇਕ ਬੈਨ ਸੁਨਾਯੋ ॥

तब ही मुनि नारद आइ गयो तिह भूपति को इक बैन सुनायो ॥

ਤਦੋਂ ਨਾਰਦ ਮੁਨੀ ਆ ਗਿਆ ਅਤੇ ਉਸ ਨੇ ਰਾਜੇ ਨੂੰ ਇਕ ਬਚਨ ਸੁਣਾਇਆ।

ਚਉਦਹ ਲੋਕਨ ਬੀਚ ਕਹਿਯੋ ਪ੍ਰਭਿ ਤੋ ਸਮ ਰਾਜ ਨ ਕੋਊ ਬਨਾਯੋ ॥

चउदह लोकन बीच कहियो प्रभि तो सम राज न कोऊ बनायो ॥

ਕਿਹਾ ਜਾਦਾ ਹੈ ਕਿ ਪ੍ਰਭੂ ਨੇ ਚੌਦਾ ਲੋਕਾ ਵਿਚ ਤੇਰੇ ਵਰਗਾ ਰਾਜਾ ਨਹੀਂ ਬਣਾਇਆ।

ਤਾਹੀ ਤੇ ਬੀਰਨ ਕੀ ਮਨਿ ਤੈ ਸੁ ਭਲੋ ਕੀਯੋ ਸ੍ਯਾਮ ਸੋ ਜੁਧ ਮਚਾਯੋ ॥

ताही ते बीरन की मनि तै सु भलो कीयो स्याम सो जुध मचायो ॥

ਹੇ ਵੀਰਾ ਦੇ ਸ਼ਿਰੋਮਣੀ! ਇਸ ਲਈ ਨੂੰ ਚੰਗਾ ਕੀਤਾ ਹੈ ਕਿ ਸ੍ਰੀ ਕ੍ਰਿਸ਼ਨ ਨਾਲ ਯੁੱਧ ਮਚਾਇਆ ਹੈ।

ਸ੍ਯਾਮ ਕਹੈ ਮੁਨਿ ਕੀ ਬਤੀਆ ਸੁਨਿ ਭੂਪ ਘਨੋ ਮਨ ਮੈ ਸੁਖੁ ਪਾਯੋ ॥੧੬੯੩॥

स्याम कहै मुनि की बतीआ सुनि भूप घनो मन मै सुखु पायो ॥१६९३॥

(ਕਵੀ) ਸ਼ਿਆਮ ਕਹਿੰਦੇ ਹਨ, ਮੁਨੀ ਦੀ ਇਹ ਗੱਲ ਸੁਣ ਕੇ ਰਾਜੇ ਨੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ ਹੈ ॥੧੬੯੩॥

ਦੋਹਰਾ ॥

दोहरा ॥

ਦੋਹਰਾ:

ਅਭਿਬੰਦਨ ਭੂਪਤਿ ਕੀਯੋ ਨਾਰਦ ਕੋ ਪਹਿਚਾਨਿ ॥

अभिबंदन भूपति कीयो नारद को पहिचानि ॥

ਨਾਰਦ ਨੂੰ ਪਛਾਣ ਕੇ ਰਾਜੇ ਨੇ ਬੰਦਨਾ ਕੀਤੀ।

ਮੁਨਿਪਤਿ ਇਹ ਉਪਦੇਸ ਦੀਆ ਜੁਧ ਕਰੋ ਬਲਵਾਨ ॥੧੬੯੪॥

मुनिपति इह उपदेस दीआ जुध करो बलवान ॥१६९४॥

ਸ੍ਰੇਸ਼ਠ ਮੁਨੀ ਨੇ ਇਹ ਉਪਦੇਸ਼ ਦਿੱਤਾ ਕਿ ਹੇ ਬਲਵਾਨ! (ਚੰਗੀ ਤਰ੍ਹਾਂ) ਯੁੱਧ ਕਰੋ ॥੧੬੯੪॥

ਇਤ ਭੂਪਤਿ ਨਾਰਦ ਮਿਲੇ ਪ੍ਰੇਮੁ ਭਗਤਿ ਕੀ ਖਾਨ ॥

इत भूपति नारद मिले प्रेमु भगति की खान ॥

ਇਧਰ ਰਾਜੇ ਨੂੰ ਪ੍ਰੇਮ ਭਗਤੀ ਦੀ ਖਾਣ ਰੂਪ ਨਾਰਦ ਮਿਲੇ ਹਨ

ਉਤ ਮਹੇਸ ਚਲਿ ਤਹ ਗਏ ਜਹ ਠਾਢੇ ਭਗਵਾਨ ॥੧੬੯੫॥

उत महेस चलि तह गए जह ठाढे भगवान ॥१६९५॥

ਅਤੇ ਉਧਰ ਸ਼ਿਵ ਚਲ ਕੇ ਉਥੇ ਗਿਆ ਜਿਥੇ ਸ੍ਰੀ ਕ੍ਰਿਸ਼ਨ ਖੜੋਤੇ ਹਨ ॥੧੬੯੫॥

ਚੌਪਈ ॥

चौपई ॥

ਚੌਪਈ:

ਇਤੇ ਰੁਦ੍ਰ ਮਨਿ ਮੰਤ੍ਰ ਬਿਚਾਰਿਓ ॥

इते रुद्र मनि मंत्र बिचारिओ ॥

ਇਧਰ ਰੁਦ੍ਰ ਨੇ ਮਨ ਵਿਚ ਵਿਚਾਰ ਕੀਤਾ

ਸ੍ਰੀ ਜਦੁਪਤਿ ਕੇ ਨਿਕਟਿ ਉਚਾਰਿਓ ॥

स्री जदुपति के निकटि उचारिओ ॥

ਅਤੇ ਸ੍ਰੀ ਕ੍ਰਿਸ਼ਨ ਦੇ ਕੋਲ ਜਾ ਕੇ ਕਹਿ ਦਿੱਤਾ

ਅਬ ਹੀ ਮ੍ਰਿਤਹਿ ਆਇਸ ਦੀਜੈ ॥

अब ही मृतहि आइस दीजै ॥

ਕਿ ਹੁਣੇ ਹੀ ਮ੍ਰਿਤੂ-ਦੇਵ ਨੂੰ ਆਗਿਆ ਦਿਓ,

ਤਬ ਇਹ ਭੂਪ ਮਾਰਿ ਕੈ ਲੀਜੈ ॥੧੬੯੬॥

तब इह भूप मारि कै लीजै ॥१६९६॥

ਤਾ ਜੋ (ਉਹ) ਇਸ ਰਾਜੇ ਨੂੰ ਮਾਰ ਲਏ ॥੧੬੯੬॥

ਦੋਹਰਾ ॥

दोहरा ॥

ਦੋਹਰਾ:

ਸਰ ਅਪਨੇ ਮੈ ਮ੍ਰਿਤੁ ਧਰਿ ਇਹ ਤੁਮ ਕਰਹੁ ਉਪਾਇ ॥

सर अपने मै मृतु धरि इह तुम करहु उपाइ ॥

ਆਪਣੇ ਬਾਣ ਵਿਚ ਮ੍ਰਿਤੂ-ਦੇਵ ਨੂੰ ਧਰ ਕੇ (ਧਨੁਸ਼ ਦਾ ਚਿਲਾ ਚੜ੍ਹਾ ਦਿਓ); ਤੁਸੀਂ ਇਹੀ ਉਪਾ ਕਰੋ।

ਅਬ ਕਸਿ ਕੈ ਧਨੁ ਛਾਡੀਏ ਭੂਲੇ ਬਡਿ ਅਨਿਆਇ ॥੧੬੯੭॥

अब कसि कै धनु छाडीए भूले बडि अनिआइ ॥१६९७॥

ਹੁਣ ਕਸ ਕੇ ਧਨੁਸ਼ ਛਡ ਦਿਓ (ਅਤੇ ਇਹ) ਭੁਲ ਜਾਓ ਕਿ ਇਹ ਬਹੁਤ ਅਨਿਆਂ ਹੈ ॥੧੬੯੭॥

ਚੌਪਈ ॥

ਚੌਪਈ ॥

ਚੌਪਈ:

ਸੋਈ ਕਾਮ ਸ੍ਯਾਮ ਜੂ ਕੀਨੋ ॥

सोई काम स्याम जू कीनो ॥

ਸ੍ਰੀ ਕ੍ਰਿਸ਼ਨ ਨੇ ਓਹੀ ਕੰਮ ਕੀਤਾ ਹੈ

ਜਿਹ ਬਿਧਿ ਸੋ ਸਿਵ ਜੂ ਕਹਿ ਦੀਨੋ ॥

जिह बिधि सो सिव जू कहि दीनो ॥

ਜਿਸ ਤਰ੍ਹਾ ਸ਼ਿਵ ਜੀ ਨੇ ਕਿਹਾ ਹੈ।

ਤਬ ਚਿਤਵਨ ਹਰਿ ਮ੍ਰਿਤ ਕੋ ਕੀਯੋ ॥

तब चितवन हरि मृत को कीयो ॥

ਤਦ ਕ੍ਰਿਸ਼ਨ ਨੇ ਮ੍ਰਿਤੂ-ਦੇਵ ਨੂੰ ਯਾਦ ਕੀਤਾ

ਮੀਚ ਆਇ ਕੈ ਦਰਸਨੁ ਦੀਯੋ ॥੧੬੯੮॥

मीच आइ कै दरसनु दीयो ॥१६९८॥

ਅਤੇ ਮ੍ਰਿਤੂ ਨੇ ਆਕੇ ਦਰਸ਼ਨ ਦਿੱਤੇ ॥੧੬੯੮॥

ਦੋਹਰਾ ॥

दोहरा ॥

ਦੋਹਰਾ:

ਕਹਿਓ ਮ੍ਰਿਤ ਕੋ ਕ੍ਰਿਸਨ ਜੂ ਮੋ ਸਰ ਮੈ ਕਰ ਬਾਸੁ ॥

कहिओ मृत को कृसन जू मो सर मै कर बासु ॥

ਸ੍ਰੀ ਕ੍ਰਿਸ਼ਨ ਨੇ ਮ੍ਰਿਤੂ-ਦੇਵ ਨੂੰ ਕਿਹਾ, ਤੂੰ ਮੇਰੇ ਬਾਣ ਵਿਚ ਨਿਵਾਸ ਕਰ।

ਅਬ ਛਾਡਤ ਹੋ ਸਤ੍ਰ ਪੈ ਜਾਇ ਕਰਹੁ ਤਿਹ ਨਾਸੁ ॥੧੬੯੯॥

अब छाडत हो सत्र पै जाइ करहु तिह नासु ॥१६९९॥

ਹੁਣ (ਮੈਂ) ਵੈਰੀ ਉਤੇ ਛਡਦਾ ਹਾ, ਉਸ ਦਾ ਜਾ ਕੇ ਵਿਨਾਸ਼ ਕਰ ॥੧੬੯੯॥

ਸਵੈਯਾ ॥

सवैया ॥

ਸਵੈਯਾ:

ਦੇਵ ਬਧੂਨ ਕੈ ਨੈਨ ਕਟਾਛ ਬਿਲੋਕਤ ਹੀ ਨ੍ਰਿਪ ਚਿਤ ਲੁਭਾਯੋ ॥

देव बधून कै नैन कटाछ बिलोकत ही नृप चित लुभायो ॥

ਦੇਵ-ਇਸਤਰੀਆਂ ਦੇ ਨੈਣਾ ਦੇ ਕਟਾਖ ਵੇਖਦਿਆਂ ਹੀ ਰਾਜੇ ਦਾ ਚਿਤ ਲੁਭਾਇਮਾਨ ਹੋ ਗਿਆ।

ਨਾਰਦ ਬ੍ਰਹਮ ਦੁਹੂੰ ਮਿਲ ਕੈ ਰਨ ਮੈ ਸੰਗਿ ਬਾਤਨ ਕੇ ਉਰਝਾਯੋ ॥

नारद ब्रहम दुहूँ मिल कै रन मै संगि बातन के उरझायो ॥

ਨਾਰਦ ਅਤੇ ਬ੍ਰਹਮਾ ਦੋਹਾ ਨੇ ਰਣ-ਭੂਮੀ ਵਿਚ ਗੱਲਾ ਨਾਲ ਰਾਜੇ ਨੂੰ ਉਲਝਾ ਲਿਆ।

ਸ੍ਯਾਮ ਤਬੈ ਲਖਿ ਘਾਤ ਭਲੀ ਅਰਿ ਮਾਰਨ ਕੋ ਮ੍ਰਿਤ ਬਾਨ ਚਲਾਯੋ ॥

स्याम तबै लखि घात भली अरि मारन को मृत बान चलायो ॥

ਸ੍ਰੀ ਕ੍ਰਿਸ਼ਨ ਨੂੰ ਉਸੇ ਵੇਲੇ ਚੰਗਾ ਮੌਕਾ ਵੇਖ ਕੇ ਵੈਰੀ ਨੂੰ ਮਾਰਨ ਲਈ ਮ੍ਰਿਤੂ ਦੇਵ ਵਾਲਾ ਬਾਣ ਛਡ ਦਿੱਤਾ।

ਮੰਤ੍ਰਨਿ ਕੇ ਬਲ ਸੋ ਛਲ ਸੋ ਤਬ ਭੂਪਤਿ ਕੋ ਸਿਰੁ ਕਾਟਿ ਗਿਰਾਯੋ ॥੧੭੦੦॥

मंत्रनि के बल सो छल सो तब भूपति को सिरु काटि गिरायो ॥१७००॥

ਮੰਤਰਾ ਦੇ ਜ਼ੋਰ ਨਾਲ ਅਤੇ ਛਲ ਪੂਰਵਕ ਤਦ ਰਾਜੇ ਦਾ ਸਿਰ ਕਟ ਕੇ ਸੁਟ ਦਿੱਤਾ ॥੧੭੦੦॥

ਜਦਿਪਿ ਸੀਸ ਕਟਿਓ ਨ ਹਟਿਓ ਗਹਿ ਕੇਸਨਿ ਤੇ ਹਰਿ ਓਰਿ ਚਲਾਯੋ ॥

जदिपि सीस कटिओ न हटिओ गहि केसनि ते हरि ओरि चलायो ॥

(ਖੜਗ ਸਿੰਘ ਦਾ) ਭਾਵੇਂ ਸਿਰ ਕਟਿਆ ਗਿਆ ਹੈ, (ਪਰ ਯੁੱਧ ਤੋਂ) ਟਲਿਆ ਨਹੀਂ ਹੈ। (ਆਪਣੇ ਸਿਰ ਨੂੰ) ਕੇਸਾ ਤੋਂ ਪਕੜ ਕੇ ਸ੍ਰੀ ਕ੍ਰਿਸ਼ਨ ਵਲ ਸੁਟ ਦਿੱਤਾ ਹੈ।

ਮਾਨਹੁ ਪ੍ਰਾਨ ਚਲਿਯੋ ਦਿਵਿ ਆਨਨ ਕਾਜ ਬਿਦਾ ਬ੍ਰਿਜਰਾਜ ਪੈ ਆਯੋ ॥

मानहु प्रान चलियो दिवि आनन काज बिदा बृजराज पै आयो ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਪ੍ਰਾਣ ਦੇਵ-ਲੋਕ ਚਲੇ ਹੋਣ ਅਤੇ ਮੂੰਹ ਸ੍ਰੀ ਕ੍ਰਿਸ਼ਨ ਪਾਸੋਂ ਵਿਦਾਇਗੀ ਲੈਣ ਲਈ ਆਇਆ ਹੋਵੇ।

ਸੋ ਸਿਰੁ ਲਾਗ ਗਯੋ ਹਰਿ ਕੇ ਉਰਿ ਮੂਰਛ ਹ੍ਵੈ ਪਗੁ ਨ ਠਹਰਾਯੋ ॥

सो सिरु लाग गयो हरि के उरि मूरछ ह्वै पगु न ठहरायो ॥

ਉਹ ਸਿਰ ਸ੍ਰੀ ਕ੍ਰਿਸ਼ਨ ਦੀ ਛਾਤੀ ਵਿਚ ਵਜਿਆ ਹੈ ਅਤੇ (ਉਹ) ਮੂਰਛਿਤ ਹੋ ਕੇ (ਡਿਗ ਪਏ ਹਨ) ਅਤੇ ਪੈਰਾ ਉਤੇ ਸਥਿਰ ਨਹੀਂ ਰਹਿ ਸਕੇ ਹਨ।

ਦੇਖਹੁ ਪਉਰਖ ਭੂਪ ਕੇ ਮੁੰਡ ਕੋ ਸ੍ਯੰਦਨ ਤੇ ਪ੍ਰਭੁ ਭੂਮਿ ਗਿਰਾਯੋ ॥੧੭੦੧॥

देखहु पउरख भूप के मुँड को स्यंदन ते प्रभु भूमि गिरायो ॥१७०१॥

ਰਾਜੇ ਦੇ ਸਿਰ ਦਾ ਬਲ ਵੇਖੋ (ਕਿ ਉਸ ਨੇ) ਸ੍ਰੀ ਕ੍ਰਿਸ਼ਨ ਨੂੰ ਰਥ ਤੋਂ ਭੂਮੀ ਉਤੇ ਸੁਟ ਦਿੱਤਾ ਹੈ ॥੧੭੦੧॥

ਭੂਪਤ ਜੈਸੋ ਸੁ ਪੌਰਖ ਕੀਨੋ ਹੈ ਤੈਸੀ ਕਰੀ ਨ ਕਿਸੀ ਕਰਨੀ ॥

भूपत जैसो सु पौरख कीनो है तैसी करी न किसी करनी ॥

ਜਿਸ ਪ੍ਰਕਾਰ ਦੀ ਬਹਾਦਰੀ ਰਾਜੇ ਨੇ ਕੀਤੀ ਹੈ, ਓਹੋ ਜਿਹੀ 'ਕਰਨੀ' ਕਿਸੇ (ਹੋਰ) ਨੇ ਨਹੀਂ ਕੀਤੀ ਹੈ।

ਲਖਿ ਜਛਨਿ ਕਿਨਰੀ ਰੀਝ ਰਹੀ ਨਭ ਮੈ ਸਭ ਦੇਵਨ ਕੀ ਘਰਨੀ ॥

लखि जछनि किनरी रीझ रही नभ मै सभ देवन की घरनी ॥

(ਉਸ ਵੀਰਤਾ ਨੂੰ) ਵੇਖ ਕੇ ਯਕਸ਼-ਇਸਤਰੀਆਂ, ਕਿੰਨਰ-ਇਸਤਰੀਆਂ ਅਤੇ ਸਾਰਿਆਂ ਦੇਵਤਿਆਂ ਦੀਆਂ ਘਰ ਵਾਲੀਆਂ ਆਕਾਸ਼ ਵਿਚ ਰੀਝ ਰਹੀਆਂ ਹਨ

ਮ੍ਰਿਦ ਬਾਜਤ ਬੀਨ ਮ੍ਰਿਦੰਗ ਉਪੰਗ ਮੁਚੰਗ ਲੀਏ ਉਤਰੀ ਧਰਨੀ ॥

मृद बाजत बीन मृदंग उपंग मुचंग लीए उतरी धरनी ॥

ਅਤੇ ਬੀਨ, ਮ੍ਰਿਦੰਗ, ਉਪੰਗ, ਮੁਚੰਗ ਨੂੰ (ਹੱਥ ਵਿਚ ਲਏ ਹੋਇਆਂ) ਕੋਮਲ ਧੁਨ ਕਢਦੀਆਂ ਧਰਤੀ ਉਤੇ ਉਤਰੀਆਂ ਹਨ।

ਨਭ ਨਾਚਤ ਗਾਵਤ ਰੀਝਿ ਰਿਝਾਵਤ ਯੌ ਉਪਮਾ ਕਬਿ ਨੇ ਬਰਨੀ ॥੧੭੦੨॥

नभ नाचत गावत रीझि रिझावत यौ उपमा कबि ने बरनी ॥१७०२॥

ਸਾਰੀਆਂ ਨਚਦੀਆਂ ਅਤੇ ਗਾਉਂਦੀਆਂ ਹੋਈਆਂ ਪ੍ਰਸੰਨ ਹੋ ਰਹੀਆਂ ਹਨ ਅਤੇ ਹੋਰਨਾ ਨੂੰ ਵੀ ਰਿਝਾ ਰਹੀਆਂ ਹਨ। ਇਸ ਤਰ੍ਹਾ ਦੀ ਉਪਮਾ ਕਵੀ ਨੇ ਵਰਣਨ ਕੀਤੀ ਹੈ ॥੧੭੦੨॥

ਦੋਹਰਾ ॥

दोहरा ॥

ਦੋਹਰਾ:

ਨਭ ਤੇ ਉਤਰੀ ਸੁੰਦਰੀ ਸਕਲ ਲੀਏ ਸੁਰ ਸਾਜ ॥

नभ ते उतरी सुँदरी सकल लीए सुर साज ॥

ਦੇਵਤਿਆਂ ਦੇ ਸਾਰੇ ਸਾਜ਼ ਲੈ ਕੇ ਆਕਾਸ਼ ਤੋਂ ਸੁੰਦਰੀਆਂ ਉਤਰੀਆਂ ਹਨ।

ਕਵਨ ਹੇਤ ਕਬਿ ਸ੍ਯਾਮ ਕਹਿ ਭੂਪਤਿ ਬਰਬੇ ਕਾਜ ॥੧੭੦੩॥

कवन हेत कबि स्याम कहि भूपति बरबे काज ॥१७०३॥

ਕਿਸ ਲਈ ਉਤਰੀਆਂ ਹਨ? ਕਵੀ ਸ਼ਿਆਮ ਕਹਿੰਦੇ ਹਨ, ਰਾਜੇ ਨੂੰ ਵਿਆਹੁਣ ਦੇ ਕਾਰਜ ਲਈ (ਉਤਰੀਆਂ ਹਨ) ॥੧੭੦੩॥

ਸਵੈਯਾ ॥

सवैया ॥

ਸਵੈਯਾ:

ਮੁੰਡ ਬਿਨਾ ਤਬ ਰੁੰਡ ਸੁ ਭੂਪਤਿ ਕੋ ਚਿਤ ਮੈ ਅਤਿ ਕੋਪ ਬਢਾਯੋ ॥

मुँड बिना तब रुँड सु भूपति को चित मै अति कोप बढायो ॥

ਤਦ ਸਿਰ ਤੋਂ ਬਿਨਾ ਰਾਜੇ ਦੇ ਧੜ ਨੇ ਚਿਤ ਵਿਚ ਬਹੁਤ ਕ੍ਰੋਧ ਵਧਾ ਲਿਆ ਹੈ।

ਦ੍ਵਾਦਸ ਭਾਨੁ ਜੁ ਠਾਢੇ ਹੁਤੇ ਕਬਿ ਸ੍ਯਾਮ ਕਹੈ ਤਿਹ ਊਪਰਿ ਧਾਯੋ ॥

द्वादस भानु जु ठाढे हुते कबि स्याम कहै तिह ऊपरि धायो ॥

ਕਵੀ ਸ਼ਿਆਮ ਕਹਿੰਦੇ ਹਨ, ਜਿਥੇ ਬਾਰ੍ਹਾ ਸੂਰਜ ਖੜੋਤੇ ਹੋਏ ਸਨ, ਉਥੇ ਉਨ੍ਹਾ ਉਤੇ ਹਮਲਾ ਕਰ ਕੇ ਜਾ ਪਿਆ।

ਭਾਜਿ ਗਏ ਕਰਿ ਤ੍ਰਾਸ ਸੋਊ ਸਿਵ ਠਾਢੋ ਰਹਿਯੋ ਤਿਹ ਊਪਰ ਆਯੋ ॥

भाजि गए करि त्रास सोऊ सिव ठाढो रहियो तिह ऊपर आयो ॥

ਉਹ (ਸਾਰੇ) ਡਰ ਕੇ ਭਜ ਗਏ ਹਨ। (ਫਿਰ ਜਿਥੇ) ਸ਼ਿਵ ਖੜੋਤਾ ਸੀ, ਉਸ ਉਪਰ ਧਾ ਕੇ ਪਿਆ ਹੈ।

ਸੋ ਨ੍ਰਿਪ ਬੀਰ ਮਹਾ ਰਨਧੀਰ ਚਟਾਕਿ ਚਪੇਟ ਦੈ ਭੂਮਿ ਗਿਰਾਯੋ ॥੧੭੦੪॥

सो नृप बीर महा रनधीर चटाकि चपेट दै भूमि गिरायो ॥१७०४॥

ਉਸ ਰਾਜੇ ਨੇ ਮਹਾਨ ਸੂਰਵੀਰਾ ਅਤੇ ਰਣਧੀਰਾ ਨੂੰ ਚਟਾਕ ਚਪੇੜ ਮਾਰ ਕੇ ਧਰਤੀ ਉਤੇ ਸੁਟ ਦਿੱਤਾ ਹੈ ॥੧੭੦੪॥

ਏਕਨ ਮਾਰਿ ਚਪੇਟਨ ਸਿਉ ਅਰੁ ਏਕਨ ਕੋ ਧਮਕਾਰ ਗਿਰਾਵੈ ॥

एकन मारि चपेटन सिउ अरु एकन को धमकार गिरावै ॥

ਇਕਨਾ ਨੂੰ ਚਪੇੜਾ ਮਾਰ ਕੇ ਅਤੇ ਇਕਨਾ ਨੂੰ ਧਮਕਾਉਣ ਨਾਲ ਡਿਗਾ ਦਿੱਤਾ ਹੈ।

ਚੀਰ ਕੈ ਏਕਨਿ ਡਾਰਿ ਦਏ ਗਹਿ ਏਕਨ ਕੋ ਨਭਿ ਓਰਿ ਚਲਾਵੈ ॥

चीर कै एकनि डारि दए गहि एकन को नभि ओरि चलावै ॥

ਇਕਨਾ ਨੂੰ ਚੀਰ ਕੇ ਸੁਟ ਦਿੱਤਾ ਹੈ ਅਤੇ ਇਕਨਾ ਨੂੰ ਫੜ ਕੇ ਆਕਾਸ਼ ਵਲ ਵਗਾ ਮਾਰਿਆ ਹੈ।

ਬਾਜ ਸਿਉ ਬਾਜਨ ਲੈ ਰਥ ਸਿਉ ਰਥ ਅਉ ਗਜ ਸਿਉ ਗਜਰਾਜ ਬਜਾਵੈ ॥

बाज सिउ बाजन लै रथ सिउ रथ अउ गज सिउ गजराज बजावै ॥

(ਉਹ) ਘੋੜੇ ਨਾਲ ਘੋੜਾ, ਰਥ ਨਾਲ ਰਥ ਅਤੇ ਹਾਥੀ ਨਾਲ ਹਥੀ ਟਕਰਾਉਂਦਾ ਹੈ।

ਸਯਾਮ ਭਨੈ ਰਨ ਯਾ ਬਿਧਿ ਭੂਪਤਿ ਸਤ੍ਰਨਿ ਕੋ ਜਮ ਧਾਮਿ ਪਠਾਵੈ ॥੧੭੦੫॥

स्याम भनै रन या बिधि भूपति सत्रनि को जम धामि पठावै ॥१७०५॥

ਸ਼ਿਆਮ (ਕਵੀ) ਕਹਿੰਦੇ ਹਨ, ਇਸ ਤਰ੍ਹਾ ਰਣ-ਭੂਮੀ ਵਿਚ ਰਾਜਾ ਵੈਰੀਆਂ ਨੂੰ ਯਮ-ਲੋਕ ਨੂੰ ਭੇਜੀ ਜਾ ਰਿਹਾ ਹੈ ॥੧੭੦੫॥

ਹ੍ਵੈ ਕੈ ਸੁਚੇਤ ਚੜ੍ਹਿਯੋ ਰਥਿ ਸਯਾਮ ਮਹਾ ਮਨ ਭੀਤਰ ਕੋਪ ਬਢ੍ਯਿੋ ਹੈ ॥

ह्वै कै सुचेत चढियो रथि स्याम महा मन भीतर कोप बढियो है ॥

ਸਚੇਤ ਹੋ ਕੇ ਕ੍ਰਿਸ਼ਨ ਰਥ ਉਤੇ ਚੜ੍ਹਿਆ ਹੈ ਅਤੇ (ਉਸ ਦੇ) ਮਨ ਵਿਚ ਬਹੁਤ ਕ੍ਰੋਧ ਵਧਿਆ ਹੋਇਆ ਹੈ।

ਆਪਨ ਪਉਰਖ ਸੋਊ ਸੰਭਾਰ ਕੈ ਮਯਾਨਹੁ ਤੇ ਕਰਵਾਰਿ ਕਢ੍ਯਿੋ ਹੈ ॥

आपन पउरख सोऊ संभार कै म्यानहु ते करवारि कढियो है ॥

ਆਪਣੀ ਵੀਰਤਾ ਨੂੰ ਸੰਭਾਲ ਕੇ, ਮਿਆਨ ਵਿਚੋਂ ਤਲਵਾਰ ਨੂੰ ਕਢ ਲਿਆ ਹੈ।

ਧਾਇ ਪਰੇ ਰਿਸ ਖਾਇ ਘਨੀ ਅਰਿਰਾਇ ਮਨੋ ਨਿਧਿ ਨੀਰ ਹੜ੍ਹਿਯੋ ਹੈ ॥

धाइ परे रिस खाइ घनी अरिराइ मनो निधि नीर हढियो है ॥

ਬਹੁਤ ਗੁੱਸਾ ਖਾ ਕੇ ਅਤੇ ਅਰੜਾ ਕੇ ਧਾ ਕੇ (ਰਾਜੇ ਉਤੇ) ਜਾ ਪਿਆ ਹੈ, ਮਾਨੋ ਸਮੁੰਦਰ ਦੇ ਜਲ ਵਿਚ ਬਾੜ ਆ ਗਈ ਹੋਵੇ।

ਤਾਨਿ ਕਮਾਨਨਿ ਮਾਰਤ ਬਾਨਨ ਸੂਰਨ ਕੇ ਚਿਤ ਚਉਪ ਚੜ੍ਹਿਯੋ ਹੈ ॥੧੭੦੬॥

तानि कमाननि मारत बानन सूरन के चित चउप चढियो है ॥१७०६॥

(ਉਹ) ਧੁਨਸ਼ ਨੂੰ ਕਸ ਕਸ ਕੇ ਬਾਣ ਮਾਰਦਾ ਹੈ ਅਤੇ ਸੂਰਮਿਆਂ ਦੇ ਚਿਤ ਵਿਚ ਉਤਸਾਹ ਵਧਿਆ ਹੋਇਆ ਹੈ ॥੧੭੦੬॥

ਬੀਰਨ ਘਾਇ ਕਰੇ ਜਬ ਹੀ ਤਬ ਪਉਰਖ ਭੂਪ ਕਬੰਧ ਸਮਾਰਿਓ ॥

बीरन घाइ करे जब ही तब पउरख भूप कबंध समारिओ ॥

ਜਦ ਸੂਰਵੀਰਾ ਨੇ ਵਾਰ ਕੀਤੇ ਤਦ ਰਾਜੇ ਦੇ ਧੜ ਨੇ ਬਲ ਨੂੰ ਧਾਰਨ ਕੀਤਾ।

ਸਸਤ੍ਰ ਸੰਭਾਰ ਤਬੈ ਅਪੁਨੇ ਇਨ ਨਾਸੁ ਕਰੋ ਚਿਤ ਬੀਚ ਬਿਚਾਰਿਓ ॥

ससत्र संभार तबै अपुने इन नासु करो चित बीच बिचारिओ ॥

ਉਸ ਵੇਲੇ ਆਪਣੇ ਸ਼ਸਤ੍ਰ ਧਾਰਨ ਕਰ ਕੇ ਚਿਤ ਵਿਚ ਵਿਚਾਰ ਕੀਤਾ ਕਿ ਇਨ੍ਹਾ ਨੂੰ ਨਸ਼ਟ ਕਰ ਦਿਆਂ।

ਧਾਇ ਪਰਿਓ ਰਿਸਿ ਸਿਉ ਰਨ ਮੈ ਅਰਿ ਭਾਜਿ ਗਏ ਜਸੁ ਰਾਮ ਉਚਾਰਿਓ ॥

धाइ परिओ रिसि सिउ रन मै अरि भाजि गए जसु राम उचारिओ ॥

ਕ੍ਰੋਧ ਨਾਲ ਧਾਵਾ ਕਰ ਕੇ ਯੁੱਧ-ਭੂਮੀ ਵਿਚ ਪੈ ਗਿਆ ਅਤੇ ਵੈਰੀ ਭਜ ਗਏ। (ਇਸ ਦਾ) ਯਸ਼ (ਕਵੀ) ਰਾਮ ਨੇ ਇਸ ਤਰ੍ਹਾ ਉਚਾਰਿਆ ਹੈ,

ਤਾਰਨ ਕੋ ਮਨੋ ਮੰਡਲ ਭੀਤਰ ਸੂਰ ਚਢਿਓ ਅੰਧਿਆਰਿ ਸਿਧਾਰਿਓ ॥੧੭੦੭॥

तारन को मनो मंडल भीतर सूर चढिओ अंधिआरि सिधारिओ ॥१७०७॥

ਮਾਨੋ ਤਾਰਿਆਂ ਦੇ ਮੰਡਲ ਵਿਚ ਸੂਰਜ ਚੜ੍ਹ ਪਿਆ ਹੋਵੇ ਅਤੇ ਹਨੇਰਾ ਭਜ ਗਿਆ ਹੋਵੇ ॥੧੭੦੭॥

ਸ੍ਰੀ ਜਦੁਬੀਰ ਤੇ ਆਦਿਕ ਬੀਰ ਗਏ ਭਜਿ ਕੈ ਨ ਕੋਊ ਠਹਿਰਾਨਿਓ ॥

स्री जदुबीर ते आदिक बीर गए भजि कै न कोऊ ठहिरानिओ ॥

ਸ੍ਰੀ ਕ੍ਰਿਸ਼ਨ ਤੋਂ ਲੈ ਕੇ ਸਾਰੇ ਹੀ ਯੋਧੇ ਭਜ ਗਏ ਹਨ ਅਤੇ ਕੋਈ ਵੀ (ਸਾਹਮਣੇ) ਨਹੀਂ ਠਹਿਰਿਆ ਹੈ,

ਆਹਵ ਭੂਮਿ ਮੈ ਭੂਪਤਿ ਕੋ ਸਬ ਸੂਰਨ ਮਾਨਹੁ ਕਾਲ ਪਛਾਨਿਓ ॥

आहव भूमि मै भूपति को सब सूरन मानहु काल पछानिओ ॥

ਮਾਨੋ ਯੁੱਧ-ਖੇਤਰ ਵਿਚ ਸਾਰਿਆਂ ਸੂਰਮਿਆਂ ਨੇ ਰਾਜੇ ਨੂੰ ਕਾਲ ਸਮਝ ਲਿਆ ਹੋਵੇ।

ਭੂਪ ਕਮਾਨ ਤੇ ਬਾਨ ਚਲੇ ਮਨੋ ਅੰਤਿ ਪ੍ਰਲੈ ਘਨ ਸਿਉ ਬਰਖਾਨਿਓ ॥

भूप कमान ते बान चले मनो अंति प्रलै घन सिउ बरखानिओ ॥

ਰਾਜੇ ਦੇ ਧਨੁਸ਼ ਤੋਂ ਬਾਣ (ਇਸ ਤਰ੍ਹਾ) ਚਲਦੇ ਹਨ, ਮਾਨੋ ਅੰਤ ਕਾਲ ਦੀ ਪਰਲੋ ਦੇ ਬਦਲਾ ਵਿਚੋਂ ਬਰਖਾ ਹੋ ਰਹੀ ਹੋਵੇ।

ਇਉ ਲਖਿ ਭਾਜਿ ਗਏ ਸਿਗਰੇ ਕਿਨਹੂੰ ਨ੍ਰਿਪ ਕੇ ਸੰਗ ਜੁਧੁ ਨ ਠਾਨਿਓ ॥੧੭੦੮॥

इउ लखि भाजि गए सिगरे किनहूँ नृप के संग जुधु न ठानिओ ॥१७०८॥

ਇਸ ਤਰ੍ਹਾ (ਦੀ ਹਾਲਤ) ਵੇਖ ਕੇ ਸਾਰੇ ਭਜ ਗਏ ਹਨ, ਕਿਸੇ ਨੇ ਵੀ ਰਾਜੇ ਨਾਲ ਯੁੱਧ ਨਹੀਂ ਕੀਤਾ ਹੈ ॥੧੭੦੮॥

ਸਬ ਹੀ ਭਟ ਭਾਜਿ ਗਏ ਜਬ ਹੀ ਪ੍ਰਭ ਕੋ ਤਬ ਭੂਪ ਭਯੋ ਅਨੁਰਾਗੀ ॥

सब ही भट भाजि गए जब ही प्रभ को तब भूप भयो अनुरागी ॥

ਜਦ ਸਾਰੇ ਸੂਰਮੇ ਭਜ ਗਏ, ਤਦ ਰਾਜਾ ਪ੍ਰਭੂ ਦਾ ਪ੍ਰੇਮੀ ਹੋ ਗਿਆ।

ਜੂਝ ਤਬੈ ਤਿਨ ਛਾਡਿ ਦਯੋ ਹਰਿ ਧਿਆਨ ਕੀ ਤਾਹਿ ਸਮਾਧਿ ਸੀ ਲਾਗੀ ॥

जूझ तबै तिन छाडि दयो हरि धिआन की ताहि समाधि सी लागी ॥

ਉਸ ਨੇ ਉਸੇ ਵੇਲੇ ਯੁੱਧ ਛੱਡ ਦਿੱਤਾ ਅਤੇ ਸ੍ਰੀ ਕ੍ਰਿਸ਼ਨ ਦੇ ਧਿਆਨ ਵਿਚ ਉਥੇ (ਹੀ ਉਸ ਦੀ) ਸਮਾਧੀ ਜਿਹੀ ਲਗ ਗਈ;

ਰਾਜ ਨ ਰਾਜ ਸਮਾਜ ਬਿਖੈ ਕਬਿ ਸ੍ਯਾਮ ਕਹੈ ਹਰਿ ਮੈ ਮਤਿ ਪਾਗੀ ॥

राज न राज समाज बिखै कबि स्याम कहै हरि मै मति पागी ॥

ਨਾ ਰਾਜ ਵਿਚ ਅਤੇ ਨਾ ਰਾਜ-ਸਮਾਜ ਵਿਚ (ਕੋਈ ਰੁਚੀ ਰਹੀ)। ਕਵੀ ਸ਼ਿਆਮ ਕਹਿੰਦੇ ਹਨ, (ਰਾਜੇ ਦੀ) ਸ੍ਰੀ ਕ੍ਰਿਸ਼ਨ ਵਿਚ ਬੁੱਧੀ ਮਗਨ ਹੋ ਗਈ

ਧੀਰ ਗਹਿਓ ਧਰਿ ਠਾਢੋ ਰਹਿਓ ਕਹੋ ਭੂਪਤਿ ਤੇ ਅਬ ਕੋ ਬਡਭਾਗੀ ॥੧੭੦੯॥

धीर गहिओ धरि ठाढो रहिओ कहो भूपति ते अब को बडभागी ॥१७०९॥

ਅਤੇ ਧੀਰਜ ਨੂੰ ਧਾਰ ਕੇ ਧਰਤੀ ਉਤੇ ਹੀ ਖੜੋਤਾ ਰਿਹਾ। (ਸਭ) ਕਹੋ ਕਿ ਰਾਜੇ ਵਰਗਾ ਹੁਣ ਹੋਰ ਕੌਣ ਵਡਭਾਗੀ ਹੈ ॥੧੭੦੯॥

ਸ੍ਰੀ ਜਦੁਬੀਰ ਕੋ ਬੀਰ ਸਭੋ ਧਰਿ ਡਾਰਨਿ ਕੋ ਜਬ ਘਾਤ ਬਨਾਯੋ ॥

स्री जदुबीर को बीर सभो धरि डारनि को जब घात बनायो ॥

ਜਦੋਂ ਸ੍ਰੀ ਕ੍ਰਿਸ਼ਨ ਅਤੇ ਹੋਰ ਸਾਰਿਆਂ ਸੂਰਮਿਆਂ ਨੇ ਧੜ ਨੂੰ ਡਿਗਾਉਣ ਦਾ (ਕੋਈ) ਢੰਗ ਬਣਾਇਆ।

ਸ੍ਯਾਮ ਭਨੇ ਮਿਲਿ ਕੈ ਫਿਰਿ ਕੈ ਇਹ ਪੈ ਪੁਨਿ ਬਾਨਨਿ ਓਘ ਚਲਾਯੋ ॥

स्याम भने मिलि कै फिरि कै इह पै पुनि बाननि ओघ चलायो ॥

(ਕਵੀ) ਸ਼ਿਆਮ ਕਹਿੰਦੇ ਹਨ, ਫਿਰ (ਸਭ ਨੇ) ਮਿਲ ਕੇ ਇਸ ਉਤੇ ਬਾਣਾ ਦੀ ਵਾਛੜ ਲਗਾ ਦਿੱਤੀ।

ਦੇਵਬਧੂ ਮਿਲ ਕੈ ਸਬਹੂੰ ਇਹ ਭੂਪ ਕਬੰਧ ਬਿਵਾਨਿ ਚਢਾਯੋ ॥

देवबधू मिल कै सबहूँ इह भूप कबंध बिवानि चढायो ॥

ਸਾਰੀਆਂ ਦੇਵ-ਇਸਤਰੀਆਂ ਨੇ ਮਿਲ ਕੇ ਰਾਜੇ ਦੇ ਇਸ ਧੜ ਨੂੰ ਵਿਮਾਨ ਉਤੇ ਚੜ੍ਹਾ ਲਿਆ।

ਕੂਦ ਪਰਿਓ ਨ ਬਿਵਾਨਿ ਚਢਿਯੋ ਪੁਨਿ ਸਸਤ੍ਰ ਲੀਏ ਰਨ ਭੂ ਮਧਿ ਆਯੋ ॥੧੭੧੦॥

कूद परिओ न बिवानि चढियो पुनि ससत्र लीए रन भू मधि आयो ॥१७१०॥

(ਪਰ ਉਹ) ਕੁਦ ਪਿਆ ਅਤੇ ਵਿਮਾਨ ਵਿਚ ਨਾ ਚੜ੍ਹਿਆ; (ਸਗੋਂ) ਸ਼ਸਤ੍ਰ ਲੈ ਕੇ ਫਿਰ ਯੁੱਧ-ਭੂਮੀ ਵਿਚ ਆ ਡਟਿਆ ॥੧੭੧੦॥

ਦੋਹਰਾ ॥

दोहरा ॥

ਦੋਹਰਾ:

ਧਨੁਖ ਬਾਨ ਲੈ ਪਾਨ ਮੈ ਆਨਿ ਪਰਿਓ ਰਨ ਬੀਚ ॥

धनुख बान लै पान मै आनि परिओ रन बीच ॥

ਧਨੁਸ਼ ਬਾਣ ਹੱਥ ਵਿਚ ਲੈ ਕੇ ਰਣ-ਭੂਮੀ ਵਿਚ ਆ ਪਿਆ।

ਸੂਰਬੀਰ ਬਹੁ ਬਿਧਿ ਹਨੇ ਲਲਕਾਰਿਯੋ ਤਬ ਮੀਚ ॥੧੭੧੧॥

सूरबीर बहु बिधि हने ललकारियो तब मीच ॥१७११॥

ਜਦ ਬਹੁਤ ਸਾਰੇ ਸੂਰਮੇ ਮਾਰ ਦਿੱਤੇ, ਤਦ ਮ੍ਰਿਤੂ ਨੂੰ ਲਲਕਾਰਾ ਮਾਰਿਆ ॥੧੭੧੧॥

ਚੌਪਈ ॥

चौपई ॥

ਚੌਪਈ:

ਅੰਤਕ ਜਮ ਜਬ ਲੈਨੇ ਆਵੈ ॥

अंतक जम जब लैने आवै ॥

(ਰਾਜੇ ਨੂੰ) ਜਦ ਅੰਤਕ ਅਤੇ ਯਮ ਲੈਣ ਆਉਂਦੇ ਹਨ

ਲਖਿ ਤਿਹ ਕੋ ਤਬ ਬਾਨ ਚਲਾਵੈ ॥

लखि तिह को तब बान चलावै ॥

ਤਦ ਉਨ੍ਹਾ ਨੂੰ ਵੇਖ ਕੇ ਬਾਣ ਚਲਾਉਂਦਾ ਹੈ।

ਮ੍ਰਿਤੁ ਪੇਖ ਕੈ ਇਤ ਉਤ ਟਰੈ ॥

मृतु पेख कै इत उत टरै ॥

ਮ੍ਰਿਤੂ ਨੂੰ ਵੇਖ ਕੇ ਇਧਰ ਉਧਰ ਹਟ ਜਾਦਾ ਹੈ।

ਮਾਰਿਓ ਕਾਲ ਹੂੰ ਕੋ ਨਹੀ ਮਰੈ ॥੧੭੧੨॥

मारिओ काल हूँ को नही मरै ॥१७१२॥

ਕਾਲ ਦਾ ਮਾਰਿਆ ਹੋਇਆ ਵੀ ਮਰਦਾ ਨਹੀਂ ਹੈ ॥੧੭੧੨॥

ਪੁਨਿ ਸਤ੍ਰੁਨਿ ਦਿਸਿ ਰਿਸਿ ਕਰਿ ਧਾਯੋ ॥

पुनि सत्रनि दिसि रिसि करि धायो ॥

ਫਿਰ ਵੈਰੀਆਂ ਦੀ ਦਿਸ਼ਾ ਵਲ ਕ੍ਰੋਧਿਤ ਹੋ ਕੇ ਦੌੜਿਆ ਹੈ

ਮਾਨਹੁ ਜਮ ਮੂਰਤਿ ਧਰਿ ਆਯੋ ॥

मानहु जम मूरति धरि आयो ॥

ਮਾਨੋ ਯਮ ਦਾ ਰੂਪ ਧਾਰ ਕੇ ਆਇਆ ਹੋਵੇ।

ਇਉ ਸੁ ਜੁਧੁ ਬੈਰਿਨ ਸੰਗਿ ਕਰਿਓ ॥

इउ सु जुधु बैरिन संगि करिओ ॥

ਇਸ ਤਰ੍ਹਾ ਉਸ ਨੇ ਵੈਰੀਆਂ ਨਾਲ ਯੁੱਧ ਕੀਤਾ ਹੈ।

ਹਰਿ ਹਰ ਬਿਧਿ ਸੁਭਟਨਿ ਮਨੁ ਡਰਿਓ ॥੧੭੧੩॥

हरि हर बिधि सुभटनि मनु डरिओ ॥१७१३॥

ਸ਼ਿਵ, ਵਿਸ਼ਣੂ, ਬ੍ਰਹਮਾ ਅਤੇ (ਹੋਰ) ਯੋਧਿਆਂ ਦਾ ਮਨ ਡਰ ਗਿਆ ਹੈ ॥੧੭੧੩॥

ਸਵੈਯਾ ॥

ਸਵੈਯਾ ॥

ਸਵੈਯਾ:

ਹਾਰਿ ਪਰੈ ਮਨੁਹਾਰਿ ਕਰੈ ਕਹੈ ਇਉ ਨ੍ਰਿਪ ਜੁਧ ਬ੍ਰਿਥਾ ਨ ਕਰਈਯੈ ॥

हारि परै मनुहारि करै कहै इउ नृप जुध बृथा न करईयै ॥

(ਅਸੀਂ) ਹਾਰ ਗਏ ਹਾ, ਤਰਲੇ ਕਰਦੇ ਹਾ, ਹੇ ਰਾਜਨ! ਇਉਂ ਵਿਅਰਥ ਦਾ ਯੁੱਧ ਨਾ ਕਰੋ।

ਡਾਰਿ ਦੈ ਹਾਥਨ ਤੇ ਹਥੀਆਰਨ ਕੋਪ ਤਜੋ ਸੁਖ ਸਾਤਿ ਸਮਈਯੈ ॥

डारि दै हाथन ते हथीआरन कोप तजो सुख साति समईयै ॥

ਹੱਥਾ ਵਿਚ ਹਥਿਆਰ ਛਡ ਦਿਓ, ਕ੍ਰੋਧ ਨੂੰ ਤਿਆਗ ਦਿਓ ਅਤੇ ਸੁਖ ਸ਼ਾਤੀ ਵਿਚ ਸਮਾਈ ਕਰੋ।

ਸੂਰ ਨ ਕੋਊ ਭਯੋ ਤੁਮਰੇ ਸਮ ਤੇਰੋ ਪ੍ਰਤਾਪ ਤਿਹੂੰ ਪੁਰਿ ਗਈਯੈ ॥

सूर न कोऊ भयो तुमरे सम तेरो प्रताप तिहूँ पुरि गईयै ॥

ਤੁਹਾਡੇ ਵਰਗਾ ਹੋਰ ਕੋਈ ਸੂਰਮਾ ਨਹੀਂ ਹੋਇਆ, ਤੇਰਾ ਹੀ ਯਸ਼ ਤਿੰਨਾ ਲੋਕਾ ਵਿਚ ਗਾਇਆ ਜਾਦਾ ਹੈ।

ਛਾਡਤਿ ਹੈ ਹਮ ਸਸਤ੍ਰ ਸਬੈ ਸੁ ਬਿਵਾਨ ਚਢੋ ਸੁਰ ਧਾਮਿ ਸਿਧਈਯੈ ॥੧੭੧੪॥

छाडति है हम ससत्र सबै सु बिवान चढो सुर धामि सिधईयै ॥१७१४॥

ਅਸੀਂ ਸਾਰੇ ਵੀ (ਹੁਣ) ਸ਼ਸਤ੍ਰ ਛਡਦੇ ਹਾ, ਤੁਸੀਂ ਵਿਮਾਨ ਵਿਚ ਚੜ੍ਹੋ ਅਤੇ ਦੇਵ-ਲੋਕ ਵਲ ਚਾਲੇ ਪਾਓ ॥੧੭੧੪॥

ਅੜਿਲ ॥

अड़िल ॥

ਅੜਿਲ:

ਸਬ ਦੇਵਨ ਅਰੁ ਕ੍ਰਿਸਨ ਦੀਨ ਹ੍ਵੈ ਜਬ ਕਹਿਓ ॥

सब देवन अरु कृसन दीन ह्वै जब कहिओ ॥

ਜਦ ਸਾਰਿਆਂ ਦੇਵਤਿਆਂ ਅਤੇ ਕ੍ਰਿਸ਼ਨ ਨੇ ਆਜਿਜ਼ੀ ਨਾਲ ਕਿਹਾ,

ਹਟੋ ਜੁਧ ਤੇ ਭੂਪ ਹਮੋ ਮੁਖਿ ਤ੍ਰਿਨ ਗਹਿਓ ॥

हटो जुध ते भूप हमो मुखि तृन गहिओ ॥

ਹੇ ਰਾਜਨ! ਅਸੀਂ ਮੂੰਹ ਵਿਚ ਘਾਹ ਦਾ ਤੀਲਾ ਲੈਂਦੇ ਹਾ (ਅਰਥਾਤ ਬਿਨਾ ਕਿਸੇ ਸ਼ਰਤ ਪ੍ਰਾਰਥਨਾ ਕਰਦੇ ਹਾ) ਕਿ ਯੁੱਧ ਕਰਨ ਤੋਂ ਹਟ ਜਾਓ।

ਨ੍ਰਿਪ ਸੁਨਿ ਆਤੁਰ ਬੈਨ ਸੁ ਕੋਪੁ ਨਿਵਾਰਿਓ ॥

नृप सुनि आतुर बैन सु कोपु निवारिओ ॥

ਰਾਜੇ ਨੇ (ਉਨ੍ਹਾ ਦੇ) ਦੁਖ ਭਰੇ ਬੋਲ ਸੁਣ ਕੇ ਕ੍ਰੋਧ ਨੂੰ ਤਿਆਗ ਦਿੱਤਾ।

ਹੋ ਧਨੁਖ ਬਾਨ ਦਿਓ ਡਾਰਿ ਰਾਮ ਮਨੁ ਧਾਰਿਓ ॥੧੭੧੫॥

हो धनुख बान दिओ डारि राम मनु धारिओ ॥१७१५॥

ਧਨੁਸ਼ ਬਾਣ ਰਖ ਦਿੱਤਾ ਅਤੇ ਰਾਮ (ਨਾਮ) ਨੂੰ ਮਨ ਵਿਚ ਧਾਰਨ ਕਰ ਲਿਆ ॥੧੭੧੫॥

ਦੋਹਰਾ ॥

दोहरा ॥

ਦੋਹਰਾ:

ਕਿੰਨਰ ਜਛ ਅਪਛਰਨਿ ਲਯੋ ਬਿਵਾਨ ਚਢਾਇ ॥

किंनर जछ अपछरनि लयो बिवान चढाइ ॥

ਕਿੰਨਰਾ, ਯਕਸ਼ਾ ਅਤੇ ਅਪੱਛਰਾਵਾ ਨੇ (ਰਾਜੇ ਨੂੰ) ਵਿਮਾਨ ਵਿਚ ਚੜ੍ਹਾ ਲਿਆ।

ਜੈ ਜੈ ਕਾਰ ਅਪਾਰ ਸੁਨਿ ਹਰਖੇ ਮੁਨਿ ਸੁਰ ਰਾਇ ॥੧੭੧੬॥

जै जै कार अपार सुनि हरखे मुनि सुर राइ ॥१७१६॥

(ਰਾਜੇ ਦੀ) ਅਪਾਰ ਜੈ-ਜੈ-ਕਾਰ ਸੁਣ ਕੇ ਮੁਨੀ ਅਤੇ ਦੇਵ-ਰਾਜ ਇੰਦਰ ਪ੍ਰਸੰਨ ਹੋ ਰਹੇ ਹਨ ॥੧੭੧੬॥

ਸਵੈਯਾ ॥

सवैया ॥

ਸਵੈਯਾ:

ਭੂਪ ਗਯੋ ਸੁਰ ਲੋਕਿ ਜਬੈ ਤਬ ਸੂਰ ਪ੍ਰਸੰਨਿ ਭਏ ਸਬ ਹੀ ॥

भूप गयो सुर लोकि जबै तब सूर प्रसंनि भए सब ही ॥

ਜਦੋਂ ਰਾਜਾ (ਖੜਗ ਸਿੰਘ) ਦੇਵ ਲੋਕ ਨੂੰ ਚਲਾ ਗਿਆ, ਤਦੋਂ ਸਾਰੇ ਯੋਧੇ ਆਨੰਦਿਤ ਹੋ ਗਏ।

ਇਹ ਭਾਤ ਕਹੈ ਰਨੁ ਮੈ ਸਿਗਰੇ ਮੁਖਿ ਕਾਲ ਕੇ ਜਾਇ ਬਚੇ ਅਬ ਹੀ ॥

इह भात कहै रनु मै सिगरे मुखि काल के जाइ बचे अब ही ॥

ਸਾਰੇ ਰਣ-ਭੂਮੀ ਵਿਚ ਇਸ ਤਰ੍ਹਾ ਕਹਿਣ ਲਗੇ ਕਿ ਹੁਣ ਕਾਲ ਦੇ ਮੂੰਹ ਵਿਚੋਂ ਬਚ ਗਏ ਹਾ।

ਸਸਿ ਭਾਨੁ ਧਨਾਧਿਪ ਰੁਦ੍ਰ ਬਿਰੰਚ ਸਬੈ ਹਰਿ ਤੀਰ ਗਏ ਜਬ ਹੀ ॥

ससि भानु धनाधिप रुद्र बिरंच सबै हरि तीर गए जब ही ॥

ਚੰਦ੍ਰਮਾ, ਸੂਰਜ, ਕੁਬੇਰ, ਰੁਦ੍ਰ, ਬ੍ਰਹਮਾ ਆਦਿ ਸਾਰੇ ਜਦੋਂ ਸ੍ਰੀ ਕ੍ਰਿਸ਼ਨ ਕੋਲ ਗਏ,

ਹਰਖੇ ਬਰਖੇ ਨਭ ਤੇ ਸੁਰ ਫੂਲ ਸੁ ਜੀਤ ਕੀ ਬੰਬ ਬਜੀ ਤਬ ਹੀ ॥੧੭੧੭॥

हरखे बरखे नभ ते सुर फूल सु जीत की बंब बजी तब ही ॥१७१७॥

ਤਦੋਂ ਦੇਵਤਿਆਂ ਨੇ ਪ੍ਰਸੰਨ ਹੋ ਕੇ ਆਕਾਸ਼ ਤੋਂ ਫੁਲਾ ਦੀ ਬਰਖਾ ਕੀਤੀ ਅਤੇ ਜਿਤ ਦੇ ਨਗਾਰੇ ਵਜਣ ਲਗੇ ॥੧੭੧੭॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁਧ ਪ੍ਰਬੰਧੇ ਖੜਗ ਸਿੰਘ ਬਧਹਿ ਧਿਆਇ ਸਮਾਪਤੰ ॥

इति स्री बचित्र नाटक ग्रंथे क्रिसनावतारे जुध प्रबंधे खड़ग सिंघ बधहि धिआइ समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਦੇ ਯੁੱਧ-ਪ੍ਰਬੰਧ ਵਿਚਲੇ ਖੜਗ ਸਿੰਘ ਦੇ ਬਧ ਦਾ ਅਧਿਆਇ ਸਮਾਪਤ।

ਸਵੈਯਾ ॥

सवैया ॥

ਸਵੈਯਾ:

ਤਉ ਹੀ ਲਉ ਕੋਪ ਕੀਓ ਮੁਸਲੀ ਅਰਿ ਬੀਰ ਤਬੈ ਸੰਗ ਤੀਰ ਪ੍ਰਹਾਰੇ ॥

तउ ही लउ कोप कीओ मुसली अरि बीर तबै संग तीर प्रहारे ॥

ਤਦੋਂ ਹੀ ਬਲਰਾਮ ਨੇ ਕ੍ਰੋਧ ਕੀਤਾ ਅਤੇ ਵੈਰੀ ਦਲ ਦੇ ਸੂਰਮਿਆਂ ਨੂੰ ਤੀਰਾ ਨਾਲ ਮਾਰਨ ਲਗਾ।

ਐਚਿ ਲੀਏ ਇਕ ਬਾਰ ਹੀ ਬੈਰਨ ਪ੍ਰਾਨ ਬਿਨਾ ਕਰਿ ਭੂ ਪਰ ਡਾਰੇ ॥

ऐचि लीए इक बार ही बैरन प्रान बिना करि भू पर डारे ॥

ਇਕੋ ਵਾਰ ਹੀ (ਤੀਰਾ ਨੂੰ ਕਮਾਨ ਤੇ) ਖਿਚ ਲਿਆ ਅਤੇ ਵੈਰੀਆਂ ਨੂੰ ਪ੍ਰਾਣਾ ਤੋਂ ਹੀਣਾ ਕਰ ਕੇ ਧਰਤੀ ਉਤੇ ਸੁਟ ਦਿੱਤਾ।

ਏਕ ਬਲੀ ਗਹਿ ਹਾਥਨ ਸੋ ਛਿਤ ਪੈ ਕਰਿ ਕੋਪ ਫਿਰਾਇ ਪਛਾਰੇ ॥

एक बली गहि हाथन सो छित पै करि कोप फिराइ पछारे ॥

ਕਈ ਸੂਰਮਿਆਂ ਨੂੰ ਹੱਥਾ ਨਾਲ ਪਕੜ ਕੇ ਅਤੇ ਕ੍ਰੋਧਿਤ ਹੋ ਕੇ ਘੁੰਮਾਉਂਦੇ ਹੋਇਆਂ ਧਰਤੀ ਉਤੇ ਪਛਾੜ ਦਿੱਤਾ।

ਜੀਵਤ ਜੋਊ ਬਚੇ ਬਲ ਤੇ ਰਨ ਤ੍ਯਾਗ ਸੋਊ ਨ੍ਰਿਪ ਤੀਰ ਸਿਧਾਰੇ ॥੧੭੧੮॥

जीवत जोऊ बचे बल ते रन त्याग सोऊ नृप तीर सिधारे ॥१७१८॥

ਜੋ ਬਲਰਾਮ ਤੋਂ ਜੀਉਂਦੇ ਬਚੇ, ਉਹ ਯੁੱਧ-ਖੇਤਰ ਨੂੰ ਛਡ ਕੇ ਰਾਜੇ (ਜਰਾਸੰਧ) ਕੋਲ ਚਲੇ ਗਏ ॥੧੭੧੮॥

ਚੌਪਈ ॥

चौपई ॥

ਚੌਪਈ:

ਜਰਾਸੰਧਿ ਪੈ ਜਾਇ ਪੁਕਾਰੇ ॥

जरासंधि पै जाइ पुकारे ॥

(ਉਨ੍ਹਾ ਨੇ) ਜਰਾਸੰਧ ਪਾਸ ਜਾ ਕੇ ਪੁਕਾਰ ਕੀਤੀ

ਖੜਗ ਸਿੰਘ ਰਨ ਭੀਤਰ ਮਾਰੇ ॥

खड़ग सिंघ रन भीतर मारे ॥

ਕਿ ਖੜਗ ਸਿੰਘ ਯੁੱਧ ਵਿਚ ਮਾਰਿਆ ਗਿਆ ਹੈ।

ਇਉ ਸੁਨਿ ਕੈ ਤਿਨ ਕੇ ਮੁਖ ਬੈਨਾ ॥

इउ सुनि कै तिन के मुख बैना ॥

ਉਨ੍ਹਾ ਦੇ ਮੁਖ ਵਿਚੋਂ ਇਸ ਪ੍ਰਕਾਰ ਦੇ ਬੋਲ ਸੁਣ ਕੇ

ਰਿਸਿ ਕੇ ਸੰਗ ਅਰੁਨ ਭਏ ਨੈਨਾ ॥੧੭੧੯॥

रिसि के संग अरुन भए नैना ॥१७१९॥

(ਰਾਜੇ ਦੀਆਂ) ਅੱਖਾ ਕ੍ਰੋਧ ਨਾਲ ਲਾਲ ਹੋ ਗਈਆਂ ॥੧੭੧੯॥

ਅਪੁਨੇ ਮੰਤ੍ਰੀ ਸਬੈ ਬੁਲਾਏ ॥

अपुने मंत्री सबै बुलाए ॥

(ਰਾਜੇ ਨੇ) ਆਪਣੇ ਸਾਰੇ ਮੰਤਰੀ ਬੁਲਾ ਲਏ

ਤਿਨ ਪ੍ਰਤਿ ਭੂਪਤਿ ਬਚਨ ਸੁਨਾਏ ॥

तिन प्रति भूपति बचन सुनाए ॥

ਅਤੇ ਉਨ੍ਹਾ ਪ੍ਰਤਿ ਰਾਜੇ ਨੇ (ਇਹ) ਬਚਨ ਸੁਣਾਏ।

ਖੜਗ ਸਿੰਘ ਜੂਝੇ ਰਨ ਮਾਹੀ ॥

खड़ग सिंघ जूझे रन माही ॥

ਖੜਗ ਸਿੰਘ ਯੁੱਧ ਵਿਚ ਮਾਰਿਆ ਗਿਆ ਹੈ।

ਅਉਰ ਸੁਭਟ ਕੋ ਤਿਹ ਸਮ ਨਾਹੀ ॥੧੭੨੦॥

अउर सुभट को तिह सम नाही ॥१७२०॥

ਉਸ ਵਰਗਾ ਹੋਰ ਕੋਈ ਸੂਰਮਾ ਨਹੀਂ ਹੈ ॥੧੭੨੦॥

ਖੜਗ ਸਿੰਘ ਸੋ ਸੂਰੋ ਨਾਹੀ ॥

खड़ग सिंघ सो सूरो नाही ॥

ਖੜਗ ਸਿੰਘ ਜਿਹਾ (ਕੋਈ) ਸੂਰਮਾ ਨਹੀਂ ਹੈ

ਤਿਹ ਸਮ ਜਾਇ ਲਰੈ ਰਨ ਮਾਹੀ ॥

तिह सम जाइ लरै रन माही ॥

ਜੋ ਜਾ ਕੇ ਉਸ ਵਾਗ ਰਣ-ਭੂਮੀ ਵਿਚ ਯੁੱਧ ਕਰ ਸਕੇ।

ਅਬ ਤੁਮ ਕਹੋ ਕਉਨ ਬਿਧਿ ਕੀਜੈ ॥

अब तुम कहो कउन बिधि कीजै ॥

ਹੁਣ ਤੁਸੀਂ ਦਸੋ ਕਿਹੜੀ ਜੁਗਤ ਕੀਤੀ ਜਾਵੇ?

ਕਉਨ ਸੁਭਟ ਕੋ ਆਇਸ ਦੀਜੈ ॥੧੭੨੧॥

कउन सुभट को आइस दीजै ॥१७२१॥

ਅਤੇ ਕਿਹੜੇ ਯੋਧੇ ਨੂੰ ਆਗਿਆ ਦੇਈਏ ॥੧੭੨੧॥

ਜਰਾਸੰਧਿ ਨ੍ਰਿਪ ਸੋ ਮੰਤ੍ਰੀ ਬਾਚ ॥

जरासंधि नृप सो मंत्री बाच ॥

ਜਰਾਸੰਧ ਪ੍ਰਤਿ ਮੰਤਰੀਆਂ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਤਬ ਬੋਲਿਓ ਮੰਤ੍ਰੀ ਸੁਮਤਿ ਜਰਾਸੰਧਿ ਕੇ ਤੀਰ ॥

तब बोलिओ मंत्री सुमति जरासंधि के तीर ॥

ਤਦ 'ਸੁਮਤਿ' ਮੰਤਰੀ ਰਾਜਾ ਜਰਾਸੰਧ ਕੋਲ ਬੋਲਣ ਲਗਿਆ,

ਸਾਞ ਪਰੀ ਹੈ ਅਬ ਨ੍ਰਿਪਤਿ ਕਉਨ ਲਰੈ ਰਨਿ ਬੀਰ ॥੧੭੨੨॥

साञ परी है अब नृपति कउन लरै रनि बीर ॥१७२२॥

ਹੇ ਰਾਜਨ! ਸੰਝ ਹੋ ਗਈ ਹੈ, ਇਸ ਵਕਤ ਕਿਹੜਾ ਯੁੱਧਵੀਰ ਯੁੱਧ ਕਰੇਗਾ ॥੧੭੨੨॥

ਉਤ ਰਾਜਾ ਚੁਪ ਹੋਇ ਰਹਿਓ ਮੰਤ੍ਰਿ ਕਹੀ ਜਬ ਗਾਥ ॥

उत राजा चुप होइ रहिओ मंतृ कही जब गाथ ॥

ਉਧਰ ਜਦੋ ਮੰਤਰੀ ਨੇ (ਇਹ) ਗੱਲ ਕਹੀ (ਤਾ) ਰਾਜਾ ਚੁਪ ਹੋ ਰਿਹਾ।

ਇਤ ਮੁਸਲੀਧਰ ਤਹ ਗਯੋ ਜਹਾ ਹੁਤੇ ਬ੍ਰਿਜਨਾਥ ॥੧੭੨੩॥

इत मुसलीधर तह गयो जहा हुते बृजनाथ ॥१७२३॥

ਇਧਰ ਬਲਰਾਮ ਉਥੇ ਚਲਾ ਗਿਆ ਜਿਥੇ ਸ੍ਰੀ ਕ੍ਰਿਸ਼ਨ (ਬੈਠੇ) ਸਨ ॥੧੭੨੩॥

ਮੁਸਲੀ ਬਾਚ ਕਾਨ੍ਹ ਸੋ ॥

मुसली बाच कान्रह सो ॥

ਬਲਰਾਮ ਨੇ ਕ੍ਰਿਸ਼ਨ ਨੂੰ ਕਿਹਾ:

ਦੋਹਰਾ ॥

दोहरा ॥

ਦੋਹਰਾ:

ਕ੍ਰਿਪਾਸਿੰਧ ਇਹ ਕਉਨ ਸੁਤ ਖੜਗ ਸਿੰਘ ਜਿਹ ਨਾਮ ॥

कृपासिंध इह कउन सुत खड़ग सिंघ जिह नाम ॥

ਹੇ ਕ੍ਰਿਪਾ ਨਿਧਾਨ! ਇਹ ਕਿਸ ਦਾ ਪੁੱਤਰ ਸੀ ਜਿਸ ਦਾ ਨਾ ਖੜਗ ਸਿੰਘ ਸੀ।

ਐਸੋ ਅਪੁਨੀ ਬੈਸ ਮੈ ਨਹਿ ਦੇਖਿਓ ਬਲ ਧਾਮ ॥੧੭੨੪॥

ऐसो अपुनी बैस मै नहि देखिओ बल धाम ॥१७२४॥

ਮੈਂ ਆਪਣੀ ਆਯੂ ਵਿਚ ਇਸ ਵਰਗਾ ਸ਼ਕਤੀ ਦਾ ਪੁੰਜ (ਹੋਰ ਕੋਈ) ਨਹੀਂ ਵੇਖਿਆ ॥੧੭੨੪॥

ਚੌਪਈ ॥

चौपई ॥

ਚੌਪਈ:

ਤਾ ਤੇ ਯਾ ਕੀ ਕਥਾ ਪ੍ਰਕਾਸੋ ॥

ता ते या की कथा प्रकासो ॥

ਇਸ ਲਈ ਇਸ ਦੀ ਕਥਾ ਉਤੇ ਪ੍ਰਕਾਸ਼ ਪਾਓ

ਮੇਰੇ ਮਨ ਕੋ ਭਰਮੁ ਬਿਨਾਸੋ ॥

मेरे मन को भरमु बिनासो ॥

ਅਤੇ ਮੇਰੇ ਮਨ ਦਾ ਭਰਮ ਨਿਵਾਰਣ ਕਰੋ।

ਐਸੀ ਬਿਧਿ ਸੋ ਬਲਿ ਜਬ ਕਹਿਓ ॥

ऐसी बिधि सो बलि जब कहिओ ॥

ਇਸ ਢੰਗ ਨਾਲ ਜਦੋਂ ਬਲਰਾਮ ਨੇ ਕਿਹਾ

ਸੁਨਿ ਸ੍ਰੀ ਕ੍ਰਿਸਨਿ ਮੋਨ ਹ੍ਵੈ ਰਹਿਓ ॥੧੭੨੫॥

सुनि स्री क्रिसनि मोन ह्वै रहिओ ॥१७२५॥

(ਤਾ) ਸ੍ਰੀ ਕ੍ਰਿਸ਼ਨ ਸੁਣ ਕੇ ਚੁਪ ਹੋ ਰਹੇ ॥੧੭੨੫॥

ਕਾਨ੍ਹ ਬਾਚ ॥

कान्रह बाच ॥

ਕਾਨ੍ਹ ਨੇ ਕਿਹਾ:

ਸੋਰਠਾ ॥

सोरठा ॥

ਸੋਰਠਾ:

ਪੁਨਿ ਬੋਲਿਓ ਬ੍ਰਿਜਨਾਥ ਕ੍ਰਿਪਾਵੰਤ ਹ੍ਵੈ ਬੰਧੁ ਸਿਉ ॥

पुनि बोलिओ ब्रिजनाथ क्रिपावंत ह्वै बंधु सिउ ॥

ਫਿਰ ਸ੍ਰੀ ਕ੍ਰਿਸ਼ਨ ਕ੍ਰਿਪਾ ਪੂਰਵਕ ਆਪਣੇ ਭਰਾ ਨੂੰ ਕਹਿਣ ਲਗੇ,

ਸੁਨਿ ਬਲਿ ਯਾ ਕੀ ਗਾਥ ਜਨਮ ਕਥਾ ਭੂਪਤਿ ਕਹੋ ॥੧੭੨੬॥

सुनि बलि या की गाथ जनम कथा भूपति कहो ॥१७२६॥

ਹੇ ਬਲਰਾਮ! ਇਸ ਦੀ ਗਾਥਾ ਸੁਣੋ; (ਮੈਂ) ਰਾਜਾ (ਖੜਗ ਸਿੰਘ) ਦੀ ਜਨਮ-ਕਥਾ ਕਹਿੰਦਾ ਹਾ ॥੧੭੨੬॥

ਦੋਹਰਾ ॥

दोहरा ॥

ਦੋਹਰਾ:

ਖਟਮੁਖ ਰਮਾ ਗਨੇਸ ਪੁਨਿ ਸਿੰਗੀ ਰਿਖਿ ਘਨ ਸ੍ਯਾਮ ॥

खटमुख रमा गनेस पुनि सिंगी रिखि घन स्याम ॥

ਖਟ ਮੁਖ (ਸੁਆਮੀ ਕਾਰਤਿਕੇ) ਰਮਾ (ਲੱਛਮੀ) ਗਣੇਸ਼, ਸਿੰਗੀ ਰਿਸ਼ੀ ਅਤੇ ਘਨਸ਼ਿਆਮ (ਕਾਲੇ ਬਦਲ)

ਆਦਿ ਬਰਨ ਬਿਧਿ ਪੰਚ ਲੈ ਧਰਿਓ ਖੜਗ ਸਿੰਘ ਨਾਮ ॥੧੭੨੭॥

आदि बरन बिधि पंच लै धरिओ खड़ग सिंघ नाम ॥१७२७॥

ਇਨ੍ਹਾ ਪੰਜਾ ਦੇ ਪਹਿਲੇ ਅੱਖਰ ਲੈ ਕੇ ਬ੍ਰਹਮਾ ਨੇ (ਇਸ ਦਾ) ਨਾ 'ਖੜਗ ਸਿੰਘ' ਰਖਿਆ ਹੈ ॥੧੭੨੭॥

ਖੜਗ ਰਮਯ ਤਨ ਗਰਮਿਤਾ ਸਿੰਘ ਨਾਦ ਘਮਸਾਨ ॥

खड़ग रमय तन गरमिता सिंघ नाद घमसान ॥

ਖੜਗ (ਤਲਵਾਰ) 'ਰਮਯਤਨ' (ਸੁੰਦਰ ਸ਼ਰੀਰ) 'ਗਰਮਿਤਾ' (ਗਰਿਮਾ ਸਿੱਧੀ) 'ਸਿੰਘ ਨਾਦ' (ਸ਼ੇਰ ਦੀ ਗਰਜ) ਅਤੇ 'ਘਮਸਾਨ' (ਘੋਰ ਯੁੱਧ)

ਪੰਚ ਬਰਨ ਕੋ ਗੁਨ ਲੀਓ ਇਹ ਭੂਪਤਿ ਬਲਵਾਨ ॥੧੭੨੮॥

पंच बरन को गुन लीओ इह भूपति बलवान ॥१७२८॥

-ਇਨ੍ਹਾ ਪੰਜਾ ਅੱਖਰਾ ਦੇ ਗੁਣ ਗ੍ਰਹਿਣ ਕਰ ਕੇ ਇਹ ਰਾਜਾ ਬਲਵਾਨ (ਹੋਇਆ ਹੈ) ॥੧੭੨੮॥

ਛਪੈ ਛੰਦ ॥

छपै छंद ॥

ਛਪੈ ਛੰਦ:

ਖਰਗ ਸਕਤਿ ਸਵਿਤਾਤ ਦਈ ਤਿਹ ਹੇਤ ਜੀਤ ਅਤਿ ॥

खरग सकति सवितात दई तिह हेत जीत अति ॥

ਖੜਗ (ਤਲਵਾਰ) ਦੀ ਸ਼ਕਤੀ ਸ਼ਿਵ ਦੇ ਪੁੱਤਰ (ਸੁਆਮੀ ਕਾਰਤਿਕੇ) ਨੇ ਦਿੱਤੀ ਹੈ, ਇਸ ਲਈ (ਉਸ ਨੇ) ਅਤਿ ਜਿਤ (ਪ੍ਰਾਪਤ ਕੀਤੀ ਹੈ)।

ਬਹੁ ਸੁੰਦਰਤਾ ਰਮਾ ਦਈ ਤਿਨ ਬਿਮਲ ਅਮਲ ਮਤਿ ॥

बहु सुँदरता रमा दई तिन बिमल अमल मति ॥

ਰਮਾ (ਲੱਛਮੀ) ਨੇ ਉਸ ਨੂੰ ਬਹੁਤ ਸੁੰਦਰਤਾ ਦਿੱਤੀ ਹੈ, (ਇਸ ਲਈ ਉਸ ਦੀ) ਬੁੱਧੀ ਨਿਰਮਲ ਅਤੇ ਉਜਲੀ ਹੈ।

ਗਰਮਾ ਸਿਧਿ ਗਨੇਸ ਸ੍ਰਿੰਗ ਰਿਖਿ ਸਿੰਘਨਾਦ ਦੀਯ ॥

गरमा सिधि गनेस सृंग रिखि सिंघनाद दीय ॥

ਗਣੇਸ਼ ਨੇ (ਉਸ ਨੂੰ) ਗਰਿਮਾ ਸਿੱਧੀ (ਦਿੱਤੀ ਹੈ) ਅਤੇ ਸ੍ਰਿੰਗੀ ਰਿਸ਼ੀ ਨੇ 'ਸਿੰਘਨਾਦ' ਪ੍ਰਦਾਨ ਕੀਤਾ ਹੈ।

ਕਰਤ ਅਧਿਕ ਘਮਸਾਨ ਇਹੈ ਘਨ ਸ੍ਯਾਮ ਹੇਤ ਕੀਯ ॥

करत अधिक घमसान इहै घन स्याम हेत कीय ॥

ਇਹ ਅਤਿ ਘਮਸਾਨ ਯੁੱਧ ਕਰਦਾ ਹੈ, (ਕਿਉਂਕਿ) 'ਘਨਸ਼ਿਆਮ' ਨੇ (ਉਸ ਨੂੰ) ਅਜਿਹਾ ਕੀਤਾ ਹੈ।

ਇਹ ਬਿਧਿ ਪ੍ਰਕਾਸ ਭੂਪਤਿ ਕੀਯੋ ਸੁਨਿ ਹਲਧਰ ਇਮ ਭਾਖਿਯੋ ॥

इह बिधि प्रकास भूपति कीयो सुनि हलधर इम भाखियो ॥

ਇਸ ਜੁਗਤ ਨਾਲ ਰਾਜਾ ਪ੍ਰਗਟ ਹੋਇਆ ਹੈ। ਬਲਰਾਮ ਨੇ ਸੁਣ ਕੇ ਇਸ ਤਰ੍ਹਾ ਕਿਹਾ,

ਬ੍ਰਿਜਨਾਥ ਅਨਾਥ ਸਨਾਥ ਤੁਮ ਬਡੋ ਸਤ੍ਰ ਰਨ ਮਧਿ ਹਯੋ ॥੧੭੨੯॥

बृजनाथ अनाथ सनाथ तुम बडो सत्रु रन मधि हयो ॥१७२९॥

ਹੇ ਬ੍ਰਜਨਾਥ! ਤੁਸੀਂ (ਅਸਾ) ਅਨਾਥਾ ਨੂੰ ਸਨਾਥ ਕੀਤਾ ਹੈ ਅਤੇ (ਇਤਨੇ) ਵਡੇ ਵੈਰੀ ਨੂੰ ਰਣ-ਭੂਮੀ ਵਿਚ ਮਾਰ ਦਿੱਤਾ ਹੈ ॥੧੭੨੯॥

ਸੋਰਠਾ ॥

सोरठा ॥

ਸੋਰਠਾ:

ਪੁਨਿ ਬੋਲਿਓ ਬ੍ਰਿਜਚੰਦ ਸੰਕਰਖਨ ਸੋ ਕ੍ਰਿਪਾ ਕਰਿ ॥

पुनि बोलिओ बृजचंद संकरखन सो कृपा करि ॥

ਸ੍ਰੀ ਕ੍ਰਿਸ਼ਨ ਫਿਰ ਕ੍ਰਿਪਾ ਪੂਰਵਕ ਬਲਰਾਮ ('ਸੰਕਰਖਨ') ਨੂੰ ਕਹਿਣ ਲਗੇ

ਜਾਦਵ ਇਕ ਮਤਿ ਮੰਦ ਗਰਬ ਕਰੈ ਬਹੁ ਭੁਜਾ ਕੋ ॥੧੭੩੦॥

जादव इक मति मंद गरब करै बहु भुजा को ॥१७३०॥

ਕਿ (ਇਸ ਦੇ ਪੈਦਾ ਹੋਣ ਦਾ) ਇਕ ਕਾਰਨ ਮੰਦ-ਮਤਿ ਵਾਲੇ ਯਾਦਵ ਹਨ (ਜੋ ਆਪਣੀਆਂ) ਭੁਜਾਵਾ ਦਾ ਬਹੁਤ ਹੰਕਾਰ ਕਰਦੇ ਹਨ ॥੧੭੩੦॥

ਚੌਪਈ ॥

चौपई ॥

ਚੌਪਈ:

ਜਾਦਵ ਬੰਸ ਮਾਨ ਭਯੋ ਭਾਰੀ ॥

जादव बंस मान भयो भारी ॥

ਯਾਦਵ ਬੰਸ ਨੂੰ ਬਹੁਤ ਅਭਿਮਾਨ ਹੋ ਗਿਆ,

ਰਾਮ ਸ੍ਯਾਮ ਹਮਰੇ ਰਖਵਾਰੀ ॥

राम स्याम हमरे रखवारी ॥

(ਉਨ੍ਹਾ ਦਾ ਵਿਸ਼ਵਾਸ ਹੈ ਕਿ) ਬਲਰਾਮ ਅਤੇ ਕ੍ਰਿਸ਼ਨ ਸਾਡੇ ਰਖਵਾਲੇ ਹਨ।

ਡੀਠ ਆਨ ਕੋ ਆਨਤ ਨਾਹੀ ॥

डीठ आन को आनत नाही ॥

(ਇਸ ਲਈ) ਕਿਸੇ ਹੋਰ ਨੂੰ ਨਜ਼ਰ ਹੇਠਾ ਨਹੀਂ ਲਿਆਉਂਦੇ ਸਨ।

ਤਾ ਕੋ ਫਲੁ ਪਾਯੋ ਜਗ ਮਾਹੀ ॥੧੭੩੧॥

ता को फलु पायो जग माही ॥१७३१॥

ਉਸੇ ਦਾ ਫਲ (ਉਨ੍ਹਾ ਨੇ) ਜਗਤ ਵਿਚ ਪਾਇਆ ਹੈ ॥੧੭੩੧॥

ਗਰਬ ਪ੍ਰਹਾਰੀ ਸ੍ਰੀ ਧਰਿ ਜਾਨੋ ॥

गरब प्रहारी स्री धरि जानो ॥

ਪਰਮਾਤਮਾ ਨੂੰ ਹੰਕਾਰ ਨਸ਼ਟ ਕਰਨ ਵਾਲਾ ਸਮਝੋ।

ਮੇਰੋ ਕਹਿਯੋ ਸਾਚੁ ਕਰਿ ਮਾਨੋ ॥

मेरो कहियो साचु करि मानो ॥

ਮੇਰੇ ਕਹੇ ਨੂੰ ਸਚ ਕਰ ਕੇ ਮੰਨੋ।

ਤਿਹ ਕੇ ਹੇਤ ਭੂਪ ਅਉਤਰਿਯੋ ॥

तिह के हेत भूप अउतरियो ॥

ਉਸੇ ਲਈ ਰਾਜੇ ਨੇ ਜਨਮ ਲਿਆ ਹੈ।

ਇਹ ਬਿਧਿ ਜਾਨ ਬਿਧਾਤਾ ਕਰਿਯੋ ॥੧੭੩੨॥

इह बिधि जान बिधाता करियो ॥१७३२॥

ਇਹ ਜੁਗਤ ਜਾਣ ਬੁਝ ਕੇ ਵਿਧਾਤਾ ਨੇ ਕੀਤੀ ਹੈ ॥੧੭੩੨॥

ਦੋਹਰਾ ॥

दोहरा ॥

ਦੋਹਰਾ:

ਕਹਾ ਰੰਕ ਭੂਪਾਲ ਏ ਕਰਿਓ ਇਤੋ ਸੰਗ੍ਰਾਮ ॥

कहा रंक भूपाल ए करिओ इतो संग्राम ॥

ਇਹ ਕੰਗਲਾ ਰਾਜਾ ਕੀ ਹੈ? ਜਿਸ ਨੇ ਇਤਨਾ ਵੱਡਾ ਯੁੱਧ ਕੀਤਾ ਹੈ।

ਜਾਦਵ ਗਰਬ ਬਿਨਾਸ ਹਿਤ ਉਪਜਾਯੋ ਸ੍ਰੀ ਰਾਮ ॥੧੭੩੩॥

जादव गरब बिनास हित उपजायो स्री राम ॥१७३३॥

ਯਾਦਵ ਕੁਲ ਦੇ ਅਭਿਮਾਨ ਨੂੰ ਖ਼ਤਮ ਕਰਨ ਲਈ ਸ੍ਰੀ ਰਾਮ (ਨੇ ਇਸ ਨੂੰ) ਪੈਦਾ ਕੀਤਾ ਹੈ ॥੧੭੩੩॥

ਚੌਪਈ ॥

चौपई ॥

ਚੌਪਈ:

ਜਾਦਵ ਕੁਲ ਤੇ ਗਰਬ ਨ ਗਯੋ ॥

जादव कुल ते गरब न गयो ॥

(ਪਰ) ਯਾਦਵ ਕੁਲ ਵਿਚੋਂ ਅਭਿਮਾਨ ਨਹੀਂ ਗਿਆ ਹੈ।

ਇਨ ਕੇ ਨਾਮ ਹੇਤ ਰਿਖਿ ਭਯੋ ॥

इन के नाम हेत रिखि भयो ॥

(ਇਸ ਲਈ) ਇਨ੍ਹਾ ਦੇ ਵਿਨਾਸ਼ ਲਈ ਇਕ ਰਿਸ਼ੀ ਪ੍ਰਗਟ ਹੋਇਆ ਹੈ।

ਦੁਖ ਕੈ ਸ੍ਰਾਪ ਮੁਨੀਸੁਰ ਦੈ ਹੈ ॥

दुख कै स्राप मुनीसुर दै है ॥

(ਉਸ ਨੂੰ) ਦੁਖ ਦੇਣ ਕਾਰਨ ਮੁਨੀਸ਼੍ਵਰ ਸਰਾਪ ਦੇਵੇਗਾ

ਏਕ ਸਮੈ ਸਭ ਹੀ ਕੋ ਛੈ ਹੈ ॥੧੭੩੪॥

एक समै सभ ही को छै है ॥१७३४॥

ਅਤੇ ਇਕੋ ਸਮੇਂ ਸਭ ਨੂੰ ਨਸ਼ਟ ਕਰ ਦੇਵੇਗਾ ॥੧੭੩੪॥

ਦੋਹਰਾ ॥

दोहरा ॥

ਦੋਹਰਾ:

ਪੁਨਿ ਬੋਲਿਓ ਸ੍ਰੀ ਕ੍ਰਿਸਨ ਜੀ ਪੰਕਜ ਨੈਨ ਬਿਸਾਲ ॥

पुनि बोलिओ स्री क्रिसन जी पंकज नैन बिसाल ॥

ਵਡੇ ਕਮਲ ਨੈਣ ਵਾਲੇ ਸ੍ਰੀ ਕ੍ਰਿਸ਼ਨ ਫਿਰ ਬੋਲੇ,

ਹੇ ਮੁਸਲੀਧਰ ਬੁਧਿ ਬਰ ਸੁਨ ਅਬ ਕਥਾ ਰਸਾਲ ॥੧੭੩੫॥

हे मुसलीधर बुधि बर सुन अब कथा रसाल ॥१७३५॥

ਹੇ ਮੁਸਲੀਧਰ! ਹੇ ਸ੍ਰੇਸ਼ਠ ਬੁੱਧੀ ਵਾਲੇ! ਹੁਣ (ਤੂੰ) ਰੋਚਕ ਕਥਾ ਸੁਣ ॥੧੭੩੫॥

ਚੌਪਈ ॥

चौपई ॥

ਚੌਪਈ:

ਸੁਨਿ ਦੈ ਸ੍ਰਉਨ ਬਾਤ ਕਹੋ ਤੋ ਸੋ ॥

सुनि दै स्रउन बात कहो तो सो ॥

ਕੰਨ ਦੇ ਕੇ ਸੁਣ, ਤੈਨੂੰ ਗੱਲ ਕਹਿੰਦਾ ਹਾਂ।

ਕਵਨ ਜੁਧੁ ਕਰਿ ਜੀਤੈ ਮੋ ਸੋ ॥

कवन जुधु करि जीतै मो सो ॥

ਕੌਣ ਮੇਰੇ ਨਾਲ ਯੁੱਧ ਕਰ ਕੇ ਜਿਤ ਸਕਦਾ ਹੈ?

ਖੜਗ ਸਿੰਘ ਮੋ ਅੰਤਰ ਨਾਹੀ ॥

खड़ग सिंघ मो अंतर नाही ॥

ਖੜਗ ਸਿੰਘ ਅਤੇ ਮੇਰੇ ਵਿਚ ਕੋਈ ਅੰਤਰ ਨਹੀਂ ਹੈ।

ਮੁਹਿ ਸਰੂਪ ਵਰਤਤ ਜਗ ਮਾਹੀ ॥੧੭੩੬॥

मुहि सरूप वरतत जग माही ॥१७३६॥

ਮੇਰਾ ਸਰੂਪ ਹੀ ਜਗਤ ਵਿਚ ਵਿਆਪਤ ਹੈ ॥੧੭੩੬॥

ਸਾਚ ਕਹਿਯੋ ਹੈ ਹੇ ਬਲਿਦੇਵਾ ॥

साच कहियो है हे बलिदेवा ॥

ਹੇ ਬਲਦੇਵ! (ਮੈਂ) ਸਚ ਕਹਿੰਦਾ ਹਾ,

ਪਾਯੋ ਨਹਿਨ ਕਿਸੂ ਇਹ ਭੇਵਾ ॥

पायो नहिन किसू इह भेवा ॥

(ਪਰ) ਕਿਸੇ ਨੇ ਇਹ ਭੇਦ ਨਹੀਂ ਪਾਇਆ ਹੈ।

ਸੂਰਨ ਮੈ ਕੋਊ ਇਹ ਸਮ ਨਾਹੀ ॥

सूरन मै कोऊ इह सम नाही ॥

ਯੋਧਿਆਂ ਵਿਚ ਇਸ ਸਮਾਨ ਕੋਈ ਨਹੀਂ ਹੈ।

ਮੇਰੋ ਨਾਮ ਬਸੈ ਰਿਦ ਮਾਹੀ ॥੧੭੩੭॥

मेरो नाम बसै रिद माही ॥१७३७॥

(ਇਸ ਦੇ) ਹਿਰਦੇ ਵਿਚ ਮੇਰਾ ਨਾਮ ਵਸਦਾ ਹੈ ॥੧੭੩੭॥

ਦੋਹਰਾ ॥

दोहरा ॥

ਦੋਹਰਾ:

ਉਦਰ ਮਾਝ ਬਸਿ ਮਾਸ ਦਸ ਤਜਿ ਭੋਜਨ ਜਲ ਪਾਨ ॥

उदर माझ बसि मास दस तजि भोजन जल पान ॥

(ਮਾਤਾ ਦੇ) ਪੇਟ ਵਿਚ ਦਸ ਮਹੀਨੇ ਵਸਦੇ ਹੋਇਆਂ ਭੋਜਨ ਅਤੇ ਜਲ-ਪਾਨ ਤਿਆਗ ਕੇ

ਪਵਨ ਅਹਾਰੀ ਹੁਇ ਰਹਿਓ ਬਰੁ ਦੀਨੋ ਭਗਵਾਨ ॥੧੭੩੮॥

पवन अहारी हुइ रहिओ बरु दीनो भगवान ॥१७३८॥

ਕੇਵਲ ਪੌਣ ਆਹਾਰੀ ਹੋਇਆ ਰਿਹਾ। (ਤਦ) ਭਗਵਾਨ ਨੇ (ਇਸ ਨੂੰ) ਵਰ ਦਿੱਤਾ ਸੀ ॥੧੭੩੮॥

ਰਿਪੁ ਜੀਤਨ ਕੋ ਬਰੁ ਲੀਯੋ ਖੜਗ ਸਿੰਘ ਬਲਵਾਨ ॥

रिपु जीतन को बरु लीयो खड़ग सिंघ बलवान ॥

ਬਲਵਾਨ ਖੜਗ ਸਿੰਘ ਨੇ (ਪਰਮਾਤਮਾ ਪਾਸੋਂ) ਵੈਰੀ ਨੂੰ ਜਿਤਣ ਦਾ ਵਰ ਲਿਆ ਸੀ।

ਬਹੁਰਿ ਤਪਸज़ਾ ਬਨਿ ਕਰੀ ਦ੍ਵਾਦਸ ਬਰਖ ਪ੍ਰਮਾਨ ॥੧੭੩੯॥

बहुरि तपस्या बनि करी द्वादस बरख प्रमान ॥१७३९॥

ਫਿਰ ਬਨ ਵਿਚ ਜਾ ਕੇ (ਇਸ ਨੇ) ਬਾਰ੍ਹਾ ਵਰ੍ਹਿਆਂ ਤਕ ਭਾਰੀ ਤਪਸਿਆ ਕੀਤੀ ॥੧੭੩੯॥

ਚੌਪਈ ॥

चौपई ॥

ਚੌਪਈ:

ਬੀਤੀ ਕਥਾ ਭਯੋ ਤਬ ਭੋਰ ॥

बीती कथा भयो तब भोर ॥

ਕਥਾ (ਕਰਦਿਆਂ ਰਾਤ) ਬੀਤ ਗਈ ਅਤੇ ਪ੍ਰਭਾਤ ਹੋ ਗਈ।

ਜਾਗੇ ਸੁ ਭਟ ਦੁਹੂੰ ਦਿਸਿ ਓਰਿ ॥

जागे सु भट दुहूँ दिसि ओरि ॥

ਦੋਹਾ ਪਾਸਿਆਂ ਦੇ ਸੂਰਮੇ ਜਾਗ ਪਏ।

ਜਰਾਸੰਧਿ ਦਲੁ ਸਜਿ ਰਨਿ ਆਯੋ ॥

जरासंधि दलु सजि रनि आयो ॥

ਜਰਾਸੰਧ ਸੈਨਾ ਸਜਾ ਕੇ ਯੁੱਧ-ਭੂਮੀ ਵਿਚ ਆ ਗਿਆ

ਜਾਦਵ ਦਲੁ ਬਲਿ ਲੈ ਸਮੁਹਾਯੋ ॥੧੭੪੦॥

जादव दलु बलि लै समुहायो ॥१७४०॥

ਅਤੇ (ਇਧਰ) ਬਲ (ਦੇਵ) ਯਾਦਵ ਸੈਨਾ ਲੈ ਕੇ ਸਾਹਮਣੇ ਆਇਆ ॥੧੭੪੦॥

ਸਵੈਯਾ ॥

सवैया ॥

ਸਵੈਯਾ:

ਸ੍ਰੀ ਬਲਦੇਵ ਸਬੈ ਦਲੁ ਲੈ ਇਤ ਤੇ ਉਮਡਿਓ ਉਤ ਤੇ ਉਇ ਆਏ ॥

स्री बलदेव सबै दलु लै इत ते उमडिओ उत ते उइ आए ॥

ਇਧਰੋ ਬਲਦੇਵ ਸਾਰੀ ਸੈਨਾ ਲੈ ਕੇ ਚੜ੍ਹ ਆਇਆ ਅਤੇ ਉਧਰੋਂ ਉਹ ਵੀ ਆ ਗਏ।

ਜੁਧੁ ਕੀਓ ਹਲ ਲੈ ਨਿਜ ਪਾਨਿ ਹਕਾਰਿ ਹਕਾਰਿ ਪ੍ਰਹਾਰ ਲਗਾਏ ॥

जुधु कीओ हल लै निज पानि हकारि हकारि प्रहार लगाए ॥

(ਬਲਦੇਵ ਨੇ) ਆਪਣੇ ਹੱਥ ਵਿਚ ਹਲ ਲੈ ਕੇ ਲਲਕਾਰ ਲਲਕਾਰ ਕੇ ਸਟਾ ਮਾਰੀਆਂ ਹਨ।

ਏਕ ਪਰੇ ਭਟ ਜੂਝਿ ਧਰਾ ਪਰ ਏਕ ਲਰੈ ਮਿਲ ਕੈ ਇਕ ਧਾਏ ॥

एक परे भट जूझि धरा पर एक लरै मिल कै इक धाए ॥

ਕਈ ਸੂਰਮੇ ਜੁਝ ਕੇ ਧਰਤੀ ਉਤੇ ਪੈ ਗਏ ਹਨ, ਕਈ ਲੜ ਰਹੇ ਹਨ ਅਤੇ ਕਈ ਭਜ ਗਏ ਹਨ।

ਮੂਸਲ ਲੈ ਬਹੁਰੇ ਕਰ ਮੈ ਅਰਿ ਮਾਰਿ ਘਨੇ ਜਮ ਧਾਮਿ ਪਠਾਏ ॥੧੭੪੧॥

मूसल लै बहुरे कर मै अरि मारि घने जम धामि पठाए ॥१७४१॥

(ਬਲਦੇਵ ਨੇ) ਫਿਰ ਆਪਣੇ ਹੱਥ ਵਿਚ ਮੂਸਲ ਲੈ ਕੇ ਬਹੁਤ ਸਾਰੇ ਵੈਰੀਆਂ ਨੂੰ ਮਾਰ ਮਾਰ ਕੇ ਯਮ-ਲੋਕ ਭੇਜ ਦਿੱਤਾ ਹੈ ॥੧੭੪੧॥

ਰੋਸ ਭਯੋ ਘਨ ਸ੍ਯਾਮ ਲਯੋ ਧਨੁ ਬਾਨੁ ਸੰਭਾਰਿ ਤਹੀ ਉਠਿ ਧਾਯੋ ॥

रोस भयो घन स्याम लयो धनु बानु संभारि तही उठि धायो ॥

ਸ੍ਰੀ ਕ੍ਰਿਸ਼ਨ ਨੂੰ ਵੀ ਕ੍ਰੋਧ ਆ ਗਿਆ ਹੈ ਅਤੇ ਧਨੁਸ਼ ਬਾਣ ਸੰਭਾਲ ਕੇ ਉਠ ਕੇ ਦੌੜ ਪਏ ਹਨ।

ਆਨਿ ਪਰਿਓ ਤਬ ਹੀ ਤਿਨ ਪੈ ਰਿਪੁ ਕਉ ਹਤਿ ਕੈ ਨਦਿ ਸ੍ਰੋਨ ਬਹਾਯੋ ॥

आनि परिओ तब ही तिन पै रिपु कउ हति कै नदि स्रोन बहायो ॥

ਉਨ੍ਹਾ ਉਤੇ ਉਸ ਵੇਲੇ ਆ ਝਪਟੇ ਹਨ ਅਤੇ ਵੈਰੀਆਂ ਨੂੰ ਮਾਰ ਕੇ ਲਹੂ ਦੀਆਂ ਨਦੀਆਂ ਵਗਾ ਦਿੱਤੀਆਂ ਹਨ।

ਬਾਜ ਕਰੀ ਰਥਪਤਿ ਬਿਪਤਿ ਪਰੀ ਰਨ ਮੈ ਨਹਿ ਕੋ ਠਹਿਰਾਯੋ ॥

बाज करी रथपति बिपति परी रन मै नहि को ठहिरायो ॥

ਘੋੜਿਆਂ, ਹਾਥੀਆਂ ਅਤੇ ਰਥਾ ਵਾਲਿਆਂ ਉਤੇ ਮੁਸੀਬਤ ਬਣ ਗਈ ਹੈ ਅਤੇ ਰਣ-ਭੂਮੀ ਵਿਚ ਕੋਈ ਵੀ ਠਹਿਰਿਆ ਨਹੀਂ ਹੈ।

ਭਾਜਤ ਜਾਤ ਸਬੈ ਰਿਸਿ ਖਾਤ ਕਛੂ ਨ ਬਸਾਤ ਕਹੈ ਦੁਖੁ ਪਾਯੋ ॥੧੭੪੨॥

भाजत जात सबै रिसि खात कछू न बसात कहै दुखु पायो ॥१७४२॥

ਸਾਰੇ ਭਜੀ ਜਾਦੇ ਹਨ ਅਤੇ ਗੁੱਸਾ ਖਾਈ ਜਾਦੇ ਹਨ। (ਉਨ੍ਹਾ ਦਾ) ਕੋਈ ਵਸ ਨਹੀਂ ਚਲਦਾ, ਦੁਖ ਸਹੀ ਜਾ ਰਹੇ ਹਨ ॥੧੭੪੨॥

ਆਗੇ ਕੀ ਸੈਨ ਭਜੀ ਜਬ ਹੀ ਤਬ ਪਉਰਖ ਸ੍ਰੀ ਬ੍ਰਿਜਰਾਜ ਸੰਭਾਰਿਓ ॥

आगे की सैन भजी जब ही तब पउरख स्री बृजराज संभारिओ ॥

ਜਦੋਂ ਸਾਹਮਣੇ ਵਾਲੀ ਸੈਨਾ ਭਜ ਗਈ, ਤਦੋਂ ਸ੍ਰੀ ਕ੍ਰਿਸ਼ਨ ਨੇ ਆਪਣਾ ਬਲ ਸੰਭਾਲਿਆ।

ਠਾਢੋ ਜਹਾ ਦਲ ਕੋ ਪਤਿ ਹੈ ਤਹਾ ਜਾਇ ਪਰੌ ਚਿਤ ਬੀਚ ਬਿਚਾਰਿਓ ॥

ठाढो जहा दल को पति है तहा जाइ पर्यो चित बीच बिचारिओ ॥

ਜਿਥੇ (ਵੈਰੀ) ਦਲ ਦਾ ਸੁਆਮੀ ਖੜੋਤਾ ਸੀ, (ਕ੍ਰਿਸ਼ਨ ਨੇ) ਚਿਤ ਵਿਚ ਵਿਚਾਰ ਕੀਤਾ ਅਤੇ ਉਥੇ (ਉਨ੍ਹਾ ਉਪਰ) ਜਾ ਪਿਆ।

ਸਸਤ੍ਰ ਸੰਭਾਰਿ ਮੁਰਾਰਿ ਸਬੈ ਨ੍ਰਿਪ ਠਾਢੋ ਜਹਾ ਤਿਹ ਓਰਿ ਸਿਧਾਰਿਓ ॥

ससत्र संभारि मुरारि सबै नृप ठाढो जहा तिह ओरि सिधारिओ ॥

ਸ੍ਰੀ ਕ੍ਰਿਸ਼ਨ, ਸਾਰੇ ਸ਼ਸਤ੍ਰ ਸੰਭਾਲ ਕੇ, ਜਿਥੇ ਰਾਜਾ (ਜਰਾਸੰਧ) ਖੜੋਤਾ ਸੀ, ਉਸ ਪਾਸੇ ਵਲ ਚਲ ਪਿਆ।

ਬਾਨ ਕਮਾਨ ਗਹੀ ਘਨਿ ਸ੍ਯਾਮ ਜਰਾਸੰਧਿ ਕੋ ਅਭਿਮਾਨ ਉਤਾਰਿਓ ॥੧੭੪੩॥

बान कमान गही घनि स्याम जरासंधि को अभिमान उतारिओ ॥१७४३॥

ਸ੍ਰੀ ਕ੍ਰਿਸ਼ਨ ਨੇ ਧਨੁਸ਼ ਬਾਣ ਫੜ ਲਿਆ ਹੈ ਅਤੇ ਜਰਾਸੰਧ ਦਾ ਅਭਿਮਾਨ ਉਤਾਰ ਦਿੱਤਾ ॥੧੭੪੩॥

ਸ੍ਰੀ ਬਲਬੀਰ ਸਰਾਸਨੁ ਤੇ ਜਬ ਤੀਰ ਛੁਟੇ ਤਬ ਕੋ ਠਹਰਾਵੈ ॥

स्री बलबीर सरासनु ते जब तीर छुटे तब को ठहरावै ॥

ਸ੍ਰੀ ਕ੍ਰਿਸ਼ਨ ਦੇ ਧਨੁਸ਼ ਤੋਂ ਜਦ ਬਾਣ ਛੁਟਦੇ ਹਨ, ਤਦ (ਭਲਾ) ਕੌਣ ਠਹਿਰ ਸਕਦਾ ਹੈ।

ਜਾਇ ਲਗੇ ਜਿਹ ਕੇ ਉਰ ਮੈ ਸਰ ਸੋ ਛਿਨ ਮੈ ਜਮ ਧਾਮਿ ਸਿਧਾਵੈ ॥

जाइ लगे जिह के उर मै सर सो छिन मै जम धामि सिधावै ॥

ਜਿਸ ਦੇ ਸੀਨੇ ਵਿਚ ਬਾਣ ਜਾ ਲਗਦਾ ਹੈ, ਉਹ ਛਿਣ ਭਰ ਵਿਚ ਯਮ ਲੋਕ ਚਲਾ ਜਾਦਾ ਹੈ।

ਐਸੇ ਨ ਕੋ ਪ੍ਰਗਟਿਓ ਜਗ ਮੈ ਭਟ ਜੋ ਸਮੁਹਾਇ ਕੈ ਜੁਧੁ ਮਚਾਵੈ ॥

ऐसे न को प्रगटिओ जग मै भट जो समुहाइ कै जुधु मचावै ॥

ਅਜਿਹਾ ਕੋਈ ਸੂਰਮਾ ਜਗਤ ਵਿਚ ਪ੍ਰਗਟ ਨਹੀਂ ਹੋਇਆ ਹੈ ਜੋ (ਸ੍ਰੀ ਕ੍ਰਿਸ਼ਨ ਦੇ) ਸਾਹਮਣੇ ਹੋ ਕੇ ਯੁੱਧ ਮਚਾਵੇ।

ਭੂਪਤਿ ਕਉ ਨਿਜ ਬੀਰ ਕਹੈਂ ਹਰਿ ਮਾਰਤ ਸੈਨ ਚਲਿਓ ਰਨਿ ਆਵੈ ॥੧੭੪੪॥

भूपति कउ निज बीर कहैं हरि मारत सैन चलिओ रनि आवै ॥१७४४॥

ਰਾਜਾ (ਜਰਾਸੰਧ ਨੂੰ) ਉਸ ਦੇ ਯੋਧੇ ਕਹਿੰਦੇ ਹਨ ਕਿ ਸ੍ਰੀ ਕ੍ਰਿਸ਼ਨ (ਸਾਡੀ) ਸੈਨਾ ਨੂੰ ਮਾਰਦਾ ਹੋਇਆ ਚਲਿਆ ਆ ਰਿਹਾ ਹੈ ॥੧੭੪੪॥

ਸ੍ਯਾਮ ਕੀ ਓਰ ਤੇ ਬਾਨ ਛੁਟੇ ਨ੍ਰਿਪ ਕੇ ਦਲ ਕੇ ਬਹੁ ਬੀਰਨ ਘਾਏ ॥

स्याम की ओर ते बान छुटे नृप के दल के बहु बीरन घाए ॥

ਸ੍ਰੀ ਕ੍ਰਿਸ਼ਨ ਵਲੋਂ (ਜਿਹੜੇ) ਬਾਣ ਛੁਟਦੇ ਹਨ, (ਉਨ੍ਹਾ ਨੇ) ਰਾਜੇ ਦੀ ਸੈਨਾ ਦੇ ਬਹੁਤ ਸਾਰੇ ਯੋਧੇ ਮਾਰ ਦਿੱਤੇ ਹਨ।

ਜੇਤਿਕ ਆਇ ਭਿਰੇ ਹਰਿ ਸੋ ਛਿਨ ਬੀਚ ਤੇਊ ਜਮ ਧਾਮਿ ਪਠਾਏ ॥

जेतिक आइ भिरे हरि सो छिन बीच तेऊ जम धामि पठाए ॥

ਜਿਤਨੇ ਆ ਕੇ ਸ੍ਰੀ ਕ੍ਰਿਸ਼ਨ ਨਾਲ ਯੁੱਧ ਕਰਨ ਲਗੇ ਹਨ, ਉਨ੍ਹਾ ਨੂੰ ਛਿਣ ਭਰ ਵਿਚ ਯਮ ਲੋਕ ਭੇਜ ਦਿੱਤਾ ਹੈ।

ਕਉਤੁਕ ਦੇਖ ਕੈ ਯੌ ਰਨ ਮੈ ਅਤਿ ਆਤੁਰ ਹੁਇ ਤਿਨ ਬੈਨ ਸੁਨਾਏ ॥

कउतुक देख कै यौ रन मै अति आतुर हुइ तिन बैन सुनाए ॥

ਯੁੱਧ-ਭੂਮੀ ਵਿਚ (ਸ੍ਰੀ ਕ੍ਰਿਸ਼ਨ ਦੇ) ਕੌਤਕ ਵੇਖ ਕੇ (ਵੈਰੀ ਸੈਨਿਕ) ਦੁਖੀ ਹੋ ਕੇ (ਰਾਜੇ ਪ੍ਰਤਿ) ਇਸ ਤਰ੍ਹਾ ਕਹਿੰਦੇ ਹਨ।

ਆਵਨ ਦੇਹੁ ਅਬੈ ਹਮ ਲਉ ਨ੍ਰਿਪ ਐਸੇ ਕਹਿਓ ਸਿਗਰੇ ਸਮਝਾਏ ॥੧੭੪੫॥

आवन देहु अबै हम लउ नृप ऐसे कहिओ सिगरे समझाए ॥१७४५॥

(ਉੱਤਰ ਵਿਚ) ਰਾਜੇ ਨੇ ਇਸ ਤਰ੍ਹਾ ਕਹਿ ਕੇ ਸਾਰਿਆਂ ਨੂੰ ਸਮਝਾਇਆ ਕਿ ਹੁਣ ਮੇਰੇ ਤਕ (ਉਸ ਨੂੰ) ਆਣ ਦਿਓ ॥੧੭੪੫॥

ਭੂਪ ਲਖਿਓ ਹਰਿ ਆਵਤ ਹੀ ਸੰਗ ਲੈ ਪ੍ਰਿਤਨਾ ਤਬ ਆਪੁ ਹੀ ਧਾਯੋ ॥

भूप लखिओ हरि आवत ही संग लै पृतना तब आपु ही धायो ॥

ਸ੍ਰੀ ਕ੍ਰਿਸ਼ਨ ਨੂੰ ਆਉਂਦਿਆਂ ਰਾਜੇ ਨੇ ਵੇਖਿਆ ਤਾ ਸੈਨਾ ਲੈ ਕੇ ਆਪ ਹੀ ਅਗੇ ਨੂੰ ਵਧ ਚਲਿਆ।

ਆਗੇ ਕੀਏ ਨਿਜ ਲੋਗ ਸਬੈ ਤਬ ਲੈ ਕਰ ਮੋ ਬਰ ਸੰਖ ਬਜਾਯੋ ॥

आगे कीए निज लोग सबै तब लै कर मो बर संख बजायो ॥

ਆਪਣੇ ਸਾਰਿਆਂ ਲੋਕਾ ਨੂੰ ਅਗੇ ਕੀਤਾ ਅਤੇ ਤਦ ਆਪਣੇ ਹੱਥ ਵਿਚ ਸੰਖ ਲੈ ਕੇ ਜ਼ੋਰ ਨਾਲ ਵਜਾਇਆ।

ਸ੍ਯਾਮ ਭਨੈ ਤਿਹ ਆਹਵ ਮੈ ਅਤਿ ਹੀ ਮਨ ਭੀਤਰ ਕੋ ਡਰ ਪਾਯੋ ॥

स्याम भनै तिह आहव मै अति ही मन भीतर को डर पायो ॥

(ਕਵੀ) ਸ਼ਿਆਮ ਕਹਿੰਦੇ ਹਨ, ਯੁੱਧ-ਭੂਮੀ ਵਿਚ ਆ ਕੇ (ਉਸ ਨੇ) ਮਨ ਅੰਦਰ ਬਹੁਤ ਡਰ ਅਨੁਭਵ ਕੀਤਾ।

ਤਾ ਧੁਨਿ ਕੋ ਸੁਨਿ ਕੈ ਬਰ ਬੀਰਨ ਕੇ ਚਿਤਿ ਮਾਨਹੁ ਚਾਉ ਬਢਾਯੋ ॥੧੭੪੬॥

ता धुनि को सुनि कै बर बीरन के चिति मानहु चाउ बढायो ॥१७४६॥

ਉਸ (ਸੰਖ) ਦੀ ਧੁਨ ਨੂੰ ਸੁਣ ਕੇ ਸ੍ਰੇਸ਼ਠ ਸੂਰਮਿਆਂ ਦੇ ਮਨ ਵਿਚ ਮਾਨੋ ਚਾਉ ਵਧ ਗਿਆ ਹੋਵੇ ॥੧੭੪੬॥

ਦੋਹਰਾ ॥

दोहरा ॥

ਦੋਹਰਾ:

ਜਰਾਸੰਧਿ ਕੀ ਅਤਿ ਚਮੂੰ ਉਮਡੀ ਕ੍ਰੋਧ ਬਢਾਇ ॥

जरासंधि की अति चमूँ उमडी क्रोध बढाइ ॥

ਜਰਾਸੰਧ ਦੀ ਬਹੁਤ ਵੱਡੀ ਸੈਨਾ ਕ੍ਰੋਧਵਾਨ ਹੋ ਕੇ ਉਮਡ ਪਈ ਹੈ।

ਧਨੁਖ ਬਾਨ ਹਰਿ ਪਾਨਿ ਲੈ ਛਿਨ ਮੈ ਦੀਨੀ ਘਾਇ ॥੧੭੪੭॥

धनुख बान हरि पानि लै छिन मै दीनी घाइ ॥१७४७॥

ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਧਨੁਸ਼-ਬਾਣ ਲੈ ਕੇ ਛਿਣ ਭਰ ਵਿਚ ਮਾਰ ਦਿੱਤੀ ਹੈ ॥੧੭੪੭॥

ਸਵੈਯਾ ॥

सवैया ॥

ਸਵੈਯਾ:

ਜਦੁਬੀਰ ਕਮਾਨ ਤੇ ਬਾਨ ਛੁਟੇ ਅਵਸਾਨ ਗਏ ਲਖਿ ਸਤ੍ਰਨ ਕੇ ॥

जदुबीर कमान ते बान छुटे अवसान गए लखि सत्रन के ॥

ਸ੍ਰੀ ਕ੍ਰਿਸ਼ਨ ਦੀ ਕਮਾਨ ਤੋਂ ਜੋ ਬਾਣ ਛੁਟਦੇ ਹਨ, ਉਨ੍ਹਾ ਨਾਲ ਲੱਖਾ ਵੈਰੀਆਂ ਦੀ ਹੋਸ਼ ਉਡ ਜਾਂਦੀ ਹੈ।

ਗਜਰਾਜ ਮਰੇ ਗਿਰ ਭੂਮਿ ਪਰੇ ਮਨੋ ਰੂਖ ਕਟੇ ਕਰਵਤ੍ਰਨ ਕੇ ॥

गजराज मरे गिर भूमि परे मनो रूख कटे करवत्रन के ॥

ਵੱਡੇ ਹਾਥੀ ਮੋਏ ਹੋਏ ਧਰਤੀ ਉਤੇ ਪਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਆਰਿਆਂ ਦੇ ਕਟੇ ਹੋਏ ਬ੍ਰਿਛ ਪਏ ਹੋਣ।

ਰਿਪੁ ਕਉਨ ਗਨੇ ਜੁ ਹਨੇ ਤਿਹ ਠਾ ਮੁਰਝਾਇ ਗਿਰੇ ਸਿਰ ਛਤ੍ਰਨ ਕੇ ॥

रिपु कउन गने जु हने तिह ठा मुरझाइ गिरे सिर छत्रन के ॥

ਉਸ ਥਾ ਤੇ ਜੋ ਵੈਰੀ ਮਰੇ ਪਏ ਹਨ, ਉਨ੍ਹਾ ਦੀ (ਭਲਾ) ਗਿਣਤੀ ਕੌਣ ਕਰ ਸਕਦਾ ਹੈ? ਛਤ੍ਰੀਆਂ ਦੇ ਡਿਗੇ ਪਏ ਸਿਰ ਮੁਰਝਾ ਗਏ ਹਨ।

ਰਨ ਮਾਨੋ ਸਰੋਵਰਿ ਆਂਧੀ ਬਹੈ ਟੁਟਿ ਫੂਲ ਪਰੇ ਸਤ ਪਤ੍ਰਨ ਕੇ ॥੧੭੪੮॥

रन मानो सरोवरि आँधी बहै टुटि फूल परे सत पत्रन के ॥१७४८॥

ਰਣ-ਭੂਮੀ ਮਾਨੋ ਸਰੋਵਰ ਹੋਵੇ ਅਤੇ ਯੁੱਧ ਰੂਪ ਹਨੇਰੀ ਦੇ ਚਲਣ ਨਾਲ ਸੂਰਮੇ ਰੂਪ ਸੈਂਕੜੇ ਫੁਲ ਅਤੇ ਪੱਤਰ ਡਿਗੇ ਪਏ ਹੋਣ ॥੧੭੪੮॥

ਘਾਇ ਲਗੇ ਇਕ ਘੂਮਤ ਘਾਇਲ ਸ੍ਰਉਨ ਸੋ ਏਕ ਫਿਰੈ ਚੁਚਵਾਤੇ ॥

घाइ लगे इक घूमत घाइल स्रउन सो एक फिरै चुचवाते ॥

ਜ਼ਖ਼ਮ ਲਗਣ ਨਾਲ ਕਈ ਘਾਇਲ (ਸੂਰਮੇ) ਘੁੰਮੇਰੀਆਂ ਖਾ ਰਹੇ ਹਨ ਅਤੇ ਕਈਆਂ ਦੇ ਲਹੂ ਟਪਕ ਰਿਹਾ ਹੈ।

ਏਕ ਨਿਹਾਰ ਕੈ ਡਾਰਿ ਹਥੀਆਰ ਭਜੈ ਬਿਸੰਭਾਰ ਗਈ ਸੁਧਿ ਸਾਤੇ ॥

एक निहार कै डारि हथीआर भजै बिसंभार गई सुधि साते ॥

(ਅਜਿਹੀ ਸਥਿਤੀ ਨੂੰ) ਵੇਖ ਕੇ ਕਈ ਹਥਿਆਰ ਸੁਟ ਕੇ ਭਜ ਗਏ ਹਨ (ਅਤੇ ਕਈ) ਹੋਸ਼ ਗੰਵਾ ਕੇ ਬੇਸੁਧ ਹੋਏ ਭਜੇ ਫਿਰਦੇ ਹਨ।

ਦੈ ਰਨ ਪੀਠ ਮਰੈ ਲਰ ਕੈ ਤਿਹ ਮਾਸ ਕੋ ਜੰਬੁਕ ਗੀਧ ਨ ਖਾਤੇ ॥

दै रन पीठ मरै लर कै तिह मास को जंबुक गीध न खाते ॥
ਜੋ ਰਣ ਵਿਚ ਪਿਠ ਵਿਖਾ ਕੇ ਲੜ ਕੇ ਮਰਦੇ ਹਨ, ਉਨ੍ਹਾ ਦੇ ਮਾਸ ਗਿਦੜ ਅਤੇ ਗਿੱਧਾ ਵੀ ਨਹੀਂ ਖਾਦੀਆਂ।

ਬੋਲਤ ਬੀਰ ਸੁ ਏਕ ਫਿਰੈ ਮਨੋ ਡੋਲਤ ਕਾਨਨ ਮੈ ਗਜ ਮਾਤੇ ॥੧੭੪੯॥
बोलत बीर सु एक फिरै मनो डोलत कानन मै गज माते ॥१७४९॥
ਕਈ ਯੋਧੇ ਰਣ-ਭੂਮੀ ਵਿਚ (ਇੰਜ) ਬੋਲਦੇ ਫਿਰਦੇ ਹਨ, ਮਾਨੋ ਜੰਗਲ ਵਿਚ ਮਦ-ਮਾਤੇ ਹਾਥੀ ਫਿਰ ਰਹੇ ਹੋਣ ॥੧੭੪੯॥

ਪਾਨਿ ਕ੍ਰਿਪਾਨ ਗਹੀ ਘਨਿ ਸਯਾਮ ਬਡੇ ਰਿਪੁ ਤੇ ਬਿਨੁ ਪ੍ਰਾਨ ਕੀਏ ॥
पानि कृपान गही घनि स्याम बडे रिपु ते बिनु प्रान कीए ॥
ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਕ੍ਰਿਪਾਨ ਧਾਰਨ ਕਰ ਲਈ ਹੈ ਅਤੇ ਵੱਡੇ ਵੱਡੇ ਵੈਰੀਆਂ ਨੂੰ ਪ੍ਰਾਣਾ ਤੋਂ ਸਖਣਾ ਕਰ ਦਿੱਤਾ ਹੈ।

ਗਜ ਬਾਜਨ ਕੇ ਅਸਵਾਰ ਹਜਾਰ ਮੁਰਾਰਿ ਸੰਘਾਰਿ ਬਿਦਾਰਿ ਦੀਏ ॥
गज बाजन के असवार हजार मुरारि संघारि बिदारि दीए ॥
ਹਾਥੀਆਂ ਘੋੜਿਆਂ ਦੇ ਹਜ਼ਾਰਾ ਸਵਾਰਾ ਨੂੰ ਸ੍ਰੀ ਕ੍ਰਿਸ਼ਨ ਨੇ ਮਾਰ ਕੇ ਨਸ਼ਟ ਕਰ ਦਿੱਤਾ ਹੈ।

ਅਰਿ ਏਕਨ ਕੇ ਸਿਰ ਕਾਟਿ ਦਏ ਇਕ ਬੀਰਨ ਕੇ ਦਏ ਫਾਰਿ ਹੀਏ ॥
अरि एकन के सिर काटि दए इक बीरन के दए फारि हीए ॥
ਇਕਨਾ ਵੈਰੀਆਂ ਦੇ ਸਿਰ ਕਟ ਦਿੱਤੇ ਹਨ ਅਤੇ ਇਕਨਾ ਯੋਧਿਆਂ ਦੇ ਸੀਨੇ ਚੀਰ ਦਿੱਤੇ ਹਨ।

ਮਨੋ ਕਾਲ ਸਰੂਪ ਕਰਾਲ ਲਖਿਓ ਹਰਿ ਸਤ੍ਰ ਭਜੇ ਇਕ ਮਾਰ ਲੀਏ ॥੧੭੫੦॥
मनो काल सरूप कराल लखिओ हरि सत्र भजे इक मार लीए ॥१७५०॥
(ਉਥੇ ਵੈਰੀ) ਸ੍ਰੀ ਕ੍ਰਿਸ਼ਨ ਨੂੰ ਮਾਨੋ ਭਿਆਨਕ ਸਰੂਪ ਵਾਲਾ ਸਮਝ ਕੇ ਭਜ ਗਏ ਹੋਣ ਅਤੇ ਇਕਨਾ ਨੂੰ ਮਾਰ ਲਿਆ ਗਿਆ ਹੋਵੇ ॥੧੭੫੦॥

ਕਬਿਤੁ ॥
कबितु ॥
ਕਬਿੱਤ:

ਰੋਸ ਭਰੇ ਬਹੁਰੋ ਧਨੁਖ ਬਾਨ ਪਾਨਿ ਲੀਨੋ ਰਿਪਨ ਸੰਘਾਰਤ ਇਉ ਕਮਲਾ ਕੋ ਕੰਤੁ ਹੈ ॥
रोस भरे बहुरो धनुख बान पानि लीनो रिपन संघारत इउ कमला को कंतु है ॥

ਕ੍ਰੋਧ ਨਾਲ ਭਰੇ ਹੋਏ ਸ੍ਰੀ ਕ੍ਰਿਸ਼ਨ ਨੇ ਫਿਰ ਧਨੁਸ਼ ਬਾਣ ਹੱਥ ਵਿਚ ਲੈ ਲਿਆ ਹੈ ਅਤੇ ਇਸ ਤਰ੍ਹਾ ਵੈਰੀਆਂ ਦਾ ਸੰਘਾਰ ਕਰ ਰਿਹਾ ਹੈ।

ਕੇਤੇ ਗਜ ਮਾਰੇ ਰਥੀ ਬਿਰਥੀ ਕਰਿ ਡਾਰੇ ਕੇਤੇ ਐਸੇ ਭਯੋ ਜੁਧੁ ਮਾਨੋ ਕੀਨੋ ਰੁਦ੍ਰ ਅੰਤੁ ਹੈ ॥

केते गज मारे रथी बिरथी करि डारे केते ऐसे भयो जुधु मानो कीनो रुद्र अंतु है ॥

ਕਿਤਨੇ ਹੀ ਹਾਥੀ ਮਾਰ ਦਿੱਤੇ ਹਨ ਅਤੇ ਕਿਤਨੇ ਹੀ ਰਥ ਵਾਲਿਆਂ ਨੂੰ ਰਥ-ਹੀਨ ਕਰ ਦਿੱਤਾ ਹੈ। ਅਜਿਹਾ ਯੁੱਧ ਹੋਇਆ ਹੈ ਮਾਨੋ ਰੁਦ੍ਰ ਨੇ ਜਗਤ ਦਾ ਅੰਤ ਕੀਤਾ ਹੋਵੇ।

ਸੈਥੀ ਚਮਕਾਵਤ ਚਲਾਵਤ ਸੁਦਰਸਨ ਕੋ ਕਹੈ ਕਬਿ ਰਾਮ ਸ੍ਯਾਮ ਐਸੋ ਤੇਜਵੰਤੁ ਹੈ ॥

सैथी चमकावत चलावत सुदरसन को कहै कबि राम स्याम ऐसो तेजवंतु है ॥

ਕਵੀ ਰਾਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਸੈਹਥੀ ਚਮਕਾਉਂਦਾ ਹੈ, ਸੁਦਰਸ਼ਨ ਚੱਕਰ ਚਲਾਉਂਦਾ ਹੈ, ਇਸ ਤਰ੍ਹਾ ਦਾ ਤੇਜਵੰਤ ਹੈ।

ਸ੍ਰਉਨਤ ਰੰਗੀਨ ਪਟ ਸੁਭਟ ਪ੍ਰਬੀਨ ਰਨ ਫਾਗੁ ਖੇਲ ਪੌਢ ਰਹੇ ਮਾਨੋ ਬਡੇ ਸੰਤ ਹੈ ॥੧੭੫੧॥

स्रउनत रंगीन पट सुभट प्रबीन रन फागु खेल पौढ रहे मानो बडे संत है ॥१७५१॥

ਸੂਰਮਿਆਂ ਦੇ ਲਹੂ ਨਾਲ ਰੰਗੇ ਬਸਤ੍ਰ (ਇਸ ਤਰ੍ਹਾ) ਸ਼ੋਭਾਇਮਾਨ ਹਨ ਮਾਨੋ ਵਡੇ ਸੰਤ ਹੋਲੀ ਖੇਡ ਕੇ ਸੁਸਤਾ ਰਹੇ ਹੋਣ ॥੧੭੫੧॥

ਕਾਨ੍ਹ ਤੇ ਨ ਡਰੇ ਅਰਿ ਅਰਰਾਇ ਪਰੇ ਸਬ ਕਹੈ ਕਬਿ ਸ੍ਯਾਮ ਲਰਬੇ ਕਉ ਉਮਗਤਿ ਹੈ ॥

कान्रह ते न डरे अरि अरराइ परे सब कहै कबि स्याम लरबे कउ उमगति है ॥

ਵੈਰੀ ਯੋਧੇ ਕਾਨ੍ਹ ਤੋਂ ਡਰੇ ਨਹੀਂ ਹਨ, ਸਭ ਅਰੜਾ ਕੇ ਪੈ ਗਏ ਹਨ। ਕਵੀ ਸ਼ਿਆਮ ਕਹਿੰਦੇ ਹਨ, (ਉਹ) ਲੜਨ ਲਈ ਉਤਾਵਲੇ ਹਨ।

ਰਨ ਮੈ ਅਡੋਲ ਸ੍ਵਾਮ ਕਾਰ ਜੀ ਅਮੋਲ ਬੀਰ ਗੋਲ ਤੇ ਨਿਕਸ ਲਰੈ ਕੋਪ ਮੈ ਪਗਤ ਹੈ ॥

रन मै अडोल स्वाम कार जी अमोल बीर गोल ते निकस लरै कोप मै पगत है ॥

ਰਣ-ਭੂਮੀ ਵਿਚ ਸੁਆਮੀ ਦੇ ਕਾਰਜ ਲਈ ਅਡੋਲ ਖੜੋਤੇ ਹਨ ਅਤੇ ਅਮੋਲ ਜਿੰਦਾ (ਕੁਰਬਾਨ ਕਰਦੇ ਹਨ)। (ਆਪਣੇ ਆਪਣੇ) ਦਲਾ ਵਿਚੋਂ ਕ੍ਰੋਧਿਤ ਹੋ ਕੇ ਨਿਕਲ ਕੇ ਯੁੱਧ ਕਰਦੇ ਹਨ।

ਡੋਲਤ ਹੈ ਆਸ ਪਾਸ ਜੀਤਬੇ ਕੀ ਕਰੈ ਆਸ ਤ੍ਰਾਸ ਮਨਿ ਨੈਕੁ ਨਹੀ ਨ੍ਰਿਪ ਕੇ ਭਗਤ ਹੈ ॥

डोलत है आस पास जीतबे की करै आस त्रास मनि नैकु नही नृप के भगत है ॥

ਇਧਰ ਉਧਰ ਫਿਰਦੇ ਹਨ, ਜਿਤਣ ਦੀ ਉਮੀਦ ਕਰਦੇ ਹਨ। (ਉਹ) ਮਨ ਵਿਚ ਜ਼ਰਾ ਡਰ ਨਹੀਂ ਮੰਨਦੇ, ਰਾਜੇ ਦੇ ਪੱਕੇ ਭਗਤ ਹਨ।

ਕੰਚਨ ਅਚਲ ਜਿਉ ਅਟਲ ਰਹਿਓ ਜਦੁਬੀਰ ਤੀਰ ਤੀਰ ਸੂਰਮਾ ਨਛਤ੍ਰ ਸੇ ਡਿਗਤ ਹੈ ॥੧੭੫੨॥

कंचन अचल जिउ अटल रहिओ जदुबीर तीर तीर सूरमा नछत्र से डिगत है ॥१७५२॥
ਸ੍ਰੀ ਕ੍ਰਿਸ਼ਨ ਸੁਮੇਰ ਪਰਬਤ ਵਾਗ ਅਟਲ ਖੜੋਤੇ ਹਨ ਅਤੇ ਨੇੜੇ ਨੇੜੇ ਦੇ ਸੂਰਮੇ ਨਛਤ੍ਰਾ ਵਾਗ ਡਿਗਦੇ ਜਾਂਦੇ ਹਨ ॥੧੭੫੨॥

ਸਵੈਯਾ ॥
सवैया ॥
ਸਵੈਯਾ:

ਇਹ ਭਾਤਿ ਇਤੈ ਜਦੁਬੀਰ ਘਿਰਿਓ ਉਤ ਕੋਪ ਹਲਾਯੁਧ ਬੀਰ ਸੰਘਾਰੇ ॥
इह भाति इतै जदुबीर घिरिओ उत कोप हलायुध बीर संघारे ॥
ਇਸ ਤਰ੍ਹਾ ਇਧਰ ਸ੍ਰੀ ਕ੍ਰਿਸ਼ਨ ਘਿਰਿਆ ਹੋਇਆ ਹੈ ਅਤੇ ਉਧਰ ਬਲਦੇਵ ਕ੍ਰੋਧਿਤ ਹੋ ਕੇ ਯੋਧਿਆਂ ਨੂੰ ਮਾਰ ਰਿਹਾ ਹੈ;

ਬਾਨ ਕਮਾਨ ਕ੍ਰਿਪਾਨਨ ਪਾਨਿ ਧਰੇ ਬਿਨੁ ਪ੍ਰਾਨ ਪਰੇ ਛਿਤਿ ਮਾਰੇ ॥
बान कमान कृपानन पानि धरे बिनु प्रान परे छिति मारे ॥
ਜੋ ਬਾਣ, ਕਮਾਨ, ਕ੍ਰਿਪਾਨ ਆਦਿ (ਸ਼ਸਤ੍ਰ) ਹੱਥ ਵਿਚ ਧਾਰਨ ਕੀਤੇ ਹੋਇਆਂ ਬਿਨਾ ਪ੍ਰਾਣਾ ਦੇ ਧਰਤੀ ਉਤੇ ਪਏ ਹਨ।

ਟੂਕ ਅਨੇਕ ਕੀਏ ਹਲਿ ਸੋ ਬਲਿ ਕਾਤੁਰ ਦੇਖਿ ਭਜੇ ਬਿਸੰਭਾਰੇ ॥
टूक अनेक कीए हलि सो बलि कातुर देखि भजे बिसंभारे ॥
ਹਲ ਨਾਲ ਅਨੇਕਾ ਵੈਰੀਆਂ ਨੂੰ ਟੋਟੇ ਟੋਟੇ ਕਰ ਦਿੱਤਾ ਹੈ। ਕਾਇਰ ਲੋਕ ਬੇਸੁਧ ਹੋ ਕੇ ਭਜੀ ਜਾ ਰਹੇ ਹਨ।

ਜੀਤਤ ਭਯੋ ਮੁਸਲੀ ਰਨ ਮੈ ਅਰਿ ਭਾਜਿ ਚਲੇ ਤਬ ਭੂਪ ਨਿਹਾਰੇ ॥੧੭੫੩॥
जीतत भयो मुसली रन मै अरि भाजि चले तब भूप निहारे ॥१७५३॥
ਬਲਦੇਵ ਯੁੱਧ ਵਿਚ ਜਿਤ ਗਿਆ ਹੈ ਅਤੇ ਵੈਰੀ ਭਜੀ ਜਾਂਦੇ ਹਨ, ਤਦ ਰਾਜੇ ਨੇ ਵੇਖਿਆ ਹੈ ॥੧੭੫੩॥

ਚਕ੍ਰਤ ਹੁਇ ਚਿਤ ਬੀਚ ਚਮੂ ਪਤਿ ਆਪੁਨੀ ਸੈਨ ਕਉ ਬੈਨ ਸੁਨਾਯੋ ॥
चक्रत हुइ चित बीच चमू पति आपुनी सैन कउ बैन सुनायो ॥
ਚਿਤ ਵਿਚ ਹੈਰਾਨ ਹੋ ਕੇ ਸੈਨਾ ਪਤੀ ਨੇ ਆਪਣੀ ਸੈਨਾ ਨੂੰ ਬਚਨ ਸੁਣਾਇਆ ਕਿ ਹੇ ਯੋਧਿਓ!

ਭਾਜਤ ਜਾਤ ਕਹਾ ਰਨ ਤੇ ਭਟ ਜੁਧੁ ਨਿਦਾਨ ਸਮੋ ਅਬ ਆਯੋ ॥
भाजत जात कहा रन ते भट जुधु निदान समो अब आयो ॥

(ਤੁਸੀਂ) ਰਣ ਵਿਚੋਂ ਕਿਉਂ ਭਜੀ ਜਾ ਰਹੇ ਹੋ, ਯੁੱਧ ਦੇ ਅੰਤ ਦਾ ਸਮਾ ਤਾ ਹੁਣ ਆਇਆ ਹੈ।

ਇਉ ਲਲਕਾਰ ਕਹਿਓ ਦਲ ਕੋ ਤਬ ਸ੍ਰਉਨਨ ਮੈ ਸਬਹੂੰ ਸੁਨਿ ਪਾਯੋ ॥

इउ ललकार कहिओ दल को तब स्रउनन मै सबहूँ सुनि पायो ॥

ਇਸ ਤਰ੍ਹਾ ਲਲਕਾਰ ਕੇ (ਜਦ) ਸੈਨਾ ਨੂੰ ਕਿਹਾ, ਤਦ ਸਾਰਿਆਂ ਨੇ ਕੰਨਾ ਨਾਲ ਸੁਣ ਲਿਆ

ਸਸਤ੍ਰ ਸੰਭਾਰਿ ਫਿਰੇ ਤਬ ਹੀ ਅਤਿ ਕੋਪ ਭਰੇ ਹਠਿ ਜੁਧੁ ਮਚਾਯੋ ॥੧੭੫੪॥

ससत्र संभारि फिरे तब ही अति कोप भरे हठि जुधु मचायो ॥१७५४॥

ਅਤੇ ਸ਼ਸਤ੍ਰ ਸੰਭਾਲ ਕੇ ਉਸੇ ਵੇਲੇ ਪਰਤ ਪਏ। ਕ੍ਰੋਧ ਨਾਲ ਭਰੇ ਹੋਇਆਂ ਨੇ ਹਠ ਪੂਰਵਕ ਯੁੱਧ ਮਚਾਇਆ ॥੧੭੫੪॥

ਬੀਰ ਬਡੇ ਰਨਧੀਰ ਸੋਊ ਜਬ ਆਵਤ ਸ੍ਰੀ ਜਦੁਬੀਰ ਨਿਹਾਰੇ ॥

बीर बडे रनधीर सोऊ जब आवत स्री जदुबीर निहारे ॥

ਜੋ ਵੱਡੇ ਵੱਡੇ ਸੂਰਵੀਰ ਅਤੇ ਰਣਧੀਰ ਯੋਧੇ ਸਨ, (ਉਨ੍ਹਾ ਨੇ) ਜਦੋਂ ਸ੍ਰੀ ਕ੍ਰਿਸ਼ਨ ਨੂੰ ਆਉਂਦਿਆਂ ਵੇਖਿਆ।

ਸ੍ਯਾਮ ਭਨੈ ਕਰਿ ਕੋਪ ਤਿਹੀ ਛਿਨ ਸਾਮੁਹੇ ਹੋਇ ਹਰਿ ਸਸਤ੍ਰ ਪ੍ਰਹਾਰੇ ॥

स्याम भनै करि कोप तिही छिन सामुहे होइ हरि ससत्र प्रहारे ॥

(ਕਵੀ) ਸ਼ਿਆਮ ਕਹਿੰਦੇ ਹਨ, ਉਸੇ ਛਿਣ ਕ੍ਰੋਧ ਕਰ ਕੇ ਅਤੇ ਸਾਹਮਣੇ ਹੋ ਕੇ (ਉਨ੍ਹਾ ਨੇ) ਸ੍ਰੀ ਕ੍ਰਿਸ਼ਨ ਉਤੇ ਵਾਰ ਕੀਤੇ ਹਨ।

ਏਕਨ ਕੇ ਕਰ ਕਾਟਿ ਦਏ ਇਕ ਮੁੰਡ ਬਿਨਾ ਕਰਿ ਭੂ ਪਰਿ ਡਾਰੇ ॥

एकन के कर काटि दए इक मुँड बिना करि भू परि डारे ॥

(ਸ੍ਰੀ ਕ੍ਰਿਸ਼ਨ ਨੇ) ਇਕਨਾ ਦੇ ਹੱਥ ਕਟ ਦਿੱਤੇ ਹਨ ਅਤੇ ਇਕਨਾ ਨੂੰ ਸਿਰ ਤੋਂ ਬਿਨਾ ਕਰ ਕੇ ਧਰਤੀ ਉਤੇ ਸੁਟ ਦਿੱਤਾ ਹੈ।

ਜੀਤ ਕੀ ਆਸ ਤਜੀ ਅਰਿ ਏਕ ਨਿਹਾਰ ਕੈ ਡਾਰਿ ਹਥਿਯਾਰ ਪਧਾਰੇ ॥੧੭੫੫॥

जीत की आस तजी अरि एक निहार कै डारि हथियार पधारे ॥१७५५॥

(ਕਈਆਂ ਨੇ) ਜਿਤ ਦੀ ਆਸ ਛਡ ਦਿੱਤੀ ਹੈ ਅਤੇ ਕਈ ਇਕ (ਯੁੱਧ ਨੂੰ) ਵੇਖ ਕੇ ਹਥਿਆਰ ਸੁਟ ਕੇ ਖਿਸਕ ਗਏ ਹਨ ॥੧੭੫੫॥

ਦੋਹਰਾ ॥

दोहरा ॥

ਦੋਹਰਾ:

ਜਬ ਹੀ ਅਤਿ ਦਲ ਭਜਿ ਗਯੋ ਤਬ ਨ੍ਰਿਪ ਕੀਓ ਉਪਾਇ ॥

जब ही अति दल भजि गयो तब नृप कीओ उपाइ ॥

ਜਦੋਂ ਬਹੁਤ ਸਾਰਾ ਦਲ ਭਜ ਗਿਆ, ਤਦੋਂ ਰਾਜਾ (ਜਰਾਸੰਧ) ਨੇ ਉਪਾ ਕੀਤਾ।

ਆਪਨ ਮੰਤ੍ਰੀ ਸੁਮਤਿ ਕਉ ਲੀਨੋ ਨਿਕਟਿ ਬੁਲਾਇ ॥੧੭੫੬॥

आपन मंत्री सुमति कउ लीनो निकटि बुलाइ ॥१७५६॥

ਆਪਣੇ 'ਸੁਮਤਿ' (ਨਾ ਵਾਲੇ) ਮੰਤਰੀ ਨੂੰ ਕੋਲ ਬੁਲਾ ਲਿਆ ॥੧੭੫੬॥

ਦ੍ਵਾਦਸ ਛੂਹਨਿ ਸੈਨ ਅਬ ਲੈ ਧਾਵਹੁ ਤੁਮ ਸੰਗ ॥

द्वादस छूहनि सैन अब लै धावहु तुम संग ॥

(ਉਸ ਨੂੰ ਕਿਹਾ) ਹੁਣ ਤੁਸੀਂ ਬਾਰ੍ਹਾ ਅਛੋਹਣੀ ਸੈਨਾ ਨਾਲ ਲੈ ਕੇ (ਯੁੱਧ-ਭੂਮੀ ਵਲ) ਪ੍ਰਸਥਾਨ ਕਰੋ।

ਸਸਤ੍ਰ ਅਸਤ੍ਰ ਭੂਪਤਿ ਦਯੋ ਅਪੁਨੋ ਕਵਚ ਨਿਖੰਗ ॥੧੭੫੭॥

ससत्र असत्र भूपति दयो अपुनो कवच निखंग ॥१७५७॥

ਰਾਜੇ ਨੇ ਆਪਣੇ ਸ਼ਸਤ੍ਰ, ਅਸਤ੍ਰ ਅਤੇ ਕਵਚ ਤੇ ਭੱਥਾ ਦੇ ਦਿੱਤਾ ॥੧੭੫੭॥

ਸੁਮਤਿ ਚਲਤ ਰਨ ਇਉ ਕਹਿਯੋ ਸੁਨੀਏ ਬਚਨ ਨ੍ਰਿਪਾਲ ॥

सुमति चलत रन इउ कहियो सुनीए बचन नृपाल ॥

ਯੁੱਧ ਨੂੰ ਜਾਂਦੇ ਹੋਇਆਂ ਸੁਮਤਿ (ਨਾ ਵਾਲੇ ਮੰਤਰੀ) ਨੇ ਇਉਂ ਕਿਹਾ, ਹੇ ਰਾਜਨ! (ਮੇਰਾ) ਬਚਨ ਸੁਣੋ।

ਹਰਿ ਹਲਧਰ ਕੇਤਕ ਬਲੀ ਕਰੋ ਕਾਲ ਕੋ ਕਾਲ ॥੧੭੫੮॥

हरि हलधर केतक बली करो काल को काल ॥१७५८॥

ਸ੍ਰੀ ਕ੍ਰਿਸ਼ਨ ਅਤੇ ਬਲਦੇਵ ਕਿਤਨੇ ਕੁ ਬਲਵਾਨ ਹਨ, (ਮੈਂ ਤਾ) ਕਾਲ ਦਾ ਵੀ ਕਾਲ ਲਿਆ ਦਿਆਂਗਾ ॥੧੭੫੮॥

ਚੌਪਈ ॥

चौपई ॥

ਚੌਪਈ:

ਇਉ ਕਹਿ ਜਰਾਸੰਧਿ ਸਿਉ ਮੰਤ੍ਰੀ ॥

इउ कहि जरासंधि सिउ मंत्री ॥

ਮੰਤਰੀ ਨੇ ਇਸ ਤਰ੍ਹਾ ਜਰਾਸੰਧ ਨੂੰ ਕਹਿ ਕੇ

ਸੰਗ ਲੀਏ ਤਿਹ ਅਧਿਕ ਬਜੰਤ੍ਰੀ ॥

संग लीए तिह अधिक बजंत्री ॥

ਆਪਣੇ ਨਾਲ ਬਹੁਤ ਸਾਰੇ ਵਜੰਤ੍ਰੀ ਲੈ ਲਏ।

ਮਾਰੂ ਰਾਗ ਬਜਾਵਤ ਧਾਯੋ ॥

मारू राग बजावत धायो ॥

(ਉਹ) ਮਾਰੂ ਰਾਗ ਵਜਾਉਂਦਾ ਹੋਇਆ ਹਮਲਾਵਰ ਹੋਇਆ

ਦ੍ਵਾਦਸ ਛੂਹਣਿ ਲੈ ਦਲੁ ਆਯੋ ॥੧੭੫੯॥

द्वादस छूहणि लै दलु आयो ॥१७५९॥

ਅਤੇ ਬਾਰ੍ਹਾ ਅਛੋਹਣੀਆਂ ਦਲ ਨਾਲ ਲੈ ਕੇ ਆਇਆ ॥੧੭੫੯॥

ਦੋਹਰਾ ॥

दोहरा ॥

ਦੋਹਰਾ:

ਸੰਕਰਖਣ ਹਰਿ ਸੋ ਕਹਿਯੋ ਕਰੀਐ ਕਵਨ ਉਪਾਇ ॥

संकरखण हरि सो कहियो करीऐ कवन उपाइ ॥

ਬਲਰਾਮ ਨੇ ਕ੍ਰਿਸ਼ਨ ਨੂੰ ਕਿਹਾ, (ਦਸੋ) ਹੁਣ ਕੀ ਉਪਾ ਕਰੀਏ?

ਸੁਮਤਿ ਮੰਤ੍ਰਿ ਦਲ ਪ੍ਰਬਲ ਲੈ ਰਨ ਮਧਿ ਪਹੁੰਚਿਯੋ ਆਇ ॥੧੭੬੦॥

सुमति मंतृ दल प्रबल लै रन मधि पहुँचियो आइ ॥१७६०॥

ਸੁਮਤਿ ਮੰਤਰੀ ਪ੍ਰਬਲ ਦਲ ਲੈ ਕੇ ਯੁੱਧ-ਭੂਮੀ ਵਿਚ ਪਹੁੰਚ ਗਿਆ ਹੈ ॥੧੭੬੦॥

ਸੋਰਠਾ ॥

ਸੋਰਠਾ ॥

ਸੋਰਠਾ:

ਤਬ ਬੋਲਿਓ ਜਦੁਬੀਰ ਢੀਲ ਤਜੋ ਬਲਿ ਹਲਿ ਗਹੋ ॥

तब बोलिओ जदुबीर ढील तजो बलि हलि गहो ॥

ਤਦ ਕ੍ਰਿਸ਼ਨ ਨੇ ਕਿਹਾ, ਹੇ ਬਲਰਾਮ! ਢਿਲ ਨੂੰ ਛਡ ਕੇ ਹਲ ਨੂੰ ਧਾਰਨ ਕਰ।

ਰਹੀਯੋ ਤੁਮ ਮਮ ਤੀਰ ਆਗੈ ਪਾਛੈ ਜਾਹੁ ਜਿਨਿ ॥੧੭੬੧॥

रहीयो तुम मम तीर आगै पाछै जाहु जिनि ॥१७६१॥

ਮੇਰੇ ਨੇੜੇ ਰਹੀਂ, ਅਗੇ ਪਿਛੇ ਨਾ ਜਾਈਂ ॥੧੭੬੧॥

ਸਵੈਯਾ ॥

सवैया ॥

ਸਵੈਯਾ:

ਰਾਮ ਲੀਯੋ ਧਨੁ ਪਾਨਿ ਸੰਭਾਰਿ ਧਸ੍ਯੋ ਤਿਨ ਮੈ ਮਨਿ ਕੋਪੁ ਬਢਾਯੋ ॥

राम लीयो धनु पानि संभारि धस्रयो तिन मै मनि कोपु बढायो ॥

ਬਲਰਾਮ ਹੱਥ ਵਿਚ ਧਨੁਸ਼ ਧਾਰਨ ਕਰ ਕੇ ਅਤੇ ਕ੍ਰੋਧਿਤ ਹੋ ਕੇ ਉਨ੍ਹਾ ਵਿਚ ਜਾ ਵੜਿਆ।

ਬੀਰ ਅਨੇਕ ਹਨੇ ਤਿਹ ਠਉਰ ਘਨੋ ਅਰਿ ਸਿਉ ਤਬ ਜੁਧੁ ਮਚਾਯੋ ॥

बीर अनेक हने तिह ठउर घनो अरि सिउ तब जुधु मचायो ॥

ਉਸ ਥਾ ਤੇ ਅਨੇਕ ਵੀਰ ਯੋਧੇ ਮਾਰ ਦਿੱਤੇ ਹਨ ਅਤੇ ਉਸ ਵੇਲੇ ਵੈਰੀ ਨਾਲ ਘੋਰ ਯੁੱਧ ਮਚਾਇਆ ਹੈ।

ਜੋ ਕੋਊ ਆਇ ਭਿਰਿਯੋ ਬਲਿ ਸਿਉ ਅਤਿ ਹੀ ਸੋਊ ਘਾਇਨ ਕੇ ਸੰਗ ਘਾਯੋ ॥

जो कोऊ आइ भिरियो बलि सिउ अति ही सोऊ घाइन के संग घायो ॥

ਜੋ ਕੋਈ ਬਲਰਾਮ ਨਾਲ ਆ ਕੇ ਲੜਿਆ ਹੈ, ਉਸ ਨੂੰ ਅਤਿ ਅਧਿਕ ਘਾਓਆਂ ਨਾਲ ਘਾਇਲ ਕਰ ਦਿੱਤਾ ਹੈ।

ਮੂਰਛ ਭੂਮਿ ਗਿਰੇ ਭਟ ਝੂਮਿ ਰਹੇ ਰਨ ਮੈ ਤਿਹ ਸਾਮੁਹੇ ਧਾਯੋ ॥੧੭੬੨॥

मूरछ भूमि गिरे भट झूमि रहे रन मै तिह सामुहे धायो ॥१७६२॥

ਘੁੰਮੇਰੀਆਂ ਖਾ ਕੇ ਅਤੇ ਮੂਰਛਿਤ ਹੋ ਕੇ ਯੋਧੇ ਧਰਤੀ ਉਤੇ ਡਿਗੇ ਪਏ ਹਨ ਅਤੇ (ਜੋ) ਰਣ ਵਿਚ ਰਹਿ ਗਏ ਹਨ (ਉਹ ਬਲਰਾਮ ਦੇ) ਸਾਹਮਣੇ ਭਜ ਕੇ ਆਏ ਹਨ ॥੧੭੬੨॥

ਕਾਨ੍ਹ ਕਮਾਨ ਲੀਏ ਕਰ ਮੈ ਰਨ ਮੈ ਜਬ ਕੇਹਰਿ ਜਿਉ ਭਭਕਾਰੇ ॥

कान्रह कमान लीए कर मै रन मै जब केहरि जिउ भभकारे ॥

ਸ੍ਰੀ ਕ੍ਰਿਸ਼ਨ ਹੱਥ ਵਿਚ ਕਮਾਨ ਲੈ ਕੇ ਜਦ ਸ਼ੇਰ ਵਾਗ ਭਬਕ ਮਾਰਦਾ ਹੈ,

ਕੋ ਪ੍ਰਗਟਿਓ ਭਟ ਐਸੇ ਬਲੀ ਜਗਿ ਧੀਰ ਧਰੇ ਹਰਿ ਸੋ ਰਨ ਪਾਰੇ ॥

को प्रगटिओ भट ऐसे बली जगि धीर धरे हरि सो रन पारे ॥

(ਤਦ) ਕਿਹੜਾ ਅਜਿਹਾ ਬਲੀ ਸੂਰਮਾ ਜਗਤ ਵਿਚ ਪ੍ਰਗਟ ਹੋਇਆ ਹੈ, (ਜੋ) ਧੀਰਜ ਧਾਰਨ ਕਰ ਕੇ ਸ੍ਰੀ ਕ੍ਰਿਸ਼ਨ ਨਾਲ ਯੁੱਧ ਮਚਾਏ।

ਅਉਰ ਸੁ ਕਉਨ ਤਿਹੂੰ ਪੁਰ ਮੈ ਬਲਿ ਸ੍ਯਾਮ ਸਿਉ ਬੈਰ ਕੋ ਭਾਉ ਬਿਚਾਰੇ ॥

अउर सु कउन तिहूँ पुर मै बलि स्याम सिउ बैर को भाउ बिचारे ॥

ਹੋਰ ਕੌਣ ਹੈ ਤਿੰਨਾ ਲੋਕਾ ਵਿਚ (ਜੋ) ਕ੍ਰਿਸ਼ਨ ਅਤੇ ਬਲਰਾਮ ਨਾਲ ਵੈਰ ਦੇ ਭਾਵ ਨੂੰ ਵਿਚਾਰੇ।

ਜੋ ਹਠ ਕੈ ਕੋਊ ਜੁਧੁ ਕਰੈ ਸੁ ਮਰੈ ਪਲ ਮੈ ਜਮਲੋਕਿ ਸਿਧਾਰੇ ॥੧੭੬੩॥

जो हठ कै कोऊ जुधु करै सु मरै पल मै जमलोकि सिधारे ॥१७६३॥

ਜੋ ਕੋਈ ਹਠ ਪੂਰਵਕ ਯੁੱਧ ਕਰੇਗਾ, ਉਹ ਪਲ ਵਿਚ ਮਰ ਕੇ ਯਮ ਲੋਕ ਚਲਾ ਜਾਏਗਾ ॥੧੭੬੩॥

ਜਬ ਜੁਧੁ ਕੋ ਸ੍ਯਾਮ ਜੂ ਰਾਮ ਚਢੇ ਤਬ ਕਉਨ ਬਲੀ ਰਨ ਧੀਰ ਧਰੈ ॥

जब जुधु को स्याम जू राम चढे तब कउन बली रन धीर धरै ॥

ਜਦ ਸ੍ਰੀ ਕ੍ਰਿਸ਼ਨ ਅਤੇ ਬਲਰਾਮ ਯੁੱਧ ਲਈ ਪ੍ਰਸਥਾਨ ਕਰਦੇ ਹਨ ਤਦ ਕੌਣ ਅਜਿਹਾ ਸੂਰਮਾ ਹੈ ਜੋ ਰਣ ਵਿਚ ਧੀਰਜ ਧਾਰਨ ਕਰ ਸਕਦਾ ਹੈ।

ਜੋਊ ਚਉਦਹ ਲੋਕਨ ਕੋ ਪ੍ਰਤਿਪਾਲ ਨ੍ਰਿਪਾਲ ਸੁ ਬਾਲਕ ਜਾਨਿ ਲਰੈ ॥

जोऊ चउदह लोकन को प्रतिपाल नृपाल सु बालक जानि लरै ॥

ਜੋ ਚੌਦਾ ਲੋਕਾ ਦੀ ਪਾਲਨਾ ਕਰਨ ਵਾਲਾ ਹੈ, ਉਸ ਨੂੰ ਬਾਲਕ ਜਾਣ ਕੇ ਰਾਜੇ ਯੁੱਧ ਕਰਦੇ ਹਨ।

ਜਿਹ ਨਾਮ ਪ੍ਰਤਾਪ ਤੇ ਪਾਪ ਟਰੈ ਤਿਹ ਕੋ ਰਨ ਭੀਤਰ ਕਉਨ ਹਰੈ ॥

जिह नाम प्रताप ते पाप टरै तिह को रन भीतर कउन हरै ॥

ਜਿਸ ਦੇ ਨਾਮ ਦੇ ਪ੍ਰਤਾਪ ਨਾਲ ਪਾਪ ਮਿਟ ਜਾਂਦੇ ਹਨ, ਉਸ ਨੂੰ ਰਣ ਵਿਚ ਕੌਣ ਹਰਾ ਸਕਦਾ ਹੈ।

ਮਿਲਿ ਆਪਸਿ ਮੈ ਸਬ ਲੋਕ ਕਹੈ ਰਿਪੁ ਸੰਧਿ ਜਰਾ ਬਿਨੁ ਆਈ ਮਰੈ ॥੧੭੬੪॥

मिलि आपसि मै सब लोक कहै रिपु संधि जरा बिनु आई मरै ॥१७६४॥

ਆਪਸ ਵਿਚ ਮਿਲ ਕੇ ਸਾਰੇ ਲੋਕ ਕਹਿੰਦੇ ਹਨ ਕਿ ਵੈਰੀ ਜਰਾਸੰਧ ਬਿਨਾ (ਮੌਤ ਦੇ) ਆਇਆਂ ਹੀ ਮਰ ਜਾਏਗਾ ॥੧੭੬੪॥

ਸੋਰਠਾ ॥

सोरठा ॥

ਸੋਰਠਾ:

ਇਤ ਏ ਕਰਤ ਬਿਚਾਰਿ ਸੁਭਟ ਲੋਕ ਨ੍ਰਿਪ ਕਟਕ ਮੈ ॥

इत ए करत बिचारि सुभट लोक नृप कटक मै ॥

ਇਧਰ ਰਾਜੇ ਦੀ ਸੈਨਾ ਵਿਚ ਸੂਰਵੀਰ ਲੋਕ ਇਹ ਵਿਚਾਰ ਕਰਦੇ ਹਨ,

ਉਤ ਬਲਿ ਸਸਤ੍ਰ ਸੰਭਾਰਿ ਧਾਇ ਪਰਿਓ ਨਾਹਿਨ ਡਰਿਯੋ ॥੧੭੬੫॥

उत बलि ससत्र संभारि धाइ परिओ नाहिन डरियो ॥१७६५॥

ਉਧਰ ਬਲਰਾਮ ਸ਼ਸਤ੍ਰ ਸੰਭਾਲ ਕੇ ਅਤੇ ਧਾਵਾ ਕਰਕੇ ਪੈ ਗਿਆ ਹੈ, (ਜ਼ਰਾ ਜਿੰਨਾ ਵੀ) ਡਰਿਆ ਨਹੀਂ ਹੈ ॥੧੭੬੫॥

ਸਵੈਯਾ ॥

सवैया ॥

ਸਵੈਯਾ:

ਮੂਸਲ ਲੈ ਮੁਸਲੀ ਕਰ ਮੈ ਅਰਿ ਕੋ ਪਲ ਮੈ ਦਲ ਪੁੰਜ ਹਰਿਓ ਹੈ ॥

मूसल लै मुसली कर मै अरि को पल मै दल पुँज हरिओ है ॥

ਬਲਰਾਮ ਨੇ ਹੱਥ ਵਿਚ ਮੂਸਲ ਲੈ ਕੇ ਵੈਰੀ ਦੇ ਦਲਾ ਦੇ ਸਮੂਹ ਨੂੰ ਪਲ ਵਿਚ ਨਸ਼ਟ ਕਰ ਦਿੱਤਾ ਹੈ।

ਬੀਰ ਪਰੇ ਧਰਨੀ ਪਰ ਘਾਇਲ ਸ੍ਰਉਨਤ ਸਿਉ ਤਨ ਤਾਹਿ ਭਰਿਓ ਹੈ ॥

बीर परे धरनी पर घाइल स्रउनत सिउ तन ताहि भरिओ है ॥

ਯੋਧੇ ਧਰਤੀ ਉਤੇ ਘਾਇਲ ਹੋਏ ਪਏ ਹਨ ਅਤੇ ਉਨ੍ਹਾ ਦੇ ਸ਼ਰੀਰ ਲਹੂ ਨਾਲ ਲਿਬੜੇ ਹੋਏ ਹਨ।

ਤਾ ਛਬਿ ਕੋ ਜਸੁ ਉਚ ਮਹਾ ਮਨ ਬੀਚ ਬਿਚਾਰ ਕੈ ਸ੍ਯਾਮ ਕਰਿਓ ਹੈ ॥

ता छबि को जसु उच महा मन बीच बिचार कै स्याम करिओ है ॥

ਉਨ੍ਹਾ ਦੀ ਸ਼ੋਭਾ ਦੇ ਮਹਾਨ ਯਸ਼ ਨੂੰ ਮਨ ਵਿਚ ਵਿਚਾਰ ਕੇ (ਕਵੀ) ਸ਼ਿਆਮ (ਇਸ ਤਰ੍ਹਾ) ਵਰਣਨ ਕਰਦੇ ਹਨ,

ਮਾਨਹੁ ਦੇਖਨ ਕਉ ਰਨ ਕਉਤੁਕ ਕ੍ਰੋਧ ਭਿਆਨਕ ਰੂਪ ਧਰਿਓ ਹੈ ॥੧੭੬੬॥

मानहु देखन कउ रन कउतुक क्रोध भिआनक रूप धरिओ है ॥१७६६॥

ਮਾਨੋ ਯੁੱਧ ਦੇ ਕੌਤਕ ਨੂੰ ਵੇਖਣ ਲਈ ਕ੍ਰੋਧ ਨੇ ਭਿਆਨਕ ਰੂਪ ਧਾਰਨ ਕੀਤਾ ਹੋਵੇ ॥੧੭੬੬॥

ਇਤ ਓਰ ਹਲਾਯੁਧ ਜੁਧੁ ਕਰੈ ਉਤ ਸ੍ਰੀ ਗਰੜਧੁਜ ਕੋਪ ਭਰਿਓ ਹੈ ॥

इत ओर हलायुध जुधु करै उत स्री गरड़धुज कोप भरिओ है ॥

ਇਧਰੋਂ ਬਲਰਾਮ ਯੁੱਧ ਕਰਦਾ ਹੈ, ਉਧਰ ਸ੍ਰੀ ਕ੍ਰਿਸ਼ਨ ਕ੍ਰੋਧ ਨਾਲ ਭਰੇ ਹੋਏ ਹਨ।

ਸਸਤ੍ਰ ਸੰਭਾਰਿ ਮੁਰਾਰਿ ਤਬੈ ਅਰਿ ਸੈਨ ਕੇ ਭੀਤਰ ਜਾਇ ਅਰਿਓ ਹੈ ॥

ससत्र संभारि मुरारि तबै अरि सैन के भीतर जाइ अरिओ है ॥

ਉਸੇ ਵੇਲੇ ਸ੍ਰੀ ਕ੍ਰਿਸ਼ਨ ਸ਼ਸਤ੍ਰ ਸੰਭਾਲ ਕੇ ਵੈਰੀ ਦੀ ਸੈਨਾ ਵਿਚ ਜਾ ਡਟੇ ਹਨ ਅਤੇ ਵੈਰੀ ਦਲ ਨੂੰ ਮਾਰ ਕੇ ਨਸ਼ਟ ਕਰ ਦਿੱਤਾ ਹੈ।

ਮਾਰਿ ਬਿਦਾਰ ਦਏ ਦਲ ਕਉ ਰਨ ਯਾ ਬਿਧਿ ਚਿਤ੍ਰ ਬਚਿਤ੍ਰ ਕਰਿਓ ਹੈ ॥

मारि बिदार दए दल कउ रन या बिधि चित्र बचित्र करिओ है ॥

ਯੁੱਧ ਇਸ ਢੰਗ (ਨਾਲ ਕੀਤਾ ਹੈ ਕਿ ਯੁੱਧ ਦੀ) ਵਿਚਿਤ੍ਰ ਤਸਵੀਰਕਸ਼ੀ ਕਰ ਦਿੱਤੀ ਹੈ।

ਬਾਜ ਪੈ ਬਾਜ ਰਥੀ ਰਥ ਪੈ ਗਜ ਪੈ ਗਜ ਸ੍ਵਾਰ ਪੈ ਸ੍ਵਾਰ ਪਰਿਓ ਹੈ ॥੧੭੬੭॥

बाज पै बाज रथी रथ पै गज पै गज स्वार पै स्वार परिओ है ॥१७६७॥

ਘੋੜੇ ਉਤੇ ਘੋੜਾ, ਰਥ ਉਤੇ ਰਥ ਅਤੇ ਹਾਥੀ ਉਤੇ ਹਾਥੀ ਅਤੇ ਸਵਾਰ ਉਤੇ ਸਵਾਰ ਡਿਗਿਆ ਪਿਆ ਹੈ ॥੧੭੬੭॥

ਏਕ ਕਟੇ ਅਧ ਬੀਚਹੁੰ ਤੇ ਭਟ ਏਕਨ ਕੇ ਸਿਰ ਕਾਟਿ ਗਿਰਾਏ ॥

एक कटे अध बीचहुँ ते भट एकन के सिर काटि गिराए ॥

ਇਕ (ਸੂਰਮੇ) ਅੱਧ ਵਿਚਾਲਿਓਂ ਕਟੇ ਹੋਏ ਹਨ ਅਤੇ ਇਕਨਾ ਯੋਧਿਆਂ ਦੇ ਸਿਰ ਕਟ ਕੇ ਸੁਟੇ ਹੋਏ ਹਨ।

ਏਕ ਕੀਏ ਬਿਰਥੀ ਤਬ ਹੀ ਗਿਰ ਭੂਮਿ ਪਰੇ ਸੰਗਿ ਬਾਨਨ ਘਾਏ ॥

एक कीए बिरथी तब ही गिर भूमि परे संगि बानन घाए ॥

ਇਕਨਾ ਨੂੰ ਉਸੇ ਵੇਲੇ ਰਥ-ਹੀਨ ਕਰ ਦਿੱਤਾ ਹੈ ਅਤੇ ਬਾਣ ਨਾਲ ਘਾਇਲ ਕੀਤੇ ਹੋਏ ਧਰਤੀ ਉਤੇ ਡਿਗ ਪਏ ਹਨ।

ਏਕ ਕੀਏ ਕਰ ਹੀਨ ਬਲੀ ਪਗ ਹੀਨ ਕਿਤੇ ਗਨਤੀ ਨਹਿ ਆਏ ॥

एक कीए कर हीन बली पग हीन किते गनती नहि आए ॥

ਇਕਨਾ ਸੂਰਮਿਆਂ ਨੂੰ ਹੱਥ ਤੋਂ ਵਾਂਝਿਆਂ ਕਰ ਦਿੱਤਾ ਹੈ ਅਤੇ ਕਿਤਨੇ ਹੀ ਪੈਰਾ ਤੋਂ ਹੀਨ (ਕਰ ਦਿੱਤੇ ਹਨ, ਜਿਨ੍ਹਾ ਦੀ) ਗਿਣਤੀ ਨਹੀਂ ਕੀਤੀ ਜਾ ਸਕਦੀ।

ਸ੍ਯਾਮ ਭਨੈ ਕਿਨਹੂੰ ਨਹੀ ਧੀਰ ਧਰਿਓ ਤਬ ਹੀ ਰਨ ਛਾਡਿ ਪਰਾਏ ॥੧੭੬੮॥

स्याम भनै किनहूँ नही धीर धरिओ तब ही रन छाडि पराए ॥१७६८॥

(ਕਵੀ) ਸ਼ਿਆਮ ਕਹਿੰਦੇ ਹਨ, ਕਿਸੇ ਨੇ ਵੀ ਧੀਰਜ ਧਾਰਨ ਨਹੀਂ ਕੀਤਾ ਹੋਇਆ ਅਤੇ ਤਦੋਂ ਸਾਰੇ ਰਣ-ਭੂਮੀ ਨੂੰ ਛਡ ਕੇ ਭਜ ਚਲੇ ਹਨ ॥੧੭੬੮॥

ਜਾ ਦਲ ਜੀਤ ਲਯੋ ਸਿਗਰੇ ਜਗੁ ਅਉਰ ਕਹੂੰ ਰਨ ਤੇ ਨਹੀ ਹਾਰਿਓ ॥

जा दल जीत लयो सिगरे जगु अउर कहूँ रन ते नही हारिओ ॥

ਜਿਸ ਨੇ ਸਾਰੇ ਜਗਤ ਦੀਆਂ ਸੈਨਾਵਾ ਜਿਤ ਲਈਆਂ ਸਨ ਅਤੇ ਕਦੇ ਵੀ ਰਣ ਵਿਚ ਹਾਰਿਆ ਨਹੀਂ ਸੀ,

ਇੰਦ੍ਰ ਸੇ ਭੂਪ ਅਨੇਕ ਮਿਲੇ ਤਿਨ ਤੇ ਕਬਹੂੰ ਨਹੀ ਜਾ ਪਗੁ ਟਾਰਿਓ ॥

इंद्र से भूप अनेक मिले तिन ते कबहूँ नही जा पगु टारिओ ॥

ਉਸ ਨਾਲ ਇੰਦਰ ਵਰਗੇ ਅਨੇਕਾ ਰਾਜੇ ਮਿਲ ਕੇ (ਯੁੱਧ ਕਰਦੇ ਸਨ) ਜਿਨ੍ਹਾ ਨੇ ਕਦੇ ਕਦਮ ਪਿਛੇ ਨਹੀਂ ਹਟਾਏ ਸਨ।

ਸੋ ਘਨਿ ਸ੍ਯਾਮ ਭਜਾਇ ਦੀਯੋ ਪਲ ਮੈ ਨ ਕਿਨੂੰ ਧਨੁ ਬਾਨ ਸੰਭਾਰਿਓ ॥

सो घनि स्याम भजाइ दीयो पल मै न किनूँ धनु बान संभारिओ ॥

ਉਨ੍ਹਾ ਨੂੰ ਸ੍ਰੀ ਕ੍ਰਿਸ਼ਨ ਨੇ ਪਲ ਵਿਚ ਭਜਾ ਦਿੱਤਾ ਹੈ ਅਤੇ ਕਿਸੇ ਨੇ ਵੀ ਧਨੁਸ਼ ਬਾਣ ਨੂੰ ਨਹੀਂ ਸੰਭਾਲਿਆ ਹੈ।

ਦੇਵ ਅਦੇਵ ਕਰੈ ਉਪਮਾ ਇਮ ਸ੍ਰੀ ਜਦੁਬੀਰ ਬਡੋ ਰਨ ਪਾਰਿਓ ॥੧੭੬੯॥

देव अदेव करै उपमा इम स्री जदुबीर बडो रन पारिओ ॥१७६९॥

ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾ ਦਾ ਵੱਡਾ ਯੁੱਧ ਮਚਾਇਆ ਹੈ ਕਿ ਦੇਵਤੇ ਅਤੇ ਦੈਂਤ (ਦੋਵੇਂ) ਉਪਮਾ ਕਰਦੇ ਹਨ ॥੧੭੬੯॥

ਦੋਹਰਾ ॥

ਦੋਹਰਾ ॥

ਦੋਹਰਾ:

ਦ੍ਵੈ ਅਛੂਹਨੀ ਸੈਨ ਰਨਿ ਦਈ ਸ੍ਯਾਮ ਜਬ ਘਾਇ ॥

द्वै अछूहनी सैन रनि दई स्याम जब घाइ ॥

ਜਦ ਸ੍ਰੀ ਕ੍ਰਿਸ਼ਨ ਨੇ ਦੋ ਅਛੋਹਣੀ ਸੈਨਾ ਰਣ ਵਿਚ ਮਾਰ ਦਿੱਤੀ,

ਮੰਤ੍ਰੀ ਸੁਮਤਿ ਸਮੇਤ ਦਲੁ ਕੋਪ ਪਰਿਓ ਅਰਰਾਇ ॥੧੭੭੦॥

मंत्री सुमति समेत दलु कोप परिओ अरराइ ॥१७७०॥

(ਤਦ) ਸੁਮਤਿ ਮੰਤਰੀ ਦਲ ਸਮੇਤ ਕ੍ਰੋਧ ਕਰ ਕੇ ਅਰੜਾ ਕੇ ਪੈ ਗਿਆ ॥੧੭੭੦॥

ਸਵੈਯਾ ॥

सवैया ॥

ਸਵੈਯਾ:

ਧਾਇ ਪਰੇ ਕਰਿ ਕੋਪ ਤਬੈ ਭਟ ਦੈ ਮੁਖ ਢਾਲ ਲਏ ਕਰਵਾਰੈ ॥

धाइ परे करि कोप तबै भट दै मुख ढाल लए करवारै ॥

ਉਸ ਵੇਲੇ ਯੋਧੇ ਕ੍ਰੋਧ ਕਰ ਕੇ ਪੈ ਗਏ (ਜਿਨ੍ਹਾ ਨੇ) ਮੂੰਹ ਉਤੇ ਢਾਲਾ ਅਤੇ ਹੱਥ ਵਿਚ ਤਲਵਾਰਾ ਲਈਆਂ ਹੋਈਆਂ ਸਨ।

ਸਾਮੁਹੇ ਆਇ ਹਠੀ ਹਠਿ ਸਿਉ ਘਨਿ ਸ੍ਯਾਮ ਕਹਾ ਇਹ ਭਾਤਿ ਹਕਾਰੈ ॥

सामुहे आइ हठी हठि सिउ घनि स्याम कहा इह भाति हकारै ॥

ਹਠੀ ਸੂਰਮੇ ਹਠ ਪੂਰਵਕ ਸਾਹਮਣਿਓਂ ਆ ਗਏ ਹਨ ਅਤੇ (ਮੂੰਹ ਤੋਂ) ਇਸ ਤਰ੍ਹਾ ਬੋਲਦੇ ਹਨ, 'ਕ੍ਰਿਸ਼ਨ ਕਿਥੇ ਹੈ?'

ਮੂਸਲ ਚਕ੍ਰ ਗਦਾ ਗਹਿ ਕੈ ਸੁ ਹਤੈ ਹਰਿ ਕੌਚ ਉਠੈ ਚਿਨਗਾਰੈ ॥

मूसल चक्र गदा गहि कै सु हतै हरि कौच उठै चिनगारै ॥

ਮੂਸਲ, ਚੱਕਰ ਅਤੇ ਗਦਾ ਫੜ ਕੇ ਸ੍ਰੀ ਕ੍ਰਿਸ਼ਨ ਦੇ ਕਵਚ ਉਤੇ ਮਾਰਦੇ ਹਨ (ਅਤੇ ਉਸ ਵਿਚੋਂ) ਚਿਣਗਾ ਨਿਕਲਦੀਆਂ ਹਨ।

ਮਾਨੋ ਲੁਹਾਰ ਲੀਏ ਘਨ ਹਾਥਨ ਲੋਹ ਕਰੇਰੇ ਕੋ ਕਾਮ ਸਵਾਰੈ ॥੧੭੭੧॥

मानो लुहार लीए घन हाथन लोह करेरे को काम सवारै ॥१७७१॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਲੁਹਾਰ ਹੱਥ ਵਿਚ ਵਦਾਨ ਲੈ ਕੇ ਕਠੋਰ ਲੋਹੇ ਨੂੰ ਕੰਮ ਲਈ ਸੰਵਾਰ ਰਹੇ ਹਨ ॥੧੭੭੧॥

ਤਉ ਲਗ ਹੀ ਬਰਮਾਕ੍ਰਿਤ ਊਧਵ ਆਏ ਹੈ ਸ੍ਯਾਮ ਸਹਾਇ ਕੇ ਕਾਰਨ ॥

तउ लग ही बरमाकृत ऊधव आए है स्याम सहाइ के कारन ॥

ਉਦੋਂ ਤਕ ਬਰਮਾਕ੍ਰਿਤ ਅਤੇ ਊਧਵ ਸ੍ਰੀ ਕ੍ਰਿਸ਼ਨ ਦੀ ਸਹਾਇਤਾ ਲਈ ਆ ਗਏ ਹਨ

ਅਉਰ ਅਕ੍ਰੂਰ ਲਏ ਸੰਗ ਜਾਦਵ ਧਾਇ ਪਰਿਓ ਅਰ ਬੀਰ ਬਿਦਾਰਨ ॥

अउर अक्रूर लए संग जादव धाइ परिओ अर बीर बिदारन ॥

ਅਤੇ ਅਕ੍ਰੂਰ ਹੋਰ ਯਾਦਵਾ ਨੂੰ ਨਾਲ ਲੈ ਕੇ ਵੈਰੀਆਂ ਨੂੰ ਨਸ਼ਟ ਕਰਨ ਲਈ ਧਾ ਕੇ ਪੈ ਗਿਆ ਹੈ।

ਸਸਤ੍ਰ ਸੰਭਾਰਿ ਸਭੈ ਅਪੁਨੇ ਕਬਿ ਸ੍ਯਾਮ ਕਹੈ ਮੁਖ ਮਾਰਿ ਉਚਾਰਨ ॥

ससत्र संभारि सभै अपुने कबि स्याम कहै मुख मारि उचारन ॥

ਕਵੀ ਸ਼ਿਆਮ ਕਹਿੰਦੇ ਹਨ, ਸਾਰੇ ਸੂਰਮੇ ਆਪਣੇ ਸ਼ਸਤ੍ਰ ਸੰਭਾਲ ਕੇ ਮੂੰਹ ਤੋਂ ਮਾਰੋ-ਮਾਰੋ ਪੁਕਾਰਦੇ ਹਨ।

ਓਰ ਦੁਹੂੰ ਅਤਿ ਜੁਧੁ ਭਯੋ ਸੁ ਗਦਾ ਬਰਛੀ ਕਰਵਾਰਿ ਕਟਾਰਨ ॥੧੭੭੨॥

ओर दुहूँ अति जुधु भयो सु गदा बरछी करवारि कटारन ॥१७७२॥

ਦੋਹਾ ਪਾਸਿਆਂ ਤੋਂ ਗਦਾ, ਬਰਛੀ, ਤਲਵਾਰ ਅਤੇ ਕਟਾਰ (ਆਦਿ ਸ਼ਸਤ੍ਰਾ) ਦਾ ਤਕੜਾ ਯੁੱਧ ਹੋਇਆ ਹੈ ॥੧੭੭੨॥

ਆਵਤ ਹੀ ਬਰਮਾਕ੍ਰਿਤ ਜੂ ਅਰਿ ਸੈਨਹੁ ਤੇ ਸੁ ਘਨੇ ਭਟ ਕੂਟੇ ॥

आवत ही बरमाकृत जू अरि सैनहु ते सु घने भट कूटे ॥

ਬਰਮਾਕ੍ਰਿਤ ਜੀ ਨੇ ਆਉਂਦਿਆਂ ਹੀ ਵੈਰੀ ਦੀ ਸੈਨਾ ਦੇ ਬਹੁਤ ਸਾਰੇ ਯੋਧੇ ਕੁਟ ਸੁਟੇ ਹਨ।

ਏਕ ਪਰੇ ਬਿਬ ਖੰਡ ਤਹੀ ਅਰਿ ਏਕ ਗਿਰੇ ਧਰ ਪੈ ਸਿਰ ਫੂਟੇ ॥

एक परे बिब खंड तही अरि एक गिरे धर पै सिर फूटे ॥

ਇਕ ਤਾ ਦੋ ਟੋਟੇ ਹੋਏ ਉਥੇ ਡਿਗੇ ਪਏ ਹਨ ਅਤੇ ਇਕ ਫੁਟੇ ਹੋਏ ਸਿਰਾ ਨਾਲ ਧਰਤੀ ਉਤੇ ਡਿਗੇ ਪਏ ਹਨ।

ਏਕ ਮਹਾ ਬਲਵਾਨ ਕਮਾਨਨ ਤਾਨਿ ਚਲਾਵਤ ਇਉ ਸਰ ਛੂਟੇ ॥

एक महा बलवान कमानन तानि चलावत इउ सर छूटे ॥

ਇਕ ਮਹਾ ਬਲਵਾਨ ਕਮਾਨਾ ਨੂੰ ਕਸ ਕੇ ਚਲਾਉਂਦੇ ਹਨ ਅਤੇ ਇਸ ਤਰ੍ਹਾ ਬਾਣ ਛੁਟਦੇ ਹਨ,

ਕਾਜ ਬਸੇਰੇ ਕੇ ਰੈਨ ਸਮੇ ਮਧਿਆਨ ਮਨੋ ਤਰੁ ਪੈ ਖਗ ਟੂਟੇ ॥੧੭੭੩॥

काज बसेरे के रैन समे मधिआन मनो तरु पै खग टूटे ॥१७७३॥

ਮਾਨੋ ਰੈਣ ਬਸੇਰੇ ਲਈ ਪੰਛੀ ਆਕਾਸ਼ ('ਮਧਿਆਨ') ਤੋਂ ਬ੍ਰਿਛ ਉਤੇ ਟੁਟ ਕੇ ਪੈ ਗਏ ਹੋਣ ॥੧੭੭੩॥

ਏਕ ਕਬੰਧ ਲੀਏ ਕਰਵਾਰਿ ਫਿਰੈ ਰਨ ਭੂਮਿ ਕੇ ਭੀਤਰ ਡੋਲਤ ॥

एक कबंध लीए करवारि फिरै रन भूमि के भीतर डोलत ॥

ਇਕਨਾ ਦੇ ਧੜ (ਹੱਥ ਵਿਚ) ਤਲਵਾਰਾ ਲੈ ਕੇ ਰਣ-ਭੂਮੀ ਵਿਚ ਭਜੇ ਫਿਰਦੇ ਹਨ।

ਧਾਇ ਪਰੈ ਤਿਹ ਓਰ ਬਲੀ ਭਟ ਜੋ ਤਿਹ ਕੋ ਲਲਕਾਰ ਕੈ ਬੋਲਤ ॥

धाइ परै तिह ओर बली भट जो तिह को ललकार कै बोलत ॥

ਜੋ ਕੋਈ ਉਨ੍ਹਾ ਨੂੰ ਲਲਕਾਰਾ ਮਾਰ ਕੇ ਬੋਲਦਾ ਹੈ (ਤਾ) ਉਹ ਬਲਵਾਨ ਯੋਧੇ ਉਸ ਵਲ ਟੁਟ ਕੇ ਪੈ ਜਾਦੇ ਹਨ।

ਏਕ ਪਰੇ ਗਿਰ ਪਾਇ ਕਟੇ ਉਠਬੇ ਕਹੁ ਬਾਹਨ ਕੋ ਬਲੁ ਤੋਲਤ ॥

एक परे गिर पाइ कटे उठबे कहु बाहन को बलु तोलत ॥

ਇਕ ਪੈਰ ਕਟੇ ਜਾਣ ਕਰ ਕੇ ਡਿਗੇ ਪਏ ਹਨ ਅਤੇ ਉਠਣ ਲਈ ਬਾਹਵਾ ਦਾ ਜ਼ੋਰ ਲਗਾਉਂਦੇ ਹਨ।

ਏਕ ਕਟੀ ਭੁਜ ਯੌ ਤਰਫੈ ਜਲ ਹੀਨ ਜਿਉ ਮੀਨ ਪਰਿਓ ਝਕਝੋਲਤ ॥੧੭੭੪॥

एक कटी भुज यौ तरफै जल हीन जिउ मीन परिओ झकझोलत ॥१७७४॥

ਇਕ (ਥਾ ਉਤੇ) ਕਟੀ ਹੋਈ ਬਾਹ ਇੰਜ ਤੜਫ ਰਹੀ ਹੈ ਜਿਵੇਂ ਜਲ ਤੋਂ ਬਿਨਾ (ਨਿਰੇ ਚਿਕੜ ਨੂੰ) ਮੱਛਲੀ ਰਿੜਕਦੀ ਹੈ ॥੧੭੭੪॥

ਏਕ ਕਬੰਧ ਬਿਨਾ ਹਥਿਆਰਨ ਰਾਮ ਕਹੈ ਰਨ ਮਧਿ ਦਉਰੈ ॥

एक कबंध बिना हथिआरन राम कहै रन मधि दउरै ॥

(ਕਵੀ) ਰਾਮ ਕਹਿੰਦੇ ਹਨ, ਇਕ ਧੜ ਬਿਨਾ ਹਥਿਆਰਾ ਦੇ ਰਣ-ਖੇਤਰ ਵਿਚ ਦੌੜੀ ਫਿਰਦੇ ਹਨ।

ਸੁੰਡਨ ਤੇ ਗਜ ਰਾਜਨ ਕੋ ਗਹਿ ਕੈ ਕਰਿ ਕੈ ਬਲ ਸੋ ਝਕਝੋਰੈ ॥

सुँडन ते गज राजन को गहि कै करि कै बल सो झकझोरै ॥

ਸੁੰਡਾ ਤੋਂ ਵੱਡੇ ਹਾਥੀਆਂ ਨੂੰ ਪਕੜ ਕੇ ਹੱਥਾ ਦੇ ਜ਼ੋਰ ਨਾਲ ਝਕਝੋਰ ਦਿੰਦੇ ਹਨ।

ਭੂਮਿ ਗਿਰੇ ਮ੍ਰਿਤ ਅਸ੍ਵਨ ਕੀ ਦੁਹੂੰ ਹਾਥਨ ਸੋ ਗਹਿ ਗ੍ਰੀਵ ਮਰੋਰੈ ॥
भूमि गिरे मृत अस्वन की दुहूँ हाथन सो गहि ग्रीव मरोरै ॥
ਧਰਤੀ ਉਤੇ ਮਾਰੇ ਪਏ ਘੋੜਿਆਂ ਦੀਆਂ ਗਰਦਨਾ ਨੂੰ ਦੋਹਾ ਹੱਥਾ ਨਾਲ ਮਰੋੜ ਦਿੰਦੇ ਹਨ।

ਸ੍ਯੰਦਨ ਕੇ ਅਸਵਾਰਨ ਕੇ ਸਿਰ ਏਕ ਚਪੇਟ ਹੀ ਕੇ ਸੰਗਿ ਤੋਰੈ ॥੧੭੭੫॥
स्यंदन के असवारन के सिर एक चपेट ही के संगि तोरै ॥१७७५॥
ਰਥਾ ਦੇ ਸਵਾਰਾ ਦੇ ਸਿਰਾ ਨੂੰ ਇਕੋ ਹੀ ਚਪੇੜ ਨਾਲ ਤੋੜ ਦਿੰਦੇ ਹਨ ॥੧੭੭੫॥

ਕੂਦਤ ਹੈ ਰਨ ਮੈ ਭਟ ਏਕ ਕੁਲਾਚਨ ਦੈ ਕਰਿ ਜੁਧੁ ਕਰੈ ॥
कूदत है रन मै भट एक कुलाचन दै करि जुधु करै ॥
ਇਕ ਸੂਰਮੇ ਰਣ-ਖੇਤਰ ਵਿਚ ਕੁੱਦਦੇ ਹਨ ਅਤੇ ਇਕ ਛਾਲਾ ਮਾਰ ਕੇ ਯੁੱਧ ਕਰਦੇ ਹਨ।

ਇਕ ਬਾਨ ਕਮਾਨ ਕ੍ਰਿਪਾਨਨ ਤੇ ਕਬਿ ਰਾਮ ਕਹੈ ਨ ਰਤੀ ਕੁ ਡਰੈ ॥
इक बान कमान कृपानन ते कबि राम कहै न रती कु डरै ॥
ਕਵੀ ਰਾਮ ਕਹਿੰਦੇ ਹਨ, ਇਕ ਤੀਰਾ, ਕਮਾਨਾ ਅਤੇ ਤਲਵਾਰਾ ਤੋਂ ਜ਼ਰਾ ਜਿੰਨੇ ਵੀ ਡਰਦੇ ਨਹੀਂ ਹਨ।

ਇਕ ਕਾਇਰ ਤ੍ਰਾਸ ਬਢਾਇ ਚਿਤੈ ਰਨ ਭੂਮਿ ਹੂੰ ਤੇ ਤਜ ਸਸਤ੍ਰ ਟਰੈ ॥
इक काइर त्रास बढाइ चितै रन भूमि हूँ ते तज ससत्र टरै ॥
ਇਕ ਕਾਇਰ ਚਿਤ ਵਿਚ ਡਰ ਨੂੰ ਵਧਾ ਕੇ ਅਤੇ ਸ਼ਸਤ੍ਰਾ ਨੂੰ ਤਿਆਗ ਕੇ ਰਣ-ਭੂਮੀ ਤੋਂ ਖਿਸਕ ਗਏ ਹਨ।

ਇਕ ਲਾਜ ਭਰੇ ਪੁਨਿ ਆਇ ਅਰੈ ਲਰਿ ਕੈ ਮਰ ਕੈ ਗਿਰਿ ਭੂਮਿ ਪਰੈ ॥੧੭੭੬॥
इक लाज भरे पुनि आइ अरै लरि कै मर कै गिरि भूमि परै ॥१७७६॥
ਇਕ ਲਾਜ ਦੇ ਮਾਰੇ ਫਿਰ ਆ ਲੜੇ ਹਨ ਅਤੇ ਲੜਾਈ ਕਰ ਕੇ, ਮਰ ਕੇ ਧਰਤੀ ਉਤੇ ਪੈ ਗਏ ਹਨ ॥੧੭੭੬॥

ਬ੍ਰਿਜਭੂਖਨ ਚਕ੍ਰ ਸੰਭਾਰਤ ਹੀ ਤਬ ਹੀ ਦਲੁ ਬੈਰਨ ਕੇ ਧਸਿ ਕੈ ॥
बृजभूखन चक्र संभारत ही तब ही दलु बैरन के धसि कै ॥
ਸ੍ਰੀ ਕ੍ਰਿਸ਼ਨ ਨੇ ਸੁਦਰਸ਼ਨ ਚੱਕਰ ਨੂੰ ਸੰਭਾਲਦਿਆਂ ਹੀ ਵੈਰੀਆਂ ਦੀ ਸੈਨਾ ਵਿਚ ਉਸੇ ਵੇਲੇ ਧਸ ਕੇ

ਬਿਨੁ ਪ੍ਰਾਨ ਕੀਏ ਬਲਵਾਨ ਘਨੇ ਕਬਿ ਸਜਾਮ ਭਨੈ ਸੁ ਕਛੂ ਹਸਿ ਕੈ ॥

ਬਿਨੁ ਪ੍ਰਾਨ ਕੀਏ ਬਲਵਾਨ ਘਨੇ ਕਬਿ ਸ੍ਯਾਮ ਭਨੈ ਸੁ ਕਛੂ ਹਸਿ ਕੈ ॥
ਬਹੁਤ ਸਾਰੇ ਬਲਵਾਨ ਪ੍ਰਾਣਾ ਤੋਂ ਬਿਨਾ ਕਰ ਦਿੱਤੇ। ਕਵੀ ਸ਼ਿਆਮ ਕਹਿੰਦੇ ਹਨ ਕਿ ਕੁਝ ਹਾਸੇ ਹਾਸੇ ਵਿਚ ਹੀ (ਮਾਰੇ ਹਨ)।

ਇਕ ਚੂਰਨ ਕੀਨ ਗਦਾ ਗਹਿ ਕੈ ਇਕ ਪਾਸ ਕੇ ਸੰਗ ਲੀਏ ਕਸਿ ਕੈ ॥
इक चूरन कीन गदा गहि कै इक पास के संग लीए कसि कै ॥
(ਫਿਰ) ਗਦਾ ਫੜ ਕੇ ਕਈਆਂ ਨੂੰ ਚੂਰ ਕਰ ਦਿੱਤਾ ਅਤੇ ਕਈਆਂ ਨੂੰ ਪਾਸ ਵਿਚ ਕਸ ਕੇ (ਮਾਰ ਦਿੱਤਾ)।

ਜਦੁਬੀਰ ਅਯੋਧਨ ਮੈ ਬਲ ਕੈ ਅਰਿ ਬੀਰ ਲੀਏ ਸਬ ਹੀ ਬਸਿ ਕੈ ॥੧੭੭੭॥
जदुबीर अयोधन मै बल कै अरि बीर लीए सब ही बसि कै ॥१७७७॥
ਸ੍ਰੀ ਕ੍ਰਿਸ਼ਨ ਨੇ ਰਣ ਭੂਮੀ ਵਿਚ ਬਲ ਪੂਰਵਕ ਸਾਰੇ ਵੈਰੀ ਸੈਨਿਕ ਵਸ ਵਿਚ ਕਰ ਲਏ ਹਨ ॥੧੭੭੭॥

ਬਲਭਦ੍ਰ ਇਤੇ ਬਹੁ ਬੀਰ ਹਨੇ ਬ੍ਰਿਜਨਾਥ ਉਤੈ ਬਹੁ ਸੂਰ ਸੰਘਾਰੇ ॥
बलभद्र इते बहु बीर हने बृजनाथ उतै बहु सूर संघारे ॥
ਇਧਰ ਬਲਦੇਵ ਨੇ ਬਹੁਤ ਸਾਰੇ ਯੋਧੇ ਮਾਰੇ ਹਨ ਅਤੇ ਉਧਰ ਕ੍ਰਿਸ਼ਨ ਨੇ ਬਹੁਤ ਸਾਰੇ ਸੂਰਮੇ ਮਾਰ ਦਿੱਤੇ ਹਨ।

ਜੋ ਸਭ ਜੀਤ ਫਿਰੇ ਜਗ ਕਉ ਅਰੁ ਗਾਢ ਪਰੀ ਨ੍ਰਿਪ ਕਾਮ ਸਵਾਰੇ ॥
जो सभ जीत फिरे जग कउ अरु गाढ परी नृप काम सवारे ॥
ਜਿਹੜੇ ਸੂਰਮੇ ਸਾਰੇ ਜਗਤ ਨੂੰ ਜਿਤ ਕੇ ਪਰਤੇ ਹਨ ਅਤੇ ਸੰਕਟ ਪੈਣ ਤੇ ਰਾਜੇ ਦੇ ਕੰਮ ਸੰਵਾਰੇ ਹਨ,

ਤੇ ਘਨਿ ਸ੍ਯਾਮ ਅਯੋਧਨ ਮੈ ਬਿਨੁ ਪ੍ਰਾਨ ਕੀਏ ਅਰਿ ਭੂ ਪਰ ਡਾਰੇ ॥
ते घनि स्याम अयोधन मै बिनु प्रान कीए अरि भू पर डारे ॥
ਉਨ੍ਹਾ ਨੂੰ ਸ੍ਰੀ ਕ੍ਰਿਸ਼ਨ ਨੇ ਯੁੱਧ-ਭੂਮੀ ਵਿਚ ਪ੍ਰਾਣਾ ਤੋਂ ਬਿਨਾ ਕਰ ਕੇ ਧਰਤੀ ਉਤੇ ਸੁਟ ਦਿੱਤਾ ਹੈ।

ਇਉ ਉਪਮਾ ਉਪਜੀ ਜੀਯ ਮੈ ਕਦਲੀ ਮਨੋ ਪਉਨ ਪ੍ਰਚੰਡ ਉਖਾਰੇ ॥੧੭੭੮॥
इउ उपमा उपजी जीय मै कदली मनो पउन प्रचंड उखारे ॥१७७८॥
(ਉਨ੍ਹਾ ਬਾਰੇ ਕਵੀ ਦੇ ਮਨ ਵਿਚ) ਇਸ ਤਰ੍ਹਾ ਉਪਮਾ ਪੈਦਾ ਹੋਈ ਹੈ ਮਾਨੋ ਪ੍ਰਚੰਡ ਪੌਣ ਨੇ ਕੇਲੇ ਦੇ ਪੌਦੇ ਪੁਟ ਦਿੱਤੇ ਹੋਣ ॥੧੭੭੮॥

ਜੋ ਰਨ ਮੰਡਨ ਸ੍ਯਾਮ ਕੇ ਸੰਗਿ ਭਲੇ ਨ੍ਰਿਪ ਧਾਮਨ ਕਉ ਤਜਿ ਧਾਏ ॥
जो रन मंडन स्याम के संगि भले नृप धामन कउ तजि धाए ॥

ਜੋ ਚੰਗੇ ਰਾਜੇ ਸ੍ਰੀ ਕ੍ਰਿਸ਼ਨ ਨਾਲ ਯੁੱਧ ਕਰਨ ਲਈ ਘਰਾ ਨੂੰ ਛਡ ਕੇ ਆਏ ਸਨ;

ਏਕ ਰਥੈ ਗਜ ਰਾਜ ਚਢੇ ਇਕ ਬਾਜਨ ਕੇ ਅਸਵਾਰ ਸੁਹਾਏ ॥

एक रथै गज राज चढे इक बाजन के असवार सुहाए ॥

(ਜਿਨ੍ਹਾ ਵਿਚੋਂ) ਕਈ ਰਥਾ ਉਤੇ ਅਤੇ ਕਈ ਹਾਥੀਆਂ ਉਤੇ ਚੜ੍ਹ ਕੇ (ਆਏ ਸਨ) ਅਤੇ ਇਕ ਘੋੜਿਆਂ ਦੇ ਸਵਾਰਾ ਵਜੋਂ ਸ਼ੋਭਾ ਪਾ ਰਹੇ ਸਨ;

ਤੇ ਘਨਿ ਜਿਉ ਬ੍ਰਿਜ ਰਾਜ ਕੇ ਪਉਰਖ ਪਉਨ ਬਹੈ ਛਿਨ ਮਾਝ ਉਡਾਏ ॥

ते घनि जिउ बृज राज के पउरख पउन बहै छिन माझ उडाए ॥

ਬਦਲ ਰੂਪ ਯੋਧਿਆਂ ਨੂੰ ਸ੍ਰੀ ਕ੍ਰਿਸ਼ਨ ਦੀ ਬਹਾਦਰੀ ਰੂਪ ਪੌਣ ਨੇ ਛਿਣ ਭਰ ਵਿਚ ਹੀ ਉਡਾ ਦਿੱਤਾ ਹੈ।

ਕਾਇਰ ਭਾਜਤ ਐਸੇ ਕਹੈ ਅਬ ਪ੍ਰਾਨ ਰਹੈ ਮਨੋ ਲਾਖਨ ਪਾਇ ॥੧੭੭੯॥

काइर भाजत ऐसे कहै अब प्रान रहै मनो लाखन पाइ ॥१७७९॥

(ਉਹ) ਕਾਇਰ ਭਜੇ ਜਾਦੇ ਇੰਜ ਕਹਿੰਦੇ ਹਨ ਕਿ ਹੁਣ ਪ੍ਰਾਣ ਬਚ ਗਏ ਹਨ, ਮਾਨੋ ਲੱਖਾ ਦੀ ਪ੍ਰਾਪਤੀ ਕਰ ਲਈ ਹੋਵੇ ॥੧੭੭੯॥

ਸ੍ਯਾਮ ਕੇ ਛੂਟਤ ਬਾਨਨ ਚਕ੍ਰ ਸੁ ਚਕ੍ਰਿਤ ਹੁਇ ਰਥ ਚਕ੍ਰ ਭ੍ਰਮਾਵਤ ॥

स्याम के छूटत बानन चक्र सु चकृत हुइ रथ चक्र भ्रमावत ॥

ਕ੍ਰਿਸ਼ਨ ਦੇ ਬਾਣਾ ਅਤੇ ਚੱਕਰਾ ਦੇ ਛੁਟਦਿਆਂ ਹੀ ਉਹ ਹੈਰਾਨ ਹੋ ਕੇ ਰਥਾ ਦੇ ਚੱਕਰਾ (ਪਹੀਏ) ਨੂੰ ਘੁੰਮਾਉਂਦੇ ਹਨ (ਅਰਥਾਤ ਪਿਛੇ ਨੂੰ ਮੋੜਦੇ ਹਨ)।

ਏਕ ਬਲੀ ਕੁਲ ਲਾਜ ਲੀਏ ਦ੍ਰਿੜ ਹੁਇ ਹਰਿ ਕੇ ਸੰਗਿ ਜੂਝ ਮਚਾਵਤ ॥

एक बली कुल लाज लीए द्रड़ हुइ हरि के संगि जूझ मचावत ॥

ਕਈ ਇਕ ਬਲਵਾਨ ਸੂਰਮੇ ਕੁਲ ਦੀ ਲਾਜ ਰਖਦੇ ਹੋਇਆਂ ਦ੍ਰਿੜ੍ਹਤਾ ਪੂਰਵਕ ਸ੍ਰੀ ਕ੍ਰਿਸ਼ਨ ਨਾਲ ਯੁੱਧ ਮਚਾਉਂਦੇ ਹਨ।

ਅਉਰ ਬਡੇ ਨ੍ਰਿਪ ਲੈ ਨ੍ਰਿਪ ਆਇਸ ਆਵਤ ਹੈ ਚਲੇ ਗਾਲ ਬਜਾਵਤ ॥

अउर बडे नृप लै नृप आइस आवत है चले गाल बजावत ॥

ਹੋਰ ਵੀ ਕਈ ਵੱਡੇ ਰਾਜੇ ਰਾਜਾ (ਜਰਾਸੰਧ) ਦੀ ਆਗਿਆ ਲੈ ਕੇ ਚਲੇ ਆਉਂਦੇ ਹਨ ਅਤੇ ਬੜਕਾ ਮਾਰਦੇ ਹਨ।

ਬੀਰ ਬਡੇ ਜਦੁਬੀਰ ਕਉ ਦੇਖਨ ਚਉਪ ਚੜੇ ਲਰਬੇ ਕਹੁ ਧਾਵਤ ॥੧੭੮੦॥

बीर बडे जदुबीर कउ देखन चउप चड़े लरबे कहु धावत ॥१७८०॥

ਕਈ ਬਲਵਾਨ ਯੋਧੇ ਸ੍ਰੀ ਕ੍ਰਿਸ਼ਨ ਨੂੰ ਵੇਖਣ ਦੇ ਸ਼ੌਕ ਨਾਲ ਲੜਨ ਲਈ ਚੜ੍ਹੇ ਆਉਂਦੇ ਹਨ ॥੧੭੮੦॥

ਸ੍ਰੀ ਬ੍ਰਿਜਨਾਥ ਤਬੈ ਤਿਨ ਹੀ ਧਨੁ ਤਾਨ ਕੈ ਬਾਨ ਸਮੂਹ ਚਲਾਵਤ ॥

स्री बृजनाथ तबै तिन ही धनु तान कै बान समूह चलावत ॥

ਸ੍ਰੀ ਕ੍ਰਿਸ਼ਨ ਉਸੇ ਸਮੇਂ ਧਨੁਸ਼ ਨੂੰ ਕਸ ਕੇ ਬਾਣਾ ਦੇ ਸਮੂਹ ਚਲਾਉਂਦੇ ਹਨ।

ਆਇ ਲਗੈ ਭਟ ਏਕਨ ਕਉ ਨਟ ਸਾਲ ਭਏ ਮਨ ਮੈ ਦੁਖੁ ਪਾਵਤ ॥

आइ लगै भट एकन कउ नट साल भए मन मै दुखु पावत ॥

(ਉਹ ਤੀਰ) ਕਈਆਂ ਯੋਧਿਆਂ ਨੂੰ ਆ ਕੇ ਲਗਦੇ ਹਨ ਅਤੇ (ਉਹ) ਨਟਸ਼ਾਲਾ (ਦੇ ਨਟਾ ਵਾਗ ਕਲਾਬਾਜ਼ੀਆਂ ਖਾਦੇ) ਹੋਏ ਮਨ ਵਿਚ ਬਹੁਤ ਦੁਖ ਪਾਉਂਦੇ ਹਨ।

ਏਕ ਤੁਰੰਗਨ ਕੀ ਭੁਜ ਬਾਨ ਲਗੈ ਅਤਿ ਰਾਮ ਮਹਾ ਛਬਿ ਪਾਵਤ ॥

एक तुरंगन की भुज बान लगै अति राम महा छबि पावत ॥

ਕਈਆਂ ਘੋੜਿਆਂ ਦੀਆਂ ਅਗਲੀਆਂ ਟੰਗਾ ਵਿਚ ਬਾਣ ਲਗੇ ਹੋਏ ਹਨ ਅਤੇ (ਕਵੀ) ਰਾਮ (ਕਹਿੰਦੇ ਹਨ, ਉਹ) ਬਹੁਤ ਸ਼ੋਭਾ ਪਾ ਰਹੇ ਸਨ,

ਸਾਲ ਮੁਨੀਸ੍ਵਰ ਕਾਟੇ ਹੁਤੇ ਬ੍ਰਿਜਰਾਜ ਮਨੋ ਤਿਹ ਪੰਖ ਬਨਾਵਤ ॥੧੭੮੧॥

साल मुनीस्वर काटे हुते बृजराज मनो तिह पंख बनावत ॥१७८१॥

ਮਾਨੋ 'ਸਾਲ' (ਸਾਲਿਹੋਤ੍ਰ) ਮੁਨੀ ਨੇ (ਘੋੜਿਆਂ ਦੇ ਜੋ ਖੰਭ) ਕਟੇ ਹੋਏ ਸਨ, ਉਹ ਸ੍ਰੀ ਕ੍ਰਿਸ਼ਨ ਨੇ (ਫਿਰ) ਬਣਾ ਦਿੱਤੇ ਹੋਣ ॥੧੭੮੧॥

ਚੌਪਈ ॥

चौपई ॥

ਚੌਪਈ:

ਤਬ ਸਭ ਸਤ੍ਰ ਕੋਪ ਮਨਿ ਭਰੇ ॥

तब सभ सत्र कोप मनि भरे ॥

ਤਦ ਸਾਰੇ ਵੈਰੀਆਂ ਦੇ ਮਨ ਵਿਚ ਕ੍ਰੋਧ ਭਰ ਗਿਆ ਹੈ

ਘੇਰ ਲਯੋ ਹਰਿ ਨੈਕੁ ਨ ਡਰੇ ॥

घेर लयो हरि नैकु न डरे ॥

(ਅਤੇ ਉਨ੍ਹਾ ਨੇ) ਸ੍ਰੀ ਕ੍ਰਿਸ਼ਨ ਨੂੰ ਘੇਰ ਲਿਆ ਹੈ, ਪਰ ਬਿਲਕੁਲ ਡਰੇ ਨਹੀਂ ਹਨ।

ਬਿਬਿਧਾਯੁਧ ਲੈ ਆਹਵ ਕਰੈ ॥

बिबिधायुध लै आहव करै ॥

ਵਿਵਿਧ ਪ੍ਰਕਾਰ ਦੇ ਹਥਿਆਰ ਲੈ ਕੇ ਯੁੱਧ ਕਰਦੇ ਹਨ

ਮਾਰ ਮਾਰ ਮੁਖ ਤੇ ਉਚਰੈ ॥੧੭੮੨॥

मार मार मुख ते उचरै ॥१७८२॥

ਅਤੇ ਮੂੰਹੋਂ ਮਾਰੋ-ਮਾਰੋ ਪੁਕਾਰ ਰਹੇ ਹਨ ॥੧੭੮੨॥

ਸਵੈਯਾ ॥

सवैया ॥

ਸਵੈਯਾ:

ਕ੍ਰੁਧਤ ਸਿੰਘ ਕ੍ਰਿਪਾਨ ਸੰਭਾਰ ਕੈ ਸ੍ਯਾਮ ਕੈ ਸਾਮੁਹੇ ਟੇਰਿ ਉਚਾਰਿਓ ॥

क्रुधत सिंघ कृपान संभार कै स्याम कै सामुहे टेरि उचारिओ ॥

ਕ੍ਰੁੱਧਤ ਸਿੰਘ ਨੇ ਕ੍ਰਿਪਾਨ ਨੂੰ ਸੰਭਾਲ ਕੇ ਅਤੇ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਹੋ ਕੇ ਵੰਗਾਰ ਕੇ ਕਿਹਾ,

ਕੇਸ ਗਹੇ ਖੜਗੇਸ ਬਲੀ ਜਬ ਛਾਡਿ ਦਯੋ ਤਬ ਚਕ੍ਰ ਸੰਭਾਰਿਓ ॥

केस गहे खड़गेस बली जब छाडि दयो तब चक्र संभारिओ ॥

ਬਲਵਾਨ ਖੜਗ ਸਿੰਘ ਨੇ (ਤੈਨੂੰ) ਕੇਸਾ ਤੋਂ ਪਕੜ ਲਿਆ ਸੀ, ਪਰ ਜਦੋਂ ਛਡਿਆ ਸੀ ਤਾ (ਤੂੰ ਫਿਰ) ਚੱਕਰ ਸੰਭਾਲ ਲਿਆ ਸੀ।

ਗੋਰਸ ਖਾਤ ਗ੍ਵਾਰਿਨ ਵੈ ਦਿਨ ਭੂਲ ਗਏ ਅਬ ਜੁਧ ਬਿਚਾਰਿਓ ॥

गोरस खात ग्वारिन वै दिन भूल गए अब जुध बिचारिओ ॥

(ਜਦੋਂ ਤੂੰ) ਗਵਾਲਿਆਂ ਕੋਲੋਂ ਦੁੱਧ ਮੱਖਣ ਆਦਿ ਲੈ ਕੇ ਖਾਉਂਦਾ ਸੀ, ਉਹ ਦਿਨ (ਤੈਨੂੰ) ਭੁਲ ਗਏ ਹਨ ਅਤੇ ਹੁਣ ਯੁੱਧ ਕਰਨ ਦਾ ਵਿਚਾਰ ਕਰਦਾ ਹੈਂ।

ਸ੍ਯਾਮ ਭਨੈ ਜਦੁਬੀਰ ਕਉ ਮਾਨਹੁ ਬੈਨਨ ਬਾਨਨ ਕੈ ਸੰਗਿ ਮਾਰਿਓ ॥੧੭੮੩॥

स्याम भनै जदुबीर कउ मानहु बैनन बानन कै संगि मारिओ ॥१७८३॥

(ਕਵੀ) ਸ਼ਿਆਮ ਕਹਿੰਦੇ ਹਨ, ਮਾਨੋ (ਉਸ ਕ੍ਰੁੱਧਤ ਸਿੰਘ ਨੇ) ਸ੍ਰੀ ਕ੍ਰਿਸ਼ਨ ਨੂੰ ਬੋਲਾ ਦੇ ਤੀਰਾ ਨਾਲ ਮਾਰ ਦਿੱਤਾ ਹੋਵੇ ॥੧੭੮੩॥

ਇਉ ਸੁਨ ਕੈ ਬਤੀਯਾ ਬ੍ਰਿਜ ਨਾਇਕ ਕੋਪ ਕੀਓ ਕਰਿ ਚਕ੍ਰ ਸੰਭਾਰਿਯੋ ॥

इउ सुन कै बतीया बृज नाइक कोप कीओ करि चक्र संभारियो ॥

ਇਸ ਤਰ੍ਹਾ ਦੀਆਂ ਗੱਲਾ ਸੁਣ ਕੇ ਸ੍ਰੀ ਕ੍ਰਿਸ਼ਨ ਨੇ ਕ੍ਰੋਧ ਕੀਤਾ ਅਤੇ ਹੱਥ ਵਿਚ ਸੁਦਰਸ਼ਨ ਚੱਕਰ ਧਾਰਨ ਕਰ ਲਿਆ।

ਨੈਕੁ ਭ੍ਰਮਾਇ ਕੈ ਪਾਨ ਬਿਖੈ ਬਲਿ ਕੈ ਅਰਿ ਗ੍ਰੀਵ ਕੇ ਊਪਰ ਡਾਰਿਯੋ ॥

नैकु भ्रमाइ कै पान बिखै बलि कै अरि ग्रीव के ऊपर डारियो ॥

ਹੱਥ ਵਿਚ ਥੋੜਾ ਘੁੰਮਾ ਕੇ, ਫਿਰ ਬਹੁਤ ਜ਼ੋਰ ਨਾਲ (ਵੈਰੀ ਦੀ) ਗਰਦਨ ਉਪਰ ਵਗਾ ਮਾਰਿਆ।

ਲਾਗਤ ਸੀਸੁ ਕਟਿਯੋ ਤਿਹ ਕੋ ਗਿਰ ਭੂਮਿ ਪਰਿਯੋ ਜਸੁ ਸਿਆਮ ਉਚਾਰਿਯੋ ॥

लागत सीसु कटियो तिह को गिर भूमि परियो जसु सिआम उचारियो ॥

ਲਗਦਿਆਂ ਹੀ ਉਸ ਦਾ ਸਿਰ ਕਟਿਆ ਗਿਆ ਅਤੇ ਭੂਮੀ ਉਤੇ ਡਿਗ ਪਿਆ। (ਉਸ ਦੀ) ਉਪਮਾ (ਕਵੀ) ਸ਼ਿਆਮ ਨੇ ਇਸ ਤਰ੍ਹਾ ਕਹੀ ਹੈ,

ਤਾਰ ਕੁੰਭਾਰ ਲੈ ਹਾਥ ਬਿਖੈ ਮਨੋ ਚਾਕ ਕੇ ਕੁੰਭ ਤੁਰੰਤ ਉਤਾਰਿਯੋ ॥੧੭੮੪॥

तार कुँभार लै हाथ बिखै मनो चाक के कुँभ तुरंत उतारियो ॥१७८४॥

ਮਾਨੋ ਕੁੰਮਿਹਾਰ ਨੇ ਹੱਥ ਵਿਚ ਤਾਰ ਲੈ ਕੇ ਚੱਕ ਉਪਰੋਂ ਤੁਰਤ ਘੜਾ ਉਤਾਰ ਦਿੱਤਾ ਹੋਵੇ ॥੧੭੮੪॥

ਜੁਧ ਕੀਓ ਬ੍ਰਿਜਨਾਥ ਕੈ ਸਾਥ ਸੁ ਸਤ੍ਰ ਬਿਦਾਰ ਕਹੈ ਜਗ ਜਾ ਕਉ ॥

जुध कीओ बृजनाथ कै साथ सु सत्रु बिदार कहै जग जा कउ ॥

(ਫਿਰ) ਸ੍ਰੀ ਕ੍ਰਿਸ਼ਨ ਨਾਲ ਜਗਤ ਵਿਚ 'ਸਤ੍ਰ-ਬਿਦਾਰ' ਦੇ ਨਾ ਨਾਲ ਪ੍ਰਸਿੱਧ ਹੋਏ (ਯੋਧੇ ਨੇ) ਯੁੱਧ ਕੀਤਾ।

ਜਾ ਦਸ ਹੂੰ ਦਿਸ ਜੀਤ ਲਈ ਛਿਨ ਮੈ ਬਿਨੁ ਪ੍ਰਾਨ ਕੀਓ ਹਰਿ ਤਾ ਕਉ ॥

जा दस हूँ दिस जीत लई छिन मै बिनु प्रान कीओ हरि ता कउ ॥

ਜਿਸ ਨੇ ਦਸਾ ਦਿਸ਼ਾਵਾ ਨੂੰ ਹੀ ਜਿਤ ਲਿਆ ਸੀ, ਉਸ ਨੂੰ ਸ੍ਰੀ ਕ੍ਰਿਸ਼ਨ ਨੇ ਛਿਣ ਵਿਚ ਪ੍ਰਾਣਾ ਤੋਂ ਬਿਨਾ ਕਰ ਦਿੱਤਾ।

ਜੋਤਿ ਮਿਲੀ ਤਿਹ ਕੀ ਪ੍ਰਭੁ ਸਿਉ ਜਿਮ ਦੀਪਕ ਕ੍ਰਾਤਿ ਮਿਲੈ ਰਵਿ ਭਾ ਕਉ ॥

जोति मिली तिह की प्रभु सिउ जिम दीपक क्राति मिलै रवि भा कउ ॥

ਉਸ ਦੀ ਆਤਮਾ ਪ੍ਰਭੂ ਨਾਲ ਇਸ ਤਰ੍ਹਾ ਮਿਲ ਗਈ ਜਿਵੇਂ ਦੀਵੇ ਦੀ ਲੋ ਸੂਰਜ ਦੇ ਚਾਨਣ ਵਿਚ ਮਿਲ ਜਾਦੀ ਹੈ।

ਸੂਰਜ ਮੰਡਲ ਛੇਦ ਕੈ ਭੇਦ ਕੈ ਪ੍ਰਾਨ ਗਏ ਹਰਿ ਧਾਮ ਦਸਾ ਕਉ ॥੧੭੮੫॥

सूरज मंडल छेद कै भेद कै प्रान गए हरि धाम दसा कउ ॥१७८५॥

(ਉਸ ਦੇ) ਪ੍ਰਾਣ ਸੂਰਜ ਮੰਡਲ ਨੂੰ ਵਿੰਨ੍ਹ ਕੇ ਅਤੇ ਪਾਰ ਕਰ ਕੇ ਹਰਿ-ਧਾਮ (ਬੈਕੁੰਠ) ਵਲ ਚਲੇ ਗਏ ਹਨ ॥੧੭੮੫॥

ਸਤ੍ਰ ਬਿਦਾਰ ਹਨਿਓ ਜਬ ਹੀ ਤਬ ਸ੍ਰੀ ਬ੍ਰਿਜਭੂਖਨ ਕੋਪ ਭਰਿਯੋ ਹੈ ॥

सत्रु बिदार हनिओ जब ही तब स्री बृजभूखन कोप भरियो है ॥

ਜਦੋਂ ਸਤ੍ਰ-ਬਿਦਾਰ ਮਾਰਿਆ ਗਿਆ, ਤਦੋਂ ਸ੍ਰੀ ਕ੍ਰਿਸ਼ਨ ਦਾ ਮਨ ਕ੍ਰੋਧ ਨਾਲ ਭਰ ਗਿਆ।

ਸ੍ਯਾਮ ਭਨੇ ਤਜਿ ਕੈ ਸਬ ਸੰਕ ਨਿਸੰਕ ਹੁਇ ਬੈਰਨ ਮਾਝ ਪਰਿਯੋ ਹੈ ॥

स्याम भने तजि कै सब संक निसंक हुइ बैरन माझ परियो है ॥

(ਕਵੀ) ਸ਼ਿਆਮ ਕਹਿੰਦੇ ਹਨ, ਸਾਰਾ ਸੰਗ ਸੰਕੋਚ ਛਡ ਕੇ ਅਤੇ ਨਿਸੰਗ ਹੋ ਕੇ (ਸ੍ਰੀ ਕ੍ਰਿਸ਼ਨ) ਵੈਰੀਆਂ ਵਿਚ ਧਸ ਗਏ ਹਨ।

ਭੈਰਵ ਭੂਪ ਸਿਉ ਜੁਧ ਕੀਓ ਸੁ ਵਹੈ ਛਿਨ ਮੈ ਬਿਨੁ ਪ੍ਰਾਨ ਕਰਿਯੋ ਹੈ ॥

भैरव भूप सिउ जुध कीओ सु वहै छिन मै बिनु प्रान करियो है ॥

ਭੈਰਵ' (ਨਾ ਵਾਲੇ) ਰਾਜੇ ਨਾਲ ਯੁੱਧ ਕੀਤਾ ਹੈ ਅਤੇ ਛਿਣ ਭਰ ਵਿਚ ਉਸ ਨੂੰ ਪ੍ਰਾਣਾ ਤੋਂ ਬਿਨਾ ਕਰ ਦਿੱਤਾ ਹੈ।

ਭੂਮਿ ਗਿਰਿਯੋ ਰਥ ਤੇ ਇਹ ਭਾਤਿ ਮਨੋ ਨਭ ਤੇ ਗ੍ਰਹ ਟੂਟਿ ਪਰਿਯੋ ਹੈ ॥੧੭੮੬॥

भूमि गिरियो रथ ते इह भाति मनो नभ ते ग्रह टूटि परियो है ॥१७८६॥

(ਉਹ) ਰਥ ਤੋਂ ਇਸ ਤਰ੍ਹਾ ਭੂਮੀ ਉਤੇ ਡਿਗਿਆ ਹੈ ਮਾਨੋ ਆਕਾਸ਼ ਤੋਂ ਤਾਰਾ ਟੁਟ ਕੇ (ਭੂਮੀ ਉਤੇ) ਆ ਪਿਆ ਹੋਵੇ ॥੧੭੮੬॥

ਏਕ ਭਰੇ ਭਟ ਸ੍ਰੌਨਤ ਸੋ ਭਭਕਾਰਤ ਘਾਇ ਫਿਰੈ ਰਨਿ ਡੋਲਤ ॥

एक भरे भट स्रौनत सो भभकारत घाइ फिरै रनि डोलत ॥

ਕਈ ਯੋਧੇ ਲਹੂ ਲੁਹਾਨ ਹੋਏ ਰਣ-ਭੂਮੀ ਵਿਚ ਘੁੰਮਦੇ ਫਿਰ ਰਹੇ ਹਨ (ਅਤੇ ਉਨ੍ਹਾ ਦੇ) ਜ਼ਖ਼ਮਾ ਵਿਚੋਂ ਭਕ ਭਕ ਕਰਦਾ (ਲਹੂ ਵਗ ਰਿਹਾ ਹੈ)।

ਏਕ ਪਰੇ ਗਿਰ ਕੈ ਧਰਨੀ ਤਿਨ ਕੇ ਤਨ ਜੰਬੁਕ ਗੀਧ ਕਢੋਲਤ ॥

एक परे गिर कै धरनी तिन के तन जंबुक गीध कढोलत ॥

ਕਈ (ਯੋਧੇ) ਧਰਤੀ ਉਤੇ ਡਿਗੇ ਪਏ ਹਨ ਅਤੇ ਉਨ੍ਹਾ ਦੇ ਸ਼ਰੀਰ ਗਿਰਝਾ ਅਤੇ ਗਿਦੜ ਖਿਚ ਰਹੇ ਹਨ

ਏਕਨ ਕੇ ਮੁਖਿ ਓਠਨ ਆਂਖਨ ਕਾਗ ਸੁ ਚੋਚਨ ਸਿਉ ਟਕ ਟੋਲਤ ॥

एकन के मुखि ओठन आँखन काग सु चोचन सिउ टक टोलत ॥

ਅਤੇ ਕਈਆਂ ਦੇ ਮੂੰਹਾ, ਹੋਠਾ, ਅੱਖਾ ਆਦਿ ਨੂੰ ਚੁੰਜਾ ਨਾਲ ਟਕ ਟਕ ਕਰ ਕੇ ਨੋਚ ਰਹੇ ਹਨ।

ਏਕਨ ਕੀ ਉਰਿ ਆਂਤਨ ਕੋ ਕਢਿ ਜੋਗਨਿ ਹਾਥਨ ਸਿਉ ਝਕਝੋਲਤ ॥੧੭੮੭॥

एकन की उरि आँतन को कढि जोगनि हाथन सिउ झकझोलत ॥१७८७॥

ਕਈਆਂ ਦੀਆਂ ਪੇਟ ਦੀਆਂ ਆਂਦਰਾ ਨੂੰ ਕਢ ਕੇ ਜੋਗਣਾ ਹੱਥਾ ਨਾਲ ਉਛਾਲਦੀਆਂ ਹਨ ॥੧੭੮੭॥

ਮਾਨ ਭਰੇ ਅਸਿ ਪਾਨਿ ਧਰੇ ਚਹੂੰ ਓਰਨ ਤੇ ਬਹੁਰੋ ਅਰਿ ਆਏ ॥

मान भरे असि पानि धरे चहूँ ओरन ते बहुरो अरि आए ॥

ਅਭਿਮਾਨ ਨਾਲ ਭਰੇ ਹੋਏ ਅਤੇ ਹੱਥਾ ਵਿਚ ਤਲਵਾਰਾ ਲਏ ਹੋਏ ਵੈਰੀ ਚੌਹਾ ਪਾਸਿਆਂ ਤੋਂ ਫਿਰ ਆ ਗਏ ਹਨ।

ਸ੍ਰੀ ਜਦੁਬੀਰ ਕੇ ਬੀਰ ਜਿਤੇ ਕਬਿ ਸ੍ਯਾਮ ਕਹੈ ਇਤ ਤੇ ਤੇਊ ਧਾਏ ॥

स्री जदुबीर के बीर जिते कबि स्याम कहै इत ते तेऊ धाए ॥

ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਦੇ ਜਿਤਨੇ ਵੀ ਯੋਧੇ ਸਨ, ਉਹ ਵੀ ਇਧਰੋਂ (ਉਨ੍ਹਾ ਉਤੇ) ਜਾ ਪਏ ਹਨ।

ਬਾਨਨ ਸੈਥਿਨ ਅਉ ਕਰਵਾਰਿ ਹਕਾਰਿ ਹਕਾਰਿ ਪ੍ਰਹਾਰ ਲਗਾਏ ॥

बानन सैथिन अउ करवारि हकारि हकारि प्रहार लगाए ॥

(ਉਹ) ਬਾਣਾ, ਸੈਹਥੀਆਂ ਅਤੇ ਤਲਵਾਰਾ ਨਾਲ ਵੰਗਾਰ ਵੰਗਾਰ ਕੇ ਵਾਰ ਕਰਦੇ ਹਨ। ਇਕ ਆ ਕੇ ਖਹਿਬੜਦੇ ਹਨ,

ਆਇ ਖਏ ਇਕ ਜੀਤ ਲਏ ਇਕ ਭਾਜਿ ਗਏ ਇਕ ਮਾਰਿ ਗਿਰਾਏ ॥੧੭੮੮॥

आइ खए इक जीत लए इक भाजि गए इक मारि गिराए ॥१७८८॥

ਇਕ ਜਿਤ ਲਏ ਗਏ ਹਨ, ਇਕ ਭਜ ਗਏ ਹਨ ਅਤੇ ਇਕਨਾ ਨੂੰ ਮਾਰ ਕੇ ਡਿਗਾ ਦਿੱਤਾ ਗਿਆ ਹੈ ॥੧੭੮੮॥

ਜੇ ਭਟ ਆਹਵ ਮੈ ਕਬਹੂੰ ਅਰਿ ਕੈ ਲਰਿ ਕੈ ਪਗੁ ਏਕ ਨ ਟਾਰੇ ॥

जे भट आहव मै कबहूँ अरि कै लरि कै पगु एक न टारे ॥

ਜਿਹੜੇ ਸੂਰਮੇ ਵੈਰੀ ਨਾਲ ਲੜ ਕੇ ਯੁੱਧ-ਭੂਮੀ ਤੋਂ ਕਦੇ ਇਕ ਕਦਮ ਵੀ ਪਿਛੇ ਨਹੀਂ ਹਟੇ ਸਨ,

ਜੀਤਿ ਫਿਰੈ ਸਭ ਦੇਸਨ ਕਉ ਸੋਊ ਭਾਜਿ ਗਏ ਜਿਹ ਓਰਿ ਨਿਹਾਰੇ ॥

जीति फिरै सभ देसन कउ सोऊ भाजि गए जिह ओरि निहारे ॥

(ਜਿਹੜੇ) ਸਾਰਿਆਂ ਦੇਸਾ ਨੂੰ ਜਿਤ ਕੇ ਪਰਤੇ ਸਨ, ਉਨ੍ਹਾ ਨੇ ਜਿਧਰ ਵੀ (ਰਾਹ) ਵੇਖਿਆ, (ਉਧਰ ਨੂੰ) ਭਜ ਗਏ ਹਨ।

ਜੋ ਜਮ ਕੇ ਸੰਗਿ ਜੂਝ ਕਰੈ ਤਬ ਅੰਤਕ ਤੇ ਨਹਿ ਜਾਤ ਨਿਵਾਰੇ ॥

जो जम के संगि जूझ करै तब अंतक ते नहि जात निवारे ॥

ਜੋ ਯਮ ਨਾਲ ਯੁੱਧ ਕਰਦੇ ਸਨ ਅਤੇ ਉਦੋਂ ਯਮਰਾਜ ਤੋਂ ਪਿਛੇ ਹਟਾਏ ਨਹੀਂ ਜਾ ਸਕਦੇ ਸਨ,

ਤੇ ਭਟ ਜੂਝਿ ਪਰੇ ਰਨ ਮੈ ਜਦੁਬੀਰ ਕੇ ਕੋਪ ਕ੍ਰਿਪਾਨ ਕੇ ਮਾਰੇ ॥੧੭੮੯॥

ते भट जूझि परे रन मै जदुबीर के कोप कृपान के मारे ॥१७८९॥

ਉਹ ਸੂਰਮੇ ਸ੍ਰੀ ਕ੍ਰਿਸ਼ਨ ਦੇ ਕ੍ਰੋਧਿਤ ਹੋਣ ਤੇ ਕ੍ਰਿਪਾਨ ਨਾਲ ਮਾਰੇ ਹੋਏ ਰਣ-ਭੂਮੀ ਵਿਚ ਮੂਧੇ ਮੂੰਹ ਡਿਗੇ ਪਏ ਹਨ ॥੧੭੮੯॥

ਏਕ ਹੁਤੋ ਬਲਬੀਰ ਬਡੋ ਜਦੁਬੀਰ ਲਿਲਾਟ ਮੈ ਬਾਨ ਲਗਾਯੋ ॥

एक हुतो बलबीर बडो जदुबीर लिलाट मै बान लगायो ॥

ਇਕ ਬਹੁਤ ਵੱਡਾ ਸੂਰਮਾ ਸੀ, (ਉਸ ਨੇ) ਸ੍ਰੀ ਕ੍ਰਿਸ਼ਨ ਦੇ ਮੱਥੇ ਵਿਚ ਬਾਣ ਮਾਰਿਆ ਹੈ।

ਫੋਕ ਰਹੀ ਗਡਿ ਭਉਹਨਿ ਮੈ ਸਰੁ ਛੇਦ ਸਭੈ ਸਿਰ ਪਾਰ ਪਰਾਯੋ ॥

फोक रही गडि भउहनि मै सरु छेद सभै सिर पार परायो ॥

(ਉਸ ਬਾਣ ਦੀ) ਫੋਕ ਭੌਆਂ ਵਿਚ ਗੱਡੀ ਗਈ ਹੈ ਅਤੇ ਬਾਣ ਸਿਰ ਨੂੰ ਛੇਕ ਕੇ ਪਾਰ ਲੰਘ ਗਿਆ ਹੈ।

ਸ੍ਯਾਮ ਕਹੈ ਉਪਮਾ ਤਿਹ ਕੀ ਬਰ ਘਾਇ ਲਗੇ ਬਹੁ ਸ੍ਰੋਨ ਬਹਾਯੋ ॥

स्याम कहै उपमा तिह की बर घाइ लगे बहु स्रोन बहायो ॥

(ਕਵੀ) ਸ਼ਿਆਮ ਉਸ ਦੀ ਸੁੰਦਰ ਉਪਮਾ ਕਹਿੰਦੇ ਹਨ ਕਿ ਘਾਓ ਲਗਣ ਨਾਲ ਬਹੁਤ ਲਹੂ ਵਗ ਰਿਹਾ ਹੈ,

ਮਾਨਹੁ ਇੰਦ੍ਰ ਪੈ ਕੋਪੁ ਕੀਯੋ ਸਿਵ ਤੀਸਰੇ ਨੈਨ ਕੋ ਤੇਜ ਦਿਖਾਯੋ ॥੧੭੯੦॥

मानहु इंद्र पै कोपु कीयो सिव तीसरे नैन को तेज दिखायो ॥१७९०॥

ਮਾਨੋ ਇੰਦਰ ਉਤੇ ਕ੍ਰੋਧ ਕਰ ਕੇ ਸ਼ਿਵ ਨੇ ਤੀਜੇ ਨੇਤਰ ਦਾ ਤੇਜ ਵਿਖਾਇਆ ਹੋਵੇ ॥੧੭੯੦॥

ਜਦੁਬੀਰ ਮਹਾ ਰਨਧੀਰ ਜਬੈ ਸੁ ਧਵਾਇ ਪਰੇ ਰਥ ਇਉ ਕਹਿ ਕੈ ॥

जदुबीर महा रनधीर जबै सु धवाइ परे रथ इउ कहि कै ॥

ਮਹਾਨ ਰਣਧੀਰ ਸ੍ਰੀ ਕ੍ਰਿਸ਼ਨ ਜਦੋਂ ਰਥ ਨੂੰ ਭਜਾ ਕੇ ਇਹ ਕਹਿੰਦੇ ਹੋਏ ਜਾ ਪਏ ਕਿ

ਬਲਿ ਦਛਨ ਓਰਿ ਨਿਹਾਰ ਕਿਤੋ ਦਲ ਧਾਯੋ ਹੈ ਸਸਤ੍ਰ ਸਬੈ ਗਹਿ ਕੈ ॥

ਬਲਿ ਦਛਨ ਓਰਿ ਨਿਹਾਰ ਕਿਤੋ ਦਲ ਧਾਯੋ ਹੈ ਸਸਤ੍ਰ ਸਬੈ ਗਹਿ ਕੈ ॥

ਹੇ ਬਲਰਾਮ! ਦੱਖਣ ਵਾਲੇ ਪਾਸੇ ਵਲ ਵੇਖ ਕਿ ਕਿਤਨੀ ਹੀ ਵੈਰੀ ਸੈਨਾ ਹਥਿਆਰ ਧਾਰਨ ਕਰ ਕੇ ਆ ਪਈ ਹੈ।

ਬਤੀਯਾ ਸੁਨਿ ਸੋ ਬ੍ਰਿਜ ਨਾਇਕ ਕੀ ਹਲ ਸੋ ਬਲਿ ਧਾਇ ਲੀਏ ਚਹਿ ਕੈ ॥

बतीया सुनि सो बृज नाइक की हल सो बलि धाइ लीए चहि कै ॥

ਸ੍ਰੀ ਕ੍ਰਿਸ਼ਨ ਦੀਆਂ ਇਸ ਤਰ੍ਹਾ ਗੱਲਾ ਸੁਣ ਕੇ ਬਲਰਾਮ ਨੇ ਭਜ ਕੇ ਉਤਸਾਹ ਨਾਲ 'ਹਲ' ਫੜ ਲਿਆ (ਅਤੇ ਵਾਰ ਕੀਤਾ)।

ਤਿਹ ਕੋ ਅਤਿ ਸ੍ਰੋਨ ਪਰਿਓ ਭੂਅ ਮੈ ਮਨੋ ਸਾਰਸੁਤੀ ਸੁ ਚਲੀ ਬਹਿ ਕੈ ॥੧੭੯੧॥

तिह को अति स्रोन परिओ भूअ मै मनो सारसुती सु चली बहि कै ॥१७९१॥

ਉਸ (ਵੈਰੀ) ਦਾ ਬਹੁਤ ਹੀ ਲਹੂ ਧਰਤੀ ਉਤੇ ਪੈ ਰਿਹਾ ਹੈ, ਮਾਨੋ ਸਰਸਵਤੀ ਨਦੀ ਵਗ ਰਹੀ ਹੋਵੇ ॥੧੭੯੧॥

ਏਕ ਨਿਹਾਰ ਭਯੋ ਅਤਿ ਆਹਵ ਸ੍ਯਾਮ ਭਨੈ ਤਜਿ ਕੈ ਰਨ ਭਾਗੇ ॥

एक निहार भयो अति आहव स्याम भनै तजि कै रन भागे ॥

(ਕਵੀ) ਸ਼ਿਆਮ ਕਹਿੰਦੇ ਹਨ, ਬਹੁਤ ਭਿਆਨਕ ਯੁੱਧ ਹੋਇਆ ਹੈ ਜਿਸ ਨੂੰ ਵੇਖ ਕੇ ਕਈ (ਯੋਧੇ) ਰਣ-ਭੂਮੀ ਨੂੰ ਛਡ ਕੇ ਭਜ ਗਏ ਹਨ।

ਘਾਇਲ ਘੂਮਤ ਏਕ ਫਿਰੈ ਮਨੋ ਨੀਦ ਘਨੀ ਨਿਸਿ ਕੇ ਕਹੂੰ ਜਾਗੇ ॥

घाइल घूमत एक फिरै मनो नीद घनी निसि के कहूँ जागे ॥

ਕਈ ਇਕ ਘਾਇਲ ਇਸ ਤਰ੍ਹਾ ਘੁੰਮਦੇ ਫਿਰਦੇ ਹਨ, ਮਾਨੋ ਰਾਤ ਦੇ ਜਾਗੇ ਹੋਏ ਹੋਣ ਕਰ ਕੇ ਬਹੁਤ ਉਨੀਂਦਰੇ ਹੋਣ।

ਪਉਰਖਵੰਤ ਬਡੇ ਭਟ ਏਕ ਸੁ ਸ੍ਯਾਮ ਸੋ ਜੁਧ ਹੀ ਕਉ ਅਨੁਰਾਗੇ ॥

पउरखवंत बडे भट एक सु स्याम सो जुध ही कउ अनुरागे ॥

ਕਈ ਬਹੁਤ ਭਾਰੀ ਸੂਰਮੇ (ਕੇਵਲ) ਸ੍ਰੀ ਕ੍ਰਿਸ਼ਨ ਨਾਲ ਯੁੱਧ ਕਰਨ ਦੇ ਇਛੁਕ ਹਨ।

ਏਕ ਤ੍ਯਾਗ ਕੈ ਸਸਤ੍ਰ ਸਬੈ ਜਦੁਰਾਇ ਕੇ ਆਇ ਕੈ ਪਾਇਨ ਲਾਗੈ ॥੧੭੯੨॥

एक त्याग कै ससत्र सबै जदुराइ के आइ कै पाइन लागै ॥१७९२॥

ਕਈ ਸਾਰਿਆਂ ਸ਼ਸਤ੍ਰਾਂ ਨੂੰ ਤਿਆਗ ਕੇ ਅਤੇ ਆ ਕੇ ਸ੍ਰੀ ਕ੍ਰਿਸ਼ਨ ਦੇ ਪੈਰੀਂ ਪੈ ਗਏ ਹਨ ॥੧੭੯੨॥

ਦੋਹਰਾ ॥

दोहरा ॥

ਦੋਹਰਾ:

ਭਜੇ ਸਤ੍ਰ ਜਬ ਜੁਧ ਤੇ ਮਨ ਮੈ ਤ੍ਰਾਸ ਬਢਾਇ ॥

भजे सत्र जब जुध ते मन मै त्रास बढाइ ॥

ਜਦੋਂ ਵੈਰੀ ਮਨ ਵਿਚ ਭੈਭੀਤ ਹੋ ਕੇ ਯੁੱਧ-ਭੂਮੀ ਤੋਂ ਭਜ ਗਏ

ਅਉਰ ਸੂਰ ਆਵਤ ਭਏ ਕਰਵਾਰਿਨ ਚਮਕਾਇ ॥੧੭੯੩॥

अउर सूर आवत भए करवारिन चमकाइ ॥१७९३॥

(ਤਦੋਂ) ਹੋਰ ਸੂਰਮੇ ਤਲਵਾਰਾ ਚਮਕਾਉਂਦੇ ਹੋਏ ਆ ਗਏ ॥੧੭੯੩॥

ਸਵੈਯਾ ॥

सवैया ॥

ਸਵੈਯਾ:

ਸਸਤ੍ਰ ਸੰਭਾਰਿ ਸਭੈ ਭਟ ਆਇ ਕੈ ਧਾਇ ਕੈ ਸ੍ਯਾਮ ਸੋ ਜੁਧੁ ਮਚਾਯੋ ॥

ससत्र संभारि सभै भट आइ कै धाइ कै स्याम सो जुधु मचायो ॥

ਸ਼ਸਤ੍ਰਾ ਨੂੰ ਸੰਭਾਲ ਕੇ ਸਾਰੇ ਸੂਰਮੇ ਧਾਵਾ ਕਰ ਕੇ ਆਉਂਦੇ ਹਨ ਅਤੇ ਸ੍ਰੀ ਕ੍ਰਿਸ਼ਨ ਨਾਲ ਯੁੱਧ ਮਚਾਉਂਦੇ ਹਨ।

ਚ੍ਰਕ ਗਹਿਓ ਕਰ ਮੈ ਬ੍ਰਿਜ ਨਾਇਕ ਕੋਪ ਭਯੋ ਤਿਹ ਊਪਰ ਧਾਯੋ ॥

च्रक गहिओ कर मै बृज नाइक कोप भयो तिह ऊपर धायो ॥

ਸ੍ਰੀ ਕ੍ਰਿਸ਼ਨ ਹੱਥ ਵਿਚ ਸੁਦਰਸ਼ਨ ਚੱਕਰ ਧਾਰਨ ਕਰ ਕੇ ਅਤੇ ਕ੍ਰੋਧਵਾਨ ਹੋ ਕੇ ਉਨ੍ਹਾ ਉਤੇ ਟੁਟ ਪਏ ਹਨ।

ਬੀਰ ਕੀਏ ਬਿਨੁ ਪ੍ਰਾਨ ਘਨੇ ਅਰਿ ਸੈਨ ਸਬੈ ਇਹ ਭਾਤਿ ਭਜਾਯੋ ॥

बीर कीए बिनु प्रान घने अरि सैन सबै इह भाति भजायो ॥

ਬਹੁਤ ਸਾਰੇ ਸੂਰਮਿਆਂ ਨੂੰ ਪ੍ਰਾਣ-ਹੀਨ ਕਰ ਦਿੱਤਾ ਹੈ ਅਤੇ ਵੈਰੀ ਦੀ ਸਾਰੀ ਸੈਨਾ ਨੂੰ ਇਸ ਤਰ੍ਹਾ ਭਜਾ ਦਿੱਤਾ ਹੈ

ਪਉਨ ਪ੍ਰਚੰਡ ਸਮਾਨ ਸੁ ਕਾਨ੍ਹ ਮਨੋ ਉਮਡਿਓ ਦਲੁ ਮੇਘ ਉਡਾਯੋ ॥੧੭੯੪॥

पउन प्रचंड समान सु कान्रह मनो उमडिओ दलु मेघ उडायो ॥१७९४॥

ਮਾਨੋ ਤੇਜ਼ ਪੌਣ ਦੇ ਸਮਾਨ ਸ੍ਰੀ ਕ੍ਰਿਸ਼ਨ ਨੇ ਬਦਲ ਰੂਪ ਵੈਰੀ ਦਲ ਨੂੰ ਉਡਾ ਦਿੱਤਾ ਹੋਵੇ ॥੧੭੯੪॥

ਕਾਟਤ ਏਕਨ ਕੇ ਸਿਰ ਚਕ੍ਰ ਗਦਾ ਗਹਿ ਦੂਜਨ ਕੇ ਤਨ ਝਾਰੈ ॥

काटत एकन के सिर चक्र गदा गहि दूजन के तन झारै ॥

ਇਕਨਾ ਦੇ ਸਿਰ ਸੁਦਰਸ਼ਨ ਚੱਕਰ ਨਾਲ ਕਟ ਦਿੱਤੇ ਹਨ ਅਤੇ ਦੂਜਿਆਂ ਦੇ ਸ਼ਰੀਰ ਉਤੇ ਗਦਾ ਨੂੰ ਫੜ ਕੇ ਝਾੜ ਦਿੱਤਾ ਹੈ।

ਤੀਜਨ ਨੈਨ ਦਿਖਾਇ ਗਿਰਾਵਤ ਚਉਥਨ ਚੌਪ ਚਪੇਟਨ ਮਾਰੈ ॥

तीजन नैन दिखाइ गिरावत चउथन चौप चपेटन मारै ॥

ਤੀਜਿਆਂ ਨੂੰ (ਕ੍ਰੋਧਵਾਨ) ਅੱਖਾ ਵਿਖਾ ਕੇ ਡਿਗਾ ਦਿੱਤਾ ਹੈ ਅਤੇ ਚੌਥਿਆਂ ਨੂੰ ਸ਼ੌਕ ਨਾਲ ਚਪੇੜਾ ਮਾਰ ਕੇ ਨਸ਼ਟ ਕਰ ਦਿੱਤਾ ਹੈ।

ਚੀਰ ਦਏ ਅਰਿ ਕੇ ਉਰਿ ਸ੍ਰੀ ਹਰਿ ਸੂਰਨ ਕੇ ਅੰਗਿ ਅੰਗਿ ਪ੍ਰਚਾਰੈ ॥

चीर दए अरि के उरि स्री हरि सूरन के अंगि अंगि प्रचारै ॥

ਸ੍ਰੀ ਕ੍ਰਿਸ਼ਨ ਨੇ ਵੈਰੀਆਂ ਦੀਆਂ ਛਾਤੀਆਂ ਨੂੰ ਚੀਰ ਦਿੱਤਾ ਹੈ ਅਤੇ ਸੂਰਮਿਆਂ ਦੇ ਅੰਗ ਅੰਗ ਉਤੇ ਸੱਟਾ ਮਾਰੀਆਂ ਹਨ।

ਧੀਰ ਤਹਾ ਭਟ ਕਉਨ ਧਰੈ ਜਦੁਬੀਰ ਜਬੈ ਤਿਹ ਓਰਿ ਸਿਧਾਰੈ ॥੧੭੯੫॥

धीर तहा भट कउन धरै जदुबीर जबै तिह ओरि सिधारै ॥१७९५॥

ਉਥੇ ਕਿਹੜਾ ਸੂਰਮਾ ਧੀਰਜ ਧਾਰਨ ਕਰ ਸਕਦਾ ਹੈ ਜਿਧਰ ਨੂੰ ਜਦ ਸ੍ਰੀ ਕ੍ਰਿਸ਼ਨ ਚਲ ਪੈਂਦੇ ਹਨ (ਅਰਥਾਤ ਹਮਲਾ ਕਰ ਦਿੰਦੇ ਹਨ) ॥੧੭੯੫॥

ਰੋਸ ਭਰਿਯੋ ਜਬ ਹੀ ਬ੍ਰਿਜ ਨਾਇਕ ਦੁਜਨ ਸੈਨ ਨਿਹਾਰਿ ਪਰੈ ॥

रोस भरियो जब ही बृज नाइक दुजन सैन निहारि परै ॥

ਜਦੋਂ ਕ੍ਰੋਧ ਨਾਲ ਭਰੇ ਹੋਏ ਸ੍ਰੀ ਕ੍ਰਿਸ਼ਨ ਦੁਸ਼ਮਣ ਦੀ ਸੈਨਾ ਨੂੰ ਵੇਖ ਕੇ ਜਾ ਪੈਂਦੇ ਹਨ,

ਤੁਮ ਹੂੰ ਧੌ ਬਿਚਾਰ ਕਹੋ ਚਿਤ ਮੈ ਜਗਿ ਕਉਨ ਬੀਓ ਭਟ ਧੀਰ ਧਰੈ ॥

तुम हूँ धौ बिचार कहो चित मै जगि कउन बीओ भट धीर धरै ॥

ਤੁਸੀਂ ਹੀ ਚਿਤ ਵਿਚ ਚਿਵਾਰ ਕੇ ਦਸੋ, ਜਗਤ ਵਿਚ ਹੋਰ ਕਿਹੜਾ ਸ਼ੂਰਵੀਰ ਹੈ ਜੋ ਧੀਰਜ ਨੂੰ ਧਾਰਨ ਕਰ ਸਕੇ।

ਜੋਊ ਸਾਹਸ ਕੈ ਸਬ ਆਯੁਧ ਲੈ ਸੰਗਿ ਸ੍ਯਾਮ ਕੇ ਆਇ ਕੈ ਨੈਕੁ ਅਰੈ ॥

जोऊ साहस कै सब आयुध लै संगि स्याम के आइ कै नैकु अरै ॥

ਸ਼ਿਆਮ ਕਵੀ ਕਹਿੰਦੇ ਹਨ, ਜੋ ਕੋਈ ਹਿੰਮਤ ਕਰ ਕੇ ਅਤੇ ਸਾਰੇ ਸ਼ਸਤ੍ਰ ਲੈ ਕੇ ਸ੍ਰੀ ਕ੍ਰਿਸ਼ਨ ਨਾਲ ਆ ਕੇ ਅੜ ਖੜੋਤਾ ਹੈ,

ਤਿਹ ਕਉ ਜਦੁਬੀਰ ਤਿਹੀ ਛਿਨ ਮੈ ਕਬਿ ਸ੍ਯਾਮ ਕਹੈ ਬਿਨ ਪ੍ਰਾਨ ਕਰੈ ॥੧੭੯੬॥

तिह कउ जदुबीर तिही छिन मै कबि स्याम कहै बिन प्रान करै ॥१७९६॥

ਉਸ ਨੂੰ ਸ੍ਰੀ ਕ੍ਰਿਸ਼ਨ ਉਸੇ ਵੇਲੇ ਪ੍ਰਾਣਾ ਤੋਂ ਬਿਨਾ ਕਰ ਦਿੰਦੇ ਹਨ ॥੧੭੯੬॥

ਜੋ ਭਟ ਸਸਤ੍ਰ ਸੰਭਾਰਿ ਸਬੈ ਬ੍ਰਿਜਨਾਇਕ ਪੈ ਅਤਿ ਐਡੋ ਸੁ ਆਵੈ ॥

जो भट ससत्र संभारि सबै बृजनाइक पै अति ऐडो सु आवै ॥

(ਕਵੀ) ਸ਼ਿਆਮ ਕਹਿੰਦੇ ਹਨ, ਜਿਹੜਾ ਸੂਰਮਾ ਸਾਰੇ ਸ਼ਸਤ੍ਰ ਸੰਭਾਲ ਕੇ, ਸ੍ਰੀ ਕ੍ਰਿਸ਼ਨ ਉਤੇ ਡਾਢਾ ਆਕੜ ਕੇ ਚੜ੍ਹ ਆਉਂਦਾ ਹੈ;

ਜੋ ਕੋਊ ਦੂਰ ਤੇ ਸ੍ਯਾਮ ਭਨੈ ਧਨੁ ਤਾਨਿ ਕੇ ਸ੍ਯਾਮ ਪੈ ਬਾਨ ਚਲਾਵੈ ॥

जो कोऊ दूर ते स्याम भनै धनु तानि के स्याम पै बान चलावै ॥

ਜਿਹੜਾ ਕੋਈ ਦੂਰੋਂ ਹੀ ਧਨੁਸ਼ ਕਸ ਕੇ ਸ੍ਰੀ ਕ੍ਰਿਸ਼ਨ ਉਤੇ ਬਾਣ ਚਲਾਉਂਦਾ ਹੈ,

ਜੋ ਅਰਿ ਆਇ ਸਕੈ ਨਹੀ ਸਾਮੁਹੇ ਦੂਰ ਤੇ ਠਾਢੇ ਈ ਗਾਲ ਬਜਾਵੈ ॥

जो अरि आइ सकै नही सामुहे दूर ते ठाढे ई गाल बजावै ॥

ਜੋ ਵੈਰੀ ਸਾਹਮਣੇ ਨਹੀਂ ਆ ਸਕਦਾ ਅਤੇ ਦੂਰ ਖੜੋਤਾ ਹੀ ਬੜਕਾ ਮਾਰਦਾ ਹੈ;

ਤਾਹਿ ਕਉ ਸ੍ਰੀ ਬ੍ਰਿਜਨਾਥ ਚਿਤੈ ਸਰ ਏਕ ਹੀ ਸੋ ਪਰਲੋਕਿ ਪਠਾਵੈ ॥੧੭੯੭॥

ताहि कउ स्री बृजनाथ चितै सर एक ही सो परलोकि पठावै ॥१७९७॥

ਉਸ ਨੂੰ ਸ੍ਰੀ ਕ੍ਰਿਸ਼ਨ ਵੇਖਦਿਆਂ ਹੀ ਇਕੋ ਬਾਣ ਨਾਲ ਪਰਲੋਕ ਭੇਜ ਦਿੰਦੇ ਹਨ ॥੧੭੯੭॥

ਕਬਿਤੁ ॥

कबितु ॥

ਕਬਿੱਤ:

ਦੇਖ ਦਸਾ ਤਿਨ ਕੀ ਬਡੇਈ ਬੀਰ ਸਤ੍ਰਨ ਕੇ ਰਾਮ ਭਨੈ ਐਸੀ ਭਾਤਿ ਚਿਤ ਮੈ ਰਿਸਾਤ ਹੈ ॥

देख दसा तिन की बडेई बीर सत्रन के राम भनै ऐसी भाति चित मै रिसात है ॥

(ਕਵੀ) ਰਾਮ ਕਹਿੰਦੇ ਹਨ, ਉਨ੍ਹਾ ਦੀ ਦਸ਼ਾ ਵੇਖ ਕੇ ਵੈਰੀਆਂ ਦੇ ਵੱਡੇ ਵੱਡੇ ਸੂਰਮੇ (ਆਪਣੇ) ਚਿੱਤ ਵਿਚ ਇਸ ਤਰ੍ਹਾ ਕ੍ਰੋਧ ਕਰਦੇ ਹਨ

ਲੀਨੇ ਕਰਵਾਰਿ ਮਾਰ ਮਾਰ ਹੀ ਉਚਾਰ ਸਮੁਹਾਇ ਆਇ ਸ੍ਯਾਮ ਜੂ ਸੋ ਜੁਧੁ ਹੀ ਮਚਾਤ ਹੈ ॥

लीने करवारि मार मार ही उचार समुहाइ आइ स्याम जू सो जुधु ही मचात है ॥
ਮਾਨੋ (ਹੱਥਾ ਵਿਚ) ਤਲਵਾਰਾ ਲੈ ਕੇ ਮਾਰੋ-ਮਾਰੋ ਪੁਕਾਰਦੇ ਹੋਏ ਕ੍ਰਿਸ਼ਨ ਜੀ ਦੇ ਸਾਹਮਣੇ ਆਉਂਦੇ ਹਨ ਅਤੇ ਯੁੱਧ ਮਚਾਉਂਦੇ ਹਨ।

ਏਕ ਨਿਜਕਾਤ ਨਹੀ ਮਨ ਮੈ ਡਰਾਤ ਮੁਸਕਾਇ ਘਾਇ ਖਾਤ ਮਨੋ ਸਬੈ ਏਕ ਜਾਤਿ ਹੈ ॥
एक निजकात नही मन मै डरात मुसकाइ घाइ खात मनो सबै एक जाति है ॥
ਇਕ ਨਜ਼ਦੀਕ ਨਹੀਂ ਆਉਂਦੇ, ਮਨ ਵਿਚ ਡਰਦੇ ਹਨ ਅਤੇ ਹਸ ਕੇ ਜ਼ਖ਼ਮ ਖਾਉਂਦੇ ਹਨ ਮਾਨੋ ਇਕੋ ਹੀ ਭਾਈਚਾਰੇ ਦੇ ਹੋਣ।

ਗਾਲਹਿ ਬਜਾਤ ਏਕ ਹਰਖ ਬਢਾਤ ਛਤ੍ਰ ਧਰਮ ਕਰਾਤ ਤੇ ਵੇ ਸੁਰਗਿ ਸਿਧਾਤ ਹੈ ॥੧੭੯੮॥
गालहि बजात एक हरख बढात छत्र धरम करात ते वे सुरगि सिधात है ॥१७९८॥
ਇਕ ਨਿਰੀਆਂ ਬੜਕਾ ਮਾਰਦੇ ਹਨ, (ਯੋਧਿਆਂ ਦੇ) ਜੋਸ਼ ਨੂੰ ਵਧਾਉਂਦੇ ਹਨ ਅਤੇ (ਉਨ੍ਹਾ ਤੋਂ) ਛਤ੍ਰੀ ਧਰਮ (ਅਰਥਾਤ ਯੁੱਧ) ਕਰਾਉਂਦੇ ਹਨ (ਅਤੇ ਅਜਿਹਾ ਕਰ ਕੇ) ਉਹ ਸੁਅਰਗ ਨੂੰ ਜਾਦੇ ਹਨ ॥੧੭੯੮॥

ਸਵੈਯਾ ॥
सवैया ॥
ਸਵੈਯਾ:

ਬ੍ਰਿਜਨਾਇਕ ਕੇ ਬਲ ਲਾਇਕ ਜੇ ਕਬਿ ਸ੍ਯਾਮ ਕਹੈ ਸੋਊ ਸਾਮੁਹੇ ਆਵੈ ॥
बृजनाइक के बल लाइक जे कबि स्याम कहै सोऊ सामुहे आवै ॥
ਕਵੀ ਸ਼ਿਆਮ ਕਹਿੰਦੇ ਹਨ, ਜੋ ਸ੍ਰੀ ਕ੍ਰਿਸ਼ਨ ਦੇ ਬਲ ਦੀ ਬਰਾਬਰ ਦੀ ਚੋਟ ਹਨ, ਉਹੀ ਸਾਹਮਣੇ ਆਉਂਦੇ ਹਨ

ਬਾਨ ਕਮਾਨ ਕ੍ਰਿਪਾਨ ਗਦਾ ਗਹਿ ਕ੍ਰੁਧ ਭਰੇ ਅਤਿ ਜੁਧ ਮਚਾਵੈ ॥
बान कमान कृपान गदा गहि क्रुध भरे अति जुध मचावै ॥
ਅਤੇ ਬਾਣ, ਕਮਾਨ, ਕ੍ਰਿਪਾਨ, ਗਦਾ (ਆਦਿ ਸ਼ਸਤ੍ਰ) ਪਕੜ ਕੇ ਕ੍ਰੋਧ ਨਾਲ ਭਰੇ ਹੋਏ ਭਿਆਨਕ ਯੁੱਧ ਕਰਦੇ ਹਨ।

ਏਕ ਪਰੈ ਬਿਨੁ ਪ੍ਰਾਨ ਧਰਾ ਇਕ ਸੀਸ ਕਟੇ ਰਨ ਭੂਮਹਿ ਧਾਵੈ ॥
एक परै बिनु प्रान धरा इक सीस कटे रन भूमहि धावै ॥
ਇਕ ਪ੍ਰਾਣਾ ਤੋਂ ਬਿਨਾ ਹੋਏ ਧਰਤੀ ਉਤੇ ਪਏ ਹਨ ਅਤੇ ਕਈ ਕਟੇ ਹੋਏ ਸਿਰਾ ਨਾਲ ਰਣ-ਭੂਮੀ ਵਿਚ ਭਜੇ ਫਿਰਦੇ ਹਨ।

ਏਕਨ ਕੀ ਬਰ ਲੋਥ ਪਰੀ ਕਰ ਸੋ ਗਹਿ ਕੈ ਅਰਿ ਓਰਿ ਚਲਾਵੈ ॥੧੭੯੯॥

एकन की बर लोथ परी कर सो गहि कै अरि ओरि चलावै ॥१७९९॥

(ਇਸੇ ਤਰ੍ਹਾ) ਕਈ ਸੁੰਦਰ ਲੋਥਾ (ਧਰਤੀ ਉਤੇ) ਪਈਆਂ ਹਨ (ਅਤੇ ਉਹ) ਹੱਥਾ ਨਾਲ ਫੜ ਕੇ (ਸਿਰਾ ਨੂੰ) ਵੈਰੀਆਂ ਵਲ ਸੁਟ ਰਹੇ ਹਨ ॥੧੭੯੯॥

ਸੂਰ ਸੁ ਏਕ ਹਨੈ ਤਹ ਬਾਜ ਤਹਾ ਇਕ ਬੀਰ ਬਡੇ ਗਜ ਮਾਰੈ ॥

सूर सु एक हनै तह बाज तहा इक बीर बडे गज मारै ॥

ਇਕ ਯੋਧੇ ਨੇ ਉਥੇ ਘੋੜੇ ਮਾਰ ਦਿੱਤੇ ਹਨ ਅਤੇ ਇਕ ਸੂਰਮੇ ਨੇ ਵੱਡੇ ਹਾਥੀ ਮਾਰ ਦਿੱਤੇ ਹਨ।

ਏਕ ਰਥੀ ਬਲਵਾਨ ਹਨੈ ਇਕ ਪਾਇਕ ਮਾਰ ਕੈ ਬੀਰ ਪਛਾਰੈ ॥

एक रथी बलवान हनै इक पाइक मार कै बीर पछारै ॥

ਇਕ ਬਲਵਾਨ ਨੇ ਰਥਵਾਨ ਮਾਰ ਦਿੱਤੇ ਅਤੇ ਇਕ ਨੇ ਪੈਦਲ ਯੋਧੇ ਮਾਰ ਕੇ ਧਰਤੀ ਉਤੇ ਪਛਾੜ ਸੁਟੇ ਹਨ।

ਏਕ ਭਜੇ ਲਖਿ ਆਹਵ ਕਉ ਇਕ ਘਾਇਲ ਘਾਇਲ ਕੋ ਲਲਕਾਰੈ ॥

एक भजे लखि आहव कउ इक घाइल घाइल को ललकारै ॥

ਇਕ ਯੁੱਧ-ਭੂਮੀ ਨੂੰ ਵੇਖ ਕੇ ਭਜ ਗਏ ਹਨ ਅਤੇ ਇਕ ਘਾਇਲ ਘਾਇਲਾ ਨੂੰ ਲਲਕਾਰ ਰਹੇ ਹਨ।

ਏਕ ਲਰੈ ਨ ਡਰੈ ਘਨ ਸ੍ਯਾਮ ਕੋ ਧਾਇ ਕ੍ਰਿਪਾਨ ਕੇ ਘਾਇ ਪ੍ਰਹਾਰੈ ॥੧੮੦੦॥

एक लरै न डरै घन स्याम को धाइ कृपान के घाइ प्रहारै ॥१८००॥

ਇਕ (ਡਟ ਕੇ) ਲੜਦੇ ਹਨ ਅਤੇ ਸ੍ਰੀ ਕ੍ਰਿਸ਼ਨ ਤੋਂ ਡਰਦੇ ਨਹੀਂ ਹਨ, (ਸਗੋਂ) ਭਜ ਕੇ (ਉਸ ਉਤੇ) ਕ੍ਰਿਪਾਨ ਦਾ ਵਾਰ ਕਰਦੇ ਹਨ ॥੧੮੦੦॥

ਦੋਹਰਾ ॥

दोहरा ॥

ਦੋਹਰਾ:

ਘੇਰਿ ਲੀਓ ਚਹੂੰ ਓਰ ਹਰਿ ਬੀਰਨਿ ਸਸਤ੍ਰ ਸੰਭਾਰਿ ॥

घेरि लीओ चहूँ ओर हरि बीरनि ससत्र संभारि ॥

(ਵੈਰੀ) ਸੂਰਮਿਆਂ ਨੇ ਸ਼ਸਤ੍ਰ ਸੰਭਾਲ ਕੇ ਸ੍ਰੀ ਕ੍ਰਿਸ਼ਨ ਨੂੰ ਚੌਹਾ ਪਾਸਿਆਂ ਤੋਂ (ਇੰਜ) ਘੇਰ ਲਿਆ ਹੈ

ਬਾਰਿ ਖੇਤ ਜਿਉ ਛਾਪ ਨਗ ਰਵਿ ਸਸਿ ਜਿਉ ਪਰਿਵਾਰਿ ॥੧੮੦੧॥

बारि खेत जिउ छाप नग रवि ससि जिउ परिवारि ॥१८०१॥

ਜਿਵੇਂ ਖੇਤ ਨੂੰ ਵਾੜ, ਨਗ ਨੂੰ ਮੁੰਦਰੀ ਅਤੇ ਸੂਰਜ ਤੇ ਚੰਦਮਾ ਨੂੰ ਪ੍ਰਵਾਰ ਘੇਰ ਲੈਂਦਾ ਹੈ ॥੧੯੦੧॥

ਸਵੈਯਾ ॥

सवैया ॥

ਸਵੈਯਾ:

ਘੇਰਿ ਲੀਓ ਹਰਿ ਕਉ ਜਬ ਹੀ ਤਬ ਸ੍ਰੀ ਜਦੁਨਾਥ ਸਰਾਸਨ ਲੀਨੋ ॥

घेरि लीओ हरि कउ जब ही तब स्री जदुनाथ सरासन लीनो ॥

ਜਦੋਂ (ਦੁਸ਼ਮਨ ਨੇ) ਸ੍ਰੀ ਕ੍ਰਿਸ਼ਨ ਨੂੰ ਘੇਰ ਲਿਆ, ਤਦੋਂ ਸ੍ਰੀ ਕ੍ਰਿਸ਼ਨ ਨੇ ਧਨੁਸ਼ ਫੜ ਲਿਆ

ਦੁਜਨ ਸੈਨ ਬਿਖੈ ਧਸਿ ਕੈ ਛਿਨ ਮੈ ਬਿਨੁ ਪ੍ਰਾਨ ਘਨੋ ਦਲੁ ਕੀਨੋ ॥

दुजन सैन बिखै धसि कै छिन मै बिनु प्रान घनो दलु कीनो ॥

ਅਤੇ ਵੈਰੀ ਸੈਨਾ ਵਿਚ ਧਸ ਕੇ ਛਿਣ ਭਰ ਵਿਚ ਬਹੁਤ ਸਾਰੇ ਦਲ ਨੂੰ ਪ੍ਰਾਣਾ ਤੋਂ ਬਿਨਾ ਕਰ ਦਿੱਤਾ।

ਲੋਥ ਪੈ ਲੋਥ ਗਈ ਪਰਿ ਕੈ ਇਹ ਭਾਤਿ ਕਰਿਯੋ ਅਤਿ ਜੁਧੁ ਪ੍ਰਬੀਨੋ ॥

लोथ पै लोथ गई परि कै इह भाति करियो अति जुधु प्रबीनो ॥

ਯੁੱਧ ਵਿਚ ਪ੍ਰਬੀਨ (ਸ੍ਰੀ ਕ੍ਰਿਸ਼ਨ ਨੇ) ਇਸ ਤਰ੍ਹਾ ਦਾ ਭਾਰਾ ਯੁੱਧ ਕੀਤਾ ਕਿ ਲੋਥ ਉਤੇ ਲੋਥ ਚੜ੍ਹ ਗਈ।

ਜੋ ਕੋਊ ਸਾਮੁਹੇ ਆਇ ਅਰਿਓ ਅਰਿ ਸੋ ਗ੍ਰਿਹ ਜੀਵਤ ਜਾਨ ਨ ਦੀਨੋ ॥੧੯੦੨॥

जो कोऊ सामुहे आइ अरिओ अरि सो गृह जीवत जान न दीनो ॥१८०२॥

ਜੋ ਕੋਈ ਵੀ ਸਾਹਮਣਿਓਂ ਆ ਕੇ ਲੜਿਆ, ਉਸ ਨੂੰ (ਸ੍ਰੀ ਕ੍ਰਿਸ਼ਨ ਨੇ) ਘਰ ਨੂੰ ਜੀਉਂਦਿਆਂ ਨਹੀਂ ਜਾਣ ਦਿੱਤਾ ॥੧੯੦੨॥

ਬਹੁ ਬੀਰ ਹਨੇ ਲਖਿ ਕੈ ਰਨ ਮੈ ਬਰ ਬੀਰ ਬਡੇ ਅਤਿ ਕੋਪ ਭਰੇ ॥

बहु बीर हने लखि कै रन मै बर बीर बडे अति कोप भरे ॥

ਯੁੱਧ-ਭੂਮੀ ਵਿਚ ਬਹੁਤ ਸਾਰੇ ਸੂਰਮਿਆਂ ਨੂੰ ਮੋਇਆ ਵੇਖ ਕੇ, ਵੱਡੇ ਵੱਡੇ ਯੋਧੇ ਕ੍ਰੋਧ ਨਾਲ ਭਰ ਗਏ ਹਨ।

ਜਦੁਬੀਰ ਕੇ ਊਪਰਿ ਆਇ ਪਰੇ ਹਠਿ ਕੈ ਮਨ ਮੈ ਨਹੀ ਨੈਕੁ ਡਰੇ ॥

जदुबीर के ऊपरि आइ परे हठि कै मन मै नही नैकु डरे ॥

ਹਠ ਕਰ ਕੇ ਸ੍ਰੀ ਕ੍ਰਿਸ਼ਨ ਉਤੇ ਆ ਪਏ ਹਨ ਅਤੇ ਮਨ ਵਿਚ ਜ਼ਰਾ ਜਿੰਨੇ ਵੀ ਡਰੇ ਨਹੀਂ ਹਨ।

ਸਬ ਸਸਤ੍ਰ ਸੰਭਾਰਿ ਪ੍ਰਹਾਰ ਕਰੈ ਕਬਿ ਸ੍ਯਾਮ ਕਹੈ ਨਹੀ ਪੈਗੁ ਟਰੇ ॥

सब ससत्र संभारि प्रहार करै कबि स्याम कहै नही पैगु टरे ॥

ਕਵੀ ਸ਼ਿਆਮ ਕਹਿੰਦੇ ਹਨ, ਸਾਰੇ (ਯੋਧੇ) ਸ਼ਸਤ੍ਰ ਸੰਭਾਲ ਕੇ ਵਾਰ ਕਰਦੇ ਹਨ ਅਤੇ ਇਕ ਕਦਮ ਵੀ ਪਿਛੇ ਨਹੀਂ ਹਟਦੇ ਹਨ।

ਬ੍ਰਿਜਨਾਥ ਸਰਾਸਨ ਲੈ ਤਿਨ ਕੇ ਸਰ ਏਕ ਹੀ ਏਕ ਸੋ ਪ੍ਰਾਨ ਹਰੇ ॥੧੮੦੩॥

बृजनाथ सरासन लै तिन के सर एक ही एक सो प्रान हरे ॥१८०३॥

ਸ੍ਰੀ ਕ੍ਰਿਸ਼ਨ ਧਨੁਸ਼ ਲੈ ਕੇ ਇਕੋ ਇਕ ਬਾਣ ਨਾਲ ਉਨ੍ਹਾ ਦੇ ਪ੍ਰਾਣ ਨਸ਼ਟ ਕਰ ਦਿੰਦੇ ਹਨ ॥੧੮੦੩॥

ਬਹੁ ਭੂਮਿ ਗਿਰੇ ਬਰ ਬੀਰ ਜਬੈ ਜੇਊ ਸੂਰ ਰਹੇ ਮਨ ਕੋਪੁ ਪਗੇ ॥

बहु भूमि गिरे बर बीर जबै जेऊ सूर रहे मन कोपु पगे ॥

ਜਦ ਬਹੁਤ ਸਾਰੇ ਯੁੱਧ-ਵੀਰ ਸੂਰਮੇ ਧਰਤੀ ਉਤੇ ਡਿਗ ਪਏ, ਤਾ ਜੋ ਸੂਰਮੇ ਰਹਿ ਗਏ (ਉਨ੍ਹਾ ਦਾ) ਮਨ ਕ੍ਰੋਧ ਨਾਲ ਭਰ ਗਿਆ।

ਬ੍ਰਿਜਨਾਥ ਨਿਹਾਰਿ ਉਚਾਰਤ ਯੌ ਸਬ ਗੂਜਰ ਪੂਤ ਕੇ ਕਉਨ ਭਗੇ ॥

बृजनाथ निहारि उचारत यौ सब गूजर पूत के कउन भगे ॥

ਉਹ ਸਾਰੇ ਸ੍ਰੀ ਕ੍ਰਿਸ਼ਨ ਨੂੰ ਵੇਖ ਕੇ ਇਸ ਤਰ੍ਹਾ ਪੁਕਾਰਦੇ ਹਨ ਕਿ ਇਸ ਗਵਾਲੇ ਦੇ ਪੁੱਤਰ ਤੋਂ ਕੌਣ ਭਜੇਗਾ।

ਅਬ ਯਾ ਕਹੁ ਮਾਰਤ ਹੈ ਰਨ ਮੈ ਮਨ ਮੈ ਰਸ ਬੀਰ ਮਿਲੇ ਉਮਗੇ ॥

अब या कहु मारत है रन मै मन मै रस बीर मिले उमगे ॥

ਹੁਣੇ ਇਸ ਨੂੰ ਯੁੱਧ ਵਿਚ ਮਾਰਦੇ ਹਾ, ਉਨ੍ਹਾ ਦੇ ਮਨ ਵਿਚ ਵੀਰ ਰਸ ਦੀਆਂ ਉਮੰਗਾ ਪੈਦਾ ਹੋ ਗਈਆਂ ਹਨ।

ਜਦੁਬੀਰ ਕੇ ਤੀਰ ਛੁਟੇ ਤੇ ਡਰੇ ਭਟ ਜਿਉ ਕੋਊ ਸੋਵਤ ਚਉਕ ਜਗੇ ॥੧੮੦੪॥

जदुबीर के तीर छुटे ते डरे भट जिउ कोऊ सोवत चउक जगे ॥१८०४॥

ਸ੍ਰੀ ਕ੍ਰਿਸ਼ਨ ਦੇ ਬਾਣਾ ਦੇ ਛੁਟਣ ਨਾਲ ਸੂਰਮੇ ਇਸ ਤਰ੍ਹਾ ਡਰ ਜਾਦੇ ਹਨ ਜਿਸ ਤਰ੍ਹਾ ਸੁਤਾ ਹੋਇਆ (ਵਿਅਕਤੀ) ਚੌਂਕ ਕੇ ਉਠ ਪੈਂਦਾ ਹੈ ॥੧੮੦੪॥

ਝੂਲਨਾ ਛੰਦ ॥

झूलना छंद ॥

ਝੂਲਨਾ ਛੰਦ:

ਲੀਯੋ ਪਾਨਿ ਸੰਭਾਰ ਕੈ ਚਕ੍ਰ ਭਗਵਾਨ ਜੂ ਕ੍ਰੋਧ ਕੈ ਸਤ੍ਰ ਕੀ ਸੈਨ ਕੁਟੀ ॥

लीयो पानि संभार कै चक्र भगवान जू क्रोध कै सत्रु की सैन कुटी ॥

ਹੱਥ ਵਿਚ ਸੁਦਰਸ਼ਨ ਚੱਕਰ ਧਾਰਨ ਕਰ ਕੇ ਕ੍ਰਿਸ਼ਨ ਜੀ ਨੇ ਕ੍ਰੋਧ ਕਰ ਕੇ ਵੈਰੀ ਦੀ ਸੈਨਾ ਕੁਟ ਦਿੱਤੀ ਹੈ।

ਮਹੀ ਚਾਲ ਕੀਨੋ ਦਸੋ ਨਾਗ ਭਾਗੇ ਰਮਾ ਨਾਥ ਜਾਗੇ ਹਰਹਿ ਡੀਠ ਛੁਟੀ ॥

मही चाल कीनो दसो नाग भागे रमा नाथ जागे हरहि डीठ छुटी ॥

ਧਰਤੀ ਡੋਲ ਗਈ ਹੈ, ਦਸਾ ਦਿਸ਼ਾਵਾ ਰੂਪ ਹਾਥੀ ਭਜ ਗਏ ਹਨ, ਲੱਛਮੀ-ਪਤੀ (ਵਿਸ਼ਣੂ) ਜਾਗ ਪਿਆ ਹੈ ਅਤੇ ਸ਼ਿਵ ਦੀ ਸਮਾਧੀ ਟੁਟ ਗਈ ਹੈ।

ਘਨੀ ਮਾਰ ਸੰਘਾਰਿ ਬਿਦਾਰ ਕੀਨੀ ਘਨੀ ਸ੍ਯਾਮ ਕੋ ਦੇਖ ਕੈ ਸੈਨ ਫੁਟੀ ॥

घनी मार संघारि बिदार कीनी घनी स्याम को देख कै सैन फुटी ॥

ਬਹੁਤ ਅਧਿਕ ਮਾਰ ਨਾਲ ਸੈਨਾ ਨਸ਼ਟ ਕਰ ਦਿੱਤੀ ਹੈ ਅਤੇ ਸ੍ਰੀ ਕ੍ਰਿਸ਼ਨ ਨੂੰ ਵੇਖ ਕੇ ਸੈਨਾ ਤਿੱਤਰ ਬਿੱਤਰ ਹੋ ਗਈ ਹੈ।

ਐਸੇ ਸ੍ਯਾਮ ਭਾਖੈ ਮਹਾ ਸੂਰਮੋ ਕੀ ਤਹਾ ਆਪਨੀ ਜੀਤ ਕੀ ਆਸ ਤੁਟੀ ॥੧੮੦੫॥

ऐसे स्याम भाखै महा सूरमो की तहा आपनी जीत की आस तुटी ॥१८०५॥

(ਕਵੀ) ਸ਼ਿਆਮ ਕਹਿੰਦੇ ਹਨ, ਉਥੇ ਵੱਡੇ ਵੱਡੇ ਸੁਰਮਿਆਂ ਦੀ ਆਪਣੀ ਜਿਤ ਦੀ ਆਸ ਖ਼ਤਮ ਹੋ ਗਈ ਹੈ ॥੧੮੦੫॥

ਘਨੀ ਮਾਰਿ ਮਾਚੀ ਤਹਾ ਕਾਲਿ ਨਾਚੀ ਘਨੇ ਜੁਧ ਕਉ ਛਾਡਿ ਕੈ ਬੀਰ ਭਾਗੇ ॥

घनी मारि माची तहा कालि नाची घने जुध कउ छाडि कै बीर भागे ॥

(ਰਣ-ਭੂਮੀ ਵਿਚ) ਬਹੁਤ ਮਾਰ ਮਚੀ ਹੈ, ਉਥੇ ਆ ਕੇ ਕਾਲੀ (ਦੇਵੀ) ਨਚੀ ਹੈ ਅਤੇ ਉਸ ਭਿਆਨਕ ਯੁੱਧ ਨੂੰ (ਵੇਖ ਕੇ) ਯੋਧੇ ਭਜ ਗਏ ਹਨ।

ਕ੍ਰਿਸਨ ਬਾਨ ਕਮਾਨ ਕੇ ਲਾਗਤੇ ਹੀ ਐਸੇ ਸ੍ਯਾਮ ਭਾਖੈ ਘਨਿਯੋ ਪ੍ਰਾਨ ਤ੍ਯਾਗੇ ॥

कृसन बान कमान के लागते ही ऐसे स्याम भाखै घनियो प्रान त्यागे ॥

(ਕਵੀ) ਸ਼ਿਆਮ ਇਸ ਤਰ੍ਹਾ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਦੀ ਕਮਾਨ ਤੋਂ ਛੁਟੇ ਬਾਣਾ ਦੇ ਵਜਦਿਆਂ ਹੀ ਬਹੁਤਿਆਂ ਨੇ ਪ੍ਰਾਣ ਛਡ ਦਿੱਤੇ ਹਨ।

ਘਨਿਯੋ ਹਾਥ ਕਾਟੇ ਗਿਰੇ ਪੇਟ ਫਾਟੈ ਫਿਰੈ ਬੀਰ ਸੰਗ੍ਰਾਮ ਮੈ ਬਾਨ ਲਾਗੇ ॥

घनियो हाथ काटे गिरे पेट फाटै फिरै बीर संग्राम मै बान लागे ॥

ਬਹੁਤਿਆਂ ਦੇ ਹੱਥ ਕਟ ਗਏ ਹਨ, ਕਈ ਪਾਟੇ ਹੋਏ ਪੇਟਾ ਨਾਲ ਡਿਗੇ ਪਏ ਹਨ ਅਤੇ (ਜਿਨ੍ਹਾ ਨੂੰ) ਬਾਣ ਵਜੇ ਹਨ (ਉਹ) ਯੁੱਧ-ਭੂਮੀ ਵਿਚ ਘੁੰਮ ਰਹੇ ਹਨ।

ਘਨਿਯੋ ਘਾਇ ਲਾਗੇ ਬਸਤ੍ਰ ਸ੍ਰਉਨ ਪਾਗੇ ਮਨੋ ਪਹਨਿ ਆਏ ਸਬੈ ਲਾਲ ਬਾਗੇ ॥੧੮੦੬॥

ਘਨਿਯੋ ਘਾਇ ਲਾਗੇ ਬਸਤ੍ਰ ਸ੍ਰਉਨ ਪਾਗੇ ਮਨੋ ਪਹਨਿ ਆਏ ਸਬੈ ਲਾਲ ਬਾਗੇ ॥੧੮੦੬॥

ਬਹੁਤਿਆਂ ਨੂੰ ਘਾਉ ਲਗੇ ਹਨ ਅਤੇ (ਉਨ੍ਹਾ ਦੇ) ਬਸਤ੍ਰ ਲਹੂ ਨਾਲ ਗੜੁਚ ਹਨ ਮਾਨੋ ਸਾਰੇ ਲਾਲ ਬਸਤ੍ਰ ਪਾ ਕੇ ਆਏ ਹੋਣ ॥੧੮੦੬॥

ਜਬੈ ਸ੍ਯਾਮ ਬਲਿ ਰਾਮ ਸੰਗ੍ਰਾਮ ਮ੍ਯਾਨੇ ਲੀਯੋ ਪਾਨਿ ਸੰਭਾਰ ਕੈ ਚਕ੍ਰ ਭਾਰੀ ॥

जबै स्याम बलि राम संग्राम म्याने लीयो पानि संभार कै चक्र भारी ॥

ਜਦੋਂ ਸ੍ਰੀ ਕ੍ਰਿਸ਼ਨ ਅਤੇ ਬਲਰਾਮ ਨੇ ਯੁੱਧ ਵਿਚ ਆ ਕੇ ਭਾਰੀ ਚੱਕਰ ਸੰਭਾਲ ਲਿਆ ਹੈ,

ਕੇਊ ਬਾਨ ਕਮਾਨ ਕੋ ਤਾਨ ਧਾਏ ਕੇਊ ਢਾਲ ਤ੍ਰਿਸੂਲ ਮੁਗਦ੍ਰ ਕਟਾਰੀ ॥

केऊ बान कमान को तान धाए केऊ ढाल तृसूल मुगद्र कटारी ॥

ਉਦੋਂ ਕਈ ਬਾਣ ਅਤੇ ਕਮਾਨ ਤਾਣ ਕੇ ਆ ਪਏ ਹਨ ਅਤੇ ਕਈ ਢਾਲ, ਤ੍ਰਿਸੂਲ, ਮੁਗਦਰ ਅਤੇ ਕਟਾਰ (ਲੈ ਕੇ ਆ ਪਏ ਹਨ)।

ਜਰਾਸੰਧਿ ਕੀ ਫਉਜ ਮੈ ਚਾਲ ਪਾਰੀ ਬਲੀ ਦਉਰ ਕੈ ਠਉਰਿ ਸੈਨਾ ਸੰਘਾਰੀ ॥

जरासंधि की फउज मै चाल पारी बली दउर कै ठउरि सैना संघारी ॥

ਜਰਾਸੰਧ ਦੀ ਸੈਨਾ ਵਿਚ ਹਲਚਲ ਮਚ ਗਈ ਹੈ ਅਤੇ ਬਲਵਾਨਾ ਨੇ ਦੌੜ ਕੇ ਉਸੇ ਥਾ ਤੇ ਜਾ ਕੇ ਸੈਨਾ ਦਾ ਨਾਸ਼ ਕੀਤਾ ਹੈ।

ਦੁਹੂੰ ਓਰ ਤੇ ਸਾਰ ਪੈ ਸਾਰ ਬਾਜਿਯੋ ਛੁਟੀ ਮੈਨ ਕੇ ਸਤ੍ਰ ਕੀ ਨੈਨ ਤਾਰੀ ॥੧੮੦੭॥

दुहूँ ओर ते सार पै सार बाजियो छुटी मैन के सत्रु की नैन तारी ॥१८०७॥

ਦੋਹਾ ਪਾਸਿਆਂ ਤੋਂ ਲੋਹੇ ਨਾਲ ਲੋਹਾ ਵਜਿਆ ਹੈ (ਜਿਸ ਦੇ ਫਲਸਰੂਪ) ਕਾਮਦੇਵ ਦੇ ਵੈਰੀ (ਸ਼ਿਵ) ਦੀ ਸਮਾਧੀ ਖੁਲ੍ਹ ਗਈ ਹੈ ॥੧੮੦੭॥

ਮਚੀ ਮਾਰਿ ਘਮਕਾਰਿ ਤਲਵਾਰਿ ਬਰਛੀ ਗਦਾ ਛੁਰੀ ਜਮਧਰਨ ਅਰਿ ਦਲ ਸੰਘਾਰੇ ॥

मची मारि घमकारि तलवारि बरछी गदा छुरी जमधरन अरि दल संघारे ॥

ਬਹੁਤ ਘਮਸਾਨ ਯੁੱਧ ਹੋਇਆ ਹੈ ਅਤੇ ਤਲਵਾਰ, ਬਰਛੀ, ਗਦਾ, ਛੁਰੀ, ਜਮਧਾੜ (ਆਦਿ ਸ਼ਸਤ੍ਰਾ) ਨਾਲ ਵੈਰੀ ਦਲ ਦਾ ਨਾਸ਼ ਹੋਇਆ ਹੈ।

ਬਢੀ ਸ੍ਰਉਨ ਸਲਤਾ ਬਹੇ ਜਾਤ ਗਜ ਬਾਜ ਰਥ ਮੁੰਡ ਕਰਿ ਸੁੰਡ ਭਟ ਤੁੰਡ ਨਿਆਰੇ ॥

बढी स्रउन सलता बहे जात गज बाज रथ मुँड करि सुँड भट तुँड निआरे ॥

ਲਹੂ ਦੀ ਨਦੀ ਭਰ ਗਈ ਹੈ ਜਿਸ ਵਿਚ ਹਾਥੀ, ਘੋੜੇ, ਰਥ, ਮੁੰਡ, ਹਾਥੀਆਂ ਦੇ ਸੁੰਡ ਅਤੇ ਯੋਧਿਆਂ ਦੇ ਸਿਰ ਵਖਰੇ ਵਖਰੇ ਰੁੜ੍ਹੇ ਜਾ ਰਹੇ ਹਨ।

ਤ੍ਰਸੇ ਭੂਤ ਬੈਤਾਲ ਭੈਰਵਿ ਭਗੀ ਜੁਗਨੀ ਪੈਰ ਖਪਰਿ ਉਲਟਿ ਉਰਿ ਸੁ ਧਾਰੇ ॥

त्रसे भूत बैताल भैरवि भगी जुगनी पैर खपरि उलटि उरि सु धारे ॥

(ਜਿਸ ਨੂੰ ਵੇਖ ਕੇ) ਭੂਤ, ਬੈਤਾਲ, ਭੈਰਉ ਡਰ ਗਏ ਹਨ ਅਤੇ ਜੋਗਣਾ ਖਪਰਾ ਨੂੰ ਉਲਟਾ ਕੇ ਅਤੇ ਛਾਤੀ ਨਾਲ ਲਾ ਕੇ ਭਜ ਗਈਆਂ ਹਨ।

ਭਨੈ ਰਾਮ ਸੰਗ੍ਰਾਮ ਅਤਿ ਤੁਮਲ ਦਾਰੁਨ ਭਯੋ ਮੋਨ ਤਜਿ ਸਿਵ ਬ੍ਰਹਮ ਜੀਅ ਡਰਾਰੇ ॥੧੮੦੮॥

भनै राम संग्राम अति तुमल दारुन भयो मोन तजि सिव ब्रहम जीअ डरारे ॥१८०८॥

(ਕਵੀ) ਰਾਮ ਕਹਿੰਦੇ ਹਨ, ਅਤਿ ਭਿਆਨਕ ਯੁੱਧ ਹੋਇਆ ਹੈ (ਜਿਸ ਦੇ ਫਲਸਰੂਪ) ਸ਼ਿਵ ਨੇ ਮੌਨ ਛਡ ਦਿੱਤਾ ਹੈ ਅਤੇ ਬ੍ਰਹਮਾ ਮਨ ਵਿਚ ਡਰ ਗਿਆ ਹੈ ॥੧੮੦੮॥

ਸਵੈਯਾ ॥

सवैया ॥

ਸਵੈਯਾ:

ਜਬ ਸਾਮ ਸੁ ਪਉਰਖ ਏਤੋ ਕੀਯੋ ਅਰਿ ਸੈਨਹੁ ਤੇ ਭਟ ਏਕ ਪੁਕਾਰਿਯੋ ॥

जब साम सु पउरख एतो कीयो अरि सैनहु ते भट एक पुकारियो ॥

ਜਦ ਸ੍ਰੀ ਕ੍ਰਿਸ਼ਨ ਨੇ ਇਤਨੀ ਬਹਾਦਰੀ ਵਖਾਈ (ਤਦ) ਵੈਰੀ ਸੈਨਾ ਤੋਂ ਇਕ ਸੂਰਮਾ ਪੁਕਾਰਿਆ

ਕਾਨ੍ਹ ਬਡੋ ਬਲਵੰਡ ਪ੍ਰਚੰਡ ਘਮੰਡ ਕੀਯੋ ਅਤਿ ਨੈਕੁ ਨ ਹਾਰਿਯੋ ॥

कान्रह बडो बलवंड प्रचंड घमंड कीयो अति नैकु न हारियो ॥

ਕਿ ਸ੍ਰੀ ਕ੍ਰਿਸ਼ਨ ਬਹੁਤ ਬਲਵਾਨ ਅਤੇ ਪ੍ਰਚੰਡ (ਯੋਧਾ) ਹੈ, ਜਿਨ੍ਹਾ ਨੇ ਘਮੰਡ ਕੀਤਾ ਹੈ, ਉਨ੍ਹਾ ਤੋਂ ਜ਼ਰਾ ਨਹੀਂ ਹਾਰਿਆ ਹੈ।

ਤਾ ਤੇ ਅਬੈ ਭਜੀਐ ਤਜੀਐ ਰਨ ਯਾ ਤੇ ਨ ਕੋਊ ਬਚਿਯੋ ਬਿਨੁ ਮਾਰਿਯੋ ॥

ता ते अबै भजीऐ तजीऐ रन या ते न कोऊ बचियो बिनु मारियो ॥

ਇਸ ਵਾਸਤੇ ਹੁਣ ਰਣ ਨੂੰ ਛਡ ਕੇ ਭਜਣਾ ਚਾਹੀਦਾ ਹੈ ਕਿਉਂਕਿ ਇਸ ਤੋਂ ਮਾਰੇ ਜਾਣ ਤੋਂ ਬਿਨਾ ਕੋਈ ਨਹੀਂ ਬਚਿਆ।

ਬਾਲਕ ਜਾਨ ਕੈ ਭੂਲਹੁ ਰੇ ਜਿਨਿ ਕੇਸ ਤੇ ਗਹਿ ਕੰਸ ਪਛਾਰਿਯੋ ॥੧੮੦੯॥

बालक जान कै भूलहु रे जिनि केस ते गहि कंस पछारियो ॥१८०९॥

(ਇਸ ਨੂੰ) ਬਾਲਕ ਜਾਣ ਕੇ ਨਾ ਭੁਲਿਓ ਜਿਸ ਨੇ ਕੇਸਾ ਤੋਂ ਪਕੜ ਕੇ ਕੰਸ ਨੂੰ ਪਟਕਾ ਸੁਟਿਆ ਸੀ ॥੧੮੦੯॥

ਐਸੋ ਉਚਾਰ ਸਬੈ ਸੁਨਿ ਕੈ ਚਿਤ ਮੈ ਅਤਿ ਸੰਕਤਿ ਮਾਨ ਭਏ ਹੈ ॥

ऐसो उचार सबै सुनि कै चित मै अति संकति मान भए है ॥

ਅਜਿਹੇ ਬੋਲ ਸੁਣ ਕੇ ਸਾਰਿਆਂ ਦੇ ਚਿਤ ਬਹੁਤ ਸ਼ੰਕਿਤ ਹੋ ਗਏ ਹਨ।

ਕਾਇਰ ਭਾਜਨ ਕੋ ਮਨ ਕੀਨੋ ਹੈ ਸੂਰਨ ਕੇ ਮਨ ਕੋਪਿ ਤਏ ਹੈ ॥

काइर भाजन को मन कीनो है सूरन के मन कोपि तए है ॥

ਕਾਇਰਾ ਨੇ ਭਜਣ ਲਈ ਮਨ ਬਣਾ ਲਿਆ ਅਤੇ ਸੂਰਮਿਆਂ ਦੇ ਮਨ ਕ੍ਰੋਧ ਨਾਲ ਤਪ ਗਏ ਹਨ।

ਬਾਨ ਕਮਾਨ ਕ੍ਰਿਪਾਨਨ ਲੈ ਕਰਿ ਮਾਨ ਭਰੇ ਭਟ ਆਇ ਖਏ ਹੈ ॥

बान कमान कृपानन लै करि मान भरे भट आइ खए है ॥

ਬਾਣ, ਕਮਾਨਾ ਅਤੇ ਕ੍ਰਿਪਾਨਾ ਹੱਥ ਵਿਚ ਲੈ ਕੇ ਅਭਿਮਾਨ ਨਾਲ ਭਰੇ ਹੋਏ ਯੋਧੇ ਆ ਕੇ ਖੈਬੜ ਪਏ ਹਨ।

ਸ੍ਯਾਮ ਲਯੋ ਅਸਿ ਪਾਨਿ ਸੰਭਾਰ ਹਕਾਰ ਬਿਦਾਰ ਸੰਘਾਰਿ ਦਏ ਹੈ ॥੧੯੧੦॥

स्याम लयो असि पानि संभार हकार बिदार संघारि दए है ॥१८१०॥

ਕ੍ਰਿਸ਼ਨ ਨੇ ਵੀ ਹੱਥ ਵਿਚ ਤਲਵਾਰ ਲੈ ਕੇ ਵੰਗਾਰਦੇ ਹੋਇਆਂ (ਵੈਰੀਆਂ ਨੂੰ) ਮਾਰ ਕੇ ਨਸ਼ਟ ਕਰ ਦਿੱਤਾ ਹੈ ॥੧੯੧੦॥

ਏਕ ਭਜੇ ਲਖਿ ਭੀਰ ਪਰੀ ਜਦੁਬੀਰ ਕਹੀ ਬਲਿਬੀਰ ਸੰਭਾਰੋ ॥

एक भजे लखि भीर परी जदुबीर कही बलिबीर संभारो ॥

(ਯੁੱਧ ਵਿਚ) ਸੰਕਟ ਦੀ ਸਥਿਤੀ ਪੈਦਾ ਹੋ ਜਾਣ ਤੇ ਕਈ ਯੋਧੇ ਭਜੇ ਜਾ ਰਹੇ ਹਨ। (ਉਦੋਂ) ਸ੍ਰੀ ਕ੍ਰਿਸ਼ਨ ਨੇ ਬਲਰਾਮ ਨੂੰ ਕਿਹਾ, ਸੰਭਲੋ,

ਸਸਤ੍ਰ ਜਿਤੇ ਤੁਮਰੇ ਪਹਿ ਹੈ ਜੁ ਅਰੇ ਅਰਿ ਤਾਹਿ ਹਕਾਰਿ ਸੰਘਾਰੋ ॥

ससत्र जिते तुमरे पहि है जु अरे अरि ताहि हकारि संघारो ॥

ਅਤੇ ਜਿਤਨੇ ਵੀ ਤੁਹਾਡੇ ਕੋਲ ਸ਼ਸਤ੍ਰ ਹਨ, ਉਨ੍ਹਾ ਨਾਲ, ਅੜਨ ਵਾਲਿਆਂ ਵੈਰੀਆਂ ਨੂੰ, ਲਲਕਾਰ ਕੇ ਮਾਰ ਦਿਓ।

ਧਾਇ ਨਿਸੰਕ ਪਰੋ ਤਿਹ ਊਪਰਿ ਸੰਕ ਕਛੂ ਚਿਤ ਮੈ ਨ ਬਿਚਾਰੋ ॥

धाइ निसंक परो तिह ऊपरि संक कछू चित मै न बिचारो ॥

ਨਿਸੰਗ ਹੋ ਕੇ ਉਨ੍ਹਾ ਉਤੇ ਟੁਟ ਕੇ ਪੈ ਜਾਓ ਅਤੇ ਮਨ ਵਿਚ ਜ਼ਰਾ ਜਿੰਨਾ ਸੰਸਾ ਨਾ ਵਿਚਾਰੋ।

ਭਾਜਤ ਜਾਤ ਜਿਤੇ ਰਿਪੁ ਹੈ ਤਿਹ ਪਾਸਿ ਕੇ ਸੰਗ ਗ੍ਰਸੋ ਜਿਨਿ ਮਾਰੋ ॥੧੯੧੧॥

भाजत जात जिते रिपु है तिह पासि के संग ग्रसो जिनि मारो ॥१८११॥

ਜਿਤਨੇ ਵੀ ਵੈਰੀ ਭਜੀ ਜਾ ਰਹੇ ਹਨ, ਉਨ੍ਹਾ ਨੂੰ ਪਾਸ ਨਾਲ ਪਕੜ ਲਵੋ, ਮਾਰੋ ਨਾ ॥੧੯੧੧॥

ਸ੍ਰੀ ਬ੍ਰਿਜਰਾਜ ਕੇ ਆਨਨ ਤੇ ਮੁਸਲੀਧਰ ਬੈਨ ਇਹੈ ਸੁਨਿ ਪਾਏ ॥
स्री बृजराज के आनन ते मुसलीधर बैन इहै सुनि पाए ॥
(ਜਿਸ ਵੇਲੇ) ਬਲਰਾਮ ਨੇ ਸ੍ਰੀ ਕ੍ਰਿਸ਼ਨ ਦੇ ਮੂੰਹੋਂ ਇਹ ਬੋਲ ਸੁਣ ਲਏ

ਮੂਸਲ ਅਉ ਹਲ ਪਾਨਿ ਲਯੋ ਬਲਿ ਪਾਸਿ ਸੁਧਾਰ ਕੈ ਪਾਛੇ ਹੀ ਧਾਏ ॥
मूसल अउ हल पानि लयो बलि पासि सुधार कै पाछे ही धाए ॥
ਤਾ ਮੂਸਲ ਅਤੇ ਹਲ ਨੂੰ ਹੱਥ ਵਿਚ ਪਕੜ ਕੇ ਅਤੇ ਪਾਸ ਨੂੰ ਧਾਰਨ ਕਰ ਕੇ ਬਲਰਾਮ (ਉਨ੍ਹਾ ਵੈਰੀਆਂ ਦੇ) ਪਿਛੇ ਭਜ ਪਿਆ।

ਭਾਜਤ ਸਤ੍ਰਨ ਕੋ ਮਿਲ ਕੈ ਗਰਿ ਡਾਰਿ ਦਈ ਰਿਪੁ ਹਾਥ ਬੰਧਾਏ ॥
भाजत सत्रन को मिल कै गरि डारि दई रिपु हाथ बंधाए ॥
ਭਜੇ ਜਾਦੇ ਵੈਰੀਆਂ ਨੂੰ (ਪਿਛੋਂ) ਮਿਲ ਕੇ ਗਲ ਵਿਚ (ਪਾਸ) ਪਾ ਦਿੱਤੀ ਅਤੇ ਉਨ੍ਹਾ ਦੇ ਹੱਥ ਬੰਨ੍ਹ ਦਿੱਤੇ,

ਏਕ ਲਰੇ ਰਨ ਮਾਝ ਮਰੇ ਇਕ ਜੀਵਤ ਜੇਲਿ ਕੈ ਬੰਧ ਪਠਾਏ ॥੧੯੧੨॥
एक लरे रन माझ मरे इक जीवत जेलि कै बंध पठाए ॥१८१२॥
ਇਕ ਲੜ ਕੇ ਰਣ-ਭੂਮੀ ਵਿਚ ਮਰ ਗਏ ਅਤੇ ਇਕਨਾ ਨੂੰ ਜੀਉਂਦਿਆਂ ਹੀ ਬੰਨ੍ਹ ਕੇ ਜੇਲ ਵਿਚ ਭੇਜ ਦਿੱਤਾ ਹੈ ॥੧੯੧੨॥

ਸ੍ਰੀ ਜਦੁਬੀਰ ਕੇ ਬੀਰ ਤਬੈ ਅਰਿ ਸੈਨ ਕੇ ਪਾਛੇ ਪਰੇ ਅਸਿ ਧਾਰੇ ॥
स्री जदुबीर के बीर तबै अरि सैन के पाछे परे असि धारे ॥
ਸ੍ਰੀ ਕ੍ਰਿਸ਼ਨ ਦੇ ਸੂਰਮੇ ਤਲਵਾਰਾ ਧਾਰ ਕਰ ਕੇ ਵੈਰੀ ਦੀ ਸੈਨਾ ਦੇ ਪਿਛੇ ਪੈ ਗਏ ਹਨ।

ਆਇ ਖਏ ਸੋਊ ਮਾਰਿ ਲਏ ਤੇਊ ਜਾਨਿ ਦਏ ਜਿਨਿ ਇਉ ਕਹਿਯੋ ਹਾਰੇ ॥
आइ खए सोऊ मारि लए तेऊ जानि दए जिनि इउ कहियो हारे ॥
(ਜੋ) ਆ ਕੇ ਲੜੇ ਹਨ, ਉਨ੍ਹਾ ਨੂੰ ਮਾਰ ਲਿਆ ਹੈ ਅਤੇ ਉਨ੍ਹਾ ਨੂੰ ਜਾਣ ਦਿੱਤਾ ਹੈ ਜਿਨ੍ਹਾ ਨੇ ਇਉਂ ਕਿਹਾ ਹੈ (ਕਿ ਅਸੀਂ) ਹਾਰ ਗਏ ਹਾ।

ਜੋ ਨ ਟਰੇ ਕਬਹੂੰ ਰਨ ਤੇ ਅਰਿ ਤੇ ਬਲਿਦੇਵ ਕੇ ਬਿਕ੍ਰਮ ਟਾਰੇ ॥
जो न टरे कबहूँ रन ते अरि ते बलिदेव के बिक्रम टारे ॥
ਜੋ (ਵੈਰੀ ਯੋਧੇ) ਕਦੇ ਰਣਭੂਮੀ ਵਿਚ ਪਿਛੇ ਨਹੀਂ ਹਟੇ ਸਨ, ਉਨ੍ਹਾ ਨੂੰ ਬਲਰਾਮ ਨੇ ਬਲਪੂਰਵਕ ਪਿਛੇ ਹਟਾ ਦਿੱਤਾ ਹੈ।

ਭਾਜਿ ਗਏ ਬਿਸੰਭਾਰ ਭਏ ਗਿਰ ਗੇ ਕਰ ਤੇ ਕਰਵਾਰਿ ਕਟਾਰੇ ॥੧੮੧੩॥

भाजि गए बिसंभार भए गिर गे कर ते करवारि कटारे ॥१८१३॥

(ਉਹ) ਬੇਸੁਧ ਹੋ ਕੇ ਭਜ ਗਏ ਹਨ ਅਤੇ ਉਨ੍ਹਾ ਦੇ ਹੱਥਾ ਵਿਚੋਂ ਤਲਵਾਰਾ ਅਤੇ ਕਟਾਰਾ ਡਿਗ ਪਈਆਂ ਹਨ ॥੧੮੧੩॥

ਜੋ ਭਟ ਠਾਢੇ ਰਹੇ ਰਨ ਮੈ ਤੇਊ ਦਉਰਿ ਪਰੇ ਤਿਹ ਠਉਰ ਰਿਸੈ ਕੈ ॥

जो भट ठाढे रहे रन मै तेऊ दउरि परे तिह ठउर रिसै कै ॥

ਜਿਹੜੇ ਯੋਧੇ ਰਣ-ਭੂਮੀ ਵਿਚ ਡਟੇ ਰਹੇ ਹਨ, ਉਹੀ ਕ੍ਰੋਧਿਤ ਹੋ ਕੇ ਉਸ ਥਾ ਤੇ ਭਜ ਕੇ ਜਾ ਪਏ ਹਨ।

ਚਕ੍ਰ ਗਦਾ ਅਸਿ ਲੋਹਹਥੀ ਬਰਛੀ ਪਰਸੇ ਅਰਿ ਨੈਨ ਚਿਤੈ ਕੈ ॥

चक्र गदा असि लोहहथी बरछी परसे अरि नैन चितै कै ॥

ਉਨ੍ਹਾ ਨੂੰ ਅੱਖਾ ਨਾਲ ਵੇਖ ਕੇ (ਸ੍ਰੀ ਕ੍ਰਿਸ਼ਨ ਦੇ ਸੈਨਿਕਾ ਨੇ) ਚੱਕਰ, ਗਦਾ, ਤਲਵਾਰ, ਲੋਹੇ ਦੀ ਮੁਠ ਵਾਲੀ ਬਰਛੀ, ਕੁਹਾੜੇ (ਆਦਿ ਸ਼ਸਤ੍ਰ ਧਾਰਨ) ਕਰ ਲਏ ਹਨ।

ਨੈਕੁ ਡਰੈ ਨਹੀ ਧਾਇ ਪਰੈ ਭਟ ਗਾਜਿ ਸਬੈ ਪ੍ਰਭ ਕਾਜ ਜਿਤੈ ਕੈ ॥

नैकु डरै नही धाइ परै भट गाजि सबै प्रभ काज जितै कै ॥

(ਉਹ) ਜ਼ਰਾ ਜਿੰਨੇ ਵੀ ਡਰੇ ਨਹੀਂ ਹਨ ਅਤੇ ਸ੍ਰੀ ਕ੍ਰਿਸ਼ਨ ਦੀ ਜਿਤ ਦੇ ਕਾਰਜ ਲਈ ਸਾਰੇ ਯੋਧੇ ਗੱਜ ਕੇ ਪੈ ਗਏ ਹਨ।

ਅਉਰ ਦੁਹੂੰ ਦਿਸ ਜੁਧ ਕਰੈ ਕਬਿ ਸ੍ਯਾਮ ਕਹੈ ਸੁਰ ਧਾਮ ਹਿਤੈ ਕੈ ॥੧੮੧੪॥

अउर दुहूँ दिस जुध करै कबि स्याम कहै सुर धाम हितै कै ॥१८१४॥

ਕਵੀ ਸ਼ਿਆਮ ਕਹਿੰਦੇ ਹਨ, ਸੁਅਰਗ ਦੀ ਪ੍ਰਾਪਤੀ ਲਈ ਦੋਹਾ ਪਾਸਿਆਂ (ਦੇ ਸੂਰਮੇ) ਯੁੱਧ ਕਰ ਰਹੇ ਹਨ ॥੧੮੧੪॥

ਪੁਨਿ ਜਾਦਵ ਧਾਇ ਪਰੇ ਇਤ ਤੇ ਉਤ ਤੇ ਮਿਲਿ ਕੈ ਅਰਿ ਸਾਮੁਹੇ ਧਾਏ ॥

पुनि जादव धाइ परे इत ते उत ते मिलि कै अरि सामुहे धाए ॥

ਫਿਰ ਇਧਰੋਂ ਮਿਲ ਕੇ ਯਾਦਵ ਸੂਰਮਿਆਂ ਨੇ ਹੱਲਾ ਬੋਲ ਦਿੱਤਾ ਅਤੇ ਉਧਰੋਂ ਵੈਰੀ ਦੇ ਸਾਹਮਣੇ ਆ ਡਟੇ ਹਨ।

ਆਵਤ ਹੀ ਤਿਨ ਆਪਸਿ ਬੀਚ ਹਕਾਰਿ ਹਕਾਰਿ ਪ੍ਰਹਾਰ ਲਗਾਏ ॥

आवत ही तिन आपसि बीच हकारि हकारि प्रहार लगाए ॥

ਆਉਂਦਿਆਂ ਹੀ ਉਨ੍ਹਾ ਨੇ ਆਪਸ ਵਿਚ ਲਲਕਾਰ ਲਲਕਾਰ ਕੇ ਚੋਟਾ ਲਗਾਈਆਂ ਹਨ।

ਏਕ ਮਰੇ ਇਕ ਸਾਸ ਭਰੇ ਤਰਫੈ ਇਕ ਘਾਇਲ ਭੂ ਪਰ ਆਏ ॥
एक मरे इक सास भरे तरफै इक घाइल भू पर आए ॥
ਇਕ ਮਰ ਗਏ ਹਨ, ਇਕ ਲੰਬੇ ਸਾਹ ਲੈ ਰਹੇ ਹਨ, ਇਕ ਘਾਇਲ ਹੋ ਕੇ ਧਰਤੀ ਉਤੇ ਤੜਫ ਰਹੇ ਹਨ।

ਮਾਨੋ ਮਲੰਗ ਅਖਾਰਨ ਭੀਤਰ ਲੋਟਤ ਹੈ ਬਹੁ ਭਾਗ ਚੜਾਏ ॥੧੮੧੫॥
मानो मलंग अखारन भीतर लोटत है बहु भाग चड़ाए ॥१८१५॥
(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਹੁਤ ਸਾਰੀ ਭੰਗ ਪੀ ਕੇ ਮਲੰਗ ਅਖਾੜਿਆਂ ਵਿਚ ਲੇਟੇ ਪਏ ਹੋਣ ॥੧੮੧੫॥

ਕਬਿਤੁ ॥
कबितु ॥
ਕਬਿੱਤ:

ਬਡੇ ਸ੍ਵਾਮਿਕਾਰਜੀ ਅਟਲ ਸੂਰ ਆਹਵ ਮੈ ਸਤ੍ਰਨ ਕੇ ਸਾਮੁਹੇ ਤੇ ਪੈਗੁ ਨ ਟਰਤ ਹੈ ॥
बडे स्वामिकारजी अटल सूर आहव मै सत्रन के सामुहे ते पैगु न टरत है ॥
ਸੁਆਮੀ ਦਾ ਕਾਰਜ ਕਰਨ ਵਾਲੇ ਸੂਰਮੇ ਯੁੱਧ-ਭੂਮੀ ਵਿਚ ਅਟਲ (ਖੜੋਤੇ ਹਨ) ਵੈਰੀਆਂ ਦੇ ਸਾਹਮਣੇ ਤੋਂ ਇਕ ਕਦਮ ਵੀ ਪਿਛੇ ਨਹੀਂ ਹਟਦੇ ਹਨ।

ਬਰਛੀ ਕ੍ਰਿਪਾਨ ਲੈ ਕਮਾਨ ਬਾਨ ਸਾਵਧਾਨ ਤਾਹੀ ਸਮੇ ਚਿਤ ਮੈ ਹੁਲਾਸ ਕੈ ਲਰਤ ਹੈ ॥
बरछी कृपान लै कमान बान सावधान ताही समे चित मै हुलास कै लरत है ॥
ਬਰਛੀ, ਕ੍ਰਿਪਾਨ ਅਤੇ ਧਨੁਸ਼ ਬਾਣ ਲੈ ਕੇ ਅਤੇ (ਪੂਰੀ ਤਰ੍ਹਾ) ਸਾਵਧਾਨ ਹੋ ਕੇ ਉਸੇ ਵੇਲੇ ਮਨ ਵਿਚ ਉਤਸਾਹ ਵਧਾ ਕੇ ਯੁੱਧ ਕਰਦੇ ਹਨ।

ਜੂਝ ਕੈ ਪਰਤ ਭਵਸਾਗਰ ਤਰਤ ਭਾਨੁ ਮੰਡਲ ਕਉ ਭੇਦ ਪਜਾਨ ਬੈਕੁੰਠ ਕਰਤ ਹੈ ॥
जूझ कै परत भवसागर तरत भानु मंडल कउ भेद प्यान बैकुँठ करत है ॥
ਲੜ ਕੇ ਡਿਗਦੇ ਹਨ, ਭਵ-ਸਾਗਰ ਨੂੰ ਤਰਦੇ ਹਨ ਅਤੇ ਸੂਰਜਮੰਡਲ ਨੂੰ ਪਾਰ ਕਰ ਕੇ ਬੈਕੁੰਠ ਨੂੰ ਚਾਲੇ ਪਾ ਦਿੰਦੇ ਹਨ।

ਕਹੈ ਕਬਿ ਸਜਾਮ ਪ੍ਰਾਨ ਅਗੇ ਕਉ ਧਸਤ ਐਸੇ ਜੈਸੇ ਨਰ ਪੈਰ ਪੈਰ ਕਾਰੀ ਪੈ ਧਰਤ ਹੈ ॥੧੮੧੬॥
कहै कबि स्याम प्रान अगे कउ धसत ऐसे जैसे नर पैर पैर कारी पै धरत है ॥१८१६॥
ਕਵੀ ਸ਼ਿਆਮ ਕਹਿੰਦੇ ਹਨ, (ਉਨ੍ਹਾ ਦੇ) ਪ੍ਰਾਣ ਇਸ ਤਰ੍ਹਾ ਅਗੇ ਨੂੰ ਧਸੀ ਜਾਦੇ ਹਨ ਜਿਵੇਂ ਕੋਈ ਵਿਅਕਤੀ ਪੌੜੀ ਉਤੇ ਪੈਰ ਧਰਦਾ ਜਾਦਾ ਹੈ ॥੧੮੧੬॥

ਸਵੈਯਾ ॥

ਸਵੈਯਾ ॥

ਸਵੈਯਾ:

ਇਹ ਭਾਤਿ ਕੋ ਜੁਧੁ ਭਯੋ ਲਖਿ ਕੈ ਭਟ ਕ੍ਰੁਧਤ ਹ੍ਵੈ ਰਿਪੁ ਓਰਿ ਚਹੈ ॥

इह भाति को जुधु भयो लखि कै भट क्रुधत ह्वै रिपु ओरि चहै ॥

ਇਸ ਪ੍ਰਕਾਰ ਦਾ ਯੁੱਧ ਹੋਇਆ ਵੇਖ ਕੇ ਯੋਧੇ ਕ੍ਰੋਧਿਤ ਹੋਏ ਵੈਰੀ ਵਲ ਵੇਖਦੇ ਹਨ।

ਬਰਛੀ ਕਰਿ ਬਾਨ ਕਮਾਨ ਕ੍ਰਿਪਾਨ ਗਦਾ ਪਰਸੇ ਤਿਰਸੂਲ ਗਹੈ ॥

बरछी करि बान कमान कृपान गदा परसे तिरसूल गहै ॥

ਹੱਥ ਵਿਚ ਬਰਛੀ, ਧਨੁਸ਼ ਬਾਣ, ਕ੍ਰਿਪਾਨ, ਗਦਾ, ਕੁਹਾੜਾ, ਤ੍ਰਿਸ਼ੂਲ (ਆਦਿ ਸ਼ਸਤ੍ਰ) ਪਕੜੇ ਹੋਏ ਹਨ।

ਰਿਪੁ ਸਾਮੁਹੇ ਧਾਇ ਕੈ ਘਾਇ ਕਰੈ ਨ ਟਰੈ ਬਰ ਤੀਰ ਸਰੀਰ ਸਹੈ ॥

रिपु सामुहे धाइ कै घाइ करै न टरै बर तीर सरीर सहै ॥

ਵੈਰੀ ਦੇ ਸਾਹਮਣੇ ਜਾ ਕੇ ਵਾਰ ਕਰਦੇ ਹਨ, (ਉਹ) ਸ੍ਰੇਸ਼ਠ ਯੋਧੇ ਸ਼ਰੀਰ ਉਤੇ ਤੀਰ ਸਹਿੰਦੇ ਹਨ, ਪਰ ਪਿਛੇ ਨਹੀਂ ਹਟਦੇ ਹਨ।

ਪੁਰਜੇ ਪੁਰਜੇ ਤਨ ਹ੍ਵੈ ਰਨ ਮੈ ਦੁਖੁ ਤੋ ਮਨ ਮੈ ਮੁਖ ਤੇ ਨ ਕਹੈ ॥੧੮੧੭॥

पुरजे पुरजे तन ह्वै रन मै दुखु तो मन मै मुख ते न कहै ॥१८१७॥

ਰਣ-ਭੂਮੀ ਵਿਚ ਸ਼ਰੀਰ ਟੋਟੇ ਹੋ ਕੇ ਡਿਗ ਰਹੇ ਹਨ (ਪਰ ਜੋ) ਦੁਖ ਉਨ੍ਹਾ ਦੇ ਮਨ ਵਿਚ ਹੈ, ਉਹ ਮੁਖ ਤੋਂ ਨਹੀਂ ਕਹਿੰਦੇ (ਅਰਥਾਤ ਮੂੰਹ ਤੋਂ 'ਹਾਇ' ਦੀ ਆਵਾਜ਼ ਤਕ ਨਹੀਂ ਕਢਦੇ) ॥੧੮੧੭॥

ਜੇ ਭਟ ਆਇ ਅਯੋਧਨ ਮੈ ਕਰਿ ਕੋਪ ਭਿਰੇ ਨਹਿ ਸੰਕਿ ਪਧਾਰੇ ॥

जे भट आइ अयोधन मै करि कोप भिरे नहि संकि पधारे ॥

ਜੋ ਯੋਧੇ ਰਣ-ਭੂਮੀ ਵਿਚ ਆਇ ਹਨ, ਉਹ ਕ੍ਰੋਧਿਤ ਹੋ ਕੇ ਲੜਦੇ ਹਨ ਅਤੇ ਡਰ ਕੇ ਭਜਦੇ ਨਹੀਂ ਹਨ।

ਸਸਤ੍ਰ ਸੰਭਾਰਿ ਸਬੈ ਕਰ ਮੈ ਤਨ ਸਉਹੇ ਕਰੈ ਨਹਿ ਪ੍ਰਾਨ ਪਿਆਰੇ ॥

ससत्र संभारि सबै कर मै तन सउहे करै नहि प्रान पिआरे ॥

ਸਾਰਿਆਂ ਸ਼ਸਤ੍ਰਾ ਨੂੰ ਹੱਥ ਵਿਚ ਸੰਭਾਲ ਕੇ, ਸ਼ਰੀਰਾ ਨੂੰ (ਵੈਰੀ ਦੇ) ਸਾਹਮਣੇ ਕਰਦੇ ਹਨ ਅਤੇ ਪ੍ਰਾਣਾ ਨੂੰ ਪਿਆਰਾ ਨਹੀਂ ਕਰਦੇ ਹਨ।

ਰੋਸ ਭਰੇ ਜੋਊ ਜੂਝ ਮਰੇ ਕਬਿ ਸਜਾਮ ਰਰੇ ਸੁਰ ਲੋਗਿ ਸਿਧਾਰੇ ॥

रोस भरे जोऊ जूझ मरे कबि स्याम ररे सुर लोगि सिधारे ॥

ਕ੍ਰੋਧ ਦੇ ਭਰੇ ਹੋਏ ਜੋ ਲੜ ਮੋਏ ਹਨ, ਕਵੀ ਸ਼ਿਆਮ ਕਹਿੰਦੇ ਹਨ (ਉਹ) ਸੁਅਰਗ ਲੋਕ ਨੂੰ ਚਲੇ ਗਏ ਹਨ।

ਤੇ ਇਹ ਭਾਤਿ ਕਹੈ ਮੁਖ ਤੇ ਸੁਰ ਧਾਮਿ ਬਸੇ ਬਡੇ ਭਾਗ ਹਮਾਰੇ ॥੧੯੧੮॥

ते इह भाति कहै मुख ते सुर धामि बसे बडे भाग हमारे ॥१८१८॥

ਉਹ ਮੁਖ ਤੋਂ ਇਸ ਤਰ੍ਹਾ ਕਹਿੰਦੇ ਹਨ ਕਿ (ਅਸੀਂ) ਸੁਅਰਗ ਵਿਚ ਆ ਵਸੇ ਹਾ, ਸਾਡੇ ਭਾਗ ਬਹੁਤ ਚੰਗੇ ਹਨ ॥੧੯੧੮॥

ਏਕ ਅਯੋਧਨ ਮੈ ਭਟ ਯੌ ਅਰਿ ਕੈ ਬਰਿ ਕੈ ਲਰਿ ਭੂਮਿ ਪਰੈ ॥

एक अयोधन मै भट यौ अरि कै बरि कै लरि भूमि परै ॥

ਯੁੱਧ-ਭੂਮੀ ਵਿਚ ਕਈ ਅਜਿਹੇ ਸੂਰਮੇ ਹਨ ਜਿਹੜੇ ਵੈਰੀ ਨਾਲ ਬਲ ਪੂਰਵਕ ਲੜ ਕੇ ਧਰਤੀ ਉਤੇ ਡਿਗੇ ਪਏ ਹਨ।

ਇਕ ਦੇਖ ਦਸਾ ਭਟ ਆਪਨ ਕੀ ਕਬਿ ਸਯਾਮ ਕਹੈ ਜੀਅ ਕੋਪ ਲਰੈ ॥

इक देख दसा भट आपन की कबि स्याम कहै जीअ कोप लरै ॥

ਇਕ (ਅਜਿਹੇ ਹਨ ਜਿਹੜੇ) ਆਪਣੇ ਸੂਰਮਿਆਂ ਦੀ ਹਾਲਤ ਵੇਖ ਕੇ ਕਵੀ ਸ਼ਿਆਮ ਕਹਿੰਦੇ ਹਨ, ਮਨ ਵਿਚ ਕ੍ਰੋਧ ਕਰ ਕੇ ਲੜ ਰਹੇ ਹਨ।

ਤਬ ਸਸਤ੍ਰ ਸੰਭਾਰਿ ਹਕਾਰਿ ਪਰੈ ਘਨ ਸਯਾਮ ਸੋ ਆਇ ਅਰੈ ਨ ਟਰੈ ॥

तब ससत्र संभारि हकारि परै घन स्याम सो आइ अरै न टरै ॥

ਤਦ ਸ਼ਸਤ੍ਰ ਸੰਭਾਲ ਕੇ ਅਤੇ ਲਲਕਾਰਾ ਮਾਰ ਕੇ ਪੈ ਗਏ ਹਨ ਅਤੇ ਸ੍ਰੀ ਕ੍ਰਿਸ਼ਨ ਨਾਲ ਆ ਕੇ ਅੜ ਖੜੋਤੇ ਹਨ ਅਤੇ ਟਲੇ ਨਹੀਂ ਹਨ।

ਤਜਿ ਸੰਕ ਲਰੈ ਰਨ ਮਾਝ ਮਰੈ ਤਤਕਾਲ ਬਰੰਗਨ ਜਾਇ ਬਰੈ ॥੧੯੧੯॥

तजि संक लरै रन माझ मरै ततकाल बरंगन जाइ बरै ॥१८१९॥

(ਉਹ) ਸੰਸੇ ਨੂੰ ਛਡ ਕੇ ਲੜੇ ਹਨ ਅਤੇ ਰਣ-ਭੂਮੀ ਵਿਚ ਮਰ ਗਏ ਹਨ। (ਉਨ੍ਹਾ ਨੂੰ) ਅਪੱਛਰਾਵਾ ਨੇ ਜਾ ਕੇ ਤੁਰਤ ਵਰ ਲਿਆ ਹੈ ॥੧੯੧੯॥

ਇਕ ਜੂਝਿ ਪਰੈ ਇਕ ਦੇਖਿ ਡਰੈ ਇਕ ਤਉ ਚਿਤ ਮੈ ਅਤਿ ਕੋਪ ਭਰੈ ॥

इक जूझि परै इक देखि डरै इक तउ चित मै अति कोप भरै ॥

ਇਕ ਲੜ ਮਰੇ ਹਨ, ਇਕ (ਸਥਿਤੀ ਨੂੰ) ਵੇਖ ਕੇ ਡਰ ਗਏ ਹਨ ਅਤੇ ਇਕਨਾ ਦੇ ਚਿਤ ਵਿਚ ਤਾ ਬਹੁਤ ਕ੍ਰੋਧ ਭਰ ਗਿਆ ਹੈ।

ਕਹਿ ਆਪਨੇ ਆਪਨੇ ਸਾਰਥੀ ਸੋ ਸੁ ਧਵਾਇ ਕੈ ਸਜੰਦਨ ਆਇ ਅਰੈ ॥

कहि आपने आपने सारथी सो सु धवाइ कै स्यंदन आइ अरै ॥

ਆਪਣੇ ਆਪਣੇ ਰਥਵਾਨਾ ਨੂੰ ਕਹਿ ਕੇ ਅਤੇ ਰਥਾ ਨੂੰ ਭਜਾ ਕੇ (ਯੁੱਧ-ਭੂਮੀ) ਵਿਚ ਆ ਡਟੇ ਹਨ।

ਤਲਵਾਰ ਕਟਾਰਨ ਸੰਗ ਲਰੈ ਅਤਿ ਸੰਗਰ ਮੋ ਨਹਿ ਸੰਕ ਧਰੈ ॥

तलवार कटारन संग लरै अति संगर मो नहि संक धरै ॥

(ਉਹ) ਤਲਵਾਰਾ, ਕਟਾਰਾ (ਆਦਿ ਸ਼ਸਤ੍ਰਾਂ) ਨਾਲ ਬਹੁਤ ਲੜੇ ਹਨ ਅਤੇ ਯੁੱਧ-ਭੂਮੀ ਵਿਚ ਕੋਈ ਡਰ ਨਹੀਂ ਮੰਨਿਆ ਹੈ।

ਕਬਿ ਸ੍ਯਾਮ ਕਹੈ ਜਦੁਬੀਰ ਕੇ ਸਾਮੁਹੇ ਮਾਰਿ ਹੀ ਮਾਰਿ ਕਰੈ ਨ ਟਰੈ ॥੧੮੨੦॥

कबि स्याम कहै जदुबीर के सामुहे मारि ही मारि करै न टरै ॥१८२०॥

ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਦੇ ਸਾਹਮਣੇ 'ਮਾਰੋ-ਮਾਰੋ' ਪੁਕਾਰਦੇ ਹਨ ਅਤੇ ਟਲਦੇ ਨਹੀਂ ਹਨ ॥੧੮੨੦॥

ਜਬ ਯੌ ਭਟ ਆਵਤ ਸ੍ਰੀ ਹਰਿ ਸਾਮੁਹੇ ਤਉ ਸਬ ਹੀ ਪ੍ਰਭ ਸਸਤ੍ਰ ਸੰਭਾਰੇ ॥

जब यौ भट आवत स्री हरि सामुहे तउ सब ही प्रभ ससत्र संभारे ॥

ਜਦ ਇਸ ਤਰ੍ਹਾ ਸੂਰਮੇ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਆਉਂਦੇ ਹਨ ਤਾ ਉਹ ਸਾਰੇ ਸ਼ਸਤ੍ਰ ਸੰਭਾਲ ਲੈਂਦੇ ਹਨ।

ਕੋਪ ਬਢਾਇ ਚਿਤੈ ਤਿਨ ਕਉ ਇਕ ਬਾਰ ਹੀ ਬੈਰਨ ਕੇ ਤਨ ਝਾਰੇ ॥

कोप बढाइ चितै तिन कउ इक बार ही बैरन के तन झारे ॥

ਉਨ੍ਹਾ ਨੂੰ ਵੇਖ ਕੇ ਕ੍ਰੋਧ ਨੂੰ ਵਧਾ ਲੈਂਦੇ ਹਨ ਅਤੇ ਇਕੋ ਵਾਰ (ਸ਼ਸਤ੍ਰਾਂ ਨੂੰ) ਵੈਰੀਆਂ ਦੇ ਸ਼ਰੀਰਾ ਉਤੇ ਛਡ ਦਿੰਦੇ ਹਨ।

ਏਕ ਹਨੇ ਅਰਿ ਪਾਇਨ ਸੋ ਇਕ ਦਾਇਨ ਸੋ ਗਹਿ ਭੂਮਿ ਪਛਾਰੇ ॥

एक हने अरि पाइन सो इक दाइन सो गहि भूमि पछारे ॥

ਇਕਨਾ (ਵੈਰੀਆਂ ਨੂੰ) ਪੈਰਾ ਨਾਲ ਮਾਰ ਦਿੱਤਾ ਹੈ ਅਤੇ ਇਕਨਾ ਨੂੰ ਦਾਉ ਨਾਲ ਪਕੜ ਕੇ ਭੂਮੀ ਉਤੇ ਪਟਕਾ ਮਾਰਿਆ ਹੈ।

ਤਾਹੀ ਸਮੈ ਤਿਹ ਆਹਵ ਮੈ ਬਹੁ ਸੂਰ ਬਿਨਾ ਕਰਿ ਪ੍ਰਾਨਨ ਡਾਰੇ ॥੧੮੨੧॥

ताही समै तिह आहव मै बहु सूर बिना करि प्रानन डारे ॥१८२१॥

ਉਸ ਵੇਲੇ ਉਸ ਯੁੱਧ-ਭੂਮੀ ਵਿਚ ਬਹੁਤ ਸੂਰਮਿਆਂ ਨੂੰ ਬਿਨਾ ਪ੍ਰਾਣ ਕਰ ਦਿੱਤਾ ਹੈ ॥੧੮੨੧॥

ਏਕ ਲਗੇ ਭਟ ਘਾਇਨ ਕੇ ਤਜਿ ਦੇਹ ਕੋ ਪ੍ਰਾਨ ਗਏ ਜਮ ਕੇ ਘਰਿ ॥

एक लगे भट घाइन के तजि देह को प्रान गए जम के घरि ॥

ਕਈ ਸੂਰਮੇ ਘਾਉ ਲਗਣ ਕਾਰਨ ਦੇਹ ਨੂੰ ਛਡ ਕੇ ਪ੍ਰਾਣਾ ਨੂੰ ਯਮਰਾਜ ਦੇ ਘਰ ਲੈ ਗਏ ਹਨ।

ਸੁੰਦਰ ਅੰਗ ਸੁ ਏਕਨਿ ਕੇ ਕਬਿ ਸ੍ਯਾਮ ਕਹੈ ਰਹੇ ਸ੍ਰੋਨਤ ਸੋ ਭਰਿ ॥

सुँदर अंग सु एकनि के कबि स्याम कहै रहे स्रोनत सो भरि ॥

ਕਵੀ ਸ਼ਿਆਮ ਕਹਿੰਦੇ ਹਨ, ਇਕਨਾ ਦੇ ਸੁੰਦਰ ਸ਼ਰੀਰ ਲਹੂ ਨਾਲ ਲੱਥ ਪੱਥ ਹੋਏ ਪਏ ਹਨ।

ਏਕ ਕਬੰਧ ਫਿਰੈ ਰਨ ਮੈ ਜਿਨ ਕੇ ਬ੍ਰਿਜ ਨਾਇਕ ਸੀਸ ਕਟੇ ਬਰ ॥

एक कबंध फिरै रन मै जिन के बृज नाइक सीस कटे बर ॥

ਕਈ ਧੜ ਯੁੱਧ-ਭੂਮੀ ਵਿਚ ਫਿਰ ਰਹੇ ਹਨ ਜਿਨ੍ਹਾ ਦੇ ਸੁੰਦਰ ਸਿਰ ਸ੍ਰੀ ਕ੍ਰਿਸ਼ਨ ਨੇ ਕਟ ਦਿੱਤੇ ਹਨ।

ਏਕ ਸੁ ਸੰਕਤਿ ਹ੍ਵੈ ਚਿਤ ਮੈ ਤਜਿ ਆਹਵ ਕੋ ਨ੍ਰਿਪ ਤੀਰ ਗਏ ਡਰਿ ॥੧੮੨੨॥

एक सु संकति ह्वै चित मै तजि आहव को नृप तीर गए डरि ॥१८२२॥

ਕਈ ਇਕ ਮਨ ਵਿਚ ਡਰ ਕੇ ਅਤੇ ਰਣ-ਭੂਮੀ ਨੂੰ ਛਡ ਕੇ ਰਾਜਾ (ਜਰਾਸੰਧ) ਪਾਸ ਚਲੇ ਗਏ ਹਨ ॥੧੮੨੨॥

ਭਾਜਿ ਤਬੈ ਭਟ ਆਹਵ ਤੇ ਮਿਲਿ ਭੂਪ ਪੈ ਜਾਇ ਕੈ ਐਸੇ ਪੁਕਾਰੇ ॥

भाजि तबै भट आहव ते मिलि भूप पै जाइ कै ऐसे पुकारे ॥

ਯੁੱਧ-ਭੂਮੀ ਤੋਂ ਉਦੋਂ ਭਜ ਕੇ ਗਏ ਸਾਰੇ ਸੂਰਮੇ ਇਕੱਠੇ ਹੋ ਕੇ ਰਾਜੇ ਪਾਸ ਇਸ ਤਰ੍ਹਾ ਪੁਕਾਰਦੇ ਹਨ,

ਜੇਤੇ ਸੁ ਬੀਰ ਪਠੇ ਤੁਮ ਰਾਜ ਗਏ ਹਰਿ ਪੈ ਹਥਿਆਰ ਸੰਭਾਰੇ ॥

जेते सु बीर पठे तुम राज गए हरि पै हथिआर संभारे ॥

ਹੇ ਰਾਜਨ! ਜਿਤਨੇ ਹੀ ਸੂਰਮੇ ਤੁਸੀਂ ਭੇਜੇ ਸਨ, ਉਹ ਸਾਰੇ ਹਥਿਆਰ ਸੰਭਾਲ ਕੇ ਸ੍ਰੀ ਕ੍ਰਿਸ਼ਨ ਉਪਰ ਜਾ ਪਏ ਸਨ।

ਜੀਤ ਨ ਕੋਊ ਸਕੇ ਤਿਹ ਕੋ ਹਮ ਤੋ ਸਬ ਹੀ ਬਲ ਕੈ ਰਨ ਹਾਰੇ ॥

जीत न कोऊ सके तिह को हम तो सब ही बल कै रन हारे ॥

ਪਰ (ਉਨ੍ਹਾ ਵਿਚੋਂ) ਕੋਈ ਵੀ ਉਸ ਨੂੰ ਜਿਤ ਨਹੀਂ ਸਕਿਆ ਹੈ। ਅਸੀਂ ਸਾਰੇ ਬਲ ਪੂਰਵਕ (ਯੁੱਧ ਕਰ ਕੇ) ਰਣਭੂਮੀ ਵਿਚ ਹਾਰ ਗਏ ਹਾ।

ਬਾਨ ਕਮਾਨ ਸੁ ਤਾਨ ਕੈ ਪਾਨਿ ਸਬੈ ਤਿਨ ਪ੍ਰਾਨ ਬਿਨਾ ਕਰਿ ਡਾਰੇ ॥੧੮੨੩॥

बान कमान सु तान कै पानि सबै तिन प्रान बिना करि डारे ॥१८२३॥

(ਸ੍ਰੀ ਕ੍ਰਿਸ਼ਨ ਨੇ) ਧਨੁਸ਼-ਬਾਣ ਨੂੰ ਹੱਥ ਵਿਚ ਕਸ ਕੇ ਉਨ੍ਹਾ ਸਾਰਿਆਂ ਨੂੰ ਪ੍ਰਾਣਾ ਤੋਂ ਬਿਨਾ ਕਰ ਦਿੱਤਾ ਹੈ ॥੧੮੨੩॥

ਇਉ ਨ੍ਰਿਪ ਕਉ ਭਟ ਬੋਲ ਕਹੈ ਹਮਰੀ ਬਿਨਤੀ ਪ੍ਰਭ ਜੂ ਸੁਨਿ ਲੀਜੈ ॥

इउ न्रिप कउ भट बोल कहै हमरी बिनती प्रभ जू सुनि लीजै ॥

ਰਾਜਾ (ਜਰਾਸੰਧ) ਨੂੰ ਯੋਧਿਆਂ ਨੇ ਇਸ ਤਰ੍ਹਾ ਬੋਲ ਕੇ ਕਿਹਾ, ਹੇ ਸੁਆਮੀ! ਸਾਡੀ ਬੇਨਤੀ ਸੁਣ ਲਵੋ।

ਆਹਵ ਮੰਤ੍ਰਨ ਸਉਪ ਚਲੋ ਗ੍ਰਿਹਿ ਕੋ ਸਿਗਰੇ ਪੁਰ ਕੋ ਸੁਖ ਦੀਜੈ ॥

आहव मंत्रन सउप चलो ग्रहि को सिगरे पुर को सुख दीजै ॥

ਯੁੱਧ (ਦੀ ਵਿਵਸਥਾ) ਮੰਤਰੀਆਂ ਨੂੰ ਸੌਂਪ ਕੇ ਘਰ ਨੂੰ ਚਲੋ ਅਤੇ ਸਾਰੇ ਨਗਰ ਨੂੰ ਸੁਖ ਦਿਓ।

ਆਜ ਲਉ ਲਾਜ ਰਹੀ ਰਨ ਮੈ ਸਮ ਜੁਧੁ ਭਯੋ ਅਜੋ ਬੀਰ ਨ ਛੀਜੈ ॥

आज लउ लाज रही रन मै सम जुधु भयो अजो बीर न छीजै ॥

ਹੁਣ ਤਕ ਤਾ ਯੁੱਧ ਵਿਚ ਲਾਜ ਰਹੀ ਹੈ (ਕਿਉਂਕਿ ਹਾਲਾ ਤਕ) ਬਰਾਬਰ ਦਾ ਯੁੱਧ ਹੋਇਆ ਹੈ ਅਤੇ ਅਜੇ (ਚੋਣਵੇਂ) ਸੂਰਮੇ ਮੋਏ ਨਹੀਂ ਹਨ।

ਸ੍ਯਾਮ ਤੇ ਜੁਧ ਕੀ ਸ੍ਯਾਮ ਭਨੈ ਸੁਪਨੇ ਹੂ ਮੈ ਜੀਤ ਕੀ ਆਸ ਨ ਕੀਜੈ ॥੧੮੨੪॥

स्याम ते जुध की स्याम भनै सुपने हू मै जीत की आस न कीजै ॥१८२४॥

(ਕਵੀ) ਸ਼ਿਆਮ ਕਹਿੰਦੇ ਹਨ, (ਉਨ੍ਹਾ ਯੋਧਿਆਂ ਨੇ ਰਾਜੇ ਨੂੰ ਦਸਿਆ) ਕਿ ਸ਼ਿਆਮ ਕੋਲੋਂ ਯੁੱਧ ਜਿਤਣ ਦੀ ਆਸ ਸੁਪਨੇ ਵਿਚ ਵੀ ਨਾ ਕਰੋ ॥੧੮੨੪॥

ਦੋਹਰਾ ॥

दोहरा ॥

ਦੋਹਰਾ:

ਜਰਾਸੰਧਿ ਏ ਬਚਨ ਸੁਨਿ ਰਿਸਿ ਕਰਿ ਬੋਲਿਯੋ ਬੈਨ ॥

जरासंधि ए बचन सुनि रिसि करि बोलियो बैन ॥

ਰਾਜਾ ਜਰਾਸੰਧ ਇਹ ਬਚਨ ਸੁਣ ਕੇ ਕ੍ਰੋਧਿਤ ਹੋ ਕੇ ਬਚਨ ਬੋਲਣ ਲਗਿਆ

ਸਕਲ ਸੁਭਟ ਹਰਿ ਕਟਿਕ ਕੈ ਪਠਵੋਂ ਜਮ ਕੇ ਐਨਿ ॥੧੮੨੫॥

सकल सुभट हरि कटिक कै पठवों जम के ऐनि ॥१८२५॥

ਕਿ ਸ੍ਰੀ ਕ੍ਰਿਸ਼ਨ ਦੀ ਸੈਨਾ ਦੇ ਸਾਰੇ ਯੋਧੇ (ਮੈਂ) ਯਮਰਾਜ ਦੇ ਘਰ ਭੇਜ ਦਿਆਂਗਾ ॥੧੮੨੫॥

ਸਵੈਯਾ ॥

सवैया ॥

ਸਵੈਯਾ:

ਕਾ ਭਯੋ ਜੋ ਮਘਵਾ ਬਲਵੰਡ ਹੈ ਆਜ ਹਉ ਤਾਹੀ ਸੋ ਜੁਧੁ ਮਚੈਹੋਂ ॥

का भयो जो मघवा बलवंड है आज हउ ताही सो जुधु मचैहों ॥

ਕੀ ਹੋਇਆ ਜੇ ਇੰਦਰ ਬਲਵਾਨ ਹੈ, ਅਜ ਮੈਂ ਉਸ ਨਾਲ ਯੁੱਧ ਮਚਾਵਾਗਾ।

ਭਾਨੁ ਪ੍ਰਚੰਡ ਕਹਾਵਤ ਹੈ ਹਨਿ ਤਾਹੀ ਕੋ ਹਉ ਜਮ ਧਾਮਿ ਪਠੈਹੋਂ ॥

भानु प्रचंड कहावत है हनि ताही को हउ जम धामि पठैहों ॥

ਸੂਰਜ ਵੀ (ਆਪਣੇ ਆਪ ਨੂੰ) ਪ੍ਰਚੰਡ (ਤੇਜ ਵਾਲਾ) ਅਖਵਾਉਂਦਾ ਹੈ, ਉਸ ਨੂੰ ਵੀ ਮਾਰ ਕੇ ਮੈਂ ਯਮਰਾਜ ਦੇ ਘਰ ਭੇਜ ਦਿਆਂਗਾ।

ਅਉ ਜੁ ਕਹਾ ਸਿਵ ਮੋ ਬਲੁ ਹੈ ਮਰਿ ਹੈ ਪਲ ਮੈ ਜਬ ਕੋਪ ਬਢੈਹੋਂ ॥

अउ जु कहा सिव मो बलु है मरि है पल मै जब कोप बढैहों ॥

ਹੋਰ ਜੋ ਕਿਹਾ ਜਾਦਾ ਹੈ ਕਿ ਸ਼ਿਵ ਵਿਚ ਬਲ ਹੈ, (ਪਰ) ਮੈਂ ਕ੍ਰੋਧ ਵਧਾਵਾਗਾ (ਤਾ ਉਹ ਵੀ) ਪਲ ਵਿਚ ਮਰ ਜਾਵੇਗਾ।

ਪਉਰਖ ਰਾਖਤ ਹਉ ਇਤਨੋ ਕਹਾ ਭੂਪ ਹ੍ਵੈ ਗੂਜਰ ਤੇ ਭਜਿ ਜੈਹੋਂ ॥੧੮੨੬॥

पउरख राखत हउ इतनो कहा भूप ह्वै गूजर ते भजि जैहों ॥१८२६॥

ਮੈਂ (ਆਪਣੇ ਵਿਚ) ਇਤਨੀ ਸ਼ਕਤੀ ਰਖਦਾ ਹਾ, ਕੀਹ ਰਾਜਾ ਹੋ ਕੇ ਮੈਂ ਗਵਾਲੇ (ਕ੍ਰਿਸ਼ਨ) ਕੋਲੋਂ ਭਜ ਜਾਵਾਗਾ ॥੧੮੨੬॥

ਇਉ ਕਹਿ ਕੈ ਮਨਿ ਕੋਪ ਭਰਿਓ ਚਤੁਰੰਗ ਚਮੂੰ ਜੁ ਹੁਤੀ ਸੁ ਬੁਲਾਈ ॥

इउ कहि कै मनि कोप भरिओ चतुरंग चमूँ जु हुती सु बुलाई ॥

ਇਸ ਤਰ੍ਹਾ ਕਹਿ ਕੇ ਮਨ ਵਿਚ ਕ੍ਰੋਧ ਭਰ ਲਿਆ ਅਤੇ ਜੋ ਚਤੁਰੰਗਨੀ ਸੈਨਾ ਸੀ, ਉਸ ਨੂੰ ਬੁਲਾ ਲਿਆ।

ਆਇ ਹੈ ਸਸਤ੍ਰ ਸੰਭਾਰਿ ਸਬੈ ਸੰਗ ਸ੍ਯਾਮ ਮਚਾਵਨ ਕਾਜ ਲਰਾਈ ॥

आइ है ससत्र संभारि सबै संग स्याम मचावन काज लराई ॥

ਉਹ ਸਾਰੇ ਸ੍ਰੀ ਕ੍ਰਿਸ਼ਨ ਨਾਲ ਲੜਾਈ ਕਰਨ ਲਈ ਸ਼ਸਤ੍ਰ ਧਾਰਨ ਕਰ ਕੇ ਆ ਗਏ।

ਛਤ੍ਰ ਤਨਾਇ ਕੈ ਪੀਛੇ ਚਲਿਯੋ ਨ੍ਰਿਪ ਸੈਨ ਸਬੈ ਤਿਹ ਆਗੇ ਸਿਧਾਈ ॥

छत्र तनाइ कै पीछे चलियो नृप सैन सबै तिह आगे सिधाई ॥

ਛੱਤਰ ਤਣਵਾ ਕੇ ਰਾਜਾ ਪਿਛੇ ਚਲਿਆ ਹੈ ਅਤੇ ਸਾਰੀ ਸੈਨਾ ਨੂੰ ਅਗੇ ਤੋਰ ਦਿੱਤਾ ਹੈ।

ਮਾਨਹੁ ਪਾਵਸ ਕੀ ਰਿਤੁ ਮੈ ਘਨਘੋਰ ਘਟਾ ਘੁਰ ਕੈ ਉਮਡਾਈ ॥੧੮੨੭॥

मानहु पावस की रितु मै घनघोर घटा घुर कै उमडाई ॥१८२७॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਰਖਾ ਰੁਤ ਵਿਚ ਘਨਘੋਰ ਘਟਾਵਾ ਗਜਦੀਆਂ ਹੋਈਆਂ ਉਮਡ ਪਈਆਂ ਹੋਣ ॥੧੮੨੭॥

ਭੂਪ ਬਾਚ ਹਰਿ ਸੋ ॥

भूप बाच हरि सो ॥

ਰਾਜੇ ਨੇ ਕ੍ਰਿਸ਼ਨ ਨੂੰ ਕਿਹਾ:

ਦੋਹਰਾ ॥

दोहरा ॥

ਦੋਹਰਾ:

ਭੂਪ ਤਬੈ ਹਰਿ ਹੇਰਿ ਕੈ ਐਸੋ ਕਹਿਓ ਸੁਨਾਇ ॥

भूप तबै हरि हेरि कै ऐसो कहिओ सुनाइ ॥

ਰਾਜਾ (ਜਰਾਸੰਧ) ਨੇ ਸ੍ਰੀ ਕ੍ਰਿਸ਼ਨ ਨੂੰ ਵੇਖ ਕੇ ਇਸ ਤਰ੍ਹਾ ਸੁਣਾ ਕੇ ਕਿਹਾ-

ਤੂੰ ਗੁਆਰ ਛਤ੍ਰੀਨ ਸੋ ਜੂਝ ਕਰੈਗੋ ਆਇ ॥੧੮੨੮॥

तूँ गुआर छत्रीन सो जूझ करैगो आइ ॥१८२८॥

ਤੂੰ ਗਵਾਲਾ ਹੋ ਕੇ ਛਤ੍ਰੀਆਂ ਨਾਲ ਆ ਕੇ ਯੁੱਧ ਕਰੇਂਗਾ ॥੧੮੨੮॥

ਕ੍ਰਿਸਨ ਬਾਚ ਨ੍ਰਿਪ ਸੋ ॥

कृसन बाच नृप सो ॥

ਕ੍ਰਿਸ਼ਨ ਨੇ ਰਾਜੇ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਛਤ੍ਰੀ ਕਹਾਵਤ ਆਪਨ ਕੋ ਭਜਿ ਹੋ ਤਬ ਹੀ ਜਬ ਜੁਧ ਮਚੈਹੋਂ ॥

छत्री कहावत आपन को भजि हो तब ही जब जुध मचैहों ॥

(ਤੂੰ) ਆਪਣੇ ਆਪ ਨੂੰ ਛਤ੍ਰੀ ਅਖਵਾਉਂਦਾ ਹੈ, ਪਰ ਜਦੋਂ (ਮੈਂ) ਯੁੱਧ ਮਚਾਵਾਗਾ, ਉਦੋਂ ਹੀ ਭਜ ਜਾਏਂਗਾ।

ਧੀਰ ਤਬੈ ਲਖਿ ਹੋ ਤੁਮ ਕੋ ਜਬ ਭੀਰ ਪਰੈ ਇਕ ਤੀਰ ਚਲੈਹੋਂ ॥

धीर तबै लखि हो तुम को जब भीर परै इक तीर चलैहों ॥

ਤੇਰਾ ਧੀਰਜ ਮੈਂ ਉਦੋਂ ਵੇਖਾਗਾ, ਜਦੋਂ ਸੰਕਟ ਪਵੇਗਾ ਅਤੇ (ਮੈਂ) ਇਕ ਤੀਰ ਚਲਾਵਾਗਾ।

ਮੂਰਛ ਹ੍ਵੈ ਅਬ ਹੀ ਛਿਤ ਮੈ ਗਿਰਹੋਂ ਨਹਿ ਸ੍ਯੰਦਨ ਮੈ ਠਹਰੈਹੋਂ ॥

मूरछ ह्वै अब ही छित मै गिरहों नहि स्यंदन मै ठहरैहों ॥

(ਤੂੰ) ਮੂਰਛਿਤ ਹੋ ਕੇ ਧਰਤੀ ਉਤੇ ਡਿਗ ਪਏਂਗਾ ਅਤੇ ਰਥ ਵਿਚ ਠਹਿਰਿਆ ਨਹੀਂ ਰਹਿ ਸਕੇਂਗਾ।

ਏਕਹ ਬਾਨ ਲਗੇ ਹਮਰੋ ਨਭ ਮੰਡਲ ਪੈ ਅਬ ਹੀ ਉਡ ਜੈਹੋਂ ॥੧੮੨੯॥

एकह बान लगे हमरो नभ मंडल पै अब ही उड जैहों ॥१८२९॥

ਮੇਰੇ ਇਕੋ ਹੀ ਬਾਣ ਦੇ ਲਗਣ ਨਾਲ (ਤੂੰ) ਹੁਣੇ ਹੀ ਆਕਾਸ਼ ਮੰਡਲ ਵਿਚ ਉਡ ਜਾਵੇਂਗਾ ॥੧੮੨੯॥

ਇਉ ਜਬ ਬੈਨ ਕਹੇ ਬ੍ਰਿਜਭੂਖਨ ਤਉ ਮਨ ਮੈ ਨ੍ਰਿਪ ਕੋਪ ਬਢਾਯੋ ॥

इउ जब बैन कहे बृजभूखन तउ मन मै नृप कोप बढायो ॥

ਇਸ ਤਰ੍ਹਾ ਜਦੋਂ ਸ੍ਰੀ ਕ੍ਰਿਸ਼ਨ ਨੇ ਬੋਲ ਕਹੇ, ਤਾ ਰਾਜੇ ਨੇ ਮਨ ਵਿਚ ਕ੍ਰੋਧ ਵਧਾ ਲਿਆ।

ਸਾਰਥੀ ਆਪਨ ਕੋ ਕਹਿ ਕੈ ਰਥ ਤਉ ਜਦੁਰਾਇ ਕੀ ਓਰ ਧਵਾਯੋ ॥

सारथी आपन को कहि कै रथ तउ जदुराइ की ओर धवायो ॥

ਆਪਣੇ ਰਥਵਾਨ ਨੂੰ ਕਹਿ ਕੇ ਉਸ ਤੋਂ ਸ੍ਰੀ ਕ੍ਰਿਸ਼ਨ ਵਲ ਰਥ ਭਜਵਾਇਆ।

ਚਾਪ ਚਢਾਇ ਮਹਾ ਰਿਸ ਖਾਇ ਕੈ ਲੋਹਤਿ ਬਾਨ ਸੁ ਖੈਚ ਚਲਾਯੋ ॥

चाप चढाइ महा रिस खाइ कै लोहति बान सु खैच चलायो ॥

ਧਨੁਸ਼ ਦਾ ਚਿਲਾ ਚੜ੍ਹਾ ਕੇ ਅਤੇ ਬਹੁਤ ਕ੍ਰੋਧਵਾਨ ਹੋ ਕੇ ਲਾਲ ਰੰਗ ਦਾ ਬਾਣ ਕਸ ਕੇ ਚਲਾ ਦਿੱਤਾ।

ਸ੍ਰੀ ਗਰੁੜਾਸਨਿ ਜਾਨ ਕੈ ਸ੍ਯਾਮ ਮਨੋ ਦੁਰਬੇ ਕਹੁ ਤਛਕ ਧਾਯੋ ॥੧੮੩੦॥

स्री गरुड़ासनि जान कै स्याम मनो दुरबे कहु तछक धायो ॥१८३०॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕ੍ਰਿਸ਼ਨ ਨੂੰ ਗਰੁੜ ਦਾ ਸਵਾਰ (ਵਿਸ਼ਨੂ) ਸਮਝ ਕੇ (ਗਰੁੜ ਪੰਛੀ ਤੋਂ) ਲੁਕਣ ਲਈ ਤੱਛਕ ਨਾਗ ਦੌੜਿਆ ਹੋਵੇ ॥੧੮੩੦॥

ਆਵਤ ਤਾ ਸਰ ਕੋ ਲਖਿ ਕੈ ਬ੍ਰਿਜ ਨਾਇਕ ਆਪਨੇ ਸਸਤ੍ਰ ਸੰਭਾਰੇ ॥

आवत ता सर को लखि कै बृज नाइक आपने ससत्र संभारे ॥

ਉਸ ਬਾਣ ਨੂੰ ਆਉਂਦਿਆਂ ਵੇਖ ਕੇ ਸ੍ਰੀ ਕ੍ਰਿਸ਼ਨ ਨੇ ਆਪਣੇ ਸ਼ਸਤ੍ਰ ਸੰਭਾਲ ਲਏ

ਕਾਨ ਪ੍ਰਮਾਨ ਲਉ ਖੈਚ ਕਮਾਨ ਚਲਾਇ ਦਏ ਜਿਨ ਕੇ ਪਰ ਕਾਰੇ ॥

कान प्रमान लउ खैच कमान चलाइ दए जिन के पर कारे ॥

ਅਤੇ ਕੰਨ ਤਕ ਧਨੁਸ਼ ਨੂੰ ਖਿਚ ਕੇ (ਉਹ ਬਾਣ) ਚਲਾ ਦਿੱਤੇ ਜਿਨ੍ਹਾ ਦੀਆਂ ਖੰਭੀਆਂ ਕਾਲੀਆਂ ਸਨ।

ਭੂਪ ਸੰਭਾਰ ਕੈ ਢਾਲ ਲਈ ਤਿਹ ਮਧ ਲਗੇ ਨਹਿ ਜਾਤ ਨਿਕਾਰੇ ॥

भूप संभार कै ढाल लई तिह मध लगे नहि जात निकारे ॥

ਰਾਜਾ (ਜਰਾਸੰਧ) ਨੇ ਢਾਲ ਸੰਭਾਲ ਲਈ ਹੈ (ਅਤੇ ਉਹ ਬਾਣ) ਉਸ ਵਿਚ ਲਗੇ ਹਨ ਜੋ ਖਿਚੇ ਨਹੀਂ ਜਾ ਸਕਦੇ।

ਮਾਨਹੁ ਸੂਰਜ ਕੇ ਗ੍ਰਸਬੇ ਕਹੁ ਰਾਹੁ ਕੇ ਬਾਹਨ ਪੰਖ ਪਸਾਰੇ ॥੧੮੩੧॥

मानहु सूरज के ग्रसबे कहु राहु के बाहन पंख पसारे ॥१८३१॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸੂਰਜ ਨੂੰ ਗ੍ਰਸਣ ਲਈ ਰਾਹੂ ਦੀ ਸਵਾਰੀ (ਕਾਲੀ ਗਿਰਝ) ਨੇ ਖੰਭ ਪਸਾਰੇ ਹੋਣ ॥੧੮੩੧॥

ਭੂਪਤਿ ਪਾਨਿ ਕਮਾਨ ਲਈ ਬ੍ਰਿਜ ਨਾਇਕ ਕਉ ਲਖਿ ਬਾਨ ਚਲਾਏ ॥

भूपति पानि कमान लई बृज नाइक कउ लखि बान चलाए ॥

(ਸ੍ਰੀ ਕ੍ਰਿਸ਼ਨ ਨੂੰ ਬਾਣ ਚਲਾਉਂਦਿਆਂ ਵੇਖ ਕੇ) ਰਾਜੇ ਨੇ ਹੱਥ ਵਿਚ ਧਨੁਸ਼ ਧਾਰਨ ਕਰ ਲਿਆ ਅਤੇ ਸ੍ਰੀ ਕ੍ਰਿਸ਼ਨ ਨੂੰ ਵੇਖ ਕੇ (ਉਸ ਉਤੇ) ਬਾਣ ਚਲਾਏ ਹਨ।

ਇਉ ਛੁਟਕੇ ਕਰ ਕੇ ਬਰ ਤੇ ਉਪਮਾ ਤਿਹ ਕੀ ਕਬਿ ਸ੍ਯਾਮ ਸੁਨਾਏ ॥

इउ छुटके कर के बर ते उपमा तिह की कबि स्याम सुनाए ॥

(ਰਾਜੇ ਦੇ) ਹੱਥ ਦੇ ਬਲ ਨਾਲ (ਬਾਣ) ਇਉਂ ਛੁਟਦੇ ਹਨ, ਜਿਸ ਦੀ ਉਪਮਾ ਕਵੀ ਸ਼ਿਆਮ ਸੁਣਾਉਂਦੇ ਹਨ,

ਮੇਘ ਕੀ ਬੂੰਦਨ ਜਿਉ ਬਰਖੇ ਸਰ ਸ੍ਰੀ ਬ੍ਰਿਜ ਨਾਥ ਕੇ ਊਪਰਿ ਆਏ ॥

ਮੇਘ ਕੀ ਬੂੰਦਨ ਜਿਉ ਬਰਖੇ ਸਰ ਸ੍ਰੀ ਬ੍ਰਿਜ ਨਾਥ ਕੇ ਊਪਰਿ ਆਏ ॥
ਜਿਉਂ ਬਦਲਾ ਦੀਆਂ ਬੂੰਦਾ ਰੂਪ ਬਾਣ ਸ੍ਰੀ ਕ੍ਰਿਸ਼ਨ ਉਪਰ ਆਉਂਦੇ ਹਨ। (ਇੰਜ ਪ੍ਰਤੀਤ ਹੁੰਦਾ ਹੈ)

ਮਾਨਹੁ ਸੂਰ ਨਹੀ ਸਰ ਸੋ ਤਿਹ ਭੱਛਨ ਕੋ ਸਲਭਾ ਮਿਲਿ ਧਾਏ ॥੧੮੩੨॥
मानहु सूर नही सर सो तिह भच्छन को सलभा मिलि धाए ॥१८३२॥
ਮਾਨੋ (ਕ੍ਰਿਸ਼ਨ) ਸੂਰਮਾ ਨਹੀਂ (ਅਗਨੀ ਹੈ) ਜਿਸ ਨੂੰ ਭੱਛਣ ਲਈ ਬਾਣ ਰੂਪ ਪਤੰਗੇ ਮਿਲ ਕੇ ਦੌੜੇ ਚਲੇ ਆ ਰਹੇ ਹਨ ॥੧੮੩੨॥

ਜੋ ਸਰ ਭੂਪ ਚਲਾਵਤ ਹੈ ਤਿਨ ਕੋ ਬ੍ਰਿਜਨਾਇਕ ਕਾਟਿ ਉਤਾਰੇ ॥
जो सर भूप चलावत है तिन को बृजनाइक काटि उतारे ॥
ਰਾਜਾ ਜੋ ਬਾਣ ਚਲਾਉਂਦਾ ਹੈ, ਉਨ੍ਹਾ ਨੂੰ ਸ੍ਰੀ ਕ੍ਰਿਸ਼ਨ ਕਟ ਕੇ ਹੇਠਾ ਸੁਟ ਦਿੰਦੇ ਹਨ।

ਫੋਕਨ ਤੇ ਫਲ ਤੇ ਮਧਿ ਤੇ ਪਲ ਮੈ ਕਰਿ ਖੰਡਨ ਖੰਡ ਕੈ ਡਾਰੇ ॥
फोकन ते फल ते मधि ते पल मै करि खंडन खंड कै डारे ॥
ਫੋਕਾ ਅਤੇ ਫਲਾ ਦੇ ਵਿਚਾਲਿਓਂ ਹੀ (ਬਾਣਾ ਨੂੰ) ਛਿਣਾ ਵਿਚ ਹੀ ਟੁਕੜੇ ਕਰ ਕੇ ਸੁਟ ਦਿੰਦੇ ਹਨ।

ਐਸੀਯ ਭਾਤਿ ਪਰੇ ਛਿਤ ਮੈ ਮਨੋ ਬੀਜ ਕੋ ਈਖ ਕਿਸਾਨ ਨਿਕਾਰੇ ॥
ऐसीय भाति परे छित मै मनो बीज को ईख किसान निकारे ॥
(ਉਹ ਟੋਟੇ ਹੋਏ ਬਾਣ) ਧਰਤੀ ਉਤੇ ਇਸ ਤਰ੍ਹਾ ਪਏ ਹਨ ਮਾਨੋ ਕਿਸਾਨ ਨੇ ਕਮਾਦ ਦੇ ਬੀਜ ਕਢੇ ਹੋਣ।

ਸ੍ਯਾਮ ਕੇ ਬਾਨ ਸਿਚਾਨ ਸਮਾਨ ਮਨੋ ਅਰਿ ਬਾਨ ਬਿਹੰਗ ਸੰਘਾਰੇ ॥੧੮੩੩॥
स्याम के बान सिचान समान मनो अरि बान बिहंग संघारे ॥१८३३॥
ਸ੍ਰੀ ਕ੍ਰਿਸ਼ਨ ਦੇ ਬਾਣ ਬਾਜ਼ ਵਾਗ ਹਨ (ਜਿਨ੍ਹਾ ਨੇ) ਵੈਰੀ ਦੇ ਬਾਣਾ ਰੂਪ ਪੰਛੀਆਂ ਨੂੰ ਮਾਰ ਸੁਟਿਆ ਹੋਵੇ ॥੧੮੩੩॥

ਦੋਹਰਾ ॥
दोहरा ॥
ਦੋਹਰਾ:

ਏਕ ਓਰ ਸ੍ਰੀ ਹਰਿ ਲਰੇ ਜਰਾਸੰਧਿ ਕੇ ਸੰਗਿ ॥
एक ओर स्री हरि लरे जरासंधि के संगि ॥

ਇਕ ਪਾਸੇ ਸ੍ਰੀ ਕ੍ਰਿਸ਼ਨ ਜਰਾਸੰਧ ਨਾਲ ਲੜ ਰਹੇ ਹਨ

ਦੁਤੀ ਓਰਿ ਬਲਿ ਹਲ ਗਹੇ ਹਨੀ ਸੈਨ ਚਤੁਰੰਗ ॥੧੮੩੪॥

दुती ओरि बलि हल गहे हनी सैन चतुरंग ॥१८३४॥

ਅਤੇ ਦੂਜੇ ਪਾਸੇ ਬਲਰਾਮ ਨੇ ਹਲ ਪਕੜ ਕੇ ਚਤੁਰੰਗਨੀ ਸੈਨਾ ਮਾਰ ਦਿੱਤੀ ਹੈ ॥੧੮੩੪॥

ਸਵੈਯਾ ॥

सवैया ॥

ਸਵੈਯਾ:

ਬਲਿ ਪਾਨਿ ਲਏ ਸੁ ਕ੍ਰਿਪਾਨ ਸੰਘਾਰਤ ਬਾਜ ਕਰੀ ਰਥ ਪੈਦਲ ਆਯੋ ॥

बलि पानि लए सु कृपान संघारत बाज करी रथ पैदल आयो ॥

ਬਲਰਾਮ ਹੱਥ ਵਿਚ ਕ੍ਰਿਪਾਨ ਲੈ ਕੇ ਘੋੜੇ, ਹਾਥੀ, ਰਥ ਵਾਲਿਆਂ ਅਤੇ ਪੈਦਲਾ ਨੂੰ ਮਾਰਦਾ ਆ ਰਿਹਾ ਹੈ।

ਮਾਰਿ ਹਰਉਲ ਭਜਾਇ ਦਏ ਨ੍ਰਿਪ ਗੋਲ ਕੇ ਮਧਿ ਪਰਿਯੋ ਤਬ ਧਾਯੋ ॥

मारि हरउल भजाइ दए नृप गोल के मधि परियो तब धायो ॥

ਮੂਹਰਲੀ ਸੈਨਾ ਨੂੰ ਮਾਰ ਕੇ ਭਜਾ ਦਿੱਤਾ ਹੈ ਅਤੇ ਰਾਜਾ ਵਿਊਹ (ਚੱਕਰ) ਵਿਚ ਘਿਰਨੋ ਭਜ ਨਿਕਲਿਆ ਹੈ।

ਏਕ ਕੀਏ ਸੁ ਰਥੀ ਬਿਰਥੀ ਅਰਿ ਏਕਨ ਕੋ ਬਹੁ ਘਾਇਨ ਘਾਯੋ ॥

एक कीए सु रथी बिरथी अरि एकन को बहु घाइन घायो ॥

ਇਕਨਾ ਰਥਾ ਵਾਲਿਆਂ ਨੂੰ ਬਿਨਾ ਰਥਾ ਦੇ ਕਰ ਦਿੱਤਾ ਹੈ ਅਤੇ ਇਕਨਾ ਨੂੰ ਬਹੁਤ ਘਾਉ ਲਗਾਏ ਹਨ।

ਸ੍ਯਾਮ ਭਨੈ ਸਬ ਸੂਰਨ ਕੋ ਇਹ ਭਾਤਿ ਹਲੀ ਪੁਰੁਖਤ ਦਿਖਾਯੋ ॥੧੮੩੫॥

स्याम भनै सब सूरन को इह भाति हली पुरुखत दिखायो ॥१८३५॥

(ਕਵੀ) ਸ਼ਿਆਮ ਕਹਿੰਦੇ ਹਨ, ਬਲਰਾਮ ਨੇ ਸਾਰਿਆਂ ਸੂਰਮਿਆਂ ਨੂੰ (ਆਪਣੀ) ਇਸ ਤਰ੍ਹਾ ਦੀ ਸ਼ੂਰਵੀਰਤਾ ਵਿਖਾਈ ਹੈ ॥੧੮੩੫॥

ਕ੍ਰੋਧ ਭਰਿਯੋ ਰਨ ਮੈ ਅਤਿ ਕ੍ਰੂਰ ਸੁ ਪਾਨ ਕੇ ਬੀਚ ਕ੍ਰਿਪਾਨ ਲੀਏ ॥

क्रोध भरियो रन मै अति क्रूर सु पान के बीच कृपान लीए ॥

(ਬਲਰਾਮ ਨੇ) ਕ੍ਰੋਧ ਨਾਲ ਭਰ ਕੇ ਅਤੇ ਰਣ ਵਿਚ ਬਹੁਤ ਭਿਆਨਕ ਰੂਪ ਧਾਰ ਕੇ ਹੱਥ ਵਿਚ ਕ੍ਰਿਪਾਨ ਲਈ ਹੋਈ ਹੈ।

ਅਭਿਮਾਨ ਸੋ ਡੋਲਤ ਹੈ ਰਨ ਭੀਤਰ ਆਨ ਕੋ ਆਨਤ ਹੈ ਨ ਹੀਏ ॥

अभिमान सो डोलत है रन भीतर आन को आनत है न हीए ॥

ਅਭਿਮਾਨ ਨਾਲ ਰਣ-ਭੂਮੀ ਵਿਚ ਫਿਰ ਰਿਹਾ ਹੈ ਅਤੇ ਹੋਰ ਕਿਸੇ ਨੂੰ ਹਿਰਦੇ ਵਿਚ ਲਿਆਉਂਦਾ ਹੀ ਨਹੀਂ ਹੈ।

ਅਤਿ ਹੀ ਰਸ ਰੁਦ੍ਰ ਕੇ ਬੀਚ ਛਕਿਓ ਕਬਿ ਸ੍ਯਾਮ ਕਹੈ ਮਦ ਪਾਨਿ ਪੀਏ ॥

अति ही रस रुद्र के बीच छकिओ कबि स्याम कहै मद पानि पीए ॥

ਰੌਦਰ ਰਸ ਵਿਚ ਇਤਨਾ ਗੜੁਚ ਹੈ, ਸ਼ਿਆਮ ਕਵੀ ਕਹਿੰਦੇ ਹਨ, (ਜਿਵੇਂ) ਸ਼ਰਾਬ ਪੀਤੀ ਹੋਈ ਹੋਵੇ।

ਬਲਭਦ੍ਰ ਸੰਘਾਰਤ ਸਤ੍ਰ ਫਿਰੈ ਜਮ ਕੋ ਸੁ ਭਯਾਨਕ ਰੂਪ ਕੀਏ ॥੧੮੩੬॥

बलभद्र संघारत सत्र फिरै जम को सु भयानक रूप कीए ॥१८३६॥

ਬਲਰਾਮ ਵੈਰੀਆਂ ਨੂੰ ਸੰਘਾਰਦਾ ਫਿਰਦਾ ਹੈ, ਮਾਨੋ ਯਮਰਾਜ ਦਾ ਭਿਆਨਕ ਰੂਪ ਧਾਰ ਲਿਆ ਹੋਵੇ ॥੧੮੩੬॥

ਸੀਸ ਕਟੇ ਅਰਿ ਬੀਰਨ ਕੇ ਅਤਿ ਹੀ ਮਨ ਭੀਤਰ ਕੋਪ ਭਰੇ ਹੈ ॥

सीस कटे अरि बीरन के अति ही मन भीतर कोप भरे है ॥

(ਜਿਨ੍ਹਾ) ਵੈਰੀ ਯੋਧਿਆ ਦੇ ਸਿਰ ਕਟੇ ਗਏ ਹਨ, (ਉਹ) ਮਨ ਵਿਚ ਬਹੁਤ ਕ੍ਰੋਧ ਨਾਲ ਭਰੇ ਹੋਏ ਹਨ।

ਕੇਤਨ ਕੇ ਪਦ ਪਾਨ ਕਟੇ ਅਰਿ ਕੇਤਨ ਕੇ ਤਨ ਘਾਇ ਕਰੇ ਹੈ ॥

केतन के पद पान कटे अरि केतन के तन घाइ करे है ॥

ਕਿਤਨਿਆਂ ਦੇ ਹੱਥ ਅਤੇ ਪੈਰ ਕਟੇ ਗਏ ਹਨ ਅਤੇ ਕਿਤਨਿਆਂ ਹੀ ਵੈਰੀਆਂ ਦੇ ਸ਼ਰੀਰਾ ਉਤੇ ਘਾਉ ਕੀਤੇ ਗਏ ਹਨ।

ਜੇ ਬਲਵੰਡ ਕਹਾਵਤ ਹੈ ਨਿਜ ਠਉਰ ਕੋ ਛਾਡਿ ਕੈ ਦਉਰਿ ਪਰੇ ਹੈ ॥

जे बलवंड कहावत है निज ठउर को छाडि कै दउरि परे है ॥

ਜੋ ਆਪਣੇ ਆਪ ਨੂੰ ਬਲਵਾਨ ਅਖਵਾਉਂਦੇ ਹਨ, (ਉਹ ਵੀ) ਆਪਣੀ ਥਾ ਨੂੰ ਛਡ ਕੇ ਭਜ ਗਏ ਹਨ।

ਤੀਰ ਸਰੀਰਨ ਬੀਚ ਲਗੇ ਭਟ ਮਾਨਹੁ ਸੇਹ ਸਰੂਪ ਧਰੇ ਹੈ ॥੧੮੩੭॥

तीर सरीरन बीच लगे भट मानहु सेह सरूप धरे है ॥१८३७॥

ਸੂਰਮਿਆਂ ਦੇ ਸ਼ਰੀਰਾ ਵਿਚ ਬਾਣ ਇਸ ਤਰ੍ਹਾ ਲਗੇ ਹਨ, ਮਾਨੋ (ਉਨ੍ਹਾ ਨੇ) ਸੇਹ ਦਾ ਰੂਪ ਧਾਰਨ ਕਰ ਲਿਆ ਹੋਵੇ ॥੧੮੩੭॥

ਇਤ ਐਸੇ ਹਲਾਯੁਧ ਜੁਧ ਕੀਯੋ ਉਤਿ ਸ੍ਰੀ ਬ੍ਰਿਜਭੂਖਨ ਕੋਪੁ ਬਢਾਯੋ ॥

इत ऐसे हलायुध जुध कीयो उति स्री बृजभूखन कोपु बढायो ॥

ਇਧਰ ਬਲਰਾਮ ਨੇ ਇਸ ਤਰ੍ਹਾ ਦਾ ਯੁੱਧ ਕੀਤਾ ਹੈ ਅਤੇ ਉਧਰ ਸ੍ਰੀ ਕ੍ਰਿਸ਼ਨ ਨੇ (ਮਨ ਵਿਚ) ਕ੍ਰੋਧ ਵਧਾਇਆ ਹੈ।

ਜੋ ਭਟ ਸਾਮੁਹਿ ਆਇ ਗਯੋ ਸੋਊ ਏਕ ਹੀ ਬਾਨ ਸੋ ਮਾਰਿ ਗਿਰਾਯੋ ॥

जो भट सामुहि आइ गयो सोऊ एक ही बान सो मारि गिरायो ॥

ਜੋ ਯੋਧਾ ਸਾਹਮਣੇ ਆ ਗਿਆ, ਉਸ ਨੂੰ ਇਕੋ ਬਾਣ ਨਾਲ ਮਾਰ ਸੁਟਿਆ ਹੈ।

ਅਉਰ ਜਿਤੇ ਨ੍ਰਿਪ ਸੈਨ ਹੁਤੇ ਸੁ ਨਿਮੇਖ ਬਿਖੈ ਜਮ ਧਾਮਿ ਪਠਾਯੋ ॥

अउर जिते नृप सैन हुते सु निमेख बिखै जम धामि पठायो ॥

ਰਾਜੇ ਦੀ ਹੋਰ ਜਿਤਨੀ ਸੈਨਾ ਸੀ, ਉਸ ਨੂੰ ਅੱਖ ਦੇ ਪਲਕਾਰੇ ਵਿਚ ਯਮਲੋਕ ਭੇਜ ਦਿੱਤਾ ਹੈ।

ਕਾਹੂੰ ਨ ਧੀਰ ਧਰਿਯੋ ਚਿਤ ਮੈ ਭਜਿ ਗੈ ਜਬ ਸ੍ਯਾਮ ਇਤੋ ਰਨ ਪਾਯੋ ॥੧੮੩੮॥

काहूँ न धीर धरियो चित मै भजि गै जब स्याम इतो रन पायो ॥१८३८॥

ਕਿਸੇ (ਵੈਰੀ ਯੋਧੇ) ਨੇ ਚਿਤ ਵਿਚ ਧੀਰਜ ਧਾਰਨ ਨਹੀਂ ਕੀਤਾ ਹੈ ਅਤੇ (ਸਭ) ਭਜ ਗਏ ਹਨ ਜਦੋਂ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾ ਦਾ ਯੁੱਧ ਮਚਾਇਆ ਹੈ ॥੧੮੩੮॥

ਜੇ ਭਟ ਲਾਜ ਭਰੇ ਅਤਿ ਹੀ ਪ੍ਰਭ ਕਾਰਜ ਜਾਨ ਕੇ ਕੋਪ ਬਢਾਏ ॥

जे भट लाज भरे अति ही प्रभ कारज जान के कोप बढाए ॥

ਜਿਹੜੇ ਸੂਰਮੇ ਬਹੁਤ ਲਾਜ ਦੇ ਭਰੇ ਹੋਏ ਸਨ, ਉਹ (ਆਪਣੇ) ਸੁਆਮੀ ਦਾ ਕਾਰਜ ਸਮਝ ਕੇ ਕ੍ਰੋਧਿਤ ਹੋ ਗਏ ਹਨ।

ਸੰਕਹਿ ਤ੍ਯਾਗ ਅਸੰਕਤ ਹੁਇ ਸੁ ਬਜਾਇ ਨਿਸਾਨਨ ਕੋ ਸਮੁਹਾਏ ॥

संकहि त्याग असंकत हुइ सु बजाइ निसानन को समुहाए ॥

(ਮਨ ਵਿਚੋਂ) ਸੰਸਾ ਤਿਆਗ ਕੇ ਨਿਸੰਗ ਹੋ ਗਏ ਹਨ ਅਤੇ ਧੌਂਸਿਆਂ ਨੂੰ ਵਜਾਉਂਦੇ ਹੋਏ ਸਾਹਮਣੇ ਆ ਗਏ ਹਨ।

ਸਾਰੰਗ ਸ੍ਰੀ ਬ੍ਰਿਜਨਾਥ ਲੈ ਹਾਥਿ ਸੁ ਖੈਚ ਚਢਾਇ ਕੈ ਬਾਨ ਚਲਾਏ ॥

सारंग स्री बृजनाथ लै हाथि सु खैच चढाइ कै बान चलाए ॥

ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਧਨੁਸ਼ ਲੈ ਕੇ ਖਿਚ ਕੇ ਬਾਣ ਚਲਾਏ ਹਨ।

ਸ੍ਯਾਮ ਭਨੈ ਬਲਬੰਡ ਬਡੇ ਸਰ ਏਕ ਹੀ ਏਕ ਸੋ ਮਾਰਿ ਗਿਰਾਏ ॥੧੮੩੯॥

स्याम भनै बलबंड बडे सर एक ही एक सो मारि गिराए ॥१८३९॥

(ਕਵੀ) ਸ਼ਿਆਮ ਕਹਿੰਦੇ ਹਨ ਵੱਡੇ ਵੱਡੇ ਬਲਵਾਨ ਸੂਰਮਿਆਂ ਨੂੰ ਇਕ ਇਕ ਬਾਣ ਨਾਲ (ਸ੍ਰੀ ਕ੍ਰਿਸ਼ਨ ਨੇ) ਮਾਰ ਕੇ ਸੁਟ ਦਿੱਤਾ ਹੈ ॥੧੮੩੯॥

ਚੌਪਈ ॥

चौपई ॥

ਚੌਪਈ:

ਜਰਾਸੰਧਿ ਕੋ ਦਲੁ ਹਰਿ ਮਾਰਿਯੋ ॥

जरासंधि को दलु हरि मारियो ॥

ਜਰਾਸੰਧ ਦੀ ਸੈਨਾ ਨੂੰ ਕ੍ਰਿਸ਼ਨ ਨੇ ਮਾਰ ਦਿੱਤਾ ਹੈ

ਭੂਪਤਿ ਕੋ ਸਬ ਗਰਬ ਉਤਾਰਿਯੋ ॥

भूपति को सब गरब उतारियो ॥

ਅਤੇ ਰਾਜੇ ਦਾ ਸਾਰਾ ਹੰਕਾਰ ਉਤਾਰ ਦਿੱਤਾ ਹੈ।

ਅਬਿ ਕਹੈ ਕਉਨ ਉਪਾਵਹਿ ਕਰੋ ॥

अबि कहै कउन उपावहि करो ॥

(ਰਾਜਾ ਮਨ ਵਿਚ ਸੋਚਣ ਲਗਿਆ ਹੈ ਕਿ) ਹੁਣ ਦਸੋ, ਕਿਹੜਾ ਉਪਾ ਕਰਾ?

ਰਨ ਮੈ ਆਜ ਜੂਝ ਹੀ ਮਰੋ ॥੧੮੪੦॥

रन मै आज जूझ ही मरो ॥१८४०॥

(ਕੀ) ਅਜ ਰਣ-ਭੂਮੀ ਵਿਚ ਲੜ ਕੇ ਮਰ ਜਾਵਾ ॥੧੮੪੦॥

ਇਉ ਚਿਤਿ ਚਿੰਤ ਧਨੁਖ ਕਰਿ ਗਹਿਯੋ ॥

इउ चिति चिंत धनुख करि गहियो ॥

ਚਿਤ ਵਿਚ ਇਸ ਤਰ੍ਹਾ ਦੀ ਸੋਚ ਕਰ ਕੇ ਹੱਥ ਵਿਚ ਧਨੁਸ਼ ਫੜ ਲਿਆ

ਪ੍ਰਭ ਕੈ ਸੰਗਿ ਜੂਝ ਪੁਨਿ ਚਹਿਯੋ ॥

ਪ੍ਰਭ कै संगि जूझ पुनि चहियो ॥
ਅਤੇ ਸ੍ਰੀ ਕ੍ਰਿਸ਼ਨ ਨਾਲ ਫਿਰ ਲੜਨ ਲਈ ਚਾਹਵਾਨ ਹੋ ਗਿਆ ਹੈ।

ਪਹਰਿਯੋ ਕਵਚ ਸਾਮੁਹੇ ਧਾਯੋ ॥
पहरियो कवच सामुहे धायो ॥
ਕਵਚ ਧਾਰਨ ਕਰ ਕੇ ਸਾਹਮਣੇ ਆ ਗਿਆ ਹੈ।

ਸ੍ਯਾਮ ਭਨੈ ਮਨਿ ਕੋਪ ਬਢਾਯੋ ॥੧੮੪੧॥
स्याम भनै मनि कोप बढायो ॥१८४१॥
(ਕਵੀ) ਸ਼ਿਆਮ ਕਹਿੰਦੇ ਹਨ, (ਉਸ ਨੇ) ਮਨ ਵਿਚ ਕ੍ਰੋਧ ਵਧਾ ਲਿਆ ਹੈ ॥੧੮੪੧॥

ਦੋਹਰਾ ॥
दोहरा ॥
ਦੋਹਰਾ:

ਜਰਾਸੰਧਿ ਰਨ ਭੂਮਿ ਮੈ ਬਾਨ ਕਮਾਨ ਚਢਾਇ ॥
जरासंधि रन भूमि मै बान कमान चढाइ ॥
ਜਰਾਸੰਧ ਨੇ ਰਣ-ਭੂਮੀ ਵਿਚ ਧਨੁਸ਼ ਉਤੇ ਬਾਣ ਚੜ੍ਹਾ ਲਿਆ ਹੈ।

ਸ੍ਯਾਮ ਭਨੈ ਤਬ ਕ੍ਰਿਸਨ ਸੋ ਬੋਲਿਯੋ ਭਉਹ ਤਨਾਇ ॥੧੮੪੨॥
स्याम भनै तब कृसन सो बोलियो भउह तनाइ ॥१८४२॥
(ਕਵੀ) ਸ਼ਿਆਮ ਕਹਿੰਦੇ ਹਨ, ਤਦ ਸ੍ਰੀ ਕ੍ਰਿਸ਼ਨ ਨੂੰ ਭੌਆਂ ਤਣ ਕੇ ਕਹਿਣ ਲਗਾ ॥੧੮੪੨॥

ਨ੍ਰਿਪ ਜਰਾਸੰਧਿ ਬਾਚ ਕਾਨ੍ਹ ਸੋ ॥
नृप जरासंधि बाच कान्रह सो ॥
ਰਾਜਾ ਜਰਾਸੰਧ ਨੇ ਕ੍ਰਿਸ਼ਨ ਨੂੰ ਕਿਹਾ:

ਸਵੈਯਾ ॥
सवैया ॥

ਸਵੈਯਾ:

ਜੋ ਬਲ ਹੈ ਤੁਮ ਮੈ ਨੰਦ ਨੰਦਨ ਸੋ ਅਬ ਪਉਰਖ ਮੋਹਿ ਦਿਖਈਯੈ ॥

जो बल है तुम मै नंद नंदन सो अब पउरख मोहि दिखईयै ॥

ਹੇ ਨੰਦ ਦੇ ਪੁੱਤਰ! ਜੋ ਤੇਰੇ ਵਿਚ ਬਲ ਹੈ, (ਤਾਂ) ਉਹ ਸ਼ੂਰਵੀਰਤਾ ਮੈਨੂੰ ਦਿਖਾ,

ਠਾਢੋ ਕਹਾ ਮੁਹਿ ਓਰ ਨਿਹਾਰਤ ਮਾਰਤ ਹੋ ਸਰ ਭਾਜਿ ਨ ਜਈਯੈ ॥

ठाढो कहा मुहि ओर निहारत मारत हो सर भाजि न जईयै ॥

ਖੜੋਤਾ ਹੋਇਆ ਮੇਰੇ ਵਲ ਕੀ ਤਕ ਰਿਹਾ ਹੈਂ? (ਮੈਂ) ਬਾਣ ਚਲਾਉਂਦਾ ਹਾ, ਭਜ ਨਾ ਜਾਈਂ।

ਕੈ ਅਬ ਡਾਰਿ ਹਥਿਆਰ ਗਵਾਰ ਸੰਭਾਰ ਕੈ ਮੋ ਸੰਗਿ ਜੁਝ ਮਚਈਯੈ ॥

कै अब डारि हथिआर गवार संभार कै मो संगि जूझ मचईयै ॥

ਹੇ ਗਵਾਲੇ! ਜਾ ਤਾ ਹੁਣ ਹਥਿਆਰ ਸੁਟ ਦੇ, ਜਾ (ਉਨ੍ਹਾ ਨੂੰ) ਸੰਭਾਲ ਕੇ ਮੇਰੇ ਨਾਲ ਯੁੱਧ ਮਚਾ।

ਕਾਹੇ ਕਉ ਪ੍ਰਾਨ ਤਜੈ ਰਨ ਮੈ ਬਨ ਮੈ ਸੁਖ ਸੋ ਬਛ ਗਾਇ ਚਰਈਯੈ ॥੧੮੪੩॥

काहे कउ प्रान तजै रन मै बन मै सुख सो बछ गाइ चरईयै ॥१८४३॥

ਰਣ-ਭੂਮੀ ਵਿਚ ਕਿਸ ਲਈ ਪ੍ਰਾਣ ਤਿਆਗਦਾ ਹੈਂ, ਬਨ ਵਿਚ (ਜਾ ਕੇ) ਸੁਖ ਨਾਲ ਗਊਆਂ ਅਤੇ ਵੱਛੇ ਚਰਾ ॥੧੮੪੩॥

ਬ੍ਰਿਜਰਾਜ ਮਨੈ ਕਬਿ ਸਯਾਮ ਭਨੈ ਉਹ ਭੂਪ ਕੇ ਬੈਨ ਸੁਨੇ ਜਬ ਐਸੇ ॥

बृजराज मनै कबि स्याम भनै उह भूप के बैन सुने जब ऐसे ॥

ਕਵੀ ਸ਼ਿਆਮ ਸ੍ਰੀ ਕ੍ਰਿਸ਼ਨ ਦੇ ਮਨ ਦੀ (ਸਥਿਤੀ) ਦਸਦੇ ਹਨ ਜਦੋਂ ਉਨ੍ਹਾ ਨੇ ਰਾਜੇ ਦੇ ਅਜਿਹੇ ਬੋਲ ਸੁਣੇ

ਸ੍ਰੀ ਹਰਿ ਕੇ ਉਰ ਮੈ ਰਿਸ ਯੌ ਪ੍ਰਗਟੀ ਪਰਸੇ ਘ੍ਰਿਤ ਪਾਵਕ ਤੈਸੇ ॥

स्री हरि के उर मै रिस यौ प्रगटी परसे घृत पावक तैसे ॥

ਤਾ ਸ੍ਰੀ ਕ੍ਰਿਸ਼ਨ ਦੇ ਹਿਰਦੇ ਵਿਚ ਕ੍ਰੋਧ ਇਸ ਤਰ੍ਹਾ ਪ੍ਰਗਟ ਹੋਇਆ ਜਿਵੇਂ ਅੱਗ ਘਿਉ ਦਾ ਚਮਚਾ ('ਪਰਸਾ') (ਪਾਣ ਨਾਲ) ਭੜਕਦੀ ਹੈ।

ਜਿਉ ਮ੍ਰਿਗਰਾਜ ਸ੍ਰਿਗਾਵਲ ਕੀ ਕੂਕ ਸੁਨੇ ਬਨਿ ਹੂਕ ਉਠੇ ਮਨ ਵੈਸੇ ॥

जिउ मृगराज सृगावल की कूक सुने बनि हूक उठे मन वैसे ॥

ਜਿਸ ਤਰ੍ਹਾ ਗਿਦੜ ਦੀ ਕੂਕ ਸੁਣ ਕੇ ਬਨ ਵਿਚ ਸ਼ੇਰ ਦਹਾੜ ਉਠਦਾ ਹੈ, ਉਸੇ ਤਰ੍ਹਾ (ਦੀ ਹਾਲਤ ਸ੍ਰੀ ਕ੍ਰਿਸ਼ਨ ਦੇ) ਮਨ ਦੀ ਹੋ ਰਹੀ ਹੈ।

ਯੌ ਅਟਕੀ ਅਰਿ ਕੀ ਬਤੀਯਾ ਖਟਕੈ ਪਗ ਮੈ ਅਟਿ ਕੰਟਕ ਜੈਸੇ ॥੧੮੪੪॥
यौ अटकी अरि की बतीया खटकै पग मै अटि कंटक जैसे ॥१८४४॥
(ਸ੍ਰੀ ਕ੍ਰਿਸ਼ਨ ਨੂੰ) ਵੈਰੀ ਦੀਆਂ ਗੱਲਾ ਇੰਜ ਲਗੀਆਂ ਹਨ ਜਿਵੇਂ ਪੈਰ ਵਿਚ ਅਟਨ ਅਥਵਾ ਕੰਡਾ ਚੁਭ ਕੇ ਰੜਕਦਾ ਹੈ ॥੧੮੪੪॥

ਕ੍ਰੁਧਤ ਹ੍ਵੈ ਬ੍ਰਿਜਰਾਜ ਇਤੈ ਸੁ ਘਨੇ ਲਖਿ ਕੈ ਤਿਹ ਬਾਨ ਚਲਾਏ ॥
क्रुधत ह्वै बृजराज इतै सु घने लखि कै तिह बान चलाए ॥
ਇਧਰੋਂ ਸ੍ਰੀ ਕ੍ਰਿਸ਼ਨ ਨੇ ਕ੍ਰੋਧਿਤ ਹੋ ਕੇ, ਉਸ ਨੂੰ ਵੇਖ ਕੇ ਬਹੁਤ ਬਾਣ ਚਲਾਏ ਹਨ।

ਕੋਪਿ ਉਤੇ ਧਨੁ ਲੇਤ ਭਯੋ ਨ੍ਰਿਪ ਸਯਾਮ ਭਨੈ ਦੋਊ ਨੈਨ ਤਚਾਏ ॥
कोपि उते धनु लेत भयो नृप स्याम भनै दोऊ नैन तचाए ॥
ਕਵੀ ਸ਼ਿਆਮ ਕਹਿੰਦੇ ਹਨ, ਰਾਜੇ ਨੇ ਕ੍ਰੋਧਿਤ ਹੋ ਕੇ ਧਨੁਸ਼ ਪਕੜ ਲਿਆ ਅਤੇ ਦੋਵੇਂ ਅੱਖਾ ਤਣ ਲਈਆਂ।

ਜੋ ਸਰ ਆਵਤ ਭਯੋ ਹਰਿ ਊਪਰਿ ਸੋ ਛਿਨ ਮੈ ਸਬ ਕਾਟਿ ਗਿਰਾਏ ॥
जो सर आवत भयो हरि ऊपरि सो छिन मै सब काटि गिराए ॥
(ਰਾਜਾ ਜਰਾਸੰਧ ਦੇ) ਜੋ ਬਾਣ ਸ੍ਰੀ ਕ੍ਰਿਸ਼ਨ ਉਪਰ ਆਏ, ਉਨ੍ਹਾ ਸਾਰਿਆਂ ਨੂੰ ਛਿਣ ਭਰ ਵਿਚ ਕਟ ਕੇ ਸੁਟ ਦਿੱਤਾ।

ਸ੍ਰੀ ਹਰਿ ਕੇ ਸਰ ਭੂਪਤਿ ਕੇ ਤਨ ਕਉ ਤਨਕੋ ਨਹਿ ਭੇਟਨ ਪਾਏ ॥੧੮੪੫॥
स्री हरि के सर भूपति के तन कउ तनको नहि भेटन पाए ॥१८४५॥
ਸ੍ਰੀ ਕ੍ਰਿਸ਼ਨ ਦੇ ਬਾਣ ਵੀ ਰਾਜੇ ਦੇ ਸ਼ਰੀਰ ਨੂੰ ਤੀਲੇ ਵਾਗ ਵੀ ਛੋਹ ਨਾ ਸਕੇ ॥੧੮੪੫॥

ਇਤ ਸੋ ਨ੍ਰਿਪ ਜੂਝਿ ਕਰੈ ਹਰਿ ਸਿਉ ਉਤ ਤੇ ਮੁਸਲੀ ਇਕ ਬੈਨ ਸੁਨਾਯੋ ॥
इत सो नृप जूझि करै हरि सिउ उत ते मुसली इक बैन सुनायो ॥
ਇਧਰ ਰਾਜਾ ਸ੍ਰੀ ਕ੍ਰਿਸ਼ਨ ਨਾਲ ਯੁੱਧ ਕਰ ਰਿਹਾ ਹੈ ਅਤੇ ਉਧਰੋਂ ਬਲਰਾਮ ਨੇ (ਉਸ ਉਤੇ) ਇਕ ਬੋਲ ਕਸਿਆ ਹੈ,

ਮਾਰਿ ਬਿਦਾਰਿ ਦਏ ਤੁਮਰੇ ਭਟ ਤੈ ਮਨ ਮੈ ਨਹੀ ਨੈਕੁ ਲਜਾਯੋ ॥
मारि बिदारि दए तुमरे भट तै मन मै नही नैकु लजायो ॥
(ਹੇ ਜਰਾਸੰਧ ਮੈਂ ਤੇਰੇ) ਕਿਤਨੇ ਹੀ ਸੂਰਮੇ ਮਾਰ ਕੇ ਨਸ਼ਟ ਕਰ ਦਿੱਤੇ ਹਨ, (ਪਰ) ਤੂੰ ਮਨ ਵਿਚ ਜ਼ਰਾ ਜਿੰਨਾ ਵੀ ਨਹੀਂ ਲਜਾਇਆ।

ਰੇ ਨ੍ਰਿਪ ਕਾਹੇ ਕਉ ਜੂਝ ਮਰੈ ਫਿਰਿ ਜਾਹੋ ਘਰੈ ਲਰਿ ਕਾ ਫਲੁ ਪਾਯੋ ॥

रे नृप काहे कउ जूझ मरै फिरि जाहो घरै लरि का फलु पायो ॥

ਹੇ ਰਾਜਨ! ਕਿਸ ਲਈ ਲੜ ਕੇ ਮਰਦਾ ਹੈਂ, ਘਰ ਨੂੰ ਪਰਤ ਜਾ, ਲੜਾਈ ਕਰ ਕੇ (ਹੁਣ ਤਕ) ਕੀ ਫਲ ਪਾਇਆ ਹੈ।

ਤਾ ਤੇ ਬੜੋ ਜਢ ਹੈ ਮ੍ਰਿਗ ਭੂਪਤਿ ਕੇਹਰਿ ਸੋ ਰਨ ਜੀਤਨਿ ਆਯੋ ॥੧੮੪੬॥

ता ते बड़ो जढ है मृग भूपति केहरि सो रन जीतनि आयो ॥१८४६॥

ਹੇ ਰਾਜਨ! ਤਾ ਤੇ (ਤੂੰ) ਬਹੁਤ ਮੂਰਖ ਹੈਂ (ਕਿਉਂਕਿ ਤੂੰ) ਹਿਰਨ ਰੂਪ (ਹੋ ਕੇ) ਸ਼ੇਰ ਰੂਪ ਕ੍ਰਿਸ਼ਨ ਤੋਂ ਜੰਗ ਜਿਤਣ ਆਇਆ ਹੈਂ ॥੧੮੪੬॥

ਦੋਹਰਾ ॥

दोहरा ॥

ਦੋਹਰਾ:

ਜਿਹ ਸੁਭਟਨ ਬਲਿ ਲਰਤ ਹੈ ਤੇ ਸਭ ਗਏ ਪਰਾਇ ॥

जिह सुभटन बलि लरत है ते सभ गए पराइ ॥

ਜਿਨ੍ਹਾ ਯੋਧਿਆਂ ਦੇ ਬਲ ਬੂਤੇ ਤੇ (ਤੂੰ) ਲੜ ਰਿਹਾ ਹੈਂ, ਉਹ ਸਾਰੇ ਭਜ ਗਏ ਹਨ।

ਕੈ ਲਰ ਮਰਿ ਕੈ ਭਾਗ ਸਠਿ ਕੈ ਪਗ ਹਰਿ ਕੇ ਪਾਇ ॥੧੮੪੭॥

कै लर मरि कै भाग सठि कै पग हरि के पाइ ॥१८४७॥

ਹੇ ਮੂਰਖ! (ਹੁਣ ਤੂੰ) ਜਾ ਤਾ ਯੁੱਧ ਕਰ ਕੇ ਮਰ ਜਾ, ਜਾ ਭਜ ਜਾ, ਜਾ ਫਿਰ ਸ੍ਰੀ ਕ੍ਰਿਸ਼ਨ ਦੇ ਪੈਰੀਂ ਪੈ ਜਾ ॥੧੮੪੭॥

ਜਰਾਸੰਧਿ ਨ੍ਰਿਪ ਬਾਚ ਹਲੀ ਸੋ ॥

जरासंधि नृप बाच हली सो ॥

ਰਾਜਾ ਜਰਾਸੰਧ ਨੇ ਬਲਰਾਮ ਨੂੰ ਕਿਹਾ:

ਦੋਹਰਾ ॥

दोहरा ॥

ਦੋਹਰਾ:

ਕਹਾ ਭਯੋ ਮਮ ਓਰ ਕੇ ਸੂਰ ਹਨੇ ਸੰਗ੍ਰਾਮਿ ॥

कहा भयो मम ओर के सूर हने संग्रामि ॥

ਕੀ ਹੋਇਆ, ਮੇਰੇ ਪਾਸੇ ਦੇ ਸਾਰੇ ਸੂਰਮੇ ਯੁੱਧ ਵਿਚ ਮਾਰੇ ਗਏ ਹਨ।

ਲਰਬੋ ਮਰਬੋ ਜੀਤਬੋ ਇਹ ਸੁਭਟਨ ਕੇ ਕਾਮਿ ॥੧੮੪੮॥

लरबो मरबो जीतबो इह सुभटन के कामि ॥१८४८॥

ਲੜਨਾ, ਮਰਨਾ ਅਤੇ ਜਿਤਣਾ, ਇਹੀ ਸੂਰਮਿਆਂ ਦਾ ਕਰਤੱਵ ਹੈ ॥੧੮੪੮॥

ਸਵੈਯਾ ॥

सवैया ॥

ਸਵੈਯਾ:

ਯੌ ਕਹਿ ਕੈ ਮਨਿ ਕੋਪ ਭਰਿਯੋ ਤਬ ਭੂਪ ਹਲੀ ਕਹੁ ਬਾਨ ਚਲਾਯੋ ॥

यौ कहि कै मनि कोप भरियो तब भूप हली कहु बान चलायो ॥

ਇਹ ਕਹਿ ਕੇ (ਰਾਜਾ) ਮਨ ਵਿਚ ਕ੍ਰੋਧ ਨਾਲ ਭਰ ਗਿਆ ਅਤੇ ਉਸ ਵੇਲੇ ਰਾਜੇ ਨੇ ਬਲਰਾਮ ਉਤੇ ਬਾਣ ਚਲਾ ਦਿੱਤਾ।

ਲਾਗਤਿ ਹੀ ਨਟ ਸਾਲ ਭਯੋ ਤਨ ਮੈ ਬਲਿਭਦ੍ਰ ਮਹਾ ਦੁਖੁ ਪਾਯੋ ॥

लागति ही नट साल भयो तन मै बलिभद्र महा दुखु पायो ॥

(ਬਾਣ ਦੇ) ਲਗਦਿਆਂ ਹੀ ਬਲਰਾਮ ਲੋਟ ਪੋਟ ਹੋ ਗਿਆ ਅਤੇ ਸ਼ਰੀਰ ਵਿਚ (ਉਸ ਨੇ) ਬਹੁਤ ਦੁਖ ਪਾਇਆ।

ਮੂਰਛ ਹ੍ਵੈ ਕਰਿ ਸ੍ਯੰਦਨ ਬੀਚ ਗਿਰਿਯੋ ਤਿਹ ਕੋ ਕਬਿ ਨੈ ਜਸੁ ਗਾਯੋ ॥

मूरछ ह्वै करि स्यंदन बीच गिरियो तिह को कबि नै जसु गायो ॥

ਮੂਰਛਿਤ ਹੋ ਕੇ ਰਥ ਵਿਚ ਡਿਗ ਪਿਆ। ਉਸ ਦੀ ਉਪਮਾ ਕਵੀ (ਸ਼ਿਆਮ) ਨੇ ਇਸ ਤਰ੍ਹਾ ਕੀਤੀ ਹੈ।

ਮਾਨਹੁ ਬਾਨ ਭੁਜੰਗ ਡਸਿਯੋ ਧਨ ਧਾਮ ਸਬੈ ਮਨ ਤੇ ਬਿਸਰਾਯੋ ॥੧੮੪੯॥

मानहु बान भुजंग डसियो धन धाम सबै मन ते बिसरायो ॥१८४९॥

ਮਾਨੋ ਬਾਣ ਰੂਪ ਸੱਪ ਦੇ ਡੰਗਣ ਨਾਲ (ਬਲਰਾਮ ਨੇ) ਧਨ ਅਤੇ ਘਰ ਨੂੰ ਮਨ ਤੋਂ ਭੁਲਾ ਦਿੱਤਾ ਹੋਵੇ ॥੧੮੪੯॥

ਬਹੁਰੋ ਚਿਤ ਚੇਤ ਭਯੋ ਬਲਦੇਵ ਚਿਤੇ ਅਰਿ ਕੇ ਅਤਿ ਕੋਪ ਬਢਾਯੋ ॥

बहुरो चित चेत भयो बलदेव चिते अरि के अति कोप बढायो ॥

ਬਲਰਾਮ ਜਦ ਫਿਰ ਚਿਤ ਵਿਚ ਸਚੇਤ ਹੋਇਆ ਤਾ ਵੈਰੀ ਨੂੰ ਵੇਖ ਕੇ (ਮਨ ਵਿਚ) ਕ੍ਰੋਧ ਨੂੰ ਵਧਾ ਲਿਆ।

ਭਾਰੀ ਗਦਾ ਗਹਿ ਕੈ ਕਰਿ ਮੈ ਨ੍ਰਿਪ ਕੇ ਬਧ ਕਾਰਨ ਤਾਰਨ ਆਯੋ ॥

भारी गदा गहि कै करि मै नृप के बध कारन तारन आयो ॥

ਹੱਥ ਵਿਚ ਭਾਰੀ ਗਦਾ ਪਕੜ ਕੇ ਰਾਜਾ (ਜਰਾਸੰਧ) ਨੂੰ ਮਾਰਨ ਲਈ ਰਣ-ਭੂਮੀ ਵਿਚ ਆਇਆ।

ਪਾਉ ਪਿਆਦੇ ਹੁਇ ਸ੍ਯੰਦਨ ਤੇ ਕਬਿ ਸ੍ਯਾਮ ਕਹੈ ਇਤ ਭਾਤਿ ਸਿਧਾਯੋ ॥

पाउ पिआदे हुइ स्यंदन ते कबि स्याम कहै इत भाति सिधायो ॥

ਕਵੀ ਸ਼ਿਆਮ ਕਹਿੰਦੇ ਹਨ, ਰਥ ਤੋਂ ਉਤਰ ਕੇ ਪੈਦਲ ਹੋ ਗਿਆ ਅਤੇ ਇਸ ਤਰ੍ਹਾ ਚਲ ਪਿਆ।

ਅਉਰ ਕਿਸੀ ਭਟ ਜਾਨਿਯੋ ਨਹੀ ਕਬਿ ਦਉਰ ਪਰਿਯੋ ਨ੍ਰਿਪ ਨੇ ਲਖਿ ਪਾਯੋ ॥੧੮੫੦॥

अउर किसी भट जानियो नही कबि दउर परियो नृप ने लखि पायो ॥१८५०॥

ਹੋਰ ਕਿਸੇ ਸੂਰਮੇ ਨੇ ਨਹੀਂ ਸਮਝਿਆ ਕਿ ਕਿਸ ਵਲ ਦੌੜ ਪਿਆ ਹੈ, (ਪਰ) ਰਾਜੇ ਨੇ ਸਮਝ ਲਿਆ ਹੈ ॥੧੮੫੦॥

ਆਵਤ ਦੇਖਿ ਹਲਾਯੁਧ ਕੋ ਸੁ ਭਯੋ ਤਬ ਹੀ ਨ੍ਰਿਪ ਕੋਪਮਈ ਹੈ ॥

आवत देखि हलायुध को सु भयो तब ही नृप कोपमई है ॥

ਬਲਰਾਮ ਨੂੰ ਆਉਂਦਿਆਂ ਵੇਖ ਕੇ, ਤਦੋਂ ਰਾਜਾ ਕ੍ਰੋਧਵਾਨ ਹੋ ਗਿਆ ਹੈ।

ਜੁਧ ਹੀ ਕਉ ਸਮੁਹਾਇ ਭਯੋ ਨਿਜ ਪਾਨਿ ਕਮਾਨ ਸੁ ਤਾਨਿ ਲਈ ਹੈ ॥

जुध ही कउ समुहाइ भयो निज पानि कमान सु तानि लई है ॥

ਯੁੱਧ ਕਰਨ ਲਈ ਸਾਹਮਣੇ ਹੋ ਗਿਆ ਹੈ ਅਤੇ ਆਪਣੇ ਹੱਥ ਵਿਚ ਧਨੁਸ਼ ਤਾਣ ਲਈ ਹੈ।

ਲ੍ਯਾਇਓ ਹੁਤੇ ਚਪਲਾ ਸੀ ਗਦਾ ਸਰ ਏਕ ਹੀ ਸਿਉ ਸੋਊ ਕਾਟ ਦਈ ਹੈ ॥

ल्याइओ हुते चपला सी गदा सर एक ही सिउ सोऊ काट दई है ॥

(ਬਲਰਾਮ ਜੋ) ਬਿਜਲੀ ਵਰਗੀ ਗਦਾ ਲਿਆਇਆ ਸੀ, ਇਕੋ ਹੀ ਬਾਣ ਨਾਲ ਉਹ ਕਟ ਦਿੱਤੀ ਹੈ।

ਸਤ੍ਰੁ ਕੋ ਮਾਰਨ ਕੀ ਬਲਿਭਦ੍ਰਹਿ ਮਾਨਹੁ ਆਸ ਦੁਟੂਕ ਭਈ ਹੈ ॥੧੮੫੧॥

सत्रु को मारन की बलिभद्रहि मानहु आस दुटूक भई है ॥१८५१॥

(ਇਸ ਤਰ੍ਹਾ ਪ੍ਰਤੀਤ ਹੁੰਦਾ ਹੈ) ਮਾਨੋ ਵੈਰੀ ਨੂੰ ਮਾਰਨ ਦੀ ਬਲਰਾਮ ਦੀ ਆਸ ਦੋ ਟੋਟੇ ਹੋ ਗਈ ਹੋਵੇ ॥੧੮੫੧॥

ਕਾਟ ਗਦਾ ਜਬ ਐਸੇ ਦਈ ਤਬ ਹੀ ਬਲਿ ਢਾਲ ਕ੍ਰਿਪਾਨ ਸੰਭਾਰੀ ॥

काट गदा जब ऐसे दई तब ही बलि ढाल कृपान संभारी ॥

ਜਦ ਰਾਜੇ ਨੇ ਗਦਾ ਨੂੰ ਇਸ ਤਰ੍ਹਾ ਤੋੜ ਸੁਟਿਆ, ਤਾ ਬਲਰਾਮ ਨੇ ਢਾਲ ਤੇ ਤਲਵਾਰ ਨੂੰ ਸੰਭਾਲ ਲਿਆ।

ਧਾਇ ਚਲਿਯੋ ਅਰਿ ਮਾਰਨਿ ਕਾਰਨਿ ਸੰਕ ਕਛੂ ਚਿਤ ਮੈ ਨ ਬਿਚਾਰੀ ॥

धाइ चलियो अरि मारनि कारनि संक कछू चित मै न बिचारी ॥

ਵੈਰੀ ਨੂੰ ਮਾਰਨ ਲਈ ਭਜ ਚਲਿਆ ਅਤੇ ਚਿਤ ਵਿਚ ਕੋਈ ਸੰਸਾ ਨਹੀਂ ਵਿਚਾਰਿਆ।

ਭੂਪ ਨਿਹਾਰ ਕੈ ਆਵਤ ਕੋ ਗਰਜਿਯੋ ਬਰਖਾ ਕਰਿ ਬਾਨਨਿ ਭਾਰੀ ॥

भूप निहार कै आवत को गरजियो बरखा करि बाननि भारी ॥

(ਬਲਰਾਮ ਨੂੰ) ਆਉਂਦਿਆਂ ਵੇਖ ਕੇ (ਰਾਜਾ ਬਦਲ ਵਾਗ) ਗਜਿਆ ਅਤੇ ਬਾਣਾ ਦੀ ਭਾਰੀ ਵਰਖਾ ਕਰ ਦਿੱਤੀ।

ਢਾਲ ਦਈ ਸਤ ਧਾ ਕਰਿ ਕੈ ਕਰ ਕੀ ਕਰਵਾਰਿ ਤ੍ਰਿਧਾ ਕਰ ਡਾਰੀ ॥੧੮੫੨॥

ढाल दई सत धा करि कै कर की करवारि तृधा कर डारी ॥१८५२॥

(ਬਲਰਾਮ ਦੀ) ਢਾਲ ਦੇ ਸੱਤ ਟੋਟੇ ਕਰ ਦਿੱਤੇ ਅਤੇ ਹੱਥ ਦੀ ਤਲਵਾਰ ਦੇ ਤਿੰਨ ਟੁਕੜੇ ਕਰ ਦਿੱਤੇ ॥੧੮੫੨॥

ਢਾਲ ਕਟੀ ਤਰਵਾਰਿ ਗਈ ਕਟਿ ਐਸੇ ਹਲਾਯੁਧ ਸ੍ਯਾਮ ਨਿਹਾਰਿਯੋ ॥

ढाल कटी तरवारि गई कटि ऐसे हलायुध स्याम निहारियो ॥

(ਜਿਸ ਵੇਲੇ) ਢਾਲ ਕਟ ਗਈ ਅਤੇ ਤਲਵਾਰ ਵੀ ਕਟ ਗਈ, (ਉਸ ਵੇਲੇ) ਅਜਿਹੀ ਹਾਲਤ ਵਿਚ ਸ੍ਰੀ ਕ੍ਰਿਸ਼ਨ ਨੇ ਬਲਰਾਮ ਨੂੰ ਵੇਖਿਆ

ਮਾਰਤ ਹੈ ਬਲਿ ਕੋ ਅਬ ਹੀ ਨ੍ਰਿਪ ਯੌ ਅਪੁਨੇ ਮਨ ਮਾਝਿ ਬਿਚਾਰਿਯੋ ॥

मारत है बलि को अब ही नृप यौ अपुने मन माझि बिचारियो ॥

ਅਤੇ ਆਪਣੇ ਮਨ ਵਿਚ ਇਸ ਤਰ੍ਹਾ ਵਿਚਾਰਿਆ ਕਿ ਹੁਣੇ ਹੀ ਰਾਜਾ ਬਲਰਾਮ ਨੂੰ ਮਾਰ ਦੇਵੇਗਾ।

ਚਕ੍ਰ ਸੰਭਾਰਿ ਮੁਰਾਰਿ ਤਬੈ ਕਰਿ ਜੁਧ ਕੇ ਹੇਤ ਚਲਿਯੋ ਬਲ ਧਾਰਿਯੋ ॥

चक्र संभारि मुरारि तबै करि जुध के हेत चलियो बल धारियो ॥

ਤਦ ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਸੁਦਰਸ਼ਨ ਚੱਕਰ ਨੂੰ ਪਕੜ ਲਿਆ ਅਤੇ ਯੁੱਧ ਕਰਨ ਲਈ ਬਲ ਪੂਰਵਕ ਚਲ ਪਿਆ।

ਰੇ ਨ੍ਰਿਪ ਤੂ ਭਿਰ ਮੋ ਸੰਗ ਆਇ ਕੈ ਰਾਮ ਭਨੈ ਇਮ ਸ੍ਯਾਮ ਪੁਕਾਰਿਯੋ ॥੧੮੫੩॥

रे नृप तू भिर मो संग आइ कै राम भनै इम स्याम पुकारियो ॥१८५३॥

(ਕਵੀ) ਰਾਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾ ਲਲਕਾਰਾ ਮਾਰਿਆ, ਹੇ ਰਾਜੇ! ਤੂੰ ਆ ਕੇ ਮੇਰੇ ਨਾਲ ਯੁੱਧ ਕਰ ॥੧੮੫੩॥

ਯੌ ਬਤੀਯਾ ਰਨ ਮੈ ਸੁਨਿ ਭੂਪਤਿ ਜੂਝ ਮਚਾਵਨ ਸ੍ਯਾਮ ਸਿਉ ਆਯੋ ॥

यौ बतीया रन मै सुनि भूपति जूझ मचावन स्याम सिउ आयो ॥

ਯੁੱਧ-ਭੂਮੀ ਵਿਚ ਇਸ ਤਰ੍ਹਾ ਦੀਆਂ ਗੱਲਾ ਸੁਣ ਕੇ ਰਾਜਾ ਸ੍ਰੀ ਕ੍ਰਿਸ਼ਨ ਨਾਲ ਯੁੱਧ ਮਚਾਉਣ ਲਈ ਆ ਗਿਆ।

ਰੋਸਿ ਬਢਾਇ ਘਨੋ ਚਿਤ ਮੈ ਕਰ ਕੇ ਬਰ ਸੋ ਧਨੁ ਤਾਨਿ ਚਢਾਯੋ ॥

रोसि बढाइ घनो चित मै कर के बर सो धनु तानि चढायो ॥

ਚਿਤ ਵਿਚ ਬਹੁਤ ਕ੍ਰੋਧ ਵਧਾ ਕੇ ਹੱਥ ਦੇ ਜ਼ੋਰ ਨਾਲ ਧਨੁਸ਼ ਦਾ ਚਿੱਲਾ ਚੜ੍ਹਾ ਲਿਆ।

ਦੀਰਘ ਕਉਚ ਸਜੇ ਤਨ ਮੋ ਕਬਿ ਕੇ ਮਨ ਮੈ ਜਸੁ ਇਉ ਉਪਜਾਯੋ ॥

दीरघ कउच सजे तन मो कबि के मन मै जसु इउ उपजायो ॥

(ਉਸ ਦੇ) ਸ਼ਰੀਰ ਉਤੇ ਭਾਰੀ ਕਵਚ ਸਜਿਆ ਹੋਇਆ ਸੀ, ਕਵੀ ਦੇ ਮਨ ਵਿਚ ਇਸ ਤਰ੍ਹਾ ਦਾ ਯਸ਼ ਪੈਦਾ ਹੋਇਆ

ਮਾਨਹੁ ਜੁਧ ਸਮੇ ਰਿਸ ਕੈ ਰਘੁਨਾਥ ਕੇ ਊਪਰਿ ਰਾਵਨ ਆਯੋ ॥੧੮੫੪॥

मानहु जुध समे रिस कै रघुनाथ के ऊपरि रावन आयो ॥१८५४॥

ਮਾਨੋ ਯੁੱਧ ਦੌਰਾਨ ਕ੍ਰੋਧਵਾਨ ਹੋ ਕੇ ਰਾਵਣ ਸ੍ਰੀ ਰਾਮ ਉਪਰ ਚੜ੍ਹ ਆਇਆ ਹੋਵੇ ॥੧੮੫੪॥

ਆਵਤ ਭਯੋ ਨ੍ਰਿਪ ਸ੍ਯਾਮ ਕੇ ਸਾਮੁਹੇ ਤਉ ਧਨੁ ਸ੍ਰੀ ਬ੍ਰਿਜਨਾਥ ਸੰਭਾਰਿਯੋ ॥

आवत भयो नृप स्याम के सामुहे तउ धनु स्री बृजनाथ संभारियो ॥

(ਜਦੋਂ) ਰਾਜਾ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਆ ਗਿਆ ਤਾ ਸ਼ਿਆਮ ਜੀ ਨੇ ਧਨੁਸ਼ ਨੂੰ ਸੰਭਾਲ ਲਿਆ।

ਧਾਵਤ ਭਯੋ ਹਿਤ ਤੇ ਹਰਿ ਸਾਮੁਹੇ ਤ੍ਰਾਸ ਕਛੂ ਚਿਤ ਮੈ ਨ ਬਿਚਾਰਿਯੋ ॥

धावत भयो हित ते हरि सामुहे त्रास कछू चित मै न बिचारियो ॥

ਇਧਰੋਂ ਸ੍ਰੀ ਕ੍ਰਿਸ਼ਨ ਭਜ ਕੇ (ਉਸ ਦੇ) ਸਾਹਮਣੇ ਹੋ ਗਏ ਅਤੇ ਚਿਤ ਵਿਚ ਕੁਝ ਵੀ ਡਰ ਨਹੀਂ ਮੰਨਿਆ।

ਕਾਨ ਪ੍ਰਮਾਨ ਲਉ ਤਾਨਿ ਕਮਾਨ ਸੁ ਬਾਨ ਲੈ ਸਤ੍ਰੁ ਕੇ ਛਤ੍ਰ ਪੈ ਮਾਰਿਯੋ ॥

कान प्रमान लउ तानि कमान सु बान लै सत्र के छत्र पै मारियो ॥
ਕੰਨ ਤਕ ਧਨੁਸ਼ ਨੂੰ ਖਿਚ ਕੇ ਬਾਣ ਲੈ ਕੇ ਵੈਰੀ ਦੇ ਛੱਤਰ ਉਤੇ ਮਾਰਿਆ।

ਖੰਡ ਹੁਇ ਖੰਡ ਗਿਰਿਯੋ ਛਿਤ ਮੈ ਮਨੋ ਚੰਦ ਕੋ ਰਾਹੁ ਨੇ ਮਾਰਿ ਬਿਦਾਰਿਯੋ ॥੧੮੫੫॥
खंड हुइ खंड गिरियो छित मै मनो चंद को राहु ने मारि बिदारियो ॥१८५५॥
ਛੱਤਰ ਟੋਟੇ ਟੋਟੇ ਹੋ ਕੇ ਧਰਤੀ ਉਤੇ ਡਿਗ ਪਿਆ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਹੂ ਨੇ ਚੰਦ੍ਰਮਾ ਨੂੰ ਮਾਰ ਕੇ ਨਸ਼ਟ ਕਰ ਦਿੱਤਾ ਹੋਵੇ ॥੧੮੫੫॥

ਛਤ੍ਰ ਕਟਿਓ ਨ੍ਰਿਪ ਕੋ ਜਬ ਹੀ ਤਬ ਹੀ ਮਨ ਭੂਪਤਿ ਕੋਪ ਭਯੋ ਹੈ ॥
छत्र कटिओ नृप को जब ही तब ही मन भूपति कोप भयो है ॥
ਜਦੋਂ ਰਾਜੇ ਦਾ ਛੱਤਰ ਕਟ ਗਿਆ (ਉਦੋਂ) ਰਾਜਾ ਮਨ ਵਿਚ ਬਹੁਤ ਕ੍ਰੋਧਵਾਨ ਹੋ ਗਿਆ।

ਸਯਾਮ ਕੀ ਓਰ ਕੁਦ੍ਰਿਸਟਿ ਚਿਤੈ ਕਰਿ ਉਗ੍ਰ ਸਰਾਸਨ ਹਾਥਿ ਲਯੋ ਹੈ ॥
स्याम की ओर कुद्रसटि चितै करि उग्र सरासन हाथि लयो है ॥
ਸ੍ਰੀ ਕ੍ਰਿਸ਼ਨ ਵਲ ਭੈੜੀ ਨਜ਼ਰ ਨਾਲ ਵੇਖਣ ਲਗਾ ਅਤੇ ਹੱਥ ਵਿਚ ਕਠੋਰ ਧਨੁਸ਼ ਨੂੰ ਪਕੜ ਲਿਆ।

ਜੋਰ ਸੋ ਖੈਚਨ ਲਾਗਿਯੋ ਤਹਾ ਨਹਿ ਐਚ ਸਕੇ ਕਰ ਕੰਪ ਭਯੋ ਹੈ ॥
जोर सो खैचन लागियो तहा नहि ऐच सके कर कंप भयो है ॥
ਉਸ ਨੂੰ ਜ਼ੋਰ ਨਾਲ ਖਿਚਣ ਲਗਿਆ, ਪਰ ਖਿਚ ਨਾ ਸਕਿਆ ਅਤੇ ਹੱਥ ਕੰਬਣ ਲਗ ਗਏ।

ਲੈ ਧਨੁ ਬਾਨ ਮੁਰਾਰਿ ਤਬੈ ਤਿਹ ਚਾਪ ਚਟਾਕ ਦੈ ਕਾਟਿ ਦਯੋ ਹੈ ॥੧੮੫੬॥
लै धनु बान मुरारि तबै तिह चाप चटाक दै काटि दयो है ॥१८५६॥
ਉਸ ਵੇਲੇ ਸ੍ਰੀ ਕ੍ਰਿਸ਼ਨ ਨੇ ਧਨੁਸ਼ ਬਾਣ ਲੈ ਕੇ ਉਸ ਦੇ ਧਨੁਸ਼ ਨੂੰ ਤੁਰਤ ਕਟ ਕੇ ਸੁੱਟ ਦਿੱਤਾ ॥੧੮੫੬॥

ਬ੍ਰਿਜਰਾਜ ਸਰਾਸਨ ਕਾਟਿ ਦਯੋ ਤਬ ਭੂਪਤਿ ਕੋਪੁ ਕੀਯੋ ਮਨ ਮੈ ॥
बृजराज सरासन काटि दयो तब भूपति कोपु कीयो मन मै ॥
(ਜਦ) ਸ੍ਰੀ ਕ੍ਰਿਸ਼ਨ ਨੇ (ਜਰਾਸੰਧ ਦਾ) ਧਨੁਸ਼ ਕਟ ਸੁਟਿਆ ਤਦ ਰਾਜੇ ਨੇ ਮਨ ਵਿਚ ਕ੍ਰੋਧ ਕੀਤਾ।

ਕਰਵਾਰਿ ਸੰਭਾਰਿ ਮਹਾ ਬਲ ਧਾਰਿ ਹਕਾਰਿ ਪਰਿਯੋ ਰਿਪੁ ਕੇ ਗਨ ਮੈ ॥
करवारि संभारि महा बल धारि हकारि परियो रिपु के गन मै ॥

(ਫਿਰ) ਤਲਵਾਰ ਨੂੰ ਸੰਭਾਲ ਕੇ ਅਤੇ ਬਹੁਤ ਅਧਿਕ ਬਲ ਨੂੰ ਧਾਰ ਕੇ ਲਲਕਾਰਾ ਮਾਰ ਕੇ ਵੈਰੀ ਦਲ ਉਤੇ ਜਾ ਪਿਆ।

ਤਹਾ ਢਾਲ ਸੋ ਢਾਲ ਕ੍ਰਿਪਾਨ ਕ੍ਰਿਪਾਨ ਸੋ ਯੌ ਅਟਕੇ ਖਟਕੇ ਰਨ ਮੈ ॥

तहा ढाल सो ढाल कृपान कृपान सो यौ अटके खटके रन मै ॥

(ਉਦੋਂ) ਢਾਲ ਨਾਲ ਢਾਲ ਅਤੇ ਕ੍ਰਿਪਾਨ ਨਾਲ ਕ੍ਰਿਪਾਨ ਯੁੱਧ-ਭੂਮੀ ਵਿਚ ਇਸ ਤਰ੍ਹਾ ਉਲਝੀਆਂ ਅਤੇ ਖੜਕੀਆਂ,

ਮਨੋ ਜ੍ਵਾਲ ਦਵਾਨਲ ਕੀ ਲਪਟੈ ਚਟਕੈ ਪਟਕੈ ਤ੍ਰਿਨ ਜਿਉ ਬਨ ਮੈ ॥੧੮੫੭॥

मनो ज्वाल दवानल की लपटै चटकै पटकै तृन जिउ बन मै ॥१८५७॥

ਮਾਨੋ ਬਨ ਦੀ ਅਗਨੀ ਦੀਆਂ ਲਾਟਾ (ਵੈਰੀਆਂ ਨੂੰ) ਤੀਲਿਆਂ ਵਾਗ ਜਲਦੀ ਪਟਕਾ ਕੇ ਸੁਟ ਰਹੀਆਂ ਹੋਣ ॥੧੮੫੭॥

ਘੂਮਤ ਘਾਇਲ ਹੁਇ ਇਕ ਬੀਰ ਫਿਰੈ ਇਕ ਸ੍ਰਉਨ ਭਰੇ ਭਭਕਾਤੇ ॥

घूमत घाइल हुइ इक बीर फिरै इक स्रउन भरे भभकाते ॥

ਕਈ ਸੂਰਮੇ ਘਾਇਲ ਹੋ ਕੇ ਘੁੰਮ ਰਹੇ ਹਨ ਅਤੇ ਇਕ ਲਹੂ ਨਾਲ ਲਿਬੜੇ ਹੋਏ ਭਬਕ ਰਹੇ ਹਨ।

ਏਕ ਕਬੰਧ ਫਿਰੈ ਬਿਨੁ ਸੀਸ ਲਖੈ ਤਿਨ ਕਾਇਰ ਹੈ ਬਿਲਲਾਤੇ ॥

एक कबंध फिरै बिनु सीस लखै तिन काइर है बिललाते ॥

ਇਕਨਾ ਦੇ ਬਿਨਾ ਸਿਰ ਧੜ ਫਿਰ ਰਹੇ ਹਨ (ਜਿਨ੍ਹਾ ਨੂੰ) ਵੇਖ ਕੇ ਕਾਇਰ ਚੀਖ਼ਾ ਮਾਰਦੇ ਹਨ।

ਤ੍ਯਾਗਿ ਚਲੇ ਇਕ ਆਹਵ ਕੌ ਇਕ ਡੋਲਤ ਜੁਧਹਿ ਕੇ ਰੰਗਿ ਰਾਤੇ ॥

त्यागि चले इक आहव कौ इक डोलत जुधहि के रंगि राते ॥

ਕਈ ਯੁੱਧ-ਭੂਮੀ ਨੂੰ ਤਿਆਗ ਚਲੇ ਹਨ ਅਤੇ ਇਕ ਯੁੱਧ ਦੇ ਰੰਗ ਵਿਚ ਰੰਗੇ ਹੋਏ ਹਨ।

ਏਕ ਪਰੇ ਭਟ ਪ੍ਰਾਨ ਬਿਨਾ ਮਨੋ ਸੋਵਤ ਹੈ ਮਦਰਾ ਮਦ ਮਾਤੇ ॥੧੮੫੮॥

एक परे भट प्रान बिना मनो सोवत है मदरा मद माते ॥१८५८॥

ਕਈ ਸੂਰਮੇ ਪ੍ਰਾਣਾ ਤੋਂ ਬਿਨਾ ਪਏ ਹਨ, ਮਾਨੋ ਸ਼ਰਾਬ ਪੀ ਕੇ ਮਸਤੀ ਦੀ ਅਵਸਥਾ ਵਿਚ ਸੁੱਤੇ ਪਏ ਹੋਣ ॥੧੮੫੮॥

ਜਾਦਵ ਜੇ ਅਤਿ ਕ੍ਰੋਧ ਭਰੇ ਗਹਿ ਆਯੁਧਿ ਸੰਧ ਜਰਾ ਪਹਿ ਧਾਵਤ ॥

जादव जे अति क्रोध भरे गहि आयुधि संध जरा पहि धावत ॥

ਜਿਹੜੇ ਯਾਦਵ ਕ੍ਰੋਧ ਨਾਲ ਭਰੇ ਹੋਏ ਹਨ, (ਉਹ) ਸ਼ਸਤ੍ਰ ਧਾਰਨ ਕਰ ਕੇ ਜਰਾਸੰਧ ਉਤੇ ਧਾਵਾ ਬੋਲਦੇ ਹਨ।

ਅਉਰ ਜਿਤੇ ਸਿਰਦਾਰ ਬਲੀ ਕਰਵਾਰਿ ਸੰਭਾਰਿ ਹਕਾਰਿ ਬੁਲਾਵਤ ॥

अउर जिते सिरदार बली करवारि संभारि हकारि बुलावत ॥

ਹੋਰ ਜਿਤਨੇ ਬਲਵਾਨ ਸਰਦਾਰ ਹਨ, ਤਲਵਾਰਾ ਪਕੜ ਕੇ ਲਲਕਾਰੇ ਮਾਰਦੇ ਹਨ।

ਭੂਪਤਿ ਪਾਨਿ ਲੈ ਬਾਨ ਕਮਾਨ ਗੁਮਾਨ ਭਰਿਯੋ ਰਿਪੁ ਓਰਿ ਚਲਾਵਤ ॥

भूपति पानि लै बान कमान गुमान भरियो रिपु ओरि चलावत ॥

ਰਾਜਾ ਹੱਥ ਵਿਚ ਧਨੁਸ਼ ਬਾਣ ਲੈ ਕੇ ਅਤੇ ਅਭਿਮਾਨ ਨਾਲ ਭਰ ਕੇ ਵੈਰੀ ਵਲ ਚਲਾ ਦਿੰਦਾ ਹੈ।

ਏਕ ਹੀ ਬਾਨ ਕੇ ਸਾਥ ਕੀਏ ਬਿਨੁ ਮਾਥ ਸੁ ਨਾਥ ਅਨਾਥ ਹੁਇ ਆਵਤ ॥੧੯੫੯॥

एक ही बान के साथ कीए बिनु माथ सु नाथ अनाथ हुइ आवत ॥१८५९॥

ਇਕੋ ਹੀ ਬਾਣ ਨਾਲ (ਕਈਆਂ ਨੂੰ) ਸਿਰਾ ਤੋਂ ਬਿਨਾ ਕਰ ਦਿੱਤਾ ਹੈ ਅਤੇ ਨਾਥ (ਸਰਦਾਰੀਆਂ ਵਾਲੇ) ਅਨਾਥ ਹੋ ਗਏ ਹਨ ॥੧੯੫੯॥

ਏਕਨ ਕੀ ਭੁਜ ਕਾਟਿ ਦਈ ਅਰੁ ਏਕਨ ਕੇ ਸਿਰ ਕਾਟਿ ਗਿਰਾਏ ॥

एकन की भुज काटि दई अरु एकन के सिर काटि गिराए ॥

ਇਕਨਾ ਦੀਆਂ ਭੁਜਾਵਾ ਕਟ ਸੁਟੀਆਂ ਹਨ ਅਤੇ ਇਕਨਾ ਦੇ ਸਿਰ ਵੱਢ ਕੇ ਸੁਟ ਦਿੱਤੇ ਹਨ।

ਜਾਦਵ ਏਕ ਕੀਏ ਬਿਰਥੀ ਪੁਨਿ ਸ੍ਰੀ ਜਦੁਬੀਰ ਕੇ ਤੀਰ ਲਗਾਏ ॥

जादव एक कीए बिरथी पुनि स्री जदुबीर के तीर लगाए ॥

ਕਈਆਂ ਯਾਦਵਾ ਨੂੰ ਰਥਾ ਤੋਂ ਬਿਨਾ ਕਰ ਦਿੱਤਾ ਹੈ ਅਤੇ ਫਿਰ ਸ੍ਰੀ ਕ੍ਰਿਸ਼ਨ ਨੂੰ ਤੀਰ ਮਾਰੇ ਹਨ।

ਅਉਰ ਹਨੇ ਗਜਰਾਜ ਘਨੌ ਬਰ ਬਾਜ ਬਨੇ ਹਨਿ ਭੂਮਿ ਗਿਰਾਏ ॥

अउर हने गजराज घनौ बर बाज बने हनि भूमि गिराए ॥

ਹੋਰ ਬਹੁਤ ਸਾਰੇ ਵੱਡੇ ਵੱਡੇ ਹਾਥੀ ਮਾਰ ਦਿੱਤੇ ਹਨ ਅਤੇ ਬਹੁਤ ਸਾਰੇ ਸੁੰਦਰ ਸੱਜੇ ਹੋਏ ਘੋੜਿਆਂ ਨੂੰ ਮਾਰ ਕੇ ਧਰਤੀ ਉਤੇ ਡਿਗਾ ਦਿੱਤਾ ਹੈ।

ਜੋਗਿਨ ਭੂਤ ਪਿਸਾਚ ਸਿੰਗਾਲਨ ਸ੍ਰਉਨਤ ਸਾਗਰ ਮਾਝ ਅਨਾਏ ॥੧੯੬੦॥

जोगिन भूत पिसाच सिंगालन स्रउनत सागर माझ अनाए ॥१८६०॥

ਜੋਗਣਾ, ਭੂਤ, ਪਿਸ਼ਾਚ ਅਤੇ ਗਿਦੜ ਲਹੂ ਦੇ ਸਾਗਰ ਵਿਚ ਨ੍ਹਾਤੇ ਹਨ ॥੧੯੬੦॥

ਬੀਰ ਸੰਘਾਰ ਕੈ ਸ੍ਰੀ ਜਦੁਬੀਰ ਕੇ ਭੂਪ ਭਯੋ ਅਤਿ ਕੋਪਮਈ ਹੈ ॥

बीर संघार कै स्री जदुबीर के भूप भयो अति कोपमई है ॥

ਸ੍ਰੀ ਕ੍ਰਿਸ਼ਨ ਦੇ ਯੋਧਿਆਂ ਨੂੰ ਮਾਰ ਕੇ, ਰਾਜਾ ਬਹੁਤ ਕ੍ਰੋਧਵਾਨ ਹੋ ਗਿਆ ਹੈ।

ਜੁਧ ਬਿਖੈ ਮਨ ਦੇਤ ਭਯੋ ਤਨ ਕੀ ਸਿਗਰੀ ਸੁਧਿ ਭੂਲਿ ਗਈ ਹੈ ॥

जुध बिखै मन देत भयो तन की सिगरी सुधि भूलि गई है ॥

(ਉਸ ਨੇ) ਯੁੱਧ ਵਿਚ (ਆਪਣਾ) ਮਨ ਅਰਪਿਤ ਕਰ ਦਿੱਤਾ ਹੈ ਅਤੇ ਸ਼ਰੀਰ ਦੀ ਸਾਰੀ ਸੁੱਧ ਬੁੱਧ ਭੁਲਾ ਦਿੱਤੀ ਹੈ।

ਐਨ ਹੀ ਸੈਨ ਹਨੀ ਪ੍ਰਭ ਕੀ ਸੁ ਪਰੀ ਛਿਤ ਮੈ ਬਿਨ ਪ੍ਰਾਨ ਭਈ ਹੈ ॥

ऐन ही सैन हनी प्रभ की सु परी छित मै बिन प्रान भई है ॥

ਸ੍ਰੀ ਕ੍ਰਿਸ਼ਨ ਦੀ ਸਾਰੀ ਦੀ ਸਾਰੀ ('ਐਨ') ਸੈਨਾ ਪ੍ਰਾਣਾ ਤੋਂ ਬਿਨਾ ਧਰਤੀ ਉਤੇ ਵਿੱਛੀ ਪਈ ਹੈ।

ਭੂਪਤਿ ਮਾਨਹੁ ਸੀਸਨ ਕੀ ਸਭ ਸੂਰਨ ਹੂੰ ਕੀ ਜਗਾਤਿ ਲਈ ਹੈ ॥੧੮੬੧॥

भूपति मानहु सीसन की सभ सूरन हूँ की जगाति लई है ॥१८६१॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਜੇ ਨੇ ਸਾਰਿਆਂ ਸੂਰਮਿਆਂ ਤੋਂ ਸਿਰਾ ਦੇ ਰੂਪ ਵਿਚ ਕਰ ਵਸੂਲ ਕੀਤਾ ਹੋਵੇ ॥੧੮੬੧॥

ਛਾਡਿ ਦਏ ਜਿਤ ਸਾਚ ਕੈ ਮਾਨਹੁ ਮਾਰਿ ਦਏ ਮਨ ਝੂਠ ਨ ਭਾਯੋ ॥

छाडि दए जित साच कै मानहु मारि दए मन झूठ न भायो ॥

(ਇਥੇ ਇਕ ਰੂਪਕ ਰਾਹੀਂ ਕਵੀ ਨੇ ਦਸਿਆ ਹੈ ਕਿ ਰਾਜੇ ਨੇ) ਜਿਨ੍ਹਾ ਨੂੰ ਸੱਚਾ ਮੰਨਿਆ ਹੈ, (ਉਨ੍ਹਾ ਨੂੰ) ਛਡ ਦਿੱਤਾ ਹੈ ਅਤੇ (ਜਿਨ੍ਹਾ ਨੂੰ ਝੂਠਾ ਸਮਝਿਆ ਹੈ ਉਨ੍ਹਾ ਨੂੰ) ਮਾਰ ਦਿੱਤਾ ਹੈ (ਕਿਉਂਕਿ ਉਸ ਦੇ) ਮਨ ਨੂੰ ਝੂਠ ਚੰਗਾ ਨਹੀਂ ਲਗਦਾ।

ਜੋ ਭਟ ਘਾਇਲ ਭੂਮਿ ਪਰੇ ਮਨੋ ਦੋਸ ਕੀਯੋ ਕਛੁ ਦੰਡੁ ਦਿਵਾਯੋ ॥

जो भट घाइल भूमि परे मनो दोस कीयो कछु दंडु दिवायो ॥

ਜਿਹੜੇ ਸੂਰਮੇ ਘਾਇਲ ਹੋ ਕੇ ਧਰਤੀ ਉਤੇ ਪਏ ਹਨ, ਮਾਨੋ (ਉਨ੍ਹਾ ਨੇ) ਕੁਝ ਦੋਸ਼ ਕੀਤਾ ਹੋਵੇਗਾ (ਇਸ ਲਈ) ਦੰਡ ਦਿੱਤਾ ਗਿਆ ਹੈ।

ਏਕ ਹਨੇ ਕਰ ਪਾਇਨ ਤੇ ਜਿਨ ਜੈਸੋ ਕੀਯੋ ਫਲ ਤੈਸੋ ਈ ਪਾਯੋ ॥

एक हने कर पाइन ते जिन जैसो कीयो फल तैसो ई पायो ॥

ਇਕ ਹੱਥਾ ਪੈਰਾ ਤੋਂ ਵਢੇ ਹੋਏ ਹਨ, ਜਿਨ੍ਹਾ ਨੇ ਜਿਹੋ ਜਿਹਾ ਕੀਤਾ ਹੈ ਉਹੋ ਜਿਹਾ ਫਲ ਪਾਇਆ ਹੈ।

ਰਾਜ ਸਿੰਘਾਸਨ ਸ੍ਯੰਦਨ ਬੈਠ ਕੈ ਸੂਰਨ ਕੇ ਨ੍ਰਿਪ ਨਿਆਉ ਚੁਕਾਯੋ ॥੧੮੬੨॥

राज सिंघासन स्यंदन बैठ कै सूरन के नृप निआउ चुकायो ॥१८६२॥

ਰਾਜੇ (ਜਰਾਸੰਧ) ਨੇ ਰਥ ਦੇ ਰਾਜ ਸਿੰਘਾਸਨ ਉਤੇ ਬੈਠ ਕੇ ਸੂਰਮਿਆਂ ਦਾ ਨਿਆਂ ਚੁਕਾਇਆ ਹੈ ॥੧੮੬੨॥

ਜਬ ਭੂਪ ਇਤੋ ਰਨ ਪਾਵਤ ਭਯੋ ਤਬ ਸ੍ਰੀ ਬ੍ਰਿਜ ਨਾਇਕ ਕੋਪ ਭਰਿਯੋ ॥

जब भूप इतो रन पावत भयो तब स्री बृज नाइक कोप भरियो ॥

ਜਦ ਰਾਜੇ ਨੇ ਇਸ ਤਰ੍ਹਾ ਦਾ ਯੁੱਧ ਕੀਤਾ, ਤਦ ਸ੍ਰੀ ਕ੍ਰਿਸ਼ਨ ਕ੍ਰੋਧ ਨਾਲ ਭਰ ਗਏ।

ਨ੍ਰਿਪ ਸਾਮੁਹੇ ਜਾਇ ਕੇ ਜੂਝ ਮਚਾਤ ਭਯੋ ਚਿਤ ਮੈ ਨ ਰਤੀ ਕੁ ਡਰਿਯੋ ॥

नृप सामुहे जाइ के जूझ मचात भयो चित मै न रती कु डरियो ॥

(ਉਨ੍ਹਾ ਨੇ) ਰਾਜੇ ਦੇ ਸਾਹਮਣੇ ਜਾ ਕੇ ਰਣ ਮੰਡਿਆ ਅਤੇ ਚਿਤ ਵਿਚ ਰਤਾ ਜਿੰਨਾ ਵੀ ਡਰ ਨਾ ਮੰਨਿਆ।

ਬ੍ਰਿਜ ਨਾਇਕ ਸਾਇਕ ਏਕ ਹਨ੍ਯੋ ਨ੍ਰਿਪ ਕੋ ਉਰਿ ਲਾਗ ਕੈ ਭੂਮਿ ਪਰਿਯੋ ॥

बृज नाइक साइक एक हन्यो नृप को उरि लाग कै भूमि परियो ॥

ਸ੍ਰੀ ਕ੍ਰਿਸ਼ਨ ਨੇ ਇਕ ਬਾਣ ਮਾਰਿਆ (ਜੋ) ਰਾਜੇ ਦੀ ਛਾਤੀ ਵਿਚ ਲਗ ਕੇ ਧਰਤੀ ਉਤੇ ਡਿਗ ਪਿਆ।

ਇਮ ਮੇਦ ਸੋ ਬਾਨ ਚਖਿਯੋ ਨ੍ਰਿਪ ਕੋ ਮਨੋ ਪੰਨਗ ਦੂਧ ਕੋ ਪਾਨ ਕਰਿਯੋ ॥੧੮੬੩॥

इम मेद सो बान चखियो नृप को मनो पंनग दूध को पान करियो ॥१८६३॥

ਬਾਣ ਨੇ (ਰਾਜੇ ਨੂੰ ਲਗ ਕੇ ਉਸ ਦੀ) ਚਰਬੀ ਨੂੰ ਇਸ ਤਰ੍ਹਾ ਚਖਿਆ ਮਾਨੋਂ ਸੱਪ ਨੇ ਦੁੱਧ ਪੀਤਾ ਹੋਵੇ ॥੧੮੬੩॥

ਸਹਿ ਕੈ ਸਰ ਸ੍ਰੀ ਹਰਿ ਕੋ ਉਰ ਮੈ ਨ੍ਰਿਪ ਸ੍ਯਾਮ ਹੀ ਕਉ ਇਕ ਬਾਨ ਲਗਾਯੋ ॥

सहि कै सर स्री हरि को उर मै नृप स्याम ही कउ इक बान लगायो ॥

(ਆਪਣੀ) ਛਾਤੀ ਉਤੇ ਸ੍ਰੀ ਕ੍ਰਿਸ਼ਨ ਦਾ ਬਾਣ ਸਹਿ ਕੇ ਰਾਜੇ ਨੇ ਕ੍ਰਿਸ਼ਨ ਨੂੰ ਇਕ ਤੀਰ ਮਾਰਿਆ।

ਸੂਤ ਕੇ ਏਕ ਲਗਾਵਤ ਭਯੋ ਸਰ ਦਾਰੁਕ ਲਾਗਤ ਹੀ ਦੁਖੁ ਪਾਯੋ ॥

सूत के एक लगावत भयो सर दारुक लागत ही दुखु पायो ॥

ਇਕ ਤੀਰ (ਕ੍ਰਿਸ਼ਨ ਦੇ) ਰਥਵਾਨ ਨੂੰ ਮਾਰਿਆ, (ਜਿਸ ਦੇ) ਲਗਦਿਆਂ ਰਥਵਾਨ ਨੇ ਬਹੁਤ ਦੁਖ ਪਾਇਆ।

ਹੁਇ ਬਿਸੰਭਾਰ ਗਿਰਿਯੋ ਈ ਚਹੈ ਤਿਹ ਕੋ ਰਥੁ ਆਸਨ ਨ ਠਹਰਾਯੋ ॥

ਹੁਇ ਬਿਸੰਭਾਰ ਗਿਰਿਯੋ ਈ ਚਹੈ ਤਿਹ ਕੋ ਰਥੁ ਆਸਨ ਨ ਠਹਰਾਯੋ ॥

(ਉਹ) ਬੇਸੁਧ ਹੋ ਕੇ ਡਿਗਣ ਵਾਲਾ ਹੀ ਸੀ (ਕਿਉਂਕਿ) ਉਸ ਪਾਸੋਂ ਰਥ ਉਤੇ ਬੈਠੇ ਰਹਿਣਾ ਔਖਾ ਹੋ ਗਿਆ ਸੀ।

ਤਾਹੀ ਸਮੈ ਚਪਲੰਗ ਤੁਰੰਗਨਿ ਆਪਨੀ ਚਾਲ ਕੋ ਰੂਪ ਦਿਖਾਯੋ ॥੧੮੬੪॥

ताही समै चपलंग तुरंगनि आपनी चाल को रूप दिखायो ॥१८६४॥

ਉਸੇ ਵੇਲੇ ਅਤਿਅੰਤ ਚੁਸਤ ਘੋੜਿਆਂ ਨੇ ਆਪਣੀ ਚਾਲ ਦਾ ਰੂਪ ਵਿਖਾਇਆ (ਅਰਥਾਤ ਤੀਬਰ ਗਤਿ ਨਾਲ ਦੌੜ ਗਏ) ॥੧੮੬੪॥

ਦੋਹਰਾ ॥

दोहरा ॥

ਦੋਹਰਾ:

ਭੁਜਾ ਪਕਰ ਕੇ ਸਾਰਥੀ ਰਥਿ ਤਬ ਡਾਰਿਯੋ ਧੀਰ ॥

भुजा पकर के सारथी रथि तब डारियो धीर ॥

ਧੀਰਜਵਾਨ (ਸ੍ਰੀ ਕ੍ਰਿਸ਼ਨ ਨੇ) ਰਥਵਾਨ ਨੂੰ ਬਾਹੋਂ ਪਕੜ ਕੇ ਰਥ ਵਿਚ ਲਿਟਾ ਦਿੱਤਾ

ਸ੍ਯੰਦਨ ਹਾਕਤ ਆਪੁ ਹੀ ਚਲਿਯੋ ਲਰਤ ਬਲਬੀਰ ॥੧੮੬੫॥

स्यंदन हाकत आपु ही चलियो लरत बलबीर ॥१८६५॥

ਅਤੇ ਆਪ ਹੀ ਰਥ ਨੂੰ ਹਕਦੇ ਹੋਏ ਲੜਦੇ ਚਲੇ ਗਏ ॥੧੮੬੫॥

ਸਵੈਯਾ ॥

सवैया ॥

ਸਵੈਯਾ:

ਸਾਰਥੀ ਸ੍ਯੰਦਨ ਪੈ ਨ ਲਖਿਯੋ ਬਲਿਦੇਵ ਕਹਿਓ ਰਿਸਿ ਤਾਹਿ ਸੁਨੈ ਕੈ ॥

सारथी स्यंदन पै न लखियो बलिदेव कहिओ रिसि ताहि सुनै कै ॥

(ਸ੍ਰੀ ਕ੍ਰਿਸ਼ਨ ਦੇ) ਰਥਵਾਨ ਨੂੰ ਰਥ ਉਤੇ ਨਾ ਵੇਖ ਕੇ ਬਲਰਾਮ ਨੇ ਕ੍ਰੋਧਿਤ ਹੋ ਕੇ ਉਸ (ਰਾਜਾ ਜਰਾਸੰਧ) ਨੂੰ ਸੁਣਾ ਕੇ ਕਿਹਾ,

ਜਿਉ ਦਲ ਤੋਰ ਜਿਤਿਯੋ ਸਬ ਹੀ ਤੈਸੋ ਤੋ ਜਿਤ ਹੈ ਜਸ ਡੰਕ ਬਜੈ ਕੈ ॥

जिउ दल तोर जितियो सब ही तैसो तो जित है जस डंक बजै कै ॥

ਜਿਵੇਂ ਤੇਰਾ ਸਾਰਾ ਸੈਨਾ-ਦਲ ਜਿਤ ਲਿਆ ਹੈ, ਉਸੇ ਤਰ੍ਹਾ ਤੈਨੂੰ ਜਿਤ ਕੇ ਯਸ਼ ਦਾ ਡੰਕਾ ਵਜਾਵਾਗੇ।

ਮੂਢ ਭਿਰੇ ਪਤਿ ਚਉਦਹ ਲੋਕ ਕੇ ਸੰਗ ਸੁ ਆਪ ਕਉ ਭੂਪ ਕਹੈ ਕੈ ॥

मूढ भिरे पति चउदह लोक के संग सु आप कउ भूप कहै कै ॥

ਮੂਰਖ ਚੌਦਾ ਲੋਕਾ ਦੇ ਸੁਆਮੀ ਨਾਲ ਲੜ ਕੇ ਆਪਣੇ ਆਪ ਨੂੰ ਰਾਜਾ ਅਖਵਾਉਂਦਾ ਹੈਂ।

ਕੀਟ ਪਤੰਗ ਸੁ ਬਾਜਨ ਸੰਗਿ ਉਡਿਯੋ ਕਛੁ ਚਾਹਤ ਪੰਖ ਲਗੈ ਕੈ ॥੧੮੬੬॥

कीट पतंग सु बाजन संगि उडियो कछु चाहत पंख लगै कै ॥१८६६॥

(ਇਸ ਤਰ੍ਹਾ ਪ੍ਰਤੀਤ ਹੁੰਦਾ ਹੈ ਮਾਨੋ ਕੋਈ) ਕੀੜਾ ਜਾ ਪਤੰਗਾ ਖੰਭ ਲਾ ਕੇ ਬਾਜ਼ਾ ਦੇ ਨਾਲ ਉਡਣਾ ਚਾਹੁੰਦਾ ਹੋਵੇ ॥੧੮੬੬॥

ਛਾਡਤ ਹੈ ਅਜਹੂੰ ਤੁਹਿ ਕਉ ਪਤਿ ਚਉਦਹ ਲੋਕਨ ਕੇ ਸੰਗ ਨ ਲਰੁ ॥

छाडत है अजहूँ तुहि कउ पति चउदह लोकन के संग न लरु ॥

(ਹੇ ਜਰਾਸੰਧ!) ਚੌਦਾ ਲੋਕਾ ਦੇ ਸੁਆਮੀ ਅਜੇ ਵੀ ਤੈਨੂੰ ਛਡ ਸਕਦੇ ਹਨ (ਜੇ) ਤੂੰ (ਉਨ੍ਹਾ) ਨਾਲ ਯੁੱਧ ਨਾ ਕਰੇਂ।

ਗਜਾਨ ਕੀ ਬਾਤ ਧਰੋ ਮਨ ਮੈ ਸੁ ਅਗਜਾਨ ਕੀ ਚਿਤ ਤੇ ਬਾਤ ਬਿਦਾ ਕਰੁ ॥

ग्यान की बात धरो मन मै सु अग्यान की चित ते बात बिदा करु ॥

ਮਨ ਵਿਚ ਗਿਆਨ ਦੀ ਗੱਲ ਨੂੰ ਧਾਰਨ ਕਰ ਅਤੇ ਅਗਿਆਨ ਦੀ ਗੱਲ ਨੂੰ ਚਿਤ ਵਿਚੋਂ ਕਢ ਦੇ।

ਰਛਕ ਹੈ ਸਭ ਕੋ ਬ੍ਰਿਜਨਾਥ ਕਹੈ ਕਬਿ ਸਜਾਮ ਇਹੈ ਜੀਅ ਮੈ ਧਰੁ ॥

रछक है सभ को बृजनाथ कहै कबि स्याम इहै जीअ मै धरु ॥

ਸ੍ਰੀ ਕ੍ਰਿਸ਼ਨ ਸਭ ਦੇ ਰਖਿਅਕ ਹਨ, ਕਵੀ ਸ਼ਿਆਮ ਕਹਿੰਦੇ ਹਨ, ਇਹ ਗੱਲ ਮਨ ਵਿਚ ਧਾਰਨ ਕਰ ਲੈ।

ਤਜਾਗ ਕੈ ਆਹਵ ਸਸਤ੍ਰ ਸਬੈ ਸੁ ਅਬੈ ਘਨਿ ਸਜਾਮ ਕੇ ਪਾਇਨ ਪੈ ਪਰੁ ॥੧੮੬੭॥

त्याग कै आहव ससत्र सबै सु अबै घनि स्याम के पाइन पै परु ॥१८६७॥

ਰਣ-ਭੂਮੀ ਵਿਚ ਸਾਰੇ ਸ਼ਸਤ੍ਰ ਛਡ ਕੇ ਇਸ ਵੇਲੇ ਸ੍ਰੀ ਕ੍ਰਿਸ਼ਨ ਦੇ ਪੈਰੀਂ ਪੈ ਜਾ ॥੧੮੬੭॥

ਚੌਪਈ ॥

चौपई ॥

ਚੌਪਈ:

ਜਬੈ ਹਲਾਯੁਧ ਐਸੇ ਕਹਿਯੋ ॥

जबै हलायुध ऐसे कहियो ॥

ਜਦੋਂ ਬੁਲਰਾਮ ਨੇ ਇਸ ਤਰ੍ਹਾ ਕਿਹਾ

ਕ੍ਰੋਧ ਡੀਠ ਰਾਜਾ ਤਨ ਚਹਿਯੋ ॥

क्रोध डीठ राजा तन चहियो ॥

(ਤਾ) ਰਾਜੇ ਨੇ ਕ੍ਰੋਧ ਭਰੀ ਦ੍ਰਿਸ਼ਟੀ ਨਾਲ (ਉਸ ਦੇ) ਸ਼ਰੀਰ ਵਲ ਵੇਖਿਆ।

ਕਹਿਯੋ ਨ੍ਰਿਪਤਿ ਸਬ ਕੋ ਸੰਘਰ ਹੌਂ ॥

कहियो नृपति सब को संघर हौं ॥

ਰਾਜੇ ਨੇ ਕਿਹਾ (ਹੁਣੇ ਹੀ) ਸਭ ਨੂੰ ਮਾਰਦਾ ਹਾ,

ਛਤ੍ਰੀ ਹੋਇ ਗ੍ਵਾਰ ਤੇ ਟਰ ਹੌਂ ॥੧੮੬੮॥

छत्री होइ ग्वार ते टर हौं ॥१८६८॥

(ਕੀ) ਛਤ੍ਰੀ ਹੋ ਕੇ ਗਵਾਲੇ ਨਾਲ (ਯੁੱਧ ਕਰਨੋ) ਟਲ ਜਾਵਾ ॥੧੮੬੮॥

ਸਵੈਯਾ ॥

सवैया ॥

ਸਵੈਯਾ:

ਭਾਖਬੋ ਇਉ ਨ੍ਰਿਪ ਕੋ ਸੁਨ ਕੈ ਜਦੁਬੀਰ ਸਬੈ ਅਤਿ ਕੋਪ ਭਰੇ ਹੈ ॥

भाखबो इउ नृप को सुन कै जदुबीर सबै अति कोप भरे है ॥

ਰਾਜੇ ਦੇ ਅਜਿਹੇ ਬੋਲ ਸੁਣ ਕੇ ਸਾਰੇ ਯਾਦਵ ਯੋਧੇ ਅਤਿ ਅਧਿਕ ਕ੍ਰੋਧ ਨਾਲ ਭਰ ਗਏ ਹਨ।

ਧਾਇ ਪਰੇ ਤਜਿ ਸੰਕ ਨਿਸੰਕ ਚਿਤੈ ਅਰਿ ਕਉ ਚਿਤੁ ਮੈ ਨ ਡਰੇ ਹੈ ॥

धाइ परे तजि संक निसंक चितै अरि कउ चितु मै न डरे है ॥

ਸੰਸਾ ਛਡ ਕੇ (ਸਾਰੇ) ਟੁਟ ਕੇ ਪੈ ਜਾਦੇ ਹਨ ਅਤੇ ਨਿਸੰਗ ਹੋ ਕੇ ਵੈਰੀ ਵਲ ਤਕਦੇ ਹਨ, ਪਰ ਚਿਤ ਵਿਚ ਡਰਦੇ ਨਹੀਂ ਹਨ।

ਭੂਪ ਅਯੋਧਨ ਮੈ ਧਨੁ ਲੈ ਤਿਹ ਸੀਸ ਕਟੇ ਗਿਰ ਭੂਮਿ ਪਰੇ ਹੈ ॥

भूप अयोधन मै धनु लै तिह सीस कटे गिर भूमि परे है ॥

ਰਾਜਾ (ਜਰਾਸੰਧ) ਨੇ ਵੀ ਯੁੱਧ-ਭੂਮੀ ਵਿਚ ਧਨੁਸ਼ ਬਾਣ ਲੈ ਕੇ ਉਨ੍ਹਾ ਦੇ ਸਿਰ ਕਟ ਦਿੱਤੇ ਹਨ ਜੋ ਧਰਤੀ ਉਤੇ ਡਿਗ ਪਏ ਹਨ।

ਮਾਨਹੁ ਪਉਨ ਪ੍ਰਚੰਡ ਬਹੈ ਛੁਟਿ ਬੇਲਨ ਤੇ ਗਿਰਿ ਫੂਲ ਝਰੇ ਹੈ ॥੧੮੬੯॥

मानहु पउन प्रचंड बहै छुटि बेलन ते गिरि फूल झरे है ॥१८६९॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਤੇਜ਼ ਹਵਾ ਦੇ ਚਲਣ ਨਾਲ ਵੇਲਾ ਨਾਲੋਂ ਫੁਲ ਟੁਟ ਕੇ ਧਰਤੀ ਉਤੇ ਡਿਗੇ ਪਏ ਹੋਣ ॥੧੮੬੯॥

ਸੈਨ ਸੰਘਾਰਤ ਭੂਪ ਫਿਰੈ ਭਟ ਆਨਿ ਕਉ ਆਖ ਤਰੈ ਨਹੀ ਆਨੇ ॥

सैन संघारत भूप फिरै भट आनि कउ आख तरै नही आने ॥

ਰਾਜਾ (ਜਰਾਸੰਧ) ਸੈਨਾ ਨੂੰ ਮਾਰਦਾ ਫਿਰਦਾ ਹੈ ਅਤੇ ਕਿਸੇ ਹੋਰ ਸੂਰਮੇ ਨੂੰ ਅੱਖ ਹੇਠਾ ਨਹੀਂ ਲਿਆਉਂਦਾ।

ਬਾਜ ਘਨੇ ਗਜ ਰਾਜਨ ਕੇ ਸਿਰ ਪਾਇਨ ਲਉ ਸੰਗਿ ਸ੍ਰਉਨ ਕੇ ਸਾਨੇ ॥

बाज घने गज राजन के सिर पाइन लउ संगि स्रउन के साने ॥

ਬਹੁਤ ਸਾਰੇ ਘੋੜੇ, ਵੱਡੇ ਵੱਡੇ ਹਾਥੀ ਸਿਰ ਤੋਂ ਲੈ ਕੇ ਪੈਰਾ ਤਕ ਲਹੂ ਨਾਲ ਗੜੁਚੇ ਪਏ ਹਨ

ਅਉਰ ਰਥੀਨ ਕਰੇ ਬਿਰਥੀ ਬਹੁ ਭਾਤਿ ਹਨੇ ਜੇਊ ਬਾਧਤ ਬਾਨੇ ॥

अउर रथीन करे बिरथी बहु भाति हने जेऊ बाधत बाने ॥

ਅਤੇ ਰਥਾ ਵਾਲਿਆਂ ਨੂੰ ਰਥਾ ਤੋਂ ਬਿਨਾ ਕਰ ਦਿੱਤਾ ਹੈ। ਜਿਹੜੇ ਗਾਨੇ ਬੰਨ੍ਹ ਕੇ ਆਏ ਸਨ, ਉਨ੍ਹਾ ਨੂੰ ਅਨੇਕ ਤਰ੍ਹਾ ਨਾਲ ਮਾਰ ਦਿੱਤਾ ਹੈ।

ਸੂਰਨ ਕੇ ਪ੍ਰਤਿਅੰਗ ਗਿਰੇ ਮਾਨੋ ਬੀਜ ਬੁਯੋ ਛਿਤ ਮਾਹਿ ਕ੍ਰਿਸਾਨੇ ॥੧੮੭੦॥

सूरन के प्रतिअंग गिरे मानो बीज बुयो छित माहि कृसाने ॥१८७०॥

ਸੂਰਮਿਆਂ ਦੇ ਅੰਗ-ਪ੍ਰਤਿ-ਅੰਗ (ਯੁੱਧ-ਭੂਮੀ) ਵਿਚ ਡਿਗੇ ਪਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਧਰਤੀ ਵਿਚ ਕਿਸਾਨ ਨੇ ਬੀਜ ਬੀਜੇ ਹੋਣ ॥੧੮੭੦॥

ਇਹ ਭਾਤਿ ਬਿਰੁਧ ਨਿਹਾਰ ਭਯੋ ਮੁਸਲੀਧਰ ਸਯਾਮ ਸੋ ਤੇਜ ਤਏ ਹੈ ॥

इह भाति बिरुध निहार भयो मुसलीधर स्याम सो तेज तए है ॥

ਇਸ ਪ੍ਰਕਾਰ ਦੀ ਵਿਰੋਧੀ (ਸਥਿਤੀ) ਵੇਖ ਕੇ ਬਲਰਾਮ ਸ੍ਰੀ ਕ੍ਰਿਸ਼ਨ ਪ੍ਰਤਿ ਤੱਤੇ ਹੋ ਗਏ ਹਨ।

ਭਾਖਿ ਦੋਊ ਨਿਜ ਸੂਤਨ ਕੋ ਰਿਪੁ ਸਾਮੁਹੇ ਜੁਧ ਕੇ ਕਾਜ ਗਏ ਹੈ ॥

ਭਾਖਿ ਦੋਊ ਨਿਜ ਸੂਤਨ ਕੋ ਰਿਪੁ ਸਾਮੁਹੇ ਜੁਧ ਕੇ ਕਾਜ ਗਏ ਹੈ ॥
(ਫਿਰ) ਦੋਵੇਂ ਆਪਣੇ ਰਥਵਾਨਾ ਨੂੰ ਕਹਿ ਕੇ ਯੁੱਧ ਕਰਨ ਲਈ ਵੈਰੀ ਦੇ ਸਾਹਮਣੇ ਹੋ ਗਏ ਹਨ।

ਆਯੁਧ ਲੈ ਸੁ ਹਠੀ ਕਵਚੀ ਰਿਸ ਕੈ ਸੰਗਿ ਪਾਵਕ ਬੇਖ ਭਏ ਹੈ ॥
आयुध लै सु हठी कवची रिस कै संगि पावक बेख भए है ॥
ਹਠੀਲੇ ਕਵਚਧਾਰੀ ਸ਼ਸਤ੍ਰ ਲੈ ਕੇ ਕ੍ਰੋਧ ਨਾਲ ਅੱਗ ਦਾ ਰੂਪ ਬਣੇ ਹੋਏ ਹਨ।

ਸ੍ਯਾਮ ਭਨੈ ਇਮ ਧਾਵਤ ਭੇ ਮਾਨਹੁ ਕੇਹਰਿ ਦੁਇ ਮ੍ਰਿਗ ਹੇਰਿ ਧਏ ਹੈ ॥੧੮੭੧॥
स्याम भनै इम धावत भे मानहु केहरि दुइ मृग हेरि धए है ॥१८७१॥
(ਕਵੀ) ਸ਼ਿਆਮ ਕਹਿੰਦੇ ਹਨ, (ਉਹ) ਇਸ ਤਰ੍ਹਾ ਧਾਵਾ ਕਰ ਕੇ ਪਏ ਹਨ ਮਾਨੋ ਹਿਰਨ ਨੂੰ ਵੇਖ ਕੇ ਦੋ ਸ਼ੇਰ ਟੁਟ ਕੇ ਪੈ ਗਏ ਹੋਣ ॥੧੮੭੧॥

ਧਨੁ ਸਾਇਕ ਲੈ ਰਿਸਿ ਭੂਪਤਿ ਕੇ ਤਨ ਘਾਇ ਕਰੇ ਬ੍ਰਿਜਰਾਜ ਤਬੈ ॥
धनु साइक लै रिसि भूपति के तन घाइ करे बृजराज तबै ॥
ਤਦ ਸ੍ਰੀ ਕ੍ਰਿਸ਼ਨ ਨੇ ਧਨੁਸ਼ ਬਾਣ ਲੈ ਕੇ ਅਤੇ ਕ੍ਰੋਧਿਤ ਹੋ ਕੇ ਰਾਜੇ ਦੇ ਸ਼ਰੀਰ ਉਤੇ ਘਾਉ ਕਰ ਦਿੱਤੇ ਹਨ।

ਪੁਨਿ ਚਾਰੋ ਈ ਬਾਨਨ ਸੋ ਹਯ ਚਾਰੋ ਈ ਰਾਮ ਭਨੈ ਹਨਿ ਦੀਨੇ ਸਬੈ ॥
पुनि चारो ई बानन सो हय चारो ई राम भनै हनि दीने सबै ॥
ਫਿਰ ਚੌਹਾ ਹੀ ਬਾਣਾ ਨਾਲ ਚੌਹਾ ਹੀ ਘੋੜਿਆਂ ਨੂੰ, (ਕਵੀ) ਰਾਮ ਕਹਿੰਦੇ ਹਨ, ਮਾਰ ਦਿੱਤਾ ਹੈ।

ਤਿਲ ਕੋਟਿਕ ਸ੍ਯੰਦਨ ਕਾਟਿ ਕੀਯੋ ਧਨੁ ਕਾਟਿ ਦੀਯੋ ਕਰਿ ਕੋਪ ਜਬੈ ॥
तिल कोटिक स्यंदन काटि कीयो धनु काटि दीयो करि कोप जबै ॥
(ਰਾਜੇ ਦੇ) ਰਥ ਨੂੰ ਕਟ ਕੇ ਤਿਲ ਤਿਲ ਜਿੰਨੇ ਕਰੋੜਾ ਟੁਕੜੇ ਕਰ ਦਿੱਤੇ ਹਨ ਅਤੇ ਜਦੋਂ ਫਿਰ ਕ੍ਰੋਧ ਕੀਤਾ ਹੈ ਤਾ ਧਨੁਸ਼ ਨੂੰ ਵੀ ਕਟ ਦਿੱਤਾ ਹੈ।

ਨ੍ਰਿਪ ਪਿਆਦੋ ਗਦਾ ਗਹਿ ਸਉਹੇ ਗਯੋ ਅਤਿ ਜੁਧੁ ਭਯੋ ਕਹਿਹੌ ਸੁ ਅਬੈ ॥੧੮੭੨॥
नृप पिआदो गदा गहि सउहे गयो अति जुधु भयो कहिहौ सु अबै ॥१८७२॥
ਰਾਜੇ (ਜਰਾਸੰਧ) ਨੇ ਪੈਦਲ ਹੀ ਗਦਾ ਪਕੜ ਕੇ (ਕ੍ਰਿਸ਼ਨ ਦੇ) ਸਾਹਮਣੇ ਜਾ ਕੇ ਭਿਆਨਕ ਯੁੱਧ ਕੀਤਾ, ਜਿਸ ਦਾ ਵਰਣਨ ਹੁਣ ਕਰਦਾ ਹਾ ॥੧੮੭੨॥

ਪਾਇਨ ਧਾਇ ਕੈ ਭੂਪ ਬਲੀ ਸੁ ਗਦਾ ਕਹੁ ਘਾਇ ਹਲੀ ਪ੍ਰਤ ਝਾਰਿਯੋ ॥
पाइन धाइ कै भूप बली सु गदा कहु घाइ हली प्रत झारियो ॥

ਬਲਵਾਨ ਰਾਜੇ ਨੇ ਪੈਦਲ ਹੀ ਭਜ ਕੇ ਗਦਾ ਨੂੰ ਬਲਰਾਮ ਉਤੇ ਝਾੜਿਆ ਅਤੇ ਘਾਇਲ ਕਰ ਦਿੱਤਾ।

ਕੋਪ ਹੁਤੋ ਸੁ ਜਿਤੋ ਤਿਹ ਮੈ ਸਬ ਸੂਰਨ ਕੋ ਸੁ ਪ੍ਰਤਛ ਦਿਖਾਰਿਯੋ ॥

कोप हुतो सु जितो तिह मै सब सूरन को सु प्रतछ दिखारियो ॥

ਉਸ ਵਿਚ ਜਿਤਨਾ ਵੀ ਕ੍ਰੋਧ (ਸਿਮਟਿਆ ਹੋਇਆ) ਸੀ, ਉਹ ਸਾਰਿਆਂ ਸੂਰਮਿਆਂ ਨੂੰ ਪ੍ਰਤੱਖ ਵਿਖਾ ਦਿੱਤਾ।

ਕੂਦਿ ਹਲੀ ਭੁਇੰ ਠਾਢੋ ਭਯੋ ਜਸੁ ਤਾ ਛਬਿ ਕੋ ਕਬਿ ਸ੍ਯਾਮ ਉਚਾਰਿਯੋ ॥

कूदि हली भुइं ठाढो भयो जसु ता छबि को कबि स्याम उचारियो ॥

ਬਲਰਾਮ (ਰਥ ਤੋਂ) ਕੁਦ ਕੇ ਭੂਮੀ ਉਤੇ ਖੜੋ ਗਿਆ। ਉਸ ਦੀ ਛਬੀ ਨੂੰ ਕਵੀ ਸ਼ਿਆਮ ਨੇ ਇਸ ਤਰ੍ਹਾ ਉਚਾਰਿਆ ਹੈ।

ਚਾਰੋ ਈ ਅਸ੍ਵਨ ਸੂਤ ਸਮੇਤ ਸੁ ਕੈ ਸਬ ਹੀ ਰਥ ਚੂਰਨ ਡਾਰਿਯੋ ॥੧੮੭੩॥

चारो ई अस्वन सूत समेत सु कै सब ही रथ चूरन डारियो ॥१८७३॥

ਚੌਹਾ ਹੀ ਘੋੜਿਆਂ ਨੂੰ ਰਥਵਾਨ ਸਹਿਤ ਅਤੇ ਸਾਰੇ ਹੀ ਰਥਾ ਨੂੰ ਚੂਰ ਚੂਰ ਕਰ ਦਿੱਤਾ ਹੈ ॥੧੮੭੩॥

ਇਤ ਭੂਪ ਗਦਾ ਗਹਿ ਆਵਤ ਭਯੋ ਉਤ ਲੈ ਕੇ ਗਦਾ ਮੁਸਲੀਧਰ ਧਾਯੋ ॥

इत भूप गदा गहि आवत भयो उत लै के गदा मुसलीधर धायो ॥

ਇਧਰੋਂ ਰਾਜਾ (ਜਰਾਸੰਧ) ਗਦਾ ਪਕੜ ਕੇ ਆ ਗਿਆ ਹੈ ਅਤੇ ਉਧਰੋਂ ਬਲਰਾਮ ਗਦਾ ਲੈ ਕੇ ਆ ਧਸਿਆ ਹੈ।

ਆਇ ਅਯੋਧਨ ਬੀਚ ਦੁਹੂੰ ਕਬਿ ਸ੍ਯਾਮ ਕਹੈ ਰਨ ਦੁੰਦ ਮਚਾਯੋ ॥

आइ अयोधन बीच दुहूँ कबि स्याम कहै रन दुँद मचायो ॥

ਕਵੀ ਸ਼ਿਆਮ ਕਹਿੰਦੇ ਹਨ, ਦੋਹਾ ਨੇ ਯੁੱਧ-ਭੂਮੀ ਵਿਚ ਆ ਕੇ ਦੁਅੰਦ ਯੁੱਧ ਮਚਾਇਆ ਹੈ।

ਜੁਧ ਕੀਯੋ ਬਹੁਤੇ ਚਿਰ ਲਉ ਨਹਿ ਆਪਿ ਗਿਰਿਓ ਉਤ ਕਉ ਨ ਗਿਰਾਯੋ ॥

जुध कीयो बहुते चिर लउ नहि आपि गिरिओ उत कउ न गिरायो ॥

(ਉਨ੍ਹਾ ਨੇ) ਬਹੁਤ ਚਿਰ ਤਕ ਯੁੱਧ ਕੀਤਾ ਹੈ ਅਤੇ (ਦੋਹਾ ਵਿਚੋਂ ਕੋਈ ਵੀ) ਨਾ ਆਪ ਡਿਗਿਆ ਹੈ ਅਤੇ ਨਾ ਦੂਜੇ ਨੂੰ ਡਿਗਾ ਸਕਿਆ ਹੈ।

ਐਸੇ ਰਿਝਾਵਤ ਭਯੋ ਸੁਰ ਲੋਗਨ ਧੀਰਨ ਬੀਰਨ ਕੋ ਰਿਝਵਾਯੋ ॥੧੮੭੪॥

ऐसे रिझावत भयो सुर लोगन धीरन बीरन को रिझवायो ॥१८७४॥

ਇਸ ਤਰ੍ਹਾ (ਦੋਹਾ ਨੇ) ਦੇਵਤਿਆਂ ਨੂੰ ਖੁਸ਼ ਕਰ ਲਿਆ ਹੈ ਅਤੇ ਧੀਰਜ ਵਾਲੇ ਯੋਧਿਆਂ ਨੂੰ ਵੀ ਪ੍ਰਸੰਨ ਕਰ ਲਿਆ ਹੈ ॥੧੮੭੪॥

ਹਾਰ ਕੈ ਬੈਠ ਰਹੈ ਦੋਊ ਬੀਰ ਸੰਭਾਰਿ ਉਠੈ ਪੁਨਿ ਜੁਧੁ ਮਚਾਵੈ ॥

हार कै बैठ रहै दोऊ बीर संभारि उठै पुनि जुधु मचावै ॥

ਦੋਵੇਂ ਯੋਧੇ ਥਕ ਕੇ ਬੈਠ ਗਏ ਹਨ ਅਤੇ ਫਿਰ ਸੰਭਲ ਕੇ (ਅਰਥਾਤ ਸਾਵਧਾਨ ਹੋ ਕੇ) ਉਠੇ ਹਨ ਅਤੇ (ਫਿਰ) ਯੁੱਧ ਮਚਾ ਦਿੱਤਾ ਹੈ।

ਰੰਚ ਨ ਸੰਕ ਕਰੈ ਚਿਤ ਮੈ ਰਿਸ ਕੈ ਦੋਊ ਮਾਰ ਹੀ ਮਾਰ ਉਘਾਵੈ ॥

रंच न संक करै चित मै रिस कै दोऊ मार ही मार उघावै ॥

ਚਿਤ ਵਿਚ ਜ਼ਰਾ ਜਿੰਨਾ ਸੰਸਾ ਨਹੀਂ ਕਰਦੇ, ਬਲਕਿ ਕ੍ਰੋਧ ਕਰ ਕੇ ਮਾਰੋ-ਮਾਰੋ ਪੁਕਾਰਦੇ ਹਨ।

ਜੈਸੇ ਗਦਾਹਵ ਕੀ ਬਿਧਿ ਹੈ ਦੋਊ ਤੈਸੇ ਲਰੈ ਅਰੁ ਘਾਵ ਚਲਾਵੈ ॥

जैसे गदाहव की बिधि है दोऊ तैसे लरै अरु घाव चलावै ॥

ਜਿਵੇਂ ਗਦਾ-ਯੁੱਧ ਦੀ ਵਿਧੀ ਹੈ, ਦੋਵੇਂ ਉਸੇ ਤਰ੍ਹਾ ਲੜਦੇ ਹਨ ਅਤੇ (ਇਕ ਦੂਜੇ ਉਤੇ) ਵਾਰ ਕਰਦੇ ਹਨ।

ਨੈਕੁ ਟਰੈ ਨ ਅਰੈ ਹਠ ਬਾਧਿ ਗਦਾ ਕੋ ਗਦਾ ਸੰਗਿ ਵਾਰ ਬਚਾਵੈ ॥੧੮੭੫॥

नैकु टरै न अरै हठ बाधि गदा को गदा संगि वार बचावै ॥१८७५॥

(ਯੁੱਧ ਵਿਚੋਂ) ਜ਼ਰਾ ਵੀ ਹਟਦੇ ਨਹੀਂ ਹਨ, ਹਠ ਬੰਨ੍ਹ ਕੇ ਅੜੇ ਖੜੋਤੇ ਹਨ ਅਤੇ ਗਦਾ ਦਾ ਵਾਰ ਗਦਾ ਨਾਲ ਹੀ ਬਚਾਉਂਦੇ ਹਨ ॥੧੮੭੫॥

ਸ੍ਯਾਮ ਭਨੈ ਅਤਿ ਆਹਵ ਮੈ ਮੁਸਲੀ ਅਰੁ ਭੂਪਤਿ ਕੋਪ ਭਰੇ ਹੈ ॥

स्याम भनै अति आहव मै मुसली अरु भूपति कोप भरे है ॥

(ਕਵੀ) ਸ਼ਿਆਮ ਕਹਿੰਦੇ ਹਨ, ਉਸ ਭਿਆਨਕ ਯੁੱਧ ਵਿਚ ਬਲਰਾਮ ਅਤੇ ਰਾਜਾ (ਜਰਾਸੰਧ) ਕ੍ਰੋਧ ਨਾਲ ਭਰੇ ਹੋਏ ਹਨ।

ਆਪਸ ਬੀਚ ਹਕਾਰ ਦੋਊ ਭਟ ਚਿਤ ਬਿਖੈ ਨਹੀ ਨੈਕੁ ਡਰੇ ਹੈ ॥

आपस बीच हकार दोऊ भट चित बिखै नही नैकु डरे है ॥

ਦੋਵੇਂ ਯੋਧੇ ਆਪਸ ਵਿਚ ਵੰਗਾਰਦੇ ਹਨ ਅਤੇ ਚਿਤ ਵਿਚ ਜ਼ਰਾ ਜਿਨੇ ਵੀ ਡਰਦੇ ਨਹੀਂ ਹਨ।

ਭਾਰੀ ਗਦਾ ਗਹਿ ਹਾਥਨ ਮੈ ਰਨ ਭੂਮਹਿ ਤੇ ਨਹਿ ਪੈਗੁ ਟਰੇ ਹੈ ॥

भारी गदा गहि हाथन मै रन भूमहि ते नहि पैगु टरे है ॥

ਹੱਥਾ ਵਿਚ ਭਾਰੀ ਗਦਾ ਪਕੜ ਕੇ ਰਣ-ਭੂਮੀ ਵਿਚੋਂ ਇਕ ਕਦਮ ਵੀ ਨਹੀਂ ਹਟਦੇ ਹਨ।

ਮਾਨਹੁ ਮਧਿ ਮਹਾ ਬਨ ਕੇ ਪਲ ਕੇ ਹਿਤ ਹ੍ਵੈ ਬਰ ਸਿੰਘ ਅਰੇ ਹੈ ॥੧੮੭੬॥

मानहु मधि महा बन के पल के हित ह्वै बर सिंघ अरे है ॥१८७६॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਹੁਤ ਵਡੇ ਬਨ ਵਿਚ ਮਾਸ ਲਈ ਬਲਵਾਨ ਸ਼ੇਰ ਹੋ ਕੇ ਅੜੇ ਖੜੋਤੇ ਹੋਣ ॥੧੮੭੬॥

ਕਾਟਿ ਗਦਾ ਬਲਦੇਵ ਦਈ ਤਿਹ ਭੂਪਤਿ ਕੀ ਅਰੁ ਬਾਨਨ ਮਾਰਿਯੋ ॥

काटि गदा बलदेव दई तिह भूपति की अरु बानन मारियो ॥

ਬਲਰਾਮ ਨੇ ਉਸ ਰਾਜੇ ਦੀ ਗਦਾ ਨੂੰ ਕਟ ਸੁਟਿਆ ਅਤੇ ਬਾਣਾ ਦੀ ਮਾਰ ਕੀਤੀ

ਪਉਰਖ ਯਾ ਹੀ ਭਿਰਿਯੋ ਹਮ ਸੋ ਰਿਸ ਕੈ ਅਰਿ ਕਉ ਇਹ ਭਾਤਿ ਪਚਾਰਿਯੋ ॥

पउरख या ही भिरियो हम सो रिस कै अरि कउ इह भाति पचारियो ॥

ਅਤੇ ਕ੍ਰੋਧ ਕਰ ਕੇ ਵੈਰੀ ਨੂੰ ਇਸ ਤਰ੍ਹਾ ਬੋਲਿਆ, ਇਸੇ ਮਰਦਾਨਗੀ ਨਾਲ ਅਸਾ ਨਾਲ ਆ ਕੇ ਲੜਿਆ ਸੀ।

ਇਉ ਕਰਿ ਕੈ ਪੁਨਿ ਬਾਨਨ ਮਾਰਿ ਸਰਾਸਨ ਲੈ ਤਿਹ ਗ੍ਰੀਵਹਿ ਡਾਰਿਯੋ ॥

इउ करि कै पुनि बानन मारि सरासन लै तिह ग्रीवहि डारियो ॥

ਇਸ ਤਰ੍ਹਾ ਕਹਿ ਕੇ ਫਿਰ ਬਾਣਾ ਦੀ ਮਾਰ ਕੀਤੀ ਹੈ ਅਤੇ ਧਨੁਸ਼ ਲੈ ਕੇ ਉਸ ਦੀ ਧੌਣ ਵਿਚ ਪਾ ਲਈ ਹੈ।

ਦੇਵ ਕਰੈ ਉਪਮਾ ਸੁ ਕਹੈ ਜਦੁਬੀਰ ਜਿਤਿਯੋ ਸੁ ਬਡੋ ਅਰਿ ਹਾਰਿਯੋ ॥੧੮੭੭॥

देव करै उपमा सु कहै जदुबीर जितियो सु बडो अरि हारियो ॥१८७७॥

ਦੇਵਤੇ ਉਪਮਾ ਕਰਨ ਲਗ ਗਏ ਹਨ ਅਤੇ ਕਹਿੰਦੇ ਹਨ ਕਿ ਸ੍ਰੀ ਕ੍ਰਿਸ਼ਨ ਜਿਤ ਗਿਆ ਹੈ ਅਤੇ ਵੱਡਾ ਵੈਰੀ ਹਾਰ ਗਿਆ ਹੈ ॥੧੮੭੭॥

ਕੰਪਤ ਹੋ ਜਿਸ ਤੇ ਖਗੇਸ ਮਹੇਸ ਮੁਨੀ ਜਿਹ ਤੇ ਭੈ ਭੀਤਿਯੋ ॥

कंपत हो जिस ते खगेस महेस मुनी जिह ते भै भीतियो ॥

ਜਿਸ ਕੋਲੋਂ ਗਰੁੜ ਅਤੇ ਸ਼ਿਵ ਕੰਬਦੇ ਹਨ ਅਤੇ ਜਿਸ ਪਾਸੋਂ ਮੁਨੀ ਵੀ ਭੈ-ਭੀਤ ਹਨ।

ਸੇਸ ਜਲੇਸ ਦਿਨੇਸ ਨਿਸੇਸ ਸੁਰੇਸ ਹੁਤੇ ਚਿਤ ਮੈ ਨ ਨਿਚੀਤਿਯੋ ॥

सेस जलेस दिनेस निसेस सुरेस हुते चित मै न निचीतियो ॥

ਸ਼ੇਸ਼ਨਾਗ, ਵਰੁਨ, ਸੂਰਜ, ਚੰਦ੍ਰਮਾ ਅਤੇ ਇੰਦਰ ਵੀ (ਜਿਸ ਵਲੋਂ) ਨਿਸਚਿੰਤ ਨਹੀਂ ਰਹਿੰਦੇ ਹਨ।

ਤਾ ਨ੍ਰਿਪ ਕੇ ਸਿਰ ਪੈ ਕਬਿ ਸਜਾਮ ਕਹੈ ਇਹ ਕਾਲ ਇਸੋ ਅਬ ਬੀਤਿਯੋ ॥

ता नृप के सिर पै कबि स्याम कहै इह काल इसो अब बीतियो ॥
ਕਵੀ ਸ਼ਿਆਮ ਕਹਿੰਦੇ ਹਨ, ਉਸ ਰਾਜੇ (ਜਰਾਸੰਧ) ਦੇ ਸਿਰ ਉਤੇ ਇਹ (ਬਲਰਾਮ) ਇਸ ਵੇਲੇ ਕਾਲ ਬਣ ਗਿਆ ਹੈ।

ਧੰਨਹਿ ਧੰਨਿ ਕਰੈ ਸਬ ਸੂਰ ਭਲੇ ਭਗਵਾਨ ਬਡੋ ਅਰਿ ਜੀਤਿਯੋ ॥੧੮੭੮॥
धंनहि धंनि करै सब सूर भले भगवान बडो अरि जीतियो ॥१८७८॥
ਸਾਰੇ ਸੂਰਮੇ ਧੰਨ ਧੰਨ ਕਰਦੇ ਹਨ ਕਿ ਚੰਗਾ ਹੋਇਆ ਭਗਵਾਨ ਨੇ ਵੱਡਾ ਵੈਰੀ ਜਿਤ ਲਿਆ ਹੈ ॥੧੮੭੮॥

ਬਲਭਦ੍ਰ ਗਦਾ ਗਹਿ ਕੈ ਇਤ ਤੇ ਰਿਸ ਸਾਥ ਕਹਿਯੋ ਅਰਿ ਕਉ ਹਰਿ ਹੌਂ ॥
बलभद्र गदा गहि कै इत ते रिस साथ कहियो अरि कउ हरि हौं ॥
ਇਧਰੋਂ ਬਲਰਾਮ ਨੇ ਗਦਾ ਪਕੜ ਕੇ ਕ੍ਰੋਧ ਨਾਲ ਕਿਹਾ, (ਮੈਂ ਹੁਣੇ) ਵੈਰੀ ਨੂੰ ਮਾਰਦਾ ਹਾ।

ਇਹ ਪ੍ਰਾਨ ਬਚਾਵਤ ਕੋ ਹਮ ਸੋ ਜਮ ਜਉ ਭਿਰਿ ਹੈ ਨ ਤਊ ਡਰਿ ਹੌਂ ॥
इह प्रान बचावत को हम सो जम जउ भिरि है न तऊ डरि हौं ॥
ਇਹ ਮੇਰੇ ਕੋਲੋਂ ਕਿਵੇਂ ਪ੍ਰਾਣ ਬਚਾ ਸਕਦਾ ਹੈ। (ਜੇ) ਜਮ ਵਾਗ ਲੜੇਗਾ, ਤਾ ਵੀ ਨਹੀਂ ਡਰਾਗਾ।

ਘਨ ਸ੍ਯਾਮ ਸਬੈ ਸੰਗਿ ਜਾਦਵ ਲੈ ਤਜਿ ਯਾਹ ਕਹੈ ਨ ਭਯਾ ਟਰਿ ਹੌਂ ॥
घन स्याम सबै संगि जादव लै तजि याह कहै न भया टरि हौं ॥
(ਜੇ ਕਰ) ਸ੍ਰੀ ਕ੍ਰਿਸ਼ਨ ਸਾਰਿਆਂ ਯਾਦਵਾ ਨੂੰ ਨਾਲ ਲੈ ਕੇ ਇਸ ਨੂੰ ਛਡ ਦੇਣ ਲਈ ਕਹਿਣ ਤਾ ਵੀ ਹੇ ਭਰਾ ਜੀ! (ਮੈਂ ਆਪਣੇ ਇਰਾਦੇ ਤੋਂ) ਨਹੀਂ ਹਟਾਗਾ।

ਕਬਿ ਸ੍ਯਾਮ ਕਹੈ ਮੁਸਲੀ ਇਹ ਭਾਤਿ ਅਬੈ ਇਹ ਕੋ ਬਧ ਹੀ ਕਰਿ ਹੌਂ ॥੧੮੭੯॥
कबि स्याम कहै मुसली इह भाति अबै इह को बध ही करि हौं ॥१८७९॥
ਕਵੀ ਸ਼ਿਆਮ ਕਹਿੰਦੇ ਹਨ, ਬਲਰਾਮ ਇਸ ਤਰ੍ਹਾ (ਕਹਿੰਦਾ ਹੈ) ਕਿ ਹੁਣੇ ਹੀ ਇਸ ਨੂੰ ਮਾਰ ਦਿਆਂਗਾ ॥੧੮੭੯॥

ਸੁਨਿ ਭੂਪ ਹਲਾਯੁਧ ਕੀ ਬਤੀਯਾ ਅਪੁਨੇ ਮਨ ਮੈ ਅਤਿ ਹੀ ਡਰੁ ਮਾਨਿਯੋ ॥
सुनि भूप हलायुध की बतीया अपुने मन मै अति ही डरु मानियो ॥
ਬਲਰਾਮ ਦੀਆਂ ਗੱਲਾ ਸੁਣ ਕੇ ਰਾਜੇ (ਜਰਾਸੰਧ) ਨੇ ਆਪਣੇ ਮਨ ਵਿਚ ਬਹੁਤ ਡਰ ਮੰਨਿਆ ਹੈ।

ਮਾਨੁਖ ਰੂਪ ਲਖਿਯੋ ਨ ਬਲੀ ਨਿਸਚੈ ਬਲ ਕਉ ਜਮ ਰੂਪ ਪਛਾਨਿਯੋ ॥
मानुख रूप लखियो न बली निसचै बल कउ जम रूप पछानियो ॥

(ਉਸ ਨੇ) ਬਲਰਾਮ ਨੂੰ ਮਨੁੱਖ ਨਾ ਨਿਸਚਿਤ ਕਰ ਕੇ ਉਸ ਨੂੰ ਯਮਰਾਜ ਦੇ ਰੂਪ ਵਿਚ ਪਛਾਣਿਆ ਹੈ।

ਸ੍ਰੀ ਜਦੁਬੀਰ ਕੀ ਓਰਿ ਚਿਤੈ ਤਜਿ ਆਯੁਧ ਪਾਇਨ ਸੋ ਲਪਟਾਨਿਯੋ ॥

स्री जदुबीर की ओरि चितै तजि आयुध पाइन सो लपटानियो ॥

ਸ੍ਰੀ ਕ੍ਰਿਸ਼ਨ ਵਲ ਵੇਖ ਕੇ ਅਤੇ ਸ਼ਸਤ੍ਰ ਛਡ ਕੇ (ਉਨ੍ਹਾ ਦੇ) ਪੈਰਾ ਨਾਲ ਲਿਪਟ ਗਿਆ ਹੈ।

ਮੇਰੀ ਸਹਾਇ ਕਰੋ ਪ੍ਰਭ ਜੂ ਕਬਿ ਸ੍ਯਾਮ ਕਹੈ ਕਹਿ ਯੌ ਘਿਘਿਯਾਨਿਯੋ ॥੧੮੮੦॥

मेरी सहाइ करो प्रभ जू कबि स्याम कहै कहि यौ घिघियानियो ॥१८८०॥

ਕਵੀ ਸ਼ਿਆਮ ਕਹਿੰਦੇ ਹਨ, 'ਹੇ ਪ੍ਰਭੂ! ਮੇਰੀ ਸਹਾਇਤਾ ਕਰੋ' ਕਹਿ ਕੇ ਤਰਲੇ ਕਰਨ ਲਗਾ ਹੈ ॥੧੮੮੦॥

ਕਰੁਨਾਨਿਧ ਦੇਖਿ ਦਸਾ ਤਿਹ ਕੀ ਕਰੁਨਾਰਸ ਕਉ ਚਿਤ ਬੀਚ ਬਢਾਯੋ ॥

करुनानिध देखि दसा तिह की करुनारस कउ चित बीच बढायो ॥

ਕ੍ਰਿਪਾ ਦੇ ਸਾਗਰ (ਸ੍ਰੀ ਕ੍ਰਿਸ਼ਨ ਨੇ) ਉਸ ਦੀ ਸਥਿਤੀ ਨੂੰ ਵੇਖ ਕੇ (ਆਪਣੇ) ਚਿਤ ਵਿਚ ਕਰੁਣਾ ਦੇ ਭਾਵ ਨੂੰ ਵਧਾਇਆ ਹੈ।

ਕੋਪਹਿ ਛਾਡਿ ਦਯੋ ਹਰਿ ਜੂ ਦੁਹੂੰ ਨੈਨਨ ਭੀਤਰ ਨੀਰ ਬਹਾਯੋ ॥

कोपहि छाडि दयो हरि जू दुहूँ नैनन भीतर नीर बहायो ॥

ਸ੍ਰੀ ਕ੍ਰਿਸ਼ਨ ਨੇ ਕ੍ਰੋਧ ਤਿਆਗ ਦਿੱਤਾ ਹੈ ਅਤੇ ਦੋਹਾ ਅੱਖਾ ਵਿਚ ਜਲ ਵਗਾ ਦਿੱਤਾ ਹੈ।

ਬੀਰ ਹਲਾਯੁਧ ਠਾਢੋ ਹੁਤੋ ਤਿਹ ਕੋ ਕਹਿ ਕੈ ਇਹ ਬੈਨ ਸੁਨਾਯੋ ॥

बीर हलायुध ठाढो हुतो तिह को कहि कै इह बैन सुनायो ॥

(ਜਿਥੇ) ਬਲਰਾਮ ਸੂਰਮਾ ਖੜੋਤਾ ਹੋਇਆ ਸੀ, ਉਸ ਨੂੰ ਸੰਬੋਧਨ ਕਰ ਕੇ ਇਹ ਬਚਨ ਕਹੇ ਹਨ,

ਛਾਡਿ ਦੈ ਜੋ ਹਮ ਜੀਤਨ ਆਯੋ ਹੋ ਸੋ ਹਮ ਜੀਤ ਲਯੋ ਬਿਲਖਾਯੋ ॥੧੮੮੧॥

छाडि दै जो हम जीतन आयो हो सो हम जीत लयो बिलखायो ॥१८८१॥

(ਹੇ ਬਲਰਾਮ! ਇਸ ਨੂੰ) ਛਡ ਦੇ। ਜੋ ਸਾਨੂੰ ਜਿਤਣ ਆਇਆ ਸੀ, ਉਸ ਨੂੰ ਅਸੀਂ ਜਿਤ ਲਿਆ ਹੈ ਅਤੇ ਇਹ ਵਿਰਲਾਪ ਕਰਨ ਲਗ ਗਿਆ ਹੈ ॥੧੮੮੧॥

ਇਹ ਛੋਡਿ ਹਲੀ ਨਹੀ ਛੋਡਤ ਹੋ ਕਿਹ ਕਾਜ ਕਹਿਓ ਤੁਹਿ ਬਾਨਨ ਮਾਰਿਯੋ ॥

इह छोडि हली नही छोडत हो किह काज कहिओ तुहि बानन मारियो ॥

(ਸ੍ਰੀ ਕ੍ਰਿਸ਼ਨ ਨੇ ਕਿਹਾ) ਹੇ ਬਲਰਾਮ! ਇਸ ਨੂੰ ਛਡ ਦੇ। (ਬਲਰਾਮ ਨੇ ਕਿਹਾ, ਮੈਂ) ਨਹੀਂ ਛਡਾਗਾ। (ਕ੍ਰਿਸ਼ਨ ਨੇ ਕਿਹਾ, ਤੂੰ) ਇਹ (ਗੱਲ) ਕਿਸ ਲਈ ਕਹੀ ਹੈ। (ਇਸ ਲਈ ਕਿ ਤੂੰ) ਇਸ ਨੂੰ ਬਾਣਾ ਨਾਲ ਮਾਰਿਆ ਹੈ।

ਜੀਤ ਲਯੋ ਤੋ ਕਹਾ ਭਯੋ ਸ੍ਯਾਮ ਬਡੋ ਅਰਿ ਹੈ ਇਹ ਪਉਰਖ ਹਾਰਿਯੋ ॥

जीत लयो तो कहा भयो स्याम बडो अरि है इह पउरख हारियो ॥

ਜੇ (ਤੂੰ) ਇਸ ਨੂੰ ਜਿਤ ਲਿਆ ਹੈ ਤਾ ਕੀ ਹੋਇਆ। (ਬਲਰਾਮ ਨੇ ਕਿਹਾ) ਹੇ ਕ੍ਰਿਸ਼ਨ! ਇਹ ਸਾਡਾ ਵੱਡਾ ਵੈਰੀ ਹੈ ਅਤੇ ਸ਼ਕਤੀ ਖ਼ਤਮ ਕਰ ਬੈਠਾ ਹੈ।

ਆਛੋ ਰਥੀ ਹੈ ਭਯੋ ਬਿਰਥੀ ਅਰੁ ਪਾਇ ਗਹੈ ਪ੍ਰਭ ਤੇਰੇ ਉਚਾਰਿਯੋ ॥

आछो रथी है भयो बिरथी अरु पाइ गहै प्रभ तेरे उचारियो ॥

(ਸ੍ਰੀ ਕ੍ਰਿਸ਼ਨ ਨੇ ਕਿਹਾ, ਹੇ ਬਲਰਾਮ! ਇਕ ਤਾ ਇਹ) ਚੰਗਾ ਰਥੀ ਹੈ ਅਤੇ ਰਥ ਤੋਂ ਵਾਂਝਿਆ ਗਿਆ ਹੈ ਅਤੇ ਕਹਿੰਦਾ ਹੈ, ਹੇ ਸੁਆਮੀ! ਤੇਰੇ ਪੈਰ ਪਕੜਦਾ ਹਾ।

ਤੇਈਸ ਛੋਹਨੀ ਕੋ ਪਤਿ ਹੈ ਤੋ ਕਹਾ ਇਹ ਕੋ ਸਬ ਸੈਨ ਸੰਘਾਰਿਯੋ ॥੧੮੮੨॥

तेईस छोहनी को पति है तो कहा इह को सब सैन संघारियो ॥१८८२॥

ਜੇ ਤੇਈ ਅਛੋਹਣੀ ਸੈਨਾ ਦਾ ਸੁਆਮੀ ਹੈ, ਤਾ ਕੀਹ (ਤੂੰ ਤਾ) ਇਸ ਦੀ ਸਾਰੀ ਸੈਨਾ ਮਾਰ ਦਿੱਤੀ ਹੈ ॥੧੮੮੨॥

ਦੋਹਰਾ ॥

दोहरा ॥

ਦੋਹਰਾ:

ਸੈਨ ਬਡੋ ਸੰਗਿ ਸਤ੍ਰ ਕੋ ਜੀਤਿ ਤਾਹਿ ਤਿਹ ਜੀਤਿ ॥

सैन बडो संगि सत्रु को जीति ताहि तिह जीति ॥

(ਹੁਣ, ਕਿਸੇ) ਵੈਰੀ ਨਾਲ ਜੋ ਬਹੁਤ ਵੱਡੀ ਸੈਨਾ ਹੁੰਦੀ ਹੈ; ਜੇ ਉਸ ਨੂੰ ਜਿਤ ਲਿਆ (ਤਾ ਆਪਣੇ ਆਪ) ਉਹ ਜਿਤਿਆ ਗਿਆ।

ਛਾਡਤ ਹੈ ਨਹਿ ਬਧਤ ਤਿਹ ਇਹੈ ਬਡਨ ਕੀ ਰੀਤਿ ॥੧੮੮੩॥

छाडत है नहि बधत तिह इहै बडन की रीति ॥१८८३॥

(ਅਜਿਹੇ ਸੈਨਾ-ਨਾਇਕ ਅਥਵਾ ਰਾਜੇ ਨੂੰ) ਛਡ ਦਿੱਤਾ ਜਾਦਾ ਹੈ, ਮਾਰਿਆ ਨਹੀਂ ਜਾਦਾ, ਇਹੀ ਵਡਿਆਂ ਦੀ ਰੀਤ ਹੈ ॥੧੮੮੩॥

ਸਵੈਯਾ ॥

सवैया ॥

ਸਵੈਯਾ:

ਪਾਗ ਦਈ ਅਰੁ ਬਾਗੋ ਦਯੋ ਇਕ ਸ੍ਯੰਦਨ ਦੈ ਤਿਹ ਛਾਡ ਦਯੋ ਹੈ ॥

पाग दई अरु बागो दयो इक स्यंदन दै तिह छाड दयो है ॥

(ਆਖਿਰ ਸ੍ਰੀ ਕ੍ਰਿਸ਼ਨ ਨੇ ਜਰਾਸੰਧ ਨੂੰ) ਪਗੜੀ ਦਿੱਤੀ ਅਤੇ ਬਸਤ੍ਰ ਦਿੱਤੇ ਅਤੇ ਇਕ ਰਥ ਦੇ ਕੇ ਉਸ ਨੂੰ ਛਡ ਦਿੱਤਾ।

ਭੂਪ ਚਿਤੈ ਹਰਿ ਕੋ ਚਿਤ ਮੈ ਅਤਿ ਹੀ ਕਰਿ ਲਜਤਵਾਨ ਭਯੋ ਹੈ ॥

भूप चितै हरि को चित मै अति ही करि लजतवान भयो है ॥

ਰਾਜਾ (ਜਰਾਸੰਧ) ਸ੍ਰੀ ਕ੍ਰਿਸ਼ਨ ਨੂੰ ਮਨ ਵਿਚ ਚਿਤਵ ਰਿਹਾ ਹੈ ਅਤੇ ਬਹੁਤ ਹੀ ਲਜਿਤ ਹੋਇਆ ਹੈ।

ਗ੍ਰੀਵ ਨਿਵਾਇ ਮਹਾ ਦੁਖੁ ਪਾਇ ਘਨੋ ਪਛਤਾਇ ਕੈ ਧਾਮਿ ਗਯੋ ਹੈ ॥

ग्रीव निवाइ महा दुखु पाइ घनो पछताइ कै धामि गयो है ॥

ਧੌਣ ਨੂੰ ਨਿਵਾ ਕੇ ਅਤੇ ਬਹੁਤ ਦੁਖ ਪਾ ਕੇ ਪਛਤਾਉਂਦਾ ਹੋਇਆ ਘਰ ਨੂੰ ਚਲਿਆ ਗਿਆ ਹੈ।

ਸ੍ਰੀ ਜਦੁਬੀਰ ਕਉ ਚਉਦਹ ਲੋਕਨ ਸ੍ਯਾਮ ਭਨੈ ਜਸੁ ਪੂਰਿ ਰਹਿਯੋ ਹੈ ॥੧੮੮੪॥

स्री जदुबीर कउ चउदह लोकन स्याम भनै जसु पूरि रहियो है ॥१८८४॥

(ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਦਾ ਯਸ਼ ਚੌਦਾ ਲੋਕਾ ਵਿਚ ਪਸਰ ਗਿਆ ਹੈ ॥੧੮੮੪॥

ਤੇਈਸ ਛੋਹਨ ਤੇਈਸ ਬਾਰ ਅਯੋਧਨ ਤੇ ਪ੍ਰਭ ਐਸੇ ਹੀ ਮਾਰੇ ॥

तेईस छोहन तेईस बार अयोधन ते प्रभ ऐसे ही मारे ॥

(ਰਾਜੇ ਦੀ) ਤੇਈ ਅਛੋਹਣੀ ਸੈਨਾ ਨੂੰ ਸ੍ਰੀ ਕ੍ਰਿਸ਼ਨ ਨੇ ਤੇਈ ਵਾਰ ਯੁੱਧ-ਭੂਮੀ ਵਿਚ ਇਸੇ ਤਰ੍ਹਾ ਹੀ ਮਾਰਿਆ ਹੈ।

ਬਾਜ ਘਨੇ ਗਜ ਪਤਿ ਹਨੇ ਕਬਿ ਸ੍ਯਾਮ ਭਨੇ ਬਿਪਤੇ ਕਰਿ ਡਾਰੇ ॥

बाज घने गज पति हने कबि स्याम भने बिपते करि डारे ॥

ਬਹੁਤ ਸਾਰੇ ਘੋੜੇ ਅਤੇ ਉਤਮ ਹਾਥੀ ਮਾਰ ਦਿੱਤੇ ਹਨ। ਕਵੀ ਸ਼ਿਆਮ ਕਹਿੰਦੇ ਹਨ ਕਿ (ਉਨ੍ਹਾ ਨੂੰ) ਬੇ-ਪਤਾ ਕਰ ਦਿੱਤਾ ਹੈ (ਅਰਥਾਤ ਉਨ੍ਹਾ ਦਾ ਨਾਮੋ-ਨਿਸ਼ਾਨ ਮਿਟਾ ਦਿੱਤਾ ਹੈ)।

ਏਕ ਹੀ ਬਾਨ ਲਗੇ ਹਰਿ ਕੋ ਜਮ ਧਾਮਿ ਸੋਊ ਤਜਿ ਦੇਹ ਪਧਾਰੇ ॥

एक ही बान लगे हरि को जम धामि सोऊ तजि देह पधारे ॥

ਸ੍ਰੀ ਕ੍ਰਿਸ਼ਨ ਦਾ ਇਕੋ ਹੀ ਬਾਣ ਲਗਣ ਨਾਲ ਉਹ ਸਾਰੇ ਸ਼ਰੀਰ ਤਿਆਗ ਕੇ ਯਮ-ਲੋਕ ਨੂੰ ਚਲੇ ਗਏ ਹਨ।

ਸ੍ਰੀ ਬ੍ਰਿਜਰਾਜ ਕੀ ਜੀਤ ਭਈ ਅਰਿ ਤੇਈਸ ਬਾਰਨ ਐਸੇ ਈ ਹਾਰੇ ॥੧੮੮੫॥

स्री बृजराज की जीत भई अरि तेईस बारन ऐसे ई हारे ॥१८८५॥

ਸ੍ਰੀ ਕ੍ਰਿਸ਼ਨ ਦੀ ਜਿਤ ਹੋਈ ਹੈ ਅਤੇ (ਰਾਜਾ ਜਰਾਸੰਧ) ਇਸੇ ਤਰ੍ਹਾ ਤੇਈ ਵਾਰ ਹਾਰਿਆ ਹੈ ॥੧੮੮੫॥

ਦੋਹਰਾ ॥

दोहरा ॥

ਦੋਹਰਾ:

ਦੇਵਨ ਜੋ ਉਸਤਤਿ ਕਰੀ ਪਾਛੇ ਕਹੀ ਸੁਨਾਇ ॥

देवन जो उसतति करी पाछे कही सुनाइ ॥

(ਉਸ ਵੇਲੇ ਸ੍ਰੀ ਕ੍ਰਿਸ਼ਨ ਦੀ) ਜੋ ਉਸਤਤ ਦੇਵਤਿਆਂ ਨੇ ਕੀਤੀ, (ਉਹ ਅਸੀਂ) ਪਿਛੇ ਕਈ ਵਾਰ ਸੁਣਾਈ ਹੋਈ ਹੈ।

ਕਥਾ ਸੁ ਆਗੈ ਹੋਇ ਹੈ ਕਹਿ ਹੋਂ ਵਹੀ ਬਨਾਇ ॥੧੮੮੬॥

कथा सु आगै होइ है कहि हों वही बनाइ ॥१८८६॥

(ਇਸ ਉਪਰੰਤ) ਜੋ ਕਥਾ ਅਗੇ ਹੋਈ ਹੈ, ਉਹੀ ਸੰਵਾਰ ਕੇ ਕਹਿੰਦਾ ਹਾ ॥੧੮੮੬॥

ਸਵੈਯਾ ॥

सवैया ॥

ਸਵੈਯਾ:

ਉਤ ਭੂਪਤਿ ਹਾਰਿ ਗਯੋ ਗ੍ਰਿਹ ਕੌ ਰਨ ਜੀਤਿ ਇਤੈ ਹਰਿ ਜੂ ਗ੍ਰਿਹ ਆਯੋ ॥

उत भूपति हारि गयो गृह कौ रन जीति इतै हरि जू गृह आयो ॥

ਉਧਰ ਰਾਜਾ ਹਾਰ ਕੇ ਘਰ ਨੂੰ ਚਲਾ ਗਿਆ ਅਤੇ ਇਧਰ ਸ੍ਰੀ ਕ੍ਰਿਸ਼ਨ ਯੁੱਧ ਨੂੰ ਜਿਤ ਕੇ ਘਰ ਨੂੰ ਪਰਤੇ ਹਨ।

ਮਾਤ ਪਿਤਾ ਕੋ ਜੁਹਾਰੁ ਕੀਯੋ ਪੁਨਿ ਭੂਪਤਿ ਕੇ ਸਿਰ ਛਤ੍ਰ ਤਨਾਯੋ ॥

मात पिता को जुहारु कीयो पुनि भूपति के सिर छत्र तनायो ॥

(ਪਹਿਲਾ) ਮਾਤਾ-ਪਿਤਾ ਨੂੰ ਪ੍ਰਨਾਮ ਕੀਤਾ, ਫਿਰ ਰਾਜਾ (ਉਗ੍ਰਸੈਨ) ਦੇ ਸਿਰ ਉਤੇ ਛੱਤਰ ਤਣਵਾਇਆ।

ਬਾਹਰਿ ਆਇ ਗੁਨੀਨ ਸੁ ਦਾਨ ਦੀਯੋ ਤਿਨ ਇਉ ਜਸੁ ਭਾਖਿ ਸੁਨਾਯੋ ॥

बाहरि आइ गुनीन सु दान दीयो तिन इउ जसु भाखि सुनायो ॥

(ਘਰੋਂ) ਬਾਹਰ ਆ ਕੇ ਗੁਣੀ ਜਨਾ ਨੂੰ ਦਾਨ ਦਿੱਤਾ ਅਤੇ ਉਨ੍ਹਾ ਨੇ (ਸ੍ਰੀ ਕ੍ਰਿਸ਼ਨ ਦਾ) ਯਸ਼ ਇਸ ਤਰ੍ਹਾ ਕਰ ਕੇ ਸੁਣਾਇਆ,

ਸ੍ਰੀ ਜਦੁਬੀਰ ਮਹਾ ਰਨਧੀਰ ਬਡੋ ਅਰਿ ਜੀਤਿ ਭਲੋ ਜਸੁ ਪਾਯੋ ॥੧੮੮੭॥

स्री जदुबीर महा रनधीर बडो अरि जीति भलो जसु पायो ॥१८८७॥

ਸ੍ਰੀ ਕ੍ਰਿਸ਼ਨ ਮਹਾਨ ਅਤੇ ਧੀਰਜ ਵਾਲਾ ਸੂਰਮਾ ਹੈ ਜਿਸ ਨੇ ਵੈਰੀ ਨੂੰ ਜਿਤ ਕੇ ਚੰਗਾ ਯਸ਼ ਪ੍ਰਾਪਤ ਕੀਤਾ ਹੈ ॥੧੮੮੭॥

ਅਉਰ ਜਿਤੀ ਪੁਰਿ ਨਾਰਿ ਹੁਤੀ ਮਿਲਿ ਕੈ ਸਭ ਸ੍ਯਾਮ ਕੀ ਓਰਿ ਨਿਹਾਰੈ ॥

अउर जिती पुरि नारि हुती मिलि कै सभ स्याम की ओरि निहारै ॥

ਹੋਰ ਜਿਤਨੀਆਂ ਵੀ (ਮਥੁਰਾ) ਨਗਰ ਦੀਆਂ ਇਸਤਰੀਆਂ ਸਨ, (ਉਹ) ਸਾਰੀਆਂ ਮਿਲ ਕੇ ਸ੍ਰੀ ਕ੍ਰਿਸ਼ਨ ਵਲ ਵੇਖਦੀਆਂ ਹਨ।

ਭੂਖਨ ਅਉਰ ਜਿਤੋ ਧਨੁ ਹੈ ਪਟ ਸ੍ਰੀ ਜਦੁਬੀਰ ਕੇ ਊਪਰ ਵਾਰੈ ॥

भूखन अउर जितो धनु है पट स्री जदुबीर के ऊपर वारै ॥

(ਉਨ੍ਹਾ ਕੋਲ) ਜਿਤਨੇ ਗਹਿਣੇ, ਕਪੜੇ ਅਤੇ ਧਨ ਹੈ, (ਉਹ) ਸ੍ਰੀ ਕ੍ਰਿਸ਼ਨ ਉਤੋਂ ਵਾਰਦੀਆਂ ਹਨ।

ਬੀਰ ਬਡੋ ਅਰਿ ਜੀਤ ਲਯੋ ਰਨਿ ਯੌ ਹਸਿ ਕੈ ਸਬ ਬੈਨ ਉਚਾਰੈ ॥

बीर बडो अरि जीत लयो रनि यौ हसि कै सब बैन उचारै ॥

ਅਤੇ ਸਾਰੀਆਂ ਹਸ ਹਸ ਕੇ ਇਹ ਬੋਲ ਉਚਾਰਦੀਆਂ ਹਨ ਕਿ ਰਣ ਵਿਚ ਬਹੁਤ ਵੱਡਾ ਵੈਰੀ ਜਿਤ ਲਿਆ ਹੈ।

ਸੁੰਦਰ ਤੈਸੋ ਈ ਪਉਰਖ ਮੈ ਕਹਿ ਇਉ ਸਬ ਸੋਕ ਬਿਦਾ ਕਰ ਡਾਰੈ ॥੧੮੮੮॥

सुँदर तैसो ई पउरख मै कहि इउ सब सोक बिदा कर डारै ॥१८८८॥

(ਜਿਹੋ ਜਿਹੇ) ਤੁਸੀਂ ਸੁੰਦਰ ਹੋ, ਉਸੇ ਤਰ੍ਹਾ ਬਹਾਦਰ ਵੀ ਹੋ। ਇਸ ਤਰ੍ਹਾ ਕਹਿ ਕੇ ਸਭ ਨੇ ਗ਼ਮ ਨੂੰ ਖ਼ਤਮ ਕਰ ਦਿੱਤਾ ਹੈ ॥੧੮੮੮॥

ਹਸਿ ਕੈ ਪੁਰਿ ਨਾਰਿ ਮੁਰਾਰਿ ਨਿਹਾਰਿ ਸੁ ਬਾਤ ਕਹੈ ਕਛੁ ਨੈਨ ਨਚੈ ਕੈ ॥

हसि कै पुरि नारि मुरारि निहारि सु बात कहै कछु नैन नचै कै ॥

ਨਗਰ ਦੀਆਂ ਇਸਤਰੀਆਂ ਨੇ ਸ੍ਰੀ ਕ੍ਰਿਸ਼ਨ ਵਲ ਵੇਖ ਕੇ, ਹਸ ਕੇ ਅਤੇ ਕੁਝ ਅੱਖਾ ਮਟਕਾ ਕੇ ਇਹ ਗੱਲਾ ਕਹੀਆਂ।

ਜੀਤਿ ਫਿਰੇ ਰਨ ਧਾਮਹਿ ਕੋ ਸੰਗਿ ਬੈਰਨ ਕੇ ਬਹੁ ਜੁਝ ਮਚੈ ਕੈ ॥

जीति फिरे रन धामहि को संगि बैरन के बहु जूझ मचै कै ॥

ਵੈਰੀਆਂ ਨਾਲ ਤਕੜਾ ਯੁੱਧ ਮਚਾ ਕੇ ਅਤੇ ਯੁੱਧ ਵਿਚ ਜਿਤ ਕੇ ਘਰ ਨੂੰ ਮੁੜ ਆਏ ਹੋ।

ਏ ਈ ਸੁ ਬੈਨ ਕਹੈ ਹਰਿ ਸੋ ਤਬ ਸਜਾਮ ਭਨੈ ਕਛੁ ਸੰਕ ਨ ਕੈ ਕੈ ॥

ए ई सु बैन कहै हरि सो तब स्याम भनै कछु संक न कै कै ॥

ਇਹੋ ਜਿਹੇ ਬੋਲ (ਜਦੋਂ ਉਨ੍ਹਾ ਨੇ) ਸ੍ਰੀ ਕ੍ਰਿਸ਼ਨ ਪ੍ਰਤਿ ਕਹੇ, ਤਾ ਨਿਸੰਗ ਹੋ ਕੇ ਕਹਿਣ ਲਗੀਆਂ,

ਰਾਧਿਕਾ ਸਾਥ ਹਸੋ ਪ੍ਰਭ ਜੈਸੇ ਸੁ ਤੈਸੇ ਹਸੈ ਹਮ ਓਰਿ ਚਿਤੈ ਕੈ ॥੧੯੮੯॥

राधिका साथ हसो प्रभ जैसे सु तैसे हसै हम ओरि चितै कै ॥१८८९॥

ਹੇ ਪ੍ਰਭੂ! ਜਿਸ ਤਰ੍ਹਾ ਤੁਸੀਂ ਰਾਧਕਾ ਨਾਲ ਹਸਦੇ ਹੋ, ਉਸ ਤਰ੍ਹਾ ਅਸਾ ਵਲ ਵੇਖ ਕੇ ਹਸੋ ॥੧੯੮੯॥

ਇਉ ਜਬ ਬੈਨ ਕਹੈ ਪੁਰ ਬਾਸਨਿ ਤਉ ਹਸਿ ਕੈ ਬ੍ਰਿਜਨਾਥ ਨਿਹਾਰੇ ॥

इउ जब बैन कहै पुर बासनि तउ हसि कै बृजनाथ निहारे ॥

ਜਦੋਂ ਨਗਰ ਵਿਚ ਵਸਣ ਵਾਲੀਆਂ ਨੇ ਇਸ ਤਰ੍ਹਾ ਬੋਲ ਕਹੇ ਤਾ ਸ੍ਰੀ ਕ੍ਰਿਸ਼ਨ ਨੇ ਹਸ ਕੇ (ਉਨ੍ਹਾ ਵਲ) ਵੇਖਿਆ।

ਚਾਰੁ ਚਿਤੌਨ ਕਉ ਹੇਰਿ ਤਿਨੋ ਮਨ ਕੇ ਸਬ ਸੋਕ ਸੰਤਾਪ ਬਿਡਾਰੇ ॥

चारु चितौन कउ हेरि तिनो मन के सब सोक संताप बिडारे ॥

ਉਨ੍ਹਾ ਨੂੰ ਸੁੰਦਰ ਜਾ ਪਿਆਰ ਭਰੀ ਦ੍ਰਿਸ਼ਟੀ ਨਾਲ ਵੇਖ ਕੇ, (ਉਨ੍ਹਾ ਦੇ) ਮਨ ਦੇ ਸਾਰੇ ਕਲੇਸ਼ ਅਤੇ ਸੋਗ ਦੂਰ ਕਰ ਦਿੱਤੇ।

ਪ੍ਰੇਮ ਛਕੀ ਤ੍ਰੀਯ ਭੂਮਿ ਕੇ ਊਪਰ ਝੂਮਿ ਗਿਰੀ ਕਬਿ ਸਜਾਮ ਉਚਾਰੇ ॥

प्रेम छकी त्रीय भूमि के ऊपर झूमि गिरी कबि स्याम उचारे ॥

ਕਵੀ ਸ਼ਿਆਮ ਕਹਿੰਦੇ ਹਨ, ਪ੍ਰੇਮ ਵਿਚ ਮਤਵਾਲੀਆਂ ਹੋਈਆਂ ਇਸਤਰੀਆਂ ਘੁੰਮੇਰੀ ਖਾ ਕੇ ਧਰਤੀ ਉਤੇ ਡਿਗ ਪਈਆਂ ਹਨ।

ਭਉਹ ਕਮਾਨ ਸਮਾਨ ਮਨੋ ਦ੍ਰਿਗ ਸਾਇਕ ਯੌ ਬ੍ਰਿਜ ਨਾਇਕ ਮਾਰੇ ॥੧੯੯੦॥

भउह कमान समान मनो द्रग साइक यौ बृज नाइक मारे ॥१८९०॥

ਮਾਨੋ (ਸ੍ਰੀ ਕ੍ਰਿਸ਼ਨ ਦੀਆਂ) ਭੌਆਂ ਕਮਾਨ ਵਰਗੀਆਂ ਹੋਣ ਅਤੇ ਕ੍ਰਿਸ਼ਨ ਨੇ ਨੈਣਾ ਦੇ ਤੀਰ ਮਾਰੇ ਹੋਣ ॥੧੯੯੦॥

ਉਤ ਸੰਕਿਤ ਹੁਇ ਤ੍ਰੀਯਾ ਧਾਮਿ ਗਈ ਇਤ ਬੀਰ ਸਭਾ ਮਹਿ ਸਜਾਮ ਜੁ ਆਯੋ ॥

उत संकित हुइ त्रीया धामि गई इत बीर सभा महि स्याम जू आयो ॥

ਉਧਰ ਸੰਗਦੀਆਂ ਹੋਈਆਂ ਇਸਤਰੀਆਂ ਘਰਾ ਨੂੰ ਚਲੀਆਂ ਗਈਆਂ ਅਤੇ ਇਧਰ ਸ੍ਰੀ ਕ੍ਰਿਸ਼ਨ ਯੋਧਿਆਂ ਦੀ ਸਭਾ ਵਿਚ ਆ ਗਏ।

ਹੇਰਿ ਕੈ ਸ੍ਰੀ ਬ੍ਰਿਜਨਾਥਹਿ ਭੂਪਤਿ ਦਉਰ ਕੈ ਪਾਇਨ ਸੀਸ ਲੁਡਾਯੋ ॥

हेरि कै स्री बृजनाथहि भूपति दउर कै पाइन सीस लुडायो ॥

ਸ੍ਰੀ ਕ੍ਰਿਸ਼ਨ ਨੂੰ ਆਉਂਦਿਆਂ ਵੇਖ ਕੇ ਰਾਜਾ (ਉਗ੍ਰਸੈਨ) ਨੇ ਦੌੜ ਕੇ ਪੈਰਾ ਉਤੇ ਸਿਰ ਝੁਕਾਇਆ।

ਆਦਰ ਸੋ ਕਬਿ ਸ੍ਯਾਮ ਭਨੈ ਨ੍ਰਿਪ ਲੈ ਸੁ ਸਿੰਘਾਸਨ ਤੀਰ ਬੈਠਾਯੋ ॥

आदर सो कबि स्याम भनै नृप लै सु सिंघासन तीर बैठायो ॥

ਕਵੀ ਸ਼ਿਆਮ ਕਹਿੰਦੇ ਹਨ, ਰਾਜੇ ਨੇ ਆਦਰ ਨਾਲ (ਸ੍ਰੀ ਕ੍ਰਿਸ਼ਨ ਨੂੰ) (ਆਪਣੇ) ਕੋਲ ਸਿੰਘਾਸਨ ਉਤੇ ਬਿਠਾਇਆ।

ਬਾਰਨੀ ਲੈ ਰਸੁ ਆਗੇ ਧਰਿਯੋ ਤਿਹ ਪੇਖਿ ਕੈ ਸ੍ਯਾਮ ਮਹਾ ਸੁਖ ਪਾਯੋ ॥੧੮੯੧॥

बारनी लै रसु आगे धरियो तिह पेखि कै स्याम महा सुख पायो ॥१८९१॥

(ਫਿਰ) ਸ਼ਰਾਬ ਅਤੇ ਜਲ ਲੈ ਕੇ ਅਗੇ ਰਖੇ ਜਿਸ ਨੂੰ ਵੇਖ ਕੇ ਸ੍ਰੀ ਕ੍ਰਿਸ਼ਨ ਬਹੁਤ ਪ੍ਰਸੰਨ ਹੋਏ ॥੧੮੯੧॥

ਬਾਰੁਨੀ ਕੇ ਰਸ ਸੌ ਜਬ ਸੂਰ ਛਕੇ ਸਬ ਹੀ ਬਲਿਭਦ੍ਰ ਚਿਤਾਰਿਯੋ ॥

बारुनी के रस सौ जब सूर छके सब ही बलिभद्र चितारियो ॥

ਜਦ ਸ਼ਰਾਬ ਦੇ ਰਸ ਨਾਲ ਸਾਰੇ ਸੂਰਮੇ ਮਸਤ ਹੋ ਗਏ (ਤਾ) ਬਲਰਾਮ ਨੇ ਦਸਿਆ

ਸ੍ਰੀ ਬ੍ਰਿਜਰਾਜ ਸਮਾਜ ਮੈ ਬਾਜ ਹਨੇ ਗਜ ਰਾਜ ਨ ਕੋਊ ਬਿਚਾਰਿਯੋ ॥

स्री बृजराज समाज मै बाज हने गज राज न कोऊ बिचारियो ॥

ਕਿ ਸ੍ਰੀ ਕ੍ਰਿਸ਼ਨ ਨੇ (ਜਰਾਸੰਧ ਦੀ) ਸੈਨਾ ('ਸਮਾਜ') ਦੇ ਘੋੜੇ ਮਾਰ ਦਿੱਤੇ ਹਨ ਅਤੇ ਕਿਸੇ ਵੱਡੇ ਹਾਥੀ ਨੂੰ ਵਿਚਾਰਿਆ ਤਕ ਨਹੀਂ ਹੈ (ਅਰਥਾਤ ਮਾਰਨੋ ਸੰਕੋਚ ਨਹੀਂ ਕੀਤਾ ਹੈ)।

ਸੋ ਬਿਨੁ ਪ੍ਰਾਨ ਕੀਯੋ ਛਿਨ ਮੈ ਰਿਸ ਕੈ ਜਿਹ ਬਾਨ ਸੁ ਏਕ ਪ੍ਰਹਾਰਿਯੋ ॥

सो बिनु प्रान कीयो छिन मै रिस कै जिह बान सु एक प्रहारियो ॥

ਜਿਸ ਨੂੰ ਕ੍ਰੋਧਵਾਨ ਹੋ ਕੇ ਇਕ ਬਾਣ ਵੀ ਮਾਰਿਆ ਹੈ, ਉਸ ਨੂੰ ਪ੍ਰਾਣਾ ਤੋਂ ਬਿਨਾ ਕਰ ਦਿੱਤਾ ਹੈ।

ਬੀਰਨ ਬੀਚ ਸਰਾਹਤ ਭਯੋ ਸੁ ਹਲੀ ਯੁਧ ਸ੍ਯਾਮ ਇਤੋ ਰਨ ਪਾਰਿਯੋ ॥੧੮੯੨॥

बीरन बीच सराहत भयो सु हली युध स्याम इतो रन पारियो ॥१८९२॥

ਸਾਰਿਆਂ ਸੂਰਮਿਆਂ ਵਿਚ ਸਲਾਹੁੰਦਿਆਂ ਹੋਇਆਂ, ਬਲਰਾਮ ਨੇ (ਦਸਿਆ) ਕਿ ਕ੍ਰਿਸ਼ਨ ਨੇ ਇਸ ਤਰ੍ਹਾ ਦਾ ਯੁੱਧ ਮਚਾਇਆ ਹੈ ॥੧੮੯੨॥

ਦੋਹਰਾ ॥

दोहरा ॥

ਦੋਹਰਾ:

ਸਭਾ ਬੀਚ ਸ੍ਰੀ ਕ੍ਰਿਸਨ ਸੋ ਹਲੀ ਕਹੈ ਪੁਨਿ ਬੈਨ ॥

सभा बीच स्री कृसन सो हली कहै पुनि बैन ॥

ਸਾਰੀ ਸਭਾ ਵਿਚ ਬਲਰਾਮ ਨੇ ਸ੍ਰੀ ਕ੍ਰਿਸ਼ਨ ਨੂੰ ਫਿਰ ਬਚਨ ਕਹੇ,

ਅਤਿ ਹੀ ਮਦਰਾ ਸੋ ਛਕੇ ਅਰੁਨ ਭਏ ਜੁਗ ਨੈਨ ॥੧੮੯੩॥

अति ही मदरा सो छके अरुन भए जुग नैन ॥१८९३॥

ਜਿਸ ਦੀਆਂ ਦੋਵੇਂ ਅੱਖਾ ਸ਼ਰਾਬ ਦੀ ਬਹੁਤੀ ਮਸਤੀ ਕਰ ਕੇ ਲਾਲ ਹੋ ਰਹੀਆਂ ਸਨ ॥੧੮੯੩॥

ਸਵੈਯਾ ॥

सवैया ॥

ਸਵੈਯਾ:

ਦੀਬੋ ਕਛੁ ਮਯ ਪੀਯੋ ਘਨੋ ਕਹਿ ਸੂਰਨ ਸੋ ਇਹ ਬੈਨ ਸੁਨਾਯੋ ॥

दीबो कछु मय पीयो घनो कहि सूरन सो इह बैन सुनायो ॥

(ਮੈਨੂੰ) ਥੋੜੀ ਸ਼ਰਾਬ ਦਿੱਤੀ ਹੈ (ਅਤੇ ਖ਼ੁਦ) ਬਹੁਤ ਪੀਤੀ ਹੈ, ਇਹ ਕਹਿ ਕੇ ਸਾਰਿਆਂ ਸੂਰਮਿਆਂ ਨੂੰ (ਬਲਰਾਮ ਨੇ) ਬਚਨ ਸੁਣਾਏ।

ਜੂਝਬੋ ਜੂਝ ਕੈ ਪ੍ਰਾਨ ਤਜੈਬੋ ਜੁਝਾਇਬੋ ਛਤ੍ਰਿਨ ਕੋ ਬਨਿ ਆਯੋ ॥

जूझबो जूझ कै प्रान तजैबो जुझाइबो छतृन को बनि आयो ॥

ਯੁੱਧ ਕਰਨਾ, ਯੁੱਧ ਕਰ ਕੇ ਪ੍ਰਾਣਾ ਨੂੰ ਤਿਆਗਣਾ ਅਤੇ ਯੁੱਧ ਕਰਾਉਣਾ ਛਤ੍ਰੀਆਂ ਨੂੰ ਸ਼ੋਭਦਾ ਹੈ।

ਬਾਰੁਨੁ ਕਉ ਕਬਿ ਸ੍ਯਾਮ ਭਨੈ ਕਚੁ ਕੇ ਹਿਤ ਤੋ ਭ੍ਰਿਗੁ ਨਿੰਦ ਕਰਾਯੋ ॥

बारुनु कउ कबि स्याम भनै कचु के हित तो भृगु निंद करायो ॥

ਕਵੀ ਸ਼ਿਆਮ ਜੀ ਕਹਿੰਦੇ ਹਨ, (ਬ੍ਰਹਸਪਤਿ ਦੇ ਪੁੱਤਰ) 'ਕਚ' (ਦੀ ਘਟਨਾ ਕਰ ਕੇ) ਭ੍ਰਿਗੂ ਨੇ ਸ਼ਰਾਬ ਦੀ ਨਿੰਦਿਆ ਕੀਤੀ ਹੈ।

ਰਾਮ ਕਹੈ ਚਤੁਰਾਨਿਨ ਸੋ ਇਹੀ ਰਸ ਕਉ ਰਸ ਦੇਵਨ ਪਾਯੋ ॥੧੮੯੪॥

राम कहै चतुरानिन सो इही रस कउ रस देवन पायो ॥१८९४॥

(ਕਵੀ) ਰਾਮ ਕਹਿੰਦੇ ਹਨ, ਦੇਵਤਿਆਂ ਨੇ ਇਸ ਰਸ ਦਾ ਰਸ ਬ੍ਰਹਮਾ ਪਾਸੋਂ ਪ੍ਰਾਪਤ ਕੀਤਾ ਸੀ ॥੧੮੯੪॥

ਦੋਹਰਾ ॥

दोहरा ॥

ਦੋਹਰਾ:

ਜੈਸੇ ਸੁਖ ਹਰਿ ਜੂ ਕੀਏ ਤੈਸੇ ਕਰੇ ਨ ਅਉਰ ॥

जैसे सुख हरि जू कीए तैसे करे न अउर ॥

ਜਿਸ ਪ੍ਰਕਾਰ ਦੇ ਸੁਖ ਸ੍ਰੀ ਕ੍ਰਿਸ਼ਨ ਨੇ ਦਿੱਤੇ ਹਨ, ਉਹੋ ਜਿਹੇ ਹੋਰ ਕੋਈ ਨਹੀਂ ਦੇ ਸਕਦਾ।

ਐਸੋ ਅਰਿ ਜਿਤ ਇੰਦਰ ਸੇ ਰਹਤ ਸੂਰ ਨਿਤ ਪਉਰਿ ॥੧੮੯੫॥

ऐसो अरि जित इंदर से रहत सूर नित पउरि ॥१८९५॥

(ਉਨ੍ਹਾ ਨੇ) ਇਸ ਤਰ੍ਹਾ ਦੇ ਵੈਰੀ ਜਿਤੇ ਹਨ ਜਿਨ੍ਹਾ ਦੇ ਦੁਆਰੇ ਤੇ ਇੰਦਰ ਸਦਾ ਪਹਿਰਾ ਦਿੰਦਾ ਹੈ ॥੧੮੯੫॥

ਸਵੈਯਾ ॥

सवैया ॥

ਸਵੈਯਾ:

ਰੀਝ ਕੈ ਦਾਨ ਦੀਓ ਜਿਨ ਕਉ ਤਿਨ ਮਾਗਨਿ ਕੋ ਨ ਕਹੂੰ ਮਨੁ ਕੀਨੋ ॥

रीझ कै दान दीओ जिन कउ तिन मागनि को न कहूँ मनु कीनो ॥

(ਕ੍ਰਿਸ਼ਨ ਨੇ) ਰੀਝ ਕੇ ਜਿਨ੍ਹਾ ਨੂੰ ਦਾਨ ਦਿੱਤਾ ਹੈ, ਉਨ੍ਹਾ ਦਾ ਮਨ ਕਿਸੇ ਹੋਰ ਪਾਸੇ ਮੰਗਣ ਲਈ ਨਹੀਂ ਕੀਤਾ ਹੈ।

ਕੋਪਿ ਨ ਕਾਹੂ ਸਿਉ ਬੈਨ ਕਹਿਯੋ ਜੁ ਪੈ ਭੂਲ ਪਰੀ ਚਿਤ ਕੈ ਹਸਿ ਦੀਨੋ ॥

कोपि न काहू सिउ बैन कहियो जु पै भूल परी चित कै हसि दीनो ॥

(ਕ੍ਰਿਸ਼ਨ ਨੇ) ਕਿਸੇ ਨਾਲ ਕ੍ਰੋਧਿਤ ਹੋ ਕੇ ਬਚਨ ਨਹੀਂ ਕੀਤੇ ਅਤੇ ਜੇ ਕਿਸੇ ਤੋਂ ਭੁਲ ਹੋ ਗਈ ਹੈ ਤਾ (ਉਸ ਨੂੰ) ਵੇਖ ਕੇ ਹਸ ਛਡਿਆ ਹੈ।

ਦੰਡ ਨ ਕਾਹੂੰ ਲਯੋ ਜਨ ਤੇ ਖਲ ਮਾਰਿ ਨ ਤਾ ਕੋ ਕਛੂ ਧਨੁ ਛੀਨੋ ॥

दंड न काहूँ लयो जन ते खल मारि न ता को कछू धनु छीनो ॥

ਕਿਸੇ ਵਿਅਕਤੀ ਤੋਂ ਕੋਈ ਦੰਡ (ਜੁਰਮਾਨਾ) ਵਸੂਲ ਨਹੀਂ ਕੀਤਾ ਹੈ ਅਤੇ ਦੁਸ਼ਟ ਨੂੰ ਮਾਰ ਕੇ ਉਸ ਦਾ ਕੁਝ ਧਨ ਨਹੀਂ ਖੋਹਿਆ ਹੈ।

ਜੀਤਿ ਨ ਜਾਨ ਦਯੋ ਗ੍ਰਿਹ ਕੋ ਅਰਿ ਸ੍ਰੀ ਬ੍ਰਿਜਰਾਜ ਇਹੈ ਬ੍ਰਤ ਲੀਨੋ ॥੧੮੯੬॥

जीति न जान दयो गृह को अरि स्री बृजराज इहै ब्रत लीनो ॥१८९६॥

(ਯੁੱਧ-ਭੂਮੀ ਵਿਚੋਂ ਕਿਸੇ) ਵੈਰੀ ਨੂੰ ਜੀਉਂਦਾ ਘਰ ਜਾਣ ਨਹੀਂ ਦਿੱਤਾ; ਸ੍ਰੀ ਕ੍ਰਿਸ਼ਨ ਨੇ ਇਹੀ ਬ੍ਰਤ ਧਾਰਨ ਕੀਤਾ ਹੋਇਆ ਹੈ ॥੧੮੯੬॥

ਜੋ ਭੂਅ ਕੋ ਨਲ ਰਾਜ ਭਏ ਕਬਿ ਸ੍ਯਾਮ ਕਹੈ ਸੁਖ ਹਾਥਿ ਨ ਆਯੋ ॥

जो भूअ को नल राज भए कबि स्याम कहै सुख हाथि न आयो ॥

ਕਵੀ ਸ਼ਿਆਮ ਕਹਿੰਦੇ ਹਨ, ਰਾਜਾ ਨਲ ਦੇ ਹੁੰਦਿਆ ਵੀ ਜੋ ਸੁਖ ਪ੍ਰਿਥਵੀ ਦੇ ਹੱਥ ਨਹੀਂ ਆਇਆ ਸੀ;

ਸੋ ਸੁਖੁ ਭੂਮਿ ਨ ਪਾਯੋ ਤਬੈ ਮੁਰ ਮਾਰਿ ਜਬੈ ਜਮ ਧਾਮਿ ਪਠਾਯੋ ॥

सो सुखु भूमि न पायो तबै मुर मारि जबै जम धामि पठायो ॥

ਉਸ ਸੁਖ ਨੂੰ ਧਰਤੀ ਨੇ ਉਦੋਂ ਵੀ ਪ੍ਰਾਪਤ ਨਹੀਂ ਕੀਤਾ ਸੀ ਜਦੋਂ ਮੁਰ (ਦੈਂਤ ਨੂੰ) ਮਾਰ ਕੇ ਯਮ-ਲੋਕ ਭੇਜ ਦਿੱਤਾ ਗਿਆ ਸੀ;

ਜੋ ਹਰਿਨਾਕਸ ਭ੍ਰਾਤ ਸਮੇਤ ਭਯੋ ਸੁਪਨੇ ਪ੍ਰਿਥੁ ਨ ਦਰਸਾਯੋ ॥

जो हरिनाकस भ्रात समेत भयो सुपने पृथु न दरसायो ॥

ਹਰਨਾਕਸ (ਅਤੇ ਉਸ ਦੇ) ਭਰਾ ਸਮੇਤ (ਉਨ੍ਹਾ ਦੇ ਰਾਜ-ਕਾਲ ਵਿਚ) ਜੋ ਸੁਖ ਹਾਸਲ ਨਹੀਂ ਹੋਇਆ ਸੀ ਅਤੇ ਰਾਜਾ ਪ੍ਰਿਥੂ ਨੇ ਜੋ ਸੁਪਨੇ ਵਿਚ ਵੀ ਨਹੀਂ ਵਿਖਾਇਆ ਸੀ;

ਸੋ ਸੁਖੁ ਕਾਨ੍ਹ ਕੀ ਜੀਤ ਭਏ ਅਪਨੇ ਚਿਤ ਮੈ ਪੁਹਮੀ ਅਤਿ ਪਾਯੋ ॥੧੮੯੭॥

सो सुखु कान्रह की जीत भए अपने चित मै पुहमी अति पायो ॥१८९७॥

ਉਹ ਸੁਖ ਸ੍ਰੀ ਕ੍ਰਿਸ਼ਨ ਦੀ ਜਿਤ ਹੋਣ ਤੇ ਪ੍ਰਿਥਵੀ ਨੇ ਆਪਣੇ ਚਿਤ ਵਿਚ ਬਹੁਤ ਅਧਿਕ ਪ੍ਰਾਪਤ ਕੀਤਾ ਹੈ ॥੧੮੯੭॥

ਜੋਰਿ ਘਟਾ ਘਨਘੋਰ ਘਨੈ ਜੁਰਿ ਗਾਜਤ ਹੈ ਕੋਊ ਅਉਰ ਨ ਗਾਜੈ ॥

जोरि घटा घनघोर घनै जुरि गाजत है कोऊ अउर न गाजै ॥

ਕਾਲੀਆਂ ਘਟਾਵਾ ਜੋੜ ਕੇ ਬਦਲ ਬਹੁਤ ਭਾਰੀ ਧੁਨ ਨਾਲ ਗਜਦੇ ਹਨ, (ਉਸ ਤਰ੍ਹਾ) ਕੋਈ ਹੋਰ ਨਹੀਂ ਗਜਦਾ।

ਆਯੁਧ ਸੂਰ ਸਜੈ ਅਪਨੇ ਕਰਿ ਆਨ ਨ ਆਯੁਧ ਅੰਗਹਿ ਸਾਜੈ ॥

आयुध सूर सजै अपने करि आन न आयुध अंगहि साजै ॥

ਸੂਰਮੇ ਆਪਣੇ ਹੱਥਾ ਵਿਚ ਸ਼ਸਤ੍ਰ ਸਜਾਉਂਦੇ ਹਨ, ਹੋਰ ਕੋਈ (ਵੀ ਵਿਅਕਤੀ) ਸ਼ਰੀਰ ਉਤੇ ਸ਼ਸਤ੍ਰ ਨਹੀਂ ਸਜਾਉਂਦਾ।

ਦੁੰਦਭਿ ਦੁਆਰ ਬਜੈ ਪ੍ਰਭ ਕੇ ਬਿਨੁ ਬ੍ਯਾਹ ਨ ਕਾਹੂੰ ਕੇ ਦੁਆਰਹਿ ਬਾਜੈ ॥

दुँदभि दुआर बजै प्रभ के बिनु ब्याह न काहूँ के दुआरहि बाजै ॥

ਸ੍ਰੀ ਕ੍ਰਿਸ਼ਨ ਦੇ ਦੁਆਰ ਉਤੇ (ਹਰ ਵੇਲੇ) ਨਗਾਰੇ ਵਜਦੇ ਹਨ, ਵਿਆਹ ਤੋਂ ਬਿਨਾ ਕਿਸੇ ਹੋਰ ਦੇ ਦੁਆਰ ਉਤੇ ਨਹੀਂ ਵਜਦੇ।

ਪਾਪ ਨ ਹੋ ਕਹੂੰ ਪੁਰ ਮੈ ਜਿਤ ਹੀ ਕਿਤ ਧਰਮ ਹੀ ਧਰਮ ਬਿਰਾਜੈ ॥੧੮੯੮॥

पाप न हो कहूँ पुर मै जित ही कित धरम ही धरम बिराजै ॥१८९८॥

ਨਗਰ ਵਿਚ ਕਿਸੇ ਥਾ ਪਾਪ ਵੀ ਨਹੀਂ ਹੁੰਦਾ, ਜਿਥੇ ਕਿਥੇ ਧਰਮ ਹੀ ਧਰਮ ਸੋਭਾ ਪਾ ਰਿਹਾ ਹੈ ॥੧੮੯੮॥

ਦੋਹਰਾ ॥

दोहरा ॥

ਦੋਹਰਾ:

ਕ੍ਰਿਸਨ ਜੁਧ ਜੋ ਹਉ ਕਹਿਯੋ ਅਤਿ ਹੀ ਸੰਗਿ ਸਨੇਹ ॥

कृसन जुध जो हउ कहियो अति ही संगि सनेह ॥

ਜੋ ਸ੍ਰੀ ਕ੍ਰਿਸ਼ਨ ਦੇ ਯੁੱਧ (ਦਾ ਪ੍ਰਸੰਗ) ਮੈਂ ਬੜੇ ਪ੍ਰੇਮ ਨਾਲ ਕਿਹਾ ਹੈ,

ਜਿਹ ਲਾਲਚ ਇਹ ਮੈ ਰਚਿਯੋ ਮੋਹਿ ਵਹੈ ਬਰੁ ਦੇਹਿ ॥੧੮੯੯॥

जिह लालच इह मै रचियो मोहि वहै बरु देहि ॥१८९९॥

ਜਿਸ ਲੋਭ ਕਰ ਕੇ ਇਸ ਦੀ ਮੈਂ ਰਚਨਾ ਕੀਤੀ ਹੈ, ਮੈਨੂੰ ਉਹੀ ਵਰਦਾਨ ਦਿਓ ॥੧੮੯੯॥

ਸਵੈਯਾ ॥

सवैया ॥

ਸਵੈਯਾ:

ਹੇ ਰਵਿ ਹੇ ਸਸਿ ਹੇ ਕਰੁਨਾਨਿਧਿ ਮੇਰੀ ਅਬੈ ਬਿਨਤੀ ਸੁਨਿ ਲੀਜੈ ॥

हे रवि हे ससि हे करुनानिधि मेरी अबै बिनती सुनि लीजै ॥

ਹੇ ਸੂਰਜ! ਹੇ ਚੰਦ੍ਰਮਾ! ਹੇ ਕਰੁਣਾ ਦੇ ਸਾਗਰ! ਹੁਣ ਮੇਰੀ ਬੇਨਤੀ ਧਿਆਨ ਨਾਲ ਸੁਣ ਲਵੋ।

ਅਉਰ ਨ ਮਾਗਤ ਹਉ ਤੁਮ ਤੇ ਕਛੁ ਚਾਹਤ ਹਉ ਚਿਤ ਮੈ ਸੋਈ ਕੀਜੈ ॥

अउर न मागत हउ तुम ते कछु चाहत हउ चित मै सोई कीजै ॥

ਮੈਂ ਹੋਰ ਤੁਹਾਡੇ ਤੋਂ ਕੁਝ ਨਹੀਂ ਮੰਗਦਾ, ਜੋ ਮੈਂ ਚਿਤ ਵਿਚ ਇੱਛਾ ਕਰਦਾ ਹਾ ਉਹੀ (ਪੂਰੀ) ਕਰ ਦਿਓ।

ਸਸਤ੍ਰਨ ਸੋ ਅਤਿ ਹੀ ਰਨ ਭੀਤਰ ਜੂਝਿ ਮਰੋ ਕਹਿ ਸਾਚ ਪਤੀਜੈ ॥

ससत्रन सो अति ही रन भीतर जूझि मरो कहि साच पतीजै ॥

ਬਹੁਤ ਵਡੇ ਯੁੱਧ ਵਿਚ ਸ਼ਸਤ੍ਰਾ ਸਹਿਤ ਲੜ ਮਰਾ', ਸਚ ਕਹਿੰਦਾ ਹਾ, ਨਿਸਚਾ ਕਰ ਲਵੋ।

ਸੰਤ ਸਹਾਇ ਸਦਾ ਜਗ ਮਾਇ ਕ੍ਰਿਪਾ ਕਰ ਸ੍ਯਾਮ ਇਹੈ ਵਰੁ ਦੀਜੈ ॥੧੯੦੦॥

संत सहाइ सदा जग माइ कृपा कर स्याम इहै वरु दीजै ॥१९००॥

ਹੇ ਸੰਤਾ ਦੀ ਸਹਾਇਤਾ ਕਰਨ ਵਾਲੀ ਜਗਤ ਮਾਤਾ! ਕ੍ਰਿਪਾ ਕਰ ਕੇ (ਕਵੀ) ਸ਼ਿਆਮ ਨੂੰ ਇਹੋ ਵਰ ਦਿਓ ॥੧੯੦੦॥

ਜਉ ਕਿਛੁ ਇਛ ਕਰੋ ਧਨ ਕੀ ਤਉ ਚਲਿਯੋ ਧਨੁ ਦੇਸਨ ਦੇਸ ਤੇ ਆਵੈ ॥

जउ किछु इछ करो धन की तउ चलियो धनु देसन देस ते आवै ॥

ਜੇ ਮੈਂ ਧਨ ਦੀ ਇੱਛਾ ਕਰਾ ਤਾ ਧਨ ਦੇਸ਼ਾ ਦੇਸ਼ਾ ਤੋਂ ਚਲਿਆ ਆਉਂਦਾ ਹੈ।

ਅਉ ਸਬ ਰਿਧਨ ਸਿਧਨ ਪੈ ਹਮਰੋ ਨਹੀ ਨੈਕੁ ਹੀਯੋ ਲਲਚਾਵੈ ॥

अउ सब रिधन सिधन पै हमरो नही नैकु हीयो ललचावै ॥

ਅਤੇ ਹੋਰ ਸਾਰੀਆਂ ਰਿੱਧੀਆਂ ਸਿਧੀਆਂ ਤੇ ਮੇਰਾ ਮਨ ਜ਼ਰਾ ਜਿੰਨਾ ਵੀ ਨਹੀਂ ਲਲਚਾਉਂਦਾ ਹੈ।

ਅਉਰ ਸੁਨੋ ਕਛੁ ਜੋਗ ਬਿਖੈ ਕਹਿ ਕਉਨ ਇਤੋ ਤਪੁ ਕੈ ਤਨੁ ਤਾਵੈ ॥

अउर सुनो कछु जोग बिखै कहि कउन इतो तपु कै तनु तावै ॥

ਹੋਰ ਸੁਣੋ, ਜੇ ਯੋਗ ਵਿਚ ਕੁਝ ਹੈ ਤਾ ਕੌਣ ਸ਼ਰੀਰ ਨੂੰ ਇਤਨਾ ਕਸ਼ਟ ਦੇਵੇ। (ਇਸ ਕਰ ਕੇ)

ਜੂਝਿ ਮਰੋ ਰਨ ਮੈ ਤਜਿ ਭੈ ਤੁਮ ਤੇ ਪ੍ਰਭ ਸ੍ਯਾਮ ਇਹੈ ਵਰੁ ਪਾਵੈ ॥੧੯੦੧॥

जूझि मरो रन मै तजि भै तुम ते प्रभ स्याम इहै वरु पावै ॥१९०१॥

ਹੇ ਪ੍ਰਭੂ! (ਕਵੀ) ਸ਼ਿਆਮ ਤੁਹਾਡੇ ਤੋਂ ਇਹੀ ਵਰ ਮੰਗਦ ਹੈ ਕਿ ਭੈ ਨੂੰ ਛਡ ਕੇ ਰਣ ਵਿਚ ਲੜ ਕੇ ਮਰ ਜਾਵਾ ॥੧੯੦੧॥

ਪੂਰਿ ਰਹਿਯੋ ਸਿਗਰੇ ਜਗ ਮੈ ਅਬ ਲਉ ਹਰਿ ਕੋ ਜਸੁ ਲੋਕ ਸੁ ਗਾਵੈ ॥

पूरि रहियो सिगरे जग मै अब लउ हरि को जसु लोक सु गावै ॥

ਸਾਰੇ ਜਗਤ ਵਿਚ ਸ੍ਰੀ ਕ੍ਰਿਸ਼ਨ ਦਾ ਯਸ਼ ਪਸਰਿਆ ਹੋਇਆ ਹੈ ਅਤੇ ਹੁਣ ਤਕ ਲੋਕ (ਉਸ ਨੂੰ) ਗਾਉਂਦੇ ਹਨ।

ਸਿਧ ਮੁਨੀਸ੍ਵਰ ਈਸ੍ਵਰ ਬ੍ਰਹਮ ਅਜੌ ਬਲਿ ਕੋ ਗੁਨ ਬ੍ਯਾਸ ਸੁਨਾਵੈ ॥

सिध मुनीस्वर ईस्वर ब्रहम अजौ बलि को गुन ब्यास सुनावै ॥

ਸਿੱਧ, ਮੁਨੀਸ਼ਵਰ, ਸ਼ਿਵ, ਬ੍ਰਹਮਾ, ਬਲਿ (ਰਾਜਾ) ਅਤੇ ਵਿਆਸ (ਉਸ ਦੇ) ਗੁਣਾ ਨੂੰ ਹੁਣ ਤਕ ਸੁਣਾ ਰਹੇ ਹਨ।

ਅਤ੍ਰਿ ਪਰਾਸੁਰ ਨਾਰਦ ਸਾਰਦ ਸ੍ਰੀ ਸੁਕ ਸੇਸ ਨ ਅੰਤਹਿ ਪਾਵੈ ॥

अतृ परासुर नारद सारद स्री सुक सेस न अंतहि पावै ॥

ਅਤ੍ਰੀ, ਪਰਾਸ਼ਰ, ਨਾਰਦ, ਸ਼ਾਰਦਾ, ਲੱਛਮੀ, ਸੁਕਦੇਵ, ਸ਼ੇਸ਼ਨਾਗ (ਆਦਿਕ ਉਸ ਦੇ) ਅੰਤ ਨੂੰ ਪ੍ਰਾਪਤ ਨਹੀਂ ਕਰ ਸਕੇ ਹਨ।

ਤਾ ਕੋ ਕਬਿਤਨ ਮੈ ਕਬਿ ਸ੍ਯਾਮ ਕਹਿਯੋ ਕਹਿ ਕੈ ਕਬਿ ਕਉਨ ਰਿਝਾਵੈ ॥੧੯੦੨॥

ता को कबितन मै कबि स्याम कहियो कहि कै कबि कउन रिझावै ॥१९०२॥

ਉਸ ਦੇ ਯਸ਼ ਨੂੰ ਸ਼ਿਆਮ ਕਵੀ ਨੇ ਕਵਿਤਾ ਵਿਚ ਕਿਹਾ ਹੈ। (ਅਜਿਹਾ) ਕਹਿ ਕੇ ਕਿਹੜਾ ਕਵੀ (ਉਸ ਨੂੰ) ਰਿਝਾ ਸਕਦਾ ਹੈ ॥੧੯੦੨॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁਧ ਪ੍ਰਬੰਧੇ ਨ੍ਰਿਪ ਜਰਾਸੰਧਿ ਕੋ ਪਕਰ ਕਰਿ ਛੋਰਿ ਦੀਬੋ ਸਮਾਪਤੰ ॥

इति स्री बचित्र नाटक ग्रंथे कृसनावतारे जुध प्रबंधे नृप जरासंधि को पकर करि छोरि दीबो समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਵਤਾਰ ਦੇ ਜੁਧ-ਪ੍ਰਬੰਧ ਦੇ ਰਾਜਾ ਜਰਾਸੰਧ ਨੂੰ ਪਕੜ ਕੇ ਛੋਡ ਦੇਣ ਦਾ ਪ੍ਰਸੰਗ ਸਮਾਪਤ।

ਅਥ ਕਾਲ ਜਮਨ ਕੋ ਲੇ ਜਰਾਸੰਧਿ ਫਿਰ ਆਏ ॥

अथ काल जमन को ले जरासंधि फिर आए ॥

ਹੁਣ ਕਾਲ ਜਮਨ ਨੂੰ ਲੈ ਕੇ ਜਰਾਸੰਧ ਫਿਰ ਆਇਆ

ਸਵੈਯਾ ॥

सवैया ॥

ਸਵੈਯਾ:

ਭੂਪ ਸੁ ਦੁਖਿਤ ਹੋਇ ਅਤਿ ਹੀ ਅਪਨੇ ਲਿਖਿ ਮਿਤ੍ਰ ਕਉ ਪਾਤ ਪਠਾਈ ॥

भूप सु दुखित होइ अति ही अपने लिखि मित्र कउ पात पठाई ॥

ਰਾਜਾ (ਜਰਾਸੰਧ) ਨੇ ਬਹੁਤ ਦੁਖੀ ਹੋ ਕੇ ਆਪਣੇ ਮਿਤਰ (ਕਾਲ ਜਮਨ) ਨੂੰ ਇਕ ਚਿੱਠੀ ਲਿਖ ਕੇ ਭੇਜ ਦਿੱਤੀ।

ਸੈਨ ਹਨਿਯੋ ਹਮਰੋ ਜਦੁ ਨੰਦਨ ਛੋਰ ਦਯੋ ਮੁਹਿ ਕੈ ਕਰੁਨਾਈ ॥

सैन हनियो हमरो जदु नंदन छोर दयो मुहि कै करुनाई ॥

ਕ੍ਰਿਸ਼ਨ ਨੇ ਮੇਰੀ ਸੈਨਾ ਨੂੰ ਮਾਰ ਦਿੱਤਾ ਹੈ ਅਤੇ ਕਰੁਣਾ ਕਰ ਕੇ ਮੈਨੂੰ ਛਡ ਦਿੱਤਾ ਹੈ।

ਬਾਚਤ ਪਾਤੀ ਚੜੋ ਤੁਮ ਹੂੰ ਇਤ ਆਵਤ ਹਉ ਸਬ ਸੈਨ ਬੁਲਾਈ ॥

बाचत पाती चड़ो तुम हूँ इत आवत हउ सब सैन बुलाई ॥

(ਇਸ) ਚਿੱਠੀ ਨੂੰ ਪੜ੍ਹਦਿਆਂ ਹੀ ਤੁਸੀਂ ਸਾਰੀ ਸੈਨਾ ਨੂੰ ਬੁਲਾ ਕੇ ਇਧਰ ਨੂੰ ਚੜ੍ਹ ਆਓ।

ਐਸੀ ਦਸਾ ਸੁਨਿ ਮਿਤ੍ਰਹਿ ਕੀ ਤਬ ਕੀਨੀ ਹੈ ਕਾਲ ਜਮਨ ਚੜਾਈ ॥੧੯੦੩॥

ऐसी दसा सुनि मित्रहि की तब कीनी है काल जमन चड़ाई ॥१९०३॥

ਮਿਤਰ ਦੀ ਅਜਿਹੀ ਹਾਲਤ ਸੁਣ ਕੇ ਉਸੇ ਵੇਲੇ ਕਾਲ ਜਮਨ ਨੇ ਚੜ੍ਹਾਈ ਕਰ ਦਿੱਤੀ ॥੧੯੦੩॥

ਸੈਨ ਕੀਓ ਇਕਠੋ ਅਪਨੇ ਜਿਹ ਸੈਨਹਿ ਕੋ ਕਛੁ ਪਾਰ ਨ ਪਈਯੈ ॥

सैन कीओ इकठो अपने जिह सैनहि को कछु पार न पईयै ॥

(ਕਾਲ ਜਮਨ ਨੇ) ਆਪਣੇ ਕੋਲ (ਇਤਨੀ) ਸੈਨਾ ਇਕੱਠੀ ਕਰ ਲਈ ਜਿਸ ਸੈਨਾ ਦਾ ਕੁਝ ਅੰਤ ਨਹੀਂ ਪਾਇਆ ਜਾ ਸਕਦਾ।

ਬੋਲ ਉਠੈ ਕਈ ਕੋਟਿ ਬਲੀ ਜਬ ਏਕ ਕੋ ਲੈ ਕਰਿ ਨਾਮੁ ਬੁਲਈਯੈ ॥

बोल उठै कई कोटि बली जब एक को लै करि नामु बुलईयै ॥

ਜਦੋਂ (ਕਿਸੇ) ਇਕ ਦਾ ਨਾ ਲੈ ਕੇ ਬੁਲਾਈਏ ਤਾ ਕਈ ਕਰੋੜ ਸੂਰਮੇ ਬੋਲ ਪੈਂਦੇ ਹਨ।

ਦੁੰਦਭਿ ਕੋਟਿ ਬਜੈ ਤਿਨ ਕੀ ਧੁਨਿ ਸੋ ਤਿਨ ਕੀ ਧੁਨਿ ਨ ਸੁਨਿ ਪਈਯੈ ॥

दुँदभि कोटि बजै तिन की धुनि सो तिन की धुनि न सुनि पईयै ॥

ਕਰੋੜਾ ਨਗਾਰੇ ਵਜ ਰਹੇ ਹਨ ਜਿਨ੍ਹਾ ਦੀ ਧੁਨ ਕਰ ਕੇ ਉਨ੍ਹਾ (ਯੋਧਿਆਂ) ਦੀ ਆਵਾਜ਼ ਸੁਣਾਈ ਨਹੀਂ ਦਿੰਦੀ।

ਐਸੇ ਕਹਾ ਸਭ ਹ੍ਯਾਂ ਨ ਟਿਕੋ ਪਲਿ ਸ੍ਯਾਮ ਹੀ ਸੋ ਚਲਿ ਜੁਧੁ ਮਚਈਯੈ ॥੧੯੦੪॥

ऐसे कहा सभ ह्याँ न टिको पलि स्याम ही सो चलि जुधु मचईयै ॥१९०४॥

(ਸੈਨਾ ਦੇ ਇਕੱਠੇ ਹੋ ਜਾਣ ਤੇ ਕਾਲ ਜਮਨ ਨੇ) ਇਸ ਤਰ੍ਹਾ ਕਿਹਾ (ਹੁਣ) ਇਥੇ ਪਲ ਭਰ ਵੀ ਨਾ ਟਿਕੀਏ ਅਤੇ ਸਾਰੇ ਚਲ ਕੇ ਕ੍ਰਿਸ਼ਨ ਨਾਲ ਯੁੱਧ ਕਰੀਏ ॥੧੯੦੪॥

ਦੋਹਰਾ ॥

दोहरा ॥

ਦੋਹਰਾ:

ਕਾਲ ਨੇਮਿ ਆਯੋ ਪ੍ਰਬਲ ਏਤੋ ਸੈਨ ਬਢਾਇ ॥

काल नेमि आयो प्रबल एतो सैन बढाइ ॥

(ਕਾਲ ਜਮਨ ਦਾ ਸੈਨਾ-ਨਾਇਕ) 'ਕਾਲ ਨੇਮ' ਇਤਨੀ ਪ੍ਰਬਲ ਅਤੇ ਅਤਿ ਅਧਿਕ ਸੈਨਾ ਲੈ ਕੇ ਆਇਆ ਹੈ

ਬਨ ਪਤ੍ਰਨ ਕੋਊ ਗਨਿ ਸਕੈ ਉਨੈ ਨ ਗਨਿਬੋ ਜਾਇ ॥੧੯੦੫॥

बन पत्रन कोऊ गनि सकै उनै न गनिबो जाइ ॥१९०५॥

ਕਿ ਬਨ (ਵਿਚਲੇ ਬ੍ਰਿਛਾ ਦੇ) ਪਤਿਆਂ ਨੂੰ (ਤਾ ਭਾਵੇਂ) ਕੋਈ ਗਿਣ ਸਕੇ, (ਪਰ) ਉਨ੍ਹਾ (ਸੈਨਿਕਾ ਨੂੰ) ਗਿਣਿਆ ਨਹੀਂ ਜਾ ਸਕਦਾ ॥੧੯੦੫॥

ਸਵੈਯਾ ॥

सवैया ॥

ਸਵੈਯਾ:

ਡੇਰੋ ਪਰੈ ਤਿਨ ਕੋ ਜੁ ਜਹਾ ਲਘੁ ਘੋਰਨ ਕੀ ਨਦੀਆ ਉਠਿ ਧਾਵੈ ॥

डेरो परै तिन को जु जहा लघु घोरन की नदीआ उठि धावै ॥

ਜਿਥੇ ਉਨ੍ਹਾ ਦਾ ਡੇਰਾ ਪਿਆ ਹੋਇਆ ਸੀ, (ਉਥੇ) ਘੋੜਿਆਂ ਦੇ ਪਿਸ਼ਾਬ ('ਲਘੁ') ਦੀਆਂ ਨਦੀਆਂ ਉਛਲ ਕੇ ਵਗ ਪਈਆਂ ਹਨ।

ਤੇਜ ਚਲੈ ਹਹਰਾਟ ਕੀਏ ਅਤਿ ਹੀ ਚਿਤ ਸਤ੍ਰਨ ਕੇ ਡਰ ਪਾਵੈ ॥

तेज चलै हहराट कीए अति ही चित सत्रन के डर पावै ॥

(ਜਦੋਂ ਘੋੜੇ) ਹਿਣਕਦੇ ਹੋਏ ਤੇਜ਼ੀ ਨਾਲ ਚਲਦੇ ਹਨ (ਤਾ) ਵੈਰੀ ਚਿਤ ਵਿਚ ਬਹੁਤ ਡਰ ਮਹਿਸੂਸ ਕਰਦੇ ਹਨ।

ਪਾਰਸੀ ਬੋਲ ਮਲੇਛ ਕਹੈ ਰਨ ਤੇ ਟਰਿ ਕੈ ਪਗੁ ਏਕ ਨ ਆਵੈ ॥

पारसी बोल मलेछ कहै रन ते टरि कै पगु एक न आवै ॥

ਉਹ ਮਲੇਛ (ਅਰਥਾਤ ਕਾਲ ਜਮਨ ਦੇ ਸੈਨਿਕ) ਫ਼ਾਰਸੀ (ਭਾਸ਼ਾ) ਵਿਚ ਬਚਨ ਕਹਿੰਦੇ ਹਨ ਅਤੇ ਯੁੱਧ ਵਿਚ ਇਕ ਕਦਮ ਵੀ ਪਿਛੇ ਹਟਣ ਵਾਲੇ ਨਹੀਂ ਹਨ।

ਸ੍ਯਾਮ ਜੂ ਕੋ ਟੁਕ ਹੇਰਿ ਕਹੈ ਸਰ ਏਕ ਹੀ ਸੋ ਜਮਲੋਕਿ ਪਠਾਵੈ ॥੧੯੦੬॥

स्याम जू को टुक हेरि कहै सर एक ही सो जमलोकि पठावै ॥१९०६॥

(ਉਹ) ਕਹਿੰਦੇ ਹਨ ਕਿ ਕ੍ਰਿਸ਼ਨ ਜੀ ਨੂੰ ਜ਼ਰਾ ਵੇਖ ਲਈਏ, (ਤਾ ਉਸ ਨੂੰ) ਇਕ ਹੀ ਬਾਣ ਨਾਲ ਯਮਲੋਕ ਨੂੰ ਭੇਜ ਦਿਆਂਗੇ ॥੧੯੦੬॥

ਅਗਨੇ ਇਤ ਕੋਪਿ ਮਲੇਛ ਚੜੇ ਉਤ ਸੰਧ ਜਰਾ ਬਹੁ ਲੈ ਦਲੁ ਆਯੋ ॥

अगने इत कोपि मलेछ चड़े उत संध जरा बहु लै दलु आयो ॥

ਇਧਰਲੇ ਪਾਸਿਓਂ ਅਣਗਿਣਤ ਮਲੇਛ ਕ੍ਰੋਧਿਤ ਹੋ ਕੇ ਚੜ੍ਹੇ ਹਨ ਅਤੇ ਉਧਰਲੇ ਪਾਸੇ ਤੋਂ ਜਰਾਸੰਧ ਬਹੁਤ ਸਾਰੀ ਸੈਨਾ ਲੈ ਕੇ ਆਇਆ ਹੈ।

ਪਤ੍ਰ ਸਕੈ ਬਨ ਕੈ ਗਨ ਕੈ ਕੋਊ ਜਾਤਿ ਨ ਕੋ ਕਛੁ ਪਾਰ ਨ ਪਾਯੋ ॥

पत्र सकै बन कै गन कै कोऊ जाति न को कछु पार न पायो ॥

ਬਨ ਦੇ ਪੱਤੇ (ਤਾ ਭਾਵੇ) ਕੋਈ ਗਿਣ ਸਕੇ, (ਪਰ ਉਨ੍ਹਾ ਸੈਨਕਾ ਦਾ) ਕੋਈ ਅੰਤ ਨਹੀਂ ਪਾਇਆ ਜਾ ਸਕਦਾ।

ਬ੍ਰਿਜ ਨਾਇਕ ਬਾਰੁਨੀ ਪੀਤੋ ਹੁਤੋ ਤਹ ਹੀ ਤਿਨਿ ਦੂਤ ਨੈ ਜਾਇ ਸੁਨਾਯੋ ॥

बृज नाइक बारुनी पीतो हुतो तह ही तिनि दूत नै जाइ सुनायो ॥

ਕ੍ਰਿਸ਼ਨ ਸ਼ਰਾਬ ਪੀ ਰਿਹਾ ਸੀ ਕਿ ਉਥੇ ਹੀ (ਕਾਲ ਜਮਨ ਦੀ ਆਮਦ ਬਾਰੇ) ਉਸ ਦੇ ਦੂਤਾ ਨੇ ਜਾ ਕੇ ਦਸਿਆ।

ਅਉਰ ਜੋ ਹ੍ਵੈ ਡਰਿ ਪ੍ਰਾਨ ਤਜੈ ਇਤ ਸ੍ਰੀ ਜਦੁਬੀਰ ਮਹਾ ਸੁਖੁ ਪਾਯੋ ॥੧੯੦੭॥

अउर जो ह्वै डरि प्रान तजै इत स्री जदुबीर महा सुखु पायो ॥१९०७॥

ਜੇ ਕੋਈ ਹੋਰ ਹੁੰਦਾ, ਡਰ ਨਾਲ ਹੀ ਪ੍ਰਾਣ ਛਡ ਦਿੰਦਾ, (ਪਰ) ਇਥੇ ਸ੍ਰੀ ਕ੍ਰਿਸ਼ਨ ਨੇ (ਸੂਚਨਾ ਪ੍ਰਾਪਤ ਕਰ ਕੇ) ਬਹੁਤ ਸੁਖ ਪ੍ਰਾਪਤ ਕੀਤਾ ਹੈ ॥੧੯੦੭॥

ਇਤ ਕੋਪਿ ਮਲੇਛ ਚੜੇ ਅਗਨੇ ਉਤ ਆਇਯੋ ਲੈ ਸੰਧ ਜਰਾ ਦਲੁ ਭਾਰੋ ॥

इत कोपि मलेछ चड़े अगने उत आइयो लै संध जरा दलु भारो ॥

ਇਧਰੋ ਕ੍ਰੋਧਿਤ ਹੋ ਕੇ ਅਣਗਿਣਤ ਮਲੇਛਾ ਨੇ ਧਾਵਾ ਬੋਲਿਆ ਹੈ, ਉਧਰੋਂ ਜਰਾਸੰਧ ਭਾਰੀ ਸੈਨਾ ਦਲ ਲੈ ਕੇ ਆ ਗਿਆ ਹੈ।

ਆਵਤ ਹੈ ਗਜ ਰਾਜ ਬਨੇ ਮਨੋ ਆਵਤ ਹੈ ਉਮਡਿਯੋ ਘਨ ਕਾਰੋ ॥

आवत है गज राज बने मनो आवत है उमडियो घन कारो ॥

ਵੱਡੇ ਵੱਡੇ ਹਾਥੀ ਇਸ ਤਰ੍ਹਾ ਸਜੇ ਹੋਏ ਚਲੇ ਆ ਰਹੇ ਹਨ ਮਾਨੋ ਕਾਲੇ ਬਦਲ ਉਮਡ ਕੇ ਆ ਗਏ ਹੋਣ।

ਸ੍ਯਾਮ ਹਲੀ ਮਥੁਰਾ ਹੀ ਕੇ ਭੀਤਰ ਘੇਰ ਲਏ ਜਸੁ ਸ੍ਯਾਮ ਉਚਾਰੋ ॥

स्याम हली मथुरा ही के भीतर घेर लए जसु स्याम उचारो ॥

(ਉਨ੍ਹਾ ਨੇ) ਕ੍ਰਿਸ਼ਨ ਅਤੇ ਬਲਰਾਮ ਨੂੰ ਮਥੁਰਾ ਵਿਚ ਹੀ ਘੇਰ ਲਿਆ ਹੈ। (ਉਨ੍ਹਾ ਦੀ) ਉਪਮਾ (ਕਵੀ) ਸ਼ਿਆਮ ਇਸ ਤਰ੍ਹਾ ਉਚਾਰਦੇ ਹਨ

ਸੇਰ ਬਡੇ ਦੋਊ ਘੇਰਿ ਲਏ ਕਹੁ ਬੀਰਨ ਕੋ ਮਨੋ ਕੈ ਕਰਿ ਬਾਰੋ ॥੧੯੦੮॥

सेर बडे दोऊ घेरि लए कहु बीरन को मनो कै करि बारो ॥१९०८॥

ਮਾਨੋ ਬਹੁਤ ਸਾਰੇ ਯੋਧਿਆਂ ਨੇ ਦੋ ਸ਼ੇਰਾ ਨੂੰ ਵਾੜ ਕਰ ਕੇ ਘੇਰ ਲਿਆ ਹੋਵੇ ॥੧੯੦੮॥

ਕਾਨ੍ਹ ਹਲੀ ਸਭ ਸਸਤ੍ਰ ਸੰਭਾਰ ਕੈ ਕ੍ਰੋਧ ਘਨੋ ਚਿਤ ਬੀਚ ਬਿਚਾਰਿਯੋ ॥

कान्रह हली सभ ससत्र संभार कै क्रोध घनो चित बीच बिचारियो ॥

ਕ੍ਰਿਸ਼ਨ ਅਤੇ ਬਲਰਾਮ ਨੇ ਸਾਰਿਆਂ ਸ਼ਸਤ੍ਰਾ ਨੂੰ ਧਾਰਨ ਕਰ ਕੇ (ਆਪਣੇ) ਮਨ ਵਿਚ ਬਹੁਤ ਕ੍ਰੋਧ ਕਰ ਲਿਆ ਹੈ।

ਸੈਨ ਮਲੇਛਨ ਕੋ ਜਹ ਥੋ ਤਿਹ ਓਰ ਹੀ ਸ੍ਯਾਮ ਭਨੈ ਪਗ ਧਾਰਿਯੋ ॥

सैन मलेछन को जह थो तिह ओर ही स्याम भनै पग धारियो ॥

ਜਿਧਰ ਨੂੰ ਮਲੇਛਾ ਦੀ ਸੈਨਾ ਸੀ, (ਕਵੀ) ਸ਼ਿਆਮ ਕਹਿੰਦੇ ਹਨ, ਉਸੇ ਪਾਸੇ ਵਲ (ਦੋਹਾ ਭਰਾਵਾ ਨੇ) ਕਦਮ ਰਖ ਦਿੱਤੇ ਹਨ।

ਪ੍ਰਾਨ ਕੀਏ ਬਿਨੁ ਬੀਰ ਘਨੇ ਘਨ ਘਾਇਲ ਕੈ ਘਨ ਸੂਰਨ ਡਾਰਿਯੋ ॥

प्रान कीए बिनु बीर घने घन घाइल कै घन सूरन डारियो ॥

ਬਹੁਤ ਸਾਰੇ ਯੋਧਿਆਂ ਨੂੰ (ਉਨ੍ਹਾ ਨੇ ਜਾਦਿਆਂ ਹੀ) ਪ੍ਰਾਣਾ ਤੋਂ ਬਿਨਾ ਕਰ ਦਿੱਤਾ ਹੈ, ਬਹੁਤਿਆਂ ਨੂੰ ਘਾਇਲ ਕਰ ਦਿੱਤਾ ਹੈ ਅਤੇ ਬਹੁਤਿਆਂ ਨੂੰ (ਧਰਤੀ ਉਤੇ) ਸੁਟ ਦਿੱਤਾ ਹੈ।

ਨੈਕੁ ਸੰਭਾਰ ਰਹੀ ਨ ਤਿਨੈ ਇਹੁ ਭਾਤਿ ਸੋ ਸ੍ਯਾਮ ਜੂ ਯੌ ਦਲੁ ਮਾਰਿਯੋ ॥੧੯੦੯॥

नैकु संभार रही न तिनै इहु भाति सो स्याम जू यौ दलु मारियो ॥१९०९॥

ਉਨ੍ਹਾ ਨੂੰ (ਆਪਣੇ ਆਪ ਦੀ) ਜ਼ਰਾ ਜਿੰਨੀ ਵੀ ਸੁਰਤ ਨਾ ਰਹੀ। ਇਸ ਤਰ੍ਹਾ ਕ੍ਰਿਸ਼ਨ ਜੀ ਨੇ (ਮਲੇਛਾ ਦੇ) ਦਲ ਨੂੰ ਮਾਰ ਦਿੱਤਾ ਹੈ ॥੧੯੦੯॥

ਏਕ ਪਰੋ ਭਟ ਘਾਇਲ ਹੁਇ ਧਰਿ ਏਕ ਪਰੇ ਬਿਨੁ ਪ੍ਰਾਨ ਹੀ ਮਾਰੇ ॥

एक परो भट घाइल हुइ धरि एक परे बिनु प्रान ही मारे ॥

ਕਈ ਇਕ ਸੂਰਮੇ ਘਾਇਲ ਹੋ ਕੇ ਧਰਤੀ ਉਤੇ ਡਿਗ ਪਏ ਹਨ ਅਤੇ ਕਈ ਪ੍ਰਾਣਾ ਤੋਂ ਹੀਣ ਹੋ ਕੇ ਮਰੇ ਪਏ ਹਨ।

ਪਾਇ ਪਰੇ ਤਿਨ ਕੇ ਸੁ ਕਟੇ ਕਹੂੰ ਹਾਥ ਪਰੇ ਤਿਨ ਕੇ ਕਹੂੰ ਡਾਰੇ ॥

पाइ परे तिन के सु कटे कहूँ हाथ परे तिन के कहूँ डारे ॥

(ਕਿਤੇ) ਉਨ੍ਹਾ ਦੇ ਪੈਰ ਕਟੇ ਹੋਏ ਹਨ ਅਤੇ ਕਿਤੇ ਹੱਥ ਪਏ ਹੋਏ ਹਨ ਤੇ (ਕਿਤੇ ਉਨ੍ਹਾ ਦੇ ਮੁਰਦੇ) ਪਏ ਹਨ।

ਏਕ ਸੁ ਸੰਕਤ ਹੁਇ ਭਟਵਾ ਤਜਿ ਤਉਨ ਸਮੇ ਰਨ ਭੂਮਿ ਸਿਧਾਰੇ ॥

एक सु संकत हुइ भटवा तजि तउन समे रन भूमि सिधारे ॥

ਕਈ ਇਕ ਯੋਧੇ ਡਰ ਮੰਨ ਕੇ ਉਸ ਵੇਲੇ ਰਣ-ਭੂਮੀ ਨੂੰ ਤਿਆਗ ਕੇ ਚਲੇ ਗਏ ਹਨ।

ਐਸੋ ਸੁ ਜੀਤ ਭਈ ਪ੍ਰਭ ਕੀ ਜੁ ਮਲੇਛ ਹੁਤੇ ਸਭ ਯਾ ਬਿਧਿ ਹਾਰੇ ॥੧੯੧੦॥

ऐसो सु जीत भई प्रभ की जु मलेछ हुते सभ या बिधि हारे ॥१९१०॥

ਇਸ ਤਰ੍ਹਾ ਸ੍ਰੀ ਕ੍ਰਿਸ਼ਨ ਦੀ ਜਿਤ ਹੋਈ ਹੈ। ਜੋ ਮਲੇਛ ਸਨ, ਉਹ ਇਸ ਤਰ੍ਹਾ ਹਾਰ ਗਏ ਹਨ ॥੧੯੧੦॥

ਵਾਹਿਦ ਖਾ ਫਰਜੁਲਹਿ ਖਾ ਬਰਬੀਰ ਨਿਜਾਬਤ ਖਾ ਹਰਿ ਮਾਰਿਯੋ ॥

वाहिद खा फरजुलहि खा बरबीर निजाबत खा हरि मारियो ॥

ਵਾਹਦ ਖ਼ਾਨ, ਫਰਜੁਲਹ ਖ਼ਾਨ ਅਤੇ ਨਿਜਾਬਤ ਖ਼ਾਨ (ਨਾ ਦੇ) ਬਹਾਦਰ ਯੋਧਿਆਂ ਨੂੰ ਕ੍ਰਿਸ਼ਨ ਨੇ ਮਾਰ ਦਿੱਤਾ ਹੈ।

ਜਾਹਿਦ ਖਾ ਲੁਤਫੁਲਹ ਖਾ ਇਨਹੂੰ ਕਰਿ ਖੰਡਨ ਖੰਡਹਿ ਡਾਰਿਯੋ ॥

जाहिद खा लुतफुलह खा इनहूँ करि खंडन खंडहि डारियो ॥

ਜਾਹਦ ਖ਼ਾਨ, ਲਫਤੁਲਹ ਖ਼ਾਨ (ਆਦਿ) ਨੂੰ ਟੋਟੇ ਟੋਟੇ ਕਰ ਸੁਟਿਆ ਹੈ।

ਹਿੰਮਤ ਖਾ ਪੁਨਿ ਜਾਫਰ ਖਾ ਇਨ ਹੂੰ ਮੁਸਲੀ ਜੂ ਗਦਾ ਸੋ ਪ੍ਰਹਾਰਿਯੋ ॥

हिंमत खा पुनि जाफर खा इन हूँ मुसली जू गदा सो प्रहारियो ॥

ਹਿੰਮਤ ਖ਼ਾਨ ਅਤੇ ਫਿਰ ਜਾਫ਼ਰ ਖ਼ਾਨ (ਆਦਿ) ਨੂੰ ਬਲਰਾਮ ਨੇ ਗਦਾ ਨਾਲ ਮਾਰ ਦਿੱਤਾ ਹੈ।

ਐਸੇ ਸੁ ਜੀਤ ਭਈ ਪ੍ਰਭ ਕੀ ਸਭ ਸੈਨ ਮਲੇਛਨ ਕੋ ਇਮ ਹਾਰਿਯੋ ॥੧੯੧੧॥

ऐसे सु जीत भई प्रभ की सभ सैन मलेछन को इम हारियो ॥१९११॥

ਇਸ ਤਰ੍ਹਾ ਨਾਲ ਸ੍ਰੀ ਕ੍ਰਿਸ਼ਨ ਦੀ ਜਿਤ ਹੋਈ ਹੈ ਅਤੇ ਮਲੇਛਾ ਦੀ ਸਾਰੀ ਸੈਨਾ ਇੰਜ ਮਾਰੀ ਗਈ ਹੈ। (ਅਰਥਾਤ ਹਾਰ ਗਈ ਹੈ) ॥੧੯੧੧॥

ਏ ਉਮਰਾਵ ਹਨੇ ਜਦੁਨੰਦਨ ਅਉਰ ਘਨੋ ਰਿਸਿ ਸੋ ਦਲੁ ਘਾਯੋ ॥

ए उमराव हने जदुनंदन अउर घनो रिसि सो दलु घायो ॥

ਇਨ੍ਹਾ ਮੁੱਖੀਆਂ ਨੂੰ ਸ੍ਰੀ ਕ੍ਰਿਸ਼ਨ ਨੇ ਮਾਰਿਆ ਹੈ ਅਤੇ ਕ੍ਰੋਧਿਤ ਹੋ ਕੇ ਹੋਰ ਬਹੁਤ ਸਾਰੀ ਸੈਨਾ ਮਾਰ ਦਿੱਤੀ ਹੈ।

ਜੋ ਇਨ ਊਪਰ ਆਵਤ ਭਯੋ ਗ੍ਰਿਹ ਕੋ ਸੋਈ ਜੀਵਤ ਜਾਨ ਨ ਪਾਯੋ ॥

जो इन ऊपर आवत भयो गृह को सोई जीवत जान न पायो ॥

ਜੋ ਵੀ ਇਨ੍ਹਾ ਉਤੇ (ਹਮਲਾ ਕਰ ਕੇ) ਆਇਆ ਹੈ, ਉਹ ਘਰ ਨੂੰ ਜੀਉਂਦਾ ਨਹੀਂ ਜਾ ਸਕਿਆ ਹੈ।

ਜੈਸੇ ਮਧਿਆਨ ਕੋ ਸੂਰ ਦਿਪੈ ਇਹ ਭਾਤਿ ਕੋ ਕ੍ਰੁਧ ਕੈ ਤੇਜ ਬਢਾਯੋ ॥

जैसे मधिआन को सूर दिपै इह भाति को क्रुध कै तेज बढायो ॥

ਜਿਵੇਂ ਦੁਪਹਿਰੀ ਦਾ ਸੂਰਜ ਤਪਦਾ ਹੈ, ਉਸੇ ਤਰ੍ਹਾ (ਤਪ ਕੇ ਕ੍ਰਿਸ਼ਨ ਨੇ ਆਪਣਾ) ਤੇਜ ਵਧਾ ਲਿਆ ਹੈ।

ਭਾਜਿ ਮਲੇਛਨ ਕੇ ਗਨ ਗੇ ਜਦੁਬੀਰ ਕੇ ਸਾਮੁਹੇ ਏਕ ਨ ਆਯੋ ॥੧੯੧੨॥

भाजि मलेछन के गन गे जदुबीर के सामुहे एक न आयो ॥१९१२॥

ਮਲੇਛਾ ਦੇ ਟੋਲਿਆਂ ਦੇ ਟੋਲੇ ਭਜ ਗਏ ਹਨ। ਸ੍ਰੀ ਕ੍ਰਿਸ਼ਨ ਦੇ ਸਾਹਮਣੇ (ਯੁੱਧ ਕਰਨ ਲਈ) ਇਕ ਵੀ ਨਹੀਂ ਆਇਆ ਹੈ ॥੧੯੧੨॥

ਐਸੋ ਸੁ ਜੁਧ ਕੀਯੋ ਨੰਦ ਨੰਦਨ ਯਾ ਸੰਗਿ ਜੂਝ ਕਉ ਏਕ ਨ ਆਯੋ ॥

ऐसो सु जुध कीयो नंद नंदन या संगि जूझ कउ एक न आयो ॥

ਸ੍ਰੀ ਕ੍ਰਿਸ਼ਨ ਨੇ ਇਸ ਪ੍ਰਕਾਰ ਦਾ ਯੁੱਧ ਕੀਤਾ ਹੈ ਕਿ ਉਸ ਨਾਲ ਲੜਨ ਲਈ ਇਕ (ਮਲੇਛ ਵੀ) ਨਹੀਂ ਨਿਤਰਿਆ।

ਹੇਰਿ ਦਸਾ ਤਿਹ ਕਾਲ ਜਮਨ ਕਰੋਰ ਕਈ ਦਲ ਅਉਰ ਪਠਾਯੋ ॥

हेरि दसा तिह काल जमन करोर कई दल अउर पठायो ॥

ਸਥਿਤੀ ਨੂੰ ਵੇਖ ਕੇ ਉਸ ਵੇਲੇ ਕਾਲ ਜਮਨ ਨੇ ਕਈ ਕਰੋੜ ਸੈਨਾ ਹੋਰ ਭੇਜ ਦਿੱਤੀ ਹੈ।

ਸੋਊ ਮਹੂਰਤ ਦੁ ਇਕ ਭਿਰਿਯੋ ਨ ਟਿਕਿਯੋ ਫਿਰਿ ਅੰਤ ਕੇ ਧਾਮਿ ਸਿਧਾਯੋ ॥

सोऊ महूरत दु इक भिरियो न टिकियो फिरि अंत के धामि सिधायो ॥

ਉਹ ਵੀ ਇਕ ਦੋ ਮਹੂਰਤ ਲੜੀ ਹੈ (ਪਰ) ਟਿਕ ਨਹੀਂ ਸਕੀ ਹੈ ਅਤੇ ਫਿਰ ਯਮਲੋਕ ਨੂੰ ਚਲੀ ਗਈ ਹੈ।

ਰੀਝ ਰਹੇ ਸਭ ਦੇਵ ਕਹੈ ਇਵ ਸ੍ਰੀ ਜਦੁਬੀਰ ਭਲੋ ਰਨ ਪਾਯੋ ॥੧੯੧੩॥

रीझ रहे सभ देव कहै इव स्री जदुबीर भलो रन पायो ॥१९१३॥

ਸਾਰੇ ਦੇਵਤੇ ਖੁਸ਼ ਹੋ ਗਏ ਹਨ ਅਤੇ ਇਸ ਤਰ੍ਹਾ ਕਹਿੰਦੇ ਹਨ ਕਿ ਸ੍ਰੀ ਕ੍ਰਿਸ਼ਨ ਨੇ ਬਹੁਤ ਚੰਗਾ ਯੁੱਧ ਕੀਤਾ ਹੈ ॥੧੯੧੩॥

ਕ੍ਰੋਧ ਭਰੇ ਰਨ ਭੂਮਿ ਬਿਖੈ ਇਕ ਜਾਦਵ ਸਸਤ੍ਰਨ ਕੋ ਗਹਿ ਕੈ ॥

क्रोध भरे रन भूमि बिखै इक जादव ससत्रन को गहि कै ॥

ਕਈ ਇਕ ਯਾਦਵ ਸ਼ਸਤ੍ਰ ਨੂੰ ਗ੍ਰਹਿਣ ਕਰ ਕੇ ਅਤੇ ਕ੍ਰੋਧਿਤ ਹੋ ਕੇ

ਬਲ ਆਪ ਬਰਾਬਰ ਸੂਰ ਨਿਹਾਰ ਕੈ ਜੂਝ ਕੋ ਜਾਤਿ ਤਹਾ ਚਹਿ ਕੈ ॥

बल आप बराबर सूर निहार कै जूझ को जाति तहा चहि कै ॥

ਆਪਣੇ ਬਰਾਬਰ ਦੀ ਸ਼ਕਤੀ ਵਾਲੇ ਸੂਰਮੇ ਵੇਖ ਕੇ ਉਸ ਨਾਲ ਚਾਉ ਨਾਲ ਯੁੱਧ ਕਰਨ ਲਈ ਜਾਦੇ ਹਨ।

ਕਰਿ ਕੋਪ ਭਿਰੈ ਨ ਟਰੈ ਤਹ ਤੇ ਦੋਊ ਮਾਰੁ ਹੀ ਮਾਰ ਬਲੀ ਕਹਿ ਕੈ ॥

करि कोप भिरै न टरै तह ते दोऊ मारु ही मार बली कहि कै ॥

ਕ੍ਰੋਧਵਾਨ ਹੋ ਕੇ ਲੜਦੇ ਹਨ ਅਤੇ ਉਥੋਂ ਟਲਦੇ ਨਹੀਂ ਹਨ ਅਤੇ ਦੁਅੰਦ ਯੁੱਧ ਕਰਨ ਵਾਲੇ ਸੂਰਮੇ 'ਮਾਰ ਲੌਂ, ਮਾਰ ਲੌਂ' ਹੀ ਪੁਕਾਰਦੇ ਹਨ।

ਸਿਰ ਲਾਗੇ ਕ੍ਰਿਪਾਨ ਪਰੈ ਕਟਿ ਕੈ ਤਨ ਭੀ ਗਿਰੈ ਨੈਕੁ ਖਰੈ ਰਹਿ ਕੈ ॥੧੯੧੪॥

सिर लागे कृपान परै कटि कै तन भी गिरै नैकु खरै रहि कै ॥१९१४॥

ਕ੍ਰਿਪਾਨ ਦੇ ਵਜਣ ਨਾਲ ਸਿਰ ਕਟ ਜਾਦੇ ਹਨ ਅਤੇ ਕੁਝ ਦੇਰ ਖੜੇ ਰਹਿ ਕੇ ਉਨ੍ਹਾ ਦੇ ਸ਼ਰੀਰ ਵੀ ਡਿਗ ਪੈਂਦੇ ਹਨ ॥੧੯੧੪॥

ਬ੍ਰਿਜਰਾਜ ਕੋ ਬੀਚ ਅਯੋਧਨ ਕੇ ਸੰਗਿ ਸਸਤ੍ਰਨ ਕੈ ਜਬ ਜੁਧ ਮਚਿਯੋ ॥

बृजराज को बीच अयोधन के संगि ससत्रन कै जब जुध मचियो ॥

ਜਦ ਸ੍ਰੀ ਕ੍ਰਿਸ਼ਨ ਨੇ ਰਣ-ਭੂਮੀ ਵਿਚ ਸ਼ਸਤ੍ਰ ਨਾਲ ਯੁੱਧ ਮਚਾਇਆ,

ਭਟਵਾਨ ਕੇ ਲਾਲ ਭਏ ਪਟਵਾ ਬ੍ਰਹਮਾ ਮਨੋ ਆਰੁਣ ਲੋਕ ਰਚਿਯੋ ॥

भटवान के लाल भए पटवा ब्रहमा मनो आरुण लोक रचियो ॥

ਤਦ ਯੋਧਿਆਂ ਦੇ ਬਸਤ੍ਰ (ਇਸ ਤਰ੍ਹਾ) ਲਾਲ ਹੋ ਗਏ, ਮਾਨੋ ਬ੍ਰਹਮਾ ਨੇ (ਕੋਈ) ਲਾਲ ਲੋਕ ਰਚਿਆ ਹੋਵੇ।

ਅਉਰ ਨਿਹਾਰਿ ਭਯੋ ਅਤਿ ਆਹਵ ਖੋਲਿ ਜਟਾ ਸਬ ਈਸ ਨਚਿਯੋ ॥

अउर निहारि भयो अति आहव खोलि जटा सब ईस नचियो ॥

(ਅਤੇ) ਉਸ ਭਿਆਨਕ ਯੁੱਧ ਨੂੰ ਵੇਖ ਕੇ (ਆਪਣੀਆਂ) ਸਾਰੀਆਂ ਜਟਾਵਾ ਨੂੰ ਖੋਲ੍ਹ ਕੇ ਸ਼ਿਵ ਨਚਿਆ ਸੀ।

ਪੁਨਿ ਵੈ ਸਭ ਸੈਨ ਮਲੇਛਨ ਤੇ ਕਬਿ ਸ੍ਯਾਮ ਕਹੈ ਨਹਿ ਏਕੁ ਬਚਿਯੋ ॥੧੯੧੫॥

पुनि वै सभ सैन मलेछन ते कबि स्याम कहै नहि एकु बचियो ॥१९१५॥

ਫਿਰ ਮਲੇਛਾ ਦੀ ਉਸ ਸਾਰੀ ਸੈਨਾ ਵਿਚੋਂ, ਕਵੀ ਸ਼ਿਆਮ ਕਹਿੰਦੇ ਹਨ, ਇਕ ਵੀ ਨਹੀਂ ਬਚਿਆ ਸੀ ॥੧੯੧੫॥

ਦੋਹਰਾ ॥

दोहरा ॥

ਦੋਹਰਾ:

ਲ੍ਯਾਯੋ ਥੋ ਜੋ ਸੈਨ ਸੰਗਿ ਤਿਨ ਤੇ ਬਚਿਯੋ ਨ ਬੀਰ ॥

ल्यायो थो जो सैन संगि तिन ते बचियो न बीर ॥

(ਕਾਲ ਜਮਨ) ਜੋ ਸੈਨਾ ਨਾਲ ਲਿਆਇਆ ਸੀ, ਉਨ੍ਹਾ ਵਿਚ ਇਕ ਵੀ ਯੋਧਾ ਨਹੀਂ ਬਚਿਆ ਸੀ।

ਜੁਧ ਕਰਨ ਕੋ ਕਾਲ ਜਮਨ ਆਪੁ ਧਰਿਯੋ ਤਬ ਧੀਰ ॥੧੯੧੬॥

जुध करन को काल जमन आपु धरियो तब धीर ॥१९१६॥

ਤਦ ਯੁੱਧ ਕਰਨ ਲਈ ਕਾਲ ਜਮਨ ਨੇ ਖੁਦ ਹਿੰਮਤ ਕੀਤੀ ॥੧੯੧੬॥

ਸਵੈਯਾ ॥

सवैया ॥

ਸਵੈਯਾ:

ਜੰਗ ਦਰਾਇਦ ਕਾਲ ਜਮੰਨ ਬੁਗੋਇਦ ਕਿ ਮਨ ਫੌਜ ਕੋ ਸਾਹਮ ॥

जंग दराइद काल जमंन बुगोइद कि मन फौज को साहम ॥

ਜੰਗ (ਦੇ ਮੈਦਾਨ) ਵਿਚ ਕਾਲ ਜਮਨ ਆਇਆ ਅਤੇ ਕਹਿਣ ਲਗਿਆ ਕਿ ਮੈਂ ਇਸ ਫੌਜ ਦਾ ਸ਼ਾਹ (ਅਰਥਾਤ ਸੁਆਮੀ) ਹਾ।

ਬਾ ਮਨ ਜੰਗ ਬੁਗੋ ਕੁਨ ਬਿਯਾ ਹਰਗਿਜ ਦਿਲ ਮੋ ਨ ਜਰਾ ਕੁਨ ਵਾਹਮ ॥

बा मन जंग बुगो कुन बिया हरगिज दिल मो न जरा कुन वाहम ॥

(ਅਤੇ ਫਿਰ) ਕਿਹਾ, (ਹੇ ਕ੍ਰਿਸ਼ਨ!) ਮੇਰੇ ਨਾਲ ਆ ਕੇ ਜੰਗ ਕਰ, ਦਿਲ ਵਿਚ ਜ਼ਰਾ ਜਿੰਨਾ ਵੀ ਵਹਿਮ ਨਾ ਕਰ।

ਰੋਜ ਮਯਾ ਦੁਨੀਆ ਅਫਤਾਬਮ ਸ੍ਯਾਮ ਸਬੇ ਅਦਲੀ ਸਬ ਸਾਹਮ ॥

रोज मया दुनीआ अफताबम स्याम सबे अदली सब साहम ॥

ਮੈਂ ਦੁਨੀਆ ਵਿਚ ਦਿਨ ਦੇ ਸੂਰਜ ਵਾਗ ਹਾ ਅਤੇ ਕ੍ਰਿਸ਼ਨ (ਸ਼ਿਆਮ) ਰਾਤ ਦੇ ਅਦੁਤੀ ਚੰਦ੍ਰਮਾ ਦੇ ਸਮਾਨ ਹੈ।

ਕਾਨ੍ਹ ਗੁਰੇਜੀ ਮਕੁਨ ਤੁ ਬਿਆ ਖੁਸ ਮਾਤੁ ਕੁਨੇਮ ਜਿ ਜੰਗ ਗੁਆਹਮ ॥੧੯੧੭॥

कान्रह गुरेजी मकुन तु बिआ खुस मातु कुनेम जि जंग गुआहम ॥१९१७॥

ਹੇ ਕ੍ਰਿਸ਼ਨ! ਤੂੰ ਟਲਣ ਦਾ ਯਤਨ ਨਾ ਕਰ, (ਸਗੋਂ) ਖ਼ੁਸ਼ੀ ਨਾਲ ਆ, ਤਾ ਜੋ ਅਸੀਂ ਜੰਗ ਦੀ ਬਾਜ਼ੀ ਨੂੰ ਮੁਕਾ ਦੇਈਏ ॥੧੯੧੭॥

ਯੌ ਸੁਨਿ ਕੈ ਤਿਹ ਕੀ ਬਤੀਯਾ ਬ੍ਰਿਜ ਨਾਇਕ ਤਾ ਹੀ ਕੀ ਓਰਿ ਸਿਧਾਰੇ ॥

यौ सुनि कै तिह की बतीया बृज नाइक ता ही की ओरि सिधारे ॥

ਉਸ (ਕਾਲ ਜਮਨ) ਦੀਆਂ ਇਸ ਤਰ੍ਹਾ ਦੀਆਂ ਗਲਾ ਸੁਣ ਕੇ ਸ੍ਰੀ ਕ੍ਰਿਸ਼ਨ ਉਸ ਵਲ ਤੁਰ ਪਏ।

ਕ੍ਰੋਧ ਬਢਾਇ ਚਿਤੈ ਤਿਹ ਕੋ ਅਗਨਾਯੁਧ ਲੈ ਤਿਹ ਊਪਰਿ ਝਾਰੇ ॥

क्रोध बढाइ चितै तिह को अगनायुध लै तिह ऊपरि झारे ॥

ਕ੍ਰੋਧਿਤ ਹੋ ਕੇ ਉਸ ਵਲ ਵੇਖਿਆ ਅਤੇ ਬੰਦੂਕ ਲੈ ਕੇ ਉਸ ਉਤੇ ਚਲਾ ਦਿੱਤੀ।

ਸੂਤ ਹਨਿਯੋ ਪ੍ਰਿਥਮੈ ਤਿਹ ਕੋ ਫਿਰ ਕੈ ਤਿਹ ਕੇ ਹਯ ਚਾਰ ਹੀ ਮਾਰੇ ॥

सूत हनियो पृथमै तिह को फिर कै तिह के हय चार ही मारे ॥

ਪਹਿਲਾ ਉਸ ਦਾ ਰਥਵਾਨ ਮਾਰਿਆ, ਫਿਰ ਉਸ ਦੇ ਚਾਰੇ ਹੀ ਘੋੜੇ ਮਾਰ ਦਿੱਤੇ।

ਅਉਰ ਜਿਤੇ ਬਿਬਿਧਾਸਤ੍ਰ ਹੁਤੇ ਕਬਿ ਸ੍ਯਾਮ ਕਹੈ ਸਭ ਹੀ ਕਟਿ ਡਾਰੇ ॥੧੯੧੮॥

अउर जिते बिबिधासत्र हुते कबि स्याम कहै सभ ही कटि डारे ॥१९१८॥

ਹੋਰ ਵੀ (ਉਸ ਪਾਸ) ਕਈ ਤਰ੍ਹਾ ਦੇ ਜਿਤਨੇ ਸ਼ਸਤ੍ਰ ਸਨ, ਕਵੀ ਸ਼ਿਆਮ ਕਹਿੰਦੇ ਹਨ, ਸਾਰੇ ਹੀ ਕਟ ਕੇ ਸੁਟ ਦਿੱਤੇ ॥੧੯੧੮॥

ਚੌਪਈ ॥

ਚੌਪਈ ॥

ਚੌਪਈ:

ਜੋ ਮਲੇਛ ਰਿਸ ਸਸਤ੍ਰ ਸੰਭਾਰੇ ॥

जो मलेछ रिस ससत्र संभारे ॥

(ਕਾਲ ਜਮਨ) ਮਲੇਛ ਨੇ ਕ੍ਰੋਧਿਤ ਹੋ ਕੇ ਜੋ ਵੀ ਸ਼ਸਤ੍ਰ ਸੰਭਾਲੇ,

ਸੋ ਕਟਿ ਸ੍ਰੀ ਬ੍ਰਿਜਨਾਥਹਿ ਡਾਰੇ ॥

सो कटि स्री बृजनाथहि डारे ॥

ਉਨ੍ਹਾ ਨੂੰ ਸ੍ਰੀ ਕ੍ਰਿਸ਼ਨ ਨੇ ਕਟ ਕੇ ਸੁਟ ਦਿੱਤਾ।

ਆਯੋ ਭਿਰਨ ਇਹੀ ਬਲੁ ਕਹਿਯੋ ॥

आयो भिरन इही बलु कहियो ॥

ਜਦੋਂ ਵੈਰੀ ਪੈਰਾ ਦੇ ਆਧਾਰ ਤੇ ਪੈਦਲ ਹੋ ਗਿਆ,

ਜਬ ਅਰਿ ਪਾਇ ਪਿਆਦਾ ਰਹਿਯੋ ॥੧੯੧੯॥

जब अरि पाइ पिआदा रहियो ॥१९१९॥

(ਤਾ ਸ੍ਰੀ ਕ੍ਰਿਸ਼ਨ ਨੇ) ਕਿਹਾ ਕਿ ਇਸ ਬਲ ਕਰ ਕੇ ਲੜਨ ਆਇਆ ਸੈਂ ॥੧੯੧੯॥

ਸਵੈਯਾ ॥

सवैया ॥

ਸਵੈਯਾ:

ਕਾਨ੍ਹ ਬਿਚਾਰ ਕੀਯੋ ਚਿਤ ਮੈ ਭਈ ਸੋ ਨ ਮਲੇਛ ਜੋ ਮੁਸਟ ਲਰੈ ਹੈ ॥

कान्रह बिचार कीयो चित मै भई सो न मलेछ जो मुसट लरै है ॥

ਸ੍ਰੀ ਕ੍ਰਿਸ਼ਨ ਨੇ ਮਨ ਵਿਚ ਵਿਚਾਰ ਕੀਤਾ ਕਿ ਅਜਿਹਾ ਨਾ ਹੋਵੇ ਕਿ ਮਲੇਛ ਮੁਕਿਆਂ ਨਾਲ ਲੜਨ ਲਗ ਜਾਏ।

ਤਉ ਕਬਿ ਸ੍ਯਾਮ ਕਹੈ ਹਮਰੇ ਸਭ ਹੀ ਤਨ ਕੋ ਅਪਵਿਤ੍ਰ ਕਰੈ ਹੈ ॥

तउ कबि स्याम कहै हमरे सभ ही तन को अपवित्र करै है ॥

ਕਵੀ ਸ਼ਿਆਮ ਕਹਿੰਦੇ ਹਨ, ਤਦ (ਇਹ ਮੁਕਿਆਂ ਦੀ ਛੋਹ ਕਰ ਕੇ) ਮੇਰੇ ਸਾਰੇ ਸ਼ਰੀਰ ਨੂੰ ਅਪਵਿਤਰ ਨਾ ਕਰ ਦੇਵੇ।

ਆਯੁਧ ਕਉਚ ਸਜੇ ਤਨ ਮੈ ਸਭ ਸੈਨ ਜੁਰੈ ਮੁਹਿ ਨਾਇ ਬਧੈ ਹੈ ॥

आयुध कउच सजे तन मै सभ सैन जुरै मुहि नाइ बधै है ॥

(ਇਸ ਨੇ) ਸਾਰੇ ਸ਼ਰੀਰ ਉਤੇ ਕਵਚ ਅਤੇ ਸ਼ਸਤ੍ਰ ਸਜਾਏ ਹੋਏ ਹਨ। ਸਾਰੀ ਸੈਨਾ ਨੂੰ ਜੋੜ ਕੇ ਵੀ ਮੈਂ (ਇਸ ਨੂੰ) ਮਾਰ ਨਹੀਂ ਸਕਾਗਾ।

ਜੋ ਇਹ ਕੋ ਸਿਰ ਕਾਟਤ ਹੋਂ ਤੁ ਨਿਰਸਤ੍ਰ ਭਯੋ ਹਮਰੋ ਬਲ ਜੈ ਹੈ ॥੧੯੨੦॥

जो इह को सिर काटत हों तु निरसत्र भयो हमरो बल जै है ॥१९२०॥

ਜੇ ਮੈਂ ਇਸ ਦਾ ਸਿਰ ਕਟਦਾ ਹਾ ਤਾ ਇਹ (ਇਸ ਵੇਲੇ) ਸ਼ਸਤ੍ਰਾਂ ਤੋਂ ਹੀਨ (ਅਵਸਥਾ ਵਿਚ ਹੈ, ਜਿਸ ਕਰ ਕੇ) ਮੇਰਾ ਬਲ ਨਸ਼ਟ ਹੋ ਜਾਏਗਾ ॥੧੯੨੦॥

ਏਕ ਬਿਚਾਰ ਕੀਯੋ ਚਿਤ ਮੈ ਭਜ ਹੌ ਇਹ ਤੇ ਇਹ ਪਾਛੇ ਪਰੈ ਹੋ ॥

एक बिचार कीयो चित मै भज हौ इह ते इह पाछे परै हो ॥

(ਸ੍ਰੀ ਕ੍ਰਿਸ਼ਨ ਨੇ) ਮਨ ਵਿਚ ਇਕ ਵਿਚਾਰ ਕੀਤਾ ਕਿ (ਜੇ ਮੈਂ) ਇਸ ਤੋਂ ਭਜਦਾ ਹਾ, (ਤਾ) ਇਹ ਪਿਛੇ ਪੈ ਜਾਏਗਾ।

ਜੈਹੋ ਹਉ ਥੋਰੇਈ ਬੀਚ ਚਲਿਯੋ ਤਨ ਭੇਟਨ ਯਾਹਿ ਮਲੇਛ ਨ ਦੈ ਹੋ ॥

जैहो हउ थोरेई बीच चलियो तन भेटन याहि मलेछ न दै हो ॥

ਮੈਂ ਥੋੜੀ ਵਿਥ ਉਤੇ ਭਜਦਾ ਚਲਾ ਜਾਵਾ ਅਤੇ ਇਸ ਮਲੇਛ ਨੂੰ ਸ਼ਰੀਰ ਨਾ ਛੋਹਣ ਦੇਵਾ।

ਸੋਵਤ ਹੈ ਮੁਚਕੁੰਦ ਜਹਾ ਧਸਿ ਵਾਹੀ ਗੁਫਾ ਮਹਿ ਜਾਇ ਜਗੈ ਹੋ ॥

सोवत है मुचकुँद जहा धसि वाही गुफा महि जाइ जगै हो ॥

ਜਿਸ ਗੁਫਾ ਵਿਚ ਮੁਚਕੁੰਦ ਸੁਤਾ ਪਿਆ ਹੈ, ਉਸ ਵਿਚ ਧਸ ਕੇ (ਉਸ ਨੂੰ) ਜਗਾ ਦੇਵਾ।

ਜੈਹੋ ਬਚਾਇ ਮੈ ਆਪਨ ਕੈ ਤਿਹ ਡੀਠਹ ਸੋ ਇਹ ਕੋ ਜਰਵੈ ਹੋ ॥੧੯੨੧॥

जैहो बचाइ मै आपन कै तिह डीठह सो इह को जरवै हो ॥१९२१॥

ਮੈਂ ਆਪਣੇ ਆਪ ਨੂੰ ਬਚਾ ਲਵਾ ਅਤੇ ਉਸ ਦੀ ਦ੍ਰਿਸ਼ਟੀ ਤੋਂ ਇਸ ਨੂੰ ਸੜਵਾ ਦੇਵਾ ॥੧੯੨੧॥

ਸੋਰਠਾ ॥

सोरठा ॥

ਸੋਰਠਾ:

ਤਉ ਇਹ ਸ੍ਵਰਗਹਿ ਜਾਇ ਜਉ ਇਹ ਰਨ ਭੀਤਰ ਹਨਿਓ ॥

तउ इह स्वरगहि जाइ जउ इह रन भीतर हनिओ ॥

(ਇਹ ਵੀ ਮਨ ਵਿਚ ਵਿਚਾਰ ਆਇਆ ਕਿ) ਜੇ ਇਸ ਨੂੰ ਰਣ ਵਿਚ (ਮੈਂ) ਮਾਰਿਆ ਤਾ ਇਹ ਸੁਅਰਗ ਨੂੰ ਜਾਏਗਾ

ਅਗਨ ਭਏ ਜਰਵਾਇ ਖ੍ਵੈ ਹੋ ਧਰਮ ਮਲੇਛ ਕੋ ॥੧੯੨੨॥

अगन भए जरवाइ ख्वै हो धरम मलेछ को ॥१९२२॥

(ਅਤੇ ਜੇ) ਅੱਗ ਵਿਚ ਸੜਵਾ ਦਿੱਤਾ ਤਾ ਇਸ ਦਾ ਮਲੇਛ ਧਰਮ ਨਸ਼ਟ ਹੋ ਜਾਏਗਾ। (ਫਲਸਰੂਪ ਨਰਕ ਨੂੰ ਜਾਏਗਾ) ॥੧੯੨੨॥

ਸਵੈਯਾ ॥

सवैया ॥

ਸਵੈਯਾ:

ਛੋਰ ਕੈ ਸ੍ਯੰਦਨ ਸਸਤ੍ਰਨ ਤ੍ਯਾਗ ਕੈ ਕਾਨ੍ਹ ਭਜਿਯੋ ਜਨੁ ਤ੍ਰਾਸ ਬਢਾਯੋ ॥

छोर कै स्यंदन ससत्रन त्याग कै कान्रह भजियो जनु त्रास बढायो ॥

ਰਥ ਨੂੰ ਛਡ ਕੇ ਅਤੇ ਸ਼ਸਤ੍ਰਾਂ ਨੂੰ ਤਿਆਗ ਕੇ ਸ੍ਰੀ ਕ੍ਰਿਸ਼ਨ ਭਜ ਪਿਆ, ਮਾਨੋ ਬਹੁਤ ਡਰ ਗਿਆ ਹੋਵੇ।

ਵਾਹਿ ਲਖਿਯੋ ਕਿ ਭਜਿਯੋ ਮੁਹਿ ਤੇ ਮਥੁਰਾ ਹੂ ਕੇ ਨਾਇਕ ਹ੍ਵੈ ਕਹਿ ਧਾਯੋ ॥

वाहि लखियो कि भजियो मुहि ते मथुरा हू के नाइक ह्वै कहि धायो ॥

ਉਸ (ਕਾਲ ਜਮਨ) ਨੇ ਸਮਝਿਆ ਕਿ ਮੇਰੇ ਤੋਂ (ਡਰ ਕੇ) ਭਜਿਆ ਹੈ। (ਮਨ ਵਿਚ ਕਹਿਣ ਲਗਾ) ਮਥੁਰਾ ਦਾ ਰਾਜਾ ਹੋ ਕੇ ਭਜ ਗਿਆ ਹੈ।

ਸੋਵਤ ਥੋ ਮੁਚਕੁੰਦ ਜਹਾ ਸੁ ਤਹਾ ਹੀ ਗਯੋ ਤਿਹ ਜਾਇ ਜਗਾਯੋ ॥

सोवत थो मुचकुँद जहा सु तहा ही गयो तिह जाइ जगायो ॥

(ਕ੍ਰਿਸ਼ਨ) ਜਿਥੇ ਮੁਚਕੁੰਦ ਸੁਤਾ ਪਿਆ ਸੀ, ਉਥੇ ਹੀ ਗਿਆ ਅਤੇ ਉਸ ਨੂੰ ਜਾ ਜਗਾਇਆ।

ਆਪੁ ਬਚਾਇ ਗਯੋ ਤਨ ਕੋ ਇਹ ਆਵਤ ਥੋ ਇਹ ਕੋ ਜਰਵਾਯੋ ॥੧੯੨੩॥

आपु बचाइ गयो तन को इह आवत थो इह को जरवायो ॥१९२३॥

ਆਪਣੇ ਤਨ ਨੂੰ ਬਚਾ ਕੇ (ਨਿਕਲ) ਗਿਆ। ਕਾਲ ਜਮਨ (ਪਿਛੇ ਪਿਛੇ) ਆਉਂਦਾ ਸੀ, ਇਸ ਨੂੰ ਸੜਵਾ ਦਿੱਤਾ ॥੧੯੨੩॥

ਸੋਰਠਾ ॥

सोरठा ॥

ਸੋਰਠਾ:

ਆਪਨ ਕੋ ਬਚਵਾਇ ਗਯੋ ਕਾਨ੍ਹ ਮੁਚਕੁੰਦ ਤੇ ॥

आपन को बचवाइ गयो कात्रह मुचकुँद ते ॥

ਮੁਚਕੁੰਦ (ਦੀ ਦ੍ਰਿਸ਼ਟੀ) ਤੋਂ ਕ੍ਰਿਸ਼ਨ ਆਪਣੇ ਆਪ ਨੂੰ ਬਚਾ ਕੇ (ਨਿਕਲ) ਗਿਆ।

ਤਜੀ ਨੀਦ ਤਿਹ ਰਾਇ ਹੇਰਤ ਭਸਮ ਮਲੇਛ ਭਯੋ ॥੧੯੨੪॥

तजी नीद तिह राइ हेरत भसम मलेछ भयो ॥१९२४॥

ਉਸ ਰਾਜੇ (ਮੁਚਕੁੰਦ) ਦੀ ਜਾਗ ਖੁਲ੍ਹ ਗਈ, (ਉਸ ਦੇ) ਵੇਖਦਿਆਂ ਹੀ ਮਲੇਛ ਭਸਮ ਹੋ ਗਿਆ ॥੧੯੨੪॥

ਸਵੈਯਾ ॥

सवैया ॥

ਸਵੈਯਾ:

ਜਰਿ ਛਾਰ ਮਲੇਛ ਭਯੋ ਜਬ ਹੀ ਮੁਚਕੁੰਦ ਪੈ ਤਉ ਬ੍ਰਿਜਭੂਖਨ ਆਯੋ ॥

जरि छार मलेछ भयो जब ही मुचकुँद पै तउ बृजभूखन आयो ॥

ਜਿਸ ਵੇਲੇ ਮਲੇਛ (ਕਾਲ ਜਮਨ) ਸੜ ਕੇ ਸੁਆਹ ਗਿਆ ਤਾ ਸ੍ਰੀ ਕ੍ਰਿਸ਼ਨ ਮੁਚਕੁੰਦ ਕੋਲ ਆ ਗਏ।

ਆਵਤ ਹੀ ਤਿਹ ਕਾਨ੍ਹ ਕੋ ਹੇਰ ਕੈ ਪਾਇਨ ਊਪਰਿ ਸੀਸ ਝੁਕਾਯੋ ॥

आवत ही तिह कात्रह को हेर कै पाइन ऊपरि सीस झुकायो ॥

ਉਸ ਨੇ ਕ੍ਰਿਸ਼ਨ ਨੂੰ ਆਉਂਦਿਆਂ ਵੇਖ ਕੇ ਪੈਰਾ ਉਤੇ ਸਿਰ ਝੁਕਾ ਦਿੱਤਾ।

ਅਉਰ ਜਿਤੌ ਦੁਖੁ ਥੋ ਤਿਹ ਕੋ ਹਰਿ ਬਾਤਨ ਸੋ ਤਿਹ ਤਾਪ ਬੁਝਾਯੋ ॥

अउर जितौ दुखु थो तिह को हरि बातन सो तिह ताप बुझायो ॥

ਉਸ ਨੂੰ ਹੋਰ ਜਿਤਨੇ ਦੁਖ ਸਨ, (ਉਹ) ਸ੍ਰੀ ਕ੍ਰਿਸ਼ਨ ਨੇ ਗੱਲਾ ਨਾਲ ਮਿਟਾ ਦਿੱਤੇ।

ਐਸੇ ਸਮੋਧਿ ਕੈ ਤਾ ਤਿਹ ਜਾਰਿ ਕੈ ਸ੍ਰੀ ਬ੍ਰਿਜ ਨਾਇਕ ਡੇਰਨ ਆਯੋ ॥੧੯੨੫॥

ਐਸੇ ਸਮੋਧਿ ਕੈ ਤਾ ਤਿਹ ਜਾਰਿ ਕੈ ਸ੍ਰੀ ਬ੍ਰਿਜ ਨਾਇਕ ਡੇਰਨ ਆਯੋ ॥੧੯੨੫॥

ਇਸ ਤਰ੍ਹਾ (ਮੁਚਕੁੰਦ ਨੂੰ) ਉਪਦੇਸ਼ ਦੇ ਕੇ ਅਤੇ ਉਸ (ਕਾਲ ਜਮਨ) ਨੂੰ ਸੜਵਾ ਕੇ ਸ੍ਰੀ ਕ੍ਰਿਸ਼ਨ (ਆਪਣੇ) ਡੇਰੇ ਤੇ ਆ ਗਏ ॥੧੯੨੫॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਕਾਲ ਜਮਨ ਬਧਹਿ ਧਿਆਇ ਸਮਾਪਤੰ ॥

इति स्री बचित्र नाटक ग्रंथे क्रिसनावतारे काल जमन बधहि धिआइ समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਕਾਲ ਜਮਨ ਬਧ ਦੇ ਅਧਿਆਇ ਦੀ ਸਮਾਪਤੀ।

ਸਵੈਯਾ ॥

सवैया ॥

ਸਵੈਯਾ:

ਜਉ ਲਗਿ ਡੇਰਨ ਆਵਤ ਥੋ ਤਬ ਲਉ ਇਕਿ ਆਇ ਸੰਦੇਸ ਸੁਨਾਯੋ ॥

जउ लगि डेरन आवत थो तब लउ इकि आइ संदेस सुनायो ॥

ਜਿਤਨੀ ਦੇਰ ਤਕ ਉਹ ਡੇਰੇ ਨੂੰ ਆਏ ਹੀ ਸਨ ਉਤਨੀ ਦੇਰ ਤਕ ਇਕ (ਵਿਅਕਤੀ) ਨੇ ਸੁਨੇਹਾ ਸੁਣਾਇਆ,

ਧਾਮ ਚਲੋ ਬ੍ਰਿਜਨਾਥ ਕਹਾ ਤੁਮ ਪੈ ਸਜਿ ਸੈਨ ਜਰਾਸੰਧਿ ਆਯੋ ॥

धाम चलो ब्रिजनाथ कहा तुम पै सजि सैन जरासंधि आयो ॥

ਹੇ ਸ੍ਰੀ ਕ੍ਰਿਸ਼ਨ! ਤੁਸੀਂ, ਘਰ ਨੂੰ ਕਿਥੇ ਜਾ ਰਹੇ ਹੋ, ਜਰਾਸੰਧ ਸੈਨਾ ਸਜਾ ਕੇ ਚੜ੍ਹ ਆਇਆ ਹੈ।

ਅਉ ਸੁਨਿ ਕੈ ਬਤੀਯਾ ਤਿਹ ਕੀ ਮਨ ਮੈ ਭਟ ਅਉਰਨ ਤ੍ਰਾਸ ਬਢਾਯੋ ॥

अउ सुनि कै बतीया तिह की मन मै भट अउरन त्रास बढायो ॥

ਅਤੇ ਉਸ (ਵਿਅਕਤੀ) ਦੀਆਂ ਗੱਲਾ ਸੁਣ ਕੇ ਹੋਰਨਾ ਸੂਰਮਿਆਂ ਦੇ ਮਨ ਵਿਚ ਤ੍ਰਾਸ (ਭੈ) ਵਧ ਗਿਆ।

ਸ੍ਯਾਮ ਭਨੈ ਜਦੁਬੀਰ ਹਲੀ ਅਤਿ ਹੀ ਮਨ ਆਪਨ ਮੈ ਸੁਖ ਪਾਯੋ ॥੧੯੨੬॥

स्याम भनै जदुबीर हली अति ही मन आपन मै सुख पायो ॥१९२६॥

(ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਅਤੇ ਬਲਰਾਮ ਨੇ ਆਪਣੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ ॥੧੯੨੬॥

ਦੋਹਰਾ ॥

दोहरा ॥

ਦੋਹਰਾ:

ਏਈ ਬਾਤੈ ਕਰਤ ਭਟ ਨਿਜ ਪੁਰ ਪਹੁੰਚੇ ਆਇ ॥

एई बातै करत भट निज पुर पहुँचे आइ ॥

ਇਸ ਤਰ੍ਹਾ ਦੀਆਂ ਗੱਲਾ ਕਰਦੇ ਹੋਏ ਸੂਰਮੇ ਆਪਣੇ ਨਗਰ ਵਿਚ ਪਹੁੰਚ ਗਏ।

ਭੂਪ ਬੈਠਿ ਬੁਧਿਵੰਤ ਸਭ ਅਪੁਨੇ ਲੀਏ ਬੁਲਾਇ ॥੧੯੨੭॥

भूप बैठि बुधिवंत सभ अपुने लीए बुलाइ ॥१९२७॥

ਰਾਜਾ (ਉਗ੍ਰਸੈਨ ਨੇ ਰਾਜ-ਸਭਾ ਵਿਚ) ਬੈਠ ਕੇ ਆਪਣੇ ਸਾਰੇ ਬੁੱਧੀਮਾਨ (ਮੰਤਰੀ) ਬੁਲਾ ਲਏ ॥੧੯੨੭॥

ਸਵੈਯਾ ॥

सवैया ॥

ਸਵੈਯਾ:

ਜੋਰਿ ਘਨੋ ਦਲੁ ਸੰਧਿ ਜਰਾ ਨ੍ਰਿਪ ਆਯੋ ਹੈ ਕੋਪਿ ਅਬੈ ਕਹਿ ਕਈਯੈ ॥

जोरि घनो दलु संधि जरा नृप आयो है कोपि अबै कहि कईयै ॥

(ਰਾਜਾ ਉਗ੍ਰਸੈਨ ਨੇ ਕਿਹਾ) ਰਾਜਾ ਜਰਾਸੰਧ ਬਹੁਤ ਸਾਰੀ ਸੈਨਾ ਇਕੱਠੀ ਕਰ ਕੇ ਅਤੇ ਕ੍ਰੋਧਵਾਨ ਹੋ ਕੇ (ਚੜ੍ਹ) ਆਇਆ ਹੈ, ਹੁਣ ਕੀ ਕਰੀਏ।

ਸੈਨ ਘਨੋ ਇਹ ਕੈ ਸੰਗਿ ਹੈ ਜੋ ਪੈ ਜੁਧੁ ਕਰੈ ਨਹੀ ਜਾਤਿ ਬਚਈਯੈ ॥

सैन घनो इह कै संगि है जो पै जुधु करै नही जाति बचईयै ॥

ਇਸ ਦੇ ਨਾਲ ਬਹੁਤ ਵੱਡੀ ਸੈਨਾ ਹੈ। ਜੇ ਕਰ (ਇਸ ਨਾਲ) ਯੁੱਧ ਕਰਦੇ ਹਾ ਤਾ ਬਚਿਆ ਨਹੀਂ ਜਾ ਸਕੇਗਾ।

ਕੈ ਇਹ ਕੋ ਸਭ ਜਾਇ ਮਿਲੈ ਪੁਰਿ ਛਾਡਿ ਨਹੀ ਅਨਤੈ ਕਉ ਸਿਧਈਯੈ ॥

कै इह को सभ जाइ मिलै पुरि छाडि नही अनतै कउ सिधईयै ॥

ਜਾ ਤਾ ਇਸ ਨੂੰ ਜਾ ਕੇ ਮਿਲ ਪਈਏ, ਨਹੀਂ ਤਾ (ਮਥੁਰਾ) ਨਗਰੀ ਛਡ ਕੇ ਕਿਸੇ ਹੋਰ ਥਾ ਨੂੰ ਚਲੇ ਜਾਈਏ।

ਬਾਤ ਕੁਪੇਚ ਬਨੀ ਸਭ ਹੀ ਇਨ ਬਾਤਨ ਤੇ ਧੌ ਕਹਾ ਅਬ ਕਈਯੈ ॥੧੯੨੮॥

बात कुपेच बनी सभ ही इन बातन ते धौ कहा अब कईयै ॥१९२८॥

ਸਾਰੀਆਂ ਗੱਲਾ ਕੁਸੂਤੀਆਂ ਹੋ ਗਈਆਂ ਹਨ, ਹੁਣ ਇਨ੍ਹਾ ਗੱਲਾ ਦਾ ਕੀ ਕਰੀਏ ॥੧੯੨੮॥

ਸੋਰਠਾ ॥

सोरठा ॥

ਸੋਰਠਾ:

ਕੀਨੋ ਇਹੈ ਬਿਚਾਰ ਪੁਰਿ ਤਜਿ ਕੈ ਅਨਤੈ ਬਸਹਿ ॥

कीनो इहै बिचार पुरि तजि कै अनतै बसहि ॥

ਸਭ ਨੇ ਇਹੀ ਵਿਚਾਰ ਕੀਤਾ ਕਿ ਨਗਰ ਨੂੰ ਛਡ ਕੇ ਕਿਸੇ ਹੋਰ ਥਾ ਤੇ ਜਾ ਕੇ ਵਸਣਾ ਚਾਹੀਦਾ ਹੈ।

ਨਾਤਰ ਡਾਰੈ ਮਾਰਿ ਜਰਾਸੰਧਿ ਭੂਪਤਿ ਪ੍ਰਬਲ ॥੧੯੨੯॥

नातर डारै मारि जरासंधि भूपति प्रबल ॥१९२९॥

ਨਹੀਂ ਤਾ (ਉਹ) ਮਾਰ ਸੁਟੇਗਾ, (ਕਿਉਂਕਿ) ਰਾਜਾ ਜਰਾਸੰਧ ਬਹੁਤ ਬਲਵਾਨ ਹੈ ॥੧੯੨੯॥

ਕੀਜੋ ਸੋਊ ਬਿਚਾਰ ਜੋ ਭਾਵੈ ਸਭ ਜਨਨ ਮਨਿ ॥

कीजो सोऊ बिचार जो भावै सभ जनन मनि ॥

ਉਹੀ ਵਿਚਾਰ ਕਰੋ ਜੋ ਸਾਰਿਆਂ ਵਿਅਕਤੀਆਂ ਦੇ ਮਨ ਨੂੰ ਚੰਗਾ ਲਗੇ।

ਅਪੁਨੇ ਚਿਤਹ ਬਿਚਾਰਿ ਬਾਤ ਨ ਕੀਜੈ ਠਾਨਿ ਹਠ ॥੧੯੩੦॥

अपुने चितह बिचारि बात न कीजै ठानि हठ ॥१९३०॥

ਆਪਣੇ ਚਿਤ ਵਿਚ (ਠੀਕ ਗੱਲ) ਵਿਚਾਰੋ, ਹਠ ਧਾਰ ਕੇ ਕੋਈ ਗੱਲ ਨਾ ਕਰੋ ॥੧੯੩੦॥

ਸਵੈਯਾ ॥

सवैया ॥

ਸਵੈਯਾ:

ਤਜਿ ਕੈ ਮਥੁਰਾ ਸੁਨਿ ਕੈ ਇਹ ਸਤ੍ਰ ਸੁ ਲੈ ਕੇ ਕੁਟੰਬਨ ਜਾਦੋ ਪਰਾਏ ॥

तजि कै मथुरा सुनि कै इह सत्र सु लै के कुटंबन जादो पराए ॥

ਇਸ ਵੈਰੀ ਦਾ (ਆਉਣਾ) ਸੁਣ ਕੇ, ਮਥੁਰਾ ਨੂੰ ਤਿਆਗ ਕੇ ਅਤੇ ਆਪਣੇ ਟਬਰਾ ਨੂੰ ਲੈ ਕੇ ਯਾਦਵ ਭਜ ਗਏ ਹਨ।

ਏਕ ਬਡੋ ਗਿਰਿ ਥੋ ਤਿਹ ਭੀਤਰ ਨੈਕੁ ਟਿਕੇ ਚਿਤ ਮੈ ਸੁਖੁ ਪਾਏ ॥

एक बडो गिरि थो तिह भीतर नैकु टिके चित मै सुखु पाए ॥

ਉਥੇ ਇਕ ਵੱਡਾ ਪਹਾੜ ਸੀ, ਉਸ ਵਿਚ ਕੁਝ ਸਮੇਂ ਲਈ ਟਿਕੇ ਹਨ ਅਤੇ ਚਿਤ ਵਿਚ ਬਹੁਤ ਸੁਖ ਪਾਇਆ ਹੈ।

ਘੇਰਤ ਭਯੋ ਨਗ ਸੰਧਿ ਜਰਾ ਤਿਹ ਕੀ ਉਪਮਾ ਕਬਿ ਸਯਾਮ ਸੁਨਾਏ ॥

घेरत भयो नग संधि जरा तिह की उपमा कबि स्याम सुनाए ॥

ਜਰਾਸੰਧ ਨੇ ਉਸ ਪਹਾੜ ਨੂੰ ਘੇਰ ਲਿਆ ਹੈ। ਉਸ ਦੀ ਉਪਮਾ ਕਵੀ ਸ਼ਿਆਮ ਸੁਣਾਉਂਦੇ ਹਨ। (ਇੰਜ ਪ੍ਰਤੀਤ ਹੁੰਦਾ ਹੈ)

ਪਾਤਨ ਕੇ ਜਨ ਭਛਨ ਕਉ ਭਟਵਾ ਨਹਿ ਬਾਦਰ ਹੀ ਮਿਲਿ ਆਏ ॥੧੯੩੧॥

पातन के जन भछन कउ भटवा नहि बादर ही मिलि आए ॥१९३१॥

ਮਾਨੋ ਪੱਤਰਾ ਨੂੰ ਖਾਣ ਲਈ ਸੂਰਮੇ ਨਹੀਂ, ਬਾਦਰ ਇਕੱਠੇ ਹੋ ਕੇ ਆ ਗਏ ਹੋਣ। (ਅਰਥਾਤਰ ਪਤਣ ਦੇ ਲੋਕਾ ਨੂੰ ਖਾਣ ਲਈ ਸੂਰਮੇ ਨਹੀਂ ਬਦਲ ਘਿਰ ਕੇ ਆ ਗਏ ਹੋਣ) ॥੧੯੩੧॥

ਦੋਹਰਾ ॥

दोहरा ॥

ਦੋਹਰਾ:

ਜਰਾਸੰਧਿ ਤਬ ਮੰਤ੍ਰੀਅਨ ਸੰਗਿ ਯੌ ਕਹਿਯੋ ਸੁਨਾਇ ॥

जरासंधि तब मंत्रीअन संगि यौ कहियो सुनाइ ॥

ਤਦ ਜਰਾਸੰਧ ਨੇ ਮੰਤਰੀਆਂ ਨੂੰ ਸੁਣਾ ਕੇ ਇਸ ਤਰ੍ਹਾ ਕਿਹਾ,

ਨਗ ਭਾਰੀ ਇਹ ਸੈਨ ਤੇ ਨੈਕੁ ਨ ਸੋਧਿਯੋ ਜਾਇ ॥੧੯੩੨॥

नग भारी इह सैन ते नैकु न सोधियो जाइ ॥१९३२॥

ਪਹਾੜ ਬਹੁਤ ਵੱਡਾ ਹੈ। ਇਹ ਸੈਨਾ ਤੋਂ ਬਿਲਕੁਲ ਸੋਧਿਆ ਨਹੀਂ ਜਾ ਸਕਦਾ ॥੧੯੩੨॥

ਸੋਰਠਾ ॥

सोरठा ॥

ਸੋਰਠਾ:

ਦੀਜੈ ਆਗਿ ਲਗਾਇ ਦਸੋ ਦਿਸਾ ਤੇ ਘੇਰਿ ਗਿਰਿ ॥

दीजै आगि लगाइ दसो दिसा ते घेरि गिरि ॥

ਪਹਾੜ ਨੂੰ ਦਸਾ ਦਿਸ਼ਾਵਾ ਤੋਂ ਘੇਰ ਕੇ ਅੱਗ ਲਾ ਦਿਓ।

ਆਪਨ ਹੀ ਜਰਿ ਜਾਇ ਸ੍ਰੀ ਜਦੁਬੀਰ ਕੁਟੰਬ ਸਨਿ ॥੧੯੩੩॥

आपन ही जरि जाइ स्री जदुबीर कुटंब सनि ॥१९३३॥

ਸ੍ਰੀ ਕ੍ਰਿਸ਼ਨ ਕੁਟੰਬੀਆਂ ਸਮੇਤ ਆਪ ਹੀ ਸੜ ਜਾਵੇਗਾ ॥੧੯੩੩॥

ਸਵੈਯਾ ॥

सवैया ॥

ਸਵੈਯਾ:

ਘੇਰਿ ਦਸੋ ਦਿਸ ਤੇ ਗਿਰਿ ਕਉ ਕਬਿ ਸ੍ਯਾਮ ਕਹੈ ਦਈ ਆਗਿ ਲਗਾਈ ॥

घेरि दसो दिस ते गिरि कउ कबि स्याम कहै दई आगि लगाई ॥

ਕਵੀ ਸ਼ਿਆਮ ਕਹਿੰਦੇ ਹਨ, ਪਹਾੜ ਨੂੰ ਦਸਾ ਦਿਸ਼ਾਵਾ ਤੋਂ ਘੇਰ ਕੇ ਅੱਗ ਲਗਾ ਦਿੱਤੀ ਹੈ।

ਤੈਸੇ ਹੀ ਪਉਨ ਪ੍ਰਚੰਡ ਬਹਿਯੋ ਤਿਹ ਪਉਨ ਸੋ ਆਗਿ ਘਨੀ ਹਹਰਾਈ ॥

तैसे ही पउन प्रचंड बहियो तिह पउन सो आगि घनी हहराई ॥

ਉਸ ਵੇਲੇ ਤੇਜ਼ ਹਵਾ ਚਲ ਪਈ ਹੈ। ਉਸ ਹਵਾ ਨਾਲ ਅੱਗ ਬਹੁਤ ਅਧਿਕ ਮਚ ਗਈ ਹੈ।

ਜੀਵ ਬਡੋ ਤ੍ਰਿਨ ਰੂਖ ਘਨੇ ਛਿਨ ਬੀਚ ਦਏ ਫੁਨਿ ਤਾਹਿ ਜਰਾਈ ॥

जीव बडो तृन रूख घने छिन बीच दए फुनि ताहि जराई ॥

ਬਹੁਤ ਵੱਡੇ ਵੱਡੇ ਬ੍ਰਿਛ, ਜੀਵ ਅਤੇ ਘਾਹ ਛਿਣ ਭਰ ਵਿਚ ਉਸ ਨੇ ਫੂਕ ਦਿੱਤੇ ਹਨ।

ਤਉਨ ਘਰੀ ਤਿਨ ਲੋਗਨ ਪੈ ਫੁਨਿ ਹੋਤ ਭਈ ਅਤਿ ਹੀ ਦੁਖਦਾਈ ॥੧੯੩੪॥

तउन घरी तिन लोगन पै फुनि होत भई अति ही दुखदाई ॥१९३४॥

ਫਿਰ ਉਹ ਘੜੀ ਉਨ੍ਹਾ ਲੋਕਾ ਉਤੇ ਬਹੁਤ ਦੁਖਦਾਇਕ ਹੋ ਗਈ ਹੈ ॥੧੯੩੪॥

ਚੌਪਈ ॥

ਚੌਪਈ ॥

ਚੌਪਈ:

ਜੀਵ ਮਨੁਛ ਜਰੋ ਤ੍ਰਿਨ ਜਬੈ ॥

जीव मनुछ जरो तृन जबै ॥

ਜਦ ਜੀਵ, ਮਨੁੱਖ ਅਤੇ ਘਾਹ ਸੜ ਗਏ,

ਸੰਕਾ ਕਰਤ ਭਏ ਭਟ ਤਬੈ ॥

संका करत भए भट तबै ॥

ਤਦ ਸਾਰੇ ਯੋਧੇ (ਮਨ ਵਿਚ) ਸੰਸਾ ਕਰਨ ਲਗੇ।

ਮਿਲਿ ਸਭ ਹੀ ਜਦੁਪਤਿ ਪਹਿ ਆਏ ॥

मिलि सभ ही जदुपति पहि आए ॥

ਸਾਰੇ ਮਿਲ ਕੇ ਸ੍ਰੀ ਕ੍ਰਿਸ਼ਨ ਕੋਲ ਆਏ

ਦੀਨ ਭਾਤਿ ਹੁਇ ਅਤਿ ਘਿਘਿਆਏ ॥੧੯੩੫॥

दीन भाति हुइ अति घिघिआए ॥१९३५॥

ਅਤੇ ਬਹੁਤ ਹੀ ਆਜਿਜ਼ੀ ਨਾਲ ਗਿੜਗਿੜਾਉਣ ਲਗੇ ॥੧੯੩੫॥

ਸਭ ਜਾਦੋ ਬਾਚ ॥

सभ जादो बाच ॥

ਸਾਰੇ ਯਾਦਵ ਕਹਿਣ ਲਗੇ:

ਚੌਪਈ ॥

चौपई ॥

ਚੌਪਈ:

ਪ੍ਰਭ ਜੂ ਹਮਰੀ ਰਛਾ ਕੀਜੈ ॥

प्रभ जू हमरी रछा कीजै ॥

ਹੇ ਪ੍ਰਭੂ ਜੀ! ਸਾਡੀ ਰਖਿਆ ਕਰੋ।

ਜੀਵ ਰਾਖ ਇਨ ਸਭ ਕੋ ਲੀਜੈ ॥

जीव राख इन सभ को लीजै ॥

ਇਨ੍ਹਾ ਸਾਰਿਆਂ ਜੀਵਾ ਨੂੰ ਬਚਾ ਲਵੋ।

ਆਪਹਿ ਕੋਊ ਉਪਾਵ ਬਤਈਯੈ ॥

आपहि कोऊ उपाव बतईयै ॥

ਆਪ ਹੀ ਕੋਈ ਉਪਾ ਦਸੋ।

ਕੈ ਭਜੀਐ ਕੈ ਜੂਝ ਮਰਈਯੈ ॥੧੯੩੬॥

कै भजीऐ कै जूझ मरईयै ॥१९३६॥

ਜਾ ਭਜ ਜਾਈਏ ਜਾ ਲੜ ਕੇ ਮਰ ਜਾਈਏ ॥੧੯੩੬॥

ਸਵੈਯਾ ॥

सवैया ॥

ਸਵੈਯਾ:

ਤਿਨ ਕੀ ਬਤੀਯਾ ਸੁਨਿ ਕੈ ਪ੍ਰਭ ਜੂ ਗਿਰਿ ਕਉ ਸੰਗਿ ਪਾਇਨ ਕੇ ਮਸਕਿਯੋ ॥

तिन की बतीया सुनि कै प्रभ जू गिरि कउ संगि पाइन के मसकियो ॥

ਉਨ੍ਹਾ ਦੀਆਂ ਗੱਲਾ ਸੁਣ ਕੇ ਕ੍ਰਿਸ਼ਨ ਜੀ ਨੇ ਪਰਬਤ ਨੂੰ ਪੈਰਾ ਨਾਲ ਮਸਲ ਦਿੱਤਾ।

ਨ ਸਕਿਯੋ ਸਹ ਭਾਰ ਸੁ ਤਾ ਪਗ ਕੋ ਕਬਿ ਸ੍ਯਾਮ ਭਨੈ ਜਲ ਲਉ ਧਸਕਿਯੋ ॥

न सकियो सह भार सु ता पग को कबि स्याम भनै जल लउ धसकियो ॥

ਕਵੀ ਸ਼ਿਆਮ ਕਹਿੰਦੇ ਹਨ ਉਹ (ਪਰਬਤ) ਉਨ੍ਹਾ ਦੇ ਪੈਰਾ ਦੇ ਭਾਰ ਨੂੰ ਨਾ ਸਹਾਰ ਸਕਿਆ, (ਇਸ ਲਈ ਹੇਠਾ) ਪਾਣੀ ਤਕ ਧਸ ਗਿਆ।

ਉਸਕਿਯੋ ਗਿਰਿ ਊਰਧ ਕੋ ਧਸਿ ਕੈ ਕੋਊ ਪਾਵਕ ਜੀਵ ਜਰਾ ਨ ਸਕਿਯੋ ॥

उसकियो गिरि ऊरध को धसि कै कोऊ पावक जीव जरा न सकियो ॥

(ਜਲ ਵਿਚ) ਧਸ ਕੇ ਪਰਬਤ (ਫਿਰ) ਉਛਲ ਕੇ ਉਪਰ (ਨੂੰ ਆ ਗਿਆ)। (ਫਲਸਰੂਪ) ਅੱਗ ਕਿਸੇ ਵੀ ਜੀਵ ਨੂੰ ਸਾੜ ਨਾ ਸਕੀ।

ਜਦੁਬੀਰ ਹਲੀ ਤਿਹ ਸੈਨ ਮੈ ਕੂਦਿ ਪਰੇ ਨ ਹਿਯਾ ਤਿਨ ਕੌ ਕਸਿਕਿਯੋ ॥੧੯੩੭॥

जदुबीर हली तिह सैन मै कूदि परे न हिया तिन कौ कसिकियो ॥१९३७॥

ਸ੍ਰੀ ਕ੍ਰਿਸ਼ਨ ਅਤੇ ਬਲਰਾਮ ਉਸ (ਵੈਰੀ) ਦੀ ਸੈਨਾ ਵਿਚ ਕੁਦ ਕੇ ਜਾ ਪਏ ਅਤੇ ਉਨ੍ਹਾ ਦਾ ਹਿਰਦਾ (ਡਰ ਨਾਲ ਜ਼ਰਾ ਜਿੰਨਾ ਵੀ) ਨਾ ਕੰਬਿਆ ॥੧੯੩੭॥

ਏਕਹਿ ਹਾਥਿ ਗਦਾ ਗਹਿ ਸ੍ਯਾਮ ਜੂ ਭੂਪਤਿ ਕੇ ਬਹੁਤੇ ਭਟ ਮਾਰੇ ॥

एकहि हाथि गदा गहि स्याम जू भूपति के बहुते भट मारे ॥

ਸ੍ਰੀ ਕ੍ਰਿਸ਼ਨ ਨੇ ਇਕ ਹੱਥ ਵਿਚ ਗਦਾ ਪਕੜ ਕੇ ਰਾਜਾ (ਜਰਾਸੰਧ) ਦੇ ਬਹੁਤ ਸਾਰੇ ਯੋਧੇ ਮਾਰ ਦਿੱਤੇ ਹਨ।

ਅਉਰ ਘਨੇ ਅਸਵਾਰ ਹਨੇ ਬਿਨੁ ਪ੍ਰਾਨ ਘਨੇ ਗਜਿ ਕੈ ਭੁਇ ਪਾਰੇ ॥

अउर घने असवार हने बिनु प्रान घने गजि कै भुइ पारे ॥

ਹੋਰ ਬਹੁਤ ਸਾਰੇ (ਘੋੜ) ਸਵਾਰ ਮਾਰ ਦਿੱਤੇ ਹਨ ਅਤੇ ਬਹੁਤ ਸਾਰੇ ਹਾਥੀਆਂ ਨੂੰ ਪ੍ਰਾਣਾ ਤੋਂ ਬਿਨਾ ਕਰ ਕੇ ਧਰਤੀ ਉਤੇ ਸੁਟ ਦਿੱਤਾ ਹੈ।

ਪਾਇਨ ਪੰਤ ਹਨੇ ਅਗਨੇ ਰਥ ਤੋਰਿ ਰਥੀ ਬਿਰਥੀ ਕਰਿ ਡਾਰੇ ॥

पाइन पंत हने अगने रथ तोरि रथी बिरथी करि डारे ॥

ਪੈਦਲਾ ਦੀਆਂ ਪੰਕਤੀਆਂ ਦੀਆਂ ਪੰਕਤੀਆਂ ਮਾਰ ਦਿੱਤੀਆਂ ਹਨ ਅਤੇ ਰਥ ਨੂੰ ਭੰਨ੍ਹ ਕੇ ਰਥਾ ਵਾਲਿਆਂ ਨੂੰ ਬਿਨਾ ਰਥਾ ਦੇ ਕਰ ਦਿੱਤਾ ਹੈ।

ਜੀਤ ਭਈ ਜਦੁਬੀਰ ਕੀ ਯੋ ਕਬਿ ਸ੍ਯਾਮ ਕਹੈ ਸਭ ਯੋ ਅਰਿ ਹਾਰੇ ॥੧੯੩੮॥

जीत भई जदुबीर की यो कबि स्याम कहै सभ यो अरि हारे ॥१९३८॥

ਇਸ ਤਰ੍ਹਾ ਸ੍ਰੀ ਕ੍ਰਿਸ਼ਨ ਦੀ ਜਿਤ ਹੋ ਗਈ ਹੈ। ਕਵੀ ਸ਼ਿਆਮ ਕਹਿੰਦੇ ਹਨ, ਇਸ ਤਰ੍ਹਾ ਸਾਰੇ ਵੈਰੀ ਹਾਰ ਗਏ ਹਨ ॥੧੯੩੮॥

ਜੋ ਭਟ ਸ੍ਯਾਮ ਸੋ ਜੂਝ ਕੋ ਆਵਤ ਜੂਝਤ ਹੈ ਸੁ ਲਗੇ ਭਟ ਭੀਰ ਨ ॥

जो भट स्याम सो जूझ को आवत जूझत है सु लगे भट भीर न ॥

ਜੋ ਯੋਧਾ ਸ੍ਰੀ ਕ੍ਰਿਸ਼ਨ ਨਾਲ ਲੜਨ ਲਈ ਆਉਂਦਾ ਹੈ, ਉਹ (ਅਵੱਸ਼) ਜੂਝਦਾ ਹੈ, ਕਾਇਰ ਨਹੀਂ ਲਗਦਾ।

ਸ੍ਰੀ ਬ੍ਰਿਜਨਾਥ ਕੇ ਤੇਜ ਕੇ ਅਗ੍ਰ ਕਹੈ ਕਬਿ ਸ੍ਯਾਮ ਧਰੈ ਕੋਊ ਧੀਰ ਨ ॥

स्री बृजनाथ के तेज के अग्र कहै कबि स्याम धरै कोऊ धीर न ॥

ਸ੍ਰੀ ਕ੍ਰਿਸ਼ਨ ਦੇ ਤੇਜ ਦੇ ਸਾਹਮਣੇ, ਕਵੀ ਸ਼ਿਆਮ ਕਹਿੰਦੇ ਹਨ, ਕੋਈ ਵੀ (ਸੂਰਮਾ) ਧੀਰਜ ਧਾਰਨ ਨਹੀਂ ਕਰ ਸਕਦਾ।

ਭੂਪਤਿ ਦੇਖ ਦਸਾ ਤਿਨ ਕੀ ਸੁ ਕਹਿਓ ਇਹ ਭਾਤਿ ਭਯੋ ਅਤਿ ਹੀ ਰਨ ॥

भूपति देख दसा तिन की सु कहिओ इह भाति भयो अति ही रन ॥

ਉਨ੍ਹਾ ਦੀ ਹਾਲਤ ਵੇਖ ਕੇ ਰਾਜਾ (ਉਗ੍ਰਸੈਨ) ਨੇ ਇਸ ਤਰ੍ਹਾ ਕਿਹਾ ਕਿ ਬਹੁਤ ਭਾਰੀ ਯੁੱਧ ਹੋ ਰਿਹਾ ਹੈ।

ਮਾਨੋ ਤੰਬੋਲੀ ਹੀ ਕੀ ਸਮ ਹ੍ਵੈ ਨ੍ਰਿਪ ਫੇਰਤ ਪਾਨਨ ਕੀ ਜਿਮ ਬੀਰਨਿ ॥੧੯੩੯॥

मानो तंबोली ही की सम ह्वै नृप फेरत पानन की जिम बीरनि ॥१९३९॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਜਾ (ਜਰਾਸੰਧ) ਪਨਵਾੜੀ ਰੂਪ ਹੋ ਕੇ ਯੋਧਿਆਂ ਦੇ ਰੂਪ ਵਿਚ ਪਾਨਾ ਦੇ ਬੀੜੇ ਵੰਡਦਾ ਫਿਰਦਾ ਹੋਵੇ ॥੧੯੩੯॥

ਇਤ ਕੋਪ ਗਦਾ ਗਹਿ ਕੈ ਮੁਸਲੀਧਰ ਸਤ੍ਰਨ ਸੈਨ ਭਲੇ ਝਕਝੋਰਿਯੋ ॥

इत कोप गदा गहि कै मुसलीधर सत्रन सैन भले झकझोरियो ॥

ਇਧਰੋਂ ਕ੍ਰੋਧਿਤ ਹੋ ਕੇ ਬਲਰਾਮ ਨੇ ਗਦਾ ਪਕੜ ਕੇ ਵੈਰੀ ਸੈਨਾ ਨੂੰ ਚੰਗੀ ਤਰ੍ਹਾ ਮਧੋਲ ਦਿੱਤਾ ਹੈ।

ਜੋ ਭਟ ਆਇ ਭਿਰੇ ਸਮੁਹੇ ਤਿਹ ਏਕ ਚਪੇਟਹਿ ਸੋ ਸਿਰੁ ਤੋਰਿਯੋ ॥

जो भट आइ भिरे समुहे तिह एक चपेटहि सो सिरु तोरियो ॥

ਜਿਹੜੇ ਸੂਰਮੇ ਸਾਹਮਣੇ ਆ ਕੇ ਭਿੜੇ ਹਨ, ਉਨ੍ਹਾ ਦੇ ਇਕ ਹੀ ਚਪੇੜ (ਜਾ ਸਟ) ਨਾਲ ਸਿਰ ਪਾੜ ਦਿੱਤੇ ਹਨ।

ਅਉਰ ਜਿਤੀ ਚਤੁਰੰਗ ਚਮੂੰ ਤਿਨ ਕੋ ਮੁਖ ਐਸੀ ਹੀ ਭਾਤਿ ਸੋ ਮੋਰਿਯੋ ॥

अउर जिती चतुरंग चमूँ तिन को मुख ऐसी ही भाति सो मोरियो ॥

ਹੋਰ ਵੀ ਜਿੰਨੀ ਚਤੁਰੰਗਨੀ ਸੈਨਾ ਸੀ, ਉਨ੍ਹਾ ਦੇ ਮੂੰਹ ਵੀ ਇਸੇ ਤਰ੍ਹਾ ਮਰੋੜ ਸੁਟੇ ਹਨ।

ਜੀਤ ਲਏ ਸਭ ਹੀ ਅਰਿਵਾ ਤਿਨ ਤੇ ਅਜਿਤਿਓ ਭਟ ਏਕ ਨ ਛੋਰਿਯੋ ॥੧੯੪੦॥

जीत लए सभ ही अरिवा तिन ते अजितिओ भट एक न छोरियो ॥१९४०॥

ਉਸ ਨੇ ਸਾਰੇ ਹੀ ਵੈਰੀ ਜਿਤ ਲਏ ਹਨ ਅਤੇ ਉਨ੍ਹਾ ਵਿਚੋਂ ਇਕ ਵੀ ਸੂਰਮਾ ਜਿਤੇ ਬਿਨਾ ਨਹੀਂ ਛਡਿਆ ॥੧੯੪੦॥

ਕਾਨ੍ਹ ਹਲੀ ਮਿਲਿ ਭ੍ਰਾਤ ਦੁਹੂੰ ਜਬ ਸੈਨ ਸਬੈ ਤਿਹ ਭੂਪ ਕੋ ਮਾਰਿਯੋ ॥

कान्ह हली मिलि भ्रात दुहूँ जब सैन सबै तिह भूप को मारियो ॥

ਕ੍ਰਿਸ਼ਨ ਅਤੇ ਬਲਰਾਮ ਦੋਹਾ ਭਰਾਵਾ ਨੇ ਮਿਲ ਕੇ ਜਦ ਰਾਜਾ (ਜਰਾਸੰਧ) ਦੀ ਸਾਰੀ ਸੈਨਾ ਨੂੰ ਮਾਰ ਦਿੱਤਾ,

ਸੋ ਕੋਊ ਜੀਤ ਬਚਿਯੋ ਤਿਹ ਤੇ ਜਿਨਿ ਦਾਤਨ ਘਾਸ ਗਹਿਓ ਬਲੁ ਹਾਰਿਯੋ ॥

सो कोऊ जीत बचियो तिह ते जिनि दातन घास गहिओ बलु हारियो ॥

(ਤਦ) ਉਹੀ ਕੋਈ ਉਸ ਤੋਂ ਜੀਉਂਦਾ ਬਚਿਆ ਹੈ ਜਿਸ ਦਾ ਬਲ ਹਾਰ ਗਿਆ ਹੈ ਅਤੇ ਦੰਦਾ ਨਾਲ ਘਾਹ ਪਕੜ ਲਈ ਹੈ।

ਐਸੀ ਦਸਾ ਜਬ ਭੀ ਦਲ ਕੀ ਤਬ ਭੂਪਤਿ ਆਪਨੇ ਨੈਨਿ ਨਿਹਾਰਿਯੋ ॥

ऐसी दसा जब भी दल की तब भूपति आपने नैनि निहारियो ॥

ਜਦ ਦਲ ਦੀ ਅਜਿਹੀ ਦਸ਼ਾ ਹੋ ਗਈ ਤਦ ਰਾਜੇ ਨੇ ਆਪਣੀਆਂ ਅੱਖਾ ਨਾਲ ਵੇਖ ਲਈ।

ਜੀਤ ਅਉ ਜੀਵ ਕੀ ਆਸ ਤਜੀ ਰਨ ਠਾਨਤ ਭਯੋ ਪੁਰਖਤ ਸੰਭਾਰਿਯੋ ॥੧੯੪੧॥

जीत अउ जीव की आस तजी रन ठानत भयो पुरखत संभारियो ॥१९४१॥

(ਉਸ ਨੇ) ਜਿਤਣ ਅਤੇ ਜੀਣ ਦੀ ਆਸ ਛਡ ਦਿੱਤੀ ਅਤੇ ਹਠ ਪੂਰਵਕ (ਆਪਣੇ) ਬਲ ਨੂੰ ਸੰਭਾਲ ਲਿਆ ॥੧੯੪੧॥

ਸੋਰਠਾ ॥

सोरठा ॥

ਸੋਰਠਾ:

ਦੀਨੀ ਗਦਾ ਚਲਾਇ ਸ੍ਰੀ ਜਦੁਪਤਿ ਨ੍ਰਿਪ ਹੇਰਿ ਕੈ ॥

दीनी गदा चलाइ स्री जदुपति नृप हेरि कै ॥

ਸ੍ਰੀ ਕ੍ਰਿਸ਼ਨ ਨੇ ਰਾਜੇ ਨੂੰ ਵੇਖ ਕੇ ਗਦਾ ਚਲਾ ਦਿੱਤੀ ਹੈ।

ਸੂਤਹਿ ਦਯੋ ਗਿਰਾਇ ਅਸ੍ਵ ਚਾਰਿ ਸੰਗ ਹੀ ਹਨੇ ॥੧੯੪੨॥

सूतहि दयो गिराइ अस्व चारि संग ही हने ॥१९४२॥

(ਉਸ ਨਾਲ) ਰਥਵਾਨ ਨੂੰ ਡਿਗਾ ਦਿੱਤਾ ਹੈ ਅਤੇ ਨਾਲ ਹੀ ਚਾਰੇ ਘੋੜੇ ਮਾਰ ਦਿੱਤੇ ਹਨ ॥੧੯੪੨॥

ਦੋਹਰਾ ॥

दोहरा ॥

ਦੋਹਰਾ:

ਪਾਵ ਪਿਆਦਾ ਭੂਪ ਭਯੋ ਅਉਰ ਗਦਾ ਤਬ ਝਾਰਿ ॥

पाव पिआदा भूप भयो अउर गदा तब झारि ॥

(ਜਦ) ਰਾਜਾ ਪੈਰ ਪਿਆਦਾ ਹੋ ਗਿਆ, ਤਦ ਗਦਾ ਦਾ ਹੋਰ ਪ੍ਰਹਾਰ ਕਰ ਦਿੱਤਾ।

ਸ੍ਯਾਮ ਭਨੈ ਸੰਗ ਏਕ ਹੀ ਘਾਇ ਕੀਯੋ ਬਿਸੰਭਾਰ ॥੧੯੪੩॥

स्याम भनै संग एक ही घाइ कीयो बिसंभार ॥१९४३॥

(ਕਵੀ) ਸ਼ਿਆਮ ਕਹਿੰਦੇ ਹਨ, ਇਕ ਹੀ ਸਟ ਨਾਲ (ਰਾਜਾ) ਬੇਸੁਧ ਹੋ ਗਿਆ ॥੧੯੪੩॥

ਤੋਟਕ ॥

तोटक ॥

ਤੋਟਕ:

ਸਬ ਸੰਧਿ ਜਰਾ ਬਿਸੰਭਾਰ ਭਯੋ ॥

सब संधि जरा बिसंभार भयो ॥

ਜਦ ਜਰਾਸੰਧ ਬੇਸੁਧ ਹੋ ਗਿਆ

ਗਹਿ ਕੈ ਤਬ ਸ੍ਰੀ ਘਨਿ ਸ੍ਯਾਮ ਲਯੋ ॥

गहि कै तब स्री घनि स्याम लयो ॥

ਤਦ ਸ੍ਰੀ ਕ੍ਰਿਸ਼ਨ ਨੇ (ਉਸ ਨੂੰ) ਫੜ ਲਿਆ।

ਗਹਿ ਕੈ ਤਿਹ ਕੋ ਇਹ ਭਾਤਿ ਕਹਿਯੋ ॥

गहि कै तिह को इह भाति कहियो ॥

ਉਸ ਨੂੰ ਪਕੜ ਕੇ ਇਸ ਤਰ੍ਹਾ ਕਿਹਾ,

ਪੁਰਖਤ ਇਹੀ ਜੜ ਜੁਧੁ ਚਹਿਯੋ ॥੧੯੪੪॥

पुरखत इही जड़ जुधु चहियो ॥१९४४॥

ਹੇ ਮੂਰਖ! ਇਸ ਸ਼ਕਤੀ (ਦੇ ਬਲਬੂਤੇ ਤੇ) ਯੁੱਧ ਦੀ ਇੱਛਾ ਕਰਦਾ ਹੈਂ ॥੧੯੪੪॥

ਹਲੀ ਬਾਚ ਕਾਨ੍ਹ ਸੋ ॥

हली बाच कान्रह सो ॥

ਬਲਰਾਮ ਨੇ ਕ੍ਰਿਸ਼ਨ ਨੂੰ ਕਿਹਾ:

ਦੋਹਰਾ ॥

दोहरा ॥

ਦੋਹਰਾ:

ਕਾਟਤ ਹੋ ਅਬ ਸੀਸ ਇਹ ਮੁਸਲੀਧਰ ਕਹਿਯੋ ਆਇ ॥

काटत हो अब सीस इह मुसलीधर कहियो आइ ॥

ਬਲਰਾਮ ਨੇ ਆ ਕੇ ਕਿਹਾ ਕਿ ਹੁਣ (ਮੈਂ) ਇਸ ਦਾ ਸਿਰ ਕਟਦਾ ਹਾ।

ਜੋ ਜੀਵਤ ਇਹ ਛਾਡਿ ਹੋਂ ਤਉ ਇਹ ਰਾਰਿ ਮਚਾਇ ॥੧੯੪੫॥

जो जीवत इह छाडि हों तउ इह रारि मचाइ ॥१९४५॥

ਜੇ ਇਸ ਨੂੰ ਜੀਉਂਦਾ ਛਡਦਾ ਹਾ ਤਾ ਇਹ ਫਿਰ ਲੜਾਈ ਕਰੇਗਾ ॥੧੯੪੫॥

ਜਰਾਸੰਧਿ ਬਾਚ ॥

जरासंधि बाच ॥

ਜਰਾਸੰਧ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਸੁਧਿ ਲੈ ਤਬ ਭੂਪ ਡਰਾਤੁਰ ਹ੍ਵੈ ਤਜਿ ਸਸਤ੍ਰਨ ਸ੍ਯਾਮ ਕੇ ਪਾਇ ਪਰਿਯੋ ॥

सुधि लै तब भूप डरातुर ह्वै तजि ससत्रन स्याम के पाइ परियो ॥

ਤਦ ਹੋਸ਼ ਵਿਚ ਆਉਣ 'ਤੇ ਡਰ ਨਾਲ ਬਹੁਤ ਦੁਖੀ ਹੋਇਆ ਰਾਜਾ (ਜਰਾਸੰਧ) ਸ਼ਸਤ੍ਰਾ ਨੂੰ ਤਿਆਗ ਕੇ ਸ੍ਰੀ ਕ੍ਰਿਸ਼ਨ ਦੇ ਪੈਰੀਂ ਪੈ ਗਿਆ।

ਬਧ ਮੋਰ ਕਰੋ ਨ ਅਬੈ ਪ੍ਰਭੁ ਜੂ ਨ ਲਹਿਓ ਤੁਮਰੋ ਬਲੁ ਭੂਲਿ ਪਰਿਯੋ ॥

बध मोर करो न अबै प्रभु जू न लहिओ तुमरो बलु भूलि परियो ॥

ਹੇ ਪ੍ਰਭੂ ਜੀ! ਹੁਣ ਮੇਰਾ ਬਧ ਨਾ ਕਰੋ। ਮੈਂ ਤੁਹਾਡਾ ਬਲ ਸਮਝਿਆ ਨਹੀਂ ਸੀ, (ਇਸ ਲਈ) ਭੁਲ ਕ ਬੈਠਾ ਹਾ।

ਇਹ ਭਾਤਿ ਭਯੋ ਘਿਘਯਾਤ ਘਨੋ ਨ੍ਰਿਪ ਤ੍ਵੈ ਸਰਨਾਗਤਿ ਐਸੇ ਰਰਿਯੋ ॥

इह भाति भयो घिघयात घनो नृप त्वै सरनागति ऐसे ररियो ॥

ਇਸ ਤਰ੍ਹਾ ਰਾਜਾ ਬਹੁਤ ਤਰਲੇ ਕਢਣ ਲਗਾ ਅਤੇ ਇਸ ਤਰ੍ਹਾ ਕਹਿਣ ਲਗਾ, 'ਤੇਰੀ ਸ਼ਰਨ ਵਿਚ ਹਾ'।

ਕਬਿ ਸ੍ਯਾਮ ਕਹੈ ਇਹ ਭੂਪ ਕੀ ਦੇਖਿ ਦਸਾ ਕਰੁਣਾਨਿਧਿ ਲਾਜਿ ਭਰਿਯੋ ॥੧੯੪੬॥

कबि स्याम कहै इह भूप की देखि दसा करुणानिधि लाजि भरियो ॥१९४६॥

ਕਵੀ ਸ਼ਿਆਮ ਕਹਿੰਦੇ ਹਨ, ਰਾਜੇ ਦੀ ਇਹ ਹਾਲਤ ਵੇਖ ਕੇ ਕਰੁਣਾਨਿਧਾਨ (ਸ੍ਰੀ ਕ੍ਰਿਸ਼ਨ) ਲਜਾ ਗਏ ਹਨ ॥੧੯੪੬॥

ਕਾਨ੍ਹ ਜੂ ਬਾਚ ਹਲੀ ਸੋ ॥

कान्रह जू बाच हली सो ॥

ਕ੍ਰਿਸ਼ਨ ਜੀ ਨੇ ਬਲਰਾਮ ਨੂੰ ਕਿਹਾ:

ਤੋਟਕ ਛੰਦ ॥

तोटक छंद ॥

ਤੋਟਕ:

ਇਹ ਦੈ ਰੇ ਹਲੀ ਕਹਿਯੋ ਛੋਰ ਅਬੈ ॥

इह दै रे हली कहियो छोर अबै ॥

(ਸ੍ਰੀ ਕ੍ਰਿਸ਼ਨ ਨੇ) ਕਿਹਾ, ਹੇ ਬਲਰਾਮ! ਇਸ ਨੂੰ ਹੁਣ ਛਡ ਹੀ ਦੇ

ਮਨ ਤੇ ਤਜਿ ਕ੍ਰੋਧ ਕੀ ਬਾਤ ਸਬੈ ॥

मन ते तजि क्रोध की बात सबै ॥

ਅਤੇ (ਆਪਣੇ) ਮਨ ਤੋਂ ਕ੍ਰੋਧ ਦੀਆਂ ਸਾਰੀਆਂ ਗੱਲਾ ਨੂੰ ਤਿਆਗ ਦੇ।

ਕਹਿਓ ਕਿਉ ਹਮ ਸੋ ਇਹ ਜੂਝ ਚਹਿਯੋ ॥

कहिओ किउ हम सो इह जूझ चहियो ॥

(ਬਲਰਾਮ ਨੇ ਸ੍ਰੀ ਕ੍ਰਿਸ਼ਨ ਤੋਂ ਪੁਛਿਆ) ਦਸੋ, ਇਸ ਨੇ ਸਾਡੇ ਨਾਲ ਯੁੱਧ ਕਰਨਾ ਕਿਉਂ ਚਾਹਿਆ ਸੀ।

ਤਬ ਯੌ ਹਸਿ ਕੈ ਜਦੁਰਾਇ ਕਹਿਯੋ ॥੧੯੪੭॥

ਤਬ ਯੌ ਹਸਿ ਕੈ ਜਦੁਰਾਇ ਕਹਿਯੋ ॥੧੯੪੭॥

तब यौ हसि कै जदुराइ कहियो ॥१९४७॥

ਤਦ ਸ੍ਰੀ ਕ੍ਰਿਸ਼ਨ ਨੇ ਹਸ ਕੇ ਇਸ ਤਰ੍ਹਾ ਕਿਹਾ, ॥੧੯੪੭॥

ਸੋਰਠਾ ॥

सोरठा ॥

ਸੋਰਠਾ:

ਬਡੋ ਸਤ੍ਰ ਜੋ ਹੋਇ ਤਜਿ ਸਸਤ੍ਰਨ ਪਾਇਨ ਪਰੈ ॥

बडो सत्र जो होइ तजि ससत्रन पाइन परै ॥

ਜੋ ਵੱਡਾ ਵੈਰੀ ਹੋਏ ਅਤੇ ਹਥਿਆਰ ਛਡ ਕੇ ਪੈਰੀਂ ਪੈ ਜਾਏ,

ਨੈਕੁ ਨ ਕਰਿ ਚਿਤ ਰੋਹਿ ਬਡੇ ਨ ਬਧ ਤਾ ਕੋ ਕਰਤ ॥੧੯੪੮॥

नैकु न करि चित रोहि बडे न बध ता को करत ॥१९४८॥

ਤਾ ਵੱਡੇ (ਲੋਕ) ਚਿਤ ਵਿਚ ਜ਼ਰਾ ਜਿੰਨਾ ਗੁੱਸਾ ਵੀ ਨਹੀਂ ਕਰਦੇ ਅਤੇ ਨਾ ਹੀ ਉਸ ਦਾ ਬਧ ਕਰਦੇ ਹਨ ॥੧੯੪੮॥

ਦੋਹਰਾ ॥

दोहरा ॥

ਦੋਹਰਾ:

ਜਰਾਸੰਧਿ ਕੋ ਛੋਰਿ ਪ੍ਰਭ ਕਹਿਯੋ ਕਹਾ ਸੁਨ ਲੇਹੁ ॥

जरासंधि को छोरि प्रभ कहियो कहा सुन लेहु ॥

ਸ੍ਰੀ ਕ੍ਰਿਸ਼ਨ ਨੇ (ਰਾਜਾ) ਜਰਾਸੰਧ ਨੂੰ ਛਡ ਕੇ ਕਿਹਾ, (ਹੇ ਰਾਜਨ!) ਮੇਰਾ ਕਿਹਾ ਸੁਣ ਲੈ।

ਜੋ ਬਤੀਯਾ ਤੁਹਿ ਸੋ ਕਹੋ ਤੁਮ ਤਿਨ ਮੈ ਚਿਤੁ ਦੇਹੁ ॥੧੯੪੯॥

जो बतीया तुहि सो कहो तुम तिन मै चितु देहु ॥१९४९॥

ਜੋ ਗੱਲਾ (ਮੈਂ) ਤੈਨੂੰ ਕਹਿੰਦਾ ਹਾ, ਉਨ੍ਹਾ ਨੂੰ ਚਿਤ ਵਿਚ (ਸਥਾਨ) ਦੇ ॥੧੯੪੯॥

ਸਵੈਯਾ ॥

सवैया ॥

ਸਵੈਯਾ:

ਰੇ ਨ੍ਰਿਪ ਨਿਆਇ ਸਦਾ ਕਰੀਓ ਦੁਖੁ ਦੈ ਕੇ ਅਨਜਾਇ ਨ ਅਨਾਥਹ ਦੀਜੋ ॥
रे नृप निआइ सदा करीओ दुखु दै के अन्याइ न अनाथह दीजो ॥
ਹੇ ਰਾਜਨ! ਸਦਾ ਨਿਆਂ ਕਰਨਾ ਅਤੇ ਅਨਾਥਾ ਨੂੰ ਦੁਖ ਦੇਣ ਦਾ ਅਨਿਆਂ ਨਾ ਕਰਨਾ।

ਅਉਰ ਜਿਤੇ ਜਨ ਹੈ ਤਿਨ ਦੈ ਕਛੁ ਕੈ ਕੈ ਕ੍ਰਿਪਾ ਸਭ ਤੇ ਜਸੁ ਲੀਜੋ ॥
अउर जिते जन है तिन दै कछु कै कै कृपा सभ ते जसु लीजो ॥
ਹੋਰ ਵੀ ਜਿਤਨੇ ਲੋਕ ਹਨ, ਉਨ੍ਹਾ ਨੂੰ ਕੁਝ ਨਾ ਕੁਝ (ਅਵੱਸ਼) ਦੇਣਾ ਅਤੇ ਸਾਰਿਆਂ ਉਤੇ ਕ੍ਰਿਪਾ ਕਰ ਕੇ ਯਸ਼ ਅਰਜਿਤ ਕਰਨਾ।

ਬਿਪਨ ਸੇਵ ਸਦਾ ਕਰੀਯੋ ਦਗ ਬਾਜਨ ਜੀਵਤ ਜਾਨ ਨ ਦੀਜੋ ॥
बिपन सेव सदा करीयो दग बाजन जीवत जान न दीजो ॥
ਬ੍ਰਾਹਮਣਾ ਦੀ ਸਦਾ ਸੇਵਾ ਕਰਦੇ ਰਹਿਣਾ ਅਤੇ ਦਗ਼ੇ-ਬਾਜ਼ਾ ਨੂੰ ਜੀਉਂਦੇ ਜਾਣ ਨਹੀਂ ਦੇਣਾ।

ਔ ਹਮ ਸੋ ਸੰਗ ਛਤ੍ਰਨਿ ਕੇ ਕਬਹੂ ਰਿਸ ਮਾਡ ਕੈ ਜੁਧ ਨ ਕੀਜੋ ॥੧੯੫੦॥
औ हम सो संग छत्रनि के कबहू रिस माड कै जुध न कीजो ॥१९५०॥
ਇਸੇ ਤਰ੍ਹਾ ਸਾਡੇ ਵਰਗੇ ਛਤ੍ਰੀਆਂ ਨਾਲ ਕਦੇ ਵੀ ਕ੍ਰੋਧਵਾਨ ਹੋ ਕੇ ਯੁੱਧ ਨਾ ਮਚਾ ਦੇਣਾ ॥੧੯੫੦॥

ਦੋਹਰਾ ॥
दोहरा ॥
ਦੋਹਰਾ:

ਜਰਾਸੰਧਿ ਸਿਰ ਨਾਇ ਕੈ ਧਾਮਿ ਗਯੋ ਪਛੁਤਾਇ ॥
जरासंधि सिर नाइ कै धामि गयो पछुताइ ॥
(ਰਾਜਾ) ਜਰਾਸੰਧ ਸਿਰ ਨਿਵਾ ਕੇ ਪਛਤਾਉਂਦਾ ਹੋਇਆ ਘਰ ਨੂੰ ਚਲਾ ਗਿਆ।

ਇਤ ਗ੍ਰਿਹਿ ਆਏ ਸ੍ਯਾਮ ਜੂ ਹਰਖਿ ਹੀਏ ਹੁਲਸਾਇ ॥੧੯੫੧॥
इत गृहि आए स्याम जू हरखि हीए हुलसाइ ॥१९५१॥
ਇਧਰ ਸ੍ਰੀ ਕ੍ਰਿਸ਼ਨ ਵੀ ਹਿਰਦੇ ਵਿਚ ਖੁਸ਼ ਹੋ ਕੇ ਘਰ ਨੂੰ ਪਰਤ ਆਏ ॥੧੯੫੧॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜਰਾਸੰਧਿ ਪਕਰ ਕੈ ਛੋਰਬੋ ਧਿਆਇ ਸਮਾਪਤੰ ॥

इति स्री बचित्र नाटक ग्रंथे क्रिसनावतारे जरासंधि पकर कै छोरबो धिआइ समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਦੇ ਜਰਾਸੰਧ ਨੂੰ ਪਕੜ ਕੇ ਛੋੜ ਦੇਣ ਦਾ ਅਧਿਆਇ ਸਮਾਪਤ।

ਚੌਪਈ ॥

चौपई ॥

ਚੌਪਈ:

ਸੁਨਤ ਜੀਤ ਫੂਲੇ ਸਭ ਆਵਹਿ ॥

सुनत जीत फूले सभ आवहि ॥

(ਸ੍ਰੀ ਕ੍ਰਿਸ਼ਨ ਦੀ) ਜਿਤ ਸੁਣ ਕੇ ਸਾਰੇ (ਯਾਦਵ) ਖਿੜੇ ਚਲੇ ਆਉਂਦੇ ਹਨ,

ਨ੍ਰਿਪ ਛੋਰਿਯੋ ਸੁਨਿ ਸੀਸੁ ਢੁਰਾਵਹਿ ॥

न्रिप छोरियो सुनि सीसु ढुरावहि ॥

(ਪਰ ਇਹ) ਸੁਣ ਕੇ ਕਿ ਰਾਜੇ ਨੂੰ ਛਡ ਦਿੱਤਾ ਹੈ, ਸਿਰ ਫੇਰਦੇ ਹਨ।

ਯਾ ਤੇ ਹਿਯਾਉ ਸਭਨ ਕਾ ਡਰਿਯੋ ॥

या ते हियाउ सभन का डरियो ॥

ਇਸ ਕਰ ਕੇ ਸਾਰਿਆਂ ਦਾ ਹਿਰਦਾ ਡਰ ਰਿਹਾ ਹੈ

ਕਹਤ ਸ੍ਯਾਮ ਘਟਿ ਕਾਰਜ ਕਰਿਯੋ ॥੧੯੫੨॥

कहत स्याम घटि कारज करियो ॥१९५२॥

ਅਤੇ ਕਹਿੰਦੇ ਹਨ ਕਿ ਸ੍ਰੀ ਕ੍ਰਿਸ਼ਨ ਨੇ ਇਹ ਮਾੜਾ ਕੰਮ ਕੀਤਾ ਹੈ ॥੧੯੫੨॥

ਸਵੈਯਾ ॥

सवैया ॥

ਸਵੈਯਾ:

ਕਾਜ ਕੀਯੋ ਲਰਕਾ ਹੂੰ ਕੋ ਸ੍ਯਾਮ ਜੀ ਐਸੋ ਬਲੀ ਤੁਮਰੇ ਕਰ ਆਯੋ ॥

काज कीयो लरका हूँ को स्याम जी ऐसो बली तुमरे कर आयो ॥

ਹੇ ਕ੍ਰਿਸ਼ਨ ਜੀ! (ਤੁਸੀਂ) ਮੁੰਡਿਆਂ ਵਾਲਾ ਕੰਮ ਕੀਤਾ ਹੈ। ਅਜਿਹਾ ਬਲਵਾਨ ਵੈਰੀ ਤੁਹਾਡੇ ਹੱਥ ਆ ਗਿਆ ਸੀ।

ਛੋਰਿ ਦਯੋ ਕਰ ਕੈ ਕਰੁਨਾ ਤਿਨ ਕਾਢਿ ਦਯੋ ਪੁਰ ਤੇ ਫਲੁ ਪਾਯੋ ॥

छोरि दयो कर कै करुना तिन काढि दयो पुर ते फलु पायो ॥

(ਪਹਿਲਾ ਵੀ) ਕਰੁਣਾ ਕਰ ਕੇ ਛਡ ਦਿੱਤਾ ਸੀ, (ਪਰ) ਉਸ ਨੇ (ਤੁਹਾਨੂੰ) ਨਗਰੋਂ ਬਾਹਰ ਕੱਢ ਦਿੱਤਾ ਸੀ। (ਤੁਸੀਂ ਕ੍ਰਿਪਾ ਕਰਨ ਦਾ) ਫਲ ਪਾ ਲਿਆ ਸੀ।

ਐਸੇ ਅਜਾਨ ਨ ਕਾਮ ਕਰੈ ਜੋ ਕੀਯੋ ਹਰਿ ਤੈ ਕਹਿਯੋ ਸੀਸੁ ਢੁਰਾਯੋ ॥

ऐसे अजान न काम करै जो कीयो हरि तै कहियो सीसु ढुरायो ॥

ਅਜਿਹਾ ਕੰਮ ਅਜਾਣ ਵੀ ਨਹੀਂ ਕਰਦਾ ਜੋ ਹੇ ਸ੍ਰੀ ਕਿਸ਼ਨ! ਤੁਸੀਂ ਕੀਤਾ ਹੈ। (ਇਹ) ਕਹਿ ਕੇ (ਉਨ੍ਹਾ ਨੇ) ਸਿਰ ਫੇਰਿਆ।

ਛਾਡਿ ਦਯੋ ਨਹੀ ਜੀਤ ਅਬੈ ਅਰਿ ਅਉਰ ਚਮੂੰ ਬਹੁ ਲੈਨ ਪਠਾਯੋ ॥੧੯੫੩॥

छाडि दयो नही जीत अबै अरि अउर चमूँ बहु लैन पठायो ॥१९५३॥

ਹੁਣ (ਉਸ ਨੂੰ ਤੁਸੀਂ) ਜਿਤ ਕੇ ਛਡ ਨਹੀਂ ਦਿੱਤਾ, (ਸਗੋਂ) ਹੋਰ ਬਹੁਤ ਸਾਰੀ ਸੈਨਾ ਲਿਆਉਣ ਲਈ ਭੇਜਿਆ ਹੈ ॥੧੯੫੩॥

ਏਕ ਕਹੈ ਮਥੁਰਾ ਕੋ ਚਲੋ ਇਕ ਫੇਰਿ ਕਹੈ ਨ੍ਰਿਪ ਲੈ ਦਲ ਐਹੈ ॥

एक कहै मथुरा को चलो इक फेरि कहै नृप लै दल ऐहै ॥

ਕਈ ਇਕ ਕਹਿੰਦੇ ਹਨ ਕਿ ਮਥੁਰਾ ਨੂੰ ਚਲੋ ਅਤੇ ਕਈ ਇਕ ਫਿਰ ਕਹਿ ਦਿੰਦੇ ਹਨ ਕਿ ਰਾਜਾ ਸੈਨਾ ਲੈ ਕੇ ਆ ਰਿਹਾ ਹੈ।

ਸ੍ਯਾਮ ਕਹੈ ਤਿਹ ਕੇ ਤਬ ਸੰਗਿ ਕਹੋ ਭਟ ਕਉਨ ਸੋ ਜੂਝ ਮਚੈਹੋ ॥

स्याम कहै तिह के तब संगि कहो भट कउन सो जूझ मचैहो ॥

(ਕਵੀ) ਸ਼ਿਆਮ ਕਹਿੰਦੇ ਹਨ, (ਯਾਦਵ ਸੋਚਦੇ ਹਨ) ਦਸੋ, ਉਸ ਵੇਲੇ (ਉਸ) ਨਾਲ ਕਿਹੜਾ ਯੋਧਾ ਯੁੱਧ ਮਚਾਏਗਾ।

ਅਉਰ ਕਦਾਚ ਕੋਊ ਹਠ ਠਾਨ ਕੈ ਜਉ ਲਰਿ ਹੈ ਤਊ ਜੀਤ ਨ ਐ ਹੈ ॥

अउर कदाच कोऊ हठ ठान कै जउ लरि है तऊ जीत न ऐ है ॥

ਅਤੇ ਜੇ ਕਰ ਕੋਈ ਹਠ ਪੂਰਵਕ ਉਸ ਨਾਲ ਲੜਦਾ ਹੈ ਤਾ ਜਿਤ ਨਹੀਂ ਸਕੇਗਾ।

ਤਾ ਤੇ ਨ ਧਾਇ ਧਸੋ ਪੁਰ ਮੈ ਬਿਧਨਾ ਜੋਊ ਲੇਖ ਲਿਖਿਓ ਸੋਊ ਹ੍ਵੈ ਹੈ ॥੧੯੫੪॥

ता ते न धाइ धसो पुर मै बिधना जोऊ लेख लिखिओ सोऊ ह्वै है ॥१९५४॥

ਇਸ ਲਈ ਨਗਰ ਵਲ ਭਜ ਕੇ ਨਾ ਜਾਓ। (ਸਾਡੇ ਭਾਗਾ ਵਿਚ) ਵਿਧਾਤਾ ਨੇ ਜੋ ਲੇਖ ਲਿਖੇ ਹਨ, ਉਹੀ ਕੁਝ ਹੋਣਾ ਹੈ ॥੧੯੫੪॥

ਛਾਡਿਬੋ ਭੂਪਤਿ ਕੋ ਸੁਨ ਕੈ ਸਭ ਹੀ ਮਨਿ ਜਾਦਵ ਤ੍ਰਾਸ ਭਰੇ ॥

छाडिबो भूपति को सुन कै सभ ही मनि जादव त्रास भरे ॥

ਰਾਜੇ ਦਾ ਛੱਡ ਦੇਣਾ ਸੁਣ ਕੇ ਸਾਰਿਆਂ ਹੀ ਯਾਦਵਾ ਦਾ ਮਨ ਡਰ ਨਾਲ ਭਰ ਗਿਆ ਹੈ।

ਨਿਧਿ ਨੀਰ ਕੇ ਭੀਤਰ ਜਾਇ ਬਸੇ ਮੁਖ ਤੇ ਸਭ ਐਸੇ ਚਲੇ ਸੁ ਰਰੇ ॥

निधि नीर के भीतर जाइ बसे मुख ते सभ ऐसे चले सु ररे ॥

ਸਾਰੇ ਸਮੁੰਦਰ ਵਿਚ ਜਾ ਵਸੇ ਹਨ। (ਅਰਥਾਤ ਦੁਆਰਿਕਾ ਨਾ ਦੇ ਟਾਪੂ ਵਿਚ ਜਾ ਵਸੇ ਹਨ) ਅਤੇ ਮੁਖ ਤੋਂ ਇਸ ਤਰ੍ਹਾ ਕਹਿੰਦੇ ਚਲੇ ਹਨ।

ਕਿਨਹੂੰ ਨਹਿ ਸ੍ਯਾਮ ਕਹੈ ਅਪੁਨੇ ਪੁਰ ਕੀ ਪੁਨਿ ਓਰਿ ਕਉ ਪਾਇ ਧਰੇ ॥

किनहूँ नहि स्याम कहै अपुने पुर की पुनि ओरि कउ पाइ धरे ॥

(ਕਵੀ) ਸ਼ਿਆਮ ਕਹਿੰਦੇ ਹਨ, ਕਿਸੇ ਨੇ ਵੀ ਫਿਰ ਆਪਣੇ ਨਗਰ ਵਲ ਕਦਮ ਨਹੀਂ ਧਰਿਆ ਹੈ।

ਅਤਿ ਹੀ ਹੈ ਡਰੇ ਬਲਵੰਤ ਖਰੇ ਬਿਨੁ ਆਯੁਧ ਹੀ ਸਭ ਮਾਰਿ ਮਰੇ ॥੧੯੫੫॥

अति ही है डरे बलवंत खरे बिनु आयुध ही सभ मारि मरे ॥१९५५॥

ਤਕੜੇ ਯੋਧੇ ਵੀ ਬਹੁਤ ਡਰੇ ਹੋਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਿਨਾ ਸ਼ਸਤ੍ਰ ਦੇ ਮਾਰਿਆਂ ਹੀ ਸਾਰੇ ਮਰੇ ਹੋਏ ਹੋਣ ॥੧੯੫੫॥

ਸਿੰਧੁ ਪੈ ਜਾਇ ਖਰੇ ਭਏ ਸ੍ਯਾਮ ਜੂ ਸਿੰਧੁ ਹੂੰ ਤੇ ਸੁ ਕਛੂ ਕਰ ਚਾਹਿਯੋ ॥

सिंधु पै जाइ खरे भए स्याम जू सिंधु हूँ ते सु कछू कर चाहियो ॥

ਸ੍ਰੀ ਕ੍ਰਿਸ਼ਨ ਜੀ ਸਮੁੰਦਰ ਦੇ ਕੰਢੇ ਉਤੇ ਖੜੇ ਹੋ ਗਏ ਅਤੇ ਸਮੁੰਦਰ ਤੋਂ ਕੁਝ ਕਰ ਵਸੂਲ ਕਰਨਾ ਚਾਹਿਆ।

ਛੋਰੁ ਕਹਿਯੋ ਭੂਅ ਛੋਰਿ ਦਈ ਤਨ ਕੈ ਧਨੁ ਕੋ ਜਿਹ ਲਉ ਸਰ ਬਾਹਿਯੋ ॥

छोरु कहियो भूअ छोरि दई तन कै धनु को जिह लउ सर बाहियो ॥

ਧਨੁਸ਼ ਨੂੰ ਕਸ ਕੇ (ਬਾਣ ਚਲਾਇਆ ਅਤੇ) ਕਿਹਾ, (ਹੇ ਸਮੁੰਦਰ!) ਜਿਥੋਂ ਤਕ ਬਾਣ ਗਿਆ ਹੈ (ਉਥੋਂ ਤਕ) ਧਰਤੀ ਨੂੰ ਛਡ ਦੇ ਅਤੇ (ਸਮੁੰਦਰ ਨੇ ਤੁਰੰਤ) ਧਰਤੀ ਛਡ ਦਿੱਤੀ।

ਕੰਚਨ ਕੇ ਗ੍ਰਿਹ ਕੈ ਦੀਏ ਤਜਾਰ ਭਲੇ ਕਿਨਹੂੰ ਤਿਨ ਕਉਨ ਅਚਾਹਿਯੋ ॥

ਕੰਚਨ ਕੇ ਗ੍ਰਿਹ ਕੈ ਦੀਏ ਤ੍ਯਾਰ ਭਲੇ ਕਿਨਹੂੰ ਤਿਨ ਕਉਨ ਅਚਾਹਿਯੋ ॥

(ਫਿਰ) ਕਿਸੇ ਨੇ ਸੋਨੇ ਦੇ ਚੰਗੇ ਚੰਗੇ ਘਰ ਤਿਆਰ ਕਰ ਦਿੱਤੇ ਹਨ, ਉਨ੍ਹਾ ਨੂੰ (ਭਲਾ) ਕਿਹੜਾ ਪਸੰਦ ਨਹੀਂ ਕਰਦਾ।

ਐਸੇ ਕਹੈ ਸਭ ਹੀ ਅਪਨੇ ਮਨਿ ਤੈ ਪ੍ਰਭ ਜੂ ਸਭ ਕੋ ਦੁਖ ਦਾਹਿਯੋ ॥੧੯੫੬॥

ऐसे कहै सभ ही अपने मनि तै प्रभ जू सभ को दुख दाहियो ॥१९५६॥

ਸਾਰੇ ਹੀ ਆਪਣੇ ਮਨ ਵਿਚ ਇਸ ਤਰ੍ਹਾ ਕਹਿੰਦੇ ਹਨ ਕਿ ਸ੍ਰੀ ਕ੍ਰਿਸ਼ਨ ਨੇ (ਅਸਾ) ਸਾਰਿਆਂ ਦੇ ਦੁਖ ਕਟ ਦਿੱਤੇ ਹਨ ॥੧੯੫੬॥

ਜੋ ਸਨਕਾਦਿਕ ਕੈ ਰਹੇ ਸੇਵ ਘਨੀ ਤਿਨ ਕੇ ਹਰਿ ਹਾਥਿ ਨ ਆਏ ॥

जो सनकादिक कै रहे सेव घनी तिन के हरि हाथि न आए ॥

ਜੋ ਸਨਕਾਦਿਕ ਵਰਗੇ ਬਹੁਤ ਸੇਵਾ ਕਰ ਰਹੇ ਹਨ, ਉਨ੍ਹਾ ਦੇ ਹੱਥ ਵਿਚ ਸ੍ਰੀ ਕ੍ਰਿਸ਼ਨ ਨਹੀਂ ਆਇਆ ਹੈ।

ਪੂਜਤ ਹੈ ਬਹੁਤੇ ਹਿਤ ਕੈ ਤਿਹ ਕਉ ਪੁਨਿ ਪਾਹਨ ਮੈ ਸਚ ਪਾਏ ॥

पूजत है बहुते हित कै तिह कउ पुनि पाहन मै सच पाए ॥

(ਜੋ) ਬਹੁਤੇ ਹਿਤ ਨਾਲ ਪੂਜਾ ਕਰ ਰਹੇ ਹਨ, ਉਨ੍ਹਾ ਨੇ ਫਿਰ (ਕੀਹ) ਪੱਥਰ (ਦੀਆਂ ਮੂਰਤੀਆਂ) ਵਿਚ ਸਚ ਸਰੂਪ ਨੂੰ ਪ੍ਰਾਪਤ ਕਰ ਲਿਆ ਹੈ।

ਅਉਰ ਘਨਿਯੋ ਮਿਲਿ ਬੇਦਨ ਕੇ ਮਤ ਮੈ ਕਬਿ ਸਯਾਮ ਕਹੇ ਠਹਰਾਏ ॥

अउर घनियो मिलि बेदन के मत मै कबि स्याम कहे ठहराए ॥

ਕਵੀ ਸ਼ਿਆਮ ਕਹਿੰਦੇ ਹਨ, ਹੋਰਨਾ ਬਹੁਤਿਆਂ ਨੇ ਮਿਲ ਕੇ (ਉਸ ਦੇ ਸਰੂਪ ਨੂੰ) ਵੇਦਾ ਦੇ ਮੰਤਰਾ ਵਿਚ ਨਿਰਧਾਰਿਤ ਕੀਤਾ ਹੈ।

ਤੇ ਕਹੈਂ ਈਹਾ ਹੀ ਹੈ ਪ੍ਰਭੁ ਜੂ ਜਬ ਕੰਚਨ ਕੇ ਗ੍ਰਿਹ ਸਯਾਮਿ ਬਨਾਏ ॥੧੯੫੭॥

ते कहैं ईहा ही है प्रभु जू जब कंचन के गृह स्यामि बनाए ॥१९५७॥

ਜਦੋਂ ਕ੍ਰਿਸ਼ਨ ਨੇ ਸੋਨੇ ਦੇ ਘਰ ਬਣਾ ਦਿੱਤੇ, ਤਾ (ਸਾਰੇ) ਕਹਿਣ ਲਗੇ ਕਿ ਪ੍ਰਭੂ ਜੀ ਇਥੇ ਹੀ ਹਨ (ਅਰਥਾਤ ਸ੍ਰੀ ਕ੍ਰਿਸ਼ਨ ਸਾਖਿਆਤ ਪ੍ਰਭੂ ਹਨ) ॥੧੯੫੭॥

ਸਯਾਮ ਭਨੈ ਸਭ ਸੂਰਨ ਸੋ ਮੁਸਕਾਇ ਹਲੀ ਇਹ ਭਾਤਿ ਉਚਾਰਿਯੋ ॥

स्याम भनै सभ सूरन सो मुसकाइ हली इह भाति उचारियो ॥

(ਕਵੀ) ਸ਼ਿਆਮ ਕਹਿੰਦੇ ਹਨ, ਸਾਰਿਆਂ ਸੂਰਮਿਆਂ ਨੇ ਹਸ ਕੇ ਇਸ ਤਰ੍ਹਾ ਦੇ ਬਚਨ ਕਹੇ।

ਯਾ ਕੋ ਲਹਿਯੋ ਨ ਕਛੂ ਤੁਮ ਭੇਦ ਅਰੇ ਇਹ ਚਉਦਹ ਲੋਕ ਸਵਾਰਿਯੋ ॥

या को लहियो न कछू तुम भेद अरे इह चउदह लोक सवारियो ॥

(ਇਸ ਕ੍ਰਿਸ਼ਨ) ਦਾ ਤੁਸੀਂ ਕੁਝ ਵੀ ਭੇਦ ਨਹੀਂ ਪ੍ਰਾਪਤ ਕੀਤਾ ਹੈ, ਓਇ! ਇਸ ਨੇ ਤਾ ਚੌਦਾ ਲੋਕਾ ਨੂੰ ਸਿਰਜਿਆ ਹੈ।

ਯਾ ਹੀ ਹਨਿਯੋ ਦਸਕੰਧ ਮੁਰਾਰਿ ਸੁਬਾਹ ਇਹੀ ਬਕ ਕੋ ਮੁਖ ਫਾਰਿਯੋ ॥

या ही हनियो दसकंध मुरारि सुबाह इही बक को मुख फारियो ॥

ਇਸ ਨੇ (ਸ੍ਰੀ ਰਾਮ ਦੇ ਰੂਪ ਵਿਚ) ਰਾਵਣ, ਮੁਰ ਦੈਂਤ, ਸੁਬਾਹੁ ਨੂੰ ਮਾਰਿਆ ਸੀ ਅਤੇ 'ਬਕ' ਦੈਂਤ ਦਾ ਮੂੰਹ ਪਾੜ ਦਿੱਤਾ ਸੀ।

ਅਉਰ ਸੁਨੋ ਅਰਿ ਦਾਨਵ ਸੰਗ ਬਲੀ ਇਹ ਏਕ ਗਦਾ ਹੀ ਸੋ ਮਾਰਿਯੋ ॥੧੯੫੮॥

अउर सुनो अरि दानव संग बली इह एक गदा ही सो मारियो ॥१९५८॥

ਹੋਰ ਸੁਣੋ, ਬਲਵਾਨ ਵੈਰੀ 'ਸੰਖ' ਦੈਂਤ ਨੂੰ ਇਸ ਨੇ ਗਦਾ ਦੇ ਇਕ (ਪ੍ਰਹਾਰ) ਨਾਲ ਮਾਰ ਦਿੱਤਾ ਸੀ ॥੧੯੫੮॥

ਹਜਾਰ ਹੀ ਬਰਖ ਇਹੀ ਲਰਿ ਕੈ ਮਧੁ ਕੈਟਭ ਕੇ ਘਟਿ ਤੇ ਜੀਉ ਕਾਢਿਯੋ ॥

हजार ही बरख इही लरि कै मधु कैटभ के घटि ते जीउ काढियो ॥

ਇਸ ਨੇ ਹਜ਼ਾਰਾ ਸਾਲ ਲੜ ਕੇ ਮਧੁ ਅਤੇ ਕੈਟਭ ਦੇ ਸ਼ਰੀਰਾ ਵਿਚੋਂ ਜਿੰਦ ਕਢੀ ਸੀ।

ਅਉਰ ਜਬੈ ਨਿਧਿ ਨੀਰ ਮਥਿਓ ਤਬ ਦੇਵਨ ਰਛ ਕਰੀ ਸੁਖ ਬਾਢਿਯੋ ॥

अउर जबै निधि नीर मथिओ तब देवन रछ करी सुख बाढियो ॥

ਹੋਰ, ਜਦੋਂ ਛੀਰ ਸਮੁੰਦਰ ਨੂੰ ਰਿੜਕਿਆ ਸੀ ਤਦੋਂ ਇਸੇ ਨੇ ਦੇਵਤਿਆਂ ਦੀ ਰਖਿਆ ਕਰ ਕੇ (ਉਨ੍ਹਾ ਦਾ) ਸੁਖ ਵਧਾਇਆ ਸੀ।

ਰਾਵਨ ਏਹੀ ਹਨਿਓ ਰਨ ਮੈ ਹਨਿ ਕੈ ਤਿਹ ਕੇ ਉਰ ਮੈ ਸਰ ਗਾਢਿਯੋ ॥

रावन एही हनिओ रन मै हनि कै तिह के उर मै सर गाढियो ॥

ਇਸੇ ਨੇ ਰਾਵਣ ਨੂੰ ਰਣ ਵਿਚ ਮਾਰਿਆ ਸੀ ਅਤੇ ਉਸ ਦੇ ਸੀਨੇ ਵਿਚ ਤੀਰ ਗਡਿਆ ਸੀ।

ਅਉਰ ਘਨੀ ਹਮ ਊਪਰਿ ਭੀਰ ਪਰੀ ਤੁ ਰਹਿਓ ਰਨ ਖੰਭ ਸੋ ਠਾਢਿਯੋ ॥੧੯੫੯॥

अउर घनी हम ऊपरि भीर परी तु रहिओ रन खंभ सो ठाढियो ॥१९५९॥

ਹੋਰ, (ਜਦੋਂ) ਸਾਡੇ ਉਤੇ ਬਹੁਤ ਸੰਕਟ ਬਣਿਆ ਸੀ ਤਾ (ਇਹ) ਰਣ ਵਿਚ ਖੰਭੇ ਵਾਗ ਗਡਿਆ ਰਿਹਾ ਸੀ (ਅਰਥਾਤ ਡਟਿਆ ਰਿਹਾ ਸੀ) ॥੧੯੫੯॥

ਅਉਰ ਸੁਨੋ ਮਨ ਲਾਇ ਸਬੈ ਤੁਮਰੇ ਹਿਤ ਕੰਸ ਸੋ ਭੂਪ ਪਛਾਰਿਓ ॥

अउर सुनो मन लाइ सबै तुमरे हित कंस सो भूप पछारिओ ॥

ਹੋਰ (ਤੁਸੀਂ) ਸਾਰੇ ਮਨ ਲਾ ਕੇ ਸੁਣੋ, ਤੁਹਾਡੇ ਹਿਤ ਲਈ ਕੰਸ ਵਰਗੇ ਰਾਜੇ ਨੂੰ ਪਛਾੜ ਸੁਟਿਆ ਸੀ।

ਅਉਰ ਹਨੇ ਤਿਹ ਬਾਜ ਘਨੇ ਗਜ ਮਾਨਹੁ ਮੂਲ ਦੈ ਰੂਪ ਉਖਾਰਿਓ ॥

अउर हने तिह बाज घने गज मानहु मूल दै रूप उखारिओ ॥

ਹੋਰ, ਇਸ ਨੇ ਬਹੁਤ ਸਾਰੇ ਘੋੜੇ ਅਤੇ ਹਾਥੀ ਮਾਰ ਸੁਟੇ ਸਨ, ਮਾਨੋ ਬ੍ਰਿਛਾ ਨੂੰ ਜੜ੍ਹਾ ਤੋਂ ਪੁਟ ਸੁਟਿਆ ਹੋਵੇ।

ਅਉਰ ਜਿਤੇ ਹਮ ਪੈ ਮਿਲਿ ਕੈ ਅਰਿ ਆਇ ਹੁਤੇ ਸੁ ਸਭੈ ਇਹ ਮਾਰਿਓ ॥

अउर जिते हम पै मिलि कै अरि आइ हुते सु सभै इह मारिओ ॥

ਹੋਰ ਸਾਡੇ ਉਤੇ ਜਿਤਨੇ ਵੀ ਵੈਰੀ ਮਿਲ ਕੇ (ਚੜ੍ਹ) ਆਏ ਸਨ, ਉਹ ਸਾਰੇ ਇਸੇ ਨੇ ਹੀ ਮਾਰੇ ਸਨ।

ਮਾਟੀ ਕੇ ਧਾਮ ਤੁਮੈ ਛਡਵਾਇ ਕੈ ਕੰਚਨ ਕੇ ਅਬ ਧਾਮ ਸਵਾਰਿਓ ॥੧੯੬੦॥

माटी के धाम तुमै छडवाइ कै कंचन के अब धाम सवारिओ ॥१९६०॥

ਤੁਹਾਡੇ ਤੋਂ ਮਿੱਟੀ ਦੇ ਘਰ ਛੁੜਵਾ ਕੇ ਹੁਣ ਸੋਨੇ ਦੇ ਘਰ ਬਣਵਾ ਦਿੱਤੇ ਸਨ ॥੧੯੬੦॥

ਯੌ ਜਬ ਬੈਨ ਕਹੇ ਮੁਸਲੀਧਰਿ ਤਉ ਸਬ ਕੇ ਮਨ ਮੈ ਸਚੁ ਆਯੋ ॥

यौ जब बैन कहे मुसलीधरि तउ सब के मन मै सचु आयो ॥

ਜਦ ਬਲਰਾਮ ਨੇ ਇਸ ਤਰ੍ਹਾ ਦੇ ਬਚਨ ਕਹੇ ਤਾ ਸਾਰਿਆਂ ਦੇ ਮਨ ਵਿਚ (ਇਹ) ਸਚ (ਦ੍ਰਿੜ੍ਹ) ਹੋ ਗਿਆ

ਯਾਹੀ ਹਨਿਓ ਬਕ ਅਉਰ ਅਘਾਸੁਰ ਯਾਹੀ ਚੰਡੂਰ ਭਲੀ ਬਿਧਿ ਘਾਯੋ ॥

याही हनिओ बक अउर अघासुर याही चंडूर भली बिधि घायो ॥

ਕਿ ਇਸੇ ਨੇ ਬਕ ਅਤੇ ਅਘ (ਨਾ ਵਾਲੇ) ਦੈਂਤਾ ਨੂੰ ਮਾਰਿਆ ਸੀ ਅਤੇ ਇਸੇ ਨੇ ਚੰਡੂਰ (ਪਹਿਲਵਾਨ) ਨੂੰ ਚੰਗੀ ਤਰ੍ਹਾ ਮਾਰ ਮੁਕਾਇਆ ਸੀ।

ਕੰਸ ਤੇ ਇੰਦ੍ਰ ਨ ਜੀਤ ਸਕਿਓ ਇਨ ਸੋ ਗਹਿ ਕੇਸਨ ਤੇ ਪਟਕਾਯੋ ॥

कंस ते इंद्र न जीत सकिओ इन सो गहि केसन ते पटकायो ॥

(ਜਿਸ) ਕੰਸ ਨੂੰ ਇੰਦਰ ਵੀ ਜਿੱਤ ਨਹੀਂ ਸਕਿਆ ਸੀ, ਉਸ ਨੂੰ ਕੇਸਾ ਤੋਂ ਪਕੜ ਕੇ ਪਛਾੜ ਸੁਟਿਆ ਸੀ।

ਕੰਚਨ ਕੇ ਅਬ ਧਾਮ ਦੀਏ ਕਰਿ ਸ੍ਰੀ ਬ੍ਰਿਜਨਾਥ ਸਹੀ ਪ੍ਰਭੁ ਪਾਯੋ ॥੧੯੬੧॥

कंचन के अब धाम दीए करि स्री बृजनाथ सही प्रभु पायो ॥१९६१॥

ਹੁਣ (ਇਸ ਨੇ) ਸੋਨੇ ਦੇ ਘਰ ਬਣਾ ਦਿੱਤੇ ਹਨ। (ਸਾਰੇ) ਕਹਿੰਦੇ ਹਨ ਕਿ ਸ੍ਰੀ ਕ੍ਰਿਸ਼ਨ (ਦੇ ਰੂਪ ਵਿਚ ਅਸੀਂ) ਸਹੀ ਪ੍ਰਭੂ ਪਾ ਲਿਆ ਹੈ ॥੧੯੬੧॥

ਐਸੇ ਹੀ ਦਿਵਸ ਬਤੀਤ ਕੀਏ ਸੁਖੁ ਸੋ ਦੁਖੁ ਪੈ ਕਿਨਹੂੰ ਨਹੀ ਪਾਯੋ ॥

ऐसे ही दिवस बतीत कीए सुखु सो दुखु पै किनहूँ नही पायो ॥

ਇਸ ਤਰ੍ਹਾ ਸੁਖ ਪੂਰਵਕ ਦਿਨ ਬਤੀਤ ਹੋ ਰਹੇ ਸਨ ਅਤੇ ਕਿਸੇ ਨੇ ਰਤਾ ਜਿੰਨਾ ਵੀ ਦੁਖ ਨਹੀਂ ਪਾਇਆ ਹੈ।

ਕੰਚਨ ਧਾਮ ਬਨੇ ਸਭ ਕੇ ਸੁ ਨਿਹਾਰਿ ਜਿਨੈ ਸਿਵ ਸੋ ਲਲਚਾਯੋ ॥

कंचन धाम बने सभ के सु निहारि जिनै सिव सो ललचायो ॥

ਸਭਨਾ ਦੇ ਸੋਨੇ ਦੇ ਘਰ ਬਣ ਗਏ ਹਨ ਜਿਨ੍ਹਾ ਨੂੰ ਵੇਖ ਕੇ ਸ਼ਿਵ ਵਰਗਿਆਂ ਦਾ ਮਨ ਲਲਚਾ ਗਿਆ ਹੈ।

ਇੰਦ੍ਰ ਤ੍ਯਾਗ ਕੈ ਇੰਦ੍ਰਪੁਰੀ ਸਭ ਦੇਵਨ ਲੈ ਤਿਨ ਦੇਖਨ ਆਯੋ ॥

इंद्र त्याग कै इंद्रपुरी सभ देवन लै तिन देखन आयो ॥

ਇੰਦਰ ਪੁਰੀ ਨੂੰ ਛਡ ਕੇ ਅਤੇ ਸਾਰਿਆਂ ਦੇਵਤਿਆਂ ਨੂੰ ਨਾਲ ਲੈ ਕੇ ਇੰਦਰ ਉਨ੍ਹਾ ਨੂੰ ਵੇਖਣ ਆਇਆ ਹੈ।

ਦੁਆਰਵਤੀ ਹੂ ਕੋ ਸ੍ਯਾਮ ਭਨੈ ਜਦੁਰਾਇ ਭਲੀ ਬਿਧਿ ਬਿਓਤ ਬਨਾਯੋ ॥੧੯੬੨॥

दुआरवती हू को स्याम भनै जदुराइ भली बिधि बिओत बनायो ॥१९६२॥

(ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੇ ਦੁਆਰਿਕਾ ਪੁਰੀ ਨੂੰ ਚੰਗੀ ਤਰ੍ਹਾ ਵਿਉਂਤ ਕੇ ਬਣਾਇਆ ਹੈ ॥੧੯੬੨॥

ਇਤਿ ਸ੍ਰੀ ਦਸਮ ਸਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਦੁਆਰਕ ਪੁਰੀ ਬਨਾਈਬੋ ਧਯਾਇ ਸਮਾਪਤੰ ॥

इति स्री दसम सकंधे पुराणे बचित्र नाटक ग्रंथे कृसनावतारे दुआरक पुरी बनाईबो धयाइ समापतं ॥

ਇਥੇ ਸ੍ਰੀ ਦਸਮ ਸਕੰਧ ਪੁਰਾਣ ਦੇ ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਵਿਚ ਦੁਆਰਿਕਾ ਪੁਰੀ ਬਣਾਉਣ ਦੇ ਅਧਿਆਇ ਦੀ ਸਮਾਪਤੀ।

ਅਥ ਬਲਿਭਦ੍ਰ ਬ੍ਯਾਹ ॥

अथ बलिभद्र ब्याह ॥

ਹੁਣ ਬਲਭਦ੍ਰ ਵਿਆਹ ਦਾ ਕਥਨ:

ਦੋਹਰਾ ॥

दोहरा ॥

ਦੋਹਰਾ:

ਐਸੇ ਕ੍ਰਿਸਨ ਬਤੀਤ ਬਹੁ ਦਿਵਸ ਕੀਏ ਸੁਖੁ ਮਾਨਿ ॥

ਐਸੇ ਕ੍ਰਿਸਨ ਬਤੀਤ ਬਹੁ ਦਿਵਸ ਕੀਏ ਸੁਖੁ ਮਾਨਿ ॥

ਇਸ ਤਰ੍ਹਾ ਸ੍ਰੀ ਕ੍ਰਿਸ਼ਨ ਨੇ ਸੁਖ ਪੂਰਵਕ ਬਹੁਤ ਸਾਰੇ ਦਿਨ ਬਿਤਾਏ।

ਤਬ ਲਗ ਰੇਵਤ ਭੂਪ ਇਕ ਹਲੀ ਪਾਇ ਗਹੇ ਆਨਿ ॥੧੯੬੩॥

तब लग रेवत भूप इक हली पाइ गहे आनि ॥१९६३॥

ਤਦ ਤਕ ਇਕ ਰਾਜਾ ਰੇਵਤ ਨੇ ਆ ਕੇ ਬਲਰਾਮ ਦੇ ਪੈਰ ਪਕੜ ਲਏ ॥੧੯੬੩॥

ਨਾਮ ਰੇਵਤੀ ਜਾਹਿ ਕੋ ਮਮ ਕੰਨਿਆ ਕੋ ਨਾਮ ॥

नाम रेवती जाहि को मम कंनिआ को नाम ॥

ਰਾਜੇ ਨੇ ਪ੍ਰਸੰਨ ਹੋ ਕੇ ਕਿਹਾ, ਜਿਸ ਦਾ ਨਾ 'ਰੇਵਤੀ' ਹੈ, ਉਹ ਮੇਰੀ ਕੰਨਿਆ ਦਾ ਨਾਮ ਹੈ।

ਕਹਿਯੋ ਭੂਪ ਤਿਹ ਪ੍ਰਸੰਨਿ ਹ੍ਵੈ ਤਾਹਿ ਬਰੋ ਬਲਿਰਾਮ ॥੧੯੬੪॥

कहियो भूप तिह प्रसंनि ह्वै ताहि बरो बलिराम ॥१९६४॥

ਹੇ ਬਲਰਾਮ! (ਤੁਸੀਂ) ਉਸ ਨਾਲ ਵਿਆਹ ਕਰ ਲਵੋ ॥੧੯੬੪॥

ਸਵੈਯਾ ॥

सवैया ॥

ਸਵੈਯਾ:

ਭੂਪ ਕੀ ਯੌ ਸੁਨ ਕੇ ਬਤੀਯਾ ਬਲਿਰਾਮ ਘਨੋ ਚਿਤ ਮੈ ਸੁਖੁ ਪਾਯੋ ॥

भूप की यौ सुन के बतीया बलिराम घनो चित मै सुखु पायो ॥

ਰਾਜਾ (ਰੇਵਤ) ਦੀ ਇਸ ਤਰ੍ਹਾ ਦੀ ਗੱਲ ਸੁਣ ਕੇ ਬਲਰਾਮ ਨੇ ਆਪਣੇ ਚਿਤ ਵਿਚ ਬਹੁਤ ਸੁਖ ਪ੍ਰਾਪਤ ਕੀਤਾ।

ਬ੍ਯਾਹ ਕੋ ਜੋਰਿ ਸਮਾਜ ਸਬੈ ਤਿਹ ਬ੍ਯਾਹ ਕੇ ਕਾਜ ਤਬੈ ਉਠਿ ਧਾਯੋ ॥

ब्याह को जोरि समाज सबै तिह ब्याह के काज तबै उठि धायो ॥

ਉਸੇ ਵੇਲੇ ਵਿਆਹ ਦਾ ਸਾਰਾ ਸਾਮਾਨ ਇਕੱਠਾ ਕਰ ਕੇ, ਉਸ ਨੂੰ ਵਿਆਹੁਣ ਲਈ ਉਠ ਤੁਰਿਆ।

ਬ੍ਯਾਹ ਕੀਯੋ ਸੁਖ ਪਾਇ ਘਨੋ ਬਹੁ ਬਿਪਨ ਲੋਕਨ ਦਾਨ ਦਿਵਾਯੋ ॥

ब्याह कीयो सुख पाइ घनो बहु बिपन लोकन दान दिवायो ॥

ਵਿਆਹ ਕਰ ਕੇ ਬਹੁਤ ਸੁਖ ਪ੍ਰਾਪਤ ਕੀਤਾ ਅਤੇ ਬ੍ਰਾਹਮਣਾ ਨੂੰ ਬਹੁਤ ਸਾਰਾ ਦਾਨ ਦਿਵਾਇਆ।

ਐਸੇ ਬ੍ਯਾਹ ਹੁਲਾਸ ਬਢਾਇ ਕੈ ਸ੍ਯਾਮ ਭਨੈ ਅਪਨੇ ਗ੍ਰਿਹਿ ਆਯੋ ॥੧੯੬੫॥

ऐसे ब्याह हुलास बढाइ कै स्याम भनै अपने गृहि आयो ॥१९६५॥

(ਕਵੀ) ਸ਼ਿਆਮ ਕਹਿੰਦੇ ਹਨ, ਇਸ ਤਰ੍ਹਾ ਵਿਆਹ ਦੀ ਖ਼ੁਸ਼ੀ ਨੂੰ ਵਧਾ ਕੇ ਆਪਣੇ ਘਰ ਨੂੰ ਆ ਗਿਆ ॥੧੯੬੫॥

ਚੌਪਈ ॥

चौपई ॥

ਚੌਪਈ:

ਜਬ ਪੀਅ ਤ੍ਰੀਅ ਕੀ ਓਰਿ ਨਿਹਾਰਿਓ ॥

जब पीअ त्रीअ की ओरि निहारिओ ॥

ਜਦ ਪਤੀ (ਬਲਰਾਮ) ਨੇ ਪਤਨੀ ਵਲ ਤਕਿਆ

ਛੋਟੇ ਹਮ ਇਹ ਬਡੀ ਬਿਚਾਰਿਓ ॥

छोटे हम इह बडी बिचारिओ ॥

(ਤਾ ਮਨ ਵਿਚ) ਵਿਚਾਰਿਆ ਕਿ ਮੈਂ ਛੋਟਾ (ਮਧਰਾ) ਹਾ ਅਤੇ ਇਹ ਵੱਡੀ (ਲੰਮੀ) ਹੈ।

ਤਿਹ ਕੇ ਹਲੁ ਲੈ ਕੰਧਹਿ ਧਰਿਓ ॥

तिह के हलु लै कंधहि धरिओ ॥

ਉਸ ਨੇ ਹਲ ਨੂੰ ਲੈ ਕੇ ਮੋਢੇ ਉਤੇ ਧਰ ਲਿਆ

ਮਨ ਭਾਵਤ ਤਾ ਕੋ ਤਨੁ ਕਰਿਓ ॥੧੯੬੬॥

मन भावत ता को तनु करिओ ॥१९६६॥

ਅਤੇ (ਰੇਵਤੀ ਦੇ) ਸ਼ਰੀਰ ਨੂੰ ਮਨ ਮਰਜ਼ੀ ਅਨੁਸਾਰ ਕਰ ਦਿੱਤਾ ॥੧੯੬੬॥

ਦੋਹਰਾ ॥

दोहरा ॥

ਦੋਹਰਾ:

ਬ੍ਯਾਹ ਭਯੋ ਬਲਿਦੇਵ ਕੋ ਨਾਮੁ ਰੇਵਤੀ ਸੰਗਿ ॥

ब्याह भयो बलिदेव को नामु रेवती संगि ॥

ਰੇਵਤੀ' ਨਾ ਵਾਲੀ (ਕੰਨਿਆ) ਨਾਲ ਬਲਰਾਮ ਦਾ ਵਿਆਹ ਹੋਇਆ।

ਸੁ ਕਬਿ ਸ੍ਯਾਮ ਪੂਰਨ ਭਯੋ ਤਬ ਹੀ ਕਥਾ ਪ੍ਰਸੰਗ ॥੧੯੬੭॥

सु कबि स्याम पूरन भयो तब ही कथा प्रसंग ॥१९६७॥

ਕਵੀ ਸ਼ਿਆਮ (ਕਹਿੰਦੇ ਹਨ) ਤਦ ਹੀ (ਇਹ) ਕਥਾ ਪ੍ਰਸੰਗ ਸਮਾਪਤ ਹੋ ਗਿਆ ॥੧੯੬੭॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਬਲਿਭਦ੍ਰ ਬਿਆਹ ਬਰਨਨੰ ਸਮਾਪਤੰ ॥

इति स्री बचित्र नाटक ग्रंथे क्रिसनावतारे बलिभद्र बिआह बरननं समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਬਲਭਦ੍ਰ ਵਿਆਹ ਵਰਣਨ ਦੇ ਅਧਿਆਇ ਦੀ ਸਮਾਪਤੀ।

ਅਥ ਰੁਕਮਿਨਿ ਬ੍ਯਾਹ ਕਥਨੰ ॥

अथ रुकमिनि ब्याह कथनं ॥

ਹੁਣ ਰੁਕਮਨਿ ਦੇ ਵਿਆਹ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਬਲਿਰਾਮ ਕੋ ਬ੍ਯਾਹ ਭਯੋ ਜਬ ਹੀ ਮਿਲਿ ਕੈ ਨਰ ਨਾਰਿ ਤਬੈ ਸੁਖੁ ਪਾਯੋ ॥

बलिराम को ब्याह भयो जब ही मिलि कै नर नारि तबै सुखु पायो ॥

ਜਦੋਂ ਬਲਰਾਮ ਦਾ ਵਿਆਹ ਹੋਇਆ, ਤਦ ਸਭ ਨਰ ਨਾਰੀ ਨੇ (ਬਹੁਤ) ਸੁਖ ਪ੍ਰਾਪਤ ਕੀਤਾ।

ਸ੍ਰੀ ਬ੍ਰਿਜਨਾਥ ਕੇ ਬ੍ਯਾਹ ਕੋ ਕਬਿ ਸ੍ਯਾਮ ਕਹੈ ਜੀਅਰਾ ਲਲਚਾਯੋ ॥

स्री ब्रिजनाथ के ब्याह को कबि स्याम कहै जीअरा ललचायो ॥

ਕਵੀ ਸ਼ਿਆਮ ਕਹਿੰਦੇ ਹਨ, (ਉਸ ਵੇਲੇ) ਸ੍ਰੀ ਕ੍ਰਿਸ਼ਨ ਦਾ ਮਨ ਵਿਆਹ ਲਈ ਲਲਚਾਉਣ ਲਗਿਆ।

ਭੀਖਮ ਬ੍ਯਾਹ ਉਤੇ ਦੁਹਤਾ ਕੋ ਰਚਿਓ ਅਪਨੋ ਸਭ ਸੈਨ ਬੁਲਾਯੋ ॥

भीखम ब्याह उते दुहता को रचिओ अपनो सभ सैन बुलायो ॥

ਉਧਰ ਭੀਖਮ (ਰਾਜਾ ਭੀਸ਼ਮਕ) ਨੇ (ਆਪਣੀ) ਪੁੱਤਰੀ ਦਾ ਵਿਆਹ ਰਚਾ ਦਿੱਤਾ ਅਤੇ ਆਪਣੀ ਸਾਰੀ ਸੈਨਾ ਨੂੰ ਬੁਲਾ ਲਿਆ (ਅਰਥਾਤਰ ਸਾਰੇ ਸਾਕ ਸੈਣ ਬੁਲਾ ਲਏ)।

ਮਾਨਹੁ ਆਪਨੇ ਬ੍ਯਾਹਹਿ ਕੋ ਜਦੁਬੀਰ ਭਲੀ ਬਿਧਿ ਬ੍ਯੋਤ ਬਨਾਯੋ ॥੧੯੬੮॥

मानहु आपने ब्याहहि को जदुबीर भली बिधि ब्योत बनायो ॥१९६८॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ੍ਰੀ ਕ੍ਰਿਸ਼ਨ ਨੇ ਆਪਣੇ ਵਿਆਹ ਲਈ ਚੰਗੀ ਤਰ੍ਹਾ ਵਿਉਂਤ ਬਣਾਈ ਹੈ ॥੧੯੬੮॥

ਭੀਖਮ ਭੂਪ ਬਿਚਾਰ ਕੀਯੋ ਦੁਹਤਾ ਇਹ ਸ੍ਰੀ ਜਦੁਬੀਰ ਕੋ ਦੀਜੈ ॥

भीखम भूप बिचार कीयो दुहता इह स्री जदुबीर को दीजै ॥

ਰਾਜਾ ਭੀਖਮ ਨੇ ਵਿਚਾਰ ਕੀਤਾ ਕਿ ਇਹ ਪੁੱਤਰੀ ਮੈਂ ਸ੍ਰੀ ਕ੍ਰਿਸ਼ਨ ਨੂੰ ਦੇ ਦੇਵਾ।

ਯਾ ਤੇ ਭਲੋ ਨ ਕਛੂ ਕਹੂੰ ਹੈ ਹਮ ਸ੍ਯਾਮ ਲਹੈ ਜਗ ਮੈ ਜਸੁ ਲੀਜੈ ॥

या ते भलो न कछू कहूँ है हम स्याम लहै जग मै जसु लीजै ॥

ਇਸ ਤੋਂ ਚੰਗਾ (ਹੋਰ) ਕੋਈ ਕੰਮ ਨਹੀਂ ਹੈ ਕਿ ਅਸੀਂ ਸ੍ਰੀ ਕ੍ਰਿਸ਼ਨ ਨੂੰ (ਜਵਾਈ ਰੂਪ ਵਿਚ) ਪ੍ਰਾਪਤ ਕਰ ਕੇ ਜਗਤ ਵਿਚ ਯਸ਼ ਖਟੀਏ।

ਤਉ ਲਗਿ ਆਇ ਗਯੋ ਰੁਕਮੀ ਰਿਸਿ ਬੋਲ ਉਠਿਯੋ ਸੁ ਪਿਤਾ ਕਸ ਕੀਜੈ ॥

तउ लगि आइ गयो रुकमी रिसि बोल उठियो सु पिता कस कीजै ॥

ਉਦੋਂ ਤਕ (ਭੀਸ਼ਮ ਦਾ ਪੁੱਤਰ) ਰੁਕਮੀ (ਉਥੇ) ਆ ਗਿਆ ਅਤੇ ਕ੍ਰੋਧਿਤ ਹੋ ਕੇ ਬੋਲ ਪਿਆ, ਹੇ ਪਿਤਾ ਜੀ! ਕੀ ਕਰਨ ਲਗੇ ਹੋ।

ਜਾ ਕੁਲ ਕੀ ਨ ਬਿਵਾਹਤ ਹੈ ਹਮ ਤਾ ਦੁਹਿਤਾ ਦੈ ਕਹਾ ਜਗੁ ਜੀਜੈ ॥੧੯੬੯॥

जा कुल की न बिवाहत है हम ता दुहिता दै कहा जगु जीजै ॥१९६९॥

ਜਿਸ ਕੁਲ ਦੀ (ਲੜਕੀ) ਅਸੀਂ ਵਿਆਹੁੰਦੇ ਨਹੀਂ, ਉਸ (ਕੁਲ) ਨੂੰ ਲੜਕੀ ਦੇ ਕੇ ਜਗਤ ਵਿਚ ਕਿਵੇਂ ਜੀਉਂਦੇ ਰਹਾਂਗੇ ॥੧੯੬੯॥

ਰੁਕਮੀ ਬਾਚ ਨ੍ਰਿਪ ਸੋ ॥

रुकमी बाच नृप सो ॥

ਰੁਕਮੀ ਨੇ ਰਾਜੇ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਹੈ ਸਿਸੁਪਾਲ ਚੰਦੇਰੀ ਮੈ ਬੀਰ ਸੁ ਤਾਹਿ ਬਿਯਾਹ ਕੇ ਕਾਜ ਬੁਲਈਯੈ ॥

है सिसुपाल चंदेरी मै बीर सु ताहि बियाह के काज बुलईयै ॥

ਚੰਦੇਰੀ (ਨਗਰ) ਵਿਚ ਸਸਪਾਲ (ਸ਼ਿਸ਼ੁਪਾਲ) (ਨਾ ਦਾ) ਸੂਰਮਾ ਹੈ, ਉਸ ਨੂੰ ਵਿਆਹ ਦੇ ਕਾਰਜ ਲਈ ਬੁਲਾਓ।

ਗੂਜਰ ਕੋ ਕਹਿਯੋ ਦੈ ਦੁਹਿਤਾ ਜਗ ਮੈ ਸੰਗ ਲਾਜਨ ਕੇ ਮਰਿ ਜਈਯੈ ॥

गूजर को कहियो दै दुहिता जग मै संग लाजन के मरि जईयै ॥

(ਫਿਰ) ਕਿਹਾ, ਗਵਾਲੇ (ਕ੍ਰਿਸ਼ਨ) ਨੂੰ ਪੁੱਤਰੀ ਦੇ ਕੇ ਜਗ ਵਿਚ ਸ਼ਰਮ ਨਾਲ ਹੀ ਮਰ ਜਾਵਾਗੇ।

ਸ੍ਰੇਸਟ ਏਕ ਬੁਲਾਇ ਭਲੋ ਦਿਜ ਤਾਹੀ ਕੇ ਲਿਆਵਨ ਕਾਜ ਪਠਈਯੈ ॥

स्रेसट एक बुलाइ भलो दिज ताही के लिआवन काज पठईयै ॥

ਇਕ ਚੰਗਾ ਅਤੇ ਸ੍ਰੇਸ਼ਠ ਬ੍ਰਾਹਮਣ ਬੁਲਾ ਕੇ ਉਸ (ਸ਼ਿਸ਼ੁਪਾਲ) ਨੂੰ ਲਿਆਉਣ ਲਈ ਭੇਜੋ।

ਬ੍ਯਾਹ ਕੀ ਜੋ ਬਿਧਿ ਬੇਦ ਲਿਖੀ ਦੁਹਿਤਾ ਸੋਊ ਕੈ ਬਿਧਿ ਤਾਹਿ ਕਉ ਦਈਯੈ ॥੧੯੭੦॥

ब्याह की जो बिधि बेद लिखी दुहिता सोऊ कै बिधि ताहि कउ दईयै ॥१९७०॥

ਵਿਆਹ ਦੀ ਜੋ ਵਿਧੀ ਵੇਦ ਵਿਚ ਲਿਖੀ ਹੈ, ਉਹੀ ਵਿਧੀ ਕਰ ਕੇ ਪੁੱਤਰੀ ਉਸ ਨੂੰ ਦੇ ਦਿਓ ॥੧੯੭੦॥

ਯੌ ਸੁਨਿ ਕੈ ਸੁਤ ਕੀ ਬਤੀਯਾ ਨ੍ਰਿਪ ਬਾਮਨ ਤਾਹੀ ਕੋ ਲੈਨ ਪਠਾਯੋ ॥

यौ सुनि कै सुत की बतीया नृप बामन ताही को लैन पठायो ॥

ਪੁੱਤਰ ਦੀਆਂ ਇਸ ਤਰ੍ਹਾ ਦੀਆਂ ਗੱਲਾ ਸੁਣ ਕੇ, ਰਾਜੇ ਨੇ ਉਸ (ਸ਼ਿਸ਼ੁਪਾਲ) ਨੂੰ ਲਿਆਉਣ ਵਾਸਤੇ (ਬ੍ਰਾਹਮਣ ਨੂੰ) ਭੇਜ ਦਿੱਤਾ।

ਦੈ ਦਿਜ ਸੀਸ ਚਲਿਓ ਉਤ ਕੋ ਦੁਹਿਤਾ ਇਤ ਭੂਪਤਿ ਕੀ ਸੁਨਿ ਪਾਯੋ ॥

दै दिज सीस चलिओ उत को दुहिता इत भूपति की सुनि पायो ॥

ਬ੍ਰਾਹਮਣ ਅਸੀਸ ਦੇ ਕੇ ਉਧਰ ਨੂੰ ਚਲ ਪਿਆ। ਇਸ (ਗੱਲ) ਨੂੰ ਰਾਜੇ ਦੀ ਪੁੱਤਰੀ (ਰੁਕਮਨੀ) ਨੇ ਵੀ ਸੁਣ ਲਿਆ।

ਸੀਸ ਧੁਨੈ ਕਬ ਸਜਾਮ ਭਨੈ ਤਿਨਿ ਨੈਨਨ ਤੇ ਅਤਿ ਨੀਰ ਬਹਾਯੋ ॥

ਸੀਸ ਧੁਨੈ ਕਬ ਸ੍ਯਾਮ ਭਨੈ ਤਿਨਿ ਨੈਨਨ ਤੇ ਅਤਿ ਨੀਰ ਬਹਾਯੋ ॥

कवी श़िआम कहिंदे हन, (लड़की रुकमनी) सिर मारदी है अते (उस ने) अॱखा विचों बहुत हंझू वहा दिॱते हन।

ਮਾਨਹੁ ਆਸਹਿ ਕੀ ਕਟਿਗੀ ਜਰ ਸੁੰਦਰ ਰੂਖ ਸੁ ਹੈ ਮੁਰਝਾਯੋ ॥੧੯੭੧॥

मानहु आसहि की कटिगी जर सुँदर रूख सु है मुरझायो ॥१९७१॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ (ਉਸ ਦੀ) ਆਸ ਦੀ ਜੜ੍ਹ ਕਟ ਗਈ ਹੋਵੇ ਅਤੇ (ਵਿਆਹ ਰੂਪ) ਸੁੰਦਰ ਬ੍ਰਿਛ ਕੁਮਲਾ ਗਿਆ ਹੋਵੇ ॥੧੯੭੧॥

ਰੁਕਮਿਨੀ ਬਾਚ ਸਖੀਅਨ ਸੋ ॥

रुकमिनी बाच सखीअन सो ॥

ਰੁਕਮਨੀ ਆਪਣੀਆਂ ਸਹੇਲੀਆਂ ਨੂੰ ਕਹਿੰਦੀ ਹੈ:

ਸਵੈਯਾ ॥

सवैया ॥

ਸਵੈਯਾ:

ਸੰਗ ਸਹੇਲਿਨ ਬੋਲਤ ਭੀ ਸਜਨੀ ਪ੍ਰਨ ਏਕ ਅਬੈ ਕਰਿ ਹਉ ॥

संग सहेलिन बोलत भी सजनी प्रन एक अबै करि हउ ॥

ਆਪਣੀਆਂ ਸਹੇਲੀਆਂ ਨਾਲ ਬੋਲਣ ਲਗੀ, ਹੇ ਸਹੇਲੀਓ! ਮੈਂ ਵੀ ਹੁਣੇ ਇਕ ਪ੍ਰਣ ਕਰਦੀ ਹਾ।

ਕਿਤੋ ਜੋਗਨਿ ਭੇਸ ਕਰੋ ਤਜ ਦੇਸ ਨਹੀ ਬਿਰਹਾਗਿਨ ਸੋ ਜਰਿ ਹਉ ॥

कितो जोगनि भेस करो तज देस नही बिरहागिन सो जरि हउ ॥

ਜਾ ਤਾ ਜੋਗਣ ਦਾ ਭੇਸ ਧਾਰ ਕੇ ਦੇਸ ਛਡ (ਜਾਵਾਗੀ) ਨਹੀਂ ਤਾ ਵਿਯੋਗ ਦੀ ਅੱਗ ਨਾਲ ਸੜ ਜਾਵਾਗੀ।

ਮੋਰ ਪਿਤਾ ਹਠ ਜਿਉ ਕਰ ਹੈ ਤੁ ਬਿਸੇਖ ਕਹਿਓ ਬਿਖ ਖਾ ਮਰਿ ਹਉ ॥

मोर पिता हठ जिउ कर है तु बिसेख कहिओ बिख खा मरि हउ ॥

ਮੇਰੇ ਪਿਤਾ ਜਿਵੇਂ ਹਠ ਕਰ ਰਹੇ ਹਨ, ਤਾ ਮੈਂ ਵਿਸ਼ੇਸ਼ ਰੂਪ ਵਿਚ (ਸਪਸ਼ਟ) ਕਹਿੰਦੀ ਹਾ ਕਿ ਵਿਸ਼ ਖਾ ਕੇ ਮਰ ਜਾਵਾਗੀ।

ਦੁਹਿਤਾ ਨ੍ਰਿਪ ਕੀ ਕਹਿਓ ਨ ਤਿਹ ਕਉ ਬਰਿ ਹੌ ਤੁ ਸ੍ਯਾਮ ਹੀ ਕੋ ਬਰਿ ਹਉ ॥੧੯੭੨॥

दुहिता नृप की कहिओ न तिह कउ बरि हौ तु स्याम ही को बरि हउ ॥१९७२॥

ਰਾਜੇ ਦੀ ਪੁੱਤਰੀ (ਰੁਕਮਨੀ) ਨੇ ਕਿਹਾ ਕਿ ਮੈਂ ਉਸ (ਸ਼ਿਸ਼ੁਪਾਲ) ਨੂੰ ਨਹੀਂ ਵਰਾਗੀ। (ਅਤੇ ਜਦੋਂ ਕਦੇ ਵਰਾਗੀ) ਤਾ ਸ੍ਰੀ ਕ੍ਰਿਸ਼ਨ ਨੂੰ ਹੀ ਵਰਾਗੀ ॥੧੯੭੨॥

ਦੋਹਰਾ ॥

दोहरा ॥

ਦੋਹਰਾ:

ਅਉਰ ਬਿਚਾਰੀ ਮਨ ਬਿਖੈ ਕਰਿ ਹੋਂ ਏਕ ਉਪਾਇ ॥

अउर बिचारी मन बिखै करि हों एक उपाइ ॥

(ਇਕ) ਹੋਰ ਗੱਲ ਮਨ ਵਿਚ ਵਿਚਾਰੀ ਹੈ ਕਿ (ਮੈਂ) ਇਕ ਉਪਾ ਕਰਦੀ ਹਾ

ਪਤੀਆ ਦੈ ਕੋਊ ਭੇਜ ਹੋਂ ਪ੍ਰਭ ਦੈ ਹੈ ਸੁਧਿ ਜਾਇ ॥੧੯੭੩॥

पतीआ दै कोऊ भेज हों प्रभ दै है सुधि जाइ ॥१९७३॥

ਅਤੇ ਕਿਸੇ ਨੂੰ ਚਿੱਠੀ ਦੇ ਕੇ ਭੇਜਦੀ ਹਾ ਕਿ ਸ੍ਰੀ ਕ੍ਰਿਸ਼ਨ ਨੂੰ ਜਾ ਕੇ ਖ਼ਬਰ ਕਰ ਦੇਵੇ ॥੧੯੭੩॥

ਇਹ ਚਿੰਤਾ ਕਰਿ ਚਿਤ ਬਿਖੈ ਇਕ ਦਿਜ ਲਯੋ ਬੁਲਾਇ ॥

इह चिंता करि चित बिखै इक दिज लयो बुलाइ ॥

ਮਨ ਵਿਚ ਇਹ ਵਿਚਾਰ ਕਰ ਕੇ ਇਕ ਬ੍ਰਾਹਮਣ ਨੂੰ ਬੁਲਾ ਲਿਆ

ਬਹੁ ਧਨੁ ਦੈ ਤਾ ਕੋ ਕਹਿਓ ਪ੍ਰਭ ਦੇ ਪਤੀਆ ਜਾਇ ॥੧੯੭੪॥

बहु धनु दै ता को कहिओ प्रभ दे पतीआ जाइ ॥१९७४॥

ਅਤੇ ਬਹੁਤ ਧਨ ਦੇ ਕੇ ਉਸ ਨੂੰ ਕਿਹਾ ਕਿ (ਮੇਰੀ) ਚਿੱਠੀ ਸ੍ਰੀ ਕ੍ਰਿਸ਼ਨ ਨੂੰ ਜਾ ਕੇ ਦੇ ਆਓ ॥੧੯੭੪॥

ਰੁਕਮਿਨੀ ਪਾਤੀ ਪਠੀ ਕਾਨ੍ਹ ਪ੍ਰਤਿ ॥

रुकमिनी पाती पठी कान्रह प्रति ॥

ਰੁਕਮਨੀ ਨੇ ਸ੍ਰੀ ਕ੍ਰਿਸ਼ਨ ਨੂੰ ਚਿੱਠੀ ਭੇਜੀ

ਸਵੈਯਾ ॥

सवैया ॥

ਸਵੈਯਾ:

ਲੋਚਨ ਚਾਰੁ ਬਿਚਾਰ ਕਰੋ ਜਿਨਿ ਬਾਚਤ ਹੀ ਪਤੀਆ ਉਠਿ ਧਾਵਹੁ ॥

लोचन चारु बिचार करो जिनि बाचत ही पतीआ उठि धावहु ॥

ਹੇ ਸੁੰਦਰ ਨੈਣਾ ਵਾਲੇ! ਵਿਚਾਰ ਬਿਲਕੁਲ ਨਾ ਕਰੋ ਅਤੇ ਚਿੱਠੀ ਪੜ੍ਹਦਿਆਂ ਹੀ ਉਠ ਕੇ ਚਲ ਪਵੋ।

ਆਵਤ ਹੈ ਸਿਸਪਾਲ ਇਤੈ ਮੁਹਿ ਬ੍ਯਾਹਨ ਕਉ ਪ੍ਰਭ ਢੀਲ ਨ ਲਾਵਹੁ ॥

आवत है सिसपाल इतै मुहि ब्याहन कउ प्रभ ढील न लावहु ॥

ਸ਼ਿਸ਼ੁਪਾਲ ਮੈਨੂੰ ਵਿਆਹੁਣ ਲਈ ਇਥੇ ਆ ਰਿਹਾ ਹੈ, (ਇਸ ਲਈ) ਹੇ ਸ੍ਰੀ ਕ੍ਰਿਸ਼ਨ! ਢਿਲ ਨਾ ਲਾਓ।

ਮਾਰਿ ਇਨੈ ਮੁਹਿ ਜੀਤਿ ਪ੍ਰਭੂ ਚਲੋ ਦ੍ਵਾਰਵਤੀ ਜਗ ਮੈ ਜਸੁ ਪਾਵਹੁ ॥

मारि इनै मुहि जीति प्रभू चलो द्वारवती जग मै जसु पावहु ॥

ਹੇ ਪ੍ਰਭੂ! ਇਨ੍ਹਾ ਨੂੰ ਮਾਰ ਕੇ ਅਤੇ ਮੈਨੂੰ ਜਿਤ ਕੇ ਦੁਆਰਿਕਾ ਲੈ ਚਲੋ (ਅਤੇ ਇਸ ਤਰ੍ਹਾ ਕਰ ਕੇ) ਜਗਤ ਵਿਚ ਯਸ਼ ਖਟੋ।

ਮੋਰੀ ਦਸਾ ਸੁਨਿ ਕੈ ਸਭ ਯੌ ਕਬਿ ਸ੍ਯਾਮ ਕਹੈ ਕਰਿ ਪੰਖਨ ਆਵਹੁ ॥੧੯੭੫॥

मोरी दसा सुनि कै सभ यौ कबि स्याम कहै करि पंखन आवहु ॥१९७५॥

ਕਵੀ ਸ਼ਿਆਮ ਕਹਿੰਦੇ ਹਨ, ਮੇਰੀ (ਰੁਕਮਨੀ ਦੀ) ਸਾਰੀ ਦਸ਼ਾ (ਬ੍ਰਾਹਮਣ ਤੋਂ) ਸੁਣ ਕੇ ਖੰਭ ਲਾ ਕੇ ਆ ਜਾਓ ॥੧੯੭੫॥

ਹੇ ਪਤਿ ਚਉਦਹਿ ਲੋਕਨ ਕੇ ਸੁਨੀਐ ਚਿਤ ਦੈ ਜੁ ਸੰਦੇਸ ਕਹੇ ਹੈ ॥

हे पति चउदहि लोकन के सुनीऐ चित दै जु संदेस कहे है ॥

ਹੇ ਚੌਦਾ ਲੋਕਾ ਦੇ ਸੁਆਮੀ! ਚਿਤ ਦੇ ਕੇ ਸੁਣਨਾ, ਜੋ ਸੰਦੇਸ਼ ਮੈਂ ਕਹੇ ਹਨ।

ਤੇਰੇ ਬਿਨਾ ਸੁ ਅਹੰ ਅਰੁ ਕ੍ਰੋਧੁ ਬਢਿਓ ਸਭ ਆਤਮੇ ਤੀਨ ਬਹੇ ਹੈ ॥

तेरे बिना सु अहं अरु क्रोधु बढिओ सभ आतमे तीन बहे है ॥

ਤੇਰੇ ਬਿਨਾ ਸਭ ਦੀਆਂ ਆਤਮਾਵਾ ਵਿਚ ਹੰਕਾਰ ਅਤੇ ਕ੍ਰੋਧ ਵਧ ਗਿਆ ਹੈ ਅਤੇ ਉਨ੍ਹਾ ਸਾਰਿਆਂ ਦੀਆਂ ਆਤਮਾਵਾ ਤਿੰਨਾ (ਗੁਣਾ ਵਿਚ ਹੀ) ਵਹਿ ਗਈਆਂ ਹਨ।

ਯੌ ਸੁਨੀਐ ਤਿਪੁਰਾਰਿ ਤੇ ਆਦਿਕ ਚਿਤ ਬਿਖੈ ਕਬਹੂੰ ਨ ਚਹੇ ਹੈ ॥

यौ सुनीऐ तिपुरारि ते आदिक चित बिखै कबहूँ न चहे है ॥

ਇਹ ਵੀ ਸੁਣ ਲਵੋ ਕਿ ਸ਼ਿਵ ਵਰਗੇ ਵੀ, ਮੈਂ ਕਦੇ ਚਿਤ ਵਿਚ ਨਹੀਂ ਚਾਹੇ ਹਨ।

ਬਾਚਤ ਹੀ ਪਤੀਯਾ ਉਠਿ ਆਵਹੁ ਜੂ ਬ੍ਯਾਹ ਬਿਖੈ ਦਿਨ ਤੀਨ ਰਹੇ ਹੈ ॥੧੯੭੬॥

बाचत ही पतीया उठि आवहु जू ब्याह बिखै दिन तीन रहे है ॥१९७६॥

ਚਿੱਠੀ ਪੜ੍ਹਦਿਆਂ ਹੀ ਉਠ ਕੇ ਆ ਜਾਓ। ਹੇ ਜੀ! ਵਿਆਹ ਵਿਚ ਕੇਵਲ ਤਿੰਨ ਦਿਨ ਰਹਿ ਗਏ ਹਨ ॥੧੯੭੬॥

ਦੋਹਰਾ ॥

दोहरा ॥

ਦੋਹਰਾ:

ਤੀਨ ਬ੍ਯਾਹ ਮੈ ਦਿਨ ਰਹੇ ਇਉ ਕਹੀਐ ਦਿਜ ਗਾਥ ॥

तीन ब्याह मै दिन रहे इउ कहीऐ दिज गाथ ॥

ਹੇ ਬ੍ਰਾਹਮਣ! ਇਸ ਤਰ੍ਹਾ ਗੱਲ ਕਹਿਣਾ ਕਿ ਵਿਆਹ ਵਿਚ ਕੇਵਲ ਤਿੰਨ ਦਿਨ ਰਹਿ ਗਏ ਹਨ।

ਤਜਿ ਬਿਲੰਬ ਆਵਹੁ ਪ੍ਰਭੂ ਪਤੀਆ ਪੜਿ ਦਿਜ ਸਾਥ ॥੧੯੭੭॥

तजि बिलंब आवहु प्रभू पतीआ पड़ि दिज साथ ॥१९७७॥

ਹੇ ਪ੍ਰਭੂ! ਚਿੱਠੀ ਪੜ੍ਹ ਕੇ, ਦੇਰੀ ਕੀਤੇ ਬਿਨਾ, ਬ੍ਰਾਹਮਣ ਨਾਲ ਆ ਜਾਓ ॥੧੯੭੭॥

ਸਵੈਯਾ ॥

सवैया ॥

ਸਵੈਯਾ:

ਅਉ ਜਦੁਬੀਰ ਸੋ ਯੌ ਕਹੀਯੋ ਤੁਮਰੇ ਬਿਨੁ ਦੇਖਿ ਨਿਸਾ ਡਰੁ ਆਵੈ ॥

अउ जदुबीर सो यौ कहीयो तुमरे बिनु देखि निसा डरु आवै ॥

ਹੋਰ ਸ੍ਰੀ ਕ੍ਰਿਸ਼ਨ ਨੂੰ ਇਹ ਕਹਿਣਾ ਕਿ ਤੁਹਾਡੇ ਦੇਖੇ ਬਿਨਾ ਰਾਤ ਨੂੰ ਡਰ ਲਗਦਾ ਹੈ।

ਬਾਰ ਹੀ ਬਾਰ ਅਤਿ ਆਤੁਰ ਹ੍ਵੈ ਤਨ ਤਿਆਗਿ ਕਹਿਯੋ ਜੀਅ ਮੋਰ ਪਰਾਵੈ ॥

बार ही बार अति आतुर ह्वै तन तिआगि कहियो जीअ मोर परावै ॥

ਬਾਰ ਬਾਰ ਅਤਿ ਅਧਿਕ ਆਤੁਰ ਹੋ ਕੇ ਮੇਰੀ ਜਿੰਦ ਸ਼ਰੀਰ ਨੂੰ ਤਿਆਗ ਕੇ ਚਲੀ ਜਾਏਗੀ।

ਪ੍ਰਾਚੀ ਪ੍ਰਤਛ ਭਯੋ ਸਸਿ ਪੂਰਨ ਸੋ ਹਮ ਕੋ ਅਤਿਸੈ ਕਰਿ ਤਾਵੈ ॥

प्राची प्रतछ भयो ससि पूरन सो हम को अतिसै करि तावै ॥

ਪੂਰਬ ਵਲੋਂ ਪ੍ਰਗਟ ਹੋ ਰਿਹਾ ਪੂਰਨਮਾਸੀ ਦਾ ਚੰਦ੍ਰਮਾ ਮੈਨੂੰ ਬਹੁਤ ਜ਼ਿਆਦਾ ਸਾੜ ਰਿਹਾ ਹੈ।

ਮੈਨ ਮਨੋ ਮੁਖ ਆਰੁਨ ਕੈ ਤੁਮਰੇ ਬਿਨੁ ਆਇ ਹਮੋ ਡਰ ਪਾਵੈ ॥੧੯੭੮॥

मैन मनो मुख आरुन कै तुमरे बिनु आइ हमो डर पावै ॥१९७८॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਮਦੇਵ ਮੁਖ ਲਾਲ ਕਰ ਕੇ, ਤੁਹਾਡੇ ਨਾ ਆਉਣ ਕਾਰਨ ਮੈਨੂੰ ਡਰਾਉਂਦਾ ਹੋਵੇ ॥੧੯੭੮॥

ਲਾਗਿ ਰਹਿਓ ਤੁਹਿ ਓਰਹਿ ਸ੍ਯਾਮ ਜੂ ਮੈ ਇਹ ਬੇਰ ਘਨੀ ਹਟ ਕੇ ॥

लागि रहिओ तुहि ओरहि स्याम जू मै इह बेर घनी हट के ॥

ਹੇ ਸ੍ਰੀ ਕ੍ਰਿਸ਼ਨ ਜੀ! (ਮੇਰੇ ਨੈਣ) ਤੁਹਾਡੇ ਵਲ ਲਗੇ ਹੋਏ ਹਨ। ਮੈਂ ਇਨ੍ਹਾ ਨੂੰ ਬਹੁਤ ਵਾਰ ਰੋਕਿਆ ਹੈ (ਪਰ ਇਹ ਰੁਕਦੇ ਨਹੀਂ)।

ਘਨਿ ਸ੍ਯਾਮ ਕੀ ਬੰਕ ਬਿਲੋਕਨ ਫਾਸ ਕੇ ਸੰਗਿ ਫਸੇ ਸੁ ਨਹੀ ਛੁਟਕੇ ॥

घनि स्याम की बंक बिलोकन फास के संगि फसे सु नही छुटके ॥

ਸ੍ਰੀ ਕ੍ਰਿਸ਼ਨ ਦੀ ਤਿਰਛੀ ਦ੍ਰਿਸ਼ਟੀ ਦੀ ਫਾਹੀ ਨਾਲ ਜੋ ਫਸ ਗਏ, ਉਹ ਫਿਰ ਛੁਟ ਨਹੀਂ ਸਕਦੇ।

ਨਹੀ ਨੈਕੁ ਮੁਰਾਏ ਮੁਰੈ ਹਮਰੇ ਤੁਹਿ ਮੂਰਤਿ ਹੇਰਨ ਹੀ ਅਟਕੇ ॥

नही नैकु मुराए मुरै हमरे तुहि मूरति हेरन ही अटके ॥

ਮੇਰੇ ਮੋੜਿਆਂ ਜ਼ਰਾ ਜਿੰਨੇ ਵੀ ਨਹੀਂ ਮੁੜਦੇ, (ਬਸ) ਤੁਹਾਡੇ ਦਰਸ਼ਨ ਕੀਤੇ ਬਿਨਾ ਟਿਕਦੇ ਨਹੀਂ ਹਨ।

ਕਬਿ ਸ੍ਯਾਮ ਭਨੇ ਸੰਗਿ ਲਾਜ ਕੇ ਆਜ ਭਏ ਦੋਊ ਨੈਨ ਬਟਾ ਨਟ ਕੇ ॥੧੯੭੯॥

कबि स्याम भने संगि लाज के आज भए दोऊ नैन बटा नट के ॥१९७९॥

ਕਵੀ ਸ਼ਿਆਮ ਕਹਿੰਦੇ ਹਨ, ਲਾਜ ਦੇ ਮਾਰੇ (ਮੇਰੇ) ਦੋਵੇਂ ਨੈਣ ਨਟ ਦੀਆਂ ਗੋਲੀਆਂ ਵਾਗ ਬਣ ਕੇ (ਸਥਿਰ ਹੋ) ਗਏ ਹਨ ॥੧੯੭੯॥

ਸਾਜ ਦਯੋ ਰਥ ਬਾਮਨ ਕੋ ਬਹੁਤੈ ਧਨੁ ਦੈ ਤਿਹ ਚਿਤ ਬਢਾਯੋ ॥

साज दयो रथ बामन को बहुतै धनु दै तिह चित बढायो ॥

(ਰੁਕਮਨੀ ਨੇ) ਬ੍ਰਾਹਮਣ ਨੂੰ ਰਥ ਸਜਾ ਕੇ ਦੇ ਦਿੱਤਾ ਅਤੇ ਬਹੁਤ ਸਾਰਾ ਧਨ ਦੇ ਕੇ ਉਸ ਦਾ ਚਿਤ ਵਿਗਸਿਤ ਕਰ ਦਿੱਤਾ।

ਸ੍ਰੀ ਬ੍ਰਿਜਨਾਥ ਲਿਆਵਨ ਕਾਜ ਪਠਿਯੋ ਚਿਤ ਮੈ ਤਿਨ ਹੂੰ ਸੁਖੁ ਪਾਯੋ ॥

स्री बृजनाथ लिआवन काज पठियो चित मै तिन हूँ सुखु पायो ॥

(ਉਸ ਨੂੰ) ਸ੍ਰੀ ਕ੍ਰਿਸ਼ਨ ਨੂੰ ਲਿਆਉਣ ਦੇ ਕਾਰਜ ਲਈ ਭੇਜ ਦਿੱਤਾ, ਉਸ (ਬ੍ਰਾਹਮਣ) ਨੇ ਵੀ ਚਿਤ ਵਿਚ ਸੁਖ ਪ੍ਰਾਪਤ ਕੀਤਾ।

ਯੌ ਸੋਊ ਲੈ ਪਤੀਯਾ ਕੋ ਚਲਿਯੋ ਸੁ ਪ੍ਰਬੰਧ ਕਥਾ ਕਹਿ ਸ੍ਯਾਮ ਸੁਨਾਯੋ ॥

यौ सोऊ लै पतीया को चलियो सु प्रबंध कथा कहि स्याम सुनायो ॥

ਇਸ ਤਰ੍ਹਾ ਉਹ ਚਿੱਠੀ ਲੈ ਕੇ ਚਲ ਪਿਆ। ਕਵੀ ਸ਼ਿਆਮ ਨੇ ਇਹ ਪ੍ਰਬੰਧ ਕਥਾ ਕਹਿ ਕੇ ਸੁਣਾਈ ਹੈ।

ਮਾਨਹੁ ਪਉਨ ਕੇ ਗਉਨ ਹੂੰ ਤੇ ਸੁ ਸਿਤਾਬ ਦੈ ਸ੍ਰੀ ਜਦੁਬੀਰ ਪੈ ਆਯੋ ॥੧੯੮੦॥

मानहु पउन के गउन हूँ ते सु सिताब दै स्री जदुबीर पै आयो ॥१९८०॥

(ਇੰਜ ਪ੍ਰਤੀਤ ਹੁੰਦਾ ਹੈ ਕਿ) ਉਹ (ਬ੍ਰਾਹਮਣ) ਪੌਣ ਦੀ ਗਤਿ ਨਾਲ ਛੇਤੀ ਹੀ ਸ੍ਰੀ ਕ੍ਰਿਸ਼ਨ ਕੋਲ ਆ ਗਿਆ ॥੧੯੮੦॥

ਸ੍ਰੀ ਬ੍ਰਿਜਨਾਥ ਕੋ ਬਾਸ ਜहा ਸੁ ਕਹੈ ਕਬਿ ਸ੍ਯਾਮ ਪੁਰੀ ਅਤਿ ਨੀਕੀ ॥

स्री बृजनाथ को बास जहा सु कहै कबि स्याम पुरी अति नीकी ॥

ਕਵੀ ਸ਼ਿਆਮ ਕਹਿੰਦੇ ਹਨ, ਜਿਥੇ ਸ੍ਰੀ ਕ੍ਰਿਸ਼ਨ ਦਾ ਨਿਵਾਸ ਸੀ, (ਉਹ) ਨਗਰੀ ਬਹੁਤ ਹੀ ਸੁੰਦਰ ਸੀ।

ਬਜ੍ਰ ਖਚੇ ਅਰੁ ਲਾਲ ਜਵਾਹਿਰ ਜੋਤਿ ਜਗੈ ਅਤਿ ਹੀ ਸੁ ਮਨੀ ਕੀ ॥

बज्र खचे अरु लाल जवाहिर जोति जगै अति ही सु मनी की ॥

ਹੀਰੇ (ਬਜ੍ਰ) ਲਾਲ ਅਤੇ ਜਵਾਹਰ ਜੜ੍ਹੇ ਹੋਏ ਸਨ ਅਤੇ ਉਨ੍ਹਾ ਮਣੀਆਂ (ਦੀ ਚਮਕ) ਜਗਦੀਆਂ ਜੋਤਾ ਵਰਗੀ ਸੀ।

ਕਉਨ ਸਰਾਹ ਕਰੈ ਤਿਹ ਕੀ ਤੁਮ ਹੀ ਨ ਕਹੋ ਐਸੀ ਬੁਧਿ ਕਿਸੀ ਕੀ ॥

कउन सराह करै तिह की तुम ही न कहो ऐसी बुधि किसी की ॥

ਉਨ੍ਹਾ ਦੀ ਸਿਫ਼ਤ ਕੌਣ ਕਰ ਸਕਦਾ ਹੈ, ਤੁਸੀਂ ਹੀ ਦਸੋ, ਅਜਿਹੀ ਬੁੱਧੀ ਕਿਸ ਦੀ ਹੈ।

ਸੇਸ ਨਿਸੇਸ ਜਲੇਸ ਕੀ ਅਉਰ ਸੁਰੇਸ ਪੁਰੀ ਜਿਹ ਅਗ੍ਰਜ ਫੀਕੀ ॥੧੯੮੧॥

सेस निसेस जलेस की अउर सुरेस पुरी जिह अग्रज फीकी ॥१९८१॥

ਸ਼ੇਸ਼ਨਾਗ, ਚੰਦ੍ਰਮਾ, ਵਰੁਨ ਦੇਵਤਾ ਅਤੇ ਇੰਦਰ-ਪੁਰੀ ਵੀ ਜਿਸ ਦੇ ਸਾਹਮਣੇ ਫਿਕੀ ਪੈਂਦੀ ਸੀ ॥੧੯੮੧॥

ਦੋਹਰਾ ॥

दोहरा ॥

ਦੋਹਰਾ:

ਐਸੀ ਪੁਰੀ ਨਿਹਾਰ ਕੈ ਅਤਿ ਚਿਤਿ ਹਰਖ ਬਢਾਇ ॥

ऐसी पुरी निहार कै अति चिति हरख बढाइ ॥

ਅਜਿਹੀ ਨਗਰੀ ਨੂੰ ਵੇਖ ਕੇ ਅਤੇ (ਆਪਣੇ) ਚਿਤ ਵਿਚ ਬਹੁਤ ਪ੍ਰਸੰਨ ਹੋ ਕੇ,

ਸ੍ਰੀ ਬ੍ਰਿਜਪਤਿ ਕੋ ਗ੍ਰਿਹ ਜਹਾ ਤਹਿ ਦਿਜ ਪਹੁਚਿਓ ਜਾਇ ॥੧੯੮੨॥

स्री ब्रिजपति को ग्रिह जहा तहि दिज पहुचिओ जाइ ॥१९८२॥

ਜਿਥੇ ਸ੍ਰੀ ਕ੍ਰਿਸ਼ਨ ਦਾ ਘਰ ਸੀ, ਬ੍ਰਾਹਮਣ ਉਸ ਸਥਾਨ ਉਤੇ ਜਾ ਪਹੁੰਚਿਆ ॥੧੯੮੨॥

ਸਵੈਯਾ ॥

सवैया ॥

ਸਵੈਯਾ:

ਦੇਖਤ ਹੀ ਬ੍ਰਿਜਨਾਥ ਦਿਜੋਤਮ ਠਾਢ ਭਯੋ ਉਠਿ ਆਗੇ ਬੁਲਾਯੋ ॥

देखत ही ब्रिजनाथ दिजोतम ठाढ भयो उठि आगे बुलायो ॥

ਸ੍ਰੀ ਕ੍ਰਿਸ਼ਨ ਸ੍ਰੇਸ਼ਠ ਬ੍ਰਾਹਮਣ ਨੂੰ ਵੇਖਦਿਆਂ ਹੀ ਉਠ ਕੇ ਖੜੋ ਗਏ ਅਤੇ ਅਗੇ ਬੁਲਾ ਲਿਆ।

ਲੈ ਦਿਜੈ ਆਗੈ ਧਰੀ ਪਤੀਆ ਤਿਹ ਬਾਚਤ ਹੀ ਪ੍ਰਭ ਜੀ ਸੁਖ ਪਾਯੋ ॥

लै दिजै आगै धरी पतीआ तिह बाचत ही प्रभ जी सुख पायो ॥

ਬ੍ਰਾਹਮਣ ਨੇ ਚਿੱਠੀ (ਹੱਥ ਵਿਚ) ਲੈ ਕੇ ਅਗੇ ਧਰ ਦਿੱਤੀ। ਉਸ ਨੂੰ ਪੜ੍ਹ ਕੇ ਸ੍ਰੀ ਕ੍ਰਿਸ਼ਨ ਨੇ ਬਹੁਤ ਸੁਖ ਪ੍ਰਾਪਤ ਕੀਤਾ।

ਸ੍ਯੰਦਨ ਸਾਜਿ ਚੜਿਓ ਅਪੁਨੇ ਸੋਊ ਸੰਗਿ ਲਯੋ ਮਨੋ ਪਉਨ ਹ੍ਵੈ ਧਾਯੋ ॥

स्यंदन साजि चड़िओ अपुने सोऊ संगि लयो मनो पउन ह्वै धायो ॥

ਰਥ ਨੂੰ ਸਜਾ ਕੇ (ਅਤੇ ਉਸ ਉਪਰ) ਚੜ੍ਹ ਕੇ ਅਤੇ ਆਪਣੇ ਨਾਲ ਉਸ (ਬ੍ਰਾਹਮਣ) ਨੂੰ ਲੈ ਕੇ (ਇਸ ਤਰ੍ਹਾ ਚਲ ਪਏ) ਮਾਨੋ ਪੌਣ ਰੂਪ ਹੋ ਕੇ ਭਜ ਤੁਰੇ ਹੋਣ।

ਮਾਨੋ ਛੁਧਾਤਰੁ ਹੋਇ ਅਤਿ ਹੀ ਮ੍ਰਿਗ ਝੁੰਡ ਤਕੈ ਉਠਿ ਕੇਹਰਿ ਆਯੋ ॥੧੯੮੩॥

मानो छुधातरु होइ अति ही मृग झुँड तकै उठि केहरि आयो ॥१९८३॥

(ਜਾ ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਭੁਖ ਨਾਲ ਬਹੁਤ ਆਤੁਰ ਹੋਇਆ ਸ਼ੇਰ ਹਿਰਨਾ ਦਾ ਝੁੰਡ ਵੇਖ ਕੇ ਉਠ ਦੌੜਿਆ ਹੋਵੇ ॥੧੯੮੩॥

ਇਤ ਸ੍ਯਾਮ ਜੂ ਸ੍ਯੰਦਨ ਸਾਜਿ ਚੜ੍ਹਿਯੋ ਉਤ ਲੈ ਸਿਸੁਪਾਲ ਘਨੋ ਦਲੁ ਆਯੋ ॥

इत स्याम जू स्यंदन साजि चड़ियो उत लै सिसुपाल घनो दलु आयो ॥

ਇਧਰੋ ਕ੍ਰਿਸ਼ਨ ਜੀ ਰਥ ਨੂੰ ਤਿਆਰ ਕਰ ਕੇ ਚੜ੍ਹ ਚਲੇ ਹਨ, ਉਧਰੋਂ ਸ਼ਿਸ਼ੁਪਾਲ ਬਹੁਤ ਸਾਰੀ ਸੈਨਾ ਲੈ ਕੇ ਆ ਗਿਆ ਹੈ।

ਆਵਤ ਸੋ ਇਨ ਹੂੰ ਸੁਨਿ ਕੈ ਪੁਰ ਦ੍ਵਾਰ ਬਜਾਰ ਜੁ ਥੇ ਸੁ ਬਨਾਯੋ ॥

आवत सो इन हूँ सुनि कै पुर द्वार बजार जु थे सु बनायो ॥

ਇਨ੍ਹਾ ਦਾ (ਸ਼ਿਸ਼ੁਪਾਲ ਹੋਰਾ ਦਾ) ਆਉਣਾ ਸੁਣ ਕੇ ਨਗਰ ਦੇ ਦੁਆਰ ਅਤੇ ਬਾਜ਼ਾਰ ਜੋ ਸਨ, ਉਨ੍ਹਾ ਨੂੰ ਸਜਾ ਦਿੱਤਾ ਗਿਆ ਹੈ।

ਸੈਨ ਬਨਾਇ ਭਲੀ ਇਤ ਤੇ ਰੁਕਮਾਦਿਕ ਆਗੇ ਤੇ ਲੈਨ ਕਉ ਧਾਯੋ ॥

सैन बनाइ भली इत ते रुकमादिक आगे ते लैन कउ धायो ॥

ਇਧਰੋਂ ਰੁਕਮੀ ਆਦਿਕ ਸੈਨਾ ਨੂੰ ਚੰਗੀ ਤਰ੍ਹਾ ਵਿਵਸਥਿਤ ਕਰ ਕੇ (ਸ਼ਿਸ਼ੁਪਾਲ ਨੂੰ) ਲਿਆਉਣ ਲਈ ਗਏ ਹਨ।

ਸ੍ਯਾਮ ਭਨੈ ਸਭ ਹੀ ਭਟਵਾ ਅਪਨੇ ਮਨ ਮੈ ਅਤਿ ਹੀ ਸੁਖੁ ਪਾਯੋ ॥੧੯੮੪॥

स्याम भनै सभ ही भटवा अपने मन मै अति ही सुखु पायो ॥१९८४॥

(ਕਵੀ) ਸ਼ਿਆਮ ਕਹਿੰਦੇ ਹਨ, ਸਾਰਿਆਂ ਸ਼ੂਰਵੀਰਾ ਨੇ ਆਪਣੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ ਹੈ ॥੧੯੮੪॥

ਅਉਰ ਬਡੇ ਨ੍ਰਿਪ ਆਵਤ ਭੇ ਚਤੁਰੰਗ ਚਮੂੰ ਸੁ ਘਨੀ ਸੰਗਿ ਲੈ ਕੇ ॥

अउर बडे नृप आवत भे चतुरंग चमूँ सु घनी संगि लै के ॥

ਹੋਰ ਵੀ ਬਹੁਤ ਸਾਰੇ ਰਾਜੇ ਆਪਣੇ ਨਾਲ ਬਹੁਤ ਸਾਰੀ ਚਤੁਰੰਗਨੀ ਸੈਨਾ ਲੈ ਕੇ ਆ ਗਏ ਹਨ।

ਹੇਰਨ ਬ੍ਯਾਹ ਰੁਕੰਮਨਿ ਕੋ ਅਤਿ ਹੀ ਚਿਤ ਮੈ ਸੁ ਹੁਲਾਸ ਬਢੈ ਕੈ ॥

हेरन ब्याह रुकंमनि को अति ही चित मै सु हुलास बढै कै ॥

ਰੁਕਮਨੀ ਦੇ ਵਿਆਹ ਨੂੰ ਦੇਖਣ ਲਈ (ਉਨ੍ਹਾ ਨੇ) ਆਪਣੇ ਮਨ ਵਿਚ ਉਤਸਾਹ ਵਧਾਇਆ ਹੈ।

ਭੇਰਿ ਘਨੀ ਸਹਨਾਇ ਸਿੰਗੇ ਰਨ ਦੁੰਦਭਿ ਅਉ ਤੁਰਹੀਨ ਬਜੈ ਕੈ ॥

भेरि घनी सहनाइ सिंगे रन दुँदभि अउ तुरहीन बजै कै ॥

(ਉਹ) ਬਹੁਤ ਸਾਰੀਆਂ ਭੇਰੀਆਂ, ਸ਼ਹਿਨਾਈਆਂ, ਰਣਸਿੰਗੇ, ਧੌਂਸੇ ਅਤੇ ਤੁਰੀਆਂ ਵਜਾ ਕੇ (ਆਏ ਹਨ)।

ਸ੍ਯਾਮ ਇਤੇ ਛਪਿ ਆਵਤ ਭਯੋ ਕਬਿ ਸ੍ਯਾਮ ਭਨੈ ਤਿਨ ਕਾਰਨ ਛੈ ਕੈ ॥੧੯੮੫॥

स्याम इते छपि आवत भयो कबि स्याम भनै तिन कारन छै कै ॥१९८५॥

ਕਵੀ ਸ਼ਿਆਮ ਕਹਿੰਦੇ ਹਨ, ਉਨ੍ਹਾ (ਦੀ ਆਮਦ) ਦੇ ਕਾਰਨ ਸ੍ਰੀ ਕ੍ਰਿਸ਼ਨ ਲੁਕ ਕੇ ਅਤੇ ਛਹਿ ਕੇ (ਉਥੇ) ਆ ਗਏ ਹਨ ॥੧੯੮੫॥

ਸ੍ਯਾਮ ਭਨੈ ਜੋਊ ਬੇਦ ਕੇ ਬੀਚ ਲਿਖੀ ਬਿਧਿ ਬ੍ਯਾਹ ਕੀ ਸੋ ਦੁਹੂੰ ਕੀਨੀ ॥

स्याम भनै जोऊ बेद के बीच लिखी बिधि ब्याह की सो दुहूँ कीनी ॥

(ਕਵੀ) ਸ਼ਿਆਮ ਕਹਿੰਦੇ ਹਨ, ਵਿਆਹ ਦੀ ਜੋ ਵਿਧੀ ਵੇਦਾ ਵਿਚ ਲਿਖੀ ਹੈ, ਦੋਹਾ (ਪਾਸਿਆਂ ਨੇ) ਕੀਤੀ।

ਮੰਤ੍ਰਨ ਸੋ ਅਭਿਮੰਤ੍ਰਨ ਕੈ ਭੂਅ ਫੇਰਨ ਕੀ ਸੁ ਪਵਿਤ੍ਰ ਕੈ ਲੀਨੀ ॥

मंत्रन सो अभिमंत्रन कै भूअ फेरन की सु पवित्र कै लीनी ॥

(ਵੇਦ) ਮੰਤ੍ਰ ਨਾਲ ਸ਼ੁੱਧ ਕਰ ਕੇ ਫੇਰਿਆਂ ਵਾਲੀ ਥਾ ਨੂੰ ਪਵਿਤਰ ਕਰ ਲਿਆ।

ਅਉਰ ਜਿਤੇ ਦਿਜ ਸ੍ਰੇਸਟ ਹੁਤੇ ਤਿਨ ਕੋ ਅਤਿ ਹੀ ਦਛਨਾ ਤਿਨ ਦੀਨੀ ॥

अउर जिते दिज स्रेसट हुते तिन को अति ही दछना तिन दीनी ॥

ਹੋਰ ਜਿਤਨੇ ਸ੍ਰੇਸ਼ਠ ਬ੍ਰਾਹਮਣ ਸਨ, ਉਨ੍ਹਾ ਨੂੰ ਬਹੁਤ ਸਾਰੀ ਦੱਛਣਾ ਦਿੱਤੀ ਗਈ।

ਬੇਦੀ ਰਚੀ ਭਲੀ ਭਾਤਹ ਸੋ ਜਦੁਬੀਰ ਬਿਨਾ ਸਭ ਲਾਗਤ ਹੀਨੀ ॥੧੯੮੬॥

बेदी रची भली भातह सो जदुबीर बिना सभ लागत हीनी ॥१९८६॥

ਵੇਦੀ ਵੀ ਚੰਗੀ ਤਰ੍ਹਾ ਬਣਾਈ ਗਈ, (ਪਰ) ਸ੍ਰੀ ਕ੍ਰਿਸ਼ਨ ਤੋਂ ਬਿਨਾ ਸਭ ਕੁਝ ਫਿਕਾ ਜਿਹਾ ਲਗ ਰਿਹਾ ਸੀ ॥੧੯੮੬॥

ਤਉ ਹੀ ਲਉ ਲੈ ਕਿਹ ਸੰਗਿ ਪੁਰੋਹਿਤ ਦੇਵੀ ਕੀ ਪੂਜਾ ਕੇ ਕਾਜ ਸਿਧਾਰੇ ॥

तउ ही लउ लै किह संगि पुरोहित देवी की पूजा के काज सिधारे ॥

ਉਤਨੇ ਚਿਰ ਵਿਚ ਹੀ ਪਰੋਹਿਤ ਉਸ (ਰੁਕਮਨੀ) ਨੂੰ ਨਾਲ ਲੈ ਕੇ ਦੇਵੀ ਦੀ ਪੂਜਾ ਲਈ ਚਲ ਪਏ।

ਸ੍ਯੰਦਨ ਪੈ ਚੜਵਾਇ ਤਬੈ ਤਿਹ ਪਾਛੇ ਚਲੇ ਤਿਹ ਕੇ ਭਟ ਭਾਰੇ ॥

स्यंदन पै चड़वाइ तबै तिह पाछे चले तिह के भट भारे ॥

ਉਸ ਵੇਲੇ ਉਸ ਨੂੰ ਰਥ ਉਤੇ ਚੜ੍ਹਾ ਕੇ ਉਸ ਦੇ ਪਿਛੇ ਬਹੁਤ ਸਾਰੇ ਯੋਧੇ ਚਲ ਪਏ।

ਯਾ ਬਿਧਿ ਦੇਖਿ ਪ੍ਰਤਾਪ ਘਨੋ ਮੁਖ ਤੇ ਰੁਕਮੈ ਇਹ ਬੈਨ ਉਚਾਰੇ ॥

ਯਾ ਬਿਧਿ ਦੇਖਿ ਪ੍ਰਤਾਪ ਘਨੋ ਮੁਖ ਤੇ ਰੁਕਮੈ ਇਹ ਬੈਨ ਉਚਾਰੇ ॥

ਇਸ ਤਰ੍ਹਾ ਦਾ (ਆਪਣਾ) ਅਤਿ ਅਧਿਕ ਪ੍ਰਤਾਪ ਵੇਖ ਕੇ ਰੁਕਮੀ ਨੇ ਮੁਖ ਤੋਂ ਇਹ ਬਚਨ ਕਹੇ

ਰਾਖੀ ਪ੍ਰਭੂ ਪਤਿ ਮੋਰ ਭਲੀ ਬਿਧਿ ਧੰਨਜ ਕਹਿਯੋ ਅਬ ਭਾਗ ਹਮਾਰੇ ॥੧੯੮੭॥

राखी प्रभू पति मोर भली बिधि धंन्य कहियो अब भाग हमारे ॥१९८७॥

ਕਿ ਹੁਣ ਸਾਡੇ ਧੰਨ ਭਾਗ ਹਨ ਕਿਉਂਕਿ ਪਰਮਾਤਮਾ ਨੇ ਚੰਗੀ ਤਰ੍ਹਾ ਮੇਰੀ ਪਤ ਰਖ ਲਈ ਹੈ ॥੧੯੮੭॥

ਚੌਪਈ ॥

चौपई ॥

ਚੌਪਈ:

ਜਬ ਰੁਕਮਿਨੀ ਤਿਹ ਮੰਦਿਰ ਗਈ ॥

जब रुकमिनी तिह मंदिर गई ॥

ਜਦ ਰੁਕਮਨੀ ਉਸ ਮੰਦਿਰ ਵਿਚ ਚਲੀ ਗਈ,

ਦੁਖ ਸੰਗਿ ਬਿਹਬਲ ਅਤਿ ਹੀ ਭਈ ॥

दुख संगि बिहबल अति ही भई ॥

(ਤਾ) ਦੁਖ ਨਾਲ ਬਹੁਤ ਬਿਹਬਲ ਹੋ ਗਈ।

ਤਿਨਿ ਇਵ ਰੋਇ ਸਿਵਾ ਸੰਗਿ ਰਰਿਓ ॥

तिनि इव रोइ सिवा संगि ररिओ ॥

ਉਸ ਨੇ ਇਸ ਤਰ੍ਹਾ ਰੋ ਕੇ ਦੇਵੀ ਨੂੰ ਕਿਹਾ,

ਤੁਹਿ ਤੇ ਮੋਹਿ ਇਹੀ ਬਰੁ ਸਰਿਓ ॥੧੯੮੮॥

तुहि ते मोहि इही बरु सरिओ ॥१९८८॥

(ਹੇ ਮਾਤਾ!) ਤੇਰੇ ਤੋਂ ਮੇਰੇ ਲਈ ਇਹੀ (ਸ਼ਿਸ਼ੁਪਾਲ) ਵਰ ਸਰਿਆ ਹੈ ॥੧੯੮੮॥

ਸਵੈਯਾ ॥

सवैया ॥

ਸਵੈਯਾ:

ਦੂਰਿ ਦਈ ਸਖੀਆ ਕਰਿ ਕੈ ਕਰਿ ਲੀਨ ਛੁਰੀ ਕਹਿਓ ਘਾਤ ਕਰੈ ਹਉ ॥

दूरि दई सखीआ करि कै करि लीन छुरी कहिओ घात करै हउ ॥

(ਆਪਣੀਆਂ) ਸਹੇਲੀਆਂ ਨੂੰ ਦੂਰ ਕਰ ਕੇ ਅਤੇ ਹੱਥ ਵਿਚ ਛੁਰੀ ਲੈ ਕੇ ਕਿਹਾ, ਮੈਂ (ਹੁਣ ਹੀ ਆਪਣਾ) ਘਾਤ ਕਰਦੀ ਹਾ।

ਮੈ ਬਹੁ ਸੇਵ ਸਿਵਾ ਕੀ ਕਰੀ ਤਿਹ ਤੇ ਸਭ ਹੌ ਸੁ ਇਹੈ ਫਲੁ ਪੈ ਹਉ ॥

मै बहु सेव सिवा की करी तिह ते सभ हौ सु इहै फलु पै हउ ॥

ਮੈਂ ਦੁਰਗਾ (ਦੇਵੀ) ਦੀ ਬਹੁਤ ਸੇਵਾ ਕੀਤੀ ਹੈ; ਉਸ ਤੋਂ ਮੈਂ ਇਹੀ ਸਾਰਾ ਫਲ ਪ੍ਰਾਪਤ ਕਰ ਰਹੀ ਹਾ।

ਪ੍ਰਾਨਨ ਧਾਮਿ ਪਠੋ ਜਮ ਕੇ ਇਹ ਦੇਹੁਰੇ ਊਪਰ ਪਾਪ ਚੜੈ ਹਉ ॥

प्रानन धामि पठो जम के इह देहुरे ऊपर पाप चड़ै हउ ॥

ਪ੍ਰਾਣਾ ਨੂੰ ਯਮਰਾਜ ਦੇ ਘਰ ਭੇਜ ਕੇ ਇਸ ਦੇਹੁਰੇ (ਮੰਦਿਰ) ਉਪਰ ਪਾਪ ਚੜ੍ਹਾਉਂਦੀ ਹਾ।

ਕੈ ਇਹ ਕੋ ਰਿਝਵਾਇ ਅਬੈ ਬਰਿਬੋ ਹਰਿ ਕੋ ਇਹ ਤੇ ਬਰੁ ਪੈ ਹਉ ॥੧੯੮੯॥

कै इह को रिझवाइ अबै बरिबो हरि को इह ते बरु पै हउ ॥१९८९॥

ਜਾ ਇਸ (ਦੇਵੀ) ਨੂੰ ਹੁਣੇ ਹੀ ਪ੍ਰਸੰਨ ਕਰ ਕੇ, ਕ੍ਰਿਸ਼ਨ ਨੂੰ ਵਰਨ ਦਾ ਇਸ ਤੋਂ ਵਰ ਪ੍ਰਾਪਤ ਕਰਦੀ ਹਾ ॥੧੯੮੯॥

ਦੇਵੀ ਜੂ ਬਾਚ ਰੁਕਮਿਨੀ ਸੋ ॥

देवी जू बाच रुकमिनी सो ॥

ਦੇਵੀ ਜੀ ਨੇ ਰੁਕਮਨੀ ਪ੍ਰਤਿ ਕਿਹਾ:

ਸਵੈਯਾ ॥

सवैया ॥

ਸਵੈਯਾ:

ਦੇਖਿ ਦਸਾ ਤਿਹ ਕੀ ਜਗ ਮਾਤ ਪ੍ਰਤਛ ਹ੍ਵੈ ਤਾਹਿ ਕਹਿਓ ਹਸਿ ਐਸੇ ॥

देखि दसा तिह की जग मात प्रतछ ह्वै ताहि कहिओ हसि ऐसे ॥

ਉਸ ਦੀ ਹਾਲਤ ਵੇਖ ਕੇ ਜਗਤ ਮਾਤਾ ਨੇ ਪ੍ਰਤੱਖ ਹੋ ਕੇ, ਉਸ ਨੂੰ ਹਸ ਕੇ ਇੰਜ ਕਿਹਾ,

ਸ੍ਯਾਮ ਕੀ ਬਾਮ ਤੈ ਆਪਨੇ ਚਿਤ ਕਰੋ ਦੁਚਿਤਾ ਫੁਨਿ ਰੰਚ ਨ ਕੈਸੇ ॥

स्याम की बाम तै आपने चित करो दुचिता फुनि रंच न कैसे ॥

ਤੂੰ ਕ੍ਰਿਸ਼ਨ ਦੀ ਪਤਨੀ ਹੈਂ, ਫਿਰ ਆਪਣੇ ਚਿਤ ਵਿਚ ਜ਼ਰਾ ਜਿੰਨੀ ਵੀ ਦੁਚਿਤੀ ਨਾ ਕਰ।

ਜੋ ਸਿਸੁਪਾਲ ਕੇ ਹੈ ਚਿਤ ਮੈ ਨਹਿ ਹ੍ਵੈ ਹੈ ਸੋਊ ਤਿਹ ਕੀ ਸੁ ਰੁਚੈ ਸੇ ॥

जो सिसुपाल के है चित मै नहि ह्वै है सोऊ तिह की सु रुचै से ॥

ਜੋ ਸ਼ਿਸ਼ੁਪਾਲ ਦੇ ਚਿਤ ਵਿਚ ਹੈ, ਉਹ ਉਸ ਦੀ ਰੁਚੀ ਅਨੁਸਾਰ ਨਹੀਂ ਹੋਵੇਗਾ।

ਹੁਇ ਹੈ ਅਵਸਿ ਸੋਊ ਸੁਨਿ ਰੀ ਕਬਿ ਸ੍ਯਾਮ ਕਹੈ ਤੁਮਰੇ ਜੀ ਜੈਸੇ ॥੧੯੯੦॥

हुइ है अवसि सोऊ सुनि री कबि स्याम कहै तुमरे जी जैसे ॥१९९०॥

ਕਵੀ ਸ਼ਿਆਮ ਕਹਿੰਦੇ ਹਨ, (ਦੁਰਗਾ ਨੇ ਕਿਹਾ) ਹੇ (ਰੁਕਮਨੀ!) ਸੁਣ, ਉਹ ਅਵਸ਼ ਹੀ ਹੋਏਗਾ ਜਿਸ ਤਰ੍ਹਾ ਤੇਰੇ ਹਿਰਦੇ ਵਿਚ ਹੈ ॥੧੯੯੦॥

ਦੋਹਰਾ ॥

दोहरा ॥

ਦੋਹਰਾ:

ਯੌ ਬਰੁ ਲੈ ਕੇ ਸਿਵਾ ਤੇ ਪ੍ਰਸੰਨ ਚਲੀ ਹੁਇ ਚਿਤ ॥

यौ बरु लै के सिवा ते प्रसंन चली हुइ चित ॥

ਇਸ ਤਰ੍ਹਾ ਦੁਰਗਾ ਤੋਂ ਵਰ ਲੈ ਕੇ ਅਤੇ ਚਿਤ ਵਿਚ ਪ੍ਰਸੰਨ ਹੋ (ਉਥੋਂ) ਚਲ ਪਈ ਹੈ।

ਸ੍ਯੰਦਨ ਪੈ ਚੜਿ ਮਨ ਬਿਖੈ ਚਹਿ ਸ੍ਰੀ ਜਦੁਪਤਿ ਮਿਤ ॥੧੯੯੧॥

स्यंदन पै चड़ि मन बिखै चहि स्री जदुपति मित ॥१९९१॥

ਰਥ ਉਤੇ ਚੜ੍ਹ ਕੇ ਮਨ ਵਿਚ ਸ੍ਰੀ ਕ੍ਰਿਸ਼ਨ ਨੂੰ ਮਿਤਰ ਵਜੋਂ ਚਾਹ ਰਹੀ ਹੈ ॥੧੯੯੧॥

ਸਵੈਯਾ ॥

सवैया ॥

ਸਵੈਯਾ:

ਚੜੀ ਜਾਤ ਹੁਤੀ ਸੋਊ ਸ੍ਯੰਦਨ ਪੈ ਬ੍ਰਿਜ ਨਾਇਕ ਦ੍ਰਿਸਟਿ ਬਿਖੈ ਕਰਿ ਕੈ ॥
चड़ी जात हुती सोऊ स्यंदन पै बृज नाइक द्रसटि बिखै करि कै ॥
ਸ੍ਰੀ ਕ੍ਰਿਸ਼ਨ ਨੂੰ ਅੱਖਾ ਵਿਚ ਵਸਾ ਕੇ ਉਹ ਰਥ ਉਤੇ ਚੜ੍ਹੀ ਹੋਈ ਜਾ ਰਹੀ ਹੈ।

ਅਰੁ ਸਤ੍ਰਨ ਸੈਨ ਨਿਹਾਰਿ ਘਨੀ ਤਿਹ ਤੇ ਨਹੀ ਸ੍ਯਾਮ ਭਨੈ ਡਰਿ ਕੈ ॥
अरु सत्रन सैन निहारि घनी तिह ते नही स्याम भनै डरि कै ॥
(ਕਵੀ) ਸ਼ਿਆਮ ਕਹਿੰਦੇ ਹਨ, ਵੈਰੀਆਂ ਦੀ (ਸ਼ਿਸ਼ੁਪਾਲ ਦੀ) ਬਹੁਤ ਸਾਰੀ ਸੈਨਾ ਨੂੰ ਵੇਖ ਕੇ (ਕ੍ਰਿਸ਼ਨ) ਡਰੇ ਨਹੀਂ ਹਨ।

ਪ੍ਰਭ ਆਇ ਪਰਿਓ ਤਿਹ ਮਧਿ ਬਿਖੈ ਇਹ ਲੇਤ ਹੋ ਰੇ ਇਮ ਉਚਰਿ ਕੈ ॥
प्रभ आइ परिओ तिह मधि बिखै इह लेत हो रे इम उचरि कै ॥
ਉਨ੍ਹਾ (ਵੈਰੀਆਂ) ਵਿਚ ਹੀ ਸ੍ਰੀ ਕ੍ਰਿਸ਼ਨ (ਰੁਕਮਨੀ ਦੇ ਰਥ ਉਤੇ) ਆ ਪਏ ਅਤੇ ਇਸ ਤਰ੍ਹਾ ਕਿਹਾ, ਓਇ! ਇਸ ਨੂੰ ਮੈਂ ਲੈ ਜਾ ਰਿਹਾ ਹਾ।

ਬਲੁ ਧਾਰਿ ਲਈ ਰਥ ਭੀਤਰ ਡਾਰਿ ਮੁਰਾਰਿ ਤਬੈ ਬਹੀਯਾ ਧਰਿ ਕੈ ॥੧੯੯੨॥
बलु धारि लई रथ भीतर डारि मुरारि तबै बहीया धरि कै ॥१९९२॥
ਫਿਰ ਸ੍ਰੀ ਕ੍ਰਿਸ਼ਨ ਨੇ ਬਲ ਪੂਰਵਕ (ਰੁਕਮਨੀ ਨੂੰ) ਬਾਹੋਂ ਪਕੜ ਕੇ ਰਥ ਵਿਚ ਚੜ੍ਹਾ ਲਿਆ ॥੧੯੯੨॥

ਡਾਰਿ ਰੁਕਮਿਨੀ ਸ੍ਯੰਦਨ ਪੈ ਸਭ ਸੂਰਨ ਸੋ ਇਹ ਭਾਤਿ ਸੁਨਾਈ ॥
डारि रुकमिनी स्यंदन पै सभ सूरन सो इह भाति सुनाई ॥
ਰੁਕਮਨੀ ਨੂੰ ਰਥ ਵਿਚ ਚੜ੍ਹਾ ਕੇ ਸਾਰੇ ਯੋਧਿਆਂ ਨੂੰ ਇਸ ਤਰ੍ਹਾ ਸੁਣਾ ਕੇ (ਕਿਹਾ)

ਜਾਤ ਹੋ ਰੇ ਇਹ ਕੋ ਅਬ ਲੈ ਇਹ ਕੈ ਰੁਕਮੈ ਅਬ ਦੇਖਤ ਭਾਈ ॥
जात हो रे इह को अब लै इह कै रुकमै अब देखत भाई ॥
ਹੇ (ਸੂਰਮਿਓਂ!) ਹੁਣ (ਮੈਂ) ਇਸ ਨੂੰ ਇਸ ਦੇ ਭਰਾ ਰੁਕਮੀ ਦੇ ਵੇਖਦੇ ਹੋਇਆਂ ਲਈ ਜਾ ਰਿਹਾ ਹਾ।

ਪਉਰਖ ਹੈ ਜਿਹ ਸੂਰ ਬਿਖੈ ਸੋਊ ਯਾਹਿ ਛਡਾਇਨ ਮਾਡਿ ਲਰਾਈ ॥
पउरख है जिह सूर बिखै सोऊ याहि छडाइन माडि लराई ॥
ਜਿਸ ਸੂਰਮੇ ਵਿਚ ਸ਼ਕਤੀ ਹੈ, ਉਹ ਯੁੱਧ ਕਰ ਕੇ ਇਸ ਨੂੰ ਛੁੜਵਾ ਲਵੇ। (ਕਵੀ) ਸ਼ਿਆਮ ਕਹਿੰਦੇ ਹਨ,

ਆਜ ਸਭੋ ਮਰਿ ਹੋਂ ਟਰਿ ਨਹੀ ਸ੍ਯਾਮ ਭਨੈ ਮੁਹਿ ਰਾਮ ਦੁਹਾਈ ॥੧੯੯੩॥

आज सभो मरि हों टरि नही स्याम भनै मुहि राम दुहाई ॥१९९३॥

(ਸ੍ਰੀ ਕ੍ਰਿਸ਼ਨ ਨੇ ਵੰਗਾਰ ਕੇ ਕਿਹਾ) ਮੈਨੂੰ ਰਾਮ ਦੀ ਸੌਂਹ, ਅਜ ਸਭ ਨੂੰ ਮਾਰ ਸੁਟਾਂਗਾ ਅਤੇ ਟਲਾਂਗਾ ਨਹੀਂ ॥੧੯੯੩॥

ਯੌ ਬਤੀਯਾ ਸੁਨਿ ਕੈ ਤਿਹ ਕੀ ਸਭ ਆਇ ਪਰੇ ਅਤਿ ਕ੍ਰੋਧ ਬਢੈ ਕੈ ॥

यौ बतीया सुनि कै तिह की सभ आइ परे अति क्रोध बढै कै ॥

ਉਸ ਦੀਆਂ ਇਸ ਤਰ੍ਹਾ ਦੀਆਂ ਗੱਲਾ ਸੁਣ ਕੇ ਸਾਰੇ ਹੀ ਸੂਰਮੇ ਬਹੁਤ ਕ੍ਰੋਧ ਵਧਾ ਕੇ ਆ ਪਏ ਹਨ।

ਰੋਸ ਭਰੇ ਭਟ ਠੋਕਿ ਭੁਜਾ ਕਬਿ ਸਯਾਮ ਕਹੈ ਅਤਿ ਕ੍ਰੋਧਤ ਹ੍ਵੈ ਕੈ ॥

रोस भरे भट ठोकि भुजा कबि स्याम कहै अति क्रोधत ह्वै कै ॥

ਕਵੀ ਸ਼ਿਆਮ ਕਹਿੰਦੇ ਹਨ, ਰੋਸ ਨਾਲ ਭਰ ਕੇ, ਭੁਜਾਵਾ ਨੂੰ ਠੋਕਦੇ ਹੋਏ ਅਤੇ ਬਹੁਤ ਕ੍ਰੋਧਿਤ ਹੋ ਕੇ ਸੂਰਮਿਆਂ ਨੇ (ਹੱਲਾ ਕਰ ਦਿੱਤਾ ਹੈ)।

ਭੇਰਿ ਘਨੀ ਸਹਨਾਇ ਸਿੰਗੇ ਰਨ ਦੁੰਦਭਿ ਅਉ ਅਤਿ ਤਾਲ ਬਜੈ ਕੈ ॥

भेरि घनी सहनाइ सिंगे रन दुँदभि अउ अति ताल बजै कै ॥

ਬਹੁਤ ਸਾਰੀਆਂ ਭੇਰੀਆਂ, ਸ਼ਹਿਨਾਈਆਂ, ਰਣਸਿੰਗੇ, ਨਗਾਰੇ ਅਤੇ ਛੈਣੇ ਵਜਾਉਂਦੇ ਹੋਏ (ਆ ਗਏ ਹਨ)।

ਸੋ ਜਦੁਬੀਰ ਸਰਾਸਨ ਲੈ ਛਿਨ ਬੀਚ ਦਏ ਜਮਲੋਕਿ ਪਠੈ ਕੈ ॥੧੯੯੪॥

सो जदुबीर सरासन लै छिन बीच दए जमलोकि पठै कै ॥१९९४॥

ਸ੍ਰੀ ਕ੍ਰਿਸ਼ਨ ਨੇ ਧਨੁਸ਼ ਲੈ ਕੇ ਛਿਣ ਭਰ ਵਿਚ ਉਨ੍ਹਾ ਨੂੰ ਯਮਲੋਕ ਭੇਜ ਦਿੱਤਾ ਹੈ ॥੧੯੯੪॥

ਜੋ ਭਟ ਕਾਹੂੰ ਤੇ ਨੈਕੁ ਡਰੇ ਨਹਿ ਸੋ ਰਿਸ ਕੈ ਤਿਹ ਸਾਮੁਹੇ ਆਏ ॥

जो भट काहूँ ते नैकु डरे नहि सो रिस कै तिह सामुहे आए ॥

ਜਿਹੜੇ ਯੁੱਧਵੀਰ ਕਿਸੇ ਤੋਂ ਕਦੇ ਜ਼ਰਾ ਜਿੰਨੇ ਵੀ ਪਿਛੇ ਨਹੀਂ ਹਟੇ ਸਨ, ਉਹ ਕ੍ਰੋਧਵਾਨ ਹੋ ਕੇ ਉਸ ਦੇ ਸਾਹਮਣੇ ਆਏ ਹਨ।

ਗਾਲ ਬਜਾਇ ਬਜਾਇ ਕੈ ਦੁੰਦਭਿ ਜਿਉ ਘਨ ਸਾਵਨ ਕੇ ਘਹਰਾਏ ॥

गाल बजाइ बजाइ कै दुँदभि जिउ घन सावन के घहराए ॥

ਬਕਰੇ ਬੁਲਾ ਕੇ ਅਤੇ ਨਗਾਰੇ ਵਜਾ ਕੇ ਸਾਵਣ ਦੇ ਬਦਲਾ ਵਾਗ ਗਰਜ ਰਹੇ ਹਨ।

ਸ੍ਰੀ ਜਦੁਬੀਰ ਕੇ ਬਾਨ ਛੁਟੇ ਨ ਟਿਕੇ ਪਲ ਏਕ ਤਹਾ ਠਹਰਾਏ ॥

स्री जदुबीर के बान छुटे न टिके पल एक तहा ठहराए ॥

ਸ੍ਰੀ ਕ੍ਰਿਸ਼ਨ ਦੇ ਬਾਣਾ ਦੇ ਛੁਟਦਿਆਂ ਹੀ (ਉਹ) ਇਕ ਪਲ ਲਈ ਵੀ ਉਥੇ ਠਹਿਰ ਨਹੀਂ ਸਕੇ ਹਨ।

ਏਕ ਪਰੇ ਹੀ ਕਰਾਹਤ ਬੀਰ ਬਲੀ ਇਕ ਅੰਤ ਕੇ ਧਾਮਿ ਸਿਧਾਏ ॥੧੯੯੫॥

एक परे ही कराहत बीर बली इक अंत के धामि सिधाए ॥१९९५॥

ਕਈ ਬਲਵਾਨ ਸੂਰਮੇ (ਉਥੇ) ਪਏ ਹੋਏ ਕਰਾਹ ਰਹੇ ਹਨ ਅਤੇ ਕਈ ਇਕ ਯਮਲੋਕ ਨੂੰ ਚਲੇ ਗਏ ਹਨ ॥੧੯੯੫॥

ਐਸੀ ਨਿਹਾਰਿ ਦਸਾ ਦਲ ਕੀ ਸਿਸੁਪਾਲ ਤਬੈ ਰਿਸ ਆਪਹਿ ਆਯੋ ॥

ऐसी निहारि दसा दल की सिसुपाल तबै रिस आपहि आयो ॥

(ਆਪਣੀ) ਸੈਨਾ ਦੀ ਅਜਿਹੀ ਦਸ਼ਾ ਵੇਖ ਕੇ ਸ਼ਿਸ਼ੁਪਾਲ ਕ੍ਰੋਧਿਤ ਹੋ ਕੇ ਖ਼ੁਦ (ਯੁੱਧ ਕਰਨ ਲਈ) ਨਿਤਰ ਆਇਆ।

ਆਇ ਕੈ ਸ੍ਯਾਮ ਸੋ ਐਸੋ ਕਹਿਓ ਨ ਜਰਾਸੰਧਿ ਹਉ ਜੋਊ ਤੋਹਿ ਭਗਾਯੋ ॥

आइ कै स्याम सो ऐसो कहिओ न जरासंधि हउ जोऊ तोहि भगायो ॥

(ਉਸ ਨੇ) ਆ ਕੇ ਸ੍ਰੀ ਕ੍ਰਿਸ਼ਨ ਨੂੰ ਇੰਜ ਕਿਹਾ, ਮੈਂ ਜਰਾਸੰਧ ਨਹੀਂ, ਜਿਸ ਨੂੰ ਤੂੰ ਭਜਾਇਆ ਸੀ।

ਯੌ ਬਤੀਯਾ ਕਹਿ ਕੈ ਕਸ ਕੈ ਧਨੁ ਕਾਨ ਪ੍ਰਮਾਨ ਲਉ ਬਾਨ ਚਲਾਯੋ ॥

यौ बतीया कहि कै कस कै धनु कान प्रमान लउ बान चलायो ॥

ਇਸ ਤਰ੍ਹਾ ਗੱਲ ਕਹਿ ਕੇ ਧਨੁਸ਼ ਕਸ ਕੇ ਕੰਨ ਤਕ ਖਿਚ ਕੇ ਬਾਣ ਚਲਾ ਦਿੱਤਾ।

ਮਾਨਹੁ ਕ੍ਰੋਧ ਸਭੈ ਤਿਹ ਕੋ ਸੁ ਪ੍ਰਤਛ ਹੈ ਸ੍ਯਾਮ ਕੇ ਊਪਰ ਧਾਯੋ ॥੧੯੯੬॥

मानहु क्रोध सभै तिह को सु प्रतछ है स्याम के ऊपर धायो ॥१९९६॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਉਸ ਦਾ ਸਾਰਾ ਕ੍ਰੋਧ ਪ੍ਰਤੱਖ ਹੋ ਕੇ ਸ੍ਰੀ ਕ੍ਰਿਸ਼ਨ ਉਤੇ ਧਾ ਕੇ ਪੈ ਗਿਆ ਹੋਵੇ ॥੧੯੯੬॥

ਦੋਹਰਾ ॥

दोहरा ॥

ਦੋਹਰਾ:

ਸੋ ਸਰ ਆਵਤ ਦੇਖ ਕੈ ਕ੍ਰੁਧਤ ਹੁਇ ਬ੍ਰਿਜਨਾਥ ॥

सो सर आवत देख कै क्रुधत हुइ बृजनाथ ॥

ਉਸ ਬਾਣ ਨੂੰ ਆਉਂਦਿਆਂ ਵੇਖ ਕੇ ਅਤੇ ਕ੍ਰੋਧਿਤ ਹੋ ਕੇ

ਕਟਿ ਮਾਰਗ ਭੀਤਰ ਦਯੋ ਏਕ ਬਾਨ ਕੇ ਸਾਥ ॥੧੯੯੭॥

कटि मारग भीतर दयो एक बान के साथ ॥१९९७॥

ਸ੍ਰੀ ਕ੍ਰਿਸ਼ਨ ਨੇ (ਉਸ ਨੂੰ) ਵਿਚਾਲਿਓਂ ਹੀ ਇਕ ਬਾਣ ਨਾਲ ਕਟ ਕੇ ਸੁਟ ਦਿੱਤਾ ॥੧੯੯੭॥

ਸਵੈਯਾ ॥

सवैया ॥

ਸਵੈਯਾ:

ਸਰ ਕਾਟਿ ਕੈ ਸ੍ਯੰਦਨ ਕਾਟਿ ਦਯੋ ਅਰੁ ਸੂਤ ਕੋ ਸੀਸ ਦਯੋ ਕਟਿ ਕੈ ॥

सर काटि कै स्यंदन काटि दयो अरु सूत को सीस दयो कटि कै ॥

ਬਾਣ ਨੂੰ ਕਟ ਕੇ (ਫਿਰ) ਰਥ ਨੂੰ ਕਟ ਦਿੱਤਾ ਅਤੇ ਰਥਵਾਨ ਦਾ ਸਿਰ ਵੀ ਕਟ ਦਿੱਤਾ।

ਅਰੁ ਚਾਰੋ ਹੀ ਅਸ੍ਵਨ ਸੀਸ ਕਟੇ ਬਹੁ ਢਾਲਨ ਕੇ ਤਬ ਹੀ ਝਟਿ ਕੈ ॥

अरु चारो ही अस्वन सीस कटे बहु ढालन के तब ही झटि कै ॥

ਅਤੇ ਚੌਹਾ ਘੋੜਿਆਂ ਦੇ ਸਿਰ ਵੀ ਕਟ ਦਿੱਤੇ ਅਤੇ ਉਸੇ ਵੇਲੇ ਢਾਲਾ ਦੇ ਵੀ ਬਹੁਤ ਝਟਕੇ ਦਿੱਤੇ।

ਫਿਰਿ ਦਉਰਿ ਚਪੇਟ ਚਟਾਕ ਹਨਿਓ ਗਿਰ ਗਯੋ ਜਬ ਚੋਟ ਲਗੀ ਭਟਿ ਕੈ ॥

फिरि दउरि चपेट चटाक हनिओ गिर गयो जब चोट लगी भटि कै ॥

ਫਿਰ ਦੌੜ ਕੇ ਚਟਾਕ ਕਰਕੇ ਚਪੇੜ ਮਾਰੀ। ਜਦ ਸੂਰਮੇ ਦੀ ਚਪੇੜ ਵਜੀ (ਤਾ ਉਹ ਧਰਤੀ ਉਤੇ) ਡਿਗ ਪਿਆ।

ਤੁਮ ਹੀ ਨ ਕਹੋ ਭਟ ਕਉਨ ਬੀਯੋ ਜਗ ਮੈ ਜੋਊ ਸ੍ਯਾਮ ਜੂ ਸੋ ਅਟਕੈ ॥੧੯੯੮॥

तुम ही न कहो भट कउन बीयो जग मै जोऊ स्याम जू सो अटकै ॥१९९८॥

ਤੁਸੀਂ ਹੀ (ਕਿਉਂ) ਨਹੀਂ ਦਸਦੇ ਕਿ ਜਗਤ ਵਿਚ ਹੋਰ ਕਿਹੜਾ ਯੋਧਾ ਹੈ ਜੋ ਸ੍ਰੀ ਕ੍ਰਿਸ਼ਨ ਨਾਲ ਆ ਕੇ ਲੜੇ ॥੧੯੯੮॥

ਚਿਤ ਮੈ ਜਿਨ ਧਿਆਨ ਧਰਿਯੋ ਹਿਤ ਕੈ ਸੋਊ ਸ੍ਰੀਪਤਿ ਲੋਕਹਿ ਕੋ ਸਟਿਕਿਯੋ ॥

चित मै जिन धिआन धरियो हित कै सोऊ स्रीपति लोकहि को सटिकियो ॥

ਜਿਨ੍ਹਾ ਨੇ ਹਿਤ ਕਰ ਕੇ ਚਿਤ ਵਿਚ ਧਿਆਨ ਧਰਿਆ ਹੈ, ਉਹ ਸ੍ਰੀ ਕ੍ਰਿਸ਼ਨ ਦੇ ਲੋਕ (ਅਰਥਾਤ ਬੈਕੁੰਠ) ਵਿਚ ਚਲਾ ਗਿਆ ਹੈ।

ਪਗ ਰੋਪ ਜੋਊ ਅਟਕਿਯੋ ਪ੍ਰਭੂ ਸੋ ਕਬਿ ਸ੍ਯਾਮ ਕਹੈ ਪਲ ਸੋ ਨ ਟਿਕਿਯੋ ॥

पग रोप जोऊ अटकियो प्रभू सो कबि स्याम कहै पल सो न टिकियो ॥

ਜੋ ਪੈਰ ਗਡ ਕੇ ਸ੍ਰੀ ਕ੍ਰਿਸ਼ਨ ਨਾਲ ਲੜਿਆ ਹੈ, ਕਵੀ ਸ਼ਿਆਮ ਕਹਿੰਦੇ ਹਨ, ਉਹ ਪਲ ਭਰ ਵੀ ਨਹੀਂ ਟਿਕਿਆ ਹੈ।

ਅਟਕਿਯੋ ਜੋਊ ਪ੍ਰੇਮ ਸੋ ਬੇਧ ਕੈ ਲੋਕ ਚਲਿਯੋ ਤਿਹ ਕਉ ਨ ਕਿਨ ਹੀ ਹਟਕਿਯੋ ॥

अटकियो जोऊ प्रेम सो बेध कै लोक चलियो तिह कउ न किन ही हटकियो ॥

ਜੋ (ਸ੍ਰੀ ਕ੍ਰਿਸ਼ਨ) ਦੇ ਪ੍ਰੇਮ ਨਾਲ ਜੁੜਿਆ ਹੈ, ਉਹ ਤਿੰਨ ਲੋਕਾ ਨੂੰ ਵਿੰਨ੍ਹ ਕੇ (ਨਿਕਲ ਗਿਆ ਹੈ) ਪਰ ਉਸ ਨੂੰ ਕਿਸੇ ਨੇ ਵੀ ਨਹੀਂ ਰੋਕਿਆ।

ਜਿਹ ਨੈਕੁ ਬਿਰੋਧ ਹੀਯੋ ਸਟਕਿਯੋ ਨਰ ਸੋ ਸਭ ਹੀ ਭੂਅ ਮੋ ਪਟਕਿਯੋ ॥੧੯੯੯॥

जिह नैकु बिरोध हीयो सटकियो नर सो सभ ही भूअ मो पटकियो ॥१९९९॥

ਜਿਨ੍ਹਾ ਨੇ ਹਿਰਦੇ ਵਿਚ ਜ਼ਰਾ ਜਿੰਨਾ ਵੀ ਵਿਰੋਧ ਕੀਤਾ, ਉਨ੍ਹਾ ਸਾਰਿਆਂ ਪੁਰਸ਼ਾ ਨੂੰ (ਕ੍ਰਿਸ਼ਨ ਨੇ) ਧਰਤੀ ਉਤੇ ਪਟਕ ਦਿੱਤਾ ਹੈ ॥੧੯੯੯॥

ਫਉਜ ਬਿਦਾਰ ਘਨੀ ਬ੍ਰਿਜਨਾਥ ਬਿਮੁੰਛਤ ਕੈ ਸਿਸੁਪਾਲ ਗਿਰਾਯੋ ॥

फउज बिदार घनी बृजनाथ बिमुँछत कै सिसुपाल गिरायो ॥

ਸ੍ਰੀ ਕ੍ਰਿਸ਼ਨ ਨੇ ਬਹੁਤ ਸਾਰੀ ਸੈਨਾ ਨਸ਼ਟ ਕਰ ਦਿੱਤੀ ਅਤੇ ਸ਼ਿਸ਼ੁਪਾਲ ਨੂੰ ਵੀ ਬੇਸੁਧ ਕਰ ਕੇ ਡਿਗਾ ਦਿੱਤਾ।

ਅਉਰ ਜਿਤੋ ਦਲੁ ਠਾਢੋ ਹੁਤੋ ਸੋਊ ਦੇਖਿ ਦਸਾ ਕਰਿ ਤ੍ਰਾਸ ਪਰਾਯੋ ॥

अउर जितो दलु ठाढो हुतो सोऊ देखि दसा करि त्रास परायो ॥

ਹੋਰ ਵੀ ਜਿਤਨੀ ਸੈਨਾ ਖੜੋਤੀ ਸੀ, ਉਹ (ਉਥੋਂ ਦੀ) ਦਸ਼ਾ ਨੂੰ ਵੇਖ ਕੇ ਡਰਦੀ ਹੋਈ ਭਜ ਗਈ।

ਫੇਰਿ ਰਹੇ ਤਿਨ ਕੋ ਬਹੁ ਬਾਰਿ ਕੋਊ ਫਿਰਿ ਜੁਧ ਕੇ ਕਾਜ ਨ ਆਯੋ ॥

फेरि रहे तिन को बहु बारि कोऊ फिरि जुध के काज न आयो ॥

ਉਨ੍ਹਾ ਨੂੰ (ਸੈਨਾ-ਨਾਇਕ) ਬਹੁਤ ਵਾਰ ਮੋੜ ਹਟੇ, (ਪਰ) ਫਿਰ ਕੋਈ ਵੀ ਯੁੱਧ ਦੇ ਕਾਰਜ ਲਈ ਨਹੀਂ ਆਇਆ।

ਤਉ ਰੁਕਮੀ ਦਲ ਲੈ ਬਹੁਤੋ ਸੰਗਿ ਆਪਨੇ ਆਪ ਹੀ ਜੁਧ ਕੋ ਧਾਯੋ ॥੨੦੦੦॥

तउ रुकमी दल लै बहुतो संगि आपने आप ही जुध को धायो ॥२०००॥

ਤਦ (ਰੁਕਮਨੀ ਦਾ ਭਰਾ) ਰੁਕਮੀ ਬਹੁਤ ਸਾਰੀ ਸੈਨਾ ਆਪਣੇ ਨਾਲ ਲੈ ਕੇ ਖ਼ੁਦ ਹੀ ਯੁੱਧ ਲਈ ਤੁਰ ਪਿਆ ॥੨੦੦੦॥

ਬੀਰ ਬਡੇ ਇਹ ਕੀ ਦਿਸ ਕੇ ਰਿਸ ਸੋ ਜਦੁਬੀਰ ਕਉ ਮਾਰਨ ਧਾਏ ॥

बीर बडे इह की दिस के रिस सो जदुबीर कउ मारन धाए ॥

ਇਸ ਦੇ ਪਾਸੇ ਦੇ ਬਹੁਤ ਬਲਵਾਨ ਸੂਰਮੇ ਕ੍ਰੋਧਿਤ ਹੋ ਕੇ ਸ੍ਰੀ ਕ੍ਰਿਸ਼ਨ ਨੂੰ ਮਾਰਨ ਲਈ ਦੌੜੇ।

ਜਾਤ ਕਹਾ ਫਿਰਿ ਸ੍ਯਾਮ ਲਰੋ ਹਮ ਸੋ ਸਭ ਹੀ ਇਹ ਭਾਤਿ ਬੁਲਾਏ ॥

जात कहा फिरि स्याम लरो हम सो सभ ही इह भाति बुलाए ॥

ਸਾਰੇ ਇਸ ਤਰ੍ਹਾ ਕਹਿਣ ਲਗੇ, ਹੇ ਕ੍ਰਿਸ਼ਨ! ਜਾਦੇ ਕਿਥੇ ਹੋ, ਸਾਡੇ ਨਾਲ ਲੜਾਈ ਕਰੋ।

ਤੇ ਬ੍ਰਿਜਨਾਥ ਹਨੇ ਸਭ ਹੀ ਕਹਿ ਕੈ ਉਪਮਾ ਕਬਿ ਸ੍ਯਾਮ ਸੁਨਾਏ ॥

ते बृजनाथ हने सभ ही कहि कै उपमा कबि स्याम सुनाए ॥

ਉਨ੍ਹਾ ਸਾਰਿਆਂ ਨੂੰ ਸ੍ਰੀ ਕ੍ਰਿਸ਼ਨ ਨੇ ਮਾਰ ਦਿੱਤਾ। ਉਸ ਦੀ ਉਪਮਾ ਕਵੀ ਸ਼ਿਆਮ ਕਹਿ ਕੇ ਸੁਣਾਉਂਦੇ ਹਨ।

ਮਾਨਹੁ ਹੇਰਿ ਪਤੰਗ ਦੀਆ ਕਹੁ ਟੂਟਿ ਪਰੇ ਫਿਰਿ ਜੀਤ ਨ ਆਏ ॥੨੦੦੧॥

मानहु हेरि पतंग दीआ कहु टूटि परे फिरि जीत न आए ॥२००१॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਪਤੰਗੇ ਦੀਪਕ ਨੂੰ ਵੇਖ ਕੇ (ਉਸ ਉਪਰ) ਟੁਟ ਕੇ ਪੈ ਗਏ ਹੋਣ ਅਤੇ ਫਿਰ ਜੀਉਂਦੇ ਨਾ ਮੁੜੇ ਹੋਣ ॥੨੦੦੧॥

ਜਬ ਸੈਨ ਹਨਿਯੋ ਘਨ ਸ੍ਯਾਮ ਸਭੈ ਰੁਕਮੀ ਕੁਪ ਕੈ ਤਬ ਐਸੇ ਕਹਿਓ ॥

जब सैन हनियो घन स्याम सभै रुकमी कुप कै तब ऐसे कहिओ ॥

ਜਦ ਸ੍ਰੀ ਕ੍ਰਿਸ਼ਨ ਨੇ ਸਾਰੀ ਸੈਨਾ ਨੂੰ ਮਾਰ ਸੁਟਿਆ ਤਦ ਰੁਕਮੀ ਨੇ ਕ੍ਰੋਧਵਾਨ ਹੋ ਕੇ ਇਸ ਤਰ੍ਹਾ ਕਿਹਾ,

ਜਬ ਗੂਜਰ ਹ੍ਵੈ ਧਨ ਬਾਨ ਗਹਿਯੋ ਛਤ੍ਰਾਪਨ ਛਤ੍ਰਿਨ ਤੇ ਤੋ ਰਹਿਓ ॥

जब गूजर ह्वै धन बान गहियो छत्रापन छतृन ते तो रहिओ ॥

ਜਦ ਗਵਾਲਾ ਹੋ ਕੇ (ਤੂੰ) ਧਨੁਸ਼ ਬਾਣ ਪਕੜ ਲਿਆ (ਤਦ) ਛਤ੍ਰੀਆਂ ਤੋਂ ਛਤ੍ਰੀਪਨ ਜਾਦਾ ਰਿਹਾ।

ਜਿਮ ਬੋਲਤ ਥੋ ਬਧ ਕੈ ਸਰ ਸ੍ਯਾਮ ਬਿਮੁੰਛਤ ਕੈ ਸੁ ਸਿਖਾ ਤੇ ਗਹਿਓ ॥

जिम बोलत थो बध कै सर स्याम बिमुँछत कै सु सिखा ते गहिओ ॥

ਜਿਉਂ ਹੀ (ਉਹ) ਬੋਲ ਰਿਹਾ ਸੀ, ਸ੍ਰੀ ਕ੍ਰਿਸ਼ਨ ਨੇ ਬਾਣ ਮਾਰ ਕੇ ਬੇਸੁਧ ਕਰ ਦਿੱਤਾ ਅਤੇ ਉਸ ਨੂੰ ਚੋਟੀ ਤੋਂ ਪਕੜ ਲਿਆ।

ਗਹਿ ਕੈ ਤਿਹ ਮੂੰਡ ਕੋ ਮੂੰਡ ਦਯੋ ਉਪਹਾਸ ਕੈ ਜਿਉ ਚਿਤ ਬੀਚ ਚਹਿਓ ॥੨੦੦੨॥

गहि कै तिह मूँड को मूँड दयो उपहास कै जिउ चित बीच चहिओ ॥२००२॥

ਉਸ ਨੂੰ ਪਕੜ ਕੇ ਸਿਰ ਮੁੰਨ ਦਿੱਤਾ ਅਤੇ ਜਿਵੇਂ ਚਿਤ ਵਿਚ ਆਇਆ (ਉਸ ਨਾਲ) ਮਖੌਲ ਕੀਤਾ ॥੨੦੦੨॥

ਦੋਹਰਾ ॥

दोहरा ॥

ਦੋਹਰਾ:

ਭ੍ਰਾਤ ਦਸਾ ਪਿਖਿ ਰੁਕਮਿਨੀ ਪ੍ਰਭ ਜੂ ਕੇ ਗਹਿ ਪਾਇ ॥

भ्रात दसा पिखि रुकमिनी प्रभ जू के गहि पाइ ॥

ਭਰਾ ਦੀ ਹਾਲਤ ਵੇਖ ਕੇ ਰੁਕਮਨੀ ਨੇ ਸ੍ਰੀ ਕ੍ਰਿਸ਼ਨ ਦੇ ਪੈਰ ਪਕੜ ਲਏ

ਅਨਿਕ ਭਾਤਿ ਸੋ ਸ੍ਯਾਮ ਕਬਿ ਭ੍ਰਾਤ ਲਯੋ ਛੁਟਕਾਇ ॥੨੦੦੩॥

अनिक भाति सो स्याम कबि भ्रात लयो छुटकाइ ॥२००३॥

ਅਤੇ ਕਵੀ ਸ਼ਿਆਮ (ਕਹਿੰਦੇ ਹਨ) ਅਨੇਕ ਤਰ੍ਹਾ (ਦੀਆਂ ਬੇਨਤੀਆਂ ਕਰ ਕੇ) ਭਰਾ ਨੂੰ ਮੁਕਤ ਕਰਾ ਲਿਆ ॥੨੦੦੩॥

ਸਵੈਯਾ ॥

सवैया ॥

ਸਵੈਯਾ:

ਜੋਊ ਤਾਹਿ ਸਹਾਇ ਕਉ ਆਵਤ ਭੇ ਸੁ ਹਨੇ ਸਭ ਹੀ ਚਿਤ ਮੈ ਚਹਿ ਕੈ ॥

जोऊ ताहि सहाइ कउ आवत भे सु हने सभ ही चित मै चहि कै ॥

ਜੋ ਵੀ ਉਸ ਦੀ ਸਹਾਇਤਾ ਲਈ ਆਇਆ, ਉਨ੍ਹਾ ਸਾਰਿਆਂ ਨੂੰ (ਸ੍ਰੀ ਕ੍ਰਿਸ਼ਨ ਨੇ) ਮਨ ਮਰਜ਼ੀ ਨਾਲ ਮਾਰ ਸੁਟਿਆ।

ਜੋਊ ਸੂਰ ਹਨਿਯੋ ਨ ਹਨਿਯੋ ਛਲ ਸੋ ਅਰੇ ਮਾਰਤ ਹਉ ਤੁਹਿ ਯੌ ਕਹਿ ਕੈ ॥

जोऊ सूर हनियो न हनियो छल सो अरे मारत हउ तुहि यौ कहि कै ॥

ਜੋ ਯੁੱਧ-ਵੀਰ ਮਾਰੇ ਹਨ, ਉਨ੍ਹਾ ਨੂੰ ਛਲ ਨਾਲ ਨਹੀਂ ਮਾਰਿਆ ਸਗੋਂ 'ਓਇ ਤੈਨੂੰ ਮਾਰਦਾ ਹਾ', ਇਹ ਕਹਿ ਕੇ ਮਾਰਿਆ ਹੈ।

ਬਹੁ ਭੂਪ ਹਨੇ ਗਜਬਾਜ ਰਥੀ ਸਰਤਾ ਬਹੁ ਸ੍ਰੋਨ ਚਲੀ ਬਹਿ ਕੈ ॥

बहु भूप हने गजबाज रथी सरता बहु स्रोन चली बहि कै ॥

ਬਹੁਤ ਸਾਰੇ ਰਾਜੇ, ਹਾਥੀ, ਘੋੜੇ, ਰਥਾ ਵਾਲੇ ਮਾਰ ਦਿੱਤੇ ਅਤੇ (ਉਥੇ) ਲਹੂ ਦੀਆਂ ਬਹੁਤ ਨਦੀਆਂ ਵਗ ਤੁਰੀਆਂ।

ਫਿਰਿ ਤ੍ਰੀਯ ਕੋ ਕਹੇ ਪੀਯ ਛੋਡ ਦਯੋ ਰੁਕਮੀ ਰਨਿ ਜੀਤਿ ਭਲੇ ਗਹਿ ਕੈ ॥੨੦੦੪॥

फिरि त्रीय को कहे पीय छोड दयो रुकमी रनि जीति भले गहि कै ॥२००४॥

ਫਿਰ ਇਸਤਰੀ (ਰੁਕਮਨੀ) ਦੇ ਕਹੇ ਤੇ ਪ੍ਰੀਤਮ (ਸ੍ਰੀ ਕ੍ਰਿਸ਼ਨ) ਨੇ ਰੁਕਮੀ ਨੂੰ ਚੰਗੀ ਤਰ੍ਹਾ ਜਿਤ ਕੇ ਅਤੇ ਪਕੜ ਕੇ ਛਡ ਦਿੱਤਾ ॥੨੦੦੪॥

ਤਉ ਲਉ ਗਦਾ ਗਹਿ ਕੈ ਬਲਿਭਦ੍ਰ ਪਰਿਓ ਤਿਨ ਮੈ ਚਿਤਿ ਰੋਸ ਬਢਾਯੋ ॥

तउ लउ गदा गहि कै बलिभद्र परिओ तिन मै चिति रोस बढायो ॥

ਇਤਨੇ ਤਕ ਬਲਰਾਮ ਗਦਾ ਪਕੜ ਕੇ ਅਤੇ ਮਨ ਵਿਚ ਰੋਸ ਵਧਾ ਕੇ ਉਨ੍ਹਾ ਵਿਚ ਜਾ ਧਸਿਆ।

ਸਤ੍ਰਨ ਸੈਨ ਭਜਿਯੋ ਜੋਊ ਜਾਤ ਹੋ ਸ੍ਯਾਮ ਭਨੈ ਸਭ ਕਉ ਮਿਲਿ ਘਾਯੋ ॥

सत्रन सैन भजियो जोऊ जात हो स्याम भनै सभ कउ मिलि घायो ॥

(ਕਵੀ) ਸ਼ਿਆਮ ਕਹਿੰਦੇ ਹਨ, ਵੈਰੀ ਦੀ ਸੈਨਾ ਦਾ ਜੋ ਕੋਈ ਭਜਿਆ ਜਾਦਾ ਸੀ, ਉਨ੍ਹਾ ਸਾਰਿਆ ਨੂੰ ਮਿਲ ਕੇ ਮਾਰ ਦਿੱਤਾ।

ਘਾਇ ਕੈ ਸੈਨ ਭਲੀ ਬਿਧਿ ਸੋ ਫਿਰਿ ਕੇ ਬ੍ਰਿਜ ਨਾਇਕ ਕੀ ਢਿਗ ਆਯੋ ॥

घाइ कै सैन भली बिधि सो फिरि के बृज नाइक की ढिग आयो ॥

ਚੰਗੀ ਤਰ੍ਹਾ ਸੈਨਾ ਨੂੰ ਮਾਰ ਕੇ ਫਿਰ ਉਹ ਸ੍ਰੀ ਕ੍ਰਿਸ਼ਨ ਕੋਲ ਹੀ ਆ ਗਿਆ।

ਸੀਸ ਮੁੰਡਿਓ ਰੁਕਮੀ ਕੋ ਸੁਨਿਯੋ ਜਬ ਤੋ ਹਰਿ ਸਿਉ ਇਹ ਬੈਨ ਸੁਨਾਯੋ ॥੨੦੦੫॥

सीस मुँडिओ रुकमी को सुनियो जब तो हरि सिउ इह बैन सुनायो ॥२००५॥

ਜਦ (ਉਸ ਨੇ) ਰੁਕਮੀ ਦਾ ਸਿਰ ਮੁੰਨਿਆ ਗਿਆ ਸੁਣਿਆ, ਤਾ ਸ੍ਰੀ ਕ੍ਰਿਸ਼ਨ ਨੂੰ ਇਹ ਬਚਨ ਸੁਣਾਏ ॥੨੦੦੫॥

ਬਲਭਦ੍ਰ ਬਾਚ ਕਾਨ੍ਹ ਜੂ ਸੋ ॥

बलभद्र बाच कान्रह जू सो ॥

ਬਲਰਾਮ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਭ੍ਰਾਤ ਤ੍ਰੀਆ ਕੋ ਰਨ ਬਿਖੈ ਕਾਨ੍ਹ ਜੀਤ ਜੋ ਲੀਨ ॥

भ्रात त्रीआ को रन बिखै कान्रह जीत जो लीन ॥

ਹੇ ਕ੍ਰਿਸ਼ਨ! (ਤੁਸੀਂ) ਜੋ ਇਸਤਰੀ ਦੇ ਭਰਾ ਨੂੰ ਰਣ ਵਿਚ ਜਿਤ ਲਿਆ ਹੈ (ਇਹ ਚੰਗਾ ਕੀਤਾ ਹੈ)

ਸੀਸ ਮੂੰਡ ਤਾ ਕੋ ਦਯੋ ਕਹਿਯੋ ਕਾਜ ਘਟ ਕੀਨ ॥੨੦੦੬॥

सीस मूँड ता को दयो कहियो काज घट कीन ॥२००६॥

(ਪਰ ਜੋ ਤੁਸੀਂ) ਉਸ ਦਾ ਸਿਰ ਮੁੰਨ ਦਿੱਤਾ ਹੈ, (ਬਲਰਾਮ ਨੇ) ਕਿਹਾ ਇਹ ਮਾੜਾ ਕੰਮ ਕੀਤਾ ਹੈ ॥੨੦੦੬॥

ਸਵੈਯਾ ॥

सवैया ॥

ਸਵੈਯਾ:

ਅਨਿ ਤੇ ਪੁਰ ਬਾਧਿ ਰਹੋ ਰੁਕਮੀ ਉਤ ਦ੍ਵਾਰਵਤੀ ਪ੍ਰਭ ਜੂ ਇਤ ਆਏ ॥

अनि ते पुर बाधि रहो रुकमी उत द्वारवती प्रभ जू इत आए ॥

ਉਧਰ ਰੁਕਮੀ (ਉਥੋਂ) ਆ ਕੇ ਅਤੇ (ਇਕ ਨਵਾ) ਨਗਰ ਉਸਾਰ ਕੇ (ਉਸ ਵਿਚ ਜਾ) ਰਿਹਾ ਅਤੇ ਇਧਰ ਸ੍ਰੀ ਕ੍ਰਿਸ਼ਨ (ਰੁਕਮਨੀ ਸਹਿਤ) ਦੁਆਰਿਕਾ ਨਗਰੀ ਵਿਚ ਆ ਗਏ।

ਆਇ ਹੈ ਕਾਨ੍ਹ ਜੂ ਜੀਤਿ ਤ੍ਰੀਆ ਸਭ ਯੌ ਸੁਨਿ ਕੈ ਜਨ ਦੇਖਨ ਧਾਏ ॥

आइ है कान्रह जू जीति त्रीआ सभ यौ सुनि कै जन देखन धाए ॥

ਕ੍ਰਿਸ਼ਨ ਜੀ ਇਸਤਰੀ ਨੂੰ ਜਿਤ ਕੇ ਲਿਆਏ ਹਨ', ਇਹ ਸੁਣ ਕੇ ਸਾਰੇ ਲੋਕ (ਉਸ ਨੂੰ) ਵੇਖਣ ਲਈ ਆ ਗਏ।

ਬ੍ਯਾਹ ਕੇ ਕਾਜ ਕਉ ਜੇ ਥੇ ਦਿਜੋਤਮ ਤੇ ਸਭ ਹੀ ਮਿਲਿ ਕੈ ਸੁ ਬੁਲਾਏ ॥

ब्याह के काज कउ जे थे दिजोतम ते सभ ही मिलि कै सु बुलाए ॥

ਵਿਆਹ ਦੇ ਕਾਰਜ (ਨੂੰ ਪੂਰਾ ਕਰਨ ਲਈ) ਜੋ ਵੀ ਸ੍ਰੇਸ਼ਠ ਬ੍ਰਾਹਮਣ ਸਨ, ਉਨ੍ਹਾ ਸਾਰਿਆਂ ਨੂੰ ਹੀ ਇੱਕਠਿਆਂ ਬੁਲਾ ਲਿਆ।

ਅਉਰ ਜਿਤੋ ਬਲਵੰਤ ਬਡੇ ਕਬਿ ਸ੍ਯਾਮ ਕਹੈ ਸਭ ਬੋਲਿ ਪਠਾਏ ॥੨੦੦੭॥

अउर जितो बलवंत बडे कबि स्याम कहै सभ बोलि पठाए ॥२००७॥

ਕਵੀ ਸ਼ਿਆਮ ਕਹਿੰਦੇ ਹਨ, ਹੋਰ ਵੀ ਜਿਤਨੇ ਵੱਡੇ ਵੱਡੇ ਬਲਵਾਨ ਸਨ, (ਉਨ੍ਹਾ) ਸਭ ਨੂੰ ਬੁਲਾ ਲਿਆ ॥੨੦੦੭॥

ਕਾਨ੍ਹ ਕੋ ਬ੍ਯਾਹ ਸੁਨਿਯੋ ਪੁਰ ਨਾਰਿਨ ਆਵਤ ਭੀ ਸਭ ਹੀ ਮਿਲ ਗਾਵਤ ॥

कान्ह को ब्याह सुनियो पुर नारिन आवत भी सभ ही मिल गावत ॥

(ਦੁਆਰਿਕਾ) ਨਗਰੀ ਦੀਆਂ ਨਾਰੀਆਂ ਨੇ (ਜਦ) ਕ੍ਰਿਸ਼ਨ ਦਾ ਵਿਆਹ ਹੋਣਾ ਸੁਣਿਆ (ਤਾ) ਸਾਰੀਆਂ ਹੀ ਮਿਲ ਕੇ ਗਾਉਂਦੀਆਂ ਹੋਈਆਂ ਆ ਗਈਆਂ।

ਨਾਚਤ ਡੋਲਤ ਭਾਤਿ ਭਲੀ ਕਬਿ ਸ੍ਯਾਮ ਭਨੈ ਮਿਲਿ ਤਾਲ ਬਜਾਵਤ ॥

नाचत डोलत भाति भली कबि स्याम भनै मिलि ताल बजावत ॥

ਕਵੀ ਸ਼ਿਆਮ ਕਹਿੰਦੇ ਹਨ, (ਸਾਰੀਆਂ) ਚੰਗੀ ਤਰ੍ਹਾ ਨਚਦੀਆਂ ਫਿਰਦੀਆਂ ਹਨ ਅਤੇ ਇਕੱਠੀਆਂ ਹੋ ਕੇ ਤਾੜੀਆਂ ਵਜਾਉਂਦੀਆਂ ਹਨ।

ਆਪਸਿ ਮੈ ਮਿਲਿ ਕੈ ਤਰੁਨੀ ਸਭ ਖੇਲਨ ਕਉ ਅਤਿ ਹੀ ਠਟ ਪਾਵਤ ॥

आपसि मै मिलि कै तरुनी सभ खेलन कउ अति ही ठट पावत ॥

ਸਾਰੀਆਂ ਮੁਟਿਆਰਾ ਆਪਸ ਵਿਚ ਮਿਲ ਕੇ ਖੇਡਦੀਆਂ ਹੋਈਆਂ ਸ਼ੋਭਾ ਪਾ ਰਹੀਆਂ ਹਨ।

ਅਉਰ ਕੀ ਬਾਤ ਕਹਾ ਕਹੀਐ ਪਿਖਿਬੇ ਕਹੁ ਦੇਵ ਬਧੂ ਮਿਲਿ ਆਵਤ ॥੨੦੦੮॥

अउर की बात कहा कहीऐ पिखिबे कहु देव बधू मिलि आवत ॥२००८॥

ਹੋਰਾ ਦੀ ਗੱਲ ਕੀ ਕਰੀਏ, (ਉਸ ਦ੍ਰਿਸ਼ ਨੂੰ) ਵੇਖਣ ਲਈ ਦੇਵਤਿਆਂ ਦੀਆਂ ਇਸਤਰੀਆਂ ਵੀ ਇਕੱਠੀਆਂ ਹੋ ਕੇ ਆਉਣ ਲਗੀਆਂ ਹਨ ॥੨੦੦੮॥

ਸੁੰਦਰਿ ਨਾਰਿ ਨਿਹਾਰਨ ਕਉ ਤਜਿ ਕੈ ਗ੍ਰਿਹ ਜੋ ਇਹ ਕਉਤਕ ਆਵੈ ॥

सुँदरि नारि निहारन कउ तजि कै गृह जो इह कउतक आवै ॥

ਸੁੰਦਰ ਇਸਤਰੀ (ਰੁਕਮਨੀ) ਨੂੰ ਵੇਖਣ ਲਈ ਆਪਣੇ ਘਰਾ ਨੂੰ ਛਡ ਕੇ ਜੋ ਇਸ ਮੌਜ-ਮੇਲੇ ਵਿਚ ਆਉਂਦੀਆਂ ਹਨ,

ਨਾਚਤ ਕੂਦਤ ਭਾਤਿ ਭਲੀ ਗ੍ਰਿਹ ਕੀ ਸੁਧਿ ਅਉਰ ਸਭੈ ਬਿਸਰਾਵੈ ॥

नाचत कूदत भाति भली गृह की सुधि अउर सभै बिसरावै ॥

(ਉਹ ਸਾਰੀਆਂ) ਚੰਗੀ ਤਰ੍ਹਾ ਨਾਲ ਨਚਦਿਆਂ ਕੁੱਦਦਿਆਂ ਹੋਇਆਂ ਘਰਾ ਦੀ ਹੋਰ ਸਭ ਸੁਰਤ ਭੁਲਾ ਦਿੰਦੀਆਂ ਹਨ।

ਦੇਖ ਕੈ ਬ੍ਯਾਹਹਿ ਕੀ ਰਚਨਾ ਸਭ ਹੀ ਅਪਨੋ ਮਨ ਮੈ ਸੁਖੁ ਪਾਵੈ ॥

देख कै ब्याहहि की रचना सभ ही अपनो मन मै सुखु पावै ॥

ਵਿਆਹ ਦੀ ਰੌਣਕ ਵੇਖ ਕੇ ਸਾਰੀਆਂ (ਇਸਤਰੀਆਂ) ਮਨ ਵਿਚ ਬਹੁਤ ਆਨੰਦਿਤ ਹੁੰਦੀਆਂ ਹਨ।

ਐਸੇ ਕਹੈ ਬਲਿ ਜਾਹਿ ਸਭੈ ਜਬ ਕਾਨ੍ਹ ਕਉ ਦੇਖਿ ਸਭੈ ਲਲਚਾਵੈ ॥੨੦੦੯॥

ऐसे कहै बलि जाहि सभै जब कान्रह कउ देखि सभै ललचावै ॥२००९॥

ਸਾਰੀਆਂ ਇਸ ਤਰ੍ਹਾ ਕਹਿੰਦੀਆਂ ਹਨ, ਕ੍ਰਿਸ਼ਨ ਤੋਂ ਵਾਰਨੇ ਜਾਈਏ। ਜਦੋਂ ਸ੍ਰੀ ਕ੍ਰਿਸ਼ਨ ਨੂੰ ਵੇਖਦੀਆਂ ਹਨ (ਤਾ) ਸਾਰੀਆਂ (ਦਾ ਮਨ ਉਸ ਲਈ) ਲਲਚਾਉਣ ਲਗ ਜਾਦਾ ਹੈ। (ਅਰਥਾਤ ਮੋਹਿਤ ਹੋ ਜਾਦੀਆਂ ਹਨ) ॥੨੦੦੯॥

ਜਬ ਕਾਨ੍ਹ ਕੇ ਬ੍ਯਾਹ ਕਉ ਬੇਦੀ ਰਚੀ ਪੁਰ ਨਾਰਿ ਸਭੈ ਮਿਲ ਮੰਗਲ ਗਾਯੋ ॥

जब कान्रह के ब्याह कउ बेदी रची पुर नारि सभै मिल मंगल गायो ॥

ਜਦ ਸ੍ਰੀ ਕ੍ਰਿਸ਼ਨ ਦੇ ਵਿਆਹ ਦੀ ਵੇਦੀ ਰਚੀ ਗਈ (ਤਦ) ਨਗਰ ਦੀਆਂ ਸਾਰੀਆਂ ਇਸਤਰੀਆਂ ਨੇ ਮਿਲ ਕੇ ਮੰਗਲ-ਮਈ (ਗੀਤ) ਗਾਏ।

ਨਾਚਤ ਭੇ ਨਟੂਆ ਤਿਹ ਠਉਰ ਮ੍ਰਿਦੰਗਨ ਤਾਲ ਭਲੀ ਬਿਧਿ ਦ੍ਰਯਾਯੋ ॥

नाचत भे नटूआ तिह ठउर मृदंगन ताल भली बिधि द्रयायो ॥

ਉਸ ਥਾ ਤੇ ਨਟ ਨਚਣ ਲਗੇ (ਜਿਨ੍ਹਾ ਨਾਲ) ਮ੍ਰਿਦੰਗਾ ਦਾ ਤਾਲ ਚੰਗੀ ਤਰ੍ਹਾ ਦਿੱਤਾ ਜਾ ਰਿਹਾ ਸੀ।

ਕੋਟਿ ਕਤੂਹਲ ਹੋਤ ਭਏ ਅਰੁ ਬੇਸਿਯਨ ਕੋ ਕਛੁ ਅੰਤ ਨ ਆਯੋ ॥

कोटि कतूहल होत भए अरु बेसियन को कछु अंत न आयो ॥

ਕਰੋੜਾ ਤਰ੍ਹਾ ਦੇ ਕੌਤਕ ਹੋਣ ਲਗੇ ਅਤੇ ਵੇਸ਼ਵਾਵਾ ਦਾ ਕੁਝ ਅੰਤ ਨਹੀਂ ਸੀ ਪਾਇਆ ਜਾ ਰਿਹਾ।

ਜੋ ਇਹ ਕਉਤੁਕ ਦੇਖਨ ਕਉ ਚਲਿ ਆਯੋ ਹੁਤੋ ਸਭ ਹੀ ਸੁਖੁ ਪਾਯੋ ॥੨੦੧੦॥

जो इह कउतुक देखन कउ चलि आयो हुतो सभ ही सुखु पायो ॥२०१०॥

ਜੋ ਵੀ ਇਸ ਕੌਤਕ ਨੂੰ ਵੇਖਣ ਲਈ ਚਲ ਕੇ ਆਇਆ, (ਉਨ੍ਹਾ) ਸਾਰਿਆਂ ਨੇ ਬਹੁਤ ਸੁਖ ਪ੍ਰਾਪਤ ਕੀਤਾ ॥੨੦੧੦॥

ਏਕ ਬਜਾਵਤ ਬੇਨੁ ਸਖੀ ਇਕ ਹਾਥਿ ਲੀਏ ਸਖੀ ਤਾਲ ਬਜਾਵੈ ॥

एक बजावत बेनु सखी इक हाथि लीए सखी ताल बजावै ॥

ਇਕ ਸਖੀ ਬੀਣਾ ਵਜਾਉਂਦੀ ਹੈ ਅਤੇ ਇਕ ਹੱਥ ਵਿਚ ਖੜਤਾਲ ਵਜਾ ਰਹੀ ਹੈ।

ਨਾਚਤ ਏਕ ਭਲੀ ਬਿਧਿ ਸੁੰਦਰਿ ਸੁੰਦਰਿ ਏਕ ਭਲੀ ਬਿਧਿ ਗਾਵੈ ॥

नाचत एक भली बिधि सुँदरि सुँदरि एक भली बिधि गावै ॥

ਇਕ ਸੁੰਦਰੀ ਚੰਗੀ ਤਰ੍ਹਾ ਨਚ ਰਹੀ ਹੈ ਅਤੇ ਇਕ ਸੁੰਦਰੀ ਚੰਗੀ ਤਰ੍ਹਾ ਗਾ ਰਹੀ ਹੈ।

ਝਾਜਰ ਏਕ ਮ੍ਰਿਦੰਗ ਕੇ ਬਾਜਤ ਆਏ ਭਲੇ ਇਕ ਹਾਵ ਦਿਖਾਵੈ ॥

झाजर एक मृदंग के बाजत आए भले इक हाव दिखावै ॥

ਇਕ (ਇਸਤਰੀ) ਝਾਝਰ ਅਤੇ ਇਕ ਮ੍ਰਿਦੰਗ ਵਜਾਉਂਦੀ ਹੈ ਅਤੇ ਇਕ ਆ ਕੇ ਬੜੇ ਚੰਗੇ ਹਾਵ ਵਿਖਾਉਂਦੀ ਹੈ।

ਭਾਇ ਕਰੈ ਇਕ ਆਇ ਤਬੈ ਚਿਤ ਕੇ ਰਨਿਵਾਰਨ ਮੋਦ ਬਢਾਵੈ ॥੨੦੧੧॥

भाइ करै इक आइ तबै चित के रनिवारन मोद बढावै ॥२०११॥

ਤਦ ਇਕ (ਇਸਤਰੀ) ਆ ਕੇ ਭਾਵ (ਪ੍ਰਗਟ) ਕਰਦੀ ਹੈ ਅਤੇ (ਸਾਰਿਆਂ) ਰਨਵਾਸ ਵਾਲਿਆਂ ਦੇ ਚਿਤ ਦਾ ਆਨੰਦ ਵਧਾਉਂਦੀ ਹੈ ॥੨੦੧੧॥

ਬਾਰੁਨੀ ਕੇ ਰਸ ਸੰਗ ਛਕੇ ਜਹ ਬੈਠੇ ਹੈ ਕ੍ਰਿਸਨ ਹੁਲਾਸ ਬਢੈ ਕੈ ॥

बारुनी के रस संग छके जह बैठे है क्रिसन हुलास बढै कै ॥

ਸ਼ਰਾਬ ਦੇ ਨਸ਼ੇ ਵਿਚ ਮਸਤ ਹੋ ਕੇ, ਜਿਥੇ ਕ੍ਰਿਸ਼ਨ ਆਨੰਦ ਨੂੰ ਵਧਾ ਕੇ ਬੈਠੇ ਸਨ,

ਕੁੰਕਮ ਰੰਗ ਰੰਗੇ ਪਟਵਾ ਭਟਵਾ ਅਪਨੇ ਅਤਿ ਆਨੰਦ ਕੈ ਕੈ ॥

कुँकम रंग रंगे पटवा भटवा अपने अति आनंद कै कै ॥

(ਉਥੇ ਸਾਰਿਆਂ ਦੇ) ਬਸਤ੍ਰ ਕੇਸਰੀ ਰੰਗ ਵਿਚ ਰੰਗੇ ਹੋਏ ਸਨ ਅਤੇ ਸੂਰਮੇ ਆਪਣੇ ਮਨ ਵਿਚ ਬਹੁਤ ਆਨੰਦਿਤ ਹੋ ਰਹੇ ਸਨ।

ਮੰਗਨ ਲੋਗਨ ਦੇਤ ਘਨੋ ਧਨ ਸ੍ਯਾਮ ਭਨੈ ਅਤਿ ਹੀ ਨਚਵੈ ਕੈ ॥

मंगन लोगन देत घनो धन स्याम भनै अति ही नचवै कै ॥

(ਕਵੀ) ਸ਼ਿਆਮ ਕਹਿੰਦੇ ਹਨ, ਮੰਗਣ ਵਾਲੇ ਲੋਕਾ ਤੋਂ ਬਹੁਤ ਨਾਚ ਕਰਵਾ ਕੇ ਬਹੁਤ ਧਨ ਦੇ ਰਹੇ ਹਨ।

ਰੀਝਿ ਰਹੇ ਮਨ ਮੈ ਸਭ ਹੀ ਫੁਨਿ ਸ੍ਰੀ ਜਦੁਬੀਰ ਕੀ ਓਰਿ ਚਿਤੈ ਕੈ ॥੨੦੧੨॥

रीझि रहे मन मै सभ ही फुनि स्री जदुबीर की ओरि चितै कै ॥२०१२॥

ਫਿਰ ਸਾਰੇ ਸ੍ਰੀ ਕ੍ਰਿਸ਼ਨ ਵਲ ਵੇਖੀ ਕੇ ਮਨ ਵਿਚ ਪ੍ਰਸੰਨ ਹੋ ਰਹੇ ਹਨ ॥੨੦੧੨॥

ਬੇਦ ਕੇ ਬੀਚ ਲਿਖੀ ਬਿਧਿ ਜਿਉ ਜਦੁਬੀਰ ਬ੍ਯਾਹ ਤਿਹੀ ਬਿਧਿ ਕੀਨੋ ॥

बेद के बीच लिखी बिधि जिउ जदुबीर ब्याह तिही बिधि कीनो ॥

ਜਿਵੇਂ ਵੇਦ ਵਿਚ (ਵਿਆਹ ਦੀ) ਵਿਧੀ ਲਿਖੀ ਹੈ, ਸ੍ਰੀ ਕ੍ਰਿਸ਼ਨ ਨੇ ਉਸੇ ਵਿਧੀ ਅਨੁਸਾਰ ਰੁਕਮਨੀ ਨਾਲ ਵਿਆਹ ਕੀਤਾ

ਜੋ ਰੁਕਮੀ ਤੇ ਭਲੀ ਬਿਧਿ ਕੈ ਰੁਕਮਨਿਹਿ ਕੋ ਪੁਨਿ ਜੀਤ ਕੈ ਲੀਨੋ ॥

जो रुकमी ते भली बिधि कै रुकमनिहि को पुनि जीत कै लीनो ॥

ਜਿਸ ਨੂੰ (ਉਸ ਦੇ ਭਰਾ) ਰੁਕਮੀ ਤੋਂ ਚੰਗੀ ਤਰ੍ਹਾ ਨਾਲ ਜਿਤ ਕੇ ਪ੍ਰਾਪਤ ਕੀਤਾ ਸੀ।

ਜੀਤਹਿ ਕੀ ਬਤੀਆ ਸੁਨਿ ਕੈ ਅਤਿ ਭੀਤਰ ਮੋਦ ਬਢਿਓ ਪੁਰ ਤੀਨੋ ॥

जीतहि की बतीआ सुनि कै अति भीतर मोद बढिओ पुर तीनो ॥

ਜਿਤਣ ਦੀ ਗੱਲ ਸੁਣ ਕੇ ਤਿੰਨਾ ਲੋਕਾ (ਦੇ ਨਿਵਾਸੀਆਂ ਦੇ ਚਿਤ ਵਿਚ) ਖੁਸ਼ੀ ਦਾ ਬਹੁਤ ਵਿਕਾਸ ਹੋਇਆ।

ਸ੍ਯਾਮ ਭਨੈ ਇਹ ਕਉਤਕ ਕੈ ਸਭ ਹੀ ਜਦੁਬੀਰਨ ਕਉ ਸੁਖ ਦੀਨੋ ॥੨੦੧੩॥

स्याम भनै इह कउतक कै सभ ही जदुबीरन कउ सुख दीनो ॥२०१३॥

(ਕਵੀ) ਸ਼ਿਆਮ ਕਹਿੰਦੇ ਹਨ, ਇਸ ਕੌਤਕ ਕਰ ਕੇ (ਸ੍ਰੀ ਕ੍ਰਿਸ਼ਨ ਨੇ) ਸਾਰੇ ਯਾਦਵਾ ਨੂੰ ਸੁਖ ਦਿੱਤਾ ॥੨੦੧੩॥

ਸੁਖ ਮਾਨ ਕੈ ਮਾਇ ਪੀਯੋ ਜਲ ਵਾਰ ਕੈ ਅਉ ਦ੍ਵਿਜ ਲੋਕਨ ਦਾਨ ਦੀਓ ਹੈ ॥

सुख मान कै माइ पीयो जल वार कै अउ द्विज लोकन दान दीओ है ॥

(ਕ੍ਰਿਸ਼ਨ ਦੀ) ਮਾਤਾ ਨੇ ਸੁਖ ਮਨਾ ਕੇ (ਜੋੜੀ ਦੇ ਸਿਰ ਤੋਂ) ਜਲ ਵਾਰ ਕੇ ਪੀਤਾ ਅਤੇ ਬ੍ਰਾਹਮਣ ਲੋਕਾ ਨੂੰ ਦਾਨ ਦਿੱਤਾ।

ਐਸੇ ਕਹਿਯੋ ਸਭ ਹੀ ਭੂਅ ਕੋ ਸੁਖ ਆਜ ਸਭੈ ਹਮ ਲੂਟਿ ਲੀਓ ਹੈ ॥

ऐसे कहियो सभ ही भूअ को सुख आज सभै हम लूटि लीओ है ॥

(ਫਿਰ) ਇਸ ਤਰ੍ਹਾ ਕਿਹਾ, ਅਜ ਮੈਂ ਸਾਰੀ ਧਰਤੀ ਦਾ ਸੁਖ ਲੁਟ ਲਿਆ ਹੈ।

ਆਜ ਹੁਲਾਸ ਭਯੋ ਸਜਨੀ ਉਮਗਿਓ ਨ ਰਹੈ ਕਹਿਓ ਮੋਰ ਹੀਓ ਹੈ ॥

आज हुलास भयो सजनी उमगिओ न रहै कहिओ मोर हीओ है ॥

ਹੇ ਸਜਨੀ! ਅਜ (ਮੇਰੇ ਹਿਰਦੇ) ਵਿਚ ਬਹੁਤ ਆਨੰਦ ਹੋਇਆ ਹੈ (ਅਤੇ ਫਿਰ) ਕਿਹਾ, ਮੇਰਾ ਮਨ ਉਮੰਗ (ਨਾਲ ਭਰ ਗਿਆ ਹੈ) ਅਤੇ (ਕਾਬੂ ਵਿਚ) ਨਹੀਂ ਰਹਿ ਰਿਹਾ।

ਆਜ ਕੇ ਦਿਵਸ ਹੂੰ ਪੈ ਬਲਿ ਜਾਉ ਅਰੀ ਜਬ ਮੋ ਸੁਤ ਬ੍ਯਾਹ ਕੀਓ ਹੈ ॥੨੦੧੪॥

आज के दिवस हूँ पै बलि जाउ अरी जब मो सुत ब्याह कीओ है ॥२०१४॥

ਹੇ ਸਖੀ! ਮੈਂ ਅਜ ਦੇ ਦਿਨ ਉਤੇ ਕੁਰਬਾਨ ਜਾਦੀ ਹਾ, ਜਦ ਮੇਰੇ ਪੁੱਤਰ ਨੇ ਵਿਆਹ ਕੀਤਾ ਹੈ ॥੨੦੧੪॥

ਇਤਿ ਸ੍ਰੀ ਦਸਮ ਸਕੰਧੇ ਬਚਿਤ੍ਰ ਨਾਟਕੇ ਕ੍ਰਿਸਨਾਵਤਾਰੇ ਰੁਕਮਿਨੀ ਹਰਨ ਇਤ ਬ੍ਯਾਹ ਕਰਨ ਬਰਨਨੰ ਧਿਆਇ ਸਮਾਪਤੰ ॥

इति स्री दसम सकंधे बचित्र नाटके कृसनावतारे रुकमिनी हरन इत ब्याह करन बरननं धिआइ समापतं ॥

ਇਥੇ ਸ੍ਰੀ ਦਸਮ ਸਕੰਧ ਦੇ ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਦੇ ਰੁਕਮਨੀ ਹਰਨ ਅਤੇ ਵਿਆਹ ਕਰਨ ਦਾ ਬ੍ਰਿੱਤਾਤ ਵਾਲਾ ਅਧਿਆਇ ਸਮਾਪਤ।

ਅਥ ਪ੍ਰਦੁਮਨ ਕਾ ਜਨਮ ਕਥਨੰ ॥

अथ प्रदुमन का जनम कथनं ॥

ਹੁਣ ਪ੍ਰਦੁਮਨ ਦੇ ਜਨਮ ਦਾ ਕਥਨ:

ਦੋਹਰਾ ॥

दोहरा ॥

ਦੋਹਰਾ:

ਪੁਰਖ ਤ੍ਰੀਆ ਆਨੰਦ ਸੋ ਬਹੁ ਦਿਨ ਭਏ ਬਿਤੀਤ ॥

पुरख त्रीआ आनंद सो बहु दिन भए बितीत ॥

(ਜਦ) ਇਸਤਰੀ (ਰੁਕਮਨੀ) ਅਤੇ ਪੁਰਸ਼ (ਸ੍ਰੀ ਕ੍ਰਿਸ਼ਨ) ਦੇ ਆਨੰਦ ਪੂਰਵਕ ਬਹੁਤ ਦਿਨ ਬਤੀਤ ਹੋ ਗਏ,

ਗਰਭ ਭਯੋ ਤਬ ਰੁਕਮਨੀ ਪ੍ਰਭ ਤੇ ਪਰਮ ਪੁਨੀਤ ॥੨੦੧੫॥

गरभ भयो तब रुकमनी प्रभ ते परम पुनीत ॥२०१५॥

ਤਦ ਸ੍ਰੀ ਕ੍ਰਿਸ਼ਨ ਤੋਂ ਰੁਕਮਨੀ ਨੂੰ ਪਰਮ ਪਵਿਤਰ ਗਰਭ ਹੋ ਗਿਆ ॥੨੦੧੫॥

ਸੋਰਠਾ ॥

सोरठा ॥

ਸੋਰਠਾ:

ਉਪਜਿਯੋ ਬਾਲਕ ਬੀਰ ਨਾਮ ਧਰਿਯੋ ਤਿਹ ਪਰਦੁਮਨ ॥

उपजियो बालक बीर नाम धरियो तिह परदुमन ॥

(ਫਲਸਰੂਪ) ਸੂਰਮਾ ਪੁੱਤਰ ਪੈਦਾ ਹੋਇਆ ਅਤੇ ਉਸ ਦਾ ਨਾ ਪ੍ਰਦੁਮਨ ਰਖਿਆ ਗਿਆ

ਮਹਾਰਥੀ ਰਨ ਧੀਰ ਸਭ ਜਾਨਤ ਹੈ ਜਗਤਿ ਜਿਹ ॥੨੦੧੬॥

महारथी रन धीर सभ जानत है जगति जिह ॥२०१६॥

ਜਿਸ ਨੂੰ ਸਾਰਾ ਜਗਤ ਮਹਾਰਥੀ ਅਤੇ ਰਣਧੀਰ ਦੇ ਰੂਪ ਵਿਚ ਜਾਣਦਾ ਹੈ ॥੨੦੧੬॥

ਸਵੈਯਾ ॥

सवैया ॥

ਸਵੈਯਾ:

ਦਸ ਦਿਉਸ ਕੋ ਬਾਲਕ ਭਯੋ ਜਬ ਹੀ ਤਬ ਸੰਬਰ ਦੈਤ ਲੈ ਤਾਹਿ ਗਯੋ ਹੈ ॥

दस दिउस को बालक भयो जब ही तब संबर दैत लै ताहि गयो है ॥

ਜਦ ਬਾਲਕ ਦਸਾ ਦਿਨਾ ਦਾ ਹੋ ਗਿਆ ਤਦ ਸੰਬਰ (ਨਾ ਦਾ) ਦੈਂਤ ਉਸ ਨੂੰ ਲੈ ਗਿਆ।

ਸਿੰਧ ਕੇ ਭੀਤਰ ਡਾਰਿ ਦਯੋ ਇਕ ਮਛ ਹੁਤੋ ਤਿਹ ਲੀਲ ਲਯੋ ਹੈ ॥

सिंध के भीतर डारि दयो इक मछ हुतो तिह लील लयो है ॥

(ਉਸ ਨੇ ਲੈ ਜਾ ਕੇ) ਸਮੁੰਦਰ ਵਿਚ ਸੁਟ ਦਿੱਤਾ। (ਉਥੇ) ਇਕ ਮੱਛ ਹੁੰਦਾ ਸੀ, (ਉਸ ਨੇ) ਉਸ (ਬਾਲਕ) ਨੂੰ ਨਿਗਲ ਲਿਆ।

ਮਛ ਸੋਊ ਗਹਿ ਝੀਵਰਿ ਏਕੁ ਸੁ ਸੰਬਰ ਪੈ ਫਿਰਿ ਜਾਇ ਦਯੋ ਹੈ ॥

मछ सोऊ गहि झीवरि एकु सु संबर पै फिरि जाइ दयो है ॥

ਉਸ ਮੱਛ ਨੂੰ ਇਕ ਝੀਵਰ ਨੇ ਪਕੜ ਲਿਆ ਅਤੇ ਫਿਰ ਉਸ ਨੇ (ਉਹ) ਸੰਬਰ (ਦੈਂਤ) ਕੋਲ (ਵੇਚ) ਦਿੱਤਾ।

ਭਛਨ ਕੋ ਫੁਨਿ ਤਾਹਿ ਰਸੋਇ ਮੈ ਭੇਜਿ ਦਯੋ ਸੁ ਉਲਾਸ ਕਯੋ ਹੈ ॥੨੦੧੭॥

भछन को फुनि ताहि रसोइ मै भेजि दयो सु उलास कयो है ॥२०१७॥

ਫਿਰ (ਦੈਂਤ ਨੇ ਉਸ ਨੂੰ) ਖਾਣ ਲਈ ਰਸੋਈ ਵਿਚ ਭੇਜ ਦਿੱਤਾ ਅਤੇ (ਮਨ ਵਿਚ) ਬਹੁਤ ਖੁਸ਼ ਹੋਇਆ ॥੨੦੧੭॥

ਜਬ ਮਛ ਕੋ ਪਾਰਨ ਪੇਟ ਲਗੇ ਤਬ ਸੁੰਦਰ ਬਾਰਿਕ ਏਕ ਨਿਹਾਰਿਯੋ ॥

जब मछ को पारन पेट लगे तब सुँदर बारिक एक निहारियो ॥

ਜਦ (ਰਸੋਈ ਬਣਾਉਣ ਵਾਲੀ ਇਸਤਰੀ) ਮੱਛ ਦਾ ਪੇਟ ਪਾੜਨ ਲਗੀ ਤਦ (ਉਸ ਨੇ ਉਸ ਵਿਚ) ਇਕ ਸੁੰਦਰ ਬਾਲਕ ਵੇਖਿਆ।

ਹੋਇ ਦਇਆਲ ਵਤੀ ਸੁ ਤ੍ਰੀਆ ਕਰੁਨਾ ਰਸੁ ਪੈ ਚਿਤ ਮੈ ਤਿਨਿ ਧਾਰਿਯੋ ॥

होइ दइआल वती सु त्रीआ करुना रसु पै चित मै तिनि धारियो ॥

ਉਹ ਇਸਤਰੀ ਦਇਆਵਾਨ ਹੋ ਗਈ ਅਤੇ ਉਸ ਨੇ ਚਿਤ ਵਿਚ ਕਰੁਣ ਰਸ ਨੂੰ ਧਾਰਿਆ (ਅਰਥਾਤ ਤਰਸ ਕਰਨ ਦੇ ਭਾਵ ਵਿਚ ਹੋ ਗਈ)।

ਤੇਰੋ ਕਹਿਯੋ ਪਤਿ ਹੈ ਇਮ ਨਾਰਦ ਸ੍ਯਾਮ ਭਨੈ ਇਹ ਭਾਤਿ ਉਚਾਰਿਯੋ ॥

तेरो कहियो पति है इम नारद स्याम भनै इह भाति उचारियो ॥

(ਕਵੀ) ਸ਼ਿਆਮ ਕਹਿੰਦੇ ਹਨ, ਨਾਰਦ ਨੇ (ਉਥੇ ਆ ਕੇ) ਇਸ ਤਰ੍ਹਾ ਕਿਹਾ, ਇਹ ਤੇਰਾ ਪਤੀ ਹੈ।

ਸੋ ਬਤੀਆ ਸੁਨਿ ਕੈ ਮੁਨਿ ਨਾਰਿ ਭਲੀ ਬਿਧਿ ਸੋ ਭਰਤਾ ਕਰਿ ਪਾਰਿਯੋ ॥੨੦੧੮॥

सो बतीआ सुनि कै मुनि नारि भली बिधि सो भरता करि पारियो ॥२०१८॥

(ਨਾਰਦ) ਮੁਨੀ ਦੀ ਗੱਲ ਸੁਣ ਕੇ (ਉਸ) ਇਸਤਰੀ ਨੇ ਉਸ ਨੂੰ ਪਤੀ ਮੰਨ ਕੇ ਚੰਗੀ ਤਰ੍ਹਾ ਪਾਲਿਆ ॥੨੦੧੮॥

ਚੌਪਈ ॥

चौपई ॥

ਚੌਪਈ:

ਪੋਖਨ ਬਹੁਤੁ ਦਿਵਸ ਜਬ ਕਰੀ ॥

पोखन बहुतु दिवस जब करी ॥

ਜਦ ਬਹੁਤ ਦਿਨਾ ਤਕ (ਉਸ ਨੇ ਬਾਲਕ ਦੀ) ਪਾਲਨਾ ਕੀਤੀ

ਤਬ ਇਹ ਦ੍ਰਿਸਟਿ ਤ੍ਰੀਆ ਕੀ ਧਰੀ ॥

तब इह द्रसटि त्रीआ की धरी ॥

ਤਦ ਉਸ ਨੇ (ਜਵਾਨ ਹੋ ਕੇ) ਇਸਤਰੀ ਵਲ ਦ੍ਰਿਸ਼ਟੀ ਕੀਤੀ (ਅਰਥਾਤ ਉਸ ਵਲ ਪਤੀ ਭਾਵ ਨਾਲ ਵੇਖਿਆ)।

ਕਾਮ ਭਾਵ ਚਿਤ ਭੀਤਰ ਚਹਿਯੋ ॥

काम भाव चित भीतर चहियो ॥

(ਉਸ ਇਸਤਰੀ ਨੇ) ਚਿਤ ਵਿਚ ਕਾਮ ਭਾਵ ਦੀ ਇੱਛਾ ਕੀਤੀ

ਰੁਕਮਿਨਿ ਸੁਤ ਸਿਉ ਬਚ ਇਹ ਕਹਿਯੋ ॥੨੦੧੯॥

रुकमिनि सुत सिउ बच इह कहियो ॥२०१९॥

ਅਤੇ ਰੁਕਮਨੀ ਦੇ ਪੁੱਤਰ ਨੂੰ ਇਹ ਬਚਨ ਕਹੇ ॥੨੦੧੯॥

ਮੈਨਵਤੀ ਤਬ ਬੈਨ ਸੁਨਾਏ ॥

ਮੈਨਵਤੀ ਤਬ ਬੈਨ ਸੁਨਾਏ ॥

ਕਾਮ ਆਤੁਰ (ਇਸਤਰੀ) ਨੇ ਇਹ ਬਚਨ (ਕਹਿ ਕੇ) ਸੁਣਾਏ,

ਤੁਮ ਮੋ ਪਤਿ ਰੁਕਮਿਨਿ ਕੇ ਜਾਏ ॥

तुम मो पति रुकमिनि के जाए ॥

(ਤੁਸੀਂ) ਰੁਕਮਨੀ ਦੇ ਪੁੱਤਰ ਅਤੇ ਮੇਰੇ ਪਤੀ ਹੋ।

ਤੁਮ ਕੋ ਸੰਬਰ ਦਾਨਵ ਹਰਿਯੋ ॥

तुम को संबर दानव हरियो ॥

ਤੁਹਾਨੂੰ ਸੰਬਰ ਦੈਂਤ ਨੇ ਚੁਰਾ ਲਿਆ ਸੀ

ਆਨਿ ਸਿੰਧੁ ਕੇ ਭੀਤਰ ਡਰਿਯੋ ॥੨੦੨੦॥

आनि सिंधु के भीतर डरियो ॥२०२०॥

ਅਤੇ ਲਿਆ ਕੇ ਸਮੁੰਦਰ ਵਿਚ ਸੁਟ ਦਿੱਤਾ ਸੀ ॥੨੦੨੦॥

ਤਬ ਇਕ ਮਛ ਲੀਲ ਤੁਹਿ ਲਯੋ ॥

तब इक मछ लील तुहि लयो ॥

ਤਦ ਇਕ ਮੱਛ ਨੇ ਤੁਹਾਨੂੰ ਨਿਗਲ ਲਿਆ।

ਸੋ ਭੀ ਮਛ ਫਾਸਿ ਬਸਿ ਭਯੋ ॥

सो भी मछ फासि बसि भयो ॥

ਉਹ ਮੱਛ ਵੀ ਜਾਲ ਦੇ ਕਾਬੂ ਆ ਗਿਆ।

ਝੀਵਰ ਫਿਰਿ ਸੰਬਰ ਪੈ ਲਿਆਯੋ ॥

झीवर फिरि संबर पै लिआयो ॥

ਝੀਵਰ ਫਿਰ (ਉਸ ਨੂੰ) ਸੰਬਰ ਕੋਲ ਲੈ ਆਇਆ।

ਤਿਹ ਹਮ ਪੈ ਭਛਨ ਹਿਤ ਦਿਆਯੋ ॥੨੦੨੧॥

तिह हम पै भछन हित दिआयो ॥२०२१॥

ਉਸ ਨੇ ਮੈਨੂੰ ਖਾਣ ਲਈ (ਤਿਆਰ ਕਰਨ ਨੂੰ) ਦਿੱਤਾ ॥੨੦੨੧॥

ਜਬ ਹਮ ਪੇਟ ਮਛ ਕੋ ਫਾਰਿਯੋ ॥

जब हम पेट मछ को फारियो ॥

ਜਦ ਮੈਂ ਮੱਛ ਦੇ ਪੇਟ ਨੂੰ ਪਾੜਿਆ,

ਤਬ ਤੋਹਿ ਕਉ ਮੈ ਨੈਨਿ ਨਿਹਾਰਿਯੋ ॥

तब तोहि कउ मै नैनि निहारियो ॥

ਤਦ ਮੈਂ ਤੁਹਾਨੂੰ ਅੱਖਾ ਨਾਲ (ਪੇਟ ਵਿਚੋਂ ਨਿਕਲਿਆ) ਵੇਖਿਆ।

ਮੋਰੇ ਹ੍ਰਿਦੈ ਦਇਆ ਅਤਿ ਆਈ ॥

मोरे ह्रदै दइआ अति आई ॥

(ਤਦ) ਮੇਰੇ ਦਿਲ ਵਿਚ ਬਹੁਤ ਦਇਆ ਆ ਗਈ

ਅਉ ਨਾਰਦ ਇਹ ਭਾਤ ਸੁਨਾਈ ॥੨੦੨੨॥

अउ नारद इह भात सुनाई ॥२०२२॥

ਅਤੇ ਨਾਰਦ ਨੇ (ਆ ਕੇ ਮੈਨੂੰ) ਇਸ ਤਰ੍ਹਾ (ਕਹਿ ਕੇ) ਸੁਣਾਇਆ, ॥੨੦੨੨॥

ਇਹ ਅਵਤਾਰ ਮਦਨ ਕੋ ਆਹੀ ॥

इह अवतार मदन को आही ॥

ਇਹ ਕਾਮ ਦਾ ਅਵਤਾਰ ਹੈ

ਢੂੰਢਤ ਫਿਰਤ ਰੈਨ ਦਿਨ ਜਾਹੀ ॥

ढूँढत फिरत रैन दिन जाही ॥

ਜਿਸ ਨੂੰ (ਤੂੰ) ਰਾਤ ਦਿਨ ਲਭਦੀ ਫਿਰਦੀ ਹੈਂ।

ਮੈ ਪਤਿ ਲਖਿ ਤੁਹਿ ਸੇਵਾ ਕਰੀ ॥

मै पति लखि तुहि सेवा करी ॥

ਮੈਂ ਪਤੀ ਸਮਝ ਕੇ ਤੁਹਾਡੀ ਸੇਵਾ ਕੀਤੀ।

ਅਬ ਮੈ ਮਦਨ ਕਥਾ ਚਿਤ ਧਰੀ ॥੨੦੨੩॥

अब मै मदन कथा चित धरी ॥२०२३॥

ਹੁਣ ਮੈਂ ਚਿਤ ਵਿਚ (ਗੁਪਤ) ਰਖੀ ਹੋਈ ਕਾਮਕਥਾ (ਨੂੰ ਸੁਣਾਉਂਦੀ ਹਾ) ॥੨੦੨੩॥

ਰੁਦ੍ਰ ਕੋਪ ਕਾਇਆ ਤੁਹਿ ਜਰੀ ॥

रुद्र कोप काइआ तुहि जरी ॥

ਜਦੋਂ ਰੁਦ੍ਰ ਦੇ ਕ੍ਰੋਧ ਕਾਰਨ ਤੁਹਾਡੀ ਕਾਇਆ ਸੜ ਗਈ ਸੀ,

ਤਬ ਮੈ ਪੂਜਾ ਸਿਵ ਕੀ ਕਰੀ ॥

तब मै पूजा सिव की करी ॥

ਤਦ ਮੈਂ ਸ਼ਿਵ ਦੀ ਪੂਜਾ ਕੀਤੀ।

ਬਰੁ ਸਿਵ ਦਯੋ ਹੁਲਾਸ ਬਢੈ ਹੈ ॥

बरु सिव दयो हुलास बढै है ॥

(ਤਦ) ਸ਼ਿਵ ਨੇ ਪ੍ਰਸੰਨ ਹੋ ਕੇ ਮੈਨੂੰ ਵਰ ਦਿੱਤਾ

ਭਰਤਾ ਵਹੀ ਮੂਰਤਿ ਤੂ ਪੈ ਹੈ ॥੨੦੨੪॥

भरता वही मूरति तू पै है ॥२०२४॥

(ਕਿ) ਤੂੰ ਉਸੇ ਸਰੂਪ ਵਾਲਾ ਪਤੀ ਪ੍ਰਾਪਤ ਕਰੇਂਗੀ ॥੨੦੨੪॥

ਦੋਹਰਾ ॥

दोहरा ॥

ਦੋਹਰਾ:

ਤਬ ਹਉ ਸੰਬਰ ਦੈਤ ਕੀ ਭਈ ਰਸੋਇਨ ਆਇ ॥

तब हउ संबर दैत की भई रसोइन आइ ॥

ਤਦ ਮੈਂ (ਇਥੇ) ਆ ਕੇ ਸੰਬਰ ਦੈਂਤ ਦੀ ਰਸੋਇਣ ਬਣ ਗਈ।

ਅਬ ਭਰਤਾ ਮੁਹਿ ਰੁਦ੍ਰ ਤੁ ਸੁੰਦਰ ਦਯੋ ਬਨਾਇ ॥੨੦੨੫॥

अब भरता मुहि रुद्र तू सुँदर दयो बनाइ ॥२०२५॥

ਹੁਣ (ਤੁਸੀਂ) ਮੇਰੇ ਪਤੀ ਹੋ, ਰੁਦ੍ਰ ਨੇ ਤੁਹਾਨੂੰ ਸੁੰਦਰ (ਸਰੂਪ ਵਾਲਾ) ਬਣਾ ਦਿੱਤਾ ਹੈ ॥੨੦੨੫॥

ਸਵੈਯਾ ॥

सवैया ॥

ਸਵੈਯਾ:

ਸੁਤ ਕਾਨ੍ਹ ਕੇ ਯੌ ਬਤੀਯਾ ਸੁਨਿ ਕੈ ਆਪਨੇ ਚਿਤ ਮੈ ਅਤਿ ਕ੍ਰੋਧ ਬਢਾਯੋ ॥

सुत कान्रह के यौ बतीया सुनि कै आपने चित मै अति क्रोध बढायो ॥

ਸ੍ਰੀ ਕ੍ਰਿਸ਼ਨ ਦੇ ਪੁੱਤਰ (ਪ੍ਰਦੁਮਨ) ਨੇ ਇਹ ਗੱਲ ਸੁਣ ਕੇ ਆਪਣੇ ਚਿਤ ਵਿਚ ਬਹੁਤ ਕ੍ਰੋਧ ਵਧਾ ਲਿਆ।

ਬਾਨ ਕਮਾਨ ਕ੍ਰਿਪਾਨ ਗਦਾ ਗਹਿ ਕੈ ਅਰਿ ਕੇ ਬਧ ਕਾਰਨ ਧਾਯੋ ॥

बान कमान कृपान गदा गहि कै अरि के बध कारन धायो ॥

ਧਨੁਸ਼ ਬਾਣ, ਕ੍ਰਿਪਾਨ ਅਤੇ ਗਦਾ ਪਕੜ ਕੇ ਵੈਰੀ (ਸੰਬਰ ਦੈਂਤ) ਨੂੰ ਮਾਰਨ ਲਈ ਭਜ ਪਿਆ।

ਧਾਮ ਜਹਾ ਤਿਹ ਬੈਰੀ ਕੋ ਥੇ ਤਿਹ ਦ੍ਵਾਰ ਪੈ ਜਾਇ ਕੈ ਬੈਨ ਸੁਨਾਯੋ ॥

धाम जहा तिह बैरी को थे तिह द्वार पै जाइ कै बैन सुनायो ॥

ਜਿਥੇ ਉਸ ਵੈਰੀ ਦਾ ਘਰ ਸੀ, ਉਸ ਦੇ ਦੁਆਰ ਉਤੇ ਜਾ ਕੇ (ਇਹ) ਬੋਲ ਸੁਣਾਏ,

ਜਾਹਿ ਕਉ ਸਿੰਧੁ ਮੈ ਡਾਰ ਦਯੋ ਅਬ ਸੋ ਤੁਹਿ ਸੋ ਲਰਬੇ ਕਹੁ ਆਯੋ ॥੨੦੨੬॥

जाहि कउ सिंधु मै डार दयो अब सो तुहि सो लरबे कहु आयो ॥२०२६॥

ਜਿਸ ਨੂੰ (ਤੂੰ) ਸਮੁੰਦਰ ਵਿਚ ਸੁਟ ਦਿੱਤਾ ਸੀ, ਹੁਣ ਓਹੀ ਤੇਰੇ ਨਾਲ ਲੜਨ ਲਈ ਆਇਆ ਹੈ ॥੨੦੨੬॥

ਯੌ ਜਬ ਬੈਨ ਕਹੁ ਸੁਤ ਸ੍ਯਾਮ ਤੋ ਸੰਬਰ ਸਸਤ੍ਰ ਗਦਾ ਗਹਿ ਆਯੋ ॥

यौ जब बैन कहु सुत स्याम तो संबर ससत्र गदा गहि आयो ॥

ਇਸ ਤਰ੍ਹਾ ਜਦ ਕ੍ਰਿਸ਼ਨ ਦੇ ਪੁੱਤਰ (ਪ੍ਰਦੁਮਨ) ਨੇ ਬੋਲ ਕਹੇ ਤਾ ਸੰਬਰ (ਦੈਂਤ) ਗਦਾ ਸ਼ਸਤ੍ਰ ਪਕੜ ਕੇ ਆ ਗਿਆ।

ਜੈਸੇ ਕਹੀ ਬਿਧਿ ਜੁਧਹਿ ਕੀ ਤਿਹ ਭਾਤਿ ਸੋ ਤਾਹੀ ਨੇ ਜੁਧ ਮਚਾਯੋ ॥

जैसे कही बिधि जुधहि की तिह भाति सो ताही ने जुध मचायो ॥

ਜਿਸ ਤਰ੍ਹਾ ਦੀ ਯੁੱਧ ਦੀ ਵਿਧੀ ਕਹੀ ਜਾਂਦੀ ਹੈ, ਉਸੇ ਤਰ੍ਹਾ ਨਾਲ ਉਸ ਨੇ ਯੁੱਧ ਮਚਾਇਆ।

ਆਪ ਭਜਿਯੋ ਨਹਿ ਤਾ ਭੂਅ ਤੇ ਨਹਿ ਵਾਹਿ ਕਉ ਤ੍ਰਾਸ ਦੈ ਪੈਗੁ ਭਜਾਯੋ ॥

आप भजियो नहि ता भूअ ते नहि वाहि कउ त्रास दै पैगु भजायो ॥

ਉਹ ਆਪ ਉਸ ਧਰਤੀ ਤੋਂ ਨਾ ਭਜਿਆ ਅਤੇ ਨਾ ਹੀ ਉਸ (ਪ੍ਰਦੁਮਨ) ਨੂੰ ਡਰਾ ਕੇ (ਇਕ) ਕਦਮ ਵੀ ਭਜਾ ਸਕਿਆ।

ਆਹਵ ਯਾ ਬਿਧਿ ਹੋਤ ਭਯੋ ਕਹਿ ਕੈ ਇਹ ਭਾਤ ਸੋ ਸ੍ਯਾਮ ਸੁਨਾਯੋ ॥੨੦੨੭॥

आहव या बिधि होत भयो कहि कै इह भात सो स्याम सुनायो ॥२०२७॥

ਇਸ ਤਰ੍ਹਾ ਦਾ ਯੁੱਧ ਹੋਇਆ, (ਜਿਸ ਨੂੰ) ਇਸ ਤਰ੍ਹਾ ਕਹਿ ਕੇ (ਕਵੀ) ਸ਼ਿਆਮ ਨੇ ਸੁਣਾਇਆ ਹੈ ॥੨੦੨੭॥

ਅਤਿ ਹੀ ਤਿਹ ਠਾ ਜਬ ਮਾਰ ਮਚੀ ਅਰਿ ਜਾਤ ਭਯੋ ਨਭਿ ਮੈ ਛਲੁ ਕੈ ਕੈ ॥

अति ही तिह ठा जब मार मची अरि जात भयो नभि मै छलु कै कै ॥

ਉਸ ਥਾ ਉਤੇ ਜਦ ਬਹੁਤ ਲੜਾਈ ਹੋਈ, (ਤਾ) ਵੈਰੀ ਛਲ ਕਰ ਕੇ ਆਕਾਸ਼ ਵਿਚ ਚਲਾ ਗਿਆ।

ਲੈ ਕਰਿ ਪਾਹਨ ਬ੍ਰਿਸਟ ਕਰੀ ਸੁਤ ਸ੍ਯਾਮ ਕੇ ਪੈ ਅਤਿ ਕ੍ਰੁਧਤ ਹ੍ਵੈ ਕੈ ॥

लै करि पाहन बृसट करी सुत स्याम के पै अति क्रुधत ह्वै कै ॥

(ਉਥੋਂ ਉਸ ਨੇ) ਸ੍ਰੀ ਕ੍ਰਿਸ਼ਨ ਦੇ ਪੁੱਤਰ ਉਤੇ ਅਤਿ ਕ੍ਰੋਧ ਕਰ ਕੇ, ਹੱਥ ਵਿਚ ਪੱਥਰ ਲੈ ਕੇ (ਉਨ੍ਹਾ ਦੀ) ਵਰਖਾ ਕੀਤੀ।

ਸੋ ਇਨ ਪਾਹਨ ਬਿਅਰਥ ਕਰੇ ਤਿਨ ਕੋ ਸਰ ਏਕਹਿ ਏਕ ਲਗੈ ਹੈ ॥

सो इन पाहन बिअरथ करे तिन को सर एकहि एक लगै है ॥

ਉਸ (ਪ੍ਰਦੁਮਨ) ਨੇ ਇਕ ਇਕ ਨੂੰ ਇਕ ਇਕ ਬਾਣ ਮਾਰ ਕੇ ਉਨ੍ਹਾ ਪੱਥਰਾ ਨੂੰ ਵਿਅਰਥ ਕਰ ਦਿੱਤਾ।

ਸਸਤ੍ਰਨ ਸੋ ਤਿਹ ਕੋ ਤਨ ਬੇਧ ਕੈ ਭੂਮਿ ਡਰਿਓ ਅਤਿ ਰੋਸ ਬਢੈ ਕੈ ॥੨੦੨੮॥

ससत्रन सो तिह को तन बेध कै भूमि डरिओ अति रोस बढै कै ॥२०२८॥

ਉਨ੍ਹਾ ਦੇ ਸ਼ਰੀਰਾ ਨੂੰ ਕ੍ਰੋਧ ਕਰ ਕੇ ਸ਼ਸਤ੍ਰਾ ਨਾਲ ਵਿੰਨ੍ਹ ਕੇ ਧਰਤੀ ਉਤੇ ਸੁਟ ਦਿੱਤਾ ॥੨੦੨੮॥

ਅਸਿ ਐਚਿ ਝਟਾਕ ਲਯੋ ਕਟਿ ਤੇ ਸਿਰਿ ਸੰਬਰ ਕੈ ਸੁ ਝਟਾਕ ਦੇ ਝਾਰਿਯੋ ॥

असि ऐचि झटाक लयो कटि ते सिरि संबर कै सु झटाक दे झारियो ॥

(ਪ੍ਰਦੁਮਨ ਨੇ) ਤੁਰਤ ਲਕ ਨਾਲੋਂ ਤਲਵਾਰ ਖਿਚ ਲਈ ਅਤੇ ਝਟਕਾ ਦੇ ਕੇ ਸੰਬਰ ਦੇ ਸਿਰ ਉਤੇ ਝਾੜ ਦਿੱਤੀ।

ਦੇਵਨ ਕੇ ਗਨ ਹੇਰਤ ਜੇ ਤਿਨ ਪਉਰਖ ਦੇਖ ਕੈ ਧੰਨਿ ਉਚਾਰਿਯੋ ॥

देवन के गन हेरत जे तिन पउरख देख कै धंनि उचारियो ॥

ਦੇਵਤਿਆਂ ਦੇ ਜੋ ਟੋਲੇ ਵੇਖ ਰਹੇ ਸਨ, ਉਨ੍ਹਾ ਨੇ (ਪ੍ਰਦੁਮਨ ਦੀ) ਮਰਦਾਨਗੀ ਵੇਖ ਕੇ ਧੰਨ ਧੰਨ ਕਿਹਾ।

ਭੂਮਿ ਗਿਰਾਇ ਦਯੋ ਕੈ ਬਿਮੁਛਿਤ ਸ੍ਰੋਨ ਸੰਬੂਹ ਧਰਾ ਪੈ ਬਿਥਾਰਿਯੋ ॥

भूमि गिराइ दयो कै बिमुछित स्रोन संबूह धरा पै बिथारियो ॥

(ਉਸ ਨੂੰ ਪ੍ਰਦੁਮਨ ਨੇ) ਬੇਸੁਧ ਕਰ ਕੇ ਧਰਤੀ ਉਤੇ ਡਿਗਾ ਦਿੱਤਾ ਅਤੇ ਲਹੂ ਦਾ ਹੜ੍ਹ ਧਰਤੀ ਉਤੇ ਫੈਲਾ ਦਿੱਤਾ।

ਕਾਨ੍ਹ ਕੋ ਪੂਤ ਸਪੂਤ ਭਯੋ ਜਿਨਿ ਏਕ ਕ੍ਰਿਪਾਨ ਤੇ ਸੰਬਰ ਮਾਰਿਯੋ ॥੨੦੨੯॥

कान्रह को पूत सपूत भयो जिनि एक कृपान ते संबर मारियो ॥२०२९॥

ਸ੍ਰੀ ਕ੍ਰਿਸ਼ਨ ਦਾ ਪੁੱਤਰ ਸੁਪੁੱਤਰ ਸਾਬਤ ਹੋਇਆ ਜਿਸ ਨੇ ਕ੍ਰਿਪਾਨ ਦੇ ਇਕ (ਝਟਕੇ ਨਾਲ) ਸੰਬਰ ਨੂੰ ਮਾਰ ਦਿੱਤਾ ॥੨੦੨੯॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਪਰਦੁਮਨ ਸੰਬਰ ਦੈਤ ਹਰਿ ਲੈ ਗਯੋ ਇਤ ਸੰਬਰ ਕੋ ਪਰਦੁਮਨ ਬਧ ਕੀਓ ਧਿਆਇ ਸਮਾਪਤਮ ॥

इति स्री बचित्र नाटक ग्रंथे कृसनावतारे परदुमन संबर दैत हरि लै गयो इत संबर को परदुमन बध कीओ धिआइ समापतम ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸਨਾਵਤਾਰ ਦੇ ਪਰਦੁਮਨ ਦਾ ਸੰਬਰ ਦੈਂਤ ਦੁਆਰਾ ਹਰਨ ਅਤੇ ਫਿਰ ਪ੍ਰਦੁਮਨ ਦੁਆਰਾ ਸੰਬਰ ਦਾ ਬਧ ਵਾਲਾ ਅਧਿਆਇ ਸਮਾਪਤ।

ਅਥ ਪਰਦੁਮਨ ਸੰਬਰ ਕੋ ਬਧਿ ਰੁਕਮਿਨ ਕੋ ਮਿਲੇ ॥

अथ परदुमन संबर को बधि रुकमिन को मिले ॥

ਹੁਣ ਪ੍ਰਦੁਮਨ ਸੰਬਰ ਦਾ ਬਧ ਕਰ ਕੇ ਰੁਕਮਨੀ ਨੂੰ ਮਿਲੇ:

ਦੋਹਰਾ ॥

दोहरा ॥

ਦੋਹਰਾ:

ਤਿਹ ਕੋ ਬਧ ਕੈ ਪਰਦੁਮਨਿ ਆਯੋ ਆਪਨੇ ਗ੍ਰੇਹ ॥

तिह को बध कै परदुमनि आयो आपने ग्रेह ॥

ਉਸ ਦਾ ਬਧ ਕਰ ਕੇ ਪ੍ਰਦੁਮਨ ਆਪਣੇ ਘਰ ਆ ਗਿਆ।

ਰਤਿ ਆਪਨੇ ਪਤਿ ਸੰਗਿ ਤਬੈ ਕਹਿਓ ਬਢੈ ਕੈ ਨੇਹ ॥੨੦੩੦॥

रति आपने पति संगि तबै कहिओ बढै कै नेह ॥२०३०॥

ਤਦ ਰਤਿ (ਰਸੋਇਣ) ਨੇ ਆਪਣੇ ਪਤੀ (ਕਾਮ ਰੂਪ ਪ੍ਰਦੁਮਨ) ਨੂੰ ਪ੍ਰੇਮ ਪੂਰਵਕ ਕਿਹਾ ॥੨੦੩੦॥

ਚੀਲਿ ਆਪ ਹੁਇ ਆਪਨੇ ਊਪਰਿ ਪਤਹਿ ਚੜਾਇ ॥

चीलि आप हुइ आपने ऊपरि पतहि चड़ाइ ॥

(ਉਸ ਨੇ) ਆਪਣੇ ਆਪ ਨੂੰ ਇਲ ਬਣਾ ਕੇ (ਫਿਰ) ਆਪਣੇ ਉਪਰ ਪਤੀ (ਪ੍ਰਦੁਮਨ) ਨੂੰ ਚੜ੍ਹਾ ਲਿਆ।

ਰੁਕਮਿਨਿ ਕੋ ਗ੍ਰਿਹ ਥੋ ਜਹਾ ਤਹਿ ਹੀ ਪਹੁੰਚੀ ਆਇ ॥੨੦੩੧॥

रुकमिनि को गृह थो जहा तहि ही पहुँची आइ ॥२०३१॥

ਜਿਥੇ ਰੁਕਮਨੀ ਦਾ ਘਰ ਸੀ, ਉਥੇ ਹੀ ਜਾ ਪਹੁੰਚੀ ॥੨੦੩੧॥

ਸਵੈਯਾ ॥

सवैया ॥

ਸਵੈਯਾ:

ਛੋਰ ਕੈ ਚੀਲ ਕੋ ਰੂਪ ਦਯੋ ਤ੍ਰੀਆ ਕੋ ਅਤਿ ਸੁੰਦਰ ਰੂਪ ਬਨਾਯੋ ॥

छोर कै चील को रूप दयो त्रीआ को अति सुँदर रूप बनायो ॥

ਇਲ ਦਾ ਰੂਪ ਛਡ ਕੇ ਇਸਤਰੀ ਦਾ ਬਹੁਤ ਸੁੰਦਰ ਰੂਪ ਬਣਾ ਲਿਆ।

ਵਾਹਿ ਉਤਾਰ ਕੈ ਕੰਧਹਿ ਤੇ ਤਿਹ ਕੰਧਿ ਪਟੰਬਰ ਪੀਤ ਧਰਾਯੋ ॥

वाहि उतार कै कंधहि ते तिह कंधि पटंबर पीत धरायो ॥

ਉਸ ਨੂੰ ਮੋਢੇ ਤੋਂ ਉਤਾਰ ਕੇ, ਉਸ ਦੇ ਮੋਢੇ ਉਤੇ ਪੀਲਾ ਬਸਤ੍ਰ ਧਰ ਦਿੱਤਾ।

ਸੋਰਹ ਹਜਾਰ ਤ੍ਰੀਆ ਸਭ ਥੀ ਜਹਿ ਠਾਢਿ ਤਿਨੈ ਇਹ ਰੂਪ ਦਿਖਾਯੋ ॥

सोरह हजार त्रीआ सभ थी जहि ठाढि तिनै इह रूप दिखायो ॥

ਜਿਥੇ (ਸ੍ਰੀ ਕ੍ਰਿਸ਼ਨ ਦੀਆਂ) ਸਾਰੀਆਂ ਸੋਲ੍ਹਾ ਹਜ਼ਾਰ ਇਸਤਰੀਆਂ ਸਨ, ਉਸ ਨੇ ਖੜੋ ਕੇ (ਆਪਣਾ) ਰੂਪ ਵਿਖਾਇਆ।

ਸੁ ਸੁਕਚੀ ਚਿਤ ਬੀਚ ਸਭੈ ਇਹ ਭਾਤਿ ਲਖਿਯੋ ਬ੍ਰਿਜ ਨਾਇਕ ਆਯੋ ॥੨੦੩੨॥

सु सुकची चित बीच सभै इह भाति लखियो बृज नाइक आयो ॥२०३२॥

ਉਹ ਸਾਰੀਆਂ (ਆਪਣੇ) ਚਿਤ ਵਿਚ ਸੰਗ ਗਈਆਂ (ਕਿਉਂਕਿ ਉਨ੍ਹਾ ਨੇ) ਇਸ ਤਰ੍ਹਾ ਸਮਝਿਆ (ਮਾਨੋ) ਸ੍ਰੀ ਕ੍ਰਿਸ਼ਨ ਹੀ ਆ ਗਏ ਹੋਣ ॥੨੦੩੨॥

ਸਵੈਯਾ ॥

सवैया ॥

ਸਵੈਯਾ:

ਤਾਹਿ ਨਿਹਾਰਿ ਕੈ ਸ੍ਯਾਮ ਸੀ ਮੂਰਤਿ ਤ੍ਰੀਅ ਸਭੈ ਮਨ ਮੈ ਸੁਕਚਾਹੀ ॥

ताहि निहारि कै स्याम सी मूरति त्रीअ सभै मन मै सुकचाही ॥

ਉਸ ਦੀ ਸ੍ਰੀ ਕ੍ਰਿਸ਼ਨ ਵਰਗੀ ਸੂਰਤ ਵੇਖ ਕੇ ਸਾਰੀਆਂ ਇਸਤਰੀਆਂ ਮਨ ਵਿਚ ਝਿਝਕੀਆਂ।

ਲਿਆਯੋ ਹੈ ਆਨਿ ਬਧੂ ਕੋਊ ਬ੍ਯਾਹਿ ਕਹੈ ਸਖੀ ਕੀ ਸੁ ਸਖੀ ਗਹਿ ਬਾਹੀ ॥

लिआयो है आनि बधू कोऊ ब्याहि कहै सखी की सु सखी गहि बाही ॥

(ਇਕ) ਸਖੀ (ਦੂਜੀ) ਸਖੀ ਦੀ ਬਾਹ ਪਕੜ ਕੇ ਕਹਿੰਦੀ ਹੈ ਕਿ (ਕ੍ਰਿਸ਼ਨ) ਕੋਈ ਹੋਰ ਬਧੂ ਨੂੰ ਵਿਆਹ ਲਿਆਇਆ ਹੈ।

ਏਕ ਨਿਹਾਰਿ ਕਹੈ ਤਿਹ ਕੈ ਉਰਿ ਓਰਿ ਬਿਚਾਰ ਭਲੇ ਮਨ ਮਾਹੀ ॥

एक निहारि कहै तिह कै उरि ओरि बिचार भले मन माही ॥

ਇਕ (ਸਖੀ) ਉਸ ਦੀ ਛਾਤੀ ਵਲ ਵੇਖ ਕੇ ਕਹਿੰਦੀ ਹੈ ਕਿ ਮਨ ਵਿਚ ਚੰਗੀ ਤਰ੍ਹਾ ਵਿਚਾਰ ਕਰ ਲਵੋ,

ਲਛਨ ਅਉਰ ਸਭੈ ਹਰਿ ਕੇ ਇਹ ਏਕ ਲਤਾ ਭ੍ਰਿਗੁ ਕੀ ਉਰਿ ਨਾਹੀ ॥੨੦੩੩॥

लछन अउर सभै हरि के इह एक लता भृगु की उरि नाही ॥२०३३॥

ਇਸ ਦੇ ਹੋਰ ਸਾਰੇ ਲੱਛਣ ਤਾ ਕ੍ਰਿਸ਼ਨ ਵਰਗੇ ਹਨ, ਪਰ ਛਾਤੀ ਉਤੇ ਇਕ ਭ੍ਰਿਗੂ-ਲਤਾ (ਦਾ ਚਿੰਨ੍ਹ) ਨਹੀਂ ਹੈ ॥੨੦੩੩॥

ਪੇਖਤ ਤਾਹਿ ਰੁਕਮਨਿ ਕੇ ਸੁ ਪਯੋਧਰ ਵਾ ਪਯ ਸੋ ਭਰਿ ਆਏ ॥

पेखत ताहि रुकमनि के सु पयोधर वा पय सो भरि आए ॥

ਉਸ ਨੂੰ ਵੇਖਦਿਆਂ ਹੀ ਰੁਕਮਨੀ ਦੇ ਥਣ ਦੁੱਧ ਨਾਲ ਭਰ ਗਏ। ਚਿਤ ਵਿਚ ਬਹੁਤ ਮੋਹ ਵਧ ਗਿਆ

ਮੋਹੁ ਬਢਿਯੋ ਅਤਿ ਹੀ ਚਿਤ ਮੈ ਕਰੁਨਾ ਰਸੁ ਸੋ ਢੁਰਿ ਬੈਨ ਸੁਨਾਏ ॥

मोहु बढियो अति ही चित मै करुना रसु सो ढुरि बैन सुनाए ॥

ਅਤੇ ਕਰੁਣ ਰਸ ਨਾਲ ਭਰੇ ਹੋਏ ਬਚਨ (ਕਹਿ ਕੇ) ਸੁਣਾਏ।

ਐਸੇ ਸਖੀ ਕਹਿਓ ਮੋ ਸੁਤ ਥੋ ਪ੍ਰਭ ਦੈ ਹਮ ਕੋ ਹਮ ਤੇ ਜੁ ਛਿਨਾਏ ॥

ऐसे सखी कहिओ मो सुत थो प्रभ दै हम को हम ते जु छिनाए ॥

(ਰੁਕਮਨੀ ਨੇ) ਕਿਹਾ, ਹੇ ਸਖੀ! ਇਸ ਤਰ੍ਹਾ ਦਾ ਹੀ ਮੇਰਾ ਪੁੱਤਰ ਸੀ (ਜੋ) ਪ੍ਰਭੂ (ਸ੍ਰੀ ਕ੍ਰਿਸ਼ਨ) ਨੇ ਮੈਨੂੰ ਦੇ ਕੇ, (ਫਿਰ) ਮੇਰੇ ਪਾਸੋਂ ਖੋਹ ਲਿਆ।

ਯੌ ਕਹਿ ਸਾਸ ਉਸਾਸ ਲਯੋ ਕਬਿ ਸ੍ਯਾਮ ਕਹੈ ਦੋਊ ਨੈਨ ਬਹਾਏ ॥੨੦੩੪॥

यौ कहि सास उसास लयो कबि स्याम कहै दोऊ नैन बहाए ॥२०३४॥

ਇਸ ਤਰ੍ਹਾ ਕਹਿ ਕੇ ਹੌਕਾ ਭਰਿਆ, ਕਵੀ ਸ਼ਿਆਮ ਕਹਿੰਦੇ ਹਨ, ਦੋਹਾ ਨੈਣਾ ਤੋਂ (ਹੰਝੂ) ਵਗਾ ਦਿੱਤੇ ॥੨੦੩੪॥

ਇਤਿ ਤੇ ਬ੍ਰਿਜ ਨਾਇਕ ਆਇ ਗਯੋ ਇਹ ਮੂਰਤਿ ਓਰਿ ਰਹੇ ਟਕ ਲਾਈ ॥

इति ते बृज नाइक आइ गयो इह मूरति ओरि रहे टक लाई ॥

ਇਧਰੋਂ ਸ੍ਰੀ ਕ੍ਰਿਸ਼ਨ ਆ ਗਏ ਅਤੇ ਇਸ ਦੀ ਸ਼ਕਲ ਵਲ ਇਕ ਟਕ ਵੇਖਣ ਲਗੇ।

ਤਉ ਹੀ ਲਉ ਨਾਰਦ ਆਇ ਗਯੋ ਬਿਰਥਾ ਸਭ ਹੀ ਤਿਨਿ ਭਾਖਿ ਸੁਨਾਈ ॥

तउ ही लउ नारद आइ गयो बिरथा सभ ही तिनि भाखि सुनाई ॥

ਉਦੋਂ ਹੀ ਨਾਰਦ ਆ ਗਿਆ। ਉਸ ਨੇ ਸਾਰੀ ਵਿਥਿਆ ਕਹਿ ਕੇ ਸੁਣਾ ਦਿੱਤੀ, ਕ੍ਰਿਸ਼ਨ ਜੀ! ਇਹ ਤੁਹਾਡਾ ਹੀ ਪੁੱਤਰ ਹੈ।

ਕਾਨ੍ਹ ਜੂ ਪੂਤ ਤਿਹਾਰੋ ਈ ਹੈ ਇਹ ਯੌ ਸੁਨਿ ਕੈ ਪੁਰ ਬਾਜੀ ਬਧਾਈ ॥

कान्रह जू पूत तिहारो ई है इह यौ सुनि कै पुर बाजी बधाई ॥

ਇਸ (ਗੱਲ) ਨੂੰ ਸੁਣ ਕੇ ਨਗਰ ਵਿਚ ਖੁਸ਼ੀ ਦੇ ਵਾਜੇ ਵਜਣ ਲਗੇ। (ਕਵੀ) ਸ਼ਿਆਮ ਕਹਿੰਦੇ ਹਨ,

ਭਾਗਨ ਕੀ ਨਿਧਿ ਸ੍ਯਾਮ ਭਨੈ ਜਦੁਬੀਰ ਮਨੋ ਇਹ ਦਿਵਸਹਿ ਪਾਈ ॥੨੦੩੫॥

भागन की निधि स्याम भनै जदुबीर मनो इह दिवसहि पाई ॥२०३५॥

(ਇਸ ਤਰ੍ਹਾ ਪ੍ਰਤੀਤ ਹੋ ਰਿਹਾ ਸੀ) ਮਾਨੋ ਸ੍ਰੀ ਕ੍ਰਿਸ਼ਨ ਨੇ ਅਜ ਦੇ ਦਿਨ ਭਾਗਾ ਦਾ ਭੰਡਾਰ ਪ੍ਰਾਪਤ ਕਰ ਲਿਆ ਹੋਵੇ ॥੨੦੩੫॥

ਇਤਿ ਸ੍ਰੀ ਦਸਮ ਸਕੰਧੇ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਪਰਦੁਮਨ ਸੰਬਰ ਦੈਤ ਬਧ ਕੈ ਰੁਕਮਿਨਿ ਕਾਨ੍ਹ ਜੂ ਕੋ ਆਈ ਮਿਲਤ ਭਏ ॥

इति स्री दसम सकंधे बचित्र नाटक कृसनावतारे परदुमन संबर दैत बध कै रुकमिनि कान्रह जू को आई मिलत भए ॥

ਇਥੇ ਸ੍ਰੀ ਦਸਮ ਸਕੰਧ ਬਚਿਤ੍ਰ ਨਾਟਕ ਦੇ ਕ੍ਰਿਸਨਾਵਤਾਰ ਦੇ ਪਰਦਮਨ ਸੰਬਰ ਦੈਂਤ ਦਾ ਬਧ ਕਰ ਕੇ ਰੁਕਮਨੀ ਅਤੇ ਕਾਨ੍ਹ ਜੀ ਨੂੰ ਆ ਕੇ ਮਿਲੇ ਅਧਿਆਇ ਦੀ ਸਮਾਪਤੀ।

ਅਥ ਸਤ੍ਰਾਜਿਤ ਸੂਰਜ ਤੇ ਮਨਿ ਲਿਆਏ ਜਾਮਵੰਤ ਬਧ ਕਥਨੰ ॥

अथ सत्राजित सूरज ते मनि लिआए जामवंत बध कथनं ॥

ਹੁਣ ਸਤ੍ਰਾਜਿਤ ਸੂਰਜ ਤੋਂ ਮਣੀ ਲਿਆਏ ਅਤੇ ਜਾਮਵੰਤ ਦੇ ਬਧ ਦਾ ਕਥਨ:

ਦੋਹਰਾ ॥

दोहरा ॥

ਦੋਹਰਾ:

ਇਤ ਸੂਰਜ ਸੇਵਾ ਕਰੀ ਸਤ੍ਰਾਜਿਤ ਬਲਵਾਨ ॥

इत सूरज सेवा करी सत्राजित बलवान ॥

ਇਧਰ ਬਲਵਾਨ ਯੋਧੇ ਸਤ੍ਰਾਜਿਤ ਨੇ ਸੂਰਜ ਦੀ (ਬਹੁਤ) ਸੇਵਾ ਕੀਤੀ।

ਰਵਿ ਤਿਹ ਕੋ ਤਬ ਮਨਿ ਦਈ ਉਜਲ ਆਪ ਸਮਾਨ ॥੨੦੩੬॥

रवि तिह को तब मनि दई उजल आप समान ॥२०३६॥

(ਪ੍ਰਸੰਨ ਹੋ ਕੇ) ਸੂਰਜ ਨੇ ਉਸ ਨੂੰ ਆਪਣੇ ਵਰਗੀ ਉਜਲੀ ਮਣੀ ਪ੍ਰਦਾਨ ਕੀਤੀ ॥੨੦੩੬॥

ਸਵੈਯਾ ॥

सवैया ॥

ਸਵੈਯਾ:

ਲੈ ਮਨਿ ਸੂਰਜ ਤੇ ਅਰਿ ਜੀਤ ਜੁ ਤਾ ਦਿਨ ਆਪਨੇ ਧਾਮਹਿ ਆਯੋ ॥

लै मनि सूरज ते अरि जीत जु ता दिन आपने धामहि आयो ॥

ਸੂਰਜ ਤੋਂ ਮਣੀ ਲੈ ਕੇ ਸਤ੍ਰਾਜਿਤ ਉਸੇ ਦਿਨ ਘਰ ਆਇਆ ਸੀ।

ਜੋ ਕਬਿ ਸਜਾਮ ਭਨੈ ਕਰਿ ਸੇਵ ਘਨੋ ਰਵਿ ਕੋ ਚਿਤ ਤਾ ਰਿਝਵਾਯੋ ॥

जो कबि स्याम भनै करि सेव घनो रवि को चित ता रिझवायो ॥

ਕਵੀ ਸ਼ਿਆਮ ਕਹਿੰਦੇ ਹਨ, (ਉਸ ਨੇ) ਸੂਰਜ ਦੀ ਬਹੁਤ ਸੇਵਾ ਕਰ ਕੇ ਉਸ ਦਾ ਮਨ ਖੁਸ਼ ਕੀਤਾ

ਅਉ ਕਰਿ ਕੈ ਤਪਸ੍ਯਾ ਅਤਿ ਹੀ ਤਿਹ ਕੀ ਹਿਤ ਸੋ ਤਿਹ ਕਉ ਜਬ ਗਾਯੋ ॥

अउ करि कै तपस्या अति ही तिह की हित सो तिह कउ जब गायो ॥

ਅਤੇ ਪ੍ਰੇਮ ਪੂਰਵਕ ਉਸ ਦੀ ਕਠੋਰ ਤਪਸਿਆ ਕਰ ਕੇ ਜਦ ਉਸ (ਦੇ ਯਸ਼ ਨੂੰ) ਗਾਇਆ (ਤਾ ਉਸ ਨੇ ਰੀਝ ਕੇ ਮਣੀ ਬਖ਼ਸ਼ੀ)।

ਸੋ ਸੁਨਿ ਕੈ ਸੁ ਬ੍ਰਿਥਾ ਪੁਰ ਲੋਗਨ ਯੌ ਜਦੁਬੀਰ ਪੈ ਜਾਇ ਸੁਨਾਯੋ ॥੨੦੩੭॥

सो सुनि कै सु बृथा पुर लोगन यौ जदुबीर पै जाइ सुनायो ॥२०३७॥

ਉਹ ਸਾਰੀ ਵਿਥਿਆ ਸੁਣ ਕੇ, ਫਿਰ ਨਗਰ ਵਾਸੀਆਂ ਨੇ ਜਾ ਕੇ ਸ੍ਰੀ ਕ੍ਰਿਸ਼ਨ ਨੂੰ ਸੁਣਾ ਦਿੱਤੀ ॥੨੦੩੭॥

ਕਾਨ੍ਹ ਜੂ ਬਾਚ ॥

कान्रह जू बाच ॥

ਕ੍ਰਿਸ਼ਨ ਜੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਕਾਨ੍ਹ ਬੁਲਾਇ ਅਰੰਜਿਤ ਕਉ ਹਸਿ ਕੈ ਮੁਖ ਤੇ ਇਹ ਆਇਸ ਦੀਨੋ ॥

कान्रह बुलाइ अरंजित कउ हसि कै मुख ते इह आइस दीनो ॥

ਕ੍ਰਿਸ਼ਨ ਨੇ ਸਤ੍ਰਾਜਿਤ ('ਅਰੰਜਿਤ') ਨੂੰ ਬੁਲਾ ਲਿਆ ਅਤੇ ਹਸ ਕੇ ਮੂੰਹ ਤੋਂ ਇਹ ਆਗਿਆ ਦਿੱਤੀ

ਭੂਪ ਕਉ ਦੈ ਤੁ ਕਹਿਓ ਅਬ ਹੀ ਰਵਿ ਤੇ ਜੁ ਰਿਝਾਇ ਕੈ ਤੈ ਧਨੁ ਲੀਨੋ ॥

भूप कउ दै तु कहिओ अब ही रवि ते जु रिझाइ कै तै धनु लीनो ॥

ਅਤੇ ਕਿਹਾ ਕਿ ਸੂਰਜ ਨੂੰ ਰਿਝਾ ਕੇ ਜੋ ਧਨ ਪ੍ਰਾਪਤ ਕੀਤਾ ਹੈ, ਉਹ ਰਾਜਾ (ਉਗ੍ਰਸੈਨ) ਨੂੰ ਹੁਣੇ ਹੀ ਭੇਟਾ ਕਰ ਦਿਓ।

ਜੋ ਚਹਿ ਕੈ ਚਿਤ ਮੈ ਚਪਲਾ ਦੁਤਿ ਯਾਹਿ ਕਹਿਯੋ ਇਨ ਨੈਕੁ ਨ ਕੀਨੋ ॥

जो चहि कै चित मै चपला दुति याहि कहियो इन नैकु न कीनो ॥

ਜੋ ਬਿਜਲੀ ਦੀ ਚਮਕ ਵਾਲੀ (ਮਣੀ ਹੈ) ਚਿਤ ਵਿਚ ਖ਼ੁਸ਼ (ਹੋ ਕੇ ਦੇ ਦਿਓ)। (ਸ੍ਰੀ ਕ੍ਰਿਸ਼ਨ ਨੇ) ਇਸ ਤਰ੍ਹਾ ਕਹਿ ਦਿੱਤਾ, (ਪਰ) ਉਸ ਨੇ (ਇਸ ਤਰ੍ਹਾ) ਬਿਲਕੁਲ ਨਾ ਕੀਤਾ।

ਮੋਨ ਹੀ ਠਾਨ ਕੇ ਬੈਠਿ ਰਹਿਯੋ ਬ੍ਰਿਜਨਾਥ ਕੋ ਉਤਰੁ ਨੈਕੁ ਨ ਦੀਨੋ ॥੨੦੩੮॥

मोन ही ठान के बैठि रहियो बृजनाथ को उतरु नैकु न दीनो ॥२०३८॥

(ਸਤ੍ਰਾਜਿਤ) ਚੁਪ ਧਾਰ ਕੇ (ਉਸੇ ਥਾ ਉਤੇ) ਬੈਠਾ ਰਿਹਾ ਅਤੇ ਸ੍ਰੀ ਕ੍ਰਿਸ਼ਨ ਨੂੰ ਬਿਲਕੁਲ ਉੱਤਰ ਨਾ ਦਿੱਤਾ ॥੨੦੩੮॥

ਪ੍ਰਭ ਯੌ ਬਤੀਆ ਕਹਿ ਬੈਠਿ ਰਹਿਯੋ ਤਿਹ ਭ੍ਰਾਤ ਅਖੇਟ ਕੇ ਕਾਜ ਪਧਾਰਿਯੋ ॥

प्रभ यौ बतीआ कहि बैठि रहियो तिह भ्रात अखेट के काज पधारियो ॥

ਸ੍ਰੀ ਕ੍ਰਿਸ਼ਨ ਇਹ ਗੱਲ ਕਹਿ ਕੇ ਬੈਠੇ ਰਹੇ, ਪਰ ਉਸ (ਸਤ੍ਰਾਜਿਤ) ਦਾ ਭਰਾ ਸ਼ਿਕਾਰ ਖੇਡਣ ਲਈ ਚਲਾ ਗਿਆ।

ਬਾਧ ਭਲੇ ਮਨਿ ਕਉ ਸਿਰ ਪੈ ਸਭ ਹੂੰ ਜਨ ਦੂਸਰ ਭਾਨੁ ਬਿਚਾਰਿਯੋ ॥

बाध भले मनि कउ सिर पै सभ हूँ जन दूसर भानु बिचारियो ॥

ਉਸ ਸ੍ਰੇਸ਼ਠ ਮਣੀ ਨੂੰ (ਉਸ ਨੇ) ਸਿਰ ਉਤੇ ਬੰਨ੍ਹ ਲਿਆ (ਜਿਸ ਨੂੰ ਵੇਖ ਕੇ) ਸਾਰਿਆਂ ਲੋਕਾ ਨੇ ਉਸ ਨੂੰ ਦੂਜਾ ਸੂਰਜ ਸਮਝ ਲਿਆ।

ਕਾਨਨ ਕੇ ਜਬ ਬੀਚ ਗਯੋ ਮ੍ਰਿਗਰਾਜ ਬਡੋ ਇਕ ਯਾਹਿ ਨਿਹਾਰਿਯੋ ॥

कानन के जब बीच गयो मृगराज बडो इक याहि निहारियो ॥

ਜਦ ਉਹ ਬਨ ਵਿਚ ਗਿਆ (ਤਾ) ਉਸ ਨੇ ਇਕ ਬਹੁਤ ਵੱਡਾ ਸ਼ੇਰ ਵੇਖਿਆ।

ਤਾਨ ਕੈ ਬਾਨ ਚਲਾਵਤ ਭਯੋ ਸਰ ਵਾ ਸਹਿ ਕੈ ਇਹ ਕੋ ਫਿਰਿ ਮਾਰਿਯੋ ॥੨੦੩੯॥

तान कै बान चलावत भयो सर वा सहि कै इह को फिरि मारियो ॥२०३९॥

(ਉਸ ਨੂੰ ਨਿਸ਼ਾਨਾ ਬਣਾ ਕੇ) ਖਿਚ ਕੇ ਬਾਣ ਚਲਾ ਦਿੱਤਾ। ਉਸ ਨੇ (ਬਾਣ) ਨੂੰ ਸਹਿ ਕੇ, ਫਿਰ ਇਸ ਨੂੰ ਮਾਰ ਦਿੱਤਾ ॥੨੦੩੯॥

ਚੌਪਈ ॥

चौपई ॥

ਚੌਪਈ:

ਜਬ ਤਿਨਿ ਕੇ ਹਰਿ ਕੇ ਸਰਿ ਮਾਰਿਯੋ ॥

जब तिनि के हरि के सरि मारियो ॥

ਜਦ ਉਸ ਨੇ ਸ਼ੇਰ ਨੂੰ ਬਾਣ ਮਾਰਿਆ,

ਤਬ ਕੇ ਹਰਿ ਪੁਰਖਤ ਸੰਭਾਰਿਯੋ ॥

तब के हरि पुरखत संभारियो ॥

ਤਦ ਸ਼ੇਰ ਨੇ ਆਪਣੇ ਬਲ ਨੂੰ ਸੰਭਾਲਿਆ।

ਏਕ ਚਪੇਟ ਚਉਕਿ ਤਿਹ ਮਾਰੀ ॥

एक चपेट चउकि तिह मारी ॥

ਚੌਂਕ ਕੇ ਇਕ ਚਪੇੜ ਉਸ ਨੂੰ ਮਾਰੀ

ਮਨਿ ਸਮੇਤ ਲਈ ਪਾਗ ਉਤਾਰੀ ॥੨੦੪੦॥

मनि समेत लई पाग उतारी ॥२०४०॥

ਅਤੇ ਮਣੀ ਸਮੇਤ ਉਸ ਦੀ ਪਗੜੀ ਉਤਾਰ ਲਈ ॥੨੦੪੦॥

ਦੋਹਰਾ ॥

दोहरा ॥

ਦੋਹਰਾ:

ਤਿਹ ਬਧ ਕੈ ਮਨਿ ਪਾਗ ਲੈ ਸਿੰਘ ਧਸਿਯੋ ਬਨਿ ਜਾਇ ॥

तिह बध कै मनि पाग लै सिंघ धसियो बनि जाइ ॥

ਉਸ ਨੂੰ ਮਾਰ ਕੇ ਅਤੇ ਮਣੀ ਤੇ ਪਗੜੀ ਨੂੰ ਲੈ ਕੇ ਸ਼ੇਰ ਬਨ ਵਿਚ ਜਾ ਵੜਿਆ।

ਭਾਲਕ ਏਕ ਬਡੋ ਹੁਤੋ ਤਿਹਿ ਹੇਰਿਓ ਮਿਰਗਰਾਇ ॥੨੦੪੧॥

भालक एक बडो हुतो तिहि हेरिओ मिरगराइ ॥२०४१॥

(ਉਥੇ) ਇਕ ਬਹੁਤ ਵੱਡਾ ਰਿਛ ਹੁੰਦਾ ਸੀ, ਉਸ ਨੇ ਸ਼ੇਰ ਨੂੰ ਵੇਖ ਲਿਆ ॥੨੦੪੧॥

ਸਵੈਯਾ ॥

सवैया ॥

ਸਵੈਯਾ:

ਭਾਲਕ ਦੇਖਿ ਮਨੀ ਦੁਤਿ ਕਉ ਸੁ ਲਖਿਯੋ ਕੋਊ ਕੇਹਰਿ ਲੈ ਫਲੁ ਆਯੋ ॥

भालक देखि मनी दुति कउ सु लखियो कोऊ केहरि लै फलु आयो ॥

ਰਿਛ ਨੇ ਮਣੀ ਦੀ ਚਮਕ ਨੂੰ ਵੇਖ ਕੇ ਸਮਝਿਆ ਕਿ ਸ਼ੇਰ ਕੋਈ ਫਲ ਲੈ ਆਇਆ ਹੈ।

ਯਾ ਫਲ ਕਉ ਅਬ ਭਛ ਕਰੋ ਸੁ ਛੁਧਾਤੁਰੁ ਹ੍ਵੈ ਤਹ ਭਛਨ ਧਾਯੋ ॥

या फल कउ अब भछ करो सु छुधातरु ह्वै तह भछन धायो ॥

ਇਸ ਫਲ ਨੂੰ ਹੁਣ ਖਾ ਲਵਾ', ਉਹ ਭੁਖ ਨਾਲ ਆਤੁਰ ਹੋ ਕੇ ਉਸ ਨੂੰ ਖਾਣ ਲਈ ਭਜਿਆ।

ਜ੍ਯੋ ਮ੍ਰਿਗਰਾਜ ਥੋ ਜਾਤ ਚਲਿਯੋ ਤਿਉ ਅਚਾਨਕ ਆਇ ਕੈ ਜੁਧੁ ਮਚਾਯੋ ॥

ज्यो मृगराज थो जात चलियो तिउ अचानक आइ कै जुधु मचायो ॥

ਜਿਵੇਂ ਹੀ ਸ਼ੇਰ ਚਲਿਆ ਜਾ ਰਿਹਾ ਸੀ, ਤਿਵੇਂ (ਰਿਛ ਨੇ) ਆ ਕੇ ਅਚਾਨਕ ਲੜਾਈ ਸ਼ੁਰੂ ਕਰ ਦਿੱਤੀ।

ਏਕ ਚਪੇਟ ਚਟਾਕ ਦੈ ਮਾਰਿ ਝਟਾਕ ਦੈ ਸਿੰਘ ਕੋ ਮਾਰਿ ਗਿਰਾਯੋ ॥੨੦੪੨॥

एक चपेट चटाक दै मारि झटाक दै सिंघ को मारि गिरायो ॥२०४२॥

ਚਟਾਕ ਕਰ ਕੇ ਇਕ ਚਪੇੜ (ਸ਼ੇਰ ਨੂੰ) ਮਾਰੀ ਅਤੇ ਝਟ ਹੀ ਸ਼ੇਰ ਨੂੰ ਮਾਰ ਕੇ ਡਿਗਾ ਦਿੱਤਾ ॥੨੦੪੨॥

ਦੋਹਰਾ ॥

दोहरा ॥

ਦੋਹਰਾ:

ਜਾਮਵਾਨ ਬਧਿ ਸਿੰਘ ਕੋ ਮਨਿ ਲੈ ਮਨਿ ਸੁਖੁ ਪਾਇ ॥

जामवान बधि सिंघ को मनि लै मनि सुखु पाइ ॥

ਜਾਮਵਾਨ (ਨਾ ਦੇ ਰਿਛ ਨੇ) ਸ਼ੇਰ ਨੂੰ ਮਾਰ ਕੇ ਅਤੇ ਮਣੀ ਲੈ ਕੇ ਸੁਖ ਪ੍ਰਾਪਤ ਕੀਤਾ।

ਜਹਾ ਗ੍ਰਿਹਿ ਆਪਨ ਹੁਤੋ ਤਹ ਹੀ ਪਹੁਚਿਯੋ ਆਇ ॥੨੦੪੩॥

जहा गृहि आपन हुतो तह ही पहुचियो आइ ॥२०४३॥

ਜਿਥੇ ਉਸ ਦਾ ਆਪਣਾ ਘਰ ਸੀ, ਉਥੇ ਹੀ ਜਾ ਪਹੁੰਚਿਆ ॥੨੦੪੩॥

ਸਤ੍ਰਾਜਿਤ ਲਖਿ ਭੇਦ ਨਹਿ ਸਭਨਨ ਕਹਿਯੋ ਸੁਨਾਇ ॥

सत्राजित लखि भेद नहि सभनन कहियो सुनाइ ॥

ਸਤ੍ਰਾਜਿਤ ਨੇ (ਇਸ ਘਟਨਾ ਦਾ) ਭੇਦ ਨਾ ਸਮਝ ਕੇ ਸਾਰਿਆਂ ਨੂੰ ਕਹਿ ਕੇ ਸੁਣਾਇਆ

ਕ੍ਰਿਸਨ ਮਾਰਿ ਮੁਹਿ ਭ੍ਰਾਤ ਕਉ ਲੀਨੀ ਮਨਿ ਛੁਟਕਾਇ ॥੨੦੪੪॥

कृसन मारि मुहि भ्रात कउ लीनी मनि छुटकाइ ॥२०४४॥

ਕਿ ਕ੍ਰਿਸ਼ਨ ਨੇ ਮੇਰੇ ਭਰਾ ਨੂੰ ਮਾਰ ਕੇ ਮਣੀ ਖੋਹ ਲਈ ਹੈ ॥੨੦੪੪॥

ਸਵੈਯਾ ॥

सवैया ॥

ਸਵੈਯਾ:

ਯੌ ਸੁਨਿ ਕੈ ਚਰਚਾ ਪ੍ਰਭ ਜੂ ਆਪਨੇ ਢਿਗ ਜਾ ਤਿਹ ਕੋ ਸੁ ਬੁਲਾਯੋ ॥

यौ सुनि कै चरचा प्रभ जू आपने ढिग जा तिह को सु बुलायो ॥

ਇਸ ਤਰ੍ਹਾ ਦੀ ਚਰਚਾ ਸੁਣ ਕੇ ਸ੍ਰੀ ਕ੍ਰਿਸ਼ਨ ਨੇ ਜਦੋਂ ਉਸ ਨੂੰ ਆਪਣੇ ਕੋਲ ਸਦਿਆ,

ਸਤ੍ਰਾਜੀਤ ਕਹੈ ਮੁਹਿ ਭ੍ਰਾਤ ਹਨਿਯੋ ਹਰਿ ਜੂ ਮਨਿ ਹੇਤੁ ਸੁਨਾਯੋ ॥

सत्राजीत कहै मुहि भ्रात हनियो हरि जू मनि हेतु सुनायो ॥

(ਤਾ ਕਿਹਾ) ਹੇ ਸਤ੍ਰਾਜਿਤ! (ਤੂੰ) ਕਹਿ ਕੇ ਸੁਣਾ ਰਿਹਾ ਹੈਂ ਕਿ ਕ੍ਰਿਸ਼ਨ ਨੇ ਮਣੀ ਵਾਸਤੇ ਮੇਰੇ ਭਰਾ ਨੂੰ ਮਾਰ ਦਿੱਤਾ ਹੈ।

ਐਸੇ ਕੁਬੋਲ ਸੁਨੇ ਮਨੂਆ ਹਮਰੋ ਅਤਿ ਕ੍ਰੋਧਹਿ ਕੇ ਸੰਗਿ ਤਾਯੋ ॥

ऐसे कुबोल सुने मनूआ हमरो अति क्रोधहि के संगि तायो ॥

ਅਜਿਹੇ ਬੋਲ ਸੁਣ ਕੇ ਮੇਰਾ ਮਨ ਕ੍ਰੋਧ ਨਾਲ ਬਹੁਤ ਤਪ ਗਿਆ ਹੈ।

ਤਾ ਤੇ ਚਲੋ ਤੁਮ ਹੂੰ ਤਿਹ ਸੋਧ ਕਉ ਹਉ ਹੂੰ ਚਲੋ ਕਹਿ ਖੋਜਨ ਧਾਯੋ ॥੨੦੪੫॥

ता ते चलो तुम हूँ तिह सोध कउ हउ हूँ चलो कहि खोजन धायो ॥२०४५॥

ਇਸ ਲਈ ਤੂੰ ਵੀ ਉਸ ਦੀ ਖੋਜ ਲਈ ਚਲ ਅਤੇ ਮੈਂ ਵੀ ਚਲਦਾ ਹਾ। (ਇਹ) ਕਹਿ ਕੇ (ਦੋਵੇਂ) ਲਭਣ ਲਈ ਚਲ ਪਏ ॥੨੦੪੫॥

ਜਾਦਵ ਲੈ ਬ੍ਰਿਜਨਾਥ ਜਬੈ ਅਪਨੇ ਸੰਗਿ ਖੋਜਨ ਤਾਹਿ ਸਿਧਾਰੇ ॥

जादव लै बृजनाथ जबै अपने संगि खोजन ताहि सिधारे ॥

ਯਾਦਵਾ ਨੂੰ ਨਾਲ ਲੈ ਕੇ ਜਦੋਂ ਸ੍ਰੀ ਕ੍ਰਿਸ਼ਨ ਉਸ ਨੂੰ ਲਭਣ ਲਈ ਚਲ ਪਏ,

ਅਸ੍ਵਪਤੀ ਬਿਨੁ ਪ੍ਰਾਨ ਪਰੇ ਸੁ ਤਹੀ ਏ ਗਏ ਦੋਊ ਜਾਇ ਨਿਹਾਰੇ ॥

अस्वपती बिनु प्रान परे सु तही ए गए दोऊ जाइ निहारे ॥

(ਤਾ) ਉਥੇ ਆ ਪਹੁੰਚੇ ਜਿਥੇ ਘੋੜ-ਸਵਾਰ (ਸਤ੍ਰਾਜਿਤ ਦਾ ਭਰਾ) ਬਿਨਾ ਪ੍ਰਾਣਾ ਦੇ ਪਿਆ ਸੀ। ਦੋਹਾ ਨੇ ਜਾ ਕੇ (ਲੋਥ ਨੂੰ) ਵੇਖ ਲਿਆ।

ਕੇਹਰਿ ਕੋ ਤਹ ਖੋਜ ਪਿਖਿਯੋ ਇਹ ਵਾ ਹੀ ਹਨੇ ਭਟ ਐਸੇ ਪੁਕਾਰੇ ॥

केहरि को तह खोज पिखियो इह वा ही हने भट ऐसे पुकारे ॥

ਉਥੇ ਹੀ ਉਨ੍ਹਾ ਨੇ ਸ਼ੇਰ ਦੀ ਪੈੜ ਵੇਖੀ। (ਸਾਰੇ) ਸੂਰਮੇ ਕਹਿਣ ਲਗੇ, ਉਸੇ (ਸ਼ੇਰ) ਨੇ ਇਸ ਨੂੰ ਮਾਰਿਆ ਹੈ।

ਆਗੇ ਜੌ ਜਾਹਿ ਤੋ ਸਿੰਘ ਪਿਖਿਯੋ ਮ੍ਰਿਤ ਚਉਕਿ ਪਰੇ ਸਭ ਪਉਰਖ ਵਾਰੇ ॥੨੦੪੬॥

आगे जौ जाहि तो सिंघ पिखियो मृत चउकि परे सभ पउरख वारे ॥२०४६॥

ਅਗੇ ਜਾ ਕੇ ਉਨ੍ਹਾ ਨੇ ਸ਼ੇਰ ਨੂੰ ਵੀ ਮਰਿਆ ਹੋਇਆ ਵੇਖਿਆ। (ਤਾ) ਸਾਰੇ ਬਲਵਾਨ ਚੌਂਕ ਪਏ ॥੨੦੪੬॥

ਦੋਹਰਾ ॥

दोहरा ॥

ਦੋਹਰਾ:

ਤਹ ਭਾਲਕ ਕੇ ਖੋਜ ਕਉ ਚਿਤੈ ਰਹੇ ਸਿਰ ਨਾਇ ॥

तह भालक के खोज कउ चितै रहे सिर नाइ ॥

ਉਥੇ ਰਿਛ ਦੀ ਪੈੜ ਵੇਖ ਕੇ ਸਿਰ ਨਿਵਾ ਕੇ ਸੋਚੀਂ ਪੈ ਗਏ।

ਜਹਾ ਖੋਜ ਤਿਹ ਜਾਤ ਪਗ ਤਹਾ ਜਾਤ ਭਟ ਧਾਇ ॥੨੦੪੭॥

जहा खोज तिह जात पग तहा जात भट धाइ ॥२०४७॥

ਜਿਥੇ ਪੈੜ ਜਾਦੀ ਹੈ, ਉਥੇ ਹੀ ਪਗੜੀ ਹੋਵੇਗੀ, (ਇਹ ਸੋਚ ਕੇ ਸਾਰੇ) ਸੂਰਮੇ ਉਧਰ ਨੂੰ ਤੁਰ ਪਏ ॥੨੦੪੭॥

ਕਬਿਯੋ ਬਾਚ ॥

कबियो बाच ॥

ਕਵੀ ਕਹਿੰਦਾ ਹੈ:

ਸਵੈਯਾ ॥

सवैया ॥

ਸਵੈਯਾ:

ਜਾ ਪ੍ਰਭ ਕੇ ਬਰੁ ਦਾਨਿ ਦਏ ਅਸੁਰਾਰਿ ਜਿਤੇ ਸਭ ਦਾਨਵ ਭਾਗੇ ॥

जा प्रभ के बरु दानि दए असुरारि जिते सभ दानव भागे ॥

ਜਿਸ ਪ੍ਰਭੂ ਦੇ ਵਰਦਾਨ ਦੇਣ ਨਾਲ ਇੰਦਰ ਆਦਿ ਦੇਵਤੇ ਵਿਜਈ ਹੋਏ ਸਨ ਅਤੇ ਸਾਰੇ ਦੈਂਤ ਭਜ ਗਏ ਸਨ।

ਜਾ ਪ੍ਰਭ ਸਤ੍ਰਨ ਨਾਸ ਕਯੋ ਸਸਿ ਸੂਰ ਥਪੇ ਫਿਰਿ ਕਾਰਜ ਲਾਗੇ ॥

जा प्रभ सत्रन नास कयो ससि सूर थपे फिरि कारज लागे ॥

ਜਿਸ ਪ੍ਰਭੂ ਨੇ ਵੈਰੀਆਂ ਦਾ ਨਾਸ਼ ਕੀਤਾ ਸੀ ਅਤੇ ਸੂਰਜ ਅਤੇ ਚੰਦ੍ਰਮਾ ਨੂੰ ਸਥਾਪਿਤ ਕਰ ਕੇ ਫਿਰ ਕੰਮ ਵਿਚ ਲਗਾਇਆ ਸੀ।

ਸੁੰਦਰ ਜਾਹਿ ਕਰੀ ਕੁਬਿਜਾ ਛਿਨ ਬੀਚ ਸੁਗੰਧਿ ਲਗਾਵਤ ਬਾਗੇ ॥

सुँदर जाहि करी कुबिजा छिन बीच सुगंधि लगावत बागे ॥

ਜਿਸ ਨੇ ਛਿਣ ਭਰ ਵਿਚ ਕੁਬਿਜਾ ਨੂੰ ਸੁੰਦਰੀ ਬਣਾ ਦਿੱਤਾ ਸੀ ਅਤੇ ਬਾਗ ਨੂੰ ਸੁਗੰਧਿਤ ਕਰ ਦਿੱਤਾ ਸੀ।

ਸੋ ਪ੍ਰਭੁ ਅਪਨੇ ਕਾਰਜ ਹੇਤੁ ਸੁ ਜਾਤ ਹੈ ਰੀਛ ਕੇ ਖੋਜਹਿ ਲਾਗੇ ॥੨੦੪੮॥

सो प्रभु अपने कारज हेतु सु जात है रीछ के खोजहि लागे ॥२०४८॥

ਉਹ ਪ੍ਰਭੂ ਆਪਣੇ ਕਾਰਜ ਲਈ ਰਿਛ ਦੀ ਪੈੜ ਤੁਰਦਾ ਜਾ ਰਿਹਾ ਹੈ ॥੨੦੪੮॥

ਖੋਜ ਲੀਏ ਸਭ ਏਕੁ ਗੁਫਾ ਹੂ ਪੈ ਜਾਤ ਭਏ ਹਰਿ ਐਸੇ ਉਚਾਰਿਯੋ ॥

खोज लीए सभ एकु गुफा हू पै जात भए हरि ऐसे उचारियो ॥

ਪੈੜ ਨੂੰ ਪਕੜ ਕੇ ਸਾਰੇ ਇਕ ਗੁਫਾ ਵਿਚ ਜਾ ਪਹੁੰਚੇ। (ਤਦ) ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾ ਕਿਹਾ,

ਹੈ ਕੋਊ ਸੂਰ ਧਸੈ ਇਹ ਬੀਚ ਨ ਕਾਹੂੰ ਬਲੀ ਪੁਰਖਤ ਸੰਭਾਰਿਯੋ ॥

है कोऊ सूर धसै इह बीच न काहूँ बली पुरखत संभारियो ॥

ਹੈ ਕੋਈ ਸੂਰਮਾ ਜੋ ਇਸ (ਗੁਫਾ) ਵਿਚ ਵੜੇ, ਪਰ ਕਿਸੇ ਵੀ ਯੋਧੇ ਨੇ ਹਿੰਮਤ ਨਹੀਂ ਕੀਤੀ।

ਯਾ ਹੀ ਕੇ ਬੀਚ ਧਸਿਯੋ ਸੋਈ ਰੀਛ ਸਭੋ ਮਨ ਮੈ ਇਹ ਭਾਤਿ ਬਿਚਾਰਿਯੋ ॥

या ही के बीच धसियो सोई रीछ सभो मन मै इह भाति बिचारियो ॥

ਉਹ ਰਿਛ ਇਸੇ ਵਿਚ ਵੜਿਆ ਹੈ, ਸਾਰਿਆਂ ਨੇ ਇਸ ਤਰ੍ਹਾ ਆਪਣੇ ਮਨ ਵਿਚ ਵਿਚਾਰ ਕੀਤਾ ਹੈ।

ਕੋਊ ਕਹੈ ਨਹਿ ਯਾ ਮੈ ਕਹਿਯੋ ਹਰਿ ਰੇ ਹਮ ਖੋਜ ਇਹੀ ਮਹਿ ਡਾਰਿਯੋ ॥੨੦੪੯॥

कोऊ कहै नहि या मै कहियो हरि रे हम खोज इही महि डारियो ॥२०४९॥

ਕੋਈ ਕਹਿਣ ਲਗਿਆ ਕਿ ਇਸ ਵਿਚ ਨਹੀਂ ਹੈ, (ਤਾ) ਸ੍ਰੀ ਕ੍ਰਿਸ਼ਨ ਨੇ ਕਿਹਾ, ਭਾਈ! ਅਸੀਂ ਪੈੜ ਇਸੇ ਵਿਚ ਗਈ (ਨਿਸਚਿਤ ਕੀਤੀ ਹੈ) ॥੨੦੪੯॥

ਕੋਊ ਨ ਬੀਰ ਗੁਫਾ ਮੈ ਧਸਿਯੋ ਤਬ ਆਪ ਹੀ ਤਾਹਿ ਮੈ ਸ੍ਯਾਮ ਗਯੋ ਹੈ ॥

कोऊ न बीर गुफा मै धसियो तब आप ही ताहि मै स्याम गयो है ॥

(ਜਦ) ਕੋਈ ਵੀ ਯੋਧਾ ਗੁਫਾ ਵਿਚ ਨਾ ਵੜਿਆ, ਤਾ ਸ੍ਰੀ ਕ੍ਰਿਸ਼ਨ ਆਪ ਹੀ ਉਸ ਵਿਚ ਵੜ ਗਏ।

ਭਾਲਕ ਲੈ ਸੁਧਿ ਬੀਚ ਗੁਫਾਹੂੰ ਕੈ ਜੁਧੁ ਕੋ ਸਾਮੁਹੇ ਕੋਪ ਅਯੋ ਹੈ ॥

भालक लै सुधि बीच गुफाहूँ कै जुधु को सामुहे कोप अयो है ॥

ਰਿਛ (ਗੁਫਾ ਵਿਚ ਇਨ੍ਹਾ ਦੇ ਆਉਣ ਦੀ) ਸੂਹ ਮਿਲਦਿਆਂ ਹੀ, ਗੁਫਾ ਵਿਚ ਹੀ ਯੁੱਧ ਕਰਨ ਲਈ ਕ੍ਰੋਧਿਤ ਹੋ ਕੇ ਸਾਹਮਣੇ ਆ ਡਟਿਆ।

ਸ੍ਯਾਮ ਜੂ ਸ੍ਯਾਮ ਭਨੈ ਉਹ ਸੋ ਦਿਨ ਦ੍ਵਾਦਸ ਬਾਹਨ ਜੁਧੁ ਕਯੋ ਹੈ ॥

स्याम जू स्याम भनै उह सो दिन द्वादस बाहन जुधु कयो है ॥

(ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਉਸ ਨਾਲ ਬਾਰ੍ਹਾ ਦਿਨ ਘਸੁੰਨ-ਮੁਕੀ ਹੁੰਦੇ ਰਹੇ।

ਜੁਧੁ ਇਤ ਜੁਗ ਚਾਰਨਿ ਮੈ ਨਹਿ ਹ੍ਵੈ ਹੈ ਕਬੈ ਕਬਹੂੰ ਨ ਭਯੋ ਹੈ ॥੨੦੫੦॥

जुधु इत जुग चारनि मै नहि ह्वै है कबै कबहूँ न भयो है ॥२०५०॥

ਇਸ ਪ੍ਰਕਾਰ ਦਾ ਯੁੱਧ ਚੌਹਾ ਯੁਗਾ ਵਿਚ ਕਦੇ ਨਹੀਂ ਹੋਇਆ ਅਤੇ ਨਾ ਹੀ ਕਦੇ ਹੋਵੇਗਾ ॥੨੦੫੦॥

ਦ੍ਵਾਦਸ ਦਿਉਸ ਭਿਰੇ ਦਿਨ ਰੈਨ ਨਹੀ ਤਿਹ ਤੇ ਹਰਿ ਨੈਕੁ ਡਰਾਨੋ ॥

द्वादस दिउस भिरे दिन रैन नही तिह ते हरि नैकु डरानो ॥

(ਉਹ) ਬਾਰ੍ਹਾ ਰੋਜ਼ ਦਿਨ ਰਾਤ ਲੜਦੇ ਰਹੇ, (ਪਰ) ਉਸ (ਰਿਛ) ਪਾਸੋਂ ਸ੍ਰੀ ਕ੍ਰਿਸ਼ਨ ਬਿਲਕੁਲ ਨਹੀਂ ਡਰੇ।

ਲਾਤਨ ਮੂਕਨ ਕੋ ਅਤਿ ਹੀ ਫੁਨਿ ਤਉਨ ਗੁਫਾ ਮਹਿ ਜੁਧੁ ਮਚਾਨੋ ॥

लातन मूकन को अति ही फुनि तउन गुफा महि जुधु मचानो ॥

ਫਿਰ ਉਨ੍ਹਾ ਨੇ ਗੁਫਾ ਵਿਚ ਲਤਾ ਅਤੇ ਮੁਕਿਆਂ ਦਾ ਬਹੁਤ ਯੁੱਧ ਮਚਾਇਆ।

ਪਉਰਖ ਭਾਲਕ ਕੋ ਘਟਿ ਗਯੋ ਇਹ ਮੈ ਬਹੁ ਪਉਰਖ ਤਾ ਪਹਿਚਾਨੋ ॥

पउरख भालक को घटि गयो इह मै बहु पउरख ता पहिचानो ॥

(ਇਤਨੇ ਵਿਚ) ਰਿਛ ਦਾ ਬਲ ਘਟ ਗਿਆ ਅਤੇ ਉਸ ਨੇ ਇਨ੍ਹਾ (ਸ੍ਰੀ ਕ੍ਰਿਸ਼ਨ) ਵਿਚਲੇ ਬਹੁਤ ਅਧਿਕ ਬਲ ਨੂੰ ਪਛਾਣ ਲਿਆ।

ਜੁਧੁ ਕੋ ਛਾਡ ਕੈ ਪਾਇ ਪਰਿਯੋ ਜਦੁਬੀਰ ਕੋ ਰਾਮ ਸਹੀ ਕਰਿ ਜਾਨੋ ॥੨੦੫੧॥

जुधु को छाड कै पाइ परियो जदुबीर को राम सही करि जानो ॥२०५१॥

ਯੁੱਧ ਨੂੰ ਛਡ ਕੇ ਪੈਰੀਂ ਪੈ ਗਿਆ ਅਤੇ ਸ੍ਰੀ ਕ੍ਰਿਸ਼ਨ ਨੂੰ ਸਚਮੁਚ ਰਾਮ ਚੰਦਰ ਸਮਝ ਲਿਆ ॥੨੦੫੧॥

ਪਾਇ ਪਰਿਯੋ ਘਿਘਿਆਨੋ ਘਨੋ ਬਤੀਯਾ ਅਤਿ ਦੀਨ ਹ੍ਵੈ ਯਾ ਬਿਧਿ ਭਾਖੀ ॥

पाइ परियो घिघिआनो घनो बतीया अति दीन ह्वै या बिधि भाखी ॥

(ਰਿਛ) ਪੈਰੀਂ ਪੈ ਗਿਆ ਅਤੇ ਬਹੁਤ ਤਰਲੇ ਕੀਤੇ; ਉਸ ਨੇ ਬਹੁਤ ਸਾਰੀਆਂ ਗੱਲਾ, ਨਿਮਾਣਾ ਹੋ ਕੇ, ਇਸ ਤਰ੍ਹਾ ਕਹੀਆਂ,

ਹੋ ਤੁਮ ਰਾਵਨ ਕੇ ਮਰੀਆ ਤੁਮ ਹੀ ਪੁਨਿ ਲਾਜ ਦਰੋਪਤੀ ਰਾਖੀ ॥

हो तुम रावन के मरीआ तुम ही पुनि लाज दरोपती राखी ॥

ਹੇ ਪ੍ਰਭੂ! ਤੁਸੀਂ ਹੀ ਰਾਵਣ ਨੂੰ ਮਾਰਨ ਵਾਲੇ ਹੋ, ਤੁਸੀਂ ਹੀ ਦ੍ਰੋਪਦੀ ਦੀ ਲਾਜ ਬਚਾਈ ਸੀ।

ਭੂਲ ਭਈ ਹਮ ਤੇ ਪ੍ਰਭ ਜੂ ਸੁ ਛਿਮਾ ਕਰੀਯੈ ਸਿਵ ਸੂਰਜ ਸਾਖੀ ॥

भूल भई हम ते प्रभ जू सु छिमा करीयै सिव सूरज साखी ॥

ਮੇਰੇ ਕੋਲੋਂ ਭੁਲ ਹੋ ਗਈ ਹੈ, ਸ਼ਿਵ ਅਤੇ ਸੂਰਜ ਨੂੰ ਸਾਖੀ ਮੰਨ ਕੇ ਖਿਮਾ ਕਰ ਦਿਓ।

ਯੌ ਕਹਿ ਕੈ ਦੁਹਿਤਾ ਜੁ ਹੁਤੀ ਸੋਊ ਲੈ ਬ੍ਰਿਜਨਾਥ ਕੇ ਅਗ੍ਰਜ ਰਾਖੀ ॥੨੦੫੨॥

यौ कहि कै दुहिता जु हुती सोऊ लै बृजनाथ के अग्रज राखी ॥२०५२॥

ਇਸ ਤਰ੍ਹਾ ਕਹਿ ਕੇ ਅਤੇ ਜੋ (ਉਸ ਦੀ) ਪੁੱਤਰੀ ਸੀ, ਉਸ ਨੂੰ ਲੈ ਕੇ ਸ੍ਰੀ ਕ੍ਰਿਸ਼ਨ ਦੇ ਅਗੇ ਭੇਟ ਕਰ ਦਿੱਤੀ ॥੨੦੫੨॥

ਉਤ ਜੁਧ ਕੈ ਸਜਾਮ ਜੂ ਬਜਾਹ ਕਯੋ ਇਤ ਹ੍ਵੈ ਕੈ ਨਿਰਾਸ ਏ ਧਾਮਨ ਆਏ ॥

उत जुध कै स्याम जू ब्याह कयो इत ह्वै कै निरास ए धामन आए ॥

ਉਧਰ ਸ੍ਰੀ ਕ੍ਰਿਸ਼ਨ ਨੇ ਯੁੱਧ ਕਰ ਕੇ ਵਿਆਹ ਕਰ ਲਿਆ, ਇਧਰ (ਬਾਹਰ ਖੜੋਤੇ ਯੋਧੇ) ਨਿਰਾਸ਼ ਹੋ ਕੇ ਘਰਾ ਨੂੰ ਆ ਗਏ।

ਕਾਨ੍ਹ ਗੁਫਾ ਹੂੰ ਕੇ ਬੀਚ ਧਸੇ ਸੋਊ ਕਾਹੂੰ ਹਨੇ ਸੁ ਇਹੀ ਠਹਰਾਏ ॥

कान्रह गुफा हूँ के बीच धसे सोऊ काहूँ हने सु इही ठहराए ॥

ਉਨ੍ਹਾ ਨੇ ਇਹ (ਮਨ ਵਿਚ) ਧਾਰ ਲਿਆ ਕਿ ਸ੍ਰੀ ਕ੍ਰਿਸ਼ਨ ਗੁਫਾ ਵਿਚ ਵੜੇ ਸਨ, ਉਨ੍ਹਾ ਨੂੰ ਕਿਸੇ ਨੇ ਮਾਰ ਦਿੱਤਾ ਹੈ।

ਨੀਰ ਢਰੈ ਭਟਵਾਨ ਕੀ ਆਂਖਿਨ ਲੋਟਤ ਹੈ ਚਿਤ ਮੈ ਦੁਖੁ ਪਾਏ ॥

नीर ढरै भटवान की आँखिन लोटत है चित मै दुखु पाए ॥

ਸੂਰਮਿਆਂ ਦੀਆਂ ਅੱਖਾ ਤੋਂ (ਹੰਝੂਆਂ ਦਾ) ਜਲ ਵਗ ਰਿਹਾ ਹੈ ਅਤੇ ਮਨ ਵਿਚ ਦੁਖੀ ਹੋ ਕੇ (ਧਰਤੀ ਉਤੇ) ਲੋਟ ਪੋਟ ਹੋ ਰਹੇ ਹਨ।

ਸੀਸ ਧੁਨੈ ਇਕ ਐਸੇ ਕਹੈ ਹਮ ਹੂੰ ਜਦੁਬੀਰ ਕੇ ਕਾਮ ਨ ਆਏ ॥੨੦੫੩॥

सीस धुनै इक ऐसे कहै हम हूँ जदुबीर के काम न आए ॥२०५३॥

(ਕਈ ਇਕ) ਸਿਰ ਮਾਰਦੇ ਹਨ ਅਤੇ ਕਈ ਇਕ ਇੰਜ ਕਹਿੰਦੇ ਹਨ ਕਿ ਅਸੀਂ ਸ੍ਰੀ ਕ੍ਰਿਸ਼ਨ ਦੇ ਕੰਮ ਨਹੀਂ ਆਏ ਹਾ ॥੨੦੫੩॥

ਸੈਨ ਜਿਤੋ ਜਦੁਬੀਰ ਕੇ ਸੰਗ ਗਯੋ ਸੋਊ ਭੂਪ ਪੈ ਰੋਵਤ ਆਯੋ ॥

सैन जितो जदुबीर के संग गयो सोऊ भूप पै रोवत आयो ॥

ਜਿਤਨੀ ਸੈਨਾ ਸ੍ਰੀ ਕ੍ਰਿਸ਼ਨ ਦੇ ਨਾਲ ਗਈ ਸੀ, ਉਹ (ਸਾਰੀ) ਰੋਂਦੀ ਹੋਈ ਰਾਜਾ (ਉਗ੍ਰਸੈਨ) ਪਾਸ ਆ ਗਈ।

ਭੂਪਤਿ ਦੇਖ ਦਸਾ ਤਿਨ ਕੀ ਅਤਿ ਹੀ ਅਪੁਨੇ ਮਨ ਮੈ ਦੁਖੁ ਪਾਯੋ ॥

भूपति देख दसा तिन की अति ही अपुने मन मै दुखु पायो ॥

ਰਾਜੇ ਨੇ ਉਨ੍ਹਾ ਦੀ ਹਾਲਤ ਵੇਖ ਕੇ ਮਨ ਵਿਚ ਬਹੁਤ ਦੁਖ ਪਾਇਆ।

ਧਾਇ ਗਯੋ ਬਲਿਭਦ੍ਰ ਪੈ ਪੂਛਨ ਰੋਇ ਇਹੀ ਤਿਨ ਬੈਨ ਸੁਨਾਯੋ ॥

धाइ गयो बलिभद्र पै पूछन रोइ इही तिन बैन सुनायो ॥

(ਰਾਜਾ) ਭਜ ਕੇ ਪੁਛੱਣ ਲਈ ਬਲਰਾਮ ਕੋਲ ਗਿਆ। ਉਸ ਨੇ ਵੀ ਰੋ ਕੇ ਇਹੀ ਬਚਨ ਸੁਣਾਏ

ਕਾਨ੍ਹ ਗੁਫਾ ਕੇ ਬਿਖੈ ਧਸਿ ਕੈ ਤਿਹ ਤੇ ਬਹੁਰੇ ਨਹੀ ਬਾਹਰਿ ਆਯੋ ॥੨੦੫੪॥

कान्रह गुफा के बिखै धसि कै तिह ते बहुरे नही बाहरि आयो ॥२०५४॥

ਕਿ ਕ੍ਰਿਸ਼ਨ ਗੁਫਾ ਵਿਚ ਵੜ ਕੇ ਫਿਰ ਉਸ ਤੋਂ ਬਾਹਰ ਨਹੀਂ ਆਇਆ ॥੨੦੫੪॥

ਹਲੀ ਬਾਚ ॥

हली बाच ॥

ਬਲਰਾਮ ਨੇ ਕਿਹਾ

ਸਵੈਯਾ ॥

सवैया ॥

ਸਵੈਯਾ:

ਕੈ ਲਰਿ ਕੈ ਅਰਿ ਕਾਹੂ ਕੇ ਸੰਗਿ ਤਨ ਆਪਨ ਕੋ ਜਮਲੋਕਿ ਪਠਾਯੋ ॥

कै लरि कै अरि काहू के संगि तन आपन को जमलोकि पठायो ॥

ਜਾ ਤਾ ਕਿਸੇ ਵੈਰੀ ਨਾਲ ਲੜ ਕੇ (ਸ੍ਰੀ ਕ੍ਰਿਸ਼ਨ ਨੇ) ਆਪਣਾ ਸ਼ਰੀਰ ਯਮਲੋਕ ਭੇਜ ਦਿੱਤਾ ਹੈ।

ਖੋਜਤ ਕੈ ਮਨਿ ਯਾ ਜੜ ਕੀ ਬਲਿ ਲੋਕਿ ਗਯੋ ਕੋਊ ਮਾਰਗ ਪਾਯੋ ॥

खोजत कै मनि या जड़ की बलि लोकि गयो कोऊ मारग पायो ॥

ਜਾ ਇਸ ਮੂਰਖ ਦੀ ਮਣੀ ਨੂੰ ਖੋਜਦਿਆਂ ਹੋਇਆ (ਰਾਜਾ) ਬਲਿ ਦੇ ਲੋਕ ਦਾ ਕੋਈ ਮਾਰਗ ਲਭ ਲਿਆ ਹੈ।

ਕੈ ਮਨਿ ਲੈ ਇਹ ਭ੍ਰਾਤ ਕੇ ਪ੍ਰਾਨ ਗਯੋ ਜਮ ਲੈ ਤਿਨ ਲੈਨ ਕਉ ਧਾਯੋ ॥

कै मनि लै इह भ्रात के प्रान गयो जम लै तिन लैन कउ धायो ॥

ਜਾ ਇਸ ਦੇ ਭਰਾ ਦੇ ਪ੍ਰਾਣ ਅਤੇ ਮਣੀ ਨੂੰ ਯਮ ਲੈ ਗਿਆ ਹੈ, ਉਨ੍ਹਾ ਨੂੰ ਲਿਆਉਣ ਲਈ (ਉਥੇ) ਚਲਾ ਗਿਆ ਹੈ।

ਕੈ ਇਹ ਮੂਰਖ ਕੋ ਸੁ ਕੁਬੋਲ ਲਗਿਯੋ ਹੁਇ ਲਜਾਤੁਰ ਧਾਮਿ ਨ ਆਯੋ ॥੨੦੫੫॥

कै इह मूरख को सु कुबोल लगियो हुइ लजातुर धामि न आयो ॥२०५५॥

ਜਾ ਇਸ ਮੂਰਖ ਦੇ ਕੁਬੋਲ (ਉਸ ਨੂੰ) ਲਗ ਗਏ ਹਨ ਅਤੇ ਲਜਾ ਦਾ ਮਾਰਿਆ ਘਰ ਨਹੀਂ ਆਇਆ ਹੈ ॥੨੦੫੫॥

ਰੋਇ ਜਬੈ ਸੰਗ ਭੂਪਤਿ ਕੋ ਮੁਖ ਤੇ ਮੁਸਲੀ ਇਹ ਭਾਤਿ ਉਚਾਰਿਯੋ ॥

रोइ जबै संग भूपति को मुख ते मुसली इह भाति उचारियो ॥

ਜਦ ਰਾਜਾ (ਉਗ੍ਰਸੈਨ) ਪਾਸ ਬਲਰਾਮ ਨੇ ਰੋਂਦੇ ਹੋਇਆਂ ਇਸ ਤਰ੍ਹਾ ਕਿਹਾ,

ਤਉ ਸਤ੍ਰਾਜਿਤ ਕਉ ਮਿਲਿ ਕੈ ਸਭ ਜਾਦਵ ਲਾਤਨ ਮੂਕਨ ਮਾਰਿਯੋ ॥

तउ सत्राजित कउ मिलि कै सभ जादव लातन मूकन मारियो ॥

ਤਦ ਸਾਰੇ ਯਾਦਵਾ ਨੇ ਮਿਲ ਕੇ ਸਤ੍ਰਾਜਿਤ ਨੂੰ ਲਤਾ ਅਤੇ ਮੁਕਿਆਂ ਨਾਲ ਕੁਟਿਆ।

ਪਾਗ ਉਤਾਰ ਦਈ ਮੁਸਕੈ ਗਹਿ ਗੋਡਨ ਤੇ ਮਧਿ ਕੂਪ ਕੇ ਡਾਰਿਯੋ ॥

पाग उतार दई मुसकै गहि गोडन ते मधि कूप के डारियो ॥

ਪਗ ਉਤਾਰ ਕੇ ਮੁਸ਼ਕਾ (ਬੰਨ੍ਹ) ਦਿੱਤੀਆਂ ਅਤੇ ਗੋਡਿਆਂ ਤੋਂ ਪਕੜ ਕੇ ਖੂਹ ਵਿਚ ਸੁਟ ਦਿੱਤਾ।

ਛੋਡਬੋ ਤਾ ਕੇ ਕਹਿਯੋ ਨ ਕਿਹੂ ਸਭ ਹੂ ਤਿਹ ਕੋ ਬਧਬੋ ਚਿਤਿ ਧਾਰਿਯੋ ॥੨੦੫੬॥

छोडबो ता के कहियो न किहू सभ हू तिह को बधबो चिति धारियो ॥२०५६॥

ਕਿਸੇ ਨੇ ਉਸ ਨੂੰ ਛੱਡਣ ਲਈ ਨਾ ਕਿਹਾ, (ਸਗੋਂ) ਸਭ ਨੇ ਉਸ ਨੂੰ ਮਾਰ ਸੁਟਣ (ਦਾ ਵਿਚਾਰ) ਚਿਤ ਵਿਚ ਧਾਰ ਲਿਆ ॥੨੦੫੬॥

ਕਾਨਰ ਕੀ ਜਬ ਏ ਬਤੀਯਾ ਪ੍ਰਭ ਕੀ ਸਭ ਨਾਰਿਨ ਜਉ ਸੁਨਿ ਪਾਈ ॥

कानर की जब ए बतीया प्रभ की सभ नारिन जउ सुनि पाई ॥

ਕ੍ਰਿਸ਼ਨ ਦੀਆਂ ਇਹ ਗੱਲਾ ਜਦ ਸ੍ਰੀ ਕ੍ਰਿਸ਼ਨ ਦੀਆਂ ਸਾਰੀਆਂ ਨਾਰੀਆਂ ਨੇ ਸੁਣ ਲਈਆਂ,

ਰੋਵਤ ਭੀ ਕੋਊ ਭੂਮਿ ਪਰੀ ਗਿਰ ਪੀਟਤ ਭੀ ਕਰਿ ਕੈ ਦੁਚਿਤਾਈ ॥

रोवत भी कोऊ भूमि परी गिर पीटत भी करि कै दुचिताई ॥

ਤਾ ਕਈ ਰੋਂਦੀਆਂ ਹੋਈਆਂ ਭੂਮੀ ਉਤੇ ਡਿਗ ਪਈਆਂ ਅਤੇ ਕਈ ਮਨ ਦੀ ਦੁਚਿੱਤੀ ਕਾਰਨ ਪਿਟਣ ਲਗ ਗਈਆਂ।

ਏਕ ਕਹੈ ਪਤਿ ਪ੍ਰਾਨ ਤਜੇ ਅਬ ਹੁਇ ਹੈ ਕਹਾ ਹਮਰੀ ਗਤਿ ਮਾਈ ॥

एक कहै पति प्रान तजे अब हुइ है कहा हमरी गति माई ॥

ਕਈ ਇਕ ਕਹਿੰਦੀਆਂ, ਪਤੀ ਨੇ ਪ੍ਰਾਣ ਤਿਆਗ ਦਿੱਤੇ ਹਨ, ਹੇ ਮਾਤਾ! ਹੁਣ ਸਾਡਾ ਕੀ ਹਾਲ ਹੋਵੇਗਾ।

ਅਉਰ ਰੁਕਮਨਿ ਦੇਤ ਦਿਜੋਤਮ ਦਾਨ ਸਤੀ ਫੁਨਿ ਹੋਬੇ ਕਉ ਆਈ ॥੨੦੫੭॥

अउर रुकमनि देत दिजोतम दान सती फुनि होबे कउ आई ॥२०५७॥

(ਅਤੇ) ਰੁਕਮਨੀ ਨੇ ਸ੍ਰੇਸ਼ਠ ਬ੍ਰਾਹਮਣਾ ਨੂੰ ਦਾਨ ਦਿੱਤੇ ਹਨ ਅਤੇ ਫਿਰ (ਆਪ) ਸਤੀ ਹੋਣ ਲਈ ਆ ਗਈ ਹੈ ॥੨੦੫੭॥

ਦੋਹਰਾ ॥

दोहरा ॥

ਦੋਹਰਾ:

ਬਸੁਦੇਵ ਅਰੁ ਦੇਵਕੀ ਦੁਬਿਧਾ ਚਿਤਹਿ ਬਢਾਇ ॥

बसुदेव अरु देवकी दुबिधा चितहि बढाइ ॥

ਬਸੁਦੇਵ ਅਤੇ ਦੇਵਕੀ ਦੇ ਚਿਤ ਵਿਚ ਦੁਬਿਧਾ ਵਧ ਗਈ।

ਪ੍ਰਭ ਗਤਿ ਦ੍ਵੈ ਬਿਧਿ ਹੇਰਿ ਕੈ ਬਰਜਿਓ ਰੁਕਮਨਿ ਆਇ ॥੨੦੫੮॥

प्रभ गति द्वै बिधि हेरि कै बरजिओ रुकमनि आइ ॥२०५८॥

ਸ੍ਰੀ ਕ੍ਰਿਸ਼ਨ ਦੀ ਦੋ ਪਾਸੀ (ਲੌਕਿਕ ਤੇ ਪਰਲੌਕਿਕ) ਗਤਿ ਵੇਖ ਕੇ ਰੁਕਮਨੀ ਨੂੰ ਆ ਕੇ (ਸਤੀ ਹੋਣ ਤੋਂ) ਵਰਜਿਆ ॥੨੦੫੮॥

ਸਵੈਯਾ ॥

सवैया ॥

ਸਵੈਯਾ:

ਪੁਤ੍ਰ ਬਧੂ ਹੂ ਕੋ ਦੇਵਕੀ ਆਇ ਸੁ ਸ੍ਯਾਮ ਭਨੈ ਬਿਧਿ ਯਾ ਸਮਝਾਯੋ ॥

पुत्र बधू हू को देवकी आइ सु स्याम भनै बिधि या समझायो ॥

(ਕਵੀ) ਸ਼ਿਆਮ ਕਹਿੰਦੇ ਹਨ, ਦੇਵਕੀ ਨੇ ਪੁੱਤਰ-ਬਧੂ (ਨੂੰਹ) ਨੂੰ ਆ ਕੇ ਇਸ ਤਰ੍ਹਾ ਸਮਝਾਇਆ,

ਜੋ ਹਰਿ ਜੂਝ ਮਰੇ ਰਨ ਮੋ ਜਰਿਬੋ ਤੁਹਿ ਕੋ ਨਿਸਚੈ ਬਨਿ ਆਯੋ ॥

जो हरि जूझ मरे रन मो जरिबो तुहि को निसचै बनि आयो ॥

ਜੇ ਸ੍ਰੀ ਕ੍ਰਿਸ਼ਨ ਰਣ ਵਿਚ ਜੁਝ ਮਰਿਆ ਹੈ, ਤਾ ਤੇਰਾ ਸੜ ਮਰਨਾ (ਸਤੀ ਹੋਣਾ) ਜ਼ਰੂਰ ਬਣਦਾ ਹੈ।

ਜਉ ਮਨਿ ਢੂੰਢਤ ਯਾ ਜੜ ਕੀ ਬ੍ਰਿਜਨਾਥ ਘਨੇ ਪੁਨਿ ਕੋਸ ਸਿਧਾਯੋ ॥

जउ मनि ढूँढत या जड़ की बृजनाथ घने पुनि कोस सिधायो ॥

ਜੇ ਕਰ ਇਸ ਮੂਰਖ ਦੀ ਮਣੀ ਨੂੰ ਲਭਣ ਲਈ ਸ੍ਰੀ ਕ੍ਰਿਸ਼ਨ ਬਹੁਤ ਸਾਰੇ ਕੋਹ ਦੂਰ ਨਿਕਲ ਗਿਆ ਹੈ,

ਤਾ ਤੇ ਰਹੋ ਚੁਪਿ ਕੈ ਸੁਧਿ ਲੈ ਅਰੁ ਯੌ ਕਹਿ ਪਾਇਨ ਸੀਸ ਝੁਕਾਯੋ ॥੨੦੫੯॥

ता ते रहो चुपि कै सुधि लै अरु यौ कहि पाइन सीस झुकायो ॥२०५९॥

ਤਾ ਤੂੰ ਚੁਪ ਕਰ ਰਹਿ ਅਤੇ (ਉਸ ਦੀ) ਖ਼ਬਰ ਸਾਰ ਲੈ। ਅਤੇ ਇਸ ਤਰ੍ਹਾ ਕਹਿ ਕੇ (ਨੂੰਹ ਦੇ) ਪੈਰਾ ਉਤੇ ਸਿਰ ਝੁਕਾ ਦਿੱਤਾ ॥੨੦੫੯॥

ਐਸੋ ਸਮੋਧ ਕੈ ਪੁਤ੍ਰ ਬਧੂ ਕੋ ਭਵਾਨੀ ਕੋ ਪੈ ਤਿਨ ਜਾਇ ਮਨਾਯੋ ॥

ऐसो समोध कै पुत्र बधू को भवानी को पै तिन जाइ मनायो ॥

ਨੂੰਹ ਨੂੰ ਇਸ ਤਰ੍ਹਾ ਸਮਝਾ ਬੁਝਾ ਕੇ ਫਿਰ ਉਸ (ਦੇਵਕੀ) ਨੇ ਜਾ ਕੇ ਭਵਾਨੀ (ਦੁਰਗਾ) ਦੀ ਪੂਜਾ ਕਰਨੀ ਆਰੰਭ ਕੀਤੀ।

ਠਾਈਸ ਦਿਵਸ ਲਉ ਸੇਵ ਕਰੀ ਤਿਹ ਕੀ ਤਿਹ ਕੋ ਅਤਿ ਹੀ ਰਿਝਵਾਯੋ ॥

ठाईस दिवस लउ सेव करी तिह की तिह को अति ही रिझवायो ॥

ਉਸ ਦੀ ਅਠਾਈ ਦਿਨਾ ਤਕ ਸੇਵਾ ਕੀਤੀ ਅਤੇ ਉਸ ਨੂੰ ਬਹੁਤ ਰਿਝਾਇਆ।

ਰੀਝਿ ਸਿਵਾ ਤਿਨ ਪੈ ਤਬ ਹੀ ਕਬਿ ਸਯਾਮ ਇਹੀ ਬਰੁਦਾਨ ਦਿਵਾਯੋ ॥

रीझि सिवा तिन पै तब ही कबि स्याम इही बरुदान दिवायो ॥

ਕਵੀ ਸ਼ਿਆਮ (ਕਹਿੰਦੇ ਹਨ) ਦੁਰਗਾ ਨੇ ਤਦ ਉਸ ਉਤੇ ਪ੍ਰਸੰਨ ਹੋ ਕੇ ਉਸ ਨੂੰ ਇਹ ਵਰਦਾਨ ਦਿੱਤਾ

ਆਇ ਹੈ ਸਯਾਮ ਨ ਸੋਕ ਕਰੋ ਤਬ ਲਉ ਹਰਿ ਲੀਨੇ ਤ੍ਰੀਆ ਮਨਿ ਆਯੋ ॥੨੦੬੦॥

आइ है स्याम न सोक करो तब लउ हरि लीने त्रीआ मनि आयो ॥२०६०॥

ਕਿ ਸ੍ਰੀ ਕ੍ਰਿਸ਼ਨ ਆਉਣਗੇ, ਸੋਗ ਨਾ ਕਰੋ। ਤਦ ਤਕ ਸ੍ਰੀ ਕ੍ਰਿਸ਼ਨ ਮਣੀ ਅਤੇ ਇਸਤਰੀ ਨੂੰ ਲੈ ਕੇ ਆ ਗਏ ॥੨੦੬੦॥

ਕਾਨ੍ਹ ਕੋ ਹੇਰਿ ਤ੍ਰੀਆ ਮਨਿ ਕੇ ਜੁਤ ਸੋਕ ਕੀ ਬਾਤ ਸਭੈ ਬਿਸਰਾਈ ॥

कान्रह को हेरि त्रीआ मनि के जुत सोक की बात सभै बिसराई ॥

ਕ੍ਰਿਸ਼ਨ ਨੂੰ ਇਸਤਰੀ ਅਤੇ ਮਣੀ ਸਹਿਤ ਵੇਖ ਕੇ ਸੋਗ ਦੀ ਗੱਲ ਸਾਰੀਆਂ ਨੇ ਭੁਲਾ ਦਿੱਤੀ।

ਡਾਰਿ ਕਮੰਡਲ ਮੈ ਜਲੁ ਸੀਤਲ ਮਾਇ ਪੀਯੋ ਪੁਨਿ ਵਾਰ ਕੈ ਆਈ ॥

डारि कमंडल मै जलु सीतल माइ पीयो पुनि वार कै आई ॥

ਮਾਤਾ ਕਮੰਡਲ ਵਿਚ ਠੰਡਾ ਜਲ ਪਾ ਕੇ ਲੈ ਆਈ ਅਤੇ ਫਿਰ (ਨੂੰਹ ਅਤੇ ਪੁੱਤਰ ਦੇ ਸਿਰ ਤੋਂ) ਵਾਰ ਕੇ ਪੀਤਾ।

ਜਾਦਵ ਅਉਰ ਸਭੈ ਹਰਖੈ ਅਰੁ ਬਾਜਤ ਭੀ ਪੁਰ ਬੀਚ ਬਧਾਈ ॥

जादव अउर सभै हरखै अरु बाजत भी पुर बीच बधाई ॥

ਹੋਰ ਸਾਰੇ ਯਾਦਵ ਪ੍ਰਸੰਨ ਹੋ ਗਏ ਅਤੇ ਨਗਰ ਵਿਚ ਵੀ ਖ਼ੁਸ਼ੀ ਦੇ ਵਾਜੇ ਵਜਣ ਲਗੇ।

ਅਉਰ ਕਹੈ ਕਬਿ ਸ੍ਯਾਮ ਸਿਵਾ ਸੁ ਸਭੋ ਜਗਮਾਇ ਸਹੀ ਠਹਰਾਈ ॥੨੦੬੧॥

अउर कहै कबि स्याम सिवा सु सभो जगमाइ सही ठहराई ॥२०६१॥

ਅਤੇ ਕਵੀ ਸ਼ਿਆਮ ਕਹਿੰਦੇ ਹਨ, (ਉਸ ਦਿਨ ਤੋਂ) ਸਭ ਨੇ ਦੁਰਗਾ ਨੂੰ ਸਚੀ ਜਗਤ ਮਾਤਾ ਮੰਨ ਲਿਆ ॥੨੦੬੧॥

ਇਤਿ ਜਾਮਵੰਤ ਕੋ ਜੀਤ ਕੈ ਦੁਹਿਤਾ ਤਿਸ ਕੀ ਮਨਿ ਸਹਿਤ ਲਿਆਵਤ ਭਏ ॥

इति जामवंत को जीत कै दुहिता तिस की मनि सहित लिआवत भए ॥

ਇਥੇ ਜਾਮਵੰਤ ਨੂੰ ਜਿਤ ਕੇ, ਮਣੀ ਸਹਿਤ ਉਸ ਦੀ ਦੁਹਿਤਾ ਨੂੰ ਲੈ ਆਏ ਪ੍ਰਸੰਗ ਸਮਾਪਤ।

ਸਵੈਯਾ ॥

सवैया ॥

ਸਵੈਯਾ:

ਹੇਰ ਕੈ ਸ੍ਯਾਮ ਸਤ੍ਰਾਜਿਤ ਕਉ ਮਨਿ ਲੈ ਕਰ ਮੈ ਫੁਨਿ ਤਾ ਸਿਰ ਮਾਰੀ ॥

हेर कै स्याम सत्राजित कउ मनि लै कर मै फुनि ता सिर मारी ॥

ਸ੍ਰੀ ਕ੍ਰਿਸ਼ਨ ਨੇ ਸਤ੍ਰਾਜਿਤ ਨੂੰ ਵੇਖ ਕੇ ਅਤੇ ਮਣੀ ਨੂੰ ਹੱਥ ਵਿਚ ਲੈ ਕੇ ਫਿਰ ਉਸ ਦੇ ਸਿਰ ਵਿਚ ਮਾਰੀ

ਜਾ ਹਿਤ ਦੋਸ ਦਯੋ ਸੋਈ ਲੈ ਜੜ ਕੋਪ ਭਰੇ ਇਹ ਭਾਤਿ ਉਚਾਰੀ ॥

जा हित दोस दयो सोई लै जड़ कोप भरे इह भाति उचारी ॥

ਅਤੇ ਕ੍ਰੋਧ ਨਾਲ ਭਰ ਕੇ ਇਸ ਤਰ੍ਹਾ ਕਿਹਾ, ਹੇ ਮੂਰਖ! ਜਿਸ ਲਈ (ਤੂੰ ਮੇਰੇ ਉਤੇ) ਦੋਸ਼ ਲਾਇਆ ਸੀ, ਉਸ (ਮਣੀ) ਨੂੰ ਸਾਭ ਲੈ।

ਚਉਕਿ ਕਹੈ ਸਭ ਜਾਦਵ ਯੌ ਸੁ ਪਿਖੋ ਰਿਸਿ ਕੈਸੀ ਕਰੀ ਗਿਰਧਾਰੀ ॥

चउकि कहै सभ जादव यौ सु पिखो रिसि कैसी करी गिरधारी ॥

ਸਾਰੇ ਯਾਦਵ ਚੌਂਕ ਕੇ ਕਹਿਣ ਲਗੇ, ਵੇਖੋ, ਕ੍ਰਿਸ਼ਨ ਨੇ ਕਿਸ ਤਰ੍ਹਾ ਦਾ ਕ੍ਰੋਧ ਕੀਤਾ ਹੈ।

ਸੋ ਇਹ ਭਾਤਿ ਕਬਿਤਨ ਬੀਚ ਕਥਾ ਜਗ ਮੈ ਕਬ ਸ੍ਯਾਮ ਬਿਥਾਰੀ ॥੨੦੬੨॥

सो इह भाति कबितन बीच कथा जग मै कब स्याम बिथारी ॥२०६२॥

ਉਸ ਕਥਾ ਨੂੰ ਇਸ ਤਰ੍ਹਾ ਕਬਿੱਤਾ (ਕਵਿਤਾ) ਵਿਚ ਰਚ ਕੇ ਕਵੀ ਸ਼ਿਆਮ ਨੇ ਜਗਤ ਵਿਚ ਪ੍ਰਸਾਰਿਤ ਕੀਤੀ ਹੈ ॥੨੦੬੨॥

ਹਾਥਿ ਰਹਿਓ ਮਨਿ ਕੋ ਧਰਿ ਕੈ ਤਿਨਿ ਨੈਕੁ ਨ ਕਾਹੂੰ ਕੀ ਓਰਿ ਨਿਹਾਰਿਓ ॥

हाथि रहिओ मनि को धरि कै तिनि नैकु न काहूँ की ओरि निहारिओ ॥

ਹੱਥ ਵਿਚ ਮਣੀ ਨੂੰ ਧਾਰਨ ਕਰ ਕੇ (ਸਤ੍ਰਾਜਿਤ ਖੜੋਤਾ) ਰਿਹਾ ਅਤੇ ਕਿਸੇ ਵਲ ਬਿਲਕੁਲ ਨਹੀਂ ਵੇਖਿਆ।

ਲਜਿਤ ਹ੍ਵੈ ਖਿਸਿਯਾਨੋ ਘਨੋ ਦੁਬਿਧਾ ਕਰਿ ਧਾਮ ਕੀ ਓਰਿ ਸਿਧਾਰਿਓ ॥

लजित ह्वै खिसियानो घनो दुबिधा करि धाम की ओरि सिधारिओ ॥

ਲਜਿਤ ਹੋ ਕੇ ਬਹੁਤ ਖਿਝਿਆ ਅਤੇ ਦੁਬਿਧਾ ਦਾ ਗ੍ਰਸਿਆ ਘਰ ਨੂੰ ਚਲਾ ਗਿਆ।

ਬੈਰ ਪਰਿਯੋ ਹਮਰੋ ਹਰਿ ਸੋ ਰੁ ਕਲੰਕ ਚੜਿਯੋ ਗਯੋ ਭ੍ਰਾਤ੍ਰ ਮਾਰਿਓ ॥

बैर परियो हमरो हरि सो रु कलंक चड़ियो गयो भ्रात्र मारिओ ॥

ਮੇਰਾ ਸ੍ਰੀ ਕ੍ਰਿਸ਼ਨ ਨਾਲ ਵੈਰ ਪੈ ਗਿਆ ਹੈ ਅਤੇ (ਮੱਥੇ ਉਤੇ) ਕਲੰਕ ਲਗ ਗਿਆ ਹੈ। (ਇਸ ਤੋਂ ਇਲਾਵਾ) ਭਰਾ ਵੀ ਮਾਰਿਆ ਗਿਆ ਹੈ।

ਭੀਰ ਪਰੀ ਤੇ ਅਧੀਰ ਭਯੋ ਦੁਹਿਤਾ ਦੇਉ ਸ੍ਯਾਮ ਇਹੀ ਚਿਤਿ ਧਾਰਿਓ ॥੨੦੬੩॥

भीर परी ते अधीर भयो दुहिता देउ स्याम इही चिति धारिओ ॥२०६३॥

ਸੰਕਟ ਪੈਣ ਤੇ (ਉਸ ਦਾ) ਧੀਰਜ ਖ਼ਤਮ ਹੋ ਗਿਆ। (ਫਿਰ) ਮਨ ਵਿਚ ਇਹ ਸੋਚਿਆ ਕਿ ਸ੍ਰੀ ਕ੍ਰਿਸ਼ਨ ਨੂੰ ਧੀ (ਦਾ ਡੋਲਾ) ਦੇ ਦਿਆਂ (ਇਸ ਨਾਲ ਸਾਰੇ ਸੰਕਟ ਟਲ ਜਾਣਗੇ) ॥੨੦੬੩॥

ਇਤਿ ਸ੍ਰੀ ਦਸਮ ਸਕੰਧੇ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਸਤ੍ਰਾਜਿਤ ਕੋ ਮਣਿ ਦੈਬੋ ਬਰਨਨਣ ਧਿਆਇ ਸਮਾਪਤੰ ॥

इति स्री दसम सकंधे बचित्र नाटक क्रिसनावतारे सत्राजित को मणि दैबो बरननण धिआइ समापतं ॥

ਇਥੇ ਸ੍ਰੀ ਦਸਮ ਸਕੰਧ ਬਚਿਤ੍ਰ ਨਾਟਕ ਦੇ ਕ੍ਰਿਸਨਾਵਤਾਰ ਦੇ ਸਤ੍ਰਾਜਿਤ ਨੂੰ ਮਣੀ ਦੇਣ ਦਾ ਵਰਨਣ ਅਧਿਆਇ ਦੀ ਸਮਾਪਤੀ।

ਅਥ ਸਤ੍ਰਾਜਿਤ ਕੀ ਦੁਹਿਤਾ ਕੋ ਬ੍ਯਾਹ ਕਥਨੰ ॥

अथ सत्राजित की दुहिता को ब्याह कथनं ॥

ਹੁਣ ਸਤ੍ਰਾਜਿਤ ਦੀ ਪੁੱਤਰੀ ਦੇ ਵਿਆਹ ਦਾ ਕਥਨ

ਸ੍ਵੈਯਾ ॥

स्वैया ॥

ਸਵੈਯਾ:

ਬੋਲਿ ਦਿਜੋਤਮ ਬੇਦਨ ਕੀ ਬਿਧਿ ਜੈਸ ਕਹੀ ਤਿਸ ਬ੍ਯਾਹ ਰਚਾਯੋ ॥

बोलि दिजोतम बेदन की बिधि जैस कही तिस ब्याह रचायो ॥

ਸ੍ਰੇਸ਼ਠ ਬ੍ਰਾਹਮਣਾ ਨੂੰ ਬੁਲਾ ਕੇ ਜਿਸ ਤਰ੍ਹਾ ਵੇਦਾ ਦੀ ਵਿਧੀ ਕਹੀ ਗਈ ਹੈ, ਉਸ ਤਰ੍ਹਾ (ਸਤ੍ਰਾਜਿਤ ਨੇ ਪੁੱਤਰੀ ਦਾ) ਵਿਆਹ ਕੀਤਾ।

ਸਤਿ ਭਾਮਨਿ ਕੋ ਕਬਿ ਸ੍ਯਾਮ ਭਨੈ ਜਿਹ ਕੋ ਸਭ ਲੋਗਨ ਮੈ ਜਸੁ ਛਾਯੋ ॥

सति भामनि को कबि स्याम भनै जिह को सभ लोगन मै जसु छायो ॥

ਕਵੀ ਸ਼ਿਆਮ ਕਹਿੰਦੇ ਹਨ, (ਸਤ੍ਰਾਜਿਤ ਦੀ ਪੁੱਤਰੀ) ਸਤਿਭਾਮਾ ਜਿਸ ਦਾ ਯਸ਼ ਸਾਰਿਆਂ ਲੋਕਾ ਵਿਚ ਪਸਰਿਆ ਹੋਇਆ ਹੈ,

ਪਾਵਤ ਹੈ ਉਪਮਾ ਲਛਮੀ ਕੀ ਨ ਤਾ ਸਮ ਯੌ ਕਹਿਬੋ ਬਨਿ ਆਯੋ ॥

पावत है उपमा लछमी की न ता सम यौ कहिबो बनि आयो ॥

ਉਹ ਲੱਛਮੀ ਜਿਤਨੀ ਸ਼ੋਭਾ ਪਾਉਂਦੀ ਹੈ, (ਸਗੋਂ) ਇਸ ਤਰ੍ਹਾ ਕਹਿਣਾ ਬਣਦਾ ਹੈ ਕਿ (ਲੱਛਮੀ ਵੀ) ਉਸ ਵਰਗੀ ਨਹੀਂ ਹੈ।

ਤਾਹੀ ਕੇ ਬ੍ਯਾਹਨ ਕਾਜ ਸੁ ਦੈ ਮਨਿ ਮਾਨਿ ਭਲੈ ਘਨਿ ਸ੍ਯਾਮ ਬੁਲਾਯੋ ॥੨੦੬੪॥

ताही के ब्याहन काज सु दै मनि मानि भलै घनि स्याम बुलायो ॥२०६४॥

ਉਸ (ਸਤਿਭਾਮਾ) ਦੇ ਵਿਆਹ ਦੇ ਕਾਜ ਲਈ, ਮਣੀ ਭੇਟਾ ਕਰ ਕੇ, ਬਹੁਤ ਆਦਰ ਨਾਲ (ਸਤ੍ਰਾਜਿਤ ਨੇ) ਸ੍ਰੀ ਕ੍ਰਿਸ਼ਨ ਨੂੰ (ਆਪਣੇ ਘਰ) ਬੁਲਾਇਆ ॥੨੦੬੪॥

ਸ੍ਰੀ ਬ੍ਰਿਜਨਾਥ ਸੁਨੇ ਬਤੀਯਾ ਸੁਭ ਸਾਜਿ ਜਨੇਤ ਜਹਾ ਕੋ ਸਿਧਾਏ ॥

स्री बृजनाथ सुने बतीया सुभ साजि जनेत जहा को सिधाए ॥

ਸ੍ਰੀ ਕ੍ਰਿਸ਼ਨ (ਇਹ) ਗੱਲਾ ਸੁਣ ਕੇ ਅਤੇ ਜੰਞ ਨੂੰ ਸ਼ੋਭਾਸ਼ਾਲੀ ਢੰਗ ਨਾਲ ਸਜਾ ਕੇ ਉਥੋਂ ਲਈ ਤੁਰ ਪਏ।

ਆਵਤ ਸੋ ਸੁਨਿ ਕੈ ਪ੍ਰਭੁ ਕੋ ਸਭ ਆਗੇ ਹੀ ਤੇ ਮਿਲਿਬੇ ਕਉ ਧਾਏ ॥

आवत सो सुनि कै प्रभु को सभ आगे ही ते मिलिबे कउ धाए ॥

ਸ੍ਰੀ ਕ੍ਰਿਸ਼ਨ ਦਾ ਆਉਣਾ ਸੁਣ ਕੇ ਉਹ ਸਾਰੇ ਮਿਲ ਕੇ (ਲਿਆਉਣ ਲਈ) ਅਗੇ ਨੂੰ ਚਲ ਪਏ।

ਆਦਰ ਸੰਗ ਲਵਾਇ ਕੈ ਜਾਇ ਬ੍ਯਾਹ ਕੀਯੋ ਦਿਜ ਦਾਨ ਦਿਵਾਏ ॥

आदर संग लवाइ कै जाइ ब्याह कीयो दिज दान दिवाए ॥

ਆਦਰ ਨਾਲ (ਵਿਆਹ ਵਾਲੀ) ਥਾ ਤੇ ਲਿਆ ਕੇ ਵਿਆਹ ਕਰ ਦਿੱਤਾ ਅਤੇ ਬ੍ਰਾਹਮਣਾ ਨੂੰ ਦਾਨ ਵੰਡਿਆ।

ਐਸੇ ਬਿਵਾਹ ਪ੍ਰਭੂ ਸੁਖੁ ਪਾਇ ਤ੍ਰੀਯਾ ਸੰਗ ਲੈ ਕਰਿ ਧਾਮਹਿ ਆਏ ॥੨੦੬੫॥

ऐसे बिवाह प्रभू सुखु पाइ त्रीया संग लै करि धामहि आए ॥२०६५॥

ਇਸ ਤਰ੍ਹਾ ਵਿਆਹ ਕਰ ਕੇ ਅਤੇ ਸੁਖ ਪ੍ਰਾਪਤ ਕਰ ਕੇ, ਸ੍ਰੀ ਕ੍ਰਿਸ਼ਨ ਇਸਤਰੀ ਨੂੰ ਨਾਲ ਲੈ ਕੇ (ਆਪਣੇ) ਘਰ ਨੂੰ ਆ ਗਏ ॥੨੦੬੫॥

ਇਤਿ ਬਿਵਾਹ ਸੰਪੂਰਨ ਹੋਤ ਭਯੋ ॥

इति बिवाह संपूरन होत भयो ॥

ਇਥੇ ਵਿਆਹ ਦਾ ਪ੍ਰਸੰਗ ਸਪੂਰਨ ਹੋ ਗਿਆ।

ਲਛੀਆ ਗ੍ਰਿਹ ਪ੍ਰਸੰਗ ॥

लछीआ गृह प्रसंग ॥

ਲਛੀਆ ਗ੍ਰਿਹ ਪ੍ਰਸੰਗ

ਸਵੈਯਾ ॥

सवैया ॥

ਸਵੈਯਾ:

ਤਉ ਹੀ ਲਉ ਐਸੋ ਸੁਨੀ ਬਤੀਯਾ ਲਛੀਆ ਗ੍ਰਿਹਿ ਮੈ ਸੁਤ ਪੰਡੁ ਕੇ ਆਏ ॥

तउ ही लउ ऐसो सुनी बतीया लछीआ गृहि मै सुत पंडु के आए ॥

ਉਦੋਂ ਤਕ ਇਸ ਤਰ੍ਹਾ ਦੀ ਗੱਲ ਸੁਣੀ ਗਈ ਕਿ ਪੰਡੂ ਦੇ ਪੁੱਤਰ ਲਛਿਆ (ਲਾਖ) ਦੇ ਘਰ ਵਿਚ ਆਏ ਹਨ।

ਗਾਇ ਸਮੇਤ ਸਭੋ ਮਿਲਿ ਕੌਰਨ ਚਿਤ ਬਿਖੈ ਕਰੁਨਾ ਨ ਬਸਾਏ ॥

गाइ समेत सभो मिलि कौरन चित बिखै करुना न बसाए ॥

ਪਿੰਡ ਦੇ ਸਾਰਿਆਂ ਨੇ ਮਿਲ ਕੇ (ਕੌਰਵਾ ਨੂੰ ਬੇਨਤੀ ਕੀਤੀ) ਪਰ ਕੌਰਵਾ ਦੇ ਚਿਤ ਵਿਚ ਕਰੁਣਾ ਨਹੀਂ ਹੈ।

ਐਸੇ ਬਿਚਾਰ ਕੀਓ ਚਿਤ ਮੈ ਸੁ ਤਹਾ ਕੋ ਚਲੈ ਸਭ ਬਿਸਨੁ ਬੁਲਾਏ ॥

ऐसे बिचार कीओ चित मै सु तहा को चलै सभ बिसनु बुलाए ॥

ਇਸ ਤਰ੍ਹਾ ਦਾ ਚਿਤ ਵਿਚ ਵਿਚਾਰ ਕਰ ਕੇ ਸ੍ਰੀ ਕ੍ਰਿਸ਼ਨ ਨੇ ਸਭ (ਯਾਦਵਾ) ਨੂੰ ਬੁਲਾ ਲਿਆ ਅਤੇ ਉਧਰ ਨੂੰ ਤੁਰ ਪਏ।

ਐਸੇ ਬਿਚਾਰ ਸੁ ਸਾਜ ਕੈ ਸਜੰਦਨ ਸ੍ਰੀ ਬ੍ਰਿਜਨਾਥ ਤਹਾ ਕੋ ਸਿਧਾਏ ॥੨੦੬੬॥

ऐसे बिचार सु साज कै स्यंदन स्री बृजनाथ तहा को सिधाए ॥२०६६॥

ਇਸ ਤਰ੍ਹਾ ਵਿਚਾਰ ਕੇ, ਰਥਾ ਨੂੰ ਤਿਆਰ ਕਰ ਕੇ ਸ੍ਰੀ ਕ੍ਰਿਸ਼ਨ ਉਥੋਂ ਲਈ ਚਲ ਪਏ ॥੨੦੬੬॥

ਕਾਨ੍ਹ ਚਲੇ ਉਤ ਕਉ ਜਬ ਹੀ ਬਰਮਾਕ੍ਰਿਤ ਤੋ ਇਤ ਮੰਤ੍ਰ ਬਿਚਾਰਿਯੋ ॥

कान्रह चले उत कउ जब ही बरमाकृत तो इत मंत्र बिचारियो ॥

ਜਦ ਸ੍ਰੀ ਕ੍ਰਿਸ਼ਨ ਉਧਰ ਨੂੰ ਚਲ ਪਏ, ਤਾ ਬਰਮਾਕ੍ਰਿਤ (ਕ੍ਰਿਤਵਰਮਾ) ਨੇ ਇਹ ਸਲਾਹ ਕੀਤੀ

ਲੈ ਅਕ੍ਰੂਰ ਕਉ ਆਪਨੇ ਸੰਗ ਕਹਿਯੋ ਅਰੇ ਕਾਨ੍ਹ ਕਹੰ ਕਉ ਪਧਾਰਿਯੋ ॥

लै अक्रूर कउ आपने संग कहियो अरे कान्रह कहं कउ पधारियो ॥

ਅਤੇ ਅਕਰੂਰ ਨੂੰ ਆਪਣੇ ਨਾਲ ਲੈ ਕੇ ਕਿਹਾ, ਓਇ! ਕ੍ਰਿਸ਼ਨ ਕਿਧਰੇ ਚਲਿਆ ਗਿਆ ਹੈ।

ਛੀਨ ਲੈ ਯਾ ਤੇ ਅਰੇ ਮਿਲਿ ਕੈ ਮਨਿ ਐਸੇ ਬਿਚਾਰ ਕੀਯੋ ਤਿਹ ਮਾਰਿਯੋ ॥

छीन लै या ते अरे मिलि कै मनि ऐसे बिचार कीयो तिह मारियो ॥

ਇਸ ਲਈ ਅਸੀਂ (ਦੋਵੇਂ) ਮਿਲ ਕੇ ਇਸ (ਸਤ੍ਰਾਜਿਤ) ਤੋਂ ਮਣੀ ਖੋਹ ਲਈਏ। ਅਜਿਹਾ ਵਿਚਾਰ ਕਰ ਕੇ (ਉਨ੍ਹਾ ਨੇ) ਉਸ (ਸਤ੍ਰਾਜਿਤ) ਨੂੰ ਮਾਰ ਦਿੱਤਾ।

ਲੈ ਬਰਮਾਕ੍ਰਿਤ ਵਾ ਬਧ ਕੈ ਮਨਿ ਆਪਨੇ ਧਾਮ ਕੀ ਓਰਿ ਸਿਧਾਰਿਯੋ ॥੨੦੬੭॥

लै बरमाकृत वा बध कै मनि आपने धाम की ओरि सिधारियो ॥२०६७॥

ਉਸ ਨੂੰ ਮਾਰ ਕੇ ਅਤੇ ਮਣੀ ਲੈ ਕੇ ਬਰਮਾਕ੍ਰਿਤ ਆਪਣੇ ਘਰ ਵਲ ਚਲਾ ਗਿਆ ॥੨੦੬੭॥

ਚੌਪਈ ॥

चौपई ॥

ਚੌਪਈ:

ਸਤਿ ਧੰਨਾ ਭੀ ਸੰਗਿ ਰਲਾਯੋ ॥

सति धंना भी संगि रलायो ॥

ਸਤਿਧੰਨਾ (ਨਾ ਦਾ ਯੋਧਾ) ਵੀ ਨਾਲ ਗਿਆ ਸੀ

ਜਬ ਸਤ੍ਰਾਜਿਤ ਕੋ ਤਿਨ ਘਾਯੋ ॥

जब सत्राजित को तिन घायो ॥

ਜਦੋਂ ਉਨ੍ਹਾ ਨੇ ਸਤ੍ਰਾਜਿਤ ਨੂੰ ਮਾਰਿਆ ਸੀ।

ਏ ਤਿਹ ਬਧ ਕੈ ਡੇਰਨ ਆਏ ॥

ए तिह बध कै डेरन आए ॥

ਇਹ ਤਿੰਨੋ (ਉਸ ਨੂੰ) ਮਾਰ ਕੇ (ਆਪਣੇ) ਡੇਰੇ ਵਲ ਆਏ

ਉਤੈ ਸੰਦੇਸ ਸਯਾਮ ਸੁਨਿ ਪਾਏ ॥੨੦੬੮॥

उतै संदेस स्याम सुनि पाए ॥२०६८॥

ਅਤੇ ਉਧਰ ਸ੍ਰੀ ਕ੍ਰਿਸ਼ਨ ਨੇ ਵੀ ਸੁਨੇਹਾ ਸੁਣ ਲਿਆ ॥੨੦੬੮॥

ਦੂਤ ਬਾਚ ਕਾਨ੍ਹ ਸੋ ॥

दूत बाच कान्रह सो ॥

ਦੂਤ ਨੇ ਸ੍ਰੀ ਕ੍ਰਿਸ਼ਨ ਨੂੰ ਕਿਹਾ:

ਚੌਪਈ ॥

चौपई ॥

ਚੌਪਈ:

ਪ੍ਰਭੁ ਸੋ ਦੂਤਨ ਬੈਨ ਉਚਾਰੇ ॥

प्रभु सो दूतन बैन उचारे ॥

ਸ੍ਰੀ ਕ੍ਰਿਸ਼ਨ ਪ੍ਰਤਿ ਦੂਤਾ ਨੇ ਬਚਨ ਕਹੇ

ਸਤ੍ਰਾਜਿਤ ਕ੍ਰਿਤਬਰਮਾ ਮਾਰੇ ॥

सत्राजित कृतबरमा मारे ॥

ਕਿ ਸਤ੍ਰਾਜਿਤ ਨੂੰ ਬਰਮਾਕ੍ਰਿਤ ਨੇ ਮਾਰ ਦਿੱਤਾ ਹੈ।

ਮਨਿ ਧਨ ਛੀਨਿ ਤਾਹਿ ਤੇ ਲਯੋ ॥

मनि धन छीनि ताहि ते लयो ॥

ਉਸ ਕੋਲੋਂ ਮਣੀ ਰੂਪ ਧਨ ਖੋਹ ਲਿਆ ਹੈ

ਤੋਹਿ ਤ੍ਰੀਆ ਕੋ ਅਤਿ ਦੁਖੁ ਦਯੋ ॥੨੦੬੯॥

तोहि त्रीआ को अति दुखु दयो ॥२०६९॥

ਅਤੇ ਤੁਹਾਡੀ ਇਸਤਰੀ ਨੂੰ ਬਹੁਤ ਦੁਖ ਦਿੱਤਾ ਹੈ ॥੨੦੬੯॥

ਜਬ ਜਦੁਪਤਿ ਇਹ ਬਿਧਿ ਸੁਨਿ ਪਾਯੋ ॥

जब जदुपति इह बिधि सुनि पायो ॥

ਜਦ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾ ਸੁਣ ਲਿਆ,

ਛੋਰਿ ਅਉਰ ਸਭ ਕਾਰਜ ਆਯੋ ॥

छोरि अउर सभ कारज आयो ॥

(ਤਦ) ਹੋਰ ਸਾਰੇ ਕਾਰਜ ਛਡ ਕੇ ਆ ਗਏ।

ਹਰਿ ਆਵਨ ਕ੍ਰਿਤਬਰਮੈ ਜਾਨੀ ॥

हरि आवन कृतबरमै जानी ॥

ਕ੍ਰਿਸ਼ਨ ਦੇ ਆਉਣ (ਦੀ ਸੂਚਨਾ) ਬਰਮਾਕ੍ਰਿਤ ਨੂੰ ਮਿਲ ਗਈ

ਸਤਿਧੰਨਾ ਸੋ ਬਾਤ ਬਖਾਨੀ ॥੨੦੭੦॥

सतिधंना सो बात बखानी ॥२०७०॥

ਅਤੇ (ਉਸ ਨੇ) ਸਤਿਧੰਨਾ ਨੂੰ ਇਹ ਗੱਲ ਦਸੀ ॥੨੦੭੦॥

ਅੜਿਲ ॥

अड़िल ॥

ਅੜਿਲ:

ਕਹੁ ਸਤਿਧੰਨਾ ਬਾਤ ਅਬੈ ਹਮ ਕਿਆ ਕਰੈ ॥

कहु सतिधंना बात अबै हम किआ करै ॥

ਹੇ ਸਤਿਧੰਨਾ! ਹੁਣ ਗੱਲ ਦਸ, ਮੈਂ ਕੀ ਕਰਾ।

ਕਹੋ ਪਰੈ ਕੈ ਜਾਇ ਕਹੋ ਲਰਿ ਕੈ ਮਰੈ ॥

कहो परै कै जाइ कहो लरि कै मरै ॥

ਕਹੇਂ (ਤਾ) ਜਾ ਕੇ (ਪੈਰੀ) ਪੈ ਜਾਵਾ, ਕਹੇ (ਤਾ) ਲੜ ਕੇ ਮਰ ਜਾਵਾ।

ਦੁਇ ਮੈ ਇਕ ਮੁਹਿ ਬਾਤ ਕਹੋ ਸਮਝਾਇ ਕੈ ॥

दुइ मै इक मुहि बात कहो समझाइ कै ॥

ਦੋਹਾ ਵਿਚ ਇਕ ਗੱਲ ਮੈਨੂੰ ਸਮਝਾ ਕੇ ਕਹਿ।

ਹੋ ਕੇ ਉਪਾਇ ਕੈ ਸ੍ਯਾਮਹਿ ਮਾਰੈ ਜਾਇ ਕੈ ॥੨੦੭੧॥

हो के उपाइ कै स्यामहि मारै जाइ कै ॥२०७१॥

(ਹੇ ਭਾਈ!) ਕੋਈ ਅਜਿਹਾ ਉਪਾ ਹੈ ਕਿ ਸ੍ਰੀ ਕ੍ਰਿਸ਼ਨ ਨੂੰ ਜਾ ਕੇ ਮਾਰ ਦੇਵਾ ॥੨੦੭੧॥

ਕ੍ਰਿਤਬਰਮਾ ਕੀ ਬਾਤ ਸੁਨਤ ਤਿਨਿ ਯੌ ਕਹਿਯੋ ॥

कृतबरमा की बात सुनत तिनि यौ कहियो ॥

ਕ੍ਰਿਤਬਰਮਾ ਦੀ ਗੱਲ ਸੁਣ ਕੇ ਉਸ ਨੇ ਇਸ ਤਰ੍ਹਾ ਕਿਹਾ,

ਜਦੁਪਤਿ ਬਲੀ ਪ੍ਰਚੰਡ ਹਨਿਯੋ ਅਰਿ ਜੋ ਚਹਿਯੋ ॥

जदुपति बली प्रचंड हनियो अरि जो चहियो ॥

ਕ੍ਰਿਸ਼ਨ ਪ੍ਰਚੰਡ ਬਲਵਾਨ ਹੈ, ਜਿਸ ਵੈਰੀ ਨੂੰ ਚਾਹਿਆ (ਉਸ ਨੇ ਮਾਰ ਦਿੱਤਾ ਹੈ)।

ਤਾ ਸੋ ਹਮ ਪੈ ਬਲ ਨ ਲਰੈ ਪੁਨਿ ਜਾਇ ਕੈ ॥

ता सो हम पै बल न लरै पुनि जाइ कै ॥

ਫਿਰ ਸਾਡੇ ਵਿਚ ਉਸ ਨਾਲ ਜਾ ਕੇ ਲੜਨ ਦਾ ਬਲ ਨਹੀਂ ਹੈ।

ਹੋ ਕੰਸ ਸੇ ਛਿਨ ਮੈ ਮਾਰਿ ਦਏ ਸੁਖ ਪਾਇ ਕੈ ॥੨੦੭੨॥

हो कंस से छिन मै मारि दए सुख पाइ कै ॥२०७२॥

(ਹੇ ਭਾਈ!) ਉਸ ਨੇ ਛਿਣਾ ਵਿਚ ਕੰਸ ਨੂੰ ਮਾਰ ਕੇ ਸੁਖ ਪਾਇਆ ਹੈ ॥੨੦੭੨॥

ਬਤੀਆ ਸੁਨਿ ਤਿਹ ਕੀ ਅਕ੍ਰੂਰ ਪੈ ਆਯੋ ॥

ਬਤੀਆ ਸੁਨਿ ਤਿਹ ਕੀ ਅਕ੍ਰੂਰ ਪੈ ਆਯੋ ॥

ਉਸ ਦੀਆਂ ਗੱਲਾ ਸੁਣ ਕੇ (ਬਰਮਾਕ੍ਰਿਤ) ਅਕਰੂਰ ਕੋਲ ਆਇਆ।

ਪ੍ਰਭੁ ਦੁਬਿਧਾ ਕੋ ਭੇਦ ਸੁ ਤਾਹਿ ਸੁਨਾਯੋ ॥

प्रभु दुबिधा को भेद सु ताहि सुनायो ॥

ਸ੍ਰੀ ਕ੍ਰਿਸ਼ਨ (ਵਲੋਂ ਪੈਦਾ ਹੋਈ) ਦੁਬਿਧਾ ਦਾ ਭੇਦ ਉਸ ਨੂੰ ਸੁਣਾਇਆ।

ਤਿਨ ਕਹਿਯੋ ਅਬ ਸੁਨਿ ਤੇਰੋ ਇਹੀ ਉਪਾਇ ਹੈ ॥

तिन कहियो अब सुनि तेरो इही उपाइ है ॥

ਉਸ ਨੇ ਕਿਹਾ ਹੁਣ ਤੇਰੇ (ਬਚਣ ਦਾ) ਇਹੀ ਉਪਾ ਹੈ।

ਹੋ ਪ੍ਰਭ ਤੇ ਬਚ ਹੈ ਸੋਊ ਜੁ ਪ੍ਰਾਨ ਬਚਾਇ ਹੈ ॥੨੦੭੩॥

हो प्रभ ते बच है सोऊ जु प्रान बचाइ है ॥२०७३॥

(ਹੇ ਭਾਈ!) ਕ੍ਰਿਸ਼ਨ ਕੋਲੋਂ ਉਹੀ ਬਚੇਗਾ ਜੋ ਆਪਣੇ ਪ੍ਰਾਣਾ ਨੂੰ (ਕਿਸੇ ਪਾਸੇ ਭਜ ਕੇ) ਬਚਾ ਲਵੇਗਾ ॥੨੦੭੩॥

ਸਵੈਯਾ ॥

सवैया ॥

ਸਵੈਯਾ:

ਦੈ ਮਨਿ ਤਾਹਿ ਉਦਾਸ ਭਯੋ ਕਿਹ ਓਰਿ ਭਜੋ ਚਿਤ ਮੈ ਇਹ ਧਾਰਿਯੋ ॥

दै मनि ताहि उदास भयो किह ओरि भजो चित मै इह धारियो ॥

ਉਸ ਨੂੰ ਮਣੀ ਦੇ ਕੇ (ਬਰਮਾਕ੍ਰਿਤ) ਉਦਾਸ ਹੋ ਗਿਆ ਅਤੇ ਚਿਤ ਵਿਚ ਇਹ ਵਿਚਾਰਿਆ ਕਿ ਕਿਸ ਪਾਸੇ ਵਲ ਭਜ ਜਾਵਾ।

ਮੈ ਅਪਰਾਧ ਕੀਓ ਹਰਿ ਕੋ ਮਨਿ ਹੇਤੁ ਬਲੀ ਸਤ੍ਰਾਜਿਤ ਮਾਰਿਯੋ ॥

मै अपराध कीओ हरि को मनि हेतु बली सत्राजित मारियो ॥

ਮੈਂ ਕ੍ਰਿਸ਼ਨ ਦਾ ਬਹੁਤ ਅਪਰਾਧ ਕੀਤਾ ਹੈ ਅਤੇ ਮਣੀ (ਦੀ ਪ੍ਰਾਪਤੀ) ਲਈ ਸਤ੍ਰਾਜਿਤ ਵਰਗੇ ਬਲਵਾਨ ਨੂੰ ਮਾਰ ਦਿੱਤਾ ਹੈ।

ਤਾਹਿ ਕੇ ਹੇਤੁ ਗੁਸਾ ਕਰਿ ਸ੍ਯਾਮ ਸਭੈ ਅਪਨੋ ਪੁਰਖਤ ਸੰਭਾਰਿਯੋ ॥

ताहि के हेतु गुसा करि स्याम सभै अपनो पुरखत संभारियो ॥

ਉਸੇ ਲਈ ਕ੍ਰੋਧ ਕਰ ਕੇ ਸ੍ਰੀ ਕ੍ਰਿਸ਼ਨ ਨੇ ਆਪਣੀ ਸਾਰੀ ਸ਼ਕਤੀ ਸੰਭਾਲ ਲਈ ਹੈ।

ਜਉ ਰਹਿ ਹਉ ਤਊ ਮਾਰਤ ਹੈ ਏਹ ਕੈ ਡਰੁ ਉਤਰ ਓਰਿ ਸਿਧਾਰਿਯੋ ॥੨੦੭੪॥

जउ रहि हउ तऊ मारत है एह कै डरु उतर ओरि सिधारियो ॥२०७४॥

ਜੇ ਮੈਂ (ਇਥੇ) ਰਹਿੰਦਾ ਹਾ, ਤਾ (ਇਹ) ਮਾਰ ਦੇਵੇਗਾ। ਇਸ ਡਰ ਕਰ ਕੇ (ਉਹ) ਉਤਰ ਦਿਸ਼ਾ ਵਲ ਚਲਾ ਗਿਆ ॥੨੦੭੪॥

ਦੋਹਰਾ ॥

दोहरा ॥

ਦੋਹਰਾ:

ਸਤਿਧੰਨਾ ਮਨਿ ਲੈ ਜਹਾ ਭਜ ਗਯੋ ਤ੍ਰਾਸ ਬਢਾਇ ॥

सतिधंना मनि लै जहा भज गयो त्रास बढाइ ॥

ਸਤਿਧੰਨਾ ਮਣੀ ਨੂੰ ਲੈ ਕੇ ਡਰ ਦਾ ਮਾਰਿਆ ਜਿਥੇ ਭਜ ਕੇ ਗਿਆ ਸੀ,

ਸ੍ਯੰਦਨ ਪੈ ਚੜਿ ਸ੍ਯਾਮ ਜੂ ਤਹ ਹੀ ਪਹੁੰਚਿਯੋ ਜਾਇ ॥੨੦੭੫॥

स्यंदन पै चड़ि स्याम जू तह ही पहुँचियो जाइ ॥२०७५॥

ਸ੍ਰੀ ਕ੍ਰਿਸ਼ਨ ਰਥ ਉਤੇ ਚੜ੍ਹ ਕੇ ਉਥੇ ਹੀ ਜਾ ਪਹੁੰਚੇ ॥੨੦੭੫॥

ਪਾਵ ਪਿਆਦੋ ਸਤ੍ਰ ਹੋਇ ਭਜਿਯੋ ਸੁ ਤ੍ਰਾਸ ਬਢਾਇ ॥

पाव पिआदो सत्र होइ भजियो सु त्रास बढाइ ॥

ਡਰਦਾ ਮਾਰਿਆ ਵੈਰੀ (ਸਤਿਧੰਨਾ) ਪੈਰ ਪਿਆਦਾ ਹੀ ਭਜੀ ਜਾ ਰਿਹਾ ਸੀ।

ਤਬ ਜਦੁਬੀਰ ਕ੍ਰਿਪਾਨ ਸੋ ਮਾਰਿਯੋ ਤਾ ਕੋ ਜਾਇ ॥੨੦੭੬॥

तब जदुबीर कृपान सो मारियो ता को जाइ ॥२०७६॥

ਤਦ ਸ੍ਰੀ ਕ੍ਰਿਸ਼ਨ ਨੇ ਕ੍ਰਿਪਾਨ ਨਾਲ ਉਸ ਨੂੰ ਮਾਰ ਦਿੱਤਾ ॥੨੦੭੬॥

ਖੋਜਤ ਭਯੋ ਤਿਹ ਮਾਰ ਕੈ ਮਨਿ ਨਹੀ ਆਈ ਹਾਥਿ ॥

खोजत भयो तिह मार कै मनि नही आई हाथि ॥

ਉਸ ਨੂੰ ਮਾਰ ਕੇ, (ਉਸ ਦੀ) ਫੋਲਾ ਫਾਲੀ ਕੀਤੀ, ਪਰ ਮਣੀ ਹੱਥ ਨਾ ਲਗੀ।

ਮਨਿ ਨਹੀ ਆਈ ਹਾਥਿ ਯੌ ਕਹਿਯੋ ਹਲੀ ਕੇ ਸਾਥ ॥੨੦੭੭॥

मनि नही आई हाथि यौ कहियो हली के साथ ॥२०७७॥

(ਸ੍ਰੀ ਕ੍ਰਿਸ਼ਨ ਨੇ) ਬਲਰਾਮ ਨੂੰ ਇਸ ਤਰ੍ਹਾ ਕਿਹਾ ਕਿ ਮਣੀ ਹਥ ਨਹੀਂ ਆਈ ॥੨੦੭੭॥

ਸਵੈਯਾ ॥

सवैया ॥

ਸਵੈਯਾ:

ਐਸੇ ਲਖਿਯੋ ਮੁਸਲੀ ਮਨ ਮੈ ਸੁ ਪ੍ਰਭੂ ਹਮ ਤੇ ਮਨਿ ਆਜ ਛਪਾਈ ॥

ऐसे लखियो मुसली मन मै सु प्रभू हम ते मनि आज छपाई ॥

ਬਲਰਾਮ ਨੇ ਮਨ ਵਿਚ ਇਸ ਤਰ੍ਹਾ ਸਮਝਿਆ ਕਿ ਸ੍ਰੀ ਕ੍ਰਿਸ਼ਨ ਨੇ ਅਜ ਮੇਰੇ ਕੋਲੋਂ ਮਣੀ ਲੁਕਾ ਲਈ ਹੈ।

ਲੈ ਅਕ੍ਰੂਰ ਬਨਾਰਸ ਗਯੋ ਮਨਿ ਕਉ ਤਿਹ ਕੀ ਨ ਕਛੂ ਸੁਧਿ ਪਾਈ ॥

लै अक्रूर बनारस गयो मनि कउ तिह की न कछू सुधि पाई ॥

ਮਣੀ ਨੂੰ ਅਕਰੂਰ ਲੈ ਕੇ ਬਨਾਰਸ ਚਲਾ ਗਿਆ ਸੀ, ਇਸ ਦੀ ਕਿਸੇ ਨੂੰ ਕੋਈ ਖ਼ਬਰ ਨਹੀਂ ਸੀ।

ਸ੍ਯਾਮ ਜੂ ਮੋ ਇਕ ਸਿਖ੍ਯ ਹੈ ਭੂਪਤਿ ਜਾਤ ਤਹਾ ਹਉ ਸੋ ਐਸੇ ਸੁਨਾਈ ॥

स्याम जू मो इक सिख्य है भूपति जात तहा हउ सो ऐसे सुनाई ॥

(ਬਲਰਾਮ ਨੇ) ਇਸ ਤਰ੍ਹਾ (ਕਹਿ ਕੇ) ਸੁਣਾਇਆ, ਹੇ ਕ੍ਰਿਸ਼ਨ! ਇਕ ਰਾਜਾ ਮੇਰਾ ਸੇਵਕ ਹੈ, ਮੈਂ ਉਸ ਕੋਲ ਚਲਿਆ ਹਾ।

ਯੌ ਬਤੀਯਾ ਕਹਿ ਜਾਤ ਰਹਿਯੋ ਜਦੁਬੀਰ ਕੀ ਕੈ ਮਨ ਮੈ ਦੁਚਿਤਾਈ ॥੨੦੭੮॥

यौ बतीया कहि जात रहियो जदुबीर की कै मन मै दुचिताई ॥२०७८॥

ਇਸ ਤਰ੍ਹਾ ਦੀਆਂ ਗੱਲਾ ਕਹਿ ਕੇ (ਉਹ) ਚਲਾ ਗਿਆ, (ਪਰ) ਉਸ ਦੇ ਮਨ ਵਿਚ ਸ੍ਰੀ ਕ੍ਰਿਸ਼ਨ ਵਾਲੀ ਦੁਬਿਧਾ (ਬੈਠੀ ਹੋਈ ਸੀ) ॥੨੦੭੮॥

ਦੋਹਰਾ ॥

दोहरा ॥

ਦੋਹਰਾ:

ਜਉ ਮੁਸਲੀ ਤਿਹ ਪੈ ਗਯੋ ਤਉ ਭੂਪਤਿ ਸੁਖੁ ਪਾਇ ॥

जउ मुसली तिह पै गयो तउ भूपति सुखु पाइ ॥

ਜਦ ਬਲਰਾਮ ਉਸ (ਰਾਜੇ) ਕੋਲ ਚਲਾ ਗਿਆ ਤਾ ਰਾਜੇ ਨੇ ਸੁਖ ਮਾਣਿਆ

ਲੈ ਅਪੁਨੇ ਤਿਹ ਧਾਮ ਗਯੋ ਆਗੇ ਹੀ ਤੇ ਆਇ ॥੨੦੭੯॥

लै अपुने तिह धाम गयो आगे ही ते आइ ॥२०७९॥

ਅਤੇ ਅਗੋਂ ਦੀ ਆ ਕੇ ਉਸ ਨੂੰ ਆਪਣੇ ਘਰ ਲੈ ਗਿਆ ॥੨੦੭੯॥

ਗਦਾ ਜੁਧ ਮੈ ਅਤਿ ਚਤੁਰੁ ਯੌ ਸਭ ਤੇ ਸੁਨਿ ਪਾਇ ॥

गदा जुध मै अति चतुरु यौ सभ ते सुनि पाइ ॥

ਬਲਰਾਮ ਗਦਾ ਯੁੱਧ ਵਿਚ ਸਭ ਤੋਂ ਚਤੁਰ ਜਾ ਪ੍ਰਬੀਨ ਹੈ, ਇਹ ਗੱਲ ਸਾਰਿਆਂ ਤੋਂ ਸੁਣ ਕੇ

ਤਬੈ ਦੁਰਜੋਧਨ ਹਲੀ ਤੇ ਸਭ ਸੀਖੀ ਬਿਧਿ ਆਇ ॥੨੦੮੦॥

तबै दुरजोधन हली ते सभ सीखी बिधि आइ ॥२०८०॥

ਤਦੋਂ ਦੁਰਯੋਧਨ ਨੇ ਬਲਰਾਮ ਤੋਂ ਆ ਕੇ (ਗਦਾ ਚਲਾਉਣ ਦੀ) ਸਾਰੀ ਵਿਧੀ ਸਿਖ ਲਈ ॥੨੦੮੦॥

ਸਵੈਯਾ ॥

सवैया ॥

ਸਵੈਯਾ:

ਸਤਿਧੰਨਾ ਕਉ ਮਾਰ ਜਬੈ ਜਦੁਨੰਦਨ ਦ੍ਵਾਰਵਤੀ ਹੂ ਕੇ ਭੀਤਰ ਆਯੋ ॥

सतिधंना कउ मार जबै जदुनंदन द्वारवती हू के भीतर आयो ॥

ਸਤਿਧੰਨਾ ਨੂੰ ਮਾਰ ਕੇ ਜਦ ਸ੍ਰੀ ਕ੍ਰਿਸ਼ਨ ਦੁਆਰਿਕਾ ਦੇ ਅੰਦਰ ਆਇਆ, (ਤਾ ਉਸ ਨੇ) ਇਹ ਸੁਣ ਲਿਆ

ਕੰਚਨ ਕੋ ਅਕ੍ਰੂਰ ਬਨਾਰਸ ਦਾਨ ਕਰੈ ਬਹੁ ਯੌ ਸੁਨਿ ਪਾਯੋ ॥

कंचन को अक्रूर बनारस दान करै बहु यौ सुनि पायो ॥

ਕਿ ਅਕਰੂਰ ਬਨਾਰਸ ਵਿਚ ਬਹੁਤ ਸੋਨਾ ਦਾਨ ਕਰ ਰਿਹਾ ਹੈ।

ਸੂਰਜ ਦਿਤ ਉਹੀ ਪਹਿ ਹੈ ਮਨਿ ਯੌ ਅਪਨੇ ਮਨ ਮੈ ਸੁ ਜਨਾਯੋ ॥

सूरज दित उही पहि है मनि यौ अपने मन मै सु जनायो ॥
(ਤਾ) ਸ੍ਰੀ ਕ੍ਰਿਸ਼ਨ ਨੇ ਆਪਣੇ ਮਨ ਵਿਚ ਇਹ ਭਾਪ ਲਿਆ ਕਿ ਸੂਰਜ ਦੀ ਦਿੱਤੀ ਹੋਈ ਮਣੀ ਉਸੇ ਕੋਲ ਹੈ।

ਮਾਨਸ ਭੇਜ ਭਲੋ ਤਿਹ ਪੈ ਤਿਹ ਕੋ ਅਪੁਨੇ ਪਹਿ ਬੋਲਿ ਪਠਾਯੋ ॥੨੦੮੧॥
मानस भेज भलो तिह पै तिह को अपुने पहि बोलि पठायो ॥२०८१॥
(ਫਿਰ ਤੁਰਤ) ਇਕ ਭਲਾ ਪੁਰਸ਼ ਉਸ ਕੋਲ ਭੇਜ ਕੇ ਉਸ ਨੂੰ ਆਪਣੇ ਪਾਸ ਬੁਲਵਾ ਲਿਆ ॥੨੦੮੧॥

ਜਉ ਹਰਿ ਪੈ ਸੋਊ ਆਵਤ ਭਯੋ ਤਿਹ ਤੇ ਮਨਿ ਤੋ ਇਨ ਮਾਗਿ ਲਈ ਹੈ ॥
जउ हरि पै सोऊ आवत भयो तिह ते मनि तो इन मागि लई है ॥
ਜਦ ਉਹ ਸ੍ਰੀ ਕ੍ਰਿਸ਼ਨ ਕੋਲ ਆਇਆ, (ਤਾ) ਉਸ ਕੋਲੋਂ (ਕ੍ਰਿਸ਼ਨ ਨੇ) ਮਣੀ ਮੰਗ ਲਈ।

ਸੂਰਜ ਜੇ ਤਿਹ ਰੀਝਿ ਦਈ ਧਨਸਤਿ ਕੀ ਜਾ ਹਿਤੁ ਦੇਹ ਗਈ ਹੈ ॥
सूरज जे तिह रीझि दई धनसति की जा हितु देह गई है ॥
ਜੋ (ਮਣੀ) ਸੂਰਜ ਨੇ ਰੀਝ ਕੇ (ਸਤ੍ਰਾਜਿਤ) ਨੂੰ ਦਿੱਤੀ ਸੀ ਅਤੇ ਜਿਸ ਕਰ ਕੇ ਸਤਿਧੰਨਾ ਦੀ ਦੇਹ ਗਈ ਸੀ।

ਜਾ ਹਿਤੁ ਸ੍ਯਾਮ ਤ੍ਰਿਯਾ ਹਰਿ ਭ੍ਰਾਤਹਿ ਮਾਨਹਿ ਕੀ ਮਨਿ ਬਾਤ ਠਈ ਹੈ ॥
जा हितु स्याम तृया हरि भ्रातहि मानहि की मनि बात ठई है ॥
ਜਿਸ ਲਈ ਕ੍ਰਿਸ਼ਨ ਦੀ ਪਤਨੀ (ਸਤਿਭਾਮਾ) ਅਤੇ ਕ੍ਰਿਸ਼ਨ ਦੇ ਭਰਾ (ਬਲਰਾਮ) ਦੇ ਮਨ ਵਿਚ ਰੋਸੇ ਦੀ ਗੱਲ ਬੈਠ ਗਈ ਸੀ।

ਸੋ ਦਿਖਰਾਇ ਸਭੋ ਹਰਖਾਇ ਕੈ ਲੈ ਅਕ੍ਰੂਰਹ ਫੇਰਿ ਦਈ ਹੈ ॥੨੦੮੨॥
सो दिखराइ सभो हरखाइ कै लै अक्रूरह फेरि दई है ॥२०८२॥
ਉਹ (ਮਣੀ ਅਕਰੂਰ ਪਾਸੋਂ ਲੈ ਕੇ) ਸਭ ਨੂੰ ਵਿਖਾ ਕੇ ਅਤੇ ਪ੍ਰਸੰਨ ਕਰ ਕੇ ਅਕਰੂਰ ਨੂੰ ਫਿਰ ਪਰਤਾ ਦਿੱਤੀ ਹੈ ॥੨੦੮੨॥

ਜੋ ਸਤ੍ਰਾਜਿਤ ਕੈ ਕਰਿ ਸੇਵ ਸੁ ਸੂਰਜ ਕੀ ਫੁਨਿ ਤਾਹਿ ਤੇ ਪਾਈ ॥
जो सत्राजित कै करि सेव सु सूरज की फुनि ताहि ते पाई ॥
ਸੂਰਜ ਦੀ ਸੇਵਾ ਕਰ ਕੇ ਸਤ੍ਰਾਜਿਤ ਨੇ ਜੋ ਮਣੀ ਉਸ ਤੋਂ ਪ੍ਰਾਪਤ ਕੀਤੀ ਸੀ।

ਜਾ ਹਰਿ ਕੈ ਇਹ ਕੋ ਬਧ ਕਾਰਨ ਕੈ ਧਨਸਤਿ ਸੁ ਆਪਨੀ ਦੇਹ ਗਵਾਈ ॥
जा हरि कै इह को बध कारन कै धनसति सु आपनी देह गवाई ॥

ਜਿਸ ਨੂੰ ਇਸ (ਸਤ੍ਰਾਜਿਤ) ਨੂੰ ਮਾਰ ਕੇ ਅਤੇ ਖੋਹ ਕੇ ਸਤਿਧੰਨੇ ਨੇ ਆਪਣੀ ਦੇਹ ਗਵਾਈ ਸੀ।

ਤਾਹਿ ਗਯੋ ਅਕ੍ਰੂਰ ਥੋ ਲੈ ਤਿਹ ਤੇ ਫਿਰਿ ਸੋ ਬ੍ਰਿਜਨਾਥ ਪੈ ਆਈ ॥

ताहि गयो अक्रूर थो लै तिह ते फिरि सो बृजनाथ पै आई ॥

ਉਸ ਨੂੰ ਲੈ ਕੇ ਅਕਰੂਰ ਚਲਾ ਗਿਆ ਸੀ, ਉਸ ਕੋਲੋਂ ਫਿਰ ਮੁੜ ਕੇ ਸ੍ਰੀ ਕ੍ਰਿਸ਼ਨ ਕੋਲ ਆ ਗਈ।

ਸੋ ਹਰਿ ਦੇਤ ਭਯੋ ਤਿਹ ਕੋ ਮੁੰਦਰੀ ਮਨੋ ਸ੍ਯਾਮ ਜੂ ਰਾਘਵ ਹਾਈ ॥੨੦੮੩॥

सो हरि देत भयो तिह को मुँदरी मनो स्याम जू राघव हाई ॥२०८३॥

ਸ੍ਰੀ ਕ੍ਰਿਸ਼ਨ ਨੇ ਉਹੀ ਉਸ ਨੂੰ ਮੋੜ ਦਿੱਤੀ। (ਇੰਜ ਪ੍ਰਤੀਤ ਹੁੰਦਾ ਹੈ) ਸ੍ਰੀ ਕ੍ਰਿਸ਼ਨ ਰੂਪ ਰਾਮਚੰਦਰ ਨੇ ਮੁੰਦਰੀ ਬਖ਼ਸ਼ੀ ਹੋਵੇ ॥੨੦੮੩॥

ਦੋਹਰਾ ॥

दोहरा ॥

ਦੋਹਰਾ:

ਬਡੇ ਜਸਹਿ ਪਾਵਤ ਭਯੋ ਮਨਿ ਦੈ ਸ੍ਰੀ ਜਦੁਬੀਰ ॥

बडे जसहि पावत भयो मनि दै स्री जदुबीर ॥

ਮਣੀ ਦੇ ਕੇ ਸ੍ਰੀ ਕ੍ਰਿਸ਼ਨ ਨੇ ਬਹੁਤ ਵੱਡਾ ਯਸ਼ ਪ੍ਰਾਪਤ ਕੀਤਾ।

ਜੋ ਕਟੀਆ ਸਿਰ ਦੁਰਜਨਨ ਹਰਤਾ ਸਾਧਨ ਪੀਰ ॥੨੦੮੪॥

जो कटीआ सिर दुरजनन हरता साधन पीर ॥२०८४॥

(ਉਹ) ਦੁਸ਼ਟਾ ਦਾ ਸਿਰ ਕਟਣ ਵਾਲਾ ਅਤੇ ਸਾਧ ਜਨਾ ਦੀ ਪੀੜ ਨੂੰ ਨਸ਼ਟ ਕਰਨ ਵਾਲਾ ਹੈ ॥੨੦੮੪॥

ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਸਤਿਧੰਨੇ ਕੋ ਬਧ ਕੈ ਅਕ੍ਰੂਰ ਕੋ ਮਨਿ ਦੇਤ ਭਏ ॥

इति स्री दसम सिकंध पुराणे बचित्र नाटक ग्रंथे कृसनावतारे सतिधंने को बध कै अक्रूर को मनि देत भए ॥

ਇਥੇ ਸ੍ਰੀ ਦਸਮ ਸਕੰਧ ਪੁਰਾਣ, ਬਚਿਤ੍ਰ ਨਾਟਕ ਦੇ ਕ੍ਰਿਸਨਾਵਤਾਰ ਵਿਚ ਸਤਿਧੰਨਾ ਦਾ ਬਧ ਕਰ ਕੇ ਅਕਰੂਰ ਨੂੰ ਮਣੀ ਦੇਣ ਦਾ ਪ੍ਰਸੰਗ ਸਮਾਪਤ ॥

ਕਾਨ੍ਹ ਜੂ ਕੋ ਦਿਲੀ ਮਹਿ ਆਵਨ ਕਥਨੰ ॥

कान्ह जू को दिली महि आवन कथनं ॥

ਕ੍ਰਿਸ਼ਨ ਜੀ ਦੇ ਦਿੱਲੀ ਵਿਚ ਆਗਮਨ ਦਾ ਕਥਨ:

ਚੌਪਈ ॥

चौपई ॥

ਚੌਪਈ:

ਜਬ ਅਕ੍ਰੂਰਹਿ ਕੋ ਮਨਿ ਦਈ ॥

जब अक्रूरहि को मनि दई ॥

ਜਦ ਅਕਰੂਰ ਨੂੰ ਮਣੀ ਦੇ ਦਿੱਤੀ

ਜਦੁਪਤਿ ਦਿਲੀ ਕੋ ਸੁਧਿ ਲਈ ॥

जदुपति दिली को सुधि लई ॥

(ਤਦ) ਸ੍ਰੀ ਕ੍ਰਿਸ਼ਨ ਨੇ ਦਿੱਲੀ (ਜਾਣ ਦਾ) ਖਿਆਲ ਕੀਤਾ।

ਤਬ ਦਿਲੀ ਕੇ ਭੀਤਰ ਆਏ ॥

तब दिली के भीतर आए ॥

ਤਦ ਉਹ ਦਿੱਲੀ ਅੰਦਰ ਆ ਗਏ

ਪਾਡਵ ਪਾਚ ਚਰਨ ਲਪਟਾਏ ॥੨੦੮੫॥

पाडव पाच चरन लपटाए ॥२०८५॥

(ਤਾ) ਪੰਜੇ ਪਾਡਵ ਚਰਨਾ ਵਿਚ ਆ ਪਏ ॥੨੦੮੫॥

ਦੋਹਰਾ ॥

दोहरा ॥

ਦੋਹਰਾ:

ਤਬ ਕੁੰਤੀ ਕੇ ਗ੍ਰਿਹ ਗਏ ਕੁਸਲ ਪੂਛਿਓ ਜਾਇ ॥

तब कुँती के गृह गए कुसल पूछिओ जाइ ॥

ਤਦ ਕੁੰਤੀ ਦੇ ਘਰ ਗਏ ਅਤੇ ਜਾ ਕੇ ਸੁਖ-ਸਾਦ ਪੁਛੀ।

ਜੋ ਦੁਖ ਇਨ ਕੈਰਵਿ ਦਏ ਸੋ ਸਭ ਦਏ ਬਤਾਇ ॥੨੦੮੬॥

जो दुख इन कैरवि दए सो सभ दए बताइ ॥२०८६॥

ਇਨ੍ਹਾ ਨੂੰ ਜੋ ਦੁਖ ਕੌਰਵਾ ਨੇ ਦਿੱਤੇ ਸਨ, ਉਹ ਸਾਰੇ (ਸ੍ਰੀ ਕ੍ਰਿਸ਼ਨ ਨੂੰ) ਦਸ ਦਿੱਤੇ ॥੨੦੮੬॥

ਇੰਦ੍ਰਪ੍ਰਸਤ ਮੈ ਕ੍ਰਿਸਨ ਜੂ ਰਹੇ ਮਾਸ ਜਬ ਚਾਰ ॥

इंद्रप्रसत मै कृसन जू रहे मास जब चार ॥

ਇੰਦ੍ਰਪ੍ਰਸਤ (ਦਿੱਲੀ) ਵਿਚ ਕ੍ਰਿਸ਼ਨ ਜੀ ਜਦ ਚਾਰ ਮਹੀਨੇ ਰਹੇ,

ਤਬ ਅਰਜੁਨ ਕੋ ਸੰਗ ਲੈ ਇਕ ਦਿਨ ਚੜੇ ਸਿਕਾਰ ॥੨੦੮੭॥

तब अरजुन को संग लै इक दिन चड़े सिकार ॥२०८७॥

ਤਦ ਇਕ ਦਿਨ ਅਰਜਨ ਨੂੰ ਲੈ ਕੇ ਸ਼ਿਕਾਰ ਚੜ੍ਹੇ ॥੨੦੮੭॥

ਸਵੈਯਾ ॥

सवैया ॥

ਸਵੈਯਾ:

ਸੋਧ ਸਿਕਾਰ ਕੋ ਲੈ ਹਰਿ ਜੂ ਸੁ ਘਨੋ ਜਹ ਥੋ ਤਿਹ ਓਰਿ ਸਿਧਾਰੇ ॥

सोध सिकार को लै हरि जू सु घनो जह थो तिह ओरि सिधारे ॥

ਸ਼ਿਕਾਰ ਦੀ ਸੂਹ ਲੈ ਕੇ ਜਿਥੇ ਸ਼ਿਕਾਰ ਅਧਿਕ ਸੀ, ਸ੍ਰੀ ਕ੍ਰਿਸ਼ਨ ਉਸ ਪਾਸੇ ਵਲ ਚਲੇ ਗਏ।

ਗੋਇਨ ਸੂਕਰ ਰੀਛ ਬਡੇ ਬਹੁ ਚੀਤਰੁ ਅਉਰ ਸਸੇ ਬਹੁ ਮਾਰੇ ॥

गोइन सूकर रीछ बडे बहु चीतरु अउर ससे बहु मारे ॥

(ਉਥੇ) ਨੀਲ ਗਊਆਂ (ਬਨ ਗਊਆਂ) ਸੂਰ, ਵੱਡੇ ਵੱਡੇ ਰਿਛ, ਬਹੁਤ ਸਾਰੇ ਚਿਤਕਬਰੇ ਹਿਰਨ ਅਤੇ ਅਤਿ ਅਧਿਕ ਸਹੇ ਮਾਰੇ।

ਗੈਂਡੇ ਹਨੇ ਮਹਿਖਾਸ ਕੇ ਮਤ ਕਰੀ ਅਰੁ ਸਿੰਘਨ ਝੁੰਡਹਿ ਝਾਰੇ ॥

गैंडे हने महिखास के मत करी अरु सिंघन झुँडहि झारे ॥

ਗੈਂਡੇ ਮਾਰੇ; ਝੋਟੇ, ਮਸਤ ਹਾਥੀ ਅਤੇ ਸ਼ੇਰਾ ਦੇ ਝੁੰਡਾ ਨੂੰ ਝਾੜਿਆ। ਜਿਨ੍ਹਾ ਨੂੰ ਕ੍ਰਿਸ਼ਨ ਨੇ ਬਾਣ ਮਾਰੇ,

ਨੈਕੁ ਸੰਭਾਰ ਰਹੀ ਨ ਪਰੈ ਬਿਸੰਭਾਰ ਜਿਨੋ ਸਰ ਸਜਾਮ ਪ੍ਰਹਾਰੇ ॥੨੦੮੮॥

नैकु संभार रही न परै बिसंभार जिनो सर स्याम प्रहारे ॥२०८८॥
ਉਨ੍ਹਾ ਨੂੰ ਬਿਲਕੁਲ (ਆਪਣੀ) ਸੰਭਾਲ ਨਾ ਰਹੀ ਅਤੇ ਬੇਸੁਧ ਹੋ ਕੇ ਡਿਗ ਪਏ ॥੨੦੮੮॥

ਪਾਰਥ ਕੋ ਸੰਗ ਲੈ ਪ੍ਰਭ ਜੂ ਬਨ ਮੋ ਧਸਿ ਕੈ ਬਹੁਤੇ ਮ੍ਰਿਗ ਘਾਏ ॥
पारथ को संग लै प्रभ जू बन मो धसि कै बहुते मृग घाए ॥
ਅਰਜਨ (ਭਾਰਥ) ਨੂੰ ਨਾਲ ਲੈ ਕੇ ਸ੍ਰੀ ਕ੍ਰਿਸ਼ਨ ਨੇ ਬਨ ਵਿਚ ਧਸ ਕੇ ਬਹੁਤ ਸਾਰੇ ਹਿਰਨ ਮਾਰੇ।

ਏਕ ਹਨੇ ਕਰਵਾਰਿਨ ਸੋ ਤਕਿ ਏਕਨ ਕੇ ਤਨਿ ਬਾਨ ਲਗਾਏ ॥
एक हने करवारिन सो तकि एकन के तनि बान लगाए ॥
ਇਕਨਾ ਨੂੰ ਤਲਵਾਰਾ ਨਾਲ ਮਾਰਿਆ ਅਤੇ ਇਕਨਾ ਦੇ ਸ਼ਰੀਰਾ ਨੂੰ ਤਕ ਤਕ ਕੇ ਬਾਣ ਮਾਰੇ।

ਅਸ੍ਵਨ ਕੋ ਦਵਰਾਇ ਭਜਾਇ ਕੈ ਕੂਕਰ ਤੇਊ ਹਨੇ ਜੁ ਪਰਾਏ ॥
अस्वन को दवराइ भजाइ कै कूकर तेऊ हने जु पराए ॥
ਘੋੜਿਆਂ ਨੂੰ ਦੌੜਾ ਕੇ ਅਤੇ ਕੁੱਤਿਆਂ ਨੂੰ ਭਜਾ ਕੇ ਉਨ੍ਹਾ ਨੂੰ ਵੀ ਮਾਰ ਦਿੱਤਾ ਜੋ (ਬਚ ਕੇ ਭਜ) ਚਲੇ ਸਨ।

ਸ੍ਰੀ ਬ੍ਰਿਜਨਾਥ ਕੇ ਅਗ੍ਰਜ ਜੇ ਉਠਿ ਭਾਜਤ ਭੇ ਤੇਊ ਜਾਨ ਨ ਪਾਏ ॥੨੦੮੯॥
स्री बृजनाथ के अग्रज जे उठि भाजत भे तेऊ जान न पाए ॥२०८९॥
ਸ੍ਰੀ ਕ੍ਰਿਸ਼ਨ ਦੇ ਅਗਿਓਂ ਜੋ (ਬਨ ਪਸ਼ੂ) ਉਠ ਕੇ ਭਜੇ ਸਨ, ਉਹ ਜਾ ਨਹੀਂ ਸਕੇ ॥੨੦੮੯॥

ਪਾਰਥ ਏਕ ਹਨੇ ਮ੍ਰਿਗਵਾ ਇਕ ਆਪਹਿ ਸ੍ਰੀ ਬ੍ਰਿਜ ਨਾਇਕ ਘਾਏ ॥
पारथ एक हने मृगवा इक आपहि स्री बृज नाइक घाए ॥
ਕਈਆਂ ਹਿਰਨਾ ਨੂੰ ਅਰਜਨ ਨੇ ਮਾਰਿਆ ਅਤੇ ਇਕਨਾ ਨੂੰ ਖ਼ੁਦ ਸ੍ਰੀ ਕ੍ਰਿਸ਼ਨ ਨੇ ਮਾਰ ਦਿੱਤਾ।

ਜੇ ਉਠਿ ਭਾਜਤ ਭੇ ਬਨ ਮੈ ਸੋਊ ਕੂਕਰ ਡਾਰਿ ਸਬੈ ਗਹਿਵਾਏ ॥
जे उठि भाजत भे बन मै सोऊ कूकर डारि सबै गहिवाए ॥
ਜੋ ਉਠ ਕੇ ਬਨ ਵਿਚ ਭਜ ਗਏ ਸਨ, ਉਨ੍ਹਾ ਦੇ ਪਿਛੇ ਕੁੱਤੇ ਛਡ ਕੇ ਸਭ ਨੂੰ ਪਕੜਵਾ ਲਿਆ।

ਤੀਤਰ ਜੇ ਉਡਿ ਕੈ ਨਭਿ ਓਰਿ ਗਏ ਤਿਨ ਕੋ ਪ੍ਰਭ ਬਾਜ ਚਲਾਏ ॥
तीतर जे उडि कै नभि ओरि गए तिन को प्रभ बाज चलाए ॥

ਜੋ ਤਿੱਤਰ ਉਡ ਕੇ ਆਕਾਸ਼ ਵਲ ਚਲੇ ਗਏ ਸਨ, ਉਨ੍ਹਾ ਪਿਛੇ ਸ੍ਰੀ ਕ੍ਰਿਸ਼ਨ ਨੇ ਬਾਜ਼ ਛਡ ਦਿੱਤੇ।

ਚੀਤਨ ਏਕ ਮ੍ਰਿਗਾ ਗਹਿ ਕੈ ਕਬਿ ਸ੍ਯਾਮ ਕਹੈ ਜਮਲੋਕਿ ਪਠਾਏ ॥੨੦੯੦॥

चीतन एक मृगा गहि कै कबि स्याम कहै जमलोकि पठाए ॥२०९०॥

ਕਵੀ ਸ਼ਿਆਮ ਕਹਿੰਦੇ ਹਨ, ਕਈਆਂ ਹਿਰਨਾ ਨੂੰ ਚਿਤਰਿਆਂ ਨੇ ਪਕੜ ਕੇ ਯਮਲੋਕ ਭੇਜ ਦਿੱਤਾ ॥੨੦੯੦॥

ਬੇਸਰੇ ਅਉਰ ਕੁਹੀ ਬਹਿਰੀ ਅਰੁ ਬਾਜ ਜੁਰੇ ਬਹੁਤੇ ਸੰਗ ਲੀਨੇ ॥

बेसरे अउर कुही बहिरी अरु बाज जुरे बहुते संग लीने ॥

(ਉਹ) ਬਹੁਤ ਸਾਰੇ ਬੇਸਰੇ, ਕੁਹੀਆਂ, ਬਹਿਰੀਆਂ, ਬਾਜ਼ ਅਤੇ ਜ਼ੁੱਰੇ ਨਾਲ ਲੈ ਕੇ ਗਏ ਸਨ

ਬਾਸੇ ਘਨੇ ਲਗਰਾ ਚਰਗੇ ਸਿਕਰੇਨ ਕੋ ਫੇਟ ਭਲੀ ਬਿਧਿ ਕੀਨੇ ॥

बासे घने लगरा चरगे सिकरेन को फेट भली बिधि कीने ॥

ਅਤੇ ਅਨੇਕਾ ਬਾਸ਼ਿਆਂ, ਲਗਰਾ, ਚਰਗਾ, ਸ਼ਿਕਰਿਆਂ ਤੋਂ ਚੰਗੀ ਤਰ੍ਹਾ ਝਪਟਾ ਮਰਵਾਈਆਂ ਸਨ।

ਧੂਤੀ ਉਕਾਬ ਬਸੀਨਨ ਕੋ ਸਜਿ ਕੰਠਿਜ ਗੋਲਿਨ ਦ੍ਵਾਲ ਨਵੀਨੇ ॥

धूती उकाब बसीनन को सजि कंठिज गोलिन द्वाल नवीने ॥

ਧੂਤੀਆਂ, ਉਕਾਬਾ, ਬਸੀਨਾ ਆਦਿ ਨੂੰ ਗੱਲ ਵਿਚ ਘੁੰਘਰੂ ਪਾ ਕੇ ਅਤੇ ਨਵੇਂ ਤਸਮਿਆਂ ਨਾਲ ਸਜਾ ਕੇ

ਜਾ ਸੰਗ ਹੇਰਿ ਚਲਾਵਤ ਭੇ ਤਿਨ ਪਛਿਨ ਤੇ ਇਕ ਜਾਨ ਨ ਦੀਨੇ ॥੨੦੯੧॥

जा संग हेरि चलावत भे तिन पछिन ते इक जान न दीने ॥२०९१॥

ਜਿਨ੍ਹਾ (ਪੰਛੀਆਂ ਦੇ) ਝੁੰਡਾ ਪਿਛੇ ਛਡ ਦਿੱਤਾ, (ਇਨ੍ਹਾ ਨੇ) ਉਨ੍ਹਾ ਪੰਛੀਆਂ ਵਿਚੋਂ ਇਕ ਵੀ ਜਾਣ ਨਾ ਦਿੱਤਾ ॥੨੦੯੧॥

ਪਾਰਥ ਅਉ ਪ੍ਰਭ ਜੂ ਮਿਲਿ ਕੈ ਜਬ ਐਸੋ ਸਿਕਾਰ ਕੀਓ ਸੁਖ ਪਾਯੋ ॥

पारथ अउ प्रभ जू मिलि कै जब ऐसो सिकार कीओ सुख पायो ॥

ਜਦ ਅਰਜਨ ਅਤੇ ਕ੍ਰਿਸ਼ਨ ਨੇ ਮਿਲ ਕੇ ਸ਼ਿਕਾਰ ਕੀਤਾ ਤਾ ਬਹੁਤ ਸੁਖ ਪ੍ਰਾਪਤ ਕੀਤਾ।

ਆਪਸ ਮੈ ਕਬਿ ਸ੍ਯਾਮ ਭਨੈ ਤਿਹ ਠਉਰ ਦੁਹੂ ਅਤਿ ਹੇਤੁ ਬਢਾਯੋ ॥

आपस मै कबि स्याम भनै तिह ठउर दुहू अति हेतु बढायो ॥

ਕਵੀ ਸ਼ਿਆਮ ਕਹਿੰਦੇ ਹਨ, ਉਨ੍ਹਾ ਨੇ ਉਸ ਥਾ ਤੇ ਆਪਸ ਵਿਚ ਬਹੁਤ ਪ੍ਰੇਮ ਵਧਾਇਆ

ਅਉ ਦੁਹੂੰ ਕੋ ਜਲ ਪੀਵਨ ਕੋ ਮਨੁ ਅਉਸਰ ਤਉਨ ਸੁ ਹੈ ਲਲਚਾਯੋ ॥

अउ दुहूँ को जल पीवन को मनु अउसर तउन सु है ललचायो ॥

ਅਤੇ ਦੋਹਾ ਦਾ ਮਨ ਜਲ ਪਾਨ ਕਰਨ ਲਈ ਉਸ ਥਾ (ਅਰਥਾਤ ਜਲ-ਆਸ਼ੇ) ਤੇ ਜਾਣ ਨੂੰ ਲਲਚਾਇਆ।

ਛੋਰਿ ਅਖੇਟਕ ਦੀਨ ਦੁਹੂੰ ਚਲਿ ਕੈ ਪ੍ਰਭ ਜੂ ਜਮਨਾ ਤਟਿ ਆਯੋ ॥੨੦੯੨॥

छोरि अखेटक दीन दुहूँ चलि कै प्रभ जू जमना तटि आयो ॥२०९२॥

ਦੋਹਾ ਨੇ ਸ਼ਿਕਾਰ ਛਡ ਦਿੱਤਾ ਅਤੇ ਸ੍ਰੀ ਕ੍ਰਿਸ਼ਨ (ਅਤੇ ਅਰਜਨ) ਚਲ ਕੇ ਜਮਨਾ ਦੇ ਕੰਢੇ ਉਤੇ ਆਏ ॥੨੦੯੨॥

ਜਾਤ ਹੁਤੇ ਜਲ ਪੀਵਨ ਕੇ ਹਿਤ ਤਉ ਹੀ ਲਉ ਸੁੰਦਰਿ ਨਾਰਿ ਨਿਹਾਰੀ ॥

जात हुते जल पीवन के हित तउ ही लउ सुँदरि नारि निहारी ॥

(ਜਦੋਂ ਉਹ) ਜਲ ਪੀਣ ਲਈ ਜਾ ਰਹੇ ਸਨ, ਉਸੇ ਸਮੇਂ ਉਨ੍ਹਾ ਨੇ ਇਕ ਸੁੰਦਰ ਇਸਤਰੀ ਵੇਖੀ।

ਪੂਛਹੁ ਕੋ ਹੈ ਕਹਾ ਇਹ ਦੇਸੁ ਕਹਿਯੋ ਸੰਗਿ ਪਾਰਥ ਯੌ ਗਿਰਿਧਾਰੀ ॥

पूछहु को है कहा इह देसु कहियो संगि पारथ यौ गिरिधारी ॥

ਸ੍ਰੀ ਕ੍ਰਿਸ਼ਨ ਨੇ ਅਰਜਨ ਦੇ ਨੇੜੇ ਜਾ ਕੇ ਕਿਹਾ, (ਇਸ ਨੂੰ ਜਾ ਕੇ) ਪੁੱਛ ਕਿ ਇਹ ਕੌਣ ਹੈ ਅਤੇ ਇਸ ਦਾ ਦੇਸ ਕਿਹੜਾ ਹੈ?

ਆਇਸ ਮਾਨਿ ਪੁਰੰਦਰ ਕੋ ਸੁ ਭਯੋ ਤਿਹ ਕੇ ਸੰਗ ਬਾਤ ਉਚਾਰੀ ॥

आइस मानि पुरंदर को सु भयो तिह के संग बात उचारी ॥

ਆਗਿਆ ਮੰਨ ਕੇ ਅਰਜਨ ਨੇ ਉਸ (ਇਸਤਰੀ) ਨਾਲ ਸਾਰੀ ਗੱਲ ਇਸ ਤਰ੍ਹਾ ਕੀਤੀ,

ਕਉਨ ਕੀ ਬੇਟੀ ਹੈ ਦੇਸ ਕਹਾ ਤੁਹਿ ਕੋ ਤੋਹਿ ਭ੍ਰਾਤ ਤੂ ਕਉਨ ਕੀ ਨਾਰੀ ॥੨੦੯੩॥

कउन की बेटी है देस कहा तुहि को तोहि भ्रात तू कउन की नारी ॥२०९३॥

ਤੂੰ ਕਿਸ ਦੀ ਪੁੱਤਰੀ ਹੈਂ, ਤੇਰਾ ਦੇਸ਼ ਕਿਹੜਾ ਹੈ, ਤੇਰਾ ਭਰਾ ਕੌਣ ਹੈ ਅਤੇ ਕਿਸ ਦੀ ਇਸਤਰੀ ਹੈਂ? ॥੨੦੯੩॥

ਜਮੁਨਾ ਬਾਚ ਅਰਜਨੁ ਸੋ ॥

जमुना बाच अरजनु सो ॥

ਜਮਨਾ ਨੇ ਅਰਜਨ ਪ੍ਰਤਿ ਕਿਹਾ:

ਦੋਹਰਾ ॥

दोहरा ॥

ਦੋਹਰਾ:

ਅਰਜੁਨ ਸੋ ਜਮਨਾ ਤਬੈ ਐਸੇ ਕਹਿਓ ਸੁਨਾਇ ॥

अरजुन सो जमना तबै ऐसे कहिओ सुनाइ ॥

ਤਦ ਜਮਨਾ ਨੇ ਅਰਜਨ ਨੂੰ ਇਸ ਤਰ੍ਹਾ ਕਹਿ ਕੇ ਸੁਣਾਇਆ

ਜਦੁਪਤਿ ਬਰ ਹੀ ਚਾਹਿ ਚਿਤਿ ਤਪੁ ਕੀਨੋ ਮੈ ਆਇ ॥੨੦੯੪॥

जदुपति बर ही चाहि चिति तपु कीनो मै आइ ॥२०९४॥

ਕਿ ਕ੍ਰਿਸ਼ਨ ਨੂੰ ਵਰਨ ਦੀ ਮਨ ਵਿੱਚ ਇੱਛਾ ਕਰ ਕੇ ਮੈਂ ਇੱਥੇ ਆ ਕੇ ਤਪੱਸਿਆ ਕੀਤੀ ਹੈ ॥੨੦੯੪॥

ਪਾਰਥ ਬਾਚ ਕਾਨ੍ਹ ਜੂ ਸੋ ॥

पारथ बाच कान्रह जू सो ॥

ਅਰਜਨ ਨੇ ਕ੍ਰਿਸ਼ਨ ਜੀ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਤਬ ਪਾਰਥ ਆਇ ਕੈ ਸੀਸ ਨਿਵਾਇ ਸੁ ਸ੍ਯਾਮ ਜੂ ਸਿਉ ਇਹ ਬੈਨ ਉਚਾਰੇ ॥

तब पारथ आइ कै सीस निवाइ सु स्याम जू सिउ इह बैन उचारे ॥

ਤਦ ਅਰਜਨ ਨੇ ਆ ਕੇ ਅਤੇ ਸਿਰ ਨਿਵਾ ਕੇ ਕ੍ਰਿਸ਼ਨ ਜੀ ਨੂੰ ਇਸ ਤਰ੍ਹਾ ਬਚਨ ਕਹੇ,

ਸੂਰਜ ਕੀ ਦੁਹਿਤਾ ਜਮਨਾ ਇਹ ਨਾਮ ਪ੍ਰਭੂ ਜਗ ਜਾਹਿਰ ਸਾਰੇ ॥

सूरज की दुहिता जमना इह नाम प्रभू जग जाहिर सारे ॥

ਹੇ ਸ੍ਰੀ ਕ੍ਰਿਸ਼ਨ ਜੀ! ਇਹ ਸੂਰਜ ਦੀ ਪੁੱਤਰੀ ਹੈ, ਇਸ ਦਾ ਨਾ ਜਮਨਾ ਸਾਰੇ ਜਗਤ ਵਿਚ ਪ੍ਰਗਟ ਹੈ।

ਭੇਸ ਤਪੋਧਨ ਕਾਹੇ ਕੀਯੋ ਇਨ ਅਉ ਗ੍ਰਿਹ ਕੇ ਸਭ ਕਾਜ ਬਿਸਾਰੇ ॥

ਭੇਸ ਤਪੋਧਨ ਕਾਹੇ ਕੀਯੋ ਇਨ ਅਉ ਗ੍ਰਿਹ ਕੇ ਸਭ ਕਾਜ ਬਿਸਾਰੇ ॥

(ਸ੍ਰੀ ਕ੍ਰਿਸ਼ਨ ਨੇ ਪੁਛਿਆ ਕਿ) ਇਸ ਨੇ ਕਿਸ ਲਈ ਤਪੀਸਰ ਵਾਲਾ ਭੇਸ ਕੀਤਾ ਹੋਇਆ ਹੈ ਅਤੇ ਘਰ ਦੇ ਸਾਰੇ ਕੰਮ (ਕਿਉਂ) ਵਿਸਾਰੇ ਹੋਏ ਹਨ?

ਅਰਜੁਨ ਉਤਰ ਐਸੇ ਦੀਯੋ ਘਨਿ ਸ੍ਯਾਮ ਸੁਨੋ ਬਰ ਹੇਤੁ ਤੁਮਾਰੇ ॥੨੦੯੫॥

अरजुन उतर ऐसे दीयो घनि स्याम सुनो बर हेतु तुमारे ॥२०९५॥

ਅਰਜਨ ਨੇ ਇਸ ਤਰ੍ਹਾ ਉੱਤਰ ਦਿੱਤਾ, ਹੇ ਸ੍ਰੀ ਕ੍ਰਿਸ਼ਨ! ਸੁਣੋ, ਤੁਹਾਨੂੰ ਵਰਨ ਲਈ (ਇਸ ਨੇ ਇਹ ਸਭ ਕੁਝ ਕਰ ਰਖਿਆ ਹੈ) ॥੨੦੯੫॥

ਪਾਰਥ ਕੀ ਬਤੀਯਾ ਸੁਨਿ ਯੌ ਬਹੀਯਾ ਗਹਿ ਡਾਰਿ ਲਈ ਰਥ ਊਪਰ ॥

पारथ की बतीया सुनि यौ बहीया गहि डारि लई रथ ऊपर ॥

ਅਰਜਨ ਦੀ ਗੱਲ ਸੁਣ ਕੇ, (ਜਮਨਾ ਦੀ) ਬਾਹ ਪਕੜ ਕੇ (ਸ੍ਰੀ ਕ੍ਰਿਸ਼ਨ ਨੇ) ਰਥ ਉਤੇ ਚੜ੍ਹਾ ਲਿਆ।

ਚੰਦ ਸੋ ਆਨਨ ਜਾਹਿ ਲਸੈ ਅਤਿ ਜੋਤਿ ਜਗੈ ਸੁ ਕਪੋਲਨ ਦੂ ਪਰ ॥

चंद सो आनन जाहि लसै अति जोति जगै सु कपोलन दू पर ॥

ਜਿਸ ਦਾ ਮੂੰਹ ਚੰਦ੍ਰਮਾ ਵਾਗ ਚਮਕਦਾ ਸੀ ਅਤੇ ਦੋਹਾ ਗੱਲ੍ਹਾ ਉਤੇ ਨੂਰ ਦਗ ਰਿਹਾ ਸੀ।

ਕੈ ਕੈ ਕ੍ਰਿਪਾ ਅਤਿ ਹੀ ਤਿਹ ਪੈ ਨ ਕ੍ਰਿਪਾ ਕਰਿ ਸ੍ਯਾਮ ਜੂ ਐਸੀ ਕਿਸੀ ਪਰ ॥

कै कै कृपा अति ही तिह पै न कृपा करि स्याम जू ऐसी किसी पर ॥

(ਸ੍ਰੀ ਕ੍ਰਿਸ਼ਨ ਨੇ) ਉਸ ਉਤੇ ਬਹੁਤ ਕ੍ਰਿਪਾ ਕਰ ਦਿੱਤੀ, ਅਜਿਹੀ ਕ੍ਰਿਪਾ ਸ੍ਰੀ ਕ੍ਰਿਸ਼ਨ ਨੇ (ਪਹਿਲਾ) ਹੋਰ ਕਿਸੇ ਉਤੇ ਨਹੀਂ ਕੀਤੀ।

ਆਪਨੇ ਧਾਮਿ ਲਿਆਵਤ ਭਯੋ ਸਭ ਐਸ ਕਥਾ ਇਹ ਮਾਲੁਮ ਭੂ ਪਰ ॥੨੦੯੬॥

आपने धामि लिआवत भयो सभ ऐस कथा इह मालुम भू पर ॥२०९६॥

(ਸ੍ਰੀ ਕ੍ਰਿਸ਼ਨ ਉਸ ਨੂੰ) ਆਪਣੇ ਘਰ ਲੈ ਆਏ। ਇਸ ਤਰ੍ਹਾ ਦੀ ਇਹ ਕਥਾ ਧਰਤੀ ਉਤੇ ਸਭ ਨੂੰ ਮਾਲੂਮ ਹੈ ॥੨੦੯੬॥

ਡਾਰਿ ਤਬੈ ਰਥ ਪੈ ਜਮਨਾ ਕਹੁ ਸ੍ਰੀ ਬ੍ਰਿਜ ਨਾਇਕ ਡੇਰਨ ਆਯੋ ॥

डारि तबै रथ पै जमना कहु स्री बृज नाइक डेरन आयो ॥

ਜਦ ਜਮਨਾ ਨੂੰ ਰਥ ਉਤੇ ਚੜ੍ਹਾ ਕੇ ਸ੍ਰੀ ਕ੍ਰਿਸ਼ਨ (ਆਪਣੇ) ਡੇਰੇ ਨੂੰ ਆਏ।

ਬ੍ਯਾਹ ਕੇ ਬੀਚ ਸਭਾ ਹੂ ਜੁਧਿਸਟਰ ਗਯੋ ਨ੍ਰਿਪ ਪਾਇਨ ਸੋ ਲਪਟਾਯੋ ॥

ब्याह के बीच सभा हू जुधिसटर गयो नृप पाइन सो लपटायो ॥

(ਤਾ ਉਸ ਨਾਲ) ਵਿਆਹ (ਕਰਨ ਲਈ ਜੁੜੀ) ਸਭਾ ਵਿਚ ਰਾਜਾ ਯੁਧਿਸ਼ਠਰ (ਸ੍ਰੀ ਕ੍ਰਿਸ਼ਨ ਦੇ) ਪੈਰਾ ਨਾਲ ਲਿਪਟ ਗਿਆ ਅਤੇ (ਕਹਿ ਕੇ) ਸੁਣਾਇਆ,

ਦੁਆਰਕਾ ਜੈਸਿ ਰਚੀ ਪ੍ਰਭ ਜੂ ਤੁਮ ਮੋ ਪੁਰ ਤੈਸਿ ਰਚੋ ਸੁ ਸੁਨਾਯੋ ॥

दुआरका जैसि रची प्रभ जू तुम मो पुर तैसि रचो सु सुनायो ॥

ਹੇ ਸ੍ਰੀ ਕ੍ਰਿਸ਼ਨ ਜੀ! ਜਿਸ ਤਰ੍ਹਾ ਤੁਸੀਂ ਦੁਆਰਿਕਾ (ਨਗਰ) ਦੀ ਰਚਨਾ ਕੀਤੀ ਹੈ, ਉਸੇ ਤਰ੍ਹਾ ਦਾ ਮੇਰਾ ਨਗਰ ਵੀ ਬਣਵਾ ਦਿਓ।

ਆਇਸ ਦੇਤ ਭਯੋ ਪ੍ਰਭ ਜੂ ਕਰਮਾਬਿਸ੍ਵ ਸੋ ਤਿਨ ਤੈਸੋ ਬਨਾਯੋ ॥੨੦੯੭॥

आइस देत भयो प्रभ जू करमाबिस्व सो तिन तैसो बनायो ॥२०९७॥

(ਬੇਨਤੀ ਸੁਣ ਕੇ) ਸ੍ਰੀ ਕ੍ਰਿਸ਼ਨ ਜੀ ਨੇ ਵਿਸ਼ਵਕਰਮਾ ਨੂੰ (ਨਗਰ ਬਣਾਉਣ ਦੀ) ਆਗਿਆ ਦਿੱਤੀ ਅਤੇ ਉਸ ਨੇ ਉਸੇ ਤਰ੍ਹਾ ਦਾ (ਨਗਰ) ਬਣਾ ਦਿੱਤਾ ॥੨੦੯੭॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸਿਕਾਰ ਖੇਲਬੋ ਜਮੁਨਾ ਕੋ ਬਿਵਾਹਤ ਭਏ ॥

इति स्री बचित्र नाटक ग्रंथे सिकार खेलबो जमुना को बिवाहत भए ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦਾ ਸ਼ਿਕਾਰ ਖੇਡਣ ਅਤੇ ਜਮਨਾ ਨੂੰ ਵਿਆਹੁਣ ਦਾ ਪ੍ਰਸੰਗ ਸਮਾਪਤ ॥

ਉਜੈਨ ਰਾਜਾ ਕੀ ਦੁਹਿਤਾ ਕੋ ਬ੍ਯਾਹ ਕਥਨੰ ॥

उजैन राजा की दुहिता को ब्याह कथनं ॥

ਉਜੈਨ ਰਾਜੇ ਦੀ ਪੁੱਤਰੀ ਦੇ ਵਿਆਹ ਦਾ ਕਥਨ

ਸਵੈਯਾ ॥

सवैया ॥

ਸਵੈਯਾ:

ਪੰਡੁ ਕੇ ਪੁਤ੍ਰਨ ਤੇ ਅਰੁ ਕੁੰਤੀ ਤੇ ਲੈ ਕੇ ਬਿਦਾ ਘਨਿ ਸ੍ਯਾਮ ਸਿਧਾਯੋ ॥

पंडु के पुत्रन ते अरु कुँती ते लै के बिदा घनि स्याम सिधायो ॥

ਪੰਡੂ ਦੇ ਪੁੱਤਰਾ ਅਤੇ ਕੁੰਤੀ ਤੋਂ ਵਿਦਾਇਗੀ ਲੈ ਕੇ ਸ੍ਰੀ ਕ੍ਰਿਸ਼ਨ ਤੁਰ ਪਏ।

ਭੂਪ ਉਜੈਨ ਪੁਰੀ ਕੋ ਜਹਾ ਕਬਿ ਸ੍ਯਾਮ ਕਹੈ ਤਿਹ ਪੈ ਚਲਿ ਆਯੋ ॥

भूप उजैन पुरी को जहा कबि स्याम कहै तिह पै चलि आयो ॥

ਕਵੀ ਸ਼ਿਆਮ ਕਹਿੰਦੇ ਹਨ, ਜਿਥੇ ਉਜੈਨ ਨਗਰ ਦਾ ਰਾਜਾ (ਰਹਿੰਦਾ ਸੀ) ਉਸ ਕੋਲ (ਸ੍ਰੀ ਕ੍ਰਿਸ਼ਨ) ਚਲ ਕੇ ਆ ਗਏ।

ਤਾ ਦੁਹਿਤਾ ਹੂ ਕੋ ਬਜ਼ਾਹਨ ਕਾਜ ਦੁਰਜੋਧਨ ਹੂ ਕੋ ਭੀ ਚਿਤੁ ਲੁਭਾਯੋ ॥

ता दुहिता हू को ब्याहन काज दुरजोधन हू को भी चितु लुभायो ॥

ਉਸ ਦੀ ਪੁੱਤਰੀ ਨੂੰ ਵਿਆਹੁਣ ਲਈ ਦੁਰਯੋਧਨ ਦਾ ਚਿਤ ਵੀ ਲੁਭਾਇਆ ਸੀ।

ਸੈਨ ਬਨਾਇ ਭਲੀ ਅਪਨੀ ਤਿਹ ਬਜ਼ਾਹਨ ਕਉ ਇਤ ਤੇ ਇਹ ਧਾਯੋ ॥੨੦੯੮॥

सैन बनाइ भली अपनी तिह ब्याहन कउ इत ते इह धायो ॥२०९८॥

ਇਸ ਲਈ ਚੰਗੀ ਤਰ੍ਹਾ ਆਪਣੀ ਸੈਨਾ ਤਿਆਰ ਕਰ ਕੇ, ਉਸ ਨੂੰ ਵਿਆਹੁਣ ਲਈ ਇਧਰੋਂ ਇਹ (ਦੁਰਯੋਧਨ) ਵੀ ਚੜ੍ਹ ਕੇ ਆ ਗਿਆ ॥੨੦੯੮॥

ਸਜਿ ਸੈਨ ਦੁਰਜੋਧਨ ਆਯੋ ਉਤੇ ਪੁਰ ਤਾਹੀ ਇਤੈ ਬ੍ਰਿਜ ਨਾਇਕ ਆਏ ॥

सजि सैन दुरजोधन आयो उते पुर ताही इतै बृज नाइक आए ॥

ਉਧਰੋਂ ਦੁਰਯੋਧਨ ਸੈਨਾ ਤਿਆਰ ਕਰ ਕੇ ਆ ਗਿਆ ਅਤੇ ਇਧਰੋਂ ਸ੍ਰੀ ਕ੍ਰਿਸ਼ਨ ਉਸ ਨਗਰ ਵਿਚ ਆ ਗਏ।

ਭੂਪਤਿ ਅਉਰ ਬਡੇ ਬਲਵੰਡ ਸੁ ਵਾਹ ਬਿਯਾਹ ਕਉ ਦੇਖਨ ਧਾਏ ॥

भूपति अउर बडे बलवंड सु वाह बियाह कउ देखन धाए ॥

ਉਸ ਵਿਆਹ ਨੂੰ ਵੇਖਣ ਲਈ ਹੋਰ ਵੀ ਰਾਜੇ ਅਤੇ ਬਲਵਾਨ ਸੂਰਮੇ ਆ ਪਹੁੰਚੇ।

ਸਜ਼ਾਮ ਭਨੈ ਤਿਹ ਕੀ ਭਗਨੀ ਤਿਹ ਆਨੰਦ ਦੁੰਦਭਿ ਕੋਟਿ ਬਜਾਏ ॥

स्याम भनै तिह की भगनी तिह आनंद दुँदभि कोटि बजाए ॥

(ਕਵੀ) ਸ਼ਿਆਮ ਕਹਿੰਦੇ ਹਨ, ਉਥੋਂ ਦੀ ਧੀ ਜਾ ਭੈਣ (ਦੇ ਵਿਆਹ) ਲਈ ਉਨ੍ਹਾ ਨੇ ਖੁਸ਼ੀ ਦੇ ਕਰੋੜਾ ਨਗਾਰੇ ਵਜਾਏ।

ਤਉ ਹੀ ਲਉ ਸਜ਼ਾਮ ਜੀ ਬਜ਼ਾਹ ਕੈ ਤਾਹ ਕੋ ਪਾਰਥ ਲੈ ਸੰਗਿ ਅਉਧਿ ਸਿਧਾਏ ॥੨੦੯੯॥

तउ ही लउ स्याम जी ब्याह कै ताह को पारथ लै संगि अउधि सिधाए ॥२०९९॥

ਇਤਨੇ ਚਿਰ ਨੂੰ ਸ੍ਰੀ ਕ੍ਰਿਸ਼ਨ ਉਸ ਨੂੰ ਵਿਆਹ ਕੇ ਅਰਜਨ ਨਾਲ ਅਯੋਧਿਆ ਨੂੰ ਚਲੇ ਗਏ ॥੨੦੯੯॥

ਚੌਪਈ ॥

चौपई ॥

ਚੌਪਈ:

ਜਬ ਜਦੁਬੀਰ ਅਜੁਧਿਆ ਆਯੋ ॥

जब जदुबीर अजुधिआ आयो ॥

ਜਦ ਸ੍ਰੀ ਕ੍ਰਿਸ਼ਨ ਅਯੋਧਿਆ ਆਏ,

ਸੁਨਿ ਭੂਪਤਿ ਲੈਬੇ ਕਹੁ ਧਾਯੋ ॥

सुनि भूपति लैबे कहु धायो ॥

(ਤਾ ਉਥੋਂ ਦਾ) ਰਾਜਾ ਸੁਣ ਕੇ ਅਗੋਂ ਲੈਣ ਨੂੰ ਆਇਆ।

ਸਿੰਘਾਸਨ ਅਪਨੇ ਬੈਠਾਰਿਯੋ ॥

सिंघासन अपने बैठारियो ॥

(ਉਨ੍ਹਾ ਨੂੰ) ਆਪਣੇ ਸਿੰਘਾਸਨ ਉਤੇ ਬਿਠਾਇਆ

ਚਿਤ ਕੋ ਸੋਕ ਦੂਰ ਕਰਿ ਡਾਰਿਯੋ ॥੨੧੦੦॥

चित को सोक दूर करि डारियो ॥२१००॥

ਅਤੇ (ਆਪਣੇ) ਚਿਤ ਦਾ ਦੁਖ ਦੂਰ ਕਰ ਦਿੱਤਾ ॥੨੧੦੦॥

ਚਰਨ ਪ੍ਰਭੂ ਕੇ ਗਹਿ ਕਰ ਰਹਿਯੋ ॥

चरन प्रभू के गहि कर रहियो ॥

(ਉਸ ਨੇ) ਸ੍ਰੀ ਕ੍ਰਿਸ਼ਨ ਦੇ ਚਰਨ ਪਕੜ ਲਏ

ਤੁਮ ਦਰਸਨ ਪਾਵਤ ਦੁਖ ਬਹਿਯੋ ॥

तुम दरसन पावत दुख बहियो ॥

(ਅਤੇ ਕਹਿਣ ਲਗਾ) ਤੁਹਾਡੇ ਦਰਸ਼ਨ ਪ੍ਰਾਪਤ ਕਰਨ ਨਾਲ (ਮੇਰਾ) ਦੁਖ ਚਲਾ ਗਿਆ ਹੈ।

ਅਰੁ ਨ੍ਰਿਪ ਚਿਤ ਮੈ ਪ੍ਰੇਮ ਬਢਾਯੋ ॥

अरु नृप चित मै प्रेम बढायो ॥

ਰਾਜੇ ਨੇ (ਆਪਣੇ) ਚਿਤ ਵਿਚ ਪ੍ਰੇਮ ਨੂੰ ਵਧਾਇਆ

ਮਨ ਅਪਨੋ ਸੰਗਿ ਸ੍ਯਾਮ ਮਿਲਾਯੋ ॥੨੧੦੧॥

मन अपनो संगि स्याम मिलायो ॥२१०१॥

ਅਤੇ ਆਪਣੇ ਮਨ ਨੂੰ ਸ੍ਰੀ ਕ੍ਰਿਸ਼ਨ ਨਾਲ ਜੋੜ ਦਿੱਤਾ ॥੨੧੦੧॥

ਕਾਨ੍ਹ ਜੂ ਬਾਚ ਨ੍ਰਿਪ ਸੋ ॥

कान्रह जू बाच नृप सो ॥

ਸ੍ਰੀ ਕ੍ਰਿਸ਼ਨ ਨੇ ਰਾਜੇ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਦੇਖ ਕੈ ਪ੍ਰੀਤਿ ਨ੍ਰਿਪੋਤਮ ਕੀ ਹਸਿ ਕੈ ਤਿਹ ਸੋ ਇਮ ਸ੍ਯਾਮ ਉਚਾਰੋ ॥

देख कै प्रीति नृपोतम की हसि कै तिह सो इम स्याम उचारो ॥

ਸ੍ਰੇਸ਼ਠ ਰਾਜੇ ਦੀ ਪ੍ਰੀਤ ਨੂੰ ਵੇਖ ਕੇ, ਸ੍ਰੀ ਕ੍ਰਿਸ਼ਨ ਨੇ ਹਸ ਕੇ ਉਸ ਨੂੰ ਇਸ ਤਰ੍ਹਾ ਕਿਹਾ,

ਹੋ ਤੁਮ ਰਾਘਵ ਕੇ ਕੁਲ ਤੇ ਜਿਨਿ ਰਾਵਨ ਸੋ ਰਿਸਿ ਸਤ੍ਰ ਪਛਾਰੋ ॥

हो तुम राघव के कुल ते जिनि रावन सो रिसि सत्र पछारो ॥

(ਹੇ ਰਾਜਨ!) ਤੁਸੀਂ ਰਾਮਚੰਦਰ ਦੀ ਕੁਲ ਵਿਚੋਂ ਹੋ ਜਿਨ੍ਹਾ ਨੇ ਕ੍ਰੋਧਿਤ ਹੋ ਕੇ ਰਾਵਣ ਵਰਗੇ ਛਤ੍ਰੀ ਨੂੰ ਪਛਾੜ ਦਿੱਤਾ ਸੀ।

ਮਾਗਵੋ ਛਤ੍ਰਨ ਕੋ ਨ ਕਹਿਯੋ ਤਊ ਮਾਗਤਿ ਹੋ ਨਹਿ ਸੰਕ ਬਿਚਾਰੋ ॥

मागवो छत्रन को न कहियो तऊ मागति हो नहि संक बिचारो ॥

ਛਤ੍ਰੀਆਂ ਵਾਸਤੇ ਮੰਗਣਾ ਨਹੀਂ ਕਿਹਾ ਗਿਆ, (ਪਰ) ਤਾ ਵੀ (ਕਿਸੇ ਤਰ੍ਹਾ ਦੀ) ਸ਼ੰਕਾ ਵਿਚਾਰੇ ਬਿਨਾ (ਮੈਂ) ਮੰਗਦਾ ਹਾ।

ਅਪਨੀ ਦੈ ਦੁਹਿਤਾ ਹਮ ਕਉ ਤਿਹ ਕਉ ਚਿਤ ਚਾਹਤ ਹੈ ਸੁ ਹਮਾਰੋ ॥੨੧੦੨॥

अपनी दै दुहिता हम कउ तिह कउ चित चाहत है सु हमारो ॥२१०२॥

(ਤੁਸੀਂ) ਆਪਣੀ ਪੁੱਤਰੀ ਮੈਨੂੰ ਦਿਓ (ਕਿਉਂਕਿ) ਉਸ ਨੂੰ ਮੇਰਾ ਚਿਤ ਬਹੁਤ ਚਾਹੁੰਦਾ ਹੈ ॥੨੧੦੨॥

ਨ੍ਰਿਪੋ ਬਾਚ ਕਾਨ੍ਹ ਸੋ ॥

ਨ੍ਰਿਪੋ ਬਾਚ ਕਾਨ੍ਰਹ ਸੋ ॥
ਰਾਜੇ ਨੇ ਕ੍ਰਿਸ਼ਨ ਨੂੰ ਕਿਹਾ:

ਚੌਪਈ ॥
चौपई ॥
ਚੌਪਈ:

ਤਬ ਯੌ ਭੂਪ ਸ੍ਯਾਮ ਸੋ ਭਾਖੀ ॥
तब यौ भूप स्याम सो भाखी ॥
ਤਦ ਰਾਜੇ ਨੇ ਸ੍ਰੀ ਕ੍ਰਿਸ਼ਨ ਨੂੰ ਇਸ ਤਰ੍ਹਾ ਨਾਲ (ਗੱਲ) ਕਹੀ

ਏਕ ਪ੍ਰਤਿਗ੍ਯਾ ਮੈ ਕਰ ਰਾਖੀ ॥
एक प्रतिग्रया मै कर राखी ॥
ਕਿ ਮੈਂ ਇਕ ਪ੍ਰਤਿਗਿਆ ਕਰ ਰਖੀ ਹੈ।

ਜੋ ਇਨ ਸਤ ਬ੍ਰਿਖਭਨ ਕੋ ਨਾਥੈ ॥
जो इन सत बृखभन को नाथै ॥
ਜੋ ਇਨ੍ਹਾ ਸੱਤ ਬਲਦਾ (ਸਾਨ੍ਹਾ) ਨੂੰ (ਇਕੱਠਿਆਂ ਹੀ) ਨੱਥ ਲਵੇ,

ਸੋ ਇਹ ਕੋ ਲੈ ਜਾ ਕਰਿ ਸਾਥੈ ॥੨੧੦੩॥
सो इह को लै जा करि साथै ॥२१०३॥
ਉਹ ਇਸ (ਕੰਨਿਆ) ਨੂੰ ਸਾਥੀ ਬਣਾ ਕੇ ਲੈ ਜਾਵੇ ॥੨੧੦੩॥

ਸਵੈਯਾ ॥
सवैया ॥
ਸਵੈਯਾ:

ਕਟਿ ਸੋ ਕਸਿ ਸ੍ਯਾਮ ਪਿਤੰਬਰ ਕੋ ਅਪੁਨੋ ਪੁਨਿ ਸਾਤਊ ਬੇਖ ਬਨਾਏ ॥
कटि सो कसि स्याम पितंबर को अपुनो पुनि सातऊ बेख बनाए ॥

ਸ੍ਰੀ ਕ੍ਰਿਸ਼ਨ ਨੇ ਆਪਣੇ ਪੀਲੇ ਦੁਪੱਟੇ ਨੂੰ ਲਕ ਨਾਲ ਕਸ ਕੇ ਫਿਰ ਆਪਣੇ ਸੱਤ ਭੇਖ (ਸਰੂਪ) ਬਣਾ ਲਏ।

ਦੇਖਬੇ ਭੀਤਰ ਏਕ ਹੀ ਸ੍ਯਾਮ ਲਗੈ ਕਿਨ ਹੂ ਲਖਿ ਭੇਦ ਨ ਪਾਏ ॥

देखबे भीतर एक ही स्याम लगै किन हू लखि भेद न पाए ॥

ਵੇਖਣ ਵਿਚ ਇਕੋ ਹੀ ਕ੍ਰਿਸ਼ਨ ਲਗਦੇ ਸਨ, (ਪਰ) ਕਿਸੇ ਨੇ ਵੇਖ ਕੇ ਭੇਦ ਨੂੰ ਨਹੀਂ ਸਮਝਿਆ।

ਪਾਗਹਿ ਦਾਬਿ ਨਚਾਇ ਕੈ ਭਉਹਨ ਸੂਰ ਸਭੋ ਮਹਿ ਸੂਰ ਕਹਾਏ ॥

पागहि दाबि नचाइ कै भउहन सूर सभो महि सूर कहाए ॥

ਪੈਰਾ ਨੂੰ ਦਬਾ ਕੇ ਅਤੇ ਅੱਖਾ ਨੂੰ ਨਚਾ ਕੇ (ਸ੍ਰੀ ਕ੍ਰਿਸ਼ਨ) ਸਾਰਿਆਂ ਸੂਰਮਿਆਂ ਵਿਚ (ਸ੍ਰੇਸ਼ਠ) ਸੂਰਮਾ ਅਖਵਾਇਆ।

ਧੰਨਿ ਹੀ ਧੰਨਿ ਕਹਿਯੋ ਸਭ ਹੀ ਜਬ ਸਾਤ ਹੀ ਬੈਲਨ ਕੋ ਨਥਿ ਆਏ ॥੨੧੦੪॥

धंनि ही धंनि कहियो सभ ही जब सात ही बैलन को नथि आए ॥२१०४॥

ਜਦ ਸੱਤਾ ਹੀ ਬਲਦਾ ਨੂੰ ਨੱਥ ਲਿਆ, (ਤਦ) ਸਭ ਨੇ ਧੰਨ ਧੰਨ ਕਿਹਾ ॥੨੧੦੪॥

ਜਬ ਨਾਥਤ ਭਯੋ ਪ੍ਰਭ ਸਾਤ ਬ੍ਰਿਖਭ ਤਬ ਭਾਖਤ ਭੇ ਭਟਵਾ ਇਹ ਸਾਥੇ ॥

जब नाथत भयो प्रभ सात बृखभ तब भाखत भे भटवा इह साथे ॥

ਜਦ ਸ੍ਰੀ ਕ੍ਰਿਸ਼ਨ ਨੇ ਸੱਤਾ ਬਲਦਾ ਨੂੰ ਨੱਥ ਲਿਆ ਤਦ ਸਾਰੇ ਯੋਧੇ ਇਨ੍ਹਾ ਨੂੰ ਆਖਣ ਲਗੇ

ਆਵਤ ਜੋ ਬਲਵੰਤ ਇਹੀ ਹਿਤ ਸੋ ਪੁਰਏ ਇਨ ਸਿੰਗਨ ਸਾਥੇ ॥

आवत जो बलवंत इही हित सो पुरए इन सिंगन साथे ॥

ਕਿ ਜੋ ਵੀ ਬਲਵਾਨ ਇਸ ਨਗਰ ਵਿਚ ਆਇਆ ਹੈ, ਉਸ ਨੂੰ ਇਨ੍ਹਾ (ਬਲਦਾ) ਨੇ ਸਿੰਗਾ ਨਾਲ ਪਰੋ ਛਡਿਆ ਹੈ।

ਕਉਨ ਬਲੀ ਪ੍ਰਗਟਿਯੋ ਜਗ ਮੈ ਇਨ ਸਾਤਨ ਕੇ ਜੋਊ ਨਾਕਹਿ ਨਾਥੇ ॥

कउन बली प्रगटियो जग मै इन सातन के जोऊ नाकहि नाथे ॥

ਕਿਹੜਾ ਬਲਵਾਨ ਸੂਰਮਾ ਇਸ ਜਗਤ ਵਿਚ ਪ੍ਰਗਟ ਹੋਇਆ ਹੈ ਜੋ ਇਨ੍ਹਾ ਸੱਤਾ ਨੂੰ ਨਕ ਵਿਚ ਨੱਥ ਪਾ ਸਕੇ।

ਬੀਰ ਕਹੈ ਹਸ ਕੈ ਰਨਧੀਰ ਬਿਨਾ ਰਿਪੁ ਚੀਰ ਸੁ ਸ੍ਰੀ ਬ੍ਰਿਜਨਾਥੇ ॥੨੧੦੫॥

बीर कहै हस कै रनधीर बिना रिपु चीर सु स्री बृजनाथे ॥२१०५॥

ਯੁੱਧਵੀਰ ਹਸ ਕੇ ਕਹਿਣ ਲਗੇ ਕਿ ਰਣ ਵਿਚ ਧੀਰਜ ਧਾਰਨ ਕਰਨ ਵਾਲੇ ਅਤੇ ਵੈਰੀਆਂ ਨੂੰ ਚੀਰ ਸੁਟਣ ਵਾਲੇ ਸ੍ਰੀ ਕ੍ਰਿਸ਼ਨ ਤੋਂ ਬਿਨਾ (ਹੋਰ ਕੌਣ ਹੋ ਸਕਦਾ ਹੈ?) ॥੨੧੦੫॥

ਸਾਧ ਕਹੈ ਇਕ ਯੌ ਹਸਿ ਕੈ ਸਮ ਸ੍ਯਾਮ ਕੀ ਜੋ ਜਗ ਬੀਰ ਬਿਯੋ ਹੈ ॥
साध कहै इक यौ हसि कै सम स्याम की जो जग बीर बियो है ॥
ਕਈ ਸਾਧ ਲੋਕ ਹਸ ਕੇ ਇਸ ਤਰ੍ਹਾ ਕਹਿੰਦੇ ਹਨ ਕਿ ਜਗਤ ਵਿਚ ਕ੍ਰਿਸ਼ਨ ਵਰਗਾ ਹੋਰ ਕਿਹੜਾ ਸੂਰਮਾ ਹੈ

ਜਾ ਮਘਵਾਜਿਤ ਜੀਤ ਲਯੋ ਸਿਰ ਰਾਵਣ ਕਾਟਿ ਕਬੰਧ ਕਿਯੋ ਹੈ ॥
जा मघवाजित जीत लयो सिर रावण काटि कबंध कियो है ॥
ਜਿਸ ਨੇ ਇੰਦਰ ਨੂੰ ਜਿਤਣ ਵਾਲੇ (ਮੇਘਨਾਦ) ਨੂੰ ਜਿਤ ਲਿਆ ਹੈ ਅਤੇ ਰਾਵਣ ਦਾ ਸਿਰ ਲਾਹ ਕੇ ਕਬੰਧ (ਧੜ) ਕਰ ਦਿੱਤਾ ਹੈ।

ਗਾੜ ਪਰੀ ਗਜ ਪੈ ਜਬ ਹੀ ਤਿਹ ਨਾਕਹਿ ਤੇ ਪ੍ਰਭੁ ਰਾਖਿ ਲਿਯੋ ਹੈ ॥
गाड़ परी गज पै जब ही तिह नाकहि ते प्रभु राखि लियो है ॥
ਜਦੋਂ ਗਜਰਾਜ ਉਤੇ ਭੀੜ ਬਣੀ ਸੀ ਤਾ (ਉਸ ਨੂੰ) ਤੇਂਦੂਏ ਪਾਸੋਂ ਪ੍ਰਭੂ ਨੇ ਬਚਾ ਲਿਆ ਸੀ।

ਭੀਰ ਪਰੇ ਰਨਧੀਰ ਭਯੋ ਜਨ ਪੀਰ ਨਿਹਾਰਿ ਅਧੀਰ ਭਯੋ ਹੈ ॥੨੧੦੬॥
भीर परे रनधीर भयो जन पीर निहारि अधीर भयो है ॥२१०६॥
(ਆਪਣੇ) ਦਾਸਾ ਉਤੇ (ਜਦ) ਭੀੜ ਪੈਂਦੀ ਹੈ (ਤਾ) ਰਣਧੀਰ ਹੋ ਜਾਦਾ ਹੈ ਅਤੇ (ਉਨ੍ਹਾ ਦੀ) ਪੀੜ ਨੂੰ ਵੇਖ ਕੇ ਅਧੀਰ ਹੋ ਜਾਦਾ ਹੈ ॥੨੧੦੬॥

ਜੋ ਬਿਧਿ ਬੇਦ ਕੇ ਬੀਚ ਲਿਖੀ ਬਿਧਿ ਤਾਹੀ ਸੋ ਬ੍ਯਾਹ ਸਿਆਮ ਕੋ ਕੀਨੋ ॥
जो बिधि बेद के बीच लिखी बिधि ताही सो ब्याह सिआम को कीनो ॥
ਜੋ ਵਿਧੀ ਵੇਦਾ ਵਿਚ ਲਿਖੀ ਹੈ, ਉਸੇ ਵਿਧੀ ਨਾਲ ਸ੍ਰੀ ਕ੍ਰਿਸ਼ਨ ਦਾ ਵਿਆਹ ਕਰ ਦਿੱਤਾ।

ਆਨੰਦ ਕੈ ਅਤਿ ਹੀ ਚਿਤ ਮੈ ਸਭ ਦੀਨ ਸੁ ਬਿਪ੍ਰਨ ਸਾਜ ਨਵੀਨੋ ॥
आनंद कै अति ही चित मै सभ दीन सु बिप्रन साज नवीनो ॥
ਚਿਤ ਵਿਚ ਬਹੁਤ ਆਨੰਦ ਪ੍ਰਾਪਤ ਕਰ ਕੇ ਸਾਰਿਆਂ ਬ੍ਰਾਹਮਣਾ ਨੂੰ ਨਵੀਆਂ ਚੀਜ਼ਾ ਅਥਵਾ ਸਾਮਾਨ ਦਿੱਤਾ।

ਅਉ ਗਜਰਾਜ ਬਡੇ ਅਰੁ ਬਾਜ ਘਨੇ ਧਨ ਲੈ ਬ੍ਰਿਜਨਾਥ ਕੋ ਦੀਨੋ ॥
अउ गजराज बडे अरु बाज घने धन लै बृजनाथ को दीनो ॥

ਅਤੇ ਵੱਡੇ ਵੱਡੇ ਹਥੀ ਅਤੇ ਘੋੜੇ ਅਤੇ ਬਹੁਤ ਸਾਰਾ ਧਨ ਲੈ ਕੇ ਸ੍ਰੀ ਕ੍ਰਿਸ਼ਨ ਨੂੰ ਦਿੱਤਾ।

ਸ੍ਯਾਮ ਭਨੇ ਇਹ ਭਾਤਿ ਸੋ ਭੂਪਤਿ ਲੋਕ ਬਿਖੈ ਅਤਿ ਹੀ ਜਸੁ ਲੀਨੋ ॥੨੧੦੭॥

स्याम भने इह भाति सो भूपति लोक बिखै अति ही जसु लीनो ॥२१०७॥

(ਕਵੀ) ਸ਼ਿਆਮ ਕਹਿੰਦੇ ਹਨ, ਇਸ ਤਰ੍ਹਾ ਰਾਜੇ ਨੇ (ਪੁੱਤਰੀ ਦਾ ਵਿਆਹ ਕਰ ਕੇ) ਸੰਸਾਰ ਵਿਚ ਬਹੁਤ ਯਸ਼ ਖਟ ਲਿਆ ॥੨੧੦੭॥

ਨ੍ਰਿਪ ਬਾਚ ਸਭਾ ਸੋ ॥

नृप बाच सभा सो ॥

ਰਾਜੇ ਨੇ ਸਭਾ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਭੂਪ ਸਿੰਘਾਸਨ ਊਪਰਿ ਬੈਠ ਕੈ ਮਧਿ ਸਭਾ ਇਹ ਭਾਤਿ ਬਖਾਨਿਯੋ ॥

भूप सिंघासन ऊपरि बैठ कै मधि सभा इह भाति बखानियो ॥

ਰਾਜੇ ਨੇ ਸਿੰਘਾਸਨ ਉਤੇ ਬੈਠ ਕੇ, ਸਭਾ ਵਿਚ ਇਸ ਤਰ੍ਹਾ ਕਿਹਾ,

ਤੈਸੋ ਈ ਕਾਮੁ ਕੀਯੋ ਜਦੁਨੰਦਨ ਜਿਉ ਧਨੁ ਸ੍ਰੀ ਰਘੁਨੰਦਨ ਤਾਨਿਯੋ ॥

तैसो ई कामु कीयो जदुनंदन जिउ धनु स्री रघुनंदन तानियो ॥

ਸ੍ਰੀ ਕ੍ਰਿਸ਼ਨ ਨੇ ਉਸੇ ਤਰ੍ਹਾ ਦਾ ਕੰਮ ਕੀਤਾ ਹੈ ਜਿਵੇਂ ਸ੍ਰੀ ਰਾਮ ਚੰਦਰ ਨੇ (ਸ਼ਿਵ) ਧਨੁਸ਼ ਦਾ ਚਿਲਾ ਚੜ੍ਹਾ ਕੇ ਕੀਤਾ ਸੀ।

ਜੀਤਿ ਉਜੈਨ ਕੇ ਭੂਪ ਕੀ ਭੈਨ ਪੁਰੀ ਇਹ ਅਉਧ ਜਬੈ ਪਗੁ ਠਾਨਿਯੋ ॥

जीति उजैन के भूप की भैन पुरी इह अउध जबै पगु ठानियो ॥

ਉਜੈਨ ਦੇ ਰਾਜੇ ਦੀ ਭੈਣ ਨੂੰ ਜਿਤ ਕੇ ਇਸ ਅਯੋਧਿਆ ਨਗਰੀ ਵਿਚ ਜਦ ਪੈਰ ਪਾਏ,

ਦੇਖਤ ਹੀ ਸਭ ਹੀ ਮਨ ਮੈ ਬ੍ਰਿਜ ਨਾਇਕ ਸੂਰ ਸਹੀ ਕਰਿ ਜਾਨਿਯੋ ॥੨੧੦੮॥

देखत ही सभ ही मन मै बृज नाइक सूर सही करि जानियो ॥२१०८॥

(ਤਾ) ਵੇਖਦਿਆਂ ਸਾਰ ਸਾਰਿਆਂ ਨੇ ਮਨ ਵਿਚ ਸ੍ਰੀ ਕ੍ਰਿਸ਼ਨ ਨੂੰ ਸਹੀ ਸੂਰਮੇ ਵਜੋਂ ਪਛਾਣ ਲਿਆ ॥੨੧੦੮॥

ਭੂਪ ਜਬੈ ਅਪਨੇ ਮਨ ਮੈ ਜਦੁਬੀਰ ਕੋ ਬੀਰ ਸਹੀ ਕਰਿ ਜਾਨਿਯੋ ॥

भूप जबै अपने मन मै जदुबीर को बीर सही करि जानियो ॥

ਜਦੋਂ ਰਾਜੇ ਨੇ ਆਪਣੇ ਮਨ ਵਿਚ ਸ੍ਰੀ ਕ੍ਰਿਸ਼ਨ ਨੂੰ ਸਹੀ ਸੂਰਮੇ ਵਜੋਂ ਜਾਣ ਲਿਆ,

ਸ੍ਰੀ ਬ੍ਰਿਜ ਨਾਇਕ ਜੁਧ ਸਮੈ ਅਰਿ ਅਉਰ ਨ ਆਂਖਨ ਅਗ੍ਰਜ ਆਨਿਯੋ ॥

स्री बृज नाइक जुध समै अरि अउर न आँखन अग्रज आनियो ॥

(ਤਾ) ਸ੍ਰੀ ਕ੍ਰਿਸ਼ਨ ਨੇ ਯੁੱਧ ਵੇਲੇ ਕਿਸੇ ਹੋਰ ਵੈਰੀ ਨੂੰ ਅੱਖਾ ਅਗੇ ਨਾ ਲਿਆਂਦਾ।

ਮੰਤ੍ਰਨ ਹੇਰਿ ਸਭੈ ਹਰਿ ਕੋ ਬਰੁ ਲਾਇਕ ਹੈ ਇਹ ਭਾਤਿ ਬਖਾਨਿਯੋ ॥

मंत्रन हेरि सभै हरि को बरु लाइक है इह भाति बखानियो ॥

ਸਾਰਿਆਂ ਮੰਤਰੀਆਂ ਨੇ ਸ੍ਰੀ ਕ੍ਰਿਸ਼ਨ ਨੂੰ ਵੇਖ ਕੇ ਇਸ ਤਰ੍ਹਾ ਕਿਹਾ ਕਿ ਇਹ ਯੋਗ ਵਰ ਹੈ।

ਅਉਧ ਕੇ ਰਾਇ ਤਬੈ ਅਪੁਨੇ ਮਨ ਮੈ ਕਬਿ ਸ੍ਯਾਮ ਮਹਾ ਸੁਖੁ ਮਾਨਿਯੋ ॥੨੧੦੯॥

अउध के राइ तबै अपुने मन मै कबि स्याम महा सुखु मानियो ॥२१०९॥

ਕਵੀ ਸ਼ਿਆਮ (ਕਹਿੰਦੇ ਹਨ) ਤਦ ਅਯੋਧਿਆ ਦੇ ਰਾਜੇ ਨੇ ਆਪਣੇ ਮਨ ਵਿਚ ਬਹੁਤ ਸੁਖ ਮੰਨਿਆ ॥੨੧੦੯॥

ਕਰਮਨ ਮੈ ਦਿਜ ਸ੍ਰੇਸਟ ਜੁ ਥੇ ਜਬ ਸੋ ਇਹ ਭੂਪ ਸਭਾ ਹੂੰ ਮੈ ਆਏ ॥

करमन मै दिज स्रेसट जु थे जब सो इह भूप सभा हूँ मै आए ॥

ਧਰਮ-ਕਰਮ ਕਰਨ ਵਿਚ ਜੋ ਸ੍ਰੇਸ਼ਠ ਬ੍ਰਾਹਮਣ ਸਨ, ਜਦ ਉਹ ਇਸ ਰਾਜ-ਸਭਾ ਵਿਚ ਆਏ।

ਦੈ ਕੈ ਅਸੀਸ ਨ੍ਰਿਪੋਤਮ ਕੋ ਕਬਿ ਸ੍ਯਾਮ ਭਨੈ ਇਹ ਬੈਨ ਸੁਨਾਏ ॥

दै कै असीस नृपोतम को कबि स्याम भनै इह बैन सुनाए ॥

ਕਵੀ ਸ਼ਿਆਮ ਕਹਿੰਦੇ ਹਨ, ਉਸ ਉਤਮ ਰਾਜੇ ਨੂੰ ਅਸੀਸ ਦੇ ਕੇ ਇਹ ਬਚਨ (ਕਹਿ ਕੇ) ਸੁਣਾਏ।

ਜਾ ਦੁਹਿਤਾ ਕੇ ਸੁਨੋ ਤੁਮ ਹੇਤੁ ਘਨੇ ਦਿਜ ਦੇਸਨ ਦੇਸ ਪਠਾਏ ॥

जा दुहिता के सुनो तुम हेतु घने दिज देसन देस पठाए ॥

ਹੇ ਰਾਜਨ! ਸੁਣੋ, ਜਿਸ ਪੁੱਤਰੀ (ਦਾ ਸੁਯੋਗ ਵਰ ਲੱਭਣ) ਲਈ ਤੁਸੀਂ ਦੇਸਾ ਦੇਸਾ ਵਿਚ ਬਹੁਤ ਸਾਰੇ ਬ੍ਰਾਹਮਣ ਭੇਜੇ ਸਨ,

ਸੋ ਤੁਮ ਰਾਇ ਅਚਾਨਕ ਹੀ ਬਰੁ ਲਾਇਕ ਸ੍ਰੀ ਬ੍ਰਿਜ ਨਾਇਕ ਪਾਏ ॥੨੧੧੦॥

सो तुम राइ अचानक ही बरु लाइक स्री बृज नाइक पाए ॥२११०॥

ਉਸ ਲਈ ਯੋਗ ਵਰ, ਸ੍ਰੀ ਕ੍ਰਿਸ਼ਨ ਨੂੰ ਤੁਸੀਂ ਅਚਾਨਕ ਹੀ ਪਾ ਲਿਆ ਹੈ ॥੨੧੧੦॥

ਯੌ ਸੁਨਿ ਕੈ ਬਤੀਯਾ ਤਿਨ ਕੀ ਚਿਤ ਕੇ ਨ੍ਰਿਪ ਬੀਚ ਹੁਲਾਸ ਬਢੈ ਕੈ ॥

यौ सुनि कै बतीया तिन की चित के नृप बीच हुलास बढै कै ॥

ਇਸ ਤਰ੍ਹਾ ਦੀਆਂ ਉਨ੍ਹਾ ਦੀਆਂ ਗੱਲਾ ਸੁਣ ਕੇ ਰਾਜੇ ਨੇ ਚਿਤ ਵਿਚ ਉਤਸਾਹ ਵਧਾ ਕੇ

ਦਾਜ ਦਯੋ ਜਿਹ ਅੰਤ ਨ ਆਵਤ ਬਾਜਨ ਦ੍ਵਾਰ ਅਨੇਕ ਬਜੈ ਕੈ ॥

दाज दयो जिह अंत न आवत बाजन द्वार अनेक बजै कै ॥

(ਇਤਨਾ) ਦਾਜ ਦਿੱਤਾ, ਜਿਸ ਦਾ ਅੰਤ ਨਹੀਂ ਪਾਇਆ ਜਾ ਸਕਦਾ ਅਤੇ ਦੁਆਰ ਉਤੇ ਅਨੇਕ ਤਰ੍ਹਾ ਦੇ ਵਾਜੇ ਵਜਵਾਏ ਹਨ।

ਬਿਪ੍ਰਨ ਦੀਨ ਘਨੀ ਦਛਨਾ ਸੁਖੁ ਪਾਇ ਕਿਤੈ ਜਦੁਬੀਰ ਚਿਤੈ ਕੈ ॥

बिप्रन दीन घनी दछना सुखु पाइ कितै जदुबीर चितै कै ॥

ਬ੍ਰਾਹਮਣਾ ਨੂੰ ਬਹੁਤ ਦੱਛਣਾ ਦਿੱਤੀ ਹੈ ਅਤੇ ਸ੍ਰੀ ਕ੍ਰਿਸ਼ਨ ਨੂੰ ਵੇਖ ਕੇ ਚਿਤ ਵਿਚ ਬਹੁਤ ਸੁਖ ਪਾਇਆ ਹੈ।

ਸੁੰਦਰ ਜੋ ਆਪਨੀ ਦੁਹਿਤਾ ਸੁ ਦਈ ਘਨਿ ਸ੍ਯਾਮ ਕੇ ਸੰਗਿ ਪਠੈ ਕੈ ॥੨੧੧੧॥

सुँदर जो आपनी दुहिता सु दई घनि स्याम के संगि पठै कै ॥२१११॥

ਆਪਣੀ ਜੋ ਸੁੰਦਰ ਪੁੱਤਰੀ ਸੀ, ਉਹ ਸ੍ਰੀ ਕ੍ਰਿਸ਼ਨ ਨੂੰ ਦੇ ਕੇ ਨਾਲ ਤੋਰ ਦਿੱਤੀ ॥੨੧੧੧॥

ਜੀਤਿ ਸੁਅੰਬਰ ਮੈ ਹਰਿ ਆਉਧ ਕੇ ਭੂਪਤਿ ਕੀ ਦੁਹਿਤਾ ਜਬ ਆਯੋ ॥

जीति सुअंबर मै हरि आउध के भूपति की दुहिता जब आयो ॥

ਜਦ ਸ੍ਰੀ ਕਿਸ਼ਨ ਅਯੋਧਿਆ ਦੇ ਰਾਜੇ ਦੀ ਪੁੱਤਰੀ ਨੂੰ ਸੁਅੰਬਰ ਵਿਚ ਜਿਤ ਕੇ ਆ ਗਏ,

ਬਾਗ ਕੇ ਭੀਤਰ ਸੈਲ ਕਰੈ ਸੰਗ ਪਾਰਥ ਥੇ ਚਿਤ ਮੈ ਠਹਰਾਯੋ ॥

बाग के भीतर सैल करै संग पारथ थे चित मै ठहरायो ॥

(ਤਦ) ਅਰਜਨ ਨਾਲ ਬਾਗ ਵਿਚ ਸੈਰ ਕਰਨ ਲਈ ਮਨ ਵਿਚ ਇੱਛਾ ਪੈਦਾ ਹੋਈ।

ਪੋਸਤ ਭਾਗ ਅਫੀਮ ਘਨੇ ਮਦ ਪੀਵਨ ਕੇ ਤਿਨਿ ਕਾਜ ਮੰਗਾਯੋ ॥

पोसत भाग अफीम घने मद पीवन के तिनि काज मंगायो ॥
ਪੋਸਤ, ਭੰਗ, ਅਫੀਮ ਅਤੇ ਪੀਣ ਵਾਸਤੇ ਬਹੁਤ ਸਾਰੀ ਸ਼ਰਾਬ ਮੰਗਵਾ ਲਈ।

ਮੰਗਨ ਲੋਗਨ ਬੋਲਿ ਪਠਿਯੋ ਬਹੁ ਆਵਤ ਭੇ ਜਨ ਪਾਰ ਨ ਪਾਯੋ ॥੨੧੧੨॥
मंगन लोगन बोलि पठियो बहु आवत भे जन पार न पायो ॥२११२॥
ਮੰਗਣ ਵਾਲੇ ਲੋਕਾ ਨੂੰ ਬੁਲਾ ਲਿਆ, ਉਹ ਬਹੁਤ ਅਧਿਕ ਆ ਗਏ, ਜਿਨ੍ਹਾ ਦਾ ਅੰਤ ਨਹੀਂ ਪਾਇਆ ਜਾ ਸਕਦਾ ॥੨੧੧੨॥

ਬਹੁ ਰਾਮਜਨੀ ਤਹ ਨਾਚਤ ਹੈ ਇਕ ਝਾਝਰ ਬੀਨ ਮ੍ਰਿਦੰਗ ਬਜਾਵੈ ॥
बहु रामजनी तह नाचत है इक झाझर बीन मृदंग बजावै ॥
ਬਹੁਤ ਸਾਰੀਆਂ ਵੇਸਵਾਵਾ ਉਥੇ ਨਚਦੀਆਂ ਹਨ, ਕਈ ਇਕ ਝੰਝ, ਬੀਣਾ ਅਤੇ ਮ੍ਰਿਦੰਗ ਨੂੰ ਵਜਾਉਂਦੀਆਂ ਹਨ।

ਦੈ ਇਕ ਝੂਮਕ ਆਵਤ ਹੈ ਇਕ ਭਾਮਿਨ ਦੈ ਹਰਿ ਝੂਮਕ ਜਾਵੈ ॥
दै इक झूमक आवत है इक भामिन दै हरि झूमक जावै ॥
ਕਈ ਇਕ ਝੁਮਰ ਪਾਉਂਦੀਆਂ ਆਉਂਦੀਆਂ ਹਨ ਅਤੇ ਕਈ ਇਕ ਇਸਤਰੀਆਂ ਸ੍ਰੀ ਕ੍ਰਿਸ਼ਨ ਨੂੰ ਹਲੂਣਾ ਦੇ ਜਾਦੀਆਂ ਹਨ।

ਕਾਨ੍ਹ ਪਟੰਬਰ ਦੇਤ ਤਿਨੈ ਮਨਿ ਲਾਲ ਘਨੇ ਚਿਤ ਕੋ ਜੁ ਰਿਝਾਵੈ ॥
कात्रह पटंबर देत तिनै मनि लाल घने चित को जु रिझावै ॥
ਸ੍ਰੀ ਕ੍ਰਿਸ਼ਨ ਉਨ੍ਹਾ ਨੂੰ ਰੇਸ਼ਮੀ ਬਸਤ੍ਰ ਪ੍ਰਦਾਨ ਕਰਦੇ ਹਨ ਜਿਨ੍ਹਾ ਨਾਲ ਬਹੁਤ ਸਾਰੀਆਂ ਮਣੀਆਂ ਅਤੇ ਲਾਲ (ਜੜ੍ਹੇ ਹੋਏ ਹਨ) ਜੋ ਚਿਤ ਨੂੰ ਚੰਗੇ ਲਗਦੇ ਹਨ।

ਸ੍ਯਾਮ ਭਨੈ ਬਹੁ ਮੋਲ ਖਰੇ ਸੁਰ ਰਾਜਹਿ ਕੋ ਕੋਊ ਹਾਥਿ ਨ ਆਵੈ ॥੨੧੧੩॥
स्याम भनै बहु मोल खरे सुर राजहि को कोऊ हाथि न आवै ॥२११३॥
(ਕਵੀ) ਸ਼ਿਆਮ ਕਹਿੰਦੇ ਹਨ, ਉਹ (ਲਾਲ) ਬਹੁਤ ਕੀਮਤੀ ਹਨ ਜੋ ਇੰਦਰ ਦੇ ਹੱਥ ਵੀ ਨਹੀਂ ਲਗਦੇ ॥੨੧੧੩॥

ਪਾਵਤ ਰਾਮਜਨੀ ਨਰ ਕੈ ਧਨ ਪਾਵਤ ਹੈ ਬਹੁ ਦਾਨ ਗਵਇਯਾ ॥
पावत रामजनी नर कै धन पावत है बहु दान गवइया ॥
ਵੇਸਵਾਵਾ ਨਚ ਕੇ ਧਨ ਪ੍ਰਾਪਤ ਕਰਦੀਆਂ ਹਨ ਅਤੇ ਗਾਇਕ ਵੀ ਬਹੁਤ ਦਾਨ ਹਾਸਲ ਕਰਦੇ ਹਨ।

ਏਕ ਰਿਝਾਵਤ ਹੈ ਹਰਿ ਕੋ ਕਬਿ ਸ੍ਯਾਮ ਭਨੈ ਪੜਿ ਛੰਤ ਸਵਇਯਾ ॥
एक रिझावत है हरि को कबि स्याम भनै पड़ि छंत सवइया ॥

ਕਵੀ ਸ਼ਿਆਮ ਕਹਿੰਦੇ ਹਨ, ਕਈ ਇਕ (ਗਵੈਏ) ਸ੍ਰੀ ਕ੍ਰਿਸ਼ਨ ਨੂੰ ਛੰਦ ਅਤੇ ਸਵੈਯੇ ਪੜ੍ਹ ਕੇ ਖੁਸ਼ ਕਰਦੇ ਹਨ।

ਅਉਰ ਦਿਸਾ ਕੇ ਬਿਖੈ ਸੁ ਘਨੇ ਮਿਲਿ ਨਾਚਤ ਹੈ ਕਰਿ ਗਾਨ ਭਵਇਆ ॥

अउर दिसा के बिखै सु घने मिलि नाचत है करि गान भवइआ ॥

ਅਤੇ ਹੋਰ (ਸਾਰੀਆਂ) ਦਿਸ਼ਾਵਾ ਵਿਚ ਮਿਲ ਕੇ ਬਹੁਤ ਨਚਦੇ ਹਨ ਅਤੇ ਫਿਰ ਫਿਰ ਕੇ ਗਾਉਂਦੇ ਹਨ।

ਕਉਨ ਕਮੀ ਕਹੋ ਹੈ ਤਿਨ ਕੋ ਜੋਊ ਸ੍ਰੀ ਜਦੁਬੀਰ ਕੇ ਧਾਮ ਅਵਇਯਾ ॥੨੧੧੪॥

कउन कमी कहो है तिन को जोऊ स्री जदुबीर के धाम अवइया ॥२११४॥

ਦਸੋ, ਉਨ੍ਹਾ ਨੂੰ ਕਿਹੜੀ ਗੱਲ ਦੀ ਘਾਟ ਹੈ ਜੋ ਸ੍ਰੀ ਕ੍ਰਿਸ਼ਨ ਦੇ ਘਰ ਆ ਗਏ ਹਨ ॥੨੧੧੪॥

ਤਿਨ ਕੌ ਬਹੁ ਦੈ ਸੰਗਿ ਪਾਰਥ ਲੈ ਹਰਿ ਭੋਜਨ ਕੀ ਭੂਅ ਮੈ ਪਗ ਧਾਰਿਯੋ ॥

तिन कौ बहु दै संगि पारथ लै हरि भोजन की भूअ मै पग धारियो ॥

ਉਨ੍ਹਾ ਨੂੰ ਬਹੁਤ ਕੁਝ ਦੇ ਕੇ ਅਤੇ ਅਰਜਨ ਨੂੰ ਨਾਲ ਲੈ ਕੇ ਸ੍ਰੀ ਕ੍ਰਿਸ਼ਨ ਨੇ ਭੋਜਨ ਵਾਲੀ ਥਾ ਉਤੇ ਚਰਨ ਪਾਏ।

ਪੋਸਤ ਭਾਗ ਅਫੀਮ ਮੰਗਾਇ ਪੀਓ ਮਦ ਸੋਕ ਬਿਦਾ ਕਰਿ ਡਾਰਿਯੋ ॥

पोसत भाग अफीम मंगाइ पीओ मद सोक बिदा करि डारियो ॥

ਪੋਸਤ, ਭੰਗ, ਅਫੀਮ ਮੰਗਵਾ ਲਈ ਅਤੇ ਸ਼ਰਾਬ ਪੀ ਕੇ ਸਾਰੇ ਗ਼ੰਮ ਦੂਰ ਕਰ ਦਿੱਤੇ।

ਮਤਿ ਹੋ ਚਾਰੋਈ ਕੈਫਨ ਸੋ ਸੁਤ ਇੰਦ੍ਰ ਕੈ ਸੋ ਇਮਿ ਸ੍ਯਾਮ ਉਚਾਰਿਯੋ ॥

मति हो चारोई कैफन सो सुत इंद्र कै सो इमि स्याम उचारियो ॥

ਚੌਹਾ ਹੀ ਨਸ਼ਿਆਂ ਨਾਲ ਮਸਤ ਹੋ ਕੇ ਸ੍ਰੀ ਕ੍ਰਿਸ਼ਨ ਨੇ ਅਰਜਨ ਨੂੰ ਇਸ ਤਰ੍ਹਾ ਕਿਹਾ

ਕਾਮ ਕੀਯੋ ਬ੍ਰਹਮਾ ਘਟਿ ਕਿਉ ਮਦਰਾ ਕੋ ਨ ਆਠਵੋ ਸਿੰਧੁ ਸਵਾਰਿਯੋ ॥੨੧੧੫॥

काम कीयो ब्रहमा घटि किउ मदरा को न आठवो सिंधु सवारियो ॥२११५॥

ਕਿ ਬ੍ਰਹਮਾ ਨੇ ਬੜਾ ਮਾੜਾ ਕੰਮ ਕੀਤਾ ਹੈ, (ਉਸ ਨੇ) ਸ਼ਰਾਬ ਦਾ ਅੱਠਵਾ ਸਮੁੰਦਰ ਕਿਉਂ ਨਹੀਂ ਬਣਾਇਆ ॥੨੧੧੫॥

ਦੋਹਰਾ ॥

दोहरा ॥

ਦੋਹਰਾ:

ਤਬ ਪਾਰਥ ਕਰ ਜੋਰਿ ਕੈ ਹਰਿ ਸਿਉ ਕਹਿਯੋ ਸੁਨਾਇ ॥

तब पारथ कर जोरि कै हरि सिउ कहियो सुनाइ ॥

ਤਦ ਅਰਜਨ ਨੇ ਹੱਥ ਜੋੜ ਕੇ ਸ੍ਰੀ ਕ੍ਰਿਸ਼ਨ ਨੂੰ ਇਸ ਤਰ੍ਹਾ ਕਹਿ ਕੇ ਸੁਣਾਇਆ

ਜੜ ਬਾਮਨ ਇਨ ਰਸਨ ਕੋ ਜਾਨੇ ਕਹਾ ਉਪਾਇ ॥੨੧੧੬॥

जड़ बामन इन रसन को जाने कहा उपाइ ॥२११६॥

ਕਿ ਉਹ ਮੂਰਖ ਬ੍ਰਾਹਮਣ ਇਨ੍ਹਾ ਰਸਾ ਨੂੰ ਬਣਾਉਣ ਦੀ ਵਿਧੀ ਹੀ ਕਿਥੇ ਜਾਣਦਾ ਸੀ ॥੨੧੧੬॥

ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਬ੍ਰਿਖਭ ਨਾਥਿ ਅਵਧ ਰਾਜੇ ਕੀ ਦੁਹਿਤਾ ਬਿਵਾਹਤ ਭਏ ॥

इति स्री दसम सिकंध पुराणे बचित्र नाटक कृसनावतारे बृखभ नाथि अवध राजे की दुहिता बिवाहत भए ॥

ਇਥੇ ਸ੍ਰੀ ਦਸਮ ਸਕੰਧ ਪੁਰਾਣ, ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਦੇ ਬਲਦਾ ਨੂੰ ਨੱਥ ਕੇ ਅਯੋਧਿਆ ਦੇ ਰਾਜੇ ਦੀ ਪੁੱਤਰੀ ਨਾਲ ਵਿਆਹ ਕਰਨ ਦੇ ਪ੍ਰਸੰਗ ਦੀ ਸਮਾਪਤੀ ॥

ਅਥ ਇੰਦ੍ਰ ਭੂਮਾਸੁਰ ਕੇ ਦੁਖ ਤੇ ਆਵਤ ਭਏ ਕਥਨੰ ॥

अथ इंद्र भूमासुर के दुख ते आवत भए कथनं ॥

ਹੁਣ ਇੰਦਰ ਦਾ ਭੁਮਾਸੁਰ ਤੋਂ ਦੁਖੀ ਹੋ ਕੇ ਆਉਣ ਦਾ ਕਥਨ

ਚੌਪਈ ॥

चौपई ॥

ਚੌਪਈ:

ਦ੍ਵਾਰਵਤੀ ਜਬ ਜਦੁਪਤਿ ਆਯੋ ॥

द्वारवती जब जदुपति आयो ॥

ਜਦ ਸ੍ਰੀ ਕ੍ਰਿਸ਼ਨ ਜੀ ਦੁਆਰਿਕਾ ਆ ਗਏ

ਇੰਦ੍ਰ ਆਇ ਪਾਇਨ ਲਪਟਾਯੋ ॥

इंद्र आइ पाइन लपटायो ॥

(ਤਾ) ਇੰਦਰ ਆ ਕੇ ਪੈਰਾ ਨਾਲ ਲਿਪਟ ਗਿਆ।

ਭੂਮਾਸੁਰ ਕੋ ਦੂਖ ਸੁਨਾਯੋ ॥

भूमासुर को दूख सुनायो ॥

ਭੂਮਾਸੁਰ (ਵਲੋਂ ਦਿੱਤੇ) ਦੁਖਾ ਨੂੰ ਸੁਣਾਇਆ,

ਪ੍ਰਭ ਤਿਹ ਤੇ ਮੈ ਅਤਿ ਦੁਖੁ ਪਾਯੋ ॥੨੧੧੭॥

प्रभ तिह ते मै अति दुखु पायो ॥२११७॥

ਹੇ ਪ੍ਰਭੂ! ਮੈਂ ਉਸ ਤੋਂ ਬਹੁਤ ਦੁੱਖ ਪਾਪਤ ਕੀਤਾ ਹੈ ॥੨੧੧੭॥

ਦੋਹਰਾ ॥

दोहरा ॥

ਦੋਹਰਾ:

ਸੋ ਮੋ ਪਰ ਅਤਿ ਪ੍ਰਬਲ ਹੈ ਮੋ ਪੈ ਸਧਿਯੋ ਨ ਜਾਇ ॥

सो मो पर अति प्रबल है मो पै सधियो न जाइ ॥

ਉਹ ਮੇਰੇ ਉਤੇ ਭਾਰੂ ਹੈ (ਇਸ ਲਈ) ਮੇਰੇ ਕੋਲੋਂ ਸਾਧਿਆ ਨਹੀਂ ਜਾਂਦਾ।

ਤਾ ਕੋ ਆਪਨ ਹੀ ਪ੍ਰਭੂ ਕੀਜੈ ਨਾਸ ਉਪਾਇ ॥੨੧੧੮॥

ता को आपन ही प्रभू कीजै नास उपाइ ॥२११८॥

ਹੇ ਪ੍ਰਭੂ! ਉਸ ਨੂੰ ਨਸ਼ਟ ਕਰਨ ਦਾ ਆਪ ਹੀ (ਕੋਈ) ਉਪਾ ਕਰੋ ॥੨੧੧੮॥

ਸਵੈਯਾ ॥

सवैया ॥

ਸਵੈਯਾ:

ਤਬ ਇੰਦ੍ਰ ਬਿਦਾ ਕੈ ਦਯੋ ਪ੍ਰਭ ਜੂ ਤਿਹ ਕੋ ਸੁ ਸਮੋਧ ਭਲੈ ਕਰਿ ਕੈ ॥

तब इंद्र बिदा कै दयो प्रभ जू तिह को सु समोध भलै करि कै ॥

ਤਦ ਸ੍ਰੀ ਕ੍ਰਿਸ਼ਨ ਨੇ ਇੰਦਰ ਨੂੰ ਚੰਗੀ ਤਰ੍ਹਾ ਸਮਝਾ ਬੁਝਾ ਕੇ ਵਿਦਾ ਕਰ ਦਿੱਤਾ।

ਮਨ ਮੈ ਕਹਿਯੋ ਚਿੰਤ ਨ ਤੂ ਕਰਿ ਰੇ ਚਲਿ ਹੋਂ ਨਹੀ ਹਉ ਤਿਹ ਤੇ ਟਰਿ ਕੈ ॥

मन मै कहियो चिंत न तू करि रे चलि हों नही हउ तिह ते टरि कै ॥

ਅਤੇ ਕਿਹਾ, ਓਇ! ਤੂੰ ਮਨ ਵਿਚ ਚਿੰਤਾ ਨਾ ਕਰ, ਮੈਂ ਚਲਦਾ ਹਾ, ਮੈਂ ਉਸ ਤੋਂ ਪਿਛੇ ਨਹੀਂ ਹਟਾਗਾ।

ਕੁਪ ਕੈ ਜਬ ਹੀ ਰਥ ਪੈ ਚੜਿ ਹੋਂ ਸਭ ਸਸਤ੍ਰਨ ਹਾਥਨ ਮੈ ਧਰਿ ਕੈ ॥

कुप कै जब ही रथ पै चड़ि हों सभ ससत्रन हाथन मै धरि कै ॥

ਜਦ ਮੈਂ ਸਾਰੇ ਸ਼ਸਤ੍ਰ ਹੱਥਾ ਵਿਚ ਪਕੜ ਕੇ, ਕ੍ਰੋਧਵਾਨ ਹੋ ਕੇ ਰਥ ਉਤੇ ਚੜ੍ਹਾਗਾ।

ਡਰਿ ਤੂ ਨ ਅਰੇ ਡਰਿ ਹਉ ਤੁਮਰੇ ਅਰਿ ਕਉ ਪਲਿ ਮੈ ਸਤਿ ਧਾ ਕਰਿ ਕੈ ॥੨੧੧੯॥

डरि तू न अरे डरि हउ तुमरे अरि कउ पलि मै सति धा करि कै ॥२११९॥

ਓਇ (ਇੰਦਰ!) ਤੂੰ ਨਾ ਡਰ, ਮੈਂ ਤੇਰੇ ਵੈਰੀ ਦੇ ਪਲ ਵਿਚ ਹੀ ਸੌ ਟੋਟੇ ਕਰ ਕੇ ਸੁਟ ਦਿਆਂਗਾ ॥੨੧੧੯॥

ਮਘਵਾ ਸਿਰ ਨਿਆਇ ਗਯੋ ਗ੍ਰਿਹ ਕੋ ਤਿਹ ਕੋ ਚਿਤ ਮੈ ਬਧਿ ਸ੍ਯਾਮ ਬਸਾਯੋ ॥

मघवा सिर निआइ गयो गृह को तिह को चित मै बधि स्याम बसायो ॥

ਇੰਦਰ ਸਿਰ ਝੁਕਾ ਕੇ ਘਰ ਨੂੰ ਚਲਾ ਗਿਆ ਅਤੇ ਉਸ (ਭੂਮਾਸੁਰ) ਨੂੰ ਮਾਰਨ ਦਾ ਸ੍ਰੀ ਕ੍ਰਿਸ਼ਨ ਨੇ ਮਨ ਵਿਚ ਨਿਸਚਾ ਕਰ ਲਿਆ।

ਸੰਗ ਲਈ ਜਦੁਵੀ ਪ੍ਰਿਤਨਾ ਨਹਿ ਪਾਰਥ ਕੋ ਕਰਿ ਸੰਗਿ ਚਲਾਯੋ ॥

संग लई जदुवी पृतना नहि पारथ को करि संगि चलायो ॥

(ਕ੍ਰਿਸ਼ਨ ਨੇ) ਯਾਦਵਾ ਦੀ ਸੈਨਾ ਨਾਲ ਲਈ, ਪਰ ਅਰਜਨ ਨੂੰ ਨਾਲ ਲੈ ਕੇ ਨਹੀਂ ਗਏ।

ਏਕ ਤ੍ਰੀਯਾ ਹਿਤ ਲੈ ਸੰਗਿ ਕਉਤਕਿ ਯੌ ਕਹਿ ਕੈ ਕਬਿ ਸ੍ਯਾਮ ਸੁਨਾਯੋ ॥

एक त्रीया हित लै संगि कउतकि यौ कहि कै कबि स्याम सुनायो ॥

ਇਕ ਇਸਤਰੀ ਦੇ ਹਿਤ ਨੂੰ ਨਾਲ ਲੈ ਲਿਆ। ਇਸ ਕੌਤਕ ਨੂੰ ਕਵੀ ਸ਼ਿਆਮ ਨੇ ਇਸ ਤਰ੍ਹਾ ਕਹਿ ਕੇ ਸੁਣਾਇਆ

ਸ੍ਯਾਮ ਚਲੇ ਤਿਹ ਓਰ ਨਹੀ ਤਿਹ ਊਪਰਿ ਅੰਤ ਦਸਾਨਿਹ ਧਾਯੋ ॥੨੧੨੦॥

स्याम चले तिह ओर नही तिह ऊपरि अंत दसानिह धायो ॥२१२०॥

ਕਿ ਸ੍ਰੀ ਕ੍ਰਿਸ਼ਨ ਉਸ ਵਲ ਨਹੀਂ ਚਲੇ, ਸਗੋਂ ਉਸ ਉਤੇ ਅੰਤ ਦੀ ਦਸ਼ਾ ਨੇ ਧਾਵਾ ਬੋਲਿਆ ਹੈ ॥੨੧੨੦॥

ਗਰੁੜ ਪਰ ਸ੍ਯਾਮ ਜਬੈ ਚੜ ਕੈ ਤਿਹ ਸਤ੍ਰਹਿ ਕੀ ਜਬ ਓਰਿ ਸਿਧਾਰਿਯੋ ॥

ਗਰੁੜ ਉਤੇ ਸਵਾਰ ਹੋ ਕੇ ਸ੍ਰੀ ਕ੍ਰਿਸ਼ਨ ਜਿਸ ਵੇਲੇ ਵੈਰੀ ਵਲ ਤੁਰ ਪਏ।

ਪਾਹਨ ਕੋਟਿ ਪਿਖਿਯੋ ਪ੍ਰਿਥਮੈ ਦੁਤੀਏ ਬਰੁ ਲੋਹ ਕੋ ਨੈਨ ਨਿਹਾਰਿਯੋ ॥

पाहन कोटि पिखियो पृथमै दुतीए बरु लोह को नैन निहारियो ॥

ਉਨ੍ਹਾ ਨੇ ਪਹਿਲਾ ਪੱਥਰ ਦਾ ਕਿਲ੍ਹਾ ਵੇਖਿਆ ਅਤੇ ਦੂਜਾ ਚੰਗੇ ਲੋਹੇ ਦਾ (ਬਣਿਆ ਹੋਇਆ) ਅੱਖਾ ਨਾਲ ਵੇਖਿਆ।

ਨੀਰ ਕੋ ਹੇਰਤ ਭਯੋ ਤ੍ਰਿਤੀਏ ਅਰੁ ਆਗਿ ਕੋ ਚਉਥੀ ਸੁ ਠਾਉਰ ਬਿਚਾਰਿਯੋ ॥

नीर को हेरत भयो तृतीए अरु आगि को चउथी सु ठाउर बिचारियो ॥

ਤੀਜੀ ਪਾਣੀ ਦੀ (ਖਾਈ) ਵੇਖੀ ਅਤੇ ਅਗਨੀ ਨੂੰ ਚੌਥੀ ਥਾ ਤੇ ਵਿਚਾਰਿਆ।

ਪਾਚਵੋ ਪਉਨ ਪਿਖਿਓ ਖਟ ਫਾਸਨ ਕ੍ਰੋਧ ਕੀਯੋ ਇਹ ਭਾਤਿ ਹਕਾਰਿਯੋ ॥੨੧੨੧॥

पाचवो पउन पिखिओ खट फासन क्रोध कीयो इह भाति हकारियो ॥२१२१॥

ਪੰਜਵੀਂ ਥਾ ਤੇ ਪੌਣ (ਦਾ ਚੱਕਰ) ਵੇਖਿਆ ਅਤੇ ਛੇਵੀਂ (ਥਾ ਤੇ) ਫੰਧੇ ਤਕੇ। (ਸ੍ਰੀ ਕ੍ਰਿਸ਼ਨ ਨੇ) ਕ੍ਰੋਧ ਕਰ ਕੇ ਉਸ ਨੂੰ ਲਲਕਾਰਿਆ ॥੨੧੨੧॥

ਕਾਨ੍ਹ ਜੂ ਬਾਚ ॥

कान्रह जू बाच ॥

ਸ੍ਰੀ ਕ੍ਰਿਸ਼ਨ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਅਰੇ ਦੁਰਗ ਪਤਿ ਦੁਰਗ ਕੇ ਰਹਿਯੋ ਕਹਾ ਛਪ ਬੀਚ ॥

अरे दुरग पति दुरग के रहियो कहा छप बीच ॥

ਓਇ ਕਿਲ੍ਹੇ ਦੇ ਸੁਆਮੀ! ਤੂੰ ਕਿਲ੍ਹੇ ਵਿਚ ਕਿਥੇ ਲੁਕਿਆ ਬੈਠਾ ਹੈਂ।

ਰਿਸਿ ਹਮ ਸੋ ਰਨ ਮਾਡ ਤੁਹਿ ਠਾਢਿ ਪੁਕਾਰਤ ਮੀਚ ॥੨੧੨੨॥

रिसि हम सो रन माड तुहि ठाढि पुकारत मीच ॥२१२२॥

ਕ੍ਰੋਧਵਾਨ ਹੋ ਕੇ ਮੇਰੇ ਨਾਲ ਯੁੱਧ ਕਰ। ਮੌਤ (ਤੇਰੇ ਦੁਆਰ ਉਤੇ) ਖੜੋਤੀ ਬੁਲਾ ਰਹੀ ਹੈ ॥੨੧੨੨॥

ਸਵੈਯਾ ॥

सवैया ॥

ਸਵੈਯਾ:

ਜਉ ਇਹ ਭਾਤ ਕਹਿਯੋ ਜਦੁਨੰਦਨ ਤਉ ਉਹ ਸਤ੍ਰ ਲਖਿਯੋ ਕੋਊ ਆਯੋ ॥

जउ इह भात कहियो जदुनंदन तउ उह सत्र लखियो कोऊ आयो ॥

ਜਦੋਂ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾ ਕਿਹਾ ਤਾ ਉਸ ਨੇ ਜਾਣਿਆ (ਕਿ ਮੇਰੇ ਉਤੇ) ਕੋਈ ਵੈਰੀ ਚੜ੍ਹ ਆਇਆ ਹੈ।

ਅਉਰ ਸੁਨਿਯੋ ਜਿਹ ਏਕ ਹੀ ਚੋਟ ਸੋ ਕੋਟਨ ਕੋਪ ਚਟਾਕ ਗਿਰਾਯੋ ॥

अउर सुनियो जिह एक ही चोट सो कोटन कोप चटाक गिरायो ॥

(ਉਸ ਨੇ) ਹੋਰ ਵੀ ਸੁਣ ਲਿਆ ਕਿ ਜਿਸ ਨੇ ਇਕ ਹੀ ਸਟ ਨਾਲ ਕ੍ਰੋਧਵਾਨ ਹੋ ਕੇ ਕਿਲ੍ਹਿਆਂ ਨੂੰ ਡਿਗਾ ਦਿੱਤਾ ਹੈ।

ਬਾਰਿ ਕੇ ਕੋਟ ਬਿਖੈ ਮੁਰ ਦੈਤ ਹੁਤੋ ਸੁਨਿ ਸੋਰ ਸੋਊ ਉਠਿ ਧਾਯੋ ॥

बारि के कोट बिखै मुर दैत हुतो सुनि सोर सोऊ उठि धायो ॥

ਪਾਣੀ ਦੇ ਕਿਲੇ ਵਿਚ ਮੁਰ ਨਾ ਦਾ ਦੈਂਤ ਰਹਿੰਦਾ ਸੀ, ਸ਼ੋਰ ਸੁਣ ਕੇ ਉਸ ਨੇ ਉਠ ਕੇ (ਕ੍ਰਿਸ਼ਨ ਉਤੇ) ਹਮਲਾ ਕਰ ਦਿੱਤਾ।

ਸ੍ਯਾਮ ਕੇ ਬਾਹਨ ਕੋ ਤਿਨ ਕੋਪਿ ਤ੍ਰਿਸੂਲ ਕੈ ਆਇ ਕੈ ਘਾਵ ਚਲਾਯੋ ॥੨੧੨੩॥

स्याम के बाहन को तिन कोपि तृसूल कै आइ कै घाव चलायो ॥२१२३॥

ਉਸ ਨੇ ਕ੍ਰੋਧਿਤ ਹੋ ਕੇ ਸ੍ਰੀ ਕ੍ਰਿਸ਼ਨ ਦੇ ਵਾਹਨ ਉਤੇ ਤ੍ਰਿਸ਼ੂਲ ਨਾਲ ਹਮਲਾ ਕਰ ਦਿੱਤਾ ॥੨੧੨੩॥

ਸੋ ਖਗਰਾਜ ਨ ਚੋਟ ਗਨੀ ਤਿਨ ਦਉਰਿ ਗਦਾ ਗਹਿ ਕਾਨ੍ਹ ਕੋ ਮਾਰੀ ॥

सो खगराज न चोट गनी तिन दउरि गदा गहि कान्रह को मारी ॥

ਗਰੁੜ ਨੇ ਉਸ ਚੋਟ ਨੂੰ ਕੁਝ ਨਾ ਸਮਝਿਆ, ਉਸ ਨੇ ਦੌੜ ਕੇ ਗਦਾ ਪਕੜ ਕੇ ਕ੍ਰਿਸ਼ਨ ਨੂੰ ਮਾਰੀ।

ਆਵਤ ਹੈ ਸਿਰ ਸਾਮੁਹੇ ਚੋਟ ਚਿਤੈ ਇਮ ਸ੍ਰੀ ਬ੍ਰਿਜਨਾਥ ਬਿਚਾਰੀ ॥

आवत है सिर सामुहे चोट चितै इम स्री बिजनाथ बिचारी ॥

ਸਾਹਮਣੇ ਸਿਰ ਤੇ ਆਉਂਦੀ ਸਟ ਨੂੰ ਵੇਖ ਕੇ ਕ੍ਰਿਸ਼ਨ ਨੇ ਇਸ ਤਰ੍ਹਾ ਵਿਚਾਰ ਕੀਤਾ।

ਕੋਪ ਬਢਾਇ ਤਬੈ ਅਪੁਨੇ ਸੁ ਕਮੋਦਕੀ ਹਾਥ ਕੇ ਬੀਚ ਸੰਭਾਰੀ ॥

कोप बढाइ तबै अपुने सु कमोदकी हाथ के बीच संभारी ॥

ਆਪਣੇ ਮਨ ਵਿਚ ਕ੍ਰੋਧ ਵਧਾ ਕੇ ਰਥ ਵਿਚੋਂ ਕਮੋਦਕੀ (ਗਦਾ) ਹੱਥ ਵਿਚ ਸੰਭਾਲ ਲਈ।

ਚੋਟ ਜੁ ਆਵਤ ਹੀ ਅਰਿ ਕੀ ਇਹ ਏਕਹਿ ਚੋਟਿ ਚਟਾਕ ਨਿਵਾਰੀ ॥੨੧੨੪॥

चोट जु आवत ही अरि की इह एकहि चोटि चटाक निवारी ॥२१२४॥

ਵੈਰੀ ਦੀ ਜੋ ਚੋਟ ਆ ਰਹੀ ਸੀ, ਉਸ ਨੂੰ ਇਕੋ ਸਟ ਨਾਲ ਦੂਰ ਕਰ ਦਿੱਤਾ ॥੨੧੨੪॥

ਘਾਵ ਬਿਅਰਥ ਗਯੋ ਜਬ ਹੀ ਤਬ ਗਾਜ ਕੈ ਰਾਛਸ ਕੋਪ ਬਢਾਯੋ ॥

घाव बिअरथ गयो जब ही तब गाज कै राछस कोप बढायो ॥

ਜਦੋਂ (ਮੁਰ ਦੈਂਤ ਦਾ) ਵਾਰ ਵਿਅਰਥ ਚਲਾ ਗਿਆ ਤਦੋਂ (ਉਸ) ਰਾਖਸ਼ ਨੇ ਗੱਜ ਕੇ ਕ੍ਰੋਧ ਨੂੰ ਵਧਾਇਆ।

ਦੇਹ ਬਢਾਇ ਬਢਾਇ ਕੈ ਆਨਨ ਸ੍ਯਾਮ ਜੂ ਕੇ ਬਧ ਕਾਰਨ ਧਾਯੋ ॥

देह बढाइ बढाइ कै आनन स्याम जू के बध कारन धायो ॥

(ਉਸ ਨੇ ਫਿਰ) ਸ਼ਰੀਰ ਨੂੰ ਵਧਾ ਲਿਆ ਅਤੇ ਮੂੰਹ ਨੂੰ ਵੀ ਵਧਾ ਲਿਆ ਅਤੇ ਸ੍ਰੀ ਕ੍ਰਿਸ਼ਨ ਨੂੰ ਮਾਰਨ ਲਈ ਟੁਟ ਕੇ ਪੈ ਗਿਆ।

ਨੰਦਗ ਕਾਢਿ ਤਬੈ ਕਟਿ ਤੇ ਬ੍ਰਿਜਨਾਥ ਤਬੈ ਤਕਿ ਤਾਹਿ ਚਲਾਯੋ ॥

नंदग काढि तबै कटि ते बृजनाथ तबै तकि ताहि चलायो ॥

ਤਦ ਸ੍ਰੀ ਕ੍ਰਿਸ਼ਨ ਨੇ ਲਕ ਨਾਲੋ ਨੰਦਗ (ਖੜਗ) ਕਢ ਲਿਆ ਅਤੇ ਉਸੇ ਵੇਲੇ ਨਿਸ਼ਾਣਾ ਬੰਨ੍ਹ ਕੇ ਚਲਾ ਦਿੱਤਾ।

ਜੈਸੇ ਕੁਮ੍ਰਹਾਰ ਕਟੈ ਘਟਿ ਕੋ ਅਰਿ ਕੋ ਸਿਰ ਤੈਸੇ ਹੀ ਕਾਟ ਗਿਰਾਯੋ ॥੨੧੨੫॥

जैसे कुम्रहार कटै घटि को अरि को सिर तैसे ही काट गिरायो ॥२१२५॥

ਜਿਵੇਂ ਕੁਮ੍ਹਿਆਰ (ਚੱਕ ਤੋਂ ਤਾਰ ਨਾਲ) ਘੜੇ ਨੂੰ ਕਟ ਦਿੰਦਾ ਹੈ, ਉਸੇ ਤਰ੍ਹਾ ਵੈਰੀ ਦਾ ਸਿਰ ਕਟ ਕੇ ਡਿਗਾ ਦਿੱਤਾ ॥੨੧੨੫॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਮੁਰ ਦੈਤ ਬਧਹ ॥

इति स्री बचित्र नाटक ग्रंथे कृसनावतारे मुर दैत बधह ॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਕ੍ਰਿਸਨਾਵਤਾਰ ਦੇ ਮੁਰ ਦੈਂਤ ਬਧ ਦੇ ਪ੍ਰਸੰਗ ਦੀ ਸਮਾਪਤੀ।

ਅਥ ਭੂਮਾਸੁਰ ਜੁਧ ਕਥਨੰ ॥

अथ भूमासुर जुध कथनं ॥

ਹੁਣ ਭੂਮਾਸੁਰ ਦੇ ਯੁੱਧ ਦਾ ਕਥਨ

ਸਵੈਯਾ ॥

सवैया ॥

ਸਵੈਯਾ:

ਮੁਰਿ ਮਾਰਿ ਮੁਰਾਰਿ ਜਬੈ ਅਸਿ ਸਿਉ ਤਿਹ ਪ੍ਰਾਨ ਤਬੈ ਜਮਲੋਕਿ ਪਠਾਏ ॥

मुरि मारि मुरारि जबै असि सिउ तिह प्रान तबै जमलोकि पठाए ॥

ਜਦ ਸ੍ਰੀ ਕ੍ਰਿਸ਼ਨ ਨੇ ਮੁਰ ਦੈਂਤ ਨੂੰ ਤਲਵਾਰ ਨਾਲ ਮਾਰ ਦਿੱਤਾ, ਉਸੇ ਵੇਲੇ ਉਸ ਦੇ ਪ੍ਰਾਣ ਯਮਲੋਕ ਨੂੰ ਭੇਜ ਦਿੱਤੇ।

ਬਾਲ ਕਮਾਨ ਕ੍ਰਿਪਾਨਨ ਸੋ ਕਬਿ ਸ੍ਯਾਮ ਕਹੈ ਅਤਿ ਜੁਧ ਮਚਾਏ ॥

बाल कमान कृपानन सो कबि स्याम कहै अति जुध मचाए ॥

ਕਵੀ ਸ਼ਿਆਮ ਕਹਿੰਦੇ ਹਨ, (ਮੁਰ ਦੇ ਹੋਰਨਾ ਯੋਧਿਆਂ ਨੇ) ਬਾਣਾ, ਕਮਾਨਾ ਅਤੇ ਤਲਵਾਰਾ ਨਾਲ ਬਹੁਤ ਤਕੜਾ ਯੁੱਧ ਕੀਤਾ।

ਥੋ ਸੁ ਕੁਟੰਬ ਜਿਤੋ ਤਿਹ ਕੋ ਸੁ ਸੁਨਿਯੋ ਤਿਹ ਯੌ ਮੁਰ ਸ੍ਯਾਮਹਿ ਘਾਏ ॥

थो सु कुटंब जितो तिह को सु सुनियो तिह यौ मुर स्यामहि घाए ॥

ਉਸ (ਮੁਰ ਦੈਂਤ) ਦਾ ਜਿਤਨਾ ਟੱਬਰ ਸੀ, ਉਸ ਨੇ ਇਸ ਤਰ੍ਹਾ ਸੁਣ ਲਿਆ ਕਿ ਮੁਰ ਦੈਂਤ ਨੂੰ ਕ੍ਰਿਸ਼ਨ ਨੇ ਮਾਰ ਦਿੱਤਾ ਹੈ।

ਲੈ ਕੇ ਅਨੀ ਚਤੁਰੰਗ ਘਨੀ ਹਰਿ ਪੈ ਤਿਹ ਕੇ ਸੁਤ ਸਾਤ ਹੀ ਧਾਏ ॥੨੧੨੬॥

लै के अनी चतुरंग घनी हरि पै तिह के सुत सात ही धाए ॥२१२६॥

(ਫਿਰ) ਉਸ ਦੇ ਸੱਤ ਪੁੱਤਰ ਬਹੁਤ ਸਾਰੀ ਚਤੁਰੰਗਨੀ ਸੈਨਾ ਲੈ ਕੇ ਸ੍ਰੀ ਕ੍ਰਿਸ਼ਨ ਉਤੇ ਚੜ੍ਹ ਆਏ ॥੨੧੨੬॥

ਘੇਰਿ ਦਸੋ ਦਿਸ ਤੇ ਹਰਿ ਕੌ ਤਿਹ ਸ੍ਯਾਮ ਭਨੈ ਤਕਿ ਬਾਨ ਪ੍ਰਹਾਰੇ ॥

घेरि दसो दिस ते हरि कौ तिह स्याम भनै तकि बान प्रहारे ॥

(ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੂੰ ਦਸਾ ਦਿਸ਼ਾਵਾ ਤੋਂ ਘੇਰ ਕੇ ਅਤੇ ਤਕ ਤਕ ਕੇ ਬਾਣ ਮਾਰੇ ਹਨ।

ਏਕ ਗਦਾ ਗਹਿ ਹਾਥਨ ਬੀਚ ਭਿਰੇ ਮਨ ਕੋ ਫੁਨਿ ਤ੍ਰਾਸ ਨਿਵਾਰੇ ॥

एक गदा गहि हाथन बीच भिरे मन को फुनि त्रास निवारे ॥

ਕਈ ਯੁੱਧਵੀਰ ਹੱਥਾ ਵਿਚ ਗਦਾ ਪਕੜ ਕੇ ਅਤੇ ਫਿਰ ਮਨ ਵਿਚੋਂ ਡਰ ਦੂਰ ਕਰ ਕੇ ਲੜੇ ਹਨ।

ਸੋ ਸਭ ਆਯੁਧ ਸ੍ਯਾਮ ਸਹਾਰ ਕੈ ਜੋ ਅਪੁਨੇ ਰਿਸਿ ਸਸਤ੍ਰ ਸੰਭਾਰੇ ॥

सो सभ आयुध स्याम सहार कै जो अपुने रिसि ससत्र संभारे ॥

ਉਨ੍ਹਾ ਸਾਰਿਆਂ ਦੇ ਸ਼ਸਤ੍ਰਾ (ਦੇ ਵਾਰਾ ਨੂੰ ਆਪਣੇ ਉਪਰ) ਸਹਾਰ ਕੇ ਅਤੇ ਕ੍ਰੋਧਿਤ ਹੋ ਕੇ ਆਪਣੇ ਸ਼ਸਤ੍ਰਾ ਨੂੰ ਸੰਭਾਲ ਲਿਆ।

ਸੂਰ ਨ ਕਾਹੂੰ ਕੋ ਛੋਰਤ ਭਯੋ ਸਭ ਹੀ ਪੁਰਜੇ ਪੁਰਜੇ ਕਰਿ ਡਾਰੇ ॥੨੧੨੭॥

सूर न काहूँ को छोरत भयो सभ ही पुरजे पुरजे करि डारे ॥२१२७॥

ਕਿਸੇ ਵੀ ਸੂਰਮੇ ਨੂੰ ਨਾ ਛਡਿਆ ਅਤੇ ਸਾਰਿਆਂ ਦੇ ਟੋਟੇ ਕਰ ਸੁਟੇ ॥੨੧੨੭॥

ਸਵੈਯਾ ॥

सवैया ॥

ਸਵੈਯਾ:

ਸੈਨ ਨਿਹਾਰਿ ਹਨੀ ਅਗਨੀ ਸੁਨਿ ਸਾਤੋ ਊ ਭ੍ਰਾਤਰ ਕ੍ਰੋਧਿ ਭਰੇ ॥

सैन निहारि हनी अगनी सुनि सातो ऊ भ्रातर क्रोधि भरे ॥

ਅਣਗਿਣਤ ਸੈਨਾ ਮਾਰੀ ਹੋਈ ਵੇਖ ਕੇ, (ਅਤੇ ਇਹ ਖ਼ਬਰ) ਸੁਣ ਕੇ ਸੱਤੇ ਹੀ ਭਰਾ ਕ੍ਰੋਧ ਨਾਲ ਭਰ ਗਏ।

ਘਨਿ ਸ੍ਯਾਮ ਜੂ ਪੈ ਕਬਿ ਸ੍ਯਾਮ ਭਨੈ ਸਭ ਸਸਤ੍ਰਨ ਲੈ ਕਿਲਕਾਰਿ ਪਰੇ ॥

घनि स्याम जू पै कबि स्याम भनै सभ ससत्रन लै किलकारि परे ॥

ਕਵੀ ਸ਼ਿਆਮ ਕਹਿੰਦੇ ਹਨ, ਸਾਰੇ ਹੀ ਸ਼ਸਤ੍ਰਾ ਨੂੰ ਲੈ ਕੇ ਕਿਲਕਾਰੀਆਂ ਮਾਰਦੇ ਹੋਏ ਸ੍ਰੀ ਕ੍ਰਿਸ਼ਨ ਉਤੇ ਟੁਟ ਕੇ ਪੈ ਗਏ।

ਚਹੂੰ ਓਰ ਤੇ ਘੇਰਤ ਭੇ ਹਰਿ ਕੋ ਅਪਨੇ ਮਨ ਮੈ ਨ ਰਤੀ ਕੁ ਡਰੇ ॥

चहूँ ओर ते घेरत भे हरि को अपने मन मै न रती कु डरे ॥

ਸ੍ਰੀ ਕ੍ਰਿਸ਼ਨ ਨੂੰ ਚੌਹਾ ਪਾਸਿਆਂ ਤੋਂ ਘੇਰ ਲਿਆ ਅਤੇ (ਅਜਿਹਾ ਕਰਨ ਵੇਲੇ) ਆਪਣੇ ਮਨ ਵਿਚ ਜ਼ਰਾ ਜਿੰਨਾ ਵੀ ਨਹੀਂ ਡਰੇ।

ਤਬ ਲਉ ਜਬ ਲਉ ਜਦੁਬੀਰ ਸਰਾਸਨ ਲੈ ਨਹੀ ਖੰਡਨ ਖੰਡ ਕਰੇ ॥੨੧੨੮॥

तब लउ जब लउ जदुबीर सरासन लै नही खंडन खंड करे ॥२१२८॥

ਉਦੋਂ ਤਕ ਹੀ, ਜਦੋਂ ਤਕ ਸ੍ਰੀ ਕ੍ਰਿਸ਼ਨ ਨੇ ਧਨੁਸ਼ ਬਾਣ ਲੈ ਕੇ (ਇਨ੍ਹਾ ਦੇ) ਟੁਕੜੇ ਟੁਕੜੇ ਨਹੀਂ ਕਰ ਦਿੱਤੇ ॥੨੧੨੮॥

ਦੋਹਰਾ ॥

दोहरा ॥

ਦੋਹਰਾ:

ਤਬ ਕਰਿ ਸਾਰਿੰਗ ਸ੍ਯਾਮ ਲੈ ਅਤਿ ਚਿਤਿ ਕ੍ਰੋਧ ਬਢਾਇ ॥

तब करि सारिंग स्याम लै अति चिति क्रोध बढाइ ॥

ਤਦ ਸ੍ਰੀ ਕ੍ਰਿਸ਼ਨ ਨੇ ਮਨ ਵਿਚ ਬਹੁਤ ਅਧਿਕ ਕ੍ਰੋਧ ਕਰ ਕੇ ਹੱਥ ਵਿਚ ਸਾਰੰਗ (ਧਨੁਸ਼) ਪਕੜ ਲਿਆ।

ਪੀਟਿ ਸਤ੍ਰ ਭ੍ਯਨ ਸਹਿਤ ਜਮਪੁਰਿ ਦਯੋ ਪਠਾਇ ॥੨੧੨੯॥

पीटि सत्र भयन सहित जमपुरि दयो पठाइ ॥२१२९॥

ਵੈਰੀ ਨੂੰ ਭਰਾਵਾ ਸਹਿਤ ਕੁਟ ਕੇ ਯਮਲੋਕ ਭੇਜ ਦਿੱਤੇ ॥੨੧੨੯॥

ਸਵੈਯਾ ॥

सवैया ॥

ਸਵੈਯਾ:

ਭੂਅ ਬਾਲਕ ਤੋ ਇਹ ਭਾਤਿ ਸੁਨਿਯੋ ਮੁਰ ਬੀਰ ਸੁਪੁਤ੍ਰ ਮੁਰਾਰਿ ਖਪਾਯੋ ॥

भूअ बालक तो इह भाति सुनियो मुर बीर सुपुत्र मुरारि खपायो ॥

ਧਰਤੀ ਦੇ ਪੁੱਤਰ (ਭੁਮਾਸੁਰ) ਨੇ ਇਸ ਤਰ੍ਹਾ ਸੁਣ ਲਿਆ ਕਿ ਮੁਰ (ਦੈਂਤ) ਦੇ ਪੁੱਤਰਾ ਨੂੰ ਕ੍ਰਿਸ਼ਨ ਨੇ ਮਾਰ ਦਿੱਤਾ ਹੈ।

ਅਉਰ ਜਿਤੋ ਦਲ ਗਯੋ ਤਿਨ ਸੋ ਸੁ ਸੋਊ ਛਿਨ ਮੈ ਜਮ ਲੋਕ ਪਠਾਯੋ ॥

अउर जितो दल गयो तिन सो सु सोऊ छिन मै जम लोक पठायो ॥

ਹੋਰ ਵੀ ਜਿਤਨਾ ਦਲ ਉਨ੍ਹਾ ਨਾਲ ਗਿਆ ਸੀ, ਉਸ ਨੂੰ ਵੀ ਇਕ ਛਿਣ ਵਿਚ ਯਮਲੋਕ ਭੇਜ ਦਿੱਤਾ ਹੈ।

ਯਾ ਸੰਗਿ ਜੂਝ ਕੀ ਲਾਇਕ ਹਉ ਹੀ ਹੌਂ ਯੌ ਕਹਿ ਕੈ ਚਿਤਿ ਕ੍ਰੋਧ ਬਢਾਯੋ ॥

या संगि जूझ की लाइक हउ ही हौं यौ कहि कै चिति क्रोध बढायो ॥

ਇਸ ਨਾਲ ਯੁੱਧ ਕਰਨ ਦੇ ਲਾਇਕ ਮੈਂ ਹੀ ਹਾ, ਇਸ ਤਰ੍ਹਾ ਕਹਿ ਕੇ (ਉਸ ਨੇ) ਚਿਤ ਵਿਚ ਕ੍ਰੋਧ ਵਧਾ ਲਿਆ।

ਸੈਨ ਬੁਲਾਇ ਸਭੈ ਅਪੁਨੀ ਜਦੁਬੀਰ ਸੋ ਕਾਰਨ ਜੁਧ ਕੋ ਧਾਯੋ ॥੨੧੩੦॥
सैन बुलाइ सभै अपुनी जदुबीर सो कारन जुध को धायो ॥२१३०॥
ਆਪਣੀ ਸਾਰੀ ਸੈਨਾ ਨੂੰ ਬੁਲਾ ਕੇ ਸ੍ਰੀ ਕ੍ਰਿਸ਼ਨ ਨਾਲ ਯੁੱਧ ਕਰਨ ਲਈ ਤੁਰ ਪਿਆ ॥੨੧੩੦॥

ਜਬ ਭੂਮਿ ਕੋ ਬਾਰਕ ਜੁਧ ਕੇ ਕਾਜ ਚੜਿਯੋ ਤਬ ਕਉਚ ਸੁ ਸੂਰਨ ਸਾਜੇ ॥
जब भूमि को बारक जुध के काज चड़ियो तब कउच सु सूरन साजे ॥
ਜਦ ਭੂਮਾਸੁਰ ਯੁੱਧ ਕਰਨ ਲਈ ਚੜ੍ਹਿਆ ਤਾ (ਕ੍ਰਿਸ਼ਨ ਦੇ) ਸੂਰਮਿਆਂ ਨੇ (ਸ਼ਰੀਰਾ ਉਪਰ) ਕਵਚ ਸਜਾ ਲਏ।

ਆਯੁਧ ਅਉਰ ਸੰਭਾਰ ਸਭੈ ਅਰਿ ਘੇਰਿ ਲਯੋ ਬ੍ਰਿਜ ਨਾਇਕ ਗਾਜੇ ॥
आयुध अउर संभार सभै अरि घेरि लयो बृज नाइक गाजे ॥
ਹੋਰ ਸਾਰਿਆਂ ਨੇ ਵੀ ਸ਼ਸਤ੍ਰਾ ਨੂੰ ਸੰਭਾਲ ਲਿਆ ਅਤੇ ਵੈਰੀ ਨੂੰ ਘੇਰ ਕੇ ਸ੍ਰੀ ਕ੍ਰਿਸ਼ਨ ਗੱਜਣ ਲਗੇ।

ਮਾਨਹੁ ਕਾਲ ਪ੍ਰਲੈ ਦਿਨ ਕੋ ਪ੍ਰਗਟਿਯੋ ਘਨ ਹੀ ਇਹ ਭਾਤਿ ਬਿਰਾਜੇ ॥
मानहु काल प्रलै दिन को प्रगटियो घन ही इह भाति बिराजे ॥
(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਪਰਲੋ ਕਾਲ ਦੇ ਦਿਨ ਵਾਲੇ ਬਦਲ ਪ੍ਰਗਟ ਹੋ ਕੇ ਇਸ ਤਰ੍ਹਾ ਸਥਿਤ ਹੋ ਗਏ ਹੋਣ।

ਮਾਨਹੁ ਅੰਤਕ ਕੇ ਪੁਰ ਮੈ ਭਟਵਾ ਨਹਿ ਬਾਜਤ ਹੈ ਜਨੁ ਬਾਜੇ ॥੨੧੩੧॥
मानहु अंतक के पुर मै भटवा नहि बाजत है जनु बाजे ॥२१३१॥
ਜਾ ਯਮਰਾਜ ਦੇ ਨਗਰ ਵਿਚ ਸੂਰਮੇ ਨਹੀਂ (ਬੋਲ ਰਹੇ) ਮਾਨੋ ਵਾਜੇ ਵਜ ਰਹੇ ਹੋਣ ॥੨੧੩੧॥

ਅਰਿ ਸੈਨ ਜਬੈ ਘਨ ਜਿਉ ਉਮਡਿਓ ਪੁਨਿ ਸ੍ਰੀ ਬ੍ਰਿਜਨਾਥ ਚਿਤੈ ਚਿਤਿ ਜਾਨਿਯੋ ॥
अरि सैन जबै घन जिउ उमडिओ पुनि स्री बृजनाथ चितै चिति जानियो ॥
ਜਦ ਵੈਰੀ ਸੈਨਾ ਬਦਲ ਵਾਗ ਉਮਡ ਕੇ ਆ ਗਈ। (ਤਾ ਫਿਰ) ਕ੍ਰਿਸ਼ਨ ਨੇ ਮਨ ਵਿਚ ਜਾਣ ਲਿਆ

ਅਉਰ ਭੂਮਾਸੁਰ ਭੂਮ ਕੋ ਬਾਰਕ ਭੂਪਤਿ ਹੈ ਇਨ ਕਉ ਪਹਿਚਾਨਿਯੋ ॥
अउर भूमासुर भूम को बारक भूपति है इन कउ पहिचानियो ॥
ਕਿ ਭੂਮੀ ਦਾ ਲੜਕਾ ਭੂਮਾਸੁਰ ਹੈ ਅਤੇ ਇਸ ਨੂੰ ਰਾਜਾ ਕਰ ਕੇ ਪਛਾਣ ਲਿਆ ਹੈ।

ਮਾਨਹੁ ਅੰਤ ਸਮੈ ਨਿਧਿ ਨੀਰ ਹੀ ਹੈ ਉਮਡਿਯੋ ਕਬਿ ਸ੍ਯਾਮ ਬਖਾਨਿਯੋ ॥

मानहु अंत समै निधि नीर ही है उमडियो कबि स्याम बखानियो ॥

ਕਵੀ ਸ਼ਿਆਮ ਕਹਿੰਦੇ ਹਨ, (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਅੰਤ ਸਮੇਂ ਸਮੁੰਦਰ ਦਾ ਹਿਰਦਾ ਉਮਡ ਗਿਆ ਹੋਵੇ।

ਸ੍ਯਾਮ ਜੂ ਹੇਰਿ ਤਿਨੇ ਅਪਨੇ ਚਿਤ ਭੀਤਰ ਨੈਕੁ ਨਹੀ ਡਰੁ ਮਾਨਿਯੋ ॥੨੧੩੨॥

स्याम जू हेरि तिने अपने चित भीतर नैकु नही डरु मानियो ॥२१३२॥

ਉਨ੍ਹਾ ਨੂੰ ਕ੍ਰਿਸ਼ਨ ਨੇ ਵੇਖ ਕੇ ਆਪਣੇ ਹਿਰਦੇ ਵਿਚ ਜ਼ਰਾ ਜਿੰਨਾ ਵੀ ਡਰ ਨਹੀਂ ਮੰਨਿਆ ॥੨੧੩੨॥

ਅਰਿ ਪੁੰਜ ਗਇੰਦਨ ਮੈ ਧਨੁ ਤਾਹਿ ਲਸੈ ਸਭ ਹੀ ਜਿਹ ਲੋਕ ਫਟਾ ॥

अरि पुँज गइंदन मै धनु ताहि लसै सभ ही जिह लोक फटा ॥

ਵੈਰੀ ਦੇ ਹਾਥੀਆਂ ਦੇ ਸਮੂਹ ਵਿਚ ਉਸ ਦਾ ਧਨੁਸ਼ ਇਸ ਤਰ੍ਹਾ ਚਮਕ ਰਿਹਾ ਸੀ ਜਿਵੇਂ ਸਾਰਾ ਲੋਕ (ਜਗਤ) ਫਟ ਗਿਆ ਹੈ।

ਬਕ ਕੋ ਜਿਨਿ ਕੋਪ ਬਿਨਾਸ ਕੀਆ ਮੁਰ ਕੋ ਛਿਨ ਮੈ ਜਿਹ ਮੁੰਡ ਕਟਾ ॥

बक को जिनि कोप बिनास कीआ मुर को छिन मै जिह मुँड कटा ॥

ਜਿਸ ਨੇ ਕ੍ਰੋਧ ਕਰ ਕੇ ਬਕ (ਦੈਂਤ) ਨੂੰ ਮਾਰਿਆ ਹੈ ਅਤੇ ਜਿਸ ਨੇ ਛਿਣ ਭਰ ਵਿਚ ਮੁਰ (ਦੈਂਤ) ਦਾ ਸਿਰ ਕਟ ਦਿੱਤਾ ਹੈ।

ਮਦ ਮਤਿ ਕਰੀ ਦਲ ਆਵਤ ਯੌ ਜਿਮ ਜੋਰ ਕੈ ਆਵਤ ਮੇਘ ਘਟਾ ॥

मद मति करी दल आवत यौ जिम जोर कै आवत मेघ घटा ॥

ਮਸਤ ਹਾਥੀਆਂ ਦਾ ਦਲ ਇੰਜ ਆ ਰਿਹਾ ਸੀ ਜਿਵੇਂ ਬਦਲ ਘਟਾ ਬੰਨ੍ਹ ਕੇ ਆਉਂਦੇ ਹਨ।

ਤਿਨ ਮੈ ਧਨੁ ਸ੍ਯਾਮ ਕੀ ਯੌ ਚਮਕੈ ਜਿਮ ਅਭ੍ਰਨ ਭੀਤਰ ਬਿਜੁ ਛਟਾ ॥੨੧੩੩॥

तिन मै धनु स्याम की यौ चमकै जिम अभ्रन भीतर बिजु छटा ॥२१३३॥

ਉਨ੍ਹਾ ਵਿਚ ਸ੍ਰੀ ਕ੍ਰਿਸ਼ਨ ਦਾ ਧਨੁਸ਼ ਇਸ ਤਰ੍ਹਾ ਚਮਕ ਰਿਹਾ ਸੀ ਜਿਵੇਂ ਬਦਲਾ ਵਿਚ ਬਿਜਲੀ ਚਮਕਦੀ ਹੈ ॥੨੧੩੩॥

ਬਹੁ ਚਕ੍ਰ ਕੇ ਸੰਗ ਹਨੇ ਭਟਵਾ ਬਹੁਤੇ ਪ੍ਰਭ ਧਾਇ ਚਪੇਟਨ ਮਾਰੇ ॥

बहु चक्र के संग हने भटवा बहुते प्रभ धाइ चपेटन मारे ॥

ਸ੍ਰੀ ਕ੍ਰਿਸ਼ਨ ਨੇ ਬਹੁਤ ਨੂੰ (ਸੁਦਰਸ਼ਨ) ਚੱਕਰ ਨਾਲ ਮਾਰ ਸੁਟਿਆ ਹੈ ਅਤੇ ਬਹੁਤ ਸਾਰਿਆਂ ਨੂੰ ਭਜ ਕੇ ਚਪੇੜਾ ਨਾਲ ਮਾਰ ਮੁਕਾਇਆ ਹੈ।

ਏਕ ਗਦਾ ਹੀ ਸੋ ਧਾਇ ਹਨੇ ਗਿਰ ਭੂਮਿ ਪਰੇ ਬਹੁਰੇ ਨ ਸੰਭਾਰੇ ॥

एक गदा ही सो धाइ हने गिर भूमि परे बहुरे न संभारे ॥
ਇਕਨਾ ਨੂੰ ਦੌੜ ਕੇ ਗਦਾ ਨਾਲ ਮਾਰਿਆ ਹੈ ਜੋ ਧਰਤੀ ਉਤੇ ਡਿਗ ਪਏ ਹਨ ਅਤੇ ਫਿਰ ਸੰਭਲੇ ਨਹੀਂ ਹਨ।

ਏਕ ਕਟੇ ਕਰਵਾਰਿਨ ਸੋ ਅਧ ਬੀਚ ਤੇ ਹੋਏ ਪਰੇ ਭਟ ਨਿਆਰੇ ॥
एक कटे करवारिन सो अध बीच ते होए परे भट निआरे ॥
ਇਕਨਾ ਨੂੰ ਤਲਵਾਰਾ ਨਾਲ ਕਟ ਸੁਟਿਆ ਹੈ, ਉਹ ਅੱਧ ਵਿਚੋਂ ਕਟੇ ਹੋਏ ਵਖਰੇ ਵਖਰੇ ਪਏ ਹਨ।

ਮਾਨੋ ਤਖਾਨਨ ਕਾਨਨ ਮੈ ਕਟਿ ਕੈ ਕਰਵਤ੍ਰਨ ਸੋ ਦ੍ਰੁਮ ਡਾਰੇ ॥੨੧੩੪॥
मानो तखानन कानन मै कटि कै करवत्रन सो द्रुम डारे ॥२१३४॥
(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਨ ਵਿਚ ਤ੍ਰਿਖਾਣਾ ਨੇ ਆਰਿਆਂ ਨਾਲ ਬ੍ਰਿਛਾ ਨੂੰ ਕਟ ਕੇ ਸੁਟ ਦਿੱਤਾ ਹੋਵੇ ॥੨੧੩੪॥

ਏਕ ਪਰੇ ਭਟ ਜੂਝ ਧਰਾ ਇਕ ਦੇਖਿ ਦਸਾ ਤਿਹ ਸਾਮੁਹੇ ਧਾਏ ॥
एक परे भट जूझ धरा इक देखि दसा तिह सामुहे धाए ॥
ਇਕ ਯੋਧੇ ਲੜ ਕੇ ਧਰਤੀ ਉਤੇ ਡਿਗੇ ਪਏ ਹਨ। ਇਕ ਉਨ੍ਹਾ ਦੀ ਹਾਲਤ ਵੇਖ ਕੇ ਸਾਹਮਣਿਓਂ ਹਮਲਾ ਕਰ ਕੇ ਪਏ ਹਨ।

ਨੈਕੁ ਨ ਤ੍ਰਾਸ ਧਰੇ ਚਿਤ ਮੈ ਕਬਿ ਸ੍ਯਾਮ ਭਨੈ ਨਹੀ ਤ੍ਰਾਸ ਬਢਾਏ ॥
नैकु न त्रास धरे चित मै कबि स्याम भनै नही त्रास बढाए ॥
ਕਵੀ ਸ਼ਿਆਮ ਕਹਿੰਦੇ ਹਨ, (ਉਨ੍ਹਾ ਨੇ) ਚਿਤ ਵਿਚ ਜ਼ਰਾ ਜਿੰਨਾ ਭੈ ਵੀ ਨਹੀਂ ਮੰਨਿਆ ਹੈ ਅਤੇ ਨਾ ਹੀ ਡਰ ਵਧਾਇਆ ਹੈ।

ਦੈ ਮੁਖ ਢਾਲ ਲੀਏ ਕਰਵਾਰ ਨਿਸੰਕ ਦੈ ਸ੍ਯਾਮ ਕੈ ਊਪਰ ਆਏ ॥
दै मुख ढाल लीए करवार निसंक दै स्याम कै ऊपर आए ॥
ਮੂੰਹ ਅਗੇ ਢਾਲਾ ਦੇ ਕੇ ਅਤੇ ਤਲਵਾਰਾ ਲੈ ਕੇ, ਨਿਸੰਗ ਹੋ ਕੇ ਕ੍ਰਿਸ਼ਨ ਦੇ ਉਪਰ ਆਏ ਹਨ।

ਤੇ ਸਰ ਏਕ ਹੀ ਸੋ ਪ੍ਰਭ ਜੂ ਹਨਿ ਅੰਤਕ ਕੇ ਪੁਰ ਬੀਚ ਪਠਾਏ ॥੨੧੩੫॥
ते सर एक ही सो प्रभ जू हनि अंतक के पुर बीच पठाए ॥२१३५॥
ਉਨ੍ਹਾ ਨੂੰ ਸ੍ਰੀ ਕ੍ਰਿਸ਼ਨ ਨੇ ਇਕ ਹੀ ਬਾਣ ਨਾਲ ਮਾਰ ਕੇ ਯਮਲੋਕ ਵਿਚ ਭੇਜ ਦਿੱਤਾ ਹੈ ॥੨੧੩੫॥

ਸ੍ਰੀ ਜਦੁਬੀਰ ਜਬੈ ਰਿਸ ਸੋ ਸਭ ਹੀ ਭਟਵਾ ਜਮਲੋਕਿ ਪਠਾਏ ॥
स्री जदुबीर जबै रिस सो सभ ही भटवा जमलोकि पठाए ॥

ਜਦ ਸ੍ਰੀ ਕ੍ਰਿਸ਼ਨ ਨੇ ਕ੍ਰੋਧਵਾਨ ਹੋ ਕੇ ਸਾਰਿਆਂ ਸੂਰਮਿਆਂ ਨੂੰ ਯਮਲੋਕ ਵਿਚ ਭੇਜ ਦਿੱਤਾ।

ਅਉਰ ਜਿਤੇ ਭਟ ਜੀਤ ਬਚੇ ਇਨ ਦੇਖਿ ਦਸਾ ਡਰਿ ਕੈ ਸੁ ਪਰਾਏ ॥

अउर जिते भट जीत बचे इन देखि दसा डरि कै सु पराए ॥

(ਤਦ) ਹੋਰ ਜਿੰਨੇ ਯੋਧੇ ਜੀਉਂਦੇ ਬਚੇ ਸਨ, ਇਨ੍ਹਾ ਦੀ ਹਾਲਤ ਵੇਖ ਕੇ ਉਹ ਡਰ ਕੇ ਭਜ ਗਏ ਹਨ।

ਜੇ ਹਰਿ ਊਪਰਿ ਧਾਇ ਗਏ ਬਧਬੇ ਕਹੁ ਤੇ ਫਿਰ ਜੀਤਿ ਨ ਆਏ ॥

जे हरि ऊपरि धाइ गए बधबे कहु ते फिर जीति न आए ॥

ਜੋ ਸ੍ਰੀ ਕ੍ਰਿਸ਼ਨ ਨੂੰ ਮਾਰਨ ਲਈ ਹਮਲਾ ਕਰ ਕੇ ਪਏ ਸਨ, ਉਹ ਫਿਰ ਜੀਉਂਦੇ ਨਹੀਂ ਆਏ ਹਨ।

ਐਸੋ ਉਘਾਇ ਕੈ ਸੀਸ ਢੁਰਾਇ ਕੈ ਆਪਹਿ ਭੂਪਤਿ ਜੁਧ ਕੌ ਧਾਏ ॥੨੧੩੬॥

ऐसो उघाइ कै सीस ढुराइ कै आपहि भूपति जुध कौ धाए ॥२१३६॥

ਇਸ ਤਰ੍ਹਾ ਕਹਿ ਕੇ ਅਤੇ ਸਿਰ ਨੂੰ ਫੇਰ ਕੇ ਖੁਦ ਰਾਜਾ (ਭੂਮਾਸੁਰ) ਯੁੱਧ ਕਰਨ ਲਈ ਧਾ ਕੇ ਆਇਆ ਹੈ ॥੨੧੩੬॥

ਜੁਧ ਕੋ ਆਵਤ ਭੂਪ ਜਬੈ ਬ੍ਰਿਜ ਨਾਇਕ ਆਪਨੇ ਨੈਨ ਨਿਹਾਰਿਯੋ ॥

जुध को आवत भूप जबै बृज नाइक आपने नैन निहारियो ॥

ਜਦ ਯੁੱਧ ਕਰਨ ਲਈ ਆਉਂਦੇ ਹੋਏ ਰਾਜਾ (ਭੂਮਾਸੁਰ) ਨੂੰ ਸ੍ਰੀ ਕ੍ਰਿਸ਼ਨ ਨੇ ਆਪਣੀਆਂ ਅੱਖਾ ਨਾਲ ਵੇਖਿਆ।

ਠਾਢਿ ਰਹਿਯੋ ਨਹਿ ਤਉਨ ਧਰਾ ਪਰ ਆਗੇ ਹੀ ਜੁਧ ਕੋ ਆਪਿ ਸਿਧਾਰਿਯੋ ॥

ठाढि रहियो नहि तउन धरा पर आगे ही जुध को आपि सिधारियो ॥

ਉਹ ਉਸ ਥਾ ਤੇ ਖੜੋਤੇ ਨਾ ਰਹੇ, ਸਗੋਂ ਯੁੱਧ ਕਰਨ ਲਈ ਆਪ ਅਗੇ ਨੂੰ ਚਲ ਪਏ।

ਮਾਰਤ ਹਉ ਤੁਮ ਕੌ ਅਬ ਹੀ ਰਹੁ ਠਾਢ ਅਰੇ ਇਹ ਭਾਤ ਉਚਾਰਿਯੋ ॥

मारत हउ तुम कौ अब ही रहु ठाढ अरे इह भात उचारियो ॥

ਵੈਰੀ ਨੂੰ ਵੰਗਾਰਦੇ ਹੋਇਆਂ ਇਸ ਤਰ੍ਹਾ ਕਿਹਾ, ਓਇ! ਖੜਾ ਰਹਿ, ਮੈਂ ਹੁਣੇ ਹੀ ਤੈਨੂੰ ਮਾਰਦਾ ਹਾ।

ਯੌ ਕਹਿ ਕੈ ਪੁਨਿ ਸਾਰੰਗ ਕੋ ਤਨਿ ਕੈ ਸਰ ਸਤ੍ਰ ਹ੍ਰਿਦੈ ਮਹਿ ਮਾਰਿਯੋ ॥੨੧੩੭॥

यौ कहि कै पुनि सारंग को तनि कै सर सत्र हृदै महि मारियो ॥२१३७॥

ਇੰਜ ਕਹਿ ਕੇ ਫਿਰ ਸਾਰੰਗ (ਧਨੁਸ਼) ਨੂੰ ਕਸ ਕੇ ਵੈਰੀ ਦੇ ਸੀਨੇ ਵਿਚ ਬਾਣ ਮਾਰਿਆ ॥੨੧੩੭॥

ਸਾਰੰਗ ਤਾਨਿ ਜਬੈ ਅਰਿ ਕੋ ਬ੍ਰਿਜ ਨਾਇਕ ਤੀਛਨ ਬਾਨ ਚਲਾਯੋ ॥

सारंग तानि जबै अरि को बृज नाइक तीछन बान चलायो ॥

ਜਦੋਂ ਸ੍ਰੀ ਕ੍ਰਿਸ਼ਨ ਨੇ ਸਾਰੰਗ (ਧਨੁਸ਼) ਨੂੰ ਤਣ ਕੇ ਵੈਰੀ ਨੂੰ (ਨਿਸ਼ਾਣਾ ਬਣਾ ਕੇ) ਤਿਖਾ ਬਾਣ ਚਲਾ ਦਿੱਤਾ,

ਲਾਗਤ ਹੀ ਗਿਰ ਭੂਮਿ ਭੂਮਾਸੁਰ ਝੂਮਿ ਪਰਿਯੋ ਜਮਲੋਕਿ ਸਿਧਾਯੋ ॥

लागत ही गिर भूमि भूमासुर झूमि परियो जमलोकि सिधायो ॥

(ਤਦੋਂ ਬਾਣ) ਲਗਦਿਆਂ ਹੀ ਭੂਮਾਸੁਰ ਘੁੰਮੇਰੀ ਖਾ ਕੇ ਧਰਤੀ ਉਤੇ ਡਿਗ ਪਿਆ ਅਤੇ ਯਮਲੋਕ ਨੂੰ ਚਲਾ ਗਿਆ।

ਸ੍ਰਉਨ ਲਗਿਯੋ ਨਹਿ ਤਾ ਸਰ ਕੋ ਇਹ ਭਾਤਿ ਚਲਾਕੀ ਸੌ ਪਾਰ ਪਰਾਯੋ ॥

स्रउन लगियो नहि ता सर को इह भाति चलाकी सौ पार परायो ॥

ਉਸ ਬਾਣ ਨੂੰ ਲਹੂ ਤਕ ਨਾ ਲਗਾ, ਇਸ ਤਰ੍ਹਾ ਚਲਾਕੀ ਨਾਲ (ਉਸ ਨੂੰ) ਪਾਰ ਕਰ ਦਿੱਤਾ ਹੈ

ਜੋਗ ਕੇ ਸਾਧਕ ਜਿਉ ਤਨ ਤਿਯਾਗਿ ਚਲਿਯੋ ਨਭਿ ਪਾਪ ਨ ਭੇਟਨ ਪਾਯੋ ॥੨੧੩੮॥

जोग के साधक जिउ तन तियागि चलियो नभि पाप न भेटन पायो ॥२१३८॥

ਜਿਵੇਂ ਯੋਗ ਦਾ ਸਾਧਕ ਸ਼ਰੀਰ ਨੂੰ ਤਿਆਗ ਕੇ ਆਕਾਸ਼ ਨੂੰ ਚਲਿਆ ਹੈ ਅਤੇ ਪਾਪ (ਉਸ ਨੂੰ) ਛੋਹ ਤਕ ਨਹੀਂ ਸਕੇ ਹਨ ॥੨੧੩੮॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਭੂਮਾਸੁਰ ਬਧਹ ॥

इति स्री बचित्र नाटक ग्रंथे कृसनावतारे भूमासुर बधह ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦਾ ਭੂਮਾਸੁਰ ਬਧ ਪ੍ਰਸੰਗ ਸਮਾਪਤ।

ਅਥ ਉਸ ਕੇ ਪੁਤ੍ਰ ਕੈ ਰਾਜ ਦੇਤ ਭੇ ਸੋਲਾ ਸਹੰਸ੍ਰ ਰਾਜ ਸੁਤਾ ਬਿਵਾਹ ਕਥਨੰ ॥

अथ उस के पुत्र कै राज देत भे सोला सहंस्र राज सुता बिवाह कथनं ॥

ਹੁਣ ਉਸ ਦੇ ਪੁੱਤਰ ਨੂੰ ਰਾਜ ਦੇਣ ਅਤੇ ਸੋਲਹ ਹਜ਼ਾਰ ਰਾਜ ਕੁਮਾਰੀਆਂ ਨਾਲ ਵਿਆਹ ਕਰਨ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਐਸੀ ਦਸਾ ਜਬ ਭੀ ਇਹ ਕੀ ਤਬ ਮਾਇ ਭੂਮਾਸੁਰ ਕੀ ਸੁਨਿ ਧਾਈ ॥

ऐसी दसा जब भी इह की तब माइ भूमासुर की सुनि धाई ॥

ਜਦ ਇਸ ਦੀ ਅਜਿਹੀ ਹਾਲਤ ਹੋ ਗਈ ਤਦ ਭੂਮਾਸੁਰ ਦੀ ਮਾਤਾ ਸੁਣ ਕੇ ਭਜੀ ਆਈ।

ਭੂਮਿ ਕੈ ਊਪਰ ਝੂਮਿ ਗਿਰੀ ਸੁਧਿ ਬਸਤ੍ਰਨ ਕੀ ਚਿਤ ਤੇ ਬਿਸਰਾਈ ॥

भूमि कै ऊपर झूमि गिरी सुधि बसत्रन की चित ते बिसराई ॥

ਭੂਮਾਸੁਰ ਉਤੇ ਘੁੰਮੇਰੀ ਖਾ ਕੇ ਡਿਗ ਪਈ ਅਤੇ ਬਸਤ੍ਰਾ ਦੀ ਹੋਸ਼ ਵੀ (ਉਸ ਦੇ) ਚਿਤ ਵਿਚੋਂ ਜਾਦੀ ਰਹੀ।

ਪਾਇ ਨ ਡਾਰਤ ਭੀ ਪਨੀਆ ਸੁ ਉਤਾਵਲ ਸੋ ਚਲਿ ਸਯਾਮ ਪੈ ਆਈ ॥

पाइ न डारत भी पनीआ सु उतावल सो चलि स्याम पै आई ॥

ਪੈਰਾ ਵਿਚ ਜੁਤੀ ਵੀ ਨਾ ਪਾਈ ਅਤੇ ਕਾਹਲ ਨਾਲ ਸ੍ਰੀ ਕ੍ਰਿਸ਼ਨ ਕੋਲ ਚਲ ਕੇ ਆ ਗਈ।

ਦੇਖਤ ਸਯਾਮ ਕੋ ਰੀਝਿ ਰਹੀ ਦੁਖ ਭੂਲਿ ਗਯੋ ਸੁ ਤੋ ਕੀਨ ਬਡਾਈ ॥੨੧੩੯॥

देखत स्याम को रीझि रही दुख भूलि गयो सु तो कीन बडाई ॥२१३९॥

ਕ੍ਰਿਸ਼ਨ ਨੂੰ ਵੇਖ ਕੇ ਰੀਝ ਗਈ, (ਸਾਰੇ) ਦੁਖ ਭੁਲ ਗਏ ਅਤੇ ਉਸ ਦੀ ਵਡਿਆਈ ਕੀਤੀ ॥੨੧੩੯॥

ਦੋਹਰਾ ॥

दोहरा ॥

ਦੋਹਰਾ:

ਬਹੁ ਉਸਤਤਿ ਜਦੁਪਤਿ ਕਰੀ ਲੀਨੋ ਸਯਾਮ ਰਿਝਾਇ ॥

बहु उसतति जदुपति करी लीनो स्याम रिझाइ ॥

(ਉਸ ਨੇ) ਬਹੁਤ ਉਸਤਤ ਕੀਤੀ ਅਤੇ ਕ੍ਰਿਸ਼ਨ ਨੂੰ ਪ੍ਰਸੰਨ ਕਰ ਲਿਆ।

ਪਉਤ੍ਰ ਆਨਿ ਪਾਇਨ ਡਰਿਯੋ ਸੋ ਲੀਨੋ ਬਖਸਾਇ ॥੨੧੪੦॥

पउत्र आनि पाइन डरियो सो लीनो बखसाइ ॥२१४०॥

ਪੋਤਰੇ ਨੂੰ ਲਿਆ ਕੇ ਪੈਰੀਂ ਪਾ ਦਿੱਤਾ ਅਤੇ ਉਸ ਨੂੰ ਬਖ਼ਸ਼ਵਾ ਲਿਆ ॥੨੧੪੦॥

ਸਵੈਯਾ ॥

ਸਵੈਯਾ ॥

ਸਵੈਯਾ:

ਭੂਪਤਿ ਤਾਹੀ ਕੋ ਬਾਲਕ ਥਾਪਿ ਕ੍ਰਿਪਾਨਿਧਿ ਛੋਰਨ ਬੰਦਿ ਸਿਧਾਯੋ ॥

भूपति ताही को बालक थापि कृपानिधि छोरन बंदि सिधायो ॥

ਉਸ (ਭੂਮਾਸੁਰ) ਦੇ ਬਾਲਕ ਨੂੰ ਰਾਜਾ ਬਣਾ ਕੇ ਸ੍ਰੀ ਕ੍ਰਿਸ਼ਨ (ਬੰਦੀਆਂ ਨੂੰ ਮੁਕਤ ਕਰਨ ਲਈ) ਬੰਦੀਖਾਨੇ ਨੂੰ ਚਲੇ ਗਏ।

ਸੋਲਹ ਸਹੰਸ੍ਰ ਭੂਪਨ ਕੀ ਦੁਹਿਤਾ ਥੀ ਜਹਾ ਤਿਹ ਠਉਰਹਿ ਆਯੋ ॥

सोलह सहंस्र भूपन की दुहिता थी जहा तिह ठउरहि आयो ॥

ਜਿਥੇ ਰਾਜਿਆਂ ਦੀਆਂ ਸੋਲ੍ਹਾ ਹਜ਼ਾਰ ਪੁੱਤਰੀਆਂ (ਕੈਦ) ਸਨ, ਉਸ ਥਾ ਉਤੇ ਆਏ।

ਸੁੰਦਰ ਹੇਰਿ ਕੈ ਸ੍ਯਾਮ ਜੂ ਕਉ ਤਿਨ ਤ੍ਰੀਅਨ ਕੋ ਅਤਿ ਚਿਤ ਲੁਭਾਯੋ ॥

सुँदर हेरि कै स्याम जू कउ तिन त्रीअन को अति चित लुभायो ॥

ਸੁੰਦਰ ਸ੍ਰੀ ਕ੍ਰਿਸ਼ਨ ਨੂੰ ਵੇਖ ਕੇ ਉਨ੍ਹਾ ਇਸਤਰੀਆਂ (ਰਾਜ ਕੁਮਾਰੀਆਂ) ਦਾ ਚਿਤ ਲੋਭਾਇਮਾਨ ਹੋ ਗਿਆ।

ਯਾ ਲਖਿ ਪਾਇ ਬਿਵਾਹ ਸਭੋ ਕਰਿ ਸ੍ਯਾਮ ਭਨੈ ਜਸੁ ਡੰਕ ਬਜਾਯੋ ॥੨੧੪੧॥

या लखि पाइ बिवाह सभो करि स्याम भनै जसु डंक बजायो ॥२१४१॥

(ਕਵੀ) ਸ਼ਿਆਮ ਕਹਿੰਦੇ ਹਨ, ਇਹ ਵੇਖ ਕੇ (ਸ੍ਰੀ ਕ੍ਰਿਸ਼ਨ ਨੇ) ਸਭ ਨਾਲ ਵਿਆਹ ਕਰ ਕੇ (ਆਪਣੇ) ਯਸ਼ ਦਾ ਡੰਕਾ ਵਜਾਇਆ ॥੨੧੪੧॥

ਚੌਪਈ ॥

चौपई ॥

ਚੌਪਈ:

ਜੇ ਸਭ ਜੋਰਿ ਭੂਮਾਸੁਰ ਰਾਖੀ ॥

जे सभ जोरि भूमासुर राखी ॥

ਜੋ ਸਾਰੀਆਂ (ਰਾਜ ਕੁਮਾਰੀਆਂ) ਭੂਮਾਸੁਰ ਨੇ ਜੋੜ ਕੇ ਰਖੀਆਂ ਹੋਈਆਂ ਸਨ।

ਕਹਿ ਲਗਿ ਗਨਉ ਤਿਨਨ ਕੀ ਸਾਖੀ ॥

कहि लगि गनउ तिनन की साखी ॥

ਉਨ੍ਹਾ ਦੀ ਸਾਖੀ ਕਿਥੋਂ ਤਕ ਦਸਾ।

ਤਿਨਿ ਯੌ ਕਹਿਯੋ ਇਹੀ ਹਉ ਕਰਿ ਹੋ ॥

तिनि यौ कहियो इही हउ करि हो ॥

ਉਸ ਨੇ ਇਸ ਤਰ੍ਹਾ ਕਿਹਾ ਸੀ, ਇਹੀ ਮੈਂ ਕਰਾਗਾ (ਅਰਥਾਤ ਕਹਾਗਾ)

ਬੀਸ ਹਜਾਰ ਏਕਠੀ ਬਰਿ ਹੋ ॥੨੧੪੨॥

बीस हजार एकठी बरि हो ॥२१४२॥

ਕਿ ਵੀਹ ਹਜ਼ਾਰ ਨੂੰ ਇਕੱਠਿਆਂ ਵਿਆਹਵਾਗਾ ॥੨੧੪੨॥

ਦੋਹਰਾ ॥

दोहरा ॥

ਦੋਹਰਾ:

ਜੁਧ ਸਮੈ ਅਤਿ ਕ੍ਰੋਧ ਹੁਇ ਜਦੁਪਤਿ ਬਧਿ ਕੈ ਤਾਹਿ ॥

जुध समै अति क्रोध हुइ जदुपति बधि कै ताहि ॥

ਯੁੱਧ ਵੇਲੇ ਅਤਿ ਕ੍ਰੋਧਿਤ ਹੋ ਕੇ ਸ੍ਰੀ ਕ੍ਰਿਸ਼ਨ ਨੇ ਉਸ ਨੂੰ ਮਾਰ ਦਿੱਤਾ

ਸੋਰਹ ਸਹਸ੍ਰ ਸੁੰਦਰੀ ਆਪਹਿ ਲਈ ਬਿਵਾਹਿ ॥੨੧੪੩॥

सोरह सहस्र सुँदरी आपहि लई बिवाहि ॥२१४३॥

ਅਤੇ ਸੋਲ੍ਹਾ ਹਜ਼ਾਰ ਸੁੰਦਰੀਆਂ ਆਪ ਹੀ ਵਿਆਹ ਲਈਆਂ ਸਨ ॥੨੧੪੩॥

ਸਵੈਯਾ ॥

सवैया ॥

ਸਵੈਯਾ:

ਜੁਧ ਸਮੈ ਅਤਿ ਕ੍ਰੋਧ ਹੁਇ ਸ੍ਯਾਮ ਜੂ ਸਤ੍ਰ ਸਭੈ ਛਿਨ ਮਾਹਿ ਪਛਾਰੇ ॥

जुध समै अति क्रोध हुइ स्याम जू सत्र सभै छिन माहि पछारे ॥

ਯੁੱਧ ਵਿਚ ਕ੍ਰੋਧਵਾਨ ਹੋ ਕੇ ਸ੍ਰੀ ਕ੍ਰਿਸ਼ਨ ਨੇ ਸਾਰੇ ਵੈਰੀਆਂ ਨੂੰ ਛਿਣ ਭਰ ਵਿਚ ਮਾਰ ਸੁਟਿਆ।

ਰਾਜੁ ਦਯੋ ਫਿਰਿ ਤਾ ਸੁਤ ਕੋ ਸੁਖੁ ਦੇਤ ਭਯੋ ਤਿਨ ਸੋਕ ਨਿਵਾਰੇ ॥

राजु दयो फिरि ता सुत को सुखु देत भयो तिन सोक निवारे ॥

ਫਿਰ ਉਸ ਦੇ ਪੁੱਤਰ ਨੂੰ ਰਾਜ ਦੇ ਦਿੱਤਾ ਅਤੇ ਸੁਖ ਦੇ ਕੇ ਉਨ੍ਹਾ ਦਾ ਗ਼ਮ ਦੂਰ ਕਰ ਦਿੱਤਾ।

ਫੇਰਿ ਬਰਿਯੋ ਤ੍ਰੀਅ ਸੋਰਹ ਸਹੰਸ੍ਰ ਸੁ ਤਾ ਪੁਰ ਮੈ ਅਤਿ ਕੈ ਕੈ ਅਖਾਰੇ ॥

फेरि बरियो त्रीअ सोरह सहंस्र सु ता पुर मै अति कै कै अखारे ॥

ਫਿਰ ਸੋਲ੍ਹਾ ਹਜ਼ਾਰ ਇਸਤਰੀਆਂ ਨੂੰ ਵਿਆਹ ਲਿਆ ਅਤੇ ਉਸ ਨਗਰ ਵਿਚ (ਸ੍ਰੀ ਕ੍ਰਿਸ਼ਨ ਨੇ ਅਜਿਹੇ) ਕੌਤਕ ਕੀਤੇ।

ਬਿਪਨ ਦਾਨ ਦੈ ਲੈ ਤਿਨ ਕੋ ਸੰਗਿ ਦੁਆਰਵਤੀ ਜਦੁਰਾਇ ਸਿਧਾਰੇ ॥੨੧੪੪॥

बिपन दान दै लै तिन को संगि दुआरवती जदुराइ सिधारे ॥२१४४॥

ਬ੍ਰਾਹਮਣਾ ਨੂੰ ਦਾਨ ਦੇ ਕੇ ਅਤੇ ਉਨ੍ਹਾ (ਰਾਜ ਕੁਮਾਰੀਆਂ) ਨੂੰ ਨਾਲ ਲੈ ਕੇ ਸ੍ਰੀ ਕ੍ਰਿਸ਼ਨ ਦੁਆਰਿਕਾ ਚਲੇ ਗਏ ॥੨੧੪੪॥

ਸੋਰਹ ਸਹੰਸ੍ਰ ਕਉ ਸੋਰਹ ਸਹੰਸ੍ਰ ਹੀ ਧਾਮ ਦੀਏ ਸੁ ਹੁਲਾਸ ਬਢੈ ਕੈ ॥

सोरह सहंस्र कउ सोरह सहंस्र ही धाम दीए सु हुलास बढै कै ॥

ਸੋਲ੍ਹਾ ਹਜ਼ਾਰ (ਪਤਨੀਆਂ) ਨੂੰ ਸੋਲ੍ਹਾ ਹਜ਼ਾਰ ਹੀ ਘਰ ਦਿੱਤੇ ਅਤੇ ਉਨ੍ਹਾ ਦਾ ਉਤਸਾਹ ਵਧਾ ਦਿੱਤਾ।

ਦੇਤ ਭਯੋ ਸਭ ਤ੍ਰੀਅਨ ਕੋ ਸੁਖ ਰੂਪ ਅਨੇਕਨ ਭਾਤਿ ਬਨੈ ਕੈ ॥

देत भयो सभ त्रीअन को सुख रूप अनेकन भाति बनै कै ॥

ਅਨੇਕ ਰੂਪ ਧਾਰਨ ਕਰ ਕੇ ਸਾਰੀਆਂ ਇਸਤਰੀਆਂ ਨੂੰ ਸੁਖ ਦਿੱਤਾ।

ਐਸੇ ਲਖਿਯੋ ਸਭਹੂੰ ਹਮਰੇ ਗ੍ਰਿਹਿ ਸ੍ਯਾਮ ਬਸੈ ਨ ਬਸੈ ਅਨਤੈ ਕੈ ॥

ऐसे लखियो सभहूँ हमरे गृहि स्याम बसै न बसै अनतै कै ॥

ਸਭ ਨੇ ਇਸ ਤਰ੍ਹਾ ਜਾਣਿਆ ਕਿ ਕ੍ਰਿਸ਼ਨ ਮੇਰੇ ਘਰ ਹੀ ਵਸਦੇ ਹਨ, ਹੋਰ ਕਿਸੇ ਦੇ ਨਹੀਂ ਵਸਦੇ।

ਸੋ ਕਬ ਸ੍ਯਾਮ ਪੁਰਾਨਨ ਤੇ ਸੁਨਿ ਭੇਦੁ ਕਹਿਯੋ ਸਭ ਸੰਤ ਸੁਨੈ ਕੈ ॥੨੧੪੫॥

सो कब स्याम पुरानन ते सुनि भेदु कहियो सभ संत सुनै कै ॥२१४५॥

ਸੋ ਕਵੀ ਸ਼ਿਆਮ ਨੇ ਪੁਰਾਣਾ ਵਿਚੋਂ ਸੁਣ ਕੇ ਭੇਦ (ਦੀ ਗੱਲ) ਸਾਰੇ ਸੰਤ ਵਿਅਕਤੀਆਂ ਨੂੰ ਕਹਿ ਕੇ ਸੁਣਾ ਦਿੱਤੀ ਹੈ ॥੨੧੪੫॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਭੂਮਾਸੁਰ ਬਧ ਕੈ ਸੁਤ ਕੋ ਰਾਜੁ ਦੇਇ ਸੋਰਹ ਸਹੰਸ੍ਰ ਰਾਜ ਸੁਤਾ ਬਿਵਾਹਤ ਭਏ ॥

इति स्री बचित्र नाटक ग्रंथे भूमासुर बध कै सुत को राजु देइ सोरह सहंस्र राज सुता बिवाहत भए ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਭੂਮਾਸੁਰ ਦੇ ਬਧ, ਪੁੱਤਰ ਨੂੰ ਰਾਜ ਦੇਣ, ਸੋਲ੍ਹਾ ਹਜ਼ਾਰ ਰਾਜਕੁਮਾਰੀਆਂ ਨਾਲ ਵਿਆਹ ਕਰਨ ਦਾ ਪ੍ਰਸੰਗ ਸਮਾਪਤ।

ਅਥ ਇੰਦ੍ਰ ਕੋ ਜੀਤ ਕੈ ਕਲਪ ਬ੍ਰਿਛ ਲਿਆਇਬੋ ਕਥਨੰ ॥

अथ इंद्र को जीत कै कलप बृछ लिआइबो कथनं ॥

ਹੁਣ ਇੰਦਰ ਨੂੰ ਜਿੱਤ ਕੇ ਕਲਪ ਬ੍ਰਿਛ ਲਿਆਉਣ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਯੌ ਸੁਖ ਦੈ ਤਿਨ ਤ੍ਰੀਅਨ ਕੋ ਫਿਰਿ ਸ੍ਯਾਮ ਪੁਰੰਦਰ ਲੋਕ ਸਿਧਾਯੋ ॥

यौ सुख दै तिन त्रीअन को फिरि स्याम पुरंदर लोक सिधायो ॥

ਉਨ੍ਹਾ ਇਸਤਰੀਆਂ ਨੂੰ ਇਸ ਤਰ੍ਹਾ ਸੁਖ ਦੇ ਕੇ ਸ੍ਰੀ ਕ੍ਰਿਸ਼ਨ ਫਿਰ ਇੰਦਰ ਦੇ ਲੋਕ ਨੂੰ ਚਲੇ ਗਏ।

ਕੰਕਨ ਕੁੰਡਲ ਦੇਤ ਭਯੋ ਤਿਹ ਪਾਇ ਕੈ ਸੋਕ ਸਭੈ ਬਿਸਰਾਯੋ ॥

कंकन कुँडल देत भयो तिह पाइ कै सोक सभै बिसरायो ॥

(ਇੰਦਰ ਨੇ) ਕੜੇ ਅਤੇ ਕੁੰਡਲ ਭੇਟਾ ਕੀਤੇ ਜਿਨ੍ਹਾ ਨੂੰ ਪਾ ਕੇ ਸਾਰੇ ਗ਼ਮ ਦੂਰ ਹੋ ਗਏ।

ਸੁੰਦਰ ਏਕ ਪਿਖਿਯੋ ਤਹ ਰੂਖ ਤਿਹੀ ਪਰ ਸ੍ਯਾਮ ਕੋ ਚਿਤ ਲੁਭਾਯੋ ॥

सुँदर एक पिखियो तह रूख तिही पर स्याम को चित लुभायो ॥

ਉਥੇ (ਸ੍ਰੀ ਕ੍ਰਿਸ਼ਨ ਨੇ) ਇਕ ਸੁੰਦਰ ਬ੍ਰਿਛ ਵੇਖਿਆ ਜਿਸ ਉਤੇ ਸ੍ਰੀ ਕ੍ਰਿਸ਼ਨ ਦਾ ਚਿਤ ਲੁਭਾਇਮਾਨ ਹੋ ਗਿਆ।

ਮਾਗਤਿ ਭਯੋ ਨ ਦਯੋ ਸੁਰਰਾਜ ਤਹੀ ਹਰਿ ਸਿਉ ਹਰਿ ਜੁਧੁ ਮਚਾਯੋ ॥੨੧੪੬॥

मागति भयो न दयो सुरराज तही हरि सिउ हरि जुधु मचायो ॥२१४६॥

(ਉਨ੍ਹਾ ਨੇ ਉਹ ਬ੍ਰਿਛ) ਮੰਗ ਲਿਆ, (ਪਰ) ਇੰਦਰ ਨੇ ਉਹ ਨਾ ਦਿੱਤਾ। (ਫਲਸਰੂਪ) ਸ੍ਰੀ ਕ੍ਰਿਸ਼ਨ ਨੇ ਇੰਦਰ ਨਾਲ ਯੁੱਧ ਮਚਾ ਦਿੱਤਾ ॥੨੧੪੬॥

ਰਿਸਿ ਸਾਜਿ ਪੁਰੰਦਰ ਸੈਨ ਚੜਿਯੋ ਚਲਿ ਕੈ ਸਭ ਸ੍ਯਾਮ ਕੇ ਸਾਮੁਹੇ ਆਏ ॥

रिसि साजि पुरंदर सैन चड़ियो चलि कै सभ स्याम के सामुहे आए ॥

ਕ੍ਰੋਧਵਾਨ ਹੋ ਕੇ ਇੰਦਰ ਨੇ ਸੈਨਾ ਤਿਆਰ ਕਰ ਕੇ ਚੜ੍ਹਾ ਦਿੱਤੀ ਅਤੇ ਸਾਰੀ (ਸੈਨਾ) ਚਲ ਕੇ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਆ ਗਈ।

ਘੋਰਤ ਮੇਘ ਲਸੈ ਚਪਲਾ ਬਰਖਾ ਬਰਸੇ ਰਥ ਸਾਜ ਬਨਾਏ ॥

घोरत मेघ लसै चपला बरखा बरसे रथ साज बनाए ॥

ਬਦਲ ਗਜਦੇ ਹਨ, ਬਿਜਲੀ ਚਮਕਦੀ ਹੈ, ਬਰਖਾ ਹੁੰਦੀ ਹੈ ਅਤੇ ਰਥਾ ਨੂੰ ਸਜਾ ਕੇ ਤਿਆਰਾ ਕੀਤਾ ਗਿਆ ਹੈ।

ਦ੍ਵਾਦਸ ਸੂਰ ਸਬੈ ਉਮਡੈ ਬਸੁ ਰਾਵਨ ਸੇ ਜਿਨ ਹੂ ਬਿਚਲਾਏ ॥

द्वादस सूर सबै उमडै बसु रावन से जिन हू बिचलाए ॥

ਬਾਰ੍ਹਾ ਸੂਰਜ ਵੀ ਸਾਰੇ ਉਮਡ ਪਏ ਜਿਨ੍ਹਾ ਨੇ ਬਸੁ (ਦੇਵਤੇ) ਅਤੇ ਰਾਵਣ ਵਰਗਿਆਂ ਨੂੰ ਵਿਚਲਿਤ ਕਰ ਦਿੱਤਾ ਹੈ। (ਅਰਥਾਤਰ-ਜਿਨ੍ਹਾ ਨੇ ਰਾਵਣ ਵਰਗਿਆਂ ਨੂੰ ਵਸ ਵਿਚ ਕਰ ਕੇ ਭਜਾ ਦਿੱਤਾ ਹੈ)।

ਭੇਦ ਲਹਿਯੋ ਨਹੀ ਨੈਕੁ ਚਲੇ ਮਦ ਮਤਿ ਸੁ ਸ੍ਯਾਮ ਪੈ ਘੂਮਤ ਧਾਏ ॥੨੧੪੭॥

भेद लहियो नही नैकु चले मद मति सु स्याम पै घूमत धाए ॥२१४७॥

(ਬਦਲਾ ਨੇ) ਭੇਦ (ਦੀ ਗੱਲ) ਨੂੰ ਬਿਲਕੁਲ ਨਾ ਸਮਝਿਆ ਅਤੇ ਮਸਤੀ ਵਿਚ ਆ ਕੇ ਸ੍ਰੀ ਕ੍ਰਿਸ਼ਨ ਦਾ ਘੇਰਾ ਪਾਉਂਦੇ ਹੋਏ ਹਮਲਾਵਰ ਹੋਏ ॥੨੧੪੭॥

ਆਵਤ ਹੀ ਮਿਲਿ ਕੈ ਸਭ ਹੂ ਜਦੁਬੀਰ ਕੈ ਊਪਰ ਸਿੰਧਰ ਪੇਲੇ ॥

आवत ही मिलि कै सभ हू जदुबीर कै ऊपर सिंधर पेले ॥

ਆਉਂਦਿਆਂ ਹੀ ਸਾਰਿਆਂ ਨੇ ਮਿਲ ਕੇ ਸ੍ਰੀ ਕ੍ਰਿਸ਼ਨ ਉਪਰ ਹਾਥੀ ਚੜ੍ਹਾ ਦਿੱਤੇ। (ਉਹ ਇਸ ਤਰ੍ਹਾ ਪ੍ਰਤੀਤ ਹੋ ਰਹੇ ਸਨ)

ਪੰਖ ਸੁਮੇਰ ਚਲੇ ਕਰਿ ਕੈ ਤਿਨ ਕੇ ਰਿਸ ਸੋ ਟੁਕ ਦਾਤ ਕੇ ਠੇਲੇ ॥

पंख सुमेर चले करि कै तिन के रिस सो टुक दात के ठेले ॥

ਜਿਵੇਂ ਸੁਮੇਰ ਪਰਬਤ ਖੰਭ ਲਾ ਕੇ ਚਲ ਰਿਹਾ ਹੈ, ਜਿਨ੍ਹਾ ਨੇ ਕ੍ਰੋਧ ਕਰ ਕੇ ਦੰਦਾ ਨਾਲ (ਕਠੋਰ ਤੋ ਕਠੋਰ ਨੂੰ) ਟੋਟੇ ਕਰ ਦਿੱਤਾ ਹੈ।

ਸੁੰਡ ਕਟੇ ਤਿਨ ਕੇ ਬ੍ਰਿਜਨਾਥ ਕ੍ਰਿਪਾਨਿਧਿ ਸੋ ਝਟਿ ਦੈ ਜਿਮ ਕੇਲੇ ॥

सुँड कटे तिन के बृजनाथ कृपानिधि सो झटि दै जिम केले ॥

ਸ੍ਰੀ ਕ੍ਰਿਸ਼ਨ ਨੇ ਪਹਿਲਾ ਉਨ੍ਹਾ ਦੇ ਸੁੰਡ ਕਟ ਦਿੱਤੇ, (ਫਿਰ) ਕ੍ਰਿਪਾਨਿਧੀ ਨੇ ਉਨ੍ਹਾ ਨੂੰ ਇਸ ਤਰ੍ਹਾ ਝਟਕ ਦਿੱਤਾ ਜਿਵੇਂ ਕੇਲੇ (ਦੇ ਪੌਧੇ ਨੂੰ ਝਟਕਿਆ ਜਾਦਾ ਹੈ)।

ਸ੍ਰਉਨ ਭਰੇ ਰਮਨੀਯ ਰਮਾਪਤਿ ਫਾਗੁਨ ਅੰਤਿ ਬਸੰਤ ਸੇ ਖੇਲੇ ॥੨੧੪੮॥

स्रउन भरे रमनीय रमापति फागुन अंति बसंत से खेले ॥२१४८॥

ਲਹੂ ਨਾਲ ਲਿਬੜੇ ਸ੍ਰੀ ਕ੍ਰਿਸ਼ਨ (ਅਜਿਹੇ) ਰਮਣੀਕ ਲਗ ਰਹੇ ਸਨ (ਮਾਨੋ) ਫਗਣ (ਦੇ ਮਹੀਨੇ) ਦੇ ਅੰਤ ਵਿਚ ਬਸੰਤ ਖੇਡ ਰਹੇ ਹੋਣ ॥੨੧੪੮॥

ਸ੍ਰੀ ਬ੍ਰਿਜ ਨਾਇਕ ਬੈਰਨ ਸੋ ਜਬ ਹੀ ਰਿਸ ਮਾਡਿ ਕੀਯੋ ਖਰਕਾ ॥

स्री बृज नाइक बैरन सो जब ही रिस माडि कीयो खरका ॥

ਸ੍ਰੀ ਕ੍ਰਿਸ਼ਨ ਨੇ ਜਦੋਂ ਕ੍ਰੋਧ ਕਰ ਕੇ ਵੈਰੀਆਂ ਨਾਲ ਖੜਕਾ ਕੀਤਾ (ਅਰਥਾਤ ਯੁੱਧ ਕੀਤਾ)

ਬਹੁ ਬੀਰ ਭਏ ਬਿਨੁ ਪ੍ਰਾਨ ਤਬੈ ਜਬ ਨਾਦ ਪ੍ਰਚੰਡ ਸੁਨਿਯੋ ਹਰਿ ਕਾ ॥

बहु बीर भए बिनु प्रान तबै जब नाद प्रचंड सुनियो हरि का ॥

ਤਦ ਬਹੁਤ ਸਾਰੇ ਯੁੱਧਵੀਰ ਬਿਨਾ ਪ੍ਰਾਣਾ ਦੇ ਹੋ ਗਏ ਜਦ (ਉਨ੍ਹਾ ਨੇ) ਸ੍ਰੀ ਕ੍ਰਿਸ਼ਨ ਦਾ ਪ੍ਰਚੰਡ ਨਾਦ ਸੁਣਿਆ।

ਜਦੁਬੀਰ ਫਿਰਾਵਤ ਭਯੋ ਗਹਿ ਕੈ ਗਜ ਸੁੰਡਨ ਸੋ ਬਰ ਕੈ ਕਰ ਕਾ ॥

जदुबीर फिरावत भयो गहि कै गज सुँडन सो बर कै कर का ॥

ਸ੍ਰੀ ਕ੍ਰਿਸ਼ਨ ਨੇ ਹਾਥੀਆਂ ਨੂੰ ਸੁੰਡਾ ਤੋਂ ਪਕੜ ਕੇ ਹੱਥ ਦੇ ਜ਼ੋਰ ਨਾਲ ਘੁੰਮਾਇਆ।

ਉਪਮਾ ਉਪਜੀ ਕਬਿ ਕੇ ਮਨ ਯੌ ਘਿਸੂਆ ਮਨੋ ਫੇਰਤ ਹੈ ਲਰਕਾ ॥੨੧੪੯॥

उपमा उपजी कबि के मन यौ घिसूआ मनो फेरत है लरका ॥२१४९॥

ਕਵੀ ਦੇ ਮਨ ਵਿਚ (ਇਸ ਦ੍ਰਿਸ਼ ਦੀ) ਇਸ ਤਰ੍ਹਾ ਦੀ ਉਪਮਾ ਪੈਦਾ ਹੋਈ ਮਾਨੋ (ਕੋਈ) ਲੜਕਾ ਘੁੰਮਾਨੀ ('ਘਿਸੂਆ') ਘੁੰਮਾ ਰਿਹਾ ਹੋਵੇ ॥੨੧੪੯॥

ਜੀਵਤ ਸੋ ਨ ਦਯੋ ਗ੍ਰਿਹ ਜਾਨ ਜੋਊ ਬ੍ਰਿਜਨਾਥ ਕੇ ਸਾਮੁਹੇ ਆਯੋ ॥

जीवत सो न दयो गृह जान जोऊ बृजनाथ के सामुहे आयो ॥

ਉਸ ਨੂੰ ਜੀਉਂਦਿਆਂ ਘਰ ਨਹੀਂ ਜਾਣ ਦਿੱਤਾ ਜਿਹੜਾ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਆਇਆ।

ਜੀਤਿ ਸੁਰੇਸ ਦਿਵਾਕਰਿ ਦ੍ਵਾਦਸ ਆਨੰਦ ਕੈ ਚਿਤਿ ਸੰਖ ਬਜਾਯੋ ॥

जीति सुरेस दिवाकरि द्वादस आनंद कै चिति संख बजायो ॥

ਇੰਦਰ ਅਤੇ ਬਾਰ੍ਹਾ ਸੂਰਜਾ ਨੂੰ ਜਿੱਤ ਕੇ ਅਤੇ ਮਨ ਵਿਚ ਆਨੰਦਿਤ ਹੋ ਕੇ (ਸ੍ਰੀ ਕ੍ਰਿਸ਼ਨ ਨੇ) ਸੰਖ ਵਜਾਇਆ।

ਰੂਖ ਚਲੋ ਤੁਮ ਹੀ ਹਮਰੇ ਗ੍ਰਿਹ ਲੈ ਉਨ ਕੋ ਇਹ ਭਾਤਿ ਸੁਨਾਯੋ ॥

ਰੂਖ ਚਲੋ ਤੁਮ ਹੀ ਹਮਰੇ ਗ੍ਰਿਹ ਲੈ ਉਨ ਕੋ ਇਹ ਭਾਤਿ ਸੁਨਾਯੋ ॥

(ਫਿਰ ਸ੍ਰੀ ਕ੍ਰਿਸ਼ਨ ਨੇ ਕਿਹਾ) 'ਹੇ ਕਲਪ ਬ੍ਰਿਛ! ਤੂੰ ਸਾਡੇ ਨਾਲ ਘਰ ਨੂੰ ਚਲ', (ਉਸ ਬ੍ਰਿਛ ਨੂੰ) ਲੈ ਕੇ ਅਤੇ ਇਸ ਤਰ੍ਹਾ ਕਹਿ ਕੇ ਉਸ ਨੂੰ ਸੁਣਾਇਆ।

ਸੋ ਤਰੁ ਲੈ ਹਰਿ ਸੰਗ ਚਲੇ ਸੁ ਕਬਿਤਨ ਭੀਤਰ ਸ੍ਯਾਮ ਬਨਾਯੋ ॥੨੧੫੦॥

सो तरु लै हरि संग चले सु कबितन भीतर स्याम बनायो ॥२१५०॥

ਇਸ ਤਰ੍ਹਾ ਉਸ ਬ੍ਰਿਛ ਨੂੰ ਨਾਲ ਲੈ ਕੇ ਸ੍ਰੀ ਕ੍ਰਿਸ਼ਨ ਚਲ ਪਏ। (ਇਸ ਪ੍ਰਸੰਗ ਨੂੰ ਕਵੀ) ਸ਼ਿਆਮ ਨੇ ਕਬਿੱਤਾ (ਕਵਿਤਾ) ਵਿਚ ਰਚਿਆ ਹੈ ॥੨੧੫੦॥

ਸ੍ਰੀ ਬ੍ਰਿਜਨਾਥ ਰੁਕਮਨ ਕੇ ਗ੍ਰਿਹ ਆਵਤ ਭੇ ਤਰੁ ਸੁੰਦਰ ਲੈ ਕੈ ॥

स्री बृजनाथ रुकमन के गृह आवत भे तरु सुँदर लै कै ॥

ਸ੍ਰੀ ਕ੍ਰਿਸ਼ਨ ਸੁੰਦਰ ਬ੍ਰਿਛ ਲੈ ਕੇ ਰੁਕਮਨੀ ਦੇ ਘਰ ਆ ਗਏ।

ਲਾਲ ਲਗੇ ਜਿਨ ਧਾਮਨ ਕੋ ਬ੍ਰਹਮਾ ਰਹੈ ਦੇਖਤ ਜਾਹਿ ਲੁਭੈ ਕੈ ॥

लाल लगे जिन धामन को ब्रहमा रहै देखत जाहि लुभै कै ॥

ਜਿਨ੍ਹਾ ਘਰਾ ਵਿਚ ਲਾਲ ਜੜ੍ਹੇ ਹੋਏ ਹਨ, (ਉਨ੍ਹਾ ਨੂੰ) ਵੇਖ ਕੇ ਬ੍ਰਹਮਾ ਵੀ ਲੁਭਾਇਮਾਨ ਹੋ ਰਿਹਾ ਹੈ।

ਤਉਨ ਸਮੈ ਸੋਊ ਸ੍ਯਾਮ ਕਥਾ ਜਦੁਬੀਰ ਕਹੀ ਤਿਨ ਕਉ ਸੁ ਸੁਨੈ ਕੈ ॥

तउन समै सोऊ स्याम कथा जदुबीर कही तिन कउ सु सुनै कै ॥

ਉਸ ਵੇਲੇ ਸ੍ਰੀ ਕ੍ਰਿਸ਼ਨ ਨੇ ਉਹ (ਸਾਰੀ) ਕਥਾ ਉਨ੍ਹਾ ਸਾਰੀਆਂ (ਇਸਤਰੀਆਂ) ਨੂੰ ਸੁਣਾ ਕੇ ਕਹੀ।

ਸੋ ਕਬਿ ਸ੍ਯਾਮ ਕਬਿਤਨ ਬੀਚ ਕਹੀ ਸੁਨਿਓ ਸਭ ਹੇਤੁ ਬਢੈ ਕੈ ॥੨੧੫੧॥

सो कबि स्याम कबितन बीच कही सुनिओ सभ हेतु बढै कै ॥२१५१॥

ਉਹੀ (ਕਥਾ) ਕਵੀ ਸ਼ਿਆਮ ਨੇ ਕਬਿੱਤਾ (ਕਵਿਤਾ) ਵਿਚ ਕਹੀ ਹੈ, ਸਾਰੇ ਇਸ ਨੂੰ ਪ੍ਰੇਮ ਪੂਰਵਕ ਸੁਣਨ ॥੨੧੫੧॥

ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਇੰਦ੍ਰ ਕੋ ਜੀਤ ਕਰ ਕਲਪ ਬ੍ਰਿਛ ਲਿਆਵਤ ਪਏ ॥

इति स्री दसम सिकंध पुराणे बचित्र नाटक ग्रंथे कृसनावतारे इंद्र को जीत कर कलप बृछ लिआवत पए ॥

ਇਥੇ ਸ੍ਰੀ ਦਸਮ ਸਿਕੰਧ ਪੁਰਾਣ, ਬਚਿਤ੍ਰ ਨਾਟਕ ਦੇ ਕ੍ਰਿਸਨਾਵਤਾਰ ਦਾ ਇੰਦਰ ਨੂੰ ਜਿੱਤ ਕੇ ਕਲਪ ਬ੍ਰਿਛ ਲਿਆਉਣ ਦਾ ਪ੍ਰਸੰਗ ਸਮਾਪਤ ॥

ਰੁਕਮਿਨਿ ਸਾਥ ਕਾਨ੍ਹ ਜੀ ਹਾਸੀ ਕਰਨ ਕਥਨੰ ॥

रुकमिनि साथ कान्रह जी हासी करन कथनं ॥

ਰੁਕਮਨੀ ਨਾਲ ਕਾਨ੍ਹ ਜੀ ਦੀ ਹਾਸੀ ਕਰਨ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਸ੍ਰੀ ਬ੍ਰਿਜਨਾਥ ਕਹਿਓ ਤ੍ਰੀਅ ਸੋ ਮੁਹਿ ਭੋਜਨ ਗੋਪਿਨ ਧਾਮਿ ਕਰਿਯੋ ॥

स्री बृजनाथ कहिओ त्रीअ सो मुहि भोजन गोपिन धामि करियो ॥

ਸ੍ਰੀ ਕ੍ਰਿਸ਼ਨ ਨੇ ਇਸਤਰੀ (ਰੁਕਮਨੀ) ਨੂੰ ਕਿਹਾ ਕਿ (ਬਚਪਨ ਵਿਚ) ਮੈਂ ਗਵਾਲਿਆਂ ਦੇ ਘਰ ਭੋਜਨ ਕਰਦਾ ਸਾ।

ਸੁਨਿ ਸੁੰਦਰਿ ਤਾ ਦਿਨ ਤੇ ਹਮਰੋ ਬਿਚੀਆ ਦਧਿ ਕੋ ਫੁਨਿ ਨਾਮ ਪਰਿਯੋ ॥

सुनि सुँदरि ता दिन ते हमरो बिचीआ दधि को फुनि नाम परियो ॥

ਹੇ ਸੁੰਦਰੀ! ਸੁਣ ਫਿਰ ਉਸ ਦਿਨ ਤੋਂ ਮੇਰਾ ਨਾ ਦਹੀ (ਆਦਿ ਦੁੱਧ ਤੋਂ ਬਣੇ ਪਦਾਰਥਾ) ਨੂੰ ਵੇਚਣ ਵਾਲਾ (ਗਵਾਲਾ) ਪੈ ਗਿਆ ਹੈ।

ਜਬ ਸੰਧ ਜਰਾ ਦਲੁ ਸਾਜ ਚੜਾਯੋ ਭਜ ਗੇ ਤਬ ਨੈਕੁ ਨ ਧੀਰ ਧਰਿਯੋ ॥

जब संध जरा दलु साज चड़ायो भज गे तब नैकु न धीर धरियो ॥

ਜਦ ਜਰਾਸੰਧ ਸੈਨਾ ਤਿਆਰ ਕਰ ਕੇ ਚੜ੍ਹ ਆਇਆ ਤਦ (ਮੈਂ) ਭਜ ਗਿਆ, ਜ਼ਰਾ ਵੀ ਧੀਰਜ ਨਾ ਧਰ ਸਕਿਆ।

ਤਿਹ ਤੇ ਤੁਮਰੀ ਮਤਿ ਕੋ ਅਬ ਕਾ ਕਹੀਐ ਹਮ ਸਉ ਕਹਿ ਆਨਿ ਬਰਿਯੋ ॥੨੧੫੨॥

तिह ते तुमरी मति को अब का कहीऐ हम सउ कहि आनि बरियो ॥२१५२॥

ਉਸ ਕਾਰਨ ਹੁਣ ਤੇਰੀ ਮਤ ਨੂੰ ਕੀ ਆਖੀਏ (ਜਿਸ ਨੇ) ਮੇਰੇ ਵਰਗੇ (ਤੁਛ ਬੰਦੇ ਨਾਲ) ਆ ਕੇ ਵਿਆਹ ਕਰ ਲਿਆ ॥੨੧੫੨॥

ਰਾਜ ਸਮਾਜ ਨਹੀ ਸੁਨਿ ਸੁੰਦਰਿ ਨ ਧਨ ਕਾਹੂ ਤੇ ਮਾਗਿ ਲਯੋ ਏ ॥

राज समाज नही सुनि सुँदरि न धन काहू ते मागि लयो ए ॥

ਹੇ ਸੁੰਦਰੀ! (ਮੇਰੇ ਪਾਸ) ਰਾਜ ਦਾ ਠਾਠ-ਬਾਠ ਨਹੀਂ ਹੈ, ਨਾ ਹੀ ਧਨ ਹੈ, (ਸਭ ਕੁਝ) ਕਿਸੇ ਤੋਂ ਮੰਗਿਆ ਹੋਇਆ ਹੈ।

ਸੂਰ ਨਹੀ ਜਿਨ ਤਿਆਗ ਕੈ ਆਪਨੋ ਦੇਸ ਸਮੁੰਦ੍ਰ ਮੋ ਬਾਸ ਕਯੋ ਹੈ ॥

सूर नही जिन तिआग कै आपनो देस समुँद्र मो बास कयो है ॥

(ਮੈਂ) ਸੂਰਮਾ ਵੀ ਨਹੀਂ ਹਾ ਜਿਸ ਨੇ ਆਪਣਾ ਦੇਸ਼ ਤਿਆਗ ਕੇ (ਦੁਸ਼ਮਣ ਤੋਂ ਡਰਦਿਆਂ) ਸਮੁੰਦਰ ਵਿਚ ਨਿਵਾਸ ਕੀਤਾ ਹੈ।

ਚੋਰ ਪਰਿਯੋ ਮਨਿ ਕੋ ਫੁਨਿ ਨਾਮ ਸੁ ਯਾਹੀ ਤੇ ਕ੍ਰਧਿਤ ਭ੍ਰਾਤ ਭਯੋ ਹੈ ॥

चोर परियो मनि को फुनि नाम सु याही ते क्रुधित भ्रात भयो है ॥

ਫਿਰ ਮਣੀ (ਦੇ ਚੋਰੀ ਹੋ ਜਾਣ ਕਰ ਕੇ ਮੇਰਾ) ਨਾ ਚੋਰ ਪੈ ਗਿਆ ਅਤੇ ਇਸ (ਮਣੀ ਦੀ ਘਟਨਾ) ਕਰ ਕੇ ਭਰਾ ਵੀ ਨਾਰਾਜ਼ ਹੋ ਗਿਆ ਹੈ।

ਤਾਹੀ ਤੇ ਮੋ ਤਜਿ ਕੈ ਬਰੁ ਆਨਹਿ ਤੇਰੋ ਕਛੂ ਅਬ ਲਉ ਨ ਗਯੋ ਹੈ ॥੨੧੫੩॥

ताही ते मो तजि कै बरु आनहि तेरो कछू अब लउ न गयो है ॥२१५३॥

ਇਸ ਕਰ ਕੇ ਮੈਨੂੰ ਛਡ ਕੇ ਕਿਸੇ ਹੋਰ ਨੂੰ ਵਰ ਲੈ, ਅਜੇ ਤਕ ਤੇਰਾ ਕੁਝ ਵੀ ਨਹੀਂ ਵਿਗੜਿਆ ਹੈ ॥੨੧੫੩॥

ਰੁਕਮਿਨੀ ਬਾਚ ਸਖੀ ਸੋ ॥

रुकमिनी बाच सखी सो ॥

ਰੁਕਮਨੀ ਨੇ ਸਖੀ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਚਿੰਤ ਕਰੀ ਮਨ ਮੈ ਹਮ ਸੋ ਨ ਥੀ ਜਾਨਤ ਸਯਾਮ ਇਤੀ ਕਰਿ ਹੈ ॥

चिंत करी मन मै हम सो न थी जानत स्याम इती करि है ॥

ਮੈਂ ਆਪਣੇ ਮਨ ਵਿਚ ਬਹੁਤ ਸੋਚ ਕੀਤੀ ਹੈ, ਮੈਂ ਨਹੀਂ ਸਾ ਜਾਣਦੀ ਕਿ ਕ੍ਰਿਸ਼ਨ (ਮੇਰੇ ਨਾਲ) ਇਸ ਤਰ੍ਹਾ ਕਰਨਗੇ

ਬਰੁ ਮੋ ਤਜਿ ਕੈ ਤੁਮ ਆਨਹਿ ਕਉ ਬਚਨਾ ਇਹ ਭਾਤਿ ਕੇ ਉਚਰਿ ਹੈ ॥

बरु मो तजि कै तुम आनहि कउ बचना इह भाति के उचरि है ॥

ਅਤੇ ਇਸ ਤਰ੍ਹਾ ਬਚਨ ਕਹਿਣਗੇ ਕਿ ਮੈਨੂੰ ਛਡ ਕੇ ਕਿਸੇ ਹੋਰ ਨੂੰ ਵਰ ਲੈ।

ਹਮਰੋ ਮਰਿਬੋ ਈ ਬਨਿਯੋ ਇਹ ਠਾ ਜੀਅ ਹੈ ਨ ਆਵਸਿ ਅਬੈ ਮਰਿ ਹੈ ॥

हमरो मरिबो ई बनियो इह ठा जीअ है न आवसि अबै मरि है ॥

ਮੇਰਾ ਤਾ ਹੁਣ ਇਸੇ ਥਾ ਮਰਨਾ ਹੀ ਬਣਦਾ ਹੈ, ਜੀਉਣਾ ਨਹੀਂ ਚਾਹੁੰਦੀ, ਹੁਣ ਅਵੱਸ਼ ਹੀ ਮਰਾਗੀ।

ਮਰਿਬੋ ਜੁ ਨ ਜਾਤ ਭਲੇ ਸਜਨੀ ਅਪੁਨੇ ਪਤਿ ਸੋ ਹਠਿ ਕੈ ਜਰਿ ਹੈ ॥੨੧੫੪॥

मरिबो जु न जात भले सजनी अपुने पति सो हठि कै जरि है ॥२१५४॥

ਹੇ ਸਖੀ! ਜੇ ਮਰਨਾ ਉਚਿਤ ਨਹੀਂ ਹੈ (ਤਾ) ਆਪਣੇ ਪਤੀ ਨਾਲ ਹਠ ਕਰ ਕੇ (ਵਿਯੋਗ ਦੀ ਅਗਨੀ ਵਿਚ) ਸੜ ਕੇ ਮਰਦੀ ਹਾ ॥੨੧੫੪॥

ਤ੍ਰੀਅ ਕਾਨ੍ਹ ਸੋ ਚਿੰਤਤ ਹੁਇ ਮਨ ਮੈ ਮਰਿਬੋ ਈ ਬਨਿਯੋ ਚਿਤ ਬੀਚ ਬਿਚਾਰਿਯੋ ॥

त्रीअ कान्ह सो चिंतत हुइ मन मै मरिबो ई बनियो चित बीच बिचारियो ॥

ਸ੍ਰੀ ਕ੍ਰਿਸ਼ਨ ਦੀ ਇਸਤਰੀ ਨੇ ਚਿੰਤਾਵਾਨ ਹੋ ਕੇ ਮਨ ਵਿਚ ਵਿਚਾਰਿਆ ਕਿ (ਹੁਣ) ਮਰਨਾ ਹੀ ਬਣਦਾ ਹੈ।

ਮੋ ਸੰਗਿ ਕਉ ਬ੍ਰਿਜਨਾਥ ਅਬੈ ਕਬਿ ਸ੍ਯਾਮ ਕਹੈ ਕਟੁ ਬੈਨ ਉਚਾਰਿਯੋ ॥

मो संगि कउ बृजनाथ अबै कबि स्याम कहै कटु बैन उचारियो ॥

ਕਵੀ ਸ਼ਿਆਮ ਕਹਿੰਦੇ ਹਨ, (ਰੁਕਮਨੀ ਵਿਚਾਰ ਕਰਦੀ ਹੈ ਕਿ) ਸ੍ਰੀ ਕ੍ਰਿਸ਼ਨ ਨੇ ਹੁਣ ਮੇਰੇ ਪ੍ਰਤਿ (ਇਸ ਤਰ੍ਹਾ ਦੇ) ਕੌੜੇ ਬਚਨ ਕਹੇ ਹਨ।

ਕ੍ਰੋਧ ਸੋ ਖਾਇ ਤਵਾਰ ਧਰਾ ਪਰ ਝੂਮਿ ਗਿਰੀ ਨਹੀ ਨੈਕੁ ਸੰਭਾਰਿਯੋ ॥

क्रोध सो खाइ तवार धरा पर झूमि गिरी नही नैकु संभारियो ॥

(ਰੁਕਮਨੀ) ਕ੍ਰੋਧ ਨਾਲ ਪਛਾੜ ਖਾ ਕੇ ਧਰਤੀ ਉਤੇ ਝੂਲਦੀ ਹੋਈ ਡਿਗ ਪਈ ਅਤੇ (ਆਪਣੇ ਆਪ ਨੂੰ) ਬਿਲਕੁਲ ਸੰਭਾਲ ਨਾ ਸਕੀ।

ਯੌ ਉਪਮਾ ਉਪਜੀ ਜੀਅ ਮੈ ਜਨੁ ਟੂਟ ਗਯੋ ਰੁਖ ਬ੍ਯਾਰ ਕੋ ਮਾਰਿਯੋ ॥੨੧੫੫॥

यौ उपमा उपजी जीअ मै जनु टूट गयो रुख ब्रयार को मारियो ॥२१५५॥

(ਕਵੀ ਦੇ) ਮਨ ਵਿਚ ਇਸ ਤਰ੍ਹਾ ਉਪਮਾ ਪੈਦਾ ਹੋਈ ਮਾਨੋ ਹਵਾ ਦਾ ਮਾਰਿਆ ਬ੍ਰਿਛ ਡਿਗ ਪਿਆ ਹੋਵੇ ॥੨੧੫੫॥

ਦੋਹਰਾ ॥

दोहरा ॥

ਦੋਹਰਾ:

ਅੰਕ ਲੀਓ ਭਰ ਕਾਨ੍ਹ ਤਿਹ ਦੂਰ ਕਰਨ ਕੋ ਕ੍ਰੋਧ ॥

अंक लीओ भर कान्ह तिह दूर करन को क्रोध ॥

ਕ੍ਰੋਧ ਨੂੰ ਦੂਰ ਕਰਨ ਲਈ ਸ੍ਰੀ ਕ੍ਰਿਸ਼ਨ ਨੇ ਉਸ ਨੂੰ ਜਫੀ ਵਿਚ ਲੈ ਲਿਆ।

ਸਵਾਧਾਨ ਕਰਿ ਰੁਕਮਿਨੀ ਜਦੁਪਤਿ ਕੀਓ ਪ੍ਰਬੋਧ ॥੨੧੫੬॥

सवाधान करि रुकमिनी जदुपति कीओ प्रबोध ॥२१५६॥

ਰੁਕਮਨੀ ਨੂੰ ਸਾਵਧਾਨ ਕਰ ਕੇ ਸ੍ਰੀ ਕ੍ਰਿਸ਼ਨ ਨੇ ਉਪਦੇਸ਼ ਕੀਤਾ ॥੨੧੫੬॥

ਸਵੈਯਾ ॥

सवैया ॥

ਸਵੈਯਾ:

ਤੇਰੇ ਹੀ ਧਰਮ ਤੇ ਮੈ ਸੁਨਿ ਸੁੰਦਰਿ ਕੇਸਨ ਤੇ ਗਹਿ ਕੰਸ ਪਛਾਰਿਯੋ ॥

तेरे ही धरम ते मै सुनि सुँदरि केसन ते गहि कंस पछारियो ॥

ਹੇ ਸੁੰਦਰੀ! ਸੁਣ, ਤੇਰੇ ਹੀ (ਇਸਤਰੀ) ਧਰਮ (ਦੇ ਆਧਾਰ ਤੇ) ਕੇਸ਼ਾ ਤੋਂ ਪਕੜ ਕੇ ਕੰਸ ਨੂੰ ਪਛਾੜਿਆ ਸੀ।

ਤੇਰੇ ਹੀ ਧਰਮ ਤੇ ਸੰਧਿ ਜਰਾ ਹੁ ਕੋ ਸੈਨ ਸਭੈ ਛਿਨ ਮਾਹਿ ਸੰਘਾਰਿਯੋ ॥

तेरे ही धरम ते संधि जरा हू को सैन सभै छिन माहि संघारियो ॥

ਤੇਰੇ ਹੀ ਧਰਮ (ਦੇ ਬਲ ਤੇ) ਜਰਾਸੰਧ ਦੀ ਸੈਨਾ ਨੂੰ ਛਿਣ ਭਰ ਵਿਚ ਨਸ਼ਟ ਕਰ ਦਿੱਤਾ ਸੀ।

ਤੇਰੇ ਹੀ ਧਰਮ ਜਿਤਿਯੋ ਮਘਵਾ ਅਰੁ ਤੇਰੇ ਹੀ ਧਰਮ ਭੂਮਾਸੁਰ ਮਾਰਿਯੋ ॥

तेरे ही धरम जितियो मघवा अरु तेरे ही धरम भूमासुर मारियो ॥

ਤੇਰੀ ਹੀ ਧਰਮ-ਸਾਧਨਾ ਕਰ ਕੇ ਮੈਂ ਇੰਦਰ ਨੂੰ ਜਿਤਿਆ ਸੀ ਅਤੇ ਤੇਰੇ ਹੀ ਧਰਮ ਕਾਰਨ ਭੂਮਾਸੁਰ ਨੂੰ ਮਾਰਿਆ ਸੀ।

ਤੋ ਸੋ ਕੀਓ ਉਪਹਾਸ ਅਬੈ ਮੁਹਿ ਤੈ ਅਪਨੇ ਜੀਅ ਸਾਚ ਬਿਚਾਰਿਯੋ ॥੨੧੫੭॥

तो सो कीओ उपहास अबै मुहि तै अपने जीअ साच बिचारियो ॥२१५७॥

ਮੈਂ ਤਾ ਹੁਣ ਤੇਰੇ ਨਾਲ ਮਖ਼ੌਲ ਕੀਤਾ ਸੀ, (ਪਰ) ਤੂੰ ਆਪਣੇ ਮਨ ਵਿਚ (ਉਸ ਨੂੰ) ਸੱਚਾ ਸਮਝ ਲਿਆ ਸੀ ॥੨੧੫੭॥

ਰੁਕਮਿਨੀ ਬਾਚ ॥

रुकमिनी बाच ॥

ਰੁਕਮਨੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਯੌਂ ਪੀਅ ਕੀ ਤ੍ਰੀਅ ਬਾਤ ਸੁਨੀ ਦੁਖੁ ਕੀ ਤਬ ਬਾਤ ਸਭੈ ਬਿਸਰਾਈ ॥

यौ पीअ की त्रीअ बात सुनी दुखु की तब बात सभै बिसराई ॥

ਜਦ ਇਸਤਰੀ (ਰੁਕਮਨੀ) ਨੇ ਪ੍ਰੀਤਮ (ਸ੍ਰੀ ਕ੍ਰਿਸ਼ਨ) ਦੀ ਇਸ ਤਰ੍ਹਾ ਦੀ ਗੱਲ ਸੁਣੀ, ਤਦ ਦੁਖ ਦੀ ਸਾਰੀ ਗੱਲ ਭੁਲਾ ਦਿੱਤੀ।

ਭੂਲਿ ਪਰੀ ਪ੍ਰਭੁ ਕੀਜੈ ਛਿਮਾ ਮੁਹਿ ਨਾਰ ਨਿਵਾਇ ਕੈ ਨਾਰਿ ਸੁਨਾਈ ॥

भूलि परी प्रभु कीजै छिमा मुहि नार निवाइ कै नारि सुनाई ॥

ਧੌਣ ਨੀਵੀਂ ਕਰ ਕੇ (ਉਹ) ਇਸਤਰੀ (ਕਹਿ ਕੇ) ਸੁਣਾਉਣ ਲਗੀ, ਹੇ ਪ੍ਰਭੂ! ਮੇਰੇ ਕੋਲੋਂ ਭੁਲ ਹੋ ਗਈ ਹੈ, ਖਿਮਾ ਕਰ ਦਿਓ।

ਅਉਰ ਕਰੀ ਉਪਮਾ ਪ੍ਰਭ ਕੀ ਜੁ ਕਬਿਤਨ ਮੈ ਬਰਨੀ ਨਹੀ ਜਾਈ ॥

अउर करी उपमा प्रभ की जु कबितन मै बरनी नही जाई ॥

ਸ੍ਰੀ ਕ੍ਰਿਸ਼ਨ ਦੀ ਹੋਰ ਵੀ ਬਹੁਤ ਸਾਰੀ ਉਪਮਾ ਕੀਤੀ ਜੋ ਕਬਿੱਤਾ (ਕਵਿਤਾ) ਵਿਚ ਵਰਣਨ ਨਹੀਂ ਕੀਤੀ ਜਾ ਸਕਦੀ।

ਊਤਰ ਦੇਤ ਭਈ ਹਸਿ ਕੈ ਹਰਿ ਮੈ ਉਪਹਾਸ ਕੀ ਬਾਤ ਨ ਪਾਈ ॥੨੧੫੮॥

ऊतर देत भई हसि कै हरि मै उपहास की बात न पाई ॥२१५८॥

(ਫਿਰ) ਹਸ ਕੇ ਉੱਤਰ ਦੇਣ ਲਗੀ, ਹੇ ਸ੍ਰੀ ਕ੍ਰਿਸ਼ਨ! ਮੈਂ ਮਖ਼ੌਲ ਦੀ ਗੱਲ ਨੂੰ ਸਮਝ ਹੀ ਨਾ ਸਕੀ ॥੨੧੫੮॥

ਦੋਹਰਾ ॥

दोहरा ॥

ਦੋਹਰਾ:

ਮਾਨ ਕਥਾ ਰੁਕਮਿਨੀ ਕੀ ਸ੍ਯਾਮ ਕਹੀ ਚਿਤ ਲਾਇ ॥

मान कथा रुकमिनी की स्याम कही चित लाइ ॥

(ਕਵੀ) ਸ਼ਿਆਮ ਨੇ ਰੁਕਮਨੀ ਦੇ 'ਮਾਨ' ਦੀ ਕਥਾ ਚਿਤ ਲਾ ਕੇ ਕਹੀ ਹੈ।

ਆਗੇ ਕਥਾ ਸੁ ਹੋਇਗੀ ਸੁਨੀਅਹੁ ਪ੍ਰੇਮ ਬਢਾਇ ॥੨੧੫੯॥

आगे कथा सु होइगी सुनीअहु प्रेम बढाइ ॥२१५९॥

ਅਗੇ (ਜੋ) ਕਥਾ ਹੋਏਗੀ, ਉਸ ਨੂੰ ਪ੍ਰੇਮ ਵਧਾ ਕੇ ਸੁਣਨਾ ॥੨੧੫੯॥

ਕਬਿਯੋ ਬਾਚ ॥

कबियो बाच ॥

ਕਵੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਸ੍ਰੀ ਜਦੁਬੀਰ ਕੀ ਜੇਤੀ ਤ੍ਰੀਆ ਸਭ ਕੋ ਦਸ ਹੂ ਦਸ ਪੁਤ੍ਰ ਦੀਏ ॥

स्री जदुबीर की जेती त्रीआ सभ को दस हू दस पुत्र दीए ॥

ਸ੍ਰੀ ਕ੍ਰਿਸ਼ਨ ਦੀਆਂ ਜਿਤਨੀਆਂ ਵੀ ਇਸਤਰੀਆਂ ਸਨ, ਸਭ ਨੂੰ ਦਸ ਦਸ ਪੁੱਤਰ ਦਿੱਤੇ।

ਅਰੁ ਏਕਹਿ ਏਕ ਦਈ ਦੁਹਿਤਾ ਤਿਨ ਕੇ ਸੁ ਹੁਲਾਸ ਬਢਾਇ ਹੀਏ ॥

अरु एकहि एक दई दुहिता तिन के सु हुलास बढाइ हीए ॥

ਅਤੇ ਇਕ ਇਕ ਪੁੱਤਰੀ ਵੀ ਦੇ ਕੇ ਉਨ੍ਹਾ ਦੇ ਹਿਰਦੇ ਵਿਚ ਖ਼ੁਸ਼ੀ ਨੂੰ ਵਧਾਇਆ।

ਸਭ ਕਾਨ੍ਹ ਕੀ ਮੂਰਤਿ ਸ੍ਯਾਮ ਭਨੈ ਸਭ ਕੰਧਿ ਪਟੰਬਰ ਪੀਤ ਲੀਏ ॥

सभ कान्ह की मूरति स्याम भनै सभ कंधि पटंबर पीत लीए ॥

(ਕਵੀ) ਸ਼ਿਆਮ ਕਹਿੰਦੇ ਹਨ, ਸਾਰਿਆਂ ਦਾ ਸਰੂਪ ਸ੍ਰੀ ਕ੍ਰਿਸ਼ਨ ਵਰਗਾ ਸੀ ਅਤੇ ਸਾਰਿਆਂ ਨੇ ਮੋਢਿਆ ਉਤੇ ਪੀਲੇ ਦੁਪਟੇ ਲਏ ਹੋਏ ਸਨ।

ਕਰੁਨਾਨਿਧਿ ਕਉਤੁਕ ਦੇਖਨ ਕਉ ਇਹ ਭੂ ਪਰ ਆਇ ਚਰਿਤ੍ਰ ਕੀਏ ॥੨੧੯੦॥

करुनानिधि कउतुक देखन कउ इह भू पर आइ चरित्र कीए ॥२१९०॥

ਕਰੁਣਾਨਿਧੀ (ਸ੍ਰੀ ਕ੍ਰਿਸ਼ਨ) ਨੇ ਕੌਤਕ ਵੇਖਣ ਲਈ, ਭੂਮੀ ਉਤੇ ਆ ਕੇ ਇਹ ਚਰਿਤ੍ਰ ਕੀਤਾ ਸੀ ॥੨੧੯੦॥

ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਰੁਕਮਿਨੀ ਉਪਹਾਸ ਬਰਨਨ ਸਮਾਪਤੰ ॥

इति स्री दसम सिकंध पुराणे बचित्र नाटक ग्रंथे क्रिसनावतारे रुकमिनी उपहास बरनन समापतं ॥

ਇਥੇ ਸ੍ਰੀ ਦਸਮ ਸਿਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦਾ ਰੁਕਮਨੀ ਉਪਹਾਸ ਪ੍ਰਸੰਗ ਸਮਾਪਤ ॥

ਅਨਰੁਧ ਜੀ ਕੋ ਬਯਾਹ ਕਥਨੰ ॥

अनरुध जी को ब्याह कथनं ॥

ਅਨਰੁੱਧ ਜੀ ਦੇ ਵਿਆਹ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਤਉ ਹੀ ਲਉ ਪੌਤ੍ਰ ਕੀ ਬਯਾਹ ਕ੍ਰਿਪਾਨਿਧਿ ਸਯਾਮ ਭਨੈ ਰੁਚਿ ਮਾਨਿ ਬਿਚਾਰਿਯੋ ॥

तउ ही लउ पौत्र की ब्याह कृपानिधि स्याम भनै रुचि मानि बिचारियो ॥

(ਕਵੀ) ਸ਼ਿਆਮ ਕਹਿੰਦੇ ਹਨ, ਤਦੋਂ ਹੀ ਸ੍ਰੀ ਕ੍ਰਿਸ਼ਨ ਨੇ (ਆਪਣੇ) ਪੋਤਰੇ ਦੇ ਵਿਆਹ ਦੀ ਇੱਛਾ ਨੂੰ ਮਨ ਵਿਚ ਵਿਚਾਰਿਆ।

ਸੁੰਦਰ ਥੀ ਰੁਕਮੀ ਕੀ ਸੁਤਾ ਤਿਹ ਬਯਾਹਹਿ ਕੋ ਸਭ ਸਾਜਿ ਸਵਾਰਿਯੋ ॥

सुँदर थी रुकमी की सुता तिह ब्याहहि को सभ साजि सवारियो ॥

(ਰੁਕਮਨੀ ਦੇ ਭਰਾ) ਰੁਕਮੀ ਦੀ ਇਕ ਸੁੰਦਰ ਪੁੱਤਰੀ ਸੀ, ਉਸ ਨਾਲ ਵਿਆਹੁਣ ਦੀ ਸਾਰੀ ਤਿਆਰੀ ਕੀਤੀ।

ਟੀਕਾ ਦੀਯੋ ਤਿਹ ਭਾਲ ਮੈ ਕੁੰਕਮ ਅਉ ਮਿਲਿ ਬਿਪ੍ਰਨ ਬੇਦ ਉਚਾਰਿਯੋ ॥

टीका दीयो तिह भाल मै कुँकम अउ मिलि बिप्रन बेद उचारियो ॥

(ਰੁਕਮੀ) ਨੇ ਉਸ (ਅਨਰੁੱਧ) ਦੇ ਮੱਥੇ ਉਤੇ ਕੇਸਰ ਦਾ ਟਿਕਾ ਲਾਇਆ ਅਤੇ ਬ੍ਰਾਹਮਣਾ ਨੇ ਮਿਲ ਕੇ ਵੇਦਾ ਦਾ ਪਾਠ ਕੀਤਾ।

ਸ੍ਰੀ ਜਦੁਬੀਰ ਤ੍ਰੀਆ ਸੰਗ ਲੈ ਬਲਭਦ੍ਰ ਸੁ ਕਉਤਕ ਕਾਜ ਸਿਧਾਰਿਯੋ ॥੨੧੯੧॥

स्री जदुबीर त्रीआ संग लै बलभद्र सु कउतक काज सिधारियो ॥२१६१॥

ਸ੍ਰੀ ਕ੍ਰਿਸ਼ਨ ਇਸਤਰੀ ਅਤੇ ਬਲਰਾਮ ਨੂੰ ਨਾਲ ਲੈ ਕੇ (ਵਿਆਹ ਦਾ) ਕੌਤਕ ਵੇਖਣ ਲਈ ਚਲ ਪਏ ॥੨੧੯੧॥

ਚੌਪਈ ॥

चौपई ॥

ਚੌਪਈ:

ਕਿਸਨ ਜਬੈ ਤਿਹ ਪੁਰ ਮੈ ਗਏ ॥

किसन जबै तिह पुर मै गए ॥
ਜਦ ਸ੍ਰੀ ਕ੍ਰਿਸ਼ਨ ਉਸ ਨਗਰ ਵਿਚ ਗਏ,

ਅਤਿ ਉਪਹਾਸ ਠਉਰ ਤਿਹ ਭਏ ॥
अति उपहास ठउर तिह भए ॥
(ਤਾ) ਉਥੇ ਬਹੁਤ ਹਾਸਾ-ਠੱਠਾ ਹੋਇਆ।

ਰੁਕਮਿਨਿ ਜਬ ਰੁਕਮੀ ਦਰਸਾਯੋ ॥
रुकमिनि जब रुकमी दरसायो ॥
ਰੁਕਮਨੀ ਨੇ ਜਦ ਰੁਕਮੀ ਨੂੰ ਵੇਖਿਆ,

ਭੈਨ ਭ੍ਰਾਤ ਅਤਿ ਹੀ ਸੁਖੁ ਪਾਯੋ ॥੨੧੬੨॥
भैन भ्रात अति ही सुखु पायो ॥२१६२॥
ਤਦ ਭੈਣ ਭਰਾ ਨੇ ਬਹੁਤ ਸੁਖ ਪ੍ਰਾਪਤ ਕੀਤਾ ॥੨੧੬੨॥

ਬ੍ਯਾਹ ਭਲੋ ਅਨਰੁਧ ਕੋ ਕਯੋ ॥
ब्याह भलो अनरुध को कयो ॥
ਅਨਰੁੱਧ ਦਾ ਚੰਗੀ ਤਰ੍ਹਾ ਵਿਆਹ ਕੀਤਾ।

ਜਦੁਪਤਿ ਆਪ ਸੇਹਰਾ ਦਯੋ ॥
जदुपति आप सेहरा दयो ॥
ਸ੍ਰੀ ਕ੍ਰਿਸ਼ਨ ਨੇ ਖ਼ੁਦ (ਪੋਤਰੇ ਨੂੰ) ਸੇਹਰਾ ਬੰਨ੍ਹਿਆ।

ਜੂਪ ਮੰਤ੍ਰ ਉਤ ਰੁਕਮਿ ਬਿਚਾਰਿਯੋ ॥
जूप मंत्र उत रुकमि बिचारियो ॥
ਉਧਰ ਰੁਕਮੀ ਨੇ ਜੂਆ ਖੇਡਣ ਦਾ ਮਨਸੂਬਾ ਵਿਚਾਰਿਆ

ਖੇਲ ਹਲੀ ਹਮ ਸੰਗ ਉਚਾਰਿਯੋ ॥੨੧੬੩॥
खेल हली हम संग उचारियो ॥२१६३॥

ਅਤੇ ਬਲਰਾਮ ਨੂੰ ਕਿਹਾ ਕਿ ਮੇਰੇ ਨਾਲ (ਆ ਕੇ) ਖੇਡੋ ॥੨੧੬੩॥

ਸਵੈਯਾ ॥

सवैया ॥

ਸਵੈਯਾ:

ਸੰਗ ਹਲੀ ਕੇ ਤਬੈ ਰੁਕਮੀ ਕਬਿ ਸ੍ਯਾਮ ਜੂਆ ਹੂ ਕੋ ਖੇਲੁ ਮਚਾਯੋ ॥

संग हली के तबै रुकमी कबि स्याम जूआ हू को खेलु मचायो ॥

ਕਵੀ ਸ਼ਿਆਮ (ਕਹਿੰਦੇ ਹਨ) ਤਦ ਰੁਕਮੀ ਨੇ ਬਲਰਾਮ ਨਾਲ ਜੂਏ ਦੀ ਖੇਡ ਰਚਾ ਦਿੱਤੀ।

ਭੂਪ ਘਨੇ ਜਿਹ ਥੇ ਤਿਨ ਦੇਖਤ ਦਰਬ ਘਨੋ ਤਿਹ ਮਾਝਿ ਲਗਾਯੋ ॥

भूप घने जिह थे तिन देखत दरब घनो तिह माझि लगायो ॥

ਉਥੇ ਜੋ ਬਹੁਤ ਸਾਰੇ ਰਾਜੇ (ਮੌਜੂਦ) ਸਨ, ਉਨ੍ਹਾ ਨੇ ਵੇਖ ਕੇ ਉਸ (ਖੇਡ) ਵਿਚ ਬਹੁਤ ਸਾਰਾ ਧਨ ਲਗਾ ਦਿੱਤਾ।

ਦਾਵ ਪਰਿਯੋ ਮੁਸਲੀ ਕੋ ਸਭੋ ਰੁਕਮੀ ਹੂ ਕੋ ਦਾਵ ਪਰਿਯੋ ਯੌ ਸੁਨਾਯੋ ॥

दाव परियो मुसली को सभो रुकमी हू को दाव परियो यौ सुनायो ॥

ਸਾਰੇ ਦਾਓ ਬਲਰਾਮ ਦੇ ਪਏ ਸਨ, (ਪਰ ਸ੍ਰੀ ਕ੍ਰਿਸ਼ਨ ਨੇ) ਇਸ ਤਰ੍ਹਾ ਕਹਿ ਕੇ ਸੁਣਾਇਆ ਕਿ ਰੁਕਮੀ ਦੇ ਦਾਓ ਪਏ ਹਨ।

ਹਾਸ ਕੀਯੋ ਮਿਲਿ ਕੈ ਅਤਿ ਹੀ ਗਰੁੜ ਧੁਜ ਭ੍ਰਾਤ ਘਨੋ ਰਿਸਵਾਯੋ ॥੨੧੬੪॥

हास कीयो मिलि कै अति ही गरुड़ धुज भ्रात घनो रिसवायो ॥२१६४॥

ਸ੍ਰੀ ਕ੍ਰਿਸ਼ਨ ('ਗਰੁੜ ਧੁਜ') ਨੇ ਸਭ ਨਾਲ ਰਲ ਕੇ (ਭਰਾ ਨਾਲ) ਬਹੁਤ ਮਖੌਲ ਕੀਤਾ। (ਫਲਸਰੂਪ) ਬਲਰਾਮ ਬਹੁਤ ਕ੍ਰੋਧਿਤ ਹੋ ਗਿਆ ॥੨੧੬੪॥

ਚੌਪਈ ॥

चौपई ॥

ਚੌਪਈ:

ਐਸੇ ਘਨੀ ਬੇਰ ਡਹਕਾਯੋ ॥

ऐसे घनी बेर डहकायो ॥

ਇਸ ਤਰ੍ਹਾ ਕਈ ਵਾਰ ਚਿੜ੍ਹਾਇਆ,

ਜਦੁਪਤਿ ਭ੍ਰਾਤ ਕ੍ਰੋਧ ਅਤਿ ਆਯੋ ॥

जदुपति भ्रात क्रोध अति आयो ॥

(ਜਿਸ ਕਰ ਕੇ) ਬਲਰਾਮ ਨੂੰ ਬਹੁਤ ਕ੍ਰੋਧ ਆ ਗਿਆ।

ਏਕ ਗਦਾ ਉਠਿ ਕਰ ਮੈ ਧਰੀ ॥

एक गदा उठि कर मै धरी ॥

(ਉਸ ਨੇ) ਉਠ ਕੇ ਇਕ ਗਦਾ ਹੱਥ ਵਿਚ ਪਕੜ ਲਈ

ਸਭ ਭੂਪਨ ਕੀ ਪੂਜਾ ਕਰੀ ॥੨੧੯੫॥

सभ भूपन की पूजा करी ॥२१६५॥

ਅਤੇ ਸਾਰਿਆਂ ਰਾਜਿਆਂ ਦੀ ਪੂਜਾ ਕੀਤੀ (ਅਰਥਾਤ ਕੁਟਾਪਾ ਚੜ੍ਹਾਇਆ) ॥੨੧੯੫॥

ਘਨੇ ਚਾਇ ਸੋ ਭੂਪ ਸੰਘਾਰੇ ॥

घने चाइ सो भूप संघारे ॥

ਬੜੇ ਚਾਉ ਨਾਲ ਰਾਜਿਆਂ ਦੀ ਖੜਕਾਈ ਕੀਤੀ ਹੈ।

ਪਰੇ ਝੂਮ ਕੈ ਭੂ ਬਿਸੰਭਾਰੇ ॥

परे झूम कै भू बिसंभारे ॥

(ਰਾਜੇ) ਧਰਤੀ ਉਤੇ ਬੇਸੁਧ ਹੋ ਕੇ ਡਿਗ ਪਏ ਹਨ।

ਗਿਰੇ ਸ੍ਰਉਨ ਕੇ ਰਸ ਸੋ ਰਾਤੇ ॥

गिरे स्रउन के रस सो राते ॥

ਲਹੂ ਦੇ ਰਸ ਨਾਲ ਰਤੇ ਹੋਏ ਡਿਗੇ ਪਏ ਹਨ।

ਖੇਡਿ ਬਸੰਤ ਮਨੋ ਮਦਮਾਤੇ ॥੨੧੯੬॥

खेडि बसंत मनो मदमाते ॥२१६६॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਮਦ ਨਾਲ ਮਸਤ ਬਸੰਤ ਖੇਡ ਕੇ (ਡਿਗੇ ਹੋਣ) ॥੨੧੯੬॥

ਫਿਰਤ ਭੂਤ ਸੋ ਤਿਨ ਮੈ ਹਲੀ ॥

फिरत भूत सो तिन मै हली ॥

ਉਨ੍ਹਾ ਵਿਚ ਬਲਰਾਮ ਭੂਤ ਬਣਿਆ ਫਿਰਦਾ ਹੈ

ਜੈਸੇ ਅੰਤ ਕਾਲ ਸਿਵ ਬਲੀ ॥

जैसे अंत काल सिव बली ॥

ਜਿਵੇਂ ਪਰਲੋ ਵਾਲੇ ਦਿਨ ਬਲਵਾਨ ਸ਼ਿਵ (ਫਿਰ ਰਿਹਾ ਹੈ)।

ਜਿਉ ਰਿਸਿ ਡੰਡ ਲੀਏ ਜਮੁ ਆਵੈ ॥

जिउ रिसि डंड लीए जमु आवै ॥

(ਜਾ ਫਿਰ) ਜਿਵੇਂ ਯਮਰਾਜ ਡੰਡਾ ਲੈ ਕੇ ਆਉਂਦਾ ਹੈ,

ਤੈਸੇ ਹੀ ਮੁਸਲੀ ਛਬਿ ਪਾਵੈ ॥੨੧੬੭॥

तैसे ही मुसली छबि पावै ॥२१६७॥

ਉਸੇ ਤਰ੍ਹਾ ਬਲਰਾਮ ਸ਼ੋਭਾ ਪਾ ਰਿਹਾ ਸੀ ॥੨੧੬੭॥

ਰੁਕਮੀ ਭਯੋ ਗਦਾ ਗਹਿ ਠਾਢੋ ॥

रुकमी भयो गदा गहि ठाढो ॥

(ਦੂਜੇ ਪਾਸਿਓਂ) ਰੁਕਮੀ ਵੀ ਗਦਾ ਪਕੜ ਕੇ ਖੜੋ ਗਿਆ।

ਘਨੋ ਕ੍ਰੋਧ ਤਾ ਕੈ ਚਿਤਿ ਬਾਢੋ ॥

घनो क्रोध ता कै चिति बाढो ॥

ਉਸ ਦੇ ਚਿਤ ਵਿਚ ਬਹੁਤ ਕ੍ਰੋਧ ਵਧਿਆ ਹੋਇਆ ਸੀ।

ਭਾਜਤ ਭਯੋ ਨ ਸਾਮੁਹੇ ਆਯੋ ॥

भाजत भयो न सामुहे आयो ॥

(ਉਹ) ਭਜ ਕੇ ਨਹੀਂ ਗਿਆ (ਸਗੋਂ) ਸਾਹਮਣੇ ਆ ਕੇ ਡਟਿਆ ਹੈ।

ਆਇ ਹਲੀ ਸੋ ਜੁਧੁ ਮਚਾਯੋ ॥੨੧੬੮॥

आइ हली सो जुधु मचायो ॥२१६८॥

ਆ ਕੇ ਬਲਰਾਮ ਨਾਲ ਯੁੱਧ ਮਚਾਇਆ ਹੈ ॥੨੧੬੮॥

ਹਲੀ ਗਦਾ ਤਬ ਤਾ ਪਰ ਮਾਰੀ ॥

हली गदा तब ता पर मारी ॥

ਤਦ ਬਲਰਾਮ ਨੇ ਉਸ (ਰੁਕਮੀ) ਉਤੇ ਗਦਾ ਦਾ ਵਾਰ ਕੀਤਾ।

ਉਨ ਹੂ ਕੋਪ ਸੋ ਤਾ ਪਰ ਝਾਰੀ ॥

उन हू कोप सो ता पर झारी ॥

ਉਸ ਨੇ ਵੀ ਕ੍ਰੋਧ ਨਾਲ ਉਸ (ਬਲਰਾਮ) ਉਤੇ (ਗਦਾ) ਝਾੜ ਦਿੱਤੀ।

ਸ੍ਰਉਨਤ ਛੁਟਿਯੋ ਅਰੁਨ ਦੋਊ ਭਏ ॥

स्रउनत छुटियो अरुन दोऊ भए ॥

(ਦੋਹਾ ਦਾ) ਲਹੂ ਵਗਣ ਲਗਿਆ ਅਤੇ ਦੋਵੇਂ (ਲਹੂ ਨਾਲ) ਲਾਲ ਰੰਗ ਦੇ ਹੋ ਗਏ।

ਮਾਨਹੁ ਕ੍ਰੋਧ ਰੂਪ ਹੁਇ ਗਏ ॥੨੧੬੯॥

मानहु क्रोध रूप हुइ गए ॥२१६९॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਦੋਵੇਂ ਕ੍ਰੋਧ ਦਾ ਰੂਪ ਹੀ ਹੋ ਗਏ ਹੋਣ ॥੨੧੬੯॥

ਦੋਹਰਾ ॥

दोहरा ॥

ਦੋਹਰਾ:

ਦਾਤ ਕਾਢਿ ਇਕ ਹਸਤ ਥੋ ਸੋ ਇਹ ਨੈਨ ਨਿਹਾਰਿ ॥

दात काढि इक हसत थो सो इह नैन निहारि ॥

ਇਕ (ਵਿਅਕਤੀ) ਦੰਦ ਕਢ ਕੇ ਹਸ ਰਿਹਾ ਸੀ, ਉਸ ਨੂੰ ਇਸ (ਬਲਰਾਮ) ਨੇ ਅੱਖਾ ਨਾਲ ਵੇਖ ਲਿਆ।

ਰੁਕਮਿਨਿ ਜੁਧੁ ਕੋ ਛੋਰ ਕੈ ਤਾ ਪਰ ਚਲਿਯੋ ਹਕਾਰਿ ॥੨੧੭੦॥

रुकमिनि जुधु को छोर कै ता पर चलियो हकारि ॥२१७०॥

ਰੁਕਮੀ ਨਾਲ ਯੁੱਧ ਨੂੰ ਛਡ ਕੇ ਉਸ ਉਤੇ ਲਲਕਾਰਾ ਮਾਰ ਕੇ ਜਾ ਪਿਆ ॥੨੧੭੦॥

ਸਵੈਯਾ ॥

सवैया ॥

ਸਵੈਯਾ:

ਸਭ ਤੋਰ ਕੈ ਦਾਤ ਦਏ ਤਿਹ ਕੇ ਬਲਭਦ੍ਰ ਗਦਾ ਸੰਗ ਪੈ ਗਹਿ ਕੈ ॥

सभ तोर कै दात दए तिह के बलभद्र गदा संग पै गहि कै ॥

ਬਲਰਾਮ ਨੇ ਗਦਾ ਨੂੰ ਪਕੜ ਕੇ ਉਸ ਨਾਲ ਉਸ ਦੇ ਸਾਰੇ ਦੰਦ ਤੋੜ ਸੁਟੇ।

ਦੋਊ ਮੂਛ ਉਖਾਰ ਲਈ ਤਿਹ ਕੀ ਅਤਿ ਸ੍ਰਉਨ ਚਲਿਯੋ ਤਿਹ ਤੇ ਬਹਿ ਕੈ ॥

दोऊ मूछ उखार लई तिह की अति स्रउन चलियो तिह ते बहि कै ॥

ਉਸ ਦੀਆਂ ਦੋਵੇਂ ਮੁੱਛਾ ਪੁਟ ਸੁਟੀਆਂ। ਉਸ ਦਾ ਬਹੁਤ ਲਹੂ ਵਗਣ ਲਗ ਗਿਆ।

ਫਿਰਿ ਅਉਰ ਹਨੇ ਬਲਵੰਤ ਘਨੇ ਕਬਿ ਸ੍ਯਾਮ ਕਹੈ ਚਿਤ ਮੈ ਚਹਿ ਕੈ ॥

फिरि अउर हने बलवंत घने कबि स्याम कहै चित मै चहि कै ॥

ਕਵੀ ਸ਼ਿਆਮ ਕਹਿੰਦੇ ਹਨ, ਫਿਰ ਚਿਤ ਵਿਚ ਚਾਉ ਪੈਦਾ ਕਰ ਕੇ ਹੋਰ ਬਹੁਤ ਸਾਰੇ ਬਲਵਾਨ ਮਾਰ ਦਿੱਤੇ।

ਫਿਰਿ ਆਇ ਭਿਰਿਯੋ ਰੁਕਮੀ ਸੰਗ ਯੌ ਤੁਹਿ ਮਾਰਤ ਹਉ ਮੁਖ ਤੇ ਕਹਿ ਕੈ ॥੨੧੭੧॥

फिरि आइ भिरियो रुकमी संग यौ तुहि मारत हउ मुख ते कहि कै ॥२१७१॥

ਫਿਰ ਆ ਕੇ ਰੁਕਮੀ ਨਾਲ ਯੁੱਧ ਕਰਨ ਲਗ ਪਿਆ ਅਤੇ 'ਤੈਨੂੰ ਮਾਰਦਾ ਹਾ', ਇਸ ਤਰ੍ਹਾ ਮੂੰਹ ਤੋਂ ਕਹਿ ਕੇ (ਯੁੱਧ ਰਚਾ ਦਿੱਤਾ) ॥੨੧੭੧॥

ਧਾਵਤ ਭਯੋ ਰੁਕਮੀ ਪੈ ਹਲੀ ਕਬਿ ਸ੍ਯਾਮ ਕਹੈ ਚਿਤਿ ਰੋਸ ਬਢੈ ਕੈ ॥

धावत भयो रुकमी पै हली कबि स्याम कहै चिति रोस बढै कै ॥

ਕਵੀ ਸ਼ਿਆਮ ਕਹਿੰਦੇ ਹਨ, ਬਲਰਾਮ ਮਨ ਵਿਚ ਗੁੱਸੇ ਨੂੰ ਵਧਾ ਕੇ ਰੁਕਮੀ ਉਤੇ ਟੁਟ ਕੇ ਪੈ ਗਿਆ।

ਰੋਮ ਖਰੇ ਕਰਿ ਕੈ ਅਪੁਨੇ ਪੁਨਿ ਅਉਰ ਪ੍ਰਚੰਡ ਗਦਾ ਕਰਿ ਲੈ ਕੈ ॥

रोम खरे करि कै अपुने पुनि अउर प्रचंड गदा करि लै कै ॥

ਆਪਣੇ ਰੋਮ ਖੜੇ ਕਰ ਕੇ ਅਤੇ ਹੱਥ ਵਿਚ ਪ੍ਰਚੰਡ ਗਦਾ ਪਕੜ ਕੇ

ਆਵਤ ਭਯੋ ਉਤ ਤੇ ਸੋਊ ਬੀਰ ਸੁ ਆਪਸ ਮੈ ਰਨ ਦੁੰਦ ਮਚੈ ਕੈ ॥

आवत भयो उत ते सोऊ बीर सु आपस मै रन दुँद मचै कै ॥

ਉਧਰੋਂ ਉਹ ਯੁੱਧਵੀਰ (ਰੁਕਮੀ) ਵੀ ਆ ਗਿਆ ਅਤੇ ਰਣ ਵਿਚ ਆਪਸ ਵਿਚ ਦੁਅੰਦ ਯੁੱਧ ਮਚਾ ਦਿੱਤਾ।

ਹੁਇ ਬਿਸੰਭਾਰ ਪਰੇ ਦੋਊ ਬੀਰ ਧਰਾ ਪਰ ਘਾਇਨ ਕੇ ਸੰਗ ਘੈ ਕੈ ॥੨੧੭੨॥

हुइ बिसंभार परे दोऊ बीर धरा पर घाइन के संग घै कै ॥२१७२॥

ਘਾਓਆਂ ਨਾਲ ਜ਼ਖ਼ਮੀ ਹੋ ਕੇ ਦੋਵੇਂ ਸ਼ੂਰਵੀਰ ਬੇਸੁਧ ਹੋ ਕੇ ਧਰਤੀ ਉਤੇ ਡਿਗ ਪਏ ॥੨੧੭੨॥

ਚੌਪਈ ॥

चौपई ॥

ਚੌਪਈ:

ਪਹਰ ਦੋਇ ਤਹ ਜੁਧੁ ਮਚਾਯੋ ॥

पहर दोइ तह जुधु मचायो ॥

ਉਨ੍ਹਾ ਨੇ ਦੋ ਪਹਿਰ ਯੁੱਧ ਕੀਤਾ।

ਏਕ ਨ ਦੋ ਮੈ ਮਾਰਨ ਪਾਯੋ ॥

एक न दो मै मारन पायो ॥

(ਦੋਹਾ ਵਿਚੋਂ) ਇਕ ਵੀ ਦੂਜੇ ਨੂੰ ਨਾ ਮਾਰ ਸਕਿਆ।

ਬਿਹਬਲ ਹੋਇ ਦੋਊ ਧਰਿ ਪਰੇ ॥

बिहबल होइ दोऊ धरि परे ॥

ਦੋਵੇਂ ਘਬਰਾ ਕੇ ਧਰਤੀ ਉਤੇ ਡਿਗ ਪਏ।

ਜੀਵਤ ਬਚੇ ਸੁ ਮਾਨਹੋ ਮਰੇ ॥੨੧੭੩॥

जीवत बचे सु मानहो मरे ॥२१७३॥

(ਭਾਵੇਂ) ਜੀਉਂਦੇ ਬਚ ਗਏ (ਪਰ) ਲਗਦੇ ਮਰੇ ਹੋਏ ਹੀ ਸਨ ॥੨੧੭੩॥

ਬਿਮੁਛਿਤ ਹ੍ਵੈ ਫਿਰ ਜੁਧ ਮਚਾਯੋ ॥

बिमुछित ह्वै फिर जुध मचायो ॥

ਹੋਸ਼ ਵਿਚ ਆ ਕੇ ਫਿਰ ਯੁੱਧ ਮਚਾ ਦਿੱਤਾ।

ਕਉਤੁਕ ਸਭ ਲੋਕਨ ਦਰਸਾਯੋ ॥

कउतुक सभ लोकन दरसायो ॥

(ਇਹ) ਕੌਤਕ ਸਭ ਲੋਕਾ ਨੇ ਵੇਖਿਆ।

ਕ੍ਰੋਧਿਤ ਹੁਇ ਸੁ ਯਾ ਬਿਧਿ ਅਰੈ ॥

क्रोधित हुइ सु या बिधि अरै ॥

ਕ੍ਰੋਧਵਾਨ ਹੋ ਕੇ ਉਹ ਇਸ ਤਰ੍ਹਾ ਲੜਦੇ ਸਨ,

ਕੇਹਰਿ ਦੁਇ ਜਨੁ ਬਨ ਮੈ ਲਰੈ ॥੨੧੭੪॥

केहरि दुइ जनु बन मै लरै ॥२१७४॥

ਮਾਨੋ ਬਨ ਵਿਚ ਦੋ ਸ਼ੇਰ ਲੜ ਰਹੇ ਹੋਣ ॥੨੧੭੪॥

ਸਵੈਯਾ ॥

सवैया ॥

ਸਵੈਯਾ:

ਜੁਧ ਬਿਖੇ ਥਕ ਗਯੋ ਰੁਕਮੀ ਤਬ ਧਾਇ ਹਲੀ ਇਕ ਘਾਇ ਚਲਾਯੋ ॥

जुध बिखे थक गयो रुकमी तब धाइ हली इक घाइ चलायो ॥

ਯੁੱਧ ਵਿਚ ਰੁਕਮੀ ਥਕ ਗਿਆ, ਤਦ ਬਲਰਾਮ ਨੇ ਭਜ ਕੇ (ਉਸ ਉਤੇ) ਇਕ ਵਾਰ ਕਰ ਦਿੱਤਾ।

ਤਉ ਉਨ ਹੂ ਅਰਿ ਕੋ ਪੁਨਿ ਘਾਇ ਸੁ ਆਵਤ ਮਾਰਗ ਮੈ ਲਖਿ ਪਾਯੋ ॥

तउ उन हू अरि को पुनि घाइ सु आवत मारग मै लखि पायो ॥

ਤਦ ਉਸ ਨੇ ਵੈਰੀ ਦੇ ਵਾਰ ਨੂੰ ਆਉਂਦੇ ਹੋਇਆਂ ਮਾਰਗ ਵਿਚ ਹੀ ਲਿਆ।

ਤਉ ਹੀ ਸੰਭਾਰਿ ਗਦਾ ਅਪੁਨੀ ਅਰੁ ਚਿਤ ਬਿਖੈ ਅਤਿ ਰੋਸ ਬਢਾਯੋ ॥

ਤਉ ਹੀ ਸੰਭਾਰਿ ਗਦਾ ਅਪੁਨੀ ਅਰੁ ਚਿਤ ਬਿਖੈ ਅਤਿ ਰੋਸ ਬਢਾਯੋ ॥

ਉਸੇ ਵੇਲੇ ਹੀ ਆਪਣੀ ਗਦਾ ਸੰਭਾਲ ਕੇ ਚਿਤ ਵਿਚ ਬਹੁਤ ਕ੍ਰੋਧ ਵਧਾਇਆ।

ਸ੍ਯਾਮ ਭਨੈ ਤਿਹ ਬੀਰ ਤਬੈ ਸੁ ਗਦਾ ਕੋ ਗਦਾ ਸੰਗਿ ਘਾਇ ਬਚਾਯੋ ॥੨੧੭੫॥

स्याम भनै तिह बीर तबै सु गदा को गदा संगि घाइ बचायो ॥२१७५॥

(ਕਵੀ) ਸ਼ਿਆਮ ਕਹਿੰਦੇ ਹਨ, ਉਸ ਯੋਧੇ ਨੇ ਉਦੋਂ ਹੀ ਗਦਾ ਨਾਲ ਗਦਾ ਦੇ ਵਾਰ ਨੂੰ ਬਚਾ ਲਿਆ ॥੨੧੭੫॥

ਸ੍ਯਾਮ ਭਨੈ ਅਰਿ ਕੋ ਜਬ ਹੀ ਇਹ ਆਵਤ ਘਾਇ ਕੋ ਬੀਚ ਨਿਵਾਰਿਯੋ ॥

स्याम भनै अरि को जब ही इह आवत घाइ को बीच निवारियो ॥

(ਕਵੀ) ਸ਼ਿਆਮ ਕਹਿੰਦੇ ਹਨ, (ਬਲਰਾਮ ਨੇ) ਜਦੋਂ ਵੈਰੀ ਨੂੰ (ਵੇਖਿਆ ਕਿ) ਉਸ ਨੇ ਆਉਂਦੇ ਹੋਰ ਵਾਰ ਨੂੰ ਵਿਚੋਂ ਹੀ ਰੋਕ ਦਿੱਤਾ ਹੈ।

ਤਉ ਬਲਭਦ੍ਰ ਮਹਾ ਰਿਸਿ ਠਾਨਿ ਸੁ ਅਉਰ ਗਦਾ ਹੂ ਕੋ ਘਾਉ ਪ੍ਰਹਾਰਿਯੋ ॥

तउ बलभद्र महा रिसि ठानि सु अउर गदा हू को घाउ प्रहारियो ॥

ਤਦ ਬਲਰਾਮ ਨੇ ਕ੍ਰੋਧ ਕਰ ਕੇ, ਗਦਾ ਦਾ ਇਕ ਹੋਰ ਵਾਰ ਕਰ ਦਿੱਤਾ।

ਸੋ ਇਹ ਕੇ ਸਿਰ ਭੀਤਰ ਲਾਗ ਗਯੋ ਇਨ ਹੂ ਨਹੀ ਨੈਕੁ ਸੰਭਾਰਿਯੋ ॥

सो इह के सिर भीतर लाग गयो इन हू नही नैकु संभारियो ॥

ਉਹ ਇਸ (ਰੁਕਮੀ) ਦੇ ਸਿਰ ਵਿਚ ਜਾ ਲਗਾ ਅਤੇ ਇਸ ਨੂੰ ਜ਼ਰਾ ਜਿੰਨੀ ਵੀ ਸੰਭਾਲ ਨਾ ਰਹੀ।

ਝੂਮ ਕੈ ਦੇਹ ਪਰਿਯੋ ਧਰਨੀ ਰੁਕਮੀ ਪੁਨਿ ਅੰਤ ਕੇ ਧਾਮਿ ਸਿਧਾਰਿਯੋ ॥੨੧੭੬॥

झूम कै देह परियो धरनी रुकमी पुनि अंत के धामि सिधारियो ॥२१७६॥

ਰੁਕਮੀ ਦੀ ਦੇਹ ਘੁੰਮੇਰੀ ਖਾ ਕੇ ਧਰਤੀ ਉਤੇ ਡਿਗ ਪਈ ਅਤੇ ਫਿਰ ਉਹ ਯਮਲੋਕ ਨੂੰ ਚਲਾ ਗਿਆ ॥੨੧੭੬॥

ਭ੍ਰਾਤ ਜਿਤੇ ਰੁਕਮੀ ਕੇ ਹੁਤੇ ਬਧ ਭ੍ਰਾਤ ਨਿਹਾਰਿ ਕੈ ਕ੍ਰੋਧ ਭਰੇ ॥

भ्रात जिते रुकमी के हुते बध भ्रात निहारि कै क्रोध भरे ॥

ਰੁਕਮੀ ਦੇ ਜਿਤਨੇ ਭਰਾ ਸਨ, ਭਰਾ ਦਾ ਬਧ ਵੇਖ ਕੇ ਕ੍ਰੋਧ ਨਾਲ ਭਰ ਗਏ।

ਬਰਛੀ ਅਰੁ ਬਾਨ ਕਮਾਨ ਕ੍ਰਿਪਾਨ ਗਦਾ ਗਹਿ ਯਾ ਪਰ ਆਇ ਪਰੇ ॥

बरछी अरु बान कमान कृपान गदा गहि या पर आइ परे ॥

ਬਰਛੀ, ਧਨੁਸ਼-ਬਾਣ, ਤਲਵਾਰ ਅਤੇ ਗਦਾ (ਆਦਿ ਸ਼ਸਤ੍ਰ) ਪਕੜ ਕੇ ਇਸ (ਬਲਰਾਮ) ਉਤੇ ਆ ਪਏ।

ਕਿਲਕਾਰ ਦਸੋ ਦਿਸ ਘੇਰਤ ਭੇ ਮੁਸਲੀਧਰ ਤੇ ਨ ਰਤੀ ਕੁ ਡਰੇ ॥

किलकार दसो दिस घेरत भे मुसलीधर ते न रती कु डरे ॥

ਕਿਲਕਾਰੀਆਂ ਮਾਰ ਕੇ ਦਸਾ ਦਿਸ਼ਾਵਾ ਤੋਂ ਬਲਰਾਮ ਨੂੰ ਘੇਰ ਲਿਆ ਅਤੇ (ਉਸ ਤੋਂ) ਬਿਲਕੁਲ ਨਾ ਡਰੇ।

ਨਿਸ ਕੋ ਮਨੋ ਹੇਰਿ ਪਤੰਗ ਦੀਆ ਪਰ ਨੈਕੁ ਡਰੇ ਨਹੀ ਟੂਟ ਪਰੇ ॥੨੧੭੭॥

निस को मनो हेरि पतंग दीआ पर नैकु डरे नही टूट परे ॥२१७७॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਤ ਵੇਲੇ ਦੀਪਕ ਨੂੰ ਵੇਖ ਕੇ ਪਤੰਗੇ ਟੁਟ ਕੇ ਪੈ ਗਏ ਹੋਣ ਅਤੇ ਜ਼ਰਾ ਜਿੰਨੇ ਵੀ ਡਰੇ ਨਾ ਹੋਣ ॥੨੧੭੭॥

ਸੰਗ ਹਲਾਯੁਧ ਕੇ ਉਨ ਹੂ ਸੁ ਉਤੈ ਅਤਿ ਕ੍ਰੋਧ ਹੁਇ ਜੁਧੁ ਮਚਾਯੋ ॥

संग हलायुध के उन हू सु उतै अति क्रोध हुइ जुधु मचायो ॥

ਉਨ੍ਹਾ ਨੇ ਬਹੁਤ ਕ੍ਰੋਧਿਤ ਹੋ ਕੇ ਬਲਰਾਮ ਨਾਲ ਉਥੇ ਬਹੁਤ ਭਾਰੀ ਯੁੱਧ ਮਚਾ ਦਿੱਤਾ।

ਭ੍ਰਾਤ ਕੋ ਜੁਧ ਭਯੋ ਤ੍ਰੀਅ ਭ੍ਰਾਤ ਕੇ ਸੰਗ ਇਹੈ ਪ੍ਰਭ ਜੂ ਸੁਨਿ ਪਾਯੋ ॥

भ्रात को जुध भयो त्रीअ भ्रात के संग इहै प्रभ जू सुनि पायो ॥

(ਆਪਣੇ) ਭਰਾ ਦਾ ਪਤਨੀ ਦੇ ਭਰਾਵਾ ਨਾਲ ਯੁੱਧ ਹੋ ਰਿਹਾ ਹੈ, ਕ੍ਰਿਸ਼ਨ ਨੇ ਵੀ ਇਹ ਸੁਣ ਲਿਆ।

ਬੈਠ ਬਿਚਾਰ ਕੀਯੋ ਸਭ ਹੂੰ ਜੁ ਸਬੈ ਜਦੁਬੀਰ ਕੁਟੰਬ ਬੁਲਾਯੋ ॥

बैठ बिचार कीयो सभ हूँ जु सबै जदुबीर कुटंब बुलायो ॥

ਸ੍ਰੀ ਕ੍ਰਿਸ਼ਨ ਨੇ ਸਾਰੇ ਟਬਰ ਨੂੰ ਬੁਲਾ ਲਿਆ ਅਤੇ ਸਾਰਿਆਂ ਨੇ ਬੈਠ ਕੇ ਵਿਚਾਰ ਕੀਤਾ।

ਅਉਰ ਕਥਾ ਦਈ ਛੋਰ ਹਲੀ ਕੀ ਸਹਾਇ ਕਉ ਕੋਪਿ ਕ੍ਰਿਪਾਨਿਧਿ ਧਾਯੋ ॥੨੧੭੮॥

अउर कथा दई छोर हली की सहाइ कउ कोपि कृपानिधि धायो ॥२१७८॥

ਹੋਰ ਸਾਰੀ ਗੱਲ (ਕਥ) ਛਡ ਕੇ ਬਲਰਾਮ ਦੀ ਸਹਾਇਤਾ ਲਈ ਕ੍ਰਿਸ਼ਨ ਨੇ ਹਮਲਾ ਕਰ ਦਿੱਤਾ ॥੨੧੭੮॥

ਦੋਹਰਾ ॥

दोहरा ॥

ਦੋਹਰਾ:

ਜਮ ਰੂਪੀ ਬਲਭਦ੍ਰ ਪਿਖਿ ਹਰਿ ਆਗਮ ਸੁਨਿ ਪਾਇ ॥

जम रूपी बलभद्र पिखि हरि आगम सुनि पाइ ॥

ਯਮ ਰੂਪ ਬਲਰਾਮ ਨੂੰ ਵੇਖ ਕੇ ਅਤੇ ਸ੍ਰੀ ਕ੍ਰਿਸ਼ਨ ਦਾ ਆਉਣਾ ਸੁਣ ਕੇ

ਬੁਧਵੰਤਨ ਤਿਹ ਭਾਈਅਨ ਕਹੀ ਸੁ ਕਹਉ ਸੁਨਾਇ ॥੨੧੭੯॥

बुधवंतन तिह भाईअन कही सु कहउ सुनाइ ॥२१७९॥

ਬੁੱਧੀਮਾਨਾ ਨੇ ਉਨ੍ਹਾ ਭਰਾਵਾ ਨੂੰ ਜੋ ਗੱਲ ਕਹੀ, ਉਹ ਕਹਿ ਕੇ ਸੁਣਾਦਾ ਹਾ, ॥੨੧੭੯॥

ਸਵੈਯਾ ॥

सवैया ॥

ਸਵੈਯਾ:

ਦੇਖਿ ਅਨੀ ਜਦੁਬੀਰ ਘਨੀ ਲੀਏ ਆਵਤ ਹੈ ਡਰੁ ਤੋਹਿ ਨ ਆਵੈ ॥

देखि अनी जदुबीर घनी लीए आवत है डरु तोहि न आवै ॥

ਵੇਖੋ, ਕ੍ਰਿਸ਼ਨ ਬਹੁਤ ਸਾਰੀ ਸੈਨਾ ਲੈ ਕੇ ਆ ਰਿਹਾ ਹੈ, ਤੁਹਾਨੂੰ ਡਰ ਨਹੀਂ ਲਗਦਾ।

ਕਉਨ ਬਲੀ ਪ੍ਰਗਟਿਯੋ ਭੂਅ ਮੈ ਤੁਮ ਹੀ ਨ ਕਹੋ ਇਨ ਸੋ ਸਮੁਹਾਵੈ ॥

कउन बली प्रगटियो भूअ मै तुम ही न कहो इन सो समुहावै ॥

ਕਿਹੜਾ ਬਲਵਾਨ ਧਰਤੀ ਉਤੇ ਪ੍ਰਗਟ ਹੋਇਆ ਹੈ, ਤੁਸੀਂ ਹੀ ਕਿਉਂ ਨਹੀਂ ਦਸਦੇ, ਜੋ ਇਨ੍ਹਾ ਸਾਹਮਣੇ ਡਟੇਗਾ।

ਜਉ ਜੜ ਕੈ ਹਠ ਹੀ ਭਿਰ ਹੈ ਤੁ ਕਹਾ ਫਿਰ ਜੀਵਤ ਧਾਮਹਿ ਆਵੈ ॥

जउ जड़ कै हठ ही भिर है तु कहा फिर जीवत धामहि आवै ॥

ਜੋ ਮੂਰਖ ਹਠ ਕਰ ਕੇ ਲੜੇਗਾ, ਤਾ ਕੀ ਉਹ ਫਿਰ ਜੀਉਂਦਾ ਘਰ ਪਰਤੇਗਾ।

ਆਜ ਸੋਊ ਬਚਿ ਹੈ ਇਹ ਅਉਸਰ ਜੋ ਭਜਿ ਕੈ ਭਟ ਪ੍ਰਾਨ ਬਚਾਵੈ ॥੨੧੮੦॥

आज सोऊ बचि है इह अउसर जो भजि कै भट प्रान बचावै ॥२१८०॥

ਅਜ ਇਸ ਮੌਕੇ ਉਹੀ ਬਚੇਗਾ, ਜੋ ਯੋਧਾ ਭਜ ਕੇ (ਆਪਣੇ) ਪ੍ਰਾਣ ਬਚਾ ਲਵੇਗਾ ॥੨੧੮੦॥

ਤਉ ਲਗ ਹੀ ਜੁਤ ਕੋਪ ਕ੍ਰਿਪਾਨਿਧਿ ਆਹਵ ਕੀ ਛਿਤ ਭੀਤਰ ਆਏ ॥

तउ लग ही जुत कोप कृपानिधि आहव की छित भीतर आए ॥

ਉਦੋਂ ਤਕ ਹੀ ਕ੍ਰੋਧਵਾਨ ਹੋਏ ਸ੍ਰੀ ਕ੍ਰਿਸ਼ਨ ਯੁੱਧ-ਭੂਮੀ ਵਿਚ ਆ ਗਏ।

ਸ੍ਰਉਣ ਭਰਿਯੋ ਬਲਿਭਦ੍ਰ ਪਿਖਿਯੋ ਬਿਨੁ ਪ੍ਰਾਨ ਪਰੇ ਰੁਕਮੀ ਦਰਸਾਏ ॥

स्रउण भरियो बलिभद्र पिखियो बिनु प्रान परे रुकमी दरसाए ॥

ਲਹੂ ਨਾਲ ਲਿਬੜੇ ਹੋਏ ਬਲਰਾਮ ਨੂੰ ਵੇਖਿਆ ਅਤੇ ਬਿਨਾ ਪ੍ਰਾਣਾ ਦੇ ਪਏ ਹੋਏ ਰੁਕਮੀ ਵਲ ਵੀ ਨਜ਼ਰ ਮਾਰੀ।

ਭੂਪਤ ਅਉਰ ਘਨੇ ਹੀ ਪਿਖੇ ਕਬਿ ਸ੍ਯਾਮ ਭਨੈ ਹਰਿ ਘਾਇਨ ਆਏ ॥

भूपत अउर घने ही पिखे कबि स्याम भनै हरि घाइन आए ॥

ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੇ ਹੋਰ ਵੀ ਜ਼ਖ਼ਮਾ ਨਾਲ ਘਾਇਲ ਹੋਏ ਬਹੁਤ ਸਾਰੇ ਰਾਜੇ ਵੇਖੇ।

ਭ੍ਰਾਤ ਕਉ ਦੇਖ ਪ੍ਰਸੰਨ ਭਏ ਬਲਿ ਨਾਰਿ ਕੋ ਦੇਖਤ ਨੈਨ ਨਿਵਾਏ ॥੨੧੮੧॥

भ्रात कउ देख प्रसंन भए बलि नारि को देखत नैन निवाए ॥२१८१॥

ਭਰਾ ਨੂੰ ਵੇਖ ਕੇ ਪ੍ਰਸੰਨ ਹੋਏ ਅਤੇ ਸਦਕੇ ਹੋਏ (ਪਰ) ਇਸਤਰੀ ਨੂੰ ਵੇਖ ਕੇ ਅੱਖਾ ਨੀਵੀਆਂ ਕਰ ਲਈਆਂ (ਕਿਉਂਕਿ ਬਲਰਾਮ ਤੋਂ ਉਸ ਦਾ ਭਰਾ ਮਾਰਿਆ ਗਿਆ ਸੀ) ॥੨੧੮੧॥

ਰਥ ਤੇ ਤਬ ਆਪਹਿ ਧਾਇ ਕੈ ਸ੍ਯਾਮ ਜੂ ਜਾਇ ਹਲੀ ਕਹੁ ਅੰਕਿ ਲੀਓ ॥

रथ ते तब आपहि धाइ कै स्याम जू जाइ हली कहु अंकि लीओ ॥

ਰਥ ਉਤੋਂ ਉਸੇ ਵੇਲੇ ਸ੍ਰੀ ਕ੍ਰਿਸ਼ਨ (ਉਤਰ ਕੇ) ਬਲਰਾਮ ਨੂੰ ਜਾ ਕੇ ਜਫੀ ਵਿਚ ਲੈ ਲਿਆ।

ਫੁਨਿ ਅਉਰਨ ਜਾਹਿ ਗਹਿਯੋ ਰੁਕਮੀ ਤਿਹ ਕੋ ਸੁ ਭਲੀ ਬਿਧਿ ਦਾਹ ਕੀਓ ॥

फुनि अउरन जाहि गहियो रुकमी तिह को सु भली बिधि दाह कीओ ॥

ਫਿਰ ਹੋਰਨਾ ਨੇ ਜਾ ਕੇ ਰੁਕਮੀ ਨੂੰ ਚੁਕ ਲਿਆ ਅਤੇ ਉਸ ਦਾ ਚੰਗੀ ਤਰ੍ਹਾ ਸਸਕਾਰ ਕੀਤਾ।

ਉਤਿ ਦਉਰਿ ਰੁਕਮਨ ਭਇਯਨ ਬੀਚ ਗਈ ਤਿਨ ਜਾਏ ਸਮੋਧ ਕੀਓ ॥

उति दउरि रुकमन भइयन बीच गई तिन जाए समोध कीओ ॥

ਉਧਰ ਰੁਕਮਨੀ ਦੌੜ ਕੇ ਭਰਾਵਾ ਵਿਚ (ਖੜੋ) ਗਈ ਅਤੇ ਜਾ ਕੇ ਸਮਝਾਇਆ

ਕਿਹ ਕਾਜ ਕਹਿਯੋ ਇਨ ਸੋ ਤੁਮ ਜੁਝ ਕੀਯੋ ਜਿਨ ਸੋ ਭਟ ਕੋ ਨ ਬੀਓ ॥੨੧੮੨॥

किह काज कहियो इन सो तुम जूझ कीयो जिन सो भट को न बीओ ॥२१८२॥

ਕਿ ਤੁਸੀਂ ਇਨ੍ਹਾ ਨਾਲ ਕਿਸ ਲਈ ਯੁੱਧ ਕੀਤਾ ਹੈ ਜਿਨ੍ਹਾ ਦੇ ਬਰਾਬਰ ਹੋਰ ਕੋਈ ਯੋਧਾ ਨਹੀਂ ਹੈ ॥੨੧੮੨॥

ਚੌਪਈ ॥

चौपई ॥

ਚੌਪਈ:

ਤਿਨ ਯੌ ਸ੍ਯਾਮ ਸਮੋਧ ਕਰਾਯੋ ॥

तिन यौ स्याम समोध करायो ॥

ਉਨ੍ਹਾ ਨੂੰ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾ ਸਮਝਾਇਆ

ਪੌਤ੍ਰ ਬਧੂ ਲੈ ਡੇਰਨ ਆਯੋ ॥

पौत्र बधू लै डेरन आयो ॥

ਅਤੇ ਪੋਤਰੇ ਦੀ ਵਹੁਟੀ ਲੈ ਕੇ (ਆਪਣੇ) ਡੇਰੇ ਵਚ ਆ ਗਏ।

ਸ੍ਯਾਮ ਕਥਾ ਹ੍ਵੈ ਹੈ ਮੈ ਕੈਹਉ ॥

स्याम कथा ह्वै है मै कैहउ ॥

ਸ੍ਰੀ ਕ੍ਰਿਸ਼ਨ ਦੀ ਜਿਸ ਤਰ੍ਹਾ ਦੀ ਕਥਾ ਹੋਵੇਗੀ,

ਸ੍ਰੋਤਨ ਭਲੀ ਭਾਤਿ ਰਿਝਵੈ ਹਉ ॥੨੧੮੩॥

स्रोतन भली भाति रिझवै हउ ॥२१८३॥

ਮੈਂ ਕਹਾਗਾ ਅਤੇ ਸਰੋਤਿਆਂ ਨੂੰ ਚੰਗੀ ਤਰ੍ਹਾ ਰਿਝਾਵਾਗਾ ॥੨੧੮੩॥

ਇਤਿ ਸ੍ਰੀ ਬਚਿਤ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਪੌਤ੍ਰ ਬਿਆਹ ਰੁਕਮੀ ਬਧ ਕਰਤ ਭਏ ਧਿਆਇ ਸਮਾਪਤਮ ॥

इति स्री बचित नाटक ग्रंथे कृसनावतारे पौत्र बिआह रुकमी बध करत भए धिआइ समापतम ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦਾ ਪੋਤਰੇ ਦੇ ਵਿਆਹ ਅਤੇ ਰੁਕਮੀ ਦੇ ਬਧ ਵਾਲਾ ਅਧਿਆਇ ਸਮਾਪਤ।

ਅਥ ਊਖਾ ਕੋ ਬਿਆਹ ਕਥਨੰ ॥

अथ ऊखा को बिआह कथनं ॥

ਹੁਣ ਊਖਾ ਦੇ ਵਿਆਹ ਦਾ ਕਥਨ

ਦਸ ਸੈ ਭੁਜਾ ਕੋ ਗਰਬੁ ਹਰਨ ਕਥਨੰ ॥

दस सै भुजा को गरबु हरन कथनं ॥

ਅਤੇ ਦਸ ਹਜ਼ਾਰ ਭੁਜਾਵਾ ਵਾਲੇ ਦਾ ਗਰਬ ਨਸ਼ਟ ਕਰਨ ਦਾ ਕਥਨ

ਚੌਪਈ ॥

चौपई ॥

ਚੌਪਈ:

ਜਦੁਪਤਿ ਪੌਤ੍ਰ ਬ੍ਯਾਹ ਘਰ ਆਯੋ ॥

जदुपति पौत्र ब्याह घर आयो ॥

ਜਦ ਸ੍ਰੀ ਕ੍ਰਿਸ਼ਨ ਪੋਤਰੇ ਨੂੰ ਵਿਆਹ ਦੇ ਘਰ ਪਰਤ ਆਏ

ਅਤਿ ਚਿਤਿ ਅਪਨੇ ਹਰਖ ਬਢਾਯੋ ॥

अति चिति अपने हरख बढायो ॥

(ਤਾ ਉਨ੍ਹਾ ਨੇ) ਆਪਣੇ ਮਨ ਵਿਚ ਬਹੁਤ ਆਨੰਦ ਵਧਾ ਲਿਆ ਸੀ।

ਗਰਬ ਉਤੈ ਦਸ ਸੈ ਭੁਜ ਕੀਨੋ ॥

गरब उतै दस सै भुज कीनो ॥

ਉਧਰ ਹਜ਼ਾਰ ਬਾਹਵਾ ਵਾਲੇ (ਸਹਸ੍ਰਬਾਹੁ) ਨੇ (ਮਨ ਵਿਚ) ਅਭਿਮਾਨ ਕੀਤਾ

ਮੈ ਬਰੁ ਮਹਾਰੁਦ੍ਰ ਤੇ ਲੀਨੋ ॥੨੧੮੪॥

मै बरु महारुद्र ते लीनो ॥२१८४॥

ਕਿ ਮੈਂ ਮਹਾ ਰੁਦ੍ਰ ਪਾਸੋਂ ਵਰ ਲਿਆ ਹੋਇਆ ਹੈ ॥੨੧੮੪॥

ਸਵੈਯਾ ॥

सवैया ॥

ਸਵੈਯਾ:

ਗਾਲ ਬਜਾਇ ਭਲੀ ਬਿਧਿ ਸੋ ਅਰੁ ਤਾਲ ਸਭੋ ਸੰਗਿ ਹਾਥਨ ਦੀਨੋ ॥

गाल बजाइ भली बिधि सो अरु ताल सभो संगि हाथन दीनो ॥

ਚੰਗੀ ਤਰ੍ਹਾ ਗਲ੍ਹਾ ਨੂੰ ਵਜਾ ਕੇ (ਅਰਥਾਤ ਬਕਰੇ ਦੀ ਆਵਾਜ਼ ਕਢ ਕੇ) ਅਤੇ ਸਾਰਿਆਂ ਹੱਥਾ ਨੂੰ ਮਿਲਾ ਕੇ ਤਾਲ ਦਿੱਤਾ।

ਜੈਸੇ ਲਿਖੀ ਬਿਧਿ ਬੇਦ ਬਿਖੈ ਤਿਹ ਭੂਪ ਤਿਹੀ ਬਿਧਿ ਸੋ ਤਪੁ ਕੀਨੋ ॥

जैसे लिखी बिधि बेद बिखै तिह भूप तिही बिधि सो तपु कीनो ॥

ਜਿਸ ਤਰ੍ਹਾ ਦੀ ਵਿਧੀ ਵੇਦਾ ਵਿਚ ਲਿਖੀ ਹੈ, ਰਾਜੇ ਨੇ ਉਸ ਵਿਧੀ ਨਾਲ ਤਪ ਕੀਤਾ।

ਜਗਿ ਕਰੇ ਸਭ ਹੀ ਬਿਧਿ ਪੂਰਬ ਕਉਨ ਬਿਧਾਨ ਬਿਨਾ ਨਹੀ ਹੀਨੋ ॥

जगि करे सभ ही बिधि पूरब कउन बिधान बिना नही हीनो ॥

ਸਾਰਿਆਂ ਯੱਗਾ ਨੂੰ ਵਿਧੀ ਪੂਰਵਕ ਕੀਤਾ ਅਤੇ ਕੋਈ ਵੀ ਬਿਧਾਨ ਤੋਂ ਬਿਨਾ ਨਹੀਂ ਕੀਤਾ, (ਜਿਸ ਕਰ ਕੇ ਕੋਈ ਵੀ) ਨਿਸਫਲ (ਨ ਹੋਇਆ)।

ਰੁਦ੍ਰ ਰਿਝਾਇ ਕਹਿਯੋ ਇਹ ਭਾਤਿ ਸੁ ਹੋ ਕੁਟਵਾਰ ਇਹੀ ਬਰੁ ਲੀਨੋ ॥੨੧੮੫॥

रुद्र रिझाइ कहियो इह भाति सु हो कुटवार इही बरु लीनो ॥२१८५॥

ਰੁਦ੍ਰ ਨੂੰ ਪ੍ਰਸ਼ਨ ਕਰ ਕੇ ਇਸ ਤਰ੍ਹਾ ਕਿਹਾ, 'ਹੋ ਕੁਟਵਾਰ' (ਤੁਸੀਂ ਮੇਰੇ ਕੋਤਵਾਲ ਬਣੋ) (ਰਾਜੇ ਨੇ) ਇਹੀ ਵਰ ਲਿਆ ॥੨੧੮੫॥

ਰੁਦ੍ਰ ਜਬੈ ਕੁਟਵਾਰ ਕਯੋ ਤਬ ਦੇਸਨਿ ਦੇਸਨ ਧਰਮ ਚਲਾਯੋ ॥

रुद्र जबै कुटवार कयो तब देसनि देसन धरम चलायो ॥

ਜਦ (ਰਾਜੇ ਨੇ) ਰੁਦ੍ਰ ਨੂੰ (ਆਪਣਾ) 'ਕੁਟਵਾਰ' ਕਰ ਲਿਆ, ਤਦ ਦੇਸ ਦੇਸਾਤਰਾ ਵਿਚ ਧਰਮ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ।

ਪਾਪ ਕੀ ਬਾਤ ਗਈ ਛਪ ਕੈ ਸਭ ਹੀ ਜਗ ਮੈ ਜਸੁ ਭੂਪਤਿ ਛਾਯੋ ॥

पाप की बात गई छप कै सभ ही जग मै जसु भूपति छायो ॥

ਪਾਪ ਦੀ ਗੱਲ ਲੁਕ ਗਈ ਅਤੇ ਸਾਰੇ ਹੀ ਜਗਤ ਵਿਚ ਰਾਜੇ ਦਾ ਯਸ਼ ਪਸਰ ਗਿਆ।

ਸਤ੍ਰ ਤ੍ਰਿਸੂਲ ਕੈ ਬਸਿ ਭਏ ਅਰਿ ਅਉਰ ਕਿਹੂੰ ਨਹਿ ਸੀਸ ਉਠਾਯੋ ॥

सत्र तृसूल कै बसि भए अरि अउर किहूँ नहि सीस उठायो ॥

(ਸਾਰੇ) ਵੈਰੀ ਤ੍ਰਿਸ਼ੂਲ ਦੇ ਵਸ ਹੋ ਗਏ ਅਤੇ ਹੋਰ ਕਿਸੇ (ਵੈਰੀ) ਨੇ ਸਿਰ ਨਹੀਂ ਚੁਕਿਆ।

ਲੋਗਨ ਤਉਨ ਸਮੈ ਜਗ ਮੈ ਕਬਿ ਸ੍ਯਾਮ ਭਨੈ ਅਤਿ ਹੀ ਸੁਖ ਪਾਯੋ ॥੨੧੮੬॥

लोगन तउन समै जग मै कबि स्याम भनै अति ही सुख पायो ॥२१८६॥

ਕਵੀ ਸ਼ਿਆਮ ਕਹਿੰਦੇ ਹਨ, ਉਸ ਸਮੇਂ ਲੋਕਾ ਨੇ ਜਗਤ ਵਿਚ ਬਹੁਤ ਸੁਖ ਪ੍ਰਾਪਤ ਕੀਤਾ ॥੨੧੮੬॥

ਰੁਦ੍ਰ ਪ੍ਰਤਾਪ ਭਏ ਅਰਿ ਬਸਿ ਕਿਹੂੰ ਅਰਿ ਆਨ ਨ ਸੀਸ ਉਠਾਯੋ ॥

रुद्र प्रताप भए अरि बसि किहूँ अरि आन न सीस उठायो ॥

ਰੁਦ੍ਰ ਦੇ ਪ੍ਰਤਾਪ ਨਾਲ ਸਾਰੇ ਵੈਰੀ ਵਸ ਵਿਚ ਹੋ ਗਏ, ਹੋਰ ਕਿਸੇ ਵੈਰੀ ਨੇ ਸਿਰ ਨਾ ਉਠਾਇਆ।

ਕਰਿ ਲੈ ਕਬਿ ਸ੍ਯਾਮ ਭਨੈ ਅਤਿ ਹੀ ਇਹ ਪਾਇਨ ਊਪਰ ਸੀਸ ਝੁਕਾਯੋ ॥

करि लै कबि स्याम भनै अति ही इह पाइन ऊपर सीस झुकायो ॥

ਕਵੀ ਸ਼ਿਆਮ ਕਹਿੰਦੇ ਹਲ, (ਵੱਡੇ ਵੱਡੇ ਰਾਜਿਆਂ ਨੇ) ਬਹੁਤ ਸਾਰਾ 'ਕਰ' ਭੇਟਾ ਕਰ ਕੇ ਪੈਰਾ ਉਤੇ ਸਿਰ ਝੁਕਾ ਦਿੱਤਾ ਹੈ।

ਭੂਪ ਨ ਰੰਚਕ ਬਾਤ ਲਈ ਇਹ ਪਉਰਖ ਮੇਰੋ ਈ ਹੈ ਲਖਿ ਪਾਯੋ ॥

भूप न रंचक बात लई इह पउरख मेरो ई है लखि पायो ॥

ਰਾਜੇ ਨੇ ਇਹ ਗੱਲ ਜ਼ਰਾ ਜਿੰਨੀ ਵੀ ਨਾ ਸਮਝੀ (ਕਿ ਇਹ ਸ਼ਕਤੀ ਉਸ ਦੀ ਨਹੀਂ ਹੈ) ਸਗੋਂ ਉਸ ਨੇ ਸਾਰੀ ਸ਼ਕਤੀ ਨੂੰ ਆਪਣਾ ਹੀ ਸਮਝ ਲਿਆ।

ਪਉਰਖ ਭਯੋ ਭੁਜਦੰਡਨ ਰੁਦ੍ਰ ਤੇ ਜੁਧ ਹੀ ਕੋ ਬਰੁ ਮਾਗਨ ਧਾਯੋ ॥੨੧੮੭॥

पउरख भयो भुजदंडन रुद्र ते जुध ही को बरु मागन धायो ॥२१८७॥

ਉਸ ਦੀਆਂ ਭੁਜਾਵਾ ਵਿਚ ਬਹੁਤ ਬਲ ਹੋ ਗਿਆ (ਤਾ) ਰੁਦ੍ਰ ਕੋਲੋਂ ਯੁੱਧ ਦਾ ਵਰ ਮੰਗਣ ਲਈ ਤੁਰ ਪਿਆ ॥੨੧੮੭॥

ਸੋਰਠਾ ॥

सोरठा ॥

ਸੋਰਠਾ:

ਮੂਰਖ ਲਹਿਯੋ ਨ ਭੇਦੁ ਜੁਧੁ ਚਹਨਿ ਸਿਵ ਪੈ ਚਲਿਯੋ ॥

मूरख लहियो न भेदु जुधु चहनि सिव पै चलियो ॥

ਮੂਰਖ ਨੇ ਭੇਦ ਨਾ ਸਮਝਿਆ ਅਤੇ ਯੁੱਧ ਦੀ ਇੱਛਾ ਲੈ ਕੇ ਸ਼ਿਵ ਕੋਲ ਗਿਆ।

ਕਰਿ ਬਿਰਥਾ ਸਭ ਖੇਦਿ ਜਿਵ ਰਵਿ ਤਪ ਬਾਰੂ ਤਪੈ ॥੨੧੮੮॥

करि बिरथा सभ खेदि जिव रवि तप बारू तपै ॥२१८८॥

ਸਾਰੀ ਤਪਸਿਆ ('ਖੇਦ') ਨੂੰ ਵਿਅਰਥ ਕਰ (ਦਿੱਤਾ) ਜਿਵੇਂ ਸੂਰਜ ਦੇ ਤਪਿਆਂ ਰੇਤ ਵੀ ਤਪ ਜਾਂਦੀ ਹੈ ॥੨੧੮੮॥

ਸਵੈਯਾ ॥

सवैया ॥

ਸਵੈਯਾ:

ਸੀਸ ਨਿਵਾਇ ਕੈ ਪ੍ਰੇਮ ਬਢਾਇ ਕੈ ਯੌ ਨ੍ਰਿਪ ਰੁਦ੍ਰ ਸੋ ਬੈਨ ਸੁਨਾਵੈ ॥

सीस निवाइ कै प्रेम बढाइ कै यौ नृप रुद्र सो बैन सुनावै ॥

ਰਾਜੇ ਨੇ ਸਿਰ ਨਿਵਾ ਕੇ ਅਤੇ ਪ੍ਰੇਮ ਨੂੰ ਵਧਾ ਕੇ, ਰੁਦ੍ਰ ਨੂੰ ਇਸ ਤਰ੍ਹਾ ਬਚਨ (ਕਹਿ) ਸੁਣਾਏ।

ਜਾਤ ਹੋ ਹਉ ਜਿਹ ਸਤ੍ਰ ਪੈ ਰੁਦ੍ਰ ਜੂ ਕੋਊ ਨ ਆਗੇ ਤੇ ਹਾਥ ਉਠਾਵੈ ॥

जात हो हउ जिह सत्र पै रुद्र जू कोऊ न आगे ते हाथ उठावै ॥

ਹੇ ਰੁਦ੍ਰ ਜੀ! ਮੈਂ ਜਿਸ ਵੈਰੀ ਉਤੇ (ਹੱਲਾ ਕਰ ਕੇ) ਜਾਂਦਾ ਹਾਂ, ਅਗੋਂ ਕੋਈ ਵੀ ਹੱਥ ਨਹੀਂ ਚੁਕਦਾ।

ਤਾ ਤੇ ਅਯੋਧਨ ਕਉ ਹਮਰੋ ਕਬਿ ਸ੍ਯਾਮ ਕਹੈ ਮਨੂਆ ਲਲਚਾਵੈ ॥

ता ते अयोधन कउ हमरो कबि स्याम कहै मनूआ ललचावै ॥

ਕਵੀ ਸ਼ਿਆਮ ਕਹਿੰਦੇ ਹਨ, ਇਸ ਲਈ ਯੁੱਧ ਕਰਨ ਲਈ ਮੇਰਾ ਮਨ ਬਹੁਤ ਲਲਚਾ ਰਿਹਾ ਹੈ।

ਚਾਹਤ ਹੋ ਤੁਮ ਤੇ ਬਰੁ ਆਜ ਕੋਊ ਹਮਰੇ ਸੰਗ ਜੁਝ ਮਚਾਵੈ ॥੨੧੮੯॥

चाहत हो तुम ते बरु आज कोऊ हमरे संग जूझ मचावै ॥२१८९॥

ਅਜ ਮੈਂ ਤੁਹਾਡੇ ਤੋਂ ਇਹ ਵਰ ਚਾਹੁੰਦਾ ਹਾਂ ਕਿ ਕੋਈ ਮੇਰੇ ਨਾਲ ਯੁੱਧ ਮਚਾਵੇ ॥੨੧੮੯॥

ਰੁਦ੍ਰ ਬਾਚ ਨ੍ਰਿਪ ਸੋ ॥

रुद्र बाच नृप सो ॥

ਰਾਜੇ ਨੇ ਰੁਦ੍ਰ ਨੂੰ ਕਿਹਾ:

ਚੌਪਈ ॥

ਚੌਪਈ ॥

ਚੌਪਈ:

ਯੌ ਸੁਨਿ ਕੇ ਸਿਵ ਕ੍ਰੋਧ ਬਢਾਯੋ ॥

यौ सुनि के सिव क्रोध बढायो ॥

ਇਹ ਸੁਣ ਕੇ ਸ਼ਿਵ ਨੇ ਕ੍ਰੋਧ ਨੂੰ ਵਧਾਇਆ।

ਯੌ ਕਹਿ ਕੈ ਤਿਹ ਬਚਨ ਸੁਨਾਯੋ ॥

यौ कहि कै तिह बचन सुनायो ॥

ਇਸ ਤਰ੍ਹਾ ਕਹਿ ਕੇ ਉਸ ਨੂੰ ਬਚਨ ਸੁਣਾਏ।

ਜਬੈ ਧੁਜਾ ਤੁਮਰੀ ਗਿਰ ਪਰਿ ਹੈ ॥

जबै धुजा तुमरी गिर परि है ॥

ਜਦੋਂ ਤੇਰੀ ਧੁਜਾ (ਝੰਡਾ) ਡਿਗ ਪਵੇਗੀ,

ਤਬੈ ਸੂਰ ਕੋਊ ਤੁਮ ਸੰਗ ਲਰਿ ਹੈ ॥੨੧੯੦॥

तबै सूर कोऊ तुम संग लरि है ॥२१९०॥

ਤਦੋਂ ਕੋਈ ਯੋਧਾ ਤੇਰੇ ਨਾਲ ਯੁੱਧ ਕਰੇਗਾ ॥੨੧੯੦॥

ਸਵੈਯਾ ॥

सवैया ॥

ਸਵੈਯਾ:

ਹ੍ਵੈ ਕਰਿ ਕ੍ਰੋਧ ਜਬੈ ਸਿਵ ਜੂ ਤਿਹ ਭੂਪਤਿ ਕੋ ਤਿਨ ਬੈਨ ਸੁਨਾਯੋ ॥

ह्वै करि क्रोध जबै सिव जू तिह भूपति को तिन बैन सुनायो ॥

ਕ੍ਰੋਧਿਤ ਹੋ ਕੇ ਜਦੋਂ ਸ਼ਿਵ ਨੇ ਉਸ ਰਾਜੇ ਨੂੰ ਉਹ ਬਚਨ (ਕਹਿ ਕੇ) ਸੁਣਾਏ,

ਭੂਪ ਲਖਿਯੋ ਨਹਿ ਭੇਦ ਕਛੂ ਸੁ ਲਖਿਯੋ ਚਿਤ ਚਾਹਤ ਹੋ ਸੋਊ ਪਾਯੋ ॥

भूप लखियो नहि भेद कछू सु लखियो चित चाहत हो सोऊ पायो ॥

ਰਾਜੇ ਨੇ ਇਸ ਦਾ ਭੇਦ ਨਾ ਸਮਝਿਆ। ਇਹੀ ਸਮਝਿਆ ਕਿ (ਜੋ) ਚਿਤ ਵਿਚ ਚਾਹੁੰਦਾ ਸਾ, ਉਹੀ ਪਾ ਲਿਆ ਹੈ।

ਬਾਗੇ ਕੇ ਭੀਤਰ ਫੂਲਿ ਗਯੋ ਭੁਜ ਦੰਡਨ ਕੋ ਅਤਿ ਓਜ ਜਨਾਯੋ ॥

बागे के भीतर फूलि गयो भुज दंडन को अति ओज जनायो ॥

(ਆਪਣੇ) ਬਸਤ੍ਰਾਂ ਦੇ ਅੰਦਰ (ਖ਼ੁਸ਼ੀ ਨਾਲ) ਫੁਲ ਗਿਆ ਅਤੇ ਭੁਜਾਵਾਂ ਦਾ ਬਹੁਤ ਬਲ ਜਣਾਉਣ ਲਗਿਆ।

ਯੌ ਦਸ ਸੈ ਭੁਜ ਸ੍ਯਾਮ ਕਹੈ ਅਤਿ ਆਨੰਦ ਸੋ ਫਿਰਿ ਮੰਦਿਰ ਆਯੋ ॥੨੧੯੧॥

यौ दस सै भुज स्याम कहै अति आनंद सो फिरि मंदिर आयो ॥२१९१॥

(ਕਵੀ) ਸ਼ਿਆਮ ਕਹਿੰਦੇ ਹਨ, ਇਸ ਤਰ੍ਹਾਂ ਹਜ਼ਾਰ ਭੁਜਾਵਾਂ ਵਾਲਾ ਬਹੁਤ ਆਨੰਦਿਤ ਹੋ ਕੇ ਘਰ ਨੂੰ ਪਰਤ ਆਇਆ ॥੨੧੯੧॥

ਏਕ ਹੁਤੀ ਦੁਹਤਾ ਤਿਹ ਕੀ ਤਿਹ ਸੋਤਿ ਨਿਸਾ ਸੁਪਨੋ ਇਕੁ ਪਾਯੋ ॥

एक हुती दुहता तिह की तिह सोति निसा सुपनो इकु पायो ॥

ਉਸ ਦੀ ਇਕ ਪੁੱਤਰੀ ਸੀ। ਉਸ ਨੇ ਰਾਤ ਨੂੰ ਸੁਤਿਆਂ ਇਕ ਸੁਪਨਾ ਵੇਖਿਆ।

ਮੈਨ ਸੋ ਰੂਪ ਅਨੂਪ ਸੀ ਮੂਰਤਿ ਸੋ ਇਹ ਕੇ ਚਲਿ ਮੰਦਿਰ ਆਯੋ ॥

मैन सो रूप अनूप सी मूरति सो इह के चलि मंदिर आयो ॥

ਕਾਮ ਤੋਂ ਵੀ ਅਧਿਕ ਰੂਪ ਵਾਲਾ ਅਨੁਪਮ ਸ਼ਕਲ ਵਾਲਾ (ਇਕ ਵਿਅਕਤੀ) ਚਲ ਕੇ ਇਸ ਦੇ ਘਰ ਵਿਚ ਆਇਆ ਹੈ।

ਭੋਗ ਕੀਯੋ ਤਿਹ ਸੋ ਮਿਲਿ ਕੈ ਇਨਿ ਚਿਤ ਬਿਖੈ ਅਤਿ ਹੀ ਸੁਖ ਪਾਯੋ ॥

भोग कीयो तिह सो मिलि कै इनि चित बिखै अति ही सुख पायो ॥

ਉਸ ਨਾਲ ਮਿਲ ਕੇ ਇਸ ਨੇ ਬਹੁਤ ਭੋਗ ਕੀਤਾ ਅਤੇ ਚਿਤ ਵਿਚ ਬਹੁਤ ਸੁਖ ਪ੍ਰਾਪਤ ਕੀਤਾ।

ਚਉਕ ਪਰੀ ਨਹੀ ਪੀਯ ਪਿਖਿਯੋ ਕਬਿ ਸ੍ਯਾਮ ਕਹੈ ਤਿਨ ਸੋਕ ਜਨਾਯੋ ॥੨੧੯੨॥

चउक परी नही पीय पिखियो कबि स्याम कहै तिन सोक जनायो ॥२१९२॥

ਕਵੀ ਸ਼ਿਆਮ ਕਹਿੰਦੇ ਹਨ, (ਉਹ) ਚੌਂਕ ਕੇ (ਉਠ) ਬੈਠੀ, (ਪਰ) ਪ੍ਰਿਯ ਨੂੰ ਨਾ ਵੇਖ ਕੇ ਉਸ ਨੇ ਸੋਗ ਮੰਨਾਇਆ ॥੨੧੯੨॥

ਜਾਗਤਿ ਹੀ ਬਿਰਲਾਪ ਕੀਓ ਅਤਿ ਹੀ ਚਿਤਿ ਸੋਕ ਕੀ ਬਾਤ ਜਨਾਈ ॥

जागति ही बिरलाप कीओ अति ही चिति सोक की बात जनाई ॥

ਜਾਗਦਿਆਂ ਹੀ (ਉਸ ਨੇ) ਵਿਰਲਾਪ ਸ਼ੁਰੂ ਕਰ ਦਿੱਤਾ ਅਤੇ ਚਿਤ ਵਿਚ ਗ਼ਮਗੀਨ ਹੋ ਗਈ।

ਅੰਗਨ ਮੈ ਡਗਰੀ ਸੀ ਫਿਰੈ ਪਤਿ ਕੀ ਕਰਿ ਕੈ ਮਨ ਮੈ ਦੁਚਿਤਾਈ ॥

अंगन मै डगरी सी फिरै पति की करि कै मन मै दुचिताई ॥

ਵੇਹੜੇ ਵਿਚ ਪਗਲੀ ਜਿਹੀ ਫਿਰਨ ਲਗ ਪਈ ਅਤੇ ਮਨ ਵਿਚ ਪਤੀ ਲਈ ਚਿੰਤਾ (ਦੁਬਿਧਾ) ਕਰਨ ਲਗੀ।

ਪ੍ਰੇਤ ਲਗਿਯੋ ਕਿਧੌ ਪ੍ਰੀਤ ਲਗੀ ਕਿ ਕਛੂ ਅਬ ਯਾ ਠਗਮੂਰੀ ਸੀ ਖਾਈ ॥

प्रेत लगियो किधौ प्रीत लगी कि कछू अब या ठगमूरी सी खाई ॥

ਭੂਤ ਚੰਬੜ ਗਿਆ ਹੈ ਜਾ ਪ੍ਰੀਤ ਲਗ ਗਈ ਹੈ ਜਾ ਹੁਣ ਕੋਈ ਠਗਮੂਰੀ ਜਿਹੀ ਖਾ ਲਈ ਹੈ।

ਭਾਖਤ ਭੀ ਸਖੀ ਮੋ ਕਉ ਅਬੈ ਮੇਰੋ ਦੈ ਗਯੋ ਪ੍ਰੀਤਮ ਆਜ ਦਿਖਾਈ ॥੨੧੯੩॥

भाखत भी सखी मो कउ अबै मेरो दै गयो प्रीतम आज दिखाई ॥२१९३॥

ਕਹਿਣ ਲਗੀ, ਹੇ ਸਖੀ! ਅਜ ਮੈਨੂੰ ਹੁਣੇ ਹੀ ਮੇਰਾ ਪ੍ਰੀਤਮ ਦਿਖਾਈ ਦੇ ਗਿਆ ਹੈ ॥੨੧੯੩॥

ਏਤੀ ਹੀ ਕੈ ਬਤੀਯਾ ਮੁਖ ਤੇ ਗਿਰ ਭੂ ਪੈ ਪਰੀ ਸਭ ਸੁਧਿ ਭੁਲਾਈ ॥

एती ही कै बतीया मुख ते गिर भू पै परी सभ सुधि भुलाई ॥

ਮੂੰਹੋਂ ਇੰਨੀ ਗੱਲ ਕਹਿ ਕੇ ਧਰਤੀ ਉਤੇ ਡਿਗ ਪਈ ਅਤੇ ਸਾਰੀ ਸੁੱਧ-ਬੁੱਧ ਭੁਲਾ ਦਿੱਤੀ।

ਯੌ ਬਿਸੰਭਾਰ ਪਰੀ ਧਰਨੀ ਕਬਿ ਸ੍ਯਾਮ ਭਨੈ ਮਨੋ ਨਾਗਿਨ ਖਾਈ ॥

यौ बिसंभार परी धरनी कबि स्याम भनै मनो नागिन खाई ॥

ਕਵੀ ਸ਼ਿਆਮ ਕਹਿੰਦੇ ਹਨ, ਇਸ ਤਰ੍ਹਾ ਬੇਸੁਧ ਹੋ ਕੇ ਧਰਤੀ ਉਤੇ ਡਿਗ ਪਈ, ਮਾਨੋ ਸੱਪਣੀ ਨੇ ਡੰਗ ਲਿਆ ਹੋਵੇ।

ਮਾਨਹੁ ਅੰਤ ਸਮੋ ਪਹੁਚਿਯੋ ਇਹ ਦੈ ਗਯੋ ਪ੍ਰੀਤਮ ਸੋਤਿ ਦਿਖਾਈ ॥

मानहु अंत समो पहुचियो इह दै गयो प्रीतम सोति दिखाई ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਇਸ ਦਾ ਅੰਤ ਸਮਾ ਆ ਗਿਆ ਹੋਵੇ (ਕਿਉਂਕਿ ਇਸ ਨੂੰ) ਪ੍ਰੀਤਮ ਸੁਤਿਆਂ ਹੋਇਆ ਵਿਖਾਈ ਦੇ ਗਿਆ ਹੈ।

ਤਉ ਲਗਿ ਚਿਤ੍ਰ ਰੇਖਾ ਜੁ ਹੁਤੀ ਸੁ ਸਖੀ ਇਹ ਕੀ ਇਹ ਕੇ ਢਿਗਿ ਆਈ ॥੨੧੯੪॥

तउ लगि चित्र रेखा जु हुती सु सखी इह की इह के ढिगि आई ॥२१९४॥

ਇਤਨੇ ਤਕ, ਉਸ ਦੀ ਚਿਤ੍ਰਰੇਖਾ ਨਾ ਦੀ ਜੋ ਸਖੀ ਸੀ, ਉਸ ਪਾਸ ਆ ਗਈ ॥੨੧੯੪॥

ਚੌਪਈ ॥

चौपई ॥

ਚੌਪਈ:

ਸਖਿਨ ਦਸਾ ਜਬ ਯਾਹਿ ਸੁਨਾਈ ॥

सखिन दसा जब याहि सुनाई ॥

ਜਦ ਉਸ ਨੇ ਸਖੀ ਨੂੰ ਹਾਲਤ ਸੁਣਾਈ,

ਚਿਤ੍ਰ ਰੇਖ ਤਬ ਸੋਚ ਜਨਾਈ ॥

चित्र रेख तब सोच जनाई ॥

ਤਦ ਚਿਤ੍ਰਰੇਖਾ ਨੇ ਵੀ ਚਿੰਤਾ ਕੀਤੀ।

ਇਹ ਜੀਏ ਜੀਯ ਹੋ ਨਹੀ ਮਰਿ ਹੋ ॥

इह जीए जीय हो नही मरि हो ॥

(ਚਿਤ੍ਰਰੇਖਾ ਮਨ ਵਿਚ ਕਹਿਣ ਲਗੀ) ਜੇ ਇਹ ਜੀਵੇਗੀ (ਤਾ) ਮੈਂ ਜੀਵਾਗੀ, ਨਹੀਂ ਤਾ ਮਰ ਜਾਵਾਗੀ।

ਜਾਨਤ ਜਤਨੁ ਏਕ ਸੋਊ ਕਰਿ ਹੋ ॥੨੧੯੫॥

जानत जतनु एक सोऊ करि हो ॥२१९५॥

(ਮੈਂ ਜੋ) ਯਤਨ (ਉਪਾ) ਜਾਣਦੀ ਹਾ, ਸੋ ਇਕ ਕਰ ਕੇ ਵੇਖਦੀ ਹਾ ॥੨੧੯੫॥

ਜੋ ਮੈ ਨਾਰਦ ਸੋ ਸੁਨਿ ਪਾਯੋ ॥

जो मै नारद सो सुनि पायो ॥

ਜੋ ਮੈਂ ਨਾਰਦ ਕੋਲੋਂ ਸੁਣਿਆ ਹੋਇਆ ਸੀ,

ਵਹੈ ਜਤਨੁ ਮੇਰੇ ਮਨਿ ਆਯੋ ॥

वहै जतनु मेरे मनि आयो ॥

ਉਹੀ ਉਪਾ ਮੇਰੇ ਮਨ ਵਿਚ ਆਇਆ ਹੈ।

ਜਤਨੁ ਆਜ ਸੋਊ ਮੈ ਕਰਿ ਹੋ ॥

जतनु आज सोऊ मै करि हो ॥

ਅਜ ਮੈਂ ਉਹੀ ਉਪਾ ਕਰਦੀ ਹਾ

ਬਾਨਾਸੁਰ ਤੇ ਨੈਕੁ ਨ ਡਰਿ ਹੋ ॥੨੧੯੬॥

बानासुर ते नैकु न डरि हो ॥२१९६॥

ਅਤੇ (ਇਸ ਦੇ ਪਿਤਾ) ਬਾਣਾਸੁਰ ਤੋਂ ਬਿਲਕੁਲ ਨਹੀਂ ਡਰਦੀ ॥੨੧੯੬॥

ਸਖੀ ਬਾਚ ਚਿਤ੍ਰ ਰੇਖਾ ਸੋ ॥

सखी बाच चित्र रेखा सो ॥

ਸਖੀ ਨੇ ਚਿਤ੍ਰਰੇਖਾ ਨੂੰ ਕਿਹਾ:

ਦੋਹਰਾ ॥

दोहरा ॥

ਦੋਹਰਾ:

ਆਤੁਰ ਹ੍ਵੈ ਤਿਹ ਕੀ ਸਖੀ ਤਿਹ ਕੋ ਕਹਿਯੋ ਸੁਨਾਇ ॥

आतुर ह्वै तिह की सखी तिह को कहियो सुनाइ ॥

ਉਸ ਦੀ ਸਖੀ ਨੇ ਆਤੁਰ ਹੋ ਕੇ ਉਸ ਨੂੰ ਕਹਿ ਕੇ ਸੁਣਾਇਆ

ਜੋ ਜਾਨਤ ਹੈ ਜਤਨ ਤੂ ਸੋ ਅਬ ਤੁਰਤੁ ਬਨਾਇ ॥੨੧੯੭॥

जो जानत है जतन तू सो अब तुरतु बनाइ ॥२१९७॥

ਕਿ ਤੂੰ ਜੋ ਉਪਾ ਜਾਣਦੀ ਹੈਂ, ਉਸ ਨੂੰ ਹੁਣੇ ਹੀ ਕਰ ਲੈ ॥੨੧੯੭॥

ਸਵੈਯਾ ॥

सवैया ॥

ਸਵੈਯਾ:

ਯੌ ਸੁਨਿ ਕੈ ਤਿਹ ਕੀ ਬਤੀਯਾ ਤਬ ਹੀ ਇਹ ਚਉਦਹ ਲੋਕ ਬਨਾਏ ॥

यौ सुनि कै तिह की बतीया तब ही इह चउदह लोक बनाए ॥

ਉਸ ਦੀ ਗੱਲ ਸੁਣ ਕੇ ਉਸ ਨੇ ਉਸੇ ਵੇਲੇ ਚੌਦਾ ਲੋਕ ਬਣਾਏ।

ਜੀਵ ਜਨਾਵਰ ਦੇਵ ਨਿਸਾਚਰ ਭੀਤ ਕੇ ਬੀਚ ਲਿਖੇ ਚਿਤ ਲਾਏ ॥

जीव जनावर देव निसाचर भीत के बीच लिखे चित लाए ॥

ਜੀਵ, ਜਾਨਵਰ, ਦੇਵਤੇ, ਰਾਖਸ਼ (ਆਦਿ ਸਭ ਦੇ ਸਰੂਪ) ਦੀਵਾਰ ਉਪਰ ਲਿਖ ਦਿੱਤੇ (ਅਰਥਾਤ ਚਿਤਰ ਦਿੱਤੇ)।

ਅਉਰ ਸਭੈ ਰਚਨਾ ਜਗ ਹੂ ਕੀ ਲਿਖੀ ਕਹਿ ਲਉ ਕਬਿ ਸ੍ਯਾਮ ਸੁਨਾਏ ॥

अउर सभै रचना जग हू की लिखी कहि लउ कबि स्याम सुनाए ॥

ਕਵੀ ਸ਼ਿਆਮ ਕਿਥੋਂ ਤਕ ਸੁਣਾਏ, ਹੋਰ ਵੀ ਜਗਤ ਦੀ ਸਾਰੀ ਰਚਨਾ ਲਿਖ ਦਿੱਤੀ।

ਤਉ ਇਹ ਆਇ ਸਮੁਛਤ ਕੈ ਬਹੀਆ ਗਹਿ ਯਾ ਸਭ ਹੀ ਦਰਸਾਏ ॥੨੧੯੮॥

तउ इह आइ समुछत कै बहीआ गहि या सभ ही दरसाए ॥२१९८॥

ਤਦ ਇਸ (ਚਿਤ੍ਰਰੇਖਾ) ਨੇ ਆ ਕੇ (ਉਸ ਨੂੰ) ਸਾਵਧਾਨ ਕੀਤਾ ਅਤੇ ਬਾਹ ਪਕੜ ਕੇ ਉਸ ਨੂੰ ਸਭ ਕੁਝ ਵਿਖਾ ਦਿੱਤਾ ॥੨੧੯੮॥

ਜਉ ਬਹੀਆ ਗਹਿ ਕੈ ਇਹ ਕੀ ਉਨ ਚਿਤ੍ਰ ਸਭੈ ਇਹ ਕਉ ਦਰਸਾਏ ॥

जउ बहीआ गहि कै इह की उन चित्र सभै इह कउ दरसाए ॥

ਜਦ ਇਸ ਦੀ ਬਾਹ ਪਕੜ ਕੇ ਉਸ ਨੇ ਸਾਰੇ ਚਿਤਰ ਇਸ ਨੂੰ ਵਿਖਾ ਦਿੱਤੇ।

ਦੇਖਤਿ ਦੇਖਤਿ ਗੀ ਤਿਹ ਠਾ ਜਹ ਦ੍ਵਾਰਵਤੀ ਬ੍ਰਿਜਨਾਥ ਬਨਾਏ ॥

देखति देखति गी तिह ठा जह द्वारवती बृजनाथ बनाए ॥

(ਤਦ ਉਹ) ਵੇਖਦਿਆਂ ਵੇਖਦਿਆਂ ਉਸ ਥਾ ਤੇ ਪਹੁੰਚੀ ਜਿਥੇ ਦੁਆਰਿਕਾ ਵਿਚ ਕ੍ਰਿਸ਼ਨ (ਦੀ ਮੂਰਤ) ਬਣੀ ਹੋਈ ਸੀ।

ਸੰਬਰ ਕੋ ਅਰਿ ਥੋ ਜਿਹ ਠਉਰ ਲਿਖਿਯੋ ਇਹ ਤਾ ਪਿਖਿ ਨੈਨ ਨਿਵਾਏ ॥

संबर को अरि थो जिह ठउर लिखियो इह ता पिखि नैन निवाए ॥

ਜਿਸ ਥਾ ਤੇ ਸੰਬਰ ਦੇ ਵੈਰੀ (ਅਨਰੁੱਧ) (ਦੀ ਸੂਰਤ) ਚਿਤਰੀ ਹੋਈ ਸੀ, ਤਾ ਇਸ ਨੇ ਵੇਖ ਕੇ ਅੱਖਾ ਨੀਵੀਆਂ ਪਾ ਲਈਆਂ।

ਤਾ ਸੁਇ ਦੇਖਿ ਕਹਿਯੋ ਇਹ ਭਾਤਿ ਸਹੀ ਮੇਰੇ ਪ੍ਰੀਤਮ ਏ ਸਖੀ ਪਾਏ ॥੨੧੯੯॥

ता सुइ देखि कहियो इह भाति सही मेरे प्रीतम ए सखी पाए ॥२१९९॥

ਤਾ (ਉਸ) ਸੂਰਤ ਨੂੰ ਵੇਖ ਕੇ ਇਸ ਤਰ੍ਹਾ ਕਿਹਾ, ਹੇ ਸਖੀ! ਇਹ ਮੇਰੇ ਸਹੀ ਪ੍ਰੀਤਮ ਹਨ (ਅਤੇ ਮੈਂ) ਪਾ ਲਏ ਹਨ ॥੨੧੯੯॥

ਚੌਪਈ ॥

चौपई ॥

ਚੌਪਈ:

ਕਹਿਯੋ ਸਖੀ ਅਬ ਢੀਲ ਨ ਕੀਜੈ ॥

कहियो सखी अब ढील न कीजै ॥

(ਉਸ ਨੇ) ਕਿਹਾ, ਹੇ ਸਖੀ! ਹੁਣ ਢਿਲ ਨਾ ਕਰੋ,

ਪ੍ਰੀਤਮ ਮੁਹਿ ਮਿਲਾਇ ਕੈ ਦੀਜੈ ॥

प्रीतम मुहि मिलाइ कै दीजै ॥

ਮੈਨੂੰ ਪ੍ਰੀਤਮ ਮਿਲਾ ਕੇ ਦਿਓ।

ਜਬ ਸਜਨੀ ਇਹ ਕਾਰਜ ਕੈ ਹੋ ॥

जब सजनी इह कारज कै हो ॥

ਹੇ ਸਖੀ! ਜਦ ਤੂੰ (ਮੇਰਾ) ਇਹ ਕਾਰਜ ਕਰੇਂਗੀ,

ਜੀਵ ਦਾਨ ਤਬ ਮੋਕਹ ਦੈ ਹੋ ॥੨੨੦੦॥

जीव दान तब मोकह दै हो ॥२२००॥

ਤਦ ਤੂੰ ਮੈਨੂੰ ਜੀਵਨ ਦਾਨ ਦੇਵੇਂਗੀ ॥੨੨੦੦॥

ਸਵੈਯਾ ॥

सवैया ॥

ਸਵੈਯਾ:

ਯੌ ਬਤੀਯਾ ਸੁਨਿ ਕੈ ਭਈ ਚੀਲ ਚਲੀ ਉਡਿ ਦ੍ਵਾਰਵਤੀ ਮਹਿ ਆਈ ॥

यौ बतीया सुनि कै भई चील चली उडि द्वारवती महि आई ॥

(ਚਿਤ੍ਰਲੇਖਾ) ਇਹ ਗੱਲ ਸੁਣ ਕੇ ਇਲ ਬਣ ਗਈ ਅਤੇ ਉਡ ਕੇ ਚਲੀ ਤੇ ਦੁਆਰਿਕਾ ਵਿਚ ਪਹੁੰਚ ਗਈ।

ਪੌਤ੍ਰ ਹੁਤੋ ਜਿਹ ਸ੍ਯਾਮ ਜੂ ਕੋ ਛਪਿ ਸ੍ਯਾਮ ਭਨੈ ਤਿਹ ਬਾਤ ਸੁਨਾਈ ॥

पौत्र हुतो जिह स्याम जू को छपि स्याम भनै तिह बात सुनाई ॥

(ਕਵੀ) ਸ਼ਿਆਮ ਕਹਿੰਦੇ ਹਨ, ਜਿਥੇ ਸ੍ਰੀ ਕ੍ਰਿਸ਼ਨ ਜੀ ਦਾ ਪੋਤਰਾ ਰਹਿੰਦਾ ਸੀ, ਲੁਕ ਛਿਪ ਕੇ ਉਸ ਨੂੰ ਗੱਲ ਸੁਣਾ ਦਿੱਤੀ।

ਏਕ ਤ੍ਰੀਯਾ ਅਟਕੀ ਤੁਮ ਪੈ ਤੁਹਿ ਲ੍ਯਾਇਬੇ ਕੇ ਹਿਤ ਹਉ ਹੂ ਪਠਾਈ ॥

एक त्रीया अटकी तुम पै तुहि ल्याइबे के हित हउ हू पठाई ॥

ਇਕ ਇਸਤਰੀ ਤੁਹਾਡੇ ਉਤੇ ਮੋਹਿਤ ਹੋ ਗਈ ਹੈ ਅਤੇ ਤੁਹਾਨੂੰ ਲਿਆਉਣ ਲਈ ਮੈਨੂੰ ਭੇਜਿਆ ਹੈ।

ਤਾ ਤੇ ਚਲੋ ਤਹ ਬੇਗ ਬਲਾਇ ਲਿਉ ਮੇਟਿ ਸਭੈ ਚਿਤ ਕੀ ਦੁਚਿਤਾਈ ॥੨੨੦੧॥

ता ते चलो तह बेग बलाइ लिउ मेटि सभै चित की दुचिताई ॥२२०१॥

ਇਸ ਲਈ ਉਥੇ ਛੇਤੀ ਨਾਲ ਚਲੋ। ਬਲਿਹਾਰੇ ਜਾਵਾ, (ਤੁਸੀਂ) ਮਨ ਦੀ ਸਾਰੀ ਦੁਬਿਧਾ ਮਿਟਾ ਦਿਓ ॥੨੨੦੧॥

ਬੈਠ ਸੁਨਾਇ ਕੈ ਸ੍ਯਾਮ ਭਨੈ ਤਿਹ ਆਪਨੋ ਰੂਪ ਪ੍ਰਤਛ ਦਿਖਾਯੋ ॥

बैठ सुनाइ कै स्याम भनै तिह आपनो रूप प्रतछ दिखायो ॥

(ਕਵੀ) ਸ਼ਿਆਮ ਕਹਿੰਦੇ ਹਨ, (ਚਿਤ੍ਰਰੇਖਾ ਨੇ ਇਹ) ਬੋਲ ਸੁਣਾ ਕੇ ਉਸ ਨੇ ਆਪਣਾ ਰੂਪ ਪ੍ਰਤੱਖ ਕਰ ਕੇ ਵਿਖਾ ਦਿੱਤਾ।

ਜੋ ਤ੍ਰੀਯ ਮੋ ਪਰ ਹੈ ਅਟਕੀ ਤਿਹ ਜਾਇ ਪਿਖੋ ਮਨੁ ਯਾਹਿ ਲੁਭਾਯੋ ॥

जो त्रीय मो पर है अटकी तिह जाइ पिखो मनु याहि लुभायो ॥

ਇਸ (ਅਨਰੁੱਧ) ਦੇ ਮਨ ਵਿਚ ਲੋਚਾ ਪੈਦਾ ਹੋਈ ਕਿ ਜੋ ਇਸਤਰੀ ਮੇਰੇ ਉਤੇ ਮੋਹਿਤ ਹੋ ਗਈ ਹੈ, ਉਸ ਨੂੰ ਜਾ ਕੇ ਵੇਖਾ।

ਖੈਚ ਨਿਖੰਗ ਕਸਿਯੋ ਕਟਿ ਸੋ ਧਨੁ ਲੈ ਚਲਿਬੇ ਕਹੁ ਸਾਜ ਬਨਾਯੋ ॥

खैच निखंग कसियो कटि सो धनु लै चलिबे कहु साज बनायो ॥

ਉਸ ਨੇ ਭੱਥਾ ਲੈ ਕੇ ਲਕ ਨਾਲ ਕਸ ਕੇ ਬੰਨ੍ਹ ਲਿਆ, ਧਨੁਸ਼ ਲੈ ਕੇ ਉਸ ਨੇ ਚਲਣ ਦੀ ਤਿਆਰੀ ਕਰ ਲਈ

ਦੂਤੀ ਕੋ ਸੰਗ ਲਏ ਅਪਨੇ ਇਹ ਤਾ ਤ੍ਰੀਅ ਲਿਆਵਨ ਕਾਜ ਸਿਧਾਯੋ ॥੨੨੦੨॥

दूती को संग लए अपने इह ता त्रीअ लिआवन काज सिधायो ॥२२०२॥

ਅਤੇ ਦੂਤੀ ਨੂੰ ਆਪਣੇ ਨਾਲ ਲੈ ਕੇ ਉਸ ਇਸਤਰੀ ਨੂੰ ਲਿਆਉਣ ਲਈ ਤੁਰ ਪਿਆ ॥੨੨੦੨॥

ਦੋਹਰਾ ॥

दोहरा ॥

ਦੋਹਰਾ:

ਸੰਗ ਲਯੋ ਅਨਰੁਧ ਕੋ ਦੂਤੀ ਹਰਖ ਬਢਾਇ ॥

संग लयो अनरुध को दूती हरख बढाइ ॥

ਦੂਤੀ ਨੇ ਆਨੰਦ ਨੂੰ ਵਧਾ ਕੇ ਅਨਰੁੱਧ ਨੂੰ ਨਾਲ ਲੈ ਲਿਆ।

ਊਖਾ ਕੋ ਪੁਰ ਥੋ ਜਹਾ ਤਹਾ ਪਹੂਚੀ ਆਇ ॥੨੨੦੩॥

ऊखा को पुर थो जहा तहा पहूची आइ ॥२२०३॥

ਜਿਥੇ ਊਖਾ ਦਾ ਨਗਰ ਸੀ, ਉਥੇ ਆ ਪਹੁੰਚੀ ॥੨੨੦੩॥

ਸੋਰਠਾ ॥

सोरठा ॥

ਸੋਰਠਾ:

ਤ੍ਰੀਅ ਪੀਅ ਦਯੋ ਮਿਲਾਇ ਚਤੁਰ ਤ੍ਰੀਅ ਕਰਿ ਚਤੁਰਤਾ ॥

त्रीअ पीअ दयो मिलाइ चतुर त्रीअ करि चतुरता ॥

(ਉਸ) ਚਤੁਰ ਇਸਤਰੀ ਨੇ ਸਿਆਣਪ ਨਾਲ ਇਸਤਰੀ ਅਤੇ (ਉਸ ਦੇ) ਪ੍ਰਿਯ ਨੂੰ ਮਿਲਾ ਦਿੱਤਾ।

ਕੀਯੋ ਭੋਗ ਸੁਖ ਪਾਇ ਊਖਾ ਅਰੁ ਅਨਰੁਧ ਮਿਲ ॥੨੨੦੪॥

कीयो भोग सुख पाइ ऊखा अरु अनरुध मिल ॥२२०४॥

ਊਖਾ ਅਤੇ ਅਨਰੁੱਧ ਨੇ ਮਿਲ ਕੇ ਭੋਗ ਵਿਲਾਸ ਕੀਤਾ ਅਤੇ ਸੁਖ ਪਾਇਆ ॥੨੨੦੪॥

ਸਵੈਯਾ ॥

सवैया ॥

ਸਵੈਯਾ:

ਚਾਰਿ ਪ੍ਰਕਾਰ ਕੋ ਭੋਗ ਕੀਓ ਨਰ ਨਾਰਿ ਹੁਲਾਸ ਹੀਯੈ ਮੈ ਬਢੈ ਕੈ ॥

चारि प्रकार को भोग कीओ नर नारि हुलास हीयै मै बढै कै ॥

(ਉਨ੍ਹਾ ਦੋਹਾ) ਨਰ ਨਾਰੀ ਨੇ ਹਿਰਦੇ ਵਿਚ ਆਨੰਦ ਨੂੰ ਵਧਾ ਕੇ ਚਾਰ ਪ੍ਰਕਾਰ ਦੇ ਭੋਗ ਕੀਤੇ।

ਆਸਨ ਕੋਕ ਕੇ ਬੀਚ ਜਿਤੇ ਕਬਿ ਭਾਖਤ ਹੈ ਸੁ ਸਬੈ ਇਨ ਕੈ ਕੈ ॥

आसन कोक के बीच जिते कबि भाखत है सु सबै इन कै कै ॥

(ਸ਼ਿਆਮ) ਕਵੀ ਕਹਿੰਦੇ ਹਨ ਕਿ ਕੋਕ ਸ਼ਾਸਤ੍ਰ ਵਿਚ (ਭੋਗ ਕਰਨ ਦੇ) ਜਿਤਨੇ ਆਸਨ (ਲਿਖੇ ਹਨ) ਉਹ ਸਾਰੇ ਇਨ੍ਹਾ ਨੇ ਕੀਤੇ।

ਬਾਤ ਕਹੀ ਅਨਰੁਧ ਕਛੂ ਮੁਸਕਾਇ ਤ੍ਰੀਆ ਸੰਗ ਨੈਨ ਨਚੈ ਕੈ ॥

बात कही अनरुध कछू मुसकाइ त्रीआ संग नैन नचै कै ॥

ਕੁਝ ਕੁ ਹਸ ਕੇ ਅਤੇ ਅੱਖਾ ਮਟਕਾ ਕੇ ਅਨਰੁੱਧ ਨੇ ਇਸਤਰੀ (ਊਖਾ) ਨਾਲ (ਇਹ) ਗੱਲ ਕੀਤੀ,

ਜਿਉ ਹਮਰੀ ਤੁਮ ਹੁਇ ਰਹੀ ਸੁੰਦਰਿ ਤਿਉ ਹਮ ਹੂ ਤੁਮਰੇ ਰਹੈ ਹ੍ਵੈ ਕੈ ॥੨੨੦੫॥

जिउ हमरी तुम हुइ रही सुँदरि तिउ हम हू तुमरे रहै ह्वै कै ॥२२०५॥

ਹੇ ਸੁੰਦਰੀ! ਜਿਵੇਂ ਤੂੰ ਮੇਰੀ ਹੋ ਰਹੀ ਹੈਂ, ਉਸ ਤਰ੍ਹਾ ਮੈਂ ਵੀ ਤੁਹਾਡਾ ਹੋ ਰਿਹਾ ਹਾ ॥੨੨੦੫॥

ਸੁੰਦਰ ਥੀ ਜੁ ਧੁਜਾ ਨ੍ਰਿਪ ਕੀ ਸੁ ਗਿਰੀ ਭੂਅ ਪੈ ਲਖਿ ਭੂਪਤਿ ਪਾਯੋ ॥

सुँदर थी जु धुजा न्रिप की सु गिरी भूअ पै लखि भूपति पायो ॥

ਰਾਜਾ ਬਾਣਾਸੁਰ (ਸਹਸ੍ਰਬਾਹੁ) ਦੀ ਜੋ ਸੁੰਦਰ ਧੁਜਾ (ਝੰਡਾ) ਸੀ, ਉਹ ਧਰਤੀ ਉਤੇ ਡਿਗ ਪਿਆ ਅਤੇ ਰਾਜੇ ਨੇ ਵੇਖ ਲਿਆ।

ਜੋ ਬਰੁ ਦਾਨ ਦਯੋ ਮੁਹਿ ਰੁਦ੍ਰ ਵਹੈ ਪ੍ਰਗਟਿਯੋ ਚਿਤ ਮੈ ਸੁ ਜਨਾਯੋ ॥

जो बरु दान दयो मुहि रुद्र वहै प्रगटियो चित मै सु जनायो ॥

ਉਸ ਨੇ ਚਿਤ ਵਿਚ ਜਾਣ ਲਿਆ ਕਿ ਰੁਦ੍ਰ ਨੇ ਮੈਨੂੰ ਜੋ ਵਰਦਾਨ ਦਿੱਤਾ ਸੀ, ਉਹ ਪ੍ਰਗਟ ਹੋ ਗਿਆ ਹੈ।

ਤਉ ਹੀ ਲਉ ਆਇ ਕਹੀ ਇਕ ਯੌ ਤੁਮਰੀ ਦੁਹਿਤਾ ਗ੍ਰਿਹ ਮੋ ਕੋਊ ਆਯੋ ॥

तउ ही लउ आइ कही इक यौ तुमरी दुहिता ग्रिह मो कोऊ आयो ॥

ਉਤਨੇ ਚਿਰ ਵਿਚ ਕਿਸੇ ਇਕ ਨੇ ਆ ਕੇ ਕਹਿ ਦਿੱਤਾ ਕਿ ਤੇਰੀ ਪੁੱਤਰੀ ਦੇ ਭਵਨ ਵਿਚ ਕੋਈ (ਪੁਰਸ਼) ਆਇਆ ਹੈ।

ਯੌ ਨ੍ਰਿਪ ਬਾਤ ਚਲਿਯੋ ਸੁਨਿ ਕੈ ਅਪਨੇ ਚਿਤ ਮੈ ਅਤਿ ਰੋਸ ਬਢਾਯੋ ॥੨੨੦੬॥

यौ न्रिप बात चलियो सुनि कै अपने चित मै अति रोस बढायो ॥२२०६॥

ਰਾਜਾ ਇਹ ਗੱਲ ਸੁਣ ਕੇ ਅਤੇ ਚਿਤ ਵਿਚ ਬਹੁਤ ਕ੍ਰੋਧ ਵਧਾ ਕੇ ਚਲ ਪਿਆ ॥੨੨੦੬॥

ਆਵਤ ਹੀ ਕਰਿ ਸਸਤ੍ਰ ਸੰਭਾਰਤ ਕੋਪ ਭਯੋ ਚਿਤਿ ਰੋਸ ਬਢਾਯੋ ॥

आवत ही करि ससत्र संभारत कोप भयो चिति रोस बढायो ॥

ਆਉਂਦਿਆਂ ਹੀ ਹੱਥ ਵਿਚ ਸ਼ਸਤ੍ਰ ਸੰਭਾਲ ਕੇ ਕ੍ਰੋਧਵਾਨ ਹੋਇਆ ਅਤੇ ਚਿਤ ਵਿਚ ਰੋਸ ਵਧਾ ਲਿਆ।

ਕਾਨ੍ਹ ਕੇ ਪੌਤ੍ਰ ਸੋ ਸ੍ਯਾਮ ਭਨੈ ਦੁਹਿਤਾ ਹੂ ਕੇ ਮੰਦਰਿ ਜੁਧੁ ਮਚਾਯੋ ॥

कान्ह के पौत्र सो स्याम भनै दुहिता हू के मंदरि जुधु मचायो ॥

(ਕਵੀ) ਸ਼ਿਆਮ ਕਹਿੰਦੇ ਹਨ, ਪੁੱਤਰੀ ਦੇ ਭਵਨ ਵਿਚ ਸ੍ਰੀ ਕ੍ਰਿਸ਼ਨ ਦੇ ਪੋਤਰੇ ਨਾਲ ਯੁੱਧ ਮਚਾਇਆ।

ਹੁਇ ਬਿਸੰਭਾਰ ਪਰਿਯੋ ਜਬ ਸੋ ਤਬ ਹੀ ਇਹ ਕੇ ਕਰਿ ਭੀਤਰ ਆਯੋ ॥

हुइ बिसंभार परियो जब सो तब ही इह के करि भीतर आयो ॥

ਜਦ ਉਹ (ਅਨਰੁੱਧ) ਬੇਹੋਸ਼ ਹੋ ਕੇ ਧਰਤੀ ਉਤੇ ਡਿਗ ਪਿਆ, ਤਦ ਹੀ ਇਸ ਦੇ ਹੱਥ ਵਿਚ ਆ ਗਿਆ।

ਨਾਦ ਬਜਾਇ ਦਿਖਾਇ ਸਭੋ ਬਲੁ ਲੈ ਇਹ ਕੋ ਨ੍ਰਿਪ ਧਾਮਿ ਸਿਧਾਯੋ ॥੨੨੦੭॥

नाद बजाइ दिखाइ सभो बलु लै इह को नृप धामि सिधायो ॥२२०७॥

ਨਗਾਰੇ ਵਜਾ ਕੇ, ਸਾਰਿਆਂ ਨੂੰ (ਆਪਣਾ) ਬਲ ਵਿਖਾ ਕੇ, ਉਸ ਨੂੰ ਲੈ ਕੇ ਰਾਜਾ (ਆਪਣੇ) ਘਰ ਨੂੰ ਚਲਿਆ ॥੨੨੦੭॥

ਕਾਨ੍ਹ ਕੇ ਪੌਤ੍ਰ ਕੋ ਬਾਧ ਕੈ ਭੂਪ ਫਿਰਿਯੋ ਉਤ ਨਾਰਦ ਜਾਇ ਸੁਨਾਈ ॥

कान्ह के पौत्र को बाध कै भूप फिरियो उत नारद जाइ सुनाई ॥

ਸ੍ਰੀ ਕ੍ਰਿਸ਼ਨ ਦੇ ਪੋਤਰੇ ਨੂੰ ਬੰਨ੍ਹ ਕੇ, ਰਾਜਾ (ਆਪਣੇ ਮਹੱਲ ਨੂੰ) ਮੁੜਿਆ। ਉਧਰ ਨਾਰਦ ਨੇ ਜਾ ਕੇ (ਸਾਰੀ ਗੱਲ ਕ੍ਰਿਸ਼ਨ ਨੂੰ) ਸੁਣਾ ਦਿੱਤੀ।

ਕਾਨ੍ਹ ਚਲੋ ਉਠਿ ਬੈਠੇ ਕਹਾ ਅਪੁਨੀ ਜਦੁਵੀ ਸਭ ਸੈਨ ਬਨਾਈ ॥

कान्ह चलो उठि बैठे कहा अपुनी जदुवी सभ सैन बनाई ॥

ਹੇ ਕ੍ਰਿਸ਼ਨ! ਬੈਠੇ ਕਿਉਂ ਹੋ, ਆਪਣੀ ਸਾਰੀ ਯਾਦਵੀ ਸੈਨਾ ਤਿਆਰ ਕਰ ਕੇ ਉਠ ਕੇ ਚਲ ਪਵੋ।

ਯੌ ਸੁਨਿ ਸ੍ਯਾਮ ਚਲੇ ਬਤੀਯਾ ਅਪੁਨੇ ਚਿਤ ਮੈ ਅਤਿ ਕਰੋਧ ਬਢਾਈ ॥

यौ सुनि स्याम चले बतीया अपुने चित मै अति करोध बढाई ॥

ਇਸ ਤਰ੍ਹਾ ਦੀ ਗੱਲ ਸੁਣ ਕੇ ਸ੍ਰੀ ਕ੍ਰਿਸ਼ਨ ਆਪਣੇ ਮਨ ਵਿਚ ਬਹੁਤ ਕ੍ਰੋਧ ਵਧਾ ਕੇ ਚਲ ਪਏ।

ਸਸਤ੍ਰ ਸੰਭਾਰਿ ਸਭੈ ਰਿਸ ਸੋ ਜਿਨ ਕੋ ਅਸ ਤੇਜੁ ਲਖਿਯੋ ਨਹਿ ਜਾਈ ॥੨੨੦੮॥

ससत्र संभारि सभै रिस सो जिन को अस तेजु लखियो नहि जाई ॥२२०८॥

ਸਾਰਿਆਂ ਨੇ ਕ੍ਰੋਧ ਕਰ ਕੇ ਸ਼ਸਤ੍ਰ ਪਕੜ ਲਏ ਜਿਨ੍ਹਾ ਦੀਆਂ ਤਲਵਾਰਾ ਦਾ ਤੇਜ ਝਲਿਆ ਨਹੀਂ ਸੀ ਜਾਦਾ ॥੨੨੦੮॥

ਦੋਹਰਾ ॥

दोहरा ॥

ਦੋਹਰਾ:

ਬਤੀਆ ਸੁਨਿ ਮੁਨਿ ਕੀ ਸਕਲ ਜਦੁਪਤਿ ਸੈਨ ਬਨਾਇ ॥

बतीआ सुनि मुनि की सकल जदुपति सैन बनाइ ॥

(ਨਾਰਦ) ਮੁਨੀ ਦੀ ਗੱਲ ਸੁਣ ਕੇ ਸ੍ਰੀ ਕ੍ਰਿਸ਼ਨ ਨੇ ਸਾਰੀ ਸੈਨਾ ਤਿਅਰ ਕਰ ਲਈ

ਜਹਿ ਭੂਪਤਿ ਕੋ ਪੁਰ ਹੁਤੋ ਤਹਿ ਹੀ ਪਹੁਚਿਯੋ ਆਇ ॥੨੨੦੯॥

जहि भूपति को पुर हुतो तहि ही पहुचियो आइ ॥२२०९॥

ਅਤੇ ਜਿਥੇ ਰਾਜਾ (ਬਾਣਾਸੁਰ) ਦਾ ਨਗਰ ਸੀ, ਉਥੇ ਆ ਪਹੁੰਚੇ ॥੨੨੦੯॥

ਸਵੈਯਾ ॥

सवैया ॥

ਸਵੈਯਾ:

ਆਵਤ ਸ੍ਯਾਮ ਜੀ ਕੋ ਸੁਨਿ ਕੈ ਨ੍ਰਿਪ ਮੰਤ੍ਰ ਪੁਛਿਯੋ ਤਿਨ ਮੰਤ੍ਰਨ ਦੀਨੋ ॥

आवत स्याम जी को सुनि कै नृप मंत्र पुछियो तिन मंत्रन दीनो ॥

ਸ੍ਰੀ ਕ੍ਰਿਸ਼ਨ ਦਾ ਆਉਣਾ ਸੁਣ ਕੇ, ਰਾਜੇ ਨੇ ਮੰਤਰੀਆਂ ਨੂੰ ਪੁਛਿਆ, ਉਨ੍ਹਾ ਨੇ ਸਲਾਹ ਦਿੱਤੀ।

ਏਕ ਕਹੀ ਹਮ ਜੋ ਦੁਹਿਤਾ ਇਹ ਦੈ ਸੁ ਕਹਿਯੋ ਤੁਹਿ ਮਾਨਿ ਨ ਲੀਨੋ ॥

एक कही हम जो दुहिता इह दै सु कहियो तुहि मानि न लीनो ॥

ਇਕ ਨੇ ਕਿਹਾ, ਜੋ ਸਾਡੀ ਪੁੱਤਰੀ ਹੈ, ਇਹ ਦੇ ਦਿਓ। (ਪਰ ਉਸ ਦਾ) ਕਿਹਾ (ਰਾਜੇ ਨੇ) ਨਾ ਮੰਨਿਆ।

ਮਾਗ ਲਯੋ ਸਿਵ ਤੇ ਰਨ ਕੋ ਬਰੁ ਜਾਨਤ ਹੈ ਤੂ ਭਯੋ ਮਤਿ ਹੀਨੋ ॥

माग लयो सिव ते रन को बरु जानत है तू भयो मति हीनो ॥
(ਦੂਜੇ ਨੇ ਕਿਹਾ) ਤੁਸੀਂ ਸ਼ਿਵ ਤੋਂ ਯੁੱਧ ਕਰਨ ਦਾ ਵਰ ਮੰਗ ਲਿਆ ਹੈ। (ਮੈਂ) ਜਾਣਦਾ ਹਾ ਕਿ ਤੁਸੀਂ ਮਤਹੀਣਾ ਵਾਲਾ ਕੰਮ ਕੀਤਾ ਹੈ।

ਛੋਰਿਹੋ ਦ੍ਵੈ ਕਰਿ ਕੇ ਕਰ ਆਜੁ ਸੁ ਸ੍ਰੀ ਬ੍ਰਿਜਨਾਥ ਇਹੈ ਪ੍ਰਨ ਕੀਨੋ ॥੨੧੧੦॥
छोरिहो द्वै करि के कर आजु सु स्री ब्रिजनाथ इहै प्रन कीनो ॥२११०॥
(ਤੀਜੇ ਨੇ ਕਿਹਾ) ਇਨ੍ਹਾ ਨੂੰ ਅਜ ਛਡ ਕੇ ਅਤੇ 'ਕਰ' ਦੇ ਕੇ (ਪਿਛੋਂ ਲਾਹੋ) ਕਿਉਂਕਿ ਸ੍ਰੀ ਕ੍ਰਿਸ਼ਨ ਨੇ (ਇਨ੍ਹਾ ਨੂੰ ਲੈ ਜਾਣ ਦਾ) ਪ੍ਰਣ ਕੀਤਾ ਹੋਇਆ ਹੈ ॥੨੧੧੦॥

ਮਾਨੋ ਤੋ ਬਾਤ ਕਹੋ ਨ੍ਰਿਪ ਏਕ ਜੋ ਸ੍ਰਉਨਨ ਮੈ ਹਿਤ ਕੈ ਧਰੀਐ ॥
मानो तो बात कहो नृप एक जो स्रउनन मै हित कै धरीऐ ॥
(ਮੰਤਰੀ ਨੇ ਕਿਹਾ) ਹੇ ਰਾਜਨ! ਮਨੋ, ਤਾ ਇਕ ਗੱਲ ਕਹਾ ਜੇ ਕੰਨਾ ਵਿਚ ਚਿਤ ਨਾਲ ਧਰੋ।

ਦੁਹਿਤਾ ਅਨਰੁਧ ਕੋ ਲੈ ਅਪੁਨੇ ਸੰਗਿ ਸ੍ਯਾਮ ਕੇ ਪਾਇਨ ਪੈ ਪਰੀਐ ॥
दुहिता अनरुध को लै अपुने संगि स्याम के पाइन पै परीऐ ॥
(ਤੁਹਾਨੂੰ) ਪੁੱਤਰੀ ਅਤੇ ਅਨਰੁੱਧ ਨੂੰ ਆਪਣੇ ਨਾਲ ਲੈ ਕੇ ਕ੍ਰਿਸ਼ਨ ਦੇ ਪੈਰਾ ਉਤੇ ਪੈ ਜਾਣਾ ਚਾਹੀਦਾ ਹੈ।

ਤੁਮਰੇ ਨ੍ਰਿਪ ਪਾਇ ਪਰੈ ਸੁਨੀਐ ਨਹੀ ਸ੍ਯਾਮ ਕੇ ਸੰਗਿ ਕਬੈ ਲਰੀਐ ॥
तुमरे नृप पाइ परै सुनीऐ नही स्याम के संगि कबै लरीऐ ॥
ਹੇ ਰਾਜਨ! (ਅਸੀਂ) ਤੁਹਾਡੇ ਚਰਨੀਂ ਪੈਂਦੇ ਹਾ, (ਸਾਡੀ ਗੱਲ) ਸੁਣ ਲਵੋ, ਸ਼ਿਆਮ ਨਾਲ ਕਦੇ ਵੀ ਯੁੱਧ ਨਾ ਕਰੋ।

ਅਰਿਹੋ ਨ ਜੋ ਸ੍ਯਾਮ ਭਨੈ ਹਰਿ ਸੋ ਭੂਅ ਪੈ ਤਬ ਰਾਜੁ ਸਦਾ ਕਰੀਐ ॥੨੨੧੧॥
अरिहो न जो स्याम भनै हरि सो भूअ पै तब राजु सदा करीऐ ॥२२११॥
(ਕਵੀ) ਸ਼ਿਆਮ ਕਹਿੰਦੇ ਹਨ, (ਜੇ ਤੁਸੀਂ) ਸ੍ਰੀ ਕ੍ਰਿਸ਼ਨ ਨਾਲ ਨਹੀਂ ਲੜੋਗੇ, ਤਾ ਧਰਤੀ ਉਤੇ ਸਦਾ ਰਾਜ ਕਰਦੇ ਰਹੋਗੇ ॥੨੨੧੧॥

ਸ੍ਰੀ ਬ੍ਰਿਜ ਨਾਇਕ ਜੋ ਰਿਸ ਕੈ ਰਨ ਮੈ ਕਰਿ ਜੋ ਧਨੁ ਸਾਰੰਗ ਲੈ ਹੈ ॥
स्री बृज नाइक जो रिस कै रन मै करि जो धनु सारंग लै है ॥
ਜਦ ਸ੍ਰੀ ਕ੍ਰਿਸ਼ਨ ਕ੍ਰੋਧਵਾਨ ਹੋ ਕੇ ਰਣ ਵਿਚ 'ਸਾਰੰਗ' ਧਨੁਸ਼ ਨੂੰ ਹੱਥ ਵਿਚ ਲੈ ਲੈਣਗੇ।

ਕਉਨ ਬਲੀ ਪ੍ਰਗਟਿਯੋ ਭੂਅ ਪੈ ਤੁਮ ਹੂ ਨ ਕਹੋ ਬਲਿ ਜੋ ਠਹਰੈ ਹੈ ॥

कउन बली प्रगटियो भूअ पै तुम हू न कहो बलि जो ठहरै है ॥

ਤੁਸੀਂ ਹੀ ਕਿਉਂ ਨਾ ਦਸੋ, ਕਿਹੜਾ ਬਲਵਾਨ ਧਰਤੀ ਉਤੇ ਪ੍ਰਗਟ ਹੋ ਗਿਆ ਹੈ ਜੋ ਬਲ ਦੇ ਆਧਾਰ ਤੇ (ਉਨ੍ਹਾ ਦੇ ਸਾਹਮਣੇ) ਠਹਿਰ ਸਕੇਗਾ।

ਜੋ ਹਠ ਕੈ ਭਿਰਿਹੈ ਤਿਹ ਸੋ ਤਿਹ ਕਉ ਛਿਨ ਮੈ ਜਮਲੋਕਿ ਪਠੈ ਹੈ ॥

जो हठ कै भिरिहै तिह सो तिह कउ छिन मै जमलोकि पठै है ॥

ਜੇ ਕੋਈ ਹਠ ਪੂਰਵਕ ਉਨ੍ਹਾ ਨਾਲ ਲੜਾਈ ਕਰੇਗਾ, ਉਸ ਨੂੰ (ਉਹ) ਛਿਣ ਭਰ ਵਿਚ ਯਮਲੋਕ ਭੇਜ ਦੇਣਗੇ।

ਅਉਰ ਭੁਜਾ ਕਟਿ ਕੈ ਤੁਮਰੀ ਸਬ ਦ੍ਵੈ ਭੁਜ ਰਾਖਿ ਤ੍ਵੈ ਪ੍ਰਾਨ ਬਚੈ ਹੈ ॥੨੨੧੨॥

अउर भुजा कटि कै तुमरी सब द्वै भुज राखि त्वै प्रान बचै है ॥२२१२॥

ਤੇਰੀਆਂ ਹੋਰ ਸਾਰੀਆਂ ਭੁਜਾਵਾ ਕਟ ਕੇ, (ਕੇਵਲ) ਦੋ ਬਾਹਵਾ ਰਖ ਕੇ ਤੇਰੇ ਪ੍ਰਾਣਾ ਨੂੰ ਬਚਾ ਦੇਣਗੇ ॥੨੨੧੨॥

ਮੰਤ੍ਰੀ ਕੀ ਬਾਤ ਨ ਮਾਨਤ ਭਯੋ ਨ੍ਰਿਪ ਆਪਨੋ ਓਜ ਅਖੰਡ ਜਨਾਯੋ ॥

मंत्री की बात न मानत भयो नृप आपनो ओज अखंड जनायो ॥

ਰਾਜੇ ਨੇ ਮੰਤਰੀਆਂ ਦੀ ਗੱਲ ਨੂੰ ਨਾ ਮੰਨਿਆ ਅਤੇ ਆਪਣਾ ਅਖੰਡ ਤੇਜ ਜਤਾਇਆ।

ਸਸਤ੍ਰ ਸੰਭਾਰ ਕੈ ਹਾਥਨ ਮੈ ਫੁਨਿ ਬੀਰਨ ਮੈ ਅਤਿ ਹੀ ਗਰਬਾਯੋ ॥

ससत्र संभार कै हाथन मै फुनि बीरन मै अति ही गरबायो ॥

ਹੱਥਾ ਵਿਚ ਸ਼ਸਤ੍ਰ ਸੰਭਾਲ ਕੇ ਫਿਰ ਸੂਰਵੀਰਾ ਵਿਚ (ਉਸ ਨੇ) ਬਹੁਤ ਗਰਬ ਕੀਤਾ।

ਸੈਨ ਪ੍ਰਚੰਡ ਹੁਤੋ ਜਿਤਨੋ ਤਿਸ ਕਉ ਨ੍ਰਿਪ ਆਪਨੇ ਧਾਮਿ ਬੁਲਾਯੋ ॥

सैन प्रचंड हुतो जितनो तिस कउ नृप आपने धामि बुलायो ॥

ਜਿਤਨੀ ਪ੍ਰਚੰਡ ਸੈਨਾ ਸੀ, ਉਸ ਨੂੰ ਰਾਜੇ ਨੇ ਆਪਣੇ ਘਰ ਬੁਲਾ ਲਿਆ।

ਰੁਦ੍ਰ ਮਨਾਇ ਜਨਾਇ ਘਨੋ ਬਲੁ ਸ੍ਯਾਮ ਜੂ ਸੋ ਲਰਬੈ ਕਹੁ ਧਾਯੋ ॥੨੨੧੩॥

रुद्र मनाइ जनाइ घनो बलु स्याम जू सो लरबै कहु धायो ॥२२१३॥

ਸ਼ਿਵ ਦੀ ਪੂਜਾ ਕਰ ਕੇ ਅਤੇ ਬਹੁਤ ਬਲ ਦਾ ਪ੍ਰਗਟਾਵਾ ਕਰ ਕੇ ਸ੍ਰੀ ਕ੍ਰਿਸ਼ਨ ਨਾਲ ਲੜਨ ਲਈ ਚਲ ਪਿਆ ॥੨੨੧੩॥

ਉਤ ਸ੍ਯਾਮ ਜੂ ਬਾਨ ਚਲਾਵਤ ਭਯੋ ਇਤ ਤੇ ਦਸ ਸੈ ਭੁਜ ਬਾਨ ਚਲਾਏ ॥

उत स्याम जू बान चलावत भयो इत ते दस सै भुज बान चलाए ॥

ਉਧਰੋਂ ਕ੍ਰਿਸ਼ਨ ਜੀ ਬਾਣ ਚਲਾਉਂਦੇ ਹਨ ਅਤੇ ਉਧਰੋਂ ਦਸ ਸੌ ਭੁਜਾਵਾ ਵਾਲਾ (ਰਾਜਾ) ਬਾਣ ਚਲਾਉਂਦਾ ਹੈ।

ਜਾਦਵ ਆਵਤ ਭੇ ਉਤ ਤੇ ਇਤ ਤੇ ਇਨ ਕੇ ਸਭ ਹੀ ਭਟ ਧਾਏ ॥

जादव आवत भे उत ते इत ते इन के सभ ही भट धाए ॥

ਉਧਰੋਂ ਯਾਦਵ ਆ ਗਏ ਹਨ ਅਤੇ ਇਧਰੋਂ ਰਾਜੇ ਦੇ ਸਾਰੇ ਸੂਰਮੇ ਆ ਧਮਕੇ ਹਨ।

ਘਾਇ ਕਰੈ ਮਿਲ ਆਪਸ ਮੈ ਤਿਨ ਯੌ ਉਪਮਾ ਕਬਿ ਸ੍ਯਾਮ ਸੁਨਾਏ ॥

घाइ करै मिल आपस मै तिन यौ उपमा कबि स्याम सुनाए ॥

ਆਪਸ ਵਿਚ ਮਿਲ ਕੇ (ਪਰਸਪਰ) ਵਾਰ ਕਰਦੇ ਹਨ; ਕਵੀ ਸ਼ਿਆਮ ਉਨ੍ਹਾ ਦੀ ਉਪਮਾ ਇਸ ਤਰ੍ਹਾ ਕਰ ਕੇ ਸੁਣਾਉਂਦੇ ਹਨ।

ਮਾਨਹੁ ਫਾਗੁਨ ਕੀ ਰੁਤਿ ਭੀਤਰ ਖੇਲਨ ਬੀਰ ਬਸੰਤਹਿ ਆਏ ॥੨੨੧੪॥

मानहु फागुन की रुति भीतर खेलन बीर बसंतहि आए ॥२२१४॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਫਗਣ ਦੀ ਰੁਤ ਵਿਚ, ਯੁੱਧ ਵੀਰ ਬਸੰਤ ਖੇਡਣ ਲਈ ਆਏ ਹੋਣ ॥੨੨੧੪॥

ਏਕ ਭਿਰੇ ਕਰਵਾਰਿਨ ਸੌ ਭਟ ਏਕ ਭਿਰੇ ਬਰਛੀ ਕਰਿ ਲੈ ਕੈ ॥

एक भिरे करवारिन सौ भट एक भिरे बरछी करि लै कै ॥

ਇਕ ਯੋਧੇ ਤਲਵਾਰਾ ਨਾਲ ਲੜਦੇ ਹਨ ਅਤੇ ਇਕ ਬਰਛੀਆਂ ਹੱਥ ਵਿਚ ਲੈ ਕੇ ਯੁੱਧ ਕਰਦੇ ਹਨ।

ਏਕ ਕਟਾਰਿਨ ਸੰਗ ਭਿਰੇ ਕਬਿ ਸ੍ਯਾਮ ਭਨੈ ਅਤਿ ਰੋਸਿ ਬਢੈ ਕੈ ॥

एक कटारिन संग भिरे कबि स्याम भनै अति रोसि बढै कै ॥

ਕਵੀ ਸ਼ਿਆਮ ਕਹਿੰਦੇ ਹਨ, ਇਕ ਬਹੁਤ ਰੋਸ ਵਧਾ ਕੇ ਕਟਾਰਾ ਨਾਲ ਭਿੜਦੇ ਹਨ।

ਬਾਨ ਕਮਾਨਨ ਕਉ ਇਕ ਬੀਰ ਸੰਭਾਰਤ ਭੇ ਅਤਿ ਕ੍ਰੁਧਤ ਹ੍ਵੈ ਕੈ ॥

बान कमानन कउ इक बीर संभारत भे अति क्रुधत ह्वै कै ॥

ਇਕ ਸੂਰਮੇ ਅਧਿਕ ਕ੍ਰੋਧਵਾਨ ਹੋ ਕੇ ਕਮਾਨਾ ਅਤੇ ਬਾਣਾ ਨੂੰ ਸੰਭਾਲ ਰਹੇ ਹਨ।

ਕਉਤੁਕ ਦੇਖਤ ਭਯੋ ਉਤ ਭੂਪ ਇਤੈ ਬ੍ਰਿਜ ਨਾਇਕ ਆਨੰਦ ਕੈ ਕੈ ॥੨੨੧੫॥

कउतुक देखत भयो उत भूप इतै बृज नाइक आनंद कै कै ॥२२१५॥

ਉਧਰ ਰਾਜਾ (ਸਹਸ੍ਰਬਾਹੁ) ਅਤੇ ਇਧਰ ਸ੍ਰੀ ਕ੍ਰਿਸ਼ਨ ਪ੍ਰਸੰਨਤਾ ਪੂਰਵਕ (ਯੁੱਧ ਦੇ) ਕੌਤਕ ਵੇਖ ਰਹੇ ਹਨ ॥੨੨੧੫॥

ਜਾ ਭਟ ਆਹਵ ਮੈ ਕਬਿ ਸਜਾਮ ਕਹੈ ਭਗਵਾਨ ਸੋ ਜੁਧੁ ਮਚਾਯੋ ॥

जा भट आहव मै कबि स्याम कहै भगवान सो जुधु मचायो ॥

ਕਵੀ ਸ਼ਿਆਮ ਕਹਿੰਦੇ ਹਨ, ਜਿਸ ਯੋਧੇ ਨੇ ਰਣ-ਭੂਮੀ ਵਿਚ ਸ੍ਰੀ ਕ੍ਰਿਸ਼ਨ ਨਾਲ ਯੁੱਧ ਮਚਾਇਆ,

ਤਾਹੀ ਕੋ ਏਕ ਹੀ ਬਾਨ ਸੋ ਸਜਾਮ ਧਰਾ ਪਰਿ ਕੈ ਬਿਨੁ ਪ੍ਰਾਨ ਗਿਰਾਯੋ ॥

ताही को एक ही बान सो स्याम धरा परि कै बिनु प्रान गिरायो ॥

ਉਸ ਨੂੰ ਇਕੋ ਹੀ ਬਾਣ ਨਾਲ ਕ੍ਰਿਸ਼ਨ ਨੇ ਬਿਨਾ ਪ੍ਰਾਣਾ ਦੇ ਧਰਤੀ ਉਤੇ ਡਿਗਾ ਦਿੱਤਾ।

ਜੋ ਧਨੁ ਬਾਨਿ ਸੰਭਾਰਿ ਬਲੀ ਕੋਊ ਅਉ ਇਹ ਕੇ ਰਿਸਿ ਊਪਰ ਆਯੋ ॥

जो धनु बानि संभारि बली कोऊ अउ इह के रिसि ऊपर आयो ॥

ਜੋ ਬਲਵਾਨ ਧਨੁਸ਼ ਬਾਣ ਸੰਭਾਲ ਕੇ ਅਤੇ ਕ੍ਰੋਧ ਕਰ ਕੇ ਇਸ ਉਤੇ ਹਮਲਾਵਾਰ ਹੋਇਆ,

ਸੋ ਕਬਿ ਸਜਾਮ ਭਨੇ ਅਪਨੈ ਗ੍ਰਿਹਿ ਕੋ ਫਿਰਿ ਜੀਵਤ ਜਾਨ ਨ ਪਾਯੋ ॥੨੨੧੯॥

सो कबि स्याम भने अपनै गृहि को फिरि जीवत जान न पायो ॥२२१६॥

ਕਵੀ ਸ਼ਿਆਮ ਕਹਿੰਦੇ ਹਨ, ਉਹ ਫਿਰ ਆਪਣੇ ਘਰ ਨੂੰ ਜੀਉਂਦਾ ਨਹੀਂ ਜਾ ਸਕਿਆ ॥੨੨੧੯॥

ਗੋਕੁਲ ਨਾਥ ਜੂ ਬੈਰਿਨ ਸੋ ਕਬਿ ਸਜਾਮ ਭਨੈ ਜਬ ਹੀ ਰਨ ਮਾਡਿਯੋ ॥

गोकुल नाथ जू बैरिन सो कबि स्याम भनै जब ही रन माडियो ॥

ਕਵੀ ਸ਼ਿਆਮ ਕਹਿੰਦੇ ਹਨ, ਕ੍ਰਿਸ਼ਨ ਜੀ ਨੇ ਜਦੋਂ ਵੈਰੀਆਂ ਨਾਲ ਯੁੱਧ ਆਰੰਭ ਕੀਤਾ,

ਜੇਤਿਕ ਸਤ੍ਰਨ ਸਾਮੁਹੇ ਭੇ ਰਿਸਿ ਸੋ ਸਭਿ ਗਿਧ ਸ੍ਰਿੰਗਾਲਨ ਬਾਡਿਯੋ ॥

जेतिक सत्रन सामुहे भे रिसि सो सभि गिध सृंगालन बाडियो ॥

ਜਿਤਨੇ ਵੀ ਵੈਰੀ ਕ੍ਰੋਧ ਕਰ ਕੇ ਸਾਹਮਣੇ ਹੋਏ, ਉਨ੍ਹਾ ਸਾਰਿਆਂ (ਦਾ ਮਾਸ) ਗਿੱਧਾ ਅਤੇ ਗਿਦੜਾ ਨੇ ਹੀ ਵੰਡਿਆ ਹੈ।

ਪਤਿ ਰਥੀ ਗਜਿ ਬਾਜ ਘਨੇ ਬਿਨੁ ਪ੍ਰਾਨ ਕੀਏ ਕੋਊ ਜੀਤ ਨ ਛਾਡਿਯੋ ॥

पति रथी गजि बाज घने बिनु प्रान कीए कोऊ जीत न छाडियो ॥

ਪੈਦਲ, ਰਥ ਵਾਲੇ, ਹਾਥੀ, ਘੋੜੇ ਆਦਿ ਬਹੁਤ ਸਾਰੇ ਬਿਨਾ ਪ੍ਰਾਣਾ ਦੇ ਕਰ ਦਿੱਤੇ ਅਤੇ ਕੋਈ ਜੀਉਂਦਾ ਨਹੀਂ ਛਡਿਆ।

ਦੇਵ ਸਰਾਹਤ ਭੇ ਸਭ ਹੀ ਸੁ ਭਲੇ ਭਗਵਾਨ ਅਖੰਡਨ ਖਾਡਿਯੋ ॥੨੨੧੭॥

देव सराहत भे सभ ही सु भले भगवान अखंडन खाडियो ॥२२१७॥

ਸਾਰੇ ਦੇਵਤੇ ਸਿਫ਼ਤ ਕਰ ਰਹੇ ਸਨ ਕਿ ਸ੍ਰੀ ਕ੍ਰਿਸ਼ਨ ਨੇ ਨਾ ਖੰਡੇ ਜਾ ਸਕਣ ਵਾਲਿਆਂ ਨੂੰ ਖੰਡ ਖੰਡ ਕਰ ਦਿੱਤਾ ॥੨੨੧੭॥

ਜੀਤੇ ਸਭੈ ਭਯ ਭੀਤ ਭਏ ਤਜਿ ਆਹਵ ਕੋ ਸਭ ਹੀ ਭਟ ਭਾਗੇ ॥

जीते सभै भय भीत भए तजि आहव को सभ ही भट भागे ॥

(ਜੋ) ਜੀਉਂਦੇ ਸਨ, (ਉਹ) ਸਾਰੇ ਭੈ ਭੀਤ ਹੋ ਗਏ ਅਤੇ ਸਾਰੇ ਯੋਧੇ ਯੁੱਧ-ਭੂਮੀ ਛਡ ਕੇ ਭਜ ਗਏ।

ਠਾਢੋ ਬਨਾਸੁਰ ਥੋ ਜਿਹ ਠਉਰ ਸਭੈ ਚਲਿ ਕੈ ਤਿਹ ਪਾਇਨ ਲਾਗੇ ॥

ठाढो बनासुर थो जिह ठउर सभै चलि कै तिह पाइन लागे ॥

ਜਿਥੇ ਬਾਣਾਸੁਰ ਖੜੋਤਾ ਸੀ, ਸਾਰੇ ਚਲ ਕੇ ਉਸ ਦੇ ਪੈਰੀਂ ਪਏ।

ਛੂਟ ਗਯੋ ਸਭਹੂਨ ਤੇ ਧੀਰਜ ਤ੍ਰਾਸਹਿ ਕੇ ਰਸ ਮੈ ਅਨੁਰਾਗੇ ॥

छूट गयो सभहून ते धीरज त्रासहि के रस मै अनुरागे ॥

ਸਾਰਿਆਂ ਦਾ ਧੀਰਜ ਖ਼ਤਮ ਹੋ ਗਿਆ ਹੈ ਅਤੇ ਭੈ ਦੇ ਰਸ ਵਿਚ ਮਗਨ ਹੋ ਗਏ ਹਨ।

ਭਾਖਤ ਭੇ ਨ੍ਰਿਪ ਸੋ ਭਜੀਐ ਬਚ ਹੈ ਨ ਕੋਊ ਬ੍ਰਿਜਨਾਥ ਕੇ ਆਗੇ ॥੨੨੧੮॥

भाखत भे नृप सो भजीऐ बच है न कोऊ बृजनाथ के आगे ॥२२१८॥

ਰਾਜੇ ਨੂੰ ਕਹਿਣ ਲਗੇ (ਇਥੋਂ) ਭਜ ਚਲੀਏ (ਕਿਉਂਕਿ) ਸ੍ਰੀ ਕ੍ਰਿਸ਼ਨ ਦੇ ਸਾਹਮਣੇ ਕੋਈ ਜੀਉਂਦਾ ਬਚ ਨਹੀਂ ਸਕੇਗਾ ॥੨੨੧੮॥

ਭੀਰ ਪਰੀ ਜਬ ਭੂਪਤਿ ਪੈ ਤਬ ਆਪਨੇ ਜਾਨ ਕੈ ਈਸ ਨਿਹਾਰਿਯੋ ॥

भीर परी जब भूपति पै तब आपने जान कै ईस निहारियो ॥

ਜਦ ਰਾਜੇ ਉਤੇ ਭੀੜ ਬਣ ਗਈ ਤਾ ਉਸ ਨੇ ਆਪਣਾ (ਸਹਾਇਕ) ਜਾਣ ਕੇ ਸ਼ਿਵ ਵਲ ਤਕਿਆ।

ਸੰਤ ਸਹਾਇ ਕੋ ਜਾਇ ਭਿਰਿਯੋ ਬ੍ਰਿਜ ਨਾਇਕ ਸੋ ਚਿਤ ਬੀਚ ਬਿਚਾਰਿਯੋ ॥

संत सहाइ को जाइ भिरियो बृज नाइक सो चित बीच बिचारियो ॥

ਉਸ (ਸ਼ਿਵ) ਨੇ ਆਪਣੇ ਮਨ ਵਿਚ ਵਿਚਾਰਿਆ ਕਿ ਸੰਤਾ ਦੇ ਸਹਾਇਕ ਸ੍ਰੀ ਕ੍ਰਿਸ਼ਨ ਨਾਲ ਜਾ ਕੇ ਲੜਾਈ ਕਰਾ।

ਆਯੁਧ ਲੈ ਅਪਨੇ ਸਭ ਹੀ ਹਰਿ ਓਰ ਸੁ ਜੁਧ ਕੇ ਕਾਜ ਸਿਧਾਰਿਯੋ ॥

आयुध लै अपने सभ ही हरि ओर सु जुध के काज सिधारियो ॥

ਆਪਣੇ ਸਾਰੇ ਸ਼ਸਤ੍ਰ ਲੈ ਕੇ ਯੁੱਧ ਕਰਨ ਲਈ ਸ੍ਰੀ ਕ੍ਰਿਸ਼ਨ ਵਲ ਤੁਰ ਪਿਆ।

ਆਵਤ ਹੀ ਸੁ ਕਹੋ ਅਬ ਹਉ ਜਿਹ ਭਾਤਿ ਦੁਹੂ ਤਿਹ ਠਾ ਰਨ ਪਾਰਿਯੋ ॥੨੨੧੯॥

आवत ही सु कहो अब हउ जिह भाति दुहू तिह ठा रन पारियो ॥२२१९॥

ਆਉਂਦਿਆਂ ਹੀ ਜਿਸ ਥਾ ਤੇ (ਉਨ੍ਹਾ) ਦੋਹਾ ਨੇ ਯੁੱਧ ਕੀਤਾ, ਹੁਣ ਮੈਂ (ਉਸ ਪ੍ਰਸੰਗ) ਦਾ ਕਥਨ ਕਰਦਾ ਹਾ ॥੨੨੧੯॥

ਰੁਦ੍ਰ ਹ੍ਵੈ ਰੁਦ੍ਰ ਜਬੈ ਰਨ ਮੈ ਕਬਿ ਸਜਾਮ ਭਨੈ ਰਿਸਿ ਨਾਦ ਬਜਾਯੋ ॥

रुद्र ह्वै रुद्र जबै रन मै कबि स्याम भनै रिसि नाद बजायो ॥

ਕਵੀ ਸ਼ਿਆਮ ਕਹਿੰਦੇ ਹਨ, ਰੁਦ੍ਰ ਨੇ ਕ੍ਰੋਧਿਤ ਹੋ ਕੇ ਜਦ ਭਿਆਨਕ ਰੂਪ ਧਾਰ ਕੇ ਨਾਦ ਵਜਾਇਆ।

ਸੂਰ ਨ ਕਾਹੂੰ ਤੇ ਨੈਕੁ ਟਿਕਿਯੋ ਗਯੋ ਭਾਜ ਗਏ ਨ ਰਤੀ ਕੁ ਦ੍ਰਿੜਾਯੋ ॥

सूर न काहूँ ते नैकु टिकियो गयो भाज गए न रती कु द्रड़ायो ॥

ਕੋਈ ਸੂਰਮਾ ਜ਼ਰਾ ਜਿੰਨਾ ਵੀ ਨਾ ਟਿਕਿਆ, (ਸਾਰੇ) ਭਜ ਗਏ, ਰਤਾ ਜਿੰਨਾ ਵੀ ਦ੍ਰਿੜ੍ਹ ਨਾ ਹੋ ਸਕੇ।

ਸਤ੍ਰਨ ਕੇ ਦੁਹੂ ਸਤ੍ਰਨ ਸੰਗ ਲੈ ਰੋਖ ਹਲੀ ਸੁ ਸੋਊ ਡਰ ਪਾਯੋ ॥

सत्रन के दुहू सत्रन संग लै रोख हली सु सोऊ डर पायो ॥

ਵੈਰੀ (ਬਾਣਾਸੁਰ) ਅਤੇ ਉਸ ਦੇ ਹੋਰ ਸਾਥੀਆਂ ਨੂੰ ਬਲਰਾਮ ਨੇ ਕ੍ਰੋਧਿਤ ਹੋ ਕੇ ਡਰਾ ਦਿੱਤਾ।

ਸ੍ਰੀ ਬ੍ਰਿਜਨਾਥ ਸੋ ਸਜਾਮ ਭਨੈ ਤਬ ਹੀ ਸਿਵ ਆਇ ਕੈ ਜੁਧੁ ਮਚਾਯੋ ॥੨੨੨੦॥

स्री बृजनाथ सो स्याम भनै तब ही सिव आइ कै जुधु मचायो ॥२२२०॥

(ਕਵੀ) ਸ਼ਿਆਮ ਕਹਿੰਦੇ ਹਨ, ਜਦੋਂ ਸ੍ਰੀ ਕ੍ਰਿਸ਼ਨ ਨਾਲ ਸ਼ਿਵ ਨੇ ਆ ਕੇ ਯੁੱਧ ਮਚਾਇਆ ॥੨੨੨੦॥

ਜੇ ਸਭ ਘਾਇ ਚਲਾਵਤ ਭਯੋ ਸਿਵ ਤੇ ਸਭ ਹੀ ਬ੍ਰਿਜਨਾਥ ਬਚਾਏ ॥

जे सभ घाइ चलावत भयो सिव ते सभ ही बृजनाथ बचाए ॥

ਜਿਤਨੇ ਵੀ ਸ਼ਸਤ੍ਰਾ ਦੇ ਵਾਰ ਸ਼ਿਵ ਵਲੋਂ ਕੀਤੇ ਗਏ, ਉਨ੍ਹਾ ਸਾਰਿਆਂ ਨੂੰ ਸ੍ਰੀ ਕ੍ਰਿਸ਼ਨ ਨੇ ਬਚਾ ਲਿਆ।

ਤਉਨ ਸਮੈ ਸਿਵ ਕੋ ਆਪੁਨੇ ਸਭ ਸਜਾਮ ਭਨੇ ਤਕਿ ਘਾਇ ਲਗਾਏ ॥

तउन समै सिव को आपुने सभ स्याम भने तकि घाइ लगाए ॥

(ਕਵੀ) ਸ਼ਿਆਮ ਕਹਿੰਦੇ ਹਨ, ਉਸ ਵੇਲੇ (ਸ੍ਰੀ ਕ੍ਰਿਸ਼ਨ ਨੇ) ਤਕ ਕੇ ਸ਼ਿਵ ਉਤੇ ਵਾਰ ਕੀਤੇ ਹਨ।

ਜੁਧੁ ਕੀਯੋ ਬਹੁ ਭਾਤਿ ਦੁਹੂ ਜਿਹ ਕੋ ਸਭ ਹੀ ਸੁਰ ਦੇਖਨ ਆਏ ॥

जुधु कीयो बहु भाति दुहू जिह को सभ ही सुर देखन आए ॥

ਦੋਹਾ ਨੇ ਕਈ ਤਰ੍ਹਾ ਦਾ ਯੁੱਧ ਕੀਤਾ ਹੈ ਜਿਸ ਨੂੰ ਵੇਖਣ ਲਈ ਸਾਰੇ ਹੀ ਦੇਵਤੇ ਵੇਖਣ ਆਏ ਹਨ।

ਅੰਤਿ ਖਿਸਾਇ ਰਿਸਾਇ ਕ੍ਰਿਪਾਨਿਧਿ ਏਕ ਗਦਾ ਹੂੰ ਸੋ ਰੁਦ੍ਰ ਗਿਰਾਏ ॥੨੨੨੧॥

अंति खिसाइ रिसाइ कृपानिधि एक गदा हूँ सो रुद्र गिराए ॥२२२१॥

ਅੰਤ ਵਿਚ ਖਿਝ ਕੇ ਕ੍ਰੋਧ ਨਾਲ ਸ੍ਰੀ ਕ੍ਰਿਸ਼ਨ ਨੇ ਇਕ ਗਦਾ ਨਾਲ ਰੁਦ੍ਰ ਨੂੰ ਧਰਤੀ ਉਤੇ ਸੁਟ ਦਿੱਤਾ ॥੨੨੨੧॥

ਚੌਪਈ ॥

चौपई ॥

ਚੌਪਈ:

ਜਬ ਰੁਦ੍ਰਹਿ ਹਰਿ ਘਾਇ ਲਗਾਯੋ ॥

जब रुद्रहि हरि घाइ लगायो ॥

ਜਦ ਰੁਦ੍ਰ ਨੂੰ ਸ੍ਰੀ ਕ੍ਰਿਸ਼ਨ ਨੇ ਘਾਇਲ ਕਰ ਦਿੱਤਾ

ਬਿਸੁਧੋ ਕਰਿ ਕਰਿ ਭੂਮਿ ਗਿਰਾਯੋ ॥

बिसुधो करि करि भूमि गिरायो ॥

ਅਤੇ ਬੇਸੁਧ ਕਰ ਕੇ ਧਰਤੀ ਉਤੇ ਸੁਟ ਦਿੱਤਾ।

ਸੰਕਿਤ ਭਯੋ ਨ ਫਿਰਿ ਧਨੁ ਤਾਨਿਯੋ ॥

संकित भयो न फिरि धनु तानियो ॥

(ਉਹ) ਡਰ ਗਿਆ ਅਤੇ ਫਿਰ ਧਨੁਸ਼ ਨੂੰ ਨਾ ਤਣਿਆ।

ਸ੍ਰੀ ਜਦੁਬੀਰ ਸਹੀ ਪ੍ਰਭੁ ਜਾਨਿਯੋ ॥੨੨੨੨॥

स्री जदुबीर सही प्रभु जानियो ॥२२२२॥

(ਉਸ ਨੇ) ਸ੍ਰੀ ਕ੍ਰਿਸ਼ਨ ਨੂੰ ਸਹੀ ਪ੍ਰਭੂ ਵਜੋਂ ਪਛਾਣ ਲਿਆ ॥੨੨੨੨॥

ਸੋਰਠਾ ॥

सोरठा ॥

ਸੋਰਠਾ:

ਰੁਦ੍ਰ ਕੋਪ ਦਯੋ ਤਯਾਗ ਜਦੁਪਤਿ ਕੋ ਬਲੁ ਹੇਰ ਕੈ ॥

रुद्र कोप दयो त्याग जदुपति को बलु हेर कै ॥

ਸ੍ਰੀ ਕ੍ਰਿਸ਼ਨ ਦੇ ਬਲ ਨੂੰ ਵੇਖ ਕੇ ਸ਼ਿਵ ਨੇ ਕ੍ਰੋਧ ਛਡ ਦਿੱਤਾ।

ਪਾਇਨ ਲਾਗਿਯੋ ਆਇ ਰਹਿਯੋ ਚਰਨ ਗਹਿ ਹਰ ਦੋਊ ॥੨੨੨੩॥

पाइन लागियो आइ रहियो चरन गहि हर दोऊ ॥२२२३॥

ਸ਼ਿਵ ਆ ਕੇ (ਕ੍ਰਿਸ਼ਨ ਦੇ) ਚਰਨੀਂ ਲਗ ਗਿਆ ਅਤੇ ਦੋਵੇਂ ਚਰਨ ਪਕੜ ਲਏ ॥੨੨੨੩॥

ਸਵੈਯਾ ॥

सवैया ॥

ਸਵੈਯਾ:

ਰੁਦ੍ਰ ਕੀ ਦੇਖਿ ਦਸਾ ਇਹ ਭਾਤਿ ਸੁ ਆਪਹਿ ਜੁਧੁ ਕੋ ਭੂਪਤਿ ਆਯੋ ॥

रुद्र की देखि दसा इह भाति सु आपहि जुधु को भूपति आयो ॥

ਰੁਦ੍ਰ ਦੀ ਇਸ ਤਰ੍ਹਾ ਦੀ ਦਸ਼ਾ ਵੇਖ ਕੇ, ਯੁੱਧ ਕਰਨ ਲਈ ਖ਼ੁਦ ਰਾਜਾ ਆਇਆ।

ਸ੍ਯਾਮ ਭਨੈ ਦਸ ਸੈ ਭੁਜ ਸ੍ਯਾਮ ਕੇ ਊਪਰ ਬਾਨਨ ਓਘ ਚਲਾਯੋ ॥

स्याम भनै दस सै भुज स्याम के ऊपर बानन ओघ चलायो ॥

(ਕਵੀ) ਸ਼ਿਆਮ ਕਹਿੰਦੇ ਹਨ, ਦਸ ਸੌ ਭੁਜਾਵਾ ਨਾਲ ਉਸ ਨੇ ਸ੍ਰੀ ਕ੍ਰਿਸ਼ਨ ਉਤੇ ਬਾਣਾ ਦੀ ਝੜੀ ਲਾ ਦਿੱਤੀ।

ਓਘ ਜੋ ਆਵਤ ਬਾਨਨ ਕੋ ਸਭ ਹੀ ਹਰਿ ਮਾਰਗ ਮੈ ਨਿਵਰਾਯੋ ॥

ओघ जो आवत बानन को सभ ही हरि मारग मै निवरायो ॥

ਬਾਣਾ ਦਾ ਜੋ ਝੁੰਡ (ਵੈਰੀ ਵਲੋਂ) ਆਉਂਦਾ, (ਉਸ ਨੂੰ) ਸ੍ਰੀ ਕ੍ਰਿਸ਼ਨ ਮਾਰਗ ਵਿਚ ਹੀ ਪ੍ਰਭਾਵ-ਹੀਨ ਕਰ ਦਿੰਦੇ

ਸਾਰੰਗ ਆਪੁਨ ਹਾਥ ਬਿਖੈ ਧਰਿ ਕੈ ਅਰਿ ਕੋ ਬਹੁ ਘਾਇਨ ਘਾਯੋ ॥੨੨੨੪॥

सारंग आपुन हाथ बिखै धरि कै अरि को बहु घाइन घायो ॥२२२४॥

ਅਤੇ ਸਾਰੰਗ (ਨਾ ਦਾ ਧਨੁਸ਼) ਆਪਣੇ ਹੱਥ ਵਿਚ ਲੈ ਕੇ (ਉਨ੍ਹਾ ਨੇ) ਵੈਰੀ ਨੂੰ ਬਹੁਤ ਬਾਣ ਮਾਰ ਮਾਰ ਕੇ ਘਾਇਲ ਕਰ ਦਿੱਤਾ ॥੨੨੨੪॥

ਸ੍ਰੀ ਬ੍ਰਿਜ ਨਾਇਕ ਕ੍ਰੁਧਿਤ ਹੁਇ ਅਪਨੇ ਕਰ ਮੈ ਧਨ ਸਾਰੰਗ ਲੈ ਕੈ ॥

स्री बृज नाइक क्रुधित हुइ अपने कर मै धन सारंग लै कै ॥

ਸ੍ਰੀ ਕ੍ਰਿਸ਼ਨ ਨੇ ਕ੍ਰੋਧਿਤ ਹੋ ਕੇ ਅਤੇ ਆਪਣੇ ਹੱਥ ਵਿਚ ਸਾਰੰਗ ਧਨੁਸ਼ ਲੈ ਕੇ

ਜੁਧੁ ਮਚਾਵਤ ਭਯੋ ਦਸ ਸੈ ਭੁਜ ਸੋ ਅਤਿ ਓਜ ਅਖੰਡ ਜਨੈ ਕੈ ॥

जुधु मचावत भयो दस सै भुज सो अति ओज अखंड जनै कै ॥

ਅਤੇ ਆਪਣਾ ਆਖੰਡ ਬਲ ਜਣਾ ਕੇ ਦਸ ਸੌ ਭੁਜਾਵਾ ਵਾਲੇ (ਸਹਸ੍ਰਬਾਹੁ) ਨਾਲ ਯੁੱਧ ਮਚਾਉਣਾ ਸ਼ੁਰੂ ਕਰ ਦਿੱਤਾ।

ਅਉਰ ਹਨੇ ਬਲਵੰਡ ਘਨੇ ਕਬਿ ਸ੍ਯਾਮ ਭਨੈ ਅਤਿ ਪਉਰਖ ਕੈ ਕੈ ॥

अउर हने बलवंड घने कबि स्याम भनै अति पउरख कै कै ॥

ਕਵੀ ਸ਼ਿਆਮ ਕਹਿੰਦਾ ਹੈ, ਆਪਣੀ ਬਹਾਦਰੀ ਕਰ ਕੇ ਹੋਰ ਵੀ ਬਹੁਤ ਸਾਰੇ ਬਲਵਾਨ ਮਾਰ ਦਿੱਤੇ।

ਛੋਰਿ ਦਯੋ ਤਿਹ ਭੂਪਤਿ ਕੋ ਰਨ ਮੈ ਤਿਹ ਕੀ ਸੁ ਭੁਜਾ ਫੁਨ ਦ੍ਵੈ ਕੈ ॥੨੨੨੫॥

छोरि दयो तिह भूपति को रन मै तिह की सु भुजा फुन द्वै कै ॥२२२५॥

ਫਿਰ ਉਸ ਰਾਜੇ ਦੀਆਂ ਦੋ ਭੁਜਾਵਾ ਕਰ ਕੇ ਉਸ ਨੂੰ ਰਣਭੂਮੀ ਵਿਚ ਛਡ ਦਿੱਤਾ ॥੨੨੨੫॥

ਕਬਿਯੋ ਬਾਚ ॥

कबियो बाच ॥

ਕਵੀ ਕਹਿੰਦਾ ਹੈ:

ਸਵੈਯਾ ॥

सवैया ॥

ਸਵੈਯਾ:

ਬਾਹ ਸਹੰਸ੍ਰ ਕਹੋ ਤੁਮ ਹੀ ਅਬ ਲਉ ਜਗ ਮੈ ਨਰ ਕਾਹੂ ਕੀ ਹੋਈ ॥

बाह सहंस्र कहो तुम ही अब लउ जग मै नर काहू की होई ॥

ਤੁਸੀਂ ਹੀ ਦਸੋ ਕਿ ਹੁਣ ਤਕ ਜਗਤ ਵਿਚ ਕਿਸੇ ਦੀਆਂ ਹਜ਼ਾਰ ਬਾਹਵਾ ਹੋਈਆਂ ਹਨ।

ਅਉਰ ਕਹੋ ਕਿਹ ਭੂਪ ਇਤੀ ਅਪਨੇ ਗ੍ਰਿਹ ਬੀਚ ਸੰਪਤਿ ਸਮੋਈ ॥

अउर कहो किह भूप इती अपने गृह बीच संपति समोई ॥

ਹੋਰ ਦਸੋ, ਇਸ ਰਾਜੇ ਨੇ ਆਪਣੇ ਘਰ ਵਿਚ ਇਤਨੀ ਸੰਪੱਤੀ ਸਮੋਈ ਹੋਈ ਸੀ।

ਏਤੇ ਪੈ ਸੰਤ ਸੁਨੋ ਹਿਤ ਕੈ ਸਿਵ ਸੋ ਛਰੀਯਾ ਪੁਨਿ ਰਾਖਤ ਹੋਈ ॥

एते पै संत सुनो हित कै सिव सो छरीया पुनि राखत होई ॥

ਹੇ ਸੰਤ-ਜਨੋ! ਹਿਤ ਨਾਲ ਸੁਣੋ, ਇਤਨਾ ਹੋਣ ਤੇ ਵੀ ਸ਼ਿਵ ਨਾਲ ਛਲ ਕਰਨ ਵਾਲੇ ਦੀ ਫਿਰ ਕੋਈ ਰਖਿਆ ਹੋ ਸਕੀ ਹੈ।

ਤਾ ਨ੍ਰਿਪ ਕੋ ਬਰੁ ਯਾ ਬਿਧਿ ਈਸ ਦਯੋ ਜਗਦੀਸ ਕੀਓ ਭਯੋ ਸੋਈ ॥੨੨੨੬॥

ता नृप को बरु या बिधि ईस दयो जगदीस कीओ भयो सोई ॥२२२६॥

ਉਸ ਰਾਜੇ ਨੂੰ ਸ਼ਿਵ ਨੇ ਇਸ ਤਰ੍ਹਾ ਦਾ ਵਰ ਦਿੱਤਾ ਹੋਇਆ ਸੀ, ਪਰ ਜੋ ਪਰਮਾਤਮਾ ਨੇ ਕਰਨਾ ਸੀ, ਉਹੀ ਹੋਇਆ ॥੨੨੨੬॥

ਚੌਪਈ ॥

चौपई ॥

ਚੌਪਈ:

ਜਬ ਤਿਹ ਮਾਤਿ ਬਾਤ ਸੁਨਿ ਪਾਈ ॥

जब तिह माति बात सुनि पाई ॥

ਜਦ ਉਸ ਦੀ ਮਾਤਾ ਨੇ ਖਬਰ ਸੁਣੀ

ਨ੍ਰਿਪ ਹਾਰਿਯੋ ਜੀਤਿਯੋ ਜਦੁਰਾਈ ॥

नृप हारियो जीतियो जदुराई ॥

ਕਿ ਰਾਜਾ ਹਾਰ ਗਿਆ ਹੈ ਅਤੇ ਸ੍ਰੀ ਕ੍ਰਿਸ਼ਨ ਜਿਤ ਗਿਆ ਹੈ।

ਸਭ ਤਜਿ ਬਸਤ੍ਰ ਨਗਨ ਹੁਇ ਆਈ ॥

सभ तजि बसत्र नगन हुइ आई ॥

ਸਾਰੇ ਬਸਤ੍ਰ ਤਿਆਗ ਕੇ, ਨੰਗੀ ਹੋ ਕੇ ਆ ਗਈ

ਆਇ ਸ੍ਯਾਮ ਕੋ ਦਈ ਦਿਖਾਈ ॥੨੨੨੭॥

आइ स्याम को दई दिखाई ॥२२२७॥

ਅਤੇ ਆ ਕੇ ਸ੍ਰੀ ਕ੍ਰਿਸ਼ਨ ਨੂੰ ਦਿਖਾਈ ਦਿੱਤੀ ॥੨੨੨੭॥

ਤਬ ਪ੍ਰਭੁ ਦ੍ਰਿਗ ਨੀਚੇ ਹੁਇ ਰਹਿਯੋ ॥

तब प्रभु द्रिग नीचे हुइ रहियो ॥

ਤਦ ਸ੍ਰੀ ਕ੍ਰਿਸ਼ਨ ਅੱਖਾ ਨੀਵੀਆਂ ਪਾ ਕੇ ਖੜੋ ਗਏ।

ਨੈਕ ਨ ਜੂਝਬ ਚਿਤ ਮੋ ਚਹਿਯੋ ॥

नैक न जूझब चित मो चहियो ॥

ਉਨ੍ਹਾ ਨੇ ਚਿਤ ਵਿਚ ਬਿਲਕੁਲ ਲੜਨਾ ਨਹੀਂ ਚਾਹਿਆ।

ਭੂਪਤਿ ਸਮੈ ਭਜਨ ਕੋ ਪਾਯੋ ॥

भूपति समै भजन को पायो ॥

(ਉਸ ਵੇਲੇ) ਰਾਜੇ ਨੂੰ ਭਜਣ ਦਾ ਸਮਾ ਮਿਲ ਗਿਆ।

ਭਾਜਿ ਗਯੋ ਨਹਿ ਜੁਧ ਮਚਾਯੋ ॥੨੨੨੮॥

भाजि गयो नहि जुध मचायो ॥२२२८॥

(ਉਹ) ਭਜ ਗਿਆ ਅਤੇ (ਫਿਰ) ਯੁੱਧ ਨਾ ਮਚਾਇਆ ॥੨੨੨੮॥

ਨ੍ਰਿਪ ਬਾਚ ਬੀਰਨ ਸੋ ॥

नृप बाच बीरन सो ॥

ਰਾਜੇ ਨੇ ਸੂਰਮਿਆਂ ਪ੍ਰਤਿ ਕਿਹਾ:

ਸਵੈਯਾ ॥

सवैया ॥

ਸਵੈਯਾ:

ਬਿਪਤ ਹੁਇ ਬਹੁ ਘਾਇਨ ਸੋ ਨ੍ਰਿਪ ਬੀਰਨ ਮੈ ਇਹ ਭਾਤਿ ਉਚਾਰਿਯੋ ॥

बिपत हुइ बहु घाइन सो नृप बीरन मै इह भाति उचारियो ॥

ਬਹੁਤ ਘਾਓਆਂ ਨਾਲ ਦੁੱਖੀ ਹੋ ਕੇ, ਰਾਜੇ ਨੇ ਸੂਰਮਿਆਂ ਵਿਚ ਇਸ ਤਰ੍ਹਾ ਕਿਹਾ

ਕੋਊ ਨ ਸੂਰ ਟਿਕਿਯੋ ਮੁਹ ਅਗ੍ਰਜ ਹਉ ਜਿਹ ਕੀ ਰਿਸਿ ਓਰਿ ਪਧਾਰਿਯੋ ॥

कोऊ न सूर टिकियो मुह अग्रज हउ जिह की रिसि ओरि पधारियो ॥

ਮੈਂ ਜਿਸ ਵਲ ਵੀ ਕ੍ਰੋਧ ਕਰ ਕੇ ਗਿਆ, ਮੇਰੇ ਸਾਹਮਣੇ ਕੋਈ ਵੀ ਸੂਰਵੀਰ ਨਹੀਂ ਟਿਕਿਆ।

ਗਾਜਬੋ ਮੋ ਸੁਨਿ ਕੈ ਅਬ ਲਉ ਕਿਨਹੂ ਕਰ ਮੈ ਨਹੀ ਸਸਤ੍ਰ ਸੰਭਾਰਿਯੋ ॥

गाजबो मो सुनि कै अब लउ किनहू कर मै नही ससत्र संभारियो ॥

ਮੇਰੀ ਗਰਜ ਨੂੰ ਸੁਣ ਕੇ ਹੁਣ ਤਕ ਵੀ ਕਿਸੇ ਨੇ (ਆਪਣੇ) ਹੱਥ ਵਿਚ ਹਥਿਆਰ ਨਹੀਂ ਸੰਭਾਲਿਆ।

ਏਤੇ ਪੈ ਮੋ ਸੰਗਿ ਆਇ ਭਿਰਿਯੋ ਸੁ ਸਹੀ ਬ੍ਰਿਜ ਨਾਇਕ ਬੀਰ ਨਿਹਾਰਿਯੋ ॥੨੨੨੯॥

एते पै मो संगि आइ भिरियो सु सही बृज नाइक बीर निहारियो ॥२२२९॥

ਇਤਨਾ ਕੁਝ ਹੁੰਦੇ ਹੋਏ ਵੀ, ਜੋ ਮੇਰੇ ਨਾਲ ਆ ਕੇ ਲੜਿਆ ਹੈ, ਉਹ ਕ੍ਰਿਸ਼ਨ ਸਚ ਮੁਚ ਹੀ ਵੀਰ ਯੋਧਾ ਹੈ ॥੨੨੨੯॥

ਸ੍ਰੀ ਜਦੁਬੀਰ ਤੇ ਜੋ ਸਹਸ੍ਰ ਭੁਜ ਭਾਜਿ ਗਯੋ ਨਹਿ ਜੁਧੁ ਮਚਾਯੋ ॥

स्री जदुबीर ते जो सहस्र भुज भाजि गयो नहि जुधु मचायो ॥

ਸ੍ਰੀ ਕ੍ਰਿਸ਼ਨ ਤੋਂ ਜੋ ਹਜ਼ਾਰ ਬਾਹਵਾ ਵਾਲਾ ਭਜ ਗਿਆ, ਉਸ ਨੇ (ਫਿਰ) ਯੁੱਧ ਨਾ ਮਚਾਇਆ।

ਦ੍ਵੈ ਭੁਜ ਦੇਖਿ ਭਈ ਅਪੁਨੀ ਅਪੁਨੇ ਚਿਤ ਮੈ ਅਤਿ ਤ੍ਰਾਸ ਬਢਾਯੋ ॥

द्वै भुज देखि भई अपुनी अपुने चित मै अति त्रास बढायो ॥

ਆਪਣੀਆਂ ਦੋ ਭੁਜਾਵਾ ਹੋਈਆਂ ਵੇਖ ਕੇ (ਉਸ ਨੇ) ਆਪਣੇ ਚਿਤ ਵਿਚ ਬਹੁਤ ਦੁਖ ਮਹਿਸੂਸ ਕੀਤਾ।

ਸੋ ਜਗ ਮੈ ਜਸੁ ਲੇਤਿ ਭਯੋ ਜਿਨਿ ਸ੍ਰੀ ਬ੍ਰਿਜਨਾਥਹਿ ਕੋ ਗੁਨ ਗਾਯੋ ॥

सो जग मै जसु लेति भयो जिनि स्री बृजनाथहि को गुन गायो ॥

ਜਿਸ ਨੇ ਸ੍ਰੀ ਕ੍ਰਿਸ਼ਨ ਦੇ ਗੁਣ ਗਾਏ ਹਨ, ਉਸ ਨੇ ਜਗਤ ਵਿਚ ਯਸ਼ ਖਟਿਆ ਹੈ।

ਤਉ ਹੀ ਜਥਾਮਤਿ ਸੰਤ ਪ੍ਰਸਾਦ ਤੇ ਯੌ ਕਹਿ ਕੈ ਕਛੁ ਸ੍ਯਾਮ ਸੁਨਾਯੋ ॥੨੨੩੦॥

तउ ही जथामति संत प्रसाद ते यौ कहि कै कछु स्याम सुनायो ॥२२३०॥

ਉਸੇ ਕਰ ਕੇ, ਸੰਤਾ ਦੀ ਮਿਹਰ ਨਾਲ (ਕਵੀ) ਸ਼ਿਆਮ ਨੇ ਇਸ ਤਰ੍ਹਾ ਕਹਿ ਕੇ ਕੁਝ (ਯਸ਼) ਸੁਣਾਇਆ ਹੈ ॥੨੨੩੦॥

ਆਵਤ ਭਯੋ ਰਿਸ ਕੈ ਸਿਵ ਜੂ ਫਿਰਿ ਆਪੁਨੇ ਸੰਗ ਸਭੈ ਗਨ ਲੈ ਕੈ ॥

आवत भयो रिस कै सिव जू फिरि आपुने संग सभै गन लै कै ॥

ਸ਼ਿਵ ਫਿਰ ਆਪਣੇ ਨਾਲ ਸਾਰੇ ਗਣ ਲੈ ਕੇ ਕ੍ਰੋਧਵਾਨ ਹੋ ਕੇ ਆ ਗਿਆ।

ਸ੍ਰੀ ਜਦੁਬੀਰ ਕੇ ਸਾਮੁਹੇ ਬੀਰ ਕਹੈ ਕਬਿ ਸ੍ਯਾਮ ਸੁ ਕ੍ਰੁਧਿਤ ਹ੍ਵੈ ਕੈ ॥

स्री जदुबीर के सामुहे बीर कहै कबि स्याम सु क्रुधित ह्वै कै ॥

ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਦੇ ਸਾਹਮਣੇ (ਸਾਰੇ) ਸੂਰਮੇ ਕ੍ਰੋਧਿਤ ਹੋ ਕੇ ਆ ਗਏ।

ਬਾਨ ਕ੍ਰਿਪਾਨ ਗਦਾ ਬਰਛੀ ਗਹਿ ਆਵਤ ਭੇ ਰਿਸਿ ਨਾਦ ਬਜੈ ਕੈ ॥

बान कृपान गदा बरछी गहि आवत भे रिसि नाद बजै कै ॥

ਬਾਣ, ਕ੍ਰਿਪਾਨ, ਗਦਾ ਅਤੇ ਬਰਛੀ (ਆਦਿ ਸ਼ਸਤ੍ਰ) ਪਕੜ ਕੇ ਅਤੇ ਕ੍ਰੋਧ ਨਾਲ ਨਾਦ ਵਜਾ ਕੇ ਆ ਗਏ।

ਸੋ ਛਿਨ ਮੈ ਪ੍ਰਭ ਜੂ ਸਭ ਬੀਰ ਦਏ ਫੁਨਿ ਅੰਤ ਕੇ ਧਾਮਿ ਪਠੈ ਕੈ ॥੨੨੩੧॥

सो छिन मै प्रभ जू सभ बीर दए फुनि अंत के धामि पठै कै ॥२२३१॥

ਉਨ੍ਹਾ ਸਾਰਿਆਂ ਸੂਰਮਿਆਂ ਨੂੰ ਸ੍ਰੀ ਕ੍ਰਿਸ਼ਨ ਨੇ ਛਿਣ ਭਰ ਵਿਚ ਯਮਲੋਕ ਭੇਜ ਦਿੱਤਾ ॥੨੨੩੧॥

ਏਕ ਹਨੇ ਜਦੁਰਾਇ ਗਦਾ ਗਹਿ ਏਕ ਬਲੀ ਰਿਪੁ ਸੰਬਰ ਘਾਏ ॥

एक हने जदुराइ गदा गहि एक बली रिपु संबर घाए ॥

ਇਕਨਾ ਨੂੰ ਸ੍ਰੀ ਕ੍ਰਿਸ਼ਨ ਨੇ ਗਦਾ ਨਾਲ ਮਾਰ ਦਿੱਤਾ ਅਤੇ ਇਕਨਾ ਨੂੰ ਸੰਬਰ ਦੇ ਵੈਰੀ (ਪ੍ਰਦੁਮਨ) ਨੇ ਖ਼ਤਮ ਕਰ ਦਿੱਤਾ।

ਏਕ ਭਿਰੇ ਮੁਸਲੀਧਰ ਸੋ ਸੁ ਤੇ ਜੀਵਤ ਧਾਮ ਹੂ ਜਾਨ ਨ ਪਾਏ ॥

एक भिरे मुसलीधर सो सु ते जीवत धाम हू जान न पाए ॥

ਇਕ ਬਲਰਾਮ ਨਾਲ ਲੜੇ ਅਤੇ ਫਿਰ ਘਰ ਜੀਉਂਦੇ ਨਹੀਂ ਪਰਤੇ।

ਜੋ ਫਿਰਿ ਆਇ ਭਿਰੇ ਹਰਿ ਸੋ ਚਿਤ ਮੈ ਫੁਨਿ ਕੋਪ ਕੀ ਓਪ ਬਢਾਏ ॥

ਜੋ ਫਿਰਿ ਆਇ ਭਿਰੇ ਹਰਿ ਸੋ ਚਿਤ ਮੈ ਫੁਨਿ ਕੋਪ ਕੀ ਓਪ ਬਢਾਏ ॥

ਜੋ ਫਿਰ ਸ੍ਰੀ ਕ੍ਰਿਸ਼ਨ ਨਾਲ ਆ ਕੇ ਲੜੇ ਉਨ੍ਹਾ ਨੇ (ਸ੍ਰੀ ਕ੍ਰਿਸ਼ਨ ਦੇ) ਚਿਤ ਵਿਚ ਓਜ ਨੂੰ ਵਧਾ ਦਿੱਤਾ।

ਯੌ ਫਿਰਿ ਛੇਦਤ ਭਯੋ ਤਿਨ ਕਉ ਜੋਊ ਜੰਬੁਕ ਗੀਧਨ ਹਾਥਿ ਨ ਆਏ ॥੨੨੩੨॥

यौ फिरि छेदत भयो तिन कउ जोऊ जंबुक गीधन हाथि न आए ॥२२३२॥

ਉਨ੍ਹਾ ਨੂੰ (ਸ੍ਰੀ ਕ੍ਰਿਸ਼ਨ ਨੇ) ਫਿਰ ਇਸ ਤਰ੍ਹਾ ਟੋਟੇ ਟੋਟੇ ਕਰ ਦਿੱਤਾ ਕਿ ਉਹ ਗਿੱਧਾ ਅਤੇ ਗਿਦੜਾ ਦੇ ਹੱਥ ਵੀ ਨਹੀਂ ਲਗੇ ॥੨੨੩੨॥

ਐਸੇ ਨਿਹਾਰਿ ਭਯੋ ਤਹਿ ਆਹਵ ਚਿਤ ਬਿਖੈ ਅਤਿ ਕ੍ਰੋਧ ਬਢਾਯੋ ॥

ऐसे निहारि भयो तहि आहव चित बिखै अति क्रोध बढायो ॥

ਉਥੇ ਇਸ ਤਰ੍ਹਾ ਦਾ ਯੁੱਧ ਵੇਖ ਕੇ (ਬਾਣਾਸੁਰ ਨੇ) ਚਿਤ ਵਿਚ ਬਹੁਤ ਕ੍ਰੋਧ ਵਧਾ ਲਿਆ।

ਠੋਕਿ ਭੁਜਾ ਅਪਨੀ ਦੋਊ ਆਪ ਹੀ ਹਾਥ ਲੈ ਆਪਨੈ ਨਾਦ ਬਜਾਯੋ ॥

ठोकि भुजा अपनी दोऊ आप ही हाथ लै आपनै नाद बजायो ॥

ਆਪਣੀਆਂ ਦੋਹਾ ਭੁਜਾਵਾ ਨੂੰ ਆਪਣੇ ਹੀ ਹੱਥਾ ਨਾਲ ਠੋਕ ਕੇ ਆਪ ਹੀ ਨਾਦ ਵਜਾਇਆ।

ਜਿਉ ਕੁਪ ਅੰਧਕ ਦੈਤ ਪੈ ਧਾਵਤ ਭਯੋ ਤਿਮ ਕੋਪ ਕੈ ਸ੍ਯਾਮ ਪੈ ਧਾਯੋ ॥

जिउ कुप अंधक दैत पै धावत भयो तिम कोप कै स्याम पै धायो ॥

ਜਿਵੇਂ ਕ੍ਰੋਧਿਤ ਹੋ ਕੇ ਅੰਧਕ ਦੈਂਤ ਉਤੇ ਹਮਲਾਵਰ ਹੋਇਆ ਸੀ, ਉਸ ਤਰ੍ਹਾ ਕ੍ਰੋਧ ਕਰ ਕੇ ਸ੍ਰੀ ਕ੍ਰਿਸ਼ਨ ਉਤੇ ਧਾ ਕੇ ਪੈ ਗਿਆ।

ਯੌ ਉਪਜੀ ਉਪਮਾ ਲਰਬੇ ਕਹੁ ਕੇਹਰਿ ਸੋ ਜਨੁ ਕੇਹਰਿ ਆਯੋ ॥੨੨੩੩॥

यौ उपजी उपमा लरबे कहु केहरि सो जनु केहरि आयो ॥२२३३॥

(ਕਵੀ ਦੇ) ਮਨ ਵਿਚ ਇਸ ਤਰ੍ਹਾ ਉਪਮਾ ਪੈਦਾ ਹੋਈ ਮਾਨੋ ਸ਼ੇਰ ਨਾਲ ਲੜਨ ਲਈ ਸ਼ੇਰ ਆਇਆ ਹੋਵੇ ॥੨੨੩੩॥

ਜੁਧ ਮੰਡਿਯੋ ਅਤਿ ਹੀ ਤਬ ਹੀ ਸਿਵ ਤਾਪ ਹੁਤੋ ਇਕ ਸੋਊ ਸੰਭਾਰਿਯੋ ॥

जुध मंडियो अति ही तब ही सिव ताप हुतो इक सोऊ संभारियो ॥

(ਜਦ) ਬਹੁਤ ਯੁੱਧ ਮਚ ਪਿਆ, ਤਦ ਸ਼ਿਵ ਨੇ, (ਉਸ ਕੋਲ) ਜੋ ਇਕ ਤਾਪ ਸੀ, ਉਸ ਨੂੰ ਸੰਭਾਲਿਆ (ਅਰਥਾਤ ਪ੍ਰੇਰਿਤ ਕੀਤਾ)।

ਸ੍ਯਾਮ ਜੁ ਭੇਦ ਸਭੈ ਲਹਿ ਕੈ ਜੁਰ ਸੀਤ ਸੁ ਤਾਹੀ ਕੀ ਓਰਿ ਪਚਾਰਿਯੋ ॥

स्याम जु भेद सभै लहि कै जुर सीत सु ताही की ओरि पचारियो ॥

ਸ੍ਰੀ ਕ੍ਰਿਸ਼ਨ ਨੇ ਸਾਰੇ ਭੇਦ ਨੂੰ ਸਮਝ ਕੇ 'ਸੀਤ ਜ੍ਵਰ' (ਕਾਂਬੇ ਵਾਲੇ ਤਾਪ) ਨੂੰ ਉਸ ਵਲ ਭੇਜਿਆ।

ਦੇਖਤ ਹੀ ਜੁਰ ਸੀਤ ਕਉ ਸੋ ਜੁਰ ਭਾਜਿ ਗਯੋ ਨ ਰਤੀ ਕੁ ਸੰਭਾਰਿਯੋ ॥

देखत ही जुर सीत कउ सो जुर भाजि गयो न रती कु संभारियो ॥

ਸੀਤ ਜ੍ਵਰ' ਨੂੰ ਵੇਖ ਕੇ 'ਤਾਪ' ਭਜ ਗਿਆ, ਜ਼ਰਾ ਵੀ ਨਾ ਸੰਭਲ ਸਕਿਆ।

ਯੌ ਉਪਮਾ ਉਪਜੀ ਜੀਅ ਮੈ ਬਦਰਾ ਬਹਿਯੋ ਜਾਤ ਬਿਯਾਰ ਕੋ ਮਾਰਿਯੋ ॥੨੨੩੪॥

यौ उपमा उपजी जीअ मै बदरा बहियो जात बियार को मारियो ॥२२३४॥

(ਕਵੀ ਦੇ) ਮਨ ਵਿਚ ਇਸ ਤਰ੍ਹਾ ਦੀ ਉਪਮਾ ਪੈਦਾ ਹੋਈ, (ਮਾਨੋ) ਪੌਣ ਦਾ ਮਾਰਿਆ ਹੋਇਆ ਬਦਲ ਉਡਿਆ ਜਾਂਦਾ ਹੋਵੇ ॥੨੨੩੪॥

ਗਰਬ ਜਿਤੋ ਸਿਵ ਬੀਚ ਹੁਤੋ ਸਭ ਹੀ ਹਰਿ ਕ੍ਰੁਧ ਕੈ ਜੁਧੁ ਮਿਟਾਯੋ ॥

गरब जितो सिव बीच हुतो सभ ही हरि क्रुध कै जुधु मिटायो ॥

ਸ਼ਿਵ (ਦੇ ਮਨ) ਵਿਚ ਜਿਤਨਾ ਵੀ ਹੰਕਾਰ ਸੀ, (ਉਹ) ਸਾਰਾ ਸ੍ਰੀ ਕ੍ਰਿਸ਼ਨ ਨੇ ਕ੍ਰੋਧਿਤ ਹੋ ਕੇ ਅਤੇ ਯੁੱਧ ਕਰ ਕੇ ਨਸ਼ਟ ਕਰ ਦਿੱਤਾ।

ਜੋ ਤਿਨ ਤੀਰਨ ਬ੍ਰਿਸਟ ਕਰੀ ਤਿਹ ਤੇ ਸਰ ਏਕ ਨੇ ਭੇਟਨ ਪਾਯੋ ॥

जो तिन तीरन बृसट करी तिह ते सर एक ने भेटन पायो ॥

ਉਸ ਨੇ ਜੋ ਤੀਰਾ ਦੀ ਝੜੀ ਲਾਈ ਸੀ, ਉਸ ਵਿਚੋਂ ਇਕ ਵੀ (ਤੀਰ ਸ੍ਰੀ ਕ੍ਰਿਸ਼ਨ ਦੇ ਸ਼ਰੀਰ ਨੂੰ) ਛੋਹ ਨਾ ਸਕਿਆ।

ਅਉਰ ਜਿਤੇ ਗਨ ਸੰਗ ਹੁਤੇ ਸਭ ਕੋ ਹਰਿ ਘਾਇ ਘਨੇ ਸੰਗਿ ਘਾਯੋ ॥

अउर जिते गन संग हुते सभ को हरि घाइ घने संगि घायो ॥

ਹੋਰ ਵੀ (ਸ਼ਿਵ ਦੇ) ਨਾਲ ਜਿਤਨੇ ਗਣ ਸਨ, (ਉਨ੍ਹਾ) ਸਾਰਿਆਂ ਨੂੰ ਸ੍ਰੀ ਕ੍ਰਿਸ਼ਨ ਨੇ (ਤੀਰਾ ਦੇ) ਘਾਓਆਂ ਨਾਲ ਘਾਇਲ ਕਰ ਦਿੱਤਾ।

ਐਸੋ ਨਿਹਾਰ ਕੈ ਪਉਰਖ ਸ੍ਯਾਮ ਗਨਪਤਿ ਪਾਇਨ ਸੋ ਲਪਟਾਯੋ ॥੨੨੩੫॥

ऐसो निहार कै पउरख स्याम गनपति पाइन सो लपटायो ॥२२३५॥

ਸ੍ਰੀ ਕ੍ਰਿਸ਼ਨ ਦੀ ਇਸ ਤਰ੍ਹਾ ਦੀ ਬਹਾਦਰੀ ਵੇਖ ਕੇ ਸ਼ਿਵ (ਉਨ੍ਹਾ ਦੇ) ਪੈਰਾ ਨਾਲ ਲਿਪਟ ਗਿਆ ॥੨੨੩੫॥

ਸਿਵ ਬਾਚ ॥

सिव बाच ॥

ਸ਼ਿਵ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਭੂਲ ਪਰਿਯੋ ਪ੍ਰਭ ਮੈ ਘਟ ਕਾਮ ਕੀਯੋ ਤੁਮ ਸੋ ਜੁ ਪੈ ਜੁਧ ਚਹਿਯੋ ॥

भूल परियो प्रभ मै घट काम कीयो तुम सो जु पै जुध चहियो ॥

ਹੇ ਪ੍ਰਭੂ! ਭੁਲ ਕਰ ਕੇ ਮੈਂ (ਅਜਿਹਾ) ਘਟੀਆ ਕੰਮ ਕੀਤਾ ਹੈ ਕਿ ਤੁਹਾਡੇ ਨਾਲ ਯੁੱਧ ਕਰਨਾ ਚਾਹਿਆ ਹੈ।

ਤੋ ਕਹਾ ਭਯੋ ਜੋ ਰਿਸਿ ਆਇ ਭਿਰਿਯੋ ਤੁ ਕਹਾ ਇਹ ਠਾ ਮੇਰੋ ਮਾਨ ਰਹਿਯੋ ॥

तो कहा भयो जो रिसि आइ भिरियो तु कहा इह ठा मेरो मान रहियो ॥

ਤਾ ਕੀ ਹੋਇਆ, ਜੇ (ਮੈਂ) ਕ੍ਰੋਧ ਕਰ ਕੇ (ਤੁਹਾਡੇ ਨਾਲ) ਆ ਕੇ ਲੜਿਆ ਹਾ, ਫਿਰ ਕੀ ਹੋਇਆ, ਇਥੇ ਮੇਰਾ ਮਾਣ ਰਿਹਾ ਹੈ।

ਤੁਮਰੇ ਗੁਨ ਗਾਵਤ ਹੀ ਸਹਸ ਫਨਿ ਅਉਰ ਚਤੁਰਾਨਨ ਹਾਰਿ ਰਹਿਯੋ ॥

तुमरे गुन गावत ही सहस फनि अउर चतुरानन हारि रहियो ॥

ਤੇਰੇ ਗੁਣਾ ਨੂੰ ਗਾਉਣ ਵਾਲਾ ਸ਼ੇਸ਼ ਨਾਗ ਅਤੇ ਬ੍ਰਹਮਾ ਹਾਰ ਗਿਆ ਹੈ।

ਤੁਮਰੇ ਗੁਣ ਕਉਨ ਗਨੈ ਕਹ ਲਉ ਜਿਹ ਬੇਦ ਸਕੈ ਨਹਿ ਭੇਦ ਕਹਿਯੋ ॥੨੨੩੬॥

तुमरे गुण कउन गनै कह लउ जिह बेद सकै नहि भेद कहियो ॥२२३६॥

ਤੁਹਾਡੇ ਗੁਣ ਨੂੰ ਕੋਈ ਕਿਥੋਂ ਤਕ ਗਿਣੇ, ਜਿਸ ਦਾ ਭੇਦ ਵੇਦ ਵੀ ਨਹੀਂ ਕਹਿ ਸਕਦੇ ॥੨੨੩੬॥

ਕਬਿਯੋ ਬਾਚ ॥

कबियो बाच ॥

ਕਵੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਕਾ ਭਯੋ ਜੋ ਧਰਿ ਮੂੰਡ ਜਟਾ ਸੋ ਤਪੋਧਨ ਕੋ ਜਗ ਭੇਖ ਦਿਖਾਯੋ ॥

का भयो जो धरि मूँड जटा सो तपोधन को जग भेख दिखायो ॥

ਕੀ ਹੋਇਆ ਜੇ ਸਿਰ ਉਤੇ ਜਟਾ ਧਾਰਨ ਕਰ ਕੇ ਜਗਤ ਨੂੰ ਤਪਸਵੀਆਂ ਵਾਲਾ ਭੇਖ ਦਿਖਾਇਆ ਹੈ।

ਕਾ ਭਯੋ ਜੁ ਕੋਊ ਲੋਚਨ ਮੂੰਦਿ ਭਲੀ ਬਿਧਿ ਸੋ ਹਰਿ ਕੋ ਗੁਨ ਗਾਯੋ ॥

का भयो जु कोऊ लोचन मूँदि भली बिधि सो हरि को गुन गायो ॥

ਕੀ ਹੋਇਆ ਜੇ ਦੋਹਾ ਅੱਖਾ ਨੂੰ ਚੰਗੀ ਤਰ੍ਹਾ ਬੰਦ ਕਰ ਕੇ ਹਰੀ ਦੇ ਗੁਣਾ ਦਾ ਗਾਇਨ ਕੀਤਾ ਹੈ।

ਅਉਰ ਕਹਾ ਜੋ ਪੈ ਆਰਤੀ ਲੈ ਕਰਿ ਧੂਪ ਜਗਾਇ ਕੈ ਸੰਖ ਬਜਾਯੋ ॥

अउर कहा जो पै आरती लै करि धूप जगाइ कै संख बजायो ॥

ਹੋਰ, ਕੀ ਹੋਇਆ ਜੇ ਹੱਥ ਵਿਚ ਆਰਤੀ ਲੈ ਕੇ ਅਤੇ ਧੂਪ ਜਗਾ ਕੇ ਸੰਖ ਵਜਾਇਆ ਹੈ।

ਸ੍ਯਾਮ ਕਹੈ ਤੁਮ ਹੀ ਨ ਕਹੋ ਬਿਨ ਪ੍ਰੇਮ ਕਿਹੂ ਬ੍ਰਿਜ ਨਾਇਕ ਪਾਯੋ ॥੨੨੩੭॥

स्याम कहै तुम ही न कहो बिन प्रेम किहू बृज नाइक पायो ॥२२३७॥

(ਕਵੀ) ਸ਼ਿਆਮ ਕਹਿੰਦੇ ਹਨ, ਤੁਸੀਂ ਹੀ ਕਿਉਂ ਨਾ ਦਸੋ ਕਿ ਬਿਨਾ ਪ੍ਰੇਮ ਦੇ ਕਿਸ ਨੇ ਸ੍ਰੀ ਕ੍ਰਿਸ਼ਨ ਨੂੰ ਪ੍ਰਾਪਤ ਕੀਤਾ ਹੈ ॥੨੨੩੭॥

ਤਿਉ ਚਤੁਰਾਨਨ ਤਿਉਹੂ ਖੜਾਨਨ ਤਿਉ ਸਹਸਾਨਨ ਹੀ ਗੁਨ ਗਾਯੋ ॥

तिउ चतुरानन तिउहू खड़ानन तिउ सहसानन ही गुन गायो ॥

ਚਾਰ ਮੂੰਹਾ ਵਾਲਾ (ਬ੍ਰਹਮਾ) ਉਸੇ ਸਮਾਨ ਛੇ ਮੂਹਾ ਵਾਲਾ (ਕਾਰਤਿਕੇ) ਅਤੇ ਹਜ਼ਾਰ ਮੂੰਹਾ ਵਾਲਾ (ਸ਼ੇਸ਼ਨਾਗ) ਵੀ ਗੁਣ ਗਾਉਂਦਾ ਹੈ।

ਨਾਰਦ ਸਕ੍ਰ ਸਦਾ ਸਿਵ ਬ੍ਯਾਸ ਇਤੇ ਗੁਨ ਸ੍ਯਾਮ ਕੋ ਗਾਇ ਸੁਨਾਯੋ ॥

नारद सक्र सदा सिव ब्यास इते गुन स्याम को गाइ सुनायो ॥

ਨਾਰਦ, ਇੰਦਰ, ਸ਼ਿਵ, ਵਿਆਸ ਆਦਿ ਇਨ੍ਹਾ ਨੇ ਸ੍ਰੀ ਕ੍ਰਿਸ਼ਨ ਦੇ ਗੁਣਾ ਦਾ ਗਾਇਨ ਕੀਤਾ ਹੈ,

ਚਾਰੋ ਈ ਬੇਦ ਨ ਭੇਦ ਲਹਿਯੋ ਜਗ ਖੋਜਤ ਹੈ ਸਭ ਪਾਰ ਨ ਪਾਯੋ ॥

चारो ई बेद न भेद लहियो जग खोजत है सभ पार न पायो ॥

ਚੌਹਾ ਹੀ ਵੇਦਾ ਨੇ ਭੇਦ ਨਹੀਂ ਪਾਇਆ। ਸਾਰਾ ਜਗਤ ਖੋਜ ਰਿਹਾ ਹੈ, (ਪਰ) ਕਿਸੇ ਨੇ ਵੀ ਪਾਰ ਨਹੀਂ ਪਾਇਆ।

ਸ੍ਯਾਮ ਭਨੈ ਤੁਮ ਹੀ ਨ ਕਹੋ ਬਿਨ ਪ੍ਰੇਮ ਕਹੂ ਬ੍ਰਿਜਨਾਥ ਰਿਝਾਯੋ ॥੨੨੩੮॥

स्याम भनै तुम ही न कहो बिन प्रेम कहू बृजनाथ रिझायो ॥२२३८॥

(ਕਵੀ) ਸ਼ਿਆਮ ਕਹਿੰਦੇ ਹਨ, ਤੁਸੀਂ ਹੀ ਕਿਉਂ ਨਹੀਂ ਦਸਦੇ ਕਿ ਬਿਨਾ ਪ੍ਰੇਮ ਦੇ ਕਿਸੇ ਨੇ ਸ੍ਰੀ ਕ੍ਰਿਸ਼ਨ ਨੂੰ ਪ੍ਰਸੰਨ ਕੀਤਾ ਹੈ ॥੨੨੩੮॥

ਸਿਵ ਜੂ ਬਾਚ ਕਾਨ੍ਹ ਜੂ ਸੋ ॥

सिव जू बाच कान्रह जू सो ॥

ਸ਼ਿਵ ਨੇ ਕ੍ਰਿਸ਼ਨ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਪਾਇ ਪਰਿਯੋ ਸਿਵ ਜੂ ਹਰਿ ਕੇ ਕਹਿਯੋ ਮੋ ਬਿਨਤੀ ਹਰਿ ਜੂ ਸੁਨਿ ਲੀਜੈ ॥

पाइ परियो सिव जू हरि के कहियो मो बिनती हरि जू सुनि लीजै ॥

ਸ਼ਿਵ ਜੀ ਸ੍ਰੀ ਕ੍ਰਿਸ਼ਨ ਦੇ ਪੈਰੀਂ ਪੈ ਗਿਆ ਅਤੇ ਕਹਿਣ ਲਗਿਆ, ਹੇ ਕ੍ਰਿਸ਼ਨ ਜੀ! ਮੇਰੀ ਬੇਨਤੀ ਸੁਣ ਲਵੋ।

ਸੇਵਕ ਮਾਗਤ ਹੈ ਬਰੁ ਏਕ ਵਹੈ ਅਬ ਰੀਝਿ ਦਇਆ ਨਿਧਿ ਦੀਜੈ ॥

सेवक मागत है बरु एक वहै अब रीझि दइआ निधि दीजै ॥

(ਮੈਂ ਤੁਹਾਡਾ) ਸੇਵਕ ਇਕ ਵਰ ਮੰਗਦਾ ਹਾ, ਹੇ ਦਇਆਨਿਧੀ! ਹੁਣ ਰੀਝ ਕੇ ਉਹ (ਵਰ) ਦੇ ਦਿਓ।

ਹੇਰਿ ਹਮੈ ਕਬਿ ਸ੍ਯਾਮ ਭਨੈ ਕਬਹੂੰ ਕਰੁਨਾ ਰਸ ਕੇ ਸੰਗਿ ਭੀਜੈ ॥

हेरि हमै कबि स्याम भनै कबहूँ करुना रस के संगि भीजै ॥

ਕਵੀ ਸ਼ਿਆਮ ਕਹਿੰਦੇ ਹਨ, ਮੈਨੂੰ ਵੇਖ ਕੇ ਕਦੇ ਤਾ ਕਰੁਣ ਰਸ ਨਾਲ ਭਿਜ ਜਾਓ।

ਬਾਹੈ ਕਟੀ ਸਹਸ੍ਰਾਭੁਜ ਕੀ ਤੁ ਭਲੋ ਤਿਹ ਕੋ ਅਬ ਨਾਸੁ ਨ ਕੀਜੈ ॥੨੨੩੯॥

बाहै कटी सहस्राभुज की तु भलो तिह को अब नासु न कीजै ॥२२३९॥

ਸਹਸ੍ਰਬਾਹੁ ਦੀਆਂ (ਜੋ ਤੁਸੀਂ) ਬਾਹਵਾ ਕਟੀਆਂ ਹਨ, ਉਹ ਤਾ ਠੀਕ ਹੈ, (ਪਰ) ਹੁਣ ਉਸ ਨੂੰ ਨਸ਼ਟ ਨਾ ਕਰੋ ॥੨੨੩੯॥

ਕਾਨ੍ਹ ਜੂ ਬਾਚ ਸਿਵ ਜੂ ਪ੍ਰਤਿ ॥

कान्रह जू बाच सिव जू प्रति ॥

ਕ੍ਰਿਸ਼ਨ ਜੀ ਨੇ ਸ਼ਿਵ ਪ੍ਰਤਿ ਕਿਹਾ:

ਸਵੈਯਾ ॥

ਸਵੈਯਾ ॥

ਸਵੈਯਾ:

ਸੋ ਕਰਿਹੋ ਅਬ ਹਉ ਸੁਨਿ ਰੁਦ੍ਰ ਜੂ ਤੋ ਸੰਗਿ ਬੈਨ ਉਚਾਰਤ ਹਉ ॥

सो करिहो अब हउ सुनि रुद्र जू तो संगि बैन उचारत हउ ॥

ਹੇ ਰੁਦ੍ਰ ਜੀ! ਸੁਣੋ, ਜੋ ਹੁਣ ਮੈਂ ਕਹਾਗਾ, (ਉਹ) ਬੋਲ ਤੁਹਾਡੇ ਨਾਲ ਸਾਝੇ ਕਰਦਾ ਹਾ।

ਬਾਹੈ ਕਟੀ ਤਿਹ ਭੂਲਿ ਨਿਹਾਰਿ ਅਬ ਹਉ ਹੂ ਸੁ ਕ੍ਰੋਧ ਨਿਵਾਰਤ ਹਉ ॥

बाहै कटी तिह भूलि निहारि अब हउ हू सु क्रोध निवारत हउ ॥

ਉਸ ਦੀ ਭੁਲ ਵੇਖ ਕੇ ਬਾਹਵਾ ਕਟੀਆਂ ਹਨ, ਹੁਣ ਮੈਂ (ਆਪਣਾ) ਕ੍ਰੋਧ ਨਿਵਾਰਦਾ ਹਾ।

ਪ੍ਰਹਲਾਦ ਕੋ ਪੌਤ੍ਰ ਕਹਾਵਤ ਹੈ ਸੁ ਇਹੈ ਜੀਅ ਮਾਹਿ ਬਿਚਾਰਤ ਹਉ ॥

प्रहलाद को पौत्र कहावत है सु इहै जीअ माहि बिचारत हउ ॥

(ਇਹ ਆਪਣੇ ਆਪ ਨੂੰ) ਪ੍ਰਹਲਾਦ ਦਾ ਪੋਤਰਾ ਅਖਵਾਉਂਦਾ ਹੈ, ਸੋ ਇਹੀ ਗੱਲ ਮੈਂ ਮਨ ਵਿਚ ਵਿਚਾਰਦਾ ਹਾ।

ਤਾ ਤੇ ਡੰਡ ਹੀ ਦੈ ਕਰਿ ਛੋਰਿ ਦਯੋ ਇਹ ਤੇ ਨਾਹਿ ਤਾਹਿ ਸੰਘਾਰਤ ਹਉ ॥੨੨੪੦॥

ता ते डंड ही दै करि छोरि दयो इह ते नाहि ताहि संघारत हउ ॥२२४०॥

ਇਸੇ ਲਈ ਇਸ ਨੂੰ ਦੰਡ ਦੇ ਕੇ ਹੀ ਛੱਡ ਦਿੱਤਾ ਹੈ, ਇਸ ਕਰ ਕੇ ਇਸ ਨੂੰ ਸੰਘਾਰਦਾ ਨਹੀਂ ਹਾ ॥੨੨੪੦॥

ਯੌ ਬਖਸਾਇ ਕੈ ਸ੍ਯਾਮ ਜੂ ਸੋ ਤਿਹ ਭੂਪ ਕੋ ਸ੍ਯਾਮ ਕੇ ਪਾਇਨ ਡਾਰੋ ॥

यौ बखसाइ कै स्याम जू सो तिह भूप को स्याम के पाइन डारो ॥

(ਸ਼ਿਵ ਨੇ) ਇਸ ਤਰ੍ਹਾ ਕ੍ਰਿਸ਼ਨ ਜੀ ਤੋਂ ਬਖ਼ਸ਼ਵਾ ਕੇ, ਉਸ ਰਾਜੇ ਨੂੰ ਸ੍ਰੀ ਕ੍ਰਿਸ਼ਨ ਦੇ ਪੈਰੀਂ ਪਾ ਦਿੱਤਾ।

ਭੂਲ ਕੈ ਭੂਪਤਿ ਕਾਮ ਕਰਿਯੋ ਅਬ ਹੇ ਪ੍ਰਭ ਜੂ ਤੁਮ ਕ੍ਰੋਧ ਨਿਵਾਰੋ ॥

भूल कै भूपति काम करियो अब हे प्रभ जू तुम क्रोध निवारो ॥

ਹੇ ਪ੍ਰਭੂ! ਭੁਲ ਕੇ ਰਾਜੇ ਨੇ (ਇਹ) ਕੰਮ ਕੀਤਾ ਹੈ, ਹੁਣ ਤੁਸੀਂ ਆਪਣੇ ਕ੍ਰੋਧ ਨੂੰ ਦੂਰ ਕਰ ਦਿਓ।

ਪੌਤ੍ਰ ਕੋ ਬ੍ਯਾਹ ਕਰੋ ਇਹ ਕੀ ਦੁਹਿਤਾ ਸੰਗਿ ਅਉਰ ਕਛੂ ਮਨ ਮੈ ਨ ਬਿਚਾਰੋ ॥

पौत्र को ब्याह करो इह की दुहिता संगि अउर कछू मन मै न बिचारो ॥

(ਆਪਣੇ) ਪੋਤਰੇ ਦਾ ਵਿਆਹ ਇਸ ਦੀ ਪੁੱਤਰੀ ਨਾਲ ਕਰੋ, ਹੋਰ ਮਨ ਵਿਚ ਕੁਝ ਨਾ ਵਿਚਾਰੋ।

ਯੌ ਕਰਿ ਬ੍ਯਾਹ ਸੰਗ ਊਖਹ ਲੈ ਅਨਰੁਧ ਕੋ ਸ੍ਯਾਮ ਜੂ ਧਾਮਿ ਸਿਧਾਰੋ ॥੨੨੪੧॥

यौ करि ब्याह संग ऊखह लै अनरुध को स्याम जू धामि सिधारो ॥२२४१॥

ਹੇ ਕ੍ਰਿਸ਼ਨ ਜੀ! ਇਸ ਤਰ੍ਹਾ ਊਖਾ ਨਾਲ ਵਿਆਹ ਕਰ ਕੇ, ਅਨੁਰੁੱਧ ਨੂੰ ਲੈ ਕੇ ਘਰ ਜਾਓ ॥੨੨੪੧॥

ਜੋ ਸੁਨਿ ਹੈ ਗੁਨ ਸ੍ਯਾਮ ਜੂ ਕੇ ਫੁਨਿ ਅਉਰਨ ਤੇ ਅਰੁ ਆਪਨ ਗੈ ਹੈ ॥

जो सुनि है गुन स्याम जू के फुनि अउरन ते अरु आपन गै है ॥

ਜੋ ਕ੍ਰਿਸ਼ਨ ਜੀ ਦੇ ਗੁਣ ਹੋਰਾ ਤੋਂ ਸੁਣਦਾ ਹੈ ਅਤੇ ਫਿਰ ਆਪ ਗਾਉਂਦਾ ਹੈ।

ਆਪਨ ਜੋ ਪੜ ਹੈ ਪੜਵਾਇ ਹੈ ਅਉਰ ਕਬਿਤਨ ਬੀਚ ਬਨੈ ਹੈ ॥

आपन जो पड़ है पड़वाइ है अउर कबितन बीच बनै है ॥

ਜੋ ਆਪ ਪੜ੍ਹਦਾ ਹੈ, (ਦੂਜਿਆਂ ਨੂੰ) ਪੜ੍ਹਵਾਉਂਦਾ ਹੈ ਅਤੇ ਕਬਿੱਤਾ (ਕਵਿਤਾਵਾ) ਵਿਚ ਰਚਦਾ ਹੈ।

ਸੋਵਤ ਜਾਗਤ ਧਾਵਤ ਧਾਮ ਸੁ ਸ੍ਰੀ ਬ੍ਰਿਜ ਨਾਇਕ ਕੀ ਸੁਧਿ ਲੈ ਹੈ ॥

सोवत जागत धावत धाम सु स्री बृज नाइक की सुधि लै है ॥

ਸੌਂਦਿਆਂ, ਜਾਗਦਿਆਂ, ਘਰ ਵਿਚ ਤੁਰਦਿਆਂ ਫਿਰਦਿਆਂ ਸ੍ਰੀ ਕ੍ਰਿਸ਼ਨ ਦਾ ਸਿਮਰਨ ਕਰਦਾ ਹੈ।

ਸੋਊ ਸਦਾ ਕਬਿ ਸ੍ਯਾਮ ਭਨੈ ਫੁਨਿ ਯਾ ਭਵ ਭੀਤਰ ਫੇਰਿ ਨ ਐ ਹੈ ॥੨੨੪੨॥

सोऊ सदा कबि स्याम भनै फुनि या भव भीतर फेरि न ऐ है ॥२२४२॥

ਕਵੀ ਸ਼ਿਆਮ ਕਹਿੰਦੇ ਹਨ, ਉਹੀ ਹਮੇਸ਼ਾ ਲਈ ਫਿਰ ਇਸ ਭਵ-ਸਾਗਰ ਵਿਚ ਨਹੀਂ ਆਵੇਗਾ ॥੨੨੪੨॥

ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਬਾਣਾਸੁਰ ਕੋ ਜੀਤਿ ਅਨਰੁਧ ਊਖਾ ਕੋ ਬ੍ਯਾਹ ਲਿਆਵਤ ਭਏ ॥

इति स्री दसम सिकंध पुराणे बचित्र नाटक ग्रंथे कृसनावतारे बाणासुर को जीति अनरुध ऊखा को ब्याह लिआवत भए ॥

ਇਥੇ ਸ੍ਰੀ ਦਸਮ ਸਿਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਬਾਣਾਸੁਰ ਨੂੰ ਜਿਤ ਕੇ ਅਨਰੁੱਧ ਊਖਾ ਨੂੰ ਵਿਆਹ ਲਿਆਏ ਪ੍ਰਸੰਗ ਸਮਾਪਤ।

ਅਥ ਡਿਗ ਰਾਜਾ ਕੋ ਉਧਾਰ ਕਥਨੰ ॥

अथ डिग राजा को उधार कथनं ॥

ਹੁਣ ਡਿਗ ਰਾਜੇ ਦੇ ਉੱਧਾਰ ਦਾ ਕਥਨ:

ਚੌਪਈ ॥

चौपई ॥

ਚੌਪਈ:

ਏਕ ਭੂਪ ਛਤ੍ਰੀ ਡਿਗ ਨਾਮਾ ॥

एक भूप छत्री डिग नामा ॥

ਡਿਗ' ਨਾ ਦਾ ਇਕ ਛਤ੍ਰੀ ਰਾਜਾ ਸੀ।

ਧਰਿਯੋ ਤਾਹਿ ਕਿਰਲਾ ਕੋ ਜਾਮਾ ॥

धरियो ताहि किरला को जामा ॥

ਉਸ ਨੇ ਕਿਰਲੇ ਦੀ ਦੇਹ ਧਾਰਨ ਕਰ ਲਈ।

ਸਭ ਜਾਦਵ ਮਿਲਿ ਖੇਲਨ ਆਏ ॥

सभ जादव मिलि खेलन आए ॥

ਸਾਰੇ ਯਾਦਵ (ਬਾਲਕ) ਖੇਡਣ ਲਈ ਆ ਗਏ।

ਪ੍ਯਾਸੇ ਭਏ ਕੂਪ ਪਿਖਿ ਧਾਏ ॥੨੨੪੩॥

प्यासे भए कूप पिखि धाए ॥२२४३॥

(ਜਦੋਂ) ਪਿਆਸੇ ਹੋਏ, ਤਾ ਖੂਹ ਨੂੰ ਵੇਖ ਕੇ (ਉਧਰ ਵਲ) ਗਏ ॥੨੨੪੩॥

ਇਕ ਕਿਰਲਾ ਤਿਹ ਮਾਹਿ ਨਿਹਾਰਿਯੋ ॥

इक किरला तिह माहि निहारियो ॥

(ਉਨ੍ਹਾ ਨੇ) ਉਸ ਵਿਚ ਕਿਰਲਾ ਵੇਖਿਆ।

ਕਾਢੈ ਯਾ ਕੋ ਇਹੈ ਬਿਚਾਰਿਯੋ ॥

काढै या को इहै बिचारियो ॥
(ਫਿਰ) ਇਹ ਵਿਚਾਰ ਕੀਤਾ ਕਿ ਇਸ ਨੂੰ (ਬਾਹਰ) ਕਢਿਆ ਜਾਏ।

ਕਾਢਨ ਲਗੇ ਨ ਕਾਢਿਯੋ ਗਯੋ ॥
काढन लगे न काढियो गयो ॥
(ਉਹ) ਕਢਣ ਲਗੇ, (ਪਰ ਉਨ੍ਹਾ ਤੋਂ) ਕਢਿਆ ਨਾ ਗਿਆ।

ਅਤਿ ਅਸਚਰਜ ਸਭਹਿਨ ਮਨਿ ਭਯੋ ॥੨੨੪੪॥
अति असचरज सभहिन मनि भयो ॥२२४४॥
(ਤਾ) ਸਭ ਦੇ ਮਨ ਵਿਚ ਅਸਚਰਜ ਹੋਇਆ ॥੨੨੪੪॥

ਜਾਦਵ ਬਾਚ ਕਾਨ੍ਹ ਜੂ ਸੋ ॥
जादव बाच कान्रह जू सो ॥
ਯਾਦਵਾ ਨੇ ਕ੍ਰਿਸ਼ਨ ਨੂੰ ਕਿਹਾ:

ਦੋਹਰਾ ॥
दोहरा ॥
ਦੋਹਰਾ:

ਸਭ ਸੁਚਿੰਤ ਜਾਦਵ ਭਏ ਗਏ ਕ੍ਰਿਸਨ ਪੈ ਧਾਇ ॥
सभ सुचिंत जादव भए गए क्रिसन पै धाइ ॥
ਸਾਰੇ ਯਾਦਵ ਚਿੰਤਿਤ ਹੋ ਗਏ ਅਤੇ ਕ੍ਰਿਸ਼ਨ ਪਾਸ ਭਜ ਕੇ ਗਏ।

ਕਹਿ ਕਿਰਲਾ ਇਕ ਕੂਪ ਮੈ ਤਾ ਕੋ ਕਰਹੁ ਉਪਾਇ ॥੨੨੪੫॥
कहि किरला इक कूप मै ता को करहु उपाइ ॥२२४५॥
(ਉਨ੍ਹਾ ਨੇ) ਕਿਹਾ ਕਿ ਖੂਹ ਵਿਚ ਇਕ ਕਿਰਲਾ ਹੈ, ਉਸ ਨੂੰ (ਕਢਣ ਦਾ) ਉਪਾ ਕਰੋ ॥੨੨੪੫॥

ਕਬਿਤੁ ॥
कबितु ॥

ਕਬਿੱਤ:

ਸੁਨਤ ਹੀ ਬਾਤੈ ਸਭ ਜਾਦਵ ਕੀ ਜਦੁਰਾਇ ਜਾਨਿਓ ਸਭ ਭੇਦ ਕਹੀ ਬਾਤ ਮੁਸਕਾਇ ਕੈ ॥

सुनत ही बातै सभ जादव की जदुराइ जानिओ सभ भेद कही बात मुसकाइ कै ॥

ਸਾਰਿਆਂ ਯਾਦਵਾ ਦੀਆਂ ਗੱਲਾ ਸੁਣਦਿਆਂ ਹੀ, ਸ੍ਰੀ ਕ੍ਰਿਸ਼ਨ ਨੇ ਸਾਰਾ ਭੇਦ ਜਾਣ ਲਿਆ ਅਤੇ ਹਸ ਕੇ ਗੱਲ ਕਹੀ।

ਕਹਾ ਵਹ ਕੂਪ ਕਹਾ ਪਰਿਓ ਹੈ ਕਿਰਲਾ ਤਾ ਮੈ ਬੋਲਤ ਭਯੋ ਯੌ ਮੁਹ ਦੀਜੀਐ ਦਿਖਾਇ ਕੈ ॥

कहा वह कूप कहा परिओ है किरला ता मै बोलत भयो यौ मुह दीजीऐ दिखाइ कै ॥

ਕਿਥੇ ਹੈ ਉਹ ਖੂਹ, ਅਤੇ ਕਿਰਲਾ ਉਸ ਵਿਚ ਕਿਥੇ ਪਿਆ ਹੈ, (ਫਿਰ) ਇਸ ਤਰ੍ਹਾ ਕਹਿਣ ਲਗੇ ਕਿ ਮੈਨੂੰ ਵਿਖਾ ਦਿਓ।

ਆਗੇ ਆਗੇ ਸੋਊ ਘਨ ਸ੍ਯਾਮ ਤਿਨ ਪਾਛੇ ਪਾਛੈ ਚਲਤ ਚਲਤ ਜੋ ਨਿਹਾਰਿਯੋ ਸੋਊ ਜਾਇ ਕੈ ॥

आगे आगे सोऊ घन स्याम तिन पाछे पाछै चलत चलत जो निहारियो सोऊ जाइ कै ॥

ਅਗੇ ਅਗੇ ਉਹ ਸਾਰੇ (ਯਾਦਵ) ਸਨ, ਅਤੇ ਸ੍ਰੀ ਕ੍ਰਿਸ਼ਨ ਉਨ੍ਹਾ ਦੇ ਪਿਛੇ ਪਿਛੇ ਸਨ। ਉਨ੍ਹਾ ਨੇ ਚਲਦਿਆਂ ਚਲਦਿਆਂ ਜਾ ਕੇ ਉਸ (ਕਿਰਲੇ) ਨੂੰ ਵੇਖਿਆ।

ਮਿਟਿ ਗਏ ਪਾਪ ਤਾ ਕੇ ਏਕੋ ਨ ਰਹਨ ਪਾਏ ਭਯੋ ਨਰ ਜਬੈ ਹਰਿ ਲੀਨੋ ਹੈ ਉਠਾਇ ਕੈ ॥੨੨੪੬॥

मिटि गए पाप ता के एको न रहन पाए भयो नर जबै हरि लीनो है उठाइ कै ॥२२४६॥

(ਸ੍ਰੀ ਕ੍ਰਿਸ਼ਨ ਦੇ ਵੇਖਦਿਆਂ ਸਾਰ) ਉਸ ਦੇ ਸਾਰੇ ਪਾਪ ਮਿਟ ਗਏ, ਇਕ ਵੀ ਨਾ ਰਿਹਾ। ਜਦੋਂ ਸ੍ਰੀ ਕ੍ਰਿਸ਼ਨ ਨੇ (ਉਸ ਨੂੰ) ਚੁਕਿਆ, (ਤਾ) ਉਹ ਪੁਰਸ਼ ਬਣ ਗਿਆ ॥੨੨੪੬॥

ਸਵੈਯਾ ॥

सवैया ॥

ਸਵੈਯਾ:

ਤਾਹੀ ਕੀ ਮੋਛ ਭਈ ਛਿਨ ਮੈ ਜਿਨ ਏਕ ਘਰੀ ਘਨ ਸ੍ਯਾਮ ਜੂ ਧ੍ਯਾਯੋ ॥

ताही की मोछ भई छिन मै जिन एक घरी घन स्याम जू ध्यायो ॥

ਉਸ ਦੀ ਛਿਣ ਵਿਚ ਖਲਾਸੀ ਹੋ ਗਈ ਜਿਸ ਨੇ ਇਕ ਘੜੀ ਲਈ ਕ੍ਰਿਸ਼ਨ ਜੀ ਦੀ ਆਰਾਧਨਾ ਕੀਤੀ।

ਅਉਰ ਤਰੀ ਗਨਿਕਾ ਤਬ ਹੀ ਜਿਹ ਹਾਥ ਲਯੋ ਸੁਕ ਸ੍ਯਾਮ ਪੜਾਯੋ ॥

अउर तरी गनिका तब ही जिह हाथ लयो सुक स्याम पड़ायो ॥

ਹੋਰ, ਗਣਿਕਾ ਉਸੇ ਵੇਲੇ ਤਰ ਗਈ ਜਿਸ ਨੇ ਹੱਥ ਉਤੇ ਤੋਤੇ ਨੂੰ ਲੈ ਕੇ ਸ਼ਿਆਮ (ਦੇ ਨਾਮ) ਨੂੰ ਪੜ੍ਹਾਇਆ ਸੀ।

ਕੋ ਨ ਤਰਿਯੋ ਜਗ ਮੈ ਨਰ ਜਾਹਿ ਨਰਾਇਨ ਕੋ ਚਿਤਿ ਨਾਮੁ ਬਸਾਯੋ ॥

को न तरियो जग मै नर जाहि नराइन को चिति नामु बसायो ॥

ਉਹ ਪੁਰਸ਼ ਭਵ-ਸਾਗਰ ਵਿਚੋਂ ਕਿਉਂ ਨਹੀਂ ਤਰੇਗਾ ਜਿਸ ਨੇ ਨਾਰਾਇਨ ਦਾ ਨਾਮ ਚਿਤ ਵਿਚ ਵਸਾਇਆ ਹੈ।

ਏਤੇ ਪੈ ਕਿਉ ਨ ਤਰੈ ਕਿਰਲਾ ਜਿਹ ਕੋ ਹਰਿ ਆਪਨ ਹਾਥ ਲਗਾਯੋ ॥੨੨੪੭॥

एते पै किउ न तरै किरला जिह को हरि आपन हाथ लगायो ॥२२४७॥

ਇਸ ਤੇ ਭਲਾ (ਉਹ) ਕਿਰਲਾ ਕਿਉਂ ਮੁਕਤ ਨਹੀਂ ਹੋਵੇਗਾ ਜਿਸ ਨੂੰ ਸ੍ਰੀ ਕ੍ਰਿਸ਼ਨ ਨੇ ਆਪਣਾ ਹੱਥ ਲਗਾਇਆ ਹੈ ॥੨੨੪੭॥

ਤੋਟਕ ॥

तोटक ॥

ਤੋਟਕ:

ਜਬ ਹੀ ਸੋਊ ਸ੍ਯਾਮ ਉਠਾਇ ਲਯੋ ॥

जब ही सोऊ स्याम उठाइ लयो ॥

ਜਦ ਸ੍ਰੀ ਕ੍ਰਿਸ਼ਨ ਨੇ ਉਸ ਨੂੰ ਉਠਾ ਲਿਆ,

ਤਬ ਮਾਨੁਖ ਕੋ ਸੋਊ ਬੇਖ ਭਯੋ ॥

तब मानुख को सोऊ बेख भयो ॥

ਤਦ ਹੀ ਉਸ ਦਾ ਮਨੁੱਖ ਰੂਪ ਹੋ ਗਿਆ।

ਤਬ ਯੌ ਬ੍ਰਿਜਨਾਥ ਸੁ ਬੈਨ ਉਚਾਰੇ ॥

तब यौ बृजनाथ सु बैन उचारे ॥

ਤਦ ਸ੍ਰੀ ਕ੍ਰਿਸ਼ਨ ਨੇ ਉਸ ਨੂੰ ਇਸ ਤਰ੍ਹਾ ਬਚਨ ਕਹੇ

ਤੇਰੋ ਦੇਸੁ ਕਹਾ ਤੇਰੋ ਨਾਮ ਕਹਾ ਰੇ ॥੨੨੪੮॥

तेरो देसु कहा तेरो नाम कहा रे ॥२२४८॥

ਕਿ ਤੇਰਾ ਦੇਸ ਕਿਹੜਾ ਹੈ ਅਤੇ ਤੇਰਾ ਨਾ ਕੀ ਹੈ ॥੨੨੪੮॥

ਕਿਰਲਾ ਬਾਚ ਕਾਨ੍ਹ ਜੂ ਸੋ ॥

किरला बाच कान्रह जू सो ॥

ਕਿਰਲੇ ਨੇ ਕ੍ਰਿਸ਼ਨ ਨੂੰ ਕਿਹਾ:

ਸੋਰਠਾ ॥

सोरठा ॥

ਸੋਰਠਾ:

ਡਿਗ ਮੇਰੋ ਥੋ ਨਾਉ ਏਕ ਦੇਸ ਕੋ ਭੂਪ ਹੋ ॥

डिग मेरो थो नाउ एक देस को भूप हो ॥

ਡਿਗ' ਮੇਰਾ ਨਾ ਸੀ ਅਤੇ (ਮੈਂ) ਇਕ ਦੇਸ ਦਾ ਰਾਜਾ ਸਾ।

ਸੋ ਤੁਮ ਕਥਾ ਸੁਨਾਉ ਜਾ ਤੇ ਹਉ ਕਿਰਲਾ ਭਯੋ ॥੨੨੪੯॥

सो तुम कथा सुनाउ जा ते हउ किरला भयो ॥२२४९॥

ਹੁਣ ਉਹ ਕਥਾ ਤੁਹਾਨੂੰ ਸੁਣਾਉਂਦਾ ਹਾ ਜਿਸ ਕਰ ਕੇ ਮੈਂ ਕਿਰਲਾ ਬਣਿਆ ਹਾ ॥੨੨੪੯॥

ਕਬਿਤੁ ॥

कबितु ॥

ਕਬਿੱਤ:

ਨਾਥ ਹਉ ਤੋ ਨਿਤਾਪ੍ਰਤਿ ਸੋਨੇ ਕੋ ਬਨਾਇ ਸਾਜ ਗਊ ਸਤ ਦੇਤੋ ਦਿਜ ਸੁਤ ਕਉ ਬੁਲਾਇ ਕੈ ॥

नाथ हउ तो निताप्रति सोने को बनाइ साज गऊ सत देतो दिज सुत कउ बुलाइ कै ॥

ਹੇ ਨਾਥ! ਮੈਂ ਨਿਤ ਸੋਨੇ ਨਾਲ ਸਜਾ ਕੇ, ਇਕ ਸੌ ਗਊਆਂ ਬ੍ਰਾਹਮਣ ਪੁੱਤਰਾ ਨੂੰ ਬੁਲਾ ਕੇ ਦਾਨ ਦਿਆ ਕਰਦਾ ਸਾ।

ਏਕ ਗਊ ਮਿਲੀ ਮੇਰੀ ਪੁੰਨ ਕਰੀ ਗਊਅਨ ਸੋ ਜੋ ਹਉ ਪੁੰਨ ਕਰਬੇ ਕਉ ਰਾਖਤ ਮੰਗਾਇ ਕੈ ॥

एक गऊ मिली मेरी पुँन करी गऊअन सो जो हउ पुँन करबे कउ राखत मंगाइ कै ॥

ਇਕ ਗਊ, ਮੇਰੀਆਂ ਪੁੰਨ ਕੀਤੀਆਂ ਗਊਆਂ ਵਿਚੋਂ, ਫਿਰ ਆ ਕੇ ਉਨ੍ਹਾ ਗਊਆਂ ਵਿਚ ਮਿਲ ਗਈ ਜੋ ਮੈਂ ਪੁੰਨ ਕਰਨ ਲਈ ਮੰਗਵਾਈਆਂ ਹੋਈਆਂ ਸਨ।

ਸੋਊ ਪੁੰਨ ਕਰੀ ਡੀਠ ਤਾਹੀ ਦਿਜ ਪਰੀ ਕਹਿਯੋ ਮੇਰੀ ਗਊ ਤਾ ਕੋ ਧਨੁ ਦੈ ਰਹਿਓ ਸੁਨਾਇ ਕੈ ॥

सोऊ पुँन करी डीठ ताही दिज परी कहियो मेरी गऊ ता को धनु दै रहिओ सुनाइ कै ॥

ਉਹ (ਗਊ ਫਿਰ) ਪੁੰਨ ਕਰ ਦਿੱਤੀ, (ਪਰ) ਉਸ ਉਤੇ ਬ੍ਰਾਹਮਣ ਦੀ ਨਜ਼ਰ ਪੈ ਗਈ। ਕਹਿਣ ਲਗਿਆ, ਇਹ ਮੇਰੀ ਗਊ ਹੈ। (ਮੈਂ) ਉਸ ਨੂੰ ਧਨ ਦੇ ਰਿਹਾ ਸਾ ਅਤੇ (ਆਪਣੀ ਗ਼ਲਤੀ) ਸੁਣਾ ਕੇ (ਖਿਮਾ ਮੰਗ ਰਿਹਾ ਸਾ)।

ਵਾ ਨ ਧਨ ਲਯੋ ਮੋਹਿ ਇਹੈ ਸ੍ਰਾਪ ਦਯੋ ਹੋਹੁ ਕਿਰਲਾ ਕੂਆ ਕੋ ਹਉ ਸੁ ਭਯੋ ਤਾ ਤੇ ਆਇ ਕੈ ॥੨੨੫੦॥

वा न धन लयो मोहि इहै स्राप दयो होहु किरला कूआ को हउ सु भयो ता ते आइ कै ॥२२५०॥

(ਪਰ) ਉਸ ਨੇ ਧਨ ਨਾ ਲਿਆ ਅਤੇ ਮੈਨੂੰ ਇਹ ਸ੍ਰਾਪ ਦਿੱਤਾ ਕਿ (ਤੂੰ) ਖੂਹ ਦਾ ਕਿਰਲਾ ਹੋ ਜਾ। ਇਸ ਕਰ ਕੇ ਮੈਂ ਆ ਕੇ ਕਿਰਲਾ ਹੋ ਗਿਆ ਹਾ ॥੨੨੫੦॥

ਦੋਹਰਾ ॥

दोहरा ॥

ਦੋਹਰਾ:

ਤੁਮਰੇ ਕਰ ਤੇ ਛੂਅਤ ਅਬ ਮਿਟਿ ਗਏ ਸਗਰੇ ਪਾਪ ॥

तुमरे कर ते छूअत अब मिटि गए सगरे पाप ॥

ਤੁਹਾਡੇ ਹੱਥ ਨਾਲ ਛੋਹੰਦਿਆਂ ਹੀ ਹੁਣ ਮੇਰੇ ਸਾਰੇ ਪਾਪ ਮਿਟ ਗਏ ਹਨ।

ਸੋ ਫਲ ਲਹਿਯੋ ਜੁ ਬਹੁਤੁ ਦਿਨ ਮੁਨਿ ਕਰਿ ਪਾਵਤ ਜਾਪ ॥੨੨੫੧॥

सो फल लहियो जु बहुतु दिन मुनि करि पावत जाप ॥२२५१॥

(ਮੈਂ ਸਹਿਜ ਹੀ) ਉਹ ਫਲ ਪਾ ਲਿਆ ਹੈ ਜੋ ਮੁਨੀ ਲੋਗ ਬਹੁਤ ਦਿਨਾ ਤਕ ਜਪ ਕਰ ਕੇ ਪ੍ਰਾਪਤ ਕਰਦੇ ਹਨ ॥੨੨੫੧॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਕਿਰਲਾ ਕੋ ਕੂਪ ਤੇ ਕਾਢ ਕੈ ਉਧਾਰ ਕਰਤ ਭਏ ਧਿਆਇ ਸੰਪੂਰਨੰ ॥

इति स्री बचित्र नाटक ग्रंथे क्रिसनावतारे किरला को कूप ते काढ कै उधार करत भए धिआइ संपूरनं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਕਿਰਲੇ ਨੂੰ ਖੂਹ ਤੋਂ ਕਢ ਕੇ ਉੱਧਾਰ ਕੀਤੇ ਜਾਣ ਦਾ ਅਧਿਆਇ ਸਮਾਪਤ।

ਅਥ ਗੋਕੁਲ ਬਿਖੈ ਬਲਿਭਦ੍ਰ ਜੂ ਆਏ ॥

अथ गोकुल बिखै बलिभद्र जू आए ॥

ਹੁਣ ਗੋਕਲ ਵਿਚ ਬਲਭਦ੍ਰ (ਬਲਰਾਮ) ਜੀ ਆਏ

ਚੌਪਈ ॥

चौपई ॥

ਚੌਪਈ:

ਤਿਹ ਉਧਾਰਿ ਪ੍ਰਭ ਜੂ ਗ੍ਰਿਹਿ ਆਯੋ ॥

तिह उधारि प्रभ जू ग्रिहि आयो ॥

ਉਸ (ਡਿਗ ਰਾਜੇ) ਦਾ ਉੱਧਾਰ ਕਰ ਸ੍ਰੀ ਕ੍ਰਿਸ਼ਨ ਜੀ ਘਰ ਆ ਗਏ

ਗੋਕੁਲ ਕਉ ਬਲਿਭਦ੍ਰ ਸਿਧਾਯੋ ॥

गोकुल कउ बलिभद्र सिधायो ॥

ਅਤੇ ਬਲਭਦ੍ਰ ਗੋਕਲ ਵਲ ਚਲਾ ਗਿਆ।

ਆਇ ਨੰਦ ਕੇ ਪਾਇਨ ਲਾਗਿਯੋ ॥

आइ नंद के पाइन लागियो ॥

(ਗੋਕਲ) ਆ ਕੇ (ਬਲਭਦ੍ਰ) ਨੰਦ ਦੇ ਪੈਰੀਂ ਪਿਆ।

ਸੁਖੁ ਅਤਿ ਭਯੋ ਸੋਕ ਸਭ ਭਾਗਿਯੋ ॥੨੨੫੨॥

सुखु अति भयो सोक सभ भागियो ॥२२५२॥

(ਨੰਦ ਨੂੰ) ਬਹੁਤ ਸੁਖ ਪ੍ਰਾਪਤ ਹੋਇਆ ਅਤੇ ਸਾਰੇ ਗ਼ਮ ਦੂਰ ਹੋ ਗਏ ॥੨੨੫੨॥

ਸਵੈਯਾ ॥

सवैया ॥

ਸਵੈਯਾ:

ਨੰਦ ਕੇ ਪਾਇਨ ਲਾਗਿ ਹਲੀ ਚਲਿ ਕੈ ਜਸੁਧਾ ਹੂੰ ਕੇ ਮੰਦਿਰ ਆਯੋ ॥

नंद के पाइन लागि हली चलि कै जसुधा हूँ के मंदिर आयो ॥

ਨੰਦ ਦੇ ਪੈਰੀਂ ਪੈ ਕੇ ਬਲਰਾਮ (ਉਥੋਂ) ਚਲ ਕੇ ਜਸੋਧਾ ਦੇ ਘਰ ਵਿਚ ਆਇਆ।

ਦੇਖਤ ਹੀ ਤਿਹ ਕੋ ਕਬਿ ਸ੍ਯਾਮ ਸੁ ਪਾਇਨ ਊਪਰਿ ਸੀਸ ਝੁਕਾਯੋ ॥

देखत ही तिह को कबि स्याम सु पाइन ऊपरि सीस झुकायो ॥

ਕਵੀ ਸ਼ਿਆਮ (ਕਹਿੰਦੇ ਹਨ) ਉਸ ਨੂੰ ਵੇਖਦਿਆਂ ਹੀ (ਬਲਰਾਮ ਨੇ) ਪੈਰਾ ਉਤੇ ਸਿਰ ਝੁਕਾ ਦਿੱਤਾ।

ਕੰਠਿ ਲਗਾਇ ਲਯੋ ਕਹਿਯੋ ਸੋਊ ਯੌ ਮਨ ਮੈ ਕਬਿ ਸ੍ਯਾਮ ਬਨਾਯੋ ॥

कंठि लगाइ लयो कहियो सोऊ यौ मन मै कबि स्याम बनायो ॥

ਕਵੀ ਸ਼ਿਆਮ (ਕਹਿੰਦੇ ਹਨ) (ਜਸੋਧਾ ਨੇ ਉਸ ਨੂੰ) ਗਲੇ ਨਾਲ ਲਗਾ ਲਿਆ ਅਤੇ ਉਹੀ ਕਿਹਾ ਜੋ ਮਨ ਵਿਚ ਸੋਚਿਆ।

ਸ੍ਯਾਮ ਜੂ ਲੇਤ ਕਬੈ ਹਮਰੀ ਸੁਧਿ ਮਾਇ ਯੌ ਰੋਇ ਕੈ ਤਾਤ ਸੁਨਾਯੋ ॥੨੨੫੩॥

स्याम जू लेत कबै हमरी सुधि माइ यौ रोइ कै तात सुनायो ॥२२५३॥

ਕਦੇ ਕ੍ਰਿਸ਼ਨ ਜੀ ਨੇ ਸਾਡੀ ਵੀ ਖਬਰ-ਸਾਰ ਲਈ ਹੈ', ਇਸ ਤਰ੍ਹਾ ਰੋ ਕੇ ਮਾਤਾ ਨੇ ਆਪਣੇ ਪੁੱਤਰ (ਬਲਰਾਮ) ਨੂੰ (ਕਹਿ ਕੇ) ਸੁਣਾਇਆ ॥੨੨੫੩॥

ਕਬਿਤੁ ॥

कबितु ॥

ਕਬਿੱਤ:

ਗੋਪੀ ਸੁਨਿ ਪਾਯੋ ਇਹ ਠਉਰ ਬਲਿਭਦ੍ਰ ਆਯੋ ਸ੍ਯਾਮ ਆਯੋ ਹ੍ਵੈ ਹੈ ਮਾਗ ਸੇਂਧੁਰ ਭਰਤ ਹੈ ॥

गोपी सुनि पायो इह ठउर बलिभद्र आयो स्याम आयो ह्वै है माग सैँधुर भरत है ॥

ਗੋਪੀਆਂ ਨੇ ਸੁਣ ਲਿਆ ਕਿ ਉਸ ਥਾ (ਨੰਦ ਦੇ ਘਰ) ਬਲਰਾਮ ਆਇਆ ਹੈ। (ਫਿਰ ਮਨ ਵਿਚ ਵਿਚਾਰ ਪੈਦਾ ਹੋਇਆ ਕਿ) ਕ੍ਰਿਸ਼ਨ ਵੀ ਆਇਆ ਹੋਵੇਗਾ, (ਇਸ ਕਰ ਕੇ ਉਨ੍ਹਾ ਨੇ) ਮਾਗਾ ਵਿਚ ਸੰਧੂਰ ਭਰ ਲਿਆ।

ਬੇਸਰ ਬਿੰਦੂਆ ਤਨਿ ਭੂਖਨ ਬਨਾਇ ਕਬਿ ਸ੍ਯਾਮ ਚਾਰੁ ਲੋਚਨਨ ਅੰਜਨੁ ਧਰਤ ਹੈ ॥

बेसर बिंदूआ तनि भूखन बनाइ कबि स्याम चारु लोचनन अंजनु धरत है ॥

ਕਵੀ ਸ਼ਿਆਮ (ਕਹਿੰਦੇ ਹਨ) ਨੱਥ, ਬਿੰਦੀ ਅਤੇ ਸ਼ਰੀਰ ਉਤੇ ਗਹਿਣੇ ਤੇ ਬਸਤ੍ਰ ਸਜਾ ਕੇ ਸੁੰਦਰ ਨੈਣਾ ਵਿਚ ਕਜਲਾ ਪਾ ਲਿਆ।

ਦਾਮਿਨੀ ਸੀ ਦਮਕ ਦਿਖਾਇ ਨਿਜ ਕਾਇ ਆਇ ਬੂਝੈ ਮਾਤ ਭ੍ਰਾਤ ਕੀ ਨ ਸੰਕਾ ਕੋ ਕਰਤ ਹੈ ॥

दामिनी सी दमक दिखाइ निज काइ आइ बूझै मात भ्रात की न संका को करत है ॥

ਆਪਣੇ ਸ਼ਰੀਰ ('ਨਿਜ-ਕਾਇ') ਦੀ ਬਿਜਲੀ ਵਰਗੀ ਚਮਕ ਆ ਕੇ ਵਿਖਾਈ। (ਆ ਕੇ) ਮਾ, ਪਿਉ ਜਾ ਭਰਾ ਦੀ ਸ਼ਰਮ ਕੀਤੇ ਬਿਨਾ ਪੁਛਦੀਆਂ ਹਨ।

ਦੀਜੈ ਘਨ ਸ੍ਯਾਮ ਕੀ ਬਤਾਇ ਸੁਧਿ ਹਾਇ ਹਮੈ ਸ੍ਯਾਮ ਬਲਿਰਾਮ ਹਾ ਹਾ ਪਾਇਨ ਪਰਤ ਹੈ ॥੨੨੫੪॥

दीजै घन स्याम की बताइ सुधि हाइ हमै स्याम बलिराम हा हा पाइन परत है ॥२२५४॥

ਹੇ ਬਲਰਾਮ! ਤੇਰੇ ਪੈਰੀਂ ਪੈਂਦੀਆਂ ਹਾ, ਹਾਇ ਸਾਨੂੰ ਬਦਲਾ ਵਰਗੇ ਕਾਲੇ ਕ੍ਰਿਸ਼ਨ ਬਾਰੇ ਕੁਝ ਤਾ ਦਸ ਦਿਓ ॥੨੨੫੪॥

ਕਬਿਯੋ ਬਾਚ ॥

कबियो बाच ॥

ਕਵੀ ਨੇ ਕਿਹਾ:

ਸੋਰਠਾ ॥

सोरठा ॥

ਸੋਰਠਾ:

ਹਲੀ ਕੀਯੋ ਸਨਮਾਨ ਸਭ ਗੁਆਰਿਨ ਕੋ ਤਿਹ ਸਮੈ ॥

हली कीयो सनमान सभ गुआरिन को तिह समै ॥

ਬਲਰਾਮ ਨੇ ਉਸ ਵੇਲੇ ਸਾਰੀਆਂ ਗੋਪੀਆਂ ਦਾ ਸਨਮਾਨ ਕੀਤਾ।

ਹਉ ਕਹਿ ਹਉ ਸੁ ਬਖਾਨਿ ਜਿਉ ਕਥ ਆਗੇ ਹੋਇ ਹੈ ॥੨੨੫੫॥

हउ कहि हउ सु बखानि जिउ कथ आगे होइ है ॥२२५५॥

ਮੈਂ ਉਸ ਕਥਾ ਦਾ ਬਖਾਨ ਕਰਦਾ ਹਾ ਜੋ ਅਗੇ ਹੋਈ ਹੈ ॥੨੨੫੫॥

ਸਵੈਯਾ ॥

सवैया ॥

ਸਵੈਯਾ:

ਏਕ ਸਮੈ ਮੁਸਲੀਧਰ ਤਾਹੀ ਮੈ ਆਨੰਦ ਸੋ ਇਕ ਖੇਲੁ ਮਚਾਯੋ ॥

एक समै मुसलीधर ताही मै आनंद सो इक खेलु मचायो ॥

ਇਕ ਵਾਰ ਬਲਰਾਮ ਨੇ ਉਨ੍ਹਾ ਵਿਚ ਆਨੰਦ ਪੂਰਵਕ ਇਕ ਖੇਡ ਰਚਾਈ।

ਯਾਹੀ ਕੇ ਪੀਵਨ ਕੋ ਮਦਰਾ ਹਿਤ ਸ੍ਯਾਮ ਜਲਾਧਿਪ ਦੈ ਕੈ ਪਠਾਯੋ ॥

याही के पीवन को मदरा हित स्याम जलाधिप दै कै पठायो ॥

ਇਸ ਦੇ ਪੀਣ ਲਈ ਸ਼ਿਆਮ ਨੇ ਵਰੁਨ ('ਜਲਾਧਿਪ') ਨੂੰ ਸ਼ਰਾਬ ਦੇ ਕੇ ਭੇਜਿਆ।

ਪੀਵਤ ਭਯੋ ਤਬ ਸੋ ਮੁਸਲੀ ਮਦਿ ਮਤਿ ਭਯੋ ਮਨ ਮੈ ਸੁਖ ਪਾਯੋ ॥

पीवत भयो तब सो मुसली मदि मति भयो मन मै सुख पायो ॥

ਉਸ ਵੇਲੇ ਬਲਰਾਮ ਨੇ ਸ਼ਰਾਬ ਪੀ ਲਈ ਅਤੇ ਮਸਤ ਹੋ ਗਿਆ ਅਤੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ। (ਉਸ ਨੇ ਨਸ਼ੇ ਦੀ ਹਾਲਤ ਵਿਚ) ਪਾਣੀ ਚਾਹਿਆ,

ਨੀਰ ਚਹਿਯੋ ਜਮੁਨਾ ਕੀਯੋ ਮਾਨੁ ਸੁ ਐਚ ਲਈ ਹਲ ਸਿਉ ਕਬਿ ਗਾਯੋ ॥੨੨੫੬॥

नीर चहियो जमुना कीयो मानु सु ऐच लई हल सिउ कबि गायो ॥२२५६॥

ਪਰ ਜਮਨਾ ਨੇ ਮਾਣ ਕਰ ਲਿਆ (ਅਤੇ ਬਲਰਾਮ ਕੋਲ ਨਾ ਆਈ)। (ਬਲਰਾਮ ਨੇ ਉਸ ਨੂੰ) ਹਲ ਨਾਲ ਖਿਚ ਲਿਆ। (ਇਸ ਤਰ੍ਹਾ) ਕਵੀਆਂ ਨੇ ਵਰਣਨ ਕੀਤਾ ਹੈ ॥੨੨੫੬॥

ਜਮੁਨਾ ਬਾਚ ਹਲੀ ਸੋ ॥

जमुना बाच हली सो ॥

ਜਮਨਾ ਨੇ ਬਲਰਾਮ ਨੂੰ ਕਿਹਾ:

ਸੋਰਠਾ ॥

सोरठा ॥

ਸੋਰਠਾ:

ਲੇਹੁ ਹਲੀ ਤੁਮ ਨੀਰੁ ਬਿਨੁ ਦੀਜੈ ਨਹ ਦੋਸ ਦੁਖ ॥

लेहु हली तुम नीरु बिनु दीजै नह दोस दुख ॥

ਹੇ ਬਲਰਾਮ! ਤੁਸੀਂ ਪਾਣੀ ਲੈ ਲਵੋ, (ਪਰ) ਬਿਨਾ ਦੋਸ਼ ਮੈਨੂੰ ਦੁਖ ਨਾ ਦਿਓ।

ਸੁਨਹੁ ਬਾਤ ਰਨਧੀਰ ਹਉ ਚੇਰੀ ਜਦੁਰਾਇ ਕੀ ॥੨੨੫੭॥

सुनहु बात रनधीर हउ चेरी जदुराइ की ॥२२५७॥

ਹੇ ਰਣਧੀਰ! (ਮੇਰੀ) ਗੱਲ ਸੁਣੋ, ਮੈਂ ਸ੍ਰੀ ਕ੍ਰਿਸ਼ਨ ਦੀ ਦਾਸੀ ਹਾ (ਇਸ ਲਈ ਤੁਹਾਡੀ ਆਗਿਆ ਦਾ ਪਾਲਨ ਨਾ ਕਰ ਸਕੀ) ॥੨੨੫੭॥

ਸਵੈਯਾ ॥

सवैया ॥

ਸਵੈਯਾ:

ਦੁਇ ਹੀ ਸੁ ਮਾਸ ਰਹੇ ਤਿਹ ਠਾ ਫਿਰਿ ਲੈਨ ਬਿਦਾ ਚਲਿ ਨੰਦ ਪੈ ਆਏ ॥

दुइ ही सु मास रहे तिह ठा फिरि लैन बिदा चलि नंद पै आए ॥

ਉਥੇ (ਬਲਰਾਮ) ਦੋ ਕੁ ਮਹੀਨੇ ਰਿਹਾ ਅਤੇ ਫਿਰ ਵਿਦਾ ਲੈਣ ਲਈ ਚਲ ਕੇ ਨੰਦ ਪਾਸ ਆ ਗਿਆ।

ਫੇਰਿ ਗਏ ਜਸੋਧਾ ਹੂ ਕੇ ਮੰਦਿਰ ਤਾ ਪਗ ਪੈ ਇਹ ਮਾਥ ਛੁਹਾਏ ॥

फेरि गए जसोधा हू के मंदिर ता पग पै इह माथ छुहाए ॥

ਫਿਰ ਜਸੋਧਾ ਦੇ ਘਰ ਵਲ ਚਲਾ ਗਿਆ ਅਤੇ ਉਸ ਦੇ ਪੈਰਾ ਉਤੇ ਮੱਥਾ ਰਖ ਦਿੱਤਾ।

ਮਾਗਤ ਭਯੋ ਜਬ ਹੀ ਸੁ ਬਿਦਾ ਤਬ ਸੋਕ ਕੀਯੋ ਦੁਹ ਨੈਨ ਬਹਾਏ ॥

मागत भयो जब ही सु बिदा तब सोक कीयो दुह नैन बहाए ॥

ਉਸ ਕੋਲੋਂ ਜਦੋਂ ਹੀ ਵਿਦਾ ਮੰਗਣ ਲਗਿਆ ਤਦ (ਜਸੋਧਾ ਨੇ) ਸ਼ੋਕ ਕੀਤਾ ਅਤੇ (ਉਸ ਦੇ) ਦੋਹਾ ਨੈਣਾ ਤੋਂ ਹੰਝੂ ਡਿਗ ਪਏ।

ਕੀਨੋ ਬਿਦਾ ਫਿਰਿ ਯੌ ਕਹਿ ਕੈ ਤੁਮ ਯੌ ਕਹੀਯੋ ਹਰਿ ਕਿਉ ਨਹੀ ਆਏ ॥੨੨੫੮॥

कीनो बिदा फिरि यौ कहि कै तुम यौ कहीयो हरि किउ नही आए ॥२२५८॥

ਫਿਰ ਇਸ ਤਰ੍ਹਾ ਕਹਿ ਕੇ ਵਿਦਾ ਕੀਤਾ, 'ਤੂੰ ਜਾ ਕੇ ਕ੍ਰਿਸ਼ਨ ਨੂੰ ਇਸ ਤਰ੍ਹਾ ਕਹੀਂ ਕਿ ਉਹ ਕਿਉਂ ਨਹੀਂ ਆਇਆ' ॥੨੨੫੮॥

ਨੰਦ ਤੇ ਲੈ ਜਸੁਧਾ ਤੇ ਬਿਦਾ ਚੜਿ ਸ੍ਯੰਦਨ ਪੈ ਬਲਭਦ੍ਰ ਸਿਧਾਯੋ ॥

नंद ते लै जसुधा ते बिदा चड़ि स्यंदन पै बलभद्र सिधायो ॥

ਨੰਦ ਅਤੇ ਜਸੋਧਾ ਪਾਸੋਂ ਵਿਦਾ ਲੈ ਕੇ ਅਤੇ ਰਥ ਉਤੇ ਸਵਾਰ ਹੋ ਕੇ ਬਲਰਾਮ ਚਲ ਪਿਆ।

ਲਾਘਤ ਲਾਘਤ ਦੇਸ ਕਈ ਨਗ ਅਉਰ ਨਦੀ ਪੁਰ ਕੇ ਨਿਜਕਾਯੋ ॥

लाघत लाघत देस कई नग अउर नदी पुर के निजकायो ॥

ਕਈ ਦੇਸ਼ਾ, ਪਰਬਤਾ, ਨਦੀਆਂ ਆਦਿ ਨੂੰ ਲੰਘਦਿਆਂ ਲੰਘਦਿਆਂ (ਆਪਣੇ) ਨਗਰ ਦੇ ਨੇੜੇ ਆ ਗਿਆ।

ਆ ਪਹੁਚਿਯੋ ਨ੍ਰਿਪ ਕੇ ਪੁਰ ਕੇ ਜਨ ਕਾਹੂ ਤੇ ਯੌ ਹਰਿ ਜੂ ਸੁਨਿ ਪਾਯੋ ॥

आ पहुचियो नृप के पुर के जन काहू ते यौ हरि जू सुनि पायो ॥

(ਬਲਰਾਮ) ਰਾਜਾ (ਉਗ੍ਰਸੈਨ) ਦੇ ਨਗਰ ਕੋਲ ਆ ਪਹੁੰਚਿਆ ਹੈ ਅਤੇ ਸ੍ਰੀ ਕ੍ਰਿਸ਼ਨ ਨੇ ਕਿਸੇ ਵਿਅਕਤੀ ਪਾਸੋਂ ਇਹ ਗੱਲ ਸੁਣ ਲਈ।

ਆਪ ਹੂੰ ਸ੍ਯੰਦਨ ਪੈ ਚੜ ਕੈ ਅਤਿ ਭ੍ਰਾਤ ਸੋ ਹੇਤ ਕੈ ਆਗੇ ਹੀ ਆਯੋ ॥੨੨੫੯॥

आप हूँ स्यंदन पै चड़ कै अति भ्रात सो हेत कै आगे ही आयो ॥२२५९॥

(ਸ੍ਰੀ ਕ੍ਰਿਸ਼ਨ) ਖ਼ੁਦ ਰਥ ਉਤੇ ਸਵਾਰ ਹੋ ਕੇ ਅਤਿ ਅਧਿਕ ਹਿਤ ਕਾਰਨ ਭਰਾ ਦੀ ਅਗਵਾਈ ਲਈ ਆਏ ॥੨੨੫੯॥

ਦੋਹਰਾ ॥

दोहरा ॥

ਦੋਹਰਾ:

ਅੰਕ ਭ੍ਰਾਤ ਦੋਊ ਮਿਲੇ ਅਤਿ ਪਾਯੋ ਸੁਖ ਚੈਨ ॥

अंक भ्रात दोऊ मिले अति पायो सुख चैन ॥

ਦੋਵੇਂ ਭਰਾ ਗਲਵਕੜੀ ਪਾ ਕੇ ਮਿਲੇ ਅਤੇ ਬਹੁਤ ਸੁਖ ਅਤੇ ਚੈਨ ਪ੍ਰਾਪਤ ਕੀਤਾ।

ਮਦਰਾ ਪੀਵਤ ਅਤਿ ਹਸਤਿ ਆਏ ਅਪੁਨੇ ਐਨ ॥੨੨੬੦॥

मदरा पीवत अति हसति आए अपुने ऐन ॥२२६०॥

ਸ਼ਰਾਬ ਪੀਂਦੇ ਹੋਏ ਅਤੇ ਹਸਦੇ ਹੋਏ ਆਪਣੇ ਘਰ ਆ ਗਏ ॥੨੨੬੦॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬਲਿਭਦ੍ਰ ਗੋਕੁਲ ਬਿਖੈ ਜਾਇ ਬਹੁਰ ਆਵਤ ਭਏ ॥

इति स्री बचित्र नाटक ग्रंथे बलिभद्र गोकुल बिखै जाइ बहुर आवत भए ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦਾ 'ਬਲਭਦ੍ਰ ਗੋਕਲ ਵਿਚ ਜਾ ਕੇ ਫਿਰ ਪਰਤ ਆਏ' ਪ੍ਰਸੰਗ ਸਮਾਪਤ।

ਅਥ ਸਿਰਗਾਲ ਕੋ ਦੂਤ ਭੇਜਬੋ ਜੁ ਹਉ ਕ੍ਰਿਸਨ ਹੌ ਕਥਨੰ ॥

अथ सिरगाल को दूत भेजबो जु हउ कृसन हौ कथनं ॥

ਹੁਣ ਸ੍ਰਿਗਾਲ ਦਾ ਦੂਤ ਭੇਜਣਾ ਕਿ 'ਮੈਂ ਕ੍ਰਿਸ਼ਨ ਹਾ' ਦਾ ਕਥਨ

ਦੋਹਰਾ ॥

दोहरा ॥

ਦੋਹਰਾ:

ਦੋਊ ਭ੍ਰਾਤ ਅਤਿ ਸੁਖੁ ਕਰਤ ਨਿਜ ਗ੍ਰਿਹਿ ਪਹੁਚੇ ਆਇ ॥

दोऊ भ्रात अति सुखु करत निज गृहि पहुचे आइ ॥

ਦੋਵੇਂ ਭਰਾ ਬਹੁਤ ਸੁਖ ਮੰਨਾਉਂਦੇ ਹੋਏ ਆਪਣੇ ਘਰ ਆ ਪਹੁੰਚੇ।

ਪਉਡਰੀਕ ਕੀ ਇਕ ਕਥਾ ਸੋ ਮੈ ਕਹਤ ਸੁਨਾਇ ॥੨੨੬੧॥

पउडरीक की इक कथा सो मै कहत सुनाइ ॥२२६१॥

ਹੁਣ ਪੌਂਡ੍ਰਕ (ਸ੍ਰਿਗਾਲ) ਦੀ ਇਕ ਕਥਾ ਮੈਂ ਕਹਿ ਕੇ ਸੁਣਾਉਂਦਾ ਹਾ ॥੨੨੬੧॥

ਸਵੈਯਾ ॥

सवैया ॥

ਸਵੈਯਾ:

ਦੂਤ ਸ੍ਰਿਗਾਲ ਪਠਿਯੋ ਹਰਿ ਕੋ ਕਹਿ ਹਉ ਹਰਿ ਹਉ ਤੁਹਿ ਕਿਉ ਕਹਵਾਯੋ ॥

दूत सृगाल पठियो हरि को कहि हउ हरि हउ तुहि किउ कहवायो ॥

(ਰਾਜਾ) ਸ੍ਰਿਗਾਲ ਨੇ ਸ੍ਰੀ ਕ੍ਰਿਸ਼ਨ ਵਲ ਦੂਤ ਭੇਜ ਕੇ ਅਖਵਾਇਆ ਕਿ 'ਮੈਂ ਕ੍ਰਿਸ਼ਨ ਹਾ', ਤੂੰ (ਆਪਣੇ ਆਪ ਨੂੰ ਕ੍ਰਿਸ਼ਨ) ਕਿਉਂ ਅਖਵਾਇਆ ਹੈ।

ਭੇਖ ਸੋਊ ਕਰਿ ਦੂਰ ਸਬੈ ਕਬਿ ਸ੍ਯਾਮ ਅਬੈ ਜੋ ਤੈ ਭੇਖ ਬਨਾਯੋ ॥

भेख सोऊ करि दूर सबै कबि स्याम अबै जो तै भेख बनायो ॥

ਕਵੀ ਸ਼ਿਆਮ (ਕਹਿੰਦੇ ਹਨ) (ਰਾਜੇ ਨੇ ਕਿਹਾ ਕਿ) ਉਹ ਸਾਰਾ ਭੇਖ ਹੁਣੇ ਦੂਰ ਕਰ, ਜੋ ਤੂੰ ਭੇਖ ਬਣਾਇਆ ਹੋਇਆ ਹੈ।

ਤੈ ਰੇ ਗੁਆਰ ਹੈ ਗੋਕੁਲ ਨਾਥ ਕਹਾਵਤ ਹੈ ਡਰੁ ਤੋਹਿ ਨ ਆਯੋ ॥

तै रे गुआर है गोकुल नाथ कहावत है डरु तोहि न आयो ॥

ਤੂੰ ਤਾ ਗਵਾਲਾ ਹੈਂ ਅਤੇ (ਆਪਣੇ ਆਪ ਨੂੰ) ਗੋਕਲ-ਨਾਥ ਅਖਵਾਉਂਦਾ ਹੈਂ, ਤੈਨੂੰ ਡਰ ਨਹੀਂ ਲਗਦਾ।

ਕੈ ਇਹ ਦੂਤ ਕੋ ਮਾਨ ਕਹਿਯੋ ਨਹੀ ਪੇਖਿ ਹਉ ਲੀਨੋ ਸਭੈ ਦਲ ਆਯੋ ॥੨੨੬੨॥

कै इह दूत को मान कहियो नही पेखि हउ लीनो सभै दल आयो ॥२२६२॥

ਜਾ ਤਾ ਇਸ ਦੂਤ ਦਾ ਕਿਹਾ ਮੰਨ ਲੈ, ਨਹੀਂ ਤਾ ਵੇਖ ਲੈ, ਮੈਂ ਸਾਰੀ ਸੈਨਾ ਲੈ ਕੇ ਆ ਰਿਹਾ ਹਾ ॥੨੨੬੨॥

ਸੋਰਠਾ ॥

ਸੋਰਠਾ ॥

ਸੋਰਠਾ:

ਕ੍ਰਿਸਨ ਨ ਮਾਨੀ ਬਾਤ ਜੋ ਤਿਹ ਦੂਤ ਉਚਾਰਿਯੋ ॥

कृसन न मानी बात जो तिह दूत उचारियो ॥

ਸ੍ਰੀ ਕ੍ਰਿਸ਼ਨ ਨੇ ਉਹ ਗੱਲ ਨਾ ਮੰਨੀ ਜੋ ਦੂਤ ਨੇ ਕਹੀ।

ਕਹੀ ਜਾਇ ਤਿਨ ਬਾਤ ਪਤਿ ਆਪਨ ਚੜਿ ਆਇਯੋ ॥੨੨੬੩॥

कही जाइ तिन बात पति आपन चड़ि आइयो ॥२२६३॥

ਉਸ (ਦੂਤ) ਨੇ ਜਾ ਕੇ ਆਪਣੇ ਸੁਆਮੀ ਨੂੰ ਗੱਲ ਕਹਿ ਦਿੱਤੀ ਅਤੇ (ਰਾਜਾ ਸ੍ਰੀ ਕ੍ਰਿਸ਼ਨ ਉਤੇ) ਚੜ੍ਹ ਕੇ ਆ ਗਿਆ ॥੨੨੬੩॥

ਸਵੈਯਾ ॥

सवैया ॥

ਸਵੈਯਾ:

ਕਾਸੀ ਕੇ ਭੂਪਤਿ ਆਦਿਕ ਭੂਪਨ ਕੋ ਸੁ ਸ੍ਰਿਗਾਲਹਿ ਸੈਨ ਬਨਾਯੋ ॥

कासी के भूपति आदिक भूपन को सु सृगालहि सैन बनायो ॥

ਕਾਸ਼ੀ ਦੇ ਰਾਜੇ ਆਦਿਕ (ਹੋਰ) ਰਾਜਿਆਂ ਦੀ ਸ੍ਰਿਗਾਲ ਨੇ ਸੈਨਾ ਤਿਆਰ ਕੀਤੀ।

ਸ੍ਰੀ ਬ੍ਰਿਜਨਾਥ ਇਤੈ ਅਤਿ ਹੀ ਮੁਸਲੀਧਰ ਆਦਿਕ ਸੈਨ ਬੁਲਾਯੋ ॥

स्री बृजनाथ इतै अति ही मुसलीधर आदिक सैन बुलायो ॥

ਇਧਰ ਸ੍ਰੀ ਕ੍ਰਿਸ਼ਨ ਨੇ ਵੀ ਬਲਰਾਮ ਆਦਿਕ (ਯੋਧਿਆਂ) ਨੂੰ ਬੁਲਾ ਕੇ ਸੈਨਾ (ਇਕੱਠੀ ਕੀਤੀ)।

ਜਾਦਵ ਅਉਰ ਸਭੈ ਸੰਗ ਲੈ ਹਰਿ ਸੋ ਹਰਿ ਜੁਧ ਮਚਾਵਨ ਆਯੋ ॥

जादव अउर सभै संग लै हरि सो हरि जुध मचावन आयो ॥

ਹੋਰ ਸਾਰੇ ਯਾਦਵਾ ਨੂੰ ਨਾਲ ਲੈ ਕੇ ਸ੍ਰੀ ਕ੍ਰਿਸ਼ਨ, ਕ੍ਰਿਸ਼ਨ (ਅਰਥਾਤ ਸ੍ਰਿਗਾਲ) ਨਾਲ ਯੁੱਧ ਕਰਨ ਆ ਗਏ।

ਆਇ ਦੁਹੂ ਦਿਸ ਤੇ ਪ੍ਰਗਟੇ ਭਟ ਯੌ ਕਹਿ ਕੈ ਕਬਿ ਸਜਾਮ ਸੁਨਾਯੋ ॥੨੨੬੪॥

आइ दुहू दिस ते प्रगटे भट यौ कहि कै कबि स्याम सुनायो ॥२२६४॥

ਕਵੀ ਸ਼ਿਆਮ ਨੇ ਇਸ ਤਰ੍ਹਾ ਕਹਿ ਕੇ ਸੁਣਾਇਆ ਕਿ ਦੋਹਾ ਧਿਰਾ ਦੇ ਯੋਧੇ (ਯੁੱਧ-ਭੂਮੀ ਵਿਚ) ਨਿਤਰ ਆਏ ॥੨੨੬੪॥

ਸੈਨ ਜਬੈ ਦੁਹੂ ਓਰਨ ਕੀ ਜੁ ਦਈ ਜਬ ਆਪੁਸਿ ਬੀਚ ਦਿਖਾਈ ॥

सैन जबै दुहू ओरन की जु दई जब आपुसि बीच दिखाई ॥

ਜਦ ਦੋਹਾ ਪਾਸਿਆਂ ਦੀ ਸੈਨਾ ਨੇ ਆਪਸ ਵਿਚ ਇਕ ਦੂਜੇ ਨੂੰ ਵਿਖਾਲੀ ਦਿੱਤੀ।

ਮਾਨਹੁ ਮੇਘ ਪ੍ਰਲੈ ਦਿਨ ਕੇ ਉਮਡੇ ਦੋਊ ਇਉ ਉਪਮਾ ਜੀਅ ਆਈ ॥

मानहु मेघ प्रलै दिन के उमडे दोऊ इउ उपमा जीअ आई ॥

ਉਨ੍ਹਾ ਦੀ ਉਪਮਾ (ਕਵੀ ਦੇ) ਮਨ ਵਿਚ ਇਸ ਤਰ੍ਹਾ ਆਈ, ਮਾਨੋ ਪਰਲੋ ਦੇ ਮੇਘ ਉਮਡ ਕੇ ਆ ਗਏ ਹੋਣ।

ਬਾਹਰਿ ਹ੍ਵੈ ਬ੍ਰਿਜ ਨਾਇਕ ਸੈਨ ਤੇ ਸੈਨ ਦੁਹੂ ਇਹ ਬਾਤ ਸੁਨਾਈ ॥

बाहरि ह्वै बृज नाइक सैन ते सैन दुहू इह बात सुनाई ॥

ਸ੍ਰੀ ਕ੍ਰਿਸ਼ਨ ਨੇ ਸੈਨਾ ਤੋਂ ਬਾਹਰ ਆ ਕੇ ਦੋਹਾ ਸੈਨਾਵਾ ਨੂੰ ਇਹ ਗੱਲ ਸੁਣਾਈ

ਠਾਢੈ ਰਹੈ ਦੋਊ ਸੈਨ ਦੋਊ ਹਮ ਮਾਡਿ ਹੈ ਯਾ ਭੂਅ ਬੀਚ ਲਰਾਈ ॥੨੨੬੫॥

ठाढै रहै दोऊ सैन दोऊ हम माडि है या भूअ बीच लराई ॥२२६५॥

ਕਿ ਦੋਵੇਂ ਸੈਨਾਵਾ (ਆਪਣੀ ਥਾ ਸਿਰ) ਖੜੋਤੀਆਂ ਰਹਿਣ (ਕਿਉਂਕਿ) ਇਸ ਰਣਭੂਮੀ ਵਿਚ ਅਸੀਂ ਦੋਵੇਂ ਹੀ ਯੁੱਧ ਕਰਾਗੇ ॥੨੨੬੫॥

ਯਾ ਘਨਿ ਸ੍ਯਾਮ ਕਹਾਯੋ ਸੁਨੋ ਸਭ ਮੈਹੋ ਤੇ ਤੈ ਘਨਿ ਸ੍ਯਾਮ ਕਹਾਯੋ ॥

या घनि स्याम कहायो सुनो सभ मैहो ते तै घनि स्याम कहायो ॥

(ਹੇ ਸੂਰਮਿਓਂ! ਤੁਸੀਂ) ਸਾਰੇ ਸੁਣੋ, ਇਸ ਨੇ (ਆਪਣੇ ਆਪ ਨੂੰ) 'ਘਨਿ ਸ਼ਿਆਮ' ਅਖਵਾਇਆ ਹੈ ਅਤੇ ਮੈਂ ਵੀ 'ਘਨਿ ਸ਼ਿਆਮ' ਅਖਵਾਉਂਦਾ ਹਾ।

ਯਾ ਤੇ ਸੈਨ ਸ੍ਰਿਗਾਲ ਲੈ ਆਯੋ ਹੈ ਹਉ ਹੂ ਤਬੈ ਦਲੁ ਲੈ ਸੰਗਿ ਧਾਯੋ ॥

या ते सैन सृगाल लै आयो है हउ हू तबै दलु लै संगि धायो ॥

ਇਸ ਲਈ ਸ੍ਰਿਗਾਲ ਸੈਨਾ ਲੈ ਕੇ ਆਇਆ ਹੈ ਅਤੇ ਮੈਂ ਵੀ ਸੈਨਾ ਲੈ ਕੇ ਆ ਪਹੁੰਚਿਆ ਹਾ।

ਕਾਹੇ ਕਉ ਸੈਨ ਲਰੈ ਦੋਊ ਆਪ ਮੈ ਕਉਤੁਕ ਦੇਖਹੁ ਠਾਢਿ ਸੁਨਾਯੋ ॥

काहे कउ सैन लरै दोऊ आप मै कउतुक देखहु ठाढि सुनायो ॥

ਸਚ ਕਹਿੰਦਾ ਹਾ ਕਿ ਸੈਨਾਵਾ ਕਿਸ ਵਾਸਤੇ ਲੜਨ? ਦੋਵੇਂ ਆਪਣੀ ਆਪਣੀ ਥਾ ਉਤੇ ਖੜੋਤੀਆਂ ਹੋਈਆਂ ਕੌਤਕ ਵੇਖਣ।

ਸ੍ਯਾਮ ਭਨੈ ਲਰਬੋ ਰਨ ਮੈ ਹਮਰੋ ਅਰੁ ਯਾਹੀ ਹੀ ਕੋ ਬਨਿ ਆਯੋ ॥੨੨੬੬॥

स्याम भनै लरबो रन मै हमरो अरु याही ही को बनि आयो ॥२२६६॥

(ਕਵੀ) ਸ਼ਿਆਮ ਕਹਿੰਦੇ ਹਨ, ਰਣ-ਭੂਮੀ ਵਿਚ ਮੇਰਾ ਅਤੇ ਇਸ ਦਾ ਯੁੱਧ ਕਰਨਾ ਬਣਦਾ ਹੈ ॥੨੨੬੬॥

ਦੋਹਰਾ ॥

दोहरा ॥

ਦੋਹਰਾ:

ਮਾਨਿ ਬਾਤ ਠਾਢੇ ਰਹੇ ਸੈਨ ਦੋਊ ਤਜਿ ਕ੍ਰੁਧ ॥

मानि बात ठाढे रहे सैन दोऊ तजि क्रुध ॥

(ਸ੍ਰੀ ਕ੍ਰਿਸ਼ਨ ਦੀ) ਗੱਲ ਮੰਨ ਕੇ ਅਤੇ ਕ੍ਰੋਧ ਨੂੰ ਤਿਆਗ ਕੇ ਦੋਵੇਂ ਸੈਨਾਵਾ ਖੜੋਤੀਆਂ ਰਹੀਆਂ।

ਦੋਊ ਹਰਿ ਆਵਤ ਭਏ ਹਰਿ ਸਮਾਨ ਹਿਤ ਜੁਧ ॥੨੨੬੭॥

दोऊ हरि आवत भए हरि समान हित जुध ॥२२६७॥

ਦੋਵੇਂ ਕ੍ਰਿਸ਼ਨ ਸ਼ੇਰਾ ਵਾਗ ਯੁੱਧ ਕਰਨ ਲਈ ਆ ਗਏ ॥੨੨੬੭॥

ਸਵੈਯਾ ॥

सवैया ॥

ਸਵੈਯਾ:

ਆਏ ਹੈ ਮਤਿ ਕਰੀ ਜਨੁ ਦੁਇ ਲਰਬੇ ਕਹੁ ਸਿੰਘ ਦੋਊ ਜਨੁ ਆਏ ॥

आए है मति करी जनु दुइ लरबे कहु सिंघ दोऊ जनु आए ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਦੋ ਮਸਤ ਹਾਥੀ ਯੁੱਧ ਕਰਨ ਲਈ ਆਏ ਹੋਣ, ਜਾ ਮਾਨੋ ਦੋ ਸ਼ੇਰ ਆਏ ਹੋਣ।

ਅੰਤਕਿ ਅੰਤ ਸਮੈ ਜਨੁ ਈਸ ਸਪਛ ਮਨੋ ਗਿਰਿ ਜੁਝਨ ਧਾਏ ॥

अंतकि अंत समै जनु ईस सपछ मनो गिरि जूझन धाए ॥

ਜਾ ਮਾਨੋ ਅੰਤ ਵੇਲੇ ਦੇ ਕਾਲ ਅਤੇ ਸ਼ਿਵ ਹੋਣ। ਜਾ ਮਾਨੋ ਦੋ ਖੰਭਾ ਵਾਲੇ ਪਰਬਤ ਲੜਨ ਲਈ ਆਏ ਹੋਣ।

ਕੈ ਦੋਊ ਮੇਘ ਪ੍ਰਲੈ ਦਿਨ ਕੇ ਨਿਧਿ ਨੀਰ ਦੋਊ ਕਿਧੋ ਕ੍ਰੋਧ ਬਢਾਏ ॥
कै दोऊ मेघ प्रलै दिन के निधि नीर दोऊ किधो क्रोध बढाए ॥
ਜਾ ਦੋਵੇਂ ਪਰਲੋ ਦੇ ਦਿਨ ਦੇ ਬਦਲ ਹੋਣ, ਜਾ ਦੋ ਸਮੁੰਦਰਾ ਨੇ ਕ੍ਰੋਧ ਵਧਾਇਆ ਹੋਵੇ।

ਮਾਨਹੁ ਰੁਦ੍ਰ ਹੀ ਕ੍ਰੋਧ ਭਰੇ ਦੋਊ ਹੈ ਮਨ ਮੈ ਲਖਿ ਯੌ ਕਬਿ ਪਾਏ ॥੨੨੬੮॥
मानहु रुद्र ही क्रोध भरे दोऊ है मन मै लखि यौ कबि पाए ॥२२६८॥
ਕਵੀ ਨੇ ਮਨ ਵਿਚ ਇਸ ਤਰ੍ਹਾ ਸਮਝਿਆ ਮਾਨੋ ਕ੍ਰੋਧ ਭਰੇ ਦੋ ਰੁਦ੍ਰ ਹੋਣ ॥੨੨੬੮॥

ਕਬਿਤੁ ॥
कबितु ॥
ਕਬਿੱਤ:

ਜੈਸੇ ਝੂਠ ਸਾਚ ਸੋ ਪਖਾਨ ਜੈਸੇ ਕਾਚ ਸੋ ਅਉ ਪਾਰਾ ਜੈਸੇ ਆਂਚ ਸੋ ਪਤਊਆ ਜਿਉ ਲਹਿਰ ਸੋ ॥
जैसे झूठ साच सो पखान जैसे काच सो अउ पारा जैसे आँच सो पतऊआ जिउ लहिर सो ॥
ਜਿਵੇਂ ਝੂਠ ਦਾ ਸਚ ਨਾਲ, ਪੱਥਰ ਦਾ ਕਚ ਨਾਲ, ਪਾਰੇ ਦਾ ਅੱਗ ਨਾਲ ਅਤੇ ਪੱਤਰਾ ਦਾ ਲਹਿਰਾ ਨਾਲ (ਸੰਘਰਸ਼ ਹੁੰਦਾ ਹੈ)।

ਜੈਸੇ ਗਿਆਨ ਮੋਹ ਸੋ ਬਿਬੇਕ ਜੈਸੇ ਦ੍ਰੋਹ ਸੋ ਤਪਸੀ ਦਿਜ ਧ੍ਰੋਹਿ ਸੋ ਅਨਰ ਜੈਸੇ ਨਰ ਸੋ ॥
जैसे गिआन मोह सो बिबेक जैसे द्रोह सो तपसी दिज ध्रोहि सो अनर जैसे नर सो ॥
ਜਿਵੇਂ ਗਿਆਨ ਦਾ ਮੋਹ ਨਾਲ, ਵਿਵੇਕ ਦਾ ਦ੍ਰੋਹ ਨਾਲ, ਤਪਸੀ ਦਾ ਬ੍ਰਾਹਮਣ-ਦ੍ਰੋਹੀ ਨਾਲ ਅਤੇ ਕਾਇਰ ਦਾ ਸੂਰਮੇ ਨਾਲ (ਯੁੱਧ ਹੁੰਦਾ ਹੈ)।

ਲਾਜ ਜੈਸੇ ਕਾਮ ਸੋ ਸੁ ਸੀਤ ਜੈਸੇ ਘਾਮੁ ਸੋ ਅਉ ਪਾਪ ਰਾਮ ਨਾਮ ਸੋ ਅਛਰ ਜੈਸੇ ਛਰ ਸੋ ॥
लाज जैसे काम सो सु सीत जैसे घामु सो अउ पाप राम नाम सो अछर जैसे छर सो ॥
ਜਿਵੇਂ ਲਜਿਆ ਦਾ ਕਾਮ ਨਾਲ, ਠੰਡ ਦਾ ਧੁੱਪ ਨਾਲ, ਪਾਪ ਦਾ ਰਾਮ ਨਾਮ ਨਾਲ ਅਤੇ ਅਛਲ ਦਾ ਛਲ ਨਾਲ (ਮੁਕਾਬਲਾ ਹੁੰਦਾ ਹੈ)।

ਸੂਮਤਾ ਜਿਉ ਦਾਨ ਸੋ ਜਿਉ ਕ੍ਰੋਧ ਸਨਮਾਨ ਸੋ ਸੁ ਸ੍ਯਾਮ ਕਬਿ ਐਸੇ ਆਇ ਭਿਰਯੋ ਹਰਿ ਹਰਿ ਸੋ ॥੨੨੬੯॥
सूमता जिउ दान सो जिउ क्रोध सनमान सो सु स्याम कबि ऐसे आइ भिरयो हरि हरि सो ॥२२६९॥
ਜਿਵੇਂ ਕੰਜੂਸੀ ਦਾ ਦਾਨ ਨਾਲ, ਜਿਵੇਂ ਕ੍ਰੋਧ ਦਾ ਸਨਮਾਨ ਨਾਲ, ਕਵੀ ਸ਼ਿਆਮ (ਕਹਿੰਦੇ ਹਨ) ਇਸ ਤਰ੍ਹਾ (ਇਕ) ਕ੍ਰਿਸ਼ਨ (ਦੂਜੇ) ਕ੍ਰਿਸ਼ਨ (ਸ੍ਰਿਗਾਲ) ਨਾਲ ਆ ਕੇ ਯੁੱਧ ਕਰ ਰਿਹਾ ਹੈ ॥੨੨੬੯॥

ਸਵੈਯਾ ॥

सवैया ॥

ਸਵੈਯਾ:

ਜੁਧੁ ਭਯੋ ਅਤਿ ਹੀ ਸੁ ਤਹਾ ਤਬ ਸ੍ਰੀ ਬ੍ਰਿਜ ਨਾਇਕ ਚਕ੍ਰ ਸੰਭਾਰਿਯੋ ॥

जुधु भयो अति ही सु तहा तब स्री ब्रिज नाइक चक्र संभारियो ॥

ਉਥੇ ਬਹੁਤ ਤਕੜਾ ਯੁੱਧ ਹੋਇਆ, ਤਦ ਸ੍ਰੀ ਕ੍ਰਿਸ਼ਨ ਨੇ (ਸੁਦਰਸ਼ਨ) ਚੱਕਰ ਸੰਭਾਲ ਲਿਆ।

ਮਾਰਤ ਹਉ ਤੁਹਿ ਏ ਰੇ ਸ੍ਰਿਗਾਲ ਮੈ ਸ੍ਯਾਮ ਭਨੈ ਇਮ ਸ੍ਯਾਮ ਪਚਾਰਿਯੋ ॥

मारत हउ तुहि ए रे स्रिगाल मै स्याम भनै इम स्याम पचारियो ॥

(ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾ ਵੰਗਾਰਿਆ, ਹੇ ਸ੍ਰਿਗਾਲ! ਮੈਂ ਤੈਨੂੰ (ਹੁਣੇ) ਮਾਰ ਰਿਹਾ ਹਾ।

ਛੋਰਿ ਸੁਦਰਸਨ ਦੇਤ ਭਯੋ ਸਿਰੁ ਸਤ੍ਰੁ ਕੋ ਮਾਰਿ ਜੁਦਾ ਕਰ ਡਾਰਿਯੋ ॥

छोरि सुदरसन देत भयो सिरु सत्रु को मारि जुदा कर डारियो ॥

(ਇਹ ਕਹਿਣ ਉਪਰੰਤ ਸ੍ਰੀ ਕ੍ਰਿਸ਼ਨ ਨੇ) ਸੁਦਰਸ਼ਨ ਚੱਕਰ ਛੱਡ ਦਿੱਤਾ ਅਤੇ ਵੈਰੀ ਦੇ ਸਿਰ ਉਤੇ ਮਾਰ ਕੇ (ਉਸ ਨੂੰ) ਵਖਰਾ ਕਰ ਦਿੱਤਾ।

ਮਾਨਹੁ ਕੁਮ੍ਹਾਰ ਲੈ ਤਾਗਹਿ ਕੋ ਚਕ ਤੇ ਫੁਨਿ ਬਾਸਨ ਕਾਟਿ ਉਤਾਰਿਯੋ ॥੨੨੭੦॥

मानहु कुम्रहार लै तागहि को चक ते फुनि बासन काटि उतारियो ॥२२७०॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕੁਮ੍ਹਿਆਰ ਨੇ ਧਾਗਾ ਲੈ ਕੇ, ਫਿਰ ਚਕ ਤੋਂ ਭਾਂਡੇ ਨੂੰ ਕਟ ਕੇ ਉਤਾਰ ਲਿਆ ਹੋਵੇ ॥੨੨੭੦॥

ਦੇਖਿ ਸ੍ਰਿਗਾਲ ਹਨਿਯੋ ਰਨ ਮੈ ਇਕ ਕਾਸੀ ਕੋ ਭੂਪ ਹੁਤੋ ਸੋਊ ਧਾਯੋ ॥

देखि सृगाल हनियो रन मै इक कासी को भूप हुतो सोऊ धायो ॥

ਸ੍ਰਿਗਾਲ ਨੂੰ ਯੁੱਧ ਵਿਚ ਮਾਰਿਆ ਗਿਆ ਵੇਖ, (ਤਦ ਉਸ ਥਾ ਤੇ) ਇਕ ਕਾਸ਼ੀ ਦਾ ਰਾਜਾ ਸੀ, ਉਸ ਨੇ ਧਾਵਾ ਕਰ ਦਿੱਤਾ।

ਸ੍ਰੀ ਬ੍ਰਿਜਨਾਥ ਸੋ ਸ੍ਯਾਮ ਭਨੈ ਅਤਿ ਹੀ ਤਿਹ ਆਇ ਕੈ ਜੁਧ ਮਚਾਯੋ ॥

स्री बृजनाथ सो स्याम भनै अति ही तिह आइ कै जुध मचायो ॥

(ਕਵੀ) ਸ਼ਿਆਮ ਕਹਿੰਦੇ ਹਨ, ਉਸ ਨੇ ਆ ਕੇ ਸ੍ਰੀ ਕ੍ਰਿਸ਼ਨ ਨਾਲ ਤਕੜਾ ਯੁੱਧ ਮਚਾ ਦਿੱਤਾ।

ਮਾਰਿ ਮਚੀ ਅਤਿ ਜੋ ਤਿਹ ਠਾ ਸੁ ਤਬੈ ਤਿਹ ਸ੍ਯਾਮ ਜੂ ਚਕ੍ਰ ਚਲਾਯੋ ॥

मारि मची अति जो तिह ठा सु तबै तिह स्याम जू चक्र चलायो ॥

ਉਸ ਥਾ ਉਤੇ ਬਹੁਤ ਮਾਰ ਮਚੀ, ਉਸ ਸਮੇਂ ਸ੍ਰੀ ਕ੍ਰਿਸ਼ਨ ਨੇ (ਫਿਰ) ਚੱਕਰ ਚਲਾ ਦਿੱਤਾ।

ਜਿਉ ਅਰਿ ਆਗਲਿ ਕੋ ਕਟਿਯੋ ਸੀਸੁ ਤਿਹੀ ਬਿਧਿ ਯਾਹੀ ਕੋ ਕਾਟਿ ਗਿਰਾਯੋ ॥੨੨੭੧॥

जिउ अरि आगलि को कटियो सीसु तिही बिधि याही को काटि गिरायो ॥२२७१॥

ਜਿਵੇਂ ਪਹਿਲੇ ਵੈਰੀ ਦਾ ਸਿਰ ਕਟਿਆ ਸੀ, ਉਸੇ ਤਰ੍ਹਾ ਇਸ ਦਾ (ਸਿਰ) ਵੀ ਕਟ ਕੇ ਸੁਟ ਦਿੱਤਾ ॥੨੨੭੧॥

ਸ੍ਰੀ ਬ੍ਰਿਜ ਨਾਇਕ ਜੂ ਜਬ ਏ ਦੋਊ ਸੈਨ ਕੇ ਦੇਖਤ ਕੋਪਿ ਸੰਘਾਰੇ ॥

स्री बृज नाइक जू जब ए दोऊ सैन के देखत कोपि संघारे ॥

ਜਦ ਸ੍ਰੀ ਕ੍ਰਿਸ਼ਨ ਨੇ ਦੋਹਾ ਦੀਆਂ ਸੈਨਾਵਾ ਦੇ ਵੇਖਦਿਆਂ ਹੋਇਆਂ ਕ੍ਰੋਧਵਾਨ ਹੋ ਕੇ (ਉਨ੍ਹਾ ਦੋਹਾ ਨੂੰ) ਮਾਰ ਦਿੱਤਾ,

ਫੂਲ ਭਈ ਮਨ ਸਬਨਨ ਕੇ ਤਬ ਬਾਜ ਉਠੀ ਸਹਨਾਇ ਨਗਾਰੇ ॥

फूल भई मन सबनन के तब बाज उठी सहनाइ नगारे ॥

ਤਦ ਸਭ ਦਾ ਮਨ (ਖੁਸ਼ੀ ਨਾਲ) ਖਿੜ ਗਿਆ ਅਤੇ ਸ਼ਹਿਨਾਈਆਂ ਅਤੇ ਨਗਾਰੇ ਵਜਣ ਲਗ ਪਏ।

ਅਉਰ ਜਿਤੇ ਅਰਿ ਬੀਰ ਹੁਤੇ ਸਭ ਆਪਨੇ ਆਪਨੇ ਧਾਮਿ ਸਿਧਾਰੇ ॥

अउर जिते अरि बीर हुते सभ आपने आपने धामि सिधारे ॥

ਹੋਰ ਜਿਤਨੇ ਵੀ ਵੈਰੀ ਸੂਰਮੇ ਸਨ, ਸਾਰੇ ਆਪਣੇ ਆਪਣੇ ਘਰਾ ਨੂੰ ਚਲੇ ਗਏ।

ਫੂਲ ਪਰੇ ਨਭ ਮੰਡਲ ਤੇ ਘਨ ਜਿਉ ਘਨਿ ਸ੍ਯਾਮ ਪੈ ਸ੍ਯਾਮ ਉਚਾਰੇ ॥੨੨੭੨॥

फूल परे नभ मंडल ते घन जिउ घनि स्याम पै स्याम उचारे ॥२२७२॥

(ਕਵੀ) ਸ਼ਿਆਮ ਕਹਿੰਦੇ ਹਨ, ਆਕਾਸ਼ ਮੰਡਲ ਤੋਂ ਸ੍ਰੀ ਕ੍ਰਿਸ਼ਨ ਉਤੇ ਫੁਲਾ ਦੀ ਬਰਖਾ ਹੋਣ ਲਗ ਗਈ ॥੨੨੭੨॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਸ੍ਰਿਗਾਲ ਕਾਸੀ ਕੇ ਭੂਪ ਸਹਤ ਬਧਹ ਧਿਆਇ ਸੰਪੂਰਨੰ ॥

इति स्री बचित्र नाटक ग्रंथे कृसनावतारे सृगाल कासी के भूप सहत बधह धिआइ संपूरनं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਵਾਤਰ ਦੇ ਸ੍ਰਿਗਾਲ ਦਾ ਕਾਸ਼ੀ ਦੇ ਰਾਜੇ ਸਹਿਤ ਬਧ ਅਧਿਆਇ ਸੰਪੂਰਨ।

ਅਥ ਸੁਦਛਨ ਜੁਧੁ ਕਥਨੰ ॥

अथ सुदछन जुधु कथनं ॥

ਹੁਣ ਸੁਦੱਛਨ ਦੇ ਯੁੱਧ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਸੈਨ ਭਜਿਯੋ ਜਬ ਸਤ੍ਰਨ ਕੋ ਤਬ ਆਪਨੇ ਸੈਨ ਮੈ ਸ੍ਯਾਮ ਜੂ ਆਏ ॥

सैन भजियो जब सत्रन को तब आपने सैन मै स्याम जू आए ॥

ਜਿਸ ਵੇਲੇ ਵੈਰੀ ਦੀ ਸੈਨਾ ਭਜ ਗਈ, ਉਸ ਵੇਲੇ ਸ੍ਰੀ ਕ੍ਰਿਸ਼ਨ ਜੀ ਆਪਣੀ ਸੈਨਾ ਵਿਚ ਆ ਗਏ।

ਆਵਤ ਦੇਵ ਹੁਤੇ ਜਿਤਨੇ ਤਿਤਨੇ ਹਰਿ ਪਾਇਨ ਸੋ ਲਪਟਾਏ ॥

आवत देव हुते जितने तितने हरि पाइन सो लपटाए ॥

ਜਿਤਨੇ ਵੀ ਦੇਵਤੇ ਸਨ, ਉਹ ਆ ਕੇ ਸ੍ਰੀ ਕ੍ਰਿਸ਼ਨ ਦੇ ਪੈਰਾ ਨਾਲ ਲਿਪਟ ਗਏ।

ਦੈ ਕੈ ਪ੍ਰਦਛਨ ਸ੍ਯਾਮ ਸਭੋ ਤਿਨ ਸੰਖ ਬਜਾਇ ਕੈ ਧੂਪ ਜਗਾਏ ॥

दै कै प्रदछन स्याम सभो तिन संख बजाइ कै धूप जगाए ॥

ਉਨ੍ਹਾ ਸਾਰਿਆਂ ਨੇ ਸ੍ਰੀ ਕ੍ਰਿਸ਼ਨ ਦੀ ਪ੍ਰਦੱਛਣਾ ਕਰ ਕੇ ਅਤੇ ਧੂਪ ਜਗਾ ਕੇ ਸੰਖ ਵਜਾਏ।

ਸ੍ਯਾਮ ਭਨੈ ਸਭ ਹੂ ਮਨ ਮੈ ਬ੍ਰਿਜ ਨਾਇਕ ਬੀਰ ਸਹੀ ਕਰਿ ਪਾਏ ॥੨੨੭੩॥

स्याम भनै सभ हू मन मै बृज नाइक बीर सही करि पाए ॥२२७३॥

(ਕਵੀ) ਸ਼ਿਆਮ ਕਹਿੰਦੇ ਹਨ, ਸਾਰਿਆਂ ਨੇ (ਆਪਣੇ) ਮਨ ਵਿਚ ਸ੍ਰੀ ਕ੍ਰਿਸ਼ਨ ਨੂੰ ਸਹੀ ਸੂਰਵੀਰ ਵਜੋਂ ਪਛਾਣ ਲਿਆ ॥੨੨੭੩॥

ਉਤ ਕੈ ਉਪਮਾ ਗ੍ਰਿਹਿ ਦਛ ਗਏ ਇਤਿ ਦ੍ਵਾਰਵਤੀ ਬ੍ਰਿਜ ਨਾਇਕ ਆਯੋ ॥

उत कै उपमा गृहि दछ गए इति द्वारवती बृज नाइक आयो ॥

ਉਧਰ (ਸ੍ਰੀ ਕ੍ਰਿਸ਼ਨ ਦੀ) ਸਿਫਤ ਕਰ ਕੇ (ਰਾਜਾ) ਦੱਛ (ਦਕਸ਼) ਆਪਣੇ ਘਰ ਨੂੰ ਚਲਿਆ ਗਿਆ ਅਤੇ ਇਧਰ ਸ੍ਰੀ ਕ੍ਰਿਸ਼ਨ ਦੁਆਰਿਕਾ ਆ ਗਏ।

ਜਾਇ ਉਤੈ ਸਿਰੁ ਭੂਪ ਕੋ ਕਾਸੀ ਕੇ ਬੀਚ ਪਰਿਯੋ ਪੁਰਿ ਸੋਕ ਜਨਾਯੋ ॥

जाइ उतै सिरु भूप को कासी के बीच परियो पुरि सोक जनायो ॥

ਉਧਰ (ਕਾਸ਼ੀ ਦੇ) ਰਾਜੇ ਦਾ ਸਿਰ ਕਾਸ਼ੀ ਵਿਚ ਜਾ ਕੇ ਡਿਗਿਆ, (ਫਲਸਰੂਪ) ਨਗਰ ਵਾਸੀਆਂ ਨੇ ਸੋਗ ਮੰਨਾਇਆ।

ਭਾਖਤ ਭੇ ਸਭ ਯੌ ਬਤੀਯਾ ਸੋਈ ਯੌ ਕਹਿ ਕੈ ਕਬਿ ਸ੍ਯਾਮ ਸੁਨਾਯੋ ॥

भाखत भे सभ यौ बतीया सोई यौ कहि कै कबि स्याम सुनायो ॥

ਸਾਰੇ (ਲੋਕ) ਇਸ ਤਰ੍ਹਾ ਦੀਆਂ ਗੱਲਾ ਕਰਨ ਲਗ ਗਏ, ਜਿਨ੍ਹਾ ਨੂੰ ਕਵੀ ਸ਼ਿਆਮ ਨੇ ਇਸ ਤਰ੍ਹਾ ਕਹਿ ਕੇ ਸੁਣਾਇਆ।

ਸ੍ਯਾਮ ਜੂ ਸੋ ਹਮਰੇ ਜੈਸੇ ਭੂਪਤਿ ਕਾਜ ਕੀਯੋ ਫਲੁ ਤੈਸੋ ਈ ਪਾਯੋ ॥੨੨੭੪॥

स्याम जू सो हमरे जैसे भूपति काज कीयो फलु तैसो ई पायो ॥२२७४॥

ਜਿਸ ਤਰ੍ਹਾ ਸਾਡੇ ਰਾਜੇ ਨੇ ਸ੍ਰੀ ਕਿਸ਼ਨ ਨਾਲ ਵਿਵਹਾਰ ਕੀਤਾ ਸੀ, ਉਸੇ ਤਰ੍ਹਾ ਦਾ (ਉਸ ਨੇ) ਫਲ ਪ੍ਰਾਪਤ ਕੀਤਾ ਹੈ ॥੨੨੭੪॥

ਜਾ ਚਤੁਰਾਨਨ ਨਾਰਦ ਕੋ ਸਿਵ ਕੋ ਉਠ ਕੈ ਜਗ ਲੋਕ ਧਿਆਵੈ ॥

जा चतुरानन नारद को सिव को उठ कै जग लोक धिआवै ॥

ਜਿਸ ਬ੍ਰਹਮਾ, ਨਾਰਦ ਅਤੇ ਸ਼ਿਵ ਨੂੰ, ਸੰਸਾਰ ਦੇ ਲੋਕ ਉਠ ਕੇ ਧਿਆਉਂਦੇ ਹਨ।

ਨਾਰ ਨਿਵਾਇ ਭਲੇ ਤਿਨ ਕੋ ਫੁਨਿ ਸੰਖ ਬਜਾਇ ਕੈ ਧੂਪ ਜਗਾਵੈ ॥

नार निवाइ भले तिन को फुनि संख बजाइ कै धूप जगावै ॥

ਉਨ੍ਹਾ ਨੂੰ ਚੰਗੀ ਤਰ੍ਹਾ ਫੁਲ ਚੜ੍ਹਾ ਕੇ, ਸਿਰ ਝੁਕਾ ਕੇ ਅਤੇ ਫਿਰ ਧੂਪ ਜਗਾ ਕੇ ਸੰਖ ਵਜਾਉਂਦੇ ਹਨ।

ਡਾਰ ਕੈ ਫੂਲ ਭਲੀ ਬਿਧਿ ਸੋ ਕਬਿ ਸ੍ਯਾਮ ਭਨੈ ਤਿਹ ਸੋ ਸਿਰ ਨਾਵੈ ॥

डार कै फूल भली बिधि सो कबि स्याम भनै तिह सो सिर नावै ॥

ਕਵੀ ਸ਼ਿਆਮ ਕਹਿੰਦੇ ਹਨ ਚੰਗੀ ਤਰ੍ਹਾ ਫੁਲ ਚੜ੍ਹਾ ਕੇ, ਉਨ੍ਹਾ ਨੂੰ ਸਿਰ ਝੁਕਾਉਂਦੇ ਹਨ।

ਤੇ ਬ੍ਰਿਜਨਾਥ ਕੇ ਸਾਧਨ ਕੋ ਗੁਨ ਗਾਵਤ ਗਾਵਤ ਪਾਰ ਨ ਪਾਵੈ ॥੨੨੭੫॥

ते बृजनाथ के साधन को गुन गावत गावत पार न पावै ॥२२७५॥

ਉਹ ਵੀ ਸ੍ਰੀ ਕ੍ਰਿਸ਼ਨ ਦੇ ਭੇਦ ਨੂੰ ਪਾਣ ਲਈ (ਉਸ ਦੇ) ਗੁਣ ਗਾ ਗਾ ਕੇ ਵੀ, ਅੰਤ ਨੂੰ ਨਹੀਂ ਪਾ ਸਕੇ ॥੨੨੭੫॥

ਕਾਸੀ ਕੇ ਭੂਪ ਕੋ ਪੂਤ ਸੁਦਛਨ ਤਾ ਮਨ ਮੈ ਅਤਿ ਕ੍ਰੋਧ ਬਢਾਯੋ ॥

कासी के भूप को पूत सुदछन ता मन मै अति क्रोध बढायो ॥

ਕਾਸ਼ੀ ਦੇ ਰਾਜੇ ਦਾ ਪੁੱਤਰ ਸੁਦੱਛਨ ਨੇ ਆਪਣੇ ਮਨ ਵਿਚ ਬਹੁਤ ਕ੍ਰੋਧ ਵਧਾ ਲਿਆ।

ਮੇਰੇ ਪਿਤਾ ਕੋ ਕੀਯੋ ਬਧੁ ਜਾਇ ਹਉ ਤਾਹਿ ਹਨੋ ਚਿਤ ਬੀਚ ਬਸਾਯੋ ॥

मेरे पिता को कीयो बधु जाइ हउ ताहि हनो चित बीच बसायो ॥

ਮੇਰੇ ਪਿਤਾ ਦਾ ਜਿਸ ਨੇ ਬਧ ਕੀਤਾ ਹੈ, ਮੈਂ ਉਸ ਨੂੰ ਮਾਰਾਗਾ, ਮਨ ਵਿਚ (ਇਹ ਗੱਲ) ਵਸਾ ਲਈ।

ਸੇਵ ਕਰੀ ਸਿਵ ਕੀ ਹਿਤ ਸੋ ਤਿਹ ਗਾਲ੍ਹ ਬਜਾਇ ਪ੍ਰਸੰਨ ਕਰਾਯੋ ॥

सेव करी सिव की हित सो तिह गालूह बजाइ प्रसंन करायो ॥

ਉਸ ਨੇ ਸ਼ਿਵ ਦੀ ਸੇਵਾ ਕੀਤੀ ਅਤੇ ਬਕਰੇ ਵਜਾ ਵਜਾ ਕੇ ਉਸ ਨੂੰ ਪ੍ਰਸੰਨ ਕਰ ਲਿਆ।

ਸ੍ਯਾਮ ਹਨੋ ਝਟ ਦੈ ਛਿਨ ਮੈ ਤਿਨਿ ਸ੍ਯਾਮ ਭਨੈ ਤਟ ਦੈ ਬਰੁ ਪਾਯੋ ॥੨੨੭੬॥

स्याम हनो झट दै छिन मै तिनि स्याम भनै तट दै बरु पायो ॥२२७६॥

(ਕਵੀ) ਸ਼ਿਆਮ ਕਹਿੰਦੇ ਹਨ, 'ਮੈਂ ਝਟ ਹੀ ਛਿਣ ਭਰ ਵਿਚ ਕ੍ਰਿਸ਼ਨ ਨੂੰ ਮਾਰ ਦਿਆਂ', ਇਹ ਵਰ (ਉਸ ਨੇ) ਤੁਰਤ (ਸ਼ਿਵ ਪਾਸੋਂ) ਪ੍ਰਾਪਤ ਕਰ ਲਿਆ ॥੨੨੭੬॥

ਰੁਦ੍ਰ ਬਾਚ ਦਛ ਸੋ ॥

रुद्र बाच दछ सो ॥

ਰੁਦ੍ਰ ਨੇ ਦੱਛ ਨੂੰ ਕਿਹਾ:

ਚੌਪਈ ॥

चौपई ॥

ਚੌਪਈ:

ਤਬ ਸਿਵ ਜੂ ਫਿਰ ਯੌ ਉਚਰੋ ॥

तब सिव जू फिर यौ उचरो ॥

ਤਦ ਫਿਰ ਸ਼ਿਵ ਜੀ ਨੇ ਇਸ ਤਰ੍ਹਾ ਕਿਹਾ

ਹਰਿ ਕੇ ਬਧ ਹਿਤ ਹੋਮਹਿ ਕਰੋ ॥

हरि के बध हित होमहि करो ॥

ਕਿ ਕ੍ਰਿਸ਼ਨ ਦੇ ਬਧ ਲਈ (ਪਹਿਲਾ) ਹੋਮ ਕਰ।

ਤਾ ਤੇ ਮੂਰਤਿ ਏਕ ਨਿਕਰਿ ਹੈ ॥

ता ते मूरति एक निकरि है ॥

ਉਸ (ਹਵਨ ਕੁੰਡ) ਵਿਚੋਂ ਇਕ ਮੂਰਤੀ ਨਿਕਲੇਗੀ

ਸੋ ਹਰਿ ਜੀ ਕੇ ਪ੍ਰਾਨਨ ਹਰਿ ਹੈ ॥੨੨੭੭॥

सो हरि जी के प्रानन हरि है ॥२२७७॥

ਜੋ ਕ੍ਰਿਸ਼ਨ ਜੀ ਦੇ ਪ੍ਰਾਣਾ ਨੂੰ ਨਸ਼ਟ ਕਰੇਗੀ ॥੨੨੭੭॥

ਦੋਹਰਾ ॥

दोहरा ॥

ਦੋਹਰਾ:

ਏਕ ਕਹੀ ਤਿਹ ਜੁਧ ਸਮੈ ਜੋ ਕੋਊ ਬਿਮੁਖ ਕਰਾਇ ॥

एक कही तिह जुध समै जो कोऊ बिमुख कराइ ॥

ਇਕ (ਇਹ ਗੱਲ ਵੀ) ਕਹੀ ਕਿ ਯੁੱਧ ਵਿਚ ਜੋ ਕੋਈ ਉਸ (ਮੂਰਤੀ ਨੂੰ) ਬੇਮੁਖ ਕਰ ਦੇਵੇਗਾ (ਅਰਥਾਤ ਪਿਛੇ ਪਰਤਾ ਦੇਵੇਗਾ)

ਤਾ ਪੈ ਬਲੁ ਨਹਿ ਚਲਿ ਸਕੈ ਤੁਹਿ ਮਾਰੈ ਫਿਰਿ ਆਇ ॥੨੨੭੮॥

ता पै बलु नहि चलि सकै तुहि मारै फिरि आइ ॥२२७८॥

ਉਸ ਉਤੇ (ਤੇਰਾ) ਬਲ ਨਹੀਂ ਚਲ ਸਕੇਗਾ ਅਤੇ ਉਹ ਤੈਨੂੰ ਆ ਕੇ ਮਾਰ ਦੇਵੇਗਾ ॥੨੨੭੮॥

ਸਵੈਯਾ ॥

सवैया ॥

ਸਵੈਯਾ:

ਐਸੇ ਸੁਦਛਨ ਕੋ ਜਬ ਹੀ ਕਬਿ ਸ੍ਯਾਮ ਭਨੈ ਅਸ ਰੁਦ੍ਰ ਬਖਾਨਿਯੋ ॥

ऐसे सुदछन को जब ही कबि स्याम भनै अस रुद्र बखानियो ॥

ਕਵੀ ਸ਼ਿਆਮ ਕਹਿੰਦੇ ਹਨ, ਇਸ ਪ੍ਰਕਾਰ ਦੇ ਸੁਦੱਛ ਨੂੰ ਜਦ ਸ਼ਿਵ ਨੇ ਇਸ ਤਰ੍ਹਾ ਕਿਹਾ,

ਸੋ ਉਨਿ ਕਾਜ ਕੀਯੋ ਉਠ ਕੈ ਅਪੁਨੇ ਮਨ ਮੈ ਅਤਿ ਹੀ ਹਰਿਖਾਨਿਯੋ ॥

सो उनि काज कीयो उठ कै अपुने मन मै अति ही हरिखानियो ॥

(ਤਾ) ਉਸ ਨੇ ਉਠ ਕੇ ਉਹੀ ਕੰਮ (ਕਰਨਾ ਸ਼ੁਰੂ) ਕਰ ਦਿੱਤਾ ਅਤੇ ਆਪਣੇ ਮਨ ਵਿਚ ਬਹੁਤ ਖ਼ੁਸ਼ ਹੋਇਆ।

ਹੋਮ ਕੀਓ ਤਿਨਿ ਪਾਵਕ ਮੈ ਘ੍ਰਿਤ ਅਛਤ ਜਉ ਜੈਸੇ ਬੇਦਨ ਬਖਾਨਿਯੋ ॥

होम कीओ तिनि पावक मै घृत अछत जउ जैसे बेदन बखानियो ॥

ਉਸ ਨੇ ਘਿਉ, ਚਾਵਲ ਆਦਿ ਅਗਨੀ ਵਿਚ (ਉਸ ਤਰ੍ਹਾ) ਹੋਮ ਕੀਤੇ, ਜਿਵੇਂ ਕਿ ਵੇਦਾ ਵਿਚ ਮੰਨਿਆ ਹੋਇਆ ਹੈ।

ਰੁਦ੍ਰ ਕੇ ਭਾਖਬੇ ਕੋ ਸੁ ਕਛੂ ਕਬਿ ਸਜਾਮ ਭਨੈ ਜੜ ਭੇਦ ਨ ਜਾਨਿਯੋ ॥੨੨੭੯॥

रुद्र के भाखबे को सु कछू कबि स्याम भनै जड़ भेद न जानियो ॥२२७९॥

ਕਵੀ ਸ਼ਿਆਮ ਕਹਿੰਦੇ ਹਨ, ਰੁਦ੍ਰ ਦੇ ਕਹੇ ਦਾ ਉਸ ਮੂਰਖ ਨੇ ਕੁਝ ਭੇਦ ਨਹੀਂ ਜਾਣਿਆ ॥੨੨੭੯॥

ਤਉ ਨਿਕਸੀ ਤਿਹ ਤੇ ਪ੍ਰਿਤਮਾ ਇਹ ਦੇਖਤ ਹੀ ਸਭ ਕਉ ਡਰੁ ਆਵੈ ॥

तउ निकसी तिह ते पृतमा इह देखत ही सभ कउ डरु आवै ॥

ਤਦ ਉਸ ਵਿਚੋਂ (ਇਕ) ਮੂਰਤੀ ਪ੍ਰਗਟ ਹੋਈ; ਇਸ ਨੂੰ ਵੇਖਦਿਆਂ ਹੀ ਸਭ ਨੂੰ ਡਰ ਲਗਦਾ ਸੀ।

ਕਉਨ ਬਲੀ ਪ੍ਰਗਟਿਯੋ ਜਗ ਮੈ ਇਹ ਧਾਵਤ ਅਗ੍ਰਜ ਕੋ ਠਹਰਾਵੈ ॥

कउन बली प्रगटियो जग मै इह धावत अग्रज को ठहरावै ॥

ਕਿਹੜਾ ਸੂਰਮਾ ਜਗਤ ਵਿਚ ਪ੍ਰਗਟ ਹੋ ਗਿਆ ਹੈ ਕਿ ਇਸ ਦੇ ਜਾਣ ਤੇ (ਉਹ) ਅਗੇ ਠਹਿਰ ਸਕੇ।

ਠਾਢੀ ਭਈ ਕਰਿ ਲੈ ਕੈ ਗਦਾ ਅਤਿ ਰੋਸ ਕੈ ਦਾਤ ਸੋ ਦਾਤ ਬਜਾਵੈ ॥

ठाढी भई करि लै कै गदा अति रोस कै दात सो दात बजावै ॥

(ਉਹ) ਮੂਰਤੀ ਹੱਥ ਵਿਚ ਗਦਾ ਲੈ ਕੇ ਖੜੀ ਹੋ ਗਈ ਅਤੇ ਅਤਿ ਅਧਿਕ ਕ੍ਰੋਧ ਸਹਿਤ ਦੰਦਾ ਨਾਲ ਦੰਦ ਵਜਾਉਣ ਲਗੀ।

ਐਸੇ ਲਖਿਯੋ ਸਭ ਹੂ ਇਹ ਤੇ ਬ੍ਰਿਜ ਨਾਇਕ ਜੀਵਤ ਜਾਨ ਨ ਪਾਵੈ ॥੨੨੮੦॥

ऐसे लखियो सभ हू इह ते बृज नाइक जीवत जान न पावै ॥२२८०॥

ਸਭ ਨੇ ਇਸ ਤਰ੍ਹਾ ਸਮਝ ਲਿਆ ਕਿ ਇਸ ਤੋਂ ਸ੍ਰੀ ਕ੍ਰਿਸ਼ਨ ਜੀਉਂਦਾ ਨਹੀਂ ਜਾ ਸਕੇਗਾ ॥੨੨੮੦॥

ਚੌਪਈ ॥

चौपई ॥

ਚੌਪਈ:

ਤਬ ਦਿਸ ਦ੍ਵਾਰਵਤੀ ਕੀ ਧਾਈ ॥

तब दिस द्वारवती की धाई ॥

(ਉਹ ਮੂਰਤੀ) ਤਦ ਦੁਆਰਿਕਾ ਵਲ ਭਜ ਪਈ।

ਅਤਿ ਚਿਤਿ ਅਪਨੇ ਕ੍ਰੋਧ ਬਢਾਈ ॥

अति चिति अपने क्रोध बढाई ॥

(ਉਸ ਨੇ) ਆਪਣੇ ਚਿਤ ਵਿਚ ਬਹੁਤ ਕ੍ਰੋਧ ਵਧਾਇਆ ਹੋਇਆ ਸੀ।

ਸ੍ਰੀ ਬ੍ਰਿਜਨਾਥ ਇਤੈ ਸੁਨਿ ਪਾਯੋ ॥

स्री बृजनाथ इतै सुनि पायो ॥

ਇਧਰ ਸ੍ਰੀ ਕ੍ਰਿਸ਼ਨ ਨੇ ਵੀ ਸੁਣ ਲਿਆ

ਏਕ ਤੇਜ ਕੋਊ ਹਮ ਪੈ ਆਯੋ ॥੨੨੮੧॥

एक तेज कोऊ हम पै आयो ॥२२८१॥

ਕਿ (ਕੋਈ) ਇਕ ਤੇਜ ਮੇਰੇ ਉਤੇ (ਚੜ੍ਹ ਕੇ) ਆ ਰਿਹਾ ਹੈ ॥੨੨੮੧॥

ਜੋ ਇਹ ਕੇ ਫੁਨਿ ਅਗ੍ਰਜ ਆਵੈ ॥

जो इह के फुनि अग्रज आवै ॥

ਫਿਰ ਜੋ ਕੋਈ ਇਸ ਦੇ ਸਾਹਮਣੇ ਆਵੇਗਾ,

ਸੋ ਸਭ ਭਸਮ ਹੋਤ ਹੀ ਜਾਵੈ ॥

सो सभ भसम होत ही जावै ॥

ਉਹ ਸਭ ਭਸਮ ਹੀ ਹੋ ਜਾਵੇਗਾ।

ਜੋ ਇਹ ਸੰਗਿ ਮਾਡਿ ਰਨ ਲਰੈ ॥

जो इह संगि माडि रन लरै ॥

ਜੋ ਇਸ ਨਾਲ ਯੁੱਧ ਕਰੇਗਾ,

ਸੋ ਜਮਲੋਕਿ ਪਯਾਨੋ ਕਰੈ ॥੨੨੮੨॥

सो जमलोकि पयानो करै ॥२२८२॥

ਉਹ ਯਮਲੋਕ ਵਲ ਚਾਲੇ ਪਾਵੇਗਾ ॥੨੨੮੨॥

ਸਵੈਯਾ ॥

सवैया ॥

ਸਵੈਯਾ:

ਜੋ ਉਹਿ ਕੇ ਮੁਖ ਆਇ ਗਯੋ ਪ੍ਰਭ ਸੋ ਉਨ ਹੂ ਛਿਨ ਮਾਹਿ ਜਰਾਯੋ ॥

जो उहि के मुख आइ गयो प्रभ सो उन हू छिन माहि जरायो ॥

ਜੋ ਇਸ ਦੇ ਸਾਹਮਣੇ ਆ ਗਿਆ, ਹੇ ਕ੍ਰਿਸ਼ਨ! ਉਸ ਨੂੰ ਛਿਣ ਭਰ ਵਿਚ ਹੀ ਸਾੜ ਦੇਵੇਗੀ।

ਯੌ ਸੁਨਿ ਬਾਤ ਚੜਿਯੋ ਰਥ ਪੈ ਹਰਿ ਤਾਹੀ ਕੇ ਸਾਮੁਹੇ ਚਕ੍ਰ ਚਲਾਯੋ ॥

यौ सुनि बात चड़ियो रथ पै हरि ताही के सामुहे चक्र चलायो ॥

ਇਸ ਤਰ੍ਹਾ ਸੁਣ ਕੇ ਸ੍ਰੀ ਕ੍ਰਿਸ਼ਨ ਰਥ ਉਤੇ ਚੜ੍ਹੇ ਅਤੇ ਉਸ ਦੇ ਸਾਹਮਣੇ ਹੋ ਕੇ ਚੱਕਰ ਚਲਾ ਦਿੱਤਾ।

ਚਕ੍ਰ ਸੁਦਰਸਨ ਕੇ ਤਿਨ ਅਗ੍ਰ ਨ ਤਾਹੀ ਕੋ ਪਉਰਖ ਨੈਕੁ ਬਸਾਯੋ ॥

चक्र सुदरसन के तिन अग्र न ताही को पउरख नैकु बसायो ॥

ਸੁਦਰਸ਼ਨ ਚੱਕਰ ਦੇ ਸਾਹਮਣੇ ਉਸ ਦੀ ਸ਼ਕਤੀ ਦਾ ਬਿਲਕੁਲ ਕੋਈ ਵਸ ਨਾ ਚਲਿਆ।

ਅੰਤ ਖਿਸਾਇ ਚਲੀ ਫਿਰ ਕੈ ਕਬਿ ਸ੍ਯਾਮ ਕਹੈ ਸੋਊ ਭੂਪਤਿ ਆਯੋ ॥੨੨੮੩॥

अंत खिसाइ चली फिर कै कबि स्याम कहै सोऊ भूपति आयो ॥२२८३॥

ਕਵੀ ਸ਼ਿਆਮ ਕਹਿੰਦੇ ਹਨ, ਅੰਤ ਖਿਝ ਕੇ ਪਰਤ ਚਲੀ ਅਤੇ ਉਸ ਰਾਜੇ ਨੂੰ ਹੀ (ਜਾ ਕੇ) ਮਾਰ ਸੁਟਿਆ ॥੨੨੮੩॥

ਕਬਿਯੋ ਬਾਚ ॥

कबियो बाच ॥

ਕਵੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਸ੍ਰੀ ਬ੍ਰਿਜ ਨਾਇਕ ਕੋ ਜਿਨ ਹੂ ਕਬਿ ਸ੍ਯਾਮ ਭਨੈ ਨਹਿ ਧ੍ਯਾਨ ਲਗਾਯੋ ॥

स्री बृज नाइक को जिन हू कबि स्याम भनै नहि ध्यान लगायो ॥

ਕਵੀ ਸ਼ਿਆਮ ਕਹਿੰਦੇ ਹਨ, ਜਿਸ ਨੇ ਸ੍ਰੀ ਕ੍ਰਿਸ਼ਨ ਦਾ ਧਿਆਨ ਨਹੀਂ ਲਗਾਇਆ;

ਅਉਰ ਕਹਾ ਭਯੋ ਜਉ ਗੁਨ ਕਾਹੂ ਕੇ ਗਾਵਤ ਹੈ ਗੁਨ ਸ੍ਯਾਮ ਨ ਗਾਯੋ ॥

अउर कहा भयो जउ गुन काहू के गावत है गुन स्याम न गायो ॥

ਅਤੇ ਕੀ ਹੋਇਆ, ਜੇ ਕਿਸੇ ਦੇ ਗੁਣ ਗਾਏ ਹਨ, (ਪਰ) ਸ੍ਰੀ ਕ੍ਰਿਸ਼ਨ ਦੇ ਗੁਣ ਨਹੀਂ ਗਏ;

ਅਉਰ ਕਹਾ ਭਯੋ ਜਉ ਜਗਦੀਸ ਬਿਨਾ ਸੁ ਗਨੇਸ ਮਹੇਸ ਮਨਾਯੋ ॥

अउर कहा भयो जउ जगदीस बिना सु गनेस महेस मनायो ॥

ਅਤੇ ਕੀ ਹੋਇਆ, ਜੇ ਜਗਦੀਸ਼ ਤੋਂ ਬਿਨਾ ਉਸ ਨੇ ਗਣੇਸ਼ ਅਤੇ ਮਹੇਸ਼ ਨੂੰ ਮਨਾ ਲਿਆ;

ਲੋਕ ਪ੍ਰਲੋਕ ਕਹੈ ਕਬਿ ਸ੍ਯਾਮ ਸਦਾ ਤਿਹ ਆਪਨੋ ਜਨਮ ਗਵਾਯੋ ॥੨੨੮੪॥

लोक प्रलोक कहै कबि स्याम सदा तिह आपनो जनम गवायो ॥२२८४॥

ਕਵੀ ਸ਼ਿਆਮ ਕਹਿੰਦੇ ਹਨ, ਉਸ ਨੇ ਲੋਕ ਪਰਲੋਕ ਵਿਚ ਸਦਾ ਲਈ ਆਪਣਾ ਜਨਮ ਗੰਵਾ ਲਿਆ ॥੨੨੮੪॥

ਇਤਿ ਸ੍ਰੀ ਬਚਿਤ੍ਰ ਨਾਟਕੇ ਮੂਰਤ ਸੁਦਛਨ ਭੂਪ ਸੁਤ ਕੋ ਬਧਹਿ ਸਮਾਪਤੰ ॥

इति स्री बचित्र नाटके मूरत सुदछन भूप सुत को बधहि समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਮੂਰਤ ਸੁਦੱਛਨ ਰਾਜੇ ਦੇ ਪੁੱਤਰ ਦੇ ਬਧ ਦੇ ਅਧਿਆਇ ਦੀ ਸਮਾਪਤੀ।

ਸਵੈਯਾ ॥

सवैया ॥

ਸਵੈਯਾ:

ਸੋਊ ਜੀਤ ਕੈ ਛੋਰਿ ਦਯੋ ਰਨ ਮੈ ਨ੍ਰਿਪ ਜੋ ਰਨ ਤੇ ਕਬਹੂੰ ਨ ਟਰੈ ॥

सोऊ जीत कै छोरि दयो रन मै नृप जो रन ते कबहूँ न टरै ॥

(ਸ੍ਰੀ ਕ੍ਰਿਸ਼ਨ ਨੇ) ਉਨ੍ਹਾ ਰਾਜਿਆਂ ਨੂੰ ਰਣ-ਭੂਮੀ ਵਿਚ ਜਿਤ ਕੇ ਛਡ ਦਿੱਤਾ ਜੋ ਰਣ ਵਿਚੋਂ ਕਦੇ ਟਲੇ ਨਹੀਂ ਸਨ।

ਦਈ ਕਾਟਿ ਸਹਸ੍ਰ ਭੁਜਾ ਤਿਹ ਕੀ ਜਿਹ ਤੇ ਫੁਨਿ ਚਉਦਹ ਲੋਕ ਡਰੈ ॥

दई काटि सहस्र भुजा तिह की जिह ते फुनि चउदह लोक डरै ॥

ਫਿਰ ਉਸ (ਰਾਜੇ) ਦੀਆਂ ਹਜ਼ਾਰ ਭੁਜਾਵਾ ਕਟ ਸੁਟੀਆਂ, ਜਿਸ ਕੋਲੋਂ ਚੌਦਾ ਲੋਕ ਡਰਦੇ ਸਨ।

ਕਰਿ ਕੰਚਨ ਧਾਮ ਦਏ ਤਿਹ ਕੋ ਦਿਜ ਮਾਗ ਸਦਾ ਜੋਊ ਪੇਟ ਭਰੈ ॥

करि कंचन धाम दए तिह को दिज माग सदा जोऊ पेट भरै ॥

ਉਨ੍ਹਾ ਦੇ ਘਰ ਸੋਨੇ ਦੇ ਬਣਾ ਦਿੱਤੇ ਜੋ ਬ੍ਰਾਹਮਣ ਸਦਾ ਮੰਗ ਕੇ ਢਿਡ ਭਰਦੇ ਸਨ।

ਫੁਨਿ ਰਾਖ ਕੈ ਲਾਜ ਲਈ ਦ੍ਰੁਪਦੀ ਬ੍ਰਿਜਨਾਥ ਬਿਨਾ ਐਸੀ ਕਉਨ ਕਰੈ ॥੨੨੮੫॥

फुनि राख कै लाज लई द्रुपदी बृजनाथ बिना ऐसी कउन करै ॥२२८५॥

ਫਿਰ ਦ੍ਰੋਪਦੀ ਦੀ ਲਾਜ ਰਖ ਲਈ। ਸ੍ਰੀ ਕ੍ਰਿਸ਼ਨ ਤੋਂ ਬਿਨਾ ਅਜਿਹੀ (ਗੱਲ) ਕੌਣ ਕਰ ਸਕਦਾ ਹੈ ॥੨੨੮੫॥

ਅਥ ਕਪਿ ਬਧ ਕਥਨੰ ॥

अथ कपि बध कथनं ॥

ਹੁਣ ਕਪਿ (ਬੰਦਰ) ਦੇ ਬਧ ਦਾ ਕਥਨ

ਚੌਪਈ ॥

चौपई ॥

ਚੌਪਈ:

ਰੇਵਤ ਨਗਰ ਹਲਧਰ ਜੂ ਗਯੋ ॥

रेवत नगर हलधर जू गयो ॥

ਬਲਰਾਮ ਜੀ ਰੇਵਤ ਨਗਰ ਵਿਚ ਗਏ।

ਤ੍ਰੀਯ ਸੰਗਿ ਲੈ ਹੁਲਾਸ ਚਿਤਿ ਭਯੋ ॥

त्रीय संगि लै हुलास चिति भयो ॥

ਅਤੇ (ਆਪਣੀ) ਇਸਤਰੀ ਨੂੰ ਸੰਗ ਲੈ ਕੇ ਬਹੁਤ ਪ੍ਰਸੰਨ ਹੋਏ।

ਸਭਨ ਤਹਾ ਮਿਲਿ ਮਦਰਾ ਪੀਯੋ ॥

सभन तहा मिलि मदरा पीयो ॥

ਉਥੇ ਸਾਰਿਆਂ ਨਾਲ ਮਿਲ ਕੇ ਸ਼ਰਾਬ ਪੀਤੀ

ਗਾਵਤ ਭਯੋ ਉਮਗ ਕੈ ਹੀਯੋ ॥੨੨੮੬॥

गावत भयो उमग कै हीयो ॥२२८६॥

ਅਤੇ ਦਿਲ ਵਿਚ ਚਾਉ ਭਰ ਕੇ ਗਾਉਣ ਲਗ ਪਏ ॥੨੨੮੬॥

ਇਕ ਕਪਿ ਹੁਤੇ ਤਹਾ ਸੋ ਆਯੋ ॥

इक कपि हुते तहा सो आयो ॥

ਉਥੇ ਇਕ ਬੰਦਰ ਰਹਿੰਦਾ ਸੀ, ਉਹ ਵੀ ਆ ਗਿਆ।

ਮਦਰਾ ਸਕਲ ਫੋਰਿ ਘਟ ਗ੍ਵਾਯੋ ॥

मदरा सकल फोरि घट ग्वायो ॥

(ਉਸ ਨੇ) ਸ਼ਰਾਬ ਦਾ ਘੜਾ ਭੰਨ ਕੇ ਸਾਰੀ (ਸ਼ਰਾਬ) ਜ਼ਾਇਆ ਕਰ ਦਿੱਤੀ।

ਫਾਧਤ ਭਯੋ ਰਤੀ ਕੁ ਨ ਡਰਿਯੋ ॥

फाधत भयो रती कु न डरियो ॥

(ਉਹ) ਟਪੂਸੀਆਂ ਮਾਰਨ ਲਗਾ ਅਤੇ ਕਿਸੇ ਤੋਂ ਜ਼ਰਾ ਜਿੰਨਾ ਵੀ ਨਾ ਡਰਿਆ।

ਮੁਸਲੀਧਰਿ ਅਤਿ ਕ੍ਰੋਧਹਿ ਭਰਿਯੋ ॥੨੨੮੭॥

मुसलीधरि अति क्रोधहि भरियो ॥२२८७॥

ਬਲਰਾਮ (ਉਸ ਦੇ ਵਿਵਹਾਰ ਕਰ ਕੇ) ਕ੍ਰੋਧ ਨਾਲ ਭਰ ਗਿਆ ॥੨੨੮੭॥

ਦੋਹਰਾ ॥

दोहरा ॥

ਦੋਹਰਾ:

ਉਠਿ ਠਾਢੋ ਮੁਸਲੀ ਭਯੋ ਦੋਊ ਅਸਤ੍ਰ ਸੰਭਾਰਿ ॥

उठि ठाढो मुसली भयो दोऊ असत्र संभारि ॥

ਬਲਰਾਮ ਦੋਵੇਂ ਅਸਤ੍ਰ ਸੰਭਾਲ ਕੇ ਉਠ ਖੜੋਤਾ

ਜਿਉ ਕਪਿ ਨਾਚਤ ਫਿਰਤ ਥੋ ਛਿਨ ਮੈ ਦਯੋ ਸੰਘਾਰਿ ॥੨੨੮੮॥

जिउ कपि नाचत फिरत थो छिन मै दयो संघारि ॥२२८८॥

ਅਤੇ ਜਿਵੇਂ ਉਹ ਬੰਦਰ ਨਚਦਾ ਫਿਰਦਾ ਸੀ, (ਉਸ ਨੂੰ) ਛਿਣ ਭਰ ਵਿਚ ਮਾਰ ਦਿੱਤਾ ॥੨੨੮੮॥

ਇਤਿ ਕਪਿ ਕੋ ਬਲਭਦ੍ਰ ਬਧ ਕੀਬੋ ਸਮਾਪਤੰ ॥

इति कपि को बलभद्र बध कीबो समापतं ॥

ਇਥੇ 'ਬੰਦਰ ਦਾ ਬਲਭਦ੍ਰ ਨੇ ਬਧ ਕੀਤਾ' ਪ੍ਰਸੰਗ ਦੀ ਸਮਾਪਤੀ:

ਗਜਪੁਰ ਕੇ ਰਾਜਾ ਕੀ ਦੁਹਿਤਾ ਸਾਬ ਬਰੀ ॥

गजपुर के राजा की दुहिता साब बरी ॥

ਗਜਪੁਰ ਦੇ ਰਾਜਾ ਦੀ ਪੁੱਤਰੀ ਸਾਬਰ (ਸਾਬ) ਨੇ ਵਰੀ:

ਸਵੈਯਾ ॥

सवैया ॥

ਸਵੈਯਾ:

ਬੀਰ ਗਜਪੁਰ ਕੇ ਰੁਚਿ ਸੋ ਦੁਹਿਤਾ ਕੋ ਦ੍ਰੁਜੋਧਨ ਬਜਾਹ ਰਚਾਯੋ ॥

बीर गजपुर के रुचि सो दुहिता को द्रुजोधन ब्याह रचायो ॥

ਗਜਪੁਰ ਦੇ ਸੂਰਵੀਰ ਰਾਜੇ ਦੀ ਪੁੱਤਰੀ ਦਾ ਵਿਆਹ ਦੁਰਯੋਧਨ ਨੇ ਰੁਚੀ ਪੂਰਵਕ ਰਚਾ ਦਿੱਤਾ।

ਭੂਪ ਜਿਤੇ ਭੂਅ ਮੰਡਲ ਕੇ ਤਿਨ ਕਉਤੁਕ ਹੇਰਬੇ ਕਾਜ ਬੁਲਾਯੋ ॥

भूप जिते भूअ मंडल के तिन कउतुक हेरबे काज बुलायो ॥

ਜਿਤਨੇ ਵੀ ਧਰਤੀ ਉਤੇ ਰਾਜੇ ਸਨ, ਉਨ੍ਹਾ ਨੂੰ (ਵਿਆਹ ਦਾ) ਕੌਤਕ ਵਿਖਾਉਣ ਲਈ ਬੁਲਾ ਲਿਆ।

ਅੰਧ ਕੇ ਪੂਤਹਿ ਬ੍ਯਾਹ ਰਚਿਯੋ ਸੋ ਸੁ ਤਾਹੀ ਕੋ ਦੁਆਰਵਤੀ ਸੁਨਿ ਪਾਯੋ ॥

अंध के पूतहि ब्याह रचियो सो सु ताही को दुआरवती सुनि पायो ॥

ਅੰਨ੍ਹੇ (ਧ੍ਰਿਤਰਾਸ਼ਟਰ) ਦੇ ਪੁੱਤਰ ਨੇ ਵਿਆਹ ਰਚਿਆ ਹੈ, ਉਸ ਦੀ (ਖ਼ਬਰ) ਦੁਆਰਿਕਾ ਵਿਚ ਵੀ ਸੁਣੀ ਗਈ।

ਸਾਬ ਹੁਤੋ ਇਕ ਕਾਨ੍ਹ ਕੋ ਬਾਲਕ ਜਾਬਵਤੀ ਹੂ ਤੇ ਸੋ ਚਲਿ ਆਯੋ ॥੨੨੮੯॥

साब हुतो इक कान्रह को बालक जाबवती हू ते सो चलि आयो ॥२२८९॥

ਜਾਬਵਤੀ ਤੋਂ ਕ੍ਰਿਸ਼ਨ ਦਾ ਇਕ ਬਾਲਕ 'ਸਾਬ' ਸੀ, ਉਹ ਵੀ ਚਲ ਕੇ (ਉਥੇ ਆ ਗਿਆ) ॥੨੨੮੯॥

ਗਹਿ ਕੈ ਬਹੀਯਾ ਪੁਨਿ ਭੂਪ ਸੁਤਾ ਹੂ ਕੀ ਸ੍ਯੰਦਨ ਭੀਤਰ ਡਾਰਿ ਸਿਧਾਰਿਯੋ ॥

गहि कै बहीया पुनि भूप सुता हू की स्यंदन भीतर डारि सिधारियो ॥

ਫਿਰ ਉਸ ਨੇ ਰਾਜੇ ਦੀ ਪੁੱਤਰੀ ਦੀ ਬਾਹ ਪਕੜ ਕੇ ਰਥ ਉਤੇ ਚੜ੍ਹਾ ਲਿਆ।

ਜੋ ਭਟ ਤਾਹਿ ਸਹਾਇ ਕੇ ਕਾਜ ਲਰਿਯੋ ਸੋਊ ਏਕ ਹੀ ਬਾਨ ਸੋ ਮਾਰਿਯੋ ॥

जो भट ताहि सहाइ के काज लरियो सोऊ एक ही बान सो मारियो ॥

ਜੋ ਕੋਈ ਸੂਰਵੀਰ ਉਸ ਦੀ ਮੱਦਦ ਲਈ ਲੜਿਆ, ਉਸ ਨੂੰ ਇਕ ਹੀ ਬਾਣ ਨਾਲ ਮਾਰ ਦਿੱਤਾ।

ਧਾਇ ਪਰੇ ਛਿ ਰਥੀ ਮਿਲਿ ਕੈ ਸੁ ਘਨੋ ਦਲੁ ਲੈ ਜਬ ਭੂਪ ਪਚਾਰਿਯੋ ॥

धाइ परे छि रथी मिलि कै सु घनो दलु लै जब भूप पचारियो ॥

ਜਦ ਰਾਜੇ ਨੇ ਵੰਗਾਰਿਆ ਤਾ ਰਥ-ਦਲ ਵਾਲੇ ਛੇ ਸੂਰਵੀਰ ਬਹੁਤ ਸਾਰੀ ਸੈਨਾ ਲੈ ਕੇ ਧਾ ਕੇ ਪੈ ਗਏ।

ਜੁਧੁ ਭਯੋ ਤਿਹ ਠਉਰ ਘਨੋ ਸੋਊ ਯੌ ਮੁਖ ਤੇ ਕਬਿ ਸ੍ਯਾਮ ਉਚਾਰਿਯੋ ॥੨੨੯੦॥

जुधु भयो तिह ठउर घनो सोऊ यौ मुख ते कबि स्याम उचारियो ॥२२९०॥

ਕਵੀ ਸ਼ਿਆਮ ਕਹਿੰਦੇ ਹਨ, ਉਸ ਥਾ ਤੇ ਬਹੁਤ ਭਿਆਨਕ ਯੁੱਧ ਹੋਇਆ ॥੨੨੯੦॥

ਪਾਰਥ ਭੀਖਮ ਦ੍ਰੋਣ ਕ੍ਰਿਪਾਰੁ ਕ੍ਰਿਪੀ ਸੁਤ ਕੋਪ ਭਰਿਯੋ ਮਨ ਮੈ ॥

पारथ भीखम द्रोण कृपारु कृपी सुत कोप भरियो मन मै ॥

ਅਰਜਨ, ਭੀਸ਼ਮ, ਦ੍ਰੋਣਾਚਾਰੀਆ, ਕ੍ਰਿਪਾਚਾਰੀਆ ਅਤੇ ਕ੍ਰਿਪੀ ਦਾ ਪੁੱਤਰ (ਅਸ਼੍ਵਸਥਾਮਾ) ਨੇ (ਆਪਣੇ) ਮਨ ਵਿਚ ਕ੍ਰੋਧ ਭਰ ਲਿਆ।

ਅਰੁ ਅਉਰ ਸੁ ਕਰਨ ਚਲਿਯੋ ਰਿਸ ਸੋਅ ਕਰੋਧ ਰੁ ਕਉਚ ਤਬੈ ਤਨ ਮੈ ॥

अरु अउर सु करन चलियो रिस सोअ करोध रु कउच तबै तन मै ॥

ਅਤੇ ਹੋਰ 'ਕਰਨ' (ਵੀ ਉਨ੍ਹਾ ਨਾਲ) ਚਲਿਆ ਜੋ ਕ੍ਰੋਧ ਕਰ ਕੇ ਰੋਸ ਦਾ ਰੂਪ ਹੋ ਰਿਹਾ ਸੀ ਅਤੇ ਉਸ ਨੇ ਸ਼ਰੀਰ ਉਤੇ ਕਵਚ (ਧਾਰਨ ਕੀਤਾ ਹੋਇਆ ਸੀ)।

ਛਬਿ ਪਾਵਤ ਭਯੋ ਕਬਿ ਸ੍ਯਾਮ ਭਨੈ ਸੋਊ ਯੌ ਇਨ ਸੂਰਨ ਕੇ ਗਨ ਮੈ ॥

छबि पावत भयो कबि स्याम भनै सोऊ यौ इन सूरन के गन मै ॥

ਕਵੀ ਸ਼ਿਆਮ ਕਹਿੰਦੇ ਹਨ, ਉਹ ਇਨ੍ਹਾ ਸੂਰਮਿਆ ਦੇ ਝੁੰਡ ਵਿਚ ਇੰਜ ਸ਼ੋਭਾ ਪਾ ਰਿਹਾ ਸੀ

ਜਿਮ ਸੂਰਜ ਸੋਭਤ ਦਿਵਤਨ ਮੈ ਇਹ ਸੋ ਛਬਿ ਪਾਵਤ ਭਯੋ ਰਨ ਮੈ ॥੨੨੯੧॥

जिम सूरज सोभत दिवतन मै इह सो छबि पावत भयो रन मै ॥२२९१॥

ਜਿਵੇਂ ਸੂਰਜ ਦੇਵਤਿਆਂ ਵਿਚ ਸ਼ੋਭਦਾ ਹੈ, ਇਹ ਉਸੇ ਤਰ੍ਹਾ ਹੀ ਸ਼ੋਭਾ ਰਣ-ਭੂਮੀ ਵਿਚ ਪਾ ਰਿਹਾ ਸੀ ॥੨੨੯੧॥

ਜੰਗ ਭਯੋ ਜਿਹ ਠਉਰ ਨਿਸੰਗ ਸੁ ਛੂਟਤ ਭੇ ਦੁਹੂ ਓਰ ਤੇ ਭਾਲੇ ॥

जंग भयो जिह ठउर निसंग सु छूटत भे दुहू ओर ते भाले ॥

ਜਿਥੇ ਨਿਸੰਗ ਹੋ ਕੇ ਯੁੱਧ ਹੋ ਰਿਹਾ ਸੀ, ਉਥੇ ਦੋਹਾ ਪਾਸਿਆਂ ਤੋਂ ਭਾਲੇ ਚਲ ਰਹੇ ਸਨ।

ਘਾਇਲ ਲਾਗ ਭਜੇ ਭਟ ਯੌ ਮਨੋ ਖਾਇ ਚਲੇ ਗ੍ਰਿਹ ਕੇ ਸੁ ਨਿਵਾਲੇ ॥

घाइल लाग भजे भट यौ मनो खाइ चले गृह के सु निवाले ॥

ਘਾਓ ਲਗਣ ਨਾਲ ਸੂਰਮੇ ਇਸ ਤਰ੍ਹਾ ਭਜੀ ਜਾਦੇ ਸਨ, ਮਾਨੋ ਘਰ ਤੋਂ ਨਿਵਾਲੇ (ਗਰਾਹੀਆਂ) ਖਾ ਕੇ ਚਲੇ ਗਏ ਹੋਣ।

ਬੀਰ ਫਿਰੈ ਅਤਿ ਘੂਮਤਿ ਹੀ ਸੁ ਮਨੋ ਅਤਿ ਪੀ ਮਦਰਾ ਮਤਵਾਲੇ ॥

बीर फिरै अति घूमति ही सु मनो अति पी मदरा मतवाले ॥

ਸੂਰਮੇ ਬਹੁਤ ਘੁੰਮਦੇ ਫਿਰਦੇ ਸਨ, ਮਾਨੋ ਬਹੁਤੀ ਸ਼ਰਾਬ ਪੀ ਕੇ ਮਤਵਾਲੇ ਹੋ ਗਏ ਹੋਣ।

ਬਾਸਨ ਤੇ ਧਨੁ ਅਉਰ ਨਿਖੰਗ ਫਿਰੈ ਰਨ ਬੀਚ ਖਤੰਗ ਪਿਆਲੇ ॥੨੨੯੨॥

बासन ते धनु अउर निखंग फिरै रन बीच खतंग पिआले ॥२२९२॥

ਧਨੁਸ਼ ਅਤੇ ਬਾਣ (ਸ਼ਰਾਬ ਦੇ) ਬਰਤਨ ਹਨ ਅਤੇ ਰਣ-ਭੂਮੀ ਵਿਚ ਚਲ ਰਹੇ ਤੀਰ, (ਸ਼ਰਾਬ ਦੇ) ਪਿਆਲੇ ਹਨ ॥੨੨੯੨॥

ਸਾਬ ਸਰਾਸਨ ਲੈ ਕਰ ਮੈ ਬਹੁ ਬੀਰ ਹਨੇ ਤਿਹ ਠਉਰ ਕਰਾਰੇ ॥

साब सरासन लै कर मै बहु बीर हने तिह ठउर करारे ॥

ਸਾਬ ਨੇ ਹੱਥ ਵਿਚ ਧਨੁਸ਼ ਲੈ ਕੇ ਉਸ ਥਾ ਤੇ ਬਹੁਤ ਤਕੜੇ ਸੂਰਮੇ ਮਾਰ ਦਿੱਤੇ।

ਏਕਨ ਕੇ ਬਿਬ ਪਾਗ ਕਟੇ ਅਰੁ ਏਕਨ ਕੇ ਸਿਰ ਹੀ ਕਟਿ ਡਾਰੇ ॥

एकन के बिब पाग कटे अरु एकन के सिर ही कटि डारे ॥

ਇਕਨਾ ਦੇ ਦੋਵੇਂ ਪੈਰ ਕਟੇ ਗਏ ਅਤੇ ਇਕਨਾ ਦੇ ਸਿਰ ਹੀ ਕਟ ਦਿੱਤੇ।

ਅਉਰ ਨਿਹਾਰਿ ਭਜੇ ਭਟ ਯੌ ਉਪਮਾ ਤਿਨ ਕੀ ਕਬਿ ਸਯਾਮ ਉਚਾਰੇ ॥

अउर निहारि भजे भट यौ उपमा तिन की कबि स्याम उचारे ॥

ਹੋਰ ਭਜੇ ਜਾਦੇ ਜੋ ਸੂਰਮੇ ਦਿਸ ਰਹੇ ਹਨ, ਉਨ੍ਹਾ ਦੀ ਉਪਮਾ ਕਵੀ ਸ਼ਿਆਮ ਇਸ ਤਰ੍ਹਾ ਉਚਾਰਦੇ ਹਨ,

ਸਾਧ ਕੀ ਸੰਗਤਿ ਪਾਇ ਮਨੋ ਜਨ ਪੁੰਨਿ ਕੇ ਅਗ੍ਰਜ ਪਾਪ ਪਧਾਰੇ ॥੨੨੯੩॥

साध की संगति पाइ मनो जन पुँनि के अग्रज पाप पधारे ॥२२९३॥

ਮਾਨੋ ਸਾਧੂ ਦੀ ਸੰਗਤ ਪ੍ਰਾਪਤ ਕਰਨ ਦੇ ਪੁੰਨ ਅਗੇ ਪਾਪ ਭਜੀ ਜਾਦੇ ਹੋਣ ॥੨੨੯੩॥

ਏਕਨ ਕੀ ਦਈ ਕਾਟ ਭੁਜਾ ਅਰੁ ਏਕਨ ਕੈ ਕਰ ਹੀ ਕਟਿ ਡਾਰੇ ॥

एकन की दई काट भुजा अरु एकन कै कर ही कटि डारे ॥

ਇਕਨਾ ਦੀਆਂ ਭੁਜਾਵਾ ਕਟ ਦਿੱਤੀਆਂ ਹਨ ਅਤੇ ਇਕਨਾ ਦੇ ਹੱਥ ਹੀ ਵਢ ਸੁਟੇ ਹਨ।

ਏਕ ਕਟੈ ਅਧ ਬੀਚਹੁ ਤੇ ਰਥ ਕਾਟਿ ਰਥੀ ਬਿਰਥੀ ਕਰਿ ਮਾਰੇ ॥

एक कटै अध बीचहु ते रथ काटि रथी बिरथी करि मारे ॥

ਇਕਨਾ ਨੂੰ ਅੱਧ ਵਿਚੋਂ ਕਟ ਦਿੱਤਾ ਹੈ ਅਤੇ ਰਥਾ ਨੂੰ ਕਟ ਕੇ ਰਥਾ ਵਾਲਿਆਂ ਨੂੰ ਬਿਨਾ ਰਥਾ ਦੇ ਕਰ ਕੇ ਮਾਰ ਦਿੱਤਾ ਹੈ।

ਸੀਸ ਕਟੇ ਭਟ ਠਾਢੇ ਰਹੇ ਇਕ ਸ੍ਰੋਣ ਉਠਿਓ ਛਬਿ ਸਯਾਮ ਉਚਾਰੇ ॥

सीस कटे भट ठाढे रहे इक स्रोण उठिओ छबि स्याम उचारे ॥

ਇਕਨਾ ਦੇ ਸਿਰ ਕਟੇ ਗਏ ਹਨ, (ਪਰ ਉਹ) ਸੂਰਮੇ (ਫਿਰ ਵੀ) ਖੜੋਤੇ ਹੋਏ ਹਨ। (ਉਨ੍ਹਾ ਦਾ) ਲਹੂ ਨਿਕਲ ਰਿਹਾ ਹੈ, ਉਸ ਦ੍ਰਿਸ਼ ਨੂੰ (ਕਵੀ) ਸ਼ਿਆਮ ਇਸ ਤਰ੍ਹਾ ਬਿਆਨ ਕਰਦੇ ਹਨ,

ਬੀਰਨ ਕੋ ਮਨੋ ਬਾਗ ਬਿਖੈ ਜਨੁ ਫੂਟੇ ਹੈ ਸੁ ਅਨੇਕ ਫੁਹਾਰੇ ॥੨੨੯੪॥

बीरन को मनो बाग बिखै जनु फूटे है सु अनेक फुहारे ॥२२९४॥

ਮਾਨੋ ਸੂਰਵੀਰਾ ਦੇ ਬਾਗ਼ ਵਿਚ ਅਨੇਕ ਫ਼ਵਾਰੇ ਚਲ ਰਹੇ ਹੋਣ ॥੨੨੯੪॥

ਸ੍ਰੀ ਜਦੁਬੀਰ ਕੇ ਪੁਤ੍ਰ ਜਬੈ ਬਹੁ ਬੀਰ ਹਨੇ ਰਨ ਮੈ ਚਹਿ ਕੈ ॥

स्री जदुबीर के पुत्र जबै बहु बीर हने रन मै चहि कै ॥

ਜਦੋਂ ਸ੍ਰੀ ਕ੍ਰਿਸ਼ਨ ਦੇ ਪੁੱਤਰ ਨੇ ਰਣ-ਭੂਮੀ ਵਿਚ ਮਨ ਦੀ ਚਾਹਨਾ ਅਨੁਸਾਰ ਬਹੁਤ ਸਾਰੇ ਯੋਧੇ ਮਾਰ ਦਿੱਤੇ।

ਇਕ ਭਾਜ ਗਏ ਨ ਮੁਰੇ ਬਹੁਰੋ ਇਕ ਘਾਇਲ ਆਇ ਪਰੇ ਸਹਿਕੈ ॥

इक भाज गए न मुरे बहुरो इक घाइल आइ परे सहिकै ॥

(ਕਈ) ਇਕ ਭਜ ਗਏ ਅਤੇ ਫਿਰ ਨਾ ਮੁੜੇ; (ਕਈ) ਇਕ ਘਾਇਲ ਹੋ ਕੇ ਸਹਿਕਦੇ ਪਏ ਹਨ।

ਬਹੁ ਹੁਇ ਕੈ ਨਿਰਾਯੁਧ ਹ੍ਵੈ ਇਹ ਕੈ ਹਮ ਰਾਖਹੁ ਪਾਇ ਪਰੇ ਕਹਿ ਕੈ ॥

बहु हुइ कै निरायुध ह्वै इह कै हम राखहु पाइ परे कहि कै ॥

ਬਹੁਤੇ ਹਥਿਆਰਾ ਤੋਂ ਬਿਨਾ ਹੋ ਕੇ, ਇਹ ਕਹਿ ਕੇ ਪੈਰੀਂ ਪੈ ਗਏ ਹਨ ਕਿ 'ਸਾਨੂੰ ਰਖ ਲੌ'।

ਇਕ ਠਾਢੇ ਭਏ ਘਿਘਿਯਾਤ ਬਲੀ ਤ੍ਰਿਨ ਕੋ ਦੁਹੂ ਦਾਤਨ ਮੈ ਗਹਿ ਕੈ ॥੨੨੯੫॥

इक ठाढे भए घिघियात बली तृन को दुहू दातन मै गहि कै ॥२२९५॥

(ਕਈ) ਇਕ ਦੰਦਾ ਵਿਚ ਘਾਹ ਲੈ ਕੇ ਤਰਲੇ ਕਰਦੇ ਹੋਏ ਖੜੋਤੇ ਹਨ ॥੨੨੯੫॥

ਜੁਧੁ ਕੀਯੋ ਸੁਤ ਕਾਨ੍ਹ ਇਤੋ ਨਹਿ ਹੁਇ ਹੈ ਕਬੈ ਕਿਨ ਹੂ ਨਹੀ ਕੀਨੋ ॥

जुधु कीयो सुत कान्रह इतो नहि हुइ है कबै किन हू नही कीनो ॥

ਸ੍ਰੀ ਕ੍ਰਿਸ਼ਨ ਦੇ ਪੁੱਤਰ ਨੇ ਇਤਨਾ (ਤਕੜਾ) ਯੁੱਧ ਕੀਤਾ ਜਿਤਨਾ ਅਜੇ ਤਕ ਨਾ ਹੋਇਆ ਹੈ ਅਤੇ ਨਾ ਹੀ ਕਿਸੇ ਨੇ ਕਦੀ ਕੀਤਾ ਹੈ।

ਦ੍ਵੈ ਘਟਿ ਆਠ ਰਥੀ ਬਲਵੰਤ ਤਿਨੋ ਹੂ ਤੇ ਏਕ ਬਲੀ ਨਹੀ ਹੀਨੋ ॥

द्वै घटि आठ रथी बलवंत तिनो हू ते एक बली नही हीनो ॥

ਜੋ ਛੇ ਮਹਾਨ ਯੋਧੇ (ਉਸ ਨਾਲ ਲੜਨ ਲਈ ਆਏ ਸਨ) ਉਨ੍ਹਾ ਵਿਚੋਂ ਇਕ ਵੀ ਬਲ ਵਿਚ ਘਟ ਨਹੀਂ ਹੈ।

ਸੋ ਮਿਲਿ ਕੈ ਕਰਿ ਕੋਪ ਪਰੇ ਸੁਤ ਕਾਨ੍ਹ ਕੇ ਊਪਰ ਜਾਨ ਨ ਦੀਨੋ ॥

सो मिलि कै करि कोप परे सुत कान्रह के ऊपर जान न दीनो ॥

ਉਹ (ਸਾਰੇ) ਮਿਲ ਕੇ ਅਤੇ ਕ੍ਰੋਧ ਕਰ ਕੇ ਕ੍ਰਿਸ਼ਨ ਦੇ ਪੁੱਤਰ ਉਪਰ ਆ ਪਏ ਅਤੇ ਜਾਣ ਨਾ ਦਿੱਤਾ।

ਰੋਸ ਬਢਾਇ ਮਚਾਇ ਕੈ ਮਾਰਿ ਹੰਕਾਰ ਕੈ ਕੇਸਨ ਤੇ ਗਹਿ ਲੀਨੋ ॥੨੨੯੬॥

रोस बढाइ मचाइ कै मारि हंकार कै केसन ते गहि लीनो ॥२२९६॥

ਕ੍ਰੋਧ ਨੂੰ ਵਧਾ ਕੇ ਅਤੇ ਯੁੱਧ ਮਚਾ ਕੇ ਲਲਕਾਰਦੇ ਹੋਇਆਂ ਨੇ (ਸਾਬ ਨੂੰ) ਕੇਸਾ ਤੋਂ ਪਕੜ ਲਿਆ ॥੨੨੯੬॥

ਤੋਟਕ ॥

तोटक ॥

ਤੋਟਕ:

ਇਨ ਬੀਰਨ ਕੀ ਜਬ ਜੀਤ ਭਈ ਦੁਹਿਤਾ ਤਬ ਭੂਪ ਕੀ ਛੀਨ ਲਈ ॥

इन बीरन की जब जीत भई दुहिता तब भूप की छीन लई ॥

ਇਨ੍ਹਾ (ਛੇ) ਯੁੱਧ-ਵੀਰਾ ਦੀ ਜਦ ਜਿਤ ਹੋਈ, ਤਦ (ਇਨ੍ਹਾ ਨੇ) ਰਾਜੇ ਦੀ ਪੁੱਤਰੀ ਖੋਹ ਲਈ।

ਸੋਊ ਛੀਨ ਕੈ ਮੰਦਿਰ ਆਨਿ ਧਰੀ ਦੁਬਿਧਾ ਮਨ ਕੀ ਸਭ ਦੂਰਿ ਕਰੀ ॥੨੨੯੭॥

सोऊ छीन कै मंदिर आनि धरी दुबिधा मन की सभ दूरि करी ॥२२९७॥

ਉਸ ਨੂੰ ਖੋਹ ਕੇ ਮਹੱਲ ਵਿਚ ਆਣ ਟਿਕਾਈ ਅਤੇ ਮਨ ਦੀ ਸਾਰੀ ਦੁਬਿਧਾ ਦੂਰ ਕਰ ਦਿੱਤੀ ॥੨੨੯੭॥

ਚੌਪਈ ॥

चौपई ॥

ਚੌਪਈ:

ਇਤੈ ਦ੍ਰਜੋਧਨ ਹਰਖ ਜਨਾਯੋ ॥

इतै द्रजोधन हरख जनायो ॥

ਇਧਰ ਦੁਰਯੋਧਨ ਨੇ ਖ਼ੁਸ਼ੀ ਪ੍ਰਗਟ ਕੀਤੀ।

ਉਤ ਹਲਧਰ ਹਰਿ ਜੂ ਸੁਨਿ ਪਾਯੋ ॥

उत हलधर हरि जू सुनि पायो ॥

ਉਧਰ ਬਲਰਾਮ ਅਤੇ ਕ੍ਰਿਸ਼ਨ ਜੀ ਨੇ (ਸਾਰੀ ਖ਼ਬਰ) ਸੁਣ ਲਈ।

ਸੁਨਿ ਬਸੁਦੇਵ ਕ੍ਰੋਧ ਅਤਿ ਭਰਿ ਕੈ ॥

सुनि बसुदेव क्रोध अति भरि कै ॥

(ਇਹ ਗੱਲ) ਸੁਣ ਕੇ ਬਸੁਦੇਵ ਬਹੁਤ ਕ੍ਰੋਧਵਾਨ ਹੋਇਆ।

ਸ੍ਯਾਮ ਭਨੈ ਮੂਛਹਿ ਰਹਿਓ ਧਰਿ ਕੈ ॥੨੨੯੮॥

स्याम भनै मूछहि रहिओ धरि कै ॥२२९८॥

(ਕਵੀ) ਸ਼ਿਆਮ ਕਹਿੰਦੇ ਹਨ, ਮੁੱਛਾ (ਉਤੇ ਹੱਥ) ਧਰ ਕੇ ਬਹਿ ਗਿਆ (ਅਰਥਾਤ ਮੁੱਛਾ ਨੂੰ ਤਾਉ ਦੇਣ ਲਗ ਗਿਆ) ॥੨੨੯੮॥

ਬਸੁਦੇਵ ਬਾਚ ॥

बसुदेव बाच ॥

ਬਸੁਦੇਵ ਨੇ ਕਿਹਾ:

ਚੌਪਈ ॥

चौपई ॥

ਚੌਪਈ:

ਤਿਹ ਸੁਧਿ ਕਉ ਕੋਊ ਦੂਤ ਪਠਇਯੈ ॥

तिह सुधि कउ कोऊ दूत पठइयै ॥

ਉਸ (ਸਾਬ) ਦੀ ਖ਼ਬਰ-ਸਾਰ ਲੈਣ ਲਈ ਕਿਸੇ ਦੂਤ ਨੂੰ ਭੇਜੋ

ਪੌਤ੍ਰ ਸੋਧ ਕੌ ਬੇਗਿ ਮੰਗਇਯੈ ॥

पौत्र सोध कौ बेगि मंगइयै ॥

ਅਤੇ (ਮੈਨੂੰ) ਪੋਤਰੇ ਦੀ ਖ਼ਬਰ ਜਲਦੀ ਮੰਗਵਾ ਦਿਓ।

ਮੁਸਲੀਧਰ ਤਿਹ ਠਉਰ ਪਠਾਯੋ ॥

मुसलीधर तिह ठउर पठायो ॥

ਬਲਰਾਮ ਨੂੰ ਉਸ ਥਾ ਵਲ ਭੇਜ ਦਿੱਤਾ।

ਚਲਿ ਹਲਧਰ ਤਿਹ ਪੁਰ ਮੈ ਆਯੋ ॥੨੨੯੯॥

चलि हलधर तिह पुर मै आयो ॥२२९९॥

ਬਲਰਾਮ ਚਲ ਕੇ ਉਸ ਨਗਰ ਵਿਚ ਆ ਗਿਆ ॥੨੨੯੯॥

ਸਵੈਯਾ ॥

सवैया ॥

ਸਵੈਯਾ:

ਆਇਸ ਪਾਇ ਪਿਤਾ ਕੋ ਜਬੈ ਚਲਿ ਕੈ ਬਲਿਭਦ੍ਰ ਗਜਾਪੁਰ ਆਯੋ ॥

आइस पाइ पिता को जबै चलि कै बलिभद्र गजापुर आयो ॥

ਪਿਤਾ ਦੀ ਆਗਿਆ ਪ੍ਰਾਪਤ ਕਰਦਿਆਂ ਹੀ ਬਲਰਾਮ ਚਲ ਕੇ ਗਜਾਪੁਰ ਆ ਗਿਆ

ਆਇਸ ਐਸੇ ਦਯੋ ਹਮਰੇ ਨ੍ਰਿਪ ਛੋਰਿ ਇਨੈ ਸੁਤ ਅੰਧ ਸੁਨਾਯੋ ॥

आइस ऐसे दयो हमरे नृप छोरि इनै सुत अंध सुनायो ॥

(ਅਤੇ ਇਸ ਤਰ੍ਹਾ ਕਿਹਾ) ਸਾਡੇ ਰਾਜੇ ਨੇ ਇਸ ਤਰ੍ਹਾ ਆਗਿਆ ਦਿੱਤੀ ਹੈ 'ਹੇ ਅੰਨ੍ਹੇ ਦੇ ਪੁੱਤਰ (ਦੁਰਯੋਧਨ)! ਇਸ ਨੂੰ ਛਡ ਦੇ', ਇਸ ਤਰ੍ਹਾ (ਕਹਿ ਕੇ) ਸੁਣਾਇਆ।

ਸੋ ਸੁਨਿ ਬਾਤ ਰਿਸਾਇ ਗਯੋ ਗ੍ਰਿਹ ਤੇ ਅਪਨੇ ਇਹ ਓਜ ਜਨਾਯੋ ॥

सो सुनि बात रिसाइ गयो गृह ते अपने इह ओज जनायो ॥

ਇਹ ਗੱਲ ਸੁਣ ਕੇ ਰਾਜਾ (ਦੁਰਯੋਧਨ) ਗੁੱਸੇ ਨਾਲ ਭਰ ਗਿਆ (ਅਤੇ ਕਹਿਣ ਲਗਾ ਕਿ) (ਬਸੁਦੇਵ) ਨੇ ਆਪਣੇ ਘਰ ਬੈਠ ਕੇ ਇਹ ਤੇਜ ਜਣਾਇਆ ਹੈ।

ਐਂਚ ਲਯੋ ਪੁਰ ਤ੍ਰਾਸ ਭਰਿਯੋ ਸੋਊ ਲੈ ਦੁਹਿਤਾ ਇਹ ਪੂਜਨ ਆਯੋ ॥੨੩੦੦॥

ऐंच लयो पुर त्रास भरियो सोऊ लै दुहिता इह पूजन आयो ॥२३००॥

(ਬਲਰਾਮ ਨੇ ਹਲ ਨਾਲ) ਸਾਰਾ ਨਗਰ ਖਿਚ ਲਿਆ, (ਜਿਸ ਕਰਕੇ) ਉਹ ਬਹੁਤ ਭੈਭੀਤ ਹੋ ਗਿਆ ਅਤੇ (ਪੁੱਤਰੀ) ਲੈ ਕੇ ਪੂਜਣ ਲਈ ਆਇਆ (ਅਰਥਾਤ ਲੜਕੀ ਪੇਸ਼ ਕਰਨ ਆਇਆ) ॥੨੩੦੦॥

ਸਾਬ ਸੋ ਬ੍ਯਾਹ ਸੁਤਾ ਕੋ ਕੀਯੋ ਦੁਰਜੋਧਨ ਚਿਤਿ ਘਨੋ ਸੁਖ ਪਾਯੋ ॥

साब सो ब्याह सुता को कीयो दुरजोधन चिति घनो सुख पायो ॥

ਸਾਬ ਨਾਲ (ਉਸ ਨੇ ਰਾਜ) ਕੰਨਿਆਂ ਦਾ ਵਿਆਹ ਕਰ ਦਿੱਤਾ ਅਤੇ ਦੁਰਯੋਧਨ ਨੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ।

ਦਾਨ ਦਯੋ ਜਿਹ ਅੰਤ ਕਛੂ ਨਹਿ ਬਿਪ੍ਰਨ ਕੋ ਕਹਿ ਸ੍ਯਾਮ ਸੁਨਾਯੋ ॥

दान दयो जिह अंत कछू नहि बिप्रन को कहि स्याम सुनायो ॥

(ਕਵੀ) ਸ਼ਿਆਮ (ਕਹਿ ਕੇ) ਸੁਣਾਉਂਦੇ ਹਨ, (ਉਸ ਨੇ) ਬ੍ਰਾਹਮਣਾ ਨੂੰ ਬੇਅੰਤ ਦਾਨ ਦਿੱਤਾ।

ਭ੍ਰਾਤ ਕੇ ਪੁਤ੍ਰ ਕੋ ਸੰਗਿ ਹਲਾਯੁਧ ਲੈ ਕਰਿ ਦੁਆਰਵਤੀ ਕੋ ਸਿਧਾਯੋ ॥

भ्रात के पुत्र को संगि हलायुध लै करि दुआरवती को सिधायो ॥

ਭਰਾ ਦੇ ਪੁੱਤਰ ਨੂੰ ਨਾਲ ਲੈ ਕੇ ਬਲਰਾਮ ਦੁਆਰਿਕਾ ਨੂੰ ਚਲ ਪਿਆ।

ਸ੍ਯਾਮ ਚਰਿਤ੍ਰ ਉਤੈ ਪਿਖਬੇ ਕਹੁ ਸ੍ਯਾਮ ਭਨੈ ਚਲਿ ਨਾਰਦ ਆਯੋ ॥੨੩੦੧॥

स्याम चरित्र उतै पिखबे कहु स्याम भनै चलि नारद आयो ॥२३०१॥

(ਕਵੀ) ਸ਼ਿਆਮ ਕਹਿੰਦੇ ਹਨ, ਉਧਰ (ਦੁਆਰਿਕਾ ਵਿਚ) ਸ਼ਿਆਮ ਦੇ ਚਰਿਤ੍ਰਾ ਨੂੰ ਵੇਖਣ ਲਈ ਨਾਰਦ ਚਲ ਕੇ ਆ ਗਿਆ ॥੨੩੦੧॥

ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਦ੍ਰੁਜੋਧਨ ਕੀ ਬੇਟੀ ਸਾਬ ਕੋ ਬ੍ਯਾਹ ਲਿਆਵਤ ਭਏ ਧਿਆਇ ਸਮਾਪਤਮ ॥

इति स्री दसम सिकंध पुराणे बचित्र नाटक ग्रंथे कृसनावतारे द्रुजोधन की बेटी साब को ब्याह लिआवत भए धिआइ समापतम ॥

ਇਥੇ ਸ੍ਰੀ ਦਸਮ ਸਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਦੁਰਯੋਧਨ ਦੀ ਬੇਟੀ ਸਾਬ ਨੂੰ ਵਿਆਹ ਲਿਆਉਣ ਦੇ ਪ੍ਰਸੰਗ ਦੀ ਸਮਾਪਤੀ।

ਨਾਰਦ ਕੋ ਆਇਬੋ ਕਥਨੰ ॥

नारद को आइबो कथनं ॥

ਨਾਰਦ ਦੇ ਆਗਮਨ ਦਾ ਕਥਨ

ਦੋਹਰਾ ॥

दोहरा ॥

ਦੋਹਰਾ:

ਨਾਰਦ ਰੁਕਮਿਨਿ ਕੇ ਪ੍ਰਿਥਮ ਗ੍ਰਿਹ ਮੈ ਪਹੁਚਿਓ ਆਇ ॥

नारद रुकमिनि के पृथम गृह मै पहुचिओ आइ ॥

ਨਾਰਦ ਪਹਿਲਾ ਰੁਕਮਨੀ ਦੇ ਘਰ ਵਿਚ ਆ ਪਹੁੰਚਿਆ,

ਜਹਾ ਕਾਨ੍ਹ ਬੈਠੋ ਹੁਤੋ ਉਠਿ ਲਾਗੋ ਰਿਖਿ ਪਾਇ ॥੨੩੦੨॥

जहा कान्रह बैठो हुतो उठि लागो रिखि पाइ ॥२३०२॥

ਜਿਥੇ ਕ੍ਰਿਸ਼ਨ ਬੈਠੇ ਹੋਏ ਸਨ। (ਉਹ) ਉਠ ਕੇ ਰਿਸ਼ੀ ਦੇ ਪੈਰੀਂ ਪਏ ॥੨੩੦੨॥

ਸਵੈਯਾ ॥

सवैया ॥

ਸਵੈਯਾ:

ਦੂਸਰੇ ਮੰਦਿਰ ਭੀਤਰ ਨਾਰਦ ਜਾਤ ਭਯੋ ਤਿਹਿ ਸ੍ਯਾਮ ਨਿਹਾਰਿਯੋ ॥

दूसरे मंदिर भीतर नारद जात भयो तिहि स्याम निहारियो ॥

ਦੂਜੇ ਘਰ ਵਿਚ (ਜਦੋਂ) ਨਾਰਦ ਗਿਆ, (ਤਾ) ਉਥੇ ਵੀ ਕ੍ਰਿਸ਼ਨ ਨੂੰ ਵੇਖਿਆ।

ਅਉਰ ਗਯੋ ਗ੍ਰਿਹ ਸ੍ਯਾਮ ਤਬੈ ਰਿਖਿ ਆਨੰਦ ਹ੍ਵੈ ਇਹ ਭਾਤਿ ਉਚਾਰਿਯੋ ॥

अउर गयो गृह स्याम तबै रिखि आनंद ह्वै इह भाति उचारियो ॥

(ਫਿਰ ਨਾਰਦ ਇਕ) ਹੋਰ ਘਰ ਵਿਚ ਗਿਆ, ਤਦ (ਉਥੇ ਵੀ) ਕ੍ਰਿਸ਼ਨ (ਮੌਜੂਦ ਸੀ)।

ਪੇਖਿ ਭਯੋ ਸਭ ਹੂ ਗ੍ਰਿਹ ਸ੍ਯਾਮ ਸੁ ਯੌ ਕਬਿ ਸ੍ਯਾਮਹਿ ਗ੍ਰੰਥ ਸੁਧਾਰਿਯੋ ॥

पेखि भयो सभ हू गृह स्याम सु यौ कबि स्यामहि ग्रंथ सुधारियो ॥

ਰਿਸ਼ੀ ਨੇ ਆਨੰਦਿਤ ਹੋ ਕੇ ਇਸ ਤਰ੍ਹਾ ਕਿਹਾ ਕਿ ਸਾਰਿਆਂ ਘਰਾ ਵਿਚ ਕ੍ਰਿਸ਼ਨ ਹੀ ਵੇਖਿਆ ਹੈ। ਇਸ ਤਰ੍ਹਾ (ਦੀ ਕਥਾ) ਕਵੀ ਸ਼ਿਆਮ ਨੇ ਗ੍ਰੰਥ ਵਿਚ ਵਰਣਿਤ ਕੀਤੀ ਹੈ।

ਕਾਨ੍ਹ ਜੂ ਕੋ ਮਨ ਮੈ ਮੁਨਿ ਈਸ ਸਹੀ ਕਰਿ ਕੈ ਜਗਦੀਸ ਬਿਚਾਰਿਯੋ ॥੨੩੦੩॥

कान्रह जू को मन मै मुनि ईस सही करि कै जगदीस बिचारियो ॥२३०३॥

ਕ੍ਰਿਸ਼ਨ ਜੀ ਨੂੰ ਨਾਰਦ ਰਿਸ਼ੀ ਨੇ (ਆਪਣੇ) ਮਨ ਵਿਚ ਸਹੀ ਰੂਪ ਵਿਚ ਜਗਦੀਸ਼ ਵਿਚਾਰ ਲਿਆ ॥੨੩੦੩॥

ਭਾਤਿ ਕਹੂ ਕਹੂ ਗਾਵਤ ਹੈ ਕਹੂ ਹਾਥਿ ਲੀਏ ਪ੍ਰਭੁ ਬੀਨ ਬਜਾਵੈ ॥

भाति कहू कहू गावत है कहू हाथि लीए प्रभु बीन बजावै ॥

ਸ੍ਰੀ ਕ੍ਰਿਸ਼ਨ ਕਈ ਭਾਤ (ਦੇ ਕੰਮ ਕਰਦੇ ਹਨ) ਕਿਧਰੇ ਗਾਉਂਦੇ ਹਨ, ਕਿਧਰੇ ਹੱਥ ਵਿਚ ਲੈ ਕੇ ਬੀਣਾ ਵਜਾਉਂਦੇ ਹਨ।

ਪੀਵਤ ਹੈ ਸੁ ਕਹੂ ਮਦਰਾ ਅਉ ਕਹੂ ਲਰਕਾਨ ਕੋ ਲਾਡ ਲਡਾਵੈ ॥

पीवत है सु कहू मदरा अउ कहू लरकान को लाड लडावै ॥
ਕਿਧਰੇ ਸ਼ਰਾਬ ਪੀਂਦੇ ਹਨ ਅਤੇ ਕਿਧਰੇ ਲੜਕਿਆਂ ਨੂੰ ਲਾਡ ਨਾਲ ਖਿਡਾਉਂਦੇ ਹਨ।

ਜੁਧੁ ਕਰੈ ਕਹੂ ਮਲਨ ਸੋ ਕਹੂ ਨੰਦਗ ਹਾਥਿ ਲੀਏ ਚਮਕਾਵੈ ॥
जुधु करै कहू मलन सो कहू नंदग हाथि लीए चमकावै ॥
ਕਿਧਰੇ ਪਹਿਲਵਾਨਾ ਨਾਲ ਯੁੱਧ ਕਰਦੇ ਹਨ ਅਤੇ ਕਿਧਰੇ ਨੰਦਗ (ਖੜਗ) ਨੂੰ ਹੱਥ ਵਿਚ ਲੈ ਕੇ ਚਮਕਾਉਂਦੇ ਹਨ।

ਇਉ ਹਰਿ ਕੇਲ ਕਰੈ ਤਿਹ ਠਾ ਜਿਹ ਕਉਤੁਕ ਕੋ ਕੋਊ ਪਾਰ ਨ ਪਾਵੈ ॥੨੩੦੪॥
इउ हरि केल करै तिह ठा जिह कउतुक को कोऊ पार न पावै ॥२३०४॥
ਉਥੇ (ਦੁਆਰਿਕਾ ਵਿਚ) ਸ੍ਰੀ ਕ੍ਰਿਸ਼ਨ ਇਸ ਤਰ੍ਹਾ ਖੇਡ ਰਹੇ ਹਨ, ਜਿਸ ਦਾ ਕੋਈ ਪਾਰ ਨਹੀਂ ਪਾ ਸਕਦਾ ॥੨੩੦੪॥

ਦੋਹਰਾ ॥
दोहरा ॥
ਦੋਹਰਾ:

ਯੌ ਰਿਖਿ ਦੇਖਿ ਚਰਿਤ੍ਰ ਹਰਿ ਚਰਨ ਰਹਿਯੋ ਲਪਟਾਇ ॥
यौ रिखि देखि चरित्र हरि चरन रहियो लपटाइ ॥
ਇਸ ਤਰ੍ਹਾ ਦੇ ਚਰਿਤ੍ਰ ਵੇਖ ਕੇ ਨਾਰਦ ਸ੍ਰੀ ਕ੍ਰਿਸ਼ਨ ਦੇ ਚਰਨਾ ਨਾਲ ਲਿਪਟ ਗਿਆ।

ਚਲਤ ਭਯੋ ਸਭ ਜਗਤ ਕੋ ਕਉਤਕ ਦੇਖੋ ਜਾਇ ॥੨੩੦੫॥
चलत भयो सभ जगत को कउतक देखो जाइ ॥२३०५॥
ਅਤੇ ਫਿਰ ਸਾਰੇ ਜਗਤ ਦੇ ਕੌਤਕ ਵੇਖਣ ਲਈ ਚਲ ਪਿਆ ॥੨੩੦੫॥

ਅਥ ਜਰਾਸੰਧਿ ਬਧ ਕਥਨੰ ॥
अथ जरासंधि बध कथनं ॥
ਹੁਣ ਜਰਾਸੰਧ ਦੇ ਬਧ ਦਾ ਕਥਨ

ਸਵੈਯਾ ॥
सवैया ॥

ਸਵੈਯਾ:

ਬ੍ਰਹਮ ਮਹੂਰਤ ਸ੍ਯਾਮ ਉਠੈ ਉਠਿ ਨ੍ਹਾਇ ਹ੍ਰਿਦੈ ਹਰਿ ਧਿਆਨ ਧਰੈ ॥

ब्रहम महूरत स्याम उठै उठि न्रहाइ ह्रदै हरि धिआन धरै ॥

ਪ੍ਰਭਾਤ ਵੇਲੇ ਸ੍ਰੀ ਕ੍ਰਿਸ਼ਨ ਉਠਦੇ ਹਨ, ਉਠ ਕੇ ਇਸ਼ਨਾਨ ਕਰਦੇ ਹਨ ਅਤੇ ਹਿਰਦੇ ਵਿਚ ਹਰਿ ਦਾ ਧਿਆਨ ਧਰਦੇ ਹਨ।

ਫਿਰਿ ਸੰਧਯਹਿ ਕੈ ਰਵਿ ਹੋਤ ਉਦੈ ਸੁ ਜਲਾਜੁਲਿ ਦੈ ਅਰੁ ਮੰਤ੍ਰ ਰਰੈ ॥

फिरि संधयहि कै रवि होत उदै सु जलाजुलि दै अरु मंत्र ररै ॥

ਫਿਰ ਸੂਰਜ ਦੇ ਉਦੈ ਹੋਣ ਨਾਲ ਸੰਧਿਆ ਕਰਦੇ ਹਨ ਅਤੇ ਜਲਾਜਲੀ ਦੇ ਕੇ ਮੰਤਰ ਪੜ੍ਹਦੇ ਹਨ।

ਫਿਰਿ ਪਾਠ ਕਰੈ ਸਤਸੈਇ ਸਲੋਕ ਕੋ ਸ੍ਯਾਮ ਨਿਤਾਪ੍ਰਤਿ ਪੈ ਨ ਟਰੈ ॥

फिरि पाठ करै सतसैइ सलोक को स्याम निताप्रति पै न टरै ॥

ਫਿਰ ਸਤ ਸੌ ਸ਼ਲੋਕਾ (ਵਾਲੀ 'ਦੁਰਗਾ ਸਪਤਸ਼ਤੀ') ਦਾ ਪਾਠ ਕਰਦੇ ਹਨ ਅਤੇ ਇਸ ਨਿੱਤ ਨੇਮ ਤੋਂ ਕਦੇ ਖੁੰਝਦੇ ਨਹੀਂ ਹਨ।

ਤਬ ਕਰਮ ਨ ਕਉਨ ਕਰੈ ਜਗ ਮੈ ਜਬ ਆਪਨ ਸ੍ਯਾਮ ਜੂ ਕਰਮ ਕਰੈ ॥੨੩੦੬॥

तब करम न कउन करै जग मै जब आपन स्याम जू करम करै ॥२३०६॥

ਤਦ (ਫਿਰ) ਕੌਣ ਇਹ ਕਰਮ ਜਗਤ ਵਿਚ ਨਹੀਂ ਕਰੇਗਾ, ਜਦ ਕ੍ਰਿਸ਼ਨ ਜੀ ਨੇ ਆਪ (ਇਹ) ਕਰਮ ਕੀਤੇ ਹਨ ॥੨੩੦੬॥

ਨ੍ਹਾਇ ਕੈ ਸ੍ਯਾਮ ਜੂ ਲਾਇ ਸੁਗੰਧ ਭਲੇ ਪਟ ਧਾਰ ਕੈ ਬਾਹਰ ਆਵੈ ॥

न्रहाइ कै स्याम जू लाइ सुगंध भले पट धार कै बाहर आवै ॥

ਕ੍ਰਿਸ਼ਨ ਜੀ ਇਸ਼ਨਾਨ ਕਰ ਕੇ ਅਤੇ ਚੰਗੇ ਕਪੜੇ ਧਾਰਨ ਕਰ ਕੇ ਅਤੇ (ਫਿਰ) ਕਪੜਿਆਂ ਨੂੰ ਸੁਗੰਧੀ ਲਗਾ ਕੇ ਬਾਹਰ ਆਉਂਦੇ ਹਨ।

ਆਇ ਸਿੰਘਾਸਨ ਊਪਰ ਬੈਠ ਕੈ ਸ੍ਯਾਮ ਭਲੀ ਬਿਧਿ ਨਿਆਉ ਕਰਾਵੈ ॥

आइ सिंघासन ऊपर बैठ कै स्याम भली बिधि निआउ करावै ॥

ਆ ਕੇ ਸ੍ਰੀ ਕ੍ਰਿਸ਼ਨ ਰਾਜ ਸਿੰਘਾਸਨ ਉਤੇ ਬੈਠ ਜਾਦੇ ਹਨ ਅਤੇ ਚੰਗੀ ਤਰ੍ਹਾ ਨਿਆਂ ਕਰਦੇ ਹਨ।

ਅਉ ਸੁਖਦੇਵ ਕੋ ਤਾਤ ਭਲਾ ਸੁ ਕਥਾ ਕਰਿ ਸ੍ਰੀ ਨੰਦ ਲਾਲ ਰਿਝਾਵੈ ॥

अउ सुखदेव को तात भला सु कथा करि स्री नंद लाल रिझावै ॥

ਅਤੇ ਸੁਖਦੇਵ (ਸ਼ੁਕਦੇਵ) ਦੇ ਚੰਗੇ ਪਿਤਾ ਕਥਾ ਕਰ ਕੇ ਸ੍ਰੀ ਕ੍ਰਿਸ਼ਨ ਨੂੰ ਰਿਝਾਉਂਦੇ ਹਨ।

ਤਉ ਲਗਿ ਆਇ ਕਹੀ ਬਤੀਆ ਇਕ ਸੋ ਮੁਖ ਤੇ ਕਬਿ ਭਾਖ ਸੁਨਾਵੈ ॥੨੩੦੭॥

तउ लगि आइ कही बतीआ इक सो मुख ते कबि भाख सुनावै ॥२३०७॥

ਤਦ ਤਕ ਇਕ (ਦੂਤ) ਨੇ ਆ ਕੇ ਗੱਲ ਕਹੀ ਹੈ, ਉਸ ਨੂੰ ਕਵੀ ਮੁਖ ਤੋਂ ਕਹਿ ਕੇ ਸੁਣਾਉਂਦਾ ਹੈ ॥੨੩੦੭॥

ਦੂਤ ਬਾਚ ॥

दूत बाच ॥

ਦੂਤ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਕਾਨ੍ਹ ਜੂ ਜੋ ਤੁਮ ਜੀਤ ਕੈ ਭੂਪਤਿ ਛੋਰਿ ਦਯੋ ਤਿਹ ਓਜ ਜਨਾਯੋ ॥

कान्रह जू जो तुम जीत कै भूपति छोरि दयो तिह ओज जनायो ॥

ਹੇ ਕ੍ਰਿਸ਼ਨ ਜੀ! ਜਿਸ ਰਾਜੇ ਨੂੰ ਤੁਸੀਂ ਜਿਤ ਕੇ ਛਡ ਦਿੱਤਾ ਸੀ, ਉਸ ਨੇ (ਫਿਰ ਆਪਣਾ) ਜ਼ੋਰ ਜਤਾਉਣਾ ਸ਼ੁਰੂ ਕਰ ਦਿੱਤਾ ਹੈ।

ਮੈ ਦਲ ਤੇਈਸ ਛੂਹਨ ਲੈ ਸੰਗਿ ਤੇਈਸ ਬਾਰ ਸੁ ਜੁਧ ਮਚਾਯੋ ॥

मै दल तेईस छूहन लै संगि तेईस बार सु जुध मचायो ॥

(ਕਹਿੰਦਾ ਹੈ) 'ਮੈਂ ਤੇਈ ਅਛੋਹਣੀਆਂ ਸੈਨਾ ਲੈ ਕੇ, ਤੇਈ ਵਾਰ ਯੁੱਧ ਮਚਾਇਆ ਹੈ

ਕਾਨ੍ਹ ਕੋ ਅੰਤਿ ਭਜਾਇ ਰਹਿਯੋ ਮਥਰਾ ਕੇ ਬਿਖੈ ਰਹਨੇ ਹੂ ਨ ਪਾਯੋ ॥

कान्रह को अंति भजाइ रहियो मथरा के बिखै रहने हू न पायो ॥

ਅਤੇ ਅੰਤ ਵਿਚ ਕ੍ਰਿਸ਼ਨ ਨੂੰ ਭਜਾ ਕੇ ਰਿਹਾ ਹਾ। ਉਹ ਮਥੁਰਾ ਵਿਚ ਰਹਿ ਹੀ ਨਹੀਂ ਸਕਿਆ ਹੈ।

ਬੇਚ ਕੈ ਖਾਈ ਹੈ ਲਾਜ ਮਨੋ ਤਿਨਿ ਯੌ ਜੜ ਆਪਨ ਕੋ ਗਰਬਾਯੋ ॥੨੩੦੮॥

बेच कै खाई है लाज मनो तिनि यौ जड़ आपन को गरबायो ॥२३०८॥

ਉਸ ਨੇ ਮਾਨੋ ਸ਼ਰਮ ਵੇਚ ਕੇ ਖਾ ਲਈ ਹੋਵੇ, ਇਸ ਤਰ੍ਹਾ (ਉਹ) ਮੂਰਖ (ਹੁਣ ਫਿਰ) ਘਮੰਡ ਕਰ ਰਿਹਾ ਹੈ ॥੨੩੦੮॥

ਅਥ ਕਾਨ੍ਹ ਜੂ ਦਿਲੀ ਆਵਨ ਰਾਜਸੂਇ ਜਗ ਕਰਨ ਕਥਨੰ ॥

अथ कान्रह जू दिली आवन राजसूइ जग करन कथनं ॥

ਹੁਣ ਕ੍ਰਿਸ਼ਨ ਦੇ ਦਿੱਲੀ ਆਉਣ ਅਤੇ ਰਾਜਸੂ ਯੱਗ ਕਰਨ ਦਾ ਕਥਨ

ਦੋਹਰਾ ॥

दोहरा ॥

ਦੋਹਰਾ:

ਤਬ ਲਉ ਨਾਰਦ ਕ੍ਰਿਸਨ ਕੀ ਸਭਾ ਪਹੁਚਿਓ ਆਇ ॥

तब लउ नारद क्रिसन की सभा पहुचिओ आइ ॥

ਤਦ ਤਕ ਨਾਰਦ ਸ੍ਰੀ ਕ੍ਰਿਸ਼ਨ ਦੀ ਸਭਾ ਵਿਚ ਆ ਪਹੁੰਚਿਆ।

ਦਿਲੀ ਕੌ ਬ੍ਰਿਜਨਾਥ ਕੋ ਲੈ ਚਲਿਓ ਸੰਗਿ ਲਵਾਇ ॥੨੩੦੯॥

दिली कौ ब्रिजनाथ को लै चलिओ संगि लवाइ ॥२३०९॥

ਉਹ ਸ੍ਰੀ ਕ੍ਰਿਸ਼ਨ ਨੂੰ ਆਪਣੇ ਨਾਲ ਦਿੱਲੀ ਲੈ ਚਲਿਆ ॥੨੩੦੯॥

ਸਵੈਯਾ ॥

सवैया ॥

ਸਵੈਯਾ:

ਸ੍ਰੀ ਬ੍ਰਿਜਨਾਥ ਕਹੀ ਸਭ ਸੋ ਹਮ ਦਿਲੀ ਚਲੈ ਕਿਧੋ ਤਾਹੀ ਕੋ ਮਾਰੈ ॥

स्री ब्रिजनाथ कही सभ सो हम दिली चलै किधौ ताही को मारै ॥

ਸ੍ਰੀ ਕ੍ਰਿਸ਼ਨ ਨੇ ਸਭ ਨੂੰ (ਇਹ ਗੱਲ) ਕਹੀ, ਅਸੀਂ ਦਿੱਲੀ ਚਲੇ ਹਾ, ਸ਼ਾਇਦ ਉਸੇ ਨੂੰ ਮਾਰਨ ਲਈ।

ਜੋ ਮਤਿਵਾਰਨ ਕੇ ਮਨ ਭੀਤਰ ਆਵਤ ਹੈ ਸੋਊ ਬਾਤ ਬਿਚਾਰੈ ॥

जो मतिवारन के मन भीतर आवत है सोऊ बात बिचारै ॥

ਜੋ ਗੱਲ ਬੁੱਧੀਮਾਨਾ ਦੇ ਮਨ ਵਿਚ ਆਉਂਦੀ ਹੈ, ਉਸ ਨੂੰ ਵਿਚਾਰਨਾ ਚਾਹੀਦਾ ਹੈ।

ਊਧਵ ਐਸੇ ਕਹਿਯੋ ਪ੍ਰਭ ਜੂ ਪ੍ਰਿਥਮੈ ਫੁਨਿ ਦਿਲੀ ਹੀ ਓਰ ਸਿਧਾਰੈ ॥

ऊधव ऐसे कहियो प्रभ जू प्रिथमै फुनि दिली ही ओर सिधारै ॥

ਊਧਵ ਨੇ ਇਸ ਤਰ੍ਹਾ ਕਿਹਾ, ਹੇ ਕ੍ਰਿਸ਼ਨ ਜੀ! ਫਿਰ ਪਹਿਲਾ ਦਿੱਲੀ ਵਲ ਹੀ ਜਾਣਾ ਚਾਹੀਦਾ ਹੈ।

ਪਾਰਥ ਭੀਮ ਕੋ ਲੈ ਸੰਗ ਆਪਨੇ ਤਉ ਤਿਹ ਸਤ੍ਰੁ ਕੌ ਜਾਇ ਸੰਘਾਰੈ ॥੨੩੧੦॥

पारथ भीम को लै संग आपने तउ तिह सत्रु कौ जाइ संघारै ॥२३१०॥

ਅਰਜਨ ਅਤੇ ਭੀਮ ਨੂੰ ਆਪਣੇ ਨਾਲ ਲੈ ਕੇ ਫਿਰ ਉਸ ਵੈਰੀ ਨੂੰ ਮਾਰ ਦੇਣਾ ਚਾਹੀਦਾ ਹੈ ॥੨੩੧੦॥

ਊਧਵ ਜੋ ਸੁਭ ਸਤ੍ਰੁ ਕਉ ਮਾਰਿ ਕਹਿਓ ਸੁ ਸਭੈ ਹਰਿ ਮਾਨ ਲੀਓ ॥

ऊधव जो सुभ सत्रु कउ मारि कहिओ सु सभै हरि मान लीओ ॥

ਊਧਵ ਨੇ ਵੈਰੀ ਨੂੰ ਮਾਰਨ ਦੀ ਜੋ ਸ਼ੁਭ (ਵਿਧੀ) ਕਹੀ, ਉਹ ਸਾਰੀ ਸ੍ਰੀ ਕ੍ਰਿਸ਼ਨ ਨੇ ਮੰਨ ਲਈ।

ਰਥਪਤਿ ਭਲੇ ਗਜ ਬਾਜਨ ਕੇ ਬ੍ਰਿਜ ਨਾਇਕ ਸੈਨ ਭਲੇ ਰਚੀਓ ॥

रथपति भले गज बाजन के बृज नाइक सैन भले रचीओ ॥

ਚੰਗੇ ਰਥੀਆਂ, ਘੋੜ-ਸਵਾਰਾ ਅਤੇ ਹਾਥੀਆਂ ਦੇ ਸਵਾਰਾ ਦੀ ਸ੍ਰੀ ਕ੍ਰਿਸ਼ਨ ਨੇ ਬਹੁਤ ਵੱਡੀ ਸੈਨਾ ਤਿਆਰ ਕਰ ਲਈ।

ਮਿਲਿ ਟਾਕ ਅਫੀਮਨ ਭਾਗ ਚੜਾਇ ਸੁ ਅਉ ਮਦਰਾ ਸੁਖ ਮਾਨ ਪੀਓ ॥

मिलि टाक अफीमन भाग चड़ाइ सु अउ मदरा सुख मान पीओ ॥

(ਸਾਰਿਆਂ ਨੇ) ਮਿਲ ਕੇ ਅਫ਼ੀਮ ਨੂੰ ਟੁਕ ਕੇ ਅਤੇ ਭੰਗ ਚੜ੍ਹਾ ਕੇ ਅਤੇ ਸ਼ਰਾਬ ਪੀ ਕੇ ਸੁਖ ਮਾਣਿਆ।

ਸੁਧਿ ਕੈਬੇ ਕਉ ਨਾਰਦ ਭੇਜਿ ਦਯੋ ਕਹਿਯੋ ਊਧਵ ਸੋ ਮਿਲਿ ਕਾਜ ਕੀਓ ॥੨੩੧੧॥

सुधि कैबे कउ नारद भेजि दयो कहियो ऊधव सो मिलि काज कीओ ॥२३११॥

ਖ਼ਬਰ ਦੇਣ ਲਈ ਨਾਰਦ ਨੂੰ ਭੇਜ ਦਿੱਤਾ ਅਤੇ ਕਿਹਾ ਕਿ ਊਧਵ ਨਾਲ ਮਿਲ ਕੇ ਕਾਰਜ ਕਰਨਾ ॥੨੩੧੧॥

ਚੌਪਈ ॥

चौपई ॥

ਚੌਪਈ:

ਦਿਲੀ ਸਜਿ ਸਭ ਹੀ ਦਲ ਆਏ ॥

दिली सजि सभ ही दल आए ॥

ਸਾਰੇ ਦਲ ਤਿਆਰ ਹੋ ਕੇ ਦਿੱਲੀ ਆ ਗਏ।

ਕੁੰਤੀ ਸੁਤ ਪਾਇਨ ਲਪਟਾਏ ॥

कुँती सुत पाइन लपटाए ॥

ਕੁੰਤੀ ਦੇ ਪੁੱਤਰ (ਸ੍ਰੀ ਕ੍ਰਿਸ਼ਨ ਦੇ) ਪੈਰਾ ਨਾਲ ਲਿਪਟ ਗਏ।

ਜਦੁਪਤਿ ਕੀ ਅਤਿ ਸੇਵਾ ਕਰੀ ॥

जदुपति की अति सेवा करी ॥

ਸ੍ਰੀ ਕ੍ਰਿਸ਼ਨ ਦੀ (ਉਨ੍ਹਾ ਨੇ) ਬਹੁਤ ਸੇਵਾ ਕੀਤੀ

ਸਭ ਮਨ ਕੀ ਚਿੰਤਾ ਪਰਹਰੀ ॥੨੩੧੨॥

सभ मन की चिंता परहरी ॥२३१२॥

ਅਤੇ ਮਨ ਦੀ ਸਾਰੀ ਚਿੰਤਾ ਦੂਰ ਕਰ ਦਿੱਤੀ ॥੨੩੧੨॥

ਸੋਰਠਾ ॥

सोरठा ॥

ਸੋਰਠਾ:

ਕਹੀ ਜੁਧਿਸਟਰ ਬਾਤ ਇਕ ਪ੍ਰਭੁ ਹਉ ਬਿਨਤੀ ਕਰਤ ॥

कही जुधिसटर बात इक प्रभु हउ बिनती करत ॥

ਯੁਧਿਸ਼ਠਰ ਨੇ ਇਕ ਗੱਲ ਕਹੀ, ਹੇ ਪ੍ਰਭੂ! ਮੈਂ ਇਕ ਬੇਨਤੀ ਕਰਦਾ ਹਾ।

ਜਉ ਪ੍ਰਭੁ ਸ੍ਰਵਨ ਸੁਹਾਤ ਰਾਜਸੂਅ ਤਬ ਮੈ ਕਰੋ ॥੨੩੧੩॥

जउ प्रभु स्रवन सुहात राजसूअ तब मै करो ॥२३१३॥

ਜੇ (ਉਹ) ਪ੍ਰਭੂ ਨੂੰ ਚੰਗੀ ਲਗੇ ਤਾ ਮੈਂ ਰਾਜਸੂ ਯੱਗ ਕਰਾ ॥੨੩੧੩॥

ਚੌਪਈ ॥

चौपई ॥

ਚੌਪਈ:

ਤਬ ਜਦੁਪਤਿ ਇਹ ਭਾਤਿ ਸੁਨਾਯੋ ॥

तब जदुपति इह भाति सुनायो ॥

ਤਦ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾ ਕਿਹਾ

ਮੈ ਇਹ ਕਾਰਜ ਹੀ ਕਉ ਆਯੋ ॥

मै इह कारज ही कउ आयो ॥

ਕਿ ਮੈਂ ਇਸ ਕੰਮ ਲਈ ਹੀ ਆਇਆ ਹਾ।

ਪਹਲੇ ਜਰਾਸੰਧਿ ਕਉ ਮਾਰੈ ॥

पहले जरासंधि कउ मारै ॥

(ਪਰ) ਪਹਿਲਾ ਜਰਾਸੰਧ ਨੂੰ ਮਾਰ ਲਈਏ,

ਨਾਮ ਜਗਯ ਕੋ ਬਹੁਰ ਉਚਾਰੈ ॥੨੩੧੪॥

नाम जग्य को बहुर उचारै ॥२३१४॥

ਫਿਰ ਯੱਗ ਦਾ ਨਾ ਲੈਣਾ ਬਣਦਾ ਹੈ ॥੨੩੧੪॥

ਸਵੈਯਾ ॥

सवैया ॥

ਸਵੈਯਾ:

ਭੀਮ ਪਠਿਓ ਤਬ ਪੂਰਬ ਕੋ ਅਰੁ ਦਛਨ ਕੋ ਸਹਦੇਵ ਪਠਾਯੋ ॥

भीम पठिओ तब पूरब को अरु दछन को सहदेव पठायो ॥

ਭੀਮ ਨੂੰ ਉਸ ਵੇਲੇ ਪੂਰਬ ਵਲ ਭੇਜਿਆ ਅਤੇ ਦੱਖਣ ਵਲ ਸਹਿਦੇਵ ਨੂੰ ਭੇਜਿਆ। ਪੱਛਮ ਵਲ ਨੁਕਲ ਨੂੰ ਭੇਜਿਆ।

ਪਛਮਿ ਭੇਜਤ ਭੇ ਨੁਕਲ ਕਹਿ ਬਿਉਤ ਇਹੈ ਨ੍ਰਿਪ ਜਗਯ ਬਨਾਯੋ ॥

पछमि भेजत भे नुकल कहि बिउत इहै नृप जग्य बनायो ॥

ਇਸ ਤਰ੍ਹਾ ਦੀ ਰਾਜੇ (ਯੁਧਿਸ਼ਠਰ ਨੇ) ਯੱਗ ਦੀ ਵਿਉਂਤ ਬਣਾਈ।

ਪਾਰਥ ਗਯੋ ਤਬ ਉਤਰ ਕਉ ਨ ਬਚਿਯੋ ਜਿਹ ਯਾ ਸੰਗ ਜੁਧ ਮਚਾਯੋ ॥

पारथ गयो तब उतर कउ न बचियो जिह या संग जुध मचायो ॥

ਤਦ ਅਰਜਨ ਉੱਤਰ ਵਲ ਗਿਆ ਜਿਸ ਨਾਲ ਯੁੱਧ ਕਰ ਕੇ (ਫਿਰ ਕੋਈ ਵੀ) ਨਾ ਬਚਿਆ।

ਜੋਰਿ ਘਨੋ ਧਨੁ ਸਯਾਮ ਭਨੈ ਸੁ ਦਿਲੀਪਤਿ ਪੈ ਚਲਿ ਅਰਜੁਨ ਆਯੋ ॥੨੩੧੫॥

जोरि घनो धनु स्याम भनै सु दिलीपति पै चलि अरजुन आयो ॥२३१५॥

(ਕਵੀ) ਸ਼ਿਆਮ ਕਹਿੰਦੇ ਹਨ, ਬਹੁਤ ਸਾਰੀ ਸੈਨਾ ਇਕੱਠੀ ਕਰ ਕੇ ਅਤੇ ਧਨੁਸ਼ ਲੈ ਕੇ ਅਰਜਨ ਦਿੱਲੀ ਦੇ ਸੁਆਮੀ ਪਾਸ ਆਇਆ ॥੨੩੧੫॥

ਪੂਰਬ ਜੀਤ ਕੈ ਭੀਮ ਫਿਰਿਯੋ ਅਰੁ ਉਤਰ ਜੀਤ ਕੈ ਪਾਰਥ ਆਯੋ ॥

पूरब जीत कै भीम फिरियो अरु उतर जीत कै पारथ आयो ॥

ਪੂਰਬ (ਦਿਸ਼ਾ) ਨੂੰ ਜਿਤ ਕੇ ਭੀਮ ਸੈਨ ਪਰਤ ਆਇਆ ਅਤੇ ਉੱਤਰ (ਦਿਸ਼ਾ) ਨੂੰ ਜਿਤ ਕੇ ਅਰਜਨ ਆ ਗਿਆ।

ਦਛਨ ਜੀਤਿ ਫਿਰਿਓ ਸਹਦੇਵ ਘਨੋ ਚਿਤ ਮੈ ਤਿਨਿ ਓਜ ਜਨਾਯੋ ॥

दछन जीति फिरिओ सहदेव घनो चित मै तिनि ओज जनायो ॥

ਦੱਖਣ (ਦਿਸ਼ਾ) ਨੂੰ ਜਿਤ ਕੇ ਸਹਿਦੇਵ ਮੁੜ ਆਇਆ ਅਤੇ ਉਸ ਨੇ ਮਨ ਵਿਚ ਬਹੁਤ ਬਹਾਦਰੀ ਨੂੰ ਜਤਾਇਆ।

ਪਛਮ ਜੀਤਿ ਲੀਯੋ ਨੁਕਲੇ ਨ੍ਰਿਪ ਕੇ ਤਿਨਿ ਪਾਇਨ ਪੈ ਸਿਰੁ ਨਿਆਯੋ ॥

पछम जीति लीयो नुकले नृप के तिनि पाइन पै सिरु निआयो ॥

ਪੱਛਮ (ਦਿਸ਼ਾ) ਨੂੰ ਜਿਤ ਕੇ ਨੁਕਲ ਨੇ ਰਾਜੇ (ਯੁਧਿਸ਼ਠਰ) ਦੇ ਪੈਰਾ ਉਤੇ ਸਿਰ ਨਿਵਾਇਆ।

ਐਸ ਕਹਿਯੋ ਸਭ ਜੀਤ ਲਏ ਹਮ ਸੰਧਿ ਜਰਾ ਨਹੀ ਜੀਤਨ ਪਾਯੋ ॥੨੩੧੬॥

ऐस कहियो सभ जीत लए हम संधि जरा नही जीतन पायो ॥२३१६॥

(ਸਾਰਿਆਂ ਨੇ) ਇਸ ਤਰ੍ਹਾ ਕਿਹਾ ਕਿ ਅਸੀਂ ਸਭ ਨੂੰ ਜਿਤ ਲਿਆ ਹੈ, ਪਰ ਜਰਾਸੰਧ ਨੂੰ ਜਿਤ ਨਹੀਂ ਸਕੇ ॥੨੩੧੬॥

ਸੋਰਠਾ ॥

सोरठा ॥

ਸੋਰਠਾ:

ਕਹੀ ਕ੍ਰਿਸਨ ਦਿਜ ਭੇਖ ਧਰਿ ਤਾ ਸੋ ਹਮ ਰਨ ਚਹੈ ॥

कही क्रिसन दिज भेख धरि ता सो हम रन चहै ॥
ਸ੍ਰੀ ਕ੍ਰਿਸ਼ਨ ਨੇ ਕਿਹਾ ਕਿ ਅਸੀਂ ਬ੍ਰਾਹਮਣ ਦਾ ਭੇਖ ਧਾਰ ਕੇ ਉਸ ਪਾਸ ਯੁੱਧ ਕਰਨ ਦੀ ਇੱਛਾ ਪ੍ਰਗਟ ਕਰੀਏ।

ਭਿਰਿ ਹਮ ਸਿਉ ਹੁਇ ਏਕ ਸੁਭਟ ਸੈਨ ਸਭ ਛੋਰ ਕੈ ॥੨੩੧੭॥
भिरि हम सिउ हुइ एक सुभट सैन सभ छोर कै ॥२३१७॥
(ਅਤੇ ਕਹੀਏ ਕਿ) ਸਾਰਿਆਂ ਸੂਰਮਿਆਂ ਅਤੇ ਸੈਨਾ ਨੂੰ ਛਡ ਕੇ ਸਾਡੇ ਨਾਲ ਇਕਲਾ ਹੋ ਕੇ ਲੜੇ ॥੨੩੧੭॥

ਸਵੈਯਾ ॥
सवैया ॥
ਸਵੈਯਾ:

ਭੇਖ ਧਰੋ ਤੁਮ ਬਿਪਨ ਕੋ ਸੰਗ ਪਾਰਥ ਭੀਮ ਕੇ ਸ੍ਯਾਮ ਕਹਿਓ ॥
भेख धरो तुम बिपन को संग पारथ भीम के स्याम कहिओ ॥
ਸ੍ਰੀ ਕ੍ਰਿਸ਼ਨ ਨੇ ਅਰਜਨ ਅਤੇ ਭੀਮ ਨੂੰ ਕਿਹਾ ਕਿ ਤੁਸੀਂ ਬ੍ਰਾਹਮਣ ਦਾ ਭੇਖ ਧਾਰਨ ਕਰ ਲਵੋ।

ਹਮਹੂ ਤੁਮਰੇ ਸੰਗ ਬਿਪ ਕੇ ਭੇਖਹਿ ਧਾਰਤ ਹੈ ਨਹਿ ਜਾਤ ਰਹਿਓ ॥
हमहू तुमरे संग बिप के भेखहि धारत है नहि जात रहिओ ॥
ਮੈਂ ਵੀ ਤੁਹਾਡੇ ਨਾਲ ਬ੍ਰਾਹਮਣ ਦਾ ਭੇਖ ਧਾਰਦਾ ਹਾ। (ਕਿਉਂਕਿ ਮੇਰੇ ਕੋਲੋਂ ਪਿਛੇ) ਰਿਹਾ ਨਹੀਂ ਜਾਦਾ।

ਚਿਤ ਚਾਹਤ ਹੈ ਚਹਿ ਹੈ ਤਿਹ ਤੇ ਫੁਨਿ ਏਕਲੇ ਕੈ ਕਰਿ ਖਗ ਗਹਿਓ ॥
चित चाहत है चहि है तिह ते फुनि एकले कै करि खग गहिओ ॥
ਚਿਤ ਕਰਦਾ ਹੈ ਕਿ ਉਸ ਨੂੰ ਇਕਲਿਆਂ ਕਰ ਕੇ ਯੁੱਧ ਦੀ ਚਾਹ ਕਰੀਏ ਅਤੇ ਹੱਥ ਵਿਚ ਖੜਗ ਧਾਰਨ ਕਰ ਲਈਏ।

ਕਹਿਓ ਫਿਰਿ ਆਪਨ ਬਿਪ ਕੋ ਰੂਪ ਧਰਿਓ ਨਹੀ ਕਾਹੂ ਤੇ ਜਾਤ ਲਹਿਓ ॥੨੩੧੮॥
कहिओ फिरि आपन बिप को रूप धरिओ नही काहू ते जात लहिओ ॥२३१८॥
(ਇਸ ਤਰ੍ਹਾ) ਕਿਹਾ ਅਤੇ ਫਿਰ ਆਪ ਬ੍ਰਾਹਮਣ ਦਾ ਰੂਪ ਧਾਰਨ ਕਰ ਲਿਆ ਜੋ ਕਿਸੇ ਕੋਲੋਂ ਪਛਾਣਿਆ ਨਹੀਂ ਸੀ ਜਾਦਾ ॥੨੩੧੮॥

ਬਾਮਨ ਭੇਖ ਜਬੈ ਧਰਿ ਕੈ ਨ੍ਰਿਪ ਸੰਧਿ ਜਰਾ ਕੇ ਗਏ ਨ੍ਰਿਪ ਜਾਨੀ ॥
बामन भेख जबै धरि कै नृप संधि जरा के गए नृप जानी ॥

ਜਦ ਬ੍ਰਾਹਮਣ ਦਾ ਭੇਖ ਧਾਰ ਕੇ ਰਾਜਾ ਜਰਾਸੰਧ ਕੋਲ ਗਏ (ਤਾ) ਰਾਜੇ ਨੇ ਪਛਾਣ ਲਿਆ।

ਨੈਨ ਨਿਹਾਰ ਵਡੇ ਭੁਜ ਦੰਡ ਸੁ ਛਤ੍ਰਿਨ ਕੀ ਸਭ ਰੀਤਿ ਪਛਾਨੀ ॥

नैन निहार वडे भुज दंड सु छतृन की सभ रीति पछानी ॥

(ਰਾਜੇ ਨੇ) ਉਨ੍ਹਾ ਦੀਆਂ ਵੱਡੀਆਂ ਵੱਡੀਆਂ ਭੁਜਾਵਾ ਨੂੰ ਅੱਖਾ ਨਾਲ ਵੇਖ ਕੇ, (ਉਨ੍ਹਾ ਦੇ) ਛਤ੍ਰੀਆਂ ਵਾਲੇ ਸਾਰੇ ਤੌਰ ਤਰੀਕੇ ਪਛਾਣ ਲਏ।

ਤੇਈਸ ਬਾਰ ਭਿਰਿਯੋ ਹਮ ਸੋ ਸੋਊ ਹੈ ਜਿਹ ਦੁਆਰਵਤੀ ਰਜਧਾਨੀ ॥

तेईस बार भिरियो हम सो सोऊ है जिह दुआरवती रजधानी ॥

ਇਹ ਤੇਈ ਵਾਰ ਸਾਡੇ ਨਾਲ ਲੜਿਆ ਹੈ, ਇਹ ਓਹੀ ਹੈ ਜਿਸ ਦੀ ਰਾਜਧਾਨੀ ਦੁਆਰਿਕਾ ਹੈ।

ਭੇਦ ਲਹਿਯੋ ਸਭ ਹੀ ਛਲਿ ਕੈ ਇਹ ਆਯੋ ਹੈ ਗੋਕੁਲ ਨਾਥ ਗੁਮਾਨੀ ॥੨੩੧੯॥

भेद लहियो सभ ही छलि कै इह आयो है गोकुल नाथ गुमानी ॥२३१९॥

(ਰਾਜੇ ਨੇ) ਸਾਰਾ ਭੇਦ ਜਾਣ ਲਿਆ ਕਿ ਇਹ ਗੁਮਾਨੀ ਗੋਕੁਲ ਨਾਥ ਹੀ ਛਲ ਪੂਰਵਕ ਆਇਆ ਹੈ ॥੨੩੧੯॥

ਸ੍ਯਾਮ ਜੂ ਆਪਨ ਹੀ ਉਠ ਕੈ ਇਹ ਭੂਪਤਿ ਕੋ ਇਹ ਭਾਤਿ ਸੁਨਾਯੋ ॥

स्याम जू आपन ही उठ कै इह भूपति को इह भाति सुनायो ॥

ਸ੍ਰੀ ਕ੍ਰਿਸ਼ਨ ਨੇ ਆਪ ਹੀ ਉਠ ਕੇ ਉਸ ਰਾਜੇ ਨੂੰ ਇਸ ਤਰ੍ਹਾ (ਕਹਿ ਕੇ) ਸੁਣਾਇਆ।

ਤੇਈਸ ਬੇਰ ਭਜਿਯੋ ਹਰਿ ਸਿਉ ਹਰਿ ਕੌ ਤ੍ਵੈ ਏਕ ਹੀ ਬਾਰ ਭਜਾਯੋ ॥

तेईस बेर भजियो हरि सिउ हरि कौ त्वै एक ही बार भजायो ॥

ਤੂੰ ਕ੍ਰਿਸ਼ਨ ਕੋਲੋਂ ਤੇਈ ਵਾਰ ਭਜਿਆ ਹੈਂ ਅਤੇ ਤੂੰ ਇਕ ਹੀ ਵਾਰ (ਕ੍ਰਿਸ਼ਨ ਨੂੰ) ਭਜਾਇਆ ਹੈ।

ਏਤੇ ਪੈ ਬੀਰ ਕਹਾਵਤ ਹੈ ਸੁ ਇਹੈ ਹਮਰੇ ਚਿਤ ਪੈ ਅਬ ਆਯੋ ॥

एते पै बीर कहावत है सु इहै हमरे चित पै अब आयो ॥

ਇਤਨਾ ਕੁਝ ਹੋਣ ਤੇ ਵੀ (ਤੂੰ) ਸੂਰਮਾ ਅਖਵਾਉਂਦਾ ਹੈਂ। ਮੇਰੇ ਚਿਤ ਵਿਚ ਹੁਣ ਇਹ (ਵਿਚਾਰ) ਆਇਆ ਹੈ

ਬਾਮਨ ਹੁਇ ਤੁਹਿ ਸੇ ਸੰਗ ਛਤ੍ਰੀ ਕੇ ਚਾਹਤ ਹੈ ਕਰ ਜੁਧੁ ਮਚਾਯੋ ॥੨੩੨੦॥

बामन हुइ तुहि से संग छत्री के चाहत है कर जुधु मचायो ॥२३२०॥

ਕਿ ਬ੍ਰਾਹਮਣ ਹੋ ਕੇ (ਅਸੀਂ) ਤੇਰੇ (ਵਰਗੇ) ਛਤ੍ਰੀ ਨਾਲ ਯੁੱਧ ਮਚਾਉਣਾ ਚਾਹੁੰਦੇ ਹਾ ॥੨੩੨੦॥

ਬਲਿ ਮਾਪਿ ਕੈ ਦੇਹ ਦਈ ਹਰਿ ਕਉ ਸਭ ਹੋਰ ਰਹੇ ਨ ਬਿਚਾਰ ਕੀਯੋ ॥

बलि मापि कै देह दई हरि कउ सभ होर रहे न बिचार कीयो ॥

ਬਲਿ (ਰਾਜੇ) ਨੇ (ਆਪਣਾ) ਸ਼ਰੀਰ ਮਾਪ ਕੇ ਵਿਸ਼ਣੂ ਨੂੰ ਦੇ ਦਿੱਤਾ ਸੀ, ਸਭ ਹੋੜਦੇ ਰਹੇ, (ਪਰ ਉਸ ਨੇ ਕੋਈ) ਵਿਚਾਰ ਨਾ ਕੀਤਾ।

ਕਹਿਯੋ ਕਾ ਤਨੁ ਹੈ ਭਗਵਾਨ ਸੋ ਭਿਛੁਕ ਮਾਗਤ ਦੇਹ ਬੀਯੋ ਨ ਬੀਯੋ ॥

कहियो का तनु है भगवान सो भिछुक मागत देह बीयो न बीयो ॥

(ਉਸ ਨੇ) ਕਿਹਾ ਸੀ ਕਿ ਸ਼ਰੀਰ ਕੀ (ਚੀਜ਼) ਹੈ (ਕਿਉਂਕਿ) ਜੇ ਭਗਵਾਨ ਜਿਹਾ ਮੰਗਤਾ ਮੰਗਦਾ ਹੈ (ਤਾਂ) ਦੇਹ ਤੋਂ ਬਿਨਾ ਹੋਰ (ਕੁਝ ਵੀ ਦੇਣ ਯੋਗ) ਨਹੀਂ।

ਸੁਨਿ ਰਾਮ ਜੂ ਰਾਵਨ ਮਾਰ ਕੈ ਰਾਜੁ ਭਿਭੀਛਨ ਦੇਹਿ ਤਿਹ ਤੇ ਨ ਲੀਯੋ ॥

सुनि राम जू रावन मार कै राजु भिभीछन देहि तिह ते न लीयो ॥

ਸੁਣ, ਰਾਮ ਜੀ ਨੇ ਰਾਵਣ ਨੂੰ ਮਾਰ ਕੇ ਰਾਜ ਵਿਭੀਸ਼ਣ ਨੂੰ ਦੇ ਦਿੱਤਾ ਅਤੇ ਉਸ ਤੋਂ (ਵਾਪਸ) ਨਾ ਲਿਆ।

ਹਮ ਰੇ ਅਬ ਮਾਗਤ ਹੈ ਨ੍ਰਿਪ ਕਿਉ ਚੁਪ ਠਾਨਿ ਰਹਿਓ ਸੁਕਚਾਤ ਹੀਯੋ ॥੨੩੨੧॥

हम रे अब मागत है नृप किउ चुप ठानि रहिओ सुकचात हीयो ॥२३२१॥

ਅਸੀਂ ਹੁਣ ਮੰਗਦੇ ਹਾਂ, ਹੇ ਰਾਜਨ! ਹਿਰਦੇ ਵਿਚ ਸੰਕੋਚ ਕਰਦੇ ਹੋਇਆਂ ਹੁਣ ਚੁਪ ਕਿਉਂ ਸਾਧ ਲਈ ਹੈ ॥੨੩੨੧॥

ਦੇਖਿ ਦਯੋ ਬ੍ਰਹਮਾ ਸੁਤ ਸੂਰਜ ਚਿਤ ਬਿਖੈ ਨਹੀ ਤ੍ਰਾਸ ਕੀਯੋ ਹੈ ॥

देखि दयो ब्रहमा सुत सूरज चित बिखै नही त्रास कीयो है ॥

ਵੇਖੋ ਬ੍ਰਹਮਾ ਨੇ ਸੂਰਜ ਨੂੰ ਪੁੱਤਰ ਦਿੱਤਾ ਸੀ (ਪਰ ਉਸ ਨੇ) ਚਿਤ ਵਿਚ ਡਰ ਨਹੀਂ ਲਿਆਂਦਾ ਸੀ।

ਦਾਸ ਭਯੋ ਹਰਿ ਚੰਦ ਸੁਨਿਯੋ ਸੁਤ ਕਾਜ ਨ ਲਾਜ ਕੀ ਓਰਿ ਧਯੋ ਹੈ ॥

दास भयो हरि चंद सुनियो सुत काज न लाज की ओरि धयो है ॥

(ਰਾਜਾ) ਹਰਿਚੰਦ (ਚੰਡਾਲ ਦਾ) ਦਾਸ ਹੋਇਆ ਸੁਣਿਆ ਸੀ, ਪਰ ਪੁੱਤਰ (ਦੇ ਦਾਹ ਸੰਸਕਾਰ ਦੇ) ਕਾਰਜ ਵੇਲੇ ਸ਼ਰਮ ਨਹੀਂ ਮੰਨਾਈ ਸੀ।

ਮੂੰਡ ਦਯੋ ਮਧੁ ਕਾਟਿ ਮੁਰਾਰਿ ਰਤੀ ਕੁ ਨ ਸੰਕਤਮਾਨ ਭਯੋ ਹੈ ॥

मूँड दयो मधु काटि मुरारि रती कु न संकतमान भयो है ॥

ਮਧੁ (ਅਤੇ ਕੈਟਭ) ਨੇ ਵਿਸ਼ਣੂ ਨੂੰ ਸਿਰ ਕਟ ਕੇ ਦਿੱਤੇ ਸਨ ਅਤੇ ਰਤਾ ਜਿੰਨਾ ਵੀ ਸ਼ੰਕਾਮਾਨ ਨਹੀਂ ਹੋਏ ਸਨ।

ਜੁਧਹਿ ਚਾਹਤ ਹੋ ਤਿਨ ਤੇ ਤੁਮਰੋ ਬਕਹਾ ਬਲ ਘਾਟ ਗਯੋ ਹੈ ॥੨੩੨੨॥

जुधहि चाहत हो तिन ते तुमरो बकहा बल घाट गयो है ॥२३२२॥

ਓਹੀ ਬਕਾਸੁਰ ਨੂੰ ਮਾਰਨ ਵਾਲਾ ਉਸ ਕੋਲੋਂ ਯੁੱਧ ਚਾਹੁੰਦਾ ਹੈ ਕੀ ਤੇਰਾ ਬਲ ਘਟ ਗਿਆ ਹੈ ॥੨੩੨੨॥

ਪਛਮ ਸੂਰ ਚੜਿਯੋ ਸੁਨੀਯੈ ਉਲਟੀ ਫਿਰਿ ਗੰਗ ਬਹੀ ਅਬ ਆਵੈ ॥

पछम सूर चड़ियो सुनीयै उलटी फिरि गंग बही अब आवै ॥

ਪੱਛਮ ਵਲੋਂ ਸੂਰਜ ਚੜ੍ਹਿਆ ਸੁਣਿਆ ਜਾਵੇ ਅਤੇ ਫਿਰ ਹੁਣ ਗੰਗਾ ਉਲਟੀ ਵਗਣ ਲਗ ਜਾਵੇ।

ਸਤੁ ਟਰਿਓ ਹਰੀ ਚੰਦ ਹੂ ਕੋ ਧਰਨੀ ਧਰ ਤਿਆਗ ਧਰਾ ਤੇ ਪਰਾਵੈ ॥

सतु टरिओ हरी चंद हू को धरनी धर तिआग धरा ते परावै ॥

ਹਰਿਚੰਦ ਆਪਣੇ ਸਤਿ ਤੋਂ ਟਲ ਜਾਵੇ ਤੇ ਪਰਬਤ ਧਰਤੀ ਨੂੰ ਛੜ ਕੇ ਪਰੇ ਚਲੇ ਜਾਣ।

ਸਿੰਘ ਚਲੈ ਮ੍ਰਿਗ ਤੇ ਟਰਿ ਕੈ ਗਜ ਰਾਜ ਉਡਿਯੋ ਨਭ ਮਾਰਗਿ ਜਾਵੈ ॥

सिंघ चलै मृग ते टरि कै गज राज उडियो नभ मारगि जावै ॥

ਸ਼ੇਰ ਹਿਰਨ ਤੋਂ (ਡਰ ਕੇ) ਪਿਛੇ ਹਟ ਜਾਵੇ ਅਤੇ ਵੱਡੇ ਆਕਾਰ ਵਾਲਾ ਹਾਥੀ ਉਡ ਕੇ ਆਕਾਸ਼ ਵਲ ਚਲਾ ਜਾਵੇ।

ਪਾਰਥ ਸਯਾਮ ਕਹਿਯੋ ਤਬ ਭੂਪਤਿ ਤ੍ਰਾਸ ਭਰੈ ਨਹਿ ਜੁਧੁ ਮਚਾਵੈ ॥੨੩੨੩॥

पारथ स्याम कहियो तब भूपति त्रास भरै नहि जुधु मचावै ॥२३२३॥

ਅਰਜਨ ਨੂੰ ਕ੍ਰਿਸ਼ਨ ਨੇ ਕਿਹਾ (ਜਦੋਂ ਇਹ ਸਭ ਕੁਝ ਸੰਭਵ ਹੋਏਗਾ) ਤਦ ਰਾਜਾ (ਜਰਾਸੰਧ) ਡਰ ਦਾ ਮਾਰਿਆ ਯੁੱਧ ਨਹੀਂ ਕਰੇਗਾ ॥੨੩੨੩॥

ਜਰਾਸੰਧਿ ਬਾਚ ॥

जरासंधि बाच ॥

ਜਰਾਸੰਧ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਪਾਰਥ ਸੋ ਬ੍ਰਿਜਨਾਥ ਜਬੈ ਕਬਿ ਸਯਾਮ ਕਹੈ ਇਹ ਭਾਤਿ ਬਖਾਨੋ ॥

पारथ सो बृजनाथ जबै कबि स्याम कहै इह भाति बखानो ॥

ਕਵੀ ਸ਼ਿਆਮ ਕਹਿੰਦੇ ਹਨ, ਜਦੋਂ ਸ੍ਰੀ ਕ੍ਰਿਸ਼ਨ ਨੇ ਅਰਜਨ ਨੂੰ ਇਸ ਤਰ੍ਹਾ ਕਿਹਾ,

ਸ੍ਰੀ ਬ੍ਰਿਜਨਾਥ ਇਹੀ ਇਹ ਪਾਰਥ ਭੀਮ ਇਹੈ ਤਿਹ ਭੂਪਤਿ ਜਾਨੋ ॥

स्री बृजनाथ इही इह पारथ भीम इहै तिह भूपति जानो ॥

(ਤਾ) ਰਾਜੇ ਨੇ ਜਾਣ ਲਿਆ ਕਿ ਇਹ ਕ੍ਰਿਸ਼ਨ ਹੈ, ਇਹ ਅਰਜਨ ਹੈ ਅਤੇ ਇਹ ਭੀਮ ਹੈ।

ਕਾਨ੍ਹ ਭਜਿਯੋ ਹਮ ਤੇ ਇਹ ਬਾਲਕ ਯਾ ਸੰਗ ਹਉ ਲਰਿਹੋ ਸੁ ਬਖਾਨੋ ॥

कान्रह भजियो हम ते इह बालक या संग हउ लरिहो सु बखानो ॥

ਕ੍ਰਿਸ਼ਨ ਮੇਰੇ ਕੋਲੋਂ ਭਜ ਚੁੱਕਾ ਹੈ, ਇਹ (ਅਰਜਨ) ਅਜੇ ਬਾਲਕ ਹੈ, ਇਸ (ਭੀਮ) ਨਾਲ ਹੀ ਯੁੱਧ ਕਰਦਾ ਹਾ, ਇਸ ਤਰ੍ਹਾ (ਰਾਜੇ ਨੇ) ਕਿਹਾ

ਜੁਧੁ ਕੇ ਕਾਰਨ ਠਾਢੋ ਭਯੋ ਉਠਿ ਸਯਾਮ ਕਹੈ ਕਛੁ ਤ੍ਰਾਸ ਨ ਮਾਨੋ ॥੨੩੨੪॥

जुधु के कारन ठाढो भयो उठि स्याम कहै कछु त्रास न मानो ॥२३२४॥

ਅਤੇ ਯੁੱਧ ਕਰਨ ਲਈ ਖੜਾ ਹੋ ਗਿਆ। (ਕਵੀ) ਸ਼ਿਆਮ ਕਹਿੰਦੇ ਹਨ, (ਉਸ ਨੇ) ਕੁਝ ਵੀ ਡਰ ਨਹੀਂ ਮੰਨਿਆ ॥੨੩੨੪॥

ਭਾਰੀ ਗਦਾ ਹੁਤੀ ਧਾਮਿ ਘਨੀ ਇਕ ਭੀਮ ਕੌ ਆਪ ਕੋ ਅਉਰ ਮੰਗਾਈ ॥

भारी गदा हुती धामि घनी इक भीम कौ आप को अउर मंगाई ॥

(ਉਸ ਰਾਜਾ ਦੇ) ਘਰ ਇਕ ਬਹੁਤ ਭਾਰੀ ਗਦਾ ਹੁੰਦੀ ਸੀ, (ਉਹ) ਭੀਮ (ਨੂੰ ਦੇ ਦਿੱਤੀ) ਅਤੇ ਆਪ ਹੋਰ ਮੰਗਵਾ ਲਈ।

ਏਕ ਦਈ ਕਰਿ ਭੀਮਹਿ ਕੇ ਇਕ ਆਪਨੇ ਹਾਥ ਕੇ ਬੀਚ ਸੁਹਾਈ ॥

एक दई करि भीमहि के इक आपने हाथ के बीच सुहाई ॥

ਇਕ (ਗਦਾ) ਭੀਮ ਦੇ ਹੱਥ ਵਿਚ ਦਿੱਤੀ ਅਤੇ ਇਕ ਆਪਣੇ ਹੱਥ ਵਿਚ ਸੰਭਾਲ ਲਈ।

ਰਾਤਿ ਕੋ ਸੋਇ ਰਹੈ ਸੁਖ ਪਾਇ ਸੁ ਦਿਵਸ ਕਰੈ ਉਠਿ ਨਿਤ ਲਰਾਈ ॥

राति को सोइ रहै सुख पाइ सु दिवस करै उठि नित लराई ॥

ਰਾਤ ਨੂੰ (ਦੋਵੇਂ) ਸੁਖ ਪੂਰਵਕ ਸੌਂ ਜਾਦੇ ਅਤੇ ਦਿਨ ਨੂੰ ਉਠ ਕੇ ਨਿਤ ਲੜਾਈ ਕਰਦੇ।

ਐਸੇ ਕਥਾ ਦੁਹ ਬੀਰਨ ਕੀ ਮਨ ਬੀਚ ਬਿਚਾਰ ਕੈ ਸਯਾਮ ਸੁਨਾਈ ॥੨੩੨੫॥

ऐसे कथा दुह बीरन की मन बीच बिचार कै स्याम सुनाई ॥२३२५॥

ਇਸ ਤਰ੍ਹਾ ਦੀ ਦੋ ਸੂਰਮਿਆਂ ਦੀ ਕਥਾ (ਕਵੀ) ਸ਼ਿਆਮ ਨੇ ਮਨ ਵਿਚ ਵਿਚਾਰ ਕੇ ਸੁਣਾਈ ॥੨੩੨੫॥

ਭੀਮ ਗਦਾ ਗਹਿ ਭੂਪ ਪੈ ਮਾਰਤ ਭੂਪ ਗਦਾ ਗਹਿ ਭੀਮ ਪੈ ਮਾਰੀ ॥

भीम गदा गहि भूप पै मारत भूप गदा गहि भीम पै मारी ॥

ਭੀਮ ਗਦਾ ਪਕੜ ਕੇ ਰਾਜੇ ਨੂੰ ਮਾਰਦਾ ਅਤੇ ਰਾਜਾ ਗਦਾ ਫੜ ਕੇ ਭੀਮ ਨੂੰ ਮਾਰਦਾ।

ਰੋਸ ਭਰੇ ਬਲਵੰਤ ਦੋਊ ਲਰੈ ਕਾਨਨ ਮੈ ਜਨ ਕੇਹਰਿ ਭਾਰੀ ॥

रोस भरे बलवंत दोऊ लरै कानन मै जन केहरि भारी ॥

ਦੋਵੇਂ ਬਲਵਾਨ ਕ੍ਰੋਧ ਨਾਲ ਭਰੇ ਹੋਏ (ਇੰਜ) ਲੜ ਰਹੇ ਸਨ ਮਾਨੋ ਜੰਗਲ ਵਿਚ ਦੋ ਵੱਡੇ ਸ਼ੇਰ ਲੜ ਰਹੇ ਹੋਣ।

ਜੁਧ ਕਰੈ ਨ ਮੁਰੈ ਤਿਹ ਠਉਰ ਤੇ ਬਾਟਤ ਹੈ ਤਿਹ ਠਾ ਜਨੁ ਯਾਰੀ ॥

जुध करै न मुरै तिह ठउर ते बाटत है तिह ठा जनु यारी ॥

ਯੁੱਧ ਕਰਦੇ ਹਨ, (ਪਰ) ਉਸ ਥਾ ਤੋਂ ਮੁੜਦੇ ਨਹੀਂ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਉਸ ਥਾ ਤੇ ਦੋਵੇਂ ਯਾਰੀ ਵੰਡ ਰਹੇ ਹੋਣ।

ਯੌ ਉਪਜੀ ਉਪਮਾ ਚਤੁਰੇ ਜਨੁ ਖੇਲਤ ਹੈ ਫੁਲਥਾ ਸੋ ਖਿਲਾਰੀ ॥੨੩੨੬॥

यौ उपजी उपमा चतुरे जनु खेलत है फुलथा सो खिलारी ॥२३२६॥

(ਕਵੀ ਦੇ ਮਨ ਵਿਚ) ਇਸ ਤਰ੍ਹਾ ਦੀ ਉਪਮਾ ਪੈਦਾ ਹੋਈ ਹੈ ਮਾਨੋ ਚਤੁਰ ਖਿਡਾਰੀ ਗੱਤਕਾ ਖੇਡ ਰਹੇ ਹੋਣ ॥੨੩੨੬॥

ਦਿਵਸ ਸਤਾਈਸ ਜੁਧੁ ਭਯੋ ਜਬ ਭੂਪ ਜਿਤਿਯੋ ਬਲੁ ਭੀਮਹਿ ਹਾਰਿਯੋ ॥

दिवस सताईस जुधु भयो जब भूप जितियो बलु भीमहि हारियो ॥

ਜਦ ਸਤਾਈ ਦਿਨਾ ਤਕ ਯੁੱਧ ਹੁੰਦਾ ਰਿਹਾ, (ਤਾ) ਰਾਜਾ (ਜਰਾਸੰਧ) ਜਿਤ ਗਿਆ ਅਤੇ ਭੀਮ ਦਾ ਬਲ ਹਾਰ ਗਿਆ।

ਸ੍ਰੀ ਬ੍ਰਿਜਨਾਥ ਦਯੋ ਤਬ ਹੀ ਬਲੁ ਜੁਧ ਕੋ ਕ੍ਰੋਧ ਕੀ ਓਰਿ ਪਚਾਰਿਯੋ ॥

स्री बृजनाथ दयो तब ही बलु जुध को क्रोध की ओरि पचारियो ॥

ਤਦ ਸ੍ਰੀ ਕ੍ਰਿਸ਼ਨ ਨੇ (ਉਸ ਨੂੰ ਆਪਣਾ) ਬਲ ਦੇ ਦਿੱਤਾ ਅਤੇ ਕ੍ਰੋਧ ਪੂਰਵਕ (ਉਸ ਨੂੰ) ਜੰਗ ਕਰਨ ਲਈ ਪ੍ਰੇਰਿਆ।

ਲੈ ਤਿਨਕਾ ਇਕ ਹਾਥਹਿ ਭੀਤਰ ਚੀਰ ਦਯੋ ਇਹ ਭੇਦ ਨਿਹਾਰਿਯੋ ॥

लै तिनका इक हाथहि भीतर चीर दयो इह भेद निहारियो ॥

(ਕ੍ਰਿਸ਼ਨ ਨੇ) ਇਕ ਤੀਲਾ ਹੱਥ ਵਿਚ ਲੈ ਕੇ ਚੀਰ ਦਿੱਤਾ। (ਭੀਮ ਨੇ) ਵੇਖ ਕੇ ਭੇਦ (ਪਾ ਲਿਆ)।

ਤੈਸੇ ਹੀ ਭੀਮ ਨੇ ਚੀਰ ਦਯੋ ਨ੍ਰਿਪ ਯੌ ਮੁਖ ਤੇ ਕਬਿ ਸ੍ਯਾਮ ਉਚਾਰਿਯੋ ॥੨੩੨੭॥

तैसे ही भीम ने चीर दयो नृप यौ मुख ते कबि स्याम उचारियो ॥२३२७॥

ਉਸੇ ਤਰ੍ਹਾ ਭੀਮ ਨੇ ਰਾਜੇ ਨੂੰ ਚੀਰ ਦਿੱਤਾ। ਕਵੀ ਸ਼ਿਆਮ ਨੇ (ਇਹ ਪ੍ਰਸੰਗ) ਇਸ ਤਰ੍ਹਾ ਮੁਖ ਤੋਂ ਉਚਾਰਨ ਕੀਤਾ ॥੨੩੨੭॥

ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਕ੍ਰਿਸਨਾਵਤਾਰੇ ਜਰਾਸੰਧਿ ਬਧਹ ਪ੍ਰਸੰਗ ਸਮਾਪਤੰ ॥

इति स्री बचित्र नाटके ग्रंथे कृसनावतारे जरासंधि बधह प्रसंग समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਜਰਾਸੰਧ ਦੇ ਬਧ ਦੇ ਪ੍ਰਸੰਗ ਦੀ ਸਮਾਪਤੀ।

ਸਵੈਯਾ ॥

सवैया ॥

ਸਵੈਯਾ:

ਮਾਰ ਕੇ ਭੂਪ ਗਏ ਤਿਹ ਠਾ ਜਹ ਬਾਧੇ ਕਈ ਪੁਨਿ ਭੂਪ ਪਰੇ ॥

मार के भूप गए तिह ठा जह बाधे कई पुनि भूप परे ॥

ਰਾਜਾ (ਜਰਾਸੰਧ) ਨੂੰ ਮਾਰ ਕੇ, ਫਿਰ (ਕ੍ਰਿਸ਼ਨ) ਉਸ ਸਥਾਨ ਤੇ ਗਏ ਜਿਥੇ ਬੰਨ੍ਹੇ ਹੋਏ ਕਈ ਰਾਜੇ ਪਏ ਸਨ।

ਹਰਿ ਦੇਖਤ ਸੋਕ ਮਿਟੇ ਤਿਨ ਕੇ ਇਤ ਸ੍ਯਾਮ ਜੂ ਕੇ ਦ੍ਰਿਗ ਲਾਜ ਭਰੇ ॥

हरि देखत सोक मिटे तिन के इत स्याम जू के द्रग लाज भरे ॥

ਕ੍ਰਿਸ਼ਨ ਨੂੰ ਵੇਖਦਿਆਂ ਹੀ ਉਨ੍ਹਾ (ਰਾਜਿਆਂ) ਦੇ ਸਾਰੇ ਗ਼ਮ ਮਿਟ ਗਏ ਅਤੇ ਇਧਰ ਸ੍ਰੀ ਕ੍ਰਿਸ਼ਨ ਦੇ ਨੈਣ ਲਾਜ ਨਾਲ ਭਰ ਗਏ।

ਬੰਧਨ ਜੇਤਿਕ ਥੇ ਤਿਨ ਕੇ ਸਬ ਹੀ ਛਿਨ ਭੀਤਰ ਕਾਟਿ ਡਰੇ ॥

बंधन जेतिक थे तिन के सब ही छिन भीतर काटि डरे ॥

ਉਨ੍ਹਾ ਦੇ ਜਿਤਨੇ ਬੰਧਨ ਸਨ, ਉਹ ਸਾਰੇ ਛਿਣ ਭਰ ਵਿਚ ਕਟ ਕੇ ਸੁਟ ਦਿੱਤੇ।

ਦਏ ਛੋਰ ਸਬੈ ਕਬਿ ਸ੍ਯਾਮ ਭਨੈ ਕਰੁਨਾ ਰਸੁ ਸੋ ਜਬ ਕਾਨ੍ਹ ਢਰੇ ॥੨੩੨੮॥

दए छोर सबै कबि स्याम भनै करुना रसु सो जब कान्रह ढरे ॥२३२८॥

ਕਵੀ ਸ਼ਿਆਮ ਕਹਿੰਦੇ ਹਨ, ਜਦ ਸ੍ਰੀ ਕ੍ਰਿਸ਼ਨ ਕਰੁਣ ਰਸ ਨਾਲ ਪਸੀਜ ਗਏ, (ਤਦ) ਸਭ ਨੂੰ ਛਡ ਦਿੱਤਾ ॥੨੩੨੮॥

ਬੰਧਨ ਕਾਟਿ ਸਭੈ ਤਿਨ ਕੇ ਤਿਨ ਕਉ ਬ੍ਰਿਜ ਨਾਇਕ ਐਸੇ ਉਚਾਰੋ ॥

बंधन काटि सभै तिन के तिन कउ बृज नाइक ऐसे उचारो ॥

ਉਨ੍ਹਾ ਸਾਰਿਆਂ ਦੇ ਬੰਧਨ ਕਟ ਕੇ ਸ੍ਰੀ ਕ੍ਰਿਸ਼ਨ ਨੇ ਉਨ੍ਹਾ ਨੂੰ ਇਸ ਤਰ੍ਹਾ ਕਿਹਾ,

ਆਨਦ ਚਿਤ ਕਰੋ ਅਪੁਨੇ ਅਪੁਨੇ ਚਿਤ ਕੋ ਸਭ ਸੋਕ ਨਿਵਾਰੋ ॥

आनद चित करो अपुने अपुने चित को सभ सोक निवारो ॥

ਆਪਣੇ ਚਿਤ ਵਿਚ ਆਨੰਦ ਮੰਨਾਓ ਅਤੇ ਆਪਣੇ ਮਨ ਦੇ ਸਾਰੇ ਗ਼ਮ ਦੂਰ ਕਰ ਦਿਓ।

ਰਾਜ ਸਮਾਜ ਜਿਤੋ ਤੁਮ ਜਾਇ ਕੈ ਸ੍ਯਾਮ ਭਨੈ ਧਨੁ ਧਾਮ ਸੰਭਾਰੋ ॥

राज समाज जितो तुम जाइ कै स्याम भनै धनु धाम संभारो ॥

(ਕਵੀ) ਸ਼ਿਆਮ ਕਹਿੰਦੇ ਹਨ, ਜਿਤਨਾ ਵੀ ਤੁਹਾਡਾ ਰਾਜ-ਪਾਟ ਹੈ, ਜਾ ਕੇ (ਆਪਣੇ) ਧਨ ਅਤੇ ਧਾਮ ਨੂੰ ਸੰਭਾਲੋ।

ਸ੍ਰੀ ਬ੍ਰਿਜਨਾਥ ਕਹੀ ਤਿਹ ਕੋ ਤੁਮ ਆਪਨੇ ਆਪਨੇ ਦੇਸ ਸਿਧਾਰੋ ॥੨੩੨੯॥

स्री बृजनाथ कही तिह को तुम आपने आपने देस सिधारो ॥२३२९॥

ਸ੍ਰੀ ਕ੍ਰਿਸ਼ਨ ਨੇ ਉਨ੍ਹਾ ਨੂੰ (ਇਹ ਗੱਲ) ਕਹੀ ਕਿ ਤੁਸੀਂ ਆਪਣੇ ਆਪਣੇ ਦੇਸ਼ ਵਲ ਚਲੇ ਜਾਓ ॥੨੩੨੯॥

ਬੰਧਨ ਛੋਰਿ ਕਹਿਯੋ ਹਰਿ ਯੌ ਸਭ ਭੂਪਨ ਤਉ ਇਹ ਭਾਤਿ ਉਚਾਰੀ ॥

बंधन छोरि कहियो हरि यौ सभ भूपन तउ इह भाति उचारी ॥

ਬੰਧਨਾ ਨੂੰ ਖੋਲ ਕੇ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾ ਕਿਹਾ, (ਤਦ) ਸਭ ਰਾਜਿਆਂ ਨੇ ਇਸ ਤਰ੍ਹਾ ਕਿਹਾ,

ਰਾਜ ਸਮਾਜ ਕਛੂ ਨਹੀ ਤੇਰੋ ਹੀ ਧਿਆਨ ਲਹੈ ਸੁ ਇਹੈ ਜੀਅ ਧਾਰੀ ॥

राज समाज कछू नही तेरो ही धिआन लहै सु इहै जीअ धारी ॥

(ਹੇ ਪ੍ਰਭੂ!) ਰਾਜ-ਪਾਟ ਕੁਝ ਵੀ ਨਹੀਂ ਹੈ, ('ਬਸ ਅਸੀਂ') ਤੇਰਾ ਹੀ ਧਿਆਨ ਲਗਾਵਾਗੇ', ਇਹੀ (ਗੱਲ) ਮਨ ਵਿਚ ਧਾਰ ਲਈ ਹੈ।

ਰਾਜ ਕਰੋ ਰੁ ਇਹੈ ਲਹਿ ਹੋ ਕਬਿ ਸ੍ਯਾਮ ਕਹਿਯੋ ਇਹ ਭਾਤਿ ਮੁਰਾਰੀ ॥

राज करो रु इहै लहि हो कबि स्याम कहियो इह भाति मुरारी ॥

ਕਵੀ ਸ਼ਿਆਮ ਕਹਿੰਦੇ ਹਨ, ਰਾਜ ਕਰੋ ਅਤੇ ਇਹ (ਕ੍ਰਿਪਾ-ਦ੍ਰਿਸ਼ਟੀ) ਵੀ ਲਵੋ, ਇਸ ਤਰ੍ਹਾ ਸ੍ਰੀ ਕ੍ਰਿਸ਼ਨ (ਨੇ ਕਿਹਾ)।

ਸੋ ਉਨ ਮਾਨ ਕਹੀ ਹਰਿ ਇਉ ਸੁ ਸਦਾ ਰਹੀਯੋ ਸੁਧਿ ਲੇਤ ਹਮਾਰੀ ॥੨੩੩੦॥

सो उन मान कही हरि इउ सु सदा रहीयो सुधि लेत हमारी ॥२३३०॥

ਸੋ ਉਨ੍ਹਾ ਨੇ (ਗੱਲ) ਮੰਨ ਕੇ ਸ੍ਰੀ ਕ੍ਰਿਸ਼ਨ ਨੂੰ ਇਸ ਤਰ੍ਹਾ ਕਿਹਾ, ਸਾਡੀ ਖ਼ਬਰ ਸਾਰ ਸਦਾ ਲੈਂਦੇ ਰਹਿਣਾ ॥੨੩੩੦॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜਰਾਸੰਧਿ ਕੋ ਬਧ ਕਰਿ ਸਭ ਭੂਪਨਿ ਕੋ ਛੁਰਾਇ ਦਿਲੀ ਮੋ ਆਵਤ ਭਏ ਧਿਆਇ ਸਮਾਪਤੰ ॥

इति स्री बचित्र नाटक ग्रंथे कृसनावतारे जरासंधि को बध करि सभ भूपनि को छुराइ दिली मो आवत भए धिआइ समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਵਿਚ ਜਰਾਸੰਧ ਦਾ ਬਧ ਕਰ ਕੇ ਸਾਰੇ ਰਾਜਿਆਂ ਨੂੰ ਛੁੜਾ ਕੇ ਦਿੱਲੀ ਵਿਚ ਪਰਤ ਆਏ, ਅਧਿਆਇ ਦੀ ਸਮਾਪਤੀ।

ਅਥ ਰਾਜਸੂ ਜਗ ਸਿਸੁਪਾਲ ਬਧ ਕਥਨੰ ॥

अथ राजसू जग सिसुपाल बध कथनं ॥

ਹੁਣ ਰਾਜਸੂ ਯੱਗ ਅਤੇ ਸ਼ਿਸ਼ੁਪਾਲ ਦੇ ਬਧ ਦਾ ਕਥਨ

ਸਵੈਯਾ ॥

सवैया ॥

ਸਵੈਯਾ:

ਉਤ ਸੀਸ ਨਿਵਾਇ ਗਏ ਨ੍ਰਿਪ ਧਾਮਿ ਇਤੈ ਜਦੁਰਾਇ ਦਿਲੀ ਮਹਿ ਆਯੋ ॥

उत सीस निवाइ गए नृप धामि इतै जदुराइ दिली महि आयो ॥

ਉਧਰ (ਸ੍ਰੀ ਕ੍ਰਿਸ਼ਨ ਨੂੰ) ਸਿਰ ਨਿਵਾ ਕੇ ਰਾਜੇ (ਆਪਣੇ ਆਪਣੇ) ਘਰਾ ਨੂੰ ਚਲੇ ਗਏ ਅਤੇ ਇਧਰ ਸ੍ਰੀ ਕ੍ਰਿਸ਼ਨ ਦਿੱਲੀ ਵਿਚ ਆ ਗਏ।

ਭੀਮ ਕਹਿਓ ਸਭੁ ਭੇਦ ਸੁ ਮੈ ਬਲੁ ਯਾਹੀ ਤੇ ਪਾਇ ਕੈ ਸਤ੍ਰਹਿ ਘਾਯੋ ॥

भीम कहिओ सभु भेद सु मै बलु याही ते पाइ कै सत्रहि घायो ॥

ਭੀਮ ਨੇ ਸਾਰਾ ਭੇਦ ਦਸ ਦਿੱਤਾ ਕਿ ਇਨ੍ਹਾ ਤੋਂ ਬਲ ਪ੍ਰਾਪਤ ਕਰ ਕੇ ਮੈਂ ਵੈਰੀ ਨੂੰ ਮਾਰਿਆ ਸੀ।

ਬਿਪ੍ਰ ਬੁਲਾਇ ਭਲੀ ਬਿਧਿ ਸੋ ਫਿਰਿ ਰਾਜਸੂਓ ਇਕ ਜਗਿ ਮਚਾਯੋ ॥

बिप्र बुलाइ भली बिधि सो फिरि राजसूओ इक जगि मचायो ॥

ਫਿਰ ਬ੍ਰਾਹਮਣਾ ਨੂੰ ਬੁਲਾ ਕੇ ਚੰਗੀ ਵਿਧੀ ਨਾਲ ਇਕ ਰਾਜਸੂ ਯੱਗ ਸ਼ੁਰੂ ਕਰ ਦਿੱਤਾ।

ਆਰੰਭ ਜਗ ਕੋ ਭਯੋ ਤਬ ਹੀ ਜਸੁ ਦੁੰਦਭਿ ਜੋ ਬ੍ਰਿਜਨਾਥ ਬਜਾਯੋ ॥੨੩੩੧॥

आरंभ जग को भयो तब ही जसु दुँदभि जो बृजनाथ बजायो ॥२३३१॥

ਯੱਗ ਦਾ ਆਰੰਭ ਉਸ ਵੇਲੇ ਤੋਂ ਹੋ ਗਿਆ (ਜਿਸ ਵੇਲੇ) ਸ੍ਰੀ ਕ੍ਰਿਸ਼ਨ ਨੇ ਯਸ਼ ਦਾ ਨਗਾਰਾ ਵਜਾ ਦਿੱਤਾ ॥੨੩੩੧॥

ਜੁਧਿਸਟਰ ਬਾਚ ਸਭਾ ਪ੍ਰਤਿ ॥

जुधिसटर बाच सभा प्रति ॥

ਯੁਧਿਸ਼ਠਰ ਨੇ ਸਭਾ ਪ੍ਰਤਿ ਕਿਹਾ:

ਸਵੈਯਾ ॥

सवैया ॥

ਸਵੈਯਾ:

ਜੋਰਿ ਸਭਾ ਦ੍ਵਿਜ ਛਤ੍ਰਿਨ ਕੀ ਪ੍ਰਿਥਮੈ ਨ੍ਰਿਪ ਯੌ ਕਹਿਯੋ ਕਉਨ ਮਨਇਯੈ ॥

जोरि सभा द्विज छतृन की पृथमै नृप यौ कहियो कउन मनइयै ॥

ਬ੍ਰਾਹਮਣਾ ਅਤੇ ਛਤ੍ਰੀਆਂ ਦੀ ਸਭਾ ਜੋੜ ਕੇ, ਰਾਜਾ ਯੁਧਿਸ਼ਠਰ ਨੇ ਇੰਜ ਕਿਹਾ, (ਸਭ ਤੋਂ) ਪਹਿਲਾ ਕਿਸ ਨੂੰ ਪੂਜੀਏ।

ਕੋ ਇਹ ਲਾਇਕ ਬੀਰ ਈਹਾ ਜਿਹ ਭਾਲ ਮੈ ਕੁੰਕਮ ਅਛਤ ਲਇਯੈ ॥

को इह लाइक बीर ईहा जिह भाल मै कुँकम अछत लइयै ॥

ਇਥੇ ਇਸ ਯੋਗ ਕਿਹੜਾ ਸ਼ੂਰਵੀਰ ਹੈ ਜਿਸ ਦੇ ਮੱਥੇ ਉਤੇ ਕੇਸਰ ਅਤੇ ਚਾਵਲ (ਦਾ ਤਿਲਕ) ਲਗਾ ਦੇਈਏ।

ਬੋਲਿ ਉਠਿਯੋ ਸਹਦੇਵ ਤਬੈ ਬ੍ਰਿਜ ਨਾਇਕ ਲਾਇਕ ਯਾਹਿ ਚੜਇਯੈ ॥

बोलि उठियो सहदेव तबै बृज नाइक लाइक याहि चड़इयै ॥

ਤਦ ਸਹਿਦੇਵ ਬੋਲ ਪਿਆ ਕਿ ਸ੍ਰੀ ਕ੍ਰਿਸ਼ਨ (ਇਸ ਦੇ) ਯੋਗ ਹਨ, (ਇਸ ਲਈ ਤਿਲਕ) ਇਨ੍ਹਾ ਨੂੰ ਚੜ੍ਹਾ ਦਿਓ।

ਸ੍ਰੀ ਬ੍ਰਿਜਨਾਥ ਸਹੀ ਪ੍ਰਭੁ ਹੈ ਕਬਿ ਸ੍ਯਾਮ ਭਨੈ ਜਿਹ ਕੇ ਬਲਿ ਜਇਯੈ ॥੨੩੩੨॥

स्री बृजनाथ सही प्रभु है कबि स्याम भनै जिह के बलि जइयै ॥२३३२॥

ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਹੀ ਸਹੀ ਪ੍ਰਭੂ ਹਨ ਜਿਨ੍ਹਾ ਉਪਰੋਂ ਬਲਿਹਾਰ ਜਾਣਾ ਚਾਹੀਦਾ ਹੈ ॥੨੩੩੨॥

ਸਹਦੇਵ ਬਾਚ ॥

सहदेव बाच ॥

ਸਹਿਦੇਵ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਜਾਹੀ ਕੀ ਸੇਵ ਸਦਾ ਕਰੀਐ ਮਨ ਅਉਰ ਨ ਕਾਜਨ ਮੈ ਉਰਝਇਯੈ ॥

जाही की सेव सदा करीऐ मन अउर न काजन मै उरझइयै ॥

ਉਸ ਦੀ ਸਦਾ ਸੇਵਾ ਕਰਨੀ ਚਾਹੀਦੀ ਹੈ ਅਤੇ ਮਨ ਨੂੰ ਹੋਰਨਾ ਕੰਮਾ ਵਿਚ ਉਲਝਾਉਣਾ ਨਹੀਂ ਚਾਹੀਦਾ।

ਛੋਰਿ ਜੰਜਾਰ ਸਭੈ ਗ੍ਰਿਹ ਕੇ ਤਿਹ ਧਿਆਨ ਕੇ ਭੀਤਰ ਚਿਤ ਲਗਇਯੈ ॥

छोरि जंजार सभै गृह के तिह धिआन के भीतर चित लगइयै ॥

ਘਰ ਦੇ ਸਾਰੇ ਜੰਜਾਲਾ ਨੂੰ ਛਡ ਕੇ ਉਸ ਦੇ ਧਿਆਨ ਵਿਚ ਚਿਤ ਨੂੰ ਲਗਾਉਣਾ ਚਾਹੀਦਾ ਹੈ।

ਜਾਹਿ ਕੋ ਭੇਦੁ ਪੁਰਾਨਨ ਤੇ ਮਤਿ ਸਾਧਨ ਬੇਦਨ ਤੇ ਕਛੁ ਪਇਯੈ ॥

जाहि को भेदु पुरानन ते मति साधन बेदन ते कछु पइयै ॥

ਜਿਸ ਦਾ ਭੇਦ ਪੁਰਾਣਾ, ਸਾਧਾ ਦੇ ਵਿਚਾਰਾ ਅਤੇ ਵੇਦਾ ਤੋਂ ਕੁਝ ਕੁ ਪਾਈਦਾ ਹੈ

ਤਾਹੀ ਕੋ ਸ੍ਯਾਮ ਭਨੈ ਪ੍ਰਥਮੈ ਉਠ ਕੈ ਕਿਉ ਨ ਕੁੰਕਮ ਭਾਲਿ ਲਗਇਯੈ ॥੨੩੩੩॥

ताही को स्याम भनै प्रथमै उठ कै किउ न कुँकम भालि लगइयै ॥२३३३॥

(ਕਵੀ) ਸ਼ਿਆਮ ਕਹਿੰਦੇ ਹਨ, ਪਹਿਲਾ ਉਠ ਕੇ ਉਸ ਦੇ ਮੱਥੇ ਉਤੇ ਕੇਸਰ (ਦਾ ਤਿਲਕ) ਕਿਉਂ ਨਹੀਂ ਲਗਾਉਂਦੇ ॥੨੩੩੩॥

ਯੌ ਜਬ ਬੈਨ ਕਹੇ ਸਹਦੇਵ ਤੁ ਭੂਪਤਿ ਕੇ ਮਨ ਮੈ ਸਚੁ ਆਯੋ ॥

यौ जब बैन कहे सहदेव तु भूपति के मन मै सचु आयो ॥

ਜਦ ਸਹਿਦੇਵ ਨੇ ਇਸ ਤਰ੍ਹਾ ਦੇ ਬੋਲ ਕਹੇ, ਤਾ ਰਾਜਾ (ਯੁਧਿਸ਼ਠਰ) ਦੇ ਮਨ ਵਿਚ ਵਾਸਤਵਿਕਤਾ ਸਪਸ਼ਟ ਹੋ ਗਈ।

ਸ੍ਰੀ ਬ੍ਰਿਜ ਨਾਇਕ ਕੋ ਮਨ ਮੈ ਕਬਿ ਸ੍ਯਾਮ ਸਹੀ ਪ੍ਰਭੁ ਕੈ ਠਹਰਾਯੋ ॥

स्री बृज नाइक को मन मै कबि स्याम सही प्रभु कै ठहरायो ॥

ਕਵੀ ਸ਼ਿਆਮ (ਕਹਿੰਦੇ) ਹਨ, ਕਿ ਸ੍ਰੀ ਕ੍ਰਿਸ਼ਨ ਨੂੰ (ਰਾਜੇ ਨੇ) ਮਨ ਵਿਚ ਸਹੀ ਪ੍ਰਭੂ ਵਜੋਂ ਮੰਨ ਲਿਆ।

ਕੁੰਕਮ ਅਛਤ ਭਾਤਿ ਭਲੀ ਕਰਿ ਬੇਦਨ ਕੀ ਧੁਨਿ ਭਾਲਿ ਚੜਾਯੋ ॥

कुँकम अछत भाति भली करि बेदन की धुनि भालि चड़ायो ॥

ਕੇਸਰ ਅਤੇ ਚਾਵਲ ਨੂੰ ਹੱਥ ਵਿਚ ਲੈ ਕੇ ਚੰਗੀ ਵਿਧੀ ਨਾਲ ਵੇਦਾ (ਦੇ ਮੰਤਰਾ) ਦੀ ਧੁਨ ਸਹਿਤ (ਸ੍ਰੀ ਕ੍ਰਿਸ਼ਨ ਦੇ) ਮੱਥੇ ਉਤੇ (ਤਿਲਕ) ਲਗਾ ਦਿੱਤਾ।

ਬੈਠੋ ਹੁਤੇ ਸਿਸੁਪਾਲ ਤਹਾ ਅਤਿ ਸੋ ਅਪਨੇ ਮਨ ਬੀਚ ਰਿਸਾਯੋ ॥੨੩੩੪॥

बैठो हुते सिसुपाल तहा अति सो अपने मन बीच रिसायो ॥२३३४॥

ਉਥੇ ਸ਼ਿਸ਼ੁਪਾਲ ਵੀ ਬੈਠਾ ਸੀ, ਉਹ ਆਪਣੇ ਮਨ ਵਿਚ ਬਹੁਤ ਕ੍ਰੋਧਵਾਨ ਹੋਇਆ ॥੨੩੩੪॥

ਸਿਸੁਪਾਲ ਬਾਚ ॥

सिसुपाल बाच ॥

ਸ਼ਿਸ਼ੁਪਾਲ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਬੀਰ ਬਡੋ ਹਮ ਸੋ ਤਜਿ ਕੈ ਇਹ ਕਾ ਜਿਹ ਕੁੰਕਮ ਭਾਲਿ ਚੜਾਯੋ ॥

बीर बडो हम सो तजि कै इह का जिह कुँकम भालि चड़ायो ॥

ਮੇਰੇ ਵਰਗੇ ਵੱਡੇ ਸ਼ੂਰਵੀਰ ਨੂੰ ਛਡ ਕੇ, ਇਹ ਕੀ ਚੀਜ਼ ਹੈ, ਜਿਸ ਦੇ ਮੱਥੇ ਉਤੇ ਤਿਲਕ ਲਗਾਇਆ ਹੈ।

ਗੋਕੁਲ ਗਾਉ ਕੇ ਬੀਚ ਸਦਾ ਇਨਿ ਗੁਆਰਨ ਸੋ ਮਿਲਿ ਗੋਰਸੁ ਖਾਯੋ ॥

गोकुल गाउ के बीच सदा इनि गुआरन सो मिलि गोरसु खायो ॥

ਗੋਕੁਲ ਪਿੰਡ ਵਿਚ ਸਦਾ ਗਵਾਲਿਆਂ ਨਾਲ ਰਲ ਕੇ ਇਸ ਨੇ ਦੁੱਧ ਦਹੀ ਖਾਇਆ ਹੈ।

ਅਉਰ ਸੁਨੋ ਡਰੁ ਸਤ੍ਰਨ ਕੇ ਗਯੋ ਦੁਆਰਵਤੀ ਭਜਿ ਪ੍ਰਾਨ ਬਚਾਯੋ ॥

अउर सुनो डरु सत्रन के गयो दुआरवती भजि प्रान बचायो ॥

ਹੋਰ ਸੁਣੋ, ਵੈਰੀਆਂ ਦੇ ਡਰ ਤੋਂ (ਇਸ ਨੇ) ਦੁਆਰਿਕਾ ਵਲ ਭਜ ਕੇ ਪ੍ਰਾਣਾ ਨੂੰ ਬਚਾਇਆ ਹੈ।

ਐਸੇ ਸੁਨਾਇ ਕਹੀ ਬਤੀਯਾ ਅਰੁ ਕੋਪਹਿ ਸੋ ਅਤਿ ਹੀ ਭਰਿ ਆਯੋ ॥੨੩੩੫॥

ऐसे सुनाइ कही बतीया अरु कोपहि सो अति ही भरि आयो ॥२३३५॥

(ਉਸ ਨੇ) ਇਸ ਤਰ੍ਹਾ ਸੁਣਾ ਕੇ ਗੱਲ ਕਹੀ ਅਤੇ ਕ੍ਰੋਧ ਨਾਲ ਬਹੁਤ ਭਰ ਗਿਆ ॥੨੩੩੫॥

ਬੋਲਤ ਭਯੋ ਸਿਸਪਾਲੁ ਤਬੈ ਸੁ ਸੁਨਾਇ ਸਭਾ ਸਭ ਕ੍ਰੋਧ ਬਢੈ ਕੈ ॥

बोलत भयो सिसपालु तबै सु सुनाइ सभा सभ क्रोध बढै कै ॥

ਫਿਰ ਸ਼ਿਸ਼ੁਪਾਲ ਮਨ ਵਿਚ ਕ੍ਰੋਧ ਵਧਾ ਕੇ ਅਤੇ ਸਾਰੀ ਸਭਾ ਨੂੰ ਸੁਣਾ ਕੇ ਕਹਿਣ ਲਗਾ।

ਕੋਪ ਭਰਿਯੋ ਉਠਿ ਠਾਢੋ ਭਯੋ ਸੁ ਗਰਿਸਟਿ ਗਦਾ ਕਰਿ ਭੀਤਰ ਲੈ ਕੈ ॥

कोप भरियो उठि ठाढो भयो सु गरिसटि गदा करि भीतर लै कै ॥

ਕ੍ਰੋਧ ਦਾ ਭਰਿਆ ਹੋਇਆ ਉਠ ਕੇ ਖੜੋ ਗਿਆ ਅਤੇ ਭਾਰੀ ਗਦਾ ਨੂੰ ਹੱਥ ਵਿਚ ਲੈ ਕੇ

ਗੂਜਰ ਹੁਇ ਜਦੁਰਾਇ ਕਹਾਵਤ ਗਾਰੀ ਦਈ ਦੋਊ ਨੈਨ ਨਚੈ ਕੈ ॥

गूजर हुइ जदुराइ कहावत गारी दई दोऊ नैन नचै कै ॥

(ਕਹਿਣ ਲਗਾ) ਗੁਜਰ ਹੋ ਕੇ ਯਾਦਵਾ ਦਾ ਰਾਜਾ ਅਖਵਾਉਂਦਾ ਹੈ। (ਫਿਰ) ਅੱਖਾ ਨਾਲ ਘੂਰ ਕੇ ਗਾਲ੍ਹਾ ਦਿੱਤੀਆਂ।

ਸੋ ਸੁਨਿ ਫੂਫੀ ਕੇ ਬੈਨ ਚਿਤਾਰਿ ਰਹਿਯੋ ਬ੍ਰਿਜ ਨਾਇਕ ਜੂ ਚੁਪ ਹ੍ਵੈ ਕੈ ॥੨੩੩੬॥

सो सुनि फूफी के बैन चितारि रहियो बृज नाइक जू चुप ह्वै कै ॥२३३६॥

ਉਹ (ਬੋਲ) ਸੁਣ ਕੇ ਅਤੇ ਭੂਆ ਦੇ ਬੋਲਾ ਨੂੰ ਚੇਤੇ ਕਰ ਕੇ, ਸ੍ਰੀ ਕ੍ਰਿਸ਼ਨ ਚੁਪ ਹੀ ਰਹੇ ॥੨੩੩੬॥

ਚੌਪਈ ॥

चौपई ॥

ਚੌਪਈ:

ਫੂਫੀ ਬਚਨ ਚਿਤਿ ਹਰਿ ਧਰਿਯੋ ॥

फूफी बचन चिति हरि धरियो ॥

ਸ੍ਰੀ ਕ੍ਰਿਸ਼ਨ ਨੇ ਭੂਆ (ਕੁੰਤੀ) ਦਾ ਬਚਨ ਚਿਤ ਵਿਚ ਧਾਰੀ ਰਖਿਆ

ਸਤ ਗਾਰਨਿ ਲੌ ਕ੍ਰੋਧ ਨ ਭਰਿਯੋ ॥

सत गारनि लौ क्रोध न भरियो ॥

ਅਤੇ ਸੌ ਗਾਲ੍ਹਾ ਤਕ (ਉਸ ਦਾ ਮਨ) ਕ੍ਰੋਧ ਨਾਲ ਨਾ ਭਰਿਆ।

ਸੋਬ ਠਾਢ ਬਰ ਤ੍ਰਾਸ ਨ ਕੀਨੋ ॥

सोब ठाढ बर त्रास न कीनो ॥

(ਸੌ ਗਾਲ੍ਹਾ ਕਢੇ ਜਾਣ ਤੋਂ ਬਾਦ ਕ੍ਰਿਸ਼ਨ) ਹੁਣ ਬਲ ਪੂਰਵਕ ਖੜਾ ਹੋ ਗਿਆ ਅਤੇ (ਮਨ ਵਿਚ) ਕਿਸੇ ਦਾ ਡਰ ਨਹੀਂ ਮੰਨਿਆ।

ਤਬ ਜਦੁਬੀਰ ਚਕ੍ਰ ਕਰਿ ਲੀਨੋ ॥੨੩੩੭॥

तब जदुबीर चक्र करि लीनो ॥२३३७॥

ਤਦ ਸ੍ਰੀ ਕ੍ਰਿਸ਼ਨ ਨੇ ਹੱਥ ਵਿਚ ਚੱਕਰ ਲੈ ਲਿਆ ॥੨੩੩੭॥

ਕਾਨ੍ਹ ਜੂ ਬਾਚ ॥

कान्रह जू बाच ॥

ਸ੍ਰੀ ਕ੍ਰਿਸ਼ਨ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਲੈ ਕਰਿ ਚਕ੍ਰ ਭਯੋ ਉਠਿ ਠਾਢ ਸੁ ਯੌ ਤਿਹ ਸੋ ਰਿਸ ਬਾਤ ਕਹੀ ॥

लै करि चक्र भयो उठि ठाढ सु यौ तिह सो रिस बात कही ॥

ਹੱਥ ਵਿਚ ਚੱਕਰ ਲੈ ਕੇ ਉਠ ਕੇ ਖੜੋ ਗਏ ਅਤੇ ਕ੍ਰੋਧਿਤ ਹੋ ਕੇ ਉਸ ਨੂੰ ਇਸ ਤਰ੍ਹਾ ਗੱਲ ਕਹੀ।

ਫੁਨਿ ਫੂਫੀ ਕੇ ਬੈਨ ਚਿਤੈ ਅਬ ਲਉ ਤੁਹਿ ਨਾਸ ਕੀਯੋ ਨਹੀ ਮੋਨ ਗਹੀ ॥

फुनि फूफी के बैन चितै अब लउ तुहि नास कीयो नही मोन गही ॥

ਫਿਰ ਭੂਆ (ਕੁੰਤੀ) ਦੇ ਬਚਨ ਚੇਤੇ ਕਰ ਕੇ ਤੈਨੂੰ ਅਜੇ ਤਕ ਨਸ਼ਟ ਨਹੀਂ ਕੀਤਾ ਅਤੇ ਚੁਪ ਵਟੀ ਰਖੀ।

ਸਤਿ ਗਾਰਨਿ ਤੇ ਬਢ ਏਕ ਹੀ ਤੁਹਿ ਜਾਨਤ ਆਪਨੀ ਮ੍ਰਿਤ ਚਹੀ ॥

सति गारनि ते बढ एक ही तुहि जानत आपनी मृत चही ॥

(ਜੇ ਹੁਣ) ਸੌ ਗਾਲ੍ਹਾ ਤੋਂ ਵੱਧ ਇਕ ਵੀ (ਗਾਲ੍ਹ) ਕੱਢੀ, (ਤਾ) ਤੂੰ ਸਮਝ ਲੈ (ਕਿ ਤੂੰ) ਆਪਣੀ ਮੌਤ ਮੰਗੀ ਹੈ।

ਪਿਖ ਹੈ ਸਭ ਭੂਪ ਜਿਤੇ ਇਹ ਠਾ ਅਬ ਹਉ ਹੀ ਨ ਹ੍ਵੈ ਹਉ ਕਿ ਤੂਹੀ ਨਹੀ ॥੨੩੩੮॥

पिख है सभ भूप जिते इह ठा अब हउ ही न ह्वै हउ कि तूही नही ॥२३३८॥

ਇਥੇ ਜਿਤਨੇ ਰਾਜੇ (ਬੈਠੇ) ਹਨ, ਉਹ ਸਾਰੇ ਵੇਖਦੇ ਹਨ ਕਿ ਜਾ ਮੈਂ ਹੀ ਨਹੀਂ ਰਹਾਗਾ ਜਾ ਤੂੰ ਹੀ ਨਹੀਂ ਰਹੇਂਗਾ ॥੨੩੩੮॥

ਸਿਸਪਾਲ ਬਾਚ ਕਾਨ੍ਹ ਸੋ ॥

सिसपाल बाच कान्रह सो ॥

ਸ਼ਿਸ਼ੁਪਾਲ ਨੇ ਕ੍ਰਿਸ਼ਨ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਕੋਪ ਕੈ ਉਤਰ ਦੇਤ ਭਯੋ ਇਹ ਭਾਤਿ ਸੁਨਿਯੋ ਜਬ ਹੀ ਅਭਿਮਾਨੀ ॥

कोप कै उतर देत भयो इह भाति सुनियो जब ही अभिमानी ॥

ਜਦ (ਉਸ) ਅਭਿਮਾਨੀ (ਸ਼ਿਸ਼ੁਪਾਲ) ਨੇ ਇਸ ਤਰ੍ਹਾ ਸੁਣਿਆ (ਤਾ) ਉਸ ਨੇ ਕ੍ਰੋਧਿਤ ਹੋ ਕੇ ਉੱਤਰ ਦਿੱਤਾ।

ਤੇਰੇ ਕਹੇ ਮਰਿ ਹਉ ਅਰੇ ਗੂਜਰ ਇਉ ਮੁਖ ਤੇ ਤਿਨ ਬਾਤ ਬਖਾਨੀ ॥

तेरे कहे मरि हउ अरे गूजर इउ मुख ते तिन बात बखानी ॥

ਓਇ ਗੁਜਰਾ! 'ਤੇਰੇ ਕਹਿਣ ਨਾਲ ਮੈਂ ਮਰ ਜਾਵਾਗਾ', ਇਹ ਗੱਲ ਉਸਨੇ ਮੁਖ ਵਿਚੋਂ ਕਹੀ।

ਅਉਰ ਕਹਾ ਜੁ ਪੈ ਐਸੀ ਸਭਾ ਹੂ ਮੈ ਜੂਝਬ ਮ੍ਰਿਤ ਹੀ ਹੈ ਨਿਜਕਾਨੀ ॥

अउर कहा जु पै ऐसी सभा हू मै जूझब मृत ही है निजकानी ॥

ਹੋਰ ਕਿਹਾ, ਜੇ ਅਜਿਹੀ ਸਭਾ ਵਿਚ ਮੈਂ ਜੂਝ ਮਰਾਗਾ, (ਤਾ ਮੈਂ ਸਮਝਾਗਾ ਕਿ ਮੇਰੀ) ਮੌਤ ਹੀ ਨੇੜੇ ਸੀ।

ਤਉ ਅਰੇ ਬੇਦ ਪੁਰਾਨਨ ਮੈ ਚਲਿਹੈ ਜਗ ਮੈ ਜੁਗ ਚਾਰਿ ਕਹਾਨੀ ॥੨੩੩੯॥

तउ अरे बेद पुरानन मै चलिहै जग मै जुग चारि कहानी ॥२३३९॥

ਓਇ! ਤਦ ਹੀ ਵੇਦਾ ਅਤੇ ਪੁਰਾਣਾ ਵਿਚ ਚਾਰ ਯੁਗਾ ਤਕ ਜਗਤ ਵਿਚ (ਮੇਰੀ ਮੌਤ ਦੀ) ਕਹਾਣੀ ਚਲੇਗੀ ॥੨੩੩੯॥

ਕਾ ਭਯੋ ਜੋ ਚਮਕਾਇ ਕੈ ਚਕ੍ਰਹਿ ਐਸੇ ਕਹਿਯੋ ਤੁਹਿ ਮਾਰਿ ਡਰੋਗੋ ॥

का भयो जो चमकाइ कै चक्रहि ऐसे कहियो तुहि मारि डरोगो ॥

ਕੀ ਹੋਇਆ ਜੇ ਚੱਕਰ ਨੂੰ ਚਮਕਾ ਕੇ (ਤੂੰ) ਇਸ ਤਰ੍ਹਾ ਕਿਹਾ ਕਿ ਤੈਨੂੰ ਮਾਰ ਦਿਆਂਗਾ।

ਗੂਜਰ ਤੋ ਤੇ ਹਉ ਛਤ੍ਰੀ ਕਹਾਇ ਕੈ ਐਸੀ ਸਭਾ ਹੂ ਕੇ ਬੀਚ ਟਰੋਗੋ ॥

गूजर तो ते हउ छत्री कहाइ कै ऐसी सभा हू के बीच टरोगो ॥

ਹੇ ਗੁਜਰਾ! ਛਤ੍ਰੀ ਅਖਵਾ ਕੇ ਅਜਿਹੀ ਸਭਾ ਵਿਚੋਂ (ਮੈਂ) ਤੇਰੇ ਕੋਲੋਂ ਭਜ ਜਾਵਾਗਾ।

ਮਾਤ ਸੁ ਭ੍ਰਾਤ ਅਰੁ ਤਾਤ ਕੀ ਸਉਹ ਰੇ ਤੁਹਿ ਮਰਿ ਹੋ ਨਹਿ ਆਪ ਮਰੋਗੋ ॥

मात सु भ्रात अरु तात की सउह रे तुहि मरि हो नहि आप मरोगो ॥

(ਮੈਨੂੰ) ਮਾਤਾ, ਪਿਤਾ ਅਤੇ ਭਰਾ ਦੀ ਸੌਂਹ, ਓਇ! ਤੈਨੂੰ ਮਾਰ ਦਿਆਂਗਾ ਜਾ ਆਪ ਮਰ ਜਾਵਾਗਾ।

ਕ੍ਰੋਧ ਰੁਕਮਨਿ ਕੋ ਧਰ ਕੈ ਹਰਿ ਤੋ ਸੰਗ ਆਜ ਨਿਦਾਨ ਕਰੋਗੋ ॥੨੩੪੦॥

क्रोध रुकमनि को धर कै हरि तो संग आज निदान करोगो ॥२३४०॥

ਹੇ ਕ੍ਰਿਸ਼ਨ! ਰੁਕਮਨੀ (ਨੂੰ ਖੋਹ ਦੇਣ ਦੇ) ਕ੍ਰੋਧ ਨੂੰ (ਮਨ ਵਿਚ) ਧਾਰਨ ਕਰ ਕੇ ਅਜ ਤੇਰੇ ਨਾਲ ਓੜਕ ਦੀ ਬਾਜ਼ੀ ਲਗਾਵਾਗਾ ॥੨੩੪੦॥

ਕੋਪ ਪ੍ਰਚੰਡ ਕੀਯੋ ਤਬ ਸ੍ਯਾਮ ਜਬ ਏ ਬਤੀਯਾ ਸਿਸੁਪਾਲਹਿ ਭਾਖੀ ॥

कोप प्रचंड कीयो तब स्याम जब ए बतीया सिसुपालहि भाखी ॥

ਜਦ ਇਹ ਗੱਲਾ ਸ਼ਿਸ਼ੁਪਾਲ ਨੇ ਕਹੀਆਂ ਤਦ ਸ੍ਰੀ ਕ੍ਰਿਸ਼ਨ ਨੇ ਪ੍ਰਚੰਡ ਕ੍ਰੋਧ ਕਰ ਲਿਆ।

ਕਾਨ੍ਹ ਕਹਿਯੋ ਜੜ ਚਾਹਤ ਮ੍ਰਿਤ ਕੀਯੋ ਸਭ ਲੋਗਨਿ ਸੂਰਜ ਸਾਖੀ ॥

कान्ह कहियो जड़ चाहत मृत कीयो सभ लोगनि सूरज साखी ॥

ਕ੍ਰਿਸ਼ਨ ਨੇ ਕਿਹਾ, ਹੇ ਮੂਰਖ! (ਤੂੰ) ਮੌਤ ਚਾਹੁੰਦਾ ਹੈ, (ਮੈਂ ਤੁਸਾ) ਸਾਰਿਆਂ ਲੋਕਾ ਅਤੇ ਸੂਰਜ ਨੂੰ ਸਾਖੀ ਕੀਤਾ ਹੈ।

ਚਕ੍ਰ ਸੁਦਰਸਨ ਲੈ ਕਰ ਭੀਤਰ ਕੂਦਿ ਸਭਾ ਸਭ ਹੀ ਸੋਊ ਨਾਖੀ ॥

चक्र सुदरसन लै कर भीतर कूदि सभा सभ ही सोऊ नाखी ॥

(ਫਿਰ) ਸੁਦਰਸ਼ਨ ਚੱਕਰ ਨੂੰ ਹੱਥ ਵਿਚ ਲੈ ਕੇ ਕੁਦ ਕੇ ਸਾਰੀ ਸਭਾ ਉਪਰੋਂ ਟਪ ਗਏ।

ਧਾਵਤ ਭਯੋ ਕਬਿ ਸ੍ਯਾਮ ਕਹੈ ਸੁ ਭਯੋ ਤਿਹ ਕੇ ਬਧ ਕੋ ਅਭਿਲਾਖੀ ॥੨੩੪੧॥

धावत भयो कबि स्याम कहै सु भयो तिह के बध को अभिलाखी ॥२३४१॥

ਕਵੀ ਸ਼ਿਆਮ ਕਹਿੰਦੇ ਹਨ, ਉਸ ਦੇ ਬਧ ਦੀ ਇੱਛਾ ਨਾਲ ਅਗੇ ਨੂੰ ਭਜ ਚਲੇ ॥੨੩੪੧॥

ਧਾਵਤ ਭਯੋ ਬ੍ਰਿਜ ਨਾਇਕ ਜੂ ਇਤ ਤੇ ਉਤ ਤੇ ਸੋਊ ਸਾਮੁਹੇ ਆਯੋ ॥

धावत भयो बृज नाइक जू इत ते उत ते सोऊ सामुहे आयो ॥

ਇਧਰੋਂ ਕ੍ਰਿਸ਼ਨ ਜੀ ਭਜ ਕੇ ਅਗੇ ਹੋਏ ਅਤੇ ਉਧਰੋਂ ਉਹ (ਸ਼ਿਸ਼ੁਪਾਲ) ਸਾਹਮਣੇ ਆ ਡਟਿਆ।

ਰੋਸ ਬਢਾਇ ਘਨੋ ਚਿਤ ਮੈ ਤਕਿ ਕੈ ਤਿਹ ਸਤ੍ਰ ਕੋ ਚਕ੍ਰ ਚਲਾਯੋ ॥

रोस बढाइ घनो चित मै तकि कै तिह सत्र को चक्र चलायो ॥

ਮਨ ਵਿਚ ਬਹੁਤ ਕ੍ਰੋਧ ਵਧਾ ਕੇ ਅਤੇ ਵੈਰੀ ਨੂੰ ਤਕ ਕੇ (ਕ੍ਰਿਸ਼ਨ ਨੇ) ਚੱਕਰ ਚਲਾ ਦਿੱਤਾ।

ਜਾਇ ਲਗਿਯੋ ਤਿਹ ਕੰਠ ਬਿਖੈ ਕਟਿ ਦੇਤ ਭਯੋ ਛੁਟਿ ਭੂ ਪਰ ਆਯੋ ॥

जाइ लगियो तिह कंठ बिखै कटि देत भयो छुटि भू पर आयो ॥

(ਚੱਕਰ) ਜਾ ਕੇ ਉਸ ਦੀ ਗਿਚੀ ਉਤੇ ਲਗਿਆ ਅਤੇ (ਸਿਰ ਨੂੰ) ਕਟ ਦਿੱਤਾ (ਜੋ ਗਰਦਨ ਨਾਲੋਂ) ਵਖ ਹੋ ਕੇ ਧਰਤੀ ਉਤੇ ਆ ਪਿਆ।

ਇਉ ਉਪਮਾ ਉਪਜੀ ਜੀਅ ਮੈ ਦਿਵ ਤੇ ਰਵਿ ਕੋ ਮਨੋ ਮਾਰਿ ਗਿਰਾਯੋ ॥੨੩੪੨॥

इउ उपमा उपजी जीअ मै दिव ते रवि को मनो मारि गिरायो ॥२३४२॥

(ਇਸ ਦ੍ਰਿਸ਼ ਬਾਰੇ ਕਵੀ ਦੇ) ਮਨ ਵਿਚ ਇਸ ਤਰ੍ਹਾ ਦੀ ਉਪਮਾ ਪੈਦਾ ਹੋਈ ਮਾਨੋ ਆਕਾਸ਼ ਤੋਂ ਸੂਰਜ ਨੂੰ (ਕਿਸੇ ਨੇ) ਮਾਰ ਕੇ ਸੁਟਿਆ ਹੋਵੇ ॥੨੩੪੨॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਰਾਜਸੂ ਜਗ੍ਯ ਕਰਿ ਸਿਸਪਾਲ ਬਧਹ ਧਿਆਇ ਸਮਾਪਤੰ ॥

इति स्री बचित्र नाटक ग्रंथे कृसनावतारे राजसू जग्य करि सिसपाल बधह धिआइ समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਰਾਜਸੂ ਯੱਗ ਕਰ ਕੇ ਸ਼ਿਸ਼ੁਪਾਲ ਦੇ ਬਧ ਦੇ ਅਧਿਆਇ ਦੀ ਸਮਾਪਤੀ।

ਅਥ ਕਾਨ੍ਹ ਜੂ ਕੋਪ ਰਾਜਾ ਜੁਧਿਸਟਰ ਛਿਮਾਪਨ ਕਰਤ ਭਏ ॥

अथ कान्रह जू कोप राजा जुधिसटर छिमापन करत भए ॥

ਹੁਣ ਕ੍ਰਿਸ਼ਨ ਦਾ ਕ੍ਰੋਧਿਤ ਹੋਣਾ ਅਤੇ ਯੁਧਿਸ਼ਠਰ ਦਾ ਖਿਮਾ ਮੰਗਣਾ

ਸਵੈਯਾ ॥

ਸਵੈਯਾ ॥

ਸਵੈਯਾ:

ਕਾਟ ਕੈ ਸੀਸ ਦਯੋ ਸਿਸੁਪਾਲ ਕੋ ਕੋਪ ਭਰਿਯੋ ਦੋਊ ਨੈਨ ਨਚਾਵੈ ॥

काट कै सीस दयो सिसुपाल को कोप भरियो दोऊ नैन नचावै ॥

(ਕ੍ਰਿਸ਼ਨ ਨੇ) ਸ਼ਿਸ਼ੁਪਾਲ ਦਾ ਸਿਰ ਕਟ ਦਿੱਤਾ ਹੈ ਅਤੇ ਕ੍ਰੋਧ ਨਾਲ ਭਰੇ ਦੋਹਾ ਨੈਣਾ ਨਾਲ ਘੂਰ ਰਹੇ ਹਨ।

ਕਉਨ ਬਲੀ ਇਹ ਬੀਚ ਸਭਾ ਹੂ ਕੇ ਹੈ ਹਮ ਸੋ ਸੋਊ ਜੁਧੁ ਮਚਾਵੈ ॥

कउन बली इह बीच सभा हू के है हम सो सोऊ जुधु मचावै ॥

(ਫਿਰ ਕਹਿਣਾ ਲਗੇ) ਇਸ ਸਭਾ ਵਿਚ ਕਿਹੜਾ ਸੂਰਮਾ ਹੈ, ਜੋ ਮੇਰੇ ਨਾਲ ਯੁੱਧ ਕਰੇ।

ਪਾਰਥ ਭੀਮ ਤੇ ਆਦਿਕ ਬੀਰ ਰਹੇ ਚੁਪ ਹੋਇ ਅਤਿ ਹੀ ਡਰ ਆਵੈ ॥

पारथ भीम ते आदिक बीर रहे चुप होइ अति ही डर आवै ॥

ਅਰਜਨ, ਭੀਮ ਆਦਿਕ ਸਾਰੇ ਸੂਰਮੇ ਚੁਪ ਕਰ ਰਹੇ, (ਉਨ੍ਹਾ ਨੂੰ) ਬਹੁਤ ਡਰ ਲਗ ਰਿਹਾ ਸੀ।

ਸੁੰਦਰ ਐਸੇ ਸਰੂਪ ਕੇ ਊਪਰਿ ਸ੍ਯਾਮ ਕਬੀਸਰ ਪੈ ਬਲਿ ਜਾਵੈ ॥੨੩੪੩॥

सुँदर ऐसे सरूप के ऊपरि स्याम कबीसर पै बलि जावै ॥२३४३॥

(ਸ੍ਰੀ ਕ੍ਰਿਸ਼ਨ ਦੇ) ਅਜਿਹੇ ਸੁੰਦਰ ਸਰੂਪ ਉਪਰੋਂ ਸ਼ਿਆਮ ਕਵੀ ਵਾਰਨੇ ਜਾਦੇ ਹਨ ॥੨੩੪੩॥

ਜੋਤਿ ਜਿਤੀ ਅਰਿ ਭੀਤਰ ਥੀ ਸੁ ਸਬੈ ਮੁਖ ਸ੍ਯਾਮ ਕੇ ਬੀਚ ਸਮਾਨੀ ॥

जोति जिती अरि भीतर थी सु सबै मुख स्याम के बीच समानी ॥

ਵੈਰੀ (ਸ਼ਿਸ਼ੁਪਾਲ) ਵਿਚ ਜਿਤਨੀ ਵੀ ਜੋਤਿ (ਅਥਵਾ ਸ਼ਕਤੀ) ਸੀ ਉਹ ਸਾਰੀ ਸ੍ਰੀ ਕ੍ਰਿਸ਼ਨ ਦੇ ਮੁਖ ਵਿਚ ਸਮਾ ਗਈ।

ਬੋਲ ਸਕੈ ਨ ਰਹੇ ਚੁਪ ਹੁਇ ਕਬਿ ਸ੍ਯਾਮ ਕਹੈ ਜੁ ਬਡੇ ਅਭਿਮਾਨੀ ॥

बोल सकै न रहे चुप हुइ कबि स्याम कहै जु बडे अभिमानी ॥

ਕਵੀ ਸ਼ਿਆਮ ਕਹਿੰਦੇ ਹਨ ਜੋ ਵੱਡੇ ਅਭਿਮਾਨੀ (ਸੂਰਮੇ) ਸਨ, ਉਹ ਬੋਲ ਨਹੀਂ ਸਕੇ, ਚੁਪ ਕਰ ਕੇ (ਬੈਠੇ) ਰਹੇ।

ਬਾਕੋ ਬਲੀ ਸਿਸੁਪਾਲ ਹਨਿਯੋ ਤਿਹ ਕੀ ਹੁਤੀ ਚੰਦ੍ਰਵਤੀ ਰਜਧਾਨੀ ॥

बाको बली सिसुपाल हनियो तिह की हुती चंद्रवती रजधानी ॥

ਬੜੇ ਬਾਕੇ ਬਲਵਾਨ ਸ਼ਿਸ਼ੁਪਾਲ ਦਾ ਬਧ ਹੋ ਗਿਆ, ਜਿਸ ਦੀ ਚੰਦ੍ਰਵਤੀ ਰਾਜਧਾਨੀ ਸੀ।

ਯਾ ਸਮ ਅਉਰ ਨ ਕੋਊ ਬੀਯੋ ਜਗਿ ਸ੍ਰੀ ਜਦੁਬੀਰ ਸਹੀ ਪ੍ਰਭੁ ਜਾਨੀ ॥੨੩੪੪॥

या सम अउर न कोऊ बीयो जगि स्री जदुबीर सही प्रभु जानी ॥२३४४॥

ਇਸ (ਕ੍ਰਿਸ਼ਨ) ਵਰਗਾ ਇਸ ਸੰਸਾਰ ਵਿਚ ਹੋਰ ਕੋਈ ਨਹੀਂ। (ਸਾਰਿਆਂ ਨੇ) ਸ੍ਰੀ ਕ੍ਰਿਸ਼ਨ ਨੂੰ ਸਹੀ ਪ੍ਰਭੂ ਜਾਣ ਲਿਆ ਹੈ ॥੨੩੪੪॥

ਏਕ ਕਹੈ ਜਦੁਰਾਇ ਬਡੋ ਭਟ ਜਾਹਿ ਬਲੀ ਸਿਸੁਪਾਲ ਸੋ ਘਾਯੋ ॥

एक कहै जदुराइ बडो भट जाहि बली सिसुपाल सो घायो ॥

ਇਕ ਨੇ ਕਿਹਾ ਸ੍ਰੀ ਕ੍ਰਿਸ਼ਨ ਬਹੁਤ ਤਕੜਾ ਸੂਰਵੀਰ ਹੈ ਜਿਸ ਨੇ ਸ਼ਿਸ਼ੁਪਾਲ ਵਰਗੇ ਬਲਵਾਨ ਨੂੰ ਮਾਰ ਦਿੱਤਾ ਹੈ।

ਇੰਦ੍ਰ ਤੇ ਸੂਰਜ ਤੇ ਜਮ ਤੇ ਹੁਤੋ ਜਾਤ ਨ ਸੋ ਜਮਲੋਕਿ ਪਠਾਯੋ ॥

इंद्र ते सूरज ते जम ते हुतो जात न सो जमलोकि पठायो ॥

ਉਸ (ਸ਼ਿਸ਼ੁਪਾਲ) ਨੂੰ ਇੰਦਰ ਤੋਂ, ਸੂਰਜ ਤੋਂ ਅਤੇ ਯਮ ਤੋਂ ਵੀ ਯਮਲੋਕ ਵਿਚ ਨਾ ਭੇਜਿਆ ਜਾ ਸਕਿਆ,

ਸੋ ਇਹ ਏਕ ਹੀ ਆਂਖ ਕੇ ਫੋਰ ਕੇ ਭੀਤਰ ਮਾਰਿ ਦਯੋ ਜੀਅ ਆਯੋ ॥

सो इह एक ही आँख के फोर के भीतर मारि दयो जीअ आयो ॥

ਉਸ ਨੂੰ ਇਸ ਨੇ ਅੱਖ ਦੇ ਪਲਕਾਰੇ ਵਿਚ ਮਾਰ ਦਿੱਤਾ ਹੈ। (ਇਹ ਵੇਖ ਕੇ ਕਵੀ ਦੇ) ਮਨ ਵਿਚ ਆਇਆ ਹੈ

ਚਉਦਹ ਲੋਕਨ ਕੋ ਕਰਤਾ ਕਰਿ ਸ੍ਰੀ ਬ੍ਰਿਜਨਾਥ ਸਹੀ ਠਹਰਾਯੋ ॥੨੩੪੫॥

चउदह लोकन को करता करि स्री बृजनाथ सही ठहरायो ॥२३४५॥

(ਕਿ) ਚੌਦਾ ਲੋਕਾ ਦੇ ਕਰਤਾ ਵਜੋਂ ਸ੍ਰੀ ਕ੍ਰਿਸ਼ਨ ਨੂੰ ਸਹੀ (ਪ੍ਰਭੂ) ਪਛਾਣ ਲਿਆ ਹੈ ॥੨੩੪੫॥

ਚਉਦਹ ਲੋਕਨ ਕੋ ਕਰਤਾ ਇਹ ਸਾਧਨ ਸੰਤ ਇਹੈ ਜੀਅ ਜਾਨਿਯੋ ॥

चउदह लोकन को करता इह साधन संत इहै जीअ जानियो ॥

ਇਹ (ਕ੍ਰਿਸ਼ਨ) ਚੌਦਾ ਲੋਕਾ ਦਾ ਕਰਤਾ ਹੈ, ਸਾਧਾ ਸੰਤਾ ਨੇ ਇਹੀ ਮਨ ਵਿਚ ਜਾਣਿਆ ਹੈ।

ਦੇਵ ਅਦੇਵ ਕੀਏ ਸਭ ਯਾਹੀ ਕੇ ਬੇਦਨ ਤੇ ਗੁਨ ਜਾਨਿ ਬਖਾਨਿਯੋ ॥

देव अदेव कीए सभ याही के बेदन ते गुन जानि बखानियो ॥

ਸਾਰੇ ਦੇਵਤੇ ਅਤੇ ਦੈਂਤ ਇਸੇ ਦੇ ਬਣਾਏ ਹੋਏ ਹਨ। ਵੇਦਾ ਤੋਂ ਵੀ ਇਸੇ ਦਾ ਗੁਣ ਜਾਣਿਆ ਅਤੇ ਵਖਾਣਿਆ ਜਾਦਾ ਹੈ।

ਬੀਰਨ ਬੀਰ ਬਡੋਈ ਲਖਿਯੋ ਹਰਿ ਭੂਪਨ ਭੂਪਨ ਤੇ ਖੁਨਸਾਨਿਯੋ ॥

बीरन बीर बडोई लखियो हरि भूपन भूपन ते खुनसानियो ॥

ਸੂਰਵੀਰਾ ਨੇ (ਕ੍ਰਿਸ਼ਨ ਨੂੰ) ਵੱਡਾ ਸੂਰਮਾ ਕਰ ਕੇ ਜਾਣਿਆ ਅਤੇ ਰਾਜਿਆਂ ਨੇ ਰਾਜਾ ਜਾਣ ਕੇ ਖੁਣਸ ਖਾਧੀ।

ਅਉਰ ਜਿਤੇ ਅਰਿ ਠਾਢੇ ਹੁਤੇ ਤਿਨ ਸ੍ਯਾਮ ਸਹੀ ਕਰਿ ਕਾਲ ਪਛਾਨਿਯੋ ॥੨੩੪੬॥

अउर जिते अरि ठाढे हुते तिन स्याम सही करि काल पछानियो ॥२३४६॥

ਹੋਰ ਜਿਤਨੇ ਵੀ ਵੈਰੀ ਉਥੇ ਖੜੋਤੇ ਸਨ, ਉਨ੍ਹਾ ਸਾਰਿਆਂ ਨੇ ਸ੍ਰੀ ਕ੍ਰਿਸ਼ਨ ਨੂੰ ਸਹੀ ਰੂਪ ਵਿਚ ਕਾਲ ਸਮਝਿਆ ਹੈ ॥੨੩੪੬॥

ਸ੍ਰੀ ਬ੍ਰਿਜ ਨਾਇਕ ਠਾਢਿ ਤਹਾ ਕਰ ਬੀਚ ਸੁਦਰਸਨ ਚਕ੍ਰ ਲੀਏ ॥

स्री बृज नाइक ठाढि तहा कर बीच सुदरसन चक्र लीए ॥

ਸ੍ਰੀ ਕ੍ਰਿਸ਼ਨ ਹੱਥ ਵਿਚ ਸੁਦਰਸ਼ਨ ਚੱਕਰ ਲਏ ਹੋਏ ਉਸ ਥਾ ਤੇ ਖੜੋਤੇ ਹਨ।

ਬਹੁ ਰੋਸ ਠਨੇ ਅਤਿ ਕ੍ਰੋਧ ਭਰਿਯੋ ਅਰਿ ਆਨ ਕੋ ਆਨਤ ਹੈ ਨ ਹੀਏ ॥

बहु रोस ठने अति क्रोध भरियो अरि आन को आनत है न हीए ॥

(ਉਹ) ਬਹੁਤ ਕ੍ਰੋਧਵਾਨ ਹਨ ਅਤੇ ਰੋਸ ਨਾਲ ਭਰੇ ਹੋਏ ਹਨ ਅਤੇ ਕਿਸੇ ਹੋਰ ਵੈਰੀ ਨੂੰ ਹਿਰਦੇ ਵਿਚ ਨਹੀਂ ਲਿਆਉਂਦੇ ਹਨ।

ਤਿਹ ਠਉਰ ਸਭਾ ਹੂ ਮੈ ਗਾਜਤ ਭਯੋ ਸਭ ਕਾਲਹਿ ਕੋ ਮਨੋ ਭੇਖ ਕੀਏ ॥

तिह ठउर सभा हू मै गाजत भयो सभ कालहि को मनो भेख कीए ॥

ਉਸ ਸਥਾਨ ਤੇ ਸਭਾ ਵਿਚ ਗੱਜ ਰਹੇ ਹਨ, (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸਭ ਤਰ੍ਹਾ ਨਾਲ ਕਾਲ ਦਾ ਰੂਪ ਧਾਰਿਆ ਹੋਇਆ ਹੈ।

ਜਿਹ ਦੇਖਤਿ ਪ੍ਰਾਨ ਤਜੈ ਅਰਿ ਵਾ ਬਹੁ ਸੰਤ ਨਿਹਾਰ ਕੇ ਰੂਪ ਜੀਏ ॥੨੩੪੭॥

जिह देखति प्रान तजै अरि वा बहु संत निहार के रूप जीए ॥२३४७॥

ਜਿਨ੍ਹਾ ਨੂੰ ਵੇਖ ਕੇ ਵੈਰੀ ਪ੍ਰਾਣ ਤਿਆਗ ਦਿੰਦੇ ਹਨ ਅਤੇ ਸੰਤ ਉਨ੍ਹਾ ਦਾ ਰੂਪ ਵੇਖ ਕੇ ਜੀਉਂਦੇ ਹਨ ॥੨੩੪੭॥

ਨ੍ਰਿਪ ਜੁਧਿਸਟਰ ਬਾਚ ਕਾਨ੍ਹ ਜੂ ਸੋ ॥

नृप जुधिसटर बाच कात्रह जू सो ॥

ਰਾਜਾ ਯੁਧਿਸ਼ਠਰ ਨੇ ਸ੍ਰੀ ਕ੍ਰਿਸ਼ਨ ਪ੍ਰਤਿ ਕਿਹਾ:

ਸਵੈਯਾ ॥

सवैया ॥

ਸਵੈਯਾ:

ਆਪ ਹੀ ਭੂਪ ਕਹੀ ਉਠ ਕੈ ਕਰ ਜੋਰਿ ਦੋਊ ਪ੍ਰਭ ਕ੍ਰੋਧ ਨਿਵਾਰੋ ॥

आप ही भूप कही उठ कै कर जोरि दोऊ प्रभ क्रोध निवारो ॥

ਰਾਜਾ (ਯੁਧਿਸ਼ਠਰ) ਨੇ ਖੁਦ ਉਠ ਕੇ ਅਤੇ ਦੋਵੇਂ ਹੱਥ ਜੋੜ ਕੇ ਕਿਹਾ, ਹੇ ਪ੍ਰਭੂ! ਹੁਣ ਕ੍ਰੋਧ ਨੂੰ ਨਿਵਾਰੋ।

ਥੋ ਸਿਸੁਪਾਲ ਬਡੋ ਖਲ ਸੋ ਤੁਮ ਚਕ੍ਰਹਿ ਲੈ ਛਿਨ ਮਾਹਿ ਸੰਘਾਰੋ ॥

थो सिसुपाल बडो खल सो तुम चक्रहि लै छिन माहि संघारो ॥

ਸ਼ਿਸ਼ੁਪਾਲ ਬਹੁਤ ਹੀ ਦੁਸ਼ਟ ਸੀ, ਉਸ ਨੂੰ ਤੁਸੀਂ ਚੱਕਰ ਲੈ ਕੇ ਛਿਣ ਭਰ ਵਿਚ ਮਾਰ ਦਿੱਤਾ ਹੈ।

ਯੌ ਕਹਿ ਪਾਇ ਰਹਿਯੋ ਗਹਿ ਕੈ ਦੁਹੂ ਆਪਨੇ ਨੈਨਨ ਤੇ ਜਲੁ ਢਾਰੋ ॥

यौ कहि पाइ रहियो गहि कै दुहू आपने नैनन ते जलु ढारो ॥

ਇਸ ਤਰ੍ਹਾ ਕਹਿ ਕੇ (ਰਾਜੇ ਨੇ) ਦੋਵੇਂ ਪੈਰ ਫੜੇ ਹੋਏ ਹਨ ਅਤੇ ਆਪਣੀਆਂ ਅੱਖਾ ਤੋਂ ਹੰਝੂ ਵਗਾ ਰਿਹਾ ਹੈ।

ਕਾਨ੍ਹ ਜੂ ਜੋ ਤੁਮ ਰੋਸ ਕਰੋ ਤੋ ਕਹਾ ਤੁਮ ਸੋ ਬਸੁ ਹੈਬ ਹਮਾਰੋ ॥੨੩੪੮॥

कान्रह जू जो तुम रोस करो तो कहा तुम सो बसु हैब हमारो ॥२३४८॥

ਹੇ ਕ੍ਰਿਸ਼ਨ ਜੀ! ਜੇ ਤੁਸੀਂ ਰੋਸ ਕਰੋ, ਤਾ ਸਾਡਾ ਤੁਹਾਡੇ ਉਤੇ ਕੀ ਵਸ ਚਲ ਸਕਦਾ ਹੈ ॥੨੩੪੮॥

ਦਾਸ ਕਹੈ ਬਿਨਤੀ ਕਰ ਜੋਰ ਕੈ ਸ੍ਯਾਮ ਭਨੈ ਹਰਿ ਜੂ ਸੁਨਿ ਲੀਜੈ ॥

दास कहै बिनती कर जोर कै स्याम भनै हरि जू सुनि लीजै ॥

(ਕਵੀ) ਸ਼ਿਆਮ ਕਹਿੰਦੇ ਹਨ, ਦਾਸ (ਰਾਜਾ ਯੁਧਿਸ਼ਠਰ) ਹੱਥ ਜੋੜ ਕੇ ਬੇਨਤੀ ਕਰਦਾ ਹੈ, ਹੇ ਕ੍ਰਿਸ਼ਨ ਜੀ! ਸੁਣ ਲਵੋ!

ਕੋਪ ਚਿਤੇ ਤੁਮਰੇ ਮਰੀਐ ਸੁ ਕ੍ਰਿਪਾ ਕਰਿ ਹੇਰਤ ਹੀ ਪਲ ਜੀਜੈ ॥

कोप चिते तुमरे मरीऐ सु कृपा करि हेरत ही पल जीजै ॥

ਤੁਹਾਡਾ ਕ੍ਰੋਧ ਨਾਲ ਵੇਖਣਾ ਹੀ (ਸਾਡੇ ਲਈ) ਮਰਨ ਤੁਲ ਹੈ ਅਤੇ ਕ੍ਰਿਪਾ ਪੂਰਵਕ ਇਕ ਪਲ ਭਰ ਵੇਖਣਾ (ਸਾਡੇ ਲਈ) ਜੀਵਨ ਦਾਨ ਹੈ।

ਆਨੰਦ ਕੈ ਚਿਤਿ ਬੈਠੋ ਸਭਾ ਮਹਿ ਦੇਖਹੁ ਜਗ੍ਯ ਕੇ ਹੇਤੁ ਪਤੀਜੈ ॥

आनंद कै चिति बैठो सभा महि देखहु जग्य के हेतु पतीजै ॥

ਹੁਣ ਆਨੰਦ ਸਹਿਤ ਸਭਾ ਵਿਚ ਬੈਠੋ ਅਤੇ ਯੱਗ ਕਰਨ ਲਈ ਹੀ ਪਤੀਜ ਜਾਓ।

ਹਉ ਪ੍ਰਭੁ ਜਾਨ ਕਰੋ ਬਿਨਤੀ ਪ੍ਰਭੁ ਜੂ ਪੁਨਿ ਕੋਪ ਛਿਮਾਪਨ ਕੀਜੈ ॥੨੩੪੯॥

हउ प्रभु जान करो बिनती प्रभु जू पुनि कोप छिमापन कीजै ॥२३४९॥

ਹੇ ਪ੍ਰਭੂ! ਮੈਂ (ਆਪ ਜੀ ਨੂੰ) ਪ੍ਰਭੂ ਜਾਣ ਕੇ ਬੇਨਤੀ ਕਰਦਾ ਹਾ, ਹੁਣ ਕ੍ਰੋਧ ਨੂੰ ਛਿਮਾ ਕਰ ਦਿਓ ॥੨੩੪੯॥

ਦੋਹਰਾ ॥

दोहरा ॥

ਦੋਹਰਾ:

ਬੈਠਾਯੋ ਜਦੁਰਾਇ ਕੋ ਬਹੁ ਬਿਨਤੀ ਕਰਿ ਭੂਪ ॥

बैठायो जदुराइ को बहु बिनती करि भूप ॥

ਰਾਜਾ (ਯੁਧਿਸ਼ਠਰ) ਨੇ ਬਹੁਤ ਬੇਨਤੀ ਕਰ ਕੇ ਸ੍ਰੀ ਕ੍ਰਿਸ਼ਨ ਨੂੰ ਬਿਠਾ ਲਿਆ।

ਕੰਜਨ ਸੇ ਦ੍ਰਿਗ ਜਿਹ ਬਨੇ ਬਨਿਯੋ ਸੁ ਮੈਨ ਸਰੂਪ ॥੨੩੫੦॥

कंजन से द्रिग जिह बने बनियो सु मैन सरूप ॥२३५०॥

ਜਿਸ ਦੇ ਨੈਣ ਕਮਲ (ਦੇ ਫੁਲ) ਵਾਗ ਅਤੇ ਸਰੂਪ ਕਾਮਦੇਵ ਵਰਗਾ ਬਣਿਆ ਹੋਇਆ ਹੈ ॥੨੩੫੦॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਕਾਨ੍ਹ ਜੂ ਕੋ ਕੋਪ ਰਾਜਾ ਜੁਧਿਸਟਰ ਛਮਾਪਨ ਕਰਤ ਭਏ ਧਿਆਇ ਸਮਾਪਤੰ ॥

इति स्री बचित्र नाटक ग्रंथे क्रिसनावतारे कान्रह जू को कोप राजा जुधिसटर छमापन करत भए धिआइ समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕਿਸਨਾਵਤਾਰ ਦੇ ਕਾਨ੍ਹ ਜੀ ਦੇ ਕ੍ਰੋਧ ਦੀ ਰਾਜਾ ਯੁਧਿਸ਼ਠਰ ਵਲੋਂ ਛਿਮਾ ਯਾਚਨਾ ਕਰਨ ਦੇ ਪ੍ਰਸੰਗ ਦੀ ਸਮਾਪਤੀ।

ਅਥ ਰਾਜਾ ਜੁਧਿਸਟਰ ਰਾਜਸੂਅ ਜਗ ਕਰਤ ਭਏ ॥

अथ राजा जुधिसटर राजसूअ जग करत भए ॥

ਹੁਣ ਰਾਜਾ ਯੁਧਿਸ਼ਠਰ ਦਾ ਰਾਜਸੂ ਯੱਗ ਕਰਨਾ:

ਸਵੈਯਾ ॥

सवैया ॥

ਸਵੈਯਾ:

ਸਉਪੀ ਹੈ ਸੇਵ ਹੀ ਪਾਰਥ ਕਉ ਦਿਜ ਲੋਕਨ ਕੀ ਜੋ ਪੈ ਨੀਕੀ ਕਰੈ ॥

सउपी है सेव ही पारथ कउ दिज लोकन की जो पै नीकी करै ॥

ਅਰਜਨ ਨੂੰ ਬ੍ਰਾਹਮਣਾ ਦੀ ਸੇਵਾ ਕਰਨੀ ਸੌਂਪੀ ਹੈ ਕਿਉਂਕਿ ਉਹ ਚੰਗੀ ਤਰ੍ਹਾ ਨਾਲ ਕਰਦਾ ਹੈ।

ਅਰੁ ਪੂਜ ਕਰੈ ਦੋਊ ਮਾਦ੍ਰੀ ਕੇ ਪੁਤ੍ਰ ਰਿਖੀਨ ਕੀ ਆਨੰਦ ਚਿਤਿ ਧਰੈ ॥

अरु पूज करै दोऊ माद्री के पुत्र रिखीन की आनंद चिति धरै ॥

ਅਤੇ ਮਾਦ੍ਰੀ ਦੇ ਦੋਵੇਂ ਪੁੱਤਰਾ (ਨਕੁਲ ਅਤੇ ਸਹਿਦੇਵ) ਨੂੰ ਰਿਸ਼ੀਆਂ (ਦੀ ਸੇਵਾ ਉਤੇ ਲਗਾਇਆ ਹੈ) ਜੋ ਆਨੰਦ ਸਹਿਤ ਕਰਦੇ ਹਨ।

ਭਯੋ ਭੀਮ ਰਸੋਈਆ ਦ੍ਰਜੋਧਨ ਧਾਮ ਪੈ ਬ੍ਯਾਸ ਤੇ ਆਦਿਕ ਬੇਦ ਰਰੈ ॥

भयो भीम रसोईआ द्रजोधन धाम पै ब्यास ते आदिक बेद ररै ॥

ਭੀਮ ਰਸੋਈਆ ਬਣਿਆ ਹੈ ਅਤੇ ਦੁਰਯੋਧਨ ਨੂੰ ਘਰ ਦਾ (ਕੰਮ ਦਿੱਤਾ ਹੈ)। ਵੇਦ ਵਿਆਸ ਆਦਿਕ ਵੇਦਾ ਦਾ ਪਾਠ ਕਰਦੇ ਹਨ।

ਕੀਯੋ ਸੂਰ ਕੋ ਬਾਲਕ ਕੈਬੇ ਕੋ ਦਾਨ ਸੁ ਜਾਹੀ ਤੇ ਚਉਦਹ ਲੋਕ ਡਰੈ ॥੨੩੫੧॥

कीयो सूर को बालक कैबे को दान सु जाही ते चउदह लोक डरै ॥२३५१॥

ਸੂਰਜ ਦੇ ਬਾਲਕ (ਕਰਨ) ਨੂੰ ਦਾਨ ਕਰਨ ਉਤੇ ਲਗਾਇਆ ਹੈ ਜਿਸ ਤੋਂ ਚੌਦਾ ਲੋਕ ਹੀ ਡਰਦੇ ਹਨ ॥੨੩੫੧॥

ਸੂਰਜ ਚੰਦ ਗਨੇਸ ਮਹੇਸ ਸਦਾ ਉਠ ਕੈ ਜਿਹ ਧਿਆਨ ਧਰੈ ॥

सूरज चंद गनेस महेस सदा उठ कै जिह धिआन धरै ॥

ਸੂਰਜ, ਚੰਦ੍ਰਮਾ, ਗਣੇਸ਼, ਸ਼ਿਵ ਉਠ ਕੇ ਜਿਸ ਦਾ ਸਦਾ ਧਿਆਨ ਧਰਦੇ ਹਨ।

ਅਰੁ ਨਾਰਦ ਸੋ ਸੁਕ ਸੋ ਦਿਜ ਬ੍ਯਾਸ ਸੋ ਸ੍ਯਾਮ ਭਨੈ ਜਿਹ ਜਾਪ ਰਰੈ ॥

अरु नारद सो सुक सो दिज ब्यास सो स्याम भनै जिह जाप ररै ॥

(ਕਵੀ) ਸ਼ਿਆਮ ਕਹਿੰਦੇ ਹਨ, ਕਿ ਨਾਰਦ ਵਰਗੇ, ਸੁਕਦੇਵ ਜਿਹੇ ਅਤੇ ਵਿਆਸ ਵਰਗੇ ਬ੍ਰਾਹਮਣ ਜਿਸ ਦਾ ਜਾਪ ਕਰਦੇ ਹਨ,

ਜਿਹਾ ਮਾਰ ਦਯੋ ਸਿਸੁਪਾਲ ਬਲੀ ਜਿਹ ਕੇ ਬਲ ਤੇ ਸਭ ਲੋਕੁ ਡਰੈ ॥

जिहा मार दयो सिसुपाल बली जिह के बल ते सभ लोकु डरै ॥

ਜਿਸ ਨੇ ਸ਼ਿਸ਼ੁਪਾਲ ਸੂਰਮੇ ਨੂੰ ਮਾਰ ਦਿੱਤਾ ਹੈ ਅਤੇ ਜਿਸ ਦੇ ਬਲ ਤੋਂ ਸਾਰੇ ਲੋਕ ਡਰਦੇ ਹਨ,

ਅਬ ਬਿਪਨ ਕੇ ਪਗ ਧੋਵਤ ਹੈ ਬ੍ਰਿਜਨਾਥ ਬਿਨਾ ਐਸੀ ਕਉਨ ਕਰੈ ॥੨੩੫੨॥

अब बिपन के पग धोवत है बृजनाथ बिना ऐसी कउन करै ॥२३५२॥

(ਉਹ) ਹੁਣ ਬ੍ਰਾਹਮਣਾ ਦੇ ਪੈਰ ਧੋ ਰਿਹਾ ਹੈ। ਸ੍ਰੀ ਕ੍ਰਿਸ਼ਨ ਤੋਂ ਬਿਨਾ ਅਜਿਹਾ ਹੋਰ ਕੌਣ ਕਰ ਸਕਦਾ ਹੈ ॥੨੩੫੨॥

ਆਹਵ ਕੈ ਸੰਗ ਸਤ੍ਰਨ ਕੇ ਤਿਨ ਤੇ ਕਬਿ ਸ੍ਯਾਮ ਭਨੈ ਧਨੁ ਲੀਨੋ ॥

आहव कै संग सत्रन के तिन ते कबि स्याम भनै धनु लीनो ॥

ਕਵੀ ਸ਼ਿਆਮ ਕਹਿੰਦੇ ਹਨ, ਵੈਰੀਆਂ ਨਾਲ ਯੁੱਧ ਕਰ ਕੇ ਉਨ੍ਹਾ ਤੋਂ ਜੋ ਧਨ ਵਸੂਲ ਕੀਤਾ ਹੈ,

ਬਿਪ੍ਰਨ ਕੋ ਜਿਮ ਬੇਦ ਕੇ ਬੀਚ ਲਿਖੀ ਬਿਧਿ ਹੀ ਤਿਹੀ ਭਾਤਹਿ ਦੀਨੋ ॥

बिप्रन को जिम बेद के बीच लिखी बिधि ही तिही भातहि दीनो ॥

ਉਹ ਵੇਦ ਵਿਚ ਲਿਖੀ ਵਿਧੀ ਅਨੁਸਾਰ ਉਨ੍ਹਾ ਬ੍ਰਾਹਮਣਾ ਵਿਚ ਵੰਡ ਦਿੱਤਾ ਹੈ।

ਏਕਨ ਕੋ ਸਨਮਾਨ ਕੀਯੋ ਅਰ ਏਕਨ ਦੈ ਸਭ ਸਾਜ ਨਵੀਨੋ ॥

एकन को सनमान कीयो अर एकन दै सभ साज नवीनो ॥

ਇਕਨਾ ਦਾ ਆਦਰ-ਮਾਣ ਕੀਤਾ ਹੈ ਅਤੇ ਇਕਨਾ ਨੂੰ ਨਵੇਂ ਸਾਜ਼ ਸਾਮਾਨ ਦਿੱਤੇ ਹਨ।

ਭੂਪ ਜੁਧਿਸਟਰ ਤਉਨ ਸਮੈ ਸੁ ਸਭੈ ਬਿਧਿ ਜਗਿ ਸੰਪੂਰਨ ਕੀਨੋ ॥੨੩੫੩॥

भूप जुधिसटर तउन समै सु सभै बिधि जगि संपूरन कीनो ॥२३५३॥

ਰਾਜਾ ਯੁਧਿਸ਼ਠਰ ਨੇ ਉਸ ਸਮੇਂ ਸਾਰੀਆਂ ਵਿਧੀਆਂ ਨਾਲ ਯੱਗ ਸੰਪੂਰਨ ਕੀਤਾ ਹੈ ॥੨੩੫੩॥

ਨ੍ਹਾਨ ਗਯੋ ਸਰਤਾ ਦਯੋ ਦਾਨ ਸੁ ਦੈ ਜਲ ਪੈ ਪੁਰਖਾ ਰਿਝਵਾਏ ॥

न्हान गयो सरता दयो दान सु दै जल पै पुरखा रिझवाए ॥

ਨਦੀ ਉਤੇ ਇਸ਼ਨਾਨ ਕਰਨ ਗਏ ਨੇ ਦਾਨ ਦਿੱਤਾ ਹੈ ਅਤੇ ਜਲਾਜਲੀ ਦੇ ਕੇ ਪੁਰਖਿਆਂ ਨੂੰ ਪ੍ਰਸੰਨ ਕੀਤਾ ਹੈ।

ਜਾਚਕ ਥੇ ਤਿਹ ਠਉਰ ਜਿਤੇ ਧਨ ਦੀਨ ਘਨੋ ਤਿਨ ਕਉ ਸੁ ਅਘਾਏ ॥

जाचक थे तिह ठउर जिते धन दीन घनो तिन कउ सु अघाए ॥

ਉਥੇ ਜਿਤਨੇ ਯਾਚਕ ਸਨ, ਉਨ੍ਹਾ ਨੂੰ ਬਹੁਤ ਅਧਿਕ ਧਨ ਦੇ ਕੇ ਰਜਾ ਦਿੱਤਾ ਹੈ।

ਪੁਤ੍ਰ ਲਉ ਪੌਤ੍ਰ ਲਉ ਪੈ ਤਿਨ ਕੇ ਗ੍ਰਿਹ ਕੇ ਅਨਤੈ ਨਹਿ ਮਾਗਨ ਧਾਏ ॥

पुत्र लउ पौत्र लउ पै तिन के गृह के अनतै नहि मागन धाए ॥

(ਉਨ੍ਹਾ ਦੇ) ਪੁੱਤਰਾ ਤਕ ਅਤੇ ਪੋਤਰਿਆਂ ਤਕ ਅਤੇ ਉਨ੍ਹਾ ਦੇ ਘਰ ਦੇ ਹੋਰ ਲੋਕ (ਫਿਰ) ਕਿਸੇ ਪਾਸੋਂ ਮੰਗਣ ਲਈ ਨਹੀਂ ਗਏ।

ਪੂਰਨ ਜਗਿ ਕਰਾਇ ਕੈ ਯੌ ਸੁਖੁ ਪਾਇ ਸਭੈ ਮਿਲਿ ਡੇਰਨ ਆਏ ॥੨੩੫੪॥

पूरन जगि कराइ कै यौ सुखु पाइ सभै मिलि डेरन आए ॥२३५४॥

ਯੱਗ ਨੂੰ ਸੰਪੂਰਨ ਕਰਾ ਕੇ ਅਤੇ ਸੁਖ ਪੂਰਵਕ ਸਾਰੇ ਮਿਲ ਕੇ (ਆਪਣਿਆਂ) ਡੇਰਿਆਂ ਵਿਚ ਆ ਗਏ ॥੨੩੫੪॥

ਦੋਹਰਾ ॥

दोहरा ॥

ਦੋਹਰਾ:

ਜਬੈ ਆਪਨੇ ਗ੍ਰਿਹਿ ਬਿਖੈ ਆਏ ਭੂਪ ਪ੍ਰਬੀਨ ॥

जबै आपने ग्रहि बिखै आए भूप प्रबीन ॥

ਜਦ ਪ੍ਰਵੀਨ ਰਾਜਾ (ਯੁਧਿਸ਼ਠਰ) ਆਪਣੇ ਘਰ ਨੂੰ ਆਇਆ,

ਜਗਜ ਕਾਜ ਬੋਲੇ ਜਿਤੇ ਸਭੈ ਬਿਦਾ ਕਰਿ ਦੀਨ ॥੨੩੫੫॥

जग्य काज बोले जिते सभै बिदा करि दीन ॥२३५५॥

ਤਾ ਯੱਗ ਦੇ ਕਾਰਜ ਲਈ ਜਿਤਨੇ ਵੀ ਬੁਲਾਏ ਹੋਏ ਸਨ (ਉਨ੍ਹਾ ਨੂੰ) ਵਿਦਾ ਕਰ ਦਿੱਤਾ ॥੨੩੫੫॥

ਸਵੈਯਾ ॥

सवैया ॥

ਸਵੈਯਾ:

ਕਾਨ੍ਹ ਰਹੇ ਬਹੁ ਦਿਵਸ ਤਹਾ ਸੁ ਬਧੂ ਅਪਨੀ ਸਭ ਹੀ ਸੰਗ ਲੈ ਕੈ ॥

कात्रह रहे बहु दिवस तहा सु बधू अपनी सभ ही संग लै कै ॥

ਸ੍ਰੀ ਕ੍ਰਿਸ਼ਨ ਆਪਣੀਆਂ ਸਾਰੀਆਂ ਇਸਤਰੀਆਂ ਸਹਿਤ ਉਥੇ ਬਹੁਤ ਸਾਰੇ ਦਿਨ ਰਹੇ।

ਕੰਚਨ ਦੇਹ ਦਿਪੈ ਜਿਨ ਕੀ ਤਿਨ ਮੈਨ ਰਹੇ ਪਿਖਿ ਲਜਤ ਹ੍ਵੈ ਕੈ ॥

ਕੰਚਨ ਦੇਹ ਦਿਪੈ ਜਿਨ ਕੀ ਤਿਨ ਮੈਨ ਰਹੇ ਪਿਖਿ ਲਜਤ ਹ੍ਵੈ ਕੈ ॥

ਜਿਨ੍ਹਾ ਦੀ ਸੋਨੇ ਵਰਗੀ ਦੇਹ ਚਮਕਦੀ ਹੈ ਅਤੇ ਉਨ੍ਹਾ ਨੂੰ ਕਾਮਦੇਵ ਵੀ ਵੇਖ ਕੇ ਲਜਿਤ ਹੁੰਦਾ ਹੈ।

ਭੂਖਨ ਅੰਗ ਸਜੇ ਅਪਨੇ ਸਭ ਆਵਤ ਭੀ ਦ੍ਰੁਪਤੀ ਸਿਰਿ ਨਿਐ ਕੈ ॥

भूखन अंग सजे अपने सभ आवत भी द्रुपती सिरि निऐ कै ॥

ਜਿਸ ਨੇ ਆਪਣੇ ਸਾਰੇ ਅੰਗਾ ਉਤੇ ਜ਼ੇਵਰ ਸਜਾਏ ਹੋਏ ਹਨ, ਉਹ ਦ੍ਰੋਪਤੀ ਸਿਰ ਨਿਵਾ ਕੇ (ਉਥੇ) ਆ ਗਈ ਹੈ।

ਕੈਸੇ ਬਿਵਾਹਿਓ ਹੈ ਸ੍ਯਾਮ ਤੁਮੈ ਸਭ ਮੋਹ ਕਹੋ ਤੁਮੈ ਆਨੰਦ ਕੈ ਕੈ ॥੨੩੫੬॥

कैसे बिवाहिओ है स्याम तुमै सभ मोह कहो तुमै आनंद कै कै ॥२३५६॥

(ਅਤੇ ਸਭ ਨੂੰ ਪੁਛਦੀ ਹੈ) ਤੁਹਾਨੂੰ ਕ੍ਰਿਸ਼ਨ ਨੇ ਕਿਸ ਤਰ੍ਹਾ ਵਿਆਹਿਆ ਹੈ। ਤੁਸੀਂ ਮੈਨੂੰ ਆਨੰਦ ਪੂਰਵਕ (ਸਾਰਾ ਬ੍ਰਿੱਤਾਤ) ਦਸੋ ॥੨੩੫੬॥

ਦੋਹਰਾ ॥

दोहरा ॥

ਦੋਹਰਾ:

ਜਬ ਤਿਨ ਕਉ ਯੌ ਦ੍ਰੋਪਤੀ ਪੂਛਿਯੋ ਪ੍ਰੇਮ ਬਢਾਇ ॥

जब तिन कउ यौ द्रोपती पूछियो प्रेम बढाइ ॥

ਜਦ ਦ੍ਰੋਪਦੀ ਨੇ ਪ੍ਰੇਮ ਵਧਾ ਕੇ ਉਨ੍ਹਾ ਨੂੰ ਇਸ ਤਰ੍ਹਾ ਪੁਛਿਆ

ਅਪਨੀ ਅਪਨੀ ਤਿਹ ਬ੍ਰਿਥਾ ਸਭ ਹੂ ਕਹੀ ਸੁਨਾਇ ॥੨੩੫੭॥

अपनी अपनी तिह बृथा सभ हू कही सुनाइ ॥२३५७॥

ਤਾ ਉਨ੍ਹਾ ਨੇ ਆਪਣੀ ਆਪਣੀ ਬਿਰਥਾ ਕਹਿ ਕੇ ਸੁਣਾ ਦਿੱਤੀ ॥੨੩੫੭॥

ਸਵੈਯਾ ॥

सवैया ॥

ਸਵੈਯਾ:

ਜਗਿ ਨਿਹਾਰਿ ਜੁਧਿਸਟਰ ਕੋ ਮਨ ਭੀਤਰ ਕਉਰਨ ਕੋਪ ਬਸਾਯੋ ॥

जगि निहारि जुधिसटर को मन भीतर कउरन कोप बसायो ॥

ਯੁਧਿਸ਼ਠਰ ਦਾ ਯੱਗ ਵੇਖ ਕੇ ਕੌਰਵਾ ਨੇ ਮਨ ਵਿਚ ਕ੍ਰੋਧ ਨੂੰ ਵਸਾ ਲਿਆ।

ਪੰਡੁ ਕੈ ਪੁਤ੍ਰਨ ਜਗ ਕੀਯੋ ਤਿਹ ਤੇ ਇਨ ਕੋ ਜਗ ਮੈ ਜਸੁ ਛਾਯੋ ॥
पंडु कै पुत्रन जग कीयो तिह ते इन को जग मै जसु छायो ॥
(ਉਥੇ ਸਾਰੇ ਕਹਿੰਦੇ ਸਨ) ਪੰਡੁ (ਰਾਜੇ) ਦੇ ਪੁੱਤਰਾ ਨੇ ਯੱਗ ਕੀਤਾ ਹੈ ਜਿਸ ਕਰ ਕੇ ਉਨ੍ਹਾ ਦਾ ਜਗਤ ਵਿਚ ਯਸ਼ ਪਸਰ ਗਿਆ ਹੈ।

ਐਸੋ ਨ ਲੋਕ ਬਿਖੈ ਹਮਰੋ ਜਸੁ ਹੋਤ ਭਯੋ ਕਹਿ ਸਜਾਮ ਸੁਨਾਯੋ ॥
ऐसो न लोक बिखै हमरो जसु होत भयो कहि स्याम सुनायो ॥
ਇਸ ਤਰ੍ਹਾ ਦਾ ਯਸ਼ ਲੋਕ (ਭਾਵ ਜਗਤ) ਵਿਚ ਸਾਡਾ ਨਹੀਂ ਹੋਇਆ। (ਕਵੀ) ਸ਼ਿਆਮ (ਕਹਿ ਕੇ) ਸੁਣਾਉਂਦੇ ਹਨ

ਭੀਖਮ ਤੇ ਸੁਤ ਸੂਰਜ ਤੇ ਸੁ ਨਹੀ ਹਮ ਤੇ ਐਸੋ ਜਗ ਹ੍ਵੈ ਆਯੋ ॥੨੩੫੮॥
भीखम ते सुत सूरज ते सु नही हम ते ऐसो जग ह्वै आयो ॥२३५८॥
ਕਿ ਨਾ ਭੀਸ਼ਮ ਕੋਲੋਂ, ਨਾ ਸੂਰਜ ਦੇ ਪੁੱਤਰ (ਕਰਨ) ਪਾਸੋਂ ਅਤੇ ਨਾ ਹੀ ਸਾਡੇ ਕੋਲੋਂ ਅਜਿਹਾ ਯੱਗ ਹੋਇਆ ਹੈ ॥੨੩੫੮॥

ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਰਾਜਾ ਜੁਧਿਸਟਰ ਰਾਜਸੂਇ ਜਗ ਸੰਪੂਰਨੰ ॥
इति स्री दसम सिकंध पुराणे बचित्र नाटक ग्रंथे कृसनावतारे राजा जुधिसटर राजसूइ जग संपूरनं ॥
ਇਥੇ ਸ੍ਰੀ ਦਸਮ ਸਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਰਾਜਸੂ ਯੱਗ ਦੀ ਸਮਾਪਤੀ।

ਜੁਧਿਸਟਰ ਕੋ ਸਭਾ ਬਨਾਇ ਕਥਨੰ ॥
जुधिसटर को सभा बनाइ कथनं ॥
ਯੁਧਿਸ਼ਠਰ ਦਾ ਸਭਾ ਬਣਾਉਣ ਦਾ ਕਥਨ:

ਸਵੈਯਾ ॥
सवैया ॥
ਸਵੈਯਾ:

ਮੈ ਇਕ ਦੈਤ ਹੁਤੋ ਤਿਨ ਆਇ ਕੈ ਸੁੰਦਰ ਏਕ ਸਭਾ ਸੁ ਬਨਾਈ ॥
मै इक दैत हुतो तिन आइ कै सुँदर एक सभा सु बनाई ॥
ਮਯ' ਨਾ ਦਾ ਇਕ ਦੈਂਤ ਸੀ। ਉਸ ਨੇ ਆ ਕੇ ਇਕ ਸੁੰਦਰ ਸਭਾ ਬਣਾਈ,

ਲਜਤ ਹੋਇ ਰਹੇ ਅਮਰਾਵਤਿ ਐਸੀ ਪ੍ਰਭਾ ਇਹ ਭੂਮਹਿ ਆਈ ॥

लजत होइ रहे अमरावति ऐसी प्रभा इह भूमहि आई ॥

(ਉਸ ਦੇ ਸਾਹਮਣੇ) ਇੰਦਰਪੁਰੀ ਲਜਿਤ ਹੋ ਰਹੀ ਹੈ; ਇਸ ਪ੍ਰਕਾਰ ਦੀ ਸੁੰਦਰਤਾ ਇਸ ਧਰਤੀ ਉਤੇ ਆ ਗਈ।

ਬੈਠਿ ਬਿਰਾਜਤ ਭੂਪ ਤਹਾ ਜਦੁਬੀਰ ਲੀਏ ਸੰਗ ਚਾਰੋ ਈ ਭਾਈ ॥

बैठि बिराजत भूप तहा जदुबीर लीए संग चारो ई भाई ॥

ਸ੍ਰੀ ਕ੍ਰਿਸ਼ਨ ਅਤੇ ਚੌਹਾ ਭਰਾਵਾ ਨੂੰ ਨਾਲ ਲੈ ਕੇ ਰਾਜਾ ਯੁਧਿਸ਼ਠਰ ਉਥੇ ਬੈਠਾ ਸ਼ੋਭਾ ਪਾ ਰਿਹਾ ਹੈ।

ਸ੍ਯਾਮ ਭਨੈ ਤਿਹ ਆਭਹਿ ਕੀ ਉਪਮਾ ਮੁਖ ਤੇ ਬਰਨੀ ਨਹੀ ਜਾਈ ॥੨੩੫੯॥

स्याम भनै तिह आभहि की उपमा मुख ते बरनी नही जाई ॥२३५९॥

(ਕਵੀ) ਸ਼ਿਆਮ ਕਹਿੰਦੇ ਹਨ, ਉਸ ਦੀ ਆਭਾ (ਭਾਵ ਸੁੰਦਰਤਾ) ਦੀ ਉਪਮਾ ਮੂੰਹ ਤੋਂ ਵਰਣਨ ਨਹੀਂ ਕੀਤੀ ਜਾ ਸਕਦੀ ॥੨੩੫੯॥

ਨੀਰ ਢਰੇ ਕਹੂ ਚਾਦਰ ਛਤਨ ਛੂਟਤ ਹੈ ਕਹੂ ਠਉਰ ਫੁਹਾਰੇ ॥

नीर ढरे कहू चादर छतन छूटत है कहू ठउर फुहारे ॥

ਕਿਤੇ ਚਾਦਰ (ਵਰਗੀਆਂ) ਛੱਤਾ ਵਿਚੋਂ ਪਾਣੀ ਟਪਕ ਰਿਹਾ ਹੈ ਅਤੇ ਕਈ ਥਾਵਾ ਤੇ ਫ਼ਵਾਰੇ ਚਲ ਰਹੇ ਹਨ।

ਮਲ ਭਿਰੈ ਕਹੂ ਮਤ ਕਰੀ ਕਹੂ ਨਾਚਤ ਬੇਸਯਨ ਕੇ ਸੁ ਅਖਾਰੇ ॥

मल भिरै कहू मत करी कहू नाचत बेसयन के सु अखारे ॥

ਕਿਧਰੇ ਪਹਿਲਵਾਨ ਘੁਲ ਰਹੇ ਹਨ ਅਤੇ ਕਿਤੇ ਮਸਤ ਹਾਥੀ (ਲੜ ਰਹੇ ਹਨ) ਅਤੇ (ਕਿਧਰੇ) ਵੇਸਵਾਵਾ ਅਖਾੜਿਆਂ ਵਿਚ ਨਚ ਰਹੀਆਂ ਹਨ।

ਬਾਜ ਲਰੈ ਕਹੂ ਸਾਜ ਸਜੈ ਭਟ ਛਾਜਤ ਹੈ ਅਤਿ ਡੀਲ ਡਿਲਾਰੇ ॥

बाज लरै कहू साज सजै भट छाजत है अति डील डिलारे ॥

ਕਿਤੇ ਬਾਜ਼ ਲੜ ਰਹੇ ਹਨ ਅਤੇ ਕਿਧਰੇ ਸਾਜ ਸਜਾਏ ਜਾ ਰਹੇ ਹਨ (ਅਰਥਾਤ ਸਜਾਵਟ ਹੋ ਰਹੀ ਹੈ) ਅਤੇ ਕਿਤੇ ਤਕੜੀ ਡੀਲ ਡੌਲ ਵਾਲੇ ਸੂਰਵੀਰ ਸੋਭਾ ਪਾ ਰਹੇ ਹਨ।

ਰਾਜਤ ਸ੍ਰੀ ਬ੍ਰਿਜਨਾਥ ਤਹਾ ਜਿਮ ਤਾਰਨ ਮੈ ਸਸਿ ਸ੍ਯਾਮ ਉਚਾਰੇ ॥੨੩੬੦॥

राजत स्री बृजनाथ तहा जिम तारन मै ससि स्याम उचारे ॥२३६०॥

(ਕਵੀ) ਸ਼ਿਆਮ ਕਹਿੰਦੇ ਹਨ, ਉਥੇ ਸ੍ਰੀ ਕ੍ਰਿਸ਼ਨ ਇਸ ਤਰ੍ਹਾ ਸ਼ੋਭਾ ਪਾ ਰਹੇ ਹਨ ਜਿਵੇਂ ਤਾਰਿਆਂ ਵਿਚ ਚੰਦ੍ਰਮਾ (ਸ਼ੋਭਾ ਪਾਉਂਦਾ ਹੈ) ॥੨੩੬੦॥

ਜੋਤਿ ਲਸੈ ਕਹੂ ਬਜ੍ਰਨ ਕੀ ਕਹੂ ਲਾਲ ਲਗੇ ਛਬਿ ਮੰਦਿਰ ਪਾਵੈ ॥

जोति लसै कहू बज्रन की कहू लाल लगे छबि मंदिर पावै ॥

ਕਿਤੇ ਹੀਰਿਆਂ ਦੀ ਜੋਤਿ ਪ੍ਰਕਾਸ਼ਮਾਨ ਹੈ, ਕਿਤੇ ਲਾਲਾ ਨਾਲ ਜੜ੍ਹੇ ਮੰਦਿਰ (ਭਵਨ) ਸ਼ੋਭਾ ਪਾ ਰਹੇ ਹਨ।

ਨਾਗਨ ਕੋ ਪੁਰ ਲੋਕ ਪੁਰੀ ਸੁਰ ਦੇਖਿ ਪ੍ਰਭਾ ਜਿਹ ਸੀਸ ਨਿਵਾਵੈ ॥

नागन को पुर लोक पुरी सुर देखि प्रभा जिह सीस निवावै ॥

ਨਾਗਾ ਦੀ ਨਗਰੀ ਅਤੇ ਦੇਵਤਿਆਂ ਦੀ ਪੁਰੀ ਜਿਸ ਦੀ ਸੁੰਦਰਤਾ ਨੂੰ ਵੇਖ ਕੇ ਸਿਰ ਨੀਵਾ ਕਰ ਲੈਂਦੀਆਂ ਹਨ।

ਰੀਝਿ ਰਹੇ ਜਿਹ ਦੇਖਿ ਚਤੁਰਮੁਖ ਹੇਰਿ ਪ੍ਰਭਾ ਸਿਵ ਸੋ ਲਲਚਾਵੈ ॥

रीझि रहे जिह देखि चतुरमुख हेरि प्रभा सिव सो ललचावै ॥

ਜਿਸ ਨੂੰ ਵੇਖ ਕੇ ਬ੍ਰਹਮਾ ਰੀਝ ਰਿਹਾ ਹੈ ਅਤੇ (ਜਿਸ ਦੀ) ਪ੍ਰਭਾ ਨੂੰ ਤਕ ਕੇ ਸ਼ਿਵ ਲਲਚਾ ਰਿਹਾ ਹੈ।

ਭੂਮਿ ਜਹਾ ਤਹਾ ਨੀਰ ਸੋ ਲਾਗਤ ਨੀਰ ਜਹਾ ਨਹੀ ਚੀਨਬੋ ਆਵੈ ॥੨੩੬੧॥

भूमि जहा तहा नीर सो लागत नीर जहा नही चीनबो आवै ॥२३६१॥

ਜਿਥੇ ਧਰਤੀ ਹੈ, ਉਥੇ ਜਲ ਪ੍ਰਤੀਤ ਹੁੰਦਾ ਹੈ ਅਤੇ ਜਿਥੇ ਜਲ ਹੈ (ਉਹ) ਪਛਾਣ ਵਿਚ ਨਹੀਂ ਆਉਂਦਾ ॥੨੩੬੧॥

ਜੁਧਿਸਟਰ ਬਾਚ ਦ੍ਰਜੋਧਨ ਸੋ ॥

जुधिसटर बाच द्रजोधन सो ॥

ਯੁਧਿਸ਼ਠਰ ਨੇ ਦੁਰਯੋਧਨ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਐਸੀ ਸਭਾ ਰਚਿ ਕੈ ਸੁ ਜੁਧਿਸਟਰ ਅੰਧ ਕੋ ਬਾਲਕੁ ਬੋਲਿ ਪਠਾਯੋ ॥

ऐसी सभा रचि कै सु जुधिसटर अंध को बालकु बोलि पठायो ॥

ਇਸ ਤਰ੍ਹਾ ਦੀ ਸਭਾ ਬਣਵਾ ਕੇ ਯੁਧਿਸ਼ਠਰ ਨੇ ਧ੍ਰਿਤਰਾਸ਼ਟਰ ਦੇ ਪੁੱਤਰ (ਦੁਰਯੋਧਨ) ਨੂੰ ਬੁਲਵਾ ਲਿਆ।

ਸੂਰਜ ਕੋ ਸੁਤ ਸੰਗ ਲੀਏ ਅਰੁ ਭੀਖਮ ਮਾਨ ਭਰਿਯੋ ਸੋਊ ਆਯੋ ॥

सूरज को सुत संग लीए अरु भीखम मान भरियो सोऊ आयो ॥

ਸੂਰਜ ਦੇ ਪੁੱਤਰ (ਕਰਨ) ਅਤੇ ਭੀਸ਼ਮ ਨੂੰ ਨਾਲ ਲੈ ਕੇ ਉਹ ਅਭਿਮਾਨ ਦਾ ਭਰਿਆ ਹੋਇਆ ਆਇਆ।

ਭੂਮਿ ਜਹਾ ਹੁਤੀ ਤਾਹਿ ਲਖਿਯੋ ਜਲ ਬਾਰਿ ਹੁਤੋ ਜਹ ਭੂਮਿ ਜਨਾਯੋ ॥

भूमि जहा हुती ताहि लखियो जल बारि हुतो जह भूमि जनायो ॥

ਜਿਥੇ ਧਰਤੀ ਸੀ, ਉਥੇ (ਉਸ ਨੇ) ਜਲ ਸਮਝਿਆ ਅਤੇ ਜਿਥੇ ਜਲ ਸੀ, ਉਥੇ ਭੂਮੀ ਸਮਝੀ।

ਜਾਇ ਨਿਸੰਕ ਪਰਿਯੋ ਜਲ ਮੈ ਕਬਿ ਸ੍ਯਾਮ ਕਹੈ ਕਛੁ ਭੇਦ ਨ ਪਾਯੋ ॥੨੩੬੨॥

जाइ निसंक परियो जल मै कबि स्याम कहै कछु भेद न पायो ॥२३६२॥

ਕਵੀ ਸ਼ਿਆਮ ਕਹਿੰਦੇ ਹਨ, (ਉਹ) ਨਿਸੰਗ ਪਾਣੀ ਵਿਚ ਡਿਗਿਆ (ਕਿਉਂਕਿ ਉਹ ਜਲ ਅਤੇ ਧਰਤੀ ਦੇ) ਭੇਦ ਨੂੰ ਨਾ ਸਮਝ ਸਕਿਆ ॥੨੩੬੨॥

ਜਾਇ ਪਰਿਯੋ ਤਬ ਹੀ ਸਰ ਮੈ ਤਨ ਬਸਤ੍ਰ ਧਰੇ ਪੁਨਿ ਬੂਡ ਗਯੋ ਹੈ ॥

जाइ परियो तब ही सर मै तन बसत्र धरे पुनि बूड गयो है ॥

ਜਦੋਂ (ਦੁਰਯੋਧਨ) ਜਾ ਕੇ ਸਰੋਵਰ ਵਿਚ ਡਿਗ ਪਿਆ ਅਤੇ ਫਿਰ ਬਸਤ੍ਰ ਸਮੇਤ ਉਸ ਦਾ ਸ਼ਰੀਰ (ਪਾਣੀ ਵਿਚ) ਡੁਬ ਗਿਆ।

ਬੂਡਤ ਜੋ ਨਿਕਸਿਯੋ ਸੋਊ ਭੂਪਤਿ ਚਿਤ ਬਿਖੈ ਅਤਿ ਕੋਪ ਕਯੋ ਹੈ ॥

बूडत जो निकसियो सोऊ भूपति चित बिखै अति कोप कयो है ॥

ਡੁਬ ਕੇ ਜਦੋਂ (ਬਾਹਰ) ਨਿਕਲਿਆ ਤਾ ਉਸ ਰਾਜੇ ਨੇ ਚਿਤ ਵਿਚ ਬਹੁਤ ਕ੍ਰੋਧ ਕੀਤਾ ਹੋਇਆ ਸੀ।

ਕਾਨ੍ਹ ਜੂ ਭਾਰ ਉਤਾਰਨ ਕੇ ਹਿਤ ਆਂਖ ਸੋ ਭੀਮਹਿ ਭੇਦ ਦਯੋ ਹੈ ॥

कात्रह जू भार उतारन के हित आँख सो भीमहि भेद दयो है ॥

ਸ੍ਰੀ ਕ੍ਰਿਸ਼ਨ ਨੇ (ਕਿਸੇ ਪਹਿਲਾ ਦੀ ਚੜ੍ਹਾਈ ਹੋਈ ਵਰੀ ਦੇ) ਭਾਰ ਨੂੰ ਉਤਾਰਨ ਲਈ ਅੱਖ ਨਾਲ ਭੀਮ ਨੂੰ ਸੰਕੇਤ ਕੀਤਾ।

ਸੋ ਇਹ ਭਾਤਿ ਸੋ ਬੋਲਿ ਉਠਿਓ ਅਰੇ ਅੰਧ ਕੇ ਅੰਧ ਹੀ ਪੁਤ੍ਰ ਭਯੋ ਹੈ ॥੨੩੬੩॥

सो इह भाति सो बोलि उठिओ अरे अंध के अंध ही पुत्र भयो है ॥२३६३॥

ਉਹ (ਭੀਮ) ਇਸ ਤਰ੍ਹਾ ਨਾਲ ਬੋਲ ਉਠਿਆ, ਓਏ! ਅੰਨ੍ਹੇ ਦਾ ਪੁੱਤਰ ਅੰਨ੍ਹਾ ਹੀ ਜਮਿਆ ਹੈ ॥੨੩੬੩॥

ਯੌ ਜਬ ਭੀਮ ਹਸਿਯੋ ਤਿਹ ਕਉ ਤੁ ਘਨੋ ਚਿਤ ਭੀਤਰ ਭੂਪ ਰਿਸਾਯੋ ॥

यौ जब भीम हसियो तिह कउ तु घनो चित भीतर भूप रिसायो ॥
ਜਦ ਭੀਮ ਨੇ ਉਸ ਨਾਲ ਇਸ ਤਰ੍ਹਾ ਦਾ ਹਾਸਾ ਕੀਤਾ, ਤਾ ਰਾਜਾ (ਦੁਰਯੋਧਨ) ਚਿਤ ਵਿਚ ਬਹੁਤ ਕ੍ਰੋਧਵਾਨ ਹੋ ਗਿਆ।

ਮੋ ਕਹੁ ਪੰਡੁ ਕੇ ਪੁਤ੍ਰ ਹਸੈ ਅਬ ਹੀ ਬਧ ਯਾ ਕੋ ਕਰੋ ਜੀਅ ਆਯੋ ॥
मो कहु पंडु के पुत्र हसै अब ही बध या को करो जीअ आयो ॥
ਮੈਨੂੰ ਪੰਡੁ ਦੇ ਪੁੱਤਰ ਨੇ ਮਜ਼ਾਕ ਕੀਤਾ ਹੈ, (ਇਸ ਲਈ) ਹੁਣੇ ਹੀ ਇਸ ਦਾ ਬਧ ਕਰਦਾ ਹਾ, (ਇਹ ਵਿਚਾਰ ਉਸ ਦੇ) ਮਨ ਵਿਚ ਆਇਆ।

ਭੀਖਮ ਦ੍ਰੋਣ ਰਿਸੇ ਮਨ ਮੈ ਜੜ ਭੀਮ ਭਯੋ ਕਹ ਸ੍ਯਾਮ ਸੁਨਾਯੋ ॥
भीखम द्रोण रिसे मन मै जड़ भीम भयो कह स्याम सुनायो ॥
ਭੀਸ਼ਮ ਅਤੇ ਦ੍ਰੋਣਾਚਾਰਯ ਮਨ ਵਿਚ ਕ੍ਰੋਧਿਤ ਹੋਏ, (ਪਰ) ਸ੍ਰੀ ਕ੍ਰਿਸ਼ਨ ਨੇ ਕਹਿ ਕੇ ਸੁਣਾਇਆ ਕਿ ਭੀਮ ਮੂਰਖ ਹੋ ਗਿਆ ਹੈ।

ਧਾਮਿ ਗਯੋ ਅਪੁਨੇ ਫਿਰ ਕੈ ਸੁ ਸਭਾ ਇਹ ਭੀਤਰ ਫੇਰਿ ਨ ਆਯੋ ॥੨੩੬੪॥
धामि गयो अपुने फिर कै सु सभा इह भीतर फेरि न आयो ॥२३६४॥
(ਰੋਸ ਨਾਲ ਭਰਿਆ ਦੁਰਯੋਧਨ) ਆਪਣੇ ਘਰ ਨੂੰ ਪਰਤ ਗਿਆ ਅਤੇ ਇਸ ਸਭਾ ਵਿਚ ਫਿਰ (ਕਦੇ ਨ) ਆਇਆ ॥੨੩੬੪॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਦੁਰਜੋਧਨ ਸਭਾ ਦੇਖਿ ਧਾਮਿ ਗਏ ਧਯਾਇ ਸਮਾਪਤੰ ॥
इति स्री बचित्र नाटक ग्रंथे कृसनावतारे दुरजोधन सभा देखि धामि गए धयाइ समापतं ॥
ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸਨਾਵਤਾਰ ਦਾ 'ਦੁਰਯੋਧਨ ਸਭਾ ਨੂੰ ਵੇਖ ਕੇ ਘਰ ਗਿਆ' ਅਧਿਆਇ ਦੀ ਸਮਾਪਤੀ।

ਅਥ ਦੈਤ ਬਕਤ੍ਰ ਜੁਧ ਕਥਨੰ ॥
अथ दैत बकत्र जुध कथनं ॥
ਹੁਣ ਬਕਤ੍ਰ ਦੈਂਤ ਦੇ ਯੁੱਧ ਦਾ ਕਥਨ

ਸਵੈਯਾ ॥
सवैया ॥
ਸਵੈਯਾ:

ਉਤ ਕੋਪਿ ਦੁਰਜੋਧਨ ਧਾਮਿ ਗਯੋ ਇਤ ਦੈਤ ਹੁਤੋ ਇਹ ਕੋਪੁ ਬਸਾਯੋ ॥
उत कोपि दुरजोधन धामि गयो इत दैत हुतो इह कोपु बसायो ॥

ਉਧਰ ਕ੍ਰਧਿਤ ਹੋ ਕੇ ਦੁਰਯੋਧਨ ਘਰ ਗਿਆ, ਇਧਰ ਇਕ ਦੈਂਤ ਸੀ, ਉਸ ਨੂੰ ਕ੍ਰੋਧ ਆ ਗਿਆ।

ਕਾਨ੍ਹ ਹਤਿਯੋ ਸਿਸੁਪਾਲ ਹੁਤੋ ਮੇਰੋ ਮਿਤ੍ਰ ਮਰਿਓ ਨ ਰਤੀ ਸੁਕਚਾਯੋ ॥

कान्रह हतियो सिसुपाल हुतो मेरो मित्र मरिओ न रती सुकचायो ॥

(ਉਸ ਨੇ ਸੋਚਿਆ) ਮੇਰੇ ਮਿਤਰ ਸ਼ਿਸ਼ੁਪਾਲ ਨੂੰ ਸ੍ਰੀ ਕ੍ਰਿਸ਼ਨ ਨੇ ਮਾਰਿਆ ਹੈ। (ਉਸ ਨੂੰ) ਮਾਰਦੇ ਹੋਇਆਂ (ਕ੍ਰਿਸ਼ਨ) ਜ਼ਰਾ ਜਿੰਨਾ ਵੀ ਨਹੀਂ ਡਰਿਆ।

ਲੈ ਸਿਵ ਤੇ ਬਰ ਹਉ ਇਹ ਕੋ ਬਧੁ ਜਾਇ ਕਰੋ ਜੀਅ ਭੀਤਰ ਆਯੋ ॥

लै सिव ते बर हउ इह को बधु जाइ करो जीअ भीतर आयो ॥

ਉਸ ਦੇ ਮਨ ਵਿਚ (ਵਿਚਾਰ) ਆਇਆ ਕਿ ਸ਼ਿਵ ਪਾਸੋਂ ਵਰ ਲੈ ਕੇ ਇਸ ਦਾ ਜਾ ਕੇ ਬਧ ਕਰ ਦਿਆਂ।

ਧਾਇ ਕਿਦਾਰ ਕੀ ਓਰਿ ਚਲਿਓ ਕਬਿ ਸਯਾਮ ਇਹੈ ਚਿਤ ਮੈ ਠਹਰਾਯੋ ॥੨੩੬੫॥

धाइ किदार की ओरि चलिओ कबि स्याम इहै चित मै ठहरायो ॥२३६५॥

ਕਵੀ ਸ਼ਿਆਮ (ਕਹਿੰਦੇ ਹਨ) ਇਹ ਗੱਲ ਮਨ ਵਿਚ ਠਹਿਰਾ ਕੇ ਉਹ ਭਜ ਕੇ ਕੇਦਾਰ ਪਰਬਤ ਵਲ ਚਲਿਆ ਗਿਆ ॥੨੩੬੫॥

ਬਦ੍ਰੀ ਕਿਦਾਰ ਕੇ ਭੀਤਰ ਜਾਇ ਕੈ ਸੇਵ ਕਰੀ ਮਹਾਰੁਦ੍ਰ ਰਿਝਾਯੋ ॥

बद्री किदार के भीतर जाइ कै सेव करी महारुद्र रिझायो ॥

ਬਦਰੀ ਕੇਦਾਰ (ਬਦਰਿਕਾ ਆਸ਼੍ਰਮ) ਵਿਚ ਜਾ ਕੇ ਸੇਵਾ ਕੀਤੀ ਅਤੇ ਮਹਾਰੁਦ੍ਰ ਨੂੰ ਪ੍ਰਸੰਨ ਕੀਤਾ।

ਲੈ ਕੈ ਬਿਵਾਨ ਚਲਿਓ ਉਤ ਤੇ ਜਬ ਹੀ ਹਰਿ ਕੇ ਬਧੁ ਕੋ ਬਰੁ ਪਾਯੋ ॥

लै कै बिवान चलिओ उत ते जब ही हरि के बधु को बरु पायो ॥

ਜਦੋਂ ਉਸ ਨੇ ਸ੍ਰੀ ਕ੍ਰਿਸ਼ਨ ਦਾ ਬਧ ਕਰਨ ਦਾ ਵਰ ਪ੍ਰਾਪਤ ਕਰ ਲਿਆ ਤਾ ਉਥੋਂ ਵਿਮਾਨ ਲੈ ਕੇ ਚਲ ਪਿਆ।

ਦ੍ਵਾਰਵਤੀ ਹੂ ਕੇ ਭੀਤਰ ਆਇ ਕੈ ਕਾਨ੍ਹ ਕੇ ਪੁਤ੍ਰ ਸੋ ਜੁਧੁ ਮਚਾਯੋ ॥

द्वारवती हू के भीतर आइ कै कान्रह के पुत्र सो जुधु मचायो ॥

ਦੁਆਰਿਕਾ ਵਿਚ ਆ ਕੇ ਸ੍ਰੀ ਕ੍ਰਿਸ਼ਨ ਦੇ ਪੁੱਤਰ ਨਾਲ ਯੁੱਧ ਮਚਾਇਆ।

ਸੋ ਸੁਨਿ ਸਯਾਮ ਬਿਦਾ ਲੈ ਕੈ ਭੂਪ ਤੇ ਸਯਾਮ ਭਨੈ ਤਿਹ ਠਉਰ ਸਿਧਾਯੋ ॥੨੩੬੬॥

सो सुनि स्याम बिदा लै कै भूप ते स्याम भनै तिह ठउर सिधायो ॥२३६६॥

(ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਇਹ ਸੁਣ ਕੇ ਅਤੇ ਰਾਜਾ (ਯੁਧਿਸ਼ਠਰ ਪਾਸੋਂ) ਵਿਦਾ ਲੈ ਕੇ ਉਸ ਸਥਾਨ ਵਲ ਚਲ ਪਏ ॥੨੩੬੬॥

ਦ੍ਵਾਰਵਤੀ ਹੂ ਕੇ ਬੀਚ ਜਬੈ ਹਰਿ ਜੂ ਗਯੋ ਤਉ ਸੋਊ ਸਤ੍ਰ ਨਿਹਾਰਿਯੋ ॥

द्वारवती हू के बीच जबै हरि जू गयो तउ सोऊ सत्रु निहारियो ॥

ਦੁਆਰਿਕਾ ਵਿਚ ਜਦ ਕ੍ਰਿਸ਼ਨ ਜੀ ਪਹੁੰਚ ਗਏ ਤਦ ਉਸ ਵੈਰੀ ਨੂੰ ਵੇਖਿਆ।

ਸ੍ਯਾਮ ਭਨੈ ਤਬ ਹੀ ਤਿਹ ਕਉ ਲਰੁ ਰੇ ਹਮ ਸੋ ਬ੍ਰਿਜਨਾਥ ਉਚਾਰਿਯੋ ॥

स्याम भनै तब ही तिह कउ लरु रे हम सो बृजनाथ उचारियो ॥

(ਕਵੀ) ਸ਼ਿਆਮ ਕਹਿੰਦੇ ਹਨ, ਉਸ ਵੇਲੇ ਸ੍ਰੀ ਕ੍ਰਿਸ਼ਨ ਨੇ ਉਸ ਨੂੰ ਕਿਹਾ ਕਿ ਤੂੰ ਮੇਰੇ ਨਾਲ ਆ ਕੇ ਯੁੱਧ ਕਰ।

ਯੌ ਸੁਨਿ ਵਾ ਬਤੀਯਾ ਹਰਿ ਕੋ ਕਸਿ ਕਾਨ ਪ੍ਰਮਾਨ ਲਉ ਬਾਨ ਪ੍ਰਹਾਰਿਯੋ ॥

यौ सुनि वा बतीया हरि को कसि कान प्रमान लउ बान प्रहारियो ॥

ਉਸ ਨੇ ਸ੍ਰੀ ਕ੍ਰਿਸ਼ਨ ਦੀ ਗੱਲ ਸੁਣ ਕੇ ਕੰਨ ਤਕ ਬਾਣ ਨੂੰ ਖਿਚ ਕੇ ਚਲਾ ਦਿੱਤਾ।

ਮਾਨੋ ਤਚੀ ਅਤਿ ਪਾਵਕ ਊਪਰ ਕਾਹੂ ਬੁਝਾਇਬੇ ਕੋ ਘ੍ਰਿਤ ਡਾਰਿਯੋ ॥੨੩੬੭॥

मानो तची अति पावक ऊपर काहू बुझाइबे को घृत डारियो ॥२३६७॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਅਤਿ ਭੜਕੀ ਹੋਈ ਅੱਗ ਉਤੇ ਕਿਸੇ ਨੇ ਬੁਝਾਉਣ ਲਈ ਘਿਓ ਪਾ ਦਿੱਤਾ ਹੋਏ ॥੨੩੬੭॥

ਮਾਰਤ ਭਯੋ ਅਰਿ ਬਾਨ ਜਬੈ ਹਰਿ ਸ੍ਯੰਦਨ ਵਾਹੀ ਕੀ ਓਰਿ ਧਵਾਯੋ ॥

मारत भयो अरि बान जबै हरि स्यंदन वाही की ओरि धवायो ॥

ਜਦੋਂ ਵੈਰੀ ਨੇ ਬਾਣ ਮਾਰਿਆ (ਤਾ) ਸ੍ਰੀ ਕ੍ਰਿਸ਼ਨ ਨੇ ਰਥ ਨੂੰ ਉਸ ਵਲ ਭਜਾ ਦਿੱਤਾ।

ਆਵਤ ਭਯੋ ਉਤ ਤੇ ਅਰਿ ਸੋ ਇਤ ਤੇ ਏਊ ਗੇ ਮਿਲਿ ਕੈ ਰਨ ਪਾਯੋ ॥

आवत भयो उत ते अरि सो इत ते एऊ गे मिलि कै रन पायो ॥

ਉਸ ਪਾਸਿਓਂ ਵੈਰੀ ਆ ਗਿਆ ਅਤੇ ਇਧਰੋਂ ਇਹ ਪਹੁੰਚ ਗਏ। (ਦੋਹਾ ਨੇ) ਆਪਸ ਵਿਚ (ਖ਼ੂਬ) ਯੁੱਧ ਮਚਾਇਆ।

ਸ੍ਯੰਦਨ ਹੂ ਬਲਿ ਕੈ ਸੰਗਿ ਸ੍ਯੰਦਨ ਢਾਹਿ ਦਯੋ ਕਬਿ ਯੌ ਜਸੁ ਗਾਯੋ ॥

स्यंदन हू बलि कै संगि स्यंदन ढाहि दयो कबि यौ जसु गायो ॥

(ਸ੍ਰੀ ਕ੍ਰਿਸ਼ਨ ਨੇ) ਰਥ ਨੂੰ ਜ਼ੋਰ ਨਾਲ ਟਕਰਾ ਕੇ (ਉਸ ਦੇ) ਰਥ ਨੂੰ ਢਾਹ ਦਿੱਤਾ।

ਜਿਉ ਸਹਬਾਜ ਮਨੋ ਚਕਵਾ ਸੰਗ ਏਕ ਧਕਾ ਹੂ ਕੇ ਮਾਰਿ ਗਿਰਾਯੋ ॥੨੩੬੮॥

जिउ सहबाज मनो चकवा संग एक धका हू के मारि गिरायो ॥२३६८॥

(ਕਵੀ ਨੇ ਉਸ ਦੀ) ਉਪਮਾ ਇਸ ਤਰ੍ਹਾ ਕੀਤੀ ਹੈ ਜਿਵੇਂ ਸ਼ਾਹਬਾਜ਼ ਇਕੋ ਹੀ ਝਪਟ ਨਾਲ ਚਕਵੇ ਨੂੰ ਮਾਰ ਸੁਟਦਾ ਹੈ ॥੨੩੬੮॥

ਰਥ ਤੋਰ ਕੈ ਸਤ੍ਰ ਕੀ ਨੰਦਗ ਸੋ ਕਬਿ ਸ੍ਯਾਮ ਕਹੈ ਕਟਿ ਗ੍ਰੀਵ ਗਿਰਾਈ ॥

रथ तोर कै सत्र की नंदग सो कबि स्याम कहै कटि ग्रीव गिराई ॥

ਕਵੀ ਸ਼ਿਆਮ ਕਹਿੰਦੇ ਹਨ, ਵੈਰੀ ਦਾ ਰਥ ਤੋੜ ਕੇ, ਨੰਦਗ (ਖੜਗ) ਨਾਲ ਉਸ ਦੀ ਧੌਣ ਲਾਹ ਸੁਟੀ।

ਅਉਰ ਜਿਤੀ ਤਿਹ ਕੇ ਸੰਗ ਸੈਨ ਹੁਤੀ ਸੁ ਭਲੇ ਜਮਲੋਕਿ ਪਠਾਈ ॥

अउर जिती तिह के संग सैन हुती सु भले जमलोकि पठाई ॥

ਉਸ ਨਾਲ ਹੋਰ ਜਿਤਨੀ ਸੈਨਾ ਸੀ, ਉਸ ਨੂੰ ਚੰਗੀ ਤਰ੍ਹਾ (ਮਾਰ ਕੇ) ਯਮਲੋਕ ਭੇਜ ਦਿੱਤਾ।

ਰੋਸ ਭਰਿਯੋ ਹਰਿ ਠਾਢੋ ਰਹਿਯੋ ਰਨਿ ਸੋ ਉਪਮਾ ਕਬਿ ਸ੍ਯਾਮ ਸੁਨਾਈ ॥

रोस भरियो हरि ठाढो रहियो रनि सो उपमा कबि स्याम सुनाई ॥

ਕ੍ਰੋਧ ਨਾਲ ਭਰੇ ਹੋਏ ਸ੍ਰੀ ਕ੍ਰਿਸ਼ਨ ਯੁੱਧ-ਭੂਮੀ ਵਿਚ ਖੜੋਤੇ ਹਨ।

ਸ੍ਰੀ ਬ੍ਰਿਜਨਾਇਕ ਚਉਦਹੂ ਲੋਕ ਮੈ ਪਾਵਤ ਭਯੋ ਬਡੀ ਯੌ ਸੁ ਬਡਾਈ ॥੨੩੬੯॥

स्री बृजनाइक चउदहू लोक मै पावत भयो बडी यौ सु बडाई ॥२३६९॥

(ਉਸ ਦ੍ਰਿਸ਼ ਦੀ) ਉਪਮਾ ਕਵੀ ਸ਼ਿਆਮ ਨੇ ਇਸ ਤਰ੍ਹਾ ਸੁਣਾਈ ਹੈ। ਸ੍ਰੀ ਕ੍ਰਿਸ਼ਨ ਨੇ ਚੌਦਾ ਲੋਕਾ ਵਿਚ ਇਸ ਤਰ੍ਹਾ ਬਹੁਤ ਵਡਿਆਈ ਪ੍ਰਾਪਤ ਕੀਤੀ ਹੈ ॥੨੩੬੯॥

ਦੋਹਰਾ ॥

दोहरा ॥

ਦੋਹਰਾ:

ਦੰਤਬਕ੍ਰ ਤਬ ਚਿਤ ਮੈ ਅਤਿ ਹੀ ਕੋਪ ਬਢਾਇ ॥

दंतबक्र तब चित मै अति ही कोप बढाइ ॥

ਤਦ ਦੰਤ ਬਕਤ੍ਰ ਚਿਤ ਵਿਚ ਬਹੁਤ ਕ੍ਰੋਧ ਵਧਾ ਕੇ,

ਸ੍ਰੀ ਜਦੁਪਤਿ ਜਹ ਠਾਢੋ ਹੋ ਤਹ ਹੀ ਪਹੁਚਿਓ ਜਾਇ ॥੨੩੭੦॥
स्री जदुपति जह ठाढो हो तह ही पहुचिओ जाइ ॥२३७०॥
ਜਿਥੇ ਸ੍ਰੀ ਕ੍ਰਿਸ਼ਨ ਖੜੋਤੇ ਸਨ, ਉਥੇ ਆ ਪਹੁੰਚਿਆ ॥੨੩੭੦॥

ਸਵੈਯਾ ॥
सवैया ॥
ਸਵੈਯਾ:

ਸ੍ਰੀ ਬ੍ਰਿਜ ਨਾਇਕ ਕਉ ਜਬ ਹੀ ਤਿਨ ਆਇ ਆਯੋਧਨ ਬੀਚ ਹਕਾਰਿਯੋ ॥
स्री ब्रिज नाइक कउ जब ही तिन आइ आयोधन बीच हकारियो ॥
ਸ੍ਰੀ ਕ੍ਰਿਸ਼ਨ ਨੂੰ ਜਦੋਂ ਉਸ ਨੇ ਯੁੱਧ ਖੇਤਰ ਵਿਚ ਆ ਕੇ ਲਲਕਾਰਿਆ ਅਤੇ ਕਿਹਾ,

ਹਉ ਮਰਿਹਉ ਨਹੀ ਯੌ ਕਹਿਯੋ ਤਾਹਿ ਸੁ ਜਿਉ ਸਿਸੁਪਾਲ ਬਲੀ ਤੁਹਿ ਮਾਰਿਯੋ ॥
हउ मरिहउ नही यौ कहियो ताहि सु जिउ सिसुपाल बली तुहि मारियो ॥
ਮੈਂ ਉਸ ਤਰ੍ਹਾ ਨਹੀਂ ਮਾਰਿਆ ਜਾਵਾਗਾ, ਜਿਸ ਤਰ੍ਹਾ ਬਲਵਾਨ ਸ਼ਿਸ਼ੁਪਾਲ ਨੂੰ ਤੂੰ ਮਾਰਿਆ ਸੀ'।

ਐਸੇ ਸੁਨਿਯੋ ਜਬ ਸ੍ਯਾਮ ਜੂ ਬੈਨ ਤਬੈ ਹਰਿ ਜੂ ਪੁਨਿ ਬਾਨ ਸੰਭਾਰਿਯੋ ॥
ऐसे सुनियो जब स्याम जू बैन तबै हरि जू पुनि बान संभारियो ॥
ਜਦ ਕ੍ਰਿਸ਼ਨ ਜੀ ਨੇ ਇਸ ਤਰ੍ਹਾ ਦਾ ਬੋਲ ਸੁਣਿਆ ਤਾ ਸ੍ਰੀ ਕ੍ਰਿਸ਼ਨ ਨੇ ਫਿਰ ਬਾਣ ਸੰਭਾਲ ਲਿਆ।

ਸਤ੍ਰੁ ਕੋ ਸ੍ਯਾਮ ਭਨੈ ਰਥ ਤੇ ਫੁਨਿ ਮੂਰਛ ਕੈ ਕਰਿ ਭੂ ਪਰ ਡਾਰਿਯੋ ॥੨੩੭੧॥
सत्रु को स्याम भनै रथ ते फुनि मूरछ कै करि भू पर डारियो ॥२३७१॥
(ਕਵੀ) ਸ਼ਿਆਮ ਕਹਿੰਦੇ ਹਨ, ਫਿਰ ਵੈਰੀ ਨੂੰ ਰਥ ਉਤੇ ਮੁਰਛਿਤ ਕਰ ਕੇ, ਧਰਤੀ ਉਤੇ ਡਿਗਾ ਦਿੱਤਾ ॥੨੩੭੧॥

ਲੈ ਸੁਧਿ ਹ੍ਵੈ ਸੋਊ ਲੋਪ ਗਯੋ ਫਿਰਿ ਕੋਪ ਭਰਿਯੋ ਰਨ ਭੀਤਰ ਆਯੋ ॥
लै सुधि ह्वै सोऊ लोप गयो फिरि कोप भरियो रन भीतर आयो ॥
ਹੋਸ਼ ਸੰਭਾਲ ਕੇ ਉਹ (ਉਥੋਂ) ਲੋਪ ਹੋ ਗਿਆ ਅਤੇ ਕ੍ਰੋਧ ਦਾ ਭਰਿਆ ਹੋਇਆ ਫਿਰ ਯੁੱਧ-ਭੂਮੀ ਵਿਚ ਆ ਗਿਆ।

ਕਾਨ੍ਹ ਕੇ ਬਾਪ ਕੋ ਕਾਨ੍ਹ ਹੀ ਕਉ ਕਟਿ ਮਾਯਾ ਕੋ ਕੈ ਇਕ ਮੂੰਡ ਦਿਖਾਯੋ ॥

कान्रह के बाप को कान्रह ही कउ कटि माया को कै इक मूँड दिखायो ॥

(ਫਿਰ) ਛਲ ਵਿਦਿਆ ਨਾਲ ਸ੍ਰੀ ਕ੍ਰਿਸ਼ਨ ਦੇ ਪਿਤਾ ਬਸੁਦੇਵ ਦਾ ਸਿਰ ਕਟ ਕੇ ਕ੍ਰਿਸ਼ਨ ਨੂੰ ਵਿਖਾਇਆ।

ਕੋਪ ਕੀਯੋ ਘਨਿ ਸਯਾਮ ਤਬੈ ਅਰੁ ਨੈਨ ਦੁਹੂਨ ਤੇ ਨੀਰ ਬਹਾਯੋ ॥

कोप कीयो घनि स्याम तबै अरु नैन दुहून ते नीर बहायो ॥

ਤਦ ਸ੍ਰੀ ਕ੍ਰਿਸ਼ਨ ਨੇ ਬਹੁਤ ਕ੍ਰੋਧ ਕੀਤਾ ਅਤੇ ਦੋਹਾ ਨੈਣਾ ਤੋਂ ਹੰਝੂ ਵਗਾਏ।

ਹਾਥ ਪੈ ਚਕ੍ਰ ਸੁਦਰਸਨ ਲੈ ਅਰਿ ਕੋ ਸਿਰ ਕਾਟਿ ਕੈ ਭੂਮਿ ਗਿਰਾਯੋ ॥੨੩੭੨॥

हाथ पै चक्र सुदरसन लै अरि को सिर काटि कै भूमि गिरायो ॥२३७२॥

ਹੱਥ ਵਿਚ ਸੁਦਰਸ਼ਨ ਚੱਕਰ ਲੈ ਕੇ ਵੈਰੀ ਦਾ ਸਿਰ ਕਟ ਕੇ ਧਰਤੀ ਉਤੇ ਡਿਗਾ ਦਿੱਤਾ ॥੨੩੭੨॥

ਇਤਿ ਸ੍ਰੀ ਦਸਮ ਸਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਦੰਤ ਬਕਤ੍ਰ ਦੈਤ ਬਧਹ ਧਿਆਇ ਸੰਪੂਰਨੰ ॥

इति स्री दसम सकंध पुराणे बचित्र नाटक ग्रंथे क्रिसनावतारे दंत बकत्र दैत बधह धिआइ संपूरनं ॥

ਇਥੇ ਸ੍ਰੀ ਦਸਮ ਸਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਦੰਤ ਬਕਤ੍ਰ ਦੈਂਤ ਦੇ ਬਧ ਦੇ ਅਧਿਆਇ ਦੀ ਸਮਾਪਤੀ।

ਅਥ ਬੈਦੂਰਥ ਦੈਤ ਬਧ ਕਥਨੰ ॥

अथ बैदूरथ दैत बध कथनं ॥

ਹੁਣ ਬੈਦੂਰਥ ਦੈਂਤ ਦੇ ਬਧ ਦਾ ਕਥਨ:

ਕਬਿਯੋ ਬਾਚ ॥

कबियो बाच ॥

ਕਵੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਜਾਹਿ ਸਿਵਾਦਿਕ ਬ੍ਰਹਮ ਨਿਮਿਓ ਸੁ ਸਦਾ ਅਪਨੇ ਚਿਤ ਬੀਚ ਬਿਚਾਰਿਯੋ ॥

जाहि सिवादिक ब्रहम निमिओ सु सदा अपने चित बीच बिचारियो ॥

ਜਿਸ ਨੂੰ ਬ੍ਰਹਮਾ ਅਤੇ ਸ਼ਿਵ ਆਦਿਕ ਨਮਸਕਾਰ ਕਰਦੇ ਹਨ, ਉਸ ਨੂੰ (ਜਿਨ੍ਹਾ ਨੇ) ਸਦਾ ਆਪਣੇ ਚਿਤ ਵਿਚ ਵਿਚਾਰਿਆ ਹੈ (ਅਰਥਾਤ ਧਿਆਨ ਵਿਚ ਲਿਆਂਦਾ ਹੈ)।

ਸ੍ਯਾਮ ਭਨੈ ਤਿਹ ਕਉ ਤਬ ਹੀ ਕਬ ਹੀ ਕਿਰਪਾ ਨਿਧਿ ਰੂਪ ਦਿਖਾਰਿਯੋ ॥
स्याम भनै तिह कउ तब ही कब ही किरपा निधि रूप दिखारियो ॥
(ਕਵੀ) ਸ਼ਿਆਮ ਕਹਿੰਦੇ ਹਨ, ਉਨ੍ਹਾ ਨੂੰ ਕਦੇ ਨਾ ਕਦੇ ਕ੍ਰਿਪਾ ਨਿਧਾਨ ਦਰਸ਼ਨ (ਜ਼ਰੂਰ) ਦਿੰਦੇ ਹਨ।

ਰੰਗ ਨ ਰੂਪ ਅਉ ਰਾਗ ਨ ਰੇਖ ਇਹੈ ਚਹੂੰ ਬੇਦਨ ਭੇਦ ਉਚਾਰਿਯੋ ॥
रंग न रूप अउ राग न रेख इहै चहूँ बेदन भेद उचारियो ॥
(ਜਿਸ ਦਾ) ਰੂਪ, ਰੰਗ, ਰੇਖ ਅਤੇ ਰਾਗ (ਮੋਹ) ਨਹੀਂ ਹੈ, ਇਸੇ ਭੇਦ ਨੂੰ ਚੌਹਾ ਵੇਦਾ ਨੇ ਪ੍ਰਗਟ ਕੀਤਾ ਹੈ।

ਤਾ ਧਰਿ ਮੂਰਤਿ ਜੁਧ ਬਿਖੈ ਇਹ ਸ੍ਯਾਮ ਭਨੈ ਰਨ ਬੀਚ ਸੰਘਾਰਿਯੋ ॥੨੩੭੩॥
ता धरि मूरति जुध बिखै इह स्याम भनै रन बीच संघारियो ॥२३७३॥
(ਕਵੀ) ਸ਼ਿਆਮ ਕਹਿੰਦੇ ਹਨ, ਓਹੀ ਇਹ ਸਰੂਪ ਧਾਰਨ ਕਰ ਕੇ ਰਣ-ਖੇਤਰ ਵਿਚ ਯੁੱਧ ਕਰ ਕੇ (ਉਸ ਦੈਂਤ ਨੂੰ) ਮਾਰ ਰਿਹਾ ਹੈ ॥੨੩੭੩॥

ਦੋਹਰਾ ॥
दोहरा ॥
ਦੋਹਰਾ:

ਕ੍ਰਿਸਨ ਕੋਪ ਜਬ ਸਤ੍ਰ ਦ੍ਵੈ ਰਨ ਮੈ ਦਏ ਖਪਾਇ ॥
कृसन कोप जब सत्र द्वै रन मै दए खपाइ ॥
ਕ੍ਰਿਸ਼ਨ ਨੇ ਜਦ ਕ੍ਰੋਧ ਕਰ ਕੇ ਦੋਹਾ ਵੈਰੀਆਂ ਨੂੰ ਰਣਭੂਮੀ ਵਿਚ ਨਸ਼ਟ ਕਰ ਦਿੱਤਾ,

ਤੀਸਰ ਜੋ ਜੀਵਤ ਬਚਿਯੋ ਸੋ ਤਹ ਪਹੁਚਿਯੋ ਆਇ ॥੨੩੭੪॥
तीसर जो जीवत बचियो सो तह पहुचियो आइ ॥२३७४॥
(ਤਦ) ਜੋ ਤੀਜਾ ਜੀਉਂਦਾ ਬਚਿਆ ਸੀ, ਉਹ ਵੀ ਆ ਪਹੁੰਚਿਆ ॥੨੩੭੪॥

ਦਾਤਨ ਸੋ ਦੋਊ ਹੋਠ ਕਟਿ ਦੋਊ ਨਚਾਵਤ ਨੈਨ ॥
दातन सो दोऊ होठ कटि दोऊ नचावत नैन ॥

ਉਹ ਦੰਦਾ ਨਾਲ ਦੋਵੇਂ ਹੋਠ ਕਟ ਰਿਹਾ ਸੀ ਅਤੇ ਦੋਹਾ ਅੱਖਾ ਨਾਲ ਘੂਰ ਰਿਹਾ ਸੀ।

ਤਬ ਹਲਧਰ ਤਿਹ ਸੋ ਕਹੇ ਕਹਿਤ ਸ੍ਯਾਮ ਏ ਬੈਨ ॥੨੩੭੫॥

तब हलधर तिह सो कहे कहित स्याम ए बैन ॥२३७५॥

ਤਦ ਬਲਰਾਮ ਨੇ ਉਸ ਨੂੰ ਇਹ ਬਚਨ ਕਹੇ, (ਕਵੀ) ਸ਼ਿਆਮ ਉਹੀ ਬੋਲ ਕਹਿ ਰਿਹਾ ਹੈ ॥੨੩੭੫॥

ਸਵੈਯਾ ॥

सवैया ॥

ਸਵੈਯਾ:

ਕਿਉ ਜੜ ਜੁਧ ਕਰੈ ਹਰਿ ਸਿਉ ਮਧੁ ਕੀਟਭ ਸੇ ਜਿਹ ਸਤ੍ਰ ਖਪਾਏ ॥

किउ जड़ जुध करै हरि सिउ मधु कीटभ से जिह सत्रु खपाए ॥

ਹੇ ਮੂਰਖ! ਸ੍ਰੀ ਕ੍ਰਿਸ਼ਨ ਨਾਲ ਕਿਉਂ ਯੁੱਧ ਕਰਦਾ ਹੈਂ, ਜਿਸ ਨੇ ਮਧੁ ਅਤੇ ਕੈਟਭ ਵਰਗੇ ਵੈਰੀ ਨਸ਼ਟ ਕਰ ਦਿੱਤੇ ਹਨ।

ਰਾਵਨ ਸੇ ਹਰਿਨਾਖਸ ਸੇ ਹਰਿਨਾਛ ਹੂ ਸੇ ਜਗਿ ਜਾਨਿ ਨ ਪਾਏ ॥

रावन से हरिनाखस से हरिनाछ हू से जगि जानि न पाए ॥

ਰਾਵਣ ਵਰਗੇ, ਹਰਨਾਖਸ ਜਿਹੇ, ਹਰਨਾਛ ਵਰਗੇ ਜਗਤ ਵਿਚ ਉਸ ਨੂੰ ਸਮਝ ਨਹੀਂ ਸਕੇ ਹਨ।

ਕੰਸਹਿ ਸੇ ਅਰੁ ਸੰਧਿ ਜਰਾ ਸੰਗ ਦੇਸਨ ਦੇਸਨ ਕੇ ਨ੍ਰਿਪ ਆਏ ॥

कंसहि से अरु संधि जरा संग देसन देसन के नृप आए ॥

ਕੰਸ ਅਤੇ ਜਰਾਸੰਧ ਵਰਗਿਆਂ ਨਾਲ ਦੇਸ਼ਾ ਦੇਸ਼ਾਤਰਾ ਤੋਂ ਰਾਜੇ ਆਏ ਸਨ।

ਤੈ ਰੇ ਕਹਾ ਅਰੇ ਸੋ ਛਿਨ ਮੈ ਇਹ ਸ੍ਯਾਮ ਭਨੈ ਜਮਲੋਕ ਪਠਾਏ ॥੨੩੭੬॥

तै रे कहा अरे सो छिन मै इह स्याम भनै जमलोक पठाए ॥२३७६॥

(ਕਵੀ) ਸ਼ਿਆਮ ਕਹਿੰਦੇ ਹਨ, ਹੇ ਮੂਰਖ! ਤੂੰ ਕੀ ਅੜੇਂਗਾ, ਉਨ੍ਹਾ ਨੂੰ (ਸ੍ਰੀ ਕ੍ਰਿਸ਼ਨ ਨੇ) ਛਿਣ ਭਰ ਵਿਚ ਯਮਲੋਕ ਪਹੁੰਚਾ ਦਿੱਤਾ ਸੀ ॥੨੩੭੬॥

ਸ੍ਰੀ ਬ੍ਰਿਜਨਾਥ ਤਬੈ ਤਿਹ ਸੋ ਕਬਿ ਸ੍ਯਾਮ ਕਹੈ ਇਹ ਭਾਤਿ ਉਚਾਰਿਯੋ ॥

स्री बिजनाथ तबै तिह सो कबि स्याम कहै इह भाति उचारियो ॥

ਕਵੀ ਸ਼ਿਆਮ ਕਹਿੰਦੇ ਹਨ, ਤਦੋਂ ਸ੍ਰੀ ਕ੍ਰਿਸ਼ਨ ਨੇ ਉਸ ਨੂੰ ਇਸ ਤਰ੍ਹਾ ਕਿਹਾ,

ਮੈ ਬਕ ਬੀਰ ਅਘਾਸੁਰ ਮਾਰਿ ਸੁ ਕੇਸਨਿ ਤੇ ਗਹਿ ਕੰਸ ਪਛਾਰਿਯੋ ॥

मै बक बीर अघासुर मारि सु केसनि ते गहि कंस पछारियो ॥

ਮੈਂ ਬਕਾਸੁਰ ਅਤੇ ਅਘਾਸੁਰ ਨੂੰ ਮਾਰ ਦਿੱਤਾ ਹੈ ਅਤੇ ਕੇਸਾ ਤੋਂ ਪਕੜ ਕੇ ਕੰਸ ਨੂੰ ਪਛਾੜ ਸੁਟਿਆ ਹੈ।

ਤੇਈ ਛੂਹਨ ਸੰਧਿ ਜਰਾ ਹੂ ਕੀ ਮੈ ਸੁਨਿ ਸੈਨ ਸੁਧਾਰਿ ਬਿਦਾਰਿਯੋ ॥

तेई छूहन संधि जरा हू की मै सुनि सैन सुधारि बिदारियो ॥

ਸੁਣ, ਜਰਾਸੰਧ ਦੀ ਤੇਈ ਅਛੋਹਣੀ ਸੈਨਾ ਨੂੰ ਮੈਂ ਚੰਗੀ ਤਰ੍ਹਾ ਨਸ਼ਟ ਕਰ ਦਿੱਤਾ ਹੈ।

ਤੈ ਹਮਰੇ ਬਲ ਅਗ੍ਰਜ ਸ੍ਯਾਮ ਕਹਿਯੋ ਘਨ ਸ੍ਯਾਮ ਤੇ ਕਉਨ ਬਿਚਾਰਿਯੋ ॥੨੩੭੭॥

तै हमरे बल अग्रज स्याम कहियो घन स्याम ते कउन बिचारियो ॥२३७७॥

ਸ੍ਰੀ ਕਿਸ਼ਨ ਨੇ ਕਿਹਾ, ਤੂੰ ਸਾਡੇ ਬਲ ਸਾਹਮਣੇ (ਅਰਥਾਤ ਬਰਾਬਰ) ਕਿਸ ਨੂੰ ਸਮਝਿਆ ਹੈ ॥੨੩੭੭॥

ਮੋਹਿ ਡਰਾਵਤ ਹੈ ਕਹਿ ਯੌ ਮੁਹਿ ਕੰਸ ਕੋ ਬੀਰ ਬਕੀ ਬਕ ਮਾਰਿਯੋ ॥

मोहि डरावत है कहि यौ मुहि कंस को बीर बकी बक मारियो ॥

ਉੱਤਰ ਵਿਚ ਉਸ ਨੇ ਕਿਹਾ, ਇਸ ਤਰ੍ਹਾ ਕਹਿ ਕੇ ਮੈਨੂੰ ਡਰਾਉਂਦਾ ਹੈ ਕਿ ਕੰਸ ਦੇ ਸ਼ੂਰਵੀਰਾ 'ਬਕੀ' ਅਤੇ 'ਬਕ' ਨੂੰ ਮਾਰ ਦਿੱਤਾ ਹੈ,

ਸੰਧਿ ਜਰਾ ਹੂ ਕੀ ਸੈਨ ਸਭੈ ਮੋਹਿ ਭਾਖਤ ਹੋ ਛਿਨ ਮਾਹਿ ਸੰਘਾਰਿਯੋ ॥

संधि जरा हू की सैन सभै मोहि भाखत हो छिन माहि संघारियो ॥

(ਫਿਰ) ਮੈਨੂੰ ਕਹਿੰਦਾ ਹੈਂ ਕਿ ਜਰਾਸੰਧ ਦੀ ਸਾਰੀ ਸੈਨਾ ਨੂੰ ਛਿਣ ਭਰ ਵਿਚ ਨਸ਼ਟ ਕਰ ਦਿੱਤਾ ਹੈ।

ਮੋ ਕਉ ਕਹੈ ਬਲੁ ਤੇਰੋ ਅਰੇ ਮੇਰੇ ਪਉਰਖ ਅਗ੍ਰਜ ਕਉਨ ਬਿਚਾਰਿਯੋ ॥

मो कउ कहै बलु तेरो अरे मेरे पउरख अग्रज कउन बिचारियो ॥

ਓਇ (ਕ੍ਰਿਸ਼ਨ! ਤੂੰ) ਮੈਨੂੰ ਕਹਿੰਦਾ ਹੈਂ ਕਿ ਮੇਰੇ ਬਲ ਦੇ ਅਗੇ ਕੌਣ ਵਿਚਾਰਿਆ ਜਾ ਸਕਦਾ ਹੈ।

ਸੂਰਨ ਕੀ ਇਹ ਰੀਤਿ ਨਹੀ ਹਰਿ ਛਤ੍ਰੀ ਹੈ ਤੂ ਕਿ ਭਯੋ ਭਠਿਆਰਿਯੋ ॥੨੩੭੮॥

सूरन की इह रीति नही हरि छत्री है तू कि भयो भठिआरियो ॥२३७८॥

ਹੇ ਕ੍ਰਿਸ਼ਨ! ਤੂੰ ਛਤ੍ਰੀ ਹੈਂ ਕਿ ਭਠਿਆਰਾ (ਕਿਉਂਕਿ) ਸੂਰਮਿਆਂ ਦੀ ਇਹ ਰੀਤ ਨਹੀਂ (ਕਿ ਆਪਣੀ ਸਿਫ਼ਤ ਆਪ ਕਰਨ) ॥੨੩੭੮॥

ਆਪਨੇ ਕੋਪ ਕੀ ਪਾਵਕ ਮੈ ਬਲ ਤੇਰੋ ਸਬੈ ਸਮ ਫੂਸ ਜਰੈ ਹੋ ॥

आपने कोप की पावक मै बल तेरो सबै सम फूस जरै हो ॥

ਮੈਂ ਆਪਣੇ ਕ੍ਰੋਧ ਦੀ ਅਗਨੀ ਵਿਚ ਤੇਰੇ ਸਾਰੇ ਬਲ ਨੂੰ ਫੂਸ ਵਾਂਗ ਸਾੜ ਦਿਆਂਗਾ।

ਸ੍ਰਉਨ ਜਿਤੋ ਤੁਹ ਅੰਗਨ ਮੈ ਸੁ ਸਭੈ ਸਮ ਨੀਰਹ ਕੀ ਆਵਟੈ ਹੋ ॥

स्रउन जितो तुह अंगन मै सु सभै सम नीरह की आवटै हो ॥

ਤੇਰੇ ਅੰਗਾਂ ਵਿਚ ਜਿਤਨਾ ਵੀ ਲਹੂ ਹੈ; ਉਸ ਨੂੰ ਪਾਣੀ ਵਾਂਗ ਉਬਾਲ ਦਿਆਂਗਾ।

ਦੇਗਚਾ ਆਪਨੇ ਪਉਰਖ ਕੋ ਰਨ ਮੈ ਜਬ ਹੀ ਕਬਿ ਸ੍ਯਾਮ ਚੜੈ ਹੋ ॥

देगचा आपने पउरख को रन मै जब ही कबि स्याम चड़ै हो ॥

ਕਵੀ ਸ਼ਿਆਮ ਕਹਿੰਦੇ ਹਨ ਕਿ ਜਦੋਂ ਮੈਂ ਆਪਣੀ ਸ਼ੂਰਵੀਰਤਾ ਦਾ ਦੇਗਚਾ ਰਣ-ਭੂਮੀ ਵਿਚ ਚੜ੍ਹਾਵਾਂਗਾ,

ਤਉ ਤੇਰੋ ਅੰਗ ਕੋ ਮਾਸੁ ਸਬੈ ਤਿਹ ਭੀਤਰ ਡਾਰ ਕੈ ਆਛੈ ਪਕੈ ਹੋ ॥੨੩੭੯॥

तउ तेरो अंग को मासु सबै तिह भीतर डार कै आछै पकै हो ॥२३७९॥

ਤਦੋਂ ਤੇਰੇ ਸ਼ਰੀਰ ਦੇ ਸਾਰੇ ਮਾਸ ਨੂੰ ਉਸ ਵਿਚ ਪਾ ਕੇ ਚੰਗੀ ਤਰ੍ਹਾਂ ਨਾਲ ਪਕਾਵਾਂਗਾ ॥੨੩੭੯॥

ਐਸੇ ਬਿਬਾਦ ਕੈ ਆਹਵ ਮੈ ਦੋਊ ਕ੍ਰੋਧ ਭਰੇ ਅਤਿ ਜੁਧੁ ਮਚਾਯੋ ॥

ऐसे बिबाद कै आहव मै दोऊ क्रोध भरे अति जुधु मचायो ॥

ਇਸ ਤਰ੍ਹਾਂ ਦਾ ਵਿਵਾਦ ਕਰ ਕੇ ਦੋਹਾਂ ਨੇ ਰਣ-ਭੂਮੀ ਵਿਚ ਕ੍ਰੋਧ ਨਾਲ ਭਰ ਕੇ ਯੁੱਧ ਮਚਾਇਆ ਹੈ।

ਬਾਨਨ ਸਿਉ ਦਿਵ ਅਉਰ ਦਿਵਾਕਰਿ ਧੂਰਿ ਉਠੀ ਰਥ ਪਹੀਯਨ ਛਾਯੋ ॥

बानन सिउ दिव अउर दिवाकरि धूरि उठी रथ पहीयन छायो ॥

ਬਾਣਾਂ ਨਾਲ ਸੂਰਜ (ਢਕ ਗਿਆ ਹੈ) ਅਤੇ ਰਥਾਂ ਦੇ ਪਹੀਆਂ ਨਾਲ ਉਠੀ ਧੂੜ ਆਕਾਸ਼ ਵਿਚ ਛਾ ਗਈ ਹੈ।

ਕਉਤੁਕ ਦੇਖਨ ਕਉ ਸਸਿ ਸੂਰਜ ਆਏ ਹੁਤੇ ਤਿਨ ਮੰਗਲ ਗਾਯੋ ॥

कउतुक देखन कउ ससि सूरज आए हुते तिन मंगल गायो ॥

ਇਸ ਕੌਤਕ ਨੂੰ ਵੇਖਣ ਲਈ ਸੂਰਜ ਅਤੇ ਚੰਦ੍ਰਮਾ ਆਏ ਹੋਏ ਹਨ ਅਤੇ ਉਨ੍ਹਾਂ ਨੇ ਮੰਗਲਮਈ ਗੀਤ ਗਾਏ ਹਨ।

ਅੰਤ ਨ ਸ੍ਯਾਮ ਤੇ ਜੀਤ ਸਕਿਯੋ ਸੋਊ ਅੰਤਹਿ ਕੇ ਫੁਨਿ ਧਾਮਿ ਸਿਧਾਯੋ ॥੨੩੮੦॥

अंत न स्याम ते जीत सकियो सोऊ अंतहि के फुनि धामि सिधायो ॥२३८०॥
ਅੰਤ ਵਿਚ ਸ੍ਰੀ ਕ੍ਰਿਸ਼ਨ ਤੋਂ ਉਹ ਜਿਤ ਨਾ ਸਕਿਆ ਅਤੇ ਫਿਰ ਯਮਲੋਕ ਨੂੰ ਚਲਾ ਗਿਆ ॥੨੩੯੦॥

ਸ੍ਰੀ ਬ੍ਰਿਜਨਾਥ ਹਨਿਯੋ ਅਰਿ ਕੋ ਕਬਿ ਸ੍ਯਾਮ ਕਹੈ ਕਰਿ ਗਾਢ ਅਯੋਧਨ ॥
स्री बृजनाथ हनियो अरि को कबि स्याम कहै करि गाढ अयोधन ॥
ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੇ ਬਹੁਤ ਤਕੜਾ ਯੁੱਧ ਕਰ ਕੇ ਵੈਰੀ ਨੂੰ ਮਾਰ ਦਿੱਤਾ।

ਹ੍ਵੈ ਕੈ ਕੁਰੂਪ ਪਰਿਯੋ ਧਰਿ ਜੁਧ ਕੀ ਤਉਨ ਸਮੈ ਬਯਦੂਰਥ ਕੋ ਤਨ ॥
ह्वै कै कुरूप परियो धरि जुध की तउन समै बयदूरथ को तन ॥
ਉਸ ਵੇਲੇ ਬਯਦੂਰਥ (ਵਿਦੂਰਥ) ਦਾ ਸ਼ਰੀਰ ਕੁਰੂਪ ਹੋ ਕੇ ਯੁੱਧ-ਪ੍ਰਮੀ ਵਿਚ ਡਿਗ ਪਿਆ।

ਸ੍ਰਉਨਤ ਸੰਗ ਭਰਿਯੋ ਪਰਿਯੋ ਦੇਖਿ ਦਯਾ ਉਪਜੀ ਕਰੁਨਾਨਿਧਿ ਕੇ ਮਨਿ ॥
स्रउनत संग भरियो परियो देखि दया उपजी करुनानिधि के मनि ॥
(ਜਦੋਂ) ਸ੍ਰੀ ਕ੍ਰਿਸ਼ਨ ਨੇ ਲਹੂ ਨਾਲ ਲਿਬੜਿਆ ਹੋਇਆ ਸ਼ਰੀਰ ਵੇਖਿਆ ਤਾ (ਉਨ੍ਹਾ ਦੇ) ਮਨ ਵਿਚ ਦਇਆ (ਦੀ ਭਾਵਨਾ) ਪੈਦਾ ਹੋ ਗਈ।

ਛੋਰਿ ਸਰਾਸਨ ਟੇਰ ਕਹਿਯੋ ਦਿਨ ਆਜੁ ਕੇ ਤੈ ਕਰਿਹੋ ਨ ਕਬੈ ਰਨ ॥੨੩੯੧॥
छोरि सरासन टेर कहियो दिन आजु के तै करिहो न कबै रन ॥२३८१॥
(ਫਿਰ) ਧਨੁਸ਼ ਬਾਣ ਛਡ ਕੇ ਉੱਚੀ ਆਵਾਜ਼ ਵਿਚ ਕਿਹਾ ਕਿ ਅਜ ਦੇ ਦਿਨ ਤੋਂ ਬਾਦ ਕਦੇ ਯੁੱਧ ਨਹੀਂ ਕਰਾਗਾ ॥੨੩੯੧॥

ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਬਯਦੂਰਥ ਦੈਤ ਬਧਹ ਧਿਆਇ ਸਮਾਤਮੰ ॥
इति स्री दसम सिकंध पुराणे बचित्र नाटक ग्रंथे कृसनावतारे बयदूरथ दैत बधह धिआइ समातमं ॥
ਇਥੇ ਸ੍ਰੀ ਦਸਮ ਸਕੰਧ ਪੁਰਾਣ ਬਚਿਤ੍ਰ ਨਾਟਕ ਦੇ ਕ੍ਰਿਸ਼ਨਾਵਤਾਰ ਦੇ ਬਯਦੂਰਥ ਦੈਂਤ ਦੇ ਬਧ ਦੇ ਪ੍ਰਸੰਗ ਦੀ ਸਮਾਪਤੀ ॥

ਬਲਿਭਦ੍ਰ ਜੂ ਤੀਰਥ ਗਵਨ ਕਥਨੰ ॥
बलिभद्र जू तीरथ गवन कथनं ॥
ਬਲਿਭਦ੍ਰ ਜੀ ਦੇ ਤੀਰਥ ਜਾਣ ਦੇ ਪ੍ਰਸੰਗ ਦਾ ਕਥਨ:

ਚੌਪਈ ॥
चौपई ॥

ਚੌਪਈ:

ਤੀਰਥ ਕਰਨ ਬਲਿਭਦ੍ਰ ਸਿਧਾਯੋ ॥

तीरथ करन बलिभद्र सिधायो ॥

ਬਲਰਾਮ ਤੀਰਥ (ਯਾਤ੍ਰਾ) ਕਰਨ ਲਈ ਚਲ ਪਿਆ

ਨੈਮਖ੍ਵਰਨ ਭੀਤਰ ਆਯੋ ॥

नैमख्वरन भीतर आयो ॥

ਅਤੇ ਨੇਮਖ੍ਵਾਰਨ (ਨੈਮਿਸ਼ਾਰਣ੍ਯ ਤੀਰਥ) ਵਿਚ ਆ ਗਿਆ।

ਆਇ ਤਹਾ ਨਾਵਨ ਇਨ ਕਯੋ ॥

आइ तहा नावन इन कयो ॥

ਉਥੇ ਆ ਕੇ ਉਸ ਨੇ ਇਸ਼ਨਾਨ ਕੀਤਾ

ਚਿਤ ਕੋ ਸੋਕ ਦੂਰ ਕਰਿ ਦਯੋ ॥੨੩੮੨॥

चित को सोक दूर करि दयो ॥२३८२॥

ਅਤੇ ਚਿਤ ਦੇ ਸਾਰੇ ਗ਼ਮ ਦੂਰ ਕਰ ਦਿੱਤੇ ॥੨੩੮੨॥

ਤੋਮਰ ॥

तोमर ॥

ਤੋਮਰ:

ਰੋਮ ਹਰਖ ਨ ਥੋ ਤਹਾ ਸੋਊ ਆਯੋ ਤਹ ਦਉਰਿ ॥

रोम हरख न थो तहा सोऊ आयो तह दउरि ॥

(ਰਿਸ਼ੀ) ਰੋਮਹਰਖ (ਰੋਮਹਰਸ਼) ਉਥੇ ਨਹੀਂ ਸੀ। (ਬਲਰਾਮ ਦਾ ਆਇਆ ਸੁਣ ਕੇ) ਉਥੇ ਭਜ ਕੇ ਆ ਗਿਆ।

ਹਲੀ ਮਦਰਾ ਪੀਤ ਥੋ ਕਬਿ ਸ੍ਯਾਮ ਤਾਹੀ ਠਾਉਰਿ ॥

हली मदरा पीत थो कबि स्याम ताही ठाउरि ॥

ਕਵੀ ਸ਼ਿਆਮ (ਕਹਿੰਦੇ ਹਨ) ਉਸ ਸਥਾਨ ਉਤੇ ਬਲਰਾਮ ਸ਼ਰਾਬ ਪੀ ਰਿਹਾ ਸੀ।

ਸੋਊ ਆਇ ਠਾਢ ਭਯੋ ਤਹਾ ਜੜ ਯਾਹਿ ਸਿਰ ਨ ਨਿਵਾਇ ਕੈ ॥
सोऊ आइ ठाढ भयो तहा जड़ याहि सिर न निवाइ कै ॥
ਉਹ ਮੂਰਖ ਉਥੇ ਆ ਕੇ ਖੜੋ ਗਿਆ ਅਤੇ ਉਸ (ਬਲਰਾਮ) ਨੂੰ ਸਿਰ ਨਾ ਨਿਵਾਇਆ।

ਬਲਿਭਦ੍ਰ ਕੁਪਿਯੋ ਕਮਾਨ ਕਰਿ ਲੈ ਮਾਰਿਯੋ ਤਿਹ ਧਾਇ ਕੈ ॥੨੩੮੩॥
बलिभद्र कुपियो कमान करि लै मारियो तिह धाइ कै ॥२३८३॥
ਬਲਰਾਮ ਨੇ ਕ੍ਰੋਧਿਤ ਹੋ ਕੇ ਅਤੇ ਕਮਾਨ ਨੂੰ ਹੱਥ ਵਿਚ ਲੈ ਕੇ ਉਸ ਨੂੰ ਤੁਰਤ ਮਾਰ ਦਿੱਤਾ ॥੨੩੮੩॥

ਚੌਪਈ ॥
चौपई ॥
ਚੌਪਈ:

ਸਭ ਰਿਖਿ ਉਠਿ ਠਾਢੇ ਤਬ ਭਏ ॥
सभ रिखि उठि ठाढे तब भए ॥
ਤਦ ਸਾਰੇ ਰਿਸ਼ੀ ਉਠ ਕੇ ਖੜੋ ਗਏ।

ਆਨੰਦ ਬਿਸਰ ਚਿਤ ਕੇ ਗਏ ॥
आनंद बिसर चित के गए ॥
ਸਾਰਿਆਂ ਦੇ ਚਿਤ ਦਾ ਆਨੰਦ ਖ਼ਤਮ ਹੋ ਗਿਆ।

ਇਕ ਰਿਖਿ ਥੋ ਤਿਨਿ ਐਸ ਉਚਾਰਿਯੋ ॥
इक रिखि थो तिनि ऐस उचारियो ॥
ਇਕ ਰਿਸ਼ੀ ਸੀ, ਉਸ ਨੇ ਇਸ ਤਰ੍ਹਾ ਕਿਹਾ,

ਬੁਰਾ ਕੀਓ ਹਲਧਰਿ ਦਿਜ ਮਾਰਿਯੋ ॥੨੩੮੪॥
बुरा कीओ हलधरि दिज मारियो ॥२३८४॥
ਬਲਰਾਮ ਨੇ ਬੁਰਾ ਕੀਤਾ (ਜੋ) ਬ੍ਰਾਹਮਣ ਨੂੰ ਮਾਰ ਦਿੱਤਾ ॥੨੩੮੪॥

ਤਬ ਹਲਧਰ ਪੁਨਿ ਐਸ ਉਚਰਿਯੋ ॥

तब हलधर पुनि ऐस उचरियो ॥

ਤਦ ਫਿਰ ਬਲਰਾਮ ਨੇ ਇਸ ਤਰ੍ਹਾ ਕਿਹਾ,

ਬੈਠ ਰਹਿਓ ਕਿਉ ਨ ਹਮ ਤੇ ਡਰਿਯੋ ॥

बैठ रहिओ किउ न हम ते डरियो ॥

(ਉਹ) ਬੈਠਾ ਰਿਹਾ, ਮੇਰੇ ਕੋਲੋਂ ਕਿਉਂ ਨਾ ਡਰਿਆ।

ਤਬ ਮੈ ਕ੍ਰੋਧ ਚਿਤ ਮੈ ਕੀਯੋ ॥

तब मै क्रोध चित मै कीयो ॥

ਤਦ ਮੈਂ ਮਨ ਵਿਚ ਕ੍ਰੋਧ ਕੀਤਾ

ਮਾਰਿ ਕਮਾਨ ਸੰਗ ਇਹ ਦੀਯੋ ॥੨੩੮੫॥

मारि कमान संग इह दीयो ॥२३८५॥

ਅਤੇ ਉਸ ਨੂੰ ਕਮਾਨ ਨਾਲ ਮਾਰ ਦਿੱਤਾ ॥੨੩੮੫॥

ਸਵੈਯਾ ॥

सवैया ॥

ਸਵੈਯਾ:

ਛਤ੍ਰੀ ਕੋ ਪੂਤ ਥੋ ਕੋਪ ਭਰੇ ਤਿਹ ਨਾਸ ਕਯੋ ਬਿਨਤੀ ਸੁਨਿ ਲੀਜੈ ॥

छत्री को पूत थो कोप भरे तिह नास कयो बिनती सुनि लीजै ॥

ਮੈਂ ਛਤ੍ਰੀ ਦਾ ਪੁੱਤਰ ਸਾ, ਕ੍ਰੋਧ ਨਾਲ ਭਰ ਕੇ ਉਸ ਨੂੰ ਨਸ਼ਟ ਕੀਤਾ ਹੈ; ਮੇਰੀ ਬੇਨਤੀ ਸੁਣ ਲਵੋ।

ਠਾਢ ਭਏ ਉਠ ਕੈ ਰਿਖਿ ਸੋ ਜੜ ਬੈਠਿ ਰਹਿਓ ਕਹਿਓ ਸਾਚ ਪਤੀਜੈ ॥

ठाढ भए उठ कै रिखि सो जड़ बैठि रहिओ कहिओ साच पतीजै ॥

ਸਾਰੇ ਰਿਸ਼ੀ (ਮੇਰੇ ਆਏ ਤੇ ਖੜੋ ਗਏ, ਪਰ) ਉਹ ਮੂਰਖ ਬੈਠਾ ਰਿਹਾ। (ਮੈਂ) ਸਚ ਕਿਹਾ ਹੈ, ਤਸਲੀ ਕਰ ਲਵੋ।

ਬਾਤ ਵਹੈ ਕਰੀਐ ਸੰਗ ਛਤ੍ਰਨ ਜਾ ਕੇ ਕੀਏ ਜਗ ਭੀਤਰ ਜੀਜੈ ॥

ਬਾਤ ਵਹੈ ਕਰੀਐ ਸੰਗ ਛਤ੍ਰਨ ਜਾ ਕੇ ਕੀਏ ਜਗ ਭੀਤਰ ਜੀਜੈ ॥

ਛਤ੍ਰੀਆਂ ਨਾਲ ਓਹੀ ਗੱਲ ਕਰਨੀ ਬਣਦੀ ਹੈ ਜਿਸ ਦੇ ਕੀਤਿਆਂ ਜਗਤ ਵਿਚ ਜੀਉਣਾ ਮਿਲੇ।

ਤਾਹੀ ਤੇ ਮੈ ਬਧੁ ਤਾ ਕੋ ਕੀਯੋ ਸੁ ਅਬੈ ਮੋਰੀ ਭੂਲ ਛਿਮਾਪਨ ਕੀਜੈ ॥੨੩੮੬॥

ताही ते मै बधु ता को कीयो सु अबै मोरी भूल छिमापन कीजै ॥२३८६॥

ਇਸੇ ਲਈ ਮੈਂ ਉਸ ਦਾ ਬਧ ਕੀਤਾ ਹੈ। ਹੁਣ ਮੇਰੀ ਭੁਲ ਨੂੰ ਮਾਫ਼ ਕਰ ਦਿਓ ॥੨੩੮੬॥

ਰਿਖ ਬਾਚ ਹਲੀ ਸੋ ॥

रिख बाच हली सो ॥

ਰਿਸ਼ੀ ਨੇ ਬਲਰਾਮ ਨੂੰ ਕਿਹਾ:

ਚੌਪਈ ॥

चौपई ॥

ਚੌਪਈ:

ਮਿਲਿ ਸਭ ਰਿਖਿਨ ਹਲੀ ਸੋ ਭਾਖੀ ॥

मिलि सभ रिखिन हली सो भाखी ॥

ਸਭ ਰਿਸ਼ੀਆਂ ਨੇ ਮਿਲ ਕੇ ਬਲਰਾਮ ਨੂੰ ਕਿਹਾ।

ਕਹੈ ਸ੍ਯਾਮ ਤਿਹ ਦਿਜ ਕੀ ਸਾਖੀ ॥

कहै स्याम तिह दिज की साखी ॥

(ਕਵੀ) ਸ਼ਿਆਮ ਉਸ ਬ੍ਰਾਹਮਣ ਦੀ ਸਾਖੀ ਕਹਿੰਦੇ ਹਨ।

ਇਹ ਬਾਲਕ ਥਾਪਿ ਰੋਹ ਹਰੋ ॥

इह बालक थापि रोह हरो ॥

ਇਸ ਦੇ ਬਾਲਕ ਨੂੰ (ਪਿਉ ਦੇ ਸਥਾਨ ਉਤੇ) ਸਥਾਪਿਤ ਕਰ ਕੇ ਕ੍ਰੋਧ ਨੂੰ ਤਿਆਗ ਦਿਓ।

ਬਹੁਰੋ ਜਾਇ ਤੀਰਥ ਸਭ ਕਰੋ ॥੨੩੮੭॥

बहुरो जाइ तीरथ सभ करो ॥२३८७॥

ਫਿਰ ਜਾ ਕੇ ਸਾਰੇ ਤੀਰਥਾ (ਦੀ ਯਾਤ੍ਰਾ) ਕਰੋ ॥੨੩੮੭॥

ਕਬਿਯੋ ਬਾਚ ॥

कबियो बाच ॥

ਕਵੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਚਾਰੋ ਈ ਬੇਦ ਮੁਖਾਗ੍ਰਜ ਹੋਇ ਹੈ ਤਾ ਸੁਤ ਕੋ ਬਰੁ ਐਸੋ ਦੀਯੋ ॥

चारो ई बेद मुखाग्रज होइ है ता सुत को बरु ऐसो दीयो ॥

ਚਾਰੇ ਹੀ ਵੇਦ ਇਸ ਨੂੰ ਮੂੰਹ ਜ਼ਬਾਨੀ ਯਾਦ ਹੋਣਗੇ', ਉਸ ਦੇ ਪੁੱਤਰ ਨੂੰ ਇਸ ਤਰ੍ਹਾ ਦਾ ਵਰ ਦਿੱਤਾ।

ਸੋਊ ਐਸੇ ਪੁਰਾਨ ਲਗਿਯੋ ਰਟਨੇ ਮਨੋ ਤਾਤ ਸੋਊ ਤਿਹ ਫੇਰਿ ਜੀਯੋ ॥

सोऊ ऐसे पुरान लगियो रटने मनो तात सोऊ तिह फेरि जीयो ॥

ਉਹ ਇਸ ਤਰ੍ਹਾ ਪੁਰਾਣ ਪੜ੍ਹਨ ਲਗ ਗਿਆ, ਮਾਨੋ ਉਸ ਦਾ ਪਿਤਾ ਫਿਰ ਜੀ ਪਿਆ ਹੋਵੇ।

ਚਿਤ ਆਨੰਦ ਕੈ ਸਭ ਹੂ ਰਿਖਿ ਕੇ ਮਨ ਕਉ ਜਿਹ ਕੀ ਸਮ ਕਉਨ ਬੀਯੋ ॥

चित आनंद कै सभ हू रिखि के मन कउ जिह की सम कउन बीयो ॥

ਸਾਰਿਆਂ ਰਿਸ਼ੀਆਂ ਦੇ ਮਨ ਨੂੰ ਆਨੰਦਿਤ ਕੀਤਾ ਜਿਸ ਦੇ ਸਮਾਨ ਕੋਈ ਹੋਰ (ਆਨੰਦਿਤ) ਨਹੀਂ ਹੈ।

ਸਿਰ ਨ੍ਯਾਇ ਤਿਨੈ ਸੁਖ ਪਾਇ ਕੇ ਤੀਰਥਨ ਸ੍ਯਾਮ ਸੁ ਰਾਮਹਿ ਪੈਡ ਲੀਯੋ ॥੨੩੮੮॥

सिर न्याइ तिनै सुख पाइ के तीरथन स्याम सु रामहि पैड लीयो ॥२३८८॥

ਉਨ੍ਹਾ ਨੂੰ ਸਿਰ ਨਿਵਾ ਕੇ ਅਤੇ ਸੁਖ ਪ੍ਰਾਪਤ ਕਰ ਕੇ, (ਕਵੀ) ਸ਼ਿਆਮ (ਕਹਿੰਦੇ ਹਨ) ਬਲਰਾਮ (ਤੀਰਥਾ ਦੇ) ਪੈਂਡੇ ਪੈ ਗਿਆ ॥੨੩੮੮॥

ਗੰਗਹਿ ਸਿੰਧੁ ਜਹਾ ਮਿਲਿਯੋ ਪ੍ਰਿਥਮੈ ਬਲਿਭਦ੍ਰ ਤਹਾ ਚਲਿ ਨ੍ਹਾਯੋ ॥

गंगहि सिंधु जहा मिलियो पृथमै बलिभद्र तहा चलि न्रहायो ॥

ਗੰਗਾ ਜਿਥੇ ਸਮੁੰਦਰ ਵਿਚ ਜਾ ਕੇ ਮਿਲਦੀ ਹੈ, ਪਹਿਲਾ ਬਲਰਾਮ ਨੇ ਉਥੇ ਚਲ ਕੇ ਇਸ਼ਨਾਨ ਕੀਤਾ।

ਫੇਰਿ ਤ੍ਰਿਬੈਨੀ ਮੈ ਕੈ ਇਸਨਾਨ ਦੈ ਦਾਨੁ ਬਲੀ ਹਰਿਦੁਆਰ ਸਿਧਾਯੋ ॥
फेरि तृबैनी मै कै इसनान दै दानु बली हरिदुआर सिधायो ॥
ਫਿਰ ਤ੍ਰਿਵੇਣੀ ਵਿਚ ਇਸ਼ਨਾਨ ਕਰ ਕੇ ਅਤੇ ਦਾਨ ਦੇ ਕੇ, ਬਲਰਾਮ ਹਰਿਦੁਆਰ ਚਲਾ ਗਿਆ।

ਨ੍ਹਾਇ ਤਹਾ ਪੁਨਿ ਬਦ੍ਰੀ ਕਿਦਾਰ ਗਯੋ ਅਤਿ ਹੀ ਮਨ ਮੈ ਸੁਖ ਪਾਯੋ ॥
न्हाइ तहा पुनि बद्री किदार गयो अति ही मन मै सुख पायो ॥
ਉਥੇ ਇਸ਼ਨਾਨ ਕਰ ਕੇ ਫਿਰ ਬਦ੍ਰੀ-ਕੇਦਾਰ ਗਿਆ ਅਤੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ।

ਅਉਰ ਗਨੋ ਕਹ ਲਉ ਜਗ ਕੇ ਸਭ ਤੀਰਥ ਕੈ ਤਿਹ ਠਉਰਹਿ ਆਯੋ ॥੨੩੮੯॥
अउर गनो कह लउ जग के सभ तीरथ कै तिह ठउरहि आयो ॥२३८९॥
ਹੋਰ ਜਗਤ ਦੇ ਸਾਰਿਆਂ ਤੀਰਥਾ ਨੂੰ ਕੀ ਗਿਣੀਏ, (ਸਭ ਦਾ ਇਸ਼ਨਾਨ ਕਰ ਕੇ) ਉਸ ਥਾ ਉਤੇ ਆ ਗਿਆ ॥੨੩੮੯॥

ਚੌਪਈ ॥
चौपई ॥
ਚੌਪਈ:

ਫੇਰਿ ਨੈਮਖ੍ਯਾਰਨ ਮਹਿ ਆਯੋ ॥
फेरि नैमख्यारन महि आयो ॥
(ਉਹ) ਫਿਰ ਨੇਮਖ੍ਯਾਰਨ (ਨੇਮਿਸ਼ਾਰਣ੍ਯ) ਵਿਚ ਆ ਗਿਆ,

ਆਇ ਰਿਖਿਨ ਕਉ ਮਾਥ ਨਿਵਾਯੋ ॥
आइ रिखिन कउ माथ निवायो ॥
ਆ ਕੇ ਰਿਸ਼ੀਆਂ ਨੂੰ ਸਿਰ ਨਿਵਾਇਆ।

ਤੀਰਥ ਕਹਿਯੋ ਮੈ ਸਭ ਹੀ ਕਰੇ ॥
तीरथ कहियो मै सभ ही करे ॥
(ਉਸ ਨੇ) ਕਿਹਾ, ਮੈਂ ਸਾਰਿਆ ਤੀਰਥਾ ਦੀ ਵਿਧੀ ਪੂਰਵਕ (ਯਾਤ੍ਰਾ) ਕੀਤੀ ਹੈ,

ਬਿਧਿ ਪੂਰਬ ਜਿਉ ਤੁਮ ਉਚਰੇ ॥੨੩੯੦॥

बिधि पूरब जिउ तुम उचरे ॥२३९०॥

ਜਿਵੇਂ ਤੁਸੀਂ ਕਿਹਾ ਸੀ ॥੨੩੯੦॥

ਹਲੀ ਬਾਚ ਰਿਖਿਨ ਸੋ ॥

हली बाच रिखिन सो ॥

ਬਲਰਾਮ ਨੇ ਕਿਹਾ:

ਚੌਪਈ ॥

चौपई ॥

ਚੌਪਈ:

ਅਬ ਆਇਸ ਜੋ ਹੋਇ ਸੁ ਕਰੋ ॥

अब आइस जो होइ सु करो ॥

ਹੁਣ ਜੋ ਆਗਿਆ ਹੋਏ, ਓਹੀ ਕਰਾ।

ਹੇ ਰਿਖਿ ਤੁਮਰੇ ਪਾਇਨ ਪਰੋ ॥

हे रिखि तुमरे पाइन परो ॥

ਹੇ ਰਿਸ਼ੀਓ! ਤੁਹਾਡੇ ਪੈਰੀਂ ਪੈਂਦਾ ਹਾ।

ਅਬ ਆਇਸ ਜੋ ਹੋਇ ਸੁ ਕੀਜੈ ॥

अब आइस जो होइ सु कीजै ॥

ਹੁਣ ਜੋ ਆਗਿਆ ਹੋਏਗੀ, ਓਹੀ ਕਰਾਗਾ।

ਹੇ ਰਿਖਿ ਬਾਤਹਿ ਸਤਿ ਪਤੀਜੈ ॥੨੩੯੧॥

हे रिखि बातहि सति पतीजै ॥२३९१॥

ਹੇ ਰਿਸ਼ੀਓ! ਮੇਰੀ ਗੱਲ ਸੱਚੀ ਹੈ, ਤਸਲੀ ਕਰ ਲਵੋ ॥੨੩੯੧॥

ਰਿਖਿ ਬਾਚ ॥

ਰਿਖਿ ਬਾਚ ॥

ਰਿਸ਼ੀਆਂ ਨੇ ਕਿਹਾ:

ਚੌਪਈ ॥

चौपई ॥

ਚੌਪਈ:

ਤਬ ਮਿਲਿ ਰਿਖਿਨ ਇਹੈ ਜੀਅ ਧਾਰੋ ॥

तब मिलि रिखिन इहै जीअ धारो ॥

ਤਦ ਰਿਸ਼ੀਆਂ ਨੇ ਮਿਲ ਕੇ ਮਨ ਵਿਚ ਇਹ ਧਾਰਿਆ

ਏਕ ਸਤ੍ਰ ਹੈ ਬਡੋ ਹਮਾਰੋ ॥

एक सत्रु है बडो हमारो ॥

(ਅਤੇ ਬਲਰਾਮ ਨੂੰ ਕਿਹਾ) ਸਾਡਾ ਇਕ ਵੱਡਾ ਵੈਰੀ ਹੈ।

ਬਲਲ ਨਾਮ ਹਲਧਰ ਤਿਹ ਮਾਰੋ ॥

बलल नाम हलधर तिह मारो ॥

(ਉਸ ਦਾ) ਨਾ 'ਬਲਲ' ਹੈ। ਹੇ ਬਲਰਾਮ! ਉਸ ਨੂੰ ਮਾਰ ਦਿਓ।

ਮਾਨੋ ਤਿਹ ਪੈ ਕਾਲ ਪਚਾਰੋ ॥੨੩੯੨॥

मानो तिह पै काल पचारो ॥२३९२॥

(ਇੰਜ ਪ੍ਰਤੀਤ ਹੁੰਦਾ ਹੈ) (ਰਿਸ਼ੀਆਂ ਨੇ) ਉਸ ਉਤੇ ਕਾਲ ਨੂੰ ਪ੍ਰੇਰ ਦਿੱਤਾ ਹੈ ॥੨੩੯੨॥

ਹਲੀ ਬਾਚ ॥

हली बाच ॥

ਬਲਰਾਮ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਕਹਾ ਠਉਰ ਤਿਹ ਸਤ੍ਰ ਕੀ ਕਹੋ ਰਿਖਿਨ ਕੇ ਰਾਜ ॥

कहा ठउर तिह सत्रु की कहो रिखिन के राज ॥

ਹੇ ਰਿਸ਼ੀ ਰਾਜ! ਉਸ ਵੈਰੀ ਦਾ ਸਥਾਨ ਕਿਥੇ ਹੈ?

ਮੋਹਿ ਬਤਾਵੈ ਜਾਹਿ ਕਉ ਤਾਹਿ ਹਨੋ ਅਉ ਆਜੁ ॥੨੩੯੩॥

मोहि बतावै जाहि कउ ताहि हनो अउ आजु ॥२३९३॥

ਮੈਨੂੰ ਦਸ ਦਿਓ, ਉਥੇ ਜਾ ਕੇ ਉਸ ਨੂੰ ਮੈਂ ਅਜ ਮਾਰ ਦਿਆਂਗਾ ॥੨੩੯੩॥

ਚੌਪਈ ॥

चौपई ॥

ਚੌਪਈ:

ਤਬ ਇਕ ਰਿਖ ਨੈ ਜਾਇ ਬਤਾਯੋ ॥

तब इक रिख नै जाइ बतायो ॥

ਤਦ ਇਕ ਰਿਸ਼ੀ ਨੇ ਜਗ੍ਹਾ ਦਸੀ,

ਤਹਾ ਠਉਰ ਹੋ ਸਤ੍ਰ ਬਨਾਯੋ ॥

तहा ठउर हो सत्रु बनायो ॥

ਜਿਥੇ ਵੈਰੀ ਨੇ (ਰਹਿਣ ਦੀ) ਥਾ ਬਣਾਈ ਹੋਈ ਸੀ।

ਜਬ ਹਲਧਰਿ ਸੋ ਸਤ੍ਰ ਨਿਹਾਰਿਯੋ ॥

जब हलधरि सो सत्र निहारियो ॥

ਜਦ ਬਲਰਾਮ ਨੇ ਉਸ ਵੈਰੀ ਨੂੰ ਵੇਖਿਆ,

ਹਮ ਸੰਗਿ ਲਰੁ ਇਹ ਭਾਤਿ ਪਚਾਰਿਯੋ ॥੨੩੯੪॥

हम संगि लरु इह भाति पचारियो ॥२३९४॥

ਤਦ ਉਸ ਨੂੰ ਵੰਗਾਰਿਆ ਕਿ ਮੇਰੇ ਨਾਲ ਆ ਕੇ ਲੜ ॥੨੩੯੪॥

ਸੁਨਤ ਬਚਨ ਤਬ ਸਤ੍ਰੁ ਰਿਸਾਯੋ ॥

सुनत बचन तब सत्रु रिसायो ॥

ਤਦ ਬਚਨ ਸੁਣ ਕੇ ਵੈਰੀ ਕ੍ਰੋਧਵਾਨ ਹੋਇਆ

ਹਾਥ ਗਾਗਨੋ ਯਾ ਪਰਿ ਆਯੋ ॥

हाथ गागनो या परि आयो ॥

ਅਤੇ ਹੱਥ ਨਾਲ ਗਾਨਾ (ਬੰਨ੍ਹ ਕੇ) ਉਸ (ਬਲਰਾਮ) ਉਤੇ ਚੜ੍ਹ ਆਇਆ।

ਹਲਧਰਿ ਸੰਗਿ ਜੁਧ ਤਿਹ ਕੀਓ ॥

हलधरि संगि जुध तिह कीओ ॥

ਉਸ ਨੇ ਬਲਰਾਮ ਨਾਲ ਯੁੱਧ ਕੀਤਾ,

ਜਿਹ ਸਮ ਠਉਰ ਬੀਰ ਨਹੀ ਬੀਓ ॥੨੩੯੫॥

जिह सम ठउर बीर नही बीओ ॥२३९५॥

ਜਿਸ ਵਰਗਾ ਹੋਰ ਕੋਈ ਸ਼ੂਰਵੀਰ ਨਹੀਂ ਸੀ ॥੨੩੯੫॥

ਬਹੁਤ ਜੁਧ ਤਿਹ ਠਾ ਦੁਹੂੰ ਧਾਰੋ ॥

बहुत जुध तिह ठा दुहूँ धारो ॥

ਦੋਹਾ ਨੇ ਉਸ ਥਾ ਤੇ ਬਹੁਤ ਯੁੱਧ ਕੀਤਾ

ਦੁਹੂੰ ਸੂਰ ਤੇ ਏਕ ਨ ਹਾਰੋ ॥

दुहूँ सूर ते एक न हारो ॥

(ਪਰ) ਦੋਹਾ ਸੂਰਮਿਆਂ ਵਿਚੋਂ ਇਕ ਵੀ ਨਾ ਹਾਰਿਆ।

ਜਉ ਥਕਿ ਜਾਹਿ ਬੈਠ ਤਹ ਰਹੈ ॥

जउ थकि जाहि बैठ तह रहै ॥

ਜਦੋਂ ਥਕ ਜਾਦੇ (ਤਾ) ਉਥੇ ਬੈਠ ਜਾਦੇ

ਮੁਛਿਤ ਹੋਹਿ ਜੁਧੁ ਫਿਰ ਚਹੈ ॥੨੩੯੬॥

मुछित होहि जुधु फिर चहै ॥२३९६॥

ਅਤੇ ਸਾਵਧਾਨ ਹੋ ਕੇ ਫਿਰ ਯੁੱਧ ਕਰਨ ਲਗ ਜਾਦੇ ਹਨ ॥੨੩੯੬॥

ਫਿਰਿ ਦੋਊ ਗਾਜਿ ਗਾਜਿ ਰਨ ਪਾਰੈ ॥

फिरि दोऊ गाजि गाजि रन पारै ॥

ਫਿਰ ਦੋਵੇਂ ਗਜ ਵਜ ਕੇ ਯੁੱਧ ਕਰਦੇ ਹਨ।

ਆਪਸ ਬੀਚ ਗਦਾ ਬਹੁ ਮਾਰੈ ॥

आपस बीच गदा बहु मारै ॥

ਆਪਸ ਵਿਚ ਬਹੁਤ ਗਦਾ ਮਾਰਦੇ ਹਨ।

ਠਾਢ ਰਹੈ ਥਿਰੁ ਪੈਗ ਨ ਟਰੈ ॥

ठाढ रहै थिरु पैग न टरै ॥

(ਅਡੋਲ) ਖੜੋਤੇ ਰਹਿੰਦੇ ਹਨ, ਪਿਛੇ ਪੈਰ ਨਹੀਂ ਧਰਦੇ।

ਮਾਨਹੁ ਰਿਸਿ ਪਰਬਤ ਦੋਊ ਲਰੈ ॥੨੩੯੭॥

मानहु रिसि परबत दोऊ लरै ॥२३९७॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕ੍ਰੋਧ ਪੂਰਵਕ ਦੋ ਪਰਬਤ ਲੜਦੇ ਹੋਣ ॥੨੩੯੭॥

ਦੋਊ ਭਟ ਅਭ੍ਰਨ ਜਿਉ ਗਾਜੈ ॥

दोऊ भट अभ्रन जिउ गाजै ॥

ਦੋਵੇਂ ਸੂਰਮੇ ਬਦਲਾ ਦੇ ਸਮਾਨ ਗਜਦੇ ਹਨ,

ਬਚਨ ਸੁਨਤ ਜਿਨ ਕੇ ਜਮ ਲਾਜੈ ॥

बचन सुनत जिन के जम लाजै ॥

ਜਿਨ੍ਹਾ ਦੇ ਬਚਨ ਸੁਣ ਕੇ ਯਮਰਾਜ ਵੀ ਲਜਾ ਜਾਦਾ ਹੈ।

ਅਤਿ ਹੀ ਬੀਰ ਰਿਸਹਿ ਮੈ ਭਰੈ ॥

ਅਤਿ ਹੀ ਬੀਰ ਰਿਸਹਿ ਮੈ ਭਰੈ ॥

(ਦੋਵੇਂ) ਸ਼ੂਰਵੀਰ ਗੁੱਸੇ ਨਾਲ ਬਹੁਤ ਭਰੇ ਹੋਏ ਹਨ

ਦੋਊ ਬੀਰ ਕ੍ਰੋਧ ਸੋ ਲਰੈ ॥੨੩੯੮॥

दोऊ बीर क्रोध सो लरै ॥२३९८॥

ਅਤੇ ਦੋਵੇਂ ਵੀਰ ਕ੍ਰੋਧਵਾਨ ਹੋ ਕੇ ਲੜ ਰਹੇ ਹਨ ॥੨੩੯੮॥

ਜਿਨ ਕਉਤੁਕ ਦੇਖਨ ਸੁਰ ਆਏ ॥

जिन कउतुक देखन सुर आए ॥

ਜਿਨ੍ਹਾ ਦਾ ਕੌਤਕ ਵੇਖਣ ਲਈ ਦੇਵਤੇ ਆਏ ਹਨ,

ਭਾਤਿਨ ਭਾਤਿ ਬਿਵਾਨ ਬਨਾਏ ॥

भातिन भाति बिवान बनाए ॥

ਉਨ੍ਹਾ (ਦੇਵਤਿਆਂ) ਨੇ ਭਾਤ ਭਾਤ ਦੇ ਵਿਮਾਨ ਬਣਾਏ ਹੋਏ ਹਨ।

ਉਤ ਰੰਭਾਦਿਕ ਨਿਰਤਹਿ ਕਰੈ ॥

उत रंभादिक निरतहि करै ॥

ਉਧਰ ਰੰਭਾ ਆਦਿ (ਅਪੱਛਰਾਵਾ) ਨਾਚ ਕਰਦੀਆਂ ਹਨ

ਇਤ ਤੇ ਬੀਰ ਭੂਮਿ ਮੈ ਲਰੈ ॥੨੩੯੯॥

इत ते बीर भूमि मै लरै ॥२३९९॥

ਅਤੇ ਇਧਰ ਯੋਧੇ ਧਰਤੀ ਉਤੇ ਲੜ ਰਹੇ ਹਨ ॥੨੩੯੯॥

ਬਹੁਤ ਗਦਾ ਤਨ ਲਗੇ ਨ ਜਾਨੈ ॥

बहुत गदा तन लगे न जानै ॥

ਬਹੁਤ ਸਾਰੇ ਗਦਾ ਦੇ (ਪ੍ਰਹਾਰ) ਸ਼ਰੀਰ ਉਤੇ ਲਗਦੇ ਹਨ

ਮੁਖ ਤੇ ਮਾਰਹਿ ਮਾਰ ਬਖਾਨੈ ॥

मुख ते मारहि मार बखानै ॥

(ਪਰ ਉਹ) ਪ੍ਰਵਾਹ ਨਹੀਂ ਕਰਦੇ, ਮੂੰਹ ਤੋਂ ਮਾਰੋ-ਮਾਰੋ ਪੁਕਾਰਦੇ ਹਨ।

ਰਨ ਕੀ ਛਿਤ ਤੇ ਪੈਗੁ ਨ ਟਰੈ ॥

रन की छित ते पैगु न टरै ॥

ਰਣ-ਭੂਮੀ ਤੋਂ ਇਕ ਕਦਮ ਵੀ ਨਹੀਂ ਟਲਦੇ ਹਨ

ਰੀਝਿ ਰੀਝਿ ਦੋਊ ਭਟ ਲਰੈ ॥੨੪੦੦॥

रीझि रीझि दोऊ भट लरै ॥२४००॥

ਅਤੇ ਰੀਝ ਰੀਝ ਕੇ ਦੋਵੇਂ ਯੋਧੇ ਲੜ ਰਹੇ ਹਨ ॥੨੪੦੦॥

ਸਵੈਯਾ ॥

सवैया ॥

ਸਵੈਯਾ:

ਜੁਧੁ ਭਯੋ ਬਹੁਤੋ ਤਿਹ ਠਾ ਤਬ ਮੂਸਲ ਕਉ ਮੁਸਲੀ ਜੂ ਸੰਭਾਰਿਯੋ ॥

जुधु भयो बहुतो तिह ठा तब मूसल कउ मुसली जू संभारियो ॥

ਉਸ ਥਾ (ਜਦ) ਬਹੁਤ ਯੁੱਧ ਹੁੰਦਾ ਰਿਹਾ, ਤਦ ਬਲਰਾਮ ਜੀ ਨੇ ਮੂਸਲ ਸੰਭਾਲ ਲਿਆ।

ਕੈ ਬਲ ਹਾਥਨ ਦੋਊਨ ਕੇ ਕਬਿ ਸ੍ਯਾਮ ਕਹੈ ਤਕਿ ਘਾਹਿ ਪ੍ਰਹਾਰਯੋ ॥

कै बल हाथन दोऊन के कबि स्याम कहै तकि घाहि प्रहारयो ॥

ਕਵੀ ਸ਼ਿਆਮ ਕਹਿੰਦੇ ਹਨ, ਦੋਹਾ ਹੱਥਾ ਦੇ ਜ਼ੋਰ ਨਾਲ (ਵੈਰੀ ਉਤੇ) ਝਾੜ ਦਿੱਤਾ।

ਲਾਗਤ ਘਾ ਇਹ ਕੈ ਮਰਿ ਗਯੋ ਅਰਿ ਅੰਤਕ ਕੇ ਫੁਨਿ ਧਾਮਿ ਸਿਧਾਰਿਯੋ ॥

लागत घा इह कै मरि गयो अरि अंतक के फुनि धामि सिधारियो ॥

ਇਸ ਦੀ ਸਟ ਲਗਦਿਆਂ ਹੀ ਵੈਰੀ ਮਰ ਗਿਆ ਅਤੇ ਯਮਲੋਕ ਨੂੰ ਚਲਾ ਗਿਆ।

ਯੌ ਬਲਿਭਦ੍ਰ ਹਨਿਯੋ ਤਿਹ ਕੋ ਸਭ ਬਿਪਨ ਕੋ ਫੁਨਿ ਕਾਜ ਸਵਾਰਿਯੋ ॥੨੪੦੧॥

यौ बलिभद्र हनियो तिह को सभ बिपन को फुनि काज सवारियो ॥२४०१॥

ਇਸ ਤਰ੍ਹਾ ਬਲਰਾਮ ਨੇ ਉਸ ਨੂੰ ਮਾਰ ਦਿੱਤਾ ਅਤੇ ਬ੍ਰਾਹਮਣਾ ਦੇ ਕੰਮ ਸੰਵਾਰ ਦਿੱਤੇ ॥੨੪੦੧॥

ਪਉਰਖ ਜੋ ਮੂਸਲੀਧਰਿ ਕੋ ਕਹਿਓ ਨ੍ਰਿਪ ਕਉ ਸੁਕਦੇਵ ਸੁਨਾਯੋ ॥

पउरख जो मूसलीधरि को कहिओ नृप कउ सुकदेव सुनायो ॥

ਬਲਰਾਮ ਦੀ ਸ਼ਕਤੀ ਨੂੰ ਰਾਜਾ (ਪਰੀਕਸ਼ਿਤ) ਨੂੰ ਕਹਿ ਕੇ ਸੁਕਦੇਵ ਨੇ ਸੁਣਾਇਆ

ਜਾਹਿ ਕਥਾ ਦਿਜ ਕੇ ਮੁਖ ਤੇ ਸਭ ਸ੍ਰਉਨ ਸੁਨੀ ਤਿਨ ਹੂ ਸੁਖ ਪਾਯੋ ॥

जाहि कथा दिज के मुख ते सभ स्रउन सुनी तिन हू सुख पायो ॥

ਜਿਨ੍ਹਾ ਨੇ ਇਸ ਕਥਾ ਨੂੰ ਬ੍ਰਾਹਮਣਾ ਦੇ ਮੁਖ ਤੋਂ ਕੰਨਾ ਨਾਲ ਸੁਣਿਆ, ਉਨ੍ਹਾ ਸਾਰਿਆਂ ਨੇ ਸੁਖ ਪ੍ਰਾਪਤ ਕੀਤਾ।

ਜਾ ਕੇ ਕੀਏ ਸਸਿ ਸੂਰ ਨਿਸਾ ਦਿਵ ਤਾਹੀ ਕੀ ਬਾਤ ਸੁਨੋ ਜੀਅ ਆਯੋ ॥

जा के कीए ससि सूर निसा दिव ताही की बात सुनो जीअ आयो ॥

ਚੰਦ੍ਰਮਾ, ਸੂਰਜ, ਰਾਤ ਅਤੇ ਦਿਨ ਜਿਸ ਦੇ ਕੀਤੇ ਅਥਵਾ ਬਣਾਏ ਹੋਏ ਹਨ, ਉਸ ਦੀ ਗੱਲ ਸੁਣੀ ਜਾਏ, (ਉਸ ਦੇ) ਮਨ ਵਿਚ ਆਈ।

ਤਾਹੀ ਕੀ ਬਾਤ ਸੁਨਾਉ ਦਿਜੋਤਮ ਬੇਦਨ ਕੈ ਜੋਊ ਭੇਦ ਨ ਪਾਯੋ ॥੨੪੦੨॥

ताही की बात सुनाउ दिजोतम बेदन कै जोऊ भेद न पायो ॥२४०२॥

ਹੇ ਉਤਮ ਬ੍ਰਾਹਮਣ! ਉਸ ਦੀ ਗੱਲ ਸੁਣਾਓ ਜਿਸ ਦੇ ਭੇਦ ਨੂੰ ਵੇਦ ਵੀ ਨਾ ਪਾ ਸਕੇ ॥੨੪੦੨॥

ਜਾਹਿ ਖੜਾਨਨ ਸੇ ਸਹਸਾਨਨ ਖੋਜਿ ਰਹੇ ਕਛੁ ਪਾਰ ਨ ਪਾਯੋ ॥

जाहि खड़ानन से सहसानन खोजि रहे कछु पार न पायो ॥

ਜਿਸ ਨੂੰ ਛੇ ਮੂੰਹਾ ਵਾਲੇ (ਕਾਰਤਿਕੇ) ਅਤੇ ਹਜ਼ਾਰ ਮੂੰਹਾ ਵਾਲੇ (ਸ਼ੇਸ਼ਨਾਗ) ਵਰਗੇ ਖੋਜ ਰਹੇ ਹਨ, (ਪਰ ਉਸ ਦਾ) ਕੁਝ ਪਾਰ ਨਹੀਂ ਪਾ ਸਕੇ ਹਨ।

ਸ੍ਯਾਮ ਭਨੈ ਜਿਹ ਕਉ ਚਤੁਰਾਨਨ ਬੇਦਨ ਕੇ ਗੁਨ ਭੀਤਰ ਗਾਯੋ ॥

स्याम भनै जिह कउ चतुरानन बेदन के गुन भीतर गायो ॥

(ਕਵੀ) ਸ਼ਿਆਮ ਕਹਿੰਦੇ ਹਨ, ਜਿਸ ਦੇ ਗੁਣਾ ਨੂੰ ਬ੍ਰਹਮਾ ਨੇ ਵੇਦਾ ਅੰਦਰ ਗਾਇਆ ਹੈ।

ਖੋਜ ਰਹੇ ਸਿਵ ਸੇ ਜਿਹ ਅੰਤ ਅਨੰਤ ਕਹਿਓ ਥਕਿ ਅੰਤ ਨ ਪਾਯੋ ॥

खोज रहे सिव से जिह अंत अनंत कहिओ थकि अंत न पायो ॥

ਜਿਸ ਦੇ ਅੰਤ ਨੂੰ ਸ਼ਿਵ ਵਰਗੇ ਖੋਜ ਰਹੇ ਹਨ, ਉਨ੍ਹਾ ਨੇ ਥਕ ਕੇ 'ਅਨੰਤ' ਕਹਿ ਦਿੱਤਾ, ਪਰ ਉਸ ਦਾ ਅੰਤ ਨਹੀਂ ਪਾਇਆ।

ਤਾਹੀ ਕੀ ਬਾਤ ਸੁਨੋ ਤੁਮਰੇ ਮੁਖ ਤੇ ਸੁਕਦੇਵ ਇਹੈ ਠਹਰਾਯੋ ॥੨੪੦੩॥

ताही की बात सुनो तुमरे मुख ते सुकदेव इहै ठहरायो ॥२४०३॥

ਹੇ ਸੁਕਦੇਵ! (ਮੈਂ ਮਨ ਵਿਚ) ਇਹ ਮਿਥਿਆ ਹੈ ਕਿ ਉਸ ਦੀ ਗੱਲ ਤੁਹਾਡੇ ਮੂੰਹ ਤੋਂ ਸੁਣਾ ॥੨੪੦੩॥

ਭੂਪਤਿ ਜਉ ਇਹ ਭਾਤਿ ਕਹਿਯੋ ਸੁਕ ਕਉ ਸੁਕ ਹੂ ਇਹ ਭਾਤਿ ਸੁਨਾਈ ॥

भूपति जउ इह भाति कहियो सुक कउ सुक हू इह भाति सुनाई ॥

ਜਦ ਰਾਜਾ ਪਰੀਕਸ਼ਿਤ ਨੇ ਇਸ ਤਰ੍ਹਾ ਸੁਕਦੇਵ ਨੂੰ ਕਿਹਾ, (ਤਦ) ਸੁਕਦੇਵ ਨੇ ਇਸ ਤਰ੍ਹਾ (ਵਾਰਤਾ) ਸੁਣਾਈ।

ਦੀਨ ਦਿਆਲ ਕੀ ਬਾਤ ਸੁਨਾਵ ਹੋਂ ਤੁਹਿ ਕਉ ਤੁਹਿ ਭੇਦੁ ਛਪਾਈ ॥

दीन दिआल की बात सुनाव हों तुहि कउ तुहि भेदु छपाई ॥

ਮੈਂ ਤੈਨੂੰ ਦੀਨ-ਦਿਆਲ ਦੀ ਗੱਲ ਸੁਣਾਉਂਦਾ ਹਾ, ਤੂੰ ਇਸ ਭੇਦ ਨੂੰ ਲੁਕਾਈ ਰਖੀਂ।

ਬਿਪ੍ਰ ਸੁਦਾਮਾ ਹੁਤੋ ਬਿਪਤਾ ਤਿਹ ਕੀ ਹਉ ਕਹੋ ਹਰਿ ਜੈਸੇ ਮਿਟਾਈ ॥

बिप्र सुदामा हुतो बिपता तिह की हउ कहो हरि जैसे मिटाई ॥

ਇਕ ਸੁਦਾਮਾ ਬ੍ਰਾਹਮਣ ਸੀ। ਉਸ ਦੀ ਬਿਪਤਾ (ਦੀ ਕਥਾ) ਮੈਂ ਸੁਣਾਉਂਦਾ ਹਾ, ਜਿਸ ਤਰ੍ਹਾ ਸ੍ਰੀ ਕ੍ਰਿਸ਼ਨ ਨੇ ਉਸ (ਦੀ ਬਿਪਤਾ) ਨੂੰ ਮਿਟਾਇਆ।

ਸੋ ਹਉ ਸੁਨਾਵਤ ਹਉ ਤੁਹਿ ਕਉ ਸੁਨ ਲੈ ਸੋਊ ਸ੍ਰਉਨਨ ਦੇ ਨ੍ਰਿਪ ਰਾਈ ॥੨੪੦੪॥

सो हउ सुनावत हउ तुहि कउ सुन लै सोऊ स्रउनन दे नृप राई ॥२४०४॥

ਉਹ ਮੈਂ ਤੁਹਾਨੂੰ ਸੁਣਾਉਂਦਾ ਹਾ, ਹੇ ਮਹਾਰਾਜ! ਕੰਨ ਦੇ ਕੇ ਸੁਣ ਲਵੋ ॥੨੪੦੪॥

ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਬਲਿਭਦ੍ਰ ਤੀਰਥ ਇਸਨਾਨ ਕਰਿ ਦੈਤ ਬਲਲ ਕੋ ਮਾਰਤ ਭਏ ਗ੍ਰਿਹ ਕੋ ਆਵਤ ਭਏ ਧਿਆਇ ਸਮਾਪਤੰ ॥

इति स्री दसम सिकंध पुराणे बचित्र नाटक ग्रंथे कृसनावतारे बलिभद्र तीरथ इसनान करि दैत बलल को मारत भए गृह को आवत भए धिआइ समापतं ॥

ਇਥੇ ਸ੍ਰੀ ਦਸਮ ਸਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਬਲਭਦ੍ਰ ਤੀਰਥ ਇਸਨਾਨ ਕਰ ਕੇ ਬਲਲ ਦੈਂਤ ਨੂੰ ਮਾਰ ਕੇ ਘਰ ਨੂੰ ਆਏ, ਅਧਿਆਇ ਦੀ ਸਮਾਪਤੀ।

ਸੁਦਾਮਾ ਬਾਰਤਾ ਕਥਨੰ ॥

सुदामा बारता कथनं ॥

ਸੁਦਾਮਾ ਦੀ ਵਾਰਤਾ ਦਾ ਕਥਨ

ਸਵੈਯਾ ॥

सवैया ॥

ਸਵੈਯਾ:

ਏਕੁ ਬਧੂ ਜੁਤ ਬ੍ਰਾਹਮਨ ਥੋ ਤਿਹ ਯਾ ਜਗੁ ਬੀਚ ਬਡੋ ਦੁਖੁ ਪਾਯੋ ॥

एकु बधू जुत ब्राहमन थो तिह या जगु बीच बडो दुखु पायो ॥

ਇਕ ਇਸਤਰੀ ਸਹਿਤ ਬ੍ਰਾਹਮਣ ਸੀ, ਉਸ ਨੇ ਇਸ ਜਗਤ ਵਿਚ ਬਹੁਤ ਦੁਖ ਪਾਇਆ ਸੀ।

ਦੁਖਿਤ ਹ੍ਵੈ ਇਕ ਦਿਵਸ ਕਹਿਯੋ ਤਿਹ ਮਿਤ੍ਰ ਹੈ ਮੋ ਪ੍ਰਭੁ ਜੋ ਜਗ ਗਾਯੋ ॥

दुखित ह्वै इक दिवस कहियो तिह मित्र है मो प्रभु जो जग गायो ॥

ਇਕ ਦਿਨ ਦੁਖੀ ਹੋ ਕੇ ਉਸ ਨੇ ਕਿਹਾ, ਉਹ (ਕ੍ਰਿਸ਼ਨ) ਮੇਰਾ ਮਿਤਰ ਹੈ ਜਿਸ ਨੂੰ ਜਗਤ 'ਪ੍ਰਭੂ' ਕਹਿੰਦਾ ਹੈ।

ਤਾ ਕੀ ਤ੍ਰੀਯਾ ਕਹਿਯੋ ਜਾਹੁ ਤਹਾ ਸੁਨਿ ਮਾਨਤ ਭਯੋ ਤਿਹ ਮੂੰਡ ਮੁਡਾਯੋ ॥

ता की त्रीया कहियो जाहु तहा सुनि मानत भयो तिह मूँड मुडायो ॥

(ਉੱਤਰ ਵਿਚ) ਉਸ ਦੀ ਇਸਤਰੀ ਨੇ ਕਿਹਾ, ਉਥੇ ਜਾ। ਉਸ ਬ੍ਰਾਹਮਣ ਨੇ (ਉਸ ਦੀ ਗੱਲ) ਸੁਣ ਕੇ ਮੰਨ ਲਈ, ਅਤੇ ਉਸ ਨੇ ਸਿਰ ਮੁਨਵਾ ਲਿਆ।

ਤੰਦੁਲ ਲੈ ਦਿਜ ਦਾਰਦੀ ਹਾਥਿ ਸੁ ਦੁਆਰਵਤੀ ਹੂ ਕੀ ਓਰਿ ਸਿਧਾਯੋ ॥੨੪੦੫॥

तंदुल लै दिज दारदी हाथि सु दुआरवती हू की ओरि सिधायो ॥२४०५॥

(ਇਸਤਰੀ ਨੇ) ਨਿਰਧਨ ਬ੍ਰਾਹਮਣ ਦੇ ਹੱਥ ਵਿਚ (ਭੇਟਾ ਕਰਨ ਲਈ) ਚਾਵਲ ਦੇ ਦਿੱਤੇ ਅਤੇ ਉਹ ਦੁਆਰਿਕਾ ਵਲ ਚਲ ਪਿਆ ॥੨੪੦੫॥

ਦਿਜੁ ਬਾਚ ॥

दिजु बाच ॥

ਬ੍ਰਾਹਮਣ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਹਉ ਅਰੁ ਸ੍ਯਾਮ ਸੰਦੀਪਨ ਕੇ ਗ੍ਰਿਹਿ ਬੀਚ ਪੜੇ ਹਿਤ ਹੈ ਅਤਿ ਹੀ ਕਰਿ ॥

हउ अरु स्याम संदीपन के ग्रहि बीच पड़े हित है अति ही करि ॥

ਮੈਂ ਅਤੇ ਕ੍ਰਿਸ਼ਨ ਸੰਦੀਪਨ ਗੁਰੂ ਦੇ ਘਰ ਪੜ੍ਹਦੇ ਹੋਇਆਂ ਆਪਸ ਵਿਚ ਬਹੁਤ ਹਿਤ ਕਰਦੇ ਸਾ।

ਹਉ ਚਿਤ ਮੈ ਧਰਿ ਸ੍ਯਾਮ ਰਹਿਓ ਰਹੈ ਹ੍ਵੈ ਹੈ ਸੁ ਸ੍ਯਾਮਹਿ ਮੋ ਚਿਤ ਮੈ ਧਰਿ ॥

हउ चित मै धरि स्याम रहिओ रहै ह्वै है सु स्यामहि मो चित मै धरि ॥

ਮੈਂ ਸ੍ਰੀ ਕ੍ਰਿਸ਼ਨ ਨੂੰ ਚਿਤ ਵਿਚ ਵਸਾਇਆ ਹੋਇਆ ਹੈ, (ਉਧਰ) ਕ੍ਰਿਸ਼ਨ ਵੀ ਮੈਨੂੰ ਚਿਤ ਵਿਚ ਯਾਦ ਕਰਦੇ ਹੋਣਗੇ।

ਦੈ ਧਨ ਪਾਇ ਘਨੋ ਘਰਿ ਮੈ ਕਛੁ ਦੀਨਨ ਦੇਤ ਨ ਨੈਕੁ ਕ੍ਰਿਪਾ ਕਰਿ ॥

दै धन पाइ घनो घरि मै कछु दीनन देत न नैकु कृपा करि ॥

(ਉਹ ਮੈਨੂੰ) ਬਹੁਤ ਧਨ ਦੇਣਗੇ ਅਤੇ (ਉਹ ਮੈਂ) ਘਰ ਵਿਚ (ਲਿਆਵਾਗਾ)। (ਕੀ ਉਹ) ਥੋੜੀ ਜਿੰਨੀ ਕ੍ਰਿਪਾ ਕਰ ਕੇ, ਗ਼ਰੀਬਾ ਨੂੰ ਕੁਝ ਵੀ ਨਹੀਂ ਦਿੰਦੇ ਹੋਣਗੇ।

ਈਸ ਲਹੈ ਕਿਧੋ ਮੋਹਿ ਨਿਹਾਰ ਕੈ ਕੈਸੀ ਕ੍ਰਿਪਾ ਕਰਿ ਹੈ ਹਮ ਪੈ ਹਰਿ ॥੨੪੦੬॥

ईस लहै किधो मोहि निहार कै कैसी कृपा करि है हम पै हरि ॥२४०६॥

ਕ੍ਰਿਸ਼ਨ (ਈਸ਼ਵਰ) ਮੈਨੂੰ ਵੇਖ ਕੇ ਪਛਾਣ ਲੈਣਗੇ ਅਤੇ ਸ੍ਰੀ ਕ੍ਰਿਸ਼ਨ ਮੇਰੇ ਉਤੇ ਕਿਹੋ ਜਿਹੀ ਕ੍ਰਿਪਾ ਕਰਨਗੇ ॥੨੪੦੬॥

ਮਾਰਗ ਨਾਖ ਕੈ ਬਿਪ੍ਰ ਜਬੈ ਗ੍ਰਿਹਿ ਸ੍ਰੀ ਜਦੁਬੀਰ ਕੇ ਭੀਤਰ ਆਯੋ ॥

मारग नाख कै बिप्र जबै गृहि स्री जदुबीर के भीतर आयो ॥

ਪੈਂਡਾ ਮਾਰ ਕੇ ਜਦੋਂ ਬ੍ਰਾਹਮਣ ਸ੍ਰੀ ਕ੍ਰਿਸ਼ਨ ਦੇ ਘਰ ਦੇ ਅੰਦਰ ਆਇਆ,

ਸ੍ਰੀ ਬ੍ਰਿਜਨਾਥ ਨਿਹਾਰਤ ਤਾਹਿ ਸੁ ਬਿਪ੍ਰ ਸੁਦਾਮਾ ਇਹੈ ਠਹਰਾਯੋ ॥

स्री बृजनाथ निहारत ताहि सु बिप्र सुदामा इहै ठहरायो ॥

ਸ੍ਰੀ ਕ੍ਰਿਸ਼ਨ ਨੇ ਉਸ ਨੂੰ ਵੇਖ ਕੇ, (ਮਨ ਵਿਚ) ਯਕੀਨ ਕਰ ਲਿਆ ਕਿ ਇਹ ਸੁਦਾਮਾ ਬ੍ਰਾਹਮਣ ਹੈ।

ਆਸਨ ਤੇ ਉਠਿ ਆਤੁਰ ਹੁਇ ਅਤਿ ਪ੍ਰੀਤਿ ਬਢਾਇ ਕੈ ਲੈਬੇ ਕਉ ਧਾਯੋ ॥

आसन ते उठि आतुर हुइ अति प्रीति बढाइ कै लैबे कउ धायो ॥

ਆਸਣ ਤੋਂ ਉਠ ਕੇ ਅਤੇ ਪ੍ਰੀਤ ਨੂੰ ਵਧਾ ਕੇ ਬਿਹਬਲ ਹੋਏ ਉਸ ਨੂੰ ਅਗੋਂ ਲੈਣ ਲਈ ਆਏ।

ਪਾਇ ਪਰਿਓ ਤਿਹ ਕੋ ਹਰਿ ਜੀ ਫਿਰਿ ਸ੍ਯਾਮ ਭਨੈ ਉਠਿ ਕੰਠਿ ਲਗਾਯੋ ॥੨੪੦੭॥

पाइ परिओ तिह को हरि जी फिरि स्याम भनै उठि कंठि लगायो ॥२४०७॥

(ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਉਸ ਦੇ ਪੈਰੀਂ ਪਏ, ਫਿਰ ਉਠ ਕੇ ਉਸ ਨੂੰ ਗਲਵਕੜੀ ਵਿਚ ਲਿਆ ॥੨੪੦੭॥

ਲੈ ਤਿਹ ਮੰਦਿਰ ਮਾਹਿ ਗਯੋ ਤਿਹ ਕੋ ਅਤਿ ਹੀ ਕਰਿ ਆਦਰੁ ਕੀਨੋ ॥

लै तिह मंदिर माहि गयो तिह को अति ही करि आदरु कीनो ॥

ਉਸ ਨੂੰ ਲੈ ਕੇ ਘਰ ਦੇ ਅੰਦਰ ਗਏ ਅਤੇ ਉਸ ਨੂੰ ਬਹੁਤ ਅਧਿਕ ਆਦਰ ਦਿੱਤਾ।

ਬਾਰਿ ਮੰਗਾਇ ਤਹੀ ਦਿਜ ਕੋ ਦੋਊ ਪਾਇਨ ਧ੍ਵੈ ਚਰਨਾਮ੍ਰਿਤ ਲੀਨੋ ॥

बारि मंगाइ तही दिज को दोऊ पाइन ध्वै चरनामृत लीनो ॥

ਜਲ ਮੰਗਵਾ ਕੇ, ਉਸ ਬ੍ਰਾਹਮਣ ਦੇ ਦੋਹਾ ਪੈਰਾ ਨੂੰ ਧੋ ਕੇ ਚਰਨਾਮ੍ਰਿਤ ਲਿਆ।

ਝੌਪਰੀ ਤੇ ਤਿਹ ਠਾ ਹਰਿ ਜੂ ਸੁਭ ਕੰਚਨ ਕੋ ਪੁਨਿ ਮੰਦਰਿ ਕੀਨੋ ॥

झौपरी ते तिह ठा हरि जू सुभ कंचन को पुनि मंदरि कीनो ॥

ਝੌਂਪੜੀ ਦੀ ਥਾ ਤੇ ਸ੍ਰੀ ਕ੍ਰਿਸ਼ਨ ਨੇ ਫਿਰ ਸੁਨਹਿਰੀ ਘਰ ਬਣਵਾ ਦਿੱਤੇ।

ਤਉ ਨ ਸਕਿਓ ਸੁ ਬਿਦਾ ਕਰਿ ਬਿਪਹਿ ਸ੍ਯਾਮ ਭਨੈ ਤਿਹ ਰੰਚ ਨ ਦੀਨੋ ॥੨੪੦੮॥

तउ न सकिओ सु बिदा करि बिपहि स्याम भनै तिह रंच न दीनो ॥२४०८॥

(ਕਵੀ) ਸ਼ਿਆਮ ਕਹਿੰਦੇ ਹਨ, ਉਸ ਬ੍ਰਾਹਮਣ ਨੂੰ (ਕਹਿ) ਨਾ ਸਕੇ, ਅਤੇ ਵਿਦਾ ਕਰ ਦਿੱਤਾ। (ਪਰ ਪ੍ਰਤੱਖ ਤੌਰ ਤੇ) ਬਿਲਕੁਲ ਕੁਝ ਨਾ ਦਿੱਤਾ ॥੨੪੦੮॥

ਦੋਹਰਾ ॥

दोहरा ॥

ਦੋਹਰਾ:

ਜਬ ਦਿਜ ਕੇ ਗ੍ਰਿਹਿ ਪੜਤ ਤਬ ਮੋ ਸੋ ਹੁਤੋ ਗਰੋਹ ॥

जब दिज के गृहि पड़त तब मो सो हुतो गरोह ॥

ਜਦੋਂ (ਸੰਦੀਪਨ) ਬ੍ਰਾਹਮਣ ਦੇ ਘਰ ਪੜ੍ਹਦੇ ਸਾ, ਤਦ ਮੇਰੇ ਨਾਲ (ਇਸ ਦੀ) ਜੁੰਡਲੀ ਸੀ।

ਅਬ ਲਾਲਚ ਬਸਿ ਹਰਿ ਭਏ ਕਛੂ ਨ ਦੀਨੋ ਮੋਹ ॥੨੪੦੯॥

अब लालच बसि हरि भए कछू न दीनो मोह ॥२४०९॥

ਹੁਣ ਸ੍ਰੀ ਕ੍ਰਿਸ਼ਨ ਲਾਲਚ ਦੇ ਵਸ ਵਿਚ ਹੋ ਗਿਆ ਹੈ, (ਇਸ ਲਈ) ਕੁਝ ਨਹੀਂ ਦਿੱਤਾ ॥੨੪੦੯॥

ਕਬਿਯੋ ਬਾਚ ॥

कबियो बाच ॥

ਕਵੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਜੋ ਬ੍ਰਿਜਨਾਥ ਕੀ ਸੇਵਾ ਕਰੈ ਪੁਨਿ ਪਾਵਤ ਹੈ ਬਹੁਤੋ ਧਨ ਸੋਊ ॥

जो बृजनाथ की सेवा करै पुनि पावत है बहुतो धन सोऊ ॥

ਜੋ ਸ੍ਰੀ ਕ੍ਰਿਸ਼ਨ ਦੀ ਸੇਵਾ ਕਰਦਾ ਹੈ, ਉਹ ਫਿਰ ਬਹੁਤ ਧਨ ਪ੍ਰਾਪਤ ਕਰਦਾ ਹੈ।

ਲੋਗ ਕਹਾ ਤਿਹ ਭੇਦਹਿ ਪਾਵਤ ਆਪਨੀ ਜਾਨਤ ਹੈ ਪੁਨਿ ਓਊ ॥

लोग कहा तिह भेदहि पावत आपनी जानत है पुनि ओऊ ॥

ਲੋਕੀਂ ਉਸ ਦੇ ਭੇਦ ਨੂੰ ਕਿਵੇਂ ਪਾ ਸਕਦੇ ਹਨ, ਫਿਰ ਉਹ ਆਪ ਹੀ (ਆਪਣੀ) ਗਤਿ ਨੂੰ ਜਾਣਦਾ ਹੈ।

ਸਾਧਨ ਕੇ ਬਰਤਾ ਹਰਤਾ ਦੁਖ ਬੈਰਨ ਕੇ ਸੁ ਬੜੇ ਘਰ ਖੋਊ ॥

साधन के बरता हरता दुख बैरन के सु बड़े घर खोऊ ॥

(ਉਹ) ਸਾਧਾ ਨੂੰ ਵਰ ਦੇਣ ਵਾਲਾ, ਦੁਖਾ ਨੂੰ ਨਸ਼ਟ ਕਰਨ ਵਾਲਾ ਅਤੇ ਵੱਡੇ ਵੱਡੇ ਵੈਰੀਆਂ ਦਾ ਘਰ ਨਸ਼ਟ ਕਰ ਦੇਣ ਵਾਲਾ ਹੈ।

ਦੀਨਨ ਕੇ ਜਗ ਪਾਲਬੇ ਕਾਜ ਗਰੀਬ ਨਿਵਾਜ ਨ ਦੂਸਰ ਕੋਊ ॥੨੪੧੦॥

दीनन के जग पालबे काज गरीब निवाज न दूसर कोऊ ॥२४१०॥

ਜਗਤ ਵਿਚ ਗ਼ਰੀਬਾ ਨੂੰ ਪਾਲਣ ਲਈ (ਉਸ ਵਰਗਾ) ਗਰੀਬ-ਨਿਵਾਜ਼ ਕੋਈ ਹੋਰ ਨਹੀਂ ਹੈ ॥੨੪੧੦॥

ਸੋ ਸਿਸੁਪਾਲ ਹਨਿਯੋ ਛਿਨ ਮੈ ਜਿਹ ਸੋ ਕੋਊ ਅਉਰ ਨ ਮਾਨ ਧਰੈ ॥

सो सिसुपाल हनियो छिन मै जिह सो कोऊ अउर न मान धरै ॥

ਉਸ ਨੇ ਸ਼ਿਸ਼ੁਪਾਲ ਨੂੰ ਛਿਣ ਭਰ ਵਿਚ ਮਾਰ ਦਿੱਤਾ ਜਿਸ ਵਰਗਾ ਕੋਈ ਅਭਿਮਾਨੀ ਨਹੀਂ ਸੀ।

ਅਰੁ ਦੰਤ ਬਕਤ੍ਰ ਹਨਿਯੋ ਜਮ ਲੋਕ ਤੇ ਜੋ ਕਬਹੂੰ ਨ ਰਤੀ ਕੁ ਡਰੈ ॥
अरु दंत बकत्र हनियो जम लोक ते जो कबहूँ न रती कु डरै ॥
ਅਤੇ ਦੰਤ ਬਕਤ੍ਰ ਨੂੰ ਮਾਰ ਦਿੱਤਾ ਜੋ ਯਮਲੋਕ ਤੋਂ ਕਦੀ ਰਤੀ ਭਰ ਵੀ ਨਹੀਂ ਡਰਦਾ ਸੀ।

ਰਿਸ ਸੋ ਭੂਮਾਸੁਰ ਜੀਤਿ ਲਯੋ ਜੋਊ ਇੰਦ੍ਰ ਸੇ ਬੀਰ ਨ ਸੰਗ ਅਰੈ ॥
रिस सो भूमासुर जीति लयो जोऊ इंद्र से बीर न संग अरै ॥
ਕ੍ਰੋਧਿਤ ਹੋ ਕੇ (ਉਸ ਨੇ) ਭੂਮਾਸੁਰ ਨੂੰ ਜਿਤ ਲਿਆ, ਜਿਸ ਨਾਲ ਇੰਦਰ ਵਰਗਾ ਯੋਧਾ ਵੀ ਨਹੀਂ ਅੜਦਾ ਸੀ।

ਅਬ ਕੰਚਨ ਧਾਮ ਕੀਯੋ ਦਿਜ ਕੋ ਬ੍ਰਿਜਨਾਥ ਬਿਨਾ ਐਸੀ ਕਉਨ ਕਰੈ ॥੨੪੧੧॥
अब कंचन धाम कीयो दिज को बृजनाथ बिना ऐसी कउन करै ॥२४११॥
(ਉਸ ਨੇ) ਹੁਣ ਬ੍ਰਾਹਮਣ ਦੇ ਘਰ ਸੋਨੇ ਦੇ ਬਣਾ ਦਿੱਤੇ ਹਨ। ਸ੍ਰੀ ਕ੍ਰਿਸ਼ਨ ਤੋਂ ਬਿਨਾ ਹੋਰ ਕੌਣ ਅਜਿਹੀ ਕ੍ਰਿਪਾ ਕਰ ਸਕਦਾ ਹੈ ॥੨੪੧੧॥

ਜਾ ਮਧੁ ਕੀਟਭ ਕੋ ਬਧ ਕੈ ਭੂ ਇੰਦ੍ਰ ਦਈ ਕਰਿ ਕੈ ਕਰੁਨਾਈ ॥
जा मधु कीटभ को बध कै भू इंद्र दई करि कै करुनाई ॥
ਜਿਸ ਨੇ ਮਧੁ ਅਤੇ ਕੈਟਭ ਨੂੰ ਮਾਰ ਕੇ ਅਤੇ ਕਰੁਣਾ ਕਰ ਕੇ ਇੰਦਰ ਨੂੰ ਭੂਮੀ ਪ੍ਰਦਾਨ ਕਰ ਦਿੱਤੀ।

ਅਉਰ ਜਿਤੀ ਇਹ ਸਾਮੁਹੇ ਸਤ੍ਰੁਨ ਸੈਨ ਗਈ ਸਭ ਯਾਹਿ ਖਪਾਈ ॥
अउर जिती इह सामुहे सत्रन सैन गई सभ याहि खपाई ॥
ਹੋਰ ਜਿਤਨੀ ਵੀ ਵੈਰੀ ਸੈਨਾ ਇਸ ਦੇ ਸਾਹਮਣੇ ਗਈ, (ਉਹ) ਸਾਰੀ ਉਸ ਨੇ ਖਪਾ ਦਿੱਤੀ।

ਜਾਹਿ ਬਿਭੀਛਨ ਰਾਜ ਦਯੋ ਅਰੁ ਰਾਵਨ ਮਾਰ ਕੈ ਲੰਕ ਲੁਟਾਈ ॥
जाहि बिभीछन राज दयो अरु रावन मार कै लंक लुटाई ॥
ਜਿਸ ਨੇ ਵਿਭੀਸ਼ਣ ਨੂੰ ਰਾਜ ਦਿੱਤਾ ਸੀ ਅਤੇ ਰਾਵਣ ਨੂੰ ਮਾਰ ਕੇ ਲੰਕਾ ਲੁਟਾ ਦਿੱਤੀ ਸੀ।

ਕੰਚਨ ਕੋ ਤਿਹ ਧਾਮ ਦਯੋ ਕਬਿ ਸ੍ਯਾਮ ਕਹੈ ਕਹੈ ਕਉਨ ਬਡਾਈ ॥੨੪੧੨॥
कंचन को तिह धाम दयो कबि स्याम कहै कहै कउन बडाई ॥२४१२॥
ਕਵੀ ਸ਼ਿਆਮ ਕਹਿੰਦਾ ਹੈ, ਉਸ ਨੇ (ਨਿਰਧਨ ਬ੍ਰਾਹਮਣ ਨੂੰ) ਸੋਨੇ ਦੇ ਘਰ (ਬਣਵਾ) ਦਿੱਤੇ ਹਨ, ਦਸੋ (ਅਜਿਹਾ ਕਰਨ ਵਿਚ) ਉਸ ਦੀ ਕਿਹੜੀ ਵਡਿਆਈ ਹੈ ॥੨੪੧੨॥

ਬਿਸਨਪਦ ਧਨਾਸਰੀ ॥

बिसनपद धनासरी ॥

ਬਿਸਨਪਦ ਧਨਾਸਰੀ:

ਜਿਹ ਮ੍ਰਿਗ ਰਾਖੈ ਨੈਨ ਬਨਾਇ ॥

जिह मृग राखै नैन बनाइ ॥

ਜਿਸ ਨੇ (ਆਪਣੇ) ਨੈਣ ਹਿਰਨ ਵਰਗੇ ਬਣਾ ਰਖੇ ਹਨ।

ਅੰਜਨ ਰੇਖ ਸ੍ਯਾਮ ਪਰ ਅਟਕਤ ਸੁੰਦਰ ਫਾਧ ਚੜਾਇ ॥

अंजन रेख स्याम पर अटकत सुँदर फाध चड़ाइ ॥

ਸੁਰਮੇ ਦੀ ਲੀਕ (ਧਾਰ) ਸ਼ਿਆਮਲ ਸਰੂਪ ਉਤੇ ਟਿਕੀ ਹੋਈ ਹੈ, (ਮਾਨੋ) ਸੁੰਦਰ ਫਾਹੀ ਬਣੀ ਹੋਈ ਹੈ।

ਮ੍ਰਿਗ ਮਨ ਹੇਰਿ ਜਿਨੇ ਨਰ ਨਾਰਿਨ ਰਹਤ ਸਦਾ ਉਰਝਾਇ ॥

मृग मन हेरि जिने नर नारिन रहत सदा उरझाइ ॥

ਇਸਤਰੀਆਂ ਅਤੇ ਪੁਰਸ਼ਾ ਦੇ ਮਨ ਰੂਪ ਹਿਰਨ ਉਸ ਨੂੰ ਵੇਖਣ ਵਿਚ ਹੀ ਉਲਝੇ ਰਹਿੰਦੇ ਹਨ।

ਤਿਨ ਕੇ ਊਪਰਿ ਅਪਨੀ ਰੁਚਿ ਸਿਉ ਰੀਝਿ ਸ੍ਯਾਮ ਬਲਿ ਜਾਇ ॥੨੪੧੩॥

तिन के ऊपरि अपनी रुचि सिउ रीझि स्याम बलि जाइ ॥२४१३॥

ਉਨ੍ਹਾ ਉਪਰ ਸ੍ਰੀ ਕ੍ਰਿਸ਼ਨ ਆਪਣੀ ਇੱਛਾ ਨਾਲ ਬਲਿਹਾਰੇ ਜਾਦੇ ਹਨ ॥੨੪੧੩॥

ਹਰਿ ਕੇ ਨੈਨਾ ਜਲਜ ਠਏ ॥

हरि के नैना जलज ठए ॥

ਸ੍ਰੀ ਕ੍ਰਿਸ਼ਨ ਦੇ ਨੈਣਾ ਕਮਲ (ਵਰਗੇ) ਬਣੇ ਹੋਏ ਹਨ।

ਦਿਪਤ ਜੋਤਿ ਦਿਨ ਮਨਿ ਦੁਤਿ ਮੁਖ ਤੇ ਕਬਹੂੰ ਨ ਮੁੰਦਿਤ ਭਏ ॥

दिपत जोति दिन मनि दुति मुख ते कबहूँ न मुँदित भए ॥

(ਉਨ੍ਹਾ ਦੇ) ਮੂੰਹ ਦੀ ਚਮਕ ਸੂਰਜ ਦੀ ਜੋਤ ਵਾਗ ਪ੍ਰਕਾਸ਼ਿਤ ਹੈ। (ਇਸ ਲਈ ਉਸ ਦੇ ਕਮਲ ਵਰਗੇ ਨੈਣ) ਕਦੇ ਬੰਦ ਨਹੀਂ ਹੁੰਦੇ।

ਤਿਨ ਕਉ ਦੇਖਿ ਜਨਨ ਦ੍ਰਿਗ ਪੁਤਰੀ ਲਗੀ ਸੁ ਭਾਵ ਭਏ ॥

तिन कउ देखि जनन द्रग पुतरी लगी सु भाव भए ॥

ਉਨ੍ਹਾ ਨੂੰ ਵੇਖਣ ਲਈ (ਭਗਤ) ਜਨਾ ਦੇ ਨੈਣਾ ਦੀ ਪੁਤਲੀ ਸਦਾ ਲਗੀ ਰਹਿੰਦੀ ਹੈ। (ਇਸ ਦਾ) ਭਾਵ (ਕਵੀ ਦੇ ਮਨ ਵਿਚ ਇਸ ਤਰ੍ਹਾ) ਪੈਦਾ ਹੋਇਆ ਹੈ।

ਜਨੁ ਪਰਾਗ ਕਮਲਨ ਕੀ ਊਪਰ ਭ੍ਰਮਰ ਕੋਟਿ ਭ੍ਰਮਏ ॥੨੪੧੪॥

जनु पराग कमलन की ऊपर भ्रमर कोटि भ्रमए ॥२४१४॥

ਮਾਨੋ ਪਰਾਗ (ਅਰਥਾਤ ਫੁਲਾ ਦੀ ਧੂੜ ਨੂੰ ਲੈਣ ਲਈ) ਕਮਲਾ ਉਪਰ ਕਰੋੜਾ ਭੌਰੇ ਮੋਹੇ ਫਿਰਦੇ ਹਨ ॥੨੪੧੪॥

ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਦਿਜ ਸੁਦਾਮਾ ਕੋ ਦਾਰਿਦ ਦੂਰ ਕਰਤ ਕੰਚਨ ਧਾਮ ਕਰ ਦੇਤ ਭਏ ॥

इति स्री दसम सिकंध पुराणे बचित्र नाटक ग्रंथे कृसनावतारे दिज सुदामा को दारिद दूर करत कंचन धाम कर देत भए ॥

ਇਥੇ ਸ੍ਰੀ ਦਸਮ ਸਿਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਬ੍ਰਾਹਮਣ ਸੁਦਾਮਾ ਦੇ ਦਰਿਦ੍ਰ ਨੂੰ ਦੂਰ ਕਰ ਕੇ ਸੋਨੇ ਦੇ ਘਰ ਬਣਾ ਦਿੱਤੇ ਵਾਲੇ ਪ੍ਰਸੰਗ ਦੀ ਸਮਾਪਤੀ।

ਅਥ ਕਾਨ੍ਹ ਜੂ ਸੂਰਜ ਗ੍ਰਹਿਣ ਕੇ ਦਿਨ ਕੁਰਖੇਤ੍ਰ ਗਵਨਿ ਕਥਨੰ ॥

अथ कान्रह जू सूरज ग्रहिण के दिन कुरखेत्र गवनि कथनं ॥

ਹੁਣ ਕਾਨ੍ਹ ਜੀ ਦੇ ਸੂਰਜ ਗ੍ਰਹਿਣ ਵਾਲੇ ਦਿਨ ਕੁਰਕਸ਼ੇਤ੍ਰ ਵਿਚ ਆਉਣ ਦੇ ਪ੍ਰਸੰਗ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਜਉ ਰਵਿ ਕੇ ਗ੍ਰਸਬੇ ਹੂ ਕੋ ਦਿਵਸ ਲਗਿਓ ਕਹਿ ਜੋਤਿਕੀ ਯੌ ਤੁ ਸੁਨਾਯੋ ॥

जउ रवि के ग्रसबे हू को दिवस लगिओ कहि जोतिकी यौ तु सुनायो ॥

ਜਦੋਂ ਸੂਰਜ ਨੂੰ ਗ੍ਰਸਣ ਵਾਲਾ ਦਿਨ ਆ ਗਿਆ, ਤਾ ਜੋਤਸ਼ੀ ਨੇ ਇਸ ਤਰ੍ਹਾ ਕਹਿ ਕੇ ਸੁਣਾਇਆ।

ਕਾਨ੍ਹ ਕੀ ਮਾਤ ਬਿਮਾਤ ਅਰੁ ਭ੍ਰਾਤ ਚਲੈ ਕੁਰੁਖੇਤ੍ਰਿ ਇਹੈ ਠਹਰਾਯੋ ॥

कान्रह की मात बिमात अरु भ्रात चलै कुरुखेतृ इहै ठहरायो ॥

ਕ੍ਰਿਸ਼ਨ ਦੀ ਮਾਤਾ, ਵਿਮਾਤਾ ਅਤੇ ਭਰਾ ਨੇ ਕੁਰੁਕਸ਼ੇਤ੍ਰ ਨੂੰ ਚਲਣ ਦਾ ਮਨ ਬਣਾਇਆ।

ਤਾਤ ਚਲਿਯੋ ਬ੍ਰਿਜਨਾਥ ਕੋ ਲੈ ਸੰਗਿ ਭਾਤਿਨ ਭਾਤਿ ਕੋ ਸੈਨ ਬਨਾਯੋ ॥

तात चलियो बृजनाथ को लै संगि भातिन भाति को सैन बनायो ॥

ਭਾਤ ਭਾਤ ਦੀ ਸੈਨਾ ਤਿਆਰ ਕਰ ਕੇ ਅਤੇ ਕ੍ਰਿਸ਼ਨ ਨੂੰ ਨਾਲ ਲੈ ਕੇ (ਉਨ੍ਹਾ ਦੇ) ਪਿਤਾ ਚਲ ਪਏ।

ਜੋ ਕੋਊ ਅੰਤੁ ਚਹੈ ਤਿਹ ਕੋ ਤਿਨ ਕੋ ਕਛੂ ਆਵਤ ਅੰਤੁ ਨ ਪਾਯੋ ॥੨੪੧੫॥

जो कोऊ अंतु चहै तिह को तिन को कछू आवत अंतु न पायो ॥२४१५॥

ਜੋ ਕੋਈ ਉਸ ਦਾ ਅੰਤ ਪਾਉਣਾ ਚਾਹੁੰਦਾ ਹੈ, (ਤਾ) ਉਨ੍ਹਾ ਦਾ ਕੁਝ ਵੀ ਅੰਤ ਪਾਉਣ ਵਿਚ ਨਹੀਂ ਆਉਂਦਾ ॥੨੪੧੫॥

ਇਤ ਤੇ ਬ੍ਰਿਜ ਨਾਇਕ ਆਵਤ ਭੇ ਉਤ ਨੰਦ ਤੇ ਆਦਿ ਸਭੈ ਤਹ ਆਏ ॥

इत ते बृज नाइक आवत भे उत नंद ते आदि सभै तह आए ॥

ਇਧਰੋਂ ਸ੍ਰੀ ਕ੍ਰਿਸ਼ਨ (ਕੁਰੁਕਸ਼ੇਤ੍ਰ) ਆ ਗਏ ਅਤੇ ਉਧਰੋਂ ਨੰਦ ਆਦਿਕ ਸਾਰੇ ਹੀ ਉਥੇ ਆ ਗਏ।

ਚੰਦ੍ਰਭਗਾ ਬ੍ਰਿਖਭਾਨ ਸੁਤਾ ਸਭ ਗੁਆਰਿਨਿ ਸ੍ਯਾਮ ਜਬੈ ਦਰਸਾਏ ॥

चंद्रभगा बृखभान सुता सभ गुआरिनि स्याम जबै दरसाए ॥

ਚੰਦ੍ਰਭਗਾ, ਬ੍ਰਿਸ਼ਭਾਨ-ਸੁਤਾ (ਰਾਧਾ) ਅਤੇ ਹੋਰ ਸਾਰੀਆਂ ਗੋਪੀਆਂ ਨੇ ਸ੍ਰੀ ਕ੍ਰਿਸ਼ਨ ਦੇ ਦਰਸ਼ਨ ਕੀਤੇ।

ਰੂਪ ਨਿਹਾਰਿ ਰਹੀ ਚਕਿ ਕੈ ਜਕਿ ਗੀ ਕਛੁ ਬੈਨ ਕਹਿਓ ਨਹੀ ਜਾਏ ॥

रूप निहारि रही चकि कै जकि गी कछु बैन कहिओ नही जाए ॥

(ਸਾਰੀਆਂ ਸ੍ਰੀ ਕ੍ਰਿਸ਼ਨ ਦੇ) ਰੂਪ ਨੂੰ ਵੇਖ ਕੇ ਹੈਰਾਨ ਹੋ ਕੇ ਝਕ ਗਈਆਂ। (ਉਨ੍ਹਾ ਤੋਂ) ਕੁਝ ਬੋਲਿਆ ਨਹੀਂ ਜਾਦਾ।

ਨੰਦ ਜਸੋਮਤ ਮੋਹ ਬਢਾਇ ਕੈ ਕਾਨ੍ਹ ਜੂ ਕੇ ਉਰ ਮੈ ਲਪਟਾਏ ॥੨੪੧੬॥

नंद जसोमत मोह बढाइ कै कान्रह जू के उर मै लपटाए ॥२४१६॥

ਨੰਦ ਅਤੇ ਜਸੋਧਾ ਪ੍ਰੇਮ ਵਧਾ ਕੇ ਕ੍ਰਿਸ਼ਨ ਜੀ ਦੀ ਛਾਤੀ ਨਾਲ ਲਗ ਗਏ ॥੨੪੧੬॥

ਨੰਦ ਜਸੋਮਤਿ ਪ੍ਰੇਮ ਬਢਾਇ ਕੈ ਨੈਨਨ ਤੇ ਦੁਹੂ ਨੀਰ ਬਹਾਯੋ ॥

नंद जसोमति प्रेम बढाइ कै नैनन ते दुहू नीर बहायो ॥

ਨੰਦ ਅਤੇ ਜਸੋਧਾ ਨੇ ਪ੍ਰੇਮ ਵਧਾ ਕੇ, ਦੋਹਾ ਨੇ ਨੈਣਾ ਵਿਚੋਂ ਹੰਝੂ ਵਗਾ ਦਿੱਤੇ,

ਐਸੇ ਕਹਿਓ ਬ੍ਰਿਜ ਕਉ ਤੁਮ ਤਿਆਗਿ ਗਏ ਮਥੁਰਾ ਜੀਅ ਐਸੋ ਹੀ ਭਾਯੋ ॥

ਐਸੇ ਕਹਿਓ ਬ੍ਰਜ ਕਉ ਤੁਮ ਤਿਆਗਿ ਗਏ ਮਥੁਰਾ ਜੀਅ ਐਸੋ ਹੀ ਭਾਯੋ ॥

(ਫਿਰ) ਇਸ ਤਰ੍ਹਾ ਕਿਹਾ ਕਿ ਤੁਸੀਂ ਬ੍ਰਜ-ਭੂਮੀ ਨੂੰ ਛਡ ਕੇ ਮਥੁਰਾ ਚਲੇ ਗਏ, ਇਸ ਤਰ੍ਹਾ (ਤੁਹਾਡੇ) ਮਨ ਨੂੰ ਚੰਗਾ ਲਗਾ।

ਕਾ ਭਯੋ ਜੋ ਤੁਮ ਮਾਰਿ ਚੰਡੂਰ ਪ੍ਰਹਾਰਿ ਕੈ ਸੰਗਹਿ ਕੰਸਹਿ ਘਾਯੋ ॥

का भयो जो तुम मारि चंडूर प्रहारि कै संगहि कंसहि घायो ॥

ਕੀ ਹੋਇਆ ਜੇ ਤੁਸੀਂ ਚੰਡੂਰ ਨੂੰ ਕੰਸ ਦੇ ਸਮੇਤ ਮਾਰ ਕੇ ਨਸ਼ਟ ਕਰ ਦਿੱਤਾ।

ਹਉ ਨਿਰਮੋਹ ਨਿਹਾਰ ਦਸਾ ਹਮਰੀ ਤੁਮਰੇ ਮਨ ਮੋਹ ਨ ਆਯੋ ॥੨੪੧੭॥

हउ निरमोह निहार दसा हमरी तुमरे मन मोह न आयो ॥२४१७॥

ਹੇ ਨਿਰਮੋਹੀ! ਸਾਡੀ ਹਾਲਤ ਵੇਖ ਕੇ ਵੀ ਤੇਰੇ ਮਨ ਵਿਚ ਮੋਹ (ਦੀ ਭਾਵਨਾ) ਪੈਦਾ ਨਾ ਹੋਈ ॥੨੪੧੭॥

ਜਸੋਧਾ ਬਾਚ ਕਾਨ੍ਹ ਜੂ ਸੋ ॥

जसोधा बाच कान्रह जू सो ॥

ਜਸੋਧਾ ਨੇ ਕਾਨ੍ਹ ਜੀ ਪ੍ਰਤਿ ਕਿਹਾ:

ਸਵੈਯਾ ॥

सवैया ॥

ਸਵੈਯਾ:

ਪ੍ਰੀਤਿ ਬਢਾਇ ਜਸੋਮਤਿ ਯੌ ਬ੍ਰਿਜਭੂਖਨ ਸੋ ਇਕ ਬੈਨ ਉਚਾਰੋ ॥

प्रीति बढाइ जसोमति यौ बृजभूखन सो इक बैन उचारो ॥

ਪ੍ਰੇਮ ਵਧਾ ਕੇ ਜਸੋਧਾ ਨੇ ਕ੍ਰਿਸ਼ਨ ਨੂੰ ਇਸ ਤਰ੍ਹਾ ਇਕ ਬਚਨ ਕਿਹਾ,

ਪਾਲ ਕੀਏ ਜਬ ਪੂਤ ਬਡੇ ਤੁਮ ਦੇਖਿਯੋ ਤਬੈ ਹਮ ਹੇਤ ਤੁਹਾਰੋ ॥

पाल कीए जब पूत बडे तुम देखियो तबै हम हेत तुहारो ॥

ਹੇ ਪੁੱਤਰ! ਤੁਹਾਨੂੰ ਪਾਲ ਕੇ ਜਦ ਵੱਡਾ ਕੀਤਾ, ਤਦ ਤੁਸੀਂ ਖ਼ੁਦ ਹੀ ਵੇਖ ਲਿਆ ਕਿ ਤੁਹਾਡੇ ਕੋਲ (ਸਾਡੇ ਲਈ ਕਿਤਨਾ) ਪਿਆਰ ਹੈ।

ਤੋ ਕਹ ਦੋਸ ਲਗਾਉ ਹਉ ਕਿਉ ਹਰਿ ਹੈ ਸਭ ਫੁਨਿ ਦੋਸ ਹਮਾਰੋ ॥

तो कह दोस लगाउ हउ किउ हरि है सभ फुनि दोस हमारो ॥

ਹੇ ਸ੍ਰੀ ਕ੍ਰਿਸ਼ਨ! ਮੈਂ ਤੈਨੂੰ ਕਿਉਂ ਦੋਸ਼ ਲਗਾਵਾ, ਸਾਰਾ ਅਸਲੋਂ ਮੇਰਾ ਹੀ ਦੋਸ਼ ਹੈ।

ਊਖਲ ਸੋ ਤੁਹਿ ਬਾਧ ਕੈ ਮਾਰਿਯੋ ਹੈ ਜਾਨਤ ਹੋ ਸੋਊ ਬੈਰ ਚਿਤਾਰੋ ॥੨੪੧੮॥

ऊखल सो तुहि बाध कै मारियो है जानत हो सोऊ बैर चितारो ॥२४१८॥

ਮੈਂ ਤੈਨੂੰ ਉਖਲ ਨਾਲ ਬੰਨ੍ਹ ਕੇ ਮਾਰਿਆ ਸੀ। ਮੈਂ ਜਾਣਦੀ ਹਾ, (ਤੂੰ) ਓਹੀ ਵੈਰ ਯਾਦ ਕੀਤਾ ਹੋਵੇਗਾ ॥੨੪੧੮॥

ਮਾਇ ਹ੍ਵੈ ਬਾਤ ਕਹੋ ਤੁਮ ਸੌ ਸੁ ਤੋ ਮੋ ਬਤੀਆ ਸੁਨਿ ਸਾਚ ਪਤੀਜੈ ॥

माइ ह्वै बात कहो तुम सौ सु तो मो बतीआ सुनि साच पतीजै ॥

(ਸ੍ਰੀ ਕ੍ਰਿਸ਼ਨ ਨੇ ਉੱਤਰ ਦਿੱਤਾ) ਹੇ ਮਾਤਾ! ਮੈਂ ਤੈਨੂੰ ਗੱਲ ਕਹਾ। ਤੂੰ ਮੇਰੀ ਗੱਲ ਸੁਣ ਕੇ ਸਚ ਮੰਨ ਲਈਂ।

ਅਉਰਨ ਕੀ ਸਿਖ ਲੈ ਤਬ ਜਿਉ ਤੈਸੋ ਕਾਜ ਕਰੋ ਜਿਨਿ ਯੌ ਸੁਨਿ ਲੀਜੈ ॥

अउरन की सिख लै तब जिउ तैसो काज करो जिनि यौ सुनि लीजै ॥

(ਜਸੋਧਾ ਨੇ ਕਿਹਾ) ਹੋਰਨਾ ਦੀ ਸਿਖਿਆ ਲੈ ਕੇ, ਤਦ (ਤੁਸੀਂ) ਅਜਿਹੇ ਕੰਮ ਕਰੋ ਜਿਨ੍ਹਾ ਨੂੰ ਅਸੀਂ ਸੁਣ ਸਕੀਏ।

ਨੈਕ ਬਿਛੋਹ ਭਏ ਤੁਮਰੇ ਮਰੀਐ ਤੁਮਰੇ ਪਲ ਹੇਰਤ ਜੀਜੈ ॥

नैक बिछोह भए तुमरे मरीऐ तुमरे पल हेरत जीजै ॥

ਤੇਰੇ ਜ਼ਰਾ ਜਿੰਨੇ ਵਿਛੋੜੇ ਨਾਲ (ਅਸੀਂ) ਮਰਦੇ ਹਾ ਅਤੇ ਤੁਹਾਨੂੰ ਪਲ ਭਰ ਵੇਖ ਕੇ ਜੀਉਂਦੇ ਹਾ।

ਬਾਲ ਬਲਾਇ ਲਿਉ ਹਉ ਬਹੁਰੋ ਬ੍ਰਿਜ ਕੋ ਬ੍ਰਿਜਭੂਖਨ ਭੂਖਿਤ ਕੀਜੈ ॥੨੪੧੯॥

बाल बलाइ लिउ हउ बहुरो बृज को बृजभूखन भूखित कीजै ॥२४१९॥

ਹੇ ਬਾਲਕ! ਮੈਂ ਤੇਰੀਆਂ ਬਾਲਵਾ ਲੈਂਦੀ ਹਾ। ਹੇ ਬ੍ਰਜ-ਭੂਸ਼ਣ! ਤੁਸੀਂ ਫਿਰ ਆ ਕੇ ਬ੍ਰਜ ਨੂੰ (ਆਪਣੀ) ਮੌਜੂਦਗੀ ਨਾਲ ਸੁਸੱਜਿਤ ਕਰ ਦਿਓ ॥੨੪੧੯॥

ਦੋਹਰਾ ॥

दोहरा ॥

ਦੋਹਰਾ:

ਨੰਦ ਜਸੋਦਹਿ ਕ੍ਰਿਸਨ ਮਿਲਿ ਅਤਿ ਚਿਤ ਮੈ ਸੁਖ ਪਾਇ ॥

नंद जसोदहि कृसन मिलि अति चित मै सुख पाइ ॥

ਨੰਦ ਅਤੇ ਜਸੋਧਾ ਨੇ ਕ੍ਰਿਸ਼ਨ ਨੂੰ ਮਿਲ ਕੇ ਚਿਤ ਵਿਚ ਬਹੁਤ ਸੁਖ ਪ੍ਰਾਪਤ ਕੀਤਾ।

ਸਭੈ ਗੋਪਿਕਾ ਜਹਿ ਹੁਤੀ ਤਹ ਹੀ ਪਹੁਚੇ ਜਾਇ ॥੨੪੨੦॥

सभै गोपिका जहि हुती तह ही पहुचे जाइ ॥२४२०॥

ਸਾਰੀਆਂ ਗੋਪੀਆਂ ਜਿਥੇ ਟਿਕੀਆਂ ਹੋਈਆਂ ਸਨ, (ਸ੍ਰੀ ਕ੍ਰਿਸ਼ਨ) ਉਥੇ ਜਾ ਪਹੁੰਚੇ ॥੨੪੨੦॥

ਸਵੈਯਾ ॥

सवैया ॥

ਸਵੈਯਾ:

ਸ੍ਰੀ ਬ੍ਰਿਜਨਾਥਹ ਕੋ ਜਬ ਹੀ ਲਖਿ ਕੈ ਤਿਹ ਗ੍ਵਾਰਨਿ ਆਗਮ ਪਾਯੋ ॥

स्री बृजनाथह को जब ही लखि कै तिह ग्वारनि आगम पायो ॥

ਜਦ ਉਨ੍ਹਾ ਗੋਪੀਆਂ ਨੇ ਜਾਣਿਆ ਕਿ ਸ੍ਰੀ ਕ੍ਰਿਸ਼ਨ ਉਥੇ ਡੇਰੇ ਵਿਚ ਆਇਆ ਹੈ।

ਆਗੇ ਹੀ ਏਕ ਚਲੀ ਉਠ ਕੈ ਨਹਿ ਏਕਨ ਕੇ ਉਰਿ ਆਨੰਦ ਮਾਯੋ ॥

आगे ही एक चली उठ कै नहि एकन के उरि आनंद मायो ॥

ਕੋਈ ਇਕ ਉਠ ਕੇ ਅਗਵਾਨੀ ਲਈ ਚਲ ਪਈ ਅਤੇ ਇਕਨਾ ਦੇ ਹਿਰਦੇ ਵਿਚ ਆਨੰਦ ਸਮਾਉਂਦਾ ਨਹੀਂ ਸੀ।

ਭੇਖ ਮਲੀਨ ਜੇ ਗੁਆਰਿ ਹੁਤੀ ਤਿਨ ਭੇਖ ਨਵੀਨ ਸਜੇ ਕਬਿ ਗਾਯੋ ॥

भेख मलीन जे गुआरि हुती तिन भेख नवीन सजे कबि गायो ॥

ਕਵੀ ਕਹਿੰਦੇ ਹਨ, ਜਿਹੜੀਆਂ ਗੋਪੀਆਂ ਮੈਲਾ ਵੇਸ ਕਰੀ ਫਿਰਦੀਆਂ ਸਨ, ਉਨ੍ਹਾ ਨੇ ਨਵੇਂ ਵੇਸ ਧਾਰਨ ਕਰ ਲਏ।

ਮਾਨਹੁ ਮ੍ਰਿਤਕ ਜਾਗ ਉਠਿਯੋ ਤਿਨ ਕੇ ਤਨ ਮੈ ਬਹੁਰੋ ਜੀਅ ਆਯੋ ॥੨੪੨੧॥

मानहु मृतक जाग उठियो तिन के तन मै बहुरो जीअ आयो ॥२४२१॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਮੁਰਦਾ ਜਾਗ ਉਠਿਆ ਹੋਵੇ ਅਤੇ ਉਨ੍ਹਾ ਦੇ ਸ਼ਰੀਰ ਵਿਚ ਫਿਰ ਜਾਨ ਆ ਗਈ ਹੋਵੇ ॥੨੪੨੧॥

ਗ੍ਵਾਰਿਨਿ ਬਾਚ ॥

ग्वारिनि बाच ॥

ਗੋਪੀਆਂ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਯੌ ਇਕ ਭਾਖਤ ਹੈ ਮੁਖ ਤੇ ਮਿਲਿ ਗ੍ਵਾਰਿਨਿ ਸ੍ਰੀ ਬ੍ਰਿਜਨਾਥ ਚਿਤੈ ਕੈ ॥

यौ इक भाखत है मुख ते मिलि ग्वारिनि स्री बृजनाथ चितै कै ॥

ਗੋਪੀਆਂ ਨੇ ਮਿਲ ਕੇ ਸ੍ਰੀ ਕ੍ਰਿਸ਼ਨ ਨੂੰ ਵੇਖਿਆ ਅਤੇ ਇਕ ਨੇ ਮੁਖ ਤੋਂ ਇਸ ਤਰ੍ਹਾ ਕਿਹਾ,

ਜਿਉ ਅਕ੍ਰੂਰ ਕੇ ਸੰਗ ਗਏ ਚੜਿ ਸ੍ਯੰਦਨ ਨਾਥ ਹੁਲਾਸ ਬਢੈ ਕੈ ॥

जिउ अक्रूर के संग गए चड़ि स्यंदन नाथ हुलास बढै कै ॥

ਹੇ ਨਾਥ! ਜਿਸ ਦਿਨ ਦੇ ਤੁਸੀਂ ਅਕਰੂਰ ਨਾਲ ਰਥ ਉਤੇ ਚੜ੍ਹ ਕੇ ਅਤੇ ਮਨ ਵਿਚ ਉਤਸਾਹ ਨੂੰ ਵਧਾ ਕੇ ਗਏ ਹੋ।

ਦੂਰ ਹੁਲਾਸ ਕੀਯੋ ਬ੍ਰਿਜ ਤੇ ਕਛੁ ਗੁਆਰਿਨ ਕੀ ਕਰੁਨਾ ਨਹਿ ਕੈ ਕੈ ॥

दूर हुलास कीयो बृज ते कछु गुआरिन की करुना नहि कै कै ॥

(ਉਸ ਦਿਨ ਤੋਂ) ਬ੍ਰਜ-ਭੂਮੀ ਦਾ ਉਤਸਾਹ ਖ਼ਤਮ ਹੋ ਗਿਆ ਹੈ ਅਤੇ ਗੋਪੀਆਂ ਉਤੇ ਕੁਝ ਵੀ ਕਰੁਣਾ ਕਰ ਕੇ (ਸੁਖ ਸਾਦ) ਨਹੀਂ ਪੁੱਛੀ।

ਏਕ ਕਹੈ ਇਹ ਭਾਤਿ ਸਖੀ ਮੁਖ ਜੋਵਤ ਏਕ ਰਹੀ ਚੁਪ ਹ੍ਵੈ ਕੈ ॥੨੪੨੨॥

एक कहै इह भाति सखी मुख जोवत एक रही चुप ह्वै कै ॥२४२२॥

ਇਕ ਸਖੀ ਨੇ ਤਾ ਇਸ ਤਰ੍ਹਾ ਕਹਿ ਦਿੱਤਾ ਅਤੇ ਇਕ ਮੁਖ ਵਲ ਵੇਖਦੀ ਹੋਈ ਚੁਪ ਕਰ ਰਹੀ ॥੨੪੨੨॥

ਸ੍ਰੀ ਬ੍ਰਿਜਨਾਥ ਗਯੋ ਮਥੁਰਾ ਕਛੁ ਚਿਤ ਬਿਖੈ ਸਖੀ ਹੇਤ ਨ ਧਾਰਿਯੋ ॥

स्री बृजनाथ गयो मथुरा कछु चित बिखै सखी हेत न धारियो ॥

ਹੇ ਸਖੀ! (ਜਦੋਂ ਦੇ) ਸ੍ਰੀ ਕ੍ਰਿਸ਼ਨ ਮਥੁਰਾ ਨੂੰ ਗਏ ਹਨ, (ਉਦੋਂ ਤੋਂ ਆਪਣੇ) ਚਿਤ ਵਿਚ ਕੋਈ ਹਿਤ ਨਹੀਂ ਧਰਿਆ।

ਨੈਕ ਨ ਮੋਹ ਕੀਯੋ ਚਿਤ ਮੈ ਨਿਰਮੋਹ ਹੀ ਆਪਨ ਚਿਤ ਬਿਚਾਰਿਯੋ ॥

नैक न मोह कीयो चित मै निरमोह ही आपन चित बिचारियो ॥

(ਇਸ ਨੇ) ਚਿਤ ਵਿਚ ਜ਼ਰਾ ਜਿੰਨਾ ਮੋਹ ਨਹੀਂ ਕੀਤਾ। (ਇਸ ਲਈ ਅਸੀਂ ਇਸ ਨੂੰ) ਆਪਣੇ ਚਿਤ ਵਿਚ ਨਿਰਮੋਹੀ ਵਿਚਾਰ ਲਿਆ।

ਯੌ ਬ੍ਰਿਜ ਨਾਇਕ ਗ੍ਵਾਰਿ ਤਜੀ ਜਸੁ ਤਾ ਛਬਿ ਕੋ ਕਬਿ ਸਜਾਮ ਉਚਾਰਿਯੋ ॥

यौ बृज नाइक ग्वारि तजी जसु ता छबि को कबि स्याम उचारियो ॥
ਕਵੀ ਸ਼ਿਆਮ ਨੇ ਉਸ ਦ੍ਰਿਸ਼ ਦੀ ਉਪਮਾ ਇਸ ਤਰ੍ਹਾ ਕੀਤੀ ਕਿ ਸ੍ਰੀ ਕ੍ਰਿਸ਼ਨ ਨੇ ਗੋਪੀਆਂ ਨੂੰ ਇਸ ਤਰ੍ਹਾ ਛਡ ਦਿੱਤਾ,

ਆਪੁਨੀ ਚਉਪਹਿ ਤੇ ਅਪੁਨੀ ਮਾਨੋ ਕੁੰਜਹਿ ਤਿਆਗ ਭੁਜੰਗ ਸਿਧਾਰਿਯੋ ॥੨੪੨੩॥
आपुनी चउपहि ते अपुनी मानो कुँजहि तिआग भुजंग सिधारियो ॥२४२३॥
ਮਾਨੋ ਆਪਣੀ ਇੱਛਾ ਨਾਲ ਆਪਣੀ ਕੁੰਜ ਨੂੰ ਤਿਆਗ ਕੇ ਸੱਪ ਚਲਾ ਗਿਆ ਹੋਵੇ ॥੨੪੨੩॥

ਚੰਦ੍ਰਭਗਾ ਬ੍ਰਿਖਭਾਨੁ ਸੁਤਾ ਬ੍ਰਿਜ ਨਾਇਕ ਕਉ ਇਹ ਭਾਤਿ ਸੁਨਾਈ ॥
चंद्रभगा बृखभानु सुता बृज नाइक कउ इह भाति सुनाई ॥
ਚੰਦ੍ਰਭਗਾ ਅਤੇ ਰਾਧਾ ਨੇ ਕ੍ਰਿਸ਼ਨ ਨੂੰ ਇਸ ਤਰ੍ਹਾ (ਕਹਿ ਕੇ) ਸੁਣਾਇਆ।

ਸ੍ਰੀ ਬ੍ਰਿਜਨਾਥ ਗਏ ਮਥੁਰਾ ਤਜਿ ਕੈ ਬ੍ਰਿਜ ਪ੍ਰੀਤਿ ਸਭੈ ਬਿਸਰਾਈ ॥
स्री बृजनाथ गए मथुरा तजि कै बृज प्रीति सभै बिसराई ॥
ਸ੍ਰੀ ਕ੍ਰਿਸ਼ਨ (ਸਾਨੂੰ) ਛਡ ਕੇ ਮਥੁਰਾ ਚਲੇ ਗਏ ਅਤੇ ਬ੍ਰਜ ਦੀ ਸਾਰੀ ਪ੍ਰੀਤ ਭੁਲਾ ਦਿੱਤੀ।

ਰਾਧਿਕਾ ਜਾ ਬਿਧਿ ਮਾਨ ਕੀਯੋ ਹਰਿ ਤੈਸੇ ਹੀ ਮਾਨ ਕੀਯੋ ਜੀਅ ਆਈ ॥
राधिका जा बिधि मान कीयो हरि तैसे ही मान कीयो जीअ आई ॥
ਜਿਸ ਤਰ੍ਹਾ ਰਾਧਾ ਨੇ 'ਮਾਣ' ਕੀਤਾ ਸੀ, ਉਸੇ ਤਰ੍ਹਾ ਕ੍ਰਿਸ਼ਨ ਨੇ 'ਮਾਣ' ਕੀਤਾ ਹੈ, (ਇਹੀ ਗੱਲ) ਮਨ ਵਿਚ ਆਈ ਹੈ।

ਤਾ ਦਿਨ ਕੇ ਬਿਛੁਰੇ ਬਿਛੁਰੇ ਸੁ ਦਈ ਹਮ ਕਉ ਅਬ ਆਨਿ ਦਿਖਾਈ ॥੨੪੨੪॥
ता दिन के बिछुरे बिछुरे सु दई हम कउ अब आनि दिखाई ॥२४२४॥
ਉਸ ਦਿਨ ਦੇ ਵਿਛੜੇ ਹੋਏ ਵਿਛੜੇ ਹੀ ਰਹੇ ਹੋ, ਹੁਣ ਸਾਨੂੰ ਆ ਕੇ ਦਿਖਾਈ ਦਿੱਤੀ ਹੈ ॥੨੪੨੪॥

ਏਕ ਮਿਲੀ ਕਹਿ ਯੌ ਬਤੀਯਾ ਜੁ ਹੁਤੀ ਬ੍ਰਿਜਭੂਖਨ ਕਉ ਅਤਿ ਪਿਆਰੀ ॥
एक मिली कहि यौ बतीया जु हुती बृजभूखन कउ अति पिआरी ॥
ਇਕ ਗੋਪੀ ਇਸ ਤਰ੍ਹਾ ਗੱਲ ਕਹਿ ਕੇ ਮਿਲੀ ਜੋ ਸ੍ਰੀ ਕ੍ਰਿਸ਼ਨ ਨੂੰ ਬਹੁਤ ਪਿਆਰੀ ਸੀ।

ਚੰਦ੍ਰਭਗਾ ਬ੍ਰਿਖਭਾਨੁ ਸੁਤਾ ਜੁ ਧਰੇ ਤਨ ਬੀਚ ਕੁਸੁੰਭਨ ਸਾਰੀ ॥
चंद्रभगा बृखभानु सुता जु धरे तन बीच कुसुँभन सारी ॥

ਚੰਦ੍ਰਭਗਾ ਅਤੇ ਰਾਧਾ ਜਿਨ੍ਹਾ ਨੇ ਸ਼ਰੀਰ ਉਤੇ ਕੁਸੁੰਭੇ ਰੰਗ ਦੀਆਂ ਸਾੜ੍ਹੀਆਂ ਪਾਈਆਂ ਹੋਈਆਂ ਸਨ;

ਕੇਲ ਕਥਾ ਦਈ ਛੋਰਿ ਰਹੀ ਚਕਿ ਚਿਤ੍ਰਹ ਕੀ ਪੁਤਰੀ ਸੀ ਸਵਾਰੀ ॥

केल कथा दई छोरि रही चकि चित्रह की पुतरी सी सवारी ॥

(ਉਨ੍ਹਾ ਨੇ) ਕ੍ਰੀੜਾ ਦੀ ਵਾਰਤਾ ਤਾ ਛਡ ਦਿੱਤੀ ਹੈ, (ਬਸ ਕ੍ਰਿਸ਼ਨ ਨੂੰ ਵੇਖ ਕੇ) ਡੌਰ ਭੌਰ ਹੋ ਰਹੀਆਂ ਹਨ ਅਤੇ ਚਿਤਰ ਦੀਆਂ ਪੁਤਲੀਆਂ ਵਾਗ ਲਗਦੀਆਂ ਹਨ।

ਸ੍ਯਾਮ ਭਨੈ ਬ੍ਰਿਜਨਾਥ ਤਬੈ ਸਬ ਗ੍ਵਾਰਿਨ ਗਿਆਨ ਹੀ ਮੈ ਕਰਿ ਡਾਰੀ ॥੨੪੨੫॥

स्याम भनै बृजनाथ तबै सब ग्वारिन गिआन ही मै करि डारी ॥२४२५॥

(ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੇ ਉਸ ਵੇਲੇ ਸਾਰੀਆਂ ਗੋਪੀਆਂ ਨੂੰ ਗਿਆਨਮਈ ਕਰ ਦਿੱਤਾ ॥੨੪੨੫॥

ਬਿਸਨਪਦ ਧਨਾਸਰੀ ॥

बिसनपद धनासरी ॥

ਬਿਸਨਪਦ ਧਨਾਸਰੀ:

ਸੁਨਿ ਪਾਈ ਬ੍ਰਿਜਬਾਲਾ ਮੋਹਨ ਆਏ ਹੈ ਕੁਰੁਖੇਤਿ ॥

सुनि पाई बृजबाला मोहन आए है कुरुखेति ॥

ਬ੍ਰਜ ਦੀਆਂ ਬਾਲੜੀਆਂ (ਮੁਟਿਆਰਾ) ਨੇ (ਇਹ ਗੱਲ) ਸੁਣ ਲਈ ਕਿ ਸ੍ਰੀ ਕ੍ਰਿਸ਼ਨ ਕੁਰੁਕਸ਼ੇਤ੍ਰ ਆਏ ਹਨ।

ਦਰਸਨ ਦੇਖਿ ਸਭੈ ਦੁਖ ਬਿਸਰੇ ਬੇਦ ਕਹਤ ਜਿਹ ਨੇਤਿ ॥

दरसन देखि सभै दुख बिसरे बेद कहत जिह नेति ॥

ਜਿਸ ਨੂੰ ਵੇਦ ਨੇ 'ਨੇਤਿ ਨੇਤਿ' ਕਿਹਾ ਹੈ, ਉਸ ਦੇ ਦਰਸ਼ਨ ਕਰ ਕੇ ਸਾਰੇ ਦੁਖ ਭੁਲ ਗਈਆਂ ਹਨ।

ਤਨ ਮਨ ਅਟਕਿਓ ਚਰਨ ਕਵਲ ਸੋ ਧਨ ਨਿਵਛਾਵਰਿ ਦੇਤ ॥

तन मन अटकिओ चरन कवल सो धन निवछावरि देत ॥

ਉਸ ਦੇ ਚਰਨਾ ਕਮਲਾ ਨਾਲ ਤਨ ਅਤੇ ਮਨ ਅਟਕ ਗਿਆ ਹੈ ਅਤੇ ਉਸ ਉਤੋਂ ਧਨ ਨਿਛਾਵਰ ਕਰ ਦਿੱਤਾ ਹੈ।

ਕ੍ਰਿਸਨ ਇਕਾਤਿ ਕੀਯੋ ਤਿਹ ਹੀ ਛਿਨ ਕਹਿਯੋ ਗਿਆਨ ਸਿਖਿ ਲੇਹੁ ॥

कृसन इकाति कीयो तिह ही छिन कहियो गिआन सिखि लेहु ॥

(ਉਨ੍ਹਾ ਨੂੰ) ਕ੍ਰਿਸ਼ਨ ਨੇ ਇਕਲਿਆਂ ਕਰ ਕੇ, ਉਸੇ ਵੇਲੇ ਕਿਹਾ ਕਿ ਗਿਆਨ ਸਿਖ ਲਵੋ।

ਮਿਲ ਬਿਛੁਰਨ ਦੋਊ ਇਹ ਜਗ ਮੈ ਮਿਥਿਆ ਤਨੁ ਅਸਨੇਹੁ ॥੨੪੨੬॥

मिल बिछुरन दोऊ इह जग मै मिथिआ तनु असनेहु ॥२४२६॥

ਮਿਲਣਾ ਅਤੇ ਵਿਛੜਨਾ ਦੋਵੇਂ ਇਸ ਜਗਤ (ਦਾ ਚਲਨ ਹਨ) ਅਤੇ ਸ਼ਰੀਰ ਦਾ ਪ੍ਰੇਮ ਮਿਥਿਆ ਹੈ ॥੨੪੨੬॥

ਸਵੈਯਾ ॥

सवैया ॥

ਸਵੈਯਾ:

ਬ੍ਰਿਜ ਨਾਇਕ ਠਾਢਿ ਭਏ ਉਠ ਕੈ ਸਭ ਗੁਆਰਨਿ ਕਉ ਐਸੇ ਗਿਆਨ ਦ੍ਰਿੜਾਏ ॥

बृज नाइक ठाढि भए उठ कै सभ गुआरनि कउ ऐसे गिआन द्रड़ाए ॥

ਸਾਰੀਆਂ ਗੋਪੀਆਂ ਨੂੰ ਇਸ ਤਰ੍ਹਾ ਦਾ ਉਪਦੇਸ਼ ਦੇ ਕੇ ਸ੍ਰੀ ਕ੍ਰਿਸ਼ਨ ਉਠ ਕੇ ਖੜੋ ਗਏ।

ਨੰਦ ਜਸੋਮਤਿ ਪੰਡੁ ਕੇ ਪੁਤ੍ਰਨ ਸੰਗਿ ਮਿਲੇ ਅਤਿ ਹੇਤੁ ਬਢਾਏ ॥

नंद जसोमति पंडु के पुत्रन संगि मिले अति हेतु बढाए ॥

ਨੰਦ, ਜਸੋਧਾ, ਪੰਡੁ ਦੇ ਪੁੱਤਰਾ (ਅਰਥਾਤ ਪੰਜ ਪਾਡਵਾ) ਨਾਲ ਮਿਲ ਕੇ ਬਹੁਤ ਸਨੇਹ ਪ੍ਰਗਟਾਇਆ।

ਕੈਰਵ ਆਏ ਹੁਤੇ ਜਿਤਨੇ ਸਭ ਆਪਨੇ ਆਪਨੇ ਧਾਮਿ ਸਿਧਾਏ ॥

कैरव आए हुते जितने सभ आपने आपने धामि सिधाए ॥

ਜਿਤਨੇ ਵੀ ਕੌਰਵ ਉਥੇ ਆਏ ਹੋਏ ਸਨ, ਸਾਰੇ ਆਪਣੇ ਆਪਣੇ ਘਰਾ ਨੂੰ ਚਲੇ ਗਏ।

ਸ੍ਯਾਮ ਭਨੈ ਬਹੁਰੋ ਬ੍ਰਿਜਨਾਇਕ ਦੁਆਰਵਤੀ ਹੂ ਕੇ ਭੀਤਰ ਆਏ ॥੨੪੨੭॥

स्याम भनै बहुरो बृजनाइक दुआरवती हू के भीतर आए ॥२४२७॥

(ਕਵੀ) ਸ਼ਿਆਮ ਕਹਿੰਦੇ ਹਨ, ਫਿਰ ਸ੍ਰੀ ਕ੍ਰਿਸ਼ਨ ਦੁਆਰਿਕਾ ਵਿਚ ਆ ਗਏ ॥੨੪੨੭॥

ਦੋਹਰਾ ॥

दोहरा ॥

ਦੋਹਰਾ:

ਜਗਿ ਤਹਾ ਕਰ ਕੈ ਚਲਿਯੋ ਸ੍ਯਾਮ ਭਨੈ ਬਸੁਦੇਵ ॥

जगि तहा कर कै चलियो स्याम भनै बसुदेव ॥

(ਕਵੀ) ਸ਼ਿਆਮ ਕਹਿੰਦੇ ਹਨ, ਬਸਦੇਵ ਉਥੇ ਯੱਗ ਕਰ ਕੇ (ਵਾਪਸ) ਚਲਿਆ ਹੈ

ਜਿਹ ਕੋ ਸੁਤ ਚਉਦਹ ਭਵਨ ਸਭ ਦੇਵਨ ਕੋ ਭੇਵ ॥੨੪੨੮॥

जिह को सुत चउदह भवन सभ देवन को भेव ॥२४२८॥

ਜਿਸ ਦਾ ਪੁੱਤਰ ਚੌਦਾ ਲੋਕਾ ਦੇ ਸਾਰਿਆਂ ਦੇਵਤਿਆਂ ਦਾ ਦੇਵਤਾ ਹੈ ॥੨੪੨੮॥

ਚੌਪਈ ॥

चौपई ॥

ਚੌਪਈ:

ਚਲਿਯੋ ਸ੍ਯਾਮ ਜੂ ਪ੍ਰੇਮ ਬਢਾਈ ॥

चलियो स्याम जू प्रेम बढाई ॥

ਪ੍ਰੇਮ ਨੂੰ ਵਧਾ ਕੇ ਸ੍ਰੀ ਕ੍ਰਿਸ਼ਨ ਚਲ ਪਏ।

ਪੂਜਿਯੋ ਚਰਨ ਪਿਤਾ ਕੇ ਜਾਈ ॥

पूजियो चरन पिता के जाई ॥

ਜਾ ਕੇ ਪਿਤਾ ਦੇ ਚਰਨਾ ਦੀ ਪੂਜਾ ਕੀਤੀ।

ਤਾਤ ਜਬੈ ਲਖਿ ਆਵਤ ਪਾਏ ॥

तात जबै लखि आवत पाए ॥

ਪਿਤਾ ਨੇ ਜਦੋਂ (ਉਨ੍ਹਾ ਨੂੰ) ਆਉਂਦਿਆਂ ਵੇਖਿਆ,

ਤ੍ਰਿਭਵਨ ਕੇ ਕਰਤਾ ਠਹਰਾਏ ॥੨੪੨੯॥

तृभवन के करता ठहराए ॥२४२९॥

(ਤਾ ਉਨ੍ਹਾ ਨੂੰ) ਤ੍ਰਿਭਵਨ ਦਾ ਕਰਤਾ ਮੰਨ ਲਿਆ ॥੨੪੨੯॥

ਬਹੁ ਬਿਧਿ ਹਰਿ ਕੀ ਉਸਤਤਿ ਕਰੀ ॥

ਬਹੁ ਬਿਧਿ ਹਰਿ ਕੀ ਉਸਤਤਿ ਕਰੀ ॥

ਬਹੁਤ ਤਰ੍ਹਾ ਨਾਲ ਕ੍ਰਿਸ਼ਨ ਦੀ ਉਸਤਤ ਕੀਤੀ।

ਮੂਰਤਿ ਹਰਿ ਕੀ ਚਿਤ ਮੈ ਧਰੀ ॥

मूरति हरि की चित मै धरी ॥

ਸ੍ਰੀ ਕ੍ਰਿਸ਼ਨ ਦਾ ਸਰੂਪ ਚਿਤ ਵਿਚ ਟਿਕਾ ਲਿਆ।

ਆਪਨੋ ਪ੍ਰਭੁ ਲਖਿ ਪੂਜਾ ਕੀਨੀ ॥

आपनो प्रभु लखि पूजा कीनी ॥

ਆਪਣਾ ਪ੍ਰਭੂ ਜਾਣ ਕੇ ਪੂਜਾ ਕੀਤੀ।

ਸ੍ਰੀ ਜਦੁਬੀਰ ਜਾਨ ਸਭ ਲੀਨੀ ॥੨੪੩੦॥

स्री जदुबीर जान सभ लीनी ॥२४३०॥

ਸ੍ਰੀ ਕ੍ਰਿਸ਼ਨ ਨੇ (ਉਸ) ਸਾਰੀ (ਅਵਸਥਾ ਨੂੰ) ਜਾਣ ਲਿਆ ॥੨੪੩੦॥

ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਕੁਰਖੇਤ੍ਰ ਬਿਖੈ ਜਗਿ ਕਰਕੈ ਗ੍ਵਾਰਿਨ ਕਉ ਗਿਆਨ ਦ੍ਰਿੜਾਇ ਦ੍ਵਾਰਵਤੀ ਜਾਤ ਭਏ ਧਿਆਇ ਸਮਾਪਤੰ ॥

इति स्री दसम सिकंध पुराणे बचित्र नाटक ग्रंथे क्रिसनावतारे कुरखेत्र बिखै जगि करकै ग्वारिन कउ गिआन द्रड़ाइ द्वारवती जात भए धिआइ समापतं ॥

ਇਥੇ ਦਸਮ ਸਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸਨਾਵਤਾਰ ਦੇ ਕੁਲਖੇਤ੍ਰ ਵਿਚ ਯੱਗ ਕਰ ਕੇ ਗੋਪੀਆਂ ਨੂੰ ਗਿਆਨ ਦ੍ਰਿੜ੍ਹਾਇਆ ਅਤੇ ਦੁਆਰਿਕਾ ਨੂੰ ਚਲੇ ਗਏ, ਅਧਿਆਇ ਦੀ ਸਮਾਪਤੀ।

ਅਥ ਦੇਵਕੀ ਕੇ ਛਠਹੀ ਪੁਤ੍ਰ ਬਲਿ ਲੋਕ ਤੇ ਲਿਆਇ ਦੇਨਿ ਕਥਨੰ ॥

अथ देवकी के छठही पुत्र बलि लोक ते लिआइ देनि कथनं ॥

ਹੁਣ ਦੇਵਕੀ ਦੇ ਛੇਆਂ ਪੁੱਤਰਾ ਨੂੰ ਬਲਿ ਲੋਕ ਤੋਂ ਲਿਆ ਦੇਣ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਸ੍ਰੀ ਬ੍ਰਿਜਨਾਇਕ ਪੈ ਤਬ ਹੀ ਕਬਿ ਸ੍ਯਾਮ ਕਹੈ ਚਲਿ ਦੇਵਕੀ ਆਈ ॥

स्री बृजनाइक पै तब ही कबि स्याम कहै चलि देवकी आई ॥

ਕਵੀ ਸ਼ਿਆਮ ਕਹਿੰਦੇ ਹਨ, ਤਦੋਂ ਸ੍ਰੀ ਕ੍ਰਿਸ਼ਨ ਕੋਲ ਦੇਵਕੀ ਚਲ ਕੇ ਆਈ।

ਚਉਦਹ ਲੋਕਨ ਕੇ ਕਰਤਾ ਤੁਮ ਸਤਿ ਇਹੈ ਮਨ ਮੈ ਠਹਰਾਈ ॥

चउदह लोकन के करता तुम सति इहै मन मै ठहराई ॥

(ਕਹਿਣ ਲਗੀ) ਮੈਂ ਮਨ ਵਿਚ ਯਕੀਨ ਕਰ ਲਿਆ ਹੈ ਕਿ ਤੁਸੀਂ ਚੌਦਾ ਲੋਕਾ ਦੇ ਕਰਤਾ ਹੋ।

ਹੋ ਮਧੁ ਕੀਟਭ ਕੇ ਕਰਤਾ ਬਧ ਐਸੇ ਕਰੀ ਹਰਿ ਜਾਨਿ ਬਡਾਈ ॥

हो मधु कीटभ के करता बध ऐसे करी हरि जानि बडाई ॥

(ਤੁਸੀਂ ਹੀ) ਮਧੁ ਅਤੇ ਕੈਟਭ ਦਾ ਬਧ ਕਰਨ ਵਾਲੇ ਹੋ, (ਕ੍ਰਿਸ਼ਨ ਨੂੰ) ਪ੍ਰਭੂ ਜਾਣ ਕੇ ਇਸ ਤਰ੍ਹਾ ਵਡਿਆਈ ਕੀਤੀ।

ਪੁਤ੍ਰ ਜਿਤੇ ਹਮਰੈ ਹਨੇ ਕੰਸ ਸੋਊ ਹਮ ਕਉ ਤੁਮ ਦੇਹੁ ਮੰਗਾਈ ॥੨੪੩੧॥

पुत्र जिते हमरै हने कंस सोऊ हम कउ तुम देहु मंगाई ॥२४३१॥

(ਅਤੇ ਕਿਹਾ) ਜਿਤਨੇ ਮੇਰੇ ਪੁੱਤਰ ਕੰਸ ਨੇ ਮਾਰੇ ਹਨ, ਉਹ ਤੁਸੀਂ ਮੈਨੂੰ ਮੰਗਵਾ ਦਿਓ ॥੨੪੩੧॥

ਆਨਿ ਦੀਏ ਬਲਿ ਲੋਕ ਤੇ ਬਾਲਕ ਮਾਇ ਕੇ ਬੈਨ ਜਬੈ ਸੁਨਿ ਪਾਏ ॥

आनि दीए बलि लोक ते बालक माइ के बैन जबै सुनि पाए ॥

ਜਦੋਂ ਮਾਤਾ ਦੇ ਬੋਲ ਸੁਣੇ ਤਾ ਬਲਿ-ਲੋਕ (ਪਾਤਾਲ) ਤੋਂ ਬਾਲਕ ਲਿਆ ਦਿੱਤੇ।

ਦੇਵਕੀ ਬਾਲਕ ਜਾਨਿ ਤਿਨੈ ਕਬਿ ਸ੍ਯਾਮ ਕਹੈ ਉਠਿ ਕੰਠਿ ਲਗਾਏ ॥

देवकी बालक जानि तिनै कबि स्याम कहै उठि कंठि लगाए ॥

ਕਵੀ ਸ਼ਿਆਮ ਕਹਿੰਦੇ ਹਨ, ਦੇਵਕੀ ਨੇ ਉਨ੍ਹਾ ਨੂੰ ਪੁੱਤਰ ਜਾਣ ਕੇ ਗਲ ਨਾਲ ਲਾ ਲਿਆ।

ਜਨਮਨ ਕੀ ਸੁਧਿ ਭੀ ਤਿਨ ਕੇ ਹਮ ਬਾਮਨ ਹੈ ਇਹ ਬੈਨ ਸੁਨਾਏ ॥

जनमन की सुधि भी तिन के हम बामन है इह बैन सुनाए ॥

(ਕ੍ਰਿਸ਼ਨ ਦੀ ਕ੍ਰਿਪਾ ਕਰ ਕੇ) ਉਨ੍ਹਾ ਨੂੰ (ਪਿਛਲੇ) ਜਨਮਾ ਦੀ ਯਾਦ ਆ ਗਈ ਅਤੇ ਉਨ੍ਹਾ ਨੇ ਬਚਨ ਸੁਣਾਏ ਕਿ ਅਸੀਂ ਬ੍ਰਾਹਮਣ ਹਾ।

ਮਾਤ ਪਿਤਾ ਹੂ ਕੇ ਦੇਖਤ ਹੀ ਤੇਊ ਬ੍ਰਹਮ ਕੇ ਲੋਕ ਕੀ ਓਰਿ ਸਿਧਾਏ ॥੨੪੩੨॥

मात पिता हू के देखत ही तेऊ ब्रहम के लोक की ओरि सिधाए ॥२४३२॥

ਮਾਤਾ ਪਿਤਾ ਦੇ ਦੇਖਦਿਆਂ ਹੀ ਉਹ ਬ੍ਰਹਮਾ ਦੇ ਲੋਕ ਨੂੰ ਚਲੇ ਗਏ ॥੨੪੩੨॥

ਅਥ ਸੁਭਦ੍ਰਾ ਕੋ ਬ੍ਯਾਹ ਕਥਨੰ ॥

अथ सुभद्रा को ब्याह कथनं ॥

ਹੁਣ ਸੁਭਦ੍ਰਾ ਦੇ ਵਿਆਹ ਦਾ ਕਥਨ

ਚੌਪਈ ॥

चौपई ॥

ਚੌਪਈ:

ਤੀਰਥ ਕਰਨ ਪਾਰਥ ਤਬ ਧਾਯੋ ॥

तीरथ करन पारथ तब धायो ॥

ਤਦ ਅਰਜਨ ਤੀਰਥ (ਯਾਤ੍ਰਾ) ਕਰਨ ਲਈ ਚਲ ਪਿਆ।

ਦੁਆਰਵਤੀ ਜਦੁਪਤਿ ਦਰਸਾਯੋ ॥

दुआरवती जदुपति दरसायो ॥

ਦੁਆਰਿਕਾ ਵਿਚ ਸ੍ਰੀ ਕ੍ਰਿਸ਼ਨ ਦਾ ਦਰਸ਼ਨ ਕੀਤਾ

ਅਉਰ ਸੁਭਦ੍ਰਾ ਰੂਪ ਨਿਹਾਰਿਯੋ ॥

अउर सुभद्रा रूप निहारियो ॥

ਅਤੇ ਸੁਭਦ੍ਰਾ ਦਾ ਰੂਪ ਵੇਖਿਆ।

ਚਿਤ ਕੋ ਸੋਕ ਦੂਰਿ ਕਰਿ ਡਾਰਿਯੋ ॥੨੪੩੩॥

चित को सोक दूरि करि डारियो ॥२४३३॥

(ਉਸ ਉਤੇ ਮੋਹਿਤ ਹੋ ਕੇ) ਚਿਤ ਦਾ ਗ਼ਮ ਦੂਰ ਕਰ ਦਿੱਤਾ ॥੨੪੩੩॥

ਯਾ ਕੋ ਬਰੋ ਇਹੈ ਚਿਤ ਆਯੋ ॥

या को बरो इहै चित आयो ॥

ਇਸ ਨਾਲ ਵਿਆਹ ਕਰ ਲਵਾਂ', ਇਹ (ਵਿਚਾਰ ਉਸ ਦੇ) ਚਿਤ ਵਿਚ ਆ ਗਿਆ।

ਉਹ ਕੋ ਉਤੈ ਚਿਤ ਲਲਚਾਯੋ ॥

उह को उतै चित ललचायो ॥

ਉਧਰ ਉਸ (ਸੁਭਦ੍ਰਾ) ਦਾ ਚਿਤ ਵੀ (ਅਰਜਨ ਲਈ) ਲਲਚਾਇਆ।

ਜਦੁਪਤਿ ਬਾਤ ਸਭੈ ਇਹ ਜਾਨੀ ॥

जदुपति बात सभै इह जानी ॥

ਸ੍ਰੀ ਕ੍ਰਿਸ਼ਨ ਨੇ ਇਹ ਸਾਰੀ ਗੱਲ ਜਾਣ ਲਈ

ਬਰਿਓ ਚਹਤ ਅਰਜੁਨ ਅਭਿਮਾਨੀ ॥੨੪੩੪॥

बरिओ चहत अरजुन अभिमानी ॥२४३४॥

(ਕਿ) ਅਭਿਮਾਨੀ ਅਰਜਨ (ਸੁਭਦ੍ਰਾ) ਨੂੰ ਵਿਆਹੁਣਾ ਚਾਹੁੰਦਾ ਹੈ ॥੨੪੩੪॥

ਦੋਹਰਾ ॥

दोहरा ॥

ਦੋਹਰਾ:

ਪਾਰਥ ਨਿਕਟਿ ਬੁਲਾਇ ਕੈ ਕਹੀ ਕ੍ਰਿਸਨ ਸਮਝਾਇ ॥

पारथ निकटि बुलाइ कै कही क्रिसन समझाइ ॥

ਸ੍ਰੀ ਕ੍ਰਿਸ਼ਨ ਨੇ ਅਰਜਨ ਨੂੰ ਕੋਲ ਬੁਲਾ ਕੇ ਸਾਰੀ ਗੱਲ ਸਮਝਾ ਦਿੱਤੀ

ਤੁਮ ਸੁ ਸੁਭਦ੍ਰਾ ਕੋ ਹਰੋ ਹਉ ਨਹਿ ਲਰਿ ਹੋ ਆਇ ॥੨੪੩੫॥

तुम सु सुभद्रा को हरो हउ नहि लरि हो आइ ॥२४३५॥

(ਕਿ) ਤੂੰ ਸੁਭਦ੍ਰਾ ਦਾ ਹਰਣ ਕਰ ਲੈ, ਮੈਂ ਤੇਰੇ ਨਾਲ ਲੜਨ ਨਹੀਂ ਆਵਾਂਗਾ ॥੨੪੩੫॥

ਚੌਪਈ ॥

चौपई ॥

ਚੌਪਈ:

ਤਬ ਅਰਜੁਨ ਸੋਈ ਫੁਨਿ ਕਰਿਓ ॥

तब अरजुन सोई फुनि करिओ ॥

ਫਿਰ ਅਰਜਨ ਨੇ ਉਸੇ ਤਰ੍ਹਾ ਕੀਤਾ।

ਪੂਜਨ ਜਾਤ ਸੁਭਦ੍ਰਾ ਹਰਿਓ ॥

पूजन जात सुभद्रा हरिओ ॥

ਪੂਜਾ ਨੂੰ ਜਾਂਦੀ ਹੋਈ ਸੁਭਦ੍ਰਾ ਨੂੰ ਹਰ ਲਿਆ।

ਜਾਦਵ ਸਭੈ ਕੋਪ ਤਬ ਭਰੇ ॥

जादव सभै कोप तब भरे ॥

ਤਦ ਸਾਰੇ ਯਾਦਵ ਕ੍ਰੋਧ ਨਾਲ ਭਰ ਗਏ।

ਸ੍ਰੀ ਜਦੁਪਤਿ ਪੈ ਆਇ ਪੁਕਰੇ ॥੨੪੩੬॥

स्री जदुपति पै आइ पुकरे ॥२४३६॥

(ਉਨ੍ਹਾ ਨੇ) ਸ੍ਰੀ ਕ੍ਰਿਸ਼ਨ ਕੋਲ ਆ ਕੇ ਪੁਕਾਰ ਕੀਤੀ ॥੨੪੩੬॥

ਸਵੈਯਾ ॥

सवैया ॥

ਸਵੈਯਾ:

ਸ੍ਰੀ ਬ੍ਰਿਜਰਾਜ ਤਬੈ ਤਿਨ ਸੋ ਕਬਿ ਸ੍ਯਾਮ ਕਹੈ ਇਹ ਭਾਤਿ ਸੁਨਾਈ ॥

स्री बृजराज तबै तिन सो कबि स्याम कहै इह भाति सुनाई ॥

ਕਵੀ ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਨੇ ਉਨ੍ਹਾ ਨੂੰ ਉਸ ਵੇਲੇ ਇਸ ਤਰ੍ਹਾ (ਕਹਿ) ਸੁਣਾਇਆ।

ਬੀਰ ਬਡੇ ਤੁਮ ਹੂ ਹੋ ਕਹਾਵਤ ਜਾਇ ਮੰਡੋ ਤਿਹ ਸੰਗਿ ਲਰਾਈ ॥

बीर बडे तुम हू हो कहावत जाइ मंडो तिह संगि लराई ॥

ਤੁਸੀਂ (ਆਪਣੇ ਆਪ ਨੂੰ) ਵੱਡੇ ਸੂਰਵੀਰ ਅਖਵਾਉਂਦੇ ਹੋ, ਜਾ ਕੇ ਉਸ ਨਾਲ ਲੜਾਈ ਕਰੋ।

ਪਾਰਥ ਸੋ ਰਨ ਮਾਡਨ ਕਾਜ ਚਲੇ ਤੁਮਰੀ ਮ੍ਰਿਤ ਹੀ ਨਿਜਕਾਈ ॥

पारथ सो रन माडन काज चले तुमरी मृत ही निजकाई ॥

ਅਰਜਨ ਨਾਲ ਯੁੱਧ ਕਰਨ ਲਈ ਚਲੇ ਹੋ, (ਇੰਜ ਲਗਦਾ ਹੈ) ਤੁਹਾਡੀ ਮੌਤ ਨੇੜੇ ਆ ਗਈ ਹੈ।

ਕਿਉ ਨ ਚਲੋ ਤੁਮ ਮੈ ਤਬ ਤੈ ਤਜਿਓ ਆਹਵ ਸ੍ਯਾਮ ਇਹੈ ਠਹਿਰਾਈ ॥੨੪੩੭॥

किउ न चलो तुम मै तब तै तजिओ आहव स्याम इहै ठहिराई ॥२४३७॥

(ਕ੍ਰਿਸ਼ਨ ਨੇ ਕਿਹਾ ਕਿ) ਤੁਸੀਂ ਜਾ ਕੇ (ਯੁੱਧ) ਕਿਉਂ ਨਹੀਂ (ਕਰਦੇ) ਮੈਂ ਤਾ ਤਦ ਤੋਂ ਯੁੱਧ ਛਡ ਦਿੱਤਾ ਹੈ, ਇਹੀ ਮੇਰਾ ਪੱਕਾ ਫੈਸਲਾ ਹੈ ॥੨੪੩੭॥

ਚੌਪਈ ॥

चौपई ॥

ਚੌਪਈ:

ਤਬ ਜੋਧਾ ਜਦੁਪਤਿ ਕੇ ਧਾਏ ॥

तब जोधा जदुपति के धाए ॥

ਤਦ ਸ੍ਰੀ ਕ੍ਰਿਸ਼ਨ ਦੇ ਯੋਧੇ ਭਜ ਤੁਰੇ।

ਪਾਰਥ ਕਉ ਏ ਬੈਨ ਸੁਨਾਏ ॥

पारथ कउ ए बैन सुनाए ॥

ਅਰਜਨ ਨੂੰ ਇਹ ਬੋਲ (ਕਹਿ) ਸੁਣਾਏ।

ਸੁਨ ਰੇ ਅਰਜੁਨ ਤੋ ਤੇ ਡਰਿ ਹੈ ॥

सुन रे अरजुन तो ते डरि है ॥

ਹੇ ਅਰਜਨ! ਸੁਣ, (ਹੁਣ ਤਕ ਅਸੀਂ) ਤੇਰੇ ਤੋਂ ਡਰਦੇ ਰਹੇ ਹਾ।

ਮਹਾ ਪਤਿਤ ਤੇਰੋ ਬਧਿ ਕਰਿ ਹੈ ॥੨੪੩੮॥

महा पतित तेरो बधि करि है ॥२४३८॥

ਹੇ ਮਹਾ ਪਾਪੀ! (ਅਜ ਅਸੀਂ) ਤੇਰਾ ਬਧ ਕਰਦੇ ਹਾ ॥੨੪੩੮॥

ਦੋਹਰਾ ॥

दोहरा ॥

ਦੋਹਰਾ:

ਪੰਡ੍ਹ ਪੁਤ੍ਰ ਜਾਨੀ ਇਹੈ ਮਾਰਤ ਜਾਦਵ ਮੋਰ ॥

पंडु पुत्र जानी इहै मारत जादव मोर ॥

ਪੰਡੂ ਪੁੱਤਰ (ਅਰਜਨ) ਨੇ ਇਹ ਜਾਣ ਲਿਆ ਕਿ ਯਾਦਵ ਮੈਨੂੰ ਮਾਰ ਦੇਣਗੇ।

ਜੀਅ ਆਤੁਰ ਹੋਇ ਸ੍ਯਾਮ ਕਹਿ ਚਲਿਯੋ ਦੁਆਰਕਾ ਓਰਿ ॥੨੪੩੯॥

जीअ आतुर होइ स्याम कहि चलियो दुआरका ओरि ॥२४३९॥

(ਕਵੀ) ਸ਼ਿਆਮ ਕਹਿੰਦੇ ਹਨ, (ਇਸ ਲਈ) ਮਨ ਵਿਚ ਆਤੁਰ ਹੋ ਕੇ ਦੁਆਰਿਕਾ ਵਲ ਚਲ ਪਿਆ ॥੨੪੩੯॥

ਸਵੈਯਾ ॥

सवैया ॥

ਸਵੈਯਾ:

ਸੂਕ ਗਯੋ ਮੁਖ ਪਾਰਥ ਕੋ ਮੁਸਲੀਧਰਿ ਜੀਤ ਜਬੈ ਗ੍ਰਿਹਿ ਆਯੋ ॥

सूक गयो मुख पारथ को मुसलीधरि जीत जबै गृहि आयो ॥

ਜਦੋਂ ਬਲਰਾਮ ਅਰਜਨ ਨੂੰ ਜਿਤ ਕੇ ਘਰ ਲੈ ਆਇਆ ਤਾ ਅਰਜਨ ਦਾ ਮੂੰਹ ਸੁਕ ਗਿਆ।

ਸ੍ਰੀ ਬ੍ਰਿਜਨਾਥ ਸਮੋਧ ਕੀਓ ਅਰੇ ਪਾਰਥ ਕਿਉ ਚਿਤ ਮੈ ਡਰ ਪਾਯੋ ॥

स्री बृजनाथ समोध कीओ अरे पारथ किउ चित मै डर पायो ॥

ਸ੍ਰੀ ਕ੍ਰਿਸ਼ਨ ਨੇ ਉਸ ਨੂੰ ਸਮਝਾਇਆ, ਹੇ ਅਰਜਨ! (ਤੂੰ) ਚਿਤ ਵਿਚ ਕਿਉਂ ਡਰ ਗਿਆ ਹੈਂ।

ਬ੍ਯਾਹ ਸੁਭਦ੍ਰਾ ਕੋ ਕੀਨ ਤਬੈ ਜਬ ਹੀ ਮੁਸਲੀਧਰਿ ਕਉ ਸਮਝਾਯੋ ॥

ब्याह सुभद्रा को कीन तबै जब ही मुसलीधरि कउ समझायो ॥

ਜਦ (ਸ੍ਰੀ ਕ੍ਰਿਸ਼ਨ ਨੇ) ਬਲਰਾਮ ਨੂੰ ਸਮਝਾ ਦਿੱਤਾ ਤਾ ਸੁਭਦ੍ਰਾ ਨਾਲ ਉਸ ਦਾ ਵਿਆਹ ਕਰ ਦਿੱਤਾ।

ਦਾਜ ਦਯੋ ਜਿਹ ਪਾਰ ਨ ਪਇਯਤ ਲੈ ਤਿਹ ਅਰਜੁਨ ਧਾਮਿ ਸਿਧਾਯੋ ॥੨੪੪੦॥

दाज दयो जिह पार न पइयत लै तिह अरजुन धामि सिधायो ॥२४४०॥

ਇਤਨਾ ਦਾਜ ਦਿੱਤਾ ਜਿਸ ਦਾ ਅੰਤ ਨਹੀਂ ਪਾਇਆ ਜਾ ਸਕਦਾ, ਜਿਸ ਨੂੰ ਲੈ ਕੇ ਅਰਜਨ (ਆਪਣੇ) ਘਰ ਨੂੰ ਚਲਾ ਗਿਆ ॥੨੪੪੦॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਪਾਰਥ ਸੁਭਦ੍ਰਾ ਕਉ ਹਰ ਕੇ ਬ੍ਯਾਹ ਕਰਿ ਲਯਾਵਤ ਭਏ ਧਿਆਇ ਸਮਾਪਤੰ ॥

इति स्री बचित्र नाटक ग्रंथे क्रिसनावतारे पारथ सुभद्रा कउ हर के ब्याह करि लयावत भए धिआइ समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸਨਾਵਤਾਰ ਵਿਚ ਅਰਜਨ ਸੁਭਦ੍ਰਾ ਨੂੰ ਹਰ ਕੇ ਅਤੇ ਵਿਆਹ ਕੇ ਲੈ ਆਇਆ, ਅਧਿਆਇ ਦੀ ਸਮਾਪਤੀ।

ਅਥ ਮਿਥਲਾਪੁਰ ਰਾਜੇ ਅਰੁ ਬ੍ਰਾਹਮਨ ਕਾ ਪ੍ਰਸੰਗੁ ਅਰੁ ਭਸਮਾਗਦ ਦੈਤ ਕੋ ਛਲ ਕੇ ਮਾਰ ਰੁਦ੍ਰ ਕੌ ਛਡਾਵਤ ਭਏ ॥

अथ मिथलापुर राजे अरु ब्राहमन का प्रसंगु अरु भसमागद दैत को छल के मार रुद्र कौ छडावत भए ॥

ਹੁਣ ਮਿਥਲਾਪੁਰ ਰਾਜੇ ਅਤੇ ਬ੍ਰਾਹਮਣ ਦਾ ਪ੍ਰਸੰਗ ਅਤੇ ਭਸਮਾਗਦ ਦੈਂਤ ਨੂੰ ਛਲ ਕੇ ਮਾਰਨਾ ਅਤੇ ਰੁਦ੍ਰ ਨੂੰ ਛੁੜਾਉਣਾ:

ਦੋਹਰਾ ॥

दोहरा ॥

ਦੋਹਰਾ:

ਮਿਥਲ ਦੇਸ ਕੋ ਭੂਪ ਇਕ ਅਤਿਹੁਲਾਸ ਤਿਹ ਨਾਮ ॥

मिथल देस को भूप इक अतिहुलास तिह नाम ॥

ਮਿਥਲਾ ਦੇਸ ਦਾ ਇਕ ਰਾਜਾ ਸੀ, ਜਿਸ ਦਾ ਨਾ 'ਅਤਿਹੁਲਾਸ' ਸੀ।

ਜਦੁਪਤਿ ਕੀ ਪੂਜਾ ਕਰੈ ਨਿਸਿ ਦਿਨ ਆਠੋ ਜਾਮ ॥੨੪੪੧॥

जदुपति की पूजा करै निसि दिन आठो जाम ॥२४४१॥

(ਜੋ) ਰਾਤ ਦਿਨ ਅਠੇ ਪਹਿਰ ਸ੍ਰੀ ਕ੍ਰਿਸ਼ਨ ਦੀ ਪੂਜਾ ਕਰਦਾ ਸੀ ॥੨੪੪੧॥

ਮਤ ਕੇ ਦਿਜ ਇਕ ਥੋ ਤਹਾ ਬਿਨੁ ਹਰਿ ਨਾਮ ਨ ਲੇਇ ॥

मत के दिज इक थो तहा बिनु हरि नाम न लेइ ॥

ਇਕ ਮਤ ਦਾ ਬ੍ਰਾਹਮਣ ਉਥੇ ਸੀ, ਉਹ 'ਹਰਿ ਨਾਮ' ਤੋਂ ਬਿਨਾ (ਹੋਰ ਕਿਸੇ ਦਾ ਨਾ) ਨਹੀਂ ਲੈਂਦਾ ਸੀ।

ਜੋ ਹਰਿ ਕੀ ਬਾਤੈ ਕਰੈ ਤਾਹੀ ਮੈ ਚਿਤ ਦੇਇ ॥੨੪੪੨॥

जो हरि की बातै करै ताही मै चित देइ ॥२४४२॥

ਜੋ (ਕੋਈ) ਹਰਿ ਦੀ ਗੱਲ ਕਰਦਾ ਸੀ, ਉਸ ਨਾਲ ਹੀ ਚਿਤ ਜੋੜ ਦਿੰਦਾ ਸੀ ॥੨੪੪੨॥

ਸਵੈਯਾ ॥

सवैया ॥

ਸਵੈਯਾ:

ਭੂਪਤਿ ਜਾਇ ਦਿਜੋਤਮ ਕੇ ਗ੍ਰਿਹਿ ਹੇਰਹਿ ਸ੍ਰੀ ਬ੍ਰਿਜਨਾਥ ਬਿਚਾਰੈ ॥

भूपति जाइ दिजोतम के गृहि हेरहि स्री बृजनाथ बिचारै ॥

(ਮਿਥਲਾ ਦਾ) ਰਾਜਾ ਉਸ ਸ੍ਰੇਸ਼ਠ ਬ੍ਰਾਹਮਣ ਦੇ ਘਰ ਜਾ ਕੇ ਸ੍ਰੀ ਕ੍ਰਿਸ਼ਨ ਦੇ ਦਰਸ਼ਨ ਦਾ ਹੀ ਵਿਚਾਰ ਕਰਦਾ।

ਅਉਰ ਕਛੂ ਨਹਿ ਬਾਤ ਕਰੈ ਕਬਿ ਸ੍ਯਾਮ ਕਹੈ ਦੋਊ ਸਾਝ ਸਵਾਰੈ ॥

अउर कछू नहि बात करै कबि स्याम कहै दोऊ साझ सवारै ॥

ਕਵੀ ਸ਼ਿਆਮ ਕਹਿੰਦੇ ਹਨ, ਉਹ ਦੋਵੇਂ ਸਵੇਰੇ ਅਤੇ ਸ਼ਾਮ ਹੋਰ ਕੋਈ ਗੱਲ ਨਹੀਂ ਕਰਦੇ ਸਨ।

ਬਿਪ੍ਰ ਕਹੈ ਘਨਿ ਸ੍ਯਾਮ ਹੀ ਆਇ ਹੈ ਸ੍ਯਾਮ ਹੀ ਆਇ ਹੈ ਭੂਪ ਉਚਾਰੈ ॥

बिप्र कहै घनि स्याम ही आइ है स्याम ही आइ है भूप उचारै ॥

ਬ੍ਰਾਹਮਣ ਕਹਿੰਦਾ ਸੀ ਕਿ ਸ੍ਰੀ ਕ੍ਰਿਸ਼ਨ ਆਉਣਗੇ ਅਤੇ ਰਾਜਾ ਵੀ ਕਹਿੰਦਾ ਸੀ ਕਿ ਸ਼ਿਆਮ ਜੀ ਆਉਣਗੇ।

ਸ੍ਰੀ ਬ੍ਰਿਜ ਨਾਇਕ ਕੀ ਚਰਚਾ ਸੰਗ ਸਾਸ ਘਰੀ ਪੁਨਿ ਜਾਮਨ ਟਾਰੈ ॥੨੪੪੩॥

स्री बृज नाइक की चरचा संग सास घरी पुनि जामन टारै ॥२४४३॥

ਸ੍ਰੀ ਕ੍ਰਿਸ਼ਨ ਬਾਰੇ ਚਰਚਾ ਨਾਲ ਹੀ ਸ੍ਵਾਸ, ਘੜੀਆਂ ਅਤੇ ਰਾਤਾ ਗੁਜ਼ਾਰਦੇ ਸਨ ॥੨੪੪੩॥

ਭੂਪ ਦਿਜੋਤਮ ਕੀ ਅਤਿ ਹੀ ਹਰਿ ਜੂ ਮਨ ਮੈ ਜਬ ਪ੍ਰੀਤਿ ਬਿਚਾਰੀ ॥

भूप दिजोतम की अति ही हरि जू मन मै जब प्रीति बिचारी ॥

ਉਤਮ ਬ੍ਰਾਹਮਣ ਅਤੇ ਰਾਜੇ ਦੀ ਅਤਿ ਅਧਿਕ ਪ੍ਰੀਤ ਬਾਰੇ ਸ੍ਰੀ ਕ੍ਰਿਸ਼ਨ ਨੇ ਮਨ ਵਿਚ ਵਿਚਾਰ ਕੀਤਾ।

ਮੇਰੇ ਹੈ ਧਿਆਨ ਕੇ ਬੀਚ ਪਰੇ ਇਹ ਅਉਰ ਕਥਾ ਗ੍ਰਿਹ ਕੀ ਜੁ ਬਿਸਾਰੀ ॥

मेरे है धिआन के बीच परे इह अउर कथा गृह की जु बिसारी ॥

(ਇਹ ਦੋਵੇਂ) ਮੇਰੇ ਹੀ ਧਿਆਨ ਵਿਚ ਪਏ ਰਹਿੰਦੇ ਹਨ ਅਤੇ (ਇਨ੍ਹਾ ਨੇ) ਘਰ ਦੀ ਹੋਰ ਵਿਵਸਥਾ ਭੁਲਾ ਦਿੱਤੀ ਹੈ।

ਦਾਰੁਕ ਕਉ ਕਹਿ ਸ੍ਯੰਦਨ ਪੈ ਜੁ ਕਰੀ ਪ੍ਰਭ ਜੀ ਤਿਹ ਓਰਿ ਸਵਾਰੀ ॥

दारुक कउ कहि स्यंदन पै जु करी प्रभ जी तिह ओरि सवारी ॥

ਰਥਵਾਨ ਨੂੰ ਕਹਿ ਕੇ ਅਤੇ ਰਥ ਉਤੇ ਸਵਾਰ ਹੋ ਕੇ, ਸ੍ਰੀ ਕ੍ਰਿਸ਼ਨ ਨੇ ਉਸ ਪਾਸੇ ਵਲ ਚਾਲੇ ਪਾ ਦਿੱਤੇ।

ਸਾਧਨ ਜਾਇ ਸਨਾਥ ਕਰੋ ਅਬ ਸ੍ਰੀ ਬ੍ਰਿਜਨਾਥ ਇਹੈ ਜੀਅ ਧਾਰੀ ॥੨੪੪੪॥

साधन जाइ सनाथ करो अब स्री बृजनाथ इहै जीअ धारी ॥२४४४॥

ਹੁਣ ਉਨ੍ਹਾ ਸਾਧ ਪੁਰਸ਼ਾ ਨੂੰ ਸਨਾਥ ਕਰਾ', ਸ੍ਰੀ ਕ੍ਰਿਸ਼ਨ ਨੇ ਇਹੀ ਮਨ ਵਿਚ ਧਾਰ ਲਈ ॥੨੪੪੪॥

ਚੌਪਈ ॥

चौपई ॥

ਚੌਪਈ:

ਤਬ ਜਦੁਪਤਿ ਦੁਇ ਰੂਪ ਬਨਾਯੋ ॥

तब जदुपति दुइ रूप बनायो ॥

ਤਦ ਸ੍ਰੀ ਕ੍ਰਿਸ਼ਨ ਨੇ ਦੋ ਰੂਪ ਧਾਰਨ ਕੀਤੇ।

ਇਕ ਦਿਜ ਕੈ ਇਕ ਨ੍ਰਿਪ ਕੇ ਆਯੋ ॥

इक दिज कै इक नृप के आयो ॥

ਇਕ (ਰੂਪ) ਬ੍ਰਾਹਮਣ ਦੇ ਅਤੇ ਇਕ ਰਾਜੇ ਦੇ ਘਰ ਆਇਆ।

ਦਿਜ ਨ੍ਰਿਪ ਅਤਿ ਸੇਵਾ ਤਿਹ ਕਰੀ ॥

दिज नृप अति सेवा तिह करी ॥

ਰਾਜੇ ਅਤੇ ਬ੍ਰਾਹਮਣ ਨੇ (ਆਪਣੇ ਆਪਣੇ ਘਰ) ਉਸ ਦੀ ਸੇਵਾ ਕੀਤੀ।

ਚਿਤ ਕੀ ਸਭ ਚਿੰਤਾ ਪਰਹਰੀ ॥੨੪੪੫॥

चित की सभ चिंता परहरी ॥२४४५॥

ਚਿਤ ਦੀ ਸਾਰੀ ਚਿੰਤਾ ਦੂਰ ਕਰ ਦਿੱਤੀ ॥੨੪੪੫॥

ਦੋਹਰਾ ॥

दोहरा ॥

ਦੋਹਰਾ:

ਚਾਰ ਮਾਸ ਹਰਿ ਜੂ ਤਹਾ ਰਹੇ ਬਹੁਤੁ ਸੁਖ ਪਾਇ ॥

चार मास हरि जू तहा रहे बहुतु सुख पाइ ॥

ਚਾਰ ਮਹੀਨਿਆਂ ਤਕ ਕ੍ਰਿਸ਼ਨ ਜੀ ਉਥੇ ਰਹੇ ਅਤੇ ਬਹੁਤ ਸੁਖ ਪਾਇਆ।

ਬਹੁਰੁ ਆਪੁਨੇ ਗ੍ਰਿਹ ਗਏ ਜਸ ਕੀ ਬੰਬ ਬਜਾਇ ॥੨੪੪੬॥

बहुरु आपुने गृह गए जस की बंब बजाइ ॥२४४६॥

ਫਿਰ ਯਸ਼ ਦਾ ਧੌਂਸਾ ਵਜਾ ਕੇ ਆਪਣੇ ਘਰ ਗਏ ॥੨੪੪੬॥

ਇਕ ਕਹਿ ਗੇ ਦਿਜ ਭੂਪ ਕਉ ਬ੍ਰਿਜਪਤਿ ਕਰਿ ਇਸ ਨੇਹੁ ॥

इक कहि गे दिज भूप कउ बृजपति करि इस नेहु ॥

ਇਸ ਪ੍ਰੇਮ ਕਾਰਨ ਸ੍ਰੀ ਕ੍ਰਿਸ਼ਨ ਰਾਜੇ ਅਤੇ ਬ੍ਰਾਹਮਣ ਨੂੰ ਇਕ (ਗੱਲ) ਕਹਿ ਗਏ

ਬੇਦ ਚਾਰਿ ਜਿਉ ਮੁਹਿ ਜਪੈ ਤਿਉ ਮੁਹਿ ਜਪੁ ਸੁਨਿ ਲੇਹੁ ॥੨੪੪੭॥

बेद चारि जिउ मुहि जपै तिउ मुहि जपु सुनि लेहु ॥२४४७॥

(ਕਿ) ਜਿਵੇਂ ਮੈਨੂੰ ਚਾਰ ਵੇਦ ਜਪਦੇ ਹਨ, ਤਿਵੇਂ ਮੈਨੂੰ ਜਪੋ, (ਇਹ ਗੱਲ ਧਿਆਨ ਨਾਲ) ਸੁਣ ਲਵੋ ॥੨੪੪੭॥

ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕੇ ਗ੍ਰੰਥੇ ਕ੍ਰਿਸਨਾਵਤਾਰੇ ਕਾਨ੍ਹ ਜੂ ਰਾਜਾ ਤਥਾ ਦਿਜ ਕੋ ਦਰਸਨ ਦੇ ਕਰਿ ਗ੍ਰਿਹ ਕੋ ਜਾਤ ਭਏ ਧਿਆਇ ਸਮਾਪਤੰ ॥

इति स्री दसम सिकंध पुराणे बचित्र नाटके ग्रंथे कृसनावतारे कान्रह जू राजा तथा दिज को दरसन दे करि गृह को जात भए धिआइ समापतं ॥

ਇਥੇ ਸ੍ਰੀ ਦਸਮ ਸਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸਨਾਵਤਾਰ ਦੇ ਕ੍ਰਿਸ਼ਨ ਜੀ ਦਾ ਰਾਜਾ ਅਤੇ ਬ੍ਰਾਹਮਣ ਨੂੰ ਦਰਸ਼ਨ ਦੇ ਕੇ ਘਰ ਜਾਣਾ, ਅਧਿਆਇ ਦੀ ਸਮਾਪਤੀ।

ਅਥ ਰਾਜਾ ਪਰੀਛਿਤ ਜੀ ਤਥਾ ਸੁਕਦੇਵ ਪਰਸਪਰ ਬਾਚ ॥

अथ राजा परीछित जी तथा सुकदेव परसपर बाच ॥

ਹੁਣ ਸੁਕਦੇਵ ਅਤੇ ਰਾਜਾ ਪਰੀਕਸ਼ਿਤ ਦੀ ਆਪਸ ਵਿਚ ਗਲਬਾਤ

ਸਵੈਯਾ ॥

सवैया ॥

ਸਵੈਯਾ:

ਕਾ ਬਿਧਿ ਗਾਵਤ ਹੈ ਗੁਨ ਬੇਦ ਸੁਨੋ ਤੁਮ ਤੇ ਸੁਕ ਇਉ ਜੀਯ ਆਈ ॥

का बिधि गावत है गुन बेद सुनो तुम ते सुक इउ जीय आई ॥

(ਪ੍ਰਭੂ ਦੇ) ਗੁਣ ਵੇਦ ਕਿਸ ਰੀਤ ਨਾਲ ਗਾਉਂਦੇ ਹਨ, "ਹੇ ਸ਼ੁਕਦੇਵ! ਤੇਰੇ ਕੋਲੋਂ (ਇਸ ਦਾ ਉੱਤਰ) ਸੁਣਾ, (ਇਹ ਵਿਚਾਰ ਮੇਰੇ) ਮਨ ਵਿਚ ਆਇਆ ਹੈ।"

ਤਿਆਗਿ ਸਭੈ ਫੁਨਿ ਧਾਮ ਕੇ ਲਾਲਚ ਸ੍ਯਾਮ ਭਨੈ ਪ੍ਰਭ ਕੀ ਜਸਤਾਈ ॥

तिआगि सभै फुनि धाम के लालच स्याम भनै प्रभ की जसताई ॥

(ਕਵੀ) ਸ਼ਿਆਮ ਕਹਿੰਦੇ ਹਨ, ਘਰ ਦੇ ਸਾਰੇ ਲਾਲਚ ਤਿਆਗ ਕੇ ਪ੍ਰਭੂ ਦੇ ਯਸ਼ ਦਾ ਵਰਣਨ ਕਰਨਾ ਚਾਹੀਦਾ ਹੈ।

ਇਉ ਗੁਨ ਗਾਵਤ ਬੇਦ ਸੁਨੋ ਤੁਮ ਰੰਗ ਨ ਰੂਪ ਲਖਿਯੋ ਕਛੂ ਜਾਈ ॥

इउ गुन गावत बेद सुनो तुम रंग न रूप लखियो कछू जाई ॥

ਤੁਸੀਂ (ਧਿਆਨ ਪੂਰਵਕ) ਸੁਣੋ, ਵੇਦ ਇਸ ਤਰ੍ਹਾ ਗੁਣ ਗਾਉਂਦੇ ਹਨ ਕਿ (ਉਸ ਦਾ) ਰੰਗ, ਰੂਪ ਕੁਝ ਜਾਣਿਆ ਨਹੀਂ ਜਾ ਸਕਦਾ।

ਇਉ ਸੁਕ ਬੈਨ ਕਹੈ ਨ੍ਰਿਪ ਸੋ ਨ੍ਰਿਪ ਸਾਚ ਰਿਦੇ ਅਪੁਨੇ ਠਹਰਾਈ ॥੨੪੪੮॥

इउ सुक बैन कहै नृप सो नृप साच रिदे अपुने ठहराई ॥२४४८॥

ਇਸ ਤਰ੍ਹਾ ਦੇ ਬਚਨ ਸ਼ੁਕਦੇਵ ਨੇ ਰਾਜੇ ਨੂੰ ਕਹੇ। ਰਾਜੇ (ਨੇ ਸੁਣ ਕੇ) ਹਿਰਦੇ ਵਿਚ ਸਚ ਕਰ ਕੇ ਮੰਨ ਲਏ ॥੨੪੪੮॥

ਰੰਗ ਨ ਰੇਖ ਅਭੇਖ ਸਦਾ ਪ੍ਰਭ ਅੰਤ ਨ ਆਵਤ ਹੈ ਜੁ ਬਤਇਯੈ ॥

रंग न रेख अभेख सदा प्रभ अंत न आवत है जु बतइयै ॥

(ਉਸ) ਪ੍ਰਭੂ ਦਾ ਰੰਗ-ਰੇਖ ਨਹੀਂ ਹੈ, ਸਦਾ ਅਭੇਖ ਹੀ ਹੈ, ਉਸ ਦਾ ਅੰਤ (ਹੱਥ) ਨਹੀਂ ਆਉਂਦਾ, ਜੇ ਦਸ ਸਕੀਏ।

ਚਉਦਹੂ ਲੋਕਨ ਮੈ ਜਿਹ ਕੋ ਦਿਨਿ ਰੈਨਿ ਸਦਾ ਜਸੁ ਕੇਵਲ ਗਇਯੈ ॥

चउदहू लोकन मै जिह को दिनि रैनि सदा जसु केवल गइयै ॥

ਚੌਦਾ ਲੋਕਾ ਵਿਚ ਸਦਾ ਰਾਤ ਦਿਨ, ਕੇਵਲ ਜਿਸ ਦਾ ਯਸ਼ ਗਾਇਆ ਜਾਦਾ ਹੈ।

ਗਿਆਨ ਬਿਖੈ ਅਰੁ ਧਿਆਨ ਬਿਖੈ ਇਸਨਾਨ ਬਿਖੈ ਰਸ ਮੈ ਚਿਤ ਕਇਯੈ ॥

ਗਿਆਨ ਬਿਖੈ ਅਰੁ ਧਿਆਨ ਬਿਖੈ ਇਸਨਾਨ ਬਿਖੈ ਰਸ ਮੈ ਚਿਤ ਕਇਯੈ ॥

ਗਿਆਨ ਵਿਚ, ਧਿਆਨ ਵਿਚ ਅਤੇ ਇਸ਼ਨਾਨ ਵਿਚ ਅਤੇ ਪ੍ਰੇਮ (ਰਸ) ਵਿਚ ਜਿਸ ਨੂੰ ਯਾਦ ਕੀਤਾ ਜਾਦਾ ਹੈ।

ਬੇਦ ਜਪੈ ਜਿਹ ਕੋ ਤਿਹ ਜਾਪ ਸਦਾ ਕਰੀਯੈ ਨ੍ਰਿਪ ਯੌ ਸੁਨਿ ਲਇਯੈ ॥੨੪੪੯॥

बेद जपै जिह को तिह जाप सदा करीयै नृप यौ सुनि लइयै ॥२४४९॥

ਜਿਸ ਨੂੰ ਵੇਦ ਜਪਦੇ ਹਨ, ਉਸ ਦਾ ਸਦਾ ਜਾਪ ਕਰਨਾ ਚਾਹੀਦਾ ਹੈ, ਹੇ ਰਾਜਨ! ਇਸ ਤਰ੍ਹਾ ਸੁਣ ਲਵੋ ॥੨੪੪੯॥

ਜਾਹਿ ਕੀ ਦੇਹ ਸਦਾ ਗੁਨ ਗਾਵਤ ਸ੍ਯਾਮ ਜੂ ਕੇ ਰਸ ਕੇ ਸੰਗ ਭੀਨੀ ॥

जाहि की देह सदा गुन गावत स्याम जू के रस के संग भीनी ॥

ਜਿਸ ਦੀ ਦੇਹ ਕ੍ਰਿਸ਼ਨ ਜੀ ਦੇ ਰਸ ਨਾਲ ਭਿਜੀ ਹੋਈ ਸਦਾ ਗੁਣ ਗਾਉਂਦੀ ਹੈ।

ਤਾਹਿ ਪਿਤਾ ਹਮਰੇ ਸੰਗ ਬਾਤ ਕਹੀ ਤਿਹ ਤੇ ਹਮ ਹੂ ਸੁਨਿ ਲੀਨੀ ॥

ताहि पिता हमरे संग बात कही तिह ते हम हू सुनि लीनी ॥

ਉਸ ਨੇ ਮੇਰੇ ਪਿਤਾ ਨਾਲ ਗੱਲ ਕੀਤੀ ਸੀ, ਉਸ ਕੋਲੋਂ ਮੈਂ ਵੀ ਸੁਣ ਲਈ ਹੈ।

ਜਾਪ ਜਪੈ ਸਭ ਹੀ ਹਰਿ ਕੋ ਸੁ ਜਪੈ ਨਹਿ ਹੈ ਜਿਹ ਕੀ ਮਤਿ ਹੀਨੀ ॥

जाप जपै सभ ही हरि को सु जपै नहि है जिह की मति हीनी ॥

ਸਾਰੇ ਹਰਿ (ਸ੍ਰੀ ਕਿਸ਼ਨ) ਦਾ ਜਾਪ ਜਪਦੇ ਹਨ। ਉਹੀ ਨਹੀਂ ਜਪਦਾ ਜਿਸ ਦੀ ਬੁੱਧੀ ਹੀਣੀ ਹੈ।

ਤਾਹਿ ਸਦਾ ਰੁਚਿ ਸੋ ਜਪੀਐ ਨ੍ਰਿਪ ਕੋ ਸੁਕਦੇਵ ਇਹੈ ਮਤਿ ਦੀਨੀ ॥੨੪੫੦॥

ताहि सदा रुचि सो जपीऐ नृप को सुकदेव इहै मति दीनी ॥२४५०॥

ਉਸ ਨੂੰ ਸਦਾ ਰੁਚੀ ਪੂਰਵਕ ਜਪਣਾ ਚਾਹੀਦਾ ਹੈ, ਸ਼ੁਕਦੇਵ ਨੇ ਇਹੀ ਮਤ ਰਾਜੇ ਨੂੰ ਦਿੱਤੀ ॥੨੪੫੦॥

ਕਸਟ ਕੀਏ ਜੋ ਨ ਆਵਤ ਹੈ ਕਰਿ ਸੀਸ ਜਟਾ ਧਰੇ ਹਾਥਿ ਨ ਆਵੈ ॥

कसट कीए जो न आवत है करि सीस जटा धरे हाथि न आवै ॥

ਜੋ ਕਸ਼ਟ ਕੀਤਿਆਂ (ਹੱਥ) ਨਹੀਂ ਆਉਂਦਾ ਅਤੇ ਸਿਰ ਉਤੇ ਜਟਾਵਾ ਧਰਨ ਨਾਲ ਵੀ ਵਸ ਵਿਚ ਨਹੀਂ ਹੁੰਦਾ।

ਬਿਦਿਆ ਪੜੇ ਨ ਕੜੇ ਤਪ ਸੋ ਅਰੁ ਜੋ ਦ੍ਰਿਗ ਮੂੰਦ ਕੋਊ ਗੁਨ ਗਾਵੈ ॥

बिदिआ पड़े न कड़े तप सो अरु जो द्रग मूँद कोऊ गुन गावै ॥

ਜੋ ਵਿਦਿਆ ਪੜ੍ਹਨ ਨਾਲ ਅਤੇ ਕਠੋਰ ਤਪ ਨਾਲ, ਅੱਖਾ ਮੀਟਣ ਨਾਲ ਅਤੇ ਗੁਣ ਗਾਉਣ ਨਾਲ (ਪ੍ਰਾਪਤ) ਨਹੀਂ (ਹੋਇਆ)।

ਬੀਨ ਬਜਾਇ ਸੁ ਨ੍ਰਿਤ ਦਿਖਾਇ ਬਤਾਇ ਭਲੇ ਹਰਿ ਲੋਕ ਰਿਝਾਵੈ ॥

बीन बजाइ सु नृत दिखाइ बताइ भले हरि लोक रिझावै ॥

ਬੀਣਾ ਨੂੰ ਵਜਾ ਕੇ, ਨਾਚ ਵਿਖਾ ਕੇ ਅਤੇ ਚੰਗੇ (ਉਪਦੇਸ਼) ਦਸ ਕੇ (ਕੋਈ ਭਾਵੇਂ) ਹਰਿ-ਜਨਾ ਨੂੰ ਰਿਝਾ ਲਵੇ।

ਪ੍ਰੇਮ ਬਿਨਾ ਕਰ ਮੋ ਨਹੀ ਆਵਤ ਬ੍ਰਹਮ ਹੂ ਸੋ ਜਿਹ ਭੇਦ ਨ ਪਾਵੈ ॥੨੪੫੧॥

प्रेम बिना कर मो नही आवत ब्रहम हू सो जिह भेद न पावै ॥२४५१॥

(ਪਰ) ਪ੍ਰੇਮ ਤੋਂ ਬਿਨਾ ਬ੍ਰਹਮ ਹੱਥ ਵਿਚ ਨਹੀਂ ਆਉਂਦਾ, (ਕਿਉਂਕਿ) ਉਸ ਦੇ ਭੇਦ ਨੂੰ ਨਹੀਂ ਪਾਇਆ ਜਾ ਸਕਦਾ ॥੨੪੫੧॥

ਖੋਜ ਰਹੇ ਰਵਿ ਸੇ ਸਸਿ ਸੇ ਤਿਹ ਕੋ ਤਿਹ ਕੋ ਕਛੁ ਅੰਤ ਨ ਆਯੋ ॥

खोज रहे रवि से ससि से तिह को तिह को कछु अंत न आयो ॥

ਸੂਰਜ ਵਰਗੇ, ਚੰਦ੍ਰਮਾ ਜਿਹੇ ਖੋਜ ਰਹੇ ਹਨ, (ਪਰ) ਉਨ੍ਹਾ ਨੂੰ ਉਸ ਦਾ ਕੁਝ ਅੰਤ (ਪ੍ਰਾਪਤ) ਨਹੀਂ ਹੋਇਆ।

ਰੁਦ੍ਰ ਕੇ ਪਾਰ ਨ ਪਇਯਤ ਜਾਹਿ ਕੇ ਬੇਦ ਸਕੈ ਨਹਿ ਭੇਦ ਬਤਾਯੋ ॥

रुद्र के पार न पइयत जाहि के बेद सकै नहि भेद बतायो ॥

(ਜਿਸ ਦਾ) ਰੁਦ੍ਰ ਤੋਂ ਵੀ ਪਾਰ ਨਹੀਂ ਪਾਇਆ ਜਾ ਸਕਿਆ ਅਤੇ ਜਿਸ ਦੇ ਭੇਦ ਨੂੰ ਵੇਦ ਵੀ ਨਹੀਂ ਦਸ ਸਕੇ।

ਨਾਰਦ ਤੂੰਬਰ ਲੈ ਕਰਿ ਬੀਨ ਭਲੇ ਬਿਧਿ ਸੋ ਹਰਿ ਕੋ ਗੁਨ ਗਾਯੋ ॥

नारद तूँबर लै करि बीन भले बिधि सो हरि को गुन गायो ॥

ਨਾਰਦ ਨੇ ਹੱਥ ਵਿਚ ਤੂੰਬਾ ਅਤੇ ਬੀਣਾ ਲੈ ਕੇ ਚੰਗੀ ਤਰ੍ਹਾ ਹਰਿ ਦੇ ਗੁਣ ਗਾਏ ਹਨ।

ਸ੍ਯਾਮ ਭਨੈ ਬਿਨੁ ਪ੍ਰੇਮ ਕੀਏ ਬ੍ਰਿਜ ਨਾਇਕ ਸੋ ਬ੍ਰਿਜ ਨਾਇਕ ਪਾਯੋ ॥੨੪੫੨॥

स्याम भनै बिनु प्रेम कीए बृज नाइक सो बृज नाइक पायो ॥२४५२॥

(ਕਵੀ) ਸ਼ਿਆਮ ਕਹਿੰਦੇ ਹਨ, ਕਿ ਬਿਨਾ ਪ੍ਰੇਮ ਕੀਤਿਆਂ ਕ੍ਰਿਸ਼ਨ ਵਰਗਿਆਂ ਨੇ ਵੀ ਕ੍ਰਿਸ਼ਨ (ਪ੍ਰਭੂ) ਨੂੰ ਨਹੀਂ ਪਾਇਆ ॥੨੪੫੨॥

ਦੋਹਰਾ ॥

दोहरा ॥

ਦੋਹਰਾ:

ਜਬ ਨ੍ਰਿਪ ਸੋ ਸੁਕ ਯੌ ਕਹਿਯੋ ਤਬ ਨ੍ਰਿਪ ਸੁਕ ਕੇ ਸਾਥ ॥

जब नृप सो सुक यौ कहियो तब नृप सुक के साथ ॥

ਜਦ ਸ਼ੁਕਦੇਵ ਨੇ ਰਾਜੇ ਨੂੰ ਇਸ ਤਰ੍ਹਾ ਕਿਹਾ, ਤਦ ਰਾਜੇ ਨੇ ਸ਼ੁਕਦੇਵ ਪਾਸ (ਬੇਨਤੀ ਕੀਤੀ)

ਹਰਿ ਜਨ ਦੁਖੀ ਸੁਖੀ ਸੁ ਸਿਵ ਰਹੈ ਸੁ ਕਹੁ ਮੁਹਿ ਗਾਥ ॥੨੪੫੩॥

हरि जन दुखी सुखी सु सिव रहै सु कहु मुहि गाथ ॥२४५३॥

ਹਰਿਜਨ' (ਇਸ ਸੰਸਾਰ ਵਿਚ) ਦੁਖੀ ਰਹਿੰਦੇ ਹਨ ਅਤੇ ਸ਼ਿਵ (ਭਗਤ) ਸੁਖੀ ਰਹਿੰਦੇ ਹਨ, ਮੈਨੂੰ ਇਹ ਗਾਥਾ ਦਸੋ ॥੨੪੫੩॥

ਚੌਪਈ ॥

चौपई ॥

ਚੌਪਈ:

ਜਬ ਸੁਕ ਸੋ ਯਾ ਬਿਧ ਕਹਿਯੋ ॥

जब सुक सो या बिध कहियो ॥

ਜਦ ਸ਼ੁਕਦੇਵ ਨੂੰ (ਰਾਜੇ ਨੇ) ਇਸ ਤਰ੍ਹਾ ਕਿਹਾ,

ਦੀਬੋ ਤਬ ਸੁਕ ਉਤਰ ਚਹਿਯੋ ॥

दीबो तब सुक उतर चहियो ॥

ਤਦ ਸ਼ੁਕਦੇਵ ਨੇ ਉੱਤਰ ਦੇਣਾ ਚਾਹਿਆ।

ਇਹੈ ਜੁਧਿਸਟਰ ਕੈ ਜੀਅ ਆਯੋ ॥

इहै जुधिसटर कै जीअ आयो ॥

ਇਹੀ (ਪ੍ਰਸ਼ਨ) ਯੁਧਿਸ਼ਠਰ ਦੇ ਮਨ ਵਿਚ ਵੀ ਆਇਆ ਸੀ।

ਹਰਿ ਪੂਛਿਓ ਹਰਿ ਭੇਦ ਸੁਨਾਯੋ ॥੨੪੫੪॥

हरि पूछिओ हरि भेद सुनायो ॥२४५४॥

(ਉਸ ਨੇ) ਸ੍ਰੀ ਕ੍ਰਿਸ਼ਨ ਪਾਸੋ ਪੁਛਿਆ ਸੀ ਅਤੇ ਸ੍ਰੀ ਕ੍ਰਿਸ਼ਨ ਨੇ (ਸਾਰਾ) ਭੇਦ ਸੁਣਾਇਆ ਸੀ ॥੨੪੫੪॥

ਸੁਕੋ ਬਾਚ ॥

सुको बाच ॥

ਸ਼ੁਕਦੇਵ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਸੁਨਿ ਭੂਪਤਿ ਯਾ ਜਗਤ ਮੈ ਦੁਖੀ ਰਹਤ ਹਰਿ ਸੰਤ ॥

सुनि भूपति या जगत मै दुखी रहत हरि संत ॥

ਹੇ ਰਾਜਨ! ਸੁਣੋ, ਇਸ ਜਗਤ ਵਿਚ ਹਰਿ ਦੇ ਸੰਤ (ਹਰਿ-ਜਨ) ਸਦਾ ਦੁਖੀ ਰਹਿੰਦੇ ਹਨ।

ਅੰਤਿ ਲਹਤ ਹੈ ਮੁਕਤਿ ਫਲ ਪਾਵਤ ਹੈ ਭਗਵੰਤ ॥੨੪੫੫॥

अंति लहत है मुकति फल पावत है भगवंत ॥२४५५॥

(ਪਰ) ਅੰਤ ਨੂੰ ਮੁਕਤੀ ਰੂਪ ਫਲ ਹਾਸਲ ਕਰਦੇ ਹਨ ਅਤੇ ਭਗਵਾਨ ਨੂੰ ਪ੍ਰਾਪਤ ਕਰ ਲੈਂਦੇ ਹਨ ॥੨੪੫੫॥

ਸੋਰਠਾ ॥

सोरठा ॥

ਸੋਰਠਾ:

ਰੁਦ੍ਰ ਭਗਤ ਜਗ ਮਾਹਿ ਸੁਖ ਕੇ ਦਿਵਸ ਸਦਾ ਭਰੈ ॥

रुद्र भगत जग माहि सुख के दिवस सदा भरै ॥

ਰੁਦ੍ਰ ਦੇ ਭਗਤ ਸੰਸਾਰ ਵਿਚ ਸਦਾ ਸੁਖ ਦੇ ਦਿਨ ਭੋਗਦੇ ਹਨ। (ਪਰ ਉਹ) ਮਰਦੇ ਹਨ,

ਮਰੈ ਫਿਰਿ ਆਵਹਿ ਜਾਹਿ ਫਲੁ ਕਛੁ ਲਹੈ ਨ ਮੁਕਤਿ ਕੋ ॥੨੪੫੬॥

मरै फिरि आवहि जाहि फलु कछु लहै न मुकति को ॥२४५६॥

ਫਿਰ ਆਉਂਦੇ ਜਾਂਦੇ ਹਨ ਅਤੇ ਮੁਕਤ ਰੂਪ ਫਲ ਕਦੇ ਵੀ ਨਹੀਂ ਲੈ ਸਕਦੇ ॥੨੪੫੬॥

ਸਵੈਯਾ ॥

सवैया ॥

ਸਵੈਯਾ:

ਸੁਨ ਲੈ ਭਸਮਾਗਦ ਦੈਤ ਹੁਤੋ ਤਿਹ ਨਾਰਦ ਤੇ ਜਬ ਹੀ ਸੁਨਿ ਪਾਯੋ ॥

सुन लै भसमागद दैत हुतो तिह नारद ते जब ही सुनि पायो ॥

(ਹੇ ਰਾਜਨ!) ਸੁਣੋ, ਇਕ ਭਸਮਾਗਦ ਦੈਂਤ ਹੁੰਦਾ ਸੀ, ਉਸ ਨੇ ਜਦੋਂ ਨਾਰਦ ਤੋਂ ਇਹ ਸੁਣ ਲਿਆ।

ਰੁਦ੍ਰ ਕੀ ਸੇਵ ਕਰੀ ਰੁਚਿ ਸੋ ਬਹੁਤੇ ਦਿਨ ਰੁਦ੍ਰਹਿ ਕੋ ਰਿਝਵਾਯੋ ॥

रुद्र की सेव करी रुचि सो बहुते दिन रुद्रहि को रिझवायो ॥

(ਤਾ ਉਸ ਨੇ) ਬਹੁਤ ਦਿਨਾ ਤਕ ਰੁਦ੍ਰ ਦੀ ਰੁਚੀ ਪੂਰਵਕ ਸੇਵਾ ਕੀਤੀ ਅਤੇ ਉਸ ਨੂੰ ਪ੍ਰਸੰਨ ਕਰ ਲਿਆ।

ਆਪਨੇ ਮਾਸਹਿ ਕਾਟਿ ਕੈ ਆਗ ਮੈ ਹੋਮ ਕਰਿਯੋ ਨ ਰਤੀ ਕੁ ਡਰਾਯੋ ॥

आपने मासहि काटि कै आग मै होम करियो न रती कु डरायो ॥

(ਉਸ ਨੇ) ਆਪਣਾ ਮਾਸ ਕਟ ਕਟ ਕੇ ਅਗਨੀ ਵਿਚ ਹੋਮ ਕਰ ਦਿੱਤਾ ਅਤੇ ਰਤੀ ਜਿੰਨਾ ਵੀ ਨਾ ਡਰਿਆ।

ਹਾਥ ਧਰੋ ਜਿਹ ਕੇ ਸਿਰ ਪੈ ਤਿਹ ਛਾਰ ਉਡੈ ਸੁ ਇਹੈ ਬਰੁ ਪਾਯੋ ॥੨੪੫੭॥

हाथ धरो जिह के सिर पै तिह छार उडै सु इहै बरु पायो ॥२४५७॥

(ਮੈਂ) ਜਿਸ ਦੇ ਸਿਰ ਉਪਰ ਹੱਥ ਧਰਾ, ਉਹ ਸੁਆਹ ਹੋ ਕੇ ਉਡ ਜਾਵੇ', ਉਸ ਨੇ ਇਹ ਵਰ ਪ੍ਰਾਪਤ ਕਰ ਲਿਆ ॥੨੪੫੭॥

ਹਾਥ ਧਰੋ ਜਿਹ ਕੈ ਸਿਰ ਪੈ ਤਿਹ ਛਾਰ ਉਡੈ ਜਬ ਹੀ ਬਰੁ ਪਾਯੋ ॥

हाथ धरो जिह कै सिर पै तिह छार उडै जब ही बरु पायो ॥

ਜਿਸ ਦੇ ਸਿਰ ਉਤੇ ਹੱਥ ਧਰਾ, ਉਹ ਸੁਆਹ ਹੋ ਕੇ ਉਡ ਜਾਵੇ', ਜਦ ਉਸ ਨੇ (ਇਹ) ਵਰ ਪ੍ਰਾਪਤ ਕਰ ਲਿਆ।

ਰੁਦ੍ਰ ਹੀ ਕਉ ਪ੍ਰਥਮੈ ਹਤਿ ਕੈ ਜੜ ਚਾਹਤ ਤਿਉ ਤਿਹ ਤ੍ਰੀਅ ਛਿਨਾਯੋ ॥

रुद्र ही कउ प्रथमै हति कै जड़ चाहत तिउ तिह त्रीअ छिनायो ॥

(ਤਦ) ਉਸ ਮੂਰਖ ਨੇ ਪਹਿਲਾ ਰੁਦ੍ਰ ਨੂੰ ਹੀ ਮਾਰ ਕੇ ਉਸ ਦੀ ਇਸਤਰੀ ਨੂੰ ਹਥਿਆਉਣਾ ਚਾਹਿਆ।

ਰੁਦ੍ਰ ਭਜਿਯੋ ਤਬ ਆਏ ਹੈ ਸ੍ਯਾਮ ਜੂ ਆਇ ਕੈ ਸੋ ਛਲ ਸੋ ਜਰਵਾਯੋ ॥

रुद्र भजियो तब आए है स्याम जू आइ कै सो छल सो जरवायो ॥

ਰੁਦ੍ਰ ਭਜ ਚਲਿਆ। ਤਦ ਕ੍ਰਿਸ਼ਨ ਜੀ ਆ ਗਏ ਅਤੇ ਛਲ ਪੂਰਵਕ ਉਸ ਨੂੰ ਸੜਵਾ ਦਿੱਤਾ।

ਭੂਪ ਕਹੋ ਬਡੋ ਸੋ ਤੁਮ ਹੀ ਕਿ ਬਡੋ ਹਰ ਹੈ ਜਿਹ ਤਾਹਿ ਬਚਾਯੋ ॥੨੪੫੮॥

भूप कहो बडो सो तुम ही कि बडो हर है जिह ताहि बचायो ॥२४५८॥

ਹੇ ਰਾਜਨ! ਹੁਣ ਤੁਸੀਂ ਹੀ ਦਸੋ, ਉਹ (ਰੁਦ੍ਰ) ਵੱਡਾ ਹੈ ਜਾ ਕ੍ਰਿਸ਼ਨ ਵੱਡਾ ਹੈ ਜਿਸ ਨੇ ਉਸ ਨੂੰ ਸੜਨ ਤੋਂ ਬਚਾ ਲਿਆ ਹੈ ॥੨੪੫੮॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਭਸਮਾਗਦ ਦੈਤ ਬਧਹ ਧਿਆਇ ਸਮਾਪਤੰ ॥

इति स्री बचित्र नाटक ग्रंथे कृसनावतारे भसमागद दैत बधह धिआइ समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਭਸਮਾਗਦ ਦੈਂਤ ਦੇ ਬਧ ਦੇ ਪ੍ਰਸੰਗ ਦੀ ਸਮਾਪਤੀ।

ਅਥ ਭ੍ਰਿਗਲਤਾ ਕੋ ਪ੍ਰਸੰਗ ਕਥਨੰ ॥

अथ भृगलता को प्रसंग कथनं ॥

ਹੁਣ ਭ੍ਰਿਗਲਤਾ ਦੇ ਪ੍ਰਸੰਗ ਦਾ ਕਥਨ:

ਸਵੈਯਾ ॥

सवैया ॥

ਸਵੈਯਾ:

ਬੈਠੇ ਹੁਤੇ ਰਿਖਿ ਸਾਤ ਤਹਾ ਇਕਠੇ ਤਿਨ ਕੇ ਜੀਅ ਮੈ ਅਸ ਆਯੋ ॥

बैठे हुते रिखि सात तहा इकठे तिन के जीअ मै अस आयो ॥

ਉਥੇ ਸੱਤ ਰਿਸ਼ੀ ਇਕੱਠੇ ਬੈਠੇ ਸਨ, ਉਨ੍ਹਾ ਦੇ ਮਨ ਵਿਚ ਇਸ ਤਰ੍ਹਾ ਆਇਆ

ਰੁਦ੍ਰ ਭਲੋ ਬ੍ਰਹਮਾ ਕਿਧੋ ਬਿਸਨੁ ਜੂ ਪੈ ਪ੍ਰਿਥਮੈ ਜਿਹ ਕੋ ਠਹਰਾਯੋ ॥

रुद्र भलो ब्रहमा किधो बिसनु जू पै पृथमै जिह को ठहरायो ॥

ਕਿ ਰੁਦ੍ਰ ਚੰਗਾ ਹੈ, ਜਾ ਬ੍ਰਹਮਾ ਜਾ ਵਿਸ਼ਣੂ, ਜਿਸ ਨੂੰ ਪਹਿਲਾ ਮੰਨਿਆ ਜਾਵੇ।

ਤੀਨੋ ਅਨੰਤ ਹੈ ਅੰਤਿ ਕਛੂ ਨਹਿ ਹੈ ਇਨ ਕੋ ਕਿਨ ਹੂ ਨਹੀ ਪਾਯੋ ॥

तीनो अनंत है अंति कछू नहि है इन को किन हू नही पायो ॥

ਤਿੰਨੋ ਅਨੰਤ ਹਨ, (ਇਨ੍ਹਾ ਦਾ) ਕੁਝ ਅੰਤ ਨਹੀਂ ਹੈ ਅਤੇ ਨਾ ਹੀ ਕਿਸੇ ਨੇ (ਇਨ੍ਹਾ ਨੂੰ) ਪਾਇਆ ਹੈ।

ਭੇਦ ਲਹੋ ਇਨ ਕੋ ਤਿਨ ਮੈ ਭ੍ਰਿਗ ਬੈਠੋ ਹੁਤੋ ਸੋਊ ਦੇਖਨ ਧਾਯੋ ॥੨੪੫੯॥

भेद लहो इन को तिन मै भृग बैठो हुतो सोऊ देखन धायो ॥२४५९॥

ਉਨ੍ਹਾ ਵਿਚ (ਇਕ) ਭ੍ਰਿਗੁ (ਨਾ ਦਾ ਰਿਸ਼ੀ) ਬੈਠਾ ਹੋਇਆ ਸੀ। (ਉਸ ਨੇ ਦਾਵਾ ਕੀਤਾ ਕਿ ਮੈਂ) ਇਨ੍ਹਾ ਦਾ ਭੇਦ ਪਾ ਲਵਾਗਾ। (ਇਸ ਲਈ ਇਨ੍ਹਾ ਨੂੰ) ਵੇਖਣ ਲਈ ਉਹ ਤੁਰ ਪਿਆ ॥੨੪੫੯॥

ਰੁਦ੍ਰ ਕੇ ਧਾਮ ਗਯੋ ਕਹਿਓ ਤੁਮ ਜੀਵ ਹਨੋ ਤਿਹ ਸੂਲ ਸੰਭਾਰਿਯੋ ॥

रुद्र के धाम गयो कहिओ तुम जीव हनो तिह सूल संभारियो ॥

(ਪਹਿਲਾ) ਰੁਦ੍ਰ ਦੇ ਘਰ ਗਿਆ (ਅਤੇ ਉਸ ਨੂੰ) ਕਿਹਾ, ਤੁਸੀਂ ਜੀਵਾ ਨੂੰ ਮਾਰਦੇ ਹੋ। (ਇਸ ਗੱਲ ਤੇ ਵਿਗੜ ਕੇ) ਰੁਦ੍ਰ ਨੇ ਤ੍ਰਿਸ਼ੂਲ ਸੰਭਾਲ ਲਿਆ (ਅਤੇ ਮਾਰਨ ਲਈ ਦੌੜਿਆ)।

ਗਯੋ ਚਤੁਰਾਨਨ ਕੇ ਚਲਿ ਕੈ ਇਹ ਬੇਦ ਰਰੈ ਇਹ ਜਾਨ ਨ ਪਾਰਿਯੋ ॥

गयो चतुरानन के चलि कै इह बेद ररै इह जान न पारियो ॥

(ਭ੍ਰਿਗੁ) ਚਲ ਕੇ ਬ੍ਰਹਮਾ (ਦੇ ਘਰ) ਗਿਆ (ਅਤੇ ਕਿਹਾ) ਇਹ ਵੇਦ ਪੜ੍ਹਦਾ ਹੈ, ਪਰ ਇਨ੍ਹਾ ਦਾ (ਭੇਦ) ਨਹੀਂ ਜਾਣਿਆ।

ਬਿਸਨ ਕੇ ਲੋਕ ਗਯੋ ਸੁਖ ਸੋਵਤ ਕੋਪ ਭਰਿਯੋ ਰਿਖਿ ਲਾਤਹਿ ਮਾਰਿਯੋ ॥

बिसन के लोक गयो सुख सोवत कोप भरियो रिखि लातहि मारियो ॥

(ਬ੍ਰਹਮਾ ਦੇ ਔਖੇ ਹੋ ਜਾਣ ਤੋਂ ਬਾਦ ਉਹ) ਵਿਸ਼ਣੂ ਦੇ ਲੋਕ ਵਿਚ ਗਿਆ। (ਉਹ) ਸੁਖ ਪੂਰਵਕ ਸੁਤਾ ਪਿਆ ਸੀ। ਰਿਸ਼ੀ ਨੇ ਕ੍ਰੋਧਿਤ ਹੋ ਕੇ (ਉਸ ਨੂੰ) ਲਤ ਮਾਰੀ।

ਕੋਪ ਕੀਯੋ ਨ ਗਹੇ ਰਿਖਿ ਪਾ ਇਹ ਸ੍ਰੀਪਤਿ ਸ੍ਰੀ ਬ੍ਰਿਜਨਾਥ ਬਿਚਾਰਿਯੋ ॥੨੪੬੦॥

कोप कीयो न गहे रिखि पा इह स्रीपति स्री बृजनाथ बिचारियो ॥२४६०॥

(ਵਿਸ਼ਣੂ ਨੇ) ਕ੍ਰੋਧ ਨਾ ਕੀਤਾ, (ਸਗੋਂ) ਰਿਸ਼ੀ ਦੇ ਪੈਰਾ ਨੂੰ ਫੜ ਲਿਆ (ਅਤੇ ਅਵਗਿਆ ਦੀ ਮਾਫ਼ੀ ਮੰਗੀ)। ਉਸ ਵਿਸ਼ਣੂ ਨੂੰ ਹੀ ਕ੍ਰਿਸ਼ਨ ਵਿਚਾਰਿਆ ਗਿਆ ਹੈ ॥੨੪੬੦॥

ਬਿਸਨੁ ਜੂ ਬਾਚ ਭ੍ਰਿਗੁ ਸੋ ॥

बिसनु जू बाच भृगु सो ॥

ਵਿਸ਼ਣੂ ਨੇ ਭ੍ਰਿਗੁ ਨੂੰ ਕਿਹਾ:

ਸਵੈਯਾ ॥

सवैया ॥

ਸਵੈਯਾ:

ਪਾਇ ਕੋ ਘਾਇ ਰਹਿਓ ਸਹਿ ਕੈ ਹਸ ਕੈ ਦਿਜ ਸੋ ਇਹ ਭਾਤਿ ਉਚਾਰੋ ॥

पाइ को घाइ रहिओ सहि कै हस कै दिज सो इह भाति उचारो ॥

ਵਿਸ਼ਨੂ ਨੇ ਪੈਰ ਦੀ ਸਟ ਨੂੰ ਸਹਿ ਲਿਆ ਅਤੇ ਹਸ ਕੇ ਬ੍ਰਾਹਮਣ ਨੂੰ ਇਸ ਤਰ੍ਹਾ ਕਿਹਾ,

ਬਜ੍ਰ ਸਮਾਨ ਹ੍ਰਿਦੈ ਹਮਰੋ ਲਗਿ ਪਾਇ ਦੁਖਿਓ ਹ੍ਵੈ ਹੈ ਤੁਹਿ ਮਾਰੋ ॥

बज्र समान ह्रदै हमरो लगि पाइ दुखिओ ह्वै है तुहि मारो ॥

ਮੇਰੀ ਛਾਤੀ ਬਜ੍ਰ ਵਾਗ (ਸਖ਼ਤ) ਹੈ ਅਤੇ ਤੁਸੀਂ (ਜੋ ਪੈਰ) ਮੈਨੂੰ ਮਾਰਿਆ ਹੈ, (ਉਹ ਮੈਨੂੰ) ਲਗਣ ਨਾਲ ਦੁਖਿਆ ਹੋਵੇਗਾ।

ਮਾਗਤਿ ਹਉ ਇਕ ਜੋ ਤੁਮ ਦੇਹੁ ਜੁ ਪੈ ਛਿਮ ਕੈ ਅਪਰਾਧ ਹਮਾਰੋ ॥

मागति हउ इक जो तुम देहु जु पै छिम कै अपराध हमारो ॥

ਮੈਂ ਇਕ (ਦਾਨ) ਮੰਗਦਾ ਹਾ? ਜੇ ਤੁਸੀਂ ਦੇਵੋ ਤਾ ਮੇਰਾ ਅਪਰਾਧ ਖਿਮਾ ਕਰ ਦਿਓ।

ਜੇਤਕ ਰੂਪ ਧਰੋ ਜਗ ਹਉ ਤੁ ਸਦਾ ਰਹੈ ਪਾਇ ਕੋ ਚਿਹਨ ਤੁਹਾਰੋ ॥੨੪੬੧॥

जेतक रूप धरो जग हउ तु सदा रहै पाइ को चिहन तुहारो ॥२४६१॥

ਮੈਂ ਸੰਸਾਰ ਵਿਚ ਜਿਤਨੇ ਵੀ ਰੂਪ ਧਾਰਨ ਕਰਾ, (ਉਨ੍ਹਾ ਉਤੇ) ਤੁਹਾਡੇ ਪੈਰ ਦਾ ਚਿੰਨ੍ਹ ਸਦਾ (ਲਗਾ) ਰਹੇ ॥੨੪੬੧॥

ਇਉ ਜਬ ਬੈਨ ਕਹੇ ਬ੍ਰਿਜ ਨਾਇਕ ਤਉ ਰਿਖਿ ਚਿਤ ਬਿਖੈ ਸੁਖੁ ਪਾਯੋ ॥

इउ जब बैन कहे बृज नाइक तउ रिखि चित बिखै सुखु पायो ॥

ਜਦ ਇਸ ਤਰ੍ਹਾ ਦੇ ਬੋਲ ਸ੍ਰੀ ਕ੍ਰਿਸ਼ਨ ਨੇ ਕਹੇ, ਤਾ ਰਿਸ਼ੀ ਨੇ (ਆਪਣੇ) ਚਿਤ ਵਿਚ ਬਹੁਤ ਸੁਖ ਪ੍ਰਾਪਤ ਕੀਤਾ।

ਕੈ ਕੈ ਪ੍ਰਨਾਮ ਘਨੇ ਪ੍ਰਭ ਕਉ ਪੁਨਿ ਆਪਨੇ ਆਸ੍ਰਮ ਮੈ ਫਿਰਿ ਆਯੋ ॥

कै कै प्रनाम घने प्रभ कउ पुनि आपने आस्रम मै फिरि आयो ॥

ਪ੍ਰਭੂ ਨੂੰ ਬਹੁਤ ਵਾਰ ਪ੍ਰਨਾਮ ਕਰ ਕੇ ਫਿਰ (ਉਹ ਬ੍ਰਾਹਮਣ) ਆਪਣੇ ਆਸ਼੍ਰਮ ਵਿਚ ਪਰਤ ਆਇਆ।

ਰੁਦ੍ਰ ਕੋ ਬ੍ਰਹਮ ਕੋ ਬਿਸਨੁ ਕਥਾਨ ਕੋ ਭੇਦ ਸਭੈ ਇਨ ਕੋ ਸਮਝਾਯੋ ॥

रुद्र को ब्रहम को बिसनु कथान को भेद सभै इन को समझायो ॥

ਸ਼ਿਵ ਦੀ, ਬ੍ਰਹਮਾ ਦੀ ਅਤੇ ਵਿਸ਼ਨੂ ਦੀ ਕਥਾ ਦਾ ਸਾਰਾ ਭੇਦ ਇਨ੍ਹਾ (ਰਿਸ਼ੀਆਂ) ਨੂੰ ਕਹਿ ਕੇ ਸੁਣਾਇਆ।

ਸ੍ਯਾਮ ਕੋ ਜਾਪ ਜਪੈ ਸਭ ਹੀ ਹਮ ਸ੍ਰੀ ਬ੍ਰਿਜਨਾਥ ਸਹੀ ਪ੍ਰਭ ਪਾਯੋ ॥੨੪੬੨॥

स्याम को जाप जपै सभ ही हम स्री बृजनाथ सही प्रभ पायो ॥२४६२॥

(ਉਦੋਂ ਤੋਂ) ਸਾਰੇ (ਰਿਸ਼ੀ) ਸ੍ਰੀ ਕ੍ਰਿਸ਼ਨ ਦਾ ਜਾਪ ਜਪਣ ਲਗ ਗਏ (ਅਤੇ ਕਹਿਣ ਲਗ ਗਏ ਕਿ) ਅਸਾ ਨੇ ਸ੍ਰੀ ਕ੍ਰਿਸ਼ਨ (ਦੇ ਰੂਪ ਵਿਚ) ਸਹੀ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ ॥੨੪੬੨॥

ਜਾਪ ਕੀਯੋ ਸਭ ਹੀ ਹਰਿ ਕੋ ਜਬ ਯੋ ਭ੍ਰਿਗੁ ਆਇ ਕੈ ਬਾਤ ਸੁਨਾਈ ॥

जाप कीयो सभ ही हरि को जब यो भृगु आइ कै बात सुनाई ॥

ਜਦ ਇਸ ਤਰ੍ਹਾ ਭ੍ਰਿਗੂ (ਬ੍ਰਾਹਮਣ) ਨੇ ਆ ਕੇ (ਇਹ) ਗੱਲ ਸੁਣਾਈ (ਤਾ) ਸਭ ਨੇ ਸ੍ਰੀ ਕ੍ਰਿਸ਼ਨ ਦਾ ਜਾਪ ਕਰਨਾ (ਸ਼ੁਰੂ) ਕਰ ਦਿੱਤਾ।

ਹੈ ਰੇ ਅਨੰਤ ਕਹਿਓ ਕਰੁਨਾਨਿਧਿ ਬੇਦ ਸਕੈ ਨਹੀ ਜਾਹਿ ਬਤਾਈ ॥

है रे अनंत कहिओ करुनानिधि बेद सकै नही जाहि बताई ॥

ਹੇ (ਭਾਈ! ਵਿਸ਼ਨੂ ਹੀ) ਅਨੰਤ ਹੈ, (ਇਸੇ ਨੂੰ) ਕਰਣਾਨਿਧੀ ਕਿਹਾ ਜਾਦਾ ਹੈ, ਜਿਸ (ਦੇ ਭੇਦ) ਨੂੰ ਵੇਦ ਵੀ ਦਸ ਨਹੀਂ ਸਕਦੇ।

ਕ੍ਰੋਧੀ ਹੈ ਰੁਦ੍ਰ ਗਰੇ ਰੁੰਡ ਮਾਲ ਕਉ ਡਾਰਿ ਕੈ ਬੈਠੋ ਹੈ ਡਿੰਭ ਜਨਾਈ ॥

क्रोधी है रुद्र गरे रुँड माल कउ डारि कै बैठो है डिंभ जनाई ॥

ਰੁਦ੍ਰ ਕ੍ਰੋਧੀ ਹੈ ਅਤੇ ਗਲ ਵਿਚ ਰੁੰਡਾ (ਸਿਰਾ) ਦੀ ਮਾਲਾ ਪਾਈ ਬੈਠਾ ਹੈ। (ਇਸ ਤਰ੍ਹਾ) ਪਾਖੰਡ ਦਾ ਪ੍ਰਗਟਾਵਾ ਕਰ ਰਿਹਾ ਹੈ।

ਤਾਹਿ ਜਪੋ ਨ ਜਪੋ ਹਰਿ ਕੋ ਪ੍ਰਭ ਸ੍ਰੀ ਬ੍ਰਿਜਨਾਥ ਸਹੀ ਠਹਰਾਈ ॥੨੪੬੩॥

ताहि जपो न जपो हरि को प्रभ स्री बृजनाथ सही ठहराई ॥२४६३॥

ਉਸ ਨੂੰ ਨਾ ਜਪੋ, ਹਰਿ (ਸ੍ਰੀ ਕ੍ਰਿਸ਼ਨ) ਨੂੰ ਜਪੋ, (ਕਿਉਂਕਿ ਉਸ ਵਿਚ) ਸਹੀ ਪ੍ਰਭੂ ਨਿਸਚੇ ਕਰ ਲਿਆ ਹੈ ॥੨੪੬੩॥

ਜਾਪ ਜਪਿਯੋ ਸਭ ਹੂ ਹਰਿ ਕੋ ਜਬ ਯੌ ਭ੍ਰਿਗੁ ਆਨਿ ਰਿਖੋ ਸਮਝਾਯੋ ॥

जाप जपियो सभ हू हरि को जब यौ भृगु आनि रिखो समझायो ॥

ਜਦ ਇਸ ਤਰ੍ਹਾ ਭ੍ਰਿਗੂ ਨੇ ਆ ਕੇ ਰਿਸ਼ੀ ਨੂੰ ਸਮਝਾਇਆ ਤਾ ਸਾਰੇ ਵਿਸ਼ਨੂ ਦਾ ਜਾਪ ਜਪਣ ਲਗ ਗਏ।

ਜਿਉ ਜਗ ਭੂਤ ਪਿਸਾਚਨ ਮਾਨਤ ਤੈਸੋ ਈ ਲੈ ਇਕ ਰੁਦ੍ਰ ਬਨਾਯੋ ॥

जिउ जग भूत पिसाचन मानत तैसो ई लै इक रुद्र बनायो ॥

ਜਿਵੇਂ ਜਗਤ ਵਿਚ ਭੂਤਾ ਅਤੇ ਪਿਸ਼ਾਚਾ ਨੂੰ ਮੰਨਿਆ ਜਾਦਾ ਹੈ, ਉਸੇ ਤਰ੍ਹਾ (ਜਗਤ ਵਾਲਿਆਂ ਨੇ) ਇਕ ਰੁਦ੍ਰ ਬਣਾ ਦਿੱਤਾ ਹੈ।

ਕੋ ਬ੍ਰਹਮਾ ਕਰਿ ਮਾਲਾ ਲੀਏ ਜਪੁ ਤਾ ਕੋ ਕਰੈ ਤਿਹ ਕੋ ਨਹੀ ਪਾਯੋ ॥

को ब्रहमा करि माला लीए जपु ता को करै तिह को नही पायो ॥

ਬ੍ਰਹਮਾ ਕੌਣ ਹੈ? ਹੱਥ ਵਿਚ ਮਾਲਾ ਲੈ ਕੇ ਉਸ ਦਾ ਜਪ ਕੌਣ ਕਰੇ (ਕਿਉਂਕਿ) ਉਸ ਨਾਲ (ਪਰਮ-ਸੱਤਾ) ਨੂੰ ਨਹੀਂ ਪਾਇਆ ਜਾ ਸਕਦਾ।

ਸ੍ਰੀ ਬ੍ਰਿਜਨਾਥ ਕੋ ਧਿਆਨ ਧਰੋ ਸੁ ਧਰਿਓ ਤਿਨ ਅਉਰ ਸਭੈ ਬਿਸਰਾਯੋ ॥੨੪੬੪॥

स्री बृजनाथ को धिआन धरो सु धरिओ तिन अउर सभै बिसरायो ॥२४६४॥

(ਇਸ ਲਈ) ਸ੍ਰੀ ਕ੍ਰਿਸ਼ਨ ਦਾ ਧਿਆਨ ਧਰੋ, (ਜਿਨ੍ਹਾ ਨੇ) ਉਸ ਨੂੰ ਧਾਰਨ ਕੀਤਾ ਹੈ, ਉਨ੍ਹਾ ਨੇ ਹੋਰ ਸਭ ਨੂੰ ਭੁਲਾ ਦਿੱਤਾ ਹੈ ॥੨੪੬੪॥

ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਭ੍ਰਿਗੁਲਤਾ ਪ੍ਰਸੰਗ ਬਰਨਨੰ ਨਾਮ ਧਿਆਇ ਸਮਾਪਤਮ ॥

इति स्री दसम सिकंध पुराणे बचित्र नाटक ग्रंथे कृसनावतारे भृगुलता प्रसंग बरननं नाम धिआइ समापतम ॥

ਇਥੇ ਦਸਮ ਸਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸਨਾਵਤਾਰ ਦੇ 'ਭ੍ਰਿਗੁਲਤਾ ਪ੍ਰਸੰਗ ਦਾ ਬਰਨਨ' ਅਧਿਆਇ ਦੀ ਸਮਾਪਤੀ।

ਅਥ ਪਾਰਥ ਦਿਜ ਕੇ ਨਮਿਤ ਚਿਖਾ ਸਾਜ ਆਪ ਜਲਨ ਲਗਾ ॥

अथ पारथ दिज के नमित चिखा साज आप जलन लगा ॥

ਹੁਣ ਬ੍ਰਾਹਮਣ ਨਿਮਿਤ ਅਰਜਨ ਦਾ ਚਿਖਾ ਬਣਾ ਕੇ ਆਪ ਸੜਨ ਲਗਣਾ

ਚੌਪਈ ॥

चौपई ॥

ਚੌਪਈ:

ਇਕ ਦਿਜ ਹੁਤੋ ਸੁ ਹਰਿ ਘਰਿ ਆਯੋ ॥

इक दिज हुतो सु हरि घरि आयो ॥

ਇਕ ਬ੍ਰਾਹਮਣ ਹੁੰਦਾ ਸੀ, ਉਹ ਸ੍ਰੀ ਕਿਸ਼ਨ ਦੇ ਘਰ ਆਇਆ।

ਚਿਤ ਬਿਤ ਤੇ ਅਤਿ ਸੋਕ ਜਨਾਯੋ ॥

चित बित ते अति सोक जनायो ॥

ਮਾਨਸਿਕ ਅਤੇ ਆਰਥਿਕ (ਦੋਹਾ ਤਰ੍ਹਾ ਦਾ) ਦੁਖ ਪ੍ਰਗਟ ਕੀਤਾ।

ਮੇਰੇ ਸੁਤ ਸਭ ਹੀ ਜਮ ਮਾਰੇ ॥

मेरे सुत सभ ही जम मारे ॥

ਮੇਰੇ ਸਾਰੇ ਹੀ ਪੁੱਤਰ ਜਮ ਨੇ ਮਾਰ ਦਿੱਤੇ ਹਨ।

ਪ੍ਰਭ ਜੂ ਯਾ ਜਗ ਜੀਯਤ ਤੁਹਾਰੇ ॥੨੪੬੫॥

प्रभ जू या जग जीयत तुहारे ॥२४६५॥

ਹੇ ਨਾਥ ਜੀ! ਤੁਹਾਡੇ ਜੀਉਂਦਿਆਂ ਹੀ ਇਸ ਜਗਤ ਵਿਚ (ਇਤਨਾ ਅਨਰਥ ਹੋ ਰਿਹਾ ਹੈ) ॥੨੪੬੫॥

ਸਵੈਯਾ ॥

सवैया ॥

ਸਵੈਯਾ:

ਦੇਖਿ ਬ੍ਰਿਲਾਪ ਤਬੈ ਦਿਜ ਪਾਰਥ ਤਉਨ ਸਮੈ ਅਤਿ ਓਜ ਜਨਾਯੋ ॥

देखि बृलाप तबै दिज पारथ तउन समै अति ओज जनायो ॥

ਤਦ ਬ੍ਰਾਹਮਣ ਦਾ ਵਿਰਲਾਪ ਵੇਖ ਕੇ (ਅਰਥਾਤ ਸੁਣ ਕੇ) ਅਰਜਨ ਨੇ ਉਸ ਵੇਲੇ (ਆਪਣਾ) ਬਹੁਤ ਤੇਜ ਜਣਾਇਆ।

ਰਾਖਿ ਹੋ ਹਉ ਨਹਿ ਰਾਖੇ ਗਏ ਤਬ ਲਜਤ ਹ੍ਵੈ ਜਰਬੋ ਜੀਅ ਆਯੋ ॥

राखि हो हउ नहि राखे गए तब लजत ह्वै जरबो जीअ आयो ॥

(ਹੁਣ ਮੈਂ ਤੇਰੇ ਪੁੱਤਰ ਦੀ) ਰਖਿਆ ਕਰਾਗਾ, (ਪਰ ਮੋਇਆ ਹੋਇਆ ਹੀ ਪੈਦਾ ਹੋਣ ਕਾਰਨ ਅਰਜਨ ਬੱਚੇ ਦੀ) ਰਖਿਆ ਨਾ ਕਰ ਸਕਿਆ। ਤਦ ਲਜਿਤ ਹੋ ਕੇ (ਉਸ ਦਾ) ਮਨ ਸੜਨ (ਮਰਨ) ਤੇ ਆ ਗਿਆ।

ਸ੍ਰੀ ਬ੍ਰਿਜਨਾਥ ਤਬੈ ਤਿਹ ਪੈ ਚਲਿ ਆਵਤ ਭਯੋ ਹਠ ਤੇ ਸਮਝਾਯੋ ॥

स्री बृजनाथ तबै तिह पै चलि आवत भयो हठ ते समझायो ॥

ਉਦੋਂ ਸ੍ਰੀ ਕ੍ਰਿਸ਼ਨ ਚਲ ਕੇ ਉਸ ਕੋਲ ਆ ਗਏ ਅਤੇ (ਅਰਜਨ ਨੂੰ) ਹਠ (ਨੂੰ ਛਡਣ) ਲਈ ਸਮਝਾਇਆ।

ਤਾਹੀ ਕਉ ਲੈ ਸੰਗਿ ਆਪਿ ਅਰੂੜਤ ਹ੍ਵੈ ਰਥ ਪੈ ਤਿਨ ਓਰਿ ਸਿਧਾਯੋ ॥੨੪੬੬॥

ताही कउ लै संगि आपि अरूड़त ह्वै रथ पै तिन ओरि सिधायो ॥२४६६॥

ਉਸ ਨੂੰ ਨਾਲ ਲੈ ਕੇ ਰਥ ਉਤੇ ਸਵਾਰ ਹੋ ਕੇ ਉਨ੍ਹਾ (ਬਾਲਕਾ) ਵਲ ਚਲ ਪਏ ॥੨੪੬੬॥

ਗਯੋ ਹਰਿ ਜੀ ਚਲ ਕੈ ਤਿਹ ਠਾ ਅੰਧਿਆਰ ਘਨੋ ਜਿਹ ਦ੍ਰਿਸਟਿ ਨ ਆਵੈ ॥

गयो हरि जी चल कै तिह ठा अंधिआर घनो जिह द्रसटि न आवै ॥

ਸ੍ਰੀ ਕ੍ਰਿਸ਼ਨ ਚਲ ਕੇ ਉਸ ਸਥਾਨ ਤੇ ਪਹੁੰਚੇ ਜਿਥੇ ਬਹੁਤ ਹਨੇਰਾ ਸੀ ਅਤੇ (ਕੁਝ ਵੀ) ਨਜ਼ਰ ਨਹੀਂ ਸੀ ਆਉਂਦਾ।

ਦ੍ਵਾਦਸ ਸੂਰ ਚੜੈ ਤਿਹ ਠਾ ਤੁ ਸਭੈ ਤਿਨ ਕੀ ਗਤਿ ਹ੍ਵੈ ਤਮ ਜਾਵੈ ॥

द्वादस सूर चड़ै तिह ठा तु सभै तिन की गति ह्वै तम जावै ॥

ਉਸ ਥਾ ਉਤੇ ਬਾਰ੍ਹਾ ਸੂਰਜ ਚੜ੍ਹੇ ਹਨ, ਪਰ ਉਨ੍ਹਾ ਦੀ ਗਤਿ (ਰੌਸ਼ਨੀ) ਹਨੇਰਾ ਹੀ ਬਣ ਜਾਦੀ ਹੈ।

ਪਾਰਥ ਤਾਹੀ ਚੜਿਯੋ ਰਥ ਪੈ ਡਰਪਾਤਿ ਭਯੋ ਪ੍ਰਭ ਯੌ ਸਮਝਾਵੈ ॥

पारथ ताही चड़ियो रथ पै डरपाति भयो प्रभ यौ समझावै ॥

ਅਰਜਨ ਵੀ ਉਸੇ ਰਥ ਉਤੇ ਚੜ੍ਹਿਆ ਸੀ ਅਤੇ ਡਰਦਾ ਸੀ। ਸ੍ਰੀ ਕ੍ਰਿਸ਼ਨ ਨੇ (ਉਸ ਨੂੰ) ਇਸ ਤਰ੍ਹਾ ਸਮਝਾਇਆ।

ਚਿੰਤ ਕਰੋ ਨ ਸੁਦਰਸਨਿ ਚਕ੍ਰ ਦਿਪੈ ਜਦ ਹੀ ਹਰਿ ਮਾਰਗੁ ਪਾਵੈ ॥੨੪੬੭॥

चिंत करो न सुदरसनि चक्र दिपै जद ही हरि मारगु पावै ॥२४६७॥

(ਹੇ ਅਰਜਨ!) ਚਿੰਤਾ ਨਾ ਕਰ, ਸੁਦਰਸ਼ਨ ਚੱਕਰ ਜਦ ਪ੍ਰਕਾਸ਼ਿਤ ਹੁੰਦਾ ਹੈ, ਤਾ ਸ੍ਰੀ ਕ੍ਰਿਸ਼ਨ ਮਾਰਗ ਲਭ ਲੈਂਦਾ ਹੈ ॥੨੪੬੭॥

ਚੌਪਈ ॥

चौपई ॥

ਚੌਪਈ:

ਜਹਾ ਸੇਖਸਾਈ ਥੋ ਸੋਯੋ ॥

जहा सेखसाई थो सोयो ॥

ਜਿਥੇ 'ਸ਼ੇਸ਼ਸਈ' ਸੇਸ਼ਨਾਗ ਦੀ ਸੇਜ ਉਤੇ

ਅਹਿ ਆਸਨ ਪਰ ਸਭ ਦੁਖੁ ਖੋਯੋ ॥

अहि आसन पर सभ दुखु खोयो ॥

ਸਾਰੇ ਦੁਖ ਦੂਰ ਕਰ ਕੇ ਸੁਤੇ ਹੋਏ ਸਨ।

ਜਗਯੋ ਸ੍ਯਾਮ ਜਬ ਹੀ ਦਰਸਾਯੋ ॥

जगयो स्याम जब ही दरसायो ॥

(ਜਗਤ ਤੋਂ ਗਏ) ਸ੍ਰੀ ਕ੍ਰਿਸ਼ਨ ਨੂੰ ਜਿਸ ਵੇਲੇ (ਸ਼ੇਸ਼ਸਈ ਨੇ) ਜਾਗ ਕੇ ਵੇਖਿਆ,

ਅਪਨੇ ਮਨ ਅਤਿ ਹੀ ਸੁਖੁ ਪਾਯੋ ॥੨੪੬੮॥

अपने मन अति ही सुखु पायो ॥२४६८॥

ਤਾ ਮਨ ਵਿਚ ਬਹੁਤ ਸੁਖ ਪਾਇਆ ॥੨੪੬੮॥

ਕਿਹ ਕਾਰਨ ਇਹ ਠਾ ਹਰਿ ਆਏ ॥

किह कारन इह ठा हरि आए ॥

ਹੇ ਕ੍ਰਿਸ਼ਨ! ਤੁਸੀਂ ਇਸ ਸਥਾਨ ਉਤੇ ਕਿਸ ਕਰ ਕੇ ਆਏ ਹੋ।

ਹਮ ਜਾਨਤ ਹਮ ਅਬ ਸੁਖ ਪਾਏ ॥

हम जानत हम अब सुख पाए ॥

ਅਸੀਂ ਜਾਣਦੇ ਹਾ, ਅਸੀਂ ਹੁਣ ਸੁਖ ਪ੍ਰਾਪਤ ਕੀਤਾ ਹੈ।

ਜਾਨਤ ਦਿਜ ਬਾਲਕ ਅਬ ਲੀਜੈ ॥

जानत दिज बालक अब लीजै ॥

ਜਾਣਦੇ ਹਾ, ਹੁਣ ਬ੍ਰਾਹਮਣ-ਬਾਲਕ ਲੈ ਜਾਓ।

ਏਕ ਘਰੀ ਇਹ ਠਾ ਸੁਖ ਦੀਜੈ ॥੨੪੬੯॥

एक घरी इह ठा सुख दीजै ॥२४६९॥

ਇਕ ਘੜੀ ਇਸ ਥਾ (ਤੇ ਬੈਠ ਕੇ) ਸੁਖ ਦਿਓ ॥੨੪੬੯॥

ਚੌਪਈ ॥

चौपई ॥

ਚੌਪਈ:

ਜਬਿ ਹਰਿ ਕਰਿ ਦਿਜ ਬਾਲਕ ਆਏ ॥

ਜਬਿ ਹਰਿ ਕਰਿ ਦਿਜ ਬਾਲਕ ਆਏ ॥

ਜਦ ਸ੍ਰੀ ਕ੍ਰਿਸ਼ਨ ਦੇ ਹੱਥ ਵਿਚ ਬ੍ਰਾਹਮਣ ਦੇ ਬਾਲਕ ਆ ਗਏ।

ਤਬ ਤਿਹ ਕਉ ਏ ਬਚਨ ਸੁਨਾਏ ॥

तब तिह कउ ए बचन सुनाए ॥

ਤਦ ਉਨ੍ਹਾ ਨੇ ਇਹ ਬੋਲ (ਕਹਿ ਕੇ) ਸੁਣਾਏ।

ਜਾਤ ਜਾਇ ਦਿਜ ਬਾਲਕ ਦੈ ਹੋ ॥

जात जाइ दिज बालक दै हो ॥

ਜਾਓ ਅਤੇ ਜਾਂਦਿਆਂ ਹੀ ਬ੍ਰਾਹਮਣ ਨੂੰ ਬਾਲਕ ਦੇ ਦਿਓ

ਬਡੋ ਸੁ ਜਸੁ ਜਗ ਭੀਤਰ ਲੈ ਹੋ ॥੨੪੭੦॥

बडो सु जसु जग भीतर लै हो ॥२४७०॥

ਅਤੇ ਜਗਤ ਵਿਚ ਬਹੁਤ ਯਸ਼ ਖਟੋ ॥੨੪੭੦॥

ਤਬ ਹਰਿ ਨਗਰ ਦੁਆਰਿਕਾ ਆਯੋ ॥

तब हरि नगर दुआरिका आयो ॥

ਤਦ ਸ੍ਰੀ ਕ੍ਰਿਸ਼ਨ ਦੁਆਰਿਕਾ ਨਗਰ ਵਿਚ ਆ ਗਏ।

ਦਿਜ ਬਾਲਕ ਦੈ ਅਤਿ ਸੁਖ ਪਾਯੋ ॥

दिज बालक दै अति सुख पायो ॥

ਬ੍ਰਾਹਮਣ ਨੂੰ ਬਾਲਕ ਦੇ ਕੇ ਬਹੁਤ ਸੁਖ ਪ੍ਰਾਪਤ ਕੀਤਾ।

ਜਰਤ ਅਗਨਿ ਤੇ ਸੰਤ ਬਚਾਏ ॥

जरत अगनि ते संत बचाए ॥

ਅਗਨੀ ਵਿਚ ਸੜਨ ਤੋਂ (ਆਪਣੇ) ਸੰਤ (ਭਗਤ, ਅਰਥਾਤ ਅਰਜਨ) ਨੂੰ ਬਚਾਇਆ।

ਇਉ ਪ੍ਰਭ ਜੂ ਸਭ ਸੰਤਨ ਗਾਏ ॥੨੪੭੧॥

इउ प्रभ जू सभ संतन गाए ॥२४७१॥

ਇਸ ਤਰ੍ਹਾ ਸਾਰੇ ਸੰਤਾ ਨੇ ਕ੍ਰਿਸ਼ਨ ਜੀ ਦਾ ਗੁਣਗਾਨ ਕੀਤਾ ॥੨੪੭੧॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਦਿਜ ਕੋ ਜਮਲੋਕ ਤੇ ਸਾਤ ਪੁਤ੍ਰ ਲਯਾਇ ਦੇਤ ਭਏ ਧਯਾਇ ਸਮਾਪਤੰ ॥

इति स्री बचित्र नाटक ग्रंथे कृसनावतारे दिज को जमलोक ते सात पुत्र लयाइ देत भए धयाइ समापतं ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਬ੍ਰਾਹਮਣ ਨੂੰ ਯਮਲੋਕ ਤੋਂ ਸੱਤ ਪੁੱਤਰ ਲਿਆ ਦਿੱਤੇ, ਅਧਿਆਇ ਦੀ ਸਮਾਪਤੀ।

ਅਥ ਕਾਨ੍ਹ ਜੂ ਜਲ ਬਿਹਾਰ ਤ੍ਰੀਅਨ ਸੰਗ ॥

अथ कान्रह जू जल बिहार त्रीअन संग ॥

ਹੁਣ ਕ੍ਰਿਸ਼ਨ ਜੀ ਦਾ ਇਸਤਰੀਆਂ ਨਾਲ ਜਲ-ਵਿਹਾਰ ਦਾ ਕਥਨ

ਸਵੈਯਾ ॥

सवैया ॥

ਸਵੈਯਾ:

ਕੰਚਨ ਕੀ ਜਹਿ ਦੁਆਰਵਤੀ ਤਿਹ ਠਾ ਜਬ ਹੀ ਬ੍ਰਿਜਭੂਖਨ ਆਯੋ ॥

कंचन की जहि दुआरवती तिह ठा जब ही बृजभूखन आयो ॥

ਜਿਥੇ ਸੋਨੇ ਦੀ (ਨਗਰੀ) ਦੁਆਰਿਕਾ ਸੀ, ਉਥੇ ਜਦੋਂ ਸ੍ਰੀ ਕ੍ਰਿਸ਼ਨ ਆ ਗਏ।

ਲਾਲ ਲਗੇ ਜਿਹ ਠਾ ਮਨੋ ਬਜ੍ਰ ਭਲੇ ਬ੍ਰਿਜ ਨਾਇਕ ਬਯੋਤ ਬਨਾਯੋ ॥

लाल लगे जिह ठा मनो बज्र भले बृज नाइक ब्योत बनायो ॥

ਜਿਸ ਥਾ ਉਤੇ ਲਾਲ ਲਗੇ ਹੋਏ ਸਨ, ਮਾਨੋ ਸ੍ਰੀ ਕ੍ਰਿਸ਼ਨ ਨੇ ਬੜੀ ਚੰਗੀ ਵਿਉਂਤ ਨਾਲ ਲਾਲ ਜੜ੍ਹੇ ਹਨ।

ਤਾਲ ਕੇ ਬੀਚ ਤਰੈ ਜਦੁ ਨੰਦਨ ਸੋਕ ਸਬੈ ਚਿਤ ਕੋ ਬਿਸਰਾਯੋ ॥

ताल के बीच तरै जदु नंदन सोक सबै चित को बिसरायो ॥

ਸ੍ਰੀ ਕ੍ਰਿਸ਼ਨ ਸਰੋਵਰ ਵਿਚ ਤਰ ਰਹੇ ਹਨ ਅਤੇ ਚਿਤ ਦੇ ਸਾਰੇ ਗ਼ਮ ਭੁਲਾ ਦਿੱਤੇ ਹਨ।

ਲੈ ਤ੍ਰੀਯਾ ਬਾਲਕ ਦੈ ਦਿਜ ਕਉ ਜਬ ਸ੍ਰੀ ਬ੍ਰਿਜਨਾਥ ਬਡੋ ਜਸੁ ਪਾਯੋ ॥੨੪੭੨॥

लै त्रीया बालक दै दिज कउ जब स्री बृजनाथ बडो जसु पायो ॥२४७२॥

ਜਦ ਬ੍ਰਾਹਮਣ ਦੀ ਇਸਤਰੀ ਨੂੰ ਬਾਲਕ ਲਿਆ ਦੇ ਦਿੱਤੇ (ਤਦ) ਸ੍ਰੀ ਕ੍ਰਿਸ਼ਨ ਨੇ ਜਗਤ ਵਿਚ ਬਹੁਤ ਯਸ਼ ਪ੍ਰਾਪਤ ਕੀਤਾ ॥੨੪੭੨॥

ਤ੍ਰੀਅਨ ਸੈ ਜਲ ਮੈ ਬ੍ਰਿਜ ਨਾਇਕ ਸਯਾਮ ਭਨੈ ਰੁਚਿ ਸਿਉ ਲਪਟਾਏ ॥

त्रीअन सै जल मै बृज नाइक स्याम भनै रुचि सिउ लपटाए ॥

(ਕਵੀ) ਸ਼ਿਆਮ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਜਲ ਵਿਚ ਰੁਚੀ ਪੂਰਵਕ ਇਸਤਰੀਆਂ ਨਾਲ ਲਿਪਟ ਜਾਂਦੇ ਹਨ।

ਪ੍ਰੇਮ ਬਢਿਯੋ ਉਨ ਕੇ ਅਤਿ ਹੀ ਪ੍ਰਭ ਕੇ ਲਗੀ ਅੰਗਿ ਅਨੰਗ ਬਢਾਏ ॥

प्रेम बढियो उन के अति ही प्रभ के लगी अंगि अनंग बढाए ॥

(ਉਨ੍ਹਾ (ਇਸਤਰੀਆਂ) ਦੇ ਮਨ ਵਿਚ ਪ੍ਰੇਮ ਬਹੁਤ ਵਧ ਗਿਆ ਹੈ। (ਜੋ) ਸ੍ਰੀ ਕ੍ਰਿਸ਼ਨ ਦੇ ਸ਼ਰੀਰ ਨਾਲ ਲਗੀਆਂ ਹਨ, (ਉਨ੍ਹਾ ਦੇ ਮਨ ਵਿਚ) ਕਾਮ ਭਾਵ ਵਿਕਸਿਤ ਹੋ ਗਿਆ ਹੈ।

ਪ੍ਰੇਮ ਸੋ ਏਕ ਹੀ ਹੁਇ ਗਈ ਸੁੰਦਰਿ ਰੂਪ ਨਿਹਾਰਿ ਰਹੀ ਉਰਝਾਏ ॥

प्रेम सो एक ही हुइ गई सुँदरि रूप निहारि रही उरझाए ॥

(ਉਹ) ਪ੍ਰੇਮ ਨਾਲ ਇਕਮਿਕ ਹੋ ਗਈਆਂ ਹਨ। (ਸ੍ਰੀ ਕ੍ਰਿਸ਼ਨ ਦੇ) ਸੁੰਦਰ ਰੂਪ ਨੂੰ ਵੇਖ ਕੇ ਉਸ ਵਿਚ ਉਲਝ ਗਈਆਂ ਹਨ।

ਪਾਸ ਹੀ ਸਯਾਮ ਜੂ ਰੂਪ ਰਚੀ ਤ੍ਰੀਆ ਹੇਰਿ ਰਹੀ ਹਰਿ ਹਾਥਿ ਨ ਆਏ ॥੨੪੭੩॥

पास ही स्याम जू रूप रची त्रीआ हेरि रही हरि हाथि न आए ॥२४७३॥

ਕ੍ਰਿਸ਼ਨ ਜੀ ਕੋਲ ਹੀ ਹਨ, (ਪਰ ਉਨ੍ਹਾ ਦੇ) ਰੂਪ ਵਿਚ ਗ਼ਰਕ ਹੋਈਆਂ ਇਸਤਰੀਆਂ, (ਭਾਵੇਂ ਉਨ੍ਹਾ ਨੂੰ) ਵੇਖ ਰਹੀਆਂ ਹਨ, (ਪਰੰਤੂ) ਸ੍ਰੀ ਕ੍ਰਿਸ਼ਨ ਪਕੜਾਈ ਨਹੀਂ ਦੇ ਰਹੇ ॥੨੪੭੩॥

ਰੂਪ ਰਚੀ ਸਭ ਸੁੰਦਰਿ ਸਯਾਮ ਕੇ ਸਯਾਮ ਭਨੈ ਦਸ ਹੂ ਦਿਸ ਦਉਰੈ ॥

रूप रची सभ सुँदरि स्याम के स्याम भनै दस हू दिस दउरै ॥

(ਕਵੀ) ਸ਼ਿਆਮ ਕਹਿੰਦੇ ਹਨ, ਸੁੰਦਰ ਸ੍ਰੀ ਕ੍ਰਿਸ਼ਨ ਦੇ ਰੂਪ ਵਿਚ ਮਗਨ ਹੋਈਆਂ ਸਾਰੀਆਂ (ਇਸਤਰੀਆਂ) ਦਸਾ ਦਿਸ਼ਾਵਾ ਵਿਚ ਦੌੜੀਆਂ ਫਿਰਦੀਆਂ ਹਨ।

ਕੁੰਕਮ ਬੇਦੁ ਲਿਲਾਟ ਦੀਏ ਸੁ ਦੀਏ ਤਿਨ ਊਪਰ ਚੰਦਨ ਖਉਰੈ ॥

कुँकम बेदु लिलाट दीए सु दीए तिन ऊपर चंदन खउरै ॥

(ਉਨ੍ਹਾ ਨੇ) ਕੇਸਰ ਦੇ ਚੌਕ ਮੱਥੇ ਉਤੇ ਬਣਾਏ ਹੋਏ ਹਨ ਅਤੇ ਉਨ੍ਹਾ ਉਤੇ ਚੰਦਨ ਦੀਆਂ ਲਕੀਰਾ ਖਿਚੀਆਂ ਹੋਈਆਂ ਹਨ।

ਮੈਨ ਕੇ ਬਸਿ ਭਈ ਸਭ ਭਾਮਿਨ ਧਾਈ ਫਿਰੈ ਫੁਨਿ ਧਾਮਨ ਅਉਰੈ ॥

मैन के बसि भई सभ भामिन धाई फिरै फुनि धामन अउरै ॥

ਸਾਰੀਆਂ ਇਸਤੀਆਂ ਕਾਮ ਦੇ ਵਸ ਹੋ ਗਈਆਂ ਹਨ ਅਤੇ ਫਿਰ ਘਰ ਵਲ ਨੂੰ ਭਜੀਆਂ ਫਿਰਦੀਆਂ ਹਨ।

ਐਸੇ ਰਟੈ ਮੁਖ ਤੇ ਹਮ ਕਉ ਤਜਿ ਹੋ ਬ੍ਰਿਜਨਾਥ ਗਯੋ ਕਿਹ ਠਉਰੈ ॥੨੪੭੪॥

ऐसे रटै मुख ते हम कउ तजि हो बृजनाथ गयो किह ठउरै ॥२४७४॥

ਮੁਖ ਤੋਂ ਇਸ ਤਰ੍ਹਾ ਕਹਿੰਦੀਆਂ ਹਨ, ਹੇ ਸ੍ਰੀ ਕ੍ਰਿਸ਼ਨ! (ਤੂੰ) ਸਾਨੂੰ ਛਡ ਕੇ ਕਿਹੜੀ ਥਾ ਤੇ ਚਲਾ ਗਿਆ ਹੈਂ ॥੨੪੭੪॥

ਢੂੰਢਤ ਏਕ ਫਿਰੈ ਹਰਿ ਸੁੰਦਰਿ ਚਿਤ ਬਿਖੈ ਸਭ ਭਰਮ ਬਢਾਈ ॥

ढूँढत एक फिरै हरि सुँदरि चित बिखै सभ भरम बढाई ॥

(ਕਈ) ਇਕ ਸੁੰਦਰੀਆਂ (ਸ੍ਰੀ ਕ੍ਰਿਸ਼ਨ ਨੂੰ) ਲਭਦੀਆਂ ਫਿਰਦੀਆਂ ਹਨ। (ਉਨ੍ਹਾ) ਸਾਰੀਆਂ ਦੇ ਚਿਤ ਵਿਚ ਭਰਮ ਵਧਿਆ ਹੋਇਆ ਹੈ।

ਬੇਖ ਅਨੂਪ ਸਜੇ ਤਨ ਪੈ ਤਿਨ ਬੇਖਨ ਕੋ ਬਰਨਿਓ ਨਹੀ ਜਾਈ ॥

बेख अनूप सजे तन पै तिन बेखन को बरनिओ नही जाई ॥

ਉਨ੍ਹਾ ਦੇ ਸ਼ਰੀਰਾ ਉਤੇ ਅਨੁਪਮ ਵੇਸ ਸਜੇ ਹੋਏ ਹਨ। (ਉਨ੍ਹਾ) ਵੇਸਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਸੰਕ ਕਰੈ ਨ ਰਰੈ ਹਰਿ ਹੀ ਹਰਿ ਲਾਜਹਿ ਬੇਚਿ ਮਨੋ ਤਿਨ ਖਾਈ ॥

संक करै न ररै हरि ही हरि लाजहि बेचि मनो तिन खाई ॥

(ਕਿਸੇ ਤੋਂ) ਸੰਗ ਸੰਕੋਚ ਨਹੀਂ ਕਰਦੀਆਂ, ਕ੍ਰਿਸ਼ਨ ਹੀ ਕ੍ਰਿਸ਼ਨ ਕਹਿੰਦੀਆਂ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਉਨ੍ਹਾ ਨੇ ਸ਼ਰਮ ਨੂੰ ਵੇਚ ਖਾਇਆ ਹੋਵੇ।

ਐਸੇ ਕਹੈ ਤਜਿ ਗਯੋ ਕਿਹ ਠਾ ਤਿਹ ਹੋ ਬ੍ਰਿਜ ਨਾਇਕ ਦੇਹੁ ਦਿਖਾਈ ॥੨੪੭੫॥

ऐसे कहै तजि गयो किह ठा तिह हो बृज नाइक देहु दिखाई ॥२४७५॥

ਇਸ ਤਰ੍ਹਾ ਕਹਿੰਦੀਆਂ ਹਨ, ਹੇ ਸ੍ਰੀ ਕ੍ਰਿਸ਼ਨ! (ਸਾਨੂੰ) ਕਿਸ ਥਾ ਉਤੇ ਛਡ ਗਿਆ ਹੈਂ; ਆ ਕੇ ਦੀਦਾਰ ਦੇ ॥੨੪੭੫॥

ਦੋਹਰਾ ॥

दोहरा ॥

ਦੋਹਰਾ:

ਬਹੁਤੁ ਕਾਲ ਮੁਛਿਤ ਭਈ ਖੇਲਤ ਹਰਿ ਕੇ ਸਾਥ ॥

बहुतु काल मुछित भई खेलत हरि के साथ ॥

ਸ੍ਰੀ ਕ੍ਰਿਸ਼ਨ ਨਾਲ ਬਹੁਤ ਸਮਾ ਖੇਡਣ ਕਰ ਕੇ ਬੇਸੁਧ ਹੋ ਗਈਆਂ ਹਨ।

ਮੁਛਿਤ ਹ੍ਵੈ ਤਿਨ ਯੌ ਲਖਿਯੋ ਹਰਿ ਆਏ ਅਬ ਹਾਥਿ ॥੨੪੭੬॥

मुछित ह्वै तिन यौ लखियो हरि आए अब हाथि ॥२४७६॥

ਬੇਹੋਸ਼ੀ ਦੀ ਹਾਲਤ ਵਿਚ ਉਨ੍ਹਾ ਨੇ ਇਹ ਸਮਝਿਆ ਕਿ ਹੁਣ ਸ੍ਰੀ ਕ੍ਰਿਸ਼ਨ ਹੱਥ ਆ ਗਏ ਹਨ ॥੨੪੭੬॥

ਹਰਿ ਜਨ ਹਰਿ ਸੰਗ ਮਿਲਤ ਹੈ ਸੁਨਤ ਪ੍ਰੇਮ ਕੀ ਗਾਥ ॥

हरि जन हरि संग मिलत है सुनत प्रेम की गाथ ॥

ਪ੍ਰੇਮ ਦੀ ਕਥਾ ਸੁਣਦਿਆਂ ਸੁਣਦਿਆਂ ਹਰਿ-ਜਨ (ਭਗਤ) ਹਰਿ ਨਾਲ (ਇੰਜ) ਮਿਲ ਜਾਂਦੇ ਹਨ,

ਜਿਉ ਡਾਰਿਓ ਮਿਲਿ ਜਾਤ ਹੈ ਨੀਰ ਨੀਰ ਕੇ ਸਾਥ ॥੨੪੭੭॥

जिउ डारिओ मिलि जात है नीर नीर के साथ ॥२४७७॥

ਜਿਵੇਂ ਸੁਟਿਆ ਅਥਵਾ ਰੋੜ੍ਹਿਆ ਹੋਇਆ ਪਾਣੀ ਪਾਣੀ ਨਾਲ ਮਿਲ ਜਾਂਦਾ ਹੈ ॥੨੪੭੭॥

ਚੌਪਈ ॥

चौपई ॥

ਚੌਪਈ:

ਜਲ ਤੇ ਤਬ ਹਰਿ ਬਾਹਰਿ ਆਏ ॥

जल ते तब हरि बाहरि आए ॥

ਤਦ ਸ੍ਰੀ ਕ੍ਰਿਸ਼ਨ ਜਲ ਤੋਂ ਬਾਹਰ ਆ ਗਏ।

ਅੰਗਹਿ ਸੁੰਦਰ ਬਸਤ੍ਰ ਬਨਾਏ ॥

अंगहि सुँदर बसत्र बनाए ॥

ਸ਼ਰੀਰ ਉਤੇ ਸੁੰਦਰ ਬਸਤ੍ਰ ਸਜਾ ਲਏ।

ਕਾ ਉਪਮਾ ਤਿਹ ਕੀ ਕਬਿ ਕਹੈ ॥

का उपमा तिह की कबि कहै ॥

ਕਵੀ ਉਸ ਦੀ ਕੀ ਉਪਮਾ ਕਹੇ।

ਪੇਖਤ ਮੈਨ ਰੀਝ ਕੈ ਰਹੈ ॥੨੪੭੮॥

पेखत मैन रीझ कै रहै ॥२४७८॥

(ਜਿਨ੍ਹਾ ਨੂੰ) ਵੇਖ ਕੇ ਕਾਮ ਦੇਵ ਵੀ ਮੋਹਿਤ ਹੋ ਜਾਦਾ ਹੈ ॥੨੪੭੮॥

ਬਸਤ੍ਰ ਤ੍ਰੀਅਨ ਹੂ ਸੁੰਦਰ ਧਰੇ ॥

बसत्र त्रीअन हू सुँदर धरे ॥

ਇਸਤਰੀਆਂ ਨੇ ਵੀ ਸੁੰਦਰ ਬਸਤ੍ਰ ਪਾ ਲਏ।

ਦਾਨ ਬਹੁਤ ਬਿਪ੍ਰਨ ਕਉ ਕਰੇ ॥

दान बहुत बिप्रन कउ करे ॥

ਬ੍ਰਾਹਮਣਾ ਨੂੰ ਬਹੁਤ ਦਾਨ ਕੀਤਾ।

ਜਿਹ ਤਿਹ ਠਾ ਹਰਿ ਕੋ ਗੁਨ ਗਾਯੋ ॥

जिह तिह ठा हरि को गुन गायो ॥

ਜਿਨ੍ਹਾ ਨੇ ਉਸ ਥਾ ਤੇ ਸ੍ਰੀ ਕ੍ਰਿਸ਼ਨ ਦਾ ਗੁਣ ਗਾਨ ਕੀਤਾ ਹੈ,

ਤਿਹ ਦਾਰਿਦ ਧਨ ਦੇਇ ਗਵਾਯੋ ॥੨੪੭੯॥

तिह दारिद धन देइ गवायो ॥२४७९॥

ਧਨ ਦੇ ਕੇ ਉਨ੍ਹਾ ਦੀ ਗ਼ਰੀਬੀ ਕਟ ਦਿੱਤੀ ਹੈ ॥੨੪੭੯॥

ਅਥ ਪ੍ਰੇਮ ਕਥਾ ਕਥਨੰ ॥

अथ प्रेम कथा कथनं ॥

ਹੁਣ ਪ੍ਰੇਮ ਕਥਾ ਦਾ ਕਥਨ:

ਕਬਿਯੋ ਬਾਚ ॥

कबियो बाच ॥

ਕਵੀ ਨੇ ਕਿਹਾ:

ਚੌਪਈ ॥

ਚੌਪਈ ॥

ਚੌਪਈ:

ਹਰਿ ਕੇ ਸੰਤ ਕਬਢੀ ਸੁਨਾਊ ॥

हरि के संत कबढी सुनाऊ ॥

ਹਰਿ ਦੇ ਸੰਤਾ ਨੇ ਕਬਿੱਤ ('ਕਬਢੀ') ਸੁਣਾਉਂਦਾ ਹਾ।

ਤਾ ਤੇ ਪ੍ਰਭ ਲੋਗਨ ਰਿਝਵਾਊ ॥

ता ते प्रभ लोगन रिझवाऊ ॥

ਉਸ ਕਰ ਕੇ ਪ੍ਰਭੂ ਦੇ ਲੋਕਾ (ਭਗਤਾ) ਨੂੰ ਪ੍ਰਸੰਨ ਕਰਦਾ ਹਾ।

ਜੋ ਇਹ ਕਥਾ ਤਨਕ ਸੁਨਿ ਪਾਵੈ ॥

जो इह कथा तनक सुनि पावै ॥

ਜੋ (ਵਿਅਕਤੀ) ਇਸ ਕਥਾ ਨੂੰ ਥੋੜਾ ਜਿੰਨਾ ਵੀ ਸੁਣ ਲਵੇਗਾ,

ਤਾ ਕੋ ਦੋਖ ਦੂਰ ਹੋਇ ਜਾਵੈ ॥੨੪੮੦॥

ता को दोख दूर होइ जावै ॥२४८०॥

ਉਸ ਦਾ ਦੁਖ ਦੂਰ ਹੋ ਜਾਏਗਾ ॥੨੪੮੦॥

ਸਵੈਯਾ ॥

सवैया ॥

ਸਵੈਯਾ:

ਜੈਸੇ ਤ੍ਰਿਨਾਵ੍ਰਤ ਅਉ ਅਘ ਕੋ ਸੁ ਬਕਾਸੁਰ ਕੋ ਬਧ ਜਾ ਮੁਖ ਫਾਰਿਓ ॥

जैसे तृनाव्रत अउ अघ को सु बकासुर को बध जा मुख फारिओ ॥

ਜਿਸ ਤਰ੍ਹਾ ਤ੍ਰਿਣਾਵਰਤ ਅਤੇ ਅਘ (ਦੈਂਤ) ਨੂੰ ਮਾਰਿਆ ਸੀ ਅਤੇ ਬਕਾਸੁਰ ਦਾ ਮੂੰਹ ਫਾੜ ਦਿੱਤਾ ਸੀ।

ਖੰਡ ਕੀਓ ਸਕਟਾਸੁਰ ਕੋ ਗਹਿ ਕੇਸਨ ਤੇ ਜਿਹ ਕੰਸ ਪਛਾਰਿਓ ॥

खंड कीओ सकटासुर को गहि केसन ते जिह कंस पछारिओ ॥

ਜਿਸ ਨੇ ਸਕਟਾਸੁਰ (ਦੈਂਤ) ਨੂੰ ਪਕੜ ਕੇ ਟੋਟੇ ਟੋਟੇ ਕਰ ਦਿੱਤਾ ਸੀ ਅਤੇ ਕੰਸ ਨੂੰ ਕੇਸਾ ਤੋਂ ਪਕੜ ਕੇ ਪਛਾੜ ਦਿੱਤਾ ਸੀ।

ਸੰਧਿ ਜਰਾ ਹੂ ਕੋ ਸੈਨ ਮਥਿਓ ਅਰੁ ਸਤ੍ਰਨ ਕੋ ਜਿਹ ਮਾਨਹਿ ਟਾਰਿਓ ॥

संधि जरा हू को सैन मथिओ अरु सत्रन को जिह मानहि टारिओ ॥

ਜਿਸ ਨੇ ਜਰਾਸੰਧ ਦੀ ਸੈਨਾ ਨੂੰ ਮਸਲ ਦਿੱਤਾ ਸੀ ਅਤੇ ਵੈਰੀਆਂ ਦਾ ਹੰਕਾਰ ਨਸ਼ਟ ਕਰ ਦਿੱਤਾ ਸੀ।

ਤਿਉ ਬ੍ਰਿਜ ਨਾਇਕ ਸਾਧਨ ਕੇ ਪੁਨਿ ਚਾਹਤ ਹੈ ਸਭ ਪਾਪਨ ਟਾਰਿਓ ॥੨੪੮੧॥

तिउ बृज नाइक साधन के पुनि चाहत है सभ पापन टारिओ ॥२४८१॥

ਉਸੇ ਤਰ੍ਹਾ ਫਿਰ ਸ੍ਰੀ ਕ੍ਰਿਸ਼ਨ ਸੰਤਾ (ਭਗਤਾ) ਦੇ ਸਾਰਿਆਂ ਪਾਪਾ ਨੂੰ ਖ਼ਤਮ ਕਰ ਦੇਣਾ ਚਾਹੁੰਦੇ ਹਨ ॥੨੪੮੧॥

ਜੋ ਬ੍ਰਿਜ ਨਾਇਕ ਕੇ ਰੁਚ ਸੋ ਕਬਿ ਸ੍ਯਾਮ ਭਨੈ ਫੁਨਿ ਗੀਤਨ ਗੈ ਹੈ ॥

जो बृज नाइक के रुच सो कबि स्याम भनै फुनि गीतन गै है ॥

ਕਵੀ ਸ਼ਿਆਮ ਕਹਿੰਦੇ ਹਨ, ਜੋ (ਸਾਧਕ) ਪ੍ਰੇਮ ਪੂਰਵਕ ਸ੍ਰੀ ਕ੍ਰਿਸ਼ਨ ਦੇ ਗੀਤਾ ਦਾ ਗਾਇਨ ਕਰਦਾ ਹੈ।

ਚਾਤੁਰਤਾ ਸੰਗ ਜੋ ਹਰਿ ਕੋ ਜਸੁ ਬੀਚ ਕਬਿਤਨ ਕੇ ਸੁ ਬਨੈ ਹੈ ॥

चातुरता संग जो हरि को जसु बीच कबितन के सु बनै है ॥

ਜੋ (ਕਵੀ) ਸਿਆਣਪ ਨਾਲ ਸ੍ਰੀ ਕ੍ਰਿਸ਼ਨ ਦੇ ਯਸ਼ ਨੂੰ ਕਵਿਤਾ ਵਿਚ ਬੰਨ੍ਹਦਾ ਹੈ।

ਅਉਰਨ ਤੇ ਸੁਨਿ ਜੋ ਚਰਚਾ ਹਰਿ ਕੀ ਹਰਿ ਕੋ ਮਨ ਭੀਤਰ ਦੈ ਹੈ ॥

अउरन ते सुनि जो चरचा हरि की हरि को मन भीतर दै है ॥

ਜੋ (ਵਿਅਕਤੀ) ਹੋਰਨਾ ਤੋਂ ਸ੍ਰੀ ਕ੍ਰਿਸ਼ਨ ਦੀ ਚਰਚਾ ਸੁਣ ਕੇ ਸ੍ਰੀ ਕ੍ਰਿਸ਼ਨ ਵਿਚ ਮਨ ਨੂੰ ਟਿਕਾਉਂਦਾ ਹੈ।

ਸੋ ਕਬਿ ਸ੍ਯਾਮ ਭਨੈ ਧਰਿ ਕੈ ਤਨ ਯਾ ਭਵ ਭੀਤਰ ਫੇਰਿ ਨ ਐ ਹੈ ॥੨੪੮੨॥

सो कबि स्याम भनै धरि कै तन या भव भीतर फेरि न ऐ है ॥२४८२॥

ਕਵੀ ਸ਼ਿਆਮ ਕਹਿੰਦੇ ਹਨ, ਉਹ (ਵਿਅਕਤੀ) ਸ਼ਰੀਰ ਧਾਰਨ ਕਰ ਕੇ ਫਿਰ ਇਸ ਸੰਸਾਰ ਵਿਚ ਨਹੀਂ ਆਉਂਦੇ ॥੨੪੮੨॥

ਜੋ ਉਪਮਾ ਬ੍ਰਿਜਨਾਥ ਕੀ ਗਾਇ ਹੈ ਅਉਰ ਕਬਿਤਨ ਬੀਚ ਕਰੈਗੇ ॥

जो उपमा बृजनाथ की गाइ है अउर कबितन बीच करैगे ॥

ਜੋ (ਵਿਅਕਤੀ) ਸ੍ਰੀ ਕ੍ਰਿਸ਼ਨ ਦੀ ਉਪਮਾ ਗਾਉਂਦਾ ਹੈ ਅਤੇ ਕਵਿਤਾ ਵਿਚ ਰਚਦਾ ਹੈ।

ਪਾਪਨ ਕੀ ਤੇਊ ਪਾਵਕ ਮੈ ਕਬਿ ਸ੍ਯਾਮ ਭਨੈ ਕਬਹੂੰ ਨ ਜਰੈਗੇ ॥

पापन की तेऊ पावक मै कबि स्याम भनै कबहूँ न जरैगे ॥

ਕਵੀ ਸ਼ਿਆਮ ਕਹਿੰਦੇ ਹਨ, ਉਹ ਪਾਪਾ ਦੀ ਅਗਨੀ ਵਿਚ ਕਦੇ ਨਹੀਂ ਸੜਦਾ।

ਚਿੰਤ ਸਭੈ ਮਿਟ ਹੈ ਜੁ ਰਹੀ ਛਿਨ ਮੈ ਤਿਨ ਕੇ ਅਘ ਬ੍ਰਿੰਦ ਟਰੈਗੇ ॥

चिंत सभै मिट है जु रही छिन मै तिन के अघ बृंद टरैगे ॥

ਜਿਨ੍ਹਾ (ਦੀ ਸੁਰਤ) ਛਿਣ ਭਰ ਲਈ (ਕ੍ਰਿਸ਼ਨ ਦੇ ਪ੍ਰੇਮ ਵਿਚ) ਲਗ ਗਈ ਹੈ, ਉਨ੍ਹਾ ਦੇ ਸਾਰੇ ਪਾਪ ਦੂਰ ਹੋ ਜਾਣਗੇ ਅਤੇ ਸਾਰੀਆਂ ਚਿੰਤਾਵਾ ਮਿਟ ਜਾਣਗੀਆਂ।

ਜੇ ਨਰ ਸ੍ਯਾਮ ਜੂ ਕੇ ਪਰਸੇ ਪਗ ਤੇ ਨਰ ਫੇਰਿ ਨ ਦੇਹ ਧਰੈਗੇ ॥੨੪੮੩॥

जे नर स्याम जू के परसे पग ते नर फेरि न देह धरैगे ॥२४८३॥

ਜੋ ਪੁਰਸ਼ ਕ੍ਰਿਸ਼ਨ ਜੀ ਦੇ ਚਰਨ ਪਰਸਣਗੇ, ਉਹ ਪੁਰਸ਼ ਫਿਰ ਦੇਹ ਧਾਰਨ ਨਹੀਂ ਕਰਨਗੇ ॥੨੪੮੩॥

ਜੋ ਬ੍ਰਿਜ ਨਾਇਕ ਕੋ ਰੁਚਿ ਸੋ ਕਬਿ ਸ੍ਯਾਮ ਭਨੈ ਫੁਨਿ ਜਾਪੁ ਜਪੈ ਹੈ ॥

जो बृज नाइक को रुचि सो कबि स्याम भनै फुनि जापु जपै है ॥

ਕਵੀ ਸ਼ਿਆਮ ਕਹਿੰਦੇ ਹਨ, ਫਿਰ ਜੋ (ਵਿਅਕਤੀ) ਰੁਚੀ ਪੂਰਵਕ ਸ੍ਰੀ ਕ੍ਰਿਸ਼ਨ ਦਾ ਜਾਪ ਜਪਦੇ ਹਨ।

ਜੋ ਤਿਹ ਕੇ ਹਿਤ ਕੈ ਮਨ ਮੈ ਬਹੁ ਮੰਗਨ ਲੋਗਨ ਕਉ ਧਨ ਦੈ ਹੈ ॥

जो तिह के हित कै मन मै बहु मंगन लोगन कउ धन दै है ॥

ਜੋ (ਵਿਅਕਤੀ) ਮਨ ਵਿਚ ਉਸ (ਸ੍ਰੀ ਕ੍ਰਿਸ਼ਨ) ਦੇ ਪ੍ਰੇਮ ਕਰ ਕੇ, ਮੰਗਤਿਆਂ ਨੂੰ ਧਨ ਦਿੰਦੇ ਹਨ।

ਜੋ ਤਜਿ ਕਾਜ ਸਭੈ ਘਰ ਕੇ ਤਿਹ ਪਾਇਨ ਕੇ ਚਿਤ ਭੀਤਰ ਦੈ ਹੈ ॥

जो तजि काज सभै घर के तिह पाइन के चित भीतर दै है ॥

ਜੋ (ਵਿਅਕਤੀ) ਘਰ ਦੇ ਸਾਰੇ ਕੰਮਾ ਨੂੰ ਛਡ ਕੇ ਉਸ ਦੇ ਚਰਨਾ ਨੂੰ ਚਿਤ ਅੰਦਰ (ਸਥਾਨ) ਦਿੰਦੇ ਹਨ।

ਭੀਤਰ ਤੇ ਅਬ ਯਾ ਜਗ ਕੇ ਅਘ ਬ੍ਰਿੰਦਨ ਬੀਰ ਬਿਦਾ ਕਰਿ ਜੈ ਹੈ ॥੨੪੮੪॥

भीतर ते अब या जग के अघ बृंदन बीर बिदा करि जै है ॥२४८४॥

ਉਹ (ਅਧਿਆਤਮਿਕ) ਸੂਰਮੇ ਇਸ ਸੰਸਾਰ ਵਿਚ (ਜੀਉਂਦਿਆਂ ਹੀ) ਪਾਪਾ ਦੇ ਸਮੂਹ ਨੂੰ ਵਿਦਾ ਕਰ ਦਿੰਦੇ ਹਨ (ਅਤੇ ਆਪ ਬ੍ਰਹਮ ਲੋਕ ਵਿਚ) ਚਲੇ ਜਾਦੇ ਹਨ ॥੨੪੮੪॥

ਪ੍ਰੇਮ ਕੀਓ ਨ ਕੀਓ ਬਹੁਤੋ ਤਪ ਕਸਟ ਸਹਿਓ ਤਨ ਕੋ ਅਤਿ ਤਾਯੋ ॥

प्रेम कीओ न कीओ बहुतो तप कसट सहिओ तन को अति तायो ॥

ਜਿਸ ਨੇ ਪ੍ਰੇਮ ਨਾ ਕੀਤਾ, (ਪਰ) ਬਹੁਤ ਤਪ ਕੀਤਾ, ਕਸ਼ਟ ਸਹੇ ਅਤੇ ਸ਼ਰੀਰ ਨੂੰ ਖ਼ੂਬ ਤਪਾਇਆ।

ਕਾਸੀ ਮੈ ਜਾਇ ਪੜਿਓ ਅਤਿ ਹੀ ਬਹੁ ਬੇਦਨ ਕੋ ਕਰਿ ਸਾਰ ਨ ਆਯੋ ॥

कासी मै जाइ पड़िओ अति ही बहु बेदन को करि सार न आयो ॥

ਕਾਸ਼ੀ ਵਿਚ ਜਾ ਕੇ ਵੇਦਾ ਨੂੰ ਬਹੁਤ ਅਧਿਕ ਪੜ੍ਹਿਆ, (ਪਰ ਉਨ੍ਹਾ ਦੇ) ਹੱਥ ਵਿਚ ਸਾਰ ਤਤ੍ਵ ਪ੍ਰਾਪਤ ਨਾ ਹੋਇਆ।

ਦਾਨ ਦੀਏ ਬਸਿ ਹ੍ਵੈ ਗਯੋ ਸਜਾਮ ਸਭੈ ਅਪਨੋ ਤਿਨ ਦਰਬ ਗਵਾਯੋ ॥

दान दीए बसि ह्वै गयो स्याम सभै अपनो तिन दरब गवायो ॥

(ਜਿਨ੍ਹਾ ਨੇ) ਦਾਨ ਦਿੱਤੇ, (ਕੀ) ਸ੍ਰੀ ਕ੍ਰਿਸ਼ਨ ਉਨ੍ਹਾ ਦੇ ਵਸ ਹੋ ਗਿਆ ਹੈ, (ਨਹੀਂ) ਉਨ੍ਹਾ ਸਭਨਾ ਨੇ ਆਪਣਾ ਧਨ ਹੀ ਗੰਵਾਇਆ ਹੈ।

ਅੰਤ੍ਰਿ ਕੀ ਰੁਚਿ ਕੈ ਹਰਿ ਸਿਉ ਜਿਹ ਹੇਤ ਕੀਓ ਤਿਨ ਹੂ ਹਰਿ ਪਾਯੋ ॥੨੪੮੫॥

अंतृ की रुचि कै हरि सिउ जिह हेत कीओ तिन हू हरि पायो ॥२४८५॥

ਜਿਸ ਨੇ ਅੰਦਰਲੀ ਰੁਚੀ ਨਾਲ ਸ੍ਰੀ ਕ੍ਰਿਸ਼ਨ ਨਾਲ ਪ੍ਰੇਮ ਕੀਤਾ ਹੈ, ਉਨ੍ਹਾ ਨੇ ਹੀ ਸ੍ਰੀ ਕ੍ਰਿਸ਼ਨ ਨੂੰ ਪ੍ਰਾਪਤ ਕੀਤਾ ਹੈ ॥੨੪੮੫॥

ਕਾ ਭਯੋ ਜੋ ਬਕ ਲੋਚਨ ਮੂੰਦ ਕੈ ਬੈਠਿ ਰਹਿਓ ਜਗ ਭੇਖ ਦਿਖਾਏ ॥

का भयो जो बक लोचन मूँद कै बैठि रहिओ जग भेख दिखाए ॥

ਕੀ ਹੋਇਆ ਜੋ (ਕੋਈ) ਬਗਲੇ (ਵਾਗ) ਅੱਖਾ ਬੰਦ ਕਰ ਕੇ ਬੈਠ ਰਿਹਾ ਹੈ, ਜਗਤ ਨੂੰ ਭੇਖ ਵਿਖਾਉਂਦਾ ਹੈ।

ਮੀਨ ਫਿਰਿਓ ਜਲ ਨ੍ਹਾਤ ਸਦਾ ਤੁ ਕਹਾ ਤਿਹ ਕੇ ਕਰਿ ਮੋ ਹਰਿ ਆਏ ॥

मीन फिरिओ जल न्हात सदा तु कहा तिह के करि मो हरि आए ॥

ਮੱਛੀ (ਵਾਗ) ਸਦਾ ਜਲ ਵਿਚ ਨ੍ਹਾਉਂਦਾ ਫਿਰਿਆ ਹੈ, ਤਾ ਕੀ ਹੋਇਆ। (ਕੀਹ) ਉਸ ਦੇ ਹੱਥ ਵਿਚ ਹਰਿ ਆ ਗਿਆ ਹੈ।

ਦਾਦੁਰ ਜੋ ਦਿਨ ਰੈਨਿ ਰਟੈ ਸੁ ਬਿਹੰਗ ਉਡੈ ਤਨਿ ਪੰਖ ਲਗਾਏ ॥

दादुर जो दिन रैनि रटै सु बिहंग उडै तनि पंख लगाए ॥

ਡੱਡੂ (ਵਾਗ) ਜੋ ਦਿਨ ਰਾਤ ਬੋਲਦਾ ਰਹਿੰਦਾ ਹੈ, ਜਾ ਸ਼ਰੀਰ ਉਤੇ ਖੰਭ ਲਗਾ ਕੇ ਪੰਛੀ (ਵਾਗ) ਉਡ ਗਿਆ ਹੈ।

ਸ੍ਯਾਮ ਭਨੈ ਇਹ ਸੰਤ ਸਭਾ ਬਿਨੁ ਪ੍ਰੇਮ ਕਹੂ ਬ੍ਰਿਜਨਾਥ ਰਿਝਾਏ ॥੨੪੮੬॥

स्याम भनै इह संत सभा बिनु प्रेम कहू बृजनाथ रिझाए ॥२४८६॥

(ਕਵੀ) ਸ਼ਿਆਮ ਕਹਿੰਦੇ ਹਨ, ਸਾਰੇ ਸੰਤ ਇਹ (ਕਹਿੰਦੇ ਹਨ) ਕਿ ਪ੍ਰੇਮ ਤੋਂ ਬਿਨਾ ਕਿਸੇ ਨੇ ਵੀ ਸ੍ਰੀ ਕ੍ਰਿਸ਼ਨ ਨੂੰ ਪ੍ਰਸੰਨ ਨਹੀਂ ਕੀਤਾ ॥੨੪੮੬॥

ਲਾਲਚ ਜੋ ਧਨ ਕੇ ਕਿਨਹੂ ਜੁ ਪੈ ਗਾਇ ਭਲੈ ਪ੍ਰਭ ਗੀਤ ਸੁਨਾਯੋ ॥

लालच जो धन के किनहू जु पै गाइ भलै प्रभ गीत सुनायो ॥

ਜੇ ਕਿਸੇ ਨੇ ਧਨ ਦੇ ਲਾਲਚ ਵਸ ਹੋ ਕੇ ਕਿਸੇ ਕੋਲ ਪ੍ਰਭੂ ਦੇ ਚੰਗੀ ਤਰ੍ਹਾ ਗੀਤ ਸੁਣਾਏ ਹਨ।

ਨਾਚ ਨਚਿਓ ਨ ਖਚਿਓ ਤਿਹ ਮੈ ਹਰਿ ਲੋਕ ਅਲੋਕ ਕੋ ਪੈਡ ਨ ਪਾਯੋ ॥

नाच नचिओ न खचिओ तिह मै हरि लोक अलोक को पैड न पायो ॥

(ਜੇ ਕਿਸੇ ਨੇ ਭਗਤੀ ਕਰਨ ਲਈ) ਨਾਚ ਨਚਿਆ ਹੈ, (ਪਰ) ਉਸ ਵਿਚ ਮਗਨ ਨਹੀਂ ਹੋਇਆ, (ਤਾ ਉਸ ਨੇ) ਹਰਿ ਦੇ ਅਲੌਕਿਕ ਲੋਕ ਦਾ ਮਾਰਗ ਨਹੀਂ ਪਾਇਆ।

ਹਾਸ ਕਰਿਓ ਜਗ ਮੈ ਆਪੁਨੋ ਸੁਪਨੇ ਹੂ ਨ ਗਿਆਨ ਕੋ ਤਤੁ ਜਨਾਯੋ ॥

हास करिओ जग मै आपुनो सुपने हू न गिआन को ततु जनायो ॥

(ਉਸ ਨੇ) ਜਗਤ ਵਿਚ ਆਪਣਾ ਹਾਸਾ ਕਰਾਇਆ ਹੈ, (ਕਿਉਂਕਿ) ਉਸ ਨੇ ਸੁਪਨੇ ਵਿਚ ਵੀ ਗਿਆਨ ਦੇ ਤਤ੍ਵ ਨੂੰ ਨਹੀਂ ਜਾਣਿਆ ਹੈ।

ਪ੍ਰੇਮ ਬਿਨਾ ਕਬਿ ਸ੍ਯਾਮ ਭਨੈ ਕਰਿ ਕਾਹੂ ਕੇ ਮੈ ਬ੍ਰਿਜ ਨਾਇਕ ਆਯੋ ॥੨੪੮੭॥

प्रेम बिना कबि स्याम भनै करि काहू के मै बृज नाइक आयो ॥२४८७॥

ਕਵੀ ਸ਼ਿਆਮ ਕਹਿੰਦੇ ਹਨ, ਪ੍ਰੇਮ ਤੋਂ ਬਿਨਾ ਸ੍ਰੀ ਕ੍ਰਿਸ਼ਨ ਕਿਸੇ ਦੇ ਹੱਥ ਵਿਚ ਨਹੀਂ ਆਇਆ ॥੨੪੮੭॥

ਹਾਰਿ ਚਲੇ ਗ੍ਰਿਹ ਆਪਨੇ ਕੋ ਬਨ ਮੋ ਬਹੁਤੋ ਤਿਨ ਧਿਆਨ ਲਗਾਏ ॥

हारि चले गृह आपने को बन मो बहुतो तिन धिआन लगाए ॥

(ਜੋ) ਆਪਣੇ ਘਰ ਬਾਰ ਤੋਂ ਹਾਰ ਕੇ ਬਨ ਨੂੰ ਚਲੇ ਗਏ ਹਨ (ਅਤੇ ਉਥੇ) ਉਨ੍ਹਾ ਨੇ ਬਹਤੁ ਧਿਆਨ ਲਗਾਇਆ ਹੈ।

ਸਿਧ ਸਮਾਧਿ ਅਗਾਧਿ ਕਥਾ ਮੁਨਿ ਖੋਜ ਰਹੇ ਹਰਿ ਹਾਥਿ ਨ ਆਏ ॥

सिध समाधि अगाधि कथा मुनि खोज रहे हरि हाथि न आए ॥

ਸਿੱਧ ਹੋ ਕੇ ਸਮਾਧੀ ਲਗਾਈ ਹੈ, ਮੁਨੀ ਹੋ ਕੇ ਅਗਾਧ ਕਥਾ (ਸੁਣੀ ਹੈ) (ਉਹ ਸਾਰੇ) ਖੋਜ ਰਹੇ ਹਨ, (ਪਰ ਉਨ੍ਹਾ ਦੇ) ਹੱਥ ਵਿਚ ਹਰਿ ਨਹੀਂ ਆਇਆ।

ਸ੍ਯਾਮ ਭਨੈ ਸਭ ਬੇਦ ਕਤੇਬਨ ਸੰਤਨ ਕੇ ਮਤਿ ਯੌ ਠਹਰਾਏ ॥

स्याम भनै सभ बेद कतेबन संतन के मति यौ ठहराए ॥

(ਕਵੀ) ਸ਼ਿਆਮ ਕਹਿੰਦੇ ਹਨ ਕਿ ਸਾਰੇ ਵੇਦਾ, ਕਤੇਬਾ ਅਤੇ ਸੰਤਾ ਦੇ ਮਤ ਵਿਚ ਇਹੀ ਠਹਿਰਾਇਆ ਹੋਇਆ ਹੈ।

ਭਾਖਤ ਹੈ ਕਬਿ ਸੰਤ ਸੁਨੋ ਜਿਹ ਪ੍ਰੇਮ ਕੀਏ ਤਿਹ ਸ੍ਰੀਪਤਿ ਪਾਏ ॥੨੪੮੮॥

भाखत है कबि संत सुनो जिह प्रेम कीए तिह स्रीपति पाए ॥२४८८॥

ਕਵੀ ਕਹਿੰਦੇ ਹਨ। ਹੇ ਸੰਤੋ! ਸੁਣੋ, ਜਿਨ੍ਹਾ ਨੇ ਪ੍ਰੇਮ ਕੀਤਾ ਹੈ, ਉਨ੍ਹਾ ਨੇ ਹੀ ਪ੍ਰਭੂ ਨੂੰ ਪ੍ਰਾਪਤ ਕੀਤਾ ਹੈ ॥੨੪੮੮॥

ਛਤ੍ਰੀ ਕੋ ਪੂਤ ਹੌ ਬਾਮਨ ਕੋ ਨਹਿ ਕੈ ਤਪੁ ਆਵਤ ਹੈ ਜੁ ਕਰੋ ॥

छत्री को पूत हौ बामन को नहि कै तपु आवत है जु करो ॥

(ਮੈਂ) ਛਤ੍ਰੀ ਦਾ ਪੁੱਤਰ ਹਾ, ਬ੍ਰਾਹਮਣ ਦਾ (ਪੁੱਤਰ) ਨਹੀਂ ਹਾ। (ਮੈਨੂੰ) ਤਪ ਕਰਨਾ ਕਿਥੇ ਆਉਂਦਾ ਹੈ, ਜੇ ਕਰਾ।

ਅਰੁ ਅਉਰ ਜੰਜਾਰ ਜਿਤੋ ਗ੍ਰਿਹ ਕੋ ਤੁਹਿ ਤਿਆਗਿ ਕਹਾ ਚਿਤ ਤਾ ਮੈ ਧਰੋ ॥

अरु अउर जंजार जितो गृह को तुहि तिआगि कहा चित ता मै धरो ॥

ਅਤੇ ਘਰ ਦੇ ਹੋਰ ਜਿਤਨੇ ਜੰਜਾਲ ਹਨ, ਤੁਹਾਨੂੰ ਤਿਆਗ ਕੇ ਕੀਹ ਚਿਤ ਉਨ੍ਹਾ ਵਿਚ ਧਰਾ।

ਅਬ ਰੀਝਿ ਕੈ ਦੇਹੁ ਵਹੈ ਹਮ ਕਉ ਜੋਊ ਹਉ ਬਿਨਤੀ ਕਰ ਜੋਰਿ ਕਰੋ ॥

अब रीझि कै देहु वहै हम कउ जोऊ हउ बिनती कर जोरि करो ॥

(ਇਸ ਲਈ) ਹੁਣ ਪ੍ਰਸੰਨ ਹੋ ਕੇ ਮੈਨੂੰ ਉਹੀ (ਵਰ) ਦਿਓ, ਜੋ ਮੈਂ ਹੱਥ ਜੋੜ ਕੇ ਬੇਨਤੀ ਕਰਦਾ ਹਾ।

ਜਬ ਆਉ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝਿ ਮਰੋ ॥੨੪੮੯॥

जब आउ की अउध निदान बनै अति ही रन मै तब जूझि मरो ॥२४८९॥

ਜਦੋਂ ਮੇਰੀ ਆਯੂ ਦੀ ਅਵਧੀ ਦਾ ਅੰਤ ਆ ਬਣੇ ਤਾ ਭਿਆਨਕ ਯੁੱਧ ਵਿਚ ਲੜਦਾ ਹੋਇਆ ਮਰ ਜਾਵਾ ॥੨੪੮੯॥

ਦੋਹਰਾ ॥

दोहरा ॥

ਦੋਹਰਾ:

ਸਤ੍ਰਹ ਸੈ ਪੈਤਾਲਿ ਮਹਿ ਸਾਵਨ ਸੁਦਿ ਥਿਤਿ ਦੀਪ ॥

सत्रह सै पैतालि महि सावन सुदि थिति दीप ॥

ਸਤਾਰ੍ਹਾ ਸੌ ਪੰਤਾਲੀ (੧੭੪੫ ਬਿ.) ਵਿਚ ਸਾਵਣ ਦੀ ਸੁਦੀ ਸੱਤਵੀਂ ਥਿਤ ਨੂੰ

ਨਗਰ ਪਾਵਟਾ ਸੁਭ ਕਰਨ ਜਮੁਨਾ ਬਹੈ ਸਮੀਪ ॥੨੪੯੦॥

नगर पावटा सुभ करन जमुना बहै समीप ॥२४९०॥

ਪਾਵਟਾ ਨਗਰ (ਵਿਚ ਕਵਿਤਾ ਰਚਣ ਦਾ ਇਹ) ਸ਼ੁਭ ਕਰਮ (ਕੀਤਾ ਜਿਥੇ) ਨੇੜੇ ਹੀ ਜਮਨਾ ਵਗ ਰਹੀ ਹੈ ॥੨੪੯੦॥

ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ ॥

दसम कथा भागौत की भाखा करी बनाइ ॥

ਭਾਗਵਤ (ਪੁਰਾਣ) ਦੇ ਦਸਮ (ਸਕੰਧ) ਦੀ ਕਥਾ (ਮੈਂ) ਭਾਖਾ ਵਿਚ ਰਖੀ ਹੈ।

ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ ॥੨੪੯੧॥

अवर बासना नाहि प्रभ धरम जुध के चाइ ॥२४९१॥

ਹੇ ਪ੍ਰਭੂ! (ਮੇਰੇ ਮਨ ਵਿਚ) ਹੋਰ ਕੋਈ ਕਾਮਨਾ ਨਹੀਂ ਹੈ, (ਬਸ) ਧਰਮ ਦੇ ਯੁੱਧ ਦੀ ਚਾਹ (ਲਈ ਪ੍ਰੇਰਿਤ ਕਰਨਾ) ਹੈ ॥੨੪੯੧॥

ਸਵੈਯਾ ॥

सवैया ॥

ਸਵੈਯਾ:

ਧੰਨਿ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ ॥

धंनि जीओ तिह को जग मै मुख ते हरि चित मै जुधु बिचारै ॥

ਜਗਤ ਵਿਚ ਉਨ੍ਹਾ ਦਾ ਜੀਉਣਾ ਧੰਨ ਹੈ (ਜੋ) ਮੁਖ ਤੋਂ ਹਰਿ (ਦਾ ਨਾਮ ਜਪਦੇ ਹਨ ਅਤੇ) ਚਿਤ ਵਿਚ ਯੁੱਧ (ਕਰਨ ਦਾ) ਵਿਚਾਰ ਪਾਲਦੇ ਹਨ।

ਦੇਹ ਅਨਿਤ ਨ ਨਿਤ ਰਹੈ ਜਸੁ ਨਾਵ ਚੜੈ ਭਵ ਸਾਗਰ ਤਾਰੈ ॥

देह अनित न नित रहै जसु नाव चड़ै भव सागर तारै ॥

(ਕਿਉਂਕਿ) ਦੇਹ ਅਨਿਤ ਹੈ, ਨਿਤ ਨਹੀਂ ਰਹੇਗੀ। (ਜੋ ਵਿਅਕਤੀ ਧਰਮ ਯੁੱਧ ਕਰਕੇ) ਯਸ਼ ਦੀ ਬੇੜੀ ਉਤੇ ਚੜ੍ਹੇਗਾ, ਉਹ ਭਵ ਸਾਗਰ ਵਿਚੋਂ ਤਰ ਜਾਏਗਾ।

ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉ ਉਜੀਆਰੈ ॥

धीरज धाम बनाइ इहै तन बुधि सु दीपक जिउ उजीआरै ॥

ਇਸ ਸ਼ਰੀਰ ਨੂੰ ਧੀਰਜ ਦਾ ਘਰ ਬਣਾ ਲਵੋ ਅਤੇ ਬੁੱਧੀ ਨੂੰ ਦੀਪਕ ਵਾਗ (ਇਸ ਵਿਚ) ਜਗਾ ਲਵੋ।

ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ ॥੨੪੯੨॥

गिआनहि की बढनी मनहु हाथ लै कातरता कुतवार बुहारै ॥२४९२॥

ਗਿਆਨ ਦੇ ਝਾੜੂ ਨੂੰ ਮਨ ਰੂਪ ਹੱਥ ਵਿਚ ਲੈ ਕੇ, ਕਾਇਰਤਾ ਰੂਪ ਕੂੜੇ ਨੂੰ ਬਾਹਰ ਹੂੰਝ ਦਿਓ ॥੨੪੯੨॥

ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਧਯਾਇ ਇਕੀਸਵੋ ਸਮਾਪਤਮ ਸਤੁ ਸੁਭਮ ਸਤੁ ॥

इति स्री दसम सिकंध पुराणे बचित्र नाटक ग्रंथे क्रिसनावतारे धयाइ इकीसवो समापतम सतु सुभम सतु ॥

ਇਥੇ ਸ੍ਰੀ ਦਸਮ ਸਕੰਧ ਪੁਰਾਣ, ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਅਧਿਆਇ ਇਕੀਸਵੇਂ ਦੀ ਸਮਾਪਤੀ। ਸਭ ਸ਼ੁਭ ਹੈ।

ਚੌਬੀਸ ਅਵਤਾਰ ॥

चौबीस अवतार ॥

ਚੌਬੀਸ ਅਵਤਾਰ:

ੴ ਵਾਹਿਗੁਰੂ ਜੀ ਕੀ ਫਤਹਿ ॥

ੴ वाहिगुरू जी की फतहि ॥

ੴ ਸਤਿਗੁਰਪ੍ਰਸਾਦਿ:

ਅਥ ਨਰ ਅਵਤਾਰ ਕਥਨੰ ॥

अथ नर अवतार कथनं ॥

ਹੁਣ ਨਰ ਅਵਤਾਰ ਦਾ ਕਥਨ

ਚੌਪਈ ॥

चौपई ॥

ਚੌਪਈ:

ਅਬ ਬਾਈਸ੍ਵੋ ਗਨਿ ਅਵਤਾਰਾ ॥

अब बाईस्वो गनि अवतारा ॥

ਹੁਣ ਬਾਈਵੇਂ ਅਵਤਾਰ ਦਾ ਵਰਣਨ ਕਰਦਾ ਹਾ

ਜੈਸ ਰੂਪ ਕਹੁ ਧਰੋ ਮੁਰਾਰਾ ॥

जैस रूप कहु धरो मुरारा ॥

ਜਿਸ ਤਰ੍ਹਾ ਦਾ ਮੁਰਾਰੀ (ਕਾਲਪੁਰਖ) ਨੇ ਰੂਪ ਧਾਰਨ ਕੀਤਾ ਸੀ।

ਨਰ ਅਵਤਾਰ ਭਯੋ ਅਰਜੁਨਾ ॥

नर अवतार भयो अरजुना ॥

ਨਰ ਅਵਤਾਰ ਵਜੋਂ ਅਰਜਨ ਪ੍ਰਗਟ ਹੋਇਆ

ਜਿਹ ਜੀਤੇ ਜਗ ਕੇ ਭਟ ਗਨਾ ॥੧॥

जिह जीते जग के भट गना ॥१॥

ਜਿਸ ਨੇ ਜਗਤ ਦੇ ਬਹੁਤ ਸਾਰੇ ਸੂਰਵੀਰ ਜਿਤ ਲਏ ਸਨ ॥੧॥

ਪ੍ਰਿਥਮ ਨਿਵਾਤ ਕਵਚ ਸਭ ਮਾਰੇ ॥

प्रिथम निवात कवच सभ मारे ॥

(ਉਸ ਨੇ) ਸਭ ਤੋਂ ਪਹਿਲਾ ਨਿਵਾਤ ਕਵਚਾ (ਇੰਦਰ ਦੇ ਵਿਰੋਧੀ ਬਲਵਾਨਾ) ਨੂੰ ਮਾਰਿਆ

ਇੰਦ੍ਰ ਤਾਤ ਕੇ ਸੋਕ ਨਿਵਾਰੇ ॥

इंद्र तात के सोक निवारे ॥

ਅਤੇ (ਆਪਣੇ) ਪਿਤਾ ਇੰਦਰ ਦੇ ਦੁਖ ਖ਼ਤਮ ਕਰ ਦਿੱਤੇ।

ਬਹੁਰੇ ਜੁਧ ਰੁਦ੍ਰ ਤਨ ਕੀਆ ॥

बहुरे जुध रुद्र तन कीआ ॥

ਫਿਰ ਸ਼ਿਵ ਨਾਲ ਯੁੱਧ ਕੀਤਾ

ਰੀਝੈ ਭੂਤਿ ਰਾਟ ਬਰੁ ਦੀਆ ॥੨॥

रीझै भूति राट बरु दीआ ॥२॥

ਅਤੇ ਭੂਤਰਾਜ (ਸ਼ਿਵ ਨੇ) ਪ੍ਰਸੰਨ ਹੋ ਕੇ ਵਰ ਦਿੱਤਾ ॥੨॥

ਬਹੁਰਿ ਦੁਰਜੋਧਨ ਕਹ ਮੁਕਤਾਯੋ ॥

बहुरि दुरजोधन कह मुकतायो ॥

ਫਿਰ ਦੁਰਯੋਧਨ ਨੂੰ (ਬੰਧਨਾ ਤੋਂ) ਮੁਕਤ ਕਰਾਇਆ

ਗੰਧ੍ਰਬ ਰਾਜ ਬਿਮੁਖ ਫਿਰਿ ਆਯੋ ॥

गंध्रब राज बिमुख फिरि आयो ॥

ਅਤੇ ਗੰਧਰਬ ਰਾਜਾ ਨੂੰ ਯੁੱਧ ਤੋਂ ਬੇਮੁਖ ਕਰਕੇ ਪਰਤਾ ਦਿੱਤਾ।

ਖਾਡਵ ਬਨ ਪਾਵਕਹਿ ਚਰਾਵਾ ॥

खाडव बन पावकहि चरावा ॥

ਖਾਡਵ ਬਨ ਨੂੰ ਅਗਨੀ ਤੋਂ ਖਵਾਇਆ (ਅਰਥਾਤ ਸਾੜ ਦਿੱਤਾ)

ਬੂੰਦ ਏਕ ਪੈਠੈ ਨਹਿ ਪਾਵਾ ॥੩॥

बूँद एक पैठै नहि पावा ॥३॥

ਅਤੇ (ਉਸ ਉਤੇ ਤੀਰਾ ਦਾ ਅਜਿਹਾ ਛਤ੍ਰ ਬਣਾਇਆ ਕਿ) ਪਾਣੀ ਦੀ ਇਕ ਬੂੰਦ ਵੀ ਪਹੁੰਚ ਨਹੀਂ ਸਕੀ ॥੩॥

ਜਉ ਕਹਿ ਕਥਾ ਪ੍ਰਸੰਗ ਸੁਨਾਊ ॥

जउ कहि कथा प्रसंग सुनाऊ ॥

ਜੇ ਇਸ ਕਥਾ ਦਾ (ਸਾਰਾ) ਪ੍ਰਸੰਗ ਸੁਣਾਵਾ

ਗ੍ਰੰਥ ਬਢਨ ਤੇ ਹ੍ਰਿਦੈ ਡਰਾਊ ॥

ग्रंथ बढन ते हृदै डराऊ ॥

ਤਾ ਗ੍ਰੰਥ ਦੇ ਬਹੁਤ ਵਧਣ ਕਰ ਕੇ ਹਿਰਦੇ ਵਿਚ ਡਰਦਾ ਹਾ।

ਤਾ ਤੇ ਥੋਰੀ ਕਥਾ ਕਹਾਈ ॥

ता ते थोरी कथा कहाई ॥

ਇਸ ਲਈ ਥੋੜੀ ਹੀ ਕਥਾ ਕਹੀ ਹੈ।

ਭੂਲ ਦੇਖਿ ਕਬਿ ਲੇਹੁ ਬਨਾਈ ॥੪॥

ਭੂਲ ਦੇਖਿ ਕਬਿ ਲੇਹੁ ਬਨਾਈ ॥੪॥

(ਜਿਥੇ ਕਿਥੇ) ਭੁਲ ਵੇਖੋ, ਤਾ ਹੇ ਕਵੀ ਜਨੋਂ! ਉਸ ਨੂੰ ਸੋਧ ਲੈਣਾ ॥੪॥

ਕਉਰਵ ਜੀਤਿ ਗਾਵ ਸਬ ਆਨੀ ॥

कऊरव जीति गाव सब आनी ॥

ਕੌਰਵਾ ਨੂੰ ਜਿਤ ਕੇ (ਉਨ੍ਹਾ ਤੋਂ) ਸਾਰੀਆਂ ਬਸਤੀਆਂ ਖੋਹ ਲਈਆਂ,

ਭਾਤਿ ਭਾਤਿ ਤਿਨ ਮਹਿ ਅਭਿਮਾਨੀ ॥

भाति भाति तिन महि अभिमानी ॥

(ਜੋ) ਭਾਤ ਭਾਤ ਦੇ ਅਭਿਮਾਨੀ ਬਣੇ ਸਨ।

ਕ੍ਰਿਸਨ ਚੰਦ ਕਹੁ ਬਹੁਰਿ ਰਿਝਾਯੋ ॥

कृसन चंद कहु बहुरि रिझायो ॥

ਫਿਰ ਸ੍ਰੀ ਕ੍ਰਿਸ਼ਨ ਨੂੰ ਪ੍ਰਸੰਨ ਕੀਤਾ

ਜਾ ਤੈ ਜੈਤਪਤ੍ਰ ਕਹੁ ਪਾਯੋ ॥੫॥

जा तै जैतपत्र कहु पायो ॥५॥

ਅਤੇ ਉਸ ਤੋਂ ਜਿਤ ਦਾ ਪੱਤਰ ਪ੍ਰਾਪਤ ਕੀਤਾ ॥੫॥

ਗਾਗੇਵਹਿ ਭਾਨੁਜ ਕਹੁ ਮਾਰ੍ਯੋ ॥

गागेवहि भानुज कहु मार्यो ॥

(ਫਿਰ) ਭੀਸ਼ਮ ('ਗਾਗੇਵ') ਅਤੇ ਕਰਨ ('ਭਾਨੁਜ') ਨੂੰ ਮਾਰਿਆ

ਘੋਰ ਭਯਾਨ ਅਯੋਧਨ ਪਾਰ੍ਯੋ ॥

घोर भयान अयोधन पार्यो ॥

ਅਤੇ ਉਨ੍ਹਾ ਨਾਲ ਭਿਆਨਕ ਯੁੱਧ ਰਚਾਇਆ।

ਦੁਰਜੋਧਨ ਜੀਤਾ ਅਤਿ ਬਲਾ ॥

दुरजोधन जीता अति बला ॥

ਅਤਿ ਬਲਵਾਨ ਯੋਧੇ ਦੁਰਯੋਧਨ ਨੂੰ ਜਿਤਿਆ

ਪਾਵਤ ਭਯੋ ਰਾਜ ਅਬਿਚਲਾ ॥੬॥

पावत भयो राज अबिचला ॥६॥

ਅਤੇ (ਭਾਰਤ ਵਰਸ਼ ਦਾ) ਸਥਾਈ ਰਾਜ ਪ੍ਰਾਪਤ ਕੀਤਾ ॥੬॥

ਕਹ ਲਗਿ ਕਰਤ ਕਥਾ ਕਹੁ ਜਾਊ ॥

कह लगि करत कथा कहु जाऊ ॥

(ਮੈਂ) ਕਥਾ ਨੂੰ ਕਿਥੋਂ ਤਕ ਕਹਿੰਦਾ ਜਾਵਾ

ਗ੍ਰੰਥ ਬਢਨ ਤੇ ਅਧਿਕ ਡਰਾਊ ॥

ग्रंथ बढन ते अधिक डराऊ ॥

(ਕਿਉਂਕਿ) ਗ੍ਰੰਥ ਦੇ ਵੱਡੇ ਹੋ ਜਾਣ ਦਾ ਬਹੁਤ ਡਰ ਲਗਦਾ ਹੈ।

ਕਥਾ ਬ੍ਰਿਧ ਕਸ ਕਰੌ ਬਿਚਾਰਾ ॥

कथा बृध कस करौ बिचारा ॥

ਕਥਾ ਬਹੁਤ ਵੱਡੀ ਹੈ, ਕਿਥੋਂ ਤਕ ਵਿਚਾਰ ਕਰਾ।

ਬਾਈਸਵੋ ਅਰਜੁਨ ਅਵਤਾਰਾ ॥੭॥

बाईसवो अरजुन अवतारा ॥७॥

(ਬਸ) ਅਰਜਨ ਬਾਈਵਾ ਅਵਤਾਰ ਹੋਇਆ ॥੭॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਨਰ ਅਵਤਾਰ ਬਾਈਸਵੋ ਸੰਪੂਰਣੰ ਸਤੁ ਸੁਭਮ ਸਤੁ ॥੨੨॥

इति स्री बचित्र नाटक ग्रंथे नर अवतार बाईसवो संपूरणं सतु सुभम सतु ॥२२॥

ਇਥੇ ਬਚਿਤ੍ਰ ਨਾਟਕ ਗ੍ਰੰਥ ਦਾ ਨਰ ਅਵਤਾਰ ਬਾਈਸਵਾ ਸਮਾਪਤ ਹੋਇਆ, ਸਭ ਸ਼ੁਭ ਹੈ ॥੨੨॥

ਅਥ ਬਊਧ ਅਵਤਾਰ ਤੇਈਸਵੌ ਕਥਨੰ ॥

अथ बऊध अवतार तेईसवौ कथनं ॥

ਹੁਣ ਤੇਈਵੇਂ ਬੁੱਧ ਅਵਤਾਰ ਦਾ ਕਥਨ

ਚੌਪਈ ॥

चौपई ॥

ਚੌਪਈ:

ਅਬ ਮੈ ਗਨੋ ਬਊਧ ਅਵਤਾਰਾ ॥

अब मै गनो बऊध अवतारा ॥

ਹੁਣ ਮੈਂ ਬੁੱਧ ਅਵਤਾਰ ਦਾ ਵਰਣਨ ਕਰਦਾ ਹਾ

ਜੈਸ ਰੂਪ ਕਹੁ ਧਰਾ ਮੁਰਾਰਾ ॥

जैस रूप कहु धरा मुरारा ॥

ਜਿਸ ਤਰ੍ਹਾ ਮੁਰਾਰੀ (ਕਾਲ ਪੁਰਖ) ਨੇ ਉਹ ਰੂਪ ਧਾਰਨ ਕੀਤਾ ਸੀ।

ਬਊਧ ਅਵਤਾਰ ਇਹੀ ਕੋ ਨਾਊ ॥

बऊध अवतार इही को नाऊ ॥

ਇਹੀ ਬੁੱਧ ਅਵਤਾਰ ਦਾ ਨਾ ਸਮਝਣਾ ਚਾਹੀਦਾ ਹੈ

ਜਾਕਰ ਨਾਵ ਨ ਥਾਵ ਨ ਗਾਊ ॥੧॥

जाकर नाव न थाव न गाऊ ॥१॥

ਜਿਸ ਦਾ (ਕੋਈ) ਨਾ, ਥਾ ਜਾ ਪਿੰਡ ਨਹੀਂ ਹੈ ॥੧॥

ਜਾਕਰ ਨਾਵ ਨ ਠਾਵ ਬਖਾਨਾ ॥

जाकर नाव न ठाव बखाना ॥

ਜਿਸ ਦਾ ਕੋਈ ਨਾ ਜਾ ਠਿਕਾਣਾ ਨਹੀਂ ਦਸਿਆ ਜਾ ਸਕਦਾ,

ਬਊਧ ਅਵਤਾਰ ਵਹੀ ਪਹਚਾਨਾ ॥

बऊध अवतार वही पहचाना ॥

ਉਸੇ ਨੂੰ ਬੁੱਧ ਅਵਤਾਰ ਸਮਝਣਾ ਚਾਹੀਦਾ ਹੈ।

ਸਿਲਾ ਸਰੂਪ ਰੂਪ ਤਿਹ ਜਾਨਾ ॥

सिला सरूप रूप तिह जाना ॥

ਉਸ ਦਾ ਸਰੂਪ ਪੱਥਰ ਰੂਪ (ਭਾਵ ਮੂਰਤੀ) ਜਾਣਨਾ ਚਾਹੀਦਾ ਹੈ।

ਕਥਾ ਨ ਜਾਹਿ ਕਲੂ ਮਹਿ ਮਾਨਾ ॥੨॥

कथा न जाहि कलू महि माना ॥२॥

ਜਿਸ ਦੀ ਕਥਾ ਨੂੰ ਕਲਿਯੁਗ ਵਿਚ ਕਿਸੇ ਨਹੀਂ ਮੰਨਿਆ ਹੈ ॥੨॥

ਦੋਹਰਾ ॥

दोहरा ॥

ਦੋਹਰਾ:

ਰੂਪ ਰੇਖ ਜਾਕਰ ਨ ਕਛੁ ਅਰੁ ਕਛੁ ਨਹਿਨ ਆਕਾਰ ॥

रूप रेख जाकर न कछु अरु कछु नहिन आकार ॥

ਜਿਸ ਦੀ ਕੁਝ ਰੂਪ-ਰੇਖਾ ਨਹੀਂ ਹੈ ਅਤੇ ਕੋਈ ਆਕਾਰ ਵੀ ਨਹੀਂ ਹੈ।

ਸਿਲਾ ਰੂਪ ਬਰਤਤ ਜਗਤ ਸੋ ਬਊਧ ਅਵਤਾਰ ॥੩॥

सिला रूप बरतत जगत सो बऊध अवतार ॥३॥

ਜਗਤ ਵਿਚ (ਜੋ) ਸਿਲਾ ਰੂਪ ਵਰਤ ਰਿਹਾ ਹੈ, ਉਹ ਬੋਧ ਅਵਤਾਰ ਹੈ ॥੩॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬਊਧ ਅਵਤਾਰ ਤੇਈਸਵੋ ਸਮਾਪਤਮ ਸਤੁ ਸੁਭਮ ਸਤੁ ॥੨੩॥

इति स्री बचित्र नाटक ग्रंथे बऊध अवतार तेईसवो समापतम सतु सुभम सतु ॥२३॥

ਇਥੇ ਬਚਿਤ੍ਰ ਨਾਟਕ ਗ੍ਰੰਥ ਦੇ ਬੋਧ ਅਵਤਾਰ ਤੇਈਵੇਂ ਦੀ ਸਮਾਪਤੀ ਹੈ, ਸਭ ਸ਼ੁਭ ਹੈ ॥੨੩॥

ਅਥ ਨਿਹਕਲੰਕੀ ਚੌਬੀਸਵੌ ਅਵਤਾਰ ਕਥਨੰ ॥

अथ निहकलंकी चौबीसवौ अवतार कथनं ॥

ਹੁਣ ਨਿਹਕਲੰਕੀ ਚੌਬੀਸਵੇਂ ਅਵਤਾਰ ਦਾ ਕਥਨ

ਚੌਪਈ ॥

ਚੌਪਈ ॥

ਚੌਪਈ:

ਅਬ ਮੈ ਮਹਾ ਸੁਧ ਮਤਿ ਕਰਿ ਕੈ ॥

अब मै महा सुध मति करि कै ॥

ਹੁਣ ਮੈਂ ਬੁੱਧੀ ਨੂੰ ਬਹੁਤ ਚੰਗੀ ਤਰ੍ਹਾ ਸ਼ੁੱਧ ਕਰ ਕੇ

ਕਹੋ ਕਥਾ ਚਿਤੁ ਲਾਇ ਬਿਚਰਿ ਕੈ ॥

कहो कथा चितु लाइ बिचरि कै ॥

ਅਤੇ ਚਿਤ ਲਗਾ ਕੇ ਵਿਚਾਰ ਪੂਰਵਕ ਕਥਾ ਕਹਿੰਦਾ ਹਾ

ਚਉਬੀਸਵੋ ਕਲਕੀ ਅਵਤਾਰਾ ॥

चउबीसवो कलकी अवतारा ॥

ਕਿ (ਵਿਸ਼ਣੂ ਦਾ) ਚੌਬੀਸਵਾ ਅਵਤਾਰ ਕਲਕੀ ਹੈ

ਤਾ ਕਰ ਕਹੋ ਪ੍ਰਸੰਗ ਸੁਧਾਰਾ ॥੧॥

ता कर कहो प्रसंग सुधारा ॥१॥

ਅਤੇ ਉਸ ਦਾ ਪ੍ਰਸੰਗ ਸੰਵਾਰ ਕੇ ਕਹਿੰਦਾ ਹਾ ॥੧॥

ਭਾਰਾਕ੍ਰਿਤ ਹੋਤ ਜਬ ਧਰਣੀ ॥

भाराकृत होत जब धरणी ॥

ਜਦ ਧਰਤੀ, (ਪਾਪਾ ਦੇ) ਭਾਰ ਨਾਲ ਦੁਖੀ ਹੋ ਜਾਦੀ ਹੈ

ਪਾਪ ਗ੍ਰਸਤ ਕਛੁ ਜਾਤ ਨ ਬਰਣੀ ॥

पाप ग्रसत कछु जात न बरणी ॥

ਤਾ ਉਸ ਪਾਪਾ ਨਾਲ ਗ੍ਰਸੀ ਦਾ ਕੁਝ ਵਰਣਨ ਨਹੀਂ ਕੀਤਾ ਜਾ ਸਕਦਾ।

ਭਾਤਿ ਭਾਤਿ ਤਨ ਹੋਤ ਉਤਪਾਤਾ ॥

भाति भाति तन होत उतपाता ॥

ਭਾਤ ਭਾਤ ਦੇ ਉਪਦ੍ਰਵ ਜਾ ਖ਼ਰਾਬੀਆਂ ਹੁੰਦੀਆਂ ਹਨ

ਪੁਤ੍ਰਹਿ ਸੇਜਿ ਸੋਵਤ ਲੈ ਮਾਤਾ ॥੨॥

पुत्रहि सेजि सोवत लै माता ॥२॥

ਅਤੇ ਮਾ ਪੁੱਤਰ ਨੂੰ ਲੈ ਕੇ ਸੇਜ-ਸੁਖ ਮਾਣਦੀ ਹੈ ॥੨॥

ਸੁਤਾ ਪਿਤਾ ਤਨ ਰਮਤ ਨਿਸੰਕਾ ॥

सुता पिता तन रमत निसंका ॥

ਪੁੱਤਰੀ ਪਿਤਾ ਨਾਲ ਨਿਰਸੰਕੋਚ ਰਮਣ ਕਰਦੀ ਹੈ

ਭਗਨੀ ਭਰਤ ਭ੍ਰਾਤ ਕਹੁ ਅੰਕਾ ॥

भगनी भरत भ्रात कहु अंका ॥

ਅਤੇ ਭੈਣ ਭਰਾ ਨੂੰ ਜਫੀ ਪਾਉਂਦੀ ਹੈ।

ਭ੍ਰਾਤ ਬਹਨ ਤਨ ਕਰਤ ਬਿਹਾਰਾ ॥

भ्रात बहन तन करत बिहारा ॥

ਭਰਾ ਭੈਣ ਨਾਲ ਕਾਮ-ਕਰਮ ਕਰਦਾ ਹੈ

ਇਸਤ੍ਰੀ ਤਜੀ ਸਕਲ ਸੰਸਾਰਾ ॥੩॥

इसत्री तजी सकल संसारा ॥३॥

ਅਤੇ ਸਾਰੇ ਸੰਸਾਰ ਨੇ (ਵਿਆਹੀ ਹੋਈ) ਇਸਤਰੀ ਨੂੰ ਤਿਆਗ ਦਿੱਤਾ ਹੈ ॥੩॥

ਸੰਕਰ ਬਰਣ ਪ੍ਰਜਾ ਸਭ ਹੋਈ ॥

संकर बरण प्रजा सभ होई ॥

ਸਾਰੀ ਪ੍ਰਜਾ ਵਰਣ-ਸੰਕਰ (ਮਿਸ਼ਰਿਤ) ਹੋ ਗਈ ਹੈ।

ਏਕ ਗ੍ਰਯਾਤ ਕੋ ਰਹਾ ਨ ਕੋਈ ॥

एक ग्रयात को रहा न कोई ॥

ਇਕ (ਜਾਤਿ ਦੀ) ਪਛਾਣ ਵਾਲਾ ਕੋਈ ਨਹੀਂ ਰਿਹਾ।

ਅਤਿ ਬਿਭਚਾਰ ਫਸੀ ਬਰ ਨਾਰੀ ॥

अति बिभचार फसी बर नारी ॥

ਸ੍ਰੇਸ਼ਠ (ਘਰਾ ਦੀਆਂ) ਇਸਤਰੀਆਂ ਬਹੁਤ ਵਿਭਚਾਰ ਵਿਚ ਫਸ ਗਈਆਂ ਹਨ

ਧਰਮ ਰੀਤ ਕੀ ਪ੍ਰੀਤਿ ਬਿਸਾਰੀ ॥੪॥

धरम रीत की प्रीति बिसारी ॥४॥

ਅਤੇ ਧਰਮ ਆਧਾਰਿਤ ਪ੍ਰੀਤ ਦੀ ਰੀਤ ਭੁਲਾ ਦਿੱਤੀ ਹੈ ॥੪॥

ਘਰਿ ਘਰਿ ਝੂਠ ਅਮਸਿਆ ਭਈ ॥

घरि घरि झूठ अमसिआ भई ॥

ਘਰ ਘਰ ਵਿਚ ਕੂੜ ਦੀ ਮਸਿਆ ਪਸਰੀ ਹੋਈ ਹੈ

ਸਾਚ ਕਲਾ ਸਸਿ ਕੀ ਦੁਰ ਗਈ ॥

साच कला ससि की दुर गई ॥

ਅਤੇ ਸੱਚ ਰੂਪ ਚੰਦ੍ਰਮਾ ਦੀ ਕਲਾ ਲੁਕ ਛਿਪ ਗਈ ਹੈ।

ਜਹ ਤਹ ਹੋਨ ਲਗੇ ਉਤਪਾਤਾ ॥

जह तह होन लगे उतपाता ॥

ਜਿਥੇ ਕਿਥੇ ਉਪਦ੍ਰਵ ਹੋਣ ਲਗੇ ਹਨ

ਭੋਗਤ ਪੂਤ ਸੇਜਿ ਚੜਿ ਮਾਤਾ ॥੫॥

भोगत पूत सेजि चड़ि माता ॥५॥

ਅਤੇ ਪੁੱਤਰ ਮਾਤਾ ਨਾਲ ਸੇਜ-ਸੁਖ ਮਾਣਨ ਲਗਾ ਹੈ ॥੫॥

ਢੂੰਢਤ ਸਾਚ ਨ ਕਤਹੂੰ ਪਾਯਾ ॥

ढूँढत साच न कतहूँ पाया ॥

ਢੂੰਢਣ ਤੇ ਵੀ ਕਿਤੋਂ ਸੱਚ ਨਹੀਂ ਮਿਲਦਾ

ਝੂਠ ਹੀ ਸੰਗ ਸਬੋ ਚਿਤ ਲਾਯਾ ॥

झूठ ही संग सबो चित लाया ॥

ਅਤੇ ਸਭ ਨੇ (ਆਪਣਾ) ਚਿਤ ਝੂਠ ਵਿਚ ਹੀ ਲਗਾਇਆ ਹੋਇਆ ਹੈ।

ਭਿੰਨ ਭਿੰਨ ਗ੍ਰਿਹ ਗ੍ਰਿਹ ਮਤ ਹੋਈ ॥

भिंन भिंन गृह गृह मत होई ॥

(ਅਜਿਹੀ ਹਾਲਤ ਵਿਚ) ਘਰ ਘਰ ਵਿਚ ਵਖੋ ਵਖਰੇ ਮਤ ਹੋ ਜਾਣਗੇ

ਸਾਸਤ੍ਰ ਸਿਮ੍ਰਿਤ ਛੁਐ ਨ ਕੋਈ ॥੬॥

सासत्र सिमृत छुऐ न कोई ॥६॥

ਅਤੇ ਸ਼ਾਸਤ੍ਰ ਤੇ ਸਮ੍ਰਿਤੀਆਂ ਨੂੰ ਕੋਈ ਛੋਹੇਗਾ ਵੀ ਨਹੀਂ ॥੬॥

ਹਿੰਦਵ ਕੋਈ ਨ ਤੁਰਕਾ ਰਹਿ ਹੈ ॥

हिंदव कोई न तुरका रहि है ॥

(ਸੱਚਾ) ਹਿੰਦੂ ਅਤੇ ਮੁਸਲਮਾਨ ਕੋਈ ਵੀ ਨਹੀਂ ਰਹੇਗਾ

ਭਿਨ ਭਿਨ ਘਰਿ ਘਰਿ ਮਤ ਗਹਿ ਹੈ ॥

भिन भिन घरि घरि मत गहि है ॥

ਅਤੇ ਘਰ ਘਰ ਵਿਚ ਵਖਰੇ ਵਖਰੇ ਮਤ ਧਾਰੇ ਗਏ ਹੋਣਗੇ।

ਏਕ ਏਕ ਕੇ ਪੰਥ ਨ ਚਲਿ ਹੈ ॥

एक एक के पंथ न चलि है ॥

ਕੋਈ ਇਕ ਕਿਸੇ ਹੋਰ ਇਕ ਦੇ ਦਸੇ ਮਾਰਗ ਉਤੇ ਨਹੀਂ ਚਲੇਗਾ

ਏਕ ਏਕ ਕੀ ਬਾਤ ਉਥਲਿ ਹੈ ॥੭॥

एक एक की बात उथलि है ॥७॥

ਅਤੇ ਇਕ ਦੂਜੇ ਦੀ ਗੱਲ ਨੂੰ ਉਲਟ ਦੇਵੇਗਾ ॥੭॥

ਭਾਰਾਕ੍ਰਿਤ ਧਰਾ ਸਬ ਹੁਇ ਹੈ ॥

भाराकृत धरा सब हुइ है ॥
ਸਾਰੀ ਧਰਤੀ ਪਾਪਾ ਦੇ ਭਾਰ ਨਾਲ ਦੁਖੀ ਹੋ ਜਾਵੇਗੀ

ਧਰਮ ਕਰਮ ਪਰ ਚਲੈ ਨ ਕੁਇ ਹੈ ॥
धरम करम पर चलै न कुइ है ॥
ਅਤੇ ਧਰਮ-ਕਰਮ (ਦੇ ਮਾਰਗ) ਉਤੇ ਕੋਈ ਨਹੀਂ ਤੁਰੇਗਾ।

ਘਰਿ ਘਰਿ ਅਉਰ ਅਉਰ ਮਤ ਹੋਈ ॥
घरि घरि अउर अउर मत होई ॥
ਘਰ ਘਰ ਵਿਚ ਹੋਰ ਹੋਰ ਹੀ ਮਤ ਹੋ ਜਾਣਗੇ

ਏਕ ਧਰਮ ਪਰ ਚਲੈ ਨ ਕੋਈ ॥੮॥
एक धरम पर चलै न कोई ॥८॥
ਅਤੇ ਇਕ ਧਰਮ ਉਤੇ ਕੋਈ ਵੀ ਨਹੀਂ ਚਲੇਗਾ ॥੮॥

ਦੋਹਰਾ ॥
दोहरा ॥
ਦੋਹਰਾ:

ਭਿੰਨ ਭਿੰਨ ਘਰਿ ਘਰਿ ਮਤੋ ਏਕ ਨ ਚਲ ਹੈ ਕੋਇ ॥
भिंन भिंन घरि घरि मतो एक न चल है कोइ ॥
ਘਰ ਘਰ ਵਿਚ ਵਖੋ ਵਖਰੇ ਮਤ (ਹੋਣਗੇ) ਅਤੇ ਇਕ ਮਤ ਉਤੇ ਕੋਈ ਵੀ ਨਹੀਂ ਚਲੇਗਾ।

ਪਾਪ ਪ੍ਰਚੁਰ ਜਹ ਤਹ ਭਯੋ ਧਰਮ ਨ ਕਤਹੂੰ ਹੋਇ ॥੯॥
पाप प्रचुर जह तह भयो धरम न कतहूँ होइ ॥९॥
ਜਿਥੇ ਕਿਥੇ ਪਾਪਾ ਦਾ ਬੋਲ ਬਾਲਾ ਹੋ ਜਾਵੇਗਾ ਅਤੇ ਧਰਮ ਕਿਤੇ ਵੀ ਨਹੀਂ ਹੋਵੇਗਾ ॥੯॥

ਚੌਪਈ ॥
चौपई ॥

ਚੌਪਈ:

ਸੰਕਰ ਬਰਣ ਪ੍ਰਜਾ ਸਭ ਹੋਈ ॥

संकर बरण प्रजा सभ होई ॥

ਸਾਰੀ ਪ੍ਰਜਾ ਵਰਣ-ਸੰਕਰ ਹੋ ਜਾਵੇਗੀ

ਛਤ੍ਰੀ ਜਗਤਿ ਨ ਦੇਖੀਐ ਕੋਈ ॥

छत्री जगति न देखीऐ कोई ॥

ਅਤੇ ਛਤ੍ਰੀ ਜਗਤ ਵਿਚ (ਕਿਤੇ) ਨਹੀਂ ਦਿਖੇਗਾ।

ਏਕ ਏਕ ਐਸੇ ਮਤ ਕੈ ਹੈ ॥

एक एक ऐसे मत कै है ॥

ਹਰ ਕੋਈ ਅਜਿਹਾ ਮਤ (ਧਾਰਨ) ਕਰ ਲਵੇਗਾ

ਜਾ ਤੇ ਪ੍ਰਾਪਤਿ ਸੂਦ੍ਰਤਾ ਹੋਇ ਹੈ ॥੧੦॥

जा ते प्रापति सूद्रता होइ है ॥१०॥

ਜਿਸ ਕਰ ਕੇ ਸ਼ੂਦ੍ਰਤਾ ਪ੍ਰਾਪਤ ਹੋਵੇਗੀ ॥੧੦॥

ਹਿੰਦੂ ਤੁਰਕ ਮਤ ਦੁਹੂੰ ਪ੍ਰਹਰਿ ਕਰਿ ॥

हिंदू तुरक मत दुहूँ प्रहरि करि ॥

ਹਿੰਦੂ ਅਤੇ ਮੁਸਲਮਾਨ ਦੋਹਾ ਮਤਾ ਨੂੰ ਤਿਆਗ ਕੇ,

ਚਲਿ ਹੈ ਭਿੰਨ ਭਿੰਨ ਮਤ ਘਰਿ ਘਰਿ ॥

चलि है भिंन भिंन मत घरि घरि ॥

ਘਰ ਘਰ ਵਿਚ ਵਖਰੇ ਵਖਰੇ ਮਤ ਚਲ ਪੈਣਗੇ।

ਏਕ ਏਕ ਕੇ ਮੰਤ੍ਰ ਨ ਗਹਿ ਹੈ ॥

एक एक के मंत्र न गहि है ॥

ਇਕ ਪਾਸੋਂ ਕੋਈ ਇਕ ਸਲਾਹ ਨਹੀਂ ਲਵੇਗਾ

ਏਕ ਏਕ ਕੇ ਸੰਗਿ ਨ ਰਹਿ ਹੈ ॥੧੧॥

एक एक के संगि न रहि है ॥११॥

ਅਤੇ ਕੋਈ ਇਕ ਕਿਸੇ ਇਕ ਨਾਲ ਨਹੀਂ ਰਹੇਗਾ ॥੧੧॥

ਆਪੁ ਆਪੁ ਪਾਰਬ੍ਰਹਮ ਕਹੈ ਹੈ ॥

आपु आपु पारब्रहम कहै है ॥

(ਹਰ ਕੋਈ) ਆਪਣੇ ਆਪ ਨੂੰ ਪਾਰਬ੍ਰਹਮ ਕਹੇਗਾ

ਨੀਚ ਊਚ ਕਹ ਸੀਸ ਨ ਨੈ ਹੈ ॥

नीच ऊच कह सीस न नै है ॥

ਅਤੇ ਛੋਟਾ ਵੱਡੇ ਨੂੰ ਸਿਰ ਨਹੀਂ ਨਿਵਾਏਗਾ।

ਏਕ ਏਕ ਮਤ ਇਕ ਇਕ ਧਾਮਾ ॥

एक एक मत इक इक धामा ॥

ਇਕ ਇਕ ਘਰ ਵਿਚ ਹਰ ਇਕ ਦਾ (ਆਪਣਾ ਆਪਣਾ) ਮਤ ਹੋਵੇਗਾ

ਘਰਿ ਘਰਿ ਹੋਇ ਬੈਠ ਹੈ ਰਾਮਾ ॥੧੨॥

घरि घरि होइ बैठ है रामा ॥१२॥

ਅਤੇ ਘਰ ਘਰ ਵਿਚ ਰਾਮ ਹੋ ਕੇ ਬੈਠਣਗੇ ॥੧੨॥

ਪੜਿ ਹੈ ਕੋਇ ਨ ਭੂਲਿ ਪੁਰਾਨਾ ॥

पड़ि है कोइ न भूलि पुराना ॥

ਕੋਈ ਭੁਲ ਕੇ ਵੀ ਪੁਰਾਣ ਨਹੀਂ ਪੜ੍ਹੇਗਾ

ਕੋਊ ਨ ਪਕਰ ਹੈ ਪਾਨਿ ਕੁਰਾਨਾ ॥

कोऊ न पकर है पानि कुराना ॥

ਅਤੇ ਕੋਈ ਵੀ ਹੱਥ ਵਿਚ ਕੁਰਾਨ ਨਹੀਂ ਫੜੇਗਾ।

ਬੇਦ ਕਤੇਬ ਜਵਨ ਕਰਿ ਲਹਿ ਹੈ ॥

बेद कतेब जवन करि लहि है ॥

ਜੋ ਕੋਈ ਵੇਦ ਜਾ ਕਤੇਬ (ਸਾਮੀ ਧਰਮ ਪੁਸਤਕਾ) ਹੱਥ ਵਿਚ ਲਵੇਗਾ,

ਤਾ ਕਹੁ ਗੋਬਰਾਗਨਿ ਮੋ ਦਹਿ ਹੈ ॥੧੩॥

ता कहु गोबरागनि मो दहि है ॥१३॥

ਉਸ ਨੂੰ ਗੋਹਿਆਂ ਦੇ ਅਗਨੀ ਵਿਚ ਸਾੜ ਦੇਣਗੇ ॥੧੩॥

ਚਲੀ ਪਾਪ ਕੀ ਜਗਤਿ ਕਹਾਨੀ ॥

चली पाप की जगति कहानी ॥

ਜਗਤ ਵਿਚ ਪਾਪ ਦੀ ਕਥਾ ਚਲ ਪਵੇਗੀ

ਭਾਜਾ ਧਰਮ ਛਾਡ ਰਜਧਾਨੀ ॥

भाजा धरम छाड रजधानी ॥

ਅਤੇ ਧਰਮ ਆਪਣੀ ਰਾਜਧਾਨੀ ਛਡ ਕੇ ਭਜ ਜਾਵੇਗਾ।

ਭਿੰਨ ਭਿੰਨ ਘਰਿ ਘਰਿ ਮਤ ਚਲਾ ॥

भिंन भिंन घरि घरि मत चला ॥

ਘਰ ਘਰ ਵਿਚ ਵਖਰੇ ਵਖਰੇ ਮਤ ਪ੍ਰਚਲਿਤ ਹੋ ਜਾਣਗੇ

ਯਾ ਤੇ ਧਰਮ ਭਰਮਿ ਉਡਿ ਟਲਾ ॥੧੪॥

या ते धरम भरमि उडि टला ॥१४॥

ਜਿਸ ਕਰ ਕੇ ਧਰਮ ਭਰਮ ਬਣ ਕੇ ਉਡ ਪੁਡ ਜਾਵੇਗਾ ॥੧੪॥

ਏਕ ਏਕ ਮਤ ਐਸ ਉਚੈ ਹੈ ॥

एक एक मत ऐस उचै है ॥

ਇਕ ਇਕ ਦਾ ਮਤ ਇਸ ਤਰ੍ਹਾ ਪ੍ਰਧਾਨ ਹੋ ਜਾਵੇਗਾ

ਜਾ ਤੇ ਸਕਲ ਸੁਦ੍ਰ ਹੁਇ ਜੈ ਹੈ ॥

जा ते सकल सूद्र हुइ जै है ॥

ਜਿਸ ਦੇ ਫਲਸਰੂਪ ਸਾਰੇ ਸੂਦ੍ਰ (ਬਿਰਤੀ) ਵਾਲੇ ਹੋ ਜਾਣਗੇ।

ਛਤ੍ਰੀ ਬ੍ਰਹਮਨ ਰਹਾ ਨ ਕੋਈ ॥

छत्री ब्रहमन रहा न कोई ॥

ਛਤ੍ਰੀ ਅਤੇ ਬ੍ਰਾਹਮਣ ਕੋਈ ਨਹੀਂ ਰਹੇਗਾ

ਸੰਕਰ ਬਰਨ ਪ੍ਰਜਾ ਸਬ ਹੋਈ ॥੧੫॥

संकर बरन प्रजा सब होई ॥१५॥

ਅਤੇ ਸਾਰੀ ਪ੍ਰਜਾ ਵਰਣ-ਸੰਕਰ ਹੋ ਜਾਵੇਗੀ ॥੧੫॥

ਸੂਦ੍ਰ ਧਾਮਿ ਬਸਿ ਹੈ ਬ੍ਰਹਮਣੀ ॥

सूद्र धामि बसि है ब्रहमणी ॥

ਸ਼ੂਦ੍ਰ ਦੇ ਘਰ ਬ੍ਰਾਹਮਣੀ ਵਸੇਗੀ

ਬਈਸ ਨਾਰਿ ਹੋਇ ਹੈ ਛਤ੍ਰਨੀ ॥

बईस नारि होइ है छत्रनी ॥

ਅਤੇ ਵੈਸ਼ ਇਸਤਰੀ ਛਤ੍ਰਾਣੀ ਹੋਵੇਗੀ।

ਬਸਿ ਹੈ ਛਤ੍ਰਿ ਧਾਮਿ ਬੈਸਾਨੀ ॥

बसि है छतृ धामि बैसानी ॥

ਛਤ੍ਰੀ ਦੇ ਘਰ ਵੈਸ਼ ਇਸਤਰੀ ਵਸੇਗੀ

ਬ੍ਰਹਮਨ ਗ੍ਰਿਹ ਇਸਤ੍ਰੀ ਸੂਦ੍ਰਾਨੀ ॥੧੬॥

ब्रहमन गृह इसत्री सूद्रानी ॥१६॥

ਅਤੇ ਬ੍ਰਾਹਮਣ ਦੇ ਘਰ ਸੂਦ੍ਰ ਇਸਤਰੀ ਹੋਵੇਗੀ ॥੧੬॥

ਏਕ ਧਰਮ ਪਰ ਪ੍ਰਜਾ ਨ ਚਲ ਹੈ ॥

एक धरम पर प्रजा न चल है ॥

ਇਕ ਧਰਮ ਉਤੇ ਪੂਜਾ ਨਹੀਂ ਚਲੇਗੀ

ਬੇਦ ਕਤੇਬ ਦੋਊ ਮਤ ਦਲ ਹੈ ॥

बेद कतेब दोऊ मत दल है ॥

ਅਤੇ ਵੇਦ ਅਤੇ ਕਤੇਬ, ਦੋਹਾ ਦੇ ਮਤਾ ਨੂੰ ਦਲ ਸੁਟੇਗੀ (ਅਰਥਾਤ–ਨਕਾਰ ਦੇਵੇਗੀ)

ਭਿੰਨ ਭਿੰਨ ਮਤ ਘਰਿ ਘਰਿ ਹੋਈ ॥

भिंन भिंन मत घरि घरि होई ॥

ਘਰ ਘਰ ਵਿਚ ਵਖ ਵਖ ਮਤ ਹੋਵੇਗਾ

ਏਕ ਪੈਂਡ ਚਲ ਹੈ ਨਹੀ ਕੋਈ ॥੧੭॥

एक पैंड चल है नही कोई ॥१७॥

ਅਤੇ ਇਕ ਮਾਰਗ ਉਤੇ ਕਈ ਨਹੀਂ ਚਲੇਗਾ ॥੧੭॥

ਗੀਤਾ ਮਾਲਤੀ ਛੰਦ ॥

गीता मालती छंद ॥

ਗੀਤਾ ਮਾਲਤੀ ਛੰਦ:

ਭਿੰਨ ਭਿੰਨ ਮਤੋ ਘਰੋ ਘਰਿ ਏਕ ਏਕ ਚਲਾਇ ਹੈ ॥

भिंन भिंन मतो घरो घरि एक एक चलाइ है ॥

ਘਰ ਘਰ ਵਿਚ ਭਿੰਨ ਭਿੰਨ ਮਤਾ ਨੂੰ ਇਕ ਇਕ (ਵਿਅਕਤੀ) ਚਲਾਵੇਗਾ।

ਐਂਡ ਬੈਂਡ ਫਿਰੈ ਸਬੈ ਸਿਰ ਏਕ ਏਕ ਨ ਨਜਾਇ ਹੈ ॥

ऐंड बैंड फिरै सबै सिर एक एक न न्याइ है ॥

ਸਭ ਕੋਈ ਆਕੜ ਆਕੜ ਕੇ ਫਿਰੇਗਾ ਅਤੇ (ਕੋਈ) ਇਕ ਕਿਸੇ ਹੋਰ ਨੂੰ ਸਿਰ ਨਹੀਂ ਨਿਵਾਏਗਾ।

ਪੁਨਿ ਅਉਰ ਅਉਰ ਨਏ ਨਏ ਮਤ ਮਾਸਿ ਮਾਸਿ ਉਚਾਹਿਂਗੇ ॥

पुनि अउर अउर नए नए मत मासि मासि उचाहिँगे ॥

ਫਿਰ ਹੋਰ ਹੋਰ ਨਵੇਂ ਨਵੇਂ ਮਤ ਹਰ ਮਹੀਨੇ ਖੜੇ ਹੋ ਜਾਣਗੇ।

ਦੇਵ ਪਿਤਰਨ ਪੀਰ ਕੋ ਨਹਿ ਭੂਲਿ ਪੂਜਨ ਜਾਹਿਂਗੇ ॥੧੮॥

देव पितरन पीर को नहि भूलि पूजन जाहिँगे ॥१८॥

ਦੇਵਤਿਆਂ, ਪਿਤਰਾ ਅਤੇ ਪੀਰਾ ਨੂੰ ਭੁਲ ਕੇ ਵੀ ਕੋਈ ਪੂਜਣ ਨਹੀਂ ਜਾਏਗਾ ॥੧੮॥

ਦੇਵ ਪੀਰ ਬਿਸਾਰ ਕੈ ਪਰਮੇਸ੍ਰ ਆਪੁ ਕਹਾਹਿਂਗੇ ॥

देव पीर बिसार कै परमेस्र आपु कहाहिँगे ॥

ਦੇਵਤਿਆਂ ਅਤੇ ਪੀਰਾ ਨੂੰ ਭੁਲਾ ਕੇ (ਆਪਣੇ) ਆਪ ਨੂੰ ਪਰਮੇਸ਼ਵਰ ਅਖਵਾਉਣਗੇ।

ਨਰ ਭਾਤਿ ਭਾਤਨ ਏਕ ਕੋ ਜੁਰਿ ਏਕ ਏਕ ਉਡਾਹਿਂਗੇ ॥

नर भाति भातन एक को जुरि एक एक उडाहिँगे ॥

ਭਾਤ ਭਾਤ ਦੇ ਮਨੁੱਖ ਇਕੱਠੇ ਹੋ ਕੇ (ਦੂਜੇ) ਇਕ ਇਕ (ਦੇ ਧਰਮ) ਦਾ ਮਖੌਲ ਉਡਾਉਣਗੇ।

ਏਕ ਮਾਸ ਦੁਮਾਸ ਲੌ ਅਧ ਮਾਸ ਲੌ ਤੁ ਚਲਾਹਿਂਗੇ ॥

एक मास दुमास लौ अध मास लौ तु चलाहिँगे ॥

ਇਕ ਮਹੀਨਾ, ਦੋ ਮਹੀਨੇ ਜਾ ਅੱਧੇ ਮਹੀਨੇ ਤਕ ਉਹ (ਆਪਣਾ) ਮਤ ਚਲਾਉਣਗੇ।

ਅੰਤਿ ਬੂਬਰਿ ਪਾਨ ਜਿਉ ਮਤ ਆਪ ਹੀ ਮਿਟਿ ਜਾਹਿਂਗੇ ॥੧੯॥

अंति बूबरि पान जिउ मत आप ही मिटि जाहिँगे ॥१९॥

ਅੰਤ ਵਿਚ ਪਾਣੀ ਦੇ ਬੁਲਬੁਲੇ ਵਾਗ (ਉਹ) ਮਤ ਆਪ ਹੀ ਨਸ਼ਟ ਹੋ ਜਾਣਗੇ ॥੧੯॥

ਬੇਦ ਅਉਰ ਕਤੇਬ ਕੇ ਦੋ ਦੂਖ ਕੈ ਮਤ ਡਾਰਿ ਹੈ ॥

बेद अउर कतेब के दो दूख कै मत डारि है ॥

ਵੇਦ ਅਤੇ ਕਤੇਬ ਦੋਹਾ ਦੇ ਮਤ ਵਿਚ ਦੋਸ਼ ਕਢ ਕੇ ਸੁਟ ਦੇਣਗੇ।

ਹਿਤ ਆਪਨੇ ਤਿਹ ਠਉਰ ਭੀਤਰ ਜੰਤ੍ਰ ਮੰਤ੍ਰ ਉਚਾਰਿ ਹੈ ॥

हित आपने तिह ठउर भीतर जंत्र मंत्र उचारि है ॥

ਆਪਣੇ ਹਿਤ ਲਈ ਉਨ੍ਹਾ ਦੀ ਥਾ ਤੇ ਜੰਤ੍ਰ ਮੰਤ੍ਰ ਪੜ੍ਹਨਗੇ।

ਮੁਖ ਬੇਦ ਅਉਰ ਕਤੇਬ ਕੋ ਕੋਈ ਨਾਮ ਲੇਨ ਨ ਦੇਹਿਗੇ ॥

मुख बेद अउर कतेब को कोई नाम लेन न देहिगे ॥

ਵੇਦ ਅਤੇ ਕਤੇਬ ਦਾ ਨਾ ਵੀ ਕਿਸੇ ਨੂੰ ਮੂੰਹੋਂ ਲੈਣ ਨਹੀਂ ਦੇਣਗੇ।

ਕਿਸਹੂੰ ਨ ਕਉਡੀ ਪੁਨਿ ਤੇ ਕਬਹੂੰ ਨ ਕਿਉ ਹੀ ਦੇਹਗੇ ॥੨੦॥

किसहूँ न कउडी पुनि ते कबहूँ न किउ ही देहगे ॥२०॥

ਕਿਸੇ ਨੂੰ ਪੁੰਨ ਵਜੋਂ ਕਦੇ ਕੌਡੀ ਵੀ ਨਹੀਂ ਦੇਣਗੇ ॥੨੦॥

ਪਾਪ ਕਰਮ ਕਰੈ ਜਹਾ ਤਹਾ ਧਰਮ ਕਰਮ ਬਿਸਾਰਿ ਕੈ ॥

पाप करम करै जहा तहा धरम करम बिसारि कै ॥

ਜਿਥੇ ਕਿਥੇ ਧਰਮ ਕਰਮ ਨੂੰ ਭੁਲਾ ਕੇ ਪਾਪ ਕਰਮ ਕਰਨਗੇ।

ਨਹਿ ਦ੍ਰਬ ਦੇਖਤ ਛੋਡ ਹੈ ਲੈ ਪੁਤ੍ਰ ਮਿਤ੍ਰ ਸੰਘਾਰਿ ਕੈ ॥

नहि द्रब देखत छोड है लै पुत्र मित्र संघारि कै ॥

ਧਨ ਨੂੰ ਵੇਖ ਕੇ ਛਡਣਗੇ ਨਹੀਂ ਭਾਵੇਂ ਪੁੱਤਰ ਅਤੇ ਮਿਤਰ ਨੂੰ ਮਾਰ ਕੇ (ਹੀ) ਲਿਆ ਜਾਦਾ ਹੋਵੇ।

ਏਕਨੇਕ ਉਠਾਇ ਹੈ ਮਤਿ ਭਿੰਨ ਭਿੰਨ ਦਿਨੰ ਦਿਨਾ ॥

एकनेक उठाइ है मति भिंन भिंन दिनं दिना ॥

ਦਿਨ ਬਦਿਨ ਵਖਰੇ ਵਖਰੇ ਇਕ ਤੋਂ ਇਕ ਮਤ ਪੈਦਾ ਹੋ ਜਾਣਗੇ।

ਫੋਕਟੰ ਧਰਮ ਸਬੈ ਕਲਿ ਕੇਵਲੰ ਪ੍ਰਭਣੰ ਬਿਨਾ ॥੨੧॥

फोकटं धरम सबै कलि केवलं प्रभणं बिना ॥२१॥

(ਪਰ) ਕਲਿਯੁਗ ਵਿਚ ਪ੍ਰਭੂ (ਦੇ ਨਾਮ) ਤੋਂ ਬਿਨਾ ਹੋਰ ਸਾਰੇ ਧਰਮ ਫੋਕਟ ਹਨ ॥੨੧॥

ਇਕ ਦਿਵਸ ਚਲੈ ਕੋਊ ਮਤਿ ਦੋਇ ਦਿਉਸ ਚਲਾਹਿਗੇ ॥

इक दिवस चलै कोऊ मति दोइ दिउस चलाहिगे ॥

ਕੋਈ ਮਤ ਇਕ ਦਿਨ ਚਲੇਗਾ, ਕੋਈ ਦੋ ਦਿਨ ਤਕ ਚਲਾ ਲਵੇਗਾ।

ਅੰਤਿ ਜੋਰਿ ਕੈ ਬਹਰੋ ਸਭੈ ਦਿਨ ਤੀਸਰੈ ਮਿਟ ਜਾਹਿਗੇ ॥

ਅੰਤਿ ਜੋਰਿ ਕੈ ਬਹਰੋ ਸਭੈ ਦਿਨ ਤੀਸਰੈ ਮਿਟ ਜਾਹਿਗੇ ॥
ਅੰਤ ਵਿਚ ਜ਼ੋਰ ਨਾਲ ਚਲਾਏ (ਇਹ) ਸਾਰੇ ਮਤ ਫਿਰ ਤੀਜੇ ਦਿਨ ਮਿਟ ਜਾਣਗੇ।

ਪੁਨਿ ਅਉਰ ਅਉਰ ਉਚਾਹਿਗੇ ਮਤਣੋ ਗਤੰ ਚਤੁਰਥ ਦਿਨੰ ॥
पुनि अउर अउर उचाहिगे मतणो गतं चतुरथ दिनं ॥
ਫਿਰ ਹੋਰ ਹੋਰ (ਮਤ) ਪੈਦਾ ਹੋਣਗੇ ਜੋ ਚੌਥੇ ਦਿਨ ਖ਼ਤਮ ਹੋ ਜਾਣਗੇ।

ਧਰਮ ਫੋਕਟਣੰ ਸਬੰ ਇਕ ਕੇਵਲੰ ਕਲਿਨੰ ਬਿਨੰ ॥੨੨॥
धरम फोकटणं सबं इक केवलं कलिनं बिनं ॥२२॥
ਕਲਿਯੁਗ ਵਿਚ ਕੇਵਲ ਇਕ ਕਲਿਆਣ-ਮਈ ਧਰਮ ਤੋਂ ਬਿਨਾ ਹੋਰ ਸਭ (ਧਰਮ) ਵਿਅਰਥ ਹਨ ॥੨੨॥

ਛੰਦ ਬੰਦ ਜਹਾ ਤਹਾ ਨਰ ਨਾਰਿ ਨਿਤ ਨਏ ਕਰਹਿ ॥
छंद बंद जहा तहा नर नारि नित नए करहि ॥
ਜਿਥੇ ਕਿਥੇ ਇਸਤਰੀਆਂ ਅਤੇ ਪੁਰਸ਼ ਨਿੱਤ ਨਵੇਂ ਛੰਦ-ਬੰਦ (ਟੂਣੇ ਟੋਟਕੇ) ਸਿਰਜਿਆ ਕਰਨਗੇ।

ਪੁਨਿ ਜੰਤ੍ਰ ਮੰਤ੍ਰ ਜਹਾ ਤਹਾ ਨਹੀ ਤੰਤ੍ਰ ਕਰਤ ਕਛੂ ਡਰਹਿ ॥
पुनि जंत्र मंत्र जहा तहा नही तंत्र करत कछू डरहि ॥
ਫਿਰ ਜਿਥੇ ਕਿਥੇ ਜੰਤ੍ਰ ਮੰਤ੍ਰ ਅਤੇ ਤੰਤ੍ਰ ਕਰ ਕੇ (ਪਰਮ ਸੱਤਾ ਤੋਂ) ਡਰਨਾ ਬਿਲਕੁਲ ਛਡ ਦੇਣਗੇ।

ਧਰਮ ਛਤ੍ਰ ਉਤਾਰ ਕੈ ਰਨ ਛੋਰਿ ਛਤ੍ਰੀ ਭਾਜ ਹੈ ॥
धरम छत्र उतार कै रन छोरि छत्री भाज है ॥
ਛਤ੍ਰੀ ਲੋਕ ਧਰਮ ਛਤ੍ਰ ਉਤਾਰ ਕੇ ਧਰ ਦੇਣਗੇ ਅਤੇ ਰਣ ਛਡ ਕੇ ਭਜ ਜਾਣਗੇ।

ਸੂਦ੍ਰ ਬੈਸ ਜਹਾ ਤਹਾ ਗਹਿ ਅਸਤ੍ਰ ਆਹਵ ਗਾਜ ਹੈ ॥੨੩॥
सूद्र बैस जहा तहा गहि असत्र आहव गाज है ॥२३॥
ਸੂਦ੍ਰ ਅਤੇ ਵੈਸ਼ ਲੋਕ ਜਿਥੇ ਕਿਥੇ ਅਸਤ੍ਰ-ਸ਼ਸਤ੍ਰ ਧਾਰਨ ਕਰ ਕੇ ਯੁੱਧ-ਭੂਮੀ ਵਿਚ ਗੱਜਣਗੇ ॥੨੩॥

ਛਤ੍ਰੀਆਨੀ ਛੋਰ ਕੈ ਨਰ ਨਾਹ ਨੀਚਨਿ ਰਾਵ ਹੈ ॥
छत्रीआनी छोर कै नर नाह नीचनि राव है ॥

ਛਤ੍ਰਾਣੀਆਂ ਨੂੰ ਛਡ ਕੇ ਰਾਜਾ ਲੋਗ ਨੀਚ ਇਸਤਰੀਆਂ ਨੂੰ ਭੋਗਣਗੇ।

ਤਜਿ ਰਾਜ ਅਉਰ ਸਮਾਜ ਕੋ ਗ੍ਰਿਹਿ ਨੀਚਿ ਰਾਨੀ ਜਾਵ ਹੈ ॥

तजि राज अउर समाज को गृहि नीचि रानी जाव है ॥

ਰਾਜ ਅਤੇ ਸਮਾਜ ਨੂੰ ਛਡ ਕੇ ਰਾਣੀਆਂ ਨੀਚਾ ਦੇ ਘਰ ਜਾਣਗੀਆਂ।

ਸੂਦ੍ਰ ਬ੍ਰਹਮ ਸੁਤਾ ਭਏ ਰਤਿ ਬ੍ਰਹਮ ਸੂਦ੍ਰੀ ਹੋਹਿਗੇ ॥

सूद्र ब्रहम सुता भए रति ब्रहम सूद्री होहिगे ॥

ਬ੍ਰਾਹਮਣ ਲੜਕੀ ਨਾਲ ਸ਼ੂਦ੍ਰ ਅਤੇ ਸ਼ੂਦ੍ਰ (ਲੜਕੀ) ਨਾਲ ਬ੍ਰਾਹਮਣ ਪ੍ਰੇਮ ਕਰਨਗੇ।

ਬੇਸਿਯਾ ਬਾਲ ਬਿਲੋਕ ਕੈ ਮੁਨਿ ਰਾਜ ਧੀਰਜ ਖੋਹਿਗੇ ॥੨੪॥

बेसिया बाल बिलोक कै मुनि राज धीरज खोहिगे ॥२४॥

ਵੇਸਵਾ ਕੰਨਿਆ ਨੂੰ ਵੇਖ ਕੇ ਮੁਨੀ ਲੋਗ ਧੀਰਜ ਛਡ ਦੇਣਗੇ ॥੨੪॥

ਧਰਮ ਭਰਮਿ ਉਡ੍ਯੋ ਜਹਾ ਤਹਾ ਪਾਪ ਪਗ ਪਗ ਪਰ ਹੋਹਿਗੇ ॥

धरम भरमि उड्यो जहा तहा पाप पग पग पर होहिगे ॥

ਜਿਥੇ ਕਿਥੇ ਧਰਮ ਭਰਮਾ ਕੇ ਉਡ ਜਾਵੇਗਾ ਅਤੇ ਪੈਰ ਪੈਰ ਤੇ ਪਾਪ ਹੋਣਗੇ।

ਨਿਜ ਸਿਖ ਨਾਰਿ ਗੁਰੂ ਰਮੈ ਗੁਰ ਦਾਰਾ ਸੋ ਸਿਖ ਸੋਹਿਗੇ ॥

निज सिख नारि गुरू रमै गुर दारा सो सिख सोहिगे ॥

ਆਪਣੇ ਸੇਵਕ ਦੀ ਇਸਤਰੀ ਨੂੰ ਗੁਰੂ ਭੋਗੇਗਾ ਅਤੇ ਗੁਰੂ ਦੀ ਇਸਤਰੀ ਨਾਲ ਸੇਵਕ ਸਵੇਂਗਾ।

ਅਬਿਬੇਕ ਅਉਰ ਬਿਬੇਕ ਕੋ ਨ ਬਿਬੇਕ ਬੈਠਿ ਬਿਚਾਰ ਹੈ ॥

अबिबेक अउर बिबेक को न बिबेक बैठि बिचार है ॥

ਵਿਵੇਕ ਅਤੇ ਅਵਿਵੇਕ ਉਤੇ ਸੁਚੱਜੀ ਬੁੱਧੀ ਨਾਲ ਬੈਠ ਕੇ ਵਿਚਾਰ ਨਹੀਂ ਕਰਨਗੇ।

ਪੁਨਿ ਝੂਠ ਬੋਲਿ ਕਮਾਹਿਗੇ ਸਿਰ ਸਾਚ ਬੋਲ ਉਤਾਰ ਹੈ ॥੨੫॥

पुनि झूठ बोलि कमाहिगे सिर साच बोल उतार है ॥२५॥

ਫਿਰ ਝੂਠ ਬੋਲ ਕੇ (ਰੋਜ਼ੀ) ਕਮਾਉਣਗੇ ਅਤੇ ਸੱਚ ਬੋਲਣ ਵਾਲੇ ਦਾ ਸਿਰ ਲਾਹ ਦੇਣਗੇ ॥੨੫॥

ਬ੍ਰਿਧ ਨਰਾਜ ਛੰਦ ॥

बृध नराज छंद ॥

ਬ੍ਰਿਧ ਨਰਾਜ ਛੰਦ:

ਅਕ੍ਰਿਤ ਕ੍ਰਿਤ ਕਾਰਣੋ ਅਨਿਤ ਨਿਤ ਹੋਹਿਗੇ ॥

अकृत कृत कारणो अनित नित होहिगे ॥

ਨ ਕੀਤੇ ਜਾਣ ਵਾਲੇ ਕ੍ਰਿਤਾ ਨੂੰ ਕੀਤਾ ਜਾਵੇਗਾ ਅਤੇ ਅਸਥਾਈ (ਕੰਮਾ ਨੂੰ) ਨਿੱਤ ਕੀਤਾ ਜਾਵੇਗਾ।

ਤਿਆਗਿ ਧਰਮਣੋ ਤ੍ਰੀਅੰ ਕੁਨਾਰਿ ਸਾਧ ਜੋਹਿਗੇ ॥

तिआगि धरमणो त्रीअं कुनारि साध जोहिगे ॥

ਸਾਧ ਲੋਗ ਧਰਮ ਪਰਾਇਣ ਇਸਤਰੀਆਂ ਨੂੰ ਤਿਆਗ ਕੇ ਮਾੜੀਆਂ ਇਸਤਰੀਆਂ ਨੂੰ ਵੇਖਣਗੇ।

ਪਵਿਤ੍ਰ ਚਿਤ੍ਰ ਚਿਤ੍ਰਤੰ ਬਚਿਤ੍ਰ ਮਿਤ੍ਰ ਧੋਹਿਗੇ ॥

पवित्र चित्र चित्रतं बचित्र मित्र धोहिगे ॥

ਪਵਿਤਰ ਚਿਤਰ ਵਾਗ ਬਣੇ ਸੱਜੇ ਹੋਏ ਮਿਤਰ ਅਜੀਬ ਧੋਖੇ ਦੇਣਗੇ।

ਅਮਿਤ੍ਰ ਮਿਤ੍ਰ ਭਾਵਣੋ ਸੁਮਿਤ੍ਰ ਅਮਿਤ੍ਰ ਹੋਹਿਗੇ ॥੨੬॥

अमित्र मित्र भावणो सुमित्र अमित्र होहिगे ॥२६॥

ਵੈਰੀਆਂ ਵਿਚ ਮਿਤਰ ਭਾਵ ਹੋਵੇਗਾ ਅਤੇ ਮਿਤਰਾ ਵਿਚ ਵੈਰ ਭਾਵ ਹੋਵੇਗਾ ॥੨੬॥

ਕਲ੍ਯੰ ਕ੍ਰਿਤੰ ਕਰੰਮਣੋ ਅਭਛ ਭਛ ਜਾਹਿਗੇ ॥

कल्यं कृतं करंमणो अभछ भछ जाहिगे ॥

ਕਲਿਯੁਗ ਵਿਚ ਇਸ ਤਰ੍ਹਾ ਦੇ ਕਰਮ ਕਰਨਗੇ ਕਿ ਨਾ ਖਾਣ ਯੋਗ ਪਦਾਰਥ ਖਾਣ ਯੋਗ ਬਣ ਜਾਏਗਾ।

ਅਕੱਜ ਕੱਜਣੋ ਨਰੰ ਅਧਰਮ ਧਰਮ ਪਾਹਿਗੇ ॥

अकज्ज कज्जणो नरं अधरम धरम पाहिगे ॥

ਅਕਜ ਵਸਤੂ ਪੁਰਸ਼ਾ ਦਾ ਕਜਣ ਬਣੇਗੀ ਅਤੇ ਅਧਰਮ ਨੂੰ ਧਰਮ ਵਜੋਂ ਪ੍ਰਾਪਤ ਕੀਤਾ ਜਾਏਗਾ।

ਸੁਧਰਮ ਧਰਮ ਧੋਹਿ ਹੈ ਧ੍ਰਿਤੰ ਧਰਾ ਧਰੇਸਣੰ ॥

सुधरम धरम धोहि है धृतं धरा धरेसणं ॥

ਧਰਮ (ਦੇ ਨਾ ਤੇ) ਧਰਮ ਨਾਲ ਧਰੋਹ ਕਰ ਕੇ ਰਾਜੇ ('ਧਰੇਸਣੰ') ਧਰਤੀ ਉਤੇ ਰਾਜ ਕਰਨਗੇ।

ਅਧਰਮ ਧਰਮਣੋ ਧ੍ਰਿਤੰ ਕੁਕਰਮ ਕਰਮਣੋ ਕ੍ਰਿਤੰ ॥੨੭॥

अधरम धरमणो धृतं कुकरम करमणो कृतं ॥२७॥

(ਲੋਕੀਂ) ਅਧਰਮ ਨੂੰ ਧਰਮ ਵਜੋਂ ਧਾਰਨ ਕਰਨਗੇ ਅਤੇ ਕੁਕਰਮ ਨੂੰ ਸੁਕਰਮ ਜਾਣ ਕੇ ਕਰਨਗੇ ॥੨੭॥

ਕਿ ਉਲੰਘਿ ਧਰਮ ਕਰਮਣੋ ਅਧਰਮ ਧਰਮ ਬਿਆਪ ਹੈ ॥

कि उलंघि धरम करमणो अधरम धरम बिआप है ॥

ਧਰਮ-ਕਰਮ ਨੂੰ ਉਲੰਘ ਕੇ ਅਧਰਮ ਦੇ ਧਰਮ ਵਿਚ ਰੁਚੀ ਲੈਣਗੇ।

ਸੁ ਤਿਆਗਿ ਜੱਗਿ ਜਾਪਣੋ ਅਜੋਗ ਜਾਪ ਜਾਪ ਹੈ ॥

सु तिआगि जग्गि जापणो अजोग जाप जाप है ॥

ਯੱਗ ਦੇ ਜਾਪ ਨੂੰ ਤਿਆਗ ਕੇ ਅਯੋਗ ਜਾਪ ਨੂੰ ਜਪਣਗੇ।

ਸੁ ਧਰਮ ਕਰਮਣੰ ਭਯੋ ਅਧਰਮ ਕਰਮ ਨਿਰਭ੍ਰਮੰ ॥

सु धरम करमणं भयो अधरम करम निरभ्रमं ॥

ਚੰਗੇ ਧਰਮ ਦੇ ਕਰਮ ਦੀ ਥਾ ਅਧਰਮ ਵਾਲੇ ਕਰਮ ਨੂੰ ਭਰਮ-ਮੁਕਤ ਹੋ ਕੇ ਕਰਨਗੇ।

ਸੁ ਸਾਧ ਸੰਕ੍ਰਤੰ ਚਿਤੰ ਅਸਾਧ ਨਿਰਭਯੰ ਡੁਲੰ ॥੨੮॥

सु साध संक्रतं चितं असाध निरभयं डुलं ॥२८॥

ਸਾਧ ਲੋਗ ਚਿੱਤ ਵਿਚ ਸ਼ੰਕਾਵਾਨ ਹੋਣਗੇ ਅਤੇ ਅਸਾਧ ਲੋਗ ਨਿਰਭੈ ਹੋ ਕੇ ਵਿਚਰਨਗੇ ॥੨੮॥

ਅਧਰਮ ਕਰਮਣੋ ਕ੍ਰਿਤੰ ਸੁ ਧਰਮ ਕਰਮਣੋ ਤਜੰ ॥

अधरम करमणो कृतं सु धरम करमणो तजं ॥

ਅਧਰਮ ਦੇ ਕਰਮ ਕਰਨਗੇ ਅਤੇ ਧਰਮ ਕਰਮ ਨੂੰ ਛਡ ਦੇਣਗੇ।

ਪ੍ਰਹਰਖ ਬਰਖਣੰ ਧਨੰ ਨ ਕਰਖ ਸਰਬਤੋ ਨ੍ਰਿਪੰ ॥

प्रहरख बरखणं धनं न करख सरबतो नृपं ॥

ਰਾਜੇ ਖੁਸ਼ੀ ਨਾਲ ਧਨ ਦੀ ਬਰਖਾ ਨਹੀਂ ਕਰਨਗੇ, ਪਰ (ਧਨ ਨੂੰ) ਪ੍ਰਜਾ ਤੋਂ ਖੋਹਿਆ ਜਾ ਖਿਚਿਆ (ਜ਼ਰੂਰ) ਜਾਏਗਾ।

ਅਕੱਜ ਕੱਜਣੋ ਕ੍ਰਿਤੰ ਨ੍ਰਿੱਲਜ ਸਰਬਤੋ ਫਿਰੰ ॥

अकज्ज कज्जणो कृतं नृल्लज सरबतो फिरं ॥

ਨਾ ਲੁਕਾਉਣ ਵਾਲੇ ਕਰਮਾ ਨੂੰ ਲੁਕਾਉਣਗੇ ਅਤੇ ਸਾਰਿਆਂ ਵਿਚ ਨਿਰਲਜ ਹੋ ਕੇ ਫਿਰਨਗੇ।

ਅਨਰਥ ਬਰਤਿਤੰ ਭੂਅੰ ਨ ਅਰਥ ਕਥਤੰ ਨਰੰ ॥੨੯॥

अनरथ बरतितं भूअं न अरथ कथतं नरं ॥२९॥

ਧਰਤੀ ਉਤੇ ਅਨਰਥ ਵਾਪਰ ਜਾਏਗਾ ਅਤੇ ਪੁਰਸ਼ ਕੰਮ ਦੀ ਕੋਈ ਗੱਲ ਨਹੀਂ ਹੋਵੇਗੀ ॥੨੯॥

ਤਰਨਰਾਜ ਛੰਦ ॥

तरनराज छंद ॥

ਤਰਨਰਾਜ ਛੰਦ:

ਬਰਨ ਹੈ ਅਬਰਨ ਕੋ ॥

बरन है अबरन को ॥

(ਲੋਕਾ ਲਈ) ਅਵਰਣ ਹੀ, ਵਰਣ ਹੋਵੇਗਾ,

ਛਾਡਿ ਹਰਿ ਸਰਨ ਕੋ ॥੩੦॥

छाडि हरि सरन को ॥३०॥

ਹਰਿ ਦੀ ਸ਼ਰਨ ਛਡ ਦੇਣਗੇ ॥੩੦॥

ਛਾਡਿ ਸੁਭ ਸਾਜ ਕੋ ॥

छाडि सुभ साज को ॥

ਸਾਰੇ ਚੰਗੀ ਸਾਜ-ਸੱਜਾ ਨੂੰ ਛਡ ਕੇ,

ਲਾਗ ਹੈ ਅਕਾਜ ਕੋ ॥੩੧॥

लाग है अकाज को ॥३१॥

ਮਾੜੇ ਕਰਮਾ ਵਿਚ ਲਗ ਜਾਣਗੇ ॥੩੧॥

ਤਜਾਗ ਹੈ ਨਾਮ ਕੋ ॥

त्याग है नाम को ॥

(ਹਰਿ) ਨਾਮ ਨੂੰ ਤਿਆਗ ਦੇਣਗੇ

ਲਾਗ ਹੈ ਕਾਮ ਕੋ ॥੩੨॥

लाग है काम को ॥३२॥

ਅਤੇ ਕਾਮ (ਆਦਿ ਵਿਕਾਰਾ) ਵਿਚ ਲਗ ਜਾਣਗੇ ॥੩੨॥

ਲਾਜ ਕੋ ਛੋਰ ਹੈ ॥

लाज को छोर है ॥

ਲਾਜ ਨੂੰ ਛਡ ਦੇਣਗੇ

ਦਾਨਿ ਮੁਖ ਮੋਰ ਹੈ ॥੩੩॥

दानि मुख मोर है ॥३३॥

ਅਤੇ ਦਾਨ ਵਲੋਂ ਮੁਖ ਮੋੜ ਲੈਣਗੇ ॥੩੩॥

ਚਰਨ ਨਹੀ ਧਿਆਇ ਹੈ ॥

चरन नही धिआइ है ॥

(ਹਰਿ ਦੇ) ਚਰਨਾ ਨੂੰ ਨਹੀਂ ਧਿਆਣਗੇ

ਦੁਸਟ ਗਤਿ ਪਾਇ ਹੈ ॥੩੪॥

दुसट गति पाइ है ॥३४॥

ਅਤੇ ਦੁਸ਼ਟਾ ਦੀ ਸਥਿਤੀ ਨੂੰ ਪ੍ਰਾਪਤ ਕਰਨਗੇ ॥੩੪॥

ਨਰਕ ਕਹੁ ਜਾਹਿਗੇ ॥

नरक कहु जाहिगे ॥

(ਉਹ ਜਦੋਂ) ਨਰਕਾ ਨੂੰ ਜਾਣਗੇ,

ਅੰਤਿ ਪਛੁਤਾਹਿਗੇ ॥੩੫॥

अंति पछुताहिगे ॥३५॥

(ਤਾ) ਅੰਤ ਵੇਲੇ ਪਛਤਾਵਾ ਕਰਨਗੇ ॥੩੫॥

ਧਰਮ ਕਹਿ ਖੋਹਿਗੇ ॥

धरम कहि खोहिगे ॥

ਧਰਮ ਨੂੰ ਗੰਵਾ ਦੇਣਗੇ

ਪਾਪ ਕਰ ਰੋਹਿਗੈ ॥੩੬॥

पाप कर रोहिगै ॥३६॥

ਅਤੇ ਪਾਪ ਕਰਕੇ ਰੋਣਗੇ ॥੩੬॥

ਨਰਕਿ ਪੁਨਿ ਬਾਸ ਹੈ ॥

नरकि पुनि बास है ॥

ਫਿਰ ਨਰਕਾ ਵਿਚ ਨਿਵਾਸ ਕਰਨਗੇ

ਤ੍ਰਾਸ ਜਮ ਤ੍ਰਾਸ ਹੈ ॥੩੭॥

त्रास जम त्रास है ॥३७॥

ਅਤੇ ਜਮ ਦੇ ਡਰ ਨਾਲ ਡਰਨਗੇ ॥੩੭॥

ਕੁਮਾਰਿ ਲਲਤ ਛੰਦ ॥

कुमारि ललत छंद ॥

ਕੁਮਾਰਿ ਲਲਤ ਛੰਦ:

ਅਧਰਮ ਕਰਮ ਕੈ ਹੈ ॥

अधरम करम कै है ॥

(ਲੋਕੀਂ) ਅਧਰਮ ਦੇ ਕਰਮ ਕਰਨਗੇ।

ਨ ਭੂਲ ਨਾਮ ਲੈ ਹੈ ॥

न भूल नाम लै है ॥

ਭੁਲ ਕੇ ਵੀ ਨਾਮ ਨਹੀਂ ਲੈਣਗੇ।

ਕਿਸੂ ਨ ਦਾਨ ਦੇਹਿਗੇ ॥

किसू न दान देहिगे ॥

ਕਿਸੇ ਨੂੰ ਦਾਨ ਨਹੀਂ ਦੇਣਗੇ।

ਸੁ ਸਾਧ ਲੂਟਿ ਲੇਹਿਗੇ ॥੩੮॥

सु साध लूटि लेहिगे ॥३८॥

ਚੰਗੇ ਸਾਧਾ ਨੂੰ ਲੁਟ ਲੈਣਗੇ ॥੩੮॥

ਨ ਦੇਹ ਫੇਰਿ ਲੈ ਕੈ ॥

न देह फेरि लै कै ॥

ਲੈ ਕੇ ਫਿਰ ਵਾਪਸ ਨਹੀਂ ਕਰਨਗੇ।

ਨ ਦੇਹ ਦਾਨ ਕੈ ਕੈ ॥

न देह दान कै कै ॥

ਦਾਨ ਵਜੋਂ (ਕੁਝ ਵੀ) ਨਹੀਂ ਦੇਣਗੇ।

ਹਰਿ ਨਾਮ ਕੌ ਨ ਲੈ ਹੈ ॥

हरि नाम कौ न लै है ॥

ਹਰਿ ਦੇ ਨਾਮ ਨੂੰ ਨਹੀਂ ਲੈਣਗੇ।

ਬਿਸੇਖ ਨਰਕਿ ਜੈ ਹੈ ॥੩੯॥

बिसेख नरकि जै है ॥३९॥

ਵਿਸ਼ੇਸ਼ ਤੌਰ ਤੇ ਨਰਕ ਵਿਚ ਜਾਣਗੇ ॥੩੯॥

ਨ ਧਰਮ ਠਾਢਿ ਰਹਿ ਹੈ ॥

न धरम ठाढि रहि है ॥

ਧਰਮ ਵਿਚ ਦ੍ਰਿੜ੍ਹ ਨਹੀਂ ਹੋਣਗੇ।

ਕਰੈ ਨ ਜਉਨ ਕਹਿ ਹੈ ॥

करै न जउन कहि है ॥

(ਉਹ ਕੁਝ) ਨਹੀਂ ਕਰਨਗੇ, ਜੋ ਉਹ ਕਹਿਣਗੇ।

ਨ ਪ੍ਰੀਤਿ ਮਾਤ ਸੰਗਾ ॥

न प्रीति मात संगा ॥

ਮਾਤਾ ਨਾਲ ਪ੍ਰੀਤ ਨਹੀਂ ਹੋਵੇਗੀ।

ਅਧੀਨ ਅਰਧੰਗਾ ॥੪੦॥

अधीन अरधंगा ॥४०॥

ਪਤਨੀ ਦੇ ਅਧੀਨ ਹੋਣਗੇ ॥੪੦॥

ਅਭੱਛ ਭੱਛ ਭਛੈ ॥

अभच्छ भच्छ भछै ॥

ਨ ਖਾਣ ਯੋਗ ਵਸਤੂਆਂ ਨੂੰ ਖਾਣਗੇ।

ਅਕੱਛ ਕਾਛ ਕੱਛੈ ॥

अकच्छ काछ कच्छै ॥

ਨਾ ਫਿਰਨ ਵਾਲੇ ਸਥਾਨਾ ਉਤੇ ਫਿਰਨਗੇ (ਅਰਥਾਤਰ-ਨ ਧਾਰਨ ਕਰਨ ਯੋਗ ਰੂਪ ਧਾਰਨ ਕਰਨਗੇ)।

ਅਭਾਖ ਬੈਨ ਭਾਖੈ ॥

अभाख बैन भाखै ॥

ਨਾ ਬੋਲਣ ਯੋਗ ਬੋਲ ਬੋਲਣਗੇ।

ਕਿਸੂ ਨ ਕਾਣਿ ਰਾਖੈ ॥੪੧॥

किसू न काणि राखै ॥४१॥

ਕਿਸੇ ਦੀ ਪਰਵਾਹ ਨਹੀਂ ਕਰਨਗੇ ॥੪੧॥

ਅਧਰਮ ਕਰਮ ਕਰ ਹੈ ॥

अधरम करम कर है ॥

ਅਧਰਮ ਦੇ ਕਰਮ ਕਰਨਗੇ।

ਨ ਤਾਤ ਮਾਤ ਡਰਿ ਹੈ ॥

न तात मात डरि है ॥

ਪਿਤਾ ਮਾਤਾ ਤੋਂ ਨਹੀਂ ਡਰਨਗੇ।

ਕੁਮੰਤ੍ਰ ਮੰਤ੍ਰ ਕੈ ਹੈ ॥

कुमंत्र मंत्र कै है ॥

ਮਾੜੇ ਸਲਾਹਕਾਰਾ ਨਾਲ ਸਾਲਾਹ ਕਰਨਗੇ।

ਸੁਮੰਤ੍ਰ ਕੋ ਨ ਲੈ ਹੈ ॥੪੨॥

सुमंत्र को न लै है ॥४२॥

ਚੰਗੀ ਸਲਾਹ ਨੂੰ ਗ੍ਰਹਿਣ ਨਹੀਂ ਕਰਨਗੇ ॥੪੨॥

ਅਧਰਮ ਕਰਮ ਕੈ ਹੈ ॥

अधरम करम कै है ॥

ਅਧਰਮ ਵਾਲਾ ਕਰਮ ਕਰਨਗੇ।

ਸੁ ਭਰਮ ਧਰਮ ਖੁਐ ਹੈ ॥

सु भरम धरम खुऐ है ॥

ਚੰਗੇ ਧਰਮ ਨੂੰ ਭਰਮਾ ਵਿਚ ਗੰਵਾ ਦੇਣਗੇ।

ਸੁ ਕਾਲ ਫਾਸਿ ਫਸ ਹੈ ॥

सु काल फासि फस है ॥

ਉਹ ਕਾਲ ਦੀ ਫਾਹੀ ਵਿਚ ਫਸ ਜਾਣਗੇ।

ਨਿਦਾਨ ਨਰਕ ਬਸਿ ਹੈ ॥੪੩॥

निदान नरक बसि है ॥४३॥

ਅੰਤ ਵਿਚ ਨਰਕ ਵਿਚ ਵਾਸਾ ਕਰਨਗੇ ॥੪੩॥

ਕੁਕਰਮ ਕਰਮ ਲਾਗੇ ॥

कुकरम करम लागे ॥

ਭੈੜੇ ਕੰਮ ਕਰਨ ਵਿਚ ਲਗਣਗੇ।

ਸੁਧਰਮ ਛਾਡਿ ਭਾਗੇ ॥

सुधरम छाडि भागे ॥

ਚੰਗੇ ਧਰਮ ਨੂੰ ਛਡ ਕੇ ਭਜ ਜਾਣਗੇ।

ਕਮਾਤ ਨਿੱਤ ਪਾਪੰ ॥

कमात नित्त पापं ॥

ਨਿੱਤ ਪਾਪ ਕਮਾਉਣਗੇ।

ਬਿਸਾਰਿ ਸਰਬ ਜਾਪੰ ॥੪੪॥

बिसारि सरब जापं ॥४४॥

ਸਾਰੇ ਜਾਪਾ ਨੂੰ ਭੁਲਾ ਦੇਣਗੇ ॥੪੪॥

ਸੁ ਮੱਦ ਮੋਹ ਮੱਤੇ ॥

सु मद्द मोह मत्ते ॥

ਉਹ ਹੰਕਾਰ ਅਤੇ ਮੋਹ ਵਿਚ ਮਸਤ ਹੋਣਗੇ।

ਸੁ ਕਰਮ ਕੇ ਕੁਪੱਤੇ ॥

सु करम के कुपत्ते ॥

ਚੰਗੇ ਕਰਮ (ਕਰਨ ਵਿਚ) ਨਿਖਿਧ ਹੋਣਗੇ।

ਸੁ ਕਾਮ ਕ੍ਰੋਧ ਰਾਚੇ ॥

सु काम क्रोध राचे ॥

ਉਹ ਕਾਮ ਕ੍ਰੋਧ ਵਿਚ ਮਗਨ ਹੋਣਗੇ।

ਉਤਾਰਿ ਲਾਜ ਨਾਚੇ ॥੪੫॥

उतारि लाज नाचे ॥४५॥

ਲਾਜ-ਮਰਯਾਦਾ ਨੂੰ ਤਿਆਗ ਕੇ ਨਚਣਗੇ ॥੪੫॥

ਨਗ ਸਰੂਪੀ ਛੰਦ ॥

नग सरूपी छंद ॥

ਨਗ ਸਰੂਪੀ ਛੰਦ:

ਨ ਧਰਮ ਕਰਮ ਕਉ ਕਰੈ ॥

न धरम करम कउ करै ॥

ਧਰਮ ਦੇ ਕਰਮ ਨੂੰ ਨਹੀਂ ਕਰਨਗੇ।

ਬ੍ਰਿਥਾ ਕਥਾ ਸੁਨੈ ਰਰੈ ॥

बृथा कथा सुनै ररै ॥

ਵਿਅਰਥ ਦੀ ਕਥਾ ਸੁਣਨ ਅਤੇ ਪੜ੍ਹਨਗੇ।

ਕੁਕਰਮ ਕਰਮਿ ਸੋ ਫਸੈ ॥

कुकरम करमि सो फसै ॥

ਕੁਕਰਮਾ ਨੂੰ ਕਰਨ ਵਿਚ ਫਸੇ ਹੋਣਗੇ।

ਸਤਿ ਛਾਡਿ ਧਰਮ ਵਾ ਨਸੈ ॥੪੬॥

सति छाडि धरम वा नसै ॥४६॥

ਉਹ ਸੱਚੇ ਧਰਮ ਨੂੰ ਛਡ ਕੇ ਭਜਣਗੇ ॥੪੬॥

ਪੁਰਾਣ ਕਾਬਿ ਨ ਪੜੈ ॥

ਪੁਰਾਣ ਕਾਬਿ ਨ ਪੜ੍ਹੈ ॥

ਪੁਰਾਣ ਅਤੇ ਕਾਵਿ ਨੂੰ ਨਹੀਂ ਪੜ੍ਹਨਗੇ।

ਕੁਰਾਨ ਲੈ ਨ ਤੇ ਰੜੈ ॥

कुरान लै न ते रड़ै ॥

ਕੁਰਾਨ ਨੂੰ ਲੈ ਕੇ ਨਹੀਂ ਉਚਾਰਨਗੇ।

ਅਧਰਮ ਕਰਮ ਕੋ ਕਰੈ ॥

अधरम करम को करै ॥

ਅਧਰਮ ਦੇ ਕਰਮ ਕਰਨਗੇ।

ਸੁ ਧਰਮ ਜਾਸੁ ਤੇ ਡਰੈ ॥੪੭॥

सु धरम जासु ते डरै ॥४७॥

ਚੰਗੇ ਧਰਮ ਦੇ ਜਸ ਤੋਂ ਡਰਨਗੇ ॥੪੭॥

ਧਰਾਕਿ ਵਰਣਤਾ ਭਈ ॥

धराकि वरणता भई ॥

ਧਰਤੀ ਇਕ ਵਰਣ ਵਾਲੀ ਹੋ ਜਾਏਗੀ।

ਸੁ ਭਰਮ ਧਰਮ ਕੀ ਗਈ ॥

सु भरम धरम की गई ॥

ਚੰਗੇ ਧਰਮ ਦਾ ਭਰਮ (ਜਾ ਭਰੋਸਾ) ਖ਼ਤਮ ਹੋ ਜਾਵੇਗਾ।

ਗ੍ਰਿਹੰ ਗ੍ਰਿਹੰ ਨਯੰ ਮਤੰ ॥

गृहं गृहं नयं मतं ॥

ਘਰ ਘਰ ਵਿਚ ਨਵੇਂ ਮਤ ਹੋਣਗੇ।

ਚਲੇ ਭੂਅੰ ਜਥਾ ਤਥੰ ॥੪੮॥

चले भूअं जथा तथं ॥४८॥

ਧਰਤੀ ਉਤੇ (ਲੋਕੀਂ) ਯਥਾ-ਵਤ ਵਿਵਹਾਰ ਕਰਨਗੇ ॥੪੮॥

ਗ੍ਰਿਹੰ ਗ੍ਰਿਹੰ ਨਏ ਮਤੰ ॥

गृहं गृहं नए मतं ॥

ਘਰ ਘਰ ਨਵੇਂ ਮਤ ਹੋਣਗੇ।

ਭਈ ਧਰੰ ਨਈ ਗਤੰ ॥

भई धरं नई गतं ॥

ਧਰਤੀ ਦੀ ਨਵੀਂ ਸਥਿਤੀ ਹੋਵੇਗੀ।

ਅਧਰਮ ਰਾਜਤਾ ਲਈ ॥

अधरम राजता लई ॥

ਅਧਰਮ ਦੀ ਬਾਦਸ਼ਾਹੀ ਹੋਵੇਗੀ।

ਨਿਕਾਰਿ ਧਰਮ ਦੇਸ ਦੀ ॥੪੯॥

निकारि धरम देस दी ॥४९॥

ਧਰਮ ਨੂੰ ਦੇਸੋਂ ਕਢ ਦਿੱਤਾ ਜਾਵੇਗਾ ॥੪੯॥

ਪ੍ਰਬੋਧ ਏਕ ਨ ਲਗੈ ॥

प्रबोध एक न लगै ॥

(ਬ੍ਰਹਮ) ਗਿਆਨ ਵਿਚ ਇਕ ਵੀ ਨਹੀਂ ਲਗੇਗਾ।

ਸੁ ਧਰਮ ਅਧਰਮ ਤੇ ਭਗੈ ॥

सु धरम अधरम ते भगै ॥

ਉਹ ਅਧਰਮ (ਕਰਨਗੇ ਅਤੇ) ਧਰਮ ਤੋਂ ਭਜਣਗੇ।

ਕੁਕਰਮ ਪ੍ਰਚੁਰਯੰ ਜਗੰ ॥

कुकरम प्रचुरयं जगं ॥

ਜਗਤ ਵਿਚ ਮਾੜੇ ਕਰਮ ਬਹੁਤ ਅਧਿਕ ਹੋਣਗੇ।

ਸੁ ਕਰਮ ਪੰਖ ਕੈ ਭਗੰ ॥੫੦॥

सु करम पंख कै भगं ॥५०॥

ਚੰਗੇ ਕਰਮ ਖੰਭ ਲਾ ਕੇ ਭਜ ਜਾਣਗੇ ॥੫੦॥

ਪ੍ਰਪੰਚ ਪੰਚ ਹੁਇ ਗਡਾ ॥

प्रपंच पंच हुइ गडा ॥

ਪ੍ਰਪੰਚ (ਪਾਖੰਡ) ਪ੍ਰਧਾਨਤਾ ਪ੍ਰਾਪਤ ਕਰ ਕੇ ਦ੍ਰਿੜ੍ਹ ਹੋ ਜਾਵੇਗਾ।

ਅਪ੍ਰਪੰਚ ਪੰਖ ਕੇ ਉਡਾ ॥

अप्रपंच पंख के उडा ॥

ਅਪ੍ਰਪੰਚ (ਸਚਾਈ) ਖੰਭ ਲਾ ਕੇ ਉਡ ਪੁਡ ਜਾਵੇਗੀ।

ਕੁਕਰਮ ਬਿਚਰਤੰ ਜਗੰ ॥

कुकरम बिचरतं जगं ॥

(ਸਾਰਾ) ਜਗਤ ਕੁਕਰਮਾ ਵਿਚ ਲਗ ਜਾਵੇਗਾ।

ਸੁਕਰਮ ਸੁ ਭ੍ਰਮੰ ਭਗੰ ॥੫੧॥

सुकरम सु भ्रमं भगं ॥५१॥

ਸ਼ੁਭ ਕਰਮ ਭਰਮ ਬਣ ਕੇ ਭਜ ਜਾਣਗੇ ॥੫੧॥

ਰਮਾਣ ਛੰਦ ॥

रमाण छंद ॥

ਰਮਾਣ ਛੰਦ:

ਸੁਕ੍ਰਿਤੰ ਤਜਿਹੈ ॥

सुकृतं तजिहै ॥

ਚੰਗੇ ਕਰਮਾ ਨੂੰ ਛਡ ਦੇਣਗੇ।

ਕੁਕ੍ਰਿਤੰ ਭਜਿ ਹੈ ॥੫੨॥

कुकृतं भजि है ॥५२॥

ਮੰਦੇ ਕੰਮਾ ਵਿਚ ਲਿਪਤ ਹੋਣਗੇ ॥੫੨॥

ਭ੍ਰਮਣੰ ਭਰਿ ਹੈ ॥

भ्रमणं भरि है ॥

ਭਰਮਾ ਨਾਲ ਭਰ ਜਾਣਗੇ।

ਜਸ ਤੇ ਟਰਿ ਹੈ ॥੫੩॥

जस ते टरि है ॥५३॥

ਜਸ (ਖਟਣ ਵਾਲੇ ਕਰਮ) ਤੋਂ ਟਲਣਗੇ ॥੫੩॥

ਕਰਿ ਹੈ ਕੁਕ੍ਰਿਤੰ ॥

करि है कुकृतं ॥

ਮਾੜੇ ਕਰਮ ਕਰਨਗੇ।

ਰਰਿ ਹੈ ਅਨ੍ਰਿਥੰ ॥੫੪॥

ररि है अनृथं ॥५४॥

ਅਨਰਥ ਬੋਲਣਗੇ ॥੫੪॥

ਜਪ ਹੈ ਅਜਪੰ ॥

जप है अजपं ॥

ਨ ਜਪੇ ਜਾਣ ਯੋਗ ਨੂੰ ਜਪਣਗੇ।

ਕੁਥਪੇਣ ਥਪੰ ॥੫੫॥

कुथपेण थपं ॥५५॥

ਮਾੜੀਆਂ ਸਥਾਪਨਾਵਾ ਕਰਨਗੇ ॥੫੫॥

ਸੋਮਰਾਜੀ ਛੰਦ ॥

सोमराजी छंद ॥

ਸੋਮਰਾਜੀ ਛੰਦ:

ਸੁਨੈ ਦੇਸਿ ਦੇਸੰ ਮੁਨੰ ਪਾਪ ਕਰਮਾ ॥

सुनै देसि देसं मुनं पाप करमा ॥

ਦੇਸ ਦੇਸਾਤਰਾ ਵਿਚ ਮੁਨੀ ਲੋਗ ਪਾਪ ਕਰਨ ਵਾਲੇ ਸੁਣੇ ਜਾਣਗੇ।

ਚੁਨੈ ਜੂਠ ਕੂਠੰ ਸ੍ਰੁਤੰ ਛੋਰ ਧਰਮਾ ॥੫੬॥

चुनै जूठ कूठं स्रुतं छोर धरमा ॥५६॥

ਵੈਦਿਕ ਧਰਮ ਨੂੰ ਛਡ ਕੇ ਝੂਠ ਮੂਠ ਦੇ ਕਰਮ ਚੁਣਨਗੇ ॥੫੬॥

ਤਜੈ ਧਰਮ ਨਾਰੀ ਤਕੈ ਪਾਪ ਨਾਰੰ ॥

तजै धरम नारी तकै पाप नारं ॥

ਆਪਣੀ ਧਰਮ ਇਸਤਰੀ ਨੂੰ ਛਡ ਕੇ ਪਾਪ ਇਸਤਰੀ (ਵਿਭਚਾਰਨ) ਵਲ ਤਕਣਗੇ।

ਮਹਾ ਰੂਪ ਪਾਪੀ ਕੁਵਿਤ੍ਰਾਧਿਕਾਰੰ ॥੫੭॥

महा रूप पापी कुवित्राधिकारं ॥५७॥

ਵੱਡੇ ਰੂਪ (ਸਮਰਥਾ) ਵਾਲੇ ਮਾੜੀ ਕਮਾਈ ਦੇ ਅਧਿਕਾਰੀ ਹੋਣਗੇ ॥੫੭॥

ਕਰੈ ਨਿਤ ਅਨਰਥੰ ਸਮਰਥੰ ਨ ਏਤੀ ॥

करै नित अनरथं समरथं न एती ॥

ਆਪਣੀ ਸਮਰਥਾ ਤੋਂ ਵਧ ਕੇ ਨਿੱਤ ਅਨਰਥ ਕਰਨਗੇ।

ਕਰੈ ਪਾਪ ਤੇਤੋ ਪਰਾਲਬਧ ਜੇਤੀ ॥੫੮॥

करै पाप तेतो परालबध जेती ॥५८॥

ਜਿਤਨੀ ਪਰਾਲਬਧ ਹੋਵੇਗੀ ਉਤਨੇ ਪਾਪ ਕਰਨਗੇ ॥੫੮॥

ਨਏ ਨਿੱਤ ਮੱਤੰ ਉਠੈ ਏਕ ਏਕੰ ॥

नए नित्त मत्तं उठै एक एकं ॥

ਨਿੱਤ ਇਕ ਤੋਂ ਇਕ (ਵਧ ਕੇ) ਨਵੇਂ ਮਤ ਪੈਦਾ ਹੋਣਗੇ।

ਕਰੈ ਨਿੰਤ ਅਨਰਥੰ ਅਨੇਕੰ ਅਨੇਕੰ ॥੫੯॥

करै निंत अनरथं अनेकं अनेकं ॥५९॥

ਨਿੱਤ ਅਨੇਕਾ ਅਨੇਕਾ ਅਨਰਥ ਕਰਨਗੇ ॥੫੯॥

ਪ੍ਰਿਯਾ ਛੰਦ ॥

पृया छंद ॥

ਪ੍ਰਿਯਾ ਛੰਦ:

ਦੁਖ ਦੰਦ ਹੈ ਸੁਖਕੰਦ ਜੀ ॥

दुख दंद है सुखकंद जी ॥

ਸੁਖ ਦੇਣ ਵਾਲਿਆਂ ਨੂੰ ਦੁਖ ਦੇਣਗੇ।

ਨਹੀ ਬੰਧ ਹੈ ਜਗਬੰਦ ਜੀ ॥੬੦॥

नही बंध है जगबंद जी ॥६०॥

ਜਗਤ ਤੋਂ ਬੰਦਨਾ ਕੀਤੇ ਜਾਣ ਵਾਲੇ ਦੀ ਬੰਦਨਾ ਨਹੀਂ ਕਰਨਗੇ ॥੬੦॥

ਨਹੀ ਬੇਦ ਬਾਕ ਪ੍ਰਮਾਨ ਹੈ ॥

नही बेद बाक प्रमान है ॥

ਵੇਦ ਵਾਕ ਨੂੰ ਪ੍ਰਮਾਣ ਨਹੀਂ ਮੰਨਣਗੇ।

ਮਤ ਭਿੰਨ ਭਿੰਨ ਬਖਾਨ ਹੈ ॥੬੧॥

मत भिंन भिंन बखान है ॥६१॥

ਵੱਖ ਵੱਖ ਮਤਾ ਦਾ ਬਖਾਨ ਕਰਨਗੇ ॥੬੧॥

ਨ ਕੁਰਾਨ ਕੋ ਮਤੁ ਲੇਹਗੇ ॥

न कुरान को मतु लेहगे ॥

ਕੁਰਾਨ ਦੀ ਸਿਖਿਆ ਨਹੀਂ ਲੈਣਗੇ।

ਨ ਪੁਰਾਨ ਦੇਖਨ ਦੇਹਗੇ ॥੬੨॥

न पुरान देखन देहगे ॥६२॥

ਪੁਰਾਨਾ ਨੂੰ ਵੇਖਣ ਨਹੀਂ ਦੇਣਗੇ ॥੬੨॥

ਨਹੀ ਏਕ ਮੰਤ੍ਰਹਿ ਜਾਪ ਹੈ ॥

नही एक मंत्रहि जाप है ॥

(ਕਿਸੇ) ਇਕ ਮੰਤ੍ਰ ਨੂੰ ਨਹੀਂ ਜੱਪਣਗੇ।

ਦਿਨ ਦ੍ਵੈਕ ਥਾਪਨ ਥਾਪ ਹੈ ॥੬੩॥

दिन द्वैक थापन थाप है ॥६३॥

(ਨਵੇਂ ਮਤ ਦੀ) ਦੋ ਇਕ ਦਿਨਾ ਲਈ ਸਥਾਪਨਾ ਕਰਨਗੇ ॥੬੩॥

ਗਾਹਾ ਛੰਦੁ ਦੂਜਾ ॥

गाहा छंदु दूजा ॥

ਗਾਹਾ ਛੰਦ ਦੂਜਾ:

ਕ੍ਰੀਅਤੰ ਪਾਪਣੋ ਕਰਮੰ ਨ ਅਧਰਮੰ ਭਰਮਣੰ ਤ੍ਰਸਤਾਇ ॥

क्रीअतं पापणो करमं न अधरमं भरमणं त्रसताइ ॥

ਪਾਪ ਕਰਮ ਕਰਨ ਵਾਲੇ ਅਧਰਮ ਦੇ ਭਰਮਾ ਤੋਂ ਨਹੀਂ ਡਰਨਗੇ।

ਕੁਕਰਮ ਕਰਮਾਕ੍ਰਿਤੰ ਨ ਦੇਵ ਲੋਕੇਣ ਪ੍ਰਾਪਤਹਿ ॥੬੪॥

कुकरम करमाकृतं न देव लोकेण प्रापतहि ॥६४॥

(ਪਰ) ਕੁਕਰਮ ਕਰਨ ਵਾਲੇ ਕਦੇ ਵੀ ਦੇਵ ਲੋਕ ਨੂੰ ਪ੍ਰਾਪਤ ਨਹੀਂ ਕਰ ਸਕਣਗੇ ॥੬੪॥

ਰਤ੍ਰਯੰ ਅਨਰਥੰ ਨਿਤ੍ਰਯੰ ਸੁਅਰਥ ਅਰਥਿੰ ਨ ਬੁਝਿਯਮ ॥

रत्रयं अनरथं नित्रयं सुअरथ अरथिं न बुझियम ॥

ਅਨਰਥ ਦੁਆਰਾ ਪੈਦਾ ਕੀਤੇ ਧਨ ਵਿਚ ਨਿੱਤ ਰੁਚਿਤ ਹੋਣਗੇ ਅਤੇ ਧਨ ਦੀ ਇੱਛਾ (ਵਾਸਨਾ) ਕਦੇ ਤ੍ਰਿਪਤ ਨਹੀਂ ਹੋਵੇਗੀ।

ਨ ਪ੍ਰਹਰਖ ਬਰਖਣੰ ਧਨਿਨੰ ਚਿਤੰ ਬਸੀਅ ਬਿਰਾਟਕੰ ॥੬੫॥

न प्रहरख बरखणं धनिनं चितं बसीअ बिराटकं ॥६५॥

ਧਨ ਦੀ ਬਰਖਾ ਹੋਣ ਤੇ ਵੀ ਉਹ ਪ੍ਰਸੰਨ ਨਹੀਂ ਹੋਣਗੇ ਅਤੇ ਚਿੱਤ ਵਿਚ ਸਦਾ ਮਾਯਾ ਦਾ ਮੋਹ ਵਸਿਆ ਰਹੇਗਾ ॥੬੫॥

ਮਾਤਵੰ ਮਦ੍ਰਯੰ ਕੁਨਾਰੰ ਅਨਰਤੰ ਧਰਮਣੋ ਤ੍ਰੀਆਇ ॥

मातवं मद्रयं कुनारं अनरतं धरमणो त्रीआइ ॥

ਮਦ ਮਸਤ ਹੋ ਕੇ (ਲੋਕੀਂ) ਮਾੜੀਆਂ ਇਸਤਰੀਆਂ ਵਲ ਰੁਚਿਤ ਹੋਣਗੇ ਅਤੇ ਆਪਣੀਆਂ ਧਰਮ-ਇਸਤਰੀਆਂ ਨੂੰ ਤਿਆਗ ਦੇਣਗੇ।

ਕੁਕਰਮਣੋ ਕਥਤੰ ਬਦਿਤੰ ਲਜਿਣੋ ਤਜਤੰ ਨਰੰ ॥੬੬॥

कुकरमणो कथतं बदितं लजिणो तजतं नरं ॥६६॥

(ਸਾਰੇ) ਲੋਗ ਲਾਜ ਦਾ ਤਿਆਗ ਕਰਕੇ ਕਥਨ ਅਤੇ ਬੋਲਣ ਵਿਚ ਕੁਕਰਮ ਕਰਨਗੇ ॥੬੬॥

ਸਜ੍ਰਯੰ ਕੁਤਿਸਿਤੰ ਕਰਮੰ ਭਜਿਤੰ ਤਜਤੰ ਨ ਲਜਾ ॥

सज्रयं कुतिसितं करमं भजितं तजतं न लजा ॥

ਪਾਪ ਕਰਮਾ ਨਾਲ ਆਪਣੇ ਆਪ ਨੂੰ ਸੁਸਜਿਤ ਕਰਨ ਤੇ ਲਾਜ ਨੂੰ ਨਹੀਂ ਤਿਆਗਣਗੇ।

ਕੁਵਿਰਤੰ ਨਿਤਪ੍ਰਤਿ ਕ੍ਰਿਤਣੇ ਧਰਮ ਕਰਮੇਣ ਤਿਆਗਤੰ ॥੬੭॥

कुविरतं नितप्रति कृतणे धरम करमेण तिआगतं ॥६७॥

ਧਰਮ ਕਰਮ ਨੂੰ ਛਡ ਕੇ ਨਿੱਤ ਮਾੜੇ ਢੰਗ ਨਾਲ ਰੋਜ਼ੀ ਕਮਾਣਗੇ ॥੬੭॥

ਚਤੁਰਪਦੀ ਛੰਦ ॥

चतुरपदी छंद ॥

ਚਤੁਰਪਦੀ ਛੰਦ:

ਕੁਕ੍ਰਿਤੰ ਨਿਤ ਕਰਿ ਹੈ ਸੁਕ੍ਰਿਤਾਨੁ ਨ ਸਰ ਹੈ ਅਘ ਓਘਨ ਰੁਚਿ ਰਾਚੇ ॥

कुकृतं नित करि है सुकृतानु न सर है अघ ओघन रुचि राचे ॥

ਨਿੱਤ ਮਾੜੇ ਕੰਮ ਕਰਨਗੇ। (ਉਨ੍ਹਾ ਤੋਂ) ਚੰਗੇ ਕਰਮ ਨਹੀਂ ਹੋ ਸਕਣਗੇ। ਅਤਿਅਧਿਕ ਪਾਪਾ ਵਿਚ ਰੁਚੀ ਰਖਣਗੇ।

ਮਾਨ ਹੈ ਨ ਬੇਦਨ ਸਿੰਮ੍ਰਿਤਿ ਕਤੇਬਨ ਲੋਕ ਲਾਜ ਤਜਿ ਨਾਚੇ ॥

मान है न बेदन सिंमृति कतेबन लोक लाज तजि नाचे ॥

ਵੇਦਾ, ਕਤੇਬਾ ਅਤੇ ਸਮ੍ਰਿਤੀਆਂ ਨੂੰ ਨਹੀਂ ਮੰਨਣਗੇ ਅਤੇ ਲੋਕ ਲਾਜ ਦਾ ਤਿਆਗ ਕਰਕੇ ਨਚਣਗੇ (ਭਾਵ–ਜੀਵਨ–ਜਾਚ ਬਣਾਉਣਗੇ)।

ਚੀਨ ਹੈ ਨ ਬਾਨੀ ਸੁਭਗ ਭਵਾਨੀ ਪਾਪ ਕਰਮ ਰਤਿ ਹੁਇ ਹੈ ॥

चीन है न बानी सुभग भवानी पाप करम रति हुइ है ॥

ਸੌਭਾਗਸ਼ਾਲੀ ਭਵਾਨੀ ਦੀ ਬਾਣੀ ਦੀ ਪਛਾਣ ਨਹੀਂ ਕਰਨਗੇ ਅਤੇ ਪਾਪ ਕਰਮਾ ਵਿਚ ਲੀਨ ਹੋਣਗੇ।

ਗੁਰਦੇਵ ਨ ਮਾਨੈ ਭਲ ਨ ਬਖਾਨੈ ਅੰਤਿ ਨਰਕ ਕਹ ਜੈ ਹੈ ॥੬੮॥

गुरदेव न मानै भल न बखानै अंति नरक कह जै है ॥६८॥

ਗੁਰਦੇਵ ਨੂੰ ਨਹੀਂ ਮੰਨਣਗੇ, ਚੰਗਾ ਨਹੀਂ ਬੋਲਣਗੇ ਅਤੇ ਅੰਤ ਵਿਚ ਨਰਕ ਨੂੰ ਜਾਣਗੇ ॥੬੮॥

ਜਪ ਹੈ ਨ ਭਵਾਨੀ ਅਕਥ ਕਹਾਨੀ ਪਾਪ ਕਰਮ ਰਤਿ ਐਸੇ ॥

जप है न भवानी अकथ कहानी पाप करम रति ऐसे ॥

ਅਕਥ ਕਹਾਣੀ ਵਾਲੀ ਭਵਾਨੀ ਦਾ ਜਾਪ ਨਹੀਂ ਕਰਨਗੇ ਅਤੇ ਇਸ ਤਰ੍ਹਾ ਪਾਪ ਕਰਮਾ ਵਿਚ ਮਗਨ ਰਹਿਣਗੇ।

ਮਾਨਿ ਹੈ ਨ ਦੇਵੰ ਅਲਖ ਅਭੇਵੰ ਦੁਰਕ੍ਰਿਤੰ ਮੁਨਿ ਵਰ ਜੈਸੇ ॥

मानि है न देवं अलख अभेवं दुरकृतं मुनि वर जैसे ॥

ਅਲਖ ਅਤੇ ਅਭੇਵ ਦੇਵ (ਪ੍ਰਭੂ) ਨੂੰ ਨਹੀਂ ਮੰਨਣਗੇ ਅਤੇ ਮਾੜੇ ਕਰਮ ਕਰਦੇ ਹੋਏ ਵੀ ਸ੍ਰੇਸ਼ਠ ਮੁਨੀਆਂ ਵਰਗੇ ਲਗਣਗੇ।

ਚੀਨ ਹੈ ਨ ਬਾਤੰ ਪਰ ਤ੍ਰਿਯਾ ਰਾਤੰ ਧਰਮਣਿ ਕਰਮ ਉਦਾਸੀ ॥

चीन है न बातं पर तृया रातं धरमणि करम उदासी ॥

(ਗਿਆਨ) ਦੀ ਗੱਲ ਨੂੰ ਨਹੀਂ ਸਮਝਣਗੇ, ਪਰ ਇਸਤਰੀਆਂ ਵਿਚ ਪਲਚੇ ਹੋਣਗੇ ਅਤੇ ਧਰਮ ਵਾਲੇ ਕਰਮਾ ਪ੍ਰਤਿ ਉਦਾਸ ਹੋਣਗੇ।

ਜਾਨਿ ਹੈ ਨ ਬਾਤੰ ਅਧਕ ਅਗਿਆਤੰ ਅੰਤ ਨਰਕ ਕੇ ਬਾਸੀ ॥੬੯॥

जानि है न बातं अधक अगिआतं अंत नरक के बासी ॥६९॥

(ਕਿਸੇ ਚੰਗੀ) ਗੱਲ ਨੂੰ ਨਹੀਂ ਜਾਣਨਗੇ, ਅਧਿਕ ਅਗਿਆਨੀ ਹੋਣਗੇ ਅਤੇ ਅੰਤ ਨਰਕ ਵਿਚ ਵਾਸਾ ਕਰਨਗੇ ॥੬੯॥

ਨਿਤ ਨਵ ਮਤਿ ਕਰ ਹੈ ਹਰਿ ਨ ਨਿਸਰਿ ਹੈ ਪ੍ਰਭ ਕੋ ਨਾਮ ਨ ਲੈ ਹੈ ॥

नित नव मति कर है हरि न निसरि है प्रभ को नाम न लै है ॥

ਨਿੱਤ ਨਵੇਂ ਮਤ ਕਰਨਗੇ, ਹਰਿ (ਦਾ ਨਾਮ) ਨਹੀਂ ਉਚਾਰਨਗੇ ਅਤੇ ਪ੍ਰਭੂ ਦਾ ਨਾਮ ਨਹੀਂ ਲੈਣਗੇ।

ਸ੍ਰੁਤਿ ਸਮ੍ਰਿਤਿ ਨ ਮਾਨੈ ਤਜਤ ਕੁਰਾਨੈ ਅਉਰ ਹੀ ਪੈਂਡ ਬਤੈ ਹੈ ॥

स्रुति समृति न मानै तजत कुरानै अउर ही पैंड बतै है ॥

ਵੇਦ ਅਤੇ ਸਮ੍ਰਿਤੀਆਂ ਨੂੰ ਨਹੀਂ ਮੰਨਣਗੇ, ਕੁਰਾਨ ਨੂੰ ਤਿਆਗ ਦੇਣਗੇ ਅਤੇ ਹੋਰ ਹੀ ਰਾਹ ਦਸਣਗੇ।

ਪਰ ਤ੍ਰੀਅ ਰਸ ਰਾਚੇ ਸਤ ਕੇ ਕਾਚੇ ਨਿਜ ਤ੍ਰੀਯ ਗਮਨ ਨ ਕਰ ਹੈ ॥

पर त्रीअ रस राचे सत के काचे निज त्रीय गमन न कर है ॥

ਪਰ-ਇਸਤ੍ਰੀ ਦੇ ਸੁਆਦ ਵਿਚ ਲਗੇ ਹੋਣਗੇ, ਜੱਤ-ਸੱਤ ਦੇ ਕੱਚੇ ਹੋਣਗੇ ਅਤੇ ਆਪਣੀ ਇਸਤਰੀ ਨਾਲ ਰਮਣ ਨਹੀਂ ਕਰਨਗੇ।

ਮਾਨ ਹੈ ਨ ਏਕੰ ਪੂਜ ਅਨੇਕੰ ਅੰਤਿ ਨਰਕ ਮਹਿ ਪਰ ਹੈ ॥੭੦॥

मान है न एकं पूज अनेकं अंति नरक महि पर है ॥७०॥

ਇਕ (ਪ੍ਰਭੂ) ਨੂੰ ਨਹੀਂ ਮੰਨਣਗੇ, ਅਨੇਕਾ ਇਸ਼ਟਾ ਦੀ ਪੂਜਾ ਕਰਨਗੇ ਅਤੇ ਅੰਤ ਵਿਚ ਨਰਕ ਵਿਚ ਪੈਣਗੇ ॥੭੦॥

ਪਾਹਣ ਪੂਜੈ ਹੈ ਏਕ ਨ ਧਿਐ ਹੈ ਮਤਿ ਕੇ ਅਧਿਕ ਅੰਧੇਰਾ ॥

पाहण पूजै है एक न धिऐ है मति के अधिक अंधेरा ॥

ਮੂਰਤੀਆਂ ਦੀ ਪੂਜਾ ਕਰਨਗੇ, ਇਕ (ਪ੍ਰਭੂ) ਦੀ ਆਰਾਧਨਾ ਨਹੀਂ ਕਰਨਗੇ ਅਤੇ ਅਕਲ ਦੇ ਬਹੁਤ ਅੰਨ੍ਹੇ ਹੋਣਗੇ।

ਅਮ੍ਰਿਤ ਕਹੁ ਤਜਿ ਹੈ ਬਿਖ ਕਹੁ ਭਜਿ ਹੈ ਸਾਝਹਿ ਕਹਹਿ ਸਵੇਰਾ ॥

अमृत कहु तजि है बिख कहु भजि है साझहि कहहि सवेरा ॥

ਅੰਮ੍ਰਿਤ ਨੂੰ ਤਿਆਗਣਗੇ, ਵਿਸ਼ ਦਾ ਪਾਨ ਕਰਨਗੇ ਅਤੇ ਸ਼ਾਮ ਨੂੰ ਸਵੇਰ ਕਹਿਣਗੇ (ਅਰਥਾਤ ਉਲਟੀ ਗੱਲ ਕਰਨਗੇ)।

ਫੋਕਟ ਧਰਮਣਿ ਰਤਿ ਕੁਕ੍ਰਿਤ ਬਿਨਾ ਮਤਿ ਕਹੋ ਕਹਾ ਫਲ ਪੈ ਹੈ ॥

फोकट धरमणि रति कुकृत बिना मति कहो कहा फल पै है ॥

ਫੋਕਟ ਧਰਮਾ ਵਿਚ ਲੀਨ ਹੋਣਗੇ, ਬਿਨਾ ਸੋਚ ਮਾੜੇ ਕਰਮ ਕਰਨਗੇ, ਦਸੋ (ਉਹ) ਕੀਹ ਫਲ ਪ੍ਰਾਪਤ ਕਰਨਗੇ।

ਬਾਧੇ ਮ੍ਰਿਤ ਸਾਲੈ ਜਾਹਿ ਉਤਾਲੈ ਅੰਤ ਅਧੋਗਤਿ ਜੈ ਹੈ ॥੭੧॥

बाधे मृत सालै जाहि उतालै अंत अधोगति जै है ॥७१॥

(ਉਹ) ਜਲਦੀ ਹੀ ਮੌਤ ਦੇ ਸਥਾਨ ਵਲ ਜਾਣਗੇ ਅਤੇ ਅੰਤ ਨੀਚ ਗਤੀ ਪ੍ਰਾਪਤ ਕਰਨਗੇ ॥੭੧॥

ਏਲਾ ਛੰਦ ॥

एला छंद ॥

ਏਲਾ ਛੰਦ:

ਕਰ ਹੈ ਨਿਤ ਅਨਰਥ ਅਰਥ ਨਹੀ ਏਕ ਕਮੈ ਹੈ ॥

कर है नित अनरथ अरथ नही एक कमै है ॥

ਨਿੱਤ ਅਨਰਥ ਕਰਨਗੇ ਅਤੇ ਚੰਗਾ ਕੰਮ ਇਕ ਵੀ ਨਹੀਂ ਕਰਨਗੇ।

ਨਹਿ ਲੈ ਹੈ ਹਰਿ ਨਾਮੁ ਦਾਨ ਕਾਹੂੰ ਨਹੀ ਦੈ ਹੈ ॥

नहि लै है हरि नामु दान काहूँ नही दै है ॥

ਹਰਿ ਨਾਮ ਨਹੀਂ ਲੈਣਗੇ ਅਤੇ ਕਿਸੇ ਨੂੰ ਦਾਨ ਨਹੀਂ ਦੇਣਗੇ।

ਨਿਤ ਇਕ ਮਤ ਤਜੈ ਇਕ ਮਤਿ ਨਿਤ ਉਚੈ ਹੈ ॥੭੨॥

नित इक मत तजै इक मति नित उचै है ॥७२॥

ਹਰ ਰੋਜ਼ ਇਕ ਮਤ ਛਡਣਗੇ ਅਤੇ ਨਿੱਤ ਇਕ (ਨਵਾ) ਮਤ ਖੜ੍ਹਾ ਕਰਨਗੇ ॥੭੨॥

ਨਿਤ ਇਕ ਮਤਿ ਮਿਟੈ ਉਠੈ ਹੈ ਨਿਤ ਇਕ ਮਤਿ ॥

नित इक मति मिटै उठै है नित इक मति ॥

ਨਿੱਤ ਇਕ ਮਤ ਮਿਟੇਗਾ ਅਤੇ ਨਿੱਤ ਇਕ (ਨਵਾ) ਮਤ ਪੈਦਾ ਹੋਏਗਾ।

ਧਰਮ ਕਰਮ ਰਹਿ ਗਇਓ ਭਈ ਬਸੁਧਾ ਅਉਰੈ ਗਤਿ ॥

धरम करम रहि गइओ भई बसुधा अउरै गति ॥

ਧਰਮ ਕਰਮ ਖ਼ਤਮ ਹੋ ਗਿਆ ਹੋਵੇਗਾ ਅਤੇ ਧਰਤੀ ਦੀ ਹੋਰ ਹੀ ਗਤੀ ਹੋ ਜਾਵੇਗੀ।

ਭਰਮ ਧਰਮ ਕੈ ਗਇਓ ਪਾਪ ਪ੍ਰਚਰਿਓ ਜਹਾ ਤਹ ॥੭੩॥

भरम धरम कै गइओ पाप प्रचरिओ जहा तह ॥७३॥

ਧਰਮ ਦਾ ਭਰਮ ਖ਼ਤਮ ਹੋ ਜਾਵੇਗਾ ਅਤੇ ਜਿਥੇ ਕਿਥੇ ਪਾਪ ਬਹੁਤ ਪਸਰ ਜਾਵੇਗਾ ॥੭੩॥

ਸ੍ਰਿਸਟਿ ਇਸਟ ਤਜਿ ਦੀਨ ਕਰਤ ਆਰਿਸਟ ਪੁਸਟ ਸਬ ॥

सृसटि इसट तजि दीन करत आरिसट पुसट सब ॥

ਸ੍ਰਿਸ਼ਟੀ ਨੇ ਇਸ਼ਟ ਨੂੰ ਛਡ ਦਿੱਤਾ ਹੋਵੇਗਾ ਅਤੇ ਸਭ ਵੱਡੇ ਵੱਡੇ ਪਾਪ ਕੀਤੇ ਜਾਣਗੇ।

ਬ੍ਰਿਸਟਿ ਸ੍ਰਿਸਟਿ ਤੇ ਮਿਟੀ ਭਏ ਪਾਪਿਸਟ ਭ੍ਰਿਸਟ ਤਬ ॥

बृसटि सृसटि ते मिटी भए पापिसट भृसट तब ॥

ਤਦ ਸ੍ਰਿਸ਼ਟੀ ਵਿਚ ਬਰਖਾ ਹੋਣੀ ਬੰਦ ਹੋ ਜਾਵੇਗੀ ਅਤੇ ਸਾਰੇ ਪਾਪਾ ਕਰ ਕੇ ਭ੍ਰਿਸ਼ਟ ਹੋ ਜਾਣਗੇ।

ਇਕ ਇਕ ਨਿੰਦ ਹੈ ਇਕ ਇਕ ਕਹਿ ਹਸਿ ਚਲੈ ॥੭੪॥

इक इक निंद है इक इक कहि हसि चलै ॥७४॥

ਇਕ (ਕਿਸੇ) ਇਕ ਦੀ ਨਿੰਦਾ ਕਰੇਗਾ ਅਤੇ ਇਕ (ਕਿਸੇ ਹੋਰ) ਇਕ ਦੀ ਹਾਸੀ ਉਡਾਏਗਾ ॥੭੪॥

ਤਜੀ ਆਨਿ ਜਹਾਨ ਕਾਨਿ ਕਾਹੂੰ ਨਹੀ ਮਾਨਹਿ ॥

तजी आनि जहान कानि काहूँ नही मानहि ॥

ਜਹਾਨ ਦੀ ਅਣਖ ('ਆਨਿ') ਛਡ ਕੇ ਕਿਸੇ ਦੀ ਕਾਣ (ਮਾਣ-ਮਰਯਾਦਾ) ਨਹੀਂ ਮੰਨਣਗੇ।

ਤਾਤ ਮਾਤ ਕੀ ਨਿੰਦ ਨੀਚ ਊਚਹ ਸਮ ਜਾਨਹਿ ॥

तात मात की निंद नीच ऊचह सम जानहि ॥

ਮਾਤਾ ਪਿਤਾ ਦੀ ਨਿੰਦਿਆ ਕਰਨਗੇ ਅਤੇ ਊਚ-ਨੀਚ ਨੂੰ ਇਕ-ਸਮਾਨ ਸਮਝਣਗੇ।

ਧਰਮ ਭਰਮ ਕੈ ਗਇਓ ਭਈ ਇਕ ਬਰਣ ਪ੍ਰਜਾ ਸਬ ॥੭੫॥

धरम भरम कै गइओ भई इक बरण प्रजा सब ॥७५॥

ਧਰਮ ਦਾ ਭਰਮ ਚਲਾ ਗਿਆ ਹੋਵੇਗਾ ਅਤੇ ਸਾਰੀ ਪ੍ਰਜਾ ਇਕੋ ਵਰਣ ਵਾਲੀ ਹੋ ਜਾਵੇਗੀ ॥੭੫॥

ਘਤਾ ਛੰਦ ॥

घता छंद ॥

ਘਤਾ ਛੰਦ:

ਕਰਿ ਹੈ ਪਾਪ ਅਨੇਕ ਨ ਏਕ ਧਰਮ ਕਰ ਹੈ ਨਰ ॥

करि है पाप अनेक न एक धरम कर है नर ॥

ਪੁਰਸ਼ ਅਨੇਕ ਪਾਪ ਕਰਨਗੇ ਅਤੇ ਇਕ ਵੀ ਧਰਮ (ਦਾ ਕੰਮ) ਨਹੀਂ ਕਰਨਗੇ।

ਮਿਟ ਜੈ ਹੈ ਸਭ ਖਸਟ ਕਰਮ ਕੇ ਧਰਮ ਘਰਨ ਘਰਿ ॥

मिट जै है सभ खसट करम के धरम घरन घरि ॥

ਸਾਰੇ ਛੇ ਕਰਮਾ ਦੇ ਧਰਮ ਘਰਾ ਤੋਂ ਮਿਟ ਜਾਣਗੇ।

ਨਹਿ ਸੁਕ੍ਰਿਤ ਕਮੈ ਹੈ ਅਧੋਗਤਿ ਜੈ ਹੈ ॥

नहि सुकृत कमै है अधोगति जै है ॥

(ਜੋ) ਪੁੰਨ ਕਰਮ ਨਹੀਂ ਕਰਨਗੇ, (ਉਹ) ਨੀਚ ਸਥਿਤੀ ਨੂੰ ਪ੍ਰਾਪਤ ਹੋਣਗੇ

ਅਮਰ ਲੋਗਿ ਜੈ ਹੈ ਨ ਬਰ ॥੭੬॥

अमर लोगि जै है न बर ॥७६॥

ਅਤੇ ਸ੍ਰੇਸ਼ਠ ਦੇਵ ਲੋਕ ਵਿਚ ਨਹੀਂ ਜਾ ਸਕਣਗੇ ॥੭੬॥

ਧਰਮ ਨ ਕਰ ਹੈ ਏਕ ਅਨੇਕ ਪਾਪ ਕੈ ਹੈ ਸਬ ॥

धरम न कर है एक अनेक पाप कै है सब ॥

ਧਰਮ ਦਾ ਇਕ (ਕਰਮ) ਵੀ ਨਹੀਂ ਕਰਨਗੇ ਅਤੇ ਸਭ ਤਰ੍ਹਾ ਦੇ ਅਨੇਕ ਪਾਪ ਕਰਨਗੇ।

ਲਾਜ ਬੇਚਿ ਤਹ ਫਿਰੈ ਸਕਲ ਜਗੁ ॥

लाज बेचि तह फिरै सकल जगु ॥

ਸਾਰਾ ਜਗਤ ਲਾਜ-ਮਰਯਾਦਾ ਨੂੰ ਵੇਚ ਕੇ ਉਥੇ ਹੀ ਫਿਰੇਗਾ।

ਪਾਪ ਕਮੈ ਵਹ ਦੁਰਗਤਿ ਪੈ ਹੈ ॥

पाप कमै वह दुरगति पै है ॥

(ਉਹ) ਪਾਪ ਕਮਾ ਕੇ ਦੁਰਗਤੀ ਨੂੰ ਪ੍ਰਾਪਤ ਕਰਨਗੇ

ਪਾਪ ਸਮੁੰਦ ਜੈ ਹੈ ਨ ਤਰਿ ॥੭੭॥

पाप समुँद जै है न तरि ॥७७॥

ਅਤੇ ਪਾਪਾ ਦੇ ਸਮੁੰਦਰ ਨੂੰ ਤਰ ਕੇ (ਪਾਰ ਪਹੁੰਚ) ਨਹੀਂ ਸਕਣਗੇ ॥੭੭॥

ਦੋਹਰਾ ॥

दोहरा ॥

ਦੋਹਰਾ:

ਠਉਰ ਠਉਰ ਨਵ ਮਤ ਚਲੇ ਉਠਾ ਧਰਮ ਕੋ ਦੌਰ ॥

ठउर ठउर नव मत चले उठा धरम को दौर ॥

ਥਾ ਥਾ ਤੇ ਨਵੇਂ ਮਤ ਚਲਣਗੇ ਅਤੇ ਧਰਮ ਦਾ ਦੌਰ ਹੀ ਸਮਾਪਤ ਹੋ ਜਾਏਗਾ।

ਸੁਕ੍ਰਿਤ ਜਹ ਤਹ ਦੁਰ ਰਹੀ ਪਾਪ ਭਇਓ ਸਿਰਮੌਰ ॥੭੮॥

सुकृत जह तह दुर रही पाप भइओ सिरमौर ॥७८॥

ਪੁੰਨ ਕਰਮ ਜਿਥੇ ਕਿਥੇ ਲੁਕਿਆ ਰਹੇਗਾ ਅਤੇ ਪਾਪ ਪ੍ਰਧਾਨ ਹੋ ਜਾਏਗਾ ॥੭੮॥

ਨਵਪਦੀ ਛੰਦ ॥

नवपदी छंद ॥

ਨਵਪਦੀ ਛੰਦ:

ਜਹ ਤਹ ਕਰਨ ਲਗੇ ਸਭ ਪਾਪਨ ॥

जह तह करन लगे सभ पापन ॥

ਜਿਥੇ ਕਿਥੇ ਸਾਰੇ ਪਾਪ ਕਰਨ ਲਗਣਗੇ।

ਧਰਮ ਕਰਮ ਤਜਿ ਕਰ ਹਰਿ ਜਾਪਨ ॥

धरम करम तजि कर हरि जापन ॥

ਧਰਮ ਕਰਮ ਅਤੇ ਹਰਿ (ਦੇ ਨਾਮ) ਦਾ ਜਾਪ ਛਡ ਕੇ

ਪਾਹਨ ਕਉ ਸੁ ਕਰਤ ਸਬ ਬੰਦਨ ॥

पाहन कउ सु करत सब बंदन ॥

ਮੂਰਤੀਆਂ ਨੂੰ ਸਭ ਬੰਦਨਾ ਕਰਨਗੇ

ਡਾਰਤ ਧੂਪ ਦੀਪ ਸਿਰਿ ਚੰਦਨ ॥੭੯॥

डारत धूप दीप सिरि चंदन ॥७९॥

ਅਤੇ ਉਨ੍ਹਾ ਦੇ ਸਿਰ ਤੇ ਧੂਪ, ਦੀਪ ਅਤੇ ਚੰਦਨ ਚੜ੍ਹਾਉਣਗੇ ॥੭੯॥

ਜਹ ਤਹ ਧਰਮ ਕਰਮ ਤਜਿ ਭਾਗਤ ॥

जह तह धरम करम तजि भागत ॥

ਜਿਥੇ ਕਿਥੇ ਧਰਮ ਦੇ ਕਰਮ ਨੂੰ ਛਡ ਕੇ (ਲੋਗ) ਭਜ ਜਾਣਗੇ

ਉਠਿ ਉਠਿ ਪਾਪ ਕਰਮ ਸੌ ਲਾਗਤ ॥

उठि उठि पाप करम सौ लागत ॥

ਅਤੇ ਉਠ ਉਠ ਕੇ ਪਾਪ ਕਰਮਾ ਵਿਚ ਲਗ ਜਾਣਗੇ।

ਜਹ ਤਹ ਭਈ ਧਰਮ ਗਤਿ ਲੋਪੰ ॥

जह तह भई धरम गति लोपं ॥

ਜਿਥੇ ਕਿਥੇ ਧਰਮ ਦੀ ਗਤੀ ਲੁਪਤ ਹੋ ਜਾਵੇਗੀ

ਪਾਪਹਿ ਲਗੀ ਚਉਗਨੀ ਓਪੰ ॥੮੦॥

पापहि लगी चउगनी ओपं ॥८०॥

ਅਤੇ ਪਾਪਾ ਦੀ ਚੌਗੁਣੀ ਸ਼ੋਭਾ ਵਧ ਜਾਵੇਗੀ ॥੮੦॥

ਭਾਜਜੋ ਧਰਮ ਭਰਮ ਤਜਿ ਅਪਨਾ ॥

भाज्यो धरम भरम तजि अपना ॥

(ਸੰਸਾਰ ਵਿਚ) ਧਰਮ ਆਪਣਾ (ਕੇਵਲ) ਖਿਆਲ ਛਡ ਕੇ ਭਜ ਜਾਵੇਗਾ।

ਜਾਨੁਕ ਹੁਤੋ ਲਖਾ ਇਹ ਸੁਪਨਾ ॥

जानुक हुतो लखा इह सुपना ॥

(ਇੰਜ ਪ੍ਰਤੀਤ ਹੋਵੇਗਾ) ਮਾਨੋ ਇਕ ਸੁਪਨਾ ਵੇਖਿਆ ਹੋਵੇ।

ਸਭ ਸੰਸਾਰ ਤਜੀ ਤ੍ਰੀਅ ਆਪਨ ॥

सभ संसार तजी त्रीअ आपन ॥

ਸਾਰਾ ਸੰਸਾਰ ਆਪਣੀਆਂ ਇਸਤਰੀਆਂ ਛਡ ਦੇਵੇਗਾ

ਮੰਤ੍ਰ ਕੁਮੰਤ੍ਰ ਲਗੇ ਮਿਲਿ ਜਾਪਨ ॥੮੧॥

मंत्र कुमंत्र लगे मिलि जापन ॥८१॥

ਅਤੇ ਸਾਰੇ (ਲੋਕ) ਮਾੜੇ ਮੰਤ੍ਰਾ ਨੂੰ ਜਪਣ ਲਗ ਜਾਣਗੇ ॥੮੧॥

ਚਹੁ ਦਿਸ ਘੋਰ ਪ੍ਰਚਰ ਭਇਓ ਪਾਪਾ ॥

चहु दिस घोर प्रचर भइओ पापा ॥

ਚੌਹਾ ਪਾਸੇ ਅਤਿ ਅਧਿਕ ਘੋਰ ਪਾਪਾ (ਦਾ ਪਸਾਰਾ) ਹੋ ਜਾਵੇਗਾ।

ਕੋਊ ਨ ਜਾਪ ਸਕੈ ਹਰਿ ਜਾਪਾ ॥

कोऊ न जाप सकै हरि जापा ॥

ਕੋਈ ਵੀ ਹਰਿ ਦਾ ਜਾਪ ਨਹੀਂ ਜਪ ਸਕੇਗਾ।

ਪਾਪ ਕ੍ਰਿਆ ਸਭ ਜਾ ਚਲ ਪਈ ॥

पाप कृआ सभ जा चल पई ॥

ਸਭ ਥਾਵਾ ਤੇ ਪਾਪ ਦੀ ਕ੍ਰਿਆ ਚਲ ਪਵੇਗੀ।

ਧਰਮ ਕ੍ਰਿਆ ਯਾ ਜਗ ਤੇ ਗਈ ॥੮੨॥

धरम कृआ या जग ते गई ॥८२॥

ਧਰਮ ਦੀ ਕ੍ਰਿਆ ਇਸ ਸੰਸਾਰ ਤੋਂ ਚਲੀ ਜਾਏਗੀ ॥੮੨॥

ਅੜਿਲ ਦੂਜਾ ॥

अड़िल दूजा ॥

ਅੜਿਲ ਦੂਜਾ:

ਜਹਾ ਤਹਾ ਆਧਰਮ ਉਪਜਿਯਾ ॥

जहा तहा आधरम उपजिया ॥

ਜਿਥੇ ਕਿਥੇ ਅਧਰਮ ਉਪਜ ਪਵੇਗਾ।

ਜਾਨੁਕ ਧਰਮ ਪੰਖ ਕਰਿ ਭਜਿਯਾ ॥

जानुक धरम पंख करि भजिया ॥

(ਇੰਜ ਪ੍ਰਤੀਤ ਹੋਵੇਗਾ) ਮਾਨੋ ਧਰਮ ਖੰਭ ਲਾ ਕੇ ਉਡ ਗਿਆ ਹੋਵੇ।

ਡੋਲਤ ਜਹ ਤਹ ਪੁਰਖ ਅਪਾਵਨ ॥

डोलत जह तह पुरख अपावन ॥

ਅਪਵਿਤਰ ਲੋਗ ਜਿਥੇ ਕਿਥੇ ਫਿਰਦੇ ਹੋਣਗੇ।

ਲਾਗਤ ਕਤ ਹੀ ਧਰਮ ਕੋ ਦਾਵਨ ॥੮੩॥

लागत कत ही धरम को दावन ॥८३॥

ਕਿਤੇ ਵੀ ਧਰਮ ਦਾ ਦਾਉ ਨਹੀਂ ਲਗੇਗਾ ॥੮੩॥

ਅਰਥਹ ਛਾਡਿ ਅਨਰਥ ਬਤਾਵਤ ॥

अरथह छाडि अनरथ बतावत ॥

ਸਹੀ ਗੱਲਾ ਛਡ ਕੇ ਮਾੜੀਆਂ ਗੱਲਾ ਦਸਣਗੇ

ਧਰਮ ਕਰਮ ਚਿਤਿ ਏਕ ਨ ਲਿਆਵਤ ॥

धरम करम चिति एक न लिआवत ॥

ਅਤੇ ਧਰਮ ਕਰਮ ਵਿਚ ਇਕ ਵੀ ਚਿਤ ਨਹੀਂ ਲਿਆਵੇਗਾ।

ਕਰਮ ਧਰਮ ਕੀ ਕ੍ਰਿਆ ਭੁਲਾਵਤ ॥

करम धरम की कृआ भुलावत ॥

ਧਰਮ ਕਰਮ ਦੀ ਵਿਧੀ ਭੁਲਾ ਦੇਣਗੇ

ਜਹਾ ਤਹਾ ਆਰਿਸਟ ਬਤਾਵਤ ॥੮੪॥

जहा तहा आरिसट बतावत ॥८४॥

ਅਤੇ ਜਿਥੇ ਕਿਥੇ ਘੋਰ ਪਾਪਾ ਦਾ ਬਖਾਨ ਕਰਨਗੇ ॥੮੪॥

ਕੁਲਕ ਛੰਦ ॥

कुलक छंद ॥

ਕੁਲਕ ਛੰਦ:

ਧਰਮ ਨ ਕਰਹੀ ॥

धरम न करही ॥

ਧਰਮ ਨਹੀਂ ਕਰਨਗੇ।

ਹਰਿ ਨ ਉਚਰਹੀ ॥

हरि न उचरही ॥

ਹਰਿ ਨਾਮ ਦਾ ਉਚਾਰਨ ਨਹੀਂ ਕਰਨਗੇ।

ਪਰ ਘਰਿ ਡੋਲੈ ॥

पर घरि डोलै ॥

ਪਰਾਏ ਘਰਾ (ਦੀਆਂ ਇਸਤਰੀਆਂ ਅਤੇ ਮਾਲ ਧਨ ਨੂੰ ਵੇਖਣ ਲਈ) ਡੋਲਦੇ ਫਿਰਨਗੇ

ਜਲਹ ਬਿਰੋਲੈ ॥੮੫॥

जलह बिरोलै ॥८५॥

(ਅਤੇ ਇਸ ਤਰ੍ਹਾ) ਜਲ ਨੂੰ ਰਿੜਕਦੇ ਹੋਣਗੇ ॥੮੫॥

ਲਹੈ ਨ ਅਰਥੰ ॥

लहै न अरथं ॥

(ਸਹੀ) ਅਰਥ ਨੂੰ ਨਹੀਂ ਸਮਝਣਗੇ

ਕਹੈ ਅਨਰਥੰ ॥

कहै अनरथं ॥

ਅਤੇ ਗ਼ਲਤ ਅਰਥ ਦਸਣਗੇ।

ਬਚਨ ਨ ਸਾਚੇ ॥

बचन न साचे ॥

ਬਚਨ ਦੇ ਸੱਚੇ ਨਹੀਂ ਹੋਣਗੇ

ਮਤਿ ਕੇ ਕਾਚੇ ॥੮੬॥

मति के काचे ॥८६॥

ਅਤੇ ਮੱਤ ਦੇ ਕੱਚੇ ਹੋਣਗੇ ॥੮੬॥

ਪਰਤ੍ਰੀਆ ਰਾਚੈ ॥

परत्रीआ राचै ॥

ਪਰਾਈ ਇਸਤਰੀ ਵਿਚ ਮਗਨ ਹੋਣਗੇ

ਘਰਿ ਘਰਿ ਜਾਚੈ ॥

घरि घरि जाचै ॥

ਅਤੇ ਘਰ ਘਰ ਮੰਗਦੇ ਫਿਰਨਗੇ।

ਜਹ ਤਹ ਡੋਲੈ ॥

जह तह डोलै ॥

ਜਿਥੇ ਕਿਥੇ ਡੋਲਦੇ ਫਿਰਨਗੇ

ਰਹਿ ਰਹਿ ਬੋਲੈ ॥੮੭॥

रहि रहि बोलै ॥८७॥

ਅਤੇ ਰਹਿ ਰਹਿ ਕੇ (ਅਰਥਾਤ ਥੋੜੀ ਥੋੜੀ ਦੇਰ ਬਾਦ ਮੰਗਣ ਦਾ) ਸਦ ਕਰਨਗੇ ॥੮੭॥

ਧਨ ਨਹੀ ਛੋਰੈ ॥

धन नही छोरै ॥

ਧਨ ਨੂੰ ਨਹੀਂ ਛਡਣਗੇ।

ਨਿਸਿ ਘਰ ਫੋਰੈ ॥

निसि घर फोरै ॥

ਰਾਤ ਨੂੰ ਘਰਾ ਨੂੰ ਸੰਨ੍ਹਾ ਮਾਰਨਗੇ।

ਗਹਿ ਬਹੁ ਮਾਰੀਅਤ ॥

गहि बहु मारीअत ॥

(ਜਮਗਣ ਉਨ੍ਹਾ ਨੂੰ ਚੋਰਾ ਵਾਗ) ਫੜ ਕੇ ਬਹੁਤ ਮਾਰਨਗੇ

ਨਰਕਹਿ ਡਾਰੀਅਤ ॥੮੮॥

नरकहि डारीअत ॥८८॥

ਅਤੇ ਨਰਕਾ ਵਿਚ ਸੁਟਣਗੇ ॥੮੮॥

ਅਸ ਦੁਰ ਕਰਮੰ ॥

अस दुर करमं ॥

ਅਜਿਹੇ ਮਾੜੇ ਕਰਮ ਹੋਣਗੇ

ਛੁਟ ਜਗਿ ਧਰਮੰ ॥

छुट जगि धरमं ॥

ਕਿ ਜਗਤ ਤੋਂ ਧਰਮ ਛੁਟ ਜਾਵੇਗਾ।

ਮਤਿ ਪਿਤ ਭਰਮੈ ॥

मति पित भरमै ॥

(ਪੁੱਤਰਾ ਦੇ ਮਾੜੇ ਵਿਵਹਾਰ ਕਰ ਕੇ) ਮਾਤਾ ਪਿਤਾ (ਘਰੋਂ ਬਾਹਰ) ਭਟਕਦੇ ਰਹਿਣਗੇ

ਧਸਤ ਨ ਘਰ ਮੈ ॥੮੯॥

धसत न घर मै ॥८९॥

ਅਤੇ ਘਰ ਨਹੀਂ ਵੜਨਗੇ ॥੮੯॥

ਸਿਖ ਮੁਖ ਮੋਰੈ ॥

ਸਿਖ ਮੁਖ ਮੋਰੈ ॥

ਸੇਵਕ (ਗੁਰੂ ਤੋਂ) ਮੁਖ ਮੋੜ ਲੈਣਗੇ।

ਭ੍ਰਿਤ ਨ੍ਰਿਪਿ ਛੋਰੈ ॥

भृत नृपि छोरै ॥

ਨੌਕਰ ਰਾਜੇ ਨੂੰ ਛਡ ਦੇਣਗੇ।

ਤਜਿ ਤ੍ਰੀਆ ਭਰਤਾ ॥

तजि त्रीआ भरता ॥

ਇਸਤਰੀਆਂ ਪਤੀਆਂ ਨੂੰ ਛਡ ਦੇਣਗੀਆਂ।

ਬਿਸਰੋ ਕਰਤਾ ॥੯੦॥

बिसरो करता ॥९०॥

(ਸਭ ਨੂੰ) ਕਰਤਾ (ਪੁਰਖ) ਭੁਲ ਜਾਏਗਾ ॥੯੦॥

ਨਵ ਨਵ ਕਰਮੰ ॥

नव नव करमं ॥

ਨਵੇਂ ਨਵੇਂ ਕਰਮ ਹੋਣਗੇ।

ਬਢਿ ਗਇਓ ਭਰਮੰ ॥

बढि गइओ भरमं ॥

ਭਰਮ ਵਧ ਗਿਆ ਹੋਵੇਗਾ।

ਸਭ ਜਗ ਪਾਪੀ ॥

सभ जग पापी ॥

ਸਾਰਾ ਜਗਤ ਪਾਪੀ (ਹੋ ਜਾਵੇਗਾ)।

ਕਹੂੰ ਨ ਜਾਪੀ ॥੯੧॥

कहूँ न जापी ॥९१॥

ਕੋਈ ਵੀ ਜਪ ਕਰਨ ਵਾਲਾ ਨਹੀਂ ਹੋਵੇਗਾ ॥੯੧॥

ਪਦਮਾਵਤੀ ਛੰਦ ॥

पदमावती छंद ॥

ਪਦਮਾਵਤੀ ਛੰਦ:

ਦੇਖੀਅਤ ਸਬ ਪਾਪੀ ਨਹ ਹਰਿ ਜਾਪੀ ਤਦਿਪ ਮਹਾ ਰਿਸ ਠਾਨੈ ॥

देखीअत सब पापी नह हरि जापी तदिप महा रिस ठानै ॥

ਸਾਰੇ ਪਾਪੀ ਦਿਖਣਗੇ, (ਕੋਈ ਵੀ) ਹਰਿ ਦਾ ਜਪ ਕਰਨ ਵਾਲਾ ਨਹੀਂ ਹੋਵੇਗਾ; ਤਾ ਵੀ ਬਹੁਤ ਕ੍ਰੋਧ ਧਾਰਨ ਕੀਤਾ ਹੋਵੇਗਾ।

ਅਤਿ ਬਿਭਚਾਰੀ ਪਰਤ੍ਰਿਅ ਭਾਰੀ ਦੇਵ ਪਿਤ੍ਰ ਨਹੀ ਮਾਨੈ ॥

अति बिभचारी परतृअ भारी देव पित्र नही मानै ॥

(ਸਭ) ਅਤਿ ਵਿਭਚਾਰੀ ਹੋਣਗੇ, ਪਰ ਇਸਤਰੀਆਂ ਨੂੰ ਭੋਗਣ ਵਾਲੇ ਹੋਣਗੇ ਅਤੇ ਦੇਵਤੇ ਤੇ ਪਿਤਰਾ ਨੂੰ ਨਹੀਂ ਮੰਨਣਗੇ।

ਤਦਿਪ ਮਹਾ ਬਰ ਕਹਤੇ ਧਰਮ ਧਰ ਪਾਪ ਕਰਮ ਅਧਿਕਾਰੀ ॥

तदिप महा बर कहते धरम धर पाप करम अधिकारी ॥

ਤਦ ਵੀ (ਆਪਣੇ ਆਪ ਨੂੰ) ਸ੍ਰੇਸ਼ਠ ਧਰਮ-ਧਾਰੀ ਕਹਿਣਗੇ ਪਰ ਪਾਪ ਕਰਮ ਕਰਨ ਦੇ ਅਧਿਕਾਰੀ ਹੋਣਗੇ।

ਧ੍ਰਿਗ ਧ੍ਰਿਗ ਸਭ ਆਖੈ ਮੁਖ ਪਰ ਨਹੀ ਭਾਖੈ ਦੇਹਿ ਪ੍ਰਿਸਟ ਚੜਿ ਗਾਰੀ ॥੯੨॥

धृग धृग सभ आखै मुख पर नही भाखै देहि पृसट चड़ि गारी ॥९२॥

ਸਭ ਨੂੰ ਧ੍ਰਿਗ ਧ੍ਰਿਗ ਕਹਿਣਗੇ, ਪਰ ਮੁਖ ਸਾਹਮਣੇ ਕੁਝ ਨਹੀਂ ਕਹਿਣਗੇ, ਪਰ ਪਿਠ ਪਿਛੇ ਗਾਲ੍ਹਾ ਦੇਣਗੇ ॥੯੨॥

ਦੇਖੀਅਤ ਬਿਨ ਕਰਮੰ ਤਜ ਕੁਲ ਧਰਮੰ ਤਦਿਪ ਕਹਾਤ ਸੁ ਮਾਨਸ ॥

देखीअत बिन करमं तज कुल धरमं तदिप कहात सु मानस ॥

ਕਰਮਾ ਤੋਂ ਬਿਨਾ ਵੇਖੇ ਜਾਣਗੇ, ਕੁਲ ਧਰਮ ਨੂੰ ਛਡ ਦੇਣਗੇ, ਪਰ ਫਿਰ ਵੀ (ਆਪਣੇ ਆਪ ਨੂੰ) ਮਨੁੱਖ ਅਖਵਾਉਣਗੇ।

ਅਤਿ ਰਤਿ ਲੋਭੰ ਰਹਤ ਸਛੋਭੰ ਲੋਕ ਸਗਲ ਭਲੁ ਜਾਨਸ ॥

अति रति लोभं रहत सछोभं लोक सगल भलु जानस ॥

ਲੋਭ ਵਿਚ ਬਹੁਤ ਲੀਨ ਹੋਣਗੇ, ਕ੍ਰੋਧ ਨਾਲ (ਭਰੇ) ਰਹਿਣਗੇ, ਪਰ ਸਾਰੇ ਲੋਕ (ਉਨ੍ਹਾ ਨੂੰ) ਭਲੇ ਪੁਰਸ਼ ਮੰਨਣਗੇ।

ਤਦਿਪ ਬਿਨਾ ਗਤਿ ਚਲਤ ਬੁਰੀ ਮਤਿ ਲੋਭ ਮੋਹ ਬਸਿ ਭਾਰੀ ॥

तदिप बिना गति चलत बुरी मति लोभ मोह बसि भारी ॥

ਤਾ ਵੀ ਬਿਨਾ ਕਿਸੇ ਮਰਯਾਦਾ ਬੁਰੀ ਚਾਲ ਚਲਣਗੇ ਅਤੇ ਲੋਭ ਮੋਹ ਦੇ ਬਹੁਤ ਵਸ ਵਿਚ ਹੋਣਗੇ।

ਪਿਤ ਮਾਤ ਨ ਮਾਨੈ ਕਛੂ ਨ ਜਾਨੈ ਲੈਹ ਘਰਣ ਤੇ ਗਾਰੀ ॥੯੩॥

पित मात न मानै कछू न जानै लैह घरण ते गारी ॥९३॥

ਮਾਤਾ ਪਿਤਾ ਨੂੰ ਨਹੀਂ ਮੰਨਣਗੇ, (ਉਨ੍ਹਾ ਨੂੰ) ਕੁਝ ਵੀ ਨਹੀਂ ਸਮਝਣਗੇ ਅਤੇ ਘਰ ਵਾਲੀਆਂ ਤੋਂ ਗਾਲ੍ਹੀਆਂ ਲੈਣਗੇ ॥੯੩॥

ਦੇਖਅਤ ਜੇ ਧਰਮੀ ਤੇ ਭਏ ਅਕਰਮੀ ਤਦਿਪ ਕਹਾਤ ਮਹਾ ਮਤਿ ॥

देखअत जे धरमी ते भए अकरमी तदिप कहात महा मति ॥

ਜਿਹੜੇ ਧਰਮੀ ਦਿਸਦੇ ਹੋਣਗੇ, ਉਹ ਕਰਮ-ਹੀਨ ਹੋਣਗੇ, ਪਰ ਫਿਰ ਵੀ (ਆਪਣੇ ਆਪ ਨੂੰ) ਮਹਾ ਪੁਰਸ਼ ਅਖਵਾਉਣਗੇ।

ਅਤਿ ਬਸ ਨਾਰੀ ਅਬਗਤਿ ਭਾਰੀ ਜਾਨਤ ਸਕਲ ਬਿਨਾ ਜਤ ॥

अति बस नारी अबगति भारी जानत सकल बिना जत ॥

ਇਸਤਰੀਆਂ ਦੇ ਬਹੁਤ ਵਸ ਵਿਚ ਹੋਣਗੇ, ਬਹੁਤ ਖੁਆਰੀ ਹੋਵੇਗੀ ਅਤੇ ਸਾਰੇ ਬਿਨਾ ਜੱਤ (ਸੱਤ) ਦੇ ਹੋ ਜਾਣਗੇ।

ਤਦਿਪ ਨ ਮਾਨਤ ਕੁਮਤਿ ਪ੍ਰਠਾਨਤ ਮਤਿ ਅਰੁ ਗਤਿ ਕੇ ਕਾਚੇ ॥

तदिप न मानत कुमति प्रठानत मति अरु गति के काचे ॥

ਤਦ ਵੀ ਮੰਨਣਗੇ ਨਹੀਂ, ਖੋਟੀ ਮਤ ਦਾ ਪ੍ਰਚਾਰ ਕਰਨਗੇ ਅਤੇ ਬੁੱਧੀ ਤੇ ਮਰਯਾਦਾ ਦੇ ਕੱਚੇ ਹੋਣਗੇ।

ਜਿਹ ਤਿਹ ਘਰਿ ਡੋਲਤ ਭਲੇ ਨ ਬੋਲਤ ਲੋਗ ਲਾਜ ਤਜਿ ਨਾਚੇ ॥੯੪॥

जिह तिह घरि डोलत भले न बोलत लोग लाज तजि नाचे ॥९४॥

ਜਿਥੇ ਕਿਥੇ ਘਰਾ ਵਿਚ ਡੋਲਣਗੇ, ਚੰਗਾ ਨਹੀਂ ਬੋਲਣਗੇ ਅਤੇ ਲੋਕ-ਲਾਜ ਨੂੰ ਛਡ ਕੇ ਨੱਚਣਗੇ ॥੯੪॥

ਕਿਲਕਾ ਛੰਦ ॥

किलका छंद ॥

ਕਿਲਕਾ ਛੰਦ:

ਪਾਪ ਕਰੈ ਨਿਤ ਪ੍ਰਾਤਿ ਘਨੇ ॥

पाप करै नित प्राति घने ॥

ਨਿਤ ਸਵੇਰੇ ਬਹੁਤ ਪਾਪ ਕਰਨਗੇ,

ਜਨੁ ਦੋਖਨ ਕੇ ਤਰੁ ਸੁਧ ਬਨੇ ॥

जनु दोखन के तरु सुध बने ॥

ਮਾਨੋ ਦੋਖਾ (ਔਗੁਣਾ) ਦੇ ਸ਼ੁੱਧ ਬ੍ਰਿਛ ਬਣੇ ਹੋਣਗੇ।

ਜਗ ਛੋਰਿ ਭਜਾ ਗਤਿ ਧਰਮਣ ਕੀ ॥

जग छोरि भजा गति धरमण की ॥

ਜਗਤ ਧਰਮਾ ਦੀ ਮਰਯਾਦਾ ਨੂੰ ਛਡ ਕੇ ਭਜੇਗਾ।

ਸੁ ਜਹਾ ਤਹਾ ਪਾਪ ਕ੍ਰਿਆ ਪ੍ਰਚੁਰੀ ॥੯੫॥

सु जहा तहा पाप कृआ प्रचुरी ॥९५॥

ਜਿਥੇ ਕਿਥੇ ਪਾਪ ਦੀ ਬਹੁਤ ਅਧਿਕ ਕਾਰਵਾਈ ਪਸਰ ਜਾਏਗੀ ॥੯੫॥

ਸੰਗ ਲਏ ਫਿਰੈ ਪਾਪਨ ਹੀ ॥

संग लए फिरै पापन ही ॥

ਪਾਪਾ ਨੂੰ ਨਾਲ ਹੀ ਲਈ ਫਿਰਨਗੇ।

ਤਜਿ ਭਾਜ ਕ੍ਰਿਆ ਜਗ ਜਾਪਨ ਕੀ ॥

तजि भाज कृआ जग जापन की ॥

ਜਗਤ ਤੋਂ ਜੱਪਾ ਦੀ ਕ੍ਰਿਆ ਭਜ ਜਾਏਗੀ।

ਦੇਵ ਪਿਤ੍ਰ ਨ ਪਾਵਕ ਮਾਨਹਿਗੇ ॥

देव पित्र न पावक मानहिगे ॥

ਦੇਵਤਿਆਂ, ਪਿਤਰਾ ਅਤੇ ਅਗਨੀ (ਦੇਵਤਾ) ਨੂੰ ਨਹੀਂ ਮੰਨਣਗੇ।

ਸਭ ਆਪਨ ਤੇ ਘਟਿ ਜਾਨਹਿਗੇ ॥੯੬॥

सभ आपन ते घटि जानहिगे ॥९६॥

ਸਭ ਨੂੰ ਆਪਣੇ ਤੋਂ ਘਟ ਜਾਣਨਗੇ ॥੯੬॥

ਮਧੁਭਾਰ ਛੰਦ ॥

मधुभार छंद ॥

ਮਧੁਭਾਰ ਛੰਦ:

ਭਜਿਓ ਸੁ ਧਰਮ ॥

भजिओ सु धरम ॥

ਧਰਮ ਭਜ ਜਾਏਗਾ।

ਪ੍ਰਚੁਰਿਓ ਕੁਕਰਮ ॥

प्रचुरिओ कुकरम ॥

ਕੁਕਰਮ ਬਹੁਤ ਪਸਰ ਜਾਏਗਾ।

ਜਹ ਤਹ ਜਹਾਨ ॥

जह तह जहान ॥

ਜਿਥੇ ਕਿਥੇ ਜਗਤ ਵਿਚ ਅਣਖ ('ਆਨਿ')

ਤਜਿ ਭਾਜ ਆਨਿ ॥੯੭॥

तजि भाज आनि ॥९७॥

ਛਡ ਕੇ ਭਜ ਜਾਏਗੀ ॥੯੭॥

ਨਿਤਪ੍ਰਤਿ ਅਨਰਥ ॥

नितप्रति अनरथ ॥

ਸਮਰਥ ਲੋਗ ਨਿੱਤ-ਪ੍ਰਤਿ

ਕਰ ਹੈ ਸਮਰਥ ॥

कर है समरथ ॥

ਅਨਰਥ ਕਰਨਗੇ।

ਉਠਿ ਭਾਜ ਧਰਮ ॥

उठि भाज धरम ॥

ਧਰਮ ਚੰਗੇ ਕਰਮਾ ਨੂੰ

ਲੈ ਸੰਗਿ ਸੁਕਰਮ ॥੯੮॥

लै संगि सुकरम ॥९८॥

ਨਾਲ ਲੈ ਕੇ ਭਜ ਜਾਏਗਾ ॥੯੮॥

ਕਰ ਹੈ ਕੁਚਾਰ ॥

कर है कुचार ॥

ਸ਼ੁਭ ਆਚਾਰ ਛਡ ਕੇ

ਤਜਿ ਸੁਭ ਅਚਾਰ ॥

तजि सुभ अचार ॥

ਮਾੜਾ ਕੰਮ ਕਰਨਗੇ।

ਭਈ ਕ੍ਰਿਆ ਅਉਰ ॥

भई कृआ अउर ॥

ਸਾਰੀਆਂ ਥਾਵਾ ਤੇ ਹੋਰ ਹੀ

ਸਬ ਠੌਰ ਠੌਰ ॥੯੯॥

सब ठौर ठौर ॥९९॥

ਕ੍ਰਿਆ ਹੋ ਜਾਏਗੀ ॥੯੯॥

ਨਹੀ ਕਰਤ ਸੰਗ ॥

नही करत संग ॥

ਕਾਮ ਦੀ ਪ੍ਰੇਰੀ

ਪ੍ਰੇਰਤਿ ਅਨੰਗ ॥

प्रेरति अनंग ॥

(ਆਪਣੀ ਇਸਤਰੀ ਨਾਲ) ਸੰਯੋਗ ਨਹੀਂ ਕਰਨਗੇ।

ਕਰਿ ਸੁਤਾ ਭੋਗ ॥

करि सुता भोग ॥

ਪੁੱਤਰੀ ਨਾਲ ਭੋਗ ਕਰਨਗੇ

ਜੋ ਹੈ ਅਜੋਗ ॥੧੦੦॥

जो है अजोग ॥१००॥

ਜੋ ਅਯੋਗ ਹੈ ॥੧੦੦॥

ਤਜਿ ਲਾਜ ਭਾਜ ॥

तजि लाज भाज ॥

ਸਮਾਜ ਸਹਿਤ ਲਾਜ-ਮਰਯਾਦਾ ਨੂੰ

ਸੰਜੁਤ ਸਮਾਜ ॥

संजुत समाज ॥

ਛਡ ਕੇ ਭੱਜ ਜਾਣਗੇ।

ਘਟ ਚਲਾ ਧਰਮ ॥

घट चला धरम ॥

ਧਰਮ ਘਟ ਜਾਏਗਾ

ਬਢਿਓ ਅਧਰਮ ॥੧੦੧॥

बढिओ अधरम ॥१०१॥

ਅਤੇ ਅਧਰਮ ਵਧ ਜਾਏਗਾ ॥੧੦੧॥

ਕ੍ਰੀੜਤ ਕੁਨਾਰਿ ॥

क्रीड़त कुनारि ॥

ਧਰਮ-ਇਸਤਰੀਆਂ ਨੂੰ ਛਡ ਕੇ ਮਾੜੀਆਂ ਇਸਤਰੀਆਂ ਨਾਲ

ਤਜਿ ਧਰਮ ਵਾਰਿ ॥

तजि धरम वारि ॥

ਕਾਮ-ਕ੍ਰੀੜਾ ਕਰਨਗੇ।

ਬਢਿ ਗਯੋ ਭਰਮ ॥

बढि गयो भरम ॥

ਭਰਮ ਵਧ ਜਾਵੇਗਾ

ਭਾਜੰਤ ਧਰਮ ॥੧੦੨॥

भाजंत धरम ॥१०२॥

ਅਤੇ ਧਰਮ ਭੱਜ ਜਾਵੇਗਾ ॥੧੦੨॥

ਦੇਸਨ ਬਿਦੇਸ ॥

देसन बिदेस ॥

ਦੇਸਾ ਬਿਦੇਸਾ ਵਿਚ

ਪਾਪੀ ਨਰੇਸ ॥

पापी नरेस ॥

ਰਾਜੇ ਪਾਪੀ ਹੋਣਗੇ।

ਧਰਮੀ ਨ ਕੋਇ ॥

धरमी न कोइ ॥

ਕੋਈ ਧਰਮੀ (ਵਿਅਕਤੀ) ਨਹੀਂ ਹੋਏਗਾ।

ਪਾਪ ਅਤਿ ਹੋਇ ॥੧੦੩॥

पाप अति होइ ॥१०३॥

ਬਹੁਤ ਅਧਿਕ ਪਾਪ ਹੋਣਗੇ ॥੧੦੩॥

ਸਾਧੂ ਸਤ੍ਰਾਸ ॥

साधू सत्रास ॥

ਸਾਧੂ ਡਰਦੇ ਮਾਰੇ

ਜਹ ਤਹ ਉਦਾਸ ॥

जह तह उदास ॥

ਜਿਥੇ ਕਿਥੇ ਉਦਾਸ ਰਹਿਣਗੇ।

ਪਾਪੀਨ ਰਾਜ ॥

पापीन राज ॥

ਪਾਪੀਆਂ ਦਾ ਰਾਜ ਹੋਵੇਗਾ

ਗ੍ਰਿਹ ਸਰਬ ਸਾਜ ॥੧੦੪॥

गृह सरब साज ॥१०४॥

(ਅਤੇ ਉਨ੍ਹਾ ਦੇ) ਘਰਾ ਵਿਚ ਸਭ ਤਰ੍ਹਾ ਦੀ ਸਾਜ-ਸਜਾਵਟ ਹੋਵੇਗੀ ॥੧੦੪॥

ਹਰਿ ਗੀਤਾ ਛੰਦ ॥

हरि गीता छंद ॥

ਹਰਿ ਗੀਤਾ ਛੰਦ:

ਸਬ ਦ੍ਰੋਨ ਗਿਰਵਰ ਸਿਖਰ ਤਰ ਨਰ ਪਾਪ ਕਰਮ ਭਏ ਭਨੌ ॥

सब द्रोन गिरवर सिखर तर नर पाप करम भए भनौ ॥

ਦ੍ਰੋਣ ਪਰਬਤ ਦੇ ਹੇਠੋਂ ਤੋਂ ਲੈ ਕੇ ਧੁਰ ਚੋਟੀ ਤਕ ਸਾਰੇ ਪੁਰਸ਼ ਪਾਪ ਕਰਮ ਵਿਚ ਲੀਨ ਦਸੇ ਜਾਣਗੇ।

ਉਠਿ ਭਾਜ ਧਰਮ ਸਭਰਮ ਹੁਐ ਚਮਕੰਤ ਦਾਮਿਨਿ ਸੋ ਮਨੌ ॥

उठि भाज धरम सभरम हुऐ चमकंत दामिनि सो मनौ ॥

ਧਰਮ ਉਠ ਕੇ ਭਜ ਜਾਵੇਗਾ ਅਤੇ ਭਰਮ ਮਾਨੋ ਬਿਜਲੀ ਬਣ ਕੇ ਚਮਕੇਗਾ।

ਕਿਧੌ ਸੂਦ੍ਰ ਸੁਭਟ ਸਮਾਜ ਸੰਜੁਤ ਜੀਤ ਹੈ ਬਸੁਧਾ ਥਲੀ ॥

किधौ सूद्र सुभट समाज संजुत जीत है बसुधा थली ॥

ਜਾ ਸ਼ੂਦ੍ਰਾਂ ਨੇ ਸੂਰਮਿਆਂ ਦੇ ਸਮਾਜ ਸਮੇਤ ਧਰਤੀ ਨੂੰ ਬਲ ਪੂਰਵਕ ਜਿਤ ਲਿਆ ਹੋਵੇਗਾ।

ਕਿਧੌ ਅਤ੍ਰ ਛਤ੍ਰ ਤਜੇ ਭਜੇ ਅਰੁ ਅਉਰ ਅਉਰ ਕ੍ਰਿਆ ਚਲੀ ॥੧੦੫॥

किधौ अत्र छत्र तजे भजे अरु अउर अउर कृआ चली ॥१०५॥

ਜਾ (ਸਾਰੇ ਰਾਜੇ) ਅਸਤ੍ਰ ਅਤੇ ਛਤ੍ਰ ਛਡ ਕੇ ਭਜ ਗਏ ਹੋਣਗੇ ਅਤੇ ਹੋਰ ਦੀ ਹੋਰ ਕ੍ਰਿਆ ਚਲ ਪਈ ਹੋਵੇਗੀ ॥੧੦੫॥

ਨ੍ਰਿਪ ਦੇਸ ਦੇਸ ਬਿਦੇਸ ਜਹ ਤਹ ਪਾਪ ਕਰਮ ਸਬੈ ਲਗੇ ॥

नृप देस देस बिदेस जह तह पाप करम सबै लगे ॥

ਦੇਸ ਦੇਸ ਅਤੇ ਬਦੇਸਾ ਦੇ ਸਾਰੇ ਰਾਜੇ ਜਿਥੇ ਕਿਥੇ ਪਾਪ ਕਰਮਾ ਵਿਚ ਲਗੇ ਹੋਣਗੇ।

ਨਰ ਲਾਜ ਛਾਡਿ ਨਿਲਾਜ ਹੁਐ ਫਿਰੈ ਧਰਮ ਕਰਮ ਸਬੈ ਭਗੇ ॥

नर लाज छाडि निलाज हुऐ फिरै धरम करम सबै भगे ॥

ਮਨੁੱਖ ਲਾਜ-ਮਰਯਾਦਾ ਛਡ ਕੇ ਅਤੇ ਨਿਰਲਜ ਹੋ ਕੇ ਫਿਰਦੇ ਹੋਣਗੇ ਅਤੇ ਧਰਮ ਦੇ ਸਾਰੇ ਕਰਮ ਭਜ ਗਏ ਹੋਣਗੇ।

ਕਿਧੌ ਸੂਦ੍ਰ ਜਹ ਤਹ ਸਰਬ ਮਹਿ ਮਹਾਰਾਜਜ ਪਾਇ ਪ੍ਰਹਰਖ ਹੈ ॥

किधौ सूद्र जह तह सरब महि महाराज्य पाइ प्रहरख है ॥

ਜਾ ਜਿਥੇ ਕਿਥੇ ਸਭ ਥਾ ਸ਼ੂਦ੍ਰ ਮਹਾਰਾਜ ਦੀ ਪਦਵੀ ਪ੍ਰਾਪਤ ਕਰ ਕੇ ਪ੍ਰਸੰਨ ਹੋਣਗੇ।

ਕਿਧੌ ਚੋਰ ਛਾਡਿ ਅਚੋਰ ਕੋ ਗਹਿ ਸਰਬ ਦਰਬ ਆਕਰਖ ਹੈ ॥੧੦੬॥

किधौ चोर छाडि अचोर को गहि सरब दरब आकरख है ॥१०६॥

ਜਾ ਚੋਰ ਨੂੰ ਛਡ ਕੇ ਅਚੋਰ (ਸਾਧ) ਨੂੰ ਪਕੜ ਲੈਣਗੇ ਅਤੇ ਸਾਰੇ ਧਨ ਨੂੰ ਖਿਚ ਲੈਣਗੇ ॥੧੦੬॥

ਤ੍ਰਿਭੰਗੀ ਛੰਦ ॥

तृभंगी छंद ॥

ਤ੍ਰਿਭੰਗੀ ਛੰਦ:

ਸਭ ਜਗ ਪਾਪੀ ਕਹੂੰ ਨ ਜਾਪੀ ਅਥਪਨ ਥਾਪੀ ਦੇਸ ਦਿਸੰ ॥

सभ जग पापी कहूँ न जापी अथपन थापी देस दिसं ॥

ਸਾਰਾ ਜਗਤ ਪਾਪੀ ਹੋਵੇਗਾ, ਜਪ ਕਰਨ ਵਾਲਾ ਕੋਈ ਨਹੀਂ ਹੋਵੇਗਾ ਅਤੇ ਦੇਸ ਦੇਸਾਤਰਾ ਵਿਚ ਅਮਰਯਾਦਾ ਦੀ ਸਥਾਪਨਾ ਹੋਵੇਗੀ।

ਜਹ ਤਹ ਮਤਵਾਰੇ ਭ੍ਰਮਤ ਭ੍ਰਮਾਰੇ ਮਤਿ ਨ ਉਜਿਯਾਰੇ ਬਾਧ ਰਿਸੰ ॥

जह तह मतवारे भ्रमत भ्रमारे मति न उजियारे बाध रिसं ॥

ਜਿਥੇ ਕਿਥੇ ਮਤਵਾਲੇ ਹੋ ਕੇ ਵਹਿਮੀ ਲੋਗ ਫਿਰਨਗੇ (ਜੋ) ਰੌਸ਼ਨ ਦਿਮਾਗ ਵਾਲੇ ਨਾ ਹੋ ਕੇ ਕ੍ਰੋਧ ਨਾਲ ਫੁਲੇ ਹੋਣਗੇ।

ਪਾਪਨ ਰਸ ਰਾਤੇ ਦੁਰਮਤਿ ਮਾਤੇ ਕੁਮਤਨ ਦਾਤੇ ਮਤ ਨੇਕੰ ॥

पापन रस राते दुरमति माते कुमतन दाते मत नेकं ॥

ਪਾਪਾ ਦੇ ਰਸ ਵਿਚ ਲੀਨ, ਮਾੜੀ ਮਤ ਵਿਚ ਮਤਵਾਲੇ ਅਤੇ ਮਾੜੀ ਮਤ ਦੇਣ ਵਾਲੇ ਅਨੇਕਾ ਮੱਤ ਹੋਣਗੇ।

ਜਹ ਤਹ ਉਠਿ ਧਾਵੈ ਚਿਤ ਲਲਚਾਵੈ ਕਛ੍ਹੂੰ ਨ ਪਾਵੈ ਬਿਨੁ ਏਕੰ ॥੧੦੭॥

जह तह उठि धावै चित ललचावै कछुहूँ न पावै बिनु एकं ॥१०७॥

ਜਿਥੇ ਕਿਥੇ ਉਠ ਕੇ ਭਜ ਪੈਣਗੇ, ਚਿੱਤ ਲਾਲਚ ਦਾ ਭਰਿਆ ਹੋਵੇਗਾ, (ਪਰ) ਇਕ (ਪ੍ਰਭੂ) ਤੋਂ ਬਿਨਾ ਹੋਰ ਕੁਝ ਵੀ ਪ੍ਰਾਪਤ ਨਹੀਂ ਹੋਵੇਗਾ ॥੧੦੭॥

ਤਜਿ ਹਰਿ ਧਰਮੰ ਗਹਤ ਕੁਕਰਮੰ ਬਿਨ ਪ੍ਰਭ ਕਰਮੰ ਸਬ ਭਰਮੰ ॥

तजि हरि धरमं गहत कुकरमं बिन प्रभ करमं सब भरमं ॥

ਹਰਿ ਦੇ ਧਰਮ ਨੂੰ ਛਡ ਕੇ ਕੁਕਰਮ ਗ੍ਰਹਿਣ ਕਰਨਗੇ, (ਪਰ) ਪ੍ਰਭੂ (ਦੇ ਨਾਮ ਜੱਪਣ ਤੋਂ) ਬਿਨਾ ਹੋਰ ਸਾਰੇ ਕਰਮ ਭਰਮ ਹਨ।

ਲਾਗਤ ਨਹੀ ਤੰਤ੍ਰੰ ਫੁਰਤ ਨ ਮੰਤ੍ਰੰ ਚਲਤ ਨ ਜੰਤ੍ਰੰ ਬਿਨ ਮਰਮੰ ॥

लागत नही तंत्रं फुरत न मंत्रं चलत न जंत्रं बिन मरमं ॥

ਬਿਨਾ (ਵਾਸਤਵਿਕ ਈਸ਼ਵਰੀ) ਭੇਦ ਪਾਏ ਦੇ ਕੋਈ ਤੰਤ੍ਰ ਨਹੀਂ ਲਗੇਗਾ, ਮੰਤ੍ਰ ਨਹੀਂ ਫੁਰੇਗਾ ਅਤੇ ਕੋਈ ਜੰਤ੍ਰ ਨਹੀਂ ਚਲੇਗਾ।

ਜਪ ਹੈ ਨ ਦੇਵੀ ਅਲਖ ਅਭੇਵੀ ਆਦਿ ਅਜੇਵੀ ਪਰਮ ਜੁਧੀ ॥

जप है न देवी अलख अभेवी आदि अजेवी परम जुधी ॥

(ਜੋ) ਅਲਖ, ਅਭੇਵ, ਆਦਿ ਤੋਂ ਹੀ ਅਜਿਤ ਪਰਮ ਯੁੱਧ ਕਰਨਵਾਲੀ ਦੇਵੀ ਨੂੰ ਨਹੀਂ ਜੱਪਣਗੇ,

ਕੁਬੁਧਨ ਤਨ ਰਾਚੇ ਕਹਤ ਨ ਸਾਚੇ ਪ੍ਰਭਹਿ ਨ ਜਾਚੇ ਤਮਕ ਬੁਧੀ ॥੧੦੮॥

कुबुधन तन राचे कहत न साचे प्रभहि न जाचे तमक बुधी ॥१०८॥

(ਉਹ) ਕੁਬੁੱਧੀ ਵਿਚ ਮਗਨ ਹੋਣਗੇ, ਸੱਚ ਨਹੀਂ ਕਹਿਣਗੇ ਅਤੇ ਕ੍ਰੋਧੀ ਬੁੱਧੀ ਵਾਲੇ ਪ੍ਰਭੂ ਤੋਂ ਨਹੀਂ ਮੰਗਣਗੇ ॥੧੦੮॥

ਹੀਰ ਛੰਦ ॥

हीर छंद ॥

ਹੀਰ ਛੰਦ:

ਅਪੰਡਿਤ ਗੁਣ ਮੰਡਿਤ ਸੁਬੁਧਿਨਿ ਖੰਡਿਤ ਦੇਖੀਐ ॥

अपंडित गुण मंडित सुबुधिनि खंडित देखीऐ ॥

ਅਨਪੜ੍ਹ ਗੁਣਾ ਨਾਲ ਸੁਸ਼ੋਭਿਤ ਹੋ ਕੇ ਸ੍ਰੇਸ਼ਠ ਬੁੱਧੀਮਾਨਾ ਦਾ ਖੰਡਨ ਕਰਦਿਆਂ ਦਿਖਣਗੇ।

ਛਤ੍ਰੀ ਬਰ ਧਰਮ ਛਾਡਿ ਅਕਰਮ ਧਰਮ ਲੇਖੀਐ ॥

छत्री बर धरम छाडि अकरम धरम लेखीऐ ॥

ਛਤ੍ਰੀ ਸ੍ਰੇਸ਼ਠ ਧਰਮ ਨੂੰ ਛਡ ਕੇ ਕਰਮਾ ਤੋਂ ਵਾਂਝੇ ਧਰਮ ਵਲ ਵੇਖਣਗੇ।

ਸਤਿ ਰਹਤ ਪਾਪ ਗ੍ਰਹਿਤ ਕ੍ਰਧ ਚਹਤ ਜਾਨੀਐ ॥

सति रहत पाप ग्रहित क्रुध चहत जानीऐ ॥

ਸੱਤ ਤੋਂ ਰਹਿਤ ਅਤੇ ਪਾਪ ਵਿਚ ਗ੍ਰਸੇ ਹੋਏ ਕ੍ਰੋਧ ਨੂੰ ਪਸੰਦ ਕਰਦੇ ਹੋਣਗੇ।

ਅਧਰਮ ਲੀਣ ਅੰਗ ਛੀਣ ਕ੍ਰੋਧ ਪੀਣ ਮਾਨੀਐ ॥੧੦੯॥

अधरम लीण अंग छीण क्रोध पीण मानीऐ ॥१०९॥

ਅਧਰਮ ਵਿਚ ਲੀਨ, ਸ਼ਰੀਰ ਤੋਂ ਕਮਜ਼ੋਰ ਪਰ ਕ੍ਰੋਧ ਵਿਚ ਬਹੁਤ ਬਲਵਾਨ ਹੋਣਗੇ ॥੧੦੯॥

ਕੁਤ੍ਰੀਅਨ ਰਸ ਚਾਹੀ ਗੁਣਨ ਨ ਗ੍ਰਾਹੀ ਜਾਨੀਐ ॥

कुत्रीअन रस चाही गुणन न ग्राही जानीऐ ॥

(ਉਹ) ਮਾੜੀਆਂ ਇਸਤਰੀਆਂ ਦੇ ਕਾਮ ਰਸ ਦੇ ਚਾਹਵਾਨ ਅਤੇ ਗੁਣਾ ਨੂੰ ਨਾ ਗ੍ਰਹਿਣ ਕਰਨ ਵਾਲੇ ਜਾਣੇ ਜਾਣਗੇ।

ਸਤ ਕਰਮ ਛਾਡ ਕੇ ਅਸਤ ਕਰਮ ਮਾਨੀਐ ॥

सत करम छाड के असत करम मानीऐ ॥

ਸੱਤ ਕਰਮਾ ਨੂੰ ਛਡ ਕੇ ਅਸੱਤ ਕਰਮਾ ਨੂੰ ਮੰਨਣ ਵਾਲੇ ਹੋਣਗੇ।

ਰੂਪ ਰਹਿਤ ਜੂਪ ਗ੍ਰਹਿਤ ਪਾਪ ਸਹਿਤ ਦੇਖੀਐ ॥

रूप रहित जूप ग्रहित पाप सहित देखीऐ ॥

(ਉਹ) ਰੂਪ ਤੋਂ ਰਹਿਤ, ਜੂਏ ਵਿਚ ਗ੍ਰਸਤ ਅਤੇ ਪਾਪ ਯੁਕਤ ਦਿਸ ਪੈਣਗੇ।

ਅਕਰਮ ਲੀਨ ਧਰਮ ਛੀਨ ਨਾਰਿ ਅਧੀਨ ਪੇਖੀਐ ॥੧੧੦॥

अकरम लीन धरम छीन नारि अधीन पेखीऐ ॥११०॥

ਅਕਰਮਾ ਵਿਚ ਲੀਨ, ਧਰਮ ਤੋਂ ਹੀਣੇ ਅਤੇ ਇਸਤਰੀਆਂ ਦੇ ਅਧੀਨ ਵੇਖੇ ਜਾਣਗੇ ॥੧੧੦॥

ਪਧਿਸਟਕਾ ਛੰਦ ॥

पधिसटका छंद ॥

ਪਧਿਸਟਕਾ ਛੰਦ:

ਅਤਿ ਪਾਪਨ ਤੇ ਜਗ ਛਾਇ ਰਹਿਓ ॥

अति पापन ते जग छाइ रहिओ ॥

ਅਤਿ ਅਧਿਕ ਪਾਪਾ ਨਾਲ ਜਗਤ ਭਰਿਆ ਹੋਵੇਗਾ।

ਕਛੁ ਬੁਧਿ ਬਲ ਧਰਮ ਨ ਜਾਤ ਕਹਿਓ ॥

कछु बुधि बल धरम न जात कहिओ ॥

ਬੁੱਧ-ਬਲ ਦੇ ਆਧਾਰ ਤੇ ਧਰਮ ਬਾਰੇ ਕੁਝ ਵੀ ਨਹੀਂ ਕਿਹਾ ਜਾ ਸਕੇਗਾ।

ਦਿਸ ਬਦਿਸਨ ਕੇ ਜੀਅ ਦੇਖਿ ਸਬੈ ॥

दिस बदिसन के जीअ देखि सबै ॥

ਦੇਸ ਦੇਸਾਤਰਾ ਵਿਚ ਵੇਖੀਂਦੇ ਸਾਰੇ ਜੀਵ ਹੁਣ

ਬਹੁ ਪਾਪ ਕਰਮ ਰਤਿ ਹੈ ਸੁ ਅਬੈ ॥੧੧੧॥

बहु पाप करम रति है सु अबै ॥१११॥

ਬਹੁਤ ਪਾਪ ਕਰਮਾ ਵਿਚ ਲੀਨ ਹੋਣਗੇ ॥੧੧੧॥

ਪ੍ਰਿਤਮਾਨ ਨ ਨਰ ਕਹੂੰ ਦੇਖ ਪਰੈ ॥

पृतमान न नर कहूँ देख परै ॥

(ਕੋਈ) ਆਦਰਸ਼ ('ਪ੍ਰਿਤਮਾਨ') ਪੁਰਖ ਕਿਤੇ ਦਿਸ ਨਹੀਂ ਪਵੇਗਾ

ਕਛੁ ਬੁਧਿ ਬਲ ਬਚਨ ਬਿਚਾਰ ਕਰੈ ॥

कछु बुधि बल बचन बिचार करै ॥

(ਜੋ) ਕੁਝ ਬੁੱਧ ਬਲ ਦੇ ਆਧਾਰ ਤੇ ਵਿਚਾਰ ਪੂਰਵਕ ਬਚਨ ਕਰਦਾ ਹੋਵੇਗਾ।

ਨਰ ਨਾਰਿਨ ਏਕ ਨ ਨੇਕ ਮਤੰ ॥

नर नारिन एक न नेक मतं ॥

ਨਰ ਨਾਰੀ ਦੇ ਇਕ ਨਹੀਂ, ਅਨੇਕ ਮੱਤ ਹੋਣਗੇ।

ਨਿਤ ਅਰਥਾਨਰਥ ਗਨਿਤ ਗਤੰ ॥੧੧੨॥

नित अरथानरथ गनित गतं ॥११२॥

ਨਿੱਤ ਅਰਥ ਅਨਰਥ ਦੀ ਸੋਚ-ਵਿਚਾਰ ਖ਼ਤਮ ਹੋ ਜਾਵੇਗੀ ॥੧੧੨॥

ਮਾਰਹ ਛੰਦ ॥

मारह छंद ॥

ਮਾਰਹ ਛੰਦ:

ਹਿਤ ਸੰਗ ਕੁਨਾਰਿਨ ਅਤਿ ਬਿਭਚਾਰਿਨ ਜਿਨ ਕੇ ਐਸ ਪ੍ਰਕਾਰ ॥

हित संग कुनारिन अति बिभचारिन जिन के ऐस प्रकार ॥

ਮਾੜੀਆਂ ਇਸਤਰੀਆਂ ਨਾਲ ਬਹੁਤ ਪ੍ਰੇਮ ਹੋਵੇਗਾ, ਜਿਨ੍ਹਾ ਦੇ ਲੱਛਣ ਬਹੁਤ ਵਿਭਚਾਰਨਾ ਵਾਲੇ ਹੋਣਗੇ।

ਬਡ ਕੁਲਿ ਜਦਪਿ ਉਪਜੀ ਬਹੁ ਛਬਿ ਬਿਗਸੀ ਤਦਿਪ ਪ੍ਰਿਅ ਬਿਭਚਾਰਿ ॥

बड कुलि जदपि उपजी बहु छबि बिगसी तदिप पृअ बिभचारि ॥

ਭਾਵੇਂ ਉਹ ਵੱਡੀਆਂ ਕੁਲਾ ਵਿਚ ਪੈਦਾ ਹੋਣਗੀਆਂ, (ਪਰ ਜਦੋਂ) ਜਵਾਨੀ ਦੀ ਪੌੜੀ ਚੜ੍ਹਨਗੀਆਂ ਤਦ ਵਿਭਚਾਰ ਵਿਚ ਰੁਚੀ ਵਿਖਾਉਣਗੀਆਂ।

ਚਿਤ੍ਰਤ ਬਹੁ ਚਿਤ੍ਰਨ ਕੁਸਮ ਬਚਿਤ੍ਰਨ ਸੁੰਦਰ ਰੂਪ ਅਪਾਰ ॥

चित्रत बहु चित्रन कुसम बचित्रन सुँदर रूप अपार ॥

ਚਿਤਰੀਆਂ ਹੋਈਆਂ ਬਹੁਤ ਮੂਰਤਾ ਅਤੇ ਰੰਗ ਬਰੰਗੇ ਫੁਲਾ ਵਾਗ ਅਪਾਰ ਸੁੰਦਰ ਰੂਪ ਵਾਲੀਆਂ ਹੋਣਗੀਆਂ।

ਕਿਧੋ ਦੇਵ ਲੋਕ ਤਜਿ ਸੁਢਰ ਸੁੰਦਰੀ ਉਪਜੀ ਬਿਬਿਧ ਪ੍ਰਕਾਰ ॥੧੧੩॥

किधो देव लोक तजि सुढर सुँदरी उपजी बिबिध प्रकार ॥११३॥

ਜਾ ਕਿਤੇ ਦੇਵ ਲੋਕ ਨੂੰ ਤਿਆਗ ਕੇ ਅਨੇਕ ਤਰ੍ਹਾ ਦੀਆਂ ਸਡੌਲ ਸੁੰਦਰੀਆਂ ਪੈਦਾ ਹੋਣਗੀਆਂ ॥੧੧੩॥

ਹਿਤ ਅਤਿ ਦੁਰ ਮਾਨਸ ਕਛੂ ਨ ਜਾਨਸ ਨਰ ਹਰ ਅਰੁ ਬਟ ਪਾਰ ॥

हित अति दुर मानस कछू न जानस नर हर अरु बट पार ॥

ਬਹੁਤ ਮਾੜੇ ਮਨੁੱਖ ਹਿਤ ਦੀ ਗੱਲ ਨੂੰ ਕੁਝ ਨਹੀਂ ਜਾਣਨਗੇ ਅਤੇ ਬਟਮਾਰ ਹੋ ਕੇ ਲੋਕਾ ਤੋਂ ਖੋਹਾ ਖੋਹੀ ਕਰਨਗੇ।

ਕਛੁ ਸਾਸਤ੍ਰ ਨ ਮਾਨਤ ਸਿਮ੍ਰਿਤ ਨ ਜਾਨਤ ਬੋਲਤ ਕੁਬਿਧਿ ਪ੍ਰਕਾਰ ॥

कछु सासत्र न मानत सिमृत न जानत बोलत कुबिधि प्रकार ॥

ਸ਼ਾਸਤ੍ਰਾ ਨੂੰ ਕੁਝ ਵੀ ਨਹੀਂ ਮੰਨਣਗੇ, ਸਿਮ੍ਰਿਤੀਆਂ ਨੂੰ ਨਹੀਂ ਸਮਝਣਗੇ ਅਤੇ ਭੈੜੇ ਢੰਗ ਨਾਲ ਬੋਲਣਗੇ।

ਕੁਸਟਿਤ ਤੇ ਅੰਗਨ ਗਲਿਤ ਕੁਰੰਗਨ ਅਲਪ ਅਜੋਗਿ ਅਛਜਿ ॥

कुसटित ते अंगन गलित कुरंगन अलप अजोगि अछजि ॥

ਕੋਹੜ ਨਾਲ ਅੰਗ ਗਲ ਜਾਣਗੇ (ਅਤੇ ਸੂਰਤੋਂ) ਬਦਸੂਰਤ, ਛੋਟੇ ਕਦ ਵਾਲੇ (ਜਾ ਛੋਟੀ ਉਮਰ ਵਾਲੇ) ਅਯੋਗ ਅਤੇ ਅਸ਼ੋਭਨੀਕ ਹੋਣਗੇ।

ਕਿਧੋ ਨਰਕ ਛੋਰਿ ਅਵਤਰੇ ਮਹਾ ਪਸੁ ਡੋਲਤ ਪ੍ਰਿਥੀ ਨਿਲਜ ॥੧੧੪॥

किधो नरक छोरि अवतरे महा पसु डोलत पृथी निलज ॥११४॥

ਜਾ ਨਰਕ ਨੂੰ ਛਡ ਕੇ (ਧਰਤੀ ਉਤੇ) ਉਤਰ ਕੇ ਮਹਾ ਮੂਰਖਾ ਜਾ ਪਸ਼ੂਆਂ ਵਾਗ ਨਿਰਲਜ ਹੋਕੇ ਧਰਤੀ ਉਤੇ ਡੋਲਦੇ ਫਿਰਨਗੇ ॥੧੧੪॥

ਦੋਹਰਾ ॥

दोहरा ॥

ਦੋਹਰਾ:

ਸੰਕਰ ਬਰਨ ਪ੍ਰਜਾ ਭਈ ਇਕ ਬ੍ਰਨ ਰਹਾ ਨ ਕੋਇ ॥

संकर बरन प्रजा भई इक ब्रन रहा न कोइ ॥

ਸਾਰੀ ਪ੍ਰਜਾ ਵਰਣ-ਸੰਕਰ ਹੋ ਗਈ ਹੈ, ਇਕ ਵਰਣ ਦਾ ਕੋਈ ਵੀ ਨਾ ਰਿਹਾ ਹੈ।

ਸਕਲ ਸੂਦ੍ਰਤਾ ਪ੍ਰਾਪਤਿ ਭੇ ਦਈਵ ਕਰੈ ਸੋ ਹੋਇ ॥੧੧੫॥

सकल सूद्रता प्रापति भे दईव करै सो होइ ॥११५॥

ਸਭ (ਵਰਗਾ) ਵਿਚ ਸ਼ੂਦ੍ਰਤਾ ਪਸਰ ਗਈ ਹੈ, ਉਹੀ ਹੋਏਗਾ ਜੋ ਪ੍ਰਭੂ ਕਰੇਗਾ ॥੧੧੫॥

ਸੰਕਰ ਬ੍ਰਨ ਪ੍ਰਜਾ ਭਈ ਧਰਮ ਨ ਕਤਹੂੰ ਰਹਾਨ ॥

संकर ब्रन प्रजा भई धरम न कतहूँ रहान ॥

(ਸਾਰੀ) ਪ੍ਰਜਾ ਵਰਣ-ਸੰਕਰ ਹੋ ਗਈ ਹੈ, ਕਿਤੇ ਵੀ (ਵਰਣ) ਧਰਮ ਨਹੀਂ ਰਿਹਾ ਹੈ।

ਪਾਪ ਪ੍ਰਚੁਰ ਰਾਜਾ ਭਏ ਭਈ ਧਰਮ ਕੀ ਹਾਨਿ ॥੧੧੬॥

पाप प्रचुर राजा भए भई धरम की हानि ॥११६॥

ਰਾਜੇ ਪਾਪਾ ਨਾਲ ਭਰੇ ਪੂਰੇ ਗਏ ਹਨ ਅਤੇ ਧਰਮ ਦੀ ਹਾਨੀ ਹੋ ਗਈ ਹੈ ॥੧੧੬॥

ਸੋਰਠਾ ॥

सोरठा ॥

ਸੋਰਠਾ:

ਧਰਮ ਨ ਕਤਹੂੰ ਰਹਾਨ ਪਾਪ ਪ੍ਰਚੁਰ ਜਗ ਮੋ ਧਰਾ ॥

धरम न कतहूँ रहान पाप प्रचुर जग मो धरा ॥

ਕਿਤੇ ਵੀ ਧਰਮ ਨਹੀਂ ਰਿਹਾ ਹੈ, ਜਗਤ ਵਿਚ ਧਰਤੀ ਉਤੇ ਅਤਿ ਅਧਿਕ ਪਾਪ ਪਸਰ ਗਿਆ ਹੈ।

ਧਰਮ ਸਬਨ ਬਿਸਰਾਨ ਪਾਪ ਕੰਠ ਸਬ ਜਗ ਕੀਓ ॥੧੧੭॥

धरम सबन बिसरान पाप कंठ सब जग कीओ ॥११७॥

ਸਭ ਨੇ ਧਰਮ ਨੂੰ ਭੁਲਾ ਦਿੱਤਾ ਹੈ ਅਤੇ ਸਾਰੇ ਜਗਤ ਨੇ ਪਾਪ ਨੂੰ ਗਲੇ (ਨਾਲ ਲਗਾ) ਲਿਆ ਹੈ ॥੧੧੭॥

ਕਲਿਜੁਗ ਚੜਯੋ ਅਸੰਭ ਜਗਤ ਕਵਨ ਬਿਧਿ ਬਾਚ ਹੈ ॥

कलिजुग चड़्यो असंभ जगत कवन बिधि बाच है ॥
ਅਮੰਗਲਮਈ ਕਲਿਯੁਗ ਚੜ੍ਹਿਆ ਹੈ, (ਉਸ ਤੋਂ) ਜਗਤ ਕਿਵੇਂ ਬਚੇਗਾ।

ਰੰਗਹੁ ਏਕਹਿ ਰੰਗਿ ਤਬ ਛੁਟਿ ਹੋ ਕਲਿ ਕਾਲ ਤੇ ॥੧੧੮॥
रंगहु एकहि रंगि तब छुटि हो कलि काल ते ॥११८॥
ਇਕ (ਪ੍ਰਭੂ ਦੇ ਨਾਮ ਦੇ) ਰੰਗ ਵਿਚ ਰੰਗੇ ਜਾਓ, ਤਦ ਹੀ ਕਲਿਯੁਗ ਤੋਂ ਛੁਟਕਾਰਾ ਪ੍ਰਾਪਤ ਕਰ ਸਕੋਗੇ ॥੧੧੮॥

ਹੰਸਾ ਛੰਦ ॥
हंसा छंद ॥
ਹੰਸਾ ਛੰਦ:

ਜਹ ਤਹ ਬਢਾ ਪਾਪ ਕਾ ਕਰਮ ॥
जह तह बढा पाप का करम ॥
ਜਿਥੇ ਕਿਥੇ ਪਾਪ ਦਾ ਕਰਮ ਬਹੁਤ ਵਧ ਗਿਆ ਹੈ

ਜਗ ਤੇ ਘਟਾ ਧਰਮ ਕਾ ਭਰਮ ॥੧੧੯॥
जग ते घटा धरम का भरम ॥११९॥
ਅਤੇ ਜਗਤ ਤੋਂ ਧਰਮ ਦਾ ਭਰਮ (ਅਰਥਾਤ ਪ੍ਰਭਾਵ) ਘਟ ਗਿਆ ਹੈ ॥੧੧੯॥

ਪਾਪ ਪ੍ਰਚੁਰ ਜਹ ਤਹ ਜਗਿ ਭਇਓ ॥
पाप प्रचुर जह तह जगि भइओ ॥
ਜਗਤ ਵਿਚ ਜਿਥੇ ਕਿਥੇ ਪਾਪ ਭਰ ਗਿਆ ਹੈ

ਪੰਖਨ ਧਾਰ ਧਰਮ ਉਡਿ ਗਇਓ ॥੧੨੦॥
पंखन धार धरम उडि गइओ ॥१२०॥
ਅਤੇ ਧਰਮ ਖੰਭ ਲਾ ਕੇ ਉਡ ਗਿਆ ਹੈ ॥੧੨੦॥

ਨਈ ਨਈ ਹੋਨ ਲਗੀ ਨਿਤ ਬਾਤ ॥
नई नई होन लगी नित बात ॥

ਨਿੱਤ ਨਵੀਂ ਨਵੀਂ ਗੱਲ ਹੋਣ ਲਗੀ ਹੈ।

ਜਹ ਤਹ ਬਾਢਿ ਚਲਿਓ ਉਤਪਾਤ ॥੧੨੧॥

जह तह बाढि चलिओ उतपात ॥१२१॥

ਜਿਥੇ ਕਿਥੇ ਉਪਦ੍ਰਵ ਵਧ ਚਲਿਆ ਹੈ ॥੧੨੧॥

ਸਬ ਜਗਿ ਚਲਤ ਔਰ ਹੀ ਕਰਮ ॥

सब जगि चलत और ही करम ॥

ਸਾਰਾ ਜਗਤ ਹੋਰ ਹੀ ਕਰਮ ਵਿਚ ਚਲ ਰਿਹਾ ਹੈ।

ਜਹ ਤਹ ਘਟ ਗਇਓ ਧਰਾ ਤੇ ਧਰਮ ॥੧੨੨॥

जह तह घट गइओ धरा ते धरम ॥१२२॥

ਜਿਥੇ ਕਿਥੇ ਧਰਤੀ ਉਤੇ ਧਰਮ ਘਟ ਗਿਆ ਹੈ ॥੧੨੨॥

ਮਾਲਤੀ ਛੰਦ ॥

मालती छंद ॥

ਮਾਲਤੀ ਛੰਦ:

ਜਹ ਤਹ ਦੇਖੀਅਤ ॥

जह तह देखीअत ॥

ਜਿਥੇ ਕਿਥੇ ਵੀ ਵੇਖੀਏ,

ਤਹ ਤਹ ਪੇਖੀਅਤ ॥

तह तह पेखीअत ॥

ਉਥੇ ਉਥੇ ਹੀ (ਪਾਪ) ਦਿਖਦਾ ਹੈ।

ਸਕਲ ਕੁਕਰਮੀ ॥

सकल कुकरमी ॥

ਸਾਰੇ ਹੀ ਕੁਕਰਮੀ ਹਨ,

ਕਹੂੰ ਨ ਧਰਮੀ ॥੧੨੩॥

कहूँ न धरमी ॥१२३॥

ਕਿਤੇ ਵੀ (ਕੋਈ) ਧਰਮੀ (ਵਿਅਕਤੀ) ਨਹੀਂ ਹੈ ॥੧੨੩॥

ਜਹ ਤਹ ਗੁਨੀਅਤ ॥

जह तह गुनीअत ॥

ਜਿਥੇ ਕਿਥੇ ਵੀ ਵਿਚਾਰਦੇ ਹਾ,

ਤਹ ਤਹ ਸੁਨੀਅਤ ॥

तह तह सुनीअत ॥

ਉਥੇ ਉਥੇ ਹੀ (ਅਧਰਮ ਦੀ ਗੱਲ) ਸੁਣਦੇ ਹਾ।

ਸਬ ਜਗ ਪਾਪੀ ॥

सब जग पापी ॥

ਸਾਰਾ ਜਗਤ ਪਾਪੀ (ਹੋ ਗਿਆ) ਹੈ

ਕਹੂੰ ਨ ਜਾਪੀ ॥੧੨੪॥

कहूँ न जापी ॥१२४॥

ਅਤੇ ਕੋਈ ਵੀ ਜਪ ਕਰਨ ਵਾਲਾ ਨਹੀਂ ਰਿਹਾ ਹੈ ॥੧੨੪॥

ਸਕਲ ਕੁਕਰਮੰ ॥

सकल कुकरमं ॥

ਸਾਰੇ ਲੋਕ ਕੁਕਰਮੀ ਹਨ,

ਭਜਿ ਗਇਓ ਧਰਮੰ ॥

भजि गइओ धरमं ॥

ਧਰਮ ਭਜ ਗਿਆ ਹੈ।

ਜਗ ਨ ਸੁਨੀਅਤ ॥

जग न सुनीअत ॥

(ਕਿਤੇ ਵੀ ਕੋਈ) ਯੱਗ ਨਹੀਂ ਸੁਣੀਂਦਾ,

ਹੋਮ ਨ ਗੁਨੀਅਤ ॥੧੨੫॥

होम न गुनीअत ॥१२५॥

ਹੋਮ (ਬਾਰੇ ਵੀ ਕਿਤੇ) ਵਿਚਾਰ ਨਹੀਂ ਹੁੰਦਾ ॥੧੨੫॥

ਸਕਲ ਕੁਕਰਮੀ ॥

सकल कुकरमी ॥

ਸਾਰੇ (ਲੋਕ) ਮਾੜੇ ਕਰਮਾ ਵਾਲੇ ਹਨ,

ਜਗੁ ਭਇਓ ਅਧਰਮੀ ॥

जगु भइओ अधरमी ॥

(ਸਾਰਾ) ਜਗਤ ਅਧਰਮੀ ਹੋ ਗਿਆ ਹੈ।

ਕਹੂੰ ਨ ਪੂਜਾ ॥

कहूँ न पूजा ॥

ਕਿਤੇ ਵੀ ਪੂਜਾ ਨਹੀਂ ਹੁੰਦੀ,

ਬਸ ਰਹਜੋ ਦੂਜਾ ॥੧੨੬॥

बस रह्यो दूजा ॥१२६॥

(ਸਭ ਦੇ ਮਨ ਵਿਚ) ਦ੍ਵੈਤ ਭਾਵ ਵਸ ਰਿਹਾ ਹੈ ॥੧੨੬॥

ਅਤਿ ਮਾਲਤੀ ਛੰਦ ॥

अति मालती छंद ॥

ਅਤਿ ਮਾਲਤੀ ਛੰਦ:

ਕਹੂੰ ਨ ਪੂਜਾ ਕਹੂੰ ਨ ਅਰਚਾ ॥

ਕਹੂੰ ਨ ਪੂਜਾ ਕਹੂੰ ਨ ਅਰਚਾ ॥

ਕਿਤੇ ਵੀ ਨਾ ਪੂਜਾ ਹੁੰਦੀ ਹੈ ਅਤੇ ਨਾ ਹੀ ਅਰਚਾ ਹੁੰਦੀ ਹੈ।

ਕਹੂੰ ਨ ਸ੍ਰੁਤਿ ਧੁਨਿ ਸਿੰਮ੍ਰਿਤ ਨ ਚਰਚਾ ॥

कहूँ न स्रुति धुनि सिंमृत न चरचा ॥

ਕਿਤੇ ਵੀ ਨਾ ਵੇਦ ਦੀ ਧੁਨ ਅਤੇ ਨਾ ਸਮ੍ਰਿਤੀ ਦੀ ਚਰਚਾ ਹੁੰਦੀ ਹੈ।

ਕਹੂੰ ਨ ਹੋਮੰ ਕਹੂੰ ਨ ਦਾਨੰ ॥

कहूँ न होमं कहूँ न दानं ॥

ਕਿਤੇ ਵੀ ਹੋਮ ਨਹੀਂ ਹੁੰਦਾ, ਨਾ ਹੀ ਦਾਨ ਹੁੰਦਾ ਹੈ।

ਕਹੂੰ ਨ ਸੰਜਮ ਕਹੂੰ ਨ ਇਸਨਾਨੰ ॥੧੨੭॥

कहूँ न संजम कहूँ न इसनानं ॥१२७॥

ਕਿਤੇ ਵੀ ਸੰਜਮ ਨਹੀਂ ਹੈ, ਨਾ ਹੀ ਇਸ਼ਨਾਨ ਹੁੰਦਾ ਹੈ ॥੧੨੭॥

ਕਹੂੰ ਨ ਚਰਚਾ ਕਹੂੰ ਨ ਬੇਦੰ ॥

कहूँ न चरचा कहूँ न बेदं ॥

ਕਿਤੇ ਵੀ (ਧਰਮ) ਚਰਚਾ ਨਹੀਂ, ਨਾ ਹੀ ਵੇਦ (ਪਾਠ) ਹੁੰਦਾ ਹੈ।

ਕਹੂੰ ਨਿਵਾਜ ਨ ਕਹੂੰ ਕਤੇਬੰ ॥

कहूँ निवाज न कहूँ कतेबं ॥

ਕਿਤੇ ਨਮਾਜ਼ (ਪੜ੍ਹੀ) ਨਹੀਂ ਜਾਂਦੀ, ਨਾ ਹੀ ਕਤੇਬਾ (ਦਾ ਪਾਠ) ਹੁੰਦਾ ਹੈ।

ਕਹੂੰ ਨ ਤਸਬੀ ਕਹੂੰ ਨ ਮਾਲਾ ॥

कहूँ न तसबी कहूँ न माला ॥

ਕਿਤੇ ਵੀ ਨਾ (ਕੋਈ) ਤਸਬੀ (ਫੇਰਦਾ) ਹੈ ਅਤੇ ਨਾ ਹੀ ਮਾਲਾ।

ਕਹੂੰ ਨ ਹੋਮੰ ਕਹੂੰ ਨ ਜ੍ਵਾਲਾ ॥੧੨੮॥

कहूँ न होमं कहूँ न ज्वाला ॥१२८॥

(ਕਿਤੇ ਵੀ) ਨਾ ਕੋਈ ਹੋਮ (ਕਰਦਾ) ਹੈ ਅਤੇ ਨਾ ਹੀ ਅਗਨੀ (ਦੀ ਪੂਜਾ ਕਰਦਾ) ਹੈ ॥੧੨੮॥

ਅਉਰ ਹੀ ਕਰਮੰ ਅਉਰ ਹੀ ਧਰਮੰ ॥

अउर ही करमं अउर ही धरमं ॥

ਹੋਰ (ਤਰ੍ਹਾ ਦੇ) ਹੀ ਕਰਮ ਹਨ ਅਤੇ ਹੋਰ (ਤਰ੍ਹਾ ਦੇ) ਧਰਮ ਹਨ।

ਅਉਰ ਹੀ ਭਾਵੰ ਅਉਰ ਹੀ ਮਰਮੰ ॥

अउर ही भावं अउर ही मरमं ॥

ਹੋਰ (ਤਰ੍ਹਾ ਦੇ) ਭਾਵ ਹਨ ਅਤੇ ਹੋਰ (ਤਰ੍ਹਾ ਦੇ) ਹੀ ਭੇਦ ('ਮਰਮ') ਹਨ।

ਅਉਰ ਹੀ ਰੀਤਾ ਅਉਰ ਹੀ ਚਰਚਾ ॥

अउर ही रीता अउर ही चरचा ॥

ਹੋਰ (ਤਰ੍ਹਾ ਦੀਆਂ) ਰੀਤਾ ਹਨ ਅਤੇ ਹੋਰ (ਤਰ੍ਹਾ ਦੀ) ਹੀ ਚਰਚਾ ਹੈ।

ਅਉਰ ਹੀ ਰੀਤੰ ਅਉਰ ਹੀ ਅਰਚਾ ॥੧੨੯॥

अउर ही रीतं अउर ही अरचा ॥१२९॥

ਹੋਰ (ਤਰ੍ਹਾ ਦੀਆਂ) ਹੀ ਰਸਮਾ ਹਨ ਅਤੇ ਹੋਰ (ਤਰ੍ਹਾ ਦੀ) ਅਰਚਾ ਹੈ ॥੧੨੯॥

ਅਉਰ ਹੀ ਭਾਤੰ ਅਉਰ ਹੀ ਬਸਤ੍ਰੰ ॥

अउर ही भातं अउर ही बसत्रं ॥

ਹੋਰ (ਤਰ੍ਹਾ ਦੇ) ਢੰਗ ਹਨ ਅਤੇ ਹੋਰ (ਤਰ੍ਹਾ ਦੇ) ਹੀ ਬਸਤ੍ਰ ਹਨ।

ਅਉਰ ਹੀ ਬਾਣੀ ਅਉਰ ਹੀ ਅਸਤ੍ਰੰ ॥

अउर ही बाणी अउर ही असत्रं ॥

ਹੋਰ (ਤਰ੍ਹਾ ਦੀ) ਹੀ ਬਾਣੀ ਹੈ ਅਤੇ ਹੋਰ (ਤਰ੍ਹਾ ਦੇ) ਹੀ ਅਸਤ੍ਰ ਹਨ।

ਅਉਰ ਹੀ ਰੀਤਾ ਅਉਰ ਹੀ ਭਾਯੰ ॥

अउर ही रीता अउर ही भायं ॥

ਹੋਰ (ਤਰ੍ਹਾ ਦੀਆਂ) ਹੀ ਰੀਤਾ ਹਨ ਅਤੇ ਹੋਰ (ਤਰ੍ਹਾ ਦੇ) ਭਾਵ ਹਨ।

ਅਉਰ ਹੀ ਰਾਜਾ ਅਉਰ ਹੀ ਨ੍ਯਾਯੰ ॥੧੩੦॥

अउर ही राजा अउर ही न्यायं ॥१३०॥

ਹੋਰ (ਤਰ੍ਹਾ ਦੇ) ਰਾਜੇ ਹਨ ਅਤੇ ਹੋਰ (ਤਰ੍ਹਾ ਦੇ) ਹੀ ਨਿਆਂ ਹਨ ॥੧੩੦॥

ਅਭੀਰ ਛੰਦ ॥

अभीर छंद ॥

ਅਭੀਰ ਛੰਦ:

ਅਤਿ ਸਾਧੂ ਅਤਿ ਰਾਜਾ ॥

अति साधू अति राजा ॥

ਸਾਧੂ ਅਤੇ ਰਾਜੇ ਅਤਿ ਕਰ ਰਹੇ ਹਨ

ਕਰਨ ਲਗੇ ਦੁਰ ਕਾਜਾ ॥

करन लगे दुर काजा ॥

ਅਤੇ ਮਾੜੇ ਕਰਮ ਕਰਨ ਲਗ ਗਏ ਹਨ।

ਪਾਪ ਹਿਰਦੇ ਮਹਿ ਠਾਨਿ ॥

पाप हिरदे महि ठानि ॥

ਹਿਰਦੇ ਵਿਚ ਪਾਪਾ ਨੂੰ ਧਾਰ ਲਿਆ ਹੈ

ਕਰਤ ਧਰਮ ਕੀ ਹਾਨਿ ॥੧੩੧॥

करत धरम की हानि ॥१३१॥

ਅਤੇ ਧਰਮ ਦੀ ਹਾਨੀ ਕਰਦੇ ਹਨ ॥੧੩੧॥

ਅਤਿ ਕੁਚਾਲ ਅਰੁ ਕ੍ਰੂਰ ॥

अति कुचाल अरु क्रूर ॥

(ਲੋਕੀਂ) ਅਤਿ ਦੇ ਕੁਚਾਲ ਅਤੇ ਬੇਰਹਿਮ ਹਨ,

ਅਤਿ ਪਾਪਿਸਟ ਕਠੂਰ ॥

अति पापिसट कठूर ॥

ਬਹੁਤ ਹੀ ਪਾਪੀ ਅਤੇ ਕਠੋਰ ਹਨ।

ਥਿਰ ਨਹੀ ਰਹਤ ਪਲਾਧ ॥

थिर नही रहत पलाध ॥

ਅੱਧਾ ਪਲ ਵੀ ਟਿਕਦੇ ਨਹੀਂ ਹਨ

ਕਰਤ ਅਧਰਮ ਕੀ ਸਾਧਿ ॥੧੩੨॥

करत अधरम की साधि ॥१३२॥

ਅਤੇ ਅਧਰਮ ਦੀ ਹੀ ਸਾਧਨਾ ਕਰਦੇ ਹਨ ॥੧੩੨॥

ਅਤਿ ਪਾਪਿਸਟ ਅਜਾਨ ॥

अति पापिसट अजान ॥

ਬਹੁਤ ਹੀ ਵੱਡੇ ਪਾਪੀ ਅਤੇ ਮੂਰਖ ਹਨ

ਕਰਤ ਧਰਮ ਕੀ ਹਾਨਿ ॥

करत धरम की हानि ॥

ਅਤੇ ਧਰਮ ਦੀ ਹਾਨੀ ਕਰਦੇ ਹਨ।

ਮਾਨਤ ਜੰਤ੍ਰ ਨ ਤੰਤ੍ਰ ॥

मानत जंत्र न तंत्र ॥

ਜੰਤ੍ਰਾ ਅਤੇ ਤੰਤ੍ਰਾ ਨੂੰ ਨਹੀਂ ਮੰਨਦੇ ਹਨ

ਜਾਪਤ ਕੋਈ ਨ ਮੰਤ੍ਰ ॥੧੩੩॥

जापत कोई न मंत्र ॥१३३॥

ਅਤੇ ਕੋਈ ਵੀ ਮੰਤ੍ਰ ਨਹੀਂ ਜਪਦੇ ਹਨ ॥੧੩੩॥

ਜਹ ਤਹ ਬਡਾ ਅਧਰਮ ॥

ਜਹ ਤਹ ਬਡਾ ਅਧਰਮ ॥

ਜਿਥੇ ਕਿਥੇ ਅਧਰਮ ਬਹੁਤ ਵਧ ਗਿਆ ਹੈ

ਧਰਮ ਭਜਾ ਕਰਿ ਭਰਮ ॥

धरम भजा करि भरम ॥

ਅਤੇ ਭਰਮਾ ਕਾਰਨ ਧਰਮ ਭਜ ਗਿਆ ਹੈ।

ਨਵ ਨਵ ਕ੍ਰਿਆ ਭਈ ॥

नव नव कृआ भई ॥

ਨਵੀਂ ਨਵੀਂ ਕ੍ਰਿਆ ਹੋ ਰਹੀ ਹੈ

ਦੁਰਮਤਿ ਛਾਇ ਰਹੀ ॥੧੩੪॥

दुरमति छाइ रही ॥१३४॥

ਅਤੇ (ਸਭ ਦੇ ਮਨ ਵਿਚ) ਦੁਰਮਤ ਛਾਈ ਹੋਈ ਹੈ ॥੧੩੪॥

ਕੁੰਡਰੀਆ ਛੰਦ ॥

कुँडरीआ छंद ॥

ਕੁੰਡਰੀਆ ਛੰਦ:

ਨਏ ਨਏ ਮਾਰਗ ਚਲੇ ਜਗ ਮੋ ਬਢਾ ਅਧਰਮ ॥

नए नए मारग चले जग मो बढा अधरम ॥

ਜਗਤ ਵਿਚ ਨਵੇਂ ਨਵੇਂ ਮਾਰਗ (ਪੰਥ) ਚਲ ਪਏ ਹਨ ਅਤੇ ਅਧਰਮ ਵਧ ਗਿਆ ਹੈ।

ਰਾਜਾ ਪ੍ਰਜਾ ਸਭੈ ਲਗੇ ਜਹ ਜਹ ਕਰਨ ਕੁਕਰਮ ॥

राजा प्रजा सभै लगे जह जह करन कुकरम ॥

ਰਾਜਾ ਅਤੇ ਪ੍ਰਜਾ ਸਭ ਜਿਥੇ ਕਿਥੇ ਕੁਕਰਮ ਕਰਨ ਲਗ ਗਏ ਹਨ।

ਜਹ ਤਹ ਕਰਨ ਕੁਕਰਮ ਪ੍ਰਜਾ ਰਾਜਾ ਨਰ ਨਾਰੀ ॥

जह तह करन कुकरम प्रजा राजा नर नारी ॥

ਜਿਥੇ ਕਿਥੇ ਰਾਜਾ ਅਤੇ ਪ੍ਰਜਾ, ਔਰਤਾ ਅਤੇ ਮਰਦ ਕੁਕਰਮ ਕਰਨ ਲਗ ਗਏ ਹਨ।

ਧਰਮ ਪੰਖ ਕਰ ਉਡਾ ਪਾਪ ਕੀ ਕ੍ਰਿਆ ਬਿਥਾਰੀ ॥੧੩੫॥

धरम पंख कर उडा पाप की कृआ बिथारी ॥१३५॥

ਧਰਮ ਖੰਭ ਲਾ ਕੇ ਉਡ ਗਿਆ ਹੈ ਅਤੇ ਪਾਪ ਦੀ ਕ੍ਰਿਆ ਪਸਾਰ ਦਿੱਤੀ ਹੈ ॥੧੩੫॥

ਧਰਮ ਲੋਪ ਜਗ ਤੇ ਭਏ ਪਾਪ ਪ੍ਰਗਟ ਬਪੁ ਕੀਨ ॥

धरम लोप जग ते भए पाप प्रगट बपु कीन ॥

ਧਰਮ ਜਗਤ ਤੋਂ ਲੁਪਤ ਹੋ ਗਿਆ ਹੈ ਅਤੇ ਪਾਪ ਨੇ ਆਪਣੇ ਆਕਾਰ ('ਬਪੁ') ਨੂੰ ਪ੍ਰਗਟ ਕਰ ਦਿੱਤਾ ਹੈ।

ਊਚ ਨੀਚ ਰਾਜਾ ਪ੍ਰਜਾ ਕ੍ਰਿਆ ਅਧਰਮ ਕੀ ਲੀਨ ॥

ऊच नीच राजा प्रजा कृआ अधरम की लीन ॥

ਉੱਚੇ ਨੀਵੇਂ, ਰਾਜਾ ਅਤੇ ਪ੍ਰਜਾ (ਸਭ) ਅਧਰਮ ਦੀ ਕ੍ਰਿਆ ਵਿਚ ਲੀਨ ਹੋ ਗਏ ਹਨ।

ਕ੍ਰਿਆ ਪਾਪ ਕੀ ਲੀਨ ਨਾਰਿ ਨਰ ਰੰਕ ਅਰੁ ਰਾਜਾ ॥

कृआ पाप की लीन नारि नर रंक अरु राजा ॥

ਪਾਪ ਦੀ ਕ੍ਰਿਆ ਵਿਚ ਰਾਜਾ ਅਤੇ ਕੰਗਾਲ, ਔਰਤਾ ਅਤੇ ਮਰਦ (ਸਭ) ਲੀਨ ਹੋ ਗਏ ਹਨ।

ਪਾਪ ਪ੍ਰਚੁਰ ਬਪੁ ਕੀਨ ਧਰਮ ਧਰਿ ਪੰਖਨ ਭਾਜਾ ॥੧੩੬॥

पाप प्रचुर बपु कीन धरम धरि पंखन भाजा ॥१३६॥

ਪਾਪ ਨੇ (ਆਪਣਾ) ਆਕਾਰ ਬਹੁਤ ਵਧਾ ਲਿਆ ਹੈ ਅਤੇ ਧਰਮ ਖੰਭ ਲਾ ਕੇ ਭਜ ਗਿਆ ਹੈ ॥੧੩੬॥

ਪਾਪਾਕ੍ਰਾਤ ਧਰਾ ਭਈ ਪਲ ਨ ਸਕਤਿ ਠਹਰਾਇ ॥

पापाक्रात धरा भई पल न सकति ठहराइ ॥

ਧਰਤੀ ਪਾਪਾ ਨਾਲ ਦੁਖੀ ਹੋ ਗਈ ਹੈ ਅਤੇ ਪਲ ਭਰ ਲਈ ਵੀ ਸਥਿਰ ਨਹੀਂ ਹੋ ਰਹੀ।

ਕਾਲ ਪੁਰਖ ਕੋ ਧਿਆਨ ਧਰਿ ਰੋਵਤ ਭਈ ਬਨਾਇ ॥

काल पुरख को धिआन धरि रोवत भई बनाइ ॥

ਕਾਲ ਪੁਰਖ ਦਾ ਧਿਆਨ ਧਰ ਕੇ ਰੋਣ ਲਗ ਗਈ ਹੈ।

ਰੋਵਤ ਭਈ ਬਨਾਇ ਪਾਪ ਭਾਰਨ ਭਰਿ ਧਰਣੀ ॥

रोवत भई बनाइ पाप भारन भरि धरणी ॥

ਪਾਪਾ ਦੇ ਭਾਰ ਨਾਲ ਭਰ ਕੇ ਧਰਤੀ ਰੋਣ ਲਗ ਗਈ ਹੈ।

ਮਹਾ ਪੁਰਖ ਕੇ ਤੀਰ ਬਹੁਤੁ ਬਿਧਿ ਜਾਤ ਨ ਬਰਣੀ ॥੧੩੭॥

महा पुरख के तीर बहुतु बिधि जात न बरणी ॥१३७॥

ਮਹਾ ਪੁਰਖ ਦੇ ਪਾਸ ਜਾ ਕੇ ਬਹੁਤ ਤਰ੍ਹਾ ਨਾਲ (ਪੁਕਾਰ ਕੀਤੀ ਹੈ ਜਿਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ ॥੧੩੭॥

ਸੋਰਠਾ ॥

सोरठा ॥

ਸੋਰਠਾ:

ਕਰ ਕੈ ਪ੍ਰਿਥਮ ਸਮੋਧ ਬਹੁਰ ਬਿਦਾ ਪ੍ਰਿਥਵੀ ਕਰੀ ॥

कर कै प्रिथम समोध बहुर बिदा प्रिथवी करी ॥

ਪਹਿਲਾ ਧਰਤੀ ਨੂੰ ਸਮਝਾ ਬੁਝਾ ਕੇ, ਫਿਰ ਉਸ ਨੂੰ ਵਿਦਾ ਕਰ ਦਿੱਤਾ ਹੈ।

ਮਹਾ ਪੁਰਖ ਬਿਨੁ ਰੋਗ ਭਾਰ ਹਰਣ ਬਸੁਧਾ ਨਿਮਿਤ ॥੧੩੮॥

महा पुरख बिनु रोग भार हरण बसुधा निमित ॥१३८॥

ਮਹਾ ਪੁਰਖ ਧਰਤੀ ਦਾ ਭਾਰ ਹਰਨ ਅਤੇ ਉਸ ਨੂੰ ਬਿਨਾ ਕਸ਼ਟ (ਰੋਗ) ਕਰਨ ਲਈ (ਅਵਤਾਰ ਧਾਰਨ ਕਰਦੇ ਹਨ) ॥੧੩੮॥

ਕੁੰਡਰੀਆ ਛੰਦ ॥

कुँडरीआ छंद ॥

ਕੁੰਡਰੀਆ ਛੰਦ:

ਦੀਨਨ ਕੀ ਰਛਾ ਨਿਮਿਤ ਕਰ ਹੈ ਆਪ ਉਪਾਇ ॥

दीनन की रछा निमित कर है आप उपाइ ॥

ਦੁਖੀਆਂ ਮਜ਼ਲੂਮਾ ਦੀ ਰਖਿਆ ਕਰਨ ਲਈ (ਪ੍ਰਭੂ) ਆਪ ਉਪਾ ਕਰਦੇ ਹਨ।

ਪਰਮ ਪੁਰਖ ਪਾਵਨ ਸਦਾ ਆਪ ਪ੍ਰਗਟ ਹੈ ਆਇ ॥

परम पुरख पावन सदा आप प्रगट है आइ ॥

ਪਰਮ ਪਵਿਤ੍ਰ ਕਾਲ ਪੁਰਖ ਸਦਾ ਆਪ ਪ੍ਰਗਟ ਆਣ ਹੁੰਦੇ ਹਨ।

ਆਪ ਪ੍ਰਗਟ ਹੈ ਆਇ ਦੀਨ ਰਛਾ ਕੇ ਕਾਰਣ ॥

आप प्रगट है आइ दीन रछा के कारण ॥

ਆਪ ਆ ਕੇ ਦੀਨ-ਦੁਖੀਆਂ ਦੀ ਰਖਿਆ ਲਈ ਪ੍ਰਗਟ ਹੁੰਦੇ ਹਨ।

ਅਵਤਾਰੀ ਅਵਤਾਰ ਧਰਾ ਕੇ ਪਾਪ ਉਤਾਰਣ ॥੧੩੯॥

अवतारी अवतार धरा के पाप उतारण ॥१३९॥

ਧਰਤੀ ਦਾ ਭਾਰ ਉਤਾਰਨ ਲਈ (ਕਾਲ ਪੁਰਖ) ਅਵਤਾਰ ਵਜੋਂ ਅਵਤਰਿਤ ਹੁੰਦੇ ਹਨ ॥੧੩੯॥

ਕਲਿਜੁਗ ਕੇ ਅੰਤਹ ਸਮੈ ਸਤਿਜੁਗ ਲਾਗਤ ਆਦਿ ॥

कलिजुग के अंतह समै सतिजुग लागत आदि ॥

ਕਲਿਯੁਗ ਦੇ ਅੰਤ ਵੇਲੇ (ਜਦ) ਸਤਿਯੁਗ ਦਾ ਆਰੰਭ ਹੋਣ ਲਗੇਗਾ,

ਦੀਨਨ ਕੀ ਰਛਾ ਲੀਏ ਧਰਿ ਹੈ ਰੂਪ ਅਨਾਦਿ ॥

दीनन की रछा लीए धरि है रूप अनादि ॥

(ਤਦ) ਅਨਾਦਿ (ਪੁਰਸ਼) ਦੀਨਾ-ਦੁਖੀਆਂ ਦੀ ਰਖਿਆ ਲਈ (ਅਵਤਾਰੀ) ਰੂਪ ਧਾਰਨ ਕਰਨਗੇ।

ਧਰ ਹੈ ਰੂਪ ਅਨਾਦਿ ਕਲਹਿ ਕਵਤੁਕ ਕਰਿ ਭਾਰੀ ॥

धर है रूप अनादि कलहि कवतुक करि भारी ॥

ਦੀਨਾ ਦੀ ਰਖਿਆ ਲਈ ਕਲਿਯੁਗ ('ਕਲਹਿ') ਵਿਚ ਵੱਡੇ ਕੌਤਕ ਕਰਨਗੇ

ਸਤ੍ਰਨ ਕੇ ਨਾਸਾਰਥ ਨਮਿਤ ਅਵਤਾਰ ਅਵਤਾਰੀ ॥੧੪੦॥

सत्रन के नासारथ नमित अवतार अवतारी ॥१४०॥

ਅਤੇ ਵੈਰੀਆਂ ਦੇ ਵਿਨਾਸ਼ ਲਈ (ਕਾਲ ਪੁਰਖ) ਅਵਤਾਰ ਧਾਰਨ ਕਰਨਗੇ ॥੧੪੦॥

ਸਵੈਯਾ ਛੰਦ ॥

ਸਵੈਯਾ ਛੰਦ ॥

**ਸਵੈਯਾ ਛੰਦ:**

ਪਾਪ ਸੰਬੂਹ ਬਿਨਾਸਨ ਕਉ ਕਲਿਕੀ ਅਵਤਾਰ ਕਹਾਵਹਿਗੇ ॥

पाप संबूह बिनासन कउ कलिकी अवतार कहावहिगे ॥

**ਸਾਰਿਆਂ ਪਾਪਾ ਨੂੰ ਨਸ਼ਟ ਕਰਨ ਲਈ (ਕਾਲ ਪੁਰਖ) ਕਲਕੀ ਅਵਤਾਰ ਅਖਵਾਉਣਗੇ।**

ਤੁਰਕਛਿ ਤੁਰੰਗ ਸਪਛ ਬਡੋ ਕਰਿ ਕਾਢਿ ਕ੍ਰਿਪਾਨ ਕੰਪਾਵਹਿਗੇ ॥

तुरकछि तुरंग सपछ बडो करि काढि कृपान कंपावहिगे ॥

**ਤੁਰਕਿਸਤਾਨ ਦੇ ਖੰਭਾ ਵਾਲੇ ਵੱਡੇ ਘੋੜੇ (ਉਤੇ ਸਵਾਰ ਹੋ ਕੇ) ਹੱਥ ਵਿਚ ਕ੍ਰਿਪਾਨ ਨੂੰ ਕਢ ਕੇ ਘੁੰਮਾਣਗੇ।**

ਨਿਕਸੇ ਜਿਮ ਕੇਹਰਿ ਪਰਬਤ ਤੇ ਤਸ ਸੋਭ ਦਿਵਾਲਯ ਪਾਵਹਿਗੇ ॥

निकसे जिम केहरि परबत ते तस सोभ दिवालय पावहिगे ॥

**ਜਿਵੇਂ ਪਰਬਤ ਵਿਚੋਂ ਸ਼ੇਰ ਨਿਕਲਦਾ ਹੈ, ਉਸ ਤਰ੍ਹਾ ਉਹ ਮੰਦਿਰ ਵਿਚੋਂ (ਨਿਕਲਦਿਆਂ) ਸ਼ੋਭਾ ਪਾਣਗੇ।**

ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ ॥੧੪੧॥

भलु भाग भया इह संभल के हरि जू हरि मंदरि आवहिगे ॥१४१॥

**ਇਸ ਸੰਭਲ (ਸ਼ਹਿਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ('ਹਰਿ ਮੰਦਰਿ') ਵਿਚ ਆਣਗੇ ॥੧੪੧॥**

ਰੂਪ ਅਨੂਪ ਸਰੂਪ ਮਹਾ ਲਖਿ ਦੇਵ ਅਦੇਵ ਲਜਾਵਹਿਗੇ ॥

रूप अनूप सरूप महा लखि देव अदेव लजावहिगे ॥

**(ਜਿਨ੍ਹਾ ਦਾ) ਅਨੁਪਮ ਰੂਪ ਹੋਵੇਗਾ, (ਉਨ੍ਹਾ ਦੇ) ਮਹਾਨ ਸਰੂਪ ਨੂੰ ਵੇਖ ਕੇ ਦੇਵਤੇ ਅਤੇ ਦੈਂਤ ਲਜਾ ਦਾ ਅਨੁਭਵ ਕਰਨਗੇ।**

ਅਰਿ ਮਾਰਿ ਸੁਧਾਰ ਕੇ ਟਾਰਿ ਘਣੇ ਬਹੁਰੋ ਕਲਿ ਧਰਮ ਚਲਾਵਹਿਗੇ ॥

अरि मारि सुधार के टारि घणे बहुरो कलि धरम चलावहिगे ॥

**ਵੈਰੀਆਂ ਨੂੰ ਮਾਰ ਕੇ (ਧਰਤੀ ਉਤੇ) ਸੁਧਾਰ ਕਰਨਗੇ ਅਤੇ ਬਹੁਤੇ (ਪਾਪਾ ਨੂੰ) ਦੂਰ ਕਰ ਕੇ ਫਿਰ ਕਲਿਯੁਗ ਵਿਚ (ਆਪਣਾ) ਧਰਮ ਚਲਾਉਣਗੇ।**

ਸਭ ਸਾਧ ਉਬਾਰ ਲਹੈ ਕਰ ਦੈ ਦੁਖ ਆਂਚ ਨ ਲਾਗਨ ਪਾਵਹਿਗੇ ॥

सभ साध उबार लहै कर दै दुख आँच न लागन पावहिगे ॥

(ਆਪਣਾ) ਹੱਥ ਦੇ ਕੇ ਸਾਰੇ ਸਾਧੂ ਰੁਚੀ ਵਾਲਿਆਂ ਨੂੰ ਉਬਾਰ ਲੈਣਗੇ ਅਤੇ (ਉਨ੍ਹਾ ਨੂੰ) ਦੁਖਾ ਦਾ ਸੇਕ ਤਕ ਨਹੀਂ ਲਗਣ ਦੇਣਗੇ।

ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ ॥੧੪੨॥

भलु भाग भया इह संभल के हरि जू हरि मंदरि आवहिगे ॥१४२॥

ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ ॥੧੪੨॥

ਦਾਨਵ ਮਾਰਿ ਅਪਾਰ ਬਡੇ ਰਣਿ ਜੀਤਿ ਨਿਸਾਨ ਬਜਾਵਹਿਗੇ ॥

दानव मारि अपार बडे रणि जीति निसान बजावहिगे ॥

ਅਣਗਿਣਤ ਵੱਡੇ ਦੈਂਤਾ (ਪਾਪੀਆਂ) ਨੂੰ ਮਾਰ ਕੇ ਰਣ ਦੀ ਜਿਤ ਦਾ ਨਗਾਰਾ ਵਜਾਉਣਗੇ।

ਖਲ ਟਾਰਿ ਹਜਾਰ ਕਰੋਰ ਕਿਤੇ ਕਲਕੀ ਕਲਿ ਕ੍ਰਿਤਿ ਬਢਾਵਹਿਗੇ ॥

खल टारि हजार करोर किते कलकी कलि कृति बढावहिगे ॥

ਹਜ਼ਾਰਾ, ਕਰੋੜਾ ਕਿਤਨਿਆਂ ਹੀ ਨੂੰ ਨਸ਼ਟ ਕਰ ਕੇ ਕਲਕੀ (ਅਵਤਾਰ ਆਪਣਾ) ਸੁੰਦਰ ਯਸ਼ ਵਧਾਉਣਗੇ।

ਪ੍ਰਗਟਿ ਹੈ ਜਿਤਹੀ ਤਿਤ ਧਰਮ ਦਿਸਾ ਲਖਿ ਪਾਪਨ ਪੁੰਜ ਪਰਾਵਹਿਗੇ ॥

प्रगटि है जितही तित धरम दिसा लखि पापन पुँज परावहिगे ॥

ਜਿਥੇ ਕਿਥੇ ਧਰਮ ਦੀ ਸਥਿਤੀ ਪਸਰ ਜਾਏਗੀ, ਜਿਸ ਨੂੰ ਵੇਖ ਕੇ ਪਾਪਾ ਦੇ ਸਮੂਹ ਭਜ ਜਾਣਗੇ।

ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ ॥੧੪੩॥

भलु भाग भया इह संभल के हरि जू हरि मंदरि आवहिगे ॥१४३॥

ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ ॥੧੪੩॥

ਛੀਨ ਮਹਾ ਦਿਜ ਦੀਨ ਦਸਾ ਲਖਿ ਦੀਨ ਦਿਆਲ ਰਿਸਾਵਹਿਗੇ ॥

छीन महा दिज दीन दसा लखि दीन दिआल रिसावहिगे ॥

ਬ੍ਰਾਹਮਣਾ ਦੀ ਬਹੁਤ ਮਾੜੀ ਹਾਲਤ ਵੇਖ ਕੇ ਦੀਨ ਦਿਆਲ (ਕਲਕੀ ਅਵਤਾਰ) ਬਹੁਤ ਕ੍ਰੋਧਵਾਨ ਹੋਣਗੇ।

ਖਗ ਕਾਢਿ ਅਭੰਗ ਨਿਸੰਗ ਹਠੀ ਰਣ ਰੰਗਿ ਤੁਰੰਗ ਨਚਾਵਹਿਗੇ ॥

खग काढि अभंग निसंग हठी रण रंगि तुरंग नचावहिगे ॥

ਨਾ ਟੁੱਟਣ ਵਾਲੀ ਖੜਗ ਨੂੰ ਕਢ ਕੇ ਹਠੀ (ਕਲਕੀ) ਰਣ-ਭੂਮੀ ਵਿਚ ਘੋੜੇ ਨੂੰ ਨਚਾਉਣਗੇ।

ਰਿਪੁ ਜੀਤਿ ਅਜੀਤ ਅਭੀਤ ਬਡੇ ਅਵਨੀ ਪੈ ਸਬੈ ਜਸੁ ਗਾਵਹਿਗੇ ॥

रिपु जीति अजीत अभीत बडे अवनी पै सबै जसु गावहिगे ॥

(ਉਹ) ਨਾ ਜਿਤੇ ਜਾ ਸਕਣ ਵਾਲੇ ਬਹੁਤ ਨਿਡਰ ਵੈਰੀਆਂ ਨੂੰ ਜਿਤਣਗੇ ਅਤੇ ਧਰਤੀ ਉਤੇ ਸਭ ਲੋਗ (ਉਨ੍ਹਾ ਦਾ) ਜਸ ਗਾਣਗੇ।

ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ ॥੧੪੪॥

भलु भाग भया इह संभल के हरि जू हरि मंदरि आवहिगे ॥१४४॥

ਇਸ ਸੰਭਲ (ਸ਼ਹਿਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ ॥੧੪੪॥

ਸੇਸ ਸੁਰੇਸ ਮਹੇਸ ਗਨੇਸ ਨਿਸੇਸ ਭਲੇ ਜਸੁ ਗਾਵਹਿਗੇ ॥

सेस सुरेस महेस गनेस निसेस भले जसु गावहिगे ॥

ਸ਼ੇਸ਼ਨਾਗ, ਇੰਦਰ, ਸ਼ਿਵ, ਗਣੇਸ਼ ਅਤੇ ਚੰਦ੍ਰਮਾ (ਉਸ ਦੇ) ਚੰਗੀ ਤਰ੍ਹਾ ਜਸ ਨੂੰ ਗਾਉਣਗੇ।

ਗਣ ਭੂਤ ਪਰੇਤ ਪਿਸਾਚ ਪਰੀ ਜਯ ਸਦ ਨਿਨਦ ਸੁਨਾਵਹਿਗੇ ॥

गण भूत परेत पिसाच परी जय सद निनद सुनावहिगे ॥

ਗਣ, ਭੂਤ, ਪ੍ਰੇਤ, ਪਿਸ਼ਾਚ ਅਤੇ ਪਰੀਆਂ ਉੱਚੀ ਧੁਨ ਵਿਚ ਜੈ ਜੈਕਾਰ ਦੇ ਸ਼ਬਦ ਸੁਣਾਉਣਗੇ।

ਨਰ ਨਾਰਦ ਤੁੰਬਰ ਕਿੰਨਰ ਜਛ ਸੁ ਬੀਨ ਪ੍ਰਬੀਨ ਬਜਾਵਹਿਗੇ ॥

नर नारद तुँबर किंनर जछ सु बीन प्रबीन बजावहिगे ॥

ਨਰ, ਨਾਰਦ, ਤੁੰਬਰ (ਬੀਨ ਵਾਦਕ) ਕਿੰਨਰ ਅਤੇ ਯਕਸ਼ ਬੜੀ ਪ੍ਰਬੀਨਤਾ ਨਾਲ ਬੀਨ ਵਜਾਉਣਗੇ।

ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ ॥੧੪੫॥

भलु भाग भया इह संभल के हरि जू हरि मंदरि आवहिगे ॥१४५॥

ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ ॥੧੪੫॥

ਤਾਲ ਮ੍ਰਿਦੰਗ ਮੁਚੰਗ ਉਪੰਗ ਸੁਰੰਗ ਸੇ ਨਾਦ ਸੁਨਾਵਹਿਗੇ ॥

ताल मृदंग मुचंग उपंग सुरंग से नाद सुनावहिगे ॥

ਛੈਣੇ, ਮ੍ਰਿਦੰਗ, ਮੁਚੰਗ (ਸਾਰੰਗੀ) ਅਤੇ ਉਪੰਗ ਨਾਲ ਅਨੇਕ ਤਰ੍ਹਾ ਦੇ ਨਾਦ ਸੁਣਾਉਣਗੇ।

ਡਫ ਬਾਰ ਤਰੰਗ ਰਬਾਬ ਤੁਰੀ ਰਣਿ ਸੰਖ ਅਸੰਖ ਬਜਾਵਹਿਗੇ ॥

डफ बार तरंग रबाब तुरी रणि संख असंख बजावहिगे ॥

ਡਫ, ਜਲਤਰੰਗ, ਰਬਾਬ, ਤੁਰੀ ਅਤੇ ਰਣਸਿੰਗੇ ਅਣਗਿਣਤ ਵਜਾਉਣਗੇ।

ਗਣ ਦੁੰਦਭਿ ਢੋਲਨ ਘੋਰ ਘਨੀ ਸੁਨਿ ਸਤ੍ਰ ਸਬੈ ਮੁਰਛਾਵਹਿਗੇ ॥

गण दुँदभि ढोलन घोर घनी सुनि सत्रु सबै मुरछावहिगे ॥

ਬਹੁਤ ਸਾਰੇ ਨਗਾਰਿਆਂ, ਢੋਲਾ ਆਦਿ ਦੀ ਬਹੁਤ ਭਾਰੀ ਧੁਨ ਸੁਣ ਕੇ ਸਾਰੇ ਵੈਰੀ ਮੂਰਛਿਤ ਹੋ ਜਾਣਗੇ।

ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ ॥੧੪੬॥

भलु भाग भया इह संभल के हरि जू हरि मंदरि आवहिगे ॥१४६॥

ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ ॥੧੪੬॥

ਤੀਰ ਤੁਫੰਗ ਕਮਾਨ ਸੁਰੰਗ ਦੁਰੰਗ ਨਿਖੰਗ ਸੁਹਾਵਹਿਗੇ ॥

तीर तुफंग कमान सुरंग दुरंग निखंग सुहावहिगे ॥

ਤੀਰ, ਬੰਦੂਕ, ਕਮਾਨ, ਸੋਹਣੇ ਦੋ ਰੰਗੇ ਭੱਥੇ ਨਾਲ ਸੁਸ਼ੋਭਿਤ ਹੋਣਗੇ।

ਬਰਛੀ ਅਰੁ ਬੈਰਖ ਬਾਨ ਧੁਜਾ ਪਟ ਬਾਤ ਲਗੇ ਫਹਰਾਵਹਿਗੇ ॥

बरछी अरु बैरख बान धुजा पट बात लगे फहरावहिगे ॥

ਬਰਛੀਆਂ ਅਤੇ (ਉਨ੍ਹਾ ਨਾਲ ਲਗੀਆਂ) ਝੰਡੀਆਂ, ਬਾਨ ਅਤੇ ਧੁਜਾਵਾ ਹਵਾ ਦੇ ਲਗਣ ਨਾਲ ਉਡਣਗੀਆਂ।

ਗੁਣ ਜੱਛ ਭੁਜੰਗ ਸੁ ਕਿੰਨਰ ਸਿੱਧ ਪ੍ਰਸਿਧ ਸਬੈ ਜਸੁ ਗਾਵਹਿਗੇ ॥

गुण जच्छ भुजंग सु किंनर सिद्ध प्रसिध सबै जसु गावहिगे ॥

ਗਣ, ਯਕਸ਼, ਸੱਪ ਅਤੇ ਕਿੰਨਰ ਅਤੇ ਪ੍ਰਸਿੱਧ ਸਿੱਧ ਲੋਕ ਸਾਰੇ ਜਸ ਦਾ ਗਾਇਨ ਕਰਨਗੇ।

ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ ॥੧੪੭॥

भलु भाग भया इह संभल के हरि जू हरि मंदरि आवहिगे ॥१४७॥

ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ ॥੧੪੭॥

ਕਉਚ ਕ੍ਰਿਪਾਨ ਕਟਾਰਿ ਕਮਾਨ ਸੁਰੰਗ ਨਿਖੰਗ ਛਕਾਵਹਿਗੇ ॥

कउच कृपान कटारि कमान सुरंग निखंग छकावहिगे ॥
ਕਵਚ, ਕ੍ਰਿਪਾਨ, ਕਟਾਰ, ਕਮਾਨ ਅਤੇ ਸੁੰਦਰ ਰੰਗ ਵਾਲਾ ਭੱਥਾ ਸਜਾਉਣਗੇ।

ਬਰਛੀ ਅਰੁ ਢਾਲ ਗਦਾ ਪਰਸੋ ਕਰਿ ਸੂਲ ਤ੍ਰਿਸੂਲ ਭ੍ਰਮਾਵਹਿਗੇ ॥
बरछी अरु ढाल गदा परसो करि सूल तृसूल भ्रमावहिगे ॥
ਬਰਛੀ, ਢਾਲ, ਗਦਾ, ਕੁਹਾੜੀ, ਨੇਜ਼ਾ ਅਤੇ ਤ੍ਰਿਸ਼ੂਲ ਹੱਥ ਵਿਚ ਘੁੰਮਾਉਣਗੇ।

ਅਤਿ ਕ੍ਰੁਧਤ ਹ੍ਵੈ ਰਣ ਮੂਰਧਨ ਮੋ ਸਰ ਓਘ ਪ੍ਰਓਘ ਚਲਾਵਹਿਗੇ ॥
अति क्रुधत ह्वै रण मूरधन मो सर ओघ प्रओघ चलावहिगे ॥
ਅਤਿ ਅਧਿਕ ਕ੍ਰੋਧਿਤ ਹੋ ਕੇ ਰਣ-ਭੂਮੀ ਵਿਚ ਆਹਮੋ ਸਾਹਮਣੇ ਤੀਰਾ ਦੇ ਝੁੰਡ ਚਲਾਉਣਗੇ।

ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ ॥੧੪੮॥
भलु भाग भया इह संभल के हरि जू हरि मंदरि आवहिगे ॥१४८॥
ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ ॥੧੪੮॥

ਤੇਜ ਪ੍ਰਚੰਡ ਅਖੰਡ ਮਹਾ ਛਬਿ ਦੁਜਨ ਦੇਖਿ ਪਰਾਵਹਿਗੇ ॥
तेज प्रचंड अखंड महा छबि दुजन देखि परावहिगे ॥
ਪ੍ਰਚੰਡ ਤੇਜ ਅਤੇ ਅਖੰਡ ਮਹਾਨ ਛਬੀ ਨੂੰ ਵੇਖ ਕੇ ਦੁਰਜਨ ਲੋਕ ਭਜ ਜਾਣਗੇ।

ਜਿਮ ਪਉਨ ਪ੍ਰਚੰਡ ਬਹੈ ਪਤੂਆ ਸਬ ਆਪਨ ਹੀ ਉਡਿ ਜਾਵਹਿਗੇ ॥
जिम पउन प्रचंड बहै पतूआ सब आपन ही उडि जावहिगे ॥
ਜਿਵੇਂ ਤੇਜ਼ ਹਵਾ ਦੇ ਚਲਣ ਨਾਲ (ਬ੍ਰਿਛਾ ਦੇ ਡਿਗੇ ਹੋਏ) ਪੱਤਰ ਆਪੇ ਹੀ ਉਡ ਜਾਣਗੇ।

ਬਢਿ ਹੈ ਜਿਤ ਹੀ ਤਿਤ ਧਰਮ ਦਸਾ ਕਹੂੰ ਪਾਪ ਨ ਢੂੰਢਤ ਪਾਵਹਿਗੇ ॥
बढि है जित ही तित धरम दसा कहूँ पाप न ढूँढत पावहिगे ॥
ਜਿਥੇ ਕਿਥੇ ਧਰਮ ਦੀ ਦਸ਼ਾ ਵਧ ਜਾਵੇਗੀ ਅਤੇ ਪਾਪ ਢੂੰਢਿਆਂ ਵੀ ਨਹੀਂ ਲੱਭਣਗੇ।

ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ ॥੧੪੯॥
भलु भाग भया इह संभल के हरि जू हरि मंदरि आवहिगे ॥१४९॥

ਇਸ ਸੰਭਲ (ਸ਼ਹਿਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ ॥੧੪੯॥

ਛੂਟਤ ਬਾਨ ਕਮਾਨਿਨ ਕੇ ਰਣ ਛਾਡਿ ਭਟਵਾ ਭਹਰਾਵਹਿਗੇ ॥

छूटत बान कमानिन के रण छाडि भटवा भहरावहिगे ॥

ਕਮਾਨਾ ਤੋਂ ਬਾਣਾ ਦੇ ਛੁਟਦਿਆਂ ਹੀ ਰਣ-ਖੇਤਰ ਨੂੰ ਛਡ ਕੇ ਯੋਧੇ ਭਜ ਜਾਣਗੇ।

ਗਣ ਬੀਰ ਬਿਤਾਲ ਕਰਾਲ ਪ੍ਰਭਾ ਰਣ ਮੂਰਧਨ ਮਧਿ ਸੁਹਾਵਹਿਗੇ ॥

गण बीर बिताल कराल प्रभा रण मूरधन मधि सुहावहिगे ॥

ਭਿਆਨਕ ਸ਼ਕਲ ਵਾਲੇ ਗਣ, (ਬਵੰਜਾ) ਬੀਰ ਅਤੇ ਬੈਤਾਲ ਰਣ-ਭੂਮੀ ਵਿਚ ਆਹਮੋ ਸਾਹਮਣੇ ਸ਼ੋਭਾ ਪਾਣਗੇ।

ਗਣ ਸਿੱਧ ਪ੍ਰਸਿੱਧ ਸਮ੍ਰਿੱਧ ਸਨੈ ਕਰ ਉਚਾਇ ਕੈ ਕ੍ਰਿਤ ਸੁਨਾਵਹਿਗੇ ॥

गण सिद्ध प्रसिद्ध समृद्ध सनै कर उचाइ कै कृत सुनावहिगे ॥

ਗਣ, ਪ੍ਰਸਿੱਧ ਸਿੱਧ ਅਤੇ ਸਿੱਧੀਆਂ ਵਿਚ ਸੰਪੰਨ ਉਚੇ ਹੱਥ ਚੁਕ ਕੇ ਕੀਰਤੀ (ਦੇ ਬੋਲ) ਸੁਣਾਉਣਗੇ।

ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ ॥੧੫੦॥

भलु भाग भया इह संभल के हरि जू हरि मंदरि आवहिगे ॥१५०॥

ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ ॥੧੫੦॥

ਰੂਪ ਅਨੂਪ ਸਰੂਪ ਮਹਾ ਅੰਗ ਦੇਖਿ ਅਨੰਗ ਲਜਾਵਹਿਗੇ ॥

रूप अनूप सरूप महा अंग देखि अनंग लजावहिगे ॥

(ਜਿਸ ਦੇ) ਅਨੂਪਮ ਰੂਪ ਅਤੇ ਮਹਾਨ ਸਰੂਪ ਤੇ ਅੰਗਾ ਨੂੰ ਵੇਖ ਕੇ ਕਾਮਦੇਵ ('ਅਨੰਗ') ਵੀ ਸ਼ਰਮਸਾਰ ਹੋਵੇਗਾ।

ਭਵ ਭੂਤ ਭਵਿਖ ਭਵਾਨ ਸਦਾ ਸਬ ਠਉਰ ਸਭੈ ਠਹਰਾਵਹਿਗੇ ॥

भव भूत भविख भवान सदा सब ठउर सभै ठहरावहिगे ॥

ਭੂਤਕਾਲ, ਭਵਿਖਤ ਕਾਲ ਅਤੇ ਵਰਤਮਾਨ ਕਾਲ ਵਿਚ ਜਗਤ ਦੇ ਸਾਰੇ ਸਥਾਨਾ ਵਿਚ ਸ਼ਾਤੀ ਦੀ ਅਵਸਥਾ ਹੋ ਜਾਵੇਗੀ।

ਭਵ ਭਾਰ ਅਪਾਰ ਨਿਵਾਰਨ ਕੌ ਕਲਿਕੀ ਅਵਤਾਰ ਕਹਾਵਹਿਗੇ ॥

भव भार अपार निवारन कौ कलिकी अवतार कहावहिगे ॥

ਜਗਤ ਦੇ ਅਪਾਰ ਭਾਰ ਨੂੰ ਉਤਾਰਨ ਲਈ (ਪ੍ਰਭੂ ਜੀ) ਕਲਕੀ ਅਵਤਾਰ ਅਖਵਾਉਣਗੇ।

ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ ॥੧੫੧॥

भलु भाग भया इह संभल के हरि जू हरि मंदरि आवहिगे ॥१५१॥

ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ ॥੧੫੧॥

ਭੂਮ ਕੋ ਭਾਰ ਉਤਾਰ ਬਡੇ ਬਡਆਛ ਬਡੀ ਛਬਿ ਪਾਵਹਿਗੇ ॥

भूम को भार उतार बडे बडआछ बडी छबि पावहिगे ॥

ਭੂਮੀ ਦੇ ਵੱਡੇ ਭਾਰ ਨੂੰ ਉਤਾਰ ਕੇ ਵੱਡੀਆਂ ਅੱਖਾ ਵਾਲੇ ਵੱਡੀ ਸ਼ੋਭਾ ਪਾਣਗੇ।

ਖਲ ਟਾਰਿ ਜੁਝਾਰ ਬਰਿਆਰ ਹਠੀ ਘਨ ਘੋਖਨ ਜਿਉ ਘਹਰਾਵਹਿਗੇ ॥

खल टारि जुझार बरिआर हठी घन घोखन जिउ घहरावहिगे ॥

ਮੂਰਖਾ ਨੂੰ ਮਾਰ ਕੇ ਅਤੇ ਹਠੀਲੇ ਬਲਵਾਨਾ ਨੂੰ ਪਛਾੜ ਕੇ ਬਦਲਾ ਦੀ ਗਰਜ ਵਾਗ ਗੱਜਣਗੇ।

ਕਲ ਨਾਰਦ ਭੂਤ ਪਿਸਾਚ ਪਰੀ ਜੈਪਤ੍ਰ ਧਰਤ੍ਰ ਸੁਨਾਵਹਿਗੇ ॥

कल नारद भूत पिसाच परी जैपत्र धरत्र सुनावहिगे ॥

ਕਲ, ਨਾਰਦ, ਭੂਤ, ਪਿਸ਼ਾਚ ਅਤੇ ਪਰੀਆਂ ਵਿਜੈ ਦੇ ਪੱਤਰ ਧਰਤੀ ਉਤੇ ਸੁਣਾਉਣਗੀਆਂ।

ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ ॥੧੫੨॥

भलु भाग भया इह संभल के हरि जू हरि मंदरि आवहिगे ॥१५२॥

ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ ॥੧੫੨॥

ਝਾਰਿ ਕ੍ਰਿਪਾਨ ਜੁਝਾਰ ਬਡੇ ਰਣ ਮਧ ਮਹਾ ਛਬਿ ਪਾਵਹਿਗੇ ॥

झारि कृपान जुझार बडे रण मध महा छबि पावहिगे ॥

ਵੱਡੇ ਵੱਡੇ ਜੁਝਾਰੂਆਂ ਨੂੰ ਕ੍ਰਿਪਾਨ ਨਾਲ ਝਾੜ ਕੇ ਯੁੱਧ-ਭੂਮੀ ਵਿਚ ਬਹੁਤ ਸ਼ੋਭਾ ਪਾਣਗੇ।

ਧਰਿ ਲੁਥ ਪਲੁਥ ਬਿਥਾਰ ਘਣੀ ਘਨ ਕੀ ਘਟ ਜਿਉ ਘਹਰਾਵਹਿਗੇ ॥

धरि लुथ पलुथ बिथार घणी घन की घट जिउ घहरावहिगे ॥

ਧਰਤੀ ਉਤੇ ਬਹੁਤ ਲੋਥਾ ਉਤੇ ਲੋਥਾ ਖਿਲਾਰ ਕੇ ਬਦਲ ਦੀ ਘਟਾ ਵਾਗ ਗੱਜਣਗੇ।

ਚਤੁਰਾਨਨ ਰੁਦ੍ਰ ਚਰਾਚਰ ਜੇ ਜਯ ਸਦ ਨਿਨਦ ਸੁਨਾਵਹਿਗੇ ॥

चतुरानन रुद्र चराचर जे जय सद निनद सुनावहिगे ॥

ਬ੍ਰਹਮ, ਸ਼ਿਵ ਅਤੇ ਜਿਤਨੇ ਜੜ-ਚੇਤਨ ਹਨ, (ਉਹ) ਵਿਜੈ ਦਾ ਸਦ ਉੱਚੀ ਆਵਾਜ਼ ਵਿਚ ਸੁਣਾਉਣਗੇ।

ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ ॥੧੫੩॥

भलु भाग भया इह संभल के हरि जू हरि मंदरि आवहिगे ॥१५३॥

ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ ॥੧੫੩॥

ਤਾਰ ਪ੍ਰਮਾਨ ਉਚਾਨ ਧੁਜਾ ਲਖਿ ਦੇਵ ਅਦੇਵ ਤ੍ਰਸਾਵਹਿਗੇ ॥

तार प्रमान उचान धुजा लखि देव अदेव त्रसावहिगे ॥

(ਕਲਕੀ ਦਾ) ਤਾੜ (ਬ੍ਰਿਛ) ਜਿਤਨਾ ਉੱਚਾ ਝੰਡਾ ਵੇਖ ਕੇ ਦੇਵਤੇ ਅਤੇ ਦੈਂਤ ਡਰਨਗੇ।

ਕਲਗੀ ਗਜਗਾਹ ਗਦਾ ਬਰਛੀ ਗਹਿ ਪਾਣਿ ਕ੍ਰਿਪਾਨ ਭ੍ਰਮਾਵਹਿਗੇ ॥

कलगी गजगाह गदा बरछी गहि पाणि कृपान भ्रमावहिगे ॥

ਕਲਗੀ, ਜਿਗਾ (ਰਾਜਾ ਆਦਿ ਦੇ ਸਿਰ ਦਾ ਇਕ ਸਜਾਵਟੀ ਭੂਸ਼ਣ) ਗਦਾ ਅਤੇ ਬਰਛੀ (ਧਾਰਨ ਕਰ ਕੇ) ਹੱਥ ਵਿਚ ਕ੍ਰਿਪਾਨ ਲੈ ਕੇ ਘੁੰਮਾਉਣਗੇ।

ਜਗ ਪਾਪ ਸੰਬੂਹ ਬਿਨਾਸਨ ਕਉ ਕਲਕੀ ਕਲਿ ਧਰਮ ਚਲਾਵਹਿਗੇ ॥

जग पाप संबूह बिनासन कउ कलकी कलि धरम चलावहिगे ॥

ਜਗਤ ਵਿਚ ਸਾਰੇ ਪਾਪਾ ਨੂੰ ਨਸ਼ਟ ਕਰਨ ਲਈ ਕਲਕੀ (ਅਵਤਾਰ) ਕਲਿਯੁਗ ਵਿਚ (ਆਪਣਾ) ਧਰਮ ਚਲਾਉਣਗੇ।

ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ ॥੧੫੪॥

भलु भाग भया इह संभल के हरि जू हरि मंदरि आवहिगे ॥१५४॥

ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ ॥੧੫੪॥

ਪਾਨਿ ਕ੍ਰਿਪਾਨ ਅਜਾਨੁ ਭੁਜਾ ਰਣਿ ਰੂਪ ਮਹਾਨ ਦਿਖਾਵਹਿਗੇ ॥

पानि कृपान अजानु भुजा रणि रूप महान दिखावहिगे ॥

ਹੱਥ ਵਿਚ ਕ੍ਰਿਪਾਨ, ਬਾਹਵਾ ਗੋਡਿਆਂ ਤਕ ਲੰਬੀਆਂ (ਹੋਣਗੀਆਂ) ਅਤੇ ਯੁੱਧ-ਭੂਮੀ ਵਿਚ (ਆਪਣਾ) ਸੁੰਦਰ ਰੂਪ ਵਿਖਾਉਣਗੇ।

ਪ੍ਰਤਿਮਾਨ ਸੁਜਾਨ ਅਪ੍ਰਮਾਨ ਪ੍ਰਭਾ ਲਖਿ ਬਿਓਮ ਬਿਵਾਨ ਲਜਾਵਹਿਗੇ ॥

प्रतिमान सुजान अप्रमान प्रभा लखि बिओम बिवान लजावहिगे ॥

(ਉਸ) ਅਦੁੱਤੀ ਸੁਜਾਨ ਦੀ ਬੇਹੱਦ ਪ੍ਰਭਾ ਨੂੰ ਵੇਖ ਕੇ ਆਕਾਸ਼ ਵਿਚ ਬਿਮਾਨਾ (ਵਿਚ ਬੈਠੇ ਦੇਵਤੇ) ਲਜਾਉਣਗੇ।

ਗਣਿ ਭੂਤ ਪਿਸਾਚ ਪਰੇਤ ਪਰੀ ਮਿਲਿ ਜੀਤ ਕੇ ਗੀਤ ਗਵਾਵਹਿਗੇ ॥

गणि भूत पिसाच परेत परी मिलि जीत के गीत गवावहिगे ॥

ਗਣ, ਭੂਤ, ਪਿਸ਼ਾਚ, ਪ੍ਰੇਤ ਅਤੇ ਪਰੀਆਂ ਮਿਲ ਕੇ, ਵਿਜੈ ਦੇ ਗੀਤ ਗਾਉਣਗੇ।

ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ ॥੧੫੫॥

भलु भाग भया इह संभल के हरि जू हरि मंदरि आवहिगे ॥१५५॥

ਇਸ ਸੰਭਲ (ਨਗਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ ॥੧੫੫॥

ਬਾਜਤ ਡੰਕ ਅਤੰਕ ਸਮੈ ਰਣ ਰੰਗਿ ਤੁਰੰਗ ਨਚਾਵਹਿਗੇ ॥

बाजत डंक अतंक समै रण रंगि तुरंग नचावहिगे ॥

ਪਰਲੋ ('ਅਤੰਕ') ਕਾਲ ਦੇ ਨਗਾਰੇ ਵਜਣਗੇ ਅਤੇ ਰਣ-ਭੂਮੀ ਵਿਚ ਘੋੜੇ ਨੂੰ ਨਚਾਉਣਗੇ।

ਕਸਿ ਬਾਨ ਕਮਾਨ ਗਦਾ ਬਰਛੀ ਕਰਿ ਸੂਲ ਤ੍ਰਿਸੂਲ ਭ੍ਰਮਾਵਹਿਗੇ ॥

कसि बान कमान गदा बरछी करि सूल तृसूल भ्रमावहिगे ॥

ਬਾਣ ਨੂੰ ਕਮਾਨ ਉਤੇ ਖਿਚ ਕੇ (ਚਲਾਉਣਗੇ) ਅਤੇ ਗਦਾ, ਬਰਛੀ, ਨੇਜ਼ਾ ਅਤੇ ਤ੍ਰਿਸ਼ੂਲ ਨੂੰ ਹੱਥ ਵਿਚ ਲੈ ਕੇ ਘੁੰਮਾਉਣਗੇ।

ਗਣ ਦੇਵ ਅਦੇਵ ਪਿਸਾਚ ਪਰੀ ਰਣ ਦੇਖਿ ਸਬੈ ਰਹਸਾਵਹਿਗੇ ॥

गण देव अदेव पिसाच परी रण देखि सबै रहसावहिगे ॥

ਗਣ, ਦੇਵਤੇ, ਦੈਂਤ, ਪਿਸ਼ਾਚ, ਪਰੀਆਂ ਆਦਿ ਸਾਰੇ ਯੁੱਧ ਨੂੰ ਵੇਖ ਕੇ ਪ੍ਰਸੰਨ ਹੋਣਗੇ।

ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ ॥੧੫੬॥

भलु भाग भया इह संभल के हरि जू हरि मंदरि आवहिगे ॥१५६॥

ਇਸ ਸੰਭਲ (ਸ਼ਹਿਰ) ਦਾ ਵੱਡਾ ਭਾਗ ਹੈ ਕਿ ਪ੍ਰਭੂ ਜੀ ਦੇਵਾਲੇ ਵਿਚ ਆਣਗੇ ॥੧੫੬॥

ਕੁਲਕ ਛੰਦ ॥

कुलक छंद ॥

ਕੁਲਕ ਛੰਦ:

ਸਰਸਿਜ ਰੂਪੰ ॥

सरसिज रूपं ॥

(ਕਲਕੀ ਦਾ) ਕੰਵਲ ਦੇ ਫੁਲ ਵਰਗਾ ਰੂਪ ਹੈ।

ਸਬ ਭਟ ਭੂਪੰ ॥

सब भट भूपं ॥

ਸਾਰਿਆਂ ਸੂਰਮਿਆਂ ਦਾ ਰਾਜਾ ਹੈ।

ਅਤਿ ਛਬਿ ਸੋਭੰ ॥

अति छबि सोभं ॥

ਬਹੁਤ ਅਧਿਕ ਛਬੀ ਨਾਲ ਸੁਭਾਇਮਾਨ ਹੈ।

ਮੁਨਿ ਗਨ ਲੋਭੰ ॥੧੫੭॥

मुनि गन लोभं ॥१५७॥

(ਉਸ ਦੇ ਦਰਸ਼ਨ ਲਈ) ਮੁਨੀਆਂ ਦੇ ਸਮੂਹ ਲੋਭਾਇਮਾਨ ਹਨ ॥੧੫੭॥

ਕਰ ਅਰਿ ਧਰਮੰ ॥

कर अरि धरमं ॥

ਵੈਰੀ ਵਾਲਾ ਧਰਮ (ਅਰਥਾਤ ਯੁੱਧ) ਕਰਦੇ ਹਨ।

ਪਰਹਰਿ ਕਰਮੰ ॥

परहरि करमं ॥

ਕਰਮਾ ਦਾ ਤਿਆਗ ਕਰਦੇ ਹਨ।

ਘਰਿ ਘਰਿ ਵੀਰੰ ॥

घरि घरि वीरं ॥

ਘਰ ਘਰ ਵਿਚ ਯੋਧਿਆਂ ਨੇ

ਪਰਹਰਿ ਧੀਰੰ ॥੧੫੮॥

परहरि धीरं ॥१५८॥

ਧੀਰਜ ਨੂੰ ਤਿਆਗ ਦਿੱਤਾ ਹੈ ॥੧੫੮॥

ਜਲ ਥਲ ਪਾਪੰ ॥

जल थल पापं ॥

ਜਲ ਥਲ ਵਿਚ ਪਾਪ ਹੋਏਗਾ,

ਹਰ ਹਰਿ ਜਾਪੰ ॥

हर हरि जापं ॥

(ਹਰਿਨਾਮ ਦੇ) ਜਾਪ ਨੂੰ ਛਡਿਆ ਹੋਵੇਗਾ,

ਜਹ ਤਹ ਦੇਖਾ ॥

जह तह देखा ॥

ਜਿਥੇ ਕਿਥੇ ਦੇਖੋਗੇ,

ਤਹ ਤਹ ਪੇਖਾ ॥੧੫੯॥

तह तह पेखा ॥१५९॥

ਉਥੇ ਉਥੇ (ਇਹੀ ਕੁਝ) ਦਿਖੇਗਾ ॥੧੫੯॥

ਘਰਿ ਘਰਿ ਪੇਖੈ ॥

घरि घरि पेखै ॥

ਘਰ ਘਰ ਵਿਚ ਵੇਖੋ

ਦਰ ਦਰ ਲੇਖੈ ॥

दर दर लेखै ॥

ਅਤੇ ਦੁਆਰ ਦੁਆਰ ਦਾ ਲੇਖਾ ਰਖੋ,

ਕਹੂੰ ਨ ਅਰਚਾ ॥

कहूँ न अरचा ॥

ਪਰ ਕਿਤੇ ਵੀ ਨਾ ਪੂਜਾ (ਅਰਚਾ) ਹੋਵੇਗੀ

ਕਹੂੰ ਨ ਚਰਚਾ ॥੧੬੦॥

कहूँ न चरचा ॥१६०॥

ਅਤੇ ਨਾ ਹੀ (ਹਰਿ ਨਾਮ ਦੀ) ਚਰਚਾ ਹੋਵੇਗੀ ॥੧੬੦॥

ਮਧੁਭਾਰ ਛੰਦ ॥

मधुभार छंद ॥

ਮਧੁਭਾਰ ਛੰਦ:

ਸਬ ਦੇਸ ਢਾਲ ॥

सब देस ढाल ॥

ਸਾਰੇ ਦੇਸਾ ਦਾ ਇਹੀ ਚਲਨ ਹੋਵੇਗਾ,

ਜਹ ਤਹ ਕੁਚਾਲ ॥

जह तह कुचाल ॥

ਜਿਥੇ ਕਿਥੇ ਕੁਰੀਤਾ ਹੋਣਗੀਆਂ।

ਜਹ ਤਹ ਅਨਰਥ ॥

जह तह अनरथ ॥

ਜਿਥੇ ਕਿਥੇ ਅਨਰਥ (ਹੋਵੇਗਾ)

ਨਹੀ ਹੋਤ ਅਰਥ ॥੧੬੧॥

नही होत अरथ ॥१६१॥

(ਕਿਤੇ ਵੀ) ਪੁਰਸ਼ਾਰਥ ਨਹੀਂ ਹੋਵੇਗਾ ॥੧੬੧॥

ਸਬ ਦੇਸ ਰਾਜ ॥

सब देस राज ॥

ਸਾਰਿਆਂ ਦੇਸਾ ਦੇ ਰਾਜੇ

ਨਿਤਪ੍ਰਤਿ ਕੁਕਾਜ ॥

नितप्रति कुकाज ॥

ਨਿੱਤ ਪ੍ਰਤਿ ਮਾੜੇ ਕੰਮ ਕਰਨਗੇ।

ਨਹੀ ਹੋਤ ਨਿਆਇ ॥

नही होत निआइ ॥

ਨਿਆਂ ਨਹੀਂ ਹੋਵੇਗਾ,

ਜਹ ਤਹ ਅਨਯਾਇ ॥੧੯੨॥

जह तह अन्याइ ॥१६२॥

ਜਿਥੇ ਕਿਥੇ ਅਨਿਆਂ ਹੋਵੇਗਾ ॥੧੯੨॥

ਛਿਤ ਭਈ ਸੁਦ੍ਰ ॥

छित भई सुद्र ॥

ਧਰਤੀ ਸ਼ੂਦ੍ਰ (ਰੁਚੀ ਵਾਲੀ) ਹੋ ਜਾਵੇਗੀ।

ਕ੍ਰਿਤ ਕਰਤ ਛੁਦ੍ਰ ॥

कृत करत छुद्र ॥

ਨੀਵੇਂ ਕਰਮ ਕਰਨ ਲਗੇਗੀ।

ਤਹ ਬਿਪ੍ਰ ਏਕ ॥

तह बिप्र एक ॥

ਤਦ ਇਕ ਬ੍ਰਾਹਮਣ (ਹੋਵੇਗਾ)

ਜਿਹ ਗੁਨ ਅਨੇਕ ॥੧੯੩॥

जिह गुन अनेक ॥१६३॥

ਜਿਸ ਵਿਚ ਅਨੇਕ ਗੁਣ ਹੋਣਗੇ ॥੧੬੩॥

ਪਾਧਰੀ ਛੰਦ ॥

पाधरी छंद ॥

ਪਾਧਰੀ ਛੰਦ:

ਨਿਤ ਜਪਤ ਬਿਪ੍ਰ ਦੇਬੀ ਪ੍ਰਚੰਡ ॥

नित जपत बिप्र देबी प्रचंड ॥

(ਉਹ) ਬ੍ਰਾਹਮਣ ਨਿੱਤ ਪ੍ਰਚੰਡ ਦੇਵੀ ਦਾ ਜਾਪ ਕਰਦਾ ਹੋਵੇਗਾ,

ਜਿਹ ਕੀਨ ਧੂਮ੍ਰ ਲੋਚਨ ਦੁਖੰਡ ॥

जिह कीन धूम्र लोचन दुखंड ॥

ਜਿਸ (ਦੇਵੀ) ਨੇ ਧੂਮ੍ਰਲੋਚਨ ਦੇ ਦੋ ਖੰਡ ਕੀਤੇ ਸਨ,

ਜਿਹ ਕੀਨ ਦੇਵ ਦੇਵਿਸ ਸਹਾਇ ॥

जिह कीन देव देविस सहाइ ॥

ਜਿਸ ਨੇ ਦੇਵਤਿਆਂ ਅਤੇ ਦੇਵਰਾਜ (ਇੰਦਰ) ਦੀ ਮੱਦਦ ਕੀਤੀ ਸੀ,

ਜਿਹ ਲੀਨ ਰੁਦ੍ਰ ਕਰਿ ਬਚਾਇ ॥੧੬੪॥

जिह लीन रुद्र करि बचाइ ॥१६४॥

ਜਿਸ ਨੇ ਹੱਥ ਦੇ ਕੇ ਸ਼ਿਵ ਨੂੰ ਬਚਾ ਲਿਆ ਸੀ ॥੧੬੪॥

ਜਿਹ ਹਤੇ ਸੁੰਭ ਨੈਸੁੰਭ ਬੀਰ ॥

जिह हते सुँभ नैसुँभ बीर ॥

ਜਿਸ ਨੇ ਸ਼ੁੰਭ ਅਤੇ ਨਿਸ਼ੁੰਭ (ਨਾ ਵਾਲੇ) ਸੂਰਮਿਆਂ ਨੂੰ ਮਾਰ ਦਿੱਤਾ ਸੀ,

ਜਿਨ ਜੀਤ ਇੰਦ੍ਰ ਕੀਨੋ ਫਕੀਰ ॥

जिन जीत इंद्र कीनो फकीर ॥

ਜਿਨ੍ਹਾ (ਦੈਂਤਾ) ਨੇ ਇੰਦਰ ਨੂੰ ਜਿਤ ਕੇ ਫ਼ਕੀਰ ਬਣਾ ਦਿੱਤਾ ਸੀ।

ਤਿਨਿ ਗਹੀ ਸਰਨ ਜਗ ਮਾਤ ਜਾਇ ॥

तिनि गही सरन जग मात जाइ ॥

ਉਸ (ਇੰਦਰ) ਨੇ ਜਗ ਮਾਤ (ਦੇਵੀ) ਦੀ ਸ਼ਰਨ ਗ੍ਰਹਿਣ ਕੀਤੀ ਸੀ।

ਤਿਹਿ ਕੀਅਸ ਚੰਡਿਕਾ ਦੇਵਰਾਇ ॥੧੬੫॥

तिहि कीअस चंडिका देवराइ ॥१६५॥

ਉਸ ਨੂੰ ਚੰਡਿਕਾ ਦੇਵੀ ਨੇ (ਫਿਰ) ਦੇਵਤਿਆਂ ਦਾ ਰਾਜਾ ਬਣਾ ਦਿੱਤਾ ਸੀ ॥੧੬੫॥

ਤਿਹਿ ਜਪਤ ਰੈਣ ਦਿਨ ਦਿਜ ਉਦਾਰ ॥

तिहि जपत रैण दिन दिज उदार ॥

(ਉਹ) ਉਦਾਰ ਬ੍ਰਾਹਮਣ ਉਸ (ਦੇਵੀ) ਨੂੰ ਦਿਨ ਰਾਤ ਜਪਦਾ ਸੀ।

ਜਿਹਿ ਹਣਿਓ ਰੋਸਿ ਰਣਿ ਬਾਸਵਾਰ ॥

जिहि हणिओ रोसि रणि बासवार ॥

ਜਿਸ ਨੇ ਕ੍ਰੋਧਿਤ ਹੋ ਕੇ ਰਣ ਵਿਚ ਇੰਦਰ ਦੇ ਵੈਰੀ ('ਬਾਸਵਾਰ' ਮਹਿਖਾਸੁਰ) ਨੂੰ ਮਾਰਿਆ ਸੀ।

ਗ੍ਰਿਹ ਹੁਤੀ ਤਾਸੁ ਇਸਤ੍ਰੀ ਕੁਚਾਰ ॥

गृह हुती तासु इसत्री कुचार ॥

ਉਸ (ਬ੍ਰਾਹਮਣ) ਦੇ ਘਰ ਮਾੜੇ ਆਚਾਰ ਵਾਲੀ ਇਸਤਰੀ ਸੀ।

ਤਿਹ ਗਹਿਓ ਨਾਹ ਦਿਨ ਇਕ ਨਿਹਾਰਿ ॥੧੬੬॥

तिह गहिओ नाह दिन इक निहारि ॥१६६॥

ਉਸ ਨੇ ਇਕ ਦਿਨ (ਆਪਣੇ) ਪਤੀ ਨੂੰ (ਦੇਵੀ ਦੀ ਪੂਜਾ ਕਰਦੇ ਹੋਇਆਂ) ਵੇਖ ਕੇ ਪਕੜ ਲਿਆ ॥੧੬੬॥

ਤ੍ਰੀਯੋ ਬਾਚ ਪਤਿ ਸੋ ॥

त्रीयो बाच पति सो ॥

ਇਸਤਰੀ ਨੇ ਪਤੀ ਨੂੰ ਕਿਹਾ:

ਕਿਹ ਕਾਜ ਮੂੜ ਸੇਵੰਤ ਦੇਵਿ ॥

किह काज मूड़ सेवंत देवि ॥

ਹੇ ਮੂਰਖ! ਤੂੰ ਕਿਸ ਕੰਮ ਲਈ ਦੇਵੀ ਦੀ ਪੂਜਾ ਕਰ ਰਿਹਾ ਹੈਂ।

ਕਿਹ ਹੇਤ ਤਾਸੁ ਬੁਲਤ ਅਭੇਵਿ ॥

किह हेत तासु बुलत अभेवि ॥

ਉਸ ਨੂੰ ਕਿਸ ਵਾਸਤੇ 'ਅਭੇਵਿ' (ਜਿਸ ਦਾ ਭੇਦ ਨਾ ਪਾਇਆ ਜਾ ਸਕੇ) ਕਹਿੰਦਾ ਹੈਂ।

ਕਿਹ ਕਾਰਣ ਵਾਹਿ ਪਗਿਆਨ ਪਰੰਤ ॥

किह कारण वाहि पगिआन परंत ॥

ਕਿਸ ਕਰ ਕੇ (ਤੂੰ) ਉਸ ਦੇ ਪੈਰਾ ਉਤੇ ਡਿਗਦਾ ਹੈਂ।

ਕਿਮ ਜਾਨ ਬੂਝ ਦੋਜਖਿ ਗਿਰੰਤ ॥੧੬੭॥

किम जान बूझ दोजखि गिरंत ॥१६७॥

ਜਾਣ ਬੁਝ ਕੇ ਨਰਕ ਵਿਚ ਕਿਉਂ ਡਿਗਦਾ ਹੈਂ ॥੧੬੭॥

ਕਿਹ ਕਾਜ ਮੂਰਖ ਤਿਹ ਜਪਤ ਜਾਪ ॥

किह काज मूरख तिह जपत जाप ॥

ਹੇ ਮੂਰਖ! (ਤੂੰ) ਕਿਸ ਲਈ ਉਸ ਦਾ ਜਾਪ ਜਪਦਾ ਹੈਂ?

ਨਹੀ ਡਰਤ ਤਉਨ ਕੋ ਥਪਤ ਥਾਪ ॥

नही डरत तउन को थपत थाप ॥

ਉਸ ਦੀ ਸਥਾਪਨਾ ਕਰਦਿਆਂ (ਤੂੰ) ਡਰਦਾ ਨਹੀਂ।

ਕੈਹੋ ਪੁਕਾਰ ਰਾਜਾ ਸਮੀਪ ॥

कैहो पुकार राजा समीप ॥

(ਮੈਂ) ਰਾਜੇ ਕੋਲ ਜਾ ਕੇ ਪੁਕਾਰ ਕਰਾਗੀ।

ਦੈ ਹੈ ਨਿਕਾਰ ਤੁਹਿ ਬਾਧਿ ਦੀਪ ॥੧੬੮॥

ਦੈ ਹੈ ਨਿਕਾਰ ਤੁਹਿ ਬਾਧਿ ਦੀਪ ॥੧੬੮॥

ਉਹ ਤੈਨੂੰ ਬੰਨ੍ਹ ਕੇ ਦੇਸ ਨਿਕਾਲਾ ਦੇ ਦੇਵੇਗਾ ॥੧੬੮॥

ਨਹੀ ਲਖਾ ਤਾਹਿ ਬ੍ਰਹਮਾ ਕੁਨਾਰਿ ॥

नही लखा ताहि ब्रहमा कुनारि ॥

ਉਸ ਮਾੜੀ ਇਸਤਰੀ ਨੇ ਬ੍ਰਾਹਮਣ (ਦੀ ਸ਼ਕਤੀ) ਨੂੰ ਨਹੀਂ ਸਮਝਿਆ।

ਧਰਮਾਰਥ ਆਨਿ ਲਿਨੋ ਵਤਾਰ ॥

धरमारथ आनि लिनो वतार ॥

(ਕਾਲ ਪੁਰਖ ਨੇ) ਧਰਮ ਦੇ ਪ੍ਰਸਾਰ ਲਈ ਆਣ ਕੇ ਅਵਤਾਰ ਲਿਆ ਹੈ।

ਸੂਦ੍ਰੰ ਸਮਸਤ ਨਾਸਾਰਥ ਹੇਤੁ ॥

सूद्रं समसत नासारथ हेतु ॥

ਸਾਰੇ ਸ਼ੂਦ੍ਰਾ ਦੇ ਵਿਨਾਸ਼ ਲਈ

ਕਲਕੀ ਵਤਾਰ ਕਰਬੇ ਸਚੇਤ ॥੧੬੯॥

कलकी वतार करबे सचेत ॥१६९॥

ਅਤੇ (ਲੋਕਾ ਨੂੰ) ਸਚੇਤ ਕਰਨ ਲਈ ਕਲਕੀ ਅਵਤਾਰ ਲਿਆ ਹੈ ॥੧੬੯॥

ਹਿਤ ਜਾਨਿ ਤਾਸੁ ਹਟਕਿਓ ਕੁਨਾਰਿ ॥

हित जानि तासु हटकिओ कुनारि ॥

ਉਸ ਦਾ ਹਿਤ ਜਾਣ ਕੇ (ਬ੍ਰਾਹਮਣ ਨੇ) ਮਾੜੀ ਇਸਤਰੀ ਨੂੰ ਰੋਕਿਆ।

ਨਹੀ ਲੋਕ ਤ੍ਰਾਸ ਬੁਲੇ ਭਤਾਰ ॥

नही लोक त्रास बुले भतार ॥

ਪਰ ਲੋਕ ਡਰ ਤੋਂ ਪਤੀ ਬੋਲਿਆ ਨਹੀਂ।

ਤਬ ਕੁੜ੍ਹੀ ਨਾਰਿ ਚਿਤ ਰੋਸ ਠਾਨਿ ॥

तब कुड़्ही नारि चित रोस ठानि ॥

ਤਦ ਉਹ ਚਿਤ ਵਿਚ ਕ੍ਰੋਧ ਕਰ ਕੇ ਕੁੜ੍ਹਨ ਲਗੀ

ਸੰਭਲ ਨਰੇਸ ਤਨ ਕਹੀ ਆਨਿ ॥੧੭੦॥

संभल नरेस तन कही आनि ॥१७०॥

ਅਤੇ (ਅੰਤ ਵਿਚ ਉਸ ਨੇ) ਸੰਭਲ ਦੇ ਰਾਜੇ ਤਕ ਆ ਕੇ (ਸਾਰੀ ਗੱਲ) ਕਹਿ ਦਿੱਤੀ ॥੧੭੦॥

ਪੂਜੰਤ ਦੇਵ ਦੀਨੋ ਦਿਖਾਇ ॥

पूजंत देव दीनो दिखाइ ॥

(ਪਤੀ ਦੁਆਰਾ) ਦੇਵੀ ਨੂੰ ਪੂਜਦਿਆਂ (ਰਾਜੇ ਨੂੰ) ਵਿਖਾ ਦਿੱਤਾ।

ਤਿਹ ਗਹਾ ਕੋਪ ਕਰਿ ਸੂਦ੍ਰ ਰਾਇ ॥

तिह गहा कोप करि सूद्र राइ ॥

(ਤਦ) ਸ਼ੂਦ੍ਰ ਰਾਜੇ ਨੇ ਕ੍ਰੋਧ ਕਰ ਕੇ ਉਸ ਨੂੰ ਪਕੜ ਲਿਆ।

ਗਹਿ ਤਾਹਿ ਅਧਿਕ ਦੀਨੀ ਸਜਾਇ ॥

गहि ताहि अधिक दीनी सजाइ ॥

ਉਸ ਨੂੰ ਪਕੜ ਕੇ ਬਹੁਤ ਸਜ਼ਾ ਦਿੱਤੀ (ਅਤੇ ਕਿਹਾ)

ਕੈ ਹਨਤ ਤੋਹਿ ਕੈ ਜਪ ਨ ਮਾਇ ॥੧੭੧॥

कै हनत तोहि कै जप न माइ ॥१७१॥

ਜਾ ਤਾ ਤੈਨੂੰ ਮਾਰ ਦਿਆਂਗਾ ਜਾ ਦੇਵੀ ਦੀ ਪੂਜਾ ਨਾ ਕਰ ॥੧੭੧॥

ਰਾਜਾ ਸੂਦ੍ਰ ਬਾਚ ॥

राजा सूद्र बाच ॥

ਸ਼ੂਦ੍ਰ ਰਾਜੇ ਨੇ ਕਿਹਾ:

ਨਹੀ ਹਨਤ ਤੋਹ ਦਿਜ ਕਹੀ ਆਜ ॥

नही हनत तोह दिज कही आज ॥

ਹੇ ਬ੍ਰਾਹਮਣ! ਨਹੀਂ ਤਾ ਅਜ ਤੈਨੂੰ ਮਾਰ ਦਿਆਂਗਾ,

ਨਹੀ ਬੋਰ ਬਾਰ ਮੋ ਪੂਜ ਸਾਜ ॥

नही बोर बार मो पूज साज ॥

ਨਹੀਂ ਤਾ ਤੈਨੂੰ ਪੂਜਾ ਦੀ ਸਾਮਗ੍ਰੀ ਸਮੇਤ ਸਮੁੰਦਰ ਵਿਚ ਡੋਬ ਦਿਆਂਗਾ।

ਕੈ ਤਜਹੁ ਸੇਵ ਦੇਵੀ ਪ੍ਰਚੰਡ ॥

कै तजहु सेव देवी प्रचंड ॥

ਜਾ ਤਾ ਪ੍ਰਚੰਡ ਦੇਵੀ ਦੀ ਸੇਵਾ ਕਰਨੀ ਛਡ ਦੇ,

ਨਹੀ ਕਰਤ ਆਜ ਤੋ ਕੋ ਦੁਖੰਡ ॥੧੭੨॥

नही करत आज तो को दुखंड ॥१७२॥

ਨਹੀਂ ਤਾ ਅਜ ਤੇਰੇ ਦੋ ਟੋਟੇ ਕਰ ਦਿਆਂਗਾ ॥੧੭੨॥

ਬਿਪ੍ਰ ਬਾਚ ਰਾਜਾ ਸੌ॥

बिप्र बाच राजा सौ॥

ਬ੍ਰਾਹਮਣ ਨੇ ਰਾਜੇ ਨੂੰ ਕਿਹਾ:

ਕੀਜੈ ਦੁਖੰਡ ਨਹਿ ਤਜੋ ਸੇਵ ॥

कीजै दुखंड नहि तजो सेव ॥

(ਤੂੰ ਬਿਨਾ ਝਿਝਕ ਮੇਰੇ) ਦੋ ਟੋਟੇ ਕਰ ਦੇ, (ਪਰ ਮੈਂ ਦੇਵੀ ਦੀ) ਸੇਵਾ ਨਹੀਂ ਛਡਾਗਾ।

ਸੁਨਿ ਲੇਹੁ ਸਾਚ ਤੁਹਿ ਕਹੋ ਦੇਵ ॥

सुनि लेहु साच तुहि कहो देव ॥

ਹੇ ਰਾਜਨ! ਸੁਣ ਲੌ, (ਮੈਂ) ਤੁਹਾਨੂੰ ਸਚ ਕਹਿੰਦਾ ਹਾ।

ਕਿਉ ਨ ਹੋਹਿ ਟੂਕ ਤਨ ਕੇ ਹਜਾਰ ॥

किउ न होहि टूक तन के हजार ॥

(ਮੇਰੇ) ਤਨ ਦੇ ਕਿਉਂ ਨਾ ਹਜ਼ਾਰ ਟੁਕੜੇ ਹੋ ਜਾਣ।

ਨਹੀ ਤਜੋ ਪਾਇ ਦੇਵੀ ਉਦਾਰ ॥੧੭੩॥

नही तजो पाइ देवी उदार ॥१७३॥

(ਫਿਰ ਵੀ ਮੈਂ) ਮਹਾਨ ਦੇਵੀ ਦੇ ਚਰਨਾ ਨੂੰ ਨਹੀਂ ਛਡਾਗਾ ॥੧੭੩॥

ਸੁਨ ਭਯੋ ਬੈਨ ਸੂਦਰ ਸੁ ਕ੍ਰੁਧ ॥

सुन भयो बैन सूदर सु क्रुध ॥

(ਇਹ) ਬੋਲ ਸੁਣ ਕੇ ਸ਼ੂਦ੍ਰ (ਰਾਜਾ) ਕ੍ਰੋਧਿਤ ਹੋ ਗਿਆ

ਜਣ ਜੁਟ੍ਰਯੋ ਆਣਿ ਮਕਰਾਛ ਜੁਧ ॥

जण जुट्रयो आणि मकराछ जुध ॥

ਮਾਨੋ ਮਕਰਾਛ (ਦੈਂਤ) ਆ ਕੇ ਯੁੱਧ ਵਿਚ ਜੁਟ ਗਿਆ ਹੋਵੇ।

ਦੋਊ ਦ੍ਰਿਗ ਸਕ੍ਰੁਧ ਸ੍ਰੋਣਤ ਚੁਚਾਨ ॥

दोऊ द्रग सक्रुध स्रोणत चुचान ॥

(ਉਸ ਦੀਆਂ) ਦੋਹਾ ਅੱਖਾ ਤੋਂ ਕ੍ਰੋਧ ਕਰ ਕੇ ਲਹੂ ਚੋਂਦਾ ਸੀ,

ਜਨ ਕਾਲ ਤਾਹਿ ਦੀਨੀ ਨਿਸਾਨ ॥੧੭੪॥

जन काल ताहि दीनी निसान ॥१७४॥

ਮਾਨੋ ਉਸ ਦੀ ਮ੍ਰਿਤੂ ('ਕਾਲ') ਨੇ ਨਗਾਰਾ ਵਜਾ ਦਿੱਤਾ ਹੋਵੇ ॥੧੭੪॥

ਅਤਿ ਗਰਬ ਮੂੜ ਭ੍ਰਿਤਨ ਬੁਲਾਇ ॥

अति गरब मूड़ भृतन बुलाइ ॥

ਮੂਰਖ (ਰਾਜੇ) ਨੇ ਸੇਵਕਾ ਨੂੰ ਬੁਲਾ ਕੇ

ਉਚਰੇ ਬੈਨ ਇਹ ਹਣੋ ਜਾਇ ॥

उचरे बैन इह हणो जाइ ॥

ਬਹੁਤ ਹੰਕਾਰ ਨਾਲ ਬੋਲ ਉਚਾਰੇ ਕਿ ਇਸ ਨੂੰ (ਲੈ) ਜਾ ਕੇ ਮਾਰ ਦਿਓ।

ਲੈ ਗਏ ਤਾਸੁ ਦ੍ਰੋਹੀ ਦੁਰੰਤ ॥

ਲੈ ਗਏ ਤਾਸੁ ਦ੍ਰੋਹੀ ਦੁਰੰਤ ॥

ਉਹ ਭਿਆਨਕ ਧ੍ਰੋਹੀ ਜਲਾਦ (ਉਸ ਨੂੰ) ਉਥੇ ਲੈ ਗਏ

ਜਹ ਸੰਭ੍ਰ ਸੁਭ ਦੇਵਲ ਸੁਭੰਤ ॥੧੭੫॥

जह संभ्र सुभ देवल सुभंत ॥१७५॥

ਜਿਥੇ ਸੰਭਲ ('ਸੰਭ੍ਰ') ਦਾ ਦੇਵਾਲਾ ਸੁਸ਼ੋਭਿਤ ਸੀ ॥੧੭੫॥

ਤਿਹ ਬਾਧ ਆਂਖ ਮੁਸਕੈਂ ਚੜਾਇ ॥

तिह बाध आँख मुसकैं चड़ाइ ॥

ਉਸ ਦੀਆਂ ਅੱਖਾ (ਉਤੇ ਪਟੀ) ਬੰਨ੍ਹ ਦਿੱਤੀ ਅਤੇ ਮੁਸ਼ਕਾ ਕਸ ਦਿੱਤੀਆਂ।

ਕਰਿ ਲੀਨ ਕਾਢਿ ਅਸਿ ਕੋ ਨਚਾਇ ॥

करि लीन काढि असि को नचाइ ॥

(ਫਿਰ) ਹੱਥ ਨਾਲ ਤਲਵਾਰ ਖਿਚ ਕੇ ਹੱਥ ਨਾਲ ਘੁਮਾਈ।

ਜਬ ਲਗੇ ਦੇਨ ਤਿਹ ਤੇਗ ਤਾਨ ॥

जब लगे देन तिह तेग तान ॥

ਜਦ ਤੇਗ਼ ਦਾ ਵਾਰ ਕਰਨ ਲਗੇ,

ਤਬ ਕੀਓ ਕਾਲ ਕੋ ਬਿਪ੍ਰ ਧਿਆਨ ॥੧੭੬॥

तब कीओ काल को बिप्र धिआन ॥१७६॥

ਤਦ ਬ੍ਰਾਹਮਣ ਨੇ ਕਾਲ-ਪੁਰਖ ਦਾ ਧਿਆਨ ਕੀਤਾ ॥੧੭੬॥

ਜਬ ਕੀਯੋ ਚਿਤ ਮੋ ਬਿਪ੍ਰ ਧਿਆਨ ॥

जब कीयो चित मो बिप्र धिआन ॥

ਜਦ ਬ੍ਰਾਹਮਣ ਨੇ ਚਿਤ ਵਿਚ (ਕਾਲ ਪੁਰਖ ਦਾ) ਧਿਆਨ ਕੀਤਾ

ਤਿਹ ਦੀਨ ਦਰਸ ਤਬ ਕਾਲ ਆਨਿ ॥

तिह दीन दरस तब काल आनि ॥

ਤਦ ਕਾਲ ਪੁਰਖ ਨੇ ਆ ਕੇ ਉਸ ਨੂੰ ਦਰਸ਼ਨ ਦਿੱਤਾ।

ਨਹੀ ਕਰੋ ਚਿੰਤ ਚਿਤ ਮਾਝਿ ਏਕ ॥

नही करो चिंत चित माझि एक ॥

(ਅਤੇ ਕਿਹਾ ਕਿ ਹੇ ਬ੍ਰਾਹਮਣ!) ਮਨ ਵਿਚ ਇਕ ਵੀ ਚਿੰਤਾ ਨਾ ਕਰ,

ਤਵ ਹੇਤੁ ਸਤ੍ਰੁ ਹਨਿ ਹੈ ਅਨੇਕ ॥੧੭੭॥

तव हेतु सत्रु हनि है अनेक ॥१७७॥

ਤੇਰੀ (ਰਖਿਆ) ਲਈ ਅਨੇਕਾ ਵੈਰੀ ਮਾਰ ਦਿਆਂਗਾ ॥੧੭੭॥

ਤਬ ਪਰੀ ਸੂੰਕ ਭੋਹਰ ਮਝਾਰ ॥

तब परी सूँक भोहर मझार ॥

ਤਦ (ਦੇਵਾਲੇ ਦੇ) ਭੋਰੇ ਵਿਚੋਂ ਇਕ ਧੁਨੀ (ਸੁਣਾਈ) ਪਈ

ਉਪਜਿਓ ਆਨਿ ਕਲਕੀ ਵਤਾਰ ॥

उपजिओ आनि कलकी वतार ॥

ਅਤੇ ਕਲਕੀ ਅਵਤਾਰ ਪ੍ਰਗਟ ਹੋ ਗਿਆ।

ਤਾੜ ਪ੍ਰਮਾਨੁ ਕਰਿ ਅਸਿ ਉਤੰਗ ॥

ताड़ प्रमानु करि असि उतंग ॥

(ਉਸ ਦੇ) ਹੱਥ ਵਿਚ ਤਾੜ (ਬ੍ਰਿਛ) ਜਿਤਨੀ ਉੱਚੀ ਤਲਵਾਰ ਸੀ।

ਤੁਰਕਛ ਸੁਵਛ ਤਾਜੀ ਸੁਰੰਗ ॥੧੭੮॥

तुरकछ सुवछ ताजी सुरंग ॥१७८॥

ਉਸ ਦੇ ਹੇਠਾ ਤੁਰਕਿਸਤਾਨ ਦਾ ਸੁੰਦਰ ਅਤੇ ਪਿਆਰਾ ਘੋੜਾ ਸੀ ॥੧੭੮॥

ਸਿਰਖੰਡੀ ਛੰਦ ॥

सिरखंडी छंद ॥

ਸਿਰਖੰਡੀ ਛੰਦ:

ਵਜੇ ਨਾਦ ਸੁਰੰਗੀ ਧਗਾ ਘੋਰੀਆ ॥

वजे नाद सुरंगी धगा घोरीआ ॥

ਸੁੰਦਰ ਰੰਗ ਵਾਲੇ ਨਾਦ ਵਜੇ ਅਤੇ ਨਗਾਰਿਆਂ ਨੇ ਗੂੰਜ ਕੀਤੀ,

ਨਚੇ ਜਾਣ ਫਿਰੰਗੀ ਵਜੇ ਘੁੰਘਰੂ ॥

नचे जाण फिरंगी वजे घुँघरू ॥

ਮਾਨੋ ਯੁੱਧ ਵਿਚ ਫਿਰੰਗੀ ਨਚੇ ਹੋਣ ਅਤੇ ਘੁੰਘਰੂ ਵਜੇ ਹੋਣ।

ਗਦਾ ਤ੍ਰਿਸੂਲ ਨਿਖੰਗੀ ਝੂਲਨ ਬੈਰਖਾ ॥

गदा तृसूल निखंगी झूलन बैरखा ॥

ਗਦਾ, ਤ੍ਰਿਸ਼ੂਲ, ਭੱਥੇ ਅਤੇ ਬਰਛਿਆਂ ਦੇ ਝੰਡੇ ਝੁਲਣ ਲਗੇ।

ਸਾਵਨ ਜਾਣ ਉਮੰਗੀ ਘਟਾ ਡਰਾਵਣੀ ॥੧੭੯॥

सावन जाण उमंगी घटा डरावणी ॥१७९॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਸਾਵਣ ਦੀਆਂ ਡਰਾਉਣੀਆਂ ਘਟਾਵਾ ਚੜ੍ਹ ਆਈਆਂ ਹੋਣ ॥੧੭੯॥

ਬਾਣੇ ਅੰਗ ਭੁਜੰਗੀ ਸਾਵਲ ਸੋਹਣੇ ॥

बाणे अंग भुजंगी सावल सोहणे ॥

ਸ਼ਰੀਰ ਉਤੇ ਕਾਲੇ ਸੱਪਾ ਵਰਗੇ ਬਾਣੇ ਧਾਰਨ ਕੀਤੇ ਹੋਏ ਹਨ।

ਤ੍ਰੈ ਸੈ ਹਥ ਉਤੰਗੀ ਖੰਡਾ ਧੂਹਿਆ ॥

त्रै सै हथ उतंगी खंडा धूहिआ ॥

(ਕਲਕੀ ਨੇ) ਤਿੰਨ ਸੌ ਹੱਥ ਉੱਚਾ ਖੰਡਾ ਧੂਹਿਆ ਹੋਇਆ ਹੈ।

ਤਾਜੀ ਭਉਰ ਪਿਲੰਗੀ ਛਾਲਾ ਪਾਈਆ ॥

ताजी भउर पिलंगी छाला पाईआ ॥

ਘੋੜਾ (ਇੰਜ) ਫਿਰਦਾ ਹੈ ਮਾਨੋ ਸ਼ੇਰ ਨੇ ਛਾਲਾ ਮਾਰੀਆਂ ਹੋਣ।

ਭੰਗੀ ਜਾਣ ਭਿੜੰਗੀ ਨਚੇ ਦਾਇਰੀ ॥੧੮੦॥

भंगी जाण भिड़ंगी नचे दाइरी ॥१८०॥

ਜਾ ਮਾਨੋ ਭੰਗਾ ਪੀਣ ਵਾਲੇ ਯੋਧੇ ਗੋਲ ਦਾਇਰੇ ਵਿਚ ਨਾਚ ਕਰ ਰਹੇ ਹੋਣ ॥੧੮੦॥

ਬਜੇ ਨਾਦ ਸੁਰੰਗੀ ਅਣੀਆਂ ਜੁਟੀਆਂ ॥

बजे नाद सुरंगी अणीआँ जुटीआँ ॥

ਸੋਹਣੇ ਨਗਾਰੇ ਵਜੇ ਹਨ ਅਤੇ ਫੌਜ ਦੀਆਂ ਮੂਹਰਲੀਆਂ ਕਤਾਰਾ ('ਅਣੀਆਂ') (ਆਪਸ ਵਿਚ) ਜੁਟ ਗਈਆਂ ਹਨ।

ਪੈਰੇ ਧਾਰ ਪਵੰਗੀ ਫਉਜਾ ਚੀਰ ਕੈ ॥

पैरे धार पवंगी फउजा चीर कै ॥

ਘੋੜ ਚੜ੍ਹੇ ਯੋਧੇ ('ਪਵੰਗੀ') ਫੌਜਾ ਨੂੰ ਚੀਰ ਕੇ (ਯੁੱਧ ਰੂਪ ਨਦੀ ਦੀ) ਧਾਰਾ ਤੋਂ ਪਾਰ ਹੋ ਗਏ ਹਨ।

ਉਠੈ ਛੈਲ ਛਲੰਗੀ ਛਾਲਾ ਪਾਈਆਂ ॥

उठै छैल छलंगी छाला पाईआँ ॥

ਸੋਹਣੀਆਂ ਛਾਲਾ ਮਾਰਨ ਵਾਲੇ ਯੋਧਿਆਂ ਨੇ ਉਠ ਕੇ ਛਾਲਾ ਮਾਰੀਆਂ ਹਨ।

ਝਾੜਿ ਝੜਾਕ ਝੜੰਗੀ ਤੇਗਾ ਵਜੀਆਂ ॥੧੮੧॥

झाड़ि झड़ाक झड़ंगी तेगा वजीआँ ॥१८१॥

ਸ਼ਰੀਰ ਦੇ ਅੰਗਾ ਨੂੰ ਝਾੜ ਸੁਟਣ ਵਾਲੀਆਂ ('ਝੜੰਗੀ') ਤਲਵਾਰਾ ਝੜਾਕ ਕਰ ਕੇ ਵਜਦੀਆਂ ਹਨ ॥੧੮੧॥

ਸਮਾਨਕਾ ਛੰਦ ॥

समानका छंद ॥

ਸਮਾਨਕਾ ਛੰਦ:

ਜੁ ਦੇਖ ਦੇਖ ਕੈ ਸਬੈ ॥

जु देख देख कै सबै ॥

ਉਸ ਨੂੰ ਵੇਖ ਵੇਖ ਕੇ ਸਾਰੇ ਉਸੇ ਵੇਲੇ ਭੱਜ ਗਏ ਹਨ।

ਸੁ ਭਾਜਿ ਭਾਜਿ ਗੇ ਤਬੈ ॥

ਸੁ ਭਾਜਿ ਭਾਜਿ ਗੇ ਤਬੇ ॥
(ਜਿਸ ਤਰ੍ਹਾ) ਕਿਹਾ ਗਿਆ ਹੈ,

ਕਹਿਓ ਸੁ ਸੋਭ ਸੋਭ ਹੀ ॥
कहिओ सु सोभ सोभ ही ॥
ਉਸੇ ਤਰ੍ਹਾ ਉਹ ਸੁਸ਼ੋਭਿਤ ਹਨ

ਬਿਲੋਕਿ ਲੋਕ ਲੋਭ ਹੀ ॥੧੮੨॥
बिलोकि लोक लोभ ही ॥१८२॥
ਅਤੇ ਲੋਕਾ ਅੰਦਰ (ਉਸ ਨੂੰ) ਵੇਖਣ ਦਾ ਲੋਭ ਹੈ ॥੧੮੨॥

ਪ੍ਰਚੰਡ ਰੂਪ ਰਾਜਈ ॥
प्रचंड रूप राजई ॥
(ਉਹ) ਪ੍ਰਚੰਡ ਰੂਪ ਵਿਚ ਸ਼ੋਭ ਰਿਹਾ ਹੈ

ਬਿਲੋਕਿ ਭਾਨ ਲਾਜਈ ॥
बिलोकि भान लाजई ॥
(ਜਿਸ ਨੂੰ) ਵੇਖ ਕੇ ਸੂਰਜ ਵੀ ਸ਼ਰਮਿੰਦਾ ਹੁੰਦਾ ਹੈ।

ਸੁ ਚੰਡ ਤੇਜ ਇਉ ਲਸੈ ॥
सु चंड तेज इउ लसै ॥
ਉਸ ਦਾ ਪ੍ਰਚੰਡ ਤੇਜ ਇੰਜ ਸ਼ੋਭ ਰਿਹਾ ਹੈ

ਪ੍ਰਚੰਡ ਜੋਤਿ ਕੋ ਹਸੈ ॥੧੮੩॥
प्रचंड जोति को हसै ॥१८३॥
ਜਿਵੇਂ ਕੋਈ ਪ੍ਰਚੰਡ ਜੋਤਿ ਹਸ ਰਹੀ ਹੋਵੇ (ਅਰਥਾਤ ਪ੍ਰਕਾਸ਼ਮਾਨ ਹੋਵੇ) ॥੧੮੩॥

ਸੁ ਕੋਪਿ ਕੋਪ ਕੈ ਹਠੀ ॥
सु कोपि कोप कै हठी ॥

ਹਠੀਲੇ ਯੋਧੇ ਕ੍ਰੋਧ ਨਾਲ ਇਸ ਤਰ੍ਹਾ ਤਪੇ ਹੋਏ ਹਨ,

ਚਪੈ ਚਿਰਾਇ ਜਿਉ ਭਠੀ ॥

चपै चिराइ जिउ भठी ॥

ਜਿਵੇਂ ਭਠੀ ਦੇ ਤਪਾਏ ਹੋਏ ਹਨ।

ਪ੍ਰਚੰਡ ਮੰਡਲੀ ਲਸੈ ॥

प्रचंड मंडली लसै ॥

ਤਿਖੇ ਤੇਜ ਵਾਲੀ ਮੰਡਲੀ ਲਿਸ਼ਕਦੀ ਹੈ,

ਕਿ ਮਾਰਤੰਡ ਕੋ ਹਸੈ ॥੧੮੪॥

कि मारतंड को हसै ॥१८४॥

ਮਾਨੋ ਸੂਰਜ ਨੂੰ ਹਸ ਰਹੀ ਹੋਵੇ ॥੧੮੪॥

ਸੁ ਕੋਪ ਓਪ ਦੈ ਬਲੀ ॥

सु कोप ओप दै बली ॥

ਕ੍ਰੋਧ ਨੂੰ ਉਤੇਜਿਤ ਕਰ ਕੇ ਬਲਵਾਨ ਚਲੇ ਹਨ

ਕਿ ਰਾਜ ਮੰਡਲੀ ਚਲੀ ॥

कि राज मंडली चली ॥

ਜਾ ਰਾਜ-ਮੰਡਲੀ ਤੁਰੀ ਜਾਦੀ ਹੈ।

ਸੁ ਅਸਤ੍ਰ ਸਸਤ੍ਰ ਪਾਨਿ ਲੈ ॥

सु असत्र ससत्र पानि लै ॥

ਸ਼ਸਤ੍ਰ ਅਸਤ੍ਰ ਹੱਥ ਵਿਚ ਪਕੜ ਕੇ

ਬਿਸੇਖ ਬੀਰ ਮਾਨ ਕੈ ॥੧੮੫॥

बिसेख बीर मान कै ॥१८५॥

ਅਤੇ ਵੀਰ ਵਿਸ਼ੇਸ਼ ਮਾਣ ਨਾਲ (ਵਧਦੇ ਹਨ) ॥੧੮੫॥

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਭਟ ਸਸਤ੍ਰ ਅਸਤ੍ਰ ਨਚਾਇ ॥

भट ससत्र असत्र नचाइ ॥

ਸੂਰਮੇ ਸ਼ਸਤ੍ਰਾ ਅਤੇ ਅਸਤ੍ਰਾ ਨੂੰ ਨਚਾ ਕੇ

ਚਿਤ ਕੋਪ ਓਪ ਬਢਾਇ ॥

चित कोप ओप बढाइ ॥

ਅਤੇ ਚਿਤ ਵਿਚ ਕ੍ਰੋਧ ਦੇ ਤੇਜ ਨੂੰ ਵਧਾ ਕੇ,

ਤੁਰਕਛ ਅਛ ਤੁਰੰਗ ॥

तुरकछ अछ तुरंग ॥

ਤੁਰਕਿਸਤਾਨ ਦੇ ਸ੍ਰੇਸ਼ਠ ਘੋੜੇ ਉਤੇ ਚੜ੍ਹ ਕੇ

ਰਣ ਰੰਗਿ ਚਾਰ ਉਤੰਗ ॥੧੮੬॥

रण रंगि चार उतंग ॥१८६॥

ਅਤੇ ਯੁੱਧ ਵਿਚ ਉੱਚੇ ਕਦ ਵਾਲੇ ਘੋੜੇ ਨੂੰ ਨਚਾ ਰਹੇ ਹਨ ॥੧੮੬॥

ਕਰਿ ਕ੍ਰੋਧ ਪੀਸਤ ਦਾਤ ॥

करि क्रोध पीसत दात ॥

ਕ੍ਰੋਧ ਨਾਲ ਦੰਦ ਪੀਹ ਕੇ

ਕਹਿ ਆਪੁ ਆਪਨ ਬਾਤ ॥

कहि आपु आपन बात ॥

ਅਤੇ ਆਪਣੀ ਆਪਣੀ ਗੱਲ ਕਹਿ ਕੇ

ਭਟ ਭੈਰਹਵ ਹੈ ਧੀਰ ॥

भट भैरहव है धीर ॥

ਧੀਰਜਵਾਨ ਸੂਰਮੇ ਲਲਕਾਰਦੇ ਹਨ

ਕਰਿ ਕੋਪ ਛਾਡਤ ਤੀਰ ॥੧੮੭॥

करि कोप छाडत तीर ॥१८७॥

ਅਤੇ ਕ੍ਰੋਧਵਾਨ ਹੋ ਕੇ ਤੀਰ ਛਡਦੇ ਹਨ ॥੧੮੭॥

ਕਰ ਕੋਪ ਕਲਿ ਅਵਤਾਰ ॥

कर कोप कलि अवतार ॥

ਕਲਕੀ ਅਵਤਾਰ ਨੇ ਕ੍ਰੋਧ ਕਰ ਕੇ

ਗਹਿ ਪਾਨਿ ਅਜਾਨ ਕੁਠਾਰ ॥

गहि पानि अजान कुठार ॥

ਅਤੇ ਗੋਡਿਆਂ ਤਕ (ਲੰਬੀਆਂ ਬਾਹਵਾ ਵਾਲੇ) ਹੱਥਾ ਵਿਚ ਕੁਹਾੜਾ ਪਕੜ ਕੇ

ਤਨਕੇਕ ਕੀਨ ਪ੍ਰਹਾਰ ॥

तनकेक कीन प्रहार ॥

ਇਕਨਾ ਉਤੇ ਤਣ ਕੇ ਵਾਰ ਕੀਤਾ

ਭਟ ਜੂਝ ਗਯੋ ਸੈ ਚਾਰ ॥੧੮੮॥

भट जूझ गयो सै चार ॥१८८॥

ਜਿਸ ਨਾਲ ਚਾਰ ਸੌ ਸੂਰਮਾ ਮਾਰਿਆ ਗਿਆ ॥੧੮੮॥

ਭੜਥੂਆ ਛੰਦ ॥

भड़थूआ छंद ॥

ਭੜਥੂਆ ਛੰਦ:

ਢਢਕੰਤ ਢੋਲੰ ॥

ਢਢਕੰਤ ਢੋਲੰ ॥

ਢੋਲਾ ਦਾ ਢਮਕਾਰ ਹੁੰਦਾ ਹੈ।

ਬਬਕੰਤ ਬੋਲੰ ॥

बबकंत बोलं ॥

(ਸੂਰਮੇ) ਬੜ੍ਹਕਾ ਮਾਰਦੇ ਹਨ।

ਉਛਕੰਤ ਤਾਜੀ ॥

उछकंत ताजी ॥

ਘੋੜੇ ਉਛਲਦੇ ਹਨ।

ਗਜਕੰਤ ਗਾਜੀ ॥੧੮੯॥

गजकंत गाजी ॥१८९॥

ਗਾਜ਼ੀ ਗੱਜਦੇ ਹਨ ॥੧੮੯॥

ਛੁਟਕੰਤ ਤੀਰੰ ॥

छुटकंत तीरं ॥

ਤੀਰ ਛੁਟਦੇ ਹਨ।

ਬਬਕੰਤ ਬੀਰੰ ॥

बबकंत बीरं ॥

ਸੂਰਮੇ ਲਲਕਾਰਦੇ ਹਨ।

ਢਲਕੰਤ ਢਾਲੰ ॥

ढलकंत ढालं ॥

ਢਾਲਾ ਢਲਕਦੀਆਂ (ਟਕਰਾਉਂਦੀਆਂ) ਹਨ

ਉਠਕੰਤ ਤਾਲੰ ॥੧੯੦॥

उठकंत तालं ॥१९०॥

(ਜਿਨ੍ਹਾ ਵਿਚੋਂ) ਲੈਅ ਪੈਦਾ ਹੁੰਦੀ ਹੈ ॥੧੯੦॥

ਖਿਮਕੰਤ ਖਗੰ ॥

खिमकंत खगं ॥

ਤਲਵਾਰਾ ਚਮਕਦੀਆਂ ਹਨ।

ਧਧਕੰਤ ਧਗੰ ॥

धधकंत धगं ॥

ਧੌਂਸੇ ਵਜਦੇ ਹਨ।

ਛੁਟਕੰਤ ਨਾਲੰ ॥

छुटकंत नालं ॥

ਬੰਦੂਕਾ ਛੁਟਕਦੀਆਂ ਹਨ।

ਉਠਕੰਤ ਜ੍ਵਾਲੰ ॥੧੯੧॥

उठकंत ज्वालं ॥१९१॥

ਅੱਗ (ਦੇ ਅਲੰਬੇ) ਉਠਦੇ ਹਨ ॥੧੯੧॥

ਬਹਤੰਤ ਘਾਯੰ ॥

बहतंत घायं ॥

ਘਾਉਆਂ (ਤੋਂ ਲਹੂ) ਵਗਦਾ ਹੈ।

ਝਲਕੰਤ ਚਾਯੰ ॥

झलकंत चायं ॥

(ਸੂਰਮਿਆਂ ਦਾ) ਚਾਉ (ਉਨ੍ਹਾ ਦੇ ਮੂੰਹ ਤੋਂ) ਝਲਕਦਾ ਹੈ।

ਡਿਗਤੰਤ ਬੀਰੰ ॥

डिगतंत बीरं ॥

ਯੋਧੇ ਡਿਗਦੇ ਹਨ।

ਭਿਗਤੰਤ ਭੀਰੰ ॥੧੯੨॥

भिगतंत भीरं ॥१९२॥

ਡਰਾਕਲ ਕੰਬਦੇ ਹਨ (ਜਾ ਪਸੀਨੇ ਨਾਲ ਭਿਜ ਜਾਦੇ ਹਨ) ॥੧੯੨॥

ਟੁਟੰਤੰਤ ਖੋਲੰ ॥

टुटंतंत खोलं ॥

ਸਿਰ ਦੇ ਟੋਪ ('ਖੋਲੰ') ਟੁੱਟਦੇ ਹਨ।

ਢਮੰਕੰਤ ਢੋਲੰ ॥

ढमंकंत ढोलं ॥

ਢੋਲ ਢਮਕਾਰ ਕਰਦੇ ਹਨ।

ਟਟੰਕੰਤ ਤਾਲੰ ॥

टटंकंत तालं ॥

(ਸ਼ਸਤ੍ਰਾ ਦੇ ਵਾਰ ਦੇ) ਤਾਲ ਟੁੱਟਦੇ ਹਨ।

ਨਚੰਤੰਤ ਬਾਲੰ ॥੧੯੩॥

नचंतंत बालं ॥१९३॥

ਚੁੜ੍ਹੇਲਾ (ਜਾ ਅਪੱਛਰਾਵਾ) ਨਚਦੀਆਂ ਹਨ ॥੧੯੩॥

ਗਿਰੰਤੰਤ ਅੰਗੰ ॥

गिरंतंत अंगं ॥

(ਯੋਧਿਆਂ ਦੇ) ਅੰਗ ਡਿਗਦੇ ਹਨ।

ਕਟੰਤੰਤ ਜੰਗੰ ॥

कटंतंत जंगं ॥

(ਅੰਗ) ਯੁੱਧ ਵਿਚ ਕਟੇ ਜਾ ਰਹੇ ਹਨ।

ਚਲੰਤੰਤ ਤੀਰੰ ॥

चलंतंत तीरं ॥

ਤੀਰ ਚਲਦੇ ਹਨ।

ਭਟੰਕੰਤ ਭੀਰੰ ॥੧੯੪॥

भटंकंत भीरं ॥१९४॥

ਡਰਪੋਕ ਭਟਕ ਰਹੇ ਹਨ ॥੧੯੪॥

ਜੁਝੰਤੰਤ ਵੀਰੰ ॥

जुझंतंत वीरं ॥

ਸੂਰਮੇ ਜੂਝਦੇ ਹਨ।

ਭਜੰਤੰਤ ਭੀਰੰ ॥

भजंतंत भीरं ॥

ਡਰਪੋਕ ਭਜਦੇ ਹਨ।

ਕਰੰਤੰਤ ਕ੍ਰੋਹੰ ॥

करंतंत क्रोहं ॥

(ਜੁਝਾਰੂ ਯੋਧੇ) ਕ੍ਰੋਧ ਕਰਦੇ ਹਨ।

ਭਰੰਤੰਤ ਰੋਹੰ ॥੧੯੫॥

भरंतंत रोहं ॥१९५॥

ਕ੍ਰੋਧ ਦੇ ਭਰੇ ਹੋਏ ਹਨ ॥੧੯੫॥

ਤਜੰਤੰਤ ਤੀਰੰ ॥

तजंतंत तीरं ॥

ਤੀਰ ਛੁਟਦੇ ਹਨ।

ਭਜੰਤੰਤ ਭੀਰੰ ॥

ਭਜੰਤੰਤ ਭੀਰੰ ॥

ਕਾਇਰ ਭਜਦੇ ਹਨ।

ਬਹੰਤੰਤ ਘਾਯੰ ॥

बहंतंत घायं ॥

ਜ਼ਖ਼ਮਾ ਵਿਚੋਂ ਲਹੂ ਵਗਦਾ ਹੈ।

ਝਲੰਤੰਤ ਜਾਯੰ ॥੧੯੬॥

झलंतंत जायं ॥१९६॥

(ਉਹ) ਥਾ ਚਮਕਦੀ ਹੈ ॥੧੯੬॥

ਤਤਕੰਤ ਅੰਗੰ ॥

ततकंत अंगं ॥

(ਕੱਟੇ ਹੋਏ) ਅੰਗ ਤੜਫਦੇ ਹਨ।

ਜੁਟਕੰਤ ਜੰਗੰ ॥

जुटकंत जंगं ॥

(ਸੂਰਮੇ) ਯੁੱਧ ਵਿਚ ਜੁੱਟੇ ਹੋਏ ਹਨ।

ਉਲਥਥ ਲੁਥੰ ॥

उलथथ लुथं ॥

ਲੋਥਾ ਉਤੇ ਲੋਥ ਚੜ੍ਹੀ ਹੈ।

ਪਲੁਥਤ ਜੁਥੰ ॥੧੯੭॥

पलुथत जुथं ॥१९७॥

(ਸੈਨਿਕਾ ਦੀਆਂ ਟੋਲੀਆਂ) ਗੁਥਮ ਗੁੱਥਾ ਹਨ ॥੧੯੭॥

ਢਲੰਕੰਤ ਢਾਲੰ ॥

ढलंकंत ढालं ॥

ਢਾਲਾ ਢਲਕਦੀਆਂ (ਟਕਰਾਉਂਦੀਆਂ) ਹਨ।

ਪੁਅੰਤੰਤ ਮਾਲੰ ॥

पुअंतंत मालं ॥

(ਸ਼ਿਵ-ਗਣ ਮੁੰਡਾ ਦੀਆਂ) ਮਾਲਾਵਾ ਪਰੋਂਦੇ ਹਨ।

ਨਚੰਤੰਤ ਈਸੰ ॥

नचंतंत ईसं ॥

ਕੱਟੇ ਹੋਏ ਸਿਰਾ ਨੂੰ (ਮਾਲਾਵਾ ਵਿਚ ਪਰੋ ਕੇ)

ਕਟੰਤੰਤ ਸੀਸੰ ॥੧੯੮॥

कटंतंत सीसं ॥१९८॥

ਸ਼ਿਵ ਨਚਦਾ ਹੈ ॥੧੯੮॥

ਉਛੰਕੰਤ ਤਾਜੀ ॥

उछंकंत ताजी ॥

ਘੋੜੇ ਉਛਲਦੇ ਹਨ।

ਬਹੰਤੰਤ ਗਾਜੀ ॥

बहंतंत गाजी ॥

ਬਹਾਦਰ ਸੂਰਮਿਆਂ (ਦੇ ਘਾਓ) ਵਗਦੇ ਹਨ।

ਲੁਟੰਤੰਤ ਲੁਥੰ ॥

लुटंतंत लुथं ॥

ਲੋਥਾ ਲੋਟ ਪੋਟ ਹੋ ਰਹੀਆਂ ਹਨ।

ਕਟੰਤੰਤ ਮੁਖੰ ॥੧੯੯॥

कटंतंत मुखं ॥१९९॥

ਸਿਰ ਕਟੇ ਜਾ ਰਹੇ ਹਨ ॥੧੯੯॥

ਤਪੰਤੰਤ ਤੇਗੰ ॥

तपंतंत तेगं ॥

ਤਲਵਾਰਾ (ਗਰਮ ਲਹੂ ਨਾਲ) ਤਪਦੀਆਂ ਹਨ

ਚਮੰਕੰਤ ਬੇਗੰ ॥

चमंकंत बेगं ॥

ਅਤੇ ਤੇਜ਼ੀ ਨਾਲ ਚਮਕਦੀਆਂ ਹਨ।

ਨਚੇ ਮੁੰਡ ਮਾਲੀ ॥

नचे मुँड माली ॥

ਸ਼ਿਵ ('ਮੁੰਡਮਾਲੀ') ਨਚ ਰਿਹਾ ਹੈ।

ਹਸੇਤਤ ਕਾਲੀ ॥੨੦੦॥

हसेतत काली ॥२००॥

ਕਾਲੀ ਹੱਸ ਰਹੀ ਹੈ ॥੨੦੦॥

ਜੁਟੰਤੰਤ ਵੀਰੰ ॥

जुटंतंत वीरं ॥

ਸੂਰਮੇ (ਯੁੱਧ ਵਿਚ) ਜੁਟ ਰਹੇ ਹਨ।

ਛੁਟੰਤੰਤ ਤੀਰੰ ॥

छुटंतंत तीरं ॥

ਤੀਰ ਛੁਟ ਰਹੇ ਹਨ। (ਸ਼ਹੀਦ ਹੋਣ ਵਾਲੇ ਸੂਰਮਿਆਂ ਨੂੰ)

ਬਰੰਤੰਤ ਬਾਲੰ ॥

बरंतंत बालं ॥

ਅਪੱਛਰਾਵਾ ਵਰ ਰਹੀਆਂ ਹਨ।

ਢਲੰਤੰਤ ਢਾਲੰ ॥੨੦੧॥

ढलंतंत ढालं ॥२०१॥

ਢਾਲਾ ਢਲ ਰਹੀਆਂ ਹਨ ॥੨੦੧॥

ਸੁਮਤੰਤ ਮਦੰ ॥

सुमतंत मदं ॥

(ਸੂਰਮੇ) ਮਦ-ਮਸਤ ਹਨ।

ਉਠੈ ਸਦ ਗਦੰ ॥

उठै सद गदं ॥

ਗੁਰਜਾ (ਦੇ ਵਜਣ ਦੀਆਂ) ਆਵਾਜ਼ਾ ਉਠਦੀਆਂ ਹਨ।

ਕਟੰਤੰਤ ਅੰਗੰ ॥

कटंतंत अंगं ॥

ਅੰਗ ਕੱਟ ਰਹੇ ਹਨ।

ਗਿਰੰਤੰਤ ਜੰਗੰ ॥੨੦੨॥

गिरंतंत जंगं ॥२०२॥

ਜੰਗ (ਦੇ ਮੈਦਾਨ) ਵਿਚ ਡਿਗ ਰਹੇ ਹਨ ॥੨੦੨॥

ਚਲਤੰਤਿ ਚਾਯੰ ॥

चलतंति चायं ॥

ਚਾਓ ਨਾਲ ਚਲ ਰਹੇ ਹਨ।

ਜੁਝੰਤੰਤ ਜਾਯੰ ॥

जुझंतंत जायं ॥

(ਯੁੱਧ) ਭੂਮੀ ਵਿਚ ਜਾ ਕੇ ਜੁਝਦੇ ਹਨ।

ਰਣੰਕੰਤ ਨਾਦੰ ॥

रणंकंत नादं ॥

ਨਾਦ ਗੂੰਜਦੇ ਹਨ।

ਬਜੰਤੰਤ ਬਾਦੰ ॥੨੦੩॥

बजंतंत बादं ॥२०३॥

(ਮਾਰੂ) ਵਾਜੇ ਵਜਦੇ ਹਨ ॥੨੦੩॥

ਪੁਐਰੰਤ ਪਤ੍ਰੀ ॥

पुऐरंत पत्री ॥

ਖੰਭਾ ('ਪਤ੍ਰੀ') ਵਾਲੇ ਤੀਰ ਪਰੁਚੇ ਹੋਏ ਚਲਦੇ ਹਨ।

ਲਗੰਤੰਤ ਅਤ੍ਰੀ ॥

लगंतंत अत्री ॥

ਅਸਤ੍ਰ-ਧਾਰੀ ਸੂਰਮਿਆਂ ਨੂੰ ਲਗਦੇ ਹਨ।

ਬਜਤੰਤ੍ਰ ਅਤ੍ਰੰ ॥

बजतंत्र अत्रं ॥

ਅਸਤ੍ਰ (ਤੀਰ) ਵਜਦੇ ਹਨ।

ਜੁਝਤੰਤ ਛਤ੍ਰੰ ॥੨੦੪॥

जुझतंत छत्रं ॥२०४॥

ਛਤ੍ਰੀ ਜੂਝਦੇ ਹਨ ॥੨੦੪॥

ਗਿਰੰਤੰਤ ਭੂਮੀ ॥

गिरंतंत भूमी ॥

ਭੂਮੀ ਉਤੇ ਡਿਗਦੇ ਹਨ।

ਉਠੰਤੰਤ ਝੂਮੀ ॥

उठंतंत झूमी ॥

ਘੁੰਮੇਰੀ ਖਾ ਕੇ ਉਠਦੇ ਹਨ।

ਰਟੰਤੰਤ ਪਾਨੰ ॥

रटंतंत पानं ॥

ਪਾਣੀ ਮੰਗਦੇ ਹਨ।

ਜੁਝੰਤੰਤ ਜੁਆਨੰ ॥੨੦੫॥

जुझंतंत जुआनं ॥२०५॥

ਸੂਰਮੇ ਜੂਝਦੇ ਹਨ ॥੨੦੫॥

ਚਲੰਤੰਤ ਬਾਣੰ ॥

चलंतंत बाणं ॥

ਬਾਣ ਚਲਦੇ ਹਨ।

ਰੁਕੰਤੰਤ ਦਿਸਾਣੰ ॥

रुकंतंत दिसाणं ॥

ਦਿਸ਼ਾਵਾ (ਤੀਰਾ ਨਾਲ) ਰੁਕ ਜਾਦੀਆਂ ਹਨ।

ਗਿਰੰਤੰਤ ਬੀਰੰ ॥

गिरंतंत बीरं ॥

ਸੂਰਮੇ ਡਿਗ ਰਹੇ ਹਨ।

ਭਜੰਤੰਤ ਭੀਰੰ ॥੨੦੬॥

भजंतंत भीरं ॥२०६॥

ਡਰਪੋਕ ਭਜ ਰਹੇ ਹਨ ॥੨੦੬॥

ਨਚੰਤੰਤ ਈਸੰ ॥

नचंतंत ईसं ॥

ਸ਼ਿਵ ਨਚ ਰਿਹਾ ਹੈ।

ਪੁਅੰਤੰਤ ਸੀਸੰ ॥

पुअंतंत सीसं ॥

ਮੁੰਡਾ ਨੂੰ ਪਰੋ ਰਿਹਾ ਹੈ।

ਬਜੰਤੰਤ ਡਉਰੂ ॥

बजंतंत डउरू ॥

ਡੌਰੂ ਵਜਾਉਂਦਾ ਹੈ।

ਭ੍ਰਮੰਤੰਤ ਭਉਰੂ ॥੨੦੭॥

भ्रमंतंत भउरू ॥२०७॥

ਭਿਆਨਕ ਸ਼ਕਲ ਵਿਚ ਘੁੰਮ ਰਿਹਾ ਹੈ ॥੨੦੭॥

ਨਚੰਤੰਤ ਬਾਲੰ ॥

नचंतंत बालं ॥

ਅਪੱਛਰਾਵਾ ਨਚ ਰਹੀਆਂ ਹਨ।

ਤੁਟੰਤੰਤ ਤਾਲੰ ॥

तुटंतंत तालं ॥

(ਉਨ੍ਹਾ ਦੇ) ਤਾਲ ਟੁੱਟ ਰਹੇ ਹਨ।

ਮਚੰਤੰਤ ਵੀਰੰ ॥

मचंतंत वीरं ॥

ਸੂਰਮੇ (ਚਾਉ ਨਾਲ) ਮਚ ਰਹੇ ਹਨ।

ਭਜੰਤੰਤ ਭੀਰੰ ॥੨੦੮॥

भजंतंत भीरं ॥२०८॥

ਕਾਇਰ ਭਜ ਰਹੇ ਹਨ ॥੨੦੮॥

ਲਗੰਤੰਤ ਬਾਣੰ ॥

लगंतंत बाणं ॥

ਬਾਣ ਲਗ ਰਹੇ ਹਨ।

ਢਹੰਤੰਤ ਜੁਆਣੰ ॥

ढहंतंत जुआणं ॥

ਜੁਆਨ ਡਿਗ ਰਹੇ ਹਨ।

ਕਟੰਤੰਤ ਅਧੰ ॥

कटंतंत अधं ॥

(ਸੂਰਮੇ) ਅੱਧ ਵਿਚ ਕਟੇ ਜਾ ਰਹੇ ਹਨ।

ਭਟੰਤੰਤ ਬਧੰ ॥੨੦੯॥

भटंतंत बधं ॥२०९॥

ਯੋਧੇ ਮਾਰੇ ਜਾ ਰਹੇ ਹਨ ॥੨੦੯॥

ਖਹੰਤੰਤ ਖੂਨੀ ॥

खहंतंत खूनी ॥

ਖ਼ੂਨਖਾਰ (ਯੋਧੇ ਆਪਸ ਵਿਚ) ਖਹਿੰਦੇ ਹਨ।

ਚੜੇ ਚਉਪ ਦੂਨੀ ॥

चड़े चउप दूनी ॥

(ਉਨ੍ਹਾ ਦੇ ਮਨ ਵਿਚ) ਦੂਣਾ ਚਾਉ ਚੜ੍ਹਿਆ ਹੋਇਆ ਹੈ।

ਬਹੰਤੰਤ ਅਤ੍ਰੰ ॥

बहंतंत अत्रं ॥

ਅਸਤ੍ਰ ਚਲ ਰਹੇ ਹਨ।

ਕਟੰਤੰਤ ਛਤ੍ਰੰ ॥੨੧੦॥

ਕਟੰਤੰਤ ਛਤ੍ਰੰ ॥੨੧੦॥

कटंतंत छत्रं ॥२१०॥

ਛਤ੍ਰ ਕਟੇ ਜਾ ਰਹੇ ਹਨ ॥੨੧੦॥

ਬਹੰਤੰਤ ਪਤ੍ਰੀ ॥

बहंतंत पत्री ॥

ਖੰਭਾ ਵਾਲੇ ਤੀਰ ਚਲਦੇ ਹਨ।

ਜੁਝੰਤੰਤ ਅਤ੍ਰੀ ॥

जुझंतंत अत्री ॥

ਅਸਤ੍ਰਾ (ਵਾਲੇ ਯੋਧੇ) ਜੂਝ ਰਹੇ ਹਨ।

ਹਿਣੰਕੰਤ ਤਾਜੀ ॥

हिणंकंत ताजी ॥

ਘੋੜੇ ਹਿਣਕ ਰਹੇ ਹਨ।

ਕਣੰਛੰਤ ਗਾਜੀ ॥੨੧੧॥

कणंछंत गाजी ॥२११॥

ਸੂਰਮੇ ਗੱਜਦੇ ਹਨ ॥੨੧੧॥

ਤੁਟੰਤੰਤ ਚਰਮੰ ॥

तुटंतंत चरमं ॥

ਢਾਲਾ ('ਚਰਮੰ') ਟੁੱਟ ਰਹੀਆਂ ਹਨ।

ਕਟੰਤੰਤ ਬਰਮੰ ॥

कटंतंत बरमं ॥

ਕਵਚ ਕਟੇ ਜਾ ਰਹੇ ਹਨ।

ਗਿਰੰਤੰਤ ਭੂਮੀ ॥

गिरंतंत भूमी ॥

(ਲੜਦੇ ਹੋਏ ਯੋਧੇ) ਭੂਮੀ ਉਤੇ ਡਿਗ ਰਹੇ ਹਨ

ਉਠੰਤੰਤ ਘੁਮੀ ॥੨੧੨॥

उठंतंत घूमी ॥२१२॥

ਅਤੇ ਘੁੰਮੇਰੀ ਖਾ ਕੇ ਉਠ ਰਹੇ ਹਨ ॥੨੧੨॥

ਰਟੰਤੰਤ ਪਾਨੰ ॥

रटंतंत पानं ॥

(ਬਾਰ ਬਾਰ) ਪਾਣੀ ਮੰਗਦੇ ਹਨ।

ਕਟੰਤੰਤ ਜੁਆਨੰ ॥

कटंतंत जुआनं ॥

ਸੂਰਮੇ ਕਟੇ ਜਾ ਰਹੇ ਹਨ।

ਉਡੰਤੰਤ ਏਕੰ ॥

उडंतंत एकं ॥

ਇਕ (ਤੀਰ) ਉਡਦੇ (ਅਰਥਾਤ ਛੁਟਦੇ ਹਨ)

ਗਡੰਤੰਤ ਨੇਕੰ ॥੨੧੩॥

गडंतंत नेकं ॥२१३॥

ਅਤੇ ਅਨੇਕਾ (ਦੇ ਸ਼ਰੀਰ ਵਿਚ) ਗਡੇ ਜਾਦੇ ਹਨ ॥੨੧੩॥

ਅਨੂਪ ਨਿਰਾਜ ਛੰਦ ॥

अनूप निराज छंद ॥

ਅਨੂਪ ਨਿਰਾਜ ਛੰਦ:

ਅਨੂਪ ਰੂਪ ਦਿਖ ਕੈ ਸੁ ਕ੍ਰਧੁ ਜੋਧਣੰ ਬਰੰ ॥

अनूप रूप दिख कै सु क्रधु जोधणं बरं ॥

(ਜਿਨ੍ਹਾ ਦੇ) ਰੂਪ ਬਹੁਤ ਸੁੰਦਰ ਦਿਖਦੇ ਹਨ, ਉਹ ਬਲਵਾਨ (ਜਵਾਨ) ਕ੍ਰੋਧਵਾਨ ਹੋ ਕੇ

ਸਨਧ ਬਧ ਉਦਿਤੰ ਸੁ ਕੋਪ ਓਪ ਦੇ ਨਰੰ ॥

सनध बध उदितं सु कोप ओप दे नरं ॥

ਹਥਿਆਰ ਸਜਾ ਕੇ, ਕ੍ਰੋਧ ਨੂੰ ਪ੍ਰਗਟ ਕਰਦੇ ਹਨ।

ਚਹੰਤ ਜੈਤ ਪਤ੍ਰਣੰ ਕਰੰਤ ਘਾਵ ਦੁਧਰੰ ॥

चहंत जैत पत्रणं करंत घाव दुधरं ॥

(ਉਹ) ਵਿਜੈ ਪੱਤਰ ਚਾਹੁੰਦੇ ਹਨ ਅਤੇ ਡੂੰਘੇ ਘਾਉ ਕਰਦੇ ਹਨ।

ਤੁਟੰਤ ਅਸਤ੍ਰ ਸਸਤ੍ਰਣੋ ਲਸੰਤ ਉਜਲੋ ਫਲੰ ॥੨੧੪॥

तुटंत असत्र ससत्रणो लसंत उजलो फलं ॥२१४॥

ਅਸਤ੍ਰ ਅਤੇ ਸ਼ਸਤ੍ਰ ਟੁੱਟ ਰਹੇ ਹਨ ਅਤੇ (ਤੀਰਾ ਦੇ) ਸਫ਼ੈਦ ਫਲ ਲਿਸ਼ਕ ਰਹੇ ਹਨ ॥੨੧੪॥

ਉਠੰਤ ਭਉਰ ਭੂਰਣੋ ਕਢੰਤ ਭੈਕਰੀ ਸੁਰੰ ॥

उठंत भउर भूरणो कढंत भैकरी सुरं ॥

ਭੂਤ, ਪ੍ਰੇਤ (ਆਦਿ ਡਰਾਉਣੀਆਂ ਸ਼ਕਲਾ ਵਾਲੇ ਜੀਵ) ਉਠਦੇ ਹਨ ਅਤੇ ਭੈਦਾਇਕ ਆਵਾਜ਼ਾ ਕਢਦੇ ਹਨ।

ਭਜੰਤ ਭੀਰ ਭੈਕਰੰ ਬਜੰਤ ਬੀਰ ਸੁਪ੍ਰਭੰ ॥

भजंत भीर भैकरं बजंत बीर सुप्रभं ॥

ਡਰਪੋਕ ਲੋਗ ਡਰ ਕੇ ਭਜ ਰਹੇ ਹਨ ਅਤੇ ਪ੍ਰਭਾਵਸ਼ਾਲੀ ਸੂਰਮੇ ਗਰਜ ਰਹੇ ਹਨ।

ਤੁਟੰਤ ਤਾਲ ਤਥਿਯੰ ਨਚੰਤ ਈਸ੍ਰਣੋ ਰਣੰ ॥

तुटंत ताल तथियं नचंत ईस्रणो रणं ॥

ਤਤਥਈ ਕਰ ਕੇ ਤਾਲ ਟੁੱਟਦੇ ਹਨ ਅਤੇ ਰਣ-ਭੂਮੀ ਵਿਚ ਸ਼ਿਵ ਨਚ ਰਿਹਾ ਹੈ।

ਖਹੰਤ ਖਤ੍ਰਿਣੋ ਖਗੰ ਨਿਨਦਿ ਗਦਿ ਘੁੰਘਰੰ ॥੨੧੫॥

खहंत खतृणो खगं निनदि गदि घुँघरं ॥२१५॥

ਛਤ੍ਰੀਆਂ ਦੀਆਂ ਤਲਵਾਰਾ ਖੜਕ ਰਹੀਆਂ ਹਨ ਅਤੇ ਗਦਾਵਾ ਨਾਲ ਬੰਨ੍ਹੇ ਘੁੰਘਰੂਆਂ ਦੇ (ਇਕ-ਸੁਰ) ਧੁਨੀ ਨਿਕਲ ਰਹੀ ਹੈ ॥੨੧੫॥

ਭਜੰਤ ਆਸੁਰੀ ਸੁਤੰ ਉਠੰਤ ਭੈਕਰੀ ਧੁਣੰ ॥

भजंत आसुरी सुतं उठंत भैकरी धुणं ॥

ਭਿਆਨਕ ਧੁਨ ਦੇ ਉਠਣ ਨਾਲ ਦੈਂਤਾ ਦੇ ਪੁੱਤਰ ਭਜ ਰਹੇ ਹਨ।

ਚਲੰਤ ਤੀਛਣੋ ਸਰੰ ਸਿਲੇਣ ਉਜਲੀ ਕ੍ਰਿਤੰ ॥

चलंत तीछणो सरं सिलेण उजली कृतं ॥

ਤਿਖੇ ਤੀਰ ਚਲ ਰਹੇ ਹਨ ਅਤੇ ਉਨ੍ਹਾ ਦੇ ਚਿੱਟੇ ਕੀਤੇ ਹੋਏ ਫਲ ਚਮਕਦੇ ਹਨ।

ਨਚੰਤ ਰੰਗਿ ਜੋਗਣੰ ਚਚਕਿ ਚਉਦਣੋ ਦਿਸੰ ॥

नचंत रंगि जोगणं चचकि चउदणो दिसं ॥

ਰਣ-ਭੂਮੀ ਵਿਚ ਜੋਗਣਾ ਨਚ ਰਹੀਆਂ ਹਨ ਅਤੇ ਚੌਦਾ ਦਿਸ਼ਾਵਾ ਵਿਚ ਚਮਕਾਰਾ ਪੈ ਰਿਹਾ ਹੈ।

ਕਪੰਤ ਕੁੰਦਨੋ ਗਿਰੰ ਤ੍ਰਸੰਤ ਸਰਬਤੋ ਦਿਸੰ ॥੨੧੬॥

कपंत कुँदनो गिरं त्रसंत सरबतो दिसं ॥२१६॥

ਸਾਰੀਆਂ ਦਿਸ਼ਾਵਾ ਡਰ ਰਹੀਆਂ ਹਨ ਅਤੇ ਸੁਮੇਰ ਪਰਬਤ ('ਕੁੰਦਨੋ ਗਿਰੰ') ਕੰਬ ਰਿਹਾ ਹੈ ॥੨੧੬॥

ਨਚੰਤ ਬੀਰ ਬਾਵਰੰ ਖਹੰਤ ਬਾਹਣੀ ਧੁਜੰ ॥

नचंत बीर बावरं खहंत बाहणी धुजं ॥

ਬਵੰਜਾ ਬੀਰ ਨਚ ਰਹੇ ਹਨ ਅਤੇ ਸੈਨਾ ਦੀਆਂ ਧੁਜਾਵਾ (ਝੰਡੇ) ਆਪਸ ਵਿਚ ਖਹਿ ਰਹੀਆਂ ਹਨ।

ਬਰੰਤ ਅਛ੍ਰਣੋ ਭਟੰ ਪ੍ਰਬੀਨ ਚੀਨ ਸੁਪ੍ਰਭੰ ॥

बरंत अछ्रणो भटं प्रबीन चीन सुप्रभं ॥

ਪ੍ਰਤਾਪੀ ਅਤੇ ਪ੍ਰਬੀਨ ਯੋਧਿਆਂ ਨੂੰ ਅਪੱਛਰਾਵਾ ਚੁਣ ਚੁਣ ਕੇ ਵਰ ਰਹੀਆਂ ਹਨ।

ਬਕੰਤ ਡਉਰ ਡਾਮਰੀ ਅਨੰਤ ਤੰਤ੍ਰਣੋ ਰਿਸੰ ॥

बकंत डउर डामरी अनंत तंत्रणो रिसं ॥

ਡਾਇਣਾ ਅਤੇ ਚੁੜੇਲਾ ਕ੍ਰੋਧਵਾਨ ਹੋ ਕੇ ਅਨੰਤ ਤੰਤ੍ਰ ਮੰਤ੍ਰ ਬੋਲ ਰਹੀਆਂ ਹਨ।

ਹਸੰਤ ਜਛ ਗੰਧ੍ਰਬੰ ਪਿਸਾਚ ਭੂਤ ਪ੍ਰੇਤਨੰ ॥੨੧੭॥

हसंत जछ गंध्रबं पिसाच भूत प्रेतनं ॥२१७॥

ਯਕਸ਼, ਗੰਧਰਬ, ਪਿਸ਼ਾਚ, ਭੂਤ ਅਤੇ ਪ੍ਰੇਤ ਹਸ ਰਹੇ ਹਨ ॥੨੧੭॥

ਭਰੰਤ ਚੁਚ ਚਾਵਡੀ ਭਛੰਤ ਫਿਕ੍ਰਣੀ ਤਨੰ ॥

भरंत चुच चावडी भछंत फिक्रणी तनं ॥

ਗਿਰਝਾ (ਮਾਸ ਨਾਲ ਆਪਣੀਆਂ) ਚੁੰਜਾ ਭਰ ਰਹੀਆਂ ਹਨ ਅਤੇ ਗਿਦੜੀਆਂ ਲਾਸ਼ਾ ('ਤਨੰ') ਨੂੰ ਖਾਦੀਆਂ ਹਨ।

ਡਕੰਤ ਡਾਕਣੀ ਡੁਲੰ ਭਰੰਤ ਪਤ੍ਰ ਸ੍ਰੋਣਤੰ ॥

डकंत डाकणी डुलं भरंत पत्र स्रोणतं ॥

ਡਾਕਣੀ (ਰਜ ਕੇ) ਡਕਾਰ ਮਾਰਦੀਆਂ ਹੋਈਆਂ ਝੂਮ ਰਹੀਆਂ ਹਨ ਅਤੇ ਲਹੂ ਨਾਲ ਖੱਪਰ ਭਰ ਰਹੀਆਂ ਹਨ।

ਪਿਪੰਤ ਯਾਸਵੰ ਸੁਭੰ ਹਸੰਤ ਮਾਰਜਨੀ ਮ੍ਰਿੜੰ ॥

पिपंत यासवं सुभं हसंत मारजनी मृड़ं ॥

ਮਹਾਕਾਲ ('ਮ੍ਰਿੜੰ') ਅਤੇ ਕਾਲਿਕਾ ('ਮਾਰਜਨੀ') ਹੱਸ ਹੱਸ ਕੇ (ਖੱਪਰਾ ਵਿਚਲੇ ਲਹੂ ਨੂੰ) ਸ਼ੁਭ ਮਦਿਰਾ ਸਮਝ ਕੇ ਪੀ ਰਹੀ ਹੈ।

ਅਟੁਟ ਹਾਸਣੋ ਹਸੰ ਖਿਮੰਤ ਉਜਲੋ ਅਸੰ ॥੨੧੮॥

अटुट हासणो हसं खिमंत उजलो असं ॥२१८॥

(ਯੁੱਧ-ਭੂਮੀ ਵਿਚ) ਖਿੜ ਖਿੜਾ ਕੇ ਨਿਰੰਤਰ ਹਸਿਆ ਜਾ ਰਿਹਾ ਹੈ ਅਤੇ ਸਫ਼ੈਦ ਤਲਵਾਰਾ ਲਿਸ਼ਕ ਰਹੀਆਂ ਹਨ ॥੨੧੮॥

ਅਕਵਾ ਛੰਦ ॥

अकवा छंद ॥

ਅਕਵਾ ਛੰਦ:

ਜੁਟੇ ਵੀਰੰ ॥

जुटे वीरं ॥

ਸੂਰਵੀਰ ਜੁੱਟੇ ਹੋਏ ਹਨ।

ਛੁਟੇ ਤੀਰੰ ॥

छुटे तीरं ॥

ਤੀਰ ਛੁਟ ਰਹੇ ਹਨ।

ਜੁਝੇ ਤਾਜੀ ॥

जुझे ताजी ॥

ਘੋੜੇ ਜੂਝ ਰਹੇ ਹਨ

ਡਿਗੇ ਗਾਜੀ ॥੨੧੯॥

डिगे गाजी ॥२१९॥

ਅਤੇ ਸੂਰਮੇ ਡਿਗ ਰਹੇ ਹਨ ॥੨੧੯॥

ਬਜੇ ਜੁਆਣੰ ॥

बजे जुआणं ॥

ਜੁਆਨ (ਆਪਸ ਵਿਚ) ਵਜ ਰਹੇ ਹਨ (ਭਾਵ ਲੜ ਰਹੇ ਹਨ)।

ਬਾਹੇ ਬਾਣੰ ॥

बाहे बाणं ॥

ਬਾਣ ਚਲਾ ਰਹੇ ਹਨ।

ਰੁਝੇ ਜੰਗੰ ॥

रुझे जंगं ॥

ਜੰਗ ਵਿਚ ਰੁਝੇ ਹੋਏ ਹਨ।

ਜੁਝੇ ਅੰਗੰ ॥੨੨੦॥

जुझे अंगं ॥२२०॥

ਅੰਗ ਪ੍ਰਤਿ ਅੰਗ ਜੂਝ ਰਹੇ ਹਨ ॥੨੨੦॥

ਤੁਟੇ ਤੰਗੰ ॥

तुटे तंगं ॥

ਘੋੜਿਆਂ ਦੇ ਤੰਗ ਟੁੱਟ ਰਹੇ ਹਨ।

ਫੁਟੇ ਅੰਗੰ ॥

फुटे अंगं ॥

ਅੰਗ ਫੁੱਟ ਰਹੇ ਹਨ।

ਸਜੇ ਸੂਰੰ ॥

सजे सूरं ॥

ਸੂਰਮੇ ਸੱਜੇ ਹੋਏ ਹਨ।

ਘੁੰਮੀ ਹੂਰੰ ॥੨੨੧॥

घुँमी हूरं ॥२२१॥

ਹੂਰਾ ਘੁੰਮ ਰਹੀਆਂ ਹਨ ॥੨੨੧॥

ਜੁਝੇ ਹਾਥੀ ॥

जुझे हाथी ॥

ਹਾਥੀ ਜੂਝ ਰਹੇ ਹਨ।

ਰੁਝੇ ਸਾਥੀ ॥

रुझे साथी ॥

ਸਾਥੀ (ਸਾਥੀ ਨਾਲ ਜੰਗ-ਕਰਮ ਵਿਚ) ਰੁਝੇ ਹੋਏ ਹਨ।

ਉਭੇ ਉਸਟੰ ॥

उभे उसटं ॥

ਉਚੇ ਆਕਾਰ ਵਾਲੇ ਊਠ ਹਨ।

ਸੁਭੇ ਪੁਸਟੰ ॥੨੨੨॥

सुभे पुसटं ॥२२२॥

ਬੜੀ ਤਕੜੀ (ਡੀਲ ਡੌਲ ਵਾਲੇ) ਸ਼ੋਭ ਰਹੇ ਹਨ ॥੨੨੨॥

ਫੁਟੇ ਬੀਰੰ ॥

फुटे बीरं ॥

ਸੂਰਮੇ ਘਾਇਲ ਹੋ ਰਹੇ ਹਨ।

ਛੁਟੇ ਤੀਰੰ ॥

छुटे तीरं ॥

ਤੀਰ ਛੁਟ ਰਹੇ ਹਨ।

ਡਿਗੇ ਭੂਮੰ ॥

डिगे भूमं ॥

(ਸੂਰਮੇ) ਧਰਤੀ ਉਤੇ ਡਿਗ ਰਹੇ ਹਨ।

ਉਠੇ ਘੂਮੰ ॥੨੨੩॥

उठे घूमं ॥२२३॥

ਘੁੰਮੇਰੀ ਖਾ ਕੇ ਉਠ ਰਹੇ ਹਨ ॥੨੨੩॥

ਬਕੈ ਮਾਰੰ ॥

बकै मारं ॥

ਮਾਰੋ-ਮਾਰੋ ਬੋਲਦੇ ਹਨ।

ਚਕੈ ਚਾਰੰ ॥

चकै चारं ॥

ਚਾਰੇ ਚੱਕ ਹੈਰਾਨ ਹੋ ਰਹੇ ਹਨ।

ਸਜੈ ਸਸਤ੍ਰੰ ॥

सजै ससत्रं ॥

ਸ਼ਸਤ੍ਰ ਸਜ ਰਹੇ ਹਨ

ਬਜੈ ਅਸਤ੍ਰੰ ॥੨੨੪॥

ਬਜੈ ਅਸਤ੍ਰੰ ॥੨੨੪॥

ਅਤੇ ਅਸਤ੍ਰ (ਇਕ ਦੂਜੇ ਨੂੰ) ਵਜ ਰਹੇ ਹਨ ॥੨੨੪॥

ਚਾਚਰੀ ਛੰਦ ॥

चाचरी छंद ॥

ਚਾਚਰੀ ਛੰਦ:

ਜੁਝਾਰੇ ॥

जुझारे ॥

ਅਪਾਰ

ਅਪਾਰੇ ॥

अपारे ॥

ਸੂਰਮੇ

ਨਿਹਾਰੇ ॥

निहारे ॥

ਵੇਖ ਕੇ ਵਿਚਾਰ

ਬਿਚਾਰੇ ॥੨੨੫॥

बिचारे ॥२२५॥

ਕਰ ਰਹੇ ਹਨ ॥੨੨੫॥

ਹਕਾਰੈ ॥

हकारै ॥

(ਇਕ ਦੂਜੇ ਨੂੰ) ਬੁਲਾਉਂਦੇ,

ਪਚਾਰੈ ॥

पचारै ॥

ਲਲਕਾਰਦੇ,

ਬਿਚਾਰੈ ॥

बिचारै ॥

ਸੋਚਦੇ

ਪ੍ਰਹਾਰੈ ॥੨੨੬॥

प्रहारै ॥२२६॥

ਅਤੇ ਵਾਰ ਕਰ ਰਹੇ ਹਨ ॥੨੨੬॥

ਸੁ ਤਾਜੀ ॥

सु ताजी ॥

ਸ਼ੀਰਾਜ਼ (ਇਲਾਕੇ) ਦੇ

ਸਿਰਾਜੀ ॥

सिराजी ॥

ਸੁੰਦਰ ਘੋੜਿਆਂ ਉਤੇ

ਸਲਾਜੀ ॥

सलाजी ॥

ਅਣਖੀ ('ਸਲਾਜੀ' ਸੂਰਮੇ)

ਬਿਰਾਜੀ ॥੨੨੭॥

बिराजी ॥२२७॥

ਬੈਠੇ ਹੋਏ ਹਨ ॥੨੨੭॥

ਉਠਾਵੈ ॥

उठावै ॥

(ਤਲਵਾਰਾ ਨੂੰ) ਚੁਕ ਕੇ ਵਿਖਾਉਂਦੇ ਹਨ

ਦਿਖਾਵੈ ॥

दिखावै ॥

ਅਤੇ ਭੁਆ ਕੇ

ਭ੍ਰਮਾਵੈ ॥

भ्रमावै ॥

ਮਜ਼ਾ ਚਖਾਉਂਦੇ ਹਨ

ਚਖਾਵੈ ॥੨੨੮॥

चखावै ॥२२८॥

(ਅਰਥਾਤ ਵਾਰ ਕਰਦੇ ਹਨ) ॥੨੨੮॥

ਕ੍ਰਿਪਾਨ ਕ੍ਰਿਤ ਛੰਦ ॥

कृपान कृत छंद ॥

ਕ੍ਰਿਪਾਨ ਕ੍ਰਿਤ ਛੰਦ:

ਜਹਾ ਤੀਰ ਛੁਟਤ ॥

जहा तीर छुटत ॥

ਜਿਥੇ ਤੀਰ ਛੁਟਦੇ ਹਨ

ਰਣੰਧੀਰ ਜੁਟਤ ॥

रणंधीर जुटत ॥

(ਉਥੇ) ਰਣਧੀਰ (ਯੋਧੇ) ਜੁਟ ਜਾਂਦੇ ਹਨ।

ਬਰੰਬੀਰ ਉਠਤ ॥

बरंबीर उठत ॥

ਬਲਵਾਨ ਸੂਰਮੇ ਉਠਦੇ ਹਨ।

ਤਨੰ ਤ੍ਰਾਨ ਫੁਟਤ ॥੨੨੯॥

तनं त्रान फुटत ॥२२९॥

ਕਵਚ ਫੁਟ ਰਹੇ ਹਨ ॥੨੨੯॥

ਰਣੰ ਬੀਰ ਗਿਰਤ ॥

रणं बीर गिरत ॥

ਸੂਰਮੇ (ਯੁੱਧ-ਭੂਮੀ ਵਿਚ) ਡਿਗਦੇ ਹਨ।

ਭਵੰ ਸਿੰਧੁ ਤਰਤ ॥

भवं सिंधु तरत ॥

ਸੰਸਾਰ ਸਾਗਰ ਤੋਂ ਤਰਦੇ ਹਨ।

ਨਭੰ ਹੂਰ ਫਿਰਤ ॥

नभं हूर फिरत ॥

ਆਕਾਸ਼ ਵਿਚ ਹੂਰਾ ਘੁੰਮ ਰਹੀਆਂ ਹਨ।

ਬਰੰ ਬੀਰ ਬਰਤ ॥੨੩੦॥

बरं बीर बरत ॥२३०॥

ਸ੍ਰੇਸ਼ਠ ਸੂਰਮਿਆਂ ਨੂੰ ਵਿਆਹ ਰਹੀਆਂ ਹਨ ॥੨੩੦॥

ਰਣ ਨਾਦ ਬਜਤ ॥

रण नाद बजत ॥

ਰਣ-ਭੂਮੀ ਵਿਚ ਮਾਰੂ ਨਾਦ ਵਜ ਰਿਹਾ ਹੈ

ਸੁਣਿ ਭੀਰ ਭਜਤ ॥

सुणि भीर भजत ॥

(ਜਿਸ ਨੂੰ) ਸੁਣ ਕੇ ਕਾਇਰ ਭਜ ਰਹੇ ਹਨ।

ਰਣ ਭੂਮਿ ਤਜਤ ॥

ਰਣ ਭੂਮਿ ਤਜਤ ॥
ਰਣ-ਭੂਮੀ ਨੂੰ ਛਡ ਰਹੇ ਹਨ।

ਮਨ ਮਾਝ ਲਜਤ ॥੨੩੧॥
मन माझ लजत ॥२३१॥
ਮਨ ਵਿਚ ਸ਼ਰਮ ਮਹਿਸੂਸ ਕਰ ਰਹੇ ਹਨ ॥੨੩੧॥

ਫਿਰਿ ਫੇਰਿ ਲਰਤ ॥
फिरि फेरि लरत ॥
ਫਿਰ ਪਰਤ ਕੇ ਲੜਦੇ ਹਨ।

ਰਣ ਜੁਝਿ ਮਰਤ ॥
रण जुझि मरत ॥
ਰਣ ਵਿਚ ਜੂਝ ਕੇ ਮਰਦੇ ਹਨ।

ਨਹਿ ਪਾਵ ਟਰਤ ॥
नहि पाव टरत ॥
ਕਦਮ ਪਿਛੇ ਨਹੀਂ ਕਰਦੇ।

ਭਵ ਸਿੰਧੁ ਤਰਤ ॥੨੩੨॥
भव सिंधु तरत ॥२३२॥
ਸੰਸਾਰ ਸਾਗਰ ਨੂੰ ਤਰਦੇ ਹਨ ॥੨੩੨॥

ਰਣ ਰੰਗਿ ਮਚਤ ॥
रण रंगि मचत ॥
ਯੁੱਧ ਦੇ ਰੰਗ ਵਿਚ ਮਚੇ ਹੋਏ ਹਨ।

ਚਤੁਰੰਗ ਫਟਤ ॥
चतुरंग फटत ॥

ਚਤੁਰੰਗਨੀ ਸੈਨਾ ਘਾਇਲ ਹੋ ਰਹੀ ਹੈ।

ਸਰਬੰਗ ਲਟਤ ॥
सरबंग लटत ॥
ਸਭ ਪੱਖੋਂ ਲੜਖੜਾ ਰਹੀ ਹੈ।

ਮਨਿ ਮਾਨ ਘਟਤ ॥੨੩੩॥
मनि मान घटत ॥२३३॥
ਮਨ ਵਿਚੋਂ ਹੰਕਾਰ ਘਟ ਰਿਹਾ ਹੈ ॥੨੩੩॥

ਬਰ ਬੀਰ ਭਿਰਤ ॥
बर बीर भिरत ॥
ਸ੍ਰੇਸ਼ਠ ਯੋਧੇ ਲੜਦੇ ਹਨ।

ਨਹੀ ਨੈਕੁ ਫਿਰਤ ॥
नही नैकु फिरत ॥
ਜ਼ਰਾ ਜਿੰਨੇ ਵੀ ਪਿਛੇ ਨਹੀਂ ਹਟਦੇ।

ਜਬ ਚਿਤ ਚਿਰਤ ॥
जब चित चिरत ॥
ਜਦੋਂ (ਉਨ੍ਹਾ ਦਾ) ਚਿਤ ਚਿੜ੍ਹ ਜਾਦਾ ਹੈ

ਉਠਿ ਸੈਨ ਘਿਰਤ ॥੨੩੪॥
उठि सैन घिरत ॥२३४॥
ਤਾ ਉਠ ਕੇ ਸੈਨਾ ਨੂੰ ਘੇਰ ਲੈਂਦੇ ਹਨ ॥੨੩੪॥

ਗਿਰ ਭੂਮਿ ਪਰਤ ॥
गिर भूमि परत ॥
ਧਰਤੀ ਉਤੇ ਡਿਗ ਰਹੇ ਹਨ।

ਸੁਰ ਨਾਰਿ ਬਰਤ ॥

सुर नारि बरत ॥

ਦੇਵ ਇਸਤਰੀਆਂ (ਉਨ੍ਹਾ ਨੂੰ) ਵਿਆਹ ਰਹੀਆਂ ਹਨ।

ਨਹੀ ਪਾਵ ਟਰਤ ॥

नही पाव टरत ॥

ਪੈਰ ਪਿਛੇ ਨਹੀਂ ਮੋੜਦੇ।

ਮਨਿ ਕੋਪ ਭਰਤ ॥੨੩੫॥

मनि कोप भरत ॥२३५॥

ਮਨ ਵਿਚ ਕ੍ਰੋਧ ਭਰਦੇ ਹਨ ॥੨੩੫॥

ਕਰ ਕੋਪ ਮੰਡਤ ॥

कर कोप मंडत ॥

ਕ੍ਰੋਧਵਾਨ ਹੋ ਕੇ ਯੁੱਧ ਕਰਦੇ ਹਨ।

ਪਗ ਦ੍ਵੈ ਨ ਭਜਤ ॥

पग द्वै न भजत ॥

ਦੋ ਕਦਮ ਵੀ ਪਿਛੇ ਨਹੀਂ ਹਟਦੇ।

ਕਰਿ ਰੋਸ ਲਰਤ ॥

करि रोस लरत ॥

ਕ੍ਰੋਧ ਕਰ ਕੇ ਲੜਦੇ ਹਨ।

ਗਿਰ ਭੂਮਿ ਪਰਤ ॥੨੩੬॥

गिर भूमि परत ॥२३६॥

(ਅੰਤ ਵਿਚ ਮਾਰੇ ਜਾ ਕੇ) ਧਰਤੀ ਉਤੇ ਡਿਗ ਪੈਂਦੇ ਹਨ ॥੨੩੬॥

ਰਣ ਨਾਦ ਬਜਤ ॥

रण नाद बजत ॥

ਯੁੱਧ ਵਿਚ ਨਾਦ ਵਜਦੇ ਹਨ

ਸੁਣਿ ਮੇਘ ਲਜਤ ॥

सुणि मेघ लजत ॥

(ਜਿਨ੍ਹਾ ਦੀ ਧੁਨ ਨੂੰ) ਸੁਣ ਕੇ ਬਦਲ ਸ਼ਰਮਿੰਦੇ ਹੁੰਦੇ ਹਨ।

ਸਭ ਸਾਜ ਸਜਤ ॥

सभ साज सजत ॥

ਸਾਰੇ (ਸੂਰਮੇ) ਸਾਜ਼ਾ ਨਾਲ ਸਜਦੇ ਹਨ।

ਪਗ ਦ੍ਵੈ ਨ ਭਜਤ ॥੨੩੭॥

पग द्वै न भजत ॥२३७॥

ਦੋ ਕਦਮ ਵੀ (ਪਿਛੇ ਨੂੰ) ਨਹੀਂ ਭਜਦੇ ॥੨੩੭॥

ਰਣਿ ਚਕ੍ਰ ਚਲਤ ॥

रणि चक्र चलत ॥

ਰਣ-ਭੂਮੀ ਵਿਚ ਚੱਕਰ ਚਲਦੇ ਹਨ

ਦੁਤਿ ਮਾਨ ਦਲਤ ॥

दुति मान दलत ॥

(ਜਿਨ੍ਹਾ ਦੀ ਲਿਸ਼ਕ) ਪ੍ਰਕਾਸ਼ ('ਦੁਤਿ') ਦੇ ਮਾਣ ਨੂੰ ਵੀ ਨੀਵਾ ਵਿਖਾ ਦਿੰਦੀ ਹੈ।

ਗਿਰਿ ਮੇਰੁ ਹਲਤ ॥

गिरि मेरु हलत ॥

ਸੁਮੇਰ ਪਰਬਤ ਹਿਲ ਰਿਹਾ ਹੈ।

ਭਟ ਸ੍ਰੋਣ ਪਲਤ ॥੨੩੮॥

ਭਟ ਸ੍ਰੋਣ ਪਲਤ ॥੨੩੮॥

ਸੂਰਮੇ ਲਹੂ ਨਾਲ ਲਥ ਪਥ ਹਨ ॥੨੩੮॥

ਰਣ ਰੰਗਿ ਮਚਤ ॥

रण रंगि मचत ॥

ਯੁੱਧ ਦਾ ਰੰਗ ਜੰਮ ਜਾਦਾ ਹੈ।

ਬਰ ਬੰਬ ਬਜਤ ॥

बर बंब बजत ॥

ਵੱਡੇ ਧੌਂਸੇ ਵਜਦੇ ਹਨ।

ਰਣ ਖੰਭ ਗਡਤਿ ॥

रण खंभ गडति ॥

(ਸੂਰਮੇ) ਰਣ ਵਿਚ ਖੰਭੇ (ਵਾਗ) ਗਡੇ ਜਾ ਰਹੇ ਹਨ।

ਅਸਿਵਾਰ ਮੰਡਤ ॥੨੩੯॥

असिवार मंडत ॥२३९॥

ਤਲਵਾਰ-ਧਾਰੀ ('ਅਸਿਵਾਰ') ਯੁੱਧ ਮੰਡ ਦਿੰਦੇ ਹਨ ॥੨੩੯॥

ਕ੍ਰਿਪਾਨ ਕਿਰਤ ॥

कृपान किरत ॥

ਤਲਵਾਰਧਾਰੀ (ਯੋਧੇ) ਕਰਤਬ ਕਰਦੇ ਹਨ।

ਕਰਿ ਕੋਪ ਭਿਰਤ ॥

करि कोप भिरत ॥

ਕ੍ਰੋਧ ਕਰ ਕੇ ਲੜਦੇ ਹਨ।

ਨਹੀ ਫਿਰੈ ਫਿਰਤ ॥

नही फिरै फिरत ॥

ਮੋੜਿਆਂ ਮੁੜਦੇ ਨਹੀਂ ਹਨ।

ਅਤਿ ਚਿਤ ਚਿਰਤ ॥੨੪੦॥

अति चित चिरत ॥२४०॥

ਚਿਤ ਵਿਚ ਬਹੁਤ ਖਿਝਦੇ (ਚਿੜ੍ਹਦੇ) ਹਨ ॥੨੪੦॥

ਚਾਚਰੀ ਛੰਦ ॥

चाचरी छंद ॥

ਚਾਚਰੀ ਛੰਦ:

ਹਕਾਰੈ ॥

हकारै ॥

(ਯੋਧੇ ਇਕ ਦੂਜੇ ਨੂੰ) ਬੁਲਾਦੇ ਹਨ,

ਪ੍ਰਚਾਰੈ ॥

प्रचारै ॥

ਲਲਕਾਰਦੇ ਹਨ,

ਪ੍ਰਹਾਰੈ ॥

प्रहारै ॥

ਤਲਵਾਰ ਨਾਲ

ਕਰਵਾਰੈ ॥੨੪੧॥

करवारै ॥२४१॥

ਵਾਰ ਕਰਦੇ ਹਨ ॥੨੪੧॥

ਉਠਾਵੈ ॥

उठावै ॥

(ਸ਼ਸਤ੍ਰ) ਉਠਾਉਂਦੇ ਹਨ,

ਦਿਖਾਵੈ ॥

दिखावै ॥

ਵਿਖਾਉਂਦੇ ਹਨ,

ਭ੍ਰਮਾਵੈ ॥

भ्रमावै ॥

ਘੁੰਮਾਉਂਦੇ ਹਨ

ਚਲਾਵੈ ॥੨੪੨॥

चलावै ॥२४२॥

ਅਤੇ ਚਲਾਉਂਦੇ ਹਨ ॥੨੪੨॥

ਸੁ ਧਾਵੈ ॥

सु धावै ॥

(ਜੰਗ ਵਿਚ) ਭਜ ਕੇ ਜਾਦੇ ਹਨ,

ਰਿਸਾਵੈ ॥

रिसावै ॥

ਕ੍ਰੋਧਵਾਨ ਹੁੰਦੇ ਹਨ,

ਉਠਾਵੈ ॥

उठावै ॥

(ਸ਼ਸਤ੍ਰ) ਉਠਾਉਂਦੇ ਹਨ

ਚਖਾਵੈ ॥੨੪੩॥

चखावै ॥२४३॥

ਅਤੇ (ਵੈਰੀ ਨੂੰ ਮਜ਼ਾ) ਚਖਾਉਂਦੇ ਹਨ ॥੨੪੩॥

ਝੁਝਾਰੇ ॥

झुझारे ॥

ਜੂਝਣ ਵਾਲੇ

ਅਪਾਰੇ ॥

अपारे ॥

ਯੋਧੇ ਬੇਹਿਸਾਬ ਹਨ।

ਹਜਾਰੇ ॥

हजारे ॥

ਹਜ਼ਾਰਾ ਹਠੀਲੇ

ਅਰਿਆਰੇ ॥੨੪੪॥

अरिआरे ॥२४४॥

(ਸੂਰਮੇ) ਹਨ ॥੨੪੪॥

ਸੁ ਢੂਕੇ ॥

सु ढूके ॥

(ਉਹ ਯੋਧੇ) ਨੇੜੇ ਢੁਕਦੇ ਹਨ,

ਕਿ ਕੂਕੇ ॥

कि कूके ॥

ਲਲਕਾਰਦੇ ਹਨ,

ਭਭੂਕੇ ॥

भभूके ॥

(ਕ੍ਰੋਧ ਨਾਲ) ਅੱਗ ਦੇ ਅਲੰਬੇ ਬਣੇ ਹੋਏ ਹਨ,

ਕਿ ਝੂਕੇ ॥੨੪੫॥

ਕਿ ਝੂਕੇ ॥੨੪੫॥

ਮਾਨੋ (ਭਠੀ ਵਿਚ ਬਾਲਣ) ਝੋਕਿਆ ਗਿਆ ਹੋਵੇ ॥੨੪੫॥

ਸੁ ਬਾਣੰ ॥

सु बाणं ॥

ਉਹ ਬਾਣਾ ਦਾ

ਸੁਧਾਣੰ ॥

सुधाणं ॥

ਨਿਸ਼ਾਣਾ ਬਣਾਉਂਦੇ ਹਨ

ਅਚਾਣੰ ॥

अचाणं ॥

ਅਤੇ ਅਚਾਨਕ ਜੁਆਨਾ

ਜੁਆਣੰ ॥੨੪੬॥

जुआणं ॥२४६॥

(ਨੂੰ ਫੰਡ ਦਿੰਦੇ ਹਨ) ॥੨੪੬॥

ਧਮਕੇ ॥

धमके ॥

(ਯੁੱਧ ਵਿਚ) ਧੱਕੇ ਵਜਦੇ ਹਨ,

ਹਮਕੇ ॥

हमके ॥

ਬੋਲ ਬੁਲਾਰਾ ਹੁੰਦਾ ਹੈ (ਜਾ ਘਬਰਾਹਟ ਹੁੰਦੀ ਹੈ)

ਝੜਕੇ ॥

झड़के ॥

(ਹਥਿਆਰ) ਵਜਦੇ ਹਨ

ਛਟਕੇ ॥੨੪੭॥

छटके ॥२४७॥

ਅਤੇ (ਬਾਣ) ਛੁਟਦੇ ਹਨ ॥੨੪੭॥

ਸਗਾਜੈ ॥

सगाजै ॥

(ਸੂਰਮੇ ਜ਼ੋਰ ਨਾਲ) ਗਜਦੇ ਹਨ,

ਸਸਾਜੈ ॥

ससाजै ॥

(ਸ਼ਸਤ੍ਰਾ ਨਾਲ) ਸਜਦੇ ਹਨ,

ਨ ਭਾਜੈ ॥

न भाजै ॥

ਭਜਦੇ ਨਹੀਂ ਹਨ,

ਬਿਰਾਜੈ ॥੨੪੮॥

बिराजै ॥२४८॥

(ਸਾਹਮਣੇ) ਡਟੇ ਰਹਿੰਦੇ ਹਨ ॥੨੪੮॥

ਨਿਖੰਗੀ ॥

निखंगी ॥

(ਉਹ ਸੂਰਮੇ) ਭੱਥਿਆ ਵਾਲੇ,

ਖਤੰਗੀ ॥

खतंगी ॥

ਬਾਣਾ ਵਾਲੇ,

ਸੁਰੰਗੀ ॥

सुरंगी ॥

ਸੁੰਦਰ ਰੰਗਾ ਦੇ ਬਸਤ੍ਰਾ ਵਾਲੇ

ਭਿੜੰਗੀ ॥੨੪੯॥

भिड़ंगी ॥२४९॥

ਅਤੇ ਭਿੜਨ ਦੇ ਚਾਹਵਾਨ ਹਨ ॥੨੪੯॥

ਤਮਕੈ ॥

तमकै ॥

ਕ੍ਰੋਧ ਕਰਦੇ ਹਨ,

ਪਲਕੈ ॥

पलकै ॥

ਉਛਲਦੇ ਹਨ,

ਹਸਕੈ ॥

हसकै ॥

ਹਸਦੇ ਹਨ,

ਪ੍ਰਧਕੈ ॥੨੫੦॥

प्रधकै ॥२५०॥

(ਪਿਛਾਹ ਨੂੰ) ਧਕਦੇ ਹਨ ॥੨੫੦॥

ਸੁ ਬੀਰੰ ॥

सु बीरं ॥

ਸ੍ਰੇਸ਼ਠ ਸੂਰਮੇ ਹਨ,

ਸੁ ਧੀਰੰ ॥

सु धीरं ॥

ਵੱਡੇ ਧੀਰਜ ਵਾਲੇ ਹਨ,

ਪ੍ਰਹੀਰੰ ॥

प्रहीरं ॥

ਤਿਖੇ ਤੀਰ

ਤਤੀਰੰ ॥੨੫੧॥

ततीरं ॥२५१॥

ਛਡਦੇ ('ਪ੍ਰਹੀਰੰ') ਹਨ ॥੨੫੧॥

ਪਲਟੈ ॥

पलटै ॥

(ਵੈਰੀ ਨੂੰ) ਪਲਟ ਸੁਟਦੇ ਹਨ,

ਬਿਲਟੈ ॥

बिलटै ॥

(ਆਪ ਵੀ) ਪਛਾੜ ਖਾਦੇ ਹਨ।

ਨ ਛੁਟੈ ॥

न छुटै ॥

(ਜੋ ਤੀਰ ਸ਼ਰੀਰ ਵਿਚੋਂ) ਦੂਜੇ ਪਾਸੇ ਨਹੀਂ ਨਿਕਲ ਜਾਦੇ,

ਉਪਟੈ ॥੨੫੨॥

उपटै ॥२५२॥

(ਉਨ੍ਹਾ ਨੂੰ) ਪੁਟ ਰਹੇ ਹਨ ॥੨੫੨॥

ਬਬਕੈ ॥

ਬਬਕੈ ॥

ਬੜਕਾ ਮਾਰਦੇ ਹਨ,

ਨ ਥਕੈ ॥

न थकै ॥

ਥਕਦੇ ਨਹੀਂ ਹਨ,

ਧਸਕੈ ॥

धसकै ॥

(ਵੈਰੀ ਦਲ ਵਿਚ) ਧਸ ਜਾਦੇ ਹਨ

ਝਝਕੈ ॥੨੫੩॥

झझकै ॥२५३॥

ਅਤੇ (ਵੈਰੀ ਨੂੰ) ਝੰਝੋੜ ਦਿੰਦੇ ਹਨ ॥੨੫੩॥

ਸਖਗੰ ॥

सखगं ॥

ਸੁੰਦਰ ਖੜਗਾ (ਤਲਵਾਰਾ) ਵਾਲੇ ਹਨ,

ਅਦਗੰ ॥

अदगं ॥

ਦਾਗ਼ੇ ਨਹੀਂ ਜਾ ਸਕਣ ਵਾਲੇ ਹਨ,

ਅਜਗੰ ॥

अजगं ॥

ਅਲੌਕਿਕ (ਸਰੂਪ) ਵਾਲੇ ਹਨ

ਅਭਗੰ ॥੨੫੪॥

अभगं ॥२५४॥

ਅਤੇ (ਯੁੱਧ ਤੋਂ) ਭਜਣ ਵਾਲੇ ਨਹੀਂ ਹਨ ॥੨੫੪॥

ਝਮਕੈ ॥

झमकै ॥

(ਸ਼ਸਤ੍ਰਾ ਨੂੰ) ਚਮਕਾਉਂਦੇ ਹਨ,

ਖਿਮਕੈ ॥

खिमकै ॥

(ਬਿਜਲੀ ਵਾਗ) ਲਿਸ਼ਕਾਉਂਦੇ ਹਨ,

ਬਬਕੈ ॥

बबकै ॥

ਲਲਕਾਰਦੇ ਹਨ

ਉਥਕੈ ॥੨੫੫॥

उथकै ॥२५५॥

ਅਤੇ ਉਛਲ ਕੇ (ਮਾਰ) ਦਿੰਦੇ ਹਨ ॥੨੫੫॥

ਭਗਉਤੀ ਛੰਦ ॥

भगउती छंद ॥

ਭਗਉਤੀ ਛੰਦ:

ਕਿ ਜੁਟੈਤ ਬੀਰੰ ॥

कि जुटैत बीरं ॥

ਕਿਤੇ ਸੂਰਮੇ (ਯੁੱਧ ਵਿਚ) ਜੁਟੇ ਹੋਏ ਹਨ,

ਕਿ ਛੁਟੈਤ ਤੀਰੰ ॥

कि छुटैत तीरं ॥

ਤੀਰਾ ਨੂੰ ਛਡਦੇ ਹਨ,

ਕਿ ਫੁਟੈਤ ਅੰਗੰ ॥

कि फुटैत अंगं ॥

ਸ਼ਰੀਰਾ ਨੂੰ ਫੋੜਦੇ ਹਨ,

ਕਿ ਜੁਟੈਤ ਜੰਗੰ ॥੨੫੬॥

कि जुटैत जंगं ॥२५६॥

ਜੰਗ ਵਿਚ ਜੁਟੇ ਹੋਏ ਹਨ ॥੨੫੬॥

ਕਿ ਮਚੈਤ ਸੂਰੰ ॥

कि मचैत सूरं ॥

ਕਿਤੇ ਸੂਰਮੇ (ਕ੍ਰੋਧ ਨਾਲ) ਮਚੇ ਹੋਏ ਹਨ,

ਕਿ ਘੁਮੈਤ ਹੂਰੰ ॥

कि घुमैत हूरं ॥

ਹੂਰਾ (ਆਕਾਸ਼ ਵਿਚ) ਘੁੰਮ ਰਹੀਆਂ ਹਨ,

ਕਿ ਬਜੈਤ ਖਗੰ ॥

कि बजैत खगं ॥

ਤਲਵਾਰਾ ਵਜਦੀਆਂ ਹਨ

ਕਿ ਉਠੈਤ ਅਗੰ ॥੨੫੭॥

कि उठैत अगं ॥२५७॥

(ਅਤੇ ਉਨ੍ਹਾ ਵਿਚ) ਅੱਗ (ਦੀਆਂ ਚਿਣਗਾ) ਨਿਕਲਦੀਆਂ ਹਨ ॥੨੫੭॥

ਕਿ ਫੁਟੇਤਿ ਅੰਗੰ ॥

कि फुटेति अंगं ॥

ਕਿਤੇ ਅੰਗ ਫੁਟ ਰਹੇ ਹਨ,

ਕਿ ਰੁਝੇਤਿ ਜੰਗੰ ॥

कि रुझेति जंगं ॥

(ਸੂਰਮੇ) ਜੰਗ ਵਿਚ ਰੁਝੇ ਹੋਏ ਹਨ,

ਕਿ ਨਚੇਤਿ ਤਾਜੀ ॥

कि नचेति ताजी ॥

ਘੋੜੇ ਨਚ ਰਹੇ ਹਨ,

ਕਿ ਗਜੇਤਿ ਗਾਜੀ ॥੨੫੮॥

कि गजेति गाजी ॥२५८॥

ਲੜਾਕੇ ਸੂਰਮੇ ਗਜ ਰਹੇ ਹਨ ॥੨੫੮॥

ਕਿ ਘਲੈਤਿ ਘਾਯੰ ॥

कि घलैति घायं ॥

ਕਿਤੇ ਘਾਉ ਲਗਾਉਂਦੇ ਹਨ,

ਕਿ ਝਲੇਤਿ ਚਾਯੰ ॥

कि झलेति चायं ॥

(ਦੂਜਿਆਂ ਦੇ ਘਾਉਆਂ ਨੂੰ) ਚਾਉ ਨਾਲ ਝਲਦੇ ਹਨ,

ਕਿ ਡਿਗੈਤਿ ਧੁਮੀ ॥

कि डिगैति धुमी ॥

ਧੜੰਮ ਕਰਕੇ ਡਿਗਦੇ ਹਨ

ਕਿ ਝੁਮੈਤਿ ਝੁਮੀ ॥੨੫੯॥

कि झुमैति झुमी ॥२५९॥

ਅਤੇ (ਘਾਇਲ ਹੋ ਕੇ) ਝੁਮਦੇ ਹੋਏ ਨਿਉਂਦੇ ਹਨ ॥੨੫੯॥

ਕਿ ਛਡੈਤਿ ਹੂਹੰ ॥

ਕਿ ਛਡੈਤਿ ਹੂਹं ॥
ਕਿਤੇ (ਘਾਇਲ ਯੋਧੇ) ਹੁੰਗਰਾ ਛਡਦੇ ਹਨ,

ਕਿ ਸੁਭੇਤਿ ਬ੍ਯੂਹੰ ॥
कि सुभेति ब्रयूहं ॥
ਵਿਯੂਹ (ਘੇਰੇ) ਵਿਚ ਸ਼ੋਭਦੇ ਹਨ,

ਕਿ ਡਿਗੈਤਿ ਚੇਤੰ ॥
कि डिगैति चेतं ॥
ਡਿਗੇ ਹੋਏ ਸਚੇਤ ਹੁੰਦੇ ਹਨ

ਕਿ ਨਚੇਤਿ ਪ੍ਰੇਤੰ ॥੨੬੦॥
कि नचेति प्रेतं ॥२६०॥
ਅਤੇ ਭੂਤ ਪ੍ਰੇਤ ਨਚਦੇ ਹਨ ॥੨੬੦॥

ਕਿ ਬੁਠੇਤਿ ਬਾਣੰ ॥
कि बुठेति बाणं ॥
ਕਿਤੇ ਬਾਣਾ ਦੀ ਬਰਖਾ ਕਰਦੇ ਹਨ,

ਕਿ ਜੁਝੇਤਿ ਜੁਆਣੰ ॥
कि जुझेति जुआणं ॥
ਜੁਆਨ ਜੂਝਦੇ ਹਨ,

ਕਿ ਮਥੇਤਿ ਨੂਰੰ ॥
कि मथेति नूरं ॥
(ਉਨ੍ਹਾ ਦੇ) ਮਥੇ ਉਤੇ ਨੂਰ ਹੈ,

ਕਿ ਤਕੇਤਿ ਹੂਰੰ ॥੨੬੧॥
कि तकेति हूरं ॥२६१॥

(ਉਨ੍ਹਾ ਨੂੰ) ਹੂਰਾ (ਵਰਨ ਲਈ) ਤਕ ਰਹੀਆਂ ਹਨ ॥੨੯੧॥

ਕਿ ਜੁਜੇਤਿ ਹਾਥੀ ॥

कि जुजेति हाथी ॥

ਕਿਤੇ ਹਾਥੀਆਂ ਉਤੇ ਚੜ੍ਹ ਕੇ ਜੂਝਦੇ ਹਨ,

ਕਿ ਸਿਝੇਤਿ ਸਾਥੀ ॥

कि सिझेति साथी ॥

(ਨਾਲ ਵਾਲੇ) ਸਾਥੀ ਮਾਰੇ ਗਏ ਹਨ,

ਕਿ ਭਗੇਤਿ ਵੀਰੰ ॥

कि भगेति वीरं ॥

(ਉਹ) ਸੂਰਮੇ ਭਜ ਗਏ ਹਨ

ਕਿ ਲਗੇਤਿ ਤੀਰੰ ॥੨੯੨॥

कि लगेति तीरं ॥२६२॥

(ਜਿਨ੍ਹਾ ਨੂੰ) ਤੀਰ ਵਜੇ ਹਨ ॥੨੯੨॥

ਕਿ ਰਜੇਤਿ ਰੋਸੰ ॥

कि रजेति रोसं ॥

ਕਿਤੇ ਕ੍ਰੋਧ ਨਾਲ ਰਜੇ ਹੋਏ ਹਨ,

ਕਿ ਤਜੇਤਿ ਹੋਸੰ ॥

कि तजेति होसं ॥

ਹੋਸ਼ ਨੂੰ ਤਿਆਗ ਚੁਕੇ ਹਨ,

ਕਿ ਖੁਲੇਤਿ ਕੇਸੰ ॥

कि खुलेति केसं ॥

ਕੇਸ ਖੁਲੇ ਹੋਏ ਹਨ,

ਕਿ ਡੁਲੇਤਿ ਭੇਸੰ ॥੨੬੩॥

कि डुलेति भेसं ॥२६३॥

ਮੰਦੇ ਹਾਲ ਫਿਰ ਰਹੇ ਹਨ ॥੨੬੩॥

ਕਿ ਜੁਝੇਤਿ ਹਾਥੀ ॥

कि जुझेति हाथी ॥

ਕਿਤੇ ਹਾਥੀ ਉਤੇ ਚੜ੍ਹ ਕੇ ਲੜਦੇ ਹਨ,

ਕਿ ਲੁਝੇਤਿ ਸਾਥੀ ॥

कि लुझेति साथी ॥

(ਉਨ੍ਹਾ ਦੇ) ਸਾਥੀ ਲੜ ਕੇ ਮਰ ਗਏ ਹਨ,

ਕਿ ਛੁਟੇਤਿ ਤਾਜੀ ॥

कि छुटेति ताजी ॥

ਘੋੜੇ ਛੁਟ ਗਏ ਹਨ,

ਕਿ ਗਜੇਤਿ ਗਾਜੀ ॥੨੬੪॥

कि गजेति गाजी ॥२६४॥

ਸੂਰਮੇ ਲਲਕਾਰੇ ਮਾਰ ਰਹੇ ਹਨ ॥੨੬੪॥

ਕਿ ਘੁੰਮੀਤਿ ਹੂਰੰ ॥

कि घुँमीति हूरं ॥

ਕਿਤੇ ਹੂਰਾ ਘੁੰਮ ਰਹੀਆਂ ਹਨ,

ਕਿ ਭੁੰਮੀਤਿ ਪੂਰੰ ॥

कि भुँमीति पूरं ॥

(ਉਨ੍ਹਾ ਨਾਲ) ਧਰਤੀ ਭਰੀ ਗਈ ਹੈ,

ਕਿ ਜੁਝੇਤਿ ਵੀਰੰ ॥

कि जुझेति वीरं ॥

ਸੂਰਮੇ ਮਾਰੇ ਜਾ ਰਹੇ ਹਨ,

ਕਿ ਲਗੇਤਿ ਤੀਰੰ ॥੨੬੫॥

कि लगेति तीरं ॥२६५॥

ਜਿਨ੍ਹਾ ਨੂੰ ਤੀਰ ਵਜਦੇ ਹਨ ॥੨੬੫॥

ਕਿ ਚਲੈਤਿ ਬਾਣੰ ॥

कि चलैति बाणं ॥

ਕਿਤੇ ਤੀਰ ਚਲਦੇ ਹਨ,

ਕਿ ਰੁਕੀ ਦਿਸਾਣੰ ॥

कि रुकी दिसाणं ॥

ਚਾਰੇ ਦਿਸ਼ਾਵਾ (ਤੀਰਾ ਨਾਲ) ਰੁਕ ਗਈਆਂ ਹਨ,

ਕਿ ਝਮਕੈਤਿ ਤੇਗੰ ॥

कि झमकैति तेगं ॥

ਤਲਵਾਰਾ ਚਮਕਦੀਆਂ ਹਨ

ਕਿ ਨਭਿ ਜਾਨ ਬੇਗੰ ॥੨੬੬॥

कि नभि जान बेगं ॥२६६॥

(ਮਾਨੋ) ਆਕਾਸ਼ ਵਿਚ (ਬਿਜਲੀ) ਜਲਦੀ ਨਾਲ ਚਮਕ ਰਹੀ ਹੋਵੇ ॥੨੬੬॥

ਕਿ ਛੁਟੇਤਿ ਗੋਰੰ ॥

कि छुटेति गोरं ॥

ਕਿਤੇ ਗੋਲੇ ਛੁਟਦੇ ਹਨ

ਕਿ ਬੁਠੇਤਿ ਓਰੰ ॥

ਕਿ ਬੁਠੇਤਿ ਓਰੰ ॥
(ਮਾਨੋ) ਗੜੇ ਪੈ ਰਹੇ ਹੋਣ,

ਕਿ ਗਜੈਤਿ ਗਾਜੀ ॥
कि गजैति गाजी ॥
ਸੂਰਮੇ ਗਜ ਰਹੇ ਹਨ

ਕਿ ਪੇਲੇਤਿ ਤਾਜੀ ॥੨੬੭॥
कि पेलेति ताजी ॥२६७॥
ਅਤੇ ਘੋੜਿਆਂ ਨੂੰ ਅਗੇ ਵਲ ਪ੍ਰੇਰ ਰਹੇ ਹਨ ॥੨੬੭॥

ਕਿ ਕਟੇਤਿ ਅੰਗੰ ॥
कि कटेति अंगं ॥
ਕਿਤੇ ਅੰਗ ਕਟੇ ਜਾ ਰਹੇ ਹਨ,

ਕਿ ਡਿਗੇਤਿ ਜੰਗੰ ॥
कि डिगेति जंगं ॥
ਰਣਭੂਮੀ ਵਿਚ ਡਿਗੇ ਪਏ ਹਨ,

ਕਿ ਮਤੇਤਿ ਮਾਣੰ ॥
कि मतेति माणं ॥
ਮਾਣ ਵਿਚ ਮਤੇ ਹੋਏ ਹਨ,

ਕਿ ਲੁਝੇਤਿ ਜੁਆਣੰ ॥੨੬੮॥
कि लुझेति जुआणं ॥२६८॥
ਯੋਧੇ (ਇਕ ਦੂਜੇ ਨਾਲ ਜੰਗ ਵਿਚ) ਉਲਝੇ ਹੋਏ ਹਨ ॥੨੬੮॥

ਕਿ ਬਕੈਤਿ ਮਾਰੰ ॥
कि बकैति मारं ॥

ਕਿਤੇ 'ਮਾਰੋ' 'ਮਾਰੋ' ਬੋਲਦੇ ਹਨ,

ਕਿ ਚਕੈਤਿ ਚਾਰੰ ॥

कि चकैति चारं ॥

ਚਾਰੇ ਚਕ ਹੈਰਾਨ ਹੋ ਰਹੇ ਹਨ,

ਕਿ ਢੁਕੈਤਿ ਢੀਠੰ ॥

कि ढुकैति ढीठं ॥

ਹਠੀ ('ਢੀਠੰ') ਢੁਕੇ ਹੋਏ ਹਨ,

ਨ ਦੇਵੇਤਿ ਪੀਠੰ ॥੨੬੯॥

न देवेति पीठं ॥२६९॥

(ਅਤੇ) ਪਿਠ ਨਹੀਂ ਵਿਖਾ ਰਹੇ ਹਨ ॥੨੬੯॥

ਕਿ ਘਲੇਤਿ ਸਾਗੰ ॥

कि घलेति सागं ॥

ਕਿਤੇ ਬਰਛੇ ਮਾਰਦੇ ਹਨ,

ਕਿ ਬੁਕੈਤਿ ਬਾਗੰ ॥

कि बुकैति बागं ॥

ਬਕਰੇ ਬੁਲਾਉਂਦੇ ਹਨ,

ਕਿ ਮੁਛੇਤਿ ਬੰਕੀ ॥

कि मुछेति बंकी ॥

ਟੇਢੀਆਂ ਮੁੱਛਾ ਵਾਲੇ ਹਨ,

ਕਿ ਹਠੇਤਿ ਹੰਕੀ ॥੨੭੦॥

कि हठेति हंकी ॥२७०॥

ਹਠੀਲੇ ਅਤੇ ਹੰਕਾਰੀ ਹਨ ॥੨੭੦॥

ਕਿ ਬਜੈਤਿ ਢੋਲੰ ॥

कि बजैति ढोलं ॥

ਕਿਤੇ ਢੋਲ ਵਜਦੇ ਹਨ,

ਕਿ ਬਕੈਤਿ ਬੋਲੰ ॥

कि बकैति बोलं ॥

ਬਕਰੇ ਬੁਲਾਉਂਦੇ ਹਨ,

ਕਿ ਬਜੇ ਨਗਾਰੇ ॥

कि बजे नगारे ॥

ਨਗਾਰੇ ਵਜਦੇ ਹਨ,

ਕਿ ਜੁਟੇ ਹਠਿਆਰੇ ॥੨੭੧॥

कि जुटे हठिआरे ॥२७१॥

ਹਠੀ ਸੂਰਮੇ ਜੁਟੇ ਹੋਏ ਹਨ ॥੨੭੧॥

ਉਛਕੈਤਿ ਤਾਜੀ ॥

उछकैति ताजी ॥

ਕਿਤੇ ਘੋੜੇ ਉਛਲਦੇ ਹਨ,

ਹਮਕੈਤ ਗਾਜੀ ॥

हमकैत गाजी ॥

ਸੂਰਮੇ ਹੰਕਾਰ ਕਰਦੇ ਹਨ,

ਛੁਟਕੈਤ ਤੀਰੰ ॥

छुटकैत तीरं ॥

ਤੀਰ ਛੁਟਦੇ ਹਨ,

ਭਟਕੈਤ ਭੀਰੰ ॥੨੭੨॥

भटकैत भीरं ॥२७२॥

ਕਾਇਰ ਭਟਕ ਰਹੇ ਹਨ ॥੨੭੨॥

ਭਵਾਨੀ ਛੰਦ ॥

भवानी छंद ॥

ਭਵਾਨੀ ਛੰਦ:

ਜਹਾ ਬੀਰ ਜੁਟੈ ॥

जहा बीर जुटै ॥

ਜਿਥੇ ਸੂਰਮੇ (ਆਪਸ ਵਿਚ) ਜੁਟੇ ਹੋਏ ਹਨ, (ਉਥੇ ਲੜਨ ਦੀਆਂ)

ਸਬੈ ਠਾਟ ਠਟੈ ॥

सबै ठाट ठटै ॥

ਸਾਰੀਆਂ ਵਿਉਂਤਾ ਬਣਾਉਂਦੇ ਹਨ।

ਕਿ ਨੇਜੇ ਪਲਟੈ ॥

कि नेजे पलटै ॥

ਨੇਜ਼ਿਆਂ ਨਾਲ (ਵੈਰੀਆਂ ਨੂੰ) ਪਲਟਾ ਸੁਟਦੇ ਹਨ

ਚਮਤਕਾਰ ਛੁਟੈ ॥੨੭੩॥

चमतकार छुटै ॥२७३॥

(ਅਤੇ ਨੇਜ਼ਿਆਂ ਵਿਚੋਂ) ਚਮਕਾਰੇ ਨਿਕਲ ਰਹੇ ਹਨ ॥੨੭੩॥

ਜਹਾ ਸਾਰ ਬਜੈ ॥

जहा सार बजै ॥

ਜਿਥੇ ਲੋਹੇ ਨਾਲ ਲੋਹਾ ਵਜਦਾ ਹੈ,

ਤਹਾ ਬੀਰ ਗਜੈ ॥

ਤਹਾ ਬੀਰ ਗਜੈ ॥

ਉਥੇ ਯੋਧੇ ਗਜਦੇ ਹਨ।

ਮਿਲੈ ਸੰਜ ਸਜੈ ॥

मिलै संज सजै ॥

ਕਵਚ ਸਜਾ ਕੇ (ਆਪਸ ਵਿਚ) ਮਿਲੇ ਹਨ (ਭਾਵ-ਉਲਝੇ ਹਨ)

ਨ ਦ੍ਵੈ ਪੈਗ ਭਜੈ ॥੨੭੪॥

न द्वै पैग भजै ॥२७४॥

ਅਤੇ ਪਿਛੇ ਨੂੰ ਦੋ ਕਦਮ ਵੀ ਨਹੀਂ ਹਟਦੇ ॥੨੭੪॥

ਕਹੂੰ ਭੂਰ ਭਾਜੈ ॥

कहूँ भूर भाजै ॥

ਕਿਤੇ ਬਹੁਤੇ (ਕਾਇਰ) ਭਜੀ ਜਾ ਰਹੇ ਹਨ,

ਕਹੂੰ ਵੀਰ ਗਾਜੈ ॥

कहूँ वीर गाजै ॥

ਕਿਤੇ ਸੂਰਮੇ ਗਜ ਰਹੇ ਹਨ,

ਕਹੂੰ ਜੋਧ ਜੁਟੈ ॥

कहूँ जोध जुटै ॥

ਕਿਤੇ ਯੋਧੇ ਜੁਟੇ ਹੋਏ ਹਨ,

ਕਹੂੰ ਟੋਪ ਟੁਟੈ ॥੨੭੫॥

कहूँ टोप टुटै ॥२७५॥

ਕਿਤੇ (ਲੋਹੇ ਦੇ) ਟੋਪ ਟੁਟੇ ਪਏ ਹਨ ॥੨੭੫॥

ਜਹਾ ਜੋਧ ਜੁਟੈ ॥

जहा जोध जुटै ॥

ਜਿਥੇ ਯੋਧੇ ਜੁਟੇ ਹੋਏ ਹਨ,

ਤਹਾ ਅਸਤ੍ਰ ਛੁਟੈ ॥

तहा असत्र छुटै ॥

ਉਥੇ ਅਸਤ੍ਰ ਛੁਟ ਰਹੇ ਹਨ,

ਨ੍ਰਿਭੈ ਸਸਤ੍ਰ ਕਟੈ ॥

नृभै ससत्र कटै ॥

ਨਿਰਭੈ (ਯੋਧੇ ਵੈਰੀ ਦੇ) ਸ਼ਸਤ੍ਰ ਨਾਲ ਕਟ ਰਹੇ ਹਨ,

ਕਹੂੰ ਬੀਰ ਲੁਟੈ ॥੨੭੬॥

कहूँ बीर लुटै ॥२७६॥

ਕਿਤੇ ਸੂਰਮੇ ਲੁੜਕ ਰਹੇ ਹਨ ॥੨੭੬॥

ਕਹੂੰ ਮਾਰ ਬਕੈ ॥

कहूँ मार बकै ॥

ਕਿਤੇ 'ਮਾਰੋ' 'ਮਾਰੋ' ਬੋਲ ਰਹੇ ਹਨ,

ਕਿਤੇ ਬਾਜ ਉਥਕੈ ॥

किते बाज उथकै ॥

ਕਿਤੇ ਘੋੜੇ ਨਚਾ ਰਹੇ ਹਨ,

ਕਿਤੇ ਸੈਣ ਹਕੈ ॥

किते सैण हकै ॥

ਕਿਤੇ ਸੈਨਾ ਨੂੰ ਅਗੇ ਤੋਰ ਰਹੇ ਹਨ,

ਕਿਤੇ ਦਾਵ ਤਕੈ ॥੨੭੭॥

किते दाव तकै ॥२७७॥

ਕਿਤੇ (ਵੈਰੀ ਨੂੰ ਮਾਰਨ ਲਈ) ਦਾਓ ਤਕ ਰਹੇ ਹਨ ॥੨੭੭॥

ਕਿਤੇ ਘਾਇ ਮੇਲੈ ॥

किते घाइ मेलै ॥

ਕਿਤੇ ਘਾਉ ਲਗਾਏ ਜਾ ਰਹੇ ਹਨ,

ਕਿਤੇ ਸੈਣ ਪੇਲੈ ॥

किते सैण पेलै ॥

ਕਿਤੇ ਸੈਨਾ ਨੂੰ ਅਗੇ ਧਕਿਆ ਜਾ ਰਿਹਾ ਹੈ,

ਕਿਤੇ ਭੂਮਿ ਡਿਗੇ ॥

किते भूमि डिगे ॥

ਕਿਤੇ (ਕੋਈ ਯੋਧੇ) ਭੂਮੀ ਉਤੇ ਡਿਗ ਰਹੇ ਹਨ

ਤਨੰ ਸ੍ਰੋਣ ਭਿਗੇ ॥੨੭੮॥

तनं स्रोण भिगे ॥२७८॥

ਅਤੇ ਉਨ੍ਹਾ ਦੇ ਸ਼ਰੀਰ ਲਹੂ ਨਾਲ ਭਿਜ ਗਏ ਹਨ ॥੨੭੮॥

ਦੋਹਰਾ ॥

दोहरा ॥

ਦੋਹਰਾ:

ਇਹ ਬਿਧਿ ਮਚਾ ਪ੍ਰਚੰਡ ਰਣ ਅਰਧ ਮਹੂਰਤ ਉਦੰਡ ॥

इह बिधि मचा प्रचंड रण अरध महूरत उदंड ॥

ਇਸ ਤਰ੍ਹਾ ਉੱਚੇ ਦਰਜੇ ਦਾ ਯੁੱਧ ਅੱਧੇ ਮਹੂਰਤ ਦੇ ਸਮੇਂ ਜਿੰਨਾ ਮਚਿਆ

ਬੀਸ ਅਯੁਤ ਦਸ ਸਤ ਸੁਭਟ ਜੁਝਤ ਭਏ ਅਡੰਡ ॥੨੭੯॥

बीस अयुत दस सत सुभट जुझत भए अडंड ॥२७९॥

ਜਿਸ ਵਿਚ ਦੋ ਲੱਖ, ਇਕ ਹਜ਼ਾਰ ਬਹਾਦਰ ਅਤੇ ਅਡੰਡ ਯੋਧੇ ਮਾਰੇ ਗਏ ॥੨੭੯॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਸੁਣ੍ਯੋ ਸੰਭਰੇਸੰ ॥

सुण्यो संभरेसं ॥

ਸੰਭਰ (ਸੰਭਲ) ਦੇ ਰਾਜੇ ਨੇ (ਸੂਰਮਿਆਂ ਦਾ ਮਾਰਿਆ ਜਾਣਾ) ਸੁਣ ਲਿਆ

ਭਯੋ ਅਪ ਭੇਸੰ ॥

भयो अप भेसं ॥

(ਅਤੇ ਕ੍ਰੋਧ ਨਾਲ) ਆਪਣੇ ਆਪ ਵਿਚ ਆ ਗਿਆ।

ਉਡੀ ਬੰਬ ਰੈਣੰ ॥

उडी बंब रैणं ॥

ਧੌਂਸਾ (ਵਜਣ ਨਾਲ ਅਤੇ ਸੈਨਾ ਦੇ ਚਲਣ ਨਾਲ) ਉਡੀ ਹੋਈ

ਛੁਹੀ ਸੀਸ ਗੈਣੰ ॥੨੮੦॥

छुही सीस गैणं ॥२८०॥

ਧੂੜ ਆਕਾਸ਼ ਦੇ ਸਿਰ ਜਾ ਲਗੀ ॥੨੮੦॥

ਛਕੇ ਟੋਪ ਸੀਸੰ ॥

छके टोप सीसं ॥

(ਸੂਰਮਿਆਂ ਦੇ) ਸਿਰ ਉਤੇ ਲੋਹੇ ਦੇ ਟੋਪ ਸਜ ਰਹੇ ਹਨ

ਘਣੰ ਭਾਨੁ ਦੀਸੰ ॥

घणं भानु दीसं ॥

ਅਤੇ ਬਹੁਤ ਸੂਰਜਾ ਵਰਗੇ ਦਿਸਦੇ ਹਨ।

ਸਸੰ ਨਾਹ ਦੇਹੀ ॥

ਸਸੰ ਨਾਹ ਦੇਹੀ ॥
ਰਾਜੇ ਦਾ ਸ਼ਰੀਰ ਚੰਦ੍ਰਮਾ ਦੇ ਸੁਆਮੀ (ਸ਼ਿਵ) ਵਰਗਾ ਹੈ,

ਕਥੰ ਉਕਤਿ ਕੇਹੀ ॥੨੮੧॥
कथं उकति केही ॥२८१॥
ਉਸ ਬਾਰੇ ਵਰਣਨ ਕਿਵੇਂ ਕੀਤਾ ਜਾਏ ॥੨੮੧॥

ਮਨੋ ਸਿਧ ਸੁਧੰ ॥
मनो सिध सुधं ॥
ਮਾਨੋ ਸ਼ੁੱਧ ਰੂਪ ਵਾਲੀ ਸਿੱਧੀ ਹੋਵੇ,

ਸੁਭੀ ਜ੍ਵਾਲ ਉਧੰ ॥
सुभी ज्वाल उधं ॥
ਜਾ ਅਗਨੀ ਦੀ ਉੱਚੀ ਲਾਟ ਸ਼ੋਭ ਰਹੀ ਹੋਵੇ।

ਕਸੇ ਸਸਤ੍ਰ ਤ੍ਰੋਣੰ ॥
कसे ससत्र त्रोणं ॥
(ਉਸ ਨੇ) ਭੱਥੇ ਅਤੇ ਸ਼ਸਤ੍ਰ ਇੰਜ ਕਸੇ ਹੋਏ ਹਨ,

ਗੁਰੂ ਜਾਣੁ ਦ੍ਰੋਣੰ ॥੨੮੨॥
गुरू जाणु द्रोणं ॥२८२॥
ਮਾਨੋ ਗੁਰੂ ਦ੍ਰੋਣਾਚਾਰਯ ਹੋਵੇ ॥੨੮੨॥

ਮਹਾ ਢੀਠ ਢੂਕੇ ॥
महा ढीठ ढूके ॥
ਮਹਾਨ ਹਠੀ ਯੋਧੇ ਢੁਕੇ ਹਨ,

ਮੁਖੰ ਮਾਰ ਕੂਕੇ ॥
मुखं मार कूके ॥

ਮੂੰਹ ਵਿਚੋਂ 'ਮਾਰੋ' 'ਮਾਰੋ' ਕੂਕ ਰਹੇ ਹਨ,

ਕਰੈ ਸਸਤ੍ਰ ਪਾਤੰ ॥

करै ससत्र पातं ॥

ਸ਼ਸਤ੍ਰ ਦੇ ਵਾਰ ਕਰਦੇ ਹਨ

ਉਠੈ ਅਸਤ੍ਰ ਘਾਤੰ ॥੨੮੩॥

उठै असत्र घातं ॥२८३॥

ਅਤੇ ਅਸਤ੍ਰਾ ਦੇ ਘਾਤ ਹੁੰਦੇ ਹਨ ॥੨੮੩॥

ਖਗੰ ਖਗ ਬਜੈ ॥

खगं खग बजै ॥

ਤਲਵਾਰ ਨਾਲ ਤਲਵਾਰ ਵਜਦੀ ਹੈ,

ਨਦੰ ਮਛ ਲਜੈ ॥

नदं मछ लजै ॥

(ਜਿਨ੍ਹਾ ਦੀ ਚੰਚਲਤਾ ਨਾਲ) ਨਦੀਆਂ ਦੇ ਮੱਛਾ ਨੂੰ ਮਾਤ ਪੈਂਦੀ ਹੈ।

ਉਠੈ ਛਿਛ ਇਛੰ ॥

उठै छिछ इछं ॥

(ਲਹੂ ਦੀਆਂ) ਛਿੱਟਾ (ਇਸ ਤਰ੍ਹਾ) ਉਠ ਰਹੀਆਂ ਹਨ

ਬਹੈ ਬਾਣ ਤਿਛੰ ॥੨੮੪॥

बहै बाण तिछं ॥२८४॥

ਜਿਵੇਂ ਤਿਖੇ ਬਾਣ ਚਲਦੇ ਹਨ ॥੨੮੪॥

ਗਿਰੇ ਬੀਰ ਧੀਰੰ ॥

गिरे बीर धीरं ॥

ਧੀਰਜ ਵਾਲੇ ਸੂਰਮੇ ਡਿਗਦੇ ਹਨ,

ਧਰੇ ਬੀਰ ਚੀਰੰ ॥

धरे बीर चीरं ॥

ਯੋਧਿਆਂ ਵਾਲੇ ਬਸਤ੍ਰ ਧਾਰਨ ਕੀਤੇ ਹੋਏ ਹਨ।

ਮੁਖੰ ਮੁਛ ਬੰਕੀ ॥

मुखं मुछ बंकी ॥

ਸੂਰਮਿਆਂ ਦੇ ਮੂੰਹ ਉਤੇ ਟੇਢੀਆਂ ਮੁੱਛਾ ਹਨ

ਮਚੇ ਬੀਰ ਹੰਕੀ ॥੨੮੫॥

मचे बीर हंकी ॥२८५॥

ਅਤੇ ਹੰਕਾਰ ਵਿਚ ਮਚੇ ਹੋਏ ਹਨ ॥੨੮੫॥

ਛੁਟੈ ਬਾਣ ਧਾਰੰ ॥

छुटै बाण धारं ॥

ਬਾਣਾ ਦੀ ਵਾਛੜ ਪੈਂਦੀ ਹੈ,

ਧਰੇ ਖਗ ਸਾਰੰ ॥

धरे खग सारं ॥

ਫੁਲਾਦੀ ਖੰਡੇ ਧਾਰਨ ਕੀਤੇ ਹੋਏ ਹਨ।

ਗਿਰੇ ਅੰਗ ਭੰਗੰ ॥

गिरे अंग भंगं ॥

ਅੰਗ ਟੁਟ ਟੁਟ ਕੇ ਡਿਗ ਪਏ ਹਨ

ਚਲੇ ਜਾਇ ਜੰਗੰ ॥੨੮੬॥

चले जाइ जंगं ॥२८६॥

ਅਤੇ ਯੁੱਧ-ਭੂਮੀ ਵਿਚ ਚਲੀ ਜਾ ਰਹੇ ਹਨ ॥੨੮੬॥

ਨਚੇ ਮਾਸਹਾਰੰ ॥

नचे मासहारं ॥

ਮਾਸ ਦਾ ਆਹਾਰ ਕਰਨ ਵਾਲੇ ਨਚਦੇ ਹਨ,

ਹਸੈ ਬਿਓਮ ਚਾਰੰ ॥

हसै बिओम चारं ॥

ਆਕਾਸ਼ ਵਿਚ ਫਿਰਨ ਵਾਲੇ (ਭੂਤਪ੍ਰੇਤ ਜਾ ਇਲਾ-ਗਿਰਝਾ) ਪ੍ਰਸੰਨ ਹੋ ਰਹੇ ਹਨ।

ਪੁਐ ਈਸ ਸੀਸੰ ॥

पुऐ ईस सीसं ॥

ਸ਼ਿਵ ਮੁੰਡਾ ਦੀ ਮਾਲਾ ਪਰੋ ਰਿਹਾ ਹੈ

ਛਲੀ ਬਾਰੁਣੀਸੰ ॥੨੮੭॥

छली बारुणीसं ॥२८७॥

(ਮਾਨੋ) ਵਿਸ਼ਣੂ ('ਬਾਰੁਣੀਸੰ') ਨੂੰ ਛਲ ਰਿਹਾ ਹੋਵੇ ॥੨੮੭॥

ਛੁਟੈ ਸਸਤ੍ਰ ਧਾਰੰ ॥

छुटै ससत्र धारं ॥

ਤੇਜ਼ ਧਾਰਾ ਵਾਲੇ ਸ਼ਸਤ੍ਰ ਛੁਟਦੇ ਹਨ,

ਕਟੈ ਅਸਤ੍ਰ ਝਾਰੰ ॥

कटै असत्र झारं ॥

ਅਸਤ੍ਰ (ਉਨ੍ਹਾ ਦੀ) ਝਾਲ ਨੂੰ ਕਟ ਰਹੇ ਹਨ।

ਗਿਰੇ ਰਤ ਖੇਤੰ ॥

गिरे रत खेतं ॥

ਯੁੱਧ-ਭੂਮੀ ਵਿਚ (ਯੋਧਿਆਂ ਦਾ) ਲਹੂ ਡਿਗ ਰਿਹਾ ਹੈ।

ਕਟੇ ਬੀਰ ਅਚੇਤੰ ॥੨੮੮॥

ਕਟੇ ਬੀਰ ਅਚੇਤੰ ॥੨੮੮॥

ਸੂਰਮੇ ਕਟੇ ਜਾਣ ਤੇ ਬੇਹੋਸ਼ ਹੋ ਰਹੇ ਹਨ ॥੨੮੮॥

ਉਠੈ ਕ੍ਰੁਧ ਧਾਰੰ ॥

उठै क्रुध धारं ॥

ਕ੍ਰੋਧ ਦੀ ਧਾਰ ਉਠਦੀ ਹੈ,

ਮਚੇ ਸਸਤ੍ਰ ਝਾਰੰ ॥

मचे ससत्र झारं ॥

ਸ਼ਸਤ੍ਰਾ ਦੇ ਖੂਬ ਵਾਰ ਹੁੰਦੇ ਹਨ, ਲਹੂ ਪੀਣ ਵਾਲੀਆਂ

ਖਹੈ ਖਗ ਖੂਨੀ ॥

खहै खग खूनी ॥

ਖੜਗਾ (ਆਪਸ ਵਿਚ) ਖਹਿੰਦੀਆਂ ਹਨ,

ਚੜੈ ਚਉਪ ਦੂਨੀ ॥੨੮੯॥

चड़ै चउप दूनी ॥२८९॥

(ਵੀਰਾ ਵਿਚ) ਦੂਣਾ ਚਾਉ ਚੜ੍ਹ ਜਾਦਾ ਹੈ ॥੨੮੯॥

ਪਿਪੰ ਸ੍ਰੋਣ ਦੇਵੀ ॥

पिपं स्रोण देवी ॥

ਦੇਵੀ ਲਹੂ ਪੀਂਦੀ ਹੈ,

ਹਸੈ ਅੰਸੁ ਭੇਵੀ ॥

हसै अंसु भेवी ॥

(ਮਾਨੋ) ਬਿਜਲੀ ('ਅੰਸੁ ਭੇਵੀ') ਹਸ ਰਹੀ ਹੋਵੇ।

ਅਟਾ ਅਟ ਹਾਸੰ ॥

अटा अट हासं ॥

(ਉਹ) ਖਿੜ ਖਿੜਾ ਕੇ ਹਸ ਰਹੀ ਹੈ,

ਸੁ ਜੋਤੰ ਪ੍ਰਕਾਸੰ ॥੨੯੦॥

सु जोतं प्रकासं ॥२९०॥

ਉਸ ਦੀ ਜੋਤਿ ਪ੍ਰਕਾਸ਼ਮਾਨ ਹੋ ਰਹੀ ਹੈ ॥੨੯੦॥

ਢੁਕੇ ਢੀਠ ਢਾਲੰ ॥

ढुके ढीठ ढालं ॥

ਹਠੀ (ਯੋਧੇ) ਢਾਲਾ ਲੈ ਕੇ (ਨੇੜੇ) ਢੁਕੇ ਹਨ।

ਨਚੇ ਮੁੰਡ ਮਾਲੰ ॥

नचे मुँड मालं ॥

ਮੁੰਡਾ ਦੀ ਮਾਲਾ ਵਾਲਾ (ਸ਼ਿਵ) ਨਚ ਰਿਹਾ ਹੈ।

ਕਰੈ ਸਸਤ੍ਰ ਪਾਤੰ ॥

करै ससत्र पातं ॥

(ਸੂਰਮੇ) ਸ਼ਸਤ੍ਰਾ ਦਾ ਵਾਰ ਕਰਦੇ ਹਨ,

ਉਠੈ ਅਸਤ੍ਰ ਘਾਤੰ ॥੨੯੧॥

उठै असत्र घातं ॥२९१॥

ਅਸਤ੍ਰਾ ਦੇ ਘਾਤ ਹੁੰਦੇ ਹਨ ॥੨੯੧॥

ਰੁਪੇ ਵੀਰ ਧੀਰੰ ॥

रुपे वीर धीरं ॥

ਧੀਰਜਵਾਨ ਸੂਰਮੇ ਰੁਝੇ ਹੋਏ ਹਨ

ਤਜੈ ਤਾਣ ਤੀਰੰ ॥

तजै ताण तीरं ॥

ਅਤੇ ਜ਼ੋਰ ਨਾਲ ਤੀਰ ਛਡਦੇ ਹਨ।

ਝਮੈ ਬਿਜੁ ਬੇਗੰ ॥

झमै बिजु बेगं ॥

ਤਲਵਾਰਾ ਇੰਜ ਚਮਕਦੀਆਂ ਹਨ

ਲਸੈ ਏਮ ਤੇਗੰ ॥੨੯੨॥

लसै एम तेगं ॥२९२॥

ਜਿਵੇਂ ਬਿਜਲੀ ਲਿਸ਼ਕਦੀ ਹੈ ॥੨੯੨॥

ਖਹੇ ਖਗ ਖੂਨੀ ॥

खहे खग खूनी ॥

ਲਹੂ ਪੀਣੀ ਤਲਵਾਰ ਖਹਿ ਰਹੀ ਹੈ,

ਚੜੈ ਚੌਪ ਦੂਨੀ ॥

चड़ै चौप दूनी ॥

ਚਿਤ ਵਿਚ (ਯੁੱਧ ਦਾ) ਚਾਉ ਦੁਗਣਾ ਹੋ ਰਿਹਾ ਹੈ,

ਕਰੈ ਚਿਤ੍ਰ ਚਾਰੰ ॥

करै चित्र चारं ॥

ਸੁੰਦਰ ਕਰਤਬ ਕੀਤੇ ਜਾ ਰਹੇ ਹਨ,

ਬਕੈ ਮਾਰੁ ਮਾਰੰ ॥੨੯੩॥

बकै मारु मारं ॥२९३॥

ਮੂੰਹੋਂ 'ਮਾਰੋ' 'ਮਾਰੋ' ਬੋਲ ਰਹੇ ਹਨ ॥੨੯੩॥

ਅਪੋ ਆਪ ਦਾਬੈ ॥

अपो आप दाबै ॥

ਆਪੋ ਆਪਣੇ ਦਾਬੇ ਮਾਰ ਰਹੇ ਹਨ,

ਰਣੰ ਬੀਰ ਫਾਬੈ ॥

रणं बीर फाबै ॥

ਰਣ ਵਿਚ ਸੂਰਮੇ ਫਬ ਰਹੇ ਹਨ,

ਘਣੰ ਘਾਇ ਪੇਲੈ ॥

घणं घाइ पेलै ॥

ਬਹੁਤਿਆਂ ਨੂੰ ਜ਼ਖ਼ਮ ਲਗਾਉਂਦੇ ਹਨ,

ਮਹਾ ਵੀਰ ਝੇਲੈ ॥੨੯੪॥

महा वीर झेलै ॥२९४॥

ਮਹਾਵੀਰ (ਸੱਟਾ ਨੂੰ) ਸਹਾਰਦੇ ਹਨ ॥੨੯੪॥

ਮੰਡੇ ਵੀਰ ਸੁਧੰ ॥

मंडे वीर सुधं ॥

ਸੂਰਮੇ ਨਿਰੋਲ ਵੀਰ ਰਸ ਵਿਚ ਮੰਡੇ ਹੋਏ ਹਨ,

ਕਰੈ ਮਲ ਜੁਧੰ ॥

करै मल जुधं ॥

ਮੱਲ (ਪਹਿਲਵਾਨ) ਕੁਸ਼ਤੀਆਂ ਕਰਦੇ ਹਨ।

ਅਪੋ ਆਪ ਬਾਹੈ ॥

अपो आप बाहै ॥

ਆਪੋ ਆਪਣੇ ਦਾਓ ਵਰਤਦੇ ਹਨ,

ਉਭੈ ਜੀਤ ਚਾਹੈ ॥੨੯੫॥

उभै जीत चाहै ॥२९५॥

ਦੋਵੇਂ (ਆਪਣੀ ਆਪਣੀ) ਜਿਤ ਚਾਹੁੰਦੇ ਹਨ ॥੨੯੫॥

ਰਣੰ ਰੰਗ ਰਤੇ ॥

ਰਣੰ ਰੰਗ ਰਤੇ ॥
(ਜਿਹੜੇ) ਯੁੱਧ ਵਿਚ ਰਤੇ ਹੋਏ ਹਨ,

ਚੜੇ ਤੇਜ ਤਤੇ ॥
चड़े तेज तते ॥
(ਉਨ੍ਹਾ ਨੂੰ) ਬਹੁਤ ਤੇਜ ਚੜ੍ਹਿਆ ਹੋਇਆ ਹੈ।

ਖੁਲੇ ਖਗ ਖੂਨੀ ॥
खुले खग खूनी ॥
ਲਹੂ ਦੀਆਂ ਪਿਆਸੀਆਂ ਤਲਵਾਰਾ ਨੰਗੀਆਂ ਕੀਤੀਆਂ ਹੋਈਆਂ ਹਨ,

ਚੜੇ ਚਉਪ ਦੂਨੀ ॥੨੯੬॥
चड़े चउप दूनी ॥२९६॥
(ਸਭ ਨੂੰ) ਦੂਣਾ ਚਾਉ ਚੜ੍ਹਿਆ ਹੋਇਆ ਹੈ ॥੨੯੬॥

ਨਭੰ ਹੂਰ ਪੂਰੰ ॥
नभं हूर पूरं ॥
ਆਕਾਸ਼ ਹੂਰਾ ਨਾਲ ਭਰਿਆ ਹੋਇਆ ਹੈ,

ਭਏ ਵੀਰ ਚੂਰੰ ॥
भए वीर चूरं ॥
(ਯੁੱਧ ਵਿਚ) ਸੂਰਮੇ ਚੂਰ ਚੂਰ (ਟੋਟੇ ਟੋਟੇ) ਹੋ ਰਹੇ ਹਨ,

ਬਜੈ ਤੂਰ ਤਾਲੀ ॥
बजै तूर ताली ॥
ਤੂਰ ਅਤੇ ਕੈਂਸੀਆਂ ਵਜ ਰਹੀਆਂ ਹਨ,

ਨਚੇ ਮੁੰਡ ਮਾਲੀ ॥੨੯੭॥
नचे मुँड माली ॥२९७॥

ਸ਼ਿਵ ('ਮੁੰਡ ਮਾਲੀ') ਨਚ ਰਿਹਾ ਹੈ ॥੨੯੭॥

ਰਣੰ ਰੂਹ ਉਠੈ ॥

रणं रूह उठै ॥

ਯੁੱਧ-ਭੂਮੀ ਵਿਚ ਰੌਲਾ ਪੈ ਰਿਹਾ ਹੈ,

ਸਰੰ ਧਾਰ ਬੁਠੈ ॥

सरं धार बुठै ॥

ਤੀਰਾ ਦੀ ਝੜੀ ਲਗੀ ਹੋਈ ਹੈ,

ਗਜੈ ਵੀਰ ਗਾਜੀ ॥

गजै वीर गाजी ॥

ਬਹਾਦਰ ਸੂਰਮੇ ਗਜ ਰਹੇ ਹਨ,

ਤੁਰੇ ਤੁੰਦ ਤਾਜੀ ॥੨੯੮॥

तुरे तुँद ताजी ॥२९८॥

ਘੋੜੇ ਤੇਜ਼ੀ ਨਾਲ ਭਜ ਰਹੇ ਹਨ ॥੨੯੮॥

ਚੌਪਈ ॥

चौपई ॥

ਚੌਪਈ:

ਭਇਓ ਘੋਰ ਆਹਵ ਬਿਕਰਾਰਾ ॥

भइओ घोर आहव बिकरारा ॥

ਬਹੁਤ ਭਿਆਨਕ ਅਤੇ ਵਿਕਰਾਲ ਯੁੱਧ ਹੋ ਰਿਹਾ ਹੈ।

ਨਾਚੇ ਭੂਤ ਪ੍ਰੇਤ ਬੈਤਾਰਾ ॥

नाचे भूत प्रेत बैतारा ॥

ਭੂਤ, ਪ੍ਰੇਤ ਅਤੇ ਬੈਤਾਲ ਨਚ ਰਹੇ ਹਨ।

ਬੈਰਕ ਬਾਣ ਗਗਨ ਗਇਓ ਛਾਈ ॥

बैरक बाण गगन गइओ छाई ॥

ਬੈਰਕਾ (ਝੰਡਿਆਂ ਜਾ ਭਾਲਿਆਂ) ਨਾਲ ਆਕਾਸ਼ ਭਰ ਗਿਆ ਹੈ।

ਜਾਨੁਕ ਰੈਨ ਦਿਨਹਿ ਹੁਇ ਆਈ ॥੨੯੯॥

जानुक रैन दिनहि हुइ आई ॥२९९॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਦਿਨ ਨੂੰ ਹੀ ਰਾਤ ਹੋ ਗਈ ਹੋਵੇ ॥੨੯੯॥

ਕਹੂੰ ਪਿਸਾਚ ਪ੍ਰੇਤ ਨਾਚੈ ਰਣਿ ॥

कहूँ पिसाच प्रेत नाचै रणि ॥

ਰਣ-ਭੂਮੀ ਵਿਚ ਕਿਤੇ ਪਿਸ਼ਾਚ ਅਤੇ ਕਿਤੇ ਪ੍ਰੇਤ ਨਚ ਰਹੇ ਹਨ,

ਜੂਝ ਜੂਝ ਕਹੂੰ ਗਿਰੇ ਸੁਭਟ ਗਣ ॥

जूझ जूझ कहूँ गिरे सुभट गण ॥

ਕਿਤੇ ਯੋਧਿਆਂ ਦੇ ਟੋਲੇ ਲੜ ਲੜ ਕੇ ਡਿਗ ਰਹੇ ਹਨ,

ਭਈਰਵ ਕਰਤ ਕਹੂੰ ਭਭਕਾਰਾ ॥

भईरव करत कहूँ भभकारा ॥

ਕਿਤੇ ਭੈਰੋ ਭਭਕ ਰਹੇ ਹਨ,

ਉਡਤ ਕਾਕ ਕੰਕੈ ਬਿਕਰਾਰਾ ॥੩੦੦॥

उडत काक कंकै बिकरारा ॥३००॥

ਕਿਤੇ ਭਿਆਨਕ ਕਾ ਅਤੇ ਗਿਰਝਾ ਉਡ ਰਹੀਆਂ ਹਨ ॥੩੦੦॥

ਬਾਜਤ ਢੋਲ ਮ੍ਰਿਦੰਗ ਨਗਾਰਾ ॥

बाजत ढोल मृदंग नगारा ॥

ਢੋਲ, ਮ੍ਰਿਦੰਗ ਅਤੇ ਨਗਾਰੇ ਵਜ ਰਹੇ ਹਨ।

ਤਾਲ ਉਪੰਗ ਬੇਣ ਬੰਕਾਰਾ ॥

ताल उपंग बेण बंकारा ॥

ਕੈਂਸੀਆਂ, ਉਪੰਗ ਅਤੇ ਬੀਨਾ ਵਜ ਰਹੀਆਂ ਸਨ।

ਮੁਰਲੀ ਨਾਦ ਨਫੀਰੀ ਬਾਜੇ ॥

मुरली नाद नफीरी बाजे ॥

ਮੁਰਲੀ, ਨਾਦ, ਨਫੀਰੀ (ਆਦਿ ਵਾਜੇ) ਵਜ ਰਹੇ ਸਨ।

ਭੀਰ ਭਯਾਨਕ ਹੁਐ ਤਜਿ ਭਾਜੇ ॥੩੦੧॥

भीर भयानक हुऐ तजि भाजे ॥३०१॥

ਡਰਪੋਕ ਲੋਕ ਭੈਭੀਤ ਹੋ ਕੇ (ਯੁੱਧ-ਭੂਮੀ ਨੂੰ) ਛਡ ਕੇ ਭਜ ਰਹੇ ਸਨ ॥੩੦੧॥

ਮਹਾ ਸੁਭਟ ਜੂਝੇ ਤਿਹ ਠਾਮਾ ॥

महा सुभट जूझे तिह ठामा ॥

ਉਸ ਸਥਾਨ ਉਤੇ ਵੱਡੇ ਵੱਡੇ ਸੂਰਮੇ ਜੁਝ ਮੋਏ ਹਨ।

ਖਰਭਰ ਪਰੀ ਇੰਦ੍ਰ ਕੇ ਧਾਮਾ ॥

खरभर परी इंद्र के धामा ॥

ਇੰਦਰ ਦੇ ਘਰ ਖਲਬਲੀ ਮਚ ਗਈ ਹੈ।

ਬੈਰਕ ਬਾਣ ਗਗਨ ਗਇਓ ਛਾਈ ॥

बैरक बाण गगन गइओ छाई ॥

ਬੈਰਕਾ (ਝੰਡੇ ਜਾ ਨੇਜ਼ੇ) ਅਤੇ ਬਾਣ ਆਕਾਸ਼ ਵਿਚ ਛਾ ਗਏ ਹਨ

ਉਠੈ ਘਟਾ ਸਾਵਣ ਜਨੁ ਆਈ ॥੩੦੨॥

उठै घटा सावण जनु आई ॥३०२॥

ਮਾਨੋ ਸਾਵਣ ਦੀ ਘਟ ਛਾ ਗਈ ਹੋਵੇ ॥੩੦੨॥

ਤੋਮਰ ਛੰਦ ॥

ਤੋਮਰ ਛੰਦ ॥

ਤੋਮਰ ਛੰਦ:

ਬਹੁ ਭਾਤਿ ਕੋਪੇ ਸਬੀਰ ॥

बहु भाति कोपे सबीर ॥

ਬਲਵਾਨ ਬਹੁਤ ਤਰ੍ਹਾ ਨਾਲ ਕ੍ਰੋਧਵਾਨ ਹੋਏ ਹਨ।

ਧਨੁ ਤਾਨਿ ਤਿਆਗਤ ਤੀਰ ॥

धनु तानि तिआगत तीर ॥

ਧਨੁਸ਼ਾ ਨੂੰ ਖਿਚ ਖਿਚ ਕੇ ਤੀਰ ਛਡਦੇ ਹਨ।

ਸਰ ਅੰਗਿ ਜਾਸੁ ਲਗੰਤ ॥

सर अंगि जासु लगंत ॥

ਜਿਸ ਦੇ ਅੰਗ ਨੂੰ ਜਾ ਕੇ ਤੀਰ ਵਜਦੇ ਹਨ,

ਭਟ ਸੁਰਗਿ ਬਾਸ ਕਰੰਤ ॥੩੦੩॥

भट सुरगि बास करंत ॥३०३॥

(ਉਹ) ਸੂਰਮੇ ਸਵਰਗ ਵਿਚ ਵਾਸ ਕਰਦੇ ਹਨ ॥੩੦੩॥

ਕਹੂੰ ਅੰਗ ਭੰਗ ਉਤੰਗ ॥

कहूँ अंग भंग उतंग ॥

ਕਿਤੇ ਉੱਚੇ ਕਦ ਵਾਲੇ (ਸੂਰਮਿਆਂ ਦੇ) ਅੰਗ ਟੁਟ ਕੇ ਡਿਗੇ ਪਏ ਹਨ।

ਕਹੂੰ ਤੀਰ ਤੇਗ ਸੁਰੰਗ ॥

कहूँ तीर तेग सुरंग ॥

ਕਿਤੇ ਤੀਰਾ ਅਤੇ ਤੇਗਾ ਦਾ ਸੁੰਦਰ ਰੰਗ (ਵਿਖਾਈ ਦੇ ਰਿਹਾ ਹੈ)।

ਕਹੂੰ ਚਉਰ ਚੀਰ ਸੁਬਾਹ ॥

कहूँ चउर चीर सुबाह ॥

ਕਿਤੇ ਯੋਧਿਆਂ ਦੇ ਚੌਰ ਅਤੇ ਬਸਤ੍ਰ (ਡਿਗੇ ਪਏ ਹਨ)।

ਕਹੂੰ ਸੁਧ ਸੇਲ ਸਨਾਹ ॥੩੦੪॥

कहूँ सुध सेल सनाह ॥३०४॥

ਕਿਤੇ ਸੁੰਦਰ ਨੇਜ਼ੇ ਅਤੇ ਕਵਚ (ਟੁਟੇ ਪਏ ਹਨ) ॥੩੦੪॥

ਰਣਿ ਅੰਗ ਰੰਗਤ ਐਸ ॥

रणि अंग रंगत ऐस ॥

ਯੁੱਧ-ਭੂਮੀ ਵਿਚ (ਸੂਰਮਿਆਂ ਦੇ) ਅੰਗ ਇਸ ਤਰ੍ਹਾ ਰੰਗੇ ਪਏ ਹਨ,

ਜਨੁ ਫੂਲ ਕਿੰਸਕ ਜੈਸ ॥

जनु फुल किंसक जैस ॥

ਮਾਨੋ (ਜਿਵੇਂ) ਕੇਸੂ ਦੇ ਫੁਲ (ਰੁਲ ਰਹੇ ਹੋਣ)।

ਇਕ ਐਸ ਜੂਝ ਮਰੰਤ ॥

इक ऐस जूझ मरंत ॥

ਇਕ (ਯੋਧੇ) ਇਸ ਤਰ੍ਹਾ ਜੂਝ ਕੇ ਮਰਦੇ ਹਨ,

ਜਨੁ ਖੇਲਿ ਫਾਗੁ ਬਸੰਤ ॥੩੦੫॥

जनु खेलि फागु बसंत ॥३०५॥

ਮਾਨੋ ਫਾਗ ਖੇਡ ਕੇ (ਥਕੇ ਹੋਏ ਲੇਟੇ ਹੋਣ) ॥੩੦੫॥

ਇਕ ਧਾਇ ਆਇ ਪਰੰਤ ॥

इक धाइ आइ परंत ॥

ਇਕ ਧਾਵਾ ਕਰ ਕੇ ਆ ਪੈਂਦੇ ਹਨ,

ਪਗ ਦ੍ਵੈ ਨ ਭਾਗਿ ਚਲੰਤ ॥

पग द्वै न भागि चलंत ॥

ਦੋ ਕਦਮ ਵੀ ਭਜਦੇ ਨਹੀਂ ਹਨ।

ਤਜਿ ਤ੍ਰਾਸ ਕਰਤ ਪ੍ਰਹਾਰ ॥

तजि त्रास करत प्रहार ॥

ਡਰ ਨੂੰ ਛਡ ਕੇ ਵਾਰ ਕਰਦੇ ਹਨ,

ਜਨੁ ਖੇਲ ਫਾਗਿ ਧਮਾਰ ॥੩੦੬॥

जनु खेल फागि धमार ॥३०६॥

ਮਾਨੋ ਫਾਗ ਖੇਡ ਰਹੇ ਹੋਣ ॥੩੦੬॥

ਤਾਰਕ ਛੰਦ ॥

तारक छंद ॥

ਤਾਰਕ ਛੰਦ:

ਕਲਕੀ ਅਵਤਾਰ ਰਿਸਾਵਹਿਗੇ ॥

कलकी अवतार रिसावहिगे ॥

ਕਲਕੀ ਅਵਤਾਰ ਕ੍ਰੋਧਵਾਨ ਹੋਣਗੇ,

ਭਟ ਓਘ ਪ੍ਰਓਘ ਗਿਰਾਵਹਿਗੇ ॥

भट ओघ प्रओघ गिरावहिगे ॥

ਸੂਰਮਿਆਂ ਦੇ ਟੋਲਿਆਂ ਦੇ ਟੋਲੇ (ਮਾਰ ਕੇ) ਡਿਗਾ ਦੇਣਗੇ।

ਬਹੁ ਭਾਤਨ ਸਸਤ੍ਰ ਪ੍ਰਹਾਰਹਿਗੇ ॥

बहु भातन ससत्र प्रहारहिगे ॥

ਬਹੁਤ ਤਰ੍ਹਾ ਦੇ ਸ਼ਸਤ੍ਰਾ ਨੂੰ ਚਲਾਉਣਗੇ

ਅਰਿ ਓਘ ਪ੍ਰਓਘ ਸੰਘਾਰਹਿਗੇ ॥੩੦੭॥

अरि ओघ प्रओघ संघारहिगे ॥३०७॥

ਅਤੇ ਵੈਰੀਆਂ ਦੇ ਝੁੰਡਾ ਦੇ ਝੁੰਡ ਖਪਾ ਦੇਣਗੇ ॥੩੦੭॥

ਸਰ ਸੇਲ ਸਨਾਹਰਿ ਛੂਟਹਿਗੇ ॥

सर सेल सनाहरि छूटहिगे ॥

ਕਵਚਾ ('ਸਨਾਹਰਿ') ਨੂੰ ਫੰਡਣ ਵਾਲੇ ਤੀਰ ਅਤੇ ਬਰਛੇ ਚਲਣਗੇ।

ਰਣ ਰੰਗਿ ਸੁਰਾਸੁਰ ਜੂਟਹਿਗੇ ॥

रण रंगि सुरासुर जूटहिगे ॥

ਯੁੱਧ-ਭੂਮੀ ਵਿਚ ਦੇਵਤੇ ਅਤੇ ਦੈਂਤ ਜੁਟਣਗੇ।

ਸਰ ਸੇਲ ਸਨਾਹਰਿ ਝਾਰਹਿਗੇ ॥

सर सेल सनाहरि झारहिगे ॥

ਤੀਰ ਅਤੇ ਬਰਛੇ ਕਵਚਾ ਉਤੇ ਝਾੜਨਗੇ।

ਮੁਖ ਮਾਰ ਪਚਾਰ ਪ੍ਰਹਾਰਹਿਗੇ ॥੩੦੮॥

मुख मार पचार प्रहारहिगे ॥३०८॥

ਮੂੰਹ ਤੋਂ 'ਮਾਰੋ' 'ਮਾਰੋ' ਲਲਕਾਰ ਕੇ (ਸ਼ਸਤ੍ਰਾ ਦਾ) ਪ੍ਰਹਾਰ ਕਰਨਗੇ ॥੩੦੮॥

ਜਮਡਢ ਕ੍ਰਿਪਾਣ ਨਿਕਾਰਹਿਗੇ ॥

जमडढ कृपाण निकारहिगे ॥

ਜਮਦਾੜ੍ਹਾ ਅਤੇ ਤਲਵਾਰ ਕਢਣਗੇ।

ਕਰਿ ਕੋਪ ਸੁਰਾਸੁਰ ਝਾਰਹਿਗੇ ॥

करि कोप सुरासुर झारहिगे ॥

ਕ੍ਰੋਧ ਕਰ ਕੇ ਦੇਵਤੇ ਅਤੇ ਦੈਂਤ (ਇਕ ਦੂਜੇ ਉਤੇ) ਝਾੜਨਗੇ।

ਰਣਿ ਲੁਥ ਪੈ ਲੁਥ ਗਿਰਾਵਹਿਗੇ ॥

रणि लुथ पै लुथ गिरावहिगे ॥

ਰਣ-ਭੂਮੀ ਵਿਚ ਲੋਥ ਉਤੇ ਲੋਥ ਚੜ੍ਹਾਉਣਗੇ।

ਲਖਿ ਪ੍ਰੇਤ ਪਰੀ ਰਹਸਾਵਹਿਗੇ ॥੩੦੯॥

ਲਖਿ ਪ੍ਰੇਤ ਪਰੀ ਰਹਸਾਵਹਿਗੇ ॥੩੦੯॥
लखि प्रेत परी रहसावहिगे ॥३०९॥
ਪ੍ਰੇਤ ਅਤੇ ਪਰੀਆਂ ਵੇਖ ਕੇ ਪ੍ਰਸੰਨ ਹੋਣਗੀਆਂ ॥੩੦੯॥

ਰਣਿ ਗੂੜ ਅਗੂੜਣਿ ਗਜਹਿਗੇ ॥
रणि गूड़ अगूड़णि गजहिगे ॥
ਯੁੱਧ ਵਿਚ (ਸੂਰਮੇ) ਪ੍ਰਗਟ ਅਤੇ ਗੁਪਤ ਗਜਣਗੇ।

ਲਖਿ ਭੀਰ ਭਯਾਹਵ ਭਜਹਿਗੇ ॥
लखि भीर भयाहव भजहिगे ॥
(ਉਸ) ਭਿਆਨਕ ਯੁੱਧ ਨੂੰ ਵੇਖ ਕੇ ਕਾਇਰ ਲੋਕ ਭਜ ਜਾਣਗੇ।

ਸਰ ਬਿੰਦ ਪ੍ਰਬਿੰਦ ਪ੍ਰਹਾਰਹਿਗੇ ॥
सर बिंद प्रबिंद प्रहारहिगे ॥
(ਸੂਰਮੇ) ਛੇਤੀ ਛੇਤੀ (ਅਰਥਾਤਰ-ਝੁੰਡਾ ਦੇ ਝੁੰਡ) ਤੀਰ ਚਲਾਉਣਗੇ

ਰਣਰੰਗਿ ਅਭੀਤ ਬਿਹਾਰਹਿਗੇ ॥੩੧੦॥
रणरंगि अभीत बिहारहिगे ॥३१०॥
ਅਤੇ ਯੁੱਧ-ਭੂਮੀ ਵਿਚ ਨਿਡਰ ਹੋ ਕੇ ਫਿਰਨਗੇ ॥੩੧੦॥

ਖਗ ਉਧ ਅਧੋ ਅਧ ਬਜਹਿਗੇ ॥
खग उध अधो अध बजहिगे ॥
ਤਲਵਾਰਾ ਉੱਚੀਆਂ ਉਠ ਕੇ ਅੱਧੀਆਂ ਪਚਧੀਆਂ ਵਜਣਗੀਆਂ।

ਲਖਿ ਜੋਧ ਮਹਾ ਜੁਧ ਗਜਹਿਗੇ ॥
लखि जोध महा जुध गजहिगे ॥
ਯੋਧੇ ਮਹਾਨ ਯੁੱਧ ਨੂੰ ਵੇਖ ਕੇ ਗਜਣਗੇ।

ਅਣਿਣੇਸ ਦੁਹੂੰ ਦਿਸ ਢੂਕਹਿਗੇ ॥
अणिणेस दुहूँ दिस ढूकहिगे ॥

ਦੋਹਾ ਪਾਸਿਆਂ ਦੇ ਸੈਨਾਪਤੀ ('ਅਣਿਣੇਸ') (ਸਾਹਮਣੇ ਹੋ ਕੇ) ਢੁਕਣਗੇ।

ਮੁਖ ਮਾਰ ਮਹਾ ਸੁਰ ਕੂਕਹਿਗੇ ॥੩੧੧॥

मुख मार महा सुर कूकहिगे ॥३११॥

ਮੁਖ ਤੋਂ 'ਮਾਰੋ ਮਾਰੋ' ਉੱਚੇ ਸੁਰ ਨਾਲ ਕੂਕਣਗੇ ॥੩੧੧॥

ਗਣ ਗੰਧ੍ਰਬ ਦੇਵ ਨਿਹਾਰਹਿਗੇ ॥

गण गंध्रव देव निहारहिगे ॥

ਗਣ, ਗੰਧਰਬ ਅਤੇ ਦੇਵਤੇ (ਯੁੱਧ ਨੂੰ) ਵੇਖ ਕੇ

ਜੈ ਸਦ ਨਿਨਦ ਪੁਕਾਰਹਿਗੇ ॥

जै सद निनद पुकारहिगे ॥

ਅਖੰਡ ਸੁਰ ਨਾਲ ਜੈ-ਜੈਕਾਰ ਦਾ ਸ਼ਬਦ ਉਚਾਰਨਗੇ।

ਜਮਦਾੜਿ ਕ੍ਰਿਪਾਣਨਿ ਬਾਹਹਿਗੇ ॥

जमदाड़ि कृपाणणि बाहहिगे ॥

ਜਮਦਾੜ੍ਹਾ ਅਤੇ ਕ੍ਰਿਪਾਨਾ ਚਲਾਉਣਗੇ।

ਅਧਅੰਗ ਅਧੋਅਧ ਲਾਹਹਿਗੇ ॥੩੧੨॥

अधअंग अधोअध लाहहिगे ॥३१२॥

(ਯੋਧਿਆਂ ਦੇ) ਅੱਧੇ ਅੱਧੇ ਕਰ ਕੇ (ਅਗੇ ਹੀ) ਅਧੇ ਹੋਏ ਅੰਗ ਉਤਾਰ ਦੇਣਗੇ ॥੩੧੨॥

ਰਣਰੰਗਿ ਤੁਰੰਗੈ ਬਾਜਹਿਗੇ ॥

रणरंगि तुरंगै बाजहिगे ॥

ਰਣ-ਭੂਮੀ ਵਿਚ ਤੁਰੀਆਂ ਵਜਣਗੀਆਂ।

ਡਫ ਝਾਝ ਨਫੀਰੀ ਗਾਜਹਿਗੇ ॥

डफ झाझ नफीरी गाजहिगे ॥

ਡਫ, ਝਾਝ ਅਤੇ ਨਫੀਰੀਆਂ ਗਜਣਗੀਆਂ।

ਅਣਿਣੇਸ ਦੁਹੂੰ ਦਿਸ ਧਾਵਹਿਗੈ ॥

अणिणेस दुहूँ दिस धावहिगै ॥

ਸੈਨਾਪਤੀ ('ਅਣਿਣੇਸ') ਦੋਹਾ ਦਿਸ਼ਾਵਾ ਵਿਚ ਧਾਵਾ ਕਰਨਗੇ

ਕਰਿ ਕਾਢਿ ਕ੍ਰਿਪਾਣ ਕੰਪਾਵਹਿਗੇ ॥੩੧੩॥

करि काढि कृपाण कंपावहिगे ॥३१३॥

ਅਤੇ ਹੱਥਾ ਵਿਚ ਕ੍ਰਿਪਾਨਾ ਕਢ ਕੇ ਘੁੰਮਾਉਣਗੇ ॥੩੧੩॥

ਰਣਿ ਕੁੰਜਰ ਪੁੰਜ ਗਰਜਹਿਗੇ ॥

रणि कुँजर पुँज गरजहिगे ॥

ਰਣ-ਭੂਮੀਆਂ ਵਿਚ ਹਾਥੀਆਂ ਦੇ ਝੁੰਡ ਗਰਜਨਗੇ

ਲਖਿ ਮੇਘ ਮਹਾ ਦੁਤਿ ਲਜਹਿਗੇ ॥

लखि मेघ महा दुति लजहिगे ॥

(ਜਿਨ੍ਹਾ ਦੀ) ਮਹਾਨ ਸ਼ੋਭਾ ਨੂੰ ਵੇਖ ਕੇ ਬਦਲ ਸ਼ਰਮਿੰਦੇ ਹੋਣਗੇ।

ਰਿਸ ਮੰਡਿ ਮਹਾ ਰਣ ਜੂਟਹਿਗੇ ॥

रिस मंडि महा रण जूटहिगे ॥

(ਸੂਰਮੇ) ਕ੍ਰੋਧਵਾਨ ਹੋ ਕੇ (ਉਸ) ਮਹਾਨ ਯੁੱਧ ਵਿਚ ਜੁਟਣਗੇ।

ਛੁਟਿ ਛਤ੍ਰ ਛਟਾਛਟ ਛੂਟਹਿਗੇ ॥੩੧੪॥

छुटि छत्र छटाछट छूटहिगे ॥३१४॥

ਛਤ੍ਰ ਜਲਦੀ ਜਲਦੀ ਛੁਟ ਕੇ ਡਿਗਣਗੇ ॥੩੧੪॥

ਰਣਣੰਕ ਨਿਸਾਣ ਦਿਸਾਣ ਘੁਰੇ ॥

रणणंक निसाण दिसाण घुरे ॥

ਰਣ-ਭੂਮੀ ਵਿਚ ਨਗਾਰੇ (ਸਾਰੀਆਂ) ਦਿਸ਼ਾਵਾ ਵਿਚ ਗੂੰਜਣਗੇ।

ਗੜਗਜ ਹਠੀ ਰਣ ਰੰਗਿ ਫਿਰੇ ॥

गड़गज हठी रण रंगि फिरे ॥

ਗੜਗਜ ਹਠੀਲੇ (ਯੋਧੇ) ਰਣ-ਭੂਮੀ ਵਿਚ ਫਿਰਨਗੇ।

ਕਰਿ ਕੋਪ ਕ੍ਰਿਪਾਣ ਪ੍ਰਹਾਰਹਿਗੇ ॥

करि कोप कृपाण प्रहारहिगे ॥

ਕ੍ਰੋਧਵਾਨ ਹੋ ਕੇ ਤਲਵਾਰਾ ਚਲਾਉਣਗੇ।

ਭਟ ਘਾਇ ਝਟਾਝਟ ਝਾਰਹਿਗੇ ॥੩੧੫॥

भट घाइ झटाझट झारहिगे ॥३१५॥

ਯੋਧੇ ਝਟਪਟ (ਸ਼ਸਤ੍ਰ) ਝਾੜ ਕੇ ਘਾਇਲ ਕਰਨਗੇ ॥੩੧੫॥

ਕਰਿ ਕਾਢਿ ਕ੍ਰਿਪਾਣ ਕੰਪਾਵਹਿਗੇ ॥

करि काढि कृपाण कंपावहिगे ॥

ਤਲਵਾਰ ਕਢ ਕੇ ਹੱਥਾ ਵਿਚ ਕੰਬਾਉਣਗੇ।

ਕਲਿਕੀ ਕਲਿ ਕ੍ਰਿਤ ਬਢਾਵਹਿਗੇ ॥

कलिकी कलि कृत बढावहिगे ॥

ਕਲਕੀ ਅਵਤਾਰ ਕਲਿਯੁਗ ਵਿਚ ਆਪਣਾ ਯਸ਼ ਵਧਾਉਣਗੇ।

ਰਣਿ ਲੁਥ ਪਲੁਥ ਬਿਥਾਰਹਿਗੇ ॥

रणि लुथ पलुथ बिथारहिगे ॥

ਰਣ-ਭੂਮੀ ਵਿਚ ਲੋਥਾ ਉਤੇ ਲੋਥਾ ਖਿਲਾਰ ਦੇਣਗੇ।

ਤਕਿ ਤੀਰ ਸੁ ਬੀਰਨ ਮਾਰਹਿਗੇ ॥੩੧੬॥

तकि तीर सु बीरन मारहिगे ॥३१६॥

ਤਕ ਤਕ ਕੇ ਸੂਰਮਿਆਂ ਨੂੰ ਤੀਰ ਮਾਰਨਗੇ ॥੩੧੬॥

ਘਣ ਘੁੰਘਰ ਘੋਰ ਘਮਕਹਿਗੇ ॥

ਘਣ ਘੁੱਘਰ ਘੋਰ ਘਮਕਹਿਗੇ ॥

ਬਹੁਤ ਸਾਰੇ ਘੁੰਘਰੂ ਭਿਆਨਕ ਸੁਰ ਨਾਲ ਖੜਕਣਗੇ।

ਰਣ ਮੋ ਰਣਧੀਰ ਪਲਕਹਿਗੇ ॥

रण मो रणधीर पलकहिगे ॥

ਯੁੱਧ ਵਿਚ ਸੂਰਮੇ ਤੀਰ ਉਛਾਲਣਗੇ।

ਗਹਿ ਤੇਗ ਝੜਾਝੜ ਝਾੜਹਿਗੇ ॥

गहि तेग झड़ाझड़ झाड़हिगे ॥

ਤਲਵਾਰਾ ਫੜ ਕੇ (ਵੈਰੀਆਂ ਉਤੇ) ਤੁਰਤ ਝਾੜ ਦੇਣਗੇ।

ਤਕਿ ਤੀਰ ਤੜਾਤੜ ਤਾੜਹਿਗੇ ॥੩੧੭॥

तकि तीर तड़ातड़ ताड़हिगे ॥३१७॥

(ਵੈਰੀਆਂ ਨੂੰ) ਤਕ ਤਕ ਕੇ ਤੁਰਤ ਤੀਰਾ ਨਾਲ ਤਾੜਨਗੇ (ਅਰਥਾਤ ਚਲਾਉਣਗੇ) ॥੩੧੭॥

ਗਜ ਬਾਜ ਰਥੀ ਰਥ ਕੂਟਹਿਗੇ ॥

गज बाज रथी रथ कूटहिगे ॥

ਹਾਥੀ, ਘੋੜੇ, ਰਥਵਾਨ ਅਤੇ ਰਥਾ ਨੂੰ ਕੁਟਣਗੇ।

ਗਹਿ ਕੇਸਨ ਏਕਿਨ ਝੂਟਹਿਗੇ ॥

गहि केसन एकिन झूटहिगे ॥

ਇਕਨਾ (ਯੋਧਿਆਂ) ਨੂੰ ਕੇਸਾ ਤੋਂ ਪਕੜ ਕੇ ਝਟਕੇ ਦੇਣਗੇ।

ਲਖ ਲਾਤਨ ਮੁਸਟ ਪ੍ਰਹਾਰਹਿਗੇ ॥

लख लातन मुसट प्रहारहिगे ॥

ਲੱਖਾ (ਯੋਧਿਆਂ) ਨੂੰ ਲਤਾ ਅਤੇ ਮੁਕਿਆਂ ਨਾਲ ਕੁਟਣਗੇ।

ਰਣਿ ਦਾਤਨ ਕੇਸਨੁ ਪਾਰਹਿਗੇ ॥੩੧੮॥

रणि दातन केसनु पारहिगे ॥३१८॥

ਯੁੱਧਭੂਮੀ ਵਿਚ (ਇਕਨਾ ਦੇ) ਦੰਦ ਅਤੇ ਕੇਸ ਪੁਟ ਦੇਣਗੇ ॥੩੧੮॥

ਅਵਣੇਸ ਅਣੀਣਿ ਸੁਧਾਰਹਿਗੇ ॥

अवणेस अणीणि सुधारहिगे ॥

ਰਾਜਿਆਂ ਅਤੇ ਸੈਨਾ ਨਾਇਕਾ ਨੂੰ ਸੁਧਾਰਨਗੇ।

ਕਰਿ ਬਾਣ ਕ੍ਰਿਪਾਣ ਸੰਭਾਰਹਿਗੇ ॥

करि बाण कृपाण संभारहिगे ॥

ਹੱਥ ਵਿਚ ਬਾਣ ਤੇ ਕ੍ਰਿਪਾਨ ਸੰਭਾਲਣਗੇ।

ਕਰਿ ਰੋਸ ਦੁਹੂੰ ਦਿਸਿ ਧਾਵਹਿਗੇ ॥

करि रोस दुहूँ दिसि धावहिगे ॥

ਰੋਸ ਕਰ ਕੇ ਦੋਹਾ ਪਾਸਿਆਂ ਨੂੰ ਭਜਣਗੇ।

ਰਣਿ ਸੀਝਿ ਦਿਵਾਲਯ ਪਾਵਹਿਗੇ ॥੩੧੯॥

रणि सीझि दिवालय पावहिगे ॥३१९॥

ਰਣ-ਭੂਮੀ ਵਿਚ ਜਿਤ ਕੇ ਸਵਰਗ ('ਦਿਵਾਲਯ') ਨੂੰ ਪ੍ਰਾਪਤ ਕਰਨਗੇ ॥੩੧੯॥

ਛਣਣੰਕਿ ਕ੍ਰਿਪਾਣ ਛਣਕਹਿਗੀ ॥

छणणंकि कृपाण छणकहिगी ॥

ਛਣਕਾਰ ਕਰਦੀ ਹੋਈ ਕ੍ਰਿਪਾਨ ਛਣਕੇਗੀ।

ਝਣਣਕਿ ਸੰਜੋਅ ਝਣਕਹਿਗੀ ॥

झणणकि संजोअ झणकहिगी ॥

ਝਣ-ਝਣ ਕਰਦੀਆਂ ਕਵਚਾ ਡਿਗਣਗੀਆਂ।

ਕਣਣੰਛਿ ਕੰਧਾਰਿ ਕਣਛਹਿਗੇ ॥

कणणंछि कंधारि कणछहिगे ॥

ਕੰਧਾਰੀ ਘੋੜਿਆਂ ਦੀ ਹਿਣਹਿਣਾਹਠ ਹੋਵੇਗੀ।

ਰਣਰੰਗਿ ਸੁ ਚਾਚਰ ਮਚਹਿਗੇ ॥੩੨੦॥

रणरंगि सु चाचर मचहिगे ॥३२०॥

ਯੁੱਧ-ਭੂਮੀ ਵਿਚ ਫਾਗ ਮਚੇਗੀ ॥੩੨੦॥

ਦੁਹੂੰ ਓਰ ਤੇ ਸਾਗ ਅਨਚਹਿਗੀ ॥

दुहूँ ओर ते साग अनचहिगी ॥

ਦੋਹਾ ਪਾਸਿਆਂ ਤੋਂ ਬਰਛੇ ਉਗਰੇ ਜਾਣਗੇ।

ਜਟਿ ਧੂਰਿ ਧਰਾਰੰਗਿ ਰਚਹਿਗੀ ॥

जटि धूरि धरारंगि रचहिगी ॥

ਸ਼ਿਵ ਧੂੜ ਵਿਚ ਧੁੰਧਲੇ ਹੋ ਜਾਣਗੇ।

ਕਰਵਾਰਿ ਕਟਾਰੀਆ ਬਜਹਿਗੀ ॥

करवारि कटारीआ बजहिगी ॥

ਤਲਵਾਰਾ ਤੇ ਕਟਾਰਾ ਜ਼ੋਰ ਨਾਲ ਵਜਣਗੀਆਂ,

ਘਟ ਸਾਵਣਿ ਜਾਣੁ ਸੁ ਗਜਹਿਗੀ ॥੩੨੧॥

घट सावणि जाणु सु गजहिगी ॥३२१॥

ਮਾਨੋ ਸਾਵਣ ਦੀਆਂ ਘਟਾਵਾ ਗਰਜ ਰਹੀਆਂ ਹੋਣ ॥੩੨੧॥

ਭਟ ਦਾਤਨ ਪੀਸ ਰਿਸਾਵਹਿਗੇ ॥

भट दातन पीस रिसावहिगे ॥

ਯੋਧੇ ਕ੍ਰੋਧਵਾਨ ਹੋ ਕੇ ਦੰਦ ਪੀਹਣਗੇ।

ਦੁਹੂੰ ਓਰਿ ਤੁਰੰਗ ਨਚਾਵਹਿਗੇ ॥

दुहूँ ओरि तुरंग नचावहिगे ॥

(ਯੋਧੇ) ਦੋਹਾ ਪਾਸੇ ਘੋੜਿਆਂ ਨੂੰ ਨਚਾਉਣਗੇ।

ਰਣਿ ਬਾਣ ਕਮਾਣਣਿ ਛੋਰਹਿਗੇ ॥

रणि बाण कमाणणि छोरहिगे ॥

ਰਣ-ਭੂਮੀ ਅੰਦਰ ਕਮਾਨਾ ਵਿਚੋਂ ਤੀਰ ਛਡਣਗੇ

ਹਯ ਤ੍ਰਾਣ ਸਨਾਹਿਨ ਫੋਰਹਿਗੇ ॥੩੨੨॥

हय त्राण सनाहिन फोरहिगे ॥३२२॥

(ਜਿਨ੍ਹਾ ਨਾਲ) ਘੋੜਿਆਂ ਦੀਆਂ (ਲੋਹੇ ਦੀਆਂ ਜਾਲੀਦਾਰ) ਝੁਲਾ ਅਤੇ ਕਵਚ ('ਸਨਾਹਿਨ') ਭੰਨਣਗੇ ॥੩੨੨॥

ਘਟਿ ਜਿਉ ਘਣਿ ਕੀ ਘੁਰਿ ਢੂਕਹਿਗੇ ॥

घटि जिउ घणि की घुरि ढूकहिगे ॥

(ਸੈਨਾਵਾ) ਬਦਲਾ ਦੀਆਂ ਘਟਾਵਾ ਵਾਗ ਗਰਜਦੀਆਂ ਹੋਈਆਂ ਨੇੜੇ ਢੁਕਣਗੀਆਂ।

ਮੁਖ ਮਾਰ ਦਸੋ ਦਿਸ ਕੂਕਹਿਗੇ ॥

मुख मार दसो दिस कूकहिगे ॥

ਸਾਰੀਆਂ ਦਿਸ਼ਾਵਾ ਤੋਂ (ਯੋਧੇ) 'ਮਾਰੋ' 'ਮਾਰੋ' ਕੂਕਣਗੇ।

ਮੁਖ ਮਾਰ ਮਹਾ ਸੁਰ ਬੋਲਹਿਗੇ ॥

मुख मार महा सुर बोलहिगे ॥

ਮੂੰਹ ਤੋਂ ਉੱਚੀ ਆਵਾਜ਼ ਵਿਚ 'ਮਾਰੋ' 'ਮਾਰੋ' ਬੋਲਣਗੇ।

ਗਿਰਿ ਕੰਚਨ ਜੇਮਿ ਨ ਡੋਲਹਿਗੇ ॥੩੨੩॥

गिरि कंचन जेमि न डोलहिगे ॥३२३॥

ਸੁਮੇਰ ਪਰਬਤ ਵਾਗ ਨਹੀਂ ਡੋਲਣਗੇ ॥੩੨੩॥

ਹਯ ਕੋਟਿ ਗਜੀ ਗਜ ਜੁਝਹਿਗੇ ॥

हय कोटि गजी गज जुझहिगे ॥

ਕਰੋੜਾ ਘੋੜੇ, ਹਾਥੀ ਅਤੇ ਹਾਥੀਆਂ ਦੇ ਸਵਾਰ ਜੂਝਣਗੇ।

ਕਵਿ ਕੋਟਿ ਕਹਾ ਲਗ ਬੁਝਹਿਗੇ ॥

कवि कोटि कहा लग बुझहिगे ॥

ਕਵੀ ਕਰੋੜਾ ਦੀ ਗਿਣਤੀ ਕਿਥੋਂ ਤਕ ਕਰਨਗੇ।

ਗਣ ਦੇਵ ਅਦੇਵ ਨਿਹਾਰਹਿਗੇ ॥

गण देव अदेव निहारहिगे ॥

ਗਣ, ਦੇਵਤੇ ਅਤੇ ਦੈਂਤ ਵੇਖਣਗੇ।

ਜੈ ਸਦ ਨਿਨਦ ਪੁਕਾਰਹਿਗੇ ॥੩੨੪॥

जै सद निनद पुकारहिगे ॥३२४॥

ਉੱਚੀ ਸੁਰ ਵਿਚ ਜੈ ਜੈ ਕਾਰ ਬੋਲਣਗੇ ॥੩੨੪॥

ਲਖ ਬੈਰਖ ਬਾਨ ਸੁਹਾਵਹਿਗੇ ॥

लख बैरख बान सुहावहिगे ॥

ਲੱਖਾ ਬਾਣ ਅਤੇ ਝੰਡੇ ਸ਼ੋਭਾ ਪਾਣਗੇ।

ਰਣ ਰੰਗ ਸਮੈ ਫਹਰਾਵਹਿਗੇ ॥

रण रंग समै फहरावहिगे ॥

ਯੁੱਧ-ਭੂਮੀ ਵਿਚ (ਯੁੱਧ) ਵੇਲੇ ਲਹਿਰਾਉਣਗੇ।

ਬਰ ਢਾਲ ਢਲਾ ਢਲ ਢੂਕਹਿਗੇ ॥

बर ढाल ढला ढल ढूकहिगे ॥

ਚੰਗੀਆਂ ਢਾਲਾ ਢਲ ਢਲ ਕਰ ਕੇ ਟਕਰਾਉਣਗੀਆਂ।

ਮੁਖ ਮਾਰ ਦਸੋ ਦਿਸਿ ਕੂਕਹਿਗੇ ॥੩੨੫॥

मुख मार दसो दिसि कूकहिगे ॥३२५॥

ਦਸਾ ਦਿਸ਼ਾਵਾ ਵਿਚ (ਯੋਧੇ) 'ਮਾਰੋ' 'ਮਾਰੋ' ਬੋਲਣਗੇ ॥੩੨੫॥

ਤਨ ਤ੍ਰਾਣ ਪੁਰਜਨ ਉਡਹਿਗੇ ॥

तन त्राण पुरजन उडहिगे ॥

ਕਵਚਾ ('ਤਨੁ ਤ੍ਰਾਣ') ਦੇ ਪੁਰਜ਼ੇ ਉਡਣਗੇ।

ਗਡਵਾਰ ਗਾਡਾਗਡ ਗੁਡਹਿਗੇ ॥

गडवार गाडागड गुडहिगे ॥

(ਤੀਰਾ ਨੂੰ) ਗਡ ਦੇਣ ਵਾਲੇ (ਯੋਧੇ) ਗਡਾ ਗਡ ਕਰਦੇ (ਤੀਰਾ ਨੂੰ) ਗਡ ਦੇਣਗੇ।

ਰਣਿ ਬੈਰਖ ਬਾਨ ਝਮਕਹਿਗੇ ॥

रणि बैरख बान झमकहिगे ॥

ਰਣ-ਭੂਮੀ ਵਿਚ ਬਾਣ ਅਤੇ ਝੰਡੇ ਝਮਕਣਗੇ।

ਭਟ ਭੂਤ ਪਰੇਤ ਭਭਕਹਿਗੇ ॥੩੨੬॥

भट भूत परेत भभकहिगे ॥३२६॥

ਯੋਧੇ, ਭੂਤ, ਪ੍ਰੇਤ ਭਭਕਣਗੇ ॥੩੨੬॥

ਬਰ ਬੈਰਖ ਬਾਨ ਕ੍ਰਿਪਾਣ ਕਹੂੰ ॥

बर बैरख बान कृपाण कहूँ ॥

(ਰਣ ਵਿਚ) ਕਿਤੇ ਸੁੰਦਰ ਬਾਣ, ਕ੍ਰਿਪਾਨ ਅਤੇ ਝੰਡੇ (ਪਕੜੇ ਹੋਏ ਹੋਣਗੇ)।

ਰਣਿ ਬੋਲਤ ਆਜ ਲਗੇ ਅਜਹੂੰ ॥

रणि बोलत आज लगे अजहूँ ॥

(ਯੋਧੇ) ਰਣ ਵਿਚ ਬੋਲਣਗੇ ਕਿ ਅਜ ਤਕ ਅਜਿਹਾ (ਯੁੱਧ ਨਹੀਂ) ਹੋਇਆ।

ਗਹਿ ਕੇਸਨ ਤੇ ਭ੍ਰਮਾਵਹਿਗੇ ॥

गहि केसन ते भ्रमावहिगे ॥

ਕਿਤਨਿਆਂ ਨੂੰ ਕੇਸਾ ਤੋਂ ਪਕੜ ਕੇ ਘੁੰਮਾਉਣਗੇ

ਦਸਹੂੰ ਦਿਸਿ ਤਾਕਿ ਚਲਾਵਹਿਗੇ ॥੩੨੭॥

दसहूँ दिसि ताकि चलावहिगे ॥३२७॥

ਅਤੇ ਦਸਾ ਦਿਸ਼ਾਵਾ ਵਿਚ ਤਕ ਕੇ (ਸ਼ਸਤ੍ਰ ਅਤੇ ਅਸਤ੍ਰ) ਚਲਾਉਣਗੇ ॥੩੨੭॥

ਅਰੁਣੰ ਬਰਣੰ ਭਟ ਪੇਖੀਅਹਿਗੇ ॥

अरुणं बरणं भट पेखीअहिगे ॥

(ਸਾਰੇ) ਯੋਧੇ ਲਾਲ ਰੰਗ ਵਿਚ ਦਿਖਣਗੇ।

ਤਰਣੰ ਕਿਰਣੰ ਸਰ ਲੇਖੀਅਹਿਗੇ ॥

तरणं किरणं सर लेखीअहिगे ॥

ਸੂਰਜ ਦੀਆਂ ਕਿਰਨਾ ਵਰਗੇ ਤੀਰ ਦਿਸਣਗੇ।

ਬਹੁ ਭਾਤਿ ਪ੍ਰਭਾ ਭਟ ਪਾਵਹਿਗੇ ॥

बहु भाति प्रभा भट पावहिगे ॥

ਯੋਧੇ ਬਹੁਤ ਤਰ੍ਹਾ ਦੀ ਸ਼ੋਭਾ ਪ੍ਰਾਪਤ ਕਰਨਗੇ।

ਰੰਗ ਕਿੰਸੁਕ ਦੇਖਿ ਲਜਾਵਹਿਗੇ ॥੩੨੮॥

रंग किंसुक देखि लजावहिगे ॥३२८॥

(ਉਨ੍ਹਾ ਦੇ) ਰੰਗ ਨੂੰ ਵੇਖ ਕੇ ਕੇਸੂ ਵੀ ਹੀਣਾ ਮਹਿਸੂਸ ਕਰੇਗਾ ॥੩੨੮॥

ਗਜ ਬਾਜ ਰਥੀ ਰਥ ਜੁਝਹਿਗੇ ॥

गज बाज रथी रथ जुझहिगे ॥

ਹਾਥੀ, ਘੋੜੇ, ਰਥਾ ਵਾਲੇ, ਰਥ (ਯੁੱਧ ਵਿਚ) ਜੁਝਣਗੇ।

ਕਵਿ ਲੋਗ ਕਹਾ ਲਗਿ ਬੁਝਹਿਗੇ ॥

कवि लोग कहा लगि बुझहिगे ॥

ਕਵੀ ਲੋਕ ਕਿਥੋਂ ਤਕ (ਉਨ੍ਹਾ ਨੂੰ) ਸਮਝ ਸਕਣਗੇ।

ਜਸੁ ਜੀਤ ਕੈ ਗੀਤ ਬਨਾਵਹਿਗੇ ॥

जसु जीत कै गीत बनावहिगे ॥

ਜਿਤ ਦੇ ਯਸ਼ ਦੇ ਗੀਤ ਬਣਾਉਣਗੇ।

ਜੁਗ ਚਾਰ ਲਗੈ ਜਸੁ ਗਾਵਹਿਗੇ ॥੩੨੯॥

जुग चार लगै जसु गावहिगे ॥३२९॥

ਚਾਰ ਯੁਗਾ ਤਕ ਯਸ਼ ਗਾਉਣਗੇ ॥੩੨੯॥

ਅਚਲੇਸ ਦੁਹੂੰ ਦਿਸਿ ਧਾਵਹਿਗੇ ॥

अचलेस दुहूँ दिसि धावहिगे ॥

ਪਹਾੜੀ ਰਾਜੇ ਦੋਹਾ ਪਾਸੇ ਭਜਣਗੇ।

ਮੁਖਿ ਮਾਰੁ ਸੁ ਮਾਰੁ ਉਘਾਵਹਿਗੇ ॥

मुखि मारु सु मारु उघावहिगे ॥

ਮੁਖ ਤੋਂ 'ਮਾਰੋ' 'ਮਾਰੋ' ਉਚਾਰਨਗੇ।

ਹਥਿਯਾਰ ਦੁਹੂੰ ਦਿਸਿ ਛੂਟਹਿਗੇ ॥

हथियार दुहूँ दिसि छूटहिगे ॥

ਦੋਹਾ ਪਾਸਿਆਂ ਤੋਂ ਹਥਿਆਰ ਚਲਣਗੇ।

ਸਰ ਓਘ ਰਣੰ ਧਨੁ ਟੂਟਹਿਗੇ ॥੩੩੦॥

सर ओघ रणं धनु टूटहिगे ॥३३०॥

ਰਣ-ਭੂਮੀ ਵਿਚ ਬਹੁਤ ਸਾਰੇ ਧਨੁਸ਼ ਅਤੇ ਬਾਣ ਟੁਟਣਗੇ ॥੩੩੦॥

ਹਰਿ ਬੋਲ ਮਨਾ ਛੰਦ ॥

हरि बोल मना छंद ॥

ਹਰਿ ਬੋਲ ਮਨਾ ਛੰਦ:

ਭਟ ਗਾਜਹਿਗੇ ॥

भट गाजहिगे ॥

ਸੂਰਮੇ ਗਜਣਗੇ (ਜਿਨ੍ਹਾ ਨੂੰ ਸੁਣ ਕੇ)

ਘਨ ਲਾਜਹਿਗੇ ॥

ਘਨ ਲਾਜਹਿਗੇ ॥

ਬਦਲ ਵੀ ਸ਼ਰਮਿੰਦੇ ਹੋਣਗੇ।

ਦਲ ਜੁਟਹਿਗੇ ॥

दल जूटहिगे ॥

(ਦੋਹਾ ਪਾਸਿਆਂ ਦੇ) ਦਲ (ਆਪਸ ਵਿਚ) ਜੁਟਣਗੇ।

ਸਰ ਛੁਟਹਿਗੇ ॥੩੩੧॥

सर छूटहिगे ॥३३१॥

(ਦੋਹਾ ਧਿਰਾ ਵਲੋਂ) ਤੀਰ ਛੁਟਣਗੇ ॥੩੩੧॥

ਸਰ ਬਰਖਹਿਗੇ ॥

सर बरखहिगे ॥

ਬਾਣਾ ਦੀ ਬਰਖਾ ਹੋਵੇਗੀ।

ਧਨੁ ਕਰਖਹਿਗੇ ॥

धनु करखहिगे ॥

ਧਨੁਸ਼ਾ ਨੂੰ ਕਸਣਗੇ।

ਅਸਿ ਬਾਜਹਿਗੇ ॥

असि बाजहिगे ॥

ਤਲਵਾਰਾ (ਆਪਸ ਵਿਚ) ਵਜਣਗੀਆਂ।

ਰਣਿ ਸਾਜਹਿਗੇ ॥੩੩੨॥

रणि साजहिगे ॥३३२॥

(ਇਸ ਤਰ੍ਹਾ) ਰਣ-ਭੂਮੀ ਸਜ ਜਾਵੇਗੀ ॥੩੩੨॥

ਭੂਅ ਡਿਗਹਿਗੇ ॥

भूअ डिगहिगे ॥

(ਸੂਰਮੇ) ਧਰਤੀ ਉਤੇ ਡਿਗਣਗੇ।

ਭਯ ਭਿਗਹਿਗੇ ॥

भय भिगहिगे ॥

(ਕਾਇਰ) ਭੈ ਕਰਕੇ (ਪਸੀਨੇ ਨਾਲ) ਭਿਜਣਗੇ।

ਉਠ ਭਾਜਹਿਗੇ ॥

उठ भाजहिगे ॥

ਉਠ ਕੇ ਭਜ ਜਾਣਗੇ।

ਨਹੀ ਲਾਜਹਿਗੇ ॥੩੩੩॥

नही लाजहिगे ॥३३३॥

ਸ਼ਰਮਸਾਰ ਨਹੀਂ ਹੋਣਗੇ ॥੩੩੩॥

ਗਣ ਦੇਖਹਿਗੇ ॥

गण देखहिगे ॥

(ਸ਼ਿਵ ਦੇ) ਗਣ (ਯੁੱਧ ਨੂੰ) ਵੇਖਣਗੇ।

ਜਯ ਲੇਖਹਿਗੇ ॥

जय लेखहिगे ॥

ਵਿਜੈ-ਪੱਤਰ ਲਿਖਣਗੇ।

ਜਸੁ ਗਾਵਹਿਗੇ ॥

जसु गावहिगे ॥

ਯਸ਼ ਨੂੰ ਗਾਉਣਗੇ।

ਮੁਸਕਯਾਵਹਿਗੇ ॥੩੩੪॥

मुसकयावहिगे ॥३३४॥

ਮੁਸਕਰਾਉਣਗੇ ॥੩੩੪॥

ਪ੍ਰਣ ਪੂਰਹਿਗੇ ॥

प्रण पूरहिगे ॥

ਪ੍ਰਣ ਨੂੰ ਨਿਭਾਉਣਗੇ।

ਰਜਿ ਰੂਰਹਿਗੇ ॥

रजि रूरहिगे ॥

ਧੂੜ ਵਿਚ ਧੂਸਰਿਤ ਹੋਣਗੇ।

ਰਣਿ ਰਾਜਹਿਗੇ ॥

रणि राजहिगे ॥

ਰਣ-ਭੂਮੀ ਵਿਚ ਡਟਣਗੇ।

ਗਣ ਲਾਜਹਿਗੇ ॥੩੩੫॥

गण लाजहिगे ॥३३५॥

(ਉਨ੍ਹਾ ਨੂੰ ਵੇਖ ਕੇ) ਗਣ ਲਜਾਉਣਗੇ ॥੩੩੫॥

ਰਿਸ ਮੰਡਹਿਗੇ ॥

रिस मंडहिगे ॥

ਕ੍ਰੋਧ ਨਾਲ ਮੰਡੇ ਹੋਏ ਹੋਣਗੇ।

ਸਰ ਛੰਡਹਿਗੇ ॥

सर छंडहिगे ॥

ਬਾਣਾ ਨੂੰ ਛਡਣਗੇ।

ਰਣ ਜੂਟਹਿਗੇ ॥

रण जूटहिगे ॥

ਰਣ ਵਿਚ ਜੁਟਣਗੇ।

ਅਸਿ ਟੂਟਹਿਗੇ ॥੩੩੬॥

असि टूटहिगे ॥३३६॥

ਤਲਵਾਰਾ ਟੁਟਣਗੀਆਂ ॥੩੩੬॥

ਗਲ ਗਾਜਹਿਗੇ ॥

गल गाजहिगे ॥

(ਯੋਧੇ) ਗਲੇ ਤੋਂ ਗਜਣਗੇ।

ਨਹੀ ਭਾਜਹਿਗੇ ॥

नही भाजहिगे ॥

(ਰਣ-ਭੂਮੀ) ਤੋਂ ਨਹੀਂ ਭਜਣਗੇ।

ਅਸਿ ਝਾਰਹਿਗੇ ॥

असि झारहिगे ॥

ਤਲਵਾਰਾ ਦੇ ਵਾਰ ਕਰਨਗੇ।

ਅਰਿ ਮਾਰਹਿਗੇ ॥੩੩੭॥

अरि मारहिगे ॥३३७॥

ਵੈਰੀਆਂ ਨੂੰ ਮਾਰਨਗੇ ॥੩੩੭॥

ਗਜ ਜੂਝਹਿਗੇ ॥

गज जूझहिगे ॥

ਹਾਥੀ ਜੂਝਣਗੇ।

ਹਯ ਲੂਝਹਿਗੇ ॥

हय लूझहिगे ॥

ਘੋੜੇ ਲੁਝਣਗੇ।

ਭਟ ਮਾਰੀਅਹਿਗੇ ॥

ਭਟ ਮਾਰੀਅਹਿਗੇ ॥
ਸੂਰਮੇ ਮਾਰੇ ਜਾਣਗੇ।

ਭਵ ਤਾਰੀਅਹਿਗੇ ॥੩੩੮॥
भव तारीअहिगे ॥३३८॥
ਭਵ ਸਾਗਰ ਨੂੰ ਤਰ ਜਾਣਗੇ ॥੩੩੮॥

ਦਿਵ ਦੇਖਹਿਗੇ ॥
दिव देखहिगे ॥
ਦੇਵਤੇ ਵੇਖਣਗੇ।

ਜਯ ਲੇਖਹਿਗੇ ॥
जय लेखहिगे ॥
ਜਿਤ ਨੂੰ ਜਾਣਨਗੇ।

ਧਨਿ ਭਾਖਹਿਗੇ ॥
धनि भाखहिगे ॥
ਧੰਨ ਧੰਨ ਆਖਣਗੇ।

ਚਿਤਿ ਰਾਖਹਿਗੇ ॥੩੩੯॥
चिति राखहिगे ॥३३९॥
ਮਨ ਵਿਚ (ਕਲਕੀ ਦਾ ਯਸ਼) ਰਖਣਗੇ ॥੩੩੯॥

ਜਯ ਕਾਰਣ ਹੈਂ ॥
जय कारण हैं ॥
(ਕਿ ਕਲਕੀ) ਜਿਤ ਦਾ ਕਾਰਨ ਹਨ।

ਅਰਿ ਹਾਰਣ ਹੈਂ ॥
अरि हारण हैं ॥

ਵੈਰੀਆਂ ਨੂੰ ਹਰਾਉਣ ਵਾਲੇ ਹਨ।

ਖਲ ਖੰਡਨੁ ਹੈਂ ॥

खल खंडनु हैं ॥

ਦੁਸ਼ਟਾ ਨੂੰ ਖ਼ਤਮ ਕਰਨ ਵਾਲੇ ਹਨ।

ਮਹਿ ਮੰਡਨੁ ਹੈਂ ॥੩੪੦॥

महि मंडनु हैं ॥३४०॥

ਧਰਤੀ ਦਾ ਸ਼ਿੰਗਾਰ ਹਨ ॥੩੪੦॥

ਅਰਿ ਦੂਖਨ ਹੈਂ ॥

अरि दूखन हैं ॥

ਵੈਰੀ ਨੂੰ ਦੁਖ ਦੇਣ ਵਾਲੇ ਹਨ।

ਭਵ ਭੂਖਨ ਹੈਂ ॥

भव भूखन हैं ॥

ਸੰਸਾਰ ਨੂੰ (ਸ਼ਿੰਗਾਰਨ ਵਾਲੇ) ਗਹਿਣੇ ਹਨ।

ਮਹਿ ਮੰਡਨੁ ਹੈਂ ॥

महि मंडनु हैं ॥

ਧਰਤੀ ਨੂੰ ਸੁਸ਼ੋਭਿਤ ਕਰਨ ਵਾਲੇ ਹਨ।

ਅਰਿ ਡੰਡਨੁ ਹੈਂ ॥੩੪੧॥

अरि डंडनु हैं ॥३४१॥

ਵੈਰੀ ਨੂੰ ਦੰਗ ਦੇਣ ਵਾਲੇ ਹਨ ॥੩੪੧॥

ਦਲ ਗਾਹਨ ਹੈਂ ॥

दल गाहन हैं ॥

(ਵੈਰੀ) ਦਲ ਨੂੰ ਗਾਹਣ ਵਾਲੇ ਹਨ।

ਅਸਿ ਬਾਹਨ ਹੈਂ ॥

असि बाहन हैं ॥

ਤਲਵਾਰ ਚਲਾਉਣ ਵਾਲੇ ਹਨ।

ਜਗ ਕਾਰਨ ਹੈਂ ॥

जग कारन हैं ॥

ਜਗਤ ਦਾ ਕਾਰਨ ਰੂਪ ਹਨ।

ਅਯ ਧਾਰਨ ਹੈਂ ॥੩੪੨॥

अय धारन हैं ॥३४२॥

ਸ਼ਸਤ੍ਰ ('ਅਯ') ਧਾਰਨ ਕਰਨ ਵਾਲੇ ਹਨ ॥੩੪੨॥

ਮਨ ਮੋਹਨ ਹੈਂ ॥

मन मोहन हैं ॥

ਮਨ ਨੂੰ ਮੋਹਣ ਵਾਲੇ ਹਨ।

ਸੁਭ ਸੋਹਨ ਹੈਂ ॥

सुभ सोहन हैं ॥

ਸ਼ੋਭਾਸ਼ਾਲੀ ਸੁੰਦਰ ਹਨ।

ਅਰਿ ਤਾਪਨ ਹੈਂ ॥

अरि तापन हैं ॥

ਵੈਰੀ ਨੂੰ ਦੁਖ ਦੇਣ ਵਾਲੇ ਹਨ।

ਜਗ ਜਾਪਨ ਹੈਂ ॥੩੪੩॥

जग जापन हैं ॥३४३॥

ਜਗਤ ਦੁਆਰਾ ਜਪੇ ਜਾਣ ਵਾਲੇ ਹਨ ॥੩੪੩॥

ਪ੍ਰਣ ਪੂਰਣ ਹੈਂ ॥

प्रण पूरण हैं ॥

ਪ੍ਰਣ ਨੂੰ ਪੂਰਾ ਕਰਨ ਵਾਲੇ ਹਨ।

ਅਰਿ ਚੂਰਣ ਹੈਂ ॥

अरि चूरण हैं ॥

ਵੈਰੀ ਨੂੰ ਚੂਰ ਚੂਰ ਕਰ ਦੇਣ ਵਾਲੇ ਹਨ।

ਸਰ ਬਰਖਨ ਹੈਂ ॥

सर बरखन हैं ॥

ਬਾਣਾ ਦੀ ਬਰਖਾ ਕਰਨ ਵਾਲੇ ਹਨ।

ਧਨੁ ਕਰਖਨ ਹੈਂ ॥੩੪੪॥

धनु करखन हैं ॥३४४॥

ਧਨੁਸ਼ ਨੂੰ ਖਿਚਣ ਵਾਲੇ ਹਨ ॥੩੪੪॥

ਤੀਅ ਮੋਹਨ ਹੈਂ ॥

तीअ मोहन हैं ॥

ਇਸਤਰੀਆਂ ਨੂੰ ਮੋਹਣ ਵਾਲੇ ਹਨ।

ਛਬਿ ਸੋਹਨ ਹੈਂ ॥

छबि सोहन हैं ॥

ਸੁੰਦਰ ਛਬੀ ਵਾਲੇ ਹਨ।

ਮਨ ਭਾਵਨ ਹੈਂ ॥

मन भावन हैं ॥

ਮਨ ਨੂੰ ਚੰਗੇ ਲਗਣ ਵਾਲੇ ਹਨ।

ਘਨ ਸਾਵਨ ਹੈਂ ॥੩੪੫॥

ਘਨ ਸਾਵਨ ਹੈਂ ॥੩੪੫॥

घन सावन हैं ॥३४५॥

ਸਾਵਣ ਦੇ ਬਦਲ ਵਾਗ ਹਨ ॥੩੪੫॥

ਭਵ ਭੂਖਨ ਹੈਂ ॥

भव भूखन हैं ॥

ਸੰਸਾਰ ਦੇ ਭੂਸ਼ਣ ਹਨ।

ਭ੍ਰਿਤ ਪੂਖਨ ਹੈਂ ॥

भृत पूखन हैं ॥

ਦਾਸਾ ਨੂੰ ਪਾਲਣ ਵਾਲੇ ਹਨ।

ਸਸਿ ਆਨਨ ਹੈਂ ॥

ससि आनन हैं ॥

ਚੰਦ੍ਰਮਾ ਵਰਗੇ ਮੁਖ ਵਾਲੇ ਹਨ।

ਸਮ ਭਾਨਨ ਹੈਂ ॥੩੪੬॥

सम भानन हैं ॥३४६॥

ਸੂਰਜ ਵਰਗੇ (ਤੇਜ ਵਾਲੇ) ਹਨ ॥੩੪੬॥

ਅਰਿ ਘਾਵਨ ਹੈ ॥

अरि घावन है ॥

ਵੈਰੀਆਂ ਨੂੰ ਮਾਰਨ ਵਾਲੇ ਹਨ।

ਸੁਖ ਦਾਵਨ ਹੈਂ ॥

सुख दावन हैं ॥

ਸੁਖ ਦੇਣ ਵਾਲੇ ਹਨ।

ਘਨ ਘੋਰਨ ਹੈਂ ॥

घन घोरन हैं ॥

ਬਦਲ ਵਾਗ ਗਜਣ ਵਾਲੇ ਹਨ।

ਸਮ ਮੋਰਨ ਹੈਂ ॥੩੪੭॥

सम मोरन हैं ॥३४७॥

ਮੋਰਾ ਵਾਗ (ਬਦਲ ਦੀ ਗਰਜ ਸੁਣ ਕੇ ਪ੍ਰਸੰਨ ਹੋਣ ਵਾਲੇ) ਹਨ ॥੩੪੭॥

ਜਗਤੇਸ੍ਵਰ ਹੈਂ ॥

जगतेस्वर हैं ॥

ਜਗਤ ਦੇ ਈਸ਼ਵਰ (ਸੁਆਮੀ) ਹਨ।

ਕਰੁਨਾਕਰ ਹੈਂ ॥

करुनाकर हैं ॥

ਕਰੁਣਾ ਦੀ ਖਾਣ ਹਨ।

ਭਵ ਭੂਖਨ ਹੈਂ ॥

भव भूखन हैं ॥

ਸੰਸਾਰ ਦੇ ਭੂਸ਼ਣ (ਗਹਿਣੇ) ਹਨ।

ਅਰਿ ਦੂਖਨ ਹੈਂ ॥੩੪੮॥

अरि दूखन हैं ॥३४८॥

ਵੈਰੀ ਨੂੰ ਦੁਖ ਦੇਣ ਵਾਲੇ ਹਨ ॥੩੪੮॥

ਛਬਿ ਸੋਭਿਤ ਹੈਂ ॥

छबि सोभित हैं ॥

(ਉਨ੍ਹਾ ਦੀ) ਛਬੀ ਸ਼ੋਭਦੀ ਹੈ।

ਤ੍ਰੀਅ ਲੋਭਿਤ ਹੈਂ ॥

त्रीअ लोभित हैं ॥

ਇਸਤਰੀਆਂ ਮੋਹਿਤ ਹੁੰਦੀਆਂ ਹਨ।

ਦ੍ਰਿਗ ਛਾਜਤ ਹੈਂ ॥

द्रिग छाजत हैं ॥

ਅੱਖਾ ਸ਼ੋਭ ਰਹੀਆਂ ਹਨ।

ਮ੍ਰਿਗ ਲਾਜਤ ਹੈਂ ॥੩੪੯॥

मृग लाजत हैं ॥३४९॥

(ਜਿਨ੍ਹਾ ਨੂੰ ਵੇਖ ਕੇ) ਹਿਰਨ ਸ਼ਰਮਿੰਦੇ ਹੁੰਦੇ ਹਨ ॥੩੪੯॥

ਹਰਣੀ ਪਤਿ ਸੇ ॥

हरणी पति से ॥

ਹਿਰਨੀ ਦੇ ਪਤੀ (ਹੀਰੇ ਹਿਰਨ) ਵਰਗੇ ਹਨ।

ਨਲਣੀ ਧਰ ਸੇ ॥

नलणी धर से ॥

ਕੰਵਲ ਦੇ ਫੁਲ ਨੂੰ ਧਾਰਨ ਕਰਨ ਵਾਲੇ (ਸਰੋਵਰ ਵਰਗੇ ਗੰਭੀਰ ਹਨ)।

ਕਰੁਨਾਬੁਦ ਹੈਂ ॥

करुनाबुद हैं ॥

ਕਰੁਣਾ ਦਾ ਸਮੁੰਦਰ ਹਨ।

ਸੁ ਪ੍ਰਭਾ ਧਰ ਹੈਂ ॥੩੫੦॥

सु प्रभा धर हैं ॥३५०॥

ਸੁੰਦਰ ਪ੍ਰਭਾ ਨੂੰ ਧਾਰਨ ਕਰਨ ਵਾਲੇ ਹਨ ॥੩੫੦॥

ਕਲਿ ਕਾਰਣ ਹੈ ॥

कलि कारण है ॥

ਕਲਿਯੁਗ ਦੇ ਕਾਰਨ ਸਰੂਪ ਹਨ।

ਭਵ ਉਧਾਰਣ ਹੈ ॥

भव उधारण है ॥

ਸੰਸਾਰ ਦਾ ਪਾਰ ਉਤਾਰਾ ਕਰਨ ਵਾਲੇ ਹਨ।

ਛਬਿ ਛਾਜਤ ਹੈ ॥

छबि छाजत है ॥

ਸੁਸ਼ੋਭਿਤ ਛਬੀ ਵਾਲੇ ਹਨ।

ਸੁਰ ਲਾਜਤ ਹੈ ॥੩੫੧॥

सुर लाजत है ॥३५१॥

ਦੇਵਤੇ (ਛਬੀ ਨੂੰ ਵੇਖ ਕੇ) ਸ਼ਰਮਿੰਦੇ ਹੁੰਦੇ ਹਨ ॥੩੫੧॥

ਅਸਯੁਪਾਸਕ ਹੈ ॥

असयुपासक है ॥

ਤਲਵਾਰ ਦੇ ਉਪਾਸ਼ਕ ਹਨ।

ਅਰਿ ਨਾਸਕ ਹੈ ॥

अरि नासक है ॥

ਵੈਰੀ ਦੇ ਨਾਸ਼ਕ ਹਨ।

ਅਰਿ ਘਾਇਕ ਹੈ ॥

अरि घाइक है ॥

ਵੈਰੀ ਨੂੰ ਘਾਇਲ ਕਰਨ ਵਾਲੇ ਹਨ।

ਸੁਖਦਾਇਕ ਹੈ ॥੩੫੨॥

सुखदाइक है ॥३५२॥

ਸੁਖ ਦੇਣ ਵਾਲੇ ਹਨ ॥੩੫੨॥

ਜਲਜੇਛਣ ਹੈ ॥

जलजेछण है ॥

ਕਮਲ ਫੁਲ ਵਰਗੀਆਂ ਅੱਖਾ ਵਾਲੇ ਹਨ।

ਪ੍ਰਣ ਪੇਛਣ ਹੈ ॥

प्रण पेछण है ॥

ਪ੍ਰਣ ਨੂੰ ਪੂਰਾ ਕਰਨ ਵਾਲੇ ਹਨ।

ਅਰਿ ਮਰਦਨ ਹੈ ॥

अरि मरदन है ॥

ਵੈਰੀ ਨੂੰ ਮਿਧਣ ਵਾਲੇ ਹਨ

ਮ੍ਰਿਤ ਕਰਦਨ ਹੈ ॥੩੫੩॥

मृत करदन है ॥३५३॥

ਅਤੇ ਮੁਰਦਾ ਕਰ ਦੇਣ ਵਾਲੇ ਹਨ ॥੩੫੩॥

ਧਰਣੀਧਰ ਹੈ ॥

धरणीधर है ॥

ਧਰਤੀ ਨੂੰ ਧਾਰਨ ਕਰਨ ਵਾਲੇ ਹਨ।

ਕਰਣੀਕਰ ਹੈ ॥

करणीकर है ॥

ਕਰਣੀ ਦੇ ਕਰਨ ਵਾਲੇ ਹਨ।

ਧਨੁ ਕਰਖਨ ਹੈ ॥

धनु करखन है ॥

ਧਨੁਸ਼ ਨੂੰ ਖਿਚਣ ਵਾਲੇ ਹਨ।

ਸਰ ਬਰਖਣ ਹੈ ॥੩੫੪॥

सर बरखण है ॥३५४॥

ਤੀਰਾ ਦੀ ਬਰਖਾ ਕਰਨ ਵਾਲੇ ਹਨ ॥੩੫੪॥

ਛਟਿ ਛੈਲ ਪ੍ਰਭਾ ॥

छटि छैल प्रभा ॥

(ਕਲਕੀ ਅਵਤਾਰ ਦੀ) ਸੁੰਦਰ ਜੁਆਨੀ ਦੀ ਪ੍ਰਭਾ (ਚਮਕ ਰਹੀ ਹੈ,

ਲਖਿ ਚੰਦ ਲਭਾ ॥

लखि चंद लभा ॥

ਮਾਨੋ) ਲੱਖਾ ਚੰਦ੍ਰਮੇ ਲਭ ਪਏ ਹੋਣ।

ਛਬਿ ਸੋਹਤ ਹੈ ॥

छबि सोहत है ॥

ਛਬੀ ਸੋਭ ਰਹੀ ਹੈ।

ਤ੍ਰੀਯ ਮੋਹਤ ਹੈ ॥੩੫੫॥

त्रीय मोहत है ॥३५५॥

ਇਸਤਰੀਆਂ ਨੂੰ ਮੋਹਿਤ ਕਰ ਰਹੀ ਹੈ ॥੩੫੫॥

ਅਰਣੰ ਬਰਣੰ ॥

अरणं बरणं ॥

ਲਾਲ ਰੰਗ ਵਾਲਾ ਹੈ।

ਧਰਣੰ ਧਰਣੰ ॥

धरणं धरणं ॥

ਧਰਤੀ ਨੂੰ ਧਾਰਨ ਕਰਨ ਵਾਲਾ ਹੈ।

ਹਰਿ ਸੀ ਕਰਿ ਭਾ ॥

हरि सी करि भा ॥

ਸੂਰਜ ਦੀਆਂ ਕਿਰਨਾ ਵਰਗਾ ਤੇਜ ਹੈ।

ਸੁ ਸੁਭੰਤ ਪ੍ਰਭਾ ॥੩੫੬॥

सु सुभंत प्रभा ॥३५६॥

(ਉਸ ਦੀ) ਸੁੰਦਰ ਪ੍ਰਭਾ ਸ਼ੋਭ ਰਹੀ ਹੈ ॥੩੫੬॥

ਸਰਣਾਲਯ ਹੈ ॥

सरणालय है ॥

ਸ਼ਰਨਾਗਤਾ ਦਾ ਆਸਰਾ ਹੈ।

ਅਰਿ ਘਾਲਯ ਹੈ ॥

अरि घालय है ॥

ਵੈਰੀ ਨੂੰ ਨਸ਼ਟ ਕਰਨ ਵਾਲਾ ਹੈ।

ਛਟਿ ਛੈਲ ਘਨੇ ॥

छटि छैल घने ॥

ਬਹੁਤ ਸੁੰਦਰ ਸੂਰਮਾ ਹੈ।

ਅਤਿ ਰੂਪ ਸਨੇ ॥੩੫੭॥

अति रूप सने ॥३५७॥

ਬਹੁਤ ਸੁੰਦਰ ਰੂਪ ਨਾਲ ਯੁਕਤ ਹੈ ॥੩੫੭॥

ਮਨ ਮੋਹਤ ਹੈ ॥

मन मोहत है ॥

ਮਨ ਨੂੰ ਮੋਂਹਦਾ ਹੈ।

ਛਬਿ ਸੋਹਤ ਹੈ ॥

छबि सोहत है ॥

ਸੁੰਦਰਤਾ ਨਾਲ ਸ਼ੋਭਦਾ ਹੈ।

ਕਲ ਕਾਰਨ ਹੈ ॥

कल कारन है ॥

ਕਲਿਯੁਗ ਦਾ ਕਾਰਨ ਸਰੂਪ ਹੈ।

ਕਰਣਾਧਰ ਹੈ ॥੩੫੮॥

करणाधर है ॥३५८॥

ਕਰੁਣਾ ਨੂੰ ਧਾਰਨ ਕਰਨ ਵਾਲਾ ਹੈ ॥੩੫੮॥

ਅਤਿ ਰੂਪ ਸਨੇ ॥

अति रूप सने ॥

ਬਹੁਤ ਸੁੰਦਰ ਰੂਪ ਨਾਲ ਯੁਕਤ ਹੈ।

ਜਨੁ ਮੈਨੁ ਬਨੇ ॥

जनु मैनु बने ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਮ ਦੇਵ ਹੀ ਬਣਿਆ ਹੋਇਆ ਹੋਵੇ।

ਅਤਿ ਕ੍ਰਾਤਿ ਧਰੇ ॥

अति क्राति धरे ॥

ਬਹੁਤ ਕਾਤੀ (ਸੁੰਦਰਤਾ) ਧਾਰਨ ਕੀਤੇ ਹੋਏ ਹੈ।

ਸਸਿ ਸੋਭ ਹਰੇ ॥੩੫੯॥

ससि सोभ हरे ॥३५९॥

ਚੰਦ੍ਰਮਾ ਦੀ ਸ਼ੋਭਾ ਨੂੰ ਹਰ ਰਿਹਾ ਹੈ ॥੩੫੯॥

ਅਸ੍ਰਜ ਉਪਾਸਿਕ ਹੈਂ ॥

अस्रय उपासिक हैं ॥

ਤਲਵਾਰ ਦਾ ਉਪਾਸਕ ਹੈ।

ਅਰਿ ਨਾਸਿਕ ਹੈਂ ॥

अरि नासिक हैं ॥
ਵੈਰੀਆਂ ਨੂੰ ਨਸ਼ਟ ਕਰਨ ਵਾਲਾ ਹੈ।

ਬਰ ਦਾਇਕ ਹੈਂ ॥
बर दाइक हैं ॥
ਵਰ ਦੇਣ ਵਾਲਾ ਹੈ।

ਪ੍ਰਭ ਪਾਇਕ ਹੈਂ ॥੩੬੦॥
प्रभ पाइक हैं ॥३६०॥
ਪ੍ਰਭੂ ਦਾ ਦੂਤ (ਅਥਵਾ ਸੇਵਕ ਹੈ) ॥੩੬੦॥

ਸੰਗੀਤ ਭੁਜੰਗ ਪ੍ਰਯਾਤ ਛੰਦ ॥
संगीत भुजंग प्रयात छंद ॥
ਸੰਗੀਤ ਭੁਜੰਗ ਪ੍ਰਯਾਤ ਛੰਦ:

ਬਾਗੜਦੰ ਬੀਰੰ ਜਾਗੜਦੰ ਜੂਟੇ ॥
बागड़दं बीरं जागड़दं जूटे ॥
ਬਹਾਦਰ ਯੋਧੇ (ਬਲ ਪੂਰਵਕ ਯੁੱਧ ਵਿਚ) ਜੁਟੇ ਹੋਏ ਹਨ।

ਤਾਗੜਦੰ ਤੀਰੰ ਛਾਗੜਦੰ ਛੂਟੇ ॥
तागड़दं तीरं छागड़दं छूटे ॥
ਤਾੜ ਤਾੜ ਤੀਰ ਚਲਦੇ ਹਨ, ਛੜ ਛੜ ਕਰਦੇ ਛੁਟੀ ਜਾਦੇ ਹਨ।

ਸਾਗੜਦੰ ਸੁਆਰੰ ਜਾਗੜਦੰ ਜੂਝੇ ॥
सागड़दं सुआरं जागड़दं जूझे ॥
ਸੁਆਰ (ਆਪਸ ਵਿਚ) ਜੂਝੀ ਜਾ ਰਹੇ ਹਨ।

ਕਾਗੜਦੰ ਕੋਪੇ ਰਾਗੜਦੰ ਰੁਝੈ ॥੩੬੧॥
कागड़दं कोपे रागड़दं रुझै ॥३६१॥

ਬਹੁਤ ਕ੍ਰੋਧ ਨਾਲ (ਯੁੱਧ ਕਰਮ ਵਿਚ) ਰੁਝੇ ਹੋਏ ਹਨ ॥੩੬੧॥

ਮਾਗੜਦੰ ਮਾਚਿਓ ਜਾਗੜਦੰ ਜੁਧੰ ॥

मागड़दं माचिओ जागड़दं जुधं ॥

(ਬਹੁਤ ਭਾਰਾ) ਯੁੱਧ ਮਚ ਗਿਆ ਹੈ।

ਜਾਗੜਦੰ ਜੋਧਾ ਕਾਗੜਦੰ ਕ੍ਰੁੱਧੰ ॥

जागड़दं जोधा कागड़दं क्रुँधं ॥

ਯੋਧੇ ਕ੍ਰੋਧਵਾਨ ਹੋ ਗਏ ਹਨ।

ਸਾਗੜਦੰ ਸਾਗੰ ਡਾਗੜਦੰ ਡਾਰੇ ॥

सागड़दं सागं डागड़दं डारे ॥

ਸਾਗਾ (ਬਰਛੀਆਂ) (ਇਕ ਦੂਜੇ ਉਤੇ) ਸੁਟਦੇ ਹਨ।

ਬਾਗੜਦੰ ਬੀਰੰ ਆਗੜਦੰ ਉਤਾਰੇ ॥੩੬੨॥

बागड़दं बीरं आगड़दं उतारे ॥३६२॥

ਸੂਰਮਿਆਂ ਨੂੰ (ਧਰਤੀ ਉਤੇ) ਵਿਛਾ ਦਿੱਤਾ ਹੈ ॥੩੬੨॥

ਤਾਗੜਦੰ ਤੈ ਕੈ ਜਾਗੜਦੰ ਜੁਆਣੰ ॥

तागड़दं तै कै जागड़दं जुआणं ॥

ਜੁਆਨ ਸੂਰਮੇ ਕ੍ਰੋਧਵਾਨ ਹੋ ਕੇ

ਛਾਗੜਦੰ ਛੋਰੈ ਬਾਗੜਦੰ ਬਾਣੰ ॥

छागड़दं छोरै बागड़दं बाणं ॥

ਤੀਰ ਛਡਦੇ ਹਨ

ਜਾਗੜਦੰ ਜੂਝੇ ਬਾਗੜਦੰ ਬਾਜੀ ॥

जागड़दं जूझे बागड़दं बाजी ॥

(ਜਿਨ੍ਹਾ ਨਾਲ) ਘੋੜੇ ਜੂਝਦੇ ਹਨ

ਡਾਗੜਦੰ ਡੋਲੈ ਤਾਗੜਦੰ ਤਾਜੀ ॥੩੬੩॥

डागड़दं डोलै तागड़दं ताजी ॥३६३॥

ਅਤੇ (ਕਈ) ਘੋੜੇ (ਇਧਰ ਉਧਰ) ਡੋਲਦੇ ਫਿਰਦੇ ਹਨ ॥੩੬੩॥

ਖਾਗੜਦੰ ਖੂਨੀ ਖਯਾਗੜਦੰ ਖੇਤੰ ॥

खागड़दं खूनी खयागड़दं खेतं ॥

ਖੂਨੀ (ਖੰਡੇ) ਯੁੱਧ-ਭੂਮੀ ਵਿਚ ਖੜਕਦੇ ਹਨ।

ਝਾਗੜਦੰ ਝੂਝੇ ਆਗੜਦੰ ਅਚੇਤੰ ॥

झागड़दं झूझे आगड़दं अचेतं ॥

(ਕਈ ਯੋਧੇ) ਜੂਝ ਕੇ ਅਚੇਤ ਹੋ ਗਏ ਹਨ।

ਆਗੜਦੰ ਉਠੇ ਕਾਗੜਦੰ ਕੋਪੇ ॥

आगड़दं उठे कागड़दं कोपे ॥

(ਸਚੇਤ ਹੋ ਕੇ) ਉਠਦੇ ਹਨ ਅਤੇ ਕ੍ਰੋਧ ਕਰਕੇ

ਡਾਗੜਦੰ ਡਾਰੇ ਧਾਗੜਦੰ ਧੋਪੇ ॥੩੬੪॥

डागड़दं डारे धागड़दं धोपे ॥३६४॥

(ਵੈਰੀ ਉਤੇ) ਲੰਬੀਆਂ ਤਲਵਾਰਾ ਸੁਟਦੇ ਹਨ ॥੩੬੪॥

ਨਾਗੜਦੰ ਨਾਚੇ ਰਾਗੜਦੰ ਰੁਦ੍ਰੰ ॥

नागड़दं नाचे रागड़दं रुद्रं ॥

ਰੁਦ੍ਰ (ਰਣ-ਭੂਮੀ ਵਿਚ) ਨਚ ਰਿਹਾ ਹੈ।

ਭਾਗੜਦੰ ਭਾਜੇ ਛਾਗੜਦੰ ਛੁਦ੍ਰੰ ॥

भागड़दं भाजे छागड़दं छुद्रं ॥

ਕਾਇਰ ਭਜ ਗਏ ਹਨ।

ਜਾਗੜਦੰ ਜੁਝੇ ਵਾਗੜਦੰ ਵੀਰੰ ॥

जागड़दं जुझे वागड़दं वीरं ॥

ਯੋਧੇ (ਜੰਗ ਵਿਚ) ਮਾਰੇ ਗਏ ਹਨ

ਲਾਗੜਦੰ ਲਾਗੇ ਤਾਗੜਦੰ ਤੀਰੰ ॥੩੯੫॥

लागड़दं लागे तागड़दं तीरं ॥३६५॥

(ਜਿਨ੍ਹਾ ਨੂੰ) ਤੀਰ ਲਗੇ ਹਨ ॥੩੯੫॥

ਰਾਗੜਦੰ ਰੁਝੇ ਸਾਗੜਦੰ ਸੂਰੰ ॥

रागड़दं रुझे सागड़दं सूरं ॥

ਸੂਰਮੇ (ਯੁੱਧ ਕਰਮ ਵਿਚ) ਰੁਝੇ ਹੋਏ ਹਨ।

ਘਾਗੜਦੰ ਘੁਮੀ ਹਾਗੜਦੰ ਹੂਰੰ ॥

घागड़दं घुमी हागड़दं हूरं ॥

ਹੂਰਾ ਘੁੰਮ ਰਹੀਆਂ ਹਨ।

ਤਾਗੜਦੰ ਤਕੈ ਜਾਗੜਦੰ ਜੁਆਨੰ ॥

तागड़दं तकै जागड़दं जुआनं ॥

ਜੁਆਨਾ ਨੂੰ ਤਕਦੀਆਂ ਹਨ

ਮਾਗੜਦੰ ਮੋਹੀ ਤਾਗੜਦੰ ਤਾਨੰ ॥੩੯੬॥

मागड़दं मोही तागड़दं तानं ॥३६६॥

ਅਤੇ ਉਨ੍ਹਾ ਉਤੇ ('ਤਾਨੰ') ਮੋਹੀਆਂ ਗਈਆਂ ਹਨ ॥੩੯੬॥

ਦਾਗੜਦੰ ਦੇਖੈ ਰਾਗੜਦੰ ਰੂਪੰ ॥

दागड़दं देखै रागड़दं रूपं ॥

(ਉਨ੍ਹਾ ਦੇ) ਰੂਪ ਨੂੰ ਵੇਖ ਕੇ

ਪਾਗੜਦੰ ਪ੍ਰੇਮੰ ਕਾਗੜਦੰ ਕੂਪੰ ॥

ਪਾਗੜਦੰ ਪ੍ਰੇਮੰ ਕਾਗੜਦੰ ਕੂਪੰ ॥

ਪ੍ਰੇਮ ਦੇ ਖੂਹ ਵਿਚ (ਡੁਬ ਗਈਆਂ ਹਨ)।

ਡਾਗੜਦੰ ਡੁਬੀ ਪਾਗੜਦੰ ਪਿਆਰੀ ॥

डागड़दं डुबी पागड़दं पिआरी ॥

ਪਿਆਰੀਆਂ ਹੂਰਾ (ਪ੍ਰੇਮ ਵਿਚ) ਡੁਬ ਗਈਆਂ ਹਨ

ਕਾਗੜਦੰ ਕਾਮੰ ਮਾਗੜਦੰ ਮਾਰੀ ॥੩੬੭॥

कागड़दं कामं मागड़दं मारी ॥३६७॥

ਅਤੇ ਕਾਮ (ਦੇ ਤੀਰ ਨਾਲ) ਮਾਰੀਆਂ ਗਈਆਂ ਹਨ ॥੩੬੭॥

ਮਾਗੜਦੰ ਮੋਹੀ ਬਾਗੜਦੰ ਬਾਲਾ ॥

मागड़दं मोही बागड़दं बाला ॥

ਅਪੱਛਰਾਵਾ ('ਬਾਲਾ')

ਰਾਗੜਦੰ ਰੂਪੰ ਆਗੜਦੰ ਉਜਾਲਾ ॥

रागड़दं रूपं आगड़दं उजाला ॥

ਸੂਰਮਿਆਂ ਦੇ ਉਜਲੇ ਰੂਪ ਨੂੰ

ਦਾਗੜਦੰ ਦੇਖੈ ਸਾਗੜਦੰ ਸੂਰੰ ॥

दागड़दं देखै सागड़दं सूरं ॥

ਵੇਖ ਕੇ ਮੋਹੀਆਂ (ਗਈਆਂ ਹਨ)

ਬਾਗੜਦੰ ਬਾਜੇ ਤਾਗੜਦੰ ਤੂਰੰ ॥੩੬੮॥

बागड़दं बाजे तागड़दं तूरं ॥३६८॥

ਅਤੇ ਵਾਜੇ ਵਜਦੇ ਹਨ ॥੩੬੮॥

ਰਾਗੜਦੰ ਰੂਪੰ ਕਾਗੜਦੰ ਕਾਮੰ ॥

रागड़दं रूपं कागड़दं कामं ॥

ਸੁੰਦਰ ਰੂਪ ਵਾਲੀਆਂ ਇਸਤਰੀਆਂ ਕਾਮ ਦੇ

ਨਾਗੜਦੰ ਨਾਚੈ ਬਾਗੜਦੰ ਬਾਮੰ ॥

नागड़दं नाचै बागड़दं बामं ॥

ਵਸ ਵਿਚ ਹੋ ਕੇ ਨਚ ਰਹੀਆਂ ਹਨ।

ਰਾਗੜਦੰ ਰੀਝੇ ਸਾਗੜਦੰ ਸੂਰੰ ॥

रागड़दं रीझे सागड़दं सूरं ॥

ਸੂਰਮਿਆਂ ਉਤੇ ਰੀਝ ਕੇ

ਬਾਗੜਦੰ ਬਿਆਹੈ ਹਾਗੜਦੰ ਹੂਰੰ ॥੩੬੯॥

बागड़दं बिआहै हागड़दं हूरं ॥३६९॥

ਹੂਰਾ ਉਨ੍ਹਾ ਨਾਲ ਵਿਆਹ ਕਰ ਰਹੀਆਂ ਹਨ ॥੩੬੯॥

ਕਾਗੜਦੰ ਕੋਪਾ ਭਾਗੜਦੰ ਭੂਪੰ ॥

कागड़दं कोपा भागड़दं भूपं ॥

(ਸੰਭਲ ਦਾ) ਰਾਜਾ ਕ੍ਰੋਧਵਾਨ ਹੋ ਕੇ

ਕਾਗੜਦੰ ਕਾਲੰ ਰਾਗੜਦੰ ਰੂਪੰ ॥

कागड़दं कालं रागड़दं रूपं ॥

ਕਾਲ ਦਾ ਰੂਪ ਹੋ ਗਿਆ ਹੈ।

ਰਾਗੜਦੰ ਰੋਸੰ ਧਾਗੜਦੰ ਧਾਯੋ ॥

रागड़दं रोसं धागड़दं धायो ॥

ਕ੍ਰੋਧ ਨਾਲ ਉਹ ਧਾਵਾ ਕਰਕੇ ਪੈ ਗਿਆ ਹੈ

ਚਾਗੜਦੰ ਚਲ੍ਯੋ ਆਗੜਦੰ ਆਯੋ ॥੩੭੦॥

चागड़दं चल्यो आगड़दं आयो ॥३७०॥

ਅਤੇ ਅਗੇ ਵਧ ਕੇ ਆ ਗਿਆ ਹੈ ॥੩੭੦॥

ਆਗੜਦੰ ਅਰੜੇ ਗਾਗੜਦੰ ਗਾਜੀ ॥
आगड़दं अरड़े गागड़दं गाजी ॥
ਸੂਰਮੇ ਅਰੜਾ ਕੇ ਪਏ ਹਨ।

ਨਾਗੜਦੰ ਨਾਚੇ ਤਾਗੜਦੰ ਤਾਜੀ ॥
नागड़दं नाचे तागड़दं ताजी ॥
ਘੋੜੇ (ਰਣ-ਭੂਮੀ ਵਿਚ) ਨਚ ਰਹੇ ਹਨ।

ਜਾਗੜਦੰ ਜੁਝੇ ਖਾਗੜਦੰ ਖੇਤੰ ॥
जागड़दं जुझे खागड़दं खेतं ॥
(ਯੋਧੇ) ਜੰਗ ਵਿਚ ਜੁਝ ਰਹੇ ਹਨ।

ਰਾਗੜਦੰ ਰਹਸੇ ਪਾਗੜਦੰ ਪ੍ਰੇਤੰ ॥੩੭੧॥
रागड़दं रहसे पागड़दं प्रेतं ॥३७१॥
ਭੂਤ-ਪ੍ਰੇਤ ਪ੍ਰਸੰਨ ਹੋ ਰਹੇ ਹਨ ॥੩੭੧॥

ਮਾਗੜਦੰ ਮਾਰੇ ਬਾਗੜਦੰ ਬੀਰੰ ॥
मागड़दं मारे बागड़दं बीरं ॥
ਸੂਰਬੀਰ ਮਾਰੇ ਜਾ ਰਹੇ ਹਨ।

ਪਾਗੜਦੰ ਪਰਾਨੇ ਭਾਗੜਦੰ ਭੀਰੰ ॥
पागड़दं पराने भागड़दं भीरं ॥
ਡਰਪੋਕ ਲੋਕ ਭਜੀ ਜਾ ਰਹੇ ਹਨ।

ਧਾਗੜਦੰ ਧਾਯੋ ਰਾਗੜਦੰ ਰਾਜਾ ॥
धागड़दं धायो रागड़दं राजा ॥
ਰਾਜਾ ਧਾਵਾ ਕਰਕੇ ਪਿਆ ਹੈ।

ਰਾਗੜਦੰ ਰਣਕੇ ਬਾਗੜਦੰ ਬਾਜਾ ॥੩੭੨॥

रागड़दं रणके बागड़दं बाजा ॥३७२॥

(ਰਣ ਦਾ ਮਾਰੂ) ਵਾਜਾ ਵਜਿਆ ਹੈ ॥੩੭੨॥

ਟਾਗੜਦੰ ਟੂਟੇ ਤਾਗੜਦੰ ਤਾਲੰ ॥

टागड़दं टूटे तागड़दं तालं ॥

(ਹੂਰਾ ਦੇ ਨੱਚਣ ਵੇਲੇ) ਤਾਲ ਟੁਟ ਰਹੇ ਹਨ।

ਆਗੜਦੰ ਉਠੇ ਜਾਗੜਦੰ ਜੁਆਲੰ ॥

आगड़दं उठे जागड़दं जुआलं ॥

(ਬੰਦੂਕਾ ਵਿਚੋਂ) ਅੱਗ ਨਿਕਲਦੀ ਹੈ।

ਭਾਗੜਦੰ ਭਾਜੇ ਬਾਗੜਦੰ ਬੀਰੰ ॥

भागड़दं भाजे बागड़दं बीरं ॥

(ਜਿਨ੍ਹਾ ਨੂੰ) ਤੀਰ ਲਗੇ ਹਨ,

ਲਾਗੜਦੰ ਲਾਗੇ ਤਾਗੜਦੰ ਤੀਰੰ ॥੩੭੩॥

लागड़दं लागे तागड़दं तीरं ॥३७३॥

ਉਹ ਸੂਰਮੇ (ਯੁੱਧ-ਭੂਮੀ ਵਿਚੋਂ) ਭਜਦੇ ਜਾ ਰਹੇ ਹਨ ॥੩੭੩॥

ਰਾਗੜਦੰ ਰਹਸੀ ਦਾਗੜਦੰ ਦੇਵੀ ॥

रागड़दं रहसी दागड़दं देवी ॥

ਦੇਵੀ ਖੁਸ਼ ਹੋ ਰਹੀ ਹੈ

ਗਾਗੜਦੰ ਗੈਣ ਆਗੜਦੰ ਭੇਵੀ ॥

गागड़दं गैण आगड़दं भेवी ॥

ਅਤੇ ਆਕਾਸ਼ ਵਿਚ ਵਿਚਰ ਰਹੀ ਹੈ।

ਭਾਗੜਦੰ ਭੈਰੰ ਭਾਗੜਦੰ ਪ੍ਰੇਤੰ ॥

ਭਾਗੜਦੰ ਭੈਰੰ ਭਾਗੜਦੰ ਪ੍ਰੇਤੰ ॥
भागड़दं भैरं भागड़दं प्रेतं ॥
ਭੈਰੋ ਅਤੇ ਪ੍ਰੇਤ ਯੁੱਧ-ਭੂਮੀ

ਹਾਗੜਦੰ ਹਸੇ ਖਾਗੜਦੰ ਖੇਤੰ ॥੩੭੪॥
हागड़दं हसे खागड़दं खेतं ॥३७४॥
ਵਿਚ ਹਸ ਰਹੇ ਹਨ ॥੩੭੪॥

ਦੋਹਰਾ ॥
दोहरा ॥
ਦੋਹਰਾ:

ਅਸਿ ਟੁਟੇ ਲੁਟੇ ਘਨੇ ਤੁਟੇ ਸਸਤ੍ਰ ਅਨੇਕ ॥
असि टुटे लुटे घने तुटे ससत्र अनेक ॥
ਤਲਵਾਰਾ ਟੁੱਟੀਆਂ ਪਈਆਂ ਹਨ, ਬਹੁਤ (ਸੂਰਮੇ) ਲੋਟ ਪੋਟ ਹੋਏ ਪਏ ਹਨ, ਅਨੇਕਾ ਸ਼ਸਤ੍ਰ ਟੁਟੇ ਪਏ ਹਨ।

ਜੇ ਜੁਟੇ ਕੁਟੇ ਸਬੈ ਰਹਿ ਗਯੋ ਭੂਪਤਿ ਏਕ ॥੩੭੫॥
जे जुटे कुटे सबै रहि गयो भूपति एक ॥३७५॥
ਜੋ (ਸੂਰਮੇ) ਯੁੱਧ ਵਿਚ ਜੁਟੇ ਸਨ, ਸਾਰੇ ਕਟੇ ਗਏ ਹਨ, ਬਸ ਇਕ ਰਾਜਾ ਹੀ ਬਚਿਆ ਹੈ ॥੩੭੫॥

ਪੰਕਜ ਬਾਟਿਕਾ ਛੰਦ ॥
पंकज बाटिका छंद ॥
ਪੰਕਜ ਬਾਟਿਕਾ ਛੰਦ:

ਸੈਨ ਜੁਝਤ ਨ੍ਰਿਪ ਭਯੋ ਅਤਿ ਆਕੁਲ ॥
सैन जुझत नृप भयो अति आकुल ॥
ਸੈਨਾ ਦੇ ਮਾਰੇ ਜਾਣ ਕਾਰਨ ਰਾਜਾ ਬਹੁਤ ਬੇਚੈਨ ਹੋ ਗਿਆ।

ਧਾਵਤ ਭਯੋ ਸਾਮੁਹਿ ਅਤਿ ਬਿਆਕੁਲ ॥
धावत भयो सामुहि अति बिआकुल ॥

ਬਹੁਤ ਵਿਆਕੁਲ ਹੋ ਕੇ ਧਾਵਾ ਕਰ ਕੇ ਸਾਹਮਣੇ ਹੋ ਗਿਆ।

ਸੰਨਿਧ ਹ੍ਵੈ ਚਿਤ ਮੈ ਅਤਿ ਕ੍ਰੁਧਤ ॥

संनिध ह्वै चित मै अति क्रुधत ॥

ਹਥਿਆਰ-ਬੰਦ ਹੋ ਕੇ ਮਨ ਵਿਚ ਬਹੁਤ ਕ੍ਰੋਧਵਾਨ ਹੋਇਆ

ਆਵਤ ਭਯੋ ਰਿਸ ਕੈ ਕਰਿ ਜੁਧਤ ॥੩੭੬॥

आवत भयो रिस कै करि जुधत ॥३७६॥

ਅਤੇ ਗੁੱਸੇ ਨਾਲ (ਭਰਿਆ ਹੋਇਆ) ਯੁੱਧ ਕਰਨ ਲਈ ਆ ਡਟਿਆ ॥੩੭੬॥

ਸਸਤ੍ਰ ਪ੍ਰਹਾਰ ਅਨੇਕ ਕਰੇ ਤਬ ॥

ससत्र प्रहार अनेक करे तब ॥

(ਉਸ ਨੇ) ਤਦ ਅਨੇਕ ਤਰ੍ਹਾ ਦੇ ਸ਼ਸਤ੍ਰਾ ਦੇ ਵਾਰ ਕੀਤੇ।

ਜੰਗ ਜੁਟਿਓ ਅਪਨੋ ਦਲ ਲੈ ਸਬ ॥

जंग जुटिओ अपनो दल लै सब ॥

ਆਪਣਾ ਸਾਰਾ ਦਲ ਲੈ ਕੇ ਯੁੱਧ ਵਿਚ ਜੁਟ ਗਿਆ।

ਬਾਜ ਉਠੇ ਤਹ ਕੋਟਿ ਨਗਾਰੇ ॥

बाज उठे तह कोटि नगारे ॥

ਉਥੇ ਕਰੋੜਾ ਨਗਾਰੇ ਵਜਣ ਲਗ ਗਏ।

ਰੁਝ ਗਿਰੇ ਰਣ ਜੁਝ ਨਿਹਾਰੇ ॥੩੭੭॥

रुझ गिरे रण जुझ निहारे ॥३७७॥

(ਜੋ ਯੁੱਧ ਵਿਚ) ਰੁਝੇ ਹੋਏ ਸਨ, (ਉਹ) ਯੁੱਧ-ਭੂਮੀ ਵਿਚ ਡਿਗਦੇ ਹੋਏ ਦਿਖਾਈ ਦੇਣ ਲਗੇ ॥੩੭੭॥

ਚਾਮਰ ਛੰਦ ॥

चामर छंद ॥

ਚਾਮਰ ਛੰਦ:

ਸਸਤ੍ਰ ਅਸਤ੍ਰ ਲੈ ਸਕੋਪ ਬੀਰ ਬੋਲਿ ਕੈ ਸਬੈ ॥
ससत्र असत्र लै सकोप बीर बोलि कै सबै ॥
ਸਾਰਿਆਂ ਸੂਰਮਿਆਂ ਨੂੰ ਬੁਲਾ ਕੇ ਅਤੇ ਕ੍ਰੋਧ ਸਹਿਤ ਅਸਤ੍ਰ ਸ਼ਸਤ੍ਰ ਲੈ ਕੇ

ਕੋਪ ਓਪ ਦੈ ਹਠੀ ਸੁ ਧਾਇ ਕੈ ਪਰੇ ਸਬੈ ॥
कोप ओप दै हठी सु धाइ कै परे सबै ॥
ਹਠੀ ਸੂਰਮੇ ਉਤਸਾਹ ਪੂਰਵਕ ਹਮਲਾ ਕਰ ਕੇ ਪੈ ਗਏ ਹਨ।

ਕਾਨ ਕੇ ਪ੍ਰਮਾਨ ਬਾਨ ਤਾਨਿ ਤਾਨਿ ਤੋਰ ਹੀ ॥
कान के प्रमान बान तानि तानि तोर ही ॥
ਕੰਨ ਤਕ ਖਿਚ ਖਿਚ ਕੇ ਬਾਣ ਚਲਾਉਂਦੇ ਹਨ

ਸੁ ਜੁਝਿ ਜੁਝ ਕੈ ਪਰੈ ਨ ਨੈਕੁ ਮੁਖ ਮੋਰ ਹੀ ॥੩੭੮॥
सु जूझि जूझ कै परै न नैकु मुख मोर ही ॥३७८॥
ਅਤੇ (ਯੋਧੇ) ਲੜ ਲੜ ਕੇ ਡਿਗ ਰਹੇ ਹਨ, ਪਰ ਜ਼ਰਾ ਜਿੰਨਾ ਵੀ ਮੂੰਹ ਮੋੜਦੇ ਨਹੀਂ ਹਨ ॥੩੭੮॥

ਬਾਨ ਪਾਨਿ ਲੈ ਸਬੈ ਸਕ੍ਰੁਧ ਸੂਰਮਾ ਚਲੇ ॥
बान पानि लै सबै सक्रुध सूरमा चले ॥
ਹੱਥ ਵਿਚ ਬਾਣ ਲੈ ਕੇ ਸਾਰੇ ਸੂਰਮੇ ਕ੍ਰੋਧਵਾਨ ਹੋ ਕੇ ਚਲ ਪਏ ਹਨ।

ਬੀਨਿ ਬੀਨਿ ਜੇ ਲਏ ਪ੍ਰਬੀਨ ਬੀਰਹਾ ਭਲੇ ॥
बीनि बीनि जे लए प्रबीन बीरहा भले ॥
ਚੰਗੇ ਤਕੜੇ ਯੋਧਿਆਂ ਨੂੰ ਚੁਣ ਚੁਣ ਕੇ ਰਾਜੇ ਨੇ ਨਾਲ ਲੈ ਲਿਆ ਹੈ।

ਸੰਕ ਛੋਰ ਕੈ ਭਿਰੈ ਨਿਸੰਕ ਘਾਇ ਡਾਰ ਹੀ ॥
संक छोर कै भिरै निसंक घाइ डार ही ॥
ਸੰਗ ਸੰਕੋਚ ਛਡ ਕੇ ਲੜਦੇ ਹਨ ਅਤੇ ਨਿਸੰਗ ਹੋ ਕੇ ਸੱਟਾ ਮਾਰਦੇ ਹਨ।

ਸੁ ਅੰਗ ਭੰਗ ਹੁਇ ਗਿਰੈਂ ਨ ਜੰਗ ਤੇ ਪਧਾਰ ਹੀ ॥੩੭੯॥

सु अंग भंग हुइ गिरैं न जंग ते पधार ही ॥३७९॥

ਉਨ੍ਹਾ ਦੇ ਅੰਗ ਅੰਗ ਟੁਟ ਕੇ ਡਿਗ ਰਹੇ ਹਨ, ਪਰ ਯੁੱਧ ਵਿਚੋਂ ਭਜਦੇ ਨਹੀਂ ਹਨ ॥੩੭੯॥

ਨਿਸਪਾਲਿਕ ਛੰਦ ॥

निसपालिक छंद ॥

ਨਿਸਪਾਲਿਕ ਛੰਦ:

ਆਨਿ ਸਰ ਤਾਨਿ ਅਰੁ ਮਾਨ ਕਰਿ ਛੋਰ ਹੀਂ ॥

आनि सर तानि अरु मान करि छोर हीं ॥

ਧਨੁਸ਼ ਨੂੰ ਖਿਚ ਕੇ ਅਤੇ ਤਸੱਲੀ ਨਾਲ (ਨਿਸ਼ਾਣਾ ਬੰਨ੍ਹ ਕੇ) ਬਾਣ ਛਡ ਰਹੇ ਹਨ।

ਐਨ ਸਰ ਚੈਨ ਕਰਿ ਤੈਨ ਕਰਿ ਜੋਰ ਹੀਂ ॥

ऐन सर चैन करि तैन करि जोर हीं ॥

ਠੀਕ (ਨਿਸ਼ਾਣੇ ਤੇ) ਬਾਣ (ਵਜਣ ਨਾਲ ਅਗਲਾ ਸੂਰਮਾ) ਆਰਾਮ ਨਾਲ ਲੇਟ ਜਾਂਦਾ ਹੈ;

ਘਾਵ ਕਰਿ ਚਾਵ ਕਰਿ ਆਨਿ ਕਰਿ ਲਾਗ ਹੀਂ ॥

घाव करि चाव करि आनि करि लाग हीं ॥

ਉਧਰ (ਤੀਰ ਮਾਰਨ ਵਾਲਾ) ਹੱਥ ਨਾਲ ਹੋਰ (ਤੀਰ) ਜੋੜ ਲੈਂਦਾ ਹੈ। (ਬਾਣ ਦੇ) ਆ ਕੇ ਲਗਣ ਨਾਲ ਘਾਉ ਹੁੰਦਾ ਹੈ ਅਤੇ (ਸੂਰਮੇ ਨੂੰ ਹੋਰ) ਚਾਉ ਚੜ੍ਹਦਾ ਹੈ।

ਛਾਡਿ ਰਣਿ ਖਾਇ ਬ੍ਰਿਣ ਬੀਰ ਬਰ ਭਾਗ ਹੀਂ ॥੩੮੦॥

छाडि रणि खाइ बृण बीर बर भाग हीं ॥३८०॥

ਕਈ ਬਲਵਾਨ ਸੂਰਮੇ ਜ਼ਖ਼ਮ ਖਾ ਕੇ ਰਣ-ਭੂਮੀ ਵਿਚੋਂ ਭਜ ਜਾਂਦੇ ਹਨ ॥੩੮੦॥

ਕ੍ਰੋਧ ਕਰਿ ਬੋਧਿ ਹਰਿ ਸੋਧਿ ਅਰਿ ਧਾਵਹੀਂ ॥

क्रोध करि बोधि हरि सोधि अरि धावहीं ॥

(ਕਈ) ਕ੍ਰੋਧਵਾਨ ਹੋ ਕੇ, ਗਿਆਨ ਨੂੰ ਭੁਲਾ ਕੇ, ਵੈਰੀ ਨੂੰ ਲਭਣ ਲਈ ਫਿਰਦੇ ਹਨ।

ਜੋਧ ਬਰ ਕ੍ਰੋਧ ਧਰਿ ਬਿਰੋਧਿ ਸਰ ਲਾਵਹੀਂ ॥

ਜੋਧ ਬਰ ਕ੍ਰੋਧ ਧਰਿ ਬਿਰੋਧਿ ਸਰ ਲਾਵਹੀਂ ॥

ਬਲਵਾਨ ਯੋਧੇ ਕ੍ਰੋਧ ਧਾਰ ਕੇ ਵਿਰੋਧ ਨਾਲ ਤੀਰ ਮਾਰਦੇ ਹਨ।

ਅੰਗ ਭਟ ਭੰਗ ਹੁਐ ਜੰਗ ਤਿਹ ਡਿਗਹੀਂ ॥

अंग भट भंग हुऐ जंग तिह डिगहीं ॥

ਜਿਸ ਸੂਰਮੇ ਦਾ ਅੰਗ ਭੰਗ ਹੋ ਜਾਦਾ ਹੈ, ਉਹ ਯੁੱਧ-ਭੂਮੀ ਵਿਚ ਡਿਗ ਪੈਂਦਾ ਹੈ।

ਸੰਗਿ ਬਿਨੁ ਰੰਗਿ ਰਣ ਸ੍ਰੋਣ ਤਨ ਭਿਗਹੀਂ ॥੩੮੧॥

संगि बिनु रंगि रण स्रोण तन भिगहीं ॥३८१॥

ਬਿਨਾ ਸੰਕੋਚ ਰਣ-ਭੂਮੀ ਵਿਚ (ਰੁਝੇ ਹੋਏ ਹਨ ਅਤੇ) ਸ਼ਰੀਰ ਲਹੂ ਨਾਲ ਲਥ ਪਥ ਹੋ ਗਏ ਹਨ ॥੩੮੧॥

ਧਾਇ ਭਟਿ ਆਇ ਰਿਸ ਖਾਇ ਅਸਿ ਝਾਰਹੀਂ ॥

धाइ भटि आइ रिस खाइ असि झारहीं ॥

ਯੋਧੇ ਭਜ ਕੇ ਆਉਂਦੇ ਹਨ ਅਤੇ ਕ੍ਰੋਧ ਕਰ ਕੇ ਤਲਵਾਰ ਝਾੜਦੇ ਹਨ।

ਸੋਰ ਕਰਿ ਜੋਰਿ ਸਰ ਤੋਰ ਅਰਿ ਡਾਰਹੀਂ ॥

सोर करि जोरि सर तोर अरि डारहीं ॥

ਰੌਲਾ ਪਾ ਕੇ, (ਧਨੁਸ਼ ਵਿਚ) ਬਾਣ ਜੋੜ ਕੇ ਵੈਰੀ ਨੂੰ ਫੰਡ ਸੁਟਦੇ ਹਨ।

ਪ੍ਰਾਨ ਤਜਿ ਪੈ ਨ ਭਜਿ ਭੂਮਿ ਰਨ ਸੋਭਹੀਂ ॥

प्रान तजि पै न भजि भूमि रन सोभहीं ॥

ਪ੍ਰਾਣ ਤਿਆਗ ਦਿੰਦੇ ਹਨ, ਪਰ ਭਜਦੇ ਨਹੀਂ ਹਨ ਅਤੇ ਰਣਭੂਮੀ ਵਿਚ ਹੀ ਸ਼ੋਭਦੇ ਹਨ।

ਪੇਖਿ ਛਬਿ ਦੇਖਿ ਦੁਤਿ ਨਾਰਿ ਸੁਰ ਲੋਭਹੀਂ ॥੩੮੨॥

पेखि छबि देखि दुति नारि सुर लोभहीं ॥३८२॥

(ਉਨ੍ਹਾ ਦੀ) ਛਬੀ ਨੂੰ ਵੇਖ ਕੇ ਅਤੇ (ਮੁਖ ਦੀ) ਚਮਕ ਨੂੰ ਵੇਖ ਕੇ ਦੇਵ-ਇਸਤਰੀਆਂ ਲੋਭਾਇਮਾਨ ਹੋ ਰਹੀਆਂ ਹਨ ॥੩੮੨॥

ਭਾਜ ਨਹ ਸਾਜਿ ਅਸਿ ਗਾਜਿ ਭਟ ਆਵਹੀਂ ॥

भाज नह साजि असि गाजि भट आवहीं ॥

ਸੂਰਮੇ ਤਲਵਾਰਾ ਸੌਂਤ ਕੇ ਗਜਦੇ ਆਉਂਦੇ ਹਨ ਅਤੇ ਭਜਦੇ ਨਹੀਂ ਹਨ।

ਕ੍ਰੋਧ ਕਰਿ ਬੋਧ ਹਰਿ ਜੋਧ ਅਸਿ ਲਾਵਹੀਂ ॥

क्रोध करि बोध हरि जोध असि लावहीं ॥

ਕ੍ਰੋਧ ਕਰ ਕੇ ਅਤੇ ਸੁਝ ਨੂੰ ਭੁਲਾ ਕੇ, ਸੂਰਮੇ ਤਲਵਾਰਾ ਵਾਹੁੰਦੇ ਹਨ।

ਜੂਝਿ ਰਣਿ ਝਾਲਿ ਬ੍ਰਿਣ ਦੇਵ ਪੁਰਿ ਪਾਵਹੀਂ ॥

जूझि रणि झालि बृण देव पुरि पावहीं ॥

ਜ਼ਖ਼ਮ ਖਾ ਕੇ ਅਤੇ ਰਣ ਵਿਚ ਜੂਝ ਕੇ ਦੇਵ-ਪੁਰੀ (ਸਵਰਗ) ਵਿਚ (ਨਿਵਾਸ) ਪਾਉਂਦੇ ਹਨ।

ਜੀਤਿ ਕੈ ਗੀਤ ਕੁਲਿ ਰੀਤ ਜਿਮ ਗਾਵਹੀਂ ॥੩੮੩॥

जीति कै गीत कुलि रीत जिम गावहीं ॥३८३॥

(ਫਿਰ) ਕੁਲ-ਰੀਤ ਅਨੁਸਾਰ ਜਿਤ ਦੇ ਗੀਤ ਗਾਉਂਦੇ ਹਨ ॥੩੮੩॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਸਾਜ ਸਾਜ ਕੈ ਸਬੈ ਸਲਾਜ ਬੀਰ ਧਾਵਹੀਂ ॥

साज साज कै सबै सलाज बीर धावहीं ॥

ਸਾਰੇ ਸੂਰਮੇ ਸਾਜ ਸਜਾ ਕੇ ਅਣਖ ਨਾਲ (ਯੁੱਧ-ਭੂਮੀ ਵਲ) ਭਜੀ ਆ ਰਹੇ ਹਨ।

ਜੁਝਿ ਜੁਝ ਕੇ ਮਰੈ ਪ੍ਰਲੋਕ ਲੋਕ ਪਾਵਹੀਂ ॥

जूझि जूझ के मरै प्रलोक लोक पावहीं ॥

ਲੜ ਲੜ ਕੇ ਮਰਦੇ ਹਨ ਅਤੇ ਪਰਲੋਕ (ਸਵਰਗ) ਵਿਚ ਨਿਵਾਸ ਪ੍ਰਾਪਤ ਕਰਦੇ ਹਨ।

ਧਾਇ ਧਾਇ ਕੈ ਹਠੀ ਅਘਾਇ ਘਾਇ ਝੇਲਹੀਂ ॥

धाइ धाइ कै हठी अघाइ घाइ झेलहीं ॥

ਹਠੀਲੇ ਸੂਰਮੇ ਭਜ ਭਜ ਕੇ ਰਜ ਕੇ ਜ਼ਖ਼ਮ ਝੇਲਦੇ ਹਨ।

ਪਛੇਲ ਪਾਵ ਨ ਚਲੈ ਅਰੈਲ ਬੀਰ ਠੇਲਹੀਂ ॥੩੮੪॥

पछेल पाव न चलै अरैल बीर ठेलहीं ॥३८४॥

ਪਿਛੇ ਨੂੰ ਪੈਰ ਨਹੀਂ ਧਰਦੇ, ਸਗੋਂ ਹਠੀ ਸੂਰਮੇ ਅਗੇ ਅਗੇ ਹੀ ਵਧਦੇ ਜਾਦੇ ਹਨ ॥੩੮੪॥

ਕੋਪ ਓਪ ਦੈ ਸਬੈ ਸਰੋਖ ਸੂਰ ਧਾਇ ਹੈਂ ॥

कोप ओप दै सबै सरोख सूर धाइ हैं ॥

ਕ੍ਰੋਧ ਨੂੰ ਵਧਾ ਕੇ ਸਾਰੇ ਸੂਰਮੇ ਰੋਹ ਨਾਲ ਭਰੇ ਭਜੇ ਆਉਂਦੇ ਹਨ।

ਧਾਇ ਧਾਇ ਜੂਝ ਹੈਂ ਅਰੂਝਿ ਜੂਝਿ ਜਾਇ ਹੈਂ ॥

धाइ धाइ जूझ हैं अरूझि जूझि जाइ हैं ॥

ਭਜ ਭਜ ਕੇ ਲੜਦੇ ਹਨ ਅਤੇ ਯੁੱਧ ਵਿਚ ਉਲਝ ਕੇ ਜੂਝਦੇ ਹਨ।

ਸੁ ਅਸਤ੍ਰ ਸਸਤ੍ਰ ਮੇਲ ਕੈ ਪ੍ਰਹਾਰ ਆਨਿ ਡਾਰਹੀਂ ॥

सु असत्र ससत्र मेल कै प्रहार आनि डारहीं ॥

ਉਹ ਅਸਤ੍ਰਾਂ ਅਤੇ ਸ਼ਸਤ੍ਰਾਂ ਨੂੰ ਇਕੱਠਾ ਕਰ ਕੇ ਵਾਰ ਕਰਦੇ ਹਨ।

ਨ ਭਾਜਿ ਗਾਜ ਹੈ ਹਠੀ ਨਿਸੰਕ ਘਾਇ ਮਾਰਹੀਂ ॥੩੮੫॥

न भाजि गाज है हठी निसंक घाइ मारहीं ॥३८५॥

ਹਠੀਲੇ ਯੋਧੇ ਭਜਦੇ ਨਹੀਂ ਹਨ, ਸਗੋਂ ਗਜਦੇ ਹਨ, ਅਤੇ ਨਿਸੰਗ ਹੋ ਕੇ ਸੱਟਾ ਮਾਰਦੇ ਹਨ ॥੩੮੫॥

ਮ੍ਰਿਦੰਗ ਢੋਲ ਬਾਸੁਰੀ ਸਨਾਇ ਝਾਝ ਬਾਜ ਹੈਂ ॥

मृदंग ढोल बासुरी सनाइ झाझ बाज हैं ॥

ਮ੍ਰਿਦੰਗ, ਢੋਲ, ਬੰਸਰੀ, ਡਫ ਅਤੇ ਝਾਝ (ਆਦਿ) ਵਜਦੇ ਹਨ।

ਸੁ ਪਾਵ ਰੋਪ ਕੈ ਬਲੀ ਸਕੋਪ ਆਨਿ ਗਾਜ ਹੈਂ ॥

सु पाव रोप कै बली सकोप आनि गाज हैं ॥

ਬਲਬੀਰ ਪੈਰ ਗਡ ਕੇ ਕ੍ਰੋਧ ਨਾਲ ਆ ਕੇ ਗਜਦੇ ਹਨ।

ਸੁ ਬੂਝਿ ਬੂਝ ਕੈ ਹਠੀ ਅਰੂਝਿ ਆਨਿ ਜੂਝ ਹੈਂ ॥
सु बूझि बूझ कै हठी अरूझि आनि जूझ हैं ॥
ਹਠੀਲੇ ਯੋਧੇ ਸੋਚ ਸਮਝ ਕੇ ਯੁੱਧ ਵਿਚ ਰੁਝ ਕੇ ਜੂਝਦੇ ਹਨ।

ਸੁ ਅੰਧ ਧੁੰਧ ਹੁਇ ਰਹੀ ਦਿਸਾ ਵਿਸਾ ਨ ਸੂਝ ਹੈਂ ॥੩੮੬॥
सु अंध धुँध हुइ रही दिसा विसा न सूझ हैं ॥३८६॥
(ਸ਼ਸਤ੍ਰਾਂ ਦੇ ਪ੍ਰਹਾਰ ਨਾਲ ਅਤੇ ਘੋੜਿਆਂ ਦੇ ਸੁੰਮਾ ਨਾਲ ਉਠੀ ਧੂੜ ਨਾਲ) ਹਨੇਰਾ ਪਸਰਿਆ ਹੋਇਆ ਹੈ ਅਤੇ ਦਿਸਾ-ਵਿਸਾ ਕੁਝ ਵੀ ਸੁਝਦੀਆਂ ਨਹੀਂ ਹਨ ॥੩੮੬॥

ਸਰੋਖ ਕਾਲਿ ਕੇਸਰੀ ਸੰਘਾਰਿ ਸੈਣ ਧਾਇ ਹੈਂ ॥
सरोख कालि केसरी संघारि सैण धाइ हैं ॥
ਦੇਵੀ ਦਾ ਸ਼ੇਰ (ਜਾ ਨਿਹਕਲੰਕ ਰੂਪ ਸ਼ੇਰ) ਭਜ ਭਜ ਕੇ (ਵੈਰੀ) ਸੈਨਾ ਦਾ ਸੰਘਾਰ ਕਰਦਾ ਫਿਰਦਾ ਹੈ।

ਅਗਸਤ ਸਿੰਧੁ ਕੀ ਜਿਮੰ ਪਚਾਇ ਸੈਨ ਜਾਇ ਹੈਂ ॥
अगसत सिंधु की जिमं पचाइ सैन जाइ हैं ॥
ਅਗਸਤ ਰਿਸ਼ੀ ਦੇ ਸਮੁੰਦਰ ਸੋਖਣ ਵਾਗ (ਵੈਰੀ) ਸੈਨਾ ਨੂੰ ਪਚਾਈ ਜਾ ਰਿਹਾ ਹੈ।

ਸੰਘਾਰਿ ਬਾਹਣੀਸ ਕੋ ਅਨੀਸ ਤੀਰ ਗਾਜ ਹੈਂ ॥
संघारि बाहणीस को अनीस तीर गाज हैं ॥
ਸੈਨਾਪਤੀ ('ਬਾਹਣੀਸ') ਨੂੰ ਮਾਰ ਕੇ ਰਾਜੇ ਦੇ ਨੇੜੇ ਗਜਦੇ ਹਨ।

ਬਿਸੇਖ ਜੁਧ ਮੰਡ ਹੈ ਅਸੇਖ ਸਸਤ੍ਰ ਬਾਜ ਹੈਂ ॥੩੮੭॥
बिसेख जुध मंड है असेख ससत्र बाज हैं ॥३८७॥
ਵਿਸ਼ੇਸ਼ ਯੁੱਧ ਮੰਡਿਆ ਹੋਇਆ ਹੈ ਅਤੇ ਬੇਅੰਤ ਸ਼ਸਤ੍ਰ ਵਜ ਰਹੇ ਹਨ ॥੩੮੭॥

ਸਵੈਯਾ ਛੰਦ ॥
सवैया छंद ॥
ਸਵੈਯਾ ਛੰਦ:

ਆਵਤ ਹੀ ਨ੍ਰਿਪ ਕੇ ਦਲ ਤੇ ਹਰਿ ਬਾਜ ਕਰੀ ਰਥ ਕੋਟਿਕ ਕੂਟੇ ॥

आवत ही नृप के दल ते हरि बाज करी रथ कोटिक कूटे ॥

ਕਲਕੀ ('ਹਰਿ') ਨੇ ਆਉਂਦਿਆਂ ਹੀ ਰਾਜੇ ਦੇ ਦਲ ਦੇ ਬਹੁਤ ਸਾਰੇ ਰਥ, ਘੋੜੇ ਅਤੇ ਹਾਥੀ ਕੁਟ ਸੁਟੇ ਹਨ।

ਸਾਜ ਗਿਰੇ ਨ੍ਰਿਪ ਰਾਜ ਕਹੂੰ ਬਰ ਬਾਜ ਫਿਰੈ ਹਿਹਨਾਵਤ ਛੂਟੇ ॥

साज गिरे नृप राज कहूँ बर बाज फिरै हिहनावत छूटे ॥

ਕਿਤੇ ਰਾਜਿਆਂ ਦੇ ਸਾਜ-ਸਾਮਾਨ ਡਿਗੇ ਪਏ ਹਨ ਅਤੇ ਕਿਤੇ ਸੁੰਦਰ ਘੋੜੇ ਖੁਲੇ ਫਿਰਦੇ ਹਿਣਕ ਰਹੇ ਹਨ।

ਤਾਜ ਕਹੂੰ ਗਜਰਾਜ ਰਣੰ ਭਟ ਕੇਸਨ ਤੇ ਗਹਿ ਕੇਸਨ ਜੂਟੇ ॥

ताज कहूँ गजराज रणं भट केसन ते गहि केसन जूटे ॥

ਰਣ-ਭੂਮੀ ਵਿਚ ਕਿਧਰੇ ਤਾਜ ਡਿਗੇ ਪਏ ਹਨ, (ਕਿਤੇ) ਵੱਡੇ ਹਾਥੀ (ਡਿਗੇ ਪਏ ਹਨ) ਅਤੇ ਕਿਤੇ ਯੋਧੇ (ਇਕ ਦੂਜੇ ਦੇ) ਕੇਸਾ ਨੂੰ ਪਕੜ ਕੇ ਰੁਝੇ ਹੋਏ ਹਨ।

ਪਉਨ ਸਮਾਨ ਬਹੈ ਕਲਿ ਬਾਨ ਸਬੈ ਅਰਿ ਬਾਦਲ ਸੇ ਚਲਿ ਫੂਟੇ ॥੩੮੮॥

पउन समान बहै कलि बान सबै अरि बादल से चलि फूटे ॥३८८॥

ਕਲਕੀ ਦੇ ਬਾਣ ਪੌਣ ਵਾਗ ਵਗਦੇ ਹਨ ਅਤੇ (ਉਨ੍ਹਾ ਨੇ) ਵੈਰੀ ਦੇ ਦਲ ਨੂੰ ਬਦਲ ਵਾਗ ਖਿੰਡਾ ਦਿੱਤਾ ਹੈ ॥੩੮੮॥

ਧਾਇ ਪਰੇ ਕਰਿ ਕੋਪ ਬੜੇ ਭਟ ਬਾਨ ਕਮਾਨ ਕ੍ਰਿਪਾਨ ਸੰਭਾਰੇ ॥

धाइ परे करि कोप बड़े भट बान कमान कृपान संभारे ॥

ਵੱਡੇ ਸੂਰਮੇ ਬਹੁਤ ਕ੍ਰੋਧ ਕਰ ਕੇ ਪੈ ਗਏ ਹਨ (ਜਿਨ੍ਹਾ ਨੇ ਹੱਥ ਵਿਚ) ਬਾਣ, ਕਮਾਨ, ਕ੍ਰਿਪਾਨ (ਆਦਿ ਸ਼ਸਤ੍ਰ) ਸੰਭਾਲੇ ਹੋਏ ਹਨ।

ਪਟਿਸ ਲੋਹਹਥੀ ਪਰਸਾ ਕਰਿ ਕ੍ਰੋਧ ਚਹੂੰ ਦਿਸ ਚਉਕ ਪ੍ਰਹਾਰੇ ॥

पटिस लोहहथी परसा करि क्रोध चहूँ दिस चउक प्रहारे ॥

ਪਟਿਸ, ਲੋਹੇ ਦੇ ਹੱਥੇ ਵਾਲੀ ਬਰਛੀ, ਕੁਹਾੜੇ ਕ੍ਰੋਧਿਤ ਹੋ ਕੇ ਚੌਹਾ ਪਾਸੇ ਸਾਵਧਾਨੀ ਨਾਲ ਮਾਰਦੇ ਹਨ।

ਕੁੰਜਰ ਪੁੰਜ ਗਿਰੇ ਰਣਿ ਮੂਰਧਨ ਸੋਭਤ ਹੈ ਅਤਿ ਡੀਲ ਡਿਲਾਰੇ ॥

कुँजर पुँज गिरे रणि मूरधन सोभत है अति डील डिलारे ॥

ਹਾਥੀਆਂ ਦੇ ਝੁੰਡ ਅਤੇ ਸਿਰ ਰਣਭੂਮੀ ਵਿਚ ਡਿਗੇ ਪਏ ਹਨ ਅਤੇ ਵੱਡੇ ਕਦ-ਕਾਠ ਵਾਲੇ (ਹਾਥੀ) ਸ਼ੋਭਾ ਪਾ ਰਹੇ ਹਨ।

ਰਾਵਣ ਰਾਮ ਸਮੈ ਰਣ ਕੇ ਗਿਰਿਰਾਜ ਨੋ ਹਨਵੰਤਿ ਉਖਾਰੇ ॥੩੮੯॥

रावण राम समै रण के गिरिराज नो हनवंति उखारे ॥३८९॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਵਣ ਤੇ ਰਾਮ ਦੇ ਯੁੱਧ ਵੇਲੇ ਹਨੂਮਾਨ ਨੇ ਵੱਡੇ ਪਰਬਤ ਨੂੰ ਉਖਾੜਿਆ ਹੋਵੇ ॥੩੮੯॥

ਚਓਪੁ ਚਰੀ ਚਤੁਰੰਗ ਚਮੂੰ ਕਰੁਣਾਲਯ ਕੇ ਪਰ ਸਿੰਧੁਰ ਪੇਲੇ ॥

चओपु चरी चतुरंग चमूँ करुणालय के पर सिंधुर पेले ॥

ਚਤੁਰੰਗਨੀ ਸੈਨਾ ('ਚਮੂੰ') ਬੜੇ ਚਾਉ ਨਾਲ ਚੜ੍ਹੀ ਹੈ, ਕਲਕੀ ('ਕਰੁਣਾਲਯ') ਉਪਰ ਹਾਥੀ ਚੜ੍ਹਾ ਦਿੱਤੇ ਹਨ।

ਧਾਇ ਪਰੇ ਕਰਿ ਕੋਪ ਹਠੀ ਕਰ ਕਾਟਿ ਸਬੈ ਪਗ ਦ੍ਵੈ ਨ ਪਿਛੇਲੇ ॥

धाइ परे करि कोप हठी कर काटि सबै पग द्वै न पिछेले ॥

ਹਠੀਲੇ ਸੂਰਮੇ ਕ੍ਰੋਧ ਨਾਲ ਧਾ ਕੇ ਪੈ ਗਏ ਹਨ, ਹੱਥ ਨਾਲ ਸਭ ਕੁਝ ਕਟੀ ਜਾਂਦੇ ਹਨ ਅਤੇ ਇਕ ਕਦਮ ਵੀ ਪਿਛੇ ਨਹੀਂ ਧਰਦੇ।

ਬਾਨ ਕਮਾਨ ਕ੍ਰਿਪਾਨਨ ਕੇ ਘਨ ਸ੍ਯਾਮ ਘਨੇ ਤਨਿ ਆਯੁਧ ਝੇਲੇ ॥

बान कमान कृपानन के घन स्याम घने तनि आयुध झेले ॥

ਘਨਸ਼ਿਆਮ (ਕਲਕੀ) ਨੇ ਤਨ ਉਤੇ ਬਾਣ, ਕਮਾਨ ਅਤੇ ਕ੍ਰਿਪਾਨ ਆਦਿ ਸ਼ਸਤ੍ਰ ਝਲੇ ਹੋਏ ਹਨ।

ਸ੍ਰੋਨ ਰੰਗੇ ਰਮਣੀਅ ਰਮਾਪਤਿ ਫਾਗੁਨ ਅੰਤਿ ਬਸੰਤ ਸੇ ਖੇਲੇ ॥੩੯੦॥

स्रोन रंगे रमणीअ रमापति फागुन अंति बसंत से खेले ॥३९०॥

ਭਗਵਾਨ ਕਲਕੀ ('ਰਮਾਪਤਿ') ਲਹੂ ਨਾਲ ਰੰਗੇ ਹੋਏ ਬਹੁਤ ਸਜ ਰਹੇ ਸਨ ਮਾਨੋ ਫਗਣ ਦੇ ਅੰਤ ਵਿਚ ਫਾਗ ਖੇਡ ਰਹੇ ਹੋਣ ॥੩੯੦॥

ਘਾਇ ਸਬੈ ਸਹਿ ਕੈ ਕਮਲਾਪਤਿ ਕੋਪਿ ਭਰ੍ਯੋ ਕਰਿ ਆਯੁਧ ਲੀਨੇ ॥

घाइ सबै सहि कै कमलापति कोपि भर्यो करि आयुध लीने ॥

(ਵੈਰੀ ਦੇ) ਵਾਰਾ ਨੂੰ ਸਹਾਰ ਕੇ ਕ੍ਰੋਧ ਨਾਲ ਭਰੇ ਹੋਏ ਕਲਕੀ ਅਵਤਾਰ ('ਕਮਲਾਪਤਿ') ਨੇ ਹੱਥ ਵਿਚ ਸ਼ਸਤ੍ਰ ਸੰਭਾਲ ਲਏ ਹਨ।

ਦੁਜਨ ਸੈਨ ਬਿਖੈ ਧਸਿ ਕੈ ਛਿਨ ਮੈ ਬਿਨ ਪ੍ਰਾਣ ਸਬੈ ਅਰਿ ਕੀਨੇ ॥

दुजन सैन बिखै धसि कै छिन मै बिन प्राण सबै अरि कीने ॥

ਦੁਸ਼ਟਾ ਦੀ ਸੈਨਾ ਵਿਚ ਵੜ ਕੇ ਇਕ ਛਿਣ ਵਿਚ ਸਾਰੇ ਵੈਰੀਆਂ ਨੂੰ ਪ੍ਰਾਣਾ ਤੋਂ ਬਿਨਾ ਕਰ ਦਿੱਤਾ ਹੈ।

ਟੂਟ ਪਰੇ ਰਮਣੀ ਅਸ ਭੂਖਣ ਬੀਰ ਬਲੀ ਅਤਿ ਸੁੰਦਰ ਚੀਨੇ ॥

टूट परे रमणी अस भूखण बीर बली अति सुँदर चीने ॥

ਸੁੰਦਰ ਤਲਵਾਰ ਰੂਪ ਭੂਸ਼ਣ ਧਾਰਨ ਕਰਨ ਵਾਲੇ (ਕਾਲਕੀ ਵੈਰੀ ਉਤੇ) ਟੁਟ ਕੇ ਪੈ ਗਏ ਹਨ ਅਤੇ ਬਲਵਾਨ ਯੋਧਿਆਂ ਨੇ ਉਨ੍ਹਾ ਨੂੰ ਬਹੁਤ ਸੁੰਦਰ ਸਮਝਿਆ ਹੈ।

ਯੌ ਉਪਮਾ ਉਪਜੀ ਮਨ ਮੈ ਰਣ ਭੂਮਿ ਕੋ ਮਾਨਹੁ ਭੂਖਨ ਦੀਨੇ ॥੩੯੧॥

यौ उपमा उपजी मन मै रण भूमि को मानहु भूखन दीने ॥३९१॥

(ਕਵੀ ਦੇ) ਮਨ ਵਿਚ ਇਸ ਤਰ੍ਹਾ ਦੀ ਉਪਮਾ ਪੈਦਾ ਹੋਈ ਹੈ ਮਾਨੋ ਰਣ-ਭੂਮੀ (ਰੂਪ ਇਸਤਰੀ) ਨੂੰ ਗਹਿਣੇ ਬਖ਼ਸ਼ੇ ਹੋਣ ॥੩੯੧॥

ਚਉਪਿ ਚੜਿਓ ਕਰਿ ਕੋਪ ਕਲੀ ਕ੍ਰਿਤ ਆਯੁਧ ਅੰਗ ਅਨੇਕਨ ਸਾਜੇ ॥

चउपि चड़िओ करि कोप कली कृत आयुध अंग अनेकन साजे ॥

ਕਲਕੀ ਨੇ ਕ੍ਰੋਧ ਕਰ ਕੇ ਉਤਸਾਹ ਪੂਰਵਕ ਚੜ੍ਹਾਈ ਕੀਤੀ ਹੈ ਅਤੇ ਸ਼ਰੀਰ ਉਤੇ ਅਨੇਕਾ ਸ਼ਸਤ੍ਰ ਸਜਾਏ ਹੋਏ ਹਨ।

ਤਾਲ ਮ੍ਰਿਦੰਗ ਉਪੰਗ ਮੁਚੰਗ ਸੁ ਭਾਤਿ ਅਨੇਕ ਭਲੀ ਬਿਧਿ ਬਾਜੇ ॥

ताल मृदंग उपंग मुचंग सु भाति अनेक भली बिधि बाजे ॥

ਤਾਲ, ਮ੍ਰਿਦੰਗ, ਉਪੰਗ, ਮੁਚੰਗ (ਆਦਿ) ਅਨੇਕ ਤਰ੍ਹਾ ਦੇ ਵਾਜੇ ਵਜ ਰਹੇ ਹਨ।

ਪੂਰਿ ਫਟੀ ਛੁਟਿ ਧੂਰ ਜਟੀ ਜਟ ਦੇਵ ਅਦੇਵ ਦੋਊ ਉਠਿ ਭਾਜੇ ॥

पूरि फटी छुटि धूर जटी जट देव अदेव दोऊ उठि भाजे ॥

(ਸਾਰੇ ਜਗਤ ਵਿਚ) ਧੁੰਨ ਭਰ ਗਈ ਹੈ, ਸ਼ਿਵ ਦੀ ਸਮਾਧੀ ਛੁਟ ਗਈ ਹੈ; ਦੇਵਤੇ ਅਤੇ ਦੈਂਤ ਦੋਵੇਂ ਉਠ ਕੇ ਭਜ ਗਏ ਹਨ,

ਕੋਪ ਕਛੂ ਕਰਿ ਕੈ ਚਿਤ ਮੋ ਕਲਕੀ ਅਵਤਾਰ ਜਬੈ ਰਣਿ ਗਾਜੇ ॥੩੯੨॥

कोप कछू करि कै चित मो कलकी अवतार जबै रणि गाजे ॥३९२॥

ਜਿਸ ਵੇਲੇ ਕਲਕੀ ਅਵਤਾਰ ਨੇ ਚਿਤ ਵਿਚ ਥੋੜਾ ਜਿੰਨਾ ਕ੍ਰੋਧ ਕਰ ਕੇ ਰਣ ਵਿਚ ਲਲਕਾਰਾ ਮਾਰਿਆ ਹੈ ॥੩੯੨॥

ਬਾਜ ਹਨੇ ਗਜਰਾਜ ਹਨੇ ਨ੍ਰਿਪਰਾਜ ਹਨੇ ਰਣ ਭੂਮਿ ਗਿਰਾਏ ॥

बाज हने गजराज हने नृपराज हने रण भूमि गिराए ॥

ਘੋੜੇ ਮਾਰੇ ਗਏ ਹਨ, ਵੱਡੇ ਹਾਥੀ ਸੰਘਾਰ ਦਿੱਤੇ ਗਏ ਹਨ, ਰਾਜਿਆਂ ਨੂੰ ਵੀ ਮਾਰ ਕੇ ਰਣ-ਭੂਮੀ ਵਿਚ ਸੁਟ ਦਿੱਤਾ ਹੈ।

ਡੋਲਿ ਗਿਰਿਓ ਗਿਰ ਮੇਰ ਰਸਾਤਲ ਦੇਵ ਅਦੇਵ ਸਬੈ ਭਹਰਾਏ ॥

डोलि गिरिओ गिर मेर रसातल देव अदेव सबै भहराए ॥

(ਉਸ ਰੌਲੇ ਨੂੰ ਸੁਣ ਕੇ) ਸੁਮੇਰ ਪਰਬਤ ਡੋਲ ਕੇ ਹੇਠਾ ਨੂੰ ਧਸ ਗਿਆ ਹੈ; ਦੇਵਤੇ ਅਤੇ ਦੈਂਤ ਸਾਰੇ ਘਬਰਾ ਗਏ ਹਨ।

ਸਾਤੋਊ ਸਿੰਧੁ ਸੁਕੀ ਸਰਤਾ ਸਬ ਲੋਕ ਅਲੋਕ ਸਬੈ ਥਹਰਾਏ ॥

सातोऊ सिंधु सुकी सरता सब लोक अलोक सबै थहराए ॥

ਸੱਤਾ ਸਮੁੰਦਰਾ ਸਹਿਤ ਸਾਰੀਆਂ ਨਦੀਆਂ ਸੁਕ ਗਈਆਂ ਹਨ; ਲੋਕ ਅਤੇ ਅਲੋਕ (ਪਰਲੋਕ) ਸਾਰੇ ਹੀ ਕੰਬ ਗਏ ਹਨ।

ਚਉਕ ਚਕੇ ਦ੍ਰਿਗਪਾਲ ਸਬੈ ਕਿਹ ਪੈ ਕਲਕੀ ਕਰਿ ਕੋਪ ਰਿਸਾਏ ॥੩੯੩॥

चउक चके द्रगपाल सबै किह पै कलकी करि कोप रिसाए ॥३९३॥

ਸਾਰੇ ਦਿਗਪਾਲ ਸੌਂ ਗਏ ਹਨ ਕਿ ਕਲਕੀ ਕ੍ਰੋਧਵਾਨ ਹੋ ਕੇ ਕਿਸ ਉਤੇ ਚੜ੍ਹੇ ਆਏ ਹਨ ॥੩੯੩॥

ਬਾਨ ਕਮਾਨ ਸੰਭਾਰਿ ਹਠੀ ਹਠ ਠਾਨਿ ਹਠੀ ਰਣਿ ਕੋਟਿਕੁ ਮਾਰੇ ॥

बान कमान संभारि हठी हठ ठानि हठी रणि कोटिकु मारे ॥

ਹਠੀਲੇ ਯੋਧਿਆਂ ਨੇ ਬਾਣ ਅਤੇ ਕਮਾਨ ਨੂੰ ਸੰਭਾਲ ਕੇ ਹਠ ਪੂਰਵਕ ਰਣ-ਭੂਮੀ ਵਿਚ ਬਹੁਤ ਸਾਰੇ ਵੈਰੀ ਮਾਰ ਦਿੱਤੇ ਹਨ।

ਜਾਘ ਕਹੂੰ ਸਿਰ ਬਾਹ ਕਹੂੰ ਅਸਿ ਰੇਣੁ ਪ੍ਰਮਾਣ ਸਬੈ ਕਰਿ ਡਾਰੇ ॥

जाघ कहूँ सिर बाह कहूँ असि रेणु प्रमाण सबै करि डारे ॥

ਕਿਤੇ ਜੰਘ, ਕਿਤੇ ਸਿਰ ਅਤੇ ਕਿਤੇ ਬਾਹ (ਪਈ ਹੈ) ਤਲਵਾਰ ਨੇ ਸਾਰਿਆਂ ਨੂੰ ਕਿਣਕਿਆਂ ਵਰਗਾ ਕਰ ਦਿੱਤਾ ਹੈ।

ਬਾਜ ਕਹੂੰ ਗਜਰਾਜ ਧੁਜਾ ਰਥ ਉਸਟ ਪਰੇ ਰਣਿ ਪੁਸਟ ਬਿਦਾਰੇ ॥

बाज कहूँ गजराज धुजा रथ उसट परे रणि पुसट बिदारे ॥

ਕਿਤੇ ਘੋੜੇ, ਕਿਤੇ ਵੱਡੇ ਹਾਥੀ ਅਤੇ ਕਿਤੇ ਊਠ, ਝੰਡੇ ਅਤੇ ਰਥ ਰਣ-ਭੂਮੀ ਵਿਚ ਪਿਠ ਪਰਨੇ ਡਿਗੇ ਪਹੇ ਹਨ

ਜਾਨੁਕ ਬਾਗ ਬਨਿਓ ਰਣਿ ਮੰਡਲ ਪੇਖਨ ਕਉ ਜਟਿ ਧੂਰ ਪਧਾਰੇ ॥੩੯੪॥

जानुक बाग बनिओ रणि मंडल पेखन कउ जटि धूर पधारे ॥३९४॥

(ਅਤੇ ਕਲਕੀ ਨੇ ਉਨ੍ਹਾ ਨੂੰ) ਚੀਰ ਸੁਟਿਆ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਣ-ਭੂਮੀ ਬਾਗ ਹੋਵੇ ਅਤੇ (ਉਸ ਨੂੰ) ਵੇਖਣ ਲਈ ਸ਼ਿਵ ਆਇਆ ਹੋਵੇ ॥੩੯੪॥

ਲਾਜ ਭਰੇ ਅਰਿਰਾਜ ਚਹੂੰ ਦਿਸ ਭਾਜਿ ਚਲੇ ਨਹੀ ਆਨਿ ਘਿਰੇ ॥

लाज भरे अरिराज चहूँ दिस भाजि चले नही आनि घिरे ॥

ਅਣਖ ਦੇ ਭਰੇ ਹੋਏ ਵੈਰੀ ਰਾਜੇ ਚੌਹਾ ਪਾਸਿਆਂ ਨੂੰ ਭਜ ਤੁਰੇ ਹਨ ਅਤੇ ਘੇਰੇ ਨਹੀਂ ਜਾ ਸਕੇ।

ਗਹਿ ਬਾਨ ਕ੍ਰਿਪਾਨ ਗਦਾ ਬਰਛੀ ਛਟ ਛੈਲ ਛਕੇ ਚਿਤ ਚੌਪ ਚਿਰੇ ॥

गहि बान कृपान गदा बरछी छट छैल छके चित चौप चिरे ॥

ਤੀਰ, ਕ੍ਰਿਪਾਨ, ਗਦਾ, ਬਰਛੀ (ਆਦਿ ਸ਼ਸਤ੍ਰ) ਪਕੜ ਕੇ ਨੌਜਵਾਨ ਯੋਧੇ ਚਿਤ ਵਿਚ ਚਾਉ ਨਾਲ ਭਰੇ ਹੋਏ ਹਨ।

ਪ੍ਰਤਿਮਾਨ ਸੁਜਾਨ ਅਜਾਨੁ ਭੁਜਾ ਕਰਿ ਪੈਜ ਪਰੇ ਨਹੀ ਫੇਰਿ ਫਿਰੇ ॥

प्रतिमान सुजान अजानु भुजा करि पैज परे नही फेरि फिरे ॥

(ਪਰਮਾਤਮਾ ਦੇ) ਪ੍ਰਤਿਨਿਧ ਸੁਜਾਨ (ਕਲਕੀ) ਜਿਸ ਦੀਆਂ ਭੁਜਾਵਾ ਗੋਡਿਆਂ ਤਕ ਹਨ, (ਉਸ ਉਤੇ ਵੈਰੀ ਰਾਜੇ) ਅਣਖ ਨਾਲ ਭਰ ਕੇ ਪੈ ਗਏ ਹਨ ਅਤੇ ਫਿਰ ਪਿਛੇ ਨਹੀਂ ਪਰਤੇ ਹਨ।

ਰਣ ਮੋ ਮਰਿ ਕੈ ਜਸ ਕੋ ਕਰਿ ਕੈ ਹਰਿ ਸੋ ਲਰਿ ਕੈ ਭਵ ਸਿੰਧੁ ਤਰੇ ॥੩੯੫॥

रण मो मरि कै जस को करि कै हरि सो लरि कै भव सिंधु तरे ॥३९५॥

ਰਣ ਵਿਚ ਮਰ ਕੇ ਯਸ਼ ਨੂੰ ਪ੍ਰਾਪਤ ਕਰ ਕੇ ਅਤੇ ਕਲਕੀ ਅਵਤਾਰ ਨਾਲ ਯੁੱਧ ਕਰ ਕੇ ਸੰਸਾਰ ਸਾਗਰ ਤੋਂ ਤਰ ਗਏ ਹਨ ॥੩੯੫॥

ਰੰਗ ਸੋ ਜਾਨੁ ਸੁਰੰਗੇ ਹੈ ਸਿੰਧੁਰ ਛੂਟੀ ਹੈ ਸੀਸ ਪੈ ਸ੍ਰੋਨ ਅਲੇਲੈ ॥

रंग सो जानु सुरंगे है सिंधुर छूटी है सीस पै स्रोन अलेलै ॥

ਹਾਥੀ (ਲਹੂ ਦੇ) ਰੰਗ ਵਿਚ ਰੰਗੇ ਹੋਏ ਹਨ ਅਤੇ (ਉਨ੍ਹਾ ਦੇ) ਸਿਰ ਤੋਂ ਲਹੂ ਦੀ ਲਗਾਤਾਰ ਧਾਰ ਵਗ ਰਹੀ ਹੈ।

ਬਾਜ ਗਿਰੇ ਭਟ ਰਾਜ ਕਹੂੰ ਬਿਚਲੇ ਕੁਪ ਕੈ ਕਲ ਕੇ ਅਸਿ ਕੇਲੈ ॥

बाज गिरे भट राज कहूँ बिचले कुप कै कल के असि केलै ॥

ਕਿਧਰੇ ਘੋੜੇ ਡਿਗੇ ਪਏ ਹਨ, ਕਿਤੇ ਰਾਜੇ ਦੇ ਸੂਰਮੇ ਵਿਚਲਿਤ ਹੋ ਗਏ ਹਨ; (ਕਿਉਂਕਿ) ਕਲਕੀ ਨੇ ਕ੍ਰੋਧ ਕਰ ਕੇ ਤਲਵਾਰ ਦੇ ਕੌਤਕ ਕੀਤੇ ਹਨ।

ਚਾਚਰ ਜਾਨੁ ਕਰੈ ਬਸੁਧਾ ਪਰ ਜੂਝਿ ਗਿਰੇ ਪਗ ਦ੍ਵੈ ਨ ਪਛੇਲੈ ॥

चाचर जानु करै बसुधा पर जूझि गिरे पग द्वै न पछेलै ॥

(ਸੂਰਮੇ ਇਤਨੀ ਫੁਰਤੀ ਨਾਲ ਲੜ ਰਹੇ ਹਨ) ਜਿਵੇਂ ਧਰਤੀ ਉਤੇ ਗਿਧਾ ਪਾ ਰਹੇ ਹੋਣ; ਲੜ ਕੇ ਡਿਗ ਪੈਂਦੇ ਹਨ, ਪਰ ਕਦਮ ਪਿਛੇ ਨੂੰ ਨਹੀਂ ਚੁਕਦੇ।

ਜਾਨੁਕ ਪਾਨ ਕੈ ਭੰਗ ਮਲੰਗ ਸੁ ਫਾਗੁਨ ਅੰਤਿ ਬਸੰਤ ਸੋ ਖੇਲੈ ॥੩੯੬॥

जानुक पान कै भंग मलंग सु फागुन अंति बसंत सो खेलै ॥३९६॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਫਗਣ ਮਹੀਨੇ ਦੇ ਅੰਤ ਉਤੇ ਫਾਗ ਖੇਡ ਕੇ ਮਲੰਗ ਭੰਗ ਪੀ ਕੇ ਸੁੱਤੇ ਹੋਏ ਹੋਣ ॥੩੯੬॥

ਜੇਤਕ ਜੀਤਿ ਬਚੇ ਸੁ ਸਬੈ ਭਟ ਚਓਪ ਚੜੇ ਚਹੁੰ ਓਰਨ ਧਾਏ ॥
जेतक जीति बचे सु सबै भट चओप चड़े चहुँ ओरन धाए ॥
ਜਿਤਨੇ ਵੀ ਸੂਰਮੇ ਜੀਉਂਦੇ ਬਚ ਗਏ, ਉਹ ਉਤਸਾਹ ਨਾਲ ਭਰ ਕੇ ਫਿਰ ਚੜ੍ਹੇ ਹਨ ਅਤੇ (ਕਲਕੀ ਉਤੇ) ਚੌਹਾ ਪਾਸਿਆਂ ਤੋਂ ਹਮਲਾ ਕਰ ਦਿੱਤਾ ਹੈ।

ਬਾਨ ਕਮਾਨ ਗਦਾ ਬਰਛੀ ਅਸਿ ਕਾਢਿ ਲਏ ਕਰ ਮੋ ਚਮਕਾਏ ॥
बान कमान गदा बरछी असि काढि लए कर मो चमकाए ॥
ਬਾਨ, ਕਮਾਨ, ਗਦਾ, ਬਰਛੀ ਅਤੇ ਤਲਵਾਰ (ਆਦਿ ਸ਼ਸਤ੍ਰ) ਕਢ ਕੇ ਹੱਥ ਵਿਚ ਚਮਕਾਉਂਦੇ ਹਨ।

ਚਾਬੁਕ ਮਾਰਿ ਤੁਰੰਗ ਧਸੇ ਰਨਿ ਸਾਵਨ ਕੀ ਘਟਿ ਜਿਉ ਘਹਰਾਏ ॥
चाबुक मारि तुरंग धसे रनि सावन की घटि जिउ घहराए ॥
ਘੋੜਿਆਂ ਨੂੰ ਚਾਬਕ ਮਾਰ ਕੇ ਯੁੱਧ-ਭੂਮੀ ਵਿਚ ਧਸ ਗਏ ਹਨ ਅਤੇ ਸਾਵਣ ਦੀ ਘਟਾ ਵਾਗ ਛਾ ਗਏ ਹਨ।

ਸ੍ਰੀ ਕਲਕੀ ਕਰਿ ਲੈ ਕਰਵਾਰਿ ਸੁ ਏਕ ਹਨੇ ਅਰਿ ਅਨੇਕ ਪਰਾਏ ॥੩੯੭॥
स्री कलकी करि लै करवारि सु एक हने अरि अनेक पराए ॥३९७॥
ਸ੍ਰੀ ਕਲਕੀ ਅਵਤਾਰ ਨੇ ਹੱਥ ਵਿਚ ਤਲਵਾਰ ਲੈ ਕੇ ਇਕਨਾ ਨੂੰ ਮਾਰ ਦਿੱਤਾ ਹੈ ਅਤੇ ਅਨੇਕਾ ਭਜ ਗਏ ਹਨ ॥੩੯੭॥

ਮਾਰ ਮਚੀ ਬਿਸੰਭਾਰ ਜਬੈ ਤਬ ਆਯੁਧ ਛੋਰਿ ਸਬੈ ਭਟ ਭਾਜੇ ॥
मार मची बिसंभार जबै तब आयुध छोरि सबै भट भाजे ॥
ਜਦੋਂ (ਕਲਕੀ ਵੱਲੋਂ) ਬੇਸੁਧ ਕਰ ਦੇਣ ਵਾਲੀ ਮਾਰ ਮਚੀ ਤਦ ਸਾਰੇ ਯੋਧੇ ਹਥਿਆਰ ਛਡ ਕੇ ਭਜ ਗਏ ਹਨ।

ਡਾਰਿ ਹਥ੍ਯਾਰ ਉਤਾਰਿ ਸਨਾਹਿ ਸੁ ਏਕ ਹੀ ਬਾਰ ਭਜੇ ਨਹੀ ਗਾਜੇ ॥
डारि हथ्यार उतारि सनाहि सु एक ही बार भजे नही गाजे ॥
(ਯੋਧੇ) ਸ਼ਸਤ੍ਰਾ ਨੂੰ ਸੁਟ ਕੇ, ਕਵਚਾ ਨੂੰ ਉਤਾਰ ਕੇ ਇਕੋ ਵਾਰ ਹੀ ਭਜ ਗਏ ਹਨ ਅਤੇ ਇਕ ਵੀ ਨਹੀਂ ਡਟਿਆ ਹੈ।

ਸ੍ਰੀ ਕਲਕੀ ਅਵਤਾਰ ਤਹਾ ਗਹਿ ਸਸਤ੍ਰ ਸਬੈ ਇਹ ਭਾਤਿ ਬਿਰਾਜੇ ॥
स्री कलकी अवतार तहा गहि ससत्र सबै इह भाति बिराजे ॥
ਸ੍ਰੀ ਕਲਕੀ ਅਵਤਾਰ ਸਾਰੇ ਹਥਿਆਰ ਧਾਰਨ ਕਰ ਕੇ ਉਥੇ ਇਸ ਤਰ੍ਹਾ ਬਿਰਾਜੇ ਹੋਏ ਹਨ

ਭੂਮਿ ਅਕਾਸ ਪਤਾਰ ਚਕਿਓ ਛਬਿ ਦੇਵ ਅਦੇਵ ਦੋਊ ਲਖਿ ਲਾਜੇ ॥੩੯੮॥

भूमि अकास पतार चकिओ छबि देव अदेव दोऊ लखि लाजे ॥३९८॥

ਕਿ ਭੂਮੀ, ਆਕਾਸ਼, ਪਾਤਾਲ ਹੈਰਾਨ ਹੋ ਰਹੇ ਹਨ (ਅਤੇ ਉਨ੍ਹਾ ਦੀ) ਛਬੀ ਨੂੰ ਵੇਖ ਕੇ ਦੇਵਤੇ ਅਤੇ ਦੈਂਤ ਦੋਵੇਂ ਸ਼ਰਮਿੰਦੇ ਹੋ ਰਹੇ ਹਨ ॥੩੯੮॥

ਦੇਖਿ ਭਜੀ ਪ੍ਰਤਿਨਾ ਅਰਿ ਕੀ ਕਲਕੀ ਅਵਤਾਰ ਹਥ੍ਯਾਰ ਸੰਭਾਰੇ ॥

देखि भजी प्रतिना अरि की कलकी अवतार हथ्यार संभारे ॥

ਵੈਰੀ ਦੀ ਸੈਨਾ ਨੂੰ ਭਜੀ ਜਾਦੀ ਵੇਖ ਕੇ ਕਲਕੀ ਅਵਤਾਰ ਨੇ ਹੱਥ ਵਿਚ ਹਥਿਆਰ ਫੜ ਲਏ ਹਨ।

ਬਾਨ ਕਮਾਨ ਕ੍ਰਿਪਾਨ ਗਦਾ ਛਿਨ ਬੀਚ ਸਬੈ ਕਰਿ ਚੂਰਨ ਡਾਰੇ ॥

बान कमान कृपान गदा छिन बीच सबै करि चूरन डारे ॥

ਬਾਨ, ਕਮਾਨ, ਕ੍ਰਿਪਾਨ ਅਤੇ ਗਦਾ (ਪਕੜ ਕੇ ਵੈਰੀ ਦੇ) ਸਾਰਿਆਂ (ਸੂਰਮਿਆਂ ਨੂੰ) ਛਿਣ ਭਰ ਵਿਚ ਚੂਰ ਚੂਰ ਕਰ ਦਿੱਤਾ ਹੈ।

ਭਾਗਿ ਚਲੇ ਇਹ ਭਾਤਿ ਭਟਾ ਜਿਮਿ ਪਉਨ ਬਹੇ ਦ੍ਰੁਮ ਪਾਤ ਨਿਹਾਰੇ ॥

भागि चले इह भाति भटा जिमि पउन बहे द्रुम पात निहारे ॥

ਯੋਧੇ ਇਸ ਤਰ੍ਹਾ ਭਜ ਚਲੇ ਹਨ, ਜਿਵੇਂ ਪੌਣ ਦੇ ਚਲਣ ਨਾਲ ਬ੍ਰਿਛਾ ਤੋਂ ਪੱਤਰ (ਡਿਗਦੇ ਜਾਦੇ) ਵੇਖੀਂਦੇ ਹਨ।

ਪੈਨ ਪਰੀ ਕਛੁ ਮਾਨ ਰਹਿਓ ਨਹਿ ਬਾਨਨ ਡਾਰਿ ਨਿਦਾਨ ਪਧਾਰੇ ॥੩੯੯॥

पैन परी कछु मान रहिओ नहि बानन डारि निदान पधारे ॥३९९॥

(ਕਲਕੀ ਅਵਤਾਰ ਦੀ) ਤਿਖੀ (ਤਲਵਾਰ) ਅਜਿਹੀ ਪਈ ਕਿ ਕਿਸੇ ਦਾ ਵੀ ਮਾਣ ਨਾ ਰਿਹਾ ਅਤੇ ਅੰਤ ਵਿਚ ਬਾਣਾ ਨੂੰ ਸੁਟ ਕੇ ਭਜ ਗਏ ॥੩੯੯॥

ਸੁਪ੍ਰਿਆ ਛੰਦ ॥

सुपृआ छंद ॥

ਸੁਪ੍ਰਿਆ ਛੰਦ:

ਕਹੂੰ ਭਟ ਮਿਲਤ ਮੁਖਿ ਮਾਰ ਉਚਾਰਤ ॥

कहूँ भट मिलत मुखि मार उचारत ॥

ਕਿਤੇ ਯੋਧੇ ਮਿਲ ਕੇ ਮੂੰਹ ਤੋਂ 'ਮਾਰੋ ਮਾਰੋ' ਪੁਕਾਰਦੇ ਹਨ।

ਕਹੂੰ ਭਟ ਭਾਜਿ ਪੁਕਾਰਤ ਆਰਤ ॥

ਕਹੂੰ ਭਟ ਭਾਜਿ ਪੁਕਾਰਤ ਆਰਤ ॥
कहूँ भट भाजि पुकारत आरत ॥
ਕਿਤੇ ਭਜੇ ਜਾਦੇ ਸੂਰਮੇ ਦੁਖੀ ('ਆਰਤ') ਹੋ ਕੇ ਪੁਕਾਰ ਰਹੇ ਹਨ।

ਕੇਤਕ ਜੋਧ ਫਿਰਤ ਦਲ ਗਾਹਤ ॥
केतक जोध फिरत दल गाहत ॥
ਕਿਤਨੇ ਹੀ ਯੋਧੇ ਦਲਾ ਨੂੰ ਗਾਹੁੰਦੇ ਫਿਰਦੇ ਹਨ।

ਕੇਤਕ ਜੂਝ ਬਰੰਗਨ ਬ੍ਯਾਹਤ ॥੪੦੦॥
केतक जूझ बरंगन ब्रयाहत ॥४००॥
ਕਿਤਨੇ ਹੀ ਜੂਝ ਮੋਏ ਹਨ ਅਤੇ ਉਨ੍ਹਾ ਨੂੰ ਅਪੱਛਰਾਵਾ ਵਿਆਹ ਰਹੀਆਂ ਹਨ ॥੪੦੦॥

ਕਹੂੰ ਬਰ ਬੀਰ ਫਿਰਤ ਸਰ ਮਾਰਤ ॥
कहूँ बर बीर फिरत सर मारत ॥
ਕਿਤੇ ਯੋਧੇ ਤੀਰ ਮਾਰਦੇ ਫਿਰਦੇ ਹਨ।

ਕਹੂੰ ਰਣ ਛੋਡਿ ਭਜਤ ਭਟ ਆਰਤ ॥
कहूँ रण छोडि भजत भट आरत ॥
ਕਿਤੇ ਸੂਰਮੇ ਬਹੁਤ ਦੁਖੀ ਹੋ ਕੇ ਰਣਭੂਮੀ ਵਿਚੋਂ ਭਜੇ ਜਾ ਰਹੇ ਹਨ।

ਕੇਈ ਡਰੁ ਡਾਰਿ ਹਨਤ ਰਣਿ ਜੋਧਾ ॥
केई डरु डारि हनत रणि जोधा ॥
ਕਈ ਯੋਧੇ ਡਰ ਨੂੰ ਤਿਆਗ ਕੇ ਯੁੱਧ-ਭੂਮੀ ਵਿਚ (ਵੈਰੀ ਨੂੰ) ਸੰਘਾਰਦੇ ਹਨ।

ਕੇਈ ਮੁਖਿ ਮਾਰ ਰਟਤ ਕਰਿ ਕ੍ਰੋਧਾ ॥੪੦੧॥
केई मुखि मार रटत करि क्रोधा ॥४०१॥
ਕਈ ਕ੍ਰੋਧਵਾਨ ਹੋ ਕੇ ਮੂੰਹ ਤੋਂ 'ਮਾਰੋ-ਮਾਰੋ' ਪੁਕਾਰਦੇ ਹਨ ॥੪੦੧॥

ਕੇਈ ਖਗ ਖੰਡਿ ਗਿਰਤ ਰਣਿ ਛਤ੍ਰੀ ॥
केई खग खंडि गिरत रणि छत्री ॥

ਕਈ ਛਤ੍ਰੀ ਰਣ-ਭੂਮੀ ਵਿਚ ਤਲਵਾਰ ਨਾਲ ਟੋਟੇ ਟੋਟੇ ਹੋ ਕੇ ਡਿਗ ਰਹੇ ਹਨ।

ਕੇਤਕ ਭਾਗਿ ਚਲਤ ਤ੍ਰਸਿ ਅਤ੍ਰੀ ॥

केतक भागि चलत त्रसि अत्री ॥

ਕਈ ਅਸਤ੍ਰਧਾਰੀ ('ਅਤ੍ਰੀ') ਡਰ ਦੇ ਮਾਰੇ ਭਜ ਚਲੇ ਹਨ।

ਕੇਤਕ ਨਿਭ੍ਰਮ ਜੁਧ ਮਚਾਵਤ ॥

केतक निभ्रम जुध मचावत ॥

ਕਈ ਨਿਝਕ ('ਨਿਭ੍ਰਮ') ਹੋ ਕੇ ਯੁੱਧ ਮਚਾ ਰਹੇ ਹਨ।

ਆਹਵ ਸੀਝਿ ਦਿਵਾਲਯ ਪਾਵਤ ॥੪੦੨॥

आहव सीझि दिवालय पावत ॥४०२॥

ਯੁੱਧ-ਭੂਮੀ ਵਿਚ ਸਿਝ ਕੇ ਸਵਰਗ ਦੀ ਪ੍ਰਾਪਤੀ ਕਰਦੇ ਹਨ ॥੪੦੨॥

ਕੇਤਕ ਜੂਝਿ ਮਰਤ ਰਣ ਮੰਡਲਿ ॥

केतक जूझि मरत रण मंडलि ॥

ਕਈ ਰਣ-ਮੰਡਲ ਵਿਚ ਜੂਝ ਕੇ ਮਰ ਗਏ ਹਨ।

ਕੇਈਕੁ ਭੇਦਿ ਚਲੇ ਬ੍ਰਹਮੰਡਲ ॥

केईकु भेदि चले ब्रहमंडल ॥

ਕਈ ਇਕ ਬ੍ਰਹਮੰਡਲ ਨੂੰ ਭੇਦ ਕੇ ਚਲੇ ਗਏ ਹਨ।

ਕੇਈਕੁ ਆਨਿ ਪ੍ਰਹਾਰਤ ਸਾਗੈ ॥

केईकु आनि प्रहारत सागै ॥

ਕਈ ਇਕ ਆ ਕੇ ਬਰਛਿਆਂ ਦਾ ਵਾਰ ਕਰਦੇ ਹਨ।

ਕੇਤਕ ਭੰਗ ਗਿਰਤ ਹੁਇ ਆਂਗੈ ॥੪੦੩॥

केतक भंग गिरत हुइ आँगै ॥४०३॥

ਕਈਆਂ ਦੇ ਅੰਗ ਭੰਗ ਹੋ ਕੇ ਡਿਗ ਰਹੇ ਹਨ ॥੪੦੩॥

ਬਿਸੇਖ ਛੰਦ ॥

बिसेख छंद ॥

ਬਿਸੇਖ ਛੰਦ:

ਭਾਜਿ ਬਿਨਾ ਭਟ ਲਾਜ ਸਬੈ ਤਜਿ ਸਾਜ ਜਹਾ ॥

भाजि बिना भट लाज सबै तजि साज जहा ॥

ਸਾਰੇ ਸੂਰਮੇ ਅਣਖ-ਹੀਨ ਹੋ ਕੇ ਉਥੇ ਸਾਰਾ ਸਾਜ ਤਿਆਗ ਕੇ ਭਜ ਚਲੇ ਹਨ।

ਨਾਚਤ ਭੂਤ ਪਿਸਾਚ ਨਿਸਾਚਰ ਰਾਜ ਤਹਾ ॥

नाचत भूत पिसाच निसाचर राज तहा ॥

ਉਥੇ ਭੂਤਾ, ਪਿਸਾਚਾ, ਦੈਂਤਾ ਦਾ ਰਾਜਾ ਨਚ ਰਿਹਾ ਹੈ।

ਦੇਖਤ ਦੇਵ ਅਦੇਵ ਮਹਾ ਰਣ ਕੋ ਬਰਨੈ ॥

देखत देव अदेव महा रण को बरनै ॥

ਦੇਵਤੇ ਅਤੇ ਦੈਂਤ ਮਹਾਨ ਯੁੱਧ ਨੂੰ ਵੇਖਦੇ ਹਨ, (ਇਸ ਦਾ ਭਲਾ) ਵਣਨ ਕੌਣ ਕਰ ਸਕਦਾ ਹੈ?

ਜੂਝ ਭਯੋ ਜਿਹ ਭਾਤਿ ਸੁ ਪਾਰਥ ਸੋ ਕਰਨੈ ॥੪੦੪॥

जूझ भयो जिह भाति सु पारथ सो करनै ॥४०४॥

ਉਸ ਤਰ੍ਹਾ (ਇਨ੍ਹਾ ਦਾ) ਯੁੱਧ ਹੋਇਆ ਜਿਵੇਂ ਅਰਜਨ ('ਪਾਰਥ') ਦਾ ਕਰਨ ਰਾਜੇ ਨਾਲ (ਹੋਇਆ ਸੀ) ॥੪੦੪॥

ਦਾਵ ਕਰੈ ਰਿਸ ਖਾਇ ਮਹਾ ਹਠ ਠਾਨ ਹਠੀ ॥

दाव करै रिस खाइ महा हठ ठान हठी ॥

ਮਹਾਨ ਹਠੀ ਯੋਧੇ ਹਠ ਧਾਰ ਕੇ ਕ੍ਰੋਧ ਨਾਲ ਦਾਓ ਵਰਤਦੇ ਹਨ।

ਕੋਪ ਭਰੇ ਇਹ ਭਾਤ ਸੁ ਪਾਵਕ ਜਾਨੁ ਭਠੀ ॥

कोप भरे इह भात सु पावक जानु भठी ॥

ਕ੍ਰੋਧ ਦੇ ਇਸ ਤਰ੍ਹਾ ਨਾਲ ਭਰੇ ਹੋਏ ਹਨ, ਮਾਨੋ ਭੱਠੀ ਦੀ ਅਗਨੀ ਹੋਵੇ।

ਕ੍ਰੁਧ ਭਰੇ ਰਣਿ ਛਤ੍ਰਜ ਅਤ੍ਰਣ ਝਾਰਤ ਹੈ ॥

क्रुध भरे रणि छत्रज अत्रण झारत है ॥

ਕ੍ਰੋਧ ਨਾਲ ਭਰੇ ਹੋਏ ਛਤ੍ਰੀ ਅਸਤ੍ਰਾ ਨੂੰ ਚਲਾਉਂਦੇ ਹਨ।

ਭਾਜਿ ਚਲੈ ਨਹੀ ਪਾਵ ਸੁ ਮਾਰਿ ਪੁਕਾਰਤ ਹੈ ॥੪੦੫॥

भाजि चलै नही पाव सु मारि पुकारत है ॥४०५॥

ਭਜਦੇ ਨਹੀਂ ਹਨ ਅਤੇ ਪੈਰ (ਟਿਕਾ ਕੇ) 'ਮਾਰੋ ਮਾਰੋ' ਪੁਕਾਰਦੇ ਹਨ ॥੪੦੫॥

ਦੇਖਤ ਹੈ ਦਿਵ ਦੇਵ ਧਨੈ ਧਨਿ ਜੰਪਤ ਹੈ ॥

देखत है दिव देव धनै धनि जंपत है ॥

(ਉਸ ਯੁੱਧ ਨੂੰ) ਪ੍ਰਕਾਸ਼ ('ਦਿਵ') ਰੂਪ ਦੇਵਤੇ ਵੇਖਦੇ ਹਨ ਅਤੇ ਧੰਨ ਧੰਨ ਜਪਦੇ ਹਨ।

ਭੂਮ ਅਕਾਸ ਪਤਾਲ ਚਵੋ ਚਕ ਕੰਪਤ ਹੈ ॥

भूम अकास पताल चवो चक कंपत है ॥

(ਤਿੰਨ ਲੋਕ) ਧਰਤੀ, ਆਕਾਸ਼ ਅਤੇ ਪਾਤਾਲ ਅਤੇ ਚਾਰੇ ਚਕ ਕੰਬਦੇ ਹਨ।

ਭਾਜਤ ਨਾਹਿਨ ਬੀਰ ਮਹਾ ਰਣਿ ਗਾਜਤ ਹੈ ॥

भाजत नाहिन बीर महा रणि गाजत है ॥

ਯੋਧੇ ਯੁੱਧ ਵਿਚੋਂ ਭਜਦੇ ਨਹੀਂ ਹਨ, ਸਗੋਂ ਗਜਦੇ ('ਮਾਰੋ-ਮਾਰੋ' ਪੁਕਾਰਦੇ) ਹਨ।

ਜਛ ਭੁਜੰਗਨ ਨਾਰਿ ਲਖੇ ਛਬਿ ਲਾਜਤ ਹੈ ॥੪੦੬॥

जछ भुजंगन नारि लखे छबि लाजत है ॥४०६॥

ਯਕਸ਼ਾ, ਨਾਗਾ ਦੀਆਂ ਇਸਤਰੀਆਂ ਛਬੀ ਨੂੰ ਵੇਖ ਕੇ ਲਜਾ ਰਹੀਆਂ ਹਨ ॥੪੦੬॥

ਧਾਵਤ ਹੈ ਕਰਿ ਕੋਪ ਮਹਾ ਸੁਰ ਸੂਰ ਤਹਾ ॥

धावत है करि कोप महा सुर सूर तहा ॥

ਕ੍ਰੋਧ ਕਰ ਕੇ ਉੱਚੀ ਸੁਰ ਵਿਚ (ਬੋਲਦੇ) ਸੂਰਮੇ ਉਥੇ ਧਾਵਾ ਕਰਦੇ ਹਨ,

ਮਾਡਤ ਹੈ ਬਿਕਰਾਰ ਭਯੰਕਰ ਜੁਧ ਜਹਾ ॥

माडत है बिकरार भयंकर जुध जहा ॥

ਜਿਥੇ ਮਹਾ ਭਿਆਨਕ ਅਤੇ ਡਰਾਵਣਾ ਯੁੱਧ ਮੰਡਿਆ ਹੋਇਆ ਹੈ।

ਪਾਵਤ ਹੈ ਸੁਰ ਨਾਰਿ ਸੁ ਸਾਮੁਹਿ ਜੁਝਤ ਹੈ ॥

पावत है सुर नारि सु सामुहि जुझत है ॥

ਜੋ ਯੋਧਾ ਸਾਹਮਣੇ ਜੁਝਦਾ ਹੈ, ਉਸ ਨੂੰ ਦੇਵ-ਇਸਤਰੀਆਂ (ਅਪੱਛਰਾਵਾ) ਪ੍ਰਾਪਤ (ਕਰਨ ਲਈ ਦੌੜਦੀਆਂ) ਹਨ।

ਦੇਵ ਅਦੇਵ ਗੰਧ੍ਰਬ ਸਬੈ ਕ੍ਰਿਤ ਸੁਝਤ ਹੈ ॥੪੦੭॥

देव अदेव गंध्रब सबै कृत सुझत है ॥४०७॥

ਦੇਵਤੇ, ਦੈਂਤ, ਗੰਧਰਬ (ਆਦਿ) ਸਾਰੇ ਉਸ (ਕਲਕੀ) ਦੀ ਕੀਰਤੀ (ਯਸ਼) ਨੂੰ ਜਾਣ ਜਾਦੇ ਹਨ ॥੪੦੭॥

ਚੰਚਲਾ ਛੰਦ ॥

चंचला छंद ॥

ਚੰਚਲਾ ਛੰਦ:

ਮਾਰਬੇ ਕੋ ਤਾਹਿ ਤਾਕਿ ਧਾਏ ਬੀਰ ਸਾਵਧਾਨ ॥

मारबे को ताहि ताकि धाए बीर सावधान ॥

ਉਸ ਨੂੰ ਮਾਰਨ ਲਈ ਸਾਵਧਾਨੀ ਨਾਲ ਨਿਸ਼ਾਨਾ ਬਣਾ ਕੇ ਸੂਰਵੀਰ ਹਮਲਾ ਕਰ ਰਹੇ ਹਨ।

ਹੋਨ ਲਾਗੇ ਜੁਧ ਕੇ ਜਹਾ ਤਹਾ ਸਬੈ ਬਿਧਾਨ ॥

होन लागे जुध के जहा तहा सबै बिधान ॥

ਜਿਥੇ ਕਿਥੇ ਯੁੱਧ ਦੇ ਵਿਧਾਨ ਹੋਣ ਲਗੇ ਹਨ।

ਭੀਮ ਭਾਤਿ ਧਾਇ ਕੈ ਨਿਸੰਕ ਘਾਇ ਕਰਤ ਆਇ ॥

भीम भाति धाइ कै निसंक घाइ करत आइ ॥

ਭੀਮ ਵਾਗ ਧਾ ਕੇ ਪੈ ਰਹੇ ਹਨ ਅਤੇ ਨਿਸੰਗ ਹੋ ਕੇ ਘਾਉ ਕਰ ਰਹੇ ਹਨ।

ਜੂਝਿ ਜੂਝ ਕੈ ਮਰੈ ਸੁ ਦੇਵ ਲੋਕਿ ਬਸਤ ਜਾਇ ॥੪੦੮॥

जूझि जूझ कै मरै सु देव लोकि बसत जाइ ॥४०८॥

ਜੋ ਜੁਝ ਜੁਝ ਕੇ ਮਰਦੇ ਹਨ, ਉਹ ਦੇਵ ਲੋਕ ਵਿਚ ਜਾ ਕੇ ਵਸਦੇ ਹਨ ॥੪੦੮॥

ਤਾਨਿ ਤਾਨਿ ਬਾਨ ਕੋ ਅਜਾਨੁ ਬਾਹ ਧਾਵਹੀ ॥

तानि तानि बान को अजानु बाह धावही ॥

ਬਾਣ ਨੂੰ ਖਿਚ ਖਿਚ ਕੇ ਗੋਡਿਆਂ ਤਕ ਲੰਬੀਆਂ ਬਾਹਵਾ ਵਾਲੇ ਭਜੇ ਫਿਰਦੇ ਹਨ।

ਜੁਝਿ ਜੁਝ ਕੈ ਮਰੈ ਅਲੋਕ ਲੋਕ ਪਾਵਹੀ ॥

जूझि जूझ कै मरै अलोक लोक पावही ॥

ਜੋ ਲੜ ਲੜ ਕੇ ਮਰਦੇ ਹਨ, ਉਹ ਅਲੌਕਿਕ ਲੋਕ ਪ੍ਰਾਪਤ ਕਰਦੇ ਹਨ।

ਰੰਗ ਜੰਗਿ ਅੰਗ ਨੰਗ ਭੰਗ ਅੰਗਿ ਹੋਇ ਪਰਤ ॥

रंग जंगि अंग नंग भंग अंगि होइ परत ॥

ਜੰਗ ਦੇ ਰੰਗ ਵਿਚ ਰੰਗੇ ਹੋਇਆਂ ਦਾ ਜੋ ਕੋਈ ਅੰਗ ਨੰਗਾ ਰਿਹਾ ਹੋਵੇ, ਉਹ ਧਰਤੀ ਉਤੇ ਟੁਟ ਕੇ ਡਿਗ ਪੈਂਦਾ ਹੈ।

ਟੂਕਿ ਟੂਕਿ ਹੋਇ ਗਿਰੈ ਸੁ ਦੇਵ ਸੁੰਦ੍ਰੀਨਿ ਬਰਤ ॥੪੦੯॥

टूकि टूकि होइ गिरै सु देव सुँद्रीनि बरत ॥४०९॥

ਟੁਕੜੇ ਟੁਕੜੇ ਹੋ ਕੇ ਡਿਗ ਰਹੇ ਹਨ ਅਤੇ ਉਨ੍ਹਾ ਨੂੰ ਦੇਵ-ਇਸਤਰੀਆ ਵਰ ਰਹੀਆਂ ਹਨ ॥੪੦੯॥

ਤ੍ਰਿੜਕਾ ਛੰਦ ॥

तृड़का छंद ॥

ਤ੍ਰਿੜਕਾ ਛੰਦ:

ਤ੍ਰਿੜਰਿੜ ਤੀਰੰ ॥

तृड़रिड़ तीरं ॥

(ਨੋਟ- ਇਥੇ 'ਤ੍ਰਿੜਰਿੜ' ਆਦਿ ਸ਼ਬਦ ਯੁੱਧ-ਸੰਗੀਤ ਲਈ ਵਰਤੇ ਗਏ ਹਨ। ਉਂਜ ਇਹ ਨਿਰਰਥਕ ਜਿਹੇ ਹੈ। ਇਨ੍ਹਾ ਦੀ ਵਰਤਨੀ ਵਿਚ ਵੀ ਅਨੇਕ ਅੰਤਰ ਹਨ। ਤੀਰ ਤਿੜ ਤਿੜ ਕਰਦੇ (ਚਲਦੇ ਹਨ)

ਬ੍ਰਿੜਰਿੜ ਬੀਰੰ ॥

बृड़रिड़ बीरं ॥

ਬੀਰ ਬਕਾਰਦੇ ਹਨ, ਢੋਲ ਢਮਕਦੇ ਹਨ,

ਦ੍ਰਿੜਰਿੜ ਢੋਲੰ ॥

ਦ੍ਰੜਰਿੜ ਢੋਲੰ ॥

ਬੋਲ ਬੁਕਦੇ ਹਨ (ਅਰਥਾਤ ਢੋਲਾ ਵਿਚੋਂ

ਬ੍ਰਿੜਰਿੜ ਬੋਲੰ ॥੪੧੦॥

ਬ੍ਰੜਰਿੜ ਬੋਲੰ ॥੪੧੦॥

ਆਵਾਜ਼ ਨਿਕਲਦੀ ਹੈ) ॥੪੧੦॥

ਤ੍ਰਿੜੜਿੜ ਤਾਜੀ ॥

ਤ੍ਰੜੜਿੜ ਤਾਜੀ ॥

ਤਾਜੀ (ਅਰਬੀ ਕਿਸਮ ਦੇ ਘੋੜੇ) ਹਿਣਕਦੇ ਹਨ,

ਬ੍ਰਿੜੜਿੜ ਬਾਜੀ ॥

ਬ੍ਰੜੜਿੜ ਬਾਜੀ ॥

ਘੋੜੇ ਬਿੜਕਦੇ ਹਨ,

ਹ੍ਰਿੜੜਿੜ ਹਾਥੀ ॥

ਹ੍ਰੜੜਿੜ ਹਾਥੀ ॥

ਹਾਥੀ ਆਪਣੇ ਸਾਥੀਆਂ

ਸ੍ਰਿੜੜਿੜ ਸਾਥੀ ॥੪੧੧॥

ਸ੍ਰੜੜਿੜ ਸਾਥੀ ॥੪੧੧॥

ਸਹਿਤ ਚਿੰਘਾੜਦੇ ਹਨ ॥੪੧੧॥

ਬ੍ਰਿੜੜਿੜ ਬਾਣੰ ॥

ਬ੍ਰੜੜਿੜ ਬਾਣੰ ॥

ਬਾਣਾ ਨੂੰ

ਜ੍ਰਿੜਝਿੜ ਜੁਆਣੰ ॥

जृड़ड़िड़ जुआणं ॥

ਜੁਆਨ (ਯੋਧੇ)

ਛ੍ਰਿੜਝਿੜ ਛੋਰੈਂ ॥

छृड़ड़िड़ छोरैं ॥

ਪੂਰੀ ਸ਼ਕਤੀ

ਜ੍ਰਿੜਝਿੜ ਜੋਰੈਂ ॥੪੧੨॥

जृड़ड़िड़ जोरैं ॥४१२॥

ਨਾਲ ਛਡਦੇ ਹਨ ॥੪੧੨॥

ਖ੍ਰਿੜਰਿੜ ਖੇਤੰ ॥

खृड़रिड़ खेतं ॥

ਯੁੱਧ-ਭੂਮੀ ਵਿਚ

ਪ੍ਰਿੜਰਿੜ ਪ੍ਰੇਤੰ ॥

पृड़रिड़ प्रेतं ॥

(ਲੜਾਈ ਦੇ) ਰੰਗ ਵਿਚ

ਝ੍ਰਿੜਝਿੜ ਨਾਚੈ ॥

झृड़ड़िड़ नाचै ॥

ਰਚੇ ਹੋਏ

ਰਿੜਝਿੜ ਰਾਚੈ ॥੪੧੩॥

रिड़झिड़ राचै ॥४१३॥

ਪ੍ਰੇਤ ਨਚਦੇ ਹਨ ॥੪੧੩॥

ਹ੍ਰਿੜਰਿੜ ਹੂਰੰ ॥

ਹ੍ਰਿੜਰਿੜ ਹੂਰੰ ॥

ਹੂਰਾ ਹਰਲ ਹਰਲ ਕਰਦੀਆਂ

ਪ੍ਰਿੜਰਿੜ ਪੂਰੰ ॥

ਪ੍ਰਿੜਰਿੜ ਪੂਰੰ ॥

ਆਕਾਸ਼ ਵਿਚ ਘੁੰਮ ਰਹੀਆਂ ਹਨ

ਕ੍ਰਿੜਰਿੜ ਕਾਛੀ ॥

ਕ੍ਰਿੜਰਿੜ ਕਾਛੀ ॥

ਅਤੇ ਸੁੰਦਰ ਢੰਗ ਨਾਲ ਸਜੀਆਂ ਹੋਈਆਂ

ਨ੍ਰਿੜਰਿੜ ਨਾਚੀ ॥੪੧੪॥

ਨ੍ਰਿੜਰਿੜ ਨਾਚੀ ॥੪੧੪॥

ਨਚ ਰਹੀਆਂ ਹਨ ॥੪੧੪॥

ਤ੍ਰਿੜਰਿੜ ਤੇਗੰ ॥

ਤ੍ਰਿੜਰਿੜ ਤੇਗੰ ॥

ਤਲਵਾਰਾ

ਬ੍ਰਿੜਰਿੜ ਬੇਗੰ ॥

ਬ੍ਰਿੜਰਿੜ ਬੇਗੰ ॥

ਪੂਰੇ ਵੇਗ ਨਾਲ

ਚ੍ਰਿੜਰਿੜ ਚਮਕੈ ॥

ਚ੍ਰਿੜਰਿੜ ਚਮਕੈ ॥

ਚਮਕਦੀਆਂ

ਝ੍ਰਿੜਰਿੜ ਝਮਕੈ ॥੪੧੫॥

ਝੜਰਿੜ ਝਮਕੈ ॥੪੧੫॥
ਅਤੇ ਝਮਕਦੀਆਂ ਹਨ ॥੪੧੫॥

ਜੜਰਿੜ ਜੋਧੰ ॥
जृड़रिड़ जोधं ॥
ਯੋਧੇ

ਕ੍ਰਿੜਰਿੜ ਕ੍ਰੋਧੰ ॥
कृड़रिड़ क्रोधं ॥
ਕ੍ਰੋਧ ਨਾਲ

ਜੜਰਿੜ ਜੁਝੈ ॥
जृड़रिड़ जूझै ॥
ਭਰੇ ਹੋਏ ਹਨ

ਲੜਰਿੜ ਲੁਝੈ ॥੪੧੬॥
लृड़रिड़ लूझै ॥४१६॥
ਅਤੇ (ਵੈਰੀਆਂ ਨਾਲ) ਉਲਝ ਕੇ ਜੁਝਦੇ ਹਨ ॥੪੧੬॥

ਖੜਰਿੜ ਖੇਤੰ ॥
खृड़रिड़ खेतं ॥
ਰਣ-ਭੂਮੀ ਵਿਚ

ਅਰਿੜਰਿੜ ਅਚੇਤੰ ॥
अरिड़रिड़ अचेतं ॥
(ਕਿਤਨੇ ਹੀ) ਅਚੇਤ ਪਏ ਹਨ

ਬੜਰਿੜ ਬਾਜੀ ॥
बृड़रिड़ बाजी ॥

ਅਤੇ ਘੋੜੇ

ਗ੍ਰਿੜਰਿੜ ਗਾਜੀ ॥੪੧੭॥

गृड़रिड़ गाजी ॥४१७॥

ਅਤੇ ਸੂਰਮੇ ਡਿਗੇ ਪਏ ਹਲ ॥੪੧੭॥

ਗ੍ਰਿੜਰਿੜ ਗਜਣੰ ॥

गृड़रिड़ गजणं ॥

ਗਾਜ਼ੀ (ਯੋਧੇ) ਕਿੜ ਕਿੜ

ਭ੍ਰਿੜਰਿੜ ਭਜਣੰ ॥

भृड़रिड़ भजणं ॥

ਕਰ ਕੇ ਭਜ ਚਲੇ ਹਨ।

ਰ੍ਰਿੜਰਿੜ ਰਾਜਾ ॥

रृड़रिड़ राजा ॥

(ਉਨ੍ਹਾ ਨੂੰ ਵੇਖ ਕੇ) ਰਾਜਾ ਵੀ

ਲ੍ਰਿੜਰਿੜ ਲਾਜਾ ॥੪੧੮॥

लृड़रिड़ लाजा ॥४१८॥

ਸ਼ਰਮਿੰਦਾ ਹੋ ਰਿਹਾ ਹੈ ॥੪੧੮॥

ਖ੍ਰਿੜਰਿੜ ਖਾਡੇ ॥

खृड़रिड़ खाडे ॥

ਖੰਡੇ ਖਿੜ ਖਿੜ ਕੇ ਹਸਦੇ ਹਨ (ਲਿਸ਼ਕਾਰੇ ਮਾਰਦੇ ਹਨ)

ਬ੍ਰਿੜਿਰਿੜ ਬਾਡੇ ॥

बृड़िरिड़ बाडे ॥

ਅਤੇ (ਸੂਰਮਿਆਂ ਦੀਆਂ) ਵੰਡੀਆਂ ਪਾਦੇ ਹਨ।

ਅਰਿੜਰਿੜ ਅੰਗੰ ॥

अरिड़रिड़ अंगं ॥

(ਉਨ੍ਹਾ ਦੇ) ਅੰਗ ਆਕੜ ਗਏ ਹਨ (ਅਰਥਾਤ ਉਨ੍ਹਾ ਦੀਆਂ ਲਾਸ਼ਾ ਆਕੜ ਗਈਆਂ ਹਨ)

ਜੁੜਰਿੜ ਜੰਗੰ ॥੪੧੯॥

जुड़रिड़ जंगं ॥४१९॥

ਜਿਹੜੇ ਜੰਗ ਵਿਚ ਰੁਝੇ ਸਨ ॥੪੧੯॥

ਪਾਧੜੀ ਛੰਦ ॥

पाधड़ी छंद ॥

ਪਾਧੜੀ ਛੰਦ:

ਇਹ ਭਾਤਿ ਸੈਨ ਜੁਝੀ ਅਪਾਰ ॥

इह भाति सैन जुझी अपार ॥

ਇਸ ਤਰ੍ਹਾ ਅਪਾਰ ਸੈਨਾ ਜੂਝੀ ਹੈ।

ਰਣਿ ਰੋਹ ਕ੍ਰੋਹ ਧਾਏ ਲੁਝਾਰ ॥

रणि रोह क्रोह धाए लुझार ॥

ਲੜਾਕੇ ਯੋਧੇ ਕ੍ਰੋਧਵਾਨ ਹੋ ਕੇ ਯੁੱਧ ਵਿਚ ਧਾਵਾ ਕਰਦੇ ਹਨ।

ਤਜੰਤ ਬਾਣ ਗਜੰਤ ਬੀਰ ॥

तजंत बाण गजंत बीर ॥

ਸੂਰਮੇ ਲਲਕਾਰਦੇ ਹੋਏ ਬਾਣ ਛਡਦੇ ਹਨ।

ਉਠੰਤ ਨਾਦ ਭਜੰਤ ਭੀਰ ॥੪੨੦॥

उठंत नाद भजंत भीर ॥४२०॥

(ਬਹੁਤ ਭਿਆਨਕ) ਗੂੰਜ ਉਠਦੀ ਹੈ (ਜਿਸ ਨੂੰ ਸੁਣ ਕੇ) ਡਰਾਕਲ ਭਜਦੇ ਹਨ ॥੪੨੦॥

ਧਾਏ ਸਬਾਹ ਜੋਧਾ ਸਕੋਪ ॥

धाए सबाह जोधा सकोप ॥

ਚੰਗੀ ਡੀਲ ਡੌਲ ਵਾਲੇ ਯੋਧੇ ਕ੍ਰੋਧਿਤ ਹੋ ਕੇ ਧਾਵਾ ਕਰਦੇ ਹਨ।

ਕਢਤ ਕ੍ਰਿਪਾਣ ਬਾਹੰਤ ਧੋਪ ॥

कढत कृपाण बाहंत धोप ॥

ਕ੍ਰਿਪਾਨ ਕਢਦੇ ਹਨ ਅਤੇ ਕਿਰਚਾ ('ਧੋਪ') ਵਾਹੁੰਦੇ ਹਨ।

ਲੁਝੰਤ ਸੂਰ ਜੁਝੰਤ ਅਪਾਰ ॥

लुझंत सूर जुझंत अपार ॥

ਅਪਾਰ ਸੂਰਮੇ ਲੜਦੇ ਹੋਏ ਜੂਝ ਰਹੇ ਹਨ।

ਜਣ ਸੇਤਬੰਧ ਦਿਖੀਅਤ ਪਹਾਰ ॥੪੨੧॥

जण सेतबंध दिखीअत पहार ॥४२१॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ (ਰਾਮ ਦੁਆਰਾ) ਪੁਲ ਬੰਨ੍ਹਣ ਲਈ ਲਿਆਉਂਦੇ ਪਰਬਤ ਦਿਸ ਰਹੇ ਹੋਣ ॥੪੨੧॥

ਕਟੰਤ ਅੰਗ ਭਭਕੰਤ ਘਾਵ ॥

कटंत अंग भभकंत घाव ॥

ਅੰਗ ਕਟੇ ਜਾ ਰਹੇ ਹਨ, ਜ਼ਖ਼ਮਾ ਵਿਚੋਂ ਲਹੂ ਭਕ ਭਕ ਕਰ ਕੇ ਨਿਕਲ ਰਿਹਾ ਹੈ।

ਸਿਝੰਤ ਸੂਰ ਜੁਝੰਤ ਚਾਵ ॥

सिझंत सूर जुझंत चाव ॥

ਸੂਰਮੇ ਨਿਰਣਾਇਕ (ਜੰਗ) ਲੜਦੇ ਹਨ ਅਤੇ ਚਾਉ ਨਾਲ ਜੂਝਦੇ ਹਨ।

ਨਿਰਖੰਤ ਸਿਧ ਚਾਰਣ ਅਨੰਤ ॥

निरखंत सिध चारण अनंत ॥

(ਸੂਰਮਿਆਂ ਦੀ ਲੜਾਈ ਨੂੰ) ਸਿੱਧ ਲੋਕ ਵੇਖਦੇ ਹਨ

ਉਚਰੰਤ ਕ੍ਰਿਤ ਜੋਧਨ ਬਿਅੰਤ ॥੪੨੨॥

उचरंत कृत जोधन बिअंत ॥४२२॥

ਅਤੇ ਚਾਰਣ ਲੋਕ ਯੋਧਿਆਂ ਦਾ ਬੇਅੰਤ ਯਸ਼ ਕਹਿੰਦੇ ਹਨ ॥੪੨੨॥

ਨਾਚੰਤ ਆਪ ਈਸਰ ਕਰਾਲ ॥

नाचंत आप ईसर कराल ॥

ਸ਼ਿਵ ਆਪ ਭਿਆਨਕ ਨਾਚ ਨਚ ਰਿਹਾ ਹੈ।

ਬਾਜੰਤ ਡਉਰੁ ਭੈਕਰਿ ਬਿਸਾਲ ॥

बाजंत डउरु भैकरि बिसाल ॥

ਬਹੁਤ ਭੈਦਾਇਕ ਡੌਰੂ ਵਜਦਾ ਹੈ।

ਪੋਅੰਤ ਮਾਲ ਕਾਲੀ ਕਪਾਲ ॥

पोअंत माल काली कपाल ॥

ਕਾਲੀ (ਸੂਰਮਿਆਂ ਦੇ) ਮੁੰਡਾ ਦੀ ਮਾਲਾ ਪਰੋ ਰਹੀ ਹੈ

ਚਲ ਚਿਤ ਚਖ ਛਾਡੰਤ ਜ੍ਵਾਲ ॥੪੨੩॥

चल चित चख छाडंत ज्वाल ॥४२३॥

ਜਿਸ ਦੀਆਂ ਅੱਖਾ ਚੰਚਲ ਹਨ ਅਤੇ (ਮੂੰਹ ਤੋਂ) ਜੁਆਲਾ ਛਡ ਰਹੀ ਹੈ ॥੪੨੩॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਬਜੇ ਘੋਰ ਬਾਜੇ ॥

बजे घोर बाजे ॥

ਘੋਰ ਧੁਨ ਕਰਨ ਵਾਲੇ ਵਾਜੇ ਵਜਦੇ ਹਨ

ਧੁਣੰ ਮੇਘ ਲਾਜੇ ॥

धुणं मेघ लाजे ॥

(ਜਿਨ੍ਹਾ ਦੀ) ਗੂੰਜ (ਸੁਣ ਕੇ) ਬਦਲ ਸ਼ਰਮਿੰਦੇ ਹੋ ਜਾਦੇ ਹਨ।

ਖਹੇ ਖੇਤ ਖਤ੍ਰੀ ॥

खहे खेत खत्री ॥

ਛਤ੍ਰੀ ਲੋਕ ਯੁੱਧ ਵਿਚ (ਇਕ ਦੂਜੇ ਨਾਲ) ਖਹਿ ਰਹੇ ਹਨ

ਤਜੇ ਤਾਣਿ ਪਤ੍ਰੀ ॥੪੨੪॥

तजे ताणि पत्री ॥४२४॥

ਅਤੇ ਤਣ ਕੇ ਖੰਭਾ ਵਾਲੇ ਤੀਰ ਛਡ ਰਹੇ ਹਨ ॥੪੨੪॥

ਗਿਰੈ ਅੰਗ ਭੰਗੰ ॥

गिरै अंग भंगं ॥

(ਯੋਧਿਆਂ ਦੇ) ਅੰਗ ਟੁਟ ਟੁਟ ਕੇ ਡਿਗ ਰਹੇ ਹਨ।

ਨਚੇ ਜੰਗ ਰੰਗੰ ॥

नचे जंग रंगं ॥

ਜੰਗ ਦੇ ਰੰਗ ਵਿਚ (ਰੰਗੀਜ ਕੇ ਸੂਰਮੇ) ਨਚ ਰਹੇ ਹਨ।

ਖੁਲੇ ਖਗ ਖੂਨੀ ॥

खुले खग खूनी ॥

ਲਹੂ ਪੀਣੀਆਂ ਤਲਵਾਰਾ ਮਿਆਨੋ ਨਿਕਲ ਆਈਆਂ ਹਨ

ਚੜੇ ਚਉਪ ਦੂਨੀ ॥੪੨੫॥

चड़े चउप दूनी ॥४२५॥

ਅਤੇ (ਉਨ੍ਹਾ ਨੂੰ ਵੇਖ ਕੇ ਯੋਧਿਆਂ ਨੂੰ) ਦੁਗਣਾ ਚਾਉ ਚੜ੍ਹ ਰਿਹਾ ਹੈ ॥੪੨੫॥

ਭਯੋ ਘੋਰ ਜੁਧੰ ॥

भयो घोर जुधं ॥

ਬਹੁਤ ਘੋਰ ਯੁੱਧ ਹੋਇਆ ਹੈ।

ਇਤੀ ਕਾਹਿ ਸੁਧੰ ॥

इती काहि सुधं ॥

(ਇਸ ਦੀ) ਇਤਨੀ ਖ਼ਬਰ ਕਿਸੇ ਨੂੰ ਨਹੀਂ ਹੈ।

ਜਿਣਿਓ ਕਾਲ ਰੂਪੰ ॥

जिणिओ काल रूपं ॥

ਜਿਨ੍ਹਾ ਰਾਜਿਆਂ ਨੇ ਕਾਲ ਵਰਗੇ (ਸੂਰਮਿਆਂ ਨੂੰ) ਜਿਤ ਲਿਆ ਸੀ,

ਭਜੇ ਸਰਬ ਭੂਪੰ ॥੪੨੬॥

भजे सरब भूपं ॥४२६॥

ਉਹ ਸਾਰੇ ਰਾਜੇ ਭਜ ਚਲੇ ਹਨ ॥੪੨੬॥

ਸਬੈ ਸੈਣ ਭਾਜਾ ॥

सबै सैण भाजा ॥

ਸਾਰੀ ਸੈਨਾ ਭਜੀ ਜਾ ਰਹੀ ਹੈ।

ਫਿਰਯੋ ਆਪ ਰਾਜਾ ॥

फिर्यो आप राजा ॥

(ਇਹ ਵੇਖ ਕੇ ਸੰਭਲ ਦਾ) ਰਾਜਾ ਫਿਰ ਪਰਤਿਆ ਹੈ।

ਠਟ੍ਯੋ ਆਣਿ ਜੁਧੰ ॥

ठट्यो आणि जुधं ॥

ਯੁੱਧ ਨੂੰ ਸ਼ੁਰੂ ਕਰ ਦਿੱਤਾ ਹੈ।

ਭਇਓ ਨਾਦ ਉਧੰ ॥੪੨੭॥

भइओ नाद उधं ॥४२७॥

ਬਹੁਤ ਭਾਰਾ ਰੌਲਾ ਅਤੇ ਗੂੰਜ ਪੈ ਗਈ ਹੈ ॥੪੨੭॥

ਤਜੇ ਬਾਣ ਐਸੇ ॥

तजे बाण ऐसे ॥

(ਯੋਧੇ) ਇਉਂ ਤੀਰ ਛਡਦੇ ਹਨ

ਬਣੰ ਪਤ੍ਰ ਜੈਸੇ ॥

बणं पत्र जैसे ॥

ਜਿਉਂ (ਹਨੇਰੀ ਨਾਲ) ਬਨ ਵਿਚ ਪੱਤਰ ਉਡਦੇ ਹਨ;

ਜਲੰ ਮੇਘ ਧਾਰਾ ॥

जलं मेघ धारा ॥

ਜਾ ਜਿਵੇਂ ਬਦਲ ਵਿਚੋਂ ਜਲ ਦੀਆਂ ਬੂੰਦਾ ਡਿਗਦੀਆਂ ਹਨ;

ਨਭੰ ਜਾਣੁ ਤਾਰਾ ॥੪੨੮॥

नभं जाणु तारा ॥४२८॥

ਜਾ ਆਕਾਸ਼ ਵਿਚੋਂ ਤਾਰੇ ਟੁਟ ਰਹੇ ਹਨ ॥੪੨੮॥

ਕਰ ਅੰਸੁਮਾਲੀ ॥

कर अंसुमाली ॥

ਜਿਵੇਂ ਸੂਰਜ ਦੀਆਂ ਕਿਰਨਾ ਹੋਣ,

ਸਰੰ ਸਤ੍ਰੁ ਸਾਲੀ ॥

सरं सत्रु साली ॥

ਉਸ ਤਰ੍ਹਾ ਬਾਣ ਵੈਰੀਆਂ ਨੂੰ ਸਲ੍ਹਦੇ ਹਨ।

ਚਹੂੰ ਓਰਿ ਛੂਟੇ ॥

चहूँ ओरि छूटे ॥

ਚੌਹਾ ਪਾਸਿਆਂ ਤੋਂ (ਬਾਣ) ਛੁਟ ਰਹੇ ਹਨ।

ਮਹਾ ਜੋਧ ਜੁਟੇ ॥੪੨੯॥

ਮਹਾ ਜੋਧ ਜੂਟੇ ॥੪੨੯॥

ਮਹਾਨ ਯੁੱਧ ਵਿਚ ਜੁਟੇ ਹੋਏ ਹਨ ॥੪੨੯॥

ਚਲੇ ਕੀਟਕਾ ਸੇ ॥

चले कीटका से ॥

(ਉਹ ਸੈਨਾ) ਕੀੜਿਆਂ ਵਾਂਗ ਚਲ ਰਹੀ ਹੈ,

ਬਢੇ ਟਿਡਕਾ ਸੇ ॥

बढे टिडका से ॥

ਜਾ ਵੱਡੇ ਟਿੱਡੀ ਦਲ ਵਰਗੀ ਹੈ,

ਕਨੰ ਸਿੰਧੁ ਰੇਤੰ ॥

कनं सिंधु रेतं ॥

ਜਾ ਸਮੁੰਦਰ ਦੀ ਰੇਤ ਦੇ ਕਿਣਕਿਆਂ ਜਿੰਨੀ ਹੈ

ਤਨੰ ਰੋਮ ਤੇਤੰ ॥੪੩੦॥

तनं रोम तेतं ॥४३०॥

ਜਾ ਸ਼ਰੀਰ ਦੇ ਰੋਮਾ ਜਿਤਨੀ ਹੈ ॥੪੩੦॥

ਛੁਟੇ ਸ੍ਰਣ ਪੁਖੀ ॥

छुटे स्वरण पुखी ॥

ਸੋਨੇ ਦੇ ਖੰਭਾ ਵਾਲੇ ਤੀਰ ਛੁਟੇ ਹਨ।

ਸੁਧੰ ਸਾਰ ਮੁਖੀ ॥

सुधं सार मुखी ॥

ਉਨ੍ਹਾ ਦੀ ਲੋਹੇ ਦੀ ਮੁਖੀ ਲਿਸ਼ਕ ਰਹੀ ਹੈ।

ਕਲੰ ਕੰਕ ਪਤ੍ਰੀ ॥

कलं कंक पत्री ॥

ਕਾ ਦੇ ਖੰਭਾ ਵਰਗੇ ਤੀਰ

ਤਜੇ ਜਾਣੁ ਛਤ੍ਰੀ ॥੪੩੧॥

तजे जाणु छत्री ॥४३१॥

ਮਾਨੋ ਛਤ੍ਰੀਆਂ ਨੇ ਛਡੇ ਹੋਣ ॥੪੩੧॥

ਗਿਰੈ ਰੇਤ ਖੇਤੰ ॥

गिरै रेत खेतं ॥

ਰੇਤ ਦੇ (ਕਿਣਕਿਆਂ ਜਿੰਨੇ ਸੂਰਮੇ) ਯੁੱਧ ਵਿਚ ਡਿਗ ਰਹੇ ਹਨ।

ਨਚੈ ਭੂਤ ਪ੍ਰੇਤੰ ॥

नचै भूत प्रेतं ॥

ਭੂਤ ਅਤੇ ਪ੍ਰੇਤ ਨਚ ਰਹੇ ਹਨ।

ਕਰੈ ਚਿਤ੍ਰ ਚਾਰੰ ॥

करै चित्र चारं ॥

ਸੁੰਦਰ ਚਿਤਰ ਵਰਗੇ ਬਣੇ ਹੋਏ ਹਨ।

ਤਜੈ ਬਾਣ ਧਾਰੰ ॥੪੩੨॥

तजै बाण धारं ॥४३२॥

ਬਾਣਾ ਦਾ ਮੀਂਹ ਬਰਸਾ ਰਹੇ ਹਨ ॥੪੩੨॥

ਲਹੈ ਜੋਧ ਜੋਧੰ ॥

लहै जोध जोधं ॥

ਯੋਧੇ ਯੋਧਿਆਂ ਨੂੰ ਵੇਖਦੇ ਹਨ

ਕਰੈ ਘਾਇ ਕ੍ਰੋਧੰ ॥

करै घाइ क्रोधं ॥

ਅਤੇ ਕ੍ਰੋਧਿਤ ਹੋ ਕੇ (ਵੈਰੀ ਨੂੰ) ਘਾਉ ਕਰਦੇ ਹਨ।

ਖਹੈ ਖਗ ਖਗੈ ॥

खहै खग खगै ॥

ਤਲਵਾਰਾ ਨਾਲ ਤਲਵਾਰਾ ਖਹਿਬੜਦੀਆਂ ਹਨ।

ਉਠੈ ਝਾਲ ਅਗੈ ॥੪੩੩॥

उठै झाल अगै ॥४३३॥

(ਉਨ੍ਹਾ ਵਿਚੋਂ) ਅੱਗ ਦੀਆਂ ਚਿੰਗਾਰੀਆਂ ਨਿਕਲਦੀਆਂ ਹਨ ॥੪੩੩॥

ਨਚੇ ਪਖਰਾਲੇ ॥

नचे पखराले ॥

ਕਾਠੀਆਂ ਵਾਲੇ ਘੋੜ ਸਵਾਰ ਨੱਚਦੇ ਹਨ।

ਚਲੇ ਬਾਲ ਆਲੇ ॥

चले बाल आले ॥

ਅਪੱਛਰਾਵਾ ਦੇ ਘਰਾ ਨੂੰ ਜਾਦੇ ਹਨ।

ਹਸੇ ਪ੍ਰੇਤ ਨਾਚੈ ॥

हसे प्रेत नाचै ॥

ਪ੍ਰੇਤ ਹਸਦੇ ਹੋਏ ਨਚਦੇ ਹਨ।

ਰਣੰ ਰੰਗਿ ਰਾਚੈ ॥੪੩੪॥

रणं रंगि राचै ॥४३४॥

ਯੋਧੇ ਯੁੱਧ-ਕਰਮ ਵਿਚ ਮਗਨ ਹਨ ॥੪੩੪॥

ਨਚੇ ਪਾਰਬਤੀਸੰ ॥

नचे पारबतीसं ॥

ਸ਼ਿਵ ਨਚ ਰਿਹਾ ਹੈ।

ਮੰਡਿਓ ਜੁਧ ਈਸੰ ॥

मंडिओ जुध ईसं ॥

ਉਸ ਨੇ ਯੁੱਧ ਮੰਡਿਆ ਹੋਇਆ ਹੈ।

ਦਸੰ ਦਿਉਸ ਕ੍ਰੁਧੰ ॥

दसं दिउस कुधं ॥

ਦਸਾ ਦਿਸ਼ਾਵਾ ਵਿਚ ਕ੍ਰੋਧ ਛਾਇਆ ਹੋਇਆ ਹੈ।

ਭਯੋ ਘੋਰ ਜੁਧੰ ॥੪੩੫॥

भयो घोर जुधं ॥४३५॥

ਭਿਆਨਕ ਯੁੱਧ ਹੋ ਰਿਹਾ ਹੈ ॥੪੩੫॥

ਪੁਨਰ ਬੀਰ ਤ੍ਯਾਗ੍ਰਯੋ ॥

पुनर बीर त्याग्रयो ॥

ਫਿਰ ਯੋਧਿਆਂ ਨੇ (ਯੁੱਧ) ਤਿਆਗ ਦਿੱਤਾ ਹੈ।

ਪਗੰ ਦ੍ਵੈਕੁ ਭਾਗ੍ਯੋ ॥

पगं द्वैकु भाग्यो ॥

ਦੋ ਕੁ ਕਦਮ ਪਿਛੇ ਵਲ ਉਠਾਏ ਹਨ।

ਫਿਰ੍ਯੋ ਫੇਰਿ ਐਸੇ ॥

फिर्यो फेरि ऐसे ॥

ਫਿਰ ਇਸ ਤਰ੍ਹਾ ਪਰਤੇ ਹਨ

ਕ੍ਰੋਧੀ ਸਾਪ ਜੈਸੇ ॥੪੩੬॥

क्रोधी साप जैसे ॥४३६॥

ਜਿਵੇਂ ਕ੍ਰੋਧਿਤ ਸੱਪ ਪਿਛੇ ਨੂੰ ਪਰਤਦਾ ਹੈ ॥੪੩੬॥

ਪੁਨਰ ਜੁਧ ਮੰਡਿਓ ॥

ਪੁਨਰ ਜੁਧ ਮੰਡਿਓ ॥

ਫਿਰ ਯੁੱਧ ਸ਼ੁਰੂ ਕਰ ਦਿੱਤਾ ਹੈ।

ਸਰੰ ਓਘ ਛੰਡਿਓ ॥

सरं ओघ छंडिओ ॥

ਬਹੁਤ ਅਧਿਕ ਤੀਰ ਛਡੇ ਹਨ।

ਤਜੈ ਵੀਰ ਬਾਣੰ ॥

तजै वीर बाणं ॥

ਵੀਰ ਯੋਧੇ ਬਾਣ ਛਡਦੇ ਹਨ,

ਮ੍ਰਿਤੰ ਆਇ ਤ੍ਰਾਣੰ ॥੪੩੭॥

मृतं आइ त्राणं ॥४३७॥

(ਮਾਨੋ) ਜ਼ਬਰਦਸਤੀ ਮੌਤ ਆ ਗਈ ਹੋਵੇ ॥੪੩੭॥

ਸਭੈ ਸਿਧ ਦੇਖੈ ॥

सभै सिध देखै ॥

ਸਾਰੇ ਸਿੱਧ ਲੋਕ ਵੇਖ ਰਹੇ ਹਨ।

ਕਲੰਕ੍ਰਿਤ ਲੇਖੈ ॥

कलंकृत लेखै ॥

(ਕਲਕੀ ਅਵਤਾਰ ਦੀ) ਕੀਰਤੀ ਲਿਖ ਰਹੇ ਹਨ।

ਧਨੰ ਧੰਨਿ ਜੰਪੈ ॥

धनं धंनि जंपै ॥

ਧੰਨ ਧੰਨ ਜਪਦੇ ਹਨ

ਲਖੈ ਭੀਰ ਕੰਪੈ ॥੪੩੮॥

लखै भीर कंपै ॥४३८॥

(ਜਿਸ ਨੂੰ) ਵੇਖ ਕੇ ਕਾਇਰ ਲੋਕ ਕੰਬਦੇ ਹਨ ॥੪੩੮॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਆਨਿ ਆਨਿ ਸੂਰਮਾ ਸੰਧਾਨਿ ਬਾਨ ਧਾਵਹੀਂ ॥

आनि आनि सूरमा संधानि बान धावहीं ॥

ਸੂਰਮੇ ਆ ਆ ਕੇ ਬਾਣਾ ਦਾ ਨਿਸ਼ਾਣਾ ਬੰਨ੍ਹ ਕੇ ਅਗੇ ਵਧਦੇ ਹਨ।

ਰੂਝਿ ਜੂਝ ਕੈ ਮਰੈ ਸੁ ਦੇਵ ਨਾਰਿ ਪਾਵਹੀਂ ॥

रूझि जूझ कै मरै सु देव नारि पावहीं ॥

(ਜੋ) ਲੜਾਈ ਵਿਚ ਰੁਝ ਕੇ ਮਰਦੇ ਹਨ, ਉਹ ਅਪੱਛਰਾਵਾ ਨੂੰ ਪ੍ਰਾਪਤ ਕਰ ਲੈਂਦੇ ਹਨ।

ਸੁ ਰੀਝਿ ਰੀਝਿ ਅਛਰਾ ਅਲਛ ਸੂਰਣੋ ਬਰੈਂ ॥

सु रीझि रीझि अछरा अलछ सूरणो बरैं ॥

(ਉਹ) ਦੇਵ ਇਸਤਰੀਆਂ ਰੀਝ ਰੀਝ ਕੇ ਅਣਦਿਖ (ਅਥਵਾ ਅਦਾਗ਼) ਸੂਰਮਿਆਂ ਨੂੰ ਵਰਦੀਆਂ ਹਨ।

ਪ੍ਰਬੀਨ ਬੀਨਿ ਬੀਨ ਕੈ ਸੁਧੀਨ ਪਾਨਿ ਕੈ ਧਰੈਂ ॥੪੩੯॥

प्रबीन बीनि बीन कै सुधीन पानि कै धरैं ॥४३९॥

ਪ੍ਰਬੀਨ (ਯੋਧਿਆਂ) ਨੂੰ ਚੁਣ ਚੁਣ ਕੇ (ਉਨ੍ਹਾ) ਸ੍ਰੇਸ਼ਠ ਸੁਧ ਬੁਧ ਵਾਲਿਆਂ ਦਾ ਹੱਥ ਧਾਰਨ ਕਰਦੀਆਂ ਹਨ ॥੪੩੯॥

ਸਨਧ ਬਧ ਅਧ ਹ੍ਵੈ ਬਿਰੁਧਿ ਸੂਰ ਧਾਵਹੀਂ ॥

सनध बध अध ह्वै बिरुधि सूर धावहीं ॥

ਹਥਿਆਰ ਬੰਦ ਸੂਰਮੇ ਲਕ ਬੰਨ੍ਹ ਕੇ ('ਬਧ ਅਧ') ਸਾਹਮਣੇ ਹੋ ਕੇ ਧਾਵਾ ਕਰਦੇ ਹਨ।

ਸੁ ਕ੍ਰੋਧ ਸਾਗ ਤੀਛਣੰ ਕਿ ਤਾਕਿ ਸਤ੍ਰ ਲਾਵਹੀਂ ॥

सु क्रोध साग तीछणं कि ताकि सत्रु लावहीं ॥

ਤੀਖਣ ਸਾਗਾ ਲੈ ਕੇ ਵੈਰੀ ਦਾ ਨਿਸ਼ਾਣਾ ਬੰਨ੍ਹ ਕੇ ਮਾਰ ਦਿੰਦੇ ਹਨ।

ਸੁ ਜੂਝਿ ਜੂਝ ਕੈ ਗਿਰੈ ਅਲੂਝ ਲੂਝ ਕੈ ਹਠੀਂ ॥

सु जूझि जूझ कै गिरै अलूझ लूझ कै हठीं ॥

ਉਹ ਯੁੱਧ ਵਿਚ ਜੂਝ ਕੇ ਡਿਗਦੇ ਹਨ ਅਤੇ ਹਠੀ (ਯੋਧੇ) ਬੇਲਾਗ ਹੋ ਕੇ ਲੜਦੇ ਹਨ।

ਅਬੂਝ ਓਰਿ ਧਾਵਹੀ ਬਨਾਇ ਸੈਨ ਏਕਠੀਂ ॥੪੪੦॥

अबूझ ओरि धावही बनाइ सैन एकठीं ॥४४०॥

ਸੈਨਾ ਨੂੰ ਇਕਠਿਆਂ ਕਰ ਕੇ ਅਣਜਾਣੇ ਪਾਸੇ ਵਲ ਧਾਵਾ ਕਰਦੇ ਹਨ ॥੪੪੦॥

ਸੰਗੀਤ ਭੁਜੰਗ ਪ੍ਰਯਾਤ ਛੰਦ ॥

संगीत भुजंग प्रयात छंद ॥

ਸੰਗੀਤ ਭੁਜੰਗ ਪ੍ਰਯਾਤ ਛੰਦ:

ਕਾਗੜਦੰ ਕੋਪਾ ਰਾਗੜਦੰ ਰਾਜਾ ॥

कागड़दं कोपा रागड़दं राजा ॥

(ਸੰਭਲ ਦਾ) ਰਾਜਾ ਕ੍ਰੋਧਿਤ ਹੋਇਆ ਹੈ।

ਘਾਗੜਦੰ ਘੋਰੇ ਬਾਗੜਦੰ ਬਾਜਾ ॥

घागड़दं घोरे बागड़दं बाजा ॥

ਜ਼ੋਰ ਦਾ ਨਗਾਰਾ ਵਜਿਆ ਹੈ।

ਫਾਗੜਦੰ ਫੀਲੰ ਛਾਗੜਦੰ ਛੂਟੇ ॥

फागड़दं फीलं छागड़दं छूटे ॥

ਹਾਥੀ ਛੁਟ ਕੇ ਪੈ ਗਏ ਹਨ।

ਸਾਗੜਦੰ ਸੂਰੰ ਜਾਗੜਦੰ ਜੂਟੇ ॥੪੪੧॥

सागड़दं सूरं जागड़दं जूटे ॥४४१॥

ਸੂਰਮੇ ਜੁਟ ਗਏ ਹਨ ॥੪੪੧॥

ਬਾਗੜਦੰ ਬਾਜੇ ਨਾਗੜਦੰ ਨਗਾਰੇ ॥

बागड़दं बाजे नागड़दं नगारे ॥

ਨਗਾਰੇ ਵਜ ਰਹੇ ਹਨ।

ਜਾਗੜਦੰ ਜੋਧਾ ਮਾਗੜਦੰ ਮਾਰੇ ॥

जागड़दं जोधा मागड़दं मारे ॥

ਸੂਰਮੇ 'ਮਾਰੋ-ਮਾਰੋ' ਕਹਿੰਦੇ ਹਨ।

ਡਾਗੜਦੰ ਡਿਗੇ ਖਾਗੜਦੰ ਖੂਨੀ ॥

डागड़दं डिगे खागड़दं खूनी ॥

ਖੂਨ ਨਾਲ ਲਥ ਪਥ (ਯੋਧੇ) ਡਿਗਦੇ ਹਨ।

ਚਾਗੜਦੰ ਚਉਪੈ ਦਾਗੜਦੰ ਦੂਨੀ ॥੪੪੨॥

चागड़दं चउपै दागड़दं दूनी ॥४४२॥

ਅਤੇ (ਸੂਰਮਿਆਂ ਵਿਚ) ਦੁਗਣਾ ਚਾਉ ਚੜ੍ਹਦਾ ਹੈ ॥੪੪੨॥

ਹਾਗੜਦੰ ਹਸੇ ਸਾਗੜਦੰ ਸਿਧੰ ॥

हागड़दं हसे सागड़दं सिधं ॥

ਸਿੱਧ (ਲੋਕ ਯੁੱਧ ਨੂੰ ਵੇਖ ਕੇ) ਹਸ ਰਹੇ ਹਨ।

ਭਾਗੜਦੰ ਭਾਜੇ ਬਾਗੜਦੰ ਬ੍ਰਿਧੰ ॥

भागड़दं भाजे बागड़दं बृधं ॥

ਵੱਡੇ ਵੱਡੇ ਯੋਧੇ ('ਬ੍ਰਿਧੰ') ਭਜ ਰਹੇ ਹਨ।

ਛਾਗੜਦੰ ਛੁਟੇ ਤਾਗੜਦੰ ਤੀਰੰ ॥

छागड़दं छुटे तागड़दं तीरं ॥

ਤੀਰ ਛੁਟ ਰਹੇ ਹਨ।

ਜਾਗੜਦੰ ਜੁਟੇ ਬਾਗੜਦੰ ਬੀਰੰ ॥੪੪੩॥

जागड़दं जुटे बागड़दं बीरं ॥४४३॥

ਸੂਰਮੇ (ਯੁੱਧ ਕਰਮ ਵਿਚ) ਜੁਟੇ ਹੋਏ ਹਨ ॥੪੪੩॥

ਕਾਗੜਦੰ ਕੁਹਕੇ ਬਾਗੜਦੰ ਬਾਣੰ ॥

कागड़दं कुहके बागड़दं बाणं ॥

ਬਾਣ 'ਕੁਹ ਕੁਹ' ਕਰਦੇ ਚਲਦੇ ਹਨ।

ਫਾਗੜਦੰ ਫਰਕੇ ਨਾਗੜਦੰ ਨਿਸਾਣੰ ॥

फागड़दं फरके नागड़दं निसाणं ॥

ਨਿਸ਼ਾਣ (ਝੰਡੇ) ਝੂਲਦੇ ਹਨ।

ਬਾਗੜਦੰ ਬਾਜੀ ਭਾਗੜਦੰ ਭੇਰੀ ॥

बागड़दं बाजी भागड़दं भेरी ॥

ਭੇਰੀਆਂ ਵਜਦੀਆਂ ਹਨ।

ਸਾਗੜਦੰ ਸੈਣੰ ਫਾਗੜਦੰ ਫੇਰੀ ॥੪੪੪॥

सागड़दं सैणं फागड़दं फेरी ॥४४४॥

ਸੈਨਾ ਨੂੰ ਪਰਤਾ ਦਿੱਤਾ ਹੈ ॥੪੪੪॥

ਭਾਗੜਦੰ ਭੀਰੰ ਕਾਗੜਦੰ ਕੰਪੈ ॥

भागड़दं भीरं कागड़दं कंपै ॥

ਡਰਾਕਲ ਲੋਕ ਕੰਬਦੇ ਹਨ।

ਮਾਗੜਦੰ ਮਾਰੇ ਜਾਗੜਦੰ ਜੰਪੈ ॥

मागड़दं मारे जागड़दं जंपै ॥

ਮਾਰੇ ਹੋਏ (ਤੋਬਾ ਤੋਬਾ) ਜਪਦੇ ਹਨ।

ਛਾਗੜਦੰ ਛਪ੍ਰੰ ਭਾਗੜਦੰ ਭਾਜੇ ॥

छागड़दं छप्रं भागड़दं भाजे ॥

ਛੇਤੀ ਨਾਲ ਭਜਦੇ ਹਨ।

ਚਾਗੜਦੰ ਚਿਤੰ ਲਾਗੜਦੰ ਲਾਜੇ ॥੪੪੫॥

चागड़दं चितं लागड़दं लाजे ॥४४५॥

ਚਿਤ ਵਿਚ ਸ਼ਰਮਿੰਦੇ ਹਨ ॥੪੪੫॥

ਛਾਗੜਦੰ ਛੋਰਿਓ ਰਾਗੜਦੰ ਰਾਜੰ ॥

छागड़दं छोरिओ रागड़दं राजं ॥

(ਕਲਕੀ ਨੇ ਸੰਭਲ ਦੇ) ਰਾਜੇ ਨੂੰ ਛਡ ਦਿੱਤਾ ਹੈ।

ਸਾਗੜਦੰ ਸੈਣੰ ਭਾਗੜਦੰ ਭਾਜਾ ॥

सागड़दं सैणं भागड़दं भाजा ॥

(ਉਸ ਦੀ) ਸੈਨਾ ਭਜ ਚਲੀ ਹੈ।

ਛਾਗੜਦੰ ਛੂਟੇ ਬਾਗੜਦੰ ਬਾਣੰ ॥

छागड़दं छूटे बागड़दं बाणं ॥

ਬਾਣ ਛੁਟ ਰਹੇ ਹਨ।

ਰਾਗੜਦੰ ਰੋਕੀ ਦਾਗੜਦੰ ਦਿਸਾਣੰ ॥੪੪੬॥

रागड़दं रोकी दागड़दं दिसाणं ॥४४६॥

(ਉਨ੍ਹਾ ਨੇ) ਦਿਸ਼ਾਵਾ ਰੋਕ ਦਿੱਤੀਆਂ ਹਨ ॥੪੪੬॥

ਮਾਗੜਦੰ ਮਾਰੇ ਬਾਗੜਦੰ ਬਾਣੰ ॥

मागड़दं मारे बागड़दं बाणं ॥

ਬਾਣ ਮਾਰੇ ਜਾ ਰਹੇ ਹਨ।

ਟਾਗੜਦੰ ਟੂਟੇ ਤਾਗੜਦੰ ਤਾਣੰ ॥

टागड़दं टूटे तागड़दं ताणं ॥

(ਵੈਰੀ ਦਾ) ਤ੍ਰਾਣ ਟੁਟ ਰਿਹਾ ਹੈ।

ਲਾਗੜਦੰ ਲਾਗੇ ਦਾਗੜਦੰ ਦਾਹੇ ॥
लागड़दं लागे दागड़दं दाहे ॥
(ਅਗਨੀ ਬਾਣਾ ਦੇ) ਲਗਣ ਨਾਲ ਸੜ ਗਏ ਹਨ।

ਡਾਗੜਦੰ ਡਾਰੇ ਬਾਗੜਦੰ ਬਾਹੇ ॥੪੪੭॥
डागड़दं डारे बागड़दं बाहे ॥४४७॥
(ਬਾਕੀਆਂ ਨੂੰ) ਭਜਾ ਦਿੱਤਾ ਹੈ ॥੪੪੭॥

ਬਾਗੜਦੰ ਬਰਖੇ ਫਾਗੜਦੰ ਫੂਲੰ ॥
बागड़दं बरखे फागड़दं फूलं ॥
ਫੁਲਾ ਦੀ ਬਰਖਾ ਹੋ ਰਹੀ ਹੈ।

ਮਾਗੜਦੰ ਮਿਟਿਓ ਸਾਗੜਦੰ ਸੂਲੰ ॥
मागड़दं मिटिओ सागड़दं सूलं ॥
(ਸੰਭਲ ਵਾਸੀਆਂ ਦਾ) ਦੁਖ ਮਿਟ ਗਿਆ ਹੈ।

ਮਾਗੜਦੰ ਮਾਰਿਓ ਭਾਗੜਦੰ ਭੂਪੰ ॥
मागड़दं मारिओ भागड़दं भूपं ॥
ਰਾਜੇ ਨੂੰ ਮਾਰ ਦਿੱਤਾ ਹੈ।

ਕਾਗੜਦੰ ਕੋਪੇ ਰਾਗੜਦੰ ਰੂਪੰ ॥੪੪੮॥
कागड़दं कोपे रागड़दं रूपं ॥४४८॥
(ਕਲਕੀ ਨੇ ਆਪਣਾ) ਰੂਪ ਕ੍ਰੋਧਿਤ ਕੀਤਾ ਹੋਇਆ ਹੈ ॥੪੪੮॥

ਜਾਗੜਦੰ ਜੰਪੈ ਪਾਗੜਦੰ ਪਾਨੰ ॥
जागड़दं जंपै पागड़दं पानं ॥
ਜੈ-ਜੈ-ਕਾਰ ('ਪਾਨੰ') ਜਪਦੇ ਹਨ।

ਦਾਗੜਦੰ ਦੇਵੰ ਆਗੜਦੰ ਆਨੰ ॥

दागड़दं देवं आगड़दं आनं ॥

ਦੇਵਤੇ ਹਾਜ਼ਰ ਹੋ ਰਹੇ ਹਨ।

ਸਾਗੜਦੰ ਸਿਧੰ ਕਾਗੜਦੰ ਕ੍ਰਿਤ ॥

सागड़दं सिधं कागड़दं कृत ॥

ਸਿੱਧ ਲੋਕਾ ਨੇ (ਕਲਕੀ ਦੇ)

ਬਾਗੜਦੰ ਬਨਾਏ ਕਾਗੜਦੰ ਕਬਿਤੰ ॥੪੪੯॥

बागड़दं बनाए कागड़दं कबितं ॥४४९॥

ਯਸ਼ ਦੇ ਕਬਿਤ ਬਣਾਏ ਹਨ ॥੪੪੯॥

ਰਾਗੜਦੰ ਗਾਵੈ ਕਾਗੜਦੰ ਕਬਿਤੰ ॥

रागड़दं गावै कागड़दं कबितं ॥

(ਚਾਰਣ ਲੋਕ) ਕਬਿਤਾ ਗਾਉਂਦੇ ਹਨ।

ਧਾਗੜਦੰ ਧਾਵੈ ਬਾਗੜਦੰ ਬਿਤ੍ਰੰ ॥

धागड़दं धावै बागड़दं बित्रं ॥

ਸੇਵਕ ਜਾ ਲਾਗੀ ('ਬ੍ਰਿਤੰ') ਭਜੇ ਆ ਰਹੇ ਹਨ।

ਹਾਗੜਦੰ ਹੋਹੀ ਜਾਗੜਦੰ ਜਾਤ੍ਰਾ ॥

हागड़दं होही जागड़दं जात्रा ॥

(ਉਨ੍ਹਾ ਵਲੋਂ ਕਲਕੀ ਦੇ) ਦਰਸ਼ਨ ('ਜਾਤ੍ਰਾ') ਹੋ ਰਹੀ ਹੈ।

ਨਾਗੜਦੰ ਨਾਚੈ ਪਾਗੜਦੰ ਪਾਤ੍ਰਾ ॥੪੫੦॥

नागड़दं नाचै पागड़दं पात्रा ॥४५०॥

ਨਟੀਆਂ (ਅਪੱਛਰਾਵਾ) ਨਚ ਰਹੀਆਂ ਹਨ ॥੪੫੦॥

ਪਾਧਰੀ ਛੰਦ ॥

ਪਾਧਰੀ ਛੰਦ ॥

ਪਾਧਰੀ ਛੰਦ:

ਸੰਭਰ ਨਰੇਸ ਮਾਰਿਓ ਨਿਦਾਨ ॥

संभर नरेस मारिओ निदान ॥

ਅੰਤ ਨੂੰ ਸੰਭਲ ਦਾ ਰਾਜਾ ਮਾਰਿਆ ਗਿਆ।

ਢੋਲੰ ਮਿਦੰਗ ਬਜੇ ਪ੍ਰਮਾਨ ॥

ढोलं मिदंग बजे प्रमान ॥

ਢੋਲ ਅਤੇ ਨਗਾਰੇ ਮਰਯਾਦਾ ਪੂਰਵਕ ('ਪ੍ਰਮਾਨ') ਵਜਾਏ ਗਏ।

ਭਾਜੇ ਸੁਬੀਰ ਤਜਿ ਜੁਧ ਤ੍ਰਾਸਿ ॥

भाजे सुबीर तजि जुध त्रासि ॥

ਡਰ ਦੇ ਮਾਰੇ ਯੁੱਧ ਛਡ ਕੇ ਸੂਰਮੇ ਭਜੇ ਜਾ ਰਹੇ ਹਨ।

ਤਜਿ ਸਸਤ੍ਰ ਸਰਬ ਹ੍ਵੈ ਚਿਤਿ ਨਿਰਾਸ ॥੪੫੧॥

तजि ससत्र सरब ह्वै चिति निरास ॥४५१॥

ਚਿਤ ਵਿਚ ਨਿਰਾਸ ਹੋ ਕੇ ਸਬ ਨੇ ਸ਼ਸਤ੍ਰ ਛਡ ਦਿੱਤੇ ਹਨ ॥੪੫੧॥

ਬਰਖੰਤ ਦੇਵ ਪੁਹਪਣ ਬ੍ਰਿਸਟ ॥

बरखंत देव पुहपण ब्रिसट ॥

ਦੇਵਤੇ ਫੁਲਾ ਦੀ ਬਰਖਾ ਕਰਦੇ ਹਨ।

ਹੋਵੰਤ ਜਗ ਜਹ ਤਹ ਸੁ ਇਸਟ ॥

होवंत जग जह तह सु इसट ॥

ਜਿਥੇ ਕਿਥੇ (ਆਪਣੇ ਆਪਣੇ) ਇਸ਼ਟ ਅਨੁਸਾਰ ਯੱਗ ਹੋਣ ਲਗੇ ਹਨ।

ਪੂਜੰਤ ਲਾਗ ਦੇਵੀ ਕਰਾਲ ॥

पूजंत लाग देवी कराल ॥

ਭਿਆਨਕ ਦੇਵੀ ਦੀ ਪੂਜਾ ਵਿਚ ਲਗ ਗਏ ਹਨ।

ਹੋਵੰਤ ਸਿਧ ਕਾਰਜ ਸੁ ਢਾਲ ॥੪੫੨॥

होवंत सिध कारज सु ढाल ॥४५२॥

ਚੰਗੀ ਤਰ੍ਹਾ ਸਾਰੇ ਕਾਰਜ ਸਿੱਧ ਹੋ ਗਏ ਹਨ ॥੪੫੨॥

ਪਾਵੰਤ ਦਾਨ ਜਾਚਕ ਦੁਰੰਤ ॥

पावंत दान जाचक दुरंत ॥

ਬੇਸ਼ੁਮਾਰ ('ਦੁਰੰਤ') ਮੰਗਤੇ ਦਾਨ ਪ੍ਰਾਪਤ ਕਰ ਰਹੇ ਹਨ।

ਭਾਖੰਤ ਕ੍ਰਿਤ ਜਹ ਤਹ ਬਿਅੰਤ ॥

भाखंत कृत जह तह बिअंत ॥

ਜਿਥੇ ਕਿਥੇ ਬੇਅੰਤ (ਲੋਕ) ਯਸ਼ (ਕੀਰਤੀ) ਗਾ ਰਹੇ ਹਨ।

ਜਗ ਧੂਪ ਦੀਪ ਜਗਿ ਆਦਿ ਦਾਨ ॥

जग धूप दीप जगि आदि दान ॥

ਜਗਤ ਵਿਚ ਧੂਪ, ਦੀਪ, ਦਾਨ ਅਤੇ ਯੱਗ ਆਦਿ (ਹੋਣ ਲਗ ਗਏ ਹਨ)

ਹੋਵੰਤ ਹੋਮ ਬੇਦਨ ਬਿਧਾਨ ॥੪੫੩॥

होवंत होम बेदन बिधान ॥४५३॥

ਅਤੇ ਵੇਦ ਰੀਤੀ ਅਨੁਸਾਰ ਹੋਮ ਹੋਣ ਲਗ ਗਏ ਹਨ ॥੪੫੩॥

ਪੂਜੰਤ ਲਾਗ ਦੇਬੀ ਦੁਰੰਤ ॥

पूजंत लाग देबी दुरंत ॥

(ਲੋਕੀਂ) ਪ੍ਰਚੰਡ ਦੇਵੀ ਦੀ ਪੂਜਾ ਕਰਨ ਲਗ ਗਏ ਹਨ।

ਤਜਿ ਸਰਬ ਕਾਮ ਜਹ ਤਹ ਮਹੰਤ ॥

तजि सरब काम जह तह महंत ॥

ਮਹੰਤਾ ਨੇ ਜਿਥੇ ਕਿਥੇ ਸਾਰੇ ਕਰਮ ਕਾਡ ਛਡ ਦਿੱਤੇ ਹਨ।

ਬਾਧੀ ਧੁਜਾਨ ਪਰਮੰ ਪ੍ਰਚੰਡ ॥

बाधी धुजान परमं प्रचंड ॥

ਵੱਡੇ ਝੰਡੇ (ਮੰਦਿਰਾ) ਉਤੇ ਬੰਨ੍ਹ ਦਿੱਤੇ ਹਨ।

ਪ੍ਰਚੁਰਿਓ ਸੁ ਧਰਮ ਖੰਡੇ ਅਖੰਡ ॥੪੫੪॥

प्रचुरिओ सु धरम खंडे अखंड ॥४५४॥

ਪ੍ਰਚੰਡ ਸੂਰਮਿਆਂ ਨੂੰ ਮਾਰ ਕੇ (ਸੱਚੇ) ਧਰਮ ਦਾ ਬਹੁਤ ਪ੍ਰਚਾਰ ਹੋ ਰਿਹਾ ਹੈ ॥੪੫੪॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕਲਕੀ ਅਵਤਾਰ ਸੰਭਰ ਨਰੇਸ ਬਧਹ ਬਿਜਯ ਭਏਤ ਨਾਮ ਪ੍ਰਥਮ ਧਿਆਇ ਬਰਨਨੰ ਸਮਾਪਤੰ ਸਤੁ ਸੁਭਮ ਸਤੁ ॥੧॥

इति स्री बचित्र नाटक ग्रंथे कलकी अवतार संभर नरेस बधह बिजय भएत नाम प्रथम धिआइ बरननं समापतं सतु सुभम सतु ॥१॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕਲਕੀ ਅਵਤਾਰ ਦੀ ਵਿਜੈ ਅਤੇ ਸੰਭਰ ਦੇ ਰਾਜੇ ਦੇ ਬਧ ਦਾ ਵਰਣਨ ਨਾ ਵਾਲੇ ਪਹਿਲੇ ਅਧਿਆਇ ਦੀ ਸਮਾਪਤੀ, ਸਭ ਸ਼ੁਭ ਹੈ ॥੧॥

ਅਥ ਦੇਸੰਤਰ ਜੁਧ ਕਥਨੰ ॥

अथ देसंतर जुध कथनं ॥

ਹੁਣ ਹੋਰਾ ਦੇਸਾ ਵਿਚ ਹੋਏ ਯੁੱਧ ਦਾ ਕਥਨ

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਹਣ੍ਯੋ ਸੰਭਰੇਸੰ ॥

हण्यो संभरेसं ॥

ਸੰਭਰ (ਸੰਭਲ) ਦਾ ਰਾਜਾ ਮਾਰਿਆ ਗਿਆ ਹੈ।

ਚਤੁਰ ਚਾਰੁ ਦੇਸੰ ॥

चतुर चारु देसं ॥

ਚੌਦਾ ਲੋਕਾ ਵਿਚ

ਚਲੀ ਧਰਮ ਚਰਚਾ ॥

चली धरम चरचा ॥

ਧਰਮ ਦੀ ਚਰਚਾ ਚਲ ਪਈ ਹੈ।

ਕਰੈ ਕਾਲ ਅਰਚਾ ॥੪੫੫॥

करै काल अरचा ॥४५५॥

ਸ੍ਰੀ ਕਾਲ ਦੀ ਪੂਜਾ ਹੋਣ ਲਗ ਗਈ ਹੈ ॥੪੫੫॥

ਜਿਤਿਓ ਦੇਸ ਐਸੇ ॥

जितिओ देस ऐसे ॥

ਇਸ ਤਰ੍ਹਾ ਸਾਰਾ ਦੇਸ ਜਿਤਿਆ ਗਿਆ ਹੈ।

ਚੜਿਓ ਕੋਪ ਕੈਸੇ ॥

चड़िओ कोप कैसे ॥

(ਫਿਰ ਕਲਕੀ ਅਵਤਾਰ) ਕ੍ਰੋਧਿਤ ਹੋ ਕੇ ਕਿਸ ਤਰ੍ਹਾ ਚੜ੍ਹਿਆ ਹੈ।

ਬੁਲਿਓ ਸਰਬ ਸੈਣੰ ॥

बुलिओ सरब सैणं ॥

(ਉਸ ਨੇ) ਸਾਰੀ ਸੈਨਾ ਬੁਲਾ ਲਈ ਹੈ

ਕਰੇ ਰਕਤ ਨੈਣੰ ॥੪੫੬॥

करे रकत नैणं ॥४५६॥

ਅਤੇ ਅੱਖਾ ਨੂੰ ਲਾਲ ਕੀਤਾ ਹੋਇਆ ਹੈ ॥੪੫੬॥

ਦਈ ਜੀਤ ਬੰਬੰ ॥

दई जीत बंबं ॥

ਜਿਤ ਦਾ ਨਗਾਰਾ ਵਜਾਇਆ ਹੈ।

ਗਡਿਓ ਜੁਧ ਖੰਭੰ ॥

गडिओ जुध खंभं ॥

ਯੁੱਧ-ਭੂਮੀ ਵਿਚ ਖੰਭਾ ਗਡ ਦਿੱਤਾ ਹੈ।

ਚਮੂੰ ਚਉਪਿ ਚਾਲੀ ॥

चमूँ चउपि चाली ॥

ਸੈਨਾ ਉਤਸਾਹ ਪੂਰਵਕ ਚਲ ਪਈ ਹੈ।

ਥਿਰਾ ਸਰਬ ਹਾਲੀ ॥੪੫੭॥

थिरा सरब हाली ॥४५७॥

ਸਾਰੀ ਧਰਤੀ ('ਥਿਰਾ') ਡੋਲ ਗਈ ਹੈ ॥੪੫੭॥

ਉਠੀ ਕੰਪਿ ਐਸੇ ॥

उठी कंपि ऐसे ॥

(ਧਰਤੀ) ਇਸ ਤਰ੍ਹਾ ਕੰਬ ਉਠੀ ਹੈ

ਨਦੰ ਨਾਵ ਜੈਸੇ ॥

नदं नाव जैसे ॥

ਜਿਵੇਂ ਨਦੀ ਵਿਚ ਨੌਕਾ (ਡੋਲਦੀ ਹੈ)।

ਚੜੇ ਚਉਪ ਸੂਰੰ ॥

चड़े चउप सूरं ॥

ਸੂਰਮਿਆਂ ਨੂੰ ਉਤਸਾਹ ਚੜ੍ਹਿਆ ਹੋਇਆ ਹੈ।

ਰਹਿਓ ਧੂਰ ਪੂਰੰ ॥੪੫੮॥

रहिओ धूर पूरं ॥४५८॥

(ਪੈਰਾ ਦੀ) ਧੂੜ ਨਾਲ ਆਕਾਸ਼ ਪੂਰਿਆ ਹੋਇਆ ਹੈ ॥੪੫੮॥

ਛੁਭੇ ਛਤ੍ਰਧਾਰੀ ॥

ਛੁਭੇ ਛਤ੍ਰਧਾਰੀ ॥

ਛਤ੍ਰਧਾਰੀ (ਰਾਜੇ) ਕ੍ਰੋਧਵਾਨ ਹੋ ਗਏ ਹਨ।

ਅਣੀ ਜੋੜਿ ਭਾਰੀ ॥

अणी जोड़ि भारी ॥

(ਉਨ੍ਹਾ ਨੇ) ਭਾਰੀ ਸੈਨਾ ਇਕੱਠੀ ਕਰ ਲਈ ਹੈ।

ਚਲੇ ਕੋਪਿ ਐਸੇ ॥

चले कोपि ऐसे ॥

(ਕਲਕੀ ਅਵਤਾਰ ਉਪਰ) ਇਸ ਤਰ੍ਹਾ ਚੜ੍ਹ ਚਲੇ ਹਨ,

ਬ੍ਰਿਤੰ ਇੰਦ੍ਰ ਜੈਸੇ ॥੪੫੯॥

बृतं इंद्र जैसे ॥४५९॥

ਜਿਸ ਤਰ੍ਹਾ ਵਿਤ੍ਰਾਸੁਰ ਇੰਦਰ ਉਤੇ (ਚੜ੍ਹਿਆ ਸੀ) ॥੪੫੯॥

ਸੁਭੈ ਸਰਬ ਸੈਣੰ ॥

सुभै सरब सैणं ॥

ਸਾਰੀ ਸੈਨਾ ਸੋਭ ਰਹੀ ਹੈ।

ਕਥੈ ਕੌਣ ਬੈਣੰ ॥

कथै कौण बैणं ॥

(ਉਸ ਦਾ) ਕੌਣ ਵਰਣਨ ਕਰ ਸਕਦਾ ਹੈ?

ਚਲੀ ਸਾਜਿ ਸਾਜਾ ॥

चली साजि साजा ॥

ਸਾਜਾ ਨੂੰ ਸਜਾ ਕੇ (ਸੈਨਾ) ਚਲੀ ਹੈ

ਬਜੈ ਜੀਤ ਬਾਜਾ ॥੪੬੦॥

बजै जीत बाजा ॥४६०॥

ਅਤੇ ਜਿਤ ਦੇ ਵਾਜੇ ਵਜ ਰਹੇ ਹਨ ॥੪੬੦॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਜਿਣੇ ਗਖਰੀ ਪਖਰੀ ਖਗਧਾਰੀ ॥

जिणे गखरी पखरी खगधारी ॥

(ਜਿਤਨੇ ਵੀ) ਗਖੜ, ਪਖੜ ਤਲਵਾਰਾ ਧਾਰਨ ਕਰਨ ਵਾਲੇ ਸਨ (ਉਹ) ਜਿਤੇ ਗਏ ਹਨ।

ਹਣੇ ਪਖਰੀ ਭਖਰੀ ਔ ਕੰਧਾਰੀ ॥

हणे पखरी भखरी औ कंधारी ॥

ਪਖੜ, ਭਖਰ ਅਤੇ ਕੰਧਾਰ (ਦੇਸ਼ ਵਾਲੇ) ਮਾਰ ਦਿੱਤੇ ਗਏ ਹਨ।

ਗੁਰਜਿਸਤਾਨ ਗਾਜੀ ਰਜੀ ਰੋਹਿ ਰੂਮੀ ॥

गुरजिसतान गाजी रजी रोहि रूमी ॥

ਗੁਰਜਿਸਤਾਨ ਦੇ ਗਾਜ਼ੀਆਂ, ਰਜੀ, ਰੋਹ ਵਾਲੇ ਰੂਮੀ ਸੂਰਮਿਆਂ ਨੂੰ ਮਾਰ ਦਿੱਤਾ ਹੈ

ਹਣੇ ਸੂਰ ਬੰਕੇ ਗਿਰੇ ਝੂਮਿ ਭੂਮੀ ॥੪੬੧॥

हणे सूर बंके गिरे झूमि भूमी ॥४६१॥

ਅਤੇ ਬਾਕੇ (ਯੋਧੇ) ਧਰਤੀ ਉਤੇ ਘੁੰਮੇਰੀ ਖਾ ਕੇ ਡਿਗ ਪਏ ਹਨ ॥੪੬੧॥

ਹਣੇ ਕਾਬੁਲੀ ਬਾਬਲੀ ਬੀਰ ਬਾਕੇ ॥

हणे काबुली बाबली बीर बाके ॥

ਕਾਬਲ ਦੇਸ ਦੇ, ਬਾਬਰ ਦੇ ਦੇਸ ਦੇ ਸੋਹਣੇ ਸੂਰਮੇ ਮਾਰ ਦਿੱਤੇ ਹਨ।

ਕੰਧਾਰੀ ਹਰੇਵੀ ਇਰਾਕੀ ਨਿਸਾਕੇ ॥

कंधारी हरेवी इराकी निसाके ॥

ਕੰਧਾਰ, ਹਿਰਾਤ, ਇਰਾਕ ਦੇ ਨਿਸੰਗ ਯੋਧੇ;

ਬਲੀ ਬਾਲਖੀ ਰੋਹਿ ਰੂਮੀ ਰਜੀਲੇ ॥

बली बालखी रोहि रूमी रजीले ॥

ਬਲਖ ਦੇਸ ਦੇ ਬਲੀ ਰੋਹ ਵਾਲੇ, ਰੂਮ ਦੇਸ਼ ਦੇ

ਭਜੇ ਤ੍ਰਾਸ ਕੈ ਕੈ ਭਏ ਬੰਦ ਢੀਲੇ ॥੪੬੨॥

भजे त्रास कै कै भए बंद ढीले ॥४६२॥

ਕਠੋਰ ਯੋਧੇ ਡਰ ਕੇ ਭਜ ਚਲੇ ਹਨ ਅਤੇ ਉਨ੍ਹਾ ਦੇ ਕਮਰ। ਕੱਸੇ ਢਿਲੇ ਹੋ ਗਏ ਹਨ ॥੪੬੨॥

ਤਜੇ ਅਸਤ੍ਰ ਸਸਤ੍ਰੰ ਸਜੇ ਨਾਰਿ ਭੇਸੰ ॥

तजे असत्र ससत्रं सजे नारि भेसं ॥

(ਉਨ੍ਹਾ ਨੇ) ਅਸਤ੍ਰਾ ਅਤੇ ਸ਼ਸਤ੍ਰਾ ਨੂੰ ਛਡ ਦਿੱਤਾ ਹੈ ਅਤੇ ਔਰਤਾ ਦੇ ਬਸਤ੍ਰ ਸਜਾ ਲਏ ਹਨ।

ਲਜੈ ਬੀਰ ਧੀਰੰ ਚਲੇ ਛਾਡਿ ਦੇਸੰ ॥

लजै बीर धीरं चले छाडि देसं ॥

(ਇਸ ਤਰ੍ਹਾ) ਧੀਰਜ ਵਾਲੇ ਸੂਰਮੇ ਸ਼ਰਮਿੰਦੇ ਹੋ ਕੇ ਦੇਸਾ ਨੂੰ ਛਡ ਚਲੇ ਹਨ।

ਗਜੀ ਬਾਜਿ ਗਾਜੀ ਰਥੀ ਰਾਜ ਹੀਣੰ ॥

गजी बाजि गाजी रथी राज हीणं ॥

ਹਾਥੀਆਂ ਉਤੇ ਚੜ੍ਹਨ ਵਾਲੇ ਗਾਜ਼ੀ, ਘੋੜਿਆਂ ਦੇ ਸਵਾਰ ਅਤੇ ਰਥਾ ਵਾਲੇ ਰਾਜਾ ਤੋਂ ਵਾਝੇ ਗਏ ਹਨ।

ਤਜੈ ਬੀਰ ਧੀਰੰ ਭਏ ਅੰਗ ਛੀਣੰ ॥੪੬੩॥

तजै बीर धीरं भए अंग छीणं ॥४६३॥

ਸੂਰਮਿਆਂ ਨੇ ਧੀਰਜ ਛਡ ਦਿੱਤਾ ਹੈ ਅਤੇ ਉਨ੍ਹਾ ਦੇ ਸ਼ਰੀਰ ਢਿਲੇ ਹੋ ਗਏ ਹਨ ॥੪੬੩॥

ਭਜੇ ਹਾਬਸੀ ਹਾਲਬੀ ਕਉਕ ਬੰਦ੍ਰੀ ॥

भजे हाबसी हालबी कउक बंद्री ॥

ਹਬਸ਼ ਦੇਸ ਦੇ, ਹਲਬ ਦੇਸ ਦੇ, ਕੋਕ ਬੰਦਰ (ਮਹਾਰਾਸ਼ਟਰ) ਦੇ ਰਹਿਣ ਵਾਲੇ ਭਜ ਤੁਰੇ ਹਨ।

ਚਲੇ ਬਰਬਰੀ ਅਰਮਨੀ ਛਾਡਿ ਤੰਦ੍ਰੀ ॥

चले बरबरी अरमनी छाडि तंद्री ॥

ਬਰਬਰ (ਜੰਗਲੀ) ਦੇਸ ਵਾਲੇ, ਆਰਮੀਨੀਆ ਦੇਸ ਵਾਲੇ (ਆਪਣੇ) ਰਾਜਾ ('ਤੰਦ੍ਰੀ') ਨੂੰ ਛਡ ਕੇ ਤੁਰ ਚਲੇ ਹਨ।

ਖੁਲਿਓ ਖਗ ਖੂਨੀ ਤਹਾ ਏਕ ਗਾਜੀ ॥

खुलिओ खग खूनी तहा एक गाजी ॥

ਉਥੇ ਇਕ ਬਹਾਦਰ ਸੂਰਮੇ ਨੇ ਖੂਨੀ ਖੰਡਾ ਕਢ ਲਿਆ ਹੈ।

ਦੁਹੂੰ ਸੈਣ ਮਧੰ ਨਚਿਓ ਜਾਇ ਤਾਜੀ ॥੪੬੪॥

दुहूँ सैण मधं नचिओ जाइ ताजी ॥४६४॥

ਦੋਹਾ ਸੈਨਾਵਾ ਦੇ ਵਿਚਾਲੇ ਉਸ ਦਾ ਘੋੜਾ ਜਾ ਕੇ ਨਚਿਆ ਹੈ ॥੪੬੪॥

ਲਖਿਓ ਜੁਧ ਜੰਗੀ ਮਹਾ ਜੰਗ ਕਰਤਾ ॥

लखिओ जुध जंगी महा जंग करता ॥

ਯੁੱਧ ਵਿਚ ਯੋਧਿਆਂ ਨੇ ਉਸ (ਕਲਕੀ) ਨੂੰ ਮਹਾਨ ਜੰਗ ਕਰਨ ਵਾਲਾ ਜਾਣਿਆ ਹੈ

ਛੁਭਿਓ ਛਤ੍ਰਧਾਰੀ ਰਣੰ ਛਤ੍ਰਿ ਹਰਤਾ ॥

छुभिओ छत्रधारी रणं छतृ हरता ॥

ਕਿ (ਯੁੱਧ ਵਿਚ) ਛਤ੍ਰਧਾਰੀਆਂ ਦੇ ਛਤ੍ਰਾ ਨੂੰ ਹਰਨ ਵਾਲਾ (ਇਸ ਸਮੇਂ) ਭੜਕਿਆ ਹੋਇਆ ਹੈ।

ਦੁਰੰ ਦੁਰਦਗਾਮੀ ਦਲੰ ਜੁਧ ਜੇਤਾ ॥

दुरं दुरदगामी दलं जुध जेता ॥

ਹਾਥੀਆਂ ਦੀ ਸਵਾਰੀ ਕਰਨ ਵਾਲੇ ('ਦੁਰਦਗਾਮੀ') ਅਤੇ ਯੁੱਧ ਵਿਚ ਦਲਾ ਨੂੰ ਜਿਤਣ ਵਾਲੇ (ਸੂਰਮੇ ਵੀ) ਲੁਕ ('ਦੁਰੰ') ਗਏ ਹਨ।

ਛੁਭੇ ਛਤ੍ਰਿ ਹੰਤਾ ਜਯੰ ਜੁਧ ਹੇਤਾ ॥੪੬੫॥

छुभे छतृ हंता जयं जुध हेता ॥४६५॥

ਛਤ੍ਰਾ ਵਾਲਿਆਂ ਨੂੰ ਮਾਰਨ ਵਾਲੇ ਅਤੇ ਯੁੱਧ ਵਿਚ ਵਿਜੈ ਦਾ ਕਾਰਨ ਸਰੂਪ (ਕਲਕੀ) ਭੜਕੇ ਹੋਏ ਹਨ ॥੪੬੫॥

ਮਹਾ ਕ੍ਰੋਧ ਕੈ ਬਾਣ ਛਡੇ ਅਪਾਰੰ ॥

ਮਹਾ ਕ੍ਰੋਧ ਕੈ ਬਾਣ ਛਡੇ ਅਪਾਰੰ ॥

(ਉਸ ਨੇ) ਬਹੁਤ ਕ੍ਰੋਧ ਕਰ ਕੇ ਅਣਗਿਣਤ ਬਾਣ ਛਡੇ ਹਨ।

ਕਟੇ ਟਟਰੰ ਫਉਜ ਫੁਟੀ ਨ੍ਰਿਪਾਰੰ ॥

कटे टटरं फउज फुटी नृपारं ॥

ਢਾਲਾ (ਅਥਵਾ ਸਿਰਾ ਦੇ ਟੋਪ) ਕਟੇ ਗਏ ਹਨ ਅਤੇ ਰਾਜਿਆਂ ਦੀ ਸੈਨਾ ਖਿੰਡ ਗਈ ਹੈ।

ਗਿਰੀ ਲੁਥ ਜੁਥੰ ਮਿਲੇ ਹਥ ਬਥੰ ॥

गिरी लुथ जुथं मिले हथ बथं ॥

ਲੋਥਾ ਦੇ ਸਮੂਹ (ਯੁੱਧ-ਭੂਮੀ ਵਿਚ) ਡਿਗੇ ਪਏ ਹਨ ਅਤੇ (ਕਈ ਯੋਧੇ) ਆਪਸ ਵਿਚ ਗੁਥਮ ਗੁੱਥਾ ਹੋ ਰਹੇ ਹਨ।

ਗਿਰੇ ਅੰਗ ਭੰਗੰ ਰਣੰ ਮੁਖ ਜੁਥੰ ॥੪੬੬॥

गिरे अंग भंगं रणं मुख जुथं ॥४६६॥

(ਕਈਆਂ ਦੇ) ਅੰਗ ਕਟ ਕੇ ਡਿਗੇ ਪਏ ਹਨ ਅਤੇ ਰਣ ਵਿਚ ਮੁੰਡਾ ਦੇ ਢੇਰ ਲਗੇ ਹੋਏ ਹਨ ॥੪੬੬॥

ਕਰੈ ਕੇਲ ਕੰਕੀ ਕਿਲਕੈਤ ਕਾਲੀ ॥

करै केल कंकी किलकैत काली ॥

(ਮੁਰਦਿਆਂ ਨੂੰ ਨੋਚਣ ਵਾਲੇ) ਕਾ ਖੁਸ਼ੀ ਮੰਨਾਉਂਦੇ ਹਨ ਅਤੇ ਕਾਲੀ ਕਿਲਕਾਰੀਆਂ ਮਾਰਦੀ ਹੈ।

ਤਜੈ ਜ੍ਵਾਲ ਮਾਲਾ ਮਹਾ ਜੋਤਿ ਜ੍ਵਾਲੀ ॥

तजै ज्वाल माला महा जोति ज्वाली ॥

ਉਹ ਮਹਾਨ ਜੋਤਿ ਵਾਲੀ ਜ੍ਵਾਲਾਮੁਖੀ (ਮੂੰਹ ਵਿਚੋਂ) ਅਗਨੀ ਦੀਆਂ ਲਾਟਾ ਕਢਦੀ ਹੈ।

ਹਸੈ ਭੂਤ ਪ੍ਰੇਤੰ ਤੁਟੈ ਤਥਿ ਤਾਲੰ ॥

हसै भूत प्रेतं तुटै तथि तालं ॥

ਭੂਤ ਪ੍ਰੇਤ ਹਸ ਰਹੇ ਹਨ ਅਤੇ ਤੱਤ-ਥੱਯਾ ਦੇ ਤਾਲ ਟੁਟ ਰਹੇ ਹਨ।

ਫਿਰੈ ਗਉਰ ਦੌਰੀ ਪੁਐ ਰੁੰਡ ਮਾਲੰ ॥੪੬੭॥

फिरै गउर दौरी पुऐ रुँड मालं ॥४६७॥

ਗੌਰੀ ('ਗਉਰ') ਰੁੰਡਾ ਦੀ ਮਾਲਾ ਪਰੋਣ ਲਈ (ਇਧਰ ਉਧਰ) ਭਜੀ ਫਿਰਦੀ ਹੈ ॥੪੬੭॥

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਕਰੈ ਜੁਧ ਕ੍ਰੁਧੰ ॥

करै जुध क्रुधं ॥

(ਯੋਧੇ) ਕ੍ਰੋਧਿਤ ਹੋ ਕੇ ਯੁੱਧ ਕਰਦੇ ਹਨ।

ਤਜੈ ਬਾਣ ਸੁਧੰ ॥

तजै बाण सुधं ॥

ਸਹੀ ਢੰਗ ਨਾਲ ਬਾਣ ਛਡਦੇ ਹਨ।

ਬਕੈ ਮਾਰੁ ਮਾਰੰ ॥

बकै मारु मारं ॥

(ਮੂੰਹੋਂ) 'ਮਾਰੋ ਮਾਰੋ' ਬੋਲਦੇ ਹਨ।

ਤਜੈ ਬਾਣ ਧਾਰੰ ॥੪੬੮॥

तजै बाण धारं ॥४६८॥

ਬਾਣਾ ਦੀ ਝੜੀ ਲਾਉਂਦੇ ਹਨ ॥੪੬੮॥

ਗਿਰੇ ਅੰਗ ਭੰਗੰ ॥

गिरे अंग भंगं ॥

(ਸੂਰਮਿਆਂ ਦੇ) ਅੰਗ ਭੰਗ ਹੋ ਕੇ ਡਿਗ ਰਹੇ ਹਨ।

ਨਚੇ ਜੰਗ ਰੰਗੰ ॥

नचे जंग रंगं ॥

ਜੰਗ ਦੇ ਰੰਗ ਵਿਚ ਰੰਗੇ ਹੋਏ ਨਚ ਰਹੇ ਹਨ।

ਦਿਵੰ ਦੇਵ ਦੇਖੈ ॥

दिवं देव देखै ॥

ਆਕਾਸ਼ ('ਦਿਵੰ') ਵਿਚ ਦੇਵਤੇ ਵੇਖਦੇ ਹਨ।

ਧਨੰ ਧਨਿ ਲੇਖੈ ॥੪੬੯॥

धनं धनि लेखै ॥४६९॥

ਧੰਨ ਧੰਨ ਕਰਦੇ ਹਨ ॥੪੬੯॥

ਅਸਤਾ ਛੰਦ ॥

असता छंद ॥

ਅਸਤਾ ਛੰਦ:

ਅਸਿ ਲੈ ਕਲਕੀ ਕਰਿ ਕੋਪਿ ਭਰਿਓ ॥

असि लै कलकी करि कोपि भरिओ ॥

ਕ੍ਰੋਧ ਨਾਲ ਭਰਿਆ ਹੋਇਆ (ਕਲਕੀ) ਹੱਥ ਵਿਚ ਤਲਵਾਰ ਲੈ ਕੇ

ਰਣ ਰੰਗ ਸੁਰੰਗ ਬਿਖੈ ਬਿਚਰਿਓ ॥

रण रंग सुरंग बिखै बिचरिओ ॥

ਸੋਹਣੇ ਰੰਗ ਵਾਲੀ ਰਣ-ਭੂਮੀ ਵਿਚ ਵਿਚਰ ਰਿਹਾ ਹੈ।

ਗਹਿ ਪਾਨ ਕ੍ਰਿਪਾਣ ਬਿਖੇ ਨ ਡਰਿਓ ॥

गहि पान कृपाण बिखे न डरिओ ॥

(ਹੱਥ ਵਿਚ) ਬਾਣ ਅਤੇ ਕ੍ਰਿਪਾਨ ਧਾਰਨ ਕਰ ਕੇ (ਕਿਸੇ ਤੋਂ) ਡਰਿਆ ਨਹੀਂ ਹੈ।

ਰਿਸ ਸੋ ਰਣ ਚਿਤ੍ਰ ਬਚਿਤ੍ਰ ਕਰਿਓ ॥੪੭੦॥

रिस सो रण चित्र बचित्र करिओ ॥४७०॥

(ਸਗੋਂ) ਕ੍ਰੋਧ ਨਾਲ ਯੁੱਧ-ਭੂਮੀ ਵਿਚ ਵਿਚਿਤ੍ਰ ਢੰਗ ਨਾਲ (ਯੁੱਧ) ਕੀਤਾ ਹੈ ॥੪੭੦॥

ਕਰਿ ਹਾਕਿ ਹਥਿਯਾਰ ਅਨੇਕ ਧਰੈ ॥

करि हाकि हथियार अनेक धरै ॥

ਲਲਕਾਰਾ ਮਾਰ ਕੇ ਅਨੇਕ ਹਥਿਆਰ ਧਾਰਨ ਕੀਤੇ ਹਨ।

ਰਣ ਰੰਗਿ ਹਠੀ ਕਰਿ ਕੋਪ ਪਰੈ ॥

रण रंगि हठी करि कोप परै ॥

ਯੁੱਧ ਵਿਚ ਰੁਚੀ ਰਖਣ ਵਾਲੇ ਹਠੀਲੇ ਕ੍ਰੋਧ ਕਰ ਕੇ ਪੈ ਗਏ ਹਨ।

ਗਹਿ ਪਾਨਿ ਕ੍ਰਿਪਾਨ ਨਿਦਾਨ ਭਿਰੇ ॥

गहि पानि कृपान निदान भिरे ॥

ਹੱਥ ਵਿਚ ਤਲਵਾਰ ਫੜ ਕੇ ਅੰਤਾ ਦੀ ਲੜਾਈ ਕਰ ਰਹੇ ਹਨ।

ਰਣਿ ਜੂਝਿ ਮਰੇ ਫਿਰਿ ਤੇ ਨ ਫਿਰੇ ॥੪੭੧॥

रणि जूझि मरे फिरि ते न फिरे ॥४७१॥

ਰਣ ਵਿਚ ਜੁਝੇ ਮੋਏ ਹਨ, (ਕਿਸੇ ਦੇ) ਮੋੜਨ ਤੇ ਵੀ ਨਹੀਂ ਮੁੜੇ ਹਨ ॥੪੭੧॥

ਉਮਡੀ ਜਨੁ ਘੋਰ ਘਮੰਡ ਘਟਾ ॥

उमडी जनु घोर घमंड घटा ॥

(ਸੈਨਾ) ਮਾਨੋ ਭਿਆਨਕ ਘਟਾ ਵਾਗ ਚੜ੍ਹੀ ਹੈ।

ਚਮਕੰਤ ਕ੍ਰਿਪਾਣ ਸੁ ਬਿਜੁ ਛਟਾ ॥

चमकंत कृपाण सु बिजु छटा ॥

(ਉਸ ਘਟਾ ਵਿਚ) ਤਲਵਾਰਾ ਬਿਜਲੀ ਵਾਗ ਚਮਕਦੀਆਂ ਹਨ।

ਦਲ ਬੈਰਨ ਕੋ ਪਗ ਦ੍ਵੈ ਨ ਫਟਾ ॥

दल बैरन को पग द्वै न फटा ॥

ਵੈਰੀਆਂ ਦੇ ਦਲ ਦੋ ਕਦਮ ਵੀ ਟਲੇ ਨਹੀਂ ਹਨ

ਰੁਪ ਕੈ ਰਣ ਮੋ ਫਿਰਿ ਆਨਿ ਜੁਟਾ ॥੪੭੨॥

रुप कै रण मो फिरि आनि जुटा ॥४७२॥

ਅਤੇ ਰਣ-ਭੂਮੀ ਵਿਚ ਪੈਰ ਗਡ ਕੇ ਆ ਜੁਟੇ ਹਨ ॥੪੭੨॥

ਕਰਿ ਕੋਪ ਫਿਰੇ ਰਣ ਰੰਗਿ ਹਠੀ ॥

करि कोप फिरे रण रंगि हठी ॥

ਹਠੀਲੇ ਸੂਰਮੇ ਕ੍ਰੋਧ ਕਰ ਕੇ ਰਣ-ਭੂਮੀ ਵਿਚ ਫਿਰ ਰਹੇ ਹਨ,

ਤਪ ਕੈ ਜਿਮਿ ਪਾਵਕ ਜ੍ਵਾਲ ਭਠੀ ॥

तप कै जिमि पावक ज्वाल भठी ॥

ਜਿਵੇਂ ਭਠੀ ਵਿਚ ਤਪ ਕੇ ਅੱਗ ਵਰਗੇ ਹੋ ਗਏ ਹਨ।

ਪ੍ਰਤਿਨਾ ਪਤਿ ਕੈ ਪ੍ਰਤਿਨਾ ਇਕਠੀ ॥

प्रतिना पति कै प्रतिना इकठी ॥

ਸੈਨਾਪਤੀਆਂ ਨੇ ਸੈਨਾ ਇਕੱਠੀ ਕਰ ਲਈ ਹੈ

ਰਿਸ ਕੈ ਰਣ ਮੋ ਰੁਪਿ ਸੈਣ ਜੁਟੀ ॥੪੭੩॥

रिस कै रण मो रुपि सैण जुटी ॥४७३॥

ਅਤੇ (ਉਹ) ਕ੍ਰੋਧਿਤ ਹੋ ਕੇ ਰਣ ਵਿਚ ਪੈਰ ਗਡ ਕੇ ਯੁੱਧ-ਕਰਮ ਵਿਚ ਜੁਟ ਗਈ ਹੈ ॥੪੭੩॥

ਤਰਵਾਰ ਅਪਾਰ ਹਜਾਰ ਲਸੈ ॥

तरवार अपार हजार लसै ॥

ਹਜ਼ਾਰਾ ਤਲਵਾਰਾ ਬਹੁਤ ਅਧਿਕ ਲਿਸ਼ਕਦੀਆਂ ਹਨ।

ਹਰਿ ਜਿਉ ਅਰਿ ਕੈ ਪ੍ਰਤਿਅੰਗ ਡਸੈ ॥

हरि जिउ अरि कै प्रतिअंग डसै ॥

ਸੱਪ ਵਾਗ ਵੈਰੀਆਂ ਦੇ ਸ਼ਰੀਰਾ ਨੂੰ ਡੰਗਦੀਆਂ ਹਨ।

ਰਤ ਡੂਬਿ ਸਮੈ ਰਣਿ ਐਸ ਹਸੈ ॥

रत डूबि समै रणि ऐस हसै ॥

ਯੁੱਧ ਵੇਲੇ ਲਹੂ ਵਿਚ ਡੁਬ ਕੇ ਇਸ ਤਰ੍ਹਾ ਹਸਦੀਆਂ ਹਨ,

ਜਨੁ ਬਿਜੁਲ ਜੁਆਲ ਕਰਾਲ ਕਸੈ ॥੪੭੪॥

जनु बिजुल जुआल कराल कसै ॥४७४॥

ਮਾਨੋ ਬਿਜਲੀ ਦੀ ਭਿਆਨਕ ਲਾਟ (ਲਕੀਰ) ਖਿਚੀ ਗਈ ਹੋਵੇ ॥੪੭੪॥

ਬਿਧੂਪ ਨਰਾਜ ਛੰਦ ॥

बिधूप नराज छंद ॥

ਬਿਧੂਪ ਨਰਾਜ ਛੰਦ:

ਖਿਮੰਤ ਤੇਗ ਐਸ ਕੈ ॥

खिमंत तेग ऐस कै ॥

ਤਲਵਾਰ ਇਸ ਤਰ੍ਹਾ ਚਮਕਦੀ ਹੈ

ਜੁਲੰਤ ਜ੍ਵਾਲ ਜੈਸ ਕੈ ॥

जुलंत ज्वाल जैस कै ॥

ਜਿਸ ਤਰ੍ਹਾ ਅਗਨੀ ਪ੍ਰਕਾਸ਼ਿਤ ਹੁੰਦੀ ਹੈ।

ਹਸੰਤ ਜੇਮਿ ਕਾਮਿਣੰ ॥

हसंत जेमि कामिणं ॥

ਜਾ ਜਿਵੇਂ ਇਸਤਰੀ ਹਸਦੀ ਹੈ,

ਖਿਮੰਤ ਜਾਣੁ ਦਾਮਿਣੰ ॥੪੭੫॥

खिमंत जाणु दामिणं ॥४७५॥

ਜਾ ਜਿਵੇਂ ਬਿਜਲੀ ਚਮਕਦੀ ਹੈ ॥੪੭੫॥

ਬਹੰਤ ਦਾਇ ਘਾਇਣੰ ॥

बहंत दाइ घाइणं ॥

(ਤਲਵਾਰ) ਦਾਓ ਨਾਲ ਚਲ ਕੇ ਘਾਓ ਕਰਦੀ ਹੈ।

ਚਲੰਤ ਚਿਤ੍ਰ ਚਾਇਣੰ ॥

चलंत चित्र चाइणं ॥

ਚਲਦੀ ਹੋਈ ਚਿਤਰ ਦਰਸਾ ਦਿੰਦੀ ਹੈ।

ਗਿਰੰਤ ਅੰਗ ਭੰਗ ਇਉ ॥

गिरंत अंग भंग इउ ॥

ਅੰਗ ਟੁਟ ਕੇ ਇੰਜ ਡਿਗ ਪੈਂਦੇ ਹਨ

ਬਨੇ ਸੁ ਜ੍ਵਾਲ ਜਾਲ ਜਿਉ ॥੪੭੬॥

बने सु ज्वाल जाल जिउ ॥४७६॥

ਜਿਵੇਂ ਅੱਗ (ਦੀਆਂ ਚਿਣਗਾ ਦਾ) ਜਾਲ ਵਿਛਿਆ ਹੁੰਦਾ ਹੈ ॥੪੭੬॥

ਹਸੰਤ ਖੇਤਿ ਖਪਰੀ ॥

हसंत खेति खपरी ॥

ਰਣ-ਭੂਮੀ ਵਿਚ ਖਪਰ ਵਾਲੀ (ਕਾਲੀ) ਹਸਦੀ ਹੈ।

ਭਕੰਤ ਭੂਤ ਭੈ ਧਰੀ ॥

भकंत भूत भै धरी ॥

ਭੈ ਪੈਦਾ ਕਰਨ ਵਾਲੇ ਭੂਤ ਡਕਾਰਦੇ ਫਿਰਦੇ ਹਨ।

ਖਿਮੰਤ ਜੇਮਿ ਦਾਮਿਣੀ ॥

खिमंत जेमि दामिणी ॥

(ਕਾਲੀ ਦੀ ਹਾਸੀ) ਬਿਜਲੀ ਵਾਗ ਲਿਸ਼ਕ ਰਹੀ ਹੈ।

ਨਚੰਤ ਹੇਰਿ ਕਾਮਿਣੀ ॥੪੭੭॥

नचंत हेरि कामिणी ॥४७७॥

(ਉਸ ਨੂੰ ਵੇਖਕੇ) ਕਾਮਣੀਆਂ (ਅਪੱਛਰਾਵਾ) ਨਚ ਰਹੀਆਂ ਹਨ ॥੪੭੭॥

ਹਹੰਕ ਭੈਰਵੀ ਸੁਰੀ ॥

हहंक भैरवी सुरी ॥

ਭੈਰਵੀ ਸ਼ਕਤੀ ਲਲਕਾਰੇ ਮਾਰਦੀ ਹੈ।

ਕਹੰਕ ਸਾਧ ਸਿਧਰੀ ॥

कहंक साध सिधरी ॥

ਸਾਧਾ ਨੂੰ ਸਿੱਧੀਆਂ ਦੇਣ ਵਾਲੀ (ਭਗਵਤੀ) ਕਹ-ਕਹ ਕਰ ਕੇ (ਹਸ ਰਹੀ ਹੈ)।

ਛਲੰਕ ਛਿਛ ਇਛਣੀ ॥

छलंक छिछ इछणी ॥

(ਲਹੂ ਦੀਆਂ) ਛਿੱਟਾ ਉਭਰਦੀਆਂ ਹਨ।

ਬਹੰਤ ਤੇਗ ਤਿਛਣੀ ॥੪੭੮॥

बहंत तेग तिछणी ॥४७८॥

ਤਿੱਖੀ ਤਲਵਾਰ ਚਲਦੀ ਹੈ ॥੪੭੮॥

ਗਣੰਤ ਗੂੜ ਗੰਭਰੀ ॥

गणंत गूड़ गंभरी ॥

(ਕਾਲੀ) ਗੂੜ੍ਹੀ ਗੰਭੀਰਤਾ ਨਾਲ ਵਿਚਾਰ ਕਰ ਰਹੀ ਹੈ।

ਸੁਭੰਤ ਸਿਪ ਸੌ ਭਰੀ ॥

सुभंत सिप सौ भरी ॥

ਸਿੱਪ ਵਾਗ ਚਮਕ ਸੁਸ਼ੋਭਿਤ ਹੈ।

ਚਲੰਤਿ ਚਿਤ੍ਰ ਚਾਪਣੀ ॥

चलंति चित्र चापणी ॥

ਚਿਤਰਾ ਵਾਲੀਆਂ ਧਨੁਸ਼ਾ ਧਾਰਨ ਕਰ ਕੇ ਚਲ ਰਹੀਆਂ ਹਨ।

ਜਪੰਤ ਜਾਪੁ ਜਾਪਣੀ ॥੪੭੯॥

जपंत जापु जापणी ॥४७९॥

ਜਪਣ ਵਾਲੀਆਂ (ਜੰਗ ਦੇ) ਜਾਪ ਨੂੰ ਜਪ ਰਹੀਆਂ ਹਨ ॥੪੭੯॥

ਪੁਅੰਤ ਸੀਸ ਈਸਣੀ ॥

पुअंत सीस ईसणी ॥

ਦੇਵੀ ਮੁੰਡਾ ਦੀ (ਮਾਲਾ) ਪਰੋ ਰਹੀ ਹੈ।

ਹਸੰਤ ਹਾਰ ਸੀਸਣੀ ॥

हसंत हार सीसणी ॥

(ਸ਼ਿਵ) ਦੇ ਸਿਰ ਦਾ ਹਾਰ (ਸੱਪ) ਹਸ ਰਿਹਾ ਹੈ।

ਕਰੰਤ ਪ੍ਰੇਤ ਨਿਸਨੰ ॥

करंत प्रेत निसनं ॥

ਪ੍ਰੇਤ ਰੌਲਾ ਪਾ ਰਹੇ ਹਨ।

ਅਗੰਮਗੰਮ ਭਿਉ ਰਣੰ ॥੪੮੦॥

अगंमगंम भिउ रणं ॥४८०॥

ਅਗੰਮ ਤੋਂ ਅਗੰਮ (ਵਰਣਨ ਤੋਂ ਪਰੇ) ਯੁੱਧ ਹੋਇਆ ਹੈ ॥੪੮੦॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਜਬੈ ਜੰਗ ਜੰਗੀ ਰਚਿਓ ਜੰਗ ਜੋਰੰ ॥

जबै जंग जंगी रचिओ जंग जोरं ॥

ਜਦੋਂ 'ਜੰਗ ਜੰਗੀ' (ਨਾ ਵਾਲੇ ਯੋਧੇ) ਨੇ ਜ਼ੋਰ ਨਾਲ ਜੰਗ ਸ਼ੁਰੂ ਕੀਤਾ ਹੈ (ਉਦੋਂ) ਬਹੁਤ ਬਾਕੇ ਵੀਰ ਮਾਰ ਦਿੱਤੇ ਹਨ।

ਹਨੇ ਬੀਰ ਬੰਕੇ ਤਮੰ ਜਾਣੁ ਭੋਰੰ ॥

हने बीर बंके तमं जाणु भोरं ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸਵੇਰ ਹੁੰਦੇ ਹਨੇਰਾ (ਭਜ ਗਿਆ ਹੋਵੇ)।

ਤਬੈ ਕੋਪਿ ਗਰਜਿਓ ਕਲਕੀ ਅਵਤਾਰੰ ॥

तबै कोपि गरजिओ कलकी अवतारं ॥

ਉਸ ਸਮੇਂ ਕਲਕੀ ਅਵਤਾਰ ਨੇ ਕ੍ਰੋਧਿਤ ਹੋ ਕੇ ਗਰਜਨਾ ਕੀਤੀ ਹੈ।

ਸਜੇ ਸਰਬ ਸਸਤ੍ਰੰ ਧਸਿਓ ਲੋਹ ਧਾਰੰ ॥੪੮੧॥

सजे सरब ससत्रं धसिओ लोह धारं ॥४८१॥

ਸਾਰੇ ਸ਼ਸਤ੍ਰ ਸਜਾ ਕੇ (ਯੁੱਧ-ਭੂਮੀ ਵਿਚ) ਧਸ ਗਿਆ ਹੈ ਅਤੇ ਲੋਹੇ ਦੇ (ਹਥਿਆਰਾ ਦੀ) ਬਰਖਾ ਕਰ ਦਿੱਤੀ ਹੈ ॥੪੮੧॥

ਜਯਾ ਸਬਦ ਉਠੇ ਰਹੇ ਲੋਗ ਪੂਰੰ ॥

जया सबद उठे रहे लोग पूरं ॥

ਜੈ-ਜੈ-ਕਾਰ ਦੇ ਸ਼ਬਦ ਉਠੇ ਹਨ ਅਤੇ ਸਾਰਿਆਂ ਲੋਕਾ ਵਿਚ ਭਰ ਗਏ ਹਨ।

ਖੁਰੰ ਖੇਹ ਉਠੀ ਛੁਹੀ ਜਾਇ ਸੂਰੰ ॥

खुरं खेह उठी छुही जाइ सूरं ॥

(ਘੋੜਿਆਂ ਦੇ) ਖੁਰਾ ਦੀ ਧੂੜ ਉਡੀ ਹੈ ਅਤੇ (ਉਸ ਨੇ) ਸੂਰਜ ਨੂੰ ਜਾ ਛੋਹਿਆ ਹੈ।

ਛੁਟੇ ਸ੍ਵਰਨਪੰਖੀ ਭਯੋ ਅੰਧਕਾਰੰ ॥

छुटे स्वरनपंखी भयो अंधकारं ॥

ਸੋਨੇ ਦੇ ਖੰਭਾ ਵਾਲੇ ਤੀਰ ਚਲੇ ਹਨ (ਜਿਸ ਦੇ ਫਲਸਰੂਪ) ਹਨੇਰਾ ਹੋ ਗਿਆ ਹੈ।

ਅੰਧਾਧੁੰਦ ਮਚੀ ਉਠੀ ਸਸਤ੍ਰ ਝਾਰੰ ॥੪੮੨॥

अंधाधुँद मची उठी ससत्र झारं ॥४८२॥

ਅੰਧਾ ਧੁੰਧ ਮਾਰ ਮਚ ਰਹੀ ਹੈ ਅਤੇ ਸ਼ਸਤ੍ਰਾ ਦੇ ਝਾੜਨ ਨਾਲ (ਅੱਗ ਦੀਆਂ) ਚਿੰਗਾਰੀਆਂ ਨਿਕਲੀਆਂ ਹਨ ॥੪੮੨॥

ਹਣਿਓ ਜੋਰ ਜੰਗੰ ਤਜਿਓ ਸਰਬ ਸੈਣੰ ॥

हणिओ जोर जंगं तजिओ सरब सैणं ॥

ਜੋਰ ਜੰਗ' (ਨਾ ਵਾਲਾ ਬਹਾਦਰ ਯੋਧਾ) ਮਾਰਿਆ ਗਿਆ ਅਤੇ ਸਾਰੀ ਸੈਨਾ ਭਜ ਗਈ।

ਤ੍ਰਿਣੰ ਦੰਤ ਥਾਭੈ ਬਕੈ ਦੀਨ ਬੈਣੰ ॥

तृणं दंत थाभै बकै दीन बैणं ॥

ਦੰਦਾ ਵਿਚ ਘਾਹ ਦਬ ਕੇ ਆਜਿਜ਼ੀ ਭਰੇ ਬੋਲ ਬੋਲਦੇ ਹਨ।

ਮਿਲੇ ਦੈ ਅਕੋਰੰ ਨਿਹੋਰੰਤ ਰਾਜੰ ॥

मिले दै अकोरं निहोरंत राजं ॥

ਨਜ਼ਰਾਨੇ ਪੇਸ਼ ਕਰ ਕੇ ਮਿਲਦੇ ਹਨ ਅਤੇ (ਹਾਰੇ ਹੋਏ) ਰਾਜੇ ਬੇਨਤੀ ਕਰਦੇ ਹਨ।

ਭਜੇ ਗਰਬ ਸਰਬੰ ਤਜੇ ਰਾਜ ਸਾਜੰ ॥੪੮੩॥

भजे गरब सरबं तजे राज साजं ॥४८३॥

ਹੰਕਾਰੀਆਂ ਦੇ ਹੰਕਾਰ ਖ਼ਤਮ ਹੋ ਗਏ ਹਨ ਅਤੇ ਰਾਜਸੀ ਠਾਠ-ਬਾਠ ਛਡ ਦਿੱਤੇ ਹਨ ॥੪੮੩॥

ਕਟੇ ਕਾਸਮੀਰੀ ਹਠੇ ਕਸਟਵਾਰੀ ॥

कटे कासमीरी हठे कसटवारी ॥

ਕਸ਼ਮੀਰੀ ਕਟੇ ਗਏ ਹਨ ਅਤੇ ਹਠੀ ਕਸ਼ਟਵਾੜੀ (ਪਿਛੇ ਹਟ ਗਏ ਹਨ)।

ਕੁਪੇ ਕਾਸਕਾਰੀ ਬਡੇ ਛਤ੍ਰਧਾਰੀ ॥

कुपे कासकारी बडे छत्रधारी ॥

ਕਾਸ਼ਗਰ ਦੇ ਨਿਵਾਸੀ 'ਕਾਸਕਾਰੀ' ਵੱਡੇ ਛਤ੍ਰਧਾਰੀ ਕ੍ਰੋਧਿਤ ਹੋਏ ਹਨ।

ਬਲੀ ਬੰਗਸੀ ਗੋਰਬੰਦੀ ਗ੍ਰਦੇਜੀ ॥

बली बंगसी गोरबंदी ग्रदेजी ॥

ਬੰਗਾਲ ਦੇ ਬਲਵਾਨ, ਗੋਰਬੰਦੀ ਅਤੇ ਗੁਰਦੇਜ (ਦੇ ਨਿਵਾਸੀ)

ਮਹਾ ਮੂੜ ਮਾਜਿੰਦ੍ਰਾਨੀ ਮਜੇਜੀ ॥੪੮੪॥

महा मूड़ माजिंद्रानी मजेजी ॥४८४॥

ਮਾਜਿੰਦ੍ਰਾਨ ਦੇਸ ਦੇ ਮਹਾ ਮੂਰਖ ਅਤੇ ਅਭਿਮਾਨੀ ਨਿਵਾਸੀ (ਆਦਿ ਮਾਰੇ ਗਏ ਹਨ) ॥੪੮੪॥

ਹਣੇ ਰੂਸਿ ਤੂਸੀ ਕ੍ਰਿਤੀ ਚਿਤ੍ਰ ਜੋਧੀ ॥

हणे रूसि तूसी कृती चित्र जोधी ॥

ਰੂਸ ਦੇ, ਤੂਸ ਦੇ ਸੁੰਦਰ ਯੋਧੇ ਮਾਰੇ ਗਏ ਹਨ।

ਹਠੇ ਪਾਰਸੀ ਯਦ ਖੂਬਾ ਸਕ੍ਰੋਧੀ ॥

हठे पारसी यद खूबा सक्रोधी ॥

ਫ਼ਾਰਸ ਦੇ ਹਠੀਲੇ, ਬਲਵਾਨ ਬਾਹਵਾ ਵਾਲੇ ਅਤੇ ਕ੍ਰੋਧਵਾਨ,

ਬੁਰੇ ਬਾਗਦਾਦੀ ਸਿਪਾਹਾ ਕੰਧਾਰੀ ॥

बुरे बागदादी सिपाहा कंधारी ॥

ਬੁਰੇ ਬਗਦਾਦੀ ਅਤੇ ਕੰਧਾਰ ਦੇ ਸਿਪਾਹੀ, ਕਲਮਾਛ (ਤਾਤਾਰ ਦੇਸ਼) ਦੇ

ਕੁਲੀ ਕਾਲਮਾਛਾ ਛੁਭੇ ਛਤ੍ਰਧਾਰੀ ॥੪੮੫॥

कुली कालमाछा छुभे छत्रधारी ॥४८५॥

ਕੁਲੀ (ਜੋ) ਛਤ੍ਰਧਾਰੀ ਹਨ, ਬਹੁਤ ਕ੍ਰੋਧਵਾਨ ਹੋਏ ਹਨ ॥੪੮੫॥

ਛੁਟੇ ਬਾਣ ਗੋਲੰ ਉਠੇ ਅਗ ਨਾਲੰ ॥

छुटे बाण गोलं उठे अग नालं ॥

ਬਾਣ ਛੁਟਦੇ ਹਨ, ਬੰਦੂਕਾ ਤੋਂ ਗੋਲੇ ਉਠਦੇ ਹਨ।

ਘੁਰੇ ਜਾਣ ਸਯਾਮੰ ਘਟਾ ਜਿਮਿ ਜ੍ਵਾਲੰ ॥

घुरे जाण स्यामं घटा जिमि ज्वालं ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਲੀਆਂ ਘਟਾਵਾ ਗੂੰਜਦੀਆਂ ਹਨ ਅਤੇ ਜਿਵੇਂ (ਆਤਿਸ਼ਬਾਜੀ ਵਿਚੋਂ) ਅੱਗ ਨਿਕਲਦੀ ਹੈ।

ਨਚੇ ਈਸ ਸੀਸੰ ਪੁਐ ਰੁੰਡ ਮਾਲੰ ॥

नचे ईस सीसं पुऐ रुँड मालं ॥

ਸ਼ਿਵ ਨਚਦਾ ਹੈ, ਰੁੰਡਾ ਨੂੰ ਮਾਲਾ ਵਿਚ ਪਰੋਂਦਾ ਹੈ।

ਜੁਝੇ ਬੀਰ ਧੀਰੰ ਬਰੈ ਬੀਨਿ ਬਾਲੰ ॥੪੮੬॥

ਜੁਝੇ ਬੀਰ ਧੀਰੰ ਬਰੈ ਬੀਨਿ ਬਾਲੰ ॥੪੮੬॥
ਧੀਰਜ ਵਾਲੇ ਸੂਰਮੇ ਜੂਝਦੇ ਹਨ ਅਤੇ ਅਪੱਛਰਾਵਾ ਉਨ੍ਹਾ ਨੂੰ ਚੁਣ ਚੁਣ ਕੇ ਵਰਦੀਆਂ ਹਨ ॥੪੮੬॥

ਗਿਰੈ ਅੰਗ ਭੰਗੰ ਭ੍ਰਮੰ ਰੁੰਡ ਮੁੰਡੰ ॥
गिरै अंग भंगं भ्रमं रुँड मुँडं ॥
(ਕਿਤੇ) ਅੰਗ ਕਟ ਕੇ ਡਿਗ ਰਹੇ ਹਨ (ਅਤੇ ਕਿਤੇ) ਰੁੰਡ ਅਤੇ ਮੁੰਡ ਫਿਰ ਰਹੇ ਹਨ।

ਗਜੀ ਬਾਜ ਗਾਜੀ ਗਿਰੈ ਬੀਰ ਝੁੰਡੰ ॥
गजी बाज गाजी गिरै बीर झुँडं ॥
(ਕਿਤੇ) ਹਾਥੀਆਂ ਦੇ ਸਵਾਰ, ਘੋੜਿਆਂ ਦੇ ਸਵਾਰ, ਸੂਰਮਿਆਂ ਦੇ ਝੁੰਡ ਡਿਗੇ ਪਏ ਹਨ।

ਇਕੰ ਹਾਕ ਹੰਕੈਤਿ ਧਰਕੈਤ ਸੂਰੰ ॥
इकं हाक हंकैति धरकैत सूरं ॥
ਇਕਨਾ ਵਲੋਂ ਹਾਕਾ ਪੈਂਦੀਆਂ ਹਨ ਅਤੇ (ਜਿਨ੍ਹਾ ਨੂੰ ਸੁਣ ਕੇ) ਸੂਰਮਿਆਂ (ਦੇ ਦਿਲ) ਧੜਕ ਰਹੇ ਹਨ।

ਉਠੇ ਤਛ ਮੁਛੰ ਭਈ ਲੋਹ ਪੂਰੰ ॥੪੮੭॥
उठे तछ मुछं भई लोह पूरं ॥४८७॥
ਕਟੇ ਹੋਏ ਧੜ ਉਠਦੇ ਹਨ ਅਤੇ (ਯੁੱਧ-ਭੂਮੀ) ਲੋਹੇ (ਦੇ ਹਥਿਆਰਾ ਨਾਲ) ਭਰੀ ਪਈ ਹੈ ॥੪੮੭॥

ਰਸਾਵਲ ਛੰਦ ॥
रसावल छंद ॥
ਰਸਾਵਲ ਛੰਦ:

ਅਰੇ ਜੇ ਸੁ ਮਾਰੇ ॥
अरे जे सु मारे ॥
(ਜੋ ਸਾਹਮਣੇ) ਅੜੇ ਹਨ (ਉਹ) ਮਾਰੇ ਗਏ ਹਨ।

ਮਿਲੇ ਤੇ ਜੁ ਹਾਰੇ ॥
मिले ते जु हारे ॥

ਜੋ ਹਾਰ ਗਏ ਹਨ (ਉਹ ਈਨ ਮੰਨ ਕੇ) ਮਿਲ ਪਏ ਹਨ।

ਲਏ ਸਰਬ ਸੰਗੰ ॥

लए सरब संगं ॥

ਸਭ ਨੂੰ ਨਾਲ ਲੈ ਕੇ

ਰਸੇ ਰੀਝ ਰੰਗੰ ॥੪੮੮॥

रसे रीझ रंगं ॥४८८॥

(ਕਲਕੀ ਅਵਤਾਰ ਯੁੱਧ) ਦੇ ਰੰਗ ਵਿਚ ਰੰਗੇ ਹੋਏ ਹਨ ॥੪੮੮॥

ਦਇਓ ਦਾਨ ਏਤੋ ॥

दइओ दान एतो ॥

ਇਤਨਾ (ਅਧਿਕ) ਦਾਨ ਦਿੱਤਾ ਹੈ, ਕਿਤਨਾ ਹੈ?

ਕਥੈ ਕਬਿ ਕੇਤੋ ॥

कथै कबि केतो ॥

ਕਵੀ ਜਨ (ਉਸ ਦਾ) ਵਰਣਨ ਨਹੀਂ ਕਰ ਸਕਦੇ।

ਰਿਝੇ ਸਰਬ ਰਾਜਾ ॥

रिझे सरब राजा ॥

ਸਾਰੇ ਰਾਜੇ ਪ੍ਰਸੰਨ ਹੋ ਗਏ ਹਨ।

ਬਜੇ ਬੰਬ ਬਾਜਾ ॥੪੮੯॥

बजे बंब बाजा ॥४८९॥

ਨਗਾਰੇ ਅਤੇ ਵਾਜੇ ਵਜ ਰਹੇ ਹਨ ॥੪੮੯॥

ਖੁਰਾਸਾਨ ਜੀਤਾ ॥

खुरासान जीता ॥

ਖੁਰਾਸਾਨ ਦੇਸ਼ ਜਿਤ ਲਿਆ ਹੈ।

ਸਬਹੂੰ ਸੰਗ ਲੀਤਾ ॥

सबहूँ संग लीता ॥

ਸਾਰਿਆਂ (ਵੈਰੀਆਂ) ਨੂੰ ਨਾਲ ਲੈ ਲਿਆ ਹੈ।

ਦਇਓ ਆਪ ਮੰਤ੍ਰੰ ॥

दइओ आप मंत्रं ॥

(ਸਭ ਨੂੰ ਕਲਕੀ ਨੇ) ਆਪ ਮੰਤ੍ਰ ਦਿੱਤਾ ਹੈ

ਭਲੇ ਅਉਰ ਜੰਤ੍ਰੰ ॥੪੯੦॥

भले अउर जंत्रं ॥४९०॥

ਅਤੇ ਹੋਰ ਵੀ ਕਈ ਉਤਮ ਜੰਤ੍ਰ ਦਿੱਤੇ ਹਨ ॥੪੯੦॥

ਚਲਿਓ ਦੇ ਨਗਾਰਾ ॥

चलिओ दे नगारा ॥

(ਕਲਕੀ) ਧੌਂਸਾ ਵਜਾ ਕੇ ਤੁਰ ਪਿਆ ਹੈ।

ਮਿਲਿਓ ਸੈਨ ਭਾਰਾ ॥

मिलिओ सैन भारा ॥

ਬਹੁਤ ਵੱਡਾ ਸੈਨਾ ਦਲ ਨਾਲ ਮਿਲ ਗਿਆ ਹੈ।

ਕ੍ਰਿਪਾਣੀ ਨਿਖੰਗੰ ॥

कृपाणी निखंगं ॥

(ਕਈ) ਕ੍ਰਿਪਾਨਾ ਵਾਲੇ ਅਤੇ ਭੱਥਿਆਂ ਵਾਲੇ ਹਨ,

ਸਕ੍ਰੋਧੀ ਭੜੰਗੰ ॥੪੯੧॥

सक्रोधी भड़ंगं ॥४९१॥

ਜੋ ਕ੍ਰੋਧਵਾਨ ਹੋ ਕੇ ਲੜਦੇ ਹਨ ॥੪੯੧॥

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਭੂਅ ਕੰਪਤ ਜੰਪਤ ਸੇਸ ਫਣੰ ॥

भूअ कंपत जंपत सेस फणं ॥

(ਕਲਕੀ ਦੀ ਚੜ੍ਹਤਲ ਨਾਲ) ਭੂਮੀ ਕੰਬ ਗਈ ਹੈ। ਸ਼ੇਸ਼ ਨਾਗ ਜਾਪ ਕਰ ਰਿਹਾ ਹੈ।

ਘਹਰੰਤ ਸੁ ਘੁੰਘਰ ਘੋਰ ਰਣੰ ॥

घहरंत सु घुँघर घोर रणं ॥

ਰਣ-ਭੂਮੀ ਵਿਚ ਘੋਰ ਆਵਾਜ਼ ਨਾਲ ਘੁੰਘਰੂ ਵਜ ਰਹੇ ਹਨ।

ਸਰ ਤਜਤ ਗਜਤ ਕ੍ਰੋਧ ਜੁਧੰ ॥

सर तजत गजत क्रोध जुधं ॥

(ਸੂਰਮੇ) ਯੁੱਧ ਵਿਚ ਤੀਰ ਛਡਦੇ ਹਨ ਅਤੇ ਕ੍ਰੋਧ ਨਾਲ ਗਜਦੇ ਹਨ।

ਮੁਖ ਮਾਰ ਉਚਾਰਿ ਜੁਝਾਰ ਕ੍ਰੁਧੰ ॥੪੯੨॥

मुख मार उचारि जुझार क्रुधं ॥४९२॥

ਜੁਝਾਰੂ ਸੂਰਮੇ ਕ੍ਰੋਧ ਨਾਲ ਮੁਖ ਤੋਂ 'ਮਾਰੋ' 'ਮਾਰੋ' ਪੁਕਾਰਦੇ ਹਨ ॥੪੯੨॥

ਬ੍ਰਿਨ ਝਲਤ ਘਲਤ ਘਾਇ ਘਣੰ ॥

बृन झलत घलत घाइ घणं ॥

(ਸੂਰਮੇ) ਜ਼ਖ਼ਮਾ ਨੂੰ ਝਲਦੇ ਹਨ ਅਤੇ (ਹੋਰਨਾ ਨੂੰ) ਘਾਇਲ ਕਰਦੇ ਵੀ ਹਨ।

ਕੜਕੁਟ ਸੁ ਪਖਰ ਬਖਤਰਣੰ ॥

कड़कुट सु पखर बखतरणं ॥

ਪਾਖਰਾ ਵਾਲਿਆਂ ਅਤੇ ਕਵਚਾ ਵਾਲਿਆਂ ਦੀ ਕਰਕੁਟ ਮਚੀ ਹੋਈ ਹੈ।

ਗਣ ਗਿਧ ਸੁ ਬ੍ਰਿਧ ਰੜੰਤ ਨਭੰ ॥

ਗਣ ਗਿਧ ਸੁ ਬ੍ਰਿਧ ਰੜੰਤ ਨਭੰ ॥
ਬਹੁਤ ਸਾਰੀਆਂ ਵੱਡੀਆਂ ਗਿਰਝਾ ਆਕਾਸ਼ ਵਿਚ ਸ਼ੋਰ ਪਾ ਰਹੀਆਂ ਹਨ।

ਕਿਲਕਾਰਤ ਡਾਕਿਣ ਉਚ ਸੁਭੰ ॥੪੯੩॥
किलकारत डाकिण उच सुभं ॥४९३॥
ਡਾਕਣੀਆਂ ਉੱਚੀ ਸੁਰ ਵਿਚ ਕਿਲਕਾਰੀਆਂ ਮਾਰ ਰਹੀਆਂ ਹਨ ॥੪੯੩॥

ਗਣਿ ਹੂਰ ਸੁ ਪੂਰ ਫਿਰੀ ਗਗਨੰ ॥
गणि हूर सु पूर फिरी गगनं ॥
ਹੂਰਾ ਦੀਆਂ ਫਿਰਦੀਆਂ ਟੋਲੀਆਂ ਨਾਲ ਆਕਾਸ਼ ਪੂਰਿਆ ਗਿਆ ਹੈ।

ਅਵਿਲੋਕਿ ਸਬਾਹਿ ਲਗੀ ਸਰਣੰ ॥
अविलोकि सबाहि लगी सरणं ॥
ਉਹ ਸੁੰਦਰ ਡੀਲ ਡੌਲ ਵਾਲੇ (ਸੂਰਮਿਆਂ) ਦੀ ਸਰਨ ਵਿਚ ਪੈਂਦੀਆਂ ਹਨ।

ਮੁਖ ਭਾਵਤ ਗਾਵਤ ਗੀਤ ਸੁਰੀ ॥
मुख भावत गावत गीत सुरी ॥
ਉਹ ਦੇਵ-ਇਸਤਰੀਆਂ ਮਨ ਭਾਉਂਦੇ ਗੀਤ ਮੁਖ ਤੋਂ ਗਾ ਰਹੀਆਂ ਹਨ।

ਗਣ ਪੂਰ ਸੁ ਪਖਰ ਹੂਰ ਫਿਰੀ ॥੪੯੪॥
गण पूर सु पखर हूर फिरी ॥४९४॥
ਹੂਰਾ ਦੀਆਂ ਟੋਲੀਆਂ ਪੂਰੀ ਤਰ੍ਹਾ ਸਜ ਕੇ ਫਿਰਦੀਆਂ ਹਨ ॥੪੯੪॥

ਭਟ ਪੇਖਤ ਪੋਅਤ ਹਾਰ ਹਰੀ ॥
भट पेखत पोअत हार हरी ॥
ਸੂਰਮੇ ਵੇਖਦੇ ਹਨ ਅਤੇ ਸ਼ਿਵ (ਮੁੰਡਾ ਦੀ) ਮਾਲਾ ਪਰੋ ਰਿਹਾ ਹੈ।

ਹਹਰਾਵਤ ਹਾਸ ਫਿਰੀ ਪਖਰੀ ॥
हहरावत हास फिरी पखरी ॥

ਅਪੱਛਰਾਵਾ ਹਸਦੀਆਂ ਹਸਾਉਂਦੀਆਂ ਫਿਰ ਰਹੀਆਂ ਹਨ।

ਦਲ ਗਾਹਤ ਬਾਹਤ ਬੀਰ ਬ੍ਰਿਣੰ ॥

दल गाहत बाहत बीर बृणं ॥

ਸੂਰਮੇ ਸੈਨਾ ਨੂੰ ਗਾਹੁੰਦੇ ਫਿਰਦੇ ਹਨ ਅਤੇ ਜ਼ਖ਼ਮ ਲਗਾਉਂਦੇ ਫਿਰਦੇ ਹਨ।

ਪ੍ਰਣ ਪੂਰ ਸੁ ਪਛਿਮ ਜੀਤ ਰਣੰ ॥੪੯੫॥

प्रण पूर सु पछिम जीत रणं ॥४९५॥

ਯੁੱਧ ਵਿਚ ਪੱਛਮ ਦਿਸ਼ਾ ਨੂੰ ਜਿਤ ਕੇ ਪ੍ਰਣ ਨੂੰ ਪੂਰਾ ਕਰ ਦਿੱਤਾ ਹੈ ॥੪੯੫॥

ਦੋਹਰਾ ॥

दोहरा ॥

ਦੋਹਰਾ:

ਜੀਤਿ ਸਰਬ ਪਛਿਮ ਦਿਸਾ ਦਛਨ ਕੀਨ ਪਿਆਨ ॥

जीति सरब पछिम दिसा दछन कीन पिआन ॥

ਸਾਰੀ ਪੱਛਮ ਦਿਸ਼ਾ ਨੂੰ ਜਿਤ ਕੇ (ਕਲਕੀ ਨੇ) ਦੱਖਣ ਦਿਸ਼ਾ ਵਲ ਚਾਲੇ ਪਾਏ ਹਨ।

ਜਿਮਿ ਜਿਮਿ ਜੁਧ ਤਹਾ ਪਰਾ ਤਿਮਿ ਤਿਮਿ ਕਰੋ ਬਖਾਨ ॥੪੯੬॥

जिमि जिमि जुध तहा परा तिमि तिमि करो बखान ॥४९६॥

ਜਿਵੇਂ ਜਿਵੇਂ ਉਥੇ ਯੁੱਧ ਹੋਇਆ ਹੈ, ਤਿਵੇਂ ਤਿਵੇਂ (ਉਸ ਦਾ) ਕਥਨ ਕਰਦਾ ਹਾ ॥੪੯੬॥

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਰਣਿ ਜੰਪਤ ਜੁਗਿਣ ਜੂਹ ਜਯੰ ॥

रणि जंपत जुगिण जूह जयं ॥

ਰਣ-ਭੂਮੀ ਵਿਚ ਜੋਗਣਾ ਦੀਆਂ ਟੋਲੀਆਂ 'ਜੈਜੈਕਾਰ' ਦਾ ਜਾਪ ਕਰ ਰਹੀਆਂ ਹਨ।

ਕਲਿ ਕੰਪਤ ਭੀਰੁ ਅਭੀਰ ਭਯੰ ॥

कलि कंपत भीरु अभीर भयं ॥

ਕਲਕੀ (ਅਵਤਾਰ) ਦੇ ਭੈ ਕਰ ਕੇ ਕਾਇਰ ਅਤੇ ਸੂਰਵੀਰ (ਸੂਰਮੇ) ਕੰਬ ਰਹੇ ਹਨ।

ਹੜ ਹਸਤ ਹਸਤ ਹਾਸ ਮ੍ਰਿੜਾ ॥

हड़ हसत हसत हास मृड़ा ॥

ਦੁਰਗਾ ਹੜ ਹੜ ਕਰ ਕੇ ਹਸ ਰਹੀ ਹੈ।

ਡਲ ਡੋਲਸ ਸੰਕਤ ਸੇਸ ਥਿਰਾ ॥੪੯੭॥

डल डोलस संकत सेस थिरा ॥४९७॥

ਸ਼ੇਸ਼ਨਾਗ ਸ਼ੰਕਾਵਾਨ ਹੋ ਗਿਆ ਹੈ ਅਤੇ ਧਰਤੀ ਡੋਲ ਰਹੀ ਹੈ ॥੪੯੭॥

ਦਿਵ ਦੇਖਤ ਲੇਖਤ ਧਨਿ ਧਨੰ ॥

दिव देखत लेखत धनि धनं ॥

ਦੇਵਤੇ ਵੇਖ ਕੇ ਧੰਨ ਧੰਨ ਕਹਿੰਦੇ ਹਨ।

ਕਿਲਕੰਤ ਕਪਾਲਯਿ ਕ੍ਰੂਰ ਪ੍ਰਭੰ ॥

किलकंत कपालयि क्रूर प्रभं ॥

ਬਹੁਤ ਭਿਆਨਕ ਸੂਰਤ ਵਾਲੀਆਂ ਕਪਾਲਨਾ ਕਿਲਕਾਰੀਆਂ ਮਾਰਦੀਆਂ ਹਨ।

ਬ੍ਰਿਣ ਬਰਖਤ ਪਰਖਤ ਬੀਰ ਰਣੰ ॥

बृण बरखत परखत बीर रणं ॥

ਸੂਰਮਿਆਂ ਵਲੋਂ (ਰਣ-ਭੂਮੀ ਵਿਚ) ਜ਼ਖ਼ਮਾ ਦੀ ਬਰਖਾ ਕੀਤੀ ਜਾ ਰਹੀ ਹੈ (ਅਤੇ ਇਸ ਨਾਲ ਸੂਰਮਿਆਂ ਦੀ) ਪਰਖ ਹੋ ਰਹੀ ਹੈ।

ਹਯ ਘਲਤ ਝਲਤ ਜੋਧ ਜੁਧੰ ॥੪੯੮॥

हय घलत झलत जोध जुधं ॥४९८॥

ਸੂਰਮੇ ਘੋੜਿਆਂ ਨੂੰ ਘਾਇਲ ਕਰਦੇ ਹਨ ਅਤੇ ਯੁੱਧ ਵਿਚ (ਸ਼ਸਤ੍ਰਾ ਅਸਤ੍ਰਾ ਦੇ ਵਾਰਾ ਨੂੰ) ਝਲਦੇ ਵੀ ਹਨ ॥੪੯੮॥

ਕਿਲਕੰਤ ਕਪਾਲਿਨ ਸਿੰਘ ਚੜੀ ॥

किलकंत कपालिन सिंघ चड़ी ॥

ਸ਼ੇਰ ਉਤੇ ਸਵਾਰ ਹੋ ਕੇ ਕਪਾਲਿਨੀ ਦੇਵੀ ਕਿਲਕਾਰੀਆਂ ਮਾਰ ਰਹੀ ਹੈ,

ਚਮਕੰਤ ਕ੍ਰਿਪਾਣ ਪ੍ਰਭਾਨਿ ਮੜੀ ॥

चमकंत कृपाण प्रभानि मड़ी ॥

(ਜਿਸ ਦੇ ਹੱਥ ਵਿਚ) ਤਲਵਾਰ ਚਮਕਦੀ ਹੈ, (ਜੋ) ਪ੍ਰਕਾਸ਼ ਨਾਲ ਮੜ੍ਹੀ ਹੋਈ ਹੈ।

ਗਣਿ ਹੂਰ ਸੁ ਪੂਰਤ ਧੂਰਿ ਰਣੰ ॥

गणि हूर सु पूरत धूरि रणं ॥

ਹੂਰਾ ਦੀਆਂ ਟੋਲੀਆਂ ਯੁੱਧ-ਭੂਮੀ ਵਿਚ ਧੂੜ ਨਾਲ ਭਰੀਆਂ ਪਈਆਂ ਹਨ।

ਅਵਿਲੋਕਤ ਦੇਵ ਅਦੇਵ ਗਣੰ ॥੪੯੯॥

अविलोकत देव अदेव गणं ॥४९९॥

(ਜਿਨ੍ਹਾ ਨੂੰ) ਦੇਵਤਿਆਂ ਅਤੇ ਦੈਂਤਾ ਦੇ ਟੋਲੇ ਵੇਖ ਰਹੇ ਹਨ ॥੪੯੯॥

ਰਣਿ ਭਰਮਤ ਕ੍ਰੂਰ ਕਬੰਧ ਪ੍ਰਭਾ ॥

रणि भरमत क्रूर कबंध प्रभा ॥

ਭਿਆਨਕ ਸ਼ਕਲ ਵਾਲੇ ਧੜ ਰਣ-ਭੂਮੀ ਵਿਚ ਭਜੇ ਫਿਰਦੇ ਹਨ

ਅਵਿਲੋਕਤ ਰੀਝਤ ਦੇਵ ਸਭਾ ॥

अविलोकत रीझत देव सभा ॥

(ਜਿਨ੍ਹਾ ਨੂੰ) ਵੇਖ ਕੇ ਦੇਵਤਿਆਂ ਦੀ ਸਭਾ ਰੀਝ ਰਹੀ ਹੈ।

ਗਣਿ ਹੂਰਨ ਬ੍ਯਾਹਤ ਪੂਰ ਰਣੰ ॥

गणि हूरन ब्रयाहत पूर रणं ॥

ਹੂਰਾ ਦੀਆਂ ਟੋਲੀਆਂ ਰਣ-ਭੂਮੀ ਵਿਚ ਵਿਆਹ (ਦੀਆਂ ਰਸਮਾ) ਪੂਰੀਆਂ ਕਰ ਰਹੀਆਂ ਹਨ।

ਰਥ ਥੰਭਤ ਭਾਨੁ ਬਿਲੋਕ ਭਟੰ ॥੫੦੦॥

ਰਥ ਥੰਭਤ ਭਾਨੁ ਬਿਲੋਕ ਭਟੰ ॥੫੦੦॥

ਯੋਧਿਆਂ ਨੂੰ ਵੇਖਣ ਲਈ ਸੂਰਜ ਨੇ ਰਥ ਨੂੰ ਰੋਕ ਲਿਆ ਹੈ ॥੫੦੦॥

ਢਢਿ ਢੋਲਕ ਝਾਂਝ ਮ੍ਰਿਦੰਗ ਮੁਖੰ ॥

ढढि ढोलक झाझ मृदंग मुखं ॥

ਢੱਡ, ਢੋਲਕ, ਝਾਂਝ, ਮ੍ਰਿਦੰਗ, ਮੁਖਰਸ,

ਡਫ ਤਾਲ ਪਖਾਵਜ ਨਾਇ ਸੁਰੰ ॥

डफ ताल पखावज नाइ सुरं ॥

ਡਫ, ਛੈਣੇ ('ਤਾਲ') ਤਬਲੇ ਅਤੇ ਸਰਨਾਈ,

ਸੁਰ ਸੰਖ ਨਫੀਰੀਯ ਭੇਰਿ ਭਕੰ ॥

सुर संख नफीरीय भेरि भकं ॥

ਤੁਰੀ, ਸੰਖ, ਨਫ਼ੀਰੀ, ਭੇਰੀ ਤੇ ਭੰਕ (ਨਾ ਵਾਲੇ ਵਾਜੇ ਵਜਦੇ ਹਨ)।

ਉਠਿ ਨਿਰਤਤ ਭੂਤ ਪਰੇਤ ਗਣੰ ॥੫੦੧॥

उठि निरतत भूत परेत गणं ॥५०१॥

ਭੂਤਾ ਪ੍ਰੇਤਾ ਦੇ ਗਣ ਉਠ ਉਠ ਕੇ ਨਾਚ ਕਰਦੇ ਹਨ ॥੫੦੧॥

ਦਿਸ ਪਛਮ ਜੀਤਿ ਅਭੀਤ ਨ੍ਰਿਪੰ ॥

दिस पछम जीति अभीत नृपं ॥

ਪੱਛਮ ਦਿਸ਼ਾ ਦੇ ਨਿਡਰ ਰਾਜਿਆਂ ਨੂੰ ਜਿਤ ਲਿਆ ਹੈ।

ਕੁਪਿ ਕੀਨ ਪਯਾਨ ਸੁ ਦਛਣਿਣੰ ॥

कुपि कीन पयान सु दछणिणं ॥

ਹੁਣ ਕ੍ਰੋਧ ਕਰ ਕੇ ਦੱਖਣ ਦਿਸ਼ਾ ਨੂੰ ਚਾਲੇ ਪਾਏ ਹਨ।

ਅਰਿ ਭਜੀਯ ਤਜੀਯ ਦੇਸ ਦਿਸੰ ॥

अरि भजीय तजीय देस दिसं ॥

ਵੈਰੀ ਦੇਸ਼ ਅਤੇ ਦਿਸ਼ਾਵਾ ਨੂੰ ਛਡ ਕੇ ਭਜ ਤੁਰੇ ਹਨ।

ਰਣ ਗਜੀਅ ਕੇਤਕ ਏਸੁਰਿਣੰ ॥੫੦੨॥

रण गजीअ केतक एसुरिणं ॥५०२॥

ਕਿਤਨੇ ਹੀ ਰਾਜੇ ਰਣ-ਭੂਮੀ ਵਿਚ ਗਜ ਰਹੇ ਹਨ ॥੫੦੨॥

ਨ੍ਰਿਤ ਨ੍ਰਿਤਤ ਭੂਤ ਬਿਤਾਲ ਬਲੀ ॥

नृत नृतत भूत बिताल बली ॥

ਭੂਤ ਅਤੇ ਬਲਵਾਨ ਬੈਤਾਲ ਨਚ ਰਹੇ ਹਨ।

ਗਜ ਗਜਤ ਬਜਤ ਦੀਹ ਦਲੀ ॥

गज गजत बजत दीह दली ॥

ਹਾਥੀ ਚਿੰਘਾੜਦੇ ਹਨ ਅਤੇ ਵੱਡੇ ਆਕਾਰ ਵਾਲਾ ਨਗਾਰਾ ਵਜਦਾ ਹੈ।

ਹਯ ਹਿੰਸਤ ਚਿੰਸਤ ਗੂੜ ਗਜੀ ॥

हय हिंसत चिंसत गूड़ गजी ॥

ਘੋੜੇ ਹਿਣਕਦੇ ਹਨ ਅਤੇ ਹਾਥੀ ਬਹੁਤ ਗੰਭੀਰ ਸੁਰ ਨਾਲ ਚਿੰਘਾੜਦੇ ਹਨ।

ਅਸਿ ਲਸਤ ਰਸਤ ਤੇਗ ਜਗੀ ॥੫੦੩॥

असि लसत रसत तेग जगी ॥५०३॥

ਤਲਵਾਰਾ ਚਮਕਦੀਆਂ ਹਨ ਅਤੇ ਤੇਗਾ ਜਗਮਗਾਉਂਦੀਆਂ ਹਨ ॥੫੦੩॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਹਨੇ ਪਛਮੀ ਦੀਹ ਦਾਨੋ ਦਿਵਾਨੇ ॥

हने पछमी दीह दानो दिवाने ॥

ਪੱਛਮ ਦਿਸ਼ਾ ਵਿਚ ਵੱਡੇ ਆਕਾਰ ਦੇ ਦਿਵਾਨੇ ਦਾਨਵ ਮਾਰ ਦਿੱਤੇ ਗਏ ਹਨ।

ਦਿਸਾ ਦਛਨੀ ਆਨਿ ਬਾਜੇ ਨਿਸਾਨੇ ॥

दिसा दछनी आनि बाजे निसाने ॥

ਦੱਖਣ ਦਿਸ਼ਾ ਵਿਚ ਨਗਾਰੇ ਆ ਕੇ ਵਜੇ ਹਨ।

ਹਨੇ ਬੀਰ ਬੀਜਾਪੁਰੀ ਗੋਲਕੁੰਡੀ ॥

हने बीर बीजापुरी गोलकुँडी ॥

ਬੀਜਾਪੁਰ ਅਤੇ ਗੋਲਕੁੰਡੇ ਦੇ ਯੋਧੇ ਮਾਰੇ ਗਏ ਹਨ।

ਗਿਰੇ ਤਛ ਮੁਛੰ ਨਚੀ ਰੁੰਡ ਮੁੰਡੀ ॥੫੦੪॥

गिरे तछ मुछं नची रुँड मुँडी ॥५०४॥

(ਵੀਰ ਲੋਕ) ਕਟੇ ਹੋਏ ਡਿਗਣ ਲਗ ਪਏ ਹਨ ਅਤੇ (ਉਨ੍ਹਾ ਦੇ) ਰੁੰਡ ਅਤੇ ਮੁੰਡ ਨਾਚ ਕਰਨ ਲਗ ਗਏ ਹਨ ॥੫੦੪॥

ਸਬੈ ਸੇਤੁਬੰਧੀ ਸੁਧੀ ਬੰਦ੍ਰ ਬਾਸੀ ॥

सबै सेतुबंधी सुधी बंद्र बासी ॥

ਰਾਮੇਸ਼੍ਵਰ ('ਸੇਤਬੰਧੀ') ਦੇ ਨਿਵਾਸੀ, ਅਤੇ ਸੁਧ ਬੁਧ ਵਾਲੇ ਬੰਦਰਗਾਹ ਉਤੇ ਰਹਿਣ ਵਾਲੇ,

ਮੰਡੇ ਮਛਬੰਦ੍ਰੀ ਹਠੀ ਜੁਧ ਰਾਸੀ ॥

मंडे मछबंद्री हठी जुध रासी ॥

ਮੱਛਲੀ ਬੰਦਰਗਾਹ ਵਾਲੇ ਹਠੀਲੇ ਜੁਆਨ ਜੋ ਯੁੱਧ ਦੀ ਰਾਸ ਹਨ।

ਦ੍ਰਹੀ ਦ੍ਰਾਵੜੇ ਤੇਜ ਤਾਤੇ ਤਿਲੰਗੀ ॥

द्रही द्रावड़े तेज ताते तिलंगी ॥

ਦ੍ਰਹੀ ਅਤੇ ਦ੍ਰਾਵੜੀ ਅਤੇ ਤੱਤੇ ਤੇਜ ਵਾਲੇ ਤਿਲੰਗਾਨਾ ਦੇ ਨਿਵਾਸੀ,

ਹਤੇ ਸੂਰਤੀ ਜੰਗ ਭੰਗੀ ਫਿਰੰਗੀ ॥੫੦੫॥

हते सूरती जंग भंगी फिरंगी ॥५०५॥

ਸੂਰਤ ਦੇਸ਼ ਦੇ ਵਾਸੀ, ਭੰਗੀ ਅਤੇ ਫਿਰੰਗੀ ਮਾਰੇ ਗਏ ਹਨ ॥੫੦੫॥

ਚਪੇ ਚਾਦ ਰਾਜਾ ਚਲੇ ਚਾਦ ਬਾਸੀ ॥

चपे चाद राजा चले चाद बासी ॥

ਚਾਦਪੁਰ ਦਾ ਰਾਜਾ ਅੜਿਆ ਹੈ ਪਰ ਚੰਦੇਲੇ ਨਾਲ ਤੁਰ ਪਏ ਹਨ।

ਬਡੇ ਬੀਰ ਬਈਦਰਭਿ ਸੰਰੋਸ ਰਾਸੀ ॥

बडे बीर बईदरभि संरोस रासी ॥

ਬਹੁਤ ਵੱਡੇ ਬਹਾਦਰ ਵੈਦਰਭ ਦੇ ਨਿਵਾਸੀ ਅਤੇ ਰਾਜਾ ਜੋ ਰੋਸ ਦੀ ਰਾਸ ਹੈ (ਹਾਰ ਮੰਨ ਗਏ ਹਨ)।

ਜਿਤੇ ਦਛਨੀ ਸੰਗ ਲਿਨੇ ਸੁਧਾਰੰ ॥

जिते दछनी संग लिने सुधारं ॥

ਜਿਤਨੇ ਦੱਖਣ ਦੇਸ਼ (ਦੇ ਵਿਅਕਤੀ ਸਨ) ਉਨ੍ਹਾ ਨੂੰ ਨਾਲ ਲੈ ਲਿਆ ਹੈ।

ਦਿਸਾ ਪ੍ਰਾਚਿਯੰ ਕੋਪਿ ਕੀਨੋ ਸਵਾਰੰ ॥੫੦੬॥

दिसा प्राचियं कोपि कीनो सवारं ॥५०६॥

(ਹੁਣ) ਪੂਰਬ ਦਿਸ਼ਾ ਨੂੰ ਕ੍ਰੋਧਿਤ ਹੋ ਕੇ ਜਿਤਣ ਲਈ ਸਵਾਰ ਹੋਏ ਹਨ ॥੫੦੬॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕਲਕੀ ਅਵਤਾਰ ਦਛਨ ਜੈ ਬਿਜਯ ਨਾਮ ਦੂਜਾ ਧਿਆਯ ਸਮਾਪਤੰ ॥੨॥

इति स्री बचित्र नाटक ग्रंथे कलकी अवतार दछन जै बिजय नाम दूजा धिआय समापतं ॥२॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕਲਕੀ ਅਵਤਾਰ ਦੇ ਦੱਛਣ ਦੇਸ਼ ਜੈ ਵਿਜੈ ਨਾ ਵਾਲੇ ਦੂਜੇ ਅਧਿਆਇ ਦੀ ਸਮਾਪਤੀ ॥੨॥

ਪਾਧਰੀ ਛੰਦ ॥

पाधरी छंद ॥

ਪਾਧਰੀ ਛੰਦ:

ਪਛਮਹਿ ਜੀਤਿ ਦਛਨ ਉਜਾਰਿ ॥

पछमहि जीति दछन उजारि ॥

ਪੱਛਮ ਨੂੰ ਜਿਤ ਕੇ ਅਤੇ ਦੱਖਣ ਨੂੰ ਉਜਾੜ ਕੇ

ਕੋਪਿਓ ਕਛੂਕੁ ਕਲਕੀ ਵਤਾਰ ॥

कोपिओ कछूकु कलकी वतार ॥

ਕਲਕੀ ਅਵਤਾਰ ਨੂੰ ਕੁਝ ਕੁ ਕ੍ਰੋਧ ਹੋ ਗਿਆ।

ਕੀਨੋ ਪਯਾਣ ਪੂਰਬ ਦਿਸਾਣ ॥

कीनो पयाण पूरब दिसाण ॥

(ਫਿਰ) ਪੂਰਬ ਦਿਸ਼ਾ ਵਲ ਚੜ੍ਹਾਈ ਕੀਤੀ

ਬਜੀਅ ਜੈਤ ਪਤ੍ਰੰ ਨਿਸਾਣ ॥੫੦੭॥

बजीअ जैत पत्रं निसाण ॥५०७॥

ਅਤੇ ਜਿਤ ਪ੍ਰਾਪਤੀ ਦੇ ਨਗਾਰੇ ਵਜਣ ਲਗੇ ॥੫੦੭॥

ਮਾਗਧਿ ਮਹੀਪ ਮੰਡੇ ਮਹਾਨ ॥

मागधि महीप मंडे महान ॥

ਮਗਧ ਦੇ ਰਾਜੇ ਨੇ ਬਹੁਤ ਵੱਡਾ ਯੁੱਧ ਕੀਤਾ

ਦਸ ਚਾਰ ਚਾਰੁ ਬਿਦਿਯਾ ਨਿਧਾਨ ॥

दस चार चारु बिदिया निधान ॥

ਜੋ ੧੮ ਵਿਦਿਆਵਾ ਦਾ ਖ਼ਜ਼ਾਨਾ ਸੀ।

ਬੰਗੀ ਕਲਿੰਗ ਅੰਗੀ ਅਜੀਤ ॥

बंगी कलिंग अंगी अजीत ॥

ਬੰਗ, ਕਲਿੰਗ, ਅੰਗ,

ਮੋਰੰਗ ਅਗੋਰ ਨਯਪਾਲ ਅਭੀਤ ॥੫੦੮॥

मोरंग अगोर नयपाल अभीत ॥५०८॥

ਮੋਰੰਗ, ਅਗੋਰ, ਨੈਪਾਲ ਦੇ ਨਿਡਰ ਅਤੇ ਅਜਿਤ ਰਾਜੇ ॥੫੦੮॥

ਛਜਾਦਿ ਕਰਣ ਇਕਾਦ ਪਾਵ ॥

छजादि करण इकाद पाव ॥

ਅਤੇ ਛਜਾਦ, ਕਰਣ ਅਤੇ ਇਕਾਦਪਾਵ (ਆਦਿਕ ਖੇਤਰਾ)

ਮਾਰੇ ਮਹੀਪ ਕਰ ਕੈ ਉਪਾਵ ॥

मारे महीप कर कै उपाव ॥

ਦੇ ਰਾਜੇ (ਕਲਕੀ ਨੇ) ਉਪਾਉ ਕਰ ਕੇ ਮਾਰ ਸੁਟੇ ਹਨ।

ਖੰਡੇ ਅਖੰਡ ਜੋਧਾ ਦੁਰੰਤ ॥

खंडे अखंड जोधा दुरंत ॥

ਨਾ ਖੰਡੇ ਜਾ ਸਕਣ ਵਾਲੇ ਬੇਅੰਤ ਯੋਧੇ ਨਸ਼ਟ ਕਰ ਦਿੱਤੇ ਹਨ

ਲਿਨੋ ਛਿਨਾਇ ਪੂਰਬੁ ਪਰੰਤ ॥੫੦੯॥

लिनो छिनाइ पूरबु परंत ॥५०९॥

ਅਤੇ ਪੂਰਬ ਤਕ ('ਪਰੰਤ') ਦਾ (ਸਾਰਾ ਖੇਤਰ) ਖੋਹ ਲਿਆ ਹੈ ॥੫੦੯॥

ਦਿਨੋ ਨਿਕਾਰ ਰਾਛਸ ਦ੍ਰਬੁਧ ॥

दिनो निकार राछस द्रबुध ॥

ਦੁਰਬੁਧ ਰਾਖਸ਼ਾ ਨੂੰ (ਦੇਸੋਂ) ਕਢ ਦਿੱਤਾ ਹੈ।

ਕਿਨੋ ਪਯਾਨ ਉਤਰ ਸੁਕ੍ਰੁਧ ॥

किनो पयान उतर सुक्रुध ॥

(ਫਿਰ ਕਲਕੀ ਅਵਤਾਰ ਨੇ) ਕ੍ਰੋਧਵਾਨ ਹੋ ਕੇ ਉੱਤਰ ਦਿਸ਼ਾ ਵਲ ਚੜ੍ਹਾਈ ਕੀਤੀ।

ਮੰਡੇ ਮਹੀਪ ਮਾਵਾਸ ਥਾਨ ॥

मंडे महीप मावास थान ॥

ਆਕੀ ਰਾਜਿਆਂ ਦੇ ਸਥਾਨਾ (ਦੇਸ਼ਾ) ਉਤੇ ਯੁੱਧ ਮਚਾਇਆ

ਖੰਡੇ ਅਖੰਡ ਖੂਨੀ ਖੁਰਾਨ ॥੫੧੦॥

खंडे अखंड खूनी खुरान ॥५१०॥

ਅਤੇ ਨਾ ਖੰਡੇ ਜਾਣ ਵਾਲੇ ਖ਼ੂਨੀ ਅਤੇ ਖਰਾਟ ਰਾਜਿਆਂ ਨੂੰ ਟੋਟੇ ਟੋਟੇ ਕਰ ਦਿੱਤਾ ॥੫੧੦॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕਲਕੀ ਵਤਾਰ ਪੂਰਬ ਜੀਤ ਬਿਜਯ ਨਾਮ ਤੀਜਾ ਧਿਆਯ ਸਮਾਪਤੰ ॥੩॥

इति स्री बचित्र नाटक ग्रंथे कलकी वतार पूरब जीत बिजय नाम तीजा धिआय समापतं ॥३॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕਲਕੀ ਅਵਤਾਰ ਦੇ ਪੂਰਬ ਦਿਸ਼ਾ ਜੀਤ ਬਿਜਯ ਨਾ ਵਾਲੇ ਤੀਜੇ ਅਧਿਆਇ ਦੀ ਸਮਾਪਤੀ ॥੩॥

ਪਾਧਰੀ ਛੰਦ ॥

पाधरी छंद ॥

ਪਾਧਰੀ ਛੰਦ:

ਇਹ ਭਾਤਿ ਪੂਰਬ ਪਟਨ ਉਪਟਿ ॥

इह भाति पूरब पटन उपटि ॥

ਇਸ ਤਰ੍ਹਾ ਪੂਰਬ ਦਿਸ਼ਾ ਦੇ ਨਗਰਾ ਨੂੰ ਉਜਾੜ ਕੇ

ਖੰਡੇ ਅਖੰਡ ਕਟੇ ਅਕਟ ॥

खंडे अखंड कटे अकट ॥

ਨਾ ਖੰਡੇ ਜਾ ਸਕਣ ਵਾਲਿਆਂ ਨੂੰ ਖੰਡਿਤ ਕਰ ਦਿੱਤਾ ਅਤੇ ਨਾ ਕਟੇ ਜਾ ਸਕਣ ਵਾਲਿਆਂ ਨੂੰ ਕਟ ਦਿੱਤਾ।

ਫਟੇ ਅਫਟ ਖੰਡੇ ਅਖੰਡ ॥

फटे अफट खंडे अखंड ॥

ਨਾ ਪਾੜੇ ਜਾ ਸਕਣ ਵਾਲਿਆਂ ਨੂੰ ਪਾੜ ਦਿੱਤਾ ਅਤੇ ਨਾ ਖੰਡੇ ਜਾ ਸਕਣ ਵਾਲਿਆਂ ਨੂੰ ਖੰਡਿਤ ਕਰ ਦਿੱਤਾ।

ਬਜੇ ਨਿਸਾਨ ਮਚਿਓ ਘਮੰਡ ॥੫੧੧॥

बजे निसान मचिओ घमंड ॥५११॥

ਬਹੁਤ ਭਿਆਨਕ ਯੁੱਧ ਹੋਇਆ ਅਤੇ (ਖੂਬ) ਧੌਂਸੇ ਵਜੇ ॥੫੧੧॥

ਜੋਰੇ ਸੁ ਜੰਗ ਜੋਧਾ ਜੁਝਾਰ ॥

जोरे सु जंग जोधा जुझार ॥

ਜੁਝਾਰੂ ਯੋਧੇ ਜੰਗ ਕਰਨ ਲਈ ਇਕੱਠੇ ਕਰ ਦਿੱਤੇ,

ਜੋ ਤਜੇ ਬਾਣ ਗਜਤ ਲੁਝਾਰ ॥

जो तजे बाण गजत लुझार ॥

ਜੋ ਬਾਣ ਛਡਦੇ ਹਨ ਅਤੇ ਲੜਦੇ ਹੋਏ ਲਲਕਾਰਦੇ ਹਨ।

ਭਾਜੰਤ ਭੀਰ ਭਹਰੰਤ ਭਾਇ ॥

भाजंत भीर भहरंत भाइ ॥

ਘਬਰਾਹਟ ਦੇ ਭਾਵ ਨਾਲ ਡਰਪੋਕ ਲੋਕ ਭਜੇ ਜਾ ਰਹੇ ਹਨ।

ਭਭਕੰਤ ਘਾਇ ਡਿੱਗੇ ਅਘਾਇ ॥੫੧੨॥

भभकंत घाइ डिग्गे अघाइ ॥५१२॥

ਘਾਇਲ ਹੋ ਕੇ ਡਿਗਦੇ ਹਨ ਅਤੇ (ਉਨ੍ਹਾ ਦੇ ਜ਼ਖ਼ਮਾ ਵਿਚੋਂ) ਲਹੂ ਭਕ ਭਕ ਕਰ ਕੇ ਨਿਕਲਦਾ ਹੈ ॥੫੧੨॥

ਸਾਜੰਤ ਸਾਜ ਬਾਜਤ ਤੁਫੰਗ ॥

साजंत साज बाजत तुफंग ॥

ਸਾਜ਼ਾ ਨੂੰ ਸਜਾਉਂਦੇ ਹਨ, ਬੰਦੂਕਾ (ਦੀਆਂ ਗੋਲੀਆਂ) ਵਜਦੀਆਂ ਹਨ।

ਨਾਚੰਤ ਭੂਤ ਭੈਧਰ ਸੁਰੰਗ ॥

नाचंत भूत भैधर सुरंग ॥

ਭਿਆਨਕ ਅਤੇ (ਲਹੂ ਦੇ ਲਾਲ ਰੰਗ ਵਿਚ) ਚੰਗੀ ਤਰ੍ਹਾ ਰੰਗੇ ਹੋਏ ਭੂਤ ਨਚਦੇ ਹਨ।

ਬਬਕੰਤ ਬਿਤਾਲ ਕਹਕੰਤ ਕਾਲ ॥

बबकंत बिताल कहकंत काल ॥

ਬੈਤਾਲ ਬਕਾਰਦੇ ਹਨ ਅਤੇ ਕਾਲੀ 'ਕਹ-ਕਹ' (ਕਰ ਕੇ ਹਸ ਰਹੀ ਹੈ)।

ਡਮਕੰਤ ਡਉਰ ਮੁਕਤੰਤ ਜ੍ਵਾਲ ॥੫੧੩॥

डमकंत डउर मुकतंत ज्वाल ॥५१३॥

(ਸ਼ਿਵ ਦਾ) ਡੌਰੂ ਖੜਕ ਰਿਹਾ ਹੈ ਅਤੇ (ਉਸ ਦੀਆਂ ਅੱਖਾ ਵਿਚੋਂ) ਅੱਗ ਨਿਕਲ ਰਹੀ ਹੈ ॥੫੧੩॥

ਭਾਜੰਤ ਭੀਰ ਤਜਿ ਬੀਰ ਖੇਤ ॥

ਭਾਜੰਤ ਭੀਰ ਤਜਿ ਬੀਰ ਖੇਤ ॥

ਕਾਇਰ ਲੋਕ ਯੁੱਧ-ਭੂਮੀ ('ਬੀਰ ਖੇਤ') ਨੂੰ ਛਡ ਕੇ ਭਜੇ ਜਾ ਰਹੇ ਹਨ।

ਨਾਚੰਤ ਭੂਤ ਬੇਤਾਲ ਪ੍ਰੇਤ ॥

नाचंत भूत बेताल प्रेत ॥

ਭੂਤ, ਪ੍ਰੇਤ ਅਤੇ ਬੈਤਾਲ ਨਚ ਰਹੇ ਹਨ।

ਕ੍ਰੀੜੰਤ ਈਸ ਪੋਅੰਤ ਕਪਾਲ ॥

क्रीड़ंत ईस पोअंत कपाल ॥

ਸ਼ਿਵ (ਯੁੱਧ-ਭੂਮੀ ਵਿਚ) ਕ੍ਰੀੜਾ ਕਰ ਰਿਹਾ ਹੈ (ਅਤੇ ਮਾਲਾ ਵਿਚ) ਖੋਪੜੀਆਂ ਪਰੋ ਰਿਹਾ ਹੈ।

ਨਿਰਖਤ ਬੀਰ ਛਕਿ ਬਰਤ ਬਾਲ ॥੫੧੪॥

निरखत बीर छकि बरत बाल ॥५१४॥

ਸੂਰਮਿਆਂ ਨੂੰ ਵੇਖ ਕੇ ਅਪੱਛਰਾਵਾ ਖੁਸ਼ ਹੋ ਕੇ (ਉਨ੍ਹਾ ਨੂੰ) ਵਰ ਰਹੀਆਂ ਹਨ ॥੫੧੪॥

ਧਾਵੰਤ ਬੀਰ ਬਾਹੰਤ ਘਾਵ ॥

धावंत बीर बाहंत घाव ॥

ਯੋਧੇ ਭਜੇ ਫਿਰਦੇ ਹਨ (ਅਤੇ ਉਨ੍ਹਾ ਦੇ) ਜ਼ਖ਼ਮਾ ਵਿਚੋਂ (ਲਹੂ) ਵਗ ਰਿਹਾ ਹੈ।

ਨਾਚੰਤ ਭੂਤ ਗਾਵੰਤ ਚਾਵ ॥

नाचंत भूत गावंत चाव ॥

ਭੂਤ ਚਾਉ ਨਾਲ ਗਾਉਂਦੇ ਅਤੇ ਨਚਦੇ ਹਨ।

ਡਮਕੰਤ ਡਉਰੁ ਨਾਚੰਤ ਈਸ ॥

डमकंत डउरु नाचंत ईस ॥

ਸ਼ਿਵ ਡੌਰੂ ਵਜਾ ਕੇ ਨਚ ਰਿਹਾ ਹੈ।

ਰੀਝੰਤ ਹਿਮਦ੍ਰਿ ਅੰਤ ਸੀਸ ॥੫੧੫॥

रीझंत हिमद्र अंत सीस ॥५१५॥

ਪਾਰਬਤੀ ('ਹਿਮਦ੍ਰਿ') ਰੀਝ ਰਹੀ ਹੈ ਅਤੇ ਮੁੰਡਾ (ਨੂੰ ਮਾਲਾ ਵਿਚ) ਪਰੋ ਰਹੀ ਹੈ ॥੫੧੫॥

ਗੰਧ੍ਰਬ ਸਿਧ ਚਾਰਣ ਪ੍ਰਸਿਧ ॥

गंध्रभ सिध चारण प्रसिध ॥

ਗੰਧਰਬ, ਸਿੱਧ, ਪ੍ਰਸਿੱਧ ਚਾਰਣ (ਸੂਰਮਿਆਂ ਅਥਵਾ ਕਲਕੀ ਦੇ ਯਸ਼ ਦੇ)

ਕਥੰਤ ਕਾਬਿ ਸੋਭੰਤ ਸਿਧ ॥

कथंत काबि सोभंत सिध ॥

ਕਬਿੱਤ ਕਥਨ ਕਰ ਰਹੇ ਹਨ ਅਤੇ ਸਿੱਧ ਲੋਕ ਸ਼ੋਭਾ ਪਾ ਰਹੇ ਹਨ।

ਗਾਵੰਤ ਬੀਨ ਬੀਨਾ ਬਜੰਤ ॥

गावंत बीन बीना बजंत ॥

ਪ੍ਰਬੀਨ ('ਬੀਨ') (ਅਪੱਛਰਾਵਾ) ਗੀਤ ਗਾ ਰਹੀਆਂ ਹਨ ਅਤੇ ਬੀਣਾ ਵਜਾ ਰਹੀਆਂ ਹਨ

ਰੀਝੰਤ ਦੇਵ ਮੁਨਿ ਮਨਿ ਡੁਲੰਤ ॥੫੧੬॥

रीझंत देव मुनि मनि डुलंत ॥५१६॥

(ਜਿਨ੍ਹਾ ਨੂੰ ਵੇਖ ਕੇ) ਦੇਵ ਰੀਝ ਰਹੇ ਹਨ ਅਤੇ ਮੁਨੀਆਂ ਦੇ ਮਨ ਡੋਲ ਰਹੇ ਹਨ ॥੫੧੬॥

ਗੁੰਜਤ ਗਜਿੰਦ੍ਰ ਹੈਵਰ ਅਸੰਖ ॥

गुँजत गजिंद्र हैवर असंख ॥

ਵੱਡੇ ਵੱਡੇ ਹਾਥੀ ਚਿੰਘਾੜਦੇ ਹਨ, ਅਸੰਖਾ ਘੋੜੇ (ਹਿਣਕ ਰਹੇ ਹਨ)।

ਬੁਲਤ ਸੁਬਾਹ ਮਾਰੂ ਬਜੰਤ ॥

बुलत सुबाह मारू बजंत ॥

ਚੰਗੀ ਡੀਲ ਡੌਲ ਵਾਲੇ ਛਤ੍ਰੀ ਲਲਕਾਰਦੇ ਹਨ ਅਤੇ ਮਾਰੂ ਵਜਦਾ ਹੈ।

ਉਠੰਤ ਨਾਦ ਪੂਰਤ ਦਿਸਾਣੰ ॥

उठंत नाद पूरत दिसाणं ॥

(ਇਤਨਾ) ਨਾਦ ਹੋ ਰਿਹਾ ਹੈ (ਜਿਸ ਨਾਲ) ਸਾਰੀਆਂ ਦਿਸ਼ਾਵਾ ਭਰੀਆਂ ਗਈਆਂ ਹਨ।

ਡੁਲਤ ਮਹੇਾਂਦ੍ਰ ਮਹਿ ਧਰ ਮਹਾਣੰ ॥੫੧੭॥

डुलत महोँद्र महि धर महाणं ॥५१७॥

ਵੱਡੇ ਵੱਡੇ ਰਾਜੇ ਅਤੇ ਭੂਮੀਏ ਡੋਲਦੇ ਫਿਰ ਰਹੇ ਹਨ ॥੫੧੭॥

ਖੁਲੰਤ ਖੇਤਿ ਖੂਨੀ ਖਤੰਗ ॥

खुलंत खेति खूनी खतंग ॥

ਅਮੰਡ' ਲਹੂ ਪੀਣੇ ਤੀਰ ('ਖਤੰਗ') ਯੁੱਧ-ਭੂਮੀ ਵਿਚ ਖੁਲ੍ਹ ਰਹੇ ਹਨ (ਅਰਥਾਤ-ਚਲ ਰਹੇ ਹਨ)।

ਛੁਟੰਤ ਬਾਣ ਜੁਟੇ ਨਿਸੰਗ ॥

छुटंत बाण जुटे निसंग ॥

ਬਾਣ ਛੁਟ ਰਹੇ ਹਨ ਅਤੇ (ਯੋਧੇ) ਨਿਸੰਗ ਹੋ ਕੇ (ਯੁੱਧ-ਕਰਮ ਵਿਚ) ਜੁਟੇ ਹੋਏ ਹਨ।

ਭਿਦੰਤ ਮਰਮ ਜੁਝਤ ਸੁਬਾਹ ॥

भिदंत मरम जुझत सुबाह ॥

ਚੰਗਿਆਂ ਸੂਰਮਿਆਂ ਦੇ ਨਾਜ਼ਕ ਅੰਗਾ ਨੂੰ ਵਿੰਨ੍ਹ ਦਿੰਦੇ ਹਨ ਅਤੇ (ਉਹ) ਜੂਝ ਜਾਂਦੇ ਹਨ।

ਘੁਮੰਤ ਗੈਣਿ ਅਛ੍ਰੀ ਉਛਾਹ ॥੫੧੮॥

घुमंत गैणि अछ्री उछाह ॥५१८॥

ਉਤਸਾਹ ਨਾਲ ਭਰੀਆਂ ਅਪੱਛਰਾਵਾ ਆਕਾਸ਼ ਵਿਚ ਘੁੰਮ ਰਹੀਆਂ ਹਨ ॥੫੧੮॥

ਸਰਖੰਤ ਸੇਲ ਬਰਖੰਤ ਬਾਣ ॥

सरखंत सेल बरखंत बाण ॥

(ਯੋਧੇ) ਬਰਛਿਆਂ ਨੂੰ (ਅਗੇ ਵਲ) ਸਰਕਾ ਰਹੇ ਹਨ, ਬਾਣਾ ਦੀ ਬਰਖਾ ਕਰ ਰਹੇ ਹਨ।

ਹਰਖੰਤ ਹੂਰ ਪਰਖੰਤ ਜੁਆਣ ॥

हरखंत हूर परखंत जुआण ॥

ਹੂਰਾ ਖੁਸ਼ ਹੋ ਰਹੀਆਂ ਹਨ, ਜੁਆਨਾ ਨੂੰ ਪਰਖ ਰਹੀਆਂ ਹਨ।

ਬਾਜੰਤ ਢੋਲ ਡਉਰੂ ਕਰਾਲ ॥

बाजंत ढोल डउरू कराल ॥

ਭਿਆਨਕ ਡੌਰੂ ਅਤੇ ਢੋਲ ਵਜ ਰਹੇ ਹਨ।

ਨਾਚੰਤ ਭੂਤ ਭੈਰੋ ਕਪਾਲਿ ॥੫੧੯॥

नाचंत भूत भैरो कपालि ॥५१९॥

ਭੂਤ, ਭੈਰੋ ਅਤੇ ਕਪਾਲੀ (ਦੇਵੀ) ਨਚ ਰਹੀ ਹੈ ॥੫੧੯॥

ਹਰੜੰਤ ਹਥ ਖਰੜੰਤ ਖੋਲ ॥

हरड़ंत हथ खरड़ंत खोल ॥

ਹੱਥ ਹਿਲ ਰਹੇ ਹਨ, ਟੋਪ (ਅਥਵਾ ਖੋਲ) ਖੜਕ ਰਹੇ ਹਨ।

ਟਿਰੜੰਤ ਟੀਕ ਝਿਰੜੰਤ ਝੋਲ ॥

टिरड़ंत टीक झिरड़ंत झोल ॥

(ਹਾਥੀਆਂ, ਘੋੜਿਆਂ ਦੇ ਮੱਥੇ ਉਤੇ ਬੰਨ੍ਹੇ ਲੋਹੇ ਦੇ) ਟਿੱਕੇ ਟੁੱਟ ਰਹੇ ਹਨ ਅਤੇ ਫੁਲਾਦੀ ਝੁਲਾ ਫਟ ਰਹੀਆਂ ਹਨ।

ਦਰੜੰਤ ਦੀਹ ਦਾਨੋ ਦੁਰੰਤ ॥

दरड़ंत दीह दानो दुरंत ॥

ਅਨੰਤ ਵਡਾਕਾਰੇ ਦੈਂਤ ਦਰੜੇ ਜਾ ਰਹੇ ਹਨ।

ਹਰੜੰਤ ਹਾਸ ਹਸਤ ਮਹੰਤ ॥੫੨੦॥

हरड़ंत हास हसत महंत ॥५२०॥

ਮਹੰਤ ਲੋਕ ਹੜ ਹੜ ਕਰ ਕੇ ਹਸ ਰਹੇ ਹਨ ॥੫੨੦॥

ਉਤਭੁਜ ਛੰਦ ॥

उतभुज छंद ॥

ਉਤਭੁਜ ਛੰਦ:

ਹਹਾਸੰ ਕਪਾਲੰ ॥

ਹਹਾਸੰ ਕਪਾਲੰ ॥

ਕਪਾਲ ਹਸ ਰਿਹਾ ਹੈ

ਸੁ ਬਾਸੰ ਛਤਾਲੰ ॥

सु बासं छतालं ॥

ਜੋ ਯੁੱਧ-ਭੂਮੀ ('ਛਤਾਲ') ਵਿਚ ਨਿਵਾਸ ਕਰਦਾ ਹੈ।

ਪ੍ਰਭਾਸੰ ਜ੍ਵਾਲੰ ॥

प्रभासं ज्वालं ॥

ਸੁੰਦਰ ਫਬ ਵਾਲੀ ਜਵਾਲਾ ਵਾਗ

ਅਨਾਸੰ ਕਰਾਲੰ ॥੫੨੧॥

अनासं करालं ॥५२१॥

ਅਤੇ ਕਲਿਆਣਕਾਰੀ ('ਅਨਾਸ') ਭਿਆਨਕ ਰੂਪ ਵਾਲਾ ਹੈ ॥੫੨੧॥

ਮਹਾ ਰੂਪ ਧਾਰੇ ॥

महा रूप धारे ॥

ਬਹੁਤ ਸੁੰਦਰ ਰੂਪ ਧਾਰਿਆ ਹੋਇਆ ਹੈ।

ਦੁਰੰ ਦੁਖ ਤਾਰੇ ॥

दुरं दुख तारे ॥

ਭੈੜੇ ਦੁਖਾ ਤੋਂ ਬਚਾ ਲਿਆ ਹੈ।

ਸਰੰਨੀ ਉਧਾਰੇ ॥

सरंनी उधारे ॥

ਸ਼ਰਨ ਵਿਚ ਆਇਆਂ ਨੂੰ ਉੱਧਾਰ ਦਿੱਤਾ ਹੈ,

ਅਘੀ ਪਾਪ ਵਾਰੇ ॥੫੨੨॥

अघी पाप वारे ॥५२२॥

(ਭਾਵੇਂ ਉਹ) ਪਾਪ ਕਰਨ ਵਾਲੇ ਹੀ ਸਨ ॥੫੨੨॥

ਦਿਪੈ ਜੋਤਿ ਜ੍ਵਾਲਾ ॥

दिपै जोति ज्वाला ॥

ਅੱਗ ਦੀ ਲਾਟ ਵਾਗ ਸ਼ੋਭ ਰਿਹਾ ਹੈ।

ਕਿਧੌ ਜ੍ਵਾਲ ਮਾਲਾ ॥

किधौ ज्वाल माला ॥

ਜਾ ਜਵਾਲਾ ਦੀ ਹੀ ਮਾਲਾ ਹੈ।

ਮਨੋ ਜ੍ਵਾਲ ਬਾਲਾ ॥

मनो ज्वाल बाला ॥

ਮਾਨੋ 'ਜਵਾਲਾ' (ਪ੍ਰਕਾਸ਼) ਕਰਨ ਵਾਲਾ ਹੈ।

ਸਰੂਪੰ ਕਰਾਲਾ ॥੫੨੩॥

सरूपं कराला ॥५२३॥

(ਜਾ) ਭਿਆਨਕ (ਪਰ) ਸੁੰਦਰ ਰੂਪ ਵਾਲਾ ਹੈ ॥੫੨੩॥

ਧਰੇ ਖਗ ਪਾਣੰ ॥

धरे खग पाणं ॥

ਹੱਥ ਵਿਚ ਤਲਵਾਰ ਧਾਰਨ ਕੀਤੀ ਹੋਈ ਹੈ।

ਤਿਹੂੰ ਲੋਗ ਮਾਣੰ ॥

तिहूँ लोग माणं ॥

ਤਿੰਨਾ ਲੋਕਾ ਦਾ ਮਾਣ ਹੈ।

ਦਯੰ ਦੀਹ ਦਾਨੰ ॥

दयं दीह दानं ॥

ਬਹੁਤ ਅਧਿਕ ਦਾਨ ਦੇਣ ਵਾਲਾ ਹੈ।

ਭਰੇ ਸਉਜ ਮਾਨੰ ॥੫੨੪॥

भरे सउज मानं ॥५२४॥

ਮਾਣ ਦੀ ਸਾਮਗ੍ਰੀ (ਅਥਵਾ ਮੌਜ) ਨਾਲ ਭਰਿਆ ਹੋਇਆ ਹੈ ॥੫੨੪॥

ਅਜੰਨ ਛੰਦ ॥

अजंन छंद ॥

ਅਜੰਨ ਛੰਦ:

ਅਜੀਤੇ ਜੀਤ ਜੀਤ ਕੈ ॥

अजीते जीत जीत कै ॥

ਨ ਜਿਤੇ ਜਾ ਸਕਣ ਵਾਲਿਆਂ ਨੂੰ ਜਿਤ ਕੇ,

ਅਭੀਰੀ ਭਾਜੇ ਭੀਰ ਹ੍ਵੈ ॥

अभीरी भाजे भीर ह्वै ॥

ਨਿਡਰ ('ਅਭੀਰੀ') ਵੀ ਕਾਇਰ ('ਭੀਰ') ਹੋ ਕੇ ਭਜ ਗਏ ਹਨ।

ਸਿਧਾਰੇ ਚੀਨ ਰਾਜ ਪੈ ॥

सिधारे चीन राज पै ॥

ਸਾਰਿਆਂ ਸਾਥੀਆਂ ਦੇ ਸਾਥੀ ਬਣ ਕੇ

ਸਥੋਈ ਸਰਬ ਸਾਥ ਕੈ ॥੫੨੫॥

सथोई सरब साथ कै ॥५२५॥

ਚੀਨ ਦੇ ਰਾਜ ਉਤੇ ਚੜ੍ਹਾਈ ਕਰ ਦਿੱਤੀ ਹੈ ॥੫੨੫॥

ਤਮੰਕੇ ਰਾਜਧਾਰੀ ਕੈ ॥

तमंके राजधारी कै ॥

ਰਾਜਿਆਂ ਦੇ ਰਾਜੇ (ਕਲਕੀ) ਕ੍ਰੋਧਵਾਨ ਹਨ

ਰਜੀਲੇ ਰੋਹਵਾਰੀ ਕੈ ॥

रजीले रोहवारी कै ॥

ਅਤੇ ਕਠੋਰ ('ਰਜੀਲੇ') ਗੁੱਸੇ ਵਾਲੇ ਹਨ।

ਕਾਟੀਲੇ ਕਾਮ ਰੂਪਾ ਕੈ ॥

काटीले काम रूपा कै ॥

ਜਾ ਕਾਮਰੂਪ ਦੇ ਕਟਵੇਂ ਹੁਸਨ ਵਾਲੇ ਹਨ,

ਕੰਬੋਜੇ ਕਾਸਕਾਰੀ ਕੈ ॥੫੨੬॥

कंबोजे कासकारी कै ॥५२६॥

ਜਾ ਕਾਸਕਾਰੀ ਦੇ ਕੰਬੋਜ ਹਨ ॥੫੨੬॥

ਢਮੰਕੇ ਢੋਲ ਢਾਲੋ ਕੈ ॥

ढमंके ढोल ढालो कै ॥

ਢਾਲਾ ਦੇ ਹੀ ਢੋਲਾ ਤੋਂ ਡੰਮ ਡੰਮ ਦੀ ਆਵਾਜ਼ ਆ ਰਹੀ ਹੈ,

ਡਮੰਕੇ ਡੰਕ ਵਾਰੋ ਕੈ ॥

डमंके डंक वारो कै ॥

ਜਾ ਢਾਲਾ ਉਤੇ (ਹਥਿਆਰਾ ਦੇ) ਡਗੇ ਵਜ ਰਹੇ ਹਨ।

ਘਮੰਕੇ ਨੇਜ ਬਾਜਾ ਦੇ ॥

घमंके नेज बाजा दे ॥

ਜਾ ਨੇਜ਼ੇਬਾਜ਼ਾ ਦੀ ਘੁੰਮਕਾਰ ਪੈ ਰਹੀ ਹੈ।

ਤਮੰਕੇ ਤੀਰ ਤਾਜਾ ਦੇ ॥੫੨੭॥

तमंके तीर ताजा दे ॥५२७॥

ਜਾ ਤੀਰਅੰਦਾਜ਼ਾ ਦੇ ਤੀਰ ਵਜ ਰਹੇ ਹਨ ॥੫੨੭॥

ਪਾਧਰੀ ਛੰਦ ॥

पाधरी छंद ॥

ਪਾਧਰੀ ਛੰਦ:

ਜੀਤੇ ਅਜੀਤ ਮੰਡੇ ਅਮੰਡ ॥

जीते अजीत मंडे अमंड ॥

ਨ ਜਿਤੇ ਜਾ ਸਕਣ ਵਾਲੇ ਜਿਤ ਲਏ ਹਨ, ਨਾ ਮੰਡੇ ਜਾਣ ਵਾਲੇ ਮੰਡ ਦਿੱਤੇ ਹਨ।

ਤੋਰੇ ਅਤੋਰ ਖੰਡੇ ਅਖੰਡ ॥

तोरे अतोर खंडे अखंड ॥

ਨਾ ਟੁਟਣ ਵਾਲੇ ਤੋੜ ਦਿੱਤੇ ਹਨ, ਨਾ ਖੰਡੇ ਜਾ ਸਕਣ ਵਾਲੇ ਖੰਡ ਦਿੱਤੇ ਹਨ।

ਭੰਨੇ ਅਭੰਨ ਭਜੇ ਅਭਜਿ ॥

भंने अभंन भजे अभजि ॥

ਨਾ ਭੰਨੇ ਜਾ ਸਕਣ ਵਾਲੇ ਭੰਨ ਦਿੱਤੇ ਹਨ, ਨਾ ਭਜਣ ਵਾਲਿਆਂ ਨੂੰ ਭਜਾ ਦਿੱਤਾ ਹੈ।

ਖਾਨੇ ਖਵਾਸ ਮਾਵਾਸ ਤਜਿ ॥੫੨੮॥

खाने खवास मावास तजि ॥५२८॥

ਆਕੀ ਲੋਕ ਸ਼ਾਹੀ ਘਰਾ ਨੂੰ ਛਡ ਕੇ ਭਜ ਗਏ ਹਨ ॥੫੨੮॥

ਸੰਕੜੇ ਸੂਰ ਭੰਭਰੇ ਭੀਰ ॥

संकड़े सूर भंभरे भीर ॥

ਸੂਰਮੇ ਸਹਿਮ ('ਸੰਕੜੇ') ਗਏ ਹਨ, ਕਾਇਰ ਡਰ ਨਾਲ ਭਰ ਗਏ ਹਨ।

ਨਿਰਖੰਤ ਜੋਧ ਰੀਝੰਤ ਹੂਰ ॥

निरखंत जोध रीझंत हूर ॥

ਯੋਧਿਆਂ ਨੂੰ ਵੇਖ ਕੇ ਹੂਰਾ ਰੀਝ ਰਹੀਆਂ ਹਨ।

ਡਾਰੰਤ ਸੀਸ ਕੇਸਰ ਕਟੋਰਿ ॥

डारंत सीस केसर कटोरि ॥

(ਸੂਰਮਿਆਂ ਦੇ) ਸਿਰ ਉਤੇ ਕੇਸਰ, ਕਸਤੂਰੀ,

ਮ੍ਰਿਗ ਮਦ ਗੁਲਾਬ ਕਰਪੂਰ ਘੋਰਿ ॥੫੨੯॥

मृग मद गुलाब करपूर घोरि ॥५२९॥

ਗੁਲਾਬ ਅਤੇ ਕਪੂਰ ਨੂੰ ਘੋਲ ਕੇ ਕਟੋਰੀ ਉਲਟ ਦਿੰਦੀਆਂ ਹਨ ॥੫੨੯॥

ਇਹ ਭਾਤਿ ਜੀਤ ਤੀਨੰ ਦਿਸਾਣ ॥

इह भाति जीत तीनं दिसाण ॥

ਇਸ ਤਰ੍ਹਾ ਤਿੰਨੇ ਦਿਸ਼ਾਵਾ ਜਿਤ ਕੇ,

ਬਜਿਓ ਸੁਕੋਪ ਉਤਰ ਨਿਸਾਣ ॥

बजिओ सुकोप उतर निसाण ॥

(ਫਿਰ) ਉੱਤਰ ਦਿਸ਼ਾ ਵਲ ਕ੍ਰੋਧਿਤ ਹੋ ਕੇ ਧੌਂਸਾ ਵਜਾਇਆ ਹੈ।

ਚਲੇ ਸੁ ਚੀਨ ਮਾਚੀਨ ਦੇਸਿ ॥

चले सु चीन माचीन देसि ॥

ਚੀਨ ਅਤੇ ਮਚੀਨ ਦੇਸਾ ਵਲ ਚੜ੍ਹਾਈ ਕਰ ਦਿੱਤੀ ਹੈ

ਸਾਮੰਤ ਸੁਧ ਰਾਵਲੀ ਭੇਖ ॥੫੩੦॥

सामंत सुध रावली भेख ॥५३०॥

(ਜਿਥੇ) ਸ਼ੁੱਧ ਜੋਗੀਆਂ ਦੇ ਭੇਸ ਵਾਲੇ ਸਾਮੰਤ ਰਾਜ ਕਰਦੇ ਸਨ ॥੫੩੦॥

ਬਜੇ ਬਜੰਤ੍ਰ ਗਜੇ ਸੁਬਾਹ ॥

बजे बजंत्र गजे सुबाह ॥

ਵਾਜੇ ਵਜਦੇ ਹਨ, ਬਹਾਦਰ ਸੂਰਮੇ ਗਜਦੇ ਹਨ।

ਸਾਵੰਤ ਦੇਖਿ ਅਛ੍ਰੀ ਉਛਾਹ ॥

सावंत देखि अछ्री उछाह ॥

ਸੂਰਬੀਰਾ ('ਸਾਵੰਤ') ਨੂੰ ਵੇਖ ਕੇ ਅਪੱਛਰਾਵਾ ਦਾ ਉਤਸਾਹ ਵਧਦਾ ਹੈ।

ਰੀਝੰਤ ਦੇਵ ਅਦੇਵ ਸਰਬ ॥

रीझंत देव अदेव सरब ॥

ਸਾਰੇ ਦੇਵਤੇ ਅਤੇ ਦੈਂਤ ਰੀਝ ਰਹੇ ਹਨ।

ਗਾਵੰਤ ਗੀਤ ਤਜ ਦੀਨ ਗਰਬ ॥੫੩੧॥

गावंत गीत तज दीन गरब ॥५३१॥

(ਵੈਰੀਆਂ ਨੇ) ਹੰਕਾਰ ਛਡ ਕੇ (ਕਲਕੀ ਦੇ ਯਸ਼ ਦੇ) ਗੀਤ ਗਾਣੇ ਸ਼ੁਰੂ ਕਰ ਦਿੱਤੇ ਹਨ ॥੫੩੧॥

ਸਜਿਓ ਸੁ ਸੈਣ ਸੁਣਿ ਚੀਨ ਰਾਜ ॥

सजिओ सु सैण सुणि चीन राज ॥

ਚੀਨ ਦੇ ਰਾਜੇ ਨੇ (ਕਲਕੀ ਦੀ ਆਮਦ) ਸੁਣ ਕੇ ਸੈਨਾ ਨੂੰ ਤਿਆਰ ਕਰ ਲਿਆ ਹੈ।

ਬਜੇ ਬਜੰਤ੍ਰ ਸਰਬੰ ਸਮਾਜ ॥

बजे बजंत्र सरबं समाज ॥

ਸਾਰੇ (ਸੈਨਿਕ) ਸਮਾਜ ਨੇ ਯੁੱਧ ਦੇ ਵਾਜੇ ਵਜਾ ਦਿੱਤੇ ਹਨ।

ਚਲੇ ਅਚਲ ਸਾਵੰਤ ਜੁਧ ॥

चले अचल सावंत जुध ॥

ਦ੍ਰਿੜ੍ਹ ('ਅਚਲ') ਯੋਧੇ ਯੁੱਧ ਲਈ ਚਲ ਪਏ ਹਨ।

ਬਰਖੰਤ ਬਾਣ ਭਰ ਲੋਹ ਕ੍ਰੁਧ ॥੫੩੨॥

बरखंत बाण भर लोह क्रुध ॥५३२॥

ਕ੍ਰੋਧ ਨਾਲ ਲੋਹੇ ਲਾਖੇ ਹੋ ਕੇ ਬਾਣਾ ਦੀ ਬਰਖਾ ਕਰਦੇ ਹਨ ॥੫੩੨॥

ਖੁਲੇ ਖਤੰਗ ਖੂਨੀ ਖਤ੍ਰਿਹਾਣ ॥

खुले खतंग खूनी खतृहाण ॥

ਛਤ੍ਰੀਆਂ ਦਾ ਵਿਨਾਸ਼ ਕਰਨ ਲਈ ਖ਼ੂਨੀ ਬਾਣ ਛੁਟੇ ਹਨ।

ਉਝਰੇ ਜੁਧ ਜੋਧਾ ਮਹਾਣ ॥

उझरे जुध जोधा महाण ॥

ਯੁੱਧ-ਭੂਮੀ ਵਿਚ ਮਹਾਨ ਯੋਧੇ ਝੜ ਗਏ ਹਨ (ਅਰਥਾਤ ਮਾਰੇ ਗਏ ਹਨ)।

ਧੁਕੰਤ ਢੋਲ ਘੁੰਮੰਤ ਘਾਇ ॥

धुकंत ढोल घुँमंत घाइ ॥

ਢੋਲਾ ਦੀ ਗੰਭੀਰ ਧੁਨ ਹੋ ਰਹੀ ਹੈ। ਘਾਇਲ ਘੁੰਮ ਰਹੇ ਹਨ।

ਚਿਕੰਤ ਚਾਵਡੀ ਮਾਸੁ ਚਾਇ ॥੫੩੩॥

चिकंत चावडी मासु चाइ ॥५३३॥

ਮਾਸ ਦੇ ਚਾਉ ਨਾਲ ਚੁੜੇਲਾ ਚੀਕਾ ਮਾਰ ਰਹੀਆਂ ਹਨ ॥੫੩੩॥

ਹਸੰਤ ਹਾਸ ਕਾਲੀ ਕਰਾਲ ॥

हसंत हास काली कराल ॥

ਭਿਆਨਕ ਕਾਲੀ ਹਾਸੇ ਹਸ ਰਹੀ ਹੈ।

ਭਭਕੰਤ ਭੂਤ ਭੈਰੋ ਬਿਸਾਲ ॥

भभकंत भूत भैरो बिसाल ॥

ਭੂਤ ਅਤੇ ਭੈਰੋ ਭਭਕਾ ਮਾਰ ਰਹੇ ਹਨ।

ਲਾਗੰਤ ਬਾਣ ਭਾਖੰਤ ਮਾਸ ॥

लागंत बाण भाखंत मास ॥

ਬਾਣ ਲਗ ਰਹੇ ਹਨ ਅਤੇ (ਯੋਧਿਆਂ ਦਾ) ਮਾਸ ਭਖ ਰਹੇ ਹਨ।

ਭਾਜੰਤ ਭੀਰ ਹੁਇ ਹੁਇ ਉਦਾਸ ॥੫੩੪॥

भाजंत भीर हुइ हुइ उदास ॥५३४॥

ਕਾਇਰ ਲੋਕ ਉਦਾਸ ਹੋ ਹੋ ਕੇ ਭਜੇ ਜਾ ਰਹੇ ਹਨ ॥੫੩੪॥

ਰਸਾਵਲ ਛੰਦ ॥

ਰਸਾਵਲ ਛੰਦ ॥

ਰਸਾਵਲ ਛੰਦ:

ਚੜਿਓ ਚੀਨ ਰਾਜੰ ॥

चड़िओ चीन राजं ॥

ਚੀਨ ਦਾ ਰਾਜਾ ਚੜ੍ਹ ਆਇਆ ਹੈ।

ਸਜੇ ਸਰਬ ਸਾਜੰ ॥

सजे सरब साजं ॥

(ਉਸ ਨੇ) ਸਭ ਤਰ੍ਹਾ ਦੇ ਸਾਜ ਸਜਾਏ ਹੋਏ ਹਨ।

ਖੁਲੇ ਖੇਤਿ ਖੂਨੀ ॥

खुले खेति खूनी ॥

ਖ਼ੂਨਖ਼ਾਰ ਯੋਧੇ ਯੁੱਧ-ਭੂਮੀ ਵਿਚ ਖੁਲ੍ਹੇ ਵਿਚਰ ਰਹੇ ਹਨ।

ਚੜੇ ਚੌਪ ਦੂਨੀ ॥੫੩੫॥

चड़े चौप दूनी ॥५३५॥

(ਚਿੱਤ ਵਿਚ) ਦੁਗਣਾ ਚਾਉ ਚੜ੍ਹਿਆ ਹੋਇਆ ਹੈ ॥੫੩੫॥

ਜੁਟੇ ਜੋਧ ਜੋਧੰ ॥

जुटे जोध जोधं ॥

ਯੋਧੇ ਯੁੱਧ ਵਿਚ ਜੁਟੇ ਹੋਏ ਹਨ।

ਤਜੈ ਬਾਣ ਕ੍ਰੋਧੰ ॥

तजै बाण क्रोधं ॥

ਕ੍ਰੋਧ ਨਾਲ ਬਾਣ ਛਡ ਰਹੇ ਹਨ।

ਤੁਟੈ ਅੰਗ ਭੰਗੰ ॥

तुटै अंग भंगं ॥

ਅੰਗ ਭੰਗ ਹੋ ਕੇ ਟੁਟ ਰਹੇ ਹਨ।

ਭ੍ਰਮੇ ਰੰਗ ਜੰਗੰ ॥੫੩੬॥

भ्रमे रंग जंगं ॥५३६॥

(ਫਿਰ ਵੀ) ਯੁੱਧ ਵਿਚ ਘੁੰਮ ਰਹੇ ਹਨ ॥੫੩੬॥

ਨਚੇ ਈਸ ਭੀਸੰ ॥

नचे ईस भीसं ॥

ਸ਼ਿਵ ਭਿਆਨਕ ਨਾਚ ਨਚ ਰਿਹਾ ਹੈ।

ਪੁਐ ਮਾਲ ਸੀਸੰ ॥

पुऐ माल सीसं ॥

ਸਿਰਾ ਦੀ ਮਾਲਾ ਪਰੋ ਰਿਹਾ ਹੈ।

ਕਰੈ ਚਿਤ੍ਰ ਚਾਰੰ ॥

करै चित्र चारं ॥

(ਸੈਨਾ ਨਾਇਕ) ਵਿਚਿਤ੍ਰ ਕੌਤਕ ਵਿਖਾ ਰਹੇ ਹਨ।

ਤਜੈ ਬਾਣ ਧਾਰੰ ॥੫੩੭॥

तजै बाण धारं ॥५३७॥

ਬਾਣਾ ਦੀ ਝੜੀ ਲਾ ਰਹੇ ਹਨ ॥੫੩੭॥

ਮੰਡੇ ਜੋਧ ਜੋਧੰ ॥

मंडे जोध जोधं ॥

ਯੋਧੇ ਯੁੱਧ-ਕਰਮ ਵਿਚ ਮਗਨ ਹਨ।

ਤਜੇ ਬਾਣ ਕ੍ਰੋਧੰ ॥

तजे बाण क्रोधं ॥

ਕ੍ਰੋਧ ਨਾਲ ਬਾਣ ਛਡਦੇ ਹਨ।

ਨਦੀ ਸ੍ਰੋਣ ਪੂਰੰ ॥

नदी स्रोण पूरं ॥

ਲਹੂ ਦੀ ਨਦੀ ਭਰ ਗਈ ਹੈ।

ਫਿਰੀ ਗੈਣ ਹੂਰੰ ॥੫੩੮॥

फिरी गैण हूरं ॥५३८॥

ਆਕਾਸ਼ ਵਿਚ ਹੂਰਾ ਫਿਰ ਰਹੀਆਂ ਹਨ ॥੫੩੮॥

ਹਸੈ ਮੁੰਡ ਮਾਲਾ ॥

हसै मुँड माला ॥

ਮੁੰਡਾ ਦੀ ਮਾਲਾ ਵਾਲਾ (ਸ਼ਿਵ ਰੁਦ੍ਰ) ਹਸ ਰਿਹਾ ਹੈ।

ਤਜੈ ਜੋਗ ਜ੍ਵਾਲਾ ॥

तजै जोग ज्वाला ॥

(ਮੂੰਹ ਤੋਂ) ਯੋਗ-ਅਗਨੀ ਛਡ ਰਿਹਾ ਹੈ।

ਤਜੈ ਬਾਣ ਜ੍ਵਾਣੰ ॥

तजै बाण ज्वाणं ॥

ਸੂਰਮੇ ਬਾਣ ਛਡ ਰਹੇ ਹਨ,

ਗ੍ਰਸੈ ਦੁਸਟ ਪ੍ਰਾਣੰ ॥੫੩੯॥

ग्रसै दुसट प्राणं ॥५३९॥

ਜੋ ਦੁਸ਼ਟਾ ਦੇ ਪ੍ਰਾਣਾ ਨੂੰ ਗ੍ਰਸ ਲੈਂਦੇ ਹਨ ॥੫੩੯॥

ਗਿਰੇ ਘੁੰਮਿ ਭੂਮੀ ॥

गिरे घुँमि भूमी ॥

ਘੁੰਮੇਰੀ ਖਾ ਕੇ ਧਰਤੀ ਉਤੇ ਡਿਗਦੇ ਹਨ।

ਉਠੀ ਧੂਰ ਧੂੰਮੀ ॥

उठी धूर धूँमी ॥

ਧਰਤੀ ਉਤੋਂ ਧੂੜ ਉਠਦੀ ਹੈ।

ਸੁਭੇ ਰੇਤ ਖੇਤੰ ॥

सुभे रेत खेतं ॥

ਰਣ-ਭੂਮੀ ਦੀ ਰੇਤ ਸ਼ੁਭ ਰੰਗ (ਭਾਵ ਲਹੂ ਰੰਗੀ) ਹੋ ਗਈ ਹੈ।

ਨਚੇ ਭੂਤ ਪ੍ਰੇਤੰ ॥੫੪੦॥

नचे भूत प्रेतं ॥५४०॥

ਭੂਤ ਅਤੇ ਪ੍ਰੇਤ ਨਚ ਰਹੇ ਹਨ ॥੫੪੦॥

ਮਿਲਿਓ ਚੀਨ ਰਾਜਾ ॥

मिलिओ चीन राजा ॥

ਚੀਨ ਦਾ ਰਾਜਾ (ਯੁੱਧ ਤਿਆਗ ਕੇ ਕਲਕੀ ਨੂੰ ਆ ਕੇ) ਮਿਲ ਪਿਆ ਹੈ।

ਭਏ ਸਰਬ ਕਾਜਾ ॥

भए सरब काजा ॥

(ਉਸ ਦੇ) ਸਾਰੇ ਕਾਰਜ ਪੂਰੇ ਹੋ ਗਏ ਹਨ।

ਲਇਓ ਸੰਗ ਕੈ ਕੈ ॥

लइओ संग कै कै ॥

ਉਨ੍ਹਾ ਨੂੰ ਨਾਲ ਲੈ ਕੇ (ਕਲਕੀ ਸਭ ਦੇ)

ਚਲਿਓ ਅਗ੍ਰ ਹ੍ਵੈ ਕੈ ॥੫੪੧॥

चलिओ अग्र ह्वै कै ॥५४१॥

ਅਗੇ ਹੋ ਕੇ ਚਲ ਰਿਹਾ ਹੈ ॥੫੪੧॥

ਛਪੈ ਛੰਦ ॥

ਛਪੈ ਛੰਦ ॥

ਛਪੈ ਛੰਦ:

ਲਏ ਸੰਗ ਨ੍ਰਿਪ ਸਰਬ ਬਜੇ ਬਿਜਈ ਦੁੰਦਭਿ ਰਣ ॥

लए संग नृप सरब बजे बिजई दुँदभि रण ॥

(ਕਲਕੀ ਨੇ) ਸਾਰੇ ਰਾਜੇ ਨਾਲ ਲੈ ਕੇ ਰਣ-ਭੂਮੀ ਵਿਚ ਜਿਤ ਦੇ ਨਗਾਰੇ ਵਜਾਏ ਹਨ।

ਸੁਭੇ ਸੂਰ ਸੰਗ੍ਰਾਮ ਨਿਰਖਿ ਰੀਝਈ ਅਪਛਰ ਗਣ ॥

सुभे सूर संग्राम निरखि रीझई अपछर गण ॥

ਯੁੱਧ ਖੇਤਰ ਵਿਚ ਸੂਰਮਿਆਂ ਨੂੰ ਸੁਭਾਇਮਾਨ ਵੇਖ ਕੇ ਅਪੱਛਰਾਵਾ ਦੇ ਝੁੰਡ ਪ੍ਰਸੰਨ ਹੋ ਰਹੇ ਹਨ।

ਛਕੇ ਦੇਵ ਆਦੇਵ ਜਕੇ ਗੰਧਰਬ ਜਛ ਬਰ ॥

छके देव आदेव जके गंधरब जछ बर ॥

ਦੇਵਤੇ ਆਨੰਦਿਤ ਹੋ ਰਹੇ ਹਨ ਅਤੇ ਦੈਂਤ, ਗੰਧਰਬ ਅਤੇ ਉਤਮ ਯਕਸ਼ ਝਿਝਕ ਰਹੇ ਹਨ।

ਚਕੇ ਭੂਤ ਅਰੁ ਪ੍ਰੇਤ ਸਰਬ ਬਿਦਿਆਧਰ ਨਰ ਬਰ ॥

चके भूत अरु प्रेत सरब बिदिआधर नर बर ॥

ਸਾਰੇ ਭੂਤ, ਪ੍ਰੇਤ, ਵਿਦਿਆਧਰ ਅਤੇ ਸ੍ਰੇਸ਼ਠ ਮਨੁੱਖ ਹੈਰਾਨ ਹੋ ਰਹੇ ਹਨ।

ਖੰਕੜੀਯ ਕਾਲ ਕ੍ਰੂਰਾ ਪ੍ਰਭਾ ਬਹੁ ਪ੍ਰਕਾਰ ਉਸਤਤਿ ਕਰੀਯ ॥

खंकड़ीय काल क्रूरा प्रभा बहु प्रकार उसतति करीय ॥

ਵਿਨਾਸ਼ਕ ਅਤੇ ਕਠੋਰ ਪ੍ਰਭਾ ਵਾਲੇ ਕਾਲ (ਕਲਕੀ) ਦੀ ਬਹੁਤ ਤਰ੍ਹਾ ਦੀ ਉਸਤਤ ਕੀਤੀ ਜਾ ਰਹੀ ਹੈ।

ਖੰਡਨ ਅਖੰਡ ਚੰਡੀ ਮਹਾ ਜਯ ਜ੍ਰਯ ਜ੍ਰਯ ਸਬਦੋਚਰੀਯ ॥੫੪੨॥

खंडन अखंड चंडी महा जय ज्रय ज्रय सबदोचरीय ॥५४२॥

ਨਾ ਖੰਡੇ ਜਾਣ ਵਾਲਿਆਂ ਨੂੰ ਖੰਡਿਤ ਕਰਨ ਵਾਲੀ ਮਹਾਕਾਲੀ ਜੈ-ਜੈ ਦੇ ਸ਼ਬਦ ਉਚਾਰ ਰਹੀ ਹੈ ॥੫੪੨॥

ਭਿੜਿਯ ਭੇੜ ਲੜਖੜਿਯ ਮੇਰੁ ਝੜਪੜਿਯ ਪਤ੍ਰ ਬਣ ॥

भिड़िय भेड़ लड़खड़िय मेरु झड़पड़िय पत्र बण ॥

ਫ਼ੌਜਾ ਲੜ ਪਈਆਂ ਹਨ, ਸੁਮੇਰ ਪਰਬਤ ਲੜਖੜਾ ਗਿਆ ਹੈ ਅਤੇ ਬਨ ਵਿਚ ਪੱਤਰ ਝੜਨ ਲਗ ਗਏ ਹਨ।

ਡੁਲਿਯ ਇੰਦੁ ਤੜਫੜ ਫਨਿੰਦ ਸੰਕੁੜਿਯ ਦ੍ਰਵਣ ਗਣ ॥

डुलिय इंदु तड़फड़ फनिंद संकुड़िय द्रवण गण ॥

ਇੰਦਰ ਡੋਲ ਗਿਆ ਹੈ, ਸ਼ੇਸ਼ ਨਾਗ ਵਿਆਕੁਲ ਹੋ ਗਿਆ ਹੈ, ਦ੍ਰਵਿਤ ਹੋਣ ਵਾਲੇ ਗਣ ਸੁੰਗੜ ਗਏ ਹਨ।

ਚਕਿਯੋ ਗਇੰਦ ਧਧਕਯ ਚੰਦ ਭੰਭਜਿਗ ਦਿਵਾਕਰ ॥

चकियो गइंद धधकय चंद भंभजिग दिवाकर ॥

ਗਜੇਂਦ੍ਰ ਹੈਰਾਨ ਹੋ ਗਿਆ ਹੈ, ਚੰਦ੍ਰਮਾ ਧੜਕਣ ਲਗਿਆ ਹੈ ਅਤੇ ਸੂਰਜ ਭਜਣ ਲਗਿਆ ਹੈ।

ਡੁਲਗ ਸੁਮੇਰੁ ਡਗਗ ਕੁਮੇਰ ਸਭ ਸੁਕਗ ਸਾਇਰ ॥

डुलग सुमेरु डगग कुमेर सभ सुकग साइर ॥

ਸੁਮੇਰ ਡੋਲਣ ਲਗਿਆ ਹੈ, ਕੁਬੇਰ ਥਿੜਕ ਗਿਆ ਹੈ, ਸਾਰੇ ਸਮੁੰਦਰ ਸੁਕਣ ਲਗੇ ਹਨ,

ਤਤਜਗ ਧਯਾਨ ਤਬ ਧੂਰਜਟੀ ਸਹਿ ਨ ਭਾਰ ਸਕਗ ਥਿਰਾ ॥

ततजग ध्यान तब धूरजटी सहि न भार सकग थिरा ॥

ਸ਼ਿਵ ('ਧੂਰਜਟੀ') ਦੀ ਉਸੇ ਵੇਲੇ ('ਤਤਜਗ') ਸਮਾਧੀ ਛੁਟ ਗਈ ਹੈ, ਧਰਤੀ ਭਾਰ ਨੂੰ ਨਹੀਂ ਸਹਿ ਸਕੀ ਹੈ।

ਉਛਲਗ ਨੀਰ ਪਛੁਲਗ ਪਵਨ ਸੁ ਡਗ ਡਗ ਡਗ ਕੰਪਗੁ ਧਰਾ ॥੫੪੩॥

उछलग नीर पछुलग पवन सु डग डग डग कंपगु धरा ॥५४३॥

(ਸਮੁੰਦਰ ਦਾ) ਪਾਣੀ ਉਛਲਣ ਲਗਿਆ ਹੈ, ਹਵਾ ਪਿਛਲੇ ਪਾਸੇ ਨੂੰ ਚਲਣ ਲਗੀ ਹੈ, ਧਰਤੀ ਡਗ ਡਗ ਕਰ ਕੇ ਡਗਮਗਾਉਂਦੀ ਹੋਈ ਕੰਬ ਰਹੀ ਹੈ ॥੫੪੩॥

ਚਲਗੁ ਬਾਣੁ ਰੁਕਿਗ ਦਿਸਾਣ ਪਬ੍ਰਯ ਪਿਸਾਨ ਹੂਅ ॥

चलगु बाणु रुकिग दिसाण पब्रय पिसान हूअ ॥

ਬਾਣਾ ਦੇ ਚਲਣ ਨਾਲ ਦਿਸ਼ਾਵਾ ਰੁਕ ਗਈਆਂ ਹਨ ਅਤੇ ਪਰਬਤ ਪੀਠੇ ਜਾਣ ਲਗੇ ਹਨ।

ਡਿਗਗੁ ਬਿੰਧ ਉਛਲਗੁ ਸਿੰਧੁ ਕੰਪਗੁ ਸੁਨਿ ਮੁਨਿ ਧ੍ਰੂਅ ॥

डिगगु बिंध उछलगु सिंधु कंपगु सुनि मुनि ध्रूअ ॥

ਵਿੰਧਿਆਚਲ ਡਿਗਣ ਲਗਾ ਹੈ, ਸਮੁੰਦਰ ਉਛਲਣ ਲਗਾ ਹੈ ਅਤੇ ਧ੍ਰੂਹ ਮੁਨੀ (ਧ੍ਰੂਹ ਤਾਰਾ) ਸੁਣ ਕੇ ਕੰਬਣ ਲਗਾ ਹੈ,

ਬ੍ਰਹਮ ਬੇਦ ਤਜ ਭਜਗੁ ਇੰਦ੍ਰ ਇੰਦ੍ਰਾਸਣਿ ਤਜਗੁ ॥

ब्रहम बेद तज भजगु इंद्र इंद्रासणि तजगु ॥

ਬ੍ਰਹਮਾ ਵੇਦ ਛਡ ਕੇ ਭਜ ਗਿਆ ਹੈ, ਇੰਦਰ ਇੰਦ੍ਰਾਸਣ ਛਡ ਗਿਆ ਹੈ,

ਜਦਿਨ ਕ੍ਰੂਰ ਕਲਕੀਵਤਾਰ ਕ੍ਰੁਧਤ ਰਣਿ ਗਜਗੁ ॥

जदिन क्रूर कलकीवतार क्रुधत रणि गजगु ॥

ਜਿਸ ਦਿਨ ਕਲਕੀ ਅਵਤਾਰ ਕ੍ਰੋਧਿਤ ਹੋ ਕੇ ਰਣ ਵਿਚ ਗਜਣ ਲਗਾ ਹੈ।

ਉਛਰੰਤ ਧੂਰਿ ਬਾਜਨ ਖੁਰੀਯ ਸਬ ਅਕਾਸ ਮਗੁ ਛਾਇ ਲੀਅ ॥

उछरंत धूरि बाजन खुरीय सब अकास मगु छाइ लीअ ॥

ਘੋੜਿਆਂ ਦੇ ਖੁਰਾ ਨਾਲ ਉਠੀ ਧੂੜ ਨੇ ਸਾਰਾ ਆਕਾਸ਼ ਮਾਰਗ ਢਕ ਲਿਆ ਹੈ।

ਜਣੁ ਰਚੀਯ ਲੋਕ ਕਰਿ ਕੋਪ ਹਰਿ ਅਸਟਕਾਸ ਖਟੁ ਧਰਣਿ ਕੀਅ ॥੫੪੪॥

जणु रचीय लोक करि कोप हरि असटकास खटु धरणि कीअ ॥५४४॥

(ਇੰਜ ਪ੍ਰਤੀਤ ਹੋ ਰਿਹਾ ਹੈ) ਮਾਨੋ ਭਗਵਾਨ ਨੇ ਕ੍ਰੋਧਿਤ ਹੋ ਕੇ ਅੱਠ ਆਕਾਸ਼ ਰਚ ਦਿੱਤੇ ਹੋਣ ਅਤੇ ਛੇ ਧਰਤੀਆਂ ਬਣਾ ਦਿੱਤੀਆਂ ਹੋਣ ॥੫੪੪॥

ਚਕ੍ਰਿਤ ਚਾਰੁ ਚਕ੍ਰਵੇ ਚਕ੍ਰਿਤ ਸਿਰ ਸਹੰਸ ਸੇਸ ਫਣ ॥

चकृत चारु चक्रवे चकृत सिर सहंस सेस फण ॥

ਚੌਹਾ ਪਾਸੇ ਸਾਰੇ ਹੈਰਾਨ ਹਨ ਅਤੇ ਹਜ਼ਾਰ ਫਣਾ ਵਾਲਾ ਸ਼ੇਸ਼ਨਾਗ ਵੀ ਪਰੇਸ਼ਾਨ ਹੈ।

ਧਕਤ ਮਛ ਮਾਵਾਸ ਛੋਡਿ ਰਣ ਭਜਗ ਦ੍ਰਵਣ ਗਣ ॥

धकत मछ मावास छोडि रण भजग द्रवण गण ॥

ਮੱਛਲੀਆਂ (ਦਾ ਹਿਰਦਾ ਵੀ) ਧੜਕਣ ਲਗਾ ਹੈ। ਆਕੀ ਰਣ-ਭੂਮੀ ਛਡ ਕੇ ਭਜ ਗਏ ਹਨ ਅਤੇ (ਸ਼ਿਵ) ਗਣ ਪਸੀਜ ਗਏ ਹਨ।

ਭ੍ਰਮਤ ਕਾਕ ਕੁੰਡਲੀਅ ਗਿਧ ਉਧਹੂੰ ਲੇ ਉਡੀਯ ॥

भ्रमत काक कुँडलीअ गिध उधहूँ ले उडीय ॥

ਕਾ ਅਤੇ ਗਿੱਧਾ (ਯੁੱਧ ਖੇਤਰ ਵਿਚ) ਗੋਲਾਕਾਰ ਵਿਚ ਉਪਰ ਉਡ ਰਹੀਆਂ ਹਨ।

ਬਮਤ ਜ੍ਵਾਲ ਖੰਕਾਲਿ ਲੁਥ ਹਥੋਂ ਨਹੀ ਛੁਟੀਯ ॥

बमत ज्वाल खंकालि लुथ हथों नही छुटीय ॥

ਸ਼ਿਵ ਦੇ ਹੱਥੋਂ ਲੋਥ ਨਹੀਂ ਛੁਟ ਰਹੀ ਹੈ ਅਤੇ ਉਹ ਜਵਾਲਾ ਉਗਲ ਰਿਹਾ ਹੈ।

ਟੁਟੰਤ ਟੋਪ ਫੁਟੰਤ ਜਿਰਹ ਦਸਤਰਾਗ ਪਖਰ ਤੁਰੀਯ ॥

टुटंत टोप फुटंत जिरह दसतराग पखर तुरीय ॥

ਸਿਰਾ ਦੇ ਟੋਪ ਟੁਟਦੇ ਹਨ, ਕਵਚ, ਲੋਹੇ ਦੇ ਦਸਤਾਨੇ, ਘੋੜਿਆਂ ਦੀਆਂ ਝੁਲਾ ਫਟ ਰਹੀਆਂ ਹਨ।

ਭਜੰਤ ਭੀਰ ਰਿਝੰਤ ਮਨ ਨਿਰਖਿ ਸੂਰ ਹੂਰੈਂ ਫਿਰੀਯ ॥੫੪੫॥

भजंत भीर रिझंत मन निरखि सूर हूरैं फिरीय ॥५४५॥

ਕਾਇਰ ਭਜ ਰਹੇ ਹਨ, ਸੂਰਮਿਆਂ ਨੂੰ ਵੇਖ ਕੇ ਅਪੱਛਰਾਵਾ ਮਨ ਵਿਚ ਪ੍ਰਸੰਨ ਹੋਈਆਂ ਫਿਰਦੀਆਂ ਹਨ ॥੫੪੫॥

ਮਾਧੋ ਛੰਦ ॥

माधो छंद ॥

ਮਾਧੋ ਛੰਦ:

ਜਬ ਕੋਪਾ ਕਲਕੀ ਅਵਤਾਰਾ ॥

जब कोपा कलकी अवतारा ॥

ਜਦ ਕਲਕੀ ਅਵਤਾਰ ਨੇ ਕ੍ਰੋਧ ਕੀਤਾ,

ਬਾਜਤ ਤੂਰ ਹੋਤ ਝਨਕਾਰਾ ॥

बाजत तूर होत झनकारा ॥

ਵਾਜੇ ਵਜਣ ਲਗੇ ਅਤੇ (ਹਥਿਆਰਾ ਦੀ) ਝਨਕਾਰ ਹੋਣ ਲਗੀ।

ਹਾ ਹਾ ਮਾਧੋ ਬਾਨ ਕਮਾਨ ਕ੍ਰਿਪਾਨ ਸੰਭਾਰੇ ॥

हा हा माधो बान कमान कृपान संभारे ॥

ਹਾ ਮਾਧੋ! ਸੂਰਮੇ ਬਾਣ, ਕਮਾਨ, ਕ੍ਰਿਪਾਨ ਨੂੰ ਸੰਭਾਲ ਕੇ

ਪੈਠੇ ਸੁਭਟ ਹਥਯਾਰ ਉਘਾਰੇ ॥੫੪੬॥

ਪੈਠੇ ਸੁਭਟ ਹਥ੍ਯਾਰ ਉਘਾਰੇ ॥੫੪੬॥

ਅਤੇ ਹੱਥਾ ਵਿਚ ਸ਼ਸਤ੍ਰ ਚੁਕ ਕੇ (ਯੁੱਧ-ਭੂਮੀ ਵਿਚ) ਧਸ ਗਏ ਹਨ ॥੫੪੬॥

ਲੀਨ ਮਚੀਨ ਦੇਸ ਕਾ ਰਾਜਾ ॥

लीन मचीन देस का राजा ॥

ਚੀਨ ਮਚੀਨ ਦੇਸ ਦੇ ਰਾਜੇ ਨੂੰ (ਪਕੜ) ਲਿਆ ਹੈ।

ਤਾ ਦਿਨ ਬਜੇ ਜੁਝਾਊ ਬਾਜਾ ॥

ता दिन बजे जुझाऊ बाजा ॥

ਉਸ ਦਿਨ ਮਾਰੂ ਵਾਜੇ ਵਜਣ ਲਗੇ ਹਨ।

ਹਾ ਹਾ ਮਾਧੋ ਦੇਸ ਦੇਸ ਕੇ ਛਤ੍ਰ ਛਿਨਾਏ ॥

हा हा माधो देस देस के छत्र छिनाए ॥

ਹਾ ਮਾਧੋ! ਦੇਸਾ ਦੇਸਾ (ਦੇ ਰਾਜਿਆਂ ਦੇ ਸਿਰਾ ਤੋਂ) ਛਤ੍ਰ ਉਤਾਰ ਲਏ ਗਏ ਹਨ

ਦੇਸ ਬਿਦੇਸ ਤੁਰੰਗ ਫਿਰਾਏ ॥੫੪੭॥

देस बिदेस तुरंग फिराए ॥५४७॥

ਅਤੇ ਦੇਸਾ ਵਿਦੇਸ਼ਾ ਵਿਚ (ਕਲਕੀ ਅਵਤਾਰ ਨੇ ਆਪਣਾ) ਘੋੜਾ ਫਿਰਾ ਦਿੱਤਾ ਹੈ ॥੫੪੭॥

ਚੀਨ ਮਚੀਨ ਛੀਨ ਜਬ ਲੀਨਾ ॥

चीन मचीन छीन जब लीना ॥

ਜਦ ਚੀਨ ਅਤੇ ਮਚੀਨ ਨੂੰ ਖੋਹ ਲਿਆ,

ਉਤਰ ਦੇਸ ਪਯਾਨਾ ਕੀਨਾ ॥

उतर देस पयाना कीना ॥

(ਤਦ) ਉੱਤਰ ਦਿਸ਼ਾ ਵਲ ਚੜ੍ਹਾਈ ਕੀਤੀ।

ਹਾ ਹਾ ਮਾਧੋ ਕਹ ਲੌ ਗਨੋ ਉਤਰੀ ਰਾਜਾ ॥

हा हा माधो कह लौ गनो उतरी राजा ॥

ਹਾ ਮਾਧੋ! ਉੱਤਰ ਦਿਸ਼ਾ ਦੇ ਰਾਜਿਆਂ ਨੂੰ ਕਿਥੋਂ ਤਕ ਵਰਣਨ ਕਰਾ।

ਸਭ ਸਿਰਿ ਡੰਕ ਜੀਤ ਕਾ ਬਾਜਾ ॥੫੪੮॥

सभ सिरि डंक जीत का बाजा ॥५४८॥

ਸਭ ਦੇ ਸਿਰ ਉਤੇ ਜਿਤ ਦਾ ਧੌਂਸਾ ਵਜ ਗਿਆ ॥੫੪੮॥

ਇਹ ਬਿਧਿ ਜੀਤਿ ਜੀਤ ਕੈ ਰਾਜਾ ॥

इह बिधि जीति जीत कै राजा ॥

ਇਸ ਤਰ੍ਹਾ ਰਾਜਿਆਂ ਨੂੰ ਜਿਤ ਜਿਤ ਕੇ

ਸਭ ਸਿਰਿ ਨਾਦ ਬਿਜੈ ਕਾ ਬਾਜਾ ॥

सभ सिरि नाद बिजै का बाजा ॥

ਸਾਰਿਆਂ ਦੇ ਸਿਰ ਉਤੇ ਜਿਤ ਦਾ ਨਾਦ ਵਜਾ ਦਿੱਤਾ ਹੈ।

ਹਾ ਹਾ ਮਾਧੋ ਜਹ ਤਹ ਛਾਡਿ ਦੇਸ ਭਜਿ ਚਲੇ ॥

हा हा माधो जह तह छाडि देस भजि चले ॥

ਹਾ ਮਾਧੋ! ਜਿਥੇ ਕਿਥੇ (ਲੋਕੀਂ) ਦੇਸ ਛਡ ਕੇ ਭਜ ਚਲੇ ਹਨ।

ਜਿਤ ਤਿਤ ਦੀਹ ਦਨੁਜ ਦਲ ਮਲੇ ॥੫੪੯॥

जित तित दीह दनुज दल मले ॥५४९॥

ਜਿਥੇ ਕਿਥੇ ਵਡਾਕਾਰੀ ਦੈਂਤਾ ਨੂੰ ਦਲਮਲ ਸੁਟਿਆ ਹੈ ॥੫੪੯॥

ਕੀਨੇ ਜਗ ਅਨੇਕ ਪ੍ਰਕਾਰਾ ॥

कीने जग अनेक प्रकारा ॥

ਦੇਸ ਦੇਸ ਦੇ ਰਾਜਿਆਂ ਨੂੰ ਜਿਤ ਕੇ ਅਨੇਕ ਤਰ੍ਹਾ ਦੇ ਯੱਗ ਕੀਤੇ ਹਨ।

ਦੇਸਿ ਦੇਸ ਕੇ ਜੀਤਿ ਨ੍ਰਿਪਾਰਾ ॥

देसि देस के जीति नृपारा ॥

ਹਾ ਮਾਧੋ! ਦੇਸ ਵਿਦੇਸ ਤੋਂ (ਲੋਕੀਂ) ਨਜ਼ਰਾਨੇ ਲੈ ਕੇ ਆਏ ਹਨ।

ਹਾ ਹਾ ਮਾਧੋ ਦੇਸ ਬਿਦੇਸ ਭੇਟ ਲੈ ਆਏ ॥

हा हा माधो देस बिदेस भेट लै आए ॥

(ਕਲਕੀ ਅਵਤਾਰ ਨੇ) ਸੰਤਾ ਨੂੰ ਉਬਾਰਿਆ ਹੈ

ਸੰਤ ਉਬਾਰਿ ਅਸੰਤ ਖਪਾਏ ॥੫੫੦॥

संत उबारि असंत खपाए ॥५५०॥

ਅਤੇ ਦੁਸ਼ਟਾ ('ਅਸੰਤ') ਨੂੰ ਖਪਾਇਆ ਹੈ ॥੫੫੦॥

ਜਹ ਤਹ ਚਲੀ ਧਰਮ ਕੀ ਬਾਤਾ ॥

जह तह चली धरम की बाता ॥

ਜਿਥੇ ਕਿਥੇ ਧਰਮ ਦੀ ਗੱਲ ਚਲ ਪਈ ਹੈ।

ਪਾਪਹਿ ਜਾਤ ਭਈ ਸੁਧਿ ਸਾਤਾ ॥

पापहि जात भई सुधि साता ॥

ਪਾਪਾ ਦੀਆਂ ਸਤੇ ਸੁੱਧਾ ਭੁਲ ਗਈਆਂ ਹਨ।

ਹਾ ਹਾ ਮਾਧੋ ਕਲਿ ਅਵਤਾਰ ਜੀਤ ਘਰ ਆਏ ॥

हा हा माधो कलि अवतार जीत घर आए ॥

ਹਾ ਮਾਧੋ! ਕਲਕੀ ਅਵਤਾਰ ਜਿਤ ਕੇ ਘਰ (ਆਪਣੇ ਦੇਸ਼) ਵਿਚ ਆਏ ਹਨ।

ਜਹ ਤਹ ਹੋਵਨ ਲਾਗ ਬਧਾਏ ॥੫੫੧॥

जह तह होवन लाग बधाए ॥५५१॥

ਜਿਥੇ ਕਿਥੇ ਵਧਾਈ ਦੇ ਵਾਜੇ ਵਜਣ ਲਗੇ ਹਨ ॥੫੫੧॥

ਤਬ ਲੋ ਕਲਿਜੁਗਾਤ ਨੀਯਰਾਯੋ ॥

तब लो कलिजुगात नीयरायो ॥

ਤਦ ਤਕ ਕਲਿਯੁਗ ਦਾ ਅੰਤ ਨੇੜੇ ਆ ਗਿਆ।

ਜਹ ਤਹ ਭੇਦ ਸਬਨ ਸੁਨਿ ਪਾਯੋ ॥

जह तह भेद सबन सुनि पायो ॥

(ਇਹ) ਭੇਦ ਜਿਥੇ ਕਿਥੇ ਸਾਰਿਆਂ ਨੇ ਸੁਣ ਲਿਆ।

ਹਾ ਹਾ ਮਾਧੋ ਕਲਕੀ ਬਾਤ ਤਬੈ ਪਹਚਾਨੀ ॥

हा हा माधो कलकी बात तबै पहचानी ॥

ਹਾ ਮਾਧੋ! ਤਦ ਕਲਕੀ ਦੀ ਗੱਲ (ਸਭ ਨੇ) ਪਛਾਣ ਲਈ

ਸਤਿਜੁਗ ਕੀ ਆਗਮਤਾ ਜਾਨੀ ॥੫੫੨॥

सतिजुग की आगमता जानी ॥५५२॥

ਅਤੇ ਸਤਿਯੁਗ ਦੇ ਆਗਮਨ ਨੂੰ ਜਾਣ ਲਿਆ ॥੫੫੨॥

ਅਨਹਦ ਛੰਦ ॥

अनहद छंद ॥

ਅਨਹਦ ਛੰਦ:

ਸਤਿਜੁਗ ਆਯੋ ॥

सतिजुग आयो ॥

ਸਤਿਯੁਗ ਆ ਗਿਆ ਹੈ।

ਸਭ ਸੁਨਿ ਪਾਯੋ ॥

सभ सुनि पायो ॥

ਸਭ ਨੇ ਸੁਣ ਲਿਆ ਹੈ।

ਮੁਨਿ ਮਨ ਭਾਯੋ ॥

मुनि मन भायो ॥

ਮੁਨੀਆਂ ਦੇ ਮਨ ਨੂੰ ਚੰਗਾ ਲਗਿਆ ਹੈ।

ਗੁਨ ਗਨ ਗਾਯੋ ॥੫੫੩॥

ਗੁਨ ਗਨ ਗਾਯੋ ॥੫੫੩॥

(ਉਨ੍ਹਾ ਨੇ ਸਤਿਯੁਗ) ਦੇ ਬਹੁਤ ਗੁਣ ਗਾਏ ਹਨ ॥੫੫੩॥

ਸਬ ਜਗ ਜਾਨੀ ॥

सब जग जानी ॥

ਸਾਰੇ ਜਗਤ ਨੇ (ਇਹ ਗੱਲ) ਜਾਣ ਲਈ ਹੈ।

ਅਕਥ ਕਹਾਨੀ ॥

अकथ कहानी ॥

(ਸਤਿਯੁਗ ਦੀ) ਕਥਾ ਵਰਣਨ ਤੋਂ ਪਰੇ ਹੈ।

ਮੁਨਿ ਗਨਿ ਮਾਨੀ ॥

मुनि गनि मानी ॥

ਮੁਨੀ ਲੋਕਾ ਨੇ ਇਹ ਗੱਲ ਮੰਨ ਲਈ ਹੈ।

ਕਿਨਹੁ ਨ ਜਾਨੀ ॥੫੫੪॥

किनहु न जानी ॥५५४॥

(ਹੋਰ ਕਿਸੇ ਨੇ) ਨਹੀਂ ਜਾਣੀ ਹੈ ॥੫੫੪॥

ਸਭ ਜਗ ਦੇਖਾ ॥

सभ जग देखा ॥

ਸਾਰੇ ਜਗਤ ਨੇ (ਕਲਕੀ ਅਵਤਾਰ ਨੂੰ) ਵੇਖਿਆ ਹੈ

ਅਨ ਅਨ ਭੇਖਾ ॥

अन अन भेखा ॥

ਜਿਸ ਦੇ ਵੱਖਰੇ ਵੱਖਰੇ ਭੇਖ ਹਨ।

ਸੁਛਬਿ ਬਿਸੇਖਾ ॥

सुछबि बिसेखा ॥

ਉਸ ਦੀ ਛਬੀ ਵਿਸ਼ੇਸ਼ ਪ੍ਰਕਾਰ ਦੀ ਹੈ,

ਸਹਿਤ ਭਿਖੇਖਾ ॥੫੫੫॥

सहित भिखेखा ॥५५५॥

ਰਾਜ-ਤਿਲਕ ਯੁਕਤ ਹੈ ॥੫੫੫॥

ਮੁਨਿ ਮਨ ਮੋਹੇ ॥

मुनि मन मोहे ॥

ਮੁਨੀਆਂ ਦੇ ਮਨ ਮੋਹੇ ਗਏ ਹਨ,

ਫੁਲ ਗੁਲ ਸੋਹੇ ॥

फुल गुल सोहे ॥

ਸਭ ਪਾਸੇ ਫੁਲ ਸੁਸ਼ੋਭਿਤ ਹਨ।

ਸਮ ਛਬਿ ਕੋ ਹੈ ॥

सम छबि को है ॥

(ਉਸ ਦੀ) ਸੁੰਦਰਤਾ ਵਰਗਾ ਕੌਣ ਹੈ?

ਐਸੇ ਬਨਿਓ ਹੈ ॥੫੫੬॥

ऐसे बनिओ है ॥५५६॥

ਉਹ ਇਸ ਤਰ੍ਹਾ ਦਾ ਬਣਿਆ ਹੋਇਆ ਹੈ ॥੫੫੬॥

ਤਿਲੋਕੀ ਛੰਦ ॥

तिलोकी छंद ॥

ਤਿਲੋਕੀ ਛੰਦ:

ਸਤਿਜੁਗ ਆਦਿ ਕਲਿਜੁਗ ਅੰਤਹ ॥

सतिजुग आदि कलिजुग अंतह ॥

ਸਤਿਯੁਗ ਦਾ ਆਗਮਨ ਹੈ ਅਤੇ ਕਲਿਯੁਗ ਦਾ ਅੰਤ ਹੈ।

ਜਹ ਤਹ ਆਨੰਦ ਸੰਤ ਮਹੰਤਹ ॥

जह तह आनंद संत महंतह ॥

ਜਿਥੇ ਕਿਥੇ ਮਹੰਤ ਅਤੇ ਸੰਤ ਆਨੰਦਿਤ ਹਨ।

ਜਹ ਤਹ ਗਾਵਤ ਬਜਾਵਤ ਤਾਲੀ ॥

जह तह गावत बजावत ताली ॥

ਜਿਥੇ ਕਿਥੇ ਗੀਤ ਗਾਏ ਜਾ ਰਹੇ ਹਨ ਅਤੇ ਤਾਲੀਆਂ ਵਜਾਈਆਂ ਜਾ ਰਹੀਆਂ ਹਨ।

ਨਾਚਤ ਸਿਵ ਜੀ ਹਸਤ ਜ੍ਵਾਲੀ ॥੫੫੭॥

नाचत सिव जी हसत ज्वाली ॥५५७॥

ਸ਼ਿਵ ਨਚ ਰਿਹਾ ਹੈ ਅਤੇ ਦੁਰਗਾ ('ਜ੍ਵਾਲੀ') ਹਸ ਰਹੀ ਹੈ ॥੫੫੭॥

ਬਾਜਤ ਡਉਰੂ ਰਾਜਤ ਤੰਤ੍ਰੀ ॥

बाजत डउरू राजत तंत्री ॥

ਡੌਰੂ ਵਜ ਰਿਹਾ ਹੈ। ਤੰਤ੍ਰੀ (ਵਾਲੇ ਸਾਜ਼) ਸ਼ੋਭਾ ਪਾ ਰਹੇ ਹਨ।

ਰੀਝਤ ਰਾਜੰ ਸੀਝਸ ਅਤ੍ਰੀ ॥

रीझत राजं सीझस अत्री ॥

ਰਾਜੇ ਪ੍ਰਸੰਨ ਹਨ ਅਤੇ ਹਥਿਆਰਾ ਵਾਲੇ (ਯੋਧੇ) ਸਫਲ ਮਨੋਰਥ ('ਸੀਝਸ') ਹੋ ਗਏ ਹਨ।

ਬਾਜਤ ਤੂਰੰ ਗਾਵਤ ਗੀਤਾ ॥

बाजत तूरं गावत गीता ॥

ਵਾਜੇ ਵਜ ਰਹੇ ਹਨ, ਗੀਤ ਗਾਏ ਜਾ ਰਹੇ ਹਨ।

ਜਹ ਤਹ ਕਲਕੀ ਜੁਧਨ ਜੀਤਾ ॥੫੫੮॥

जह तह कलकी जुधन जीता ॥५५८॥

ਜਿਥੇ ਕਿਥੇ ਕਲਕੀ ਅਵਤਾਰ ਨੇ ਯੁੱਧ ਜਿਤ ਲਏ ਹਨ ॥੫੫੮॥

ਮੋਹਨ ਛੰਦ ॥

मोहन छंद ॥

ਮੋਹਨ ਛੰਦ:

ਅਰਿ ਮਾਰਿ ਕੈ ਰਿਪੁ ਟਾਰ ਕੈ ਨ੍ਰਿਪ ਮੰਡਲੀ ਸੰਗ ਕੈ ਲੀਓ ॥

अरि मारि कै रिपु टार कै नृप मंडली संग कै लीओ ॥

(ਕਲਕੀ ਅਵਤਾਰ ਨੇ) ਵੈਰੀਆਂ ਨੂੰ ਮਾਰ ਕੇ, ਦੁਸ਼ਮਨਾ ਨੂੰ ਠਿਕਾਣੇ ਲਗਾ ਕੇ ਰਾਜਿਆਂ ਦੀ ਮੰਡਲੀ ਨੂੰ ਨਾਲ ਲੈ ਲਿਆ ਹੈ।

ਜਤ੍ਰ ਤਤ੍ਰ ਜਿਤੇ ਤਿਤੇ ਅਤਿ ਦਾਨ ਮਾਨ ਸਬੈ ਦੀਓ ॥

जत्र तत्र जिते तिते अति दान मान सबै दीओ ॥

ਜਿਥੇ ਕਿਥੇ (ਜੋ ਲੋਕ) ਜਿਤੇ ਹਨ, ਉਨ੍ਹਾ ਸਾਰਿਆਂ ਨੂੰ ਬਹੁਤ ਦਾਨ ਅਤੇ ਸਨਮਾਨ ਦਿੱਤਾ ਹੈ।

ਸੁਰ ਰਾਜ ਜਯੋ ਨ੍ਰਿਪ ਰਾਜ ਹੁਐ ਗਿਰ ਰਾਜ ਸੇ ਭਟ ਮਾਰ ਕੈ ॥

सुर राज ज्यो नृप राज हुऐ गिर राज से भट मार कै ॥

ਪਰਬਤਾ ਵਰਗੇ ਸੂਰਮਿਆਂ ਨੂੰ ਮਾਰ ਕੇ ਇੰਦਰ ਦੇ ਸਮਾਨ ਰਾਜਿਆਂ ਦੇ ਰਾਜੇ ਹੋ ਗਏ ਹਨ।

ਸੁਖ ਪਾਇ ਹਰਖ ਬਢਾਇਕੈ ਗ੍ਰਿਹਿ ਆਇਯੋ ਜਸੁ ਸੰਗ ਲੈ ॥੫੫੯॥

सुख पाइ हरख बढाइकै ग्रहि आइयो जसु संग लै ॥५५९॥

ਸੁਖ ਪ੍ਰਾਪਤ ਕਰਕੇ, ਖੁਸ਼ੀ ਨੂੰ ਵਧਾ ਕੇ ਅਤੇ ਯਸ਼ ਨੂੰ ਨਾਲ ਲੈ ਕੇ (ਕਲਕੀ ਅਵਤਾਰ) ਘਰ ਨੂੰ ਪਰਤੇ ਹਨ ॥੫੫੯॥

ਅਰਿ ਜੀਤ ਜੀਤ ਅਭੀਤ ਹ੍ਵੈ ਜਗਿ ਹੋਮ ਜਗ ਘਨੇ ਕਰੇ ॥

अरि जीत जीत अभीत ह्वै जगि होम जग घने करे ॥

ਵੈਰੀਆਂ ਨੂੰ ਜਿਤ ਜਿਤ ਕੇ ਅਤੇ ਡਰ ਤੋਂ ਰਹਿਤ ਹੋ ਕੇ ਜਗਤ ਵਿਚ ਬਹੁਤ ਹੋਮ ਅਤੇ ਯੱਗ ਕੀਤੇ ਹਨ।

ਦੇਸਿ ਦੇਸਿ ਅਸੇਸ ਭਿਛਕ ਰੋਗ ਸੋਗ ਸਬੈ ਹਰੇ ॥

देसि देसि असेस भिछक रोग सोग सबै हरे ॥

ਦੇਸ਼ ਦੇਸ਼ ਦੇ ਸਾਰੇ ਮੰਗਣ ਵਾਲਿਆਂ ਦੇ ਸਭ ਰੋਗ ਅਤੇ ਸੋਗ ਦੂਰ ਕਰ ਦਿੱਤੇ ਹਨ।

ਕੁਰ ਰਾਜ ਜਿਉ ਦਿਜ ਰਾਜ ਕੇ ਬਹੁ ਭਾਤਿ ਦਾਰਿਦ ਮਾਰ ਕੈ ॥

कुर राज जिउ दिज राज के बहु भाति दारिद मार कै ॥

ਦੁਰਯੋਧਨ ਦੁਆਰਾ, ਦ੍ਰੋਣਾਚਾਰਯ ('ਦਿਜ ਰਾਜ') ਦੇ ਦਰਿਦ੍ਰ ਨੂੰ ਕਟਣ ਵਾਗ ਬਹੁਤ ਤਰ੍ਹਾ ਦੇ (ਦਰਿਦ੍ਰ ਦੂਰ ਕਰਕੇ) ਜਗਤ ਨੂੰ ਜਿਤ ਕੇ

ਜਗੁ ਜੀਤਿ ਸੰਭਰ ਕੋ ਚਲਯੋ ਜਗਿ ਜਿਤ ਕਿਤ ਬਿਥਾਰ ਕੈ ॥੫੬੦॥

जगु जीति संभर को चलयो जगि जित कित बिथार कै ॥५६०॥

ਅਤੇ ਜਿਥੇ ਕਿਥੇ ਯਸ਼ ਨੂੰ ਪਸਾਰ ਕੇ (ਕਲਕੀ ਅਵਤਾਰ ਆਪਣੇ ਨਗਰ) ਸੰਭਰ (ਸੰਭਲ) ਨੂੰ ਚਲੇ ਹਨ ॥੫੬੦॥

ਜਗ ਜੀਤਿ ਬੇਦ ਬਿਥਾਰ ਕੇ ਜਗ ਸੁ ਅਰਥ ਅਰਥ ਚਿਤਾਰੀਐਂ ॥

जग जीति बेद बिथार के जग सु अरथ अरथ चितारीअं ॥

ਜਗਤ ਨੂੰ ਜਿਤ ਕੇ, ਵੇਦਾ (ਦੀ ਰੀਤ) ਦਾ ਪ੍ਰਚਾਰ ਕਰਕੇ ਅਤੇ ਜਗਤ ਲਈ ਚੰਗਾ ਆਚਾਰ ਸੋਚ ਕੇ

ਦੇਸਿ ਦੇਸਿ ਬਿਦੇਸ ਮੈ ਨਵ ਭੇਜਿ ਭੇਜਿ ਹਕਾਰੀਐਂ ॥

देसि देसि बिदेस मै नव भेजि भेजि हकारीअं ॥

ਦੇਸ ਦੇਸ ਅਤੇ ਵਿਦੇਸ ਵਿਚ ਨਵੇਂ (ਦੂਤ) ਭੇਜ ਭੇਜ ਕੇ (ਵੇਦ ਪਾਠੀਆਂ ਨੂੰ) ਬੁਲਾ ਲਿਆ ਹੈ।

ਧਰ ਦਾੜ ਜਿਉ ਰਣ ਗਾੜ ਹੁਇ ਤਿਰਲੋਕ ਜੀਤ ਸਬੈ ਲੀਏ ॥

धर दाड़ जिउ रण गाड़ हुइ तिरलोक जीत सबै लीए ॥

ਵਰਾਹ ਅਵਤਾਰ ('ਧਰ ਧਾੜ') ਵਾਗ ਬਹੁਤ ਭਿਆਨਕ ਯੁੱਧ ਕਰਕੇ ਸਾਰੇ ਤਿੰਨਾ ਲੋਕਾ ਨੂੰ ਜਿਤ ਲਿਆ ਹੈ।

ਬਹੁ ਦਾਨ ਦੈ ਸਨਮਾਨ ਸੇਵਕ ਭੇਜ ਭੇਜ ਤਹਾ ਦੀਏ ॥੫੬੧॥

बहु दान दै सनमान सेवक भेज भेज तहा दीए ॥५६१॥

(ਵੇਦ ਪਾਠੀਆਂ ਨੂੰ) ਬਹੁਤ ਦਾਨ ਦੇ ਕੇ ਅਤੇ ਸਨਮਾਨ ਪੂਰਵਕ ਸੇਵਕਾ ਨਾਲ (ਉਨ੍ਹਾ ਨੂੰ) ਉਥੇ ਉਥੇ ਭੇਜ ਦਿੱਤਾ ਹੈ ॥੫੬੧॥

ਖਲ ਖੰਡਿ ਖੰਡਿ ਬਿਹੰਡ ਕੈ ਅਰਿ ਦੰਡ ਦੰਡ ਬਡੋ ਦੀਯੋ ॥

खल खंडि खंडि बिहंड कै अरि दंड दंड बडो दीयो ॥

ਦੁਸ਼ਟਾ ਨੂੰ ਟੋਟੇ ਟੋਟੇ ਕਰਕੇ ਅਤੇ ਪੂਰੀ ਤਰ੍ਹਾ ਨਸ਼ਟ ਕਰਕੇ ਵੈਰੀਆਂ ਨੂੰ ਬਹੁਤ ਦੰਡ ਦਿੱਤੇ ਹਨ।

ਅਰਬ ਖਰਬ ਅਦਰਬ ਦਰਬ ਸੁ ਜੀਤ ਕੈ ਆਪਨੋ ਕੀਯੋ ॥

अरब खरब अदरब दरब सु जीत कै आपनो कीयो ॥

ਅਰਬਾ ਖਰਬਾ ਧਨ-ਹੀਣਾ ਨੂੰ ਧਨ-ਪਦਾਰਥ ਦੇ ਕੇ ਅਤੇ ਜਿਤ ਕੇ ਆਪਣਾ ਬਣਾ ਲਿਆ ਹੈ।

ਰਣਜੀਤ ਜੀਤ ਅਜੀਤ ਜੋਧਨ ਛਤ੍ਰ ਅਤ੍ਰ ਛਿਨਾਈਅੰ ॥

रणजीत जीत अजीत जोधन छत्र अत्र छिनाईअं ॥

ਨਾ ਜਿਤੇ ਜਾ ਸਕਣ ਵਾਲਿਆਂ ਯੋਧਿਆਂ ਨੂੰ ਰਣ ਵਿਚ ਜਿਤ ਜਿਤ ਕੇ ਉਨ੍ਹਾ ਪਾਸੋਂ ਅਸਤ੍ਰ-ਸ਼ਸਤ੍ਰ ਅਤੇ ਛਤ੍ਰ ਖੋਹ ਲਏ ਹਨ।

ਸਰਦਾਰ ਬਿੰਸਤਿ ਚਾਰ ਕਲਿ ਅਵਤਾਰ ਛਤ੍ਰ ਫਿਰਾਈਅੰ ॥੫੬੨॥

सरदार बिंसति चार कलि अवतार छत्र फिराईअं ॥५६२॥

(ਫਿਰ) ਚੌਬੀਸ ਅਵਤਾਰਾ ਦੇ ਸਰਦਾਰ ਕਲਕੀ ਅਵਤਾਰ ਦਾ ਛਤ੍ਰ ਫਿਰਨ ਲਗਾ ਹੈ ॥੫੬੨॥

ਮਥਾਨ ਛੰਦ ॥

मथान छंद ॥

ਮਥਾਨ ਛੰਦ।

ਛਾਜੈ ਮਹਾ ਜੋਤਿ ॥

छाजै महा जोति ॥

(ਕਲਕੀ ਅਵਤਾਰ ਦੀ) ਜੋਤਿ (ਹਰ ਪਾਸੇ) ਪਸਰ ਰਹੀ ਹੈ।

ਭਾਨੰ ਮਨੋਦੋਤਿ ॥

भानं मनोदोति ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸੂਰਜ ਚੜ੍ਹਿਆ ਹੋਵੇ।

ਜਗਿ ਸੰਕ ਤਜ ਦੀਨ ॥

जगि संक तज दीन ॥

ਜਗਤ ਨੇ (ਹਰ ਪ੍ਰਕਾਰ ਦੀ) ਸ਼ੰਕਾ ਛਡ ਕੇ

ਮਿਲਿ ਬੰਦਨਾ ਕੀਨ ॥੫੬੩॥

मिलि बंदना कीन ॥५६३॥

ਅਤੇ ਮਿਲ ਕੇ (ਉਸ ਦੀ) ਬੰਦਨਾ ਕੀਤੀ ਹੈ ॥੫੬੩॥

ਰਾਜੈ ਮਹਾ ਰੂਪ ॥

राजै महा रूप ॥

(ਉਸ ਦਾ) ਮਹਾਨ ਰੂਪ ਸੁਸ਼ੋਭਿਤ ਹੋ ਰਿਹਾ ਹੈ

ਲਾਜੈ ਸਬੈ ਭੂਪ ॥

लाजै सबै भूप ॥

(ਜਿਸ ਨੂੰ ਵੇਖ ਕੇ) ਸਾਰੇ ਰਾਜੇ ਸ਼ਰਮਿੰਦੇ ਹੁੰਦੇ ਹਨ।

ਜਗ ਆਨ ਮਾਨੀਸੁ ॥

जग आन मानीसु ॥

(ਸਾਰੇ) ਜਗਤ ਨੇ (ਉਸ ਨੂੰ) ਈਸ਼ਵਰ ਜਾਣ ਲਿਆ ਹੈ

ਮਿਲਿ ਭੇਟ ਲੈ ਦੀਸੁ ॥੫੬੪॥

मिलि भेट लै दीसु ॥५६४॥

(ਅਥਵਾ ਈਨ ਮੰਨ ਲਈ ਹੈ) ਅਤੇ ਭੇਟਾ ਲਿਆ ਕੇ ਮਿਲ ਪਏ ਹਨ ॥੫੬੪॥

ਸੋਭੇ ਮਹਾਰਾਜ ॥

सोभे महाराज ॥

(ਕਲਕੀ) ਮਹਾਰਾਜ ਸ਼ੋਭਾ ਪਾ ਰਹੇ ਹਨ।

ਅਛ੍ਰੀ ਰਹੈ ਲਾਜ ॥

अछ्री रहै लाज ॥

(ਉਸ ਨੂੰ ਵੇਖ ਕੇ) ਅਪੱਛਰਾਵਾ ਸ਼ਰਮਸਾਰ ਹੋ ਰਹੀਆਂ ਹਨ।

ਅਤਿ ਰੀਝਿ ਮਧੁ ਬੈਨ ॥

अति रीझि मधु बैन ॥

ਬਹੁਤ ਪ੍ਰਸੰਨ ਅਤੇ ਮਿਠੇ ਬੋਲਾ ਵਾਲੇ ਹਨ।

ਰਸ ਰੰਗ ਭਰੇ ਨੈਨ ॥੫੬੫॥

रस रंग भरे नैन ॥५६५॥

ਨੈਣ ਪ੍ਰੇਮ ਰਸ ਵਿਚ ਭਰੇ ਹੋਏ ਹਨ ॥੫੬੫॥

ਸੋਹਤ ਅਨੂਪਾਛ ॥

सोहत अनूपाछ ॥

ਚੰਗੇ ਅਨੂਪਮ (ਢੰਗ ਨਾਲ) ਸ਼ੋਭਾਇਮਾਨ ਹਨ।

ਕਾਛੇ ਮਨੋ ਕਾਛ ॥

काछे मनो काछ ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਚੰਗੀ ਤਰ੍ਹਾ ਨਾਲ ਸ਼ਿੰਗਾਰਿਆ ਗਿਆ ਹੋਵੇ।

ਰੀਝੈ ਸੁਰੀ ਦੇਖਿ ॥

रीझै सुरी देखि ॥

(ਉਨ੍ਹਾ ਦੇ ਰੂਪ ਨੂੰ) ਵੇਖ ਕੇ ਦੇਵ ਇਸਤਰੀਆਂ ਰੀਝ ਰਹੀਆਂ ਹਨ।

ਰਾਵਲੜੇ ਭੇਖਿ ॥੫੬੬॥

रावलड़े भेखि ॥५६६॥

(ਉਨ੍ਹਾ ਦਾ) ਰਾਵਲਾ ਵਰਗਾ ਭੇਖ ਹੈ ॥੫੬੬॥

ਦੇਖੇ ਜਿਨੈ ਨੈਕੁ ॥

देखे जिनै नैकु ॥

ਜਿਨ੍ਹਾ ਨੇ (ਕਲਕੀ ਨੂੰ) ਥੋੜਾ ਜਿਹਾ ਵੀ ਵੇਖਿਆ ਹੈ,

ਲਾਗੈ ਤਿਸੈ ਐਖ ॥

लागै तिसै ऐख ॥

ਉਸ ਦੀਆਂ ਅੱਖਾ (ਇਨ੍ਹਾ ਵਲ) ਲਗ ਗਈਆਂ ਹਨ।

ਰੀਝੈ ਸੁਰੀ ਨਾਰਿ ॥

ਰੀਝੈ ਸੁਰੀ ਨਾਰਿ ॥

ਦੇਵ ਇਸਤਰੀਆਂ ਪ੍ਰਸੰਨ ਹੋ ਰਹੀਆਂ ਹਨ

ਦੇਖੈ ਧਰੇ ਪਾਂਾਰ ॥੫੬੭॥

देखै धरे पांार ॥५६७॥

ਅਤੇ ਪ੍ਰੇਮ ਪੂਰਵਕ (ਇਨ੍ਹਾ ਵਲ) ਤਕਦੀਆਂ ਹਨ ॥੫੬੭॥

ਰੰਗੇ ਮਹਾ ਰੰਗ ॥

रंगे महा रंग ॥

ਮਹਾ ਰੰਗ (ਪ੍ਰੇਮ ਰੰਗ) ਵਿਚ ਰੰਗੇ ਹੋਏ ਹਨ।

ਲਾਜੈ ਲਖਿ ਅਨੰਗ ॥

लाजै लखि अनंग ॥

(ਇਨ੍ਹਾ ਨੂੰ ਵੇਖ ਕੇ) ਕਾਮਦੇਵ ਵੀ ਸ਼ਰਮਿੰਦਾ ਹੋ ਰਿਹਾ ਹੈ।

ਚਿਤਗੰ ਚਿਰੈ ਸਤ੍ਰ ॥

चितगं चिरै सत्र ॥

ਵੈਰੀ (ਵੇਖ ਕੇ) ਚਿਤ ਵਿਚ ਚਿੜ੍ਹਦਾ ਹੈ।

ਲਗੈ ਜਨੋ ਅਤ੍ਰ ॥੫੬੮॥

लगै जनो अत्र ॥५६८॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਉਸ ਨੂੰ ਤੀਰ ਲਗ ਗਿਆ ਹੋਵੇ ॥੫੬੮॥

ਸੋਭੇ ਮਹਾ ਸੋਭ ॥

सोभे महा सोभ ॥

ਮਹਾਨ ਸ਼ੋਭਾ ਨਾਲ ਸੋਭ ਰਹੇ ਹਨ;

ਅਛ੍ਰੀ ਰਹੈ ਲੋਭਿ ॥

अछ्री रहै लोभि ॥

ਅਪੱਛਰਾਵਾ ਲੋਭਾਇਮਾਨ ਹੋ ਰਹੀਆਂ ਹਨ।

ਆਂਜੇ ਇਸੇ ਨੈਨ ॥

अँजे इसे नैन ॥

ਨੈਣਾ ਵਿਚ ਇਸ ਤਰ੍ਹਾ ਸੁਰਮਾ ਲਗਿਆ ਹੋਇਆ ਹੈ

ਜਾਗੇ ਮਨੋ ਰੈਨ ॥੫੬੯॥

जागे मनो रैन ॥५६९॥

ਮਾਨੋ ਸਾਰੀ ਰਾਤ ਜਾਗਦੇ ਰਹੇ ਹੋਣ ॥੫੬੯॥

ਰੂਪੰ ਭਰੇ ਰਾਗ ॥

रूपं भरे राग ॥

ਪ੍ਰੇਮ ਅਤੇ ਰੂਪ ਦੇ ਭਰੇ ਹੋਏ ਹਨ,

ਸੋਭੇ ਸੁ ਸੁਹਾਗ ॥

सोभे सु सुहाग ॥

ਉਹ ਸੌਭਾਗਸ਼ਾਲੀ ਸੋਭ ਰਹੇ ਹਨ।

ਕਾਛੇ ਨਟੰ ਰਾਜ ॥

काछे नटं राज ॥

ਨਟਰਾਜ ਵਾਗ ਸਜੇ ਹੋਏ ਹਨ

ਨਾਚੈ ਮਨੋ ਬਾਜ ॥੫੭੦॥

नाचै मनो बाज ॥५७०॥

ਅਤੇ (ਚੰਚਲ ਇਤਨੇ ਹਨ) ਮਾਨੋ ਘੋੜਾ ਨਚ ਰਿਹਾ ਹੋਵੇ ॥੫੭੦॥

ਆਖੈਂ ਮਨੋ ਬਾਨ ॥

आखैं मनो बान ॥

ਅੱਖਾ ਮਾਨੋ ਬਾਣ ਹੋਣ

ਕੈਧੋ ਧਰੇ ਸਾਨ ॥

कैधो धरे सान ॥

ਜੋ ਸਾਣ ਉਤੇ ਚੜ੍ਹਾ ਕੇ ਤਿਖੇ ਕੀਤੇ ਗਏ ਹੋਣ।

ਜਾਨੇ ਲਗੇ ਜਾਹਿ ॥

जाने लगे जाहि ॥

ਜਿਸ ਨੂੰ ਜਾ ਕੇ (ਇਹ ਬਾਣ) ਲਗਦੇ ਹਨ,

ਯਾ ਕੋ ਕਹੈ ਕਾਹਿ ॥੫੭੧॥

या को कहै काहि ॥५७१॥

ਉਸ ਦਾ (ਹਾਲ) ਕੌਣ ਕਹਿ ਸਕਦਾ ਹੈ ॥੫੭੧॥

ਸੁਖਦਾ ਬ੍ਰਿਦ ਛੰਦ ॥

सुखदा बृद छंद ॥

ਸੁਖਦਾ ਬ੍ਰਿਦ ਛੰਦ।

ਕਿ ਕਾਛੇ ਕਾਛ ਧਾਰੀ ਹੈਂ ॥

कि काछे काछ धारी हैं ॥

ਜਾ ਤਾ ਸੁਆਂਗੀ ਨੇ ਸੁਆਂਗ ਧਾਰਿਆ ਹੋਇਆ ਹੈ,

ਕਿ ਰਾਜਾ ਅਧਿਕਾਰੀ ਹੈਂ ॥

कि राजा अधिकारी हैं ॥

ਜਾ ਅਧਿਕਾਰ ਵਾਲਾ ਰਾਜਾ ਹੈ,

ਕਿ ਭਾਗ ਕੋ ਸੁਹਾਗ ਹੈਂ ॥

कि भाग को सुहाग हैं ॥

ਜਾ ਭਾਗ ਦਾ ਸੌਭਾਗ (ਵਿਧਾਤਾ) ਹੈ;

ਕਿ ਰੰਗੋ ਅਨੁਰਾਗ ਹੈਂ ॥੫੭੨॥

कि रंगो अनुराग हैं ॥५७२॥

ਜਾ ਪ੍ਰੇਮ ਦਾ ਰੰਗਿਆ ਹੋਇਆ ਹੈ ॥੫੭੨॥

ਕਿ ਛੋਭੈ ਛਤ੍ਰ ਧਾਰੀ ਛੈ ॥

कि छोभै छत्र धारी छै ॥

ਜਾ ਛਤ੍ਰਧਾਰੀ ਵਰਗੇ ਸ਼ੋਭਦੇ ਹਨ,

ਕਿ ਛਤ੍ਰੀ ਅਤ੍ਰ ਵਾਰੀ ਛੈ ॥

कि छत्री अत्र वारी छै ॥

ਜਾ ਅਸਤ੍ਰਾ ਵਾਲੇ ਛਤ੍ਰੀ ਹਨ,

ਕਿ ਆਂਜੇ ਬਾਨ ਬਾਨੀ ਸੇ ॥

कि आँजे बान बानी से ॥

ਜਾ ਬਾਣਾ ਨਾਲ ਸੱਜੇ ਹੋਏ ਹਨ,

ਕਿ ਕਾਛੀ ਕਾਛ ਕਾਰੀ ਹੈਂ ॥੫੭੩॥

कि काछी काछ कारी हैं ॥५७३॥

ਜਾ ਚੰਗੀ ਤਰ੍ਹਾ ਨਾਲ ਸੰਵਰੇ ਹੋਏ ਹਨ ॥੫੭੩॥

ਕਿ ਕਾਮੀ ਕਾਮ ਬਾਨ ਸੇ ॥

कि कामी काम बान से ॥

ਜਾ ਕਾਮਦੇਵ ਦੇ ਬਾਣ ਵਰਗੇ ਕਾਮੀ ਹਨ,

ਕਿ ਫੂਲੇ ਫੂਲ ਮਾਲ ਸੇ ॥

कि फूले फूल माल से ॥

ਜਾ ਫੁਲਾ ਦੀ ਮਾਲਾ ਦੇ (ਸ਼ਿਰੋਮਣੀ) ਫੁਲ ਹਨ,

ਕਿ ਰੰਗੇ ਰੰਗ ਰਾਗ ਸੇ ॥

ਕਿ ਰੰਗੇ ਰੰਗ ਰਾਗ ਸੇ ॥
ਜਾ ਪ੍ਰੇਮ ਰੰਗ ਵਿਚ ਰੰਗੇ ਹੋਏ ਹਨ,

ਕਿ ਸੁੰਦਰ ਸੁਹਾਗ ਸੇ ॥੫੭੪॥
कि सुँदर सुहाग से ॥५७४॥
ਜਾ ਸੁੰਦਰਤਾ ਦੇ ਸੌਭਾਗ (ਵਿਧਾਤਾ) ਵਰਗੇ ਹਨ ॥੫੭੪॥

ਕਿ ਨਾਗਨੀ ਕੇ ਏਸ ਹੈਂ ॥
कि नागनी के एस हैं ॥
ਜਾ ਕਾਲੀ ਨਾਗ ਹਨ,

ਕਿ ਮ੍ਰਿਗੀ ਕੇ ਨਰੇਸ ਛੈ ॥
कि मृगी के नरेस छै ॥
ਜਾ ਹਿਰਨੀਆਂ ਦੇ (ਸ਼ਿਰੋਮਣੀ) ਹਿਰਨ ਹਨ;

ਕਿ ਰਾਜਾ ਛਤ੍ਰ ਧਾਰੀ ਹੈਂ ॥
कि राजा छत्र धारी हैं ॥
ਜਾ ਛਤ੍ਰਧਾਰੀ ਰਾਜਾ ਹਨ;

ਕਿ ਕਾਲੀ ਕੇ ਭਿਖਾਰੀ ਛੈ ॥੫੭੫॥
कि काली के भिखारी छै ॥५७५॥
ਜਾ ਕਾਲੀ ਦੇ ਭਿਖਾਰੀ (ਸੇਵਕ) ਹਨ ॥੫੭੫॥

ਸੋਰਠਾ ॥
सोरठा ॥
ਸੋਰਠਾ:

ਇਮ ਕਲਕੀ ਅਵਤਾਰਿ ਜੀਤੇ ਜੁਧ ਸਬੈ ਨ੍ਰਿਪਤਿ ॥
इम कलकी अवतारि जीते जुध सबै नृपति ॥

ਇਸ ਤਰ੍ਹਾ ਕਲਕੀ ਅਵਤਾਰ ਨੇ ਯੁੱਧ ਕਰ ਕੇ ਸਾਰੇ ਰਾਜੇ ਜਿਤ ਲਏ।

ਕੀਨੋ ਰਾਜ ਸੁਧਾਰਿ ਬੀਸ ਸਹਸ ਦਸ ਲਛ ਬਰਖ ॥੫੭੬॥

कीनो राज सुधारि बीस सहस दस लछ बरख ॥५७६॥

(ਫਿਰ) ਦਸ ਲੱਖ ਵੀਹ ਹਜ਼ਾਰ ਵਰ੍ਹੇ ਰਾਜ (ਅਧਿਕਾਰ) ਧਾਰਨ ਕੀਤਾ ॥੫੭੬॥

ਰਾਵਣਬਾਦ ਛੰਦ ॥

रावणबाद छंद ॥

ਰਾਵਣਬਾਦ ਛੰਦ।

ਗਹੀ ਸਮਸੇਰ ॥

गही समसेर ॥

(ਹੱਥ ਵਿਚ) ਤਲਵਾਰ ਧਾਰਨ ਕਰ ਲਈ ਹੈ।

ਕੀਯੋ ਜੰਗਿ ਜੇਰ ॥

कीयो जंगि जेर ॥

ਜੰਗ ਕਰ ਕੇ (ਸਾਰਿਆਂ ਨੂੰ) ਅਧੀਨ ਕਰ ਲਿਆ ਹੈ।

ਦਏ ਮਤਿ ਫੇਰ ॥

दए मति फेर ॥

ਫਿਰ (ਸਾਰਿਆਂ ਨੂੰ ਸੱਚੇ ਧਰਮ ਦੀ) ਸਿਖਿਆ ਦਿੱਤੀ ਹੈ

ਨ ਲਾਗੀ ਬੇਰ ॥੫੭੭॥

न लागी बेर ॥५७७॥

(ਜਿਸ ਲਈ) ਦੇਰ ਨਹੀਂ ਲਗੀ ਹੈ ॥੫੭੭॥

ਦਯੋ ਨਿਜ ਮੰਤ੍ਰ ॥

दयो निज मंत्र ॥

ਆਪਣਾ ਉਪਦੇਸ਼ (ਮੰਤ੍ਰ) ਦਿੱਤਾ ਹੈ,

ਤਜੈ ਸਭ ਤੰਤ੍ਰ ॥

तजै सभ तंत्र ॥

ਸਾਰੇ ਤੰਤ੍ਰ ਛੁੜਵਾ ਦਿੱਤੇ ਹਨ

ਲਿਖੈ ਨਿਜ ਜੰਤ੍ਰ ॥

लिखै निज जंत्र ॥

ਅਤੇ ਇਕਾਤ ਵਿਚ ਬੈਠ ਕੇ

ਸੁ ਬੈਠਿ ਇਕੰਤ੍ਰ ॥੫੭੮॥

सु बैठि इकंत्र ॥५७८॥

ਆਪਣੇ ਜੰਤ੍ਰ ਲਿਖ ਦਿੱਤੇ ਹਨ ॥੫੭੮॥

ਬਾਨ ਤੁਰੰਗਮ ਛੰਦ ॥

बान तुरंगम छंद ॥

ਬਾਨ ਤੁਰੰਗਮ ਛੰਦ:

ਬਿਬਿਧ ਰੂਪ ਸੋਭੈ ॥

बिबिध रूप सोभै ॥

ਵਿਵਿਧ ਰੂਪ ਹੋ ਕੇ ਸੋਭ ਰਹੇ ਹਨ।

ਅਨਿਕ ਲੋਗ ਲੋਭੈ ॥

अनिक लोग लोभै ॥

(ਉਸ ਉਤੇ) ਅਨੇਕ ਲੋਕ ਲੁਭਾਇਮਾਨ ਹੋ ਰਹੇ ਹਨ।

ਅਮਿਤ ਤੇਜ ਤਾਹਿ ॥

अमित तेज ताहि ॥

ਉਸ ਦਾ ਅਮਿਤ ਤੇਜ ਹੈ।

ਨਿਗਮ ਗਨਤ ਜਾਹਿ ॥੫੭੯॥

निगम गनत जाहि ॥५७९॥

ਉਸ ਨੂੰ ਵੇਦ ਵਿਚਾਰਦੇ ਹਨ ॥੫੭੯॥

ਅਨਿਕ ਭੇਖ ਤਾ ਕੇ ॥

अनिक भेख ता के ॥

ਉਸ ਦੇ ਅਨੇਕ ਭੇਖ ਹਨ

ਬਿਬਿਧ ਰੂਪ ਵਾ ਕੇ ॥

बिबिध रूप वा के ॥

ਅਤੇ ਵਿਵਿਧ ਰੂਪ ਹਨ।

ਅਨੂਪ ਰੂਪ ਰਾਜੈ ॥

अनूप रूप राजै ॥

ਅਨੁਪਮ ਰੂਪ ਵਿਚ ਸੋਭਦਾ ਹੈ,

ਬਿਲੋਕਿ ਪਾਪ ਭਾਜੈ ॥੫੮੦॥

बिलोकि पाप भाजै ॥५८०॥

(ਜਿਸ ਨੂੰ) ਵੇਖ ਕੇ ਪਾਪ ਭਜ ਜਾਦੇ ਹਨ ॥੫੮੦॥

ਬਿਸੇਖ ਪ੍ਰਬਲ ਜੇ ਹੁਤੇ ॥

बिसेख प्रबल जे हुते ॥

ਜਿਹੜੇ ਵਿਸ਼ੇਸ਼ ਬਲਵਾਨ ਸਨ

ਅਨੂਪ ਰੂਪ ਸੰਜੁਤੇ ॥

अनूप रूप संजुते ॥

ਅਤੇ ਜੋ ਅਨੂਪ ਰੂਪ ਨਾਲ ਸੰਯੁਕਤ ਸਨ,

ਅਮਿਤ ਅਰਿ ਘਾਵਹੀਂ ॥

अमित अरि घावहीं ॥

(ਇਸ ਤਰ੍ਹਾ ਦੇ) ਅਗਿਣਤ ਵੈਰੀਆਂ ਨੂੰ ਮਾਰ ਕੇ

ਜਗਤ ਜਸੁ ਪਾਵਹੀਂ ॥੫੮੧॥

जगत जसु पावहीं ॥५८१॥

(ਕਲਕੀ ਨੇ) ਜਗਤ ਵਿਚ ਯਸ਼ ਪਾਇਆ ਹੈ ॥੫੮੧॥

ਅਖੰਡ ਬਾਹੁ ਹੈ ਬਲੀ ॥

अखंड बाहु है बली ॥

(ਕਲਕੀ) ਅਖੰਡ ਬਾਹਵਾ ਵਾਲੇ ਬਲਵਾਨ ਹਨ

ਸੁਭੰਤ ਜੋਤਿ ਨਿਰਮਲੀ ॥

सुभंत जोति निरमली ॥

ਅਤੇ ਨਿਰਮਲ ਜੋਤਿ ਨਾਲ ਸ਼ੋਭਾਇਮਾਨ ਹਨ।

ਸੁ ਹੋਮ ਜਗ ਕੋ ਕਰੈਂ ॥

सु होम जग को करैं ॥

ਹੋਮ ਅਤੇ ਯੱਗ ਨੂੰ ਕਰਦੇ ਹਨ

ਪਰਮ ਪਾਪ ਕੋ ਹਰੈਂ ॥੫੮੨॥

परम पाप को हरैं ॥५८२॥

ਅਤੇ ਵੱਡੇ ਪਾਪਾ ਨੂੰ ਹਰਦੇ ਹਨ ॥੫੮੨॥

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਜਗ ਜੀਤਿਓ ਜਬ ਸਰਬ ॥

जग जीतिओ जब सरब ॥

(ਕਲਕੀ ਨੇ) ਜਦ ਸਾਰਾ ਜਗਤ ਜਿਤ ਲਿਆ,

ਤਬ ਬਾਢਿਓ ਅਤਿ ਗਰਬ ॥

तब बाढिओ अति गरब ॥

ਤਾ (ਉਸ ਦਾ) ਹੰਕਾਰ ਬਹੁਤ ਵਧ ਗਿਆ।

ਦੀਅ ਕਾਲ ਪੁਰਖ ਬਿਸਾਰ ॥

दीअ काल पुरख बिसार ॥

(ਉਸ ਨੇ) ਕਾਲ ਪੁਰਖ ਨੂੰ ਵਿਸਾਰ ਦਿੱਤਾ

ਇਹ ਭਾਤਿ ਕੀਨ ਬਿਚਾਰ ॥੫੮੩॥

इह भाति कीन बिचार ॥५८३॥

ਅਤੇ ਇਸ ਤਰ੍ਹਾ ਵਿਚਾਰ ਕਰਨ ਲਗਾ ॥੫੮੩॥

ਬਿਨੁ ਮੋਹਿ ਦੂਸਰ ਨ ਔਰ ॥

बिनु मोहि दूसर न और ॥

ਮੇਰੇ ਤੋਂ ਬਿਨਾ ਹੋਰ ਕੋਈ ਦੂਜੀ (ਸੱਤਾ) ਨਹੀਂ ਹੈ।

ਅਸਿ ਮਾਨ੍ਯੋ ਸਬ ਠਉਰ ॥

असि मान्यो सब ठउर ॥

ਇਸ ਤਰ੍ਹਾ ਸਭ ਥਾ ਮੰਨਿਆ ਜਾਣ ਲਗਾ ਹੈ।

ਜਗੁ ਜੀਤਿ ਕੀਨ ਗੁਲਾਮ ॥

जगु जीति कीन गुलाम ॥

(ਮੈਂ) ਜਗਤ ਨੂੰ ਜਿਤ ਕੇ ਆਪਣਾ ਸੇਵਕ ਬਣਾ ਲਿਆ ਹੈ

ਆਪਨ ਜਪਾਯੋ ਨਾਮ ॥੫੮੪॥

आपन जपायो नाम ॥५८४॥

ਅਤੇ ਆਪਣਾ ਨਾਮ ਜਪਵਾਉਣ ਲਗਾ ਦਿੱਤਾ ਹੈ ॥੫੮੪॥

ਜਗਿ ਐਸ ਰੀਤਿ ਚਲਾਇ ॥

जगि ऐस रीति चलाइ ॥

ਜਗਤ ਵਿਚ ਅਜਿਹੀ ਰੀਤ ਚਲਾ ਦਿੱਤੀ

ਸਿਰ ਅਤ੍ਰ ਪਤ੍ਰ ਫਿਰਾਇ ॥

सिर अत्र पत्र फिराइ ॥

ਅਤੇ ਸਿਰ ਉਤੇ ਛਤ੍ਰ ਫਿਰਾਉਣਾ ਸ਼ੁਰੂ ਕਰ ਦਿੱਤਾ।

ਸਬ ਲੋਗ ਆਪਨ ਮਾਨ ॥

सब लोग आपन मान ॥

ਸਾਰਿਆਂ ਲੋਕਾ ਨੂੰ ਆਪਣਾ (ਸੇਵਕ) ਮੰਨ ਲਿਆ

ਤਰਿ ਆਂਖਿ ਅਉਰ ਨ ਆਨਿ ॥੫੮੫॥

तरि आँखि अउर न आनि ॥५८५॥

ਅਤੇ ਹੋਰ ਕਿਸੇ ਨੂੰ (ਆਪਣੀ) ਅੱਖ ਹੇਠ ਨਾ ਲਿਆਂਦਾ ॥੫੮੫॥

ਨਹੀ ਕਾਲ ਪੁਰਖ ਜਪੰਤ ॥

नही काल पुरख जपंत ॥

ਕਾਲ ਪੁਰਖ ਨੂੰ ਕੋਈ ਨਹੀਂ ਜਪਦਾ ਹੈ,

ਨਹਿ ਦੇਵਿ ਜਾਪੁ ਭਣੰਤ ॥

नहि देवि जापु भणंत ॥

ਨਾ ਹੀ ਦੇਵ (ਭਗਵਾਨ) ਦਾ (ਕੋਈ) ਸਿਮਰਨ ਕਰਦਾ ਹੈ।

ਤਬ ਕਾਲ ਦੇਵ ਰਿਸਾਇ ॥

तब काल देव रिसाइ ॥

ਤਦ ਕਾਲ ਪੁਰਖ ਨੇ ਕ੍ਰੋਧ ਕੀਤਾ

ਇਕ ਅਉਰ ਪੁਰਖ ਬਨਾਇ ॥੫੮੬॥

इक अउर पुरख बनाइ ॥५८६॥

ਅਤੇ ਇਕ ਹੋਰ ਪੁਰਖ ਬਣਾ ਦਿੱਤਾ ॥੫੮੬॥

ਰਚਿਅਸੁ ਮਹਿਦੀ ਮੀਰ ॥

रचिअसु महिदी मीर ॥

(ਉਸ ਨੇ) ਮੀਰ ਮਹਿਦੀ ਰਚ ਦਿੱਤਾ

ਰਿਸਵੰਤ ਹਾਠ ਹਮੀਰ ॥

रिसवंत हाठ हमीर ॥

(ਜੋ) ਬਹੁਤ ਕ੍ਰੋਧਵਾਨ, ਹਠੀ ਅਤੇ ਜ਼ਬਰਦਸਤ ਸੀ।

ਤਿਹ ਤਉਨ ਕੋ ਬਧੁ ਕੀਨ ॥

तिह तउन को बधु कीन ॥

ਉਸ ਨੇ ਉਸ (ਕਲਕੀ) ਨੂੰ ਕਤਲ ਕੀਤਾ

ਪੁਨਿ ਆਪ ਮੋ ਕੀਅ ਲੀਨ ॥੫੮੭॥

पुनि आप मो कीअ लीन ॥५८७॥

ਅਤੇ ਫਿਰ (ਕਾਲ ਪੁਰਖ ਨੇ) ਆਪਣੇ ਵਿਚ ਮਿਲਾ ਲਿਆ ॥੫੮੭॥

ਜਗ ਜੀਤਿ ਆਪਨ ਕੀਨ ॥

जग जीति आपन कीन ॥

(ਜਿਨ੍ਹਾ ਨੇ) ਜਗਤ ਨੂੰ ਜਿਤ ਕੇ ਆਪਣੇ ਅਧੀਨ ਕਰ ਲਿਆ,

ਸਬ ਅੰਤਿ ਕਾਲ ਅਧੀਨ ॥

सब अंति काल अधीन ॥

(ਉਹ) ਸਾਰੇ ਅੰਤ ਵਿਚ ਕਾਲ ਦੇ ਅਧੀਨ ਹੋ ਗਏ (ਮਰ ਗਏ)।

ਇਹ ਭਾਤਿ ਪੂਰਨ ਸੁ ਧਾਰਿ ॥

इह भाति पूरन सु धारि ॥
ਇਸ ਤਰ੍ਹਾ ਚੰਗੀ ਤਰ੍ਹਾ ਸੁਧਾਰ ਕੇ

ਭਏ ਚੌਬਿਸੇ ਅਵਤਾਰ ॥੫੮੮॥
भए चौबिसे अवतार ॥५८८॥
ਚੌਬੀਸ ਅਵਤਾਰ ਦਾ ਪ੍ਰਸੰਗ ਪੂਰਾ ਹੋਇਆ ॥੫੮੮॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਚਤੁਰ ਬਿਸਤਿ ਕਲਕੀ ਅਵਤਾਰ ਬਰਨਨੰ ਸਮਾਪਤੰ ॥
इति स्री बचित्र नाटक ग्रंथे चतुर बिसति कलकी अवतार बरननं समापतं ॥
ਇਥੇ ਬਚਿਤ੍ਰ ਨਾਟਕ ਗ੍ਰੰਥ ਦੇ ਚੌਬੀਸਵੇਂ ਕਲਕੀ ਅਵਤਾਰ ਦੇ ਵਰਣਨ ਦੀ ਸਮਾਪਤੀ।

ਅਥ ਮਹਿਦੀ ਅਵਤਾਰ ਕਥਨੰ ॥
अथ महिदी अवतार कथनं ॥
ਹੁਣ ਮਹਿਦੀ ਅਵਤਾਰ ਦਾ ਕਥਨ

ਤੋਮਰ ਛੰਦ ॥
तोमर छंद ॥
ਤੋਮਰ ਛੰਦ:

ਇਹ ਭਾਤਿ ਕੈ ਤਿੰਹ ਨਾਸਿ ॥
इह भाति कै तिंह नासि ॥
ਇਸ ਤਰ੍ਹਾ ਉਸ ਦਾ ਨਾਸ਼ ਕਰ ਦਿੱਤਾ।

ਕੀਅ ਸਤਿਜੁਗ ਪ੍ਰਕਾਸ ॥
कीअ सतिजुग प्रकास ॥
ਸਤਿਯੁਗ ਦਾ ਪ੍ਰਕਾਸ਼ ਕਰ ਦਿੱਤਾ।

ਕਲਿਜੁਗ ਸਰਬ ਬਿਹਾਨ ॥
कलिजुग सरब बिहान ॥

ਕਲਿਯੁਗ ਸਾਰਾ ਬੀਤ ਗਿਆ।

ਨਿਜੁ ਜੋਤਿ ਜੋਤਿ ਸਮਾਨ ॥੧॥

निजु जोति जोति समान ॥१॥

(ਕਲਕੀ ਅਵਤਾਰ ਦੀ) ਨਿਜ ਜੋਤਿ (ਆਪਣੀ ਮੂਲ) ਜੋਤਿ ਵਿਚ ਲੀਨ ਹੋ ਗਈ ॥੧॥

ਮਹਿਦੀ ਭਰਯੋ ਤਬ ਗਰਬ ॥

महिदी भर्यो तब गरब ॥

ਤਦ ਮੀਰ ਮਹਿੰਦੀ ਹੰਕਾਰ ਨਾਲ ਭਰ ਗਿਆ,

ਜਗ ਜੀਤਯੋ ਜਬ ਸਰਬ ॥

जग जीतयो जब सरब ॥

ਜਦ ਉਸ ਨੇ ਸਾਰਾ ਜਗਤ ਜਿਤ ਲਿਆ।

ਸਿਰਿ ਅਤ੍ਰ ਪਤ੍ਰ ਫਿਰਾਇ ॥

सिरि अत्र पत्र फिराइ ॥

(ਉਸ ਨੇ) ਸਿਰ ਉਤੇ ਛਤ੍ਰ ਫਿਰਾਇਆ

ਜਗ ਜੇਰ ਕੀਨ ਬਨਾਇ ॥੨॥

जग जेर कीन बनाइ ॥२॥

ਅਤੇ ਜਗਤ ਨੂੰ ਚੰਗੀ ਤਰ੍ਹਾ ਆਪਣੇ ਅਧੀਨ ਕਰ ਲਿਆ ॥੨॥

ਬਿਨੁ ਆਪੁ ਜਾਨਿ ਨ ਔਰ ॥

बिनु आपु जानि न और ॥

(ਉਸ ਨੇ) ਆਪਣੇ ਤੋਂ ਬਿਨਾ

ਸਬ ਰੂਪ ਅਉ ਸਬ ਠਉਰ ॥

सब रूप अउ सब ठउर ॥

ਸਾਰੇ ਰੂਪਾ ਅਤੇ ਸਥਾਨਾ ਵਿਚ ਹੋਰ ਕਿਸੇ ਨੂੰ ਵੀ ਨਾ ਜਾਣਿਆ।

ਜਿਨਿ ਏਕ ਦਿਸਟਿ ਨ ਆਨ ॥

जिनि एक दिसटि न आन ॥

ਜਿਸ ਨੇ ਇਕ (ਪ੍ਰਭੂ) ਨੂੰ ਵੀ ਨਜ਼ਰ ਹੇਠਾ ਨਾ ਲਿਆਂਦਾ,

ਤਿਸੁ ਲੀਨ ਕਾਲ ਨਿਦਾਨ ॥੩॥

तिसु लीन काल निदान ॥३॥

ਅੰਤ ਵਿਚ ਕਾਲ ਨੇ ਉਸ ਨੂੰ ਆਪਣੇ ਵਿਚ ਲੀਨ ਕਰ ਲਿਆ ॥੩॥

ਬਿਨੁ ਏਕ ਦੂਸਰ ਨਾਹਿ ॥

बिनु एक दूसर नाहि ॥

ਸਾਰਿਆਂ ਰੰਗਾ ਰੂਪਾ ਵਿਚ

ਸਬ ਰੰਗ ਰੂਪਨ ਮਾਹਿ ॥

सब रंग रूपन माहि ॥

(ਉਸ) ਇਕ ਤੋਂ ਬਿਨਾ ਹੋਰ ਦੂਜਾ ਕੋਈ ਨਹੀਂ ਹੈ।

ਜਿਨਿ ਏਕ ਕੋ ਨ ਪਛਾਨ ॥

जिनि एक को न पछान ॥

ਜਿਸ ਨੇ (ਉਸ) ਇਕ ਨੂੰ ਨਹੀਂ ਪਛਾਣਿਆ ਹੈ,

ਤਿਹ ਬ੍ਰਿਥਾ ਜਨਮ ਬਿਤਾਨ ॥੪॥

तिह बृथा जनम बितान ॥४॥

ਉਸ ਨੇ ਵਿਅਰਥ ਵਿਚ ਜਨਮ ਬਿਤਾ ਦਿੱਤਾ ਹੈ ॥੪॥

ਬਿਨੁ ਏਕ ਦੂਜ ਨ ਔਰ ॥

बिनु एक दूज न और ॥

ਇਕ ਤੋਂ ਬਿਨਾ ਹੋਰ ਦੂਜਾ ਕੋਈ ਨਹੀਂ ਹੈ

ਜਲ ਬਾ ਥਲੇ ਸਬ ਠਉਰ ॥

जल बा थले सब ठउर ॥

ਜਲ, ਥਲ ਅਤੇ ਸਭ ਥਾਵਾ ਵਿਚ ।

ਜਿਨਿ ਏਕ ਸਤਿ ਨ ਜਾਨ ॥

जिनि एक सति न जान ॥

ਜਿਸ ਨੇ ਇਕ (ਪਰਮਾਤਮਾ) ਨੂੰ ਸਤਿ ਕਰ ਕੇ ਨਹੀਂ ਸਮਝਿਆ,

ਸੋ ਜੂਨਿ ਜੂਨਿ ਭ੍ਰਮਾਨ ॥੫॥

सो जूनि जूनि भ्रमान ॥५॥

ਉਹ ਜੂਨਾ ਦਰ ਜੂਨਾ ਵਿਚ ਭਰਮਦਾ ਰਹਿੰਦਾ ਹੈ ॥੫॥

ਤਜਿ ਏਕ ਜਾਨਾ ਦੂਜ ॥

तजि एक जाना दूज ॥

(ਜਿਹੜਾ) ਇਕ ਨੂੰ ਛਡ ਕੇ ਦੂਜੇ ਨੂੰ ਜਾਣਦਾ ਹੈ,

ਮਮ ਜਾਨਿ ਤਾਸੁ ਨ ਸੂਝ ॥

मम जानि तासु न सूझ ॥

ਮੈਂ ਸਮਝਦਾ ਹਾ, ਉਸ ਵਿਚ ਸੂਝ ਨਹੀਂ ਹੈ।

ਤਿਹ ਦੂਖ ਭੂਖ ਪਿਆਸ ॥

तिह दूख भूख पिआस ॥

ਉਸ ਨੂੰ ਦੁਖ, ਭੁਖ ਅਤੇ ਪਿਆਸ (ਸਦਾ ਘੇਰੀ ਰਖਦੀ ਹੈ)।

ਦਿਨ ਰੈਨਿ ਸਰਬ ਉਦਾਸ ॥੬॥

दिन रैनि सरब उदास ॥६॥

(ਉਹ) ਦਿਨ ਰਾਤ ਸਭ ਵੇਲੇ ਉਦਾਸ ਰਹਿੰਦਾ ਹੈ ॥੬॥

ਨਹਿੰ ਚੈਨ ਐਨ ਸੁ ਵਾਹਿ ॥

नहिं चैन ऐन सु वाहि ॥

ਉਸ ਨੂੰ ਘਰ ਵਿਚ ਸੁਖ ਆਰਾਮ ਨਹੀਂ ਮਿਲੇਗਾ,

ਨਿਤ ਰੋਗ ਹੋਵਤ ਤਾਹਿ ॥

नित रोग होवत ताहि ॥

ਉਸ ਨੂੰ ਨਿੱਤ ਰੋਗ ਹੋਣਗੇ,

ਅਤਿ ਦੂਖ ਭੂਖ ਮਰੰਤ ॥

अति दूख भूख मरंत ॥

ਸਦਾ ਦੁਖ ਭੁਖ ਵਿਚ ਮਰੇਗਾ,

ਨਹੀ ਚੈਨ ਦਿਵਸ ਬਿਤੰਤ ॥੭॥

नही चैन दिवस बितंत ॥७॥

ਸੁਖ ਵਿਚ ਦਿਨ ਨਹੀਂ ਬੀਤਣਗੇ ॥੭॥

ਤਨ ਪਾਦ ਕੁਸਟ ਚਲੰਤ ॥

तन पाद कुसट चलंत ॥

ਉਸ ਦੇ ਪੈਰਾ ਤੇ ਕੋਹੜ ਹੋ ਜਾਵੇਗਾ

ਬਪੁ ਗਲਤ ਨਿਤ ਗਲੰਤ ॥

बपु गलत नित गलंत ॥

ਅਤੇ ਸ਼ਰੀਰ (ਕੋਹੜ ਨਾਲ) ਸਦਾ ਗਲਦਾ ਰਹੇਗਾ।

ਨਹਿੰ ਨਿਤ ਦੇਹ ਅਰੋਗ ॥

नहिं नित देह अरोग ॥

(ਉਸ ਦੀ) ਦੇਹ ਨਿੱਤ ਅਰੋਗ ਨਹੀਂ ਰਹੇਗੀ

ਨਿਤਿ ਪੁਤ੍ਰ ਪੌਤ੍ਰਨ ਸੋਗ ॥੮॥

निति पुत्र पौत्रन सोग ॥८॥

ਅਤੇ ਨਿੱਤ ਪੁੱਤਰ-ਪੋਤਰਿਆਂ ਦਾ ਸੋਗ ਹੁੰਦਾ ਰਹੇਗਾ ॥੮॥

ਨਿਤ ਨਾਸ ਤਿਹ ਪਰਿਵਾਰ ॥

नित नास तिह परिवार ॥

(ਉਸ ਦਾ) ਪਰਿਵਾਰ ਨਿੱਤ ਨਸ਼ਟ (ਹੁੰਦਾ ਰਹੇਗਾ)

ਨਹਿ ਅੰਤ ਦੇਹ ਉਧਾਰ ॥

नहि अंत देह उधार ॥

ਅਤੇ ਦੇਹ ਦਾ ਅੰਤ ਤਕ ਕਲਿਆਣ ਨਹੀਂ ਹੋਵੇਗਾ।

ਨਿਤ ਰੋਗ ਸੋਗ ਗ੍ਰਸੰਤ ॥

नित रोग सोग ग्रसंत ॥

ਨਿੱਤ ਰੋਗਾ ਸੋਗਾ ਵਿਚ ਗ੍ਰਸਿਆ ਰਹੇਗਾ।

ਮ੍ਰਿਤ ਸ੍ਵਾਨ ਅੰਤ ਮਰੰਤ ॥੯॥

मृत स्वान अंत मरंत ॥९॥

ਅੰਤ ਵਿਚ ਕੁੱਤੇ ਦੀ ਮੌਤ ਮਰੇਗਾ ॥੯॥

ਤਬ ਜਾਨਿ ਕਾਲ ਪ੍ਰਬੀਨ ॥

तब जानि काल प्रबीन ॥

ਜਦ ਸਮਰਥ ਕਾਲ ਪੁਰਖ ਨੇ (ਮੀਰ ਮਹਿੰਦੀ ਦੇ ਹੰਕਾਰ ਨੂੰ) ਜਾਣ ਲਿਆ,

ਤਿਹ ਮਾਰਿਓ ਕਰਿ ਦੀਨ ॥

तिह मारिओ करि दीन ॥

(ਤਾ) ਉਸ ਨੂੰ ਬਹੁਤ ਹੀਣਾ ਕਰ ਕੇ ਮਾਰਿਆ।

ਇਕੁ ਕੀਟ ਦੀਨ ਉਪਾਇ ॥

इकु कीट दीन उपाइ ॥

(ਕਾਲ ਪੁਰਖ ਨੇ) ਇਕ ਕੀੜਾ ਪੈਦਾ ਕਰ ਦਿੱਤਾ

ਤਿਸ ਕਾਨਿ ਪੈਠੋ ਜਾਇ ॥੧੦॥

तिस कानि पैठो जाइ ॥१०॥

(ਅਤੇ ਉਸ ਨੂੰ ਹੁਕਮ ਦਿੱਤਾ ਕਿ) ਉਸ ਦੇ ਕੰਨ ਵਿਚ ਧਸ ਜਾਵੇ ॥੧੦॥

ਧਸਿ ਕੀਟ ਕਾਨਨ ਬੀਚ ॥

धसि कीट कानन बीच ॥

(ਉਸ ਦੇ) ਕੰਨ ਵਿਚ ਕੀੜਾ ਵੜ ਗਿਆ

ਤਿਸੁ ਜੀਤਯੋ ਜਿਮਿ ਨੀਚ ॥

तिसु जीतयो जिमि नीच ॥

ਅਤੇ ਉਸ ਨੂੰ ਨੀਚ ਵਾਗ ਜਿਤ ਲਿਆ।

ਬਹੁ ਭਾਤਿ ਦੇਇ ਦੁਖ ਤਾਹਿ ॥

बहु भाति देइ दुख ताहि ॥

ਉਸ ਨੂੰ ਬਹੁਤ ਤਰ੍ਹਾ ਦੇ ਦੁਖ ਦਿੱਤੇ

ਇਹ ਭਾਤਿ ਮਾਰਿਓ ਵਾਹਿ ॥੧੧॥

इह भाति मारिओ वाहि ॥११॥

ਅਤੇ ਇਸ ਤਰ੍ਹਾ ਉਸ ਨੂੰ ਮਾਰ ਦਿੱਤਾ ॥੧੧॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਮਹਿਦੀ ਮੀਰ ਬਧ ॥

इति स्री बचित्र नाटक ग्रंथे महिदी मीर बध ॥

ਇਥੇ ਬਚਿਤ੍ਰ ਨਾਟਕ ਗ੍ਰੰਥ ਦੇ ਮੀਰ ਮਹਿੰਦੀ ਦਾ ਬਧ।

ਬ੍ਰਹਮਾ ਅਵਤਾਰ ॥

ब्रहमा अवतार ॥

ਬ੍ਰਹਮਾ ਅਵਤਾਰ:

ੴ ਸਤਿਗੁਰਪ੍ਰਸਾਦਿ ॥

ੴ सतिगुरप्रसादि ॥

ੴ ਸਤਿਗੁਰਪ੍ਰਸਾਦਿ:

ਅਥ ਬ੍ਰਹਮਾ ਅਵਤਾਰ ਕਥਨੰ ॥

अथ ब्रहमा अवतार कथनं ॥

ਹੁਣ ਬ੍ਰਹਮਾ ਅਵਤਾਰ ਦਾ ਕਥਨ:

ਪਾਤਿਸਾਹੀ ੧੦ ॥

पातिसाही १० ॥

ਪਾਤਸ਼ਾਹੀ ੧੦:

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਸਤਿਜੁਗਿ ਫਿਰਿ ਉਪਰਾਜਿ ॥

सतिजुगि फिरि उपराजि ॥

ਸਤਿਯੁਗ ਫਿਰ (ਧਰਤੀ ਉਤੇ) ਸਥਾਪਿਤ ਹੋ ਗਿਆ।

ਸਬ ਨਉਤਨੈ ਕਰਿ ਸਾਜ ॥

सब नउतनै करि साज ॥

ਸਾਰੇ ਸਾਜ ਨਵੇਂ ਕਰ ਲਏ ਗਏ।

ਸਬ ਦੇਸ ਅਉਰ ਬਿਦੇਸ ॥

सब देस अउर बिदेस ॥

ਸਾਰੇ ਦੇਸਾ ਅਤੇ ਬਿਦੇਸਾ ਦੇ

ਉਠਿ ਧਰਮ ਲਾਗਿ ਨਰੇਸ ॥੧॥

ਉਠਿ ਧਰਮ ਲਾਗਿ ਨਰੇਸ ॥੧॥

ਰਾਜੇ ਉਠ ਕੇ ਧਰਮ-ਕਰਮ ਵਿਚ ਲਗ ਗਏ ॥੧॥

ਕਲਿ ਕਾਲ ਕੋਪਿ ਕਰਾਲ ॥

कलि काल कोपि कराल ॥

ਕਲਿਯੁਗ ਦਾ ਭਿਆਨਕ ਅਤੇ ਕ੍ਰੋਧਵਾਨ ਸਮਾ ਹੈ।

ਜਗੁ ਜਾਰਿਆ ਤਿਹ ਜ੍ਵਾਲ ॥

जगु जारिआ तिह ज्वाल ॥

ਉਸ ਨੇ ਜਗਤ ਨੂੰ (ਆਪਣੀ) ਅੱਗ ਵਿਚ ਸਾੜ ਦਿੱਤਾ ਹੈ।

ਬਿਨੁ ਤਾਸੁ ਔਰ ਨ ਕੋਈ ॥

बिनु तासु और न कोई ॥

ਉਸ (ਪਰਮ ਸੱਤਾ) ਤੋਂ ਬਿਨਾ ਹੋਰ ਕੋਈ ਨਹੀਂ ਹੈ।

ਸਬ ਜਾਪ ਜਾਪੋ ਸੋਇ ॥੨॥

सब जाप जापो सोइ ॥२॥

(ਇਸ ਲਈ) ਸਾਰੇ ਉਸ (ਇਕ) ਦਾ ਜਾਪ ਜਪੋ ॥੨॥

ਜੇ ਜਾਪ ਹੈ ਕਲਿ ਨਾਮੁ ॥

जे जाप है कलि नामु ॥

ਜੋ ਕਲਿਯੁਗ ਵਿਚ ਨਾਮ ਨੂੰ ਜਪਦੇ ਹਨ,

ਤਿਸੁ ਪੂਰਨ ਹੁਇ ਹੈ ਕਾਮ ॥

तिसु पूरन हुइ है काम ॥

ਉਨ੍ਹਾ ਦੀਆਂ ਕਾਮਨਾਵਾ (ਮਨੋਰਥ) ਪੂਰਨ ਹੋ ਜਾਦੀਆਂ ਹਨ।

ਤਿਸੁ ਦੂਖ ਭੂਖ ਨ ਪਿਆਸ ॥

तिसु दूख भूख न पिआस ॥

(ਫਿਰ) ਉਨ੍ਹਾ ਨੂੰ ਦੁਖ, ਭੁਖ ਅਤੇ ਪਿਆਸ ਨਹੀਂ ਲਗਦੀ।

ਨਿਤਿ ਹਰਖੁ ਕਹੂੰ ਨ ਉਦਾਸ ॥੩॥

नितिहरखु कहूँ न उदास ॥३॥

ਸਦਾ ਖੁਸ਼ ਰਹਿੰਦੇ ਹਨ ਅਤੇ ਕਦੇ ਵੀ ਉਦਾਸ ਨਹੀਂ ਹੁੰਦੇ ॥੩॥

ਬਿਨੁ ਏਕ ਦੂਸਰ ਨਾਹਿ ॥

बिनु एक दूसर नाहि ॥

(ਉਸ) ਇਕ ਤੋਂ ਬਿਨਾ ਹੋਰ ਦੂਜਾ ਕੋਈ ਨਹੀਂ;

ਸਭ ਰੰਗ ਰੂਪਨ ਮਾਹਿ ॥

सभ रंग रूपन माहि ॥

ਸਭ ਰੂਪਾ, ਰੰਗਾ ਵਿਚ (ਉਹੀ) ਹੈ।

ਜਿਨ ਜਾਪਿਆ ਤਿਹਿ ਜਾਪੁ ॥

जिन जापिआ तिहि जापु ॥

ਜਿਨ੍ਹਾ ਨੇ ਉਸ ਦੇ ਜਾਪ ਨੂੰ ਜਪਿਆ ਹੈ,

ਤਿਨ ਕੇ ਸਹਾਈ ਆਪ ॥੪॥

तिन के सहाई आप ॥४॥

ਉਨ੍ਹਾ ਦੇ ਸਹਾਈ (ਉਹ) ਆਪ ਹੀ (ਹੋਏ ਹਨ) ॥੪॥

ਜੇ ਤਾਸੁ ਨਾਮ ਜਪੰਤ ॥

जे तासु नाम जपंत ॥

ਜੋ ਉਸ ਦੇ ਨਾਮ ਨੂੰ ਜਪਦੇ ਹਨ,

ਕਬਹੂੰ ਨ ਭਾਜਿ ਚਲੰਤ ॥

कबहूँ न भाजि चलंत ॥

ਉਹ ਕਦੇ (ਬਨਾ ਵਿਚ) ਭਜ ਕੇ ਨਹੀਂ ਜਾਦੇ।

ਨਹਿ ਤ੍ਰਾਸੁ ਤਾ ਕੋ ਸਤ੍ਰ ॥

नहि त्रासु ता को सत्र ॥

ਉਨ੍ਹਾ ਨੂੰ ਵੈਰੀ ਦਾ ਡਰ ਨਹੀਂ ਹੁੰਦਾ।

ਦਿਸਿ ਜੀਤਿ ਹੈ ਗਹਿ ਅਤ੍ਰ ॥੫॥

दिसि जीति है गहि अत्र ॥५॥

ਉਹ ਹਥਿਆਰ ਪਕੜ ਕੇ ਦਿਸ਼ਾਵਾ ਨੂੰ ਜਿਤ ਲੈਂਦੇ ਹਨ ॥੫॥

ਤਿਹ ਭਰੇ ਧਨ ਸੋ ਧਾਮ ॥

तिह भरे धन सो धाम ॥

ਉਨ੍ਹਾ ਦੇ ਘਰ ਧਨ ਨਾਲ ਭਰੇ ਰਹਿੰਦੇ ਹਨ।

ਸਭ ਹੋਹਿ ਪੂਰਨ ਕਾਮ ॥

सभ होहि पूरन काम ॥

(ਉਨ੍ਹਾ ਦੀਆਂ) ਸਾਰੀਆਂ ਕਾਮਨਾਵਾ ਪੂਰੀਆਂ ਹੁੰਦੀਆਂ ਹਨ।

ਜੇ ਏਕ ਨਾਮੁ ਜਪੰਤ ॥

जे एक नामु जपंत ॥

ਜੋ ਇਕ ਨਾਮ ਦਾ ਸਿਮਰਨ ਕਰਦੇ ਹਨ,

ਨਾਹਿ ਕਾਲ ਫਾਸਿ ਫਸੰਤ ॥੬॥

नाहि काल फासि फसंत ॥६॥

ਉਹ ਕਾਲ ਦੇ ਫੰਧੇ ਵਿਚ ਨਹੀਂ ਫਸਦੇ ॥੬॥

ਜੇ ਜੀਵ ਜੰਤ ਅਨੇਕ ॥

जे जीव जंत अनेक ॥

ਜੋ ਅਨੇਕ ਤਰ੍ਹਾ ਦੇ ਜੀਵ ਜੰਤ ਹਨ,

ਤਿਨ ਮੋ ਰਹਯੋ ਰਮਿ ਏਕ ॥

तिन मो रह्यो रमि एक ॥

ਉਨ੍ਹਾ ਸਾਰਿਆਂ ਵਿਚ ਇਕ (ਪ੍ਰਭੂ) ਰਮ ਰਿਹਾ ਹੈ।

ਬਿਨੁ ਏਕ ਦੂਸਰ ਨਾਹਿ ॥

बिनु एक दूसर नाहि ॥

ਇਕ (ਪ੍ਰਭੂ) ਦੇ ਹੋਰ ਦੂਜਾ ਕੋਈ ਨਹੀਂ ਹੈ।

ਜਗਿ ਜਾਨਿ ਲੈ ਜੀਅ ਮਾਹਿ ॥੭॥

जगि जानि लै जीअ माहि ॥७॥

ਜਗਤ ਨੂੰ ਇਹ ਗੱਲ ਮਨ ਵਿਚ ਸਮਝ ਲੈਣੀ ਚਾਹੀਦੀ ਹੈ ॥੭॥

ਭਵ ਗੜਨ ਭੰਜਨ ਹਾਰ ॥

भव गड़न भंजन हार ॥

ਸੰਸਾਰ ਨੂੰ ਘੜਨ ਅਤੇ ਭੰਨਣ ਵਾਲਾ

ਹੈ ਏਕ ਹੀ ਕਰਤਾਰ ॥

है एक ही करतार ॥

(ਉਹ) ਇਕ ਹੀ ਕਰਤਾਰ ਹੈ।

ਬਿਨੁ ਏਕ ਅਉਰੁ ਨ ਕੋਇ ॥

बिनु एक अउरु न कोइ ॥

(ਉਸ) ਇਕ ਤੋਂ ਬਿਨਾ ਹੋਰ ਦੂਜਾ ਕੋਈ ਨਹੀਂ ਹੈ।

ਸਬ ਰੂਪ ਰੰਗੀ ਸੋਇ ॥੮॥

सब रूप रंगी सोइ ॥८॥

ਸਭ ਰੂਪਾ ਰੰਗਾ ਵਾਲਾ ਉਹੀ ਹੈ ॥੮॥

ਕਈ ਇੰਦ੍ਰ ਪਾਨਪਹਾਰ ॥

ਕਈ ਇਂਦ੍ਰ ਪਾਨਪਹਾਰ ॥

(ਉਸ ਦੇ ਦੁਆਰ ਉਤੇ) ਕਈ ਇੰਦਰ ਪਾਣੀ ਪਿਲਾਉਣ ਵਾਲੇ ਸੁਰਾਹੀ-ਬਰਦਾਰ ਹਨ,

ਕਈ ਬ੍ਰਹਮ ਬੇਦ ਉਚਾਰ ॥

कई ब्रहम बेद उचार ॥

ਕਈ ਬ੍ਰਹਮੇ ਵੇਦਾ ਦਾ ਉਚਾਰਨ ਕਰਨ ਵਾਲੇ ਹਨ।

ਕਈ ਬੈਠਿ ਦੁਆਰਿ ਮਹੇਸ ॥

कई बैठि दुआरि महेस ॥

ਕਿਤਨੇ ਮਹੇਸ਼ ਦੁਆਰ ਉਤੇ ਬੈਠੇ ਹਨ।

ਕਈ ਸੇਸਨਾਗ ਅਸੇਸ ॥੯॥

कई सेसनाग असेस ॥९॥

ਕਿਤਨੇ ਹੀ ਸ਼ੇਸ਼ਨਾਗ ਅਣਗਿਣਤ (ਨਾਮ ਜਪਦੇ ਹਨ) ॥੯॥

ਕਈ ਸੂਰ ਚੰਦ ਸਰੂਪ ॥

कई सूर चंद सरूप ॥

ਸੂਰਜਾ ਅਤੇ ਚੰਦ੍ਰਮਾ ਦੇ ਕਿਤਨੇ ਹੀ ਸਰੂਪ ਹਨ।

ਕਈ ਇੰਦ੍ਰ ਕੀ ਸਮ ਭੂਪ ॥

कई इंद्र की सम भूप ॥

ਇੰਦਰ ਵਰਗੇ ਕਿਤਨੇ ਰਾਜੇ ਹਨ।

ਕਈ ਇੰਦ੍ਰ ਉਪਿੰਦ੍ਰ ਮੁਨਿੰਦ੍ਰ ॥

कई इंद्र उपिंद्र मुनिंद्र ॥

ਕਿਤਨੇ ਹੀ ਇੰਦਰ, ਉਪਿੰਦ੍ਰ (ਬਾਵਨ ਅਵਤਾਰ) ਅਤੇ ਕਿਤਨੇ ਹੀ ਮਹਾ ਮੁਨੀ ਹਨ।

ਕਈ ਮਛ ਕਛ ਫਨਿੰਦ੍ਰ ॥੧੦॥

कई मछ कछ फनिंद्र ॥१०॥

ਕਿਤਨੇ ਹੀ ਮੱਛ ਅਵਤਾਰ, ਕੱਛ ਅਵਤਾਰ ਅਤੇ ਸ਼ੇਸ਼ਨਾਗ ਹਨ ॥੧੦॥

ਕਈ ਕੋਟਿ ਕ੍ਰਿਸਨ ਅਵਤਾਰ ॥

कई कोटि कृसन अवतार ॥

ਕਈ ਕਰੋੜ ਕ੍ਰਿਸ਼ਨ ਅਵਤਾਰ ਹਨ।

ਕਈ ਰਾਮ ਬਾਰ ਬੁਹਾਰ ॥

कई राम बार बुहार ॥

ਕਿਤਨੇ ਹੀ ਰਾਮ (ਉਸ ਦੇ) ਦੁਆਰ ਉਤੇ ਝਾੜੂ ਦਿੰਦੇ ਹਨ।

ਕਈ ਮਛ ਕਛ ਅਨੇਕ ॥

कई मछ कछ अनेक ॥

ਕਿਤਨੇ ਹੀ ਮੱਛ ਅਤੇ ਅਨੇਕ ਹੀ ਕੱਛ (ਅਵਤਾਰ) ਹਨ

ਅਵਿਲੋਕ ਦੁਆਰਿ ਬਿਸੇਖ ॥੧੧॥

अविलोक दुआरि बिसेख ॥११॥

ਜੋ (ਉਸ ਦੇ) ਵਿਸ਼ੇਸ਼ ਦੁਆਰ ਨੂੰ ਵੇਖ ਰਹੇ ਹਨ ॥੧੧॥

ਕਈ ਸੁਕ੍ਰ ਬ੍ਰਸਪਤਿ ਦੇਖਿ ॥

कई सुक्र ब्रसपति देखि ॥

ਕਿਤਨੇ ਹੀ ਸ਼ੁਕ੍ਰ ਅਤੇ ਬ੍ਰਹਮਪਤੀ ਵੇਖੇ ਜਾਦੇ ਹਨ।

ਕਈ ਦਤ ਗੋਰਖ ਭੇਖ ॥

कई दत गोरख भेख ॥

ਕਿਤਨੇ ਹੀ ਦੱਤਾਤ੍ਰੇਯ ਅਤੇ ਗੋਰਖ ਦੇ ਭੇਖ ਹਨ।

ਕਈ ਰਾਮ ਕ੍ਰਿਸਨ ਰਸੂਲ ॥

कई राम कृसन रसूल ॥

ਕਈ ਰਾਮ, ਕ੍ਰਿਸ਼ਨ ਅਤੇ ਰਸੂਲ (ਮੁਹੰਮਦ) ਹਨ,

ਬਿਨੁ ਨਾਮ ਕੋ ਨ ਕਬੂਲ ॥੧੨॥

बिनु नाम को न कबूल ॥१२॥

ਪਰ ਨਾਮ ਤੋਂ ਬਿਨਾ (ਉਸ ਦੇ ਦੁਆਰ ਤੇ) ਕੋਈ ਵੀ ਪ੍ਰਵਾਨ ਨਹੀਂ ਹੈ ॥੧੨॥

ਬਿਨੁ ਏਕੁ ਆਸ੍ਰੈ ਨਾਮ ॥

बिनु एकु आस्रै नाम ॥

ਇਕ (ਪ੍ਰਭੂ ਦੇ) ਨਾਮ ਦੇ ਆਸਰੇ ਤੋਂ ਬਿਨਾ

ਨਹੀ ਔਰ ਕੌਨੈ ਕਾਮ ॥

नही और कौनै काम ॥

ਹੋਰ ਸਾਰੇ (ਸਾਧਨ, ਧਰਮ-ਕਰਮ) ਕਿਸੇ ਕੰਮ ਦੇ ਨਹੀਂ ਹਨ।

ਜੇ ਮਾਨਿ ਹੈ ਗੁਰਦੇਵ ॥

जे मानि है गुरदेव ॥

ਜੋ ਗੁਰੂ ਦੇ ਉਪਦੇਸ਼ ਨੂੰ ਮੰਨਦੇ ਹਨ,

ਤੇ ਜਾਨਿ ਹੈ ਅਨਭੇਵ ॥੧੩॥

ते जानि है अनभेव ॥१३॥

ਉਹੀ (ਉਸ) ਭੇਦ ਰਹਿਤ (ਪ੍ਰਭੂ) ਨੂੰ ਪਛਾਣ ਸਕਦੇ ਹਨ ॥੧੩॥

ਬਿਨੁ ਤਾਸੁ ਔਰ ਨ ਜਾਨੁ ॥

बिनु तासु और न जानु ॥

ਉਸ ਤੋਂ ਬਿਨਾ ਕਿਸੇ ਨੂੰ (ਕੁਝ) ਨਾ ਸਮਝੋ

ਚਿਤ ਆਨ ਭਾਵ ਨ ਆਨੁ ॥

चित आन भाव न आनु ॥

ਅਤੇ ਚਿਤ ਵਿਚ ਹੋਰ ਭਾਵ (ਦ੍ਵੈਤ ਭਾਵ) ਨਾ ਲਿਆਓ।

ਇਕ ਮਾਨਿ ਜੈ ਕਰਤਾਰ ॥

इक मानि जै करतार ॥

(ਸਦਾ) ਇਕ ਕਰਤਾਰ ਦੀ ਜੈ ਨੂੰ ਹੀ ਮੰਨੋ,

ਜਿਤੁ ਹੋਇ ਅੰਤਿ ਉਧਾਰੁ ॥੧੪॥

जितु होइ अंति उधारु ॥१४॥

ਜਿਸ ਕਰ ਕੇ ਅੰਤ ਵਿਚ ਉੱਧਾਰ ਹੋਏਗਾ ॥੧੪॥

ਬਿਨੁ ਤਾਸ ਯੌ ਨ ਉਧਾਰੁ ॥

बिनु तास यौ न उधारु ॥

ਉਸ ਤੋਂ ਬਿਨਾ ਇਸ ਤਰ੍ਹਾ (ਦੇ ਕਰਮ ਕਰਨ ਨਾਲ) ਉੱਧਾਰ ਨਹੀਂ ਹੋਵੇਗਾ।

ਜੀਅ ਦੇਖਿ ਯਾਰ ਬਿਚਾਰਿ ॥

जीअ देखि यार बिचारि ॥

ਹੇ ਮਿਤਰ! ਮਨ ਵਿਚ ਵਿਚਾਰ ਪੂਰਵਕ ਵੇਖ ਲੈ।

ਜੋ ਜਾਪਿ ਹੈ ਕੋਈ ਔਰ ॥

जो जापि है कोई और ॥

ਜੋ ਕਿਸੇ ਹੋਰ ਦਾ ਜਾਪ ਕਰਦਾ ਹੈ,

ਤਬ ਛੂਟਿ ਹੈ ਵਹ ਠੌਰ ॥੧੫॥

तब छूटि है वह ठौर ॥१५॥

ਤਦ (ਉਸ ਪਾਸੋਂ) ਉਹ ਸਥਾਨ (ਪ੍ਰਭੂ ਦੀ ਦਰਗਾਹ) ਛੁਟ ਜਾਦੀ ਹੈ ॥੧੫॥

ਜਿਹ ਰਾਗ ਰੰਗ ਨ ਰੂਪ ॥

जिह राग रंग न रूप ॥

ਜਿਸ ਦਾ (ਕੋਈ) ਰਾਗ, ਰੰਗ ਅਤੇ ਰੂਪ ਨਹੀਂ ਹੈ,

ਸੋ ਮਾਨੀਐ ਸਮ ਰੂਪ ॥

ਸੋ ਮਾਨੀਐ ਸਮ ਰੂਪ ॥

ਉਸ ਨੂੰ (ਸਭ ਲਈ) ਸਮਾਨ ਰੂਪ ਵਿਚ ਮੰਨਣਾ ਚਾਹੀਦਾ ਹੈ।

ਬਿਨੁ ਏਕ ਤਾ ਕਰ ਨਾਮ ॥

बिनु एक ता कर नाम ॥

ਉਸ ਇਕ (ਪ੍ਰਭੂ) ਦੇ ਨਾਮ ਤੋਂ ਬਿਨਾ

ਨਹਿ ਜਾਨ ਦੂਸਰ ਧਾਮ ॥੧੬॥

नहि जान दूसर धाम ॥१६॥

ਕਿਸੇ ਹੋਰ ਘਰ ਨੂੰ ਨਾ ਪਛਾਣੋ ॥੧੬॥

ਜੋ ਲੋਕ ਅਲੋਕ ਬਨਾਇ ॥

जो लोक अलोक बनाइ ॥

ਜੋ ਲੋਕ ਅਤੇ ਪਰਲੋਕ ('ਅਲੋਕ') ਨੂੰ ਸਿਰਜਦਾ ਹੈ

ਫਿਰ ਲੇਤ ਆਪਿ ਮਿਲਾਇ ॥

फिर लेत आपि मिलाइ ॥

ਅਤੇ ਫਿਰ (ਸਭ ਨੂੰ) ਆਪਣੇ ਵਿਚ ਮਿਲਾ ਲੈਂਦਾ ਹੈ।

ਜੋ ਚਹੈ ਦੇਹ ਉਧਾਰੁ ॥

जो चहै देह उधारु ॥

ਜੋ ਆਪਣੇ ਸ਼ਰੀਰ ਦੇ ਉੱਧਾਰ ਦੀ ਇੱਛਾ ਰਖਦਾ ਹੈ,

ਸੋ ਭਜਨ ਏਕੰਕਾਰ ॥੧੭॥

सो भजन एकंकार ॥१७॥

ਉਸ ਨੂੰ ਇਕ ਪਰਮਸੱਤਾ ਦਾ ਭਜਨ ਕਰਨਾ ਚਾਹੀਦਾ ਹੈ ॥੧੭॥

ਜਿਨਿ ਰਾਚਿਯੋ ਬ੍ਰਹਮੰਡ ॥

जिनि राचियो ब्रहमंड ॥

ਜਿਸ ਨੇ ਬ੍ਰਹਮੰਡ,

ਸਬ ਲੋਕ ਔ ਨਵ ਖੰਡ ॥

सब लोक औ नव खंड ॥

ਸਾਰੇ ਲੋਕਾ ਅਤੇ ਨੌਂ ਖੰਡਾ ਦੀ ਰਚਨਾ ਕੀਤੀ ਹੈ,

ਤਿਹ ਕਿਉ ਨ ਜਾਪ ਜਪੰਤ ॥

तिह किउ न जाप जपंत ॥

ਉਸ ਦੇ ਜਾਪ ਨੂੰ ਕਿਉਂ ਨਹੀਂ ਜਪਦਾ

ਕਿਮ ਜਾਨ ਕੂਪਿ ਪਰੰਤ ॥੧੮॥

किम जान कूपि परंत ॥१८॥

ਅਤੇ ਕਿਉਂ (ਆਪਣੀ) ਜਾਨ ਨੂੰ ਖੂਹ ਵਿਚ ਪਾਉਂਦਾ ਹੈ ॥੧੮॥

ਜੜ ਜਾਪ ਤਾ ਕਰ ਜਾਪ ॥

जड़ जाप ता कर जाप ॥

ਹੇ ਮੂਰਖ! ਉਸ ਦੇ ਜਾਪ ਨੂੰ ਜਪ

ਜਿਨਿ ਲੋਕ ਚਉਦਹੰ ਥਾਪ ॥

जिनि लोक चउदहं थाप ॥

ਜਿਸ ਨੇ ਚੌਦਾ ਲੋਕਾ ਦੀ ਸਥਾਪਨਾ ਕੀਤੀ ਹੈ।

ਤਿਸੁ ਜਾਪੀਐ ਨਿਤ ਨਾਮ ॥

तिसु जापीऐ नित नाम ॥

ਉਸ ਦੇ ਨਾਮ ਨੂੰ ਨਿੱਤ ਜਪਣਾ ਚਾਹੀਦਾ ਹੈ।

ਸਭ ਹੋਹਿ ਪੂਰਨ ਕਾਮ ॥੧੯॥

सभ होहि पूरन काम ॥१९॥

(ਜਿਸ ਦੇ ਫਲਸਰੂਪ) ਸਾਰੀਆਂ ਕਾਮਨਾਵਾ ਪੂਰੀਆਂ ਹੋ ਜਾਦੀਆਂ ਹਨ ॥੧੯॥

ਗਨਿ ਚਉਬਿਸੈ ਅਵਤਾਰ ॥

गनि चउबिसै अवतार ॥

(ਜੋ) ਚੌਬੀਸ ਅਵਤਾਰ ਗਿਣੇ ਜਾਂਦੇ ਹਨ,

ਬਹੁ ਕੈ ਕਹੇ ਬਿਸਥਾਰ ॥

बहु कै कहे बिसथार ॥

(ਉਨ੍ਹਾ ਨੂੰ ਮੈਂ) ਬਹੁਤ ਵਿਸਥਾਰ ਨਾਲ ਕਿਹਾ ਹੈ।

ਅਬ ਗਨੋ ਉਪ ਅਵਤਾਰ ॥

अब गनो उप अवतार ॥

ਹੁਣ ਉਪ-ਅਵਤਾਰਾ ਦਾ ਵਰਣਨ ਕਰਦਾ ਹਾ

ਜਿਮਿ ਧਰੇ ਰੂਪ ਮੁਰਾਰ ॥੨੦॥

जिमि धरे रूप मुरार ॥२०॥

ਜਿਵੇਂ ਮੁਰਾਰ (ਪ੍ਰਭੂ) ਨੇ (ਉਹ) ਰੂਪ ਧਾਰਨ ਕੀਤੇ ਹਨ ॥੨੦॥

ਜੇ ਧਰੇ ਬ੍ਰਹਮਾ ਰੂਪ ॥

जे धरे ब्रहमा रूप ॥

ਬ੍ਰਹਮਾ ਨੇ ਜੋ ਰੂਪ ਧਾਰਨ ਕੀਤੇ ਹਨ,

ਤੇ ਕਹੋਂ ਕਾਬਿ ਅਨੂਪ ॥

ते कहों काबि अनूप ॥

ਉਨ੍ਹਾ ਨੂੰ ਅਨੁਪਮ ਕਵਿਤਾ ਵਿਚ ਕਹਿੰਦਾ ਹਾ।

ਜੇ ਧਰੇ ਰੁਦ੍ਰ ਅਵਤਾਰ ॥

जे धरे रुद्र अवतार ॥

ਜੋ ਰੁਦ੍ਰ ਨੇ ਅਵਤਾਰ ਧਾਰਨ ਕੀਤੇ ਹਨ,

ਅਬ ਕਹੋਂ ਤਾਹਿ ਬਿਚਾਰ ॥੨੧॥

अब कहों ताहि बिचार ॥२१॥

ਹੁਣ ਉਨ੍ਹਾ ਨੂੰ ਵੀ ਵਿਚਾਰ ਕੇ ਕਹਿੰਦਾ ਹਾ ॥੨੧॥

ਕਲਿ ਤਾਸੁ ਆਗਿਆ ਦੀਨ ॥

कलि तासु आगिआ दीन ॥

(ਜਦ) ਕਾਲ ਪੁਰਖ ਨੇ ਉਸ ਨੂੰ ਆਗਿਆ ਦਿੱਤੀ

ਤਬ ਬੇਦ ਬ੍ਰਹਮਾ ਕੀਨ ॥

तब बेद ब्रहमा कीन ॥

ਤਦ ਬ੍ਰਹਮਾ ਨੇ ਵੇਦਾ ਨੂੰ ਉਚਾਰਿਆ।

ਤਬ ਤਾਸੁ ਬਾਢਯੋ ਗਰਬ ॥

तब तासु बाढ्यो गरब ॥

ਤਦ ਉਸ ਨੂੰ ਹੰਕਾਰ ਹੋ ਗਿਆ (ਤਾ ਉਸ ਨੇ)

ਸਰਿ ਆਪੁ ਜਾਨ ਨ ਸਰਬ ॥੨੨॥

सरि आपु जान न सरब ॥२२॥

ਆਪਣੇ ਸਮਾਨ ਸਾਰਿਆਂ ਨੂੰ ਨਾ ਸਮਝਿਆ ॥੨੨॥

ਸਰਿ ਮੋਹ ਕਬਿ ਨਹਿ ਕੋਇ ॥

सरि मोह कबि नहि कोइ ॥

ਮੇਰੇ ਵਰਗਾ ਹੋਰ ਕੋਈ ਕਵੀ ਨਹੀਂ ਹੈ।

ਇਕ ਆਪ ਹੋਇ ਤ ਹੋਇ ॥

इक आप होइ त होइ ॥

ਇਕ (ਮੈਂ) ਆਪ (ਆਪਣੇ ਵਰਗਾ) ਹੋਵਾ ਤਾ ਹੋਵਾ।

ਕਛੁ ਕਾਲ ਕੀ ਭੁਅ ਬਕ੍ਰ ॥

ਕਛੁ ਕਾਲ ਕੀ ਭੂਅ ਬਕ੍ਰ ॥
(ਉਸ ਦੀ ਅਜਿਹੀ ਮਨੋ-ਸਥਿਤੀ ਕਰ ਕੇ) ਕਾਲ ਪੁਰਖ ਦੀਆਂ ਭਵਾ ਟੇਢੀਆਂ ਹੋ ਗਈਆਂ

ਛਿਤਿ ਡਾਰੀਆ ਜਿਮ ਸਕ੍ਰ ॥੨੩॥
छिति डारीआ जिम सक्र ॥२३॥
ਅਤੇ ਇੰਦਰ ('ਸਕ੍ਰ') ਵਾਗ ਧਰਤੀ ਉਤੇ ਸੁਟ ਦਿੱਤਾ ॥੨੩॥

ਜਬ ਗਿਰਯੋ ਭੂ ਤਰਿ ਆਨਿ ॥
जब गिर्यो भू तरि आनि ॥
ਜਦ ਉਹ ਧਰਤੀ ਉਤੇ ਆ ਕੇ ਡਿਗਿਆ,

ਮੁਖ ਚਾਰ ਬੇਦ ਨਿਧਾਨ ॥
मुख चार बेद निधान ॥
(ਤਦ) ਚਾਰ ਮੂੰਹਾ ਵਾਲੇ ਅਤੇ ਵੇਦਾ (ਦੇ ਗਿਆਨ) ਦੇ ਖ਼ਜ਼ਾਨੇ ਬ੍ਰਹਮਾ ਨੇ

ਉਠਿ ਲਾਗਿਆ ਫਿਰ ਸੇਵ ॥
उठि लागिआ फिर सेव ॥
ਫਿਰ ਸੇਵਾ ਸ਼ੁਰੂ ਕਰ ਦਿੱਤੀ

ਜੀਅ ਜਾਨਿ ਦੇਵਿ ਅਭੇਵ ॥੨੪॥
जीअ जानि देवि अभेव ॥२४॥
ਜੀ ਜਾਨ ਨਾਲ ਅਭੇਵ ਪ੍ਰਭੂ ਦੀ ॥੨੪॥

ਦਸ ਲਖ ਬਰਖ ਪ੍ਰਮਾਨ ॥
दस लख बरख प्रमान ॥
ਦਸ ਲੱਖ ਵਰ੍ਹਿਆਂ ਤਕ (ਉਸ ਨੇ)

ਕੀਅ ਦੇਵਿ ਸੇਵ ਮਹਾਨ ॥
कीअ देवि सेव महान ॥

ਮਹਾਨ ਦੇਵ (ਪ੍ਰਭੂ) ਦੀ ਸੇਵਾ ਕੀਤੀ

ਕਿਮਿ ਹੋਇ ਮੋਹਿ ਉਧਾਰ ॥

किमि होइ मोहि उधार ॥

ਮੇਰਾ ਜਿਵੇਂ ਕਿਵੇਂ ਉਧਾਰ ਹੋਵੇ

ਅਸ ਦੇਹੁ ਦੇਵ ਬਿਚਾਰ ॥੨੫॥

अस देहु देव बिचार ॥२५॥

(ਅਤੇ ਕਿਹਾ) ਹੇ ਦੇਵ! (ਮੈਨੂੰ) ਅਜਿਹਾ ਵਿਚਾਰ ਦਿਓ ॥੨੫॥

ਦੇਵੋ ਵਾਚ ਬ੍ਰਹਮਾ ਪ੍ਰਤਿ ॥

देवो वाच ब्रहमा प्रति ॥

ਦੇਵ (ਪ੍ਰਭੂ) ਨੇ ਬ੍ਰਹਮਾ ਨੂੰ ਕਿਹਾ,

ਮਨ ਚਿਤ ਕੈ ਕਰਿ ਸੇਵ ॥

मन चित कै करि सेव ॥

(ਹੇ ਬ੍ਰਹਮਾ! ਤੂੰ) ਮਨ ਚਿਤ ਲਗਾ ਕੇ ਸੇਵਾ ਕਰ,

ਤਬ ਰੀਝਿ ਹੈ ਗੁਰਦੇਵ ॥

तब रीझि है गुरदेव ॥

ਤਦ ਗੁਰੂਦੇਵ ਤੇਰੇ ਉਤੇ ਪ੍ਰਸੰਨ ਹੋਣਗੇ।

ਤਬ ਹੋਇ ਨਾਥ ਸਨਾਥ ॥

तब होइ नाथ सनाथ ॥

ਤਦ (ਤੂੰ) ਉਸ ਨਾਥ (ਨੂੰ ਪ੍ਰਾਪਤ ਕਰ ਕੇ) ਸਨਾਥ (ਸਮਰਥ) ਹੋਵੇਂਗਾ

ਜਗਨਾਥ ਦੀਨਾ ਨਾਥ ॥੨੬॥

जगनाथ दीना नाथ ॥२६॥

ਜੋ ਜਗਤ ਦਾ ਨਾਥ ਅਤੇ ਦੀਨਾ ਦਾ ਨਾਥ ਹੈ, ॥੨੬॥

ਸੁਨਿ ਬੈਨ ਯੌ ਮੁਖਚਾਰ ॥

सुनि बैन यौ मुखचार ॥

ਬ੍ਰਹਮਾ ਨੇ ਇਸ ਤਰ੍ਹਾ ਦੇ ਬਚਨ ਸੁਣ ਕੇ

ਕੀਅ ਚਉਕ ਚਿਤਿ ਬਿਚਾਰ ॥

कीअ चउक चिति बिचार ॥

ਅਤੇ ਚੌਂਕ ਕੇ ਚਿਤ ਵਿਚ ਵਿਚਾਰ ਕੀਤਾ।

ਉਠਿ ਲਾਗਿਆ ਹਰਿ ਸੇਵ ॥

उठि लागिआ हरि सेव ॥

(ਫਿਰ) ਉਠ ਕੇ ਹਰਿ ਦੀ ਸੇਵਾ ਵਿਚ ਲਗ ਗਿਆ

ਜਿਹ ਭਾਤਿ ਭਾਖੵੋ ਦੇਵ ॥੨੭॥

जिह भाति भाख्यो देव ॥२७॥

ਜਿਸ ਤਰ੍ਹਾ ਦੇਵ (ਪ੍ਰਭੂ) ਨੇ ਕਿਹਾ ਸੀ ॥੨੭॥

ਪਰਿ ਪਾਇ ਚੰਡਿ ਪ੍ਰਚੰਡ ॥

परि पाइ चंडि प्रचंड ॥

ਪ੍ਰਚੰਡ ਚੰਡੀ ਦੇ ਪੈਰੀਂ ਪੈ ਗਿਆ

ਜਿਹ ਮੰਡ ਦੁਸਟ ਅਖੰਡ ॥

जिह मंड दुसट अखंड ॥

ਜਿਸ ਨੇ ਨਾ ਖੰਡੇ ਜਾ ਸਕਣ ਵਾਲੇ ਦੁਸ਼ਟਾ ਨਾਲ (ਰਣ) ਮੰਡਿਆ ਸੀ

ਜ੍ਵਾਲਾਛ ਲੋਚਨ ਧੂਮ ॥

ज्वालाछ लोचन धूम ॥

ਅਤੇ ਜਿਸ ਨੇ ਜ੍ਵਾਲਾਛ ਅਤੇ ਧੂਮ੍ਰਲੋਚਨ ਨੂੰ

ਹਨਿ ਜਾਸੁ ਡਾਰੇ ਭੂਮਿ ॥੨੮॥

हनि जासु डारे भूमि ॥२८॥

ਮਾਰ ਕੇ ਭੂਮੀ ਉਤੇ ਸੁਟ ਦਿੱਤਾ ਸੀ ॥੨੮॥

ਤਿਸੁ ਜਾਪਿ ਹੋ ਜਬ ਜਾਪ ॥

तिसु जापि हो जब जाप ॥

ਚੰਡੀ ਨੇ ਕਿਹਾ, ਜਦੋਂ ਉਸ ਦਾ ਜਾਪ ਜਪੋਗੇ

ਤਬ ਹੋਇ ਪੂਰਨ ਸ੍ਰਾਪ ॥

तब होइ पूरन स्राप ॥

ਤਦ ਸਰਾਪ ਪੂਰਾ (ਭਾਵ ਖ਼ਤਮ) ਹੋ ਜਾਵੇਗਾ।

ਉਠਿ ਲਾਗ ਕਾਲ ਜਪੰਨ ॥

उठि लाग काल जपंन ॥

(ਇਹ ਸੁਣ ਕੇ ਬ੍ਰਹਮਾ) ਕਾਲ ਪੁਰਖ ਦਾ ਜਾਪ ਕਰਨ ਲਗ ਗਿਆ

ਹਠਿ ਤਿਆਗ ਆਵ ਸਰੰਨ ॥੨੯॥

हठि तिआग आव सरंन ॥२९॥

ਅਤੇ ਹਠ ਨੂੰ ਤਿਆਗ ਕੇ ਸ਼ਰਨ ਵਿਚ ਆ ਗਿਆ ॥੨੯॥

ਜੇ ਜਾਤ ਤਾਸੁ ਸਰੰਨਿ ॥

जे जात तासु सरंनि ॥

ਜੋ ਉਸ ਦੀ ਸ਼ਰਨ ਵਿਚ ਜਾਦੇ ਹਨ,

ਤੇ ਹੈ ਧਰਾ ਮੈ ਧਨਿ ॥

ते है धरा मै धनि ॥

ਉਹ ਧਰਤੀ ਉਤੇ ਧੰਨ ਹਨ।

ਤਿਨ ਕਉ ਨ ਕਉਨੈ ਤ੍ਰਾਸ ॥

ਤਿਨ ਕਉ ਨ ਕਉਨੈ ਤ੍ਰਾਸ ॥

ਉਨ੍ਹਾ ਨੂੰ ਕਿਸੇ ਦਾ ਡਰ ਨਹੀਂ ਹੈ

ਸਬ ਹੋਤ ਕਾਰਜ ਰਾਸ ॥੩੦॥

सब होत कारज रास ॥३०॥

ਅਤੇ ਉਨ੍ਹਾ ਦੇ ਸਾਰੇ ਕਾਰਜ ਰਾਸ ਹੋ ਜਾਦੇ ਹਨ ॥੩੦॥

ਦਸ ਲਛ ਬਰਖ ਪ੍ਰਮਾਨ ॥

दस लछ बरख प्रमान ॥

ਦਸ ਲਖ ਵਰ੍ਹਿਆਂ ਤਕ

ਰਹਯੋ ਠਾਢ ਏਕ ਪਗਾਨ ॥

रह्यो ठाढ एक पगान ॥

(ਬ੍ਰਹਮਾ) ਇਕ ਪੈਰ ਉਤੇ ਖੜੋਤਾ ਰਿਹਾ।

ਚਿਤ ਲਾਇ ਕੀਨੀ ਸੇਵ ॥

चित लाइ कीनी सेव ॥

(ਇਸ ਤਰ੍ਹਾ) ਚਿਤ ਲਗਾ ਕੇ ਸੇਵਾ ਕੀਤੀ,

ਤਬ ਰੀਝਿ ਗੇ ਗੁਰਦੇਵ ॥੩੧॥

तब रीझि गे गुरदेव ॥३१॥

ਤਦ (ਜਾ ਕੇ) ਗੁਰੂਦੇਵ ਪ੍ਰਸੰਨ ਹੋਏ ॥੩੧॥

ਜਬ ਭੇਤ ਦੇਵੀ ਦੀਨ ॥

जब भेत देवी दीन ॥

ਜਦ ਦੇਵੀ ਨੇ (ਕਾਲ ਪੁਰਖ ਦੀ ਸੇਵਾ ਦਾ) ਭੇਦ ਦਸ ਦਿੱਤਾ,

ਤਬ ਸੇਵ ਬ੍ਰਹਮਾ ਕੀਨ ॥

तब सेव ब्रहमा कीन ॥

ਤਦ ਬ੍ਰਹਮਾ ਨੇ (ਚਿਤ ਲਗਾ ਕੇ) ਸੇਵਾ ਕੀਤੀ।

ਜਬ ਸੇਵ ਕੀ ਚਿਤ ਲਾਇ ॥

जब सेव की चित लाइ ॥

ਜਦ ਚਿਤ ਲਗਾ ਕੇ ਸੇਵਾ ਕੀਤੀ,

ਤਬ ਰੀਝਿ ਗੇ ਹਰਿ ਰਾਇ ॥੩੨॥

तब रीझि गे हरि राइ ॥३२॥

ਤਦ ਹਰਿ ਰਾਇ (ਪ੍ਰਭੂ) ਪ੍ਰਸੰਨ ਹੋ ਗਏ ॥੩੨॥

ਤਬ ਭਯੋ ਸੁ ਐਸ ਉਚਾਰ ॥

तब भयो सु ऐस उचार ॥

ਤਦ ਇਸ ਤਰ੍ਹਾ (ਦੀ ਬਾਣੀ) ਦਾ ਉਚਾਰ ਹੋਇਆ

ਹਉ ਆਹਿ ਗ੍ਰਬ ਪ੍ਰਹਾਰ ॥

हउ आहि ग्रब प्रहार ॥

(ਭਾਵ–ਆਕਾਸ਼ ਬਾਣੀ ਹੋਈ) (ਹੇ ਬ੍ਰਹਮਾ!) ਮੈਂ ਹੰਕਾਰ ਨੂੰ ਖ਼ਤਮ ਕਰਨ ਵਾਲਾ ਹਾ।

ਮਮ ਗਰਬ ਕਹੂੰ ਨ ਛੋਰਿ ॥

मम गरब कहूँ न छोरि ॥

ਮੈਂ ਕਿਸੇ ਦਾ ਹੰਕਾਰ ਨਹੀਂ ਛਡਿਆ ਹੈ।

ਸਭ ਕੀਨ ਜੇਰ ਮਰੋਰਿ ॥੩੩॥

सभ कीन जेर मरोरि ॥३३॥

ਸਭ ਨੂੰ ਮਰੋੜ ਕੇ ਆਪਣੇ ਅਧੀਨ ਕਰ ਲਿਆ ਹੈ ॥੩੩॥

ਤੈ ਗਰਬ ਕੀਨ ਸੁ ਕਾਹਿ ॥

तै गरब कीन सु काहि ॥

ਤੂੰ ਕਿਸ ਲਈ ਹੰਕਾਰ ਕੀਤਾ ਹੈ।

ਨਹਿ ਮੋਹ ਭਾਵਤ ਤਾਹਿ ॥

नहि मोह भावत ताहि ॥

ਇਸ ਲਈ (ਤੂੰ) ਮੈਨੂੰ ਚੰਗਾ ਨਹੀਂ ਲਗਾ।

ਅਬ ਕਹੋ ਏਕ ਬਿਚਾਰ ॥

अब कहो एक बिचार ॥

ਹੁਣ ਇਕ ਵਿਚਾਰ (ਜੁਗਤ) ਕਹਿੰਦਾ ਹਾ,

ਜਿਮਿ ਹੋਇ ਤੋਹਿ ਉਧਾਰ ॥੩੪॥

जिमि होइ तोहि उधार ॥३४॥

ਜਿਸ ਤਰ੍ਹਾ ਤੇਰਾ ਉੱਧਾਰ ਹੋਵੇਗਾ ॥੩੪॥

ਧਰਿ ਸਪਤ ਭੂਮਿ ਵਤਾਰ ॥

धरि सपत भूमि वतार ॥

(ਤੂੰ) ਧਰਤੀ ਉਤੇ ਜਾ ਕੇ ਸੱਤ ਅਵਤਾਰ ਧਾਰਨ ਕਰ,

ਤਬ ਹੋਇ ਤੋਹਿ ਉਧਾਰਿ ॥

तब होइ तोहि उधारि ॥

ਤਦ ਤੇਰਾ ਉੱਧਾਰ ਹੋਵੇਗਾ।

ਸੋਈ ਮਾਨ ਬ੍ਰਹਮਾ ਲੀਨ ॥

सोई मान ब्रहमा लीन ॥

ਉਹ (ਆਗਿਆ) ਬ੍ਰਹਮਾ ਨੇ ਮੰਨ ਲਈ

ਧਰਿ ਜਨਮ ਜਗਤਿ ਨਵੀਨ ॥੩੫॥

धरि जनम जगति नवीन ॥३५॥

ਅਤੇ ਜਗਤ ਵਿਚ ਨਵੇਂ ਜਨਮ ਧਾਰਨ ਕੀਤੇ ॥੩੫॥

ਮੁਰਿ ਨਿੰਦ ਉਸਤਤਿ ਤੁਲਿ ॥

मुरि निंद उसतति तूलि ॥

ਮੇਰੇ ਲਈ ਨਿੰਦਿਆ ਅਤੇ ਉਸਤਤ ਇਕ-ਸਮਾਨ ਹਨ।

ਇਮਿ ਜਾਨਿ ਜੀਯ ਜਿਨਿ ਭੁਲਿ ॥

इमि जानि जीय जिनि भूलि ॥

ਇਸ ਤਰ੍ਹਾ ਚਿਤ ਵਿਚ ਜਾਣ ਲੈ, ਭੁਲੀਂ ਨਾ।

ਇਕ ਕਹੋ ਔਰ ਬਿਚਾਰ ॥

इक कहो और बिचार ॥

ਇਕ ਹੋਰ ਵਿਚਾਰ ਕਹਿੰਦਾ ਹਾ।

ਸੁਨਿ ਲੇਹੁ ਬ੍ਰਹਮ ਕੁਮਾਰ ॥੩੬॥

सुनि लेहु ब्रहम कुमार ॥३६॥

ਹੇ ਬ੍ਰਹਮਾ ਪੁੱਤਰ! (ਧਿਆਨ ਨਾਲ) ਸੁਣ ਲੈ ॥੩੬॥

ਇਕ ਬਿਸਨੁ ਮੋਹਿ ਧਿਆਨ ॥

इक बिसनु मोहि धिआन ॥

ਇਕ ਵਿਸ਼ਨੂ (ਨਾ ਦੇ ਦੇਵਤਾ) ਨੇ ਵੀ ਮੇਰਾ ਧਿਆਨ (ਕੀਤਾ ਸੀ)

ਬਹੁ ਸੇਵਿ ਮੋਹਿ ਰਿਝਾਨ ॥

बहु सेवि मोहि रिझान ॥

ਅਤੇ ਬਹੁਤ ਸੇਵਾ ਕਰ ਕੇ ਮੈਨੂੰ ਰਿਝਾਇਆ ਸੀ।

ਤਿਨਿ ਮਾਗਿਆ ਬਰ ਐਸ ॥

तिनि मागिआ बर ऐस ॥

ਉਸ ਨੇ ਇਸ ਤਰ੍ਹਾ ਦਾ ਵਰ ਮੰਗਿਆ ਸੀ

ਮਮ ਦੀਨ ਤਾ ਕਹੁ ਤੈਸ ॥੩੭॥

मम दीन ता कहु तैस ॥३७॥

ਅਤੇ ਮੈਂ ਉਸ ਨੂੰ ਉਸੇ ਤਰ੍ਹਾ ਦਾ (ਵਰ) ਦੇ ਦਿੱਤਾ ਸੀ ॥੩੭॥

ਮਮ ਤਾਸ ਭੇਦ ਨ ਕੋਇ ॥

मम तास भेद न कोइ ॥

ਮੇਰੇ ਅਤੇ ਉਸ ਵਿਚ ਕੋਈ ਭੇਦ ਨਹੀਂ ਹੈ।

ਸਬ ਲੋਕ ਜਾਨਤ ਸੋਇ ॥

सब लोक जानत सोइ ॥

ਇਸ (ਤੱਥ) ਨੂੰ ਸਾਰੇ ਲੋਕ ਜਾਣਦੇ ਹਨ।

ਤਿਹ ਜਾਨ ਹੈ ਕਰਤਾਰ ॥

तिह जान है करतार ॥

ਉਸੇ ਨੂੰ (ਲੋਕੀਂ) ਸਾਰੇ ਲੋਕ-ਪਰਲੋਕ

ਸਬ ਲੋਕ ਅਲੋਕ ਪਹਾਰ ॥੩੮॥

सब लोक अलोक पहार ॥३८॥

ਅਤੇ ਪਰਬਤਾ ਦਾ ਕਰਤਾ ਸਮਝਦੇ ਹਨ ॥੩੮॥

ਜਬ ਜਬ ਧਰੇ ਬਪੁ ਸੋਇ ॥

जब जब धरे बपु सोइ ॥

ਜਦੋਂ ਜਦੋਂ ਉਹ (ਵਿਸ਼ਣੂ) ਕੋਈ ਸ਼ਰੀਰ (ਅਵਤਾਰ) ਧਾਰਨ ਕਰੇਗਾ

ਜੋ ਜੋ ਪਰਾਕ੍ਰਮ ਹੋਇ ॥

जो जो पराक्रम होइ ॥

ਅਤੇ ਜੋ ਜੋ ਪਰਾਕ੍ਰਮ ਕਰੇਗਾ,

ਸੋ ਸੋ ਕਥੌ ਅਬਿਚਾਰ ॥

सो सो कथौ अबिचार ॥

(ਤੂੰ) ਬਿਨਾ ਸੋਚੇ ਉਸ ਉਸ (ਪਰਾਕ੍ਰਮ) ਦਾ ਕਥਨ ਕਰ।

ਸੁਨਿ ਲੇਹੁ ਬ੍ਰਹਮ ਕੁਮਾਰ ॥੩੯॥

सुनि लेहु ब्रहम कुमार ॥३९॥

ਹੇ ਬ੍ਰਹਮਾ ਪੁੱਤਰ! (ਧਿਆਨ ਪੂਰਵਕ) ਸੁਣ ਲੈ ॥੩੯॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਸੁ ਧਾਰਿ ਮਾਨੁਖੀ ਬਪੁੰ ਸੰਭਾਰਿ ਰਾਮ ਜਾਗਿ ਹੈ ॥

सु धारि मानुखी बपुँ संभारि राम जागि है ॥

ਉਹ (ਵਿਸ਼ਣੂ) ਮਨੁੱਖ ਸ਼ਰੀਰ ਧਾਰ ਕੇ ਰਾਮ (ਰੂਪ ਵਿਚ ਸ਼ਸਤ੍ਰ) ਸੰਭਾਲ ਕੇ ਸਚੇਤ ਹੋਵੇਗਾ।

ਬਿਸਾਰਿ ਸਸਤ੍ਰ ਅਸਤ੍ਰਣੰ ਜੁਝਾਰ ਸਤ੍ਰ ਭਾਗਿ ਹੈ ॥

बिसारि ससत्र असत्रणं जुझार सत्रु भागि है ॥

(ਉਸ ਅਗੇ) ਜੁਝਾਰੂ ਵੈਰੀ ਵੀ ਸ਼ਸਤ੍ਰਾ ਅਸਤ੍ਰਾ ਨੂੰ ਤਿਆਗ ਕੇ ਭਜ ਜਾਣਗੇ।

ਬਿਚਾਰ ਜੌਨ ਜੌਨ ਭਯੋ ਸੁਧਾਰਿ ਸਰਬ ਭਾਖੀਯੋ ॥

बिचार जौन जौन भयो सुधारि सरब भाखीयो ॥

ਜੋ ਜੋ (ਉਸ ਪਾਸੋਂ ਪਰਾਕ੍ਰਮ ਹੋਣਗੇ) ਉਨ੍ਹਾ ਸਾਰਿਆਂ ਦਾ ਵਿਚਾਰ ਪੂਰਵਕ ਸੁਧਾਰ ਕੇ ਵਰਣਨ ਕਰਨਾ।

ਹਜਾਰ ਕੋਊ ਨ ਕਿਯੋ ਕਰੋ ਬਿਚਾਰਿ ਸਬਦ ਰਾਖੀਯੋ ॥੪੦॥

हजार कोऊ न कियो करो बिचारि सबद राखीयो ॥४०॥

(ਉਹ ਭਾਵੇਂ) ਹਜ਼ਾਰ ਕੌਤਕ ਕਿਉਂ ਨਾ ਕਰੇ, (ਉਨ੍ਹਾ ਨੂੰ) ਵਿਚਾਰ ਪੂਰਵਕ ਸ਼ਬਦਾ ਵਿਚ ਗੁੰਦਣਾ ॥੪੦॥

ਚਿਤਾਰਿ ਬੈਣ ਵਾਕਿਸੰ ਬਿਚਾਰਿ ਬਾਲਮੀਕ ਭਯੋ ॥

चितारि बैण वाकिसं बिचारि बालमीक भयो ॥

ਬ੍ਰਹਮਾ ('ਵਾਕਿਸੰ') ਨੇ ਆਕਾਸ਼ ਬਾਣੀ ਦੇ ਬੋਲਾ ਨੂੰ ਯਾਦ ਕਰ ਕੇ ਵਿਚਾਰਵਾਨ ਬਾਲਮੀਕ ਦੇ ਰੂਪ ਵਿਚ ਪ੍ਰਗਟ ਹੋਇਆ।

ਜੁਝਾਰ ਰਾਮਚੰਦ੍ਰ ਕੋ ਬਿਚਾਰ ਚਾਰੁ ਉਚਰਯੋ ॥

जुझार रामचंद्र को बिचार चारु उचर्यो ॥

ਸ੍ਰੀ ਰਾਮ ਚੰਦਰ ਦੇ ਯੁੱਧ ਨੂੰ ਸੁੰਦਰ ਵਿਚਾਰ ਨਾਲ ਕਥਨ ਕੀਤਾ।

ਸੁ ਸਪਤ ਕਾਂਡਣੋ ਕਥ੍ਯੋ ਅਸਕਤ ਲੋਕੁ ਹੁਇ ਰਹ੍ਯੋ ॥

सु सपत काडणो कथ्यो असकत लोकु हुइ रह्यो ॥

ਉਸ (ਕਥਾ) ਨੂੰ ਸੱਤ ਕਾਂਡਾ ਵਿਚ ਬਿਆਨ ਕੀਤਾ (ਜਿਸ ਨੂੰ ਪੜ੍ਹ ਕੇ) ਲੋਕੀਂ ਮੋਹਿਤ ਹੋ ਗਏ।

ਉਤਾਰ ਚਤ੍ਰਆਨਨੋ ਸੁਧਾਰਿ ਐਸ ਕੈ ਕਹ੍ਯੋ ॥੪੧॥

उतार चत्रआननो सुधारि ऐस कै कह्यो ॥४१॥

ਇਹ ਚੌ-ਮੁਖੀਏ ਬ੍ਰਹਮਾ ਦਾ ਅਵਤਾਰ ਸੀ। (ਇਸ ਨੂੰ) ਇਸ ਤਰ੍ਹਾ ਸੁਧਾਰ ਕੇ ਕਥਨ ਕੀਤਾ ਹੈ ॥੪੧॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬ੍ਰਹਮਾ ਪ੍ਰਤਿ ਆਗਿਆ ਸਮਾਪਤੰ ॥

इति स्री बचित्र नाटक ग्रंथे ब्रहमा प्रति आगिआ समापतं ॥

ਇਥੇ ਬਚਿਤ੍ਰ ਨਾਟਕ ਗ੍ਰੰਥ ਦੀ ਬ੍ਰਹਮਾ ਪ੍ਰਤਿ ਆਗਿਆ ਦੀ ਸਮਾਪਤੀ।

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਸੁ ਧਾਰਿ ਅਵਤਾਰ ਕੋ ਬਿਚਾਰ ਦੂਜ ਭਾਖਿ ਹੈ ॥

सु धारि अवतार को बिचार दूज भाखि है ॥

ਉਸ (ਬ੍ਰਹਮਾ) ਨੇ ਅਵਤਾਰ ਧਾਰਨ ਕਰ ਕੇ ਵਿਚਾਰ ਪੂਰਵਕ (ਉਸ ਦੀ ਕਥਾ ਦਾ) ਹੋਰ ਢੰਗ ਨਾਲ ਵਰਣਨ ਕੀਤਾ ਹੈ।

ਬਿਸੇਖ ਚਤ੍ਰਾਨ ਕੇ ਅਸੇਖ ਸ੍ਵਾਦ ਚਾਖਿ ਹੈ ॥

बिसेख चत्रान के असेख स्वाद चाखि है ॥

ਵਿਸ਼ੇਸ਼ ਪ੍ਰਕਾਰ ਦੀਆਂ ਚਤੁਰਾਈਆਂ (ਸਿਆਣਪਾ) ਦਾ ਅਦੁੱਤੀ ('ਅਸੇਖ') ਸੁਆਦ ਚਖਾਇਆ ਹੈ।

ਅਕਰਖ ਦੇਵਿ ਕਾਲਿਕਾ ਅਨਿਰਖ ਸਬਦ ਉਚਰੋ ॥

अकरख देवि कालिका अनिरख सबद उचरो ॥

ਦੇਵੀ ਕਾਲਿਕਾ ਨੂੰ ਆਪਣੇ ਵਲ ਆਕਰਸ਼ਿਤ ('ਆਕਰਖ') ਕਰ ਕੇ ਅਦਭੁਤ ਸ਼ਬਦਾ ਦਾ ਉਚਾਰਨ ਕੀਤਾ ਹੈ।

ਸੁ ਬੀਨ ਬੀਨ ਕੈ ਬਡੇ ਪ੍ਰਬੀਨ ਅਛ੍ਰ ਕੋ ਧਰੋ ॥੧॥

सु बीन बीन कै बडे प्राबीन अछ्र को धरो ॥१॥

ਉਸ ਨੇ ਚੁਣਚੁਣ ਕੇ ਬੜੇ ਢੁੱਕਵੇਂ ਅੱਖਰਾ (ਸ਼ਬਦਾ) ਨੂੰ ਸੰਯੋਜਿਤ ਕੀਤਾ ਹੈ ॥੧॥

ਬਿਚਾਰਿ ਆਦਿ ਈਸ੍ਰੀ ਅਪਾਰ ਸਬਦੁ ਰਾਖੀਐ ॥

बिचारि आदि ईस्वरी अपार सबदु राखीऐ ॥

ਪਹਿਲਾ ਈਸ਼ਵਰ ਦਾ ਵਿਚਾਰ ਕਰ ਕੇ (ਫਿਰ) ਅਪਾਰ ਸ਼ਬਦਾ ਦੀ ਯੋਜਨਾ ਕੀਤੀ ਹੈ।

ਚਿਤਾਰਿ ਕ੍ਰਿਪਾ ਕਾਲ ਕੀ ਜੁ ਚਾਹੀਐ ਸੁ ਭਾਖੀਐ ॥

चितारि कृपा काल की जु चाहीऐ सु भाखीऐ ॥

(ਉਸ ਨੇ) ਕਾਲ ਪੁਰਖ ਨੂੰ ਯਾਦ ਕਰ ਕੇ ਜੋ ਚਾਹੀਦਾ ਸੀ, (ਉਸ ਦਾ) ਵਰਣਨ ਕੀਤਾ।

ਨ ਸੰਕ ਚਿਤਿ ਆਨੀਐ ਬਨਾਇ ਆਪ ਲੇਹਗੇ ॥

न संक चिति आनीऐ बनाइ आप लेहगे ॥

ਚਿਤ ਵਿਚ ਕੋਈ ਸ਼ੰਕਾ ਨਹੀਂ ਲਿਆਣੀ ਚਾਹੀਦੀ, (ਪ੍ਰਭੂ) ਆਪ ਹੀ ਸੰਵਾਰਨ (ਦੀ ਸ਼ਕਤੀ ਦੇ ਦੇਣਗੇ)।

ਸੁ ਕ੍ਰਿਤ ਕਾਬਿ ਕ੍ਰਿਤ ਕੀ ਕਬੀਸ ਔਰ ਦੇਹਗੇ ॥੨॥

सु कृत काबि कृत की कबीस और देहगे ॥२॥

ਉਸ ਦੇ ਕੀਤੇ ਹੋਏ ਕਾਵਿ ਦਾ ਯਸ਼ ਹੋਰ ਕਵੀ ਜਨ ਕਰਨਗੇ ॥੨॥

ਸਮਾਨ ਗੁੰਗ ਕੇ ਕਵਿ ਸੁ ਕੈਸੇ ਕਾਬਿ ਭਾਖ ਹੈ ॥

समान गुँग के कवि सु कैसे काबि भाख है ॥

ਕਵੀ (ਬਾਲਮੀਕ) ਗੁੰਗੇ ਦੇ ਸਮਾਨ ਹੈ, ਕਿਸ ਤਰ੍ਹਾ ਕਵਿਤਾ ਉਚਾਰੇਗਾ।

ਅਕਾਲ ਕਾਲ ਕੀ ਕ੍ਰਿਪਾ ਬਨਾਇ ਗ੍ਰੰਥ ਰਾਖਿ ਹੈ ॥

अकाल काल की कृपा बनाइ ग्रंथ राखि है ॥

(ਪਰ) ਕਾਲ ਪੁਰਖ ਦੀ ਕ੍ਰਿਪਾ ਨਾਲ (ਉਸ ਨੇ) ਗ੍ਰੰਥ ਬਣਾ ਦਿੱਤਾ ਹੈ।

ਸੁ ਭਾਖਜ ਕਉਮਦੀ ਪੜੇ ਗੁਨੀ ਅਸੇਖ ਰੀਝ ਹੈ ॥

सु भाख्य कउमदी पड़े गुनी असेख रीझ है ॥

ਉਸ ਨੂੰ (ਵੇਦਾ ਦੇ) ਭਾਸ਼ ਅਤੇ ਕੌਮਦੀ ਨੂੰ ਪੜ੍ਹੇ ਹੋਏ ਗੁਣੀ ਜਨ (ਵਾਚ ਕੇ) ਵਿਸ਼ੇਸ਼ ਰੂਪ ਵਿਚ ਪ੍ਰਸੰਨ ਹੁੰਦੇ ਹਨ।

ਬਿਚਾਰਿ ਆਪਨੀ ਕ੍ਰਿਤੰ ਬਿਸੇਖ ਚਿਤਿ ਖੀਝਿ ਹੈ ॥੩॥

बिचारि आपनी कृतं बिसेख चिति खीझि है ॥३॥

(ਫਿਰ) ਆਪਣੀਆਂ ਰਚਨਾਵਾ ਨੂੰ ਵਿਚਾਰ ਕੇ ਚਿਤ ਵਿਚ ਬਹੁਤ ਖਿਝਦੇ ਹਨ ॥੩॥

ਬਚਿਤ੍ਰ ਕਾਬ੍ਯ ਕੀ ਕਥਾ ਪਵਿਤ੍ਰ ਆਜ ਭਾਖੀਐ ॥

बचित्र काब्रय की कथा पवित्र आज भाखीऐ ॥

(ਉਸ) ਵਿਚਿਤ੍ਰ ਕਾਵਿ ਦੀ ਕਥਾ (ਸੰਸਾਰ ਵਿਚ) ਅਜ ਤਕ ਪਵਿਤ੍ਰ ਕਹੀ ਜਾਦੀ ਹੈ।

ਸੁ ਸਿਧ ਬ੍ਰਿਧ ਦਾਇਨੀ ਸਮ੍ਰਿਧ ਬੈਨ ਰਾਖੀਐ ॥

सु सिध बृध दाइनी समृध बैन राखीऐ ॥

ਉਹ (ਕਥਾ) ਸਿੱਧੀ ਅਤੇ ਬ੍ਰਿੱਧੀ ਦੇਣ ਵਾਲੀ ਹੈ (ਅਤੇ ਉਸ ਵਿਚ) ਸਮ੍ਰਿਧ ਬਚਨ ਰਖੇ ਹੋਏ ਹਨ।

ਪਵਿਤ੍ਰ ਨਿਰਮਲੀ ਮਹਾ ਬਚਿਤ੍ਰ ਕਾਬ੍ਯ ਕਥੀਐ ॥

पवित्र निरमली महा बचित्र काब्रय कथीऐ ॥

(ਬਾਲਮੀਕ ਨੇ ਜਿਸ) ਵਿਚਿਤ੍ਰ ਕਾਵਿ ਦਾ ਕਥਨ ਕੀਤਾ ਹੈ, (ਉਹ) ਬਹੁਤ ਹੀ ਪਵਿਤ੍ਰ ਅਤੇ ਨਿਰਮਲ ਹੈ।

ਪਵਿਤ੍ਰ ਸਬਦ ਊਪਜੈ ਚਰਿਤ੍ਰ ਕੌ ਨ ਕਿਜੀਐ ॥੪॥

पवित्र सबद ऊपजै चरित्र कौ न किजीऐ ॥४॥

(ਉਸ ਵਿਚੋਂ) ਪਵਿਤ੍ਰ ਸ਼ਬਦ ਪੈਦਾ ਹੁੰਦਾ ਹੈ। (ਉਸ ਵਿਚਲੇ) ਚਰਿਤ੍ਰ (ਭਾਵ–ਰਾਮ ਦੇ ਸਰੂਪ ਦੀ ਉਪਮਾ) ਨਹੀਂ ਕੀਤੀ ਜਾ ਸਕਦੀ ॥੪॥

ਸੁ ਸੇਵ ਕਾਲ ਦੇਵ ਕੀ ਅਭੇਵ ਜਾਨਿ ਕੀਜੀਐ ॥

सु सेव काल देव की अभेव जानि कीजीऐ ॥

ਇਸ ਲਈ ਕਾਲ ਪੁਰਖ ਨੂੰ 'ਅਭੇਵ' ਜਾਣ ਕੇ ਸੇਵਾ ਕਰਨੀ ਚਾਹੀਦੀ ਹੈ।

ਪ੍ਰਭਾਤ ਉਠਿ ਤਾਸੁ ਕੋ ਮਹਾਤ ਨਾਮ ਲੀਜੀਐ ॥

प्रभात उठि तासु को महात नाम लीजीऐ ॥

ਪ੍ਰਭਾਤ ਵੇਲੇ ਉਠ ਕੇ ਉਸ ਦੇ ਮਹਾਨ ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ।

ਅਸੰਖ ਦਾਨ ਦੇਹਿਗੋ ਦੁਰੰਤ ਸਤ੍ਰੁ ਘਾਇ ਹੈ ॥

असंख दान देहिगो दुरंत सत्रु घाइ है ॥

(ਉਸ ਦੇ ਨਾਮ ਲੇਵਾ) ਬੇਅੰਤ ਵੈਰੀਆਂ ਨੂੰ ਮਾਰ ਕੇ ਅਸੰਖ (ਲੋਕਾ ਨੂੰ) ਦਾਨ ਦੇਣਗੇ।

ਸੁ ਪਾਨ ਰਾਖਿ ਆਪਨੋ ਅਜਾਨ ਕੋ ਬਚਾਇ ਹੈ ॥੫॥

सु पान राखि आपनो अजान को बचाइ है ॥५॥

(ਉਸ) ਅਜਾਣ ਨੂੰ (ਕਾਲ ਪੁਰਖ) ਆਪਣਾ ਹੱਥ ਦੇ ਕੇ ਬਚਾਉਣਗੇ ॥੫॥

ਨ ਸੰਤ ਬਾਰ ਬਾਕਿ ਹੈ ਅਸੰਤ ਜੂਝਿ ਹੈ ਬਲੀ ॥

न संत बार बाकि है असंत जूझि है बली ॥

ਸੰਤਾ ਦਾ ਵਾਲ ਵੀ ਵਿੰਗਾ ਨਹੀਂ ਹੁੰਦਾ ਹੈ ਅਤੇ ਅਸੰਤ ਸੂਰਮੇ ਜੂਝ ਮਰਦੇ ਹਨ।

ਬਿਸੇਖ ਸੈਨ ਭਾਜ ਹੈ ਸਿਤੰਸ ਰੇਣ ਨਿਰਦਲੀ ॥

बिसेख सैन भाज है सितंस रेण निरदली ॥

(ਉਨ੍ਹਾ ਦੀ) ਨਾ ਦਲੀ ਜਾ ਸਕਣ ਵਾਲੀ ਵਿਸ਼ੇਸ਼ ਸੈਨਾ ਭਜ ਜਾਦੀ ਹੈ, (ਜਿਵੇਂ) ਚੰਦ੍ਰਮਾ ('ਸਿਤੰਸ') ਦੀਆਂ ਕਿਰਨਾ (ਅਗੇ) ਰਾਤ (ਦਾ) ਹਨੇਰਾ ਖ਼ਤਮ ਹੋ ਜਾਦਾ ਹੈ।

ਕਿ ਆਨਿ ਆਪੁ ਹਾਥ ਦੈ ਬਚਾਇ ਮੋਹਿ ਲੇਹਿੰਗੇ ॥

कि आनि आपु हाथ दै बचाइ मोहि लेहिंगे ॥

(ਉਸ ਵੇਲੇ) ਪ੍ਰਭੂ ਆਪਣਾ ਹੱਥ ਦੇ ਕੇ ਮੈਨੂੰ ਬਚਾ ਲੈਣਗੇ।

ਦੁਰੰਤ ਘਾਟ ਅਉਘਟੇ ਕਿ ਦੇਖਨੈ ਨ ਦੇਹਿੰਗੇ ॥੬॥

दुरंत घाट अउघटे कि देखनै न देहिंगे ॥६॥

ਬਹੁਤ ਔਖੀਆਂ ਘਟਨਾਵਾ ਨੂੰ ਨਹੀਂ ਘਟਣ ਦੇਣਗੇ ਅਤੇ (ਵੈਰੀ ਨੂੰ) ਦੇਖਣ ਵੀ ਨਹੀਂ ਦੇਣਗੇ ॥੬॥

ਇਤਿ ਅਵਤਾਰ ਬਾਲਮੀਕ ਪ੍ਰਿਥਮ ਸਮਾਪਤੰ ॥੧॥

इति अवतार बालमीक प्रिथम समापतं ॥१॥

ਇਥੇ ਪ੍ਰਥਮ ਬਾਲਮੀਕ ਅਵਤਾਰ ਦੀ ਸਮਾਪਤੀ ॥੧॥

ਦੁਤੀਯਾ ਅਵਤਾਰ ਬ੍ਰਹਮਾ ਕਸਪ ਕਥਨੰ ॥

दुतीया अवतार ब्रहमा कसप कथनं ॥

ਹੁਣ ਬ੍ਰਹਮਾ ਦੇ ਦੂਜੇ ਅਵਤਾਰ ਕਸ਼ਪ ਦਾ ਕਥਨ

ਪਾਧੜੀ ਛੰਦ ॥

पाधड़ी छंद ॥

ਪਾਧੜੀ ਛੰਦ:

ਪੁਨਿ ਧਰਾ ਬ੍ਰਹਮ ਕਸਪ ਵਤਾਰ ॥

पुनि धरा ब्रहम कसप वतार ॥

ਫਿਰ ਬ੍ਰਹਮਾ ਨੇ ਕਸ਼ਪ ਅਵਤਾਰ ਧਾਰਨ ਕੀਤਾ।

ਸ੍ਰੁਤਿ ਕਰੇ ਪਾਠ ਤ੍ਰੀਅ ਬਰੀ ਚਾਰ ॥

स्रुति करे पाठ त्रीअ बरी चार ॥

(ਉਹ) ਵੇਦਾ ਦਾ ਪਾਠ ਕਰਦਾ ਸੀ ਅਤੇ ਚਾਰ ਇਸਤਰੀਆਂ ਵਿਆਹੀਆਂ ਸਨ।

ਮਥਨੀ ਸ੍ਰਿਸਟਿ ਕੀਨੀ ਪ੍ਰਗਾਸ ॥

मथनी स्रिसटि कीनी प्रगास ॥

(ਉਸ ਨੇ) ਮੈਥਨ ਦੁਆਰਾ ਸ੍ਰਿਸ਼ਟੀ ਪੈਦਾ ਕਰ ਕੇ ਪ੍ਰਕਾਸ਼ਿਤ ਕੀਤੀ ਸੀ।

ਉਪਜਾਇ ਦੇਵ ਦਾਨਵ ਸੁ ਬਾਸ ॥੭॥

उपजाइ देव दानव सु बास ॥७॥

ਉਸ ਨੇ ਦੇਵਤੇ, ਦੈਂਤ ਅਤੇ ਨਗਰ ('ਬਾਸ') ਸਿਰਜੇ ਸਨ ॥੭॥

ਜੋ ਭਏ ਰਿਖਿ ਹ੍ਵੈ ਗੇ ਵਤਾਰ ॥

जो भए रिखि ह्वै गे वतार ॥

ਜੋ ਰਿਸ਼ੀ (ਕਸ਼ਪ) ਹੋਏ, ਉਹ ਅਵਤਾਰ ਹੋ ਗਏ;

ਤਿਨ ਕੋ ਬਿਚਾਰ ਕਿਨੋ ਬਿਚਾਰ ॥

तिन को बिचार किनो बिचार ॥

ਉਨ੍ਹਾ ਦੇ ਵਿਚਾਰ ਨੂੰ ਵਿਚਾਰ ਪੂਰਵਕ ਪ੍ਰਗਟ ਕੀਤਾ ਹੈ।

ਸ੍ਰੁਤਿ ਕਰੇ ਬੇਦ ਅਰੁ ਧਰੇ ਅਰਥ ॥

स्रुति करे बेद अरु धरे अरथ ॥

ਉਸ ਨੇ ਸ੍ਰੁਤੀਆਂ ਤੋਂ ਵੇਦ ਬਣਾਏ ਅਤੇ ਉਨ੍ਹਾ ਵਿਚ ਅਰਥ ਭਰੇ

ਕਰ ਦਏ ਦੂਰ ਭੂਅ ਕੇ ਅਨਰਥ ॥੮॥

कर दए दूर भूअ के अनरथ ॥८॥

ਅਤੇ ਧਰਤੀ ਦੇ ਅਨਰਥ ਦੂਰ ਕਰ ਦਿੱਤੇ ॥੮॥

ਇਹ ਭਾਤਿ ਕੀਨ ਦੂਸ੍ਰ ਵਤਾਰ ॥

इह भाति कीन दूस्र वतार ॥

ਇਸ ਤਰ੍ਹਾ (ਬ੍ਰਹਮਾ ਨੇ) ਦੂਜਾ ਅਵਤਾਰ ਧਾਰਨ ਕੀਤਾ।

ਅਬ ਕਹੋ ਤੋਹਿ ਤੀਸ੍ਰ ਬਿਚਾਰ ॥

अब कहो तोहि तीस्र बिचार ॥

ਹੁਣ (ਮੈਂ) ਤੈਨੂੰ ਤੀਜੇ (ਅਵਤਾਰ ਦਾ ਕਥਾ ਪ੍ਰਸੰਗ) ਵਿਚਾਰ ਕੇ ਕਹਿੰਦਾ ਹਾ।

ਜਿਹ ਭਾਤਿ ਧਰਯੋ ਬਪੁ ਬ੍ਰਹਮ ਰਾਇ ॥

जिह भाति धर्यो बपु ब्रहम राइ ॥

ਜਿਸ ਤਰ੍ਹਾ ਬ੍ਰਹਮਾ ਨੇ (ਤੀਜਾ) ਰੂਪ ਧਾਰਨ ਕੀਤਾ ਹੈ

ਸਭ ਕਹ੍ਯੋ ਤਾਹਿ ਨੀਕੇ ਸੁਭਾਇ ॥੯॥
सभ कह्यो ताहि नीके सुभाइ ॥९॥
ਉਸ ਨੂੰ ਬੜੇ ਚੰਗੇ ਢੰਗ ਨਾਲ ਕਹਿੰਦਾ ਹਾ ॥੯॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਦੁਤੀਯ ਅਵਤਾਰੇ ਬ੍ਰਹਮਾ ਕਸਪ ਸਮਾਪਤੰ ॥੨॥
इति स्री बचित्र नाटक ग्रंथे दुतीय अवतारे ब्रहमा कसप समापतं ॥२॥
ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਬ੍ਰਹਮਾ ਦੇ ਦੂਜੇ ਅਵਤਾਰ ਕਸਪ ਦੀ ਸਮਾਪਤੀ ॥੨॥

ਅਥ ਤ੍ਰਿਤੀਆ ਅਵਤਾਰ ਸੁਕ੍ਰ ਕਥਨੰ ॥
अथ तृतीआ अवतार सुक्र कथनं ॥
ਹੁਣ ਤੀਜੇ ਅਵਤਾਰ ਸੁਕ੍ਰ ਦਾ ਕਥਨ

ਪਾਧੜੀ ਛੰਦ ॥
पाधड़ी छंद ॥
ਪਾਧੜੀ ਛੰਦ:

ਪੁਨਿ ਧਰਾ ਤੀਸਰ ਇਹ ਭਾਤਿ ਰੂਪ ॥
पुनि धरा तीसर इह भाति रूप ॥
ਫਿਰ ਇਸ ਤਰ੍ਹਾ (ਬ੍ਰਹਮਾ ਨੇ) ਤੀਜਾ ਰੂਪ (ਅਵਤਾਰ) ਧਾਰਨ ਕੀਤਾ।

ਜਗਿ ਭਯੋ ਆਨ ਕਰਿ ਦੈਤ ਭੂਪ ॥
जगि भयो आन करि दैत भूप ॥
ਜਗਤ ਵਿਚ ਦੈਂਤ ਰਾਜੇ ਬਣ ਗਏ।

ਤਬ ਦੇਬ ਬੰਸ ਪ੍ਰਚੁਰ੍ਯੋ ਅਪਾਰ ॥
तब देब बंस प्रचुर्यो अपार ॥
ਤਦ ਦੈਂਤਾ ਦਾ ਵੰਸ਼ ਬਹੁਤ ਅਧਿਕ ਪਸਰ ਗਿਆ।

ਕੀਨੇ ਸੁ ਰਾਜ ਪ੍ਰਿਥਮੀ ਸੁਧਾਰਿ ॥੧॥

ਕੀਨੇ ਸੁ ਰਾਜ ਪ੍ਰਿਥਮੀ ਸੁਧਾਰਿ ॥੧॥

(ਉਨ੍ਹਾ ਨੇ) ਬੜੀ ਚੰਗੀ ਤਰ੍ਹਾ ਪ੍ਰਿਥਵੀ ਉਤੇ ਰਾਜ ਕੀਤਾ ॥੧॥

ਬਡ ਪੁਤ੍ਰ ਜਾਨਿ ਕਿਨੀ ਸਹਾਇ ॥

बड पुत्र जानि किनी सहाइ ॥

ਉਸ ਨੂੰ ਵੱਡਾ ਪੁੱਤਰ ਜਾਣ ਕੇ (ਕਸ਼ਪ ਨੇ ਉਸ ਦੀ) ਸਹਾਇਤਾ ਕੀਤੀ

ਤੀਸਰ ਅਵਤਾਰ ਭਇਓ ਸੁਕ੍ਰ ਰਾਇ ॥

तीसर अवतार भइओ सुक्र राइ ॥

(ਅਤੇ ਇਸ ਤਰ੍ਹਾ ਬ੍ਰਹਮਾ ਦਾ) ਤੀਜਾ ਅਵਤਾਰ 'ਸੁਕ੍ਰ' ਹੋਇਆ।

ਨਿੰਦਾ ਬ੍ਯਾਜ ਉਸਤਤੀ ਕੀਨ ॥

निंदा ब्रयाज उसतती कीन ॥

ਉਸ ਨੇ ਨਿੰਦਾ ਦੇ ਬਹਾਨੇ ('ਬ੍ਯਾਜ') (ਪ੍ਰਭੂ ਦੀ) ਉਸਤਤ ਕੀਤੀ।

ਲਖਿ ਤਾਸੁ ਦੇਵਤਾ ਭਏ ਛੀਨ ॥੨॥

लखि तासु देवता भए छीन ॥२॥

ਉਸ ਨੂੰ ਵੇਖ ਕੇ ਦੇਵਤੇ ਕਮਜ਼ੋਰ ਹੋ ਗਏ ॥੨॥

ਇਤਿ ਸ੍ਰੀ ਬਚਿਤ੍ਰ ਨਾਟਕ ਗੰਥੇ ਤ੍ਰਿਤੀਆ ਅਵਤਾਰ ਬ੍ਰਹਮਾ ਸੁਕ੍ਰ ਸਮਾਪਤੰ ॥੩॥

इति स्री बचित्र नाटक गंथे तृतीआ अवतार ब्रहमा सुक्र समापतं ॥३॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਬ੍ਰਹਮਾ ਦੇ ਤੀਜੇ ਅਵਤਾਰ ਸ਼ੁਕ੍ਰ ਦੀ ਸਮਾਪਤੀ ॥੩॥

ਅਥ ਚਤੁਰਥ ਬ੍ਰਹਮਾ ਬਚੇਸ ਕਥਨੰ ॥

अथ चतुरथ ब्रहमा बचेस कथनं ॥

ਹੁਣ ਚੌਥਾ ਬ੍ਰਹਮਾ ਅਵਤਾਰ 'ਬਚੇਸ' ਦਾ ਕਥਨ

ਪਾਧੜੀ ਛੰਦ ॥

पाधड़ी छंद ॥

ਪਾਧੜੀ ਛੰਦ:

ਮਿਲਿ ਦੀਨ ਦੇਵਤਾ ਲਗੇ ਸੇਵ ॥

मिलि दीन देवता लगे सेव ॥

ਹੀਣੇ ਹੋ ਚੁਕੇ ਦੇਵਤੇ ਮਿਲ ਕੇ (ਕਾਲ ਪੁਰਖ ਦੀ) ਸੇਵਾ ਕਰਨ ਲਗੇ।

ਬੀਤੇ ਸੌ ਬਰਖ ਰੀਝੇ ਗੁਰਦੇਵ ॥

बीते सौ बरख रीझे गुरदेव ॥

ਸੌ ਵਰ੍ਹਿਆਂ ਦੇ ਬੀਤਣ ਤੋਂ ਬਾਦ ਗੁਰੂ ਦੇਵ ਪ੍ਰਸੰਨ ਹੋਏ।

ਤਬ ਧਰਾ ਰੂਪ ਬਾਚੇਸ ਆਨਿ ॥

तब धरा रूप बाचेस आनि ॥

ਤਦ (ਬ੍ਰਹਮਾ ਨੇ) ਆ ਕੇ ਬਾਚੇਸ ਦਾ ਰੂਪ ਧਾਰਨ ਕੀਤਾ।

ਜੀਤਾ ਸੁਰੇਸ ਭਈ ਅਸੁਰ ਹਾਨਿ ॥੩॥

जीता सुरेस भई असुर हानि ॥३॥

(ਜਿਸ ਦੇ ਫਲਸਰੂਪ) ਇੰਦਰ ਜਿਤ ਗਿਆ ਅਤੇ ਦੈਂਤਾ ਦਾ ਨੁਕਸਾਨ ਹੋਇਆ ॥੩॥

ਇਹ ਭਾਤਿ ਧਰਾ ਚਤੁਰਥ ਵਤਾਰ ॥

इह भाति धरा चतुरथ वतार ॥

ਇਸ ਤਰ੍ਹਾ (ਬ੍ਰਹਮਾ ਨੇ) ਚੌਥਾ ਅਵਤਾਰ ਧਾਰਨ ਕੀਤਾ।

ਜੀਤਾ ਸੁਰੇਸ ਹਾਰੇ ਦਿਵਾਰ ॥

जीता सुरेस हारे दिवार ॥

ਜਿਸ (ਕਰ ਕੇ) ਇੰਦਰ ਜਿਤ ਗਿਆ ਅਤੇ ਦੈਂਤ ('ਦਿਵਾਰ') ਹਾਰ ਗਏ।

ਉਠਿ ਦੇਵ ਸੇਵ ਲਾਗੇ ਸੁ ਸਰਬ ॥

उठि देव सेव लागे सु सरब ॥

ਸਾਰੇ ਦੇਵਤੇ ਉਠ ਕੇ

ਧਰਿ ਨੀਚ ਨੈਨ ਕਰਿ ਦੂਰ ਗਰਬ ॥੪॥
धरि नीच नैन करि दूर गरब ॥४॥
ਅੱਖਾ ਨੀਵੀਆਂ ਕਰ ਕੇ ਅਤੇ ਹੰਕਾਰ ਦੂਰ ਕਰ ਕੇ ਉਸ ਦੀ ਸੇਵਾ ਵਿਚ ਲਗ ਗਏ ॥੪॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਚਤੁਰਥ ਅਵਤਾਰ ਬ੍ਰਹਮਾ ਬਚੇਸ ਸਮਾਪਤੰ ॥੪॥
इति स्री बचित्र नाटक ग्रंथे चतुरथ अवतार ब्रहमा बचेस समापतं ॥४॥
ਇਥੇ ਬਚਿਤ੍ਰ ਨਾਟਕ ਗ੍ਰੰਥ ਦੇ ਬ੍ਰਹਮਾ ਦੇ ਚੌਥੇ ਅਵਤਾਰ 'ਬਾਚੇਸ' ਦੀ ਸਮਾਪਤੀ ॥੪॥

ਅਥ ਪੰਚਮੋ ਅਵਤਾਰ ਬ੍ਰਹਮਾ ਬਿਆਸ ਮਨੁ ਰਾਜਾ ਕੋ ਰਾਜ ਕਥਨੰ ॥
अथ पंचमो अवतार ब्रहमा बिआस मनु राजा को राज कथनं ॥
ਹੁਣ ਬ੍ਰਹਮਾ ਦੇ ਪੰਜਵੇਂ ਅਵਤਾਰ ਬਿਆਸ ਦਾ ਪ੍ਰਸੰਗ ਮਨੁ ਰਾਜਾ ਦੇ ਰਾਜ ਦਾ ਕਥਨ

ਪਾਧੜੀ ਛੰਦ ॥
पाधड़ी छंद ॥
ਪਾਧੜੀ ਛੰਦ:

ਤ੍ਰੇਤਾ ਬਿਤੀਤ ਜੁਗ ਦੁਆਪੁਰਾਨ ॥
त्रेता बितीत जुग दुआपुरान ॥
ਤ੍ਰੇਤਾ (ਯੁਗ) ਬੀਤ ਗਿਆ ਅਤੇ ਦੁਆਪਰ ਯੁਗ ਆ ਗਿਆ।

ਬਹੁ ਭਾਂਤਿ ਦੇਖ ਖੇਲੇ ਖਿਲਾਨ ॥
बहु भाति देख खेले खिलान ॥
(ਤਾ) ਬਹੁਤ ਤਰ੍ਹਾ ਦੀਆਂ ਲੀਲਾਵਾ ਅਤੇ ਕੌਤਕ ਵੇਖੇ।

ਜਬ ਭਯੋ ਆਨਿ ਕ੍ਰਿਸਨਾਵਤਾਰ ॥
जब भयो आनि कृसनावतार ॥
ਜਦ ਕ੍ਰਿਸ਼ਨਾਵਤਾਰ ਆ ਕੇ ਹੋਏ,

ਤਬ ਭਏ ਬ੍ਯਾਸ ਮੁਖ ਆਨਿ ਚਾਰ ॥੫॥

तब भए ब्यास मुख आनि चार ॥५॥

ਤਦ ਬ੍ਰਹਮਾ ਬਿਆਸ ਰੂਪ ਵਿਚ ਆ ਗਿਆ ॥੫॥

ਜੇ ਜੇ ਚਰਿਤ੍ਰ ਕੀਅ ਕ੍ਰਿਸਨ ਦੇਵ ॥

जे जे चरित्र कीअ कृसन देव ॥

ਕ੍ਰਿਸ਼ਨ ਨੇ ਜੋ ਜੋ ਕੌਤਕ ਕੀਤੇ ਸਨ,

ਤੇ ਤੇ ਭਨੇ ਸੁ ਸਾਰਦਾ ਤੇਵ ॥

ते ते भने सु सारदा तेव ॥

ਉਹ ਉਹ ਸਾਰਦਾ ਦੇਵੀ ਨੇ ਕਹਿ ਸੁਣਾਏ।

ਅਬ ਕਹੋ ਤਉਨ ਸੰਛੇਪ ਠਾਨਿ ॥

अब कहो तउन संछेप ठानि ॥

(ਮੈਂ) ਹੁਣ ਉਨ੍ਹਾ ਨੂੰ ਸੰਖੇਪ ਵਿਚ ਕਹਿੰਦਾ ਹਾ,

ਜਿਹ ਭਾਤਿ ਕੀਨ ਸ੍ਰੀ ਅਭਿਰਾਮ ॥੬॥

जिह भाति कीन स्री अभिराम ॥६॥

ਜਿਸ ਤਰ੍ਹਾ ਦੇ ਸ਼ੋਭਾਸ਼ਾਲੀ (ਕ੍ਰਿਸ਼ਨ) ਨੇ (ਕੌਤਕ) ਕੀਤੇ ਸਨ ॥੬॥

ਜਿਹ ਭਾਤਿ ਕਥਿ ਕੀਨੋ ਪਸਾਰ ॥

जिह भाति कथि कीनो पसार ॥

ਜਿਸ ਤਰ੍ਹਾ ਵਿਸਥਾਰ ਨਾਲ ਕਥਨ ਕੀਤੇ ਗਏ ਸਨ,

ਤਿਹ ਭਾਤਿ ਕਾਬਿ ਕਥਿ ਹੈ ਬਿਚਾਰ ॥

तिह भाति काबि कथि है बिचार ॥

ਉਸੇ ਤਰ੍ਹਾ (ਬਿਆਸ ਨੇ) ਕਾਵਿ ਵਿਚ ਵਿਚਾਰ ਪੂਰਵਕ ਪ੍ਰਗਟ ਕੀਤੇ ਹਨ।

ਕਹੋ ਜੈਸ ਕਾਬ੍ਯ ਕਹਿਯੋ ਬ੍ਯਾਸ ॥

ਕਹੋ ਜੈਸ ਕਾਬ੍ਯ ਕਹਿਯੋ ਬ੍ਯਾਸ ॥

ਜਿਸ ਤਰ੍ਹਾ ਬਿਆਸ ਨੇ ਕਾਵਿ ਰਚਨਾ ਕੀਤੀ ਹੈ,

ਤਉਨੇ ਕਥਾਨ ਕਥੋ ਪ੍ਰਭਾਸ ॥੭॥

तउने कथान कथो प्रभास ॥७॥

ਉਸੇ ਕਥਾ ਨੂੰ ਪ੍ਰਭਾ ਸਹਿਤ (ਅਰਥਾਤ-ਚਮਤਕਾਰ ਪੂਰਨ ਢੰਗ ਨਾਲ) (ਮੈਂ) ਬਿਆਨ ਕਰਦਾ ਹਾ ॥੭॥

ਜੇ ਭਏ ਭੂਪ ਭੂਅ ਮੋ ਮਹਾਨ ॥

जे भए भूप भूअ मो महान ॥

ਧਰਤੀ ਉਤੇ ਜਿਹੜੇ ਜਿਹੜੇ ਮਹਾਨ ਰਾਜੇ ਹੋਏ ਹਨ,

ਤਿਨ ਕੋ ਸੁਜਾਨ ਕਥਤ ਕਹਾਨ ॥

तिन को सुजान कथत कहान ॥

ਉਨ੍ਹਾ ਦੀਆਂ ਕਹਾਣੀਆਂ ਸੁਜਾਨ ਕਵੀ (ਬਿਆਸ) ਨੇ ਕਹੀਆਂ ਹਨ।

ਕਹ ਲਗੇ ਤਾਸਿ ਕਿਜੈ ਬਿਚਾਰੁ ॥

कह लगे तासि किजै बिचारु ॥

ਉਨ੍ਹਾ ਦਾ ਵਿਚਾਰ ਕਿਥੋਂ ਤਕ ਕੀਤਾ ਜਾਏ।

ਸੁਣਿ ਲੇਹੁ ਬੈਣ ਸੰਛੇਪ ਯਾਰ ॥੮॥

सुणि लेहु बैण संछेप यार ॥८॥

ਹੇ ਮਿਤਰੋ! (ਮੈਂ) ਸੰਖੇਪ ਵਿਚ ਕਹਿੰਦਾ ਹਾ, (ਧਿਆਨ ਨਾਲ) ਸੁਣ ਲਵੋ ॥੮॥

ਜੇ ਭਏ ਭੂਪ ਤੇ ਕਹੇ ਬ੍ਯਾਸ ॥

जे भए भूप ते कहे ब्यास ॥

ਜਿਹੜੇ ਰਾਜੇ ਹੋਏ ਹਨ, ਉਹ ਬਿਆਸ ਨੇ ਕਹੇ ਹਨ।

ਹੋਵਤ ਪੁਰਾਣ ਤੇ ਨਾਮ ਭਾਸ ॥

होवत पुराण ते नाम भास ॥

ਪੁਰਾਣਾ ਵਿਚੋਂ ਉਨ੍ਹਾ ਦੇ ਨਾਵਾ ਦਾ ਆਭਾਸ ਹੁੰਦਾ ਹੈ।

ਮਨੁ ਭਯੋ ਰਾਜ ਮਹਿ ਕੋ ਭੂਆਰ ॥

मनु भयो राज महि को भूआर ॥

ਮਨੁ ਨਾ ਦਾ (ਇਕ) ਰਾਜਾ ਧਰਤੀ ਉਤੇ ਰਾਜਾ ਹੋਇਆ ਹੈ।

ਖੜਗਨ ਸੁ ਪਾਨਿ ਮਹਿਮਾ ਅਪਾਰ ॥੯॥

खड़गन सु पानि महिमा अपार ॥९॥

ਉਹ ਹੱਥ ਵਿਚ ਤਲਵਾਰ ਰਖਦਾ ਸੀ (ਅਰਥਾਤ–ਤਲਵਾਰ ਦਾ ਧਨੀ ਸੀ) ਅਤੇ ਉਸ ਦੀ ਅਪਾਰ ਮਹਿਮਾ ਸੀ ॥੯॥

ਮਾਨਵੀ ਸ੍ਰਿਸਟਿ ਕਿਨੀ ਪ੍ਰਕਾਸ ॥

मानवी सृसटि किनी प्रकास ॥

(ਉਸ ਨੇ) ਮਾਨਵੀ ਸ੍ਰਿਸ਼ਟੀ ਦਾ ਪ੍ਰਕਾਸ਼ ਕੀਤਾ

ਦਸ ਚਾਰ ਲੋਕ ਆਭਾ ਅਭਾਸ ॥

दस चार लोक आभा अभास ॥

ਅਤੇ ਚੌਦਾ ਲੋਕਾ ਵਿਚ ਆਪਣੀ ਸ਼ੋਭਾ ਨੂੰ ਪ੍ਰਕਾਸ਼ਿਤ ਕੀਤਾ।

ਮਹਿਮਾ ਅਪਾਰ ਬਰਨੇ ਸੁ ਕਉਨ ॥

महिमा अपार बरने सु कउन ॥

(ਉਸ ਦੀ) ਅਪਾਰ ਮਹਿਮਾ ਦਾ ਕੌਣ ਕਥਨ ਕਰ ਸਕਦਾ ਹੈ।

ਸੁਣਿ ਸ੍ਰਵਣ ਕ੍ਰਿਤ ਹੁਇ ਰਹੈ ਮਉਨ ॥੧੦॥

सुणि स्रवण कृत हुइ रहै मउन ॥१०॥

(ਉਸ ਦੀ) ਕੀਰਤੀ ਨੂੰ ਕੰਨਾ ਨਾਲ ਸੁਣ ਕੇ, (ਸਾਰੇ) ਚੁਪ ਹੋ ਜਾਦੇ ਹਨ ॥੧੦॥

ਦਸ ਚਾਰ ਚਾਰਿ ਬਿਦਿਆ ਨਿਧਾਨ ॥

दस चार चारि बिदिआ निधान ॥

(ਉਹ) ਅਠਾਰ੍ਹਾ ਵਿਦਿਆਵਾ ਦਾ ਖ਼ਜ਼ਾਨਾ ਸੀ

ਅਰਿ ਜੀਤਿ ਜੀਤਿ ਦਿਨੋ ਨਿਸਾਨ ॥

अरि जीति जीति दिनो निसान ॥

ਅਤੇ ਵੈਰੀਆਂ ਨੂੰ ਜਿਤ ਜਿਤ ਕੇ ਧੌਂਸਾ ਵਜਾਇਆ ਸੀ।

ਮੰਡੇ ਮਹੀਪ ਮਾਵਾਸ ਖੇਤਿ ॥

मंडे महीप मावास खेति ॥

(ਉਸ ਨੇ) ਆਕੀ ਰਾਜਿਆਂ ਨਾਲ ਯੁੱਧ ਰਚਾਇਆ ਸੀ

ਗਜੇ ਮਸਾਣ ਨਚੇ ਪਰੇਤ ॥੧੧॥

गजे मसाण नचे परेत ॥११॥

ਜਿਸ ਵਿਚ ਮਸਾਣ ਗੱਜੇ ਸਨ ਅਤੇ ਪ੍ਰੇਤ ਨਚੇ ਸਨ ॥੧੧॥

ਜਿਤੇ ਸੁ ਦੇਸ ਏਸੁਰ ਮਵਾਸ ॥

जिते सु देस एसुर मवास ॥

ਉਸ ਨੇ ਆਕੀ ਰਾਜੇ ਜਿਤ ਲਏ ਸਨ

ਕਿਨੇ ਖਰਾਬ ਖਾਨੇ ਖ੍ਵਾਸ ॥

किने खराब खाने ख्वास ॥

ਅਤੇ ਉਨ੍ਹਾ ਦੇ ਮਹੱਲਾ ਅਤੇ ਰਣਵਾਸਾ ਨੂੰ ਖੁਆਰ ਕੀਤਾ।

ਭੰਡੇ ਅਭੰਡ ਮੰਡੇ ਮਹੀਪ ॥

भंडे अभंड मंडे महीप ॥

(ਉਸ ਨੇ) ਰਾਜਿਆਂ ਨਾਲ (ਯੁੱਧ) ਮੰਡ ਕੇ ਨਾ ਭੰਡੇ ਜਾ ਸਕਣ ਵਾਲਿਆਂ ਨੂੰ ਭੰਡ ਦਿੱਤਾ।

ਦਿਨੇ ਨਿਕਾਰ ਛਿਨੇ ਸੁ ਦੀਪ ॥੧੨॥

दिने निकार छिने सु दीप ॥१२॥

ਉਨ੍ਹਾ ਦੇ ਦੇਸ ਜਿਤ ਕੇ ਬਾਹਰ ਕੱਢ ਦਿੱਤੇ ॥੧੨॥

ਖੰਡੇ ਸੁ ਖੇਤਿ ਖੂਨੀ ਖਤ੍ਰੀਯਾਣ ॥

खंडे सु खेति खूनी खत्रीयाण ॥

ਖ਼ੂਨਖ਼ਾਰ ਛਤ੍ਰੀਆਂ ਨੂੰ ਰਣ-ਭੂਮੀ ਵਿਚ ਖੰਡ ਖੰਡ ਕਰ ਦਿੱਤਾ

ਮੋਰੇ ਅਮੋਰ ਜੋਧਾ ਦੁਰਾਣ ॥

मोरे अमोर जोधा दुराण ॥

ਅਤੇ ਭਿਆਨਕ ਤੇ ਅਮੋੜ ਯੋਧਿਆਂ (ਦੇ ਮੂੰਹ) ਮੋੜ ਦਿੱਤੇ।

ਚਲੇ ਅਚਲ ਮੰਡੇ ਅਮੰਡ ॥

चले अचल मंडे अमंड ॥

ਨਾ ਵਿਚਲਿਤ ਕੀਤੇ ਜਾ ਸਕਣ ਵਾਲਿਆਂ ਨੂੰ ਚਲਾਇਮਾਨ ਕਰ ਦਿੱਤਾ ਅਤੇ (ਜਿਨ੍ਹਾ ਨਾਲ) ਯੁੱਧ ਨਹੀਂ ਕੀਤਾ ਜਾ ਸਕਦਾ ਸੀ (ਉਨ੍ਹਾ ਨਾਲ ਵੀ) ਯੁੱਧ ਕੀਤਾ

ਕਿਨੇ ਘਮੰਡ ਖੰਡੇ ਪ੍ਰਚੰਡ ॥੧੩॥

किने घमंड खंडे प्रचंड ॥१३॥

ਅਤੇ ਪ੍ਰਚੰਡ ਸੂਰਮਿਆਂ ਦਾ ਘਮੰਡ ਖੰਡਿਤ ਕਰ ਦਿੱਤਾ ॥੧੩॥

ਕਿਨੇ ਸੁ ਜੇਰ ਖੂਨੀ ਖਤ੍ਰੇਸ ॥

किने सु जेर खूनी खत्रेस ॥

ਖ਼ੂਨਖ਼ਾਰ ਛਤ੍ਰੀਆਂ ਨੂੰ (ਆਪਣੇ) ਅਧੀਨ ਕਰ ਲਿਆ।

ਮੰਡੇ ਮਹੀਪ ਮਾਵਾਸ ਦੇਸ ॥

मंडे महीप मावास देस ॥

ਆਕੀ ਦੇਸ਼ਾ ਵਿਚ (ਨਵੇਂ) ਰਾਜੇ ਸਥਾਪਿਤ ਕਰ ਦਿੱਤੇ।

ਇਹ ਭਾਤਿ ਦੀਹ ਦੋਹੀ ਫਿਰਾਇ ॥

इह भाति दीह दोही फिराइ ॥

ਇਸ ਤਰ੍ਹਾ (ਹਰ ਪਾਸੇ) ਬਹੁਤ ਦੁਹਾਈ ਫਿਰਾ ਦਿੱਤੀ।

ਮਾਨੀ ਸੁ ਮਾਨਿ ਮਨੁ ਰਾਜ ਰਾਇ ॥੧੪॥

मानी सु मानि मनु राज राइ ॥१४॥

ਇਸ ਤਰ੍ਹਾ ਮਨੁ ਰਾਜੇ ਦਾ ਮਾਨ ਸਨਮਾਨ ਹੋਣ ਲਗਾ ॥੧੪॥

ਇਹ ਭਾਤਿ ਦੀਹ ਕਰਿ ਦੇਸ ਰਾਜ ॥

इह भाति दीह करि देस राज ॥

ਇਸ ਤਰ੍ਹਾ (ਉਸ ਨੇ) ਬੜੀ ਤਕੜਾਈ ਨਾਲ ਦੇਸ ਉਤੇ ਰਾਜ ਕੀਤਾ।

ਬਹੁ ਕਰੇ ਜਗਿ ਅਰੁ ਹੋਮ ਸਾਜ ॥

बहु करे जगि अरु होम साज ॥

ਬਹੁਤ ਸਾਰੇ ਹੋਮ ਸਾਜੇ ਅਤੇ ਯੱਗ ਕੀਤੇ।

ਬਹੁ ਭਾਤਿ ਸ੍ਵਰਣ ਕਰਿ ਕੈ ਸੁ ਦਾਨ ॥

बहु भाति स्वरण करि कै सु दान ॥

ਬਹੁਤ ਤਰ੍ਹਾ ਨਾਲ ਸੋਨਾ ਦਾਨ ਕੀਤਾ

ਗੋਦਾਨ ਆਦਿ ਬਿਧਵਤ ਸਨਾਨ ॥੧੫॥

गोदान आदि बिधवत सनान ॥१५॥

ਅਤੇ ਵਿਧੀਪੂਰਵਕ ਇਸ਼ਨਾਨ ਕਰ ਕੇ ਗੋਦਾਨ ਕੀਤੇ ॥੧੫॥

ਜੋ ਹੁਤੀ ਜਗ ਅਰੁ ਬੇਦ ਰੀਤਿ ॥

जो हुती जग अरु बेद रीति ॥

ਜੋ ਯੱਗ ਦੀ ਮਰਯਾਦਾ ਅਤੇ ਵੇਦ ਦੀ ਰੀਤ ਸੀ,

ਸੋ ਕਰੀ ਸਰਬ ਨ੍ਰਿਪ ਲਾਇ ਪ੍ਰੀਤਿ ॥

सो करी सरब नृप लाइ प्रीति ॥

ਉਹ ਸਾਰੀ ਰਾਜੇ ਨੇ ਪ੍ਰੇਮ ਪੂਰਵਕ ਪੂਰੀ ਕੀਤੀ।

ਭੂਆ ਦਾਨ ਦਾਨ ਰਤਨਾਦਿ ਆਦਿ ॥

भूआ दान दान रतनादि आदि ॥

ਭੂਮੀ ਦਾ ਦਾਨ ਅਤੇ ਰਤਨ ਆਦਿ ਦਾ ਦਾਨ ਕਰ ਕੇ

ਤਿਨ ਭਾਤਿ ਭਾਤਿ ਲਿਨੇ ਸੁਵਾਦ ॥੧੬॥

तिन भाति भाति लिने सुवाद ॥१६॥

ਉਸ ਨੇ ਭਾਤ ਭਾਤ ਦੇ ਆਨੰਦ ਮਾਣੇ ॥੧੬॥

ਕਰਿ ਦੇਸ ਦੇਸ ਇਮਿ ਨੀਤਿ ਰਾਜ ॥

करि देस देस इमि नीति राज ॥

(ਇਸ ਤਰ੍ਹਾ) ਦੇਸ਼ ਦੇਸ਼ ਤੇ ਆਪਣੀ ਰਾਜਨੀਤੀ ਦੀ ਸਥਾਪਨਾ ਕੀਤੀ

ਬਹੁ ਭਾਤਿ ਦਾਨ ਦੇ ਸਰਬ ਸਾਜ ॥

बहु भाति दान दे सरब साज ॥

ਅਤੇ ਬਹੁਤ ਸਾਰੇ ਦਾਨ ਦੇ ਸਾਜ ਕੀਤੇ।

ਹਸਤਾਦਿ ਦਤ ਬਾਜਾਦਿ ਮੇਧ ॥

हसतादि दत बाजादि मेध ॥

(ਉਸ ਰਾਜੇ ਨੇ) ਹਾਥੀ ਆਦਿ ਦਾਨ ਦਿੱਤੇ

ਤੇ ਭਾਤਿ ਭਾਤਿ ਕਿਨੇ ਨ੍ਰਿਪੇਧ ॥੧੭॥

ते भाति भाति किने नृपेध ॥१७॥

ਅਤੇ ਤਰ੍ਹਾ ਤਰ੍ਹਾ ਦੇ ਅਸ਼੍ਵਮੇਧ ਅਤੇ ਨ੍ਰਿਪਮੇਧ ਯੱਗ ਕੀਤੇ ॥੧੭॥

ਬਹੁ ਸਾਜ ਬਾਜ ਦਿਨੇ ਦਿਜਾਨ ॥

बहु साज बाज दिने दिजान ॥

(ਉਸ ਨੇ) ਬ੍ਰਾਹਮਣਾ ਨੂੰ ਬਹੁਤ ਸਾਰੇ ਘੋੜੇ ਸਾਜ਼ਾ ਸਮੇਤ ਦਿੱਤੇ

ਦਸ ਚਾਰੁ ਚਾਰੁ ਬਿਦਿਆ ਸੁਜਾਨ ॥

दस चारु चारु बिदिआ सुजान ॥

ਜੋ ਚੌਦਾ ਵਿਦਿਆਵਾ ਵਿਚ ਪ੍ਰਬੀਨ ਸਨ।

ਖਟ ਚਾਰ ਸਾਸਤ੍ਰ ਸਿੰਮ੍ਰਿਤ ਰਟੰਤ ॥

खट चार सासत्र सिंमृत रटंत ॥

(ਜੋ) ਚਾਰ ਵੇਦਾ, ਛੇ ਸ਼ਾਸਤ੍ਰਾ ਅਤੇ ਸਮ੍ਰਿਤੀਆਂ ਦਾ ਪਾਠ ਕਰਦੇ ਸਨ।

ਕੋਕਾਦਿ ਭੇਦ ਬੀਨਾ ਬਜੰਤ ॥੧੮॥

कोकादि भेद बीना बजंत ॥१८॥

ਕੋਕ (ਸੰਭੋਗ) ਆਦਿਕ ਦੇ ਭੇਦ (ਸਮਝਦੇ ਸਨ) ਅਤੇ ਬੀਨਾ (ਆਦਿਕ ਸਾਜ਼) ਵਜਾਉਂਦੇ ਸਨ ॥੧੮॥

ਘਨਸਾਰ ਘੋਰਿ ਘਸੀਅਤ ਗੁਲਾਬ ॥

घनसार घोरि घसीअत गुलाब ॥

ਕਪੂਰ (ਕਾਫੂਰ) ਨੂੰ ਗੁਲਾਬ (ਦੇ ਅਰਕ ਵਿਚ) ਘੋਲ ਕੇ ਘਿਸਾਇਆ ਜਾਦਾ ਸੀ

ਮ੍ਰਿਗ ਮਦਿਤ ਡਾਰਿ ਚੁਵਤ ਸਰਾਬ ॥

मृग मदित डारि चूवत सराब ॥

ਅਤੇ ਕਸਤੂਰੀ ('ਮ੍ਰਿਗ ਮਦਿਤ') ਪਾ ਕੇ ਸ਼ਰਾਬ ਕੱਢੀ ਜਾਦੀ ਸੀ।

ਕਸਮੀਰ ਘਾਸ ਘੋਰਤ ਸੁਬਾਸ ॥

कसमीर घास घोरत सुबास ॥

ਸੁਗੰਧੀ ਲਈ ਕੇਸਰ ('ਕਸ਼ਮੀਰ ਘਾਸ') ਨੂੰ ਘੋਲਿਆ ਜਾਦਾ ਸੀ।

ਉਘਟਤ ਸੁਗੰਧ ਮਹਕੰਤ ਅਵਾਸ ॥੧੯॥

उघटत सुगंध महकंत अवास ॥१९॥

(ਉਸ ਤੋਂ) ਸੁਗੰਧੀ ਉਠਦੀ ਸੀ ਅਤੇ ਘਰ ਮਹਿਕ ਜਾਦੇ ਸਨ ॥੧੯॥

ਸੰਗੀਤ ਪਾਧਰੀ ਛੰਦ ॥

संगीत पाधरी छंद ॥

ਸੰਗੀਤ ਪਾਧਰੀ ਛੰਦ:

ਤਾਗੜਦੰ ਤਾਲ ਬਾਜਤ ਮੁਚੰਗ ॥

तागड़दं ताल बाजत मुचंग ॥

ਛੈਣੇ, ਮੁਚੰਗ, ਬੀਣਾ,

ਬੀਨਾ ਸੁ ਬੈਣ ਬੰਸੀ ਮ੍ਰਿਦੰਗ ॥

बीना सु बैण बंसी मृदंग ॥

ਬੀਨ, ਬੰਸਰੀ, ਮ੍ਰਿਦੰਗ,

ਡਫ ਤਾਲ ਤੁਰੀ ਸਹਿਨਾਇ ਰਾਗ ॥

डफ ताल तुरी सहिनाइ राग ॥

ਡਫ, ਕੈਂਸੀਆਂ, ਤੁਰੀ, ਸ਼ਹਿਨਾਈਆਂ ਵਜਣ ਨਾਲ ਰਾਗ ਪੈਦਾ ਹੁੰਦਾ ਸੀ

ਬਾਜੰਤ ਜਾਨ ਉਪਨਤ ਸੁਹਾਗ ॥੨੦॥

बाजंत जान उपनत सुहाग ॥२०॥

ਅਤੇ ਵਜਣ ਨਾਲ ਮਾਨੋ ਸੌਭਾਗ ਪ੍ਰਤਖ ਸੀ ॥੨੦॥

ਕਹੂੰ ਤਾਲ ਤੂਰ ਬੀਨਾ ਮ੍ਰਿਦੰਗ ॥

कहूँ ताल तूर बीना मृदंग ॥

ਕਿਤੇ ਛੈਣੇ, ਤੂਰ, ਬੀਣਾ, ਮ੍ਰਿਦੰਗ,

ਡਫ ਝਾਝ ਢੋਲ ਜਲਤਰ ਉਪੰਗ ॥

डफ झाझ ढोल जलतर उपंग ॥

ਡਫ, ਝਾਝ, ਢੋਲ, ਜਲਤਰੰਗ ਅਤੇ ਉਪੰਗ (ਨਾ ਦੇ ਸਾਜ਼ ਵਜਦੇ ਹਨ)।

ਜਹ ਜਹ ਬਿਲੋਕ ਤਹ ਤਹ ਸੁਬਾਸ ॥

जह जह बिलोक तह तह सुबास ॥

ਜਿਥੇ ਜਿਥੇ ਵੇਖੋ ਉਥੇ ਉਥੇ ਹੀ ਸੁਗੰਧੀ ਹੈ।

ਉਠਤ ਸੁਗੰਧ ਮਹਕੰਤ ਅਵਾਸ ॥੨੧॥

उठत सुगंध महकंत अवास ॥२१॥

ਸੁਗੰਧ ਦੇ ਉਠਣ ਨਾਲ ਘਰ ਮਹਿਕ ਰਹੇ ਹਨ ॥੨੧॥

ਹਰਿ ਬੋਲ ਮਨਾ ਛੰਦ ॥

हरि बोल मना छंद ॥

ਹਰਿ ਬੋਲ ਮਨਾ ਛੰਦ:

ਮਨੁ ਰਾਜ ਕਰਯੋ ॥

मनु राज कर्यो ॥

(ਇਸ ਤਰ੍ਹਾ ਦਾ) ਮਨੁ ਰਾਜੇ ਨੇ ਰਾਜ ਕੀਤਾ

ਦੁਖ ਦੇਸ ਹਰਯੋ ॥

दुख देस हर्यो ॥

ਅਤੇ ਦੇਸ਼ ਦਾ ਦੁਖ ਹਰ ਲਿਆ।

ਬਹੁ ਸਾਜ ਸਜੇ ॥

बहु साज सजे ॥

(ਦੇਸ ਵਿਚ) ਬਹੁਤ ਸਾਰੇ ਸਾਜ ਸਜਾਏ ਸਨ

ਸੁਨਿ ਦੇਵ ਲਜੇ ॥੨੨॥

सुनि देव लजे ॥२२॥

(ਜਿਨ੍ਹਾ ਨੂੰ) ਸੁਣ ਕੇ ਦੇਵਤੇ ਵੀ ਸ਼ਰਮਸਾਰ ਹੁੰਦੇ ਸਨ ॥੨੨॥

ਇਤਿ ਸ੍ਰੀ ਬਚਿਤ੍ਰ ਨਾਟਕੇ ਮਨੁ ਰਾਜਾ ਕੋ ਰਾਜ ਸਮਾਪਤੰ ॥੧॥੫॥

इति स्री बचित्र नाटके मनु राजा को राज समापतं ॥१॥५॥

ਇਥੇ ਸ੍ਰੀ ਬਚਿਤ੍ਰ ਨਾਟਕ ਦੇ ਮਨੁ ਰਾਜੇ ਦੇ ਰਾਜ ਦੀ ਸਮਾਪਤੀ ॥੧॥੫॥

ਅਥ ਪ੍ਰਿਥੁ ਰਾਜਾ ਕੋ ਰਾਜ ਕਥਨੰ ॥

अथ पृथु राजा को राज कथनं ॥

ਹੁਣ ਪ੍ਰਿਥੁ ਰਾਜਾ ਦੇ ਰਾਜ ਦਾ ਕਥਨ

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਕਹੰ ਲਾਗ ਗਨੋ ਨ੍ਰਿਪ ਜੌਨ ਭਏ ॥

कहं लाग गनो नृप जौन भए ॥

ਜਿਤਨੇ ਰਾਜੇ ਹੋਏ, ਉਨ੍ਹਾ ਨੂੰ ਕਿਥੋਂ ਤਕ ਗਿਣਾ?

ਪ੍ਰਭੁ ਜੋਤਹਿ ਜੋਤਿ ਮਿਲਾਇ ਲਏ ॥

प्रभु जोतहि जोति मिलाइ लए ॥

ਪ੍ਰਭੂ ਨੇ (ਉਨ੍ਹਾ ਦੀ) ਜੋਤਿ ਆਪਣੀ ਜੋਤਿ ਵਿਚ ਮਿਲਾ ਲਈ ਹੈ।

ਪੁਨਿ ਸ੍ਰੀ ਪ੍ਰਿਥਰਾਜ ਪ੍ਰਿਥੀਸ ਭਯੋ ॥

पुनि स्री पृथराज पृथीस भयो ॥

ਫਿਰ ਪ੍ਰਿਥਵੀ ਦਾ ਪ੍ਰਿਥੁ ਰਾਜਾ ਹੋਇਆ,

ਜਿਨਿ ਬਿਪਨ ਦਾਨ ਦੁਰੰਤ ਦਯੋ ॥੨੩॥

जिनि बिपन दान दुरंत दयो ॥२३॥

ਜਿਸ ਨੇ ਬ੍ਰਾਹਮਣਾ ਨੂੰ ਬੇਅੰਤ ਦਾਨ ਦਿੱਤਾ ॥੨੩॥

ਦਲੁ ਲੈ ਦਿਨ ਏਕ ਸਿਕਾਰ ਚੜੇ ॥

दलु लै दिन एक सिकार चड़े ॥

(ਰਾਜਾ) ਸੈਨਾ ਦਲ ਲੈ ਕੇ ਇਕ ਦਿਨ ਸ਼ਿਕਾਰ ਚੜ੍ਹਿਆ

ਬਨਿ ਨਿਰਜਨ ਮੋ ਲਖਿ ਬਾਘ ਬੜੇ ॥

बनि निरजन मो लखि बाघ बड़े ॥

ਅਤੇ ਨਿਰਜਨ ਬਨ ਵਿਚ ਵੱਡੇ ਵੱਡੇ ਬਾਘ ਵੇਖੇ।

ਤਹ ਨਾਰਿ ਸੁਕੁੰਤਲ ਤੇਜ ਧਰੇ ॥

तह नारि सुकुँतल तेज धरे ॥

ਉਥੇ ਹੀ ਸ਼ਕੁੰਤਲਾ (ਨਾ ਵਾਲੀ) ਇਸਤਰੀ ਨੇ ਤੇਜ (ਸੁੰਦਰਤਾ) ਧਾਰਨ ਕੀਤਾ ਹੋਇਆ ਸੀ

ਸਸਿ ਸੂਰਜ ਕੀ ਲਖਿ ਕ੍ਰਾਤਿ ਹਰੇ ॥੨੪॥

ससि सूरज की लखि क्राति हरे ॥२४॥

ਜਿਸ ਨੂੰ ਵੇਖ ਕੇ ਸੂਰਜ ਅਤੇ ਚੰਦ੍ਰਮਾ ਦੀ ਚਮਕ ਵੀ ਮਾੜੀ ਪੈ ਜਾਂਦੀ ਸੀ ॥੨੪॥

ਹਰਿ ਬੋਲ ਮਨਾ ਛੰਦ ॥

हरि बोल मना छंद ॥

ਹਰਿ ਬੋਲ ਮਨਾ ਛੰਦ:

ਤਹ ਜਾਤ ਭਏ ॥

तह जात भए ॥

(ਰਾਜਾ) ਉਥੇ ਚਲਾ ਗਿਆ।

ਮ੍ਰਿਗ ਘਾਤ ਕਏ ॥

मृग घात कए ॥

ਹਿਰਨਾ ਦਾ ਸ਼ਿਕਾਰ ਕੀਤਾ।

ਇਕ ਦੇਖਿ ਕੁਟੀ ॥

इक देखि कुटी ॥

(ਉਥੇ) ਇਕ ਕੁਟੀਆ ਵੇਖੀ,

ਜਨੁ ਜੋਗ ਜੁਟੀ ॥੨੫॥

जनु जोग जुटी ॥२५॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਜੋਗ ਵਿਚ ਜੁੜੀ ਹੋਈ ਹੈ ॥੨੫॥

ਤਹ ਜਾਤ ਭਯੋ ॥

तह जात भयो ॥

(ਰਾਜਾ) ਉਸ (ਕੁਟੀਆ) ਵਿਚ ਚਲਾ ਗਿਆ।

ਸੰਗ ਕੋ ਨ ਲਯੋ ॥

संग को न लयो ॥

ਨਾਲ ਕਿਸੇ ਨੂੰ ਨਾ ਲਿਆ।

ਲਖਿ ਨਾਰਿ ਖਰੀ ॥

लखि नारि खरी ॥

(ਉਸ ਨੇ ਇਕ) ਇਸਤਰੀ ਖੜੋਤੀ ਹੋਈ ਵੇਖੀ

ਰਸ ਰੀਤਿ ਭਰੀ ॥੨੬॥

रस रीति भरी ॥२६॥

ਜੋ ਜੋਬਨ ਦੇ ਰਸ ਨਾਲ ਭਰੀ ਹੋਈ ਸੀ ॥੨੬॥

ਅਤਿ ਸੋਭਤ ਹੈ ॥

अति सोभत है ॥

(ਉਹ) ਬਹੁਤ ਸੋਭਾ ਵਾਲੀ ਹੈ।

ਲਖਿ ਲੋਭਤ ਹੈ ॥

लखि लोभत है ॥

ਵੇਖਣ ਵਾਲੇ ਨੂੰ ਲੁਭਾ ਲੈਂਦੀ ਹੈ।

ਨ੍ਰਿਪ ਪੇਖਿ ਜਬੈ ॥

नृप पेखि जबै ॥

(ਉਸ ਨੂੰ) ਰਾਜੇ ਨੇ ਜਦੋਂ ਵੇਖਿਆ,

ਚਿਤਿ ਚਉਕ ਤਬੈ ॥੨੭॥

ਚਿਤਿ ਚਉਕ ਤਬੈ ॥੨੭॥

ਤਾ ਚਿਤ ਵਿਚ ਹੈਰਾਨ ਹੋ ਗਿਆ ॥੨੭॥

ਇਹ ਕਉਨ ਜਈ ॥

इह कउन जई ॥

(ਸੋਚੀਂ ਪੈ ਗਿਆ ਕਿ) ਇਹ ਕਿਸ ਦੀ ਪੁੱਤਰੀ ਹੈ।

ਜਨੁ ਰੂਪ ਮਈ ॥

जनु रूप मई ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰੂਪਵਤੀ ਹੋਵੇ।

ਛਬਿ ਦੇਖਿ ਛਕ੍ਯੋ ॥

छबि देखि छक्यो ॥

(ਉਸ ਦੀ) ਛਬੀ ਨੂੰ ਵੇਖ ਕੇ ਪ੍ਰਸੰਨ ਹੋ ਗਿਆ

ਚਿਤ ਚਾਇ ਚਕ੍ਰਯੋ ॥੨੮॥

चित चाइ चक्रयो ॥२८॥

ਅਤੇ ਚਿਤ ਵਿਚ ਚਾਉ ਪੈਦਾ ਹੋ ਗਿਆ ॥੨੮॥

ਨ੍ਰਿਪ ਬਾਹ ਗਹੀ ॥

नृप बाह गही ॥

ਰਾਜੇ ਨੇ (ਉਸ ਦੀ) ਬਾਹ ਪਕੜ ਲਈ,

ਤ੍ਰੀਅ ਮੋਨ ਰਹੀ ॥

त्रीअ मोन रही ॥

ਇਸਤਰੀ ਚੁਪ ਰਹੀ।

ਰਸ ਰੀਤਿ ਰਚ੍ਯੋ ॥

रस रीति रच्यो ॥

(ਦੋਵੇਂ) ਪ੍ਰੇਮ ਦੇ ਰਸ ਵਿਚ ਲਗ ਗਏ

ਦੁਹੂੰ ਮੈਨ ਮਚ੍ਯੋ ॥੨੯॥

दुहूँ मैन मच्यो ॥२९॥

(ਕਿਉਂਕਿ) ਦੋਹਾ ਅੰਦਰ ਕਾਮ (ਦਾ ਭਾਵ) ਮਚਿਆ ਹੋਇਆ ਸੀ ॥੨੯॥

ਬਹੁ ਭਾਤਿ ਭਜੀ ॥

बहु भाति भजी ॥

(ਰਾਜੇ ਨੇ ਉਸ ਇਸਤਰੀ ਨਾਲ) ਬਹੁਤ ਤਰ੍ਹਾ ਨਾਲ ਭੋਗ ਕੀਤਾ

ਨਿਸ ਲੌ ਨ ਤਜੀ ॥

निस लौ न तजी ॥

ਅਤੇ ਰਾਤ ਤਕ (ਉਸ ਨੂੰ) ਨਾ ਛਡਿਆ।

ਦੋਊ ਰੀਝਿ ਰਹੇ ॥

दोऊ रीझि रहे ॥

ਦੋਵੇਂ (ਇਕ ਦੂਜੇ ਉਤੇ) ਰੀਝੇ ਹੋਏ ਸਨ।

ਨਹੀ ਜਾਤ ਕਹੇ ॥੩੦॥

नही जात कहे ॥३०॥

(ਜਿਸ ਦਾ) ਕਥਨ ਨਹੀਂ ਕੀਤਾ ਜਾ ਸਕਦਾ ॥੩੦॥

ਰਸ ਰੀਤਿ ਰਚ੍ਯੋ ॥

रस रीति रच्यो ॥

(ਉਹ) ਪ੍ਰੇਮ ਰਸ ਦੀ ਰੀਤ ਵਿਚ ਲੀਨ ਹੋ ਗਏ

ਕਲ ਕੇਲ ਮਚ੍ਯੋ ॥

कल केल मच्यो ॥

ਅਤੇ ਚੰਗੀ ਤਰ੍ਹਾ ਨਾਲ ਕਾਮਕ੍ਰੀੜਾ ਕੀਤੀ।

ਅਮਿਤਾਸਨ ਦੇ ॥

अमितासन दे ॥

(ਰਾਜੇ ਨੇ) ਅਮਿਤ ਆਸਨ ਦਿੱਤੇ

ਸੁਖ ਰਾਸਨ ਸੇ ॥੩੧॥

सुख रासन से ॥३१॥

ਜੋ ਸੁਖ ਦੀ ਰਾਸ (ਵਰਗੇ ਸਨ) ॥੩੧॥

ਲਲਤਾਸਨ ਲੈ ॥

ललतासन लै ॥

(ਇਸਤਰੀ ਨੂੰ) ਲਲਿਤ ਆਸਨ ਵਿਚ ਲਿਆ।

ਬਿਬਧਾਸਨ ਕੈ ॥

बिबधासन कै ॥

(ਫਿਰ) ਅਨੇਕ ਤਰ੍ਹਾ ਦੇ ਆਸਨ ਕੀਤੇ।

ਲਲਨਾ ਰੁ ਲਲਾ ॥

ललना रु लला ॥

ਲਲਨਾ (ਪ੍ਰਿਯਾ) ਅਤੇ ਲਲਾ (ਪ੍ਰਿਯ) ਨੇ

ਕਰਿ ਕਾਮ ਕਲਾ ॥੩੨॥

करि काम कला ॥३२॥

(ਬਹੁਤ) ਕਾਮ-ਕਲਾ ਕੀਤੀ ॥੩੨॥

ਕਰਿ ਕੇਲ ਉਠੀ ॥

करि केल उठी ॥

(ਸ਼ਕੁੰਤਲਾ ਰਾਜੇ ਨਾਲ) ਕੱਖਾ ਦੀ

ਮਧਿ ਪਰਨ ਕੁਟੀ ॥

मधि परन कुटी ॥

ਕੁਲੀ ਵਿਚ ਸੰਭੋਗ ਕਰ ਕੇ ਉਠੀ।

ਨ੍ਰਿਪ ਜਾਤ ਭਯੋ ॥

नृप जात भयो ॥

ਰਾਜਾ ਉਥੋਂ ਚਲਾ ਗਿਆ।

ਤਿਹ ਗਰਭ ਰਹਿਯੋ ॥੩੩॥

तिह गरभ रहियो ॥३३॥

ਉਸ (ਸ਼ਕੁੰਤਲਾ) ਨੂੰ ਗਰਭ ਠਹਿਰ ਗਿਆ ॥੩੩॥

ਦਿਨ ਕੈ ਕੁ ਗਏ ॥

दिन कै कु गए ॥

ਕੁਝ ਸਮਾ ਬੀਤ ਗਿਆ

ਤਿਨਿ ਭੂਰ ਜਏ ॥

तिनि भूर जए ॥

ਅਤੇ ਉਸ ਨੇ ਬੱਚੇ ('ਭੂਰ') ਨੂੰ ਜਨਮ ਦਿੱਤਾ।

ਤਨਿ ਕਉਚ ਧਰੇ ॥

तनि कउच धरे ॥

(ਉਸ ਬੱਚੇ ਨੇ) ਸ਼ਰੀਰ ਉਤੇ ਕਵਚ ਧਾਰਨ ਕੀਤਾ ਹੋਇਆ ਸੀ

ਸਸਿ ਸੋਭ ਹਰੇ ॥੩੪॥

ससि सोभ हरे ॥३४॥

ਅਤੇ ਚੰਦ੍ਰਮਾ ਦੀ ਸ਼ੋਭਾ ਨੂੰ ਹਰਦਾ ਸੀ ॥੩੪॥

ਜਨੁ ਜ੍ਵਾਲ ਦਵਾ ॥

जनु ज्वाल दवा ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਜੰਗਲ ਦੀ ਅਗਨੀ (ਦੀ ਲਾਟ ਹੋਵੇ)।

ਅਸ ਤੇਜ ਭਵਾ ॥

अस तेज भवा ॥

ਇਸ ਤਰ੍ਹਾ ਦਾ (ਉਸ ਦਾ) ਤੇਜ ਹੋ ਰਿਹਾ ਸੀ।

ਰਿਖਿ ਜੌਨ ਪਿਖੈ ॥

रिखि जौन पिखै ॥

ਜੋ ਵੀ ਰਿਸ਼ੀ ਉਸ ਨੂੰ ਵੇਖਦਾ ਸੀ,

ਚਿਤ ਚਉਕ ਚਕੈ ॥੩੫॥

चित चउक चकै ॥३५॥

(ਉਸ ਦੇ) ਚਿਤ ਵਿਚ ਹੈਰਾਨੀ ਹੁੰਦੀ ਸੀ ॥੩੫॥

ਸਿਸੁ ਸ੍ਯਾਨ ਭਯੋ ॥

सिसु स्रयान भयो ॥

ਜਦੋਂ ਬੱਚਾ ਸਿਆਣਾ ਹੋ ਗਿਆ।

ਕਰਿ ਸੰਗ ਲਯੋ ॥

करि संग लयो ॥

(ਤਦ ਸ਼ਕੁੰਤਲਾ ਨੇ ਉਸ ਨੂੰ) ਨਾਲ ਲੈ ਲਿਆ।

ਚਲਿ ਆਵ ਤਹਾ ॥

चलि आव तहा ॥

(ਫਿਰ) ਉਥੇ ਚਲ ਕੇ ਆ ਗਈ

ਤਿਹ ਤਾਤ ਜਹਾ ॥੩੬॥

तिह तात जहा ॥३६॥

ਜਿਥੇ ਉਸ ਦਾ ਪਿਤਾ ਸੀ ॥੩੬॥

ਨ੍ਰਿਪ ਦੇਖਿ ਜਬੈ ॥

नृप देखि जबै ॥

ਜਦ ਰਾਜੇ ਨੇ (ਉਨ੍ਹਾ ਨੂੰ) ਵੇਖਿਆ,

ਕਰਿ ਲਾਜ ਤਬੈ ॥

करि लाज तबै ॥

ਤਦ ਬਹੁਤ ਲਜਾ ਅਨੁਭਵ ਕੀਤੀ।

ਯਹ ਮੋ ਨ ਸੂਅੰ ॥

यह मो न सूअं ॥

(ਅਤੇ ਕਹਿਣ ਲਗਾ) ਇਹ ਮੇਰਾ ਪੁੱਤਰ ਨਹੀਂ ਹੈ।

ਤ੍ਰੀਅ ਕੌਨ ਤੂਅੰ ॥੩੭॥

त्रीअ कौन तूअं ॥३७॥

ਹੇ ਇਸਤਰੀ! ਤੂੰ ਕੌਣ ਹੈਂ? ॥੩੭॥

ਤ੍ਰੀਯੋ ਬਾਚ ਰਾਜਾ ਪ੍ਰਤਿ ॥

त्रीयो बाच राजा प्रति ॥

ਇਸਤਰੀ ਨੇ ਰਾਜੇ ਪ੍ਰਤਿ ਕਿਹਾ:

ਹਰਿ ਬੋਲ ਮਨਾ ਛੰਦ ॥

हरि बोल मना छंद ॥

ਹਰਿ ਬੋਲ ਮਨਾ ਛੰਦ:

ਨ੍ਰਿਪ ਨਾਰਿ ਸੁਈ ॥

नृप नारि सुई ॥

ਹੇ ਰਾਜਨ! ਮੈਂ ਉਹੀ ਇਸਤਰੀ ਹਾ

ਤੁਮ ਜੌਨ ਭਜੀ ॥

तुम जौन भजी ॥

ਜਿਸ ਨਾਲ ਤੂੰ ਭੋਗ ਕੀਤਾ ਸੀ।

ਮਧਿ ਪਰਨ ਕੁਟੀ ॥

मधि परन कुटी ॥

ਕੱਖਾ ਦੀ ਕੁਲੀ ਵਿਚ

ਤਹ ਕੇਲ ਠਟੀ ॥੩੮॥

तह केल ठटी ॥३८॥

(ਤੁਸੀਂ) ਕਾਮ-ਕ੍ਰੀੜਾ ਰਚਾਈ ਸੀ ॥੩੮॥

ਤਬ ਬਾਚ ਦੀਯੋ ॥

तब बाच दीयो ॥

ਤਦ (ਤੁਸੀਂ) ਬਚਨ ਦਿੱਤਾ ਸੀ,

ਅਬ ਭੂਲਿ ਗਯੋ ॥

अब भूलि गयो ॥

ਹੁਣ ਭੁਲ ਗਏ ਹੋ।

ਤਿਸ ਚਿਤ ਕਰੋ ॥

तिस चित करो ॥

ਉਸ (ਘਟਨਾ) ਨੂੰ ਯਾਦ ਕਰੋ

ਮੁਹਿ ਰਾਜ ਬਰੋ ॥੩੯॥

मुहि राज बरो ॥३९॥

ਅਤੇ ਹੇ ਰਾਜਨ! ਮੈਨੂੰ ਵਿਆਹ ਲਵੋ ॥੩੯॥

ਤਬ ਕਾਹਿ ਭਜੋ ॥

तब काहि भजो ॥

ਤਦ ਕਿਉਂ ਭੋਗ ਕੀਤਾ ਸੀ,

ਅਬ ਮੋਹਿ ਤਜੋ ॥

अब मोहि तजो ॥

ਜੇ ਹੁਣ ਮੈਨੂੰ ਛਡ ਦੇਣਾ ਸੀ।

ਇਹ ਪੂਤ ਤੁਅੰ ॥

इह पूत तुअं ॥

ਇਹ ਤੁਹਾਡਾ ਪੁੱਤਰ ਹੈ,

ਸੁਨੁ ਸਾਚ ਨ੍ਰਿਪੰ ॥੪੦॥

सुनु साच नृपं ॥४०॥

ਹੇ ਰਾਜਨ! ਸੁਣੋ, (ਮੈਂ) ਸੱਚ ਕਹਿ ਰਹੀ ਹਾ ॥੪੦॥

ਨਹਿ ਸ੍ਰਾਪ ਤੁਝੈ ॥

नहि स्राप तुझै ॥

ਨਹੀਂ ਤਾ (ਮੈਂ) ਤੈਨੂੰ ਸ੍ਰਾਪ (ਦੇਵਾਗੀ)।

ਭਜ ਕੈਬ ਮੁਝੈ ॥

भज कैब मुझै ॥

ਮੇਰੇ ਨਾਲ ਭੋਗ ਕਰ ਕੇ,

ਅਬ ਤੋ ਨ ਤਜੋ ॥

अब तो न तजो ॥

ਹੁਣ ਨਾ ਤਿਆਗੋ

ਨਹਿ ਲਾਜ ਲਜੋ ॥੪੧॥

नहि लाज लजो ॥४१॥
ਅਤੇ ਲਾਜ ਕਰ ਕੇ ਸ਼ਰਮਿੰਦੇ ਨਾ ਹੋਵੋ ॥੪੧॥

ਨ੍ਰਿਪ ਬਾਚ ਤ੍ਰੀਯਾ ਸੋ ॥
नृप बाच त्रीया सो ॥
ਰਾਜੇ ਨੇ ਇਸਤਰੀ ਨੂੰ ਕਿਹਾ:

ਕੋਈ ਚਿਨ ਬਤਾਉ ॥
कोई चिन बताउ ॥
ਕੋਈ ਨਿਸ਼ਾਨੀ ਦਸ,

ਕਿਤੋ ਬਾਤ ਦਿਖਾਉ ॥
कितो बात दिखाउ ॥
(ਜਾ) ਕੋਈ ਗੱਲ ਸਪਸ਼ਟ ਕਰ ਕੇ ਵਿਖਾ।

ਹਉ ਯੌ ਨ ਭਜੋ ॥
हउ यौ न भजो ॥
ਮੈਂ ਇਸ ਤਰ੍ਹਾ ਭਜਦਾ ਨਹੀਂ ਹਾ

ਨਹਿ ਨਾਰਿ ਲਜੋ ॥੪੨॥
नहि नारि लजो ॥४२॥
ਅਤੇ ਨਾ ਹੀ ਹੇ ਇਸਤਰੀ! ਮੈਨੂੰ ਕੋਈ ਲਜਾ ਹੈ ॥੪੨॥

ਇਕ ਮੁਦ੍ਰਕ ਲੈ ॥
इक मुद्रक लै ॥
ਇਸਤਰੀ ਨੇ ਇਕ ਮੁੰਦਰੀ ਲੈ ਕੇ

ਨ੍ਰਿਪ ਕੈ ਕਰਿ ਦੈ ॥
नृप कै करि दै ॥

ਰਾਜੇ ਦੇ ਹੱਥ ਵਿਚ ਦੇ ਦਿੱਤੀ

ਇਹ ਦੇਖਿ ਭਲੈ ॥

इह देखि भलै ॥

(ਅਤੇ ਕਿਹਾ-) ਇਸ ਨੂੰ ਚੰਗੀ ਤਰ੍ਹਾ ਨਾਲ ਦੇਖ ਲੌ।

ਕਸ ਹੇਰ ਤਲੈ ॥੪੩॥

कस हेर तलै ॥४३॥

(ਹੁਣ) ਹੇਠਾ ਨੂੰ ਕਿਉਂ ਤਕਦੇ ਹੋ ॥੪੩॥

ਨ੍ਰਿਪ ਜਾਨਿ ਗਏ ॥

नृप जानि गए ॥

(ਮੁੰਦਰੀ ਵੇਖ ਕੇ) ਰਾਜਾ ਜਾਣ ਗਿਆ

ਪਹਿਚਾਨਤ ਭਏ ॥

पहिचानत भए ॥

ਅਤੇ (ਸ਼ਕੁੰਤਲਾ ਨੂੰ) ਪਛਾਣ ਲਿਆ।

ਤਬ ਤਉਨ ਬਰੀ ॥

तब तउन बरी ॥

ਤਦ ਉਸ ਨੂੰ ਵਰ ਲਿਆ

ਬਹੁ ਭਾਤਿ ਭਰੀ ॥੪੪॥

बहु भाति भरी ॥४४॥

ਅਤੇ ਬਹੁਤ ਤਰ੍ਹਾ ਨਾਲ ਭਰ ਦਿੱਤਾ (ਅਰਥਾਤ-ਸੰਤੁਸ਼ਟ ਕਰ ਦਿੱਤਾ) ॥੪੪॥

ਸਿਸੁ ਸਾਤ ਭਏ ॥

सिसु सात भए ॥

(ਰਾਜੇ ਦੇ ਉਸ ਇਸਤ੍ਰੀ ਤੋਂ) ਸੱਤ ਪੁੱਤਰ ਪੈਦਾ ਹੋਏ

ਰਸ ਰੂਪ ਰਏ ॥

रस रूप रए ॥

ਜੋ ਰੂਪ ਅਤੇ ਰਸ ਦੇ ਭੰਡਾਰ ਸਨ।

ਅਮਿਤੋਜ ਬਲੀ ॥

अमितोज बली ॥

(ਉਹ ਪੁੱਤਰ) ਅਮਿਤ ਤੇਜ ਅਤੇ ਬਲ ਵਾਲੇ ਸਨ।

ਦਲ ਦੀਹ ਦਲੀ ॥੪੫॥

दल दीह दली ॥४५॥

(ਉਹ) ਵੈਰੀਆਂ ਦੇ ਭਾਰੀ ਦਲ ਨੂੰ ਦਲ ਸੁਟਣ ਵਾਲੇ ਸਨ ॥੪੫॥

ਹਨਿ ਭੂਪ ਬਲੀ ॥

हनि भूप बली ॥

ਬਲਵਾਨ ਰਾਜਿਆਂ ਨੂੰ ਮਾਰ ਕੇ ਧਰਤੀ ਦੇ

ਜਿਣਿ ਭੂਮਿ ਥਲੀ ॥

जिणि भूमि थली ॥

ਅਨੇਕ ਸਥਲ ਜਿਤ ਲਏ ਸਨ।

ਰਿਖਿ ਬੋਲਿ ਰਜੀ ॥

रिखि बोलि रजी ॥

(ਫਿਰ) ਰਿਸ਼ੀਆਂ ਅਤੇ ਰਿੱਤਜਾ ('ਰਜੀ' ਯੱਗ ਕਰਨ ਵਾਲੇ ਬ੍ਰਾਹਮਣ) ਨੂੰ ਬੁਲਾ ਕੇ

ਬਿਧਿ ਜਗ ਸਜੀ ॥੪੬॥

बिधि जग सजी ॥४६॥

ਯੱਗ ਦੀ ਮਰਯਾਦਾ ਦੀ ਸਾਜਨਾ ਕੀਤੀ ॥੪੬॥

ਸੁਭ ਕਰਮ ਕਰੇ ॥

सुभ करम करे ॥

(ਉਨ੍ਹਾ ਪੁੱਤਰਾ ਨੇ) ਸ਼ੁਭ ਕਰਮ ਕਰ ਕੇ

ਅਰਿ ਪੁੰਜ ਹਰੇ ॥

अरि पुँज हरे ॥

ਵੈਰੀਆਂ ਦੇ ਸਮੂਹਾ ਨੂੰ ਨਸ਼ਟ ਕਰ ਦਿੱਤਾ।

ਅਤਿ ਸੂਰ ਮਹਾ ॥

अति सूर महा ॥

(ਉਹ) ਮਹਾਨ ਸੂਰਮੇ ਸਨ,

ਨਹਿ ਔਰ ਲਹਾ ॥੪੭॥

नहि और लहा ॥४७॥

(ਉਨ੍ਹਾ ਵਰਗਾ) ਹੋਰ ਕੋਈ ਨਹੀਂ ਸੀ ॥੪੭॥

ਅਤਿ ਜੋਤਿ ਲਸੈ ॥

अति जोति लसै ॥

(ਉਨ੍ਹਾ ਦੇ ਮੁਖ ਉਤੇ) ਬਹੁਤ ਜੋਤਿ ਚਮਕਦੀ ਸੀ

ਸਸਿ ਕ੍ਰਾਤਿ ਕਸੈ ॥

ससि क्राति कसै ॥

(ਜਿਸ ਦੇ ਸਾਹਮਣੇ) ਚੰਦ੍ਰਮਾ ਦੀ ਚਮਕ ਕਿਸ ਕੰਮ ਦੀ।

ਦਿਸ ਚਾਰ ਚਕੀ ॥

दिस चार चकी ॥

(ਉਨ੍ਹਾ ਨੂੰ ਵੇਖ ਕੇ) ਚਾਰੇ ਚਕ ਹੈਰਾਨ ਸਨ

ਸੁਰ ਨਾਰਿ ਛਕੀ ॥੪੮॥

ਸੁਰ ਨਾਰਿ ਛਕੀ ॥੪੮॥

ਅਤੇ ਦੇਵ ਇਸਤਰੀਆਂ ਮੋਹਿਤ ਹੋ ਰਹੀਆਂ ਸਨ ॥੪੮॥

ਰੂਆਲ ਛੰਦ ॥

रूआल छंद ॥

ਰੂਆਲ ਛੰਦ:

ਗਾਰਿ ਗਾਰਿ ਅਖਰਬ ਗਰਬਿਨ ਮਾਰਿ ਮਾਰਿ ਨਰੇਸ ॥

गारि गारि अखरब गरबिन मारि मारि नरेस ॥

ਅਰਬਾ ਖਰਬਾ ਹੰਕਾਰੀ ਰਾਜਿਆਂ ਨੂੰ ਗਾਲ ਗਾਲ ਕੇ ਮਾਰ ਦਿੱਤਾ।

ਜੀਤਿ ਜੀਤਿ ਅਜੀਤ ਰਾਜਨ ਛੀਨਿ ਦੇਸ ਬਿਦੇਸ ॥

जीति जीति अजीत राजन छीनि देस बिदेस ॥

ਨਾ ਜਿਤੇ ਜਾ ਸਕਣ ਵਾਲੇ ਰਾਜਿਆਂ ਨੂੰ ਜਿਤ ਜਿਤ ਕੇ (ਉਨ੍ਹਾ ਤੋਂ) ਦੇਸ ਬਿਦੇਸ ਖੋਹ ਲਏ।

ਟਾਰਿ ਟਾਰਿ ਕਰੋਰਿ ਪਬਯ ਦੀਨ ਉਤਰ ਦਿਸਾਨ ॥

टारि टारि करोरि पबय दीन उतर दिसान ॥

ਪਰਬਤਾ ਨੂੰ ਹਟਾ ਹਟਾ ਕੇ ਉੱਤਰ ਦਿਸ਼ਾ ਵਿਚ ਕਰ ਦਿੱਤਾ

ਸਪਤ ਸਿੰਧੁ ਭਏ ਧਰਾ ਪਰ ਲੀਕ ਚਕ੍ਰ ਰਥਾਨ ॥੪੯॥

सपत सिंधु भए धरा पर लीक चक्र रथान ॥४९॥

ਅਤੇ (ਉਨ੍ਹਾ ਦੇ) ਰਥਾ ਦੇ ਪਹੀਇਆਂ ('ਚਕ੍ਰ') ਦੀਆਂ ਲਕੀਰਾ ਨਾਲ ਧਰਤੀ ਉਤੇ ਸੱਤ ਸਮੁੰਦਰ ਬਣ ਗਏ ॥੪੯॥

ਗਾਹਿ ਗਾਹਿ ਅਗਾਹ ਦੇਸਨ ਬਾਹਿ ਬਾਹਿ ਹਥਿਯਾਰ ॥

गाहि गाहि अगाह देसन बाहि बाहि हथियार ॥

ਹਥਿਆਰ ਵਾਹ ਵਾਹ ਕੇ ਨਾ ਗਾਹੇ ਜਾ ਸਕਣ ਵਾਲੇ ਦੇਸਾ ਨੂੰ ਗਾਹ ਲਿਆ

ਤੋਰਿ ਤੋਰਿ ਅਤੋਰ ਭੂਧ੍ਰਿਕ ਦੀਨ ਉਤ੍ਰਹਿ ਟਾਰ ॥

तोरि तोरि अतोर भूधृक दीन उत्रहि टार ॥

ਅਤੇ ਨਾ ਤੋੜੇ ਜਾ ਸਕਣ ਵਾਲੇ ਪਰਬਤਾ ਨੂੰ ਤੋੜ ਕੇ ਉੱਤਰ (ਦਿਸ਼ਾ) ਵਲ ਸੁਟ ਦਿੱਤਾ।

ਦੇਸ ਔਰ ਬਿਦੇਸ ਜੀਤਿ ਬਿਸੇਖ ਰਾਜ ਕਮਾਇ ॥

देस और बिदेस जीति बिसेख राज कमाइ ॥

ਦੇਸ ਅਤੇ ਵਿਦੇਸ ਨੂੰ ਜਿਤ ਕੇ ਵਿਸ਼ੇਸ਼ ਰੂਪ ਵਿਚ ਰਾਜ ਕਮਾਇਆ।

ਅੰਤ ਜੋਤਿ ਸੁ ਜੋਤਿ ਮੋ ਮਿਲਿ ਜਾਤਿ ਭੀ ਪ੍ਰਿਥ ਰਾਇ ॥੫੦॥

अंत जोति सु जोति मो मिलि जाति भी पृथ राइ ॥५०॥

ਅੰਤ ਵਿਚ ਪ੍ਰਿਥੁ ਰਾਜੇ ਦੀ ਜੋਤਿ ਜਾ ਕੇ (ਪ੍ਰਭੂ ਦੀ) ਜੋਤਿ ਵਿਚ ਮਿਲ ਗਈ ॥੫੦॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬ੍ਰਹਮਾ ਅਵਤਾਰੇ ਬਿਆਸ ਰਾਜਾ ਪ੍ਰਿਥੁ ਕੋ ਰਾਜ ਸਮਾਪਤੰ ॥੨॥੫॥

इति स्री बचित्र नाटक ग्रंथे ब्रहमा अवतारे बिआस राजा पृथु को राज समापतं ॥२॥५॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਬ੍ਰਹਮਾ ਅਵਤਾਰ ਦੇ ਬਿਆਸ ਦੇ ਰਾਜਾ ਪ੍ਰਿਥੁ ਦੇ ਰਾਜ ਦੀ ਸਮਾਪਤੀ।

ਅਥ ਰਾਜਾ ਭਰਥ ਰਾਜ ਕਥਨੰ ॥

अथ राजा भरथ राज कथनं ॥

ਹੁਣ ਭਰਤ ਦੇ ਰਾਜ ਦਾ ਕਥਨ:

ਰੂਆਲ ਛੰਦ ॥

रूआल छंद ॥

ਰੂਆਲ ਛੰਦ:

ਜਾਨਿ ਅੰਤ ਸਮੋ ਭਯੋ ਪ੍ਰਿਥੁ ਰਾਜ ਰਾਜ ਵਤਾਰ ॥

जानि अंत समो भयो पृथु राज राज वतार ॥

ਅੰਤ ਸਮਾ ਆ ਪਹੁੰਚਿਆ ਜਾਣ ਕੇ ਰਾਜ ਅਵਤਾਰ ਪ੍ਰਿਥ ਰਾਜ ਨੇ

ਬੋਲਿ ਸਰਬ ਸਮ੍ਰਿਧਿ ਸੰਪਤਿ ਮੰਤ੍ਰਿ ਮਿਤ੍ਰ ਕੁਮਾਰ ॥

बोलि सरब समृधि संपति मंतृ मित्र कुमार ॥

ਸਾਰੇ ਮਿਤ੍ਰਾ, ਮੰਤ੍ਰੀਆਂ, ਪੁਤ੍ਰਾ ਨੂੰ ਬੁਲਾ ਕੇ ਧਨ ਦੌਲਤ ਤੇ ਜਾਇਦਾਦ ਵੰਡ ਦਿੱਤੀ।

ਸਪਤ ਦ੍ਵੀਪ ਸੁ ਸਪਤ ਪੁਤ੍ਰਨਿ ਬਾਟ ਦੀਨ ਤੁਰੰਤ ॥

सपत द्वीप सु सपत पुत्रनि बाट दीन तुरंत ॥

ਸੱਤ ਪੁਤ੍ਰਾਂ ਨੂੰ ਸੱਤ ਦੀਪ ਤੁਰਤ ਵੰਡ ਦਿੱਤੇ।

ਸਪਤ ਰਾਜ ਕਰੈ ਲਗੈ ਸੁਤ ਸਰਬ ਸੋਭਾਵੰਤ ॥੫੧॥

सपत राज करै लगै सुत सरब सोभावंत ॥५१॥

ਸੋਭਾ ਯੁਕਤ ਸੱਤ ਪੁੱਤ੍ਰ ਸੱਤਾ ਦੀਪਾ ਵਿੱਚ ਰਾਜ ਕਰਨ ਲੱਗੇ ॥੫੧॥

ਸਪਤ ਛਤ੍ਰ ਫਿਰੈ ਲਗੈ ਸਿਰ ਸਪਤ ਰਾਜ ਕੁਮਾਰ ॥

सपत छत्र फिरै लगै सिर सपत राज कुमार ॥

ਸੱਤਾ ਰਾਜ ਕੁਮਾਰਾ ਦੇ ਸਿਰ ਉਤੇ ਸੱਤ ਛਤ੍ਰ ਝੁਲਣ ਲਗੇ।

ਸਪਤ ਇੰਦ੍ਰ ਪਰੇ ਧਰਾ ਪਰਿ ਸਪਤ ਜਾਨ ਅਵਤਾਰ ॥

सपत इंद्र परे धरा परि सपत जान अवतार ॥

(ਇਸ ਤਰ੍ਹਾ ਪ੍ਰਤੀਤ ਹੁੰਦਾ ਸੀ) ਮਾਨੋ ਸੱਤ ਇੰਦਰ ਧਰਤੀ ਉਤੇ ਆ ਪਏ ਹੋਣ (ਅਤੇ ਇਹ) ਸੱਤੇ (ਇੰਦਰ ਦੇ) ਅਵਤਾਰ ਹੋਣ।

ਸਰਬ ਸਾਸਤ੍ਰ ਧਰੀ ਸਬੈ ਮਿਲਿ ਬੇਦ ਰੀਤਿ ਬਿਚਾਰਿ ॥

सरब सासत्र धरी सबै मिलि बेद रीति बिचारि ॥

(ਉਨ੍ਹਾ ਨੇ) ਮਿਲ ਕੇ ਸਾਰੇ ਸ਼ਾਸਤ੍ਰਾ ਅਤੇ ਵੇਦਾ ਦੀ ਵਿਚਾਰ ਪੂਰਵਕ ਰੀਤ ਧਾਰਨ ਕੀਤੀ।

ਦਾਨ ਅੰਸ ਨਿਕਾਰ ਲੀਨੀ ਅਰਥ ਸ੍ਵਰਥ ਸੁਧਾਰਿ ॥੫੨॥

दान अंस निकार लीनी अरथ स्वरथ सुधारि ॥५२॥

ਲੋਕ ਭਲਾਈ ਅਤੇ ਸੁਧਾਰ ਲਈ ਦਾਨ ਦਾ ਅੰਸ਼ ਕਢ ਲਿਆ ॥੫੨॥

ਖੰਡ ਖੰਡ ਅਖੰਡ ਉਰਬੀ ਬਾਟਿ ਲੀਨਿ ਕੁਮਾਰ ॥

खंड खंड अखंड उरबी बाटि लीनि कुमार ॥

ਨ ਖੰਡੀ ਜਾ ਸਕਣ ਵਾਲੀ ਧਰਤੀ ('ਉਰਬੀ') ਦੇ ਖੰਡ ਖੰਡ ਕਰ ਕੇ ਰਾਜਕੁਮਾਰਾ ਨੇ (ਆਪਸ ਵਿਚ) ਵੰਡ ਲਈ।

ਸਪਤ ਦੀਪ ਭਏ ਪੁਨਿਰ ਨਵਖੰਡ ਨਾਮ ਬਿਚਾਰ ॥

सपत दीप भए पुनिर नवखंड नाम बिचार ॥

ਸੱਤ ਦੀਪਾ ਦਾ ਨਾਮ ਫਿਰ ਵਿਚਾਰ ਪੂਰਵਕ 'ਨਵ ਖੰਡ' ਰਖਿਆ ਗਿਆ।

ਜੇਸਟ ਪੁਤ੍ਰ ਧਰੀ ਧਰਾ ਤਿਹ ਭਰਥ ਨਾਮ ਬਖਾਨ ॥

जेसट पुत्र धरी धरा तिह भरथ नाम बखान ॥

ਵੱਡੇ ਪੁੱਤਰ, ਜਿਸ ਨੇ ਧਰਤੀ ਨੂੰ ਧਾਰਨ ਕੀਤਾ, ਦਾ ਨਾ 'ਭਰਤ' ਕਿਹਾ ਗਿਆ।

ਭਰਥ ਖੰਡ ਬਖਾਨ ਹੀ ਦਸ ਚਾਰ ਚਾਰੁ ਨਿਧਾਨ ॥੫੩॥

भरथ खंड बखान ही दस चार चारु निधान ॥५३॥

ਅਠਾਰ੍ਹਾ ਵਿਦਿਆਵਾ ਦੇ ਉੱਤਮ ਖ਼ਜ਼ਾਨੇ (ਸਮਝੇ ਜਾਣ ਵਾਲੇ ਲੋਕ ਉਸ ਭੂਮੀ ਖੰਡ ਨੂੰ) 'ਭਰਥ ਖੰਡ' ਕਹਿਣ ਲਗ ਪਏ ॥੫੩॥

ਕਉਨ ਕਉਨ ਕਹੈ ਕਥੈ ਕਵਿ ਨਾਮ ਠਾਮ ਅਨੰਤ ॥

कउन कउन कहै कथै कवि नाम ठाम अनंत ॥

ਕਿਹੜਾ ਕਿਹੜਾ (ਨਾਮ) ਕਵੀ ਕਥਨ ਕਰੇ, (ਕਿਉਂਕਿ ਉਨ੍ਹਾ ਦੇ) ਨਾਮ ਅਤੇ ਸਥਾਨ ਅਨੰਤ ਹਨ।

ਬਾਟਿ ਬਾਟਿ ਸਬੋ ਲਏ ਨਵਖੰਡ ਦ੍ਵੀਪ ਦੁਰੰਤ ॥

बाटि बाटि सबो लए नवखंड द्वीप दुरंत ॥

ਅਸੀਮ ('ਦੁਰੰਤ') ਨੌ ਖੰਡ ਦੀਪਾ ਨੂੰ (ਉਨ੍ਹਾ) ਸਾਰਿਆਂ ਨੇ ਵੰਡ ਲਿਆ।

ਠਾਮ ਠਾਮ ਭਏ ਨਰਾਧਿਪ ਠਾਮ ਨਾਮ ਅਨੇਕ ॥

ठाम ठाम भए नराधिप ठाम नाम अनेक ॥

ਥਾ ਥਾ ਤੇ ਜੋ ਰਾਜੇ ਹੋਏ, (ਉਨ੍ਹਾ) ਦੇ ਨਾਮ ਅਤੇ ਸਥਾਨ ਅਨੇਕ ਹਨ।

ਕਉਨ ਕਉਨ ਉਚਾਰੀਐ ਕਰਿ ਸੂਰ ਸਰਬ ਬਿਬੇਕ ॥੫੪॥

कउन कउन उचारीऐ करि सूर सरब बिबेक ॥५४॥

ਸਾਰਿਆਂ ਸੂਰਮਿਆਂ ਵਿਚੋਂ ਵਿਚਾਰ ਪੂਰਵਕ ਕਿਹੜੇ ਕਿਹੜੇ ਦਾ ਵਰਣਨ ਕੀਤਾ ਜਾਏ ॥੫੪॥

ਸਪਤ ਦੀਪਨ ਸਪਤ ਭੂਪ ਭੁਗੈ ਲਗੇ ਨਵਖੰਡ ॥

ਸਪਤ ਦੀਪਨ ਸਪਤ ਭੂਪ ਭੁਗੈ ਲਗੇ ਨਵਖੰਡ ॥

ਸੱਤਾ ਦੀਪਾ ਦੇ ਸੱਤੇ ਰਾਜੇ ਨੌਂ ਖੰਡਾ ਨੂੰ ਭੋਗਣ ਲਗੇ (ਅਰਥਾਤ–ਉਨ੍ਹਾ ਉਤੇ ਰਾਜ ਕਰਨ ਲਗੇ)।

ਭਾਤਿ ਭਾਤਿਨ ਸੋ ਫਿਰੇ ਅਸਿ ਬਾਧਿ ਜੋਧ ਪ੍ਰਚੰਡ ॥

भाति भातिन सो फिरे असि बाधि जोध प्रचंड ॥

ਪ੍ਰਚੰਡ ਯੋਧੇ ਤਲਵਾਰਾ ਬੰਨ੍ਹ ਕੇ ਵੱਖਰੇ ਵੱਖਰੇ ਢੰਗਾ ਨਾਲ (ਇਧਰ ਉਧਰ) ਫਿਰਨ ਲਗੇ।

ਦੀਹ ਦੀਹ ਅਜੀਹ ਦੇਸਨਿ ਨਾਮ ਆਪਿ ਭਨਾਇ ॥

दीह दीह अजीह देसनि नाम आपि भनाइ ॥

ਵੱਡੇ ਤੋਂ ਵੱਡੇ ਨਾ ਜਿਤੇ ਜਾ ਸਕਣ ਵਾਲੇ ਦੇਸਾ ਦੇ ਨਾ ਆਪ ਸੁਣਾਉਣ ਲਗੇ।

ਆਨਿ ਜਾਨੁ ਦੁਤੀ ਭਏ ਛਿਤਿ ਦੂਸਰੇ ਹਰਿ ਰਾਇ ॥੫੫॥

आनि जानु दुती भए छिति दूसरे हरि राइ ॥५५॥

(ਇੰਜ ਪ੍ਰਤੀਤ ਹੁੰਦਾ ਹੈ ਕਿ) ਧਰਤੀ ਉਤੇ ਦੂਜੇ ਇੰਦਰ (ਹਰਿ) ਰਾਜਾ ਉਪਸਥਿਤ ਹੋ ਗਏ ਹੋਣ ॥੫੫॥

ਆਪ ਆਪ ਸਮੈ ਸਬੈ ਸਿਰਿ ਅਤ੍ਰ ਪਤ੍ਰ ਫਿਰਾਇ ॥

आप आप समै सबै सिरि अत्र पत्र फिराइ ॥

ਆਪਣੇ ਆਪਣੇ ਸਮੇਂ ਵਿਚ ਸਭ ਨੇ (ਆਪਣੇ ਆਪਣੇ) ਸਿਰ ਉਤੇ ਛਤ੍ਰ ਫਿਰਾਇਆ ਹੈ।

ਜੀਤਿ ਜੀਤਿ ਅਜੀਤ ਜੋਧਨ ਰੋਹ ਕ੍ਰੋਹ ਕਮਾਇ ॥

जीति जीति अजीत जोधन रोह क्रोह कमाइ ॥

ਰੋਹ ਅਤੇ ਕ੍ਰੋਧ ਨਾਲ ਅਜਿਤ ਯੋਧਿਆਂ ਨੂੰ ਜਿਤ ਜਿਤ ਕੇ (ਅਧੀਨ ਕਰਦੇ ਰਹੇ)।

ਝੂਠ ਸਾਚ ਅਨੰਤ ਬੋਲਿ ਕਲੋਲ ਕੇਲ ਅਨੇਕ ॥

झूठ साच अनंत बोलि कलोल केल अनेक ॥

ਅਨੰਤ ਪ੍ਰਕਾਰ ਦੇ ਝੂਠ ਅਤੇ ਸੱਚ ਬੋਲ ਕੇ ਅਨੇਕਾ ਹੀ ਕੌਤਕ ਅਤੇ ਕ੍ਰੀੜਾਵਾ ਕਰਦੇ ਰਹੇ।

ਅੰਤਿ ਕਾਲ ਸਬੈ ਭਛੇ ਜਗਿ ਛਾਡੀਆ ਨਹਿ ਏਕ ॥੫੬॥

अंति काल सबै भछे जगि छाडीआ नहि एक ॥५६॥

ਅੰਤ ਵਿਚ ਕਾਲ ਨੇ ਸਭ ਨੂੰ ਖਾ ਲਿਆ ਅਤੇ ਜਗਤ ਵਿਚ ਇਕ ਵੀ ਨਹੀਂ ਛਡਿਆ ਹੈ ॥੫੬॥

ਆਪ ਅਰਥ ਅਨਰਥ ਅਪਰਥ ਸਮਰਥ ਕਰਤ ਅਨੰਤ ॥

आप अरथ अनरथ अपरथ समरथ करत अनंत ॥

ਆਪਣੇ ਸੁਆਰਥ ਲਈ ਸਮਰਥ ਲੋਕ ਦੂਜਿਆਂ ਉਤੇ ਬੇਅੰਤ ਅਨਰਥ ਕਰਦੇ ਰਹੇ ਹਨ।

ਅੰਤਿ ਹੋਤ ਠਟੀ ਕਛੂ ਪ੍ਰਭੂ ਕੋਟਿ ਕਯੋਨ ਨ ਕਰੰਤ ॥

अंति होत ठटी कछू प्रभू कोटि क्योन न करंत ॥

ਅੰਤ ਤੇ (ਉਹੀ) ਕੁਝ ਹੁੰਦਾ ਹੈ ਜੋ ਪ੍ਰਭੂ ਨੇ ਬਣਾਇਆ ਹੈ, ਭਾਵੇਂ ਅਤਿ ਅਧਿਕ (ਉਪਾ) ਕਿਉਂ ਨਾ ਕੀਤੇ ਜਾਣ।

ਜਾਨ ਬੂਝ ਪਰੰਤ ਕੂਪ ਲਹੰਤ ਮੂੜ ਨ ਭੇਵ ॥

जान बूझ परंत कूप लहंत मूड़ न भेव ॥

ਮੂਰਖ ਲੋਕ (ਪ੍ਰਭੂ ਦੀ ਵਾਸਤਵਿਕਤਾ ਦਾ) ਭੇਦ ਨਹੀਂ ਪਾਦੇ ਅਤੇ ਜਾਣ ਬੁਝ ਕੇ ਖੂਹ ਵਿਚ ਪੈਂਦੇ ਹਨ।

ਅੰਤਿ ਕਾਲ ਤਬੈ ਬਚੈ ਜਬ ਜਾਨ ਹੈ ਗੁਰਦੇਵ ॥੫੭॥

अंति काल तबै बचै जब जान है गुरदेव ॥५७॥

ਅੰਤ ਵਿਚ ਕਾਲ ਤੋਂ ਤਦ ਹੀ ਬਚਿਆ ਜਾ ਸਕੇਗਾ ਜਦ ਗੁਰੂਦੇਵ ਨੂੰ ਜਾਣ ਲਿਆ ਜਾਵੇਗਾ ॥੫੭॥

ਅੰਤਿ ਹੋਤ ਠਟੀ ਭਲੀ ਪ੍ਰਭ ਮੂੜ ਲੋਗ ਨ ਜਾਨਿ ॥

अंति होत ठटी भली प्रभ मूड़ लोग न जानि ॥

ਮੂਰਖ ਲੋਕ ਨਹੀਂ ਜਾਣਦੇ ਕਿ ਅੰਤ ਵਿਚ ਉਹੀ ਹੁੰਦਾ ਹੈ ਜੋ ਪ੍ਰਭੂ ਨੇ ਬਣਾਇਆ ਹੈ।

ਆਪ ਅਰਥ ਪਛਾਨ ਹੀ ਤਜਿ ਦੀਹ ਦੇਵ ਨਿਧਾਨ ॥

आप अरथ पछान ही तजि दीह देव निधान ॥

ਵੱਡੇ ਮਹਾਨ ਪ੍ਰਭੂ ਨੂੰ ਛਡ ਕੇ (ਮੂਰਖ ਲੋਕ) ਆਪਣੇ ਸੁਆਰਥ ਨੂੰ ਹੀ ਪਛਾਣਦੇ ਹਨ।

ਧਰਮ ਜਾਨਿ ਕਰਤ ਪਾਪਨ ਯੌ ਨ ਜਾਨਤ ਮੂੜ ॥

धरम जानि करत पापन यौ न जानत मूड़ ॥

ਉਹ ਮੂਰਖ ਇਸ ਤਰ੍ਹਾ (ਵਾਸਤਵਿਕਤਾ ਨੂੰ) ਨਾ ਜਾਣ ਕੇ (ਪਾਖੰਡਾ ਨੂੰ) ਧਰਮ ਸਮਝ ਕੇ ਪਾਪ ਕਰਦੇ ਹਨ।

ਸਰਬ ਕਾਲ ਦਇਆਲ ਕੋ ਕਹੁ ਪ੍ਰਯੋਗ ਗੂੜ ਅਗੂੜ ॥੫੮॥

सरब काल दइआल को कहु प्रयोग गूड़ अगूड़ ॥५८॥

ਉਸ ਦਿਆਲੂ ਪ੍ਰਭੂ ਨੂੰ ਹਰ ਸਮੇਂ ਗੁਪਤ ਪ੍ਰਗਟ ਹੋ ਰਹੇ ਸਾਰਿਆਂ ਪ੍ਰਯੋਗਾ ਦਾ ਬੋਧ ਰਹਿੰਦਾ ਹੈ ॥੫੮॥

ਪਾਪ ਪੁੰਨ ਪਛਾਨ ਹੀ ਕਰਿ ਪੁੰਨ ਕੀ ਸਮ ਪਾਪ ॥

पाप पुँन पछान ही करि पुँन की सम पाप ॥

(ਉਹ) ਪਾਪ ਦੀ ਪੁੰਨ ਵਜੋਂ ਪਛਾਣ ਕਰਦੇ ਹਨ, ਅਤੇ ਪੁੰਨ ਦੇ ਸਮਾਨ ਪਾਪ ਕਰਦੇ ਹਨ।

ਪਰਮ ਜਾਨ ਪਵਿਤ੍ਰ ਜਾਪਨ ਜਪੈ ਲਾਗ ਕੁਜਾਪ ॥

परम जान पवित्र जापन जपै लाग कुजाप ॥

(ਉਹ) ਕੁਜਾਪਾ ਨੂੰ ਪਰਮ ਪਵਿਤ੍ਰ ਜਾਪ ਸਮਝ ਕੇ ਜਪਦੇ ਹਨ।

ਸਿਧ ਠਉਰ ਨ ਮਾਨਹੀ ਬਿਨੁ ਸਿਧ ਠਉਰ ਪੂਜੰਤ ॥

सिध ठउर न मानही बिनु सिध ठउर पूजंत ॥

ਸਿੱਧ ਸਥਾਨਾ ਨੂੰ ਨਹੀਂ ਮੰਨਦੇ ਅਤੇ ਬਿਨਾ ਕਿਸੇ ਸਿੱਧੀ ਵਾਲੇ ਸਥਾਨਾ ਨੂੰ ਪੂਜਦੇ ਹਨ।

ਹਾਥਿ ਦੀਪਕੁ ਲੈ ਮਹਾ ਪਸੁ ਮਧਿ ਕੂਪ ਪਰੰਤ ॥੫੯॥

हाथि दीपकु लै महा पसु मधि कूप परंत ॥५९॥

ਹੱਥ ਵਿਚ ਦੀਪਕ ਲੈ ਕੇ ਵੀ ਉਹ ਮੂਰਖ ਖੂਹ ਵਿਚ ਡਿਗਦੇ ਹਨ ॥੫੯॥

ਸਿਧ ਠਉਰ ਨ ਮਾਨ ਹੀ ਅਨਸਿਧ ਪੂਜਤ ਠਉਰ ॥

सिध ठउर न मान ही अनसिध पूजत ठउर ॥

ਸਥਾਪਿਤ ('ਸਿਧ') ਸਥਾਨ ਨੂੰ ਨਹੀਂ ਮੰਨਦੇ ਅਤੇ ਅਸਥਾਪਿਤ ('ਅਨਸਿਧ') ਸਥਾਨਾ ਦੀ ਪੂਜਾ ਕਰਦੇ ਹਨ।

ਕੈ ਕੁ ਦਿਵਸ ਚਲਾਹਿਗੇ ਜੜ ਭੀਤ ਕੀ ਸੀ ਦਉਰ ॥

कै कु दिवस चलाहिगे जड़ भीत की सी दउर ॥

(ਉਹ) ਮੂਰਖ ਕਿਤਨੇ ਦਿਨਾ ਤਕ ਕੰਧ ਉਤੇ ਦੌੜਨ ਵਾਗ (ਆਪਣੇ) ਜੀਵਨ ਨੂੰ ਚਲਾਉਣਗੇ।

ਪੰਖ ਹੀਨ ਕਹਾ ਉਡਾਇਬ ਨੈਨ ਹੀਨ ਨਿਹਾਰ ॥

पंख हीन कहा उडाइब नैन हीन निहार ॥

ਖੰਭਾ ਤੋਂ ਬਿਨਾ (ਪੰਛੀ) ਕਿਵੇਂ ਉਡੇਗਾ ਅਤੇ ਅੱਖਾ ਤੋਂ ਵਾਝਿਆ ਹੋਇਆ (ਕਿਵੇਂ) ਵੇਖੇਗਾ।

ਸਸਤ੍ਰ ਹੀਨ ਜੁਧਾ ਨ ਪੈਠਬ ਅਰਥ ਹੀਨ ਬਿਚਾਰ ॥੬੦॥

ससत्र हीन जुधा न पैठब अरथ हीन बिचार ॥६०॥

ਸ਼ਸਤ੍ਰ ਤੋਂ ਹੀਣਾ ਕਿਵੇਂ ਯੁੱਧ ਵਿਚ ਪ੍ਰਵੇਸ਼ ਕਰੇਗਾ ਅਤੇ ਅਰਥ (ਨੂੰ ਸਮਝਣ ਦੀ ਸ਼ਕਤੀ ਤੋਂ) ਹੀਣਾ (ਕਿਵੇਂ) ਵਿਚਾਰ (ਸ਼ਾਸਤ੍ਰ) ਵਿਚ ਸ਼ਾਮਲ ਹੋਵੇਗਾ ॥੬੦॥

ਦਰਬ ਹੀਣ ਬਪਾਰ ਜੈਸਕ ਅਰਥ ਬਿਨੁ ਇਸ ਲੋਕ ॥

दरब हीण बपार जैसक अरथ बिनु इस लोक ॥

ਇਸ ਲੋਕ ਵਿਚ ਜਿਵੇਂ ਦਰਬ (ਧਨ) ਤੋਂ ਵਾਝੇ ਦਾ ਵਪਾਰ ਧਨ ('ਅਰਥ') ਤੋਂ ਬਿਨਾ ਨਹੀਂ ਹੋ ਸਕਦਾ।

ਆਂਖ ਹੀਣ ਬਿਲੋਕਬੋ ਜਗਿ ਕਾਮਕੇਲ ਅਕੋਕ ॥

आँख हीण बिलोकबो जगि कामकेल अकोक ॥

ਅੱਖਾ ਤੋਂ ਅੰਨ੍ਹਾ (ਵਿਅਕਤੀ) ਜਗਤ ਨੂੰ ਨਹੀਂ ਵੇਖ ਸਕਦਾ ਅਤੇ ਕੋਕ ਸ਼ਾਸਤ੍ਰ ਤੋਂ ਅਣਜਾਣ ਕਾਮ ਕ੍ਰੀੜਾ ਨੂੰ ਨਹੀਂ ਮਾਣ ਸਕਦਾ।

ਗਿਆਨ ਹੀਣ ਸੁ ਪਾਠ ਗੀਤਾ ਬੁਧਿ ਹੀਣ ਬਿਚਾਰ ॥

गिआन हीण सु पाठ गीता बुधि हीण बिचार ॥

ਗਿਆਨ ਤੋਂ ਹੀਣਾ ਗੀਤਾ ਦਾ ਪਾਠ ਅਤੇ ਬੁੱਧੀ ਤੋਂ ਬਿਨਾ ਵਿਚਾਰ ਨਹੀਂ ਹੋ ਸਕਦਾ।

ਹਿੰਮਤ ਹੀਨ ਜੁਧਾਨ ਜੂਝਬ ਕੇਲ ਹੀਣ ਕੁਮਾਰ ॥੬੧॥

हिंमत हीन जुधान जूझब केल हीण कुमार ॥६१॥

ਹਿੰਮਤ ਤੋਂ ਬਿਨਾ ਯੋਧਾ ਲੜ ਨਹੀਂ ਸਕਦਾ ਅਤੇ ਕੌਤਕਾ ਅਤੇ ਕ੍ਰੀੜਾਵਾ ਤੋਂ ਬਿਨਾ ਰਾਜ ਕੁਮਾਰ (ਸ਼ੋਭਦਾ ਨਹੀਂ ਹੈ) ॥੬੧॥

ਕਉਨ ਕਉਨ ਗਨਾਈਐ ਜੇ ਭਏ ਭੂਮਿ ਮਹੀਪ ॥

कउन कउन गनाईऐ जे भए भूमि महीप ॥

ਧਰਤੀ ਉਤੇ ਜਿਹੜੇ ਰਾਜੇ ਹੋਏ ਹਨ, (ਉਨ੍ਹਾ ਵਿਚੋਂ) ਕਿਸ ਕਿਸ ਨੂੰ ਗਿਣੀਏ।

ਕਉਨ ਕਉਨ ਸੁ ਕਥੀਐ ਜਗਿ ਕੇ ਸੁ ਦ੍ਵੀਪ ਅਦ੍ਵੀਪ ॥

कउन कउन सु कथीऐ जगि के सु द्वीप अद्वीप ॥
ਜਗਤ ਵਿਚ ਦੀਪਾ ਅਤੇ ਅਦੀਪਾ (ਦੇ ਜੋ ਸੁਆਮੀ ਹੋਏ ਹਨ, ਉਨ੍ਹਾ ਵਿਚੋਂ) ਕਿਹੜੇ ਕਿਹੜੇ ਦਾ ਕਥਨ ਕਰੀਏ।

ਜਾਸੁ ਕੀਨ ਗਨੈ ਵਹੈ ਇਮਿ ਔਰ ਕੀ ਨਹਿ ਸਕਤਿ ॥
जासु कीन गनै वहै इमि और की नहि सकति ॥
ਜਿਸ (ਪ੍ਰਭੂ) ਨੇ ਪੈਦਾ ਕੀਤੇ ਹਨ, ਉਹੀ ਇਨ੍ਹਾ ਨੂੰ ਗਿਣ ਸਕਦਾ ਹੈ, ਹੋਰ ਕਿਸੇ ਦੀ ਸ਼ਕਤੀ ਨਹੀਂ ਹੈ।

ਯੌ ਨ ਐਸ ਪਹਚਾਨੀਐ ਬਿਨੁ ਤਾਸੁ ਕੀ ਕੀਏ ਭਗਤਿ ॥੬੨॥
यौ न ऐस पहचानीऐ बिनु तासु की कीए भगति ॥६२॥
ਉਸ ਦੀ ਭਗਤੀ ਕੀਤੇ ਬਿਨਾ ਉਸ ਨੂੰ ਇਵੇਂ ਕਿਵੇਂ ਨਹੀਂ ਪਛਾਣਿਆ ਜਾ ਸਕਦਾ ॥੬੨॥

ਇਤਿ ਰਾਜਾ ਭਰਥ ਰਾਜ ਸਮਾਪਤੰ ॥੩॥੫॥
इति राजा भरथ राज समापतं ॥३॥५॥
ਇਥੇ ਰਾਜਾ ਭਰਤ ਦੇ ਰਾਜ ਦੀ ਸਮਾਪਤੀ।

ਅਥ ਰਾਜਾ ਸਗਰ ਰਾਜ ਕਥਨੰ ॥
अथ राजा सगर राज कथनं ॥
ਹੁਣ ਰਾਜਾ ਸਗਰ ਦੇ ਰਾਜ ਦਾ ਕਥਨ:

ਰੂਆਲ ਛੰਦ ॥
रूआल छंद ॥
ਰੂਆਲ ਛੰਦ:

ਸ੍ਰੇਸਟ ਸ੍ਰੇਸਟ ਭਏ ਜਿਤੇ ਇਹ ਭੂਮਿ ਆਨਿ ਨਰੇਸ ॥
स्रेसट स्रेसट भए जिते इह भूमि आनि नरेस ॥
ਇਸ ਧਰਤੀ ਉਤੇ ਜਿਤਨੇ ਵੀ ਸ੍ਰੇਸ਼ਠ ਸ੍ਰੇਸ਼ਠ ਰਾਜੇ ਹੋਏ ਹਨ,

ਤਉਨ ਤਉਨ ਉਚਾਰਹੋ ਤੁਮਰੇ ਪ੍ਰਸਾਦਿ ਅਸੇਸ ॥
तउन तउन उचारहो तुमरे प्रसादि असेस ॥

ਤੇਰੀ ਕ੍ਰਿਪਾ ਨਾਲ ਉਨ੍ਹਾ ਸਾਰਿਆਂ ਦਾ ਵਰਣਨ ਕਰਦਾ ਹਾ।

ਭਰਥ ਰਾਜ ਬਿਤੀਤ ਭੇ ਭਏ ਰਾਜਾ ਸਗਰ ਰਾਜ ॥

भरथ राज बितीत भे भए राजा सगर राज ॥

ਭਰਤਦਾ ਰਾਜ ਬੀਤ ਗਿਆ ਅਤੇ ਰਾਜਾ ਸਗਰ ਦਾ ਰਾਜ ਹੋ ਗਿਆ।

ਰੁਦ੍ਰ ਕੀ ਤਪਸਾ ਕਰੀ ਲੀਅ ਲਛ ਸੁਤ ਉਪਰਾਜਿ ॥੬੩॥

रुद्र की तपसा करी लीअ लछ सुत उपराजि ॥६३॥

(ਉਸ ਨੇ) ਰੁਦ੍ਰ ਦੀ ਤਪਸਿਆ ਕੀਤੀ ਅਤੇ ਇਕ ਲੱਖ ਪੁਤਰ ਪੈਦਾ ਕਰ ਲਏ ॥੬੩॥

ਚਕ੍ਰ ਬਕ੍ਰ ਧੁਜਾ ਗਦਾ ਭ੍ਰਿਤ ਸਰਬ ਰਾਜ ਕੁਮਾਰ ॥

चक्र बक्र धुजा गदा भृत सरब राज कुमार ॥

ਸਾਰਿਆਂ ਰਾਜ ਕੁਮਾਰਾ ਨੇ ਟੇਢੇ ਚੱਕਰ, ਧੁਜਾਵਾ, ਗਦਾਵਾ ਅਤੇ ਸੇਵਕ (ਰਖੇ ਹੋਏ ਹਨ)।

ਲਛ ਰੂਪ ਧਰੇ ਮਨੋ ਜਗਿ ਆਨਿ ਮੈਨ ਸੁ ਧਾਰ ॥

लछ रूप धरे मनो जगि आनि मैन सु धार ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਮ ਦੇਵ ਨੇ ਜਗਤ ਵਿਚ ਲੱਖ ਰੂਪ ਆ ਕੇ ਧਾਰਨ ਕੀਤੇ ਹੋਣ।

ਬੇਖ ਬੇਖ ਬਨੇ ਨਰੇਸ੍ਵਰ ਜੀਤਿ ਦੇਸ ਅਸੇਸ ॥

बेख बेख बने नरेस्वर जीति देस असेस ॥

ਰਾਜ ਕੁਮਾਰਾ ਨੇ ਵੱਖ ਵੱਖ ਤਰ੍ਹਾ ਦੇ (ਬਾਣੇ) ਧਾਰਨ ਕੀਤੇ ਹੋਏ ਹਨ ਅਤੇ ਬੇਅੰਤ ਦੇਸ ਜਿਤ ਲਏ ਹਨ।

ਦਾਸ ਭਾਵ ਸਬੈ ਧਰੇ ਮਨਿ ਜਤ੍ਰ ਤਤ੍ਰ ਨਰੇਸ ॥੬੪॥

दास भाव सबै धरे मनि जत्र तत्र नरेस ॥६४॥

ਜਿਥੇ ਕਿਥੇ ਰਾਜਾ ਲੋਕ (ਉਨ੍ਹਾ ਪ੍ਰਤਿ) ਮਨ ਵਿਚ ਦਾਸ ਭਾਵ ਰਖਦੇ ਸਨ ॥੬੪॥

ਬਾਜ ਮੇਧ ਕਰੈ ਲਗੈ ਹਯਸਾਲਿ ਤੇ ਹਯ ਚੀਨਿ ॥

बाज मेध करै लगै हयसालि ते हय चीनि ॥

ਰਾਜਾ ਸਗਰ ਅਸ਼੍ਵਮੇਧ ਯੱਗ ਕਰਨ ਲਗਾ (ਅਤੇ ਇਸ ਲਈ) ਘੋੜਸ਼ਾਲਾ ਤੋਂ ਇਕ ਘੋੜਾ ਚੁਣ ਲਿਆ।

ਬੋਲਿ ਬੋਲਿ ਅਮੋਲ ਰਿਤੁਜ ਮੰਤ੍ਰ ਮਿਤ੍ਰ ਪ੍ਰਬੀਨ ॥

बोलि बोलि अमोल रितुज मंत्र मित्र प्रबीन ॥

(ਰਾਜੇ ਨੇ ਦੇਸਾ ਦੇਸਾ ਤੋਂ) ਸ਼ਿਰੋਮਣੀ ਰਿਤਜ (ਵੇਦ ਪਾਠੀ ਅਤੇ ਯੱਗ ਕਰਨ ਵਾਲੇ ਬ੍ਰਾਹਮਣ) ਅਤੇ ਪ੍ਰਬੀਨ ਮੰਤ੍ਰੀ, ਮਿਤਰ ਬੁਲਾ ਲਏ।

ਸੰਗ ਦੀਨ ਸਮੂਹ ਸੈਨ ਬ੍ਯੂਹ ਬ੍ਯੂਹ ਬਨਾਇ ॥

संग दीन समूह सैन ब्रयूह ब्रयूह बनाइ ॥

(ਵੱਖਰੇ ਵੱਖਰੇ) ਟੋਲੇ ਬਣਾ ਕੇ ਸਭ ਨੂੰ ਸੈਨਾ ਦਲ ਸਹਿਤ (ਘੋੜੇ ਨਾਲ) ਤੋਰ ਦਿੱਤਾ।

ਜਤ੍ਰ ਤਤ੍ਰ ਫਿਰੈ ਲਗੇ ਸਿਰਿ ਅਤ੍ਰ ਪਤ੍ਰ ਫਿਰਾਇ ॥੬੫॥

जत्र तत्र फिरै लगे सिरि अत्र पत्र फिराइ ॥६५॥

(ਉਹ ਰਾਜ ਕੁਮਾਰ) ਸਿਰ ਉਤੇ ਛੱਤਰ ਝੁਲਾਉਂਦੇ ਹੋਏ ਇਧਰ ਉਧਰ ਫਿਰਨ ਲਗੇ ॥੬੫॥

ਜੈਤਪਤ੍ਰ ਲਹ੍ਯੋ ਜਹਾ ਤਹ ਸਤ੍ਰੁ ਭੇ ਸਭ ਚੂਰ ॥

जैतपत्र लह्यो जहा तह सत्रु भे सभ चूर ॥

ਜਿਥੇ ਕਿਥੇ ਗਏ ਉਥੇ ਵਿਜੈ-ਪੱਤਰ ਪ੍ਰਾਪਤ ਕੀਤਾ ਅਤੇ ਸਾਰੇ ਵੈਰੀ ਨਸ਼ਟ ਹੋ ਗਏ।

ਛੋਰਿ ਛੋਰਿ ਭਜੇ ਨਰੇਸ੍ਵਰ ਛਾਡਿ ਸਸਤ੍ਰ ਕਰੂਰ ॥

छोरि छोरि भजे नरेस्वर छाडि ससत्र करूर ॥

ਭਿਆਨਕ ਸ਼ਸਤ੍ਰਾਂ ਨੂੰ ਛਡ ਕੇ ਰਾਜੇ ਭਜ ਗਏ।

ਡਾਰਿ ਡਾਰਿ ਸਨਾਹਿ ਸੂਰ ਤ੍ਰੀਆਨ ਭੇਸ ਸੁ ਧਾਰਿ ॥

डारि डारि सनाहि सूर त्रीआन भेस सु धारि ॥

ਸੂਰਮਿਆਂ ਨੇ ਕਵਚ ਉਤਾਰ ਉਤਾਰ ਕੇ ਇਸਤਰੀਆਂ ਦਾ ਭੇਸ ਧਾਰਨ ਕਰ ਲਿਆ।

ਭਾਜਿ ਭਾਜਿ ਚਲੇ ਜਹਾ ਤਹ ਪੁਤ੍ਰ ਮਿਤ੍ਰ ਬਿਸਾਰਿ ॥੬੬॥

भाजि भाजि चले जहा तह पुत्र मित्र बिसारि ॥६६॥

ਪੁੱਤਰਾ ਅਤੇ ਮਿਤਰਾ ਨੂੰ ਵਿਸਾਰ ਕੇ ਜਿਥੇ ਕਿਥੇ ਭਜ ਚਲੇ ॥੬੬॥

ਗਾਜਿ ਗਾਜਿ ਗਜੇ ਗਦਾਧਰਿ ਭਾਜਿ ਭਾਜਿ ਸੁ ਭੀਰ ॥

गाजि गाजि गजे गदाधरि भाजि भाजि सु भीर ॥

ਗਦਾ ਧਾਰੀ ਬਿਜਲੀ ਵਾਗ ਗਜਦੇ ਹਨ ਅਤੇ ਕਾਇਰ ਲੋਕ ਭਜੇ ਜਾ ਰਹੇ ਹਨ।

ਸਾਜ ਬਾਜ ਤਜੈ ਭਜੈ ਬਿਸੰਭਾਰ ਬੀਰ ਸੁਧੀਰ ॥

साज बाज तजै भजै बिसंभार बीर सुधीर ॥

ਘੋੜਿਆਂ ਅਤੇ ਸਾਜ਼ੋ, ਸਾਮਾਨ ਨੂੰ ਤਿਆਗ ਕੇ ਭਜੇ ਜਾ ਰਹੇ ਹਨ ਅਤੇ ਧੀਰਜ ਵਾਲੇ ਸੂਰਮੇ ਬੇਸੁੱਧ ਹੋ ਰਹੇ ਹਨ।

ਸੂਰਬੀਰ ਗਜੇ ਜਹਾ ਤਹ ਅਸਤ੍ਰ ਸਸਤ੍ਰ ਨਚਾਇ ॥

सूरबीर गजे जहा तह असत्र ससत्र नचाइ ॥

ਜਿਥੇ ਕਿਥੇ ਸੂਰਬੀਰ ਗਜਦੇ ਹਨ ਅਤੇ ਅਸਤ੍ਰ-ਸ਼ਸਤ੍ਰ ਨਚਾਉਂਦੇ ਹਨ।

ਜੀਤਿ ਜੀਤਿ ਲਏ ਸੁ ਦੇਸਨ ਜੈਤਪਤ੍ਰ ਫਿਰਾਇ ॥੬੭॥

जीति जीति लए सु देसन जैतपत्र फिराइ ॥६७॥

ਦੇਸ ਦੇਸਾਤਰਾ ਨੂੰ ਜਿਤ ਜਿਤ ਕੇ ਵਿਜੈ ਪੱਤਰ ਫਿਰਾ ਦਿੱਤਾ ਹੈ ॥੬੭॥

ਜੀਤਿ ਪੂਰਬ ਪਛਿਮੈ ਅਰੁ ਲੀਨ ਦਛਨਿ ਜਾਇ ॥

जीति पूरब पछिमै अरु लीन दछनि जाइ ॥

ਪੂਰਬ ਅਤੇ ਪੱਛਮ ਨੂੰ ਜਿਤ ਕੇ ਦੱਖਣ ਨੂੰ ਜਾ ਕੇ ਅਧੀਨ ਕਰ ਲਿਆ।

ਤਾਕਿ ਬਾਜ ਚਲੵੋ ਤਹਾ ਜਹ ਬੈਠਿ ਥੇ ਮੁਨਿ ਰਾਇ ॥

ताकि बाज चल्यो तहा जह बैठि थे मुनि राइ ॥

(ਫਿਰ) ਜਿਥੇ ਮਹਾਮੁਨੀ (ਕਪਿਲ) ਬੈਠੇ ਸਨ, ਘੋੜਾ (ਉਸ ਨੂੰ) ਵੇਖ ਕੇ ਉਧਰ ਨੂੰ ਚਲਿਆ ਗਿਆ।

ਧ੍ਯਾਨ ਮਧਿ ਹੁਤੇ ਮਹਾ ਮੁਨਿ ਸਾਜ ਬਾਜ ਨ ਦੇਖਿ ॥

ध्रयान मधि हुते महा मुनि साज बाज न देखि ॥

ਮਹਾਮੁਨੀ ਧਿਆਨ ਵਿਚ ਲਗੇ ਹੋਏ ਸਨ, (ਇਸ ਲਈ) ਸੁਸਜਿਤ ਘੋੜੇ ਨੂੰ ਨਾ ਵੇਖਿਆ।

ਪ੍ਰਿਸਟਿ ਪਛ ਖਰੋ ਭਯੋ ਰਿਖਿ ਜਾਨਿ ਗੋਰਖ ਭੇਖ ॥੬੮॥

ਪ੍ਰਸਟਿ ਪਛ ਖਰੋ ਭਯੋ ਰਿਖਿ ਜਾਨਿ ਗੋਰਖ ਭੇਖ ॥੬੮॥

ਗੋਰਖ ਭੇਸ ਵਿਚ ਜਾਣ ਕੇ (ਘੋੜਾ) ਰਿਸ਼ੀ ਦੇ ਪਿਛੇ ਜਾ ਕੇ ਖੜੋ ਗਿਆ ॥੬੮॥

ਚਉਕ ਚਿਤ ਰਹੇ ਸਬੈ ਜਬ ਦੇਖਿ ਨੈਨ ਨ ਬਾਜ ॥

चउक चित रहे सबै जब देखि नैन न बाज ॥

(ਘੋੜੇ ਦੇ ਨਾਲ ਚਲ ਰਹੇ) ਸਾਰੇ ਚੌਂਕ ਪਏ ਜਦੋਂ (ਉਨ੍ਹਾ ਨੇ) ਘੋੜੇ ਨੂੰ ਅੱਖਾ ਨਾਲ ਨਾ ਵੇਖਿਆ।

ਖੋਜਿ ਖੋਜਿ ਥਕੇ ਸਬੈ ਦਿਸ ਚਾਰਿ ਚਾਰਿ ਸਲਾਜ ॥

खोजि खोजि थके सबै दिस चारि चारि सलाज ॥

ਸ਼ਰਮ ਦੇ ਮਾਰੇ ਸਾਰੇ ਚੌਹਾ ਪਾਸੇ (ਘੋੜੇ ਨੂੰ) ਲਭ ਲਭ ਕੇ ਥਕ ਗਏ।

ਜਾਨਿ ਪਯਾਰ ਗਯੋ ਤੁਰੰਗਮ ਕੀਨ ਚਿਤਿ ਬਿਚਾਰ ॥

जानि पयार गयो तुरंगम कीन चिति बिचार ॥

ਫਿਰ (ਉਨ੍ਹਾ ਨੇ) ਚਿਤ ਵਿਚ ਵਿਚਾਰ ਕੀਤਾ ਕਿ ਘੋੜਾ ਪਾਤਾਲ ਵਿਚ ਚਲਾ ਗਿਆ ਹੈ।

ਸਗਰ ਖਾਤ ਖੁਦੈ ਲਗੇ ਰਣਧੀਰ ਬੀਰ ਅਪਾਰ ॥੬੯॥

सगर खात खुदै लगे रणधीर बीर अपार ॥६९॥

ਅਪਾਰ ਰਣਧੀਰ ਸੂਰਬੀਰ ਸਗਰ (ਰਾਜ ਕੁਮਾਰ) ਟੋਏ ਪੁਟਣ ਲਗੇ ॥੬੯॥

ਖੋਦਿ ਖੋਦਿ ਅਖੋਦਿ ਪ੍ਰਿਥਵੀ ਕ੍ਰੋਧ ਜੋਧ ਅਨੰਤ ॥

खोदि खोदि अखोदि पृथवी क्रोध जोध अनंत ॥

ਕ੍ਰੋਧਿਤ ਹੋ ਕੇ ਬੇਅੰਤ ਯੋਧੇ ਨਾ ਪੁੱਟੀ ਜਾ ਸਕਣ ਵਾਲੀ ਧਰਤੀ ਨੂੰ ਪੁਟ ਪੁਟ ਕੇ ਸੁਟੀ ਜਾ ਰਹੇ ਸਨ।

ਭਛਿ ਭਛਿ ਗਏ ਸਬੈ ਮੁਖ ਮ੍ਰਿਤਕਾ ਦੁਤਿ ਵੰਤ ॥

भछि भछि गए सबै मुख मृतका दुति वंत ॥

ਸੁੰਦਰ ਸ਼ੋਭਾ ਵਾਲੇ (ਸਾਰੇ ਰਾਜ ਕੁਮਾਰਾ ਦਾ) ਮੂੰਹ ਮਿੱਟੀ ਪੁਟ ਪੁਟ ਕੇ ('ਭਛਿ ਭਛਿ') ਮਿੱਟੀ ਵਰਗਾ ਹੋ ਗਿਆ।

ਸਗਰ ਖਾਤ ਖੁਦੈ ਲਗੇ ਦਿਸ ਖੋਦ ਦਛਨ ਸਰਬ ॥

सगर खात खुदै लगे दिस खोद दछन सरब ॥

ਜਦ ਸਾਰੀ ਦੱਖਣ ਦਿਸ਼ਾ ਨੂੰ ਪੁਟ ਲਿਆ ਗਿਆ

ਜੀਤਿ ਪੂਰਬ ਕੋ ਚਲੇ ਅਤਿ ਠਾਨ ਕੈ ਜੀਅ ਗਰਬ ॥੭੦॥

जीति पूरब को चले अति ठान कै जीअ गरब ॥७०॥

ਤਾ ਮਨ ਵਿਚ ਅਭਿਮਾਨ ਧਾਰਨ ਕਰ ਕੇ ਪੂਰਬ ਦਿਸ਼ਾ ਨੂੰ ਜਿਤਣ ਚਲ ਪਏ ॥੭੦॥

ਖੋਦ ਦਛਨ ਕੀ ਦਿਸਾ ਪੁਨਿ ਖੋਦ ਪੂਰਬ ਦਿਸਾਨ ॥

खोद दछन की दिसा पुनि खोद पूरब दिसान ॥

ਦੱਖਣ ਦਿਸ਼ਾ ਨੂੰ ਪੁਟ ਕੇ (ਖੋਜ ਲਿਆ)

ਤਾਕਿ ਪਛਮ ਕੋ ਚਲੇ ਦਸ ਚਾਰਿ ਚਾਰਿ ਨਿਧਾਨ ॥

ताकि पछम को चले दस चारि चारि निधान ॥

ਅਤੇ ਫਿਰ ਅਠਾਰ੍ਹਾ ਵਿਦਿਆਵਾ ਦੇ ਜਾਣਕਾਰ (ਸਗਰ ਕੁਮਾਰ) ਪੂਰਬ ਦਿਸ਼ਾ ਨੂੰ ਪੁਟ ਕੇ ਪੱਛਮ ਦਿਸ਼ਾ ਵਲ ਚਲ ਪਏ।

ਪੈਠਿ ਉਤਰ ਦਿਸਾ ਜਬੈ ਖੋਦੈ ਲਗੇ ਸਭ ਠਉਰ ॥

पैठि उतर दिसा जबै खोदै लगे सभ ठउर ॥

ਉੱਤਰ ਦਿਸ਼ਾ ਵਿਚ ਦਾਖਲ ਹੋ ਕੇ ਜਦ ਸਾਰੀ ਥਾ ਨੂੰ ਪੁਟਣ ਲਗੇ

ਅਉਰ ਅਉਰ ਠਟੈ ਪਸੂ ਕਲਿ ਕਾਲਿ ਠਾਟੀ ਅਉਰ ॥੭੧॥

अउर अउर ठटै पसू कलि कालि ठाटी अउर ॥७१॥

(ਤਾ ਉਨ੍ਹਾ) ਮੂਰਖਾ ਨੇ ਹੋਰ ਹੋਰ ਵਿਚਾਰ (ਮਨ ਵਿਚ) ਸੋਚ ਲਿਆ ਪਰ ਕਲਿਯੁਗ ਵਿਚ ਕਾਲ ਨੇ ਹੋਰ ਹੀ ਧਾਰ ਲਿਆ ॥੭੧॥

ਖੋਦਿ ਕੈ ਬਹੁ ਭਾਤਿ ਪ੍ਰਿਥਵੀ ਪੂਜਿ ਅਰਧ ਦਿਸਾਨ ॥

खोदि कै बहु भाति पृथवी पूजि अरध दिसान ॥

ਬਹਤੁ ਢੰਗਾ ਨਾਲ ਧਰਤੀ ਨੂੰ ਪੁਟ ਪੁਟ ਕੇ ਜਦ ਉਹ ਅੱਧੀ ਦਿਸ਼ਾ ਤਕ ਪਹੁੰਚ ਗਏ,

ਅੰਤਿ ਭੇਦ ਬਿਲੋਕੀਆ ਮੁਨਿ ਬੈਠਿ ਸੰਜੁਤ ਧਜਾਨ ॥

अंति भेद बिलोकीआ मुनि बैठि संजुत ध्यान ॥

(ਤਦ) ਆਖਿਰ ਉਨ੍ਹਾ ਨੇ ਭੇਦ ਪਾ ਲਿਆ ਕਿ (ਇਕ) ਮੁਨੀ ਧਿਆਨ ਵਿਚ ਜੁੜਿਆ ਬੈਠਾ ਹੈ।

ਪ੍ਰਿਸਟ ਪਾਛ ਬਿਲੋਕ ਬਾਜ ਸਮਾਜ ਰੂਪ ਅਨੂਪ ॥

पृसट पाछ बिलोक बाज समाज रूप अनूप ॥

(ਉਸ ਦੀ) ਪਿਠ ਪਿਛੇ ਪੂਰੀ ਸਾਜ ਸਜਾਵਟ ਨਾਲ ਘੋੜਾ ਵੇਖਿਆ।

ਲਾਤ ਭੇ ਮੁਨਿ ਮਾਰਿਓ ਅਤਿ ਗਰਬ ਕੈ ਸੁਤ ਭੂਪ ॥੭੨॥

लात भे मुनि मारिओ अति गरब कै सुत भूप ॥७२॥

ਰਾਜੇ (ਸਗਰ ਦੇ) ਪੁੱਤਰਾ ਨੇ ਬਹੁਤ ਹੰਕਾਰ ਨਾਲ ਮੁਨੀ ਨੂੰ ਲਤਾ ਮਾਰੀਆਂ ॥੭੨॥

ਧ੍ਯਾਨ ਛੂਟ ਤਬੈ ਮੁਨੀ ਦ੍ਰਿਗ ਜ੍ਵਾਲ ਮਾਲ ਕਰਾਲ ॥

ध्रयान छूट तबै मुनी द्रिग ज्वाल माल कराल ॥

ਤਦ ਮੁਨੀ ਦਾ ਧਿਆਨ ਛੁਟ ਗਿਆ ਅਤੇ (ਉਸ ਦੀਆਂ) ਅੱਖਾ ਵਿਚੋਂ ਅਗਨੀ ਦੀਆਂ ਭਿਆਨਕ ਲਾਟਾ ਨਿਕਲੀਆਂ।

ਭਾਤਿ ਭਾਤਿਨ ਸੋ ਉਠੀ ਜਨੁ ਸਿੰਧ ਅਗਨਿ ਬਿਸਾਲ ॥

भाति भातिन सो उठी जनु सिंध अगनि बिसाल ॥

(ਉਹ ਅਗਨੀ) ਭਾਤ ਭਾਤ ਨਾਲ ਨਿਕਲੀ ਜਿਵੇਂ ਸਮੁੰਦਰ ਦੀ ਵਿਸ਼ਾਲ ਅੱਗ ਹੁੰਦੀ ਹੈ।

ਭਸਮਿ ਭੂਤ ਭਏ ਸਬੇ ਨ੍ਰਿਪ ਲਛ ਪੁਤ੍ਰ ਸੁ ਨੈਨ ॥

भसमि भूत भए सबे नृप लछ पुत्र सु नैन ॥

ਉਸ ਦੀ ਨੈਨ (ਅਗਨੀ) ਨਾਲ (ਸਗਰ) ਰਾਜੇ ਦੇ ਲਖ ਪੁੱਤਰ ਭਸਮੀ ਭੂਤ ਹੋ ਗਏ।

ਬਾਜ ਰਾਜ ਸੁ ਸੰਪਦਾ ਜੁਤ ਅਸਤ੍ਰ ਸਸਤ੍ਰ ਸੁ ਸੈਨ ॥੭੩॥

बाज राज सु संपदा जुत असत्र ससत्र सु सैन ॥७३॥

ਰਾਜ ਸਾਜ ਅਤੇ ਸੰਪਤੀ ਸਹਿਤ (ਉਹ) ਘੋੜਾ ਅਤੇ ਅਸਤ੍ਰ-ਸ਼ਸਤ੍ਰ ਤੇ ਸੈਨਾ (ਨਸ਼ਟ ਹੋ ਗਈ) ॥੭੩॥

ਮਧੁਭਾਰ ਛੰਦ ॥

मधुभार छंद ॥

ਮਧੁਭਾਰ ਛੰਦ:

ਭਏ ਭਸਮਿ ਭੂਤ ॥

भए भसमि भूत ॥

ਭਸਮ ਹੋ ਗਏ

ਨ੍ਰਿਪ ਸਰਬ ਪੂਤ ॥

नृप सरब पूत ॥

ਰਾਜਾ (ਸਗਰ) ਸਾਰੇ ਰਾਜ ਕੁਮਾਰ

ਜੁਤ ਸੁਭਟ ਸੈਨ ॥

जुत सुभट सैन ॥

ਸੈਨਾ ਸਹਿਤ

ਸੁੰਦਰ ਸੁਬੈਨ ॥੭੪॥

सुँदर सुबैन ॥७४॥

ਸੁੰਦਰ ਬੋਲਾ ਵਾਲੇ ॥੭੪॥

ਸੋਭਾ ਅਪਾਰ ॥

सोभा अपार ॥

(ਜਿਨ੍ਹਾ ਦੀ) ਸ਼ੋਭਾ ਅਪਾਰ ਸੀ

ਸੁੰਦਰ ਕੁਮਾਰ ॥

सुँदर कुमार ॥

ਅਤੇ ਜੋ ਬਹੁਤ ਸੁੰਦਰ ਸਨ।

ਜਬ ਜਰੇ ਸਰਬ ॥

जब जरे सरब ॥

ਜਦ ਸਾਰੇ ਸੜ ਗਏ

ਤਬ ਤਜਾ ਗਰਬ ॥੭੫॥

ਤਬ ਤਜਾ ਗਰਬ ॥੭੫॥

तब तजा गरब ॥७५॥

ਤਦ (ਉਨ੍ਹਾ ਨੇ) ਹੰਕਾਰ ਛਡ ਦਿੱਤਾ ॥੭੫॥

ਬਾਹੁ ਅਜਾਨ ॥

बाहू अजान ॥

ਸੜਦਿਆਂ (ਵੇਖ ਕੇ) (ਨਾਲ ਗਏ) ਗੋਡਿਆਂ ਤਕ ਬਾਹਵਾ ਵਾਲੇ,

ਸੋਭਾ ਮਹਾਨ ॥

सोभा महान ॥

ਮਹਾਨ ਸ਼ੋਭਾ ਵਾਲੇ,

ਦਸ ਚਾਰਿ ਵੰਤ ॥

दस चारि वंत ॥

ਚੌਦਾ ਗੁਣਾ ਵਾਲੇ,

ਸੂਰਾ ਦੁਰੰਤ ॥੭੬॥

सूरा दुरंत ॥७६॥

ਬੇਅੰਤ ਸੂਰਮਿਆਂ ਨੂੰ ॥੭੬॥

ਜਾਰਿ ਭਾਜੇ ਬੀਰ ॥

जारि भाजे बीर ॥

ਸੜਦਿਆਂ ਵੇਖ ਕੇ (ਨਾਲ ਗਏ) ਯੋਧੇ ਚਿਤ ਵਿਚ

ਹੁਐ ਚਿਤਿ ਅਧੀਰ ॥

हुऐ चिति अधीर ॥

ਅਧੀਰ ਹੋ ਗਏ

ਦਿਨੋ ਸੰਦੇਸ ॥

दिनो संदेस ॥

ਅਤੇ ਜਾ ਕੇ (ਰਾਜਕੁਮਾਰਾ ਦੀ ਸਥਿਤੀ ਦਾ) ਸੰਦੇਸ਼ ਦਿੱਤਾ

ਜਹ ਸਾਗਰ ਦੇਸ ॥੭੭॥

जह सागर देस ॥७७॥

ਜਿਥੇ ਸਗਰ ਰਾਜਾ ਦੇਸ਼ (ਵਿਚ ਬੈਠਾ ਯੱਗ ਕਰ ਰਿਹਾ ਸੀ) ॥੭੭॥

ਲਹਿ ਸਾਗਰ ਬੀਰ ॥

लहि सागर बीर ॥

ਸਗਰ ਨੇ (ਉਨ੍ਹਾ) ਸੂਰਮਿਆਂ ਨੂੰ (ਪਛਾਣ) ਲਿਆ।

ਹ੍ਵੈ ਚਿਤਿ ਅਧੀਰ ॥

ह्वै चिति अधीर ॥

(ਫਿਰ) ਚਿਤ ਵਿਚ ਅਧੀਰ ਹੋ ਗਿਆ

ਪੁਛੇ ਸੰਦੇਸ ॥

पुछे संदेस ॥

ਅਤੇ ਪੁੱਤਰਾ ਦਾ ਹਾਲ ਚਾਲ

ਪੂਤਨ ਸੁਬੇਸ ॥੭੮॥

पूतन सुबेस ॥७८॥

ਅਤੇ ਸੰਦੇਸ਼ ਪੁੱਛਣ ਲਗਾ ॥੭੮॥

ਕਰਿ ਜੋਰਿ ਸਰਬ ॥

करि जोरि सरब ॥

ਅਭਿਮਾਨ ਨੂੰ ਛਡ ਕੇ

ਭਟ ਛੋਰਿ ਗਰਬ ॥

भट छोरि गरब ॥

ਅਤੇ ਹੱਥ ਜੋੜ ਕੇ (ਸੂਰਮਿਆਂ ਨੇ)

ਉਚਰੇ ਬੈਨ ॥

उचरे बैन ॥

ਬਚਨ ਉਚਾਰੇ (ਪਰ ਉਨ੍ਹਾ ਦੀਆਂ) ਅੱਖਾ ਵਿਚ

ਜਲ ਚੁਅਤ ਨੈਨ ॥੭੯॥

जल चुअत नैन ॥७९॥

ਹੰਝੂ ਡਿਗਦੇ ਸਨ ॥੭੯॥

ਭੂਅ ਫੇਰਿ ਬਾਜ ॥

भूअ फेरि बाज ॥

ਹੇ ਸ੍ਰੇਸ਼ਠ ਅਤੇ ਪ੍ਰਬੀਨ ਰਾਜੇ!

ਜਿਣਿ ਸਰਬ ਰਾਜ ॥

जिणि सरब राज ॥

(ਉਨ੍ਹਾ ਨੇ ਸਾਰੀ) ਭੂਮੀ ਉਤੇ ਯੱਗ ਘੋੜਾ ਫਿਰਾ ਕੇ

ਸਬ ਸੰਗ ਲੀਨ ॥

सब संग लीन ॥

ਅਤੇ ਸਾਰੇ ਰਾਜਿਆਂ ਨੂੰ ਜਿਤ ਕੇ

ਨ੍ਰਿਪ ਬਰ ਪ੍ਰਬੀਨ ॥੮੦॥

नृप बर प्रबीन ॥८०॥

ਸਭ ਨੂੰ ਨਾਲ ਮਿਲਾ ਲਿਆ ॥੮੦॥

ਹਯ ਗਯੋ ਪਯਾਰ ॥

हय गयो पयार ॥

(ਫਿਰ) ਘੋੜਾ ਪਾਤਾਲ ਚਲਾ ਗਿਆ।

ਤੁਅ ਸੁਤ ਉਦਾਰ ॥

तुअ सुत उदार ॥

ਤੇਰੇ ਉਦਾਰ ਪੁੱਤਰਾ ਨੇ

ਭੂਅ ਖੋਦ ਸਰਬ ॥

भूअ खोद सरब ॥

ਸਾਰੀ ਧਰਤੀ ਨੂੰ ਪੁਟ ਸੁਟਿਆ

ਅਤਿ ਬਢਾ ਗਰਬ ॥੮੧॥

अति बढा गरब ॥८१॥

ਅਤੇ (ਉਨ੍ਹਾ ਦਾ) ਹੰਕਾਰ ਬਹੁਤ ਵਧ ਗਿਆ ॥੮੧॥

ਤਹੰ ਮੁਨਿ ਅਪਾਰ ॥

तहं मुनि अपार ॥

ਉਥੇ (ਇਕ) ਅਪਾਰ (ਸ਼ਕਤੀ ਵਾਲਾ) ਮੁਨੀ ਸੀ

ਗੁਨਿ ਗਨ ਉਦਾਰ ॥

गुनि गन उदार ॥

ਜੋ ਉਦਾਰਤਾ ਵਾਲੇ ਗੁਣਾ ਨਾਲ ਵਰੁਸਾਇਆ ਹੋਇਆ ਸੀ।

ਲਖਿ ਮਧ ਧਯਾਨ ॥

लखि मध ध्यान ॥

ਧਿਆਨ ਵਿਚ ਮਗਨ ਜਾਣ ਕੇ

ਮੁਨਿ ਮਨਿ ਮਹਾਨ ॥੮੨॥

मुनि मनि महान ॥८२॥

(ਉਸ) ਮਹਾਨ ਮਨ ਵਾਲੇ ਮੁਨੀ ਨੂੰ ॥੮੨॥

ਤਵ ਪੁਤ੍ਰ ਕ੍ਰੋਧ ॥

ਤਵ ਪੁਤ੍ਰ ਕ੍ਰੋਧ ॥
तव पुत्र क्रोध ॥
ਤੇਰੇ ਪੁੱਤਰਾ ਨੇ ਕ੍ਰੋਧ ਕੀਤਾ

ਲੈ ਸੰਗਿ ਜੋਧ ॥
लै संगि जोध ॥
ਅਤੇ ਯੋਧਿਆਂ ਨੂੰ ਨਾਲ ਲੈ ਕੇ

ਲਤਾ ਪ੍ਰਹਾਰ ॥
लता प्रहार ॥
ਮੁਨੀ ਉਤੇ ਲਤਾ ਦੀ

ਕੀਅ ਰਿਖਿ ਅਪਾਰ ॥੮੩॥
कीअ रिखि अपार ॥८३॥
ਬਹੁਤ ਮਾਰ ਕੀਤੀ ॥੮੩॥

ਤਬ ਛੁਟਾ ਧ੍ਯਾਨ ॥
तब छुटा ध्यान ॥
ਤਦ ਮਹਾਨ ਮਨ ਵਾਲੇ ਮੁਨੀ ਦਾ

ਮੁਨਿ ਮਨਿ ਮਹਾਨ ॥
मुनि मनि महान ॥
ਧਿਆਨ ਛੁਟ ਗਿਆ

ਨਿਕਸੀ ਸੁ ਜ੍ਵਾਲ ॥
निकसी सु ज्वाल ॥
(ਅਤੇ ਉਸ ਦੀਆਂ ਅੱਖਾ ਵਿਚੋਂ) ਜੁਆਲਾ ਨਿਕਲੀ

ਦਾਵਾ ਬਿਸਾਲ ॥੮੪॥
दावा बिसाल ॥८४॥

ਜੋ ਜੰਗਲ ਦੀ ਵਿਸ਼ਾਲ ਅੱਗ ਵਰਗੀ ਸੀ ॥੮੪॥

ਤਰੰ ਜਰੇ ਪੂਤ ॥

तरं जरे पूत ॥

(ਫਿਰ) ਦੂਤ ਨੇ ਇਸ ਤਰ੍ਹਾ ਕਿਹਾ

ਕਹਿ ਐਸੇ ਦੂਤ ॥

कहि ऐसे दूत ॥

ਕਿ ਉਥੇ (ਤੁਹਾਡੇ) ਪੁੱਤਰ

ਸੈਨਾ ਸਮੇਤ ॥

सैना समेत ॥

ਸੈਨਾ ਸਮੇਤ ਸੜ ਗਏ ਹਨ,

ਬਾਚਾ ਨ ਏਕ ॥੮੫॥

बाचा न एक ॥८५॥

(ਕੋਈ) ਇਕ ਵੀ ਨਹੀਂ ਬਚਿਆ ਹੈ ॥੮੫॥

ਸੁਨਿ ਪੁਤ੍ਰ ਨਾਸ ॥

सुनि पुत्र नास ॥

ਰਾਜ ਪੁੱਤਰਾ ਦਾ ਨਾਸ਼ ਸੁਣ ਕੇ

ਭਯੋ ਪੁਰਿ ਉਦਾਸ ॥

भयो पुरि उदास ॥

ਸਾਰਾ ਨਗਰ ਉਦਾਸ ਹੋ ਗਿਆ।

ਜਹ ਤਹ ਸੁ ਲੋਗ ॥

जह तह सु लोग ॥

ਜਿਥੇ ਕਿਥੇ (ਉਥੋਂ ਦੇ) ਲੋਕ (ਪ੍ਰਜਾ)

ਬੈਠੇ ਸੁ ਸੋਗ ॥੮੬॥

बैठे सु सोग ॥८६॥

ਸੋਗ ਵਿਚ ਡੁਬੇ ਬੈਠੇ ਸਨ ॥੮੬॥

ਸਿਵ ਸਿਮਰ ਬੈਣ ॥

सिव सिमर बैण ॥

(ਅੰਤ ਵਿਚ ਸਗਰ ਰਾਜੇ ਨੇ) 'ਸ਼ਿਵ ਸ਼ਿਵ' ਬਚਨ ਸਿਮਰ ਕੇ

ਜਲ ਥਾਪਿ ਨੈਣ ॥

जल थापि नैण ॥

ਅਤੇ ਅੱਖਾ ਦੇ ਹੰਝੂ ਰੋਕ ਕੇ

ਕਰਿ ਧੀਰਜ ਚਿਤਿ ॥

करि धीरज चिति ॥

ਚਿਤ ਵਿਚ ਧੀਰਜ ਕੀਤਾ

ਮੁਨਿ ਮਨਿ ਪਵਿਤ ॥੮੭॥

मुनि मनि पवित ॥८७॥

ਅਤੇ ਮੁਨੀ ਵਾਗ ਮਨ ਨੂੰ ਪਵਿਤ੍ਰ ਕੀਤਾ ॥੮੭॥

ਤਿਨ ਮ੍ਰਿਤਕ ਕਰਮ ॥

तिन मृतक करम ॥

(ਉਸ ਨੇ) ਉਨ੍ਹਾ (ਪੁੱਤਰਾ ਦੇ)

ਨ੍ਰਿਪ ਕਰਮ ਧਰਮ ॥

नृप करम धरम ॥

ਮ੍ਰਿਤਕ ਕਰਮ

ਬਹੁ ਬੇਦ ਰੀਤਿ ॥

बहु बेद रीति ॥

ਅਤੇ ਵੇਦ ਰੀਤ ਅਨੁਸਾਰ

ਕਿਨੀ ਸੁ ਪ੍ਰੀਤਿ ॥੮੮॥

किनी सु प्रीति ॥८८॥

ਹੋਰ ਧਰਮਕਰਮ ਬੜੀ ਪ੍ਰੀਤ ਨਾਲ ਕੀਤੇ ॥੮੮॥

ਨ੍ਰਿਪ ਪੁਤ੍ਰ ਸੋਗ ॥

नृप पुत्र सोग ॥

ਫਿਰ ਪੁੱਤਰਾ ਦੇ ਸੋਗ ਵਿਚ ਹੀ

ਗਯੇ ਸੁਰਗ ਲੋਗਿ ॥

गये सुरग लोगि ॥

ਰਾਜਾ ਸਵਰਗ ਲੋਕ ਨੂੰ ਚਲਾ ਗਿਆ।

ਨ੍ਰਿਪ ਭੇ ਸੁ ਜੌਨ ॥

नृप भे सु जौन ॥

(ਇਸ ਪ੍ਰਕਾਰ ਦੇ) ਜਿਹੜੇ (ਹੋਰ) ਰਾਜੇ ਹੋਏ,

ਕਥਿ ਸਕੈ ਕੌਨ ॥੮੯॥

कथि सकै कौन ॥८९॥

(ਉਨ੍ਹਾ ਦਾ) ਕਥਨ ਕੌਣ ਕਰ ਸਕਦਾ ਹੈ? ॥੮੯॥

ਇਤਿ ਰਾਜਾ ਸਾਗਰ ਕੋ ਰਾਜ ਸਮਾਪਤੰ ॥੪॥੫॥

इति राजा सागर को राज समापतं ॥४॥५॥

ਇਥੇ ਰਾਜਾ ਸਗਰ ਦੇ ਰਾਜ ਦੀ ਸਮਾਪਤੀ। ਹੁਣ ਜੁਜਾਤਿ ਰਾਜੇ ਦੇ ਰਾਜ ਦਾ ਕਥਨ

ਅਥ ਜੁਜਾਤਿ ਰਾਜਾ ਕੋ ਰਾਜ ਕਥਨੰ

अथ जुजाति राजा को राज कथनं

ਹੁਣ ਜੁਜਾਤਿ ਦੇ ਰਾਜ ਦਾ ਕਥਨ:

ਮਧੁਭਾਰ ਛੰਦ ॥

मधुभार छंद ॥

ਮਧੁਭਾਰ ਛੰਦ:

ਪੁਨਿ ਭਯੋ ਜੁਜਾਤਿ ॥

पुनि भयो जुजाति ॥

ਫਿਰ ਯਯਾਤਿ (ਜੁਜਾਤਿ) ਰਾਜਾ ਹੋਇਆ

ਸੋਭਾ ਅਭਾਤਿ ॥

सोभा अभाति ॥

(ਜਿਸ ਦੀ) ਅਲੌਕਿਕ ਸ਼ੋਭਾ ਸੀ।

ਦਸ ਚਾਰਵੰਤ ॥

दस चारवंत ॥

ਚੌਦਾ ਵਿਦਿਆਵਾ ਦੇ

ਸੋਭਾ ਸੁਭੰਤ ॥੯੦॥

सोभा सुभंत ॥९०॥

ਗਿਆਨ ਨਾਲ ਸ਼ੋਭਾਇਮਾਨ ਸੀ ॥੯੦॥

ਸੁੰਦਰ ਸੁ ਨੈਨ ॥

सुँदर सु नैन ॥

ਉਸ ਦੇ ਨੈਨ ਸੁੰਦਰ ਸਨ,

ਜਨ ਰੂਪ ਮੈਨ ॥

जन रूप मैन ॥

ਮਾਨੋ ਕਾਮਦੇਵ ਦਾ ਰੂਪ ਹੋਵੇ।

ਸੋਭਾ ਅਪਾਰ ॥

सोभा अपार ॥

(ਉਹ) ਅਪਾਰ ਸ਼ੋਭਾ ਨਾਲ

ਸੋਭਤ ਸੁਧਾਰ ॥੯੧॥

सोभत सुधार ॥९१॥

ਸੁਸ਼ੋਭਿਤ ਹੋ ਰਿਹਾ ਸੀ ॥੯੧॥

ਸੁੰਦਰ ਸਰੂਪ ॥

सुँदर सरूप ॥

(ਉਹ) ਸੁੰਦਰ ਸ਼ੋਭਾ

ਸੋਭੰਤ ਭੂਪ ॥

सोभंत भूप ॥

ਅਤੇ ਸਰੂਪ ਵਾਲਾ ਰਾਜਾ ਸੀ।

ਦਸ ਚਾਰਵੰਤ ॥

दस चारवंत ॥

(ਉਹ) ਚੌਦਾ ਵਿਦਿਆਵਾ ਦਾ ਗਿਆਤਾ

ਆਭਾ ਅਭੰਤ ॥੯੨॥

आभा अभंत ॥९२॥

ਅਤੇ ਅਲੌਕਿਕ ਪ੍ਰਭਾ ਵਾਲਾ ਸੀ ॥੯੨॥

ਗੁਨ ਗਨ ਅਪਾਰ ॥

गुन गन अपार ॥

(ਉਹ) ਅਪਾਰ ਗੁਣਾ ਵਾਲਾ,

ਸੁੰਦਰ ਉਦਾਰ ॥

सुँदर उदार ॥

ਸੁੰਦਰ ਅਤੇ ਉਦਾਰ ਸੀ।

ਦਸ ਚਾਰਿਵੰਤ ॥

दस चारिवंत ॥

ਚੌਦਾ ਵਿਦਿਆਵਾ ਨੂੰ ਜਾਣਨ ਵਾਲਾ

ਸੋਭਾ ਸੁਭੰਤ ॥੯੩॥

सोभा सुभंत ॥९३॥

ਅਤੇ ਸ਼ੋਭਾ ਨਾਲ ਸ਼ੋਭਾਇਮਾਨ ਸੀ ॥੯੩॥

ਧਨ ਗੁਨ ਪ੍ਰਬੀਨ ॥

धन गुन प्रबीन ॥

ਧਨ ਦੌਲਤ ਅਤੇ (ਅਨੇਕ ਪ੍ਰਕਾਰ ਦੇ) ਗੁਣਾ ਵਿਚ ਪ੍ਰਬੀਨ ਸੀ,

ਪ੍ਰਭ ਕੋ ਅਧੀਨ ॥

प्रभ को अधीन ॥

ਪ੍ਰਭੂ ਦੀ ਅਧੀਨਗੀ (ਸਵੀਕਾਰ ਕਰਦਾ ਸੀ)

ਸੋਭਾ ਅਪਾਰ ॥

सोभा अपार ॥

ਅਤੇ ਉਹ ਰਾਜਕੁਮਾਰ ਅਪਾਰ

ਸੁੰਦਰ ਕੁਮਾਰ ॥੯੪॥

सुँदर कुमार ॥९४॥

ਸ਼ੋਭਾ ਵਾਲਾ ਸੀ ॥੯੪॥

ਸਾਸਤ੍ਰਗ ਸੁਧ ॥

सासत्रग सुध ॥

(ਉਹ) ਸ਼ਾਸਤ੍ਰਾਂ ਦਾ ਸ਼ੁੱਧ ਵਿਸ਼ੇਸ਼ਗ ਸੀ।

ਕ੍ਰੋਧੀ ਸੁ ਜੁਧ ॥

क्रोधी सु जुध ॥

ਯੁੱਧ ਵੇਲੇ ਕ੍ਰੋਧਵਾਨ ਸੀ।

ਨ੍ਰਿਪ ਭਯੋ ਬੇਨ ॥

नृप भयो बेन ॥

(ਇਸ ਤਰ੍ਹਾਂ) ਬੇਨ (ਨਾਂ ਦਾ) ਰਾਜਾ ਹੋਇਆ,

ਜਨ ਕਾਮ ਧੇਨ ॥੯੫॥

जन काम धेन ॥९५॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਕਾਮ ਧੇਨੁ ਹੋਵੇ ॥੯੫॥

ਖੂਨੀ ਸੁ ਖਗ ॥

खूनी सु खग ॥

(ਉਹ) ਖ਼ੂਨਖ਼ਾਰ ਤਲਵਾਰ ਵਾਲਾ ਸੀ,

ਜੋਧਾ ਅਭਗ ॥

जोधा अभग ॥

ਨਾ ਭਜਣ ਵਾਲਾ ਯੋਧਾ ਸੀ,

ਖਤ੍ਰੀ ਅਖੰਡ ॥

खत्री अखंड ॥

ਨਾ ਖੰਡੇ ਜਾ ਸਕਣ ਵਾਲਾ ਛਤ੍ਰੀ ਸੀ

ਕ੍ਰੋਧੀ ਪ੍ਰਚੰਡ ॥੯੬॥

क्रोधी प्रचंड ॥९६॥

ਅਤੇ ਪ੍ਰਚੰਡ ਕ੍ਰੋਧ ਵਾਲਾ ਸੀ ॥੯੬॥

ਸਤ੍ਰੂਨਿ ਕਾਲ ॥

सत्रूनि काल ॥

(ਉਹ) ਵੈਰੀਆਂ ਲਈ ਕਾਲ ਸੀ

ਕਾਢੀ ਕ੍ਰਵਾਲ ॥

काढी क्रवाल ॥

ਅਤੇ (ਉਨ੍ਹਾ ਨੂੰ ਮਾਰਨ ਲਈ ਸਦਾ) ਤਲਵਾਰ ਕਢੀ ਰਖਦਾ ਸੀ।

ਸਮ ਤੇਜ ਭਾਨੁ ॥

सम तेज भानु ॥

(ਉਸ ਦਾ) ਤੇਜ ਸੂਰਜ ਵਰਗਾ ਸੀ,

ਜ੍ਵਾਲਾ ਸਮਾਨ ॥੯੭॥

ज्वाला समान ॥९७॥

ਅਥਵਾ ਅਗਨੀ ਦੇ ਸਮਾਨ ਸੀ ॥੯੭॥

ਜਬ ਜੁਰਤ ਜੰਗ ॥

जब जुरत जंग ॥

ਜਦ ਯੁੱਧ ਵਿਚ ਰੁਝ ਜਾਦਾ ਸੀ

ਨਹਿ ਮੁਰਤ ਅੰਗ ॥

नहि मुरत अंग ॥

ਤਾ (ਯੁੱਧ-ਭੂਮੀ ਵਿਚੋਂ) ਅੰਗ ਨਹੀਂ ਮੋੜਦਾ ਹੈ।

ਅਰਿ ਭਜਤ ਨੇਕ ॥

अरि भजत नेक ॥

ਅਨੇਕ ਵੈਰੀ ਭਜ ਜਾਦੇ ਸਨ,

ਨਹਿ ਟਿਕਤ ਏਕ ॥੯੮॥

नहि टिकत एक ॥९८॥

ਇਕ ਵੀ ਨਹੀਂ ਟਿਕਦਾ ਸੀ ॥੯੮॥

ਥਰਹਰਤ ਭਾਨੁ ॥

थरहरत भानु ॥

(ਉਸ ਦੇ ਪ੍ਰਤਾਪ ਤੋਂ) ਸੂਰਜ ਥਰਥਰ ਕੰਬਦਾ ਸੀ,

ਕੰਪਤ ਦਿਸਾਨ ॥

कंपत दिसान ॥

ਦਿਸ਼ਾਵਾ ਡੋਲਦੀਆਂ ਸਨ।

ਮੰਡਤ ਮਵਾਸ ॥

मंडत मवास ॥

ਆਕੀ ਰਹਿਣ ਵਾਲੇ

ਭਜਤ ਉਦਾਸ ॥੯੯॥

भजत उदास ॥९९॥

ਉਦਾਸ ਹੋ ਕੇ ਭਜੇ ਜਾ ਰਹੇ ਸਨ ॥੯੯॥

ਥਰਹਰਤ ਬੀਰ ॥

थरहरत बीर ॥

ਬੀਰ ਥਰਥਰ ਕੰਬਦੇ ਸਨ,

ਭੰਭਰਤ ਭੀਰ ॥

भंभरत भीर ॥

ਡਰਪੋਕ ਭਜੇ ਜਾ ਰਹੇ ਸਨ,

ਤਤਜਤ ਦੇਸ ॥

ततजत देस ॥

ਦੇਸ ਛਡ ਰਹੇ ਸਨ।

ਨ੍ਰਿਪਮਨਿ ਨਰੇਸ ॥੧੦੦॥

नृपमनि नरेस ॥१००॥

(ਇਸ ਤਰ੍ਹਾ ਦਾ) ਸ਼ਿਰੋਮਣੀ ਰਾਜਾ ਸੀ ॥੧੦੦॥

ਚਚਕਤ ਚੰਦ ॥

चचकत चंद ॥

(ਜਿਸ ਰਾਜੇ ਨੂੰ ਵੇਖ ਕੇ) ਚੰਦ੍ਰਮਾ ਚਕਾ-ਚੌਂਧ ਮੰਨਦਾ ਸੀ,

ਧਧਕਤ ਇੰਦ ॥

धधकत इंद ॥

ਇੰਦਰ (ਦਾ ਹਿਰਦਾ) ਧੜਕਦਾ ਸੀ,

ਫਨਿਮਨ ਫਟੰਤ ॥

फनिमन फटंत ॥

ਸ਼ੇਸ਼ਨਾਗ ਫਣਾ ਨੂੰ (ਧਰਤੀ ਉਤੇ) ਪਟਕਦਾ ਸੀ

ਭੂਅਧਰ ਭਜੰਤ ॥੧੦੧॥

भूअधर भजंत ॥१०१॥

ਅਤੇ ਪਰਬਤ (ਭੂਧਰ) ਨਸ ਰਹੇ ਸਨ ॥੧੦੧॥

ਸੰਜੁਤਾ ਛੰਦ ॥

संजुता छंद ॥

ਸੰਜੁਤਾ ਛੰਦ:

ਜਸ ਠੌਰ ਠੌਰ ਸਬੋ ਸੁਨਜੋ ॥

ਜਸ ਠੌਰ ਠੌਰ ਸਬੋ ਸੁਨ੍ਯੋ ॥

ਸਾਰਿਆਂ ਨੇ ਥਾ ਥਾ (ਰਾਜੇ ਦਾ) ਯਸ਼ ਸੁਣ ਲਿਆ।

ਅਰਿ ਬ੍ਰਿੰਦ ਸੀਸ ਸਬੋ ਧੁਨ੍ਯੋ ॥

अरि ब्रिंद सीस सबो धुन्रयो ॥

ਸਭ ਵੈਰੀਆਂ ਦੇ ਸਮੂਹਾ ਨੇ ਸਿਰ ਧੁਣ ਲਿਆ।

ਜਗ ਜਗ ਸਾਜ ਭਲੇ ਕਰੇ ॥

जग जग साज भले करे ॥

(ਉਸ ਨੇ) ਜਗਤ ਵਿਚ ਚੰਗੇ ਯੱਗਾ ਦੀ ਵਿਵਸਥਾ ਕੀਤੀ

ਦੁਖ ਪੁੰਜ ਦੀਨਨ ਕੇ ਹਰੇ ॥੧੦੨॥

दुख पुँज दीनन के हरे ॥१०२॥

ਅਤੇ ਦੀਨਾ (ਆਜਿਜ਼ਾ) ਦੇ ਦੁਖ ਹਰ ਲਏ ॥੧੦੨॥

ਇਤਿ ਜੁਜਾਤਿ ਰਾਜਾ ਮ੍ਰਿਤ ਬਸਿ ਹੋਤ ਭਏ ॥੫॥੫॥

इति जुजाति राजा मृत बसि होत भए ॥५॥५॥

ਇਥੇ ਜੁਜਾਤਿ ਰਾਜਾ ਮ੍ਰਿਤੂ ਦੇ ਵਸ ਹੋ ਗਏ।

ਅਥ ਬੇਨ ਰਾਜੇ ਕੋ ਰਾਜ ਕਥਨੰ ॥

अथ बेन राजे को राज कथनं ॥

ਸੰਜੁਤਾ ਛੰਦ:

ਸੰਜੁਤਾ ਛੰਦ ॥

संजुता छंद ॥

ਹੁਣ ਬੇਨ ਦੇ ਰਾਜ ਦਾ ਕਥਨ:

ਪੁਨਿ ਬੇਣੁ ਰਾਜ ਮਹੇਸ ਭਯੋ ॥

पुनि बेणु राज महेस भयो ॥

ਫਿਰ ਬੇਨੁ ਧਰਤੀ ਦਾ ਰਾਜਾ ਬਣਿਆ

ਨਿਜਿ ਡੰਡ ਕਾਹੂੰ ਤੇ ਨ ਲਯੋ ॥

निजि डंड काहूँ ते न लयो ॥

ਜਿਸ ਨੇ ਆਪ ਕਿਸੇ ਤੋਂ ਦੰਡ ਨਹੀਂ ਲਿਆ ਸੀ।

ਜੀਅ ਭਾਤਿ ਭਾਤਿ ਸੁਖੀ ਨਰਾ ॥

जीअ भाति भाति सुखी नरा ॥

ਭਾਤ ਭਾਤ ਦੇ ਜੀਵ ਅਤੇ ਮਨੁੱਖ ਸੁਖੀ ਸਨ

ਅਤਿ ਗਰਬ ਸ੍ਰਬ ਛੁਟਿਓ ਧਰਾ ॥੧੦੩॥

अति गरब स्रब छुटिओ धरा ॥१०३॥

ਅਤੇ ਸਾਰਿਆਂ ਨੇ ਮਨ ਤੋਂ ਹੰਕਾਰ ਨੂੰ ਕੱਢ ਦਿੱਤਾ ਸੀ ॥੧੦੩॥

ਜੀਅ ਜੰਤ ਸਬ ਦਿਖਿਯਤ ਸੁਖੀ ॥

जीअ जंत सब दिखियत सुखी ॥

ਸਭ ਜੀਵ ਜੰਤ ਸੁਖੀ ਦਿਸਦੇ ਸਨ।

ਤਰਿ ਦ੍ਰਿਸਟਿ ਆਵਤ ਨ ਦੁਖੀ ॥

तरि द्रसटि आवत न दुखी ॥

ਕੋਈ ਵੀ ਦੁਖੀ ਨਜ਼ਰ ਨਹੀਂ ਸੀ ਆਉਂਦਾ।

ਸਬ ਠੌਰ ਠੌਰ ਪ੍ਰਿਥੀ ਬਸੀ ॥

सब ठौर ठौर पृथी बसी ॥

ਸਾਰੀ ਧਰਤੀ ਥਾ ਥਾ ਤੇ ਚੰਗੀ ਤਰ੍ਹਾ ਵਸ ਰਹੀ ਸੀ।

ਜਨੁ ਭੂਮਿ ਰਾਜ ਸਿਰੀ ਲਸੀ ॥੧੦੪॥

जनु भूमि राज सिरी लसी ॥१०४॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਭੂਮੀ ਉਤੇ ਰਾਜ ਲਕਸ਼ਮੀ ਪ੍ਰਕਾਸ਼ਿਤ ਹੋ ਰਹੀ ਹੋਵੇ ॥੧੦੪॥

ਇਹ ਭਾਤਿ ਰਾਜ ਕਮਾਇ ਕੈ ॥

इह भाति राज कमाइ कै ॥

ਇਸ ਤਰ੍ਹਾ ਰਾਜ ਕਮਾ ਕੇ

ਸੁਖ ਦੇਸ ਸਰਬ ਬਸਾਇ ਕੈ ॥

सुख देस सरब बसाइ कै ॥

ਅਤੇ ਸਾਰੇ ਦੇਸ਼ ਨੂੰ ਸੁਖ ਪੂਰਵਕ ਵਸਾ ਕੇ

ਬਹੁ ਦੋਖ ਦੀਨਨ ਕੇ ਦਹੇ ॥

बहु दोख दीनन के दहे ॥

ਦੀਨ (ਅਜਿਜ਼) ਲੋਕਾ ਦੇ ਬਹੁਤ ਦੁਖ ਨਸ਼ਟ ਕਰ ਦਿੱਤੇ।

ਸੁਨਿ ਥਕਤ ਦੇਵ ਸਮਸਤ ਭਏ ॥੧੦੫॥

सुनि थकत देव समसत भए ॥१०५॥

(ਜਿਸ ਨੂੰ) ਸੁਣ ਕੇ ਸਾਰੇ ਦੇਵਤੇ ਥਕ ਗਏ ॥੧੦੫॥

ਬਹੁ ਰਾਜ ਸਾਜ ਕਮਾਇ ਕੈ ॥

बहु राज साज कमाइ कै ॥

ਬਹੁਤ ਸਮੇਂ ਤਕ ਰਾਜ ਸਮਾਜ ਕਮਾ ਕੇ

ਸਿਰਿ ਅਤ੍ਰਪਤ੍ਰ ਫਿਰਾਇ ਕੈ ॥

सिरि अत्रपत्र फिराइ कै ॥

ਅਤੇ ਸਿਰ ਉਤੇ ਛਤ੍ਰ ਫਿਰਾ ਕੇ

ਪੁਨਿ ਜੋਤਿ ਜੋਤਿ ਬਿਖੈ ਮਿਲੀ ॥

पुनि जोति जोति बिखै मिली ॥

ਉਸ ਦੀ ਜੋਤਿ (ਪਰਮਸੱਤਾ ਦੀ) ਜੋਤਿ ਵਿਚ ਮਿਲ ਗਈ।

ਅਰਿ ਛੈਨੁ ਬੇਨੁ ਮਹਾਬਲੀ ॥੧੦੬॥

अरि छैनु बेनु महाबली ॥१०६॥

ਇਸ ਤਰ੍ਹਾ ਵੈਰੀਆਂ ਦਾ ਨਾਸ਼ ਕਰਨ ਵਾਲਾ ਮਹਾਨ ਬਲੀ ਰਾਜਾ ਬੇਨ (ਹੋਇਆ) ॥੧੦੬॥

ਅਬਿਕਾਰ ਭੂਪ ਜਿਤੇ ਭਏ ॥

अबिकार भूप जिते भए ॥

ਵਿਕਾਰਾ ਤੋਂ ਰਹਿਤ ਜਿਤਨੇ ਵੀ ਰਾਜੇ ਹੋਏ ਹਨ,

ਕਰਿ ਰਾਜ ਅੰਤ ਸਮੈ ਗਏ ॥

करि राज अंत समै गए ॥

(ਉਹ) ਰਾਜ ਕਰ ਕੇ ਅੰਤ ਨੂੰ (ਪਰਮਾਤਮਾ ਵਿਚ) ਸਮਾ ਗਏ ਹਨ।

ਕਬਿ ਕੌਨ ਨਾਮ ਤਿਨੈ ਗਨੈ ॥

कबि कौन नाम तिनै गनै ॥

ਉਨ੍ਹਾ ਦੇ ਨਾ ਕਿਹੜਾ ਕਵੀ ਗਿਣ ਸਕਦਾ ਹੈ,

ਸੰਕੇਤ ਕਰਿ ਇਤੇ ਭਨੈ ॥੧੦੭॥

संकेत करि इते भनै ॥१०७॥

ਸੰਕੇਤ ਮਾਤਰ ਇਥੇ ਕਹਿ ਦਿੱਤੇ ਹਨ ॥੧੦੭॥

ਇਤਿ ਬੇਨੁ ਰਾਜਾ ਮ੍ਰਿਤ ਬਸ ਹੋਤ ਭਏ ॥੬॥੫॥

इति बेनु राजा मृत बस होत भए ॥६॥५॥

ਇਥੇ ਬੇਨੁ ਰਾਜਾ ਮ੍ਰਿਤੂ ਦੇ ਵਸ ਹੋ ਗਏ।

ਅਥ ਮਾਨਧਾਤਾ ਕੋ ਰਾਜੁ ਕਥਨੰ

अथ मानधाता को राजु कथनं

ਹੁਣ ਮਾਨਧਾਤਾ ਦੇ ਰਾਜ ਦਾ ਕਥਨ:

ਦੋਧਕ ਛੰਦ ॥

दोधक छंद ॥

ਦੋਧਕ ਛੰਦ:

ਜੇਤਕ ਭੂਪ ਭਏ ਅਵਨੀ ਪਰ ॥
जेतक भूप भए अवनी पर ॥
ਧਰਤੀ ਉਤੇ ਜਿਤਨੇ ਕੁ ਰਾਜੇ ਹੋਏ ਹਨ,

ਨਾਮ ਸਕੈ ਤਿਨ ਕੇ ਕਵਿ ਕੋ ਧਰਿ ॥
नाम सकै तिन के कवि को धरि ॥
ਉਨ੍ਹਾ ਦੇ ਨਾ ਕਿਹੜਾ ਕਵੀ ਗਿਣ ਸਕਦਾ ਹੈ।

ਨਾਮ ਜਥਾਮਤਿ ਭਾਖਿ ਸੁਨਾਊ ॥
नाम जथामति भाखि सुनाऊ ॥
ਆਪਣੀ ਬੁੱਧੀ ਦੇ ਬਲ ਤੇ (ਉਨ੍ਹਾ ਦੇ) ਨਾ ਸੁਣਾਉਂਦਾ ਹਾ,

ਚਿਤ ਤਊ ਅਪਨੇ ਡਰ ਪਾਊ ॥੧੦੮॥
चित तऊ अपने डर पाऊ ॥१०८॥
(ਪਰ ਫਿਰ ਵੀ) ਆਪਣੇ ਮਨ ਵਿਚ ਡਰ ਮੰਨਦਾ ਹਾ ॥੧੦੮॥

ਬੇਨੁ ਗਏ ਜਗ ਤੇ ਨ੍ਰਿਪਤਾ ਕਰਿ ॥
बेनु गए जग ते नृपता करि ॥
(ਜਦ) ਬੇਨ ਜਗਤ ਉਤੇ ਰਾਜ ਕਰ ਕੇ ਚਲਿਆ ਗਿਆ,

ਮਾਨਧਾਤ ਭਏ ਬਸੁਧਾ ਧਰਿ ॥
मानधात भए बसुधा धरि ॥
(ਤਦ) ਧਰਤੀ ਨੂੰ ਧਾਰਨ ਕਰਨ ਲਈ ਮਾਨਧਾਤਾ (ਰਾਜਾ) ਹੋਇਆ।

ਬਾਸਵ ਲੋਗ ਗਏ ਜਬ ਹੀ ਵਹ ॥
बासव लोग गए जब ही वह ॥
ਜਦ ਉਹ ਇੰਦਰ ('ਬਾਸਵ') ਲੋਕ ਵਿਚ ਵਿਚਰਿਆ,

ਉਠਿ ਦਯੋ ਅਰਧਾਸਨ ਬਾਸਵ ਤਿਹ ॥੧੦੯॥

उठि दयो अरधासन बासव तिह ॥१०९॥

(ਤਦ) ਉਸ ਨੂੰ ਇੰਦਰ ਨੇ ਉਠ ਕੇ ਅੱਧਾ ਆਸਣ ਦਿੱਤਾ ॥੧੦੯॥

ਰੋਸ ਭਰਯੋ ਤਬ ਮਾਨ ਮਹੀਧਰ ॥

रोस भर्यो तब मान महीधर ॥

ਤਦ ਮਾਨਧਾਤਾ ਰਾਜੇ ਦੇ (ਮਨ ਵਿਚ) ਕ੍ਰੋਧ ਭਰ ਗਿਆ

ਹਾਕਿ ਗਹ੍ਯੋ ਕਰਿ ਖਗ ਭਯੰਕਰ ॥

हाकि गह्यो करि खग भयंकर ॥

ਅਤੇ ਲਲਕਾਰਾ ਮਾਰ ਕੇ ਹੱਥ ਵਿਚ ਖੰਡਾ ਧਾਰਨ ਕਰ ਲਿਆ।

ਮਾਰਨ ਲਾਗ ਜਬੈ ਰਿਸ ਇੰਦ੍ਰਹਿ ॥

मारन लाग जबै रिस इंद्रहि ॥

ਜਦ ਕ੍ਰੋਧ ਨਾਲ ਇੰਦਰ ਨੂੰ ਮਾਰਨ ਲਗਾ,

ਬਾਹ ਗਹੀ ਤਤਕਾਲ ਦਿਜਿੰਦ੍ਰਹਿ ॥੧੧੦॥

बाह गही ततकाल दिजिंद्रहि ॥११०॥

ਤਦ ਬ੍ਰਹਸਪਤੀ ('ਦਿਜਿੰਦ੍ਰ') ਨੇ ਉਸ ਦੀ ਬਾਹ ਪਕੜ ਲਈ ॥੧੧੦॥

ਨਾਸ ਕਰੋ ਜਿਨਿ ਬਾਸਵ ਕੋ ਨ੍ਰਿਪ ॥

नास करो जिनि बासव को नृप ॥

(ਅਤੇ ਕਿਹਾ) ਹੇ ਰਾਜਨ! ਇੰਦਰ ਨੂੰ ਨਸ਼ਟ ਨਾ ਕਰੋ।

ਆਸਨ ਅਰਧ ਦਯੋ ਤੁਹ ਯਾ ਬ੍ਰਤ ॥

आसन अरध दयो तुह या ब्रत ॥

ਇਸ ਨੇ ਨਿਯਮ ਅਨੁਸਾਰ ਤੁਹਾਨੂੰ ਅੱਧਾ ਆਸਨ ਦਿੱਤਾ ਸੀ।

ਹੈ ਲਵਨਾਸ੍ਰ ਮਹਾਸੁਰ ਭੂਧਰਿ ॥

है लवनास्र महासुर भूधरि ॥

(ਅਜਿਹਾ ਇਸ ਲਈ ਹੋਇਆ) ਕਿਉਂਕਿ ਤੁਸੀਂ ਧਰਤੀ ਉਪਰ 'ਲਵਨਾਸੁਰ' ਨਾ ਦੇ

ਤਾਹਿ ਨ ਮਾਰ ਸਕੇ ਤੁਮ ਕਿਉ ਕਰ ॥੧੧੧॥

ताहि न मार सके तुम किउ कर ॥१११॥

ਵੱਡੇ ਦੈਂਤ ਨੂੰ ਮਾਰ ਨਹੀਂ ਸਕੇ ਹੋ ॥੧੧੧॥

ਜੌ ਤੁਮ ਤਾਹਿ ਸੰਘਾਰ ਕੈ ਆਵਹੁ ॥

जौ तुम ताहि संघार कै आवहु ॥

ਜੇ ਕਰ ਤੁਸੀਂ ਉਸ ਨੂੰ ਮਾਰ ਕੇ ਆਵੋਗੇ

ਤੌ ਤੁਮ ਇੰਦ੍ਰ ਸਿੰਘਾਸਨ ਪਾਵਹੁ ॥

तौ तुम इंद्र सिंघासन पावहु ॥

ਤਾ ਤੁਸੀਂ (ਪੂਰਾ) ਇੰਦਰ ਆਸਨ ਪਾ ਲਵੋਗੇ।

ਐਸੇ ਕੈ ਅਰਧ ਸਿੰਘਾਸਨ ਬੈਠਹੁ ॥

ऐसे कै अरध सिंघासन बैठहु ॥

ਇਸ ਲਈ (ਤੁਸੀਂ) ਅੱਧੇ ਸਿੰਘਾਸਨ ਉਤੇ ਬੈਠ ਜਾਓ।

ਸਾਚੁ ਕਹੋ ਪਰ ਨਾਕੁ ਨ ਐਠਹੁ ॥੧੧੨॥

साचु कहो पर नाकु न ऐठहु ॥११२॥

(ਮੈਂ) ਸੱਚ ਕਿਹਾ ਹੈ, ਇਸ ਕਰ ਕੇ ਤੁਸੀਂ ਨਕ ਨਾ ਚੜ੍ਹਾਓ ॥੧੧੨॥

ਅਸਤਰ ਛੰਦ ॥

असतर छंद ॥

ਅਸਤਰ ਛੰਦ:

ਧਾਯੋ ਅਸਤ੍ਰ ਲੈ ਕੇ ਤਹਾ ॥

धायो असत्र लै के तहा ॥
(ਰਾਜ ਮਾਨਧਾਤਾ) ਅਸਤ੍ਰ (ਧਨੁਸ਼) ਲੈ ਕੇ ਭਜ ਕੇ ਉਥੇ ਗਿਆ,

ਮਥੁਰਾ ਮੰਡਲ ਦਾਨੋ ਥਾ ਜਹਾ ॥
मथुरा मंडल दानो था जहा ॥
ਜਿਥੇ ਮਥੁਰਾ ਮੰਡਲ ਵਿਚ (ਉਹ ਲਵਨਾਸੁਰ) ਦੈਂਤ ਰਹਿੰਦਾ ਸੀ।

ਮਹਾ ਗਰਬੁ ਕੈ ਕੈ ਮਹਾ ਮੰਦ ਬੁਧੀ ॥
महा गरबु कै कै महा मंद बुधी ॥
ਉਸ ਮਹਾ ਮੰਦ ਬੁੱਧੀ ਵਾਲੇ (ਦੈਂਤ ਨੇ) ਹੰਕਾਰ ਕਰ ਕੇ

ਮਹਾ ਜੋਰ ਕੈ ਕੈ ਦਲੰ ਪਰਮ ਕ੍ਰੁਧੀ ॥੧੧੩॥
महा जोर कै कै दलं परम क्रुधी ॥११३॥
ਅਤੇ ਬਹੁਤ ਕ੍ਰੋਧ ਕਰ ਕੇ ਬਹੁਤ ਵੱਡਾ ਦਲ ਜੋੜ ਰਖਿਆ ਸੀ ॥੧੧੩॥

ਮਹਾ ਘੋਰ ਕੈ ਕੈ ਘਨੰ ਕੀ ਘਟਾ ਜਿਯੋ ॥
महा घोर कै कै घनं की घटा जियो ॥
ਬਦਲ ਦੀਆਂ ਕਾਲੀਆਂ ਘਟਾਵਾ ਵਾਗ ਬਹੁਤ ਗਜ ਵਜ ਕੇ

ਸੁ ਧਾਇਆ ਰਣੰ ਬਿਜੁਲੀ ਕੀ ਛਟਾ ਜਿਯੋ ॥
सु धाइआ रणं बिजुली की छटा जियो ॥
ਅਤੇ ਲਾਲ ਹੋ ਕੇ ਬਿਜਲੀ ਦੀ ਲਿਸ਼ਕ ਵਾਗ ਹਲਾ ਕਰ ਕੇ ਪਿਆ।

ਸੁਨੇ ਸਰਬ ਦਾਨੋ ਸੁ ਸਾਮੁਹਿ ਸਿਧਾਇ ॥
सुने सरब दानो सु सामुहि सिधाइ ॥
(ਹਮਲੇ ਦੀ ਗੱਲ) ਸੁਣ ਕੇ ਸਾਰੇ ਦਾਨਵ ਚੜ੍ਹ ਕੇ ਸਾਹਮਣੇ ਆ ਢੁਕੇ

ਮਹਾ ਕ੍ਰੋਧ ਕੈ ਕੈ ਸੁ ਬਾਜੀ ਨਚਾਏ ॥੧੧੪॥
महा क्रोध कै कै सु बाजी नचाए ॥११४॥

ਅਤੇ ਬਹੁਤ ਕ੍ਰੋਧ ਕਰ ਕੇ ਘੋੜਿਆਂ ਨੂੰ ਨਚਾਇਆ ॥੧੧੪॥

ਮੇਦਕ ਛੰਦ ॥

मेदक छंद ॥

ਮੇਦਕ ਛੰਦ:

ਅਬ ਏਕ ਕੀਏ ਬਿਨੁ ਯੌ ਨ ਟਰੈ ॥

अब एक कीए बिनु यौ न टरै ॥

ਹੁਣ (ਦੋਹਾ ਤੋਂ) ਇਕ ਕੀਤੇ ਬਿਨਾ ਇਸ ਤਰ੍ਹਾ ਨਹੀਂ ਟਲਣਗੇ।

ਦੋਊ ਦਾਤਨ ਪੀਸ ਹੰਕਾਰਿ ਪਰੈ ॥

दोऊ दातन पीस हंकारि परै ॥

ਦੋਵੇਂ ਦੰਦਾ ਨੂੰ ਪੀਹ ਕੇ ਹੰਕਾਰ ਨਾਲ (ਇਕ ਦੂਜੇ ਉਤੇ) ਪੈ ਗਏ ਹਨ।

ਜਬ ਲੌ ਨ ਸੁਨੋ ਲਵ ਖੇਤ ਮਰਾ ॥

जब लौ न सुनो लव खेत मरा ॥

ਜਦ ਤਕ ਨਹੀਂ ਸੁਣਦਾ ਕਿ 'ਲਵਨਾਸੁਰ ਯੁੱਧ ਵਿਚ ਮਰ ਗਿਆ ਹੈ',

ਤਬ ਲਉ ਨ ਲਖੋ ਰਨਿ ਬਾਜ ਟਰਾ ॥੧੧੫॥

तब लउ न लखो रनि बाज टरा ॥११५॥

ਤਦ ਤਕ (ਮੇਰੇ) ਘੋੜੇ ਨੂੰ ਰਣਭੂਮੀ ਵਿਚੋਂ ਪਿਛੇ ਹਟਦਾ ਨਹੀਂ ਵੇਖੋਗੇ ॥੧੧੫॥

ਅਬ ਹੀ ਰਣਿ ਏਕ ਕੀ ਏਕ ਕਰੈ ॥

अब ही रणि एक की एक करै ॥

ਹੁਣੇ ਹੀ ਉਹ ਰਣ ਵਿਚ ਇਕੋ ਇਕ ਕਰ ਦੇਣਾ (ਚਾਹੁੰਦੇ ਹਨ)।

ਬਿਨੁ ਏਕ ਕੀਏ ਰਣਿ ਤੇ ਨ ਟਰੈ ॥

बिनु एक कीए रणि ते न टरै ॥

ਇਕ ਕੀਤੇ ਬਿਨਾ ਰਣ ਤੋਂ ਟਲਦੇ ਨਹੀਂ ਹਨ।

ਬਹੁ ਸਾਲ ਸਿਲਾ ਤਲ ਬ੍ਰਿਛ ਛੁਟੇ ॥

ਬहु साल सिला तल बृछ छुटे ॥

ਬਹੁਤ ਸਾਰੇ ਸਾਲ ਦੇ ਬ੍ਰਿਛ ਅਤੇ ਪੱਥਰ ਹੇਠਾ ਆ ਪਏ ਹਨ

ਦੁਹੂੰ ਓਰਿ ਜਬੈ ਰਣ ਬੀਰ ਜੁਟੇ ॥੧੧੬॥

दुहूँ ओरि जबै रण बीर जुटे ॥११६॥

ਜਦ ਕਿ ਦੋਹਾ ਪਾਸਿਆਂ ਤੋਂ ਰਣ ਵਿਚ ਬੀਰ ਜੁਟ ਗਏ ਹਨ ॥੧੧੬॥

ਕੁਪ ਕੈ ਲਵ ਪਾਨਿ ਤ੍ਰਿਸੂਲ ਲਯੋ ॥

कुप कै लव पानि तृसूल लयो ॥

ਲਵਨਾਸੁਰ ਨੇ ਕ੍ਰੋਧਿਤ ਹੋ ਕੇ ਹੱਥ ਵਿਚ ਤ੍ਰਿਸ਼ੂਲ ਧਾਰਨ ਕਰ ਲਿਆ

ਸਿਰਿ ਧਾਤਯਮਾਨ ਦੁਖੰਡ ਕਿਯੋ ॥

सिरि धातयमान दुखंड कियो ॥

ਅਤੇ (ਰਾਜਾ) ਮਾਨਧਾਤਾ ਦੇ ਸਿਰ ਦੋ ਟੋਟੇ ਕਰ ਦਿੱਤਾ।

ਬਹੁ ਜੂਥਪ ਜੂਥਨ ਸੈਨ ਭਜੀ ॥

बहु जूथप जूथन सैन भजी ॥

ਸਾਰੇ ਸੈਨਾਪਤੀ ਅਤੇ ਫ਼ੌਜ ਦੀਆਂ ਬਹੁਤ ਟੁਕੜੀਆਂ ਭਜ ਗਈਆਂ

ਨ ਉਚਾਇ ਸਕੈ ਸਿਰੁ ਐਸ ਲਜੀ ॥੧੧੭॥

न उचाइ सकै सिरु ऐस लजी ॥११७॥

ਅਤੇ (ਸੈਨਾ) ਅਜਿਹੀ ਸ਼ਰਮਿੰਦਗੀ ਹੋਈ ਕਿ ਰਾਜੇ ਦਾ ਸਿਰ ਤਕ ਨਾ ਚੁਕ ਸਕੇ ॥੧੧੭॥

ਘਨ ਜੈਸੇ ਭਜੇ ਘਨ ਘਾਇਲ ਹੁਐ ॥

घन जैसे भजे घन घाइल हुऐ ॥

(ਹਵਾ ਨਾਲ) ਜਿਵੇਂ ਬਦਲ ਭਜ ਜਾਦੇ ਹਨ, ਉਸੇ ਤਰ੍ਹਾ ਬਹੁਤ ਸਾਰੇ ਜ਼ਖ਼ਮੀ ਹੋ ਕੇ (ਭਜੀ ਜਾ ਰਹੇ ਹਨ)।

ਬਰਖਾ ਜਿਮਿ ਸ੍ਰੋਣਤ ਧਾਰ ਚੁਐ ॥

बरखा जिमि स्रोणत धार चुऐ ॥

ਮੀਂਹ ਦੇ ਵਰ੍ਹਨ ਵਾਗ (ਉਨ੍ਹਾ ਦੇ ਜ਼ਖ਼ਮਾ ਵਿਚੋਂ) ਲਹੂ ਦੀ ਧਾਰ ਚੋ ਰਹੀ ਸੀ।

ਸਭ ਮਾਨ ਮਹੀਪਤਿ ਛੇਤ੍ਰਹਿ ਦੈ ॥

सभ मान महीपति छेत्रहि दै ॥

ਸ੍ਰੇਸ਼ਠ ਮਾਨਧਾਤਾ ਰਾਜੇ ਨੂੰ ਯੁੱਧ-ਭੂਮੀ ਦੀ ਭੇਟਾ ਚੜ੍ਹਾ ਕੇ

ਸਬ ਹੀ ਦਲ ਭਾਜਿ ਚਲਾ ਜੀਅ ਲੈ ॥੧੧੮॥

सब ही दल भाजि चला जीअ लै ॥११८॥

ਸਾਰਾ ਸੈਨਾਦਲ (ਆਪਣਾ) ਜੀਅ ਬਚਾ ਕੇ ਚਲਾ ਗਿਆ ॥੧੧੮॥

ਇਕ ਘੂਮਤ ਘਾਇਲ ਸੀਸ ਫੁਟੇ ॥

इक घूमत घाइल सीस फुटे ॥

ਇਕ ਜ਼ਖ਼ਮੀ ਹੋਏ ਘੁੰਮ ਰਹੇ ਹਨ, ਇਕਨਾ ਦੇ ਸਿਰ ਪਾਟੇ ਹੋਏ ਹਨ,

ਇਕ ਸ੍ਰੋਣ ਚੁਚਾਵਤ ਕੇਸ ਛੁਟੇ ॥

इक स्रोण चुचावत केस छुटे ॥

ਇਕਨਾ (ਦੇ ਜ਼ਖ਼ਮਾ ਵਿਚੋਂ) ਲਹੂ ਵਗ ਰਿਹਾ ਹੈ (ਅਤੇ ਇਕਨਾ ਦੇ) ਕੇਸ ਖੁਲੇ ਹੋਏ ਹਨ।

ਰਣਿ ਮਾਰ ਕੈ ਮਾਨਿ ਤ੍ਰਿਸੂਲ ਲੀਏ ॥

रणि मार कै मानि तृसूल लीए ॥

ਰਣ-ਭੂਮੀ ਵਿਚ ਤ੍ਰਿਸ਼ੂਲ ਮਾਰ ਕੇ ਮਾਨਧਾਤਾ ਰਾਜੇ ਨੂੰ ਮਾਰ ਲਿਆ ਗਿਆ ਹੈ

ਭਟ ਭਾਤਹਿ ਭਾਤਿ ਭਜਾਇ ਦੀਏ ॥੧੧੯॥

भट भातहि भाति भजाइ दीए ॥११९॥

ਅਤੇ ਤਰ੍ਹਾ ਤਰ੍ਹਾ ਦੇ ਸੂਰਮੇ ਭਜਾ ਦਿੱਤੇ ਗਏ ਹਨ ॥੧੧੯॥

ਇਤਿ ਮਾਨਧਾਤਾ ਰਾਜ ਸਮਾਪਤੰ ॥੭॥੫॥

इति मानधाता राज समापतं ॥७॥५॥

ਇਥੇ ਮਾਨਧਾਤਾ ਦੇ ਰਾਜ ਦੀ ਸਮਾਪਤੀ।

ਅਥ ਦਲੀਪ ਕੋ ਰਾਜ ਕਥਨੰ ॥

अथ दलीप को राज कथनं ॥

ਹੁਣ ਦਲੀਪ ਰਾਜਾ ਦੇ ਰਾਜ ਦਾ ਕਥਨ:

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਰਣ ਮੋ ਮਾਨ ਮਹੀਪ ਹਏ ॥

रण मो मान महीप हए ॥

ਜਦ ਯੁੱਧ-ਭੂਮੀ ਵਿਚ ਮਾਨਧਾਤਾ ਰਾਜਾ ਮਾਰਿਆ ਗਿਆ,

ਤਬ ਆਨਿ ਦਿਲੀਪ ਦਿਲੀਸ ਭਏ ॥

तब आनि दिलीप दिलीस भए ॥

ਤਾ ਦਲੀਪ (ਨਾ ਦਾ ਰਾਜਾ) ਦਿੱਲੀ-ਪਤੀ ਬਣਿਆ।

ਬਹੁ ਭਾਤਿਨ ਦਾਨਵ ਦੀਹ ਦਲੇ ॥

बहु भातिन दानव दीह दले ॥

(ਉਸ ਨੇ) ਬਹੁਤ ਤਰ੍ਹਾ ਨਾਲ ਵੱਡੇ ਦਾਨਵਾ ਨੂੰ ਦਲ ਦਿੱਤਾ

ਸਬ ਠੌਰ ਸਬੈ ਉਠਿ ਧਰਮ ਪਲੇ ॥੧੨੦॥

सब ठौर सबै उठि धरम पले ॥१२०॥

ਅਤੇ ਸਭ ਥਾਵਾ ਤੇ ਸਾਰੇ (ਲੋਕ) ਉਠ ਕੇ ਧਰਮ ਦੇ ਪਾਲਨ ਵਿਚ ਲਗ ਗਏ ॥੧੨੦॥

ਚੌਪਈ ॥

चौपई ॥

ਚੌਪਈ:

ਜਬ ਨ੍ਰਿਪ ਹਨਾ ਮਾਨਧਾਤਾ ਬਰ ॥

जब नृप हना मानधाता बर ॥

ਜਦ ਲਵਨਾਸੁਰ ਨੇ ਹੱਥ ਵਿਚ ਸ਼ਿਵ ਦਾ ਦਿੱਤਾ

ਸਿਵ ਤ੍ਰਿਸੂਲ ਕਰਿ ਧਰਿ ਲਵਨਾਸੁਰ ॥

सिव तृसूल करि धरि लवनासुर ॥

ਤ੍ਰਿਸ਼ੂਲ ਲੈ ਕੇ ਸ੍ਰੇਸ਼ਠ ਮਾਨਧਾਤਾ ਰਾਜੇ ਨੂੰ ਮਾਰ ਦਿੱਤਾ,

ਭਯੋ ਦਲੀਪ ਜਗਤ ਕੋ ਰਾਜਾ ॥

भयो दलीप जगत को राजा ॥

ਤਦ ਦਲੀਪ ਜਗਤ ਦਾ ਰਾਜਾ ਬਣਿਆ,

ਭਾਤਿ ਭਾਤਿ ਜਿਹ ਰਾਜ ਬਿਰਾਜਾ ॥੧੨੧॥

भाति भाति जिह राज बिराजा ॥१२१॥

ਜੋ ਭਾਤ ਭਾਤ ਦੇ ਰਾਜਾ ਉਤੇ ਬਰਾਜਮਾਨ ਸੀ ॥੧੨੧॥

ਮਹਾਰਥੀ ਅਰੁ ਮਹਾ ਨ੍ਰਿਪਾਰਾ ॥

महारथी अरु महा नृपारा ॥

(ਉਹ) ਮਹਾ ਰਥੀ ਅਤੇ ਮਹਾਨ ਰਾਜਾ (ਅਜਿਹਾ ਸੁੰਦਰ ਸੀ)

ਕਨਕ ਅਵਟਿ ਸਾਚੇ ਜਨੁ ਢਾਰਾ ॥

कनक अवटि साचे जनु ढारा ॥

ਮਾਨੋ ਸੋਨੇ ਨੂੰ ਪੰਘਾਰ ਕੇ ਕਿਸੇ ਨੇ ਸੱਚੇ ਵਿਚ ਢਾਲਿਆ ਹੋਵੇ।

ਅਤਿ ਸੁੰਦਰ ਜਨੁ ਮਦਨ ਸਰੂਪਾ ॥

अति सुँदर जनु मदन सरूपा ॥

(ਉਹ) ਬਹੁਤ ਸੁੰਦਰ ਸੀ ਮਾਨੋ ਕਾਮ ਦੇਵ ਦਾ ਹੀ ਰੂਪ ਹੋਵੇ

ਜਾਨੁਕ ਬਨੇ ਰੂਪ ਕੋ ਭੂਪਾ ॥੧੨੨॥

जानुक बने रूप को भूपा ॥१२२॥

ਜਾ ਮਾਨੋ ਰੂਪ ਦਾ ਹੀ ਰਾਜਾ ਬਣਿਆ ਹੋਇਆ ਹੋਵੇ ॥੧੨੨॥

ਬਹੁ ਬਿਧਿ ਕਰੇ ਜਗ ਬਿਸਥਾਰਾ ॥

बहु बिधि करे जग बिसथारा ॥

(ਉਸ ਨੇ) ਬਹੁਤ ਸਾਰੇ ਯੱਗਾ ਦਾ ਵਿਸਤਾਰ ਕਰ ਦਿੱਤਾ

ਬਿਧਵਤ ਹੋਮ ਦਾਨ ਮਖਸਾਰਾ ॥

बिधवत होम दान मखसारा ॥

ਅਤੇ ਯੱਗ-ਸ਼ਾਲਾ ਵਿਚ ਮਰਯਾਦਾ ਪੂਰਵਕ ਹੋਮ ਅਤੇ ਦਾਨ ਹੋਣ ਲਗੇ।

ਧਰਮ ਧੁਜਾ ਜਹ ਤਹ ਬਿਰਾਜੀ ॥

धरम धुजा जह तह बिराजी ॥

ਜਿਥੇ ਕਿਥੇ ਧਰਮ-ਧੁਜਾਵਾ ਸ਼ੋਭ ਰਹੀਆਂ ਸਨ

ਇੰਦ੍ਰਾਵਤੀ ਨਿਰਖਿ ਦੁਤਿ ਲਾਜੀ ॥੧੨੩॥

इंद्रावती निरखि दुति लाजी ॥१२३॥

(ਜਿਨ੍ਹਾ ਦੀ) ਸਜਧਜ ਨੂੰ ਵੇਖ ਕੇ ਇੰਦਰਪੁਰੀ ਵੀ ਸ਼ਰਮਸਾਰ ਹੁੰਦੀ ਸੀ ॥੧੨੩॥

ਪਗ ਪਗ ਜਗਿ ਖੰਭ ਕਹੁ ਗਾਡਾ ॥

पग पग जगि खंभ कहु गाडा ॥

ਕਦਮ ਕਦਮ ਉਤੇ ਯੱਗ ਦੇ ਥਮਲੇ ਗਡੇ ਹੋਏ ਸਨ।

ਘਰਿ ਘਰਿ ਅੰਨ ਸਾਲ ਕਰਿ ਛਾਡਾ ॥

घरि घरि अंन साल करि छाडा ॥

ਘਰ ਘਰ ਨੂੰ (ਰਾਜੇ ਨੇ) ਅੰਨ ਦੇ ਭੰਡਾਰ ਬਣਾ ਛਡਿਆ ਸੀ।

ਭੂਖਾ ਨਾਗ ਜੁ ਆਵਤ ਕੋਈ ॥

भूखा नाग जु आवत कोई ॥

ਜੇ ਕੋਈ ਭੁਖਾ ਨੰਗਾ (ਕਿਸੇ ਦੇ ਘਰ) ਆਉਂਦਾ,

ਤਤਛਿਨ ਇਛ ਪੁਰਾਵਤ ਸੋਈ ॥੧੨੪॥

ततछिन इछ पुरावत सोई ॥१२४॥

ਉਸੇ ਵੇਲੇ ਉਸ ਦੀ ਇੱਛਾ ਪੂਰੀ ਕਰ ਦਿੱਤੀ ਜਾਦੀ ॥੧੨੪॥

ਜੋ ਜਿਹੰ ਮੁਖ ਮਾਗਾ ਤਿਹ ਪਾਵਾ ॥

जो जिहं मुख मागा तिह पावा ॥

ਜਿਸ ਨੇ ਜੋ ਮੂੰਹੋਂ ਮੰਗਿਆ, (ਉਸ ਨੂੰ) ਉਹੀ ਕੁਝ ਮਿਲ ਗਿਆ।

ਬਿਮੁਖ ਆਸ ਫਿਰਿ ਭਿਛਕ ਨ ਆਵਾ ॥

बिमुख आस फिरि भिछक न आवा ॥

ਕੋਈ ਭਿਖਾਰੀ ਵੀ ਇੱਛਾ ਪੂਰੀ ਕੀਤੇ ਬਿਨਾ ਫਿਰਦਾ ਨਹੀਂ ਸੀ (ਅਰਥਾਤ-ਜੋ ਕੁਝ ਮੰਗਦਾ, ਉਹੀ ਕੁਝ ਉਸ ਨੂੰ ਮਿਲ ਜਾਦਾ)।

ਧਾਮਿ ਧਾਮਿ ਧੁਜਾ ਧਰਮ ਬਧਾਈ ॥

धामि धामि धुजा धरम बधाई ॥

ਘਰ ਘਰ ਵਿਚ ਧਰਮ ਦੀਆਂ ਧੁਜਾਵਾ ਬੰਨ੍ਹੀਆਂ ਹੋਈਆਂ ਸਨ

ਧਰਮਾਵਤੀ ਨਿਰਖਿ ਮੁਰਛਾਈ ॥੧੨੫॥

धरमावती निरखि मुरछाई ॥१२५॥

(ਜਿਨ੍ਹਾ ਦੀ ਸ਼ੋਭਾ ਨੂੰ) ਵੇਖ ਕੇ ਧਰਮ-ਪੁਰੀ ਵੀ ਮੂਰਛਿਤ ਹੋ ਜਾਦੀ ਸੀ ॥੧੨੫॥

ਮੂਰਖ ਕੋਊ ਰਹੈ ਨਹਿ ਪਾਵਾ ॥

मूरख कोऊ रहै नहि पावा ॥

(ਸਾਰੇ ਦੇਸ਼ ਵਿਚ) ਕੋਈ ਮੂਰਖ ਰਹਿਣ ਨਹੀਂ ਦਿੱਤਾ ਗਿਆ ਸੀ।

ਬਾਰ ਬੂਢ ਸਭ ਸੋਧਿ ਪਢਾਵਾ ॥

ਬਾਰ ਬੂਢ ਸਭ ਸੋਧਿ ਪਢਾਵਾ ॥

ਬਾਲਕ ਅਤੇ ਬੁਢਿਆਂ ਨੂੰ ਲਭ ਲਭ ਕੇ ਪੜ੍ਹਾ ਦਿੱਤਾ ਗਿਆ ਸੀ।

ਘਰਿ ਘਰਿ ਹੋਤ ਭਈ ਹਰਿ ਸੇਵਾ ॥

घरि घरि होत भई हरि सेवा ॥

ਘਰ ਘਰ ਵਿਚ ਹਰਿ ਦੀ ਸੇਵਾ ਹੋਣ ਲਗੀ ਸੀ,

ਜਹ ਤਹ ਮਾਨਿ ਸਬੈ ਗੁਰ ਦੇਵਾ ॥੧੨੬॥

जह तह मानि सबै गुर देवा ॥१२६॥

ਜਿਥੇ ਕਿਥੇ ਸਾਰੇ ਗੁਰਦੇਵ (ਪ੍ਰਭੂ) ਨੂੰ ਮੰਨਣ ਲਗ ਗਏ ਸਨ ॥੧੨੬॥

ਇਹ ਬਿਧਿ ਰਾਜ ਦਿਲੀਪ ਬਡੋ ਕਰਿ ॥

इह बिधि राज दिलीप बडो करि ॥

ਇਸ ਤਰ੍ਹਾ ਦਲੀਪ ਨੇ ਬੜਾ ਮਹਾਨ ਰਾਜ ਕੀਤਾ

ਮਹਾਰਥੀ ਅਰੁ ਮਹਾ ਧਨੁਰ ਧਰ ॥

महारथी अरु महा धनुर धर ॥

(ਜੋ) ਮਹਾਨ ਰਥੀ ਅਤੇ ਮਹਾਨ ਧਨੁਸ਼ਧਾਰੀ ਸੀ।

ਕੋਕ ਸਾਸਤ੍ਰ ਸਿਮ੍ਰਿਤਿ ਸੁਰ ਗਿਆਨਾ ॥

कोक सासत्र सिमृति सुर गिआना ॥

ਕੋਕ ਸ਼ਾਸਤ੍ਰ, ਸਿਮ੍ਰਿਤੀਆਂ ਆਦਿ ਦਾ ਸ੍ਰੇਸ਼ਠ ਗਿਆਨੀ,

ਜੋਤਿਵੰਤ ਦਸ ਚਾਰਿ ਨਿਧਾਨਾ ॥੧੨੭॥

जोतिवंत दस चारि निधाना ॥१२७॥

ਜੋਤਿਵਾਨ ਅਤੇ ਚੌਦਾ ਵਿਦਿਆਵਾ ਦਾ ਖ਼ਜ਼ਾਨਾ ਸੀ ॥੧੨੭॥

ਮਹਾ ਕ੍ਰਮਠੀ ਮਹਾ ਸੁਜਾਨੂ ॥

महा क्रमठी महा सुजानू ॥

(ਉਹ) ਬਹੁਤ ਕਰਮਠ ਅਤੇ ਸੂਝਵਾਨ ਸੀ।

ਮਹਾ ਜੋਤਿ ਦਸ ਚਾਰਿ ਨਿਧਾਨੂ ॥

महा जोति दस चारि निधानू ॥

ਬਹੁਤ ਤੇਜ ਵਾਲਾ ਅਤੇ ਚੌਦਾ ਵਿਦਿਆਵਾ ਦਾ ਨਿਧੀ ਸੀ।

ਅਤਿ ਸਰੂਪ ਅਰੁ ਅਮਿਤ ਪ੍ਰਭਾਸਾ ॥

अति सरूप अरु अमित प्रभासा ॥

(ਉਹ) ਅਤਿਅੰਤਿ (ਸੁੰਦਰ) ਸਰੂਪ ਵਾਲਾ ਅਤੇ ਅਮਿਤ ਪ੍ਰਕਾਸ਼ ਵਾਲਾ ਸੀ।

ਮਹਾ ਮਾਨ ਅਰੁ ਮਹਾ ਉਦਾਸਾ ॥੧੨੮॥

महा मान अरु महा उदासा ॥१२८॥

(ਉਹ) ਬਹੁਤ ਮਾਣ ਮਰਯਾਦਾ ਵਾਲਾ ਅਤੇ ਬਹੁਤ ਨਿਰਲਿਪਤ ਸੁਭਾ ਵਾਲਾ ਸੀ ॥੧੨੮॥

ਬੇਦ ਅੰਗ ਖਟ ਸਾਸਤ੍ਰ ਪ੍ਰਬੀਨਾ ॥

बेद अंग खट सासत्र प्रबीना ॥

(ਉਹ) ਵੇਦਾ ਦੇ ਛੇ ਅੰਗ ਮੰਨੇ ਜਾਣ ਵਾਲੇ ਸ਼ਾਸਤ੍ਰਾ ਵਿਚ ਪ੍ਰਬੀਨ ਸੀ

ਧਨੁਰਬੇਦ ਪ੍ਰਭ ਕੇ ਰਸ ਲੀਨਾ ॥

धनुरबेद प्रभ के रस लीना ॥

ਅਤੇ ਧਨੁਰ ਵੇਦ ਅਤੇ ਪ੍ਰਭੂ ਦੇ ਰਸ ਵਿਚ ਮਗਨ ਰਹਿਣ ਵਾਲਾ ਸੀ।

ਖੜਗਨ ਈਸ੍ਵਰ ਪੁਨਿ ਅਤੁਲ ਬਲ ॥

खड़गन ईस्वर पुनि अतुल बल ॥

(ਉਹ) ਤਲਵਾਰ ਦਾ ਸੁਆਮੀ ਅਤੇ ਅਤੁਲ ਬਲ ਵਾਲਾ ਸੀ

ਅਰਿ ਅਨੇਕ ਜੀਤੇ ਜਿਨਿ ਦਲਿ ਮਲਿ ॥੧੨੯॥

अरि अनेक जीते जिनि दलि मलि ॥१२९॥

ਅਤੇ ਜਿਸ ਨੇ ਅਨੇਕ ਵੈਰੀਆਂ ਨੂੰ ਮਸਲ ਦਿੱਤਾ ਸੀ ॥੧੨੯॥

ਖੰਡ ਅਖੰਡ ਜੀਤਿ ਬਡ ਰਾਜਾ ॥

खंड अखंड जीति बड राजा ॥

(ਉਸ ਨੇ) ਨਾ ਜਿਤੇ ਜਾ ਸਕਣ ਵਾਲੇ ਵੱਡੇ ਰਾਜੇ ਜਿਤ ਲਏ ਸਨ।

ਆਨਿ ਸਮਾਨ ਨ ਆਪੁ ਬਿਰਾਜਾ ॥

आनि समान न आपु बिराजा ॥

ਉਸ ਦੇ ਸਮਾਨ ਹੋਰ ਕੋਈ ਆ ਕੇ ਨਹੀਂ ਬਿਰਾਜਿਆ ਸੀ।

ਅਤਿ ਬਲਿਸਟ ਅਸਿ ਤੇਜ ਪ੍ਰਚੰਡਾ ॥

अति बलिसट असि तेज प्रचंडा ॥

(ਉਹ) ਅਤਿ ਬਲਵਾਨ ਅਤੇ ਪ੍ਰਚੰਡ ਤੇਜ ਵਾਲਾ ਸੀ

ਅਰਿ ਅਨੇਕ ਜਿਨਿ ਸਾਧਿ ਉਦੰਡਾ ॥੧੩੦॥

अरि अनेक जिनि साधि उदंडा ॥१३०॥

ਜਿਸ ਨੇ ਅਨੇਕ ਉਦੰਡ ਵੈਰੀਆਂ ਨੂੰ ਜਿਤ ਲਿਆ ਸੀ ॥੧੩੦॥

ਦੇਸ ਬਿਦੇਸ ਅਧਿਕ ਜਿਹ ਜੀਤਾ ॥

देस बिदेस अधिक जिह जीता ॥

ਜਿਸ ਨੇ ਬਹੁਤ ਸਾਰੇ ਦੇਸ਼ਾ ਵਿਦੇਸ਼ਾ ਨੂੰ ਜਿਤ ਲਿਆ ਸੀ

ਜਹ ਤਹ ਚਲੀ ਰਾਜ ਕੀ ਨੀਤਾ ॥

जह तह चली राज की नीता ॥

ਅਤੇ ਜਿਥੇ ਕਿਥੇ (ਉਸ ਦੇ) ਰਾਜ ਦੀ ਮਰਯਾਦਾ ਚਲ ਪਈ ਸੀ।

ਭਾਤਿ ਭਾਤਿ ਸਿਰਿ ਛਤ੍ਰ ਬਿਰਾਜਾ ॥

भाति भाति सिरि छत्र बिराजा ॥

(ਉਸ ਦੇ) ਸਿਰ ਉਤੇ ਤਰ੍ਹਾ ਤਰ੍ਹਾ ਦੇ ਛਤ੍ਰ ਸ਼ੋਭਦੇ ਸਨ

ਤਜਿ ਹਠ ਚਰਨਿ ਲਗੇ ਬਡ ਰਾਜਾ ॥੧੩੧॥

तजि हठ चरनि लगे बड राजा ॥१३१॥

ਅਤੇ ਹਠ ਨੂੰ ਛਡ ਕੇ ਵੱਡੇ ਵੱਡੇ ਰਾਜੇ ਉਸ ਦੀ ਚਰਨੀਂ ਲਗ ਗਏ ਸਨ ॥੧੩੧॥

ਜਹ ਤਹ ਹੋਤ ਧਰਮ ਕੀ ਰੀਤਾ ॥

जह तह होत धरम की रीता ॥

ਜਿਥੇ ਕਿਥੇ ਧਰਮ ਦੀ ਰੀਤ ਹੋਣ ਲਗ ਗਈ ਸੀ

ਕਹੂੰ ਨ ਪਾਵਤਿ ਹੋਨਿ ਅਨੀਤਾ ॥

कहूँ न पावति होनि अनीता ॥

ਅਤੇ ਕਿਤੇ ਵੀ ਅਨੀਤੀ ਨਹੀਂ ਹੋ ਸਕਦੀ ਸੀ।

ਦਾਨ ਨਿਸਾਨ ਚਹੂੰ ਚਕ ਬਾਜਾ ॥

दान निसान चहूँ चक बाजा ॥

ਚੌਹਾ ਚੱਕਾ ਵਿਚ ਦਾਨ ਦੇਣ ਦਾ ਧੌਂਸਾ ਵਜਦਾ ਸੀ (ਅਰਥਾਤ ਦਾਨ ਦੇਣ ਦੀਆਂ ਧੁੰਮਾ ਪੈ ਗਈਆਂ ਸਨ)।

ਕਰਨ ਕੁਬੇਰ ਬੇਣੁ ਬਲਿ ਰਾਜਾ ॥੧੩੨॥

करन कुबेर बेणु बलि राजा ॥१३२॥

ਕਰਨ, ਕੁਬੇਰ, ਬੇਣ ਅਤੇ ਬਲਿ ਰਾਜਿਆਂ (ਵਾਗ ਉਸ ਦੀ ਪ੍ਰਸਿੱਧੀ ਹੋ ਗਈ ਸੀ) ॥੧੩੨॥

ਭਾਤਿ ਭਾਤਿ ਤਨ ਰਾਜ ਕਮਾਈ ॥

भाति भाति तन राज कमाई ॥

ਭਾਤ ਭਾਤ ਦਾ ਰਾਜ ਕਮਾਉਣ ਕਰ ਕੇ

ਆ ਸਮੁਦ੍ਰ ਲੌ ਫਿਰੀ ਦੁਹਾਈ ॥

आ समुद्र लौ फिरी दुहाई ॥

(ਉਸ ਦੀ) ਦੁਹਾਈ ਸਮੁੰਦਰ ਤਕ ਆ ਪਸਰੀ ਸੀ।

ਜਹ ਤਹ ਕਰਮ ਪਾਪ ਭਯੋ ਦੂਰਾ ॥

जह तह करम पाप भयो दूरा ॥

ਜਿਥੇ ਕਿਥੇ ਪਾਪਾਚਾਰ ਅਤੇ ਭੈ ਖ਼ਤਮ ਹੋ ਗਿਆ ਸੀ

ਧਰਮ ਕਰਮ ਸਭ ਕਰਤ ਹਜੂਰਾ ॥੧੩੩॥

धरम करम सभ करत हजूरा ॥१३३॥

ਅਤੇ ਰਾਜੇ ਦੇ ਸਨਮੁਖ ਰਹਿਣ ਵਾਲੇ ਸਾਰੇ ਲੋਕ ਧਰਮ ਕਰਮ ਕਰਦੇ ਸਨ ॥੧੩੩॥

ਜਹ ਤਹ ਪਾਪ ਛਪਾ ਸਬ ਦੇਸਾ ॥

जह तह पाप छपा सब देसा ॥

ਜਿਥੇ ਕਿਥੇ ਸਾਰੇ ਦੇਸ ਵਿਚੋਂ ਪਾਪ ਛਿਪ ਗਿਆ

ਧਰਮ ਕਰਮ ਉਠਿ ਲਾਗਿ ਨਰੇਸਾ ॥

धरम करम उठि लागि नरेसा ॥

ਅਤੇ ਸਾਰੇ ਰਾਜੇ ਤਤਪਰ ਹੋ ਕੇ ਧਰਮ ਕਰਮ ਵਿਚ ਲਗ ਗਏ।

ਆ ਸਮੁਦ੍ਰ ਲੌ ਫਿਰੀ ਦੁਹਾਈ ॥

आ समुद्र लौ फिरी दुहाई ॥

ਸਮੁੰਦਰ ਤਕ (ਉਸ ਦੀ) ਦੁਹਾਈ ਫਿਰ ਗਈ।

ਇਹ ਬਿਧਿ ਕਰੀ ਦਿਲੀਪ ਰਜਾਈ ॥੧੩੪॥

इह बिधि करी दिलीप रजाई ॥१३४॥

ਇਸ ਤਰ੍ਹਾ ਦਲੀਪ ਰਾਜਾ ਨੇ ਬਾਦਸ਼ਾਹੀ ਕੀਤੀ ॥੧੩੪॥

ਇਤਿ ਦਲੀਪ ਰਾਜ ਸਮਾਪਤੰ ॥੮॥੫॥

इति दलीप राज समापतं ॥८॥५॥

ਇਥੇ ਦਲੀਪ ਰਾਜੇ ਦੇ ਰਾਜ ਦੀ ਸਮਾਪਤੀ ॥੮॥੫॥

ਅਥ ਰਘੁ ਰਾਜਾ ਕੋ ਰਾਜ ਕਥਨੰ ॥

अथ रघु राजा को राज कथनं ॥

ਹੁਣ ਰਘੁ ਰਾਜਾ ਦੇ ਰਾਜ ਦਾ ਕਥਨ

ਚੌਪਈ ॥

चौपई ॥

ਚੌਪਈ:

ਬਹੁਰ ਜੋਤਿ ਸੋ ਜੋਤਿ ਮਿਲਾਨੀ ॥

बहुर जोति सो जोति मिलानी ॥

ਫਿਰ (ਦਲੀਪ ਰਾਜੇ ਦੀ) ਜੋਤਿ (ਪਰਮਾਤਮਾ ਦੀ) ਜੋਤਿ ਨਾਲ ਮਿਲ ਗਈ।

ਸਬ ਜਗ ਐਸ ਕ੍ਰਿਆ ਪਹਿਚਾਨੀ ॥

सब जग ऐस क्रिआ पहिचानी ॥

ਇਸ ਕ੍ਰਿਆ ਨੂੰ ਸਾਰੇ ਜਗਤ ਨੇ ਜਾਣ ਲਿਆ।

ਸ੍ਰੀ ਰਘੁਰਾਜ ਰਾਜੁ ਜਗਿ ਕੀਨਾ ॥

स्री रघुराज राजु जगि कीना ॥

(ਉਸ ਪਿਛੋਂ) ਰਘੁਰਾਜ ਨੇ ਜਗਤ ਵਿਚ ਰਾਜ ਕੀਤਾ

ਅਤ੍ਰਪਤ੍ਰ ਸਿਰਿ ਢਾਰਿ ਨਵੀਨਾ ॥੧੩੫॥

अत्रपत्र सिरि ढारि नवीना ॥१३५॥

ਅਤੇ (ਆਪਣੇ) ਸਿਰ ਉਤੇ ਨਵੇਂ ਰਾਜਸੀ ਛਤ੍ਰ ਅਤੇ ਚਿੰਨ੍ਹ ਧਾਰਨ ਕਰ ਲਏ ॥੧੩੫॥

ਬਹੁਤੁ ਭਾਤਿ ਕਰਿ ਜਗਿ ਪ੍ਰਕਾਰਾ ॥

बहुतु भाति करि जगि प्रकारा ॥

ਕਈ ਪ੍ਰਕਾਰ ਦੇ ਯੱਗ ਬਹੁਤ ਢੰਗਾ ਨਾਲ ਕੀਤੇ

ਦੇਸ ਦੇਸ ਮਹਿ ਧਰਮ ਬਿਥਾਰਾ ॥

देस देस महि धरम बिथारा ॥

ਅਤੇ ਦੇਸ ਦੇਸਾਤਰਾ ਵਿਚ ਧਰਮ ਦਾ ਵਿਸਤਾਰ ਕੀਤਾ।

ਪਾਪੀ ਕੋਈ ਨਿਕਟਿ ਨ ਰਾਖਾ ॥

पापी कोई निकटि न राखा ॥

ਕੋਈ ਪਾਪੀ ਨੇੜੇ ਨਾ ਰਹਿਣ ਦਿੱਤਾ।

ਝੂਠ ਬੈਨ ਕਿਹੂੰ ਭੂਲਿ ਨ ਭਾਖਾ ॥੧੩੬॥

झूठ बैन किहूँ भूलि न भाखा ॥१३६॥

ਕੋਈ ਭੁਲ ਕੇ ਵੀ ਝੂਠਾ ਬੋਲ ਨਾ ਬੋਲਦਾ ॥੧੩੬॥

ਨਿਸਾ ਤਾਸੁ ਨਿਸ ਨਾਥ ਪਛਾਨਾ ॥

निसा तासु निस नाथ पछाना ॥

ਰਾਤ ਨੇ ਉਸ ਨੂੰ ਚੰਦ੍ਰਮਾ (ਦੇ ਰੂਪ) ਵਜੋਂ ਸਮਝਿਆ

ਦਿਨਕਰ ਤਾਹਿ ਦਿਵਸ ਅਨੁਮਾਨਾ ॥

दिनकर ताहि दिवस अनुमाना ॥

ਅਤੇ ਦਿਨ ਨੇ ਉਸ ਨੂੰ ਸੂਰਜ ਦੇ ਰੂਪ ਵਿਚ ਅਨੁਮਾਨ ਕੀਤਾ।

ਬੇਦਨ ਤਾਹਿ ਬ੍ਰਹਮ ਕਰਿ ਲੇਖਾ ॥

बेदन ताहि ब्रहम करि लेखा ॥

ਵੇਦਾ ਨੇ ਉਸ ਨੂੰ ਬ੍ਰਹਮਾ ਕਰ ਕੇ ਜਾਣਿਆ

ਦੇਵਨ ਇੰਦ੍ਰ ਰੂਪ ਅਵਿਰੇਖਾ ॥੧੩੭॥

देवन इंद्र रूप अविरेखा ॥१३७॥

ਅਤੇ ਦੇਵਤਿਆਂ ਨੇ ਇੰਦਰ ਰੂਪ ਵਿਚ ਵਿਚਾਰਿਆ ('ਅਵਰੇਖਾ') ॥੧੩੭॥

ਬਿਪਨ ਸਬਨ ਬ੍ਰਹਸਪਤਿ ਦੇਖ੍ਯੋ ॥

बिपन सबन ब्रहसपति देख्यो ॥

ਸਾਰਿਆਂ ਬ੍ਰਾਹਮਣਾ ਨੇ ਬ੍ਰਹਸਪਤੀ ਵਜੋਂ ਵੇਖਿਆ

ਦੈਤਨ ਗੁਰੂ ਸੁਕ੍ਰ ਕਰਿ ਪੇਖ੍ਯੋ ॥

दैतन गुरू सुक्र करि पेख्यो ॥

ਅਤੇ ਦੈਂਤਾ ਨੇ ਸ਼ੁਕ੍ਰ ਗੁਰੂ ਵਜੋਂ ਸਮਝਿਆ।

ਰੋਗਨ ਤਾਹਿ ਅਉਖਧੀ ਮਾਨਾ ॥

रोगन ताहि अउखधी माना ॥

ਰੋਗੀਆਂ ਨੇ ਉਸ ਨੂੰ ਦਵਾਈ ਦੇ ਰੂਪ ਵਿਚ ਮੰਨਿਆ

ਜੋਗਿਨ ਪਰਮ ਤਤ ਪਹਿਚਾਨਾ ॥੧੩੮॥

जोगिन परम तत पहिचाना ॥१३८॥

ਅਤੇ ਜੋਗੀਆਂ ਨੇ ਉਸ ਨੂੰ ਪਰਮਤੱਤ ਦੇ ਰੂਪ ਵਿਚ ਪਛਾਣਿਆ ॥੧੩੮॥

ਬਾਲਨ ਬਾਲ ਰੂਪ ਅਵਿਰੇਖ੍ਯੋ ॥

बालन बाल रूप अविरेख्र्यो ॥

ਬਾਲਕਾ ਨੇ (ਉਸ ਨੂੰ) ਬਾਲਕ ਰੂਪ ਵਿਚ ਜਾਣਿਆ

ਜੋਗਨ ਮਹਾ ਜੋਗ ਕਰਿ ਦੇਖ੍ਯੋ ॥

जोगन महा जोग करि देख्यो ॥

ਅਤੇ ਜੋਗੀਆਂ ਨੇ ਮਹਾਨ ਜੋਗ ਕਰ ਕੇ ਸਮਝਿਆ।

ਦਾਤਨ ਮਹਾਦਾਨਿ ਕਰਿ ਮਾਨ੍ਯੋ ॥

दातन महादानि करि मान्यो ॥

ਦਾਤਿਆਂ ਨੇ ਮਹਾਦਾਨ ਦੇ ਰੂਪ ਵਿਚ ਮੰਨਿਆ

ਭੋਗਨ ਭੋਗ ਰੂਪ ਪਹਚਾਨ੍ਯੋ ॥੧੩੯॥

भोगन भोग रूप पहचान्यो ॥१३९॥

ਅਤੇ ਭੋਗੀਆਂ ਨੇ ਭੋਗ ਰੂਪ ਵਜੋਂ ਪਛਾਣਿਆ ॥੧੩੯॥

ਸੰਨਿਆਸਨ ਦਤ ਰੂਪ ਕਰਿ ਜਾਨ੍ਯੋ ॥

संनिआसन दत रूप करि जान्यो ॥

ਸੰਨਿਆਸੀਆਂ ਨੇ ਦੱਤ ਰੂਪ ਕਰ ਕੇ ਜਾਣਿਆ

ਜੋਗਨ ਗੁਰ ਗੋਰਖ ਕਰਿ ਮਾਨਜੋ ॥

जोगन गुर गोरख करि मान्यो ॥

ਅਤੇ ਜੋਗੀਆਂ ਨੇ ਗੁਰੂ ਗੋਰਖ ਕਰ ਕੇ ਮੰਨਿਆ।

ਰਾਮਾਨੰਦ ਬੈਰਾਗਿਨ ਜਾਨਾ ॥

रामानंद बैरागिन जाना ॥

ਬੈਰਾਗੀਆਂ ਨੇ ਰਾਮਾਨੰਦ ਸਮਝਿਆ

ਮਹਾਦੀਨ ਤੁਰਕਨ ਪਹਚਾਨਾ ॥੧੪੦॥

महादीन तुरकन पहचाना ॥१४०॥

ਅਤੇ ਮੁਸਲਮਾਨਾ ਨੇ ਹਜ਼ਰਤ ਮੁਹੰਮਦ ('ਮਹਾਦੀਨ') ਕਰ ਕੇ ਜਾਣਿਆ ॥੧੪੦॥

ਦੇਵਨ ਇੰਦ੍ਰ ਰੂਪ ਕਰਿ ਲੇਖਾ ॥

देवन इंद्र रूप करि लेखा ॥

ਦੇਵਤਿਆਂ ਨੇ ਇੰਦਰ ਰੂਪ ਕਰ ਕੇ ਪਛਾਣਿਆ

ਦੈਤਨ ਸੁੰਭ ਰਾਜਾ ਕਰਿ ਪੇਖਾ ॥

दैतन सुँभ राजा करि पेखा ॥

ਅਤੇ ਦੈਂਤਾ ਨੇ ਰਾਜਾ ਸੁੰਭ ਕਰ ਕੇ ਵੇਖਿਆ।

ਜਛਨ ਜਛ ਰਾਜ ਕਰਿ ਮਾਨਾ ॥

जछन जछ राज करि माना ॥

ਯਕਸ਼ਾ ਨੇ ਯਕਸ਼ ਰਾਜਾ (ਕੁਬੇਰ) ਵਜੋਂ ਮੰਨਿਆ

ਕਿਨ੍ਰਨ ਕਿਨ੍ਰਦੇਵ ਪਹਚਾਨਾ ॥੧੪੧॥

किन्रन किन्रदेव पहचाना ॥१४१॥

ਅਤੇ ਕਿੰਨਰਾ ਨੇ ਕਿੰਨਰ ਰਾਜਾ ਦੇ ਰੂਪ ਵਿਚ ਪਛਾਣਿਆ ॥੧੪੧॥

ਕਾਮਿਨ ਕਾਮ ਰੂਪ ਕਰਿ ਦੇਖ੍ਯੋ ॥

कामिन काम रूप करि देख्यो ॥

ਕਾਮਨੀਆਂ ਨੇ ਕਾਮ ਰੂਪ ਵਜੋਂ ਵੇਖਿਆ।

ਰੋਗਨ ਰੂਪ ਧਨੰਤਰ ਪੇਖ੍ਯੋ ॥

रोगन रूप धनंतर पेख्यो ॥

ਰੋਗੀਆਂ ਨੇ ਧਨੰਤਰੀ ਰੂਪ ਵਜੋਂ ਜਾਣਿਆ।

ਰਾਜਨ ਲਖ੍ਯੋ ਰਾਜ ਅਧਿਕਾਰੀ ॥

राजन लख्यो राज अधिकारी ॥

ਰਾਜਿਆਂ ਨੇ (ਉਸ ਨੂੰ) ਰਾਜ ਦਾ ਅਧਿਕਾਰੀ ਸਮਝਿਆ

ਜੋਗਨ ਲਖ੍ਯੋ ਜੋਗੀਸਰ ਭਾਰੀ ॥੧੪੨॥

जोगन लख्यो जोगीसर भारी ॥१४२॥

ਅਤੇ ਜੋਗੀਆਂ ਨੇ ਵੱਡਾ ਜੋਗੀਸ਼੍ਵਰ ਮੰਨਿਆ ॥੧੪੨॥

ਛਤ੍ਰਨ ਬਡੋ ਛਤ੍ਰਪਤਿ ਜਾਨਾ ॥

छत्रन बडो छत्रपति जाना ॥

ਛਤ੍ਰੀਆਂ ਨੇ ਵੱਡਾ ਛਤ੍ਰਪਤੀ ਜਾਣਿਆ

ਅਤ੍ਰਿਨ ਮਹਾ ਸਸਤ੍ਰਧਰ ਮਾਨਾ ॥

अतृन महा ससत्रधर माना ॥

ਅਤੇ ਯੋਧਿਆਂ ('ਅਤ੍ਰਿਨ') ਨੇ ਮਹਾਨ ਸ਼ਸਤ੍ਰਧਾਰੀ ਰੂਪ ਵਿਚ ਪਛਾਣਿਆ।

ਰਜਨੀ ਤਾਸੁ ਚੰਦ੍ਰ ਕਰਿ ਲੇਖਾ ॥

रजनी तासु चंद्र करि लेखा ॥

ਰਾਤ ਨੇ ਉਸ ਨੂੰ ਚੰਦ੍ਰਮਾ ਕਰ ਕੇ ਵੇਖਿਆ

ਦਿਨੀਅਰ ਕਰਿ ਤਿਹ ਦਿਨ ਅਵਿਰੇਖਾ ॥੧੪੩॥

दिनीअर करि तिह दिन अविरेखा ॥१४३॥

ਅਤੇ ਦਿਨ ਨੇ ਉਸ ਨੂੰ ਸੂਰਜ ਦੇ ਰੂਪ ਵਿਚ ਵਿਚਾਰਿਆ ॥੧੪੩॥

ਸੰਤਨ ਸਾਤਿ ਰੂਪ ਕਰਿ ਜਾਨ੍ਯੋ ॥

संतन साति रूप करि जान्यो ॥

ਸੰਤਾ ਨੇ ਉਸ ਨੂੰ ਸਾਤ ਰੂਪ ਕਰ ਕੇ ਜਾਣਿਆ

ਪਾਵਕ ਤੇਜ ਰੂਪ ਅਨੁਮਾਨ੍ਰਯੋ ॥

पावक तेज रूप अनुमान्रयो ॥

ਅਤੇ ਅਗਨੀ ਨੇ ਉਸ ਨੂੰ ਤੇਜ ਵਜੋਂ ਅਨੁਮਾਨ ਕੀਤਾ।

ਧਰਤੀ ਤਾਸੁ ਧਰਾਧਰ ਜਾਨਾ ॥

धरती तासु धराधर जाना ॥

ਧਰਤੀ ਨੇ ਉਸ ਨੂੰ ਪਰਬਤ ਕਰ ਕੇ ਸਮਝਿਆ

ਹਰਣਿ ਏਣਰਾਜ ਪਹਿਚਾਨਾ ॥੧੪੪॥

हरणि एणराज पहिचाना ॥१४४॥

ਅਤੇ ਹਿਰਨੀਆਂ ਨੇ (ਉਸ ਨੂੰ) ਕਸਤੂਰੀ ਵਾਲਾ ਹਿਰਨ ('ਏਣਰਾਜ') ਦੇ ਰੂਪ ਵਿਚ ਪਛਾਣਿਆ ॥੧੪੪॥

ਛਤ੍ਰਿਨ ਤਾ ਸਬੁ ਛਤ੍ਰਿਪਤਿ ਸੂਝਾ ॥

छतृन ता सबु छतृपति सूझा ॥

ਸਭ ਛਤ੍ਰੀਆਂ ਨੂੰ ਉਹ ਛਤ੍ਰਪਤੀ ਦੇ ਰੂਪ ਵਿਚ ਸੁਝਿਆ

ਜੋਗਿਨ ਮਹਾ ਜੋਗ ਕਰ ਬੂਝਾ ॥

जोगिन महा जोग कर बूझा ॥

ਅਤੇ ਜੋਗੀਆਂ ਨੇ ਮਹਾਨ ਜੋਗੀ ਵਜੋਂ ਬੁਝਿਆ।

ਹਿਮਧਰ ਤਾਹਿ ਹਿਮਾਲਯ ਜਾਨਾ ॥

हिमधर ताहि हिमालय जाना ॥

ਬਰਫੀਲੇ ਪਰਬਤਾ (ਅਰਥਾਤਰ-ਚੰਦ੍ਰਮਾ) ਨੇ ਉਸ ਨੂੰ ਹਿਮਾਲਾ ਵਜੋਂ ਜਾਣਿਆ

ਦਿਨਕਰ ਅੰਧਕਾਰਿ ਅਨੁਮਾਨਾ ॥੧੪੫॥

दिनकर अंधकारि अनुमाना ॥१४५॥

ਅਤੇ ਹਨੇਰੇ ਨੇ ਸੂਰਜ ਕਰ ਕੇ ਅਨੁਮਾਨ ਕੀਤਾ ॥੧੪੫॥

ਜਲ ਸਰੂਪ ਜਲ ਤਾਸੁ ਪਛਾਨਾ ॥

जल सरूप जल तासु पछाना ॥

ਜਲ ਨੇ ਉਸ ਨੂੰ 'ਜਲ ਸਰੂਪ' ਵਜੋਂ ਪਛਾਣਿਆ

ਮੇਘਨ ਇੰਦ੍ਰਦੇਵ ਕਰ ਮਾਨਾ ॥

मेघन इंद्रदेव कर माना ॥

ਅਤੇ ਬਦਲਾ ਨੇ ਉਸ ਨੂੰ ਇੰਦਰ ਦੇਵ ਵਜੋਂ ਅਨੁਮਾਨ ਕੀਤਾ।

ਬੇਦਨ ਬ੍ਰਹਮ ਰੂਪ ਕਰ ਦੇਖਾ ॥

बेदन ब्रहम रूप कर देखा ॥

ਵੇਦਾ ਨੇ ਉਸ ਨੂੰ ਬ੍ਰਹਮ ਰੂਪ ਕਰ ਕੇ ਵੇਖਿਆ

ਬਿਪਨ ਬ੍ਯਾਸ ਜਾਨਿ ਅਵਿਰੇਖਾ ॥੧੪੬॥

बिपन ब्यास जानि अविरेखा ॥१४६॥

ਅਤੇ ਬ੍ਰਾਹਮਣਾ ਨੇ ਬਿਆਸ ਕਰ ਕੇ ਵਿਚਾਰਿਆ ॥੧੪੬॥

ਲਖਮੀ ਤਾਹਿ ਬਿਸਨੁ ਕਰਿ ਮਾਨ੍ਯੋ ॥

लखमी ताहि बिसनु करि मान्यो ॥

ਲੱਛਮੀ ਨੇ ਉਸ ਨੂੰ ਵਿਸ਼ਣੂ ਕਰ ਕੇ ਮੰਨਿਆ

ਬਾਸਵ ਦੇਵ ਬਾਸਵੀ ਜਾਨ੍ਯੋ ॥

ਬਾਸਵ ਦੇਵ ਬਾਸਵੀ ਜਾਨ੍ਯੋ ॥
ਅਤੇ ਇੰਦਰਾਣੀ ('ਬਾਸਵੀ') ਨੇ ਇੰਦਰ ਰੂਪ ਵਿਚ ਜਾਣਿਆ।

ਸੰਤਨ ਸਾਤਿ ਰੂਪ ਕਰਿ ਦੇਖਾ ॥
संतन साति रूप करि देखा ॥
ਸੰਤਾ ਨੇ (ਉਸ ਨੂੰ) ਸ਼ਾਤ ਰੂਪ ਵਿਚ ਵੇਖਿਆ

ਸਤ੍ਰੁਨ ਕਲਹ ਸਰੂਪ ਬਿਸੇਖਾ ॥੧੪੭॥
सत्रुन कलह सरूप बिसेखा ॥१४७॥
ਅਤੇ ਵੈਰੀਆਂ ਨੇ ਝਗੜੇ ('ਕਲਹ') ਦੇ ਰੂਪ ਵਿਚ ਵੇਖਿਆ ॥੧੪੭॥

ਰੋਗਨ ਤਾਹਿ ਅਉਖਧੀ ਸੂਝਾ ॥
रोगन ताहि अउखधी सूझा ॥
ਰੋਗੀਆਂ ਨੂੰ ਉਹ ਦਵਾਈ ਰੂਪ ਲਗਿਆ

ਭਾਮਿਨ ਭੋਗ ਰੂਪ ਕਰਿ ਬੂਝਾ ॥
भामिन भोग रूप करि बूझा ॥
ਅਤੇ ਇਸਤਰੀਆਂ ਨੇ ਭੋਗ ਰੂਪ ਵਿਚ ਸਮਝਿਆ।

ਮਿਤ੍ਰਨ ਮਹਾ ਮਿਤ੍ਰ ਕਰਿ ਜਾਨਾ ॥
मित्रन महा मित्र करि जाना ॥
ਮਿਤਰਾ ਨੇ ਮਹਾਨ ਮਿਤਰ ਕਰ ਕੇ ਮੰਨਿਆ

ਜੋਗਿਨ ਪਰਮ ਤਤੁ ਪਹਚਾਨਾ ॥੧੪੮॥
जोगिन परम ततु पहचाना ॥१४८॥
ਅਤੇ ਜੋਗੀਆਂ ਨੇ ਪਰਮਤੱਤ ਵਜੋਂ ਪਛਾਣਿਆ ॥੧੪੮॥

ਮੋਰਨ ਮਹਾ ਮੇਘ ਕਰਿ ਮਾਨਿਆ ॥
मोरन महा मेघ करि मानिआ ॥

ਮੋਰਾ ਨੇ ਘਨਘੋਰ ਬਦਲ ਵਜੋਂ ਮੰਨਿਆ

ਦਿਨਕਰ ਚਿਤ ਚਕਵੀ ਜਾਨਿਆ ॥

दिनकर चित चकवी जानिआ ॥

ਅਤੇ ਚਕਵੀ ਨੇ ਚਿਤ ਵਿਚ ਸੂਰਜ ਕਰ ਕੇ ਸਮਝਿਆ।

ਚੰਦ ਸਰੂਪ ਚਕੋਰਨ ਸੂਝਾ ॥

चंद सरूप चकोरन सूझा ॥

ਚਕੋਰਾ ਨੇ ਚੰਦ੍ਰਮਾ ਦਾ ਸਰੂਪ ਸਮਝਿਆ

ਸ੍ਵਾਤਿ ਬੂੰਦ ਸੀਪਨ ਕਰਿ ਬੂਝਾ ॥੧੪੯॥

स्वाति बूँद सीपन करि बूझा ॥१४९॥

ਅਤੇ ਸਿੱਪੀਆਂ ਨੇ ਸ੍ਵਾਤੀ ਬੂੰਦ ਕਰ ਕੇ ਬੁਝਿਆ ॥੧੪੯॥

ਮਾਸ ਬਸੰਤ ਕੋਕਿਲਾ ਜਾਨਾ ॥

मास बसंत कोकिला जाना ॥

ਕੋਇਲ ਨੇ ਬਸੰਤ ਦਾ ਮਹੀਨਾ ਸਮਝਿਆ

ਸ੍ਵਾਤਿ ਬੂੰਦ ਚਾਤ੍ਰਕ ਅਨੁਮਾਨਾ ॥

स्वाति बूँद चात्रक अनुमाना ॥

ਅਤੇ ਚਾਤ੍ਰਿਕ ਨੇ ਸ੍ਵਾਤੀ ਬੂੰਦ ਵਜੋਂ ਅਨੁਮਾਨ ਕੀਤਾ।

ਸਾਧਨ ਸਿਧਿ ਰੂਪ ਕਰਿ ਦੇਖਾ ॥

साधन सिधि रूप करि देखा ॥

ਸਾਧਾ ਨੇ ਸਿੱਧ ਰੂਪ ਕਰ ਕੇ ਵੇਖਿਆ

ਰਾਜਨ ਮਹਾਰਾਜ ਅਵਿਰੇਖਾ ॥੧੫੦॥

राजन महाराज अविरेखा ॥१५०॥

ਅਤੇ ਰਾਜਿਆਂ ਨੇ ਮਹਾਰਾਜਾ ਵਜੋਂ ਵਿਚਾਰਿਆ ॥੧੫੦॥

ਦਾਨ ਸਰੂਪ ਭਿਛਕਨ ਜਾਨਾ ॥

दान सरूप भिछकन जाना ॥

ਭਿਖਾਰੀਆਂ ਨੇ ਦਾਨ ਰੂਪ ਸਮਝਿਆ

ਕਾਲ ਸਰੂਪ ਸਤ੍ਰ ਅਨੁਮਾਨਾ ॥

काल सरूप सत्रु अनुमाना ॥

ਅਤੇ ਵੈਰੀਆਂ ਨੇ ਕਾਲ ਸਰੂਪ ਅਨੁਮਾਨਿਆ।

ਸਾਸਤ੍ਰ ਸਰੂਪ ਸਿਮ੍ਰਿਤਨ ਦੇਖਾ ॥

सासत्र सरूप सिमृतन देखा ॥

ਸਿਮ੍ਰਿਤੀਆਂ ਨੇ ਸ਼ਾਸਤ੍ਰ ਵਜੋਂ ਵੇਖਿਆ

ਸਤਿ ਸਰੂਪ ਸਾਧ ਅਵਿਰੇਖਾ ॥੧੫੧॥

सति सरूप साध अविरेखा ॥१५१॥

ਅਤੇ ਸਾਧਾ ਨੇ ਸਤਿ ਸਰੂਪ ਵਿਚ ਵਿਚਾਰਿਆ ॥੧੫੧॥

ਸੀਲ ਰੂਪ ਸਾਧਵਿਨ ਚੀਨਾ ॥

सील रूप साधविन चीना ॥

ਸਾਧੂ ਰੁਚੀ ਵਾਲਿਆਂ ਨੇ ਸ਼ੁੱਧ ਚਲਨ ('ਸ਼ੀਲ') ਵਾਲਾ ਪਛਾਣਿਆ

ਦਿਆਲ ਸਰੂਪ ਦਇਆ ਚਿਤਿ ਕੀਨਾ ॥

दिआल सरूप दइआ चिति कीना ॥

ਅਤੇ ਦਇਆ ਨੇ ਦਿਆਲੂ ਵਜੋਂ ਚਿਤ ਵਿਚ ਵਿਚਾਰਿਆ।

ਮੋਰਨ ਮੇਘ ਰੂਪ ਪਹਿਚਾਨਾ ॥

मोरन मेघ रूप पहिचाना ॥

ਮੋਰਾ ਨੇ ਬਦਲ ਰੂਪ ਵਿਚ ਪਛਾਣਿਆ

ਚੋਰਨ ਤਾਹਿ ਭੋਰ ਕਰਿ ਜਾਨਾ ॥੧੫੨॥

चोरन ताहि भोर करि जाना ॥१५२॥

ਅਤੇ ਚੋਰਾ ਨੇ ਉਸ ਨੂੰ ਪ੍ਰਭਾਤ ਵੇਲਾ ਕਰ ਕੇ ਜਾਣਿਆ ॥੧੫੨॥

ਕਾਮਿਨ ਕੇਲ ਰੂਪ ਕਰਿ ਸੂਝਾ ॥

कामिन केल रूप करि सूझा ॥

ਕਾਮਨੀਆਂ ਨੂੰ ਕਾਮ-ਕੇਲ ਵਜੋਂ ਸੁਝਿਆ

ਸਾਧਨ ਸਿਧਿ ਰੂਪ ਤਿਹ ਬੂਝਾ ॥

साधन सिधि रूप तिह बूझा ॥

ਅਤੇ ਸਾਧਾ ਨੇ ਉਸ ਨੂੰ ਸਿੱਧ ਰੂਪ ਵਿਚ ਵਿਚਾਰਿਆ।

ਫਣਪਤੇਸ ਫਣੀਅਰ ਕਰਿ ਜਾਨ੍ਯੋ ॥

फणपतेस फणीअर करि जान्यो ॥

ਨਾਗਾ ('ਫਣੀਅਰ') ਨੇ (ਉਸ ਨੂੰ) ਸ਼ੇਸ਼ਨਾਗ ਕਰ ਕੇ ਜਾਣਿਆ

ਅੰਮ੍ਰਿਤ ਰੂਪ ਦੇਵਤਨ ਮਾਨ੍ਯੋ ॥੧੫੩॥

अंमृत रूप देवतन मान्यो ॥१५३॥

ਅਤੇ ਦੇਵਤਿਆਂ ਨੇ ਅੰਮ੍ਰਿਤ ਰੂਪ ਕਰ ਕੇ ਮੰਨਿਆ ॥੧੫੩॥

ਮਣਿ ਸਮਾਨ ਫਣੀਅਰ ਕਰਿ ਸੂਝਾ ॥

मणि समान फणीअर करि सूझा ॥

ਨਾਗਾ ('ਫਣੀਅਰ') ਨੂੰ ਮਣੀ ਕਰ ਕੇ ਸੁਝਿਆ

ਪ੍ਰਾਣਿਨ ਪ੍ਰਾਨ ਰੂਪ ਕਰਿ ਬੂਝਾ ॥

प्राणिन प्रान रूप करि बूझा ॥

ਅਤੇ ਪ੍ਰਾਣੀਆਂ ਨੇ ਪ੍ਰਾਣ ਰੂਪ ਕਰ ਕੇ ਬੁਝਿਆ।

ਰਘੁ ਬੰਸੀਅਨ ਰਘੁਰਾਜ ਪ੍ਰਮਾਨ੍ਯੋ ॥

ਰਘੁ ਬੰਸੀਅਨ ਰਘੁਰਾਜ ਪ੍ਰਮਾਤ੍ਰਯੋ ॥

ਰਘੂਬੰਸੀਆਂ ਨੇ ਰਘੁ ਰਾਜ ਵਜੋਂ ਪ੍ਰਮਾਣਿਤ ਕੀਤਾ

ਕੇਵਲ ਕ੍ਰਿਸਨ ਜਾਦਵਨ ਜਾਨ੍ਯੋ ॥੧੫੪॥

केवल कृसन जादवन जान्यो ॥१५४॥

ਅਤੇ ਯਾਦਵਾ ਨੇ ਕੇਵਲ ਕ੍ਰਿਸ਼ਨ ਕਰ ਕੇ ਜਾਣਿਆ ॥੧੫੪॥

ਬਿਪਤਿ ਹਰਨ ਬਿਪਤਹਿ ਕਰਿ ਜਾਨਾ ॥

बिपति हरन बिपतहि करि जाना ॥

ਬਿਪਤਾ ਵਿਚ ਗ੍ਰਸਿਆਂ ਨੇ ਉਸ ਨੂੰ ਬਿਪਤਾ ਦੇ ਵਿਨਾਸ਼ਕ ਵਜੋਂ ਸਮਝਿਆ

ਬਲਿ ਮਹੀਪ ਬਾਵਨ ਪਹਚਾਨਾ ॥

बलि महीप बावन पहचाना ॥

ਅਤੇ ਬਲੀ ਰਾਜੇ ਨੇ ਬਾਵਨ (ਅਵਤਾਰ) ਵਜੋਂ ਪਛਾਣ ਕੀਤੀ।

ਸਿਵ ਸਰੂਪ ਸਿਵ ਸੰਤਨ ਪੇਖਾ ॥

सिव सरूप सिव संतन पेखा ॥

ਸ਼ਿਵ ਦੇ ਉਪਾਸਕਾ ਨੇ ਸ਼ਿਵ ਰੂਪ ਵਿਚ ਵੇਖਿਆ

ਬ੍ਯਾਸ ਪਰਾਸੁਰ ਤੁਲ ਬਸੇਖਾ ॥੧੫੫॥

ब्यास परासुर तुल बसेखा ॥१५५॥

ਅਤੇ ਬਿਆਸ ਨੇ ਪਰਾਸ਼ਰ ਦੇ ਸਮਾਨ ਸਮਝਿਆ ॥੧੫੫॥

ਬਿਪ੍ਰਨ ਬੇਦ ਸਰੂਪ ਬਖਾਨਾ ॥

बिप्रन बेद सरूप बखाना ॥

ਬ੍ਰਾਹਮਣਾ ਨੇ ਵੇਦ ਸਰੂਪ ਕਰ ਕੇ ਵਰਣਨ ਕੀਤਾ

ਛਤ੍ਰਿ ਜੁਧ ਰੂਪ ਕਰਿ ਜਾਨਾ ॥

छतृ जुध रूप करि जाना ॥

ਅਤੇ ਛਤ੍ਰੀਆਂ ਨੇ ਯੁੱਧ ਰੂਪ ਕਰ ਕੇ ਜਾਣਿਆ।

ਜਉਨ ਜਉਨ ਜਿਹ ਭਾਤਿ ਬਿਚਾਰਾ ॥

जउन जउन जिह भाति बिचारा ॥

ਜੋ ਜੋ ਜਿਸ ਤਰ੍ਹਾ ਨਾਲ ਵਿਚਾਰ ਕਰਦਾ ਸੀ,

ਤਉਨੈ ਕਾਛਿ ਕਾਛਿ ਅਨੁਹਾਰਾ ॥੧੫੬॥

तउनै काछि काछि अनुहारा ॥१५६॥

ਉਸ (ਉਸ) ਨੇ (ਉਸ ਨੂੰ ਆਪਣੀ) ਦ੍ਰਿਸ਼ਟੀ ਅਨੁਰੂਪ ਸੋਚਿਆ ॥੧੫੬॥

ਭਾਤਿ ਭਾਤਿ ਤਿਨਿ ਕੀਨੋ ਰਾਜਾ ॥

भाति भाति तिनि कीनो राजा ॥

ਉਸ ਨੇ ਤਰ੍ਹਾ ਤਰ੍ਹਾ ਦਾ ਰਾਜ ਕੀਤਾ

ਦੇਸ ਦੇਸ ਕੇ ਜੀਤਿ ਸਮਾਜਾ ॥

देस देस के जीति समाजा ॥

ਅਤੇ ਦੇਸ ਦੇਸਾਤਰਾ ਦੇ (ਰਾਜ) ਸਮਾਜ ਨੂੰ ਜਿਤ ਲਿਆ।

ਭਾਤਿ ਭਾਤਿ ਕੇ ਦੇਸ ਛਿਨਾਏ ॥

भाति भाति के देस छिनाए ॥

(ਉਸ ਨੇ) ਭਾਤ ਭਾਤ ਦੇ ਦੇਸ਼ ਖੋਹ ਲਏ

ਪੈਗ ਪੈਗ ਪਰ ਜਗਿ ਕਰਾਏ ॥੧੫੭॥

पैग पैग पर जगि कराए ॥१५७॥

ਅਤੇ ਕਦਮ ਕਦਮ ਉਤੇ ਯੱਗ ਕਰਵਾਏ ॥੧੫੭॥

ਪਗ ਪਗ ਜਗਿ ਖੰਭ ਕਹੁ ਗਾਡਾ ॥

पग पग जगि खंभ कहु गाडा ॥

ਕਦਮ ਕਦਮ ਉਤੇ ਯੱਗ ਦੇ ਖੰਭਿਆਂ ਨੂੰ ਗਡਿਆ

ਡਗ ਡਗ ਹੋਮ ਮੰਤ੍ਰ ਕਰਿ ਛਾਡਾ ॥

डग डग होम मंत्र करि छाडा ॥

ਅਤੇ ਪੈਰ ਪੈਰ ਉਤੇ ਮੰਤਰਾ ਸਹਿਤ ਹੋਮ ਕਰਵਾ ਦਿੱਤੇ।

ਐਸੀ ਧਰਾ ਨ ਦਿਖੀਅਤ ਕੋਈ ॥

ऐसी धरा न दिखीअत कोई ॥

ਅਜਿਹੀ ਕੋਈ ਵੀ ਧਰਤੀ ਨਹੀਂ ਦਿਖਦੀ

ਜਗਿ ਖੰਭ ਜਿਹ ਠਉਰ ਨ ਹੋਈ ॥੧੫੮॥

जगि खंभ जिह ठउर न होई ॥१५८॥

ਜਿਥੇ ਯੱਗ ਦਾ ਖੰਭਾ ਨਾ ਗਡਿਆ ਗਿਆ ਹੋਵੇ ॥੧੫੮॥

ਗਵਾਲੰਭ ਬਹੁ ਜਗ ਕਰੇ ਬਰ ॥

गवालंभ बहु जग करे बर ॥

ਬਹੁਤ ਸਾਰੇ ਸ੍ਰੇਸ਼ਠ ਗੋਮੇਧ ('ਗਵਾਲੰਭ') ਯੱਗ ਕੀਤੇ

ਬ੍ਰਹਮਣ ਬੋਲਿ ਬਿਸੇਖ ਧਰਮਧਰ ॥

ब्रहमण बोलि बिसेख धरमधर ॥

ਅਤੇ ਵਿਸ਼ੇਸ਼ ਧਰਮਧਾਰੀ (ਬ੍ਰਾਹਮਣ) ਬੁਲਾ ਲਏ।

ਬਾਜਮੇਧ ਬਹੁ ਬਾਰਨ ਕੀਨੇ ॥

बाजमेध बहु बारन कीने ॥

ਬਹੁਤ ਵਾਰ ਅਸ਼੍ਵਮੇਧ ਯੱਗ ਕੀਤੇ

ਭਾਤਿ ਭਾਤਿ ਭੂਯ ਕੇ ਰਸ ਲੀਨੇ ॥੧੫੯॥

भाति भाति भूय के रस लीने ॥१५९॥

ਅਤੇ ਭਾਤ ਭਾਤ ਦੇ ਭੂਮੀ ਦੇ ਰਸ ਮਾਣੇ ॥੧੫੯॥

ਗਜਾ ਮੇਧ ਬਹੁ ਕਰੇ ਜਗਿ ਤਿਹ ॥

गजा मेध बहु करे जगि तिह ॥

ਉਸ ਨੇ ਬਹੁਤ ਵਾਰ ਗਜ-ਮੇਧ ਯੱਗ ਕੀਤੇ

ਅਜਾ ਮੇਧ ਤੇ ਸਕੈ ਨ ਗਨ ਕਿਹ ॥

अजा मेध ते सकै न गन किह ॥

ਅਤੇ ਅਜਾ-ਮੇਧ (ਬਕਰੇ ਦੀ ਬਲੀ ਵਾਲੇ) ਯੱਗ ਕਿਤਨੇ ਕੀਤੇ,

ਗਵਾਲੰਭ ਕਰਿ ਬਿਧਿ ਪ੍ਰਕਾਰੰ ॥

गवालंभ करि बिधि प्रकारं ॥

(ਉਨ੍ਹਾ ਦੀ) ਗਿਣਤੀ ਨਹੀਂ ਹੋ ਸਕਦੀ।

ਪਸੁ ਅਨੇਕ ਮਾਰੇ ਤਿਹ ਬਾਰੰ ॥੧੯੦॥

पसु अनेक मारे तिह बारं ॥१६०॥

ਅਨੇਕ ਤਰ੍ਹਾ ਦੇ ਗੋਮੇਧ ਯੱਗ ਕੀਤੇ ਅਤੇ ਉਨ੍ਹਾ ਅਵਸਰਾ ਉਤੇ ਬਹੁਤ ਪਸ਼ੂ ਮਾਰੇ ਗਏ ॥੧੯੦॥

ਰਾਜਸੂਅ ਕਰਿ ਬਿਬਿਧ ਪ੍ਰਕਾਰੰ ॥

राजसूअ करि बिबिध प्रकारं ॥

ਅਨੇਕ ਤਰ੍ਹਾ ਦੇ ਰਾਜਸੂ ਯੱਗ ਕੀਤੇ

ਦੁਤੀਆ ਇੰਦ੍ਰ ਰਘੁ ਰਾਜ ਅਪਾਰੰ ॥

दुतीआ इंद्र रघु राज अपारं ॥

(ਜਿਸ ਦੇ ਫਲਸਰੂਪ) ਮਹਾਨ ਰਘੁਰਾਜ ਨੂੰ ਦੂਜਾ ਇੰਦਰ ਮੰਨਿਆ ਜਾਣ ਲਗਿਆ।

ਭਾਤਿ ਭਾਤਿ ਕੇ ਬਿਧਵਤ ਦਾਨਾ ॥

भाति भाति के बिधवत दाना ॥

ਭਾਤ ਭਾਤ ਦੇ ਵਿਧੀ ਪੂਰਵਕ ਦਾਨ ਦਿੱਤੇ

ਭਾਤਿ ਭਾਤਿ ਕਰ ਤੀਰਥ ਨਾਨਾ ॥੧੯੧॥

भाति भाति कर तीरथ नाना ॥१६१॥

ਅਤੇ ਭਾਤ ਭਾਤ ਦੇ ਤੀਰਥ ਇਸ਼ਨਾਨ ਕੀਤੇ ॥੧੬੧॥

ਸਰਬ ਤੀਰਥ ਪਰਿ ਪਾਵਰ ਬਾਧਾ ॥

सरब तीरथ परि पावर बाधा ॥

ਸਾਰਿਆਂ ਤੀਰਥਾ ਉਤੇ ਪੱਕੀਆਂ ਪੌੜੀਆਂ ('ਪਾਵਰ') ਬਣਵਾਈਆਂ

ਅੰਨ ਛੇਤ੍ਰ ਘਰਿ ਘਰਿ ਮੈ ਸਾਧਾ ॥

अंन छेत्र घरि घरि मै साधा ॥

ਅਤੇ ਘਰ ਘਰ ਵਿਚ ਅੰਨ ਦਾ ਛੇਤਰ ਬਣਾ ਦਿੱਤਾ (ਅਰਥਾਤ ਅੰਨ ਦੇ ਭੰਡਾਰ ਭਰ ਦਿੱਤੇ)।

ਆਸਾਵੰਤ ਕਹੂੰ ਕੋਈ ਆਵੈ ॥

आसावंत कहूँ कोई आवै ॥

ਜੇ ਕੋਈ ਆਸਾਵੰਤ ਕਿਧਰੋਂ ਆਉਂਦਾ

ਤਤਛਿਨ ਮੁਖ ਮੰਗੈ ਸੋ ਪਾਵੈ ॥੧੬੨॥

ततछिन मुख मंगै सो पावै ॥१६२॥

ਤਾ ਉਸੇ ਵੇਲੇ ਉਹ ਮੂੰਹ ਮੰਗਿਆ (ਪਦਾਰਥ) ਪ੍ਰਾਪਤ ਕਰਦਾ ॥੧੬੨॥

ਭੂਖ ਨਾਗ ਕੋਈ ਰਹਨ ਨ ਪਾਵੈ ॥

भूख नाग कोई रहन न पावै ॥

ਭੁਖਾ ਅਤੇ ਨੰਗਾ ਕੋਈ ਰਿਹਾ ਨਹੀਂ ਸੀ

ਭੂਪਤਿ ਹੁਐ ਕਰਿ ਰੰਕ ਸਿਧਾਵੈ ॥

भूपति हुऐ करि रंक सिधावै ॥

ਅਤੇ ਭਿਖਾਰੀ ਵੀ ਰਾਜਾ ਬਣ ਕੇ ਪਰਤਦਾ ਸੀ।

ਬਹੁਰ ਦਾਨ ਕਹ ਕਰ ਨ ਪਸਾਰਾ ॥

बहुर दान कह कर न पसारा ॥

ਫਿਰ (ਉਸ ਨੇ) ਕਿਸੇ ਅਗੇ ਦਾਨ ਮੰਗਣ ਲਈ ਹੱਥ ਨਹੀਂ ਪਸਾਰਿਆ

ਏਕ ਬਾਰਿ ਰਘੁ ਰਾਜ ਨਿਹਾਰਾ ॥੧੬੩॥

एक बारि रघु राज निहारा ॥१६३॥

(ਜਿਸ ਨੇ) ਇਕ ਵਾਰ ਰਘੂਰਾਜ ਦੇ ਦਰਸ਼ਨ ਕਰ ਲਏ ॥੧੬੩॥

ਸ੍ਵਰਣ ਦਾਨ ਦੇ ਬਿਬਿਧ ਪ੍ਰਕਾਰਾ ॥

स्वरण दान दे बिबिध प्रकारा ॥

ਅਨੇਕ ਤਰ੍ਹਾ ਨਾਲ ਸੋਨੇ ਦਾ ਦਾਨ ਦਿੱਤਾ

ਰੁਕਮ ਦਾਨ ਨਹੀ ਪਾਯਤ ਪਾਰਾ ॥

रुकम दान नही पायत पारा ॥

ਅਤੇ ਚਾਦੀ ਦੇ ਦਾਨ ਦਾ ਤਾ ਕੋਈ ਅੰਤ ਹੀ ਨਹੀਂ ਪਾਇਆ ਜਾ ਸਕਦਾ।

ਸਾਜਿ ਸਾਜਿ ਬਹੁ ਦੀਨੇ ਬਾਜਾ ॥

साजि साजि बहु दीने बाजा ॥

ਸਜਾ ਸਜਾ ਕੇ ਬਹੁਤ ਸਾਰੇ ਘੋੜੇ (ਦਾਨ ਦਿੱਤੇ)।

ਜਨ ਸਭ ਕਰੇ ਰੰਕ ਰਘੁ ਰਾਜਾ ॥੧੬੪॥

जन सभ करे रंक रघु राजा ॥१६४॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਘੂ ਨੇ ਸਭ ਰੰਕਾ ਨੂੰ ਰਾਜਾ ਬਣਾ ਦਿੱਤਾ ਹੋਵੇ ॥੧੬੪॥

ਹਸਤ ਦਾਨ ਅਰ ਉਸਟਨ ਦਾਨਾ ॥

हसत दान अर उसटन दाना ॥

ਹਾਥੀਆਂ ਦਾ ਦਾਨ, ਊਠਾ ਦਾ ਦਾਨ,

ਗਊ ਦਾਨ ਬਿਧਿਵਤ ਇਸਨਾਨਾ ॥

गऊ दान बिधिवत इसनाना ॥

ਗਊਆਂ ਦਾ ਦਾਨ ਅਤੇ ਮਰਯਾਦਾ ਅਨੁਸਾਰ ਇਸ਼ਨਾਨ,

ਹੀਰ ਚੀਰ ਦੇ ਦਾਨ ਅਪਾਰਾ ॥

हीर चीर दे दान अपारा ॥

ਹੀਰਿਆਂ ਅਤੇ ਬਸਤ੍ਰਾਂ ਦੇ ਅਪਾਰ ਦਾਨ ਕੀਤੇ।

ਮੋਹ ਸਬੈ ਮਹਿ ਮੰਡਲ ਡਾਰਾ ॥੧੬੫॥

मोह सबै महि मंडल डारा ॥१६५॥

(ਇਸ ਤਰ੍ਹਾ ਕਰ ਕੇ ਰਘੁਰਾਜੇ ਨੇ) ਪ੍ਰਿਥਵੀ ਮੰਡਲ ਵਿਚ ਰਹਿਣ ਵਾਲਿਆਂ ਸਾਰਿਆਂ ਨੂੰ ਮੋਹ ਲਿਆ ॥੧੬੫॥

ਬਾਜੀ ਦੇਤ ਗਜਨ ਕੇ ਦਾਨਾ ॥

बाजी देत गजन के दाना ॥

ਘੋੜਿਆਂ ਅਤੇ ਹਾਥੀਆਂ ਦਾ ਦਾਨ ਦਿੱਤਾ

ਭਾਤਿ ਭਾਤਿ ਦੀਨਨ ਸਨਮਾਨਾ ॥

भाति भाति दीनन सनमाना ॥

ਅਤੇ ਭਾਤ ਭਾਤ ਦਾ ਦੀਨਾ ਦੁਖੀਆਂ ਦਾ ਸਨਮਾਨ ਕੀਤਾ।

ਦੂਖ ਭੂਖ ਕਾਹੂੰ ਨ ਸੰਤਾਵੈ ॥

दूख भूख काहूँ न संतावै ॥

ਕਿਸੇ ਨੂੰ ਵੀ ਭੁਖ ਦਾ ਦੁਖ ਨਹੀਂ ਸਤਾਉਂਦਾ ਸੀ।

ਜੋ ਮੁਖ ਮਾਗੈ ਵਹ ਬਰੁ ਪਾਵੈ ॥੧੬੬॥

जो मुख मागै वह बरु पावै ॥१६६॥

ਮੂੰਹੋਂ ਜੋ ਕੁਝ ਵੀ ਕੋਈ ਮੰਗਦਾ ਸੀ, ਉਹੀ ਵਰ ਪ੍ਰਾਪਤ ਕਰ ਲੈਂਦਾ ਸੀ ॥੧੬੬॥

ਦਾਨ ਸੀਲ ਕੋ ਜਾਨ ਪਹਾਰਾ ॥

दान सील को जान पहारा ॥

ਰਾਜਾ ਰਘੁਰਾਜ ਦਾਨ ਅਤੇ ਚੰਗੇ ਸੁਭਾ ਦਾ ਪਹਾੜ ਜਾਣਿਆ ਜਾਦਾ ਸੀ

ਦਇਆ ਸਿੰਧ ਰਘੁ ਰਾਜ ਭੁਆਰਾ ॥

दइआ सिंध रघु राज भुआरा ॥

ਅਤੇ ਦਇਆ ਦਾ ਸਮੁੰਦਰ (ਪ੍ਰਤੀਤ ਹੁੰਦਾ ਸੀ)।

ਸੁੰਦਰ ਮਹਾ ਧਨੁਖ ਧਰ ਆਛਾ ॥

सुँदर महा धनुख धर आछा ॥

(ਉਹ) ਬਹੁਤ ਸੁੰਦਰ ਅਤੇ ਸ੍ਰੇਸ਼ਠ ਧਨੁਸ਼ਧਾਰੀ ਸੀ।

ਜਨੁ ਅਲਿਪਨਚ ਕਾਛ ਤਨ ਕਾਛਾ ॥੧੬੭॥

जनु अलिपनच काछ तन काछा ॥१६७॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਕਾਮ ਦੇਵ ('ਅਲਿਪਨਚ') ਨੇ ਹੀ ਸੁੰਦਰ ਰੂਪ ਬਣਾਇਆ ਹੋਵੇ ॥੧੬੭॥

ਨਿਤਿ ਉਠਿ ਕਰਤ ਦੇਵ ਕੀ ਪੂਜਾ ॥

निति उठि करत देव की पूजा ॥

ਨਿੱਤ ਉਠ ਕੇ ਕੇਵੜੇ ਅਤੇ ਗੁਲਾਬ ਦੇ ਫੁਲਾ

ਫੂਲ ਗੁਲਾਬ ਕੇਵੜਾ ਕੂਜਾ ॥

फूल गुलाब केवड़ा कूजा ॥

ਅਤੇ ਮਿਸ਼ਰੀ ਨਾਲ ਦੇਵ-ਪੂਜਾ ਕਰਦਾ ਸੀ।

ਚਰਨ ਕਮਲ ਨਿਤਿ ਸੀਸ ਲਗਾਵੈ ॥

चरन कमल निति सीस लगावै ॥

(ਦੇਵੀ ਦੇ) ਚਰਨ ਕਮਲਾ ਉਤੇ ਸੀਸ ਲਗਾਉਂਦਾ ਸੀ

ਪੂਜਨ ਨਿਤ ਚੰਡਿਕਾ ਆਵੈ ॥੧੬੮॥

पूजन नित चंडिका आवै ॥१६८॥

ਅਤੇ ਨਿੱਤ ਚੰਡੀ ਦੀ ਪੂਜਾ ਕਰਨ ਲਈ (ਮੰਦਿਰ ਵਿਚ) ਆਉਂਦਾ ਸੀ ॥੧੬੮॥

ਧਰਮ ਰੀਤਿ ਸਬ ਠੌਰ ਚਲਾਈ ॥

ਧਰਮ ਰੀਤਿ ਸਬ ਠੌਰ ਚਲਾਈ ॥

ਸਭ ਥਾ (ਉਸ ਨੇ) ਧਰਮ ਦੀ ਰੀਤ ਚਲਾਈ ਹੋਈ ਸੀ।

ਜਤ੍ਰ ਤਤ੍ਰ ਸੁਖ ਬਸੀ ਲੁਗਾਈ ॥

जत्र तत्र सुख बसी लुगाई ॥

ਜਿਥੇ ਕਿਥੇ ਪ੍ਰਜਾ ਸੁਖ ਨਾਲ ਵਸਦੀ ਸੀ।

ਭੂਖ ਨਾਗ ਕੋਈ ਕਹੂੰ ਨ ਦੇਖਾ ॥

भूख नाग कोई कहूँ न देखा ॥

ਕਿਤੇ ਕੋਈ ਭੁਖਾ ਨੰਗਾ ਨਹੀਂ ਦਿਸਦਾ ਸੀ।

ਊਚ ਨੀਚ ਸਬ ਧਨੀ ਬਿਸੇਖਾ ॥੧੬੯॥

ऊच नीच सब धनी बिसेखा ॥१६९॥

ਊਚ ਅਤੇ ਨੀਚ ਵਿਸ਼ੇਸ਼ ਰੂਪ ਵਿਚ ਧਨਵਾਨ ਸਨ ॥੧੬੯॥

ਜਹ ਤਹ ਧਰਮ ਧੁਜਾ ਫਹਰਾਈ ॥

जह तह धरम धुजा फहराई ॥

ਜਿਥੇ ਕਿਥੇ ਧਰਮ ਧੁਜਾਵਾ ਝੂਲਦੀਆਂ ਸਨ।

ਚੋਰ ਜਾਰ ਨਹ ਦੇਤ ਦਿਖਾਈ ॥

चोर जार नह देत दिखाई ॥

ਚੋਰ ਅਤੇ ਯਾਰ (ਕਿਤੇ ਵੀ) ਵਿਖਾਈ ਨਹੀਂ ਦਿੰਦੇ ਸਨ।

ਜਹ ਤਹ ਯਾਰ ਚੋਰ ਚੁਨਿ ਮਾਰਾ ॥

जह तह यार चोर चुनि मारा ॥

ਜਿਥੇ ਕਿਥੇ ਚੁਣ ਚੁਣ ਕੇ ਚੋਰ ਅਤੇ ਯਾਰ ਮਾਰ ਦਿੱਤੇ ਸਨ

ਏਕ ਦੇਸਿ ਕਹੂੰ ਰਹੈ ਨ ਪਾਰਾ ॥੧੭੦॥

एक देसि कहूँ रहै न पारा ॥१७०॥

ਅਤੇ ਸਾਰੇ ਦੇਸ਼ ਵਿਚ ਕਿਤੇ ਕੋਈ ਇਕ ਵੀ ਰਹਿ ਨਹੀਂ ਪਾਇਆ ਸੀ ॥੧੭੦॥

ਸਾਧ ਓਰਿ ਕੋਈ ਦਿਸਟਿ ਨ ਪੇਖਾ ॥

साध ओरि कोई दिसटि न पेखा ॥

ਸਾਧ (ਲੋਕਾ) ਵਲ ਕੋਈ ਅੱਖ ਚੁਕ ਕੇ ਨਹੀਂ ਵੇਖਦਾ ਸੀ।

ਐਸ ਰਾਜ ਰਘੁ ਰਾਜ ਬਿਸੇਖਵਾ ॥

ऐस राज रघु राज बिसेखवा ॥

ਇਸ ਤਰ੍ਹਾ ਦਾ ਰਘੂਰਾਜ ਦਾ ਵਿਸ਼ੇਸ਼ ਰਾਜ ਸੀ।

ਚਾਰੋ ਦਿਸਾ ਚਕ੍ਰ ਫਹਰਾਵੈ ॥

चारो दिसा चक्र फहरावै ॥

ਚੌਹਾ ਪਾਸੇ (ਉਸ ਦੇ ਸ਼ਾਸਨ ਦਾ) ਚੱਕਰ ਫਿਰਦਾ ਸੀ

ਪਾਪਿਨ ਕਾਟਿ ਮੂੰਡ ਫਿਰਿ ਆਵੈ ॥੧੭੧॥

पापिन काटि मूँड फिरि आवै ॥१७१॥

ਜੋ ਪਾਪੀਆਂ ਦੇ ਸਿਰ ਕਟ ਕੇ ਪਰਤ ਆਉਂਦਾ ਸੀ ॥੧੭੧॥

ਗਾਇ ਸਿੰਘ ਕਹੁ ਦੂਧ ਪਿਲਾਵੈ ॥

गाइ सिंघ कहु दूध पिलावै ॥

ਗਊ ਸ਼ੇਰ (ਦੇ ਬੱਚੇ) ਨੂੰ ਦੁੱਧ ਚੁੰਘਾਉਂਦੀ ਸੀ

ਸਿੰਘ ਗਊ ਕਹ ਘਾਸੁ ਚੁਗਾਵੈ ॥

सिंघ गऊ कह घासु चुगावै ॥

ਅਤੇ ਸ਼ੇਰ ਗਊ ਨੂੰ ਘਾਹ ਚਰਾਉਂਦਾ ਸੀ।

ਚੋਰ ਕਰਤ ਧਨ ਕੀ ਰਖਵਾਰਾ ॥

चोर करत धन की रखवारा ॥

ਚੋਰ ਧਨ ਦੀ ਰਾਖੀ ਕਰਦਾ ਸੀ

ਤ੍ਰਾਸ ਮਾਰਿ ਕੋਈ ਹਾਥੁ ਨ ਡਾਰਾ ॥੧੭੨॥

त्रास मारि कोई हाथु न डारा ॥१७२॥

ਅਤੇ ਸਜ਼ਾ ਦੇ ਡਰ ਕਰ ਕੇ ਕੋਈ (ਕਿਸੇ ਦੇ ਧਨ ਨੂੰ) ਹੱਥ ਨਹੀਂ ਸੀ ਪਾਉਂਦਾ ॥੧੭੨॥

ਨਾਰਿ ਪੁਰਖ ਸੋਵਤ ਇਕ ਸੇਜਾ ॥

नारि पुरख सोवत इक सेजा ॥

ਨਾਰੀ ਅਤੇ ਪੁਰਸ਼ ਇਕ ਸੇਜ ਉਤੇ ਸੌਂਦੇ ਸਨ,

ਹਾਥ ਪਸਾਰ ਨ ਸਾਕਤ ਰੇਜਾ ॥

हाथ पसार न साकत रेजा ॥

ਪਰ (ਬਿਨਾ ਇਸਤਰੀ ਦੀ ਇੱਛਾ ਦੇ ਪੁਰਸ਼) ਜ਼ਰਾ ਜਿੰਨਾ ਵੀ ਹੱਥ ਨਹੀਂ ਪਸਾਰ ਸਕਦਾ ਸੀ।

ਪਾਵਕ ਘ੍ਰਿਤ ਇਕ ਠਉਰ ਰਖਾਏ ॥

पावक घ्रित इक ठउर रखाए ॥

ਅੱਗ ਅਤੇ ਘਿਉ ਨੂੰ ਇਕ ਥਾ ਰਖਿਆ ਜਾਦਾ ਸੀ,

ਰਾਜ ਤ੍ਰਾਸ ਤੇ ਢਰੈ ਨ ਪਾਏ ॥੧੭੩॥

राज त्रास ते ढरै न पाए ॥१७३॥

ਪਰ ਰਾਜੇ ਦੇ ਡਰ ਕਰ ਕੇ (ਘਿਉ) ਪੰਘਰਦਾ ਨਹੀਂ ਸੀ ॥੧੭੩॥

ਚੋਰ ਸਾਧ ਮਗ ਏਕ ਸਿਧਾਰੈ ॥

चोर साध मग एक सिधारै ॥

ਚੋਰ ਅਤੇ ਸਾਧ ਇਕੋ ਰਸਤੇ ਉਤੇ ਚਲਦੇ ਸਨ

ਤ੍ਰਾਸ ਤ੍ਰਸਤ ਕਰੁ ਕੋਈ ਨ ਡਾਰੈ ॥

त्रास त्रसत करु कोई न डारै ॥

(ਪਰ ਰਾਜੇ ਦੇ) ਪ੍ਰਕੋਪ ਤੋਂ ਡਰਦਿਆਂ ਕੋਈ ਹੱਥ ਨਹੀਂ ਸੀ ਪਾਦਾ।

ਗਾਇ ਸਿੰਘ ਇਕ ਖੇਤ ਫਿਰਾਹੀ ॥

गाइ सिंघ इक खेत फिराही ॥

ਗਊ ਅਤੇ ਸ਼ੇਰ ਇਕ ਖੇਤ ਵਿਚ ਫਿਰਦੇ ਸਨ,

ਹਾਥ ਚਲਾਇ ਸਕਤ ਕੋਈ ਨਾਹੀ ॥੧੭੪॥

हाथ चलाइ सकत कोई नाही ॥१७४॥

ਪਰ ਕੋਈ ਵੀ ਹੱਥ ਨਹੀਂ ਚਲਾ ਸਕਦਾ ਸੀ (ਅਰਥਾਤ-ਮਨ ਆਈ ਨਹੀਂ ਕਰ ਸਕਦਾ ਸੀ) ॥੧੭੪॥

ਇਹ ਬਿਧਿ ਰਾਜੁ ਕਰ੍ਯੋ ਰਘੁ ਰਾਜਾ ॥

इह बिधि राजु कर्यो रघु राजा ॥

ਇਸ ਤਰ੍ਹਾ ਰਘੂਰਾਜ ਨੇ ਰਾਜ ਕੀਤਾ

ਦਾਨ ਨਿਸਾਨ ਚਹੂੰ ਦਿਸ ਬਾਜਾ ॥

दान निसान चहूँ दिस बाजा ॥

ਅਤੇ ਉਸ ਦੀ ਦਾਨਸ਼ੀਲਤਾ ਦਾ ਧੌਂਸਾ ਚੌਹਾ ਪਾਸੇ ਵਜਦਾ ਰਿਹਾ।

ਚਾਰੋ ਦਿਸਾ ਬੈਠ ਰਖਵਾਰੇ ॥

चारो दिसा बैठ रखवारे ॥

ਚੌਹਾ ਪਾਸਿਆਂ ਵਲ ਰਖਵਾਲੇ ਬੈਠੇ ਹੋਏ ਸਨ,

ਮਹਾਬੀਰ ਅਰੁ ਰੂਪ ਉਜਿਆਰੇ ॥੧੭੫॥

महाबीर अरु रूप उजिआरे ॥१७५॥

ਜੋ ਬਹੁਤ ਬਲਵਾਨ ਅਤੇ ਓਜਸਵੀ ਸਰੂਪ ਵਾਲੇ ਸਨ ॥੧੭੫॥

ਬੀਸ ਸਹੰਸ੍ਰ ਬਰਖ ਪਰਮਾਨਾ ॥

बीस सहंस्र बरख परमाना ॥

ਵੀਹ ਹਜ਼ਾਰ ਸਾਲਾ ਤਕ

ਰਾਜੁ ਕਰਾ ਦਸ ਚਾਰ ਨਿਧਾਨਾ ॥

राजु करा दस चार निधाना ॥

ਚੌਦਾ ਵਿਦਿਆਵਾ ਦੇ ਖ਼ਜ਼ਾਨੇ (ਰਘੂਰਾਜ) ਨੇ ਰਾਜ ਕੀਤਾ।

ਭਾਤਿ ਅਨੇਕ ਕਰੇ ਨਿਤਿ ਧਰਮਾ ॥

भाति अनेक करे निति धरमा ॥

ਉਸ ਨੇ ਅਨੇਕ ਤਰ੍ਹਾ ਦੇ ਨਿੱਤ ਧਰਮ ਕੀਤੇ।

ਔਰ ਨ ਸਕੈ ਐਸ ਕਰ ਕਰਮਾ ॥੧੭੬॥

और न सकै ऐस कर करमा ॥१७६॥

ਇਸ ਤਰ੍ਹਾ ਦੇ ਕਰਮ ਹੋਰ ਕੋਈ ਵੀ ਕਰ ਨਹੀਂ ਸਕਦਾ ਸੀ ॥੧੭੬॥

ਪਾਧੜੀ ਛੰਦ ॥

पाधड़ी छंद ॥

ਪਾਧੜੀ ਛੰਦ:

ਇਹੁ ਭਾਤਿ ਰਾਜੁ ਰਘੁਰਾਜ ਕੀਨ ॥

इहु भाति राजु रघुराज कीन ॥

ਇਸ ਤਰ੍ਹਾ ਰਘੂਰਾਜ ਨੇ ਰਾਜ ਕੀਤਾ ਸੀ

ਗਜ ਬਾਜ ਸਾਜ ਦੀਨਾਨ ਦੀਨ ॥

गज बाज साज दीनान दीन ॥

ਅਤੇ ਘੋੜੇ ਤੇ ਹਾਥੀ ਸਜਾ ਕੇ ਦੀਨਾ ਅਨਾਥਾ ਨੂੰ ਦਾਨ ਦਿੱਤੇ ਸਨ।

ਨ੍ਰਿਪ ਜੀਤਿ ਜੀਤਿ ਲਿਨੇ ਅਪਾਰ ॥

नृप जीति जीति लिने अपार ॥

ਉਸ ਨੇ ਬੇਸ਼ੁਮਾਰ ਰਾਜੇ ਜਿਤ ਲਏ ਸਨ

ਕਰਿ ਖੰਡ ਖੰਡ ਖੰਡੇ ਗੜਵਾਰ ॥੧੭੭॥

करि खंड खंड खंडे गड़वार ॥१७७॥

ਅਤੇ ਕਿਲ੍ਹਿਆਂ ਵਾਲਿਆਂ ਰਾਜਿਆਂ ਨੂੰ ਖੰਡੇ ਨਾਲ ਖੰਡ ਖੰਡ ਕਰ ਦਿੱਤਾ ਸੀ ॥੧੭੭॥

ਇਤਿ ਰਘੁ ਰਾਜ ਸਮਾਪਤਹਿ ॥੯॥੫॥

इति रघु राज समापतहि ॥९॥५॥

ਇਥੇ ਰਘੂ ਦੇ ਰਾਜ ਦੀ ਸਮਾਪਤੀ ॥੯॥੫॥

ਅਥ ਅਜ ਰਾਜਾ ਕੋ ਰਾਜ ਕਥਨੰ ॥

अथ अज राजा को राज कथनं ॥

ਹੁਣ ਅਜ ਰਾਜਾ ਦੇ ਰਾਜ ਦਾ ਕਥਨ

ਪਾਧੜੀ ਛੰਦ ॥

पाधड़ी छंद ॥

ਪਾਧੜੀ ਛੰਦ:

ਫੁਨਿ ਭਏ ਰਾਜ ਅਜਰਾਜ ਬੀਰ ॥

फुनि भए राज अजराज बीर ॥

ਫਿਰ ਅਜਰਾਜ ਸੂਰਬੀਰ ਰਾਜਾ ਬਣਿਆ

ਜਿਨਿ ਭਾਤਿ ਭਾਤਿ ਜਿਤੇ ਪ੍ਰਬੀਰ ॥

जिनि भाति भाति जिते प्रबीर ॥

ਜਿਸ ਨੇ ਭਾਤ ਭਾਤ ਦੇ ਬਹੁਤ ਬਲਵਾਨ ਵੀਰ ਜਿਤ ਲਏ।

ਕਿਨੇ ਖਰਾਬ ਖਾਨੇ ਖਵਾਸ ॥

किने खराब खाने खवास ॥

(ਉਸ ਨੇ) ਕਿਤਨਿਆਂ ਦੇ ਰਣਵਾਸ ਅਤੇ ਖ਼ਾਨਦਾਨ ਨਸ਼ਟ ਕਰ ਦਿੱਤੇ

ਜਿਤੇ ਮਹੀਪ ਤੋਰੇ ਮਵਾਸ ॥੧॥

जिते महीप तोरे मवास ॥१॥

ਅਤੇ ਰਾਜਿਆਂ ਨੂੰ ਜਿਤ ਕੇ ਘਮੰਡ ਤੋੜ ਦਿੱਤੇ (ਜਾ ਆਕੀ ਅਧੀਨ ਕਰ ਲਏ) ॥੧॥

ਜਿਤੇ ਅਜੀਤ ਮੁੰਡੇ ਅਮੁੰਡ ॥

जिते अजीत मुँडे अमुँड ॥

ਨ ਜਿਤੇ ਜਾ ਸਕਣ ਵਾਲਿਆਂ ਨੂੰ ਜਿਤ ਲਿਆ

ਖੰਡੇ ਅਖੰਡ ਕਿਨੇ ਘਮੰਡ ॥

खंडे अखंड किने घमंड ॥

ਅਤੇ ਸਿਰਲਥ (ਸੂਰਬੀਰਾ) ਦੇ ਸਿਰ ਲਾਹ ਦਿੱਤੇ।

ਦਸ ਚਾਰਿ ਚਾਰਿ ਬਿਦਿਆ ਨਿਧਾਨ ॥

दस चारि चारि बिदिआ निधान ॥

ਜਿਨ੍ਹਾ ਨੇ ਨਾ ਖੰਡੇ ਜਾ ਸਕਣ ਕਾਰਨ ਘਮੰਡ ਕੀਤਾ ਹੋਇਆ ਸੀ, (ਉਨ੍ਹਾ ਨੂੰ) ਖੰਡਿਤ ਕਰ ਦਿੱਤਾ।

ਅਜਰਾਜ ਰਾਜ ਰਾਜਾ ਮਹਾਨ ॥੨॥

अजराज राज राजा महान ॥२॥

ਅਠਾਰ੍ਹਾ ਵਿਦਿਆਵਾ ਦਾ ਖ਼ਜ਼ਾਨਾ ਅਜਰਾਜ ਬਹੁਤ ਵੱਡਾ ਰਾਜਾ ਸੀ ॥੨॥

ਸੂਰਾ ਸੁਬਾਹ ਜੋਧਾ ਪ੍ਰਚੰਡ ॥

सूरा सुबाह जोधा प्रचंड ॥

(ਉਹ) ਬਲਵਾਨ ਸੂਰਮਾ ਅਤੇ ਪ੍ਰਚੰਡ ਯੋਧਾ ਸੀ।

ਸ੍ਰੁਤਿ ਸਰਬ ਸਾਸਤ੍ਰ ਬਿਦਿਆ ਉਦੰਡ ॥

स्रुति सरब सासत्र बिदिआ उदंड ॥

ਵੇਦਾ ('ਸ੍ਰੁਤਿ') ਅਤੇ ਸਾਰਿਆਂ ਸ਼ਾਸਤ੍ਰਾ ਅਤੇ ਵਿਦਿਆਵਾ ਦਾ ਪ੍ਰਕਾਂਡ ਵਿਦਵਾਨ ਸੀ।

ਮਾਨੀ ਮਹਾਨ ਸੁੰਦਰ ਸਰੂਪ ॥

मानी महान सुँदर सरूप ॥

(ਉਹ) ਬਹੁਤ ਮਾਣ (ਅਥਵਾ ਮੌਨ ਸੁਭਾ ਵਾਲਾ) ਅਤੇ ਬਹੁਤ ਸੁੰਦਰ ਸਰੂਪ ਵਾਲਾ ਸੀ,

ਅਵਿਲੋਕਿ ਜਾਸੁ ਲਾਜੰਤ ਭੂਪ ॥੩॥

अविलोकि जासु लाजंत भूप ॥३॥

ਜਿਸ ਨੂੰ ਵੇਖ ਕੇ ਰਾਜੇ ਲਜਿਤ ਹੁੰਦੇ ਸਨ ॥੩॥

ਰਾਜਾਨ ਰਾਜ ਰਾਜਾਧਿਰਾਜ ॥

राजान राज राजाधिराज ॥

ਉਹ ਰਾਜਿਆਂ ਦੇ ਰਾਜਿਆਂ ਦਾ ਵੀ ਮਹਾਰਾਜਾ ਸੀ।

ਗ੍ਰਿਹ ਭਰੇ ਸਰਬ ਸੰਪਤਿ ਸਮਾਜ ॥

गृह भरे सरब संपति समाज ॥

(ਉਸ ਦੇ) ਘਰ (ਰਾਜ) ਸਮਾਜ ਦੀ ਸੰਪੱਤੀ ਨਾਲ ਭਰੇ ਹੋਏ ਸਨ।

ਅਵਿਲੋਕ ਰੂਪ ਰੀਝੰਤ ਨਾਰਿ ॥

अविलोक रूप रीझंत नारि ॥

(ਉਸ ਦੇ) ਰੂਪ ਨੂੰ ਵੇਖ ਕੇ ਇਸਤਰੀਆਂ ਰੀਝ ਜਾਦੀਆਂ ਸਨ।

ਸ੍ਰੁਤਿ ਦਾਨ ਸੀਲ ਬਿਦਿਆ ਉਦਾਰ ॥੪॥

स्रुति दान सील बिदिआ उदार ॥४॥

(ਉਹ) ਵੇਦ (ਅਧਿਐਨ) ਦਾਨ (ਧਰਮ) ਸ਼ੀਲ ਅਤੇ ਵਿਦਿਆ ਵਿਚ ਬਹੁਤ ਉਦਾਰ ਸੁਭਾ ਵਾਲਾ ਸੀ ॥੪॥

ਜੌ ਕਹੋ ਕਥਾ ਬਾਢੰਤ ਗ੍ਰੰਥ ॥

जौ कहो कथा बाढंत ग्रंथ ॥

ਜੇ ਕਰ (ਉਸ ਦੀ ਸਾਰੀ) ਕਥਾ ਕਹਾ ਤਾ ਗ੍ਰੰਥ ਵੱਡਾ ਹੋ ਜਾਦਾ ਹੈ।

ਸੁਣਿ ਲੇਹੁ ਮਿਤ੍ਰ ਸੰਛੇਪ ਕੰਥ ॥

सुणि लेहु मित्र संछेप कंथ ॥

(ਇਸ ਲਈ ਹੇ) ਮਿਤਰੋ! ਸੰਖੇਪ ਵਿਚ ਹੀ ਕਥਾ ਸੁਣ ਲਵੋ।

ਬੈਦਰਭ ਦੇਸਿ ਰਾਜਾ ਸੁਬਾਹ ॥

ਬੈਦਰਭ ਦੇਸਿ ਰਾਜਾ ਸੁਬਾਹ ॥

ਬੈਦਰਭ ਦੇਸ ਦਾ ਇਕ ਸੂਰਬੀਰ (ਅਥਵਾ 'ਸੁਬਾਹੂ' ਨਾ ਦਾ) ਰਾਜਾ ਸੀ

ਚੰਪਾਵਤੀ ਸੁ ਗ੍ਰਿਹ ਨਾਰਿ ਤਾਹਿ ॥੫॥

चंपावती सु गृह नारि ताहि ॥५॥

ਜਿਸ ਦੇ ਘਰ ਚੰਪਾਵਤੀ ਨਾ ਵਾਲੀ ਇਸਤਰੀ ਸੀ ॥੫॥

ਤਿਹ ਜਈ ਏਕ ਕੰਨਿਆ ਅਪਾਰ ॥

तिह जई एक कंनिआ अपार ॥

ਉਨ੍ਹਾ ਨੇ ਇਕ ਅਪਾਰ ਰੂਪ ਵਾਲੀ ਕੰਨਿਆ ਨੂੰ ਜਨਮ ਦਿੱਤਾ।

ਤਿਹ ਮਤੀਇੰਦ੍ਰ ਨਾਮਾ ਉਦਾਰ ॥

तिह मतीइंद्र नामा उदार ॥

ਉਸ ਦਾ ਬਹੁਤ ਸ੍ਰੇਸ਼ਠ ਇੰਦਰਮਤੀ ਨਾ ਸੀ।

ਜਬ ਭਈ ਜੋਗ ਬਰ ਕੇ ਕੁਮਾਰਿ ॥

जब भई जोग बर के कुमारि ॥

ਜਦ ਉਹ ਕੁਮਾਰੀ ਵਰ ਦੇ ਯੋਗ ਹੋਈ,

ਤਬ ਕੀਨ ਬੈਠਿ ਰਾਜਾ ਬਿਚਾਰਿ ॥੬॥

तब कीन बैठि राजा बिचारि ॥६॥

ਤਦ ਰਾਜੇ ਨੇ ਬੈਠ ਕੇ ਵਿਚਾਰ ਕੀਤਾ ॥੬॥

ਲਿਨੇ ਬੁਲਾਇ ਨ੍ਰਿਪ ਸਰਬ ਦੇਸ ॥

लिने बुलाइ नृप सरब देस ॥

ਸਾਰਿਆਂ ਦੇਸਾ ਦੇ ਰਾਜੇ ਬੁਲਾ ਲਏ ਗਏ।

ਧਾਏ ਸੁਬਾਹ ਲੈ ਦਲ ਅਸੇਸ ॥

धाए सुबाह लै दल असेस ॥

(ਸਾਰੇ) ਸੂਰਬੀਰ ਬੇਸ਼ੁਮਾਰ ਸੈਨਾ ਲੈ ਕੇ ਚਲ ਪਏ।

ਮੁਖ ਭਈ ਆਨਿ ਸਰਸ੍ਵਤੀ ਆਪੁ ॥

मुख भई आनि सरस्वती आपु ॥

(ਸਾਰਿਆਂ) ਦੇ ਮੁਖ ਵਿਚ ਸਰਸਵਤੀ ਆਪ ਆਣ ਬਿਰਾਜੀ

ਜਿਹਿ ਜਪਤ ਲੋਗ ਮਿਲਿ ਸਰਬ ਜਾਪੁ ॥੭॥

जिहि जपत लोग मिलि सरब जापु ॥७॥

ਜਿਸ ਦੇ ਜਾਪ ਨੂੰ ਸਾਰੇ ਲੋਕ ਮਿਲ ਕੇ ਜਪਦੇ ਹਨ ॥੭॥

ਤਬ ਦੇਸ ਦੇਸ ਕੇ ਭੂਪ ਆਨਿ ॥

तब देस देस के भूप आनि ॥

ਤਦ ਦੇਸ ਦੇਸਾਤਰਾ ਦੇ ਰਾਜਿਆਂ ਨੇ ਆ ਕੇ

ਕਿਨੋ ਪ੍ਰਣਾਮ ਰਾਜਾ ਮਹਾਨਿ ॥

किनो प्रणाम राजा महानि ॥

(ਉਸ) ਮਹਾਨ ਰਾਜੇ ਨੂੰ ਪ੍ਰਨਾਮ ਕੀਤਾ।

ਤਹ ਬੈਠਿ ਰਾਜ ਸੋਭੰਤ ਐਸੁ ॥

तह बैठि राज सोभंत ऐसु ॥

ਉਥੇ ਬੈਠ ਕੇ ਰਾਜੇ ਇਸ ਤਰ੍ਹਾ ਸ਼ੋਭਾ ਪਾ ਰਹੇ ਸਨ

ਜਨ ਦੇਵ ਮੰਡਲੀ ਸਮ ਨ ਤੈਸੁ ॥੮॥

जन देव मंडली सम न तैसु ॥८॥

ਮਾਨੋ ਉਨ੍ਹਾ ਦੇ ਸਮਾਨ ਦੇਵ-ਮੰਡਲੀ ਵੀ ਨਾ ਹੋਵੇ ॥੮॥

ਬਾਜੰਤ ਢੋਲ ਦੁੰਦਭਿ ਅਪਾਰ ॥

बाजंत ढोल दुँदभि अपार ॥

ਬੇਸ਼ੁਮਾਰ ਢੋਲ ਅਤੇ ਧੌਂਸੇ ਵਜਦੇ ਸਨ।

ਬਾਜੰਤ ਤੂਰ ਝਨਕੰਤ ਤਾਰ ॥

बाजंत तूर झनकंत तार ॥

ਤੁਰੀਆਂ (ਬੀਨਾ) ਵਜਦੀਆਂ ਸਨ ਅਤੇ ਤਾਰਾ ਝਣਕਾਰ ਕਰਦੀਆਂ ਸਨ।

ਸੋਭਾ ਅਪਾਰ ਬਰਨੀ ਨ ਜਾਇ ॥

सोभा अपार बरनी न जाइ ॥

(ਉਸ ਦੀ) ਅਪਾਰ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ,

ਜਨੁ ਬੈਠਿ ਇੰਦ੍ਰ ਆਭਾ ਬਨਾਇ ॥੯॥

जनु बैठि इंद्र आभा बनाइ ॥९॥

ਮਾਨੋ ਇੰਦਰ ਹੀ ਫਬਿਆ ਬੈਠਾ ਹੋਵੇ ॥੯॥

ਇਹ ਭਾਤਿ ਰਾਜ ਮੰਡਲੀ ਬੈਠਿ ॥

इह भाति राज मंडली बैठि ॥

ਇਸ ਤਰ੍ਹਾ ਨਾਲ ਰਾਜ ਮੰਡਲੀ ਬੈਠੀ ਹੋਈ ਸੀ,

ਅਵਿਲੋਕਿ ਇੰਦ੍ਰ ਜਹ ਨਾਕ ਐਠਿ ॥

अविलोकि इंद्र जह नाक ऐठि ॥

ਜਿਸ ਨੂੰ ਵੇਖ ਕੇ ਇੰਦਰ (ਦ੍ਵੈਸ਼ ਵਸ) ਨਕ ਚੜ੍ਹਾਉਂਦਾ ਸੀ।

ਆਭਾ ਅਪਾਰ ਬਰਨੇ ਸੁ ਕਉਨ ॥

आभा अपार बरने सु कउन ॥

(ਉਸ) ਅਪਾਰ ਸ਼ੋਭਾ ਦਾ ਕੌਣ ਵਰਣਨ ਕਰ ਸਕਦਾ ਹੈ?

ਹ੍ਵੈ ਰਹੇ ਜਛ ਗੰਧ੍ਰਬ ਮਉਨ ॥੧੦॥

ह्वै रहे जछ गंध्रब मउन ॥१०॥

(ਉਸ ਨੂੰ ਵੇਖ ਕੇ) ਯਕਸ਼ ਅਤੇ ਗੰਧਰਬ ਵੀ ਚੁਪ ਕਰ ਕੇ ਰਹਿ ਜਾਂਦੇ ਹਨ ॥੧੦॥

ਅਰਧ ਪਾਧੜੀ ਛੰਦ ॥

अरध पाधड़ी छंद ॥

ਅਰਧ ਪਾਧੜੀ ਛੰਦ:

ਸੋਭੰਤ ਸੂਰ ॥

सोभंत सूर ॥

ਸੂਰਮੇ ਸ਼ੋਭਾਇਮਾਨ ਸਨ।

ਲੋਭੰਤ ਹੂਰ ॥

लोभंत हूर ॥

(ਉਨ੍ਹਾ ਉਤੇ) ਹੂਰਾ ਲੋਭਾਇਮਾਨ ਹੋ ਰਹੀਆਂ ਸਨ।

ਅਛ੍ਰੀ ਅਪਾਰ ॥

अछ्री अपार ॥

ਅਪਾਰ ਅਪੱਛਰਾਵਾ ਰੀਝ ਕੇ

ਰਿਝੀ ਸੁ ਧਾਰ ॥੧੧॥

रिझी सु धार ॥११॥

(ਮਨ ਵਿਚ ਉਨ੍ਹਾ ਨੂੰ) ਧਾਰਨ ਕਰ ਰਹੀਆਂ ਸਨ ॥੧੧॥

ਗਾਵੰਤ ਗੀਤ ॥

गावंत गीत ॥

ਗੀਤ ਗਾਉਂਦੀਆਂ ਸਨ।

ਮੋਹੰਤ ਚੀਤ ॥

मोहंत चीत ॥

ਚਿਤ ਨੂੰ ਮੋਹ ਰਹੀਆਂ ਸਨ।

ਮਿਲਿ ਦੇ ਅਸੀਸ ॥

मिलि दे असीस ॥

ਮਿਲ ਕੇ ਅਸੀਸ ਦਿੰਦੀਆਂ ਸਨ

ਜੁਗ ਚਾਰਿ ਜੀਸ ॥੧੨॥

जुग चारि जीस ॥१२॥

ਕਿ ਚਾਰ ਯੁਗਾ ਤਕ ਜੀਉਂਦੇ ਰਹੋ ॥੧੨॥

ਬਾਜੰਤ ਤਾਰ ॥

बाजंत तार ॥

ਤਾਲੀਆਂ ਵਜਦੀਆਂ ਸਨ।

ਡਾਰੈ ਧਮਾਰ ॥

डारै धमार ॥

ਧਮਾਰ ਪਾਏ ਜਾ ਰਹੇ ਸਨ।

ਦੇਵਾਨ ਨਾਰਿ ॥

देवान नारि ॥

ਦੇਵਤਿਆਂ ਦੀਆਂ ਬੇਸ਼ੁਮਾਰ ਇਸਤਰੀਆਂ

ਪੇਖਤ ਅਪਾਰ ॥੧੩॥

पेखत अपार ॥१३॥

ਵੇਖ ਰਹੀਆਂ ਸਨ ॥੧੩॥

ਕੈ ਬੇਦ ਰੀਤਿ ॥

कै बेद रीति ॥

ਵੇਦ ਦੀ ਰੀਤ ਨਾਲ

ਗਾਵੰਤ ਗੀਤ ॥

गावंत गीत ॥

ਗੀਤ ਗਾ ਰਹੀਆਂ ਸਨ।

ਸੋਭਾ ਅਨੂਪ ॥

सोभा अनूप ॥

ਅਨੁਪਮ ਸ਼ੋਭਾ ਵਾਲੇ

ਸੋਭੰਤ ਭੂਪ ॥੧੪॥

सोभंत भूप ॥१४॥

ਰਾਜੇ ਸ਼ੋਭਾਇਮਾਨ ਸਨ ॥੧੪॥

ਬਾਜੰਤ ਤਾਰ ॥

बाजंत तार ॥

ਤਾਲੀਆਂ ਵਜਦੀਆਂ ਸਨ।

ਰੀਝੰਤ ਨਾਰਿ ॥

रीझंत नारि ॥

ਇਸਤਰੀਆਂ ਪ੍ਰਸੰਨ ਹੋ ਰਹੀਆਂ ਸਨ।

ਗਾਵੰਤ ਗੀਤ ॥

गावंत गीत ॥

ਗੀਤ ਗਾ ਰਹੀਆਂ ਸਨ।

ਆਨੰਦ ਚੀਤਿ ॥੧੫॥

आनंद चीति ॥१५॥

ਚਿਤ ਵਿਚ ਆਨੰਦਿਤ ਸਨ ॥੧੫॥

ਉਛਾਲ ਛੰਦ ॥

उछाल छंद ॥

ਉਛਾਲ ਛੰਦ:

ਗਾਵਤ ਨਾਰੀ ॥

गावत नारी ॥

ਇਸਤਰੀਆਂ ਗਾਉਂਦੀਆਂ ਸਨ।

ਬਾਜਤ ਤਾਰੀ ॥

बाजत तारी ॥

ਤਾਲੀਆਂ ਵਜਾਉਂਦੀਆਂ ਸਨ।

ਦੇਖਤ ਰਾਜਾ ॥

देखत राजा ॥

ਰਾਜਾ ਵੇਖ ਰਿਹਾ ਸੀ।

ਦੇਵਤ ਸਾਜਾ ॥੧੬॥

देवत साजा ॥१६॥

(ਉਨ੍ਹਾ ਨੂੰ) ਸਜਾਵਟ ਦੇ ਸਾਮਾਨ ਦੇ ਰਿਹਾ ਸੀ ॥੧੬॥

ਗਾਵਤ ਗੀਤੰ ॥

गावत गीतं ॥

(ਉਹ) ਗੀਤ ਗਾਉਂਦੀਆਂ ਸਨ।

ਆਨੰਦ ਚੀਤੰ ॥

आनंद चीतं ॥

ਚਿਤ ਵਿਚ ਆਨੰਦਿਤ ਸਨ।

ਸੋਭਤ ਸੋਭਾ ॥

सोभत सोभा ॥

ਸ਼ੋਭਾ ਸਹਿਤ ਸ਼ੋਭਾਇਮਾਨ ਸਨ

ਲੋਭਤ ਲੋਭਾ ॥੧੭॥

लोभत लोभा ॥१७॥

ਅਤੇ ਲੋਭ ਕਰ ਕੇ ਲੋਭਾਇਮਾਨ ਹੋ ਰਹੀਆਂ ਸਨ ॥੧੭॥

ਦੇਖਤ ਨੈਣੰ ॥

देखत नैणं ॥

(ਰਾਜਾ ਲੋਕ) ਅੱਖਾ ਨਾਲ ਵੇਖਦੇ ਸਨ।

ਭਾਖਤ ਬੈਣੰ ॥

भाखत बैणं ॥

(ਮੂੰਹ ਵਿਚੋਂ) ਬਚਨ ਬੋਲਦੇ ਸਨ।

ਸੋਹਤ ਛਤ੍ਰੀ ॥

सोहत छत्री ॥

ਛਤ੍ਰੀ ਸ਼ੋਭ ਰਹੇ ਸਨ।

ਲੋਭਤ ਅਤ੍ਰੀ ॥੧੮॥

लोभत अत्री ॥१८॥

ਅਸਤ੍ਰਾ (ਵਾਲੇ ਸੂਰਮੇ) ਲੋਭੀ ਹੋ ਰਹੇ ਸਨ ॥੧੮॥

ਗਜਤ ਹਾਥੀ ॥

गजत हाथी ॥

ਹਾਥੀ ਗਰਜ ਰਹੇ ਸਨ।

ਸਜਤ ਸਾਥੀ ॥

सजत साथी ॥

ਸਾਥੀ ਸਜ ਰਹੇ ਸਨ।

ਕੂਦਤ ਬਾਜੀ ॥

ਕੂਦਤ ਬਾਜੀ ॥

ਘੋੜੇ ਕੁਦ ਰਹੇ ਸਨ।

ਨਾਚਤ ਤਾਜੀ ॥੧੯॥

नाचत ताजी ॥१९॥

ਤਾਜੀ (ਨਸਲ ਦੇ ਘੋੜੇ) ਨਚ ਰਹੇ ਸਨ ॥੧੯॥

ਬਾਜਤ ਤਾਲੰ ॥

बाजत तालं ॥

ਤਾਲੀਆਂ ਵਜ ਰਹੀਆਂ ਸਨ।

ਨਾਚਤ ਬਾਲੰ ॥

नाचत बालं ॥

ਇਸਤਰੀਆਂ ਨਚ ਰਹੀਆਂ ਸਨ।

ਗਾਵਤ ਗਾਥੰ ॥

गावत गाथं ॥

ਗਾਥਾ ਗਾ ਰਹੀਆਂ ਸਨ।

ਆਨੰਦ ਸਾਥੰ ॥੨੦॥

आनंद साथं ॥२०॥

ਆਨੰਦ ਸਹਿਤ (ਖੁਸ਼ ਹੋ ਰਹੀਆਂ ਸਨ) ॥੨੦॥

ਕੋਕਿਲ ਬੈਣੀ ॥

कोकिल बैणी ॥

ਕੋਇਲ ਵਰਗੇ ਬੋਲਾ ਵਾਲੀਆਂ ਸਨ,

ਸੁੰਦਰ ਨੈਣੀ ॥

सुँदर नैणी ॥

ਸੁੰਦਰ ਅੱਖਾ ਵਾਲੀਆਂ ਸਨ,

ਗਾਵਤ ਗੀਤੰ ॥

गावत गीतं ॥

ਗੀਤ ਗਾਉਂਦੀਆਂ ਸਨ,

ਚੋਰਤ ਚੀਤੰ ॥੨੧॥

चोरत चीतं ॥२१॥

ਚਿਤ ਨੂੰ ਚੁਰਾ ਲੈਂਦੀਆਂ ਸਨ ॥੨੧॥

ਅਛ੍ਰਣ ਭੇਸੀ ॥

अछ्रण भेसी ॥

ਅਪੱਛਰਾ ਵਰਗੇ ਰੂਪ ਵਾਲੀਆਂ ਸਨ।

ਸੁੰਦਰ ਕੇਸੀ ॥

सुँदर केसी ॥

ਸੁੰਦਰ ਕੇਸਾ ਵਾਲੀਆਂ ਸਨ।

ਸੁੰਦਰ ਨੈਣੀ ॥

सुँदर नैणी ॥

ਸੁੰਦਰ ਨੈਣਾ ਵਾਲੀਆਂ ਸਨ।

ਕੋਕਿਲ ਬੈਣੀ ॥੨੨॥

कोकिल बैणी ॥२२॥

ਕੋਇਲ ਵਰਗੇ ਬੋਲਾ ਵਾਲੀਆਂ ਸਨ ॥੨੨॥

ਅਦਭੁਤ ਰੂਪਾ ॥

अदभुत रूपा ॥

ਅਦਭੁਤ ਰੂਪ ਵਾਲੀਆਂ ਸਨ।

ਕਾਮਿਣ ਕੂਪਾ ॥

कामिण कूपा ॥

ਹਾਵਾ ਭਾਵਾ ਦੀਆਂ ਖੂਹ ਸਨ।

ਚਾਰੁ ਪ੍ਰਹਾਸੰ ॥

चारु प्रहासं ॥

ਸੁੰਦਰ ਹਾਸੇ ਵਾਲੀਆਂ ਸਨ।

ਉਨਤਿ ਨਾਸੰ ॥੨੩॥

उनति नासं ॥२३॥

ਉੱਚੇ ਨਕਾ ਵਾਲੀਆਂ ਸਨ ॥੨੩॥

ਲਖਿ ਦੁਤਿ ਰਾਣੀ ॥

लखि दुति राणी ॥

ਰਾਣੀਆਂ ਦੀ ਸੁੰਦਰਤਾ ਨੂੰ ਵੇਖ ਕੇ

ਲਜਿਤ ਇੰਦ੍ਰਾਣੀ ॥

लजित इंद्राणी ॥

ਇੰਦ੍ਰਾਣੀ ਵੀ ਲਜਿਤ ਹੋ ਰਹੀ ਸੀ।

ਸੋਹਤ ਬਾਲਾ ॥

सोहत बाला ॥

(ਉਹ) ਇਸਤਰੀਆਂ ਇਸ ਤਰ੍ਹਾ ਸ਼ੋਭਾਇਮਾਨ ਸਨ

ਰਾਗਣ ਮਾਲਾ ॥੨੪॥

रागण माला ॥२४॥

ਮਾਨੋ ਰਾਗਾ ਦੀ ਮਾਲਾ ਹੋਣ ॥੨੪॥

ਮੋਹਣੀ ਛੰਦ ॥

मोहणी छंद ॥

ਮੋਹਣੀ ਛੰਦ:

ਗਉਰ ਸਰੂਪ ਮਹਾ ਛਬਿ ਸੋਹਤ ॥

गउर सरूप महा छबि सोहत ॥

ਗੌਰੀ (ਪਾਰਬਤੀ) ਦੇ ਸਰੂਪ ਵਾਲੀਆਂ ਦੀ ਛਬੀ ਬਹੁਤ ਸ਼ੋਭਾਸ਼ਾਲੀ ਸੀ।

ਦੇਖਤ ਸੁਰ ਨਰ ਕੋ ਮਨ ਮੋਹਤ ॥

देखत सुर नर को मन मोहत ॥

ਵੇਖਣ 'ਤੇ ਦੇਵਤਿਆਂ ਅਤੇ ਮਨੁੱਖਾ ਦੇ ਮਨ ਨੂੰ ਮੋਹ ਲੈਂਦੀਆਂ ਸਨ।

ਰੀਝਤ ਤਾਕਿ ਬਡੇ ਨ੍ਰਿਪ ਐਸੇ ॥

रीझत ताकि बडे नृप ऐसे ॥

(ਉਨ੍ਹਾ ਨੂੰ) ਵੇਖ ਕੇ ਵੱਡੇ ਰਾਜੇ ਇਸ ਤਰ੍ਹਾ ਰੀਝ ਰਹੇ ਸਨ

ਸੋਭਹਿੰ ਕਉਨ ਸਕੈ ਕਹਿ ਤੈਸੇ ॥੨੫॥

सोभहिं कउन सकै कहि तैसे ॥२५॥

ਕਿ ਉਨ੍ਹਾ ਦੀ ਸ਼ੋਭਾ ਦਾ ਵਰਣਨ ਭਲਾ ਕੌਣ ਕਰ ਸਕਦਾ ਹੈ ॥੨੫॥

ਸੁੰਦਰ ਰੂਪ ਮਹਾ ਦੁਤਿ ਬਾਲੀਯ ॥

सुँदर रूप महा दुति बालीय ॥

(ਉਹ) ਇਸਤਰੀਆਂ ਮਹਾਨ ਸਰੂਪ ਅਤੇ ਚਮਕ ਵਾਲੀਆਂ ਸਨ।

ਪੇਖਤ ਰੀਝਤ ਬੀਰ ਰਸਾਲੀਯ ॥

पेखत रीझत बीर रसालीय ॥

(ਉਨ੍ਹਾ ਨੂੰ) ਵੇਖ ਕੇ ਰਸਿਕ ਸੂਰਬੀਰ ਰੀਝ ਜਾਦੇ ਸਨ।

ਨਾਚਤ ਭਾਵ ਅਨੇਕ ਤ੍ਰੀਆ ਕਰਿ ॥

ਨਾਚਤ ਭਾਵ ਅਨੇਕ ਤ੍ਰੀਆ ਕਰਿ ॥

ਇਸਤਰੀਆਂ ਅਨੇਕ ਹਾਵ-ਭਾਵ ਕਰ ਕੇ ਨਚਦੀਆਂ ਸਨ।

ਦੇਖਤ ਸੋਭਾ ਰੀਝਤ ਸੁਰ ਨਰ ॥੨੬॥

देखत सोभा रीझत सुर नर ॥२६॥

(ਉਨ੍ਹਾ ਦੀ) ਸ਼ੋਭਾ ਨੂੰ ਵੇਖ ਕੇ ਦੇਵਤੇ ਅਤੇ ਮਨੁੱਖ ਰੀਝ ਰਹੇ ਸਨ ॥੨੬॥

ਹਿੰਸਤ ਹੈਵਰ ਚਿੰਸਤ ਹਾਥੀ ॥

हिंसत हैवर चिंसत हाथी ॥

ਘੋੜੇ ਹਿਣਕ ਰਹੇ ਸਨ, ਹਾਥੀ ਚਿੰਘਾੜ ਰਹੇ ਸਨ।

ਨਾਚਤ ਨਾਗਰਿ ਗਾਵਤ ਗਾਥੀ ॥

नाचत नागरि गावत गाथी ॥

ਇਸਤਰੀਆਂ ('ਨਾਗਰਿ') ਨਚ ਰਹੀਆਂ ਸਨ ਅਤੇ ਗਾਥਾ ਗਾ ਰਹੀਆਂ ਸਨ।

ਰੀਝਤ ਸੁਰ ਨਰ ਮੋਹਤ ਰਾਜਾ ॥

रीझत सुर नर मोहत राजा ॥

(ਉਨ੍ਹਾ ਨੂੰ ਵੇਖ ਕੇ) ਦੇਵਤੇ ਅਤੇ ਮਨੁੱਖ ਰੀਝ ਰਹੇ ਸਨ ਅਤੇ ਰਾਜੇ ਮੋਹਿਤ ਹੋ ਰਹੇ ਸਨ।

ਦੇਵਤ ਦਾਨ ਤੁਰੰਤ ਸਮਾਜਾ ॥੨੭॥

देवत दान तुरंत समाजा ॥२७॥

ਤੁਰਤ ਅਨੇਕ ਤਰ੍ਹਾ ਦੇ ਸਾਮਾਨ ਦਾ ਦਾਨ ਦੇ ਰਹੇ ਸਨ ॥੨੭॥

ਗਾਵਤ ਗੀਤਨ ਨਾਚਤ ਅਪਛਰਾ ॥

गावत गीतन नाचत अपछरा ॥

ਅਪੱਛਰਾਵਾ ਗੀਤ ਗਾ ਰਹੀਆਂ ਸਨ ਅਤੇ ਨਚ ਰਹੀਆਂ ਸਨ।

ਰੀਝਤ ਰਾਜਾ ਖੀਝਤ ਅਛਰਾ ॥

रीझत राजा खीझत अछरा ॥

ਰਾਜੇ ਖੁਸ਼ ਹੋ ਰਹੇ ਸਨ ਅਤੇ (ਉਨ੍ਹਾ ਦੀਆਂ) ਰਾਣੀਆਂ ('ਅਛਰਾ') ਖਿਝ ਰਹੀਆਂ ਸਨ।

ਬਾਜਤ ਨਾਰਦ ਬੀਨ ਰਸਾਲੀ ॥

बाजत नारद बीन रसाली ॥

ਨਾਰਦ ਦੀ ਰਸ-ਭਿੰਨੀ ਬੀਨ ਵਜ ਰਹੀ ਸੀ।

ਦੇਖਤ ਦੇਵ ਪ੍ਰਭਾਸਤ ਜ੍ਵਾਲੀ ॥੨੮॥

देखत देव प्रभासत ज्वाली ॥२८॥

ਦੇਵਤਿਆਂ ਦੇ ਵੇਖਣ ਨਾਲ ਅੱਗ ਵਾਗ ਮਚ ਰਹੀਆਂ ਸਨ ॥੨੮॥

ਆਂਜਤ ਅੰਜਨ ਸਾਜਤ ਅੰਗਾ ॥

आँजत अंजन साजत अंगा ॥

ਅੱਖਾ ਵਿਚ ਸੁਰਮਾ ਪਾਇਆ ਹੋਇਆ ਸੀ ਅਤੇ ਅੰਗ ਸਜੇ ਹੋਏ ਸਨ।

ਸੋਭਤ ਬਸਤ੍ਰ ਸੁ ਅੰਗ ਸੁਰੰਗਾ ॥

सोभत बसत्र सु अंग सुरंगा ॥

ਸੁੰਦਰ ਅੰਗਾ ਉਤੇ ਸੁਰੰਗੇ ਬਸਤ੍ਰ ਸ਼ੋਭ ਰਹੇ ਸਨ।

ਨਾਚਤ ਅਛ੍ਰੀ ਰੀਝਤ ਰਾਊ ॥

नाचत अछ्री रीझत राऊ ॥

ਅਪੱਛਰਾਵਾ ਨਚਦੀਆਂ ਸਨ ਅਤੇ ਰਾਜੇ ਪ੍ਰਸੰਨ ਹੁੰਦੇ ਸਨ।

ਚਾਹਤ ਬਰਬੋ ਕਰਤ ਉਪਾਊ ॥੨੯॥

चाहत बरबो करत उपाऊ ॥२९॥

(ਉਨ੍ਹਾ ਨੂੰ) ਵਰਨ ਦੇ ਉਪਾ ਕਰਦੇ ਸਨ ॥੨੯॥

ਤਤਥਈ ਨਾਚੈ ਸੁਰ ਪੁਰ ਬਾਲਾ ॥

ततथई नाचै सुर पुर बाला ॥

ਤਤਥਈ' ਸੁਰ ਉਤੇ ਇਸਤਰੀਆਂ ਨਚ ਰਹੀਆਂ ਸਨ।

ਰੁਣ ਝੁਣ ਬਾਜੈ ਰੰਗ ਅੰਗ ਮਾਲਾ ॥

रुण झुण बाजै रंग अंग माला ॥

ਰੁਣ ਝੁਣ ਕਰ ਕੇ (ਸਾਜ਼) ਵਜਦੇ ਸਨ ਅਤੇ ਰਾਗ ਮਾਲਾ ਵਰਗੇ ਸੁੰਦਰ ਅੰਗ ਸਨ।

ਬਨਿ ਬਨਿ ਬੈਠੇ ਜਹ ਤਹ ਰਾਜਾ ॥

बनि बनि बैठे जह तह राजा ॥

ਜਿਥੇ ਕਿਥੇ ਰਾਜੇ ਬਣ ਠਣ ਕੇ ਬੈਠੇ ਸਨ

ਦੈ ਦੈ ਡਾਰੈ ਤਨ ਮਨ ਸਾਜਾ ॥੩੦॥

दै दै डारै तन मन साजा ॥३०॥

ਜੋ ਤਨ ਮਨ ਅਤੇ ਸਾਜ਼ ਸਾਮਾਨ ਨੂੰ ਵਾਰੀ ਜਾ ਰਹੇ ਸਨ ॥੩੦॥

ਜਿਹ ਜਿਹ ਦੇਖਾ ਸੋ ਸੋ ਰੀਝਾ ॥

जिह जिह देखा सो सो रीझा ॥

ਜਿਸ ਜਿਸ ਨੇ ਵੀ (ਉਨ੍ਹਾ ਇਸਤਰੀਆਂ ਨੂੰ) ਵੇਖਿਆ ਸੀ, ਉਹ ਰੀਝ ਗਏ ਸਨ

ਜਿਨ ਨਹੀ ਦੇਖਾ ਤਿਹ ਮਨ ਖੀਝਾ ॥

जिन नही देखा तिह मन खीझा ॥

ਅਤੇ ਜਿਨ੍ਹਾ ਨੇ ਨਹੀਂ ਵੇਖਿਆ, ਉਹ ਮਨ ਵਿਚ ਖਿਝ ਰਹੇ ਸਨ।

ਕਰਿ ਕਰਿ ਭਾਯੰ ਤ੍ਰੀਅ ਬਰ ਨਾਚੈ ॥

करि करि भायं त्रीअ बर नाचै ॥

ਹਾਵ ਭਾਵ ਕਰ ਕੇ ਸੁੰਦਰ ਇਸਤਰੀਆਂ ਨਚਦੀਆਂ ਸਨ।

ਅਤਿਭੁਤਿ ਭਾਯੰ ਅੰਗ ਅੰਗ ਰਾਚੈ ॥੩੧॥

अतिभुति भायं अंग अंग राचै ॥३१॥

ਅਦਭੁਤ ਭਾਵ (ਉਨ੍ਹਾ ਦੇ) ਅੰਗ ਅੰਗ ਵਿਚ ਰਚੇ ਹੋਏ ਸਨ ॥੩੧॥

ਤਿਨ ਅਤਿਭੁਤਿ ਗਤਿ ਤਹ ਜਹ ਠਾਨੀ ॥

तिन अतिभुति गति तह जह ठानी ॥

ਉਨ੍ਹਾ ਦੀ ਅਦਭੁਤ ਗਤੀ ਜਿਥੇ ਕਿਥੇ ਸਥਿਰ ਹੋ ਰਹੀ ਸੀ।

ਜਹ ਤਹ ਸੋਹੈ ਮੁਨਿ ਮਨਿ ਮਾਨੀ ॥

जह तह सोहै मुनि मनि मानी ॥

ਜਿਥੇ ਕਿਥੇ ਉਹ ਸੁਸ਼ੋਭਿਤ ਸਨ ਅਤੇ ਮੁਨੀਆਂ ਦੇ ਮਨ ਵਿਚ ਇਹ ਗੱਲ ਭਾ ਗਈ ਸੀ।

ਤਜਿ ਤਜਿ ਜੋਗੰ ਭਜਿ ਭਜਿ ਆਵੈ ॥

तजि तजि जोगं भजि भजि आवै ॥

(ਫਲਸਰੂਪ ਮੁਨੀ ਲੋਕ) ਜੋਗ ਨੂੰ ਛਡ ਛਡ ਕੇ (ਉਥੇ) ਭਜੇ ਆ ਰਹੇ ਸਨ।

ਲਖਿ ਅਤਿ ਆਭਾ ਜੀਅ ਸੁਖ ਪਾਵੈ ॥੩੨॥

लखि अति आभा जीअ सुख पावै ॥३२॥

ਬਹੁਤ ਵੱਡੀ ਚਮਕ ਦਮਕ ਨੂੰ ਵੇਖ ਕੇ ਮਨ ਵਿਚ ਸੁਖ ਪ੍ਰਾਪਤ ਕਰਦੇ ਸਨ ॥੩੨॥

ਬਨਿ ਬਨਿ ਬੈਠੇ ਜਹ ਤਹ ਰਾਜਾ ॥

बनि बनि बैठे जह तह राजा ॥

ਜਿਥੇ ਕਿਥੇ ਰਾਜੇ ਬਣ ਠਣ ਕੇ ਬੈਠੇ ਸਨ

ਜਹ ਤਹ ਸੋਭੈ ਸਭ ਸੁਭ ਸਾਜਾ ॥

जह तह सोभै सभ सुभ साजा ॥

ਅਤੇ ਜਿਥੇ ਕਿਥੇ ਸਾਰੇ ਸ਼ੁਭ ਸਾਜ ਸਜਾਵਟ ਨਾਲ ਸ਼ੋਭਾਇਮਾਨ ਸਨ।

ਜਹ ਤਹ ਦੇਖੈ ਗੁਨਿ ਗਨ ਫੂਲੇ ॥

जह तह देखै गुनि गन फूले ॥

ਜਿਥੇ ਕਿਥੇ ਵੇਖਦੇ ਸਨ (ਤਾ ਉਹ ਆਪਣੇ) ਸਾਰੇ ਗੁਣਾ ਵਿਚ ਫੁਲ ਜਾਦੇ ਸਨ।

ਮੁਨਿ ਮਨਿ ਛਬਿ ਲਖਿ ਤਨ ਮਨ ਭੂਲੇ ॥੩੩॥

ਮੁਨਿ ਮਨਿ ਛਬਿ ਲਖਿ ਤਨ ਮਨ ਭੂਲੇ ॥੩੩॥

(ਉਥੋਂ ਦੀ) ਛਬੀ ਨੂੰ ਵੇਖ ਕੇ ਮੁਨੀ (ਲੋਗ ਆਪਣੇ) ਮਨ ਤੋਂ ਤਨ ਮਨ ਨੂੰ ਭੁਲ ਜਾਂਦੇ ਸਨ ॥੩੩॥

ਤਤ ਬਿਤ ਘਨ ਮੁਖਰਸ ਸਬ ਬਾਜੈ ॥

तत बित घन मुखरस सब बाजै ॥

ਤਤ, ਬਿਤ, ਘਨ, ਮੁਖਰਸ ਆਦਿ ਸਭ (ਸ਼ਬਦ) ਵਜਦੇ ਸਨ।

ਸੁਨਿ ਮਨ ਰਾਗੰ ਗੁਨਿ ਗਨ ਲਾਜੈ ॥

सुनि मन रागं गुनि गन लाजै ॥

(ਜਿਨ੍ਹਾ ਨੂੰ) ਸੁਣ ਕੇ ਗੁਣੀ ਰਾਗੀ ਲੋਕਾ ਦੇ ਮਨ ਲਜਾਵਾਨ ਹੋ ਜਾਂਦੇ ਸਨ।

ਜਹ ਤਹ ਗਿਰ ਗੇ ਰਿਝਿ ਰਿਝਿ ਐਸੇ ॥

जह तह गिर गे रिझि रिझि ऐसे ॥

ਜਿਥੇ ਕਿਥੇ ਰੀਝ ਰੀਝ ਕੇ ਇਸ ਤਰ੍ਹਾ ਡਿਗ ਪਏ ਸਨ,

ਜਨੁ ਭਟ ਜੂਝੇ ਰਣ ਬ੍ਰਿਣ ਕੈਸੇ ॥੩੪॥

जनु भट जूझे रण बृण कैसे ॥३४॥

ਮਾਨੋ ਰਣ-ਭੂਮੀ ਵਿਚ ਯੋਧੇ ਕਿਸੇ ਤਰ੍ਹਾ ਘਾਇਲ ਹੋ ਕੇ ਡਿਗ ਪਏ ਹੋਣ ॥੩੪॥

ਬਨਿ ਬਨਿ ਫੂਲੇ ਜਨੁ ਬਰ ਫੂਲੰ ॥

बनि बनि फूले जनु बर फूलं ॥

(ਉਥੇ ਬੈਠੇ ਰਾਜੇ) ਮਾਨੋ ਬਨ ਬਨ ਵਿਚ ਖਿੜੇ ਹੋਏ ਫੁਲ ਹੋਣ

ਤਨੁ ਬਰੁ ਸੋਭੇ ਜਨੁ ਧਰ ਮੂਲੰ ॥

तनु बरु सोभे जनु धर मूलं ॥

ਅਤੇ ਉਨ੍ਹਾ ਦੇ ਸ਼ਰੀਰ ਇਸ ਤਰ੍ਹਾ ਸ਼ੋਭਾ ਪਾ ਰਹੇ ਸਨ ਮਾਨੋ (ਫੁਲਦਾਰ ਬੂਟਿਆਂ ਦੀਆਂ) ਜੜ੍ਹਾ ਹੋਣ।

ਜਹੰ ਤਹੰ ਝੂਲੇ ਮਦ ਮਤ ਰਾਜਾ ॥

जहं तहं झूले मद मत राजा ॥

ਜਿਥੇ ਕਿਥੇ ਸ਼ਰਾਬ ਨਾਲ ਮਸਤ ਰਾਜੇ ਝੁਲ ਰਹੇ ਸਨ,

ਜਨੁ ਮੁਰਿ ਬੋਲੈ ਸੁਨ ਘਨ ਗਾਜਾ ॥੩੫॥

जनु मुरि बोलै सुन घन गाजा ॥३५॥

ਮਾਨੋ ਬਦਲ ਦੀ ਗਰਜ ਨੂੰ ਸੁਣ ਕੇ ਮੋਰ ਬੋਲ ਰਹੇ ਹੋਣ ॥੩੫॥

ਪਾਧਰੀ ਛੰਦ ॥

पाधरी छंद ॥

ਪਾਧਰੀ ਛੰਦ:

ਜਹ ਤਹ ਬਿਲੋਕਿ ਸੋਭਾ ਅਪਾਰ ॥

जह तह बिलोकि सोभा अपार ॥

ਜਿਥੇ ਕਿਥੇ ਅਪਾਰ ਸ਼ੋਭਾ ਵੇਖੀ ਜਾਦੀ ਸੀ।

ਬਨਿ ਬੈਠਿ ਸਰਬ ਰਾਜਾਧਿਕਾਰ ॥

बनि बैठि सरब राजाधिकार ॥

ਸਭ ਰਾਜਾ ਦੇ ਅਧਿਕਾਰੀ (ਅਰਥਾਤ ਰਾਜੇ) ਬਣ ਠਣ ਕੇ ਬੈਠੇ ਸਨ।

ਇਹ ਭਾਤਿ ਕਹੈ ਨਹੀ ਪਰਤ ਬੈਨ ॥

इह भाति कहै नही परत बैन ॥

ਇਸ ਤਰ੍ਹਾ ਦਾ ਵਰਣਨ ਕੀਤਾ ਨਹੀਂ ਜਾ ਸਕਦਾ।

ਲਖਿ ਨੈਨ ਰੂਪਿ ਰੀਝੰਤ ਨੈਨ ॥੩੬॥

लखि नैन रूपि रीझंत नैन ॥३६॥

ਅੱਖਾ ਦੇ ਰੂਪ ਨੂੰ ਵੇਖ ਕੇ ਅੱਖਾ ਰੀਝ ਰਹੀਆਂ ਸਨ ॥੩੬॥

ਅਵਿਲੋਕਿ ਨਾਚਿ ਐਸੋ ਸੁਰੰਗ ॥

अविलोकि नाचि ऐसो सुरंग ॥

ਅਜਿਹੇ ਸੁੰਦਰ ਨਾਚ ਨੂੰ ਵੇਖ ਕੇ

ਸਰ ਤਾਨਿ ਨ੍ਰਿਪਨ ਮਾਰਤ ਅਨੰਗ ॥

सर तानि नृपन मारत अनंग ॥

ਰਾਜਿਆਂ ਦੇ ਸ਼ਰੀਰ ਵਿਚ ਕਾਮ ਦੇਵ ਨੇ ਤੀਰ ਮਾਰਿਆ ਸੀ।

ਸੋਭਾ ਅਪਾਰ ਬਰਣੀ ਨ ਜਾਇ ॥

सोभा अपार बरणी न जाइ ॥

ਸ਼ੋਭਾ ਅਪਾਰ ਸੀ, (ਉਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ।

ਰੀਝੇ ਅਵਿਲੋਕਿ ਰਾਨਾ ਰੁ ਰਾਇ ॥੩੭॥

रीझे अविलोकि राना रु राइ ॥३७॥

ਰਾਜੇ ਅਤੇ ਰਾਣੇ (ਰੂਪ ਨੂੰ) ਵੇਖ ਕੇ ਰੀਝ ਗਏ ਸਨ ॥੩੭॥

ਆਗਮ ਬਸੰਤ ਜਨੁ ਭਇਓ ਆਜ ॥

आगम बसंत जनु भइओ आज ॥

(ਉਥੋਂ ਦੀ ਸ਼ੋਭਾ ਨੂੰ ਵੇਖ ਕੇ ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਅਜ ਬਸੰਤ ਦਾ ਆਗਮਨ ਹੋ ਗਿਆ ਹੋਵੇ।

ਇਹ ਭਾਤਿ ਸਰਬ ਦੇਖੈ ਸਮਾਜ ॥

इह भाति सरब देखै समाज ॥

ਇਸ ਤਰ੍ਹਾ ਨਾਲ ਰਾਜਿਆਂ ਦਾ ਸਮਾਜ ਵੇਖਿਆ ਜਾ ਰਿਹਾ ਸੀ।

ਰਾਜਾਧਿਰਾਜ ਬਨਿ ਬੈਠ ਐਸ ॥

राजाधिराज बनि बैठ ऐस ॥

ਰਾਜੇ ਮਹਾਰਾਜੇ ਇਸ ਤਰ੍ਹਾ ਬਣ ਠਣ ਕੇ ਬੈਠੇ ਸਨ

ਤਿਨ ਕੇ ਸਮਾਨ ਨਹੀ ਇੰਦ੍ਰ ਹੈਸ ॥੩੮॥

तिन के समान नही इंद्र हैस ॥३८॥

ਕਿ ਇੰਦਰ ਵੀ ਉਨ੍ਹਾ ਵਰਗਾ ਨਹੀਂ ਹੈ ॥੩੮॥

ਇਕ ਮਾਸ ਲਾਗ ਤਹ ਭਇਓ ਨਾਚ ॥

इक मास लाग तह भइओ नाच ॥

ਇਕ ਮਹੀਨੇ ਤਕ ਉਥੇ ਨਾਚ ਹੋਇਆ।

ਬਿਨ ਪੀਐ ਕੈਫ ਕੋਊ ਨ ਬਾਚ ॥

बिन पीऐ कैफ कोऊ न बाच ॥

ਸ਼ਰਾਬ ਪੀਣ ਤੋਂ ਬਿਨਾ ਕੋਈ ਵੀ ਬਚ ਨਹੀਂ ਸਕਿਆ।

ਜਹ ਜਹ ਬਿਲੋਕਿ ਆਭਾ ਅਪਾਰ ॥

जह जह बिलोकि आभा अपार ॥

ਜਿਥੇ ਜਿਥੇ ਅਪਾਰ ਸ਼ੋਭਾ ਵੇਖੀ ਜਾਦੀ ਸੀ,

ਤਹ ਤਹ ਸੁ ਰਾਜ ਰਾਜਨ ਕੁਮਾਰ ॥੩੯॥

तह तह सु राज राजन कुमार ॥३९॥

ਉਥੇ ਉਥੇ ਰਾਜੇ ਅਤੇ ਰਾਜ ਕੁਮਾਰ ਸੁਸਜਿਤ ਹੋ ਕੇ ਬੈਠੇ ਸਨ ॥੩੯॥

ਲੈ ਸੰਗ ਤਾਸ ਸਾਰਸ੍ਵਤਿ ਆਪ ॥

लै संग तास सारस्वति आप ॥

ਜਿਸ ਸਰਸਵਤੀ ਨੂੰ ਸਾਰਾ ਜਗਤ ਜਪਦਾ ਹੈ,

ਜਿਹ ਕੋ ਜਪੰਤ ਸਭ ਜਗਤ ਜਾਪ ॥

जिह को जपंत सभ जगत जाप ॥

ਉਹ ਉਸ (ਰਾਜ ਕੁਮਾਰੀ) ਨੂੰ ਆਪ ਨਾਲ ਲੈ ਕੇ (ਰਾਜ ਸਭਾ ਵਿਚ ਆਈ)।

ਨਿਰਖੋ ਕੁਮਾਰ ਇਹ ਸਿੰਧ ਰਾਜ ॥

निरखो कुमार इह सिंध राज ॥

(ਹੇ ਰਾਜ ਕੁਮਾਰੀ!) ਵੇਖੋ, ਇਹ ਸਿੰਧ ਰਾਜ ਦਾ ਕੁਮਾਰ ਹੈ

ਜਾ ਕੀ ਸਮਾਨ ਨਹੀ ਇੰਦ੍ਰ ਸਾਜ ॥੪੦॥

जा की समान नही इंद्र साज ॥४०॥

ਜਿਸ ਦੀ ਸਜਾਵਟ ਵਰਗਾ ਇੰਦਰ ਵੀ ਨਹੀਂ ॥੪੦॥

ਅਵਿਲੋਕ ਸਿੰਧ ਰਾਜਾ ਕੁਮਾਰ ॥

अविलोक सिंध राजा कुमार ॥

ਸਿੰਧ ਦੇ ਰਾਜ ਕੁਮਾਰ ਨੂੰ ਵੇਖ ਕੇ (ਰਾਜ ਕੁਮਾਰੀ ਨੇ)

ਨਹੀ ਤਾਸ ਚਿਤ ਕਿਨੋ ਸੁਮਾਰ ॥

नही तास चित किनो सुमार ॥

ਉਸ ਨੂੰ ਮਨ ਵਿਚ ਕੋਈ ਮਹਤਵ ਨਾ ਦਿੱਤਾ।

ਤਿਹ ਛਾਡਿ ਪਾਛ ਆਗੈ ਚਲੀਸੁ ॥

तिह छाडि पाछ आगै चलीसु ॥

ਉਸ ਨੂੰ ਪਿਛੇ ਛਡ ਕੇ ਅਗੇ ਨੂੰ ਚਲੀ

ਜਨੁ ਸਰਬ ਸੋਭ ਕਹੁ ਲੀਲ ਲੀਸੁ ॥੪੧॥

जनु सरब सोभ कहु लील लीसु ॥४१॥

ਮਾਨੋ ਸਾਰੀ ਸਭਾ ਨੂੰ (ਉਸ ਨੇ) ਨਿਗਲ ਲਿਆ ਹੋਵੇ ॥੪੧॥

ਪੁਨਿ ਕਹੈ ਤਾਸ ਸਾਰਸ੍ਵਤੀ ਬੈਨ ॥

पुनि कहै तास सारस्वती बैन ॥

ਫਿਰ ਸਰਸਵਤੀ ਨੇ ਉਸ ਨੂੰ ਬਚਨ ਕੀਤਾ

ਇਹ ਪਸਚਮੇਸ ਅਬ ਦੇਖ ਨੈਨਿ ॥

इह पसचमेस अब देख नैनि ॥

ਕਿ ਹੁਣ ਪੱਛਮ ਦੇ ਰਾਜ (ਕੁਮਾਰ) ਨੂੰ ਅੱਖਾ ਨਾਲ ਵੇਖੋ।

ਅਵਿਲੋਕਿ ਰੂਪ ਤਾ ਕੋ ਅਪਾਰ ॥

अविलोकि रूप ता को अपार ॥

ਉਸ ਦੇ ਅਪਾਰ ਰੂਪ ਨੂੰ ਵੇਖ ਕੇ (ਰਾਜ ਕੁਮਾਰੀ ਨੇ)

ਨਹੀ ਮਧਿ ਚਿਤਿ ਆਨਿਓ ਕੁਮਾਰ ॥੪੨॥

नही मधि चिति आनिओ कुमार ॥४२॥

ਉਸ ਰਾਜ ਕੁਮਾਰ ਨੂੰ ਚਿਤ ਵਿਚ ਨਾ ਲਿਆਂਦਾ ॥੪੨॥

ਮਧੁਭਾਰ ਛੰਦ ॥

मधुभार छंद ॥

ਮਧੁਭਾਰ ਛੰਦ:

ਦੇਖੋ ਕੁਮਾਰ ॥

देखो कुमार ॥

(ਇਸ) ਰਾਜ ਕੁਮਾਰ ਨੂੰ ਵੇਖੋ।

ਰਾਜਾ ਜੁਝਾਰ ॥

राजा जुझार ॥

ਇਹ ਬਹੁਤ ਸੂਰਮਾ ਹੈ।

ਸੁਭ ਵਾਰ ਦੇਸ ॥

सुभ वार देस ॥

ਸ਼ੁਭ ਦੇਸ ਵਾਲਾ ਹੈ।

ਸੁੰਦਰ ਸੁਬੇਸ ॥੪੩॥

सुँदर सुबेस ॥४३॥

ਇਸ ਦਾ ਵੇਸ ਬਹੁਤ ਸੁੰਦਰ ਹੈ ॥੪੩॥

ਦੇਖਿਓ ਬਿਚਾਰ ॥

देखिओ बिचार ॥

ਵਿਚਾਰ ਪੂਰਵਕ (ਰਾਜ ਕੁਮਾਰੀ ਨੇ) ਵੇਖਿਆ।

ਰਾਜਾ ਅਪਾਰ ॥

राजा अपार ॥

ਉਹ ਬਹੁਤ ਸ੍ਰੇਸ਼ਠ ਰਾਜਾ ਸੀ।

ਆਨਾ ਨ ਚਿਤ ॥

आना न चित ॥

(ਪਰ ਰਾਜ ਕੁਮਾਰੀ) ਨੇ ਚਿਤ ਵਿਚ ਨਾ ਲਿਆਂਦਾ।

ਪਰਮੰ ਪਵਿਤ ॥੪੪॥

परमं पवित ॥४४॥

(ਭਾਵੇਂ ਉਹ) ਪਰਮ ਪਵਿਤ੍ਰ ਸੀ ॥੪੪॥

ਤਬ ਆਗਿ ਚਾਲ ॥

तब आगि चाल ॥

ਤਦ ਉਹ ਸੁੰਦਰ ਰਾਜ ਕੁਮਾਰੀ

ਸੁੰਦਰ ਸੁ ਬਾਲ ॥

सुँदर सु बाल ॥

ਅਗੇ ਨੂੰ ਚਲ ਪਈ।

ਮੁਸਕਿਆਤ ਐਸ ॥

मुसकिआत ऐस ॥

(ਉਹ) ਇਸ ਤਰ੍ਹਾ ਮੁਸਕਰਾ ਰਹੀ ਹੈ,

ਘਨਿ ਬੀਜ ਜੈਸ ॥੪੫॥

घनि बीज जैस ॥४५॥

ਜਿਵੇਂ ਬਦਲ ਵਿਚ ਬਿਜਲੀ ਲਿਸ਼ਕਦੀ ਹੈ ॥੪੫॥

ਨ੍ਰਿਪ ਪੇਖਿ ਰੀਝ ॥

नृप पेखि रीझ ॥

ਰਾਜੇ (ਉਸ ਨੂੰ) ਵੇਖ ਕੇ ਰੀਝ ਰਹੇ ਸਨ,

ਸੁਰ ਨਾਰ ਖੀਝ ॥

सुर नार खीझ ॥

ਦੇਵਤਿਆਂ ਦੀਆਂ ਇਸਤਰੀਆਂ ਖਿਝਦੀਆਂ ਸਨ

ਬਢਿ ਤਾਸ ਜਾਨ ॥

बढि तास जान ॥

(ਪਰ) ਉਸ ਨੂੰ ਸ੍ਰੇਸ਼ਠ ਸਮਝ ਕੇ

ਘਟ ਆਪ ਮਾਨ ॥੪੬॥

घट आप मान ॥४६॥

ਅਤੇ ਆਪਣੇ ਆਪ ਨੂੰ ਘਟੀਆ ਵਿਚਾਰ ਕੇ ॥੪੬॥

ਸੁੰਦਰ ਸਰੂਪ ॥

सुँदर सरूप ॥

ਸੁੰਦਰ ਸਰੂਪ ਵਾਲਾ

ਸੌਂਦਰਜੁ ਭੂਪ ॥

सौंदरजु भूप ॥

ਅਤੇ ਸੌਂਦਰਯ ਯੁਕਤ ਰਾਜਾ ਹੈ।

ਸੋਭਾ ਅਪਾਰ ॥

सोभा अपार ॥

ਜੋ ਅਪਾਰ ਸ਼ੋਭਾ ਵਾਲਾ ਹੈ

ਸੋਭੈ ਸੁ ਧਾਰ ॥੪੭॥

ਸੋਭੈ ਸੁ ਧਾਰ ॥੪੭॥

ਅਤੇ ਬਹੁਤ ਫਬ ਰਿਹਾ ਹੈ ॥੪੭॥

ਦੇਖੋ ਨਰੇਂਦ੍ਰ ॥

देखो नरेँद्र ॥

(ਹੇ ਰਾਜ ਕੁਮਾਰੀ! ਇਸ) ਰਾਜੇ ਨੂੰ ਵੇਖੋ।

ਡਾਢੇ ਮਹੇਂਦ੍ਰ ॥

डाढे महेँद्र ॥

ਇਹ ਬਹੁਤ ਵੱਡਾ ਰਾਜਾ ਖੜੋਤਾ ਹੈ।

ਮੁਲਤਾਨ ਰਾਜ ॥

मुलतान राज ॥

ਇਹ ਮੁਲਤਾਨ ਦਾ ਰਾਜਾ ਹੈ

ਰਾਜਾਨ ਰਾਜ ॥੪੮॥

राजान राज ॥४८॥

ਅਤੇ ਰਾਜਿਆਂ ਦਾ ਵੀ ਰਾਜਾ ਹੈ ॥੪੮॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਚਲੀ ਛੋਡਿ ਤਾ ਕੌ ਤ੍ਰੀਆ ਰਾਜ ਐਸੇ ॥

चली छोडि ता कौ त्रीआ राज ऐसे ॥

(ਉਹ) ਰਾਜ ਕੁਮਾਰੀ ਉਸ ਨੂੰ ਛਡ ਕੇ ਇਸ ਤਰ੍ਹਾ ਚਲੀ ਗਈ,

ਮਨੋ ਪਾਡੁ ਪੁਤ੍ਰੰ ਸਿਰੀ ਰਾਜ ਜੈਸੇ ॥

मनो पाडु पुत्रं सिरी राज जैसे ॥

ਜਿਸ ਤਰ੍ਹਾ ਮਾਨੋ ਪਾਡੂ ਪੁੱਤਰਾ ਨੂੰ ਰਾਜ ਲੱਛਮੀ (ਛਡ ਗਈ ਹੋਵੇ)।

ਖਰੀ ਮਧਿ ਰਾਜਿਸਥਲੀ ਐਸ ਸੋਹੈ ॥

खरी मधि राजिसथली ऐस सोहै ॥

ਰਾਜਿਆਂ ਦੀ ਮਜਲਸ ਵਿਚ ਖੜੋਤੀ ਇਸ ਤਰ੍ਹਾ ਸ਼ੋਭ ਰਹੀ ਸੀ,

ਮਨੋ ਜ੍ਵਾਲ ਮਾਲਾ ਮਹਾ ਮੋਨਿ ਮੋਹੈ ॥੪੯॥

मनो ज्वाल माला महा मोनि मोहै ॥४९॥

ਮਾਨੋ ਜਵਾਲਮਾਲਾ (ਦੀਪਕ ਮਾਲਾ) ਮੁਨੀਆਂ ਦੇ ਮਨ ਨੂੰ ਮੋਹ ਰਹੀ ਹੋਵੇ ॥੪੯॥

ਸੁਭੇ ਰਾਜਿਸਥਲੀ ਠਾਢਿ ਐਸੇ ॥

सुभे राजिसथली ठाढि ऐसे ॥

ਰਾਜਿਆਂ ਦੀ ਸਭਾ ਵਿਚ ਖੜੋਤੀ ਇਸ ਤਰ੍ਹਾ ਸ਼ੋਭਾ ਪਾ ਰਹੀ ਸੀ,

ਮਨੋ ਚਿਤ੍ਰਕਾਰੀ ਲਿਖੀ ਚਿਤ੍ਰ ਜੈਸੇ ॥

मनो चित्रकारी लिखी चित्र जैसे ॥

ਮਾਨੋ ਚਿਤਰਕਾਰ ਨੇ ਚਿਤਰ ਬਣਾ ਦਿੱਤਾ ਹੋਵੇ।

ਬਧੇ ਸ੍ਵਰਣ ਕੀ ਕਿੰਕਣੀ ਲਾਲ ਮਾਲੰ ॥

बधे स्वरण की किंकणी लाल मालं ॥

ਸੋਨੇ ਦੀ ਮਾਲਾ ਨਾਲ ਲਾਲ ਘੁੰਗਰੀਆਂ ਬੱਧੀਆਂ ਹੋਈਆਂ (ਇੰਜ ਲਗ ਸਰਹੀਆਂ ਸਨ)

ਸਿਖਾ ਜਾਨ ਸੋਭੇ ਨ੍ਰਿਪੰ ਜਗਿ ਜ੍ਵਾਲੰ ॥੫੦॥

सिखा जान सोभे नृपं जगि ज्वालं ॥५०॥

ਮਾਨੋ ਰਾਜਿਆਂ ਰੂਪੀ ਯੱਗ ਵਿਚ ਅਗਨੀ ਦੀ ਲਾਟ ਸ਼ੋਭ ਰਹੀ ਹੋਵੇ ॥੫੦॥

ਕਹੇ ਬੈਨ ਸਾਰਸ੍ਵਤੀ ਪੇਖਿ ਬਾਲਾ ॥

कहे बैन सारस्वती पेखि बाला ॥

ਸਰਸਵਤੀ ਨੇ ਬਚਨ ਕੀਤਾ, ਹੇ ਰਾਜ ਕੁਮਾਰੀ!

ਲਖੋ ਨੈਨਿ ਠਾਢੇ ਸਭੈ ਭੂਪ ਆਲਾ ॥
लखो नैनि ठाढे सभै भूप आला ॥
ਅੱਖਾ ਨਾਲ ਵੇਖੋ, ਸਭ ਚੰਗੇ ਤੋਂ ਚੰਗੇ ਰਾਜੇ ਖੜੋਤੇ ਹਨ।

ਰੁਚੈ ਚਿਤ ਜਉਨੈ ਸੁਈ ਨਾਥ ਕੀਜੈ ॥
रुचै चित जउनै सुई नाथ कीजै ॥
(ਇਨ੍ਹਾ ਵਿਚੋਂ) ਜਿਹੜਾ ਤੇਰੇ ਚਿਤ ਨੂੰ ਚੰਗਾ ਲਗਦਾ ਹੋਵੇ, ਉਸੇ ਨੂੰ (ਆਪਣਾ) ਸੁਆਮੀ ਬਣਾ ਲਵੋ।

ਸੁਨੋ ਪ੍ਰਾਨ ਪਿਆਰੀ ਇਹੈ ਮਾਨਿ ਲੀਜੈ ॥੫੧॥
सुनो प्रान पिआरी इहै मानि लीजै ॥५१॥
ਹੇ ਪ੍ਰਾਣ ਪਿਆਰੀ! ਮੇਰੀ ਇਹ (ਗੱਲ) ਮਨ ਲਵੋ ॥੫੧॥

ਬਡੀ ਬਾਹਨੀ ਸੰਗਿ ਜਾ ਕੇ ਬਿਰਾਜੈ ॥
बडी बाहनी संगि जा के बिराजै ॥
ਜਿਸ ਨਾਲ ਬਹੁਤ ਵੱਡੀ ਸੈਨਾ ਬਿਰਾਜ ਰਹੀ ਹੈ

ਘੁਰੈ ਸੰਗ ਭੇਰੀ ਮਹਾ ਨਾਦ ਬਾਜੈ ॥
घुरै संग भेरी महा नाद बाजै ॥
ਅਤੇ ਸੰਖ ਤੇ ਭੇਰੀਆਂ ਗੂੰਜ ਰਹੀਆਂ ਹਨ ਅਤੇ ਮਹਾਨ ਨਾਦ ਵਜ ਰਹੇ ਹਨ।

ਲਖੋ ਰੂਪ ਬੇਸੰ ਨਰੇਸੰ ਮਹਾਨੰ ॥
लखो रूप बेसं नरेसं महानं ॥
(ਇਸ) ਵੱਡੇ ਅਤੇ ਮਹਾਨ ਰਾਜੇ ਦੇ ਰੂਪ ਨੂੰ ਵੇਖੋ।

ਦਿਨੰ ਰੈਣ ਜਾਪੈ ਸਹੰਸ੍ਰ ਭੁਜਾਨੰ ॥੫੨॥
दिनं रैण जापै सहंस्र भुजानं ॥५२॥
(ਇਹ) ਦਿਨ ਰਾਤ ਸਹਸ੍ਰਬਾਹੁ (ਹਜ਼ਾਰ ਭੁਜਾਵਾ ਵਾਲਾ) ਜਾਪਦਾ ਹੈ ॥੫੨॥

ਧੁਜਾ ਮਧਿ ਜਾ ਕੇ ਬਡੋ ਸਿੰਘ ਰਾਜੈ ॥

धुजा मधि जा के बडो सिंघ राजै ॥

ਜਿਸ ਦੇ ਝੰਡੇ ਉਤੇ ਵੱਡੇ ਸ਼ੇਰ ਦਾ ਚਿੰਨ੍ਹ ਬਿਰਾਜ ਰਿਹਾ ਹੈ।

ਸੁਨੇ ਨਾਦ ਤਾ ਕੋ ਮਹਾ ਪਾਪ ਭਾਜੈ ॥

सुने नाद ता को महा पाप भाजै ॥

ਉਸ ਦੇ ਸਿੰਘ-ਨਾਦ ਨੂੰ ਸੁਣ ਕੇ ਮਹਾਨ ਪਾਪ ਵੀ ਭਜ ਜਾਂਦਾ ਹੈ।

ਲਖੋ ਪੂਰਬੀਸੰ ਛਿਤੀਸੰ ਮਹਾਨੰ ॥

लखो पूरबीसं छितीसं महानं ॥

(ਇਸ ਨੂੰ) ਪੂਰਬ ਦਾ ਮਹਾਨ ਰਾਜਾ ਜਾਣੋ।

ਸੁਨੋ ਬੈਨ ਬਾਲਾ ਸੁਰੂਪੰ ਸੁ ਭਾਨੰ ॥੫੩॥

सुनो बैन बाला सुरूपं सु भानं ॥५३॥

ਹੇ ਰਾਜ ਕੁਮਾਰੀ! ਸੁਣੋ, (ਇਸ ਦਾ) ਸਰੂਪ ਸੂਰਜ ਵਰਗਾ ਹੈ ॥੫੩॥

ਘੁਰੈ ਦੁੰਦਭੀ ਸੰਖ ਭੇਰੀ ਅਪਾਰੰ ॥

घुरै दुँदभी संख भेरी अपारं ॥

ਅਪਾਰ ਭੇਰੀਆਂ, ਸੰਖ ਅਤੇ ਨਗਾਰੇ ਗੂੰਜਦੇ ਹਨ।

ਬਜੈ ਦਛਨੀ ਸਰਬ ਬਾਜੰਤ੍ਰ ਸਾਰੰ ॥

बजै दछनी सरब बाजंत्र सारं ॥

ਦੱਖਣ ਦੇਸ ਦੇ ਸਭ ਪ੍ਰਕਾਰ ਦੇ ਉੱਤਮ ਵਾਜੇ ਵਜਦੇ ਹਨ।

ਤੁਰੀ ਕਾਨਰੇ ਤੂਰ ਤਾਨੰ ਤਰੰਗੰ ॥

तुरी कानरे तूर तानं तरंगं ॥

ਤੁਰੀ, ਕਾਨਰਾ, ਤੂਰ, ਤਰੰਗ,

ਮੁਚੰ ਝਾਝਰੰ ਨਾਇ ਨਾਦੰ ਮ੍ਰਿਦੰਗੰ ॥੫੪॥

मुचं झाझरं नाइ नादं मृदंगं ॥५४॥

ਮੁਚੰਗ, ਝਾਝ, ਸ਼ਹਨਾਈ, ਮ੍ਰਿਦੰਗ ਦੇ ਨਾਦ ਹੁੰਦੇ ਹਨ ॥੫੪॥

ਬਧੇ ਹੀਰ ਚੀਰੰ ਸੁ ਬੀਰੰ ਸੁਬਾਹੰ ॥

बधे हीर चीरं सु बीरं सुबाहं ॥

ਜਿਸ ਨੇ ਬਸਤ੍ਰ ਉਤੇ ਹੀਰੇ ਬੰਨ੍ਹੇ ਹੋਏ ਹਨ, ਉਹ ਬਲਵਾਨ ਸੂਰਮਾ ਹੈ।

ਬਡੋ ਛਤ੍ਰਧਾਰੀ ਸੋ ਸੋਭਿਓ ਸਿਪਾਹੰ ॥

बडो छत्रधारी सो सोभिओ सिपाहं ॥

(ਉਹ) ਬਹੁਤ ਵੱਡਾ ਛਤ੍ਰਧਾਰੀ ਹੈ ਅਤੇ (ਉਸ ਨਾਲ) ਸੈਨਾ ਸ਼ੋਭ ਰਹੀ ਹੈ।

ਨਹੇ ਪਿੰਗ ਬਾਜੀ ਰਥੰ ਜੇਣਿ ਜਾਨੋ ॥

नहे पिंग बाजी रथं जेणि जानो ॥

ਜਿਸ ਦੇ ਰਥ ਨਾਲ ਭੂਰੇ ('ਪਿੰਗ') ਰੰਗ ਦੇ ਘੋੜੇ ਜੁਤੇ ('ਨਹੇ') ਹੋਏ ਮਾਲੂਮ ਹੁੰਦੇ ਹਨ,

ਤਿਸੈ ਦਛਨੇਸੰ ਹੀਐ ਬਾਲ ਮਾਨੋ ॥੫੫॥

तिसै दछनेसं हीऐ बाल मानो ॥५५॥

ਹੇ ਰਾਜ ਕੁਮਾਰੀ! ਉਸ ਨੂੰ ਹਿਰਦੇ ਵਿਚ ਦੱਖਣ ਦਾ ਰਾਜਾ ਮੰਨੋ ॥੫੫॥

ਮਹਾ ਬਾਹਨੀਸੰ ਨਗੀਸੰ ਨਰੇਸੰ ॥

महा बाहनीसं नगीसं नरेसं ॥

(ਜੋ) ਮਹਾਨ ਸੈਨਾ ਦਾ ਸੁਆਮੀ ਹੈ, ਉਸ ਨੂੰ ਪਹਾੜੀ ਰਾਜਿਆਂ ਦਾ ਰਾਜਾ ਸਮਝੋ।

ਕਈ ਕੋਟਿ ਪਾਤੰ ਸੁਭੈ ਪਤ੍ਰ ਭੇਸੰ ॥

कई कोटि पातं सुभै पत्र भेसं ॥

ਜਿਸ ਨਾਲ ਕਈ ਕਰੋੜ ਸੈਨਾ ਪੱਤਰਾ ਦੇ ਰੂਪ ਵਿਚ ਸ਼ੋਭ ਰਹੀ ਹੈ

ਧੁਜਾ ਬਧ ਉਧੰ ਗਜੰ ਗੂੜ ਬਾਕੋ ॥

धुजा बध उधं गजं गूड़ बाको ॥

ਅਤੇ (ਜਿਸ ਦੇ) ਬੜੇ ਉੱਚੇ ਸੁੰਦਰ ਹਾਥੀ ਉਤੇ ਧੁਜਾ ਬੰਨ੍ਹੀ ਹੋਈ ਹੈ,

ਲਖੋ ਉਤਰੀ ਰਾਜ ਕੈ ਨਾਮ ਤਾ ਕੋ ॥੫੬॥

लखो उतरी राज कै नाम ता को ॥५६॥

ਉਸ ਦਾ ਉੱਤਰੀ ਦੇਸ ਦੇ ਰਾਜੇ ਵਜੋਂ ਨਾਮ ਸਮਝ ਲਵੋ ॥੫੬॥

ਫਰੀ ਧੋਪ ਪਾਇਕ ਸੁ ਆਗੇ ਉਮੰਗੈ ॥

फरी धोप पाइक सु आगे उमंगै ॥

ਜਿਸ ਨੇ ਹੱਥ ਵਿਚ ਸਿਧੀ ਤਲਵਾਰ ਫੜੀ ਹੋਈ ਹੈ ਅਤੇ ਜਿਸ ਦੇ ਅਗੇ ਉਤਸਾਹੀ ਪੈਦਲ ਸੈਨਾ ਹੈ

ਜਿਣੈ ਕੋਟਿ ਬੰਕੈ ਮੁਰੇ ਨਾਹਿ ਅੰਗੈ ॥

जिणै कोटि बंकै मुरे नाहि अंगै ॥

(ਅਤੇ ਜਿਸ ਨੇ) ਕਰੋੜਾ ਕਿਲ੍ਹੇ ਜਿਤ ਲਏ ਹਨ ਅਤੇ ਅੰਗ ਨਹੀਂ ਮੋੜਿਆ ਹੈ,

ਹਰੇ ਬਾਜ ਰਾਜੰ ਕਪੋਤੰ ਪ੍ਰਮਾਨੰ ॥

हरे बाज राजं कपोतं प्रमानं ॥

(ਜਿਸ ਦੇ) ਹਰੇ ਰੰਗ ਦੇ ਕਬੂਤਰਾ ਵਰਗੇ ਸ਼ਾਹੀ ਘੋੜੇ,

ਨਹੇ ਸ੍ਰਯੰਦਨੀ ਇੰਦ੍ਰ ਬਾਜੀ ਸਮਾਣੰ ॥੫੭॥

नहे स्रयंदनी इंद्र बाजी समाणं ॥५७॥

ਇੰਦਰ ਦੇ ਰਥ ਨਾਲ ਜੁਤੇ ਹੋਏ ਘੋੜਿਆਂ ਵਰਗੇ ਹਨ ॥੫੭॥

ਬਡੇ ਸ੍ਰਿੰਗ ਜਾ ਕੇ ਧਰੇ ਸੂਰ ਸੋਭੈ ॥

बडे सृंग जा के धरे सूर सोभै ॥

ਜੋ ਵੱਡੇ ਵੱਡੇ ਸਿੰਗ ਧਾਰਨ ਕਰ ਕੇ ਸੂਰਮੇ ਵਜੋਂ ਸ਼ੋਭ ਰਿਹਾ ਹੈ,

ਲਖੇ ਦੈਤ ਕੰਨਯਾ ਜਿਨੈ ਚਿਤ ਲੋਭੈ ॥

लखे दैत कंन्या जिनै चित लोभै ॥

ਜਿਸ ਨੂੰ ਵੇਖ ਕੇ ਦੈਂਤਾ ਦੀਆਂ ਕੰਨਿਆਵਾ ਵੀ ਲੁਭਾਇਮਾਨ ਹੋ ਜਾਦੀਆਂ ਹਨ,

ਕਢੇ ਦੰਤ ਪਤੰ ਸਿਰੰ ਕੇਸ ਉਚੰ ॥

कढे दंत पतं सिरं केस उचं ॥

ਜਿਸ ਨੇ ਦੰਦਾ ਦੀਆਂ ਬੀੜਾ ਬਾਹਰ ਨੂੰ ਕਢੀਆਂ ਹੋਈਆਂ ਹਨ ਅਤੇ ਸਿਰ ਉਤੇ ਕੇਸ ਉੱਚੇ ਕੀਤੇ ਹੋਏ ਹਨ,

ਲਖੇ ਗਰਭਣੀ ਆਣਿ ਕੇ ਗਰਭ ਮੁਚੰ ॥੫੮॥

लखे गरभणी आणि के गरभ मुचं ॥५८॥

ਜਿਸ ਨੂੰ ਵੇਖ ਕੇ ਗਰਭਧਾਰੀ ਇਸਤਰੀਆਂ ਦੇ ਗਰਭ ਡਿਗ ਜਾਂਦੇ ਹਨ ॥੫੮॥

ਲਖੋ ਲੰਕ ਏਸੰ ਨਰੇਸੰ ਸੁ ਬਾਲੰ ॥

लखो लंक एसं नरेसं सु बालं ॥

ਹੇ ਪਿਆਰੀ ਰਾਜ ਕੁਮਾਰੀ! ਉਸ ਰਾਜੇ ਨੂੰ 'ਲੰਕ-ਪਤੀ' ਸਮਝੋ।

ਸਬੈ ਸੰਗ ਜਾ ਕੈ ਸਬੈ ਲੋਕ ਪਾਲੰ ॥

सबै संग जा कै सबै लोक पालं ॥

ਉਸ ਨਾਲ ਸਾਰੇ ਲੋਕ ਪਾਲ ਸ਼ੋਭਾ ਪਾ ਰਹੇ ਹਨ।

ਲੁਟਿਓ ਏਕ ਬੇਰੰ ਕੁਬੇਰੰ ਭੰਡਾਰੀ ॥

लुटिओ एक बेरं कुबेरं भंडारी ॥

ਉਸ ਨੇ ਇਕ ਵਾਰ ਕੁਬੇਰ ਦੇ ਖ਼ਜ਼ਾਨੇ ਨੂੰ ਵੀ ਲੁਟ ਲਿਆ ਸੀ।

ਜਿਣਿਓ ਇੰਦ੍ਰ ਰਾਜਾ ਬਡੋ ਛਤ੍ਰਧਾਰੀ ॥੫੯॥

जिणिओ इंद्र राजा बडो छत्रधारी ॥५९॥

ਉਸ ਵੱਡੇ ਛਤ੍ਰਧਾਰੀ ਰਾਜੇ ਨੇ (ਇਕ ਵਾਰ) ਇੰਦਰ ਨੂੰ ਵੀ ਜਿਤ ਲਿਆ ਸੀ ॥੫੯॥

ਕਹੇ ਜਉਨ ਬਾਲੀ ਨ ਤੇ ਚਿਤ ਆਨੇ ॥

कहे जउन बाली न ते चित आने ॥

ਜਿਹੜੇ ਰਾਜੇ ਕਹੇ ਗਏ ਹਨ, ਉਨ੍ਹਾ ਨੂੰ ਰਾਜ ਕੁਮਾਰੀ ਨੇ ਚਿਤ ਵਿਚ ਨਹੀਂ ਲਿਆਂਦਾ।

ਜਿਤੇ ਭੂਪ ਭਾਰੀ ਸੁ ਪਾਛੇ ਬਖਾਨੇ ॥

जिते भूप भारी सु पाछे बखाने ॥

ਜਿਤਨੇ ਵੀ ਵੱਡੇ ਵੱਡੇ ਰਾਜੇ ਸਨ, (ਉਨ੍ਹਾ ਬਾਰੇ) ਪਿਛੇ ਵਰਣਨ ਕਰ ਆਏ ਹਾ।

ਚਹੂੰ ਓਰ ਰਾਜਾ ਕਹੋ ਨਾਮ ਸੋ ਭੀ ॥

चहूँ ओर राजा कहो नाम सो भी ॥

ਚੌਹਾ ਪਾਸਿਆਂ ਤੋਂ (ਜੋ ਰਾਜੇ ਆਏ ਹਨ) ਉਨ੍ਹਾ ਦੇ ਨਾ ਵੀ ਕਹਿੰਦਾ ਹਾ।

ਤਜੇ ਭਾਤਿ ਜੈਸੀ ਸਬੈ ਰਾਜ ਓ ਭੀ ॥੬੦॥

तजे भाति जैसी सबै राज ओ भी ॥६०॥

ਉਨ੍ਹਾ ਰਾਜਿਆਂ ਨੂੰ ਵੀ ਪਹਿਲਿਆਂ ਵਾਗ (ਰਾਜ ਕੁਮਾਰੀ ਨੇ) ਛਡ ਦਿੱਤਾ ਹੈ ॥੬੦॥

ਲਖੋ ਦਈਤ ਸੈਨਾ ਬਡੀ ਸੰਗਿ ਤਾ ਕੇ ॥

लखो दईत सैना बडी संगि ता के ॥

(ਹੇ ਰਾਜ ਕੁਮਾਰੀ!) ਜਿਸ ਨਾਲ ਵੱਡੀ ਦੈਂਤ ਸੈਨਾ ਵੇਖ ਰਹੀ ਹੈ,

ਸੁਭੈ ਛਤ੍ਰ ਧਾਰੀ ਬਡੇ ਸੰਗ ਜਾ ਕੇ ॥

सुभै छत्र धारी बडे संग जा के ॥

ਅਤੇ ਜਿਸ ਨਾਲ ਵੱਡੇ ਛਤ੍ਰਧਾਰੀ ਸ਼ੋਭ ਰਹੇ ਹਨ,

ਧੁਜਾ ਗਿਧ ਉਧੰ ਲਸੈ ਕਾਕ ਪੂਰੰ ॥

धुजा गिध उधं लसै काक पूरं ॥

ਜਿਸ ਦੀ ਉੱਚੀ ਧੁਜਾ ਉਤੇ ਗਿਧ ਅਤੇ ਕਾ ਦੇ ਚਿੰਨ੍ਹ ਸ਼ੋਭਾ ਪਾ ਰਹੇ ਹਨ,

ਤਿਸੈ ਪਿਆਲ ਰਾਜਾ ਬਲੀ ਬ੍ਰਿਧ ਨੂਰੰ ॥੬੧॥

तिसै पिआल राजा बली बृध नूरं ॥६१॥

ਉਸ ਨੂੰ ਪਾਤਾਲ ਦਾ ਬਲੀ ਰਾਜਾ ਸਮਝੋ ਜੋ ਬਹੁਤੇ ਵੱਡੇ ਪ੍ਰਤਾਪ ਅਤੇ ਜੋਤਿ ਵਾਲਾ ਹੈ ॥੬੧॥

ਰਥੰ ਬੇਸਟੰ ਹੀਰ ਚੀਰੰ ਅਪਾਰੰ ॥

ਰਥੰ ਬੇਸਟੰ ਹੀਰ ਚੀਰੰ ਅਪਾਰੰ ॥
ਜਿਸ ਦਾ ਰਥ ਬਹੁਤ ਬਸਤ੍ਰਾ ਅਤੇ ਹੀਰਿਆਂ ਨਾਲ ਲਪੇਟਿਆ ਹੋਇਆ ਹੈ,

ਸੁਭੈ ਸੰਗ ਜਾ ਕੇ ਸਭੇ ਲੋਕ ਪਾਰੰ ॥
सुभै संग जा के सभे लोक पारं ॥
ਜਿਸ ਦੇ ਨਾਲ ਸਾਰੇ ਲੋਕ ਪਾਲ ਸ਼ੋਭ ਰਹੇ ਹਨ,

ਇਹੈ ਇੰਦ੍ਰ ਰਾਜਾ ਦੁਰੰ ਦਾਨਵਾਰੰ ॥
इहै इंद्र राजा दुरं दानवारं ॥
ਇਹੀ ਭਿਆਨਕ ਦੈਂਤਾ ਦਾ ਵੈਰੀ ਰਾਜਾ ਇੰਦਰ ਹੈ।

ਤ੍ਰੀਆ ਤਾਸ ਚੀਨੋ ਅਦਿਤਿਆ ਕੁਮਾਰੰ ॥੬੨॥
त्रीआ तास चीनो अदितिआ कुमारं ॥६२॥
ਉਸ ਦੀ ਇਸਤਰੀ ਸਚੀ, ਅਦਿਤੀ ਦੀ ਕੁਮਾਰੀ (ਲੜਕੀ) ਹੈ ॥੬੨॥

ਨਹੇ ਸਪਤ ਬਾਜੀ ਰਥੰ ਏਕ ਚਕ੍ਰੰ ॥
नहे सपत बाजी रथं एक चक्रं ॥
ਜਿਸ ਦਾ ਰਥ ਇਕ ਪਹੀਏ ਵਾਲਾ ਹੈ ਅਤੇ ਜਿਸ ਨਾਲ ਸੱਤ ਘੋੜੇ ਜੁਤੇ ਹੋਏ ਹਨ,

ਮਹਾ ਨਾਗ ਬਧੰ ਤਪੈ ਤੇਜ ਬਕ੍ਰੰ ॥
महा नाग बधं तपै तेज बक्रं ॥
(ਜਿਸ ਦੇ) ਰਥ ਨਾਲ ਵੱਡੇ ਵੱਡੇ ਨਾਗ ਬੰਨ੍ਹੇ ਹੋਏ ਹਨ (ਅਤੇ ਜੋ) ਬਹੁਤ ਵੱਡੇ ਤੇਜ ਵਾਲਾ ਹੈ,

ਮਹਾ ਉਗ੍ਰ ਧੰਨ੍ਵਾ ਸੁ ਆਜਾਨ ਬਾਹੰ ॥
महा उग्र धंन्वा सु आजान बाहं ॥
ਉਹ ਬਹੁਤ ਭਿਆਨਕ ਧਨੁਸ਼ਧਾਰੀ ਹੈ ਅਤੇ ਉਸ ਦੀਆਂ ਗੋਡਿਆਂ ਤਕ ਲੰਬੀਆਂ ਬਾਹਵਾ ਹਨ,

ਸਹੀ ਚਿਤ ਚੀਨੋ ਤਿਸੈ ਦਿਉਸ ਨਾਹੰ ॥੬੩॥
सही चित चीनो तिसै दिउस नाहं ॥६३॥

ਉਸ ਨੂੰ ਚਿਤ ਵਿਚ ਸਹੀ ਕਰ ਕੇ ਸਮਝ ਲਵੋ ਕਿ ਉਹ ਸੂਰਜ ਹੈ ॥੬੩॥

ਚੜਿਓ ਏਣ ਰਾਜੰ ਧਰੇ ਬਾਣ ਪਾਣੰ ॥

चड़िओ एण राजं धरे बाण पाणं ॥

ਹੱਥ ਵਿਚ ਬਾਣ ਧਾਰਨ ਕਰਨ ਵਾਲਾ ਅਤੇ ਹਿਰਨ ('ਏਣ ਰਾਜੰ') ਦੀ ਸਵਾਰੀ ਵਾਲਾ ਚੰਦ੍ਰਮਾ ਸਮਝੋ

ਨਿਸਾ ਰਾਜ ਤਾ ਕੋ ਲਖੋ ਤੇਜ ਮਾਣੰ ॥

निसा राज ता को लखो तेज माणं ॥

ਜੋ ਬਹੁਤ ਤੇਜ ਵਾਲਾ ਹੈ।

ਕਰੈ ਰਸਮਿ ਮਾਲਾ ਉਜਾਲਾ ਪਰਾਨੰ ॥

करै रसमि माला उजाला परानं ॥

(ਉਹ) ਆਪਣੀਆਂ ਕਿਰਨਾ ਦੇ ਜਾਲ ਨੂੰ ਪ੍ਰਾਣੀਆਂ ਲਈ ਪ੍ਰਕਾਸ਼ਿਤ ਕਰਦਾ ਹੈ

ਜਪੈ ਰਾਤ੍ਰ ਦਿਉਸੰ ਸਹੰਸ੍ਰੀ ਭੁਜਾਨੰ ॥੬੪॥

जपै रात्र दिउसं सहंस्री भुजानं ॥६४॥

ਅਤੇ ਜੋ ਰਾਤ ਦਿਨ ਹਜ਼ਾਰ ਭੁਜਾਵਾ ਵਾਲੀ (ਸ਼ਕਤੀ) ਨੂੰ ਜਪਦਾ ਹੈ ॥੬੪॥

ਚੜੇ ਮਹਿਖੀਸੰ ਸੁਮੇਰੰ ਜੁ ਦੀਸੰ ॥

चड़े महिखीसं सुमेरं जु दीसं ॥

ਜੋ ਝੋਟੇ ਉਤੇ ਚੜ੍ਹਿਆ ਹੋਇਆ ਹੈ ਅਤੇ ਸੁਮੇਰ ਪਰਬਤ ਵਾਗ ਦਿਸਦਾ ਹੈ।

ਮਹਾ ਕ੍ਰੂਰ ਕਰਮੰ ਜਿਣਿਓ ਬਾਹ ਬੀਸੰ ॥

महा क्रूर करमं जिणिओ बाह बीसं ॥

ਉਸ ਨੂੰ ਮਹਾਨ ਕਠੋਰ ਕਰਮ ਕਰਨ ਵਾਲਾ ਅਤੇ ਵੀਹ ਬਾਹਵਾ (ਵਾਲੇ ਰਾਵਣ ਨੂੰ) ਜਿਤਣ ਵਾਲਾ ਯਮਰਾਜ ਸਮਝੋ।

ਧੁਜਾ ਦੰਡ ਜਾ ਕੀ ਪ੍ਰਚੰਡੰ ਬਿਰਾਜੈ ॥

धुजा दंड जा की प्रचंडं बिराजै ॥

ਜਿਸ ਦੀ ਧੁਜਾ ਉਤੇ ਪ੍ਰਚੰਡ ਡੰਡੇ ਦਾ ਚਿੰਨ੍ਹ ਬਿਰਾਜ ਰਿਹਾ ਹੈ,

ਲਖੇ ਜਾਸ ਗਰਬੀਨ ਕੋ ਗਰਬ ਭਾਜੈ ॥੬੫॥

लखे जास गरबीन को गरब भाजै ॥६५॥

ਜਿਸ ਨੂੰ ਵੇਖਣ ਨਾਲ ਗਰਬੀਲਿਆਂ ਦੇ ਹੰਕਾਰ ਨਸ਼ਟ ਹੋ ਜਾਦੇ ਹਨ ॥੬੫॥

ਕਹਾ ਲੌ ਬਖਾਨੋ ਬਡੇ ਗਰਬਧਾਰੀ ॥

कहा लौ बखानो बडे गरबधारी ॥

ਕਿਥੋਂ ਤਕ ਕਹਾ ਜੋ ਵੱਡੇ ਹੰਕਾਰ ਵਾਲੇ ਹਨ,

ਸਬੈ ਘੇਰਿ ਠਾਢੇ ਜੁਰੀ ਭੀਰ ਭਾਰੀ ॥

सबै घेरि ठाढे जुरी भीर भारी ॥

ਸਾਰੇ ਘੇਰ ਕੇ ਖੜੋਤੇ ਹੋਏ ਹਨ ਅਤੇ ਬਹੁਤ ਭਾਰੀ ਭੀੜ ਜੁੜੀ ਹੋਈ ਹੈ।

ਨਚੈ ਪਾਤਰਾ ਚਾਤੁਰਾ ਨਿਰਤਕਾਰੀ ॥

नचै पातरा चातुरा निरतकारी ॥

ਚਤੁਰ ਵੇਸਵਾਵਾ ਅਤੇ ਨਾਚੀਆਂ (ਨਚਣ ਵਾਲੀਆਂ) ਦੇ ਨਚਣ ਨਾਲ

ਉਠੈ ਝਾਝ ਸਬਦੰ ਸੁਨੈ ਲੋਗ ਧਾਰੀ ॥੬੬॥

उठै झाझ सबदं सुनै लोग धारी ॥६६॥

ਉਨ੍ਹਾ ਦੇ ਪੈਰਾ ਤੋਂ ਝੰਕਾਰ ਉਠਦੀ ਹੈ (ਜਿਸ ਨੂੰ) ਸੁਣਨ ਲਈ ਲੋਕੀਂ ਬੈਠੇ ਹੋਏ ਹਨ ॥੬੬॥

ਬਡੋ ਦਿਰਬ ਧਾਰੀ ਬਡੀ ਸੈਨ ਲੀਨੇ ॥

बडो दिरब धारी बडी सैन लीने ॥

ਬਹੁਤ ਹੀ ਅਧਿਕ ਧਨ ਰਖਣ ਵਾਲੇ ਨੇ ਬਹੁਤ ਵੱਡੀ ਸੈਨਾ ਨਾਲ ਲਈ ਹੋਈ ਹੈ।

ਬਡੋ ਦਿਰਬ ਕੋ ਚਿਤ ਮੈ ਗਰਬ ਕੀਨੇ ॥

बडो दिरब को चित मै गरब कीने ॥

(ਉਸ ਨੇ) ਚਿਤ ਵਿਚ ਆਪਣੇ ਧਨ ਦਾ ਹੰਕਾਰ ਪਾਲਿਆ ਹੋਇਆ ਹੈ।

ਚਿਤੰ ਤਾਸ ਚੀਨੋ ਸਹੀ ਦਿਰਬ ਪਾਲੰ ॥

चितं तास चीनो सही दिरब पालं ॥

ਉਸ ਨੂੰ ਚਿਤ ਵਿਚ ਸਹੀ ਕੁਬੇਰ ਸਮਝੋ

ਉਠੈ ਜਉਨ ਕੇ ਰੂਪ ਕੀ ਜ੍ਵਾਲ ਮਾਲੰ ॥੬੭॥

उठै जउन के रूप की ज्वाल मालं ॥६७॥

ਜਿਸ ਦੇ ਰੂਪ ਤੋਂ ਅੱਗ ਦੀਆਂ ਚਿਣਗਾ ਉਠਦੀਆਂ ਹਨ ॥੬੭॥

ਸਭੈ ਭੂਪ ਠਾਢੇ ਜਹਾ ਰਾਜ ਕੰਨਿਆ ॥

सभै भूप ठाढे जहा राज कंनिआ ॥

ਜਿਥੇ ਸਾਰੇ ਰਾਜੇ ਖੜੋਤੇ ਹੋਏ ਸਨ, ਉਥੇ ਰਾਜ ਕੁਮਾਰੀ (ਗਈ)

ਬਿਖੈ ਭੂ ਤਲੰ ਰੂਪ ਜਾ ਕੇ ਨ ਅੰਨਿਆ ॥

बिखै भू तलं रूप जा के न अंनिआ ॥

ਜਿਸ ਦੇ ਰੂਪ ਵਰਗੀ ਧਰਤੀ ਉਤੇ ਹੋਰ ਕੋਈ ਨਹੀਂ ਸੀ।

ਬਡੇ ਛਤ੍ਰਧਾਰੀ ਬਡੇ ਗਰਬ ਕੀਨੇ ॥

बडे छत्रधारी बडे गरब कीने ॥

ਵੱਡੇ ਵੱਡੇ ਛਤ੍ਰਧਾਰੀ, ਬਹੁਤ ਅਧਿਕ ਹੰਕਾਰ ਕਰਨ ਵਾਲੇ,

ਤਹਾ ਆਨਿ ਠਾਢੇ ਬਡੀ ਸੈਨ ਲੀਨੇ ॥੬੮॥

तहा आनि ठाढे बडी सैन लीने ॥६८॥

ਬਹੁਤ ਵੱਡੀ ਸੈਨਾ ਲੈ ਕੇ ਉਥੇ ਖੜੋਤੇ ਹੋਏ ਸਨ ॥੬੮॥

ਨਦੀ ਸੰਗ ਜਾ ਕੇ ਸਬੈ ਰੂਪ ਧਾਰੇ ॥

नदी संग जा के सबै रूप धारे ॥

(ਮਨੁੱਖ ਰੂਪ) ਧਾਰਨ ਕਰ ਕੇ ਨਦੀਆਂ ਜਿਸ ਦੇ ਸੰਗ ਆਈਆਂ ਹਨ।

ਸਬੈ ਸਿੰਧ ਸੰਗੰ ਚੜੇ ਤੇਜ ਵਾਰੇ ॥

ਸਬੈ ਸਿੰਧ ਸੰਗੰ ਚੜ੍ਹੇ ਤੇਜ ਵਾਰੇ ॥

ਸਾਰੇ ਸਮੁੰਦਰ ਤੇਜ ਧਾਰਨ ਕਰ ਕੇ ਜਿਸ ਦੇ ਨਾਲ ਆਏ ਹਨ।

ਬਡੀ ਕਾਇ ਜਾ ਕੀ ਮਹਾ ਰੂਪ ਸੋਹੈ ॥

बडी काइ जा की महा रूप सोहै ॥

ਜਿਸ ਦੀ ਵੱਡੀ ਕਾਇਆ ਹੈ ਅਤੇ ਮਹਾਨ ਰੂਪ ਨਾਲ ਸੁਸ਼ੋਭਿਤ ਹੈ।

ਲਖੇ ਦੇਵ ਕੰਨਿਆਨ ਕੇ ਮਾਨ ਮੋਹੈ ॥੬੯॥

लखे देव कंनिआन के मान मोहै ॥६९॥

ਜਿਸ ਨੂੰ ਵੇਖ ਕੇ ਦੇਵਤਿਆਂ ਦੀਆਂ ਕੰਨਿਆਵਾ ਦੇ ਮਾਣ ਮੋਹੇ ਜਾਦੇ ਹਨ ॥੬੯॥

ਕਹੋ ਨਾਰ ਤੋ ਕੌ ਇਹੈ ਬਰੁਨ ਰਾਜਾ ॥

कहो नार तो कौ इहै बरुन राजा ॥

ਹੇ ਰਾਜ ਕੁਮਾਰੀ! ਮੈਂ ਤੈਨੂੰ ਕਹਿੰਦੀ ਹਾ, ਇਹੀ ਵਰੁਣ ਰਾਜਾ ਹੈ,

ਜਿਸੈ ਪੇਖਿ ਰਾਜਾਨ ਕੋ ਮਾਨ ਭਾਜਾ ॥

जिसै पेखि राजान को मान भाजा ॥

ਜਿਸ ਨੂੰ ਵੇਖ ਕੇ ਰਾਜਿਆਂ ਦਾ ਮਾਣ ਟੁਟ ਜਾਦਾ ਹੈ।

ਕਹਾ ਲੌ ਬਖਾਨੋ ਜਿਤੇ ਭੂਪ ਆਏ ॥

कहा लौ बखानो जिते भूप आए ॥

ਕਿਥੋਂ ਤਕ ਵਰਣਨ ਕਰਾ ਜਿੰਨੇ ਕੁ ਰਾਜੇ ਆਏ ਹਨ।

ਸਬੈ ਬਾਲ ਕੌ ਲੈ ਭਵਾਨੀ ਬਤਾਏ ॥੭੦॥

सबै बाल कौ लै भवानी बताए ॥७०॥

ਰਾਜ ਕੁਮਾਰੀ ਨੂੰ ਸਰਸਵਤੀ ਨੇ ਸਾਰੇ ਦਸ ਦਿੱਤੇ ਹਨ ॥੭੦॥

ਸਵੈਯਾ ॥

सवैया ॥

ਸਵੈਯਾ:

ਆਨਿ ਜੁਰੇ ਨ੍ਰਿਪ ਮੰਡਲ ਜੇਤਿ ਤੇਤ ਸਬੈ ਤਿਨ ਤਾਸ ਦਿਖਾਏ ॥

आनि जुरे नृप मंडल जेति तेत सबै तिन तास दिखाए ॥

ਜਿਤਨੇ ਵੀ ਰਾਜੇ ਰਾਜ-ਮੰਡਲੀ ਵਿਚ ਆ ਜੁੜੇ ਸਨ, ਉਹ ਸਾਰੇ ਉਸ ਨੂੰ ਵਿਖਾ ਦਿੱਤੇ ਗਏ ਸਨ।

ਦੇਖ ਫਿਰੀ ਚਹੂੰ ਚਕ੍ਰਨ ਕੋ ਨ੍ਰਿਪ ਰਾਜ ਕੁਮਾਰਿ ਹ੍ਰਿਦੈ ਨਹੀ ਲਿਆਏ ॥

देख फिरी चहूँ चक्रन को नृप राज कुमारि ह्रदै नही लिआए ॥

ਚੌਹਾ ਚੱਕਾ ਦੇ ਰਾਜਿਆਂ ਨੂੰ ਵੇਖ ਕੇ ਰਾਜ ਕੁਮਾਰੀ ਪਿਛੇ ਪਰਤ ਗਈ (ਅਤੇ ਉਨ੍ਹਾ ਵਿਚੋਂ ਕਿਸੇ ਨੂੰ ਵੀ) ਹਿਰਦੇ ਵਿਚ ਨਹੀਂ ਲਿਆਂਦਾ।

ਹਾਰਿ ਪਰਿਓ ਸਭ ਹੀ ਭਟ ਮੰਡਲ ਭੂਪਤਿ ਹੇਰਿ ਦਸਾ ਮੁਰਝਾਏ ॥

हारि परिओ सभ ही भट मंडल भूपति हेरि दसा मुरझाए ॥

ਸਾਰੇ ਸੂਰਬੀਰਾ ਦੀ ਮੰਡਲੀ ਹਾਰ ਗਈ ਅਤੇ ਰਾਜੇ ਇਸ ਹਾਲਤ ਨੂੰ ਵੇਖ ਕੇ ਮੁਰਝਾ ਗਏ।

ਫੂਕ ਭਏ ਮੁਖ ਸੂਕ ਗਏ ਸਬ ਰਾਜ ਕੁਮਾਰਿ ਫਿਰੇ ਘਰਿ ਆਏ ॥੭੧॥

फूक भए मुख सूक गए सब राज कुमारि फिरे घरि आए ॥७१॥

ਸਾਰਿਆਂ ਦੇ ਮੂੰਹ ਫਿਕੇ ਪੈ ਗਏ ਅਤੇ ਸੁਕ ਗਏ ਅਤੇ ਰਾਜ ਕੁਮਾਰੀ ਫਿਰ ਕੇ ਘਰ ਆ ਗਈ ॥੭੧॥

ਤਉ ਲਗਿ ਆਨ ਗਏ ਅਜਿਰਾਜ ਸੁ ਰਾਜਨ ਰਾਜ ਬਡੋ ਦਲ ਲੀਨੇ ॥

तउ लगि आन गए अजिराज सु राजन राज बडो दल लीने ॥

ਇਤਨੇ ਤਕ ਰਾਜਿਆਂ ਦੇ ਰਾਜੇ ਅਜਰਾਜ (ਆਪਣੀ) ਵੱਡੀ ਸੈਨਾ ਨਾਲ ਲਏ ਉਥੇ ਆ ਗਏ।

ਅੰਬਰ ਅਨੂਪ ਧਰੇ ਪਸਮੰਬਰ ਸੰਬਰ ਕੇ ਅਰਿ ਕੀ ਛਬਿ ਛੀਨੇ ॥

अंबर अनूप धरे पसमंबर संबर के अरि की छबि छीने ॥

(ਉਨ੍ਹਾ ਨੇ) ਪਸ਼ਮ ਦੇ ਅਨੁਪਮ ਬਸਤ੍ਰ ਧਾਰਨ ਕੀਤੇ ਹੋਏ ਸਨ ਜੋ ਕਾਮਦੇਵ ('ਸੰਬਰ ਅਰਿ') ਦੀ ਛਬੀ ਨੂੰ ਵੀ ਹੀਣਾ ਵਿਖਾਉਣ ਵਾਲੇ ਸਨ।

ਬੇਖਨ ਬੇਖ ਚੜੇ ਸੰਗ ਹ੍ਵੈ ਨ੍ਰਿਪ ਹਾਨ ਸਬੈ ਸੁਖ ਧਾਮ ਨਵੀਨੇ ॥

बेखन बेख चड़े संग ह्वै नृप हान सबै सुख धाम नवीने ॥

ਵੰਨ ਸੁਵੰਨੇ ਬਾਣਿਆਂ ਵਾਲੇ (ਜੋ ਯੋਧੇ) ਰਾਜੇ ਦੇ ਨਾਲ ਚੜ੍ਹੇ ਹੋਏ ਆਏ ਸਨ, ਉਹ ਸਾਰੇ (ਰਾਜੇ ਦੇ) ਹਾਣ ਦੇ ਨੌਜਵਾਨ ਅਤੇ ਸੁਖ ਦੇ ਧਾਮ ਸਨ।

ਆਨਿ ਗਏ ਜਰਿਕੰਬਰ ਸੇ ਅੰਬਰ ਸੇ ਨ੍ਰਿਪ ਕੰਬਰ ਕੀਨੇ ॥੭੨॥

आनि गए जरिकंबर से अंबर से नृप कंबर कीने ॥७२॥

ਜ਼ਰੀ ਦੇ ਕਪੜੇ ਵਰਗੇ (ਸੋਹਣੇ) ਰਾਜਾ ਅਜ ਆ ਗਏ (ਅਤੇ ਉਨ੍ਹਾ ਦੇ ਆਣ ਨਾਲ ਸਾਧਾਰਨ) ਕਪੜਿਆਂ ਵਰਗੇ ਰਾਜੇ ਕੰਬਲਾ ਵਰਗੇ ਹੋ ਗਏ ॥੭੨॥

ਪਾਤਿ ਹੀ ਪਾਤਿ ਬਨਾਇ ਬਡੋ ਦਲ ਢੋਲ ਮ੍ਰਿਦੰਗ ਸੁਰੰਗ ਬਜਾਇ ॥

पाति ही पाति बनाइ बडो दल ढोल मृदंग सुरंग बजाइ ॥

(ਉਸ ਨੇ) ਵੱਡੀ ਸਾਰੀ ਸੈਨਾ ਨੂੰ ਇਕ ਕਤਾਰ ਜਿਹੇ ਰੂਪ ਵਿਚ ਬਣਾਇਆ ਹੋਇਆ ਸੀ ਅਤੇ ਢੋਲ, ਮ੍ਰਿਦੰਗ ਬਹੁਤ ਸੋਹਣੇ ਢੰਗ ਨਾਲ ਵਜ ਰਹੇ ਸਨ।

ਭੂਖਨ ਚਾਰੁ ਦਿਪੈ ਸਬ ਅੰਗ ਬਿਲੋਕਿ ਅਨੰਗ ਪ੍ਰਭਾ ਮੁਰਛਾਏ ॥

भूखन चारु दिपै सब अंग बिलोकि अनंग प्रभा मुरछाए ॥

ਸਾਰਿਆਂ ਅੰਗਾ ਉਤੇ ਬਹੁਤ ਸੁੰਦਰ ਗਹਿਣੇ ਚਮਕ ਰਹੇ ਸਨ ਜਿਨ੍ਹਾ ਨੂੰ ਵੇਖ ਕੇ ਕਾਮ ਦੇਵ ਦੀ ਛਬੀ ਮਧਮ ਹੋ ਜਾਦੀ ਸੀ।

ਬਾਜਤ ਚੰਗ ਮ੍ਰਿਦੰਗ ਉਪੰਗ ਸੁਰੰਗ ਸੁ ਨਾਦ ਸਬੈ ਸੁਨਿ ਪਾਏ ॥

बाजत चंग मृदंग उपंग सुरंग सु नाद सबै सुनि पाए ॥

ਚੰਗ, ਮ੍ਰਿਦੰਗ ਅਤੇ ਉਪੰਗ ਆਦਿ ਵਾਜੇ ਵਜ ਰਹੇ ਸਨ, ਉਸ ਸੁੰਦਰ ਨਾਦ ਨੂੰ ਸਭ ਸੁਣ ਰਹੇ ਸਨ।

ਰੀਝ ਰਹੇ ਰਿਝਵਾਰ ਸਬੈ ਲਖਿ ਰੂਪ ਅਨੂਪ ਸਰਾਹਤ ਆਏ ॥੭੩॥

रीझ रहे रिझवार सबै लखि रूप अनूप सराहत आए ॥७३॥

ਸਾਰੇ ਰੀਝ ਵਾਲੇ ਰਾਜੇ (ਅਜ ਰਾਜੇ) ਨੂੰ ਵੇਖ ਕੇ ਰੀਝ ਰਹੇ ਸਨ ਅਤੇ ਉਸ ਦੇ ਅਨੂਪਮ ਰੂਪ ਨੂੰ ਸਲਾਹੁੰਦੇ ਆ ਰਹੇ ਸਨ ॥੭੩॥

ਜੈਸ ਸਰੂਪ ਲਖਿਓ ਅਜਿ ਕੋ ਹਮ ਤੈਸ ਸਰੂਪ ਨ ਅਉਰ ਬਿਚਾਰੇ ॥

जैस सरूप लखिओ अजि को हम तैस सरूप न अउर बिचारे ॥

ਜਿਸ ਤਰ੍ਹਾ ਦਾ ਅਜ ਰਾਜੇ ਦਾ ਸਰੂਪ ਵੇਖਿਆ ਹੈ, ਉਸ ਤਰ੍ਹਾ ਦਾ ਸਰੂਪ ਕਿਸੇ ਹੋਰ ਦਾ ਨਹੀਂ ਵਿਚਾਰਿਆ।

ਚੰਦਿ ਚਪਿਓ ਲਖਿ ਕੈ ਮੁਖ ਕੀ ਛਬਿ ਛੇਦ ਪਰੇ ਉਰ ਮੈ ਰਿਸ ਮਾਰੇ ॥

चंदि चपिओ लखि कै मुख की छबि छेद परे उर मै रिस मारे ॥

(ਅਜ ਰਾਜੇ ਦੇ) ਮੁਖ ਦੀ ਛਬੀ ਨੂੰ ਵੇਖ ਕੇ ਚੰਦ੍ਰਮਾ ਖਿਝ ਰਿਹਾ ਹੈ ਅਤੇ ਕ੍ਰੋਧ ਦੇ ਮਾਰੇ ਉਸ ਦੀ ਛਾਤੀ ਵਿਚ ਛੇਕ ਹੋ ਗਿਆ ਹੈ।

ਤੇਜ ਸਰੂਪ ਬਿਲੋਕਿ ਕੈ ਪਾਵਕ ਚਿਤਿ ਚਿਰੀ ਗ੍ਰਿਹ ਅਉਰਨ ਜਾਰੇ ॥

तेज सरूप बिलोकि कै पावक चिति चिरी गृह अउरन जारे ॥

(ਰਾਜੇ ਦੇ) ਤੇਜ ਨੂੰ ਵੇਖ ਕੇ ਅੱਗ ਵੀ ਚਿਤ ਵਿਚ ਚਿੜ੍ਹ ਗਈ ਹੈ ਅਤੇ ਹੋਰਨਾ ਦੇ ਘਰਾ ਨੂੰ ਸਾੜ ਰਹੀ ਹੈ।

ਜੈਸ ਪ੍ਰਭਾ ਲਖਿਓ ਅਜਿ ਕੋ ਹਮ ਤੈਸ ਸਰੂਪ ਨ ਭੂਪ ਨਿਹਾਰੇ ॥੭੪॥

जैस प्रभा लखिओ अजि को हम तैस सरूप न भूप निहारे ॥७४॥

ਜਿਸ ਤਰ੍ਹਾ ਦੀ ਸੁੰਦਰਤਾ ('ਪ੍ਰਭਾ') ਅਜ ਰਾਜੇ ਦੀ ਵੇਖੀ ਹੈ, ਉਸ ਤਰ੍ਹਾ ਦੇ ਸਰੂਪ ਦਾ ਅਸੀਂ (ਕੋਈ ਹੋਰ) ਰਾਜਾ ਨਹੀਂ ਵੇਖਿਆ ॥੭੪॥

ਸੁੰਦਰ ਜੁਆਨ ਸਰੂਪ ਮਹਾਨ ਪ੍ਰਧਾਨ ਚਹੂੰ ਚਕ ਮੈ ਹਮ ਜਾਨਿਓ ॥

सुँदर जुआन सरूप महान प्रधान चहुँ चक मै हम जानिओ ॥

(ਉਸ ਦਾ) ਸੁੰਦਰ ਰੂਪ ਹੈ, ਮਹਾਨ ਜਵਾਨ ਹੈ, ਚੌਹਾ ਚੱਕਾ ਵਿਚ ਪ੍ਰਧਾਨ ਹੈ, (ਇਸ ਤਰ੍ਹਾ ਦਾ) ਅਸੀਂ ਉਸ ਨੂੰ ਜਾਣਿਆ ਹੈ।

ਭਾਨੁ ਸਮਾਨ ਪ੍ਰਭਾ ਨ ਪ੍ਰਮਾਨ ਕਿ ਰਾਵ ਕਿ ਰਾਨ ਮਹਾਨ ਬਖਾਨਿਓ ॥

भानु समान प्रभा न प्रमान कि राव कि रान महान बखानिओ ॥

ਸੂਰਜ ਸਮਾਨ ਵੀ ਉਸ ਦੀ ਪ੍ਰਭਾ ਦਾ ਅਨੁਮਾਨ ਨਹੀਂ ਹੋ ਸਕਦਾ। (ਉਹ) ਰਾਜਾ ਹੈ ਜਾ ਰਾਣਾ ਹੈ ਜਾ (ਇਨ੍ਹਾ ਤੋਂ ਵੀ) ਮਹਾਨ ਦਸਿਆ ਜਾਦਾ ਹੈ।

ਦੇਵ ਅਦੇਵ ਚਕੇ ਅਪਨੇ ਚਿਤਿ ਚੰਦ ਸਰੂਪ ਨਿਸਾ ਪਹਿਚਾਨਿਓ ॥

देव अदेव चके अपने चिति चंद सरूप निसा पहिचानिओ ॥

ਦੇਵਤੇ ਅਤੇ ਦੈਂਤ ਆਪਣੇ ਮਨ ਵਿਚ ਹੈਰਾਨ ਹੋ ਰਹੇ ਹਨ। ਰਾਤ ਨੇ (ਉਸ ਨੂੰ) ਚੰਦ੍ਰਮਾ ਦੇ ਰੂਪ ਵਿਚ ਪਛਾਣਿਆ ਹੈ।

ਦਿਉਸ ਕੈ ਭਾਨੁ ਮੁਨਿਓ ਭਗਵਾਨ ਪਛਾਨ ਮਨੈ ਘਨ ਮੋਰਨ ਮਾਨਿਓ ॥੭੫॥

दिउस कै भानु मुनिओ भगवान पछान मनै घन मोरन मानिओ ॥७५॥

ਦਿਨ ਨੇ ਸੂਰਜ ਕਰ ਕੇ, ਮੁਨੀਆਂ ਨੇ ਭਗਵਾਨ ਵਜੋਂ ਪਛਾਣਿਆ ਹੈ ਅਤੇ ਮੋਰਾ ਨੇ ਮਨ ਵਿਚ ਬਦਲ ਕਰ ਕੇ ਮੰਨਿਆ ਹੈ ॥੭੫॥

ਬੋਲਿ ਉਠੇ ਪਿਕ ਜਾਨ ਬਸੰਤ ਚਕੋਰਨ ਚੰਦ ਸਰੂਪ ਬਖਾਨਿਓ ॥

बोलि उठे पिक जान बसंत चकोरन चंद सरूप बखानिओ ॥

ਕੋਇਲ ਬਸੰਤ ਰੁਤ ਜਾਣ ਕੇ ਬੋਲ ਪਈ ਹੈ ਅਤੇ ਚਕੋਰਾ ਨੇ ਚੰਦ੍ਰ ਸਰੂਪ ਦਾ ਵਰਣਨ ਕੀਤਾ ਹੈ।

ਸਾਤਿ ਸੁਭਾਵ ਲਖਿਓ ਸਭ ਸਾਧਨ ਜੋਧਨ ਕ੍ਰੋਧ ਪ੍ਰਤਛ ਪ੍ਰਮਾਨਿਓ ॥

साति सुभाव लखिओ सभ साधन जोधन क्रोध प्रतछ प्रमानिओ ॥

ਸਾਰਿਆਂ ਸਾਧਾ ਨੇ ਸ਼ਾਂਤਿ ਵਾਲੇ ਸੁਭਾ ਵਾਲਾ ਮੰਨਿਆ ਹੈ ਅਤੇ ਯੋਧਿਆਂ ਨੇ ਪ੍ਰਤਖ ਕ੍ਰੋਧ ਸਮਝਿਆ ਹੈ।

ਬਾਲਨ ਬਾਲ ਸੁਭਾਵ ਲਖਿਓ ਤਿਹ ਸਤ੍ਰਨ ਕਾਲ ਸਰੂਪ ਪਛਾਨਿਓ ॥

बालन बाल सुभाव लखिओ तिह सत्रन काल सरूप पछानिओ ॥

ਬਾਲਕਾ ਨੇ ਬਾਲ ਸੁਭਾ ਕਰ ਕੇ ਜਾਣਿਆ ਹੈ ਅਤੇ ਵੈਰੀਆਂ ਨੇ ਉਸ ਨੂੰ ਕਾਲ ਰੂਪ ਵਜੋਂ ਪਛਾਣਿਆ ਹੈ।

ਦੇਵਲ ਦੇਵ ਅਦੇਵਨ ਕੈ ਸਿਵ ਰਾਜਨ ਰਾਜਿ ਬਡੋ ਜੀਅ ਜਾਨਿਓ ॥੭੬॥

देवल देव अदेवन कै सिव राजन राजि बडो जीअ जानिओ ॥७६॥

ਦੇਵਤਿਆਂ ਨੇ ਦੇਵ, ਦੈਂਤਾ ਨੇ ਸ਼ਿਵ ਅਤੇ ਰਾਜਿਆਂ ਨੇ ਵੱਡਾ ਰਾਜਾ ਕਰ ਕੇ ਮਨ ਵਿਚ ਜਾਣਿਆ ਹੈ ॥੭੬॥

ਸਾਧਨ ਸਿਧ ਸਰੂਪ ਲਖਿਓ ਤਿਹ ਸਤ੍ਰਨ ਸਤ੍ਰ ਸਮਾਨ ਬਸੇਖਿਓ ॥

साधन सिध सरूप लखिओ तिह सत्रन सत्र समान बसेखिओ ॥

ਸਾਧਾ ਨੇ ਸਿੱਧ ਸਰੂਪ ਵਿਚ ਵੇਖਿਆ ਹੈ ਅਤੇ ਵੈਰੀਆਂ ਨੇ ਉਸ ਨੂੰ ਵਿਸ਼ੇਸ਼ ਵੈਰੀ ਦੇ ਰੂਪ ਵਿਚ ਜਾਣਿਆ ਹੈ।

ਚੋਰਨ ਭੋਰ ਕਰੋਰਨ ਮੋਰਨ ਤਾਸੁ ਸਹੀ ਘਨ ਕੈ ਅਵਿਰੇਖਿਓ ॥

चोरन भोर करोरन मोरन तासु सही घन कै अविरेखिओ ॥

ਚੋਰਾ ਨੇ ਪ੍ਰਭਾਤ ਦੇ ਸਮੇਂ ਵਜੋਂ ਅਤੇ ਕਰੋੜਾ ਮੋਰਾ ਨੇ ਉਸ ਨੂੰ ਸਹੀ ਕਾਲੇ ਬਦਲ ਵਜੋਂ ਵਿਚਾਰਿਆ ਹੈ।

ਕਾਮ ਸਰੂਪ ਸਭੈ ਪੁਰ ਨਾਰਨ ਸੰਭੁ ਸਮਾਨ ਸਬੂ ਗਨ ਦੇਖਿਓ ॥

काम सरूप सभै पुर नारन संभू समान सबू गन देखिओ ॥

ਸ਼ਹਿਰ ਦੀਆਂ ਸਾਰੀਆਂ ਨਾਰੀਆਂ ਨੇ ਕਾਮ ਦੇ ਰੂਪ ਵਿਚ ਅਤੇ ਸਾਰਿਆਂ ਗਣਾ ਨੇ ਸ਼ਿਵ ('ਸੰਭੂ') ਦੇ ਸਮਾਨ ਵੇਖਿਆ ਹੈ।

ਸੀਪ ਸ੍ਵਾਤਿ ਕੀ ਬੂੰਦ ਤਿਸੈ ਕਰਿ ਰਾਜਨ ਰਾਜ ਬਡੋ ਤਿਹ ਪੇਖਿਓ ॥੭੭॥

सीप स्वाति की बूँद तिसै करि राजन राज बडो तिह पेखिओ ॥७७॥

ਸਿੱਪ ਨੇ ਉਸ ਨੂੰ ਸ੍ਵਾਤੀ ਬੂੰਦ ਕਰ ਕੇ ਅਤੇ ਰਾਜਿਆਂ ਨੇ ਵੱਡਾ ਰਾਜਾ ਕਰ ਕੇ ਤਕਿਆ ਹੈ ॥੭੭॥

ਕੰਬਰ ਜਿਉ ਜਰਿਕੰਬਰ ਕੀ ਢਿਗ ਤਿਉ ਅਵਿਨੰਬਰ ਤੀਰ ਸੁਹਾਏ ॥

कंबर जिउ जरिकंबर की ढिग तिउ अविनंबर तीर सुहाए ॥

ਕੰਬਲ ਜਿਵੇਂ ਪਸ਼ਮੀਨੇ ਦੀ ਸ਼ਾਲ ਕੋਲ (ਪਿਆ ਲਗਦਾ ਹੈ) ਉਸੇ ਤਰ੍ਹਾ (ਚੰਗੇ ਚੰਗੇ) ਰਾਜੇ (ਅਜ ਰਾਜੇ ਦੇ) ਕੋਲ ਬੈਠੇ ਲਗਦੇ ਸਨ।

ਨਾਕ ਲਖੇ ਰਿਸ ਮਾਨ ਸੂਆ ਮਨ ਨੈਨ ਦੋਊ ਲਖਿ ਏਣ ਲਜਾਏ ॥

नाक लखे रिस मान सूआ मन नैन दोऊ लखि एण लजाए ॥

(ਅਜ ਰਾਜੇ ਦੀ) ਨਕ ਨੂੰ ਵੇਖ ਕੇ ਤੋਤਾ ਮਨ ਵਿਚ ਗੁੱਸਾ ਕਰਦਾ ਹੈ ਅਤੇ ਦੋਹਾ ਨੈਣਾ ਨੂੰ ਵੇਖ ਕੇ ਹਿਰਨ ('ਏਣ') ਲਜਾ ਰਿਹਾ ਹੈ।

ਪੇਖਿ ਗੁਲਾਬ ਸਰਾਬ ਪੀਐ ਜਨੁ ਪੇਖਤ ਅੰਗ ਅਨੰਗ ਰਿਸਾਏ ॥

पेखि गुलाब सराब पीऐ जनु पेखत अंग अनंग रिसाए ॥

(ਉਸ ਦੀਆਂ ਗਲ੍ਹਾ ਨੂੰ) ਵੇਖ ਕੇ ਗੁਲਾਬ ਮਾਨੋ ਸ਼ਰਾਬ ਪੀਤੀ ਹੋਈ ਸਥਿਤੀ ਵਿਚ ਹੋ ਗਿਆ ਹੋਵੇ ਅਤੇ ਅੰਗਾ ਦੀ ਸੁੰਦਰਤਾ ਨੂੰ ਵੇਖ ਕੇ ਕਾਮ ਦੇਵ ਕ੍ਰੋਧ ਕਰ ਰਿਹਾ ਹੈ।

ਕੰਠ ਕਪੋਤ ਕਟੂ ਪਰ ਕੇਹਰ ਰੋਸ ਰਸੇ ਗ੍ਰਿਹ ਭੂਲਿ ਨ ਆਏ ॥੭੮॥

कंठ कपोत कटू पर केहर रोस रसे गृह भूलि न आए ॥७८॥

ਕੰਠ ਨੂੰ ਵੇਖ ਕੇ ਕਬੂਤਰ, ਲਕ ਨੂੰ ਵੇਖ ਕੇ ਸ਼ੇਰ ਕ੍ਰੋਧਵਾਨ ਹੋ ਕੇ ਘਰ ਨੂੰ ਪਰਤਣਾ ਵੀ ਭੁਲ ਗਿਆ ਹੈ ॥੭੮॥

ਪੇਖਿ ਸਰੂਪ ਸਿਰਾਤ ਨ ਲੋਚਨ ਘੂਟਤ ਹੈ ਜਨੁ ਘੂਟ ਅਮੀ ਕੇ ॥

पेखि सरूप सिरात न लोचन घूटत है जनु घूट अमी के ॥

(ਅਜ ਰਾਜੇ ਦੇ) ਸਰੂਪ ਨੂੰ ਵੇਖ ਕੇ ਅੱਖਾ ਤ੍ਰਿਪਤ ('ਸਿਰਾਤ') ਨਹੀਂ ਹੁੰਦੀਆਂ ਅਤੇ (ਜਦੋਂ) ਘੁਟਦੀਆਂ ਹਨ (ਤਾ ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਅੰਮ੍ਰਿਤ ਦੇ ਘੁਟ ਪੀ ਰਹੀਆਂ ਹੋਣ।

ਗਾਵਤ ਗੀਤ ਬਜਾਵਤ ਤਾਲ ਬਤਾਵਤ ਹੈ ਜਨੋ ਆਛਰ ਹੀ ਕੇ ॥

गावत गीत बजावत ताल बतावत है जनो आछर ही के ॥

(ਸੁੰਦਰ ਇਸਤਰੀਆਂ) ਗੀਤ ਗਾਉਂਦੀਆਂ ਹਨ, ਤਾਲੀਆਂ ਵਜਾਉਂਦੀਆਂ ਹਨ, (ਇੰਜ ਲਗਦਾ ਹੈ) ਮਾਨੋ (ਉਨ੍ਹਾ ਦੇ ਬੋਲ) ਹਿਰਦੇ ਦੇ ਅੱਖਰ ਹੀ ਕਹਿ ਰਹੇ ਹੋਣ।

ਭਾਵਤ ਨਾਰਿ ਸੁਹਾਵਤ ਗਾਰ ਦਿਵਾਵਤ ਹੈ ਭਰਿ ਆਨੰਦ ਜੀ ਕੇ ॥

भावत नारि सुहावत गार दिवावत है भरि आनंद जी के ॥

ਨਾਰੀਆਂ ਚੰਗੀਆਂ ਲਗਦੀਆਂ ਹਨ ਅਤੇ ਹਿਰਦੇ ਵਿਚ ਆਨੰਦਿਤ ਹੋ ਕੇ ਗਾਲੀਆਂ ਦਿੰਦੀਆਂ ਹਨ।

ਤੂ ਸੁ ਕੁਮਾਰ ਰਚੀ ਕਰਤਾਰ ਕਹੈ ਅਬਿਚਾਰ ਤ੍ਰੀਆ ਬਰ ਨੀਕੇ ॥੭੯॥

तू सु कुमार रची करतार कहै अबिचार त्रीआ बर नीके ॥७९॥

ਸੁੰਦਰ ਇਸਤਰੀਆਂ ਪੂਰੀ ਤਰ੍ਹਾ ਵਿਚਾਰ ਕੇ ਕਹਿ ਰਹੀਆਂ ਹਨ ਕਿ ਹੇ ਕੁਮਾਰੀ! ਤੈਨੂੰ ਕਰਤਾਰ ਨੇ (ਅਜ ਰਾਜੇ ਲਈ ਹੀ) ਰਚਿਆ ਹੈ ॥੭੯॥

ਦੇਖਤ ਰੂਪ ਸਿਰਾਤ ਨ ਲੋਚਨ ਪੇਖਿ ਛਕੀ ਪੀਅ ਕੀ ਛਬਿ ਨਾਰੀ ॥

देखत रूप सिरात न लोचन पेखि छकी पीअ की छबि नारी ॥

ਰੂਪ ਨੂੰ ਵੇਖ ਕੇ ਅੱਖਾ ਰਜਦੀਆਂ ਨਹੀਂ, ਪ੍ਰਿਯ (ਅਜ ਰਾਜਾ) ਦੀ ਛਬੀ ਨੂੰ ਵੇਖ ਕੇ ਨਾਰੀਆਂ ਮਸਤ ਹੋ ਗਈਆਂ ਹਨ।

ਗਾਵਤ ਗੀਤ ਬਜਾਵਤ ਢੋਲ ਮ੍ਰਿਦੰਗ ਮੁਚੰਗਨ ਕੀ ਧੁਨਿ ਭਾਰੀ ॥

गावत गीत बजावत ढोल मृदंग मुचंगन की धुनि भारी ॥

ਗੀਤ ਗਾਉਂਦੀਆਂ ਹਨ; ਢੋਲ, ਮ੍ਰਿਦੰਗ, ਮੁਚੰਗ ਆਦਿ ਦੀ ਭਾਰੀ ਧੁਨ ਗੂੰਜ ਰਹੀ ਹੈ।

ਆਵਤ ਜਾਤ ਜਿਤੀ ਪੁਰ ਨਾਗਰ ਗਾਗਰਿ ਡਾਰਿ ਲਖੈ ਦੁਤਿ ਭਾਰੀ ॥

आवत जात जिती पुर नागर गागरि डारि लखै दुति भारी ॥

ਜਿਤਨੀਆਂ ਵੀ ਨਗਰ ਦੀਆਂ ਇਸਤਰੀਆਂ ਆਉਂਦੀਆਂ ਜਾਦੀਆਂ ਹਨ ਅਤੇ ਗਾਗਰਾ ਨੂੰ ਸੁਟ ਕੇ (ਅਜ ਰਾਜੇ ਦੀ) ਸੁੰਦਰਤਾ ਨੂੰ ਵੇਖਦੀਆਂ ਹਨ।

ਰਾਜ ਕਰੋ ਤਬ ਲੌ ਜਬ ਲੌ ਮਹਿ ਜਉ ਲਗ ਗੰਗ ਬਹੈ ਜਮੁਨਾ ਰੀ ॥੮੦॥

राज करो तब लौ जब लौ महि जउ लग गंग बहै जमुना री ॥८०॥

(ਅਤੇ ਅਸੀਸ ਦਿੰਦੀਆਂ ਹਨ ਕਿ) ਤਦ ਤਕ ਰਾਜ ਕਰੋ ਜਦ ਤਕ ਧਰਤੀ ਉਤੇ ਗੰਗਾ ਅਤੇ ਯਮਨਾ ਵਗਦੀਆਂ ਹਨ ॥੮੦॥

ਜਉਨ ਪ੍ਰਭਾ ਅਜਿ ਰਾਜ ਕੀ ਰਾਜਤ ਸੋ ਕਹਿ ਕੈ ਕਿਹ ਭਾਤਿ ਗਨਾਊ ॥

जउन प्रभा अजि राज की राजत सो कहि कै किह भाति गनाऊ ॥

ਜੋ ਪ੍ਰਭਾ ਅਜ ਰਾਜੇ ਦੀ ਸੁਸ਼ੋਭਿਤ ਹੋ ਰਹੀ ਹੈ, ਉਸ ਦਾ ਕਿਸ ਤਰ੍ਹਾ ਬਖਾਨ ਕਰਾ?।

ਜਉਨ ਪ੍ਰਭਾ ਕਬਿ ਦੇਤ ਸਬੈ ਜੌ ਪੈ ਤਾਸ ਕਹੋ ਜੀਅ ਬੀਚ ਲਜਾਊ ॥

जउन प्रभा कबि देत सबै जौ पै तास कहो जीअ बीच लजाऊ ॥

ਜੋ ਉਪਮਾ ਸਾਰੇ ਕਵੀ ਲੋਕ ਦਿੰਦੇ ਹਨ, ਜੇ (ਮੈਂ) ਉਹੀ ਕਹਾ, ਤਾ ਮਨ ਵਿਚ ਬਹੁਤ ਸ਼ਰਮ ਆਉਂਦੀ ਹੈ।

ਹਉ ਚਹੂੰ ਓਰ ਫਿਰਿਓ ਬਸੁਧਾ ਛਬਿ ਅੰਗਨ ਕੀਨ ਕਹੂੰ ਕੋਈ ਪਾਊ ॥

हउ चहूँ ओर फिरिओ बसुधा छबि अंगन कीन कहूँ कोई पाऊ ॥

ਮੈਂ ਧਰਤੀ ਉਤੇ ਚੌਹਾ ਪਾਸੇ ਫਿਰਿਆ ਹਾ ਕਿ ਕਿਤੋਂ (ਰਾਜੇ ਦੇ) ਅੰਗਾ ਦੀ ਕੋਈ (ਉਪਮਾ) ਲਭ ਲਵਾ।

ਲੇਖਨ ਊਖ ਹ੍ਵੈ ਜਾਤ ਲਿਖੋ ਛਬਿ ਆਨਨ ਤੇ ਕਿਮਿ ਭਾਖਿ ਸੁਨਾਊ ॥੮੧॥

लेखन ऊख ह्वै जात लिखो छबि आनन ते किमि भाखि सुनाऊ ॥८१॥

ਛਬੀ ਨੂੰ ਲਿਖਦਿਆਂ ਕਲਮ ਗੰਨੇ ਵਰਗੀ ਮੋਟੀ ਹੋ ਗਈ ਹੈ (ਪਰ ਉਪਮਾ ਕਹੀ ਨਹੀਂ ਗਈ)। ਹੁਣ ਉਸ ਨੂੰ ਮੂੰਹ ਤੋਂ ਕਿਸ ਤਰ੍ਹਾ ਕਹਿ ਕੇ ਸੁਣਾਵਾ ॥੮੧॥

ਨੈਨਨ ਬਾਨ ਚਹੂੰ ਦਿਸ ਮਾਰਤ ਘਾਇਲ ਕੈ ਪੁਰ ਬਾਸਨ ਡਾਰੀ ॥

नैनन बान चहूँ दिस मारत घाइल कै पुर बासन डारी ॥

(ਅਜ ਰਾਜੇ ਨੇ) ਨੈਣਾ ਦੇ ਤੀਰ ਚੌਹਾ ਪਾਸਿਆਂ ਵਲ ਮਾਰ ਕੇ ਨਗਰ ਵਿਚ ਵਸਣ ਵਾਲੀਆਂ (ਸਾਰੀਆਂ ਇਸਤਰੀਆਂ ਨੂੰ) ਘਾਇਲ ਕਰ ਦਿੱਤਾ ਹੈ।

ਸਾਰਸ੍ਵਤੀ ਨ ਸਕੈ ਕਹਿ ਰੂਪ ਸਿੰਗਾਰ ਕਹੈ ਮਤਿ ਕਉਨ ਬਿਚਾਰੀ ॥

सारस्वती न सकै कहि रूप सिंगार कहै मति कउन बिचारी ॥

ਸਰਸਵਤੀ (ਉਸ ਦੇ) ਰੂਪ ਨੂੰ ਕਹਿ ਨਹੀਂ ਸਕਦੀ, ਉਸ ਦੇ ਰੂਪ ਅਤੇ ਸ਼ਿੰਗਾਰ ਨੂੰ ਕਹਿਣ ਦੇ ਸਮਰਥ ਮੇਰੀ ਬੁੱਧੀ ਕਿਥੇ ਹੈ।

ਕੋਕਿਲ ਕੰਠਿ ਹਰਿਓ ਨ੍ਰਿਪ ਨਾਇਕ ਛੀਨ ਕਪੋਤ ਕੀ ਗ੍ਰੀਵ ਅਨਿਆਰੀ ॥

कोकिल कंठि हरिओ नृप नाइक छीन कपोत की ग्रीव अनिआरी ॥

ਰਾਜਿਆਂ ਦੇ ਨਾਇਕ (ਅਜ ਰਾਜੇ) ਨੇ ਕੋਇਲ ਦਾ ਗਲਾ ਖੋਹ ਲਿਆ ਹੈ ਅਤੇ ਕਬੂਤਰ ਦੀ ਗਰਦਨ ਚੁਰਾ ਲਈ ਹੈ (ਜੋ ਉਸ ਤੋਂ) ਅਭਿੰਨ ਹੈ।

ਰੀਝ ਗਿਰੇ ਨਰ ਨਾਰਿ ਧਰਾ ਪਰ ਘੂਮਤਿ ਹੈ ਜਨੁ ਘਾਇਲ ਭਾਰੀ ॥੮੨॥

रीझ गिरे नर नारि धरा पर घूमति है जनु घाइल भारी ॥८२॥

(ਉਥੋਂ ਦੇ) ਨਰ ਨਾਰੀ (ਰਾਜੇ ਉਤੇ) ਮੋਹਿਤ ਹੋ ਕੇ ਧਰਤੀ ਉਤੇ ਇਸ ਤਰ੍ਹਾ ਡਿਗ ਪਏ ਹਨ ਮਾਨੋ ਕੋਈ ਬਹੁਤ ਜ਼ਖ਼ਮੀ ਘੁੰਮੇਰੀ ਖਾ ਰਿਹਾ ਹੋਵੇ ॥੮੨॥

ਦੋਹਰਾ ॥

दोहरा ॥

ਦੋਹਰਾ:

ਨਿਰਖਿ ਰੂਪ ਅਜਿ ਰਾਜ ਕੋ ਰੀਝ ਰਹੇ ਨਰ ਨਾਰਿ ॥

निरखि रूप अजि राज को रीझ रहे नर नारि ॥

ਅਜ ਰਾਜ ਦਾ ਰੂਪ ਵੇਖ ਕੇ ਸਾਰੇ ਨਰ ਨਾਰੀਆਂ ਮੋਹਿਤ ਹੋ ਰਹੀਆਂ ਹਨ।

ਇੰਦ੍ਰ ਕਿ ਚੰਦ੍ਰ ਕਿ ਸੂਰ ਇਹਿ ਇਹ ਬਿਧਿ ਕਰਤ ਬਿਚਾਰ ॥੮੩॥

इंद्र कि चंद्र कि सूर इहि इह बिधि करत बिचार ॥८३॥

ਸਾਰੇ ਇਸ ਤਰ੍ਹਾ ਵਿਚਾਰ ਕਰਦੇ ਹਨ ਕਿ ਇਹ ਇੰਦਰ ਹੈ, ਜਾ ਚੰਦ੍ਰਮਾ ਹੈ ਜਾ ਸੂਰਜ ਹੈ ॥੮੩॥

ਕਬਿਤੁ ॥

कबितु ॥

ਕਬਿੱਤ:

ਨਾਗਨ ਕੇ ਛਉਨਾ ਹੈਂ ਕਿ ਕੀਨੇ ਕਾਹੂੰ ਟਉਨਾ ਹੈਂ ਕਿ ਕਾਮ ਕੇ ਖਿਲਉਨਾ ਹੈਂ ਬਨਾਏ ਹੈਂ ਸੁਧਾਰ ਕੇ ॥

नागन के छउना हैं कि कीने काहूँ टउना हैं कि काम के खिलउना हैं बनाए हैं सुधार के ॥

ਨਾਗਾ ਦੇ ਬੱਚੇ ਹਨ, ਜਾ ਕਿਸੇ ਦੇ ਜਾਦੂ ਦੇ ਬਣਾਏ ਹੋਏ ਹਨ, ਜਾ ਕਾਮ ਦੇਵ ਦੇ ਖਿਡੌਣੇ ਹਨ, (ਇਸ ਤਰ੍ਹਾ) ਸੁਧਾਰ ਕੇ ਬਣਾਏ ਹੋਏ ਹਨ।

ਇਸਤ੍ਰਿਨ ਕੇ ਪ੍ਰਾਨ ਹੈਂ ਕਿ ਸੁੰਦਰਤਾ ਕੀ ਖਾਨ ਹੈਂ ਕਿ ਕਾਮ ਕੇ ਕਲਾਨ ਬਿਧਿ ਕੀਨੇ ਹੈਂ ਬਿਚਾਰ ਕੇ ॥

इसतृन के प्रान हैं कि सुँदरता की खान हैं कि काम के कलान बिधि कीने हैं बिचार के ॥

ਇਸਤਰੀਆਂ ਦੇ ਪ੍ਰਾਣ ਹਨ, ਜਾ ਸੁੰਦਰਤਾ ਦੀ ਖਾਣ ਹਨ, ਜਾ ਕਾਮ ਦੇਵ ਦੀਆਂ ਕਲਾਵਾ ਹਨ, (ਇਨ੍ਹਾ ਨੂੰ) ਵਿਧਾਤਾ ਨੇ ਵਿਚਾਰ ਪੂਰਵਕ ਬਣਾਇਆ ਹੈ।

ਚਾਤੁਰਤਾ ਕੇ ਭੇਸ ਹੈਂ ਕਿ ਰੂਪ ਕੇ ਨਰੇਸ ਹੈਂ ਕਿ ਸੁੰਦਰ ਸੁ ਦੇਸ ਏਸ ਕੀਨੇ ਚੰਦ੍ਰ ਸਾਰ ਕੇ ॥

चातुरता के भेस हैं कि रूप के नरेस हैं कि सुँदर सु देस एस कीने चंद्र सार के ॥

ਚਤੁਰਤਾ ਦਾ ਭੇਸ ਹਨ, ਜਾ ਰੂਪ ਦੇ ਰਾਜੇ ਹਨ, ਜਾ ਸੁੰਦਰ ਦੇਸ ਦੇ ਸੁਆਮੀ ਹਨ, ਜਾ ਚੰਦ੍ਰਮਾ ਦਾ ਸਾਰ ਰੂਪ ਹਨ।

ਤੇਗ ਹੈਂ ਕਿ ਤੀਰ ਹੈਂ ਕਿ ਬਾਨਾ ਬਾਧੇ ਬੀਰ ਹੈਂ ਸੁ ਐਸੇ ਨੇਤ੍ਰ ਅਜਿ ਕੇ ਬਿਲੋਕੀਐ ਸੰਭਾਰ ਕੇ ॥੮੪॥

तेग हैं कि तीर हैं कि बाना बाधे बीर हैं सु ऐसे नेत्र अजि के बिलोकीऐ संभार के ॥८४॥

ਤਲਵਾਰ ਹਨ, ਜਾ ਤੀਰ ਹਨ, ਜਾ ਬਾਣ ਸਜਾਏ ਕੋਈ ਸੂਰਵੀਰ ਹਨ। ਸੋ ਇਸ ਤਰ੍ਹਾ ਦੇ ਅਜ ਰਾਜੇ ਦੇ ਨੇਤਰ ਹਨ, (ਉਨ੍ਹਾ ਵਲ) ਸੰਭਲ ਕੇ ਵੇਖਣਾ ਚਾਹੀਦਾ ਹੈ ॥੮੪॥

ਸਵੈਯਾ ॥

सवैया ॥

ਸਵੈਯਾ:

ਤੀਰਨ ਤੇ ਤਰਵਾਰਨ ਸੇ ਮ੍ਰਿਗ ਬਾਰਨ ਸੇ ਅਵਿਲੋਕਹੁ ਜਾਈ ॥

तीरन ते तरवारन से मृग बारन से अविलोकहु जाई ॥

(ਰਾਜੇ ਦੇ ਨੈਣ) ਤੀਰਾ ਵਰਗੇ ਹਨ, ਜਾ ਤਲਵਾਰਾ ਜਿਹੇ ਹਨ, ਜਾ ਹਿਰਨਾ ਦੇ ਬੱਚਿਆਂ ਦੇ ਸਮਾਨ ਹਨ। (ਇਸ ਪ੍ਰਕਾਰ ਦਾ ਨਿਰਨਾ ਕਰਨ ਲਈ) ਜਾ ਕੇ ਵੇਖਣਾ ਚਾਹੀਦਾ ਹੈ।

ਰੀਝ ਰਹੀ ਰਿਝਵਾਰ ਲਖੇ ਦੁਤਿ ਭਾਖਿ ਪ੍ਰਭਾ ਨਹੀ ਜਾਤ ਬਤਾਈ ॥

रीझ रही रिझवार लखे दुति भाखि प्रभा नही जात बताई ॥

(ਰਾਜੇ ਦੀ) ਚਮਕ ਨੂੰ ਵੇਖ ਕੇ (ਸਾਰੀ ਲੁਕਾਈ) ਰੀਝ ਰਹੀ ਹੈ ਅਤੇ ਪ੍ਰਭਾ ਬਾਰੇ ਕਹਿਣਾ ਚਾਹੁੰਦੇ ਹਨ, ਪਰ ਕਹਿ ਨਹੀਂ ਸਕਦੇ।

ਸੰਗਿ ਚਲੀ ਉਠਿ ਬਾਲ ਬਿਲੋਕਨ ਮੋਰ ਚਕੋਰ ਰਹੇ ਉਰਝਾਈ ॥

संगि चली उठि बाल बिलोकन मोर चकोर रहे उरझाई ॥

ਇਸਤਰੀ (ਰਾਜ ਕੁਮਾਰੀ) ਵੇਖਣ ਲਈ (ਹੋਰਨਾ) ਨਾਲ ਉਠ ਕੇ ਚਲ ਪਈ ਹੈ ਅਤੇ ਮੋਰ, ਚਕੋਰ ਵੀ (ਉਸ ਦੇ ਰੂਪ ਦੀ ਸਥਿਤੀ ਬਾਰੇ) ਉਲਝੇ ਹੋਏ ਹਨ।

ਡੀਠਿ ਪਰੈ ਅਜਿ ਰਾਜ ਜਬੈ ਚਿਤ ਦੇਖਤ ਹੀ ਤ੍ਰੀਅ ਲੀਨ ਚੁਰਾਈ ॥੮੫॥

डीठि परै अजि राज जबै चित देखत ही त्रीअ लीन चुराई ॥८५॥

ਜਿਸ ਵੇਲੇ ਅਜ ਰਾਜਾ ਦਿਖ ਗਿਆ, ਵੇਖਦਿਆਂ ਹੀ ਰਾਜ ਕੁਮਾਰੀ ਦੇ ਚਿਤ ਨੂੰ ਚੁਰਾ ਲਿਆ ॥੮੫॥

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਅਵਿਲੋਕੀਆ ਅਜਿ ਰਾਜ ॥

अविलोकीआ अजि राज ॥

(ਰਾਜ ਕੁਮਾਰੀ ਨੇ) ਅਜ ਰਾਜੇ ਨੂੰ ਵੇਖ ਲਿਆ ਹੈ।

ਅਤਿ ਰੂਪ ਸਰਬ ਸਮਾਜ ॥

अति रूप सरब समाज ॥

ਉਹ ਸੁੰਦਰ ਸਰੂਪ ਵਾਲਾ ਅਤੇ ਸਾਰੇ ਸਮਾਜ ਸਹਿਤ ਹੈ।

ਅਤਿ ਰੀਝ ਕੈ ਹਸ ਬਾਲ ॥

अति रीझ कै हस बाल ॥

ਬਹੁਤ ਪ੍ਰਸੰਨ ਹੋ ਕੇ ਅਤੇ ਹਸ ਕੇ (ਰਾਜ ਕੁਮਾਰੀ ਨੇ)

ਗੁਹਿ ਫੂਲ ਮਾਲ ਉਤਾਲ ॥੮੬॥

गुहि फूल माल उताल ॥८६॥

ਛੇਤੀ ਹੀ ਫੁਲਾ ਦੀ ਮਾਲਾ ਗੁੰਦ ਲਈ ॥੮੬॥

ਗਹਿ ਫੂਲ ਕੀ ਕਰਿ ਮਾਲ ॥

गहि फूल की करि माल ॥

(ਫਿਰ) ਫੁਲਾ ਦੀ ਮਾਲਾ ਹੱਥ ਵਿਚ ਫੜ ਲਈ।

ਅਤਿ ਰੂਪਵੰਤ ਸੁ ਬਾਲ ॥

अति रूपवंत सु बाल ॥

ਉਹ ਰਾਜ ਕੁਮਾਰੀ ਬਹੁਤ ਸੁੰਦਰ ਸਰੂਪ ਵਾਲੀ ਹੈ।

ਤਿਸੁ ਡਾਰੀਆ ਉਰਿ ਆਨਿ ॥

तिसु डारीआ उरि आनि ॥

ਉਸ ਨੇ ਆ ਕੇ (ਅਜ ਰਾਜਾ) ਦੇ ਗਲੇ ਵਿਚ ਮਾਲਾ ਪਾ ਦਿੱਤੀ

ਦਸ ਚਾਰਿ ਚਾਰਿ ਨਿਧਾਨਿ ॥੮੭॥

दस चारि चारि निधानि ॥८७॥

ਜੋ ਅਠਾਰ੍ਹਾ ਨਿਧੀਆਂ ਦਾ ਸੁਆਮੀ ਸੀ ॥੮੭॥

ਤਿਹ ਦੇਬਿ ਆਗਿਆ ਕੀਨ ॥

तिह देबि आगिआ कीन ॥

ਉਸ ਨੂੰ ਦੇਵੀ (ਸਰਸਵਤੀ) ਨੇ ਆਗਿਆ ਕੀਤੀ

ਦਸ ਚਾਰਿ ਚਾਰਿ ਪ੍ਰਬੀਨ ॥

दस चारि चारि प्रबीन ॥

ਜੋ ਅਠਾਰ੍ਹਾ ਕਲਾਵਾ ਵਿਚ ਨਿਪੁਣ ਸੀ।

ਸੁਨਿ ਸੁੰਦਰੀ ਇਮ ਬੈਨ ॥

सुनि सुँदरी इम बैन ॥

ਹੇ ਸੁੰਦਰੀ! ਇਨ੍ਹਾ ਬਚਨਾ ਨੂੰ ਸੁਣੋ,

ਸਸਿ ਕ੍ਰਾਤ ਸੁੰਦਰ ਨੈਨ ॥੮੮॥

ससि क्रात सुँदर नैन ॥८८॥

ਜਿਸ ਦੇ ਨੈਣ ਚੰਦ੍ਰਮਾ ਵਾਗ ਜੋਤਿਮਈ ਹਨ ॥੮੮॥

ਤਵ ਜੋਗ ਹੈ ਅਜਿ ਰਾਜ ॥

तव जोग है अजि राज ॥

ਅਜ ਰਾਜਾ ਤੇਰਾ (ਪਤੀ ਹੋਣ) ਯੋਗ ਹੈ।

ਸੁਨ ਰੂਪਵੰਤ ਸਲਾਜ ॥

सुन रूपवंत सलाज ॥

ਸੁਣ, ਉਹ ਰੂਪਵਾਨ ਅਤੇ ਲਾਜ ਸਹਿਤ ਹੈ।

ਬਰੁ ਆਜੁ ਤਾ ਕਹ ਜਾਇ ॥

बरु आजु ता कह जाइ ॥

ਹੁਣੇ ਜਾ ਕੇ ਉਸ ਨੂੰ ਵਰ ਲੈ।

ਸੁਨਿ ਬੈਨਿ ਸੁੰਦਰ ਕਾਇ ॥੮੯॥

सुनि बैनि सुँदर काइ ॥८९॥

ਹੇ ਸੁੰਦਰ ਸ਼ਰੀਰ ਵਾਲੀਏ! (ਮੇਰੇ) ਬਚਨ ਸੁਣ ਲੈ ॥੮੯॥

ਗਹਿ ਫੂਲ ਮਾਲ ਪ੍ਰਬੀਨ ॥

गहि फूल माल प्रबीन ॥

ਉਸ ਪ੍ਰਬੀਨ (ਰਾਜ ਕੁਮਾਰੀ) ਨੇ ਫੁਲਾ ਦੀ ਮਾਲਾ ਪਕੜ ਕੇ,

ਉਰਿ ਡਾਰ ਤਾ ਕੇ ਦੀਨ ॥

उरि डार ता के दीन ॥

ਉਸ ਦੇ ਗਲ ਵਿਚ ਪਾ ਦਿੱਤੀ।

ਤਬ ਬਾਜ ਤੂਰ ਅਨੇਕ ॥

तब बाज तूर अनेक ॥

ਉਸ ਵੇਲੇ ਖ਼ਾਸ ਕਰ ਕੇ

ਡਫ ਬੀਣ ਬੇਣ ਬਸੇਖ ॥੯੦॥

डफ बीण बेण बसेख ॥९०॥

ਡਫ਼, ਬੀਨ, ਬੇਣ ਅਤੇ ਤੂਰ ਆਦਿ ਵਜੇ ਵਜਣ ਲਗੇ ॥੯੦॥

ਡਫ ਬਾਜ ਢੋਲ ਮ੍ਰਿਦੰਗ ॥

डफ बाज ढोल मृदंग ॥

ਡਫ, ਢੋਲ, ਮ੍ਰਿਦੰਗ,

ਅਤਿ ਤੂਰ ਤਾਨ ਤਰੰਗ ॥

अति तूर तान तरंग ॥

ਤੂਰ, ਤਾਨ, ਤਰੰਗ, ਨਵੀਂ ਬੰਸੁਰੀ ਆਦਿ ਵਾਜੇ ਵਜਦੇ ਹਨ।

ਨਯ ਬਾਸੁਰੀ ਅਰੁ ਬੈਨ ॥

नय बासुरी अरु बैन ॥

ਉਨ੍ਹਾ ਦੀ ਤਾਨ ਨਾਲ ਬੋਲ ਮਿਲਾ ਕੇ

ਬਹੁ ਸੁੰਦਰੀ ਸੁਭ ਨੈਨ ॥੯੧॥

ਬਹੁ ਸੁੰਦਰੀ ਸੁਭ ਨੈਨ ॥੯੧॥

ਬਹੁਤ ਸੁੰਦਰ ਅਤੇ ਸ਼ੁਭ ਨੈਣਾ ਵਾਲੀਆਂ (ਇਸਤਰੀਆਂ ਗਾਉਂਦੀਆਂ ਹਨ) ॥੯੧॥

ਤਿਹ ਬਿਆਹਿ ਕੈ ਅਜਿ ਰਾਜਿ ॥

तिह बिआहि कै अजि राजि ॥

ਉਸ ਨੂੰ ਅਜ ਰਾਜਾ ਵਿਆਹ ਕੇ

ਬਹੁ ਭਾਤਿ ਲੈ ਕਰ ਦਾਜ ॥

बहु भाति लै कर दाज ॥

ਅਤੇ ਬਹੁਤ ਤਰ੍ਹਾ ਦਾ ਦਾਜ ਲੈ ਕੇ

ਗ੍ਰਿਹ ਆਈਆ ਸੁਖ ਪਾਇ ॥

गृह आईआ सुख पाइ ॥

ਅਤੇ ਸੁਖ ਪ੍ਰਾਪਤ ਕਰ ਕੇ

ਡਫ ਬੇਣ ਬੀਣ ਬਜਾਇ ॥੯੨॥

डफ बेण बीण बजाइ ॥९२॥

ਡਫ, ਬੇਣ ਅਤੇ ਬੀਨ ਵਜਾਉਂਦਾ ਘਰ ਆ ਗਿਆ ॥੯੨॥

ਅਜਿ ਰਾਜ ਰਾਜ ਮਹਾਨ ॥

अजि राज राज महान ॥

ਅਜ ਰਾਜ ਬਹੁਤ ਮਹਾਨ ਰਾਜਾ ਹੈ

ਦਸ ਚਾਰਿ ਚਾਰਿ ਨਿਧਾਨ ॥

दस चारि चारि निधान ॥

ਅਤੇ ਅਠਾਰ੍ਹਾ ਨਿਧੀਆਂ ਦਾ ਸੁਆਮੀ ਹੈ।

ਸੁਖ ਸਿੰਧੁ ਸੀਲ ਸਮੁੰਦ੍ਰ ॥

सुख सिंधु सील समुँद्र ॥

ਉਹ ਸੁਖ ਅਤੇ ਸ਼ੀਲ ਦਾ ਸਮੁੰਦਰ ਹੈ

ਜਿਨਿ ਜੀਤਿਆ ਰਣ ਰੁਦ੍ਰ ॥੯੩॥

जिनि जीतिआ रण रुद्र ॥९३॥

ਜਿਸ ਨੇ ਯੁੱਧ-ਭੂਮੀ ਵਿਚ ਰੁਦ੍ਰ ਨੂੰ ਜਿਤ ਲਿਆ ਸੀ ॥੯੩॥

ਇਹ ਭਾਤਿ ਰਾਜ ਕਮਾਇ ॥

इह भाति राज कमाइ ॥

ਇਸ ਤਰ੍ਹਾ (ਉਸ ਨੇ) ਰਾਜ ਕਮਾਇਆ

ਸਿਰਿ ਅਤ੍ਰ ਪਤ੍ਰ ਫਿਰਾਇ ॥

सिरि अत्र पत्र फिराइ ॥

ਅਤੇ ਸਿਰ ਉਤੇ ਛਤ੍ਰ ਝੁਲਵਾਇਆ।

ਰਣ ਧੀਰ ਰਾਜ ਬਿਸੇਖ ॥

रण धीर राज बिसेख ॥

ਉਹ ਵਿਸ਼ੇਸ਼ ਰੂਪ ਵਿਚ ਰਣਧੀਰ ਹੈ।

ਜਗ ਕੀਨ ਜਾਸੁ ਭਿਖੇਖ ॥੯੪॥

जग कीन जासु भिखेख ॥९४॥

ਉਸ ਨੇ ਰਾਜ ਤਿਲਕ ਵੇਲੇ ਯੱਗ ਕੀਤਾ ਹੈ ॥੯੪॥

ਜਗਜੀਤ ਚਾਰਿ ਦਿਸਾਨ ॥

जगजीत चारि दिसान ॥

(ਉਸ ਨੇ) ਜਗਤ ਦੀਆਂ ਚੌਹਾ ਦਿਸ਼ਾਵਾ ਨੂੰ ਜਿਤ ਲਿਆ ਹੈ।

ਅਜਿ ਰਾਜ ਰਾਜ ਮਹਾਨ ॥

अजि राज राज महान ॥

ਅਜ ਰਾਜਾ ਬਹੁਤ ਮਹਾਨ ਰਾਜਾ ਹੈ।

ਨ੍ਰਿਪ ਦਾਨ ਸੀਲ ਪਹਾਰ ॥

नृप दान सील पहार ॥

(ਉਹ) ਰਾਜਾ ਦਾਨ ਅਤੇ ਸ਼ੀਲ ਦਾ ਪਹਾੜ ਹੈ।

ਦਸ ਚਾਰਿ ਚਾਰਿ ਉਦਾਰ ॥੯੫॥

दस चारि चारि उदार ॥९५॥

ਉਹ ਅਠਾਰ੍ਹਾ (ਵਿਦਿਆਵਾ) ਵਿਚ ਬਹੁਤ ਉਦਾਰ ਹੈ ॥੯੫॥

ਦੁਤਿਵੰਤਿ ਸੁੰਦਰ ਨੈਨ ॥

दुतिवंति सुँदर नैन ॥

ਸੁੰਦਰ ਚਮਕ ਦਮਕ ਵਾਲਾ ਅਤੇ ਸੁੰਦਰ ਨੈਣਾ ਵਾਲਾ ਹੈ,

ਜਿਹ ਪੇਖਿ ਖਿਝਤ ਮੈਨ ॥

जिह पेखि खिझत मैन ॥

ਜਿਸ ਨੂੰ ਵੇਖ ਕੇ ਕਾਮਦੇਵ ਵੀ ਖਿਝਦਾ ਹੈ।

ਮੁਖ ਦੇਖਿ ਚੰਦ੍ਰ ਸਰੂਪ ॥

मुख देखि चंद्र सरूप ॥

(ਉਸ ਦਾ) ਮੁਖ ਚੰਦ੍ਰਮਾ ਵਰਗਾ ਦਿਖਦਾ ਹੈ।

ਚਿਤ ਸੋ ਚੁਰਾਵਤ ਭੂਪ ॥੯੬॥

चित सो चुरावत भूप ॥९६॥

(ਉਹ) ਰਾਜਾ ਚਿਤ ਨੂੰ ਚੁਰਾ ਲੈਂਦਾ ਹੈ ॥੯੬॥

ਇਹ ਭਾਤਿ ਕੈ ਬਡ ਰਾਜ ॥

इह भाति कै बड राज ॥

ਇਸ ਤਰ੍ਹਾ ਉਸ ਨੇ ਬਹੁਤ ਵੱਡਾ ਰਾਜ ਕੀਤਾ

ਬਹੁ ਜਗ ਧਰਮ ਸਮਾਜ ॥

बहु जग धरम समाज ॥

ਅਤੇ ਧਰਮ ਦੇ ਸਮਾਜ ਸਹਿਤ ਬਹੁਤ ਸਾਰੇ ਯੱਗ ਕੀਤੇ।

ਜਉ ਕਹੋ ਸਰਬ ਬਿਚਾਰ ॥

जउ कहो सरब बिचार ॥

ਜੇ ਸਾਰਾ ਪ੍ਰਸੰਗ ਵਿਚਾਰ ਪੂਰਵਕ ਕਹਾ

ਇਕ ਹੋਤ ਕਥਾ ਪਸਾਰ ॥੯੭॥

इक होत कथा पसार ॥९७॥

ਤਾ (ਇਸ) ਇਕ ਕਥਾ ਦਾ ਬਹੁਤ ਵਿਸਤਾਰ ਹੋ ਜਾਵੇਗਾ ॥੯੭॥

ਤਿਹ ਤੇ ਸੁ ਥੋਰੀਐ ਬਾਤ ॥

तिह ते सु थोरीऐ बात ॥

ਇਸ ਲਈ ਥੋੜੀ ਹੀ ਗੱਲ (ਕਹਿੰਦਾ ਹਾ)।

ਸੁਨਿ ਲੇਹੁ ਭਾਖੋ ਭ੍ਰਾਤ ॥

सुनि लेहु भाखो भ्रात ॥

ਹੇ ਭਰਾਓ! (ਧਿਆਨ ਨਾਲ) ਸੁਣ ਲਵੋ।

ਬਹੁ ਜਗ ਧਰਮ ਸਮਾਜ ॥

बहु जग धरम समाज ॥

(ਉਸ ਨੇ) ਧਰਮ ਤੇ ਸਮਾਜ ਸਹਿਤ ਬਹੁਤ ਯੱਗ ਕੀਤੇ।

ਇਹ ਭਾਤਿ ਕੈ ਅਜਿ ਰਾਜ ॥੯੮॥

इह भाति कै अजि राज ॥९८॥

ਇਸ ਤਰ੍ਹਾ ਅਜ ਰਾਜਾ ਨੇ (ਰਾਜ) ਕੀਤਾ ॥੯੮॥

ਜਗ ਆਪਨੋ ਅਜਿ ਮਾਨ ॥

जग आपनो अजि मान ॥

ਅਜ ਰਾਜਾ ਨੇ ਜਗਤ ਨੂੰ ਆਪਣਾ ਕਰ ਕੇ ਮੰਨ ਲਿਆ ਸੀ।

ਤਰਿ ਆਖ ਆਨ ਨ ਆਨ ॥

तरि आख आन न आन ॥

ਹੋਰ ਕਿਸੇ ਨੂੰ ਅੱਖ ਥਲੇ ਨਹੀਂ ਲਿਆਉਂਦਾ ਸੀ।

ਤਬ ਕਾਲ ਕੋਪ ਕ੍ਰਵਾਲ ॥

तब काल कोप क्रवाल ॥

ਤਦੋਂ ਕਾਲ ਦੇ ਕ੍ਰੋਧ ਦੀ ਤਲਵਾਰ ('ਕ੍ਰਵਾਲ') (ਪ੍ਰਗਟ ਹੋਈ)

ਅਜਿ ਜਾਰੀਆ ਮਧਿ ਜ੍ਵਾਲ ॥੯੯॥

अजि जारीआ मधि ज्वाल ॥९९॥

ਅਤੇ ਅਜ ਰਾਜੇ ਨੂੰ ਅਗਨੀ ਵਿਚ ਸਾੜ ਦਿੱਤਾ ॥੯੯॥

ਅਜਿ ਜੋਤਿ ਜੋਤਿ ਮਿਲਾਨ ॥

अजि जोति जोति मिलान ॥

ਅਜ ਰਾਜੇ ਦੀ ਜੋਤਿ (ਮਹਾਨ) ਜੋਤਿ ਵਿਚ ਮਿਲ ਗਈ।

ਤਬ ਸਰਬ ਦੇਖਿ ਡਰਾਨ ॥

तब सरब देखि डरान ॥

ਤਦ ਸਭ ਲੋਕ ਵੇਖ ਕੇ ਡਰ ਗਏ।

ਜਿਮ ਨਾਵ ਖੇਵਟ ਹੀਨ ॥

जिम नाव खेवट हीन ॥

(ਉਨ੍ਹਾ ਦੀ ਸਥਿਤੀ ਇਸ ਪ੍ਰਕਾਰ ਸੀ) ਜਿਸ ਤਰ੍ਹਾ ਨੌਕਾ ਮਲਾਹ ਤੋਂ ਬਿਨਾ ਹੁੰਦੀ ਹੈ

ਜਿਮ ਦੇਹ ਅਰਬਲ ਛੀਨ ॥੧੦੦॥

जिम देह अरबल छीन ॥१००॥

ਅਤੇ ਜਿਵੇਂ ਦੇਹੀ ਉਮਰ ('ਅਰਬਲ') ਦੇ ਖ਼ਤਮ ਹੋਣ ਤੇ ਹੋ ਜਾਦੀ ਹੈ ॥੧੦੦॥

ਜਿਮ ਗਾਵ ਰਾਵ ਬਿਹੀਨ ॥

जिम गाव राव बिहीन ॥

ਜਿਵੇਂ ਰਾਓ (ਚੌਧਰੀ) ਤੋਂ ਬਿਨਾ ਪਿੰਡ ਹੈ,

ਜਿਮ ਉਰਬਰਾ ਕ੍ਰਿਸ ਛੀਨ ॥

जिम उरबरा क्रिस छीन ॥

ਜਿਵੇਂ ਖੇਤੀ ਦੇ ਕਟੇ ਜਾਣ ਤੋਂ ਬਿਨਾ ਉਪਜਾਊ ਧਰਤੀ ਹੈ।

ਜਿਮ ਦਿਰਬ ਹੀਣ ਭੰਡਾਰ ॥

जिम दिरब हीण भंडार ॥

ਜਿਵੇਂ ਧਨ ਤੋਂ ਬਿਨਾ ਖ਼ਜ਼ਾਨਾ ਹੈ,

ਜਿਮ ਸਾਹਿ ਹੀਣ ਬਿਪਾਰ ॥੧੦੧॥

जिम साहि हीण बिपार ॥१०१॥

ਜਿਵੇਂ ਸ਼ਾਹ ਤੋਂ ਬਿਨਾ ਬਪਾਰ ਹੈ ॥੧੦੧॥

ਜਿਮ ਅਰਥ ਹੀਣ ਕਬਿਤ ॥

जिम अरथ हीण कबित ॥

ਜਿਵੇਂ ਅਰਥ ਤੋਂ ਵਿਛੁੰਨੀ ਕਵਿਤਾ ਹੈ,

ਬਿਨੁ ਪ੍ਰੇਮ ਕੇ ਜਿਮ ਮਿਤ ॥

बिनु प्रेम के जिम मित ॥

ਜਿਵੇਂ ਪ੍ਰੇਮ ਤੋਂ ਬਿਨਾ ਮਿਤਰ ਹੈ,

ਜਿਮ ਰਾਜ ਹੀਣ ਸੁ ਦੇਸ ॥

जिम राज हीण सु देस ॥

ਜਿਵੇਂ ਰਾਜੇ ਤੋਂ ਬਿਨਾ ਕੋਈ ਦੇਸ਼ ਹੈ,

ਜਿਮ ਸੈਣ ਹੀਨ ਨਰੇਸ ॥੧੦੨॥

जिम सैण हीन नरेस ॥१०२॥

ਜਿਵੇਂ ਸੈਨਾ ਤੋਂ ਬਿਨਾ ਰਾਜਾ ਹੈ ॥੧੦੨॥

ਜਿਮ ਗਿਆਨ ਹੀਣ ਜੁਗੇਾਂਦ੍ਰ ॥

जिम गिआन हीण जुगेँद्र ॥

ਜਿਵੇਂ ਗਿਆਨ ਤੋਂ ਬਿਨਾ ਜੋਗੀ ਹੈ,

ਜਿਮ ਭੂਮ ਹੀਣ ਮਹੇਾਂਦ੍ਰ ॥

जिम भूम हीण महेँद्र ॥

ਜਿਵੇਂ ਭੂਮੀ ਤੋਂ ਬਿਨਾ ਰਾਜਾ ਹੈ,

ਜਿਮ ਅਰਥ ਹੀਣ ਬਿਚਾਰ ॥

जिम अरथ हीण बिचार ॥

ਜਿਵੇਂ ਅਰਥ ਤੋਂ ਬਿਨਾ ਵਿਚਾਰ ਹੈ,

ਜਿਮ ਦਰਬ ਹੀਣ ਉਦਾਰ ॥੧੦੩॥

जिम दरब हीण उदार ॥१०३॥

ਜਿਵੇਂ ਧਨ ਤੋਂ ਬਿਨਾ ਕੋਈ ਉਦਾਰ ਵਿਅਕਤੀ ਹੈ ॥੧੦੩॥

ਜਿਮ ਅੰਕੁਸ ਹੀਣ ਗਜੇਸ ॥

जिम अंकुस हीण गजेस ॥

ਜਿਵੇਂ ਅੰਕੁਸ਼ ਤੋਂ ਬਿਨਾ ਵੱਡਾ ਹਾਥੀ ਹੈ,

ਜਿਮ ਸੈਣ ਹੀਣ ਨਰੇਸ ॥

जिम सैण हीण नरेस ॥

ਜਿਵੇਂ ਸੈਨਾ ਤੋਂ ਬਿਨਾ ਰਾਜਾ ਹੈ,

ਜਿਮ ਸਸਤ੍ਰ ਹੀਣ ਲੁਝਾਰ ॥

जिम ससत्र हीण लुझार ॥

ਜਿਵੇਂ ਸ਼ਸਤ੍ਰ ਤੋਂ ਬਿਨਾ ਯੋਧਾ ਹੈ,

ਜਿਮ ਬੁਧਿ ਬਾਝ ਬਿਚਾਰ ॥੧੦੪॥

जिम बुधि बाझ बिचार ॥१०४॥

ਜਿਵੇਂ ਬੁੱਧੀ ਤੋਂ ਬਿਨਾ ਕੋਈ ਵਿਚਾਰ ਹੈ ॥੧੦੪॥

ਜਿਮ ਨਾਰਿ ਹੀਣ ਭਤਾਰ ॥

जिम नारि हीण भतार ॥

ਜਿਵੇਂ ਨਾਰੀ ਤੋਂ ਬਿਨਾ ਪਤੀ ਹੈ,

ਜਿਮ ਕੰਤ ਹੀਣ ਸੁ ਨਾਰ ॥

जिम कंत हीण सु नार ॥

ਜਿਵੇਂ ਕੰਤ ਤੋਂ ਬਿਨਾ ਨਾਰੀ ਹੈ,

ਜਿਮ ਬੁਧਿ ਹੀਣ ਕਬਿਤ ॥

जिम बुधि हीण कबित ॥

ਜਿਵੇਂ ਬੁੱਧੀ ਤੋਂ ਹੀਣੀ ਕਬਿੱਤ ਹੈ,

ਜਿਮ ਪ੍ਰੇਮ ਹੀਣ ਸੁ ਮਿਤ ॥੧੦੫॥

जिम प्रेम हीण सु मित ॥१०५॥

ਜਿਵੇਂ ਪ੍ਰੇਮ ਤੋਂ ਸਖਣਾ ਮਿਤਰ ਹੈ ॥੧੦੫॥

ਜਿਮ ਦੇਸ ਭੂਪ ਬਿਹੀਨ ॥

जिम देस भूप बिहीन ॥

ਜਿਵੇਂ ਦੇਸ ਤੋਂ ਬਿਨਾ ਰਾਜਾ ਹੈ,

ਬਿਨੁ ਕੰਤ ਨਾਰਿ ਅਧੀਨ ॥

ਬਿਨੁ ਕੰਤ ਨਾਰਿ ਅਧੀਨ ॥

ਜਿਵੇਂ ਪਤੀ ਤੋਂ ਬਿਨਾ ਨਾਰੀ ਅਧੀਨ ਹੁੰਦੀ ਹੈ,

ਜਿਹ ਭਾਤਿ ਬਿਪ੍ਰ ਅਬਿਦਿ ॥

जिह भाति बिप्र अबिदि ॥

ਜਿਵੇਂ ਅਨਪੜ੍ਹ ਬ੍ਰਾਹਮਣ ਹੁੰਦਾ ਹੈ,

ਜਿਮ ਅਰਥ ਹੀਣ ਸਬਿਦਿ ॥੧੦੬॥

जिम अरथ हीण सबिदि ॥१०६॥

ਜਿਵੇਂ ਅਰਥ (ਗਿਆਨ) ਤੋਂ ਬਿਨਾ ਵਿਦਵਾਨ ਹੈ ॥੧੦੬॥

ਤੇ ਕਹੇ ਸਰਬ ਨਰੇਸ ॥

ते कहे सरब नरेस ॥

ਉਹ ਸਾਰੇ ਰਾਜੇ ਕਹੇ ਹਨ

ਜੇ ਆ ਗਏ ਇਹ ਦੇਸਿ ॥

जे आ गए इह देसि ॥

ਜੋ ਇਸ ਦੇਸ ਵਿਚ ਪੈਦਾ ਹੋਏ ਹਨ।

ਕਰਿ ਅਸਟ ਦਸ੍ਰਯ ਪੁਰਾਨਿ ॥

करि असट दस्रय पुरानि ॥

(ਬਿਆਸ ਨੇ) ਅਠਾਰ੍ਹਾ ਪੁਰਾਣ ਬਣਾਏ ਹਨ।

ਦਿਜ ਬਿਆਸ ਬੇਦ ਨਿਧਾਨ ॥੧੦੭॥

दिज बिआस बेद निधान ॥१०७॥

ਬਿਆਸ ਪੰਡਿਤ ਵੇਦਾ ਦਾ ਖ਼ਜ਼ਾਨਾ ਹੈ ॥੧੦੭॥

ਕੀਨੇ ਅਠਾਰਹ ਪਰਬ ॥

कीने अठारह परब ॥

(ਫਿਰ) ਉਸ ਨੇ (ਮਹਾਭਾਰਤ) ਦੇ ਅਠਾਰ੍ਹਾ ਪਰਬ ਬਣਾਏ ਹਨ,

ਜਗ ਰੀਝੀਆ ਸੁਨਿ ਸਰਬ ॥

जग रीझीआ सुनि सरब ॥

(ਜਿਨ੍ਹਾ ਨੂੰ) ਸੁਣ ਕ ਸਾਰਾ ਜਗਤ ਰੀਝ ਰਿਹਾ ਹੈ।

ਇਹ ਬਿਆਸ ਬ੍ਰਹਮ ਵਤਾਰ ॥

इह बिआस ब्रहम वतार ॥

ਇਹ ਬਿਆਸ ਬ੍ਰਹਮਾ ਦਾ ਅਵਤਾਰ ਹੈ।

ਭਏ ਪੰਚਮੋ ਮੁਖ ਚਾਰ ॥੧੦੮॥

भए पंचमो मुख चार ॥१०८॥

ਇਹ ਬ੍ਰਹਮਾ ਦਾ ਪੰਜਵਾ ਅਵਤਾਰ ਹੈ ॥੧੦੮॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਪੰਚਮੋਵਤਾਰ ਬ੍ਰਹਮਾ ਬਿਆਸ ਰਾਜਾ ਅਜ ਕੋ ਰਾਜ ਸਮਾਪਤੰ ॥੧੦॥੫॥

इति स्री बचित्र नाटक ग्रंथे पंचमोवतार ब्रहमा बिआस राजा अज को राज समापतं ॥१०॥५॥

ਇਥੇ ਬਚਿਤ੍ਰ ਨਾਟਕ ਗ੍ਰੰਥ ਦੇ ਪੰਜਵੇਂ ਅਵਤਾਰ ਬ੍ਰਹਮਾ ਬਿਆਸ, ਅਜ ਰਾਜਾ ਦੇ ਰਾਜ ਦੀ ਸਮਾਪਤੀ ॥੧੦॥੫॥

ਅਥ ਬ੍ਰਹਮਾਵਤਾਰ ਖਟ ਰਿਖਿ ਕਥਨੰ ॥

अथ ब्रहमावतार खट रिखि कथनं ॥

ਹੁਣ ਬ੍ਰਹਮਾਵਤਾਰ ਖਟ ਰਿਖਿ ਦਾ ਕਥਨ

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਜੁਗ ਆਗਲੇ ਇਹ ਬਿਆਸ ॥

जुग आगले इह बिआस ॥

ਅਗਲੇ ਯੁਗ ਵਿਚ ਬਿਆਸ ਨੇ

ਜਗਿ ਕੀਅ ਪੁਰਾਣ ਪ੍ਰਕਾਸ ॥

जगि कीअ पुराण प्रकास ॥

ਜਗਤ ਵਿਚ ਪੁਰਾਣਾ ਦਾ ਪ੍ਰਕਾਸ਼ ਕੀਤਾ।

ਤਬ ਬਾਢਿਆ ਤਿਹ ਗਰਬ ॥

तब बाढिआ तिह गरब ॥

ਤਦ ਉਸ ਦਾ ਹੰਕਾਰ ਵਧ ਗਿਆ।

ਸਰ ਆਪ ਜਾਨਿ ਨ ਸਰਬ ॥੧॥

सर आप जानि न सरब ॥१॥

ਉਹ ਸਾਰਿਆਂ ਨੂੰ ਆਪਣੇ ਸਮਾਨ ਨਹੀਂ ਸਮਝਦਾ ਸੀ ॥੧॥

ਤਬ ਕੋਪਿ ਕਾਲ ਕ੍ਰਵਾਲ ॥

तब कोपि काल क्रवाल ॥

ਤਦ ਕ੍ਰੋਧਿਤ ਹੋ ਕੇ ਕਾਲ ਨੇ ਤਲਵਾਰ ਕਢ ਲਈ

ਜਿਹ ਜਾਲ ਜ੍ਵਾਲ ਬਿਸਾਲ ॥

जिह जाल ज्वाल बिसाल ॥

ਜਿਸ ਨਾਲ ਅਗਨੀ ਦੀ ਲਾਟ ਬਹੁਤ ਪਸਰ ਗਈ।

ਖਟ ਟੂਕ ਤਾ ਕਹ ਕੀਨ ॥

खट टूक ता कह कीन ॥

(ਉਸ ਨੇ) ਬ੍ਰਹਮਾ ਦੇ ਛੇ ਟੋਟੇ ਕਰ ਦਿੱਤੇ।

ਪੁਨਿ ਜਾਨ ਕੈ ਤਿਨਿ ਦੀਨ ॥੨॥

पुनि जान कै तिनि दीन ॥२॥

ਫਿਰ ਉਸ ਨੂੰ ਦੀਨ ਸਮਝ ਕੇ ਜਾਨ ਬੁਖਸ਼ ਦਿੱਤੀ ॥੨॥

ਨਹੀ ਲੀਨ ਪ੍ਰਾਨ ਨਿਕਾਰ ॥

नही लीन प्रान निकार ॥

ਉਸ ਦੇ ਪ੍ਰਾਣ ਨਹੀਂ ਕਢੇ ਹਨ।

ਭਏ ਖਸਟ ਰਿਖੈ ਅਪਾਰ ॥

भए खसट रिखै अपार ॥

ਫਿਰ ਛੇ (ਸ਼ਾਸਤ੍ਰਾਂ) ਵਾਲੇ ਅਪਾਰ ਰਿਸ਼ੀ ਹੋਏ ਹਨ।

ਤਿਨ ਸਾਸਤ੍ਰਗ ਬਿਚਾਰ ॥

तिन सासत्रग बिचार ॥

ਉਨ੍ਹਾ ਨੇ ਸ਼ਾਸਤ੍ਰਾ ਦੇ ਗਿਆਨ ਉਤੇ ਵਿਚਾਰ ਕੀਤਾ,

ਖਟ ਸਾਸਤ੍ਰ ਨਾਮ ਸੁ ਡਾਰਿ ॥੩॥

खट सासत्र नाम सु डारि ॥३॥

(ਜਿਸ ਕਰ ਕੇ) ਉਨ੍ਹਾ ਦਾ ਛੇ ਸ਼ਾਸਤ੍ਰ ਨਾ ਪ੍ਰਚਲਿਤ ਹੋ ਗਿਆ ॥੩॥

ਖਟ ਸਾਸਤ੍ਰ ਕੀਨ ਪ੍ਰਕਾਸ ॥

खट सासत्र कीन प्रकास ॥

(ਉਨ੍ਹਾ ਨੇ) ਛੇ ਸ਼ਾਸਤ੍ਰਾ ਦਾ ਪ੍ਰਕਾਸ਼ ਕੀਤਾ।

ਮੁਖਚਾਰ ਬਿਆਸ ਸੁ ਭਾਸ ॥

मुखचार बिआस सु भास ॥

ਉਹ ਬਿਆਸ ਬ੍ਰਹਮਾ (ਦੇ ਅਵਤਾਰ ਰੂਪ ਵਿਚ) ਪ੍ਰਗਟ ਹੋਇਆ ਸੀ।

ਧਰਿ ਖਸਟਮੋ ਅਵਤਾਰ ॥

धरि खसटमो अवतार ॥

ਛੇਵਾ ਅਵਤਾਰ ਧਾਰ ਕੇ

ਖਟ ਸਾਸਤ੍ਰ ਕੀਨ ਸੁਧਾਰਿ ॥੪॥

ਖਟ ਸਾਸਤ੍ਰ ਕੀਨ ਸੁਧਾਰਿ ॥੪॥

ਛੇ ਸ਼ਾਸਤ੍ਰਾਂ ਦਾ ਸੁਧਾਰ ਕੀਤਾ ॥੪॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਖਸਟਮੋ ਅਵਤਾਰ ਬ੍ਰਹਮਾ ਖਸਟ ਰਿਖ ਸਮਾਪਤੰ ॥੬॥

इति स्री बचित्र नाटक ग्रंथे खसटमो अवतार ब्रहमा खसट रिख समापतं ॥६॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਛੇਵੇਂ ਅਵਤਾਰ ਬ੍ਰਹਮਾ ਅਤੇ ਛੇ ਰਿਸ਼ੀ ਸਮਾਪਤ ॥੬॥

ਅਥ ਬ੍ਰਹਮਾਵਤਾਰ ਕਾਲਿਦਾਸ ਕਥਨੰ ॥

अथ ब्रहमावतार कालिदास कथनं ॥

ਹੁਣ ਬ੍ਰਹਮਾਵਤਾਰ ਕਾਲਿਦਾਸ ਦਾ ਕਥਨ

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਇਹ ਬ੍ਰਹਮ ਬੇਦ ਨਿਧਾਨ ॥

इह ब्रहम बेद निधान ॥

ਇਹ ਬ੍ਰਹਮਾ ਵੇਦਾ ਦਾ ਜ਼ਖ਼ਾਨਾ ਹੈ।

ਦਸ ਅਸਟ ਸਾਸਤ੍ਰ ਪ੍ਰਮਾਨ ॥

दस असट सासत्र प्रमान ॥

ਅਠਾਰ੍ਹਾ ਸ਼ਾਸਤ੍ਰਾਂ ਦਾ ਪ੍ਰਮਾਣਿਕ ਵਿਦਵਾਨ ਹੈ।

ਕਲਿ ਜੁਗਿਯ ਲਾਗ ਨਿਹਾਰਿ ॥

कलि जुगिय लाग निहारि ॥

ਕਲਿਯੁਗ ਨੂੰ ਲਗੇ ਹੋਏ ਵਿਚਾਰ ਕੇ

ਭਏ ਕਾਲਿਦਾਸ ਅਬਿਚਾਰ ॥੧॥

भए कालिदास अबिचार ॥१॥

ਬ੍ਰਹਮ ਆਪ ਕਾਲੀਦਾਸ ਰੂਪ ਹੋ ਗਿਆ ॥੧॥

ਲਖਿ ਰੀਝ ਬਿਕ੍ਰਮਜੀਤ ॥

लखि रीझ बिक्रमजीत ॥

(ਉਸ ਨੂੰ ਵੇਖ ਕੇ) ਬਿਕ੍ਰਮਾਜੀਤ ਪ੍ਰਸੰਨ ਹੁੰਦਾ ਸੀ

ਅਤਿ ਗਰਬਵੰਤ ਅਜੀਤ ॥

अति गरबवंत अजीत ॥

ਜੋ (ਆਪ) ਬਹੁਤ ਹੰਕਾਰੀ ਅਤੇ ਨਾ ਜਿਤੇ ਜਾ ਸਕਣ ਵਾਲਾ ਸੀ।

ਅਤਿ ਗਿਆਨ ਮਾਨ ਗੁਨੈਨ ॥

अति गिआन मान गुनैन ॥

(ਉਹ) ਬਹੁਤ ਗੰਭੀਰ ਗਿਆਨ ਵਾਲਾ, ਗੁਣਾ ਦਾ ਘਰ,

ਸੁਭ ਕ੍ਰਾਤਿ ਸੁੰਦਰ ਨੈਨ ॥੨॥

सुभ क्राति सुँदर नैन ॥२॥

ਸ਼ੁਭ ਕਾਤੀ ਵਾਲਾ ਅਤੇ ਸੁੰਦਰ ਨੈਣਾ ਵਾਲਾ ਸੀ ॥੨॥

ਰਘੁ ਕਾਬਿ ਕੀਨ ਸੁਧਾਰਿ ॥

रघु काबि कीन सुधारि ॥

(ਉਸ ਨੇ) ਬਹੁਤ ਸੁੰਦਰ ਢੰਗ ਨਾਲ 'ਰਘੁਬੰਸ' (ਨਾ ਦਾ) ਕਾਵਿ ਰਚਿਆ।

ਕਰਿ ਕਾਲਿਦਾਸ ਵਤਾਰ ॥

करि कालिदास वतार ॥

ਕਾਲੀਦਾਸ ਦਾ ਅਵਤਾਰ ਧਾਰ ਕੇ (ਬ੍ਰਹਮਾ ਨੇ ਇਹ ਕੰਮ ਕੀਤਾ)।

ਕਹ ਲੌ ਬਖਾਨੋ ਤਉਨ ॥

कह लौ बखानो तउन ॥

ਉਨ੍ਹਾ ਦਾ ਕਿਥੋਂ ਤਕ ਬਖਾਨ ਕਰਾ

ਜੋ ਕਾਬਿ ਕੀਨੋ ਜਉਨ ॥੩॥

जो काबि कीनो जउन ॥३॥

ਜੋ ਕਾਵਿ ਉਸ (ਕਾਲਿਦਾਸ) ਨੇ ਰਚੇ ਸਨ ॥੩॥

ਧਰਿ ਸਪਤ ਬ੍ਰਹਮ ਵਤਾਰ ॥

धरि सपत ब्रहम वतार ॥

(ਇਸ ਪ੍ਰਕਾਰ) ਬ੍ਰਹਮਾ ਨੇ ਸੱਤ ਅਵਤਾਰ ਧਾਰਨ ਕੀਤੇ,

ਤਬ ਭਇਓ ਤਾਸੁ ਉਧਾਰ ॥

तब भइओ तासु उधार ॥

ਤਦ ਜਾ ਕੇ ਉਸ ਦਾ ਉੱਧਾਰ ਹੋਇਆ।

ਤਬ ਧਰਾ ਬ੍ਰਹਮ ਸਰੂਪ ॥

तब धरा ब्रहम सरूप ॥

ਤਦ (ਉਸ ਨੇ) ਬ੍ਰਹਮਾ ਦਾ ਸਰੂਪ ਧਾਰਨ ਕੀਤਾ

ਮੁਖਚਾਰ ਰੂਪ ਅਨੂਪ ॥੪॥

मुखचार रूप अनूप ॥४॥

ਜੋ ਉਪਮਾ ਰਹਿਤ ਚੌਮੂੰਹਾ ਰੂਪ ਸੀ ॥੪॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸਪਤਮੋ ਅਵਤਾਰ ਬ੍ਰਹਮਾ ਕਾਲਿਦਾਸ ਸਮਾਪਤਮ ॥੭॥

इति स्री बचित्र नाटक ग्रंथे सपतमो अवतार ब्रहमा कालिदास समापतम ॥७॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਬ੍ਰਹਮਾ ਦੇ ਸੱਤਵੇਂ ਕਾਲਿਦਾਸ ਦੀ ਸਮਾਪਤੀ ॥੭॥

ਰੁਦ੍ਰ ਅਵਤਾਰ ॥

रुद्र अवतार ॥

ਰੁਦ੍ਰ ਅਵਤਾਰ:

ੴ ਸਤਿਗੁਰਪ੍ਰਸਾਦਿ ॥

ੴ सतिगुरप्रसादि ॥

ੴ ਸਤਿਗੁਰਪ੍ਰਸਾਦਿ:

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਸ੍ਰੀ ਭਗਉਤੀ ਜੀ ਸਹਾਇ:

ਅਥ ਰੁਦ੍ਰ ਅਵਤਾਰ ਕਥਨੰ ॥

अथ रुद्र अवतार कथनं ॥

ਹੁਣ ਰੁਦ੍ਰ ਅਵਤਾਰ ਦਾ ਕਥਨ:

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਅਬ ਕਹੋ ਤਉਨ ਸੁਧਾਰਿ ॥

अब कहो तउन सुधारि ॥

ਹੁਣ ਉਸ ਨੂੰ ਸੁਧਾਰ ਕੇ ਕਹਿੰਦਾ ਹਾਂ

ਜੇ ਧਰੇ ਰੁਦ੍ਰ ਅਵਤਾਰ ॥

जे धरे रुद्र अवतार ॥

ਜੋ ਰੁਦ੍ਰ ਨੇ ਅਵਤਾਰ ਧਾਰਨ ਕੀਤੇ ਸਨ।

ਅਤਿ ਜੋਗ ਸਾਧਨ ਕੀਨ ॥

अति जोग साधन कीन ॥

ਉਸ ਨੇ ਬਹੁਤ ਯੋਗ ਸਾਧਨਾ ਕੀਤੀ,

ਤਬ ਗਰਬ ਕੇ ਰਸਿ ਭੀਨ ॥੧॥

ਤਬ ਗਰਬ ਕੇ ਰਸਿ ਭੀਨ ॥੧॥

ਤਦ ਉਹ ਹੰਕਾਰ ਦੇ ਰਸ ਵਿਚ ਭਿਜ ਗਿਆ ॥੧॥

ਸਰਿ ਆਪ ਜਾਨ ਨ ਅਉਰ ॥

सरि आप जान न अउर ॥

ਆਪਣੇ ਬਰਾਬਰ ਕਿਸੇ ਹੋਰ ਨੂੰ ਨਾ ਜਾਣਿਆ

ਸਬ ਦੇਸ ਮੋ ਸਬ ਠੌਰ ॥

सब देस मो सब ठौर ॥

ਸਾਰਿਆਂ ਦੇਸਾ ਅਤੇ ਸਾਰਿਆਂ ਸਥਾਨਾ ਵਿਚ (ਉਸ ਨੇ)।

ਤਬ ਕੋਪਿ ਕੈ ਇਮ ਕਾਲ ॥

तब कोपि कै इम काल ॥

ਤਦ ਕਾਲ (ਪੁਰਖ) ਨੇ ਕ੍ਰੋਧਿਤ ਹੋ ਕੇ ਜਲਦੀ ਨਾਲ (ਰੁਦ੍ਰ ਪ੍ਰਤਿ)

ਇਮ ਭਾਖਿ ਬੈਣ ਉਤਾਲ ॥੨॥

इम भाखि बैण उताल ॥२॥

ਇਸ ਤਰ੍ਹਾ ਬਚਨ ਕੀਤਾ ॥੨॥

ਜੇ ਗਰਬ ਲੋਕ ਕਰੰਤ ॥

जे गरब लोक करंत ॥

ਜੋ ਲੋਗ ਹੰਕਾਰ ('ਗਰਬ') ਕਰਦੇ ਹਨ,

ਤੇ ਜਾਨ ਕੂਪ ਪਰੰਤ ॥

ते जान कूप परंत ॥

ਉਹ ਜਾਣ ਬੁਝ ਕੇ ਖੂਹ ਵਿਚ ਪੈਂਦੇ ਹਨ।

ਮੁਰ ਨਾਮ ਗਰਬ ਪ੍ਰਹਾਰ ॥

मुर नाम गरब प्रहार ॥

ਮੇਰਾ ਨਾ ਗਰਬ ਪ੍ਰਹਾਰਕ ਹੈ

ਸੁਨ ਲੇਹੁ ਰੁਦ੍ਰ ਬਿਚਾਰ ॥੩॥

सुन लेहु रुद्र बिचार ॥३॥

ਹੇ ਰੁਦ੍ਰ! ਵਿਚਾਰ ਪੂਰਵਕ ਸੁਣ ਲਵੋ ॥੩॥

ਕੀਅ ਗਰਬ ਕੋ ਮੁਖ ਚਾਰ ॥

कीअ गरब को मुख चार ॥

ਬ੍ਰਹਮਾ ਨੇ ਹੰਕਾਰ ਕੀਤਾ ਸੀ

ਕਛੁ ਚਿਤ ਮੋ ਅਬਿਚਾਰਿ ॥

कछु चित मो अबिचारि ॥

ਅਤੇ ਚਿਤ ਵਿਚ ਅਨੁਚਿਤ ਵਿਚਾਰ ਬਣਾਇਆ ਸੀ।

ਜਬ ਧਰੇ ਤਿਨ ਤਨ ਸਾਤ ॥

जब धरे तिन तन सात ॥

ਉਸ ਨੇ ਜਦ ਸੱਤ ਰੂਪ ਧਾਰਨ ਕੀਤੇ,

ਤਬ ਬਨੀ ਤਾ ਕੀ ਬਾਤ ॥੪॥

तब बनी ता की बात ॥४॥

ਤਦ ਉਸ ਦੀ ਗੱਲ ਬਣੀ ॥੪॥

ਤਿਮ ਜਨਮੁ ਧਰੁ ਤੈ ਜਾਇ ॥

तिम जनमु धरु तै जाइ ॥

ਹੇ ਮੁਨੀ ਰਾਜ! ਚਿਤ ਦੇ ਕੇ ਸੁਣੋ

ਚਿਤ ਦੇ ਸੁਨੋ ਮੁਨਿ ਰਾਇ ॥

चित दे सुनो मुनि राइ ॥

ਅਤੇ ਉਸੇ ਤਰ੍ਹਾ ਤੁਸੀਂ ਵੀ ਜਨਮ ਧਾਰਨ ਕਰੋ।

ਨਹੀ ਐਸ ਹੋਇ ਉਧਾਰ ॥

नही ऐस होइ उधार ॥

ਇਸ ਤੋਂ ਬਿਨਾ ਹੋਰ (ਕਿਸੇ ਢੰਗ ਨਾਲ) ਉੱਧਾਰ ਨਹੀਂ ਹੋਣਾ,

ਸੁਨ ਲੇਹੁ ਰੁਦ੍ਰ ਬਿਚਾਰ ॥੫॥

सुन लेहु रुद्र बिचार ॥५॥

ਹੇ ਰੁਦ੍ਰ! (ਇਸ) ਵਿਚਾਰ ਨੂੰ ਸੁਣ ਲਵੋ ॥੫॥

ਸੁਨਿ ਸ੍ਰਵਨ ਏ ਸਿਵ ਬੈਨ ॥

सुनि स्रवन ए सिव बैन ॥

ਸ਼ਿਵ ਨੇ ਕੰਨਾ ਨਾਲ ਇਹ ਬਚਨ ਸੁਣ ਲਏ

ਹਠ ਛਾਡਿ ਸੁੰਦਰ ਨੈਨ ॥

हठ छाडि सुँदर नैन ॥

ਅਤੇ (ਉਸ) ਸੁੰਦਰ ਨੈਣਾ ਵਾਲੇ ਨੇ ਹਠ ਛਡ ਦਿੱਤਾ।

ਤਿਹ ਜਾਨਿ ਗਰਬ ਪ੍ਰਹਾਰ ॥

तिह जानि गरब प्रहार ॥

ਉਸ (ਕਾਲ ਪੁਰਖ) ਨੂੰ ਗਰਬ ਪ੍ਰਹਾਰਕ ਜਾਣ ਕੇ

ਛਿਤਿ ਲੀਨ ਆਨਿ ਵਤਾਰ ॥੬॥

छिति लीन आनि वतार ॥६॥

(ਰੁਦ੍ਰ ਨੇ) ਧਰਤੀ ਉਤੇ ਆ ਕੇ ਅਵਤਾਰ ਲਿਆ ॥੬॥

ਪਾਧਰੀ ਛੰਦ ॥

पाधरी छंद ॥

ਪਾਧਰੀ ਛੰਦ:

ਜਿਮ ਕਥੇ ਸਰਬ ਰਾਜਾਨ ਰਾਜ ॥

जिम कथे सरब राजान राज ॥

ਜਿਸ ਤਰ੍ਹਾ (ਪਿਛੇ) ਸਾਰਿਆਂ ਰਾਜਿਆਂ ਦੇ ਰਾਜ (ਦਾ ਹਾਲ) ਕਥਨ ਕੀਤਾ ਹੈ,

ਤਿਮ ਕਹੇ ਰਿਖਿਨ ਸਬ ਹੀ ਸਮਾਜ ॥

तिम कहे रिखिन सब ही समाज ॥

ਉਸ ਤਰ੍ਹਾ (ਹੁਣ) ਸਾਰੇ ਰਿਸ਼ੀਆਂ ਦੇ ਸਮਾਜ (ਦਾ ਬ੍ਰਿੱਤਾਤ) ਕਹਿੰਦਾ ਹਾ।

ਜਿਹ ਜਿਹ ਪ੍ਰਕਾਰ ਤਿਹ ਕਰਮ ਕੀਨ ॥

जिह जिह प्रकार तिह करम कीन ॥

ਜਿਸ ਜਿਸ ਤਰ੍ਹਾ ਦੇ ਉਨ੍ਹਾ ਨੇ ਕਰਮ ਕੀਤੇ ਹਨ

ਜਿਹ ਭਾਤਿ ਜੇਮਿ ਦਿਜ ਬਰਨ ਲੀਨ ॥੭॥

जिह भाति जेमि दिज बरन लीन ॥७॥

ਅਤੇ ਜਿਵੇਂ ਤੇ ਜਿਸ ਤਰ੍ਹਾ ਬ੍ਰਾਹਮਣ ਵਰਣ ਪ੍ਰਾਪਤ ਕੀਤਾ ਹੈ ॥੭॥

ਜੇ ਜੇ ਚਰਿਤ੍ਰ ਕਿਨੇ ਪ੍ਰਕਾਸ ॥

जे जे चरित्र किने प्रकास ॥

ਜੋ ਜੋ ਚਰਿਤ੍ਰ ਪ੍ਰਗਟ ਕੀਤੇ ਹਨ,

ਤੇ ਤੇ ਚਰਿਤ੍ਰ ਭਾਖੋ ਸੁ ਬਾਸ ॥

ते ते चरित्र भाखो सु बास ॥

ਉਨ੍ਹਾ ਉਨ੍ਹਾ ਚਰਿਤ੍ਰਾ ਦਾ ਸੁੰਦਰ ਢੰਗ ਨਾਲ ਵਰਣਨ ਕਰਦਾ ਹਾ।

ਰਿਖਿ ਪੁਤ੍ਰ ਏਸ ਭਏ ਰੁਦ੍ਰ ਦੇਵ ॥

रिखि पुत्र एस भए रुद्र देव ॥

ਇਸ ਤਰ੍ਹਾ ਰੁਦ੍ਰ ਦੇਵ ਰਿਸ਼ੀ ਪੁੱਤਰ ਦੇ ਰੂਪ ਵਿਚ ਪ੍ਰਗਟ ਹੋਏ

ਮੋਨੀ ਮਹਾਨ ਮਾਨੀ ਅਭੇਵ ॥੮॥

मोनी महान मानी अभेव ॥८॥
ਜੋ ਮਹਾਨ ਮੋਨੀ, ਮਨਨਸ਼ੀਲ ਅਤੇ ਭੇਦ-ਰਹਿਤ ਸਨ ॥੮॥

ਪੁਨਿ ਭਏ ਅਤ੍ਰਿ ਰਿਖਿ ਮੁਨਿ ਮਹਾਨ ॥
पुनि भए अतृ रिखि मुनि महान ॥
ਫਿਰ ਮਹਾਨ ਮੁਨੀ ਅਤ੍ਰੀ ਰਿਸ਼ੀ ਹੋਏ

ਦਸ ਚਾਰ ਚਾਰ ਬਿਦਿਆ ਨਿਧਾਨ ॥
दस चार चार बिदिआ निधान ॥
ਜੋ ਅਠਾਰ੍ਹਾ ਵਿਦਿਆਵਾ ਦੇ ਭੰਡਾਰ ਸਨ।

ਲਿਨੇ ਸੁ ਜੋਗ ਤਜਿ ਰਾਜ ਆਨਿ ॥
लिने सु जोग तजि राज आनि ॥
(ਉਸ ਨੇ) ਰਾਜ ਛਡ ਕੇ ਯੋਗ ਨੂੰ ਧਾਰਨ ਕੀਤਾ

ਸੇਵਿਆ ਰੁਦ੍ਰ ਸੰਪਤਿ ਨਿਧਾਨ ॥੯॥
सेविआ रुद्र संपति निधान ॥९॥
ਅਤੇ ਸੰਪੱਤੀ ਦੇ ਖ਼ਜ਼ਾਨੇ ਰੁਦ੍ਰ ਦੀ ਸੇਵਾ ਕੀਤੀ ॥੯॥

ਕਿਨੋ ਸੁ ਯੋਗ ਬਹੁ ਦਿਨ ਪ੍ਰਮਾਨ ॥
किनो सु योग बहु दिन प्रमान ॥
(ਉਸ ਨੇ) ਬਹੁਤ ਦਿਨਾ ਤਕ ਯੋਗ ਸਾਧਨਾ ਕੀਤੀ।

ਰੀਝਿਓ ਰੁਦ੍ਰ ਤਾ ਪਰ ਨਿਦਾਨ ॥
रीझिओ रुद्र ता पर निदान ॥
ਅੰਤ ਵਿਚ ਰੁਦ੍ਰ ਉਸ ਉਤੇ ਪ੍ਰਸੰਨ ਹੋਇਆ।

ਬਰੁ ਮਾਗ ਪੁਤ੍ਰ ਜੋ ਰੁਚੈ ਤੋਹਿ ॥
बरु माग पुत्र जो रुचै तोहि ॥

(ਰੁਦ੍ਰ ਨੇ ਕਿਹਾ) ਹੇ ਪੁੱਤਰ! ਜੋ ਤੈਨੂੰ ਚੰਗਾ ਲਗੇ,

ਬਰੁ ਦਾਨੁ ਤਉਨ ਮੈ ਦੇਉ ਤੋਹਿ ॥੧੦॥

बरु दानु तउन मै देउ तोहि ॥१०॥

ਉਹ ਵਰ ਮੰਗ ਲੈ, ਮੈਂ ਤੈਨੂੰ ਉਹੀ ਵਰਦਾਨ ਦਿਆਂਗਾ ॥੧੦॥

ਕਰਿ ਜੋਰਿ ਅਤ੍ਰਿ ਤਬ ਭਯੋ ਠਾਢ ॥

करि जोरि अतृ तब भयो ठाढ ॥

ਤਦ ਅਤ੍ਰੀ ਮੁਨੀ ਹੱਥ ਜੋੜ ਕੇ ਖੜਾ ਹੋ ਗਿਆ।

ਉਠਿ ਭਾਗ ਆਨ ਅਨੁਰਾਗ ਬਾਢ ॥

उठि भाग आन अनुराग बाढ ॥

(ਉਸ ਦੇ) ਭਾਗ ਜਾਗ ਪਏ ਅਤੇ ਪ੍ਰੇਮ ਵੱਧ ਗਿਆ।

ਗਦ ਗਦ ਸੁ ਬੈਣ ਭਭਕੰਤ ਨੈਣ ॥

गद गद सु बैण भभकंत नैण ॥

ਬੋਲ ਗਦ ਗਦ ਹੋ ਗਏ ਅਤੇ ਨੈਣਾ ਵਿਚੋਂ ਜਲ ਛਲਕਣ ਲਗ ਪਿਆ।

ਰੋਮਾਨ ਹਰਖ ਉਚਰੇ ਸੁ ਬੈਣ ॥੧੧॥

रोमान हरख उचरे सु बैण ॥११॥

ਰੋਮਾਚਿਤ ਹੋ ਕੇ ਪ੍ਰਸੰਨਤਾ ਪੂਰਵਕ ਉਸ ਨੇ ਬੋਲ ਕਹੇ ॥੧੧॥

ਜੋ ਦੇਤ ਰੁਦ੍ਰ ਬਰੁ ਰੀਝ ਮੋਹਿ ॥

जो देत रुद्र बरु रीझ मोहि ॥

ਹੇ ਰੁਦ੍ਰ! ਜੇ ਰੀਝ ਕੇ ਮੈਨੂੰ ਵਰ ਦਿੰਦੇ ਹੋ,

ਗ੍ਰਿਹ ਹੋਇ ਪੁਤ੍ਰ ਸਮ ਤੁਲਿ ਤੋਹਿ ॥

गृह होइ पुत्र सम तुलि तोहि ॥

ਤਾ ਤੁਹਾਡੇ ਸਮਾਨ ਮੇਰੇ ਘਰ ਪੁੱਤਰ ਜਨਮ ਲਏ।

ਕਹਿ ਕੈ ਤਥਾਸਤੁ ਭਏ ਅੰਤ੍ਰ ਧਿਆਨ ॥

कहि कै तथासतु भए अंत्र धिआन ॥

('ਰੁਦ੍ਰ') 'ਤਥਾਸਤੂ' (ਇੰਜ ਹੀ ਹੋਵੇ) ਕਹਿ ਕੇ ਅੰਤਰਧਿਆਨ ਹੋ ਗਏ।

ਗ੍ਰਿਹ ਗਯੋ ਅਤ੍ਰਿ ਮੁਨਿ ਮਨਿ ਮਹਾਨ ॥੧੨॥

गृह गयो अतृ मुनि मनि महान ॥१२॥

ਮਹਾਨ ਮਨ ਵਾਲਾ ਅਤ੍ਰੀ ਮੁਨੀ ਵੀ ਘਰ ਨੂੰ ਪਰਤ ਗਿਆ ॥੧੨॥

ਗ੍ਰਿਹਿ ਬਰੀ ਆਨਿ ਅਨਸੂਆ ਨਾਰਿ ॥

गृहि बरी आनि अनसूआ नारि ॥

ਘਰ ਆ ਕੇ (ਉਸ ਨੇ) ਅਨਸੂਆ (ਨਾ ਦੀ) ਇਸਤਰੀ ਨਾਲ ਵਿਆਹ ਕੀਤਾ।

ਜਨੁ ਪਠਿਓ ਤਤੁ ਨਿਜ ਸਿਵ ਨਿਕਾਰਿ ॥

जनु पठिओ ततु निज सिव निकारि ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ਼ਿਵ ਨੇ ਆਪਣਾ ਮੂਲ ਤਤ੍ਵ ਕਢ ਕੇ (ਅਨਸੂਆ ਦੇ ਰੂਪ ਵਿਚ) ਭੇਜਿਆ ਹੋਵੇ।

ਬ੍ਰਹਮਾ ਰੁ ਬਿਸਨ ਨਿਜ ਤੇਜ ਕਾਢਿ ॥

ब्रहमा रु बिसन निज तेज काढि ॥

ਬ੍ਰਹਮਾ ਅਤੇ ਵਿਸ਼ਣੂ ਨੇ ਵੀ ਆਪਣਾ ਤੇਜ ਕਢ ਕੇ

ਆਏ ਸੁ ਮਧਿ ਅਨਿਸੂਆ ਛਾਡਿ ॥੧੩॥

आए सु मधि अनिसूआ छाडि ॥१३॥

ਅਨਸੂਆ (ਦੇ ਸ਼ਰੀਰ) ਵਿਚ ਆ ਕੇ ਛਡ ਦਿੱਤਾ ॥੧੩॥

ਭਈ ਕਰਤ ਜੋਗ ਬਹੁ ਦਿਨ ਪ੍ਰਮਾਨ ॥

भई करत जोग बहु दिन प्रमान ॥

ਬਹੁਤ ਦਿਨਾ ਤਕ (ਅਨਸੂਆ) ਯੋਗ ਕਰਦੀ ਰਹੀ।

ਅਨਸੂਆ ਨਾਮ ਗੁਨ ਗਨ ਮਹਾਨ ॥

अनसूआ नाम गुन गन महान ॥

ਅਨਸੂਆ ਨਾ ਵਾਲੀ (ਉਹ ਇਸਤਰੀ) ਗੁਣਾ ਦਾ ਸਮੂਹ ਸੀ।

ਅਤਿ ਤੇਜਵੰਤ ਸੋਭਾ ਸੁਰੰਗ ॥

अति तेजवंत सोभा सुरंग ॥

(ਉਹ) ਬਹੁਤ ਤੇਜਸਵੀ ਅਤੇ ਸੁੰਦਰ ਰੰਗ ਅਤੇ ਸ਼ੋਭਾ ਵਾਲੀ ਸੀ।

ਜਨੁ ਧਰਾ ਰੂਪ ਦੂਸਰ ਅਨੰਗ ॥੧੪॥

जनु धरा रूप दूसर अनंग ॥१४॥

ਮਾਨੋ ਕਾਮਦੇਵ ਨੇ ਦੂਜਾ ਰੂਪ ਧਾਰਨ ਕੀਤਾ ਹੋਇਆ ਹੋਵੇ ॥੧੪॥

ਸੋਭਾ ਅਪਾਰ ਸੁੰਦਰ ਅਨੰਤ ॥

सोभा अपार सुँदर अनंत ॥

(ਉਸ ਦੀ) ਅਪਾਰ ਸੁੰਦਰ ਸ਼ੋਭਾ ਜਾਣੀ ਜਾਂਦੀ ਸੀ।

ਸਊਹਾਗ ਭਾਗ ਬਹੁ ਬਿਧਿ ਲਸੰਤ ॥

सऊहाग भाग बहु बिधि लसंत ॥

(ਉਸ ਦਾ) ਸੁਹਾਗ ਭਾਗ ਬਹੁਤ ਤਰ੍ਹਾ ਨਾਲ ਚਮਕਦਾ ਸੀ।

ਜਿਹ ਨਿਰਖਿ ਰੂਪ ਸੋਰਹਿ ਲੁਭਾਇ ॥

जिह निरखि रूप सोरहि लुभाइ ॥

ਜਿਸ ਦੇ ਰੂਪ ਨੂੰ ਵੇਖ ਕੇ ਸੋਲ੍ਹਾ (ਕਲਾਵਾ) ਵਾਲੇ ਲੋਭਾਇਮਾਨ ਰਹਿੰਦੇ ਸਨ।

ਆਭਾ ਅਪਾਰ ਬਰਨੀ ਨ ਜਾਇ ॥੧੫॥

आभा अपार बरनी न जाइ ॥१५॥

(ਉਸ ਦੀ) ਅਪਾਰ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ ॥੧੫॥

ਨਿਸ ਨਾਥ ਦੇਖਿ ਆਨਨ ਰਿਸਾਨ ॥

निस नाथ देखि आनन रिसान ॥
(ਉਸ ਦੇ) ਮੁਖ ਨੂੰ ਵੇਖ ਕੇ ਚੰਦ੍ਰਮਾ ਗੁੱਸਾ ਕਰਦਾ ਸੀ।

ਜਲਿ ਜਾਇ ਨੈਨ ਲਹਿ ਰੋਸ ਮਾਨ ॥
जलि जाइ नैन लहि रोस मान ॥
ਅੱਖਾ ਨੂੰ ਵੇਖ ਕੇ ਕਮਲ ('ਜਲ ਜਾਇ') ਕ੍ਰੋਧ ਮਨਾਉਂਦਾ ਸੀ।

ਤਮ ਨਿਰਖਿ ਕੇਸ ਕੀਅ ਨੀਚ ਡੀਠ ॥
तम निरखि केस कीअ नीच डीठ ॥
ਅੰਧਕਾਰ (ਉਸ ਦੇ) ਕੇਸਾ ਨੂੰ ਵੇਖ ਕੇ ਨੀਵੀਂ ਪਾ ਲੈਂਦਾ ਸੀ।

ਛਪਿ ਰਹਾ ਜਾਨੁ ਗਿਰ ਹੇਮ ਪੀਠ ॥੧੬॥
छपि रहा जानु गिर हेम पीठ ॥१६॥
(ਉਸ ਦੀ) ਪਿਠ ਨੂੰ ਵੇਖ ਕੇ ਸੁਮੇਰ ਪਰਬਤ ਲੁਕ ਰਿਹਾ ਸੀ ॥੧੬॥

ਕੰਠਹਿ ਕਪੋਤਿ ਲਖਿ ਕੋਪ ਕੀਨ ॥
कंठहि कपोति लखि कोप कीन ॥
(ਉਸ ਦੀ) ਗਰਦਨ ਨੂੰ ਵੇਖ ਕੇ ਕਬੂਤਰ ਨੇ ਰੋਸ ਕੀਤਾ।

ਨਾਸਾ ਨਿਹਾਰਿ ਬਨਿ ਕੀਰ ਲੀਨ ॥
नासा निहारि बनि कीर लीन ॥
ਨਕ ਨੂੰ ਵੇਖ ਕੇ ਤੋਤੇ ਨੇ ਬਨ ਦਾ ਰਾਹ ਫੜਿਆ।

ਰੋਮਾਵਲਿ ਹੇਰਿ ਜਮੁਨਾ ਰਿਸਾਨ ॥
रोमावलि हेरि जमुना रिसान ॥
(ਉਸ ਦੀ) ਰੋਮਾਵਲੀ ਨੂੰ ਵੇਖ ਕੇ ਜਮਨਾ ਕ੍ਰੋਧਿਤ ਹੋ ਕੇ

ਲਜਾ ਮਰੰਤ ਸਾਗਰ ਡੁਬਾਨ ॥੧੭॥
लजा मरंत सागर डुबान ॥१७॥

ਲਾਜ ਦੀ ਮਾਰੀ ਸਮੁੰਦਰ ਵਿਚ ਡੁਬ ਮਰੀ ॥੧੭॥

ਬਾਹੂ ਬਿਲੋਕਿ ਲਾਜੈ ਮ੍ਰਿਨਾਲ ॥

बाहू बिलोकि लाजै मृनाल ॥

ਬਾਹਵਾ ਨੂੰ ਵੇਖ ਕੇ ਕਮਲ ਡੰਡੀਆਂ ਸ਼ਰਮਸਾਰ ਹੁੰਦੀਆਂ ਹਨ।

ਖਿਸਿਯਾਨ ਹੰਸ ਅਵਿਲੋਕਿ ਚਾਲ ॥

खिसियान हंस अविलोकि चाल ॥

ਚਾਲ ਨੂੰ ਵੇਖ ਕੇ ਹੰਸ ਖਿਝਦਾ ਹੈ।

ਜੰਘਾ ਬਿਲੋਕਿ ਕਦਲੀ ਲਜਾਨ ॥

जंघा बिलोकि कदली लजान ॥

ਜੰਘਾ ਨੂੰ ਵੇਖ ਕੇ ਕੇਲਾ ਸ਼ਰਮਾਉਂਦਾ ਹੈ।

ਨਿਸ ਰਾਟ ਆਪ ਘਟਿ ਰੂਪ ਮਾਨ ॥੧੮॥

निस राट आप घटि रूप मान ॥१८॥

ਚੰਦ੍ਰਮਾ ('ਨਿਸਰਾਟ') ਆਪਣੇ ਰੂਪ ਨੂੰ (ਅਨਸੂਆ) ਤੋਂ ਘਟ ਮੰਨਦਾ ਹੈ ॥੧੮॥

ਇਹ ਭਾਤਿ ਤਾਸੁ ਬਰਣੋ ਸਿੰਗਾਰ ॥

इह भाति तासु बरणो सिंगार ॥

ਇਸ ਤਰ੍ਹਾ ਦਾ ਉਸ ਦਾ ਸ਼ਿੰਗਾਰ ਵਰਣਨ ਕਰਦਾ ਹਾ।

ਕੋ ਸਕੈ ਕਬਿ ਮਹਿਮਾ ਉਚਾਰ ॥

को सकै कबि महिमा उचार ॥

(ਉਸ ਦੀ) ਮਹਿਮਾ ਨੂੰ ਕਿਹੜਾ ਕਵੀ ਕਹਿ ਸਕਦਾ ਹੈ।

ਐਸੀ ਸਰੂਪ ਅਵਿਲੋਕ ਅਤ੍ਰਿ ॥

ऐसी सरूप अविलोक अतृ ॥

ਅਜਿਹੇ ਸਰੂਪ ਵਾਲੀ ਨੂੰ ਅਤ੍ਰੀ ਮੁਨੀ ਨੇ ਵੇਖ ਲਿਆ

ਜਨੁ ਲੀਨ ਰੂਪ ਕੋ ਛੀਨ ਛਤ੍ਰ ॥੧੯॥

जनु लीन रूप को छीन छत्र ॥१९॥

(ਜਿਸ ਨੇ) ਰੂਪ ਦੀ ਮਾਨੋ ਬਾਦਸ਼ਾਹੀ ਹੀ ਖੋਹ ਲਈ ਹੋਵੇ ॥੧੯॥

ਕੀਨੀ ਪ੍ਰਤਗਿ ਤਿਹ ਸਮੇ ਨਾਰਿ ॥

कीनी प्रतगि तिह समे नारि ॥

ਉਸ ਇਸਤਰੀ ਨੇ ਉਸ ਵੇਲੇ ਇਹ ਪ੍ਰਤਿਗਿਆ ਕਰ ਲਈ

ਬ੍ਯਾਹੈ ਨ ਭੋਗ ਭੋਗੈ ਭਤਾਰ ॥

ब्रयाहै न भोग भोगै भतार ॥

ਕਿ ਜੋ ਪਤੀ ਵਿਆਹ ਕੇ ਮੇਰੇ ਨਾਲ ਭੋਗ ਨਹੀਂ ਕਰੇਗਾ

ਮੈ ਬਰੌ ਤਾਸੁ ਰੁਚਿ ਮਾਨਿ ਚਿਤ ॥

मै बरौ तासु रुचि मानि चित ॥

ਮੈਂ ਉਸ ਨੂੰ ਰੁਚੀ ਪੂਰਵਕ ਚਿਤ ਵਿਚ ਵਸਾ ਕੇ ਵਿਆਹ ਕਰਾਗੀ

ਜੋ ਸਹੈ ਕਸਟ ਐਸੇ ਪਵਿਤ ॥੨੦॥

जो सहै कसट ऐसे पवित ॥२०॥

ਅਤੇ ਜੋ ਇਸ ਤਰ੍ਹਾ ਦਾ ਪਵਿਤ੍ਰ ਕਸ਼ਟ ਸਹਿ ਸਕਦਾ ਹੋਵੇਗਾ ॥੨੦॥

ਰਿਖਿ ਮਾਨਿ ਬੈਨ ਤਬ ਬਰ੍ਯੋ ਵਾਹਿ ॥

रिखि मानि बैन तब बर्यो वाहि ॥

ਰਿਸ਼ੀ (ਅਤ੍ਰੀ) ਨੇ ਉਸ ਦਾ ਬਚਨ ਮੰਨ ਕੇ ਵਿਆਹ ਕਰ ਲਿਆ।

ਜਨੁ ਲੀਨ ਲੂਟ ਸੀਗਾਰ ਤਾਹਿ ॥

जनु लीन लूट सीगार ताहि ॥

ਮਾਨੋ ਉਸ ਦਾ ਸ਼ਿੰਗਾਰ ਲੁਟ ਲਿਆ ਹੋਵੇ।

ਲੈ ਗਯੋ ਧਾਮਿ ਕਰਿ ਨਾਰਿ ਤਉਨ ॥

लै गयो धामि करि नारि तउन ॥

ਉਸ ਨੂੰ ਇਸਤਰੀ ਬਣਾ ਕੇ ਘਰ ਲੈ ਗਿਆ,

ਪਿਤ ਦਤ ਦੇਵ ਮੁਨਿ ਅਤ੍ਰਿ ਜਉਨ ॥੨੧॥

पित दत देव मुनि अतृ जउन ॥२१॥

ਜੋ ਦੱਤ ਦਾ ਪਿਤਾ ਅਤ੍ਰੀ ਮੁਨੀ ਸੀ ॥੨੧॥

ਅਥ ਰੁਦ੍ਰ ਵਤਾਰ ਦਤ ਕਥਨੰ ॥

अथ रुद्र वतार दत कथनं ॥

ਹੁਣ ਰੁਦ੍ਰ ਅਵਤਾਰ ਦੱਤ ਦਾ ਕਥਨ

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਬਹੁ ਬਰਖ ਬੀਤ ਕਿਨੋ ਬਿਵਾਹਿ ॥

बहु बरख बीत किनो बिवाहि ॥

ਵਿਆਹ ਕੀਤੇ ਬਹੁਤ ਸਾਲ ਗੁਜ਼ਰ ਗਏ,

ਇਕ ਭਯੋ ਆਨਿ ਅਉਰੈ ਉਛਾਹਿ ॥

इक भयो आनि अउरै उछाहि ॥

(ਤਾ ਉਨ੍ਹਾ ਦੇ ਘਰ) ਇਕ ਹੋਰ ਉਤਸਾਹ ਵਰਧਕ (ਇਕੱਠ) ਹੋਇਆ।

ਤਿਹ ਗਏ ਧਾਮਿ ਬ੍ਰਹਮਾਦਿ ਆਦਿ ॥

तिह गए धामि ब्रहमादि आदि ॥

ਉਸ ਦੇ ਘਰ ਆਦਿ ਦੇਵ ਬ੍ਰਹਮਾ ਆਦਿ ਗਏ।

ਕਿਨੀ ਸੁ ਸੇਵ ਤ੍ਰੀਯ ਬਹੁ ਪ੍ਰਸਾਦਿ ॥੨੨॥

ਕਿਨੀ ਸੁ ਸੇਵ ਤ੍ਰੀਯ ਬਹੁ ਪ੍ਰਸਾਦਿ ॥੨੨॥

ਇਸਤਰੀ 'ਅਨਸੂਆ' ਨੇ ਉਨ੍ਹਾ ਦੀ ਬਹੁਤ ਰੁਚੀ ਨਾਲ ਸੇਵਾ ਕੀਤੀ ॥੨੨॥

ਬਹੁ ਧੂਪ ਦੀਪ ਅਰੁ ਅਰਘ ਦਾਨ ॥

बहु धूप दीप अरु अरघ दान ॥

ਬਹੁਤ ਧੂਪ-ਦੀਪ ਅਤੇ ਅਰਘ ਦਾਨ,

ਪਾਦਰਘਿ ਆਦਿ ਕਿਨੇ ਸੁਜਾਨ ॥

पादरघि आदि किने सुजान ॥

ਪਾਦ ਅਰਘ ਆਦਿ ਦੀ ਉਸ ਸਿਆਣੀ ਇਸਤਰੀ (ਨੇ ਸੇਵਾ ਕੀਤੀ)।

ਅਵਿਲੋਕਿ ਭਗਤਿ ਤਿਹ ਚਤੁਰ ਬਾਕ ॥

अविलोकि भगति तिह चतुर बाक ॥

ਉਸ ਦੇ ਸਿਆਣੇ ਬੋਲਾ ਅਤੇ ਭਗਤੀ ਨੂੰ ਵੇਖ ਕੇ

ਇੰਦ੍ਰਾਦਿ ਬਿਸਨੁ ਬੈਠੇ ਪਿਨਾਕ ॥੨੩॥

इंद्रादि बिसनु बैठे पिनाक ॥२३॥

ਸ਼ਿਵ ('ਪਿਨਾਕ') ਵਿਸ਼ਣੂ ਅਤੇ ਇੰਦਰ ਬੈਠੇ ਹੋਏ (ਪ੍ਰਸੰਨ ਹੋਏ) ॥੨੩॥

ਅਵਿਲੋਕਿ ਭਗਤਿ ਭਏ ਰਿਖ ਪ੍ਰਸੰਨ ॥

अविलोकि भगति भए रिख प्रसंन ॥

(ਉਸ ਦੇ) ਭਗਤੀ ਵਾਲੇ ਸੁਭਾ ਨੂੰ ਵੇਖ ਕੇ ਰਿਸ਼ੀ ਵੀ ਬਹੁਤ ਪ੍ਰਸੰਨ ਹੋਇਆ

ਜੋ ਤਿਹੂ ਮਧਿ ਲੋਕਾਨਿ ਧਨਿ ॥

जो तिहू मधि लोकानि धनि ॥

ਜੋ ਤਿੰਨਾ ਲੋਕਾ ਵਿਚ ਧੰਨ ਮੰਨਿਆ ਜਾਦਾ ਹੈ।

ਕਿਨੋ ਸੁ ਐਸ ਬ੍ਰਹਮਾ ਉਚਾਰ ॥

किनो सु ऐस ब्रहमा उचार ॥

(ਉਸ ਵੇਲੇ ਪ੍ਰਸੰਨ ਹੋ ਕੇ) ਬ੍ਰਹਮਾ ਨੇ ਇਸ ਤਰ੍ਹਾ ਉਚਾਰਨ ਕੀਤਾ,

ਤੈ ਪੁਤ੍ਰਵੰਤ ਹੂਜੋ ਕੁਮਾਰਿ ॥੨੪॥

तै पुत्रवंत हूजो कुमारि ॥२४॥

ਹੇ ਕੁਮਾਰੀ! ਤੂੰ ਪੁੱਤਰਵੰਤੀ ਹੋਵੇਂ ॥੨੪॥

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਕੀਅ ਐਸ ਬ੍ਰਹਮਾ ਉਚਾਰ ॥

कीअ ऐस ब्रहमा उचार ॥

ਬ੍ਰਹਮਾ ਨੇ ਇਸ ਤਰ੍ਹਾ ਉਚਾਰਿਆ

ਤੈ ਪੁਤ੍ਰ ਪਾਵਸ ਬਾਰ ॥

तै पुत्र पावस बार ॥

ਕਿ ਹੇ ਇਸਤਰੀ! ਤੂੰ ਪੁੱਤਰ ਪ੍ਰਾਪਤ ਕਰੇਂ।

ਤਬਿ ਨਾਰਿ ਏ ਸੁਨ ਬੈਨ ॥

तबि नारि ए सुन बैन ॥

ਤਦ ਇਹ ਬੋਲ ਸੁਣ ਕੇ (ਉਸ) ਇਸਤਰੀ ਦੀਆਂ ਅੱਖਾ ਵਿਚੋਂ

ਬਹੁ ਆਸੁ ਡਾਰਤ ਨੈਨ ॥੨੫॥

बहु आसु डारत नैन ॥२५॥

ਬਹੁਤ ਹੰਝੂ ਵਗਣ ਲਗੇ ॥੨੫॥

ਤਬ ਬਾਲ ਬਿਕਲ ਸਰੀਰ ॥

तब बाल बिकल सरीर ॥

ਤਦ ਇਸਤਰੀ (ਅਨਸੂਆ) ਦਾ ਸ਼ਰੀਰ ਵਿਆਕੁਲ ਹੋ ਗਿਆ।

ਜਲ ਸ੍ਰਵਤ ਨੈਨ ਅਧੀਰ ॥

जल स्रवत नैन अधीर ॥

(ਉਸ ਦੀਆਂ) ਅੱਖਾ ਵਿਚ ਜਲ ਵਗ ਰਿਹਾ ਸੀ ਅਤੇ (ਉਹ) ਅਧੀਰ ਹੋ ਗਈ ਸੀ।

ਰੋਮਾਚਿ ਗਦ ਗਦ ਬੈਨ ॥

रोमाचि गद गद बैन ॥

ਰੋਮਾਚਿਤ ਹੋਣ ਕਰ ਕੇ (ਉਸ ਦੇ) ਬੋਲ ਗਦ ਗਦ ਹੋ ਗਏ ਸਨ।

ਦਿਨ ਤੇ ਭਈ ਜਨੁ ਰੈਨ ॥੨੬॥

दिन ते भई जनु रैन ॥२६॥

(ਉਸ ਲਈ) ਦਿਨ ਨੂੰ ਹੀ ਰਾਤ ਹੋ ਗਈ ਸੀ ॥੨੬॥

ਰੋਮਾਚਿ ਬਿਕਲ ਸਰੀਰ ॥

रोमाचि बिकल सरीर ॥

(ਉਸ ਦਾ) ਸ਼ਰੀਰ ਰੋਮਾਚਿਤ ਅਤੇ ਵਿਆਕੁਲ ਹੋ ਗਿਆ।

ਤਨ ਕੋਪ ਮਾਨ ਅਧੀਰ ॥

तन कोप मान अधीर ॥

ਅਧੀਰ ਹੋ ਕੇ ਸ਼ਰੀਰ ਕ੍ਰੋਧਵਾਨ ਹੋ ਗਿਆ।

ਫਰਕੰਤ ਉਸਟਰੁ ਨੈਨ ॥

फरकंत उसटरु नैन ॥

ਉਸ ਦੀਆਂ ਅੱਖਾ ਅਤੇ ਹੋਂਠ ਫਰਕਦੇ ਸਨ

ਬਿਨੁ ਬੁਧ ਬੋਲਤ ਬੈਨ ॥੨੭॥

बिनु बुध बोलत बैन ॥२७॥

ਅਤੇ ਬੁੱਧੀ ਤੋਂ ਬਿਨਾ ਬਚਨ ਬੋਲਦੀ ਸੀ ॥੨੭॥

ਮੋਹਣ ਛੰਦ ॥

मोहण छंद ॥

ਮੋਹਣ ਛੰਦ:

ਸੁਨਿ ਐਸ ਬੈਨ ॥

सुनि ऐस बैन ॥

ਇਸ ਤਰ੍ਹਾ ਦੇ ਬੋਲ ਸੁਣ ਕੇ

ਮ੍ਰਿਗੀਏਸ ਨੈਨ ॥

मृगीएस नैन ॥

ਹਿਰਨਾ ਵਰਗੀਆਂ ਅੱਖਾ ਵਾਲੀ,

ਅਤਿ ਰੂਪ ਧਾਮ ॥

अति रूप धाम ॥

ਅਤਿ ਅਧਿਕ ਰੂਪ ਦੀ ਘਰ

ਸੁੰਦਰ ਸੁ ਬਾਮ ॥੨੮॥

सुँदर सु बाम ॥२८॥

ਅਤੇ ਸੁੰਦਰ ਇਸਤਰੀ ਦਾ ॥੨੮॥

ਚਲ ਚਾਲ ਚਿਤ ॥

चल चाल चित ॥

ਪਰਮ ਪਵਿਤ੍ਰ ਹਿਰਦਾ

ਪਰਮੰ ਪਵਿਤ ॥

परमं पवित ॥

ਵਿਚਲਿਤ ਹੋ ਗਿਆ।

ਅਤਿ ਕੋਪ ਵੰਤ ॥

अति कोप वंत ॥

(ਅਤ੍ਰਿ) ਮੁਨੀ ਦੀ ਇਸਤਰੀ ਬੇਅੰਤ ਗੁੱਸਾ ਕਰ ਕੇ

ਮੁਨਿ ਤ੍ਰਿਅ ਬਿਅੰਤ ॥੨੯॥

मुनि तृअ बिअंत ॥२९॥

ਕ੍ਰੋਧਵਾਨ (ਹੋ ਗਈ) ॥੨੯॥

ਉਪਟੰਤ ਕੇਸ ॥

उपटंत केस ॥

(ਉਹ) ਵਾਲ ਪੁਟਦੀ ਹੈ।

ਮੁਨਿ ਤ੍ਰਿਅ ਸੁਦੇਸ ॥

मुनि तृअ सुदेस ॥

ਸੁੰਦਰ ਸ਼ਰੀਰ ('ਸੁਦੇਸ') ਵਾਲੀ

ਅਤਿ ਕੋਪ ਅੰਗਿ ॥

अति कोप अंगि ॥

ਮੁਨੀ ਦੀ ਇਸਤਰੀ ਬਹੁਤ ਕ੍ਰੋਧਵਾਨ ਹੈ।

ਸੁੰਦਰ ਸੁਰੰਗ ॥੩੦॥

सुँदर सुरंग ॥३०॥

ਬਹੁਤ ਸੁੰਦਰ ਰੂਪ ਵਾਲੀ ਹੈ ॥੩੦॥

ਤੋਰੰਤ ਹਾਰ ॥

तोरंत हार ॥

ਹਾਰ ਤੋੜ ਰਹੀ ਹੈ,

ਉਪਟੰਤ ਬਾਰ ॥

उपटंत बार ॥

(ਸਿਰ ਦੇ) ਵਾਲਾ ਨੂੰ ਪੁਟਦੀ ਹੈ

ਡਾਰੰਤ ਧੂਰਿ ॥

डारंत धूरि ॥

ਅਤੇ (ਉਨ੍ਹਾ ਵਿਚ) ਮਿੱਟੀ ਪਾਉਂਦੀ ਹੈ

ਰੋਖੰਤ ਪੂਰ ॥੩੧॥

रोखंत पूर ॥३१॥

ਅਤੇ ਕ੍ਰੋਧ ਨਾਲ ਭਰੀ ਹੋਈ ਹੈ ॥੩੧॥

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਲਖਿ ਕੋਪ ਭੀ ਮੁਨਿ ਨਾਰਿ ॥

लखि कोप भी मुनि नारि ॥

ਕ੍ਰੋਧਵਾਨ ਹੋਈ ਮੁਨੀ ਦੀ ਇਸਤਰੀ ਨੂੰ ਵੇਖ ਕੇ,

ਉਠਿ ਭਾਜ ਬ੍ਰਹਮ ਉਦਾਰ ॥

उठि भाज ब्रहम उदार ॥

ਉਦਾਰ ਬ੍ਰਹਮਾ ਉਠ ਕੇ ਭਜ ਚਲਿਆ।

ਸਿਵ ਸੰਗਿ ਲੈ ਰਿਖ ਸਰਬ ॥

सिव संगि लै रिख सरब ॥

ਸ਼ਿਵ ਸਾਰੇ ਰਿਸ਼ੀਆਂ ਨੂੰ ਨਾਲ ਲੈ ਕੇ

ਭਯਮਾਨ ਹ੍ਵੈ ਤਜਿ ਗਰਬ ॥੩੨॥

भयमान ह्वै तजि गरब ॥३२॥

ਅਤੇ ਹੰਕਾਰ ਨੂੰ ਛਡ ਕੇ ਭੈਮਾਨ ਹੋ ਗਿਆ ॥੩੨॥

ਤਬ ਕੋਪ ਕੈ ਮੁਨਿ ਨਾਰਿ ॥

तब कोप कै मुनि नारि ॥

ਤਦ ਕ੍ਰੋਧ ਕਰ ਕੇ ਮੁਨੀ ਦੀ ਇਸਤਰੀ ਨੇ

ਸਿਰ ਕੇਸ ਜਟਾ ਉਪਾਰਿ ॥

सिर केस जटा उपारि ॥

ਸਿਰ ਤੋਂ ਵਾਲਾ ਦੀ ਜਟਾ ਪੁਟ ਸੁਟੀ।

ਕਰਿ ਸੌ ਜਬੈ ਕਰ ਮਾਰ ॥

करि सौ जबै कर मार ॥

ਜਦ (ਉਸ ਨੇ) ਹੱਥ ਉਤੇ ਹੱਥ ਮਾਰਿਆ

ਤਬ ਲੀਨ ਦਤ ਅਵਤਾਰ ॥੩੩॥

तब लीन दत अवतार ॥३३॥

ਤਦ ਦੱਤ ਨੇ ਅਵਤਾਰ ਲਿਆ (ਭਾਵ-ਜਨਮ ਲਿਆ) ॥੩੩॥

ਕਰ ਬਾਮ ਮਾਤ੍ਰ ਸਮਾਨ ॥

कर बाम मात्र समान ॥

ਖੱਬਾ ਹੱਥ ਮਾਤਾ ਦੇ ਸਮਾਨ ਹੈ

ਕਰੁ ਦਛਨਤ੍ਰਿ ਪ੍ਰਮਾਨ ॥

करु दछनतृ प्रमान ॥

ਅਤੇ ਸੱਜਾ ਹੱਥ ਪਿਤਾ (ਅਤ੍ਰੀ) ਰੂਪ ਵਿਚ ਮੰਨਣਾ ਚਾਹੀਦਾ ਹੈ।

ਕੀਆ ਪਾਨ ਭੋਗ ਬਿਚਾਰ ॥

कीआ पान भोग बिचार ॥

(ਜਦ ਇਸਤਰੀ ਨੇ) ਹੱਥਾ ਦਾ ਭੋਗ ਕੀਤਾ

ਤਬ ਭਏ ਦਤ ਕੁਮਾਰ ॥੩੪॥

तब भए दत कुमार ॥३४॥

(ਅਰਥਾਤ–ਹੱਥ ਨਾਲ ਹੱਥ ਰਗੜਿਆ) ਤਾ ਦੱਤ ਪੁੱਤਰ ਪੈਦਾ ਹੋਇਆ ॥੩੪॥

ਅਨਭੂਤ ਉਤਮ ਗਾਤ ॥

अनभूत उतम गात ॥

ਅਦਭੁਤ ਅਤੇ ਉਤਮ ਸ਼ਰੀਰ ਵਾਲਾ (ਦੱਤ)

ਉਚਰੰਤ ਸਿੰਮ੍ਰਿਤ ਸਾਤ ॥

उचरंत सिंमृत सात ॥

ਸੱਤਾ ਸਮ੍ਰਿਤੀਆਂ ਦਾ ਉਚਾਰਨ ਕਰਦਾ ਹੈ।

ਮੁਖਿ ਬੇਦ ਚਾਰ ਰੜੰਤ ॥

मुखि बेद चार रड़ंत ॥

ਮੂੰਹ ਨਾਲ ਚਾਰੇ ਵੇਦ ਰਟਦਾ ਹੈ।

ਉਪਜੋ ਸੁ ਦਤ ਮਹੰਤ ॥੩੫॥

उपजो सु दत महंत ॥३५॥

(ਇਸ ਪ੍ਰਕਾਰ) ਮਹਾਨ ਦੱਤ ਪੈਦਾ ਹੋਇਆ ਹੈ ॥੩੫॥

ਸਿਵ ਸਿਮਰਿ ਪੂਰਬਲ ਸ੍ਰਾਪ ॥

सिव सिमरि पूरबल स्राप ॥

ਸ਼ਿਵ ਨੇ ਪੂਰਬਲਾ ਸਰਾਪ ਯਾਦ ਕੀਤਾ

ਬਪੁ ਦਤ ਕੋ ਧਰਿ ਆਪ ॥

बपु दत को धरि आप ॥

ਅਤੇ (ਉਸ ਨੇ) ਆਪ ਆ ਕੇ ਦੱਤ ਦਾ ਸ਼ਰੀਰ ਧਾਰਨ ਕੀਤਾ।

ਉਪਜਿਓ ਨਿਸੂਆ ਧਾਮਿ ॥

ਉਪਜਿਓ ਨਿਸੂਆ ਧਾਮਿ ॥

ਅਨਸੂਆ ਦੇ ਘਰ ਪੈਦਾ ਹੋਇਆ।

ਅਵਤਾਰ ਪ੍ਰਿਥਮ ਸੁ ਤਾਮ ॥੩੬॥

अवतार प्रिथम सु ताम ॥३६॥

(ਉਸ ਦਾ) ਇਹ ਪਹਿਲਾ ਅਵਤਾਰ ਹੋਇਆ ॥੩੬॥

ਪਾਧਰੀ ਛੰਦ ॥

पाधरी छंद ॥

ਪਾਧਰੀ ਛੰਦ:

ਉਪਜਿਓ ਸੁ ਦਤ ਮੋਨੀ ਮਹਾਨ ॥

उपजिओ सु दत मोनी महान ॥

ਮਹਾ ਮੋਨੀ ਸਰੂਪ ਵਾਲਾ ਦੱਤ ਪੈਦਾ ਹੋਇਆ,

ਦਸ ਚਾਰ ਚਾਰ ਬਿਦਿਆ ਨਿਧਾਨ ॥

दस चार चार बिदिआ निधान ॥

ਜੋ ਅਠਾਰ੍ਹਾ ਵਿਦਿਆਵਾ ਦਾ ਖ਼ਜ਼ਾਨਾ ਸੀ।

ਸਾਸਤ੍ਰਗਿ ਸੁਧ ਸੁੰਦਰ ਸਰੂਪ ॥

सासत्रगि सुध सुँदर सरूप ॥

(ਉਹ) ਸ਼ਾਸਤ੍ਰਾ ਦਾ ਗਿਆਤਾ ਅਤੇ ਸ਼ੁੱਧ ਸੁੰਦਰ ਸਰੂਪ ਵਾਲਾ ਸੀ

ਅਵਧੂਤ ਰੂਪ ਗਣ ਸਰਬ ਭੂਪ ॥੩੭॥

अवधूत रूप गण सरब भूप ॥३७॥

ਅਤੇ ਅਵਧੂਤ ਰੂਪ ਵਾਲਾ ਅਤੇ ਸਾਰਿਆਂ ਗਣਾ ਦਾ ਰਾਜਾ ਸੀ ॥੩੭॥

ਸੰਨਿਆਸ ਜੋਗ ਕਿਨੋ ਪ੍ਰਕਾਸ ॥

संनिआस जोग किनो प्रकास ॥

(ਉਸ ਨੇ) ਸੰਨਿਆਸ ਅਤੇ ਯੋਗ ਦਾ ਪ੍ਰਕਾਸ਼ ਕੀਤਾ।

ਪਾਵਨ ਪਵਿਤ ਸਰਬਤ੍ਰ ਦਾਸ ॥

पावन पवित सरबत्र दास ॥

(ਉਹ) ਪਾਵਨ, ਪਵਿਤ੍ਰ ਅਤੇ ਸਭ ਦਾ ਦਾਸ ਸੀ।

ਜਨ ਧਰਿਓ ਆਨਿ ਬਪੁ ਸਰਬ ਜੋਗ ॥

जन धरिओ आनि बपु सरब जोग ॥

ਮਾਨੋ ਸਾਰਿਆਂ ਯੋਗਾ ਨੇ ਆ ਕੇ ਸ਼ਰੀਰ ਧਾਰਨ ਕੀਤਾ ਹੋਵੇ।

ਤਜਿ ਰਾਜ ਸਾਜ ਅਰੁ ਤਿਆਗ ਭੋਗ ॥੩੮॥

तजि राज साज अरु तिआग भोग ॥३८॥

(ਉਸ ਨੇ) ਰਾਜ ਸਾਜ ਅਤੇ ਭੋਗ ਤਿਆਗ ਦਿੱਤੇ ਸਨ ॥੩੮॥

ਆਛਿਜ ਰੂਪ ਮਹਿਮਾ ਮਹਾਨ ॥

आछिज रूप महिमा महान ॥

(ਉਹ) ਨਾ ਨਸ਼ਟ ਹੋਣ ਵਾਲੇ ਰੂਪ ਵਾਲਾ, ਮਹਾਨ ਮਹਿਮਾ ਵਾਲਾ,

ਦਸ ਚਾਰਵੰਤ ਸੋਭਾ ਨਿਧਾਨ ॥

दस चारवंत सोभा निधान ॥

ਚੌਦਾ (ਵਿਦਿਆਵਾ) ਵਾਲਾ ਅਤੇ ਸ਼ੋਭਾ ਦਾ ਖ਼ਜ਼ਾਨਾ ਸੀ।

ਰਵਿ ਅਨਿਲ ਤੇਜ ਜਲ ਸੋ ਸੁਭਾਵ ॥

रवि अनिल तेज जल सो सुभाव ॥

ਸੂਰਜ, ਵਾਯੂ, ਅਗਨੀ ਅਤੇ ਜਲ ਦੇ ਸੁਭਾ ਵਾਲਾ ਸੀ।

ਉਪਜਿਆ ਜਗਤ ਸੰਨ੍ਯਾਸ ਰਾਵ ॥੩੯॥

उपजिआ जगत संन्यास राव ॥३९॥

(ਉਹ) 'ਸੰਨਿਆਸ-ਰਾਜ' ਵਜੋਂ ਜਗਤ ਵਿਚ ਪੈਦਾ ਹੋਇਆ ॥੩੯॥

ਸੰਨ੍ਯਾਸ ਰਾਜ ਭਏ ਦਤ ਦੇਵ ॥

संन्यास राज भए दत देव ॥

ਦੱਤ ਸੰਨਿਆਸ-ਰਾਜ ਦੇ ਰੂਪ ਵਿਚ ਪੈਦਾ ਹੋਇਆ

ਰੁਦ੍ਰਾਵਤਾਰ ਸੁੰਦਰ ਅਜੇਵ ॥

रुद्रावतार सुँदर अजेव ॥

(ਜੋ) ਨਾ ਜਿਤੇ ਜਾ ਸਕਣ ਵਾਲੇ ਰੁਦ੍ਰ ਦਾ ਅਵਤਾਰ ਸੀ।

ਪਾਵਕ ਸਮਾਨ ਭਯੋ ਤੇਜ ਜਾਸੁ ॥

पावक समान भये तेज जासु ॥

ਜਿਸ ਦਾ ਤੇਜ ਅਗਨੀ ਵਰਗਾ ਸੀ।

ਬਸੁਧਾ ਸਮਾਨ ਧੀਰਜ ਸੁ ਤਾਸੁ ॥੪੦॥

बसुधा समान धीरज सु तासु ॥४०॥

ਉਸ ਦਾ ਧੀਰਜ ਧਰਤੀ ਵਰਗਾ ਸੀ ॥੪੦॥

ਪਰਮੰ ਪਵਿਤ੍ਰ ਭਏ ਦੇਵ ਦਤ ॥

परमं पवित्र भए देव दत ॥

ਦੱਤ ਦੇਵ ਪਰਮ ਪਵਿਤ੍ਰ ਹੋਇਆ ਸੀ।

ਆਛਿਜ ਤੇਜ ਅਰੁ ਬਿਮਲ ਮਤਿ ॥

आछिज तेज अरु बिमल मति ॥

(ਉਸ ਦਾ) ਤੇਜ ਅਣਛਿਜ ਸੀ ਅਤੇ ਬੁੱਧੀ ਨਿਰਮਲ ਸੀ।

ਸੋਵਰਣ ਦੇਖਿ ਲਾਜੰਤ ਅੰਗ ॥

सोवरण देखि लाजंत अंग ॥

(ਜਿਸ ਦਾ) ਸ਼ਰੀਰ ਵੇਖ ਕੇ ਸੋਨਾ ਲਜਿਤ ਹੁੰਦਾ ਸੀ

ਸੋਭੰਤ ਸੀਸ ਗੰਗਾ ਤਰੰਗ ॥੪੧॥

सोभंत सीस गंगा तरंग ॥४१॥

ਅਤੇ ਸਿਰ ਉਤੇ ਗੰਗਾ ਦੀਆਂ ਲਹਿਰਾ ਵਾਗ (ਜਟਾਵਾ) ਸ਼ੋਭਦੀਆਂ ਸਨ ॥੪੧॥

ਆਜਾਨ ਬਾਹੁ ਅਲਿਪਤ ਰੂਪ ॥

आजान बाहु अलिपत रूप ॥

(ਉਸ ਦੀਆਂ) ਗੋਡਿਆਂ ਤਕ ਬਾਹਵਾ ਸਨ ਅਤੇ ਨਿਰਲਿਪਤ ਰੂਪ ਸੀ।

ਆਦਗ ਜੋਗ ਸੁੰਦਰ ਸਰੂਪ ॥

आदग जोग सुँदर सरूप ॥

ਪ੍ਰਚੰਡ ਯੋਗ ਵਾਲਾ ਅਤੇ ਸੁੰਦਰ ਸਰੂਪ ਵਾਲਾ ਸੀ।

ਬਿਭੂਤ ਅੰਗ ਉਜਲ ਸੁ ਬਾਸ ॥

बिभूत अंग उजल सु बास ॥

ਅੰਗਾ ਉਪਰ ਲਗੀ ਵਿਭੂਤੀ ਤੋਂ ਉਜਲੀ ਵਾਸਨਾ ਆਉਂਦੀ ਸੀ।

ਸੰਨਿਆਸ ਜੋਗ ਕਿਨੋ ਪ੍ਰਕਾਸ ॥੪੨॥

संनिआस जोग किनो प्रकास ॥४२॥

(ਉਸ ਨੇ) ਸੰਨਿਆਸ ਯੋਗ ਦਾ ਪ੍ਰਕਾਸ਼ ਕੀਤਾ ਸੀ ॥੪੨॥

ਅਵਿਲੋਕਿ ਅੰਗ ਮਹਿਮਾ ਅਪਾਰ ॥

अविलोकि अंग महिमा अपार ॥

(ਉਸ ਦੇ) ਅੰਗਾ ਦੀ ਮਹਿਮਾ ਅਪਰ ਅਪਾਰ ਦਿਸਦੀ ਸੀ।

ਸੰਨਿਆਸ ਰਾਜ ਉਪਜਾ ਉਦਾਰ ॥

संनिआस राज उपजा उदार ॥

(ਇਸ ਪ੍ਰਕਾਰ) ਸੰਨਿਆਸ ਰਾਜ ਪੈਦਾ ਹੋਇਆ ਸੀ।

ਅਨਭੂਤ ਗਾਤ ਆਭਾ ਅਨੰਤ ॥

अनभूत गात आभा अनंत ॥

(ਉਸ ਦਾ) ਸ਼ਰੀਰ ਅਦਭੁਤ ਸੀ ਅਤੇ ਅਨੰਤ ਚਮਕ ਦਮਕ ਸੀ।

ਮੋਨੀ ਮਹਾਨ ਸੋਭਾ ਲਸੰਤ ॥੪੩॥

मोनी महान सोभा लसंत ॥४३॥

(ਉਹ) ਮਹਾਨ ਮੋਨੀ ਸੀ (ਅਤੇ ਉਸ ਦੀ) ਸ਼ੋਭਾ ਚਮਕਦੀ ਸੀ ॥੪੩॥

ਆਭਾ ਅਪਾਰ ਮਹਿਮਾ ਅਨੰਤ ॥

आभा अपार महिमा अनंत ॥

(ਉਸ ਦੀ) ਅਪਾਰ ਕਾਤੀ ਅਤੇ ਬੇਅੰਤ ਮਹਿਮਾ ਸੀ।

ਸੰਨ੍ਯਾਸ ਰਾਜ ਕਿਨੋ ਬਿਅੰਤ ॥

संन्यास राज किनो बिअंत ॥

(ਉਹ) ਸੰਨਿਆਸ ਰਾਜ ਬੇਅੰਤ (ਸ਼ਕਤੀ ਵਾਲਾ) ਸੀ।

ਕਾਪਿਆ ਕਪਟੁ ਤਿਹ ਉਦੇ ਹੋਤ ॥

कापिआ कपटु तिह उदे होत ॥

ਉਸ ਦੇ ਜਨਮ ਲੈਂਦਿਆਂ ਹੀ ਕਪਟ ਕੰਬਣ ਲਗ ਗਿਆ ਸੀ।

ਤਤਛਿਨ ਅਕਪਟ ਕਿਨੋ ਉਦੋਤ ॥੪੪॥

ततछिन अकपट किनो उदोत ॥४४॥

(ਉਸ ਨੇ) ਉਸੇ ਵੇਲੇ 'ਅਕਪਟ' ਨੂੰ ਪ੍ਰਗਟ ਕਰ ਦਿੱਤਾ ॥੪੪॥

ਮਹਿਮਾ ਅਛਿਜ ਅਨਭੂਤ ਗਾਤ ॥

महिमा अछिज अनभूत गात ॥

ਉਸ ਦੀ ਮਹਿਮਾ ਨਾ ਛਿਜਣ ਵਾਲੀ ਸੀ ਅਤੇ ਸ਼ਰੀਰ ਅਦਭੁਤ ਸੀ।

ਆਵਿਲੋਕਿ ਪੁਤ੍ਰ ਚਕਿ ਰਹੀ ਮਾਤ ॥

आविलोकि पुत्र चकि रही मात ॥

(ਅਜਿਹੇ) ਪੁੱਤਰ ਨੂੰ ਵੇਖ ਕੇ ਮਾਤਾ ਹੈਰਾਨ ਰਹਿ ਗਈ।

ਦੇਸਨ ਬਿਦੇਸ ਚਕਿ ਰਹੀ ਸਰਬ ॥

देसन बिदेस चकि रही सरब ॥

ਦੇਸਾ ਵਿਦੇਸਾ ਵਿਚ ਸਭ ਲੋਕ ਹੈਰਾਨ ਹੋ ਗਏ ਸਨ।

ਸੁਨਿ ਸਰਬ ਰਿਖਿਨ ਤਜਿ ਦੀਨ ਗਰਬ ॥੪੫॥

सुनि सरब रिखिन तजि दीन गरब ॥४५॥

(ਦੱਤ ਦੀ ਆਮਦ) ਸੁਣ ਕੇ ਸਾਰਿਆਂ ਰਿਸ਼ੀਆਂ ਨੇ ਹੰਕਾਰ ਛਡ ਦਿੱਤਾ ਸੀ ॥੪੫॥

ਸਰਬਤ੍ਰ ਪ੍ਰਯਾਲ ਸਰਬਤ੍ਰ ਅਕਾਸ ॥

सरबत्र प्रयाल सरबत्र अकास ॥

ਸਾਰਿਆਂ ਪਾਤਾਲਾ ਅਤੇ ਸਾਰਿਆਂ ਆਕਾਸ਼ਾ ਵਿਚ

ਚਲ ਚਾਲ ਚਿਤੁ ਸੁੰਦਰ ਸੁ ਬਾਸ ॥

चल चाल चितु सुँदर सु बास ॥

ਅਤੇ ਸੁੰਦਰ ਨਿਵਾਸਾ (ਵਿਚ ਵਸਣ ਵਾਲਿਆਂ ਦੇ) ਚਿਤ ਵਿਚ ਹਲਚਲ ਮਚ ਗਈ।

ਕੰਪਾਇਮਾਨ ਹਰਖੰਤ ਰੋਮ ॥

कंपाइमान हरखंत रोम ॥

(ਸ਼ਰੀਰ) ਕੰਬਣ ਲਗੇ ਸਨ ਅਤੇ ਖੁਸ਼ੀ ਨਾਲ ਰੋਮ ਖੜੇ ਹੋ ਗਏ ਸਨ।

ਆਨੰਦਮਾਨ ਸਭ ਭਈ ਭੋਮ ॥੪੬॥

आनंदमान सभ भई भोम ॥४६॥

ਸਾਰੀ ਭੂਮੀ ਆਨੰਦਮਈ ਹੋ ਗਈ ਸੀ ॥੪੬॥

ਥਰਹਰਤ ਭੂਮਿ ਆਕਾਸ ਸਰਬ ॥

थरहरत भूमि आकास सरब ॥

ਸਾਰਾ ਆਕਾਸ਼ ਅਤੇ ਧਰਤੀ ਕੰਬ ਰਹੀ ਸੀ।

ਜਹ ਤਹ ਰਿਖੀਨ ਤਜਿ ਦੀਨ ਗਰਬ ॥

जह तह रिखीन तजि दीन गरब ॥

ਜਿਥੇ ਕਿਥੇ ਰਿਸ਼ੀਆਂ ਨੇ ਹੰਕਾਰ ਛਡ ਦਿੱਤਾ ਸੀ।

ਬਾਜੇ ਬਜੰਤ੍ਰ ਅਨੇਕ ਗੈਨ ॥

बाजे बजंत्र अनेक गैन ॥

ਆਕਾਸ਼ ਵਿਚ ਅਨੇਕ ਤਰ੍ਹਾ ਦੇ ਵਾਜੇ ਵਜ ਰਹੇ ਸਨ।

ਦਸ ਦਿਉਸ ਪਾਇ ਦਿਖੀ ਨ ਰੈਣ ॥੪੭॥

दस दिउस पाइ दिखी न रैण ॥४७॥

ਦਸ ਦਿਨ ਰਾਤ ਪਈ ਦਿਖੀ ਹੀ ਨਹੀਂ ॥੪੭॥

ਜਹ ਤਹ ਬਜੰਤ੍ਰ ਬਾਜੇ ਅਨੇਕ ॥

जह तह बजंत्र बाजे अनेक ॥

ਜਿਥੇ ਕਿਥੇ ਅਨੇਕ ਤਰ੍ਹਾ ਦੇ ਵਾਜੇ ਵਜ ਰਹੇ ਹਨ,

ਪ੍ਰਗਟਿਆ ਜਾਣੁ ਬਪੁ ਧਰਿ ਬਿਬੇਕ ॥

प्रगटिआ जाणु बपु धरि बिबेक ॥

ਮਾਨੋ ਵਿਵੇਕ ਨੂੰ ਧਾਰਨ ਵਾਲਾ ਸ਼ਰੀਰ ਪ੍ਰਗਟ ਹੋਇਆ ਹੈ।

ਸੋਭਾ ਅਪਾਰ ਬਰਨੀ ਨ ਜਾਇ ॥

सोभा अपार बरनी न जाइ ॥

(ਉਸ ਦੀ) ਅਪਾਰ ਸ਼ੋਭਾ ਹੈ (ਜਿਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ।

ਉਪਜਿਆ ਆਨ ਸੰਨਜਾਸ ਰਾਇ ॥੪੮॥

उपजिआ आन संन्यास राइ ॥४८॥

(ਇਸ ਤਰ੍ਹਾ) ਆ ਕੇ ਸੰਨਿਆਸ ਰਾਜ ਪੈਦਾ ਹੋਇਆ ਹੈ ॥੪੮॥

ਜਨਮੰਤ ਲਾਗਿ ਉਠ ਜੋਗ ਕਰਮ ॥

जनमंत लागि उठ जोग करम ॥

ਜੰਮਦਿਆਂ ਹੀ ਯੋਗ ਕਰਮ ਵਿਚ ਲਗ ਗਿਆ ਹੈ।

ਹਤਿ ਕੀਓ ਪਾਪ ਪਰਚੁਰਿਓ ਧਰਮ ॥

हति कीओ पाप परचुरिओ धरम ॥

ਪਾਪਾ ਨੂੰ ਨਸ਼ਟ ਕਰ ਕੇ ਧਰਮ ਦਾ ਪ੍ਰਚਾਰ ਕੀਤਾ ਹੈ।

ਰਾਜਾਧਿਰਾਜ ਬਡ ਲਾਗ ਚਰਨ ॥

राजाधिराज बड लाग चरन ॥

ਵੱਡੇ ਵੱਡੇ ਰਾਜੇ ਮਹਾਰਾਜੇ ਚਰਨੀਂ ਆ ਲਗੇ ਹਨ

ਸੰਨਿਆਸ ਜੋਗ ਉਠਿ ਲਾਗ ਕਰਨ ॥੪੯॥

संनिआस जोग उठि लाग करन ॥४९॥

ਅਤੇ ਉਠ ਕੇ ਸੰਨਿਆਸ ਯੋਗ ਕਰਨ ਵਿਚ ਲੀਨ ਹੋ ਗਏ ਹਨ ॥੪੯॥

ਅਤਿਭੁਤਿ ਅਨੂਪ ਲਖਿ ਦਤ ਰਾਇ ॥

अतिभुति अनूप लखि दत राइ ॥

ਦੱਤ ਰਾਜ ਅਦਭੁਤ ਅਤੇ ਅਨੁਪਮ (ਰੂਪ ਵਾਲਾ) ਦਿਖਦਾ ਹੈ।

ਉਠਿ ਲਗੇ ਪਾਇ ਨ੍ਰਿਪ ਸਰਬ ਆਇ ॥

उठि लगे पाइ नृप सरब आइ ॥

ਸਾਰੇ ਰਾਜੇ ਉਠ ਕੇ (ਉਸ ਦੀ) ਚਰਨੀਂ ਆ ਲਗੇ ਹਨ।

ਅਵਿਲੋਕਿ ਦਤ ਮਹਿਮਾ ਮਹਾਨ ॥

अविलोकि दत महिमा महान ॥

ਮਹਾਨ ਮਹਿਮਾ ਵਾਲੇ ਦੱਤ ਨੂੰ ਵੇਖਦੇ ਹਨ

ਦਸ ਚਾਰ ਚਾਰ ਬਿਦਿਆ ਨਿਧਾਨ ॥੫੦॥

ਦਸ ਚਾਰ ਚਾਰ ਬਿਦਿਆ ਨਿਧਾਨ ॥੫੦॥

ਜੋ ਅਠਾਰ੍ਹਾ ਵਿਦਿਆਵਾ ਦਾ ਗਿਆਤਾ ਹੈ ॥੫੦॥

ਸੋਭੰਤ ਸੀਸ ਜਤ ਕੀ ਜਟਾਨ ॥

सोभंत सीस जत की जटान ॥

(ਉਸ ਦੇ) ਸਿਰ ਉਤੇ ਜਤ ਦੀਆਂ ਜਟਾਵਾ ਸ਼ੋਭਦੀਆਂ ਹਨ

ਨਖ ਨੇਮ ਕੇ ਸੁ ਬਢਏ ਮਹਾਨ ॥

नख नेम के सु बढए महान ॥

ਅਤੇ ਹੱਥ ਵਿਚ ਨਿਯਮ ਦੇ ਨੌਂਹ ਵਧਾਏ ਹੋਏ ਹਨ।

ਬਿਭ੍ਰਮ ਬਿਭੂਤ ਉਜਲ ਸੋ ਸੋਹ ॥

बिभ्रम बिभूत उजल सो सोह ॥

ਭਰਮਾ ਤੋਂ ਰਹਿਤ ਹੋਣ ਦੀ ਅਵਸਥਾ ਹੀ (ਉਸ ਦੇ ਸ਼ਰੀਰ ਉਤੇ) ਉਜਲੀ ਵਿਭੂਤੀ ਸ਼ੋਭ ਰਹੀ ਹੈ।

ਦਿਜ ਚਰਜ ਤੁਲਿ ਮ੍ਰਿਗ ਚਰਮ ਅਰੋਹ ॥੫੧॥

दिज चरज तुलि मृग चरम अरोह ॥५१॥

ਬ੍ਰਾਹਮਣ ਕਰਮ ਹੀ ਮ੍ਰਿਗਛਾਲਾ ਉਪਰ ਬੈਠਣਾ ਹੈ ॥੫੧॥

ਮੁਖ ਸਿਤ ਬਿਭੂਤ ਲੰਗੋਟ ਬੰਦ ॥

मुख सित बिभूत लंगोट बंद ॥

ਮੁਖ ਦੀ ਉਜਲੀ ਵਿਭੂਤੀ ਮਾਨੋ ਲੰਗੋਟ ਬੰਦ ਹੈ।

ਸੰਨਯਾਸ ਚਰਜ ਤਜਿ ਛੰਦ ਬੰਦ ॥

संन्यास चरज तजि छंद बंद ॥

ਛਲ ਕਪਟ ਦਾ ਤਿਆਗ ਹੀ ਸੰਨਿਆਸ ਕਰਮ ਹੈ।

ਆਸੁਨਕ ਸੁੰਨਿ ਅਨਵ੍ਯਕਤ ਅੰਗ ॥

आसुनक सुँनि अनव्रयकत अंग ॥

ਸੁੰਨ ਸਮਾਧੀ ਹੀ (ਉਸ ਦਾ) ਆਸਨ ਹੈ ਅਤੇ ਮੋਹ ਤੋਂ ਵਿਰਕਤੀ ਹੀ (ਯੋਗ ਦੇ) ਅੰਗ ਹਨ।

ਆਛਿਜ ਤੇਜ ਮਹਿਮਾ ਸੁਰੰਗ ॥੫੨॥

आछिज तेज महिमा सुरंग ॥५२॥

ਨਾ ਛਿਜਣ ਵਾਲਾ ਤੇਜ ਹੀ (ਉਸ ਦੀ) ਸੁੰਦਰ ਮਹਿਮਾ ਹੈ ॥੫੨॥

ਇਕ ਆਸ ਚਿਤ ਤਜਿ ਸਰਬ ਆਸ ॥

इक आस चित तजि सरब आस ॥

(ਉਸ ਨੇ) ਚਿਤ ਵਿਚ ਇਕੋ (ਸੰਨਿਆਸ ਯੋਗ ਦੀ) ਆਸ ਰਖ ਕੇ ਬਾਕੀ ਸਾਰੀਆਂ ਆਸਾ ਛਡ ਦਿੱਤੀਆਂ ਹਨ।

ਅਨਭੂਤ ਗਾਤ ਨਿਸ ਦਿਨ ਉਦਾਸ ॥

अनभूत गात निस दिन उदास ॥

(ਉਸ ਦਾ) ਅਦਭੁਤ ਸ਼ਰੀਰ ਸਦਾ ਉਦਾਸ (ਨਿਰਲਿਪਤ) ਰਹਿੰਦਾ ਹੈ।

ਮੁਨਿ ਚਰਜ ਲੀਨ ਤਜਿ ਸਰਬ ਕਾਮ ॥

मुनि चरज लीन तजि सरब काम ॥

ਸਾਰੀਆਂ ਕਾਮਨਾਵਾ ਦਾ ਤਿਆਗ ਹੀ (ਉਸ ਦਾ) ਮੁਨੀ ਕਰਮ ਹੈ।

ਆਰਕਤਿ ਨੇਤ੍ਰ ਜਨੁ ਧਰਮ ਧਾਮ ॥੫੩॥

आरकति नेत्र जनु धरम धाम ॥५३॥

(ਉਸ ਦੇ) ਲਾਲੀ ਰਹਿਤ (ਆਰਕਤ) ਨੈਣ ਮਾਨੋ ਧਰਮ ਦਾ ਘਰ ਹਨ ॥੫੩॥

ਅਬਿਕਾਰ ਚਿਤ ਅਣਡੋਲ ਅੰਗ ॥

अबिकार चित अणडोल अंग ॥

(ਉਸ ਦਾ) ਵਿਕਾਰਾ ਤੋਂ ਰਹਿਤ ਚਿਤ ਹੀ ਮਾਨੋ ਸ਼ਰੀਰ ਦੇ ਅੰਗਾ ਨੂੰ ਅਡੋਲ ਰਖਣਾ ਹੈ।

ਜੁਤ ਧਿਆਨ ਨੇਤ੍ਰ ਮਹਿਮਾ ਅਭੰਗ ॥

जुत धिआन नेत्र महिमा अभंग ॥

ਨਾ ਨਸ਼ਟ ਹੋਣ ਵਾਲੀ ਮਹਿਮਾ ਵਾਲੇ ਧਿਆਨ ਯੁਕਤ ਨੇਤਰ ਹਨ।

ਧਰਿ ਏਕ ਆਸ ਅਉਦਾਸ ਚਿਤ ॥

धरि एक आस अउदास चित ॥

ਇਕ ਆਸ ਧਰ ਕੇ ਚਿਤ ਨੂੰ ਉਦਾਸ (ਨਿਰਲਿਪਤ) ਰਖਿਆ ਹੋਇਆ ਹੈ।

ਸੰਨਿਯਾਸ ਦੇਵ ਪਰਮੰ ਪਵਿਤ ॥੫੪॥

संनियास देव परमं पवित ॥५४॥

(ਉਹ) ਪਰਮ ਪਵਿਤ੍ਰ ਸੰਨਿਆਸ ਦੇਵ ਹੈ ॥੫੪॥

ਅਵਧੂਤ ਗਾਤ ਮਹਿਮਾ ਅਪਾਰ ॥

अवधूत गात महिमा अपार ॥

(ਉਸ ਦਾ) ਸ਼ਰੀਰ ਪਾਪ ਰਹਿਤ ਹੈ ਅਤੇ ਅਪਾਰ ਮਹਿਮਾ ਵਾਲਾ ਹੈ।

ਸ੍ਰੁਤਿ ਗਿਆਨ ਸਿੰਧੁ ਬਿਦਿਆ ਉਦਾਰ ॥

स्रुति गिआन सिंधु बिदिआ उदार ॥

ਵੇਦ-ਗਿਆਨ ਅਤੇ ਵਿਦਿਆਵਾ ਦਾ ਉਦਾਰ ਸਮੁੰਦਰ ਹੈ।

ਮੁਨਿ ਮਨਿ ਪ੍ਰਬੀਨ ਗੁਨਿ ਗਨ ਮਹਾਨ ॥

मुनि मनि प्रबीन गुनि गन महान ॥

(ਉਹ) ਮੁਨੀ ਪ੍ਰਬੀਨ ਮਨ ਵਾਲਾ ਹੈ ਅਤੇ ਮਹਾਨ ਗੁਣਾ ਵਾਲਾ ਹੈ।

ਜਨੁ ਭਯੋ ਪਰਮ ਗਿਆਨੀ ਮਹਾਨ ॥੫੫॥

जनु भयो परम गिआनी महान ॥५५॥

ਮਾਨੋ ਬੜਾ ਵੱਡਾ ਗਿਆਨੀ ਪੈਦਾ ਹੋਇਆ ਹੈ ॥੫੫॥

ਕਬਹੂੰ ਨ ਪਾਪ ਜਿਹ ਛੁਹਾ ਅੰਗ ॥

कबहूँ न पाप जिह छुहा अंग ॥

ਜਿਸ ਦੇ ਸ਼ਰੀਰ ਨੂੰ ਕਦੇ ਪਾਪ ਨੇ ਛੋਹਿਆ ਨਹੀਂ ਹੈ।

ਗੁਨਿ ਗਨ ਸੰਪੰਨ ਸੁੰਦਰ ਸੁਰੰਗ ॥

गुनि गन संपंन सुँदर सुरंग ॥

(ਉਹ) ਸਾਰਿਆਂ ਗੁਣਾ ਨਾਲ ਸੰਪੰਨ ਹੈ ਅਤੇ ਸੁੰਦਰ ਸ਼ਰੀਰ ਵਾਲਾ ਹੈ।

ਲੰਗੋਟਬੰਦ ਅਵਧੂਤ ਗਾਤ ॥

लंगोटबंद अवधूत गात ॥

(ਉਹ) ਲੰਗੋਟ ਧਾਰੀ ਪਵਿਤ੍ਰ ਸ਼ਰੀਰ ਵਾਲਾ ਹੈ।

ਚਕਿ ਰਹੀ ਚਿਤ ਅਵਲੋਕਿ ਮਾਤ ॥੫੬॥

चकि रही चित अवलोकि मात ॥५६॥

ਮਾਤਾ (ਉਸ ਨੂੰ) ਵੇਖ ਕੇ ਚਕ੍ਰਿਤ ਹੋ ਰਹੀ ਹੈ ॥੫੬॥

ਸੰਨਿਯਾਸ ਦੇਵ ਅਨਭੂਤ ਅੰਗ ॥

संनियास देव अनभूत अंग ॥

ਸੰਨਿਆਸ ਦੇਵ ਦਾ ਅਦਭੁਤ ਸ਼ਰੀਰ ਹੈ

ਲਾਜੰਤ ਦੇਖਿ ਜਿਹ ਦੁਤਿ ਅਨੰਗ ॥

लाजंत देखि जिह दुति अनंग ॥

ਜਿਸ ਦੀ ਚਮਕ ਨੂੰ ਵੇਖ ਕੇ ਕਾਮਦੇਵ ਵੀ ਲਜਿਤ ਹੁੰਦਾ ਹੈ।

ਮੁਨਿ ਦਤ ਦੇਵ ਸੰਨ੍ਯਾਸ ਰਾਜ ॥

मुनि दत देव संन्यास राज ॥

ਮੁਨੀ ਦੱਤ ਦੇਵ ਸੰਨਿਆਸ ਦਾ ਰਾਜਾ ਹੈ

ਜਿਹ ਸਧੇ ਸਰਬ ਸੰਨ੍ਯਾਸ ਸਾਜ ॥੫੭॥

जिह सधे सरब संन्यास साज ॥५७॥

ਜਿਸ ਨੇ ਸੰਨਿਆਸ ਦੇ ਸਾਰੇ ਸਾਜ ਸਾਧੇ ਹੋਏ ਹਨ ॥੫੭॥

ਪਰਮੰ ਪਵਿਤ੍ਰ ਜਾ ਕੇ ਸਰੀਰ ॥

परमं पवित्र जा के सरीर ॥

ਜਿਸ ਦਾ ਸ਼ਰੀਰ ਪਰਮ ਪਵਿਤ੍ਰ ਹੈ,

ਕਬਹੂੰ ਨ ਕਾਮ ਕਿਨੋ ਅਧੀਰ ॥

कबहूँ न काम किनो अधीर ॥

ਉਸ ਨੂੰ ਕਾਮਨਾਵਾ ਨੇ ਕਦੇ ਆਧਾਰ ਨਹੀਂ ਬਣਾਇਆ।

ਜਟ ਜੋਗ ਜਾਸੁ ਸੋਭੰਤ ਸੀਸ ॥

जट जोग जासु सोभंत सीस ॥

ਜਿਸ ਦੇ ਸਿਰ ਉਤੇ ਯੋਗ ਦੀਆਂ ਜਟਾਵਾ ਸ਼ੋਭਦੀਆਂ ਹਨ।

ਅਸ ਧਰਾ ਰੂਪ ਸੰਨਿਯਾਸ ਈਸ ॥੫੮॥

अस धरा रूप संनियास ईस ॥५८॥

ਇਸ ਤਰ੍ਹਾ ਦਾ ਰੂਪ ਸੰਨਿਆਸ ਦੇ ਰਾਜੇ ਨੇ ਧਾਰਨ ਕੀਤਾ ਹੋਇਆ ਹੈ ॥੫੮॥

ਆਭਾ ਅਪਾਰ ਕਥਿ ਸਕੈ ਕਉਨ ॥

आभा अपार कथि सकै कउन ॥

(ਉਸ ਦੀ) ਆਭਾ ਅਪਾਰ ਹੈ, (ਉਸ ਆਭਾ ਦਾ) ਕੌਣ ਕਥਨ ਕਰ ਸਕਦਾ ਹੈ,

ਸੁਨਿ ਰਹੈ ਜਛ ਗੰਧ੍ਰਬ ਮਉਨ ॥

सुनि रहै जछ गंध्रब मउन ॥

(ਜਿਸ ਨੂੰ) ਸੁਣ ਕੇ ਯਕਸ਼ ਅਤੇ ਗੰਧ੍ਰਬ ਮੌਨ ਹੋ ਰਹੇ ਹਨ।

ਚਕਿ ਰਹਿਓ ਬ੍ਰਹਮ ਆਭਾ ਬਿਚਾਰਿ ॥

चकि रहिओ ब्रहम आभा बिचारि ॥

(ਉਸ ਦੀ) ਆਭਾ ਨੂੰ ਵਿਚਾਰ ਕੇ ਬ੍ਰਹਮਾ ਹੈਰਾਨ ਹੋ ਰਿਹਾ ਹੈ।

ਲਾਜਯੋ ਅਨੰਗ ਆਭਾ ਨਿਹਾਰਿ ॥੫੯॥

लाजयो अनंग आभा निहारि ॥५९॥

ਆਭਾ ਨੂੰ ਵੇਖ ਕੇ ਕਾਮਦੇਵ ਸ਼ਰਮਸਾਰ ਹੋ ਰਿਹਾ ਹੈ ॥੫੯॥

ਅਤਿ ਗਿਆਨਵੰਤ ਕਰਮਨ ਪ੍ਰਬੀਨ ॥

अति गिआनवंत करमन प्रबीन ॥

ਅਤਿ ਗਿਆਨਵਾਨ ਹੈ ਅਤੇ ਕਰਮਾ ਵਿਚ ਪ੍ਰਬੀਨ ਹੈ।

ਅਨ ਆਸ ਗਾਤ ਹਰਿ ਕੋ ਅਧੀਨ ॥

अन आस गात हरि को अधीन ॥

ਕਿਸੇ ਦੀ ਆਸ ਤੋਂ ਰਹਿਤ ਅਤੇ ਹਰਿ ਦੇ ਅਧੀਨ ਹੈ।

ਛਬਿ ਦਿਪਤ ਕੋਟ ਸੂਰਜ ਪ੍ਰਮਾਨ ॥

छबि दिपत कोट सूरज प्रमान ॥

ਕਰੋੜਾ ਸੂਰਜਾ ਦੇ ਸਮਾਨ ਜਿਸ ਦੀ ਛਬੀ ਦਾ ਪ੍ਰਕਾਸ਼ ਹੋ ਰਿਹਾ ਹੈ।

ਚਕ ਰਹਾ ਚੰਦ ਲਖਿ ਆਸਮਾਨ ॥੬੦॥

चक रहा चंद लखि आसमान ॥६०॥

ਚੰਦ੍ਰਮਾ ਵੇਖ ਕੇ ਆਕਾਸ਼ ਵਿਚ ਹੈਰਾਨ ਹੋ ਰਿਹਾ ਹੈ ॥੬੦॥

ਉਪਜਿਯਾ ਆਪ ਇਕ ਜੋਗ ਰੂਪ ॥

उपजिया आप इक जोग रूप ॥

(ਉਹ) ਆਪ ਹੀ 'ਇਕ' ਯੋਗ ਰੂਪ ਵਿਚ ਪੈਦਾ ਹੋਇਆ ਹੈ।

ਪੁਨਿ ਲਗੋ ਜੋਗ ਸਾਧਨ ਅਨੂਪ ॥

पुनि लगो जोग साधन अनूप ॥

ਫਿਰ ਅਨੂਪਮ ਯੋਗ ਸਾਧਨਾ ਕਰਨ ਲਗਾ ਹੈ।

ਗ੍ਰਿਹ ਪ੍ਰਿਥਮ ਛਾਡਿ ਉਠਿ ਚਲਾ ਦਤ ॥

गृह पृथम छाडि उठि चला दत ॥

ਦੱਤ ਪਹਿਲਾ ਘਰ ਨੂੰ ਛਡ ਕੇ ਉਠ ਚਲਿਆ ਹੈ।

ਪਰਮੰ ਪਵਿਤ੍ਰ ਨਿਰਮਲੀ ਮਤਿ ॥੬੧॥

परमं पवित्र निरमली मति ॥६१॥

(ਉਹ) ਪਰਮ ਪਵਿਤ੍ਰ ਅਤੇ ਨਿਰਮਲ ਬੁੱਧੀ ਵਾਲਾ ਹੈ ॥੬੧॥

ਜਬ ਕੀਨ ਜੋਗ ਬਹੁ ਦਿਨ ਪ੍ਰਮਾਨ ॥

जब कीन जोग बहु दिन प्रमान ॥

ਜਦ ਉਸ ਨੇ ਬਹਤੁ ਦਿਨਾ ਤਕ ਯੋਗ ਕਰ ਲਿਆ,

ਤਬ ਕਾਲ ਦੇਵ ਰੀਝੇ ਨਿਦਾਨ ॥

तब काल देव रीझे निदान ॥

ਤਦ ਅੰਤ ਵਿਚ ਕਾਲ ਦੇਵ ਉਸ ਉਤੇ ਪ੍ਰਸੰਨ ਹੋਇਆ।

ਇਮਿ ਭਈ ਬਿਓਮ ਬਾਨੀ ਬਨਾਇ ॥

इमि भई बिओम बानी बनाइ ॥

ਇਸ ਤਰ੍ਹਾ ਦੀ ਆਕਾਸ਼ ਬਾਣੀ ਹੋਈ,

ਤੁਮ ਸੁਣਹੁ ਬੈਨ ਸੰਨਯਾਸ ਰਾਇ ॥੬੨॥

तुम सुणहु बैन संन्यास राइ ॥६२॥

ਹੇ ਸੰਨਿਆਸ ਰਾਜ! ਤੁਸੀਂ ਧਿਆਨ ਦੇ ਕੇ ਸੁਣੋ ॥੬੨॥

ਆਕਾਸ ਬਾਨੀ ਬਾਚਿ ਦਤ ਪ੍ਰਤਿ ॥

आकास बानी बाचि दत प्रति ॥

ਆਕਾਸ਼ ਬਾਣੀ ਨੇ ਦੱਤ ਪ੍ਰਤਿ ਕਿਹਾ –

ਪਾਧੜੀ ਛੰਦ ॥

पाधड़ी छंद ॥

ਪਾਧੜੀ ਛੰਦ:

ਗੁਰ ਹੀਣ ਮੁਕਤਿ ਨਹੀ ਹੋਤ ਦਤ ॥

गुर हीण मुकति नही होत दत ॥

ਹੇ ਦੱਤ! ਗੁਰੂ ਤੋਂ ਹੀਣ (ਅਵਸਥਾ ਵਿਚ) ਮੁਕਤੀ ਨਹੀਂ ਹੋਏਗੀ।

ਤੁਹਿ ਕਹੋ ਬਾਤ ਸੁਨਿ ਬਿਮਲ ਮਤ ॥

तुहि कहो बात सुनि बिमल मत ॥

ਹੇ ਨਿਰਮਲ ਬੁੱਧੀ ਵਾਲੇ! ਤੈਨੂੰ ਗੱਲ ਕਹਿੰਦਾ ਹਾ, (ਧਿਆਨ ਨਾਲ) ਸੁਣ।

ਗੁਰ ਕਰਹਿ ਪ੍ਰਿਥਮ ਤਬ ਹੋਗਿ ਮੁਕਤਿ ॥

गुर करहि प्रिथम तब होगि मुकति ॥

ਪਹਿਲਾ ਗੁਰੂ ਧਾਰਨ ਕਰ, ਤਦ ਮੁਕਤ ਹੋਵੇਂਗਾ।

ਕਹਿ ਦੀਨ ਕਾਲ ਤਿਹ ਜੋਗ ਜੁਗਤ ॥੬੩॥

कहि दीन काल तिह जोग जुगत ॥६३॥

ਕਾਲਦੇਵ ਨੇ ਉਸ ਨੂੰ (ਇਹ) ਯੋਗ ਦੀ ਜੁਗਤ ਕਹਿ ਦਿੱਤੀ ॥੬੩॥

ਬਹੁ ਭਾਤਿ ਦਤ ਦੰਡਵਤ ਕੀਨ ॥

बहु भाति दत दंडवत कीन ॥

(ਆਕਾਸ਼ ਬਾਣੀ ਸੁਣ ਕੇ) ਦੱਤ ਨੇ ਬਹੁਤ ਤਰ੍ਹਾ ਨਾਲ ਦੰਡਵਤ (ਪ੍ਰਨਾਮ) ਕੀਤਾ

ਆਸਾ ਬਿਰਹਤਿ ਹਰਿ ਕੋ ਅਧੀਨ ॥

आसा बिरहति हरि को अधीन ॥

ਅਤੇ ਆਸ ਤੋਂ ਰਹਿਤ ਹਰਿ ਦੇ ਅਧੀਨ (ਹੋ ਗਿਆ)।

ਬਹੁ ਭਾਤ ਜੋਗ ਸਾਧਨਾ ਸਾਧਿ ॥

बहु भात जोग साधना साधि ॥

(ਫਿਰ) ਬਹੁਤ ਤਰ੍ਹਾ ਦੀ ਯੋਗ ਸਾਧਨਾ ਕਰਨ ਲਗਾ

ਆਦਗ ਜੋਗ ਮਹਿਮਾ ਅਗਾਧ ॥੬੪॥

आदग जोग महिमा अगाध ॥६४॥

(ਜੋ) ਯੋਗ ਕਲੰਕ ਤੋਂ ਮੁਕਤ ਅਗਾਧ ਮਹਿਮਾ ਵਾਲਾ ਹੈ ॥੬੪॥

ਤਬ ਨਮਸਕਾਰ ਕਰਿ ਦਤ ਦੇਵ ॥

तब नमसकार करि दत देव ॥

ਤਦ ਦੱਤ ਦੇਵ ਨੇ ਨਮਸਕਾਰ ਕੀਤੀ

ਉਚਰੰਤ ਪਰਮ ਉਸਤਤਿ ਅਭੇਵ ॥

उचरंत परम उसतति अभेव ॥

ਅਤੇ ਫਿਰ ਪਰਮ ਦੇਵ ਅਤੇ ਅਭੇਵ ਦੀ ਉਸਤਤ ਉਚਾਰੀ।

ਜੋਗੀਨ ਜੋਗ ਰਾਜਾਨ ਰਾਜ ॥

जोगीन जोग राजान राज ॥

(ਜੋ) ਜੋਗੀਆਂ ਦਾ ਜੋਗੀ ਅਤੇ ਰਾਜਿਆਂ ਦਾ ਰਾਜਾ ਹੈ

ਅਨਭੂਤ ਅੰਗ ਜਹ ਤਹ ਬਿਰਾਜ ॥੬੫॥

अनभूत अंग जह तह बिराज ॥६५॥

ਅਤੇ ਤੱਤ੍ਵਰਹਿਤ ਸ਼ਰੀਰ ਜਿਥੇ ਕਿਥੇ ਬਿਰਾਜ ਰਿਹਾ ਹੈ ॥੬੫॥

ਜਲ ਥਲ ਬਿਯਾਪ ਜਿਹ ਤੇਜ ਏਕ ॥

जल थल बियाप जिह तेज एक ॥

ਜਿਸ ਇਕ ਦਾ ਤੇਜ ਜਲ ਥਲ ਵਿਚ ਵਿਆਪ ਰਿਹਾ ਹੈ।

ਗਾਵੰਤ ਜਾਸੁ ਮੁਨਿ ਗਨ ਅਨੇਕ ॥

गावंत जासु मुनि गन अनेक ॥

ਜਿਸ ਦੇ (ਗੁਣਾ ਨੂੰ) ਅਨੇਕਾ ਮੁਨੀ ਲੋਗ ਗਾਉਂਦੇ ਹਨ।

ਜਿਹ ਨੇਤਿ ਨੇਤਿ ਭਾਖੰਤ ਨਿਗਮ ॥

जिह नेति नेति भाखंत निगम ॥

ਜਿਸ ਨੂੰ ਵੇਦ ਨੇਤਿ ਨੇਤਿ ਕਹਿੰਦੇ ਹਨ।

ਤੇ ਆਦਿ ਅੰਤ ਮਧਹ ਅਗਮ ॥੬੬॥

ते आदि अंत मधह अगम ॥६६॥

ਉਹ ਆਦਿ, ਮੱਧ, ਅੰਤ ਅਤੇ ਪਹੁੰਚ ਤੋਂ ਪਰੇ ਹੈ ॥੬੬॥

ਜਿਹ ਏਕ ਰੂਪ ਕਿਨੇ ਅਨੇਕ ॥

जिह एक रूप किने अनेक ॥

ਜਿਸ ਇਕ ਨੇ ਅਨੇਕ ਰੂਪ ਧਾਰਨ ਕੀਤੇ ਹਨ।

ਪੁਹਮੀ ਅਕਾਸ ਕਿਨੇ ਬਿਬੇਕ ॥

पुहमी अकास किने बिबेक ॥

(ਜਿਸ ਨੇ) ਵਿਵੇਕ ਪੂਰਵਕ ਆਕਾਸ਼ ਅਤੇ ਧਰਤੀ ਬਣਾਈ ਹੈ।

ਜਲ ਬਾ ਥਲੇਸ ਸਬ ਠੌਰ ਜਾਨ ॥

जल बा थलेस सब ठौर जान ॥

ਜੋ ਜਲ, ਥਲ ਵਿਚ ਸਭ ਥਾਵਾ ਉਤੇ ਜਾਣਿਆ ਜਾਦਾ ਹੈ।

ਅਨਭੈ ਅਜੋਨਿ ਅਨਿ ਆਸ ਮਾਨ ॥੬੭॥

अनभै अजोनि अनि आस मान ॥६७॥

ਜੋ ਭੈ ਰਹਿਤ, ਜੂਨ ਤੋਂ ਮੁਕਤ ਅਤੇ ਹੋਰ ਕਿਸੇ ਦੀ ਆਸ ਤੋਂ ਬਿਨਾ ਹੈ ॥੬੭॥

ਪਾਵਨ ਪ੍ਰਸਿਧ ਪਰਮੰ ਪੁਨੀਤ ॥

पावन प्रसिध परमं पुनीत ॥

ਉਹ ਪ੍ਰਸਿੱਧ, ਪਵਿਤ੍ਰ ਅਤੇ ਪਰਮ ਪੁਨੀਤ ਹੈ।

ਆਜਾਨ ਬਾਹ ਅਨਭਉ ਅਜੀਤ ॥

आजान बाह अनभउ अजीत ॥

(ਉਹ) ਗੋਡਿਆਂ ਤਕ ਲੰਬੀਆਂ ਬਾਹਵਾ ਵਾਲਾ, ਭੈ ਤੋਂ ਰਹਿਤ ਅਤੇ ਨਾ ਜਿਤੇ ਜਾ ਸਕਣ ਵਾਲਾ ਹੈ।

ਪਰਮੰ ਪ੍ਰਸਿਧ ਪੂਰਣ ਪੁਰਾਣ ॥

परमं प्रसिध पूरण पुराण ॥

(ਉਹ) ਪਰਮ ਪ੍ਰਸਿੱਧ ਅਤੇ ਪੂਰਨ ਪੁਰਾਣ (ਪੁਰਸ਼) ਹੈ।

ਰਾਜਾਨ ਰਾਜ ਭੋਗੀ ਮਹਾਣ ॥੬੮॥

राजान राज भोगी महाण ॥६८॥

(ਉਹ) ਰਾਜਿਆਂ ਦਾ ਰਾਜਾ ਅਤੇ ਮਹਾਨ ਭੋਗੀ ਹੈ ॥੬੮॥

ਅਨਛਿਜ ਤੇਜ ਅਨਭੈ ਪ੍ਰਕਾਸ ॥

अनछिज तेज अनभै प्रकास ॥

(ਉਹ) ਨਾ ਛਿਜੇ ਜਾ ਸਕਣ ਵਾਲੇ ਤੇਜ ਵਾਲਾ ਅਤੇ ਸੁਤਹ ਸਿੱਧ ਪ੍ਰਕਾਸ਼ਿਤ ਹੋਣ ਵਾਲਾ ਹੈ।

ਖੜਗਨ ਸਪੰਨ ਪਰਮੰ ਪ੍ਰਭਾਸ ॥

खड़गन सपंन परमं प्रभास ॥

(ਉਹ) ਤਲਵਾਰਾ (ਨੂੰ ਵਰਤਣ ਵਿਚ) ਮਾਹਿਰ ਹੈ (ਅਰਥਾਤਰ-ਛੇ ਗੁਣਾ ਨਾਲ ਭਰਪੂਰ ਹੈ) ਬਹੁਤ ਹੀ ਜਲਾਲ ਵਾਲਾ ਹੈ।

ਆਭਾ ਅਨੰਤ ਬਰਨੀ ਨ ਜਾਇ ॥

आभा अनंत बरनी न जाइ ॥

(ਉਸ ਦੀ) ਆਭਾ ਅਨੰਤ ਹੈ, ਜੋ ਵਰਣਨ ਨਹੀਂ ਕੀਤੀ ਜਾ ਸਕਦੀ।

ਫਿਰ ਫਿਰੇ ਸਰਬ ਮਤਿ ਕੋ ਚਲਾਇ ॥੬੯॥

फिर फिरे सरब मति को चलाइ ॥६९॥

ਫਿਰ ਉਹ ਸਾਰਿਆਂ ਮੱਤਾ ਨੂੰ ਚਲਾਉਂਦਾ ਫਿਰਦਾ ਹੈ ॥੬੯॥

ਸਬਹੂ ਬਖਾਨ ਜਿਹ ਨੇਤਿ ਨੇਤਿ ॥

सबहू बखान जिह नेति नेति ॥

ਜਿਸ ਨੂੰ ਸਾਰੇ ਨੇਤਿ ਨੇਤਿ ਕਹਿੰਦੇ ਹਨ।

ਅਕਲੰਕ ਰੂਪ ਆਭਾ ਅਮੇਤ ॥

अकलंक रूप आभा अमेत ॥

(ਉਹ) ਅਮਿਤ ਆਭਾ ਵਾਲਾ ਅਤੇ ਨਿਸ਼ਕਲੰਕ ਰੂਪ ਹੈ।

ਸਰਬੰ ਸਮ੍ਰਿਧ ਜਿਹ ਪਾਨ ਲਾਗ ॥

सरबं समृध जिह पान लाग ॥

ਜਿਸ ਦੇ ਚਰਨਾ ਨਾਲ ਸਾਰੀਆਂ ਸਮ੍ਰਿਧੀਆਂ ਲਗੀਆਂ ਹਨ।

ਜਿਹ ਨਾਮ ਲੇਤ ਸਬ ਪਾਪ ਭਾਗ ॥੭੦॥

जिह नाम लेत सब पाप भाग ॥७०॥

ਜਿਸ ਦਾ ਨਾ ਲੈਣ ਨਾਲ ਸਾਰੇ ਪਾਪ ਭਜ ਜਾਦੇ ਹਨ ॥੭੦॥

ਗੁਨ ਸੀਲ ਸਾਧੁ ਤਾ ਕੇ ਸੁਭਾਇ ॥

गुन सील साधु ता के सुभाइ ॥

ਉਸ ਦਾ ਸੁਭਾ ਗੁਣ, ਸੀਲ ਅਤੇ ਸਾਧੁਤਾ ਵਾਲਾ ਹੈ।

ਬਿਨੁ ਤਾਸ ਸਰਨਿ ਨਹੀ ਕੋਊ ਉਪਾਇ ॥

बिनु तास सरनि नही कोऊ उपाइ ॥

ਉਸ ਦੀ ਸ਼ਰਨ ਤੋਂ ਬਿਨਾ ਹੋਰ ਕੋਈ ਉਪਾ ਨਹੀਂ ਹੈ।

ਦੀਨਨ ਉਧਾਰਣਿ ਜਾਸੁ ਬਾਨ ॥

दीनन उधारणि जासु बान ॥

ਦੀਨਾ ਦਾ ਉੱਧਾਰ ਕਰਨਾ ਜਿਸ ਦੀ ਆਦਤ ਹੈ।

ਕੋਊ ਕਹੈ ਕੈਸੇਈ ਲੇਤ ਮਾਨ ॥੭੧॥

कोऊ कहै कैसेई लेत मान ॥७१॥

ਕੋਈ ਕਿਵੇਂ ਹੀ (ਉਸ ਦਾ ਨਾ) ਕਹਿੰਦਾ ਹੈ, (ਉਹ ਉਸੇ ਤਰ੍ਹਾ) ਮੰਨ ਲੈਂਦਾ ਹੈ ॥੭੧॥

ਅਕਲੰਕ ਰੂਪ ਅਨਛਿਜ ਤੇਜ ॥

अकलंक रूप अनछिज तेज ॥

(ਉਹ) ਕਲੰਕ ਤੋਂ ਰਹਿਤ ਅਤੇ ਨਾ ਛਿਜੇ ਜਾ ਸਕਣ ਵਾਲੇ ਤੇਜ ਵਾਲਾ ਹੈ।

ਆਸਨ ਅਡੋਲ ਸੁਭ ਸੁਭ੍ਰ ਸੇਜ ॥

आसन अडोल सुभ सुभ्र सेज ॥

(ਉਸ ਦਾ) ਆਸਨ ਅਡੋਲ ਹੈ ਅਤੇ ਸ਼ੁਭ ਸੁਖਦਾਇਕ ਸੇਜ ਵਾਲਾ ਹੈ।

ਅਨਗਨ ਜਾਸੁ ਗੁਨ ਮਧਿ ਸੋਭ ॥

अनगन जासु गुन मधि सोभ ॥

ਜਿਸ ਵਿਚ ਅਣਗਿਣਤ ਗੁਣ ਸ਼ੋਭਾ ਪਾ ਰਹੇ ਹਨ।

ਲਖਿ ਸਤ੍ਰ ਮਿਤ੍ਰ ਜਿਹ ਰਹਤ ਲੋਭ ॥੭੨॥

लखि सत्र मित्र जिह रहत लोभ ॥७२॥

(ਉਸ ਨੂੰ!) ਵੇਖ ਕੇ ਵੈਰੀ ਅਤੇ ਮਿਤਰ ਲਲਚਾਏ ਰਹਿੰਦੇ ਹਨ ॥੭੨॥

ਜਿਹ ਸਤ੍ਰ ਮਿਤ੍ਰ ਸਮ ਏਕ ਜਾਨ ॥

जिह सत्र मित्र सम एक जान ॥

(ਉਹ) ਵੈਰੀ ਅਤੇ ਮਿਤਰ ਨੂੰ ਇਕ ਸਮਾਨ ਸਮਝਦਾ ਹੈ

ਉਸਤਤੀ ਨਿੰਦ ਜਿਹ ਏਕ ਮਾਨ ॥

उसतती निंद जिह एक मान ॥

ਅਤੇ ਉਸਤਤ ਤੇ ਨਿੰਦਾ ਨੂੰ ਇਕੋ ਜਿਹਾ ਮੰਨਦਾ ਹੈ।

ਆਸਨ ਅਡੋਲ ਅਨਛਿਜ ਰੂਪ ॥

आसन अडोल अनछिज रूप ॥

(ਜਿਸ ਦਾ) ਆਸਨ ਅਡੋਲ ਹੈ ਅਤੇ ਸਰੂਪ ਅਛਿਜ ਹੈ,

ਪਰਮੰ ਪਵਿਤ੍ਰ ਭੂਪਾਣ ਭੂਪ ॥੭੩॥

परमं पवित्र भूपाण भूप ॥७३॥

(ਉਹ) ਪਰਮ ਪਵਿਤ੍ਰ ਅਤੇ ਰਾਜਿਆਂ ਦਾ ਰਾਜਾ ਹੈ ॥੭੩॥

ਜਿਹਬਾ ਸੁਧਾਨ ਖਗ ਉਧ ਸੋਹਿ ॥

जिहबा सुधान खग उध सोहि ॥

ਜਿਸ ਦੀ ਜੀਭ ਅੰਮ੍ਰਿਤ (ਦੇ ਸਮਾਨ ਬੋਲਦੀ ਹੈ) ਤਲਵਾਰ (ਉਸ ਦੇ ਹੱਥ ਵਿਚ) ਉੱਚੀ ਸ਼ੋਭਦੀ ਹੈ।

ਅਵਿਲੋਕ ਦਈਤ ਅਰੁ ਦੇਵ ਮੋਹਿ ॥

अविलोक दईत अरु देव मोहि ॥

ਦੇਵਤੇ ਅਤੇ ਦੈਂਤ ਵੇਖ ਕੇ ਮੋਹਿਤ ਹੁੰਦੇ ਹਨ।

ਬਿਨੁ ਬੈਰ ਰੂਪ ਅਨਭਵ ਪ੍ਰਕਾਸ ॥

बिनु बैर रूप अनभव प्रकास ॥

ਉਹ ਬਿਨਾ ਵੈਰ ਵਾਲਾ ਅਤੇ ਸੁਤਹ ਪ੍ਰਕਾਸ਼ ਹੈ।

ਅਨਛਿਜ ਗਾਤ ਨਿਸਿ ਦਿਨ ਨਿਰਾਸ ॥੭੪॥

अनछिज गात निसि दिन निरास ॥७४॥

(ਉਹ) ਨਾ ਛਿਜਣ ਵਾਲੇ ਸ਼ਰੀਰ ਵਾਲਾ ਅਤੇ ਰਾਤ ਦਿਨ ਆਸਾ ਤੋਂ ਰਹਿਤ ਹੈ ॥੭੪॥

ਦੁਤਿ ਆਦਿ ਅੰਤਿ ਏਕੈ ਸਮਾਨ ॥

दुति आदि अंति एकै समान ॥

(ਉਸ ਦੀ) ਜੋਤਿ ਆਦਿ ਤੋਂ ਅੰਤ ਤਕ ਇਕ ਸਮਾਨ ਹੈ।

ਖੜਗੰਨ ਸਪੰਨਿ ਸਬ ਬਿਧਿ ਨਿਧਾਨ ॥

खड़गंन सपंनि सब बिधि निधान ॥

(ਉਹ) ਛੇ ਅੰਗਾ ਨਾਲ ਭਰਪੂਰ ਅਤੇ ਸਾਰੀਆਂ ਵਿਧੀਆਂ ਦਾ ਖ਼ਜ਼ਾਨਾ ਹੈ।

ਸੋਭਾ ਸੁ ਬਹੁਤ ਤਨ ਜਾਸੁ ਸੋਭ ॥

सोभा सु बहुत तन जासु सोभ ॥

ਜਿਸ ਦੇ ਤਨ ਦੀ ਸ਼ੋਭਾ ਬਹੁਤ ਸ਼ੋਭਦੀ ਹੈ।

ਦੁਤਿ ਦੇਖਿ ਜਛ ਗੰਧ੍ਰਬ ਲੋਭ ॥੭੫॥

दुति देखि जछ गंध्रब लोभ ॥७५॥

(ਜਿਸ ਦੀ) ਜੋਤਿ ਨੂੰ ਵੇਖ ਕੇ ਯਕਸ਼ ਅਤੇ ਗੰਧਰਬ ਲੋਭਾਇਮਾਨ (ਹੋ ਰਹੇ ਹਨ) ॥੭੫॥

ਅਨਭੰਗ ਅੰਗ ਅਨਭਵ ਪ੍ਰਕਾਸ ॥

अनभंग अंग अनभव प्रकास ॥

(ਉਸ ਦਾ) ਸ਼ਰੀਰ ਭੰਗ ਨਹੀਂ ਹੁੰਦਾ ਅਤੇ ਅਨੁਭਵ ਦੁਆਰਾ ਪ੍ਰਕਾਸ਼ਿਤ (ਸੁਤਹ ਪ੍ਰਕਾਸ਼) ਹੁੰਦਾ ਹੈ।

ਪਸਰੀ ਜਗਤਿ ਜਿਹ ਜੀਵ ਰਾਸਿ ॥

पसरी जगति जिह जीव रासि ॥

ਉਸ ਦੀ ਜਗਤ ਦੇ ਜੀਵਾ ਵਿਚ ਰਾਸ (ਜੋਤਿ) ਪਸਰੀ ਹੋਈ ਹੈ।

ਕਿਨੇ ਸੁ ਜੀਵ ਜਲਿ ਥਲਿ ਅਨੇਕ ॥

किने सु जीव जलि थलि अनेक ॥

(ਉਸ ਨੇ) ਜਲ ਥਲ ਵਿਚ ਅਨੇਕ ਜੀਵ ਕੀਤੇ ਹੋਏ ਹਨ,

ਅੰਤਹਿ ਸਮੇਯ ਫੁਨਿ ਰੂਪ ਏਕ ॥੭੬॥

अंतहि समेय फुनि रूप एक ॥७६॥

ਪਰ ਅੰਤ ਵਿਚ (ਉਹ) ਸਭ ਫਿਰ ਇਕ ਰੂਪ ਹੀ ਹਨ ॥੭੬॥

ਜਿਹ ਛੂਆ ਨੈਕੁ ਨਹੀ ਕਾਲ ਜਾਲੁ ॥

जिह छूआ नैकु नही काल जालु ॥

ਜਿਸ ਨੂੰ ਕਾਲ ਦੇ ਜਾਲ ਨੇ ਜ਼ਰਾ ਜਿੰਨਾ ਵੀ ਛੋਹਿਆ ਨਹੀਂ ਹੈ।

ਛ੍ਵੈ ਸਕਾ ਪਾਪ ਨਹੀ ਕਉਨ ਕਾਲ ॥

छ्वै सका पाप नही कउन काल ॥

(ਉਸ ਨੂੰ) ਪਾਪ ਕਿਸੇ ਸਮੇਂ ਵੀ ਛੋਹ ਨਹੀਂ ਸਕਿਆ ਹੈ।

ਆਛਿਜ ਤੇਜ ਅਨਭੂਤ ਗਾਤ ॥

आछिज तेज अनभूत गात ॥

(ਜਿਸ ਦਾ) ਤੇਜ ਅਣਛਿਜ ਰੂਪ ਵਾਲਾ ਹੈ ਅਤੇ ਤੱਤ੍ਵ-ਰਹਿਤ ਸ਼ਰੀਰ ਵਾਲਾ ਹੈ।

ਏਕੈ ਸਰੂਪ ਨਿਸ ਦਿਨ ਪ੍ਰਭਾਤ ॥੭੭॥

एकै सरूप निस दिन प्रभात ॥७७॥

(ਉਹ) ਰਾਤ, ਦਿਨ ਅਤੇ ਪ੍ਰਭਾਤ ਵੇਲੇ ਇਕ ਸਮਾਨ ਰੂਪ ਵਾਲਾ ਹੈ ॥੭੭॥

ਇਹ ਭਾਤਿ ਦਤ ਅਸਤੋਤ੍ਰ ਪਾਠ ॥

इह भाति दत असतोत्र पाठ ॥

ਇਸ ਤਰ੍ਹਾ ਦਾ ਸਤੋਤਰ ਪਾਠ ਦੱਤ ਨੇ ਕੀਤਾ ਹੈ।

ਮੁਖ ਪੜਤ ਅਛ੍ਰ ਗਯੋ ਪਾਪ ਨਾਠ ॥

मुख पड़त अछ्र गयो पाप नाठ ॥

(ਇਸ ਦੇ) ਅੱਖਰਾ ਨੂੰ ਪੜ੍ਹਦਿਆਂ ਪਾਪ ਨਸ ਗਿਆ ਹੈ।

ਕੋ ਸਕੈ ਬਰਨ ਮਹਿਮਾ ਅਪਾਰ ॥

को सकै बरन महिमा अपार ॥

(ਉਸ ਦੀ) ਅਪਾਰ ਮਹਿਮਾ ਦਾ ਕੌਣ ਵਰਣਨ ਕਰ ਸਕਦਾ ਹੈ,

ਸੰਛੇਪ ਕੀਨ ਤਾ ਤੇ ਉਚਾਰ ॥੭੮॥

संछेप कीन ता ते उचार ॥७८॥

ਇਸ ਲਈ ਸੰਖੇਪ ਵਿਚ ਹੀ ਵਰਣਨ ਕੀਤਾ ਹੈ ॥੭੮॥

ਜੇ ਕਰੈ ਪਤ੍ਰ ਕਾਸਿਪੀ ਸਰਬ ॥

जे करै पत्र कासिपी सरब ॥

ਜੇ ਸਾਰੀ ਧਰਤੀ ('ਕਾਸਿਪੀ') ਨੂੰ ਪੱਤਰ (ਕਾਗਜ਼) ਕਰ ਲਈਏ

ਲਿਖੇ ਗਣੇਸ ਕਰਿ ਕੈ ਸੁ ਗਰਬ ॥

ਲਿਖੇ ਗਣੇਸ ਕਰਿ ਕੈ ਸੁ ਗਰਬ ॥
ਅਤੇ ਹੰਕਾਰ ਕਰ ਕੇ ਗਣੇਸ਼ ਲਿਖਣ ਬੈਠੇ।

ਮਸੁ ਸਰਬ ਸਿੰਧ ਲੇਖਕ ਬਨੇਸਿ ॥
मसु सरब सिंध लेखक बनेसि ॥
ਸਾਰੇ ਸਮੁੰਦਰ ਸਿਆਹੀ ਅਤੇ ਸਾਰੇ ਬਨ ਕਲਮਾ ਬਣ ਜਾਣ,

ਨਹੀ ਤਦਿਪ ਅੰਤਿ ਕਹਿ ਸਕੈ ਸੇਸੁ ॥੭੯॥
नही तदिप अंति कहि सकै सेसु ॥७९॥
ਤਦ ਵੀ ਸ਼ੇਸ਼ ਨਾਗ ਉਸ ਦਾ ਅੰਤ ਨਹੀਂ ਕਹਿ ਸਕਦਾ ॥੭੯॥

ਜਉ ਕਰੈ ਬੈਠਿ ਬ੍ਰਹਮਾ ਉਚਾਰ ॥
जउ करै बैठि ब्रहमा उचार ॥
ਜੇ ਕਰ ਬ੍ਰਹਮਾ ਬੈਠ ਕੇ (ਉਸਤਤ ਦਾ) ਉਚਾਰਨ ਕਰੇ,

ਨਹੀ ਤਦਿਪ ਤੇਜ ਪਾਯੰਤ ਪਾਰ ॥
नही तदिप तेज पायंत पार ॥
ਤਦ ਵੀ ਤੇਜ ਦਾ ਅੰਤ ਨਹੀਂ ਪਾ ਸਕੇਗਾ।

ਮੁਖ ਸਹੰਸ ਨਾਮ ਫਣ ਪਤਿ ਰੜੰਤ ॥
मुख सहंस नाम फण पति रड़ंत ॥
(ਜੇ) ਹਜ਼ਾਰਾ ਮੂੰਹਾ ਵਾਲਾ ਸ਼ੇਸ਼ਨਾਗ ਬੋਲਦਾ ਰਹੇ,

ਨਹੀ ਤਦਿਪ ਤਾਸੁ ਪਾਯੰਤ ਅੰਤੁ ॥੮੦॥
नही तदिप तासु पायंत अंतु ॥८०॥
ਤਾ ਵੀ ਉਸ ਦਾ ਅੰਤ ਨਹੀਂ ਪਾ ਸਕਦਾ ॥੮੦॥

ਨਿਸ ਦਿਨ ਜਪੰਤ ਸਨਕੰ ਸਨਾਤ ॥
निस दिन जपंत सनकं सनात ॥

(ਉਸ ਨੂੰ) ਸਨਕ ਅਤੇ ਸਨਾਤਨ ਰਾਤ ਦਿਨ ਜਪਦੇ ਹਨ,

ਨਹੀ ਤਦਿਪ ਤਾਸੁ ਸੋਭਾ ਨਿਰਾਤ ॥
नही तदिप तासु सोभा निरात ॥
ਤਾ ਵੀ ਉਸ ਦੀ ਸ਼ੋਭਾ ਸਪਸ਼ਟ ਨਹੀਂ ਕੀਤੀ ਜਾ ਸਕਦੀ।

ਮੁਖ ਚਾਰ ਬੇਦ ਕਿਨੇ ਉਚਾਰ ॥
मुख चार बेद किने उचार ॥
ਚਾਰ ਮੂੰਹਾ ਵਾਲੇ ਬ੍ਰਹਮਾ ਨੇ ਵੇਦਾ ਦਾ ਉਚਾਰਨ ਕੀਤਾ ਹੈ,

ਤਜਿ ਗਰਬ ਨੇਤਿ ਨੇਤੈ ਬਿਚਾਰ ॥੮੧॥
तजि गरब नेति नेतै बिचार ॥८१॥
(ਪਰ ਫਿਰ ਵੀ) ਹੰਕਾਰ ਨੂੰ ਛਡ ਕੇ ਨੇਤਿ ਨੇਤਿ ਵਿਚਾਰਨ ਲਗਾ ਹੈ ॥੮੧॥

ਸਿਵ ਸਹੰਸ੍ਰ ਬਰਖ ਲੌ ਜੋਗ ਕੀਨ ॥
सिव सहंस्र बरख लौ जोग कीन ॥
ਸ਼ਿਵ ਨੇ ਹਜ਼ਾਰਾ ਸਾਲ ਯੋਗ ਕੀਤਾ

ਤਜਿ ਨੇਹ ਗੇਹ ਬਨ ਬਾਸ ਲੀਨ ॥
तजि नेह गेह बन बास लीन ॥
ਅਤੇ ਘਰ ਦਾ ਮੋਹ ਛਡ ਕੇ ਬਨਵਾਸ ਲਿਆ।

ਬਹੁ ਕੀਨ ਜੋਗ ਤਹ ਬਹੁ ਪ੍ਰਕਾਰ ॥
बहु कीन जोग तह बहु प्रकार ॥
(ਉਸ ਨੇ) ਬਹੁਤ ਤਰ੍ਹਾ ਬਹੁਤ ਯੋਗ ਕੀਤੇ,

ਨਹੀ ਤਦਿਪ ਤਾਸੁ ਲਹਿ ਸਕਾ ਪਾਰ ॥੮੨॥
नही तदिप तासु लहि सका पार ॥८२॥
ਪਰ ਤਾ ਵੀ ਉਸ ਦਾ ਪਾਰ ਨਹੀਂ ਪਾ ਸਕਿਆ ॥੮੨॥

ਜਿਹ ਏਕ ਰੂਪ ਅਨਕੰ ਪ੍ਰਕਾਸ ॥

जिह एक रूप अनकं प्रकास ॥

ਜਿਸ ਦਾ ਇਕ ਰੂਪ ਹੈ, ਪਰ ਅਨੇਕ ਤਰ੍ਹਾ ਨਾਲ ਪ੍ਰਕਾਸ਼ਿਤ ਹੋ ਰਿਹਾ ਹੈ।

ਅਬਿਯਕਤ ਤੇਜ ਨਿਸ ਦਿਨ ਉਦਾਸ ॥

अबियकत तेज निस दिन उदास ॥

(ਉਸ ਦਾ) ਤੇਜ ਪ੍ਰਗਟਾਵੇ ਤੋਂ ਰਹਿਤ ਹੈ ਅਤੇ ਰਾਤ ਦਿਨ ਉਦਾਸ (ਵਿਰਕਤ) ਰਹਿੰਦਾ ਹੈ।

ਆਸਨ ਅਡੋਲ ਮਹਿਮਾ ਅਭੰਗ ॥

आसन अडोल महिमा अभंग ॥

(ਉਸ ਦਾ) ਆਸਣ ਅਡੋਲ ਹੈ ਅਤੇ ਨਾ ਭੰਗ ਹੋਣ ਵਾਲੀ ਮਹਿਮਾ ਹੈ।

ਅਨਭਵ ਪ੍ਰਕਾਸ ਸੋਭਾ ਸੁਰੰਗ ॥੮੩॥

अनभव प्रकास सोभा सुरंग ॥८३॥

(ਉਹ) ਅਨੁਭਵ ਦੁਆਰਾ ਪ੍ਰਕਾਸ਼ਿਤ ਹੁੰਦਾ ਹੈ ਅਤੇ ਉਸ ਦੀ ਬਹੁਤ ਸੁੰਦਰ ਸ਼ੋਭਾ ਹੈ ॥੮੩॥

ਜਿਹ ਸਤ੍ਰੁ ਮਿਤ੍ਰ ਏਕੈ ਸਮਾਨ ॥

जिह सत्रु मित्र एकै समान ॥

ਜਿਸ ਲਈ ਵੈਰੀ ਅਤੇ ਮਿਤਰ ਇਕ ਸਮਾਨ ਹਨ।

ਅਬਿਯਕਤ ਤੇਜ ਮਹਿਮਾ ਮਹਾਨ ॥

अबियकत तेज महिमा महान ॥

(ਜਿਸ ਦਾ) ਤੇਜ ਪ੍ਰਗਟ ਨਹੀਂ ਕੀਤਾ ਜਾ ਸਕਦਾ ਅਤੇ (ਜਿਸ ਦੀ) ਮਹਿਮਾ ਮਹਾਨ ਹੈ।

ਜਿਹ ਆਦਿ ਅੰਤਿ ਏਕੈ ਸਰੂਪ ॥

जिह आदि अंति एकै सरूप ॥

ਜੋ ਆਦਿ ਤੋਂ ਅੰਤ ਤਕ ਇਕੋ ਹੀ ਸਰੂਪ ਵਾਲਾ ਹੈ।

ਸੁੰਦਰ ਸੁਰੰਗ ਜਗ ਕਰਿ ਅਰੂਪ ॥੮੪॥

सुँदर सुरंग जग करि अरूप ॥८४॥

(ਉਸ) ਸੁੰਦਰ ਸਰੂਪ ਵਾਲੇ ਨੇ ਅਨੁਪਮ ਜਗਤ ਦੀ ਰਚਨਾ ਕੀਤੀ ਹੈ ॥੮੪॥

ਜਿਹ ਰਾਗ ਰੰਗ ਨਹੀ ਰੂਪ ਰੇਖ ॥

जिह राग रंग नही रूप रेख ॥

ਜਿਸ ਦਾ ਕੋਈ ਰਾਗ, ਰੰਗ, ਰੂਪ ਅਤੇ ਰੇਖਾ ਨਹੀਂ ਹੈ।

ਨਹੀ ਨਾਮ ਠਾਮ ਅਨਭਵ ਅਭੇਖ ॥

नही नाम ठाम अनभव अभेख ॥

(ਜਿਸ ਦਾ) ਕੋਈ ਨਾ ਅਤੇ ਥਾ ਨਹੀਂ ਹੈ ਅਤੇ ਜੋ ਸੁਤਹ ਪ੍ਰਮਾਣ ਅਤੇ ਭੇਖ ਰਹਿਤ ਹੈ।

ਆਜਾਨ ਬਾਹਿ ਅਨਭਵ ਪ੍ਰਕਾਸ ॥

आजान बाहि अनभव प्रकास ॥

(ਉਹ) ਗੋਡਿਆਂ ਤਕ ਲੰਬੀਆਂ ਬਾਹਵਾ ਵਾਲਾ ਹੈ ਅਤੇ ਅਨੁਭਵ ਦੁਆਰਾ ਪ੍ਰਕਾਸ਼ਿਤ ਹੁੰਦਾ ਹੈ।

ਆਭਾ ਅਨੰਤ ਮਹਿਮਾ ਸੁ ਬਾਸ ॥੮੫॥

आभा अनंत महिमा सु बास ॥८५॥

(ਉਸ ਦੀ) ਆਭਾ ਅਨੰਤ ਹੈ ਅਤੇ ਮਹਿਮਾ ਦੀ ਸੁੰਦਰ ਸੁਗੰਧ ਹੈ ॥੮੫॥

ਕਈ ਕਲਪ ਜੋਗ ਜਿਨਿ ਕਰਤ ਬੀਤ ॥

कई कलप जोग जिनि करत बीत ॥

ਜਿਨ੍ਹਾ ਨੂੰ ਯੋਗ ਸਾਧਨਾ ਕਰਦਿਆਂ ਕਈ ਕਲਪ (ਯੁਗ) ਬੀਤ ਗਏ ਹਨ,

ਨਹੀ ਤਦਿਪ ਤਉਨ ਧਰਿ ਗਏ ਚੀਤ ॥

नही तदिप तउन धरि गए चीत ॥

ਪਰ ਤਾ ਵੀ ਉਹ ਉਨ੍ਹਾ ਦੇ ਚਿਤ ਵਿਚ ਟਿਕਿਆ ਨਹੀਂ ਹੈ।

ਮੁਨਿ ਮਨ ਅਨੇਕ ਗੁਨਿ ਗਨ ਮਹਾਨ ॥

ਮੁਨਿ ਮਨ ਅਨੇਕ ਗੁਨਿ ਗਨ ਮਹਾਨ ॥
ਅਨੇਕ ਮੁਨੀਆਂ ਨੇ ਮਨ ਵਿਚ ਮਹਾਨ ਗੁਣਾ ਦੇ

ਬਹੁ ਕਸਟ ਕਰਤ ਨਹੀ ਧਰਤ ਧਿਆਨ ॥੮੬॥
बहु कसट करत नही धरत धिआन ॥८६॥
ਪੁੰਜ ਦਾ ਧਿਆਨ ਕਰਦਿਆਂ ਬਹੁਤ ਕਸ਼ਟ ਸਹੇ, ਪਰ (ਫਿਰ ਵੀ) ਧਿਆਨ ਵਿਚ ਨਹੀਂ ਧਾਰਿਆ ਜਾ ਸਕਿਆ ॥੮੬॥

ਜਿਹ ਏਕ ਰੂਪ ਕਿਨੇ ਅਨੇਕ ॥
जिह एक रूप किने अनेक ॥
ਜਿਸ ਨੇ ਇਕ ਰੂਪ ਤੋਂ ਅਨੇਕ ਰੂਪ ਕੀਤੇ ਹਨ

ਅੰਤਹਿ ਸਮੇਯ ਫੁਨਿ ਭਏ ਏਕ ॥
अंतहि समेय फुनि भए एक ॥
ਅਤੇ ਅੰਤ ਵੇਲੇ ਜੋ ਫਿਰ ਇਕ ਰੂਪ ਹੋ ਗਏ ਹਨ।

ਕਈ ਕੋਟਿ ਜੰਤ ਜੀਵਨ ਉਪਾਇ ॥
कई कोटि जंत जीवन उपाइ ॥
(ਜਿਸ ਨੇ) ਕਈ ਕਰੋੜ ਜੀਵ ਜੰਤ ਪੈਦਾ ਕੀਤੇ ਹਨ

ਫਿਰਿ ਅੰਤ ਲੇਤ ਆਪਹਿ ਮਿਲਾਇ ॥੮੭॥
फिरि अंत लेत आपहि मिलाइ ॥८७॥
ਅਤੇ ਫਿਰ ਅੰਤ ਵਿਚ ਆਪਣੇ ਵਿਚ ਮਿਲਾ ਲੈਂਦਾ ਹੈ ॥੮੭॥

ਜਿਹ ਜਗਤ ਜੀਵ ਸਬ ਪਰੇ ਸਰਨਿ ॥
जिह जगत जीव सब परे सरनि ॥
ਜਿਸ ਦੀ ਸ਼ਰਨ ਵਿਚ ਸਾਰੇ ਜਗਤ ਦੇ ਜੀਵ ਪਏ ਹਨ

ਮੁਨ ਮਨਿ ਅਨੇਕ ਜਿਹ ਜਪਤ ਚਰਨ ॥
मुन मनि अनेक जिह जपत चरन ॥

ਅਤੇ ਜਿਸ ਦੇ ਚਰਨ ਅਨੇਕ ਮੁਨੀ ਮਨ ਵਿਚ ਜਪ ਰਹੇ ਹਨ।

ਕਈ ਕਲਪ ਤਿਹੰ ਕਰਤ ਧਿਆਨ ॥

कई कलप तिहं करत धिआन ॥

ਉਸ ਦਾ ਧਿਆਨ ਧਰਦਿਆਂ ਕਈ ਕਲਪ (ਯੁਗ) ਬੀਤ ਗਏ ਹਨ,

ਕਹੂੰ ਨ ਦੇਖਿ ਤਿਹ ਬਿਦਿਮਾਨ ॥੮੮॥

कहूँ न देखि तिह बिदिमान ॥८८॥

ਪਰ ਉਸ ਨੂੰ ਕਿਸੇ ਨੇ ਵੀ ਕਿਤੇ ਵਿਦਮਾਨ ਨਹੀਂ ਵੇਖਿਆ ॥੮੮॥

ਆਭਾ ਅਨੰਤ ਮਹਿਮਾ ਅਪਾਰ ॥

आभा अनंत महिमा अपार ॥

(ਉਸ ਦੀ) ਆਭਾ ਅਨੰਤ ਹੈ ਅਤੇ ਮਹਿਮਾ ਅਪਾਰ ਹੈ।

ਮੁਨ ਮਨਿ ਮਹਾਨ ਅਤ ਹੀ ਉਦਾਰ ॥

मुन मनि महान अत ही उदार ॥

(ਉਹ) ਅਤਿਅੰਤ ਉਦਾਰ ਅਤੇ ਮੁਨੀਆਂ ਦੇ ਮਨ (ਵਿਚ ਵਸਣ ਵਾਲਾ) ਮਹਾਨ ਹੈ।

ਆਛਿਜ ਤੇਜ ਸੂਰਤਿ ਅਪਾਰ ॥

आछिज तेज सूरति अपार ॥

(ਉਸ ਦਾ) ਤੇਜ ਅਣਛਿਜ ਹੈ ਅਤੇ ਸੂਰਵੀਰਤਾ ਅਪਾਰ ਹੈ।

ਨਹੀ ਸਕਤ ਬੁਧ ਕਰਿ ਕੈ ਬਿਚਾਰ ॥੮੯॥

नही सकत बुध करि कै बिचार ॥८९॥

ਬੁੱਧੀ (ਉਸ ਦਾ) ਵਿਚਾਰ ਨਹੀਂ ਕਰ ਸਕਦੀ ॥੮੯॥

ਜਿਹ ਆਦਿ ਅੰਤਿ ਏਕਹਿ ਸਰੂਪ ॥

जिह आदि अंति एकहि सरूप ॥

ਜਿਸ ਦਾ ਆਦਿ ਤੋਂ ਅੰਤ ਤਕ ਇਕੋ ਜਿਹਾ ਸਰੂਪ ਹੈ।

ਸੋਭਾ ਅਭੰਗ ਮਹਿਮਾ ਅਨੂਪ ॥

सोभा अभंग महिमा अनूप ॥

(ਜਿਸ ਦੀ) ਸ਼ੋਭਾ ਭੰਗ ਹੋਣ ਵਾਲੀ ਨਹੀਂ ਅਤੇ ਜਿਸ ਦੀ ਮਹਿਮਾ ਅਨੁਪਮ ਹੈ।

ਜਿਹ ਕੀਨ ਜੋਤਿ ਉਦੋਤ ਸਰਬ ॥

जिह कीन जोति उदोत सरब ॥

ਜਿਸ ਨੇ ਸਾਰੀਆਂ ਜੋਤਾ ਨੂੰ ਪ੍ਰਗਟ ਕੀਤਾ ਹੋਇਆ ਹੈ।

ਜਿਹ ਹਤ੍ਯੋ ਸਰਬ ਗਰਬੀਨ ਗਰਬ ॥੯੦॥

जिह हत्रयो सरब गरबीन गरब ॥९०॥

ਜਿਸ ਨੇ ਸਾਰਿਆਂ ਹੰਕਾਰੀਆਂ ਦਾ ਗਰਬ ਨਸ਼ਟ ਕੀਤਾ ਹੋਇਆ ਹੈ ॥੯੦॥

ਜਿਹ ਗਰਬਵੰਤ ਏਕੈ ਨ ਰਾਖ ॥

जिह गरबवंत एकै न राख ॥

ਜਿਸ ਨੇ ਇਕ ਵੀ ਹੰਕਾਰੀ ਨਹੀਂ ਰਹਿਣ ਦਿੱਤਾ।

ਫਿਰਿ ਕਹੋ ਬੈਣ ਨਹੀ ਬੈਣ ਭਾਖ ॥

फिरि कहो बैण नही बैण भाख ॥

(ਉਸ ਨੇ) ਕਦੇ ਬਚਨ ਕਹਿ ਕੇ ਫਿਰ ਬਚਨ ਨਹੀਂ ਕਿਹਾ।

ਇਕ ਬਾਰ ਮਾਰਿ ਮਾਰਜੋ ਨ ਸਤ੍ਰ ॥

इक बार मारि मार्यो न सत्रु ॥

(ਉਸ ਨੇ) ਵੈਰੀ ਨੂੰ ਇਕ ਵਾਰ ਮਾਰ ਕੇ ਫਿਰ ਨਹੀਂ ਮਾਰਿਆ।

ਇਕ ਬਾਰ ਡਾਰਿ ਡਾਰਿਓ ਨ ਅਤ੍ਰ ॥੯੧॥

इक बार डारि डारिओ न अत्र ॥९१॥

(ਜਿਸ ਨੇ) ਇਕ ਵਾਰ ਤੀਰ ('ਅਤ੍ਰ') ਛਡਿਆ, ਫਿਰ ਨਹੀਂ ਛਡਿਆ ॥੯੧॥

ਸੇਵਕ ਥਾਪਿ ਨਹੀ ਦੂਰ ਕੀਨ ॥

सेवक थापि नही दूर कीन ॥

(ਉਸ ਨੇ) ਸੇਵਕਾ ਨੂੰ ਥਾਪ ਕੇ (ਫਿਰ) ਦੂਰ ਨਹੀਂ ਕੀਤਾ।

ਲਖਿ ਭਈ ਭੂਲ ਮੁਖਿ ਬਿਹਸ ਦੀਨ ॥

लखि भई भूल मुखि बिहस दीन ॥

(ਜੇ ਉਸ ਦੀ) ਭੁਲ ਵੇਖ ਲਈ ਤਾ ਮੂੰਹ ਤੋਂ ਹਸ ਕੇ (ਬਖ਼ਸ਼) ਦਿੱਤੀ।

ਜਿਹ ਗਹੀ ਬਾਹਿਾਂ ਕਿਨੋ ਨਿਬਾਹ ॥

जिह गही बाहिँ किनो निबाह ॥

ਜਿਸ ਦੀ ਬਾਹ ਪਕੜੀ, ਉਸ ਨੂੰ (ਅੰਤ ਤਕ) ਨਿਭਾ ਦਿੱਤਾ।

ਤ੍ਰੀਯਾ ਏਕ ਬਜਾਹਿ ਨਹੀ ਕੀਨ ਬਜਾਹ ॥੯੨॥

त्रीया एक ब्याहि नही कीन ब्याह ॥९२॥

ਇਕ ਇਸਤਰੀ ਵਿਆਹੀ, ਤਾ (ਫਿਰ ਦੂਜਾ) ਵਿਆਹ ਨਹੀਂ ਕੀਤਾ ॥੯੨॥

ਰੀਝੰਤ ਕੋਟਿ ਨਹੀ ਕਸਟ ਕੀਨ ॥

रीझंत कोटि नही कसट कीन ॥

ਕਰੋੜਾ ਕਸ਼ਟਾ (ਤਪਾ) ਦੇ ਕਰਨ ਨਾਲ ਵੀ ਨਹੀਂ ਰੀਝਦਾ,

ਸੀਝੰਤ ਏਕ ਹੀ ਨਾਮ ਲੀਨ ॥

सीझंत एक ही नाम लीन ॥

ਪਰ ਇਕ ਨਾਮ ਲੈਣ ਨਾਲ ਹੀ ਮੁਕਤੀ ('ਸੀਝੰਤ') ਹੋ ਜਾਦੀ ਹੈ।

ਅਨਕਪਟ ਰੂਪ ਅਨਭਉ ਪ੍ਰਕਾਸ ॥

अनकपट रूप अनभउ प्रकास ॥

(ਉਹ) ਕਪਟ ਰਹਿਤ ਰੂਪ ਵਾਲਾ ਹੈ ਅਤੇ ਅਨੁਭਵ ਦੁਆਰਾ ਪ੍ਰਕਾਸ਼ਿਤ ਹੁੰਦਾ ਹੈ।

ਖੜਗਨ ਸਪੰਨਿ ਨਿਸ ਦਿਨ ਨਿਰਾਸ ॥੯੩॥

खड़गन सपंनि निस दिन निरास ॥९३॥

(ਉਹ) ਛੇ ਗੁਣਾ ਨਾਲ ਪਰਿਪੂਰਣ ਹੈ ਅਤੇ ਰਾਤ ਦਿਨ ਆਸਾ ਤੋਂ ਮੁਕਤ ਰਹਿੰਦਾ ਹੈ ॥੯੩॥

ਪਰਮੰ ਪਵਿਤ੍ਰ ਪੂਰਣ ਪੁਰਾਣ ॥

परमं पवित्र पूरण पुराण ॥

ਉਹ ਪਰਮ ਪਵਿਤ੍ਰ ਅਤੇ ਪੂਰੀ ਤਰ੍ਹਾ ਪੁਰਾਣ (ਪੁਰਸ਼) ਹੈ।

ਮਹਿਮਾ ਅਭੰਗ ਸੋਭਾ ਨਿਧਾਨ ॥

महिमा अभंग सोभा निधान ॥

(ਉਸ ਦੀ) ਮਹਿਮਾ ਅਭੰਗ ਹੈ ਅਤੇ ਸ਼ੋਭਾ ਦਾ ਖ਼ਜ਼ਾਨਾ ਹੈ।

ਪਾਵਨ ਪ੍ਰਸਿਧ ਪਰਮੰ ਪੁਨੀਤ ॥

पावन प्रसिध परमं पुनीत ॥

ਉਹ ਪਵਿਤ੍ਰ, ਪ੍ਰਸਿੱਧ ਅਤੇ ਪਰਮ ਪੁਨੀਤ ਹੈ।

ਆਜਾਨ ਬਾਹੁ ਅਨਭੈ ਅਜੀਤ ॥੯੪॥

आजान बाहु अनभै अजीत ॥९४॥

(ਉਸ ਦੀਆਂ) ਬਾਹਵਾ ਗੋਡਿਆਂ ਤਕ ਲੰਬੀਆਂ ਹਨ, ਭੈ ਰਹਿਤ ਹੈ ਅਤੇ ਜਿਤਿਆ ਨਹੀਂ ਜਾ ਸਕਦਾ ॥੯੪॥

ਕਈ ਕੋਟਿ ਇੰਦ੍ਰ ਜਿਹ ਪਾਨਿਹਾਰ ॥

कई कोटि इंद्र जिह पानिहार ॥

ਜਿਸ ਦੇ ਕਈ ਕਰੋੜ ਇੰਦਰ ਪਾਣੀ ਭਰਨ ਵਾਲੇ ਹਨ।

ਕਈ ਚੰਦ ਸੂਰ ਕ੍ਰਿਸਨਾਵਤਾਰ ॥

कई चंद सूर कृसनावतार ॥

ਕਿਤਨੇ ਹੀ ਚੰਦ੍ਰਮਾ, ਸੂਰਜ ਅਤੇ ਕ੍ਰਿਸ਼ਨ ਅਵਤਾਰ ਹਨ।

ਕਈ ਬਿਸਨ ਰੁਦ੍ਰ ਰਾਮਾ ਰਸੂਲ ॥

कई बिसन रुद्र रामा रसूल ॥

ਕਈ ਵਿਸ਼ਣੂ, ਰੁਦ੍ਰ, ਰਾਮ ਅਤੇ ਰਸੂਲ (ਮੁਹੰਮਦ) ਹਨ।

ਬਿਨੁ ਭਗਤਿ ਯੌ ਨ ਕੋਈ ਕਬੂਲ ॥੯੫॥

बिनु भगति यौ न कोई कबूल ॥९५॥

ਪਰ (ਸੱਚੀ) ਭਗਤੀ ਤੋਂ ਬਿਨਾ ਕੋਈ ਵੀ ਪ੍ਰਵਾਨ ਨਹੀਂ ਹੈ ॥੯੫॥

ਕਈ ਦਤ ਸਤ ਗੋਰਖ ਦੇਵ ॥

कई दत सत गोरख देव ॥

ਕਿਤਨੇ ਹੀ ਦੱਤ, ਸੱਤ (ਵਾਦੀ) ਗੋਰਖ ਦੇਵ,

ਮੁਨਮਨਿ ਮਛਿੰਦ੍ਰ ਨਹੀ ਲਖਤ ਭੇਵ ॥

मुनमनि मछिंद्र नही लखत भेव ॥

ਮਨਨਸ਼ੀਲ ਮੁਨੀ ਅਤੇ ਮਛਿੰਦ੍ਰ ਵੀ (ਜਿਸ ਦਾ) ਭੇਦ ਨਹੀਂ ਪਾ ਸਕਦੇ।

ਬਹੁ ਭਾਤਿ ਮੰਤ੍ਰ ਮਤ ਕੈ ਪ੍ਰਕਾਸ ॥

बहु भाति मंत्र मत कै प्रकास ॥

(ਉਹ) ਬਹੁਤ ਤਰ੍ਹਾ ਦੇ ਮੰਤਰਾ ਦੁਆਰਾ (ਆਪਣੇ) ਮਤ ਦਾ ਪ੍ਰਕਾਸ਼ ਕਰਦੇ ਹਨ।

ਬਿਨੁ ਏਕ ਆਸ ਸਭ ਹੀ ਨਿਰਾਸ ॥੯੬॥

बिनु एक आस सभ ही निरास ॥९६॥

ਪਰੰਤੂ ਇਕ ਦੀ ਆਸ ਤੋਂ ਬਿਨਾ ਸਭ ਨਿਰਾਸ ਹੀ ਰਹਿੰਦੇ ਹਨ ॥੯੬॥

ਜਿਹ ਨੇਤਿ ਨੇਤਿ ਭਾਖਤ ਨਿਗਮ ॥

जिह नेति नेति भाखत निगम ॥

ਜਿਸ ਨੂੰ ਵੇਦ ਨੇਤਿ ਨੇਤਿ ਕਹਿੰਦੇ ਹਨ,

ਕਰਤਾਰ ਸਰਬ ਕਾਰਣ ਅਗਮ ॥

करतार सरब कारण अगम ॥

(ਜੋ) ਕਰਤਾਰ ਸਾਰੇ ਕਾਰਨਾ ਦੀ ਪਹੁੰਚ ਤੋਂ ਪਰੇ ਹੈ।

ਜਿਹ ਲਖਤ ਕੋਈ ਨਹੀ ਕਉਨ ਜਾਤਿ ॥

जिह लखत कोई नही कउन जाति ॥

ਜਿਸ ਨੂੰ ਕੋਈ ਨਹੀਂ ਜਾਣਦਾ ਕਿ ਕਿਸ ਜਾਤਿ ਦਾ ਹੈ।

ਜਿਹ ਨਾਹਿ ਪਿਤਾ ਭ੍ਰਿਤ ਤਾਤ ਮਾਤ ॥੯੭॥

जिह नाहि पिता भ्रित तात मात ॥९७॥

ਜਿਸ ਦਾ ਕੋਈ ਪਿਤਾ, ਭਰਾ, ਪੁੱਤਰ ਅਤੇ ਮਾਤਾ ਨਹੀਂ ਹੈ ॥੯੭॥

ਜਾਨੀ ਨ ਜਾਤ ਜਿਹ ਰੰਗ ਰੂਪ ॥

जानी न जात जिह रंग रूप ॥

ਜਿਸ ਦਾ ਰੰਗ ਰੂਪ ਨਹੀਂ ਜਾਣਿਆ ਜਾਦਾ।

ਸਾਹਾਨ ਸਾਹਿ ਭੂਪਾਨ ਭੂਪ ॥

साहान साहि भूपान भूप ॥

ਜੋ ਸ਼ਾਹਾ ਦਾ ਸ਼ਾਹ ਅਤੇ ਰਾਜਿਆਂ ਦਾ ਰਾਜਾ ਹੈ।

ਜਿਹ ਬਰਣ ਜਾਤਿ ਨਹੀ ਕ੍ਰਿਤ ਅਨੰਤ ॥

जिह बरण जाति नही क्रित अनंत ॥

ਜਿਸ ਦਾ ਵਰਣ ਅਤੇ ਜਾਤਿ ਨਹੀਂ ਹੈ ਅਤੇ ਜਿਸ ਦੀ ਕ੍ਰਿਤ (ਕੀਰਤੀ) ਅਨੰਤ ਹੈ।

ਆਦੋ ਅਪਾਰ ਨਿਰਬਿਖ ਬਿਅੰਤ ॥੯੮॥

आदो अपार निरबिख बिअंत ॥९८॥

ਜੋ ਸ਼ੁਰੂ ਤੋਂ ਹੀ ਅਪਾਰ, ਬੇਅੰਤ ਅਤੇ ਵਿਸ਼ਿਆਂ ਤੋਂ ਮੁਕਤ ਹੈ ॥੯੮॥

ਬਰਣੀ ਨ ਜਾਤਿ ਜਿਹ ਰੰਗ ਰੇਖ ॥

बरणी न जाति जिह रंग रेख ॥

ਜਿਸ ਦੇ ਰੰਗ ਅਤੇ ਰੇਖ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਅਤਭੁਤ ਅਨੰਤ ਅਤਿ ਬਲ ਅਭੇਖ ॥

अतभुत अनंत अति बल अभेख ॥

(ਜੋ) ਅਦਭੁਤ, ਅਨੰਤ, ਅਤਿ ਬਲਵਾਨ ਅਤੇ ਭੇਖ ਤੋਂ ਰਹਿਤ ਹੈ।

ਅਨਖੰਡ ਚਿਤ ਅਬਿਕਾਰ ਰੂਪ ॥

अनखंड चित अबिकार रूप ॥

(ਜੋ) ਅਖੰਡ ਚਿਤ ਵਾਲਾ ਅਤੇ ਵਿਕਾਰਾ ਤੋਂ ਰਹਿਤ ਰੂਪ ਵਾਲਾ ਹੈ।

ਦੇਵਾਨ ਦੇਵ ਮਹਿਮਾ ਅਨੂਪ ॥੯੯॥

देवान देव महिमा अनूप ॥९९॥

(ਜੋ) ਦੇਵਤਿਆਂ ਦਾ ਦੇਵਤਾ ਅਤੇ ਅਨੂਪਮ ਮਹਿਮਾ ਵਾਲਾ ਹੈ ॥੯੯॥

ਉਸਤਤੀ ਨਿੰਦ ਜਿਹ ਇਕ ਸਮਾਨ ॥

उसतती निंद जिह इक समान ॥

ਜਿਸ ਨੂੰ ਉਸਤਤ ਅਤੇ ਨਿੰਦਿਆ ਇਕ ਸਮਾਨ ਹੈ,

ਆਭਾ ਅਖੰਡ ਮਹਿਮਾ ਮਹਾਨ ॥

आभा अखंड महिमा महान ॥

(ਜਿਸ ਦੀ) ਆਭਾ ਅਖੰਡ ਹੈ ਅਤੇ ਮਹਿਮਾ ਮਹਾਨ ਹੈ।

ਅਬਿਕਾਰ ਚਿਤ ਅਨੁਭਵ ਪ੍ਰਕਾਸ ॥

अबिकार चित अनुभव प्रकास ॥

(ਜਿਸ ਦਾ) ਚਿਤ ਵਿਕਾਰ ਤੋਂ ਰਹਿਤ ਹੈ ਅਤੇ ਅਨੁਭਵ ਦੁਆਰਾ ਪ੍ਰਕਾਸ਼ਿਤ ਹੁੰਦਾ ਹੈ।

ਘਟਿ ਘਟਿ ਬਿਯਾਪ ਨਿਸ ਦਿਨ ਉਦਾਸ ॥੧੦੦॥

घटि घटि बियाप निस दिन उदास ॥१००॥

(ਜੋ) ਘਟ ਘਟ ਵਿਚ ਵਿਆਪ ਰਿਹਾ ਹੈ ਅਤੇ ਰਾਤ ਦਿਨ ਉਦਾਸ (ਵਿਰਕਤ) ਰਹਿੰਦਾ ਹੈ ॥੧੦੦॥

ਇਹ ਭਾਤਿ ਦਤ ਉਸਤਤਿ ਉਚਾਰ ॥

इह भाति दत उसतति उचार ॥

ਦੱਤ ਨੇ ਇਸ ਤਰ੍ਹਾ ਦੀ ਉਸਤਤ ਦਾ ਉਚਾਰਨ ਕੀਤਾ।

ਡੰਡਵਤ ਕੀਨ ਅਤ੍ਰਿਜ ਉਦਾਰ ॥

डंडवत कीन अतृज उदार ॥

ਉਦਾਰ ਅਤ੍ਰੀ ਮੁਨੀ ਦੇ ਪੁੱਤਰ (ਦੱਤ) ਨੇ ਦੰਡਵਤ ਪ੍ਰਨਾਮ ਕੀਤਾ।

ਅਰੁ ਭਾਤਿ ਭਾਤਿ ਉਠਿ ਪਰਤ ਚਰਨਿ ॥

अरु भाति भाति उठि परत चरनि ॥

ਅਤੇ ਉਠ ਕੇ ਤਰ੍ਹਾ ਤਰ੍ਹਾ ਨਾਲ ਚਰਨੀਂ ਪਿਆ

ਜਾਨੀ ਨ ਜਾਇ ਜਿਹ ਜਾਤਿ ਬਰਨ ॥੧੦੧॥

जानी न जाइ जिह जाति बरन ॥१०१॥

ਜਿਸ ਦਾ ਵਰਣ ਅਤੇ ਜਾਤਿ ਜਾਣੀ ਨਹੀਂ ਜਾਂਦੀ ॥੧੦੧॥

ਜਉ ਕਰੈ ਕ੍ਰਿਤ ਕਈ ਜੁਗ ਉਚਾਰ ॥

जउ करै कृत कई जुग उचार ॥

ਜੇ ਕੋਈ (ਉਸ ਦੀ) ਕੀਰਤੀ ਦਾ ਕਈ ਯੁਗਾ ਤਕ ਉਚਾਰਨ ਕਰੇ,

ਨਹੀ ਤਦਿਪ ਤਾਸੁ ਲਹਿ ਜਾਤ ਪਾਰ ॥

नही तदिप तासु लहि जात पार ॥

ਤਦ ਵੀ ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ।

ਮਮ ਅਲਪ ਬੁਧਿ ਤਵ ਗੁਨ ਅਨੰਤ ॥

मम अलप बुधि तव गुन अनंत ॥

ਮੇਰੀ ਬੁੱਧੀ ਥੋੜੀ ਹੈ ਅਤੇ ਤੇਰੇ ਗੁਣ ਅਨੰਤ ਹਨ।

ਬਰਨਾ ਨ ਜਾਤ ਤੁਮ ਅਤਿ ਬਿਅੰਤ ॥੧੦੨॥

बरना न जात तुम अति बिअंत ॥१०२॥

(ਮੈਂ) ਵਰਣਨ ਨਹੀਂ ਕਰ ਸਕਦਾ, ਤੇਰੀ (ਸ਼ੋਭਾ) ਬੇਅੰਤ ਹੈ ॥੧੦੨॥

ਤਵ ਗੁਣ ਅਤਿ ਊਚ ਅੰਬਰ ਸਮਾਨ ॥

तव गुण अति ऊच अंबर समान ॥

ਤੇਰੇ ਗੁਣ ਆਕਾਸ਼ ਵਾਗ ਬਹੁਤ ਉੱਚੇ ਹਨ,

ਮਮ ਅਲਪ ਬੁਧਿ ਬਾਲਕ ਅਜਾਨ ॥

मम अलप बुधि बालक अजान ॥

(ਪਰ) ਮੈਂ ਅਲਪ ਬੁੱਧੀ ਵਾਲਾ ਅਜਾਣ ਬਾਲਕ ਹਾ।

ਕਿਮ ਸਕੌ ਬਰਨ ਤੁਮਰੇ ਪ੍ਰਭਾਵ ॥

किम सकौ बरन तुमरे प्रभाव ॥

ਮੈਂ ਤੁਹਾਡੇ ਪ੍ਰਭਾਵ ਦਾ ਕਿਸ ਤਰ੍ਹਾ ਵਰਣਨ ਕਰ ਸਕਦਾ ਹਾ।

ਤਵ ਪਰਾ ਸਰਨਿ ਤਜਿ ਸਭ ਉਪਾਵ ॥੧੦੩॥

तव परा सरणि तजि सभ उपाव ॥१०३॥

(ਮੈਂ) ਸਾਰੇ ਉਪਾ ਛਡ ਕੇ ਤੁਹਾਡੀ ਸ਼ਰਨ ਵਿਚ ਪਿਆ ਹਾ ॥੧੦੩॥

ਜਿਹ ਲਖਤ ਚਤ੍ਰ ਨਹਿ ਭੇਦ ਬੇਦ ॥

जिह लखत चत्र नहि भेद बेद ॥

ਜਿਸ ਦੇ ਭੇਦ ਨੂੰ ਚਾਰੇ ਵੇਦ ਨਹੀਂ ਸਮਝ ਸਕਦੇ।

ਆਭਾ ਅਨੰਤ ਮਹਿਮਾ ਅਛੇਦ ॥

आभा अनंत महिमा अछेद ॥

(ਜਿਸ ਦੀ) ਆਭਾ ਅਨੰਤ ਹੈ ਅਤੇ ਮਹਿਮਾ ਛੇਦੀ ਨਹੀਂ ਜਾ ਸਕਦੀ।

ਗੁਨ ਗਨਤ ਚਤ੍ਰਮੁਖ ਪਰਾ ਹਾਰ ॥

गुन गनत चत्रमुख परा हार ॥

(ਜਿਸ ਦੇ) ਗੁਣਾ ਦਾ ਵਿਚਾਰ ਕਰਦਿਆਂ ਬ੍ਰਹਮਾ ਹਾਰ ਗਿਆ,

ਤਬ ਨੇਤਿ ਨੇਤਿ ਕਿਨੋ ਉਚਾਰ ॥੧੦੪॥

तब नेति नेति किनो उचार ॥१०४॥

ਤਦ ਉਸ ਨੇ ਨੇਤਿ ਨੇਤਿ ਦਾ ਉਚਾਰਨ ਕੀਤਾ ॥੧੦੪॥

ਥਕਿ ਗਿਰਿਓ ਬ੍ਰਿਧ ਸਿਰ ਲਿਖਤ ਕਿਤ ॥

थकि गिरिओ बृध सिर लिखत कित ॥

(ਜਿਸ ਦੀ) ਕੀਰਤੀ ਨੂੰ ਲਿਖਦਿਆਂ ਲਿਖਦਿਆਂ ਬਿਰਧ (ਬ੍ਰਹਮਾ) ਥਕ ਕੇ ਸਿਰ ਦੇ ਭਾਰ ਡਿਗ ਪਿਆ ਹੈ।

ਚਕਿ ਰਹੇ ਬਾਲਿਖਿਲਾਦਿ ਚਿਤ ॥

चकि रहे बालिखिलादि चित ॥

ਬਾਲਿਖਿਲਾਦਿ' (ਬ੍ਰਹਮਾ-ਪੁੱਤਰ) ਵੀ ਚਿਤ ਵਿਚ ਹੈਰਾਨ ਹੋ ਰਹੇ ਹਨ।

ਗੁਨ ਗਨਤ ਚਤ੍ਰਮੁਖ ਹਾਰ ਮਾਨਿ ॥

गुन गनत चत्रमुख हार मानि ॥

ਗੁਣਾ ਦਾ ਵਿਚਾਰ ਕਰਦਿਆਂ ਕਰਦਿਆਂ ਬ੍ਰਹਮਾ ਹਾਰ ਮੰਨ ਗਿਆ ਹੈ।

ਹਠਿ ਤਜਿ ਬਿਅੰਤਿ ਕਿਨੋ ਬਖਾਨ ॥੧੦੫॥

हठि तजि बिअंति किनो बखान ॥१०५॥

ਹਠ ਨੂੰ ਛਡ ਕੇ ਬੇਅੰਤ ਬੇਅੰਤ ਕਹਿਣ ਲਗ ਗਿਆ ਹੈ ॥੧੦੫॥

ਤਹ ਜਪਤ ਰੁਦ੍ਰ ਜੁਗ ਕੋਟਿ ਭੀਤ ॥

तह जपत रुद्र जुग कोटि भीत ॥

ਉਸ ਨੂੰ ਜਪਦਿਆਂ ਰੁਦ੍ਰ ਨੇ ਕਰੋੜਾ ਯੁਗ ਬਿਤਾ ਦਿੱਤੇ ਹਨ।

ਬਹਿ ਗਈ ਗੰਗ ਸਿਰ ਮੁਰਿ ਨ ਚੀਤ ॥

बहि गई गंग सिर मुरि न चीत ॥

ਸਿਰ ਉਤੋਂ ਗੰਗਾ ਵਹਿ ਗਈ, ਪਰ (ਉਸ ਨੇ ਸਿਮਰਨ ਤੋਂ) ਚਿਤ ਨੂੰ ਨਹੀਂ ਮੋੜਿਆ।

ਕਈ ਕਲਪ ਬੀਤ ਜਿਹ ਧਰਤਿ ਧਿਆਨ ॥

कई कलप बीत जिह धरति धिआन ॥

ਉਸ ਦਾ ਧਿਆਨ ਧਰਦਿਆਂ (ਸਾਧਕਾ ਦੇ) ਕਈ ਕਲਪ ਬੀਤ ਗਏ ਹਨ,

ਨਹੀ ਤਦਿਪ ਧਿਆਨ ਆਏ ਸੁਜਾਨ ॥੧੦੬॥

नही तदिप धिआन आए सुजान ॥१०६॥

ਪਰ ਤਾ ਵੀ (ਉਹ) ਸੁਜਾਨ (ਉਨ੍ਹਾ ਦੇ) ਧਿਆਨ ਵਿਚ ਨਹੀਂ ਆਇਆ ॥੧੦੬॥

ਜਬ ਕੀਨ ਨਾਲਿ ਬ੍ਰਹਮਾ ਪ੍ਰਵੇਸ ॥

जब कीन नालि ब्रहमा प्रवेस ॥

ਜਦ ਬ੍ਰਹਮਾ ਨੇ ਕਮਲ-ਨਾਲ ਵਿਚ ਪ੍ਰਵੇਸ਼ ਕੀਤਾ,

ਮੁਨ ਮਨਿ ਮਹਾਨ ਦਿਜਬਰ ਦਿਜੇਸ ॥

मुन मनि महान दिजबर दिजेस ॥

ਜੋ ਮਹਾਨ ਮਨਨਸ਼ੀਲ ਮੁਨੀ ਅਤੇ ਸ੍ਰੇਸ਼ਠ ਬ੍ਰਹਾਮਣਾ ਦਾ ਸੁਆਮੀ ਹੈ,

ਨਹੀ ਕਮਲ ਨਾਲ ਕੋ ਲਖਾ ਪਾਰ ॥

नही कमल नाल को लखा पार ॥

ਉਸ ਨੂੰ ਕਮਲ-ਨਾਲ ਦਾ ਦੂਜਾ ਸਿਰਾ ਪਤਾ ਨਾ ਲਗਿਆ,

ਕਹੋ ਤਾਸੁ ਕੈਸ ਪਾਵੈ ਬਿਚਾਰ ॥੧੦੭॥

कहो तासु कैस पावै बिचार ॥१०७॥

(ਤਾ ਫਿਰ) ਵਿਚਾਰ ਪੂਰਵਕ ਦਸੋ ਕਿ ਉਹ (ਕਾਲ ਦੇਵ) ਦਾ ਪਾਰ ਕਿਵੇਂ ਪਾ ਸਕੇਗਾ ॥੧੦੭॥

ਬਰਨੀ ਨ ਜਾਤਿ ਜਿਹ ਛਬਿ ਸੁਰੰਗ ॥

बरनी न जाति जिह छबि सुरंग ॥

ਜਿਸ ਦੀ ਸੁੰਦਰ ਛਬੀ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਆਭਾ ਆਪਾਰ ਮਹਿਮਾ ਅਭੰਗ ॥

ਆਭਾ ਆਪਾਰ ਮਹਿਮਾ ਅਭੰਗ ॥

(ਜਿਸ ਦੀ) ਅਪਾਰ ਆਭਾ ਅਤੇ ਅਭੰਗ (ਨਸ਼ਟ ਨਾ ਹੋਣ ਵਾਲੀ) ਮਹਿਮਾ ਹੈ।

ਜਿਹ ਏਕ ਰੂਪ ਕਿਨੋ ਅਨੇਕ ॥

जिह एक रूप किनो अनेक ॥

ਜਿਸ ਇਕ ਨੇ ਅਨੇਕ ਰੂਪ ਕੀਤੇ ਹੋਏ ਹਨ,

ਪਗ ਛੋਰਿ ਆਨ ਤਿਹ ਧਰੋ ਟੇਕ ॥੧੦੮॥

पग छोरि आन तिह धरो टेक ॥१०८॥

ਹੋਰਨਾ ਦੇ ਚਰਨਾ ਨੂੰ ਛਡ ਕੇ ਉਸ ਦੀ ਟੇਕ ਧਾਰਨ ਕਰੋ ॥੧੦੮॥

ਰੂਆਲ ਛੰਦ ॥

रूआल छंद ॥

ਰੂਆਲ ਛੰਦ:

ਭਾਤਿ ਭਾਤਿ ਬਿਅੰਤਿ ਦੇਸ ਭਵੰਤ ਕਿਰਤ ਉਚਾਰ ॥

भाति भाति बिअंति देस भवंत किरत उचार ॥

ਅਤ੍ਰੀ ਮੁਨੀ ਦਾ ਪੁੱਤਰ (ਦੱਤ) ਭਾਤ ਭਾਤ ਦੇ ਬੇਅੰਤ ਦੇਸਾ ਵਿਚ ਪ੍ਰਭੂ ਦੀ ਕੀਰਤੀ ਗਾਉਂਦਾ ਫਿਰਿਆ

ਭਾਤਿ ਭਾਤਿ ਪਗੋ ਲਗਾ ਤਜਿ ਗਰਬ ਅਤ੍ਰਿ ਕੁਮਾਰ ॥

भाति भाति पगो लगा तजि गरब अतृ कुमार ॥

ਅਤੇ ਤਰ੍ਹਾ ਤਰ੍ਹਾ ਦੇ ਹੰਕਾਰ ਨੂੰ ਤਿਆਗ ਕੇ (ਉਸ ਦੀ) ਚਰਨੀਂ ਲਗਾ ਰਿਹਾ।

ਕੋਟਿ ਬਰਖ ਕਰੀ ਜਬੈ ਹਰਿ ਸੇਵਿ ਵਾ ਚਿਤੁ ਲਾਇ ॥

कोटि बरख करी जबै हरि सेवि वा चितु लाइ ॥

ਉਸ ਨੇ ਜਦ ਚਿਤ ਲਗਾ ਕੇ ਕਰੋੜਾ ਵਰ੍ਹੇ ਹਰਿ ਦੀ ਸੇਵਾ ਕੀਤੀ,

ਅਕਸਮਾਤ ਭਈ ਤਬੈ ਤਿਹ ਬਿਓਮ ਬਾਨ ਬਨਾਇ ॥੧੦੯॥

अकसमात भई तबै तिह बिओम बान बनाइ ॥१०९॥

(ਤਾ) ਉਸ ਨੂੰ ਅਚਾਨਕ (ਇਸ ਤਰ੍ਹਾ) ਦੀ ਆਕਾਸ਼ਬਾਣੀ ਹੋਈ ॥੧੦੯॥

ਬ੍ਯੋਮ ਬਾਨੀ ਬਾਚ ਦਤ ਪ੍ਰਤਿ ॥

ब्योम बानी बाच दत प्रति ॥

ਆਕਾਸ਼ਬਾਣੀ ਨੇ ਦੱਤ ਪ੍ਰਤਿ ਕਿਹਾ:

ਦਤ ਸਤਿ ਕਹੋ ਤੁਝੈ ਗੁਰ ਹੀਣ ਮੁਕਤਿ ਨ ਹੋਇ ॥

दत सति कहो तुझै गुर हीण मुकति न होइ ॥

ਹੇ ਦੱਤ! ਤੈਨੂੰ ਸੱਚ ਕਹਿੰਦਾ ਹਾ, ਗੁਰੂ ਤੋਂ ਬਿਨਾ ਮੁਕਤੀ ਨਹੀਂ ਹੋਵੇਗੀ।

ਰਾਵ ਰੰਕ ਪ੍ਰਜਾ ਵਜਾ ਇਮ ਭਾਖਈ ਸਭ ਕੋਇ ॥

राव रंक प्रजा वजा इम भाखई सभ कोइ ॥

ਰਾਜਾ ਅਤੇ ਰੰਕ, ਪਰਜਾ ਵਰਜਾ (ਆਦਿ) ਸਭ ਕੋਈ ਇਸੇ ਤਰ੍ਹਾ ਕਹਿੰਦਾ ਹੈ।

ਕੋਟਿ ਕਸਟ ਨ ਕਿਉ ਕਰੋ ਨਹੀ ਐਸ ਦੇਹਿ ਉਧਾਰ ॥

कोटि कसट न किउ करो नही ऐस देहि उधार ॥

ਕਰੋੜਾ ਕਸ਼ਟ ਕਿਉਂ ਕਰਦਾ ਹੈਂ, ਇਸ ਤਰ੍ਹਾ ਨਾਲ ਦੇਹ ਦਾ ਉੱਧਾਰ ਨਹੀਂ ਹੋਣਾ।

ਜਾਇ ਕੈ ਗੁਰ ਕੀਜੀਐ ਸੁਨਿ ਸਤਿ ਅਤ੍ਰਿ ਕੁਮਾਰ ॥੧੧੦॥

जाइ कै गुर कीजीऐ सुनि सति अतृ कुमार ॥११०॥

ਹੇ ਅਤ੍ਰੀ ਮੁਨੀ ਦੇ ਪੁੱਤਰ! ਇਸ ਸੱਚੀ ਸਿਖਿਆ ਨੂੰ ਸੁਣ ਲੈ ਅਤੇ ਜਾ ਕੇ ਗੁਰੂ ਧਾਰਨ ਕਰ ॥੧੧੦॥

ਦਤ ਬਾਚ ॥

दत बाच ॥

ਦੱਤ ਨੇ ਕਿਹਾ:

ਰੂਆਲ ਛੰਦ ॥

रूआल छंद ॥

ਰੂਆਲ ਛੰਦ:

ਐਸ ਬਾਕ ਭਏ ਜਬੈ ਤਬ ਦਤ ਸਤ ਸਰੂਪ ॥

ऐस बाक भए जबै तब दत सत सरूप ॥

ਜਦ ਇਸ ਪ੍ਰਕਾਰ ਦੀ ਆਕਾਸ਼ ਬਾਣੀ ਹੋਈ, ਤਦ ਦੱਤ ਜੋ ਸਤਿ ਸਰੂਪ,

ਸਿੰਧੁ ਸੀਲ ਸੁਬ੍ਰਿਤ ਕੋ ਨਦ ਗਯਾਨ ਕੋ ਜਨੁ ਕੂਪ ॥

सिंधु सील सुबृत को नद ग्यान को जनु कूप ॥

ਸ਼ੀਲ ਦਾ ਸਮੁੰਦਰ, ਚੰਗੀ ਬਿਰਤੀ ਦਾ ਦਰਿਆ ਅਤੇ ਗਿਆਨ ਦਾ ਮਾਨੋ ਖੂਹ ਹੈ,

ਪਾਨ ਲਾਗ ਡੰਡੌਤਿ ਕੈ ਇਹ ਭਾਤਿ ਕੀਨ ਉਚਾਰ ॥

पान लाग डंडौति कै इह भाति कीन उचार ॥

ਚਰਨੀਂ ਲਗ ਗਿਆ ਅਤੇ ਡੰਡੌਤ ਕਰ ਕੇ ਇਸ ਤਰ੍ਹਾ ਕਹਿਣ ਲਗਿਆ ਕਿ

ਕਉਨ ਸੋ ਗੁਰ ਕੀਜੀਐ ਕਹਿ ਮੋਹਿ ਤਤ ਬਿਚਾਰ ॥੧੧੧॥

कउन सो गुर कीजीऐ कहि मोहि तत बिचार ॥१११॥

(ਉਹ) ਕੌਣ ਹੈ? ਜਿਸ ਨੂੰ ਗੁਰੂ ਕੀਤਾ ਜਾਏ, ਇਹ ਮੈਨੂੰ ਵਿਚਾਰ ਪੂਰਵਕ ਦਸੋ ॥੧੧੧॥

ਬ੍ਯੋਮ ਬਾਨੀ ਬਾਚ ॥

ब्योम बानी बाच ॥

ਆਕਾਸ਼ ਬਾਣੀ ਨੇ ਕਿਹਾ:

ਜਉਨ ਚਿਤ ਬਿਖੈ ਰੁਚੈ ਸੋਈ ਕੀਜੀਐ ਗੁਰਦੇਵ ॥

जउन चित बिखै रुचै सोई कीजीऐ गुरदेव ॥

ਜੋ ਚਿਤ ਨੂੰ ਚੰਗਾ ਲਗੇ ਉਸੇ ਨੂੰ ਗੁਰੂ ਕਰਨਾ ਚਾਹੀਦਾ ਹੈ।

ਤਿਆਗ ਕਰਿ ਕੈ ਕਪਟ ਕਉ ਚਿਤ ਲਾਇ ਕੀਜੈ ਸੇਵ ॥

तिआग करि कै कपट कउ चित लाइ कीजै सेव ॥

ਕਪਟ ਦਾ ਤਿਆਗ ਕਰਕੇ ਅਤੇ ਚਿਤ ਲਗਾ ਕੇ (ਉਸ ਦੀ) ਸੇਵਾ ਕਰਨੀ ਚਾਹੀਦੀ ਹੈ।

ਰੀਝ ਹੈ ਗੁਰਦੇਵ ਤਉ ਤੁਮ ਪਾਇ ਹੋ ਬਰੁ ਦਾਨ ॥

रीझ है गुरदेव तउ तुम पाइ हो बरु दान ॥

ਜਦੋਂ ਗੁਰੂ ਦੇਵ ਰੀਝਣਗੇ ਤਾ ਤੁਸੀਂ ਵਰਦਾਨ ਪ੍ਰਾਪਤ ਕਰੋਗੇ।

ਯੌ ਨ ਹੋਇ ਉਧਾਰ ਪੈ ਸੁਨਿ ਲੇਹੁ ਦਤ ਸੁਜਾਨ ॥੧੧੨॥

यौ न होइ उधार पै सुनि लेहु दत सुजान ॥११२॥

ਹੇ ਸੁਜਾਨ ਦੱਤ! ਸੁਣ ਲੈ ਕਿ ਇਸ ਤਰ੍ਹਾ ਉੱਧਾਰ ਨਹੀਂ ਹੋਣਾ ॥੧੧੨॥

ਪ੍ਰਿਥਮ ਮੰਤ੍ਰ ਦਯੋ ਜਿਨੈ ਸੋਈ ਜਾਨਿ ਕੈ ਗੁਰਦੇਵ ॥

पृथम मंत्र दयो जिनै सोई जानि कै गुरदेव ॥

ਜਿਸ ਨੇ ਸਭ ਤੋਂ ਪਹਿਲਾ ਸਲਾਹ ('ਮੰਤ੍ਰ') ਦਿੱਤੀ ਸੀ, ਉਸੇ ਨੂੰ ਗੁਰਦੇਵ ਮੰਨ ਕੇ

ਜੋਗ ਕਾਰਣ ਕੋ ਚਲਾ ਜੀਅ ਜਾਨਿ ਕੈ ਅਨਭੇਵ ॥

जोग कारण को चला जीअ जानि कै अनभेव ॥

ਅਤੇ ਹਿਰਦੇ ਵਿਚ ਪ੍ਰਭੂ ਨੂੰ ਜਾਣ ਕੇ ਯੋਗ ਕਰਨ ਲਈ ਚਲ ਪਿਆ।

ਤਾਤ ਮਾਤ ਰਹੇ ਮਨੈ ਕਰਿ ਮਾਨ ਬੈਨ ਨ ਏਕ ॥

तात मात रहे मनै करि मान बैन न एक ॥

ਮਾਤਾ ਪਿਤਾ ਵਰਜਦੇ ਰਹੇ, ਪਰ (ਉਸ ਨੇ) ਉਨ੍ਹਾ ਦਾ ਇਕ ਬਚਨ ਵੀ ਨਾ ਮੰਨਿਆ।

ਘੋਰ ਕਾਨਿਨ ਕੌ ਚਲਾ ਧਰਿ ਜੋਗਿ ਨ੍ਯਾਸ ਅਨੇਕ ॥੧੧੩॥

घोर कानिन कौ चला धरि जोगि न्यास अनेक ॥११३॥

ਯੋਗ ਦੀਆਂ ਅਨੇਕ ਵਿਧੀਆਂ ('ਨ੍ਯਾਸ') ਧਾਰਨ ਕਰ ਕੇ ਸੰਘਣੇ ਜੰਗਲਾ ਵਲ ਤੁਰ ਪਿਆ ॥੧੧੩॥

ਘੋਰ ਕਾਨਨਿ ਮੈ ਕਰੀ ਤਪਸਾ ਅਨੇਕ ਪ੍ਰਕਾਰ ॥

घोर काननि मै करी तपसा अनेक प्रकार ॥

ਘੋਰ ਜੰਗਲਾ ਵਿਚ ਜਾ ਕੇ ਅਨੇਕ ਤਰ੍ਹਾ ਦੀ ਤਪਸਿਆ ਕੀਤੀ।

ਭਾਤਿ ਭਾਤਿਨ ਕੇ ਕਰੇ ਇਕ ਚਿਤ ਮੰਤ੍ਰ ਉਚਾਰ ॥

ਭਾਤਿ ਭਾਤਿਨ ਕੇ ਕਰੇ ਇਕ ਚਿਤ ਮੰਤ੍ਰ ਉਚਾਰ ॥

ਇਕ ਚਿਤ ਹੋ ਕੇ ਭਾਤ ਭਾਤ ਦੇ ਮੰਤ੍ਰਾ ਦਾ ਉਚਾਰਨ ਕੀਤਾ।

ਕਸਟ ਕੈ ਜਬ ਹੀ ਕੀਆ ਤਪ ਘੋਰ ਬਰਖ ਪ੍ਰਮਾਨ ॥

कसट कै जब ही कीआ तप घोर बरख प्रमान ॥

ਜਦ ਇਕ ਸਾਲ ਕਸ਼ਟ ਸਹਿ ਕੇ ਘੋਰ ਤਪ ਕੀਤਾ,

ਬੁਧਿ ਕੋ ਬਰੁ ਦੇਤ ਭੇ ਤਬ ਆਨਿ ਬੁਧਿ ਨਿਧਾਨ ॥੧੧੪॥

बुधि को बरु देत भे तब आनि बुधि निधान ॥११४॥

ਤਦ ਬੁੱਧੀ ਦੇ ਖ਼ਜ਼ਾਨੇ (ਪ੍ਰਭੂ) ਨੇ ਆ ਕੇ ਬੁੱਧੀ ਦਾ ਵਰ ਦੇ ਦਿੱਤਾ ॥੧੧੪॥

ਬੁਧਿ ਕੌ ਬਰੁ ਜਉ ਦਯੋ ਤਿਨ ਆਨ ਬੁਧ ਅਨੰਤ ॥

बुधि कौ बरु जउ दयो तिन आन बुध अनंत ॥

ਜਦੋਂ ਉਸ ਨੂੰ ਬੁੱਧੀ ਦਾ ਵਰ ਦਿੱਤਾ ਤਾ ਉਸ ਨੂੰ ਬੇਹਿਸਾਬੀ ਬੁੱਧੀ (ਪ੍ਰਾਪਤ ਹੋ ਗਈ)।

ਪਰਮ ਪੁਰਖ ਪਵਿਤ੍ਰ ਕੈ ਗਏ ਦਤ ਦੇਵ ਮਹੰਤ ॥

परम पुरख पवित्र कै गए दत देव महंत ॥

ਪਰਮ ਪੁਰਖ ਪਵਿਤ੍ਰ (ਕਾਲ ਦੇਵ) ਦੱਤ ਦੇਵ ਨੂੰ ਮਹਾਨ ਬਣਾ ਗਏ।

ਅਕਸਮਾਤ੍ਰ ਬਢੀ ਤਬੈ ਬੁਧਿ ਜਤ੍ਰ ਤਤ੍ਰ ਦਿਸਾਨ ॥

अकसमात्र बढी तबै बुधि जत्र तत्र दिसान ॥

ਤਦ ਅਚਾਨਕ ਬੁੱਧੀ ਜਿਥੇ ਕਿਥੇ ਸਾਰੀਆਂ ਦਿਸ਼ਾਵਾ ਵਿਚ ਵਧ ਗਈ।

ਧਰਮ ਪ੍ਰਚੁਰ ਕੀਆ ਜਹੀ ਤਹ ਪਰਮ ਪਾਪ ਖਿਸਾਨ ॥੧੧੫॥

धरम प्रचुर कीआ जही तह परम पाप खिसान ॥११५॥

(ਫਿਰ ਦੱਤ ਨੇ) ਜਿਥੇ ਕਿਥੇ ਧਰਮ ਦਾ ਪ੍ਰਚਾਰ ਕੀਤਾ ਅਤੇ ਵੱਡੇ ਪਾਪ (ਉਥੋਂ) ਖਿਸਕ ਗਏ ॥੧੧੫॥

ਪ੍ਰਿਥਮ ਅਕਾਲ ਗੁਰੂ ਕੀਆ ਜਿਹ ਕੋ ਕਬੈ ਨਹੀ ਨਾਸ ॥

पृथम अकाल गुरू कीआ जिह को कबै नही नास ॥

ਜਿਸ ਦਾ ਕਦੇ ਵਿਨਾਸ਼ ਨਹੀਂ ਹੁੰਦਾ, ਉਸ ਅਕਾਲ ਨੂੰ ਪਹਿਲਾ ਗੁਰੂ ਕੀਤਾ।

ਜਤ੍ਰ ਤਤ੍ਰ ਦਿਸਾ ਵਿਸਾ ਜਿਹ ਠਉਰ ਸਰਬ ਨਿਵਾਸ ॥

जत्र तत्र दिसा विसा जिह ठउर सरब निवास ॥

ਜਿਸ ਦਾ ਜਿਥੇ ਕਿਥੇ ਸਭ ਪਾਸੇ ਨਿਵਾਸ ਹੈ।

ਅੰਡ ਜੇਰਜ ਸੇਤ ਉਤਭੁਜ ਕੀਨ ਜਾਸ ਪਸਾਰ ॥

अंड जेरज सेत उतभुज कीन जास पसार ॥

ਜਿਸ ਨੇ ਅੰਡਜ, ਜੇਰਜ, ਸੇਤਜ ਅਤੇ ਉਦਭਿਜ ਆਦਿ ਦਾ ਪਸਾਰਾ ਕੀਤਾ ਹੈ।

ਤਾਹਿ ਜਾਨ ਗੁਰੂ ਕੀਯੋ ਮੁਨਿ ਸਤਿ ਦਤ ਸੁ ਧਾਰ ॥੧੧੬॥

ताहि जान गुरू कीयो मुनि सति दत सु धार ॥११६॥

ਉਸ ਨੂੰ ਸਤਿ ਮੰਨ ਕੇ ਮੁਨੀ ਦੱਤ ਨੇ ਉਸ ਨੂੰ (ਪ੍ਰਥਮ) ਗੁਰੂ ਧਾਰਨ ਕੀਤਾ ॥੧੧੬॥

ਇਤਿ ਸ੍ਰੀ ਦਤ ਮਹਾਤਮੇ ਪ੍ਰਥਮ ਗੁਰੂ ਅਕਾਲ ਪੁਰਖ ਸਮਾਪਤੰ ॥੧॥

इति स्री दत महातमे प्रथम गुरू अकाल पुरख समापतं ॥१॥

ਇਥੇ ਸ੍ਰੀ ਦੱਤ ਦੇ ਮਹਾਤਮ ਦੇ ਅਕਾਲ ਗੁਰੂ ਪ੍ਰਥਮ ਦਾ ਪ੍ਰਸੰਗ ਸਮਾਪਤ ॥੧॥

ਰੂਆਲ ਛੰਦ ॥

रूआल छंद ॥

ਰੂਆਲ ਛੰਦ:

ਪਰਮ ਰੂਪ ਪਵਿਤ੍ਰ ਮੁਨਿ ਮਨ ਜੋਗ ਕਰਮ ਨਿਧਾਨ ॥

परम रूप पवित्र मुनि मन जोग करम निधान ॥

ਪਰਮ ਪਵਿਤ੍ਰ ਮਨ ਵਾਲੇ ਅਤੇ ਯੋਗ ਦੇ ਖ਼ਜ਼ਾਨੇ ਮੁਨੀ (ਦੱਤ ਦੇਵ) ਨੇ

ਦੂਸਰੇ ਗੁਰ ਕਉ ਕਰਾ ਮਨ ਈ ਮਨੈ ਮੁਨਿ ਮਾਨਿ ॥

दूसरे गुर कउ करा मन ई मनै मुनि मानि ॥

ਮਨ ਵਿਚ ਹੀ ਮੰਨ ਕੇ (ਮਨ ਨੂੰ) ਦੂਜਾ ਗੁਰੂ ਧਾਰਨ ਕੀਤਾ।

ਨਾਥ ਤਉ ਹੀ ਪਛਾਨ ਜੋ ਮਨ ਮਾਨਈ ਜਿਹ ਕਾਲ ॥

नाथ तउ ही पछान जो मन मानई जिह काल ॥

ਜਿਸ ਵੇਲੇ ਮਨ ਮੰਨ ਜਾਦਾ ਹੈ, ਤਦ ਹੀ ਨਾਥ ਦੀ ਪਛਾਣ ਹੋ ਜਾਦੀ ਹੈ।

ਸਿਧ ਤਉ ਮਨ ਕਾਮਨਾ ਸੁਧ ਹੋਤ ਹੈ ਸੁਨਿ ਲਾਲ ॥੧੧੭॥

सिध तउ मन कामना सुध होत है सुनि लाल ॥११७॥

ਹੇ ਮੁਨੀ ਲਾਲ! ਸੁਣ, ਤਦ ਹੀ ਮਨ ਦੀ ਸ਼ੁੱਧ ਕਾਮਨਾ ਸਿੱਧ ਹੁੰਦੀ ਹੈ ॥੧੧੭॥

ਇਤਿ ਸ੍ਰੀ ਦਤ ਮਹਾਤਮੇ ਦੁਤੀਆ ਗੁਰੂ ਮਨ ਬਰਨਨੰ ਧਿਆਇ ਸਮਾਪਤੰ ॥੨॥

इति स्री दत महातमे दुतीआ गुरू मन बरननं धिआइ समापतं ॥२॥

ਇਥੇ ਦੱਤ ਮਹਾਤਮ ਦੇ ਦੂਜੇ ਗੁਰੂ ਮਨ ਦੇ ਵਰਣਨ ਦੇ ਅਧਿਆਇ ਦੀ ਸਮਾਪਤੀ ॥੨॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਜਬੈ ਦ੍ਵੈ ਸੁ ਕੀਨੇ ਗੁਰੂ ਦਤ ਦੇਵੰ ॥

जबै द्वै सु कीने गुरू दत देवं ॥

ਜਦ ਦੱਤ ਨੇ ਦੋ ਗੁਰੂ ਧਾਰਨ ਕਰ ਲਏ,

ਸਦਾ ਏਕ ਚਿਤੰ ਕਰੈ ਨਿਤ ਸੇਵੰ ॥

सदा एक चितं करै नित सेवं ॥

ਤਦ ਇਕ ਚਿਤ ਹੋ ਕੇ ਨਿੱਤ (ਉਨ੍ਹਾ ਦੀ) ਸੇਵਾ ਕਰਨ ਲਗਾ।

ਜਟਾ ਜੂਟ ਸੀਸੰ ਸੁ ਗੰਗਾ ਤਰੰਗੰ ॥

जटा जूट सीसं सु गंगा तरंगं ॥

(ਉਸ ਦੇ) ਸਿਰ ਉਤੇ ਜਟਾਵਾ ਦਾ ਜੂੜਾ ਹੈ, (ਉਹ ਅਸਲੋਂ) ਗੰਗਾ ਦੀਆਂ ਤਰੰਗਾ ਹਨ।

ਕਬੈ ਛ੍ਵੈ ਸਕਾ ਅੰਗ ਕੋ ਨ ਅਨੰਗੰ ॥੧੧੮॥

कबै छ्वै सका अंग को न अनंगं ॥११८॥

(ਉਨ੍ਹਾ ਦੇ) ਸ਼ਰੀਰ ਨੂੰ ਕਦੇ ਵੀ ਕਾਮ ਦੇਵ ਛੋਹ ਨਾ ਸਕਿਆ ॥੧੧੮॥

ਮਹਾ ਉਜਲੀ ਅੰਗ ਬਿਭੂਤ ਸੋਹੈ ॥

महा उजली अंग बिभूत सोहै ॥

ਸ਼ਰੀਰ ਉਤੇ ਬਹੁਤ ਉਜਲੀ ਵਿਭੂਤੀ ਸ਼ੋਭਦੀ ਹੈ

ਲਖੈ ਮੋਨ ਮਾਨੀ ਮਹਾ ਮਾਨ ਮੋਹੈ ॥

लखै मोन मानी महा मान मोहै ॥

(ਜਿਸ ਨੂੰ) ਵੇਖ ਕੇ ਮਹਾਨ ਮੋਨੀ ਮੁਨੀਆਂ ਦਾ ਅਭਿਮਾਨ ਮੋਹਿਆ ਜਾਦਾ ਹੈ।

ਜਟਾ ਜੂਟ ਗੰਗਾ ਤਰੰਗੰ ਮਹਾਨੰ ॥

जटा जूट गंगा तरंगं महानं ॥

ਜਟਾਵਾ ਦਾ ਜੂੜਾ ਹੀ ਮਹਾਨ ਗੰਗਾ ਦੀਆਂ ਲਹਿਰਾ ਹਨ।

ਮਹਾ ਬੁਧਿ ਉਦਾਰ ਬਿਦਿਆ ਨਿਧਾਨੰ ॥੧੧੯॥

महा बुधि उदार बिदिआ निधानं ॥११९॥

ਮਹਾਨ ਬੁੱਧੀਮਾਨ, ਉਦਾਰ ਅਤੇ ਵਿਦਿਆ ਦਾ ਖ਼ਜ਼ਾਨਾ ਹੈ ॥੧੧੯॥

ਭਗਉਹੇ ਲਸੈ ਬਸਤ੍ਰ ਲੰਗੋਟ ਬੰਦੰ ॥

भगउहे लसै बसत्र लंगोट बंदं ॥

ਭਗਵੇਂ ਬਸਤ੍ਰ ਚਮਕਦੇ ਹਨ ਅਤੇ ਲੰਗੋਟ ਬੰਨ੍ਹਿਆ ਹੋਇਆ ਹੈ।

ਤਜੇ ਸਰਬ ਆਸਾ ਰਟੈ ਏਕ ਛੰਦੰ ॥

तजे सरब आसा रटै एक छंदं ॥

ਸਾਰੀਆਂ ਆਸਾ ਛਡ ਦਿੱਤੀਆਂ ਹਨ, (ਕੇਵਲ) ਇਕ ਛੰਦ (ਅਰਥਾਤ 'ਗੁਰਮੰਤ੍ਰ') ਰਟਦੇ ਹਨ।

ਮਹਾ ਮੋਨ ਮਾਨੀ ਮਹਾ ਮੋਨ ਬਾਧੇ ॥

ਮਹਾ ਮੋਨ ਮਾਨੀ ਮਹਾ ਮੋਨ ਬਾਧੇ ॥
ਮਹਾਨ ਮੋਨੀ ਨੇ ਮਹਾਨ ਚੁਪ ਸਾਧੀ ਹੋਈ ਹੈ।

ਮਹਾ ਜੋਗ ਕਰਮੰ ਸਭੈ ਨ੍ਯਾਸ ਸਾਧੇ ॥੧੨੦॥
महा जोग करमं सभै न्यास साधे ॥१२०॥
ਮਹਾਨ ਯੋਗ ਦੇ ਕਰਮਾ ਦੀਆਂ ਸਾਰੀਆਂ ਵਿਧੀਆਂ ਪੂਰੀਆਂ ਕੀਤੀਆਂ ਹੋਈਆਂ ਹਨ ॥੧੨੦॥

ਦਯਾ ਸਿੰਧੁ ਸਰਬੰ ਸੁਭੰ ਕਰਮ ਕਰਤਾ ॥
दया सिंधु सरबं सुभं करम करता ॥
ਦਇਆ ਦਾ ਸਮੁੰਦਰ ਹੈ ਅਤੇ ਸਾਰੇ ਸ਼ੁਭ ਕਰਮ ਕਰਨ ਵਾਲਾ ਹੈ।

ਹਰੇ ਸਰਬ ਗਰਬੰ ਮਹਾ ਤੇਜ ਧਰਤਾ ॥
हरे सरब गरबं महा तेज धरता ॥
ਸਭ ਦੇ ਹੰਕਾਰ ਨੂੰ ਨਸ਼ਟ ਕਰਦਾ ਹੈ ਅਤੇ ਮਹਾਨ ਤੇਜ ਨੂੰ ਧਾਰਨ ਕਰਨ ਵਾਲਾ ਹੈ।

ਮਹਾ ਜੋਗ ਕੀ ਸਾਧਨਾ ਸਰਬ ਸਾਧੀ ॥
महा जोग की साधना सरब साधी ॥
ਮਹਾਨ ਯੋਗ ਦੀ ਸਾਰੀ ਸਾਧਨਾ ਸਿੱਧ ਕੀਤੀ ਹੋਈ ਹੈ।

ਮਹਾ ਮੋਨ ਮਾਨੀ ਮਹਾ ਸਿਧ ਲਾਧੀ ॥੧੨੧॥
महा मोन मानी महा सिध लाधी ॥१२१॥
ਮਹਾਨ ਮੋਨ (ਉਸ ਨੇ) ਧਾਰਨ ਕੀਤਾ ਹੋਇਆ ਹੈ ਅਤੇ ਮਹਾਨ ਸਿੱਧੀ ਪ੍ਰਾਪਤ ਕੀਤੀ ਹੋਈ ਹੈ ॥੧੨੧॥

ਉਠੈ ਪ੍ਰਾਤਿ ਸੰਧਿਆ ਕਰੈ ਨਾਨ ਜਾਵੈ ॥
उठै प्राति संधिआ करै नान जावै ॥
ਪ੍ਰਭਾਤ ਵੇਲੇ ਉਠ ਕੇ ਇਸ਼ਨਾਨ ਲਈ ਜਾਦਾ ਹੈ ਅਤੇ ਸੰਧਿਆ ਕਰਦਾ ਹੈ।

ਕਰੈ ਸਾਧਨਾ ਜੋਗ ਕੀ ਜੋਗ ਭਾਵੈ ॥
करै साधना जोग की जोग भावै ॥

ਯੋਗ ਦੀ ਸਾਧਨਾ ਕਰਦਾ ਹੈ, (ਕਿਉਂਕਿ ਉਸ ਨੂੰ) ਯੋਗ ਚੰਗਾ ਲਗਦਾ ਹੈ।

ਤ੍ਰਿਕਾਲਗ ਦਰਸੀ ਮਹਾ ਪਰਮ ਤਤੰ ॥

तृकालग दरसी महा परम ततं ॥

(ਉਹ) ਤ੍ਰਿਕਾਲ ਦਰਸ਼ੀ ਅਤੇ ਮਹਾਨ ਪਰਮ-ਤੱਤ੍ਵ ਨੂੰ (ਪ੍ਰਾਪਤ ਕਰ ਚੁਕਿਆ ਹੈ)।

ਸੁ ਸੰਨ੍ਯਾਸੁ ਦੇਵੰ ਮਹਾ ਸੁਧ ਮਤੰ ॥੧੨੨॥

सु संन्रयासु देवं महा सुध मतं ॥१२२॥

ਉਹ ਸੰਨਿਆਸ ਦੇਵ ਮਹਾਨ ਸ਼ੁੱਧ ਮਤ ਵਾਲਾ ਹੈ ॥੧੨੨॥

ਪਿਯਾਸਾ ਛੁਧਾ ਆਨ ਕੈ ਜੋ ਸੰਤਾਵੈ ॥

पियासा छुधा आन कै जो संतावै ॥

ਪਿਆਸ ਅਤੇ ਭੁਖ ਜੇ ਆ ਕੇ ਸਤਾਉਂਦੀ ਹੈ,

ਰਹੇ ਏਕ ਚਿਤੰ ਨ ਚਿਤੰ ਚਲਾਵੈ ॥

रहे एक चितं न चितं चलावै ॥

ਤਾ (ਉਹ) ਇਕਾਗਰ ਚਿਤ ਰਹਿੰਦਾ ਹੈ ਅਤੇ ਚਿਤ ਨੂੰ ਚਲਾਇਮਾਨ ਨਹੀਂ ਹੋਣ ਦਿੰਦਾ ਹੈ।

ਕਰੈ ਜੋਗ ਨ੍ਯਾਸੰ ਨਿਰਾਸੰ ਉਦਾਸੀ ॥

करै जोग न्यासं निरासं उदासी ॥

(ਉਹ) ਯੋਗ ਦੀ ਵਿਧੀ ਪਾਲਦਾ ਹੈ ਅਤੇ ਆਸਾ ਰਹਿਤ ਅਤੇ ਉਦਾਸ (ਨਿਰਲਿਪਤ) ਰਹਿੰਦਾ ਹੈ।

ਧਰੇ ਮੇਖਲਾ ਪਰਮ ਤਤੰ ਪ੍ਰਕਾਸੀ ॥੧੨੩॥

धरे मेखला परम ततं प्रकासी ॥१२३॥

(ਉਸ ਨੇ) ਪਰਮ-ਤੱਤ੍ਵ ਦਾ ਪ੍ਰਕਾਸ਼ ਪ੍ਰਾਪਤ ਕੀਤਾ ਹੈ ਅਤੇ ਮੇਖਲਾ ਧਾਰਨ ਕੀਤੀ ਹੋਈ ਹੈ ॥੧੨੩॥

ਮਹਾ ਆਤਮ ਦਰਸੀ ਮਹਾ ਤਤ ਬੇਤਾ ॥

महा आतम दरसी महा तत बेता ॥

(ਉਹ) ਮਹਾਨ ਆਤਮ ਦਰਸ਼ੀ ਹੈ ਅਤੇ ਮਹਾਨ ਤੱਤ੍ਵ-ਵੇਤਾ ਹੈ।

ਥਿਰੰ ਆਸਣੇਕੰ ਮਹਾ ਊਰਧਰੇਤਾ ॥

थिरं आसणेकं महा ऊरधरेता ॥

(ਉਹ) ਇਕੋ ਆਸਨ ਉਤੇ ਸਥਿਰ ਰਹਿੰਦਾ ਹੈ ਅਤੇ ਮਹਾਨ ਬ੍ਰਹਮਚਾਰੀ ਹੈ।

ਕਰੈ ਸਤਿ ਕਰਮੰ ਕੁਕਰਮੰ ਪ੍ਰਨਾਸੰ ॥

करै सति करमं कुकरमं प्रनासं ॥

(ਸਦਾ) ਸਤਿ ਕਰਮ ਕਰਦਾ ਹੈ ਅਤੇ ਬੁਰੇ ਕਰਮਾ ਨੂੰ ਚੰਗੀ ਤਰ੍ਹਾ ਨਸ਼ਟ ਕਰਦਾ ਹੈ।

ਰਹੈ ਏਕ ਚਿਤੰ ਮੁਨੀਸੰ ਉਦਾਸੰ ॥੧੨੪॥

रहै एक चितं मुनीसं उदासं ॥१२४॥

(ਉਸ) ਮਹਾ ਮੁਨੀ ਦਾ ਚਿਤ ਸਥਿਰ ਰਹਿੰਦਾ ਹੈ ਅਤੇ (ਸਦਾ) ਉਦਾਸ (ਨਿਰਲਿਪਤ) ਰਹਿੰਦਾ ਹੈ ॥੧੨੪॥

ਸੁਭੰ ਸਾਸਤ੍ਰਗੰਤਾ ਕੁਕਰਮੰ ਪ੍ਰਣਾਸੀ ॥

सुभं सासत्रगंता कुकरमं प्रणासी ॥

ਸ਼ੁਭ ਸ਼ਾਸਤ੍ਰਾ ਤਕ (ਉਸ ਦੀ) ਪਹੁੰਚ ਹੈ ਅਤੇ ਕੁਕਰਮਾ ਨੂੰ ਨਸ਼ਟ ਕਰਨ ਵਾਲਾ ਹੈ।

ਬਸੈ ਕਾਨਨੇਸੰ ਸੁਪਾਤ੍ਰੰ ਉਦਾਸੀ ॥

बसै काननेसं सुपात्रं उदासी ॥

(ਉਹ ਸਦਾ) ਸੰਘਣੇ ਬਨ ਵਿਚ ਰਹਿੰਦਾ ਹੈ ਅਤੇ ਉਦਾਸੀ ਸੁਭਾ ਦਾ ਸੁਪਾਤਰ ਹੈ (ਅਧਿਕਾਰੀ ਹੈ)।

ਤਜਯੋ ਕਾਮ ਕਰੋਧੰ ਸਬੈ ਲੋਭ ਮੋਹੰ ॥

तज्यो काम करोधं सबै लोभ मोहं ॥

(ਉਸ ਨੇ) ਕਾਮ, ਕ੍ਰੋਧ, ਲੋਭ, ਮੋਹ (ਆਦਿ ਸਾਰੇ ਵਿਕਾਰਾ ਨੂੰ) ਛਡ ਦਿੱਤਾ ਹੈ।

ਮਹਾ ਜੋਗ ਜ੍ਵਾਲਾ ਮਹਾ ਮੋਨਿ ਸੋਹੰ ॥੧੨੫॥

महा जोग ज्वाला महा मोनि सोहं ॥१२५॥

(ਉਹ) ਮਹਾ ਮੁਨੀ ਮਹਾਨ ਯੋਗ ਦੀ ਲਾਟ ਵਾਗ ਸ਼ੋਭਦਾ ਹੈ ॥੧੨੫॥

ਕਰੈ ਨ੍ਯਾਸ ਏਕੰ ਅਨੇਕੰ ਪ੍ਰਕਾਰੀ ॥

करै न्यास एकं अनेकं प्रकारी ॥

ਇਕ (ਯੋਗ) ਦਾ ਉਹ ਅਨੇਕ ਢੰਗਾ ਨਾਲ ਅਭਿਆਸ ਕਰਦਾ ਹੈ।

ਮਹਾ ਬ੍ਰਹਮਚਰਜੰ ਸੁ ਧਰਮਾਧਿਕਾਰੀ ॥

महा ब्रहमचरजं सु धरमाधिकारी ॥

ਉਹ ਮਹਾਨ ਬ੍ਰਹਮਚਾਰੀ ਧਰਮ ਦਾ ਅਧਿਕਾਰੀ ਹੈ।

ਮਹਾ ਤਤ ਬੇਤਾ ਸੁ ਸੰਨ੍ਯਾਸ ਜੋਗੰ ॥

महा तत बेता सु संन्यास जोगं ॥

ਉਹ ਮਹਾਨ ਤੱਤ੍ਵ-ਵੇਤਾ ਅਤੇ ਸੰਨਿਆਸ ਯੋਗ (ਵਿਚ ਪ੍ਰਬੀਨ ਹੈ)।

ਅਨਾਸੰ ਉਦਾਸੀ ਸੁ ਬਾਸੰ ਅਰੋਗੰ ॥੧੨੬॥

अनासं उदासी सु बासं अरोगं ॥१२६॥

(ਉਹ) ਆਸ ਤੋਂ ਰਹਿਤ, ਸਦਾ ਉਦਾਸ ਅਤੇ ਰੋਗ ਰਹਿਤ ਅਵਸਥਾ ਵਿਚ ਵਸਦਾ ਹੈ ॥੧੨੬॥

ਅਨਾਸ ਮਹਾ ਊਰਧਰੇਤਾ ਸੰਨ੍ਯਾਸੀ ॥

अनास महा ऊरधरेता संन्यासी ॥

(ਉਹ) ਆਸਾ ਤੋਂ ਰਹਿਤ, ਮਹਾਨ ਬ੍ਰਹਮਚਾਰੀ ਅਤੇ ਸੰਨਿਆਸੀ ਹੈ।

ਮਹਾ ਤਤ ਬੇਤਾ ਅਨਾਸੰ ਉਦਾਸੀ ॥

महा तत बेता अनासं उदासी ॥

ਮਹਾਨ ਤੱਤ੍ਵ ਨੂੰ ਜਾਣਨ ਵਾਲਾ, ਆਸ਼ਾ ਤੋਂ ਰਹਿਤ ਅਤੇ ਉਦਾਸੀ ਸੁਭਾ ਵਾਲਾ ਹੈ।

ਸਬੈ ਜੋਗ ਸਾਧੈ ਰਹੈ ਏਕ ਚਿਤੰ ॥

सबै जोग साधै रहै एक चितं ॥

(ਉਸ ਨੇ) ਇਕ ਚਿੱਤ ਰਹਿ ਕੇ ਸਾਰੇ ਯੋਗਾ ਨੂੰ ਸਾਧਿਆ ਹੋਇਆ ਹੈ।

ਤਜੈ ਅਉਰ ਸਰਬੰ ਗਹ੍ਯੋ ਏਕ ਹਿਤੰ ॥੧੨੭॥

ਤਜੈ ਅਉਰ ਸਰਬੰ ਗਹ੍ਯੋ ਏਕ ਹਿਤੰ ॥੧੨੭॥
ਉਸ ਨੇ ਸਭ ਨੂੰ ਛਡ ਕੇ 'ਇਕ' ਨਾਲ ਹੀ ਹਿਤ ਪਾਲਿਆ ਹੈ ॥੧੨੭॥

ਤਰੇ ਤਾਪ ਧੂਮੰ ਕਰੈ ਪਾਨ ਉਚੰ ॥
तरे ताप धूमं करै पान उचं ॥
ਧੂੰਏਂ ਦੇ ਸੇਕ ਵਿਚ ਉਚੇ ਪੈਰ ਕਰ ਕੇ ਖੜੋਤਾ ਹੈ।

ਝੁਲੈ ਮਧਿ ਅਗਨੰ ਤਊ ਧਿਆਨ ਮੁਚੰ ॥
झुलै मधि अगनं तउ धिआन मुचं ॥
ਅਗਨੀ ਵਿਚ ਝੁਲਦਾ ਹੈ, ਪਰ ਤਾ ਵੀ ਧਿਆਨ ਛੁਟਦਾ ਨਹੀਂ।

ਮਹਾ ਬ੍ਰਹਮਚਰਜੰ ਮਹਾ ਧਰਮ ਧਾਰੀ ॥
महा ब्रहमचरजं महा धरम धारी ॥
ਮਹਾਨ ਬ੍ਰਹਮਚਾਰੀ ਅਤੇ ਮਹਾਨ ਧਰਮੀ ਹੈ।

ਭਏ ਦਤ ਕੇ ਰੁਦ੍ਰ ਪੂਰਣ ਵਤਾਰੀ ॥੧੨੮॥
भए दत के रुद्र पूरण वतारी ॥१२८॥
ਦੱਤ ਰੁਦ੍ਰ ਦਾ ਪੂਰਨ ਅਵਤਾਰ ਹੋਇਆ ਹੈ ॥੧੨੮॥

ਹਠੀ ਤਾਪਸੀ ਮੋਨ ਮੰਤ੍ਰ ਮਹਾਨੰ ॥
हठी तापसी मोन मंत्र महानं ॥
ਮਹਾਨ ਹਠੀ, ਤਪਸਵੀ, ਮੋਨਧਾਰੀ ਅਤੇ ਮੰਤ੍ਰਧਾਰੀ ਹੈ।

ਪਰੰ ਪੂਰਣੰ ਦਤ ਪ੍ਰਗ੍ਯਾ ਨਿਧਾਨੰ ॥
परं पूरणं दत प्रग्रया निधानं ॥
ਦੱਤ ਪੂਰਨ ਬ੍ਰਹਮ ਵਿਦਿਆ ਦਾ ਖ਼ਜ਼ਾਨਾ ਹੈ।

ਕਰੈ ਜੋਗ ਨ੍ਯਾਸੰ ਤਜੇ ਰਾਜ ਭੋਗੰ ॥
करै जोग न्यासं तजे राज भोगं ॥

ਯੋਗ ਦਾ ਵਿਧਾਨ ਕਰਦਾ ਹੈ ਅਤੇ ਰਾਜ ਭੋਗ ਨੂੰ ਤਿਆਗਦਾ ਹੈ।

ਚਕੇ ਸਰਬ ਦੇਵੰ ਜਕੇ ਸਰਬ ਲੋਗੰ ॥੧੨੯॥

चके सरब देवं जके सरब लोगं ॥१२९॥

ਸਾਰੇ ਦੇਵਤੇ ਅਸਚਰਜ ਵਿਚ ਪੈ ਗਏ ਹਨ ਅਤੇ ਸਾਰੇ ਲੋਗ ਹੈਰਾਨ ਹਨ ॥੧੨੯॥

ਜਕੇ ਜਛ ਗੰਧ੍ਰਬ ਬਿਦਿਆ ਨਿਧਾਨੰ ॥

जके जछ गंध्रब बिदिआ निधानं ॥

ਵਿਦਿਆ ਦੇ ਖ਼ਜ਼ਾਨੇ ਯਕਸ਼ ਅਤੇ ਗੰਧਰਬ ਹੈਰਾਨ ਹੋ ਰਹੇ ਹਨ।

ਚਕੇ ਦੇਵਤਾ ਚੰਦ ਸੂਰੰ ਸੁਰਾਨੰ ॥

चके देवता चंद सूरं सुरानं ॥

ਦੇਵਤੇ, ਚੰਦ੍ਰਮਾ, ਸੂਰਜ ਅਤੇ ਦੈਂਤ, ਜੀਵ,

ਛਕੇ ਜੀਵ ਜੰਤ੍ਰੰ ਲਖੇ ਪਰਮ ਰੂਪੰ ॥

छके जीव जंत्रं लखे परम रूपं ॥

ਪਰਮ ਰੂਪ ਵਾਲੇ ਨੂੰ ਜੰਤ੍ਰ ਵਾਗ ਵੇਖ ਕੇ ਹੈਰਾਨ ਹੋ ਰਹੇ ਹਨ।

ਤਜਯੋ ਗਰਬ ਸਰਬੰ ਲਗੇ ਪਾਨ ਭੂਪੰ ॥੧੩੦॥

तज्यो गरब सरबं लगे पान भूपं ॥१३०॥

ਰਾਜਿਆਂ ਨੇ ਹੰਕਾਰ ਨੂੰ ਛਡ ਦਿੱਤਾ ਹੈ ਅਤੇ ਆ ਕੇ ਚਰਨੀਂ ਲਗ ਗਏ ਹਨ ॥੧੩੦॥

ਜਟੀ ਦੰਡ ਮੁੰਡੀ ਤਪੀ ਬ੍ਰਹਮਚਾਰੀ ॥

जटी दंड मुँडी तपी ब्रहमचारी ॥

ਜਟਾਵਾ ਵਾਲੇ, ਦੰਡਧਾਰੀ, ਬੈਰਾਗੀ ('ਮੁੰਡੀ') ਤਪਸਵੀ, ਬ੍ਰਹਮਚਾਰੀ,

ਜਤੀ ਜੰਗਮੀ ਜਾਮਨੀ ਜੰਤ੍ਰ ਧਾਰੀ ॥

जती जंगमी जामनी जंत्र धारी ॥

ਜਤੀ, ਜੰਗਮੀ, ਜਾਮਨੀ, ਜੰਤ੍ਰਧਾਰੀ,

ਪਰੀ ਪਾਰਬਤੀ ਪਰਮ ਦੇਸੀ ਪਛੇਲੇ ॥

परी पारबती परम देसी पछेले ॥

ਪਰਬਤਾ ਤੋਂ ਪਰਲੇ ਪਾਸੇ ਦੇ, ਪਰਮ ਦੇਸੀ, ਪਹਾੜੀਏ,

ਬਲੀ ਬਾਲਖੀ ਬੰਗ ਰੂਮੀ ਰੁਹੇਲੇ ॥੧੩੧॥

बली बालखी बंग रूमी रुहेले ॥१३१॥

ਬਲੀ, ਬਲਖ ਦੇ ਨਿਵਾਸੀ, ਬੰਗ ਦੇਸ ਦੇ, ਰੂਮੀ ਅਤੇ ਰੁਹੇਲੇ ॥੧੩੧॥

ਜਟੀ ਜਾਮਨੀ ਜੰਤ੍ਰ ਧਾਰੀ ਛਲਾਰੇ ॥

जटी जामनी जंत्र धारी छलारे ॥

ਜਟੀ, ਜਾਮਨੀ, ਜੰਤ੍ਰਧਾਰੀ, ਛਲ ਕਰਨ ਵਾਲੇ,

ਅਜੀ ਆਮਰੀ ਨਿਵਲਕਾ ਕਰਮ ਵਾਰੇ ॥

अजी आमरी निवलका करम वारे ॥

ਅਜੀ, ਆਮਰੀ ਅਤੇ ਨਿਉਲੀ ਕਰਮ ਕਰਨ ਵਾਲੇ,

ਅਤੇਵਾਗਨਹੋਤ੍ਰੀ ਜੂਆ ਜਗਜ ਧਾਰੀ ॥

अतेवागनहोत्री जूआ जग्य धारी ॥

ਅਤੇਵ ਅਗਨੀਹੋਤ੍ਰੀ, ਜੂਆ ਖੇਡਣ ਵਾਲੇ, ਯੱਗ ਕਰਨ ਵਾਲੇ,

ਅਧੰ ਉਰਧਰੇਤੇ ਬਰੰ ਬ੍ਰਹਮਚਾਰੀ ॥੧੩੨॥

अधं उरधरेते बरं ब्रहमचारी ॥१३२॥

ਅਧਮ, ਵੀਰਜ ਰੋਕਣ ਵਾਲੇ ਅਤੇ ਸ੍ਰੇਸ਼ਠ ਬ੍ਰਹਮਚਾਰੀ ॥੧੩੨॥

ਜਿਤੇ ਦੇਸ ਦੇਸੰ ਹੁਤੇ ਛਤ੍ਰਧਾਰੀ ॥

जिते देस देसं हुते छत्रधारी ॥

ਜਿਨ੍ਹਾ ਵੀ ਦੇਸ਼ਾ ਵਿਚ ਛਤ੍ਰਧਾਰੀ (ਰਾਜੇ-ਮਹਾਰਾਜੇ) ਹੁੰਦੇ ਸਨ,

ਸਬੈ ਪਾਨ ਲਗੇ ਤਜ੍ਯੋ ਗਰਬ ਭਾਰੀ ॥

सबै पान लगे तज्यो गरब भारी ॥

(ਉਹ) ਸਾਰੇ ਵੱਡਾ ਹੰਕਾਰ ਛਡ ਕੇ ਚਰਨੀਂ ਆ ਲਗੇ ਹਨ।

ਕਰੈ ਲਾਗ ਸਰਬੰ ਸੁ ਸੰਨ੍ਯਾਸ ਜੋਗੰ ॥

करै लाग सरबं सु संन्यास जोगं ॥

(ਉਹ) ਸਾਰੇ ਹੀ ਸੰਨਿਆਸ ਯੋਗ ਕਰਨ ਲਗ ਗਏ ਹਨ।

ਇਹੀ ਪੰਥ ਲਾਗੇ ਸੁਭੰ ਸਰਬ ਲੋਗੰ ॥੧੩੩॥

इही पंथ लागे सुभं सरब लोगं ॥१३३॥

ਸਾਰੇ ਲੋਗ ਇਸੇ ਹੀ ਸ਼ੁਭ ਪੰਥ ਨਾਲ ਜੁੜ ਗਏ ਹਨ ॥੧੩੩॥

ਸਬੇ ਦੇਸ ਦੇਸਾਨ ਤੇ ਲੋਗ ਆਏ ॥

सबे देस देसान ते लोग आए ॥

ਸਾਰਿਆਂ ਦੇਸਾ ਦੇਸਾਤਰਾ ਤੋਂ ਲੋਗ ਆਏ ਹਨ

ਕਰੰ ਦਤ ਕੇ ਆਨਿ ਮੂੰਡੰ ਮੁੰਡਾਏ ॥

करं दत के आनि मूँडं मुँडाए ॥

ਅਤੇ ਦੱਤ ਦੇ ਹੱਥੀਂ ਸਿਰ ਮੁਨਵਾਏ ਹਨ।

ਧਰੇ ਸੀਸ ਪੈ ਪਰਮ ਜੂਟੇ ਜਟਾਨੰ ॥

धरे सीस पै परम जूटे जटानं ॥

ਸਿਰ ਉਤੇ ਜਟਾਵਾ ਦੇ ਭਾਰੇ ਜੂੜੇ ਧਾਰਨ ਕਰ ਲਏ ਹਨ।

ਕਰੈ ਲਾਗਿ ਸੰਨ੍ਯਾਸ ਜੋਗ ਅਪ੍ਰਮਾਨੰ ॥੧੩੪॥

करै लागि संन्यास जोग अप्रमानं ॥१३४॥

ਬੇਅੰਤ ਲੋਗ ਸੰਨਿਆਸ ਯੋਗ ਕਰਨ ਲਗ ਗਏ ਹਨ ॥੧੩੪॥

ਰੂਆਲ ਛੰਦ ॥

ਰੂਆਲ ਛੰਦ ॥

ਰੁਆਲ ਛੰਦ:

ਦੇਸ ਦੇਸਨ ਕੇ ਸਬੈ ਨ੍ਰਿਪ ਆਨਿ ਕੈ ਤਹਿ ਠਉਰ ॥

देस देसन के सबै नृप आनि कै तहि ठउर ॥

ਦੇਸਾ ਦੇਸਾਤਰਾ ਦੇ ਰਾਜੇ ਉਸ ਸਥਾਨ ਉਤੇ ਆ ਗਏ ਹਨ

ਜਾਨਿ ਪਾਨ ਪਰੈ ਸਬੈ ਗੁਰੁ ਦਤ ਸ੍ਰੀ ਸਰਮਉਰ ॥

जानि पान परै सबै गुरु दत स्री सरमउर ॥

ਅਤੇ ਸਭ ਦੇ ਸਿਰਮੌਰ ਗੁਰੂ ਦੱਤ ਦੇ ਸ਼ਰਨੀਂ ਆ ਪਏ ਹਨ।

ਤਿਆਗਿ ਅਉਰ ਨਏ ਮਤਿ ਏਕ ਹੀ ਮਤਿ ਠਾਨ ॥

तिआगि अउर नए मति एक ही मति ठान ॥

ਹੋਰ ਨਵੇਂ ਮੱਤਾ ਨੂੰ ਛਡ ਕੇ ਇਕ (ਦੱਤ ਵਾਲਾ) ਮੱਤ ਧਾਰਨ ਕਰ ਲਿਆ ਹੈ।

ਆਨਿ ਮੂੰਡ ਮੁੰਡਾਤ ਭੇ ਸਭ ਰਾਜ ਪਾਟ ਨਿਧਾਨ ॥੧੩੫॥

आनि मूँड मुँडात भे सभ राज पाट निधान ॥१३५॥

ਸਾਰੇ ਰਾਜਸੀ ਠਾਠਾ ਅਤੇ ਖ਼ਜ਼ਾਨਿਆਂ ਵਾਲਿਆਂ ਨੇ ਆ ਕੇ ਸਿਰ ਮੁਨਵਾ ਲਏ ਹਨ ॥੧੩੫॥

ਆਨਿ ਆਨਿ ਲਗੇ ਸਬੈ ਪਗ ਜਾਨਿ ਕੈ ਗੁਰਦੇਵ ॥

आनि आनि लगे सबै पग जानि कै गुरदेव ॥

(ਦੱਤ ਨੂੰ) ਗੁਰੂ ਦੇਵ ਜਾਣ ਕੇ ਆ ਆ ਕੇ ਸਾਰੇ ਪੈਰੀਂ ਪੈ ਗਏ ਹਨ।

ਸਸਤ੍ਰ ਸਾਸਤ੍ਰ ਸਬੈ ਭ੍ਰਿਤਾਬਰ ਅਨੰਤ ਰੂਪ ਅਭੇਵ ॥

ससत्र सासत्र सबै भृताबर अनंत रूप अभेव ॥

ਸਾਰੇ ਸ਼ਾਸਤ੍ਰਾ ਅਤੇ ਸ਼ਸਤ੍ਰਾ ਵਾਲੇ ਦਾਸਾ ਦੇ ਭੇਸ ਵਿਚ ਅਭੇਵ ਅਤੇ ਅਨੰਤ (ਦੱਤ ਪਾਸ ਆ ਗਏ ਹਨ)।

ਅਛਿਦ ਗਾਤ ਅਛਿਜ ਰੂਪ ਅਭਿਦ ਜੋਗ ਦੁਰੰਤ ॥

अछिद गात अछिज रूप अभिद जोग दुरंत ॥

(ਜਿਸ ਦਾ) ਸ਼ਰੀਰ ਅਣਛਿਜ ਅਤੇ ਅਛਿਦ ਹੈ ਅਤੇ (ਜਿਸ ਦੇ) ਯੋਗ ਦਾ ਭੇਦ ਪਾਣਾ ਔਖਾ ਹੈ।

ਅਮਿਤ ਉਜਲ ਅਜਿਤ ਪਰਮ ਉਪਜਿਓ ਸੁ ਦਤ ਮਹੰਤ ॥੧੩੬॥

अमित उजल अजित परम उपजिओ सु दत महंत ॥१३६॥

(ਜੋ) ਅਮਿਤ, ਉਜਲਾ, ਅਜਿਤ ਹੈ, ਉਹ ਪਰਮ ਸ੍ਰੇਸ਼ਠ ਦੱਤ ਮਹਾਨ ਉਪਜਿਆ ਹੈ ॥੧੩੬॥

ਪੇਖਿ ਰੂਪ ਚਕੇ ਚਰਾਚਰ ਸਰਬ ਬ੍ਯੋਮ ਬਿਮਾਨ ॥

पेखि रूप चके चराचर सरब ब्योम बिमान ॥

(ਉਸ ਦੇ) ਰੂਪ ਨੂੰ ਵੇਖ ਕੇ ਚਰ ਅਚਰ ਹੈਰਾਨ ਹੋ ਰਹੇ ਹਨ ਅਤੇ ਸਾਰੇ (ਦੇਵਤੇ) ਬਿਮਾਨਾ ਵਿਚ ਚੜ੍ਹ ਕੇ ਆਕਾਸ਼ (ਵਿਚ ਘੁੰਮ ਰਹੇ ਹਨ)।

ਜਤ੍ਰ ਤਤ੍ਰ ਰਹੇ ਨਰਾਧਪ ਚਿਤ੍ਰ ਰੂਪ ਸਮਾਨ ॥

जत्र तत्र रहे नराधप चित्र रूप समान ॥

ਜਿਥੋਂ ਕਿਥੋਂ ਦੇ ਰਾਜੇ (ਦੱਤ ਨੂੰ ਵੇਖ ਕੇ) ਚਿਤਰ ਸਮਾਨ ਹੋ ਗਏ ਹਨ।

ਅਤ੍ਰ ਛਤ੍ਰ ਨ੍ਰਿਪਤ ਕੋ ਤਜਿ ਜੋਗ ਲੈ ਸੰਨਜਾਸ ॥

अत्र छत्र नृपत को तजि जोग लै संन्यास ॥

ਅਸਤ੍ਰਾ, ਛਤ੍ਰਾ ਅਤੇ ਸਿੰਘਾਸਨਾ ਨੂੰ ਛਡ ਕੇ ਸੰਨਿਆਸ ਯੋਗ ਲੈ ਲਿਆ ਹੈ।

ਆਨਿ ਆਨਿ ਕਰੈ ਲਗੇ ਹ੍ਵੈ ਜਤ੍ਰ ਤਤ੍ਰ ਉਦਾਸ ॥੧੩੭॥

आनि आनि करै लगे ह्वै जत्र तत्र उदास ॥१३७॥

ਜਿਥੋਂ ਕਿਥੋਂ ਦੇ ਲੋਗ ਉਦਾਸ (ਵਿਰਕਤ) ਹੋ ਕੇ ਆ ਆ ਕੇ (ਪ੍ਰਨਾਮ ਕਰਨ) ਲਗ ਗਏ ਹਨ ॥੧੩੭॥

ਇੰਦ੍ਰ ਉਪਿੰਦ੍ਰ ਚਕੇ ਸਬੈ ਚਿਤ ਚਉਕਿਯੋ ਸਸਿ ਭਾਨੁ ॥

इंद्र उपिंद्र चके सबै चित चउकियो ससि भानु ॥

ਇੰਦਰ, ਉਪਿੰਦਰ ਆਦਿ ਸਾਰੇ ਚਿਤ ਵਿਚ ਹੈਰਾਨ ਹੋ ਰਹੇ ਹਨ ਅਤੇ ਸੂਰਜ ਤੇ ਚੰਦ੍ਰਮਾ ਵੀ ਚੌਂਕ ਗਏ ਹਨ।

ਲੈ ਨ ਦਤ ਛਨਾਇ ਆਜ ਨ੍ਰਿਪਤ ਮੋਰ ਮਹਾਨ ॥

लै न दत छनाइ आज नृपत मोर महान ॥

(ਇੰਦਰ ਇਸ ਲਈ ਪਰੇਸ਼ਾਨ ਹੈ ਕਿ) ਅਜ ਕਿਤੇ ਦੱਤ ਮੇਰੇ ਮਹਾਨ ਰਾਜ ਨੂੰ ਖੋਹ ਨਾ ਲਏ।

ਰੀਝ ਰੀਝ ਰਹੇ ਜਹਾ ਤਹਾ ਸਰਬ ਬ੍ਯੋਮ ਬਿਮਾਨ ॥

रीझ रीझ रहे जहा तहा सरब ब्योम बिमान ॥

ਸਾਰੇ (ਦੇਵਤੇ) ਜਿਥੇ ਕਿਥੇ ਬਿਮਾਨਾ ਵਿਚ ਬੈਠੇ ਰੀਝ ਰਹੇ ਹਨ

ਜਾਨ ਜਾਨ ਸਬੈ ਪਰੇ ਗੁਰਦੇਵ ਦਤ ਮਹਾਨ ॥੧੩੮॥

जान जान सबै परे गुरदेव दत महान ॥१३८॥

ਅਤੇ ਦੱਤ ਨੂੰ ਗੁਰੂਦੇਵ ਜਾਣ ਕੇ ਸਾਰੇ ਚਰਨੀਂ ਪੈ ਗਏ ਹਨ ॥੧੩੮॥

ਜਤ੍ਰ ਤਤ੍ਰ ਦਿਸਾ ਵਿਸਾ ਨ੍ਰਿਪ ਰਾਜ ਸਾਜ ਬਿਸਾਰ ॥

जत्र तत्र दिसा विसा नृप राज साज बिसार ॥

ਜਿਥੋਂ ਕਿਥੋਂ ਦਿਸ਼ਾਵਾ ਵਿਦਿਸ਼ਾਵਾ ਦੇ ਸਾਰੇ ਰਾਜੇ ਰਾਜ ਸਾਜ ਨੂੰ ਵਿਸਾਰ ਕੇ

ਆਨਿ ਆਨਿ ਸਬੋ ਗਹੇ ਪਗ ਦਤ ਦੇਵ ਉਦਾਰ ॥

आनि आनि सबो गहे पग दत देव उदार ॥

ਆ ਆ ਕੇ ਉਦਾਰ ਦੱਤ ਦੇ ਚਰਨਾ ਨੂੰ ਫੜ ਲਿਆ ਹੈ।

ਜਾਨਿ ਜਾਨਿ ਸੁ ਧਰਮ ਕੋ ਘਰ ਮਾਨਿ ਕੈ ਗੁਰਦੇਵ ॥

जानि जानि सु धरम को घर मानि कै गुरदेव ॥

(ਦੱਤ ਨੂੰ) ਧਰਮ ਦਾ ਘਰ ਜਾਣ ਕੇ, ਅਤੇ ਗੁਰੂਦੇਵ ਮੰਨ ਕੇ,

ਪ੍ਰੀਤਿ ਮਾਨ ਸਬੈ ਲਗੇ ਮਨ ਛਾਡਿ ਕੈ ਅਹੰਮੇਵ ॥੧੩੯॥

प्रीति मान सबै लगे मन छाडि कै अहंमेव ॥१३९॥

ਮਨ ਦੇ ਹੰਕਾਰ ਨੂੰ ਛਡ ਕੇ ਪ੍ਰੇਮ ਸਹਿਤ ਸਨਮਾਨ ਕਰਨ ਲਗੇ ਹਨ ॥੧੩੯॥

ਰਾਜ ਸਾਜ ਸਬੈ ਤਜੇ ਨ੍ਰਿਪ ਭੇਸ ਕੈ ਸੰਨਜਾਸ ॥

राज साज सबै तजे नृप भेस कै संन्यास ॥

ਸਾਰਿਆਂ ਰਾਜਿਆਂ ਨੇ ਰਾਜ ਸਾਜ ਛਡ ਕੇ ਸੰਨਿਆਸ ਦਾ ਭੇਸ ਧਾਰਨ ਕਰ ਲਿਆ ਹੈ।

ਆਨਿ ਜੋਗ ਕਰੈ ਲਗੇ ਹ੍ਵੈ ਜਤ੍ਰ ਤਤ੍ਰ ਉਦਾਸ ॥
आनि जोग करै लगे ह्वै जत्र तत्र उदास ॥
ਜਿਥੋਂ ਕਿਥੋਂ ਉਦਾਸ ਹੋ ਕੇ ਯੋਗ ਕਰਨ ਲਗੇ ਹਨ।

ਮੰਡਿ ਅੰਗਿ ਬਿਭੂਤ ਉਜਲ ਸੀਸ ਜੂਟ ਜਟਾਨ ॥
मंडि अंगि बिभूत उजल सीस जूट जटान ॥
ਸ਼ਰੀਰਾ ਉਤੇ ਵਿਭੂਤੀ ਮਲ ਕੇ ਉਜਲੇ ਕਰ ਲਏ ਹਨ ਅਤੇ ਸਿਰ ਉਤੇ ਜਟਾਵਾ ਦਾ ਜੂੜਾ (ਬਣਾ ਲਿਆ ਹੈ)।

ਭਾਤਿ ਭਾਤਨ ਸੌ ਸੁਭੇ ਸਭ ਰਾਜ ਪਾਟ ਨਿਧਾਨ ॥੧੪੦॥
भाति भातन सौ सुभे सभ राज पाट निधान ॥१४०॥
ਤਰ੍ਹਾ ਤਰ੍ਹਾ ਨਾਲ ਸਾਰੇ ਸ਼ੋਭਾ ਪਾ ਰਹੇ ਹਨ ਜੋ ਰਾਜਸੀ ਠਾਠਾ ਅਤੇ ਖ਼ਜ਼ਾਨਿਆਂ ਵਾਲੇ ਸਨ ॥੧੪੦॥

ਜਤ੍ਰ ਤਤ੍ਰ ਬਿਸਾਰਿ ਸੰਪਤਿ ਪੁਤ੍ਰ ਮਿਤ੍ਰ ਕਲਤ੍ਰ ॥
जत्र तत्र बिसारि संपति पुत्र मित्र कलत्र ॥
ਜਿਥੋਂ ਕਿਥੋਂ (ਦੇ ਰਾਜਿਆਂ ਨੇ) ਪੁੱਤਰ, ਮਿਤਰ, ਇਸਤਰੀ, ਸੰਪੱਤੀ ਨੂੰ ਵਿਸਾਰ ਕੇ

ਭੇਸ ਲੈ ਸੰਨਜਾਸ ਕੋ ਨ੍ਰਿਪ ਛਾਡਿ ਕੈ ਜਯ ਪਤ੍ਰ ॥
भेस लै संन्यास को नृप छाडि कै जय पत्र ॥
ਅਤੇ ਵਿਜੈ-ਪੱਤਰਾ ਨੂੰ ਛਡ ਕੇ ਸੰਨਿਆਸ ਦਾ ਭੇਸ ਲੈ ਲਿਆ ਹੈ।

ਬਾਜ ਰਾਜ ਸਮਾਜ ਸੁੰਦਰ ਛਾਡ ਕੇ ਗਜ ਰਾਜ ॥
बाज राज समाज सुँदर छाड के गज राज ॥
ਸੁੰਦਰ ਘੋੜਿਆਂ, ਵੱਡੇ ਵੱਡੇ ਹਾਥੀਆਂ ਅਤੇ ਸੁੰਦਰ ਸਮਾਜ ਨੂੰ ਛਡ ਕੇ,

ਆਨਿ ਆਨਿ ਬਸੇ ਮਹਾ ਬਨਿ ਜਤ੍ਰ ਤਤ੍ਰ ਉਦਾਸ ॥੧੪੧॥
आनि आनि बसे महा बनि जत्र तत्र उदास ॥१४१॥
ਜਿਥੋਂ ਕਿਥੋਂ ਉਦਾਸ (ਵਿਰਕਤ) ਹੋ ਕੇ ਮਹਾ ਬਨ ਵਿਚ ਆ ਵਸੇ ਹਨ ॥੧੪੧॥

ਪਾਧੜੀ ਛੰਦ ॥ ਤ੍ਵਪ੍ਰਸਾਦਿ ॥

पाधड़ी छंद ॥ त्वप्रसादि ॥

ਪਾਧੜੀ ਛੰਦ: ਤੇਰੀ ਕ੍ਰਿਪਾ ਨਾਲ:

ਇਹ ਭਾਤਿ ਸਰਬ ਛਿਤ ਕੇ ਨ੍ਰਿਪਾਲ ॥

इह भाति सरब छित के नृपाल ॥

ਇਸ ਤਰ੍ਹਾ ਨਾਲ ਸਾਰੀ ਪ੍ਰਿਥਮੀ ਦੇ ਰਾਜੇ ਛੇਤੀ ਤੋਂ ਛੇਤੀ

ਸੰਨਯਾਸ ਜੋਗ ਲਾਗੇ ਉਤਾਲ ॥

संन्यास जोग लागे उताल ॥

ਸੰਨਿਆਸ ਯੋਗ ਨੂੰ ਧਾਰਨ ਕਰਨ ਲਗੇ।

ਇਕ ਕਰੈ ਲਾਗਿ ਨਿਵਲਿ ਆਦਿ ਕਰਮ ॥

इक करै लागि निवलि आदि करम ॥

ਇਕ ਤਾ ਨਿਉਲੀ ਆਦਿ ਕਰਮ ਕਰਨ ਲਗ ਗਏ ਹਨ

ਇਕ ਧਰਤ ਧਿਆਨ ਲੈ ਬਸਤ੍ਰ ਚਰਮ ॥੧੪੨॥

इक धरत धिआन लै बसत्र चरम ॥१४२॥

ਅਤੇ ਚੰਮ ਦੇ ਬਸਤ੍ਰ ਧਾਰਨ ਕਰ ਕੇ ਧਿਆਨ ਧਰ ਰਹੇ ਹਨ ॥੧੪੨॥

ਇਕ ਧਰਤ ਬਸਤ੍ਰ ਬਲਕਲਨ ਅੰਗਿ ॥

इक धरत बसत्र बलकलन अंगि ॥

ਇਕਨਾ ਨੇ ਸ਼ਰੀਰ ਉਤੇ ਬ੍ਰਿਛਾ ਦੀਆਂ ਛਿਲਾ ਦੇ ਬਸਤ੍ਰ ਧਾਰਨ ਕੀਤੇ ਹੋਏ ਹਨ

ਇਕ ਰਹਤ ਕਲਪ ਇਸਥਿਤ ਉਤੰਗ ॥

इक रहत कलप इसथित उतंग ॥

ਅਤੇ ਇਕ ਕਲਪ (ਜਿੰਨੇ ਸਮੇਂ ਵਿਚ ਬਾਹ) ਉੱਚੀ ਕਰ ਕੇ ਖੜੋਤੇ ਹਨ।

ਇਕ ਕਰਤ ਅਲਪ ਦੁਗਧਾ ਅਹਾਰ ॥

इक करत अलप दुगधा अहार ॥

ਇਕ ਬਹੁਤ ਥੋੜਾ ਜਿਹਾ ਦੁੱਧ ਦਾ ਆਹਾਰ ਕਰਦੇ ਹਨ

ਇਕ ਰਹਤ ਬਰਖ ਬਹੁ ਨਿਰਾਹਾਰ ॥੧੪੩॥

इक रहत बरख बहु निराहार ॥१४३॥

ਅਤੇ ਇਕ ਵਰ੍ਹਿਆਂ ਤਕ ਬਿਨਾ ਭੋਜਨ ਦੇ ਰਹਿੰਦੇ ਹਨ ॥੧੪੩॥

ਇਕ ਰਹਤ ਮੋਨ ਮੋਨੀ ਮਹਾਨ ॥

इक रहत मोन मोनी महान ॥

ਇਕ ਮਹਾਨ ਮੋਨੀ ਚੁਪ ਰਹਿੰਦੇ ਹਨ।

ਇਕ ਕਰਤ ਨਯਾਸ ਤਜਿ ਖਾਨ ਪਾਨ ॥

इक करत न्यास तजि खान पान ॥

ਇਕ ਖਾਣਾ ਪੀਣਾ ਛਡ ਕੇ ਯੋਗ ਦਾ ਵਿਧਾਨ ਕਰਦੇ ਹਨ।

ਇਕ ਰਹਤ ਏਕ ਪਗ ਨਿਰਾਧਾਰ ॥

इक रहत एक पग निराधार ॥

ਇਕ (ਕੇਵਲ) ਇਕ ਪੈਰ ਤੇ ਨਿਰਾਧਾਰ ਖੜੋਤੇ ਰਹਿੰਦੇ ਹਨ।

ਇਕ ਬਸਤ ਗ੍ਰਾਮ ਕਾਨਨ ਪਹਾਰ ॥੧੪੪॥

इक बसत ग्राम कानन पहार ॥१४४॥

ਇਕ ਪਿੰਡ ਵਿਚ, ਬਨ ਵਿਚ ਅਤੇ ਪਹਾੜ ਵਿਚ ਵਸਦੇ ਹਨ ॥੧੪੪॥

ਇਕ ਕਰਤ ਕਸਟ ਕਰ ਧੂਮ੍ਰ ਪਾਨ ॥

इक करत कसट कर धूम्र पान ॥

ਇਕ ਕਸ਼ਟ ਨਾਲ ਧੂਮਰ-ਪਾਨ ਕਰਦੇ ਹਨ।

ਇਕ ਕਰਤ ਭਾਤਿ ਭਾਤਿਨ ਸਨਾਨ ॥

इक करत भाति भातिन सनान ॥

ਇਕ ਭਾਤ ਭਾਤ ਦੇ ਇਸ਼ਨਾਨ ਕਰਦੇ ਹਨ।

ਇਕ ਰਹਤ ਇਕ ਪਗ ਜੁਗ ਪ੍ਰਮਾਨ ॥

इक रहत इक पग जुग प्रमान ॥

ਇਕ (ਕੇਵਲ) ਇਕ ਪੈਰ ਉਤੇ ਯੁਗ (ਜਿੰਨੇ ਲੰਬੇ ਸਮੇਂ ਤਕ ਖੜੋਤੇ) ਰਹਿੰਦੇ ਹਨ।

ਕਈ ਊਰਧ ਬਾਹ ਮੁਨਿ ਮਨ ਮਹਾਨ ॥੧੪੫॥

कई ऊरध बाह मुनि मन महान ॥१४५॥

ਕਈ ਮਹਾਨ ਮਨ ਵਾਲੇ ਮੁਨੀਆਂ ਨੇ ਬਾਹ ਨੂੰ ਉੱਚਾ ਚੁਕਿਆ ਹੋਇਆ ਹੈ ॥੧੪੫॥

ਇਕ ਰਹਤ ਬੈਠਿ ਜਲਿ ਮਧਿ ਜਾਇ ॥

इक रहत बैठि जलि मधि जाइ ॥

ਇਕ ਜਲ ਵਿਚ ਜਾ ਕੇ ਬੈਠ ਜਾਦੇ ਹਨ।

ਇਕ ਤਪਤ ਆਗਿ ਊਰਧ ਜਰਾਇ ॥

इक तपत आगि ऊरध जराइ ॥

ਇਕ ਅੱਗ ਦੇ ਭਾਬੜ ਬਾਲ ਕੇ (ਉਸ ਦਾ) ਸੇਕ ਲੈਂਦੇ ਹਨ।

ਇਕ ਕਰਤ ਨ੍ਯਾਸ ਬਹੁ ਬਿਧਿ ਪ੍ਰਕਾਰ ॥

इक करत न्यास बहु बिधि प्रकार ॥

ਇਕ ਕਈ ਤਰ੍ਹਾ ਨਾਲ ਯੋਗ ਅਭਿਆਸ ਕਰਦੇ ਹਨ।

ਇਕ ਰਹਤ ਏਕ ਆਸਾ ਅਧਾਰ ॥੧੪੬॥

इक रहत एक आसा अधार ॥१४६॥

ਇਕ ਕੇਵਲ ਇਕ ਆਸ ਦੇ ਆਸਰੇ ਰਹਿੰਦੇ ਹਨ ॥੧੪੬॥

ਕੇਈ ਕਬਹੂੰ ਨੀਚ ਨਹੀ ਕਰਤ ਡੀਠ ॥

केई कबहूँ नीच नही करत डीठ ॥

ਕਈ ਕਦੇ ਵੀ ਨਜ਼ਰ ਨੂੰ ਨੀਵਾ ਨਹੀਂ ਕਰਦੇ।

ਕੇਈ ਤਪਤ ਆਗਿ ਪਰ ਜਾਰ ਪੀਠ ॥

केई तपत आगि पर जार पीठ ॥

ਕਈ ਅੱਗ ਬਾਲ ਕੇ ਪਿੱਠ ਨੂੰ ਸੇਕਦੇ ਹਨ।

ਕੇਈ ਬੈਠ ਕਰਤ ਬ੍ਰਤ ਚਰਜ ਦਾਨ ॥

केई बैठ करत ब्रत चरज दान ॥

ਕਈ ਬੈਠ ਕੇ ਬ੍ਰਤ, ਬ੍ਰਹਮਚਰਯ ਅਤੇ ਦਾਨ ਕਰਦੇ ਹਨ।

ਕੇਈ ਧਰਤ ਚਿਤ ਏਕੈ ਨਿਧਾਨ ॥੧੪੭॥

केई धरत चित एकै निधान ॥१४७॥

ਕਈ ਇਕ ਪ੍ਰਭੂ ('ਨਿਧਾਨ') ਨੂੰ ਚਿਤ ਵਿਚ ਧਾਰਨ ਕਰਦੇ ਹਨ ॥੧੪੭॥

ਕੇਈ ਕਰਤ ਜਗਿ ਅਰੁ ਹੋਮ ਦਾਨ ॥

केई करत जगि अरु होम दान ॥

ਕਈ ਯੱਗ, ਹੋਮ ਅਤੇ ਦਾਨ ਕਰਦੇ ਹਨ।

ਕੇਈ ਭਾਤਿ ਭਾਤਿ ਬਿਧਵਤਿ ਇਸਨਾਨ ॥

केई भाति भाति बिधवति इसनान ॥

ਕਈ ਭਾਤ ਭਾਤ ਦੇ ਵਿਧੀ ਅਨੁਸਾਰ ਇਸ਼ਨਾਨ ਕਰਦੇ ਹਨ।

ਕੇਈ ਧਰਤ ਜਾਇ ਲੈ ਪਿਸਟ ਪਾਨ ॥

केई धरत जाइ लै पिसट पान ॥

ਕਈ ਪੈਰਾ (ਨੂੰ ਮੋੜ ਕੇ) ਪਿਠ ਉਤੇ ਟਿਕਾ ਦਿੰਦੇ ਹਨ।

ਕੇਈ ਦੇਤ ਕਰਮ ਕੀ ਛਾਡਿ ਬਾਨ ॥੧੪੮॥

केई देत करम की छाडि बान ॥१४८॥

ਕਈ ਕਰਮ ਕਰਨ ਦੀ ਆਦਤ ('ਬਾਨ') ਨੂੰ ਛਡ ਬੈਠੇ ਹਨ ॥੧੪੮॥

ਕੇਈ ਕਰਤ ਬੈਠਿ ਪਰਮੰ ਪ੍ਰਕਾਸ ॥

केई करत बैठि परमं प्रकास ॥

ਕਈ ਬੈਠ ਕੇ ਬ੍ਰਹਮ ਗਿਆਨ ('ਪਰਮ ਪ੍ਰਕਾਸ਼') ਦੀ ਗੱਲ ਕਰ ਰਹੇ ਹਨ।

ਕੇਈ ਭ੍ਰਮਤ ਪਬ ਬਨਿ ਬਨਿ ਉਦਾਸ ॥

केई भ्रमत पब बनि बनि उदास ॥

ਕਈ ਉਦਾਸ ਹੋ ਹੋ ਕੇ ਬਨਾ ਅਤੇ ਪਹਾੜਾ ਵਿਚ ਫਿਰਦੇ ਹਨ।

ਕੇਈ ਰਹਤ ਏਕ ਆਸਨ ਅਡੋਲ ॥

केई रहत एक आसन अडोल ॥

ਕਈ ਇਕ ਆਸਨ ਉਤੇ ਅਡੋਲ ਰਹਿੰਦੇ ਹਨ।

ਕੇਈ ਜਪਤ ਬੈਠਿ ਮੁਖ ਮੰਤ੍ਰ ਅਮੋਲ ॥੧੪੯॥

केई जपत बैठि मुख मंत्र अमोल ॥१४९॥

ਕਈ ਬੈਠ ਕੇ ਅਮੋਲਕ ਮੰਤ੍ਰਾ ਦਾ ਮੁਖ ਤੋਂ ਜਾਪ ਕਰਦੇ ਹਨ ॥੧੪੯॥

ਕੇਈ ਕਰਤ ਬੈਠਿ ਹਰਿ ਹਰਿ ਉਚਾਰ ॥

केई करत बैठि हरि हरि उचार ॥

ਕਈ ਬੈਠ ਕੇ ਹਰਿ ਹਰਿ ਦਾ ਉਚਾਰਨ ਕਰਦੇ ਹਨ।

ਕੇਈ ਕਰਤ ਪਾਠ ਮੁਨਿ ਮਨ ਉਦਾਰ ॥

केई करत पाठ मुनि मन उदार ॥

ਕਈ ਉਦਾਰ ਮਨ ਵਾਲੇ ਮੁਨੀ (ਸਤੋਤ੍ਰਾ ਦਾ) ਪਾਠ ਕਰਦੇ ਹਨ।

ਕੇਈ ਭਗਤਿ ਭਾਵ ਭਗਵਤ ਭਜੰਤ ॥

केई भगति भाव भगवत भजंत ॥

ਕਈ ਭਗਤੀ ਭਾਵ ਵਾਲੇ ਭਗਵਾਨ ਦਾ ਭਜਨ ਕਰਦੇ ਹਨ।

ਕੇਈ ਰਿਚਾ ਬੇਦ ਸਿੰਮ੍ਰਿਤ ਰਟੰਤ ॥੧੫੦॥

केई रिचा बेद सिंमृत रटंत ॥१५०॥

ਕਈ ਵੇਦ ਦੀਆਂ ਰਿਚਾਵਾ ਅਤੇ ਸਿਮ੍ਰਿਤੀਆਂ ਦਾ ਰਟਨ ਕਰਦੇ ਹਨ ॥੧੫੦॥

ਕੇਈ ਏਕ ਪਾਨ ਅਸਥਿਤ ਅਡੋਲ ॥

केई एक पान असथित अडोल ॥

ਕਈ ਇਕ ਪੈਰ ਉਤੇ ਅਡੋਲ ਖੜੋਂਦੇ ਹਨ।

ਕੇਈ ਜਪਤ ਜਾਪ ਮਨਿ ਚਿਤ ਖੋਲਿ ॥

केई जपत जाप मनि चित खोलि ॥

ਕਈ ਖੁਲ੍ਹੇ ਮਨ ਚਿਤ ਨਾਲ ਜਾਪ ਜਪਦੇ ਹਨ।

ਕੇਈ ਰਹਤ ਏਕ ਮਨ ਨਿਰਾਹਾਰ ॥

केई रहत एक मन निराहार ॥

ਕਈ ਇਕਾਗਰ ਮਨ ਨਾਲ ਨਿਰਾਹਾਰ ਰਹਿੰਦੇ ਹਨ।

ਇਕ ਭਛਤ ਪਉਨ ਮੁਨਿ ਮਨ ਉਦਾਰ ॥੧੫੧॥

इक भछत पउन मुनि मन उदार ॥१५१॥

ਕਈ ਉਦਾਰ ਮਨ ਵਾਲੇ ਮੁਨੀ ਵਾਯੂ ਦਾ ਭੋਜਨ ਕਰਦੇ ਹਨ ॥੧੫੧॥

ਇਕ ਕਰਤ ਨਿਆਸ ਆਸਾ ਬਿਹੀਨ ॥

इक करत निआस आसा बिहीन ॥

ਇਕ ਆਸ (ਇੱਛਾ) ਤੋਂ ਰਹਿਤ ਹੋ ਕੇ ਯੋਗ ਸਾਧਨਾ ਕਰਦੇ ਹਨ।

ਇਕ ਰਹਤ ਏਕ ਭਗਵਤ ਅਧੀਨ ॥

इक रहत एक भगवत अधीन ॥

ਇਕ (ਕੇਵਲ) ਇਕ ਭਗਵਾਨ ਦੇ ਅਧੀਨ ਰਹਿੰਦੇ ਹਨ।

ਇਕ ਕਰਤ ਨੈਕੁ ਬਨ ਫਲ ਅਹਾਰ ॥

इक करत नैकु बन फल अहार ॥

ਇਕ ਬਨ ਦੇ ਫਲਾ ਦਾ ਥੋੜਾ ਜਿਹਾ ਆਹਾਰ ਕਰਦੇ ਹਨ।

ਇਕ ਰਟਤ ਨਾਮ ਸਿਆਮਾ ਅਪਾਰ ॥੧੫੨॥

इक रटत नाम सिआमा अपार ॥१५२॥

ਇਕ ਅਪਾਰ (ਪਰਾਕ੍ਰਮ ਵਾਲੀ) ਦੇਵੀ ('ਸਿਆਮਾ') ਦਾ ਨਾਮ ਰਟਦੇ ਹਨ ॥੧੫੨॥

ਇਕ ਏਕ ਆਸ ਆਸਾ ਬਿਰਹਤ ॥

इक एक आस आसा बिरहत ॥

ਇਕ ਆਸ (ਇੱਛਾ) ਤੋਂ ਰਹਿਤ ਹੋ ਕੇ ਇਕੋ ਦੀ ਆਸ ਰਖਦੇ ਹਨ।

ਇਕ ਬਹੁਤ ਭਾਤਿ ਦੁਖ ਦੇਹ ਸਹਤ ॥

इक बहुत भाति दुख देह सहत ॥

ਇਕ ਕਈ ਤਰ੍ਹਾ ਦੇ ਦੁਖ ਸ਼ਰੀਰ ਉਤੇ ਸਹਿੰਦੇ ਹਨ।

ਇਕ ਕਹਤ ਏਕ ਹਰਿ ਕੋ ਕਥਾਨ ॥

इक कहत एक हरि को कथान ॥

ਇਕ (ਕੇਵਲ) ਇਕ ਹਰਿ ਦੀ ਕਥਾ ਨੂੰ ਕਹਿੰਦੇ ਹਨ।

ਇਕ ਮੁਕਤ ਪਤ੍ਰ ਪਾਵਤ ਨਿਦਾਨ ॥੧੫੩॥

इक मुकत पत्र पावत निदान ॥१५३॥

ਇਕ ਅੰਤ ਨੂੰ ਮੁਕਤੀ ਦਾ ਪ੍ਰਵਾਨਾ ਪ੍ਰਾਪਤ ਕਰ ਲੈਂਦੇ ਹਨ ॥੧੫੩॥

ਇਕ ਪਰੇ ਸਰਣਿ ਹਰਿ ਕੇ ਦੁਆਰ ॥

इक परे सरणि हरि के दुआर ॥

ਇਕ ਹਰਿ ਦੇ ਦੁਆਰ ਉਤੇ ਸ਼ਰਨੀਂ ਪਏ ਹਨ।

ਇਕ ਰਹਤ ਤਾਸੁ ਨਾਮੈ ਅਧਾਰ ॥

इक रहत तासु नामै अधार ॥

ਇਕ ਉਸ ਦੇ ਨਾਮ ਦੇ ਆਧਾਰ ਉਤੇ ਰਹਿੰਦੇ ਹਨ।

ਇਕ ਜਪਤ ਨਾਮ ਤਾ ਕੋ ਦੁਰੰਤ ॥

इक जपत नाम ता को दुरंत ॥

ਇਕ ਉਸ ਦੇ ਅਨੰਤ ਨਾਮਾ ਨੂੰ ਜਪਦੇ ਹਨ।

ਇਕ ਅੰਤਿ ਮੁਕਤਿ ਪਾਵਤ ਬਿਅੰਤ ॥੧੫੪॥

इक अंति मुकति पावत बिअंत ॥१५४॥

ਇਕ (ਉਸ) ਬੇਅੰਤ (ਪ੍ਰਭੂ) ਤੋਂ ਮੁਕਤੀ ਪ੍ਰਾਪਤ ਕਰਦੇ ਹਨ ॥੧੫੪॥

ਇਕ ਕਰਤ ਨਾਮੁ ਨਿਸ ਦਿਨ ਉਚਾਰ ॥

इक करत नामु निस दिन उचार ॥

ਇਕ ਰਾਤ ਦਿਨ ਨਾਮ ਦਾ ਉਚਾਰਨ ਕਰਦੇ ਹਨ।

ਇਕ ਅਗਨਿ ਹੋਤ੍ਰ ਬ੍ਰਹਮਾ ਬਿਚਾਰ ॥

इक अगनि होत्र ब्रहमा बिचार ॥

ਇਕ ਬ੍ਰਹਮ ਵਿਚਾਰ (ਨੂੰ ਮਨ ਵਿਚ ਧਾਰਨ ਕਰ ਕੇ) ਅਗਨੀਹੋਤ੍ਰ ਕਰਦੇ ਹਨ।

ਇਕ ਸਾਸਤ੍ਰ ਸਰਬ ਸਿਮ੍ਰਿਤਿ ਰਟੰਤ ॥

इक सासत्र सरब सिमृति रटंत ॥

ਇਕ ਸਾਰੇ ਸ਼ਾਸਤ੍ਰ ਅਤੇ ਸਿਮ੍ਰਿਤੀਆਂ ਨੂੰ ਰਟਦੇ ਹਨ।

ਇਕ ਸਾਧ ਰੀਤਿ ਨਿਸ ਦਿਨ ਚਲੰਤ ॥੧੫੫॥

इक साध रीति निस दिन चलंत ॥१५५॥

ਇਕ ਸਾਧਾ ਦੀ ਮਰਯਾਦਾ ਅਨੁਸਾਰ ਰਾਤ ਦਿਨ ਅਮਲ ਕਰਦੇ ਹਨ ॥੧੫੫॥

ਇਕ ਹੋਮ ਦਾਨ ਅਰੁ ਬੇਦ ਰੀਤਿ ॥

इक होम दान अरु बेद रीति ॥

ਇਕ ਵੇਦ ਦੀ ਰੀਤ ਅਨੁਸਾਰ ਹੋਮ ਅਤੇ ਦਾਨ ਕਰਦੇ ਹਨ।

ਇਕ ਰਟਤ ਬੈਠਿ ਖਟ ਸਾਸਤ੍ਰ ਮੀਤ ॥

इक रटत बैठि खट सासत्र मीत ॥

ਇਕ ਮਿਤਰ ਬੈਠ ਕੇ ਛੇ ਸ਼ਾਸਤ੍ਰ ਪੜ੍ਹਦੇ ਹਨ।

ਇਕ ਕਰਤ ਬੇਦ ਚਾਰੋ ਉਚਾਰ ॥

इक करत बेद चारो उचार ॥

ਇਕ ਚੌਹਾ ਵੇਦਾ ਦਾ ਉਚਾਰਨ ਕਰਦੇ ਹਨ।

ਇਕ ਗਿਆਨ ਗਾਥ ਮਹਿਮਾ ਅਪਾਰ ॥੧੫੬॥

इक गिआन गाथ महिमा अपार ॥१५६॥

ਇਕ ਅਪਾਰ ਮਹਿਮਾ ਵਾਲੀ ਗਿਆਨ ਗਾਥਾ (ਕਰਦੇ ਹਨ) ॥੧੫੬॥

ਇਕ ਭਾਤਿ ਭਾਤਿ ਮਿਸਟਾਨ ਭੋਜ ॥

इक भाति भाति मिसटान भोज ॥

ਇਕ ਭਾਤ ਭਾਤ ਦੇ ਮਿਠੇ ਭੋਜਨ

ਬਹੁ ਦੀਨ ਬੋਲਿ ਭਛ ਦੇਤ ਰੋਜ ॥

बहु दीन बोलि भछ देत रोज ॥

ਬਹੁਤ ਸਾਰੇ ਗ਼ਰੀਬਾ ਨੂੰ ਬੁਲਾ ਕੇ ਨਿੱਤ ਖਾਣ ਲਈ ਦਿੰਦੇ ਹਨ।

ਕੇਈ ਕਰਤ ਬੈਠਿ ਬਹੁ ਭਾਤਿ ਪਾਠ ॥

केई करत बैठि बहु भाति पाठ ॥

ਕਈ ਬੈਠ ਕੇ ਬਹੁਤ ਤਰ੍ਹਾ ਦੇ ਪਾਠ ਕਰਦੇ ਹਨ।

ਕਈ ਅੰਨਿ ਤਿਆਗਿ ਚਾਬੰਤ ਕਾਠ ॥੧੫੭॥

कई अंनि तिआगि चाबंत काठ ॥१५७॥

ਕਈ ਅੰਨ ਤਿਆਗ ਕੇ ਕਾਠ ਨੂੰ ਚਬਦੇ ਹਨ ॥੧੫੭॥

ਪਾਧੜੀ ਛੰਦ ॥

पाधड़ी छंद ॥

ਪਾਧੜੀ ਛੰਦ:

ਕੇਈ ਭਾਤਿ ਭਾਤਿ ਸੋ ਧਰਤ ਧਿਆਨ ॥

केई भाति भाति सो धरत धिआन ॥

ਕਈ ਭਾਤ ਭਾਤ ਨਾਲ ਧਿਆਨ ਧਰਦੇ ਹਨ।

ਕੇਈ ਕਰਤ ਬੈਠਿ ਹਰਿ ਕ੍ਰਿਤ ਕਾਨਿ ॥

केई करत बैठि हरि कृत कानि ॥

ਕਈ ਬੈਠ ਕੇ ਹਰਿ ਜਸ ਕਰਦੇ ਹਨ ਅਤੇ (ਕਈ) ਕੰਨਾ (ਨਾਲ ਸੁਣਦੇ ਹਨ)।

ਕੇਈ ਸੁਨਤ ਪਾਠ ਪਰਮੰ ਪੁਨੀਤ ॥

केई सुनत पाठ परमं पुनीत ॥

ਕਈ ਪਰਮ ਪਵਿਤ੍ਰ ਪਾਠ ਨੂੰ ਸੁਣਦੇ ਹਨ

ਨਹੀ ਮੁਰਤ ਕਲਪ ਬਹੁਤ ਜਾਤ ਬੀਤ ॥੧੫੮॥

नही मुरत कलप बहुत जात बीत ॥१५८॥

ਅਤੇ ਕਈ ਕਲਪ (ਯੁਗ) ਬੀਤ ਜਾਣ ਤੇ ਵੀ (ਇਹ ਕੰਮ ਕਰਨੋਂ) ਮੁੜਦੇ ਨਹੀਂ ਹਨ ॥੧੫੮॥

ਕੇਈ ਬੈਠ ਕਰਤ ਜਲਿ ਕੋ ਅਹਾਰ ॥

केई बैठ करत जलि को अहार ॥

ਕਈ ਬੈਠ ਕੇ ਜਲ ਦਾ ਆਹਾਰ ਕਰਦੇ ਹਨ।

ਕੇਈ ਭ੍ਰਮਤ ਦੇਸ ਦੇਸਨ ਪਹਾਰ ॥

केई भ्रमत देस देसन पहार ॥

ਕਈ ਦੇਸ ਦੇਸਾਤਰਾ ਦੇ ਪਰਬਤਾ ਵਿਚ ਭਰਮਦੇ ਫਿਰਦੇ ਹਨ।

ਕੇਈ ਜਪਤ ਮਧ ਕੰਦਰੀ ਦੀਹ ॥

केई जपत मध कंदरी दीह ॥

ਕਈ ਵੱਡੀਆਂ ਕੰਦਰਾ (ਗੁਫਾਵਾ) ਵਿਚ (ਬੈਠ ਕੇ) ਜਪ ਕਰਦੇ ਹਨ।

ਕੇਈ ਬ੍ਰਹਮਚਰਜ ਸਰਤਾ ਮਝੀਹ ॥੧੫੯॥

केई ब्रहमचरज सरता मझीह ॥१५९॥

ਕਈ ਬ੍ਰਹਮਚਰਯ ਰੂਪ ਨਦੀ ਵਿਚ (ਟੁਬੀਆਂ ਲਾਉਂਦੇ ਹਨ) ॥੧੫੯॥

ਕੇਈ ਰਹਤ ਬੈਠਿ ਮਧ ਨੀਰ ਜਾਇ ॥

केई रहत बैठि मध नीर जाइ ॥

ਕਈ ਪਾਣੀ ਵਿਚ ਜਾ ਕੇ ਬੈਠੇ ਰਹਿੰਦੇ ਹਨ।

ਕੇਈ ਅਗਨ ਜਾਰਿ ਤਾਪਤ ਬਨਾਇ ॥

केई अगन जारि तापत बनाइ ॥

ਕਈ ਅੱਗ ਬਾਲ ਕੇ ਚੰਗੀ ਤਰ੍ਹਾ ਸੇਕਦੇ ਹਨ।

ਕੇਈ ਰਹਤ ਸਿਧਿ ਮੁਖ ਮੋਨ ਠਾਨ ॥

केई रहत सिधि मुख मोन ठान ॥

ਕਈ ਸਿੱਧ ਲੋਕ ਮੂੰਹ ਉਤੇ ਚੁਪ ਸਾਧੀ ਰਖਦੇ ਹਨ।

ਅਨਿ ਆਸ ਚਿਤ ਇਕ ਆਸ ਮਾਨ ॥੧੬੦॥

अनि आस चित इक आस मान ॥१६०॥

(ਕਈ) ਹੋਰਾ ਆਸਾ ਨੂੰ ਛਡ ਕੇ ਇਕ ਆਸ ਨੂੰ ਚਿਤ ਵਿਚ ਵਸਾ ਰਖਦੇ ਹਨ ॥੧੬੦॥

ਅਨਡੋਲ ਗਾਤ ਅਬਿਕਾਰ ਅੰਗ ॥

अनडोल गात अबिकार अंग ॥

(ਕਈਆਂ ਦੇ) ਸ਼ਰੀਰ ਡੋਲਦੇ ਨਹੀਂ ਅਤੇ ਨਾ ਹੀ ਅੰਗਾ ਵਿਚ ਵਿਕਾਰ ਆਉਂਦਾ ਹੈ।

ਮਹਿਮਾ ਮਹਾਨ ਆਭਾ ਅਭੰਗ ॥

महिमा महान आभा अभंग ॥

(ਉਨ੍ਹਾ ਦੀ) ਮਹਿਮਾ ਮਹਾਨ ਹੈ ਅਤੇ ਆਭਾ ਅਭੰਗ (ਨਾਸ ਰਹਿਤ) ਹੈ।

ਅਨਭੈ ਸਰੂਪ ਅਨਭਵ ਪ੍ਰਕਾਸ ॥

अनभै सरूप अनभव प्रकास ॥

(ਉਹ) ਭੈ ਰਹਿਤ ਸਰੂਪ ਵਾਲੇ ਅਤੇ ਅਨੁਭਵ ਦੁਆਰਾ ਪ੍ਰਕਾਸ਼ਿਤ ਹੋਣ ਵਾਲੇ ਹਨ।

ਅਬਯਕਤ ਤੇਜ ਨਿਸ ਦਿਨ ਉਦਾਸ ॥੧੯੧॥

अबयकत तेज निस दिन उदास ॥१६१॥

(ਉਨ੍ਹਾ ਦਾ) ਤੇਜ ਪ੍ਰਗਟਾਇਆ ਨਹੀਂ ਜਾ ਸਕਦਾ ਅਤੇ ਰਾਤ ਦਿਨ ਉਦਾਸ ਰਹਿੰਦੇ ਹਨ ॥੧੯੧॥

ਇਹ ਭਾਤਿ ਜੋਗਿ ਕੀਨੇ ਅਪਾਰ ॥

इह भाति जोगि कीने अपार ॥

ਇਸ ਤਰ੍ਹਾ (ਅਨੇਕਾ ਨੇ) ਅਪਾਰ ਯੋਗ ਕੀਤੇ ਹਨ।

ਗੁਰ ਬਾਝ ਯੌ ਨ ਹੋਵੈ ਉਧਾਰ ॥

गुर बाझ यौ न होवै उधार ॥

ਪਰ ਗੁਰੂ ਤੋਂ ਬਿਨਾ ਇੰਜ (ਉਨ੍ਹਾ ਦਾ) ਉੱਧਾਰ ਨਹੀਂ ਹੋਇਆ।

ਤਬ ਪਰੇ ਦਤ ਕੇ ਚਰਨਿ ਆਨਿ ॥

तब परे दत के चरनि आनि ॥

ਤਦ (ਉਹ) ਆ ਕੇ ਦੱਤ ਦੇ ਚਰਨੀਂ ਪੈ ਗਏ

ਕਹਿ ਦੇਹਿ ਜੋਗ ਕੇ ਗੁਰ ਬਿਧਾਨ ॥੧੯੨॥

कहि देहि जोग के गुर बिधान ॥१६२॥

(ਅਤੇ ਕਹਿਣ ਲਗੇ) ਹੇ ਗੁਰੂਦੇਵ! ਯੋਗ ਦੀ ਵਿਧੀ ਦਸ ਦਿਓ ॥੧੯੨॥

ਜਲ ਮਧਿ ਜੌਨ ਮੁੰਡੇ ਅਪਾਰ ॥

जल मधि जौन मुँडे अपार ॥

ਜੋ ਅਪਾਰ (ਚੇਲੇ) ਜਲ ਵਿਚ ਮੁੰਨੇ ਸਨ,

ਬਨ ਨਾਮ ਤਉਨ ਹ੍ਵੈਗੇ ਕੁਮਾਰ ॥

बन नाम तउन ह्वैगे कुमार ॥

ਉਨ੍ਹਾ ਚੇਲਿਆ ਦਾ ਨਾ 'ਬਨ' (ਬਨੀ) ਹੋ ਗਿਆ।

ਗਿਰਿ ਮਧਿ ਸਿਖ ਕਿਨੇ ਅਨੇਕ ॥

गिरि मधि सिख किने अनेक ॥

(ਜੋ) ਅਨੇਕਾ ਸਿੱਖ ਪਹਾੜਾ ਵਿਚ ਕੀਤੇ ਸਨ,

ਗਿਰਿ ਭੇਸ ਸਹਤਿ ਸਮਝੋ ਬਿਬੇਕ ॥੧੯੩॥

गिरि भेस सहति समझो बिबेक ॥१६३॥

(ਉਨ੍ਹਾ ਦਾ ਨਾ) ਭੇਖ ਸਹਿਤ 'ਗਿਰਿ' ਸਮਝੋ ॥੧੯੩॥

ਭਾਰਥ ਭਣੰਤ ਜੇ ਭੇ ਦੁਰੰਤ ॥

भारथ भणंत जे भे दुरंत ॥

ਭਾਰਥ ਦਾ ਵਰਣਨ ਕਰਦਿਆਂ ਜੋ ਬੇਅੰਤ (ਚੇਲੇ) ਬਣੇ ਸਨ,

ਭਾਰਥੀ ਨਾਮ ਤਾ ਕੇ ਭਣੰਤ ॥

भारथी नाम ता के भणंत ॥

ਉਨ੍ਹਾ ਦਾ ਨਾ 'ਭਾਰਥੀ' ਕਿਹਾ ਜਾਦਾ ਹੈ।

ਪੁਰਿ ਜਾਸ ਸਿਖ ਕੀਨੇ ਅਪਾਰ ॥

पुरि जास सिख कीने अपार ॥

(ਜੋ) ਅਪਾਰ ਚੇਲੇ ਸ਼ਹਿਰਾ ਵਿਚ ਕੀਤੇ ਸਨ,

ਪੁਰੀ ਨਾਮ ਤਉਨ ਜਾਨ ਬਿਚਾਰ ॥੧੯੪॥

पुरी नाम तउन जान बिचार ॥१६४॥

ਉਨ੍ਹਾ ਦਾ ਨਾਮ 'ਪੁਰੀ' ਵਿਚਾਰ ਲਿਆ ਜਾਵੇ ॥੧੯੪॥

ਪਰਬਤ ਬਿਖੈ ਸਜੇ ਸਿਖ ਕੀਨ ॥

परबत बिखै सजे सिख कीन ॥

ਪਰਬਤਾ ਵਿਚ ਜਿਹੜੇ ਚੇਲੇ ਸਜਾਏ ਸਨ,

ਪਰਬਤਿ ਸੁ ਨਾਮ ਲੈ ਤਾਹਿ ਦੀਨ ॥

परबति सु नाम लै ताहि दीन ॥

ਉਨ੍ਹਾ ਦਾ ਨਾਮ 'ਪਰਬਤਿ' ਦੇ ਦਿੱਤਾ।

ਇਹ ਭਾਤਿ ਉਚਰਿ ਕਰਿ ਪੰਚ ਨਾਮ ॥

इह भाति उचरि करि पंच नाम ॥

ਇਸ ਤਰ੍ਹਾ ਨਾਲ ਪੰਜ ਨਾਵਾ ਦਾ ਉਚਾਰਨ ਹੋਇਆ।

ਤਬ ਦਤ ਦੇਵ ਕਿੰਨੇ ਬਿਸ੍ਰਾਮ ॥੧੯੫॥

तब दत देव किंने बिस्राम ॥१६५॥

ਤਦ ਦੱਤ ਦੇਵ ਨੇ ਬਿਸਰਾਮ ਕੀਤਾ ॥੧੯੫॥

ਸਾਗਰ ਮੰਝਾਰ ਜੇ ਸਿਖ ਕੀਨ ॥

सागर मंझार जे सिख कीन ॥

ਸਾਗਰ ਵਿਚ ਜਿਹੜੇ ਚੇਲੇ ਬਣਾਏ ਸਨ,

ਸਾਗਰਿ ਸੁ ਨਾਮ ਤਿਨ ਕੇ ਪ੍ਰਬੀਨ ॥

सागरि सु नाम तिन के प्रबीन ॥

ਉਨ੍ਹਾ ਪ੍ਰਬੀਨਾ ਦਾ ਨਾ 'ਸਾਗਰਿ' ਵਜੋਂ ਪ੍ਰਸਿੱਧ ਹੈ।

ਸਾਰਸੁਤਿ ਤੀਰ ਜੇ ਕੀਨ ਚੇਲ ॥

सारसुति तीर जे कीन चेल ॥

ਜੋ ਸਰਸਵਤੀ ਦੇ ਕੰਢੇ ਦੇ ਚੇਲੇ ਕੀਤੇ ਸਨ,

ਸਾਰਸੁਤੀ ਨਾਮ ਤਿਨ ਨਾਮ ਮੇਲ ॥੧੯੬॥

सारसुती नाम तिन नाम मेल ॥१६६॥

ਉਨ੍ਹਾ ਦੇ ਨਾ ਨਾਲ 'ਸਰਸਵਤੀ' ਨਾਮ ਮਿਲਾ ਦਿੱਤਾ ॥੧੯੬॥

ਤੀਰਥਨ ਬੀਚ ਜੇ ਸਿਖ ਕੀਨ ॥

तीरथन बीच जे सिख कीन ॥

ਤੀਰਥਾ ਵਿਚ ਜੋ ਸੇਵਕ ਕੀਤੇ,

ਤੀਰਥਿ ਸੁ ਨਾਮ ਤਿਨ ਕੋ ਪ੍ਰਬੀਨ ॥

तीरथि सु नाम तिन को प्रबीन ॥

ਉਨ੍ਹਾ ਪ੍ਰਬੀਨਾ ਦੇ ਨਾ ਨਾਲ 'ਤੀਰਥਿ' ਨਾਮ ਜੋੜ ਦਿੱਤਾ।

ਜਿਨ ਚਰਨ ਦਤ ਕੇ ਗਹੇ ਆਨਿ ॥

जिन चरन दत के गहे आनि ॥

ਜਿਨ੍ਹਾ ਨੇ ਦੱਤ ਦੇ ਚਰਨ ਆ ਫੜੇ ਸਨ,

ਤੇ ਭਏ ਸਰਬ ਬਿਦਿਆ ਨਿਧਾਨ ॥੧੬੭॥

ते भए सरब बिदिआ निधान ॥१६७॥

ਉਹ ਸਾਰੇ ਵਿਦਿਆ ਨਿਧਾਨ ਹੋ ਗਏ ॥੧੬੭॥

ਇਮਿ ਕਰਤ ਸਿਖ ਜਹ ਤਹ ਬਿਹਾਰਿ ॥

इमि करत सिख जह तह बिहारि ॥

ਜਿਹੜੇ ਜਿਥੇ ਕਿਥੇ ਵਿਚਰਦਿਆਂ ਚੇਲੇ ਕੀਤੇ ਸਨ

ਆਸ੍ਰਮਨ ਬੀਚ ਜੋ ਜੋ ਨਿਹਾਰਿ ॥

आस्रमन बीच जो जो निहारि ॥

ਅਤੇ ਆਸ਼੍ਰਮਾ ਵਿਚ ਜੋ ਜੋ ਵੇਖੇ ਸਨ

ਤਹ ਤਹੀ ਸਿਖ ਜੋ ਕੀਨ ਜਾਇ ॥

तह तही सिख जो कीन जाइ ॥

ਅਤੇ ਉਥੇ ਜਾ ਕੇ ਉਨ੍ਹਾ ਨੂੰ ਸੇਵਕ ਬਣਾਇਆ ਸੀ।

ਆਸ੍ਰਮਿ ਸੁ ਨਾਮ ਕੋ ਤਿਨ ਸੁਹਾਇ ॥੧੬੮॥

आस्रमि सु नाम को तिन सुहाइ ॥१६८॥

ਉਨ੍ਹਾ ਨੂੰ 'ਆਸ੍ਰਮਿ' ਨਾ ਨਾਲ ਸ਼ੋਭਾਸ਼ਾਲੀ ਕਰ ਦਿੱਤਾ ॥੧੬੮॥

ਆਰੰਨ ਬੀਚ ਜੇਅ ਭੇ ਦਤ ॥

आरंन बीच जेअ भे दत ॥

ਬਨ ('ਆਰੰਨ') ਵਿਚ ਜਿਹੜੇ ਦੱਤ ਦੇ ਚੇਲੇ ਹੋਏ ਸਨ

ਸੰਨਯਾਸ ਰਾਜ ਅਤਿ ਬਿਮਲ ਮਤਿ ॥

संन्यास राज अति बिमल मति ॥

ਅਤੇ ਸੰਨਿਆਸ ਸ਼ਿਰੋਮਣੀ ਅਤੇ ਬਹੁਤ ਨਿਰਮਲ ਬੁੱਧੀ ਵਾਲੇ (ਦੱਤ ਨੇ)

ਤਹ ਤਹ ਸੁ ਕੀਨ ਜੇ ਸਿਖ ਜਾਇ ॥

तह तह सु कीन जे सिख जाइ ॥

ਉਥੇ ਉਥੇ ਜਾ ਕੇ ਜੋ ਚੇਲੇ ਬਣਾਏ ਸਨ,

ਅਰਿੰਨਿ ਨਾਮ ਤਿਨ ਕੋ ਰਖਾਇ ॥੧੬੯॥

अरिंनि नाम तिन को रखाइ ॥१६९॥

ਉਨ੍ਹਾ ਦਾ ਨਾ 'ਆਰਿੰਨਿ' ਰਖ ਦਿੱਤਾ ॥੧੬੯॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਦਤ ਮਹਾਤਮੇ ਅਨਭਉ ਪ੍ਰਕਾਸੇ ਦਸ ਨਾਮ ਧ੍ਯਾਯ ਸੰਪੂਰਣ ॥

इति स्री बचित्र नाटक ग्रंथे दत महातमे अनभउ प्रकासे दस नाम ध्रयाय संपूरण ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਦੱਤ ਮਹਾਤਮ 'ਅਨਭਉ ਪ੍ਰਕਾਸ ਦਸ ਨਾਮ' ਵਾਲਾ ਅਧਿਆਇ ਸੰਪੂਰਨ ਹੋਇਆ।

ਪਾਧੜੀ ਛੰਦ ॥

पाधड़ी छंद ॥

ਪਾਧੜੀ ਛੰਦ:

ਆਜਾਨ ਬਾਹੁ ਅਤਿਸੈ ਪ੍ਰਭਾਵ ॥

आजान बाहु अतिसै प्रभाव ॥

ਗੋਡਿਆਂ ਤਕ ਬਾਹਵਾ ਵਾਲਾ ਅਤੇ ਬਹੁਤ ਵੱਡੇ ਪ੍ਰਭਾਵ ਵਾਲਾ

ਅਬਿਯਕਤ ਤੇਜ ਸੰਨਯਾਸ ਰਾਵ ॥

अबियकत तेज संन्यास राव ॥

ਅਤੇ ਅਵਿਅਕਤ ਤੇਜ ਵਾਲਾ ਸੰਨਿਆਸ ਰਾਜ ਦੱਤ ਮੁਨੀ

ਜਹ ਜਹ ਬਿਹਾਰ ਮੁਨਿ ਕਰਤ ਦਤ ॥

जह जह बिहार मुनि करत दत ॥

ਜਿਥੇ ਕਿਥੇ ਵਿਚਰਦਾ ਸੀ,

ਅਨਭਉ ਪ੍ਰਕਾਸ ਅਰੁ ਬਿਮਲ ਮਤ ॥੧੭੦॥

अनभउ प्रकास अरु बिमल मत ॥१७०॥

(ਉਥੇ ਉਥੇ) ਅਨਭਉ ਪ੍ਰਕਾਸ਼ ਅਤੇ ਨਿਰਮਲ ਬੁੱਧੀ ਹੁੰਦੀ ਜਾਦੀ ਸੀ ॥੧੭੦॥

ਜੇ ਹੁਤੇ ਦੇਸ ਦੇਸਨ ਨ੍ਰਿਪਾਲ ॥

जे हुते देस देसन नृपाल ॥

ਜਿਹੜੇ ਦੇਸਾ ਦੇਸਾਤਰਾ ਦੇ ਰਾਜੇ ਸਨ,

ਤਜਿ ਗਰਬ ਪਾਨ ਲਾਗੇ ਸੁ ਢਾਲ ॥

तजि गरब पान लागे सु ढाल ॥

ਉਹ ਹੰਕਾਰ ਛਡ ਕੇ ਅਤੇ (ਮਨ ਨੂੰ) ਢਾਲ ਕੇ (ਦੱਤ ਦੇ) ਚਰਨੀਂ ਆ ਲਗੇ ਸਨ।

ਤਜਿ ਦੀਨ ਅਉਰ ਝੂਠੇ ਉਪਾਇ ॥

तजि दीन अउर झूठे उपाइ ॥

(ਉਨ੍ਹਾ ਨੇ) ਹੋਰ ਕੂੜਿਆਂ ਉਪਾਵਾ ਨੂੰ ਛਡ ਦਿੱਤਾ ਸੀ

ਦ੍ਰਿੜ ਗਹਿਓ ਏਕ ਸੰਨਯਾਸ ਰਾਇ ॥੧੭੧॥

द्रड़ गहिओ एक संन्यास राइ ॥१७१॥

ਅਤੇ ਕੇਵਲ ਇਕ ਸੰਨਿਆਸ ਰਾਜ (ਦੱਤ ਦੇ ਪੈਰ) ਪਕੜ ਲਏ ਸਨ ॥੧੭੧॥

ਤਜਿ ਸਰਬ ਆਸ ਇਕ ਆਸ ਚਿਤ ॥

तजि सरब आस इक आस चित ॥

ਹੋਰ ਸਾਰੀਆਂ ਆਸਾ ਛਡ ਕੇ ਇਕ ਆਸ ਚਿਤ ਵਿਚ (ਧਾਰ ਲਈ ਸੀ)

ਅਬਿਕਾਰ ਚਿਤ ਪਰਮੰ ਪਵਿਤ ॥

अबिकार चित परमं पवित ॥

ਅਤੇ ਉਨ੍ਹਾ ਦਾ ਚਿਤ ਵਿਕਾਰਾ ਤੋਂ ਰਹਿਤ ਅਤੇ ਪਰਮ ਪਵਿਤ੍ਰ ਹੋ ਗਿਆ ਸੀ।

ਜਹ ਕਰਤ ਦੇਸ ਦੇਸਨ ਬਿਹਾਰ ॥

जह करत देस देसन बिहार ॥

ਜਿਥੇ ਵੀ ਦੇਸਾ ਦੇਸਾਤਰਾ ਵਿਚ (ਦੱਤ) ਵਿਚਰਦੇ ਸਨ,

ਉਠਿ ਚਲਤ ਸਰਬ ਰਾਜਾ ਅਪਾਰ ॥੧੭੨॥

उठि चलत सरब राजा अपार ॥१७२॥

ਉਥੋਂ ਦੇ ਸਾਰੇ ਅਪਾਰ ਰਾਜੇ ਉਠ ਕੇ ਨਾਲ ਤੁਰ ਪੈਂਦੇ ਸਨ ॥੧੭੨॥

ਦੋਹਰਾ ॥

दोहरा ॥

ਦੋਹਰਾ:

ਗਵਨ ਕਰਤ ਜਿਹਾਂ ਜਿਹਾਂ ਦਿਸਾ ਮੁਨਿ ਮਨ ਦਤ ਅਪਾਰ ॥

गवन करत जिहाँ जिहाँ दिसा मुनि मन दत अपार ॥

ਅਪਾਰ ਮਨ ਵਾਲਾ ਮੁਨੀ ਦੱਤ ਜਿਸ ਜਿਸ ਪਾਸੇ ਵਲ ਗਮਨ ਕਰਦਾ ਸੀ,

ਸੰਗਿ ਚਲਤ ਉਠਿ ਸਬ ਪ੍ਰਜਾ ਤਜ ਘਰ ਬਾਰ ਪਹਾਰ ॥੧੭੩॥

संगि चलत उठि सब प्रजा तज घर बार पहार ॥१७३॥

(ਉਥੋਂ ਉਥੋਂ ਦੀ) ਸਾਰੀ ਪ੍ਰਜਾ ਘਰ, ਬਾਰ ਛਡ ਕੇ ਪਹਾੜ ਵਲ ਨਾਲ ਚਲ ਪੈਂਦੀ ਸੀ ॥੧੭੩॥

ਚੌਪਈ ॥

चौपई ॥

ਚੌਪਈ:

ਜਿਹ ਜਿਹ ਦੇਸ ਮੁਨੀਸਰ ਗਏ ॥

जिह जिह देस मुनीसर गए ॥

ਜਿਸ ਜਿਸ ਦੇਸ ਵਿਚ ਸ੍ਰੇਸ਼ਠ ਮੁਨੀ (ਦੱਤ) ਗਏ,

ਊਚ ਨੀਚ ਸਬ ਹੀ ਸੰਗਿ ਭਏ ॥

ऊच नीच सब ही संगि भए ॥

(ਉਥੋਂ ਦੇ ਸਾਰੇ) ਉਚ ਨੀਚ ਉਨ੍ਹਾ ਦੇ ਸੰਗ ਹੋ ਗਏ।

ਏਕ ਜੋਗ ਅਰੁ ਰੂਪ ਅਪਾਰਾ ॥

एक जोग अरु रूप अपारा ॥

ਇਕ ਯੋਗ ਅਤੇ ਦੂਜਾ ਅਪਾਰ ਰੂਪ,

ਕਉਨ ਨ ਮੋਹੈ ਕਹੋ ਬਿਚਾਰਾ ॥੧੭੪॥

कउन न मोहै कहो बिचारा ॥१७४॥

ਭਲਾ ਵਿਚਾਰ ਕਰ ਕੇ ਦਸੋ, ਕਿਹੜਾ ਮੋਹਿਤ ਨਾ ਹੁੰਦਾ ॥੧੭੪॥

ਜਹ ਤਹ ਚਲਾ ਜੋਗੁ ਸੰਨਜਾਸਾ ॥

जह तह चला जोगु संन्यासा ॥

ਜਿਥੇ ਕਿਥੇ ਸੰਨਿਆਸ ਯੋਗ ਚਲ ਪਿਆ।

ਰਾਜ ਪਾਟ ਤਜ ਭਏ ਉਦਾਸਾ ॥

राज पाट तज भए उदासा ॥

(ਰਾਜੇ) ਰਾਜਸੀ ਠਾਠ ਬਾਠ ਨੂੰ ਛਡ ਕੇ ਵਿਰਕਤ ਹੋ ਗਏ।

ਐਸੀ ਭੂਮਿ ਨ ਦੇਖੀਅਤ ਕੋਈ ॥

ऐसी भूमि न देखीअत कोई ॥

ਅਜਿਹੀ ਕੋਈ ਧਰਤੀ ਨਹੀਂ ਦਿਖਦੀ ਸੀ,

ਜਹਾ ਸੰਨ੍ਯਾਸ ਜੋਗ ਨਹੀ ਹੋਈ ॥੧੭੫॥

जहा संन्यास जोग नही होई ॥१७५॥

ਜਿਥੇ ਸੰਨਿਆਸ ਯੋਗ ਨਹੀਂ ਹੁੰਦਾ ਸੀ ॥੧੭੫॥

ਇਤਿ ਮਨ ਨੂੰ ਗੁਰੂ ਦੂਸਰ ਠਹਰਾਇਆ ਸਮਾਪਤੰ ॥੨॥

इति मन नूँ गुरू दूसर ठहराइआ समापतं ॥२॥

ਇਥੇ ਮਨ ਨੂੰ ਦੂਜਾ ਗੁਰੂ ਧਾਰਨ ਕਰਨ ਦਾ ਪ੍ਰਸੰਗ ਸਮਾਪਤ ॥੨॥

ਅਥ ਤ੍ਰਿਤੀ ਗੁਰੂ ਮਕਰਕਾ ਕਥਨੰ ॥

अथ तृती गुरू मकरका कथनं ॥

ਹੁਣ ਤੀਜੇ ਗੁਰੂ ਮਕਰਕਾ ਦਾ ਕਥਨ

ਚੌਪਈ ॥

चौपई ॥

ਚੌਪਈ:

ਚਉਬੀਸ ਗੁਰੂ ਕੀਨ ਜਿਹਾ ਭਾਤਾ ॥

चउबीस गुरू कीन जिहा भाता ॥

ਜਿਸ ਤਰ੍ਹਾ ਨਾਲ (ਦੱਤ ਨੇ) ਚੌਬੀਸ ਗੁਰੂ ਧਾਰਨ ਕੀਤੇ,

ਅਬ ਸੁਨ ਲੇਹੁ ਕਹੋ ਇਹ ਬਾਤਾ ॥

अब सुन लेहु कहो इह बाता ॥

ਹੁਣ ਇਹ ਗੱਲ ਦਸਦਾ ਹਾ, ਸੁਣ ਲਵੋ।

ਏਕ ਮਕਰਕਾ ਦਤ ਨਿਹਾਰੀ ॥

एक मकरका दत निहारी ॥

ਦੱਤ ਨੇ ਇਕ ਮਕੜੀ ('ਮਕਰਕਾ') ਵੇਖੀ

ਐਸ ਹ੍ਰਿਦੇ ਅਨੁਮਾਨ ਬਿਚਾਰੀ ॥੧੭੬॥

ऐस हृदे अनुमान बिचारी ॥१७६॥

ਅਤੇ ਆਪਣੇ ਮਨ ਵਿਚ ਇਸ ਤਰ੍ਹਾ ਦਾ ਵਿਚਾਰ ਕੀਤਾ ॥੧੭੬॥

ਆਪਨ ਹੀਐ ਐਸ ਅਨੁਮਾਨਾ ॥

आपन हीऐ ऐस अनुमाना ॥

ਆਪਣੇ ਮਨ ਵਿਚ ਅਜਿਹੇ ਵਿਚਾਰ ਨੂੰ ਬਣਾ ਲਿਆ

ਤੀਸਰ ਗੁਰੁ ਯਾਹਿ ਹਮ ਮਾਨਾ ॥

तीसर गुरु याहि हम माना ॥

ਕਿ ਮੈਂ ਇਸ ਨੂੰ ਤੀਜਾ ਗੁਰੂ ਮੰਨਿਆ।

ਪ੍ਰੇਮ ਸੂਤ ਕੀ ਡੋਰਿ ਬਢਾਵੈ ॥

प्रेम सूत की डोरि बढावै ॥

(ਇਸ ਮਕੜੀ ਵਾਗ ਜਦ) ਪ੍ਰੇਮ ਦੇ ਸੂਤਰ ਦੀ ਡੋਰ ਵਧਾਈ ਜਾਏ

ਤਬ ਹੀ ਨਾਥ ਨਿਰੰਜਨ ਪਾਵੈ ॥੧੭੭॥

तब ही नाथ निरंजन पावै ॥१७७॥

ਤਦ ਹੀ ਨਿਰੰਜਨ ਸੁਆਮੀ ਨੂੰ ਪਾਇਆ ਜਾ ਸਕੇਗਾ ॥੧੭੭॥

ਆਪਨ ਆਪੁ ਆਪ ਮੋ ਦਰਸੈ ॥

आपन आपु आप मो दरसै ॥

(ਜੋ ਮਕੜੀ ਆਪਣੇ ਆਪ ਨੂੰ ਜਾਲ ਵਿਚ ਵੇਖਦੀ ਹੈ) ਉਸੇ ਤਰ੍ਹਾ ਜਦ (ਜਿਗਿਆਸੂ) ਆਪਣੇ (ਅੰਦਰ) ਆਪਣੇ ਆਪ ਨੂੰ ਵੇਖਦਾ ਹੈ

ਅੰਤਰਿ ਗੁਰੂ ਆਤਮਾ ਪਰਸੈ ॥

अंतरि गुरू आतमा परसै ॥

ਤਾ ਅੰਦਰੋਂ ਹੀ ਆਤਮਾ ਰੂਪ ਗੁਰੂ ਦੇ ਦਰਸ਼ਨ ਹੋ ਜਾਦੇ ਹਨ।

ਏਕ ਛਾਡਿ ਕੈ ਅਨਤ ਨ ਧਾਵੈ ॥

एक छाडि कै अनत न धावै ॥

(ਜਦ ਉਸ) ਇਕ ਨੂੰ ਛਡ ਕੇ (ਮਨ) ਹੋਰ ਕਿਤੇ ਵਲ ਨਹੀਂ ਭਜੇਗਾ,

ਤਬ ਹੀ ਪਰਮ ਤਤੁ ਕੋ ਪਾਵੈ ॥੧੭੮॥

तब ही परम ततु को पावै ॥१७८॥

ਤਦ ਹੀ ਪਰਮ-ਤੱਤ੍ਵ ਨੂੰ ਪ੍ਰਾਪਤ ਕਰ ਸਕੇਗਾ ॥੧੭੮॥

ਏਕ ਸਰੂਪ ਏਕ ਕਰਿ ਦੇਖੈ ॥

एक सरूप एक करि देखै ॥

ਇਕ ਸਰੂਪ ਨੂੰ ਇਕੋ ਕਰ ਕੇ ਮੰਨੇ

ਆਨ ਭਾਵ ਕੋ ਭਾਵ ਨੇ ਪੇਖੈ ॥

आन भाव को भाव ने पेखै ॥

ਅਤੇ ਦ੍ਵੈਤ ਭਾਵ ਦਾ ਪ੍ਰੇਮ ਨਾ ਵੇਖੇ।

ਏਕ ਆਸ ਤਜਿ ਅਨਤ ਨ ਧਾਵੈ ॥

एक आस तजि अनत न धावै ॥

ਇਕ ਦੀ ਇੱਛਾ ਨੂੰ ਛਡ ਕੇ ਕਿਸੇ ਹੋਰ ਵਲ ਨਾ ਭਜੇ,

ਤਬ ਹੀ ਨਾਥ ਨਿਰੰਜਨ ਪਾਵੈ ॥੧੭੯॥

तब ही नाथ निरंजन पावै ॥१७९॥

ਤਦ ਹੀ ਉਹ ਨਾਥ ਨਿਰੰਜਨ ਨੂੰ ਪ੍ਰਾਪਤ ਕਰ ਸਕੇਗਾ ॥੧੭੯॥

ਕੇਵਲ ਅੰਗ ਰੰਗ ਤਿਹ ਰਾਚੈ ॥

केवल अंग रंग तिह राचै ॥

ਕੇਵਲ ਉਸ ਦੇ ਸਰੂਪ (ਅੰਗ) ਵਿਚ ਆਪਣੇ ਸਰੂਪ ਨੂੰ ਲੀਨ ਕਰੇ।

ਏਕ ਛਾਡਿ ਰਸ ਨੇਕ ਨ ਮਾਚੈ ॥

एक छाडि रस नेक न माचै ॥

ਇਕ ਰਸ ਨੂੰ ਛਡ ਕੇ ਹੋਰਨਾ (ਰਸਾ) ਵਿਚ ਮਗਨ ਨਾ ਹੋਵੇ।

ਪਰਮ ਤਤੁ ਕੋ ਧਿਆਨ ਲਗਾਵੈ ॥

परम ततु को धिआन लगावै ॥

(ਉਹ) ਪਰਮ ਤੱਤ੍ਵ ਵਿਚ (ਆਪਣਾ) ਧਿਆਨ ਲਗਾਵੇ,

ਤਬ ਹੀ ਨਾਥ ਨਿਰੰਜਨ ਪਾਵੈ ॥੧੮੦॥

तब ही नाथ निरंजन पावै ॥१८०॥

ਤਦ ਹੀ ਨਿਰੰਜਨ ਸੁਆਮੀ ਨੂੰ ਪ੍ਰਾਪਤ ਕਰ ਸਕੇਗਾ ॥੧੮੦॥

ਤੀਸਰ ਗੁਰੂ ਮਕਰਿਕਾ ਠਾਨੀ ॥

तीसर गुरू मकरिका ठानी ॥

(ਇਸ ਪ੍ਰਕਾਰ) ਤੀਜਾ ਗੁਰੂ ਮਕਰਕਾ ਨੂੰ ਮੰਨ ਲਿਆ

ਆਗੇ ਚਲਾ ਦਤ ਅਭਿਮਾਨੀ ॥

आगे चला दत अभिमानी ॥

ਅਤੇ ਅਭਿਮਾਨੀ ਦੱਤ ਅਗੇ ਨੂੰ ਚਲ ਪਿਆ।

ਤਾ ਕਰ ਭਾਵ ਹ੍ਰਿਦੇ ਮਹਿ ਲੀਨਾ ॥

ता कर भाव ह्रदे महि लीना ॥

ਉਸ (ਮਕੜੀ) ਦਾ ਭਾਵ (ਜਦ) ਇਸ ਤਰ੍ਹਾ ਹਿਰਦੇ ਵਿਚ ਧਾਰਨ ਕਰ ਲਿਆ,

ਹਰਖਵੰਤ ਤਬ ਚਲਾ ਪ੍ਰਬੀਨਾ ॥੧੮੧॥

हरखवंत तब चला प्रबीना ॥१८१॥

ਤਦ ਪ੍ਰਸੰਨ ਚਿਤ ਹੋ ਕੇ ਪ੍ਰਬੀਨ (ਦੱਤ) ਅਗੇ ਚਲ ਪਿਆ ॥੧੮੧॥

ਇਤਿ ਤ੍ਰਿਤੀ ਗੁਰੂ ਮਕਰਕਾ ਸਮਾਪਤੰ ॥੩॥

इति तृती गुरू मकरका समापतं ॥३॥

ਇਥੇ ਤੀਜੇ ਗੁਰੂ ਮਕਰਕਾ ਦਾ ਪ੍ਰਸੰਗ ਸਮਾਪਤ ॥੩॥

ਅਥ ਬਕ ਚਤਰਥ ਗੁਰੂ ਕਥਨੰ ॥

अथ बक चतरथ गुरू कथनं ॥

ਹੁਣ ਬਕ (ਬਗੁਲਾ ਪੰਛੀ) ਚੌਥੇ ਗੁਰੂ ਦਾ ਕਥਨ

ਚੌਪਈ ॥

चौपई ॥

ਚੌਪਈ:

ਜਬੈ ਦਤ ਗੁਰੁ ਅਗੈ ਸਿਧਾਰਾ ॥

जबै दत गुरु अगै सिधारा ॥

ਜਦੋਂ ਦੱਤ ਗੁਰੂ ਅਗੇ ਨੂੰ ਤੁਰ ਪਿਆ,

ਮਛ ਰਾਸਕਰ ਬੈਠਿ ਨਿਹਾਰਾ ॥

मछ रासकर बैठि निहारा ॥

(ਤਦੋਂ) ਮੱਛੀਆਂ ਖਾਣ ਵਾਲਾ ('ਰਾਸਕਰ') ਬੈਠਿਆ ਹੋਇਆ ਵੇਖਿਆ।

ਉਜਲ ਅੰਗ ਅਤਿ ਧਿਆਨ ਲਗਾਵੈ ॥

उजल अंग अति धिआन लगावै ॥

ਉਸ ਦਾ ਸਫ਼ੈਦ ਰੰਗ ਹੈ ਅਤੇ ਬਹੁਤ ਹੀ ਧਿਆਨ ਲਗਾਉਂਦਾ ਹੈ,

ਮੋਨੀ ਸਰਬ ਬਿਲੋਕਿ ਲਜਾਵੈ ॥੧੮੨॥

मोनी सरब बिलोकि लजावै ॥१८२॥

ਜਿਸ ਨੂੰ ਵੇਖ ਕੇ ਸਾਰੇ ਮੋਨੀ ਸ਼ਰਮਸਾਰ ਹੋ ਜਾਦੇ ਹਨ ॥੧੮੨॥

ਜੈਸਕ ਧਿਆਨ ਮਛ ਕੇ ਕਾਜਾ ॥

ਜੈਸਕ ਧਿਆਨ ਮਛ ਕੇ ਕਾਜਾ ॥
ਜਿਸ ਤਰ੍ਹਾ ਮੱਛੀ ਨੂੰ (ਪਕੜਨ ਲਈ ਬਗੁਲਾ) ਧਿਆਨ ਲਗਾਉਂਦਾ ਹੈ,

ਲਾਵਤ ਬਕ ਨਾਵੈ ਨਿਰਲਾਜਾ ॥
लावत बक नावै निरलाजा ॥
(ਇਸ ਤਰ੍ਹਾ ਮਾੜਾ ਕਰਮ ਕਰਨ ਕਰ ਕੇ ਉਹ) ਬਗੁਲਾ ਆਪਣੇ ਨਾਮ ਨੂੰ ਲਾਜ ਲਗਾਉਂਦਾ ਹੈ।

ਭਲੀ ਭਾਤਿ ਇਹ ਧਿਆਨ ਲਗਾਵੈ ॥
भली भाति इह धिआन लगावै ॥
ਜਿਵੇਂ ਉਹ ਚੰਗੀ ਤਰ੍ਹਾ ਨਾਲ ਧਿਆਨ ਲਗਾਉਂਦਾ ਹੈ,

ਭਾਵ ਤਾਸ ਕੋ ਮੁਨਿ ਮਨ ਭਾਵੈ ॥੧੮੩॥
भाव तास को मुनि मन भावै ॥१८३॥
ਉਸ ਦਾ ਭਾਵ ਮੁਨੀ (ਦੱਤ) ਦੇ ਮਨ ਨੂੰ ਚੰਗਾ ਲਗਾ ਹੈ ॥੧੮੩॥

ਐਸੋ ਧਿਆਨ ਨਾਥ ਹਿਤ ਲਈਐ ॥
ऐसो धिआन नाथ हित लईऐ ॥
(ਜੇ) ਇਸ ਤਰ੍ਹਾ ਦਾ ਧਿਆਨ ਪਰਮਾਤਮਾ (ਨੂੰ ਪ੍ਰਾਪਤ ਕਰਨ) ਲਈ ਲਗਾਈਏ,

ਤਬ ਹੀ ਪਰਮ ਪੁਰਖ ਕਹੁ ਪਈਐ ॥
तब ही परम पुरख कहु पईऐ ॥
ਤਦ ਹੀ ਪਰਮ ਪੁਰਖ ਨੂੰ ਪਾ ਸਕੀਦਾ ਹੈ।

ਮਛਾਤਕ ਲਖਿ ਦਤ ਲੁਭਾਨਾ ॥
मछातक लखि दत लुभाना ॥
ਮੱਛੀਆਂ ਨੂੰ ਪਕੜਨ ਵਾਲੇ (ਬਗੁਲੇ) ਨੂੰ ਵੇਖ ਕੇ ਦੱਤ ਦਾ ਮਨ ਲੋਭਾਇਮਾਨ ਹੋ ਗਿਆ

ਚਤਰਥ ਗੁਰੂ ਤਾਸ ਅਨੁਮਾਨਾ ॥੧੮੪॥
चतरथ गुरू तास अनुमाना ॥१८४॥

ਅਤੇ ਉਸ ਨੂੰ ਚੌਥਾ ਗੁਰੂ ਮੰਨ ਲਿਆ ॥੧੮੪॥

ਇਤਿ ਮਛਾਤਕ ਚਤੁਰਥ ਗੁਰੂ ਸਮਾਪਤੰ ॥੪॥

इति मछातक चतुरथ गुरू समापतं ॥४॥

ਇਥੇ 'ਮਛਾਤਕ' ਚੌਥੇ ਗੁਰੂ ਦਾ ਪ੍ਰਸੰਗ ਸਮਾਪਤ ॥੪॥

ਅਥ ਬਿੜਾਲ ਪੰਚਮ ਗੁਰੂ ਨਾਮ ॥

अथ बिड़ाल पंचम गुरू नाम ॥

ਹੁਣ ਬਿੜਾਲ ਨਾ ਦੇ ਪੰਜਵੇਂ ਗੁਰੂ (ਦਾ ਕਥਨ)

ਚੌਪਈ ॥

चौपई ॥

ਚੌਪਈ:

ਆਗੇ ਚਲਾ ਦਤ ਮੁਨਿ ਰਾਈ ॥

आगे चला दत मुनि राई ॥

ਸ੍ਰੇਸ਼ਠ ਮੁਨੀ ਦੱਤ ਅਗੇ ਚਲ ਪਿਆ

ਸੀਸ ਜਟਾ ਕਹ ਜੂਟ ਛਕਾਈ ॥

सीस जटा कह जूट छकाई ॥

ਜਿਸ ਦੇ ਸਿਰ ਉਤੇ ਜਟਾਵਾ ਦਾ ਜੂੜਾ ਸ਼ੋਭਦਾ ਸੀ।

ਦੇਖਾ ਏਕ ਬਿੜਾਲ ਜੁ ਆਗੇ ॥

देखा एक बिड़ाल जु आगे ॥

ਅਗੇ ਜਾ ਕੇ ਜੋ ਇਕ ਬਿਲਾ ਵੇਖਿਆ,

ਧਿਆਨ ਲਾਇ ਮੁਨਿ ਨਿਰਖਨ ਲਾਗੈ ॥੧੮੫॥

धिआन लाइ मुनि निरखन लागै ॥१८५॥

ਤਾ ਮੁਨੀ ਧਿਆਨ ਪੂਰਵਕ ਉਸ ਨੂੰ ਵੇਖਣ ਲਗਾ ॥੧੮੫॥

ਮੂਸ ਕਾਜ ਜਸ ਲਾਵਤ ਧਿਆਨੂ ॥

मूस काज जस लावत धिआनू ॥

ਚੂਹੇ ਨੂੰ ਪਕੜਨ ਲਈ (ਜੋ ਇਹ) ਧਿਆਨ ਲਗਾਉਂਦਾ ਹੈ,

ਲਾਜਤ ਦੇਖਿ ਮਹੰਤ ਮਹਾਨੂੰ ॥

लाजत देखि महंत महानूँ ॥

(ਉਸ ਧਿਆਨ ਨੂੰ) ਵੇਖ ਕੇ ਮਹਾਨ ਮਹੰਤ ਵੀ ਲਜਾ ਜਾਂਦੇ ਹਨ।

ਐਸ ਧਿਆਨ ਹਰਿ ਹੇਤ ਲਗਈਐ ॥

ऐस धिआन हरि हेत लगईऐ ॥

(ਜੇ) ਇਸ ਤਰ੍ਹਾ ਦਾ ਧਿਆਨ ਹਰਿ (ਦੀ ਪ੍ਰਾਪਤੀ) ਲਈ ਲਗਾਈਐ,

ਤਬ ਹੀ ਨਾਥ ਨਿਰੰਜਨ ਪਈਐ ॥੧੮੬॥

तब ही नाथ निरंजन पईऐ ॥१८६॥

ਤਦ ਹੀ ਨਿਰੰਜਨ ਸੁਆਮੀ ਦੀ ਪ੍ਰਾਪਤੀ ਹੋ ਸਕਦੀ ਹੈ ॥੧੮੬॥

ਪੰਚਮ ਗੁਰੂ ਯਾਹਿ ਹਮ ਜਾਨਾ ॥

पंचम गुरू याहि हम जाना ॥

ਇਸ ਨੂੰ ਅਸੀਂ (ਆਪਣਾ) ਪੰਜਵਾ ਗੁਰੂ ਸਮਝਿਆ।

ਯਾ ਕਹੁ ਭਾਵ ਹੀਐ ਅਨੁਮਾਨਾ ॥

या कहु भाव हीऐ अनुमाना ॥

ਇਹ ਕਹਿ ਕੇ ਹਿਰਦੇ ਵਿਚ (ਇਹ) ਭਾਵ ਵਿਚਾਰ ਲਿਆ।

ਐਸੀ ਭਾਤਿ ਧਿਆਨ ਜੋ ਲਾਵੈ ॥

ऐसी भाति धिआन जो लावै ॥

ਇਸ ਤਰ੍ਹਾ ਦਾ ਜੋ ਧਿਆਨ ਲਗਾਵੇਗਾ,

ਸੋ ਨਿਹਚੈ ਸਾਹਿਬ ਕੋ ਪਾਵੈ ॥੧੮੭॥

सो निहचै साहिब को पावै ॥१८७॥

ਉਹ ਨਿਸਚੇ ਹੀ ਪ੍ਰਭੂ ('ਸਾਹਿਬ') ਨੂੰ ਪ੍ਰਾਪਤ ਕਰ ਲਵੇਗਾ ॥੧੮੭॥

ਇਤਿ ਬਿੜਾਲ ਪੰਚਮੋ ਗੁਰੂ ਸਮਾਪਤੰ ॥੫॥

इति बिड़ाल पंचमो गुरू समापतं ॥५॥

ਇਥੇ 'ਬਿੜਾਲ' ਨਾ ਦੇ ਪੰਜਵੇਂ ਗੁਰੂ ਦਾ ਪ੍ਰਸੰਗ ਸਮਾਪਤ ॥੫॥

ਅਥ ਧੁਨੀਆ ਗੁਰੂ ਕਥਨੰ ॥

अथ धुनीआ गुरू कथनं ॥

ਹੁਣ ਧੁਨੀਆ ਗੁਰੂ ਦਾ ਕਥਨ

ਚੌਪਈ ॥

चौपई ॥

ਚੌਪਈ:

ਆਗੇ ਚਲਾ ਰਾਜ ਸੰਨ੍ਯਾਸਾ ॥

आगे चला राज संन्यासा ॥

ਸੰਨਿਆਸ ਰਾਜ (ਦੱਤ) ਅਗੇ ਤੁਰ ਪਿਆ

ਏਕ ਆਸ ਗਹਿ ਐਸ ਅਨਾਸਾ ॥

एक आस गहि ऐस अनासा ॥

(ਜਿਸ ਨੇ) ਇਕ ਆਸ ਫੜ ਕੇ ਹੋਰ ਆਸਾ ਛਡ ਦਿੱਤੀਆਂ ਹਨ।

ਤਹ ਇਕ ਰੂਮ ਧੁਨਖਤੋ ਲਹਾ ॥

तह इक रूम धुनखतो लहा ॥

ਤਦ (ਉਸ ਨੇ) ਇਕ 'ਰੂਮ' (ਪੇਂਜਾ) ਰੂੰ ਪਿੰਜਦਾ ਹੋਇਆ ਵੇਖਿਆ (ਜਿਸ ਨੇ ਕੋਲੋਂ ਸੈਨਾ ਲੰਘ ਜਾਣ ਤੇ ਵੀ ਕੰਮ ਵਲੋਂ ਧਿਆਨ ਨਹੀਂ ਹਟਾਇਆ)

ਐਸ ਭਾਤਿ ਮਨ ਸੌ ਮੁਨਿ ਕਹਾ ॥੧੮੮॥

ऐस भाति मन सौ मुनि कहा ॥१८८॥

ਅਤੇ ਮੁਨੀ ਨੇ ਮਨ ਵਿਚ ਇਸ ਤਰ੍ਹਾ ਵਿਚਾਰਿਆ ॥੧੮੮॥

ਭੂਪ ਸੈਨ ਇਹ ਜਾਤ ਨ ਲਹੀ ॥

भूप सैन इह जात न लही ॥

(ਕਿ ਇਸ ਪੇਂਜੇ) ਨੇ ਰਾਜੇ ਦੀ ਸੈਨਾ ਨੂੰ ਜਾਂਦਿਆਂ ਵੇਖਿਆ ਤਕ ਨਹੀਂ,

ਗ੍ਰੀਵਾ ਨੀਚ ਨੀਚ ਹੀ ਰਹੀ ॥

ग्रीवा नीच नीच ही रही ॥

(ਕੰਮ ਵਿਚ ਲਗੇ ਦੀ) ਗਰਦਨ ਨੀਵੀਂ ਦੀ ਨੀਵੀਂ ਹੀ ਰਹੀ।

ਸਗਲ ਸੈਨ ਵਾਹੀ ਮਗ ਗਈ ॥

सगल सैन वाही मग गई ॥

ਸਾਰੀ ਫ਼ੌਜ ਉਸ ਰਾਹ ਤੋਂ ਲੰਘ ਗਈ,

ਤਾ ਕੌ ਨੈਕੁ ਖਬਰ ਨਹੀ ਭਈ ॥੧੮੯॥

ता कौ नैकु खबर नही भई ॥१८९॥

(ਪਰ) ਉਸ ਨੂੰ ਜ਼ਰਾ ਜਿੰਨੀ ਖ਼ਬਰ ਨਹੀਂ ਹੋਈ ॥੧੮੯॥

ਰੂਈ ਧੁਨਖਤੋ ਫਿਰਿ ਨ ਨਿਹਾਰਾ ॥

रूई धुनखतो फिरि न निहारा ॥

ਰੂੰ ਪਿੰਜਦੇ ਹੋਇਆਂ ਫਿਰ ਕੇ ਵੇਖਿਆ ਹੀ ਨਹੀਂ,

ਨੀਚ ਹੀ ਗ੍ਰੀਵਾ ਰਹਾ ਬਿਚਾਰਾ ॥

नीच ही ग्रीवा रहा बिचारा ॥

(ਉਸ) ਵਿਚਾਰੇ ਦੀ ਗਰਦਨ ਨੀਵੀਂ ਹੀ ਰਹੀ।

ਦਤ ਬਿਲੋਕਿ ਹੀਏ ਮੁਸਕਾਨਾ ॥

दत बिलोकि हीए मुसकाना ॥

ਇਹ ਵੇਖ ਕੇ ਦੱਤ ਹਿਰਦੇ ਵਿਚ ਮੁਸਕਰਾਇਆ।

ਖਸਟਮ ਗੁਰੂ ਤਿਸੀ ਕਹੁ ਜਾਨਾ ॥੧੯੦॥
खसटम गुरू तिसी कहु जाना ॥१९०॥
ਉਸੇ ਨੂੰ ਛੇਵਾ ਗੁਰੂ ਜਾਣ ਲਿਆ ॥੧੯੦॥

ਰੂਮ ਹੇਤ ਇਹ ਜਿਮ ਚਿਤੁ ਲਾਯੋ ॥
रूम हेत इह जिम चितु लायो ॥
ਰੂੰ (ਪਿੰਜਣ) ਲਈ ਇਸ ਨੇ ਜਿਵੇਂ ਚਿਤ ਲਾਇਆ ਹੈ

ਸੈਨ ਗਈ ਪਰੁ ਸਿਰ ਨ ਉਚਾਯੋ ॥
सैन गई परु सिर न उचायो ॥
ਅਤੇ ਸੈਨਾ ਲੰਘ ਗਈ, ਪਰ (ਇਸ ਨੇ) ਸਿਰ ਨਹੀਂ ਚੁਕਿਆ ਹੈ।

ਤੈਸੀਏ ਪ੍ਰਭ ਸੌ ਪ੍ਰੀਤਿ ਲਗਈਐ ॥
तैसीए प्रभ सौ प्रीति लगईऐ ॥
ਅਜਿਹੀ ਹੀ ਪ੍ਰੀਤ ਪ੍ਰਭੂ ਨਾਲ ਲਾਣੀ ਚਾਹੀਦੀ ਹੈ,

ਤਬ ਹੀ ਪੁਰਖ ਪੁਰਾਤਨ ਪਈਐ ॥੧੯੧॥
तब ही पुरख पुरातन पईऐ ॥१९१॥
ਤਦ ਹੀ (ਉਸ) ਪੁਰਾਤਨ ਪੁਰਖ ਨੂੰ ਪਾਈਦਾ ਹੈ ॥੧੯੧॥

ਇਤਿ ਰੁਈ ਧੁਨਖਤਾ ਪੇਂਜਾ ਖਸਟਮੋ ਗੁਰੂ ਸਮਾਪਤੰ ॥੬॥
इति रूई धुनखता पेँजा खसटमो गुरू समापतं ॥६॥
ਇਥੇ ਰੂੰ ਧੁੰਨਦੇ ਪੇਂਜੇ ਛੇਵੇਂ ਗੁਰੂ ਦਾ ਪ੍ਰਸੰਗ ਸਮਾਪਤ ॥੬॥

ਅਥ ਮਾਛੀ ਸਪਤਮੋ ਗੁਰੂ ਕਥਨੰ ॥
अथ माछी सपतमो गुरू कथनं ॥
ਹੁਣ ਮਾਛੀ ਸੱਤਵੇਂ ਗੁਰੂ ਦਾ ਕਥਨ

ਚੌਪਈ ॥

चौपई ॥

ਚੌਪਈ:

ਆਗੇ ਚਲਾ ਰਾਜ ਸੰਨਯਾਸਾ ॥

आगे चला राज संन्यासा ॥

ਸੰਨਿਆਸ ਰਾਜ (ਦੱਤ) ਅਗੇ ਨੂੰ ਤੁਰ ਪਿਆ

ਮਹਾ ਬਿਮਲ ਮਨ ਭਯੋ ਉਦਾਸਾ ॥

महा बिमल मन भयो उदासा ॥

(ਜਿਸ ਦੀ ਬੁੱਧੀ) ਮਹਾਨ ਨਿਰਮਲ ਹੈ ਅਤੇ ਮਨ ਵਿਰਕਤ ਹੈ।

ਨਿਰਖਾ ਤਹਾ ਏਕ ਮਛਹਾ ॥

निरखा तहा एक मछहा ॥

ਉਸ ਨੇ ਇਕ ਮਾਛੀ (ਮੱਛੀਆਂ ਪਕੜਨ ਵਾਲਾ) ਵੇਖਿਆ

ਲਏ ਜਾਰ ਕਰਿ ਜਾਤ ਨ ਕਹਾ ॥੧੯੨॥

लए जार करि जात न कहा ॥१९२॥

(ਜੋ) ਹੱਥ ਵਿਚ ਜਾਲ ਲਈ ਜਾ ਰਿਹਾ ਸੀ (ਜਿਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ ॥੧੯੨॥

ਬਿਨਛੀ ਏਕ ਹਾਥ ਮੋ ਧਾਰੇ ॥

बिनछी एक हाथ मो धारे ॥

ਉਸ ਨੇ ਹੱਥ ਵਿਚ ਇਕ ਕੁੰਡੀ ਵਾਲੀ ਸੋਟੀ ('ਬਿਨਛੀ') ਪਕੜੀ ਹੋਈ ਸੀ।

ਜਰੀਆ ਅੰਧ ਕੰਧ ਪਰ ਡਾਰੇ ॥

जरीआ अंध कंध पर डारे ॥

ਉਸ ਨੇ ਮੋਢਿਆਂ ਉਤੇ ਜਾਲੀਆਂ ਧਰੀਆਂ ਹੋਈਆਂ ਸਨ

ਇਸਥਿਤ ਏਕ ਮਛਿ ਕੀ ਆਸਾ ॥

इसथित एक मछि की आसा ॥

ਅਤੇ (ਮੱਛੀ ਦੇ ਸ਼ਿਕਾਰ ਵਿਚ ਮਗਨ) ਅੰਨ੍ਹਿਆਂ ਵਾਗ (ਚਲਦਾ ਜਾ ਰਿਹਾ ਸੀ)। ਉਹ ਇਕ ਮੱਛੀ ਦੀ ਆਸ ਵਿਚ ਸਥਿਤ ਸੀ,

ਜਾਨੁਕ ਵਾ ਕੇ ਮਧ ਨ ਸਾਸਾ ॥੧੯੩॥

जानुक वा के मध न सासा ॥१९३॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਉਸ ਵਿਚ ਸਾਹ ਹੀ ਨਹੀਂ ਹੈ ॥੧੯੩॥

ਏਕਸੁ ਠਾਢ ਮਛ ਕੀ ਆਸੂ ॥

एकसु ठाढ मछ की आसू ॥

ਉਹ ਇਕ ਮੱਛੀ ਦੀ ਆਸ ਵਿਚ ਖੜੋਤਾ ਸੀ,

ਰਾਜ ਪਾਟ ਤੇ ਜਾਨ ਉਦਾਸੂ ॥

राज पाट ते जान उदासू ॥

ਮਾਨੋ ਰਾਜ ਪਾਟ ਤੋਂ ਵੀ ਉਹ ਵਿਰਕਤ ਸੀ।

ਇਹ ਬਿਧਿ ਨੇਹ ਨਾਥ ਸੌ ਲਈਐ ॥

इह बिधि नेह नाथ सौ लईऐ ॥

ਇਸ ਤਰ੍ਹਾ ਨਾਲ ਪ੍ਰਭੂ ਨਾਲ ਪ੍ਰੇਮ ਲਾਈਏ,

ਤਬ ਹੀ ਪੂਰਨ ਪੁਰਖ ਕਹ ਪਈਐ ॥੧੯੪॥

तब ही पूरन पुरख कह पईऐ ॥१९४॥

ਤਦ ਹੀ ਪਰਮ ਪੁਰਖ ਨੂੰ ਪਾਇਆ ਜਾ ਸਕੀਦਾ ਹੈ ॥੧੯੪॥

ਇਤਿ ਮਾਛੀ ਗੁਰੂ ਸਪਤਮੋ ਸਮਾਪਤੰ ॥੭॥

इति माछी गुरू सपतमो समापतं ॥७॥

ਇਥੇ ਮਾਛੀ ਸੱਤਵੇਂ ਗੁਰੂ ਦਾ ਪ੍ਰਸੰਗ ਸਮਾਪਤ ॥੭॥

ਅਥ ਚੇਰੀ ਅਸਟਮੋ ਗੁਰੂ ਕਥਨੰ ॥

अथ चेरी असटमो गुरू कथनं ॥

ਹੁਣ ਚੇਰੀ (ਦਾਸੀ) ਅੱਠਵੇਂ ਗੁਰੂ ਦਾ ਕਥਨ

ਚੌਪਈ ॥

चौपई ॥

ਚੌਪਈ:

ਹਰਖਤ ਅੰਗ ਸੰਗ ਸੈਨਾ ਸੁਨਿ ॥

हरखत अंग संग सैना सुनि ॥

ਦਕਸ਼ ਪ੍ਰਜਾਪਤੀ (ਦੇ ਘਰ) ਮੁਨੀ (ਦੱਤ) ਦਾ

ਆਯੋ ਦਛ ਪ੍ਰਜਾਪਤਿ ਕੇ ਮੁਨਿ ॥

आयो दछ प्रजापति के मुनि ॥

ਆਇਆ ਸੁਣ ਕੇ (ਰਾਜੇ ਦੇ) ਸਾਕ, ਸੰਬੰਧ ਅਤੇ ਸੈਨਾ ਪ੍ਰਸੰਨ ਹੋ ਗਈ।

ਤਹਾ ਏਕ ਚੇਰਕਾ ਨਿਹਾਰੀ ॥

तहा एक चेरका निहारी ॥

(ਪਰ ਦੱਤ ਨੇ) ਉਥੇ ਇਕ ਦਾਸੀ ਵੇਖੀ

ਚੰਦਨ ਘਸਤ ਮਨੋ ਮਤਵਾਰੀ ॥੧੯੫॥

चंदन घसत मनो मतवारी ॥१९५॥

ਜੋ ਚੰਦਨ ਘਿਸ ਰਹੀ ਸੀ, ਮਾਨੋ ਮਤਵਾਲੀ ਹੋਵੇ ॥੧੯੫॥

ਚੰਦਨ ਘਸਤ ਨਾਰਿ ਸੁਭ ਧਰਮਾ ॥

चंदन घसत नारि सुभ धरमा ॥

(ਉਹ) ਸ਼ੁਭ ਆਚਾਰ ਵਾਲੀ ਇਸਤਰੀ

ਏਕ ਚਿਤ ਹ੍ਵੈ ਆਪਨ ਘਰ ਮਾ ॥

एक चित ह्वै आपन घर मा ॥

ਇਕ ਮਨ ਹੋ ਕੇ ਘਰ ਵਿਚ ਚੰਦਨ ਘਸ ਰਹੀ ਸੀ।

ਏਕ ਚਿਤ ਨਹੀ ਚਿਤ ਚਲਾਵੈ ॥

एक चित नही चित चलावै ॥

ਉਹ ਇਕਾਗਰ ਚਿਤ ਸੀ ਅਤੇ ਚਿਤ ਨੂੰ ਚੰਚਲ ਨਹੀਂ ਹੋਣ ਦੇ ਰਹੀ ਸੀ

ਪ੍ਰਿਤਮਾ ਚਿਤ੍ਰ ਬਿਲੋਕਿ ਲਜਾਵੈ ॥੧੯੬॥

प्रितमा चित्र बिलोकि लजावै ॥१९६॥

ਜਿਸ ਨੂੰ ਵੇਖ ਕੇ ਕਾਗ਼ਜ਼ ਉਤੇ ਬਣੀ ਤਸਵੀਰ ਵੀ ਸ਼ਰਮਿੰਦੀ ਹੁੰਦੀ ਸੀ ॥੧੯੬॥

ਦਤ ਲਏ ਸੰਨ੍ਯਾਸਨ ਸੰਗਾ ॥

दत लए संन्यासन संगा ॥

ਦੱਤ ਸੰਨਿਆਸੀਆਂ ਨੂੰ ਨਾਲ ਲੈ ਕੇ ਉਸ ਕੋਲੋਂ,

ਜਾਤ ਭਯੋ ਤਹ ਭੇਟਤ ਅੰਗਾ ॥

जात भयो तह भेटत अंगा ॥

ਉਸ ਦਾ ਸ਼ਰੀਰ ਛੋਂਦੇ ਹੋਇਆਂ ਲੰਘ ਗਿਆ।

ਸੀਸ ਉਚਾਇ ਨ ਤਾਸ ਨਿਹਾਰਾ ॥

सीस उचाइ न तास निहारा ॥

(ਪਰ) ਉਸ ਨੇ ਸਿਰ ਚੁਕ ਕੇ ਨਹੀਂ ਵੇਖਿਆ

ਰਾਵ ਰੰਕ ਕੋ ਜਾਤ ਬਿਚਾਰਾ ॥੧੯੭॥

राव रंक को जात बिचारा ॥१९७॥

ਕਿ ਕੌਣ ਰਾਜਾ ਜਾ ਰੰਕ ਵਿਚਾਰਾ ਕੋਲੋਂ ਲੰਘਿਆ ਹੈ ॥੧੯੭॥

ਤਾ ਕੋ ਦਤ ਬਿਲੋਕਿ ਪ੍ਰਭਾਵਾ ॥

ता को दत बिलोकि प्रभावा ॥

ਉਸ ਨੂੰ ਵੇਖ ਕੇ ਦੱਤ ਪ੍ਰਭਾਵਿਤ ਹੋਇਆ

ਅਸਟਮ ਗੁਰੂ ਤਾਹਿ ਠਹਰਾਵਾ ॥

असटम गुरू ताहि ठहरावा ॥

ਅਤੇ ਉਸ ਨੂੰ ਅੱਠਵਾ ਗੁਰੂ ਮੰਨ ਲਿਆ।

ਧੰਨਿ ਧੰਨਿ ਇਹ ਚੇਰਕਾ ਸਭਾਗੀ ॥

धंनि धंनि इह चेरका सभागी ॥

ਇਹ ਭਾਗਵਾਨ ਦਾਸੀ ਧੰਨ ਹੈ,

ਜਾ ਕੀ ਪ੍ਰੀਤਿ ਨਾਥ ਸੰਗਿ ਲਾਗੀ ॥੧੯੮॥

जा की प्रीति नाथ संगि लागी ॥१९८॥

ਜਿਸ ਦੀ ਪ੍ਰੀਤ ਸੁਆਮੀ ਨਾਲ ਲਗੀ ਹੋਈ ਹੈ ॥੧੯੮॥

ਐਸ ਪ੍ਰੀਤਿ ਹਰਿ ਹੇਤ ਲਗਇਯੈ ॥

ऐस प्रीति हरि हेत लगइयै ॥

ਇਸ ਤਰ੍ਹਾ ਦੀ ਪ੍ਰੀਤ ਪਰਮਾਤਮਾ ਨਾਲ ਲਗਾਈਏ,

ਤਬ ਹੀ ਨਾਥ ਨਿਰੰਜਨ ਪਇਯੈ ॥

तब ही नाथ निरंजन पइयै ॥

ਤਦ ਹੀ ਨਿਰੰਜਨ ਸੁਆਮੀ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ।

ਬਿਨੁ ਚਿਤਿ ਦੀਨ ਹਾਥਿ ਨਹੀ ਆਵੈ ॥

बिनु चिति दीन हाथि नही आवै ॥

(ਪ੍ਰੇਮ ਵਿਚ) ਬਿਨਾ ਚਿਤ ਦਿੱਤਿਆਂ (ਪ੍ਰਭੂ) ਹੱਥ ਨਹੀਂ ਆਉਂਦਾ।

ਚਾਰ ਬੇਦ ਇਮਿ ਭੇਦ ਬਤਾਵੈ ॥੧੯੯॥

चार बेद इमि भेद बतावै ॥१९९॥

ਇਸ ਤਰ੍ਹਾ ਦੀ ਭੇਦ (ਭਰੀ ਗੱਲ) ਚਾਰੇ ਵੇਦ ਦਸਦੇ ਹਨ ॥੧੯੯॥

ਇਤਿ ਚੇਰਕਾ ਅਸਟਮੋ ਗੁਰੂ ਸਮਾਪਤੰ ॥੮॥

इति चेरका असटमो गुरू समापतं ॥८॥

ਇਥੇ ਦਾਸੀ ਅੱਠਵੇਂ ਗੁਰੂ ਦਾ ਪ੍ਰਸੰਗ ਸਮਾਪਤ ॥੮॥

ਅਥ ਬਨਜਾਰਾ ਨਵਮੋ ਗੁਰੂ ਕਥਨੰ ॥

अथ बनजारा नवमो गुरू कथनं ॥

ਹੁਣ ਬਨਜਾਰਾ ਨੌਵੇਂ ਗੁਰੂ ਦਾ ਕਥਨ

ਚੌਪਈ ॥

चौपई ॥

ਚੌਪਈ:

ਆਗੇ ਚਲਾ ਜੋਗ ਜਟ ਧਾਰੀ ॥

आगे चला जोग जट धारी ॥

ਯੋਗ ਅਤੇ ਜਟਾ ਨੂੰ ਧਾਰਨ ਕਰਨ ਵਲਾ (ਮੁਨੀ) ਅਗੇ ਚਲ ਪਿਆ।

ਲਏ ਸੰਗਿ ਚੇਲਕਾ ਅਪਾਰੀ ॥

लए संगि चेलका अपारी ॥

(ਉਸ ਨੇ) ਬੇਅੰਤ ਚੇਲੇ ਨਾਲ ਲਏ ਹੋਏ ਸਨ।

ਦੇਖਤ ਬਨਖੰਡ ਨਗਰ ਪਹਾਰਾ ॥

देखत बनखंड नगर पहारा ॥

(ਉਹ) ਬਨ-ਖੰਡਾ, ਨਗਰਾ ਅਤੇ ਪਹਾੜਾ ਨੂੰ ਵੇਖਦਾ ਚਲਾ ਜਾ ਰਿਹਾ ਸੀ।

ਆਵਤ ਲਖਾ ਏਕ ਬਨਜਾਰਾ ॥੨੦੦॥

आवत लखा एक बनजारा ॥२००॥

ਤਦ ਉਸ ਨੇ ਇਕ ਬਨਜਾਰਾ ਆਉਂਦਾ ਹੋਇਆ ਵੇਖਿਆ ॥੨੦੦॥

ਧਨ ਕਰ ਭਰੇ ਸਬੈ ਭੰਡਾਰਾ ॥

ਧਨ ਕਰ ਭਰੇ ਸਬੈ ਭੰਡਾਰਾ ॥

ਧਨ ਨਾਲ ਜਿਸ ਦੇ ਸਾਰੇ ਭੰਡਾਰ ਭਰੇ ਹੋਏ ਸਨ।

ਚਲਾ ਸੰਗ ਲੈ ਟਾਡ ਅਪਾਰਾ ॥

चला संग लै टाड अपारा ॥

(ਉਹ) ਬਹੁਤ ਸਾਰੇ (ਸਮਾਨ ਦੇ ਲਦੇ) ਬਲਦਾ ਦਾ ਝੁੰਡ ਨਾਲ ਲੈ ਕੇ ਚਲਿਆ ਸੀ।

ਅਮਿਤ ਗਾਵ ਲਵੰਗਨ ਕੇ ਭਰੇ ॥

अमित गाव लवंगन के भरे ॥

ਬੇਅੰਤ ਬੋਰੀਆਂ ('ਗਾਵ') ਲੌਂਗਾ ਦੀਆਂ ਭਰੀਆਂ ਹੋਈਆਂ ਸਨ।

ਬਿਧਨਾ ਤੇ ਨਹੀ ਜਾਤ ਬਿਚਰੇ ॥੨੦੧॥

बिधना ते नही जात बिचरे ॥२०१॥

(ਉਨ੍ਹਾ ਦਾ) ਵਿਚਾਰ ਬ੍ਰਹਮਾ ਵੀ ਨਹੀਂ ਕਰ ਸਕਦਾ ਸੀ ॥੨੦੧॥

ਰਾਤਿ ਦਿਵਸ ਤਿਨ ਦ੍ਰਬ ਕੀ ਆਸਾ ॥

राति दिवस तिन द्रब की आसा ॥

(ਉਸ ਨੂੰ) ਰਾਤ ਦਿਨ ਧਨ ਦੀ ਇੱਛਾ ਰਹਿੰਦੀ ਸੀ।

ਬੇਚਨ ਚਲਾ ਛਾਡਿ ਘਰ ਵਾਸਾ ॥

बेचन चला छाडि घर वासा ॥

(ਇਸ ਲਈ ਸੌਦੇ ਨੂੰ) ਵੇਚਣ ਲਈ ਘਰ ਦਾ ਵਾਸਾ ਛਡ ਕੇ ਚਲਿਆ ਸੀ।

ਔਰ ਆਸ ਦੂਸਰ ਨਹੀ ਕੋਈ ॥

और आस दूसर नही कोई ॥

(ਉਸ ਨੂੰ) ਹੋਰ ਕੋਈ ਦੂਜੀ ਆਸ ਨਹੀਂ ਸੀ।

ਏਕੈ ਆਸ ਬਨਜ ਕੀ ਹੋਈ ॥੨੦੨॥

एकै आस बनज की होई ॥२०२॥

ਇਕੋ ਵਪਾਰ ਕਰਨ ਦੀ ਆਸ ਪਾਲੀ ਹੋਈ ਸੀ ॥੨੦੨॥

ਛਾਹ ਧੂਪ ਕੋ ਤ੍ਰਾਸ ਨ ਮਾਨੈ ॥

छाह धूप को त्रास न मानै ॥

(ਉਹ) ਧੁਪ ਛਾ ਦਾ ਡਰ ਨਹੀਂ ਮੰਨਦਾ ਸੀ

ਰਾਤਿ ਅਉ ਦਿਵਸ ਗਵਨ ਈ ਠਾਨੈ ॥

राति अउ दिवस गवन ई ठानै ॥

ਅਤੇ ਰਾਤ ਦਿਨ (ਬਸ) ਚਲਦਾ ਹੀ ਰਹਿੰਦਾ ਸੀ।

ਪਾਪ ਪੁੰਨ ਕੀ ਅਉਰ ਨ ਬਾਤਾ ॥

पाप पुँन की अउर न बाता ॥

(ਉਹ) ਪਾਪ ਪੁੰਨ ਦੀ ਕੋਈ ਹੋਰ ਗੱਲ ਨਹੀਂ ਜਾਣਦਾ ਸੀ

ਏਕੈ ਰਸ ਮਾਤ੍ਰਾ ਕੇ ਰਾਤਾ ॥੨੦੩॥

एकै रस मात्रा के राता ॥२०३॥

(ਬਸ) ਇਕ ਮਾਇਆ ਦੇ ਰਸ ਵਿਚ ਮਗਨ ਸੀ ॥੨੦੩॥

ਤਾ ਕਹ ਦੇਖਿ ਦਤ ਹਰਿ ਭਗਤੂ ॥

ता कह देखि दत हरि भगतू ॥

ਉਸ ਨੂੰ ਵੇਖ ਕੇ ਹਰਿ ਦੇ ਭਗਤ ਦੱਤ ਨੇ (ਵਿਚਾਰਿਆ)

ਜਾ ਕਰ ਰੂਪ ਜਗਤਿ ਜਗ ਮਗਤੂ ॥

जा कर रूप जगति जग मगतू ॥

ਕਿ ਜਿਸ ਹਰਿ ਦਾ ਰੂਪ ਜਗਤ ਵਿਚ ਜਗਮਗ ਕਰ ਰਿਹਾ ਹੈ,

ਐਸ ਭਾਤਿ ਜੋ ਸਾਹਿਬ ਧਿਆਈਐ ॥

ऐस भाति जो साहिब धिआईऐ ॥

ਜੇ ਇਸ ਤਰ੍ਹਾ (ਮਗਨਤਾ ਨਾਲ) ਹਰਿ ਦੀ ਆਰਾਧਨਾ ਕਰੀਏ,

ਤਬ ਹੀ ਪੁਰਖ ਪੁਰਾਤਨ ਪਾਈਐ ॥੨੦੪॥

तब ही पुरख पुरातन पाईऐ ॥२०४॥

ਤਦ ਹੀ ਪਰਮ ਪੁਰਖ ਦੀ ਪ੍ਰਾਪਤੀ ਹੋ ਸਕਦੀ ਹੈ ॥੨੦੪॥

ਇਤਿ ਬਨਜਾਰਾ ਨਉਮੋ ਗੁਰੂ ਸਮਾਪਤੰ ॥੯॥

इति बनजारा नउमो गुरू समापतं ॥९॥

ਇਥੇ 'ਬਨਜਾਰਾ' ਨੌਵੇ ਗੁਰੂ ਦਾ ਪ੍ਰਸੰਗ ਸਮਾਪਤ ॥੯॥

ਅਥ ਕਾਛਨ ਦਸਮੋ ਗੁਰੂ ਕਥਨੰ ॥

अथ काछन दसमो गुरू कथनं ॥

ਹੁਣ ਦਸਵੇਂ ਗੁਰੂ 'ਕਾਛਨ' ਦਾ ਕਥਨ

ਚੌਪਈ ॥

चौपई ॥

ਚੌਪਈ:

ਚਲਾ ਮੁਨੀ ਤਜਿ ਪਰਹਰਿ ਆਸਾ ॥

चला मुनी तजि परहरि आसा ॥

(ਉਥੋਂ) ਮੁਨੀ ਦੱਤ ਤਿਆਗਣ ਯੋਗ ਆਸ਼ਾ ਨੂੰ ਛਡ ਕੇ ਚਲ ਪਿਆ।

ਮਹਾ ਮੋਨਿ ਅਰੁ ਮਹਾ ਉਦਾਸਾ ॥

महा मोनि अरु महा उदासा ॥

(ਜੋ) ਮਹਾਨ ਮੋਨੀ ਅਤੇ ਮਹਾਨ ਉਦਾਸੀ ਹੈ।

ਪਰਮ ਤਤ ਬੇਤਾ ਬਡਭਾਗੀ ॥

परम तत बेता बडभागी ॥

(ਉਹ) ਪਰਮ ਤੱਤ੍ਵ ਨੂੰ ਜਾਣਨ ਵਾਲਾ ਵਡਭਾਗੀ ਹੈ।

ਮਹਾ ਮੋਨ ਹਰਿ ਕੋ ਅਨੁਰਾਗੀ ॥੨੦੫॥

महा मोन हरि को अनुरागी ॥२०५॥

(ਉਹ) ਮਹਾ ਮੋਨ ਧਾਰੀ ਹਰਿ ਦਾ ਪ੍ਰੇਮੀ ਹੈ ॥੨੦੫॥

ਪਰਮ ਪੁਰਖ ਪੂਰੋ ਬਡਭਾਗੀ ॥

परम पुरख पूरो बडभागी ॥

(ਉਹ) ਪਰਮ ਪੁਰਖ ਅਤੇ ਪੂਰਾ ਵਡਭਾਗੀ ਹੈ

ਮਹਾ ਮੁਨੀ ਹਰਿ ਕੇ ਰਸ ਪਾਗੀ ॥

महा मुनी हरि के रस पागी ॥

ਅਤੇ (ਉਹ) ਮਹਾ ਮੁਨੀ ਹਰਿ ਦੇ ਰਸ ਵਿਚ (ਪੂਰੀ ਤਰ੍ਹਾ) ਭਿਜਿਆ ਹੋਇਆ ਹੈ।

ਬ੍ਰਹਮ ਭਗਤ ਖਟ ਗੁਨ ਰਸ ਲੀਨਾ ॥

ब्रहम भगत खट गुन रस लीना ॥

(ਉਹ) ਬ੍ਰਹਮ ਦੀ ਭਗਤੀ ਦੇ ਰਸ ਅਤੇ ਛੇ ਗੁਣਾ ਵਿਚ ਲੀਨ ਹੋ ਚੁਕਾ ਹੈ

ਏਕ ਨਾਮ ਕੇ ਰਸ ਸਉ ਭੀਨਾ ॥੨੦੬॥

एक नाम के रस सउ भीना ॥२०६॥

ਅਤੇ ਇਕ ਨਾਮ ਦੇ ਰਸ ਵਿਚ ਭਿਜਿਆ ਹੋਇਆ ਹੈ ॥੨੦੬॥

ਉਜਲ ਗਾਤ ਮਹਾ ਮੁਨਿ ਸੋਹੈ ॥

उजल गात महा मुनि सोहै ॥

(ਉਸ) ਮਹਾਮੁਨੀ ਦਾ ਸਫ਼ੈਦ ਸ਼ਰੀਰ ਸੋਭ ਰਿਹਾ ਸੀ

ਸੁਰ ਨਰ ਮੁਨਿ ਸਭ ਕੋ ਮਨ ਮੋਹੈ ॥

सुर नर मुनि सभ को मन मोहै ॥

ਜੋ ਦੇਵਤਿਆਂ, ਮਨੁੱਖਾ ਅਤੇ ਮੁਨੀਆਂ ਸਭ ਦੇ ਮਨ ਨੂੰ ਮੋਹ ਰਿਹਾ ਸੀ।

ਜਹ ਜਹ ਜਾਇ ਦਤ ਸੁਭ ਕਰਮਾ ॥

ਜਹ ਜਹ ਜਾਇ ਦਤ ਸੁਭ ਕਰਮਾ ॥

ਜਿਸ ਜਿਸ ਥਾ ਤੇ ਸ਼ੁਭ ਕਰਮਾ ਵਾਲਾ ਦੱਤ ਗਿਆ,

ਤਹ ਤਹ ਹੋਤ ਸਭੈ ਨਿਹਕਰਮਾ ॥੨੦੭॥

तह तह होत सभै निहकरमा ॥२०७॥

ਉਥੇ ਉਥੇ ਸਾਰੇ ਨਿਸ਼ਕਰਮ (ਕਰਮਾ ਦੇ ਬੰਧਨ ਤੋਂ ਮੁਕਤ) ਹੋ ਗਏ ॥੨੦੭॥

ਭਰਮ ਮੋਹ ਤਿਹ ਦੇਖਤ ਭਾਗੈ ॥

भरम मोह तिह देखत भागै ॥

ਉਸ ਨੂੰ ਵੇਖ ਕੇ ਭਰਮ ਅਤੇ ਮੋਹ ਭਜ ਜਾਦੇ ਹਨ।

ਰਾਮ ਭਗਤਿ ਸਭ ਹੀ ਉਠਿ ਲਾਗੈ ॥

राम भगति सभ ही उठि लागै ॥

ਸਾਰੇ ਉਠ ਕੇ ਰਾਮ ਭਗਤੀ ਵਿਚ ਲਗ ਜਾਦੇ ਹਨ।

ਪਾਪ ਤਾਪ ਸਭ ਦੂਰ ਪਰਾਈ ॥

पाप ताप सभ दूर पराई ॥

ਸਭ ਪਾਪ ਅਤੇ ਤਾਪ ਦੂਰ ਭਜ ਜਾਦੇ ਹਨ।

ਨਿਸਿ ਦਿਨ ਰਹੈ ਏਕ ਲਿਵ ਲਾਈ ॥੨੦੮॥

निसि दिन रहै एक लिव लाई ॥२०८॥

ਰਾਤ ਦਿਨ (ਨਾਮ ਸਿਮਰਨ ਵਿਚ) ਲਿਵ ਲਗਾਈ ਰਖਦੇ ਹਨ ॥੨੦੮॥

ਕਾਛਨ ਏਕ ਤਹਾ ਮਿਲ ਗਈ ॥

काछन एक तहा मिल गई ॥

ਉਥੇ (ਉਸ ਨੂੰ) ਇਕ ਕਾਛਨ (ਕੱਛ ਦੇਸ ਦੀ ਅਰਾਇਨ) ਮਿਲ ਗਈ

ਸੋਆ ਚੂਕ ਪੁਕਾਰਤ ਭਈ ॥

सोआ चूक पुकारत भई ॥

ਜੋ 'ਸੌਣ ਵਾਲਾ ਚੁਕ ਗਿਆ' (ਜੋ ਕਿਸਾਨ ਸੌਂ ਗਿਆ,

ਭਾਵ ਯਾਹਿ ਮਨ ਮਾਹਿ ਨਿਹਾਰਾ ॥

भाव याहि मन माहि निहारा ॥

ਉਹ ਦਾ ਖੇਤ ਨਸ਼ਟ ਹੋ ਗਿਆ) ਦਾ ਹੋਕਾ ਦੇ ਰਹੀ ਸੀ।

ਦਸਵੋ ਗੁਰੂ ਤਾਹਿ ਬੀਚਾਰਾ ॥੨੦੯॥

दसवो गुरू ताहि बीचारा ॥२०९॥

ਇਸ ਭਾਵ ਨੂੰ ਮੁਨੀ ਨੇ ਮਨ ਵਿਚ ਵਿਚਾਰਿਆ ਅਤੇ ਉਸ ਨੂੰ ਦਸਵਾ ਗੁਰੂ ਧਾਰਨ ਕੀਤਾ ॥੨੦੯॥

ਜੋ ਸੋਵੈ ਸੋ ਮੂਲੁ ਗਵਾਵੈ ॥

जो सोवै सो मूलु गवावै ॥

ਜੋ ਸੌਵੇਂਗਾ, (ਉਹ) ਮੂਲ ਨੂੰ ਗੰਵਾ ਲਵੇਗਾ।

ਜੋ ਜਾਗੈ ਹਰਿ ਹ੍ਰਿਦੈ ਬਸਾਵੈ ॥

जो जागै हरि ह्रदै बसावै ॥

ਜੋ ਜਾਗਦਾ ਰਹੇਗਾ, (ਉਹ) ਹਰਿ ਨੂੰ ਹਿਰਦੇ ਵਿਚ ਵਸਾ ਲਵੇਗਾ।

ਸਤਿ ਬੋਲਿ ਯਾ ਕੀ ਹਮ ਮਾਨੀ ॥

सति बोलि या की हम मानी ॥

ਅਸਾ ਇਸ ਦੀ ਬੋਲੀ ਸੱਚੀ ਮਨ ਲਈ ਹੈ।

ਜੋਗ ਧਿਆਨ ਜਾਗੈ ਤੇ ਜਾਨੀ ॥੨੧੦॥

जोग धिआन जागै ते जानी ॥२१०॥

ਜੋ ਯੋਗ ਦੇ ਧਿਆਨ ਵਿਚ ਲਗੇ ਹੋਏ ਹਨ, ਉਹੀ ਇਸ (ਗੱਲ) ਨੂੰ ਜਾਣ ਸਕਦੇ ਹਨ ॥੨੧੦॥

ਇਤਿ ਕਾਛਨ ਗੁਰੂ ਦਸਵੋ ਸਮਾਪਤੰ ॥੧੦॥

इति काछन गुरू दसवो समापतं ॥१०॥

ਇਥੇ 'ਕਾਛਨ' ਦਸਵੇਂ ਗੁਰੂ ਦਾ ਪ੍ਰਸੰਗ ਸਮਾਪਤ ॥੧੦॥

ਅਥ ਸੁਰਥ ਯਾਰਮੋ ਗੁਰੂ ਕਥਨੰ ॥

अथ सुरथ यारमो गुरू कथनं ॥

ਹੁਣ ਸੁਰਥ ਯਾਰ੍ਹਵੇਂ ਗੁਰੂ ਦਾ ਕਥਨ

ਚੌਪਈ ॥

चौपई ॥

ਚੌਪਈ:

ਆਗੇ ਦਤ ਦੇਵ ਤਬ ਚਲਾ ॥

आगे दत देव तब चला ॥

ਦੱਤ ਦੇਵ ਤਦ ਅਗੇ ਚਲ ਪਿਆ

ਸਾਧੇ ਸਰਬ ਜੋਗ ਕੀ ਕਲਾ ॥

साधे सरब जोग की कला ॥

(ਜਿਸ ਨੇ) ਯੋਗ ਦੀ ਸਾਰੀ ਕਲਾ ਨੂੰ ਸਾਧਿਆ ਹੋਇਆ ਸੀ।

ਅਮਿਤ ਤੇਜ ਅਰੁ ਉਜਲ ਪ੍ਰਭਾਉ ॥

अमित तेज अरु उजल प्रभाउ ॥

(ਉਸ ਦਾ) ਅਮਿਤ ਤੇਜ ਅਤੇ ਉਜਲਾ ਪ੍ਰਭਾਵ ਸੀ,

ਜਾਨੁਕ ਬਨਾ ਦੂਸਰ ਹਰਿ ਰਾਉ ॥੨੧੧॥

जानुक बना दूसर हरि राउ ॥२११॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਦੂਜਾ ਹਰਿ ਰਾਜਾ ਬਣਿਆ ਹੋਇਆ ਹੋਵੇ ॥੨੧੧॥

ਸਭ ਹੀ ਕਲਾ ਜੋਗ ਕੀ ਸਾਧੀ ॥

सभ ही कला जोग की साधी ॥

(ਜਿਸ ਨੇ) ਯੋਗ ਦੀ ਸਾਰੀ ਕਲਾ ਸਾਧੀ ਹੋਈ ਹੈ,

ਮਹਾ ਸਿਧਿ ਮੋਨੀ ਮਨਿ ਲਾਧੀ ॥

महा सिधि मोनी मनि लाधी ॥

(ਉਸ) ਸ਼ਿਰੋਮਣੀ ਮੋਨੀ (ਦੱਤ) ਨੇ ਮਨ ਵਿਚੋਂ ਹੀ ਸਿੱਧੀ ਨੂੰ ਪ੍ਰਾਪਤ ਕਰ ਲਿਆ ਹੈ।

ਅਧਿਕ ਤੇਜ ਅਰੁ ਅਧਿਕ ਪ੍ਰਭਾਵਾ ॥

अधिक तेज अरु अधिक प्रभावा ॥

(ਉਸ ਦਾ) ਬਹੁਤ ਅਧਿਕ ਤੇਜ ਅਤੇ ਪ੍ਰਭਾਵ ਹੈ,

ਜਾ ਲਖਿ ਇੰਦ੍ਰਾਸਨ ਥਹਰਾਵਾ ॥੨੧੨॥

जा लखि इंद्रासन थहरावा ॥२१२॥

ਜਿਸ ਨੂੰ ਵੇਖ ਕੇ ਇੰਦਰ ਦਾ ਆਸਣ ਡੋਲ ਗਿਆ ਹੈ ॥੨੧੨॥

ਮਧੁਭਾਰ ਛੰਦ ॥ ਤ੍ਵਪ੍ਰਸਾਦਿ ॥

मधुभार छंद ॥ त्वप्रसादि ॥

ਮਧਭਾਰ ਛੰਦ: ਤੇਰੀ ਕ੍ਰਿਪਾ ਨਾਲ:

ਮੁਨਿ ਮਨਿ ਉਦਾਰ ॥

मुनि मनि उदार ॥

ਉਦਾਰ ਮਨ ਵਾਲਾ ਮੁਨੀ

ਗੁਨ ਗਨ ਅਪਾਰ ॥

गुन गन अपार ॥

(ਜਿਸ ਵਿਚ) ਅਪਾਰ ਗੁਣ-ਸਮੂਹ ਹਨ,

ਹਰਿ ਭਗਤਿ ਲੀਨ ॥

हरि भगति लीन ॥

ਹਰਿ ਭਗਤੀ ਵਿਚ ਲੀਨ

ਹਰਿ ਕੋ ਅਧੀਨ ॥੨੧੩॥

हरि को अधीन ॥२१३॥

ਅਤੇ ਹਰਿ ਦੇ ਅਧੀਨ ਹੈ ॥੨੧੩॥

ਤਜਿ ਰਾਜ ਭੋਗ ॥

तजि राज भोग ॥

ਰਾਜ ਭੋਗ ਨੂੰ ਛਡ ਕੇ,

ਸੰਨਜਾਸ ਜੋਗ ॥

संन्यास जोग ॥

ਸੰਨਿਆਸ ਯੋਗ (ਲੈ ਕੇ)

ਸੰਨਜਾਸ ਰਾਇ ॥

संन्यास राइ ॥

ਅਤੇ ਸੰਨਿਆਸ ਰਾਜ ਬਣ ਕੇ

ਹਰਿ ਭਗਤ ਭਾਇ ॥੨੧੪॥

हरि भगत भाइ ॥२१४॥

ਹਰਿ ਭਗਤੀ ਨਾਲ ਪ੍ਰੇਮ ਪਾ ਲਿਆ ਹੈ ॥੨੧੪॥

ਮੁਖ ਛਬਿ ਅਪਾਰ ॥

मुख छबि अपार ॥

(ਉਸ ਦੇ) ਮੁਖ ਉਤੇ ਅਪਾਰ ਛਬੀ ਹੈ,

ਪੂਰਣ ਵਤਾਰ ॥

पूरण वतार ॥

(ਮਾਨੋ ਹਰਿ ਦਾ) ਪੂਰਨ ਅਵਤਾਰ ਹੋਵੇ।

ਖੜਗੰ ਅਸੇਖ ॥

खड़गं असेख ॥

(ਉਹ) ਖੜਗ ਵਾਗ ਪੂਰੀ ਤਰ੍ਹਾ (ਕੁਸ਼ਾਗ੍ਰ ਬੁੱਧੀ ਵਾਲਾ)

ਬਿਦਿਆ ਬਿਸੇਖ ॥੨੧੫॥

बिदिआ बिसेख ॥२१५॥

ਅਤੇ ਵਿਸ਼ੇਸ਼ ਵਿਦਿਆ ਨੂੰ ਜਾਣਨ ਵਾਲਾ ਹੈ ॥੨੧੫॥

ਸੁੰਦਰ ਸਰੂਪ ॥

सुँदर सरूप ॥

ਉਸ ਦਾ ਸਰੂਪ ਸੁੰਦਰ ਹੈ,

ਮਹਿਮਾ ਅਨੂਪ ॥

महिमा अनूप ॥

ਮਹਿਮਾ ਉਪਮਾ ਤੋਂ ਰਹਿਤ ਹੈ,

ਆਭਾ ਅਪਾਰ ॥

आभा अपार ॥

ਅਪਾਰ ਆਭਾ ਵਾਲਾ ਹੈ,

ਮੁਨਿ ਮਨਿ ਉਦਾਰ ॥੨੧੬॥

मुनि मनि उदार ॥२१६॥

(ਦੱਤ) ਮੁਨੀ ਉਦਾਰ ਮਨ ਵਾਲਾ ਹੈ ॥੨੧੬॥

ਸੰਨਯਾਸ ਦੇਵ ॥

संनयास देव ॥

(ਉਹ) ਸੰਨਿਆਸ ਦੇਵ ਗੁਣਾ ਦਾ ਸਮੂਹ

ਗੁਨ ਗਨ ਅਭੇਵ ॥

गुन गन अभेव ॥

ਅਤੇ ਭੇਦ ਰਹਿਤ ਹੈ।

ਅਬਿਯਕਤ ਰੂਪ ॥

अबियकत रूप ॥

ਉਸ ਦਾ ਸਰੂਪ ਅਵਿਅਕਤ ਹੈ।

ਮਹਿਮਾ ਅਨੂਪ ॥੨੧੭॥

महिमा अनूप ॥२१७॥

(ਉਸ ਦੀ) ਮਹਿਮਾ ਅਨੁਪਮ ਹੈ ॥੨੧੭॥

ਸਭ ਸੁਭ ਸੁਭਾਵ ॥

सभ सुभ सुभाव ॥

(ਉਸ ਦੇ) ਸਾਰੇ ਸੁਭਾ ਸ਼ੁਭ ਹਨ,

ਅਤਿਭੁਤ ਪ੍ਰਭਾਵ ॥

अतिभुत प्रभाव ॥

ਪ੍ਰਭਾਵ ਅਦਭੁਤ ਹੈ,

ਮਹਿਮਾ ਅਪਾਰ ॥

महिमा अपार ॥

ਅਪਾਰ ਮਹਿਮਾ ਵਾਲਾ ਹੈ,

ਗੁਨ ਗਨ ਉਦਾਰ ॥੨੧੮॥

गुन गन उदार ॥२१८॥

ਉਦਾਰ ਗੁਣਾ ਦਾ ਸਮੁੱਚ ਹੈ ॥੨੧੮॥

ਤਹ ਸੁਰਥ ਰਾਜ ॥

तह सुरथ राज ॥

ਉਥੇ ਇਕ ਸੁਰਥ ਨਾ ਦਾ ਰਾਜਾ ਸੀ,

ਸੰਪਤਿ ਸਮਾਜ ॥

संपति समाज ॥

(ਜੋ) ਸੰਪੱਤੀ ਅਤੇ ਸਮਾਜ ਵਾਲਾ ਸੀ

ਪੂਜੰਤ ਚੰਡਿ ॥

पूजंत चंडि ॥

ਅਤੇ ਚੰਡੀ ਨੂੰ ਪੂਜਦਾ ਸੀ

ਨਿਸਿ ਦਿਨ ਅਖੰਡ ॥੨੧੯॥

निसि दिन अखंड ॥२१९॥

ਰਾਤ ਦਿਨ ਨਿਰੰਤਰ ॥੨੧੯॥

ਨ੍ਰਿਪ ਅਤਿ ਪ੍ਰਚੰਡ ॥

नृप अति प्रचंड ॥

(ਉਹ) ਅਤਿ ਪ੍ਰਚੰਡ (ਤੇਜ ਵਾਲਾ) ਰਾਜਾ ਸੀ।

ਸਭ ਬਿਧਿ ਅਖੰਡ ॥

सभ बिधि अखंड ॥

(ਉਸ ਦਾ) ਸਰੂਪ ਸਭ ਢੰਗਾ ਨਾਲ ਅਖੰਡ ਸੀ।

ਸਿਲਸਿਤ ਪ੍ਰਬੀਨ ॥

सिलसित प्रबीन ॥

ਸ਼ਸਤ੍ਰ ਵਿਦਿਆ ਵਿਚ ਪ੍ਰਬੀਨ ਸੀ

ਦੇਵੀ ਅਧੀਨ ॥੨੨੦॥

देवी अधीन ॥२२०॥

ਅਤੇ ਦੇਵੀ ਦੇ ਅਧੀਨ ਸੀ ॥੨੨੦॥

ਨਿਸਦਿਨ ਭਵਾਨਿ ॥

ਨਿਸਦਿਨ ਭਵਾਨਿ ॥

ਰਾਤ ਦਿਨ ਮਹਾਨ ਰੂਪ ਵਾਲੀ

ਸੇਵਤ ਨਿਧਾਨ ॥

सेवत निधान ॥

ਚੰਡੀ ਦੀ ਸੇਵਾ ਕਰਦਾ ਸੀ।

ਕਰਿ ਏਕ ਆਸ ॥

करि एक आस ॥

(ਉਹ ਉਸ) ਇਕ ਦੀ ਆਸ ਰਖਦਾ ਸੀ

ਨਿਸਿ ਦਿਨ ਉਦਾਸ ॥੨੨੧॥

निसि दिन उदास ॥२२१॥

ਅਤੇ ਰਾਤ ਦਿਨ ਉਦਾਸ ਰਹਿੰਦਾ ਸੀ ॥੨੨੧॥

ਦੁਰਗਾ ਪੁਜੰਤ ॥

दुरगा पुजंत ॥

(ਉਹ) ਨਿੱਤ-ਪ੍ਰਤਿ ਸ੍ਰੇਸ਼ਠ ਪੁਜਾਰੀ ਵਾਂਗ

ਨਿਤਪ੍ਰਤਿ ਮਹੰਤ ॥

नितप्रति महंत ॥

ਦੁਰਗਾ ਨੂੰ ਪੂਜਦਾ ਸੀ।

ਬਹੁ ਬਿਧਿ ਪ੍ਰਕਾਰ ॥

बहु बिधि प्रकार ॥

ਬਹੁਤ ਤਰ੍ਹਾ ਨਾਲ

ਸੇਵਤ ਸਵਾਰ ॥੨੨੨॥

सेवत सवार ॥२२२॥

ਚੰਗੀ ਸੇਵਾ ਕਰਦਾ ਰਹਿੰਦਾ ਸੀ ॥੨੨੨॥

ਅਤਿ ਗੁਨ ਨਿਧਾਨ ॥

अति गुन निधान ॥

ਉਹ ਬਹੁਤ ਗੁਣਾ ਦਾ ਖ਼ਜ਼ਾਨਾ ਸੀ,

ਮਹਿਮਾ ਮਹਾਨ ॥

महिमा महान ॥

(ਉਸ ਦੀ) ਮਹਾਨ ਮਹਿਮਾ ਸੀ।

ਅਤਿ ਬਿਮਲ ਅੰਗ ॥

अति बिमल अंग ॥

(ਉਸ ਦਾ) ਸ਼ਰੀਰ ਬਹੁਤ ਨਿਰਮਲ ਸੀ।

ਲਖਿ ਲਜਤ ਗੰਗ ॥੨੨੩॥

लखि लजत गंग ॥२२३॥

(ਜਿਸ ਦੀ ਨਿਰਮਲਤਾ ਨੂੰ) ਵੇਖ ਕੇ ਗੰਗਾ ਵੀ ਲਜਾਉਂਦੀ ਸੀ ॥੨੨੩॥

ਤਿਹ ਨਿਰਖ ਦਤ ॥

तिह निरख दत ॥

ਉਸ ਨੂੰ ਦੱਤ ਨੇ ਵੇਖਿਆ

ਅਤਿ ਬਿਮਲ ਮਤਿ ॥

अति बिमल मति ॥

(ਜੋ) ਬਹੁਤ ਨਿਰਮਲ ਬੁੱਧੀ ਵਾਲਾ ਸੀ।

ਅਨਖੰਡ ਜੋਤਿ ॥

अनखंड जोति ॥

(ਉਸ ਦੀ) ਜੋਤਿ ਅਖੰਡ ਸੀ,

ਜਨੁ ਭਿਓ ਉਦੋਤ ॥੨੨੪॥

जनु भिओ उदोत ॥२२४॥

ਮਾਨੋ (ਜੋਤਿ) ਪ੍ਰਗਟ ਹੋਈ ਹੋਵੇ ॥੨੨੪॥

ਝਮਕੰਤ ਅੰਗ ॥

झमकंत अंग ॥

(ਉਸ ਦੇ) ਅੰਗ ਚਮਕਦੇ ਸਨ

ਲਖਿ ਲਜਤ ਗੰਗ ॥

लखि लजत गंग ॥

(ਜਿਸ ਚਮਕ ਨੂੰ ਵੇਖ ਕੇ) ਗੰਗਾ ਸ਼ਰਮਾਉਂਦੀ ਸੀ।

ਅਤਿ ਗੁਨ ਨਿਧਾਨ ॥

अति गुन निधान ॥

(ਉਹ) ਗੁਣਾ ਦਾ ਖ਼ਜ਼ਾਨਾ

ਮਹਿਮਾ ਮਹਾਨ ॥੨੨੫॥

महिमा महान ॥२२५॥

ਅਤੇ ਮਹਾਨ ਮਹਿਮਾ ਵਾਲਾ ਸੀ ॥੨੨੫॥

ਅਨਭਵ ਪ੍ਰਕਾਸ ॥

अनभव प्रकास ॥

(ਉਸ ਨੂੰ) ਅਨੁਭਵ ਦਾ ਪ੍ਰਕਾਸ਼ ਸੀ,

ਨਿਸ ਦਿਨ ਉਦਾਸ ॥

निस दिन उदास ॥

ਰਾਤ ਦਿਨ ਉਦਾਸ (ਵਿਰਕਤ) ਰਹਿੰਦਾ ਸੀ।

ਅਤਿਭੁਤ ਸੁਭਾਵ ॥

अतिभुत सुभाव ॥

ਉਸ ਦਾ ਅਦਭੁਤ ਸੁਭਾ ਸੀ,

ਸੰਨਜਾਸ ਰਾਵ ॥੨੨੬॥

संन्यास राव ॥२२६॥

(ਉਹ) ਸੰਨਿਆਸ ਰਾਜ ਸੀ ॥੨੨੬॥

ਲਖਿ ਤਾਸੁ ਸੇਵ ॥

लखि तासु सेव ॥

ਉਸ ਦੀ ਸੇਵਾ ਨੂੰ ਵੇਖ ਕੇ ਸੰਨਿਆਸ ਦੇਵ (ਦੱਤ)

ਸੰਨਜਾਸ ਦੇਵ ॥

संन्यास देव ॥

ਮਨ ਵਿਚ ਬਹੁਤ ਰੀਝਿਆ

ਅਤਿ ਚਿਤ ਰੀਝ ॥

अति चित रीझ ॥

ਅਤੇ (ਉਸ ਦੀ ਸੇਵਾ ਭਗਤੀ ਨੂੰ ਵੇਖ ਕੇ)

ਤਿਹ ਫਾਸਿ ਬੀਝ ॥੨੨੭॥

तिह फासि बीझ ॥२२७॥

ਮੋਹ ਦੀ ਫਾਹੀ ਵਿਚ ਫਸ ਗਿਆ ॥੨੨੭॥

ਸ੍ਰੀ ਭਗਵਤੀ ਛੰਦ ॥

स्री भगवती छंद ॥

ਸ੍ਰੀ ਭਗਵਤੀ ਛੰਦ:

ਕਿ ਦਿਖਿਓਤ ਦਤੰ ॥

कि दिखिओत दतं ॥

ਦੱਤ ਨੇ ਵੇਖਿਆ

ਕਿ ਪਰਮੰਤਿ ਮਤੰ ॥

कि परमंति मतं ॥

ਕਿ (ਉਹ ਰਾਜਾ) ਪਰਮ ਪਵਿਤ੍ਰ ਮੱਤ ਵਾਲਾ ਹੈ।

ਸੁ ਸਰਬਤ੍ਰ ਸਾਜਾ ॥

सु सरबत्र साजा ॥

ਉਹ ਸਾਰਿਆਂ ਸਾਜਾ ਸਹਿਤ

ਕਿ ਦਿਖਿਓਤ ਰਾਜਾ ॥੨੨੮॥

कि दिखिओत राजा ॥२२८॥

ਰਾਜਾ ਵੇਖਿਆ ਗਿਆ ਹੈ ॥੨੨੮॥

ਕਿ ਆਲੋਕ ਕਰਮੰ ॥

कि आलोक करमं ॥

(ਉਹ) ਅਦੁੱਤੀ ਕਰਮਾ ਵਾਲਾ,

ਕਿ ਸਰਬਤ੍ਰ ਪਰਮੰ ॥

कि सरबत्र परमं ॥

ਸਾਰਿਆਂ ਧਰਮਾ ਵਾਲਾ,

ਕਿ ਆਜਿਤ ਭੂਪੰ ॥

कि आजित भूपं ॥

ਨਾ ਜਿਤਿਆ ਜਾ ਸਕਣ ਵਾਲਾ ਰਾਜਾ ਹੈ

ਕਿ ਰਤੇਸ ਰੂਪੰ ॥੨੨੯॥

कि रतेस रूपं ॥२२९॥

ਅਤੇ ਕਾਮ ਦੇਵ ਦੇ ਰੂਪ ਵਾਲਾ ਹੈ ॥੨੨੯॥

ਕਿ ਆਜਾਨ ਬਾਹ ॥

कि आजान बाह ॥

(ਉਹ) ਗੋਡਿਆਂ ਤਕ ਲੰਬੀਆਂ ਬਾਹਵਾ ਵਾਲਾ ਹੈ,

ਕਿ ਸਰਬਤ੍ਰ ਸਾਹ ॥

कि सरबत्र साह ॥

ਸਾਰਿਆਂ ਦਾ ਸ਼ਾਹ ਹੈ,

ਕਿ ਧਰਮੰ ਸਰੂਪੰ ॥

कि धरमं सरूपं ॥

ਧਰਮ ਦਾ ਸਰੂਪ ਹੈ,

ਕਿ ਸਰਬਤ੍ਰ ਭੂਪੰ ॥੨੩੦॥

कि सरबत्र भूपं ॥२३०॥

ਅਤੇ ਸਾਰਿਆਂ ਦਾ ਰਾਜਾ ਹੈ ॥੨੩੦॥

ਕਿ ਸਾਹਾਨ ਸਾਹੰ ॥

कि साहान साहं ॥

(ਉਹ) ਸ਼ਾਹਾ ਦਾ ਸ਼ਾਹ ਹੈ,

ਕਿ ਆਜਾਨੁ ਬਾਹੰ ॥

कि आजानु बाहं ॥

ਗੋਡਿਆਂ ਤਕ ਲੰਬੀਆਂ ਬਾਹਵਾ ਵਾਲਾ ਹੈ,

ਕਿ ਜੋਗੇਾਂਦ੍ਰ ਗਾਮੀ ॥

कि जोगेँद्र गामी ॥

ਸ਼ਿਵ ('ਜੋਗੇਾਂਦ੍ਰ') ਤਕ ਪਹੁੰਚ ਵਾਲਾ ਹੈ,

ਕਿ ਧਰਮੇਾਂਦ੍ਰ ਧਾਮੀ ॥੨੩੧॥

कि धरमौँद्र धामी ॥२३१॥

ਧਰਮ ਦਾ ਰਾਜਾ ਅਥਵਾ ਘਰ ਹੈ ॥੨੩੧॥

ਕਿ ਰੁਦ੍ਰਾਰਿ ਰੂਪੰ ॥

कि रुद्रारि रूपं ॥

ਜੋ ਕਾਮ ਦੇਵ ('ਰੁਦ੍ਰਾਰਿ') ਦੇ ਰੂਪ ਵਾਲਾ ਹੈ,

ਕਿ ਭੂਪਾਨ ਭੂਪੰ ॥

कि भूपान भूपं ॥

ਰਾਜਿਆਂ ਦਾ ਰਾਜਾ ਹੈ,

ਕਿ ਆਦਗ ਜੋਗੰ ॥

कि आदग जोगं ॥

ਜਲਾਲੀ ਯੋਗ ਵਾਲਾ ਹੈ,

ਕਿ ਤਿਆਗੰਤ ਸੋਗੰ ॥੨੩੨॥

कि तिआगंत सोगं ॥२३२॥

ਸੋਗ ਨੂੰ ਤਿਆਗਣ ਵਾਲਾ ਹੈ ॥੨੩੨॥

ਮਧੁਭਾਰ ਛੰਦ ॥

मधुभार छंद ॥

ਮਧੁਭਾਰ ਛੰਦ:

ਬਿਮੋਹਿਯੋਤ ਦੇਖੀ ॥

बिमोहियोत देखी ॥

(ਜਿਸ ਉਤੇ ਦੁਨੀਆ) ਮੋਹਿਤ ਹੋਈ ਦਿਖਦੀ ਹੈ,

ਕਿ ਰਾਵਲ ਭੇਖੀ ॥

कि रावल भेखी ॥

ਯੋਗ ਦੇ ਭੇਸ ਵਾਲਾ ਹੈ,

ਕਿ ਸੰਨਯਾਸ ਰਾਜਾ ॥

कि संन्यास राजा ॥

ਸੰਨਿਆਸ ਦਾ ਰਾਜਾ ਹੈ,

ਕਿ ਸਰਬਤ੍ਰ ਸਾਜਾ ॥੨੩੩॥

कि सरबत्र साजा ॥२३३॥

ਸਾਰਿਆਂ ਸਾਜ਼ਾ ਵਾਲਾ ਹੈ ॥੨੩੩॥

ਕਿ ਸੰਭਾਲ ਦੇਖਾ ॥

कि संभाल देखा ॥

ਜੋ ਸੰਭਲ ਕੇ ਵੇਖਿਆਂ

ਕਿ ਸੁਧ ਚੰਦ੍ਰ ਪੇਖਾ ॥

कि सुध चंद्र पेखा ॥

ਸ਼ੁੱਧ ਚੰਦ੍ਰਮਾ ਵਰਗਾ ਦਿਖਦਾ ਹੈ,

ਕਿ ਪਾਵਿਤ੍ਰ ਕਰਮੰ ॥

कि पावित्र करमं ॥

ਪਵਿਤ੍ਰ ਕਰਮਾ ਵਾਲਾ ਹੈ,

ਕਿ ਸੰਨਿਆਸ ਧਰਮੰ ॥੨੩੪॥

कि संनिआस धरमं ॥२३४॥

ਸੰਨਿਆਸ ਧਰਮ ਵਾਲਾ ਹੈ ॥੨੩੪॥

ਕਿ ਸੰਨਿਆਸ ਭੇਖੀ ॥

ਕਿ ਸੰਨਿਆਸ ਭੇਖੀ ॥
जो संन्यास दे भेख वाला है,

ਕਿ ਆਧਰਮ ਦ੍ਵੈਖੀ ॥
कि आधरम द्वैखी ॥
अधरम दा द्वैखी है,

ਕਿ ਸਰਬਤ੍ਰ ਗਾਮੀ ॥
कि सरबत्र गामी ॥
सभ था (जिस दी) पहुंच है,

ਕਿ ਧਰਮੇਸ ਧਾਮੀ ॥੨੩੫॥
कि धरमेस धामी ॥२३५॥
स्रेश्ठ धरम धाम वाला है ॥२३५॥

ਕਿ ਆਛਿਜ ਜੋਗੰ ॥
कि आछिज जोगं ॥
जो ना छिजण वाले योग वाला है,

ਕਿ ਆਗੰਮ ਲੋਗੰ ॥
कि आगंम लोगं ॥
लोका दी पहुंच तों परे है।

ਕਿ ਲੰਗੋਟ ਬੰਧੰ ॥
कि लंगोट बंधं ॥
लंगोट नूं बंन्हण वाला है,

ਕਿ ਸਰਬਤ੍ਰ ਮੰਧੰ ॥੨੩੬॥
कि सरबत्र मंधं ॥२३६॥

ਸਾਰਿਆਂ ਦੇ ਵਿਚ ਵਸਦਾ ਹੈ ॥੨੩੬॥

ਕਿ ਆਛਿਜ ਕਰਮਾ ॥

कि आछिज करमा ॥

ਜੋ ਨਾ ਛਿਜਣ ਵਾਲੇ ਕਰਮਾ ਵਾਲਾ ਹੈ,

ਕਿ ਆਲੋਕ ਧਰਮਾ ॥

कि आलोक धरमा ॥

ਅਦੁੱਤੀ ਧਰਮ ਵਾਲਾ ਹੈ,

ਕਿ ਆਦੇਸ ਕਰਤਾ ॥

कि आदेस करता ॥

ਆਦੇਸ਼ ਕਰਨ ਵਾਲਾ ਹੈ,

ਕਿ ਸੰਨਯਾਸ ਸਰਤਾ ॥੨੩੭॥

कि संन्यास सरता ॥२३७॥

ਸੰਨਿਆਸ ਦਾ ਦਰਿਆ ਹੈ ॥੨੩੭॥

ਕਿ ਅਗਿਆਨ ਹੰਤਾ ॥

कि अगिआन हंता ॥

ਜੋ ਅਗਿਆਨ ਨੂੰ ਨਸ਼ਟ ਕਰਨ ਵਾਲਾ ਹੈ,

ਕਿ ਪਾਰੰਗ ਗੰਤਾ ॥

कि पारंग गंता ॥

(ਸੰਸਾਰ ਤੋਂ) ਪਾਰ ਦੀ ਜਾਣਨ ਵਾਲਾ ਹੈ,

ਕਿ ਆਧਰਮ ਹੰਤਾ ॥

कि आधरम हंता ॥

ਅਧਰਮ ਨੂੰ ਖ਼ਤਮ ਕਰਨ ਵਾਲਾ ਹੈ

ਕਿ ਸੰਨਯਾਸ ਭਕਤਾ ॥੨੩੮॥

कि संन्यास भकता ॥२३८॥

ਅਤੇ ਸੰਨਿਆਸ ਦਾ ਭਗਤ ਹੈ ॥੨੩੮॥

ਕਿ ਖੰਕਾਲ ਦਾਸੰ ॥

कि खंकाल दासं ॥

ਜੋ ਖੰਕਾਲ (ਭੈਰੋ) ਦਾ ਦਾਸ ਹੈ,

ਕਿ ਸਰਬਤ੍ਰ ਭਾਸੰ ॥

कि सरबत्र भासं ॥

ਸਭ ਵਿਚ ਭਾਸਦਾ (ਪ੍ਰਤੀਤ ਹੁੰਦਾ) ਹੈ,

ਕਿ ਸੰਨਯਾਸ ਰਾਜੰ ॥

कि संन्यास राजं ॥

ਸੰਨਿਆਸ ਦਾ ਰਾਜਾ ਹੈ,

ਕਿ ਸਰਬਤ੍ਰ ਸਾਜੰ ॥੨੩੯॥

कि सरबत्र साजं ॥२३९॥

ਸਭ ਨੂੰ ਸਾਜਣ ਵਾਲਾ ਹੈ ॥੨੩੯॥

ਕਿ ਪਾਰੰਗ ਗੰਤਾ ॥

कि पारंग गंता ॥

ਜੋ (ਸੰਸਾਰ ਤੋਂ) ਪਾਰ ਦੀ ਜਾਣਨ ਵਾਲਾ ਹੈ,

ਕਿ ਆਧਰਮ ਹੰਤਾ ॥

कि आधरम हंता ॥

ਅਧਰਮ ਨੂੰ ਨਸ਼ਟ ਕਰਨ ਵਾਲਾ ਹੈ,

ਕਿ ਸੰਨਿਆਸ ਭਕਤਾ ॥

कि संनिआस भकता ॥

ਸੰਨਿਆਸ ਦਾ ਭਗਤ ਹੈ

ਕਿ ਸਾਜੋਜ ਮੁਕਤਾ ॥੨੪੦॥

कि साजोज मुकता ॥२४०॥

ਅਤੇ ਸਾਯੁਜ ਮੁਕਤੀ ਵਾਲਾ ਹੈ ॥੨੪੦॥

ਕਿ ਆਸਕਤ ਕਰਮੰ ॥

कि आसकत करमं ॥

ਜੋ ਕਰਮਾ ਵਿਚ ਲੀਨ ਹੈ,

ਕਿ ਅਬਿਯਕਤ ਧਰਮੰ ॥

कि अबियकत धरमं ॥

ਅਵਿਅਕਤ ਧਰਮ ਵਾਲਾ ਹੈ,

ਕਿ ਅਤੇਵ ਜੋਗੀ ॥

कि अतेव जोगी ॥

ਉਚੇ ਦਰਜੇ ਦਾ ਯੋਗੀ ਹੈ,

ਕਿ ਅੰਗੰ ਅਰੋਗੀ ॥੨੪੧॥

कि अंगं अरोगी ॥२४१॥

ਸ਼ਰੀਰ ਵਜੋਂ ਰੋਗ ਰਹਿਤ ਹੈ ॥੨੪੧॥

ਕਿ ਸੁਧੰ ਸੁਰੋਸੰ ॥

कि सुधं सुरोसं ॥

ਜੋ ਸ਼ੁੱਧ (ਅਣਖੀਲੇ) ਰੋਸ ਵਾਲਾ,

ਨ ਨੈਕੁ ਅੰਗ ਰੋਸੰ ॥

ਨ ਨੈਕੁ ਅੰਗ ਰੋਸੰ ॥
ਸ਼ਰੀਰ ਵਿਚ ਜ਼ਰਾ ਜਿੰਨਾ ਰੋਸ ਨਾ ਰਖਣ ਵਾਲਾ,

ਨ ਕੁਕਰਮ ਕਰਤਾ ॥
न कुकरम करता ॥
ਕੁਕਰਮ ਨਾ ਕਰਨ ਵਾਲਾ

ਕਿ ਧਰਮੰ ਸੁ ਸਰਤਾ ॥੨੪੨॥
कि धरमं सु सरता ॥२४२॥
ਅਤੇ ਧਰਮ ਦਾ ਦਰਿਆ ਹੈ ॥੨੪੨॥

ਕਿ ਜੋਗਾਧਿਕਾਰੀ ॥
कि जोगाधिकारी ॥
ਜੋ ਯੋਗ ਦਾ ਅਧਿਕਾਰੀ,

ਕਿ ਸੰਨ੍ਯਾਸ ਧਾਰੀ ॥
कि संन्यास धारी ॥
ਸੰਨਿਆਸ ਧਾਰਨ ਕਰਨ ਵਾਲਾ,

ਕਿ ਬ੍ਰਹਮੰ ਸੁ ਭਗਤਾ ॥
कि ब्रहमं सु भगता ॥
ਜਗਤ ਨੂੰ ਸਿਰਜਨ ਵਾਲੇ

ਕਿ ਆਰੰਭ ਜਗਤਾ ॥੨੪੩॥
कि आरंभ जगता ॥२४३॥
ਬ੍ਰਹਮਾ ਦਾ ਭਗਤ ਹੈ ॥੨੪੩॥

ਕਿ ਜਾਟਾਨ ਜੂਟੰ ॥
कि जाटान जूटं ॥

ਜੋ ਜਟਾਵਾ ਦੇ ਜੂੜੇ ਵਾਲਾ,

ਕਿ ਨਿਧਿਆਨ ਛੂਟੰ ॥
कि निधिआन छूटं ॥
ਸਾਰੀਆਂ ਨਿਧੀਆਂ ਨੂੰ ਛਡਣ ਵਾਲਾ,

ਕਿ ਅਬਿਯਕਤ ਅੰਗੰ ॥
कि अबियकत अंगं ॥
ਅਵਿਅਕਤ ਸ਼ਰੀਰ ਵਾਲਾ

ਕਿ ਕੈ ਪਾਨ ਭੰਗੰ ॥੨੪੪॥
कि कै पान भंगं ॥२४४॥
ਅਤੇ ਭੰਗ ਦਾ ਸੇਵਨ ਕਰਨ ਵਾਲਾ ਹੈ ॥੨੪੪॥

ਕਿ ਸੰਨਜਾਸ ਕਰਮੀ ॥
कि संन्यास करमी ॥
ਜੋ ਸੰਨਿਆਸ ਕਰਮ ਨੂੰ ਕਰਨ ਵਾਲਾ,

ਕਿ ਰਾਵਲ ਧਰਮੀ ॥
कि रावल धरमी ॥
ਯੋਗ ਧਰਮ ਧਾਰਨ ਕਰਨ ਵਾਲਾ,

ਕਿ ਤ੍ਰਿਕਾਲ ਕੁਸਲੀ ॥
कि तृकाल कुसली ॥
ਤਿੰਨ ਕਾਲ ਆਨੰਦਿਤ ਰਹਿਣ ਵਾਲਾ

ਕਿ ਕਾਮਾਦਿ ਦੁਸਲੀ ॥੨੪੫॥
कि कामादि दुसली ॥२४५॥
ਅਤੇ ਕਾਮ ਆਦਿ (ਵਿਕਾਰਾ ਨੂੰ) ਕੁਚਲਣ ਵਾਲਾ ਹੈ ॥੨੪੫॥

ਕਿ ਡਾਮਾਰ ਬਾਜੈ ॥

कि डामार बाजै ॥

ਜਿਸ ਦੇ ਡਮਰੂ ਵਜਾਉਣ ਨਾਲ

ਕਿ ਸਬ ਪਾਪ ਭਾਜੈ ॥

कि सब पाप भाजै ॥

ਸਾਰੇ ਪਾਪ ਭਜ ਜਾਦੇ ਹਨ।

ਕਿ ਬਿਭੂਤ ਸੋਹੈ ॥

कि बिभूत सोहै ॥

ਜੋ ਵਿਭੂਤੀ ਨਾਲ ਸ਼ੋਭਾ ਪਾ ਰਿਹਾ ਹੈ

ਕਿ ਸਰਬਤ੍ਰ ਮੋਹੈ ॥੨੪੬॥

कि सरबत्र मोहै ॥२४६॥

ਅਤੇ ਸਾਰਿਆਂ ਨੂੰ ਮੋਹ ਰਿਹਾ ਹੈ ॥੨੪੬॥

ਕਿ ਲੰਗੋਟ ਬੰਦੀ ॥

कि लंगोट बंदी ॥

ਜੋ ਲੰਗੋਟ ਨੂੰ ਬੰਨ੍ਹਣ ਵਾਲਾ ਹੈ

ਕਿ ਏਕਾਦਿ ਛੰਦੀ ॥

कि एकादि छंदी ॥

ਅਤੇ (ਜਿਸ ਨੂੰ) ਇਕ ਆਦਿ (ਕਾਲ ਤੋਂ ਮੌਜੂਦ ਦੀ) ਹੀ ਇੱਛਾ ਹੈ।

ਕਿ ਧਰਮਾਨ ਧਰਤਾ ॥

कि धरमान धरता ॥

ਜੋ ਧਰਮ ਨੂੰ ਧਾਰਨ ਕਰਨ ਵਾਲਾ ਹੈ

ਕਿ ਪਾਪਾਨ ਹਰਤਾ ॥੨੪੭॥

कि पापान हरता ॥२४७॥

ਅਤੇ ਪਾਪਾਂ ਨੂੰ ਹਰਨ ਵਾਲਾ ਹੈ ॥੨੪੭॥

ਕਿ ਨਿਨਾਦਿ ਬਾਜੈ ॥

कि निनादि बाजै ॥

ਜਿਸ ਦਾ ਨਿਰੰਤਰ ਨਾਦ ਵਜ ਰਿਹਾ ਹੈ,

ਕਿ ਪੰਪਾਪ ਭਾਜੈ ॥

कि पंपाप भाजै ॥

(ਜਿਸ ਕਰ ਕੇ) ਘੋਰ ਪਾਪ ਭਜ ਰਹੇ ਹਨ,

ਕਿ ਆਦੇਸ ਬੁਲੈ ॥

कि आदेस बुलै ॥

ਆਦੇਸ ਆਦੇਸ ਬੋਲਦੇ ਹਨ

ਕਿ ਲੈ ਗ੍ਰੰਥ ਖੁਲੈ ॥੨੪੮॥

कि लै ग्रंथ खुलै ॥२४८॥

ਅਤੇ (ਮਨ ਦੀਆਂ) ਗੰਢਾ (ਗ੍ਰੰਥੀਆਂ) ਨੂੰ ਖੋਲ੍ਹਦੇ ਹਨ ॥੨੪੮॥

ਕਿ ਪਾਵਿਤ੍ਰ ਦੇਸੀ ॥

कि पावित्र देसी ॥

ਜੋ ਪਵਿਤ੍ਰ ਦੇਸ ਵਾਲਾ ਹੈ,

ਕਿ ਧਰਮੋਂਦ੍ਰ ਭੇਸੀ ॥

कि धरमोँद्र भेसी ॥

ਧਰਮ ਰਾਜ ਦੇ ਸਰੂਪ ਵਾਲਾ ਹੈ,

ਕਿ ਲੰਗੋਟ ਬੰਦੰ ॥

ਕਿ ਲੰਗੋਟ ਬੰਦੰ ॥
ਲੰਗੋਟ ਬੰਨ੍ਹਣ ਵਾਲਾ ਹੈ,

ਕਿ ਆਜੋਤਿ ਵੰਦੰ ॥੨੪੯॥
कि आजोति वंदं ॥२४९॥
ਅਖੰਡ ਜੋਤਿ ਦੀ ਬੰਦਨਾ ਕਰਨ ਵਾਲਾ ਹੈ ॥੨੪੯॥

ਕਿ ਆਨਰਥ ਰਹਿਤਾ ॥
कि आनरथ रहिता ॥
ਜੋ ਅਨਰਥ ਤੋਂ ਰਹਿਤ ਹੈ,

ਕਿ ਸੰਨਜਾਸ ਸਹਿਤਾ ॥
कि संन्यास सहिता ॥
ਸੰਨਿਆਸ ਸਹਿਤ ਹੈ,

ਕਿ ਪਰਮੰ ਪੁਨੀਤੰ ॥
कि परमं पुनीतं ॥
ਪਰਮ ਅਤੇ ਪੁਨੀਤ ਹੈ,

ਕਿ ਸਰਬਤ੍ਰ ਮੀਤੰ ॥੨੫੦॥
कि सरबत्र मीतं ॥२५०॥
ਸਭ ਦਾ ਮਿਤਰ ਹੈ ॥੨੫੦॥

ਕਿ ਅਚਾਚਲ ਅੰਗੰ ॥
कि अचाचल अंगं ॥
ਜੋ ਅਚੰਚਲ ਅੰਗ ਵਾਲਾ,

ਕਿ ਜੋਗੰ ਅਭੰਗੰ ॥
कि जोगं अभंगं ॥

ਨਾ ਭੰਗ ਹੋਣ ਵਾਲੇ ਯੋਗ ਵਾਲਾ,

ਕਿ ਅਬਿਯਕਤ ਰੂਪੰ ॥

कि अबियकत रूपं ॥

ਅਵਿਅਕਤ ਰੂਪ ਵਾਲਾ

ਕਿ ਸੰਨਿਆਸ ਭੂਪੰ ॥੨੫੧॥

कि संनिआस भूपं ॥२५१॥

ਅਤੇ ਸੰਨਿਆਸ ਦਾ ਰਾਜਾ ਹੈ ॥੨੫੧॥

ਕਿ ਬੀਰਾਨ ਰਾਧੀ ॥

कि बीरान राधी ॥

ਜੋ (ਬਵੰਜਾ) ਬੀਰਾ ਦੀ ਅਰਾਧਨਾ ਕਰਨ ਵਾਲਾ,

ਕਿ ਸਰਬਤ੍ਰ ਸਾਧੀ ॥

कि सरबत्र साधी ॥

ਸਭ ਨੂੰ ਸਾਧਣ ਵਾਲਾ,

ਕਿ ਪਾਵਿਤ੍ਰ ਕਰਮਾ ॥

कि पावित्र करमा ॥

ਪਵਿਤ੍ਰ ਕਰਮਾ ਵਾਲਾ

ਕਿ ਸੰਨ੍ਯਾਸ ਧਰਮਾ ॥੨੫੨॥

कि संन्यास धरमा ॥२५२॥

ਅਤੇ ਸੰਨਿਆਸ ਧਰਮ ਵਾਲਾ ਹੈ ॥੨੫੨॥

ਅਪਾਖੰਡ ਰੰਗੰ ॥

अपाखंड रंगं ॥

ਪਾਖੰਡ ਰਹਿਤ (ਅਰਥਾਤਰ– ਅਖੰਡ) ਤੋਂ ਰਹਿਤ,

ਕਿ ਆਛਿਜ ਅੰਗੰ ॥

कि आछिज अंगं ॥

ਨਾ ਛਿਜਣ ਵਾਲੇ ਅੰਗ ਵਾਲਾ,

ਕਿ ਅੰਨਿਆਇ ਹਰਤਾ ॥

कि अंनिआइ हरता ॥

ਅਨਿਆਂ ਨੂੰ ਦੂਰ ਕਰਨ ਵਾਲਾ

ਕਿ ਸੁ ਨਜਾਇ ਕਰਤਾ ॥੨੫੩॥

कि सु न्याइ करता ॥२५३॥

ਅਤੇ ਨਿਆਂ ਕਰਨ ਵਾਲਾ ਹੈ ॥੨੫੩॥

ਕਿ ਕਰਮੰ ਪ੍ਰਨਾਸੀ ॥

कि करमं प्रनासी ॥

ਜੋ ਕਰਮਾ ਦਾ ਨਾਸ਼ ਕਰਨ ਵਾਲਾ ਹੈ,

ਕਿ ਸਰਬਤ੍ਰ ਦਾਸੀ ॥

कि सरबत्र दासी ॥

ਸਭ ਦਾ ਦਾਸ ਹੈ,

ਕਿ ਅਲਿਪਤ ਅੰਗੀ ॥

कि अलिपत अंगी ॥

ਨਿਰਲਿਪਤ ਸ਼ਰੀਰ ਵਾਲਾ

ਕਿ ਆਭਾ ਅਭੰਗੀ ॥੨੫੪॥

कि आभा अभंगी ॥२५४॥

ਅਤੇ ਅਭੰਗ ਆਭਾ ਵਾਲਾ ਹੈ ॥੨੫੪॥

ਕਿ ਸਰਬਤ੍ਰ ਗੰਤਾ ॥
कि सरबत्र गंता ॥
ਜੋ ਸਭ ਵਿਚ ਗਮਨ ਕਰਨ ਵਾਲਾ,

ਕਿ ਪਾਪਾਨ ਹੰਤਾ ॥
कि पापान हंता ॥
ਪਾਪਾ ਨੂੰ ਨਾਸ਼ ਕਰਨ ਵਾਲਾ,

ਕਿ ਸਾਸਧ ਜੋਗੰ ॥
कि सासध जोगं ॥
ਯੋਗ ਨੂੰ ਸਾਧਣ ਵਾਲਾ

ਕਿਤੰ ਤਿਆਗ ਰੋਗੰ ॥੨੫੫॥
कितं तिआग रोगं ॥२५५॥
ਅਤੇ ਰੋਗਾ ਨੂੰ ਤਿਆਗਣ ਵਾਲਾ ਹੈ ॥੨੫੫॥

ਇਤਿ ਸੁਰਥ ਰਾਜਾ ਯਾਰ੍ਹਮੋ ਗੁਰੂ ਬਰਨਨੰ ਸਮਾਪਤੰ ॥੧੧॥
इति सुरथ राजा यार्हमो गुरू बरननं समापतं ॥११॥
ਇਥੇ ਸੁਰਥ ਰਾਜਾ ਯਾਰ੍ਹਵੇਂ ਗੁਰੂ ਦਾ ਵਰਣਨ ਸਮਾਪਤ ॥੧੧॥

ਅਥ ਬਾਲੀ ਦੁਆਦਸਮੋ ਗੁਰੂ ਕਥਨੰ ॥
अथ बाली दुआदसमो गुरू कथनं ॥
ਹੁਣ 'ਬਾਲੀ' ਬਾਰ੍ਹਵੇਂ ਗੁਰੂ ਦਾ ਕਥਨ

ਰਸਾਵਲ ਛੰਦ ॥
रसावल छंद ॥
ਰਸਾਵਲ ਛੰਦ:

ਚਲਾ ਦਤ ਆਗੇ ॥

ਚਲਾ ਦਤ ਆਗੇ ॥

ਦੱਤ ਅਗੇ ਚਲ ਪਿਆ

ਲਖੇ ਪਾਪ ਭਾਗੇ ॥

लखे पाप भागे ॥

ਜਿਸ ਨੂੰ ਵੇਖ ਕੇ ਪਾਪ ਭਜ ਗਏ।

ਬਜੈ ਘੰਟ ਘੋਰੰ ॥

बजै घंट घोरं ॥

ਘੋਰ ਘੰਟੇ ਵਜਦੇ ਹਨ,

ਬਣੰ ਜਾਣੁ ਮੋਰੰ ॥੨੫੬॥

बणं जाणु मोरं ॥२५६॥

ਮਾਨੋ ਬਨ ਵਿਚ ਮੋਰ ਬੋਲਦੇ ਹੋਣ ॥੨੫੬॥

ਨਵੰ ਨਾਦ ਬਾਜੈ ॥

नवं नाद बाजै ॥

ਨਵੇਂ ਨਾਦ ਵਜਦੇ ਹਨ।

ਧਰਾ ਪਾਪ ਭਾਜੈ ॥

धरा पाप भाजै ॥

ਧਰਤੀ ਦੇ ਪਾਪ ਭਜ ਰਹੇ ਹਨ।

ਕਰੈ ਦੇਬ੍ਰਯ ਅਰਚਾ ॥

करै देब्रय अरचा ॥

ਦੇਵੀ ਦੀ ਪੂਜਾ ਕਰਦੇ ਹਨ,

ਚਤੁਰ ਬੇਦ ਚਰਚਾ ॥੨੫੭॥

चतुर बेद चरचा ॥२५७॥

ਚੌਹਾ ਵੇਦਾ ਦੀ ਚਰਚਾ ਹੁੰਦੀ ਹੈ ॥੨੫੭॥

ਸ੍ਰੁਤੰ ਸਰਬ ਪਾਠੰ ॥

स्रुतं सरब पाठं ॥

ਸਾਰਿਆਂ ਵੇਦਾ ਦਾ ਪਾਠ ਕਰਦਾ ਹੈ,

ਸੁ ਸੰਨ੍ਯਾਸ ਰਾਠੰ ॥

सु संन्यास राठं ॥

ਉਹ ਸੰਨਿਆਸ ਦਾ ਰਾਠ ਹੈ,

ਮਹਾਜੋਗ ਨ੍ਯਾਸੰ ॥

महाजोग न्यासं ॥

ਮਹਾਨ ਯੋਗ ਦਾ ਅਭਿਆਸ ਕਰਨ ਵਾਲਾ ਹੈ

ਸਦਾਈ ਉਦਾਸੰ ॥੨੫੮॥

सदाई उदासं ॥२५८॥

ਅਤੇ ਸਦਾ ਉਦਾਸ ਰਹਿਣ ਵਾਲਾ ਹੈ ॥੨੫੮॥

ਖਟੰ ਸਾਸਤ੍ਰ ਚਰਚਾ ॥

खटं सासत्र चरचा ॥

ਛੇਆਂ ਸ਼ਾਸਤ੍ਰਾ ਦੀ ਚਰਚਾ ਹੁੰਦੀ ਹੈ,

ਰਟੈ ਬੇਦ ਅਰਚਾ ॥

रटै बेद अरचा ॥

ਵੇਦਾ ਨੂੰ ਰਟਦੇ ਅਤੇ ਪੂਜਾ ਕਰਦਾ ਹੈ,

ਮਹਾ ਮੋਨ ਮਾਨੀ ॥

महा मोन मानी ॥

ਮਹਾਨ ਮੌਨ ਦੇ ਮਾਣ ਵਾਲਾ ਹੈ

ਕਿ ਸੰਨਜਾਸ ਧਾਨੀ ॥੨੫੯॥

कि संन्यास धानी ॥२५९॥

ਅਤੇ ਸੰਨਿਆਸ ਨੂੰ ਧਾਰਨ ਕਰਨ ਵਾਲਾ ਹੈ ॥੨੫੯॥

ਚਲਾ ਦਤ ਆਗੈ ॥

चला दत आगै ॥

ਦੱਤ ਅਗੇ ਤੁਰ ਪਿਆ,

ਲਖੇ ਪਾਪ ਭਾਗੈ ॥

लखे पाप भागै ॥

(ਜਿਸ ਨੂੰ) ਵੇਖ ਕੇ ਪਾਪ ਭਜ ਗਏ।

ਲਖੀ ਏਕ ਕੰਨਿਆ ॥

लखी एक कंनिआ ॥

(ਉਸ ਨੇ) ਇਕ ਕੰਨਿਆ ਨੂੰ ਵੇਖਿਆ

ਤਿਹੂੰ ਲੋਗ ਧੰਨਿਆ ॥੨੬੦॥

तिहूँ लोग धंनिआ ॥२६०॥

ਜੋ ਤਿੰਨਾ ਲੋਕਾ ਵਿਚ ਧੰਨ ਹੈ ॥੨੬੦॥

ਮਹਾ ਬ੍ਰਹਮਚਾਰੀ ॥

महा ब्रहमचारी ॥

(ਦੱਤ) ਵੱਡਾ ਬ੍ਰਹਮਚਾਰੀ ਹੈ,

ਸੁ ਧਰਮਾਧਿਕਾਰੀ ॥

सु धरमाधिकारी ॥

ਸ੍ਰੇਸ਼ਠ ਧਰਮ ਦਾ ਅਧਿਕਾਰੀ ਹੈ।

ਲਖੀ ਪਾਨਿ ਵਾ ਕੇ ॥

लखी पानि वा के ॥

ਉਸ (ਬਾਲਿਕਾ ਦੇ) ਹੱਥ ਵਿਚ

ਗੁਡੀ ਬਾਲਿ ਤਾ ਕੇ ॥੨੬੧॥

गुडी बालि ता के ॥२६१॥

ਇਕ ਗੁੱਡੀ ਵੇਖੀ ਹੈ ॥੨੬੧॥

ਖਿਲੈ ਖੇਲ ਤਾ ਸੋ ॥

खिलै खेल ता सो ॥

(ਉਹ) ਉਸ ਨਾਲ ਖੇਡਦੀ ਹੈ।

ਇਸੋ ਹੇਤ ਵਾ ਸੋ ॥

इसो हेत वा सो ॥

(ਉਸ ਨਾਲ) ਇਸ ਤਰ੍ਹਾ ਦਾ ਹਿਤ ਹੈ

ਪੀਐ ਪਾਨਿ ਨ ਆਵੈ ॥

पीऐ पानि न आवै ॥

ਕਿ (ਉਹ) ਪਾਣੀ ਪੀਣ ਲਈ ਨਹੀਂ ਆਉਂਦੀ

ਇਸੋ ਖੇਲ ਭਾਵੈ ॥੨੬੨॥

इसो खेल भावै ॥२६२॥

ਅਤੇ ਇਸੇ (ਗੁੱਡੀ ਦੀ) ਖੇਡ (ਉਸ ਨੂੰ) ਚੰਗੀ ਲਗਦੀ ਹੈ ॥੨੬੨॥

ਗਏ ਮੋਨਿ ਮਾਨੀ ॥

गए मोनि मानी ॥

ਮਹਾਨ ਮੌਨ ਵਾਲਾ (ਦੱਤ) ਉਥੇ ਗਿਆ

ਤਰੈ ਦਿਸਟ ਆਨੀ ॥

ਤਰੈ ਦਿਸਟ ਆਨੀ ॥
ਅਤੇ (ਉਸ ਬਾਲਕਾ ਨੂੰ) ਨਜ਼ਰ ਹੇਠ ਲਿਆਂਦਾ।

ਨ ਬਾਲਾ ਨਿਹਾਰਜੋ ॥
न बाला निहार्यो ॥
(ਪਰ ਉਸ) ਬਾਲਕਾ ਨੇ (ਇਸ ਵਲ) ਨਾ ਵੇਖਿਆ ਹੈ

ਨ ਖੇਲੰ ਬਿਸਾਰਜੋ ॥੨੬੩॥
न खेलं बिसार्यो ॥२६३॥
ਅਤੇ ਨਾ ਹੀ ਖੇਡ ਨੂੰ ਵਿਸਾਰਿਆ ਹੈ ॥੨੬੩॥

ਲਖੀ ਦਤ ਬਾਲਾ ॥
लखी दत बाला ॥
ਦੱਤ ਨੇ (ਉਹ) ਕੁੜੀ ਵੇਖੀ,

ਮਨੋ ਰਾਗਮਾਲਾ ॥
मनो रागमाला ॥
ਮਾਨੋ ਰਾਗ ਮਾਲਾ ਹੋਵੇ।

ਰੰਗੀ ਰੰਗਿ ਖੇਲੰ ॥
रंगी रंगि खेलं ॥
ਉਹ ਖੇਡ ਵਿਚ ਪੂਰੀ ਤਰ੍ਹਾ ਮਗਨ ਸੀ,

ਮਨੋ ਨਾਗ੍ਰ ਬੇਲੰ ॥੨੬੪॥
मनो नाग्र बेलं ॥२६४॥
ਮਾਨੋ ਪਾਨ ਦੀ ਬੇਲ (ਵਾਗ ਕੋਮਲ) ਹੋਵੇ ॥੨੬੪॥

ਤਬੈ ਦਤ ਰਾਯੰ ॥
तबै दत रायं ॥

ਤਦ ਦੱਤ ਰਾਜ ਨੇ ਉਸ ਨੂੰ ਜਾ ਕੇ ਵੇਖਿਆ

ਲਖੇ ਤਾਸ ਜਾਯੰ ॥

लखे तास जायं ॥

ਅਤੇ ਉਸ ਨੂੰ ਗੁਰੂ ਧਾਰਨ ਕੀਤਾ (ਅਤੇ ਕਿਹਾ ਕਿ)

ਗੁਰੂ ਤਾਸ ਕੀਨਾ ॥

गुरू तास कीना ॥

ਮਹਾ ਮੰਤ੍ਰ ਵਿਚ (ਇੰਜ) ਭਿਜ ਜਾਣਾ ਚਾਹੀਦਾ ਹੈ

ਮਹਾ ਮੰਤ੍ਰ ਭੀਨਾ ॥੨੬੫॥

महा मंत्र भीना ॥२६५॥

(ਜਿਹੋ ਜਿਹੀ ਇਹ ਬਾਲਕਾ ਖੇਡ ਵਿਚ ਭਿਜੀ ਹੋਈ ਹੈ) ॥੨੬੫॥

ਗੁਰੂ ਤਾਸ ਜਾਨ੍ਯੋ ॥

गुरू तास जान्यो ॥

ਉਸ ਨੂੰ ਗੁਰੂ ਜਾਣ ਲਿਆ।

ਇਮੰ ਮੰਤ੍ਰ ਠਾਨ੍ਯੋ ॥

इमं मंत्र ठान्रयो ॥

ਇਸ ਤਰ੍ਹਾ ਮੰਤ੍ਰ ਦ੍ਰਿੜ੍ਹ ਕਰ ਲਿਆ।

ਦਸੰ ਦ੍ਵੈ ਨਿਧਾਨੰ ॥

दसं द्वै निधानं ॥

ਬਾਰ੍ਹਵਾ ਖ਼ਜ਼ਾਨਾ ਰੂਪ ਗੁਰੂ

ਗੁਰੂ ਦਤ ਜਾਨੰ ॥੨੬੬॥

गुरू दत जानं ॥२६६॥

ਦੱਤ ਨੇ (ਉਸ ਨੂੰ) ਜਾਣ ਲਿਆ ॥੨੬੬॥

ਰੁਣਝੁਣ ਛੰਦ ॥
रुणझुण छंद ॥
ਰੁਣਝੁਣ ਛੰਦ:

ਲਖਿ ਛਬਿ ਬਾਲੀ ॥
लखि छबि बाली ॥
ਬਾਲਕਾ ਦੀ ਛਬੀ ਨੂੰ ਵੇਖਿਆ

ਅਤਿ ਦੁਤਿ ਵਾਲੀ ॥
अति दुति वाली ॥
ਜੋ ਬਹੁਤ ਅਧਿਕ ਜੋਤਿ ਵਾਲੀ ਸੀ।

ਅਤਿਭੁਤ ਰੂਪੰ ॥
अतिभुत रूपं ॥
(ਉਸ ਦਾ) ਅਦਭੁਤ ਰੂਪ ਸੀ,

ਜਣੁ ਬੁਧਿ ਕੂਪੰ ॥੨੬੭॥
जणु बुधि कूपं ॥२६७॥
ਮਾਨੋ ਬੁੱਧੀ ਦਾ ਖੂਹ ਹੋਵੇ ॥੨੬੭॥

ਫਿਰ ਫਿਰ ਪੇਖਾ ॥
फिर फिर पेखा ॥
(ਉਸ ਨੂੰ) ਮੁੜ ਮੁੜ ਕੇ ਵੇਖਿਆ,

ਬਹੁ ਬਿਧਿ ਲੇਖਾ ॥
बहु बिधि लेखा ॥
ਬਹੁਤ ਤਰ੍ਹਾ ਨਾਲ ਜਾਣਿਆ,

ਤਨ ਮਨ ਜਾਨਾ ॥

तन मन जाना ॥

ਤਨ ਮਨ ਕਰ ਕੇ ਜਾਣਿਆ

ਗੁਨ ਗਨ ਮਾਨਾ ॥੨੬੮॥

गुन गन माना ॥२६८॥

ਅਤੇ ਗੁਣਾ ਦੇ ਸਮੁੱਚ ਵਜੋਂ ਮੰਨਿਆ ॥੨੬੮॥

ਤਿਹ ਗੁਰ ਕੀਨਾ ॥

तिह गुर कीना ॥

ਉਸ ਨੂੰ ਗੁਰੂ ਬਣਾਇਆ,

ਅਤਿ ਜਸੁ ਲੀਨਾ ॥

अति जसु लीना ॥

ਬਹੁਤ ਅਧਿਕ ਜਸ ਪ੍ਰਾਪਤ ਕੀਤਾ।

ਅਗਿ ਤਬ ਚਾਲਾ ॥

अगि तब चाला ॥

ਦੱਤ ਅਗੇ ਚਲ ਪਿਆ,

ਜਨੁ ਮਨਿ ਜ੍ਵਾਲਾ ॥੨੬੯॥

जनु मनि ज्वाला ॥२६९॥

ਮਾਨੋ ਅੱਗ ਦੀ ਮਣੀ ਹੋਵੇ ॥੨੬੯॥

ਇਤਿ ਦੁਆਦਸ ਗੁਰੂ ਲੜਕੀ ਗੁਡੀ ਖੇਡਤੀ ਸਮਾਪਤੰ ॥੧੨॥

इति दुआदस गुरू लड़की गुडी खेडती समापतं ॥१२॥

ਇਥੇ ਬਾਰ੍ਹਵਾ ਗੁਰੂ 'ਲੜਕੀ ਗੁਡੀ ਖੇਡਦੀ' ਪ੍ਰਸੰਗ ਸਮਾਪਤ ॥੧੨॥

ਅਥ ਭ੍ਰਿਤ ਤ੍ਰੋਦਸਮੋ ਗੁਰੂ ਕਥਨੰ ॥

अथ भृत त्रोदसमो गुरू कथनं ॥

ਹੁਣ ਦਾਸ ਰੂਪ ਤੇਰ੍ਹਵੇਂ ਗੁਰੂ ਦਾ ਕਥਨ

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਤਬ ਦਤ ਦੇਵ ਮਹਾਨ ॥

तब दत देव महान ॥

ਤਦ ਮਹਾਨ ਦੱਤ ਦੇਵ

ਦਸ ਚਾਰ ਚਾਰ ਨਿਧਾਨ ॥

दस चार चार निधान ॥

ਜੋ ਅਠਾਰ੍ਹਾ ਵਿਦਿਆਵਾ ਦਾ ਖ਼ਜ਼ਾਨਾ ਹੈ,

ਅਤਿਭੁਤ ਉਤਮ ਗਾਤ ॥

अतिभुत उतम गात ॥

ਅਦਭੁਤ ਉੱਤਮ ਸ਼ਰੀਰ ਵਾਲਾ ਹੈ,

ਹਰਿ ਨਾਮੁ ਲੇਤ ਪ੍ਰਭਾਤ ॥੨੭੦॥

हरि नामु लेत प्रभात ॥२७०॥

ਪ੍ਰਭਾਤ ਵੇਲੇ ਹਰਿ ਨਾਮ ਲੈਂਦਾ ਹੈ ॥੨੭੦॥

ਅਕਲੰਕ ਉਜਲ ਅੰਗ ॥

अकलंक उजल अंग ॥

(ਉਸ ਦੇ) ਕਲੰਕ ਰਹਿਤ ਉਜਲੇ ਸ਼ਰੀਰ ਨੂੰ ਵੇਖ ਕੇ,

ਲਖਿ ਲਾਜ ਗੰਗ ਤਰੰਗ ॥

लखि लाज गंग तरंग ॥

ਗੰਗਾ ਦੀਆਂ ਲਹਿਰਾ ਲਜਾ ਰਹੀਆਂ ਹਨ।

ਅਨਭੈ ਅਭੂਤ ਸਰੂਪ ॥

अनभै अभूत सरूप ॥

ਭੈ ਤੋਂ ਰਹਿਤ, (ਪੰਜ) ਭੂਤਾ ਤੋਂ ਬਿਨਾ

ਲਖਿ ਜੋਤਿ ਲਾਜਤ ਭੂਪ ॥੨੭੧॥

लखि जोति लाजत भूप ॥२७१॥

(ਦੱਤ ਦੀ) ਜੋਤਿ ਨੂੰ ਵੇਖ ਕੇ ਰਾਜੇ ਮਹਾਰਾਜੇ ਸ਼ਰਮਿੰਦੇ ਹੁੰਦੇ ਹਨ ॥੨੭੧॥

ਅਵਲੋਕਿ ਸੁ ਭ੍ਰਿਤ ਏਕ ॥

अवलोकि सु भृत एक ॥

(ਉਸ ਨੇ) ਇਕ ਸੇਵਕ ਨੂੰ ਵੇਖਿਆ

ਗੁਨ ਮਧਿ ਜਾਸੁ ਅਨੇਕ ॥

गुन मधि जासु अनेक ॥

ਜਿਸ ਵਿਚ ਅਨੇਕਾ ਗੁਣ ਸਨ।

ਅਧਿ ਰਾਤਿ ਠਾਢਿ ਦੁਆਰਿ ॥

अधि राति ठाढि दुआरि ॥

ਅੱਧ ਰਾਤ ਵੇਲੇ ਦੁਆਰ ਉਤੇ ਖੜੋਤਾ ਸੀ,

ਬਹੁ ਬਰਖ ਮੇਘ ਫੁਹਾਰ ॥੨੭੨॥

बहु बरख मेघ फुहार ॥२७२॥

(ਉਸ ਵੇਲੇ) ਬਦਲਾ ਵਿਚੋਂ ਮੀਂਹ ਵਰ੍ਹ ਰਿਹਾ ਸੀ ॥੨੭੨॥

ਅਧਿ ਰਾਤਿ ਦਤ ਨਿਹਾਰਿ ॥

अधि राति दत निहारि ॥

ਅੱਧੀ ਰਾਤ ਵੇਲੇ ਦੱਤ ਨੇ ਵੇਖਿਆ

ਗੁਣਵੰਤ ਬਿਕ੍ਰਮ ਅਪਾਰ ॥

गुणवंत बिक्रम अपार ॥

ਕਿ ਅਪਾਰ ਗੁਣਵਾਨ ਅਤੇ ਬਲਵਾਨ (ਸੇਵਕ ਖੜੋਤਾ ਹੈ)

ਜਲ ਮੁਸਲਧਾਰ ਪਰੰਤ ॥

जल मुसलधार परंत ॥

ਅਤੇ ਮੂਸਲਾਧਾਰ ਬਾਰਸ਼ ਪੈ ਰਹੀ ਹੈ।

ਨਿਜ ਨੈਨ ਦੇਖਿ ਮਹੰਤ ॥੨੭੩॥

निज नैन देखि महंत ॥२७३॥

ਦੱਤ ('ਮਹੰਤ') ਨੇ ਆਪਣੀਆਂ ਅੱਖਾ ਨਾਲ ਵੇਖ ਲਿਆ ॥੨੭੩॥

ਇਕ ਚਿਤ ਠਾਢ ਸੁ ਐਸ ॥

इक चित ठाढ सु ऐस ॥

ਉਹ ਇਸ ਤਰ੍ਹਾ ਇਕ-ਚਿਤ ਹੋ ਕੇ ਖੜੋਤਾ ਸੀ

ਸੋਵਰਨ ਮੂਰਤਿ ਜੈਸ ॥

सोवरन मूरति जैस ॥

ਜਿਵੇਂ ਕੋਈ ਸੋਨੇ ਦੀ ਮੂਰਤੀ ਹੋਵੇ।

ਦ੍ਰਿੜ ਦੇਖਿ ਤਾ ਕੀ ਮਤਿ ॥

द्रड़ देखि ता की मति ॥

ਉਸ ਦੀ ਦ੍ਰਿੜ੍ਹ ਮਤ ਵੇਖ ਕੇ,

ਅਤਿ ਮਨਹਿ ਰੀਝੇ ਦਤ ॥੨੭੪॥

अति मनहि रीझे दत ॥२७४॥

ਦੱਤ ਮਨ ਵਿਚ ਬਹੁਤ ਪ੍ਰਸੰਨ ਹੋਇਆ ॥੨੭੪॥

ਨਹੀ ਸੀਤ ਮਾਨਤ ਘਾਮ ॥

नही सीत मानत घाम ॥

ਠੰਡ ਅਤੇ ਧੁਪ ਨੂੰ ਨਹੀਂ ਮੰਨਦਾ ਹੈ

ਨਹੀ ਚਿਤ ਲ੍ਯਾਵਤ ਛਾਮ ॥

नही चित ल्यावत छाम ॥

ਅਤੇ ਨਾ ਹੀ ਛਾ ਵਿਚ (ਖੜੋਣ ਦਾ) ਮਨ ਵਿਚ ਧਿਆਨ ਲਿਆਂਦਾ ਹੈ।

ਨਹੀ ਨੈਕੁ ਮੋਰਤ ਅੰਗ ॥

नही नैकु मोरत अंग ॥

(ਕਰਤੱਵ ਤੋਂ) ਬਿਲਕੁਲ ਅੰਗ ਨਹੀਂ ਮੋੜਦਾ।

ਇਕ ਪਾਇ ਠਾਢ ਅਭੰਗ ॥੨੭੫॥

इक पाइ ठाढ अभंग ॥२७५॥

(ਉਹ) ਅਭੰਗ (ਸਰੂਪ ਵਾਲਾ) ਇਕ ਪੈਰ ਉਤੇ ਖੜੋਤਾ ਹੈ ॥੨੭੫॥

ਢਿਗ ਦਤ ਤਾ ਕੇ ਜਾਇ ॥

ढिग दत ता के जाइ ॥

ਉਸ ਦੇ ਕੋਲ ਜਾ ਕੇ ਦੱਤ ਨੇ

ਅਵਿਲੋਕਿ ਤਾਸੁ ਬਨਾਏ ॥

अविलोकि तासु बनाए ॥

ਉਸ ਨੂੰ ਚੰਗੀ ਤਰ੍ਹਾ ਵੇਖਿਆ ਹੈ।

ਅਧਿ ਰਾਤ੍ਰਿ ਨਿਰਜਨ ਤ੍ਰਾਸ ॥

अधि रातृ निरजन त्रास ॥

(ਉਹ) ਨਿਰਜਨ ਅਤੇ ਡਰਾਉਣੀ ਅੱਧੀ ਰਾਤ ਨੂੰ

ਅਸਿ ਲੀਨ ਠਾਢ ਉਦਾਸ ॥੨੭੬॥

असि लीन ठाढ उदास ॥२७६॥

ਤਲਵਾਰ ਲੈ ਕੇ ਨਿਰਲਿਪਤ ਖੜਾ ਹੈ ॥੨੭੬॥

ਬਰਖੰਤ ਮੇਘ ਮਹਾਨ ॥

बरखंत मेघ महान ॥

ਬਹੁਤ ਜ਼ਿਆਦਾ ਬਾਰਸ਼ ਹੋ ਰਹੀ ਹੈ।

ਭਾਜੰਤ ਭੂਮਿ ਨਿਧਾਨ ॥

भाजंत भूमि निधान ॥

ਭੂਮੀ ਅਤੇ ਖ਼ਜ਼ਾਨੇ ਵਾਲੇ ਵੀ ਭਿਜ ਰਹੇ ਹਨ (ਅਰਥਾਤਰ-ਭਜ ਰਹੇ ਹਨ)।

ਜਗਿ ਜੀਵ ਸਰਬ ਸੁ ਭਾਸ ॥

जगि जीव सरब सु भास ॥

(ਇੰਜ) ਆਭਾਸ ਹੁੰਦਾ ਹੈ ਕਿ ਜਗਤ ਦੇ ਸਾਰੇ ਜੀਵ

ਉਠਿ ਭਾਜ ਤ੍ਰਾਸ ਉਦਾਸ ॥੨੭੭॥

उठि भाज त्रास उदास ॥२७७॥

(ਬਾਰਸ਼ ਵਿਚ ਭਿਜਣ ਤੋਂ) ਡਰਦੇ ਹੋਏ ਉਠ ਕੇ ਭਜ ਗਏ ਹਨ ॥੨੭੭॥

ਇਹ ਠਾਢ ਭੂਪਤਿ ਪਉਰ ॥

इह ठाढ भूपति पउर ॥

(ਪਰ) ਇਹ (ਸੇਵਕ) ਰਾਜੇ ਦੇ ਦੁਆਰ ਉਤੇ ਖੜੋਤਾ ਹੈ

ਮਨ ਜਾਪ ਜਾਪਤ ਗਉਰ ॥

मन जाप जापत गउर ॥

ਅਤੇ ਮਨ ਵਿਚ ਗ਼ੌਰ (ਧਿਆਨ) ਨਾਲ ਜਾਪ ਜਪਦਾ ਹੈ।

ਨਹੀ ਨੈਕੁ ਮੋਰਤ ਅੰਗ ॥

नही नैकु मोरत अंग ॥

(ਉਹ ਕਰਤੱਵ ਪਾਲਣ ਤੋਂ) ਜ਼ਰਾ ਵੀ ਅੰਗ ਨਹੀਂ ਮੋੜਦਾ।

ਇਕ ਪਾਵ ਠਾਢ ਅਭੰਗ ॥੨੭੮॥

इक पाव ठाढ अभंग ॥२७८॥

(ਉਹ) ਅਭੰਗ (ਸਰੂਪ ਵਾਲਾ) ਇਕ ਪੈਰ ਉਤੇ ਖੜੋਤਾ ਹੈ ॥੨੭੮॥

ਅਸਿ ਲੀਨ ਪਾਨਿ ਕਰਾਲ ॥

असि लीन पानि कराल ॥

ਹੱਥ ਵਿਚ ਭਿਆਨਕ ਤਲਵਾਰ ਲਈ ਹੋਈ ਹੈ।

ਚਮਕੰਤ ਉਜਲ ਜ੍ਵਾਲ ॥

चमकंत उजल ज्वाल ॥

(ਉਹ ਤਲਵਾਰ) ਅਗਨੀ ਵਾਗ ਉਜਲੇ ਰੂਪ ਨਾਲ ਚਮਕ ਰਹੀ ਸੀ,

ਜਨ ਕਾਹੂ ਕੋ ਨਹੀ ਮਿਤ੍ਰ ॥

जन काहू को नही मित्र ॥

ਮਾਨੋ ਉਹ ਕਿਸੇ ਦਾ ਵੀ ਮਿਤਰ ਨਾ ਹੋਵੇ।

ਇਹ ਭਾਤਿ ਪਰਮ ਪਵਿਤ੍ਰ ॥੨੭੯॥

इह भाति परम पवित्र ॥२७९॥

ਇਸ ਤਰ੍ਹਾ (ਉਹ) ਪਰਮ ਪਵਿਤ੍ਰ ਹੈ ॥੨੭੯॥

ਨਹੀ ਨੈਕੁ ਉਚਾਵਤ ਪਾਉ ॥

नही नैकु उचावत पाउ ॥

(ਉਹ) ਜ਼ਰਾ ਜਿੰਨਾ ਵੀ ਪੈਰ ਨਹੀਂ ਚੁਕਦਾ।

ਬਹੁ ਭਾਤਿ ਸਾਧਤ ਦਾਉ ॥

बहु भाति साधत दाउ ॥

ਬਹੁਤ ਢੰਗਾ ਨਾਲ ਕਰਤੱਵ ਨਿਭਾ ਰਿਹਾ ਹੈ।

ਅਨਆਸ ਭੂਪਤਿ ਭਗਤ ॥

अनआस भूपति भगत ॥

ਬਿਨਾ ਕਿਸੇ ਆਸ ਦੇ ਰਾਜੇ ਦਾ ਭਗਤ ਸੀ।

ਪ੍ਰਭ ਏਕ ਹੀ ਰਸ ਪਗਤ ॥੨੮੦॥

प्रभ एक ही रस पगत ॥२८०॥

ਉਹ ਸੁਆਮੀ ('ਪ੍ਰਭ') ਦੇ ਪ੍ਰੇਮ ਵਿਚ ਹੀ ਮਗਨ ਹੈ ॥੨੮੦॥

ਜਲ ਪਰਤ ਮੂਸਲਧਾਰ ॥

जल परत मूसलधार ॥

ਮੂਸਲਾਧਾਰ ਬਾਰਸ਼ ਹੋ ਰਹੀ ਹੈ,

ਗ੍ਰਿਹ ਲੇ ਨ ਓਟਿ ਦੁਆਰ ॥

गृह ले न ओटि दुआर ॥

(ਪਰ ਫਿਰ ਵੀ ਉਹ) ਘਰ ਦੇ ਦਰਵਾਜ਼ੇ ਦੀ ਓਟ ਨਹੀਂ ਲੈਂਦਾ।

ਪਸੁ ਪਛ ਸਰਬਿ ਦਿਸਾਨ ॥

पसु पछ सरबि दिसान ॥

ਸਾਰੀਆਂ ਦਿਸ਼ਾਵਾ ਦੇ ਪਸ਼ੂ ਅਤੇ ਪੰਛੀ

ਸਭ ਦੇਸ ਦੇਸ ਸਿਧਾਨ ॥੨੮੧॥

सभ देस देस सिधान ॥२८१॥

ਆਪਣੇ ਆਪਣੇ ਦੇਸਾ (ਭਾਵ ਠਿਕਾਣਿਆਂ) ਨੂੰ ਚਲੇ ਗਏ ਹਨ ॥੨੮੧॥

ਇਹ ਠਾਢ ਹੈ ਇਕ ਆਸ ॥

इह ठाढ है इक आस ॥

ਇਹ ਇਕ ਆਸ ਉਤੇ ਖੜੋਤਾ ਹੈ।

ਇਕ ਪਾਨ ਜਾਨ ਉਦਾਸ ॥

इक पान जान उदास ॥

ਇਕ ਪੈਰ (ਉਤੇ) ਵਿਰਕਤ (ਭਾਵ ਨਾਲ ਖੜੋਤਾ ਹੈ)।

ਅਸਿ ਲੀਨ ਪਾਨਿ ਪ੍ਰਚੰਡ ॥

असि लीन पानि प्रचंड ॥

(ਉਸ ਨੇ) ਹੱਥ ਵਿਚ ਤਲਵਾਰ ਲਈ ਹੋਈ ਹੈ

ਅਤਿ ਤੇਜਵੰਤ ਅਖੰਡ ॥੨੮੨॥

अति तेजवंत अखंड ॥२८२॥

(ਜੋ) ਬਹੁਤ ਸ਼ਕਤੀਸ਼ਾਲੀ ਅਤੇ ਨਾ ਟੁਟਣ ਵਾਲੀ ਹੈ ॥੨੮੨॥

ਮਨਿ ਆਨਿ ਕੋ ਨਹੀ ਭਾਵ ॥

मनि आनि को नही भाव ॥

ਮਨ ਵਿਚ ਕਿਸੇ ਹੋਰ ਦਾ ਭਾਵ ਨਹੀਂ ਹੈ,

ਇਕ ਦੇਵ ਕੋ ਚਿਤ ਚਾਵ ॥

इक देव को चित चाव ॥

ਬਸ ਇਕ ਦੇਵ (ਸੁਆਮੀ) ਦਾ ਹੀ ਚਿਤ ਵਿਚ ਚਾਉ ਹੈ।

ਇਕ ਪਾਵ ਐਸੇ ਠਾਢ ॥

इक पाव ऐसे ठाढ ॥

ਇਕ ਪੈਰ ਉਤੇ ਇਸ ਤਰ੍ਹਾ ਖੜੋਤਾ ਹੈ,

ਰਨ ਖੰਭ ਜਾਨੁਕ ਗਾਡ ॥੨੮੩॥

रन खंभ जानुक गाड ॥२८३॥

ਮਾਨੋ ਰਣ-ਭੂਮੀ ਵਿਚ ਖੰਭਾ ਗਡਿਆ ਹੋਵੇ ॥੨੮੩॥

ਜਿਹ ਭੂਮਿ ਧਾਰਸ ਪਾਵ ॥

ਜਿਹ ਭੂਮਿ ਧਾਰਸ ਪਾਵ ॥
ਜਿਸ ਭੂਮੀ ਉਤੇ (ਉਸ ਨੇ) ਪੈਰ ਧਰਿਆ ਹੋਇਆ ਹੈ,

ਨਹੀ ਨੈਕੁ ਫੇਰਿ ਉਚਾਵ ॥
नही नैकु फेरि उचाव ॥
(ਉਸ ਥਾ ਤੋਂ) ਫਿਰ ਜ਼ਰਾ ਜਿੰਨਾ ਵੀ ਚੁਕਿਆ ਨਹੀਂ ਹੈ।

ਨਹੀ ਠਾਮ ਭੀਜਸ ਤਉਨ ॥
नही ठाम भीजस तउन ॥
ਉਹ ਸਥਾਨ ਭਿਜ ਨਹੀਂ ਰਿਹਾ ਸੀ।

ਅਵਲੋਕ ਭਇਓ ਮੁਨਿ ਮਉਨ ॥੨੮੪॥
अवलोक भइओ मुनि मउन ॥२८४॥
(ਉਸ ਨੂੰ) ਵੇਖ ਕੇ ਮੁਨੀ (ਦੱਤ) ਚੁਪ ਹੋ ਗਿਆ ॥੨੮੪॥

ਅਵਲੋਕਿ ਤਾਸੁ ਮੁਨੇਸ ॥
अवलोकि तासु मुनेस ॥
ਸ਼ਿਰੋਮਣੀ ਮੁਨੀ ਨੇ ਉਸ ਨੂੰ ਵੇਖਿਆ

ਅਕਲੰਕ ਭਾਗਵਿ ਭੇਸ ॥
अकलंक भागवि भेस ॥
ਜੋ ਨਿਸ਼-ਕਲੰਕ ਭਗਵੇ ਭੇਸ ਵਾਲਾ ਹੈ।

ਗੁਰੁ ਜਾਨਿ ਪਰੀਆ ਪਾਇ ॥
गुरु जानि परीआ पाइ ॥
(ਉਸ ਸੇਵਕ ਨੂੰ) ਗੁਰੂ ਜਾਣ ਕੇ ਉਸ ਦੇ ਪੈਰੀਂ ਪੈ ਗਿਆ

ਤਜਿ ਲਾਜ ਸਾਜ ਸਚਾਇ ॥੨੮੫॥
तजि लाज साज सचाइ ॥२८५॥

ਅਤੇ ਚਾਉ ਨਾਲ ਲਾਜ ਅਤੇ ਸਾਜ ਸਭ ਨੂੰ ਛਡ ਦਿੱਤਾ ॥੨੮੫॥

ਤਿਹ ਜਾਨ ਕੈ ਗੁਰਦੇਵ ॥

तिह जान कै गुरदेव ॥

ਉਸ ਨੂੰ ਗੁਰੂਦੇਵ ਜਾਣ ਕੇ ਕਲੰਕ ਰਹਿਤ

ਅਕਲੰਕ ਦਤ ਅਭੇਵ ॥

अकलंक दत अभेव ॥

ਅਤੇ ਅਭੇਵ ਦੱਤ ਦਾ

ਚਿਤ ਤਾਸ ਕੇ ਰਸ ਭੀਨ ॥

चित तास के रस भीन ॥

ਚਿੱਤ ਉਸ ਦੇ ਰਸ ਵਿਚ ਭਿਜ ਗਿਆ

ਗੁਰੁ ਤ੍ਰਉਦਸਮੋ ਤਿਹ ਕੀਨ ॥੨੮੬॥

गुरु त्रउदसमो तिह कीन ॥२८६॥

ਅਤੇ ਉਸ ਨੂੰ ਤੇਰ੍ਹਵਾ ਗੁਰੂ ਧਾਰਨ ਕੀਤਾ ॥੨੮੬॥

ਇਤਿ ਤ੍ਰਉਦਸਮੋ ਗੁਰੂ ਭ੍ਰਿਤ ਸਮਾਪਤੰ ॥੧੩॥

इति त्रउदसमो गुरू भृत समापतं ॥१३॥

ਇਥੇ ਤੇਰ੍ਹਵਾ ਗੁਰੂ 'ਸੇਵਕ' ਦਾ ਪ੍ਰਸੰਗ ਸਮਾਪਤ ॥੧੩॥

ਅਥ ਚਤੁਰਦਸਮੋ ਗੁਰ ਨਾਮ ॥

अथ चतुरदसमो गुर नाम ॥

ਹੁਣ ਚੌਦਵੇਂ ਗੁਰੂ ਦੇ ਨਾਮ ਦਾ ਕਥਨ

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਚਲਯੋ ਦਤ ਰਾਜੰ ॥

चल्यो दत राजं ॥

ਦੱਤ ਰਾਜਾ ਅਗੇ ਨੂੰ ਚਲਿਆ

ਲਖੇ ਪਾਪ ਭਾਜੰ ॥

लखे पाप भाजं ॥

(ਜਿਸ ਨੂੰ) ਵੇਖ ਕੇ ਪਾਪ ਭਜੀ ਜਾਂਦੇ ਹਨ।

ਜਿਨੈ ਨੈਕੁ ਪੇਖਾ ॥

जिनै नैकु पेखा ॥

ਜਿਸ ਨੇ ਜ਼ਰਾ ਜਿੰਨਾ ਵੀ (ਉਸ ਨੂੰ) ਵੇਖ ਲਿਆ,

ਗੁਰੂ ਤੁਲਿ ਲੇਖਾ ॥੨੮੭॥

गुरू तुलि लेखा ॥२८७॥

ਉਸ ਨੇ (ਉਸ ਨੂੰ) ਗੁਰੂ ਦੇ ਸਮਾਨ ਜਾਣਿਆ ॥੨੮੭॥

ਮਹਾ ਜੋਤਿ ਰਾਜੈ ॥

महा जोति राजै ॥

(ਉਸ ਦੇ) ਮੁਖ ਉਤੇ ਮਹਾਨ ਜੋਤਿ ਬਿਰਾਜ ਰਹੀ ਸੀ

ਲਖੈ ਪਾਪ ਭਾਜੈ ॥

लखै पाप भाजै ॥

(ਜਿਸ ਨੂੰ) ਵੇਖ ਕੇ ਪਾਪ ਭਜ ਰਹੇ ਸਨ।

ਮਹਾ ਤੇਜ ਸੋਹੈ ॥

महा तेज सोहै ॥

(ਉਸ ਦੇ ਮੂੰਹ ਉਤੇ) ਮਹਾਨ ਤੇਜ ਸ਼ੋਭ ਰਿਹਾ ਸੀ

ਸਿਵਊ ਤੁਲਿ ਕੋ ਹੈ ॥੨੮੮॥

सिवऊ तुलि को है ॥२८८॥

(ਜਿਸ ਦੇ) ਸਮਾਨ ਸ਼ਿਵ ਵੀ ਕੌਣ ਹੈ ॥੨੮੮॥

ਜਿਨੈ ਨੈਕੁ ਪੇਖਾ ॥

जिनै नैकु पेखा ॥

ਜਿਸ ਨੇ ਥੋੜਾ ਜਿੰਨਾ ਵੀ ਵੇਖਿਆ,

ਮਨੋ ਮੈਨ ਦੇਖਾ ॥

मनो मैन देखा ॥

(ਉਸ ਨੇ) ਮਾਨੋ ਕਾਮਦੇਵ ਨੂੰ ਹੀ ਵੇਖਿਆ ਹੋਵੇ।

ਸਹੀ ਬ੍ਰਹਮ ਜਾਨਾ ॥

सही ब्रहम जाना ॥

ਉਸ ਨੂੰ ਸਹੀ ਰੂਪ ਵਿਚ ਬ੍ਰਹਮ ਜਾਣਿਆ ਹੈ

ਨ ਦ੍ਵੈ ਭਾਵ ਆਨਾ ॥੨੮੯॥

न द्वै भाव आना ॥२८९॥

ਅਤੇ ਮਨ ਵਿਚ ਦ੍ਵੈਤ ਭਾਵ ਨਹੀਂ ਲਿਆਂਦਾ ਹੈ ॥੨੮੯॥

ਰਿਝੀ ਸਰਬ ਨਾਰੀ ॥

रिझी सरब नारी ॥

ਸਾਰੀਆ ਇਸਤਰੀਆਂ (ਉਸ ਉਤੇ) ਰੀਝ ਰਹੀਆਂ ਹਨ

ਮਹਾ ਤੇਜ ਧਾਰੀ ॥

महा तेज धारी ॥

ਜੋ ਮਹਾਨ ਤੇਜ ਨੂੰ ਧਾਰਨ ਕਰਦੀਆਂ ਹਨ।

ਨ ਹਾਰੰ ਸੰਭਾਰੈ ॥

ਨ ਹਾਰੰ ਸੰਭਾਰੈ ॥
ਉਹ ਨਾ ਹਾਰਾ ਨੂੰ ਸੰਭਾਲਦੀਆਂ ਹਨ

ਨ ਚੀਰਊ ਚਿਤਾਰੈ ॥੨੯੦॥
न चीरऊ चितारै ॥२९०॥
ਅਤੇ ਨਾ ਬਸਤ੍ਰਾ ਦੀ ਸੋਚ ਕਰਦੀਆਂ ਹਨ ॥੨੯੦॥

ਚਲੀ ਧਾਇ ਐਸੇ ॥
चली धाइ ऐसे ॥
(ਦੱਤ ਦੇ ਦਰਸ਼ਨ ਲਈ) ਉਹ ਇਸ ਤਰ੍ਹਾ ਭਜ ਕੇ ਚਲੀਆਂ ਹਨ

ਨਦੀ ਨਾਵ ਜੈਸੇ ॥
नदी नाव जैसे ॥
ਜਿਵੇਂ ਨਦੀ ਵਿਚ ਬੇੜੀ ਜਾਂਦੀ ਹੈ।

ਜੁਵਾ ਬ੍ਰਿਧ ਬਾਲੈ ॥
जुवा बृध बालै ॥
ਜਵਾਨ, ਬਿਰਧ ਅਤੇ ਬਾਲਿਕਾਵਾ (ਇਨ੍ਹਾ ਵਿਚੋਂ)

ਰਹੀ ਕੌ ਨ ਆਲੈ ॥੨੯੧॥
रही कौ न आलै ॥२९१॥
ਕੋਈ ਵੀ ਘਰ ('ਆਲੈ') ਨਹੀਂ ਰਹੀ ਹੈ ॥੨੯੧॥

ਲਹੀ ਏਕ ਨਾਰੀ ॥
लही एक नारी ॥
(ਪਰ) ਇਕ ਇਸਤਰੀ ਵੇਖੀ

ਸੁ ਧਰਮਾਧਿਕਾਰੀ ॥
सु धरमाधिकारी ॥

ਜੋ (ਸੱਚੇ) ਧਰਮ ਦੀ ਅਧਿਕਾਰੀ ਹੈ।

ਕਿਧੌਂ ਪਾਰਬਤੀ ਛੈ ॥

किधौ पारबती छै ॥

(ਉਹ) ਜਾ ਤਾ ਪਾਰਬਤੀ ਸੀ,

ਮਨੋ ਬਾਸਵੀ ਹੈ ॥੨੯੨॥

मनो बासवी है ॥२९२॥

(ਜਾ) ਮਾਨੋ ਇੰਦਰਾਣੀ ਹੋਵੇ ॥੨੯੨॥

ਸ੍ਰੀ ਭਗਵਤੀ ਛੰਦ ॥

स्री भगवती छंद ॥

ਸ੍ਰੀ ਭਗਵਤੀ ਛੰਦ:

ਕਿ ਰਾਜਾ ਸ੍ਰੀ ਛੈ ॥

कि राजा स्री छै ॥

ਉਹ ਰਾਜ ਲੱਛਮੀ ਹੈ,

ਕਿ ਬਿਦੁਲਤਾ ਛੈ ॥

कि बिदुलता छै ॥

ਜਾ ਬਿਦੁਲਤਾ (ਦੇਵੀ) ਹੈ,

ਕਿ ਹਈਮਾਦ੍ਰਜਾ ਹੈ ॥

कि हईमाद्रजा है ॥

ਜਾ ਹਿਮਾਲੇ (ਪਰਬਤ) ਦੀ ਪੁੱਤਰੀ (ਪਾਰਬਤੀ) ਹੈ,

ਕਿ ਪਰਮੰ ਪ੍ਰਭਾ ਹੈ ॥੨੯੩॥

कि परमं प्रभा है ॥२९३॥

ਜਾ ਪਰਮ ਪ੍ਰਭਾ ਹੈ ॥੨੯੩॥

ਕਿ ਰਾਮੰ ਤ੍ਰੀਆ ਹੈ ॥
कि रामं त्रीआ है ॥
ਜਾ ਰਾਮ ਦੀ ਇਸਤਰੀ (ਸੀਤਾ) ਹੈ,

ਕਿ ਰਾਜੰ ਪ੍ਰਭਾ ਹੈ ॥
कि राजं प्रभा है ॥
ਜਾ ਰਾਜ ਦੀ ਪ੍ਰਭੁਤਾ ਹੈ,

ਕਿ ਰਾਜੇਸ੍ਵਰੀ ਛੈ ॥
कि राजेस्वरी छै ॥
ਜਾ ਰਾਜੇਸ਼ਵਰੀ ਹੈ,

ਕਿ ਰਾਮਾਨੁਜਾ ਛੈ ॥੨੯੪॥
कि रामानुजा छै ॥२९४॥
ਜਾ ਬਲਰਾਮ ਦੀ ਭੈਣ ('ਰਾਮਾਨੁਜਾ') (ਭਾਵ ਸੁਭਦ੍ਰਾ) ਹੈ ॥੨੯੪॥

ਕਿ ਕਾਲਿੰਦ੍ਰ ਕਾ ਛੈ ॥
कि कालिंद्र का छै ॥
ਜਾ ਜਮਨਾ ਨਦੀ ('ਕਾਲਿੰਦ੍ਰਕਾ') ਹੈ,

ਕਿ ਕਾਮੰ ਪ੍ਰਭਾ ਛੈ ॥
कि कामं प्रभा छै ॥
ਜਾ ਕਾਮ ਦੀ ਪ੍ਰਭਾ ਹੈ,

ਕਿ ਦੇਵਾਨੁਜਾ ਹੈ ॥
कि देवानुजा है ॥
ਜਾ ਦੇਵਤਿਆਂ ਦੀ ਭੈਣ (ਅਪੱਛਰਾ) ਹੈ,

ਕਿ ਦਈਤੇਸੁਰਾ ਹੈ ॥੨੯੫॥

कि दईतेसुरा है ॥२९५॥

ਜਾ ਦੈਂਤਾ (ਦੇ ਗੁਰੂ ਦੀ) ਇਸਤਰੀ (ਅਥਵਾ ਰਾਣੀ) ਹੈ ॥੨੯੫॥

ਕਿ ਸਾਵਿਤ੍ਰਕਾ ਛੈ ॥

कि सावित्रका छै ॥

ਜਾ ਸਾਵਿਤ੍ਰੀ ਹੈ,

ਕਿ ਗਾਇਤ੍ਰੀ ਆਛੈ ॥

कि गाइत्री आछै ॥

ਜਾ ਗਾਇਤ੍ਰੀ ਹੈ,

ਕਿ ਦੇਵੇਸ੍ਵਰੀ ਹੈ ॥

कि देवेस्वरी है ॥

ਜਾ ਦੇਵਤਿਆਂ ਦੀ ਸੁਆਮਨੀ ਹੈ,

ਕਿ ਰਾਜੇਸ੍ਵਰੀ ਛੈ ॥੨੯੬॥

कि राजेस्वरी छै ॥२९६॥

ਜਾ ਰਾਮੇਸ਼ਵਰੀ ਹੈ ॥੨੯੬॥

ਕਿ ਮੰਤ੍ਰਾਵਲੀ ਹੈ ॥

कि मंत्रावली है ॥

ਜਾ ਮੰਤ੍ਰਾ ਦੀ ਲੜੀ ਹੈ,

ਕਿ ਤੰਤ੍ਰਾਲਕਾ ਛੈ ॥

कि तंत्रालका छै ॥

ਜਾ ਤੰਤ੍ਰਾ ਦੀ ਮਾਲਾ ਹੈ,

ਕਿ ਹਈਮਾਦ੍ਰਜਾ ਛੈ ॥

कि हईमाद्रजा छै ॥

ਜਾ ਹਿਮਾਲਾ ਦੀ ਪੁੱਤਰੀ ਹੈ,

ਕਿ ਹੰਸੇਸੁਰੀ ਹੈ ॥੨੯੭॥

कि हंसेसुरी है ॥२९७॥

ਜਾ ਸਰਸਵਤੀ ਹੈ ॥੨੯੭॥

ਕਿ ਜਾਜੁਲਿਕਾ ਛੈ ॥

कि जाजुलिका छै ॥

ਜਾ ਬਿਜਲੀ ਦੀ ਚਮਕ ਹੈ,

ਸੁਵਰਨ ਆਦਿਜਾ ਛੈ ॥

सुवरन आदिजा छै ॥

ਜਾ ਸੋਨੇ ਦੀ ਲਿਸ਼ਕ ਪੈਦਾ ਹੋਈ ਹੈ,

ਕਿ ਸੁਧੰ ਸਚੀ ਹੈ ॥

कि सुधं सची है ॥

ਜਾ ਸਹੀ ਰੂਪ ਵਿਚ 'ਸ਼ਚੀ' (ਇੰਦਰਾਣੀ) ਹੈ,

ਕਿ ਬ੍ਰਹਮਾ ਰਚੀ ਹੈ ॥੨੯੮॥

कि ब्रहमा रची है ॥२९८॥

ਜਾ ਬ੍ਰਹਮਾ ਦੀ ਬਣਾਈ ਹੋਈ ਹੈ ॥੨੯੮॥

ਕਿ ਪਰਮੇਸੁਰਜਾ ਹੈ ॥

कि परमेसुरजा है ॥

ਜਾ ਪਰਮ ਐਸ਼ਵਰਜਾ ('ਭਵਾਨੀ') ਹੈ,

ਕਿ ਪਰਮੰ ਪ੍ਰਭਾ ਹੈ ॥

कि परमं प्रभा है ॥

ਜਾ ਪਰਮ ਪ੍ਰਭਾ ਹੈ,

ਕਿ ਪਾਵਿਤ੍ਰਤਾ ਛੈ ॥
कि पावित्रता छै ॥
ਜਾ ਪਵਿਤ੍ਰਤਾ ਹੈ,

ਕਿ ਸਾਵਿਤ੍ਰਕਾ ਛੈ ॥੨੯੯॥
कि सावित्रका छै ॥२९९॥
ਜਾ ਸਾਵਿਤ੍ਰੀ (ਅਥਵਾ ਸੂਰਜ ਦੀ ਕਿਰਨ) ਹੈ ॥੨੯੯॥

ਕਿ ਚੰਚਾਲਕਾ ਛੈ ॥
कि चंचालका छै ॥
ਜਾ ਬਿਜਲੀ (ਨੇ ਦੇਹ ਧਾਰੀ ਹੋਈ ਹੈ)

ਕਿ ਕਾਮਹਿ ਕਲਾ ਛੈ ॥
कि कामहि कला छै ॥
ਜਾ ਕਾਮ ਦੀ ਕਲਾ ਹੈ,

ਕਿ ਕ੍ਰਿਤਯੰ ਧੁਜਾ ਛੈ ॥
कि कृतयं धुजा छै ॥
ਜਾ ਕੀਰਤੀ ਦੀ ਧੁਜਾ ਹੈ

ਕਿ ਰਾਜੇਸ੍ਵਰੀ ਹੈ ॥੩੦੦॥
कि राजेस्वरी है ॥३००॥
ਜਾ ਰਾਜੇਸ਼ਰੀ ਹੈ ॥੩੦੦॥

ਕਿ ਰਾਜਹਿ ਸਿਰੀ ਹੈ ॥
कि राजहि सिरी है ॥
ਜਾ ਰਾਜਿਆਂ ਦੀ ਸ਼ੋਭਾ ਹੈ,

ਕਿ ਰਾਮੰਕਲੀ ਹੈ ॥
कि रामंकली है ॥
ਜਾ ਰਾਮਕਲੀ (ਰਾਗਨੀ) ਹੈ,

ਕਿ ਗਉਰੀ ਮਹਾ ਹੈ ॥
कि गउरी महा है ॥
ਜਾ ਮਹਾ ਗੌੜੀ (ਰਾਗਨੀ) ਹੈ,

ਕਿ ਟੋਡੀ ਪ੍ਰਭਾ ਹੈ ॥੩੦੧॥
कि टोडी प्रभा है ॥३०१॥
ਜਾ ਟੋਡੀ (ਰਾਗਨੀ) ਦੀ ਪ੍ਰਭਾ ਹੈ ॥੩੦੧॥

ਕਿ ਭੂਪਾਲਕਾ ਛੈ ॥
कि भूपालका छै ॥
ਜਾ ਭੂਪਾਲੀ (ਰਾਗਨੀ) ਹੈ,

ਕਿ ਟੋਡੀਜ ਆਛੈ ॥
कि टोडीज आछै ॥
ਜਾ ਟੋਡੀ (ਰਾਗਨੀ) ਹੈ,

ਕਿ ਬਾਸੰਤ ਬਾਲਾ ॥
कि बासंत बाला ॥
ਜਾ ਬਸੰਤ (ਰਾਗ ਦੀ) ਇਸਤਰੀ ਹੈ,

ਕਿ ਰਾਗਾਨ ਮਾਲਾ ॥੩੦੨॥
कि रागान माला ॥३०२॥
ਜਾ ਰਾਗਮਾਲਾ ਹੈ ॥੩੦੨॥

ਕਿ ਮੇਘੰ ਮਲਾਰੀ ॥

कि मेघं मलारी ॥

ਜਾ ਮੇਘ ਅਤੇ ਮਲਾਰ (ਰਾਗਨੀ) ਹੈ,

ਕਿ ਗਉਰੀ ਧਮਾਰੀ ॥

कि गउरी धमारी ॥

ਜਾ ਗੌੜੀ ਅਤੇ ਧਮਾਰੀ ਹੈ,

ਕਿ ਹਿੰਡੋਲ ਪੁਤ੍ਰੀ ॥

कि हिंडोल पुत्री ॥

ਜਾ ਹਿੰਡੋਲ (ਰਾਗ ਦੀ) ਪੁੱਤਰੀ ਹੈ,

ਕਿ ਆਕਾਸ ਉਤਰੀ ॥੩੦੩॥

कि आकास उतरी ॥३०३॥

ਜਾ ਆਕਾਸ਼ ਤੋਂ ਉਤਰੀ ਹੋਈ (ਪਰੀ) ਹੈ ॥੩੦੩॥

ਸੁ ਸਊਹਾਗ ਵੰਤੀ ॥

सु सऊहाग वंती ॥

ਉਹ ਸੁਹਾਗਵੰਤੀ ਹੈ,

ਕਿ ਪਾਰੰਗ ਗੰਤੀ ॥

कि पारंग गंती ॥

ਜਾ ਪਾਰ ਦੀ ਜਾਣਨ ਵਾਲੀ ਹੈ,

ਕਿ ਖਟ ਸਾਸਤ੍ਰ ਬਕਤਾ ॥

कि खट सासत्र बकता ॥

ਜਾ ਛੇ ਸ਼ਾਸਤ੍ਰਾ ਦਾ ਕਥਨ ਕਰਨ ਵਾਲੀ ਹੈ,

ਕਿ ਨਿਜ ਨਾਹ ਭਗਤਾ ॥੩੦੪॥

कि निज नाह भगता ॥३०४॥

ਜਾ ਆਪਣੇ ਪਤੀ ਦੀ ਭਗਤੀ ਕਰਨ ਵਾਲੀ ਹੈ ॥੩੦੪॥

ਕਿ ਰੰਭਾ ਸਚੀ ਹੈ ॥

कि रंभा सची है ॥

ਜਾ ਰੰਭਾ ਹੈ, ਜਾ ਸਚੀ ਹੈ,

ਕਿ ਬ੍ਰਹਮਾ ਰਚੀ ਹੈ ॥

कि ब्रहमा रची है ॥

ਜਾ ਬ੍ਰਹਮਾ ਦੀ ਰਚੀ ਹੋਈ ਹੈ,

ਕਿ ਗੰਧ੍ਰਬਣੀ ਛੈ ॥

कि गंध्रबणी छै ॥

ਜਾ ਗੰਧਰਬ ਇਸਤਰੀ ਹੈ,

ਕਿ ਬਿਦਿਆਧਰੀ ਛੈ ॥੩੦੫॥

कि बिदिआधरी छै ॥३०५॥

ਜਾ ਵਿਦਿਆਧਰ (ਦੇਵਤਿਆਂ ਵਿਚੋਂ ਕਿਸੇ ਦੀ) ਧੀ-ਭੈਣ ਜਾ ਇਸਤਰੀ ਹੈ ॥੩੦੫॥

ਕਿ ਰੰਭਾ ਉਰਬਸੀ ਛੈ ॥

कि रंभा उरबसी छै ॥

ਜਾ ਰੰਭਾ ਜਾ ਉਰਬਸੀ ਹੈ,

ਕਿ ਸੁਧੰ ਸਚੀ ਛੈ ॥

कि सुधं सची छै ॥

ਜਾ ਸਹੀ ਸਚੀ ਹੈ,

ਕਿ ਹੰਸ ਏਸ੍ਰਰੀ ਹੈ ॥

कि हंस एस्वरी है ॥

ਜਾ ਹੰਸ ਦੀ ਸੁਆਮਨੀ (ਭਾਵ ਸਰਸਵਤੀ) ਹੈ,

ਕਿ ਹਿੰਡੋਲਕਾ ਛੈ ॥੩੦੬॥

कि हिंडोलका छै ॥३०६॥

ਜਾ ਹਿੰਡੋਲ ਰਾਗ ਦੀ ਰਾਗਨੀ ਹੈ ॥੩੦੬॥

ਕਿ ਗੰਧ੍ਰਬਣੀ ਹੈ ॥

कि गंध्रबणी है ॥

ਜਾ ਗੰਧਰਬ ਇਸਤਰੀ ਹੈ,

ਕਿ ਬਿਦਿਆਧਰੀ ਹੈ ॥

कि बिदिआधरी है ॥

ਜਾ ਵਿਦਿਆਧਰੀ (ਦੇਵਤਿਆਂ ਵਿਚੋਂ ਕਿਸੇ ਦੀ) ਧੀ, ਭੈਣ ਜਾ ਇਸਤਰੀ ਹੈ,

ਕਿ ਰਾਜਹਿ ਸਿਰੀ ਛੈ ॥

कि राजहि सिरी छै ॥

ਜਾ ਰਾਜੇਸ਼ਵਰੀ (ਲੱਛਮੀ) ਹੈ,

ਕਿ ਰਾਜਹਿ ਪ੍ਰਭਾ ਛੈ ॥੩੦੭॥

कि राजहि प्रभा छै ॥३०७॥

ਜਾ ਪ੍ਰਭਾ ਹੀ ਬਿਰਾਜਮਾਨ ਹੈ ॥੩੦੭॥

ਕਿ ਰਾਜਾਨਜਾ ਹੈ ॥

कि राजानजा है ॥

ਜਾ ਰਾਜ-ਪੁੱਤਰੀ ਹੈ,

ਕਿ ਰੁਦ੍ਰੰ ਪ੍ਰਿਆ ਹੈ ॥

कि रुद्रं पृआ है ॥

ਜਾ ਸ਼ਿਵ ਦੀ ਪਿਆਰੀ ਹੈ,

ਕਿ ਸੰਭਾਲਕਾ ਛੈ ॥

कि संभालका छै ॥

ਜਾ ਵਿਭੂਤੀ ਵਾਲੀ ('ਸੰਭਲਕਾ') ਹੈ,

ਕਿ ਸੁਧੰ ਪ੍ਰਭਾ ਛੈ ॥੩੦੮॥

कि सुधं प्रभा छै ॥३०८॥

ਜਾ ਨਿਰੋਲ ਪ੍ਰਭਾ ਹੈ ॥੩੦੮॥

ਕਿ ਅੰਬਾਲਿਕਾ ਛੈ ॥

कि अंबालिका छै ॥

ਜਾ ਅੰਬਾਲਿਕਾ ਹੈ,

ਕਿ ਆਕਰਖਣੀ ਛੈ ॥

कि आकरखणी छै ॥

ਜਾ ਆਕਰਸ਼ਣ ਕਰਨ ਵਾਲੀ ਸ਼ਕਤੀ ਹੈ,

ਕਿ ਚੰਚਾਲਕ ਛੈ ॥

कि चंचालक छै ॥

ਜਾ ਚੰਚਲਤਾ ਦੀ ਸ਼ਕਤੀ ਹੈ,

ਕਿ ਚਿਤ੍ਰੰ ਪ੍ਰਭਾ ਹੈ ॥੩੦੯॥

कि चित्रं प्रभा है ॥३०९॥

ਜਾ ਪ੍ਰਭਾ ਦੀ ਮੂਰਤੀ ਹੈ ॥੩੦੯॥

ਕਿ ਕਾਲਿੰਦ੍ਰਕਾ ਛੈ ॥

कि कालिंद्रका छै ॥

ਜਾ ਜਮਨਾ (ਕਾਲਿੰਦ੍ਰਕਾ) ਨਦੀ ਹੈ,

ਕਿ ਸਾਰਸ੍ਵਤੀ ਹੈ ॥
कि सारस्वती है ॥
ਜਾ ਸਰਸਵਤੀ ਹੈ,

ਕਿਧੌਂ ਜਾਨ੍ਹਵੀ ਹੈ ॥
किधौ जात्रहवी है ॥
ਜਾ ਜਾਨ੍ਹਵੀ (ਗੰਗਾ) ਨਦੀ ਹੈ,

ਕਿਧੌਂ ਦੁਆਰਕਾ ਛੈ ॥੩੧੦॥
किधौ दुआरका छै ॥३१०॥
ਜਾ ਦੁਆਰਕਾ (ਪੁਰੀ) ਹੈ ॥੩੧੦॥

ਕਿ ਕਾਲਿੰਦ੍ਰਜਾ ਛੈ ॥
कि कालिंद्रजा छै ॥
ਜਾ ਜਮਨਾ ਦੀ ਪੁੱਤਰੀ ਹੈ,

ਕਿ ਕਾਮੰ ਪ੍ਰਭਾ ਛੈ ॥
कि कामं प्रभा छै ॥
ਜਾ ਕਾਮ ਦੀ ਸੁੰਦਰਤਾ ਹੈ,

ਕਿ ਕਾਮਏਸਵਰੀ ਹੈ ॥
कि कामएसवरी है ॥
ਜਾ ਕਾਮ ਦੀ ਰਾਣੀ (ਰਤੀ) ਹੈ,

ਕਿ ਇੰਦ੍ਰਾਨੁਜਾ ਹੈ ॥੩੧੧॥
कि इंद्रानुजा है ॥३११॥
ਜਾ ਇੰਦ੍ਰਾ (ਲੱਛਮੀ ਦੀ ਭੈਣ) ਹੈ ॥੩੧੧॥

ਕਿ ਭੈ ਖੰਡਣੀ ਛੈ ॥

ਕਿ ਭੈ ਖੰਡਣੀ ਛੈ ॥
ਜਾ ਡਰ ਨੂੰ ਨਸ਼ਟ ਕਰਨ ਵਾਲੀ ਹੈ,

ਕਿ ਖੰਭਾਵਤੀ ਹੈ ॥
कि खंभावती है ॥
ਜਾ ਖੰਭਾਵਤੀ ਹੈ,

ਕਿ ਬਾਸੰਤ ਨਾਰੀ ॥
कि बासंत नारी ॥
ਜਾ ਬਸੰਤ ਰੂਪ ਇਸਤਰੀ ਹੈ,

ਕਿ ਧਰਮਾਧਿਕਾਰੀ ॥੩੧੨॥
कि धरमाधिकारी ॥३१२॥
ਜਾ ਧਰਮ ਦੀ ਅਧਿਕਾਰੀ ਇਸਤਰੀ ਹੈ ॥੩੧੨॥

ਕਿ ਪਰਮਹ ਪ੍ਰਭਾ ਛੈ ॥
कि परमह प्रभा छै ॥
ਜਾ ਬਹੁਤ ਵੱਡੀ ਪ੍ਰਭਾ ਹੈ,

ਕਿ ਪਾਵਿਤ੍ਰਤਾ ਛੈ ॥
कि पावित्रता छै ॥
ਜਾ ਪਵਿਤ੍ਰਤਾ ਹੈ,

ਕਿ ਆਲੋਕਣੀ ਹੈ ॥
कि आलोकणी है ॥
ਜਾ ਆਲੋਕਿਤ (ਪ੍ਰਕਾਸ਼ਿਤ) ਕਰਨ ਵਾਲੀ ਹੈ,

ਕਿ ਆਭਾ ਪਰੀ ਹੈ ॥੩੧੩॥
कि आभा परी है ॥३१३॥

ਜਾ ਆਭਾਯੁਕਤ ਪੁਰੀ ਹੈ ॥੩੧੩॥

ਕਿ ਚੰਦ੍ਰਾ ਮੁਖੀ ਛੈ ॥

कि चंद्रा मुखी छै ॥

ਜਾ ਚੰਦ੍ਰਮੁਖੀ ਹੈ,

ਕਿ ਸੂਰੰ ਪ੍ਰਭਾ ਛੈ ॥

कि सूरं प्रभा छै ॥

ਜਾ ਸੂਰਜ ਦੀ ਪ੍ਰਭਾ ਵਾਲੀ ਹੈ,

ਕਿ ਪਾਵਿਤ੍ਰਤਾ ਹੈ ॥

कि पावित्रता है ॥

ਜਾ ਪਵਿਤ੍ਰਤਾ ਹੈ,

ਕਿ ਪਰਮੰ ਪ੍ਰਭਾ ਹੈ ॥੩੧੪॥

कि परमं प्रभा है ॥३१४॥

ਜਾ ਬਹੁਤ ਚਮਕ ਦਮਕ ਵਾਲੀ ਹੈ ॥੩੧੪॥

ਕਿ ਸਰਪੰ ਲਟੀ ਹੈ ॥

कि सरपं लटी है ॥

ਜਾ ਨਾਗਨ ਵਰਗੀਆਂ ਜ਼ੁਲਫ਼ਾ ਵਾਲੀ ਹੈ,

ਕਿ ਦੁਖੰ ਕਟੀ ਹੈ ॥

कि दुखं कटी है ॥

ਜਾ ਦੁਖਾ ਨੂੰ ਕਟਣ ਵਾਲੀ ਹੈ,

ਕਿ ਚੰਚਾਲਕਾ ਛੈ ॥

कि चंचालका छै ॥

ਜਾ ਬਿਜਲੀ ਦੀ ਚਮਕ ਹੈ,

ਕਿ ਚੰਦ੍ਰੰ ਪ੍ਰਭਾ ਛੈ ॥੩੧੫॥

कि चंद्रं प्रभा छै ॥३१५॥

ਜਾ ਚੰਦ੍ਰਮਾ ਦੀ ਪ੍ਰਭਾ ਹੈ ॥੩੧੫॥

ਕਿ ਬੁਧੰ ਧਰੀ ਹੈ ॥

कि बुधं धरी है ॥

ਜਾ ਬੁੱਧੀ ਨੂੰ ਧਾਰਨ ਕਰਨ ਵਾਲੀ ਹੈ,

ਕਿ ਕ੍ਰੁਧੰ ਹਰੀ ਹੈ ॥

कि क्रुधं हरी है ॥

ਜਾ ਕ੍ਰੋਧ ਨੂੰ ਨਸ਼ਟ ਕਰਨ ਵਾਲੀ ਹੈ,

ਕਿ ਛਤ੍ਰਾਲਕਾ ਛੈ ॥

कि छत्रालका छै ॥

ਜਾ ਛਤ੍ਰਾਣੀ ਹੈ,

ਕਿ ਬਿਜੰ ਛਟਾ ਹੈ ॥੩੧੬॥

कि बिजं छटा है ॥३१६॥

ਜਾ ਬਿਜਲੀ ਦੀ ਚਮਕ ਹੈ ॥੩੧੬॥

ਕਿ ਛਤ੍ਰਾਣਵੀ ਹੈ ॥

कि छत्राणवी है ॥

ਜਾ ਛਾਤ੍ਰ-ਬਿਰਤੀ ਵਾਲੀ (ਪ੍ਰਚੰਡ ਇਸਤਰੀ) ਹੈ,

ਕਿ ਛਤ੍ਰੰਧਰੀ ਹੈ ॥

कि छत्रंधरी है ॥

ਜਾ ਛਤ੍ਰ ਨੂੰ ਧਾਰਨ ਕਰਨ ਵਾਲੀ ਹੈ,

ਕਿ ਛਤ੍ਰੰ ਪ੍ਰਭਾ ਹੈ ॥

कि छत्रं प्रभा है ॥

ਜਾ ਛਤ੍ਰੀਆਂ ਦੀ ਪ੍ਰਭਾ ਹੈ,

ਕਿ ਛਤ੍ਰੰ ਛਟਾ ਹੈ ॥੩੧੭॥

कि छत्रं छटा है ॥३१७॥

ਜਾ ਛਤ੍ਰੀਆਂ ਦੀ ਚਮਕ ਹੈ ॥੩੧੭॥

ਕਿ ਬਾਨੰ ਦ੍ਰਿਗੀ ਹੈ ॥

कि बानं द्रगी है ॥

ਜਾ ਤੀਰਾ ਵਰਗੀਆਂ ਅੱਖਾ ਵਾਲੀ ਹੈ,

ਨੇਤ੍ਰੰ ਮ੍ਰਿਗੀ ਹੈ ॥

नेत्रं मृगी है ॥

ਜਾ ਹਿਰਨ ਵਰਗੀਆਂ ਅੱਖਾ ਵਾਲੀ ਹੈ,

ਕਿ ਕਉਲਾ ਪ੍ਰਭਾ ਹੈ ॥

कि कउला प्रभा है ॥

ਜਾ ਕਮਲ ਫੁਲ ਦੀ ਪ੍ਰਭੁਤਾ ਵਾਲੀ ਹੈ,

ਨਿਸੇਸਾਨਨੀ ਛੈ ॥੩੧੮॥

निसेसाननी छै ॥३१८॥

ਜਾ ਚੰਦ੍ਰਮਾ ਵਰਗੇ ਮੁਖ ਵਾਲੀ ਹੈ ॥੩੧੮॥

ਕਿ ਗੰਧ੍ਰਬਣੀ ਹੈ ॥

कि गंध्रबणी है ॥

ਜਾ ਗੰਧਰਬ ਇਸਤਰੀ ਹੈ,

ਕਿ ਬਿਦਿਆਧਰੀ ਛੈ ॥

ਕਿ ਬਿਦਿਆਧਰੀ ਛੈ ॥
ਜਾ ਵਿਦਿਆਧਰ (ਦੇਵਤਿਆਂ ਦੀ) ਪੁੱਤਰੀ, ਭੈਣ ਜਾ ਇਸਤਰੀ ਹੈ,

ਕਿ ਬਾਸੰਤ ਨਾਰੀ ॥
कि बासंत नारी ॥
ਜਾ ਬਸੰਤ ਰਾਗ ਦੀ ਰਾਗਨੀ ਹੈ,

ਕਿ ਭੂਤੇਸ ਪਿਆਰੀ ॥੩੧੯॥
कि भूतेस पिआरी ॥३१९॥
ਜਾ ਸ਼ਿਵ ਦੀ ਪਿਆਰੀ ਹੈ ॥੩੧੯॥

ਕਿ ਜਾਦ੍ਵੇਸ ਨਾਰੀ ॥
कि जाद्वेस नारी ॥
ਜਾ ਜਾਦਵ-ਪਤੀ (ਕ੍ਰਿਸ਼ਨ) ਦੀ ਇਸਤਰੀ (ਰਾਧਾ) ਹੈ,

ਕਿ ਪੰਚਾਲ ਬਾਰੀ ॥
कि पंचाल बारी ॥
ਜਾ ਪੰਚਾਲ ਦੇਸ਼ ਦੀ ਬਾਲਕਾ (ਦ੍ਰੋਪਦੀ) ਹੈ,

ਕਿ ਹਿੰਡੋਲਕਾ ਛੈ ॥
कि हिंडोलका छै ॥
ਜਾ ਹਿੰਡੋਲ ਰਾਗ ਦੀ ਰਾਗਨੀ ਹੈ,

ਕਿ ਰਾਜਹ ਸਿਰੀ ਹੈ ॥੩੨੦॥
कि राजह सिरी है ॥३२०॥
ਜਾ ਰਾਜ ਲੱਛਮੀ ਹੈ ॥੩੨੦॥

ਕਿ ਸੋਵਰਣ ਪੁਤ੍ਰੀ ॥
कि सोवरण पुत्री ॥

ਜਾ ਸੋਨੇ ਦੀ ਪੁਤਲੀ ਹੈ,

ਕਿ ਆਕਾਸ ਉਤ੍ਰੀ ॥
कि आकास उत्री ॥
ਜਾ ਆਕਾਸ਼ ਤੋਂ ਹੇਠਾ ਉਤਰੀ ਹੋਈ ਹੈ,

ਕਿ ਸ੍ਵਰਣੀ ਪ੍ਰਿਤਾ ਹੈ ॥
कि स्वरणी पृता है ॥
ਜਾ ਸੋਨੇ ਦੀ ਮੂਰਤੀ (ਪ੍ਰਿਤਮਾ) ਹੈ,

ਕਿ ਸੁਵ੍ਰਣੰ ਪ੍ਰਭਾ ਹੈ ॥੩੨੧॥
कि सुव्रणं प्रभा है ॥३२१॥
ਜਾ ਸੋਨੇ ਦੀ ਸੁੰਦਰਤਾ ਹੈ ॥੩੨੧॥

ਕਿ ਪਦਮੰ ਦ੍ਰਿਗੀ ਹੈ ॥
कि पदमं द्रगी है ॥
ਜਾ ਕਮਲ ਨੈਨੀ ਹੈ,

ਕਿ ਪਰਮੰ ਪ੍ਰਭੀ ਹੈ ॥
कि परमं प्रभी है ॥
ਜਾ ਬੜੀ ਪ੍ਰਭੁਤਾ ਵਾਲੀ ਹੈ,

ਕਿ ਬੀਰਾਬਰਾ ਹੈ ॥
कि बीराबरा है ॥
ਜਾ ਸ੍ਰੇਸ਼ਠ ਵੀਰਾਗਨਾ ਹੈ,

ਕਿ ਸਸਿ ਕੀ ਸੁਭਾ ਹੈ ॥੩੨੨॥
कि ससि की सुभा है ॥३२२॥
ਜਾ ਚੰਦ੍ਰਮਾ ਦੀ ਸ਼ੋਭਾ ਹੈ ॥੩੨੨॥

ਕਿ ਨਾਗੇਸਜਾ ਹੈ ॥
कि नागेसजा है ॥
ਜਾ ਸ਼ੇਸ਼ਨਾਗ ਦੀ ਪੁੱਤਰੀ ਹੈ,

ਨਾਗਨ ਪ੍ਰਭਾ ਹੈ ॥
नागन प्रभा है ॥
ਜਾ ਨਾਗਾ ਦੀ ਪ੍ਰਭਾ ਹੈ,

ਕਿ ਨਲਨੰ ਦ੍ਰਿਗੀ ਹੈ ॥
कि नलनं द्रगी है ॥
ਜਾ ਕਮਲ ਵਰਗੀਆਂ ਅੱਖਾ ਵਾਲੀ ਹੈ,

ਕਿ ਮਲਿਨੀ ਮ੍ਰਿਗੀ ਹੈ ॥੩੨੩॥
कि मलिनी मृगी है ॥३२३॥
ਜਾ ਹਿਰਨੀ ਦੀਆਂ (ਅੱਖਾ ਦੇ ਮਾਣ ਨੂੰ) ਮਸਲਣ ਵਾਲੀ ਹੈ ॥੩੨੩॥

ਕਿ ਅਮਿਤੰ ਪ੍ਰਭਾ ਹੈ ॥
कि अमितं प्रभा है ॥
ਜਾ ਅਮਿਤ ਪ੍ਰਭਾ ਵਾਲੀ ਹੈ,

ਕਿ ਅਮਿਤੋਤਮਾ ਹੈ ॥
कि अमितोतमा है ॥
ਜਾ ਅਮਿਤ ਉਤਮ ਹੈ,

ਕਿ ਅਕਲੰਕ ਰੂਪੰ ॥
कि अकलंक रूपं ॥
ਜਾ ਕਲੰਕ ਤੋਂ ਰਹਿਤ ਰੂਪ ਵਾਲੀ ਹੈ,

ਕਿ ਸਭ ਜਗਤ ਭੂਪੰ ॥੩੨੪॥

कि सभ जगत भूपं ॥३२४॥

ਜਾ ਜਗਤ ਦੀ ਰਾਜਾ ਹੈ ॥੩੨੪॥

ਮੋਹਣੀ ਛੰਦ ॥

मोहणी छंद ॥

ਮੋਹਣੀ ਛੰਦ:

ਜੁਬਣਮਯ ਮੰਤੀ ਸੁ ਬਾਲੀ ॥

जुबणमय मंती सु बाली ॥

ਉਹ ਇਸਤਰੀ ਜੋਬਨ ਵਿਚ ਮਸਤੀ ਹੋਈ ਹੈ।

ਮੁਖ ਨੂਰੰ ਪੂਰੰ ਉਜਾਲੀ ॥

मुख नूरं पूरं उजाली ॥

ਮੁਖ ਉਤੇ ਨੂਰ ਦਾ ਪੂਰਾ ਉਜਾਲਾ ਹੈ।

ਮ੍ਰਿਗ ਨੈਣੀ ਬੈਣੀ ਕੋਕਿਲਾ ॥

मृग नैणी बैणी कोकिला ॥

ਹਿਰਨ ਵਰਗੀਆਂ ਅੱਖਾ ਵਾਲੀ ਹੈ, ਕੋਇਲ ਦੇ ਸਮਾਨ ਬੋਲਾ ਵਾਲੀ ਹੈ,

ਸਸਿ ਆਭਾ ਸੋਭਾ ਚੰਚਲਾ ॥੩੨੫॥

ससि आभा सोभा चंचला ॥३२५॥

ਚੰਦ੍ਰਮਾ ਵਰਗੀ ਆਭਾ ਅਤੇ ਬਿਜਲੀ ਜਿਹੀ ਸ਼ੋਭਾ ਵਾਲੀ ਹੈ ॥੩੨੫॥

ਘਣਿ ਮੰਝੈ ਜੈ ਹੈ ਚੰਚਾਲੀ ॥

घणि मंझै जै है चंचाली ॥

ਬਦਲ ਵਿਚ ਬਿਜਲੀ ਜਿਹੋ ਜਿਹਾ ਲਿਸ਼ਕਾਰਾ ਮਾਰਦੀ ਹੈ

ਮ੍ਰਿਦੁਹਾਸਾ ਨਾਸਾ ਖੰਕਾਲੀ ॥

मृदुहासा नासा खंकाली ॥

(ਉਸੇ ਤਰ੍ਹਾ ਉਸ ਦਾ) ਕੋਮਲ ਹਾਸਾ ਹੈ, ਉਸ ਦਾ ਨਕ ਭੈਰਵੀ ਸ਼ਕਤੀ ਰਖਣ ਵਾਲਾ ਹੈ।

ਚਖੁ ਚਾਰੰ ਹਾਰੰ ਕੰਠਾਯੰ ॥

चखु चारं हारं कंठायं ॥

ਸੁੰਦਰ ਅੱਖਾ ('ਚਖ') ਹਨ, ਗਲੇ ਵਿਚ ਹਾਰ ਹੈ।

ਮ੍ਰਿਗ ਨੈਣੀ ਬੇਣੀ ਮੰਡਾਯੰ ॥੩੨੬॥

मृग नैणी बेणी मंडायं ॥३२६॥

ਹਿਰਨ ਵਰਗੀਆਂ ਅੱਖਾ ਵਾਲੀ ਹੈ ਅਤੇ ਬੇਣੀ ਸੁੰਦਰ ਢੰਗ ਨਾਲ ਗੁੰਦੀ ਹੋਈ ਹੈ ॥੩੨੬॥

ਗਜ ਗਾਮੰ ਬਾਮੰ ਸੁ ਗੈਣੀ ॥

गज गामं बामं सु गैणी ॥

ਹਾਥੀ ਦੀ ਤੋਰ ਵਾਲੀ ਅਤੇ ਆਕਾਸ਼ ਵਰਗੀ ਸੁੰਦਰ ਇਸਤਰੀ (ਪਰੀ) ਹੈ।

ਮ੍ਰਿਦਹਾਸੰ ਬਾਸੰ ਬਿਧ ਬੈਣੀ ॥

मृदहासं बासं बिध बैणी ॥

ਉਸ ਦੀ ਕੋਮਲ ਹਾਸੀ ਹੈ ਅਤੇ ਕੋਇਲ ਵਰਗੇ ਬੋਲਾ ਵਾਲੀ ਹੈ।

ਚਖੁ ਚਾਰੰ ਹਾਰੰ ਨਿਰਮਲਾ ॥

चखु चारं हारं निरमला ॥

ਸੁੰਦਰ ਅੱਖਾ ਹਨ, ਨਿਰਮਲ ਹਾਰ (ਪਾਇਆ ਹੋਇਆ ਹੈ)।

ਲਖਿ ਆਭਾ ਲਜੀ ਚੰਚਲਾ ॥੩੨੭॥

लखि आभा लजी चंचला ॥३२७॥

(ਉਸ ਦੀ) ਆਭਾ ਨੂੰ ਵੇਖ ਕੇ ਬਿਜਲੀ ਸ਼ਰਮਸਾਰ ਹੁੰਦੀ ਹੈ ॥੩੨੭॥

ਦ੍ਰਿੜ ਧਰਮਾ ਕਰਮਾ ਸੁਕਰਮੰ ॥

द्रड़ धरमा करमा सुकरमं ॥

ਧਰਮ-ਕਰਮਾ ਅਤੇ ਸ਼ੁਭ ਕਰਮਾ ਵਿਚ ਦ੍ਰਿੜ੍ਹ ਹੈ।

ਦੁਖ ਹਰਤਾ ਸਰਤਾ ਜਾਣੁ ਧਰਮੰ ॥
दुख हरता सरता जाणु धरमं ॥
ਦੁਖਾ ਨੂੰ ਨਸ਼ਟ ਕਰਨ ਵਾਲੀ ਹੈ ਅਤੇ ਧਰਮ ਦੀ ਮਾਨੋ ਨਦੀ ਹੈ।

ਮੁਖ ਨੂਰੰ ਭੂਰੰ ਸੁ ਬਾਸਾ ॥
मुख नूरं भूरं सु बासा ॥
ਮੁਖ ਉਤੇ ਪੂਰੀ ਤਰ੍ਹਾ ਨੂਰ ਵਸ ਰਿਹਾ ਹੈ।

ਚਖੁ ਚਾਰੀ ਬਾਰੀ ਅੰਨਾਸਾ ॥੩੨੮॥
चखु चारी बारी अंनासा ॥३२८॥
(ਉਸ) ਬਾਲਿਕਾ ਦੀਆਂ ਅੱਖਾ ਸੁੰਦਰ ਹਨ ਅਤੇ ਆਸ ਤੋਂ ਰਹਿਤ ਹੈ ॥੩੨੮॥

ਚਖੁ ਚਾਰੰ ਬਾਰੰ ਚੰਚਾਲੀ ॥
चखु चारं बारं चंचाली ॥
ਬਿਜਲੀ ਵਰਗੀਆਂ ਸੁੰਦਰ ਅੱਖਾ ਵਾਲੀ ਹੈ।

ਸਤ ਧਰਮਾ ਕਰਮਾ ਸੰਚਾਲੀ ॥
सत धरमा करमा संचाली ॥
ਸਤਿ ਧਰਮ ਅਤੇ ਕਰਮ ਨੂੰ ਸੰਚਾਲਿਤ ਕੀਤਾ ਹੋਇਆ ਹੈ।

ਦੁਖ ਹਰਣੀ ਦਰਣੀ ਦੁਖ ਦ੍ਵੰਦੰ ॥
दुख हरणी दरणी दुख द्वंदं ॥
ਦੁਖ ਨਸ਼ਟ ਕਰਨ ਵਾਲੀ ਹੈ, ਦੁਅੰਦ ਦੇ ਦੁਖ ਨੂੰ ਦਲ ਸੁਟਣ ਵਾਲੀ ਹੈ।

ਪ੍ਰਿਯਾ ਭਕਤਾ ਬਕਤਾ ਹਰਿ ਛੰਦੰ ॥੩੨੯॥
पृया भकता बकता हरि छंदं ॥३२९॥
ਪਿਆਰੀ ਭਗਤਣੀ ਹੈ ਅਤੇ ਹਰਿ (ਦੇ ਯਸ਼) ਦੇ ਛੰਦਾ ਨੂੰ ਬੋਲਣ ਅਥਵਾ ਗਾਣ ਵਾਲੀ ਹੈ ॥੩੨੯॥

ਰੰਭਾ ਉਰਬਸੀਆ ਘ੍ਰਿਤਾਚੀ ॥

रंभा उरबसीआ घृताची ॥

ਰੰਭਾ, ਉਰਬਸੀ, ਘ੍ਰਿਤਾਚੀ ਆਦਿ (ਵਰਗੀ ਸੁੰਦਰ) ਹੈ,

ਅਛੈ ਮੋਹਣੀ ਆਜੇ ਰਾਚੀ ॥

अछै मोहणी आजे राची ॥

ਮਨ ਨੂੰ ਮੋਹਣ ਵਾਲੀ ਹੈ, ਹੁਣੇ ਹੀ ਰਚੀ ਹੋਈ ਹੈ।

ਲਖਿ ਸਰਬੰ ਗਰਬੰ ਪਰਹਾਰੀ ॥

लखि सरबं गरबं परहारी ॥

(ਉਸ ਨੂੰ) ਵੇਖ ਕੇ ਸਾਰੀਆਂ ਨੇ ਹੰਕਾਰ ਨੂੰ ਖ਼ਤਮ ਕਰਨ ਵਾਲੀ ਸਮਝ ਲਿਆ

ਮੁਖਿ ਨੀਚੇ ਧਾਮੰ ਸਿਧਾਰੀ ॥੩੩੦॥

मुखि नीचे धामं सिधारी ॥३३०॥

ਅਤੇ ਮੁਖ ਨੀਵੇਂ ਕਰ ਕੇ ਘਰਾ ਨੂੰ ਚਲੀਆਂ ਗਈਆਂ ਹਨ ॥੩੩੦॥

ਗੰਧਰਬੰ ਸਰਬੰ ਦੇਵਾਣੀ ॥

गंधरबं सरबं देवाणी ॥

ਸਾਰੀਆਂ ਗੰਧਰਬ ਇਸਤਰੀਆਂ, ਦੇਵਤਿਆਂ ਦੀਆਂ ਇਸਤਰੀਆਂ,

ਗਿਰਜਾ ਗਾਇਤ੍ਰੀ ਲੰਕਾਣੀ ॥

गिरजा गाइत्री लंकाणी ॥

ਗਿਰਜਾ, ਗਾਇਤ੍ਰੀ, ਮੰਦੋਦਰੀ ('ਲੰਕਾਣੀ')

ਸਾਵਿਤ੍ਰੀ ਚੰਦ੍ਰੀ ਇੰਦ੍ਰਾਣੀ ॥

सावित्री चंद्री इंद्राणी ॥

ਸਾਵਿਤ੍ਰੀ, ਚੰਦ੍ਰ-ਸ਼ਕਤੀ, ਸਚੀ, ਸੂਰਜ-ਸ਼ਕਤੀ ਆਦਿ

ਲਖਿ ਲਜੀ ਸੋਭਾ ਸੂਰਜਾਣੀ ॥੩੩੧॥

लखि लजी सोभा सूरजाणी ॥३३१॥

(ਉਸ ਦੀ) ਸ਼ੋਭਾ ਨੂੰ ਵੇਖ ਕੇ ਸ਼ਰਮਿੰਦੀਆਂ ਹੋ ਰਹੀਆਂ ਹਨ ॥੩੩੧॥

ਨਾਗਣੀਆ ਨ੍ਰਿਤਿਆ ਜਛਾਣੀ ॥

नागणीआ नृतिआ जछाणी ॥

ਨਾਗ-ਕੰਨਿਆਵਾ, ਕਿੰਨਰਾ ਅਤੇ ਯਕਸ਼ਾ ਦੀਆਂ ਕੰਨਿਆਵਾ,

ਪਾਪਾ ਪਾਵਿਤ੍ਰੀ ਪਬਾਣੀ ॥

पापा पावित्री पबाणी ॥

ਪਾਪਾ ਤੋਂ ਪਵਿਤ੍ਰ ਪਾਰਬਤੀ,

ਪਈਸਾਚ ਪ੍ਰੇਤੀ ਭੂਤੇਸੀ ॥

पईसाच प्रेती भूतेसी ॥

ਪਿਸਾਚ, ਪ੍ਰੇਤ, ਭੂਤ ਸ਼ਕਤੀਆਂ,

ਭਿੰਭਰੀਆ ਭਾਮਾ ਭੂਪੇਸੀ ॥੩੩੨॥

भिंभरीआ भामा भूपेसी ॥३३२॥

ਭਿੰਬਰੀ, ਭਾਮਾ ਅਤੇ ਰਾਜ ਸ਼ਕਤੀਆਂ (ਉਸ ਦੇ ਸਾਹਮਣੇ ਫਿਕੀਆਂ ਹਨ) ॥੩੩੨॥

ਬਰ ਬਰਣੀ ਹਰਣੀ ਸਬ ਦੁਖੰ ॥

बर बरणी हरणी सब दुखं ॥

ਸ੍ਰੇਸ਼ਠ ਵਰ ਦੇਣ ਵਾਲੀ, ਸਾਰਿਆਂ ਦੁਖਾ ਨੂੰ ਹਰਨ ਵਾਲੀ,

ਸੁਖ ਕਰਨੀ ਤਰੁਣੀ ਸਸਿ ਮੁਖੰ ॥

सुख करनी तरुणी ससि मुखं ॥

ਸੁਖਾ ਨੂੰ ਕਰਨ ਵਾਲੀ, ਚੰਦ੍ਰਮੁਖੀ ਮੁਟਿਆਰ,

ਉਰਗੀ ਗੰਧ੍ਰਬੀ ਜਛਾਨੀ ॥

ਉਰਗੀ ਗੰਧ੍ਰਬੀ ਜਛਾਨੀ ॥
ਸਰਪ-ਸ਼ਕਤੀ, ਗੰਧਰਬ-ਸ਼ਕਤੀ, ਯਕਸ਼-ਸ਼ਕਤੀ,

ਲੰਕੇਸੀ ਭੇਸੀ ਇੰਦ੍ਰਾਣੀ ॥੩੩੩॥
लंकेसी भेसी इंद्राणी ॥३३३॥
ਮੰਦੋਦਰੀ ('ਲੰਕੇਸੀ') ਅਤੇ ਸਚੀ ਵਰਗੇ ਸਰੂਪ ਵਾਲੀ ਹੈ ॥੩੩੩॥

ਦ੍ਰਿਗ ਬਾਨੰ ਤਾਨੰ ਮਦਮਤੀ ॥
दग बानं तानं मदमती ॥
(ਉਸ) ਮਦ-ਮਾਤੀ ਦੀਆਂ ਅੱਖਾ ਤੀਰਾ ਵਾਗ ਖਿਚੀਆਂ ਹੋਈਆਂ ਹਨ।

ਜੁਬਨ ਜਗਮਗਣੀ ਸੁਭਵੰਤੀ ॥
जुबन जगमगणी सुभवंती ॥
ਜਗਮਗਾਉਂਦੇ ਜੋਬਨ ਵਾਲੀ ਹੈ, ਸ਼ੋਭਾਵੰਤੀ ਹੈ,

ਉਰਿ ਧਾਰੰ ਹਾਰੰ ਬਨਿ ਮਾਲੰ ॥
उरि धारं हारं बनि मालं ॥
ਗਲੇ ਵਿਚ ਬਨ-ਮਾਲਾ ਪਾਈ ਹੋਈ ਹੈ।

ਮੁਖਿ ਸੋਭਾ ਸਿਖਿਰੰ ਜਨ ਜ੍ਵਾਲੰ ॥੩੩੪॥
मुखि सोभा सिखिरं जन ज्वालं ॥३३४॥
ਮੁਖ ਦੀ ਸ਼ੋਭਾ ਮਾਨੋ ਅਗਨੀ ਦੀ ਲਾਟ ਹੋਵੇ ॥੩੩੪॥

ਛਤਪਤ੍ਰੀ ਛਤ੍ਰੀ ਛਤ੍ਰਾਲੀ ॥
छतपत्री छत्री छत्राली ॥
ਰਾਜ ਸਿੰਘਾਸਨ ਵਾਲੀ ('ਛਤ੍ਰਪਤੀ') ਛਤ੍ਰਾਣੀ, ਛਤ੍ਰ ਵਾਲੀ ਹੈ।

ਬਿਧੁ ਬੈਣੀ ਨੈਣੀ ਨ੍ਰਿਮਾਲੀ ॥
बिधु बैणी नैणी नृमाली ॥

ਕੋਇਲ ('ਬਿਧੁ') ਵਰਗੇ ਬੋਲਾ ਵਾਲੀ ਅਤੇ ਨਿਰਮਲ ਨੈਣਾ ਵਾਲੀ ਹੈ।

ਅਸਿ ਉਪਾਸੀ ਦਾਸੀ ਨਿਰਲੇਪੰ ॥

असि उपासी दासी निरलेपं ॥

ਤਲਵਾਰ (ਅਥਵਾ ਅਜਿਹੀ) ਉਪਾਸਨਾ ਕਰਨ ਵਾਲੀ ਨਿਰਲੇਪ ਦਾਸੀ ਹੈ।

ਬੁਧਿ ਖਾਨੰ ਮਾਨੰ ਸੰਛੇਪੰ ॥੩੩੫॥

बुधि खानं मानं संछेपं ॥३३५॥

ਬੁੱਧੀ ਦੀ ਖਾਣ ਅਤੇ ਮਾਣ ਨੂੰ ਸਮੇਟਣ ਵਾਲੀ ਹੈ ॥੩੩੫॥

ਸੁਭ ਸੀਲੰ ਡੀਲੰ ਸੁਖ ਥਾਨੰ ॥

सुभ सीलं डीलं सुख थानं ॥

ਸ਼ੁਭ ਸੁਭਾ ਅਤੇ ਡੀਲ ਡੌਲ ਵਾਲੀ ਹੈ, ਸੁਖ ਦਾ ਸਥਾਨ ਹੈ।

ਮੁਖ ਹਾਸੰ ਰਾਸੰ ਨਿਰਬਾਨੰ ॥

मुख हासं रासं निरबानं ॥

ਮੁਖ ਪ੍ਰਸੰਨਤਾ ਦੀ ਰਾਸ ਵਾਗ ਅਤੇ ਨਿਰਬਾਨ ਸਰੂਪ ਵਾਲੀ ਹੈ।

ਪ੍ਰਿਯਾ ਭਕਤਾ ਬਕਤਾ ਹਰਿ ਨਾਮੰ ॥

पृया भकता बकता हरि नामं ॥

ਪਿਆਰੀ ਭਗਤਨੀ ਅਤੇ ਹਰਿ ਨਾਮ ਨੂੰ ਉਚਾਰਨ ਵਾਲੀ।

ਚਿਤ ਲੈਣੀ ਦੈਣੀ ਆਰਾਮੰ ॥੩੩੬॥

चित लैणी दैणी आरामं ॥३३६॥

ਚਿਤ (ਦੀ ਚਿੰਤਾ) ਨੂੰ ਹਰਨ ਵਾਲੀ ਅਤੇ ਆਰਾਮ ਦੇਣ ਵਾਲੀ ਹੈ ॥੩੩੬॥

ਪ੍ਰਿਯ ਭਕਤਾ ਠਾਢੀ ਏਕੰਗੀ ॥

पृय भकता ठाढी एकंगी ॥

ਕੇਵਲ ਇਕ ਪਤੀ ('ਪ੍ਰਿਯ') ਦੀ ਭਗਤੀ ਕਰਨ ਲਈ ਸਥਿਤ ਹੈ।

ਰੰਗ ਏਕੈ ਰੰਗੈ ਸੋ ਰੰਗੀ ॥

रंग एकै रंगै सो रंगी ॥

ਇਕੋ ਹੀ ਰੰਗ ਵਿਚ ਰੰਗੀ ਹੋਈ ਹੈ।

ਨਿਰ ਬਾਸਾ ਆਸਾ ਏਕਾਤੰ ॥

निर बासा आसा एकातं ॥

ਆਸ ਤੋਂ ਮੁਕਤ ਇਕਾਤ ਰਹਿਣ ਵਾਲੀ ਹੈ।

ਪਤਿ ਦਾਸੀ ਭਾਸੀ ਪਰਭਾਤੰ ॥੩੩੭॥

पति दासी भासी परभातं ॥३३७॥

ਪਤੀ ਦੀ ਦਾਸੀ ਅਤੇ ਪ੍ਰਭਾਤ ਵਰਗੀ ਭਾਸਦੀ ਹੈ ॥੩੩੭॥

ਅਨਿ ਨਿੰਦ੍ਰ ਅਨਿੰਦਾ ਨਿਰਹਾਰੀ ॥

अनि निंद्र अनिंदा निरहारी ॥

ਨਿੰਦਰਾ ਤੋਂ ਰਹਿਤ, ਨਿੰਦਿਆ ਤੋਂ ਰਹਿਤ ਅਤੇ ਆਹਾਰ ਤੋਂ ਰਹਿਤ ਹੈ।

ਪ੍ਰਿਯ ਭਕਤਾ ਬਕਤਾ ਬ੍ਰਤਚਾਰੀ ॥

पृय भकता बकता ब्रतचारी ॥

ਪਤੀ ਦੀ ਭਗਤੀ ਕਰਨ ਵਾਲੀ ਅਤੇ ਬ੍ਰਤ-ਆਚਾਰ ਦਾ ਕਥਨ ਕਰਨ ਵਾਲੀ ਹੈ।

ਬਾਸੰਤੀ ਟੋਡੀ ਗਉਡੀ ਹੈ ॥

बासंती टोडी गउडी है ॥

ਬਸੰਤ, ਟੋਡੀ, ਗੌੜੀ,

ਭੁਪਾਲੀ ਸਾਰੰਗ ਗਉਰੀ ਛੈ ॥੩੩੮॥

भुपाली सारंग गउरी छै ॥३३८॥

ਭੂਪਾਲੀ, ਸਾਰੰਗੀ, ਗੌਰੀ (ਆਦਿ) ਹੈ ॥੩੩੮॥

ਹਿੰਡੋਲੀ ਮੇਘ ਮਲਾਰੀ ਹੈ ॥

हिंडोली मेघ मलारी है ॥

ਹਿੰਡੋਲੀ, ਮੇਘ-ਮਲ੍ਹਾਰੀ,

ਜੈਜਾਵੰਤੀ ਗੌਡ ਮਲਾਰੀ ਛੈ ॥

जैजावंती गौड मलारी छै ॥

ਜੈਜਾਵੰਤੀ, ਗੌਡ-ਮਲ੍ਹਾਰੀ (ਰਾਗਨੀ) ਹੈ।

ਬੰਗਲੀਆ ਰਾਗੁ ਬਸੰਤੀ ਛੈ ॥

बंगलीआ रागु बसंती छै ॥

ਬੰਗਲੀਆ ਜਾ ਬਸੰਤ ਰਾਗਨੀ ਹੈ,

ਬੈਰਾਰੀ ਸੋਭਾਵੰਤੀ ਹੈ ॥੩੩੯॥

बैरारी सोभावंती है ॥३३९॥

(ਜਾ) ਸ਼ੋਭਾਵਾਨ ਬੈਰਾੜੀ ਹੈ ॥੩੩੯॥

ਸੋਰਠਿ ਸਾਰੰਗ ਬੈਰਾਰੀ ਛੈ ॥

सोरठि सारंग बैरारी छै ॥

ਸੋਰਠ ਜਾ ਸਾਰੰਗ (ਰਾਗਨੀ) ਜਾ ਬੈਰਾੜੀ ਹੈ।

ਪਰਜ ਕਿ ਸੁਧ ਮਲਾਰੀ ਛੈ ॥

परज कि सुध मलारी छै ॥

ਜਾ ਪਰਜ ਅਥਵਾ ਸ਼ੁੱਧ ਮਲ੍ਹਾਰੀ ਹੈ।

ਹਿੰਡੋਲੀ ਕਾਫੀ ਤੈਲੰਗੀ ॥

हिंडोली काफी तैलंगी ॥

ਹਿੰਡੋਲੀ, ਕਾਫੀ ਜਾ ਤੈਲੰਗੀ ਹੈ।

ਭੈਰਵੀ ਦੀਪਕੀ ਸੁਭੰਗੀ ॥੩੪੦॥

ਭੈਰਵੀ ਦੀਪਕੀ ਸੁਭੰਗੀ ॥੩੪੦॥

ਭੈਰਵੀ, ਦੀਪਕੀ ਜਾ ਸ਼ੁਭ ਅੰਗਾ ਵਾਲੀ ਹੈ ॥੩੪੦॥

ਸਰਬੇਵੰ ਰਾਗੰ ਨਿਰਬਾਣੀ ॥

सरबेवं रागं निरबाणी ॥

ਸਾਰੇ ਰਾਗਾ ਦੇ ਰੂਪ ਵਾਲੀ, ਅਤੇ ਬੰਧਨਾ ਤੋਂ ਰਹਿਤ ਹੈ।

ਲਖਿ ਲੋਭੀ ਆਭਾ ਗਰਬਾਣੀ ॥

लखि लोभी आभा गरबाणी ॥

ਹੰਕਾਰੀ ਸੁੰਦਰਤਾ ਵੀ (ਉਸ ਨੂੰ) ਵੇਖ ਕੇ ਲੋਭਾਇਮਾਨ ਹੋ ਰਹੀ ਹੈ।

ਜਉ ਕਥਉ ਸੋਭਾ ਸਰਬਾਣੰ ॥

जउ कथउ सोभा सरबाणं ॥

(ਜੇ) ਉਸ ਦੀ ਸਾਰੀ ਸ਼ੋਭਾ ਦਾ ਵਰਣਨ ਕਰਾ,

ਤਉ ਬਾਢੇ ਏਕੰ ਗ੍ਰੰਥਾਣੰ ॥੩੪੧॥

तउ बाढे एकं ग्रंथाणं ॥३४१॥

ਤਾ ਇਕ ਗ੍ਰੰਥ ਵਧ ਜਾਦਾ ਹੈ ॥੩੪੧॥

ਲਖਿ ਤਾਮ ਦਤੰ ਬ੍ਰਤਚਾਰੀ ॥

लखि ताम दतं ब्रतचारी ॥

ਉਸ ਦੇ ਬ੍ਰਤ ਅਤੇ ਆਚਾਰ ਨੂੰ ਵੇਖ ਕੇ ਦੱਤ

ਸਬ ਲਗੇ ਪਾਨੰ ਜਟਧਾਰੀ ॥

सब लगे पानं जटधारी ॥

ਅਤੇ ਹੋਰ ਸਾਰੇ ਜਟਾ-ਧਾਰੀ (ਉਸ ਦੇ) ਚਰਨੀਂ ਲਗ ਗਏ ਹਨ।

ਤਨ ਮਨ ਭਰਤਾ ਕਰ ਰਸ ਭੀਨਾ ॥

तन मन भरता कर रस भीना ॥

(ਕਿਉਂਕਿ) ਉਸ ਦਾ ਤਨ ਮਨ ਪਤੀ ਦੇ (ਪ੍ਰੇਮ) ਰਸ ਵਿਚ ਭਿਜਿਆ ਹੋਇਆ ਹੈ।

ਚਵ ਦਸਵੋ ਤਾ ਕੌ ਗੁਰੁ ਕੀਨਾ ॥੩੪੨॥

चव दसवो ता कौ गुरु कीना ॥३४२॥

ਉਸ ਨੂੰ (ਦੱਤ ਨੇ) ਚੌਦਵਾ ਗੁਰੂ ਕੀਤਾ ॥੩੪੨॥

ਇਤਿ ਪ੍ਰਿਯ ਭਗਤ ਇਸਤ੍ਰੀ ਚਤੁਰਦਸਵਾ ਗੁਰੂ ਸਮਾਪਤੰ ॥੧੪॥

इति प्रिय भगत इसत्री चतुरदसवा गुरू समापतं ॥१४॥

ਇਥੇ 'ਪਤੀ ਦੀ ਭਗਤ' ਇਸਤਰੀ ਚੌਦਵੇਂ ਗੁਰੂ ਦਾ ਪ੍ਰਸੰਗ ਸਮਾਪਤ ॥੧੪॥

ਅਥ ਬਾਨਗਰ ਪੰਧਰਵੋ ਗੁਰੂ ਕਥਨੰ ॥

अथ बानगर पंधरवो गुरू कथनं ॥

ਹੁਣ ਬਾਨ-ਗਰ ਪੰਦ੍ਹਵੇਂ ਗੁਰੂ ਦੇ ਪ੍ਰਸੰਗ ਦਾ ਕਥਨ

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਕਰਿ ਚਉਦਸਵੋਂ ਗੁਰੁ ਦਤ ਮੁਨੰ ॥

करि चउदसवों गुरु दत मुनं ॥

ਚੌਦਵਾ ਗੁਰੂ ਕਰ ਕੇ ਮੁਨੀ ਦੱਤ,

ਮਗ ਲਗੀਆ ਪੂਰਤ ਨਾਦ ਧੁਨੰ ॥

मग लगीआ पूरत नाद धुनं ॥

(ਸੰਖ) ਨਾਦ ਕਰਦਾ ਹੋਇਆ ਰਾਹੇ ਪੈ ਗਿਆ ਹੈ।

ਭ੍ਰਮ ਪੂਰਬ ਪਛਮ ਉਤ੍ਰ ਦਿਸੰ ॥

भ्रम पूरब पछम उत्र दिसं ॥

ਪੂਰਬ, ਪੱਛਮ ਅਤੇ ਉੱਤਰ ਦਿਸ਼ਾਵਾ ਨੂੰ ਘੁੰਮ ਫਿਰ ਕੇ

ਤਕਿ ਚਲੀਆ ਦਛਨ ਮੋਨ ਇਸੰ ॥੩੪੩॥

तकि चलीआ दछन मोन इसं ॥३४३॥

ਮਹਾ ਮੁਨੀ ਦੱਖਣ ਦਿਸ਼ਾ ਨੂੰ ਵੇਖਣ ਲਈ ਚਲ ਪਿਆ ਹੈ ॥੩੪੩॥

ਅਵਿਲੋਕਿ ਤਹਾ ਇਕ ਚਿਤ੍ਰ ਪੁਰੰ ॥

अविलोकि तहा इक चित्र पुरं ॥

ਉਥੇ (ਉਸ ਨੇ) ਚਿਤ੍ਰ ਨਾ ਦਾ ਇਕ ਨਗਰ ਵੇਖਿਆ,

ਜਨੁ ਕ੍ਰਾਤਿ ਦਿਵਾਲਯ ਸਰਬ ਹਰੰ ॥

जनु क्राति दिवालय सरब हरं ॥

ਮਾਨੋ ਉਹ ਸਵਰਗ ('ਦਿਵਾਲਯ') ਦੀ ਚਮਕ ਦਮਕ ਨੂੰ ਹਰ ਰਿਹਾ ਹੋਵੇ।

ਨਗਰੇਸ ਤਹਾ ਬਹੁ ਮਾਰਿ ਮ੍ਰਿਗੰ ॥

नगरेस तहा बहु मारि मृगं ॥

(ਉਸ) ਨਗਰ ਦੇ ਸੁਆਮੀ ਨੇ ਬਹੁਤ ਸਾਰੇ ਹਿਰਨ,

ਸਬ ਸਿੰਘ ਮ੍ਰਿਗੀਪਤਿ ਘਾਇ ਖਗੰ ॥੩੪੪॥

सब सिंघ मृगीपति घाइ खगं ॥३४४॥

ਸ਼ੇਰ, ਕਾਲੇ ਹਿਰਨ ('ਮ੍ਰਿਗੀਪਤਿ') ਅਤੇ ਸਭ ਤਰ੍ਹਾ ਦੇ ਪੰਛੀਆਂ ਦਾ ਸ਼ਿਕਾਰ ਕੀਤਾ ਹੋਇਆ ਹੈ ॥੩੪੪॥

ਚਤੁਰੰ ਲਏ ਨ੍ਰਿਪ ਸੰਗਿ ਘਨੀ ॥

चतुरं लए नृप संगि घनी ॥

ਰਾਜੇ ਨੇ ਆਪਣੇ ਨਾਲ ਬਹੁਤ ਸਾਰੀ ਚਤੁਰੰਗਨੀ ਸੈਨਾ ਲਈ ਹੋਈ ਹੈ।

ਥਹਰੰਤ ਧੁਜਾ ਚਮਕੰਤ ਅਨੀ ॥

थहरंत धुजा चमकंत अनी ॥

ਝੰਡੇ ਝੁਲ ਰਹੇ ਹਨ ਅਤੇ ਤਿਖੀਆਂ ਤਲਵਾਰਾ ਚਮਕ ਰਹੀਆਂ ਹਨ (ਜਾ ਝੰਡਿਆਂ ਉਤੇ ਲਗੀਆਂ ਨੋਕਾ ਚਮਕ ਰਹੀਆਂ ਹਨ)।

ਬਹੁ ਭੂਖਨ ਚੀਰ ਜਰਾਵ ਜਰੀ ॥

बहु भूखन चीर जराव जरी ॥

ਬਹੁਤ ਤਰ੍ਹਾ ਦੇ ਜ਼ੇਵਰ, ਜ਼ਰੀ ਦੇ ਜੜ੍ਹੇ ਹੋਏ ਬਸਤ੍ਰ (ਦਮਕ ਰਹੇ ਹਨ)

ਤ੍ਰਿਦਸਾਲਯ ਕੀ ਜਨੁ ਕ੍ਰਾਂਤਿ ਹਰੀ ॥੩੪੫॥

तृदसालय की जनु क्राति हरी ॥३४५॥

ਮਾਨੋ ਦੇਵਤਿਆਂ ('ਤ੍ਰਿਦਸ') ਦੇ ਘਰ (ਸਵਰਗ) ਦੀ ਕਾਂਤੀ ਹਰ ਲਈ ਹੋਵੇ ॥੩੪੫॥

ਤਹ ਬੈਠ ਹੁਤੋ ਇਕ ਬਾਣਗਰੰ ॥

तह बैठ हुतो इक बाणगरं ॥

ਉਥੇ ਇਕ ਤੀਰ ਬਣਾਉਣ ਵਾਲਾ ('ਬਾਣਗਰ') ਬੈਠਾ ਹੋਇਆ ਸੀ।

ਬਿਨੁ ਪ੍ਰਾਣ ਕਿਧੌ ਨਹੀ ਬੈਨੁਚਰੰ ॥

बिनु प्राण किधौ नही बैनुचरं ॥

(ਉਹ) ਪ੍ਰਾਣਾ ਤੋਂ ਬਿਨਾ ਲਗਦਾ ਸੀ, ਜਾ ਬੋਲਦਾ ਨਹੀਂ ਸੀ।

ਤਹ ਬਾਜਤ ਬਾਜ ਮ੍ਰਿਦੰਗ ਗਣੰ ॥

तह बाजत बाज मृदंग गणं ॥

ਉਥੇ ਬਹੁਤ ਸਾਰੇ ਵਾਜਿਆਂ ਦੇ ਵਜਣ ਨਾਲ ਧੁੰਨ ਹੋ ਰਹੀ ਸੀ

ਡਫ ਢੋਲਕ ਝਾਝ ਮੁਚੰਗ ਭਣੰ ॥੩੪੬॥

डफ ढोलक झाझ मुचंग भणं ॥३४६॥

ਡਫ, ਢੋਲ, ਝਾਝ, ਮੁਚੰਗ, ਮ੍ਰਿਦੰਗ ਆਦਿ ॥੩੪੬॥

ਦਲ ਨਾਥ ਲਏ ਬਹੁ ਸੰਗਿ ਦਲੰ ॥

दल नाथ लए बहु संगि दलं ॥

ਸੈਨਾ ਵਾਲਾ ਰਾਜਾ ਬਹੁਤ ਸਾਰੀ ਫੌਜ ਲੈ ਕੇ (ਉਥੋਂ ਲੰਘ ਰਿਹਾ ਸੀ)

ਜਲ ਬਾਰਿਧ ਜਾਨੁ ਪ੍ਰਲੈ ਉਛਲੰ ॥

ਜਲ ਬਾਰਿਧ ਜਾਨੁ ਪ੍ਰਲੈ ਉਛਲੰ ॥

ਮਾਨੋ ਪਰਲੋ ਦਾ ਸਮੁੰਦਰ ਹੀ ਉਛਲਿਆ ਹੋਵੇ।

ਹਯ ਹਿੰਸਤ ਚਿੰਸਤ ਗੂੜ ਗਜੰ ॥

हय हिंसत चिंसत गूड़ गजं ॥

ਘੋੜੇ ਹਿਣਕਦੇ ਸਨ ਅਤੇ ਹਾਥੀ ਚਿੰਘਾੜਦੇ ਸਨ।

ਗਲ ਗਜਤ ਲਜਤ ਸੁੰਡ ਲਜੰ ॥੩੪੭॥

गल गजत लजत सुँड लजं ॥३४७॥

ਗਲਾ ਵਿਚ ਪਏ ਹੋਏ (ਟਲ) ਗਜਦੇ ਸਨ ਜਿਸ (ਦੀ ਗਰਜ ਨਾਲ) ਸੁੰਡ ਵਾਲੇ (ਹਾਥੀ ਖੁਦ) ਵੀ ਸ਼ਰਮਾਦੇ ਸਨ ॥੩੪੭॥

ਦ੍ਰੁਮ ਢਾਹਤ ਗਾਹਤ ਗੂੜ ਦਲੰ ॥

द्रुम ढाहत गाहत गूड़ दलं ॥

ਵੱਡੇ ਹਾਥੀ ਦਲ ਦਰਖ਼ਤਾ ਨੂੰ ਢਾਈ ਅਤੇ ਗਾਹੀ ਜਾ ਰਹੇ ਸਨ

ਕਰ ਖੀਚਤ ਸੀਚਤ ਧਾਰ ਜਲੰ ॥

कर खीचत सीचत धार जलं ॥

ਅਤੇ ਜਲ-ਧਾਰਾਵਾ ਤੋਂ ਪਾਣੀ ਖਿਚਦੇ ਅਤੇ ਰਾਹ ਉਤੇ ਛਿੜਕੀ ਜਾ ਰਹੇ ਸਨ।

ਸੁਖ ਪਾਵਤ ਧਾਵਤ ਪੇਖਿ ਪ੍ਰਭੈ ॥

सुख पावत धावत पेखि प्रभै ॥

ਰਾਜੇ ਦੀ ਚਮਕ ਦਮਕ ਨੂੰ ਵੇਖਣ ਲਈ (ਲੋਕੀਂ) ਭਜੀ ਆ ਰਹੇ ਸਨ ਅਤੇ ਸੁਖ ਪ੍ਰਾਪਤ ਕਰ ਰਹੇ ਸਨ।

ਅਵਲੋਕਿ ਬਿਮੋਹਤ ਰਾਜ ਸੁਭੈ ॥੩੪੮॥

अवलोकि बिमोहत राज सुभै ॥३४८॥

ਰਾਜੇ ਦੀ ਸ਼ੋਭਾ ਨੂੰ ਵੇਖ ਕੇ (ਪ੍ਰਜਾ) ਮੋਹਿਤ ਹੋ ਰਹੀ ਸੀ ॥੩੪੮॥

ਚਪਿ ਡਾਰਤ ਚਾਚਰ ਭਾਨੁ ਸੂਅੰ ॥

चपि डारत चाचर भानु सूअं ॥

(ਲੋਕੀਂ) ਸੂਰਜ ਦੀਆਂ ਕਿਰਨਾ (ਵਾਗ ਸੁਸ਼ੋਭਿਤ ਰਾਜੇ ਉਤੇ) ਪ੍ਰਸੰਨ ਹੋ ਕੇ ਹੋਲੀ ਵਾਗ ਰੰਗ ਸੁਟ ਰਹੇ ਸਨ

ਸੁਖ ਪਾਵਤ ਦੇਖ ਨਰੇਸ ਭੂਅੰ ॥

सुख पावत देख नरेस भूअं ॥

ਅਤੇ ਧਰਤੀ ਦੇ ਰਾਜੇ ਨੂੰ ਵੇਖ ਕੇ ਸੁਖ ਪ੍ਰਾਪਤ ਕਰ ਰਹੇ ਸਨ।

ਗਲ ਗਜਤ ਢੋਲ ਮ੍ਰਿਦੰਗ ਸੁਰੰ ॥

गल गजत ढोल मृदंग सुरं ॥

(ਹਾਥੀਆਂ ਦੇ) ਗਲਾ ਦੇ ਟਲ, ਢੋਲ ਅਤੇ ਮ੍ਰਿਦੰਗ ਦੀ ਸੁਰ ਨਾਲ ਗਜ ਰਹੇ ਸਨ

ਬਹੁ ਬਾਜਤ ਨਾਦ ਨਯੰ ਮੁਰਜੰ ॥੩੪੯॥

बहु बाजत नाद नयं मुरजं ॥३४९॥

ਅਤੇ ਬਹੁਤ ਸਾਰੇ ਸੰਖ, ਸ਼ਹਨਾਈਆਂ ਅਤੇ ਤੁਰਮ ਵਜ ਰਹੇ ਸਨ ॥੩੪੯॥

ਕਲਿ ਕਿੰਕਣਿ ਭੂਖਤ ਅੰਗਿ ਬਰੰ ॥

कलि किंकणि भूखत अंगि बरं ॥

ਸੁੰਦਰ ਤੜਾਗੀਆਂ (ਵਜਦੀਆਂ) ਸਨ ਅਤੇ ਅੰਗ ਗਹਿਣਿਆਂ ਨਾਲ ਸਜੇ ਹੋਏ ਸਨ।

ਤਨ ਲੇਪਤ ਚੰਦਨ ਚਾਰ ਪ੍ਰਭੰ ॥

तन लेपत चंदन चार प्रभं ॥

ਸ਼ਰੀਰ ਉਤੇ ਚੰਦਨ ਦਾ ਸੁੰਦਰ ਲੇਪ ਕੀਤਾ ਹੋਇਆ ਸੀ ਜਿਸ ਕਰ ਕੇ ਸੁੰਦਰ ਚਮਕ ਦਮਕ ਹੋ ਰਹੀ ਸੀ।

ਮ੍ਰਿਦੁ ਡੋਲਤ ਬੋਲਤ ਬਾਤ ਮੁਖੰ ॥

मृदु डोलत बोलत बात मुखं ॥

ਹੌਲੀ ਹੌਲੀ ਟੁਰ ਰਹੇ ਸਨ ਅਤੇ ਮੂੰਹ ਤੋਂ ਮਿਠੇ ਬੋਲ ਬੋਲ ਰਹੇ ਸਨ।

ਗ੍ਰਿਹਿ ਆਵਤ ਖੇਲ ਅਖੇਟ ਸੁਖੰ ॥੩੫੦॥

गृहि आवत खेल अखेट सुखं ॥३५०॥

(ਰਾਜਾ) ਸ਼ਿਕਾਰ ਖੇਡ ਕੇ ਘਰ ਆ ਰਿਹਾ ਸੀ ॥੩੫੦॥

ਮੁਖ ਪੋਛ ਗੁਲਾਬ ਫੁਲੇਲ ਸੁਭੰ ॥

मुख पोछ गुलाब फुलेल सुभं ॥

ਗੁਲਾਬ (ਦੀ ਸੁਗੰਧੀ) ਅਤੇ ਉਤਮ ਫੁਲੇਲ ਨਾਲ ਮੂੰਹ ਚੋਪੜਿਆ ਹੋਇਆ ਸੀ।

ਕਲਿ ਕਜਲ ਸੋਹਤ ਚਾਰੁ ਚਖੰ ॥

कलि कजल सोहत चारु चखं ॥

ਸੁੰਦਰ ਅੱਖਾ ਵਿਚ ਵਧੀਆ ਸੁਰਮਾ ਸ਼ੋਭ ਰਿਹਾ ਸੀ।

ਮੁਖ ਉਜਲ ਚੰਦ ਸਮਾਨ ਸੁਭੰ ॥

मुख उजल चंद समान सुभं ॥

ਮੁਖ ਚੰਦ੍ਰਮਾ ਵਾਗ ਸ਼ੋਭ ਰਿਹਾ ਸੀ।

ਅਵਿਲੋਕਿ ਛਕੇ ਗਣ ਗੰਧ੍ਰਬਿਸੰ ॥੩੫੧॥

अविलोकि छके गण गंध्रबिसं ॥३५१॥

ਗਣਾ ਅਤੇ ਗੰਧਰਬਾ ਦੇ ਸੁਆਮੀ (ਉਸ ਨੂੰ) ਵੇਖ ਕੇ ਪ੍ਰਸੰਨ ਹੋ ਰਹੇ ਹਨ ॥੩੫੧॥

ਸੁਭ ਸੋਭਤ ਹਾਰ ਅਪਾਰ ਉਰੰ ॥

सुभ सोभत हार अपार उरं ॥

ਗਲ ਵਿਚ ਪਾਏ ਬਹੁਤ ਸਾਰੇ ਹਾਰ ਸ਼ੁਭਾਇਮਾਨ ਸਨ।

ਤਿਲਕੰ ਦੁਤਿ ਕੇਸਰ ਚਾਰੁ ਪ੍ਰਭੰ ॥

तिलकं दुति केसर चारु प्रभं ॥

(ਮੱਥੇ ਉਤੇ ਲਗਿਆ) ਕੇਸਰ ਦਾ ਤਿਲਕ ਬਹੁਤ ਸੁੰਦਰ ਸਜ ਰਿਹਾ ਸੀ।

ਅਨਸੰਖ ਅਛੂਹਨ ਸੰਗ ਦਲੰ ॥

अनसंख अछूहन संग दलं ॥

ਅਣਗਿਣਤ ਫ਼ੌਜਾ ਨਾਲ ਲੈ ਕੇ,

ਤਿਹ ਜਾਤ ਭਏ ਸਨ ਸੈਨ ਮਗੰ ॥੩੫੨॥

तिह जात भए सन सैन मगं ॥३५२॥

ਰਾਜਾ ਉਸ ਮਾਰਗ ਤੋਂ ਲੰਘ ਰਿਹਾ ਸੀ ॥੩੫੨॥

ਫਿਰਿ ਆਇ ਗਏ ਤਿਹ ਪੈਂਡ ਮੁਨੰ ॥

फिरि आइ गए तिह पैंड मुनं ॥

ਫਿਰ ਉਸ ਰਸਤੇ ਉਤੇ ਮੁਨੀ (ਦੱਤ) ਆ ਗਿਆ

ਕਲਿ ਬਾਜਤ ਸੰਖਨ ਨਾਦ ਧੁਨੰ ॥

कलि बाजत संखन नाद धुनं ॥

ਜਿਥੇ ਸੰਖ ਅਤੇ ਰਣਸਿੰਗੇ ਦੀ ਆਵਾਜ਼ ਹੋ ਰਹੀ ਸੀ।

ਅਵਿਲੋਕਿ ਤਹਾ ਇਕ ਬਾਨ ਗਰੰ ॥

अविलोकि तहा इक बान गरं ॥

ਉਥੇ ਇਕ ਤੀਰ ਬਣਾਉਣ ਵਾਲਾ ਵੇਖਿਆ।

ਸਿਰ ਨੀਚ ਮਨੋ ਲਿਖ ਚਿਤ੍ਰ ਧਰੰ ॥੩੫੩॥

सिर नीच मनो लिख चित्र धरं ॥३५३॥

(ਉਸ ਨੇ) ਸਿਰ ਨੀਵਾ ਕੀਤਾ ਹੋਇਆ ਸੀ ਮਾਨੋ ਕਿਸੇ ਨੇ ਚਿਤਰ ਬਣਾ ਕੇ ਧਰਿਆ ਹੋਵੇ ॥੩੫੩॥

ਅਵਿਲੋਕ ਰਿਖੀਸਰ ਤੀਰ ਗਰੰ ॥

अविलोक रिखीसर तीर गरं ॥

ਮੁਨੀ ਨੇ ਨੀਵੀਂ ਪਾਈ (ਉਸ) ਪੁਰਸ਼ ਨੂੰ ਵੇਖ ਕੇ,

ਹਸਿ ਬੈਨ ਸੁ ਭਾਤਿ ਇਮੰ ਉਚਰੰ ॥

हसि बैन सु भाति इमं उचरं ॥

ਹਸਦੇ ਹੋਇਆਂ ਇਸ ਤਰ੍ਹਾ ਬੋਲ ਉਚਾਰੇ

ਕਹੁ ਭੂਪ ਗਏ ਲੀਏ ਸੰਗਿ ਦਲੰ ॥

ਕਹੁ ਭੂਪ ਗਏ ਲੀਏ ਸੰਗਿ ਦਲੰ ॥

ਕਿ ਫੌਜ ਨੂੰ ਨਾਲ ਲੈ ਕੇ ਰਾਜਾ ਕਿਧਰ ਨੂੰ ਗਿਆ ਹੈ।

ਕਹਿਓ ਸੋ ਨ ਗੁਰੂ ਅਵਿਲੋਕ ਦ੍ਰਿਗੰ ॥੩੫੪॥

कहिओ सो न गुरू अविलोक द्रिगं ॥३५४॥

(ਉਸ ਨੇ ਉੱਤਰ ਵਿਚ) ਕਿਹਾ ਕਿ ਹੇ ਗੁਰੂ! ਮੈਂ ਅੱਖਾ ਨਾਲ ਉਸ ਨੂੰ ਨਹੀਂ ਵੇਖਿਆ ॥੩੫੪॥

ਚਕਿ ਚਿਤ ਰਹੇ ਅਚਿਤ ਮੁਨੰ ॥

चकि चित रहे अचित मुनं ॥

(ਇਹ ਗੱਲ) ਸੁਣ ਕੇ ਮੁਨੀ ਦਾ ਚੰਚਲ ਚਿਤ ਹੈਰਾਨ ਹੋ ਗਿਆ।

ਅਨਖੰਡ ਤਪੀ ਨਹੀ ਜੋਗ ਡੁਲੰ ॥

अनखंड तपी नही जोग डुलं ॥

ਇਹ ਅਖੰਡ ਤਪਸਵੀ ਹੈ, (ਇਸ ਦਾ) ਯੋਗ ਅਡੋਲ ਹੈ।

ਅਨਆਸ ਅਭੰਗ ਉਦਾਸ ਮਨੰ ॥

अनआस अभंग उदास मनं ॥

(ਇਹ) ਆਸ ਤੋਂ ਰਹਿਤ ਹੈ ਅਤੇ (ਇਸ ਦਾ) ਨਾ ਭੰਗ ਹੋਣ ਵਾਲਾ ਮਨ ਵਿਰਕਤ ('ਉਦਾਸ') ਹੈ।

ਅਬਿਕਾਰ ਅਪਾਰ ਪ੍ਰਭਾਸ ਸਭੰ ॥੩੫੫॥

अबिकार अपार प्रभास सभं ॥३५५॥

(ਇਹ) ਵਿਕਾਰਾ ਤੋਂ ਰਹਿਤ, ਅਪਾਰ ਅਤੇ ਸਭ ਪਖੋਂ ਰੌਸ਼ਨ ਦਿਮਾਗ ਹੈ ॥੩੫੫॥

ਅਨਭੰਗ ਪ੍ਰਭਾ ਅਨਖੰਡ ਤਪੰ ॥

अनभंग प्रभा अनखंड तपं ॥

(ਇਸ ਦੀ) ਪ੍ਰਭਾ ਭੰਗ ਹੋਣ ਵਾਲੀ ਨਹੀਂ ਅਤੇ (ਇਸ ਦਾ) ਤਪ ਅਖੰਡ ਹੈ।

ਅਬਿਕਾਰ ਜਤੀ ਅਨਿਆਸ ਜਪੰ ॥

अबिकार जती अनिआस जपं ॥

(ਇਹ) ਵਿਕਾਰ ਤੋਂ ਰਹਿਤ ਜਤੀ ਅਤੇ ਇੱਛਾ ਰਹਿਤ ਜਾਪ ਕਰਨ ਵਾਲਾ ਹੈ।

ਅਨਖੰਡ ਬ੍ਰਤੰ ਅਨਡੰਡ ਤਨੰ ॥

अनखंड ब्रतं अनडंड तनं ॥

ਅਖੰਡ ਬ੍ਰਤ ਵਾਲਾ ਅਤੇ ਦੰਡ ਤੋਂ ਰਹਿਤ ਤਨ ਵਾਲਾ ਹੈ।

ਹਠਵੰਤ ਬ੍ਰਤੀ ਰਿਖਿ ਅਤ੍ਰ ਸੁਅੰ ॥੩੫੬॥

हठवंत ब्रती रिखि अत्र सूअं ॥३५६॥

ਹਠ ਵਾਲੇ, ਬ੍ਰਤ ਧਾਰਨ ਕਰਨ ਵਾਲੇ ਅਤੇ ਅਤ੍ਰੀ ਰਿਸ਼ੀ ਦੇ ਪੁੱਤਰ ਨੇ (ਅਜਿਹਾ ਵਿਚਾਰ ਕੀਤਾ ਹੈ) ॥੩੫੬॥

ਅਵਿਲੋਕਿ ਸਰੰ ਕਰਿ ਧਿਆਨ ਜੁਤੰ ॥

अविलोकि सरं करि धिआन जुतं ॥

ਇਸ ਤਰ੍ਹਾ ਬਾਣ ਬਣਾਉਣ ਵਾਲੇ ਨੂੰ ਜਟਾ ਵਾਲੇ ਹਠੀ

ਰਹਿ ਰੀਝ ਜਟੀ ਹਠਵੰਤ ਬ੍ਰਤੰ ॥

रहि रीझ जटी हठवंत ब्रतं ॥

ਅਤੇ ਬ੍ਰਤ ਧਾਰੀ (ਦੱਤ ਮੁਨੀ) ਵੇਖ ਕੇ ਰੀਝ ਪਏ।

ਗੁਰੁ ਮਾਨਿਸ ਪੰਚਦਸ੍ਵੋ ਪ੍ਰਬਲੰ ॥

गुरु मानिस पंचदस्वो प्रबलं ॥

(ਉਸ ਨੂੰ) ਮਨ ਵਿਚ ਪੰਦ੍ਰਵਾ ਮਹਾਨ ਗੁਰੂ ਮੰਨ ਲਿਆ।

ਹਠ ਛਾਡਿ ਸਬੈ ਤਿਨ ਪਾਨ ਪਰੰ ॥੩੫੭॥

हठ छाडि सबै तिन पान परं ॥३५७॥

(ਉਸ ਨੇ) ਹਠ ਛਡ ਕੇ ਸਾਰਿਆਂ ਸਮੇਤ ਪੈਰੀ ਪੌਣਾ ਕੀਤਾ ॥੩੫੭॥

ਇਮਿ ਨਾਹ ਸੌ ਜੋ ਨਰ ਨੇਹ ਕਰੈ ॥

इमि नाह सौ जो नर नेह करै ॥

ਜੇ ਕੋਈ ਇਸ ਤਰ੍ਹਾ ਪਰਮਾਤਮਾ ('ਨਾਹ') ਨਾਲ ਪ੍ਰੇਮ ਕਰੇ,

ਭਵ ਧਾਰ ਅਪਾਰਹਿ ਪਾਰ ਪਰੈ ॥

भव धार अपारहि पार परै ॥

ਤਾ ਸੰਸਾਰ ਸਾਗਰ ਦੀ ਅਥਾਹ ਧਾਰ ਤੋਂ ਪਾਰ ਹੋ ਜਾਏਗਾ।

ਤਨ ਕੇ ਮਨ ਕੇ ਭ੍ਰਮ ਪਾਸਿ ਧਰੇ ॥

तन के मन के भ्रम पासि धरे ॥

ਤਨ ਅਤੇ ਮਨ ਦੇ ਭਰਮਾ ਨੂੰ ਪਾਸੇ ਰਖ ਦਿੱਤਾ।

ਕਰਿ ਪੰਦ੍ਰਸਵੋ ਗੁਰੁ ਪਾਨ ਪਰੇ ॥੩੫੮॥

करि पंद्रसवो गुरु पान परे ॥३५८॥

(ਉਸ ਨੂੰ) ਪੰਦ੍ਰਵਾ ਗੁਰੂ ਧਾਰਨ ਕਰ ਕੇ ਪੈਰੀਂ ਪਏ ॥੩੫੮॥

ਇਤਿ ਪੰਦ੍ਰਸਵ ਗੁਰੂ ਬਾਨਗਰ ਸਮਾਪਤੰ ॥੧੫॥

इति पंद्रसव गुरू बानगर समापतं ॥१५॥

ਇਥੇ ਪੰਦ੍ਰਵੇਂ ਗੁਰੂ 'ਬਾਨਗਰ' ਦਾ ਪ੍ਰਸੰਗ ਸਮਾਪਤ ॥੧੫॥

ਅਥ ਚਾਵਡਿ ਸੋਰਵੋ ਗੁਰੁ ਕਥਨੰ ॥

अथ चावडि सोरवो गुरु कथनं ॥

ਹੁਣ ਚਾਵਡ ਨਾ ਦੇ ਸੋਲ੍ਹਵੇਂ ਗੁਰੂ ਦਾ ਕਥਨ

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਮੁਖ ਬਿਭੂਤ ਭਗਵੇ ਭੇਸ ਬਰੰ ॥

मुख बिभूत भगवे भेस बरं ॥

(ਦੱਤ ਨੇ) ਮੁਖ ਉਤੇ ਵਿਭੂਤੀ (ਮਲੀ ਹੋਈ ਹੈ)

ਸੁਭ ਸੋਭਤ ਚੇਲਕ ਸੰਗ ਨਰੰ ॥

सुभ सोभत चेलक संग नरं ॥

ਅਤੇ ਸੁੰਦਰ ਭਗਵਾ ਭੇਸ ਧਾਰਨ ਕੀਤਾ ਹੋਇਆ ਹੈ। ਉਸ ਦੇ ਨਾਲ ਚੇਲਿਆਂ ਦਾ ਸ਼ੁਭ ਸਾਥ ਸੋਭ ਰਿਹਾ ਹੈ।

ਗੁਨ ਗਾਵਤ ਗੋਬਿੰਦ ਏਕ ਮੁਖੰ ॥

गुन गावत गोबिंद एक मुखं ॥

ਮੂੰਹ ਨਾਲ ਇਕ ਗੋਬਿੰਦ ਦੇ ਗੁਣ ਗਾਉਂਦੇ ਹਨ।

ਬਨ ਡੋਲਤ ਆਸ ਉਦਾਸ ਸੁਖੰ ॥੩੫੯॥

बन डोलत आस उदास सुखं ॥३५९॥

ਬਨ ਵਿਚ ਸੁਖ ਦੀ ਆਸ ਤੋਂ ਵਿਰਕਤ ਡੋਲ ਰਹੇ ਹਨ ॥੩੫੯॥

ਸੁਭ ਸੂਰਤਿ ਪੂਰਤ ਨਾਦ ਨਵੰ ॥

सुभ सूरति पूरत नाद नवं ॥

ਸੁੰਦਰ ਸਰੂਪ ਵਾਲਾ (ਦੱਤ) ਰਿਸ਼ੀ ਨਾਦ ਪੂਰਦਾ ਜਾ ਰਿਹਾ ਹੈ।

ਅਤਿ ਉਜਲ ਅੰਗ ਬਿਭੂਤ ਰਿਖੰ ॥

अति उजल अंग बिभूत रिखं ॥

ਅੰਗਾ ਉਤੇ ਰਿਸ਼ੀ ਨੇ ਅਤਿ ਉਜਲੀ ਵਿਭੂਤੀ ਮਲੀ ਹੋਈ ਹੈ।

ਨਹੀ ਬੋਲਤ ਡੋਲਤ ਦੇਸ ਦਿਸੰ ॥

नही बोलत डोलत देस दिसं ॥

(ਮੁਖ ਤੋਂ ਕੁਝ) ਨਹੀਂ ਬੋਲਦਾ, ਦੇਸਾ ਦੇਸਾ ਵਿਚ ਫਿਰ ਰਿਹਾ ਹੈ।

ਗੁਨ ਚਾਰਤ ਧਾਰਤ ਧਯਾਨ ਹਰੰ ॥੩੬੦॥

गुन चारत धारत ध्यान हरं ॥३६०॥

ਹਰਿ-ਗੁਣ ਗਾਉਂਦਾ ਹੈ ਅਤੇ ਹਰਿ ਦਾ ਧਿਆਨ ਧਾਰਦਾ ਹੈ ॥੩੬੦॥

ਅਵਿਲੋਕਯ ਚਾਵੰਡਿ ਚਾਰੁ ਪ੍ਰਭੰ ॥

अविलोकय चावंडि चारु प्रभं ॥

(ਉਸ ਨੇ) ਇਕ ਸੁੰਦਰ ਪ੍ਰਭਾ ਵਾਲੀ ਇਲ (ਚਾਵਡ) ਵੇਖੀ

ਗ੍ਰਿਹਿ ਜਾਤ ਉਡੀ ਗਹਿ ਮਾਸੁ ਮੁਖੰ ॥

गृहि जात उडी गहि मासु मुखं ॥

(ਜੋ) ਮੂੰਹ ਵਿਚ ਮਾਸ ਪਾਈ ਘਰ ਵਲ ਉਡੀ ਜਾ ਰਹੀ ਸੀ।

ਲਖਿ ਕੈ ਪਲ ਚਾਵੰਡਿ ਚਾਰ ਚਲੀ ॥

लखि कै पल चावंडि चार चली ॥

(ਉਸ) ਸੁੰਦਰ ਇਲ ਨੂੰ ਇਕ ਹੋਰ ਨੇ ਮਾਸ ਦਾ ਟੁਕੜਾ ਲੈ ਜਾਂਦਿਆਂ ਵੇਖਿਆ

ਤਿਹ ਤੇ ਅਤਿ ਪੁਸਟ ਪ੍ਰਮਾਥ ਬਲੀ ॥੩੬੧॥

तिह ते अति पुसट प्रमाथ बली ॥३६१॥

(ਜੋ) ਉਸ ਤੋਂ ਜ਼ਿਆਦਾ ਤਕੜੀ ਅਤੇ ਬਲਵਾਨ ਸੀ ॥੩੬੧॥

ਅਵਿਲੋਕਿਸ ਮਾਸ ਅਕਾਸ ਉਡੀ ॥

अविलोकिस मास अकास उडी ॥

(ਉਸ ਨੂੰ) ਮਾਸ ਦਾ ਟੁਕੜਾ ਲਏ ਹੋਇਆਂ ਆਕਾਸ਼ ਵਿਚ ਉਡੀ ਜਾਂਦੀ ਵੇਖ ਕੇ,

ਅਤਿ ਜੁਧੁ ਤਹੀ ਤਿਹੰ ਸੰਗ ਮੰਡੀ ॥

अति जुधु तही तिहं संग मंडी ॥

(ਉਸ ਨੇ) ਉਸ ਨਾਲ ਉਥੇ ਹੀ ਯੁੱਧ ਮਚਾ ਦਿੱਤਾ।

ਤਜਿ ਮਾਸੁ ਚੜਾ ਉਡਿ ਆਪ ਚਲੀ ॥

तजि मासु चड़ा उडि आप चली ॥

(ਉਸ) ਨੂੰ ਬਲਵਾਨ ਜਾਣ ਕੇ ਸੁੰਦਰ ਇਲ ('ਚੜਾ') ਮਾਸ ਦੇ ਟੁਕੜੇ ਨੂੰ ਛਡ ਕੇ

ਲਹਿ ਕੈ ਚਿਤ ਚਾਵੰਡਿ ਚਾਰ ਬਲੀ ॥੩੬੨॥

लहि कै चित चावंडि चार बली ॥३६२॥

ਆਕਾਸ਼ ਨੂੰ ਉਡ ਕੇ ਚਲੀ ਗਈ ॥੩੬੨॥

ਅਵਿਲੋਕਿ ਸੁ ਚਾਵੰਡਿ ਚਾਰ ਪਲੰ ॥

अविलोकि सु चावंडि चार पलं ॥

ਉਸ ਮਾਸ ('ਪਲੰ') ਦੇ ਸੁੰਦਰ ਟੁਕੜੇ ਨੂੰ ਵੇਖ ਕੇ,

ਤਜਿ ਤ੍ਰਾਸ ਭਾਈ ਥਿਰ ਭੂਮਿ ਥਲੰ ॥

तजि त्रास भाई थिर भूमि थलं ॥

ਡਰ ਨੂੰ ਛਡ ਕੇ ਧਰਤੀ ਉਤੇ ਸਥਿਰ ਹੋ ਗਈ।

ਲਖਿ ਤਾਸੁ ਮਨੰ ਮੁਨਿ ਚਉਕ ਰਹ੍ਯੋ ॥

लखि तासु मनं मुनि चउक रह्यो ॥

ਉਸ ਨੂੰ ਵੇਖ ਕੇ ਮੁਨੀ (ਦੱਤ) ਮਨ ਵਿਚ ਹੈਰਾਨ ਹੋ ਰਿਹਾ ਹੈ।

ਚਿਤ ਸੋਰ੍ਹਸਵੇ ਗੁਰੁ ਤਾਸੁ ਕਹ੍ਯੋ ॥੩੬੩॥

चित सोर्हसवे गुरु तासु कह्यो ॥३६३॥

(ਫਿਰ) ਚਿਤ ਵਿਚ ਉਸ ਨੂੰ ਸੋਲ੍ਹਵਾ ਗੁਰੂ ਕਹਿ ਦਿੱਤਾ ਹੈ ॥੩੬੩॥

ਕੋਊ ਐਸ ਤਜੈ ਜਬ ਸਰਬ ਧਨੰ ॥

कोऊ ऐस तजै जब सरब धनं ॥

ਜਦੋਂ ਕੋਈ ਇਸ ਤਰ੍ਹਾ (ਦੁਖ ਦਾ ਕਾਰਨ ਸਮਝ ਕੇ) ਸਾਰੇ ਧਨ ਨੂੰ ਛਡ ਦਿੰਦਾ ਹੈ

ਕਰਿ ਕੈ ਬਿਨੁ ਆਸ ਉਦਾਸ ਮਨੰ ॥

करि कै बिनु आस उदास मनं ॥

ਅਤੇ ਮਨ ਨੂੰ ਆਸ ਤੋਂ ਬਿਨਾ ਉਦਾਸ (ਵਿਰਕਤ) ਕਰ ਲੈਂਦਾ ਹੈ।

ਤਬ ਪਾਚਉ ਇੰਦ੍ਰੀ ਤਿਆਗ ਰਹੈ ॥

तब पाचउ इंद्री तिआग रहै ॥

ਤਦ ਪੰਜੇ ਇੰਦਰੀਆਂ (ਵਿਸ਼ਿਆਂ ਨੂੰ) ਤਿਆਗ ਕੇ ਅਚਲ ਹੋ ਜਾਦੀਆਂ ਹਨ।

ਇਨ ਚੀਲਨ ਜਿਉ ਸ੍ਰੁਤ ਐਸ ਕਹੈ ॥੩੬੪॥

इन चीलन जिउ स्रुत ऐस कहै ॥३६४॥

ਇਨ੍ਹਾ ਇਲਾ ਵਾਗ ਵੇਦ ਵੀ ਇਸੇ ਤਰ੍ਹਾ ਕਹਿੰਦੇ ਹਨ ॥੩੬੪॥

ਇਤਿ ਸੋਰ੍ਹਵੋ ਗੁਰੂ ਚਾਵੰਡਿ ਸਮਾਪਤੰ ॥੧੬॥

इति सोर्हवो गुरू चावंडि समापतं ॥१६॥

ਇਥੇ ਸੋਲ੍ਹਵੇਂ ਗੁਰੂ 'ਚਾਵਡ' ਦਾ ਪ੍ਰਸੰਗ ਸਮਾਪਤ ॥੧੬॥

ਅਥ ਦੁਧੀਰਾ ਸਤਾਰਵੋ ਗੁਰੂ ਕਥਨੰ ॥

अथ दुधीरा सतारवो गुरू कथनं ॥

ਹੁਣ 'ਦੁਧੀਰਾ' ਸਤਾਰ੍ਹਵੇਂ ਗੁਰੂ ਦਾ ਕਥਨ

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਕਰਿ ਸੋਰਸਵੋ ਰਿਖਿ ਤਾਸੁ ਗੁਰੰ ॥

करि सोरसवो रिखि तासु गुरं ॥

ਉਸ ਨੂੰ ਸੋਲ੍ਹਵਾ ਗੁਰੂ ਕਰ ਕੇ

ਉਠਿ ਚਲੀਆ ਬਾਟ ਉਦਾਸ ਚਿਤੰ ॥

उठि चलीआ बाट उदास चितं ॥

(ਦੱਤ) ਰਿਸ਼ੀ ਉਦਾਸ ਚਿਤ ਨਾਲ ਰਾਹ ਉਤੇ ਤੁਰ ਪਿਆ।

ਮੁਖਿ ਪੂਰਤ ਨਾਦਿ ਨਿਨਾਦ ਧੁਨੰ ॥

मुखि पूरत नादि निनाद धुनं ॥

(ਉਸ ਦਾ) ਮੂੰਹ ਸ਼ਬਦਾ ਦੀ ਨਿਰੰਤਰ ਧੁਨ ਨਾਲ ਭਰਿਆ ਹੋਇਆ ਸੀ।

ਸੁਨਿ ਰੀਝਤ ਗੰਧ੍ਰਬ ਦੇਵ ਨਰੰ ॥੩੬੫॥

सुनि रीझत गंध्रब देव नरं ॥३६५॥

(ਇਹ ਗੱਲ) ਸੁਣ ਕੇ ਦੇਵਤੇ, ਗੰਧਰਬ ਅਤੇ ਮਨੁੱਖ ਮੋਹਿਤ ਹੋ ਰਹੇ ਸਨ ॥੩੬੫॥

ਚਲਿ ਜਾਤ ਭਏ ਸਰਿਤਾ ਨਿਕਟੰ ॥

चलि जात भए सरिता निकटं ॥

ਜਾਦੇ ਜਾਦੇ ਨਦੀ ਦੇ ਕੰਢੇ ਨੇੜੇ ਜਾ ਪਹੁੰਚਿਆ

ਹਠਵੰਤ ਰਿਖੰ ਤਪਸਾ ਬਿਕਟ ॥

हठवंत रिखं तपसा बिकट ॥

ਜੋ ਹਠ ਵਾਲਾ ਅਤੇ ਕਠੋਰ ਤਪਸਵੀ ਰਿਸ਼ੀ ਸੀ।

ਅਵਿਲੋਕ ਦੁਧੀਰਯਾ ਏਕ ਤਹਾ ॥

अविलोक दुधीरया एक तहा ॥

(ਉਸ ਨੇ) ਉਥੇ ਇਕ 'ਦੁਧੀਰਾ' ਪੰਛੀ ਵੇਖਿਆ,

ਉਛਰੰਤ ਹੁਤੇ ਨਦਿ ਮਛ ਜਹਾ ॥੩੬੬॥

उछरंत हुते नदि मछ जहा ॥३६६॥

ਜਿਥੇ ਨਦੀ ਵਿਚ ਮਛਲੀਆਂ ਉਛਲ ਰਹੀਆਂ ਸਨ ॥੩੬੬॥

ਥਰਕੰਤ ਹੁਤੋ ਇਕ ਚਿਤ ਨਭੰ ॥

थरकंत हुतो इक चित नभं ॥

(ਉਹ ਪੰਛੀ) ਇਕ ਚਿਤ ਹੋ ਕੇ ਆਕਾਸ਼ ਵਿਚ ਥਿਰਕ ਰਿਹਾ ਸੀ।

ਅਤਿ ਉਜਲ ਅੰਗ ਸੁਰੰਗ ਸੁਭੰ ॥

अति उजल अंग सुरंग सुभं ॥

ਉਹ ਬੜੇ ਉਜਲੇ ਸ਼ਰੀਰ ਅਤੇ ਸੋਹਣੇ ਰੰਗ ਵਾਲਾ ਸੀ।

ਨਹੀ ਆਨਿ ਬਿਲੋਕਤ ਆਪ ਦ੍ਰਿਗੰ ॥

ਨਹੀ ਆਨਿ ਬਿਲੋਕਤ ਆਪ ਦ੍ਰਗੰ ॥

ਆਪਣੀਆਂ ਅੱਖਾ ਨਾਲ ਉਹ ਹੋਰ ਕਿਸੇ ਨੂੰ ਵੇਖਦਾ ਹੀ ਨਹੀਂ ਸੀ।

ਇਹ ਭਾਤਿ ਰਹ੍ਯੋ ਗਡ ਮਛ ਮਨੰ ॥੩੬੭॥

इह भाति रह्यो गड मछ मनं ॥३६७॥

ਇਸ ਤਰ੍ਹਾ ਉਸ ਦਾ ਮਨ ਮੱਛੀਆਂ ਵਿਚ ਗਡਿਆ ਹੋਇਆ ਸੀ ॥੩੬੭॥

ਤਹਾ ਜਾਇ ਮਹਾ ਮੁਨਿ ਮਜਨ ਕੈ ॥

तहा जाइ महा मुनि मजन कै ॥

ਉਥੇ ਜਾ ਕੇ ਮਹਾ ਮੁਨੀ ਨੇ ਇਸ਼ਨਾਨ ਕੀਤਾ

ਉਠਿ ਕੈ ਹਰਿ ਧਿਆਨ ਲਗਾ ਸੁਚ ਕੈ ॥

उठि कै हरि धिआन लगा सुच कै ॥

ਅਤੇ ਫਿਰ ਸੁਚੇ ਹੋ ਕੇ ਹਰਿ ਦੇ ਧਿਆਨ ਵਿਚ ਉਠ ਕੇ ਲਗ ਗਿਆ।

ਨ ਟਰੋ ਤਬ ਲੌ ਵਹ ਮਛ ਅਰੀ ॥

न टरो तब लौ वह मछ अरी ॥

ਉਹ ਮੱਛੀਆਂ ਦਾ ਵੈਰੀ ਇੰਨੇ ਚਿਰ ਤਕ ਵੀ ਉਥੋਂ ਹਟਿਆ ਨਹੀਂ ਸੀ।

ਰਥ ਸੂਰ ਅਥਿਓ ਨਹ ਡੀਠ ਟਰੀ ॥੩੬੮॥

रथ सूर अथिओ नह डीठ टरी ॥३६८॥

ਸੂਰਜ ਦਾ ਰਥ ਭਾਵੇਂ ਤੁਰ ਗਿਆ ਹੈ (ਭਾਵ ਰਾਤ ਪੈ ਗਈ ਹੈ) ਪਰ ਦੁਧੀਰੇ ਦੀ ਨਜ਼ਰ (ਮੱਛੀਆਂ ਤੋਂ) ਟਲੀ ਨਹੀਂ ਹੈ ॥੩੬੮॥

ਥਰਕੰਤ ਰਹਾ ਨਭਿ ਮਛ ਕਟੰ ॥

थरकंत रहा नभि मछ कटं ॥

ਮੱਛੀਆਂ ਨੂੰ ਕਟਣ (ਖਾਣ) ਵਾਲਾ (ਦੁਧੀਰਾ) ਉਥੇ ਥਿਰਕਦਾ ਹੀ ਰਿਹਾ।

ਰਥ ਭਾਨੁ ਹਟਿਓ ਨਹੀ ਧ੍ਯਾਨ ਛੁਟੰ ॥

रथ भानु हटिओ नही ध्यान छुटं ॥

ਸੂਰਜ ਦਾ ਰਥ ਭਾਵੇਂ ਟਲ ਗਿਆ ਹੈ ਪਰ ਉਸ ਦਾ ਧਿਆਨ ਨਹੀਂ ਛੁਟਿਆ ਹੈ।

ਅਵਿਲੋਕ ਮਹਾ ਮੁਨਿ ਮੋਹਿ ਰਹਿਓ ॥

अविलोक महा मुनि मोहि रहिओ ॥

(ਉਸ ਨੂੰ) ਵੇਖ ਕੇ ਮਹਾ ਮੁਨੀ ਮੋਹਿਤ ਹੋ ਗਿਆ।

ਗੁਰੁ ਸਤ੍ਰਸਵੋ ਕਰ ਤਾਸੁ ਕਹਿਓ ॥੩੬੯॥

गुरु सत्रसवो कर तासु कहिओ ॥३६९॥

ਉਸ ਨੂੰ ਆਪਣਾ ਸਤਾਰ੍ਹਵਾ ਗੁਰੂ ਕਹਿ ਦਿੱਤਾ ॥੩੬੯॥

ਇਤਿ ਸਤਾਰਵੋ ਗੁਰੂ ਦੁਧੀਰਾ ਸਮਾਪਤੰ ॥੧੭॥

इति सतारवो गुरू दुधीरा समापतं ॥१७॥

ਇਥੇ ਸਤਾਰ੍ਹਵਾ ਗੁਰੂ 'ਦੁਧੀਰਾ' ਸਮਾਪਤ ॥੧੭॥

ਅਥ ਮ੍ਰਿਗਹਾ ਅਠਾਰਸਵੋ ਗੁਰੂ ਬਰਨਨੰ ॥

अथ मृगहा अठारसवो गुरू बरननं ॥

ਹੁਣ 'ਮ੍ਰਿਗਹਾ' ਅਠਾਰ੍ਹਵੇਂ ਗੁਰੂ ਦਾ ਕਥਨ

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਕਰਿ ਮਜਨ ਗੋਬਿੰਦ ਗਾਇ ਗੁਨੰ ॥

करि मजन गोबिंद गाइ गुनं ॥

ਇਸ਼ਨਾਨ ਕਰ ਕੇ ਅਤੇ ਗੋਬਿੰਦ ਦੇ ਗੁਣਾ ਦਾ ਗਾਇਨ ਕਰਦਾ ਹੋਇਆ,

ਉਠਿ ਜਾਤਿ ਭਏ ਬਨ ਮਧਿ ਮੁਨੰ ॥

उठि जाति भए बन मधि मुनं ॥

ਮੁਨੀ ਉਠ ਕੇ ਬਨ ਵਿਚ ਚਲਾ ਗਿਆ।

ਜਹ ਸਾਲ ਤਮਾਲ ਮਢਾਲ ਲਸੈ ॥

जह साल तमाल मढाल लसै ॥

ਜਿਥੇ ਸਾਲ, ਤਮਾਲ ਅਤੇ ਮਢਾਲ ਨਾ ਦੇ ਬ੍ਰਿਛ ਸ਼ੋਭਦੇ ਸਨ ਅਤੇ

ਰਥ ਸੂਰਜ ਕੇ ਪਗ ਬਾਜ ਫਸੈ ॥੩੭੦॥

रथ सूरज के पग बाज फसै ॥३७०॥

(ਜਿਸ ਵਿਚ) ਸੂਰਜ ਦੇ ਰਥ ਦੇ ਘੋੜਿਆਂ ਦੇ ਪੈਰ ਫਸੇ ਹੋਏ ਸਨ ॥੩੭੦॥

ਅਵਿਲੋਕ ਤਹਾ ਇਕ ਤਾਲ ਮਹਾ ॥

अविलोक तहा इक ताल महा ॥

ਉਥੇ (ਉਸ ਨੇ) ਇਕ ਵੱਡਾ ਤਲਾ ਵੇਖਿਆ।

ਰਿਖਿ ਜਾਤ ਭਏ ਹਿਤ ਜੋਗ ਜਹਾ ॥

रिखि जात भए हित जोग जहा ॥

ਉਥੇ ਯੋਗ ਸਾਧਨਾ ਕਰਨ ਲਈ ਰਿਸ਼ੀ ਚਲਿਆ ਗਿਆ।

ਤਹ ਪਤ੍ਰਣ ਮਧ ਲਹਯੋ ਮ੍ਰਿਗਹਾ ॥

तह पत्रण मध लह्यो मृगहा ॥

ਉਥੇ ਪੱਤਰਾ ਦੇ ਓਹਲੇ (ਦੱਤ ਮੁਨੀ ਨੇ) ਇਕ ਸ਼ਿਕਾਰੀ ਵੇਖਿਆ।

ਤਨ ਸੋਭਤ ਕੰਚਨ ਸੁਧ ਪ੍ਰਭਾ ॥੩੭੧॥

तन सोभत कंचन सुध प्रभा ॥३७१॥

ਉਸ ਦਾ ਤਨ ਸ਼ੁੱਧ ਸੋਨੇ ਵਾਗ ਚਮਕਦਾ ਸੀ ॥੩੭੧॥

ਕਰਿ ਸੰਧਿਤ ਬਾਣ ਕਮਾਣ ਸਿਤੰ ॥

करि संधित बाण कमाण सितं ॥

(ਉਸ ਨੇ) ਹੱਥ ਵਿਚਲੀ ਕਮਾਨ ਵਿਚ ਲਿਸ਼ਕਦਾ ਹੋਇਆ ਤੀਰ ਕਸਿਆ ਹੋਇਆ ਸੀ।

ਮ੍ਰਿਗ ਮਾਰਤ ਕੋਟ ਕਰੋਰ ਕਿਤੰ ॥

मृग मारत कोट करोर कितं ॥

(ਉਹ) ਹਿਰਨਾ ਨੂੰ ਮਾਰਨ ਲਈ ਕਰੋੜਾ ਜੁਗਤਾ ਕਰਦਾ ਹੁੰਦਾ ਸੀ।

ਸਭ ਸੈਨ ਮੁਨੀਸਰ ਸੰਗਿ ਲਏ ॥

सभ सैन मुनीसर संगि लए ॥

(ਦੱਤ) ਸੇਵਕਾ ਦੇ ਸਾਰੇ ਜੱਥੇ ਨੂੰ ਨਾਲ ਲਿਆਂ

ਜਹ ਕਾਨਨ ਥੋ ਤਹ ਜਾਤ ਭਏ ॥੩੭੨॥

जह कानन थो तह जात भए ॥३७२॥

ਉਥੇ ਪਹੁੰਚ ਗਿਆ, ਜਿਥੇ ਉਹ ਬਨ ਸੀ ॥੩੭੨॥

ਕਨਕੰ ਦੁਤਿ ਉਜਲ ਅੰਗ ਸਨੇ ॥

कनकं दुति उजल अंग सने ॥

(ਉਸ ਦੇ) ਸੋਨੇ ਰੰਗੇ ਉਜਲੇ ਅੰਗ ਚਮਕ ਰਹੇ ਸਨ,

ਮੁਨਿ ਰਾਜ ਮਨੰ ਰਿਤੁ ਰਾਜ ਬਨੇ ॥

मुनि राज मनं रितु राज बने ॥

ਮਾਨੋ ਮੁਨੀ ਰਾਜ ਬਸੰਤ ਰੁਤ ਬਣੇ ਹੋਣ।

ਰਿਖਿ ਸੰਗ ਸਖਾ ਨਿਸਿ ਬਹੁਤ ਲਏ ॥

रिखि संग सखा निसि बहुत लए ॥

ਰਾਤ ਨੂੰ ਰਿਸ਼ੀ ਨੇ ਬਹੁਤ ਸੇਵਕ ਨਾਲ ਲਏ ਹੋਏ ਸਨ

ਤਿਹ ਬਾਰਿਧ ਦੂਜ ਬਿਲੋਕਿ ਗਏ ॥੩੭੩॥

तिह बारिध दूज बिलोकि गए ॥३७३॥

ਜਿਨ੍ਹਾ ਵਿਚ (ਰਿਸ਼ੀ) ਬਦਲ ਵਿਚ ਦੂਜ (ਦੇ ਚੰਦ੍ਰਮੇ) ਵਾਗ ਵੇਖਿਆ ਗਿਆ ਸੀ ॥੩੭੩॥

ਰਿਖਿ ਬੋਲਤ ਘੋਰਤ ਨਾਦ ਨਵੰ ॥

ਰਿਖਿ ਬੋਲਤ ਘੋਰਤ ਨਾਦ ਨਵੰ ॥

ਰਿਸ਼ੀ (ਬਦਲਾ ਵਾਗ) ਉੱਚਾ ਨਾਦ ਕਰਦਾ ਸੀ।

ਤਿਹ ਠਉਰ ਕੁਲਾਹਲ ਉਚ ਹੂਅੰ ॥

तिह ठउर कुलाहल उच हूअं ॥

ਉਥੇ ਬਹੁਤ ਉੱਚਾ ਰੌਲਾ ਰੱਪਾ ਮਚਿਆ ਹੋਇਆ ਸੀ।

ਜਲ ਪੀਵਤ ਠਉਰ ਹੀ ਠਉਰ ਮੁਨੀ ॥

जल पीवत ठउर ही ठउर मुनी ॥

ਮੁਨੀ ਲੋਕ ਥਾ ਥਾ ਉਤੇ ਜਲ ਪਾਨ ਕਰ ਰਹੇ ਸਨ,

ਬਨ ਮਧਿ ਮਨੋ ਰਿਖ ਮਾਲ ਬਨੀ ॥੩੭੪॥

बन मधि मनो रिख माल बनी ॥३७४॥

ਮਾਨੋ ਬਨ ਵਿਚ ਰਿਸ਼ੀਆਂ ਦੀ ਮਾਲਾ ਬਣੀ ਹੋਈ ਹੋਵੇ ॥੩੭੪॥

ਅਤਿ ਉਜਲ ਅੰਗ ਬਿਭੂਤ ਧਰੈ ॥

अति उजल अंग बिभूत धरै ॥

(ਰਿਸ਼ੀ ਨੇ) ਸ਼ਰੀਰ ਉਤੇ ਉਜਲੀ ਵਿਭੂਤੀ ਮਲੀ ਹੋਈ ਸੀ।

ਬਹੁ ਭਾਤਿ ਨ੍ਯਾਸ ਅਨਾਸ ਕਰੈ ॥

बहु भाति न्यास अनास करै ॥

ਬਿਨਾ ਕਿਸੇ ਆਸ ਦੇ ਯੋਗ ਦੀਆਂ ਵਿਧੀਆਂ ਕਰਦਾ ਸੀ।

ਨਿਵਲ੍ਯਾਦਿਕ ਸਰਬੰ ਕਰਮ ਕੀਏ ॥

निवल्यादिक सरबं करम कीए ॥

ਨਿਉਲੀ ਆਦਿ ਸਾਰੇ ਕਰਮ ਕਰਦਾ ਸੀ।

ਰਿਖਿ ਸਰਬ ਚਹੂੰ ਚਕ ਦਾਸ ਥੀਏ ॥੩੭੫॥

रिखि सरब चहूँ चक दास थीए ॥३७५॥

ਚੌਹਾ ਚੱਕਾ ਦੇ ਲੋਕ ਰਿਸ਼ੀ ਦੇ ਦਾਸ ਹੋ ਗਏ ਸਨ ॥੩੭੫॥

ਅਨਭੰਗ ਅਖੰਡ ਅਨੰਗ ਤਨੰ ॥

अनभंग अखंड अनंग तनं ॥

(ਉਸ ਦਾ) ਸ਼ਰੀਰ ਕਾਮਦੇਵ ਵਾਗ ਅਭੰਗ ਅਤੇ ਅਖੰਡ ਸੀ।

ਬਹੁ ਸਾਧਤ ਨ੍ਯਾਸ ਸੰਨ੍ਯਾਸ ਬਨੰ ॥

बहु साधत न्यास संन्यास बनं ॥

ਬਨ ਵਿਚ ਸੰਨਿਆਸ ਦੀਆਂ ਬਹੁਤ ਵਿਧੀਆਂ ਸਾਧੀਆਂ ਹੋਈਆਂ ਸਨ।

ਜਟ ਸੋਹਤ ਜਾਨੁਕ ਧੂਰ ਜਟੀ ॥

जट सोहत जानुक धूर जटी ॥

ਜਟਾਵਾ ਸੋਭਦੀਆਂ ਸਨ, ਮਾਨੋ ਸ਼ਿਵ ਹੋਵੇ। (ਇੰਜ ਪ੍ਰਤੀਤ ਹੁੰਦਾ ਸੀ)

ਸਿਵ ਕੀ ਜਨੁ ਜੋਗ ਜਟਾ ਪ੍ਰਗਟੀ ॥੩੭੬॥

सिव की जनु जोग जटा प्रगटी ॥३७६॥

ਮਾਨੋ ਸ਼ਿਵ ਦੀਆਂ ਜੋਗ ਜਟਾਵਾ ਹੀ ਪ੍ਰਗਟ ਹੋਈਆਂ ਹੋਣ ॥੩੭੬॥

ਸਿਵ ਤੇ ਜਨੁ ਗੰਗ ਤਰੰਗ ਛੁਟੇ ॥

सिव ते जनु गंग तरंग छुटे ॥

(ਜਟਾਵਾ) ਮਾਨੋ ਸ਼ਿਵ ਦੇ ਸਿਰੋਂ ਨਿਕਲ ਰਹੀ ਗੰਗਾ ਦੀਆਂ ਧਾਰਾਵਾ ਵਾਗ ਖਿਲਰ ਰਹੀਆਂ ਹੋਣ।

ਇਹ ਹੁਇ ਜਨ ਜੋਗ ਜਟਾ ਪ੍ਰਗਟੇ ॥

इह हुइ जन जोग जटा प्रगटे ॥

(ਇੰਜ ਪ੍ਰਤੀਤ ਹੋ ਰਿਹਾ ਹੈ ਕਿ) ਇਹ (ਦੱਤ) ਯੋਗ ਦੀਆਂ ਜਟਾਵਾ ਵਿਚੋਂ ਪ੍ਰਗਟ ਹੋ ਰਿਹਾ ਹੋਵੇ।

ਤਪ ਸਰਬ ਤਪੀਸਨ ਕੇ ਸਬ ਹੀ ॥

तप सरब तपीसन के सब ही ॥

ਸਾਰਿਆਂ ਤਪਸਵੀਆਂ ਨੇ (ਦੱਤ ਸਮੇਤ) ਖੂਬ ਤਪ ਕੀਤਾ।

ਮੁਨਿ ਜੇ ਸਬ ਛੀਨ ਲਏ ਤਬ ਹੀ ॥੩੭੭॥

मुनि जे सब छीन लए तब ही ॥३७७॥

ਮੁਨੀ ਨੇ ਜੇਹੜੇ (ਬਲਵਾਨ ਸਨ, ਉਨ੍ਹਾ ਦੀਆਂ ਸ਼ਕਤੀਆਂ ਨੂੰ) ਖੋਹ ਲਿਆ ਸੀ (ਅਰਥਾਤ ਹੀਨ ਕਰ ਦਿੱਤਾ ਸੀ) ॥੩੭੭॥

ਸ੍ਰੁਤ ਜੇਤਿਕ ਨ੍ਯਾਸ ਉਦਾਸ ਕਹੇ ॥

स्रुत जेतिक न्यास उदास कहे ॥

ਵੇਦਾ ਵਿਚ ਜਿਤਨੇ ਵੀ ਯੋਗ ਸਾਧਨ ਕਹੇ ਗਏ ਹਨ,

ਸਬ ਹੀ ਰਿਖਿ ਅੰਗਨ ਜਾਨ ਲਏ ॥

सब ही रिखि अंगन जान लए ॥

ਉਹ ਸਾਰੇ ਹੀ ਰਿਸ਼ੀ ਨੇ ਸ਼ਰੀਰ ਉਤੇ ਸਾਧ ਲਏ ਹਨ।

ਘਨ ਮੈ ਜਿਮ ਬਿਦੁਲਤਾ ਝਮਕੈ ॥

घन मै जिम बिदुलता झमकै ॥

ਜਿਵੇਂ ਬਦਲ ਵਿਚ ਬਿਜਲੀ ਚਮਕਦੀ ਹੈ,

ਰਿਖਿ ਮੋ ਗੁਨ ਤਾਸ ਸਬੈ ਦਮਕੈ ॥੩੭੮॥

रिखि मो गुन तास सबै दमकै ॥३७८॥

ਉਸੇ ਤਰ੍ਹਾ ਰਿਸ਼ੀ ਵਿਚ ਸਾਰੇ ਗੁਣ ਚਮਕਾ ਮਾਰ ਰਹੇ ਹਨ ॥੩੭੮॥

ਜਸ ਛਾਡਤ ਭਾਨੁ ਅਨੰਤ ਛਟਾ ॥

जस छाडत भानु अनंत छटा ॥

ਜਿਵੇਂ ਸੂਰਜ ਅਨੰਤ ਕਿਰਨਾ ਛਡਦਾ ਹੈ,

ਰਿਖਿ ਕੇ ਤਿਮ ਸੋਭਤ ਜੋਗ ਜਟਾ ॥

रिखि के तिम सोभत जोग जटा ॥

ਉਸੇ ਤਰ੍ਹਾ ਰਿਸ਼ੀ ਦੇ ਸਿਰ ਤੋਂ ਜਟਾਵਾ ਸ਼ੋਭ ਰਹੀਆਂ ਹਨ।

ਜਿਨ ਕੀ ਦੁਖ ਫਾਸ ਕਹੂੰ ਨ ਕਟੀ ॥

जिन की दुख फास कहूँ न कटी ॥

ਜਿਨ੍ਹਾ ਦੇ ਦੁਖ ਦੀ ਫਾਸੀ ਕਿਤੇ ਵੀ ਨਹੀਂ ਕਟੀ ਗਈ ਸੀ,

ਰਿਖਿ ਭੇਟਤ ਤਾਸੁ ਛਟਾਕ ਛੁਟੀ ॥੩੭੯॥

रिखि भेटत तासु छटाक छुटी ॥३७९॥

ਉਨ੍ਹਾ ਦੀ ਰਿਸ਼ੀ ਨੂੰ ਮਿਲਣ ਨਾਲ ਹੀ ਚਟਾਖ ਕਰ ਕੇ ਟੁਟ ਗਈ ਹੈ ॥੩੭੯॥

ਨਰ ਜੋ ਨਹੀ ਨਰਕਨ ਤੇ ਨਿਵਰੈ ॥

नर जो नही नरकन ते निवरै ॥

ਜੋ ਪੁਰਸ਼ ਨਰਕਾ ਦੇ ਦੁਖ ਤੋਂ ਖਲਾਸ ਨਹੀਂ ਹੋਏ ਹਨ,

ਰਿਖਿ ਭੇਟਤ ਤਉਨ ਤਰਾਕ ਤਰੈ ॥

रिखि भेटत तउन तराक तरै ॥

ਰਿਸ਼ੀ ਨੂੰ ਮਿਲਦਿਆਂ ਹੀ ਉਹ ਝਟਪਟ (ਦੁਖ ਦੇ ਸਾਗਰ ਨੂੰ) ਤਰ ਗਏ ਹਨ।

ਜਿਨ ਕੇ ਸਮਤਾ ਕਹੂੰ ਨਾਹਿ ਠਟੀ ॥

जिन के समता कहूँ नाहि ठटी ॥

(ਪਾਪਾ ਕਾਰਨ) ਜਿਨ੍ਹਾ ਦੀ ਸਮਤਾ ਕਿਸੇ ਨਾਲ ਵੀ ਨਹੀਂ ਬੈਠਦੀ ਸੀ (ਅਰਥਾਤ ਪਰਮੇਸ਼ਰ ਨਾਲ ਮੇਲ ਨਹੀਂ ਹੋ ਰਿਹਾ ਸੀ)

ਰਿਖਿ ਪੂਜਿ ਘਟੀ ਸਬ ਪਾਪ ਘਟੀ ॥੩੮੦॥

रिखि पूजि घटी सब पाप घटी ॥३८०॥

ਰਿਸ਼ੀ ਦੀ ਘੜੀ ਭਰ ਪੂਜਾ ਕਰਦਿਆਂ ਹੀ (ਉਨ੍ਹਾ ਦੇ) ਪਾਪ ਘਟ ਗਏ ਹਨ ॥੩੮੦॥

ਇਤ ਬਧਿ ਤਉਨ ਬਿਠੋ ਮ੍ਰਿਗਹਾ ॥

इत बधि तउन बिठो मृगहा ॥

ਇਧਰ ਉਹ ਸ਼ਿਕਾਰੀ (ਸ਼ਿਕਾਰ ਦੀ) ਟੋਹ ਵਿਚ ਬੈਠਾ ਹੋਇਆ ਸੀ

ਜਸ ਹੇਰਤ ਛੇਰਿਨਿ ਭੀਮ ਭਿਡਹਾ ॥

ਜਸ ਹੇਰਤ ਛੇਰਿਨਿ ਭੀਮ ਭਿਡਹਾ ॥

ਜਿਵੇਂ ਭੇਡਾ ਨੂੰ ਮਾਰਨ ਵਾਲਾ ਭਿਆਨਕ (ਬਘਿਆੜ) ਛੇਲੀਆਂ ਵਲ ਵੇਖ ਰਿਹਾ ਹੈ।

ਤਿਹ ਜਾਨ ਰਿਖੀਨ ਹੀ ਸਾਸ ਸਸ੍ਰਯੋ ॥

तिह जान रिखीन ही सास सस्रयो ॥

ਉਸ ਨੇ ਰਿਸ਼ੀ ਨੂੰ ਹਿਰਨ ਸਮਝ ਕੇ ਸਾਹ ਰੋਕ ਲਿਆ

ਮ੍ਰਿਗ ਜਾਨ ਮੁਨੀ ਕਹੁ ਬਾਨ ਕਸ੍ਰਯੋ ॥੩੮੧॥

मृग जान मुनी कहु बान कस्रयो ॥३८१॥

ਅਤੇ ਮੁਨੀ ਨੂੰ ਮਾਰਨ ਲਈ ਤੀਰ ਖਿਚ ਲਿਆ ॥੩੮੧॥

ਸਰ ਪੇਖ ਸਬੈ ਤਿਹ ਸਾਧ ਕਹੈ ॥

सर पेख सबै तिह साध कहै ॥

ਸਾਰਿਆਂ ਸਾਧਾ ਨੇ ਕਸੇ ਹੋਏ ਤੀਰ ਨੂੰ ਵੇਖ ਕੇ

ਮ੍ਰਿਗ ਹੋਇ ਨ ਰੇ ਮੁਨਿ ਰਾਜ ਇਹੈ ॥

मृग होइ न रे मुनि राज इहै ॥

ਉਸ ਨੂੰ ਕਿਹਾ ਕਿ ਇਹ ਹਿਰਨ ਨਹੀਂ, ਮੁਨੀ ਰਾਜ ਹੈ।

ਨਹ ਬਾਨ ਸਰਾਸਨ ਪਾਨ ਤਜੇ ॥

नह बान सरासन पान तजे ॥

(ਪਰ) ਉਸ ਨੇ ਹੱਥ ਵਿਚੋਂ ਧਨੁਸ਼ ਬਾਣ ਨਾ ਛਡਿਆ।

ਅਸ ਦੇਖਿ ਦ੍ਰਿੜੰ ਮੁਨਿ ਰਾਜ ਲਜੇ ॥੩੮੨॥

अस देखि द्रड़ं मुनि राज लजे ॥३८२॥

(ਉਸ ਦੀ) ਅਜਿਹੀ ਦ੍ਰਿੜ੍ਹਤਾ ਵੇਖ ਕੇ ਮੁਨੀ ਰਾਜ ਸ਼ਰਮਸਾਰ ਹੋ ਗਏ ॥੩੮੨॥

ਬਹੁਤੇ ਚਿਰ ਜਿਉ ਤਿਹ ਧ੍ਯਾਨ ਛੁਟਾ ॥

बहुते चिर जिउ तिह ध्यान छुटा ॥

ਬਹੁਤ ਚਿਰ ਬਾਦ ਜਦੋਂ ਉਸ ਦਾ ਧਿਆਨ ਛੁਟਿਆ

ਅਵਿਲੋਕ ਧਰੇ ਰਿਖਿ ਪਾਲ ਜਟਾ ॥

अविलोक धरे रिखि पाल जटा ॥

ਤਾ ਵੇਖਿਆ (ਕਿ ਇਹ) ਜਟਾਵਾ ਦੀ ਪੰਗਤੀ ਵਾਲਾ ਰਿਸ਼ੀ ਹੈ।

ਕਸ ਆਵਤ ਹੋ ਡਰੁ ਡਾਰਿ ਅਬੈ ॥

कस आवत हो डरु डारि अबै ॥

(ਉਸ ਨੇ ਕਿਹਾ, ਤੁਸੀਂ) ਹੁਣ ਡਰ ਨੂੰ ਛਡ ਕੇ ਕਿਸ ਵਾਸਤੇ ਲਗੇ ਆਉਂਦੇ ਹੋ;

ਮੁਹਿ ਲਾਗਤ ਹੋ ਮ੍ਰਿਗ ਰੂਪ ਸਬੈ ॥੩੮੩॥

मुहि लागत हो मृग रूप सबै ॥३८३॥

ਮੈਨੂੰ ਤਾ (ਤੁਸੀਂ) ਸਾਰੇ ਹਿਰਨ ਰੂਪ ਹੀ ਲਗਦੇ ਹੋ ॥੩੮੩॥

ਰਿਖ ਪਾਲ ਬਿਲੋਕਿ ਤਿਸੈ ਦ੍ਰਿੜਤਾ ॥

रिख पाल बिलोकि तिसै दिड़ता ॥

ਰਿਸ਼ੀਆਂ ਦੇ ਪਾਲਕ (ਦੱਤ) ਨੇ ਉਸ ਦੀ ਇਸ ਦ੍ਰਿੜ੍ਹਤਾ ਨੂੰ ਵੇਖ ਕੇ,

ਗੁਰੁ ਮਾਨ ਕਰੀ ਬਹੁਤੈ ਉਪਮਾ ॥

गुरु मान करी बहुतै उपमा ॥

(ਉਸ ਨੂੰ) ਗੁਰੂ ਮੰਨ ਕੇ ਬਹੁਤ ਸਾਰੀ ਉਪਮਾ ਕੀਤੀ।

ਮ੍ਰਿਗ ਸੋ ਜਿਹ ਕੋ ਚਿਤ ਐਸ ਲਗ੍ਯੋ ॥

मृग सो जिह को चित ऐस लग्यो ॥

ਜਿਸ ਦਾ ਚਿਤ ਹਿਰਨ ਨਾਲ ਇਸ ਤਰ੍ਹਾ ਲਗਾ ਹੈ,

ਪਰਮੇਸਰ ਕੈ ਰਸ ਜਾਨ ਪਗ੍ਯੋ ॥੩੮੪॥

परमेसर कै रस जान पग्यो ॥३८४॥

ਮਾਨੋ ਪਰਮੇਸ਼ਵਰ ਦੇ ਪ੍ਰੇਮ ਰਸ ਵਿਚ ਮਗਨ ਹੋਵੇ ॥੩੮੪॥

ਮੁਨ ਕੋ ਤਬ ਪ੍ਰੇਮ ਪ੍ਰਸੀਜ ਹੀਆ ॥

मुन को तब प्रेम प्रसीज हीआ ॥

ਤਦ ਮੁਨੀ ਦਾ ਹਿਰਦਾ ਪ੍ਰੇਮ ਨਾਲ ਪਸੀਜ ਗਿਆ

ਗੁਰ ਠਾਰਸਮੋ ਮ੍ਰਿਗ ਨਾਸ ਕੀਆ ॥

गुर ठारसमो मृग नास कीआ ॥

ਅਤੇ ਹਿਰਨ ਨੂੰ ਮਾਰਨ ਵਾਲੇ ਨੂੰ ਅਠਾਰ੍ਹਵਾ ਗੁਰੂ ਕੀਤਾ।

ਮਨ ਮੋ ਤਬ ਦਤ ਬੀਚਾਰ ਕੀਆ ॥

मन मो तब दत बीचार कीआ ॥

ਤਦ ਦੱਤ ਨੇ ਮਨ ਵਿਚ ਵਿਚਾਰ ਕੀਤਾ

ਗੁਨ ਮ੍ਰਿਗਹਾ ਕੋ ਚਿਤ ਬੀਚ ਲੀਆ ॥੩੮੫॥

गुन मृगहा को चित बीच लीआ ॥३८५॥

ਅਤੇ ਸ਼ਿਕਾਰੀ ਦੇ ਗੁਣਾ ਨੂੰ ਮਨ ਵਿਚ ਵਸਾ ਲਿਆ ॥੩੮੫॥

ਹਰਿ ਸੋ ਹਿਤੁ ਜੋ ਇਹ ਭਾਤਿ ਕਰੈ ॥

हरि सो हितु जो इह भाति करै ॥

ਜੇ ਕੋਈ ਹਰਿ ਨਾਲ ਇਸ ਤਰ੍ਹਾ ਦਾ ਪ੍ਰੇਮ ਕਰੇਗਾ,

ਭਵ ਭਾਰ ਅਪਾਰਹ ਪਾਰ ਪਰੈ ॥

भव भार अपारह पार परै ॥

(ਤਾ ਉਹ) ਦੁਸਤਰ ਸੰਸਾਰ ਸਾਗਰ ਨੂੰ ਪਾਰ ਕਰ ਲਵੇਗਾ।

ਮਲ ਅੰਤਰਿ ਯਾਹੀ ਇਸਨਾਨ ਕਟੈ ॥

मल अंतरि याही इसनान कटै ॥

ਇਸ ਇਸ਼ਨਾਨ ਨਾਲ ਮਨ ਦੀ ਮੈਲ ਕਟ ਜਾਦੀ ਹੈ

ਜਗ ਤੇ ਫਿਰਿ ਆਵਨ ਜਾਨ ਮਿਟੈ ॥੩੮੬॥

जग ते फिरि आवन जान मिटै ॥३८६॥

ਅਤੇ ਸੰਸਾਰ ਵਿਚ ਆਣਾ ਜਾਣਾ ਸਮਾਪਤ ਹੋ ਜਾਦਾ ਹੈ ॥੩੮੬॥

ਗੁਰੁ ਜਾਨ ਤਬੈ ਤਿਹ ਪਾਇ ਪਰਾ ॥

गुरु जान तबै तिह पाइ परा ॥

ਤਦੋਂ ਉਸ ਨੂੰ ਗੁਰੂ ਜਾਣ ਕੇ (ਰਿਸ਼ੀ) ਪੈਰੀਂ ਪੈ ਗਿਆ

ਭਵ ਭਾਰ ਅਪਾਰ ਸੁ ਪਾਰ ਤਰਾ ॥

भव भार अपार सु पार तरा ॥

ਅਤੇ ਅਪਾਰ ਸੰਸਾਰ ਰੂਪ ਭਾਰੇ ਸਮੁੰਦਰ ਨੂੰ ਪਾਰ ਕਰ ਲਿਆ।

ਦਸ ਅਸਟਸਮੋ ਗੁਰੁ ਤਾਸੁ ਕੀਯੋ ॥

दस असटसमो गुरु तासु कीयो ॥

ਉਸ ਨੂੰ ਅਠਾਰ੍ਹਵਾ ਗੁਰੂ ਕੀਤਾ

ਕਬਿ ਬਾਧਿ ਕਬਿਤਨ ਮਧਿ ਲੀਯੋ ॥੩੮੭॥

कबि बाधि कबितन मधि लीयो ॥३८७॥

ਅਤੇ ਕਵੀ ਨੇ (ਇਸ ਨੂੰ) ਕਬਿੱਤਾ ਵਿਚ ਬੰਨ੍ਹ ਲਿਆ ॥੩੮੭॥

ਸਬ ਹੀ ਸਿਖ ਸੰਜੁਤਿ ਪਾਨ ਗਹੇ ॥

सब ही सिख संजुति पान गहे ॥

ਸਾਰੇ ਹੀ ਸੇਵਕਾ ਸਮੇਤ (ਉਸ ਦੇ) ਪੈਰ ਪਕੜ ਲਏ।

ਅਵਿਲੋਕਿ ਚਰਾਚਰਿ ਚਉਧ ਰਹੇ ॥

अविलोकि चराचरि चउध रहे ॥

(ਜਿਸ ਨੂੰ) ਵੇਖ ਕੇ ਜੜ ਚੇਤਨ ਸਭ ਹੈਰਾਨ ਹੋ ਗਏ।

ਪਸੁ ਪਛ ਚਰਾਚਰ ਜੀਵ ਸਬੈ ॥

ਪਸੁ ਪਛ ਚਰਾਚਰ ਜੀਵ ਸਬੈ ॥

**ਪਸ਼ੂ-ਪੰਛੀ ਅਤੇ ਚਰ, ਅਚਰ,**

ਗਣ ਗੰਧ੍ਰਬ ਭੂਤ ਪਿਸਾਚ ਤਬੈ ॥੩੯੮॥

गण गंध्रब भूत पिसाच तबै ॥३८८॥

ਗਣ, ਗੰਧਰਬ, ਭੂਤ, ਪਿਸ਼ਾਚ ਆਦਿ ਸਾਰੇ ਜੀਵ ਉਸ ਵੇਲੇ (ਹੈਰਾਨੀ ਦੀ ਅਵਸਥਾ ਵਿਚ ਹੋ ਗਏ) ॥੩੯੮॥

ਇਤਿ ਅਠਦਸਵੋ ਗੁਰੂ ਮ੍ਰਿਗਹਾ ਸਮਾਪਤੰ ॥੧੮॥

इति अठदसवो गुरू मृगहा समापतं ॥१८॥

ਇਥੇ ਅਠਾਰ੍ਹਵੇਂ ਗੁਰੂ ਸ਼ਿਕਾਰੀ ('ਮ੍ਰਿਗਹਾ') ਦਾ ਪ੍ਰਸੰਗ ਸਮਾਪਤ ॥੧੮॥

ਅਥ ਨਲਨੀ ਸੁਕ ਉਨੀਵੋ ਗੁਰੂ ਕਥਨੰ ॥

अथ नलनी सुक उनीवो गुरू कथनं ॥

ਹੁਣ ਨਲਨੀ ਸੁਕ ਉਨ੍ਹੀਵੇਂ ਗੁਰੂ ਦਾ ਕਥਨ

ਕ੍ਰਿਪਾਣ ਕ੍ਰਿਤ ਛੰਦ ॥

कृपाण कृत छंद ॥

ਕ੍ਰਿਪਾਣ ਕ੍ਰਿਤ ਛੰਦ:

ਮੁਨਿ ਅਤਿ ਅਪਾਰ ॥

मुनि अति अपार ॥

ਬਹੁਤ ਅਪਾਰ

ਗੁਣ ਗਣ ਉਦਾਰ ॥

गुण गण उदार ॥

ਅਤੇ ਉਦਾਰਤਾ ਦੇ ਗੁਣਾ ਦੇ ਸਮੂਹ ਨੂੰ ਧਾਰਨ ਕਰਨ ਵਾਲਾ

ਬਿਦਿਆ ਬਿਚਾਰ ॥

बिदिआ बिचार ॥

ਮੁਨੀ ਵਿਦਿਆ ਸੰਬੰਧੀ ਨਿੱਤ ਚੰਗੀ ਤਰ੍ਹਾ

ਨਿਤ ਕਰਤ ਚਾਰ ॥੩੮੯॥

नित करत चार ॥३८९॥

ਵਿਚਾਰ ਕਰਦਾ ਹੈ ॥੩੮੯॥

ਲਖਿ ਛਬਿ ਸੁਰੰਗ ॥

लखि छबि सुरंग ॥

(ਉਸ ਦੀ) ਸੁੰਦਰ ਛਬੀ ਨੂੰ ਵੇਖ ਕੇ

ਲਾਜਤ ਅਨੰਗ ॥

लाजत अनंग ॥

ਕਾਮਦੇਵ ਵੀ ਸ਼ਰਮਿੰਦਾ ਹੋ ਰਿਹਾ ਸੀ।

ਪਿਖਿ ਬਿਮਲ ਅੰਗ ॥

पिखि बिमल अंग ॥

(ਉਸ ਦੇ) ਸ਼ਰੀਰ ਦੀ ਨਿਰਮਲਤਾ ਨੂੰ ਵੇਖ ਕੇ

ਚਕਿ ਰਹਤ ਗੰਗ ॥੩੯੦॥

चकि रहत गंग ॥३९०॥

ਗੰਗਾ ਵੀ ਹੈਰਾਨ ਸੀ ॥੩੯੦॥

ਲਖਿ ਦੁਤਿ ਅਪਾਰ ॥

लखि दुति अपार ॥

(ਉਸ ਦੀ) ਅਪਾਰ ਚਮਕ ਨੂੰ ਵੇਖ ਕੇ

ਰੀਝਤ ਕੁਮਾਰ ॥

रीझत कुमार ॥

ਰਾਜ ਕੁਮਾਰ ਵੀ ਰੀਝ ਰਹੇ ਸਨ।

ਗਜ਼ਾਨੀ ਅਪਾਰ ॥

ग्यानी अपार ॥

ਉਹ ਅਪਾਰ ਗਿਆਨਵਾਨ

ਗੁਨ ਗਨ ਉਦਾਰ ॥੩੯੧॥

गुन गन उदार ॥३९१॥

ਅਤੇ ਉਦਾਰਤਾ ਜਿਹੇ ਗੁਣ ਦਾ ਸਮੁੱਚ ਸੀ ॥੩੯੧॥

ਅਬਯਕਤ ਅੰਗ ॥

अबयकत अंग ॥

(ਉਸ ਦੇ) ਅਪ੍ਰਤੱਖ ਸ਼ਰੀਰ ਦੀ ਚਮਕ

ਆਭਾ ਅਭੰਗ ॥

आभा अभंग ॥

ਕਦੇ ਭੰਗ ਹੋਣ ਵਾਲੀ ਨਹੀਂ ਸੀ।

ਸੋਭਾ ਸੁਰੰਗ ॥

सोभा सुरंग ॥

ਉਸ ਦੀ ਸ਼ੋਭਾ ਬਹੁਤ ਸੁੰਦਰ ਸੀ,

ਤਨ ਜਨੁ ਅਨੰਗ ॥੩੯੨॥

तन जनु अनंग ॥३९२॥

ਮਾਨੋ ਕਾਮਦੇਵ ਨੇ ਹੀ ਸ਼ਰੀਰ ਧਾਰਨ ਕੀਤਾ ਹੋਵੇ ॥੩੯੨॥

ਬਹੁ ਕਰਤ ਨਜ਼ਾਸ ॥

बहु करत न्यास ॥

ਬਹੁਤ ਯੋਗ ਸਾਧਨਾ ਕਰਦਾ ਸੀ,

ਨਿਸਿ ਦਿਨ ਉਦਾਸ ॥

निसि दिन उदास ॥

ਦਿਨ ਰਾਤ ਉਦਾਸ (ਨਿਰਲਿਪਤ) ਰਹਿੰਦਾ ਸੀ।

ਤਜਿ ਸਰਬ ਆਸ ॥

तजि सरब आस ॥

ਸਾਰੀਆਂ ਆਸ਼ਾਵਾ ਨੂੰ ਛਡ ਦੇਣ ਨਾਲ (ਉਸ ਦੀ) ਬੁੱਧੀ ਵਿਚ ਗਿਆਨ ਦਾ

ਅਤਿ ਬੁਧਿ ਪ੍ਰਕਾਸ ॥੩੯੩॥

अति बुधि प्रकास ॥३९३॥

ਬਹੁਤ ਅਧਿਕ ਪ੍ਰਕਾਸ਼ ਹੋ ਗਿਆ ਸੀ ॥੩੯੩॥

ਤਨਿ ਸਹਤ ਧੂਪ ॥

तनि सहत धूप ॥

ਸੰਨਿਆਸੀਆਂ ਦਾ ਰਾਜਾ (ਦੱਤ) ਆਪਣੇ ਉਪਰ

ਸੰਨਜਾਸ ਭੂਪ ॥

संन्यास भूप ॥

ਧੁਪ ਨੂੰ ਸਹਿੰਦਾ ਸੀ।

ਤਨਿ ਛਬਿ ਅਨੂਪ ॥

तनि छबि अनूप ॥

(ਉਸ ਦੇ) ਸ਼ਰੀਰ ਦੀ ਛਬੀ ਬਹੁਤ ਅਨੂਪ ਸੀ,

ਜਨੁ ਸਿਵ ਸਰੂਪ ॥੩੯੪॥

जनु सिव सरूप ॥३९४॥

ਮਾਨੋ ਸ਼ਿਵ ਦਾ ਹੀ ਸਰੂਪ ਹੋਵੇ ॥੩੯੪॥

ਮੁਖ ਛਬਿ ਪ੍ਰਚੰਡ ॥

ਮੁਖ ਛਬਿ ਪ੍ਰਚੰਡ ॥

(ਉਸ ਦੇ) ਮੁਖ ਉਤੇ ਪ੍ਰਚੰਡ ਛਬੀ ਸੀ

ਆਭਾ ਅਭੰਗ ॥

आभा अभंग ॥

ਅਤੇ ਨਾ ਭੰਗ ਹੋਣ ਵਾਲੀ ਆਭਾ ਸੀ।

ਜੁਟਿ ਜੋਗ ਜੰਗ ॥

जुटि जोग जंग ॥

ਯੋਗ-ਸਾਧਨਾ ('ਜੰਗ') ਵਿਚ ਜੁਟਿਆ ਹੋਇਆ ਸੀ

ਨਹੀ ਮੁਰਤ ਅੰਗ ॥੩੯੫॥

नही मुरत अंग ॥३९५॥

ਅਤੇ (ਇਸ ਕਰਮਾਚਾਰ ਤੋਂ) ਅੰਗ ਨਹੀਂ ਮੋੜਦਾ ਸੀ ॥੩੯੫॥

ਅਤਿ ਛਬਿ ਪ੍ਰਕਾਸ ॥

अति छबि प्रकास ॥

(ਉਸ ਦੀ) ਛਬੀ ਦਾ ਬਹੁਤ ਪ੍ਰਕਾਸ਼ ਸੀ,

ਨਿਸਿ ਦਿਨ ਨਿਰਾਸ ॥

निसि दिन निरास ॥

ਰਾਤ ਦਿਨ ਆਸ ਤੋਂ ਪਰੇ ਰਹਿੰਦਾ ਸੀ।

ਮੁਨਿ ਮਨ ਸੁਬਾਸ ॥

मुनि मन सुबास ॥

ਮੁਨੀ ਦਾ ਮਨ ਸੁਗੰਧ ਯੁਕਤ ਸੀ (ਅਰਥਾਤ ਚੰਗੀ ਭਾਵਨਾ ਵਾਲਾ ਸੀ)।

ਗੁਨ ਗਨ ਉਦਾਸ ॥੩੯੬॥

गुन गन उदास ॥३९६॥

ਉਹ ਵੈਰਾਗ ('ਉਦਾਸ') ਦਾ ਪੁੰਜ ਸੀ ॥੩੯੬॥

ਅਬਯਕਤ ਜੋਗ ॥

अबयकत जोग ॥

(ਉਸ ਦਾ) ਯੋਗ ਅਕਥਨੀ ਸੀ।

ਨਹੀ ਕਉਨ ਸੋਗ ॥

नही कउन सोग ॥

(ਉਸ ਨੂੰ) ਕੋਈ ਵੀ ਸੋਗ ਨਹੀਂ ਸੀ।

ਨਿਤਪ੍ਰਤਿ ਅਰੋਗ ॥

नितप्रति अरोग ॥

ਨਿੱਤ ਪ੍ਰਤਿ ਰੋਗ ਤੋਂ ਰਹਿਤ ਸੀ

ਤਜਿ ਰਾਜ ਭੋਗ ॥੩੯੭॥

तजि राज भोग ॥३९७॥

ਅਤੇ ਰਾਜ-ਭੋਗ ਨੂੰ ਛੱਡ ਦਿੱਤਾ ਸੀ ॥੩੯੭॥

ਮੁਨ ਮਨਿ ਕ੍ਰਿਪਾਲ ॥

मुन मनि कृपाल ॥

ਮੁਨੀ ਕ੍ਰਿਪਾਲੂ ਮਨ ਵਾਲਾ

ਗੁਨ ਗਨ ਦਿਆਲ ॥

गुन गन दिआल ॥

ਅਤੇ ਦਿਆਲਤਾ ਦੇ ਗੁਣਾ ਦੇ ਸਮੂਹ ਵਾਲਾ ਸੀ।

ਸੁਭਿ ਮਤਿ ਸੁਢਾਲ ॥

सुभि मति सुढाल ॥

ਸੁੰਦਰ ਅਤੇ ਸ਼ੁਭ ਮਤ ਵਾਲਾ

ਦ੍ਰਿੜ ਬ੍ਰਿਤ ਕਰਾਲ ॥੩੯੮॥

द्रिड़ ब्रित कराल ॥३९८॥

ਅਤੇ ਦ੍ਰਿੜ੍ਹ ਅਤੇ ਕਠੋਰ ਬਿਰਤੀ ਵਾਲਾ ਸੀ ॥੩੯੮॥

ਤਨ ਸਹਤ ਸੀਤ ॥

तन सहत सीत ॥

(ਉਹ) ਸ਼ਰੀਰ ਉਤੇ ਠੰਡ ਸਹਾਰਦਾ ਸੀ

ਨਹੀ ਮੁਰਤ ਚੀਤ ॥

नही मुरत चीत ॥

(ਅਤੇ ਅਜਿਹਾ ਕਰਨ ਤੋਂ) ਉਸ ਦਾ ਮਨ ਮੁੜਦਾ ਨਹੀਂ ਸੀ।

ਬਹੁ ਬਰਖ ਬੀਤ ॥

बहु बरख बीत ॥

(ਅਜਿਹਾ ਕਰਦਿਆਂ) ਬਹੁਤ ਵਰ੍ਹੇ ਬੀਤ ਗਏ ਸਨ,

ਜਨੁ ਜੋਗ ਜੀਤ ॥੩੯੯॥

जनु जोग जीत ॥३९९॥

ਮਾਨੋ ਉਸ ਨੇ ਯੋਗ ਨੂੰ ਹੀ ਜਿਤ ਲਿਆ ਹੋਵੇ ॥੩੯੯॥

ਚਾਲੰਤ ਬਾਤ ॥

चालंत बात ॥

ਹਵਾ ਦੇ ਚਲਣ ਨਾਲ

ਥਰਕੰਤ ਪਾਤ ॥

थरकंत पात ॥

ਪੱਤਰ ਥਰ ਥਰ ਕੰਬਣ ਲਗਦੇ ਸਨ।

ਪੀਅਰਾਤ ਗਾਤ ॥

पीअरात गात ॥

ਸ਼ਰੀਰ ਪੀਲਾ ਪੈ ਗਿਆ ਸੀ,

ਨਹੀ ਬਦਤ ਬਾਤ ॥੪੦੦॥

नही बदत बात ॥४००॥

(ਮੂੰਹੋਂ) ਗੱਲ ਕਹੀ ਨਹੀਂ ਜਾ ਸਕਦੀ ਸੀ ॥੪੦੦॥

ਭੰਗੰ ਭਛੰਤ ॥

भंगं भछंत ॥

ਭੰਗ ਖਾਦੇ ਸਨ,

ਕਾਛੀ ਕਛੰਤ ॥

काछी कछंत ॥

(ਯੋਗ ਦੇ) ਭੇਸ ਧਾਰਦੇ ਸਨ,

ਕਿੰਗ੍ਰੀ ਬਜੰਤ ॥

किंग्री बजंत ॥

ਕਿੰਗਰੀ ਵਜਾਉਂਦੇ ਹਨ,

ਭਗਵਤ ਭਨੰਤ ॥੪੦੧॥

भगवत भनंत ॥४०१॥

ਭਗਵਾਨ ਦੇ ਗੁਣ ਗਾਉਂਦੇ ਸਨ ॥੪੦੧॥

ਨਹੀ ਡੁਲਤ ਅੰਗ ॥

नही डुलत अंग ॥

(ਮੁਨੀ ਦਾ) ਸ਼ਰੀਰ ਡੋਲਦਾ ਨਹੀਂ ਸੀ,

ਮੁਨਿ ਮਨ ਅਭੰਗ ॥

ਮੁਨਿ ਮਨ ਅਭੰਗ ॥
ਮੁਨੀ ਦਾ ਮਨ ਭੰਗ ਹੋਣ ਵਾਲਾ ਨਹੀਂ ਸੀ,

ਜੁਟਿ ਜੋਗ ਜੰਗ ॥
जुटि जोग जंग ॥
ਯੋਗ ਦੀ ਜੰਗ ਵਿਚ ਜੁਟਿਆ ਹੋਇਆ ਸੀ,

ਜਿਮਿ ਉਡਤ ਚੰਗ ॥੪੦੨॥
जिमि उडत चंग ॥४०२॥
ਜਿਵੇਂ (ਆਕਾਸ਼ ਅੰਦਰ) ਗੁਡੀ ਉਡਦੀ ਹੈ ॥੪੦੨॥

ਨਹੀ ਕਰਤ ਹਾਇ ॥
नही करत हाइ ॥
ਤਪ ਨੂੰ ਚਾਉ ਨਾਲ ਕਰਦਾ ਸੀ,

ਤਪ ਕਰਤ ਚਾਇ ॥
तप करत चाइ ॥
(ਤਪ ਦੇ ਔਖ ਕਾਰਨ ਕਦੇ) ਹਾਇ ਤਕ ਨਹੀਂ ਉਚਾਰਦਾ ਸੀ।

ਨਿਤਪ੍ਰਤਿ ਬਨਾਇ ॥
नितप्रति बनाइ ॥
ਬਹੁਤ ਪ੍ਰੇਮ ਨਾਲ ਹਰ ਰੋਜ਼

ਬਹੁ ਭਗਤ ਭਾਇ ॥੪੦੩॥
बहु भगत भाइ ॥४०३॥
ਭਗਤੀ ਕਰਦਾ ਸੀ ॥੪੦੩॥

ਮੁਖ ਭਛਤ ਪਉਨ ॥
मुख भछत पउन ॥

ਮੂੰਹ ਨਾਲ ਹਵਾ ਭਖਦਾ ਸੀ,

ਤਜਿ ਧਾਮ ਗਉਨ ॥

तजि धाम गउन ॥

ਘਰ ਨੂੰ ਜਾਣਾ ਛਡ ਦਿੱਤਾ ਸੀ।

ਮੁਨਿ ਰਹਤ ਮਉਨ ॥

मुनि रहत मउन ॥

ਮੁਨੀ ਚੁਪ ਰਹਿੰਦਾ ਸੀ।

ਸੁਭ ਰਾਜ ਭਉਨ ॥੪੦੪॥

सुभ राज भउन ॥४०४॥

(ਇਹੀ ਉਸ ਦਾ) ਸ਼ੁਭ ਰਾਜ ਭਵਨ ਸੀ ॥੪੦੪॥

ਸੰਨਜਾਸ ਦੇਵ ॥

संन्यास देव ॥

(ਉਸ) ਸੰਨਿਆਸ ਦੇਵ ਮੁਨੀ ਦੇ ਮਨ ਦਾ ਭੇਦ

ਮੁਨਿ ਮਨ ਅਭੇਵ ॥

मुनि मन अभेव ॥

ਨਹੀਂ ਪਾਇਆ ਜਾ ਸਕਦਾ।

ਅਨਜੁਰਿ ਅਜੇਵ ॥

अनजुरि अजेव ॥

(ਉਹ) ਬੁਢਾਪੇ ਤੋਂ ਰਹਿਤ ਅਤੇ ਨਾ ਜਿਤੇ ਜਾ ਸਕਣ ਵਾਲਾ ਸੀ,

ਅੰਤਰਿ ਅਤੇਵ ॥੪੦੫॥

अंतरि अतेव ॥४०५॥

(ਉਸ ਦਾ) ਹਿਰਦਾ ਬਹੁਤ ਵੱਡਾ ਹੈ (ਅਥਵਾ ਅਡੋਲ ਸੀ) ॥੪੦੫॥

ਅਨਭੂ ਪ੍ਰਕਾਸ ॥

अनभू प्रकास ॥

ਅਨੁਭਵ ਦੁਆਰਾ ਪ੍ਰਕਾਸ਼ਮਾਨ ਸੀ,

ਨਿਤਪ੍ਰਤਿ ਉਦਾਸ ॥

नितप्रति उदास ॥

ਸਦਾ ਉਦਾਸ (ਵਿਰਕਤ) ਰਹਿੰਦਾ ਸੀ,

ਗੁਨ ਅਧਿਕ ਜਾਸ ॥

गुन अधिक जास ॥

(ਉਸ ਵਿਚ) ਬਹੁਤ ਅਧਿਕ ਗੁਣ ਸਨ।

ਲਖਿ ਲਜਤ ਅਨਾਸ ॥੪੦੬॥

लखि लजत अनास ॥४०६॥

(ਉਸ ਨੂੰ) ਵੇਖ ਕੇ ਆਸ ਮੁਕਤ ਵੀ ਸ਼ਰਮਸਾਰ ਹੁੰਦਾ ਸੀ ॥੪੦੬॥

ਬ੍ਰਹਮੰਨ ਦੇਵ ॥

ब्रहमंन देव ॥

ਰਿਸ਼ੀਆਂ ਦਾ ਮੁਖੀ (ਦੱਤ) ਸਮੂਹ ਗੁਣਾ ਵਾਲਾ

ਗੁਨ ਗਨ ਅਭੇਵ ॥

गुन गन अभेव ॥

ਅਤੇ ਭੇਦ ਤੋਂ ਪਰੇ ਸੀ।

ਦੇਵਾਨ ਦੇਵ ॥

देवान देव ॥

(ਉਹ) ਦੇਵਤਿਆਂ ਦਾ ਵੀ ਦੇਵਤਾ ਸੀ

ਅਨਭਿਖ ਅਜੇਵ ॥੪੦੭॥

अनभिख अजेव ॥४०७॥

ਅਤੇ ਭੇਖ ਤੋਂ ਰਹਿਤ ਅਤੇ ਅਜਿਤ ਸੀ ॥੪੦੭॥

ਸੰਨਿਆਸ ਨਾਥ ॥

संनिआस नाथ ॥

ਸੰਨਿਆਸ ਦਾ ਸੁਆਮੀ,

ਅਨਧਰ ਪ੍ਰਮਾਥ ॥

अनधर प्रमाथ ॥

ਆਧਾਰ ਰਹਿਤ ਅਤੇ ਮਿਧਣ ਵਾਲਾ ਸੀ।

ਇਕ ਰਟਤ ਗਾਥ ॥

इक रटत गाथ ॥

ਇਕੋ ਵਾਰਤਾ ਰਟਦਾ ਸੀ,

ਟਕ ਏਕ ਸਾਥ ॥੪੦੮॥

टक एक साथ ॥४०८॥

ਇਕ ਟਕ ਵੇਖਦਾ ਸੀ ॥੪੦੮॥

ਗੁਨ ਗਨਿ ਅਪਾਰ ॥

गुन गनि अपार ॥

ਉਦਾਰ ਮਨ ਵਾਲਾ ਮੁਨੀ

ਮੁਨਿ ਮਨਿ ਉਦਾਰ ॥

मुनि मनि उदार ॥

ਗੁਣਾ ਦੇ ਸਮੂਹ ਵਾਲਾ ਸੀ।

ਸੁਭ ਮਤਿ ਸੁਢਾਰ ॥

ਸੁਭ ਮਤਿ ਸੁਢਾਰ ॥

(ਉਸ ਦੀ) ਬੁੱਧੀ ਸੁੰਦਰ ਸਰੂਪ ਵਾਲੀ ਸੀ,

ਬੁਧਿ ਕੋ ਪਹਾਰ ॥੪੦੯॥

बुधि को पहार ॥४०९॥

(ਮਾਨੋ) ਬੁੱਧੀ ਦਾ ਪਹਾੜ ਹੋਵੇ ॥੪੦੯॥

ਸੰਨਿਆਸ ਭੇਖ ॥

संनिआस भेख ॥

ਸੰਨਿਆਸ ਭੇਖ ਵਾਲਾ,

ਅਨਿਬਿਖ ਅਦ੍ਵੈਖ ॥

अनिबिख अद्वैख ॥

ਵਿਸ਼ਿਆਂ ਤੋਂ ਰਹਿਤ ਅਤੇ ਦ੍ਵੈਸ਼ਭਾਵ ਤੋਂ ਮੁਕਤ ਸੀ।

ਜਾਪਤ ਅਭੇਖ ॥

जापत अभेख ॥

ਭੇਖ ਤੋਂ ਰਹਿਤ ਪ੍ਰਤੀਤ ਹੁੰਦਾ ਸੀ।

ਬ੍ਰਿਧ ਬੁਧਿ ਅਲੇਖ ॥੪੧੦॥

बृध बुधि अलेख ॥४१०॥

ਵੱਡੀ ਬੁੱਧੀ ਵਾਲਾ ਲੇਖੇ ਤੋਂ ਬਾਹਰ ਸੀ ॥੪੧੦॥

ਕੁਲਕ ਛੰਦ ॥

कुलक छंद ॥

ਕੁਲਕ ਛੰਦ:

ਧੰ ਧਕਿਤ ਇੰਦ ॥

धं धकित इंद ॥

ਇੰਦਰ (ਦਾ ਹਿਰਦਾ) ਧੜਕਦਾ ਹੈ,

ਚੰ ਚਕਿਤ ਚੰਦ ॥

चं चकित चंद ॥

ਚੰਦ੍ਰਮਾ ਹੈਰਾਨ ਹੁੰਦਾ ਹੈ,

ਥੰ ਥਕਤ ਪਉਨ ॥

थं थकत पउन ॥

ਹਵਾ ਥਕ ਰਹੀ ਹੈ,

ਭੰ ਭਜਤ ਮਉਨ ॥੪੧੧॥

भं भजत मउन ॥४११॥

(ਇਸ ਲਈ) ਚੁਪ ਕਰ ਰਹੀ ਹੈ ॥੪੧੧॥

ਜੰ ਜਕਿਤ ਜਛ ॥

जं जकित जछ ॥

ਯਕਸ਼ ਠਠੰਬਰ ਗਏ ਹਨ,

ਪੰ ਪਚਤ ਪਛ ॥

पं पचत पछ ॥

ਪੰਛੀ ਖਪਤ ('ਪਚਤ') ਹੋ ਰਹੇ ਹਨ,

ਧੰ ਧਕਤ ਸਿੰਧੁ ॥

धं धकत सिंधु ॥

ਸਮੁੰਦਰ ਧੜਕ ਰਿਹਾ ਹੈ,

ਬੰ ਬਕਤ ਬਿੰਧ ॥੪੧੨॥

बं बकत बिंध ॥४१२॥

ਵਿੰਧਿਆਚਲ ਸ਼ੋਰ ਪਾ ਰਿਹਾ ਹੈ ॥੪੧੨॥

ਸੰ ਸਕਤ ਸਿੰਧੁ ॥

सं सकत सिंधु ॥

ਸਮੁੰਦਰ ਸੁਕੜ ਗਿਆ ਹੈ (ਅਥਵਾ ਸੰਸੇ ਵਿਚ ਪੈ ਗਿਆ ਹੈ)

ਗੰ ਗਕਤ ਗਿੰਧ ॥

गं गकत गिंध ॥

ਦਿਗਜ ਹਾਥੀ ('ਗਿੰਧ') ਚਿੰਘਾੜਦੇ ਹਨ,

ਤੰ ਤਕਤ ਦੇਵ ॥

तं तकत देव ॥

ਦੇਵਤੇ ਇਕ-ਟਕ ਵੇਖਦੇ ਹਨ,

ਅੰ ਅਕਤ ਭੇਵ ॥੪੧੩॥

अं अकत भेव ॥४१३॥

ਭੇਦ ਨਾ ਮਿਲਣ ਕਾਰਨ ਅਕ ਗਏ ਹਨ ॥੪੧੩॥

ਲੰ ਲਖਤ ਜੋਗਿ ॥

लं लखत जोगि ॥

ਯੋਗ ਨੂੰ ਵੇਖ ਕੇ ਭੋਗ ਕਰਨ ਵਾਲੇ (ਸੰਸਾਰੀ ਲੋਗ)

ਭੰ ਭ੍ਰਮਤ ਭੋਗਿ ॥

भं भ्रमत भोगि ॥

ਹੈਰਾਨ ਹੋ ਰਹੇ ਹਨ।

ਬੰ ਬਕਤ ਬੈਨ ॥

बं बकत बैन ॥

ਬਚਨ ਬੋਲਦੇ ਹਨ,

ਚੰ ਚਕਤ ਨੈਨ ॥੪੧੪॥

चं चकत नैन ॥४१४॥

ਅੱਖਾ ਚਕ੍ਰਿਤ ਹੋ ਰਹੀਆਂ ਹਨ ॥੪੧੪॥

ਤੰ ਤਜਤ ਅਤ੍ਰ ॥

तं तजत अत्र ॥

(ਯੋਧੇ) ਅਸਤ੍ਰ ਛਡਦੇ ਹਨ,

ਛੰ ਛਕਤ ਛਤ੍ਰ ॥

छं छकत छत्र ॥

ਛਤ੍ਰੀ ਪ੍ਰਸੰਨ ਹੋ ਰਹੇ ਹਨ,

ਪੰ ਪਰਤ ਪਾਨ ॥

पं परत पान ॥

ਪੈਰੀਂ ਪੈ ਰਹੇ ਹਨ,

ਭੰ ਭਰਤ ਭਾਨ ॥੪੧੫॥

भं भरत भान ॥४१५॥

ਸੂਰਜ ਭੈ ਨਾਲ ਭਰ ਰਿਹਾ ਹੈ ॥੪੧੫॥

ਬੰ ਬਜਤ ਬਾਦ ॥

बं बजत बाद ॥

ਵਾਜੇ ਵਜ ਰਹੇ ਹਨ,

ਨੰ ਨਜਤ ਨਾਦ ॥

नं नजत नाद ॥

ਨਾਦ ਹੋ ਰਹੇ ਹਨ,

ਅੰ ਉਠਤ ਰਾਗ ॥

ਅੰ ਉਠਤ ਰਾਗ ॥
ਰਾਗ ਉਠ ਰਹੇ ਹਨ,

ਉਫਟਤ ਸੁਹਾਗ ॥੪੧੬॥
उफटत सुहाग ॥४१६॥
ਖੁਸ਼ੀ ਦੀ ਅਵਸਥਾ ਪ੍ਰਗਟ ਹੁੰਦੀ ਹੈ ॥੪੧੬॥

ਛੰ ਸਕਤ ਸੂਰ ॥
छं सकत सूर ॥
ਸੂਰਮੇ ਪ੍ਰਸੰਨ ਹੁੰਦੇ ਹਨ,

ਭੰ ਭ੍ਰਮਤ ਹੂਰ ॥
भं भ्रमत हूर ॥
ਹੂਰਾ ਘੁੰਮਦੀਆਂ ਹਨ,

ਰੰ ਰਿਝਤ ਚਿਤ ॥
रं रिझत चित ॥
ਚਿਤ ਪ੍ਰਸੰਨ ਹੁੰਦਾ ਹੈ,

ਤੰ ਤਜਤ ਬਿਤ ॥੪੧੭॥
तं तजत बित ॥४१७॥
ਧਨ ਵਾਰਿਆ ਜਾ ਰਿਹਾ ਹੈ ॥੪੧੭॥

ਛੰ ਛਕਤ ਜਛ ॥
छं छकत जछ ॥
ਯਕਸ਼ ਮੋਹਿਤ ਹੋ ਰਹੇ ਹਨ,

ਭੰ ਭ੍ਰਮਤ ਪਛ ॥
भं भ्रमत पछ ॥

ਪੰਛੀ (ਆਕਾਸ਼ ਵਿਚ) ਘੁੰਮ ਫਿਰ ਰਹੇ ਹਨ,

ਭੰ ਭਿਰਤ ਭੂਪ ॥

भं भिरत भूप ॥

ਰਾਜੇ (ਇਕ ਦੂਜੇ ਨਾਲ) ਭਿੜ ਰਹੇ ਹਨ,

ਨਵ ਨਿਰਖ ਰੂਪ ॥੪੧੮॥

नव निरख रूप ॥४१८॥

ਰਿਸ਼ੀ ਦੇ ਨਵੇਂ ਸਰੂਪ ਨੂੰ ਵੇਖ ਕੇ (ਇਹ ਦਸ਼ਾ ਹੋ ਰਹੀ ਹੈ।) ॥੪੧੮॥

ਚਰਪਟ ਛੰਦ ॥

चरपट छंद ॥

ਚਰਪਟ ਛੰਦ:

ਗਲਿਤੰ ਜੋਗੰ ॥

गलितं जोगं ॥

(ਦੱਤ) ਯੋਗ ਵਿਚ ਗ਼ਲਤਾਨ ਹੈ;

ਦਲਿਤੰ ਭੋਗੰ ॥

दलितं भोगं ॥

ਭੋਗਾ ਨੂੰ ਦਲ ਸੁਟਿਆ ਹੈ,

ਭਗਿਵੇ ਭੇਸੰ ॥

भगिवे भेसं ॥

ਭਗਵੇ ਬਸਤ੍ਰ ਹਨ,

ਸੁਫਿਲੇ ਦੇਸੰ ॥੪੧੯॥

सुफिले देसं ॥४१९॥

ਸਫਲ ਸ਼ਰੀਰ ਵਾਲਾ ਹੈ ॥੪੧੯॥

ਅਚਲ ਧਰਮੰ ॥

अचल धरमं ॥

ਧਰਮ ਵਿਚ ਅਚਲ ਹੈ,

ਅਖਿਲ ਕਰਮੰ ॥

अखिल करमं ॥

ਸਮੂਹ ਕਰਮਾ ਵਾਲਾ ਹੈ,

ਅਮਿਤ ਜੋਗੰ ॥

अमित जोगं ॥

ਅਮਿਤ ਯੋਗ ਵਾਲਾ ਹੈ,

ਤਜਿਤ ਭੋਗੰ ॥੪੨੦॥

तजित भोगं ॥४२०॥

ਭੋਗਾ ਨੂੰ ਤਿਆਗ ਚੁਕਾ ਹੈ ॥੪੨੦॥

ਸੁਫਲ ਕਰਮੰ ॥

सुफल करमं ॥

ਕਰਮਾ ਵਿਚ ਸਫਲ ਹੈ,

ਸੁਬ੍ਰਿਤ ਧਰਮੰ ॥

सुबृत धरमं ॥

ਧਰਮ ਵਾਲੀ ਸ੍ਰੇਸ਼ਠ ਬਿਰਤੀ ਹੈ,

ਕੁਕ੍ਰਿਤ ਹੰਤਾ ॥

कुकृत हंता ॥

ਮਾੜੇ ਕੰਮਾ ਨੂੰ ਨਸ਼ਟ ਕਰਨ ਵਾਲਾ ਹੈ,

ਸੁਗਤੰ ਗੰਤਾ ॥੪੨੧॥

सुगतं गंता ॥४२१॥

ਚੰਗੀ ਚਾਲ ਅਥਵਾ ਮਰਯਾਦਾ ਵਾਲਾ ਹੈ ॥੪੨੧॥

ਦਲਿਤੰ ਦ੍ਰੋਹੰ ॥

दलितं द्रोहं ॥

ਦ੍ਰੋਹ ਨੂੰ ਦਲਣ ਵਾਲਾ ਹੈ,

ਮਲਿਤੰ ਮੋਹੰ ॥

मलितं मोहं ॥

ਮੋਹ ਨੂੰ ਮਲ ਸੁਟਣ ਵਾਲਾ ਹੈ,

ਸਲਿਤੰ ਸਾਰੰ ॥

सलितं सारं ॥

ਸਾਰ ਤੱਤ੍ਵ ਦੀ ਨਦੀ ('ਸਲਿਤੰ') ਹੈ,

ਸੁਕ੍ਰਿਤ ਚਾਰੰ ॥੪੨੨॥

सुकृत चारं ॥४२२॥

ਸ੍ਰੇਸ਼ਠ ਕਰਮਾ ਵਾਲਾ ਹੈ ॥੪੨੨॥

ਭਗਵੇ ਭੇਸੰ ॥

भगवे भेसं ॥

ਭਗਵੇ ਭੇਸ ਵਾਲਾ ਹੈ,

ਸੁਫਲੰ ਦੇਸੰ ॥

सुफलं देसं ॥

ਸੁਫਲ ਦੇਸ਼ ਵਾਲਾ ਹੈ,

ਸੁਹ੍ਰਿਦੰ ਸਰਤਾ ॥

ਸੁਹ੍ਰਿਦੰ ਸਰਤਾ ॥

ਸੁਹਿਰਦਤਾ ਦੀ ਨਦੀ ਹੈ,

ਕੁਕ੍ਰਿਤੰ ਹਰਤਾ ॥੪੨੩॥

कुकृतं हरता ॥४२३॥

ਮਾੜੇ ਕਰਮਾ ਨੂੰ ਨਸ਼ਟ ਕਰਨ ਵਾਲਾ ਹੈ ॥੪੨੩॥

ਚਕ੍ਰਿਤੰ ਸੁਰੰ ॥

चकृतं सूरं ॥

ਦੇਵਤੇ ('ਸੁਰੰ') ਹੈਰਾਨ ਹੋ ਰਹੇ ਹਨ,

ਬਮਤੰ ਨੂਰੰ ॥

बमतं नूरं ॥

ਨੂਰ ਨੂੰ ਉਗਲ ਰਹੇ ਹਨ,

ਏਕੰ ਜਪਿਤੰ ॥

एकं जपितं ॥

ਇਕ (ਪਰਮਾਤਮਾ) ਨੂੰ ਜਪ ਰਹੇ ਹਨ,

ਏਕੋ ਥਪਿਤੰ ॥੪੨੪॥

एको थपितं ॥४२४॥

ਇਕ ਦੀ ਹੀ ਸਥਾਪਨਾ ਕਰ ਰਹੇ ਹਨ ॥੪੨੪॥

ਰਾਜੰ ਤਜਿਤ੍ਵੰ ॥

राजं तजित्वं ॥

ਰਾਜ ਨੂੰ ਤਿਆਗ ਦਿੱਤਾ ਹੈ,

ਈਸੰ ਭਵਿਤ੍ਵੰ ॥

ईसं भवित्वं ॥

ਈਸ਼ਵਰ ਦਾ ਭਜਨ ਕਰਦੇ ਹਨ।

ਜਪੰ ਜਪਿਤ੍ਵੰ ॥

जपं जपित्वं ॥

ਇਕ (ਪਰਮ ਸੱਤਾ) ਦੇ ਜਾਪ ਜਪਣ ਵਿਚ

ਏਕੰ ਥਪਿਤ੍ਵੰ ॥੪੨੫॥

एकं थपित्वं ॥४२५॥

(ਮਨ) ਸਥਿਰ ਕਰ ਚੁਕੇ ਹਨ ॥੪੨੫॥

ਬਜਤੰ ਨਾਦੰ ॥

बजतं नादं ॥

ਨਾਦ ਵਜਦੇ ਹਨ,

ਬਿਦਿਤੰ ਰਾਗੰ ॥

बिदितं रागं ॥

ਰਾਗ ਪ੍ਰਗਟ ਹੋ ਰਹੇ ਹਨ,

ਜਪਤੰ ਜਾਪੰ ॥

जपतं जापं ॥

ਜਾਪ ਨੂੰ ਜਪਣ ਨਾਲ

ਤ੍ਰਸਿਤੰ ਤਾਪੰ ॥੪੨੬॥

त्रसितं तापं ॥४२६॥

ਤਾਪ (ਦੁਖ) ਭਜ ਰਹੇ ਹਨ ॥੪੨੬॥

ਚਕਿਤੰ ਚੰਦੰ ॥

चकितं चंदं ॥

ਚੰਦ੍ਰਮਾ ਹੈਰਾਨ ਹੋ ਰਿਹਾ ਹੈ,

ਧਕਤੰ ਇੰਦੰ ॥

धकतं इंदं ॥

ਇੰਦਰ (ਦਾ ਹਿਰਦਾ) ਧੜਕ ਰਿਹਾ ਹੈ,

ਤਕਤੰ ਦੇਵੰ ॥

तकतं देवं ॥

ਦੇਵਤੇ ਤਕ ਰਹੇ ਹਨ,

ਭਗਤੰ ਭੇਵੰ ॥੪੨੭॥

भगतं भेवं ॥४२७॥

(ਦੱਤ ਦੇ) ਭਗਤ ਬਣ ਗਏ ਹਨ ॥੪੨੭॥

ਭ੍ਰਮਤੰ ਭੂਤੰ ॥

भ्रमतं भूतं ॥

ਭੂਤ ਫਿਰ ਰਹੇ ਹਨ,

ਲਖਿਤੰ ਰੂਪੰ ॥

लखितं रूपं ॥

ਰੂਪ ਨੂੰ ਵੇਖ ਰਹੇ ਹਨ,

ਚਕ੍ਰਤੰ ਚਾਰੰ ॥

चक्रतं चारं ॥

ਚਾਰੇ (ਪਾਸੇ) ਹੈਰਾਨ ਹੋ ਰਹੇ ਹਨ,

ਸੁਹ੍ਰਿਦੰ ਸਾਰੰ ॥੪੨੮॥

सुह्रदं सारं ॥४२८॥

(ਮੁਨੀ) ਸੁਹਿਰਦਤਾ ਦਾ ਸਾਰ ਹਨ ॥੪੨੮॥

ਨਲਿਨੰ ਸੂਅੰ ॥

नलिनं सूअं ॥

ਨਲਕੀ ਉਤੇ ਬੈਠਾ ਤੋਤਾ,

ਲਖਿ ਅਉਧੂਅੰ ॥

लखि अउधूअं ॥

ਅਵਧੂਤ (ਦੱਤ) ਨੇ ਵੇਖਿਆ।

ਚਟ ਦੇ ਛਟਾ ॥

चट दे छटा ॥

(ਉਸ ਤੋਤੇ ਨੂੰ ਪਿੰਜਰੇ ਵਿਚੋਂ ਕਢ ਦਿੱਤਾ ਅਤੇ) ਉਹ ਝਟਪਟ ਉਡ ਗਿਆ,

ਭ੍ਰਮ ਤੇ ਜਟਾ ॥੪੨੯॥

भ्रम ते जटा ॥४२९॥

(ਇਸ ਤਰ੍ਹਾ) ਆਤਮਾ ਵੀ ਭਰਮ ਵਿਚ ਜੁਟੀ ਹੋਈ ਹੈ ॥੪੨੯॥

ਤਕਿਤੰ ਦੇਵੰ ॥

तकितं देवं ॥

(ਇਸ ਭੇਦ ਨੂੰ) ਵੇਖਦੇ ਹੋਇਆਂ

ਬਕਿਤੰ ਭੇਵੰ ॥

बकितं भेवं ॥

ਦੱਤ ਦੇਵ ਨੇ ਕਿਹਾ

ਦਸ ਨਵ ਸੀਸੰ ॥

दस नव सीसं ॥

ਕਿ ਇਹ ਮੇਰਾ ਉਨ੍ਹੀਵਾ ਗੁਰੂ ('ਸੀਸੰ') ਹੈ

ਕਰਮਕ ਦੀਸੰ ॥੪੩੦॥

करमक दीसं ॥४३०॥

(ਕਿਉਂਕਿ ਇਹ) ਸ੍ਰੇਸ਼ਠ ('ਕਰਮਕ') ਦਿਸਦਾ ਹੈ ॥੪੩੦॥

ਬੁਧਿਤੰ ਧਾਮੰ ॥

बुधितं धामं ॥

(ਮਨੁੱਖ) ਅਕਲ ਦਾ ਘਰ ਹੈ,

ਗ੍ਰਿਹਿਤੰ ਬਾਮੰ ॥

गृहितं बामं ॥

ਘਰ ਵਿਚ ਇਸਤਰੀ ਨਾਲ (ਲੀਨ ਹੈ)

ਭ੍ਰਮਤੰ ਮੋਹੰ ॥

भ्रमतं मोहं ॥

ਮਮਤਾ ਦੇ ਮੋਹ ਵਿਚ

ਮਮਤੰ ਮੋਹੰ ॥੪੩੧॥

ममतं मोहं ॥४३१॥

ਭਰਮਦਾ ਰਹਿੰਦਾ ਹੈ ॥੪੩੧॥

ਮਮਤਾ ਬੁਧੰ ॥

ममता बुधं ॥

ਮਮਤਾ ਦੀ ਬੁੱਧੀ ਵਾਲੇ

ਸ੍ਰਿਹਤੰ ਲੋਗੰ ॥

सृहतं लोगं ॥

(ਸਾਰੇ) ਲੋਕ ਹਨ,

ਅਹਿਤਾ ਧਰਮੰ ॥

अहिता धरमं ॥

ਹਿਤ ਰਹਿਤ ਧਰਮ ਵਾਲੇ ਹਨ,

ਲਹਿਤਹ ਭੋਗੰ ॥੪੩੨॥

लहितह भोगं ॥४३२॥

ਭੋਗਾ ਵਿਚ ਮਗਨ ਹਨ ॥੪੩੨॥

ਗ੍ਰਿਸਤੰ ਬੁਧੰ ॥

गृसतं बुधं ॥

ਬੁੱਧੀ ਜਕੜੀ ਹੋਈ ਹੈ

ਮਮਤਾ ਮਾਤੰ ॥

ममता मातं ॥

ਮਾਤਾ ਦੀ ਮਮਤਾ,

ਇਸਤ੍ਰੀ ਨੇਹੰ ॥

इसत्री नेहं ॥

ਇਸਤਰੀ,

ਪੁਤ੍ਰੰ ਭ੍ਰਾਤੰ ॥੪੩੩॥

पुत्रं भ्रातं ॥४३३॥

ਪੁੱਤਰ ਅਤੇ ਭਰਾ ਦੇ ਮੋਹ ਕਰ ਕੇ ॥੪੩੩॥

ਗ੍ਰਸਤੰ ਮੋਹੰ ॥

ग्रसतं मोहं ॥

ਮੋਹ ਵਿਚ ਗ੍ਰਸਿਆ ਹੋਇਆ ਹੈ,

ਧਰਿਤੰ ਕਾਮੰ ॥

धरितं कामं ॥

ਕਾਮਨਾਵਾ ਨੂੰ ਧਾਰਨ ਕਰਦਾ ਹੈ,

ਜਲਤੰ ਕ੍ਰੋਧੰ ॥

जलतं क्रोधं ॥

ਕ੍ਰੋਧ ਵਿਚ ਸੜਦਾ ਹੈ,

ਪਲਿਤੰ ਦਾਮੰ ॥੪੩੪॥

पलितं दामं ॥४३४॥

ਦਾਮ' (ਮਾਇਆ) ਵਿਚ ਫਸਿਆ ਹੋਇਆ ਹੈ ॥੪੩੪॥

ਦਲਤੰ ਬਿਯੋਧੰ ॥

दलतं बियोधं ॥

ਬਿਆਧੀ ਨੇ ਦਲਿਆ ਹੋਇਆ ਹੈ,

ਤਕਿਤੰ ਦਾਵੰ ॥

तकितं दावं ॥

ਮੌਕੇ ਨੂੰ ਤਕਦਾ ਹੈ,

ਅੰਤਹ ਨਰਕੰ ॥

अंतह नरकं ॥

ਅੰਤ ਵਿਚ ਜਾ ਕੇ

ਗੰਤਹ ਪਾਵੰ ॥੪੩੫॥

गंतह पावं ॥४३५॥

ਨਰਕ ਵਿਚ ਪੈ ਜਾਵੇਗਾ ॥੪੩੫॥

ਤਜਿਤੰ ਸਰਬੰ ॥

तजितं सरबं ॥

ਸਾਰਿਆਂ ਨੂੰ ਤਿਆਗ ਕੇ,

ਗ੍ਰਹਿਤੰ ਏਕੰ ॥

ग्रहितं एकं ॥

ਇਕੋ (ਪ੍ਰਭੂ) ਨੂੰ ਫੜ ਲਿਆ ਹੈ।

ਪ੍ਰਭਤੰ ਭਾਵੰ ॥

प्रभतं भावं ॥

ਤਦ ਪ੍ਰਭੂ ਨੂੰ ਚੰਗਾ ਲਗਦਾ ਹੈ

ਤਜਿਤੰ ਦ੍ਵੈਖੰ ॥੪੩੬॥

तजितं द्वैखं ॥४३६॥

ਜਦ ਦ੍ਵੈਖ ਨੂੰ ਛਡਦਾ ਹੈ ॥੪੩੬॥

ਨਲਿਨੀ ਸੁਕਿ ਜਯੰ ॥

नलिनी सुकि जयं ॥

ਨਲਨੀ ਸੁਕ ਵਾਗ

ਤਜਿਤੰ ਦਿਰਬੰ ॥

तजितं दिरबं ॥

ਧਨ ਦੌਲਤ ਨੂੰ ਛਡ ਦਿੰਦਾ ਹੈ,

ਸਫਲੀ ਕਰਮੰ ॥

सफली करमं ॥

(ਤਦ ਉਹ) ਕਰਮਾ ਵਿਚ ਸਫਲ ਹੋ ਜਾਦਾ ਹੈ

ਲਹਿਤੰ ਸਰਬੰ ॥੪੩੭॥

लहितं सरबं ॥४३७॥

ਅਤੇ ਸਾਰੇ (ਸੁਖ) ਪ੍ਰਾਪਤ ਕਰ ਲੈਂਦਾ ਹੈ ॥੪੩੭॥

ਇਤਿ ਨਲਿਨੀ ਸੁਕ ਉਨੀਸਵੋ ਗੁਰੂ ਬਰਨਨੰ ॥੧੯॥

इति नलिनी सुक उनीसवो गुरू बरननं ॥१९॥

ਇਥੇ 'ਨਲਨੀ ਸੁਕ' ਉਨ੍ਹੀਵੇਂ ਗੁਰੂ ਦਾ ਵਰਣਨ ਸਮਾਪਤ ॥੧੯॥

ਅਥ ਸਾਹ ਬੀਸਵੋ ਗੁਰੁ ਕਥਨੰ ॥

अथ साह बीसवो गुरु कथनं ॥

ਹੁਣ 'ਸ਼ਾਹ' ਵੀਹਵੇਂ ਗੁਰੂ ਦਾ ਕਥਨ

ਚੌਪਈ ॥

चौपई ॥

ਚੌਪਈ:

ਆਗੇ ਚਲਾ ਦਤ ਜਟ ਧਾਰੀ ॥

आगे चला दत जट धारी ॥

ਜਟਾਧਾਰੀ ਦੱਤ ਅਗੇ ਨੂੰ ਤੁਰ ਚਲਿਆ।

ਬੇਜਤ ਬੇਣ ਬਿਖਾਨ ਅਪਾਰੀ ॥

बेजत बेण बिखान अपारी ॥

(ਜਿਸ ਨਾਲ) ਅਪਾਰ ਰਣਸਿੰਗੇ ਅਤੇ ਵਾਜੇ ਵਜਦੇ ਸਨ।

ਅਸਥਾਵਰ ਲਖਿ ਚੇਤਨ ਭਏ ॥

असथावर लखि चेतन भए ॥

(ਇਸ ਸਥਿਤੀ ਅਥਵਾ ਦ੍ਰਿਸ਼ ਨੂੰ) ਵੇਖ ਕੇ ਜੜ ਚੇਤਨ ਹੋ ਗਏ

ਚੇਤਨ ਦੇਖ ਚਕ੍ਰਿਤ ਹ੍ਵੈ ਗਏ ॥੪੩੮॥

चेतन देख चकृत ह्वै गए ॥४३८॥

ਅਤੇ ਚੇਤਨ ਵੇਖ ਕੇ ਹੈਰਾਨ ਹੋ ਗਏ ॥੪੩੮॥

ਮਹਾ ਰੂਪ ਕਛੁ ਕਹਾ ਨ ਜਾਈ ॥

महा रूप कछु कहा न जाई ॥

ਮਹਾਨ ਰੂਪ ਹੈ, ਕੁਝ ਕਿਹਾ ਨਹੀਂ ਜਾਂਦਾ,

ਨਿਰਖਿ ਚਕ੍ਰਿਤ ਰਹੀ ਸਕਲ ਲੁਕਾਈ ॥

निरखि चकृत रही सकल लुकाई ॥

(ਜਿਸ ਨੂੰ) ਵੇਖ ਕੇ ਸਾਰੀ ਲੁਕਾਈ ਹੈਰਾਨ ਹੋ ਰਹੀ ਹੈ।

ਜਿਤ ਜਿਤ ਜਾਤ ਪਥਹਿ ਰਿਖਿ ਗ੍ਯੋ ॥

जित जित जात पथहि रिखि ग्यो ॥

ਜਿਸ ਜਿਸ ਮਾਰਗ ਉਤੇ ਰਿਸ਼ੀ ਗਿਆ,

ਜਾਨੁਕ ਪ੍ਰੇਮ ਮੇਘ ਬਰਖ੍ਯੋ ॥੪੩੯॥

जानुक प्रेम मेघ बरख्यो ॥४३९॥

(ਉਥੇ) ਮਾਨੋ ਪ੍ਰੇਮ ਦਾ ਬਦਲ ਵਰ੍ਹ ਪਿਆ ॥੪੩੯॥

ਤਹ ਇਕ ਲਖਾ ਸਾਹ ਧਨਵਾਨਾ ॥

तह इक लखा साह धनवाना ॥

ਉਥੇ (ਉਸ ਨੇ) ਇਕ ਧਨਵਾਨ ਸ਼ਾਹ ਵੇਖਿਆ

ਮਹਾ ਰੂਪ ਧਰਿ ਦਿਰਬ ਨਿਧਾਨਾ ॥

महा रूप धरि दिरब निधाना ॥

(ਜੋ) ਮਹਾਨ ਰੂਪ ਵਾਲਾ ਅਤੇ ਦੌਲਤ ਦੇ ਖ਼ਜ਼ਾਨੇ ਵਾਲਾ ਸੀ।

ਮਹਾ ਜੋਤਿ ਅਰੁ ਤੇਜ ਅਪਾਰੂ ॥

महा जोति अरु तेज अपारू ॥

(ਜਿਸ ਦੇ ਮੁਖ ਤੇ) ਮਹਾਨ ਜੋਤਿ ਅਤੇ ਅਪਾਰ ਤੇਜ ਸੀ।

ਆਪ ਘੜਾ ਜਾਨੁਕ ਮੁਖਿ ਚਾਰੂ ॥੪੪੦॥

आप घड़ा जानुक मुखि चारू ॥४४०॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਬ੍ਰਹਮਾ ਨੇ ਆਪ ਘੜਿਆ ਹੋਵੇ ॥੪੪੦॥

ਬਿਕ੍ਰਿਅ ਬੀਚ ਅਧਿਕ ਸਵਧਾਨਾ ॥

बिकृअ बीच अधिक सवधाना ॥

(ਸੌਦਾ) ਵੇਚਣ ਵਿਚ ਬਹੁਤ ਸਾਵਧਾਨ ਸੀ,

ਬਿਨੁ ਬਿਪਾਰ ਜਿਨ ਅਉਰ ਨ ਜਾਨਾ ॥

बिनु बिपार जिन अउर न जाना ॥

ਉਹ ਬਪਾਰ ਤੋਂ ਭਿੰਨ ਹੋਰ ਕੋਈ ਗੱਲ ਨਹੀਂ ਜਾਣਦਾ ਸੀ।

ਆਸ ਅਨੁਰਕਤ ਤਾਸੁ ਬ੍ਰਿਤ ਲਾਗਾ ॥

आस अनुरकत तासु बृत लागा ॥

ਉਸ ਦੀ ਬਿਰਤੀ ਆਸ਼ਾ ਵਿਚ ਪੂਰੀ ਤਰ੍ਹਾ ਲਗੀ ਹੋਈ ਸੀ।

ਮਾਨਹੁ ਮਹਾ ਜੋਗ ਅਨੁਰਾਗਾ ॥੪੪੧॥

मानहु महा जोग अनुरागा ॥४४१॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਉਹ ਯੋਗ ਦੀ ਅਤਿ ਲਗਨ ਵਾਲਾ ਹੋਵੇ ॥੪੪੧॥

ਤਹਾ ਰਿਖਿ ਗਏ ਸੰਗਿ ਸੰਨਯਾਸਨ ॥

तहा रिखि गए संगि संन्यासन ॥

ਸੰਨਿਆਸੀਆਂ ਨੂੰ ਨਾਲ ਲਈ ਰਿਸ਼ੀ ਉਥੇ ਜਾ ਪਹੁੰਚਿਆ,

ਕਈ ਛੋਹਨੀ ਜਾਤ ਨਹੀ ਗਨਿ ॥

कई छोहनी जात नही गनि ॥

(ਉਸ ਨਾਲ ਸੰਨਿਆਸੀਆਂ) ਦੀਆਂ ਕਈ ਛੋਹਣੀਆਂ ਸਨ, (ਉਨ੍ਹਾ ਦੀ) ਗਿਣਤੀ ਨਹੀਂ ਕੀਤੀ ਜਾ ਸਕਦੀ ਸੀ।

ਤਾ ਕੇ ਜਾਇ ਦੁਆਰ ਪਰ ਬੈਠੇ ॥

ता के जाइ दुआर पर बैठे ॥

ਉਸ ਦੇ ਦੁਆਰ ਉਤੇ ਜਾ ਬੈਠੇ

ਸਕਲ ਮੁਨੀ ਮੁਨੀਰਾਜ ਇਕੈਠੇ ॥੪੪੨॥

सकल मुनी मुनीराज इकैठे ॥४४२॥

ਸਾਰੇ ਮੁਨੀ ਰਾਜ ਨਾਲ ਇਕੱਠੇ ਹੋ ਕੇ ॥੪੪੨॥

ਸਾਹ ਸੁ ਦਿਰਬ ਬ੍ਰਿਤ ਲਗ ਰਹਾ ॥

साह सु दिरब बृत लग रहा ॥

(ਉਸ) ਸ਼ਾਹ ਦੀ ਬਿਰਤੀ ਧਨ ਦੌਲਤ ਵਿਚ ਲਗੀ ਹੋਈ ਸੀ।

ਰਿਖਨ ਓਰ ਤਿਨ ਚਿਤ੍ਰਯੋ ਨ ਕਹਾ ॥

रिखन ओर तिन चित्रयो न कहा ॥

ਉਸ ਨੇ ਰਿਸ਼ੀ ਵਲ ਧਿਆਨ ਹੀ ਨਾ ਕੀਤਾ।

ਨੇਤ੍ਰ ਮੀਚ ਏਕੈ ਧਨ ਆਸਾ ॥

नेत्र मीच एकै धन आसा ॥

ਇਕ ਧਨ ਦੀ ਆਸ ਨਾਲ ਉਸ ਨੇਤਰ ਮੀਚੇ ਹੋਏ ਸਨ।

ਐਸ ਜਾਨੀਅਤ ਮਹਾ ਉਦਾਸਾ ॥੪੪੩॥

ऐस जानीअत महा उदासा ॥४४३॥

ਇਸ ਤਰ੍ਹਾ ਲਗਦਾ ਸੀ ਜਿਵੇਂ ਮਹਾਨ ਉਦਾਸ (ਵਿਰਕਤ) ਸੀ ॥੪੪੩॥

ਤਹ ਜੇ ਹੁਤੇ ਰਾਵ ਅਰੁ ਰੰਕਾ ॥

तह जे हुते राव अरु रंका ॥

ਉਥੇ ਜਿਹੜੇ ਅਮੀਰ ਅਤੇ ਗ਼ਰੀਬ ਸਨ,

ਮੁਨਿ ਪਗ ਪਰੇ ਛੋਰ ਕੈ ਸੰਕਾ ॥

मुनि पग परे छोर कै संका ॥

(ਉਹ ਸਾਰੇ ਮਨ ਦੀ) ਸ਼ੰਕਾ ਛਡ ਕੇ ਮੁਨੀ ਦੇ ਪੈਰੀਂ ਪੈ ਗਏ।

ਤਿਹ ਬਿਪਾਰ ਕਰਮ ਕਰ ਭਾਰੀ ॥

ਤਿਹ ਬਿਪਾਰ ਕਰਮ ਕਰ ਭਾਰੀ ॥

(ਪਰ) ਉਸ ਦਾ ਬਪਾਰ ਦਾ ਵੱਡਾ ਕੰਮ ਸੀ,

ਰਿਖੀਅਨ ਓਰ ਨ ਦ੍ਰਿਸਟਿ ਪਸਾਰੀ ॥੪੪੪॥

रिखीअन ओर न द्रसटि पसारी ॥४४४॥

(ਇਸ ਲਈ) ਉਸ ਨੇ ਰਿਸ਼ੀਆਂ ਵਲ ਅੱਖ ਖੋਲ੍ਹ ਕੇ ਨਾ ਵੇਖੀ ॥੪੪੪॥

ਤਾਸੁ ਦੇਖਿ ਕਰਿ ਦਤ ਪ੍ਰਭਾਊ ॥

तासु देखि करि दत प्रभाऊ ॥

ਉਸ ਦੇ ਪ੍ਰਭਾਵ ਨੂੰ ਵੇਖ ਕੇ ਦੱਤ ਨੇ

ਪ੍ਰਗਟ ਕਹਾ ਤਜ ਕੈ ਹਠ ਭਾਊ ॥

प्रगट कहा तज कै हठ भाऊ ॥

ਹਠ ਛਡ ਕੇ ਸਪਸ਼ਟ ਕਿਹਾ,

ਐਸ ਪ੍ਰੇਮ ਪ੍ਰਭੁ ਸੰਗ ਲਗਈਐ ॥

ऐस प्रेम प्रभु संग लगईऐ ॥

ਜੇ ਇਸ ਪ੍ਰਕਾਰ ਦਾ ਪ੍ਰੇਮ ਪ੍ਰਭੂ ਨਾਲ ਲਗਾਇਆ ਜਾਏ,

ਤਬ ਹੀ ਪੁਰਖੁ ਪੁਰਾਤਨ ਪਈਐ ॥੪੪੫॥

तब ही पुरखु पुरातन पईऐ ॥४४५॥

ਤਦ ਹੀ ਪੁਰਾਤਨ ਪੁਰਖ ਨੂੰ ਪਾਇਆ ਜਾ ਸਕਦਾ ਹੈ ॥੪੪੫॥

ਇਤਿ ਸਾਹ ਬੀਸਵੋ ਗੁਰੂ ਸਮਾਪਤੰ ॥੨੦॥

इति साह बीसवो गुरू समापतं ॥२०॥

ਇਥੇ 'ਸਾਹ' ਵੀਹਵੇਂ ਗੁਰੂ ਦਾ ਪ੍ਰਸੰਗ ਸਮਾਪਤ ॥੨੦॥

ਅਥ ਸੁਕ ਪੜਾਵਤ ਨਰ ਇਕੀਸਵੋ ਗੁਰੂ ਕਥਨੰ ॥

अथ सुक पड़ावत नर इकीसवो गुरू कथनं ॥

ਹੁਣ ਤੋਤੇ ਨੂੰ ਪੜ੍ਹਾਉਣ ਵਾਲੇ ਪੁਰਸ਼ ਰੂਪ ਵਿਚ ਇਕੀਹਵੇਂ ਗੁਰੂ ਦਾ ਕਥਨ

ਚੌਪਈ ॥

चौपई ॥

ਚੌਪਈ:

ਬੀਸ ਗੁਰੂ ਕਰਿ ਆਗੇ ਚਲਾ ॥

बीस गुरू करि आगे चला ॥

ਵੀਹ ਗੁਰੂ ਧਾਰਨ ਕਰ ਕੇ (ਦੱਤ) ਅਗੇ ਚਲ ਪਿਆ

ਸੀਖੇ ਸਰਬ ਜੋਗ ਕੀ ਕਲਾ ॥

सीखे सरब जोग की कला ॥

(ਜਿਸ ਨੇ) ਯੋਗ ਦੀਆਂ ਸਾਰੀਆਂ ਕਲਾਵਾ ਸਿਖੀਆਂ ਹੋਈਆਂ ਸਨ।

ਅਤਿ ਪ੍ਰਭਾਵ ਅਮਿਤੋਜੁ ਪ੍ਰਤਾਪੂ ॥

अति प्रभाव अमितोजु प्रतापू ॥

ਉਸ ਦਾ ਅਤਿਅੰਤ ਪ੍ਰਭਾਵ ਅਤੇ ਅਮਿਤ ਬਲ ਤੇ ਪ੍ਰਤਾਪ ਸੀ।

ਜਾਨੁਕ ਸਾਧਿ ਫਿਰਾ ਸਬ ਜਾਪੂ ॥੪੪੬॥

जानुक साधि फिरा सब जापू ॥४४६॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਸਾਰੇ ਜਪਾ ਦੀ ਸਾਧਨਾ ਪੂਰੀ ਕਰ ਕੇ ਪਰਤਿਆ ਹੋਵੇ ॥੪੪੬॥

ਲੀਏ ਬੈਠ ਦੇਖਾ ਇਕ ਸੂਆ ॥

लीए बैठ देखा इक सूआ ॥

ਉਸ ਨੇ ਤੋਤਾ ਲਏ ਹੋਏ ਬੈਠਾ ਇਕ (ਬੰਦਾ) ਵੇਖਿਆ

ਜਿਹ ਸਮਾਨ ਜਗਿ ਭਯੋ ਨ ਹੂਆ ॥

जिह समान जगि भयो न हूआ ॥

ਜਿਸ ਵਰਗਾ ਕੋਈ ਹੋਰ ਸੰਸਾਰ ਵਿਚ ਨਹੀਂ ਹੋਇਆ।

ਤਾ ਕਹੁ ਨਾਥ ਸਿਖਾਵਤ ਬਾਨੀ ॥

ता कहु नाथ सिखावत बानी ॥

ਉਸ ਨੂੰ ਮਾਲਕ ਬੋਲੀ ਸਿਖਾ ਰਿਹਾ ਸੀ।

ਏਕ ਟਕ ਪਰਾ ਅਉਰ ਨ ਜਾਨੀ ॥੪੪੭॥

एक टक परा अउर न जानी ॥४४७॥

ਉਹ ਇਕੋ ਧਿਆਨ ਵਿਚ ਲਗਿਆ ਸੀ, ਹੋਰ ਕੁਝ ਵੀ (ਉਸ ਨੂੰ) ਪਤਾ ਨਹੀਂ ਸੀ ॥੪੪੭॥

ਸੰਗ ਲਏ ਰਿਖਿ ਸੈਨ ਅਪਾਰੀ ॥

संग लए रिखि सैन अपारी ॥

ਰਿਸ਼ੀਆਂ ਦੀ ਅਪਾਰ ਸੈਨਾ ਨਾਲ ਲਏ ਹੋਇਆਂ,

ਬਡੇ ਬਡੇ ਮੋਨੀ ਬ੍ਰਤਿਧਾਰੀ ॥

बडे बडे मोनी ब्रतिधारी ॥

ਜਿਸ ਵਿਚ ਵੱਡੇ ਵੱਡੇ ਮੋਨੀ ਅਤੇ ਬ੍ਰਤਧਾਰੀ ਸਨ,

ਤਾ ਕੇ ਤੀਰ ਤੀਰ ਚਲਿ ਗਏ ॥

ता के तीर तीर चलि गए ॥

(ਦੱਤ) ਉਸ ਦੇ ਨੇੜੇ ਨੇੜੇ ਚਲੇ ਗਏ,

ਤਿਨਿ ਨਰ ਏ ਨਹੀ ਦੇਖਤ ਭਏ ॥੪੪੮॥

तिनि नर ए नही देखत भए ॥४४८॥

(ਪਰ) ਉਸ ਆਦਮੀ ਨੇ ਇਨ੍ਹਾ ਨੂੰ ਵੇਖਿਆ ਤਕ ਨਹੀਂ ॥੪੪੮॥

ਸੋ ਨਰ ਸੁਕਹਿ ਪੜਾਵਤ ਰਹਾ ॥

सो नर सुकहि पड़ावत रहा ॥

ਉਹ ਆਦਮੀ ਤੋਤੇ ਨੂੰ ਪੜ੍ਹਾਉਂਦਾ ਰਿਹਾ।

ਇਨੈ ਕਛੂ ਮੁਖ ਤੇ ਨਹੀ ਕਹਾ ॥

इनै कछू मुख ते नही कहा ॥

ਇਨ੍ਹਾ ਨੂੰ ਕੁਝ ਵੀ ਮੂੰਹ ਤੋਂ ਨਹੀਂ ਕਿਹਾ।

ਨਿਰਖਿ ਨਿਠੁਰਤਾ ਤਿਹ ਮੁਨਿ ਰਾਊ ॥

निरखि निठुरता तिह मुनि राऊ ॥

ਮੁਨੀ ਰਾਜ ਉਸ ਦੀ ਬੇਰੁਖੀ ਵੇਖ ਕੇ ਪ੍ਰੇਮ ਨਾਲ ਰੋਮਾਚਿਤ ਹੋ ਗਿਆ

ਪੁਲਕ ਪ੍ਰੇਮ ਤਨ ਉਪਜਾ ਚਾਊ ॥੪੪੯॥

पुलक प्रेम तन उपजा चाऊ ॥४४९॥

ਅਤੇ ਤਨ ਵਿਚ ਚਾਉ ਪੈਦਾ ਹੋ ਗਿਆ ॥੪੪੯॥

ਐਸੇ ਨੇਹੁੰ ਨਾਥ ਸੋ ਲਾਵੈ ॥

ऐसे नेहुँ नाथ सो लावै ॥

(ਜੇ ਕੋਈ) ਇਸ ਪ੍ਰਕਾਰ ਦਾ ਪ੍ਰੇਮ ਪਰਮਾਤਮਾ ਨਾਲ ਲਗਾਵੇ,

ਤਬ ਹੀ ਪਰਮ ਪੁਰਖ ਕਹੁ ਪਾਵੈ ॥

तब ही परम पुरख कहु पावै ॥

ਤਦ (ਉਹ) ਪਰਮ ਪੁਰਖ ਨੂੰ ਪ੍ਰਾਪਤ ਕਰ ਲਵੇਗਾ।

ਇਕੀਸਵਾ ਗੁਰੁ ਤਾ ਕਹ ਕੀਆ ॥

इकीसवा गुरु ता कह कीआ ॥

ਉਸ ਨੂੰ (ਦੱਤ ਨੇ) ਇਕੀਸਵਾ ਗੁਰੂ ਧਾਰਨ ਕਰ ਲਿਆ,

ਮਨ ਬਚ ਕਰਮ ਮੋਲ ਜਨੁ ਲੀਆ ॥੪੫੦॥

मन बच करम मोल जनु लीआ ॥४५०॥

ਮਾਨੋ ਉਸ ਨੇ (ਇਨ੍ਹਾ ਨੂੰ) ਮਨ, ਤਨ ਅਤੇ ਬਾਣੀ ਵਜੋਂ ਮੁਲ ਲੈ ਲਿਆ ਹੋਵੇ ॥੪੫੦॥

ਇਤਿ ਇਕੀਸਵੋਂ ਗੁਰੁ ਸੁਕ ਪੜਾਵਤ ਨਰ ਸਮਾਪਤੰ ॥੨੧॥

इति इकीसवों गुरु सुक पड़ावत नर समापतं ॥२१॥

ਇਥੇ ਇਕੀਸਵੇਂ ਗੁਰੂ 'ਤੋਤਾ ਪੜ੍ਹਾਉਣ ਵਾਲਾ ਪੁਰਸ਼' ਦਾ ਪ੍ਰਸੰਗ ਸਮਾਪਤ ॥੨੧॥

ਅਥਿ ਹਰ ਬਾਹਤ ਬਾਈਸਵੋ ਗੁਰੂ ਕਥਨੰ ॥

अथि हर बाहत बाईसवो गुरू कथनं ॥

ਹੁਣ ਹਲ ਵਾਹੁਣ ਵਾਲੇ ਬਾਈਵੇਂ ਗੁਰੂ ਦਾ ਕਥਨ

ਚੌਪਈ ॥

चौपई ॥

ਚੌਪਈ:

ਜਬ ਇਕੀਸ ਕਰ ਗੁਰੂ ਸਿਧਾਰਾ ॥

जब इकीस कर गुरू सिधारा ॥

ਜਦ ਇਕੀਸਵਾ ਗੁਰੂ ਧਾਰ ਕੇ (ਦੱਤ) ਅਗੇ ਚਲਿਆ,

ਹਰ ਬਾਹਤ ਇਕ ਪੁਰਖ ਨਿਹਾਰਾ ॥

हर बाहत इक पुरख निहारा ॥

(ਤਾ) ਉਸ ਨੇ ਹਲ ਵਾਹੁੰਦਾ ਇਕ ਆਦਮੀ ਵੇਖਿਆ।

ਤਾ ਕੀ ਨਾਰਿ ਮਹਾ ਸੁਖਕਾਰੀ ॥

ता की नारि महा सुखकारी ॥

ਉਸ ਦੀ ਇਸਤਰੀ ਬਹੁਤ ਸੁਖ ਦੇਣ ਵਾਲੀ ਸੀ

ਪਤਿ ਕੀ ਆਸ ਹੀਏ ਜਿਹ ਭਾਰੀ ॥੪੫੧॥

पति की आस हीए जिह भारी ॥४५१॥

ਅਤੇ ਉਸ ਦੇ ਹਿਰਦੇ ਵਿਚ ਪਤੀ ਦੀ ਬਹੁਤ ਅਧਿਕ ਆਸ (ਭਰੋਸਾ) ਸੀ ॥੪੫੧॥

ਭਤਾ ਲਏ ਪਾਨਿ ਚਲਿ ਆਈ ॥

भता लए पानि चलि आई ॥

ਉਹ ਹੱਥ ਵਿਚ ਭੱਤਾ ਲੈ ਕੇ (ਇਸ ਤਰ੍ਹਾ) ਚਲੀ ਆ ਰਹੀ ਸੀ,

ਜਨੁਕ ਨਾਥ ਗ੍ਰਿਹ ਬੋਲ ਪਠਾਈ ॥

जनुक नाथ गृह बोल पठाई ॥

ਮਾਨੋ ਮਾਲਕ ਨੇ (ਉਸ ਨੂੰ) ਘਰੋਂ ਬੁਲਾ ਭੇਜਿਆ ਹੋਵੇ।

ਹਰ ਬਾਹਤ ਤਿਨ ਕਛੂ ਨ ਲਹਾ ॥

हर बाहत तिन कछू न लहा ॥

ਉਸ ਨੇ ਹਲ ਵਾਹੁੰਦੇ ਹੋਏ (ਆਦਮੀ) ਨੂੰ ਕੁਝ ਨਾ ਜਾਣਿਆ

ਤ੍ਰੀਆ ਕੋ ਧਿਆਨ ਨਾਥ ਪ੍ਰਤਿ ਰਹਾ ॥੪੫੨॥

त्रीआ को धिआन नाथ प्रति रहा ॥४५२॥

(ਅਤੇ ਉਸ) ਇਸਤਰੀ ਦਾ ਧਿਆਨ ਆਪਣੇ ਪਤੀ ਵਲ ਹੀ ਲਗਾ ਰਿਹਾ ॥੪੫੨॥

ਮੁਨਿ ਪਤਿ ਸੰਗਿ ਲਏ ਰਿਖ ਸੈਨਾ ॥

मुनि पति संगि लए रिख सैना ॥

ਸ਼ਿਰੋਮਣੀ ਮੁਨੀ ਰਿਸ਼ੀਆਂ ਦੇ ਸੈਨਾ ਨੂੰ ਨਾਲ ਲਏ ਹੋਇਆਂ,

ਮੁਖ ਛਬਿ ਦੇਖਿ ਲਜਤ ਜਿਹ ਮੈਨਾ ॥

मुख छबि देखि लजत जिह मैना ॥

ਜਿਸ ਦੇ ਮੁਖ ਦੀ ਛਬੀ ਨੂੰ ਵੇਖ ਕੇ ਕਾਮ ਦੇਵ ਵੀ ਸ਼ਰਮਸਾਰ ਹੁੰਦਾ ਸੀ,

ਤੀਰ ਤੀਰ ਤਾ ਕੇ ਚਲਿ ਗਏ ॥

तीर तीर ता के चलि गए ॥

ਉਸ ਦੇ ਨੇੜੇ ਨੇੜੇ ਹੋ ਕੇ ਚਲਦਾ ਗਿਆ

ਮੁਨਿ ਪਤਿ ਬੈਠ ਰਹਤ ਪਛ ਭਏ ॥੪੫੩॥

मुनि पति बैठ रहत पछ भए ॥४५३॥

ਅਤੇ ਉਸ ਦੇ ਕੁਝ ਪਿਛੇ ਮੁਨੀ ਰਾਜ ਇਕ ਥਾ ਬੈਠ ਗਿਆ ॥੪੫੩॥

ਅਨੂਪ ਨਰਾਜ ਛੰਦ ॥

अनूप नराज छंद ॥

ਅਨੂਪ ਨਰਾਜ ਛੰਦ:

ਅਨੂਪ ਗਾਤ ਅਤਿਭੁਤੰ ਬਿਭੂਤ ਸੋਭਤੰ ਤਨੰ ॥

अनूप गात अतिभुतं बिभूत सोभतं तनं ॥

(ਜਿਸ ਦਾ) ਅਨੁਪਮ ਅਤੇ ਅਦਭੁਤ ਸ਼ਰੀਰ ਸੀ ਅਤੇ ਸ਼ਰੀਰ ਉਤੇ ਵਿਭੂਤੀ ਸ਼ੋਭ ਰਹੀ ਸੀ।

ਅਛਿਜ ਤੇਜ ਜਾਜੁਲੰ ਅਨੰਤ ਮੋਹਤੰ ਮਨੰ ॥

अछिज तेज जाजुलं अनंत मोहतं मनं ॥

(ਜਿਸ ਦੇ ਮੁਖ ਦਾ) ਪ੍ਰਚੰਡ ਤੇਜ ਅਛਿਜ ਸੀ ਅਤੇ ਬੇਅੰਤ ਮਨਾ ਨੂੰ ਮੋਹਿਤ ਕਰ ਰਿਹਾ ਸੀ।

ਸਸੋਭ ਬਸਤ੍ਰ ਰੰਗਤੰ ਸੁਰੰਗ ਗੇਰੂ ਅੰਬਰੰ ॥

ससोभ बसत्र रंगतं सुरंग गेरू अंबरं ॥

ਸੁੰਦਰ ਭਗਵੇ ਰੰਗ ਦੇ ਬਸਤ੍ਰ ਸ਼ੋਭਾਇਮਾਨ ਸਨ,

ਬਿਲੋਕ ਦੇਵ ਦਾਨਵੰ ਮਮੋਹ ਗੰਧ੍ਰਬੰ ਨਰੰ ॥੪੫੪॥

बिलोक देव दानवं ममोह गंध्रबं नरं ॥४५४॥

(ਜਿਨ੍ਹਾ ਨੂੰ) ਵੇਖ ਕੇ ਦੇਵਤੇ, ਦੈਂਤ, ਗੰਧਰਬ ਅਤੇ ਮਨੁੱਖ ਮੋਹ ਦੇ ਵਸ ਵਿਚ ਹੋ ਰਹੇ ਸਨ ॥੪੫੪॥

ਜਟਾ ਬਿਲੋਕਿ ਜਾਨਵੀ ਜਟੀ ਸਮਾਨ ਜਾਨਈ ॥

जटा बिलोकि जानवी जटी समान जानई ॥

(ਜਿਸ ਦੀਆਂ) ਜਟਾਵਾ ਨੂੰ ਵੇਖ ਕੇ ਗੰਗਾ ਸ਼ਿਵ ਦੇ ਸਮਾਨ ਸਮਝਦੀ ਸੀ।

ਬਿਲੋਕਿ ਲੋਕ ਲੋਕਿਣੰ ਅਲੋਕਿ ਰੂਪ ਮਾਨਈ ॥

बिलोकि लोक लोकिणं अलोकि रूप मानई ॥

(ਭਿੰਨ ਭਿੰਨ) ਲੋਕਾ ਦੇ ਲੋਗ (ਜਿਸ ਨੂੰ) ਵੇਖ ਕੇ ਅਲੌਕਿਕ ਰੂਪ ਵਾਲਾ ਮੰਨਦੇ ਸਨ।

ਬਜੰਤ ਚਾਰ ਕਿੰਕੁਰੀ ਭਜੰਤ ਭੂਤ ਭੈਧਰੀ ॥

बजंत चार किंकुरी भजंत भूत भैधरी ॥

(ਜਿਸ ਦੀ) ਬਹੁਤ ਸੁੰਦਰ ਕਿੰਗਰੀ ਵਜਦੀ ਸੀ (ਅਤੇ ਉਸ ਨੂੰ ਸੁਣ ਕੇ) ਭੈ ਭੀਤ ਹੋ ਕੇ ਭੂਤ ਭਜਦੇ ਜਾਦੇ ਸਨ।

ਪਪਾਤ ਜਛ ਕਿੰਨ੍ਰਨੀ ਮਮੋਹ ਮਾਨਨੀ ਮਨੰ ॥੪੫੫॥

पपात जछ किंत्रनी ममोह माननी मनं ॥४५५॥

ਯਕਸ਼ਾ ਅਤੇ ਕਿੰਨਰਾ ਦੀਆਂ ਅਣਖੀਲੀਆਂ ਇਸਤਰੀਆਂ ਮਨ ਵਿਚ ਮੋਹਿਤ ਹੋ ਕੇ (ਧਰਤੀ ਉਤੇ) ਡਿਗ ਰਹੀਆਂ ਸਨ ॥੪੫੫॥

ਬਚਿਤ੍ਰ ਨਾਰਿ ਚਿਤ੍ਰਣੀ ਪਵਿਤ੍ਰ ਚਿਤ੍ਰਣੰ ਪ੍ਰਭੰ ॥

बचित्र नारि चित्रणी पवित्र चित्रणं प्रभं ॥

ਚਿਤ੍ਰਣੀ ਇਸਤਰੀ (ਦੱਤ ਦੀ) ਵਿਚਿਤ੍ਰ ਅਤੇ ਪਵਿਤ੍ਰ ਪ੍ਰਭੁਤਾ ਨੂੰ ਵੇਖ ਕੇ ਚਿਤਰ ਵਰਗੀ ਹੋ ਰਹੀ ਸੀ।

ਰ ਰੀਝ ਜਛ ਗੰਧ੍ਰਬੰ ਸੁਰਾਰਿ ਨਾਰਿ ਸੁ ਪ੍ਰਭੰ ॥

र रीझ जछ गंध्रबं सुरारि नारि सु प्रभं ॥

ਉਸ ਦੀ ਪ੍ਰਭੁਤਾ ਉਤੇ ਯਕਸ਼, ਗੰਧਰਬ ਅਤੇ ਦੈਂਤਾ ਦੀਆਂ ਇਸਤਰੀਆਂ ਰੀਝ ਰਹੀਆਂ ਸਨ।

ਕੜੰਤ ਕ੍ਰੂ ਕਿੰਨ੍ਰਣੀ ਹਸੰਤ ਹਾਸ ਕਾਮਿਣੀ ॥

कड़ंत क्रू किंत्रणी हसंत हास कामिणी ॥

ਕਠੋਰ ਕਿੰਨਰ ਇਸਤਰੀਆਂ ਕੁੜ੍ਹ ਰਹੀਆਂ ਸਨ ਅਤੇ ਹੋਰ ਇਸਤਰੀਆਂ ਹਸ ਰਹੀਆਂ ਸਨ।

ਲਸੰਤ ਦੰਤਣੰ ਦੁਤੰ ਖਿਮੰਤ ਜਾਣੁ ਦਾਮਿਣੀ ॥੪੫੬॥

लसंत दंतणं दुतं खिमंत जाणु दामिणी ॥४५६॥

ਉਨ੍ਹਾ ਦੇ ਚਮਕਦੇ ਦੰਦਾ ਦੀ ਚਮਕ ਅਜਿਹੀ ਸੀ, ਮਾਨੋ ਬਿਜਲੀ ਖਿਮ ਰਹੀ ਹੋਵੇ ॥੪੫੬॥

ਦਲੰਤ ਪਾਪ ਦੁਭਰੰ ਚਲੰਤ ਮੋਨਿ ਸਿੰਮਰੰ ॥

दलंत पाप दुभरं चलंत मोनि सिंमरं ॥

(ਜਿਧਰੋਂ ਵੀ) ਸਿਮਰਨ ਕਰਦਾ ਹੋਇਆ ਮੁਨੀ ਲੰਘ ਜਾਦਾ ਸੀ, ਭਾਰੇ ਪਾਪਾ ਨੂੰ ਦਲਦਾ ਜਾਦਾ ਸੀ।

ਸੁਭੰਤ ਭਾਰਗਵੰ ਪਟੰ ਬਿਅੰਤ ਤੇਜ ਉਫਣੰ ॥

ਸੁਭੰਤ ਭਾਰਗਵੰ ਪਟੰ ਬਿਅੰਤ ਤੇਜ ਉਫਣੰ ॥

(ਸ਼ਰੀਰ ਉਤੇ) ਭਗਵੇ ਬਸਤ੍ਰ ਸ਼ੋਭਦੇ ਸਨ ਅਤੇ ਬੇਅੰਤ ਤੇਜ ਫੁਟ ਫੁਟ ਕੇ ਨਿਕਲ ਰਿਹਾ ਸੀ।

ਪਰੰਤ ਪਾਨਿ ਭੂਚਰੰ ਭ੍ਰਮੰਤ ਸਰਬਤੋ ਦਿਸੰ ॥

परंत पानि भूचरं भ्रमंत सरबतो दिसं ॥

ਭੂਮੀ ਉਤੇ ਚਲਣ ਵਾਲੇ ਪੈਰੀਂ ਪੈਂਦੇ ਸਨ (ਅਤੇ ਦੱਤ) ਸਾਰੀਆਂ ਦਿਸ਼ਾਵਾ ਵਿਚ ਭ੍ਰਮਣ ਕਰਦਾ ਸੀ।

ਤਜੰਤ ਪਾਪ ਨਰ ਬਰੰ ਚਲੰਤ ਧਰਮਣੋ ਮਗੰ ॥੪੫੭॥

तजंत पाप नर बरं चलंत धरमणो मगं ॥४५७॥

(ਜੋ) ਸ੍ਰੇਸ਼ਠ ਪੁਰਸ਼ (ਉਸ ਦੇ) ਧਰਮ ਮਾਰਗ ਉਤੇ ਚਲਦੇ ਸਨ, ਉਹ ਪਾਪਾ ਨੂੰ ਤਿਆਗ ਰਹੇ ਸਨ ॥੪੫੭॥

ਬਿਲੋਕਿ ਬੀਰਣੋ ਦਯੰ ਅਰੁਝ ਛਤ੍ਰ ਕਰਮਣੰ ॥

बिलोकि बीरणो दयं अरुझ छत्र करमणं ॥

ਯੁੱਧ ਕਰਮ ਵਿਚ ਰੁਝੇ ਹੋਏ ਛਤ੍ਰੀਆਂ ਨੂੰ ਵੇਖ ਕੇ (ਉਨ੍ਹਾ ਉਤੇ) ਦਯਾ ਭਾਵ ਪ੍ਰਗਟ ਕੀਤਾ

ਤਜੰਤਿ ਸਾਇਕੰ ਸਿਤੰ ਕਟੰਤ ਟੂਕ ਬਰਮਣੰ ॥

तजंति साइकं सितं कटंत टूक बरमणं ॥

ਜੋ ਚਮਕਦੇ ਤੀਰ ਛਡ ਰਹੇ ਸਨ ਅਤੇ ਕਵਚਾ ਨੂੰ ਟੋਟੇ ਟੋਟੇ ਕਰ ਕੇ ਸੁਟੀ ਜਾ ਰਹੇ ਸਨ।

ਥਥੰਭ ਭਾਨਣੋ ਰਥੰ ਬਿਲੋਕਿ ਕਉਤਕੰ ਰਣੰ ॥

थथंभ भानणो रथं बिलोकि कउतकं रणं ॥

(ਉਸ) ਰਣ ਦੇ ਕੌਤਕ ਵੇਖਣ ਲਈ ਸੂਰਜ ਦਾ ਰਥ ਵੀ ਰੁਕ ਗਿਆ ਸੀ।

ਗਿਰੰਤ ਜੁਧਣੋ ਛਿਤੰ ਬਮੰਤ ਸ੍ਰੋਣਤੰ ਮੁਖੰ ॥੪੫੮॥

गिरंत जुधणो छितं बमंत स्रोणतं मुखं ॥४५८॥

ਯੋਧੇ ਰਣ-ਭੂਮੀ ਵਿਚ ਡਿਗ ਰਹੇ ਸਨ ਅਤੇ ਉਨ੍ਹਾ ਦੇ ਮੁਖ ਤੋਂ ਲਹੂ ਨਿਕਲ ਰਿਹਾ ਸੀ ॥੪੫੮॥

ਫਿਰੰਤ ਚਕ੍ਰਣੋ ਚਕੰ ਗਿਰੰਤ ਜੋਧਣੋ ਰਣੰ ॥

फिरंत चक्रणो चकं गिरंत जोधणो रणं ॥

ਚੌਹਾ ਪਾਸੇ ਚਕ੍ਰ ਚਲ ਰਹੇ ਸਨ ਅਤੇ ਯੋਧੇ ਰਣ-ਭੂਮੀ ਵਿਚ ਡਿਗ ਰਹੇ ਸਨ।

ਉਠੰਤ ਕ੍ਰੋਧ ਕੈ ਹਠੀ ਠਠੁਕਿ ਕ੍ਰੁਧਿਤੰ ਭੁਜੰ ॥

उठंत क्रोध कै हठी ठठुकि क्रुधितं भुजं ॥

ਕ੍ਰੋਧ ਨਾਲ ਹਠੀ ਸੂਰਮੇ ਫਿਰ ਉਠਦੇ ਸਨ ਅਤੇ ਕ੍ਰੋਧ ਨਾਲ ਭਰ ਕੇ (ਆਪਣੀਆਂ) ਭੁਜਾਵਾ ਠੋਕਦੇ ਸਨ।

ਭ੍ਰਮੰਤ ਅਧ ਬਧਤੰ ਕਮਧ ਬਧਤੰ ਕਟੰ ॥

भ्रमंत अध बधतं कमध बधतं कटं ॥

ਲਕਾ ਨੂੰ ਬੰਨ੍ਹੇ ਹੋਏ ਧੜ ਅੱਧੇ ਪਚੱਧੇ ਕਟੇ ਹੋਏ ਫਿਰ ਰਹੇ ਸਨ।

ਪਰੰਤ ਭੂਤਲੰ ਭਟੰ ਬਕੰਤ ਮਾਰੂੜੈ ਰਟੰ ॥੪੫੯॥

परंत भूतलं भटं बकंत मारूड़ै रटं ॥४५९॥

(ਅਨੇਕ) ਸੂਰਮੇ ਧਰਤੀ ਉਤੇ ਡਿਗ ਰਹੇ ਸਨ ਅਤੇ ਮਾਰੂ ਸੁਰ ਵਾਲੇ ਬੋਲ ਬੋਲਦੇ ਸਨ ॥੪੫੯॥

ਪਿਪੰਤ ਅਸਵ ਭਟੰਤ ਭਿਰੰਤ ਦਾਰੁਣੋ ਰਣੰ ॥

पिपंत असव भटंत भिरंत दारुणो रणं ॥

ਸੂਰਵੀਰ ਮਦਿਰਾ ਪੀਂਦੇ ਸਨ ਅਤੇ (ਫਿਰ) ਭਿਆਨਕ ਯੁੱਧ ਕਰਦੇ ਸਨ।

ਬਹੰਤ ਤੀਛਣੋ ਸਰੰ ਝਲੰਤ ਝਾਲ ਖੜਿਗਿਣੰ ॥

बहंत तीछणो सरं झलंत झाल खड़िगिणं ॥

ਤਿਖੇ ਤੀਰ ਵਰ੍ਹਾਉਂਦੇ ਸਨ ਅਤੇ ਤਲਵਾਰਾ ਦੀਆਂ ਤਿਖੀਆਂ ਧਾਰਾ (ਆਪਣੇ ਉਤੇ) ਝਲਦੇ ਸਨ।

ਉਠੰਤ ਮਾਰੂੜੋ ਰਣੰ ਬਕੰਤ ਮਾਰਣੋ ਮੁਖੰ ॥

उठंत मारूड़ो रणं बकंत मारणो मुखं ॥

ਮਾਰੂ ਯੁੱਧ ਵਿਚ (ਡਿਗ ਡਿਗ ਕੇ) ਉਠਦੇ ਸਨ ਅਤੇ ਮੂੰਹ ਤੋਂ 'ਮਾਰੋ' 'ਮਾਰੋ' ਪੁਕਾਰਦੇ ਸਨ।

ਚਲੰਤ ਭਾਜਿ ਨ ਹਠੀ ਜੁਝੰਤ ਦੁਧਰੰ ਰਣੰ ॥੪੬੦॥

चलंत भाजि न हठी जुझंत दुधरं रणं ॥४६०॥

ਜੋ ਹਠੀ ਨਹੀਂ ਸਨ, ਉਹ ਭਜੀ ਜਾਦੇ ਸਨ ਅਤੇ ਦੋਹਾ ਧਿਰਾ ਦੇ (ਯੋਧੇ) ਰਣ ਵਿਚ ਜੁਝਦੇ ਸਨ ॥੪੬੦॥

ਕਟੰਤ ਕਾਰਮੰ ਸੁਭੰ ਬਚਿਤ੍ਰ ਚਿਤ੍ਰਤੰ ਕ੍ਰਿਤੰ ॥

कटंत कारमं सुभं बचित्र चित्रतं कृतं ॥

ਵਿਚਿਤ੍ਰ ਢੰਗ ਨਾਲ ਚਿਤਰੀਆਂ ਹੋਈਆਂ ਸੁੰਦਰ ਕਮਾਣਾ ਕਟੀਆਂ ਪਈਆਂ ਸਨ।

ਸਿਲੇਣਿ ਉਜਲੀ ਕ੍ਰਿਤੰ ਬਹੰਤ ਸਾਇਕੰ ਸੁਭੰ ॥

सिलेणि उजली कृतं बहंत साइकं सुभं ॥

ਬਰਛਿਆਂ ਦੇ ਚਿੱਟੇ ਕੀਤੇ ਹੋਏ (ਅਰਥਾਤ ਲਿਸ਼ਕਾਏ ਹੋਏ) ਫਲਕ ਅਤੇ ਸੁੰਦਰ ਤੀਰ ਚਲ ਰਹੇ ਸਨ।

ਬਿਲੋਕਿ ਮੋਨਿਸੰ ਜੁਧੰ ਚਚਉਧ ਚਕ੍ਰਤੰ ਭਵੰ ॥

बिलोकि मोनिसं जुधं चचउध चक्रतं भवं ॥

ਮੁਨੀਸ਼ਵਰ ਉਸ ਯੁੱਧ ਨੂੰ ਵੇਖ ਕੇ ਚਕਾਚੌਂਧ ਅਤੇ ਹੈਰਾਨ ਹੋ ਗਏ।

ਮਮੋਹ ਆਸ੍ਰਮੰ ਗਤੰ ਪਪਾਤ ਭੂਤਲੀ ਸਿਰੰ ॥੪੬੧॥

ममोह आस्रमं गतं पपात भूतली सिरं ॥४६१॥

ਮੋਹਿਤ ਹੋ ਕੇ ਆਸ਼੍ਰਮ ਵਲ ਚਲੇ ਗਏ ਅਤੇ ਧਰਤੀ ਉਤੇ ਸਿਰ ਰਖ ਕੇ ਡਿਗ ਪਏ ॥੪੬੧॥

ਸਭਾਰ ਭਾਰਗ ਬਸਨਿਨੰ ਜਜਪਿ ਜਾਪਣੋ ਰਿਖੰ ॥

सभार भारग बसनिनं जजपि जापणो रिखं ॥

ਰਿਸ਼ੀ ਨੇ ਬਹੁਤ ਭਾਰੇ ਭਗਵੇ ਬਸਤ੍ਰ ਪਾਏ ਹੋਏ ਸਨ ਅਤੇ ਜਾਪ ਜਪ ਰਿਹਾ ਸੀ।

ਨਿਹਾਰਿ ਪਾਨ ਪੈ ਪਰਾ ਬਿਚਾਰ ਬਾਇਸਵੋ ਗੁਰੰ ॥

निहारि पान पै परा बिचार बाइसवो गुरं ॥

(ਰਿਸ਼ੀ ਦੱਤ) ਉਸ ਨੂੰ ਵੇਖ ਕੇ ਪੈਰਾ ਉਤੇ ਪੈ ਗਿਆ ਅਤੇ ਉਸ ਨੂੰ ਬਾਈਵਾ ਗੁਰੂ ਵਿਚਾਰ ਲਿਆ।

ਬਿਅੰਤ ਜੋਗਣੋ ਸਧੰ ਅਸੰਖ ਪਾਪਣੋ ਦਲੰ ॥

बिअंत जोगणो सधं असंख पापणो दलं ॥

(ਜਿਨ੍ਹਾ ਨੇ) ਬੇਅੰਤ ਯੋਧਿਆਂ ਨੂੰ ਸਾਧ ਲਿਆ ਸੀ ਅਤੇ ਅਸੰਖਾ ਪਾਪੀਆਂ ਨੂੰ ਦਲ ਸੁਟਿਆ ਸੀ।

ਅਨੇਕ ਚੇਲਕਾ ਲਏ ਰਿਖੇਸ ਆਸਨੰ ਚਲੰ ॥੪੬੨॥

अनेक चेलका लए रिखेस आसनं चलं ॥४६२॥

ਅਨੇਕ ਚੇਲਿਆਂ ਨੂੰ ਨਾਲ ਲੈ ਕੇ ਰਿਸ਼ੀ ਰਾਜ (ਆਪਣੇ) ਆਸਣ ਤੇ ਚਲੇ ਸਨ ॥੪੬੨॥

ਇਤਿ ਹਰ ਬਾਹਤਾ ਬਾਈਸਵੋ ਗੁਰੂ ਇਸਤ੍ਰੀ ਭਾਤ ਲੈ ਆਈ ਸਮਾਪਤੰ ॥੨੨॥

इति हर बाहता बाईसवो गुरू इसत्री भात लै आई समापतं ॥२२॥

ਇਥੇ 'ਹਲ ਵਾਹੁੰਦਾ' ਬਾਈਵਾ ਗੁਰੂ ਇਸਤਰੀ ਭੱਤਾ ਲੈ ਕੇ ਆਈ ਦਾ ਪ੍ਰਸੰਗ ਸਮਾਪਤ ॥੨੨॥

ਅਥ ਤ੍ਰਿਆ ਜਛਣੀ ਤੇਈਸਮੋ ਗੁਰੂ ਕਥਨੰ ॥

अथ तृआ जछणी तेईसमो गुरू कथनं ॥

ਹੁਣ 'ਯਕਸ਼ ਇਸਤਰੀ' ਦੇ ਰੂਪ ਵਿਚ ਤੇਈਵੇਂ ਗੁਰੂ ਦਾ ਕਥਨ

ਅਨੂਪ ਨਰਾਜ ਛੰਦ ॥

अनूप नराज छंद ॥

ਅਨੂਪ ਨਰਾਜ ਛੰਦ:

ਬਜੰਤ ਨਾਦ ਦੁਧਰੰ ਉਠੰਤ ਨਿਸਨੰ ਸੁਰੰ ॥

बजंत नाद दुधरं उठंत निसनं सुरं ॥

ਦੋਹਾ ਧਿਰਾ ਤੋਂ ਨਾਦ ਵਜਦੇ ਸਨ ਅਤੇ ਨਗਾਰਿਆਂ ਦੀ ਸੁਰ ਉਠਦੀ ਸੀ।

ਭਜੰਤ ਅਰਿ ਦਿਤੰ ਅਘੰ ਬਿਲੋਕਿ ਭਾਰਗਵੰ ਭਿਸੰ ॥

भजंत अरि दितं अघं बिलोकि भारगवं भिसं ॥

ਭਗਵੇ ਬਸਤ੍ਰ ਵੇਖ ਕੇ ਪਾਪ ਵੈਰੀ ਦੈਂਤਾ ਵਾਗ ਭਜਦੇ ਸਨ।

ਬਿਲੋਕਿ ਕੰਚਨੰ ਗਿਰੰਤ ਤਜ ਮਾਨੁਖੀ ਭੁਅੰ ॥

बिलोकि कंचनं गिरंत तज मानुखी भुअं ॥

(ਜਿਵੇਂ) ਸੋਨੇ ਨੂੰ ਵੇਖ ਕੇ ਮਨੁੱਖ (ਧੀਰਜ ਨੂੰ) ਤਿਆਗ ਕੇ ਧਰਤੀ ਉਤੇ ਡਿਗ ਪੈਂਦਾ ਹੈ,

ਸ ਸੁਹਕ ਤਾਪਸੀ ਤਨੰ ਅਲੋਕ ਲੋਕਣੋ ਬਪੰ ॥੪੬੩॥

ਸ ਸੁਹਕ ਤਾਪਸੀ ਤਨੰ ਅਲੋਕ ਲੋਕਣੋ ਬਪੰ ॥੪੬੩॥

(ਉਵੇਂ) ਤਪਸਵੀ ਦੇ ਅਲੌਕਿਕ ਤਨ ਦੀ ਚਮਕ ਨੂੰ ਵੇਖ ਕੇ ਲੋਕਾ ਦੇ ਸ਼ਰੀਰ (ਡਿਗ ਰਹੇ ਸਨ) ॥੪੬੩॥

ਅਨੇਕ ਜਛ ਗੰਧ੍ਰਬੰ ਬਸੇਖ ਬਿਧਿਕਾ ਧਰੀ ॥

अनेक जछ गंध्रबं बसेख बिधिका धरी ॥

ਅਨੇਕ ਯਕਸ਼, ਖ਼ਾਸ ਤਰ੍ਹਾ ਦੀ ਵਿਧਿ ਨੂੰ ਧਾਰਨ ਕਰਨ ਵਾਲੇ ਗੰਧਰਬ,

ਨਿਰਕਤ ਨਾਗਣੀ ਮਹਾ ਬਸੇਖ ਬਾਸਵੀ ਸੁਰੀ ॥

निरकत नागणी महा बसेख बासवी सुरी ॥

ਮੋਹ ਰਹਿਤ ਨਾਗ ਇਸਤਰੀਆਂ ਅਤੇ ਬਹੁਤ ਅਤੇ ਵਿਸ਼ੇਸ਼ ਸੁੰਦਰ ਇੰਦਰ ਅਤੇ ਦੇਵਤਿਆਂ ਦੀਆਂ ਇਸਤਰੀਆਂ,

ਪਵਿਤ੍ਰ ਪਰਮ ਪਾਰਬਤੀ ਅਨੂਪ ਆਲਕਾਪਤੀ ॥

पवित्र परम पारबती अनूप आलकापती ॥

ਪਰਮ ਪਵਿਤ੍ਰ ਪਾਰਬਤੀ ਅਤੇ ਅਨੁਪਮ ਕੁਬੇਰ ('ਆਲਕਾ ਪਤੀ') ਦੀ ਪਤਨੀ,

ਅਸਕਤ ਆਪਿਤੰ ਮਹਾ ਬਿਸੇਖ ਆਸੁਰੀ ਸੁਰੀ ॥੪੬੪॥

असकत आपितं महा बिसेख आसुरी सुरी ॥४६४॥

ਅਤੇ ਆਪਣੇ ਆਪ ਵਿਚ ਵਿਸ਼ੇਸ਼ ਦੇਵਤਾ ਅਤੇ ਦੈਂਤ ਇਸਤਰੀਆਂ ਮੋਹਿਤ ਹੋ ਰਹੀਆਂ ਸਨ ॥੪੬੪॥

ਅਨੂਪ ਏਕ ਜਛਣੀ ਮਮੋਹ ਰਾਗਣੋ ਮਨੰ ॥

अनूप एक जछणी ममोह रागणो मनं ॥

ਇਕ ਅਨੁਪਮ ਯਕਸ਼ ਇਸਤਰੀ ਜੋ ਰਾਗਾ ਨਾਲ ਮਨਾ ਨੂੰ ਮੋਹਿਤ ਕਰਦੀ ਹੈ,

ਘੁਮੰਤ ਘੂਮਣੰ ਛਿਤੰ ਲਗੰਤ ਸਾਰੰਗੋ ਸਰੰ ॥

घुमंत घूमणं छितं लगंत सारंगो सरं ॥

ਸਾਰੰਗ ਦੀ ਸੁਰ ਲਗਾ ਕੇ ਧਰਤੀ ਉਤੇ ਘੁੰਮਦੀ ਫਿਰਦੀ ਸੀ,

ਬਿਸਾਰਿ ਨੇਹ ਗੇਹਣੰ ਸਨੇਹ ਰਾਗਣੋ ਮਨੰ ॥

बिसारि नेह गेहणं सनेह रागणो मनं ॥

ਘਰ ਦਾ ਮੋਹ ਭੁਲਾ ਦਿੱਤਾ ਸੀ ਅਤੇ ਮਨ ਵਿਚ ਰਾਗ ਨਾਲ ਪ੍ਰੇਮ ਪਾ ਲਿਆ ਸੀ।

ਮ੍ਰਿਗੀਸ ਜਾਣੁ ਘੁਮਤੰ ਕ੍ਰਿਤੇਣ ਕ੍ਰਿਸ ਕ੍ਰਿਤੀ ਸਰੰ ॥੪੬੫॥

मृगीस जाणु घुमतं कृतेण कृस कृती सरं ॥४६५॥

ਸ਼ਿਕਾਰੀ ਦੇ ਤਿਖੇ ਕੀਤੇ ਹੋਏ ਤੀਰ ਨਾਲ ਘਾਇਲ ਹੋਏ ਹਿਰਨ ਵਾਗ ਘੁੰਮ ਰਹੀ ਸੀ ॥੪੬੫॥

ਰਝੀਝ ਰਾਗਣੋ ਚਿਤੰ ਬਦੰਤ ਰਾਗ ਸੁਪ੍ਰਭੰ ॥

रझीझ रागणो चितं बदंत राग सुप्रभं ॥

ਚਿਤ ਵਿਚ ਰਾਗ ਉਤੇ ਪ੍ਰਸੰਨ ਹੁੰਦੀ ਸੀ ਅਤੇ ਸ੍ਰੇਸ਼ਠ ਰਾਗ ਗਾ ਰਹੀ ਸੀ।

ਬਜੰਤ ਕਿੰਗੁਰੀ ਕਰੰ ਮਮੋਹ ਆਸ੍ਰਮੰ ਗਤੰ ॥

बजंत किंगुरी करं ममोह आस्रमं गतं ॥

ਕਿੰਗੁਰੀ ਹੱਥ ਨਾਲ ਵਜਾਉਂਦੀ ਸੀ, ਮੋਹਿਤ ਹੋਇਆਂ ਵਾਗ ਆਸ਼੍ਰਮ ਨੂੰ ਜਾਂਦੀ ਸੀ।

ਸਸਜਿ ਸਾਇਕੰ ਸਿਤੰ ਕਪੰਤ ਕਾਮਣੋ ਕਲੰ ॥

ससजि साइकं सितं कपंत कामणो कलं ॥

ਹਾਵ ਭਾਵ ਦੀ ਇਸਤਰੀ-ਕਲਾ ਦੇ ਤਿਖੇ ਸਫੈਦ ਤੀਰ ਸਜਾਏ ਹੋਏ ਸਨ।

ਭ੍ਰਮੰਤ ਭੂਤਲੰ ਭਲੰ ਭੁਗੰਤ ਭਾਮਿਣੀ ਦਲੰ ॥੪੬੬॥

भ्रमंत भूतलं भलं भुगंत भामिणी दलं ॥४६६॥

ਧਰਤੀ ਉਤੇ ਘੁੰਮਦੀ ਹੋਈ (ਉਹ) ਇਸਤਰੀ ਪਤਿਆਂ ('ਦਲੰ') ਨੂੰ ਚੰਗੀ ਭੁਗਤੀ (ਭੋਜਨ) (ਬਣਾ ਰਹੀ ਸੀ) (ਭਾਵ ਨਿਰਾਹਾਰ ਵਿਚਰ ਰਹੀ ਸੀ) ॥੪੬੬॥

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਗੁਨਵੰਤ ਸੀਲ ਅਪਾਰ ॥

गुनवंत सील अपार ॥

ਗੁਣਾ ਵਾਲੀ, ਅਪਾਰ ਸ਼ੀਲ ਵਾਲੀ,

ਦਸ ਚਾਰ ਚਾਰ ੳੁਦਾਰ ॥

दस चार चार उदार ॥

ਅਠਾਰ੍ਹਾ ਵਿਦਿਆਵਾ ਨੂੰ ਜਾਣਨ ਵਾਲੀ, ੳੁਦਾਰ (ਸੁਭਾ ਵਾਲੀ)

ਰਸ ਰਾਗ ਸਰਬ ਸਪੰਨਿ ॥

रस राग सरब सपंनि ॥

ਸਭ ਪ੍ਰਕਾਰ ਦੇ ਰਾਗ ਅਤੇ ਰਸ ਵਿਚ ਭਰਪੂਰ,

ਧਰਣੀ ਤਲਾ ਮਹਿ ਧੰਨਿ ॥੪੬੭॥

धरणी तला महि धंनि ॥४६७॥

(ੳੁਹ) ਧਰਤੀ ਦੇ ਤਲ ਵਿਚ ਧੰਨ ਸੀ ॥੪੬੭॥

ਇਕ ਰਾਗ ਗਾਵਤ ਨਾਰਿ ॥

इक राग गावत नारि ॥

(ਇਸ ਤਰ੍ਹਾ ਦੀ) ਇਕ ਇਸਤਰੀ ਰਾਗ ਗਾੳੁਂਦੀ ਸੀ,

ਗੁਣਵੰਤ ਸੀਲ ਅਪਾਰ ॥

गुणवंत सील अपार ॥

(ਜੋ) ਗੁਣਵਾਨ ਅਤੇ ਚੰਗੇ ਸੁਭਾ ਵਾਲੀ ਸੀ।

ਸੁਖ ਧਾਮ ਲੋਚਨ ਚਾਰੁ ॥

सुख धाम लोचन चारु ॥

(ੳੁਸ ਦੇ) ਸੁੰਦਰ ਨੇਤਰ ਸੁਖਾ ਦਾ ਘਰ ਸਨ

ਸੰਗੀਤ ਕਰਤ ਬਿਚਾਰ ॥੪੬੮॥

संगीत करत बिचार ॥४६८॥

ਅਤੇ (ੳੁਹ) ਸੰਗੀਤ ਦਾ ਵਿਚਾਰ ਕਰ ਰਹੀ ਸੀ ॥੪੬੮॥

ਦੁਤਿ ਮਾਨ ਰੂਪ ਅਪਾਰ ॥

दुति मान रूप अपार ॥

(ਉਸ ਦਾ) ਰੂਪ ਅਪਾਰ ਚਮਕ ਦਮਕ ਵਾਲਾ ਸੀ।

ਗੁਣਵੰਤ ਸੀਲ ਉਦਾਰ ॥

गुणवंत सील उदार ॥

(ਉਹ) ਸ਼ੀਲ ਅਤੇ ਉਦਾਰ ਗੁਣ ਵਾਲੀ,

ਸੁਖ ਸਿੰਧੁ ਰਾਗ ਨਿਧਾਨ ॥

सुख सिंधु राग निधान ॥

ਸੁਖ ਦਾ ਸਮੁੰਦਰ ਅਤੇ ਰਾਗਾ ਦਾ ਖ਼ਜ਼ਾਨਾ ਸੀ

ਹਰਿ ਲੇਤ ਹੇਰਤਿ ਪ੍ਰਾਨ ॥੪੬੯॥

हरि लेत हेरति प्रान ॥४६९॥

ਅਤੇ ਵੇਖਣ ਨਾਲ ਹੀ ਪ੍ਰਾਣ ਹਰ ਲੈਂਦੀ ਸੀ ॥੪੬੯॥

ਅਕਲੰਕ ਜੁਬਨ ਮਾਨ ॥

अकलंक जुबन मान ॥

ਕਲੰਕ ਤੋਂ ਰਹਿਤ ਜੋਬਨ ਵਾਲੀ ਸੀ।

ਸੁਖ ਸਿੰਧੁ ਸੁੰਦਰਿ ਥਾਨ ॥

सुख सिंधु सुँदरि थान ॥

(ਉਹ) ਸੁੰਦਰੀ ਸੁਖ ਦਾ ਸਮੁੰਦਰ ਬਣੀ ਹੋਈ ਸੀ।

ਇਕ ਚਿਤ ਗਾਵਤ ਰਾਗ ॥

इक चित गावत राग ॥

ਇਕ ਚਿਤ ਹੋ ਕੇ ਰਾਗ ਗਾਉਂਦੀ ਸੀ,

ਉਫਟੰਤ ਜਾਨੁ ਸੁਹਾਗ ॥੪੭੦॥

उफटंत जानु सुहाग ॥४७०॥

ਮਾਨੋ ਸੁਹਾਗ ਫੁਟ ਫੁਟ ਕੇ ਬਾਹਰ ਨਿਕਲਦਾ ਹੋਵੇ ॥੪੭੦॥

ਤਿਹ ਪੇਖ ਕੈ ਜਟਿ ਰਾਜ ॥

तिह पेख कै जटि राज ॥

ਉਸ ਨੂੰ ਵੇਖ ਕੇ ਜਟਾਧਾਰੀ ਯੋਗੀ ਰਾਜ (ਦੱਤ)

ਸੰਗ ਲੀਨ ਜੋਗ ਸਮਾਜ ॥

संग लीन जोग समाज ॥

ਆਪਣੇ ਨਾਲ ਯੋਗੀਆਂ ਦੀ ਮੰਡਲੀ ਲਏ ਹੋਇਆਂ,

ਰਹਿ ਰੀਝ ਆਪਨ ਚਿਤ ॥

रहि रीझ आपन चित ॥

ਆਪਣੇ ਚਿਤ ਵਿਚ ਪ੍ਰਸੰਨ ਹੋ ਰਿਹਾ ਸੀ

ਜੁਗ ਰਾਜ ਜੋਗ ਪਵਿਤ ॥੪੭੧॥

जुग राज जोग पवित ॥४७१॥

ਜੋ ਯੋਗ ਰਾਜ (ਦੱਤ) ਯੋਗ ਵਿਚ ਪਵਿਤ੍ਰ ਸੀ ॥੪੭੧॥

ਇਹ ਭਾਤਿ ਜੋ ਹਰਿ ਸੰਗ ॥

इह भाति जो हरि संग ॥

ਇਸ ਤਰ੍ਹਾ ਜੋ ਹਰਿ ਨਾਲ

ਹਿਤ ਕੀਜੀਐ ਅਨਭੰਗ ॥

हित कीजीऐ अनभंग ॥

ਅਟੁਟ ਪ੍ਰੇਮ ਕਰੇਗਾ,

ਤਬ ਪਾਈਐ ਹਰਿ ਲੋਕ ॥

तब पाईऐ हरि लोक ॥

ਤਦ (ਉਹ) ਜ਼ਰੂਰ ਹਰਿ-ਲੋਕ ਪ੍ਰਾਪਤ ਕਰ ਲਏਗਾ।

ਇਹ ਬਾਤ ਮੈ ਨਹੀ ਸੋਕ ॥੪੭੨॥

इह बात मै नही सोक ॥४७२॥

ਇਸ ਗੱਲ ਵਿਚ (ਜ਼ਰਾ ਜਿੰਨਾ ਵੀ) ਸ਼ਕ ਨਹੀਂ ਹੈ ॥੪੭੨॥

ਚਿਤ ਚਉਪ ਸੋ ਭਰ ਚਾਇ ॥

चित चउप सो भर चाइ ॥

ਚਾਉ ਅਤੇ ਸ਼ੌਕ ਨਾਲ (ਦੱਤ ਦਾ) ਚਿਤ ਭਰ ਗਿਆ

ਗੁਰ ਜਾਨਿ ਕੈ ਪਰਿ ਪਾਇ ॥

गुर जानि कै परि पाइ ॥

ਅਤੇ ਗੁਰੂ ਜਾਣ ਕੇ ਪੈਰੀਂ ਪੈ ਗਿਆ।

ਚਿਤ ਤਉਨ ਕੇ ਰਸ ਭੀਨ ॥

चित तऊन के रस भीन ॥

ਉਸ ਦੇ ਪ੍ਰੇਮ ਰਸ ਵਿਚ ਚਿਤ ਭਿਜ ਗਿਆ।

ਗੁਰੁ ਤੇਈਸਵੋ ਤਿਹ ਕੀਨ ॥੪੭੩॥

गुरु तेईसवो तिह कीन ॥४७३॥

ਉਸ ਨੂੰ ਤੇਈਵਾ ਗੁਰੂ ਕਰ ਲਿਆ ॥੪੭੩॥

ਇਤਿ ਜਛਣੀ ਨਾਰਿ ਰਾਗ ਗਾਵਤੀ ਗੁਰੂ ਤੇਈਸਵੋ ਸਮਾਪਤੰ ॥੨੩॥

इति जछणी नारि राग गावती गुरू तेईसवो समापतं ॥२३॥

ਇਥੇ 'ਜਛਣੀ ਨਾਰ ਰਾਗ ਗਾਉਂਦੀ ਹੋਈ' ਤੇਈਵੇਂ ਗੁਰੂ ਦਾ ਪ੍ਰਸੰਗ ਸਮਾਪਤ ॥੨੩॥

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਤਬ ਬਹੁਤ ਬਰਖ ਪ੍ਰਮਾਨ ॥

तब बहुत बरख प्रमान ॥

ਤਦ ਬਹੁਤ ਵਰਿਆਂ ਤਕ,

ਚੜਿ ਮੇਰ ਸ੍ਰਿੰਗ ਮਹਾਨ ॥

चड़ि मेर सृंग महान ॥

ਸੁਮੇਰ ਪਰਬਤ ਦੀ ਮਹਾਨ ਚੋਟੀ ਉਤੇ ਚੜ੍ਹ ਕੇ

ਕੀਅ ਘੋਰ ਤਪਸਾ ਉਗ੍ਰ ॥

कीअ घोर तपसा उग्र ॥

ਬਹੁਤ ਘੋਰ ਤਪਸਿਆ ਕੀਤੀ,

ਤਬ ਰੀਝਏ ਕਛੁ ਸੁਗ੍ਰ ॥੪੭੪॥

तब रीझए कछु सुग्र ॥४७४॥

ਤਦ ਸੁਘੜ (ਪਰਮਾਤਮਾ) ਕੁਛ ਪ੍ਰਸੰਨ ਹੋਏ ॥੪੭੪॥

ਜਗ ਦੇਖ ਕੇ ਬਿਵਹਾਰ ॥

जग देख के बिवहार ॥

ਜਗਤ ਦਾ ਵਿਵਹਾਰ ਵੇਖ ਕੇ,

ਮੁਨਿ ਰਾਜ ਕੀਨ ਬਿਚਾਰ ॥

मुनि राज कीन बिचार ॥

ਮੁਨੀ ਰਾਜ ਨੇ ਵਿਚਾਰ ਕੀਤਾ ਕਿ

ਇਨ ਕਉਨ ਸੋ ਉਪਜਾਇ ॥

इन कउन सो उपजाइ ॥

(ਜਗਤ ਵਾਲਿਆਂ ਨੂੰ) ਕੌਣ ਪੈਦਾ ਕਰਦਾ ਹੈ

ਫਿਰਿ ਲੇਤਿ ਆਪਿ ਮਿਲਾਇ ॥੪੭੫॥

फिरि लेति आपि मिलाइ ॥४७५॥

ਅਤੇ ਫਿਰ ਆਪਣੇ ਵਿਚ ਮਿਲਾ ਲੈਂਦਾ ਹੈ ॥੪੭੫॥

ਤਿਹ ਚੀਨੀਐ ਕਰਿ ਗਿਆਨ ॥

तिह चीनीऐ करि गिआन ॥

ਉਸ ਨੂੰ ਗਿਆਨ ਪੂਰਵਕ ਸਮਝਣਾ ਚਾਹੀਦਾ ਹੈ,

ਤਬ ਹੋਇ ਪੂਰਣ ਧਯਾਨ ॥

तब होइ पूरण ध्यान ॥

ਤਦ ਪੂਰਨ ਧਿਆਨ ਦੀ ਅਵਸਥਾ ਪ੍ਰਾਪਤ ਹੋਵੇਗੀ।

ਤਿਹ ਜਾਣੀਐ ਜਤ ਜੋਗ ॥

तिह जाणीऐ जत जोग ॥

ਉਸ ਨੂੰ ਜਤ (ਇੰਦਰੀਆਂ ਉਪਰ ਕਾਬੂ ਪਾਣ ਵਾਲਾ) ਯੋਗ ਦੁਆਰਾ ਜਾਣਨਾ ਚਾਹੀਦਾ ਹੈ

ਤਬ ਹੋਇ ਦੇਹ ਅਰੋਗ ॥੪੭੬॥

तब होइ देह अरोग ॥४७६॥

ਤਦ ਜਾ ਕੇ ਦੇਹ ਅਰੋਗ ਹੋਵੇਗੀ ॥੪੭੬॥

ਤਬ ਏਕ ਪੁਰਖ ਪਛਾਨ ॥

तब एक पुरख पछान ॥

ਤਦ ਇਕ ਪੁਰਖ ਦੀ ਪਛਾਣ (ਹੋਵੇਗੀ)

ਜਗ ਨਾਸ ਜਾਹਿਨ ਜਾਨ ॥

जग नास जाहिन जान ॥

ਜਿਸ ਨੂੰ ਜਗਤ ਦੇ ਨਾਸ਼ ਦਾ ਕਾਰਨ ਜਾਣਨਾ ਚਾਹੀਦਾ ਹੈ।

ਸਬ ਜਗਤ ਕੋ ਪਤਿ ਦੇਖਿ ॥

सब जगत को पति देखि ॥

(ਜੋ) ਸਾਰੇ ਜਗਤ ਦਾ ਸੁਆਮੀ ਦੇਖਿਆ ਜਾਦਾ ਹੈ,

ਅਨਭਉ ਅਨੰਤ ਅਭੇਖ ॥੪੭੭॥

अनभउ अनंत अभेख ॥४७७॥

(ਉਹ) ਡਰ ਤੋਂ ਰਹਿਤ, ਅਨੰਤ ਅਤੇ ਅਭੇਖ ਹੈ ॥੪੭੭॥

ਬਿਨ ਏਕ ਨਾਹਿਨ ਸਾਤਿ ॥

बिन एक नाहिन साति ॥

(ਉਸ) ਇਕ ਨੂੰ ਜਾਣੇ ਬਿਨਾ ਸ਼ਾਤੀ ਨਹੀਂ ਹੈ,

ਸਭ ਤੀਰਥ ਕਿਯੁੰ ਨ ਅਨਾਤ ॥

सभ तीरथ कियुँ न अनात ॥

(ਭਾਵੇਂ) ਸਾਰਿਆਂ ਤੀਰਥਾ ਦਾ ਇਸ਼ਨਾਨ ਕਿਉਂ ਨਾ ਕਰ ਲਈਏ।

ਜਬ ਸੇਵਿਹੋ ਇਕਿ ਨਾਮ ॥

जब सेविहो इकि नाम ॥

ਜਦ ਇਕ ਨਾਮ ਨੂੰ ਸਿਮਰੋਗੇ,

ਤਬ ਹੋਇ ਪੂਰਣ ਕਾਮ ॥੪੭੮॥

तब होइ पूरण काम ॥४७८॥

ਤਦ ਸਾਰੀਆਂ ਕਾਮਨਾਵਾ ਪੂਰੀਆਂ ਹੋਣਗੀਆਂ ॥੪੭੮॥

ਬਿਨੁ ਏਕ ਚੌਬਿਸ ਫੋਕ ॥

बिनु एक चौबिस फोक ॥

(ਉਸ) ਇਕ ਤੋਂ ਬਿਨਾ ਚੌਵੀ (ਗੁਰੂਆਂ ਦੀ ਸਿਖਿਆ) ਫੋਕੀ ਹੈ,

ਸਬ ਹੀ ਧਰਾ ਸਬ ਲੋਕ ॥

सब ही धरा सब लोक ॥

ਸਾਰੀ ਧਰਤੀ ਅਤੇ ਸਾਰੇ ਲੋਕ (ਵਿਅਰਥ ਹਨ)।

ਜਿਨਿ ਏਕ ਕਉ ਪਹਿਚਾਨ ॥

जिनि एक कउ पहिचान ॥

ਜਿਨ੍ਹਾ ਨੇ ਇਕ ਨੂੰ ਪਛਾਣ ਲਿਆ ਹੈ,

ਤਿਨ ਚਉਬਿਸੋ ਰਸ ਮਾਨ ॥੪੭੯॥

तिन चउबिसो रस मान ॥४७९॥

ਉਹ ਚੌਵੀਆਂ ਦਾ ਹੀ ਰਸ ਮਾਣਦਾ ਹੈ ॥੪੭੯॥

ਜੇ ਏਕ ਕੇ ਰਸ ਭੀਨ ॥

जे एक के रस भीन ॥

ਜੋ ਇਕ ਦੇ ਰਸ (ਪ੍ਰੇਮ) ਵਿਚ ਭਿਜੇ ਹੋਏ ਹਨ,

ਤਿਨਿ ਚਉਬਿਸੋ ਰਸਿ ਲੀਨ ॥

तिनि चउबिसो रसि लीन ॥

ਉਨ੍ਹਾ ਨੇ ਚੌਵੀਆਂ ਦਾ ਰਸ ਲੈ ਲਿਆ ਹੈ।

ਜਿਨ ਏਕ ਕੋ ਨਹੀ ਬੂਝ ॥

जिन एक को नही बूझ ॥

ਜਿਨ੍ਹਾ ਨੇ ਇਕ ਨੂੰ ਨਹੀਂ ਬੁਝਿਆ ਹੈ,

ਤਿਹ ਚਉਬਿਸੈ ਨਹੀ ਸੂਝ ॥੪੮੦॥

तिह चउबिसै नही सूझ ॥४८०॥

ਉਨ੍ਹਾ ਨੂੰ ਚੌਵੀਆਂ ਦੀ ਸੂਝ ਵੀ ਨਹੀਂ ਹੈ ॥੪੮੦॥

ਜਿਨਿ ਏਕ ਕੌ ਨਹੀ ਚੀਨ ॥

जिनि एक कौ नही चीन ॥

ਜਿਨ੍ਹਾ ਨੇ ਇਕ ਨੂੰ ਨਹੀਂ ਪਛਾਣਿਆ ਹੈ,

ਤਿਨਿ ਚਉਬਿਸੈ ਫਲ ਹੀਨ ॥

तिनि चउबिसै फल हीन ॥

ਉਹ ਚੌਵੀਆਂ ਦੇ ਫਲ ਤੋਂ ਸਖਣੇ ਹਨ।

ਜਿਨ ਏਕ ਕੋ ਪਹਿਚਾਨ ॥

जिन एक को पहिचान ॥

ਜਿਨ੍ਹਾ ਨੇ ਇਕ ਨੂੰ ਪਛਾਣਿਆ ਹੈ,

ਤਿਨਿ ਚਉਬਿਸੈ ਰਸ ਮਾਨ ॥੪੮੧॥

तिनि चउबिसै रस मान ॥४८१॥

ਉਨ੍ਹਾ ਨੇ ਚੌਵੀਆਂ ਦਾ ਰਸ ਮਾਣਿਆ ਹੈ ॥੪੮੧॥

ਬਚਿਤ੍ਰ ਪਦ ਛੰਦ ॥

बचित्र पद छंद ॥

ਬਚਿਤ੍ਰ ਪਦ ਛੰਦ:

ਏਕਹਿ ਜਉ ਮਨਿ ਆਨਾ ॥

एकहि जउ मनि आना ॥

(ਜਿਨ੍ਹਾ ਨੇ) ਇਕ ਨੂੰ ਮਨ ਵਿਚ ਲਿਆਂਦਾ ਹੈ

ਦੂਸਰ ਭਾਵ ਨ ਜਾਨਾ ॥

दूसर भाव न जाना ॥

ਅਤੇ ਦ੍ਵੈਤ ਭਾਵ ਨਹੀਂ ਪਛਾਣਿਆ ਹੈ,

ਦੁੰਦਭਿ ਦਉਰ ਬਜਾਏ ॥

दुँदभि दउर बजाए ॥

(ਉਨ੍ਹਾ ਨੇ) ਜ਼ਮਾਨੇ ('ਦਉਰ') ਵਿਚ ਨਗਾਰੇ ਵਜਾਏ ਹਨ

ਫੂਲ ਸੁਰਨ ਬਰਖਾਏ ॥੪੮੨॥

फूल सुरन बरखाए ॥४८२॥

(ਅਤੇ ਉਨ੍ਹਾ ਉਤੇ) ਦੇਵਤਿਆਂ ਨੇ ਫੁਲਾ ਦੀ ਬਰਖਾ ਕੀਤੀ ਹੈ ॥੪੮੨॥

ਹਰਖੇ ਸਬ ਜਟ ਧਾਰੀ ॥

हरखे सब जट धारी ॥

ਸਾਰੇ ਜਟਾਧਾਰੀ (ਯੋਗੀ) ਆਨੰਦਿਤ ਹੋ ਰਹੇ ਹਨ

ਗਾਵਤ ਦੇ ਦੇ ਤਾਰੀ ॥

गावत दे दे तारी ॥

ਅਤੇ ਤਾੜੀਆਂ ਮਾਰ ਮਾਰ ਕੇ ਗਾਉਂਦੇ ਹਨ।

ਜਿਤ ਤਿਤ ਡੋਲਤ ਫੂਲੇ ॥

जित तित डोलत फूले ॥

ਜਿਥੇ ਕਿਥੇ (ਖੁਸ਼ੀ ਨਾਲ) ਫੁਲੇ ਘੁੰਮਦੇ ਫਿਰਦੇ ਹਨ

ਗ੍ਰਿਹ ਕੇ ਸਬ ਦੁਖ ਭੂਲੇ ॥੪੮੩॥

गृह के सब दुख भूले ॥४८३॥

ਅਤੇ ਘਰ ਦੇ ਸਾਰੇ ਦੁਖ ਭੁਲ ਗਏ ਹਨ ॥੪੮੩॥

ਤਾਰਕ ਛੰਦ ॥

तारक छंद ॥

ਤਾਰਕ ਛੰਦ:

ਬਹੁ ਬਰਖ ਜਬੈ ਤਪਸਾ ਤਿਹ ਕੀਨੀ ॥

बहु बरख जबै तपसा तिह कीनी ॥

ਜਦ ਉਸ ਨੇ ਬਹੁਤ ਵਰ੍ਹਿਆਂ ਤਕ ਤਪਸਿਆ ਕੀਤੀ

ਗੁਰਦੇਵ ਕ੍ਰਿਆ ਜੁ ਕਹੀ ਧਰ ਲੀਨੀ ॥

ਗੁਰਦੇਵ ਕ੍ਰਿਆ ਜੁ ਕਹੀ ਧਰ ਲੀਨੀ ॥

ਅਤੇ ਜੋ ਕ੍ਰਿਆ ਗੁਰਦੇਵ ਨੇ ਕਹੀ ਸੀ, (ਉਸ ਨੂੰ ਹਿਰਦੇ ਵਿਚ) ਧਾਰਨ ਕਰ ਲਿਆ।

ਤਬ ਨਾਥ ਸਨਾਥ ਹੁਐ ਬਜੋਤ ਬਤਾਈ ॥

तब नाथ सनाथ हुऐ ब्योत बताई ॥

ਤਦ ਨਾਥ ਨੇ ਜੁਗਤ ਦਸ ਕੇ ਸਨਾਥ ਕਰ ਦਿੱਤਾ

ਤਬ ਹੀ ਦਸਓ ਦਿਸਿ ਸੁਝ ਬਨਾਈ ॥੪੮੪॥

तब ही दसओ दिसि सूझ बनाई ॥४८४॥

ਅਤੇ ਤਦ ਹੀ ਦਸਾ ਦਿਸ਼ਾਵਾ ਦੀ ਸੂਝ ਪ੍ਰਾਪਤ ਹੋ ਗਈ (ਅਰਥਾਤ ਬ੍ਰਹਮ ਗਿਆਨ ਹਾਸਲ ਹੋ ਗਿਆ) ॥੪੮੪॥

ਦਿਜ ਦੇਵ ਤਬੈ ਗੁਰ ਚਉਬਿਸ ਕੈ ਕੈ ॥

दिज देव तबै गुर चउबिस कै कै ॥

ਤਦ (ਉਹ) ਬ੍ਰਾਹਮਣ ਦੇਵਤਾ (ਦੱਤ) ਚੌਬੀਸ ਗੁਰੂ ਕਰ ਕੇ

ਗਿਰਿ ਮੇਰ ਗਏ ਸਭ ਹੀ ਮੁਨਿ ਲੈ ਕੈ ॥

गिरि मेर गए सभ ही मुनि लै कै ॥

ਅਤੇ ਸਾਰਿਆਂ ਮੁਨੀਆਂ ਨੂੰ ਨਾਲ ਲੈ ਕੇ ਸੁਮੇਰ ਪਰਬਤ ਉਤੇ ਚਲਿਆ ਗਿਆ।

ਤਪਸਾ ਜਬ ਘੋਰ ਤਹਾ ਤਿਨ ਕੀਨੀ ॥

तपसा जब घोर तहा तिन कीनी ॥

ਜਦ ਉਸ ਨੇ ਉਥੇ ਘੋਰ ਤਪਸਿਆ ਕੀਤੀ,

ਗੁਰਦੇਵ ਤਬੈ ਤਿਹ ਯਾ ਸਿਖ ਦੀਨੀ ॥੪੮੫॥

गुरदेव तबै तिह या सिख दीनी ॥४८५॥

ਤਦ ਗੁਰਦੇਵ (ਪ੍ਰਭੂ) ਨੇ ਉਸ ਨੂੰ ਇਹ ਸਿਖਿਆ ਦਿੱਤੀ ॥੪੮੫॥

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਗਿਰਿ ਮੇਰੁ ਗਏ ਰਿਖਿ ਬਾਲਕ ਲੈ ॥

गिरि मेरु गए रिखि बालक लै ॥

ਰਿਸ਼ੀ (ਦੱਤ) ਸਾਰਿਆਂ ਚੇਲਿਆਂ ਨੂੰ ਨਾਲ ਲੈ ਕੇ ਸੁਮੇਰ ਪਰਬਤ ਉਤੇ ਗਏ,

ਧਰ ਸੀਸ ਜਟਾ ਭਗਵੇ ਪਟ ਕੈ ॥

धर सीस जटा भगवे पट कै ॥

(ਜਿਨ੍ਹਾ ਨੇ) ਸਿਰ ਉਤੇ ਜਟਾਵਾ ਧਾਰਨ ਕੀਤੀਆਂ ਹੋਈਆਂ ਸਨ ਅਤੇ ਭਗਵੇ ਬਸਤ੍ਰ ਪਾਏ ਹੋਏ ਸਨ।

ਤਪ ਘੋਰ ਕਰਾ ਬਹੁ ਬਰਖ ਦਿਨਾ ॥

तप घोर करा बहु बरख दिना ॥

ਬਹੁਤ ਵਰ੍ਹਿਆਂ ਦੇ ਸਮੇਂ ਤਕ (ਉਥੇ ਉਸ ਨੇ) ਘੋਰ ਤਪਸਿਆ ਕੀਤੀ

ਹਰਿ ਜਾਪ ਨ ਛੋਰਸ ਏਕ ਛਿਨਾ ॥੪੮੬॥

हरि जाप न छोरस एक छिना ॥४८६॥

ਅਤੇ ਇਕ ਛਿਣ ਭਰ ਲਈ ਵੀ ਹਰਿ ਜਾਪ ਨੂੰ ਨਾ ਛਡਿਆ ॥੪੮੬॥

ਦਸ ਲਛ ਸੁ ਬੀਸ ਸਹੰਸ੍ਰ ਬ੍ਰਖੰ ॥

दस लछ सु बीस सहंस्र ब्रखं ॥

ਦਸ ਲਖ ਅਤੇ ਵੀਹ ਹਜ਼ਾਰ ਵਰ੍ਹੇ ਤਕ ਰਿਸ਼ੀ ਨੇ

ਤਪ ਕੀਨ ਤਹਾ ਬਹੁ ਭਾਤਿ ਰਿਖੰ ॥

तप कीन तहा बहु भाति रिखं ॥

ਉਥੇ ਬਹੁਤ ਤਰ੍ਹਾ ਨਾਲ ਤਪਸਿਆ ਕੀਤੀ।

ਸਬ ਦੇਸਨ ਦੇਸ ਚਲਾਇ ਮਤੰ ॥

सब देसन देस चलाइ मतं ॥

ਸਭ ਦੇਸਾ ਦੇਸਾਤਰਾ ਵਿਚ (ਆਪਣਾ) ਮਤ ਚਲਾਇਆ।

ਮੁਨਿ ਦੇਵ ਮਹਾ ਮਤਿ ਗੂੜ ਗਤੰ ॥੪੮੭॥

मुनि देव महा मति गूड़ गतं ॥४८७॥

ਮਹਾ ਮੁਨੀ ਬਹੁਤ ਗੰਭੀਰ ਅਤੇ ਮਹਾਨ ਮਤ ਅਤੇ ਗਤੀ ਵਾਲੇ ਸਨ ॥੪੮੭॥

ਰਿਖਿ ਰਾਜ ਦਸਾ ਜਬ ਅੰਤ ਭਈ ॥

रिखि राज दसा जब अंत भई ॥

ਜਦ ਰਿਸ਼ੀ ਰਾਜ ਦੀ ਅੰਤ-ਦਸ਼ਾ ਆ ਗਈ,

ਬਲ ਜੋਗ ਹੁਤੇ ਮੁਨਿ ਜਾਨ ਲਈ ॥

बल जोग हुते मुनि जान लई ॥

(ਤਦ) ਯੋਗ ਦੇ ਬਲ ਕਰ ਕੇ ਮੁਨੀ ਨੇ (ਇਹ ਗੱਲ) ਜਾਣ ਲਈ।

ਧੂਅਰੋ ਜਗ ਧਉਲੁਰ ਜਾਨਿ ਜਟੀ ॥

धूअरो जग धउलुर जानि जटी ॥

ਮੁਨੀ ਯੋਗੀ ('ਜਟੀ') ਨੇ ਜਗਤ ਨੂੰ ਧੂੰਏ ਦੇ ਘਰ ਵਜੋਂ ਜਾਣ ਲਿਆ।

ਕਛੁ ਅਉਰ ਕ੍ਰਿਆ ਇਹ ਭਾਤਿ ਠਟੀ ॥੪੮੮॥

कछु अउर कृआ इह भाति ठटी ॥४८८॥

(ਫਿਰ) ਇਸ ਤਰ੍ਹਾ ਦੀ ਕੁਝ ਹੋਰ ਕ੍ਰਿਆ ਬਣਾ ਲਈ ॥੪੮੮॥

ਸਧਿ ਕੈ ਪਵਨੈ ਰਿਖ ਜੋਗ ਬਲੰ ॥

सधि कै पवनै रिख जोग बलं ॥

ਰਿਸ਼ੀ ਨੇ ਯੋਗ ਦੇ ਬਲ ਤੇ ਪਵਨ (ਸੁਆਸ) ਨੂੰ ਸਾਧ ਲਿਆ

ਤਜਿ ਚਾਲ ਕਲੇਵਰ ਭੂਮਿ ਤਲੰ ॥

तजि चाल कलेवर भूमि तलं ॥

ਅਤੇ ਧਰਤੀ ਤਲ ਉਤੇ (ਆਪਣਾ) ਸ਼ਰੀਰ ਤਿਆਗ ਕੇ ਚਲਦੇ ਬਣੇ।

ਕਲ ਫੋਰਿ ਉਤਾਲ ਕਪਾਲ ਕਲੀ ॥

कल फोरि उताल कपाल कली ॥

ਦਸਮ ਦੁਆਰ ਦੀ ਸੁੰਦਰ ਕਪਾਲ ਦੀ ਕਲੀ ਨੂੰ ਫੋੜ ਕੇ

ਤਿਹ ਜੋਤਿ ਸੁ ਜੋਤਿਹ ਮਧ ਮਿਲੀ ॥੪੮੯॥

तिह जोति सु जोतिह मध मिली ॥४८९॥

ਉਸ ਦੀ ਜੋਤਿ ਮਹਾਨ ਜੋਤਿ ਵਿਚ ਮਿਲ ਗਈ ॥੪੮੯॥

ਕਲ ਕਾਲ ਕ੍ਰਵਾਲ ਕਰਾਲ ਲਸੈ ॥

कल काल क्रवाल कराल लसै ॥

ਕਾਲ ਦੇ ਹੱਥ ਵਿਚ ਸੁੰਦਰ ('ਕਲ') ਭਿਆਨਕ ਤਲਵਾਰ ਚਮਕਦੀ ਹੈ।

ਜਗ ਜੰਗਮ ਥਾਵਰ ਸਰਬ ਕਸੈ ॥

जग जंगम थावर सरब कसै ॥

(ਉਸ ਨੇ) ਜਗਤ ਦੇ ਸਾਰੇ ਚਲ ਅਤੇ ਅਚਲ ਨੂੰ ਕਸਿਆ ਹੋਇਆ ਹੈ।

ਜਗ ਕਾਲਹਿ ਜਾਲ ਬਿਸਾਲ ਰਚਾ ॥

जग कालहि जाल बिसाल रचा ॥

ਕਾਲ ਨੇ ਜਗਤ ਵਿਚ ਬਹੁਤ ਵਿਸ਼ਾਲ ਜਾਲ ਰਚਿਆ ਹੋਇਆ ਹੈ

ਜਿਹ ਬੀਚ ਫਸੇ ਬਿਨ ਕੋ ਨ ਬਚਾ ॥੪੯੦॥

जिह बीच फसे बिन को न बचा ॥४९०॥

ਜਿਸ ਵਿਚ ਫਸੇ ਬਿਨਾ ਕੋਈ ਵੀ ਨਹੀਂ ਬਚਿਆ ਹੈ ॥੪੯੦॥

ਸਵੈਯਾ ॥

सवैया ॥

ਸਵੈਯਾ:

ਦੇਸ ਬਿਦੇਸ ਨਰੇਸਨ ਜੀਤਿ ਅਨੇਸ ਬਡੇ ਅਵਨੇਸ ਸੰਘਾਰੇ ॥

देस बिदेस नरेसन जीति अनेस बडे अवनेस संघारे ॥

(ਜਿਨ੍ਹਾ ਨੇ) ਦੇਸਾ ਵਿਦੇਸਾ ਦੇ ਰਾਜੇ ਜਿਤ ਲਏ ਹਨ ਅਤੇ ਵੱਡੇ ਵੱਡੇ ਸੈਨਾਪਤੀ ('ਅਨੇਸ') ਅਤੇ ਰਾਜੇ ('ਅਵਨੇਸ') ਮਾਰ ਦਿੱਤੇ ਸਨ।

ਆਠੋ ਈ ਸਿਧ ਸਬੈ ਨਵ ਨਿਧਿ ਸਮ੍ਰਿਧਨ ਸਰਬ ਭਰੇ ਗ੍ਰਿਹ ਸਾਰੇ ॥

आठो ई सिध सबै नव निधि समृधन सरब भरे गृह सारे ॥

ਅੱਠਾ ਹੀ ਸਿੱਧੀਆਂ, ਸਾਰੀਆਂ ਹੀ ਨੌਂ ਨਿਧੀਆਂ ਅਤੇ ਸਭ ਤਰ੍ਹਾ ਦੀ ਦੌਲਤ ਨਾਲ ਘਰ ਭਰੇ ਹੋਏ ਸਨ।

ਚੰਦ੍ਰਮੁਖੀ ਬਨਿਤਾ ਬਹੁਤੈ ਘਰਿ ਮਾਲ ਭਰੇ ਨਹੀ ਜਾਤ ਸੰਭਾਰੇ ॥

चंद्रमुखी बनिता बहुतै घरि माल भरे नही जात संभारे ॥

ਚੰਦ੍ਰਮਾ ਦੇ ਮੁਖ ਵਰਗੀ ਇਸਤਰੀ (ਘਰ ਵਿਚ ਸੀ) ਅਤੇ ਬਹੁਤ ਮਾਲ ਨਾਲ ਘਰ ਭਰੇ ਹੋਏ ਸਨ, ਜੋ ਸੰਭਾਲੇ ਨਹੀਂ ਜਾ ਰਹੇ ਸਨ।

ਨਾਮ ਬਿਹੀਨ ਅਧੀਨ ਭਏ ਜਮ ਅੰਤਿ ਕੋ ਨਾਗੇ ਹੀ ਪਾਇ ਸਿਧਾਰੇ ॥੪੯੧॥

नाम बिहीन अधीन भए जम अंति को नागे ही पाइ सिधारे ॥४९१॥

(ਉਹ) ਨਾਮ ਤੋਂ ਹੀਣੇ ਹੋ ਕੇ ਯਮ ਦੇ ਅਧੀਨ ਹੋ ਗਏ ਅਤੇ ਅੰਤ ਵਿਚ (ਇਸ ਜਗਤ ਤੋਂ) ਨੰਗੇ ਪੈਰ ਹੀ ਗਏ ॥੪੯੧॥

ਰਾਵਨ ਕੇ ਮਹਿਰਾਵਨ ਕੇ ਮਨੁ ਕੇ ਨਲ ਕੇ ਚਲਤੇ ਨ ਚਲੀ ਗਉ ॥

रावन के महिरावन के मनु के नल के चलते न चली गउ ॥

ਰਾਵਨ ਦੇ, ਮਹਿਰਾਵਨ ਦੇ, ਮਨੁ ਰਾਜੇ ਦੇ, ਨਲ ਦੇ ਚਲਾਣਾ ਕਰਨ ਵੇਲੇ ਵੀ ਨਾਲ (ਮੈਂ-ਭਾਵ ਦੁਨੀਆ) ਨਹੀਂ ਗਈ ਹਾ।

ਭੋਜ ਦਿਲੀਪਤਿ ਕੌਰਵਿ ਕੈ ਨਹੀ ਸਾਥ ਦਯੋ ਰਘੁਨਾਥ ਬਲੀ ਕਉ ॥

भोज दिलीपति कौरवि कै नही साथ दयो रघुनाथ बली कउ ॥

(ਰਾਜਾ) ਭੋਜ, ਦਿੱਲੀ ਦੇ ਸੁਆਮੀ ਕੌਰਵ ਅਥਵਾ ਬਲਵਾਨ ਰਘੁਨਾਥ ਨੂੰ ਵੀ (ਜਾਦਿਆਂ) ਸਾਥ ਨਹੀਂ ਦਿੱਤਾ।

ਸੰਗਿ ਚਲੀ ਅਬ ਲੌ ਨਹੀ ਕਾਹੂੰ ਕੇ ਸਾਚ ਕਹੌ ਅਘ ਓਘ ਦਲੀ ਸਉ ॥

संगि चली अब लौ नही काहूँ के साच कहौ अघ ओघ दली सउ ॥

ਪਾਪਾ ਦੇ ਦਲਾ ਨੂੰ ਦਲਣ ਵਾਲੇ (ਕਾਲ ਪੁਰਖ) ਦੀ ਸੌਂਹ ਖਾ ਕੇ ਕਹਿੰਦੀ ਹਾ ਕਿ (ਮੈਂ) ਅਜ ਤਕ ਕਿਸੇ ਦੇ ਨਾਲ ਨਹੀਂ ਗਈ।

ਚੇਤ ਰੇ ਚੇਤ ਅਚੇਤ ਮਹਾ ਪਸੁ ਕਾਹੂ ਕੇ ਸੰਗਿ ਚਲੀ ਨ ਹਲੀ ਹਉ ॥੪੯੨॥

चेत रे चेत अचेत महा पसु काहू के संगि चली न हली हउ ॥४९२॥

ਹੇ ਅਚੇਤ ਅਤੇ ਮਹਾ ਪਸ਼ੂ! ਚੇਤੇ ਕਰ, ਚੇਤੇ ਕਰ, ਮੈਂ ਕਿਸੇ ਨਾਲ ਨਾ ਚਲੀ ਹਾ ਅਤੇ ਨਾ ਹੀ (ਆਪਣੇ ਨੇਮ ਤੋਂ) ਡੋਲੀ ਹਾ ॥੪੯੨॥

ਸਾਚ ਔਰ ਝੂਠ ਕਹੇ ਬਹੁਤੈ ਬਿਧਿ ਕਾਮ ਕਰੋਧ ਅਨੇਕ ਕਮਾਏ ॥

साच और झूठ कहे बहुतै बिधि काम करोध अनेक कमाए ॥

ਸਚ ਅਤੇ ਝੂਠ ਬਹੁਤ ਤਰ੍ਹਾ ਨਾਲ ਕਹੇ ਹਨ ਅਤੇ ਅਨੇਕਾ ਕਾਮ ਅਤੇ ਕ੍ਰੋਧ (ਵਾਲੇ ਕੰਮ) ਕੀਤੇ ਹਨ।

ਭਾਜ ਨਿਲਾਜ ਬਚਾ ਧਨ ਕੇ ਡਰ ਲੋਕ ਗਯੋ ਪਰਲੋਕ ਗਵਾਏ ॥

भाज निलाज बचा धन के डर लोक गयो परलोक गवाए ॥

ਧਨ ਨੂੰ ਬਚਾਉਣ ਦੇ ਡਰ ਤੋਂ ਨਿਰਲਜ ਹੋ ਕੇ ਭਜਿਆ ਫਿਰਦਾ ਹੈਂ (ਜਿਸ ਦੇ ਫਲਸਰੂਪ) ਲੋਕ ਅਤੇ ਪਰਲੋਕ ਦੋਵੇਂ ਗੰਵਾ ਲਏ ਹਨ।

ਦੁਆਦਸ ਬਰਖ ਪੜਾ ਨ ਗੁੜਿਓ ਜੜ ਰਾਜੀਵਿ ਲੋਚਨ ਨਾਹਿਨ ਪਾਏ ॥

दुआदस बरख पड़ा न गुड़िओ जड़ राजीवि लोचन नाहिन पाए ॥

ਹੇ ਮੂਰਖ! (ਤੂੰ) ਬਾਰ੍ਹਾ ਵਰ੍ਹੇ ਪੜ੍ਹਦਾ ਰਿਹਾ, ਪਰ ਗੁੜ੍ਹਿਆ ਨਹੀਂ ਅਤੇ ਕਮਲ ਨੈਨ (ਪ੍ਰਭੂ ਨੂੰ) ਪ੍ਰਾਪਤ ਨਹੀਂ ਕੀਤਾ।

ਲਾਜ ਬਿਹੀਨ ਅਧੀਨ ਗਹੇ ਜਮ ਅੰਤ ਕੇ ਨਾਗੇ ਹੀ ਪਾਇ ਸਿਧਾਏ ॥੪੯੩॥

लाज बिहीन अधीन गहे जम अंत के नागे ही पाइ सिधाए ॥४९३॥

ਲਾਜ ਤੋਂ ਸੁੰਨਾ ਅਤੇ ਯਮ ਦੇ ਅਧੀਨ, ਅੰਤ ਕਾਲ ਵੇਲੇ ਪਕੜਿਆ ਹੋਇਆ ਨੰਗੇ ਪੈਰੀਂ ਹੀ ਜਾਏਂਗਾ ॥੪੯੩॥

ਕਾਹੇ ਕਉ ਬਸਤ੍ਰ ਧਰੋ ਭਗਵੇ ਮੁਨਿ ਤੇ ਸਬ ਪਾਵਕ ਬੀਚ ਜਲੈਗੀ ॥

काहे कउ बसत्र धरो भगवे मुनि ते सब पावक बीच जलैगी ॥

ਹੇ ਮੁਨੀ! (ਤੂੰ) ਕਿਸ ਲਈ ਭਗਵੇ ਬਸਤ੍ਰ ਧਾਰਨ ਕੀਤੇ ਹਨ? (ਕਿਉਂਕਿ) ਉਹ ਸਾਰੇ ਅੱਗ ਦੇ ਵਿਚ ਸੜਨਗੇ।

ਕਿਯੋਂ ਇਮ ਰੀਤ ਚਲਾਵਤ ਹੋ ਦਿਨ ਦ੍ਵੈਕ ਚਲੈ ਸੂਬਦਾ ਨ ਚਲੈਗੀ ॥

कियों इम रीत चलावत हो दिन द्वैक चलै स्रबदा न चलैगी ॥

ਇਹ ਨਵੀਂ ਰੀਤ ਕਿਉਂ ਚਲਾ ਰਹੇ ਹੋ, ਦੋ ਕੁ ਦਿਨ ਚਲੇਗੀ, ਸਦਾ ਲਈ ਨਹੀਂ ਚਲੇਗੀ।

ਕਾਲ ਕਰਾਲ ਕੀ ਰੀਤਿ ਮਹਾ ਇਹ ਕਾਹੂੰ ਜੁਗੇਸਿ ਛਲੀ ਨ ਛਲੈਗੀ ॥

काल कराल की रीति महा इह काहूँ जुगेसि छली न छलैगी ॥

ਭਿਆਨਕ ਕਾਲ ਦੀ ਇਹ ਮਹਾਨ ਰੀਤ ਨਾ ਕਿਸੇ ਯੋਗੀ ਨੇ ਛਲੀ ਹੈ ਅਤੇ ਨਾ ਹੀ ਛਲੀ ਜਾ ਸਕੇਗੀ।

ਸੁੰਦਰਿ ਦੇਹ ਤੁਮਾਰੀ ਮਹਾ ਮੁਨਿ ਅੰਤ ਮਸਾਨ ਹ੍ਵੈ ਧੂਰਿ ਰਲੈਗੀ ॥੪੯੪॥

सुँदरि देह तुमारी महा मुनि अंत मसान ह्वै धूरि रलैगी ॥४९४॥

ਹੇ ਮਹਾ ਮੁਨੀ! ਤੇਰੀ ਇਹ ਸੁੰਦਰ ਦੇਹੀ ਅੰਤ ਵਿਚ ਲੋਥ ਹੋ ਕੇ ਧੂੜ ਵਿਚ ਰਲ ਜਾਏਗੀ ॥੪੯੪॥

ਕਾਹੇ ਕੋ ਪਉਨ ਭਛੋ ਸੁਨਿ ਹੋ ਮੁਨਿ ਪਉਨ ਭਛੇ ਕਛੂ ਹਾਥਿ ਨ ਐ ਹੈ ॥

काहे को पउन भछो सुनि हो मुनि पउन भछे कछू हाथि न ऐ है ॥

ਹੇ ਮੁਨੀ! ਸੁਣੋ, ਕਿਸ ਲਈ ਪੌਣ ਭੱਛਦੇ ਹੋ? (ਕਿਉਂਕਿ) ਪੌਣ ਦੇ ਭੱਛਣ ਨਾਲ ਕੁਝ ਹੱਥ ਨਹੀਂ ਆਉਂਦਾ।

ਕਾਹੇ ਕੋ ਬਸਤ੍ਰ ਕਰੋ ਭਗਵਾ ਇਨ ਬਾਤਨ ਸੋ ਭਗਵਾਨ ਨ ਹ੍ਵੈ ਹੈ ॥

काहे को बसत्र करो भगवा इन बातन सो भगवान न ह्वै है ॥

ਕਿਸ ਲਈ ਭਗਵੇ ਬਸਤ੍ਰ ਧਾਰਨ ਕਰਦੇ ਹੋ, ਇਨ੍ਹਾ ਗੱਲਾ ਨਾਲ ਭਗਵਾਨ ਨਹੀਂ ਹੋ ਜਾਓਗੇ।

ਬੇਦ ਪੁਰਾਨ ਪ੍ਰਮਾਨ ਕੇ ਦੇਖਹੁ ਤੇ ਸਬ ਹੀ ਬਸ ਕਾਲ ਸਬੈ ਹੈ ॥

बेद पुरान प्रमान के देखहु ते सब ही बस काल सबै है ॥

ਵੇਦਾ ਪੁਰਾਣਾ ਦੇ ਪ੍ਰਮਾਣਾ ਨੂੰ ਵੇਖ ਲਵੋ, ਉਹ ਸਾਰੇ ਸਭ ਤਰ੍ਹਾ ਨਾਲ ਕਾਲ ਦੇ ਵਸ ਵਿਚ ਹਨ।

ਜਾਰਿ ਅਨੰਗ ਨ ਨੰਗ ਕਹਾਵਤ ਸੀਸ ਕੀ ਸੰਗਿ ਜਟਾਊ ਨ ਜੈ ਹੈ ॥੪੯੫॥

जारि अनंग न नंग कहावत सीस की संगि जटाऊ न जै है ॥४९५॥

(ਮਨ ਅੰਦਰੋਂ) ਕਾਮ ਨੂੰ ਤਾ ਸਾੜਿਆ ਨਹੀਂ ਅਤੇ ਨਾਗੇ ਅਖਵਾਉਂਦੇ ਹੋ, (ਸਿਰ ਦੀਆਂ) ਜਟਾਵਾ ਵੀ ਸਿਰ ਦੇ ਨਾਲ ਨਹੀਂ ਜਾਣਗੀਆਂ ॥੪੯੫॥

ਕੰਚਨ ਕੂਟ ਗਿਰ੍ਯੋ ਕਹੋ ਕਾਹੇ ਨ ਸਾਤਓ ਸਾਗਰ ਕਿਯੋਂ ਨ ਸੁਕਾਨੋ ॥

कंचन कूट गिर्यो कहो काहे न सातओ सागर कियों न सुकानो ॥

ਸੋਨੇ ਦਾ ਪਰਬਤ ਕਿਉਂ ਨਾ ਡਿਗ ਪਿਆ ਹੋਵੇ ਅਤੇ ਸੱਤੇ ਸਮੁੰਦਰ ਕਿਉਂ ਨਾ ਸੁਕ ਗਏ ਹੋਣ।

ਪਸਚਮ ਭਾਨੁ ਉਦ੍ਰਯੋ ਕਹੁ ਕਾਹੇ ਨ ਗੰਗ ਬਹੀ ਉਲਟੀ ਅਨੁਮਾਨੋ ॥

पसचम भानु उद्रयो कहु काहे न गंग बही उलटी अनुमानो ॥

ਪੱਛਮ ਵਲੋਂ ਸੂਰਜ ਕਿਉਂ ਨਾ ਚੜ੍ਹ ਪਿਆ ਹੋਵੇ ਅਤੇ (ਇਹ ਵੀ) ਅਨੁਮਾਨ ਕਰ ਲਵੋ ਕਿ ਕਦੇ ਗੰਗਾ ਉਲਟੀ ਵਗ ਪਈ ਹੋਵੇ।

ਅੰਤਿ ਬਸੰਤ ਤਪ੍ਯੋ ਰਵਿ ਕਾਹੇ ਨ ਚੰਦ ਸਮਾਨ ਦਿਨੀਸ ਪ੍ਰਮਾਨੋ ॥

अंति बसंत तप्यो रवि काहे न चंद समान दिनीस प्रमानो ॥

ਬਸੰਤ ਰੁਤ ਵਿਚ ਸੂਰਜ ਕਿਉਂ ਨਾ ਅਤਿਅੰਤ ਤਪ ਗਿਆ ਹੋਵੇ ਅਤੇ ਚੰਦ੍ਰਮਾ ਵਾਗ ਸੂਰਜ (ਸੀਤਲ) ਕਿਉਂ ਨਾ ਮੰਨ ਲਿਆ ਗਿਆ ਹੋਵੇ।

ਕਿਯੋਂ ਡਮਡੋਲ ਡੁਬੀ ਨ ਧਰਾ ਮੁਨਿ ਰਾਜ ਨਿਪਾਤਨਿ ਤਿਯੋਂ ਜਗ ਜਾਨੋ ॥੪੯੬॥

कियों डमडोल डुबी न धरा मुनि राज निपातनि तियों जग जानो ॥४९६॥

ਡਾਵਾ ਡੋਲ ਹੋ ਕੇ ਧਰਤੀ ਕਿਉਂ ਨਾ ਡੁਬ ਗਈ ਹੋਵੇ, ਹੇ ਮੁਨੀ ਰਾਜ! ਇਸੇ ਤਰ੍ਹਾ ਜਗਤ ਦਾ ਨਾਸ਼ ਅਟਲ ਸਮਝੋ ॥੪੯੬॥

ਅਤ੍ਰਿ ਪਰਾਸਰ ਨਾਰਦ ਸਾਰਦ ਬ੍ਯਾਸ ਤੇ ਆਦਿ ਜਿਤੇ ਮੁਨ ਭਾਏ ॥

अतृ परासर नारद सारद ब्यास ते आदि जिते मुन भाए ॥

ਅਤ੍ਰੀ ਰਿਸ਼ੀ, ਪਰਾਸ਼ਰ, ਨਾਰਦ, ਸ਼ਾਰਦਾ ਅਤੇ ਬਿਆਸ ਜਿਤਨੇ ਵੀ ਮੁਨੀ ਹੋਏ ਹਨ।

ਗਾਲਵ ਆਦਿ ਅਨੰਤ ਮੁਨੀਸ੍ਵਰ ਬ੍ਰਹਮ ਹੂੰ ਤੇ ਨਹੀ ਜਾਤ ਗਨਾਏ ॥

गालव आदि अनंत मुनीस्वर ब्रहम हूँ ते नही जात गनाए ॥

ਗਾਲਵ ਆਦਿ ਬੇਅੰਤ ਸ੍ਰੇਸ਼ਠ ਮੁਨੀ (ਹੋ ਗੁਜ਼ਰੇ ਹਨ, ਜਿਨ੍ਹਾ ਦੀ) ਗਿਣਤੀ ਬ੍ਰਹਮਾ ਤੋਂ ਵੀ ਨਹੀਂ ਹੋ ਸਕਦੀ।

ਅਗਸਤ ਪੁਲਸਤ ਬਸਿਸਟ ਤੇ ਆਦਿ ਨ ਜਾਨ ਪਰੇ ਕਿਹ ਦੇਸ ਸਿਧਾਏ ॥

अगसत पुलसत बसिसट ते आदि न जान परे किह देस सिधाए ॥

ਅਗਸਤ, ਪੁਲਸਤ, ਬਸਿਸਟ ਆਦਿਕ ਬਾਰੇ ਇਹ ਪਤਾ ਨਹੀਂ ਚਲਦਾ ਕਿ (ਉਹ) ਕਿਹੜੇ ਦੇਸ ਨੂੰ ਚਲੇ ਗਏ ਹਨ।

ਮੰਤ੍ਰ ਚਲਾਇ ਬਨਾਇ ਮਹਾ ਮਤਿ ਫੇਰਿ ਮਿਲੇ ਪਰ ਫੇਰ ਨ ਆਏ ॥੪੯੭॥

मंत्र चलाइ बनाइ महा मति फेरि मिले पर फेर न आए ॥४९७॥

ਮੰਤ੍ਰ (ਦੇ ਕੇ ਸੇਵਕ) ਬਣਾਏ ਸਨ ਅਤੇ ਵੱਡੇ ਵੱਡੇ ਮਤ ਚਲਾਏ ਸਨ, (ਉਹ ਆਵਾਗਵਣ ਦੇ) ਫੇਰ (ਵਿਚ ਮਿਲ ਗਏ) ਪਰ ਫਿਰ ਇਥੇ ਨਹੀਂ ਆਏ ॥੪੯੭॥

ਬ੍ਰਹਮ ਨਿਰੰਧ੍ਰ ਕੋ ਫੋਰਿ ਮੁਨੀਸ ਕੀ ਜੋਤਿ ਸੁ ਜੋਤਿ ਕੇ ਮਧਿ ਮਿਲਾਨੀ ॥

ब्रहम निरंध्र को फोरि मुनीस की जोति सु जोति के मधि मिलानी ॥

ਬ੍ਰਹਮ ਰੰਧ੍ਰ ਨੂੰ ਫੋੜ ਕੇ ਮਹਾ ਮੁਨੀ (ਦੱਤ) ਦੀ ਜੋਤਿ (ਆਤਮਾ) ਮਹਾ ਜੋਤਿ (ਅਰਥਾਤ ਪਰਮਾਤਮਾ) ਵਿਚ ਮਿਲ ਗਈ।

ਪ੍ਰੀਤਿ ਰਲੀ ਪਰਮੇਸਰ ਸੋ ਇਮ ਬੇਦਨ ਸੰਗਿ ਮਿਲੈ ਜਿਮ ਬਾਨੀ ॥

ਪ੍ਰੀਤਿ ਰਲੀ ਪਰਮੇਸਰ ਸੋ ਇਮ ਬੇਦਨ ਸੰਗਿ ਮਿਲੈ ਜਿਮ ਬਾਨੀ ॥

ਪ੍ਰੇਮ ਕਰਨ ਵਾਲੀ ਆਤਮਾ ਪਰਮੇਸ਼ਵਰ ਵਿਚ ਇਸ ਤਰ੍ਹਾ ਮਿਲ ਗਈ ਜਿਵੇਂ ਵੇਦਾ ਨਾਲ ਬਾਣੀ ਮਿਲ ਜਾਦੀ ਹੈ।

ਪੁੰਨ ਕਥਾ ਮੁਨਿ ਨੰਦਨ ਕੀ ਕਹਿ ਕੈ ਮੁਖ ਸੋ ਕਬਿ ਸ੍ਯਾਮ ਬਖਾਨੀ ॥

पुँन कथा मुनि नंदन की कहि कै मुख सो कबि स्याम बखानी ॥

(ਅਤ੍ਰੀ) ਮੁਨੀ ਦੇ ਪੁੱਤਰ ਦੀ ਇਹ ਪਵਿਤ੍ਰ ਕਥਾ ਮੁਖ ਤੋਂ ਕਹਿ ਕੇ ਕਵੀ ਸ਼ਿਆਮ ਨੇ ਬਿਆਨ ਕੀਤੀ ਹੈ।

ਪੂਰਣ ਧਿਆਇ ਭਯੋ ਤਬ ਹੀ ਜਯ ਸ੍ਰੀ ਜਗਨਾਥ ਭਵੇਸ ਭਵਾਨੀ ॥੪੯੮॥

पूरण धिआइ भयो तब ही जय स्री जगनाथ भवेस भवानी ॥४९८॥

ਤਦੋਂ (ਇਹ) ਅਧਿਆਇ ਪੂਰਨ ਹੋ ਗਿਆ ਹੈ। ਜਗਤ ਦੇ ਸ਼ੋਭਾਸ਼ਾਲੀ ਸੁਆਮੀ ਰੁਦ੍ਰ ('ਭਵੇਸ') ਅਤੇ ਭਵਾਨੀ ਦੀ ਜੈ ਹੋਵੇ ॥੪੯੮॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਦਤ ਮਹਾਤਮੇ ਰੁਦ੍ਰਵਤਾਰ ਪ੍ਰਬੰਧ ਸਮਾਪਤੰ ॥ ਸੁਭੰ ਭਵੇਤ ਗੁਰੂ ਚਉਬੀਸ ॥੨੪॥

इति स्री बचित्र नाटक ग्रंथे दत महातमे रुद्रवतार प्रबंध समापतं ॥ सुभं भवेत गुरू चउबीस ॥२४॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ 'ਦੱਤ ਮਹਾਤਮ ਰੁਦ੍ਰ ਅਵਤਾਰ ਪ੍ਰਬੰਧ' ਦੀ ਸਮਾਪਤੀ। ਸ਼ੁਭ ਹੋਏ ਚੌਬੀਸ ਗੁਰੂ ॥੨੪॥

ੴ ਸਤਿਗੁਰਪ੍ਰਸਾਦਿ ॥

ੴ सतिगुरप्रसादि ॥

ੴ ਸਤਿਗੁਰਪ੍ਰਸਾਦਿ:

ਅਥ ਪਾਰਸ ਨਾਥ ਰੁਦ੍ਰ ਅਵਤਾਰ ਕਥਨੰ ॥

अथ पारस नाथ रुद्र अवतार कथनं ॥

ਹੁਣ ਪਾਰਸ ਨਾਥ ਰੁਦ੍ਰ ਅਵਤਾਰ ਦਾ ਕਥਨ:

ਪਾਤਸਾਹੀ ੧੦ ॥

पातसाही १० ॥

ਪਾਤਸ਼ਾਹੀ ੧੦:

ਚੌਪਈ ॥

चौपई ॥

ਚੌਪਈ:

ਇਹ ਬਿਧਿ ਦਤ ਰੁਦ੍ਰ ਅਵਤਾਰਾ ॥

इह बिधि दत रुद्र अवतारा ॥

ਇਸ ਤਰ੍ਹਾ ਰੁਦ੍ਰ ਦਾ ਦੱਤ ਅਵਤਾਰ ਹੋਇਆ

ਪੂਰਣ ਮਤ ਕੋ ਕੀਨ ਪਸਾਰਾ ॥

पूरण मत को कीन पसारा ॥

(ਜਿਸ ਨੇ) ਪੂਰੇ (ਜਗਤ ਵਿਚ ਆਪਣੇ) ਮਤ ਦਾ ਪਸਾਰ ਕੀਤਾ।

ਅੰਤਿ ਜੋਤਿ ਸੋ ਜੋਤਿ ਮਿਲਾਨੀ ॥

अंति जोति सो जोति मिलानी ॥

ਅੰਤ ਵਿਚ ਜੋਤਿ ਨਾਲ ਜੋਤਿ ਮਿਲ ਗਈ,

ਜਿਹ ਬਿਧਿ ਸੋ ਪਾਰਬ੍ਰਹਮ ਭਵਾਨੀ ॥੧॥

जिह बिधि सो पारब्रहम भवानी ॥१॥

ਜਿਸ ਤਰ੍ਹਾ ਪਾਰਬ੍ਰਹਮ ਨਾਲ ਭਵਾਨੀ ਮਿਲ ਜਾਦੀ ਹੈ ॥੧॥

ਏਕ ਲਛ ਦਸ ਬਰਖ ਪ੍ਰਮਾਨਾ ॥

एक लछ दस बरख प्रमाना ॥

ਇਕ ਲੱਖ ਦਸ ਵਰ੍ਹੇ ਤਕ (ਉਸ ਦੇ)

ਪਾਛੇ ਚਲਾ ਜੋਗ ਕੋ ਬਾਨਾ ॥

पाछे चला जोग को बाना ॥

ਪਿਛੋਂ (ਜਗਤ ਵਿਚ) ਯੋਗ ਦਾ ਭੇਖ ਚਲਿਆ।

ਗ੍ਯਾਰਵ ਬਰਖ ਬਿਤੀਤਤ ਭਯੋ ॥

ग्यारव बरख बितीतत भयो ॥

(ਜਦ) ਯਾਰ੍ਹਵਾ ਵਰ੍ਹਾ ਬੀਤ ਰਿਹਾ ਸੀ,

ਪਾਰਸਨਾਥ ਪੁਰਖ ਭੂਅ ਵਯੋ ॥੨॥

पारसनाथ पुरख भूअ वयो ॥२॥

(ਤਦ) ਪਾਰਸ ਨਾਥ ਨਾ ਦਾ ਪੁਰਖ ਧਰਤੀ ਉਤੇ ਪੈਦਾ ਹੋਇਆ ॥੨॥

ਰੋਹ ਦੇਸ ਸੁਭ ਦਿਨ ਭਲ ਥਾਨੁ ॥

रोह देस सुभ दिन भल थानु ॥

ਰੋਹ ਦੇਸ ਵਰਗੀ ਚੰਗੀ ਥਾ 'ਤੇ ਸ਼ੁਭ ਦਿਨ ਨੂੰ

ਪਰਸ ਨਾਥ ਭਯੋ ਸੁਰ ਗ੍ਯਾਨੁ ॥

परस नाथ भयो सुर ग्रयानु ॥

ਦੈਵੀ ਗਿਆਨ ਵਾਲਾ ਪਾਰਸ ਨਾਥ ਹੋਇਆ।

ਅਮਿਤ ਤੇਜ ਅਸਿ ਅਵਰ ਨ ਹੋਊ ॥

अमित तेज असि अवर न होऊ ॥

(ਉਸ ਦੇ ਮੁਖ ਉਤੇ) ਅਮਿਤ ਤੇਜ ਸੀ, (ਉਸ ਵਰਗਾ) ਕੋਈ ਹੋਰ ਨਹੀਂ ਹੋਵੇਗਾ।

ਚਕ੍ਰਤ ਰਹੇ ਮਾਤ ਪਿਤ ਦੋਊ ॥੩॥

चक्रत रहे मात पित दोऊ ॥३॥

(ਉਸ ਤੇਜ ਨੂੰ ਵੇਖ ਕੇ) ਮਾਤਾ ਅਤੇ ਪਿਤਾ ਦੋਵੇਂ ਹੈਰਾਨ ਹੋ ਗਏ ॥੩॥

ਦਸਊ ਦਿਸਨਿ ਤੇਜ ਅਤਿ ਬਢਾ ॥

दसऊ दिसनि तेज अति बढा ॥

ਦਸ ਦਿਸ਼ਾਵਾ ਵਿਚ ਹੀ ਤੇਜ ਬਹੁਤ ਵੱਧ ਗਿਆ।

ਦ੍ਵਾਦਸ ਭਾਨ ਏਕ ਹ੍ਵੈ ਚਢਾ ॥

द्वादस भान एक ह्वै चढा ॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਬਾਰ੍ਹਾ ਸੂਰਜ ਇਕੋ ਵਾਰ ਚੜ੍ਹ ਪਏ ਹੋਣ।

ਦਹ ਦਿਸ ਲੋਕ ਉਠੇ ਅਕੁਲਾਈ ॥

दह दिस लोक उठे अकुलाई ॥

ਦਸਾ ਦਿਸਾਵਾ ਦੇ ਲੋਕ ਵਿਆਕੁਲ ਹੋ ਕੇ ਉਠ ਪਏ

ਭੂਪਤਿ ਤੀਰ ਪੁਕਾਰੇ ਜਾਈ ॥੪॥

भूपति तीर पुकारे जाई ॥४॥

ਅਤੇ ਰਾਜੇ ਕੋਲ ਜਾ ਕੇ ਪੁਕਾਰ ਕਰਨ ਲਗੇ ॥੪॥

ਸੁਨੋ ਭੂਪ ਇਕ ਕਹੋਂ ਕਹਾਨੀ ॥

सुनो भूप इक कहों कहानी ॥

ਹੇ ਰਾਜਨ! ਸੁਣੋ, ਇਕ ਵਾਰਤਾ ਕਹਿੰਦੇ ਹਾ।

ਏਕ ਪੁਰਖ ਉਪਜਯੋ ਅਭਿਮਾਨੀ ॥

एक पुरख उपज्यो अभिमानी ॥

(ਤੇਰੇ ਨਗਰ ਵਿਚ) ਇਕ ਅਭਿਮਾਨੀ ਪੁਰਸ਼ ਪੈਦਾ ਹੋਇਆ ਹੈ।

ਜਿਹ ਸਮ ਰੂਪ ਜਗਤ ਨਹੀ ਕੋਈ ॥

जिह सम रूप जगत नही कोई ॥

ਜਿਸ ਦੇ ਸਮਾਨ ਰੂਪ ਵਾਲਾ ਜਗਤ ਵਿਚ ਕੋਈ ਵੀ ਨਹੀਂ ਹੈ।

ਏਕੈ ਘੜਾ ਬਿਧਾਤਾ ਸੋਈ ॥੫॥

एकै घड़ा बिधाता सोई ॥५॥

(ਉਸ ਰੂਪ ਵਾਲਾ) ਵਿਧਾਤਾ ਨੇ ਇਕੋ (ਉਸੇ) ਨੂੰ ਘੜਿਆ ਹੈ ॥੫॥

ਕੈ ਗੰਧ੍ਰਬ ਜਛ ਕੋਈ ਅਹਾ ॥

कै गंध्रब जछ कोई अहा ॥

(ਉਹ) ਜਾ ਤਾ ਕੋਈ ਗੰਧਰਬ ਹੈ ਜਾ ਕੋਈ ਯਕਸ਼ ਹੈ।

ਜਾਨੁਕ ਦੂਸਰ ਭਾਨੁ ਚੜ ਰਹਾ ॥

ਜਾਨੁਕ ਦੂਸਰ ਭਾਨੁ ਚੜ ਰਹਾ ॥
ਮਾਨੋ ਦੂਜਾ ਸੂਰਜ ਹੀ ਚੜ੍ਹ ਪਿਆ ਹੋਵੇ।

ਅਤਿ ਜੋਬਨ ਝਮਕਤ ਤਿਹ ਅੰਗਾ ॥
अति जोबन झमकत तिह अंगा ॥
ਉਸ ਦੇ ਸ਼ਰੀਰ ਤੋਂ ਬਹੁਤ ਜੋਬਨ ਝਮਕ ਰਿਹਾ ਹੈ,

ਨਿਰਖਤ ਜਾ ਕੇ ਲਜਤ ਅਨੰਗਾ ॥੬॥
निरखत जा के लजत अनंगा ॥६॥
ਜਿਸ ਨੂੰ ਵੇਖ ਕੇ ਕਾਮਦੇਵ ਵੀ ਸ਼ਰਮਿੰਦਾ ਹੁੰਦਾ ਹੈ ॥੬॥

ਭੂਪਤਿ ਦੇਖਨ ਕਾਜ ਬੁਲਾਵਾ ॥
भूपति देखन काज बुलावा ॥
ਰਾਜੇ ਨੇ (ਉਸ ਨੂੰ) ਵੇਖਣ ਲਈ ਬੁਲਾ ਲਿਆ।

ਪਹਿਲੇ ਦ੍ਯੋਸ ਸਾਥ ਚਲ ਆਵਾ ॥
पहिले द्योस साथ चल आवा ॥
ਉਹ ਪਹਿਲੇ ਦਿਨ ਹੀ (ਬੁਲਾਉਣ ਗਏ ਵਿਅਕਤੀ ਦੇ) ਨਾਲ ਚਲ ਕੇ ਆ ਗਿਆ।

ਹਰਖ ਹ੍ਰਿਦੈ ਧਰ ਕੇ ਜਟਧਾਰੀ ॥
हरख ह्रदै धर के जटधारी ॥
(ਉਸ ਨੂੰ ਵੇਖ ਕੇ) ਜਟਾਧਾਰੀ ਖ਼ੁਸ਼ ਹੋਏ (ਪਰ ਅੰਦਰਲੇ ਡਰ ਨਾਲ ਉਨ੍ਹਾ ਦੇ) ਹਿਰਦੇ ਧੜਕਣ ਲਗੇ।

ਜਾਨੁਕ ਦੁਤੀ ਦਤ ਅਵਤਾਰੀ ॥੭॥
जानुक दुती दत अवतारी ॥७॥
(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਦੱਤ ਨੇ ਦੂਜਾ ਅਵਤਾਰ ਲਿਆ ਹੋਵੇ ॥੭॥

ਨਿਰਖ ਰੂਪ ਕਾਪੇ ਜਟਧਾਰੀ ॥
निरख रूप कापे जटधारी ॥

ਉਸ ਦਾ ਰੂਪ ਵੇਖ ਕੇ ਜਟਾਧਾਰੀ ਕੰਬਣ ਲਗ ਪਏ

ਯਹ ਕੋਊ ਭਯੋ ਪੁਰਖੁ ਅਵਤਾਰੀ ॥

यह कोऊ भयो पुरखु अवतारी ॥

(ਅਤੇ ਸੋਚਣ ਲਗੇ) ਕਿ ਇਹ ਕੋਈ ਅਵਤਾਰੀ ਪੁਰਸ਼ ਪ੍ਰਗਟ ਹੋਇਆ ਹੈ।

ਯਹ ਮਤ ਦੂਰ ਹਮਾਰਾ ਕੈ ਹੈ ॥

यह मत दूर हमारा कै है ॥

ਇਹ ਸਾਡਾ ਮਤ ਦੂਰ ਕਰ ਦੇਵੇਗਾ

ਜਟਾਧਾਰ ਕੋਈ ਰਹੈ ਨ ਪੈ ਹੈ ॥੮॥

जटाधार कोई रहै न पै है ॥८॥

ਅਤੇ ਕੋਈ ਜਟਾਧਾਰੀ ਰਹਿ ਨਹੀਂ ਸਕੇਗਾ ॥੮॥

ਤੇਜ ਪ੍ਰਭਾਵ ਨਿਰਖਿ ਤਬ ਰਾਜਾ ॥

तेज प्रभाव निरखि तब राजा ॥

ਤਦ (ਉਸ ਦੇ) ਤੇਜ ਦੇ ਪ੍ਰਭਾਵ ਨੂੰ ਵੇਖ ਕੇ ਰਾਜਾ

ਅਤਿ ਪ੍ਰਸੰਨਿ ਪੁਲਕਤ ਚਿਤ ਗਾਜਾ ॥

अति प्रसंनि पुलकत चित गाजा ॥

ਚਿਤ ਵਿਚ ਬਹੁਤ ਪ੍ਰਸੰਨ ਹੋਇਆ ਅਤੇ (ਸ਼ਰੀਰ) ਰੋਮਾਚਿਤ ਹੋ ਗਿਆ।

ਜਿਹ ਜਿਹਾ ਲਖਾ ਰਹੇ ਬਿਸਮਾਈ ॥

जिह जिहा लखा रहे बिसमाई ॥

ਜਿਸ ਜਿਸ ਨੇ ਵੀ ਵੇਖਿਆ, ਵਿਸਮੈ ਵਿਚ ਪੈ ਗਿਆ।

ਜਾਨੁਕ ਰੰਕ ਨਵੋ ਨਿਧ ਪਾਈ ॥੯॥

जानुक रंक नवो निध पाई ॥९॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਨਿਰਧਨ ਨੇ ਨੌਂ ਨਿਧੀਆਂ ਪ੍ਰਾਪਤ ਕਰ ਲਈਆਂ ਹੋਣ ॥੯॥

ਮੋਹਨ ਜਾਲ ਸਭਨ ਸਿਰ ਡਾਰਾ ॥

मोहन जाल सभन सिर डारा ॥

(ਉਸ ਪੁਰਖ ਨੇ) ਸਾਰਿਆਂ ਦੇ ਸਿਰ ਉਤੇ ਮੋਹਿਤ ਕਰਨ ਵਾਲਾ ਜਾਲ ਪਾ ਦਿੱਤਾ,

ਚੇਟਕ ਬਾਨ ਚਕ੍ਰਿਤ ਹ੍ਵੈ ਮਾਰਾ ॥

चेटक बान चकृत ह्वै मारा ॥

(ਜਾ ਇੰਜ ਕਹੋ) ਕੌਤਕ ('ਚੇਟਕ') ਬਾਨ ਮਾਰਨ ਨਾਲ ਸਾਰੇ ਚਕ੍ਰਿਤ ਹੋ ਗਏ।

ਜਹ ਤਹ ਮੋਹਿ ਸਕਲ ਨਰ ਗਿਰੇ ॥

जह तह मोहि सकल नर गिरे ॥

ਜਿਥੇ ਕਿਥੇ ਸਾਰੇ ਆਦਮੀ ਮੋਹਿਤ ਹੋ ਕੇ ਡਿਗ ਪਏ।

ਜਾਨ ਸੁਭਟ ਸਾਮੁਹਿ ਰਣ ਭਿਰੇ ॥੧੦॥

जान सुभट सामुहि रण भिरे ॥१०॥

ਮਾਨੋ ਸੂਰਮੇ ਰਣ ਵਿਚ ਸਾਹਮਣੇ ਭਿੜ ਕੇ (ਡਿਗ ਪਏ ਹੋਣ) ॥੧੦॥

ਨਰ ਨਾਰੀ ਜਿਹ ਜਿਹ ਤਿਹ ਪੇਖਾ ॥

नर नारी जिह जिह तिह पेखा ॥

ਜਿਸ ਜਿਸ ਪੁਰਖ ਅਤੇ ਨਾਰੀ ਨੇ ਉਸ ਨੂੰ ਵੇਖਿਆ,

ਤਿਹ ਤਿਹ ਮਦਨ ਰੂਪ ਅਵਿਰੇਖਾ ॥

तिह तिह मदन रूप अविरेखा ॥

ਉਸ ਉਸ ਨੇ (ਉਸ ਨੂੰ) ਕਾਮਦੇਵ ਦੇ ਰੂਪ ਵਿਚ ਵੇਖਿਆ।

ਸਾਧਨ ਸਰਬ ਸਿਧਿ ਕਰ ਜਾਨਾ ॥

साधन सरब सिधि कर जाना ॥

ਸਾਧਾ ਨੇ ਸਾਰੀਆਂ ਸਿੱਧੀਆਂ ਦੇ ਰੂਪ ਵਿਚ ਜਾਣਿਆ

ਜੋਗਨ ਜੋਗ ਰੂਪ ਅਨੁਮਾਨਾ ॥੧੧॥

जोगन जोग रूप अनुमाना ॥११॥

ਅਤੇ ਯੋਗੀਆਂ ਨੇ ਯੋਗ ਰੂਪ ਦਾ ਅਨੁਮਾਨ ਕੀਤਾ ॥੧੧॥

ਨਿਰਖਿ ਰੂਪ ਰਨਵਾਸ ਲੁਭਾਨਾ ॥

निरखि रूप रनवास लुभाना ॥

(ਉਸ ਦਾ) ਰੂਪ ਵੇਖ ਕੇ ਸਾਰਾ ਰਣਵਾਸ ਲੁਭਾਇਮਾਨ ਹੋ ਗਿਆ ਹੈ।

ਦੇ ਤਿਹ ਸੁਤਾ ਨ੍ਰਿਪਤਿ ਮਨਿ ਮਾਨਾ ॥

दे तिह सुता नृपति मनि माना ॥

ਰਾਜੇ ਨੇ ਮਨ ਵਿਚ ਵਿਚਾਰਿਆ ਕਿ ਇਸ ਨੂੰ ਲੜਕੀ (ਵਿਆਹ) ਦਿਆਂ।

ਨ੍ਰਿਪ ਕੋ ਭਯੋ ਜਬੈ ਜਾਮਾਤਾ ॥

नृप को भयो जबै जामाता ॥

ਜਦ ਉਹ ਰਾਜੇ ਦਾ ਜਵਾਈ ਹੋ ਗਿਆ

ਮਹਾ ਧਨੁਖਧਰ ਬੀਰ ਬਿਖ੍ਯਾਤਾ ॥੧੨॥

महा धनुखधर बीर बिख्याता ॥१२॥

(ਤਦ) ਮਹਾਨ ਧਨੁਸ਼ਧਾਰੀ ਸੂਰਮੇ ਵਜੋਂ ਪ੍ਰਸਿੱਧ ਹੋਇਆ ॥੧੨॥

ਮਹਾ ਰੂਪ ਅਰੁ ਅਮਿਤ ਪ੍ਰਤਾਪੂ ॥

महा रूप अरु अमित प्रतापू ॥

(ਉਹ) ਮਹਾਨ ਰੂਪ ਅਤੇ ਅਮਿਤ ਪ੍ਰਤਾਪ ਵਾਲਾ ਸੀ।

ਜਾਨੁ ਜਪੈ ਹੈ ਆਪਨ ਜਾਪੂ ॥

जानु जपै है आपन जापू ॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ (ਉਹ ਜਗਤ ਵਿਚ) ਆਪਣਾ ਜਾਪ ਜਪਵਾਏਗਾ।

ਸਸਤ੍ਰ ਸਾਸਤ੍ਰ ਬੇਤਾ ਸੁਰਿ ਗਜਾਨਾ ॥

ससत्र सासत्र बेता सुरि ग्याना ॥
ਸ਼ਸਤ੍ਰ ਅਤੇ ਸ਼ਾਸਤ੍ਰ ਵਿਚ ਪ੍ਰਬੀਨ ਅਤੇ ਦਿਬ ਗਿਆਨ ਵਾਲਾ ਸੀ

ਜਾ ਸਮ ਪੰਡਿਤ ਜਗਤਿ ਨ ਆਨਾ ॥੧੩॥
जा सम पंडित जगति न आना ॥१३॥
ਜਿਸ ਦੇ ਸਮਾਨ ਜਗਤ ਵਿਚ ਹੋਰ ਕੋਈ ਪੰਡਿਤ ਨਹੀਂ ਸੀ ॥੧੩॥

ਥੋਰਿ ਬਹਿਕ੍ਰਮ ਬੁਧਿ ਬਿਸੇਖਾ ॥
थोरि बहिक्रम बुधि बिसेखा ॥
ਆਯੂ ਭਾਵੇਂ ਥੋੜੀ ਹੈ ਪਰ ਬੁੱਧੀ ਵਿਸ਼ੇਸ਼ ਹੈ।

ਜਾਨੁਕ ਧਰਾ ਬਿਤਨ ਯਹਿ ਭੇਖਾ ॥
जानुक धरा बितन यहि भेखा ॥
ਮਾਨੋ ਕਾਮਦੇਵ ('ਬਿਤਨ') ਨੇ ਇਹ ਰੂਪ ਧਾਰਿਆ ਹੋਵੇ।

ਜਿਹ ਜਿਹ ਰੂਪ ਤਵਨ ਕਾ ਲਹਾ ॥
जिह जिह रूप तवन का लहा ॥
ਜਿਸ ਜਿਸ ਨੇ ਉਸ ਦਾ ਰੂਪ ਵੇਖਿਆ,

ਸੋ ਸੋ ਚਮਕ ਚਕ੍ਰਿ ਹੁਐ ਰਹਾ ॥੧੪॥
सो सो चमक चकृ हुऐ रहा ॥१४॥
ਉਹ ਉਹ ਉਸ ਦੀ ਚਮਕ ਨੂੰ ਵੇਖ ਕੇ ਹੈਰਾਨ ਹੋ ਗਿਆ ॥੧੪॥

ਸਵੈਯਾ ॥
सवैया ॥
ਸਵੈਯਾ:

ਮਾਨ ਭਰੇ ਸਰ ਸਾਨ ਧਰੇ ਮਠ ਸਾਨ ਚੜੇ ਅਸਿ ਸ੍ਰੋਣਤਿ ਸਾਏ ॥
मान भरे सर सान धरे मठ सान चड़े असि स्रोणति साए ॥

(ਪਾਰਸ ਨਾਥ ਦੇ ਨੇਤਰ) ਮਾਣ ਨਾਲ ਭਰੇ ਹੋਏ ਹਨ, ਜਾ ਸਾਣ ਤੇ ਚੜ੍ਹੇ ਹੋਏ ਤੀਰ ਹਨ ਜਾ ਮੱਠੀ ਸਾਣ ਉਤੇ ਚਾੜ੍ਹੀ ਹੋਈ ਤਲਵਾਰ ਹੈ ਜੋ ਲਹੂ ਦੀ ਪਿਆਸੀ ਹੈ।

ਲੇਤ ਹਰੇ ਜਿਹ ਡੀਠ ਪਰੇ ਨਹੀ ਫੇਰਿ ਫਿਰੇ ਗ੍ਰਿਹ ਜਾਨ ਨ ਪਾਏ ॥

लेत हरे जिह डीठ परे नही फेरि फिरे गृह जान न पाए ॥

(ਉਸ ਦੇ ਪ੍ਰਾਣ) ਹਰ ਲੈਂਦੇ ਹਨ, ਜਿਸ ਦੀ (ਉਨ੍ਹਾ ਉਤੇ) ਨਜ਼ਰ ਪੈਂਦੀ ਹੈ, (ਉਹ) ਫਿਰ ਫਿਰਦੇ ਨਹੀਂ ਅਤੇ ਘਰ ਵਾਪਸ ਨਹੀਂ ਜਾ ਸਕਦੇ।

ਝੀਮ ਝਰੇ ਜਨ ਸੇਲ ਹਰੇ ਇਹ ਭਾਤਿ ਗਿਰੇ ਜਨੁ ਦੇਖਨ ਆਏ ॥

झीम झरे जन सेल हरे इह भाति गिरे जनु देखन आए ॥

ਜੋ ਲੋਕ ਪਾਰਸ ਨਾਥ ਨੂੰ ਵੇਖਣ ਆਏ ਹਨ, (ਉਹ) ਘੁੰਮੇਰੀ ਖਾ ਕੇ ਡਿਗ ਪਏ ਹਨ ਮਾਨੋ ਬਰਛੇ ਦੇ ਸਲ੍ਹੇ ਹੋਏ ਹੋਣ।

ਜਾਸੁ ਹਿਰੇ ਸੋਊ ਮੈਨ ਘਿਰੇ ਗਿਰ ਭੂਮਿ ਪਰੇ ਨ ਉਠੰਤ ਉਠਾਏ ॥੧੫॥

जासु हिरे सोऊ मैन घिरे गिर भूमि परे न उठंत उठाए ॥१५॥

ਜਿਸ ਨੇ ਵੇਖਿਆ ਹੈ, ਉਹ ਕਾਮ ਦੀ (ਫਾਹੀ ਵਿਚ) ਫਸਿਆ ਧਰਤੀ ਉਤੇ ਡਿਗ ਪਿਆ ਹੈ ਅਤੇ ਉਠਾਇਆਂ ਉਠਦਾ ਨਹੀਂ ਹੈ ॥੧੫॥

ਸੋਭਤ ਜਾਨੁ ਸੁਧਾਸਰ ਸੁੰਦਰ ਕਾਮ ਕੇ ਮਾਨਹੁ ਕੂਪ ਸੁ ਧਾਰੇ ॥

सोभत जानु सुधासर सुँदर काम के मानहु कूप सु धारे ॥

ਸੁੰਦਰ (ਨੇਤਰ) ਅੰਮ੍ਰਿਤ ਦੇ ਸਰੋਵਰ ਵਾਗ ਸ਼ੋਭਾ ਪਾ ਰਹੇ ਹਨ ਜਾ ਮਾਨੋ ਕਾਮ ਦੇ ਖੂਹ ਬਣੇ ਹੋਏ ਹੋਣ।

ਲਾਜਿ ਕੇ ਜਾਨ ਜਹਾਜ ਬਿਰਾਜਤ ਹੇਰਤ ਹੀ ਹਰ ਲੇਤ ਹਕਾਰੇ ॥

लाजि के जान जहाज बिराजत हेरत ही हर लेत हकारे ॥

(ਜਾ) ਲਾਜ ਦੇ ਜਹਾਜ਼ ਬਿਰਾਜਮਾਨ ਹਨ, (ਜਾ) ਵੇਖਣ ਵਾਲਿਆਂ ਦੇ ਪ੍ਰਾਣ ਲਲਕਾਰਾ ਮਾਰ ਕੇ ਹਰ ਲੈਂਦੇ ਹਨ।

ਹਉ ਚਹੁ ਕੁੰਟ ਭ੍ਰਮਜੋ ਖਗ ਜਜੋਂ ਇਨ ਕੇ ਸਮ ਰੂਪ ਨ ਨੈਕੁ ਨਿਹਾਰੇ ॥

हउ चहु कुँट भ्रम्यो खग ज्यों इन के सम रूप न नैकु निहारे ॥

ਮੈਂ ਚੌਹਾ ਪਾਸੇ ਪੰਛੀ ਵਾਗ ਘੁੰਮਿਆ ਹਾ, (ਪਰ) ਇਨ੍ਹਾ ਦੇ ਸਮਾਨ ਰੂਪ ਵਾਲਾ ਕੋਈ ਨਹੀਂ ਵੇਖਿਆ।

ਪਾਰਥ ਬਾਨ ਕਿ ਜੁਬਨ ਖਾਨ ਕਿ ਕਾਲ ਕ੍ਰਿਪਾਨ ਕਿ ਕਾਮ ਕਟਾਰੇ ॥੧੬॥

पारथ बान कि जुबन खान कि काल कृपान कि काम कटारे ॥१६॥

(ਉਸ ਦੇ ਨੇਤਰ) ਅਰਜਨ ('ਪਾਰਥ') ਦੇ ਬਾਣ ਹਨ, ਜਾ ਜੋਬਨ ਦੀ ਖਾਣ ਹਨ, ਜਾ ਕਾਲ ਦੀ ਕ੍ਰਿਪਾਨ ਹਨ ਜਾ ਕਾਮ ਦੀਆਂ ਕਟਾਰਾ ਹਨ ॥੧੬॥

ਤੰਤ੍ਰ ਭਰੇ ਕਿਧੌ ਜੰਤ੍ਰ ਜਰੇ ਅਰ ਮੰਤ੍ਰ ਹਰੇ ਚਖ ਚੀਨਤ ਯਾ ਤੇ ॥

तंत्र भरे किधौ जंत्र जरे अर मंत्र हरे चख चीनत या ते ॥

(ਉਸ ਦੇ) ਨੇਤਰ ('ਚਖ') ਇਸ ਤਰ੍ਹਾ ਜਾਣੇ ਜਾਂਦੇ ਹਨ ਕਿ ਉਹ ਤੰਤ੍ਰ ਨਾਲ ਭਰੇ ਹੋਏ ਹਨ, ਜਾ ਜੰਤ੍ਰ ਦੇ ਜੜ੍ਹੇ ਹੋਏ ਹਨ, ਜਾ ਮੰਤ੍ਰ ਨਾਲ ਚੁਰਾਏ ਹੋਏ ਹਨ।

ਜੋਬਨ ਜੋਤਿ ਜਗੇ ਅਤਿ ਸੁੰਦਰ ਰੰਗ ਰੰਗੇ ਮਦ ਸੇ ਮਦੂਆ ਤੇ ॥

जोबन जोति जगे अति सुँदर रंग रंगे मद से मदूआ ते ॥

ਜਾ ਤਾ ਜੋਬਨ ਦੀ ਅਤਿ ਸੁੰਦਰ ਜੋਤਿ ਜਗ ਰਹੀ ਹੈ ਜਾ ਪ੍ਰੇਮ ਦੀ ਸ਼ਰਾਬ ਦੇ ਰੰਗ ਵਿਚ ਰੰਗੇ ਹੋਏ ਸ਼ਰਾਬੀ ਹਨ,

ਰੰਗ ਸਹਾਬ ਫੂਲ ਗੁਲਾਬ ਸੇ ਸੀਖੇ ਹੈ ਜੋਰਿ ਕਰੋਰਕ ਘਾਤੇ ॥

रंग सहाब फूल गुलाब से सीखे है जोरि करोरक घाते ॥

ਜਾ ਕਸੁੰਭੇ ('ਸਹਾਬ') ਦੇ ਰੰਗ ਵਾਲੇ ਹਨ, ਜਾ ਗੁਲਾਬ ਦੇ ਫੁਲ ਵਰਗੇ ਹਨ, ਜਾ ਕਰੋੜਾ ਦਾਉ-ਪੇਚ ਸਿਖੇ ਹੋਏ ਹਨ।

ਮਾਧੁਰੀ ਮੂਰਤਿ ਸੁੰਦਰ ਸੂਰਤਿ ਹੇਰਤਿ ਹੀ ਹਰ ਲੇਤ ਹੀਯਾ ਤੇ ॥੧੭॥

माधुरी मूरति सुँदर सूरति हेरति ही हर लेत हीया ते ॥१७॥

ਬੜੀ ਪਿਆਰ ਭਰੀ ਮੂਰਤ ਹੈ ਅਤੇ ਸੁੰਦਰ ਸੂਰਤ ਹੈ, (ਜੋ) ਵੇਖਦਿਆਂ ਹੀ ਹਿਰਦੇ ਨੂੰ ਚੁਰਾ ਲੈਂਦੀ ਹੈ ॥੧੭॥

ਪਾਨ ਚਬਾਇ ਸੀਗਾਰ ਬਨਾਇ ਸੁਗੰਧ ਲਗਾਇ ਸਭਾ ਜਬ ਆਵੈ ॥

पान चबाइ सीगार बनाइ सुगंध लगाइ सभा जब आवै ॥

(ਪਾਰਸ ਨਾਥ) ਜਦੋਂ ਪਾਨ ਨੂੰ ਚਬਾ ਕੇ, ਸ਼ਿੰਗਾਰ ਨੂੰ ਬਣਾ ਕੇ ਅਤੇ ਸੁਗੰਧੀ ਲਗਾ ਕੇ ਸਭਾ ਵਿਚ ਆਉਂਦਾ ਹੈ

ਕਿੰਨਰ ਜਛ ਭੁਜੰਗ ਚਰਾਚਰ ਦੇਵ ਅਦੇਵ ਦੋਊ ਬਿਸਮਾਵੈ ॥

किंनर जछ भुजंग चराचर देव अदेव दोऊ बिसमावै ॥

(ਤਦ) ਕਿੰਨਰ, ਯਕਸ਼, ਨਾਗ, ਜੜ-ਚੇਤਨ, ਦੇਵਤੇ ਅਤੇ ਦੈਂਤ ਦੋਵੇਂ ਹੀ ਹੈਰਾਨ ਹੋ ਜਾਂਦੇ ਹਨ।

ਮੋਹਿਤ ਜੇ ਮਹਿ ਲੋਗਨ ਮਾਨਨਿ ਮੋਹਤ ਤਉਨ ਮਹਾ ਸੁਖ ਪਾਵੈ ॥

मोहित जे महि लोगन माननि मोहत तउन महा सुख पावै ॥

ਧਰਤੀ ਉਤੇ ਜਿਨ੍ਹਾ ਅਭਿਮਾਨੀ ਲੋਕਾ ਨੂੰ ਇਹ ਮੋਹਿਤ ਕਰ ਰਹੇ ਹਨ, ਉਹ ਮੋਹਿਤ ਹੋ ਕੇ ਬਹੁਤ ਸੁਖ ਪ੍ਰਾਪਤ ਕਰ ਰਹੇ ਹਨ।

ਵਾਰਹਿ ਹੀਰ ਅਮੋਲਕ ਚੀਰ ਤ੍ਰੀਯਾ ਬਿਨ ਧੀਰ ਸਬੈ ਬਲ ਜਾਵੈ ॥੧੮॥

वारहि हीर अमोलक चीर त्रीया बिन धीर सबै बल जावै ॥१८॥

ਅਮੋਲਕ ਹੀਰੇ ਅਤੇ ਬਸਤ੍ਰ ਇਸ ਉਪਰੋਂ ਵਾਰਦੇ ਹਨ, ਅਤੇ ਸਾਰੀਆਂ ਇਸਤਰੀਆਂ ਧੀਰਜ ਤੋਂ ਬਿਨਾ (ਇਸ ਤੋਂ) ਕੁਰਬਾਨ ਜਾਦੀਆਂ ਹਨ ॥੧੮॥

ਰੂਪ ਅਪਾਰ ਪੜੇ ਦਸ ਚਾਰ ਮਨੋ ਅਸੁਰਾਰਿ ਚਤੁਰ ਚਕ ਜਾਨ੍ਯੋ ॥

रूप अपार पड़े दस चार मनो असुरारि चतुर चक जान्यो ॥

(ਪਾਰਸ ਨਾਥ ਦਾ) ਅਪਾਰ ਰੂਪ ਹੈ, ਚੌਦਾ ਵਿਦਿਆ ਪੜ੍ਹਿਆ ਹੋਇਆ ਹੈ, ਮਾਨੋ ਅਸੁਰਾ ਦਾ ਵੈਰੀ (ਭਾਵ ਦੇਵਤਾ) ਹੈ,

ਆਹਵ ਜੁਕਤਿ ਜਿਤੀਕ ਹੁਤੀ ਜਗ ਸਰਬਨ ਮੈ ਸਬ ਹੀ ਅਨੁਮਾਨ੍ਯੋ ॥

आहव जुकति जितीक हुती जग सरबन मै सब ही अनुमान्यो ॥

(ਇਸ ਤਰ੍ਹਾ ਦਾ) ਚੌਹਾ ਚਕਾ ਵਿਚ ਜਾਣਿਆ ਜਾਦਾ ਹੈ। ਜਗਤ ਵਿਚ ਜਿਤਨੀਆਂ ਵੀ ਯੁੱਧ ਦੀਆਂ ਜੁਗਤਾ ਹਨ, ਉਨ੍ਹਾ ਸਭ ਦਾ (ਉਸ ਨੇ) ਅਨੁਮਾਨ ਕਰ ਲਿਆ ਹੈ।

ਦੇਸਿ ਬਿਦੇਸਨ ਜੀਤ ਜੁਧਾਬਰ ਕ੍ਰਿਤ ਚੰਦੋਵ ਦਸੋ ਦਿਸ ਤਾਨ੍ਯੋ ॥

देसि बिदेसन जीत जुधाबर कृत चंदोव दसो दिस तान्यो ॥

ਦੇਸਾ ਵਿਦੇਸਾ ਨੂੰ ਜਿਤ ਕੇ ਸ੍ਰੇਸ਼ਠ ਯੋਧੇ ('ਜੁਧਾਬਰ') ਨੇ ਆਪਣੀ ਕੀਰਤੀ ਦਾ ਚੰਦੋਆ ਦਸ ਦਿਸ਼ਾਵਾ ਵਿਚ ਤਣ ਦਿੱਤਾ ਹੈ।

ਦੇਵਨ ਇੰਦ੍ਰ ਗੋਪੀਨ ਗੋਬਿੰਦ ਨਿਸਾ ਕਰਿ ਚੰਦ ਸਮਾਨ ਪਛਾਨ੍ਯੋ ॥੧੯॥

देवन इंद्र गोपीन गोबिंद निसा करि चंद समान पछान्यो ॥१९॥

ਦੇਵਤਿਆਂ ਨੇ ਇੰਦਰ ਸਮਾਨ, ਗੋਪੀਆਂ ਨੇ ਕ੍ਰਿਸ਼ਨ ਵਰਗਾ ਅਤੇ ਰਾਤ ਨੇ ਚੰਦ੍ਰਮਾ ਜਿਹਾ (ਪਾਰਸ ਨਾਥ ਨੂੰ) ਪਛਾਣਿਆ ਹੈ ॥੧੯॥

ਚਉਧਿਤ ਚਾਰ ਦਿਸਾ ਭਈ ਚਕ੍ਰਤ ਭੂਮਿ ਅਕਾਸ ਦੁਹੂੰ ਪਹਿਚਾਨਾ ॥

चउधित चार दिसा भई चक्रत भूमि अकास दुहूँ पहिचाना ॥

ਚੌਹਾ ਦਿਸ਼ਾਵਾ ਰੂਪ ਅੱਖਾ (ਵੇਖ ਕੇ) ਚੁੰਧਿਆ ਗਈਆਂ ਹਨ ਅਤੇ ਹੈਰਾਨ ਹੋ ਰਹੀਆਂ ਹਨ ਅਤੇ (ਉਹ) ਭੂਮੀ ਤੇ ਆਕਾਸ਼ ਵਿਚ ਪਛਾਣਿਆ ਗਿਆ ਹੈ।

ਜੁਧ ਸਮਾਨ ਲਖ੍ਯੋ ਜਗ ਜੋਧਨ ਬੋਧਨ ਬੋਧ ਮਹਾ ਅਨੁਮਾਨਾ ॥

जुध समान लख्यो जग जोधन बोधन बोध महा अनुमाना ॥

ਯੋਧਿਆਂ ਨੇ (ਉਸ ਨੂੰ) ਜਗਤ ਵਿਚ ਯੋਧਿਆਂ ਵਰਗਾ ਜਾਣਿਆ ਹੈ ਅਤੇ ਗਿਆਨਵਾਨ ਨੇ ਮਹਾਨ ਗਿਆਨੀ ਕਰ ਕੇ ਅਨੁਮਾਨ ਕੀਤਾ ਹੈ।

ਸੂਰ ਸਮਾਨ ਲਖਾ ਦਿਨ ਕੈ ਤਿਹ ਚੰਦ ਸਰੂਪ ਨਿਸਾ ਪਹਿਚਾਨਾ ॥

सूर समान लखा दिन कै तिह चंद सरूप निसा पहिचाना ॥

ਦਿਨ ਨੇ ਸੂਰਜ ਦੇ ਸਮਾਨ ਵੇਖਿਆ ਹੈ ਅਤੇ ਰਾਤ ਨੇ ਚੰਦ੍ਰਮਾ ਸਮਾਨ ਪਛਾਣਿਆ ਹੈ।

ਰਾਨਨਿ ਰਾਵਿ ਸਵਾਨਿਨ ਸਾਵ ਭਵਾਨਿਨ ਭਾਵ ਭਲੋ ਮਨਿ ਮਾਨਾ ॥੨੦॥

राननि रावि सवानिन साव भवानिन भाव भलो मनि माना ॥२०॥

ਰਾਣੀਆਂ ਨੇ ਰਾਜਾ ਕਰ ਕੇ ਅਤੇ ਸਵਾਣੀਆਂ ਨੇ ਸੁਆਮੀ ਕਰ ਕੇ ਅਤੇ ਭਾਮਨੀਆਂ (ਇਸਤਰੀਆਂ) ਨੇ ਪ੍ਰੀਤਮ ('ਭਾਵ') ਕਰ ਕੇ ਆਪਣੇ ਮਨ ਵਿਚ ਚੰਗੀ ਤਰ੍ਹਾ ਮੰਨਿਆ ਹੈ ॥੨੦॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਬਿਤੈ ਬਰਖ ਦ੍ਵੈ ਅਸਟ ਮਾਸੰ ਪ੍ਰਮਾਨੰ ॥

बितै बरख द्वै असट मासं प्रमानं ॥

(ਜਦੋਂ) ਦੋ ਵਰ੍ਹੇ ਅਤੇ ਅੱਠ ਮਹੀਨੇ ਤਕ ਗੁਜ਼ਰ ਗਏ

ਭਯੋ ਸੁਪ੍ਰਭੰ ਸਰਬ ਬਿਦ੍ਯਾ ਨਿਧਾਨੰ ॥

भयो सुप्रभं सरब बिद्या निधानं ॥

(ਤਦ) ਉਹ ਸਾਰੀਆਂ ਵਿਦਿਆਵਾ ਦਾ ਖਜ਼ਾਨਾ ਪ੍ਰਭਾਮਾਨ ਹੋ ਨਿਬੜਿਆ।

ਜਪੈ ਹਿੰਗੁਲਾ ਠਿੰਗੁਲਾ ਪਾਣ ਦੇਵੀ ॥

जपै हिंगुला ठिंगुला पाण देवी ॥

(ਉਹ) ਹਿੰਗਲਾ, ਠਿੰਗਲਾ,

ਅਨਾਸਾ ਛੁਧਾ ਅਤ੍ਰਧਾਰੀ ਅਭੇਵੀ ॥੨੧॥

अनासा छुधा अत्रधारी अभेवी ॥२१॥

ਅਨਾਸਾ, ਛੁਧਾ, ਅਤ੍ਰਧਾਰੀ, ਅਭੇਵੀ (ਨਾਵਾ ਵਾਲੀ) ਦੇਵੀ ਨੂੰ ਜਪਦਾ ਅਤੇ ਪੈਰਾ (ਨੂੰ ਪੂਜਦਾ ਹੈ) ॥੨੧॥

ਜਪੈ ਤੋਤਲਾ ਸੀਤਲਾ ਖਗ ਤਾਣੀ ॥

जपै तोतला सीतला खग ताणी ॥

ਤੋਤਲਾ, ਸੀਤਲਾ, ਖਗਤ੍ਰਾਣੀ,

ਭ੍ਰਮਾ ਭੈਹਰੀ ਭੀਮ ਰੂਪਾ ਭਵਾਣੀ ॥

भ्रमा भैहरी भीम रूपा भवाणी ॥

ਭ੍ਰਮਾ, ਭੈਹਰੀ, ਭੀਮ ਰੁਪਾ, ਭਵਾਣੀ (ਨਾਵਾ ਵਾਲੀ ਦੁਰਗਾ ਜਿਸ ਦਾ ਵਾਹਨ) ਸਿੰਘ ਕ੍ਰਿਆਸ਼ੀਲ ਹੈ

ਚਲਾਚਲ ਸਿੰਘ ਝਮਾਝੰਮ ਅਤ੍ਰੰ ॥

चलाचल सिंघ झमाझंम अत्रं ॥

ਅਤੇ ਅਸਤ੍ਰ ਝੰਮਝੰਮਾ ਰਹੇ ਹਨ, ਦਾ ਜਾਪ ਕਰਦਾ ਹੈ।

ਹਹਾ ਹੂਹਿ ਹਾਸੰ ਝਲਾ ਝਲ ਛਤ੍ਰੰ ॥੨੨॥

हहा हूहि हासं झला झल छत्रं ॥२२॥

(ਉਹ ਦੇਵੀ) ਹਾਹੂ ਹਾਹੂ ਕਰ ਕੇ ਹਸਦੀ ਹੈ ਅਤੇ (ਉਸ ਦੇ) ਛਤ੍ਰ ਸਿਰ ਉਤੇ ਝੁਲਦਾ ਹੈ ॥੨੨॥

ਅਟਾ ਅਟ ਹਾਸੰ ਛਟਾ ਛੁਟ ਕੇਸੰ ॥

अटा अट हासं छटा छुट केसं ॥

ਖਿੜ ਖਿੜ ਕੇ ਹਸ ਰਹੀ ਹੈ, ਕੇਸਾ ਦੀਆਂ ਲਿਟਾ ਖੁਲ੍ਹੀਆਂ ਹੋਈਆਂ ਹਨ,

ਅਸੰ ਓਧ ਪਾਣੰ ਨਮੋ ਕ੍ਰੂਰ ਭੇਸੰ ॥

असं ओध पाणं नमो क्रूर भेसं ॥

ਹੱਥ ਵਿਚ ਨੰਗੀ ਤਲਵਾਰ ਉੱਚੀ ਕਰ ਕੇ ਪਕੜੀ ਹੋਈ ਹੈ, (ਉਸ) ਡਰਾਵਣੇ ਭੇਸ ਵਾਲੀ ਨੂੰ ਨਮਸਕਾਰ ਹੈ।

ਸਿਰੰਮਾਲ ਸ੍ਵਛੰ ਲਸੈ ਦੰਤ ਪੰਤੰ ॥

सिरंमाल स्वछं लसै दंत पंतं ॥

(ਜਿਸ ਦੇ ਗਲੇ ਵਿਚ) ਸਿਰਾ ਦੀ ਸਵੱਛ ਮਾਲਾ ਹੈ ਅਤੇ ਦੰਦਾ ਦੀ ਪੰਕਤੀ ਚਮਕਦੀ ਹੈ।

ਭਜੈ ਸਤ੍ਰ ਗੂੜੰ ਪ੍ਰਫੁਲੰਤ ਸੰਤੰ ॥੨੩॥

भजै सत्रु गूड़ं प्रफुलंत संतं ॥२३॥

(ਅਜਿਹੀ ਸ਼ਕਲ ਨੂੰ ਵੇਖ ਕੇ) ਤਕੜੇ ਵੈਰੀ ਵੀ ਭਜ ਜਾਦੇ ਹਨ, ਪਰ ਸੰਤ ਲੋਗ ਪ੍ਰਸੰਨ ਹੁੰਦੇ ਹਨ ॥੨੩॥

ਅਲਿੰਪਾਤਿ ਅਰਧੀ ਮਹਾ ਰੂਪ ਰਾਜੈ ॥

अलिंपाति अरधी महा रूप राजै ॥

ਭੌਰਿਆਂ ਦੀ ਲੜੀ ਵਾਗ (ਦੇਵੀ ਦੇ) ਭਰਵਟੇ ('ਅਰਧੀ') ਬਹੁਤ ਅਧਿਕ ਸ਼ੋਭਦੇ ਹਨ।

ਮਹਾ ਜੋਤ ਜ੍ਵਾਲੰ ਕਰਾਲੰ ਬਿਰਾਜੈ ॥

महा जोत ज्वालं करालं बिराजै ॥

ਮਹਾਨ ਭਿਆਨਕ ਪ੍ਰਕਾਸ਼ ਵਾਲੀ, ਜਵਾਲਾ ਸਰੂਪ ਤਲਵਾਰ (ਹੱਥ ਵਿਚ) ਬਿਰਾਜ ਰਹੀ ਹੈ।

ਤ੍ਰਸੈ ਦੁਸਟ ਪੁਸਟੰ ਹਸੈ ਸੁਧ ਸਾਧੰ ॥

त्रसै दुसट पुसटं हसै सुध साधं ॥

(ਜਿਸ ਨੂੰ ਵੇਖ ਕੇ) ਬਹੁਤ ਤਕੜੇ ਦੁਸ਼ਟ ਡਰ ਜਾਦੇ ਹਨ ਅਤੇ ਸ਼ੁੱਧ (ਹਿਰਦੇ ਵਾਲੇ) ਸਾਧ ਖੁਸ਼ੀ ਨਾਲ ਹਸਦੇ ਹਨ।

ਭਜੈ ਪਾਨ ਦੁਰਗਾ ਅਰੂਪੀ ਅਗਾਧੰ ॥੨੪॥

भजै पान दुरगा अरूपी अगाधं ॥२४॥

ਅਗਾਧ ਰੂਪ ਵਾਲੀ ਦੁਰਗਾ ਦੇ ਚਰਨਾ ਦੀ ਪੂਜਾ ਕਰਦੇ ਹਨ ॥੨੪॥

ਸੁਨੇ ਉਸਤਤੀ ਭੀ ਭਵਾਨੀ ਕ੍ਰਿਪਾਲੰ ॥

सुने उसतती भी भवानी कृपालं ॥

(ਇਸ) ਉਸਤਤ ਨੂੰ ਸੁਣ ਕੇ ਭਵਾਨੀ ਕ੍ਰਿਪਾਲ ਹੋਈ,

ਅਧੰ ਉਰਧਵੀ ਆਪ ਰੂਪੀ ਰਸਾਲੰ ॥

अधं उरधवी आप रूपी रसालं ॥

ਜੋ ਹੇਠਾ ਉਪਰ ਆਪ ਹੀ ਰਸ ਰੂਪ ਹੋ ਰਹੀ ਹੈ।

ਦਏ ਇਖ੍ਵਧੀ ਦ੍ਵੈ ਅਭੰਗੰ ਖਤੰਗੰ ॥

ਦਏ ਇਖ੍ਯਧੀ ਦ੍ਵੈ ਅਭੰਗੰ ਖਤੰਗੰ ॥

(ਉਸ ਨੇ ਪ੍ਰਸੰਨ ਹੋ ਕੇ) ਨਾ ਭੰਗ ਹੋਣ ਵਾਲੇ ਤੀਰਾ ਦੇ ਦੋ ਭੱਥੇ ਅਤੇ ਧਨੁਸ਼ (ਇਖ੍ਯਧੀ) ਦਿੱਤਾ।

ਪਰਸ੍ਰਯੰ ਧਰੰ ਜਾਨ ਲੋਹੰ ਸੁਰੰਗੰ ॥੨੫॥

परस्रयं धरं जान लोहं सुरंगं ॥२५॥

ਸੁੰਦਰ ਕਹਾੜਾ ਧਾਰਨ ਕਰਨ ਲਈ ਦਿੱਤਾ ਜੋ ਲੋਹੇ ਦਾ ਬਣਿਆ ਦਸਿਆ ਜਾਦਾ ਹੈ ॥੨੫॥

ਜਬੈ ਸਸਤ੍ਰ ਸਾਧੀ ਸਬੈ ਸਸਤ੍ਰ ਪਾਏ ॥

जबै ससत्र साधी सबै ससत्र पाए ॥

ਜਦੋਂ ਸ਼ਸਤ੍ਰਾ ਨੂੰ ਸਾਧਣ ਵਾਲੀ ਦੇ ਦਿੱਤੇ ਸਾਰੇ ਸ਼ਸਤ੍ਰ ਪਾ ਲਏ,

ਉਘਾਰੇ ਚੂਮੇ ਕੰਠ ਸੀਸੰ ਛੁਹਾਏ ॥

उघारे चूमे कंठ सीसं छुहाए ॥

(ਤਾ) ਉਨ੍ਹਾ ਨੂੰ ਨੰਗਿਆਂ ਕੀਤਾ, ਚੁੰਮਿਆ ਅਤੇ ਗਲੇ ਤੇ ਸਿਰ ਨਾਲ ਛੋਹਾਇਆ।

ਲਖ੍ਯੋ ਸਰਬ ਰਾਵੰ ਪ੍ਰਭਾਵੰ ਅਪਾਰੰ ॥

लख्यो सरब रावं प्रभावं अपारं ॥

ਸਾਰਿਆਂ ਰਾਜਿਆਂ ਨੇ ਇਸ ਅਪਾਰ ਪ੍ਰਭਾਵ ਨੂੰ ਜਾਣ ਲਿਆ

ਅਜੋਨੀ ਅਜੈ ਬੇਦ ਬਿਦਿਆ ਬਿਚਾਰੰ ॥੨੬॥

अजोनी अजै बेद बिदिआ बिचारं ॥२६॥

ਜੋ ਅਜੋਨੀ, ਅਜੈ ਅਤੇ ਵੇਦ ਵਿਦਿਆ ਦੇ ਵਿਚਾਰ ਵਾਲਾ ਹੈ ॥੨੬॥

ਗ੍ਰਿਹੀਤੁਆ ਜਬੈ ਸਸਤ੍ਰ ਅਸਤ੍ਰੰ ਅਪਾਰੰ ॥

गृहीतुआ जबै ससत्र असत्रं अपारं ॥

ਜਦੋਂ ਅਪਾਰ ਸ਼ਸਤ੍ਰਾ ਅਸਤ੍ਰਾ ਨੂੰ ਗ੍ਰਹਿਣ ਕਰ ਲਿਆ,

ਪੜੇ ਅਨੁਭਵੰ ਬੇਦ ਬਿਦਿਆ ਬਿਚਾਰੰ ॥

पड़े अनुभवं बेद बिदिआ बिचारं ॥

ਫਿਰ ਵੇਦ ਵਿਦਿਆ ਦੇ ਵਾਸਤਵਿਕ ਗਿਆਨ ਪੜ੍ਹ ਕੇ ਵਿਚਾਰ ਕੀਤਾ।

ਪੜੇ ਸਰਬ ਬਿਦਿਆ ਹੁਤੀ ਸਰਬ ਦੇਸੰ ॥

पड़े सरब बिदिआ हुती सरब देसं ॥

(ਉਸ ਨੇ) ਸਾਰੇ ਦੇਸਾ ਦੀ ਵਿਦਿਆ ਨੂੰ ਪੜ੍ਹ ਲਿਆ।

ਜਿਤੇ ਸਰਬ ਦੇਸੀ ਸੁ ਅਸਤ੍ਰੰ ਨਰੇਸੰ ॥੨੭॥

जिते सरब देसी सु असत्रं नरेसं ॥२७॥

ਸਾਰੇ ਦੇਸਾ ਦੇ ਮਿਤਰ ਭਾਵ ਵਾਲੇ ਰਾਜੇ ਵੀ ਜਿਤ ਲਏ ॥੨੭॥

ਪਠੇ ਕਾਗਦੰ ਦੇਸ ਦੇਸੰ ਅਪਾਰੀ ॥

पठे कागदं देस देसं अपारी ॥

ਅਪਾਰ ਦੇਸਾ ਵਿਦੇਸਾ ਵਿਚ ਕਾਗਜ਼ (ਪਰਵਾਨੇ) ਭੇਜ ਦਿੱਤੇ

ਕਰੋ ਆਨਿ ਕੈ ਬੇਦ ਬਿਦ੍ਯਾ ਬਿਚਾਰੀ ॥

करो आनि कै बेद बिद्या बिचारी ॥

ਕਿ ਸਾਰੇ ਆ ਕੇ ਵੇਦ ਵਿਦਿਆ ਦਾ ਵਿਚਾਰ ਕਰੋ।

ਜਟੇ ਦੰਡ ਮੁੰਡੀ ਤਪੀ ਬ੍ਰਹਮਚਾਰੀ ॥

जटे दंड मुँडी तपी ब्रहमचारी ॥

ਜਟਾਧਾਰੀ, ਦੰਡਧਾਰੀ, ਸਿਰ ਮੁੰਨੇ, ਤਪਸਵੀ ਅਤੇ ਬ੍ਰਹਮਚਾਰੀ,

ਸਧੀ ਸ੍ਰਾਵਗੀ ਬੇਦ ਬਿਦਿਆ ਬਿਚਾਰੀ ॥੨੮॥

सधी स्रावगी बेद बिदिआ बिचारी ॥२८॥

ਬੁਧੀਮਾਨ, ਸ੍ਰਾਵਗੀ (ਜੈਨੀ) ਸਭ ਨੂੰ ਵੇਦ ਵਿਦਿਆ ਦੇ ਵਿਚਾਰਨ ਲਈ (ਸਦ ਲਿਆ) ॥੨੮॥

ਹਕਾਰੇ ਸਬੈ ਦੇਸ ਦੇਸਾ ਨਰੇਸੰ ॥

हकारे सबै देस देसा नरेसं ॥

ਸਾਰੇ ਦੇਸਾ ਦੇਸਾਤਰਾ ਦੇ ਰਾਜੇ ਅਤੇ ਸਾਰੇ

ਬੁਲਾਏ ਸਬੈ ਮੋਨ ਮਾਨੀ ਸੁ ਬੇਸੰ ॥

बुलाए सबै मोन मानी सु बेसं ॥

ਮੋਨੀ, ਮਾਨੀ ਅਤੇ ਭੇਖਧਾਰੀ ਬੁਲਾ ਲਏ।

ਜਟਾ ਧਾਰ ਜੇਤੇ ਕਹੂੰ ਦੇਖ ਪਈਯੈ ॥

जटा धार जेते कहूँ देख पईयै ॥

ਜਿਥੇ ਵੀ ਜਿਤਨੇ ਜਟਾਧਾਰੀ ਵੇਖ ਲਏ,

ਬੁਲਾਵੈ ਤਿਸੈ ਨਾਥ ਭਾਖੈ ਬੁਲਈਯੈ ॥੨੯॥

बुलावै तिसै नाथ भाखै बुलईयै ॥२९॥

ਉਨ੍ਹਾ ਨੂੰ ਬੁਲਾ ਲਿਆ ਕਿ (ਪਾਰਸ) ਨਾਥ ਤੁਹਾਨੂੰ ਬੁਲਾਉਂਦਾ ਹੈ ॥੨੯॥

ਫਿਰੇ ਸਰਬ ਦੇਸੰ ਨਰੇਸੰ ਬੁਲਾਵੈ ॥

फिरे सरब देसं नरेसं बुलावै ॥

ਦੇਸਾ ਦੇਸਾਤਰਾ ਦੇ ਰਾਜਿਆਂ ਨੂੰ ਬੁਲਾਵੇ ਫਿਰ ਗਏ।

ਮਿਲੇ ਨ ਤਿਸੈ ਛਤ੍ਰ ਛੈਣੀ ਛਿਨਾਵੈ ॥

मिले न तिसै छत्र छैणी छिनावै ॥

ਜੋ ਉਸ ਨੂੰ ਆ ਕੇ ਨਾ ਮਿਲਿਆ, ਉਨ੍ਹਾ ਦੇ ਛਤ੍ਰ ਅਤੇ ਸੈਨਾ ਨੂੰ ਖੋਹ ਲਿਆ ਜਾਦਾ।

ਪਠੇ ਪਤ੍ਰ ਏਕੈ ਦਿਸਾ ਏਕ ਧਾਵੈ ॥

पठे पत्र एकै दिसा एक धावै ॥

ਇਕ ਪਾਸੇ ਪੱਤਰ ਭੇਜ ਦਿੱਤੇ ਅਤੇ ਇਕ ਪਾਸੇ (ਬੰਦੇ) ਭਜਾ ਦਿੱਤੇ

ਜਟੀ ਦੰਡ ਮੁੰਡੀ ਕਹੂੰ ਹਾਥ ਆਵੈ ॥੩੦॥

जटी दंड मुँडी कहूँ हाथ आवै ॥३०॥

ਕਿ ਜੋ ਜਟਾਧਾਰੀ, ਦੰਡਧਾਰੀ, ਸਿਰ ਮੁੰਨਿਆ ਕਿਧਰੋ ਹੱਥ ਆ ਜਾਵੇ, (ਲੈ ਆਓ) ॥੩੦॥

ਰਚਜੋ ਜਗ ਰਾਜਾ ਚਲੇ ਸਰਬ ਜੋਗੀ ॥

रच्यो जग राजा चले सरब जोगी ॥

ਰਾਜੇ ਨੇ ਯੱਗ ਰਚਿਆ ਸੀ, ਸਾਰੇ ਯੋਗੀ ਚਲੇ ਆ ਰਹੇ ਸਨ

ਜਹਾ ਲਉ ਕੋਈ ਬੂਢ ਬਾਰੋ ਸਭੋਗੀ ॥

जहा लउ कोई बूढ बारो सभोगी ॥

ਜਿਥੋਂ ਤਕ ਕੋਈ ਬਾਲਕ, ਬੁੱਢਾ ਅਤੇ ਜਵਾਨ ('ਭੋਗੀ') ਸੀ।

ਕਹਾ ਰੰਕ ਰਾਜਾ ਕਹਾ ਨਾਰ ਹੋਈ ॥

कहा रंक राजा कहा नार होई ॥

ਕੀ ਰਾਜਾ, ਕੀ ਨਿਰਧਨ ਅਤੇ ਕੀ ਇਸਤਰੀ,

ਰਚਜੋ ਜਗ ਰਾਜਾ ਚਲਿਓ ਸਰਬ ਕੋਈ ॥੩੧॥

रच्यो जग राजा चलिओ सरब कोई ॥३१॥

ਸਭ ਕੋਈ ਚਲ ਪਿਆ, (ਕਿਉਂਕਿ) ਰਾਜੇ ਨੇ ਯੱਗ ਰਚਿਆ ਸੀ ॥੩੧॥

ਫਿਰੇ ਪਤ੍ਰ ਸਰਬਤ੍ਰ ਦੇਸੰ ਅਪਾਰੰ ॥

फिरे पत्र सरबत्र देसं अपारं ॥

ਸਾਰਿਆਂ ਦੇਸਾ ਵਿਚ ਅਪਾਰ ਪੱਤਰ ਫਿਰ ਗਏ ਸਨ।

ਜੁਰੇ ਸਰਬ ਰਾਜਾ ਨ੍ਰਿਪੰ ਆਨਿ ਦੁਆਰੰ ॥

जुरे सरब राजा नृपं आनि दुआरं ॥

ਰਾਜੇ ਦੇ ਦੁਆਰ ਉਤੇ ਸਾਰੇ ਰਾਜੇ ਆ ਕੇ ਜੁੜ ਗਏ ਸਨ।

ਜਹਾ ਲੌ ਹੁਤੇ ਜਗਤ ਮੈ ਜਟਾਧਾਰੀ ॥

जहा लौ हुते जगत मै जटाधारी ॥

ਜਿਥੋਂ ਤਕ ਵੀ ਜਗਤ ਵਿਚ ਜਟਾਧਾਰੀ ਸਨ।

ਮਿਲੈ ਰੋਹ ਦੇਸੰ ਭਏ ਭੇਖ ਭਾਰੀ ॥੩੨॥

ਮਿਲੈ ਰੋਹ ਦੇਸੰ ਭਏ ਭੇਖ ਭਾਰੀ ॥੩੨॥

ਵੱਡੇ ਭੇਖ ਵਾਲੇ ਸਾਰੇ ਰੋਹ ਦੇਸ ਵਿਚ ਆ ਕੇ ਮਿਲ ਗਏ ॥੩੨॥

ਜਹਾ ਲਉ ਹੁਤੇ ਜੋਗ ਜੋਗਿਸਟ ਸਾਧੇ ॥

जहा लउ हुते जोग जोगिसट साधे ॥

ਜਿਥੋਂ ਤਕ ਵੀ ਕੋਈ ਯੋਗ ਅਤੇ ਯੋਗ ਦੇ ਇਸ਼ਟ (ਸ਼ਿਵ) ਨੂੰ ਸਾਧਣ ਵਾਲਾ ਸੀ

ਮਲੇ ਮੁਖ ਬਿਭੂਤੰ ਸੁ ਲੰਗੋਟ ਬਾਧੇ ॥

मले मुख बिभूतं सु लंगोट बाधे ॥

ਅਤੇ ਜਿਸ ਨੇ ਮੁਖ ਉਤੇ ਵਿਭੂਤੀ ਮਲੀ ਹੋਈ ਸੀ ਅਤੇ ਲੰਗੋਟ ਬੰਨ੍ਹਿਆ ਹੋਇਆ ਸੀ।

ਜਟਾ ਸੀਸ ਧਾਰੇ ਨਿਹਾਰੇ ਅਪਾਰੰ ॥

जटा सीस धारे निहारे अपारं ॥

ਸਿਰ ਉਤੇ ਜਟਾਵਾ ਧਾਰਨ ਕਰਨ ਵਾਲੇ ਅਪਾਰਾ ਦਿਸਦੇ ਸਨ।

ਮਹਾ ਜੋਗ ਧਾਰੰ ਸੁਬਿਦਿਆ ਬਿਚਾਰੰ ॥੩੩॥

महा जोग धारं सुबिदिआ बिचारं ॥३३॥

(ਉਹ) ਮਹਾਨ ਯੋਗਧਾਰੀ ਅਤੇ ਵਿਦਿਆ ਦਾ ਵਿਚਾਰ ਕਰਨ ਵਾਲੇ ਸਨ ॥੩੩॥

ਜਿਤੇ ਸਰਬ ਭੂਪੰ ਬੁਲੇ ਸਰਬ ਰਾਜਾ ॥

जिते सरब भूपं बुले सरब राजा ॥

ਜਿਤਨੇ ਵੀ ਸਾਰੇ ਰਾਜੇ ਸਨ, ਉਨ੍ਹਾ ਨੂੰ ਰਾਜੇ ਨੇ ਬੁਲਾ ਲਿਆ।

ਚਹੂੰ ਚਕ ਮੋ ਦਾਨ ਨੀਸਾਨ ਬਾਜਾ ॥

चहूँ चक मो दान नीसान बाजा ॥

ਚੌਹਾ ਚੱਕਾ ਵਿਚ ਦਾਨ ਦੇ ਨਗਾਰੇ ਵਜ ਗਏ।

ਮਿਲੇ ਦੇਸ ਦੇਸਾਨ ਅਨੇਕ ਮੰਤ੍ਰੀ ॥

मिले देस देसान अनेक मंत्री ॥

ਦੇਸਾ ਦੇਸਾ ਦੇ ਅਨੇਕਾ ਮੰਤ੍ਰੀ ਆ ਕੇ ਮਿਲੇ

ਕਰੈ ਸਾਧਨਾ ਜੋਗ ਬਾਜੰਤ੍ਰ ਤੰਤ੍ਰੀ ॥੩੪॥

करै साधना जोग बाजंत्र तंत्री ॥३४॥

ਜੋ ਯੋਗ ਸਾਧਨਾ ਕਰਦੇ ਸਨ ਅਤੇ (ਯੋਗੀਆਂ ਦੇ) ਵਾਜੇ ਵਜਾਉਂਦੇ ਸਨ ॥੩੪॥

ਜਿਤੇ ਸਰਬ ਭੂਮਿ ਸਥਲੀ ਸੰਤ ਆਹੇ ॥

जिते सरब भूमि सथली संत आहे ॥

ਧਰਤੀ ਉਤੇ ਜਿਤਨੇ ਵੀ ਸਾਰੇ ਸੰਤ ਸਨ,

ਤਿਤੇ ਸਰਬ ਪਾਰਸ ਨਾਥੰ ਬੁਲਾਏ ॥

तिते सरब पारस नाथं बुलाए ॥

ਉਨ੍ਹਾ ਸਾਰਿਆਂ ਨੂੰ ਪਾਰਸਨਾਥ ਨੇ ਬੁਲਾ ਲਿਆ।

ਦਏ ਭਾਤਿ ਅਨੇਕ ਭੋਜ ਅਰਘ ਦਾਨੰ ॥

दए भाति अनेक भोज अरघ दानं ॥

(ਉਨ੍ਹਾ ਨੂੰ) ਅਨੇਕ ਤਰ੍ਹਾ ਦੇ ਭੋਜ ਅਤੇ ਅਰਘ ਦਾਨ ਦਿੱਤੇ।

ਲਜੀ ਪੇਖ ਦੇਵਿ ਸਥਲੀ ਮੋਨ ਮਾਨੰ ॥੩੫॥

लजी पेख देवि सथली मोन मानं ॥३५॥

(ਉਨ੍ਹਾ) ਮੋਨੀਆਂ ਦੇ ਮਾਨ ਨੂੰ ਵੇਖ ਕੇ ਸਵਰਗ ('ਦੇਵ ਸਥਲੀ') ਵੀ ਲਜਾ ਗਈ ॥੩੫॥

ਕਰੈ ਬੈਠ ਕੇ ਬੇਦ ਬਿਦਿਆ ਬਿਚਾਰੰ ॥

करै बैठ के बेद बिदिआ बिचारं ॥

(ਸਾਰੇ) ਬੈਠ ਕੇ ਵਿਦਿਆ ਦਾ ਵਿਚਾਰ ਕਰਦੇ ਹਨ।

ਪ੍ਰਕਾਸੋ ਸਬੈ ਆਪੁ ਆਪੰ ਪ੍ਰਕਾਰੰ ॥

प्रकासो सबै आपु आपं प्रकारं ॥

ਸਾਰੇ ਆਪਣੀਆਂ ਆਪਣੀਆਂ ਜੁਗਤਾ ਨੂੰ ਪ੍ਰਗਟ ਕਰਦੇ ਸਨ।

ਟਕੰ ਟਕ ਲਾਗੀ ਮੁਖੰ ਮੁਖਿ ਪੇਖਿਓ ॥

टकं टक लागी मुखं मुखि पेखिओ ॥

ਇਕ ਟਕ ਸਮਾਧੀ ਲਗੀ ਹੋਈ ਸੀ। (ਅਤੇ ਇਕ ਦੂਜੇ ਦੇ) ਮੁਖ ਵਲ ਵੇਖ ਰਹੇ ਸਨ।

ਸੁਨਜੋ ਕਾਨ ਹੋ ਤੋ ਸੁ ਤੋ ਆਖਿ ਦੇਖਿਓ ॥੩੬॥

सुन्यो कान हो तो सु तो आखि देखिओ ॥३६॥

ਜੋ ਪਹਿਲਾ ਕੰਨਾ ਨਾਲ ਸੁਣਿਆ ਸੀ, ਉਹ ਹੁਣ ਅੱਖਾ ਨਾਲ ਵੇਖ ਲਿਆ ॥੩੬॥

ਪ੍ਰਕਾਸੋ ਸਬੈ ਆਪ ਆਪੰ ਪੁਰਾਣੰ ॥

प्रकासो सबै आप आपं पुराणं ॥

ਸਾਰੇ ਆਪਣੇ ਆਪਣੇ ਪੁਰਾਣਾ ਦੀ ਵਿਆਖਿਆ ਕਰਦੇ ਸਨ

ਰੜੋ ਦੇਸਿ ਦੇਸਾਣ ਬਿਦਿਆ ਮੁਹਾਣੰ ॥

रड़ो देसि देसाण बिदिआ मुहाणं ॥

ਅਤੇ ਦੇਸਾ ਦੇਸਾ ਦੀ ਵਿਦਿਆ ਦੀ ਮੁਹਾਰਨੀ ਪੜ੍ਹਦੇ ਸਨ।

ਕਰੋ ਭਾਤਿ ਭਾਤੰ ਸੁ ਬਿਦਿਆ ਬਿਚਾਰੰ ॥

करो भाति भातं सु बिदिआ बिचारं ॥

ਤਰ੍ਹਾ ਤਰ੍ਹਾ ਨਾਲ ਵਿਦਿਆ ਦਾ ਵਿਚਾਰ ਕਰਦੇ ਸਨ।

ਨ੍ਰਿਭੈ ਚਿਤ ਦੈ ਕੈ ਮਹਾ ਤ੍ਰਾਸ ਟਾਰੰ ॥੩੭॥

नृभै चित दै कै महा त्रास टारं ॥३७॥

(ਉਨ੍ਹਾ ਨੇ) ਚਿਤ ਵਿਚ ਨਿਰਭੈ ਹੋ ਕੇ, ਬਹੁਤ ਵੱਡੇ ਡਰ ਨੂੰ ਟਾਲ ਦਿੱਤਾ ਸੀ ॥੩੭॥

ਜੁਰੇ ਬੰਗਸੀ ਰਾਫਿਜੀ ਰੋਹਿ ਰੂਮੀ ॥

जुरे बंगसी राफिजी रोहि रूमी ॥

ਬੰਗ ਦੇਸ਼ ਦੇ ਵਾਸੀ, ਰਾਫ਼ਜ਼ੀ, ਰੋਹ ਦੇਸ ਦੇ ਅਤੇ ਰੂਮ ਦੇਸ ਦੇ

ਚਲੇ ਬਾਲਖੀ ਛਾਡ ਕੈ ਰਾਜ ਭੂਮੀ ॥

चले बालखी छाड कै राज भूमी ॥

ਅਤੇ ਬਲਖ ਦੇਸ਼ ਦੇ ਆਪਣੀ ਰਾਜ-ਭੂਮੀ ਛਡ ਕੇ ਚਲੇ ਸਨ।

ਨ੍ਰਿਭੈ ਭਿੰਭਰੀ ਕਾਸਮੀਰੀ ਕੰਧਾਰੀ ॥

नृभै भिंभरी कासमीरी कंधारी ॥

ਭਿੰਭਰ ਦੇਸ ਵਾਲੇ, ਕਸ਼ਮੀਰੀ ਅਤੇ ਕੰਧਾਰੀ,

ਕਿ ਕੈ ਕਾਲਮਾਖੀ ਕਸੇ ਕਾਸਕਾਰੀ ॥੩੮॥

कि कै कालमाखी कसे कासकारी ॥३८॥

ਕਾਲਮਾਖੀ, ਕਾਸਕਾਰੀ ਸਾਰੇ ਨਿਰਭੈ ਕਰ ਕੇ ਖਿਚ ਲਏ ਸਨ ॥੩੮॥

ਜੁਰੇ ਦਛਣੀ ਸਸਤ੍ਰ ਬੇਤਾ ਅਰਯਾਰੇ ॥

जुरे दछणी ससत्र बेता अरयारे ॥

ਦੱਖਣ ਦੇਸ਼ ਦੇ ਵਾਸੀ ਜੋ ਸ਼ਾਸਤ੍ਰਾ ਨੂੰ ਜਾਣਨ ਵਾਲੇ ਵਾਦ-ਵਿਵਾਦੀ, ਔਖੀ ਤਰ੍ਹਾ ਜਿਤੇ ਜਾਣ ਵਾਲੇ

ਦ੍ਰੁਜੈ ਦ੍ਰਾਵੜੀ ਤਪਤ ਤਈਲੰਗ ਵਾਰੇ ॥

द्रुजै द्रावड़ी तपत तईलंग वारे ॥

ਦ੍ਰਾਵੜ ਦੇਸ ਵਾਸੀ ਅਤੇ ਤਤੇ ਸੁਭਾ ਵਾਲੇ ਤਿਲੰਗ ਦੇਸ ਦੇ ਰਹਿਣ ਵਾਲੇ,

ਪਰੰ ਪੂਰਬੀ ਉਤ੍ਰ ਦੇਸੀ ਅਪਾਰੰ ॥

परं पूरबी उत्र देसी अपारं ॥

ਪੂਰਬ ਦੇਸ ਦੇ ਅਤੇ ਉੱਤਰ ਦੇਸ਼ ਦੇ ਅਪਾਰ

ਮਿਲੇ ਦੇਸ ਦੇਸੇਣ ਜੋਧਾ ਜੁਝਾਰੰ ॥੩੯॥

मिले देस देसेण जोधा जुझारं ॥३९॥

ਅਤੇ ਦੇਸਾ ਦੇਸਾ ਦੇ ਜੁਝਾਰੂ ਯੋਧੇ ਆ ਕੇ ਮਿਲੇ ॥੩੯॥

ਪਾਧਰੀ ਛੰਦ ॥

ਪਾਧਰੀ ਛੰਦ ॥

ਪਾਧਰੀ ਛੰਦ:

ਇਹ ਭਾਤਿ ਬੀਰ ਬਹੁ ਬੀਰ ਜੋਰਿ ॥

इह भाति बीर बहु बीर जोरि ॥

ਇਸ ਤਰ੍ਹਾ ਨਾਲ ਬਹੁਤ ਬਲਵਾਨ ਯੋਧੇ ਇਕੱਠੇ ਕਰ ਲਏ

ਮਤ ਦੇਸ ਦੇਸ ਰਾਜਾ ਕਰੋਰ ॥

मत देस देस राजा करोर ॥

ਅਤੇ ਦੇਸ ਦੇਸ ਦੇ ਕਰੋੜਾ ਮਤਾ ਵਾਲੇ ਰਾਜੇ (ਬੁਲਾ ਲਏ)।

ਦੇ ਹੀਰ ਚੀਰ ਬਹੁ ਦਿਰਬ ਸਾਜ ॥

दे हीर चीर बहु दिरब साज ॥

ਬਹੁਤ ਹੀਰੇ, ਬਸਤ੍ਰ, ਧਨ, ਪਦਾਰਥ ਅਤੇ ਸਾਜ਼ ਸਾਮਾਨ

ਸਨਮਾਨ ਦਾਨ ਬਹੁ ਭਾਤਿ ਰਾਜ ॥੪੦॥

सनमान दान बहु भाति राज ॥४०॥

ਦਾਨ ਦੇ ਕੇ ਰਾਜੇ ਨੇ ਬਹੁਤ ਸਨਮਾਨ ਕੀਤਾ ॥੪੦॥

ਅਨਭੈ ਅਭੰਗ ਅਵਧੂਤ ਛਤ੍ਰ ॥

अनभै अभंग अवधूत छत्र ॥

ਡਰ ਤੋਂ ਰਹਿਤ, ਭੰਗ ਹੋਣ ਤੋਂ ਮੁਕਤ, ਅਵਧੂਤ, ਛਤ੍ਰਧਾਰੀ,

ਅਨਜੀਤ ਜੁਧ ਬੇਤਾ ਅਤਿ ਅਤ੍ਰ ॥

अनजीत जुध बेता अति अत्र ॥

ਨਾ ਜਿਤੇ ਜਾ ਸਕਣ ਵਾਲੇ, ਯੁੱਧ ਵਿਚ ਪ੍ਰਬੀਨ ਅਤੇ ਅਤਿ ਅਧਿਕ ਅਸਤ੍ਰਾ ਦੀ ਵਰਤੋਂ ਜਾਣਨ ਵਾਲੇ,

ਅਨਗੰਜ ਸੂਰ ਅਬਿਚਲ ਜੁਝਾਰ ॥

अनगंज सूर अबिचल जुझार ॥

ਨਾ ਗੰਜੇ ਜਾ ਸਕਣ ਵਾਲੇ ਸੂਰਮੇ ਅਤੇ ਅਚਲ ਲੜਾਕੇ,

ਰਣ ਰੰਗ ਅਭੰਗ ਜਿਤੇ ਹਜਾਰ ॥੪੧॥

रण रंग अभंग जिते हजार ॥४१॥

ਰਣ-ਭੂਮੀ ਵਿਚ ਹਜ਼ਾਰਾ ਅਭੰਗ ਯੋਧੇ ਜਿਤੇ ਹੋਏ ਸਨ ॥੪੧॥

ਸਬ ਦੇਸ ਦੇਸ ਕੇ ਜੀਤ ਰਾਵ ॥

सब देस देस के जीत राव ॥

ਸਾਰਿਆਂ ਦੇਸਾ ਦੇਸਾਤਰਾ ਦੇ ਰਾਜੇ ਜਿਤ ਕੇ

ਕਰ ਕ੍ਰੁਧ ਜੁਧ ਨਾਨਾ ਉਪਾਵ ॥

कर क्रुध जुध नाना उपाव ॥

ਅਤੇ ਕ੍ਰੋਧ ਕਰ ਕੇ ਅਨੇਕ ਉਪਾਵਾ ਵਾਲੇ ਯੁੱਧ ਕੀਤੇ।

ਕੈ ਸਾਮ ਦਾਮ ਅਰੁ ਦੰਡ ਭੇਦ ॥

कै साम दाम अरु दंड भेद ॥

ਸਾਮ, ਦਾਨ, ਦੰਡ ਅਤੇ ਭੇਦ ਕਰ ਕੇ

ਅਵਨੀਪ ਸਰਬ ਜੋਰੇ ਅਛੇਦ ॥੪੨॥

अवनीप सरब जोरे अछेद ॥४२॥

ਨਾ ਛੇਦੇ ਜਾ ਸਕਣ ਵਾਲੇ ਰਾਜੇ ('ਅਵਨੀਪ') ਜੋੜ ਲਏ ਸਨ ॥੪੨॥

ਜਬ ਸਰਬ ਭੂਪ ਜੋਰੇ ਮਹਾਨ ॥

जब सरब भूप जोरे महान ॥

ਜਦ ਸਾਰੇ ਮਹਾਨ ਰਾਜੇ ਇਕੱਠੇ ਕਰ ਲਏ,

ਜੈ ਜੀਤ ਪਤ੍ਰ ਦਿਨੋ ਨਿਸਾਨ ॥

जै जीत पत्र दिनो निसान ॥

(ਤਦ) ਜਿਤ ਦਾ ਪੱਤਰ ਜਾਰੀ ਕਰ ਕੇ ਧੌਂਸਾ ਵਜਾ ਦਿੱਤਾ।

ਦੈ ਹੀਰ ਚੀਰ ਅਨਭੰਗ ਦਿਰਬ ॥

दै हीर चीर अनभंग दिरब ॥

ਹੀਰੇ, ਬਸਤ੍ਰ, ਅਮੁਕ ਧਨ ਦੇ ਕੇ

ਮਹਿਪਾਲ ਮੋਹਿ ਡਾਰੇ ਸੁ ਸਰਬ ॥੪੩॥

महिपाल मोहि डारे सु सरब ॥४३॥

ਸਾਰੇ ਰਾਜੇ ਮੋਹ ਲਏ ॥੪੩॥

ਇਕ ਦਯੋਸ ਬੀਤ ਪਾਰਸ੍ਵ ਰਾਇ ॥

इक दयोस बीत पारस्व राइ ॥

(ਜਦ) ਇਕ ਦਿਨ ਬੀਤ ਗਿਆ ਤਾ ਪਾਰਸ ਨਾਥ ਨੇ

ਉਤਿਸਟ ਦੇਵਿ ਪੂਜੰਤ ਜਾਇ ॥

उतिसट देवि पूजंत जाइ ॥

ਸ੍ਰੇਸ਼ਠ ਇਸ਼ਟ ਦੇਵੀ ਦੀ ਜਾ ਕੇ ਪੂਜਾ ਕੀਤੀ।

ਉਸਤਤਿ ਕਿਨ ਬਹੁ ਬਿਧਿ ਪ੍ਰਕਾਰ ॥

उसतति किन बहु बिधि प्रकार ॥

ਬਹੁਤ ਤਰ੍ਹਾ ਨਾਲ ਉਸਤਤ ਕੀਤੀ।

ਸੋ ਕਹੋ ਛੰਦ ਮੋਹਣਿ ਮਝਾਰ ॥੪੪॥

सो कहो छंद मोहणि मझार ॥४४॥

ਉਸ ਨੂੰ (ਮੈਂ) ਮੋਹਣੀ ਛੰਦ ਵਿਚ ਕਹਿੰਦਾ ਹਾ ॥੪੪॥

ਮੋਹਣੀ ਛੰਦ ॥

मोहणी छंद ॥

ਮੋਹਣੀ ਛੰਦ:

ਜੈ ਦੇਵੀ ਭੇਵੀ ਭਾਵਾਣੀ ॥

जै देवी भेवी भावाणी ॥

ਹੇ ਭੇਦ ਤੋਂ ਬਿਨਾ ਭਵਾਨੀ ਦੇਵੀ! ਤੇਰੀ ਜੈ ਹੋਵੇ।

ਭਉ ਖੰਡੀ ਦੁਰਗਾ ਸਰਬਾਣੀ ॥

भउ खंडी दुरगा सरबाणी ॥

(ਤੂੰ) ਸਾਰਿਆਂ ਦਾ ਭੈ ਖੰਡਣ ਵਾਲੀ ਦੁਰਗਾ ਹੈਂ।

ਕੇਸਰੀਆ ਬਾਹੀ ਕਉਮਾਰੀ ॥

केसरीआ बाही कऊमारी ॥

ਸ਼ੇਰ ਦੀ ਸਵਾਰੀ ਕਰਨ ਵਾਲੀ ਅਤੇ ਸਦਾ ਕੰਵਾਰੀ ਹੈਂ।

ਭੈਖੰਡੀ ਭੈਰਵਿ ਉਧਾਰੀ ॥੪੫॥

भैखंडी भैरवि उधारी ॥४५॥

ਭੈ ਨੂੰ ਖੰਡਣ ਵਾਲੀ, ਭੈਰਵੀ ਅਤੇ ਉੱਧਾਰ ਕਰਨ ਵਾਲੀ ਹੈਂ ॥੪੫॥

ਅਕਲੰਕਾ ਅਤ੍ਰੀ ਛਤ੍ਰਾਣੀ ॥

अकलंका अत्री छत्राणी ॥

ਕਲੰਕ ਤੋਂ ਰਹਿਤ, ਅਸਤ੍ਰਾ ਵਾਲੀ, ਛਤ੍ਰਾਣੀ,

ਮੋਹਣੀਅੰ ਸਰਬੰ ਲੋਕਾਣੀ ॥

मोहणीअं सरबं लोकाणी ॥

ਸਭ ਲੋਕਾ ਨੂੰ ਮੋਹ ਲੈਣ ਵਾਲੀ,

ਰਕਤਾਗੀ ਸਾਗੀ ਸਾਵਿਤ੍ਰੀ ॥

रकतागी सागी सावित्री ॥

ਲਾਲ ਸ਼ਰੀਰ ਵਾਲੀ, ਸਾਗ ਧਾਰਨ ਕਰਨ ਵਾਲੀ, ਸਾਵਿਤ੍ਰੀ,

ਪਰਮੇਸ੍ਰੀ ਪਰਮਾ ਪਾਵਿਤ੍ਰੀ ॥੪੬॥

परमेस्री परमा पावित्री ॥४६॥

ਪਰਮੇਸ਼੍ਵਰੀ, ਅਤੇ ਪਰਮ ਪਵਿਤ੍ਰ ਦੇਵੀ ਹੈਂ ॥੪੬॥

ਤੋਤਲੀਆ ਜਿਹਬਾ ਕਊਮਾਰੀ ॥

तोतलीआ जिहबा कऊमारी ॥

ਤੋਤਲੀ ਜ਼ਬਾਨ ਵਾਲੀ ਅਤੇ (ਸਦੀਵੀ) ਕੁਮਾਰੀ (ਕੰਵਾਰੀ)

ਭਵ ਭਰਣੀ ਹਰਣੀ ਉਧਾਰੀ ॥

भव भरणी हरणी उधारी ॥

ਸੰਸਾਰ ਨੂੰ ਭਰਨ ਵਾਲੀ, ਹਰਨ ਵਾਲੀ (ਨਸ਼ਟ ਕਰਨ ਵਾਲੀ) ਅਤੇ ਉੱਧਾਰ ਕਰਨ ਵਾਲੀ,

ਮ੍ਰਿਦੁ ਰੂਪਾ ਭੂਪਾ ਬੁਧਾਣੀ ॥

मृदु रूपा भूपा बुधाणी ॥

ਕੋਮਲ ਰੂਪ ਵਾਲੀ, ਸ਼ਿਰੋਮਣੀ ਬੁੱਧੀ ਵਾਲੀ,

ਜੈ ਜੰਪੈ ਸੁਧੰ ਸਿਧਾਣੀ ॥੪੭॥

जै जंपै सुधं सिधाणी ॥४७॥

ਸ਼ੁੱਧ ਸਿੱਧੀਆਂ ਵਾਲੀ (ਹੇ ਦੇਵੀ! ਤੇਰੀ) ਜੈ ਜੈ ਜਪਦੇ ਹਾ ॥੪੭॥

ਜਗ ਧਾਰੀ ਭਾਰੀ ਭਗਤਾਯੰ ॥

जग धारी भारी भगतायं ॥

ਜਗਤ ਨੂੰ ਧਾਰਨ ਕਰਨ ਵਾਲੀ, ਭਗਤਾ ਦੀ ਭਾਰੀ (ਚਿੰਤਾ ਕਰਨ ਵਾਲੀ)

ਕਰਿ ਧਾਰੀ ਭਾਰੀ ਮੁਕਤਾਯੰ ॥

करि धारी भारी मुकतायं ॥

ਅਤੇ ਹੱਥ ਵਿਚ ਭਾਰੀ ਮੁਕਤੀ ਨੂੰ ਧਾਰਨ ਕਰਨ ਵਾਲੀ,

ਸੁੰਦਰ ਗੋਫਣੀਆ ਗੁਰਜਾਣੀ ॥

सुँदर गोफणीआ गुरजाणी ॥

ਸੁੰਦਰ ਗੋਫਣੀ (ਵੱਡੀ ਗੁਲੇਲ) ਅਤੇ ਗੁਰਜ ਧਾਰਨ ਕਰਨ ਵਾਲੀ,

ਤੇ ਬਰਣੀ ਹਰਣੀ ਭਾਮਾਣੀ ॥੪੮॥

ते बरणी हरणी भामाणी ॥४८॥

ਵਰ ਦੇਣ ਵਾਲੀ ਅਤੇ ਫਿਰ ਹਰਨ ਵਾਲੀ ਇਸਤਰੀ ਹੈਂ ॥੪੮॥

ਭਿੰਭਰੀਆ ਜਛੰ ਸਰਬਾਣੀ ॥

भिंभरीआ जछं सरबाणी ॥

ਭੈ ਨਾਲ ਭਰਨ ਵਾਲੀ ('ਭਿੰਭਰੀਆ') ਸਾਰਿਆਂ ਰੂਪਾ ਵਾਲੀ ਯਕਸ਼ਣੀ,

ਗੰਧਰਬੀ ਸਿਧੰ ਚਾਰਾਣੀ ॥

गंधरबी सिधं चाराणी ॥

ਗੰਧਰਬਣੀ, ਸਿੱਧਣੀ, ਚਾਰਣੀ,

ਅਕਲੰਕ ਸਰੂਪੰ ਨਿਰਮਲੀਅੰ ॥

अकलंक सरूपं निरमलीअं ॥

ਕਲੰਕ ਰਹਿਤ ਅਤੇ ਨਿਰਮਲ ਸਰੂਪ ਵਾਲੀ

ਘਣ ਮਧੇ ਮਾਨੋ ਚੰਚਲੀਅੰ ॥੪੯॥

घण मधे मानो चंचलीअं ॥४९॥

ਅਤੇ ਮਾਨੋ ਬਦਲਾ ਵਿਚ ਬਿਜਲੀ ਵਾਗ ਹੈ ॥੪੯॥

ਅਸਿਪਾਣੰ ਮਾਣੰ ਲੋਕਾਯੰ ॥

असिपाणं माणं लोकायं ॥

ਹੱਥ ਵਿਚ ਤਲਵਾਰ ਧਾਰਨ ਕਰਨ ਵਾਲੀ ਅਤੇ ਲੋਕਾ ਦੇ ਮਾਣ ਵਾਲੀ,

ਸੁਖ ਕਰਣੀ ਹਰਣੀ ਸੋਕਾਯੰ ॥

सुख करणी हरणी सोकायं ॥

ਸੁਖ ਦੇਣ ਵਾਲੀ ਅਤੇ ਸ਼ੋਕ ਨੂੰ ਦੂਰ ਕਰਨ ਵਾਲੀ,

ਦੁਸਟ ਹੰਤੀ ਸੰਤੰ ਉਧਾਰੀ ॥

दुसट हंती संतं उधारी ॥

ਦੁਸ਼ਟਾ ਨੂੰ ਮਾਰਨ ਵਾਲੀ, ਸੰਤਾ ਦਾ ਉੱਧਾਰ ਕਰਨ ਵਾਲੀ,

ਅਨਛੇਦਾਭੇਦਾ ਕਉਮਾਰੀ ॥੫੦॥

अनछेदाभेदा कउमारी ॥५०॥

ਨਾ ਛੇਦੇ ਜਾ ਸਕਣ ਵਾਲੀ, ਭੇਦ ਰਹਿਤ ਕੁਮਾਰੀ ॥੫੦॥

ਆਨੰਦੀ ਗਿਰਜਾ ਕਉਮਾਰੀ ॥

आनंदी गिरजा कउमारी ॥

ਆਨੰਦ ਦੇਣ ਵਾਲੀ, ਪਾਰਬਤੀ, ਕੁਮਾਰੀ,

ਅਨਛੇਦਾਭੇਦਾ ਉਧਾਰੀ ॥

अनछेदाभेदा उधारी ॥

ਨਾ ਛੇਦੇ ਜਾ ਸਕਣ ਵਾਲੀ, ਨਾ ਭੇਦੇ ਜਾ ਸਕਣ ਵਾਲੀ, ਉੱਧਾਰ ਕਰਨ ਵਾਲੀ,

ਅਨਗੰਜ ਅਭੰਜਾ ਖੰਕਾਲੀ ॥

अनगंज अभंजा खंकाली ॥

ਨਾ ਗੰਜੇ ਜਾ ਸਕਣ ਵਾਲੀ, ਨਾ ਭੰਨੇ ਜਾ ਸਕਣ ਵਾਲੀ, ਭਿਆਨਕ ਰੂਪ ਵਾਲੀ ('ਖੰਕਾਲੀ')

ਮ੍ਰਿਗਨੈਣੀ ਰੂਪੰ ਉਜਾਲੀ ॥੫੧॥

मृगनैणी रूपं उजाली ॥५१॥

ਹਿਰਨ ਵਰਗੀਆਂ ਅੱਖਾ ਵਾਲੀ ਅਤੇ ਉਜਲੇ ਰੂਪ ਵਾਲੀ ਹੈਂ ॥੫੧॥

ਰਕਤਾਗੀ ਰੁਦ੍ਰਾ ਪਿੰਗਾਛੀ ॥

रकतागी रुद्रा पिंगाछी ॥

ਲਾਲ ਰੰਗ ਦੇ ਸ਼ਰੀਰ ਵਾਲੀ, ਰੁਦ੍ਰ ਦੀ ਸ਼ਕਤੀ, ਭੂਰੀਆਂ ਅੱਖਾ ਵਾਲੀ,

ਕਟਿ ਕਛੀ ਸ੍ਵਛੀ ਹੁਲਾਸੀ ॥

कटि कछी स्वछी हुलासी ॥

ਲਕ ਤੇ ਕਛਨੀ ਪਹਿਨਣ ਵਾਲੀ, ਨਿਰਮਲ ਰੂਪ ਵਾਲੀ, ਹੁਲਾਸ ਵਾਲੀ,

ਰਕਤਾਲੀ ਰਾਮਾ ਧਉਲਾਲੀ ॥

रकताली रामा धउलाली ॥

ਲਾਲ ਰੰਗ ਵਾਲੀ, ਰਾਮ ਦੀ ਸ਼ਕਤੀ, ਸਫੈਦ ਸਰੂਪ ਵਾਲੀ,

ਮੋਹਣੀਆ ਮਾਈ ਖੰਕਾਲੀ ॥੫੨॥

मोहणीआ माई खंकाली ॥५२॥

ਮੋਹਿਤ ਕਰਨ ਵਾਲੀ ਅਤੇ ਭਿਆਨਕ ਰੂਪ ਵਾਲੀ ਮਾਤਾ ਹੈਂ ॥੫੨॥

ਜਗਦਾਨੀ ਮਾਨੀ ਭਾਵਾਣੀ ॥

जगदानी मानी भावाणी ॥

ਜਗਤ ਨੂੰ ਦਾਨ ਅਤੇ ਮਾਣ ਦੇਣ ਵਾਲੀ ਸ਼ਿਵ ਦੀ ਸ਼ਕਤੀ,

ਭਵਖੰਡੀ ਦੁਰਗਾ ਦੇਵਾਣੀ ॥

भवखंडी दुरगा देवाणी ॥

ਸੰਸਾਰ ਦੇ ਭੈ ਨੂੰ ਖੰਡਨ ਕਰਨ ਵਾਲੀ, ਦੁਰਗ ਦੈਂਤ ਨੂੰ ਮਾਰਨ ਵਾਲੀ ਅਤੇ ਦੇਵਤਿਆਂ ਦੀ ਸ਼ਕਤੀ ਹੈਂ,

ਰੁਦ੍ਰਾਗੀ ਰੁਦ੍ਰਾ ਰਕਤਾਗੀ ॥

रुद्रागी रुद्रा रकतागी ॥

ਰੁਦ੍ਰ ਦੇ ਅੱਧੇ ਸ਼ਰੀਰ ਵਾਲੀ, ਰੁਦ੍ਰ ਦੀ ਸ਼ਕਤੀ ਅਤੇ ਲਾਲ ਰੰਗ ਵਾਲੀ,

ਪਰਮੇਸਰੀ ਮਾਈ ਧਰਮਾਗੀ ॥੫੩॥

परमेसरी माई धरमागी ॥५३॥

ਪਰਮ ਐਸ਼ਵਰਜ ਵਾਲੀ, ਧਰਮ ਦੇ ਸਰੂਪ ਵਾਲੀ ਮਾਤਾ ਹੈਂ ॥੫੩॥

ਮਹਿਖਾਸੁਰ ਦਰਣੀ ਮਹਿਪਾਲੀ ॥

ਮਹਿਖਾਸੁਰ ਦਰਣੀ ਮਹਿਪਾਲੀ ॥

ਮਹਿਖਾਸੁਰ ਦੈਂਤ ਨੂੰ ਦਲਣ ਵਾਲੀ, ਧਰਤੀ ਦੀ ਪਾਲਣਾ ਕਰਨ ਵਾਲੀ,

ਚਿਛੁਰਾਸਰ ਹੰਤੀ ਖੰਕਾਲੀ ॥

चिछुरासर हंती खंकाली ॥

ਚਿਛੁਰ ਦੈਂਤ ਨੂੰ ਨਸ਼ਟ ਕਰਨ ਵਾਲੀ, ਭਿਆਨਕ ਰੂਪ ਵਾਲੀ,

ਅਸਿ ਪਾਣੀ ਮਾਣੀ ਦੇਵਾਣੀ ॥

असि पाणी माणी देवाणी ॥

ਹੱਥ ਵਿਚ ਤਲਵਾਰ ਧਾਰਨ ਕਰਨ ਵਾਲੀ, ਮਾਣ ਪ੍ਰਾਪਤ ਕਰਾਉਣ ਵਾਲੀ, ਦੇਵਤਿਆਂ ਦੀ ਸ਼ਕਤੀ,

ਜੈ ਦਾਤੀ ਦੁਰਗਾ ਭਾਵਾਣੀ ॥੫੪॥

जै दाती दुरगा भावाणी ॥५४॥

ਜੈ ਦੇਣ ਵਾਲੀ, ਦੁਰਗ ਦੈਂਤ ਨੂੰ ਮਾਰਨ ਵਾਲੀ ਭਵਾਨੀ ਹੈਂ ॥੫੪॥

ਪਿੰਗਾਛੀ ਪਰਮਾ ਪਾਵਿਤ੍ਰੀ ॥

पिंगाछी परमा पावित्री ॥

ਹੇ ਭੂਰੀਆਂ ਅੱਖਾ ਵਾਲੀ ਪਰਮ ਅਤੇ ਪਵਿਤ੍ਰ ਰੂਪ ਵਾਲੀ,

ਸਾਵਿਤ੍ਰੀ ਸੰਧਿਆ ਗਾਇਤ੍ਰੀ ॥

सावित्री संधिआ गाइत्री ॥

ਸਾਵਿਤ੍ਰੀ, ਸੰਧਿਆ, ਗਾਇਤ੍ਰੀ, ਭੈ ਨੂੰ ਦੂਰ ਕਰਨ ਵਾਲੀ,

ਭੈ ਹਰਣੀ ਭੀਮਾ ਭਾਮਾਣੀ ॥

भै हरणी भीमा भामाणी ॥

ਭਿਆਨਕ ਰੂਪ ਵਾਲੀ, ਇਸਤਰੀ ਸਰੂਪ ਵਾਲੀ (ਅਰਥਾਤਰ-ਪ੍ਰੇਮ ਕਰਨ ਵਾਲੀ) ਦੁਰਗ ਦੈਂਤ ਨੂੰ ਮਾਰਨ ਵਾਲੀ

ਜੈ ਦੇਵੀ ਦੁਰਗਾ ਦੇਵਾਣੀ ॥੫੫॥

जै देवी दुरगा देवाणी ॥५५॥

ਅਤੇ ਦੇਵਤਿਆਂ ਦੀ ਸ਼ਕਤੀ ਰੂਪ ਦੇਵੀ! ਤੇਰੀ ਜੈ ਹੋਵੇ ॥੫੫॥

ਦੁਰਗਾ ਦਲ ਗਾਹੀ ਦੇਵਾਣੀ ॥

दुरगा दल गाही देवाणी ॥

ਹੇ ਦਲਾ ਨੂੰ ਗਾਹਣ ਵਾਲੀ ਦੁਰਗਾ ਅਤੇ ਦੇਵਤਿਆਂ ਦੀ ਸ਼ਕਤੀ,

ਭੈ ਖੰਡੀ ਸਰਬੰ ਭੂਤਾਣੀ ॥

भै खंडी सरबं भूताणी ॥

ਸਾਰੇ ਜੀਵਾ ਦੇ ਭੈ ਨੂੰ ਨਸ਼ਟ ਕਰਨ ਵਾਲੀ,

ਜੈ ਚੰਡੀ ਮੁੰਡੀ ਸਤ੍ਰੁ ਹੰਤੀ ॥

जै चंडी मुँडी सत्रु हंती ॥

ਚੰਡ ਅਤੇ ਮੁੰਡ ਨੂੰ ਮਾਰਨ ਵਾਲੀ, ਵੈਰੀਆਂ ਦਾ ਨਾਸ਼ ਕਰਨ ਵਾਲੀ (ਤੇਰੀ) ਜੈ ਹੋਵੇ।

ਜੈ ਦਾਤੀ ਮਾਤਾ ਜੈਅੰਤੀ ॥੫੬॥

जै दाती माता जैअंती ॥५६॥

ਹੇ ਅੰਤ ਵਿਚ ਜੈ ਦੇਣ ਵਾਲੀ ਮਾਤਾ! (ਤੇਰੀ) ਜੈ ਹੋਵੇ ॥੫੬॥

ਸੰਸਰਣੀ ਤਰਾਣੀ ਲੋਕਾਣੀ ॥

संसरणी तराणी लोकाणी ॥

ਹੇ ਸੰਸੇ (ਨਾਲ ਭਰੇ ਹੋਏ ਸੰਸਾਰ) ਤੋਂ ਲੋਕਾ ਨੂੰ ਤਾਰਨ ਵਾਲੀ,

ਭਿੰਭਰਾਣੀ ਦਰਣੀ ਦਈਤਾਣੀ ॥

भिंभराणी दरणी दईताणी ॥

ਭੈ ਨਾਲ ਭਰਨ ਵਾਲੀ ਅਤੇ ਦੈਂਤਾ ਨੂੰ ਦਲਣ ਵਾਲੀ,

ਕੇਕਰਣੀ ਕਾਰਣ ਲੋਕਾਣੀ ॥

केकरणी कारण लोकाणी ॥

ਲੋਕਾ (ਦੇ ਕੰਮਾ ਨੂੰ) ਕਰਨ ਵਾਲੀ ਕਾਰਨ ਸਰੂਪ

ਦੁਖ ਹਰਣੀ ਦੇਵੰ ਇੰਦ੍ਰਾਣੀ ॥੫੭॥

दुख हरणी देवं इंद्राणी ॥५७॥

ਅਤੇ ਦੁਖਾ ਨੂੰ ਹਰਨ ਵਾਲੀ (ਅਤੇ ਇੰਦਰ ਨੂੰ) ਇੰਦਰ ਦੀ ਪਦਵੀ ਦੇਣ ਵਾਲੀ ॥੫੭॥

ਸੁੰਭ ਹੰਤੀ ਜਯੰਤੀ ਖੰਕਾਲੀ ॥

सुँभ हंती जयंती खंकाली ॥

ਸ਼ੁੰਭ ਨੂੰ ਨਸ਼ਟ ਕਰਨ ਵਾਲੀ, ਜੈ ਕਰਨ ਵਾਲੀ, ਭਿਆਨਕ ਰੂਪ ਵਾਲੀ,

ਕੰਕੜੀਆ ਰੂਪਾ ਰਕਤਾਲੀ ॥

कंकड़ीआ रूपा रकताली ॥

ਭੈਰਵ ਰੂਪ ਵਾਲੀ, ਲਾਲ ਰੰਗ ਵਾਲੀ,

ਤੋਤਲੀਆ ਜਿਹਵਾ ਸਿੰਧੁਲੀਆ ॥

तोतलीआ जिहवा सिंधुलीआ ॥

ਤੋਤਲੀ ਜੀਭ ਵਾਲੀ, ਸਮੁੰਦਰ ਵਿਚ ਵਿਆਪਤ ਰੂਪ ਵਾਲੀ (ਬੜਵਾਨਲ)

ਹਿੰਗਲੀਆ ਮਾਤਾ ਪਿੰਗਲੀਆ ॥੫੮॥

हिंगलीआ माता पिंगलीआ ॥५८॥

ਹਿੰਗਲਾਜੀ ਅਤੇ ਭੂਰੀਆਂ ਅੱਖਾ ਵਾਲੀ ਮਾਤਾ ॥੫੮॥

ਚੰਚਾਲੀ ਚਿਤ੍ਰਾ ਚਿਤ੍ਰਾਗੀ ॥

चंचाली चित्रा चित्रागी ॥

ਚੰਚਲਾ (ਆਸਮਾਨੀ ਬਿਜਲੀ) ਰੂਪ ਵਾਲੀ, ਚਿਤਰੇ ਦੀ ਸਵਾਰੀ ਕਰਨ ਵਾਲੀ,

ਭਿੰਭਰੀਆ ਭੀਮਾ ਸਰਬਾਗੀ ॥

भिंभरीआ भीमा सरबागी ॥

ਚਿਤਕਬਰੇ ਅੰਗਾ ਵਾਲੀ, ਸਾਰਿਆਂ ਅੰਗਾ ਕਰ ਕੇ ਭਿਆਨਕ ਅਤੇ ਡਰਾਵਣੇ ਅੰਗਾ ਵਾਲੀ,

ਬੁਧਿ ਭੂਪਾ ਕੂਪਾ ਜੁਜ੍ਵਾਲੀ ॥

बुधि भूपा कूपा जुज्वाली ॥

ਬੁੱਧੀ ਦੀ ਰਾਣੀ ਅਤੇ ਅਗਨੀ ਦੇ ਕੁੰਡ ਸਰੂਪ ਵਾਲੀ,

ਅਕਲੰਕਾ ਮਾਈ ਨ੍ਰਿਮਾਲੀ ॥੫੯॥

अकलंका माई नृमाली ॥५९॥

ਕਲੰਕ ਰਹਿਤ ਅਤੇ ਨਿਰਮਲ ਰੂਪ ਵਾਲੀ ਮਾਤਾ ॥੫੯॥

ਉਛਲੈ ਲੰਕੁੜੀਆ ਛਤ੍ਰਾਲਾ ॥

उछलै लंकुड़ीआ छत्राला ॥

ਹੇ ਛਤ੍ਰ ਵਾਲੇ ਹਨੂਮਾਨ ('ਲੰਕੜੀਆ') (ਨੂੰ ਅਗੇ) ਉਛਾਲਣ ਵਾਲੀ,

ਭਿੰਭਰੀਆ ਭੈਰੋ ਭਉਹਾਲਾ ॥

भिंभरीआ भैरो भउहाला ॥

ਡਰਾਉਣੇ ਅਤੇ ਭਿਆਨਕ ਭੈਰੋ ਰੂਪ ਵਾਲੀ,

ਜੈ ਦਾਤਾ ਮਾਤਾ ਜੈਦਾਣੀ ॥

जै दाता माता जैदाणी ॥

ਜੈ ਦੇਣ ਵਾਲੀ, ਦਾਤਾ ਦੇਣ ਵਾਲੀ,

ਲੋਕੇਸੀ ਦੁਰਗਾ ਭਾਵਾਣੀ ॥੬੦॥

लोकेसी दुरगा भावाणी ॥६०॥

ਲੋਕਾ ਦੀ ਸੁਆਮਿਨੀ, ਦੁਰਗਾ, ਭਵਾਨੀ ਮਾਤਾ! (ਤੇਰੀ) ਜੈ ਹੋਵੇ ॥੬੦॥

ਸੰਮੋਹੀ ਸਰਬੰ ਜਗਤਾਯੰ ॥

संमोही सरबं जगतायं ॥

ਹੇ ਸਾਰੇ ਜਗਤ ਨੂੰ ਮੋਹ ਲੈਣ ਵਾਲੀ!

ਨਿੰਦ੍ਰਾ ਛੁਧ੍ਯਾ ਪਿਪਾਸਾਯੰ ॥

ਨਿੰਦ੍ਰਾ ਛੁਧ੍ਯਾ ਪਿਪਾਸਾਯੰ ॥
(ਤੂੰ ਹੀ) ਨੀਂਦਰ, ਭੁਖ, ਪਿਆਸ ਰੂਪ ਵਾਲੀ ਹੈਂ।

ਜੈ ਕਾਲੰ ਰਾਤੀ ਸਕ੍ਰਾਣੀ ॥
जै कालं राती सक्राणी ॥
ਹੇ ਕਾਲ-ਰਾਤ੍ਰੀ, ਇੰਦਰ ਦੀ ਸ਼ਕਤੀ,

ਉਧਾਰੀ ਭਾਰੀ ਭਗਤਾਣੀ ॥੬੧॥
उधारी भारी भगताणी ॥६१॥
ਭਗਤਾ ਦਾ ਭਾਰੀ ਉੱਧਾਰ ਕਰਨ ਵਾਲੀ! (ਤੇਰੀ) ਜੈ ਹੋਵੇ ॥੬੧॥

ਜੈ ਮਾਈ ਗਾਈ ਬੇਦਾਣੀ ॥
जै माई गाई बेदाणी ॥
ਹੇ ਮਾਤਾ! ਵੇਦਾ ਨੇ ਤੇਰੀ ਕੀਰਤੀ ਗਾਈ ਹੈ,

ਅਨਛਿਜ ਅਭਿਦਾ ਅਖਿਦਾਣੀ ॥
अनछिज अभिदा अखिदाणी ॥
(ਤੂੰ) ਨਾ ਛਿਜਣ ਵਾਲੀ, ਨਾ ਭੇਦੇ ਜਾ ਸਕਣ ਵਾਲੀ ਅਤੇ ਨਾ ਦੁਖੀ ਹੋਣ ਵਾਲੀ ਹੈਂ,

ਭੈ ਹਰਣੀ ਸਰਬੰ ਸੰਤਾਣੀ ॥
भै हरणी सरबं संताणी ॥
ਸਾਰਿਆਂ ਸੰਤਾ ਦਾ ਡਰ ਹਰਨ ਵਾਲੀ

ਜੈ ਦਾਤਾ ਮਾਤਾ ਕ੍ਰਿਪਾਣੀ ॥੬੨॥
जै दाता माता कृपाणी ॥६२॥
ਅਤੇ ਕ੍ਰਿਪਾਨ ਪ੍ਰਦਾਨ ਕਰਨ ਵਾਲੀ ਹੇ ਮਾਤਾ! (ਤੇਰੀ) ਜੈ ਹੋਵੇ ॥੬੨॥

ਅਚਕੜਾ ਛੰਦ ॥ ਤ੍ਵਪ੍ਰਸਾਦਿ ॥
अचकड़ा छंद ॥ त्वप्रसादि ॥

ਅਚਕੜਾ ਛੰਦ: ਤੇਰੀ ਕ੍ਰਿਪਾ ਨਾਲ:

ਅੰਬਿਕਾ ਤੋਤਲਾ ਸੀਤਲਾ ਸਾਕਣੀ ॥

अंबिका तोतला सीतला साकणी ॥

ਹੇ ਅੰਬਿਕਾ, ਤੋਤਲਾ, ਸੀਤਲਾ, ਸਾਕਣੀ,

ਸਿੰਧੁਰੀ ਸੁਪ੍ਰਭਾ ਸੁਭ੍ਰਮਾ ਡਾਕਣੀ ॥

सिंधुरी सुप्रभा सुभ्रमा डाकणी ॥

ਸੁੰਦਰ ਪ੍ਰਭਾ ਵਾਲੀ ਸਿੰਧੁਰੀ, ਸੁੰਦਰ ਭ੍ਰਮਣ ਕਰਨ ਵਾਲੀ, ਡਾਕਣੀ,

ਸਾਵਜਾ ਸੰਭਿਰੀ ਸਿੰਧੁਲਾ ਦੁਖਹਰੀ ॥

सावजा संभिरी सिंधुला दुखहरी ॥

ਹਾਥੀ ਦੀ ਸ਼ਕਤੀ ਵਾਲੀ, ਚੰਗੀ ਤਰ੍ਹਾ ਭਿੜਨ ਵਾਲੀ, ਸਿੰਧੁ ਦੇਸ਼ ਵਾਲੀ, ਦੁਖਾ ਨੂੰ ਨਸ਼ਟ ਕਰਨ ਵਾਲੀ,

ਸੁੰਮਿਲਾ ਸੰਭਿਲਾ ਸੁਪ੍ਰਭਾ ਦੁਧਰੀ ॥੬੩॥

सुँमिला संभिला सुप्रभा दुधरी ॥६३॥

ਸੁੰਦਰ ਮੇਲ ਵਾਲੀ, ਸੰਭਲ ਦੇਸ਼ ਵਾਲੀ, ਸੁੰਦਰ ਪ੍ਰਭਾ ਵਾਲੀ, ਦੋ ਧਾਰੇ ਖੰਡੇ ਵਾਲੀ ॥੬੩॥

ਭਾਵਨਾ ਭੈ ਹਰੀ ਭੂਤਿਲੀ ਭੈਹਰਾ ॥

भावना भै हरी भूतिली भैहरा ॥

ਹੇ ਭਾਵਨਾ ਪੂਰੀ ਕਰਨ ਵਾਲੀ, ਭੈ ਹਰਨ ਵਾਲੀ,

ਟਾਕਣੀ ਝਾਕਣੀ ਸਾਕਣੀ ਸਿੰਧੁਲਾ ॥

टाकणी झाकणी साकणी सिंधुला ॥

ਧਰਤੀ ਉਤੇ ਵਿਚਰਨ ਵਾਲੀ, ਡਰ ਨੂੰ ਦੂਰ ਕਰਨ ਵਾਲੀ, (ਵੈਰੀਆਂ ਨੂੰ) ਠਲ੍ਹਣ ਵਾਲੀ, (ਦੂਰੋਂ) ਝਾਕਣ ਵਾਲੀ, ਸਾਕਣੀ, ਸਿੰਧੁ ਦੇਸ਼ ਵਾਲੀ,

ਦੁਧਰਾ ਦ੍ਰੁਮੁਖਾ ਦ੍ਰੁਕਟਾ ਦੁਧਰੀ ॥

दुधरा द्रुमुखा द्रुकटा दुधरी ॥

ਦੋ ਧਾਰਾ ਖੰਡਾ ਧਾਰਨ ਕਰਨ ਵਾਲੀ, ਭਿਆਨਕ ਮੂੰਹ ਵਾਲੀ, ਬੁਰਾਈ ਨੂੰ ਕਟਣ ਵਾਲੀ, ਦੋ ਪਾਸੀ ਮਾਰ ਕਰਨ ਵਾਲੀ,

ਕੰਪਿਲਾ ਜੰਪਿਲਾ ਹਿੰਗੁਲਾ ਭੈਹਰੀ ॥੬੪॥

कंपिला जंपिला हिंगुला भैहरी ॥६४॥

ਦੁਸ਼ਟਾ ਨੂੰ ਕੰਬਾਉਣ ਵਾਲੀ, ਜਪੇ ਜਾਣ ਵਾਲੀ, ਹਿੰਗਲਾਜ ਦੇ ਰਹਿਣ ਵਾਲੀ, ਭੈ ਨੂੰ ਹਰਨ ਵਾਲੀ ॥੬੪॥

ਚਿਤ੍ਰਣੀ ਚਾਪਣੀ ਚਾਰਣੀ ਚਛਣੀ ॥

चित्रणी चापणी चारणी चछणी ॥

ਹੇ ਚਿਤਰੇ ਦੀ ਸਵਾਰੀ ਕਰਨ ਵਾਲੀ, ਧਨੁਸ਼ ਧਾਰਨ ਕਰਨ ਵਾਲੀ, ਚਾਰਣਾ ਦੁਆਰਾ ਵਡਿਆਏ ਜਾਣ ਵਾਲੀ, ਚੱਛਰ ਦੈਂਤ ਨੂੰ ਮਾਰਨ ਵਾਲੀ,

ਹਿੰਗੁਲਾ ਪਿੰਗੁਲਾ ਗੰਧ੍ਰਬਾ ਜਛਣੀ ॥

हिंगुला पिंगुला गंध्रबा जछणी ॥

ਹਿੰਗਲਾ, ਪਿੰਗਲਾ, ਗੰਧਰਬ ਅਤੇ ਯਕਸ਼ ਸ਼ਕਤੀ ਵਾਲੀ,

ਬਰਮਣੀ ਚਰਮਣੀ ਪਰਘਣੀ ਪਾਸਣੀ ॥

बरमणी चरमणी परघणी पासणी ॥

ਕਵਚ ਵਾਲੀ, ਢਾਲ ਧਾਰਨ ਕਰਨ ਵਾਲੀ, ਪਰਘ (ਕੁਹਾੜਾ) ਧਾਰਨ ਕਰਨ ਵਾਲੀ, ਪਾਸ (ਫਾਹੀ) ਧਾਰਨ ਕਰਨ ਵਾਲੀ,

ਖੜਗਣੀ ਗੜਗਣੀ ਸੈਥਣੀ ਸਾਪਣੀ ॥੬੫॥

खड़गणी गड़गणी सैथणी सापणी ॥६५॥

ਖੜਗ ਧਾਰਨ ਕਰਨ ਵਾਲੀ, ਭਾਲਾ ਧਾਰਨ ਕਰਨ ਵਾਲੀ, ਸੈਹਥੀ ਅਤੇ ਸੱਪਾ ਨੂੰ ਧਾਰਨ ਕਰਨ ਵਾਲੀ ॥੬੫॥

ਭੀਮੜਾ ਸਮਦੜਾ ਹਿੰਗੁਲਾ ਕਾਰਤਕੀ ॥

भीमड़ा समदड़ा हिंगुला कारतकी ॥

ਹੇ ਮੁਰਦੇ ਦੀ ਸਵਾਰੀ ਕਰਨ ਵਾਲੀ ('ਭੀਮੜਾ') ਮਦਮਸਤ ('ਸਮਦੜਾ') ਰਹਿਣ ਵਾਲੀ, ਹਿੰਗਲਾਜ ਦੇਸ਼ ਦੀ ਰਹਿਣ ਵਾਲੀ ਅਤੇ ਕਾਰਤਿਕੇਯ ਦੀ ਸ਼ਕਤੀ,

ਸੁਪ੍ਰਭਾ ਅਛਿਦਾ ਅਧਿਰਾ ਮਾਰਤਕੀ ॥

सुप्रभा अछिदा अधिरा मारतकी ॥

ਸੁੰਦਰ ਸ਼ੋਭਾ ਵਾਲੀ, ਨਾ ਛੇਦੇ ਜਾ ਸਕਣ ਵਾਲੀ, ਆਸਰੇ ਤੋਂ ਮੁਕਤ ਰੂਪ ਵਾਲੀ, ਪਵਣ ਦੇਵਤਾ ਦੀ ਸ਼ਕਤੀ,

ਗਿੰਗਲੀ ਹਿੰਗੁਲੀ ਠਿੰਗੁਲੀ ਪਿੰਗੁਲਾ ॥

गिंगली हिंगुली ठिंगुली पिंगुला ॥

ਗਿੰਗਲੀ (ਮੱਥੇ ਉਤੇ ਚੰਦ੍ਰ ਧਾਰਨ ਕਰਨ ਵਾਲੀ) ਹਿੰਗਲੀ, ਠਿੰਗਲੀ, ਪਿੰਗਲਾ,

ਚਿਕਣੀ ਚਰਕਟਾ ਚਰਪਟਾ ਚਾਵਡਾ ॥੬੬॥

चिकणी चरकटा चरपटा चावडा ॥६६॥

ਚਿਕਨੇ ਕੇਸਾ ਵਾਲੀ, ਕੱਟਣ ਵੱਢਣ ਵਾਲੀ, ਚਰਪਟਾ, ਚਾਵਡਾ (ਮਾਤਾ! ਤੇਰੀ ਜੈ ਹੋਵੇ) ॥੬੬॥

ਅਛਿਦਾ ਅਭਿਦਾ ਅਸਿਤਾ ਅਧਰੀ ॥

अछिदा अभिदा असिता अधरी ॥

ਹੇ ਨਾ ਛਿਦਣ ਵਾਲੀ, ਨਾ ਭੇਦੇ ਜਾ ਸਕਣ ਵਾਲੀ, ਕਾਲੇ ਰੂਪ ਵਾਲੀ, ਆਸਰਾ ਦੇਣ ਵਾਲੀ,

ਅਕਟਾ ਅਖੰਡਾ ਅਛਟਾ ਦੁਧਰੀ ॥

अकटा अखंडा अछटा दुधरी ॥

ਨਾ ਕਟੇ ਜਾ ਸਕਣ ਵਾਲੀ, ਨਾ ਖੰਡੇ ਜਾ ਸਕਣ ਵਾਲੀ, ਕਿਸੇ ਪ੍ਰਕਾਰ ਦੀ ਛਟਾ ਤੋਂ ਹੀਨ, ਦੋਵੇਂ ਪਾਸੇ ਮਾਰ ਕਰਨ ਵਾਲੀ,

ਅੰਜਨੀ ਅੰਬਿਕਾ ਅਸਤ੍ਰਣੀ ਧਾਰਣੀ ॥

अंजनी अंबिका असत्रणी धारणी ॥

ਅੰਜਨੀ, ਅੰਬਿਕਾ, ਅਸਤ੍ਰ ਧਾਰਨ ਕਰਨ ਵਾਲੀ,

ਅਭਰੰ ਅਧਰਾ ਜਗਤਿ ਉਧਾਰਣੀ ॥੬੭॥

अभरं अधरा जगति उधारणी ॥६७॥

ਨਾ ਭਰੇ ਜਾ ਸਕਣ ਵਾਲੀ, ਨਾ ਧਰੇ ਜਾ ਸਕਣ ਵਾਲੀ, ਜਗਤ ਦਾ ਉੱਧਾਰ ਕਰਨ ਵਾਲੀ ॥੬੭॥

ਅੰਜਨੀ ਗੰਜਨੀ ਸਾਕੜੀ ਸੀਤਲਾ ॥

अंजनी गंजनी साकड़ी सीतला ॥

ਹੇ ਅੰਜਨੀ, ਗੰਜਨੀ, ਸਾਕੜੀ, ਸੀਤਲਾ,

ਸਿਧਰੀ ਸੁਪ੍ਰਭਾ ਸਾਮਲਾ ਤੋਤਲਾ ॥

सिधरी सुप्रभा सामला तोतला ॥
ਸਿਧਰੀ (ਸਿੱਧੀ ਦੇਣ ਵਾਲੀ) ਸੁੰਦਰ ਪ੍ਰਭਾ ਵਾਲੀ, ਸਾਵਲੇ ਰੰਗ ਵਾਲੀ, ਤੋਤਲੀ,

ਸੰਭਰੀ ਗੰਭਰੀ ਅੰਭਰੀ ਅਕਟਾ ॥
संभरी गंभरी अंभरी अकटा ॥
ਚੰਗੀ ਤਰ੍ਹਾ ਭਰਨ ਵਾਲੀ, ਗੰਭੀਰ ਰੂਪ ਵਾਲੀ, ਨਾ ਭਰੇ ਜਾ ਸਕਣ ਵਾਲੀ, ਨਾ ਕਟੇ ਜਾ ਸਕਣ ਵਾਲੀ,

ਦੁਸਲਾ ਦ੍ਰੁਭਿਖਾ ਦ੍ਰੁਕਟਾ ਅਮਿਟਾ ॥੬੮॥
दुसला द्रुभिखा द्रुकटा अमिटा ॥६८॥
ਨਾ ਸਲ੍ਹੀ ਜਾ ਸਕਣ ਵਾਲੀ, ਸੋਕੜਾ ਕਰਨ ਵਾਲੀ, ਭੈੜਾ ਨੂੰ ਕੱਟਣ ਵਾਲੀ, ਨਾ ਮਿਟ ਸਕਣ ਵਾਲੀ ॥੬੮॥

ਭੈਰਵੀ ਭੈਹਰੀ ਭੂਚਰਾ ਭਾਨਵੀ ॥
भैरवी भैहरी भूचरा भानवी ॥
ਹੇ ਭੈਰਵੀ, ਭੈ-ਹਰੀ, ਭੂਚਰੀ, ਭਾਨਵੀ,

ਤ੍ਰਿਕੁਟਾ ਚਰਪਟਾ ਚਾਵਡਾ ਮਾਨਵੀ ॥
तृकुटा चरपटा चावडा मानवी ॥
ਤ੍ਰਿਕੁਟਾ, ਚਰਪਟਾ, ਚਾਵਡਾ, ਮਾਨਵੀ,

ਜੋਬਨਾ ਜੈਕਰੀ ਜੰਭਹਰੀ ਜਾਲਪਾ ॥
जोबना जैकरी जंभहरी जालपा ॥
ਜੋਬਨਾ, ਜੈ-ਕਰੀ, ਜੰਭ-ਹਰੀ, ਜਾਲਪਾ,

ਤੋਤਲਾ ਤੁੰਦਲਾ ਦੰਤਲੀ ਕਾਲਿਕਾ ॥੬੯॥
तोतला तुँदला दंतली कालिका ॥६९॥
ਤੋਤਲਾ, ਤੁੰਦਲਾ, ਦੰਤਲੀ, ਕਾਲਿਕਾ ॥੬੯॥

ਭਰਮਣਾ ਨਿਭ੍ਰਮਾ ਭਾਵਨਾ ਭੈਹਰੀ ॥
भरमणा निभ्रमा भावना भैहरी ॥

ਹੇ ਭਰਮਣਾ, ਨਿਭ੍ਰਮਾ, ਭੈ ਦੀ ਭਾਵਨਾ ਨੂੰ ਹਰਨ ਵਾਲੀ,

ਬਰ ਬੁਧਾ ਦਾਤ੍ਰਣੀ ਸਤ੍ਰਣੀ ਛੈਕਰੀ ॥
बर बुधा दात्रणी सत्रणी छैकरी ॥
ਸ੍ਰੇਸ਼ਠ ਬੁੱਧੀ ਵਾਲੀ, ਦਾਤ੍ਰਣੀ, ਸਤ੍ਰਣੀ, ਛੈਕਰੀ,

ਦ੍ਰੁਕਟਾ ਦ੍ਰੁਭਿਦਾ ਦੁਧਰਾ ਦ੍ਰੁਮਦੀ ॥
द्रुकटा द्रुभिदा दुधरा द्रुमदी ॥
ਦ੍ਰੁਕਟਾ, ਦ੍ਰੁਭਿਦਾ, ਦੁਧਰਾ, ਦ੍ਰੁਮਦੀ,

ਅਤ੍ਰੁਟਾ ਅਛੁਟਾ ਅਜਟਾ ਅਭਿਦੀ ॥੭੦॥
अत्रुटा अछुटा अजटा अभिदी ॥७०॥
ਅਤ੍ਰੁਟਾ, ਅਛਟਾ, ਅਜਟਾ, ਅਭਿਦੀ ॥੭੦॥

ਤੰਤਲਾ ਅੰਤਲਾ ਸੰਤਲਾ ਸਾਵਜਾ ॥
तंतला अंतला संतला सावजा ॥
ਹੇ ਤੰਤਲਾ, ਅੰਤਲਾ, ਸੰਤਲਾ, ਸਾਵਜਾ,

ਭੀਮੜਾ ਭੈਹਰੀ ਭੂਤਲਾ ਬਾਵਜਾ ॥
भीमड़ा भैहरी भूतला बावजा ॥
ਭੀਮੜਾ, ਭੈਹਰੀ, ਭੂਤਲਾ, ਭਾਵਜਾ,

ਡਾਕਣੀ ਸਾਕਣੀ ਝਾਕਣੀ ਕਾਕਿੜਾ ॥
डाकणी साकणी झाकणी काकिड़ा ॥
ਡਾਕਣੀ, ਸਾਕਣੀ, ਝਾਕਣੀ, ਕਾਕਿੜਾ,

ਕਿੰਕੜੀ ਕਾਲਿਕਾ ਜਾਲਪਾ ਜੈ ਮ੍ਰਿੜਾ ॥੭੧॥
किंकड़ी कालिका जालपा जै मृड़ा ॥७१॥
ਕਿੰਕੜੀ, ਕਾਲਿਕਾ, ਜਾਲਪਾ, ਜੈ-ਮ੍ਰਿੜਾ ॥੭੧॥

ਠਿੰਗੁਲਾ ਹਿੰਗੁਲਾ ਪਿੰਗੁਲਾ ਪ੍ਰਾਸਣੀ ॥
ठिंगुला हिंगुला पिंगुला प्रासणी ॥
ਹੇ ਠਿੰਗੁਲਾ, ਹਿੰਗੁਲਾ, ਪਿੰਗੁਲਾ, ਪ੍ਰਾਸਣੀ,

ਸਸਤ੍ਰਣੀ ਅਸਤ੍ਰਣੀ ਸੂਲਣੀ ਸਾਸਣੀ ॥
ससत्रणी असत्रणी सूलणी सासणी ॥
ਸਸਤ੍ਰਣੀ, ਅਸਤ੍ਰਣੀ, ਸੁਲਣੀ, ਸਾਸਣੀ,

ਕੰਨਿਕਾ ਅੰਨਿਕਾ ਧੰਨਿਕਾ ਧਉਲਰੀ ॥
कंनिका अंनिका धंनिका धउलरी ॥
ਕੰਨਿਕਾ, ਅੰਨਿਕਾ, ਧੰਨਿਕਾ, ਧਉਲਰੀ,

ਰਕਤਿਕਾ ਸਕਤਿਕਾ ਭਕਤਕਾ ਜੈਕਰੀ ॥੭੨॥
रकतिका सकतिका भकतका जैकरी ॥७२॥
ਰਕਤਿਕਾ, ਸਕਤਿਕਾ, ਭਕਤਕਾ, ਜੈ-ਕਰੀ ॥੭੨॥

ਝਿੰਗੜਾ ਪਿੰਗੜਾ ਜਿੰਗੜਾ ਜਾਲਪਾ ॥
झिंगड़ा पिंगड़ा जिंगड़ा जालपा ॥
ਹੇ ਝਿੰਗੜਾ, ਪਿੰਗੜਾ, ਜਿੰਗੜਾ, ਜਾਲਪਾ,

ਜੋਗਣੀ ਭੋਗਣੀ ਰੋਗ ਹਰੀ ਕਾਲਿਕਾ ॥
जोगणी भोगणी रोग हरी कालिका ॥
ਜੋਗਣੀ, ਭੋਗਣੀ, ਰੋਗ-ਹਰੀ, ਕਾਲਿਕਾ,

ਚੰਚਲਾ ਚਾਵਡਾ ਚਾਚਰਾ ਚਿਤ੍ਰਤਾ ॥
चंचला चावडा चाचरा चित्रता ॥
ਚੰਚਲਾ, ਚਾਵਡਾ, ਚਾਚਰਾ, ਚਿਤ੍ਰਤਾ,

ਤੰਤਰੀ ਭਿੰਭਰੀ ਛਤ੍ਰਣੀ ਛਿੰਛਲਾ ॥੭੩॥

तंतरी भिंभरी छत्रणी छिंछला ॥७३॥

ਤੰਤਰੀ, ਭਿੰਭਰੀ, ਛਤ੍ਰਣੀ, ਛਿੰਛਲਾ ॥੭੩॥

ਦੰਤੁਲਾ ਦਾਮਣੀ ਦ੍ਰੁਕਟਾ ਦ੍ਰੁਭ੍ਰਮਾ ॥

दंतुला दामणी द्रुकटा द्रुभ्रमा ॥

ਹੇ ਦੰਤੁਲਾ, ਦਾਮਣੀ, ਦ੍ਰੁਕਟਾ, ਦ੍ਰੁਭ੍ਰਮਾ,

ਛੁਧਿਤਾ ਨਿੰਦ੍ਰਕਾ ਨ੍ਰਿਭਿਖਾ ਨ੍ਰਿਗਮਾ ॥

छुधिता निंद्रका नृभिखा नृगमा ॥

ਛੁਧਿਤਾ, ਨਿੰਦ੍ਰਕਾ, ਨ੍ਰਿਭਿਖਾ, ਨ੍ਰਿਗਮਾ,

ਕਦ੍ਰਕਾ ਚੂੜਿਕਾ ਚਾਚਕਾ ਚਾਪਣੀ ॥

कद्रका चूड़िका चाचका चापणी ॥

ਕਦ੍ਰਕਾ, ਚੂੜਿਕਾ, ਚਾਚਕਾ, ਚਾਪਣੀ,

ਚਿਚ੍ਰੜੀ ਚਾਵੜਾ ਚਿੰਪਿਲਾ ਜਾਪਣੀ ॥੭੪॥

चिच्रड़ी चावड़ा चिंपिला जापणी ॥७४॥

ਚਿਚ੍ਰੜੀ, ਚਾਵੜਾ, ਚਿੰਪਿਲਾ, ਜਾਪਣੀ ॥੭੪॥

ਬਿਸਨਪਦ ॥ ਪਰਜ ॥ ਤ੍ਵਪ੍ਰਸਾਦਿ ਕਥਤਾ ॥

बिसनपद ॥ परज ॥ त्वप्रसादि कथता ॥

ਬਿਸਨਪਦ: ਪਰਜ: ਤੇਰੀ ਕ੍ਰਿਪਾ ਨਾਲ ਕਹਿੰਦਾ ਹਾ:

ਕੈਸੇ ਕੈ ਪਾਇਨ ਪ੍ਰਭਾ ਉਚਾਰੋਂ ॥

कैसे कै पाइन प्रभा उचारों ॥

(ਤੇਰੇ) ਪੈਰਾ ਦੀ ਸੁੰਦਰਤਾ ਦਾ ਕਿਸ ਤਰ੍ਹਾ ਉਚਾਰਨ ਕਰਾ,

ਜਾਨੁਕ ਨਿਪਟ ਅਘਟ ਅੰਮ੍ਰਿਤ ਸਮ ਸੰਪਟ ਸੁਭਟ ਬਿਚਾਰੋ ॥

ਜਾਨੁਕ ਨਿਪਟ ਅਘਟ ਅੰਮ੍ਰਿਤ ਸਮ ਸੰਪਟ ਸੁਭਟ ਬਿਚਾਰੋ ॥
(ਉਹ) ਮਾਨੋ ਬਿਲਕੁਲ ਨਾ ਘਟਣ ਵਾਲੇ ਅੰਮ੍ਰਿਤ ਦੇ ਡੱਬੇ ਦੇ ਸਮਾਨ ਹਨ, (ਜਿਨ੍ਹਾ ਨੂੰ) ਸੂਰਮੇ ਵਿਚਾਰਦੇ ਹਨ।

ਮਨ ਮਧੁਕਰਹਿ ਚਰਨ ਕਮਲਨ ਪਰ ਹ੍ਵੈ ਮਨਮਤ ਗੁੰਜਾਰੋ ॥
मन मधुकरहि चरन कमलन पर ह्वै मनमत गुँजारो ॥
(ਮੈਂ ਆਪਣੇ) ਮਨ ਨੂੰ (ਉਨ੍ਹਾ) ਚਰਨ ਕਮਲਾ ਉਤੇ ਭੌਰਾ ਬਣਾਉਂਦਾ ਹਾ ਅਤੇ ਮਨ ਵਿਚ ਮਸਤ ਹੋ ਕੇ ਗੁੰਜਾਰ ਕਰਦਾ ਹਾ।

ਮਾਤ੍ਰਿਕ ਸਪਤ ਸਪਿਤ ਪਿਤਰਨ ਕੁਲ ਚੌਦਹੂੰ ਕੁਲੀ ਉਧਾਰੋ ॥੭੫॥
मातृक सपत सपित पितरन कुल चौदहूँ कुली उधारो ॥७५॥
(ਇਸ ਪ੍ਰਕਾਰ ਕਰਨ ਨਾਲ) ਸੱਤ ਮਾਤਾ ਦੀਆਂ ਅਤੇ ਸੱਤ ਪਿਤਾ ਦੀਆਂ ਕੁਲਾ, ਚੌਦਾ ਹੀ ਕੁਲਾ ਦਾ ਉੱਧਾਰ ਕਰ ਲਵਾਗਾ ॥੭੫॥

ਬਿਸਨਪਦ ॥ ਕਾਫੀ ॥
बिसनपद ॥ काफी ॥
ਬਿਸਨਪਦ: ਕਾਫੀ:

ਤਾ ਦਿਨ ਦੇਹ ਸਫਲ ਕਰ ਜਾਨੋ ॥
ता दिन देह सफल कर जानो ॥
ਉਸ ਦਿਨ ਮੈਂ ਆਪਣੀ ਦੇਹੀ ਨੂੰ ਸਫਲ ਸਮਝਾਗਾ,

ਜਾ ਦਿਨ ਜਗਤ ਮਾਤ ਪ੍ਰਫੁਲਿਤ ਹ੍ਵੈ ਦੇਹਿ ਬਿਜੈ ਬਰਦਾਨੋ ॥
जा दिन जगत मात प्रफुलित ह्वै देहि बिजै बरदानो ॥
ਜਿਸ ਦਿਨ ਜਗਤ ਦੀ ਮਾਤਾ ਪ੍ਰਸੰਨ ਹੋ ਕੇ (ਜਗਤ ਦੇ) ਜਿਤਣ ਦਾ ਵਰ ਦੇਵੇਗੀ।

ਤਾ ਦਿਨ ਸਸਤ੍ਰ ਅਸਤ੍ਰ ਕਟਿ ਬਾਧੋ ਚੰਦਨ ਚਿਤ੍ਰ ਲਗਾਊਂ ॥
ता दिन ससत्र असत्र कटि बाधो चंदन चित्र लगाऊँ ॥
ਉਸ ਦਿਨ ਸ਼ਸਤ੍ਰ ਅਤੇ ਅਸਤ੍ਰ ਲਕ ਨਾਲ ਬੰਨ੍ਹ ਕੇ ਚੰਦਨ ਦਾ ਟਿਕਾ ਲਗਾਵਾਗਾ

ਜਾ ਕਹੁ ਨੇਤ ਨਿਗਮ ਕਹਿ ਬੋਲਤ ਤਾਸੁ ਸੁ ਬਰੁ ਜਬ ਪਾਊਂ ॥੭੬॥
जा कहु नेत निगम कहि बोलत तासु सु बरु जब पाऊँ ॥७६॥

ਜਦ ਜਿਸ ਨੂੰ ਵੇਦ ਨੇਤਿ ਨੇਤਿ (ਬੇਅੰਤ) ਕਹਿੰਦੇ ਹਨ, ਉਸ ਤੋਂ ਸ੍ਰੇਸ਼ਠ ਵਰ ਪ੍ਰਾਪਤ ਕਰਾਗਾ ॥੭੬॥

ਬਿਸਨਪਦ ॥ ਸੋਰਠਿ ॥ ਤ੍ਵਪ੍ਰਸਾਦਿ ਕਥਤਾ ॥

बिसनपद ॥ सोरठि ॥ त्वप्रसादि कथता ॥

ਬਿਸਨਪਦ: ਸੋਰਠਿ: ਤੇਰੀ ਕ੍ਰਿਪਾ ਨਾਲ ਕਹਿੰਦਾ ਹਾ:

ਅੰਤਰਜਾਮੀ ਅਭਯ ਭਵਾਨੀ ॥

अंतरजामी अभय भवानी ॥

ਜੋ ਅੰਤਰਜਾਮੀ ਅਤੇ ਭੈ ਰਹਿਤ ਭਵਾਨੀ ਹੈ,

ਅਤਿ ਹੀ ਨਿਰਖਿ ਪ੍ਰੇਮ ਪਾਰਸ ਕੋ ਚਿਤ ਕੀ ਬ੍ਰਿਥਾ ਪਛਾਨੀ ॥

अति ही निरखि प्रेम पारस को चित की बृथा पछानी ॥

(ਉਸ ਨੇ) ਪਾਰਸ (ਨਾਥ) ਦੇ ਅਤਿ ਅਧਿਕ ਪ੍ਰੇਮ ਨੂੰ ਵੇਖ ਕੇ, (ਉਸ ਦੇ) ਚਿਤ ਦੀ ਸਥਿਤੀ ਦੀ ਪਛਾਣ ਕਰ ਲਈ ਹੈ।

ਆਪਨ ਭਗਤ ਜਾਨ ਭਵਖੰਡਨ ਅਭਯ ਰੂਪ ਦਿਖਾਯੋ ॥

आपन भगत जान भवखंडन अभय रूप दिखायो ॥

(ਉਸ ਨੂੰ) ਆਪਣਾ ਸੇਵਕ ਅਥਵਾ ਭਗਤ ਜਾਣ ਕੇ ਸੰਸਾਰਿਕ ਡਰ ਨੂੰ ਖੰਡਿਤ ਕਰਨ ਵਾਲਾ ਨਿਰਭੈ ਸਰੂਪ ਵਿਖਾ ਦਿੱਤਾ ਹੈ।

ਚਕ੍ਰਤ ਰਹੇ ਪੇਖਿ ਮੁਨਿ ਜਨ ਸੁਰ ਅਜਰ ਅਮਰ ਪਦ ਪਾਯੋ ॥੭੭॥

चक्रत रहे पेखि मुनि जन सुर अजर अमर पद पायो ॥७७॥

(ਉਸ ਨੂੰ) ਵੇਖ ਕੇ ਮੁਨੀ ਲੋਗ ਅਤੇ ਦੇਵਤੇ ਹੈਰਾਨ ਹੋ ਗਏ ਹਨ ਅਤੇ (ਉਨ੍ਹਾ ਨੇ) ਅਜਰ, ਅਮਰ ਪਦ ਪ੍ਰਾਪਤ ਕਰ ਲਿਆ ਹੈ ॥੭੭॥

ਸੋਭਿਤ ਬਾਮਹਿ ਪਾਨਿ ਕ੍ਰਿਪਾਣੀ ॥

सोभित बामहि पानि कृपाणी ॥

(ਉਸ ਦੇ) ਖਬੇ ਹੱਥ ਵਿਚ ਕ੍ਰਿਪਾਨ ਸੁਸ਼ੋਭਿਤ ਹੈ,

ਜਾ ਤਰ ਜਛ ਕਿੰਨਰ ਅਸੁਰਨ ਕੀ ਸਬ ਕੀ ਕ੍ਰਿਯਾ ਹਿਰਾਨੀ ॥

जा तर जछ किंनर असुरन की सब की कृया हिरानी ॥

ਜਿਸ ਦੇ ਅਧੀਨ ਯਕਸ਼, ਕਿੰਨਰ ਅਤੇ ਦੈਂਤਾ ਦੀ ਸਾਰੀ ਕ੍ਰਿਆ ਮਾਤ ਖਾਦੀ ਹੈ,

ਜਾ ਤਨ ਮਧੁ ਕੀਟਭ ਕਹੁ ਖੰਡਯੋ ਸੁੰਭ ਨਿਸੁੰਭ ਸੰਘਾਰੇ ॥

जा तन मधु कीटभ कहु खंड्यो सुँभ निसुँभ संघारे ॥

ਜਿਸ ਨਾਲ ਮਧੁ ਅਤੇ ਕੈਟਭ ਨੂੰ ਟੋਟੇ ਟੋਟੇ ਕੀਤਾ ਸੀ ਅਤੇ ਸੁੰਭ ਨਿਸੁੰਭ ਨੂੰ ਮਾਰਿਆ ਸੀ।

ਸੋਈ ਕ੍ਰਿਪਾਨ ਨਿਦਾਨ ਲਗੇ ਜਗ ਦਾਇਨ ਰਹੋ ਹਮਾਰੇ ॥੭੮॥

सोई कृपान निदान लगे जग दाइन रहो हमारे ॥७८॥

(ਹੇ ਭਵਾਨੀ!) ਉਹ ਕ੍ਰਿਪਾਨ ਜਗਤ ਦੇ ਅੰਤ ਕਾਲ ਤਕ ਮੇਰੇ ਸਜੇ ਹੱਥ ਵਿਚ ਰਹੇ ॥੭੮॥

ਜਾ ਤਨ ਬਿੜਾਲਾਛ ਚਿਛ੍ਰਾਦਿਕ ਖੰਡਨ ਖੰਡ ਉਡਾਏ ॥

जा तन बिड़ालाछ चिछ्रादिक खंडन खंड उडाए ॥

ਜਿਸ (ਕ੍ਰਿਪਾਨ) ਨਾਲ ਬਿੜਾਲਾਛ ਅਤੇ ਚਿੱਛਰ ਆਦਿਕ ਦੈਂਤਾ ਨੂੰ ਟੋਟੇ ਟੋਟੇ ਕਰ ਕੇ ਉਡਾ ਦਿੱਤਾ ਹੈ।

ਧੂਲੀਕਰਨ ਧੂਮ੍ਰਲੋਚਨ ਕੇ ਮਾਸਨ ਗਿਧ ਰਜਾਏ ॥

धूलीकरन धूम्रलोचन के मासन गिध रजाए ॥

ਧੂਲੀਕਰਨ ਅਤੇ ਧੂਮ੍ਰਲੋਚਨ (ਨਾ ਵਾਲੇ ਦੈਂਤਾ) ਦੇ ਮਾਸ ਨਾਲ ਗਿਧਾ ਨੂੰ ਰਜਾ ਦਿੱਤਾ ਹੈ।

ਰਾਮ ਰਸੂਲ ਕਿਸਨ ਬਿਸਨਾਦਿਕ ਕਾਲ ਕ੍ਰਵਾਲਹਿ ਕੂਟੇ ॥

राम रसूल किसन बिसनादिक काल क्रवालहि कूटे ॥

ਰਾਮ, ਰਸੂਲ, ਕ੍ਰਿਸ਼ਨ, ਵਿਸ਼ਣੂ ਆਦਿ ਨੂੰ ਕਾਲ ਨੇ (ਜਿਸ) ਤਲਵਾਰ ਨਾਲ ਕੁਟਿਆ ਹੈ,

ਕੋਟਿ ਉਪਾਇ ਧਾਇ ਸਭ ਥਾਕੇ ਬਿਨ ਤਿਹ ਭਜਨ ਨ ਛੂਟੇ ॥੭੯॥

कोटि उपाइ धाइ सभ थाके बिन तिह भजन न छूटे ॥७९॥

ਸਾਰੇ (ਲੋਕ) ਕਰੋੜਾ ਉਪਾ ਕਰ ਕੇ ਥਕ ਗਏ ਹਨ, ਪਰ ਉਸ ਦੇ ਭਜਨ ਤੋਂ ਬਿਨਾ (ਉਸ ਤਲਵਾਰ ਤੋਂ) ਬਚ ਨਹੀਂ ਸਕੇ ਹਨ ॥੭੯॥

ਬਿਸਨਪਦ ॥ ਸੂਹੀ ॥ ਤ੍ਵਪ੍ਰਸਾਦਿ ਕਥਤਾ ॥

बिसनपद ॥ सूही ॥ त्वप्रसादि कथता ॥

ਬਿਸਨਪਦ: ਸੂਹੀ: ਤੇਰੀ ਕ੍ਰਿਪਾ ਨਾਲ ਕਹਿੰਦਾ ਹਾ:

ਸੋਭਿਤ ਪਾਨਿ ਕ੍ਰਿਪਾਨ ਉਜਾਰੀ ॥

सोभित पानि कृपान उजारी ॥

(ਭਵਾਨੀ ਦੇ) ਹੱਥ ਵਿਚ ਲਿਸ਼ਕਦੀ ਹੋਈ ਤਲਵਾਰ ਸੁਸ਼ੋਭਿਤ ਹੈ,

ਜਾ ਤਨ ਇੰਦ੍ਰ ਕੋਟਿ ਕਈ ਖੰਡੇ ਬਿਸਨ ਕ੍ਰੋਰਿ ਤ੍ਰਿਪੁਰਾਰੀ ॥

जा तन इंद्र कोटि कई खंडे बिसन क्रोरि तृपुरारी ॥

ਜਿਸ ਨਾਲ ਕਈ ਕਰੋੜ ਇੰਦਰ, ਅਤੇ ਕਰੋੜਾ ਵਿਸ਼ਣੂ ਅਤੇ ਸ਼ਿਵ ਖੰਡਿਤ ਕੀਤੇ ਹਨ,

ਜਾ ਕਹੁ ਰਾਮ ਉਚਰ ਮੁਨਿ ਜਨ ਸਬ ਸੇਵਤ ਧਿਆਨ ਲਗਾਏ ॥

जा कहु राम उचर मुनि जन सब सेवत धिआन लगाए ॥

ਜਿਸ ਨੂੰ 'ਰਾਮ' ਕਹਿ ਕੇ ਸਾਰੇ ਮੁਨੀ ਲੋਗ ਧਿਆਨ ਲਗਾ ਕੇ ਸੇਵਾ (ਪੂਜਾ) ਕਰਦੇ ਹਨ,

ਤਸ ਤੁਮ ਰਾਮ ਕ੍ਰਿਸਨ ਕਈ ਕੋਟਿਕ ਬਾਰ ਉਪਾਇ ਮਿਟਾਏ ॥੮੦॥

तस तुम राम कृसन कई कोटिक बार उपाइ मिटाए ॥८०॥

ਉਸ ਰਾਮ ਅਤੇ ਕ੍ਰਿਸ਼ਨ ਨੂੰ ਤੂੰ ਕਈ ਕਰੋੜਾ ਵਾਰ ਪੈਦਾ ਕੀਤਾ ਹੈ, ਫਿਰ ਮਿਟਾ ਦਿੱਤਾ ਹੈ ॥੮੦॥

ਅਨਭਵ ਰੂਪ ਸਰੂਪ ਅਗੰਜਨ ਕਹੋ ਕਵਨ ਬਿਧਿ ਗਈਯੈ ॥

अनभव रूप सरूप अगंजन कहो कवन बिधि गईयै ॥

(ਜਿਸ ਦਾ) ਭੈ ਰਹਿਤ ਰੂਪ ਅਤੇ ਨਾ ਗੰਜੇ ਜਾ ਸਕਣ ਵਾਲਾ ਸਰੂਪ ਹੈ, ਦਸੋ (ਉਸ ਨੂੰ) ਕਿਸ ਢੰਗ ਨਾਲ ਗਾਇਆ ਜਾ ਸਕਦਾ ਹੈ।

ਜਿਹਬਾ ਸਹੰਸ੍ਰ ਰਟਤ ਗੁਨ ਥਾਕੀ ਕਬਿ ਜਿਹਵੇਕ ਬਤਈਯੈ ॥

जिहबा सहंस्र रटत गुन थाकी कबि जिहवेक बतईयै ॥

(ਜਿਸ ਦੇ) ਗੁਣਾ ਨੂੰ ਗਾਉਂਦਿਆਂ (ਸ਼ੇਸ਼ਨਾਗ ਦੀਆਂ) ਹਜ਼ਾਰ ਜੀਭਾ ਥਕ ਗਈਆਂ ਹਨ, (ਪਰ) ਕਵੀ ਦੀ ਤਾ ਇਕ ਜੀਭ ਹੈ, ਦਸੋ (ਫਿਰ ਉਹ ਕਿਵੇਂ ਗੁਣਾ ਨੂੰ ਗਾ ਸਕੇਗਾ)।

ਭੂਮਿ ਅਕਾਸ ਪਤਾਰ ਜਵਨ ਕਰ ਚਉਦਹਿ ਖੰਡ ਬਿਹੰਡੇ ॥

भूमि अकास पतार जवन कर चउदहि खंड बिहंडे ॥

(ਜੋ) ਭੂਮੀ, ਆਕਾਸ਼ ਅਤੇ ਪਾਤਾਲ ਨੂੰ ਬਣਾ ਕੇ ਅਤੇ ਫਿਰ ਚੌਦਾ ਖੰਡਾ (ਲੋਕਾ) ਨੂੰ ਨਸ਼ਟ ਕਰ ਦਿੰਦੀ ਹੈ,

ਜਗਮਗ ਜੋਤਿ ਹੋਤਿ ਭੂਤਲਿ ਮੈ ਖੰਡਨ ਅਉ ਬ੍ਰਹਮੰਡੇ ॥੮੧॥

जगमग जोति होति भूतलि मै खंडन अउ ब्रहमंडे ॥८१॥

(ਉਸੇ ਦੀ) ਜੋਤਿ ਧਰਤੀ, ਖੰਡਾ ਅਤੇ ਬ੍ਰਹਿਮੰਡਾ ਵਿਚ ਜਗਮਗਾ ਰਹੀ ਹੈ ॥੮੧॥

ਬਿਸਨਪਦ ॥ ਸੋਰਠਿ ॥

बिसनपद ॥ सोरठि ॥

ਬਿਸਨਪਦ: ਸੋਰਠ:

ਜੈ ਜੈ ਰੂਪ ਅਰੇਖ ਅਪਾਰ ॥

जै जै रूप अरेख अपार ॥

ਹੇ ਅਰੇਖ ਅਤੇ ਅਪਾਰ ਰੂਪ ਵਾਲੀ!

ਜਾਸਿ ਪਾਇ ਭ੍ਰਮਾਇ ਜਹ ਤਹ ਭੀਖ ਕੋ ਸਿਵ ਦੁਆਰ ॥

जासि पाइ भ्रमाइ जह तह भीख को सिव दुआर ॥

(ਤੇਰੀ) ਜੈ-ਜੈ ਹੋਵੇ। ਜਿਸ ਦੀ (ਆਗਿਆ ਨੂੰ) ਪ੍ਰਾਪਤ ਕਰ ਕੇ ਸ਼ਿਵ ਜਿਥੇ ਕਿਥੇ ਦੁਆਰ ਦੁਆਰ ਤੇ ਭਿਖਿਆ ਲੈਣ ਲਈ ਭਰਮਦਾ ਫਿਰਦਾ ਹੈ,

ਜਾਸਿ ਪਾਇ ਲਗ੍ਯੋ ਨਿਸੇਸਿਹ ਕਾਰਮਾ ਤਨ ਏਕ ॥

जासि पाइ लग्यो निसेसिह कारमा तन एक ॥

ਜਿਸ ਦੀ (ਆਗਿਆ ਦੀ) ਪ੍ਰਾਪਤੀ ਨਾਲ ਚੰਦ੍ਰਮਾ ਦੇ ਸ਼ਰੀਰ ਉਤੇ ਇਕ ਕਲੰਕ ਲਗਿਆ ਹੈ,

ਦੇਵਤੇਸ ਸਹੰਸ੍ਰ ਭੇ ਭਗ ਜਾਸਿ ਪਾਇ ਅਨੇਕ ॥੮੨॥

देवतेस सहंस्र भे भग जासि पाइ अनेक ॥८२॥

ਜਿਸ ਦੀ (ਆਗਿਆ ਨੂੰ) ਪਾ ਕੇ ਇੰਦਰ (ਦੇ ਸ਼ਰੀਰ ਉਤੇ) ਹਜ਼ਾਰ ਭਗ (ਚਿੰਨ੍ਹ) ਹੋਏ ਸਨ ॥੮੨॥

ਕ੍ਰਿਸਨ ਰਾਮ ਭਏ ਕਿਤੇ ਪੁਨਿ ਕਾਲ ਪਾਇ ਬਿਹਾਨ ॥

कृसन राम भए किते पुनि काल पाइ बिहान ॥

ਜਿਸ ਦੀ (ਆਗਿਆ ਨੂੰ) ਪ੍ਰਾਪਤ ਕਰ ਕੇ ਕਿਤਨੇ ਹੀ ਰਾਮ ਅਤੇ ਕ੍ਰਿਸ਼ਨ ਹੋਏ ਅਤੇ ਫਿਰ ਸਮਾ ਆਉਣ ਤੇ ਨਸ਼ਟ ਹੋ ਗਏ।

ਕਾਲ ਕੋ ਅਨਕਾਲ ਕੈ ਅਕਲੰਕ ਮੂਰਤਿ ਮਾਨ ॥

काल को अनकाल कै अकलंक मूरति मान ॥

ਕਾਲ' ਨੂੰ ਕਾਲ ਤੋਂ ਮੁਕਤ ਕਰ ਕੇ ਕਲੰਕ ਰਹਿਤ ਸਰੂਪ ਵਾਲਾ ਮਨੋ।

ਜਾਸਿ ਪਾਇ ਭਯੋ ਸਭੈ ਜਗ ਜਾਸ ਪਾਇ ਬਿਲਾਨ ॥

जासि पाइ भयो सभै जग जास पाइ बिलान ॥

ਜਿਸ ਦੀ (ਆਗਿਆ ਨੂੰ) ਪ੍ਰਾਪਤ ਕਰ ਕੇ ਸਾਰਾ ਜਗਤ ਹੋਂਦ ਵਿਚ ਆਇਆ ਹੈ ਅਤੇ ਜਿਸ ਦੀ (ਆਗਿਆ ਨੂੰ) ਪਾ ਕੇ ਨਸ਼ਟ ਹੋ ਜਾਦਾ ਹੈ,

ਤਾਹਿ ਤੈ ਅਬਿਚਾਰ ਜੜ ਕਰਤਾਰ ਕਾਹਿ ਨ ਜਾਨ ॥੯੩॥

ताहि तै अबिचार जड़ करतार काहि न जान ॥८३॥

ਉਸ ਨੂੰ ਹੇ ਵਿਚਾਰ ਰਹਿਤ ਮੂਰਖ! ਕਰਤਾਰ ਕਰ ਕੇ ਕਿਉਂ ਨਹੀਂ ਜਾਣਦਾ ॥੯੩॥

ਨਰਹਰਿ ਜਾਨ ਕਾਹਿ ਨ ਲੇਤ ॥

नरहरि जान काहि न लेत ॥

(ਹੇ ਪ੍ਰਾਣੀ! ਤੂੰ) ਉਸ ਨਰਹਰਿ ਨੂੰ ਕਿਉਂ ਨਹੀਂ ਜਾਣ ਲੈਂਦਾ।

ਤੈ ਭਰੋਸ ਪਰਯੋ ਪਸੂ ਜਿਹ ਮੋਹਿ ਬਧਿ ਅਚੇਤ ॥

तै भरोस पर्यो पसू जिह मोहि बधि अचेत ॥

ਹੇ ਪਸ਼ੂ! (ਤੂੰ ਮਾਇਆ ਦੇ) ਮੋਹ ਵਿਚ ਅਚੇਤ ਹੋਇਆ ਜਿਸ ਦੇ ਭਰੋਸੇ ਪਿਆ ਹੋਇਆ ਹੈਂ

ਰਾਮ ਕ੍ਰਿਸਨ ਰਸੂਲ ਕੋ ਉਠਿ ਲੇਤ ਨਿਤਪ੍ਰਤਿ ਨਾਉ ॥

राम कृसन रसूल को उठि लेत नितप्रति नाउ ॥

ਅਤੇ ਰੋਜ਼ ਉਠ ਕੇ ਰਾਮ, ਕ੍ਰਿਸ਼ਨ ਅਤੇ ਰਸੂਲ ਦਾ ਨਾਮ ਲੈਂਦਾ ਹੈਂ,

ਕਹਾ ਵੈ ਅਬ ਜੀਅਤ ਜਗ ਮੈ ਕਹਾ ਤਿਨ ਕੋ ਗਾਉ ॥੯੪॥

कहा वै अब जीअत जग मै कहा तिन को गाउ ॥८४॥

ਪਰ ਉਹ ਹੁਣ ਜਗ ਵਿਚ ਕਿਥੇ ਜੀਉਂਦੇ ਹਨ ਅਤੇ ਉਨ੍ਹਾ ਦਾ ਕਿਹੜਾ ਪਿੰਡ ਹੈ? ॥੯੪॥

ਸੋਰਠਿ ॥

सोरठि ॥

ਸੋਰਠਿ:

ਤਾਸ ਕਿਉ ਨ ਪਛਾਨਹੀ ਜੋ ਹੋਹਿ ਹੈ ਅਬ ਹੈ ॥

तास किउ न पछानही जे होहि है अब है ॥

ਉਸ ਨੂੰ ਕਿਉਂ ਨਹੀਂ ਪਛਾਣਦਾ, ਜੋ ਹੁਣ ਹੈ ਅਤੇ (ਭਵਿਸ਼ ਵਿਚ) ਹੋਵੇਗਾ।

ਨਿਹਫਲ ਕਾਹੇ ਭਜਤ ਪਾਹਨ ਤੋਹਿ ਕਛੁ ਫਲਿ ਦੈ ॥

निहफल काहे भजत पाहन तोहि कछु फलि दै ॥

ਵਿਅਰਥ ਵਿਚ ਪੱਥਰਾ ਨੂੰ ਕਿਉਂ ਪੂਜਦਾ ਹੈਂ, (ਕੀ) ਤੈਨੂੰ (ਉਹ) ਕੁਝ ਫਲ ਦੇਣਗੇ?

ਤਾਸੁ ਸੇਵਹੁ ਜਾਸ ਸੇਵਤਿ ਹੋਹਿ ਪੂਰਣ ਕਾਮ ॥

तासु सेवहु जास सेवति होहि पूरण काम ॥

ਉਸ ਦੀ ਸੇਵਾ ਕਰੋ ਜਿਸ ਦੀ ਸੇਵਾ ਕੀਤਿਆਂ ਕਾਮਨਾਵਾ (ਮਨੋਰਥ) ਪੂਰਨ ਹੋ ਜਾਣ,

ਹੋਹਿ ਮਨਸਾ ਸਕਲ ਪੂਰਣ ਲੈਤ ਜਾ ਕੇ ਨਾਮ ॥੮੫॥

होहि मनसा सकल पूरण लैत जा के नाम ॥८५॥

ਜਿਸ ਦਾ ਨਾਮ ਲਿਆਂ ਸਾਰੀਆਂ ਇੱਛਾਵਾ ਪੂਰੀਆਂ ਹੋ ਜਾਣ ॥੮੫॥

ਬਿਸਨਪਦ ॥ ਰਾਮਕਲੀ ॥ ਤ੍ਵਪ੍ਰਸਾਦਿ ॥

बिसनपद ॥ रामकली ॥ त्वप्रसादि ॥

ਬਿਸਨਪਦ: ਰਾਮਕਲੀ: ਤੇਰੀ ਕ੍ਰਿਪਾ ਨਾਲ:

ਇਹ ਬਿਧਿ ਕੀਨੀ ਜਬੈ ਬਡਾਈ ॥

इह बिधि कीनी जबै बडाई ॥

ਇਸ ਤਰ੍ਹਾ ਜਦੋਂ ਵਡਿਆਈ ਕੀਤੀ,

ਰੀਝੇ ਦੇਵ ਦਿਆਲ ਤਿਹ ਉਪਰ ਪੂਰਣ ਪੁਰਖ ਸੁਖਦਾਈ ॥

रीझे देव दिआल तिह उपर पूरण पुरख सुखदाई ॥

(ਤਾ) ਪੂਰਨ ਪੁਰਖ, ਸੁਖਦਾਇਕ ਦਿਆਲੂ ਦੇਵ ਉਸ ਉਤੇ ਪ੍ਰਸੰਨ ਹੋ ਗਏ।

ਆਪਨਿ ਮਿਲੇ ਦੇਵਿ ਦਰਸਨਿ ਭਯੋ ਸਿੰਘ ਕਰੀ ਅਸਵਾਰੀ ॥

आपनि मिले देवि दरसनि भयो सिंघ करी असवारी ॥

ਆਪ ਹੀ ਦੇਵੀ ਆ ਕੇ ਮਿਲ ਪਈ ਅਤੇ ਦਰਸ਼ਨ ਹੋ ਗਏ। (ਉਸ ਨੇ) ਸ਼ੇਰ ਦੀ ਸਵਾਰੀ ਕੀਤੀ ਹੋਈ ਹੈ,

ਲੀਨੇ ਛਤ੍ਰ ਲੰਕੁਰਾ ਕੂਦਤ ਨਾਚਤ ਗਣ ਦੈ ਤਾਰੀ ॥੮੬॥

लीने छत्र लंकुरा कूदत नाचत गण दै तारी ॥८६॥

(ਹੱਥ ਵਿਚ) (ਗਣ ਅਥਵਾ ਹਨੁਮਾਨ) ਛਤ੍ਰ ਧਾਰਨ ਕਰ ਕੇ (ਅਗੇ) ਕੁਦਦਾ ਫਿਰਦਾ ਹੈ ਅਤੇ ਗਣ ਤਾੜੀਆਂ ਵਜਾ ਵਜਾ ਕੇ ਨਚ ਰਹੇ ਹਨ ॥੮੬॥

ਰਾਮਕਲੀ ॥

रामकली ॥

ਰਾਮਕਲੀ।

ਝਮਕਤ ਅਸਤ੍ਰ ਛਟਾ ਸਸਤ੍ਰਨਿ ਕੀ ਬਾਜਤ ਡਉਰ ਅਪਾਰ ॥

झमकत असत्र छटा ससत्रनि की बाजत डउर अपार ॥

ਸ਼ਸਤ੍ਰਾਂ ਅਤੇ ਅਸਤ੍ਰਾਂ ਦੀ ਛਟਾ ਝਿਲਮਿਲ ਕਰ ਰਹੀ ਹੈ ਅਤੇ ਅਪਾਰ ਡੌਰੂ ਵਜ ਰਹੇ ਹਨ।

ਨਿਰਤਤ ਭੂਤ ਪ੍ਰੇਤ ਨਾਨਾ ਬਿਧਿ ਡਹਕਤ ਫਿਰਤ ਬੈਤਾਰ ॥

निरतत भूत प्रेत नाना बिधि डहकत फिरत बैतार ॥

ਭੂਤ ਅਤੇ ਪ੍ਰੇਤ ਅਨੇਕ ਤਰ੍ਹਾਂ ਨਾਲ ਨਚ ਰਹੇ ਹਨ ਅਤੇ ਬੈਤਾਲ ਡਕਾਰਦੇ ਫਿਰਦੇ ਹਨ।

ਕੁਹਕਤਿ ਫਿਰਤਿ ਕਾਕਣੀ ਕੁਹਰਤ ਡਹਕਤ ਕਠਨ ਮਸਾਨ ॥

कुहकति फिरति काकणी कुहरत डहकत कठन मसान ॥

ਕਾਕਣੀਆਂ ਕੂਕਦੀਆਂ ਫਿਰਦੀਆਂ ਹਨ ਅਤੇ ਕਠਿਨ ਮਸਾਣ (ਭੂਤਨੇ) ਕੂਕਦੇ ਅਤੇ ਹਸਦੇ ਫਿਰਦੇ ਹਨ।

ਘਹਰਤਿ ਗਗਨਿ ਸਘਨ ਰਿਖ ਦਹਲਤ ਬਿਚਰਤ ਬ੍ਯੋਮ ਬਿਵਾਨ ॥੮੭॥

घहरति गगनि सघन रिख दहलत बिचरत ब्योम बिवान ॥८७॥

ਆਕਾਸ਼ ਵਿਚ ਘਣੇ ਬਦਲਾ ਅੰਦਰ ਬਿਜਲੀ ਚਮਕ ਰਹੀ ਹੈ। ਰਿਸ਼ੀ ਲੋਕ (ਡਰ ਦੇ ਮਾਰੇ) ਦਹਿਲ ਗਏ ਹਨ ਅਤੇ ਬਿਮਾਨਾ ਵਿਚ (ਬੈਠੇ ਹੋਏ) ਡਰਦੇ ਆਕਾਸ਼ ਵਿਚ ਘੁੰਮ ਰਹੇ ਹਨ ॥੮੭॥

ਦੇਵੀ ਬਾਚ ॥

देवी बाच ॥

ਦੇਵੀ ਨੇ ਕਿਹਾ:

ਬਿਸਨਪਦ ॥ ਸਾਰੰਗ ॥ ਤ੍ਵਪ੍ਰਸਾਦਿ ॥

बिसनपद ॥ सारंग ॥ त्वप्रसादि ॥

ਸਾਰੰਗ: ਬਿਸਨਪਦ: ਤੇਰੀ ਕ੍ਰਿਪਾ ਨਾਲ:

ਕਛੂ ਬਰ ਮਾਗਹੁ ਪੂਤ ਸਯਾਨੇ ॥

कछू बर मागहु पूत सयाने ॥

ਹੇ ਸਿਆਣੇ ਪੁੱਤਰ! ਕੁਝ ਵਰ ਮੰਗੋ।

ਭੂਤ ਭਵਿਖ ਨਹੀ ਤੁਮਰੀ ਸਰ ਸਾਧ ਚਰਿਤ ਹਮ ਜਾਨੇ ॥

भूत भविख नही तुमरी सर साध चरित हम जाने ॥

ਅਸੀਂ ਜਾਣ ਲਿਆ ਹੈ ਕਿ ਭੂਤ ਕਾਲ ਅਤੇ ਭਵਿਖਤ ਕਾਲ ਵਿਚ ਤੇਰੇ ਵਰਗਾ ਕੋਈ ਸਾਧੂ ਚਰਿਤ੍ਰ ਵਾਲਾ ਨਹੀਂ ਹੋਇਆ।

ਜੋ ਬਰਦਾਨ ਚਹੋ ਸੋ ਮਾਗੋ ਸਬ ਹਮ ਤੁਮੈ ਦਿਵਾਰ ॥

जो बरदान चहो सो मागो सब हम तुमै दिवार ॥

ਜੋ ਵਰਦਾਨ ਚਾਹੋ, ਮੰਗ ਲਵੋ, ਅਸੀਂ ਤੈਨੂੰ ਸਭ ਕੁਝ ਦੇਣ ਲਈ ਤਿਆਰ ਹਾਂ।

ਕੰਚਨ ਰਤਨ ਬਜ੍ਰ ਮੁਕਤਾਫਲ ਲੀਜਹਿ ਸਕਲ ਸੁ ਧਾਰ ॥੮੮॥

कंचन रतन बज्र मुकताफल लीजहि सकल सु धार ॥८८॥

ਸੋਨਾ, ਹੀਰੇ, ਜਵਾਹਰਾਤ, ਮੋਤੀ ਆਦਿ ਸਾਰੀਆਂ (ਵਸਤੂਆਂ) ਮਨ ਭਰ ਕੇ ਲੈ ਲਵੋ ॥੮੮॥

ਪਾਰਸ ਨਾਥ ਬਾਚ ॥

पारस नाथ बाच ॥

ਪਾਰਸ ਨਾਥ ਨੇ ਕਿਹਾ:

ਬਿਸਨਪਦ ॥ ਸਾਰੰਗ ॥
बिसनपद ॥ सारंग ॥
ਬਿਸਨਪਦ: ਸਾਰੰਗ:

ਸਬ ਹੀ ਪੜੋ ਬੇਦ ਬਿਦਿਆ ਬਿਧਿ ਸਬ ਹੀ ਸਸਤ੍ਰ ਚਲਾਊ ॥
सब ही पड़ो बेद बिदिआ बिधि सब ही ससत्र चलाऊ ॥
(ਮੈਨੂੰ ਵਰ ਦਿਓ ਕਿ) ਸਾਰੀ ਵੇਦ ਵਿਦਿਆ ਨੂੰ ਪੜ੍ਹ ਲਵਾ ਅਤੇ ਸਭ ਤਰ੍ਹਾ ਦੇ ਸ਼ਸਤ੍ਰਾ ਨੂੰ ਚਲਾ ਲਵਾ।

ਸਬ ਹੀ ਦੇਸ ਜੇਰ ਕਰਿ ਆਪਨ ਆਪੇ ਮਤਾ ਮਤਾਊ ॥
सब ही देस जेर करि आपन आपे मता मताऊ ॥
ਸਾਰੇ ਹੀ ਦੇਸ਼ਾ (ਨੂੰ ਜਿਤ ਕੇ ਆਪਣੇ) ਅਧੀਨ ਕਰ ਲਵਾ ਅਤੇ (ਆਪਣੀ) ਮਰਜ਼ੀ ਅਨੁਸਾਰ ਸ਼ਾਸਨ ਕਰਾ।

ਕਹਿ ਤਥਾਸਤੁ ਭਈ ਲੋਪ ਚੰਡਿਕਾ ਤਾਸ ਮਹਾ ਬਰ ਦੈ ਕੈ ॥
कहि तथासतु भई लोप चंडिका तास महा बर दै कै ॥
ਤਥਾਸਤੁ' (ਇੰਜ ਹੀ ਹੋਵੇਗਾ) ਕਹਿ ਕੇ ਅਤੇ ਉਸ ਨੂੰ ਬਹੁਤ ਵੱਡਾ ਵਰ ਦੇ ਕੇ ਚੰਡੀ ਲੋਪ ਹੋ ਗਈ।

ਅੰਤ੍ਰ ਧਯਾਨ ਹੁਐ ਗਈ ਆਪਨ ਪਰ ਸਿੰਘ ਅਰੂੜ੍ਤ ਹੁਐ ਕੈ ॥੮੯॥
अंत्र ध्यान हुऐ गई आपन पर सिंघ अरूड़त हुऐ कै ॥८९॥
ਆਪਣੇ ਸਿੰਘ ਉਤੇ ਸਵਾਰ ਹੋ ਕੇ (ਦੇਵੀ) ਉਥੋਂ ਅੰਤਰ ਧਿਆਨ ਹੋ ਗਈ ॥੮੯॥

ਬਿਸਨਪਦ ॥ ਗਉਰੀ ॥ ਤ੍ਵਪ੍ਰਸਾਦਿ ॥
बिसनपद ॥ गउरी ॥ त्वप्रसादि ॥
ਬਿਸਨਪਦ: ਗਉਰੀ: ਤੇਰੀ ਕ੍ਰਿਪਾ ਨਾਲ:

ਪਾਰਸ ਕਰਿ ਡੰਡੌਤ ਫਿਰਿ ਆਏ ॥
पारस करि डंडौत फिरि आए ॥
ਪਾਰਸ ਨਾਥ (ਚੰਡੀ ਨੂੰ) ਡੰਡੌਤ ਕਰ ਕੇ (ਘਰ ਨੂੰ) ਪਰਤ ਆਏ।

ਆਵਤ ਬੀਰ ਦੇਸ ਦੇਸਨ ਤੇ ਮਾਨੁਖ ਭੇਜ ਬੁਲਾਏ ॥

आवत बीर देस देसन ते मानुख भेज बुलाए ॥

ਆਉਂਦਿਆਂ ਹੀ (ਆਪਣੇ) ਬੰਦਿਆਂ ਨੂੰ ਭੇਜ ਕੇ ਦੇਸਾ ਦੇਸਾ ਦੇ ਸੂਰਮੇ ਬੁਲਾ ਲਏ।

ਨ੍ਰਿਪ ਕੋ ਰੂਪ ਬਿਲੋਕਿ ਸੁਭਟ ਸਭ ਚਕ੍ਰਿਤ ਚਿਤ ਬਿਸਮਾਏ ॥

नृप को रूप बिलोकि सुभट सभ चकृत चित बिसमाए ॥

ਸਾਰੇ ਯੋਧੇ ਰਾਜੇ ਦਾ ਰੂਪ ਵੇਖ ਕੇ ਹੈਰਾਨ ਹੋ ਗਏ ਅਤੇ ਚਿਤ ਵਿਚ ਵਿਸਮਾਦ ਪਸਰ ਗਿਆ।

ਐਸੇ ਕਬਹੀ ਲਖੇ ਨਹੀ ਰਾਜਾ ਜੈਸੇ ਆਜ ਲਖਾਏ ॥

ऐसे कबही लखे नही राजा जैसे आज लखाए ॥

(ਕਹਿਣ ਲਗੇ) ਕਿ ਇਸ ਤਰ੍ਹਾ ਰਾਜਾ (ਪਹਿਲਾ) ਕਦੇ ਵੀ ਨਹੀਂ ਵੇਖਿਆ ਹੈ, ਜਿਸ ਤਰ੍ਹਾ ਅਜ ਦਿਸ ਰਿਹਾ ਹੈ।

ਚਕ੍ਰਿਤ ਭਈ ਗਗਨਿ ਕੀ ਬਾਲਾ ਗਨ ਉਡਗਨ ਬਿਰਮਾਏ ॥

चकृत भई गगनि की बाला गन उडगन बिरमाए ॥

ਆਕਾਸ਼ ਦੀਆਂ ਇਸਤਰੀਆਂ (ਅਪੱਛਰਾਵਾ) ਹੈਰਾਨ ਹੋ ਰਹੀਆਂ ਹਨ ਅਤੇ ਗਣ ਅਤੇ ਉਡਗਣ ਵੀ ਅਸਚਰਜ ਵਿਚ ਪੈ ਗਏ ਹਨ।

ਝਿਮਝਿਮ ਮੇਘ ਬੂੰਦ ਜਯੋਂ ਦੇਵਨ ਅਮਰ ਪੁਹਪ ਬਰਖਾਏ ॥

झिमझिम मेघ बूँद ज्यों देवन अमर पुहप बरखाए ॥

ਦੇਵਤਿਆਂ ਨੇ ਸਦਾ ਤਾਜ਼ਾ ਰਹਿਣ ਵਾਲੇ ਫੁਲਾ ('ਅਮਰ ਪੁਹਪ') ਦੀ ਮੀਂਹ ਦੀਆਂ ਕਣੀਆਂ ਵਾਗ ਝਿਮ ਝਿਮ ਕਰਦੀ ਬਰਖਾ ਕੀਤੀ ਹੈ।

ਜਾਨੁਕ ਜੁਬਨ ਖਾਨ ਹੁਐ ਨਿਕਸੇ ਰੂਪ ਸਿੰਧੁ ਅਨੁਵਾਏ ॥

जानुक जुबन खान हुऐ निकसे रूप सिंधु अनुवाए ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ (ਪਾਰਸ ਨਾਥ) ਰੂਪ ਦੇ ਸਮੁੰਦਰ ਵਿਚੋਂ ਇਸ਼ਨਾਨ ਕਰ ਕੇ ਜੋਬਨ ਦੀ ਖਾਣ ਹੋ ਕੇ ਨਿਕਲਿਆ ਹੋਵੇ।

ਜਾਨੁਕ ਧਾਰਿ ਨਿਡਰ ਬਸੁਧਾ ਪਰ ਕਾਮ ਕਲੇਵਰ ਆਏ ॥੯੦॥

जानुक धारि निडर बसुधा पर काम कलेवर आए ॥९०॥

(ਜਾ ਇੰਜ ਕਹੋ) ਮਾਨੋ ਕਾਮਦੇਵ ਨਿਡਰ ਹੋ ਕੇ ਧਰਤੀ ਉਤੇ ਸ਼ਰੀਰ ਧਾਰਨ ਕਰ ਕੇ ਆਇਆ ਹੋਵੇ ॥੯੦॥

ਬਿਸਨਪਦਿ ॥ ਸਾਰੰਗ ॥ ਤ੍ਵਪ੍ਰਸਾਦਿ ॥

बिसनपदि ॥ सारंग ॥ त्वप्रसादि ॥

ਬਿਸਨਪਦ: ਸਾਰੰਗ: ਤੇਰੀ ਕ੍ਰਿਪਾ ਨਾਲ:

ਭੂਪਤਿ ਪਰਮ ਗਯਾਨ ਜਬ ਪਾਯੋ ॥

भूपति परम ग्यान जब पायो ॥

ਜਦ ਰਾਜਾ (ਪਾਰਸ ਨਾਥ) ਨੇ ਪਰਮ ਗਿਆਨ ਪ੍ਰਾਪਤ ਕਰ ਲਿਆ।

ਮਨ ਬਚ ਕਰਮ ਕਠਨ ਕਰ ਤਾ ਕੋ ਜੌ ਕਰਿ ਧਯਾਨ ਲਗਾਯੋ ॥

मन बच करम कठन कर ता को जौ करि ध्यान लगायो ॥

ਮਨ, ਬਾਣੀ ਅਤੇ ਕਰਮ ਕਰ ਕੇ (ਜਿਸ ਨੂੰ ਪ੍ਰਾਪਤ ਕਰਨਾ) ਕਠਿਨ ਸੀ, ਜਦ ਉਸ ਦਾ ਧਿਆਨ ਲਗਾਇਆ

ਕਰਿ ਬਹੁ ਨਯਾਸ ਕਠਨ ਜਪੁ ਸਾਧ੍ਯੋ ਦਰਸਨਿ ਦੀਯੋ ਭਵਾਨੀ ॥

करि बहु न्यास कठन जपु साध्रयो दरसनि दीयो भवानी ॥

ਅਤੇ ਬਹੁਤ ਤਰ੍ਹਾ ਨਾਲ ਯੋਗ ਅਭਿਆਸ ਅਤੇ ਜਪ ਸਾਧਨਾ ਕੀਤੀ (ਤਦ) ਭਵਾਨੀ ਨੇ ਦਰਸ਼ਨ ਦਿੱਤਾ

ਤਤਛਿਨ ਪਰਮ ਗਯਾਨ ਉਪਦੇਸ੍ਯੋ ਲੋਕ ਚਤੁਰਦਸ ਰਾਨੀ ॥

ततछिन परम ग्यान उपदेस्यो लोक चतुरदस रानी ॥

ਅਤੇ ਤੁਰਤ ਚੌਦਾ ਲੋਕਾ ਦੀ ਰਾਣੀ (ਭਵਾਨੀ) ਨੇ ਪਰਮ ਗਿਆਨ ਦਾ ਉਪਦੇਸ਼ ਦਿੱਤਾ।

ਤਿਹ ਛਿਨ ਸਰਬ ਸਾਸਤ੍ਰ ਮੁਖ ਉਚਰੇ ਤਤ ਅਤਤ ਪਛਾਨਾ ॥

तिह छिन सरब सासत्र मुख उचरे तत अतत पछाना ॥

ਉਸੇ ਵੇਲੇ (ਰਾਜੇ ਨੇ) ਸਾਰੇ ਸ਼ਾਸਤ੍ਰਾ ਨੂੰ ਮੁਖ ਤੋਂ ਉਚਾਰਿਆ ਅਤੇ ਤੱਤ ਅਤੇ ਅਤੱਤ ਦੀ ਪਛਾਣ ਕੀਤੀ।

ਅਵਰ ਅਤਤ ਸਬੈ ਕਰ ਜਾਨੇ ਏਕ ਤਤ ਠਹਰਾਨਾ ॥

अवर अतत सबै कर जाने एक तत ठहराना ॥

ਹੋਰ ਸਭ ਕੁਝ ਨੂੰ ਅਤੱਤ ਕਰ ਕੇ ਜਾਣਿਆ ਅਤੇ ਇਕੋ (ਪਰਮ ਸੱਤਾ) ਨੂੰ ਤੱਤ ਕਰ ਕੇ ਨਿਸਚੈ ਕੀਤਾ।

ਅਨਭਵ ਜੋਤਿ ਅਨੂਪ ਪ੍ਰਕਾਸੀ ਅਨਹਦ ਨਾਦ ਬਜਾਯੋ ॥

अनभव जोति अनूप प्रकासी अनहद नाद बजायो ॥

(ਉਸ) ਸੁਤਹ ਗਿਆਨ ਵਾਲੀ ਅਨੁਪਮ ਜੋਤਿ ਦਾ (ਹਰ ਪਾਸੇ) ਪ੍ਰਕਾਸ਼ (ਪਸਰਿਆ ਹੋਇਆ ਹੈ ਅਤੇ ਉਸੇ ਨੇ) ਅਨਹਦ ਸ਼ਬਦ ਵਜਾਇਆ ਹੈ।

ਦੇਸ ਬਿਦੇਸ ਜੀਤਿ ਰਾਜਨ ਕਹੁ ਸੁਭਟ ਅਭੈ ਪਦ ਪਾਯੋ ॥੯੧॥

देस बिदेस जीति राजन कहु सुभट अभै पद पायो ॥९१॥

ਬਲਵਾਨ (ਰਾਜੇ ਨੇ) ਦੇਸ ਵਿਦੇਸ਼ ਦੇ ਰਾਜਿਆਂ ਨੂੰ ਜਿਤ ਕੇ 'ਅਭੈ-ਪਦ' ਪ੍ਰਾਪਤ ਕੀਤਾ ਹੈ ॥੯੧॥

ਬਿਸਨਪਦ ॥ ਪਰਜ ॥

बिसनपद ॥ परज ॥

ਬਿਸਨਪਦ: ਪਰਜ:

ਐਸੇ ਅਮਰਪਦ ਕਹੁ ਪਾਇ ॥

ऐसे अमरपद कहु पाइ ॥

ਇਸ ਤਰ੍ਹਾ ਅਮਰ-ਪਦ ਨੂੰ ਪ੍ਰਾਪਤ ਕਰ ਲਿਆ ਹੈ।

ਦੇਸ ਅਉਰ ਬਿਦੇਸ ਭੂਪਤਿ ਜੀਤਿ ਲੀਨ ਬੁਲਾਇ ॥

देस अउर बिदेस भूपति जीति लीन बुलाइ ॥

ਦੇਸਾ ਅਤੇ ਵਿਦੇਸਾ ਦੇ ਰਾਜਿਆਂ ਨੂੰ ਜਿਤ ਕੇ (ਆਪਣੇ ਪਾਸ) ਬੁਲਾ ਲਿਆ ਹੈ।

ਭਾਤਿ ਭਾਤਿ ਭਰੇ ਗੁਮਾਨ ਨਿਸਾਨ ਸਰਬ ਬਜਾਇ ॥

भाति भाति भरे गुमान निसान सरब बजाइ ॥

(ਉਹ ਸਾਰੇ ਰਾਜੇ) ਭਾਤ ਭਾਤ ਦੇ ਗੁਮਾਨ ਦੇ ਭਰੇ ਹੋਏ ਹਨ ਅਤੇ ਸਾਰੇ ਧੌਂਸੇ ਵਜਾਉਂਦੇ ਹਨ।

ਚਉਪ ਚਉਪ ਚਲੇ ਚਮੂੰਪਤਿ ਚਿਤ ਚਉਪ ਬਢਾਇ ॥

चउप चउप चले चमूँपति चित चउप बढाइ ॥

ਚਿਤ ਵਿਚ ਉਤਸਾਹ ਵਧਾ ਕੇ ਸੈਨਾਪਤੀ ਚਾਉ ਨਾਲ ਭਰੇ ਹੋਏ ਚਲੇ ਹਨ।

ਆਨਿ ਆਨਿ ਸਬੈ ਲਗੇ ਪਗ ਭੂਪ ਕੇ ਜੁਹਰਾਇ ॥

आनि आनि सबै लगे पग भूप के जुहराइ ॥

ਸਾਰੇ ਆ ਆ ਕੇ ਰਾਜੇ ਨੂੰ ਨਮਸਕਾਰ ਕਰ ਕੇ (ਉਸ ਦੇ) ਚਰਨੀ ਲਗੇ ਹਨ।

ਆਵ ਆਵ ਸੁਭਾਵ ਸੋ ਕਹਿ ਲੀਨ ਕੰਠ ਲਗਾਇ ॥

आव आव सुभाव सो कहि लीन कंठ लगाइ ॥

(ਸਭ ਨੂੰ ਰਾਜੇ ਨੇ) ਸਹਿਜ ਸੁਭਾਵਿਕ ਆਉ ਆਉ ਕਹਿ ਕੇ ਗਲ ਨਾਲ ਲਗਾ ਲਿਆ ਹੈ।

ਹੀਰ ਚੀਰ ਸੁ ਬਾਜ ਦੈ ਗਜ ਰਾਜ ਦੈ ਪਹਿਰਾਇ ॥

हीर चीर सु बाज दै गज राज दै पहिराइ ॥

(ਸਭ ਨੂੰ) ਹੀਰੇ, ਬਸਤ੍ਰ, ਘੋੜੇ ਅਤੇ ਹਾਥੀ ਦਿੱਤੇ ਅਤੇ (ਸਿਰੋਪਾਓ) ਪਹਿਨਾਏ।

ਸਾਧ ਦੈ ਸਨਮਾਨ ਕੈ ਕਰ ਲੀਨ ਚਿਤ ਚੁਰਾਇ ॥੯੨॥

साध दै सनमान कै कर लीन चित चुराइ ॥९२॥

ਸਾਧੂ ਪੁਰਸ਼ਾ ਨੂੰ ਦਾਨ ਦੇ ਕੇ ਅਤੇ ਸਨਮਾਨ ਕਰ ਕੇ ਉਨ੍ਹਾ ਦਾ ਚਿਤ ਚੁਰਾ ਲਿਆ ॥੯੨॥

ਬਿਸਨਪਦ ॥ ਕਾਫੀ ॥ ਤ੍ਵਪ੍ਰਸਾਦਿ ॥

बिसनपद ॥ काफी ॥ त्वप्रसादि ॥

ਬਿਸਨਪਦ: ਕਾਫੀ: ਤੇਰੀ ਕ੍ਰਿਪਾ ਨਾਲ:

ਇਮ ਕਰ ਦਾਨ ਦੈ ਸਨਮਾਨ ॥

इम कर दान दै सनमान ॥

ਇਸ ਤਰ੍ਹਾ ਦਾਨ ਦੇ ਕੇ ਅਤੇ ਸਨਮਾਨ ਕਰ ਕੇ

ਭਾਤਿ ਭਾਤਿ ਬਿਮੋਹਿ ਭੂਪਤਿ ਭੂਪ ਬੁਧ ਨਿਧਾਨ ॥

भाति भाति बिमोहि भूपति भूप बुध निधान ॥

ਬੁੱਧੀ ਦੇ ਖ਼ਜ਼ਾਨੇ ਰਾਜਾ (ਪਾਰਸ ਨਾਥ) ਨੇ (ਸਾਰਿਆਂ) ਰਾਜਿਆਂ ਨੂੰ ਤਰ੍ਹਾ ਤਰ੍ਹਾ ਨਾਲ ਮੋਹ ਲਿਆ ਹੈ।

ਭਾਤਿ ਭਾਤਿਨ ਸਾਜ ਦੈ ਬਰ ਬਾਜ ਅਉ ਗਜਰਾਜ ॥

भाति भातिन साज दै बर बाज अउ गजराज ॥

ਭਾਤ ਭਾਤ ਦੇ ਸਾਜਾ ਨਾਲ ਸੱਜੇ ਘੋੜੇ ਅਤੇ ਹਾਥੀ ਦਿੱਤੇ ਹਨ।

ਆਪਨੇ ਕੀਨੋ ਨ੍ਰਿਪੰ ਸਬ ਪਾਰਸੈ ਮਹਾਰਾਜ ॥

आपने कीनो नृपं सब पारसै महाराज ॥
ਮਹਾਰਾਜ ਪਾਰਸ ਨਾਥ ਨੇ ਸਾਰਿਆਂ ਰਾਜਿਆਂ ਨੂੰ ਆਪਣਾ (ਸੇਵਕ) ਬਣਾ ਲਿਆ ਹੈ।

ਲਾਲ ਜਾਲ ਪ੍ਰਵਾਲ ਬਿਦ੍ਰਮ ਹੀਰ ਚੀਰ ਅਨੰਤ ॥
लाल जाल प्रवाल बिद्रम हीर चीर अनंत ॥
ਲਾਲਾ ਦੇ ਜਾਲ, ਪ੍ਰਵਾਲ, ਹੀਰੇ, ਮੋਤੀ ਅਤੇ ਬਹੁਤ ਸਾਰੇ ਬਸਤ੍ਰ, ਸੋਨੇ ਦੇ ਸਿੰਗਾ ਵਾਲੀਆਂ

ਲਛ ਲਛ ਸ੍ਵਰਣ ਸਿੰਙੀ ਦਿਜ ਏਕ ਏਕ ਮਿਲੰਤ ॥
लछ लछ स्वरण सिंङी दिज एक एक मिलंत ॥
ਲਖ-ਲਖ ਗਊਆਂ ਇਕ ਇਕ ਬ੍ਰਾਹਮਣ ਨੂੰ ਦਿੱਤੀਆਂ।

ਮੋਹਿ ਭੂਪਿਤ ਭੂਮਿ ਕੈ ਇਕ ਕੀਨ ਜਗ ਬਨਾਇ ॥
मोहि भूपित भूमि कै इक कीन जग बनाइ ॥
ਧਰਤੀ ਦੇ ਰਾਜਿਆਂ ਨੂੰ ਮੋਹਿਤ ਕਰ ਕੇ, ਧੌਂਸਾ ਵਜਾ ਕੇ ਇਕ ਯੱਗ ਕੀਤਾ

ਭਾਤਿ ਭਾਤਿ ਸਭਾ ਬਨਾਇ ਸੁ ਬੈਠਿ ਭੂਪਤਿ ਆਇ ॥੯੩॥
भाति भाति सभा बनाइ सु बैठि भूपति आइ ॥९३॥
ਜਿਸ ਵਿਚ ਭਾਤ ਭਾਤ ਦੀਆਂ ਸਭਾਵਾ ਬਣਾ ਕੇ ਰਾਜੇ ਆ ਕੇ ਬੈਠੇ ਹਨ ॥੯੩॥

ਬਿਸਨਪਦ ॥ ਕਾਫੀ ॥
बिसनपद ॥ काफी ॥
ਬਿਸਨਪਦ। ਕਾਫੀ।

ਇਕ ਦਿਨ ਬੈਠੇ ਸਭਾ ਬਨਾਈ ॥
इक दिन बैठे सभा बनाई ॥
ਇਕ ਦਿਨ (ਰਾਜਾ) ਸਭਾ ਬਣਾ ਕੇ ਬੈਠਾ ਹੋਇਆ ਸੀ।

ਬਡੇ ਬਡੇ ਛਤ੍ਰੀ ਬਸੁਧਾ ਕੇ ਲੀਨੇ ਨਿਕਟਿ ਬੁਲਾਈ ॥
बडे बडे छत्री बसुधा के लीने निकटि बुलाई ॥

ਧਰਤੀ ਦੇ ਵੱਡੇ ਵੱਡੇ ਰਾਜਿਆਂ ਨੂੰ ਕੋਲ ਬੁਲਾ ਲਿਆ।

ਅਰੁ ਜੇ ਹੁਤੇ ਦੇਸ ਦੇਸਨ ਮਤਿ ਤੇ ਭੀ ਸਰਬ ਬੁਲਾਏ ॥

अरु जे हुते देस देसन मति ते भी सरब बुलाए ॥

ਅਤੇ ਦੇਸਾ ਦੇਸਾ ਦੇ ਜੋ ਮਤਾ (ਧਰਮਾ) ਵਾਲੇ ਸਨ, ਉਨ੍ਹਾ ਨੂੰ ਵੀ ਬੁਲਾ ਲਿਆ।

ਸੁਨਿ ਇਹ ਭਾਤਿ ਸਰਬ ਜਟਧਾਰੀ ਦੇਸ ਦੇਸ ਤੇ ਆਏ ॥

सुनि इह भाति सरब जटधारी देस देस ते आए ॥

ਇਸ ਤਰ੍ਹਾ (ਗੱਲ) ਸੁਣ ਕੇ ਦੇਸਾ ਦੇਸਾ ਤੋਂ ਸਾਰੇ ਜਟਾਧਾਰੀ ਆ ਗਏ,

ਨਾਨਾ ਭਾਤਿ ਜਟਨ ਕਹ ਧਾਰੇ ਅਰੁ ਮੁਖ ਬਿਭੂਤ ਲਗਾਏ ॥

नाना भाति जटन कह धारे अरु मुख बिभूत लगाए ॥

(ਜਿਨ੍ਹਾ ਨੇ) ਕਈ ਪ੍ਰਕਾਰ ਦੀਆਂ ਜਟਾ ਧਾਰਨ ਕੀਤੀਆਂ ਹੋਈਆਂ ਸਨ ਅਤੇ ਮੂੰਹ ਉਤੇ ਵਿਭੂਤੀ ਲਗਾਈ ਹੋਈ ਸੀ।

ਬਲਕੁਲ ਅੰਗਿ ਦੀਰਘ ਨਖ ਸੋਭਤ ਮ੍ਰਿਗਪਤਿ ਦੇਖ ਲਜਾਏ ॥

बलकुल अंगि दीरघ नख सोभत मृगपति देख लजाए ॥

ਬ੍ਰਿਛਾ ਦੀਆਂ ਛਿਲਾ ਅਤੇ ਪੱਤਰ ਸ਼ਰੀਰ ਉਤੇ ਧਾਰਨ ਕੀਤੇ ਹੋਏ ਸਨ ਅਤੇ ਨਾਖੁਨ ਇਤਨੇ ਵਧਾਏ ਹੋਏ ਸਨ ਕਿ (ਉਨ੍ਹਾ ਨੂੰ) ਵੇਖ ਕੇ ਸ਼ੇਰ ਵੀ ਲਜਾਉਂਦਾ ਸੀ।

ਮੁੰਦ੍ਰਤ ਨੇਤ੍ਰ ਊਰਧ ਕਰ ਓਪਤ ਪਰਮ ਕਾਛਨੀ ਕਾਛੇ ॥

मुँद्रत नेत्र ऊरध कर ओपत परम काछनी काछे ॥

ਅੱਖਾ ਮੀਟੀਆਂ ਹੋਈਆਂ ਸਨ, ਹੱਥ ਉੱਚੇ ਕਰ ਕੇ ਖੜੋਤੇ ਸਨ ਅਤੇ ਸੁੰਦਰ ਲੰਗੋਟ ਧਾਰੇ ਹੋਏ ਸਨ।

ਨਿਸ ਦਿਨ ਜਪਯੋ ਕਰਤ ਦਤਾਤ੍ਰੈ ਮਹਾ ਮੁਨੀਸਰ ਆਛੇ ॥੯੪॥

निस दिन जप्यो करत दतात्रै महा मुनीसर आछे ॥९४॥

(ਉਹ) ਮਹਾ ਮੁਨੀਸਰ ਸ੍ਰੇਸ਼ਠ ਦੱਤਾਤ੍ਰੇ ਨੂੰ ਰਾਤ ਦਿਨ ਜਪਿਆ ਕਰਦੇ ਸਨ ॥੯੪॥

ਪਾਰਸਨਾਥ ਬਾਚ ॥ ਧਨਾਸਰੀ ॥ ਤ੍ਵਪ੍ਰਸਾਦਿ ॥

पारसनाथ बाच ॥ धनासरी ॥ त्वप्रसादि ॥

ਪਾਰਸ ਨਾਥ ਨੇ ਕਿਹਾ: ਧਨਾਸਰੀ: ਤੇਰੀ ਕ੍ਰਿਪਾ ਨਾਲ:

ਕੈ ਤੁਮ ਹਮ ਕੋ ਪਰਚੌ ਦਿਖਾਓ ॥

कै तुम हम को परचौ दिखाओ ॥

ਜਾ ਤਾ ਤੁਸੀਂ ਮੈਨੂੰ ਕੋਈ ਪਰਿਚਯਾਤਮਕ ਕੌਤਕ (ਕਰਾਮਾਤ) ਵਿਖਾਓ।

ਨਾਤਰ ਜਿਤੇ ਤੁਮ ਹੋ ਜਟਧਾਰੀ ਸਬਹੀ ਜਟਾ ਮੁੰਡਾਓ ॥

नातर जिते तुम हो जटधारी सबही जटा मुँडाओ ॥

ਨਹੀਂ ਤਾ ਤੁਸੀਂ ਜਿਤਨੇ ਜਟਾਧਾਰੀ ਹੋ, ਸਾਰੇ ਹੀ ਜਟਾ ਮੁੰਨਵਾ ਦਿਓ।

ਜੋਗੀ ਜੋਗੁ ਜਟਨ ਕੇ ਭੀਤਰ ਜੇ ਕਰ ਕਛੂਅਕ ਹੋਈ ॥

जोगी जोगु जटन के भीतर जे कर कछूअक होई ॥

ਹੇ ਜੋਗੀਓ! ਜੇ ਜਟਾ ਵਿਚ ਕੁਝ ਕੁ ਵੀ ਜੋਗ ਹੋਵੇ

ਤਉ ਹਰਿ ਧ੍ਯਾਨ ਛੋਰਿ ਦਰ ਦਰ ਤੇ ਭੀਖ ਨ ਮਾਗੈ ਕੋਈ ॥

तउ हरि ध्यान छोरि दर दर ते भीख न मागै कोई ॥

ਤਾ ਹਰਿ ਦਾ ਧਿਆਨ ਛਡ ਕੇ ਕੋਈ ਵੀ ਦਰ ਦਰ ਉਤੇ ਭਿਖਿਆ ਨਾ ਮੰਗਦਾ।

ਜੇ ਕਰ ਮਹਾ ਤਤ ਕਹੁ ਚੀਨੈ ਪਰਮ ਤਤ ਕਹੁ ਪਾਵੈ ॥

जे कर महा तत कहु चीनै परम तत कहु पावै ॥

ਜੇ ਕਰ ਕੋਈ ਮਹਾ ਤੱਤ ਨੂੰ ਪਛਾਣ ਲਵੇ, ਤਾ ਉਹ ਪਰਮ ਤੱਤ ਨੂੰ ਪ੍ਰਾਪਤ ਕਰ ਲਵੇਗਾ।

ਤਬ ਯਹ ਮੋਨ ਸਾਧਿ ਮਨਿ ਬੈਠੇ ਅਨਤ ਨ ਖੋਜਨ ਧਾਵੈ ॥

तब यह मोन साधि मनि बैठे अनत न खोजन धावै ॥

ਤਦ ਇਹ ਮਨ ਚੁਪ ਸਾਧ ਕੇ ਬੈਠਾ ਰਹੇਗਾ ਅਤੇ ਕਿਤੇ ਹੋਰ ਖੋਜਣ ਨਹੀਂ ਜਾਵੇਗਾ।

ਜਾ ਕੀ ਰੂਪ ਰੇਖ ਨਹੀ ਜਾਨੀਐ ਸਦਾ ਅਦ੍ਵੈਖ ਕਹਾਯੋ ॥

जा की रूप रेख नही जानीऐ सदा अद्वैख कहायो ॥

ਜਿਸ ਦੀ ਕੋਈ ਰੂਪ-ਰੇਖਾ ਨਹੀਂ ਜਾਣੀ ਜਾਦੀ ਅਤੇ ਜੋ ਸਦਾ ਅਦ੍ਵੈਸ਼ ਅਖਵਾਉਂਦਾ ਹੈ,

ਜਉਨ ਅਭੇਖ ਰੇਖ ਨਹੀ ਸੋ ਕਹੁ ਭੇਖ ਬਿਖੈ ਕਿਉ ਆਯੋ ॥੯੫॥

जउन अभेख रेख नही सो कहु भेख बिखै किउ आयो ॥९५॥

ਜਿਸ ਅਭੇਖ ਦੀ ਕੋਈ ਰੇਖਾ ਨਹੀਂ ਹੈ, ਦਸੋ (ਭਲਾ) ਉਹ ਭੇਖ ਵਿਚ ਕਿਸ ਤਰ੍ਹਾ ਆ ਸਕਦਾ ਹੈ ॥੯੫॥

ਬਿਸਨਪਦ ॥ ਸਾਰੰਗ ॥ ਤ੍ਵਪ੍ਰਸਾਦਿ ॥

बिसनपद ॥ सारंग ॥ त्वप्रसादि ॥

ਬਿਸਨਪਦ: ਸਾਰੰਗ: ਤੇਰੀ ਕ੍ਰਿਪਾ ਨਾਲ:

ਜੇ ਜੇ ਤਿਨ ਮੈ ਹੁਤੇ ਸਯਾਨੇ ॥

जे जे तिन मै हुते सयाने ॥

ਜਿਹੜੇ ਜਿਹੜੇ ਉਨ੍ਹਾ ਵਿਚ ਸਿਆਣੇ ਸਨ,

ਪਾਰਸ ਪਰਮ ਤਤ ਕੇ ਬੇਤਾ ਮਹਾ ਪਰਮ ਕਰ ਮਾਨੇ ॥

पारस परम तत के बेता महा परम कर माने ॥

(ਉਨ੍ਹਾ ਨੇ) ਪਾਰਸ ਨਾਥ ਨੂੰ ਪਰਮਤੱਤ ਦਾ ਜਾਣਨ ਵਾਲਾ ਅਤੇ ਮਹਾਨ ਤੇ ਪਰਮ ਸ੍ਰੇਸ਼ਠ ਕਰ ਕੇ ਮੰਨ ਲਿਆ।

ਸਬਹਨਿ ਸੀਸ ਨ੍ਯਾਇ ਕਰਿ ਜੋਰੇ ਇਹ ਬਿਧਿ ਸੰਗਿ ਬਖਾਨੇ ॥

सबहनि सीस न्याइ करि जोरे इह बिधि संगि बखाने ॥

ਸਭ ਨੇ ਸਿਰ ਨਿਵਾਏ ਅਤੇ ਹੱਥ ਜੋੜ ਕੇ ਇਸ ਤਰ੍ਹਾ (ਮੂੰਹ) ਨਾਲ ਕਿਹਾ,

ਜੋ ਜੋ ਗੁਰੂ ਕਹਾ ਸੋ ਕੀਨਾ ਅਉਰ ਹਮ ਕਛੂ ਨ ਜਾਨੇ ॥

जो जो गुरू कहा सो कीना अउर हम कछू न जाने ॥

ਜੋ ਜੋ ਗੁਰੂ (ਦੱਤਾਤ੍ਰੇ) ਨੇ ਕਿਹਾ ਸੀ, ਉਹੀ ਅਸੀਂ ਕੀਤਾ ਅਤੇ (ਉਸ ਤੋਂ ਭਿੰਨ) ਹੋਰ ਅਸੀਂ ਕੁਝ ਨਹੀਂ ਜਾਣਦੇ।

ਸੁਨਹੋ ਮਹਾਰਾਜ ਰਾਜਨ ਕੇ ਜੋ ਤੁਮ ਬਚਨ ਬਖਾਨੇ ॥

सुनहो महाराज राजन के जो तुम बचन बखाने ॥

ਹੇ ਰਾਜਿਆਂ ਦੇ ਮਹਾਰਾਜ! ਜੋ ਬਚਨ ਤੁਸੀਂ ਕਹੇ ਹਨ (ਉਹ ਸਾਰੇ ਅਸੀਂ) ਸੁਣ ਲਏ ਹਨ।

ਸੋ ਹਮ ਦਤ ਬਕਤ੍ਰ ਤੇ ਸੁਨ ਕਰਿ ਸਾਚ ਹੀਐ ਅਨੁਮਾਨੇ ॥

ਸੋ ਹਮ ਦਤ ਬਕਤ੍ਰ ਤੇ ਸੁਨ ਕਰਿ ਸਾਚ ਹੀਏ ਅਨੁਮਾਨੇ ॥

(ਪਰ) ਉਹ (ਬਚਨ) ਦੱਤਾਤ੍ਰੇ ਦੇ ਮੁਖ ਤੋਂ ਸੁਣ ਕੇ ਹਿਰਦੇ ਵਿਚ ਸਚ ਕਰ ਕੇ ਅਨੁਮਾਨ ਕੀਤੇ ਸਨ।

ਜਾਨੁਕ ਪਰਮ ਅੰਮ੍ਰਿਤ ਤੇ ਨਿਕਸੇ ਮਹਾ ਰਸਨ ਰਸ ਸਾਨੇ ॥

जानुक परम अंमृत ते निकसे महा रसन रस साने ॥

(ਉਹ ਬਚਨ) ਰਸਾ ਨਾਲ ਇਸ ਤਰ੍ਹਾ ਭਿਜੇ ਹੋਏ ਸਨ, ਮਾਨੋ ਪਰਮ ਅੰਮ੍ਰਿਤ ਵਿਚੋਂ ਹੀ ਨਿਕਲੇ ਹੋਣ।

ਜੋ ਜੋ ਬਚਨ ਭਏ ਇਹ ਮੁਖਿ ਤੇ ਸੋ ਸੋ ਸਬ ਹਮ ਮਾਨੇ ॥੯੬॥

जो जो बचन भए इह मुखि ते सो सो सब हम माने ॥९६॥

ਜੋ ਜੋ ਵੀ ਬਚਨ ਇਨ੍ਹਾ ਦੇ ਮੁਖ ਤੋਂ ਪ੍ਰਗਟ ਹੋਏ ਹਨ, ਉਹ ਉਹ ਸਭ ਅਸੀਂ ਮੰਨ ਲਏ ਹਨ ॥੯੬॥

ਬਿਸਨਪਦ ॥ ਸੋਰਠਿ ॥

बिसनपद ॥ सोरठि ॥

ਬਿਸਨਪਦ: ਸੋਰਠਿ:

ਜੋਗੀ ਜੋਗੁ ਜਟਨ ਮੋ ਨਾਹੀ ॥

जोगी जोगु जटन मो नाही ॥

ਹੇ ਜੋਗੀ! ਜੋਗ ਜਟਾ ਵਿਚ ਨਹੀਂ ਹੈ।

ਭ੍ਰਮ ਭ੍ਰਮ ਮਰਤ ਕਹਾ ਪਚਿ ਪਚਿ ਕਰਿ ਦੇਖਿ ਸਮਝ ਮਨ ਮਾਹੀ ॥

भ्रम भ्रम मरत कहा पचि पचि करि देखि समझ मन माही ॥

ਭੌਂ ਭੌਂ ਕੇ ਅਤੇ ਪਚ ਪਚ ਕੇ ਕਿਸ ਲਈ ਮਰ ਰਹੇ ਹੋ। ਮਨ ਵਿਚ ਸਮਝ ਕੇ ਵੇਖੋ।

ਜੋ ਜਨ ਮਹਾ ਤਤ ਕਹੁ ਜਾਨੈ ਪਰਮ ਗਜਾਨ ਕਹੁ ਪਾਵੈ ॥

जो जन महा तत कहु जानै परम ग्यान कहु पावै ॥

ਜੋ ਵਿਅਕਤੀ ਮਹਾ ਤੱਤ ਨੂੰ ਜਾਣਦਾ ਹੈ, ਉਹ ਪਰਮ ਗਿਆਨ ਨੂੰ ਪ੍ਰਾਪਤ ਕਰਦਾ ਹੈ।

ਤਬ ਯਹ ਏਕ ਠਉਰ ਮਨੁ ਰਾਖੈ ਦਰਿ ਦਰਿ ਭ੍ਰਮਤ ਨ ਧਾਵੈ ॥

तब यह एक ठउर मनु राखै दरि दरि भ्रमत न धावै ॥

ਤਦ ਉਹ ਇਕ ਸਥਾਨ ਉਤੇ ਮਨ ਨੂੰ ਟਿਕਾ ਲੈਂਦਾ ਹੈ ਅਤੇ ਦਰ ਦਰ ਭਰਮਦਾ ਫਿਰਦਾ ਨਹੀਂ ਹੈ।

ਕਹਾ ਭਯੋ ਗ੍ਰਿਹ ਤਜਿ ਉਠਿ ਭਾਗੇ ਬਨ ਮੈ ਕੀਨ ਨਿਵਾਸਾ ॥

कहा भयो गृह तजि उठि भागे बन मै कीन निवासा ॥

ਕੀ ਹੋਇਆ ਜੇ ਘਰ ਛਡ ਕੇ (ਬਾਹਰ ਨੂੰ) ਭਜ ਗਿਆ ਹੈ ਅਤੇ ਬਨ ਵਿਚ ਨਿਵਾਸ ਕੀਤਾ ਹੈ।

ਮਨ ਤੋ ਰਹਾ ਸਦਾ ਘਰ ਹੀ ਮੋ ਸੋ ਨਹੀ ਭਯੋ ਉਦਾਸਾ ॥

मन तो रहा सदा घर ही मो सो नही भयो उदासा ॥

(ਉਸ ਦਾ) ਮਨ ਤਾ ਸਦਾ ਘਰ ਵਿਚ ਹੀ ਰਿਹਾ ਹੈ, ਉਹ ਤਾ ਉਦਾਸ ਨਹੀਂ ਹੋਇਆ।

ਅਧਿਕ ਪ੍ਰਪੰਚ ਦਿਖਾਇਆ ਠਗਾ ਜਗ ਜਾਨਿ ਜੋਗ ਕੋ ਜੋਰਾ ॥

अधिक प्रपंच दिखाइआ ठगा जग जानि जोग को जोरा ॥

ਬਹੁਤ ਪ੍ਰਪੰਚ ਵਿਖਾ ਕੇ ਜਗਤ ਨੂੰ ਠਗ ਲਿਆ ਹੈ (ਅਤੇ ਇਸ ਨੂੰ) ਜੋਗ ਦੀ ਸ਼ਕਤੀ ਜਾਣ ਲਿਆ ਹੈ।

ਤੁਮ ਜੀਅ ਲਖਾ ਤਜੀ ਹਮ ਮਾਯਾ ਮਾਯਾ ਤੁਮੈ ਨ ਛੋਰਾ ॥੯੭॥

तुम जीअ लखा तजी हम माया माया तुमै न छोरा ॥९७॥

ਤੁਸੀਂ ਦਿਲ ਵਿਚ ਜਾਣ ਲਿਆ ਕਿ ਅਸੀਂ ਮਾਯਾ ਛਡ ਦਿੱਤੀ ਹੈ, ਪਰ ਮਾਯਾ ਨੇ ਤਾ ਤੁਹਾਨੂੰ ਨਹੀਂ ਛਡਿਆ ॥੯੭॥

ਬਿਸਨਪਦ ॥ ਸੋਰਠਿ ॥

बिसनपद ॥ सोरठि ॥

ਬਿਸਨਪਦ: ਸੋਰਠਿ:

ਭੇਖੀ ਜੋਗ ਨ ਭੇਖ ਦਿਖਾਏ ॥

भेखी जोग न भेख दिखाए ॥

ਹੇ ਭੇਖ ਧਾਰਨ ਕਰਨ ਵਾਲੇ! ਜੋਗ ਭੇਖ ਦਿਖਾਣ ਵਿਚ ਨਹੀਂ ਹੈ।

ਨਾਹਨ ਜਟਾ ਬਿਭੂਤ ਨਖਨ ਮੈ ਨਾਹਿਨ ਬਸਤ੍ਰ ਰੰਗਾਏ ॥

नाहन जटा बिभूत नखन मै नाहिन बसत्र रंगाए ॥

ਨਾ ਜਟਾ ਵਿਚ, ਨਾ ਵਿਭੂਤੀ ਵਿਚ, ਨਾ ਨੌਹਾ ਵਿਚ ਅਤੇ ਨਾ ਹੀ ਬਸਤ੍ਰ ਰੰਗਾਉਣ ਵਿਚ ਹੈ।

ਜੋ ਬਨਿ ਬਸੈ ਜੋਗ ਕਹੁ ਪਈਐ ਪੰਛੀ ਸਦਾ ਬਸਤ ਬਨਿ ॥

जो बनि बसै जोग कहु पईऐ पंछी सदा बसत बनि ॥

ਜੇ ਬਨ ਵਿਚ ਵਸਣ ਨਾਲ ਜੋਗ ਦੀ ਪ੍ਰਾਪਤੀ ਹੁੰਦੀ ਹੋਵੇ, ਤਾ ਪੰਛੀ ਸਦਾ ਬਨ ਵਿਚ ਹੀ ਵਸਦੇ ਹਨ।

ਕੁੰਚਰ ਸਦਾ ਧੂਰਿ ਸਿਰਿ ਮੇਲਤ ਦੇਖਹੁ ਸਮਝ ਤੁਮ ਹੀ ਮਨਿ ॥

कुँचर सदा धूरि सिरि मेलत देखहु समझ तुम ही मनि ॥

(ਜੇ ਸਿਰ ਵਿਚ ਵਿਭੂਤੀ ਲਗਾਣ ਨਾਲ ਜੋਗ ਪ੍ਰਾਪਤ ਹੁੰਦਾ ਹੋਵੇ ਤਾ) ਹਾਥੀ ਸਦਾ ਹੀ ਸਿਰ ਵਿਚ ਮਿੱਟੀ ਪਾਉਂਦਾ ਹੈ, ਤੁਸੀਂ (ਆਪਣੇ) ਮਨ ਵਿਚ ਇਸ ਗੱਲ ਨੂੰ ਸਮਝੋ।

ਦਾਦੁਰ ਮੀਨ ਸਦਾ ਤੀਰਥ ਮੋ ਕਰਯੋ ਕਰਤ ਇਸਨਾਨਾ ॥

दादुर मीन सदा तीरथ मो कर्यो करत इसनाना ॥

(ਜੇ ਤੀਰਥਾ ਵਿਚ ਇਸ਼ਨਾਨ ਕਰਨ ਤੇ ਜੋਗ ਪਾਈਦਾ ਹੈ ਤਾ) ਡੱਡੂ ਅਤੇ ਮੱਛਲੀਆਂ ਸਦਾ ਤੀਰਥਾ ਵਿਚ ਹੀ ਇਸ਼ਨਾਨ ਕਰਦੀਆਂ ਹਨ।

ਧ੍ਯਾਨ ਬਿੜਾਲ ਬਕੀ ਬਕ ਲਾਵਤ ਤਿਨ ਕਿਆ ਜੋਗੁ ਪਛਾਨਾ ॥

ध्रयान बिड़ाल बकी बक लावत तिन किआ जोगु पछाना ॥

(ਜੇ ਧਿਆਨ ਲਗਾਣ ਨਾਲ ਜੋਗ ਮਿਲਦਾ ਹੋਵੇ ਤਾ) ਬਿਲਾ, ਬਗਲਾ ਅਤੇ ਬਗਲੀ ਧਿਆਨ ਲਗਾਈ ਰਖਦੇ ਹਨ, ਕੀ ਉਨ੍ਹਾ ਨੇ ਜੋਗ ਨੂੰ ਪਛਾਣ ਲਿਆ ਹੈ।

ਜੈਸੇ ਕਸਟ ਠਗਨ ਕਰ ਠਾਟਤ ਐਸੇ ਹਰਿ ਹਿਤ ਕੀਜੈ ॥

जैसे कसट ठगन कर ठाटत ऐसे हरि हित कीजै ॥

(ਲੋਕਾ ਨੂੰ) ਠੱਗਣ ਲਈ ਜਿਸ ਤਰ੍ਹਾ ਦੇ ਕਸ਼ਟ ਸਹਾਰੇ ਜਾਦੇ ਹਨ, ਜੇ ਉਸ ਤਰ੍ਹਾ ਦੇ ਹਰਿ (ਦੀ ਪ੍ਰਾਪਤੀ ਲਈ) ਕੀਤੇ ਜਾਣ,

ਤਬ ਹੀ ਮਹਾ ਗ੍ਯਾਨ ਕੋ ਜਾਨੈ ਪਰਮ ਪਯੂਖਹਿ ਪੀਜੈ ॥੯੮॥

तब ही महा ग्यान को जानै परम पयूखहि पीजै ॥९८॥

ਤਦ ਹੀ ਮਹਾਨ ਗਿਆਨ ਨੂੰ ਜਾਣਿਆ ਜਾਏਗਾ ਅਤੇ ਪਰਮ ਅੰਮ੍ਰਿਤ ਨੂੰ ਪੀ ਲਿਆ ਜਾਵੇਗਾ ॥੯੮॥

ਬਿਸਨਪਦ ॥ ਸਾਰੰਗ ॥

बिसनपद ॥ सारंग ॥

ਬਿਸਨਪਦ: ਸਾਰੰਗ:

ਸੁਨਿ ਸੁਨਿ ਐਸੇ ਬਚਨ ਸਿਯਾਨੇ ॥

सुनि सुनि ऐसे बचन सियाने ॥

ਇਸ ਤਰ੍ਹਾ ਦੇ ਸਿਆਣੇ ਬਚਨ ਸੁਣ ਸੁਣ ਕੇ

ਉਠਿ ਉਠਿ ਮਹਾ ਬੀਰ ਪਾਰਸ ਕੇ ਪਾਇਨ ਸੋ ਲਪਟਾਨੇ ॥

उठि उठि महा बीर पारस के पाइन सो लपटाने ॥

(ਸਾਰੇ) ਮਹਾਬੀਰ ਉਠ ਉਠ ਕੇ ਪਾਰਸ ਨਾਥ ਦੇ ਪੈਰਾ ਨਾਲ ਲਿਪਟ ਗਏ।

ਜੇ ਜੇ ਹੁਤੇ ਮੂੜ ਅਗਿਆਨੀ ਤਿਨ ਤਿਨ ਬੈਨ ਨ ਮਾਨੇ ॥

जे जे हुते मूड़ अगिआनी तिन तिन बैन न माने ॥

ਜੋ ਜੋ ਮੂਰਖ ਅਗਿਆਨੀ ਸਨ, ਉਨ੍ਹਾ ਉਨ੍ਹਾ ਨੇ ਬਚਨ ਨਾ ਮੰਨੇ।

ਉਠਿ ਉਠਿ ਲਗੇ ਕਰਨ ਬਕਬਾਦਹ ਮੂਰਖ ਮੁਗਧ ਇਆਨੇ ॥

उठि उठि लगे करन बकबादह मूरख मुगध इआने ॥

(ਉਹ) ਮੂਰਖ, ਬੇਅਕਲ ਅਤੇ ਇਆਣੇ ਉਠ ਉਠ ਕੇ ਬਕਵਾਦ ਕਰਨ ਲਗ ਗਏ।

ਉਠਿ ਉਠਿ ਭਜੇ ਕਿਤੇ ਕਾਨਨ ਕੋ ਕੇਤਕਿ ਜਲਹਿ ਸਮਾਨੇ ॥

उठि उठि भजे किते कानन को केतकि जलहि समाने ॥

ਕਿਤਨੇ ਹੀ ਉਠ ਉਠ ਕੇ ਬਨ ਨੂੰ ਤੁਰ ਗਏ ਅਤੇ ਕਿਤਨੇ ਹੀ ਜਲ ਵਿਚ ਸਮਾ ਗਏ।

ਕੇਤਕ ਭਏ ਜੁਧ ਕਹਿ ਪ੍ਰਾਪਤਿ ਸੁਨਤ ਸਬਦੁ ਘਹਰਾਨੇ ॥

केतक भए जुध कहि प्रापति सुनत सबदु घहराने ॥

(ਇਨ੍ਹਾ) ਗਰਜਵਿਆਂ ਸ਼ਬਦਾ ਨੂੰ ਸੁਣ ਕੇ ਕਈ ਯੁੱਧ ਲਈ ਡਟ ਗਏ।

ਕੇਤਕ ਆਨਿ ਆਨਿ ਸਨਮੁਖਿ ਭਏ ਕੇਤਕ ਛੋਰਿ ਪਰਾਨੇ ॥

केतक आनि आनि सनमुखि भए केतक छोरि पराने ॥

ਕਿਤਨੇ ਹੀ ਆ ਆ ਕੇ ਸਨਮੁਖ ਹੋਏ ਹਨ ਅਤੇ ਕਿਤਨੇ ਹੀ ਰਣ-ਭੂਮੀ ਛਡ ਕੇ ਭਜ ਗਏ।

ਕੇਤਕ ਜੂਝਿ ਸੋਭੇ ਰਣ ਮੰਡਲ ਬਾਸਵ ਲੋਕਿ ਸਿਧਾਨੇ ॥੯੯॥

केतक जूझि सोभे रण मंडल बासव लोकि सिधाने ॥९९॥

ਕਿਤਨੇ ਹੀ ਰਣ-ਭੂਮੀ ਵਿਚ ਯੁੱਧ ਕਰਦੇ ਹੋਏ ਸ਼ੋਭਾ ਪਾ ਕੇ ਇੰਦਰ ਲੋਕ ਨੂੰ ਚਲੇ ਗਏ ॥੯੯॥

ਬਿਸਨਪਦ ॥ ਤਿਲੰਗ ॥ ਤ੍ਵਪ੍ਰਸਾਦਿ ਕਥਤਾ ॥

बिसनपद ॥ तिलंग ॥ त्वप्रसादि कथता ॥

ਬਿਸਨਪਦ: ਤਿਲੰਗ: ਤੇਰੀ ਕ੍ਰਿਪਾ ਨਾਲ ਕਹਿੰਦਾ ਹਾ:

ਜਬ ਹੀ ਸੰਖ ਸਬਦ ਘਹਰਾਏ ॥

जब ही संख सबद घहराए ॥

ਜਦੋਂ ਹੀ (ਰਣ-ਭੂਮੀ ਵਿਚ) ਸੰਖਾ ਦੇ ਸ਼ਬਦ ਗੂੰਜੇ,

ਜੇ ਜੇ ਹੁਤੇ ਸੂਰ ਜਟਧਾਰੀ ਤਿਨ ਤਿਨ ਤੁਰੰਗ ਨਚਾਏ ॥

जे जे हुते सूर जटधारी तिन तिन तुरंग नचाए ॥

(ਉਸ ਵੇਲੇ) ਜੋ ਜੋ ਜਟਾਧਾਰੀ ਸੂਰਮੇ ਸਨ, ਉਨ੍ਹਾ ਉਨ੍ਹਾ ਨੇ (ਆਪਣੇ) ਘੋੜੇ ਨਚਾਏ।

ਚਕ੍ਰਤ ਭਈ ਗਗਨ ਕੀ ਤਰੁਨੀ ਦੇਵ ਅਦੇਵ ਤ੍ਰਸਾਏ ॥

चक्रत भई गगन की तरुनी देव अदेव त्रसाए ॥

ਆਕਾਸ਼ ਦੀਆਂ ਇਸਤਰੀਆਂ (ਅਪੱਛਰਾਵਾ) ਹੈਰਾਨ ਹੋ ਗਈਆਂ ਅਤੇ ਦੇਵਤੇ ਤੇ ਦੈਂਤ ਡਰਨ ਲਗੇ।

ਨਿਰਖਤ ਭਯੋ ਸੂਰ ਰਥ ਥੰਭਤ ਨੈਨ ਨਿਮੇਖ ਨ ਲਾਏ ॥

निरखत भयो सूर रथ थंभत नैन निमेख न लाए ॥

(ਉਨ੍ਹਾ ਨੂੰ) ਵੇਖਦਿਆਂ ਹੀ ਸੂਰਜ ਦਾ ਰਥ ਖੜੋ ਗਿਆ ਅਤੇ ਅੱਖਾ (ਉਧਰ) ਟਿਕ ਗਈਆਂ।

ਸਸਤ੍ਰ ਅਸਤ੍ਰ ਨਾਨਾ ਬਿਧਿ ਛਾਡੇ ਬਾਣ ਪ੍ਰਯੋਘ ਚਲਾਏ ॥

ससत्र असत्र नाना बिधि छाडे बाण प्रयोघ चलाए ॥

ਅਨੇਕ ਤਰ੍ਹਾ ਨਾਲ ਸ਼ਸਤ੍ਰ ਅਤੇ ਅਸਤ੍ਰ ਛਡੇ ਗਏ ਸਨ ਅਤੇ ਬਾਣਾ ਦੇ ਥੱਬੇ ਹੀ ਚਲਾ ਦਿੱਤੇ ਗਏ ਸਨ।

ਮਾਨਹੁ ਮਾਹ ਮੇਘ ਬੂੰਦਨ ਜਯੋਂ ਬਾਣ ਬ੍ਰਯੂਹ ਬਰਸਾਏ ॥

मानहु माह मेघ बूँदन ज्यों बाण ब्रयूह बरसाए ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਘਨਘੋਰ ਬਦਲਾ ਵਿਚੋਂ ਕਣੀਆਂ ਵਾਗ ਬਾਣਾ ਦੇ ਝੁੰਡ ਵਰ੍ਹ ਰਹੇ ਹੋਣ।

ਚਟਪਟ ਚਰਮ ਬਰਮ ਪਰ ਚਟਕੇ ਦਾਝਤ ਤ੍ਰਿਣਾ ਲਜਾਏ ॥

चटपट चरम बरम पर चटके दाझत तृणा लजाए ॥

(ਬਾਣਾ ਦੇ ਵਜਣ ਨਾਲ) ਢਾਲਾ ਅਤੇ ਕਵਚਾ ਤੋਂ ਝਟਪਟ ਚਟਕਾਰੇ (ਜਾ ਚਿਣਗਾ) ਨਿਕਲ ਰਹੇ ਸਨ (ਮਾਨੋ) ਲਜਾ ਕੇ ਤਿਨਕਿਆਂ ਵਾਗ ਸੜ ਰਹੇ ਹੋਣ।

ਸ੍ਰੋਣਤ ਭਰੇ ਬਸਤ੍ਰ ਸੋਭਿਤ ਜਨੁ ਚਾਚਰ ਖੇਲਿ ਸਿਧਾਏ ॥੧੦੦॥

स्रोणत भरे बसत्र सोभित जनु चाचर खेलि सिधाए ॥१००॥

ਲਹੂ ਨਾਲ ਲਥ ਪਥ ਹੋਏ ਬਸਤ੍ਰ ਇੰਜ ਸ਼ੋਭ ਰਹੇ ਹਨ, ਮਾਨੋ (ਯੋਧੇ) ਹੋਲੀ ਖੇਡ ਕੇ ਆਏ ਹੋਣ ॥੧੦੦॥

ਬਿਸਨਪਦ ॥ ਕਿਦਾਰਾ ॥

बिसनपद ॥ किदारा ॥

ਬਿਸਨਪਦ: ਕਿਦਾਰਾ:

ਇਹ ਬਿਧਿ ਭਯੋ ਆਹਵ ਘੋਰ ॥

इह बिधि भयो आहव घोर ॥

ਇਸ ਤਰ੍ਹਾ ਘੋਰ ਯੁੱਧ ਹੋਇਆ।

ਭਾਤਿ ਭਾਤਿ ਗਿਰੇ ਧਰਾ ਪਰ ਸੂਰ ਸੁੰਦਰ ਕਿਸੋਰ ॥

भाति भाति गिरे धरा पर सूर सुँदर किसोर ॥

ਭਾਤ ਭਾਤ ਦੇ ਸੁੰਦਰ, ਨੌਜਵਾਨ ਸੂਰਮੇ ਧਰਤੀ ਉਤੇ ਡਿਗੇ ਪਏ ਸਨ।

ਕੋਪ ਕੋਪ ਹਠੀ ਘਟੀ ਰਣਿ ਸਸਤ੍ਰ ਅਸਤ੍ਰ ਚਲਾਇ ॥

कोप कोप हठी घटी रणि ससत्र असत्र चलाइ ॥

ਰਣ-ਭੂਮੀ ਵਿਚ ਹਠੀ (ਯੋਧਿਆਂ ਦੀ ਸੈਨਾ) ਕ੍ਰੋਧ ਕਰ ਕਰ ਕੇ ਅਸਤ੍ਰ ਸ਼ਸਤ੍ਰ ਚਲਾਉਂਦਿਆਂ ਘਟ ਗਈ ਸੀ।

ਜੂਝਿ ਜੂਝਿ ਗਏ ਦਿਵਾਲਯ ਢੋਲ ਬੋਲ ਬਜਾਇ ॥

जूझि जूझि गए दिवालय ढोल बोल बजाइ ॥

ਢੋਲ ਵਜਾ ਕੇ ਅਤੇ ਲਲਕਾਰਾ ਮਾਰ ਕੇ ਲੜਦੇ ਹੋਏ ਦੇਵ ਲੋਕ ਨੂੰ ਚਲੇ ਗਏ ਸਨ।

ਹਾਇ ਹਾਇ ਭਈ ਜਹਾ ਤਹ ਭਾਜਿ ਭਾਜਿ ਸੁ ਬੀਰ ॥

हाइ हाइ भई जहा तह भाजि भाजि सु बीर ॥

ਜਿਥੇ ਕਿਥੇ ਯੋਧੇ ਭਜੇ ਜਾ ਰਹੇ ਸਨ ਅਤੇ ਹਾਇ ਹਾਇ ਦਾ ਰੌਲਾ ਪਿਆ ਹੋਇਆ ਸੀ।

ਪੈਠਿ ਪੈਠਿ ਗਏ ਤ੍ਰੀਆਲੈ ਹਾਰਿ ਹਾਰਿ ਅਧੀਰ ॥

पैठि पैठि गए त्रीआलै हारि हारि अधीर ॥

ਹਾਰ ਹਾਰ ਕੇ ਅਧੀਰ ਹੋਏ (ਸੂਰਮੇ) ਰੰਨਵਾਸਾ ਵਿਚ ਵੜੀ ਜਾ ਰਹੇ ਸਨ।

ਅਪ੍ਰਮਾਨ ਛੁਟੇ ਸਰਾਨ ਦਿਸਾਨ ਭਯੋ ਅੰਧਿਆਰ ॥

अप्रमान छुटे सरान दिसान भयो अंधिआर ॥

ਬੇਅੰਤ ਤੀਰ ਚਲੇ ਸਨ (ਜਿਸ ਕਰ ਕੇ) ਦਿਸ਼ਾਵਾ ਵਿਚ ਹਨੇਰਾ ਛਾ ਗਿਆ ਸੀ।

ਟੂਕ ਟੂਕ ਪਰੇ ਜਹਾ ਤਹ ਮਾਰਿ ਮਾਰਿ ਜੁਝਾਰ ॥੧੦੧॥

टूक टूक परे जहा तह मारि मारि जुझार ॥१०१॥

ਜਿਥੇ ਕਿਥੇ ਯੋਧੇ 'ਮਾਰੋ' 'ਮਾਰੋ' ਕਰਦੇ ਟੁਕੜੇ ਟੁਕੜੇ ਹੋਏ ਪਏ ਸਨ ॥੧੦੧॥

ਬਿਸਨਪਦ ॥ ਦੇਵਗੰਧਾਰੀ ॥

बिसनपद ॥ देवगंधारी ॥

ਬਿਸਨਪਦ: ਦੇਵਗੰਧਾਰੀ:

ਮਾਰੂ ਸਬਦੁ ਸੁਹਾਵਨ ਬਾਜੈ ॥

मारू सबदु सुहावन बाजै ॥

ਮਾਰੂ ਸ਼ਬਦ ਕਰਨ ਵਾਲੇ ਸੁਹਾਵਣੇ ਵਾਜੇ ਵਜ ਰਹੇ ਹਨ।

ਜੇ ਜੇ ਹੁਤੇ ਸੁਭਟ ਰਣਿ ਸੁੰਦਰ ਗਹਿ ਗਹਿ ਆਯੁਧ ਗਾਜੇ ॥

जे जे हुते सुभट रणि सुँदर गहि गहि आयुध गाजे ॥

ਜਿਹੜੇ ਜਿਹੜੇ ਰਣਭੂਮੀ ਵਿਚ ਸੁੰਦਰ ਸੂਰਮੇ ਸਨ, (ਉਹ) ਸ਼ਸਤ੍ਰ ਫੜ ਫੜ ਕੇ ਗਜ ਰਹੇ ਹਨ।

ਕਵਚ ਪਹਰਿ ਪਾਖਰ ਸੋ ਡਾਰੀ ਅਉਰੈ ਆਯੁਧ ਸਾਜੇ ॥

कवच पहरि पाखर सो डारी अउरै आयुध साजे ॥

ਕਵਚ ਪਾ ਕੇ (ਘੋੜਿਆਂ ਉਤੇ) ਕਾਠੀਆਂ ਪਾ ਲਈਆਂ ਹਨ ਅਤੇ ਸ਼ਸਤ੍ਰ ਸਜਾ ਲਏ ਸਨ।

ਭਰੇ ਗੁਮਾਨ ਸੁਭਟ ਸਿੰਘਨ ਜਯੋਂ ਆਹਵ ਭੂਮਿ ਬਿਰਾਜੇ ॥

भरे गुमान सुभट सिंघन ज्यों आहव भूमि बिराजे ॥

ਸੂਰਮੇ ਸ਼ੇਰਾ ਵਾਗ ਗੁਮਾਨ ਨਾਲ ਭਰੇ ਹੋਏ ਸਨ ਅਤੇ ਰਣ-ਭੂਮੀ ਵਿਚ ਬਿਰਾਜ ਰਹੇ ਸਨ।

ਗਹਿ ਗਹਿ ਚਲੇ ਗਦਾ ਗਾਜੀ ਸਬ ਸੁਭਟ ਅਯੋਧਨ ਕਾਜੇ ॥

गहि गहि चले गदा गाजी सब सुभट अयोधन काजे ॥

ਸਾਰੇ ਯੋਧੇ ਗਦਾ ਨੂੰ ਫੜ ਫੜ ਕੇ ਯੁੱਧ ਕਰਨ ਲਈ ਚਲੇ ਜਾ ਰਹੇ ਸਨ।

ਆਹਵ ਭੂਮਿ ਸੂਰ ਅਸ ਸੋਭੇ ਨਿਰਖਿ ਇੰਦ੍ਰ ਦੁਤਿ ਲਾਜੇ ॥

आहव भूमि सूर अस सोभे निरखि इंद्र दुति लाजे ॥

ਸੂਰਮੇ ਯੁੱਧ-ਭੂਮੀ ਵਿਚ ਇਸ ਤਰ੍ਹਾ ਸ਼ੋਭਾ ਪਾ ਰਹੇ ਹਨ ਕਿ (ਉਨ੍ਹਾ ਦੀ) ਚਮਕ ਨੂੰ ਵੇਖ ਕੇ ਇੰਦਰ ਵੀ ਲਜਾ ਰਿਹਾ ਹੈ।

ਟੂਕ ਟੂਕ ਹੂਐ ਗਿਰੇ ਧਰਣਿ ਪਰ ਆਹਵ ਛੋਰਿ ਨ ਭਾਜੇ ॥

टूक टूक हूऐ गिरे धरणि पर आहव छोरि न भाजे ॥

(ਯੋਧੇ) ਟੋਟੇ ਟੋਟੇ ਹੋ ਕੇ ਧਰਤੀ ਉਤੇ ਡਿਗ ਪਏ ਹਨ ਪਰ ਯੁੱਧ-ਭੂਮੀ ਛਡ ਕੇ ਭਜੇ ਨਹੀਂ ਹਨ।

ਪ੍ਰਾਪਤਿ ਭਏ ਦੇਵ ਮੰਦਰ ਕਹੁ ਸਸਤ੍ਰਨ ਸੁਭਟ ਨਿਵਾਜੇ ॥੧੦੨॥

प्रापति भए देव मंदर कहु ससत्रन सुभट निवाजे ॥१०२॥

(ਜਿਨ੍ਹਾ) ਯੋਧਿਆਂ ਨੂੰ ਸ਼ਸਤ੍ਰਾ ਨੇ ਨਿਵਾਜਿਆ ਹੈ, ਉਹ ਦੇਵ ਲੋਕ ਨੂੰ ਪ੍ਰਾਪਤ ਹੋਏ ਹਨ (ਅਰਥਾਤ ਬੈਕੁੰਠ ਚਲੇ ਗਏ ਹਨ) ॥੧੦੨॥

ਬਿਸਨਪਦ ॥ ਕਲਿਆਨ ॥

बिसनपद ॥ कलिआन ॥

ਬਿਸਨਪਦ: ਕਲਿਆਨ:

ਦਹਦਿਸ ਧਾਵ ਭਏ ਜੁਝਾਰੇ ॥

दहदिस धाव भए जुझारे ॥

ਜੁਝਾਰੂ ਸੈਨਿਕ ਦਸਾ ਦਿਸ਼ਾਵਾ ਵਲ ਭਜੀ ਫਿਰਦੇ ਹਨ।

ਮੁਦਗਰ ਗੁਫਨ ਗੁਰਜ ਗੋਲਾਲੇ ਪਟਸਿ ਪਰਘ ਪ੍ਰਹਾਰੇ ॥

मुदगर गुफन गुरज गोलाले पटसि परघ प्रहारे ॥

ਮੁਦਗਰ, ਗੋਪੀਏ, ਗੁਰਜ, ਗੁਲੇਲੇ, ਪਟਸ, ਪਰਘ ਆਦਿ ਚਲਾ ਰਹੇ ਹਨ।

ਗਿਰਿ ਗਿਰਿ ਪਰੇ ਸੁਭਟ ਰਨ ਮੰਡਲਿ ਜਾਨੁ ਬਸੰਤ ਖਿਲਾਰੇ ॥

गिरि गिरि परे सुभट रन मंडलि जानु बसंत खिलारे ॥

ਰਣ-ਭੂਮੀ ਵਿਚ ਯੋਧੇ ਡਿਗ ਡਿਗ ਪਏ ਹਨ, ਮਾਨੋ ਹੋਲੀ (ਬਸੰਤ) ਖੇਡ ਕੇ ਸੁਤੇ ਹੋਣ।

ਉਠਿ ਉਠਿ ਭਏ ਜੁਧ ਕਉ ਪ੍ਰਾਪਤਿ ਰੋਹ ਭਰੇ ਰਜਵਾਰੇ ॥

उठि उठि भए जुध कउ प्रापति रोह भरे रजवारे ॥

ਰੋਹ ਨਾਲ ਭਰੇ ਹੋਏ ਰਜਵਾੜੇ ਉਠ ਉਠ ਕੇ ਫਿਰ ਲੜਾਈ ਕਰਨ ਲਗ ਗਏ ਹਨ।

ਭਖਿ ਭਖਿ ਬੀਰ ਪੀਸ ਦਾਤਨ ਕਹ ਰਣ ਮੰਡਲੀ ਹਕਾਰੇ ॥

भखि भखि बीर पीस दातन कह रण मंडली हकारे ॥

ਯੋਧੇ (ਕੋਇਲੇ ਵਾਗ) ਭਖ ਭਖ ਕੇ ਅਤੇ ਦੰਦ ਪੀਹ ਕੇ ਰਣ-ਭੂਮੀ ਵਿਚ ਲਲਕਾਰਦੇ ਹਨ।

ਬਰਛੀ ਬਾਨ ਕ੍ਰਿਪਾਨ ਗਜਾਇਧੁ ਅਸਤ੍ਰ ਸਸਤ੍ਰ ਸੰਭਾਰੇ ॥

बरछी बान कृपान गजाइधु असत्र ससत्र संभारे ॥

ਬਰਛੀ, ਬਾਣ, ਕ੍ਰਿਪਾਨ, ਗਜਾਯੁੱਧ (ਅੰਕੁਸ਼) ਅਤੇ ਸ਼ਸਤ੍ਰਾ ਅਸਤ੍ਰਾ ਨੂੰ ਪਕੜਿਆ ਹੋਇਆ ਹੈ।

ਭਸਮੀ ਭੂਤ ਭਏ ਗੰਧ੍ਰਬ ਗਣ ਦਾਝਤ ਦੇਵ ਪੁਕਾਰੇ ॥

भसमी भूत भए गंध्रब गण दाझत देव पुकारे ॥

ਗਣ ਗੰਧਰਬ ਭਸਮ ਹੋ ਗਏ ਹਨ ਅਤੇ ਦੇਵਤੇ ਸੜਦੇ ਹੋਏ ਪੁਕਾਰਦੇ ਹਨ।

ਹਮ ਮਤ ਮੰਦ ਚਰਣ ਸਰਣਾਗਤਿ ਕਾਹਿ ਨ ਲੇਤ ਉਬਾਰੇ ॥੧੦੩॥

हम मत मंद चरण सरणागति काहि न लेत उबारे ॥१०३॥

ਅਸੀਂ ਮੰਦ ਮਤ ਵਾਲੇ (ਆਪ ਜੀ ਦੇ) ਚਰਨ ਸ਼ਰਨ ਆਏ ਹਾਂ। (ਸਾਨੂੰ) ਕਿਉਂ ਨਹੀਂ ਉਬਾਰਦੇ ਹੋ ॥੧੦੩॥

ਮਾਰੂ ॥

मारू ॥

ਮਾਰੂ:

ਦੋਊ ਦਿਸ ਸੁਭਟ ਜਬੈ ਜੁਰਿ ਆਏ ॥

दोऊ दिस सुभट जबै जुरि आए ॥

ਜਦੋਂ ਦੋਹਾ ਪਾਸਿਆਂ ਤੋਂ ਯੋਧੇ ਇਕੱਠੇ ਹੋ ਕੇ ਆ ਗਏ।

ਦੁੰਦਭਿ ਢੋਲ ਮ੍ਰਿਦੰਗ ਬਜਤ ਸੁਨਿ ਸਾਵਨ ਮੇਘ ਲਜਾਏ ॥

दुँदभि ढोल मृदंग बजत सुनि सावन मेघ लजाए ॥

ਨਗਾਰਿਆਂ, ਢੋਲਾ, ਮ੍ਰਿਦੰਗਾ ਨੂੰ ਵਜਦਿਆਂ ਸੁਣ ਕੇ ਸਾਵਣ ਦੇ ਬਦਲ ਸ਼ਰਮਿੰਦੇ ਹੁੰਦੇ ਹਨ।

ਦੇਖਨ ਦੇਵ ਅਦੇਵ ਮਹਾ ਹਵ ਚੜੇ ਬਿਮਾਨ ਸੁਹਾਏ ॥

देखन देव अदेव महा हव चड़े बिमान सुहाए ॥

(ਇਸ) ਮਹਾਨ ਹਵਨ (ਯੁੱਧ) ਨੂੰ ਵੇਖਣ ਲਈ ਦੇਵਤੇ ਅਤੇ ਦੈਂਤ ਵਿਮਾਨਾ ਉਤੇ ਚੜ੍ਹੇ ਹੋਏ ਸ਼ੋਭਾ ਪਾ ਰਹੇ ਹਨ।

ਕੰਚਨ ਜਟਤ ਖਚੇ ਰਤਨਨ ਲਖਿ ਗੰਧ੍ਰਬ ਨਗਰ ਰਿਸਾਏ ॥

कंचन जटत खचे रतनन लखि गंध्रब नगर रिसाए ॥

ਸੋਨੇ ਦੇ ਜੜ੍ਹੇ ਹੋਏ ਗਹਿਣਿਆਂ ਨੂੰ, ਜਿਨ੍ਹਾ ਵਿਚ ਰਤਨ ਖਚੇ ਹੋਏ ਹਨ, ਵੇਖ ਕੇ ਗੰਧਰਬ ਨਗਰ ਖਿਝ ਰਹੇ ਹਨ।

ਕਾਛਿ ਕਛਿ ਕਾਛ ਕਛੇ ਕਛਨੀ ਚੜਿ ਕੋਪ ਭਰੇ ਨਿਜਕਾਏ ॥

काछि कछि काछ कछे कछनी चड़ि कोप भरे निजकाए ॥

ਲੰਗੋਟਾ ਨੂੰ ਕਸ ਕਸ ਕੇ ਅਤੇ ਲਕ ਨੂੰ ਕਸ ਕਸ ਕੇ ਕ੍ਰੋਧ ਨਾਲ ਭਰੇ ਹੋਏ ਨੇੜੇ ਢੁਕ ਰਹੇ ਹਨ।

ਕੋਊ ਕੋਊ ਰਹੇ ਸੁਭਟ ਰਣ ਮੰਡਲਿ ਕੇਈ ਕੇਈ ਛਾਡਿ ਪਰਾਏ ॥

कोऊ कोऊ रहे सुभट रण मंडलि केई केई छाडि पराए ॥

ਕੋਈ ਕੋਈ ਯੋਧਾ ਰਣ-ਭੂਮੀ ਵਿਚ ਡਟਿਆ ਖਲੋਤਾ ਹੈ ਅਤੇ ਕੋਈ ਕੋਈ ਛਡ ਕੇ ਭਜ ਗਿਆ ਹੈ।

ਝਿਮਝਿਮ ਮਹਾ ਮੇਘ ਪਰਲੈ ਜਯੋਂ ਬ੍ਰਿੰਦ ਬਿਸਿਖ ਬਰਸਾਏ ॥

झिमझिम महा मेघ परलै ज्यों बृंद बिसिख बरसाए ॥

ਪਰਲੋ ਸਮੇਂ ਦੇ ਭਿਆਨਕ ਬਦਲਾ ਵਾਗ ਬਹੁਤ ਬਾਣਾ ਦੀ ਝੜੀ ਲਗਾਈ ਹੋਈ ਹੈ।

ਐਸੋ ਨਿਰਖਿ ਬਡੇ ਕਵਤਕ ਕਹ ਪਾਰਸ ਆਪ ਸਿਧਾਏ ॥੧੦੪॥

ऐसो निरखि बडे कवतक कह पारस आप सिधाए ॥१०४॥

ਇਸ ਤਰ੍ਹਾ ਦੇ ਵੱਡੇ ਕੌਤਕ ਨੂੰ ਵੇਖ ਕੇ ਪਾਰਸ ਨਾਥ ਖੁਦ (ਯੁੱਧ-ਭੂਮੀ ਵਲ) ਤੁਰੇ ਹਨ ॥੧੦੪॥

ਬਿਸਨਪਦ ॥ ਭੈਰੋ ॥ ਤ੍ਵਪ੍ਰਸਾਦਿ ॥

बिसनपद ॥ भैरो ॥ त्वप्रसादि ॥

ਬਿਸਨਪਦ: ਭੈਰੋ: ਤੇਰੀ ਕ੍ਰਿਪਾ ਨਾਲ:

ਦੈ ਰੇ ਦੈ ਰੇ ਦੀਹ ਦਮਾਮਾ ॥

दै रे दै रे दीह दमामा ॥

ਵੱਡਾ ਧੌਂਸਾ ਧੈਂ ਧੈਂ ਕਰ ਕੇ ਵਜਦਾ ਹੈ।

ਕਰਹੌ ਰੁੰਡ ਮੁੰਡ ਬਸੁਧਾ ਪਰ ਲਖਤ ਸ੍ਵਰਗ ਕੀ ਬਾਮਾ ॥

करहौ रुँड मुँड बसुधा पर लखत स्वरग की बामा ॥

ਧਰਤੀ ਉਤੇ ਸਿਰ ਅਤੇ ਧੜ ਖਿਲਾਰ ਦਿਆਂਗਾ ਅਤੇ ਸਵਰਗ ਦੀਆਂ ਇਸਤਰੀਆਂ (ਅਪੱਛਰਾਵਾ) ਵੇਖਣਗੀਆਂ।

ਧੁਕਿ ਧੁਕਿ ਪਰਹਿ ਧਰਣਿ ਭਾਰੀ ਭਟ ਬੀਰ ਬੈਤਾਲ ਰਜਾਊ ॥

धुकि धुकि परहि धरणि भारी भट बीर बैताल रजाऊ ॥

ਧਰਤੀ ਉਤੇ ਧੁਕ ਧੁਕ ਕਰ ਕੇ ਵੱਡੇ ਯੋਧੇ ਡਿਗਣਗੇ ਅਤੇ (ਉਨ੍ਹਾ ਦੇ ਰਕਤ ਨਾਲ) ਬੀਰ ਅਤੇ ਬੈਤਾਲ ਰਜਾ ਦਿਆਂਗਾ।

ਭੂਤ ਪਿਸਾਚ ਡਾਕਣੀ ਜੋਗਣ ਕਾਕਣ ਰੁਹਰ ਪਿਵਾਊ ॥

भूत पिसाच डाकणी जोगण काकण रुहर पिवाऊ ॥

ਭੂਤਾ, ਪਿਸਾਚਾ, ਡਾਕਣੀਆਂ, ਜੋਗਣਾ, ਕਾਵਾ ਨੂੰ ਵੀ ਲਹੂ ਪਿਲਾਵਾਗਾ।

ਭਕਿ ਭਕਿ ਉਠੇ ਭੀਮ ਭੈਰੋ ਰਣਿ ਅਰਧ ਉਰਧ ਸੰਘਾਰੋ ॥

भकि भकि उठे भीम भैरो रणि अरध उरध संघारो ॥

ਭਿਆਨਕ ਭੈਰੋ ਯੁੱਧ-ਭੂਮੀ ਵਿਚ ਭਕ ਭਕ ਕਰਦਾ ਉਠੇਗਾ ਅਤੇ ਉਪਰ ਹੇਠਾ (ਸਾਰਿਆਂ ਨੂੰ) ਮਾਰ ਦਿਆਂਗਾ।

ਇੰਦ੍ਰ ਚੰਦ ਸੂਰਜ ਬਰਣਾਦਿਕ ਆਜ ਸਭੈ ਚੁਨਿ ਮਾਰੋ ॥

इंद्र चंद सूरज बरणादिक आज सभै चुनि मारो ॥

ਇੰਦਰ, ਚੰਦ੍ਰਮਾ, ਸੂਰਜ, ਵਰੁਣ ਆਦਿ ਸਭਨਾ ਨੂੰ ਅਜ ਚੁਣ ਚੁਣ ਕੇ ਮਾਰਾਗਾ।

ਮੋਹਿ ਬਰ ਦਾਨ ਦੇਵਤਾ ਦੀਨਾ ਜਿਹ ਸਰਿ ਅਉਰ ਨ ਕੋਈ ॥

मोहि बर दान देवता दीना जिह सरि अउर न कोई ॥

ਮੈਨੂੰ ਦੇਵਤਾ (ਦੇਵੀ) ਨੇ ਵਰ ਦਿੱਤਾ ਹੋਇਆ ਹੈ ਜਿਸ ਦੇ ਸਮਾਨ ਹੋਰ ਕੋਈ (ਵਰ) ਨਹੀਂ ਹੈ।

ਮੈ ਹੀ ਭਯੋ ਜਗਤ ਕੋ ਕਰਤਾ ਜੋ ਮੈ ਕਰੌ ਸੁ ਹੋਈ ॥੧੦੫॥

मै ही भयो जगत को करता जो मै करौ सु होई ॥१०५॥

ਮੈਂ ਹੀ ਜਗਤ ਦਾ ਕਰਤਾ ਹੋਇਆ ਹਾ, ਜੋ ਮੈਂ ਕਰਾਗਾ ਉਹੀ ਹੋਵੇਗਾ ॥੧੦੫॥

ਬਿਸਨਪਦ ॥ ਗਉਰੀ ॥ ਤ੍ਵਪ੍ਰਸਾਦਿ ਕਥਤਾ ॥

बिसनपद ॥ गउरी ॥ त्वप्रसादि कथता ॥

ਬਿਸਨਪਦ: ਗਉਰੀ: ਤੇਰੀ ਕ੍ਰਿਪਾ ਨਾਲ ਕਹਿੰਦਾ ਹਾ:

ਮੋ ਤੇ ਅਉਰ ਬਲੀ ਕੋ ਹੈ ॥

मो ते अउर बली को है ॥

ਮੇਰੇ ਤੋਂ (ਵਧ) ਹੋਰ ਕੌਣ ਬਲਵਾਨ ਹੈ

ਜਉਨ ਮੋ ਤੇ ਜੰਗ ਜੀਤੇ ਜੁਧ ਮੈ ਕਰ ਜੈ ॥

जउन मो ते जंग जीते जुध मै कर जै ॥

ਜੋ ਮੇਰੇ ਕੋਲੋਂ ਯੁੱਧ ਜਿਤੇ ਅਤੇ ਯੁੱਧ ਵਿਚ ਜੇਤੂ ਹੋਵੇ।

ਇੰਦ੍ਰ ਚੰਦ ਉਪਿੰਦ੍ਰ ਕੌ ਪਲ ਮਧਿ ਜੀਤੌ ਜਾਇ ॥

इंद्र चंद उपिंद्र कौ पल मधि जीतौ जाइ ॥

ਇੰਦਰ, ਚੰਦ੍ਰਮਾ ਅਤੇ ਬਾਵਨ ਨੂੰ (ਮੈਂ) ਪਲ ਵਿਚ ਜਾ ਕੇ ਜਿਤ ਲਵਾਗਾ।

ਅਉਰ ਐਸੋ ਕੋ ਭਯੋ ਰਣ ਮੋਹਿ ਜੀਤੇ ਆਇ ॥

अउर ऐसो को भयो रण मोहि जीते आइ ॥

(ਜਗਤ ਵਿਚ) ਹੋਰ ਅਜਿਹਾ ਕੌਣ ਹੈ? ਜੋ ਯੁੱਧ ਵਿਚ ਆ ਕੇ ਮੈਨੂੰ ਜਿਤੇਗਾ।

ਸਾਤ ਸਿੰਧ ਸੁਕਾਇ ਡਾਰੋ ਨੈਕੁ ਰੋਸੁ ਕਰੋ ॥

सात सिंध सुकाइ डारो नैकु रोसु करो ॥

(ਜੇ ਮੈਂ) ਰਤਾ ਜਿੰਨਾ ਕ੍ਰੋਧ ਕਰ ਲਵਾ ਤਾ ਸੱਤਾ ਸਮੁੰਦਰਾ ਨੂੰ ਸੁਕਾ ਦਿਆਂਗਾ।

ਜਛ ਗੰਧ੍ਰਬ ਕਿੰਨ੍ਰ ਕੋਰ ਕਰੋਰ ਮੋਰਿ ਧਰੋ ॥

जछ गंध्रब किंन्र कोर करोर मोरि धरो ॥

ਯਕਸ਼, ਗੰਧਰਬ ਅਤੇ ਕਿੰਨਰ ਕਰੋੜਾ (ਨੂੰ ਮੈਂ) ਅੱਖ ਦੇ ਪਲਕਾਰੇ ('ਕੋਰ') ਵਿਚ ਮਰੋੜ ਕੇ ਰਖ ਦਿਆਂਗਾ।

ਦੇਵ ਔਰ ਅਦੇਵ ਜੀਤੇ ਕਰੇ ਸਬੈ ਗੁਲਾਮ ॥

देव और अदेव जीते करे सबै गुलाम ॥

ਦੇਵਤਿਆਂ ਅਤੇ ਦੈਂਤਾ ਸਾਰਿਆਂ ਨੂੰ ਜਿਤ ਕੇ ਗੁਲਾਮ ਕਰ ਲਿਆ ਹੈ।

ਦਿਬ ਦਾਨ ਦਯੋ ਮੁਝੈ ਛੁਐ ਸਕੈ ਕੋ ਮੁਹਿ ਛਾਮ ॥੧੦੬॥

दिब दान दयो मुझै छुऐ सकै को मुहि छाम ॥१०६॥

(ਮੈਨੂੰ ਦੇਵੀ ਨੇ) ਦਿਬ ਦਾਨ ਦਿੱਤਾ ਹੋਇਆ ਹੈ, ਮੇਰੀ ਛਾ ਨੂੰ ਵੀ ਕੋਈ ਛੂਹ ਨਹੀਂ ਸਕਦਾ ॥੧੦੬॥

ਬਿਸਨਪਦ ॥ ਮਾਰੂ ॥

बिसनपद ॥ मारू ॥

ਬਿਸਨਪਦ: ਮਾਰੂ:

ਯੌ ਕਹਿ ਪਾਰਸ ਰੋਸ ਬਢਾਯੋ ॥

ਯੌ ਕਹਿ ਪਾਰਸ ਰੋਸ ਬਢਾਯੋ ॥

ਇਸ ਤਰ੍ਹਾ ਕਹਿ ਕੇ ਪਾਰਸ (ਨਾਥ) ਨੇ ਰੋਸ ਵਧਾ ਲਿਆ।

ਦੁੰਦਭਿ ਢੋਲ ਬਜਾਇ ਮਹਾ ਧੁਨਿ ਸਾਮੁਹਿ ਸੰਨ੍ਯਾਸਨਿ ਧਾਯੋ ॥

दुँदभि ढोल बजाइ महा धुनि सामुहि संन्यासनि धायो ॥

ਧੌਂਸੇ ਅਤੇ ਢੋਲ ਵਜਾ ਕੇ ਵੱਡੀ ਭਿਆਨਕ ਧੁਨ ਕਢਦਾ ਹੋਇਆ ਸੰਨਿਆਸੀਆਂ ਨੂੰ ਸਾਹਮਣਿਓਂ ਧਾਵਾ ਕਰ ਕੇ ਪਿਆ।

ਅਸਤ੍ਰ ਸਸਤ੍ਰ ਨਾਨਾ ਬਿਧਿ ਛਡੈ ਬਾਣ ਪ੍ਰਯੋਘ ਚਲਾਏ ॥

असत्र ससत्र नाना बिधि छडै बाण प्रयोघ चलाए ॥

ਅਸਤ੍ਰ ਅਤੇ ਸ਼ਸਤ੍ਰ ਕਈ ਤਰ੍ਹਾ ਦੇ ਛਡੇ ਹਨ ਅਤੇ ਬਾਣਾ ਦੀ ਝੜੀ ਲਗਾ ਦਿੱਤੀ।

ਸੁਭਟ ਸਨਾਹਿ ਪਤ੍ਰ ਚਲਦਲ ਜ੍ਯੋਂ ਬਾਨਨ ਬੇਧਿ ਉਡਾਏ ॥

सुभट सनाहि पत्र चलदल ज्यों बानन बेधि उडाए ॥

ਸੂਰਮਿਆਂ ਦੇ ਕਵਚਾ ਨੂੰ ਪਿਪਲ ਦੇ ਪਤਿਆਂ ਵਾਗ ਬਾਣਾ ਨਾਲ ਵਿੰਨ੍ਹ ਵਿੰਨ੍ਹ ਕੇ ਉਡਾ ਦਿੱਤਾ।

ਦੁਹਦਿਸ ਬਾਨ ਪਾਨ ਤੇ ਛੂਟੇ ਦਿਨਪਤਿ ਦੇਹ ਦੁਰਾਨਾ ॥

दुहदिस बान पान ते छूटे दिनपति देह दुराना ॥

ਦੋਹਾ ਪਾਸਿਆਂ ਤੋਂ (ਸੂਰਮਿਆਂ ਦੇ) ਹੱਥਾ ਤੋਂ ਬਾਣ ਛੁਟਦੇ ਹਨ ਜਿਸ ਨਾਲ ਸੂਰਜ ਦਾ ਸਰੂਪ ਲੁਕ ਗਿਆ ਹੈ।

ਭੂਮਿ ਅਕਾਸ ਏਕ ਜਨੁ ਹੁਐ ਗਏ ਚਾਲ ਚਹੂੰ ਚਕ ਮਾਨਾ ॥

भूमि अकास एक जनु हुऐ गए चाल चहूँ चक माना ॥

ਧਰਤੀ ਅਤੇ ਆਕਾਸ਼ ਮਾਨੋ ਇਕ ਹੋ ਗਏ ਅਤੇ ਚੌਹਾ ਚੱਕਾ ਨੇ ਭੂਚਾਲ ਮੰਨ ਲਿਆ।

ਇੰਦਰ ਚੰਦ੍ਰ ਮੁਨਿਵਰ ਸਬ ਕਾਪੇ ਬਸੁ ਦਿਗਿਪਾਲ ਡਰਾਨੀਯ ॥

इंदर चंद्र मुनिवर सब कापे बसु दिगिपाल डरानीय ॥

ਇੰਦਰ, ਚੰਦ੍ਰਮਾ ਅਤੇ ਸਾਰੇ ਵੱਡੇ ਵੱਡੇ ਮੁਨੀ ਕੰਬਣ ਲਗ ਗਏ ਅਤੇ ਬਸੂ ਤੇ ਦਿਗਪਾਲ ਵੀ ਡਰ ਨਾਲ ਭੈਭੀਤ ਹੋ ਗਏ ਹਨ।

ਬਰਨ ਕੁਬੇਰ ਛਾਡਿ ਪੁਰ ਭਾਜੇ ਦੁਤੀਯ ਪ੍ਰਲੈ ਕਰਿ ਮਾਨੀਯ ॥੧੦੭॥

बरन कुबेर छाडि पुर भाजे दुतीय प्रलै करि मानीय ॥१०७॥

ਵਰੁਣ ਅਤੇ ਕੁਬੇਰ ਆਪਣੇ ਨਗਰਾ (ਪੁਰੀਆਂ) ਨੂੰ ਛਡ ਕੇ ਭਜ ਗਏ ਹਨ ਅਤੇ (ਇਸ ਨੂੰ) ਦੂਜੀ ਪਰਲੋ ਮੰਨ ਲਿਆ ਹੈ ॥੧੦੭॥

ਬਿਸਨਪਦ ॥ ਮਾਰੂ ॥

बिसनपद ॥ मारू ॥

ਬਿਸਨਪਦ: ਮਾਰੂ:

ਸੁਰਪੁਰ ਨਾਰਿ ਬਧਾਵਾ ਮਾਨਾ ॥

सुरपुर नारि बधावा माना ॥

ਸਵਰਗ ਦੀਆਂ ਨਾਰੀਆਂ (ਅਪੱਛਰਾਵਾ) ਨੇ ਬਹੁਤ ਖ਼ੁਸ਼ੀਆਂ ਮੰਨਾਈਆਂ

ਬਰਿ ਹੈ ਆਜ ਮਹਾ ਸੁਭਟਨ ਕੌ ਸਮਰ ਸੁਯੰਬਰ ਜਾਨਾ ॥

बरि है आज महा सुभटन कौ समर सुयंबर जाना ॥

(ਕਿਉਂਕਿ ਉਹ) ਯੁੱਧ ਨੂੰ ਸੁਅੰਬਰ ਜਾਣ ਕੇ ਮਹਾਨ ਯੋਧਿਆਂ ਦਾ ਅਜ ਵਰਣ ਕਰਨਗੀਆਂ।

ਲਖਿ ਹੈ ਏਕ ਪਾਇ ਠਾਢੀ ਹਮ ਜਿਮ ਜਿਮ ਸੁਭਟ ਜੁਝੈ ਹੈ ॥

लखि है एक पाइ ठाढी हम जिम जिम सुभट जुझै है ॥

ਇਕ ਪੈਰ ਉਤੇ ਖੜੋ ਕੇ ਅਸੀਂ ਵੇਖਾਗੀਆਂ ਜਿਵੇਂ ਜਿਵੇਂ ਸੂਰਮੇ ਜੂਝਦੇ ਹਨ,

ਤਿਮ ਤਿਮ ਘਾਲਿ ਪਾਲਕੀ ਆਪਨ ਅਮਰਪੁਰੀ ਲੈ ਜੈ ਹੈ ॥

तिम तिम घालि पालकी आपन अमरपुरी लै जै है ॥

(ਉਨ੍ਹਾ ਨੂੰ) ਤਿਵੇਂ ਤਿਵੇਂ ਆਪਣੀ ਪਾਲਕੀ ਵਿਚ ਬਿਠਾ ਕੇ 'ਅਮਰ ਪੁਰੀ' (ਸਵਰਗ) ਵਿਚ ਲੈ ਜਾਣਗੀਆਂ।

ਚੰਦਨ ਚਾਰੁ ਚਿਤ੍ਰ ਚੰਦਨ ਕੇ ਚੰਚਲ ਅੰਗ ਚੜਾਊ ॥

चंदन चारु चित्र चंदन के चंचल अंग चड़ाऊ ॥

(ਉਸ ਦਿਨ) ਚੰਦਨ ਦੇ ਸੁੰਦਰ ਚਿਤਰ ਬਣਾ ਕੇ ਚੰਦਨ ਵਰਗੇ ਸੁੰਦਰ ਸ਼ਰੀਰ ਉਤੇ ਲਗਾਵਾਗੀਆਂ

ਜਾ ਦਿਨ ਸਮਰ ਸੁਅੰਬਰ ਕਰਿ ਕੈ ਪਰਮ ਪਿਅਰ ਵਹਿ ਪਾਊ ॥

जा दिन समर सुअंबर करि कै परम पिअर वहि पाऊ ॥

ਜਿਸ ਦਿਨ ਯੁੱਧ ਰੂਪ ਸੁਅੰਬਰ ਕਰ ਕੇ ਪਰਮ ਪਿਆਰੇ ਨੂੰ ਪ੍ਰਾਪਤ ਕਰਾਗੀਆਂ।

ਤਾ ਦਿਨ ਦੇਹ ਸਫਲ ਕਰਿ ਮਾਨੋ ਅੰਗ ਸੀਂਗਾਰ ਧਰੋ ॥

ता दिन देह सफल करि मानो अंग सींगार धरो ॥

ਉਸ ਦਿਨ ਸ਼ਰੀਰ ਨੂੰ ਸਫਲ ਕਰ ਕੇ ਮੰਨਾਗੀਆਂ ਅਤੇ ਅੰਗਾ ਉਤੇ ਸ਼ਿੰਗਾਰ ਕਰਾਗੀਆਂ।

ਜਾ ਦਿਨ ਸਮਰ ਸੁਯੰਬਰ ਸਖੀ ਰੀ ਪਾਰਸ ਨਾਥ ਬਰੋ ॥੧੦੮॥

जा दिन समर सुयंबर सखी री पारस नाथ बरो ॥१०८॥

ਹੇ ਸਖੀ! ਜਿਸ ਦਿਨ ਯੁੱਧ ਸੁਅੰਬਰ ਵਿਚ ਪਾਰਸ ਨਾਥ ਨੂੰ ਵਰਾਗੀਆਂ ॥੧੦੮॥

ਬਿਸਨਪਦ ॥ ਕਾਫੀ ॥

बिसनपद ॥ काफी ॥

ਬਿਸਨਪਦ: ਕਾਫੀ:

ਚਹੁ ਦਿਸ ਮਾਰੂ ਸਬਦ ਬਜੇ ॥

चहु दिस मारू सबद बजे ॥

ਚੌਹਾ ਪਾਸੇ ਮਾਰੂ ਸ਼ਬਦ ਵਜਣੇ ਸ਼ੁਰੂ ਹੋ ਗਏ ਹਨ।

ਗਹਿ ਗਹਿ ਗਦਾ ਗੁਰਜ ਗਾਜੀ ਸਬ ਹਠਿ ਰਣਿ ਆਨਿ ਗਜੇ ॥

गहि गहि गदा गुरज गाजी सब हठि रणि आनि गजे ॥

ਸਾਰੇ ਗਾਜ਼ੀ (ਯੋਧੇ) ਹੱਥਾ ਵਿਚ ਗੁਰਜ ਅਤੇ ਗਦਾ ਪਕੜ ਪਕੜ ਕੇ ਹਠ ਪੂਰਵਕ ਯੁੱਧ-ਭੂਮੀ ਵਿਚ ਆਣ ਗਜੇ ਹਨ।

ਬਾਨ ਕਮਾਨ ਕ੍ਰਿਪਾਨ ਸੈਹਥੀ ਬਾਣ ਪ੍ਰਯੋਘ ਚਲਾਏ ॥

बान कमान कृपान सैहथी बाण प्रयोघ चलाए ॥

ਬਾਣ, ਕਮਾਨ, ਕ੍ਰਿਪਾਨ, ਸੈਹਥੀ ਅਤੇ ਬਹੁਤ ਅਧਿਕ ਤੀਰ ਚਲਾਏ ਹਨ।

ਜਾਨੁਕ ਮਹਾ ਮੇਘ ਬੂੰਦਨ ਜਯੋਂ ਬਿਸਿਖ ਬ੍ਰਯੂਹਿ ਬਰਸਾਏ ॥

जानुक महा मेघ बूँदन ज्यों बिसिख ब्रयूहि बरसाए ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਹੁਤ ਘਣੇ ਬਦਲਾ ਵਿਚੋਂ ਕਣੀਆਂ ਵਾਗ ਵਿਸ਼ੈਲੇ ਤੀਰਾ ਦਾ ਹਰ ਪਾਸਿਓਂ ਮੀਂਹ ਵਸਾ ਦਿੱਤਾ ਹੈ।

ਚਟਪਟ ਚਰਮ ਬਰਮ ਸਬ ਬੇਧੇ ਸਟਪਟ ਪਾਰ ਪਰਾਨੇ ॥

चटपट चरम बरम सब बेधे सटपट पार पराने ॥

ਝਟਪਟ ਢਾਲਾ, ਕਵਚਾ ਆਦਿ ਨੂੰ ਵਿੰਨ੍ਹ ਦਿੱਤਾ ਹੈ ਅਤੇ ਆਪਸ ਵਿਚ ਘਿਸਰ ਕੇ ਪਾਰ ਲੰਘ ਗਏ ਹਨ।

ਖਟਪਟ ਸਰਬ ਭੂਮਿ ਕੇ ਬੇਧੇ ਨਾਗਨ ਲੋਕ ਸਿਧਾਨੇ ॥

खटपट सरब भूमि के बेधे नागन लोक सिधाने ॥

ਤਿਖੇ ਤੀਰ ਸਾਰੀ ਧਰਤੀ ਨੂੰ ਵਿੰਨ੍ਹ ਕੇ ਨਾਗਾ ਦੇ ਲੋਕ (ਪਾਤਾਲ) ਵਿਚ ਜਾ ਪਹੁੰਚੇ ਹਨ।

ਝਮਕਤ ਖੜਗ ਕਾਢਿ ਨਾਨਾ ਬਿਧਿ ਸੈਹਥੀ ਸੁਭਟ ਚਲਾਵਤ ॥

झमकत खड़ग काढि नाना बिधि सैहथी सुभट चलावत ॥

ਯੋਧੇ ਤਲਵਾਰਾ ਕਢ ਕੇ ਅਨੇਕ ਢੰਗਾ ਨਾਲ ਚਮਕਾਉਂਦੇ ਹਨ ਅਤੇ ਸੈਹਥੀਆਂ ਨੂੰ ਚਲਾਉਂਦੇ ਹਨ।

ਜਾਨੁਕ ਪ੍ਰਗਟ ਬਾਟ ਸੁਰ ਪੁਰ ਕੀ ਨੀਕੇ ਹਿਰਦੇ ਦਿਖਾਵਤ ॥੧੦੯॥

जानुक प्रगट बाट सुर पुर की नीके हिरदे दिखावत ॥१०९॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸਵਰਗ ਦਾ ਰਸਤਾ ਚੰਗੀ ਤਰ੍ਹਾ ਨਾਲ ਹਿਰਦੇ ਵਿਚ ਵਿਖਾ ਦਿੱਤਾ ਹੈ ॥੧੦੯॥

ਬਿਸਨਪਦ ॥ ਸੋਰਠਿ ॥

बिसनपद ॥ सोरठि ॥

ਬਿਸਨਪਦ: ਸੋਰਠ:

ਬਾਨਨ ਬੇਧੇ ਅਮਿਤ ਸੰਨਿਆਸੀ ॥

बानन बेधे अमित संनिआसी ॥

ਅਣਗਿਣਤ ਸੰਨਿਆਸੀ ਬਾਣਾ ਨਾਲ ਵਿੰਨ੍ਹੇ ਗਏ ਹਨ।

ਤੇ ਤਜ ਦੇਹ ਨੇਹ ਸੰਪਤਿ ਕੋ ਭਏ ਸੁਰਗ ਕੇ ਬਾਸੀ ॥

ते तज देह नेह संपति को भए सुरग के बासी ॥

ਉਹ ਦੇਹੀ ਅਤੇ ਸੰਪਤੀ ਦੇ ਨੇਹ ਨੂੰ ਤਿਆਗ ਕੇ ਸਵਰਗ ਦੇ ਵਾਸੀ ਹੋ ਗਏ ਹਨ।

ਚਰਮ ਬਰਮ ਰਥ ਧੁਜਾ ਪਤਾਕਾ ਬਹੁ ਬਿਧਿ ਕਾਟਿ ਗਿਰਾਏ ॥

चरम बरम रथ धुजा पताका बहु बिधि काटि गिराए ॥

ਢਾਲਾ, ਕਵਚ, ਰਥ, ਝੰਡੇ ਅਤੇ ਝੰਡੀਆਂ ਨੂੰ ਕਈ ਤਰ੍ਹਾ ਨਾਲ ਕਟ ਕਟ ਕੇ ਡਿਗਾ ਦਿੱਤਾ ਹੈ।

ਸੋਭਤ ਭਏ ਇੰਦ੍ਰ ਪੁਰ ਜਮ ਪੁਰ ਸੁਰ ਪੁਰ ਨਿਰਖ ਲਜਾਏ ॥

सोभत भए इंद्र पुर जम पुर सुर पुर निरख लजाए ॥

(ਉਹ ਇਸ ਤਰ੍ਹਾ) ਸ਼ੋਭਾ ਪਾ ਰਹੇ ਸਨ ਕਿ ਇੰਦਰਪੁਰੀ, ਜਮਪੁਰੀ ਅਤੇ ਦੇਵਪੁਰੀ ਵੇਖ ਕੇ ਲਜਾ ਰਹੀਆਂ ਹਨ।

ਭੂਖਨ ਬਸਤ੍ਰ ਰੰਗ ਰੰਗਨ ਕੇ ਛੁਟਿ ਛੁਟਿ ਭੂਮਿ ਗਿਰੇ ॥

भूखन बसत्र रंग रंगन के छुटि छुटि भूमि गिरे ॥

ਗਹਿਣੇ ਅਤੇ ਰੰਗਾ ਰੰਗ ਦੇ ਬਸਤ੍ਰ ਛੁਟ ਛੁਟ ਕੇ ਧਰਤੀ ਉਤੇ ਡਿਗ ਪਏ ਹਨ।

ਜਨੁਕ ਅਸੋਕ ਬਾਗ ਦਿਵਪਤਿ ਕੇ ਪੁਹਪ ਬਸੰਤਿ ਝਰੇ ॥

जनुक असोक बाग दिवपति के पुहप बसंति झरे ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਇੰਦਰ ਦੇ ਅਸ਼ੋਕ ਬਾਗ ਵਿਚੋਂ ਬਸੰਤੀ ਫੁਲ ਝੜ ਪਏ ਹੋਣ।

ਕਟਿ ਕਟਿ ਗਿਰੇ ਗਜਨ ਕੁੰਭ ਸਥਲ ਮੁਕਤਾ ਬਿਥੁਰਿ ਪਰੇ ॥

कटि कटि गिरे गजन कुँभ सथल मुकता बिथुरि परे ॥

ਕਟ ਕਟ ਕੇ ਡਿਗੇ ਹਾਥੀਆਂ ਦੇ ਸਿਰਾ (ਉਪਰ ਸਜੇ) ਮੋਤੀ ਖਿਲਰ ਗਏ ਹਨ।

ਜਾਨੁਕ ਅੰਮ੍ਰਿਤ ਕੁੰਡ ਮੁਖ ਛੁਟੈ ਜਲ ਕਨ ਸੁਭਗ ਝਰੇ ॥੧੧੦॥

जानुक अंमृत कुँड मुख छुटै जल कन सुभग झरे ॥११०॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਅੰਮ੍ਰਿਤ ਕੁੰਡ ਦੇ ਮੂੰਹ ਦੇ ਖੁਲਣ ਨਾਲ ਸੁੰਦਰ ਜਲ-ਕਣ ਝੜ ਪਏ ਹੋਣ ॥੧੧੦॥

ਦੇਵ ਗੰਧਾਰੀ ॥

देव गंधारी ॥

ਦੇਵ ਗੰਧਾਰੀ:

ਦੂਜੀ ਤਰਹ ॥

दूजी तरह ॥

ਦੂਜੀ ਤਰਹ:

ਦੁਹ ਦਿਸ ਪਰੇ ਬੀਰ ਹਕਾਰਿ ॥

दुह दिस परे बीर हकारि ॥

ਦੋਹਾ ਪਾਸਿਆਂ ਤੋਂ ਹੰਕਾਰੀ ਸੂਰਮੇ (ਇਕ ਦੂਜੇ ਉਤੇ) ਆ ਪਏ ਹਨ।

ਕਾਢਿ ਕਾਢਿ ਕ੍ਰਿਪਾਣ ਧਾਵਤ ਮਾਰੁ ਮਾਰੁ ਉਚਾਰਿ ॥

काढि काढि कृपाण धावत मारु मारु उचारि ॥

ਕ੍ਰਿਪਾਨਾ ਕਢ ਕਢ ਕੇ ਭਜੀ ਫਿਰਦੇ ਹਨ ਅਤੇ 'ਮਾਰ ਲੌ ਮਾਰ ਲੌ' ਬੋਲ ਰਹੇ ਹਨ।

ਪਾਨ ਰੋਕਿ ਸਰੋਖ ਰਾਵਤ ਕ੍ਰੁਧ ਜੁਧ ਫਿਰੇ ॥

पान रोकि सरोख रावत क्रुध जुध फिरे ॥

ਕ੍ਰੋਧਿਤ ਸੰਨਿਆਸੀ ਪੈਰ ਗਡ ਕੇ, ਗੁੱਸੇ ਨਾਲ ਭਰੇ ਯੁੱਧ-ਭੂਮੀ ਵਿਚ ਫਿਰਦੇ ਹਨ।

ਗਾਹਿ ਗਾਹਿ ਗਜੀ ਰਥੀ ਰਣਿ ਅੰਤਿ ਭੂਮਿ ਗਿਰੇ ॥

गाहि गाहि गजी रथी रणि अंति भूमि गिरे ॥

ਹਾਥੀਆਂ ਅਤੇ ਰਥਾ ਵਾਲੀਆਂ ਫੌਜਾ ਨੂੰ ਗਾਹ ਗਾਹ ਕੇ ਅੰਤ ਵਿਚ ਰਣ-ਭੂਮੀ ਵਿਚ ਡਿਗ ਪਏ ਹਨ।

ਤਾਨਿ ਤਾਨਿ ਸੰਧਾਨ ਬਾਨ ਪ੍ਰਮਾਨ ਕਾਨ ਸੁਬਾਹਿ ॥

तानि तानि संधान बान प्रमान कान सुबाहि ॥

ਬਾਣਾ ਨੂੰ ਤਣ ਤਣ ਕੇ ਅਤੇ ਸ਼ਿਸ਼ਤਾ ਬੰਨ੍ਹ ਬੰਨ੍ਹ ਕੇ ਕੰਨਾ ਤਕ ਖਿਚ ਕੇ ਚਲਾ ਰਹੇ ਹਨ।

ਬਾਹਿ ਬਾਹਿ ਫਿਰੇ ਸੁਬਾਹਨ ਛਤ੍ਰ ਧਰਮ ਨਿਬਾਹਿ ॥

बाहि बाहि फिरे सुबाहन छत्र धरम निबाहि ॥

ਛਤ੍ਰੀ ਧਰਮ ਨੂੰ ਨਿਭਾਉਣ ਵਾਲੇ ਸੂਰਵੀਰ (ਬਾਣ) ਚਲਾਉਂਦੇ ਫਿਰਦੇ ਹਨ।

ਬੇਧਿ ਬੇਧਿ ਸੁ ਬਾਨ ਅੰਗ ਜੁਆਨ ਜੁਝੇ ਐਸ ॥

बेधि बेधि सु बान अंग जुआन जुझे ऐस ॥

(ਸੂਰਮਿਆਂ ਦੇ) ਅੰਗਾ ਨੂੰ ਬਾਣਾ ਨਾਲ ਵਿੰਨ੍ਹ ਵਿੰਨ੍ਹ (ਸੁਟ ਰਹੇ ਹਨ ਅਤੇ) ਇਸ ਤਰ੍ਹਾ ਜੁਆਨ ਜੁਝ ਰਹੇ ਹਨ।

ਭੂਰਿ ਭਾਰਥ ਕੇ ਸਮੇ ਸਰ ਸੇਜ ਭੀਖਮ ਜੈਸ ॥੧੧੧॥

भूरि भारथ के समे सर सेज भीखम जैस ॥१११॥

ਜਿਵੇਂ ਮਹਾਭਾਰਤ ਵੇਲੇ ਬਾਣਾ ਦੀ ਸੇਜਾ ਉਤੇ ਭੀਸ਼ਮ ਪਿਤਾਮਾ ਪਿਆ ਸੀ ॥੧੧੧॥

ਬਿਸਨਪਦ ॥ ਸਾਰੰਗ ॥

बिसनपद ॥ सारंग ॥

ਬਿਸਨਪਦ: ਸਾਰੰਗ:

ਇਹ ਬਿਧਿ ਬਹੁਤੁ ਸੰਨਿਆਸੀ ਮਾਰੇ ॥

इह बिधि बहुतु संनिआसी मारे ॥

ਇਸ ਤਰ੍ਹਾ ਬਹੁਤ ਸੰਨਿਆਸੀ ਮਾਰ ਦਿੱਤੇ ਗਏ ਹਨ।

ਕੇਤਿਕ ਬਾਧਿ ਬਾਰਿ ਮੋ ਬੋਰੇ ਕਿਤੇ ਅਗਨਿ ਮੋ ਸਾਰੇ ॥

केतिक बाधि बारि मो बोरे किते अगनि मो सारे ॥

ਕਿਤਨਿਆਂ ਨੂੰ ਬੰਨ੍ਹ ਕੇ ਪਾਣੀ ਵਿਚ ਡਬੋਇਆ ਹੈ ਅਤੇ ਕਿਤਨਿਆਂ ਨੂੰ ਅੱਗ ਵਿਚ ਸਾੜਿਆ ਹੈ।

ਕੇਤਨ ਏਕ ਹਾਥ ਕਟਿ ਡਾਰੇ ਕੇਤਿਨ ਕੇ ਦ੍ਵੈ ਹਾਥ ॥

केतन एक हाथ कटि डारे केतिन के द्वै हाथ ॥

ਕਿਤਨਿਆਂ ਦਾ ਇਕ ਹੱਥ ਕਟ ਸੁਟਿਆ ਹੈ ਅਤੇ ਕਿਤਨਿਆਂ ਦੇ ਦੋ ਹੱਥ ਕਟ ਦਿੱਤੇ ਹਨ।

ਤਿਲ ਤਿਲ ਪਾਇ ਰਥੀ ਕਟਿ ਡਾਰੇ ਕਟੇ ਕਿਤਨ ਕੇ ਮਾਥ ॥

तिल तिल पाइ रथी कटि डारे कटे कितन के माथ ॥

ਪੈਦਲ ਅਤੇ ਰਥਾ ਵਾਲਿਆਂ ਨੂੰ ਤਿਲ ਤਿਲ ਜਿੰਨਾ ਕਟ ਸੁਟਿਆ ਹੈ ਅਤੇ ਕਿਤਨਿਆਂ ਦੇ ਸਿਰ ('ਮਾਥ') ਕਟ ਦਿੱਤੇ ਹਨ।

ਛਤ੍ਰ ਚਮ੍ਰ ਰਥ ਬਾਜ ਕਿਤਨੇ ਕੇ ਕਾਟਿ ਕਾਟਿ ਰਣਿ ਡਾਰੇ ॥

छत्र चम्र रथ बाज कितने के काटि काटि रणि डारे ॥

ਕਿਤਨਿਆਂ ਦੇ ਛਤ੍ਰ, ਚੌਰ, ਰਥ, ਘੋੜੇ ਕਟ ਕਟ ਕੇ ਯੁੱਧ-ਭੂਮੀ ਵਿਚ ਸੁਟ ਦਿੱਤੇ ਹਨ।

ਕੇਤਨ ਮੁਕਟ ਲਕੁਟ ਲੈ ਤੋਰੇ ਕੇਤਨ ਜੂਟ ਉਪਾਰੇ ॥

केतन मुकट लकुट लै तोरे केतन जूट उपारे ॥

ਕਿਤਨਿਆਂ ਦੇ ਮੁਕਟ ਡਾਗਾ ਨਾਲ ਭੰਨ੍ਹ ਸੁਟੇ ਹਨ ਅਤੇ ਕਿਤਨਿਆਂ ਦੇ ਜੂੜੇ ਪੁਟ ਸੁਟੇ ਹਨ।

ਭਕਿ ਭਕਿ ਗਿਰੇ ਭਿੰਭਰ ਬਸੁਧਾ ਪਰ ਘਾਇ ਅੰਗ ਭਿਭਰਾਰੇ ॥

भकि भकि गिरे भिंभर बसुधा पर घाइ अंग भिभरारे ॥

ਭੈ ਨਾਲ ਭਰੇ ਹੋਇਆਂ ਦੇ ਧਰਤੀ ਉਤੇ ਡਿਗਣ ਤੇ ਜ਼ਖ਼ਮਾ ਵਿਚੋਂ ਭਕ ਭਕ ਲਹੂ ਵਗ ਰਿਹਾ ਹੈ।

ਜਾਨੁਕ ਅੰਤ ਬਸੰਤ ਸਮੈ ਮਿਲਿ ਚਾਚਰ ਖੇਲ ਸਿਧਾਰੇ ॥੧੧੨॥

जानुक अंत बसंत समै मिलि चाचर खेल सिधारे ॥११२॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਅੰਤ ਵੇਲੇ ਸਾਰੇ ਮਿਲ ਕੇ ਬਸੰਤ ਰੁਤ ਵਿਚ ਹੋਲੀ ਖੇਡਣ ਚਲੇ ਹੋਣ ॥੧੧੨॥

ਬਿਸਨਪਦ ॥ ਅਡਾਨ ॥

बिसनपद ॥ अडान ॥

ਬਿਸਨਪਦ: ਅਡਾਨ:

ਚੁਪਰੇ ਚਾਰੁ ਚਿਕਨੇ ਕੇਸ ॥

चुपरे चारु चिकने केस ॥

ਚੋਪੜੇ ਹੋਏ ਕੇਸ ਸੁੰਦਰ ਅਤੇ ਚਿਕਨੇ ਹਨ।

ਆਨਿ ਆਨਿ ਫਿਰੀ ਚਹੂੰ ਦਿਸਿ ਨਾਰਿ ਨਾਗਰਿ ਭੇਸ ॥

आनि आनि फिरी चहूँ दिसि नारि नागरि भेस ॥

ਸੁੰਦਰ ਇਸਤਰੀਆਂ ਦੇ ਰੂਪ ਵਿਚ (ਅਪੱਛਰਾਵਾ) ਆ ਆ ਕੇ ਚੌਹਾ ਪਾਸੇ ਫਿਰ ਰਹੀਆਂ ਹਨ।

ਚਿਬਕ ਚਾਰੁ ਸੁ ਧਾਰ ਬੇਸਰ ਡਾਰਿ ਕਾਜਰ ਨੈਨ ॥

चिबक चारु सु धार बेसर डारि काजर नैन ॥

ਉਨ੍ਹਾ ਦੀਆਂ ਸੁੰਦਰ ਠੋਡੀਆਂ ਹਨ, ਨਕ ਵਿਚ ਨਥਾ ਪਾਈਆਂ ਹੋਈਆਂ ਹਨ ਅਤੇ ਅੱਖਾ ਵਿਚ ਸੁਰਮਾ ਪਾਇਆ ਹੋਇਆ ਹੈ।

ਜੀਵ ਜੰਤਨ ਕਾ ਚਲੀ ਚਿਤ ਲੇਤ ਚੋਰ ਸੁ ਮੈਨ ॥

जीव जंतन का चली चित लेत चोर सु मैन ॥

(ਆਮ) ਜੀਵ ਜੰਤਾ ਦੀ ਕੀ ਚਲਣੀ ਸੀ, (ਉਹ) ਕਾਮਦੇਵ ਦਾ ਚਿਤ ਵੀ ਚੁਰਾ ਰਹੀਆਂ ਹਨ।

ਦੇਖ ਰੀ ਸੁਕੁਮਾਰ ਸੁੰਦਰ ਆਜੁ ਬਰ ਹੈ ਬੀਰ ॥

देख री सुकुमार सुँदर आजु बर है बीर ॥

ਉਸ ਸੁੰਦਰ ਕੁਮਾਰ ਨੂੰ ਵੇਖ ਰਹੀਆਂ ਹਨ ਕਿ ਅਜ ਇਸ ਸੂਰਮੇ ਨੂੰ ਵਰਾਗੀਆਂ।

ਬੀਨ ਬੀਨ ਧਰੋ ਸਬੰਗਨ ਸੁਧ ਕੇਸਰਿ ਚੀਰ ॥

बीन बीन धरो सबंगन सुध केसरि चीर ॥

ਸਾਰਿਆਂ ਅੰਗਾ ਉਤੇ ਚੁਣ ਚੁਣ ਕੇ ਖਾਲਸ ਕੇਸਰ ਵਿਚ ਰੰਗੇ ਹੋਏ ਬਸਤ੍ਰ ਧਾਰਨ ਕੀਤੇ ਹੋਏ ਹਨ।

ਚੀਨ ਚੀਨ ਬਰਿ ਹੈ ਸੁਬਾਹ ਸੁ ਮਧ ਜੁਧ ਉਛਾਹ ॥

चीन चीन बरि है सुबाह सु मध जुध उछाह ॥

ਉਸ ਯੁੱਧ ਵਿਚੋਂ ਉਤਸਾਹ ਪੂਰਵਕ ਚੁਣ ਚੁਣ ਕੇ ਯੋਧਿਆਂ ਨੂੰ ਵਰ ਰਹੀਆਂ ਹਨ।

ਤੇਗ ਤੀਰਨ ਬਾਨ ਬਰਛਨ ਜੀਤ ਕਰਿ ਹੈ ਬਯਾਹ ॥੧੧੩॥

तेग तीरन बान बरछन जीत करि है बयाह ॥११३॥

ਤਲਵਾਰਾ, ਤੀਰਾ ਅਤੇ ਬਰਛੀਆਂ ਨਾਲ ਜਿਤਣ ਵਾਲਿਆਂ ਨਾਲ ਵਿਆਹ ਕਰ ਰਹੀਆਂ ਹਨ ॥੧੧੩॥

ਬਿਸਨਪਦ ॥ ਸੋਰਠਿ ॥

बिसनपद ॥ सोरठि ॥

ਬਿਸਨਪਦ: ਸੋਰਠਿ:

ਕਹਾ ਲੌ ਉਪਮਾ ਇਤੀ ਕਰੌ ॥

कहा लौ उपमा इती करौ ॥

ਕਿਥੋਂ ਤਕ (ਮੈਂ) ਉਪਮਾ ਨੂੰ ਸਮਾਪਤ ਕਰਾ।

ਗ੍ਰੰਥ ਬਢਨ ਕੇ ਕਾਜ ਸੁਨਹੁ ਜੂ ਚਿਤ ਮੈ ਅਧਿਕ ਡਰੌ ॥

ग्रंथ बढन के काज सुनहु जू चित मै अधिक डरौ ॥

ਸੁਣੋ ਜੀ! ਗ੍ਰੰਥ ਦੇ ਵਧਣ ਕਰ ਕੇ ਚਿਤ ਵਿਚ ਬਹੁਤ ਡਰਦਾ ਹਾ।

ਤਉ ਸੁਧਾਰਿ ਬਿਚਾਰ ਕਥਾ ਕਹਿ ਕਹਿ ਸੰਛੇਪ ਬਖਾਨੋ ॥

तउ सुधारि बिचार कथा कहि कहि संछेप बखानो ॥

ਫਿਰ ਵੀ ਸੁਧਾਰ ਕੇ ਵਿਚਾਰ ਪੂਰਵਕ ਕਥਾ ਕਹਿ ਕੇ ਸੰਖੇਪ ਵਿਚ ਹੀ ਬਖਾਨ ਕਰਦਾ ਹਾ।

ਜੈਸੇ ਤਵ ਪ੍ਰਤਾਪ ਕੇ ਬਲ ਤੇ ਜਥਾ ਸਕਤਿ ਅਨੁਮਾਨੋ ॥

जैसे तव प्रताप के बल ते जथा सकति अनुमानो ॥

ਜਿਸ ਤਰ੍ਹਾ ਤੇਰੇ ਪ੍ਰਤਾਪ ਦੇ ਬਲ ਨਾਲ ਯਥਾ ਸ਼ਕਤੀ ਵਰਣਨ ਕਰਦਾ ਹਾ।

ਜਬ ਪਾਰਸ ਇਹ ਬਿਧਿ ਰਨ ਮੰਡ੍ਯੋ ਨਾਨਾ ਸਸਤ੍ਰ ਚਲਾਏ ॥

जब पारस इह बिधि रन मंड्रयो नाना ससत्र चलाए ॥

ਜਦ ਪਾਰਸ (ਨਾਥ) ਨੇ ਇਸ ਪ੍ਰਕਾਰ ਦਾ ਯੁੱਧ ਮਚਾਇਆ ਅਤੇ ਅਨੇਕ ਪਕਾਰ ਦੇ ਸ਼ਸਤ੍ਰ ਚਲਾਏ।

ਹਤੇ ਸੁ ਹਤੇ ਜੀਅ ਲੈ ਭਾਜੇ ਚਹੁੰ ਦਿਸ ਗਏ ਪਰਾਏ ॥

हते सु हते जीअ लै भाजे चहुँ दिस गए पराए ॥

(ਜੋ) ਮਾਰੇ ਗਏ, ਸੋ ਮਾਰੇ ਗਏ, (ਬਾਕੀ) ਜਿੰਦ ਬਚਾ ਕੇ ਭਜ ਗਏ ਅਤੇ ਚੌਹਾ ਪਾਸਿਆਂ ਵਲ ਖਿਸਕ ਗਏ।

ਜੇ ਹਠ ਤਿਆਗਿ ਆਨਿ ਪਗ ਲਾਗੇ ਤੇ ਸਬ ਲਏ ਬਚਾਈ ॥

जे हठ तिआगि आनि पग लागे ते सब लए बचाई ॥

ਜੋ (ਸੂਰਮੇ) ਹਠ ਨੂੰ ਤਿਆਗ ਕੇ (ਪਾਰਸ ਨਾਥ ਦੇ) ਪੈਰੀਂ ਆ ਪਏ, ਉਹ ਸਾਰੇ ਬਚਾ ਲਏ ਗਏ।

ਭੂਖਨ ਬਸਨ ਬਹੁਤੁ ਬਿਧਿ ਦੀਨੇ ਦੈ ਦੈ ਬਹੁਤ ਬਡਾਈ ॥੧੧੪॥

भूखन बसन बहुतु बिधि दीने दै दै बहुत बडाई ॥११४॥

ਗਹਿਣੇ, ਬਸਤ੍ਰ ਆਦਿ ਬਹੁਤ ਤਰ੍ਹਾ ਨਾਲ ਦਿੱਤੇ ਅਤੇ ਸਨਮਾਨ ਸਹਿਤ ਵਿਦਾ ਕਰ ਦਿੱਤਾ ॥੧੧੪॥

ਬਿਸਨਪਦ ॥ ਕਾਫੀ ॥

बिसनपद ॥ काफी ॥

ਬਿਸਨਪਦ: ਕਾਫੀ:

ਪਾਰਸ ਨਾਥ ਬਡੋ ਰਣ ਪਾਰ੍ਯੋ ॥

पारस नाथ बडो रण पार्यो ॥

ਪਾਰਸ ਨਾਥ ਨੇ ਬਹੁਤ ਭਾਰੀ ਯੁੱਧ ਮਚਾਇਆ।

ਆਪਨ ਪ੍ਰਚੁਰ ਜਗਤ ਮਤੁ ਕੀਨਾ ਦੇਵਦਤ ਕੋ ਟਾਰ੍ਯੋ ॥

आपन प्रचुर जगत मतु कीना देवदत को टार्यो ॥

ਜਗਤ ਵਿਚ ਆਪਣਾ ਮਤ ਪ੍ਰਚਲਿਤ ਕਰ ਦਿੱਤਾ ਅਤੇ ਦੱਤਾਤ੍ਰੇ ਦਾ ਮਤ ਦੂਰ ਕਰ ਦਿੱਤਾ।

ਲੈ ਲੈ ਸਸਤ੍ਰ ਅਸਤ੍ਰ ਨਾਨਾ ਬਿਧਿ ਭਾਂਤਿ ਅਨਿਕ ਅਰਿ ਮਾਰੇ ॥

लै लै ससत्र असत्र नाना बिधि भाति अनिक अरि मारे ॥

ਅਨੇਕ ਤਰ੍ਹਾ ਦੇ ਸ਼ਸਤ੍ਰ ਅਸਤ੍ਰ ਲੈ ਕੇ ਭਾਤ ਭਾਤ ਦੇ ਅਨੇਕ ਵੈਰੀ ਮਾਰੇ।

ਜੀਤੇ ਪਰਮ ਪੁਰਖ ਪਾਰਸ ਕੇ ਸਗਲ ਜਟਾ ਧਰ ਹਾਰੇ ॥

जीते परम पुरख पारस के सगल जटा धर हारे ॥

ਪਰਮ ਪੁਰਖ ਪਾਰਸ (ਨਾਥ) ਦੇ (ਸੂਰਮੇ) ਜਿਤ ਗਏ ਅਤੇ ਸਾਰੇ ਜਟਾਧਾਰੀ (ਸੰਨਿਆਸੀ) ਹਾਰ ਗਏ।

ਬੇਖ ਬੇਖ ਭਟ ਪਰੇ ਧਰਨ ਗਿਰਿ ਬਾਣ ਪ੍ਰਯੋਘਨ ਘਾਏ ॥

बेख बेख भट परे धरन गिरि बाण प्रयोघन घाए ॥

(ਵਖਰੇ ਵਖਰੇ) ਭੇਸਾ ਵਾਲੇ ਯੋਧੇ ਬਾਣਾ ਦੀ ਝੜੀ ਨਾਲ ਘਾਇਲ ਹੋ ਕੇ ਧਰਤੀ ਉਤੇ ਡਿਗੇ ਪਏ ਹਨ।

ਜਾਨੁਕ ਪਰਮ ਲੋਕ ਪਾਵਨ ਕਹੁ ਪ੍ਰਾਨਨ ਪੰਖ ਲਗਾਏ ॥

जानुक परम लोक पावन कहु प्रानन पंख लगाए ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਪਰਮ ਲੋਕ ਨੂੰ ਪ੍ਰਾਪਤ ਕਰਨ ਲਈ ਕਿਤੇ ਪ੍ਰਾਣਾ ਨੂੰ ਖੰਭ ਲਗ ਗਏ ਹੋਣ।

ਟੂਕ ਟੂਕ ਹ੍ਵੈ ਗਿਰੇ ਕਵਚ ਕਟਿ ਪਰਮ ਪ੍ਰਭਾ ਕਹੁ ਪਾਈ ॥

टूक टूक ह्वै गिरे कवच कटि परम प्रभा कहु पाई ॥

(ਯੋਧਿਆਂ ਦੇ) ਕਵਚ ਕਟ ਕੇ ਟੋਟੇ ਟੋਟੇ ਹੋ ਕੇ ਡਿਗੇ ਪਏ ਹਨ ਅਤੇ ਪਰਮ ਸ਼ੋਭਾ ਨੂੰ ਪ੍ਰਾਪਤ ਕਰ ਰਹੇ ਹਨ।

ਜਣੁ ਦੈ ਚਲੇ ਨਿਸਾਣ ਸੁਰਗ ਕਹ ਕੁਲਹਿ ਕਲੰਕ ਮਿਟਾਈ ॥੧੧੫॥

जणु दै चले निसाण सुरग कह कुलहि कलंक मिटाई ॥११५॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਧੌਂਸੇ ਵਜ ਕੇ ਅਤੇ ਆਪਣੇ ਕੁਲ ਦੇ ਕਲੰਕ ਨੂੰ ਮਿਟਾ ਕੇ ਸਵਰਗ ਨੂੰ ਚਲੇ ਹੋਣ ॥੧੧੫॥

ਬਿਸਨਪਦ ॥ ਸੂਹੀ ॥

बिसनपद ॥ सूही ॥

ਬਿਸਨਪਦ: ਸੂਹੀ:

ਪਾਰਸ ਨਾਥ ਬਡੋ ਰਣ ਜੀਤੋ ॥

पारस नाथ बडो रण जीतो ॥

ਪਾਰਸ ਨਾਥ ਨੇ ਵੱਡਾ ਯੁੱਧ ਜਿਤ ਲਿਆ।

ਜਾਨੁਕ ਭਈ ਦੂਸਰ ਕਰਣਾਰਜੁਨ ਭਾਰਥ ਸੋ ਹੁਇ ਬੀਤੋ ॥

जानुक भई दूसर करणारजुन भारथ सो हुइ बीतो ॥

(ਇਸ ਤਰ੍ਹਾ ਲਗਦਾ ਹੈ) ਮਾਨੋ ਕਰਨ ਅਤੇ ਅਰਜਨ ਦੀ ਦੂਜੀ ਵਾਰ ਲੜਾਈ ਹੋ ਗੁਜ਼ਰੀ ਹੋਵੇ।

ਬਹੁ ਬਿਧਿ ਚਲੈ ਪ੍ਰਵਾਹਿ ਸ੍ਰੋਣ ਕੇ ਰਥ ਗਜ ਅਸਵ ਬਹਾਏ ॥

बहु बिधि चलै प्रवाहि स्रोण के रथ गज असव बहाए ॥

ਲਹੂ ਦੇ ਬਹੁਤ ਤਰ੍ਹਾ ਨਾਲ ਪ੍ਰਵਾਹ ਚਲੇ ਹਨ (ਜਿਨ੍ਹਾ ਨੇ) ਰਥ, ਹਾਥੀ ਅਤੇ ਘੋੜੇ ਰੁੜ੍ਹਾ ਲਏ ਹਨ।

ਭੈ ਕਰ ਜਾਨ ਭਯੋ ਬਡ ਆਹਵ ਸਾਤ ਸਮੁੰਦਰ ਲਜਾਏ ॥

भै कर जान भयो बड आहव सात समुँदर लजाए ॥

ਭਿਆਨਕ ਵੱਡਾ ਯੁੱਧ ਹੋਇਆ ਜਾਣ ਕੇ ਸੱਤ ਸਮੁੰਦਰ ਵੀ ਲਜਾ ਰਹੇ ਹਨ।

ਜਹ ਤਹ ਚਲੇ ਭਾਜ ਸੰਨਿਆਸੀ ਬਾਣਨ ਅੰਗ ਪ੍ਰਹਾਰੇ ॥

जह तह चले भाज संनिआसी बाणन अंग प्रहारे ॥

ਬਾਣਾ ਨਾਲ ਵੱਢੇ ਕਟੇ ਸ਼ਰੀਰਾ ਨਾਲ ਸੰਨਿਆਸੀ ਜਿਥੇ ਕਿਥੇ ਭਜ ਤੁਰੇ ਹਨ।

ਜਾਨੁਕ ਬਜ੍ਰ ਇੰਦ੍ਰ ਕੇ ਭੈ ਤੇ ਪਬ ਸਪਛ ਸਿਧਾਰੇ ॥

ਜਾਨੁਕ ਬਜ੍ਰ ਇੰਦ੍ਰ ਕੇ ਭੈ ਤੇ ਪਬ ਸਪਛ ਸਿਧਾਰੇ ॥

(ਇੰਜ ਮਾਲੂਮ ਹੁੰਦਾ ਹੈ) ਮਾਨੋ ਇੰਦਰ ਦੇ ਵਜ੍ਰ ਤੋਂ ਡਰਦੇ ਹੋਏ ਪਰਬਤ ਖੰਭਾ ਸਹਿਤ ਉਡ ਗਏ ਹੋਣ।

ਜਿਹ ਤਿਹ ਗਿਰਤ ਸ੍ਰੋਣ ਕੀ ਧਾਰਾ ਅਰਿ ਘੂਮਤ ਭਿਭਰਾਤ ॥

जिह तिह गिरत स्रोण की धारा अरि घूमत भिभरात ॥

ਜਿਥੇ ਕਿਥੇ ਲਹੂ ਦੀ ਧਾਰ ਡਿਗਦੀ ਹੈ ਅਤੇ ਵੈਰੀ ਭੈਭੀਤ ਹੋਏ ਘੁੰਮਦੇ ਫਿਰਦੇ ਹਨ।

ਨਿੰਦਾ ਕਰਤ ਛਤ੍ਰੀਯ ਧਰਮ ਕੀ ਭਜਤ ਦਸੋ ਦਿਸ ਜਾਤ ॥੧੧੬॥

निंदा करत छत्रीय धरम की भजत दसो दिस जात ॥११६॥

ਛਤ੍ਰੀ ਧਰਮ ਦੀ ਨਿੰਦਿਆ ਕਰਦੇ ਹੋਏ ਦਸਾ ਦਿਸ਼ਾਵਾ ਵਲ (ਸੰਨਿਆਸੀ) ਭਜੀ ਜਾ ਰਹੇ ਹਨ ॥੧੧੬॥

ਬਿਸਨਪਦ ॥ ਸੋਰਠਿ ॥

बिसनपद ॥ सोरठि ॥

ਬਿਸਨਪਦ: ਸੋਰਠਿ:

ਜੇਤਕ ਜੀਅਤ ਬਚੇ ਸੰਨਯਾਸੀ ॥

जेतक जीअत बचे संन्यासी ॥

ਜਿਤਨੇ ਕੁ ਸੰਨਿਆਸੀ ਜੀਉਂਦੇ ਬਚ ਗਏ,

ਤ੍ਰਾਸ ਮਰਤ ਫਿਰਿ ਬਹੁਰਿ ਨ ਆਏ ਹੋਤ ਭਏ ਬਨਬਾਸੀ ॥

त्रास मरत फिरि बहुरि न आए होत भए बनबासी ॥

ਡਰ ਦੇ ਮਾਰੇ ਫਿਰ ਨਹੀਂ ਆਏ ਅਤੇ ਬਨਬਾਸੀ ਹੋ ਗਏ।

ਦੇਸ ਬਿਦੇਸ ਢੂੰਢ ਬਨ ਬੇਹੜ ਤਹ ਤਹ ਪਕਰਿ ਸੰਘਾਰੇ ॥

देस बिदेस ढूँढ बन बेहड़ तह तह पकरि संघारे ॥

ਦੇਸਾ, ਬਿਦੇਸਾ, ਬਨਾ, ਬੀਹੜਾ ਵਿਚੋਂ ਲਭ ਲਭ ਕੇ ਜਿਥੇ ਕਿਥੇ ਪਕੜ ਕੇ ਮਾਰ ਸੁਟੇ ਹਨ।

ਖੋਜਿ ਪਤਾਲ ਅਕਾਸ ਸੁਰਗ ਕਹੁ ਜਹਾ ਤਹਾ ਚੁਨਿ ਮਾਰੇ ॥

खोजि पताल अकास सुरग कहु जहा तहा चुनि मारे ॥

ਪਾਤਾਲ, ਆਕਾਸ਼ ਅਤੇ ਸਵਰਗ ਨੂੰ ਖੋਜ ਕੇ ਜਿਥੇ ਕਿਥੇ ਚੁਣ ਚੁਣ ਕੇ ਮਾਰ ਸੁਟੇ ਹਨ।

ਇਹ ਬਿਧਿ ਨਾਸ ਕਰੇ ਸੰਨਿਆਸੀ ਆਪਨ ਮਤਹ ਮਤਾਯੋ ॥

इह बिधि नास करे संनिआसी आपन मतह मतायो ॥

ਇਸ ਤਰ੍ਹਾ ਸੰਨਿਆਸੀਆਂ ਦਾ ਨਾਸ ਕੀਤਾ ਅਤੇ ਆਪਣਾ ਮਤ ਚਲਾ ਦਿੱਤਾ।

ਆਪਨ ਨ੍ਯਾਸ ਸਿਖਾਇ ਸਬਨ ਕਹੁ ਆਪਨ ਮੰਤ੍ਰ ਚਲਾਯੋ ॥

आपन न्यास सिखाइ सबन कहु आपन मंत्र चलायो ॥

ਸਾਰਿਆਂ ਨੂੰ ਆਪਣਾ ਢੰਗ ਸਿਖਾ ਕੇ ਆਪਣਾ ਮੰਤ੍ਰ ਚਲਾ ਦਿੱਤਾ।

ਜੇ ਜੇ ਗਹੇ ਤਿਨ ਤੇ ਘਾਇਲ ਤਿਨ ਕੀ ਜਟਾ ਮੁੰਡਾਈ ॥

जे जे गहे तिन ते घाइल तिन की जटा मुँडाई ॥

ਜਿਹੜੇ ਜਿਹੜੇ ਉਨ੍ਹਾ ਵਿਚੋਂ ਘਾਇਲ ਪਕੜੇ ਸਨ, ਉਨ੍ਹਾ ਦੀਆਂ ਜਟਾਵਾ ਮੁੰਨਵਾ ਦਿੱਤੀਆਂ।

ਦੋਹੀ ਦੂਰ ਦਤ ਕੀ ਕੀਨੀ ਆਪਨ ਫੇਰਿ ਦੁਹਾਈ ॥੧੧੭॥

दोही दूर दत की कीनी आपन फेरि दुहाई ॥११७॥

ਇਸ ਤਰ੍ਹਾ ਦੱਤਾਤ੍ਰੇ ਦੀ ਦੁਹਾਈ ਨੂੰ (ਸੰਸਾਰ ਤੋਂ) ਦੂਰ ਕਰ ਦਿੱਤਾ ਅਤੇ (ਪਾਰਸ ਨਾਥ ਨੇ) ਆਪਣੀ ਦੁਹਾਈ ਫਿਰਾ ਦਿੱਤੀ ॥੧੧੭॥

ਬਿਸਨਪਦ ॥ ਬਸੰਤ ॥

बिसनपद ॥ बसंत ॥

ਬਿਸਨਪਦ: ਬਸੰਤ:

ਇਹ ਬਿਧਿ ਫਾਗ ਕ੍ਰਿਪਾਨਨ ਖੇਲੇ ॥

इह बिधि फाग कृपानन खेले ॥

ਇਸ ਤਰ੍ਹਾ ਤਲਵਾਰਾ ਦੀ ਹੋਲੀ ਖੇਡੀ।

ਸੋਭਤ ਢਾਲ ਮਾਲ ਡਫ ਮਾਲੈ ਮੂਠ ਗੁਲਾਲਨ ਸੇਲੇ ॥

सोभत ढाल माल डफ मालै मूठ गुलालन सेले ॥

ਢਾਲਾ ਦੀ ਕਤਾਰ, (ਮਾਨੋ) ਡਫ਼ਾ ਦੀ ਪੰਗਤੀ ਸ਼ੋਭ ਰਹੀ ਹੋਵੇ ਅਤੇ ਬਰਛੇ ਗੁਲਾਲਾ ਦੀ ਮੁਠ ਹੋਣ।

ਜਾਨੁ ਤੁਫੰਗ ਭਰਤ ਪਿਚਕਾਰੀ ਸੂਰਨ ਅੰਗ ਲਗਾਵਤ ॥

जानु तुफंग भरत पिचकारी सूरन अंग लगावत ॥

ਬੰਦੂਕਾ ਨੂੰ ਭਰੀਆਂ ਹੋਈਆਂ ਪਿਚਕਾਰੀਆਂ ਜਾਣੋ ਜੋ ਸੂਰਮਿਆਂ ਦੇ ਅੰਗਾ ਨੂੰ ਲਗਦੀਆਂ ਹਨ।

ਨਿਕਸਤ ਸ੍ਰੋਣ ਅਧਿਕ ਛਬਿ ਉਪਜਤ ਕੇਸਰ ਜਾਨੁ ਸੁਹਾਵਤ ॥

निकसत स्रोण अधिक छबि उपजत केसर जानु सुहावत ॥

(ਸ਼ਰੀਰਾ ਵਿਚੋਂ) ਨਿਕਲਦਾ ਲਹੂ ਬਹੁਤ ਸ਼ੋਭਾ ਪਾ ਰਿਹਾ ਹੈ, ਮਾਨੋ ਕੇਸਰ ਸੋਭ ਰਿਹਾ ਹੋਵੇ।

ਸ੍ਰੋਣਤ ਭਰੀ ਜਟਾ ਅਤਿ ਸੋਭਤ ਛਬਹਿ ਨ ਜਾਤ ਕਹ੍ਯੋ ॥

स्रोणत भरी जटा अति सोभत छबहि न जात कह्यो ॥

ਲਹੂ ਨਾਲ ਲਿਬੜੀਆਂ ਜਟਾਵਾ ਬਹੁਤ ਸ਼ੋਭਾਇਮਾਨ ਹਨ, ਜਿਨ੍ਹਾ ਦੀ ਛਬੀ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਮਾਨਹੁ ਪਰਮ ਪ੍ਰੇਮ ਸੌ ਡਾਰ੍ਯੋ ਈਂਗਰ ਲਾਗਿ ਰਹ੍ਯੋ ॥

मानहु परम प्रेम सौ डार्यो ईंगर लागि रह्यो ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬਹੁਤ ਪ੍ਰੇਮ ਨਾਲ ਪਾਇਆ ਹੋਇਆ ਸੰਧੂਰ ਦਾ ਰੰਗ ਲਗ ਰਿਹਾ ਹੋਵੇ।

ਜਹ ਤਹ ਗਿਰਤ ਭਏ ਨਾਨਾ ਬਿਧਿ ਸਾਗਨ ਸਤ੍ਰੁ ਪਰੋਏ ॥

जह तह गिरत भए नाना बिधि सागन सत्रु परोए ॥

ਬਰਛੀਆਂ ਨਾਲ ਪਰੋਤੇ ਵੈਰੀ ਜਿਥੇ ਕਿਥੇ ਅਨੇਕਾ ਤਰ੍ਹਾ ਨਾਲ ਡਿਗੇ ਪਏ ਹਨ।

ਜਾਨੁਕ ਖੇਲ ਧਮਾਰ ਪਸਾਰਿ ਕੈ ਅਧਿਕ ਸ੍ਰਮਿਤ ਹ੍ਵੈ ਸੋਏ ॥੧੧੮॥

जानुक खेल धमार पसारि कै अधिक स्रमित ह्वै सोए ॥११८॥

(ਇੰਜ ਲਗਦਾ ਹੈ) ਮਾਨੋ ਧਮਾਰ ਖੇਡ ਕੇ ਅਧਿਕ ਥਕੇ ਹੋਏ (ਪੈਰ) ਪਸਾਰ ਕੇ ਸੁਤੇ ਹੋਏ ਹੋਣ ॥੧੧੮॥

ਬਿਸਨਪਦ ॥ ਪਰਜ ॥

बिसनपद ॥ परज ॥

ਬਿਸਨਪਦ: ਪਰਜ:

ਦਸ ਸੈ ਬਰਖ ਰਾਜ ਤਿਨ ਕੀਨਾ ॥

दस सै बरख राज तिन कीना ॥

ਉਸ ਨੇ ਦਸ ਹਜ਼ਾਰ ਵਰ੍ਹੇ ਤਕ ਰਾਜ ਕੀਤਾ।

ਕੈ ਕੈ ਦੂਰ ਦਤ ਕੇ ਮਤ ਕਹੁ ਰਾਜ ਜੋਗ ਦੋਊ ਲੀਨਾ ॥

कै कै दूर दत के मत कहु राज जोग दोऊ लीना ॥

ਦੱਤਾਤ੍ਰੇ ਦੇ ਮਤ ਨੂੰ ਦੂਰ ਕਰ ਕੇ ਰਾਜ ਅਤੇ ਜੋਗ ਦੋਵੇਂ ਪ੍ਰਾਪਤ ਕਰ ਲਏ।

ਜੇ ਜੇ ਛਪੇ ਲੁਕੇ ਕਹੂੰ ਬਾਚੇ ਰਹਿ ਰਹਿ ਵਹੈ ਗਏ ॥

जे जे छपे लुके कहूँ बाचे रहि रहि वहै गए ॥

ਜਿਹੜੇ ਜਿਹੜੇ (ਜਟਾਧਾਰੀ) ਲੁਕੇ ਛਿਪੇ ਸਨ, ਉਹੀ ਬਚੇ ਸਨ ਅਤੇ ਉਹੀ ਬਾਕੀ ਰਹਿ ਗਏ ਹਨ।

ਐਸੇ ਏਕ ਨਾਮ ਲੈਬੇ ਕੋ ਜਗ ਮੋ ਰਹਤ ਭਏ ॥

ऐसे एक नाम लैबे को जग मो रहत भए ॥

ਇਸ ਤਰ੍ਹਾ ਇਕ ਨਾਮ ਲੈਣ ਲਈ ਹੀ ਜਗਤ ਵਿਚ ਬਚ ਰਹੇ ਹਨ।

ਭਾਤਿ ਭਾਤਿ ਸੌ ਰਾਜ ਕਰਤ ਯੌ ਭਾਤਿ ਭਾਤਿ ਧਨ ਜੋਰਯੋ ॥

भाति भाति सौ राज करत यौ भाति भाति धन जोर्यो ॥

ਤਰ੍ਹਾ ਤਰ੍ਹਾ ਨਾਲ ਰਾਜ ਕੀਤਾ ਅਤੇ ਇੰਜ ਭਾਤ ਭਾਤ ਨਾਲ ਧਨ ਇਕੱਠਾ ਕਰ ਲਿਆ।

ਜਹਾ ਜਹਾ ਮਾਨਸ ਸ੍ਰਉਨਨ ਸੁਨ ਤਹਾ ਤਹਾ ਤੇ ਤੋਰਯੋ ॥

जहा जहा मानस स्रउनन सुन तहा तहा ते तोर्यो ॥

ਜਿਥੇ ਜਿਥੇ ਵੀ (ਕੋਈ) ਮਾਨਸ (ਸੰਨਿਆਸੀ) ਕੰਨਾ ਨਾਲ ਸੁਣ ਲਿਆ, ਉਥੇ ਉਥੇ ਹੀ ਨਾਸ਼ ਕਰ ਦਿੱਤਾ।

ਇਹ ਬਿਧਿ ਜੀਤ ਦੇਸ ਪੁਰ ਦੇਸਨ ਜੀਤ ਨਿਸਾਨ ਬਜਾਯੋ ॥

इह बिधि जीत देस पुर देसन जीत निसान बजायो ॥

ਇਸ ਤਰ੍ਹਾ ਨਾਲ ਦੇਸਾ, ਨਗਰਾ, ਦੇਸਾਤਰਾ ਨੂੰ ਜਿਤ ਕੇ, ਜਿਤ ਦਾ ਨਗਾਰਾ ਵਜਾਇਆ।

ਆਪਨ ਕਰਣ ਕਾਰਣ ਕਰਿ ਮਾਨਯੋ ਕਾਲ ਪੁਰਖ ਬਿਸਰਾਯੋ ॥੧੧੯॥

आपन करण कारण करि मान्यो काल पुरख बिसरायो ॥११९॥

(ਫਿਰ) ਆਪਣੇ ਆਪ ਨੂੰ ਕਰਨ-ਕਾਰਨ ਸਮਰਥ ਮੰਨ ਕੇ, ਅਕਾਲ ਪੁਰਖ ਨੂੰ (ਮਨੋ) ਭੁਲਾ ਦਿੱਤਾ ॥੧੧੯॥

ਰੂਆਮਲ ਛੰਦ ॥

रूआमल छंद ॥

ਰੂਆਮਲ ਛੰਦ:

ਦਸ ਸਹੰਸ੍ਰ ਪ੍ਰਮਾਣ ਬਰਖਨ ਕੀਨ ਰਾਜ ਸੁਧਾਰਿ ॥

दस सहंस्र प्रमाण बरखन कीन राज सुधारि ॥

ਦਸ ਹਜ਼ਾਰ ਵਰ੍ਹਿਆਂ ਤਕ ਉਸ ਨੇ ਚੰਗੀ ਤਰ੍ਹਾ ਨਾਲ ਰਾਜ ਕੀਤਾ।

ਭਾਤਿ ਭਾਤਿ ਧਰਾਨ ਲੈ ਅਰੁ ਸਤ੍ਰੁ ਸਰਬ ਸੰਘਾਰਿ ॥

भाति भाति धरान लै अरु सत्रु सरब संघारि ॥

ਭਾਤ ਭਾਤ ਦੀਆਂ ਧਰਤੀਆਂ ਜਿਤ ਲਈਆਂ ਅਤੇ ਸਾਰਿਆਂ ਵੈਰੀਆਂ ਨੂੰ ਮਾਰ ਦਿੱਤਾ।

ਜੀਤਿ ਜੀਤਿ ਅਨੂਪ ਭੂਪ ਅਨੂਪ ਰੂਪ ਅਪਾਰ ॥

जीति जीति अनूप भूप अनूप रूप अपार ॥

ਅਨੁਪਮ ਰਾਜਿਆਂ ਨੂੰ ਜਿਤ ਜਿਤ ਕੇ (ਆਪਣੇ) ਅਧੀਨ ਕਰ ਲਿਆ (ਜਿਨ੍ਹਾ ਦਾ) ਉਪਮਾ-ਰਹਿਤ ਅਤੇ ਅਪਾਰ ਰੂਪ ਸੀ।

ਭੂਪ ਮੇਧ ਠਟ੍ਯੋ ਨ੍ਰਿਪੋਤਮ ਏਕ ਜਗ ਸੁਧਾਰਿ ॥੧੨੦॥

भूप मेध ठट्र्यो नृपोतम एक जग सुधारि ॥१२०॥

(ਫਿਰ ਉਸ) ਉਤਮ ਰਾਜੇ ਨੇ ਇਕ ਭੂਪ-ਮੇਧ ਯੱਗ ਕਰਨ ਦਾ ਮਨ ਬਣਾਇਆ ॥੧੨੦॥

ਦੇਸ ਦੇਸਨ ਕੇ ਨਰੇਸਨ ਬਾਧਿ ਕੈ ਇਕ ਬਾਰਿ ॥

देस देसन के नरेसन बाधि कै इक बारि ॥

ਇਕ ਵਾਰ ਦੇਸਾ ਦੇਸਾ ਦੇ ਰਾਜਿਆਂ ਨੂੰ ਬੰਨ੍ਹ ਕੇ

ਰੋਹ ਦੇਸ ਬਿਖੈ ਗਯੋ ਲੈ ਪੁਤ੍ਰ ਮਿਤ੍ਰ ਕੁਮਾਰ ॥

रोह देस बिखै गयो लै पुत्र मित्र कुमार ॥

ਪੁੱਤਰਾ, ਮਿਤਰਾ ਅਤੇ ਕੁਮਾਰਾ ਸਹਿਤ 'ਰੋਹ' ਦੇਸ ਵਿਚ ਲੈ ਗਿਆ।

ਨਾਰਿ ਸੰਜੁਤ ਬੈਠਿ ਬਿਧਵਤ ਕੀਨ ਜਗ ਅਰੰਭ ॥

नारि संजुत बैठि बिधवत कीन जग अरंभ ॥

ਨਾਰੀ ਸਹਿਤ ਬੈਠ ਕੇ ਸਹੀ ਮਰਯਾਦਾ ਨਾਲ ਯੱਗ ਦਾ ਆਰੰਭ ਕੀਤਾ।

ਬੋਲਿ ਬੋਲਿ ਕਰੋਰ ਰਿਤਜ ਔਰ ਬਿਪ ਅਸੰਭ ॥੧੨੧॥

बोलि बोलि करोर रितज और बिप असंभ ॥१२१॥

ਕਰੋੜਾ ਬ੍ਰਾਹਮਣ ਬੁਲਾ ਲਏ ਅਤੇ ਬੇਸ਼ੁਮਾਰ 'ਰਿਤਜ' ਸਦ ਲਏ ॥੧੨੧॥

ਰਾਜਮੇਧ ਕਰ੍ਯੋ ਲਗੈ ਆਰੰਭ ਭੂਪ ਅਪਾਰ ॥

राजमेध कर्यो लगै आरंभ भूप अपार ॥

ਰਾਜਾ ਅਪਾਰ ਭੂਪ-ਮੇਧ (ਯੱਗ) ਆਰੰਭ ਕਰਨ ਲਗਾ।

ਭਾਤਿ ਭਾਤਿ ਸਮ੍ਰਿਧ ਜੋਰਿ ਸੁਮਿਤ੍ਰ ਪੁਤ੍ਰ ਕੁਮਾਰ ॥

भाति भाति समृध जोरि सुमित्र पुत्र कुमार ॥

ਭਾਤ ਭਾਤ ਦੇ ਸਮਰਥਾਵਾਨ ਅਤੇ ਮਿਤਰਾ, ਪੁੱਤਰਾ ਅਤੇ ਕੁਮਾਰਾ ਨੂੰ ਜੋੜ ਲਿਆ।

ਭਾਤਿ ਅਨੇਕਨ ਕੇ ਜੁਰੇ ਜਨ ਆਨਿ ਕੈ ਤਿਹ ਦੇਸ ॥

भाति अनेकन के जुरे जन आनि कै तिह देस ॥

ਅਨੇਕ ਭਾਤ ਦੇ ਲੋਕ ਉਸ ਦੇਸ ਵਿਚ ਆ ਜੁੜੇ।

ਛੀਨਿ ਛੀਨਿ ਲਏ ਨ੍ਰਿਪਾਬਰ ਦੇਸ ਦਿਰਬ ਅਵਿਨੇਸ ॥੧੨੨॥

छीनि छीनि लए नृपाबर देस दिरब अविनेस ॥१२२॥

ਰਾਜੇ ਨੇ ਹੋਰਨਾ ਰਾਜਿਆਂ ਕੋਲੋਂ ਧਨ, ਦੇਸ ਖੋਹ ਲਿਆ ॥੧੨੨॥

ਦੇਖ ਕੇ ਇਹ ਭਾਤਿ ਸਰਬ ਸੁ ਭੂਪ ਸੰਪਤਿ ਨੈਣ ॥

देख के इह भाति सरब सु भूप संपति नैण ॥

ਸਭ ਨੇ ਉਸ ਰਾਜੇ ਦੀ ਸਾਰੀ ਸੰਪਤੀ ਨੂੰ ਅੱਖਾ ਨਾਲ ਵੇਖ ਲਿਆ।

ਗਰਬ ਸੋ ਭੁਜ ਦੰਡ ਕੈ ਇਹ ਭਾਤਿ ਬੋਲਾ ਬੈਣ ॥

गरब सो भुज दंड कै इह भाति बोला बैण ॥

ਉਹ (ਰਾਜਾ) ਭੁਜਾਵਾ ਦਾ ਹੰਕਾਰ ਕਰ ਕੇ ਇਸ ਤਰ੍ਹਾ ਬਚਨ ਕਹਿਣ ਲਗਾ।

ਭੂਪ ਮੇਧ ਕਰੋ ਸਬੈ ਤੁਮ ਆਜ ਜਗ ਅਰੰਭ ॥

भूप मेध करो सबै तुम आज जग अरंभ ॥

ਤੁਸੀਂ ਅਜ ਸਾਰੇ ਭੂਪਮੇਧ ਯੱਗ ਆਰੰਭ ਕਰ ਦਿਓ।

ਸਤਜੁਗ ਮਾਹਿ ਭਯੋ ਜਿਹੀ ਬਿਧਿ ਕੀਨ ਰਾਜੈ ਜੰਭ ॥੧੨੩॥

सतजुग माहि भयो जिही बिधि कीन राजै जंभ ॥१२३॥

ਜਿਸ ਤਰ੍ਹਾ ਸੱਤ ਯੁਗ ਵਿਚ ਰਾਜੇ ਜੰਭ ਨੇ ਕੀਤਾ ਸੀ ॥੧੨੩॥

ਮੰਤ੍ਰੀਯ ਬਾਚ ॥

मंत्रीय बाच ॥

ਮੰਤਰੀਆਂ ਨੇ ਕਿਹਾ:

ਲਛ ਜਉ ਨ੍ਰਿਪ ਮਾਰੀਯੈ ਤਬ ਹੋਤ ਹੈ ਨ੍ਰਿਪ ਮੇਧ ॥

लछ जउ नृप मारीयै तब होत है नृप मेध ॥

ਜੇ ਕਰ ਇਕ ਲਖ ਰਾਜਿਆਂ ਨੂੰ ਮਾਰਿਆ ਜਾਏ ਤਦ 'ਨ੍ਰਿਪ-ਮੇਧ' (ਭੂਪ-ਮੇਧ) ਯੱਗ ਹੁੰਦਾ ਹੈ।

ਏਕ ਏਕ ਅਨੇਕ ਸੰਪਤਿ ਦੀਜੀਯੈ ਭਵਿਖੇਧ ॥

एक एक अनेक संपति दीजीयै भविखेध ॥

(ਫਿਰ) ਇਕ ਇਕ (ਯੱਗ ਕਰਾਉਣ ਵਾਲੇ) ਨੂੰ ਅਨੇਕ ਤਰ੍ਹਾ ਦੀ ਸੰਪਤੀ ਦਿੱਤੀ ਜਾਵੇ ਅਤੇ (ਉਨ੍ਹਾ ਦੇ) ਸੰਸਾਰਿਕ ਦੁਖਾ (ਨੂੰ ਖ਼ਤਮ ਕੀਤਾ ਜਾਏ)।

ਲਛ ਲਛ ਤੁਰੰਗ ਏਕਹਿ ਦੀਜੀਐ ਅਬਿਚਾਰ ॥

लछ लछ तुरंग एकहि दीजीऐ अबिचार ॥

ਬਿਨਾ ਵਿਚਾਰ ਕੀਤੇ ਇਕ ਇਕ ਨੂੰ ਲੱਖ ਲੱਖ ਘੋੜੇ ਦਿੱਤੇ ਜਾਣ।

ਜਗ ਪੂਰਣ ਹੋਤੁ ਹੈ ਸੁਨ ਰਾਜ ਰਾਜ ਵਤਾਰ ॥੧੨੪॥

जग पूरण होतु है सुन राज राज वतार ॥१२४॥

(ਤਦ ਜਾ ਕੇ) ਯੱਗ ਪੂਰਨ ਹੁੰਦਾ ਹੈ, ਹੇ ਰਾਜ-ਅਵਤਾਰ ਰਾਜਨ! ਸੁਣੋ ॥੧੨੪॥

ਭਾਤਿ ਭਾਤਿ ਸੁਮ੍ਰਿਧ ਸੰਪਤਿ ਦੀਜੀਐ ਇਕ ਬਾਰ ॥

भाति भाति सुमृध संपति दीजीयै इक बार ॥

ਭਾਤ ਭਾਤ ਧਨ-ਦੌਲਤ ਅਤੇ ਸੰਪਤੀ ਇਕੋ ਵਾਰ ਹੀ ਦੇਣੀ ਚਾਹੀਦੀ ਹੈ।

ਲਛ ਹਸਤ ਤੁਰੰਗ ਦ੍ਵੈ ਲਛ ਸੁਵਰਨ ਭਾਰ ਅਪਾਰ ॥

लछ हसत तुरंग द्वै लछ सुवरन भार अपार ॥

(ਇਕ) ਲੱਖ ਹਾਥੀ, ਦੋ ਲੱਖ ਘੋੜੇ ਅਤੇ ਸੋਨੇ ਦੇ ਅਨੇਕ ਭਾਰ (ਦੇਣੇ ਚਾਹੀਦੇ ਹਨ)।

ਕੋਟਿ ਕੋਟਿ ਦਿਜੇਕ ਏਕਹਿ ਦੀਜੀਐ ਅਬਿਲੰਬ ॥

कोटि कोटि दिजेक एकहि दीजीयै अबिलंब ॥

ਇਕ ਇਕ ਬ੍ਰਾਹਮਣ ਨੂੰ ਬਿਨਾ ਦੇਰ ਕੀਤੇ ਕਰੋੜ ਕਰੋੜ (ਦੀ ਰਕਮ) ਦੇਣੀ ਚਾਹੀਦੀ ਹੈ।

ਜਗ ਪੂਰਣ ਹੋਇ ਤਉ ਸੁਨ ਰਾਜ ਰਾਜ ਅਸੰਭ ॥੧੨੫॥

जग पूरण होइ तउ सुन राज राज असंभ ॥१२५॥

ਤਦ ਹੀ ਯੱਗ ਪੂਰਨ ਹੋਵੇਗਾ; ਹੇ ਰਾਜਿਆਂ ਦੇ ਰਾਜੇ! ਸੁਣੋ ॥੧੨੫॥

ਪਾਰਸਨਾਥ ਬਾਚ ॥

पारसनाथ बाच ॥

ਪਾਰਸ ਨਾਥ ਨੇ ਕਿਹਾ -

ਰੂਆਲ ਛੰਦ ॥

रूआल छंद ॥

ਰੁਆਲ ਛੰਦ:

ਸੁਵਰਨ ਕੀ ਨ ਇਤੀ ਕਮੀ ਜਉ ਟੂਟ ਹੈ ਬਹੁ ਬਰਖ ॥

ਸੁਵਰਨ की न इती कमी जउ टुट है बहु बरख ॥

ਸੋਨੇ ਦੀ ਇਤਨੀ ਕਮੀ ਨਹੀਂ ਹੈ, ਜੇ ਬਹੁਤ ਵਰ੍ਹਿਆਂ ਤਕ (ਵੰਡਦੇ ਰਹੀਏ ਤਾ ਵੀ) ਟੋਟਾ ਨਹੀਂ ਆਵੇਗਾ।

ਹਸਤ ਕੀ ਨ ਕਮੀ ਮੁਝੈ ਹਯ ਸਾਰ ਲੀਜੈ ਪਰਖ ॥

हसत की न कमी मुझै हय सार लीजै परख ॥

ਹਾਥੀਆਂ ਦੀ ਵੀ ਮੈਨੂੰ ਥੁੜ ਨਹੀਂ ਹੈ, ਜਾ ਕੇ ਘੋੜਸ਼ਾਲਾ ਪਰਖ ਲਵੋ।

ਅਉਰ ਜਉ ਧਨ ਚਾਹੀਯੈ ਸੋ ਲੀਜੀਯੈ ਅਬਿਚਾਰ ॥

अउर जउ धन चाहीयै सो लीजीयै अबिचार ॥

ਹੋਰ ਵੀ ਜੋ ਧਨ ਚਾਹੀਦਾ ਹੈ, ਬਿਨਾ ਵਿਚਾਰੇ ਲੈ ਲਵੋ।

ਚਿਤ ਮੈ ਨ ਕਛੂ ਕਰੋ ਸੁਨ ਮੰਤ੍ਰ ਮਿਤ੍ਰ ਅਵਤਾਰ ॥੧੨੬॥

चित मै न कछू करो सुन मंत्र मित्र अवतार ॥१२६॥

ਚਿਤ ਵਿਚ ਕੁਝ ਵੀ ਵਿਚਾਰ ਨਾ ਕਰੋ, ਹੇ ਮਿਤਰ ਭਾਵ ਵਾਲੇ ਮੰਤਰੀ! ਸੁਣ ਲਵੋ ॥੧੨੬॥

ਯਉ ਜਬੈ ਨ੍ਰਿਪ ਉਚਰਯੋ ਤਬ ਮੰਤ੍ਰਿ ਬਰ ਸੁਨਿ ਬੈਨ ॥

यउ जबै नृप उचर्यो तब मंतृ बर सुनि बैन ॥

ਜਦੋਂ ਰਾਜੇ ਨੇ ਇਸ ਤਰ੍ਹਾ ਬੋਲ ਕਹੇ, ਤਦ ਸ੍ਰੇਸ਼ਠ ਮੰਤਰੀ ਨੇ ਬੋਲ ਸੁਣ ਕੇ,

ਹਾਥ ਜੋਰਿ ਸਲਾਮ ਕੈ ਨ੍ਰਿਪ ਨੀਚ ਕੈ ਜੁਗ ਨੈਨ ॥

हाथ जोरि सलाम कै नृप नीच कै जुग नैन ॥

ਹੱਥ ਜੋੜ ਕੇ ਰਾਜੇ ਨੂੰ ਸਲਾਮ ਕੀਤਾ ਅਤੇ ਦੋਵੇਂ ਅੱਖਾ ਨੀਵੀਆਂ ਕਰ ਕੇ (ਕਿਹਾ)

ਅਉਰ ਏਕ ਸੁਨੋ ਨ੍ਰਿਪੋਤਮ ਉਚਰੌਂ ਇਕ ਗਾਥ ॥

अउर एक सुनो नृपोतम उचरौं इक गाथ ॥

ਹੇ ਉਤਮ ਰਾਜੇ! ਮੈਂ ਇਕ ਹੋਰ ਗੱਲ ('ਗਾਥ') ਕਹਿੰਦਾ ਹਾ, (ਧਿਆਨ ਨਾਲ) ਸੁਣੋ,

ਜੌਨ ਮਧਿ ਸੁਨੀ ਪੁਰਾਨਨ ਅਉਰ ਸਿੰਮ੍ਰਿਤ ਸਾਥ ॥੧੨੭॥

जौन मधि सुनी पुरानन अउर सिंमृत साथ ॥१२७॥

ਜੋ (ਮੈਂ) ਪੁਰਾਣਾ ਅਤੇ ਸਿਮ੍ਰਿਤੀਆਂ ਤੋਂ ਸੁਣੀ ਹੋਈ ਹੈ ॥੧੨੭॥

ਮੰਤ੍ਰੀ ਬਾਚ ॥

मंत्री बाच ॥

ਮੰਤਰੀ ਨੇ ਕਿਹਾ –

ਰੂਆਲ ਛੰਦ ॥

रूआल छंद ॥

ਰੂਆਲ ਛੰਦ:

ਅਉਰ ਜੋ ਸਭ ਦੇਸ ਕੇ ਨ੍ਰਿਪ ਜੀਤੀਯੈ ਸੁਨਿ ਭੂਪ ॥

अउर जो सभ देस के नृप जीतीयै सुनि भूप ॥

ਹੇ ਰਾਜਨ! ਸੁਣੋ, ਹੋਰ ਜੋ ਸਾਰੇ ਦੇਸਾ ਦੇ ਰਾਜੇ ਜਿਤੇ ਹੋਏ ਹਨ,

ਪਰਮ ਰੂਪ ਪਵਿਤ੍ਰ ਗਾਤ ਅਪਵਿਤ੍ਰ ਹਰਣ ਸਰੂਪ ॥

परम रूप पवित्र गात अपवित्र हरण सरूप ॥

ਅਤੇ (ਜਿਨ੍ਹਾ ਦੇ) ਪਰਮ ਰੂਪ ਅਤੇ ਪਵਿਤ੍ਰ ਸ਼ਰੀਰ ਅਤੇ ਅਪਵਿਤ੍ਰਤਾ ਨੂੰ ਹਰਨ ਵਾਲੇ ਸਰੂਪ ਹਨ।

ਐਸ ਜਉ ਸੁਨਿ ਭੂਪ ਭੂਪਤਿ ਸਭ ਪੂਛੀਆ ਤਿਹ ਗਾਥ ॥

ऐस जउ सुनि भूप भूपति सभ पूछीआ तिह गाथ ॥

ਇਸ ਤਰ੍ਹਾ ਹੇ ਰਾਜਿਆਂ ਦੇ ਸੁਆਮੀ! ਸੁਣੋ, ਉਨ੍ਹਾ ਸਾਰਿਆਂ ਤੋਂ ਇਹ ਗੱਲ ਪੁਛੋ।

ਪੂਛ ਆਉ ਸਬੈ ਨ੍ਰਿਪਾਲਨ ਹਉ ਕਹੋ ਤੁਹ ਸਾਥ ॥੧੨੮॥

पूछ आउ सबै नृपालन हउ कहो तुह साथ ॥१२८॥

(ਰਾਜੇ ਨੇ ਕਿਹਾ ਹੇ ਮੰਤਰੀ!) ਮੈਂ ਤੈਨੂੰ ਕਹਿੰਦਾ ਹਾ ਕਿ ਸਾਰਿਆਂ ਰਾਜਿਆਂ ਨੂੰ ਪੁਛ ਆਓ ॥੧੨੮॥

ਯੌ ਕਹੇ ਜਬ ਬੈਨ ਭੂਪਤਿ ਮੰਤ੍ਰਿ ਬਰ ਸੁਨਿ ਧਾਇ ॥

यौ कहे जब बैन भूपति मंतृ बर सुनि धाइ ॥

ਜਦ ਰਾਜੇ ਨੇ ਇਸ ਤਰ੍ਹਾ ਬੋਲ ਕਹੇ, ਤਾ ਸ੍ਰੇਸ਼ਠ ਮੰਤਰੀ ਸੁਣ ਕੇ ਭਜ ਪਿਆ।

ਪੰਚ ਲਛ ਬੁਲਾਇ ਭੂਪਤਿ ਪੂਛ ਸਰਬ ਬੁਲਾਇ ॥

पंच लछ बुलाइ भूपति पूछ सरब बुलाइ ॥

ਪੰਜ ਲੱਖ ਰਾਜੇ ਬੁਲਾ ਲਏ ਅਤੇ ਸਾਰੇ ਬੁਲਾਏ ਹੋਇਆਂ ਨੂੰ ਪੁਛਿਆ।

ਅਉਰ ਸਾਤ ਹੂੰ ਲੋਕ ਭੀਤਰ ਦੇਹੁ ਅਉਰ ਬਤਾਇ ॥

अउर सात हूँ लोक भीतर देहु अउर बताइ ॥

ਹੋਰ ਸੱਤ ਲੋਕਾ ਵਿਚ (ਕੋਈ ਇਕ ਵੀ ਰਾਜਾ) ਦਸ ਦਿਓ,

ਜਉਨ ਜਉਨ ਨ ਜੀਤਿਆ ਨ੍ਰਿਪ ਰੋਸ ਕੈ ਨ੍ਰਿਪ ਰਾਇ ॥੧੨੯॥

जउन जउन न जीतिआ नृप रोस कै नृप राइ ॥१२९॥

ਜਿਸ ਜਿਸ ਨੂੰ ਰਾਜੇ ਨੇ ਕ੍ਰੋਧ ਕਰ ਕੇ ਨਹੀਂ ਜਿਤਿਆ ਹੈ ॥੧੨੯॥

ਦੇਖਿ ਦੇਖਿ ਰਹੇ ਸਬੈ ਤਰ ਕੋ ਨ ਦੇਤ ਬਿਚਾਰ ॥

देखि देखि रहे सबै तर को न देत बिचार ॥

ਸਾਰੇ ਹੇਠਾ ਨੂੰ ਵੇਖਦੇ ਰਹੇ, ਕਿਸੇ ਨੇ ਵੀ ਵਿਚਾਰ-ਪੂਰਵਕ ਉੱਤਰ ਨਹੀਂ ਦਿੱਤਾ।

ਐਸ ਕਉਨ ਰਹਾ ਧਰਾ ਪਰ ਦੇਹੁ ਤਾਹਿ ਉਚਾਰ ॥

ऐस कउन रहा धरा पर देहु ताहि उचार ॥

ਅਜਿਹਾ ਕੌਣ ਧਰਤੀ ਉਤੇ ਰਹਿ ਗਿਆ ਹੈ, ਜਿਸ ਬਾਰੇ ਉਹ ਦਸ ਦੇਣ।

ਏਕ ਏਕ ਬੁਲਾਇ ਭੂਪਤਿ ਪੂਛ ਸਰਬ ਬੁਲਾਇ ॥

एक एक बुलाइ भूपति पूछ सरब बुलाइ ॥

ਇਕ ਇਕ ਰਾਜੇ ਨੂੰ ਬੁਲਾ ਬੁਲਾ ਕੇ ਫਿਰ ਸਾਰਿਆਂ ਨੂੰ ਬੁਲਾ ਕੇ ਪੁਛਿਆ।

ਕੋ ਅਜੀਤ ਰਹਾ ਨਹੀ ਜਿਹ ਠਉਰ ਦੇਹੁ ਬਤਾਇ ॥੧੩੦॥

को अजीत रहा नही जिह ठउर देहु बताइ ॥१३०॥

ਕੋਈ ਵੀ ਜਿਤੇ ਬਿਨਾ ਰਿਹਾ ਨਹੀਂ, ਜਿਸ ਦਾ ਠਿਕਾਣਾ ਦਸਿਆ ਜਾ ਸਕੇ ॥੧੩੦॥

ਏਕ ਨ੍ਰਿਪ ਬਾਚ ॥

एक नृप बाच ॥

ਇਕ ਰਾਜੇ ਨੇ ਕਿਹਾ -

ਰੂਆਲ ਛੰਦ ॥

रूआल छंद ॥

ਰੂਆਲ ਛੰਦ:

ਏਕ ਭੂਪਤਿ ਉਚਰੋ ਸੁਨਿ ਲੇਹੁ ਰਾਜਾ ਬੈਨ ॥

एक भूपति उचरो सुनि लेहु राजा बैन ॥

ਇਕ ਰਾਜੇ ਨੇ ਕਿਹਾ ਹੇ ਰਾਜਨ! ਬਚਨ ਸੁਣ ਲਵੋ।

ਜਾਨ ਮਾਫ ਕਰੋ ਕਹੋ ਤਬ ਰਾਜ ਰਾਜ ਸੁ ਨੈਨ ॥

जान माफ करो कहो तब राज राज सु नैन ॥

ਜੇ ਮੇਰੀ ਜਾਨ ਬਖ਼ਸ਼ੀ ਕਰ ਦਿਓ, ਤਦ ਹੇ ਸੁੰਦਰ ਨੈਣਾ ਵਾਲੇ ਰਾਜਿਆਂ ਦੇ ਰਾਜੇ।

ਏਕ ਹੈ ਮੁਨਿ ਸਿੰਧੁ ਮੈ ਅਰੁ ਮਛ ਕੇ ਉਰ ਮਾਹਿ ॥

एक है मुनि सिंधु मै अरु मछ के उर माहि ॥

(ਇਕ ਗੱਲ ਕਹਿੰਦਾ ਹਾ)। ਇਕ ਮੁਨੀ ਮੱਛ ਦੇ ਪੇਟ ਵਿਚ ਹੈ ਅਤੇ ਸਮੁੰਦਰ ਵਿਚ ਰਹਿੰਦਾ ਹੈ।

ਮੋਹਿ ਰਾਵ ਬਿਬੇਕ ਭਾਖੌ ਤਾਹਿ ਭੂਪਤਿ ਨਾਹਿ ॥੧੩੧॥

मोहि राव बिबेक भाखौ ताहि भूपति नाहि ॥१३१॥

ਹੇ ਰਾਜਨ! ਉਸ ਨੂੰ (ਸਾਰੇ) ਰਾਜੇ ਮੋਹ ਅਤੇ ਬਿਬੇਕ ਦਾ ਭੂਪ ਕਹਿੰਦੇ ਹਨ ॥੧੩੧॥

ਏਕ ਦਯੋਸ ਜਟਧਰੀ ਨ੍ਰਿਪ ਕੀਨੁ ਛੀਰ ਪ੍ਰਵੇਸ ॥

एक द्योस जटधरी नृप कीनु छीर प्रवेस ॥

ਇਕ ਦਿਨ ਜਟਾਧਾਰੀ ਰਾਜੇ ਨੇ ਛੀਰ ਸਮੁੰਦਰ ਵਿਚ ਪ੍ਰਵੇਸ਼ ਕੀਤਾ।

ਚਿਤ੍ਰ ਰੂਪ ਹੁਤੀ ਤਹਾ ਇਕ ਨਾਰਿ ਨਾਗਰ ਭੇਸ ॥

चित्र रूप हुती तहा इक नारि नागर भेस ॥
ਉਥੇ ਇਕ ਚਿਤਰ ਦੇ ਸਮਾਨ ਸੁੰਦਰ ਰੂਪ ਵਾਲੀ ਚਤੁਰ ਭੇਸ ਵਾਲੀ ਇਸਤਰੀ ਸੀ।

ਤਾਸੁ ਦੇਖਿ ਸਿਵੇਸ ਕੋ ਗਿਰ ਬਿੰਦ ਸਿੰਧ ਮਝਾਰ ॥
तासु देखि सिवेस को गिर बिंद सिंध मझार ॥
ਉਸ ਨੂੰ ਵੇਖ ਕੇ ਸ਼ਿਵ ਦੇ ਅਵਤਾਰ ('ਸਿਵੇਸ'-ਦੱਤ) ਦਾ ਵੀਰਜ ਸਮੁੰਦਰ ਵਿਚ ਡਿਗ ਪਿਆ।

ਮਛ ਪੇਟ ਮਛੰਦ੍ਰ ਜੋਗੀ ਬੈਠਿ ਹੈ ਨ੍ਰਿਪ ਬਾਰ ॥੧੩੨॥
मछ पेट मछंद्र जोगी बैठि है नृप बार ॥१३२॥
ਹੇ ਰਾਜਨ! ਮਛਿੰਦ੍ਰ ਨਾ ਦਾ ਯੋਗੀ (ਉਸ ਵੀਰਜ ਤੋਂ ਪੈਦਾ ਹੋ ਕੇ) ਬਾਲਕ ਦਾ ਰੂਪ ਧਾਰ ਕੇ ਮੱਛ ਦੇ ਪੇਟ ਵਿਚ ਬੈਠਾ ਹੈ ॥੧੩੨॥

ਤਾਸੁ ਤੇ ਚਲ ਪੁਛੀਐ ਨ੍ਰਿਪ ਸਰਬ ਬਾਤ ਬਿਬੇਕ ॥
तासु ते चल पुछीऐ नृप सरब बात बिबेक ॥
ਇਸ ਲਈ ਹੇ ਰਾਜਨ! ਉਸ ਪਾਸੋਂ ਬਿਬੇਕ ਦੀ ਸਭ ਗੱਲ ਜਾ ਕੇ ਪੁਛਣੀ ਚਾਹੀਦੀ ਹੈ।

ਏਨ ਤੋਹਿ ਬਤਾਇ ਹੈ ਨ੍ਰਿਪ ਭਾਖਿ ਹੋ ਜੁ ਅਨੇਕ ॥
एन तोहि बताइ है नृप भाखि हो जु अनेक ॥
(ਉਹੀ) ਤੁਹਾਨੂੰ ਠੀਕ ਦਸੇਗਾ, ਹੇ ਰਾਜਨ! (ਉਹ) ਹੋਰ ਅਨੇਕ (ਗੱਲਾ ਵੀ) ਦਸੇਗਾ।

ਐਸ ਬਾਤ ਸੁਨੀ ਜਬੈ ਤਬ ਰਾਜ ਰਾਜ ਅਵਤਾਰ ॥
ऐस बात सुनी जबै तब राज राज अवतार ॥
ਜਦੋਂ ਇਸ ਤਰ੍ਹਾ ਦੀ ਗੱਲ ਰਾਜਿਆਂ ਦੇ ਅਵਤਾਰ ਰਾਜੇ ਨੇ ਸੁਣੀ,

ਸਿੰਧੁ ਖੋਜਨ ਕੋ ਚਲਾ ਲੈ ਜਗਤ ਕੇ ਸਬ ਜਾਰ ॥੧੩੩॥
सिंधु खोजन को चला लै जगत के सब जार ॥१३३॥
(ਤਦ) ਸੰਸਾਰ ਦੇ ਸਾਰੇ ਜਾਲ ਨਾਲ ਲੈ ਕੇ ਸਮੁੰਦਰ ਵਿਚੋਂ ਲਭਣ ਲਈ ਤੁਰ ਗਿਆ ॥੧੩੩॥

ਭਾਤਿ ਭਾਤਿ ਮੰਗਾਇ ਜਾਲਨ ਸੰਗ ਲੈ ਦਲ ਸਰਬ ॥
भाति भाति मंगाइ जालन संग लै दल सरब ॥

ਭਾਤ ਭਾਤ ਦੇ ਜਾਲਾ ਨੂੰ ਮੰਗਵਾ ਕੇ, ਸਾਰੇ ਦਲ ਨੂੰ ਨਾਲ ਲੈ ਕੇ

ਜੀਤ ਦੁੰਦਭ ਦੈ ਚਲਾ ਨ੍ਰਿਪ ਜਾਨਿ ਕੈ ਜੀਅ ਗਰਬ ॥

जीत दुँदभ दै चला नृप जानि कै जीअ गरब ॥

ਜਿਤ ਦਾ ਨਗਾਰਾ ਵਜਾਉਂਦਾ ਹੋਇਆ ਰਾਜਾ ਚਲ ਪਿਆ, ਜਿਸ ਦੇ ਹਿਰਦੇ ਵਿਚ ਗਰਬ ਪਤਾ ਚਲਦਾ ਸੀ।

ਮੰਤ੍ਰੀ ਮਿਤ੍ਰ ਕੁਮਾਰਿ ਸੰਪਤ ਸਰਬ ਮਧਿ ਬੁਲਾਇ ॥

मंत्री मित्र कुमारि संपत सरब मधि बुलाइ ॥

ਮੰਤਰੀ, ਮਿਤਰ ਅਤੇ ਕੁਮਾਰਾ ਨੂੰ ਸਭ ਸੰਪੱਤੀ ਸਹਿਤ (ਸਮੁੰਦਰ) ਵਿਚ ਬੁਲਾ ਲਿਆ

ਸਿੰਧ ਜਾਰ ਡਰੇ ਜਹਾ ਤਹਾ ਮਛ ਸਤ੍ਰ ਡਰਾਇ ॥੧੩੪॥

सिंध जार डरे जहा तहा मछ सत्रु डराइ ॥१३४॥

ਅਤੇ ਮੱਛ ਵੈਰੀ ਨੂੰ ਡਰਾਉਂਦੇ ਹੋਇਆਂ ਜਿਥੇ ਕਿਥੇ ਸਮੁੰਦਰ ਵਿਚ ਜਾਲ ਪਵਾ ਦਿੱਤੇ ॥੧੩੪॥

ਭਾਤਿ ਭਾਤਨ ਮਛ ਕਛਪ ਅਉਰ ਜੀਵ ਅਪਾਰ ॥

भाति भातन मछ कछप अउर जीव अपार ॥

ਭਾਤ ਭਾਤ ਦੇ ਮੱਛ, ਕੱਛੂਏ ਅਤੇ ਹੋਰ ਅਪਾਰ

ਬਧਿ ਜਾਰਨ ਹ੍ਵੈ ਕਢੇ ਤਬ ਤਿਆਗਿ ਪ੍ਰਾਨ ਸੁ ਧਾਰ ॥

बधि जारन ह्वै कढे तब तिआगि प्रान सु धार ॥

ਜੀਵ ਜਾਲਾ ਵਿਚ ਬੰਨ੍ਹ ਕੇ (ਬਾਹਰ) ਕਢੇ, ਤਦ (ਉਹ) ਪ੍ਰਾਣ ਤਿਆਗ ਕੇ ਚਲੇ ਗਏ।

ਸਿੰਧੁ ਤੀਰ ਗਏ ਜਬੈ ਜਲ ਜੀਵ ਏਕੈ ਬਾਰ ॥

सिंधु तीर गए जबै जल जीव एकै बार ॥

(ਅਜਿਹੀ ਸੰਕਟ ਦੀ ਘੜੀ ਵਿਚ) ਸਾਰੇ ਜੀਵ ਇਕੋ ਵਾਰ ਇਕੱਠੇ ਹੋ ਕੇ ਸਮੁੰਦਰ ਪਾਸ ਚਲੇ ਗਏ।

ਐਸ ਭਾਤਿ ਭਏ ਬਖਾਨਤ ਸਿੰਧੁ ਪੈ ਮਤ ਸਾਰ ॥੧੩੫॥

ऐस भाति भए बखानत सिंधु पै मत सार ॥१३५॥

(ਉਹ ਸਾਰੇ) ਸ੍ਰੇਸ਼ਠ ਮਤ ਵਾਲੇ ਸਮੁੰਦਰ ਪ੍ਰਤਿ ਇਸ ਤਰ੍ਹਾ ਕਹਿਣ ਲਗੇ ॥੧੩੫॥

ਬਿਪ ਕੋ ਧਰਿ ਸਿੰਧੁ ਮੂਰਤਿ ਆਇਯੋ ਤਿਹ ਪਾਸਿ ॥

बिप को धरि सिंधु मूरति आइयो तिह पासि ॥

ਸਮੁੰਦਰ ਬ੍ਰਾਹਮਣ ਰੂਪ ਧਾਰ ਕੇ ਉਸ (ਰਾਜੇ) ਪਾਸ ਆ ਗਿਆ।

ਰਤਨ ਹੀਰ ਪ੍ਰਵਾਲ ਮਾਨਕ ਦੀਨ ਹੈ ਅਨਿਆਸ ॥

रतन हीर प्रवाल मानक दीन है अनिआस ॥

(ਉਸ ਨੇ) ਬਿਨਾ ਯਤਨ ਕੀਤੇ ਰਤਨ, ਹੀਰੇ, ਪ੍ਰਬਲ ਅਤੇ ਮਾਣਕ ਲਿਆ ਦਿੱਤੇ (ਅਤੇ ਕਿਹਾ)

ਜੀਵ ਕਾਹਿ ਸੰਘਾਰੀਐ ਸੁਨਿ ਲੀਜੀਐ ਨ੍ਰਿਪ ਬੈਨ ॥

जीव काहि संघारीऐ सुनि लीजीऐ नृप बैन ॥

ਹੇ ਰਾਜਨ! (ਮੇਰੀ) ਗੱਲ ਸੁਣੋ, ਜੀਵਾ ਨੂੰ ਕਿਸ ਲਈ ਮਾਰ ਰਹੇ ਹੋ।

ਜਉਨ ਕਾਰਜ ਕੋ ਚਲੇ ਤੁਮ ਸੋ ਨਹੀ ਇਹ ਠੈਨ ॥੧੩੬॥

जउन कारज को चले तुम सो नही इह ठैन ॥१३६॥

ਜਿਸ ਕਾਰਜ ਲਈ ਤੁਸੀਂ ਚਲ ਕੇ ਆਏ ਹੋ, ਉਹ ਇਸ ਸਾਥਾਨ ਤੇ ਨਹੀਂ ਹੈ ॥੧੩੬॥

ਸਿੰਧੁ ਬਾਚ ॥

सिंधु बाच ॥

ਸਮੁੰਦਰ ਨੇ ਕਿਹਾ:

ਰੂਆਲ ਛੰਦ ॥

रूआल छंद ॥

ਰੁਆਲ ਛੰਦ:

ਛੀਰ ਸਾਗਰ ਹੈ ਜਹਾ ਸੁਨ ਰਾਜ ਰਾਜ ਵਤਾਰ ॥

छीर सागर है जहा सुन राज राज वतार ॥

ਹੇ ਰਾਜਿਆਂ ਦੇ ਅਵਤਾਰ ਰਾਜਾ! ਸੁਣੋ, ਜਿਥੇ ਛੀਰ ਸਮੁੰਦਰ ਹੈ,

ਮਛ ਉਦਰ ਮਛੰਦ੍ਰ ਜੋਗੀ ਬੈਠ ਹੈ ਬ੍ਰਤ ਧਾਰਿ ॥

मछ उदर मछंद्र जोगी बैठ है ब्रत धारि ॥

(ਉਥੇ) ਮੱਛ ਦੇ ਪੇਟ ਵਿਚ ਮਛਿੰਦ੍ਰ ਜੋਗੀ ਬ੍ਰਤ ਧਾਰ ਕੇ ਬੈਠਾ ਹੈ।

ਡਾਰਿ ਜਾਰ ਨਿਕਾਰ ਤਾਕਹਿ ਪੂਛ ਲੇਹੁ ਬਨਾਇ ॥

डारि जार निकार ताकहि पूछ लेहु बनाइ ॥

ਉਸ ਨੂੰ ਜਾਲ ਪਾ ਕੇ ਕਢੋ ਅਤੇ ਚੰਗੀ ਤਰ੍ਹਾ ਪੁਛ ਲਵੋ।

ਜੋ ਕਹਾ ਸੋ ਕੀਜੀਐ ਨ੍ਰਿਪ ਇਹੀ ਸਤਿ ਉਪਾਇ ॥੧੩੭॥

जो कहा सो कीजीऐ नृप इही सति उपाइ ॥१३७॥

ਹੇ ਰਾਜਨ! ਜੋ ਮੈਂ ਕਿਹਾ ਹੈ, ਉਹੀ ਕਰੋ। ਇਹੀ ਉਪਾ ਸੱਚਾ ਹੈ ॥੧੩੭॥

ਜੋਰਿ ਬੀਰਨ ਨਾਖ ਸਿੰਧਹ ਆਗ ਚਾਲ ਸੁਬਾਹ ॥

जोरि बीरन नाख सिंधह आग चाल सुबाह ॥

(ਸਾਰੇ) ਸੂਰਮਿਆਂ ਨੂੰ ਜੋੜ ਕੇ ਅਤੇ ਸਮੁੰਦਰ ਨੂੰ ਲੰਘ ਕੇ ਰਾਜਾ ਅਗੇ ਤੁਰ ਚਲਿਆ।

ਹੂਰ ਪੂਰ ਰਹੀ ਜਹਾ ਤਹਾ ਜਤ੍ਰ ਤਤ੍ਰ ਉਛਾਹ ॥

हूर पूर रही जहा तहा जत्र तत्र उछाह ॥

ਜਿਥੇ ਕਿਥੇ ਹੂਰਾ ਭਰੀਆਂ ਪਈਆਂ ਸਨ ਅਤੇ ਇਧਰ ਉਧਰ ਉਤਸਾਹ ਛਾਇਆ ਹੋਇਆ ਸੀ।

ਭਾਤਿ ਭਾਤਿ ਬਜੰਤ੍ਰ ਬਾਜਤ ਅਉਰ ਘੁਰਤ ਨਿਸਾਨ ॥

भाति भाति बजंत्र बाजत अउर घुरत निसान ॥

ਭਾਤ ਭਾਤ ਦੇ ਵਾਜੇ ਵਜਦੇ ਸਨ ਅਤੇ ਧੌਂਸੇ ਗੂੰਜ ਰਹੇ ਸਨ।

ਛੀਰ ਸਿੰਧੁ ਹੁਤੋ ਜਹਾ ਤਿਹ ਠਾਮ ਪਹੁਚੇ ਆਨਿ ॥੧੩੮॥

छीर सिंधु हुतो जहा तिह ठाम पहुचे आनि ॥१३८॥

ਜਿਥੇ ਛੀਰ ਸਮੁੰਦਰ ਸੀ, ਉਥੇ ਆ ਪਹੁੰਚੇ ॥੧੩੮॥

ਸੂਤ੍ਰ ਜਾਰ ਬਨਾਇ ਕੈ ਤਿਹ ਮਧਿ ਡਾਰਿ ਅਪਾਰ ॥

सूत्र जार बनाइ कै तिह मधि डारि अपार ॥

ਸੂਤਰ ਦਾ ਜਾਲ ਬਣਾ ਕੇ, ਉਸ ਅਪਾਰ (ਸਮੁੰਦਰ) ਵਿਚ ਪਵਾ ਦਿੱਤਾ।

ਅਉਰ ਜੀਵ ਘਨੇ ਗਹੇ ਨ ਵਿਲੋਕਯੋ ਸਿਵ ਬਾਰ ॥

अउर जीव घने गहे न विलोकयो सिव बार ॥

ਹੋਰ ਬਹੁਤ ਸਾਰੇ ਜੀਵ ਪਕੜ ਲਏ ਪਰ ਸ਼ਿਵ ਦਾ ਬਾਲਕ (ਮਛਿੰਦ੍ਰ) ਨਾ ਦਿਸਿਆ।

ਹਾਰਿ ਹਾਰਿ ਫਿਰੇ ਸਬੈ ਭਟ ਆਨਿ ਭੂਪਤਿ ਤੀਰ ॥

हारि हारि फिरे सबै भट आनि भूपति तीर ॥

ਸਾਰੇ ਸੂਰਮੇ (ਜਾਲ ਪਾ ਪਾ ਕੇ) ਹਾਰੇ ਹੋਏ ਫਿਰਦੇ ਫਿਰਦੇ ਰਾਜੇ ਕੋਲ ਆ ਗਏ

ਅਉਰ ਜੀਵ ਘਨੇ ਗਹੇ ਪਰ ਸੋ ਨ ਪਾਵ ਫਕੀਰ ॥੧੩੯॥

अउर जीव घने गहे पर सो न पाव फकीर ॥१३९॥

(ਅਤੇ ਕਹਿਣ ਲਗੇ) ਹੋਰ ਜੀਵ ਤਾ ਬਹੁਤ ਪਕੜੇ ਗਏ ਹਨ, ਪਰ ਉਹ ਫਕੀਰ (ਜੋਗੀ) ਪ੍ਰਾਪਤ ਨਹੀਂ ਹੋਇਆ ॥੧੩੯॥

ਮਛ ਪੇਟਿ ਮਛੰਦ੍ਰ ਜੋਗੀ ਬੈਠ ਹੈ ਬਿਨੁ ਆਸ ॥

मछ पेटि मछंद्र जोगी बैठ है बिनु आस ॥

ਮੱਛ ਦੇ ਪੇਟ ਵਿਚ ਮਛਿੰਦ੍ਰ ਜੋਗੀ ਆਸ-ਰਹਿਤ ਹੋ ਕੇ ਬੈਠਾ ਹੈ।

ਜਾਰ ਭੇਟ ਸਕੈ ਨ ਵਾ ਕੋ ਮੋਨਿ ਅੰਗ ਸੁ ਬਾਸ ॥

जार भेट सकै न वा को मोनि अंग सु बास ॥

ਜਾਲ ਉਸ ਨੂੰ ਛੋਹ ਤਕ ਨਹੀਂ ਸਕਦਾ ਕਿਉਂਕਿ ਉਹ ਮੋਨੀ ਸ਼ਰੀਰ ਵਿਚ ਵਸਦਾ ਹੈ।

ਏਕ ਜਾਰ ਸੁਨਾ ਨਯੋ ਤਿਹ ਡਾਰੀਐ ਅਬਿਚਾਰ ॥

एक जार सुना नयो तिह डारीऐ अबिचार ॥

ਇਕ ਹੋਰ ਨਵਾ ਜਾਲ ਸੁਣਿਆ ਹੈ, ਉਸ ਨੂੰ ਬਿਨਾ ਵਿਚਾਰੇ ਪਾਣਾ ਚਾਹੀਦਾ ਹੈ।

ਸਤਿ ਬਾਤ ਕਹੋ ਤੁਮੈ ਸੁਨਿ ਰਾਜ ਰਾਜ ਵਤਾਰ ॥੧੪੦॥

सति बात कहो तुमै सुनि राज राज वतार ॥१४०॥

ਹੇ ਰਾਜਿਆਂ ਦੇ ਅਵਤਾਰ ਰਾਜਨ! ਸੁਣੋ, (ਮੈਂ) ਤੁਹਾਨੂੰ ਸੱਚੀ ਗੱਲ ਕਹਿੰਦਾ ਹਾ ॥੧੪੦॥

ਗਿਆਨ ਨਾਮੁ ਸੁਨਾ ਹਮੋ ਤਿਹ ਜਾਰ ਕੋ ਨ੍ਰਿਪ ਰਾਇ ॥

गिआन नामु सुना हमो तिह जार को नृप राइ ॥

ਹੇ ਰਾਜਨ! ਅਸੀਂ ਉਸ ਜਾਲ ਦਾ ਨਾ 'ਗਿਆਨ' ਸੁਣਿਆ ਹੈ।

ਤਉਨ ਤਾ ਮੈ ਡਾਰਿ ਕੈ ਮੁਨਿ ਰਾਜ ਲੇਹੁ ਗਹਾਇ ॥

तउन ता मै डारि कै मुनि राज लेहु गहाइ ॥

ਉਸ ਨੂੰ ਉਸ (ਸਮੁੰਦਰ) ਵਿਚ ਪਾ ਕੇ ਮੁਨੀ ਰਾਜ (ਮਛਿੰਦ੍ਰ) ਨੂੰ ਪਕੜ ਲਵੋ।

ਯੌ ਨ ਹਾਥਿ ਪਰੇ ਮੁਨੀਸੁਰ ਬੀਤ ਹੈ ਬਹੁ ਬਰਖ ॥

यौ न हाथि परे मुनीसुर बीत है बहु बरख ॥

ਇਨ੍ਹਾ ਸਾਧਨਾ ਨਾਲ ਮੁਨੀਸਰ ਹੱਥ ਨਹੀਂ ਲਗੇਗਾ, ਭਾਵੇਂ ਬਹੁਤ ਹੀ ਵਰ੍ਹੇ ਕਿਉਂ ਨਾ ਬੀਤ ਜਾਣ।

ਸਤਿ ਬਾਤ ਕਹੌ ਤੁਮੈ ਸੁਨ ਲੀਜੀਐ ਭਰਤਰਖ ॥੧੪੧॥

सति बात कहौ तुमै सुन लीजीऐ भरतरख ॥१४१॥

ਹੇ ਭਰਤਰਖ! (ਮੈਂ) ਤੁਹਾਨੂੰ ਸੱਚੀ ਗੱਲ ਕਹਿੰਦਾ ਹਾ, ਸੁਣ ਲਵੋ ॥੧੪੧॥

ਯੌ ਨ ਪਾਨਿ ਪਰੇ ਮੁਨਾਬਰ ਹੋਹਿਾਂ ਕੋਟਿ ਉਪਾਇ ॥

यौ न पानि परे मुनाबर होहिँ कोटि उपाइ ॥

ਇਸ ਤਰ੍ਹਾ ਮੁਨੀਸਰ ਹੱਥ ਨਹੀਂ ਲਗਣਾ, ਭਾਵੇਂ ਕਰੋੜਾ ਉਪਾ ਕਿਉਂ ਨਾ ਹੋਣ।

ਡਾਰ ਕੇ ਤੁਮ ਗਜਾਨ ਜਾਰ ਸੁ ਤਾਸੁ ਲੇਹੁ ਗਹਾਇ ॥

डार के तुम ग्यान जार सु तासु लेहु गहाइ ॥

ਤੁਸੀਂ ਗਿਆਨ ਦਾ ਜਾਲ ਪਾ ਕੇ ਉਸ ਨੂੰ ਪਕੜ ਲਵੋ।

ਗਜਾਨ ਜਾਰ ਜਬੈ ਨ੍ਰਿਪੰਬਰ ਡਾਰਯੋ ਤਿਹ ਬੀਚ ॥

ग्यान जार जबै नृपंबर डार्यो तिह बीच ॥

ਜਦ ਸ੍ਰੇਸ਼ਠ ਰਾਜੇ (ਪਾਰਸ ਨਾਥ) ਨੇ ਉਸ ਵਿਚ ਗਿਆਨ ਦਾ ਜਾਲ ਪਾ ਦਿੱਤਾ।

ਤਉਨ ਜਾਰ ਗਹੋ ਮੁਨਾਬਰ ਜਾਨੁ ਦੂਜ ਦਧੀਚ ॥੧੪੨॥

तउन जार गहो मुनाबर जानु दूज दधीच ॥१४२॥

ਉਸ ਜਾਲ ਨੇ ਮੁਨੀਸਰ ਨੂੰ ਪਕੜ ਲਿਆ, ਮਾਨੋ ਦੂਜਾ ਦਧੀਚ (ਪੈਦਾ ਹੋ ਗਿਆ ਹੋਵੇ) ॥੧੪੨॥

ਮਛ ਸਹਿਤ ਮਛਿੰਦ੍ਰ ਜੋਗੀ ਬਧਿ ਜਾਰ ਮਝਾਰ ॥

मछ सहित मछिंद्र जोगी बधि जार मझार ॥

ਮੱਛ ਸਮੇਤ ਮਛਿੰਦ੍ਰ ਜੋਗੀ ਨੂੰ ਜਾਲ ਵਿਚ ਬੰਨ੍ਹ ਲਿਆ।

ਮਛ ਲੋਕ ਬਿਲੋਕਿ ਕੈ ਸਬ ਹ੍ਵੈ ਗਏ ਬਿਸੰਭਾਰ ॥

मछ लोक बिलोकि कै सब ह्वै गए बिसंभार ॥

ਮੱਛ ਨੂੰ ਵੇਖ ਕੇ ਸਾਰੇ ਲੋਕ ਸੁਧ ਬੁਧ ਖੋਹ ਬੈਠੇ।

ਦ੍ਵੈ ਮਹੂਰਤ ਬਿਤੀ ਜਬੈ ਸੁਧਿ ਪਾਇ ਕੈ ਕਛੁ ਅੰਗਿ ॥

द्वै महूरत बिती जबै सुधि पाइ कै कछु अंगि ॥

ਦੋ ਮਹੂਰਤ ਬੀਤਣ ਤੇ ਜਦ ਸ਼ਰੀਰਾ ਦੀ ਕੁਝ ਸੁੱਧ ਪਾ ਸਕੇ,

ਭੂਪ ਦ੍ਵਾਰ ਗਏ ਸਭੈ ਭਟ ਬਾਧਿ ਅਸਤ੍ਰ ਉਤੰਗ ॥੧੪੩॥

भूप द्वार गए सभै भट बाधि असत्र उतंग ॥१४३॥

(ਤਦ) ਸਾਰੇ ਸੂਰਮੇ ਸੁੰਦਰ ਅਸਤ੍ਰ ਸ਼ਸਤ੍ਰ ਬੰਨ੍ਹ ਕੇ ਰਾਜੇ ਦੇ ਦੁਆਰ ਉਤੇ ਗਏ ॥੧੪੩॥

ਮਛ ਉਦਰ ਲਗੇ ਸੁ ਚੀਰਨ ਕਿਉਹੂੰ ਨ ਚੀਰਾ ਜਾਇ ॥

मछ उदर लगे सु चीरन किउहूँ न चीरा जाइ ॥

ਉਹ (ਸਾਰੇ) ਮੱਛ ਦਾ ਪੇਟ ਚੀਰਨ ਲਗੇ, ਪਰ ਕਿਸੇ ਤਰ੍ਹਾ ਵੀ ਚੀਰਿਆ ਨਹੀਂ ਜਾ ਸਕਿਆ।

ਹਾਰਿ ਹਾਰਿ ਪਰੈ ਜਬੈ ਤਬ ਪੂਛ ਮਿਤ੍ਰ ਬੁਲਾਇ ॥

हारि हारि परै जबै तब पूछ मित्र बुलाइ ॥

ਜਦ ਸਾਰੇ ਹਾਰ ਹਾਰ ਕੇ ਬਸ ਕਰ ਗਏ, ਤਦ ਮਿਤਰ ਨੂੰ ਬੁਲਾ ਕੇ ਪੁਛਿਆ।

ਅਉਰ ਕਉਨ ਬਿਚਾਰੀਐ ਉਪਚਾਰ ਤਾਕਰ ਆਜ ॥

अउर कउन बिचारीऐ उपचार ताकर आज ॥

(ਉਸ ਨੂੰ ਚੀਰਨ ਲਈ) ਅਜ ਹੋਰ ਕੋਈ ਯਤਨ (ਉਪਚਾਰ) ਵਿਚਾਰਨਾ ਚਾਹੀਦਾ ਹੈ,

ਦ੍ਰਿਸਟਿ ਜਾ ਤੇ ਪਰੈ ਮੁਨੀਸ੍ਵਰ ਸਰੇ ਹਮਰੋ ਕਾਜੁ ॥੧੪੪॥

द्रिसटि जा ते परै मुनीस्वर सरे हमरो काजु ॥१४४॥

(ਜਿਸ ਕਰ ਕੇ) ਮੁਨੀਸਰ (ਸਾਡੀ) ਨਜ਼ਰ ਪੈ ਜਾਏ ਅਤੇ ਸਾਡੇ ਕੰਮ ਸੰਵਰ ਜਾਣ ॥੧੪੪॥

ਦੋਹਰਾ ॥

दोहरा ॥

ਦੋਹਰਾ:

ਮਛ ਪੇਟ ਕਿਹੂੰ ਨ ਫਟੇ ਸਬ ਕਰ ਹਟੇ ਉਪਾਇ ॥

मछ पेट किहूँ न फटे सब कर हटे उपाइ ॥

ਮੱਛ ਦਾ ਪੇਟ ਕਿਸੇ ਤਰ੍ਹਾ ਵੀ ਨਾ ਫਟਿਆ, ਸਾਰੇ ਹੀ ਯਤਨ ਕਰ ਕੇ ਥਕ ਗਏ।

ਗ੍ਯਾਨ ਗੁਰੂ ਤਿਨ ਕੋ ਹੁਤੋ ਪੂਛਾ ਤਹਿ ਬਨਾਇ ॥੧੪੫॥

ग्यान गुरू तिन को हुतो पूछा तहि बनाइ ॥१४५॥

(ਫਿਰ) ਉਨ੍ਹਾ ਦਾ 'ਗਿਆਨ' (ਨਾ ਦਾ) ਗੁਰੂ ਸੀ, ਉਸ ਨੂੰ ਜਾ ਕੇ ਪੁਛਿਆ ॥੧੪੫॥

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਭਟ ਤ੍ਯਾਗ ਕੈ ਸਬ ਗਰਬ ॥

भट त्याग कै सब गरब ॥

ਸੂਰਮੇ ਸਾਰਾ ਗਰਬ ਛਡ ਕੇ

ਨ੍ਰਿਪ ਤੀਰ ਬੋਲੋ ਸਰਬ ॥

ਨ੍ਰਿਪ ਤੀਰ ਬੋਲੋ ਸਰਬ ॥

ਰਾਜੇ ਕੋਲ ਜਾ ਕੇ ਕਹਿਣ ਲਗੇ।

ਨ੍ਰਿਪ ਪੂਛੀਐ ਗੁਰ ਗ੍ਯਾਨ ॥

नृप पूछीऐ गुर ग्यान ॥

ਹੇ ਰਾਜਨ! 'ਗਿਆਨ' (ਨਾ ਵਾਲੇ) ਗੁਰੂ ਨੂੰ ਪੁਛ ਵੇਖੋ,

ਕਹਿ ਦੇਇ ਤੋਹਿ ਬਿਧਾਨ ॥੧੪੬॥

कहि देइ तोहि बिधान ॥१४६॥

ਉਹ ਤੁਹਾਨੂੰ (ਸ਼ਾਇਦ) ਕੋਈ ਢੰਗ ਜਾ ਜੁਗਤ ਦਸ ਦੇਵੇ ॥੧੪੬॥

ਬਿਧਿ ਪੂਰਿ ਕੈ ਸੁਭ ਚਾਰ ॥

बिधि पूरि कै सुभ चार ॥

ਸ਼ੁਭ ਆਚਾਰ ਦੀ ਵਿਧੀ ਪੂਰੀ ਕਰ ਕੇ

ਅਰੁ ਗ੍ਯਾਨ ਰੀਤਿ ਬਿਚਾਰਿ ॥

अरु ग्यान रीति बिचारि ॥

ਅਤੇ ਗਿਆਨ ਦੀ ਰੀਤ ਵਿਚਾਰ ਕੇ (ਰਾਜੇ ਨੇ ਕਿਹਾ)

ਗੁਰ ਭਾਖੀਐ ਮੁਹਿ ਭੇਵ ॥

गुर भाखीऐ मुहि भेव ॥

ਹੇ ਗੁਰਦੇਵ! ਮੈਨੂੰ (ਉਹ) ਭੇਦ ਦਸ ਦਿਓ

ਕਿਮ ਦੇਖੀਐ ਮੁਨਿ ਦੇਵ ॥੧੪੭॥

किम देखीऐ मुनि देव ॥१४७॥

ਕਿ ਕਿਵੇਂ ਮੁਨੀ ਦੇਵ ਦੇ ਦਰਸ਼ਨ ਪ੍ਰਾਪਤ ਕਰਾ ॥੧੪੭॥

ਗੁਰ ਗ੍ਯਾਨ ਬੋਲ੍ਯੋ ਬੈਨ ॥

गुर ग्यान बोल्यो बैन ॥

ਗਿਆਨ' ਗੁਰੂ ਨੇ ਸ਼ੁਭ

ਸੁਭ ਬਾਚ ਸੋ ਸੁਖ ਦੈਨ ॥

सुभ बाच सो सुख दैन ॥

ਅਤੇ ਸੁਖ ਦੇਣ ਵਾਲੇ ਬਚਨ ਕਹੇ।

ਛੁਰਕਾ ਬਿਬੇਕ ਲੈ ਹਾਥ ॥

छुरका बिबेक लै हाथ ॥

(ਹੇ ਰਾਜਨ!) ਬਿਬੇਕ ਦਾ ਛੁਰਾ ਹੱਥ ਵਿਚ ਲੈ ਲਵੋ।

ਇਹ ਫਾਰੀਐ ਤਿਹ ਸਾਥ ॥੧੪੮॥

इह फारीऐ तिह साथ ॥१४८॥

ਉਸ ਨਾਲ (ਇਸ ਮੱਛ ਦਾ) ਪੇਟ ਫਾੜੋ ॥੧੪੮॥

ਤਬ ਕਾਮ ਤੈਸੋ ਈ ਕੀਨ ॥

तब काम तैसो ई कीन ॥

ਤਦ ਉਸੇ ਤਰ੍ਹਾ ਕੰਮ ਕੀਤਾ

ਗੁਰ ਗਜਾਨ ਜਯੋਂ ਸਿਖ ਦੀਨ ॥

गुर ग्यान ज्यों सिख दीन ॥

ਜਿਵੇਂ 'ਗਿਆਨ' ਗੁਰੂ ਨੇ ਸਿਖਿਆ ਦਿੱਤੀ ਸੀ।

ਗਹਿ ਕੈ ਬਿਬੇਕਹਿ ਹਾਥ ॥

गहि कै बिबेकहि हाथ ॥

ਹੱਥ ਵਿਚ ਬਿਬੇਕ (ਦੇ ਛੁਰੇ ਨੂੰ) ਪਕੜ ਕੇ,

ਤਿਹ ਚੀਰਿਆ ਤਿਹ ਸਾਥ ॥੧੪੯॥

तिह चीरिआ तिह साथ ॥१४९॥

ਉਸ ਨਾਲ ਉਸ ਨੂੰ ਚੀਰ ਦਿੱਤਾ ॥੧੪੯॥

ਜਬ ਚੀਰਿ ਪੇਟ ਬਨਾਇ ॥

जब चीरि पेट बनाइ ॥

ਜਦ (ਮੱਛ ਦਾ) ਪੇਟ ਚੰਗੀ ਤਰ੍ਹਾ ਚੀਰਿਆ ਗਿਆ

ਤਬ ਦੇਖਏ ਜਗ ਰਾਇ ॥

तब देखए जग राइ ॥

ਤਦ ਜਗਤ ਦੇ ਰਾਜੇ (ਮਛਿੰਦ੍ਰ) ਨੂੰ ਵੇਖਿਆ।

ਜੁਤ ਧ੍ਯਾਨ ਮੁੰਦ੍ਰਤ ਨੈਨ ॥

जुत ध्यान मुँद्रत नैन ॥

(ਉਸ ਨੇ) ਧਿਆਨ ਵਿਚ ਅੱਖਾ ਬੰਦ ਕੀਤੀਆਂ ਹੋਈਆਂ ਸਨ

ਬਿਨੁ ਆਸ ਚਿਤ ਨ ਡੁਲੈਨ ॥੧੫੦॥

बिनु आस चित न डुलैन ॥१५०॥

ਅਤੇ ਆਸ ਤੋਂ ਰਹਿਤ ਹੋਏ ਦਾ ਚਿਤ ਡੋਲਦਾ ਨਹੀਂ ਸੀ ॥੧੫੦॥

ਸਤ ਧਾਤ ਪੁਤ੍ਰਾ ਕੀਨ ॥

सत धात पुत्रा कीन ॥

ਸੱਤ ਧਾਤਾ ਦਾ ਇਕ ਪੁਤਲਾ ਬਣਾ ਲਿਆ।

ਮੁਨਿ ਦ੍ਰਿਸਟਿ ਤਰ ਧਰ ਦੀਨ ॥

मुनि द्रसटि तर धर दीन ॥

(ਉਸ ਨੂੰ) ਮੁਨੀ ਦੀ ਨਜ਼ਰ ਹੇਠਾ ਰੱਖ ਦਿੱਤਾ।

ਜਬ ਛੂਟਿ ਰਿਖਿ ਕੇ ਧ੍ਯਾਨ ॥

जब छूटि रिखि के ध्यान ॥

ਜਦ ਰਿਸ਼ੀ (ਮੁਨੀ) ਦਾ ਧਿਆਨ ਛੁਟਿਆ,

ਤਬ ਭਏ ਭਸਮ ਪ੍ਰਮਾਨ ॥੧੫੧॥

तब भए भसम प्रमान ॥१५१॥

ਤਦ (ਉਹ ਪੁਤਲਾ) ਭਸਮ ਹੋ ਗਿਆ ॥੧੫੧॥

ਜੋ ਅਉਰ ਦ੍ਰਿਗ ਤਰਿ ਆਉ ॥

जो अउर द्रग तरि आउ ॥

ਜੇ ਹੋਰ ਕੋਈ ਅੱਖਾ ਤਲੇ ਆ ਜਾਦਾ,

ਸੋਊ ਜੀਅਤ ਜਾਨ ਨ ਪਾਉ ॥

सोऊ जीअत जान न पाउ ॥

ਉਹ ਵੀ ਜੀਉਂਦਾ ਨਾ ਬਚਦਾ। (ਬਸ) ਜਾਣ ਲਵੋ,

ਸੋ ਭਸਮ ਹੋਵਤ ਜਾਨੁ ॥

सो भसम होवत जानु ॥

ਉਹ ਵੀ ਭਸਮ ਹੋ ਜਾਦਾ।

ਬਿਨੁ ਪ੍ਰੀਤਿ ਭਗਤ ਨ ਮਾਨੁ ॥੧੫੨॥

बिनु प्रीति भगत न मानु ॥१५२॥

ਭਗਵਾਨ ਦੀ ਭਗਤੀ ਪ੍ਰੀਤ ਤੋਂ ਬਿਨਾ ਨਹੀਂ ਹੋ ਸਕਦੀ ॥੧੫੨॥

ਜਬ ਭਏ ਪੁਤ੍ਰਾ ਭਸਮ ॥

जब भए पुत्रा भसम ॥

ਜਦ ਪੁਤਲਾ ਭਸਮ ਹੋ ਗਿਆ, (ਤਦ ਇੰਜ ਪ੍ਰਤੀਤ ਹੋਣ ਲਗਾ)

ਜਨ ਅੰਧਤਾ ਰਵਿ ਰਸਮ ॥

जन अंधता रवि रसम ॥

ਮਾਨੋ ਸੂਰਜ ਦੀਆਂ ਕਿਰਨਾ ਨੇ ਹਨੇਰੇ ਨੂੰ (ਨਸ਼ਟ ਕਰ ਦਿੱਤਾ ਹੋਵੇ)।

ਪੁਨਿ ਪੂਛੀਆ ਤਿਹਾ ਜਾਇ ॥

ਪੁਨਿ ਪੂਛੀਆ ਤਿਹਾ ਜਾਇ ॥

ਫਿਰ ਉਸ ਪਾਸੋਂ ਜਾ ਕੇ ਪੁਛਿਆ

ਮੁਨਿ ਰਾਜ ਭੇਦ ਬਤਾਇ ॥੧੫੩॥

मुनि राज भेद बताइ ॥१५३॥

ਕਿ ਹੇ ਮੁਨੀਰਾਜ! (ਸਾਰਾ) ਭੇਦ ਦਸ ਦਿਓ ॥੧੫੩॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਕਉਨ ਭੂਪ ਭੂਮਿ ਮੈ ਬਤਾਇ ਮੋਹਿ ਦੀਜੀਐ ॥

कउन भूप भूमि मै बताइ मोहि दीजीयै ॥

ਹੇ ਮੁਨੀਸਰ! ਮੈਨੂੰ ਦਸ ਦਿਓ ਕਿ ਭੂਮੀ ਉਤੇ ਕਿਹੜਾ ਰਾਜਾ ਹੈ

ਜੋ ਮੋਹਿ ਤ੍ਰਾਸਿ ਨ ਤ੍ਰਸ੍ਯੋ ਕ੍ਰਿਪਾ ਰਿਖੀਸ ਕੀਜੀਐ ॥

जो मोहि त्रासि न त्रस्रयो कृपा रिखीस कीजीयै ॥

ਜੋ ਮੇਰੇ ਡਰ ਨਾਲ ਡਰਿਆ ਨਹੀਂ ਹੈ। ਇਹ ਗੱਲ (ਦਸਣ ਦੀ) ਕ੍ਰਿਪਾ ਕਰੋ।

ਸੁ ਅਉਰ ਕਉਨ ਹੈ ਹਠੀ ਸੁ ਜਉਨ ਮੋ ਨ ਜੀਤਿਯੋ ॥

सु अउर कउन है हठी सु जउन मो न जीतियो ॥

ਹੋਰ ਕਿਹੜਾ ਹਠੀ ਸੂਰਮਾ ਹੈ ਜਿਸ ਨੂੰ ਮੈਂ ਜਿਤਿਆ ਨਹੀਂ ਹੈ।

ਅਤ੍ਰਾਸ ਕਉਨ ਠਉਰ ਹੈ ਜਹਾ ਨ ਮੋਹ ਬੀਤਿਯੋ ॥੧੫੪॥

अत्रास कउन ठउर है जहा न मोह बीतियो ॥१५४॥

ਡਰ ਤੋਂ ਰਹਿਤ ਕਿਹੜਾ ਸਥਾਨ ਹੈ ਜਿਥੇ ਮੇਰਾ (ਡਰ) ਨਹੀਂ ਗੁਜ਼ਰਿਆ ਹੈ ॥੧੫੪॥

ਨ ਸੰਕ ਚਿਤ ਆਨੀਐ ਨਿਸੰਕ ਭਾਖ ਦੀਜੀਐ ॥

न संक चित आनीयै निसंक भाख दीजीयै ॥

ਚਿਤ ਵਿਚ ਸ਼ੰਕਾ ਨਾ ਲਿਆਓ, ਨਿਸੰਗ ਹੋ ਕੇ ਦਸ ਦਿਓ।

ਸੁ ਕੋ ਅਜੀਤ ਹੈ ਰਹਾ ਉਚਾਰ ਤਾਸੁ ਕੀਜੀਯੈ ॥
सु को अजीत है रहा उचार तासु कीजीयै ॥
ਸੋ ਕੌਣ ਅਜਿਤ ਰਹਿ ਗਿਆ ਹੈ, ਉਸ ਬਾਰੇ ਦਸ ਦਿਓ।

ਨਰੇਸ ਦੇਸ ਦੇਸ ਕੇ ਅਸੇਸ ਜੀਤ ਮੈ ਲੀਏ ॥
नरेस देस देस के असेस जीत मै लीए ॥
ਦੇਸਾ ਦੇਸਾ ਦੇ ਸਾਰੇ ਰਾਜੇ ਮੈਂ ਜਿਤ ਲਏ ਹਨ।

ਛਿਤੇਸ ਭੇਸ ਭੇਸ ਕੇ ਗੁਲਾਮ ਆਨਿ ਹੂਐ ਰਹੇ ॥੧੫੫॥
छितेस भेस भेस के गुलाम आनि हूऐ रहे ॥१५५॥
ਵਖ ਵਖ ਭੇਖਾ ਵਾਲੇ ਰਾਜੇ ਮੇਰੇ ਗੁਲਾਮ ਹੋ ਕੇ ਆ ਗਏ ਹਨ ॥੧੫੫॥

ਅਸੇਖ ਰਾਜ ਕਾਜ ਮੋ ਲਗਾਇ ਕੈ ਦੀਏ ॥
असेख राज काज मो लगाइ कै दीए ॥
(ਸਾਰਿਆਂ ਰਾਜਿਆਂ ਨੂੰ) ਮੈਂ ਰਾਜ-ਕਾਰਜ ਵਿਚ ਲਗਾ ਦਿੱਤਾ ਹੈ।

ਅਨੰਤ ਤੀਰਥ ਨਾਤਿ ਕੈ ਅਛਿਨ ਪੁੰਨ ਮੈ ਕੀਏ ॥
अनंत तीरथ नाति कै अछिन पुँन मै कीए ॥
ਅਨੰਤ ਤੀਰਥਾ ਵਿਚ ਇਸ਼ਨਾਨ ਕਰ ਕੇ, ਨਾ ਛੀਣ ਹੋਣ ਵਾਲੇ ('ਅਛਿਨ') ਪੁੰਨ ਮੈਂ ਕੀਤੇ ਹਨ।

ਅਨੰਤ ਛਤ੍ਰੀਆਨ ਛੈ ਦੁਰੰਤ ਰਾਜ ਮੈ ਕਰੋ ॥
अनंत छत्रीआन छै दुरंत राज मै करो ॥
ਅਨੰਤ ਛਤ੍ਰੀਆਂ ਨੂੰ ਮਾਰ ਕੇ ਮੈਂ ਅਟਲ ('ਦੁਰੰਤ') ਰਾਜ ਕਰਦਾ ਹਾ।

ਸੋ ਕੋ ਤਿਹੂੰ ਜਹਾਨ ਮੈ ਸਮਾਜ ਜਉਨ ਤੇ ਟਰੋ ॥੧੫੬॥
सो को तिहूँ जहान मै समाज जउन ते टरो ॥१५६॥
ਤਿੰਨ ਜਹਾਨਾ ਵਿਚ ਉਹ ਕੌਣ ਹੈ? ਜਿਸ ਦੇ ਰਾਜ-ਸਮਾਜ (ਸੈਨਿਕ ਸ਼ਕਤੀ) ਨਾਲ (ਲੋਹਾ ਲੈਣੋ) ਮੈਂ ਟਲਦਾ ਹੋਵਾ ॥੧੫੬॥

ਅਨੰਗ ਰੰਗ ਰੰਗ ਕੇ ਸੁਰੰਗ ਬਾਜ ਮੈ ਹਰੇ ॥

अनंग रंग रंग के सुरंग बाज मै हरे ॥

ਬੇਸ਼ੁਮਾਰ ਰੰਗਾ ਵਾਲੇ ਅਤੇ ਸੁੰਦਰ ਸਰੂਪ ਵਾਲੇ ਘੋੜੇ ਮੈਂ ਖੋਹ ਲਏ ਹਨ।

ਬਸੇਖ ਰਾਜਸੂਇ ਜਗ ਬਾਜਮੇਧ ਮੈ ਕਰੇ ॥

बसेख राजसूइ जग बाजमेध मै करे ॥

ਵਿਸ਼ੇਸ਼ ('ਬਸੇਖ') ਰਾਜ-ਸੂਅ ਅਤੇ ਅਸ੍ਵਮੇਧ ਯੱਗ ਮੈਂ ਕੀਤੇ ਹਨ।

ਨ ਭੂਮਿ ਐਸ ਕੋ ਰਹੀ ਨ ਜਗ ਖੰਭ ਜਾਨੀਐ ॥

न भूमि ऐस को रही न जग खंभ जानीयै ॥

ਅਜਿਹੀ ਕੋਈ ਭੂਮੀ ਨਹੀਂ ਰਹੀ, ਜਿਥੇ (ਮੇਰੇ) ਯੱਗ ਦਾ ਖੰਭਾ (ਗਡਿਆ ਹੋਇਆ) ਨਾ ਜਾਣਿਆ ਜਾਦਾ ਹੋਵੇ।

ਜਗਤ੍ਰ ਕਰਣ ਕਾਰਣ ਕਰਿ ਦੁਤੀਯ ਮੋਹਿ ਮਾਨੀਯੈ ॥੧੫੭॥

जगत्र करण कारण करि दुतीय मोहि मानीयै ॥१५७॥

ਜਗਤ ਦੇ ਕਰਨ ਕਾਰਨ ਵਾਲਾ ਮੈਨੂੰ (ਪ੍ਰਭੂ ਤੋਂ ਬਾਦ) ਦੂਜਾ ਮੰਨਣਾ ਚਾਹੀਦਾ ਹੈ ॥੧੫੭॥

ਸੁ ਅਤ੍ਰ ਛਤ੍ਰ ਜੇ ਧਰੇ ਸੁ ਛਤ੍ਰ ਸੂਰ ਸੇਵਹੀ ॥

सु अत्र छत्र जे धरे सु छत्र सूर सेवही ॥

ਜੋ ਅਸਤ੍ਰ ਅਤੇ ਛੱਤਰ ਧਾਰਨ ਕਰਨ ਵਾਲੇ (ਰਾਜੇ) ਹਨ, ਉਹ ਛਤ੍ਰੀ ਸ਼ੂਰਵੀਰ (ਮੇਰੀ) ਸੇਵਾ ਕਰਦੇ ਹਨ।

ਅਦੰਡ ਖੰਡ ਖੰਡ ਕੇ ਸੁਦੰਡ ਮੋਹਿ ਦੇਵਹੀ ॥

अदंड खंड खंड के सुदंड मोहि देवही ॥

ਜੋ ਖੰਡ ਖੰਡ ਦੇ ਅਦੰਡ (ਰਾਜੇ) ਹਨ, ਉਹ ਮੈਨੂੰ ਦੰਡ (ਕਰ) ਦਿੰਦੇ ਹਨ (ਅਰਥਾਤ ਅਧੀਨਗੀ ਸਵੀਕਾਰ ਕਰਦੇ ਹਨ)।

ਸੁ ਐਸ ਅਉਰ ਕੌਨ ਹੈ ਪ੍ਰਤਾਪਵਾਨ ਜਾਨੀਐ ॥

सु ऐस अउर कौन है प्रतापवान जानीऐ ॥

ਸੋ ਇਸ ਵੇਲੇ ਹੋਰ ਕੌਣ ਹੈ? ਜਿਸ ਨੂੰ ਪ੍ਰਤਾਪੀ ਜਾਣਿਆ ਜਾਵੇ।

ਤ੍ਰਿਲੋਕ ਆਜ ਕੇ ਬਿਖੈ ਜੋਗਿੰਦਰ ਮੋਹਿ ਮਾਨੀਐ ॥੧੫੮॥

तृलोक आज के बिखै जोगिंदर मोहि मानीऐ ॥१५८॥

ਹੇ ਜੋਗੀ ਰਾਜ! ਤਿੰਨਾ ਲੋਕਾ ਵਿਚ ਮੈਨੂੰ ਹੀ ਮੰਨਿਆ ਜਾਦਾ ਹੈ ॥੧੫੮॥

ਮਛਿੰਦ੍ਰ ਬਾਚ ਪਾਰਸਨਾਥ ਸੋ ॥

मछिंद्र बाच पारसनाथ सो ॥

ਮਛਿੰਦ੍ਰ ਨੇ ਕਿਹਾ, ਪਾਰਸ ਨਾਥ ਨੂੰ:

ਸਵੈਯਾ ॥

सवैया ॥

ਸਵੈਯਾ:

ਕਹਾ ਭਯੋ ਜੋ ਸਭ ਹੀ ਜਗ ਜੀਤਿ ਸੁ ਲੋਗਨ ਕੋ ਬਹੁ ਤ੍ਰਾਸ ਦਿਖਾਯੋ ॥

कहा भयो जो सभ ही जग जीति सु लोगन को बहु त्रास दिखायो ॥

ਕੀ ਹੋਇਆ ਜੇ ਸਾਰੇ ਹੀ ਜਗਤ ਨੂੰ ਜਿਤ ਕੇ ਲੋਕਾ ਨੂੰ ਬਹਤੁ ਡਰ ਵਿਖਾਇਆ ਹੈ।

ਅਉਰ ਕਹਾ ਜੁ ਪੈ ਦੇਸ ਬਿਦੇਸਨ ਮਾਹਿ ਭਲੇ ਗਜ ਗਾਹਿ ਬਧਾਯੋ ॥

अउर कहा जु पै देस बिदेसन माहि भले गज गाहि बधायो ॥

ਹੋਰ ਕੀ (ਹੋਇਆ) ਜੇ ਦੇਸਾ ਬਿਦੇਸਾ ਵਿਚ ਹਾਥੀਆਂ ਨੂੰ ਚੰਗੀ ਤਰ੍ਹਾ ਸੁਸਜਿਤ ਕਰ ਕੇ ਧੌਂਸਾ ਵਜਾ ਲਿਆ ਹੈ।

ਜੋ ਮਨੁ ਜੀਤਤ ਹੈ ਸਭ ਦੇਸ ਵਹੈ ਤੁਮਰੈ ਨ੍ਰਿਪ ਹਾਥਿ ਨ ਆਯੋ ॥

जो मनु जीतत है सभ देस वहै तुमरै नृप हाथि न आयो ॥

ਜਿਹੜਾ ਮਨ ਸਾਰੇ ਦੇਸਾ ਨੂੰ ਜਿਤਦਾ ਹੈ, ਉਹ (ਮਨ) ਹੇ ਰਾਜਨ! ਤੇਰੇ ਹੱਥ ਵਸ ਨਹੀਂ ਆਇਆ।

ਲਾਜ ਗਈ ਕਛੁ ਕਾਜ ਸਰਜੋ ਨਹੀ ਲੋਕ ਗਯੋ ਪਰਲੋਕ ਨ ਪਾਯੋ ॥੧੫੯॥

लाज गई कछु काज सर्यो नही लोक गयो परलोक न पायो ॥१५९॥

(ਤੇਰੇ ਮਨ ਤੋਂ ਹਰ ਤਰ੍ਹਾ ਦੀ) ਲਾਜ ਦੂਰ ਹੋ ਗਈ, ਪਰ ਕੋਈ ਕੰਮ ਵੀ ਸਿਰੇ ਨਹੀਂ ਚੜ੍ਹਿਆ। ਤੇਰਾ ਲੋਕ ਤਾ ਨਸ਼ਟ ਹੋ ਗਿਆ, ਪਰੰਤੂ ਪਰਲੋਕ ਵੀ ਪ੍ਰਾਪਤ ਨਹੀਂ ਹੋ ਸਕਿਆ ॥੧੫੯॥

ਭੂਮਿ ਕੋ ਕਉਨ ਗੁਮਾਨ ਹੈ ਭੂਪਤਿ ਸੋ ਨਹੀ ਕਾਹੂੰ ਕੇ ਸੰਗ ਚਲੈ ਹੈ ॥

भूमि को कउन गुमान है भूपति सो नही काहूँ के संग चलै है ॥

ਹੇ ਰਾਜਨ! ਧਰਤੀ (ਦੀ ਬਾਦਸ਼ਾਹੀ ਦਾ) ਕੀ ਗੁਮਾਨ ਕਰਨਾ ਹੈ (ਕਿਉਂਕਿ) ਉਹ ਕਿਸੇ ਦੇ ਨਾਲ ਨਹੀਂ ਚਲੀ ਹੈ।

ਹੈ ਛਲਵੰਤ ਬਡੀ ਬਸੁਧਾ ਯਹਿ ਕਾਹੂੰ ਕੀ ਹੈ ਨਹ ਕਾਹੂੰ ਹੁਐ ਹੈ ॥

है छलवंत बडी बसुधा यहि काहूँ की है नह काहूँ हुऐ है ॥

ਇਹ ਧਰਤੀ ਬਹੁਤ ਛਲਾਵੀ (ਛੱਲਣ ਵਾਲੀ) ਹੈ (ਕਿਉਂਕਿ) ਇਹ ਕਿਸੇ ਦੀ ਨਹੀਂ ਹੈ, ਅਤੇ ਨਾ ਹੀ ਕਿਸੇ ਦੀ (ਇਸ ਨੇ) ਹੋਣਾ ਹੈ।

ਭਉਨ ਭੰਡਾਰ ਸਬੈ ਬਰ ਨਾਰਿ ਸੁ ਅੰਤਿ ਤੁਝੈ ਕੋਊ ਸਾਥ ਨ ਦੈ ਹੈ ॥

भउन भंडार सबै बर नारि सु अंति तुझै कोऊ साथ न दै है ॥

ਸਾਰੇ ਘਰ, ਖ਼ਜ਼ਾਨੇ ਅਤੇ ਸੁੰਦਰ ਇਸਤਰੀ, ਅੰਤ ਸਮੇਂ ਕੋਈ ਵੀ ਤੇਰਾ ਸਾਥ ਨਹੀਂ ਦੇਵੇਗਾ।

ਆਨ ਕੀ ਬਾਤ ਚਲਾਤ ਹੋ ਕਾਹੇ ਕਉ ਸੰਗਿ ਕੀ ਦੇਹ ਨ ਸੰਗਿ ਸਿਧੈ ਹੈ ॥੧੯੦॥

आन की बात चलात हो काहे कउ संगि की देह न संगि सिधै है ॥१६०॥

ਹੋਰ ਕਿਸੇ ਦੀ ਗੱਲ ਕਿਸ ਲਈ ਚਲਾਉਂਦੇ ਹੋ, (ਸਦਾ) ਨਾਲ ਰਹਿਣ ਵਾਲੀ ਦੇਹੀ ਵੀ ਨਾਲ ਨਹੀਂ ਜਾਵੇਗੀ ॥੧੯੦॥

ਰਾਜ ਕੇ ਸਾਜ ਕੋ ਕਉਨ ਗੁਮਾਨ ਨਿਦਾਨ ਜੁ ਆਪਨ ਸੰਗ ਨ ਜੈ ਹੈ ॥

राज के साज को कउन गुमान निदान जु आपन संग न जै है ॥

ਰਾਜ ਦੀ ਸਾਜ-ਸਜਾਵਟ ਦਾ ਕੀ ਹੰਕਾਰ ਹੈ, ਜੋ ਅੰਤ ਵੇਲੇ ਆਪਣੇ ਨਾਲ ਨਹੀਂ ਜਾਵੇਗੀ।

ਭਉਨ ਭੰਡਾਰ ਭਰੇ ਘਰ ਬਾਰ ਸੁ ਏਕ ਹੀ ਬਾਰ ਬਿਗਾਨ ਕਹੈ ਹੈ ॥

भउन भंडार भरे घर बार सु एक ही बार बिगान कहै है ॥

ਮਹੱਲ, ਭਰੇ ਹੋਏ ਖ਼ਜ਼ਾਨੇ ਅਤੇ ਘਰ ਬਾਰ, ਇਕੋ ਵਾਰ ਹੀ ਬੇਗਾਨਿਆਂ ਦੇ ਕਹੇ ਜਾਣਗੇ (ਅਰਥਾਤ ਪਰਾਏ ਹੋ ਜਾਣਗੇ)।

ਪੁਤ੍ਰ ਕਲਤ੍ਰ ਸੁ ਮਿਤ੍ਰ ਸਖਾ ਕੋਈ ਅੰਤਿ ਸਮੈ ਤੁਹਿ ਸਾਥ ਨ ਦੈ ਹੈ ॥

पुत्र कलत्र सु मित्र सखा कोई अंति समै तुहि साथ न दै है ॥

ਪੁੱਤਰ, ਇਸਤਰੀ, ਮਿਤਰ ਅਤੇ ਸਾਥੀ ਆਦਿ ਵਿਚੋਂ ਕੋਈ ਵੀ ਅੰਤ-ਕਾਲ ਵੇਲੇ ਤੇਰੇ ਨਾਲ ਨਹੀਂ ਜਾਏਗਾ।

ਚੇਤ ਰੇ ਚੇਤ ਅਚੇਤ ਮਹਾ ਪਸੁ ਸੰਗ ਬੀਯੋ ਸੋ ਭੀ ਸੰਗ ਨ ਜੈ ਹੈ ॥੧੯੧॥

चेत रे चेत अचेत महा पसु संग बीयो सो भी संग न जै है ॥१६१॥

ਹੇ ਬੇਸਮਝ ਮਹਾ ਪਸ਼ੂ! ਚੇਤੇ ਕਰ ਕਿ ਨਾਲ ਜਨਮਿਆ ('ਬੀਯੋ' ਸ਼ਰੀਰ) ਵੀ ਤੇਰੇ ਨਾਲ ਨਹੀਂ ਜਾਏਗਾ ॥੧੬੧॥

ਕਉਨ ਭਰੋਸ ਭਟਾਨ ਕੋ ਭੂਪਤਿ ਭਾਰ ਪਰੇ ਜਿਨਿ ਭਾਰ ਸਹੈਂਗੇ ॥

कउन भरोस भटान को भूपति भार परे जिनि भार सहैंगे ॥

ਹੇ ਰਾਜਨ! ਸੂਰਮਿਆਂ ਦਾ ਵੀ ਕੀ ਭਰੋਸਾ ਹੈ (ਕਿਉਂਕਿ) (ਇਨ੍ਹਾ ਦੇ ਸਿਰ ਉਤੇ) ਭਾਰ ਪੈਣ ਤੇ ਇਹ ਭਾਰ ਨੂੰ ਨਹੀਂ ਝਲਣਗੇ।

ਭਾਜ ਹੈ ਭੀਰ ਭਯਾਨਕ ਹੁਐ ਕਰ ਭਾਰਥ ਸੋ ਨਹੀ ਭੇਰ ਚਹੈਂਗੇ ॥

भाज है भीर भयानक हुऐ कर भारथ सो नही भेर चहैंगे ॥

ਭਿਆਨਕ ਭੀੜ ਪੈਣ ਤੇ (ਸਾਰੇ) ਭਜ ਜਾਣਗੇ ਅਤੇ ਵੱਡਾ ਯੁੱਧ (ਅਥਵਾ ਮਹਾਭਾਰਤ ਵਰਗਾ ਯੁੱਧ) ਨਹੀਂ ਕਰਨਾ ਚਾਹੁਣਗੇ।

ਏਕ ਉਪਚਾਰ ਨ ਚਾਲ ਹੈ ਰਾਜਨ ਮਿਤ੍ਰ ਸਬੈ ਮ੍ਰਿਤ ਨੀਰ ਬਹੈਂਗੇ ॥

एक उपचार न चाल है राजन मित्र सबै मृत नीर बहैंगे ॥

ਹੇ ਰਾਜਨ! ਇਕ ਉਪਚਾਰ (ਜਾ ਯਤਨ) ਨਹੀਂ ਚਲੇਗਾ, (ਬਸ) ਸਾਰੇ ਮਿਤਰ ਮ੍ਰਿਤੂ ਵੇਲੇ (ਕੇਵਲ ਅੱਖਾ ਵਿਚੋਂ) ਹੰਝੂ ਕੇਰਨਗੇ।

ਪੁਤ੍ਰ ਕਲਤ੍ਰ ਸਭੈ ਤੁਮਰੇ ਨ੍ਰਿਪ ਛੂਟਤ ਪ੍ਰਾਨ ਮਸਾਨ ਕਹੈਂਗੇ ॥੧੬੨॥

पुत्र कलत्र सभै तुमरे नृप छूटत प्रान मसान कहैंगे ॥१६२॥

ਹੇ ਰਾਜਨ! ਪੁੱਤਰ, ਇਸਤਰੀ (ਅਤੇ ਹੋਰ) ਸਾਰੇ ਤੇਰੇ ਪ੍ਰਾਣ ਛੁਟਣ ਤੇ 'ਮਸਾਨ' (ਭੂਤ, ਪ੍ਰੇਤ) ਕਹਿਣਗੇ ॥੧੬੨॥

ਪਾਰਸਨਾਥ ਬਾਚ ਮਛਿੰਦ੍ਰ ਸੋ ॥

पारसनाथ बाच मछिंद्र सो ॥

ਪਾਰਸ ਨਾਥ ਨੇ ਕਿਹਾ ਮਛਿੰਦ੍ਰ ਪ੍ਰਤਿ:

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਮੁਨਿ ਕਉਨ ਹੈ ਵਹ ਰਾਉ ॥

मुनि कउन है वह राउ ॥

ਹੇ ਮੁਨੀ! ਉਹ ਰਾਜਾ ਕਿਹੜਾ ਹੈ?

ਤਿਹ ਆਜ ਮੋਹਿ ਬਤਾਉ ॥

तिह आज मोहि बताउ ॥

ਉਹ ਮੈਨੂੰ ਅਜ ਦਸ ਦਿਓ।

ਤਿਹ ਜੀਤ ਹੋ ਜਬ ਜਾਇ ॥

तिह जीत हो जब जाइ ॥

ਜਦ ਮੈਂ ਉਸ ਨੂੰ ਜਾ ਕੇ ਜਿਤ ਲਵਾਗਾ,

ਤਬ ਭਾਖੀਅਉ ਮੁਹਿ ਰਾਇ ॥੧੬੩॥

तब भाखीअउ मुहि राइ ॥१६३॥

ਤਦ ਮੈਨੂੰ ਰਾਜਾ ਕਹਿਣਾ ॥੧੬੩॥

ਮਛਿੰਦ੍ਰ ਬਾਚ ਪਾਰਸਨਾਥ ਸੋ ॥

मछिंद्र बाच पारसनाथ सो ॥

ਮਛਿੰਦ੍ਰ ਨੇ ਕਿਹਾ, ਪਾਰਸ ਨਾਥ ਨੂੰ।

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਸੁਨ ਰਾਜ ਰਾਜਨ ਹੰਸ ॥

सुन राज राजन हंस ॥

ਹੇ ਰਾਜਿਆਂ ਦੇ ਰਾਜਾ ਹੰਸ! ਸੁਣੋ,

ਭਵ ਭੂਮਿ ਕੇ ਅਵਤੰਸ ॥

भव भूमि के अवतंस ॥

(ਤੁਸੀਂ) ਸੰਸਾਰ ਅਤੇ ਧਰਤੀ ਦੇ ਸੂਰਜ ਹੋ।

ਤੁਹਿ ਜੀਤਏ ਸਬ ਰਾਇ ॥
तुहि जीतए सब राइ ॥
ਤੁਸੀਂ ਸਾਰੇ ਰਾਜੇ ਜਿਤ ਲਏ ਹਨ,

ਪਰ ਸੋ ਨ ਜੀਤਯੋ ਜਾਇ ॥੧੬੪॥
पर सो न जीतयो जाइ ॥१६४॥
ਪਰ ਉਹ ਨਹੀਂ ਜਿਤਿਆ ਜਾਵੇਗਾ ॥੧੬੪॥

ਅਬਿਬੇਕ ਹੈ ਤਿਹ ਨਾਉ ॥
अबिबेक है तिह नाउ ॥
ਉਸ ਦਾ ਨਾ 'ਅਬਿਬੇਕ' ਹੈ।

ਤਵ ਹੀਯ ਮੈ ਤਿਹ ਠਾਉ ॥
तव हीय मै तिह ठाउ ॥
ਤੇਰੇ ਹਿਰਦੇ ਵਿਚ ਉਸ ਦਾ ਠਿਕਾਣਾ ਹੈ।

ਤਿਹ ਜੀਤ ਕਹੀ ਨ ਭੂਪ ॥
तिह जीत कही न भूप ॥
ਉਸ ਨੂੰ ਕਿਸੇ ਵੀ ਰਾਜੇ ਨੇ ਨਹੀਂ ਜਿਤਿਆ।

ਵਹ ਹੈ ਸਰੂਪ ਅਨੂਪ ॥੧੬੫॥
वह है सरूप अनूप ॥१६५॥
ਉਹ ਅਨੁਪਮ ਸਰੂਪ ਵਾਲਾ ਹੈ ॥੧੬੫॥

ਛਪੈ ਛੰਦ ॥
छपै छंद ॥
ਛਪੈ ਛੰਦ:

ਬਲਿ ਮਹੀਪ ਜਿਨ ਛਲጘੋ ਬ੍ਰਹਮ ਬਾਵਨ ਬਸ ਕਿਨੋ ॥

ਬਲਿ ਮਹੀਪ ਜਿਨ ਛਲ੍ਯੋ ਬ੍ਰਹਮ ਬਾਵਨ ਬਸ ਕਿਨੋ ॥

ਜਿਸ ਨੇ ਬਲਿ ਰਾਜੇ ਨੂੰ ਛਲ ਲਿਆ ਸੀ ਅਤੇ ਬ੍ਰਹਮਾ ਅਤੇ ਬਾਵਨ ਨੂੰ ਵਸ ਵਿਚ ਕਰ ਲਿਆ ਸੀ।

ਕਿਸਨ ਬਿਸਨ ਜਿਨ ਹਰੇ ਦੰਡ ਰਘੁਪਤਿ ਤੇ ਲਿਨੋ ॥

ਕਿਸਨ ਬਿਸਨ ਜਿਨ ਹਰੇ ਦੰਡ ਰਘੁਪਤਿ ਤੇ ਲਿਨੋ ॥

ਜਿਸ ਨੇ ਕ੍ਰਿਸ਼ਨ ਅਤੇ ਵਿਸ਼ਣੂ ਨੂੰ ਹਰ ਲਿਆ ਸੀ ਅਤੇ ਰਾਮ ਚੰਦਰ ਤੋਂ ਦੰਡ ਲਿਆ ਸੀ।

ਦਸ ਗ੍ਰੀਵਹਿ ਜਿਨਿ ਹਰਾ ਸੁਭਟ ਸੁੰਭਾਸੁਰ ਖੰਡ੍ਯੋ ॥

ਦਸ ਗ੍ਰੀਵਹਿ ਜਿਨਿ ਹਰਾ ਸੁਭਟ ਸੁੰਭਾਸੁਰ ਖੰਡ੍ਯੋ ॥

ਜਿਸ ਨੇ ਰਾਵਣ ਨੂੰ ਪਰਾਜਿਤ ਕਰ ਦਿੱਤਾ ਸੀ ਅਤੇ ਮਹਾਨ ਬਲਵਾਨ ਸ਼ੁੰਭ ਦੈਂਤ ਨੂੰ ਖੰਡ ਖੰਡ ਕਰ ਦਿੱਤਾ ਸੀ।

ਮਹਖਾਸੁਰ ਮਰਦੀਆ ਮਾਨ ਮਧੁ ਕੀਟ ਬਿਹੰਡ੍ਰਯੋ ॥

ਮਹਖਾਸੁਰ ਮਰਦੀਆ ਮਾਨ ਮਧੁ ਕੀਟ ਬਿਹੰਡ੍ਰਯੋ ॥

ਮਹਿਖਾਸੁਰ ਨੂੰ ਮਾਰ ਦਿੱਤਾ ਸੀ ਅਤੇ ਮਧੁ ਤੇ ਕੈਟਭ ਦਾ ਮਾਨ ਤੋੜ ਦਿੱਤਾ ਸੀ।

ਸੋਊ ਮਦਨ ਰਾਜ ਰਾਜਾ ਨ੍ਰਿਪਤਿ ਨ੍ਰਿਪ ਅਬਿਬੇਕ ਮੰਤ੍ਰੀ ਕੀਯੋ ॥

सोऊ मदन राज राजा नृपति नृप अबिबेक मंत्री कीयो ॥

ਉਸ ਰਾਜਿਆਂ ਦੇ ਰਾਜੇ ਅਬਿਬੇਕ ਰਾਜੇ ਨੇ ਕਾਮਦੇਵ ਨੂੰ ਆਪਣਾ ਮੰਤਰੀ ਬਣਾਇਆ।

ਜਿਹ ਦੇਵ ਦਈਤ ਗੰਧ੍ਰਬ ਮੁਨਿ ਜੀਤਿ ਅਡੰਡ ਡੰਡਹਿ ਲੀਯੋ ॥੧੬੬॥

जिह देव दईत गंध्रब मुनि जीति अडंड डंडहि लीयो ॥१६६॥

ਜਿਸ ਨੇ ਦੇਵਤੇ, ਦੈਂਤ, ਗੰਧਰਬ, ਮੁਨੀ ਆਦਿ ਜਿਤ ਕੇ ਨਾ ਦੰਡੇ ਜਾ ਸਕਣ ਵਾਲਿਆਂ ਤੋਂ ਦੰਡ ਵਸੂਲ ਕੀਤਾ ॥੧੬੬॥

ਜਵਨ ਕ੍ਰੁਧ ਜੁਧ ਕਰਣ ਕੈਰਵ ਰਣ ਘਾਏ ॥

जवन क्रुध जुध करण कैरव रण घाए ॥

ਜਿਸ ਨੇ ਕ੍ਰੋਧਿਤ ਹੋ ਕੇ ਯੁੱਧ ਵਿਚ ਕਰਨ ਅਤੇ ਕੈਰਵਾ ਨੂੰ ਰਣ-ਭੂਮੀ ਵਿਚ ਮਾਰਿਆ।

ਜਾਸੁ ਕੋਪ ਕੇ ਕੀਨ ਸੀਸ ਦਸ ਸੀਸ ਗਵਾਏ ॥

जासु कोप के कीन सीस दस सीस गवाए ॥
ਜਿਸ ਦੇ ਕ੍ਰੋਧ ਕਰਨ ਤੇ ਰਾਵਣ ਨੇ ਦਸ ਸਿਰ ਗੰਵਾ ਲਏ।

ਜਉਨ ਕ੍ਰੁਧ ਕੇ ਕੀਏ ਦੇਵ ਦਾਨਵ ਰਣਿ ਲੁਝੇ ॥
जउन क्रुध के कीए देव दानव रणि लुझे ॥
ਜਿਸ ਦੇ ਕ੍ਰੋਧ ਕਰਨ ਤੇ ਦੇਵਤੇ ਅਤੇ ਦੈਂਤ ਰਣ ਵਿਚ ਲੜ ਮੋਏ।

ਜਾਸੁ ਕ੍ਰੋਧ ਕੇ ਕੀਨ ਖਸਟ ਕੁਲ ਜਾਦਵ ਜੁਝੇ ॥
जासु क्रोध के कीन खसट कुल जादव जुझे ॥
ਜਿਸ ਦੇ ਕ੍ਰੋਧ ਕਰਨ ਤੇ ਯਾਦਵਾ ਦੀਆਂ ਛੇ ਕੁਲਾ ਜੂਝ ਮੋਈਆਂ।

ਸੋਊ ਤਾ ਸਮਾਨੁ ਸੈਨਾਧਿਪਤਿ ਜਿਦਿਨ ਰੋਸ ਵਹੁ ਆਇ ਹੈ ॥
सोऊ ता समानु सैनाधिपति जिदिन रोस वहु आइ है ॥
ਉਹ ਅਤੇ ਉਸ ਦੇ ਸਮਾਨ ਹੀ ਸੈਨਾਪਤੀ ਨੂੰ ਜਿਸ ਦਿਨ ਰੋਸ ਆ ਜਾਏਗਾ,

ਬਿਨੁ ਇਕ ਬਿਬੇਕ ਸੁਨਹੋ ਨ੍ਰਿਪਤਿ ਅਵਰ ਸਮੁਹਿ ਕੋ ਜਾਇ ਹੈ ॥੧੬੭॥
बिनु इक बिबेक सुनहो नृपति अवर समुहि को जाइ है ॥१६७॥
ਹੇ ਰਾਜਨ! ਸੁਣੋ, ਇਕ ਬਿਬੇਕ ਤੋਂ ਬਿਨਾ ਹੋਰ ਕੌਣ ਉਸ ਦੇ ਸਾਹਮਣੇ ਜਾਏਗਾ ॥੧੬੭॥

ਪਾਰਸਨਾਥ ਬਾਚ ਮਛਿੰਦ੍ਰ ਸੋ ॥
पारसनाथ बाच मछिंद्र सो ॥
ਪਾਰਸ ਨਾਥ ਨੇ ਕਿਹਾ ਮਛਿੰਦ੍ਰ ਪ੍ਰਤਿ:

ਛਪੈ ਛੰਦ ॥
छपै छंद ॥
ਛਪੈ ਛੰਦ:

ਸੁਨਹੁ ਮਛਿੰਦ੍ਰ ਬੈਨ ਕਹੋ ਤੁਹਿ ਬਾਤ ਬਿਚਛਨ ॥
सुनहु मछिंद्र बैन कहो तुहि बात बिचछन ॥

ਹੇ ਮਛਿੰਦ੍ਰ! (ਮੈਂ) ਤੈਨੂੰ ਇਕ ਬੜੀ ਅਸਚਰਜ-ਮਈ ਗੱਲ ਕਹਿੰਦਾ ਹਾ, ਮੇਰੇ ਬੋਲ ਸੁਣੋ।

ਇਕ ਬਿਬੇਕ ਅਬਿਬੇਕ ਜਗਤ ਦ੍ਵੈ ਨ੍ਰਿਪਤਿ ਸੁਲਛਨ ॥

इक बिबेक अबिबेक जगत द्वै नृपति सुलछन ॥

ਇਕ ਬਿਬੇਕ ਅਤੇ ਇਕ ਅਬਿਬੇਕ, ਦੋਵੇਂ ਜਗਤ ਵਿਚ ਚੰਗੇ ਲੱਛਣਾ ਵਾਲੇ ਰਾਜੇ ਹਨ।

ਬਡ ਜੋਧਾ ਦੁਹੂੰ ਸੰਗ ਬਡੇ ਦੋਊ ਆਪ ਧਨੁਰਧਰ ॥

बड जोधा दुहूँ संग बडे दोऊ आप धनुरधर ॥

ਦੋਹਾ ਨਾਲ ਬਹੁਤ ਤਕੜੇ ਯੋਧੇ ਹਨ ਅਤੇ ਆਪ ਵੀ ਦੋਵੇਂ ਬਹੁਤ ਵੱਡੇ ਧਨੁਸ਼ਧਾਰੀ ਹਨ।

ਏਕ ਜਾਤਿ ਇਕ ਪਾਤਿ ਏਕ ਹੀ ਮਾਤ ਜੋਧਾਬਰ ॥

एक जाति इक पाति एक ही मात जोधाबर ॥

(ਇਨ੍ਹਾ) ਸ੍ਰੇਸ਼ਠ ਯੋਧਿਆਂ ਦੀ ਇਕੋ ਜਾਤਿ, ਇਕੋ ਬਰਾਦਰੀ ਅਤੇ ਇਕੋ ਹੀ ਮਾਤਾ ਹੈ।

ਇਕ ਤਾਤ ਏਕ ਹੀ ਬੰਸ ਪੁਨਿ ਬੈਰ ਭਾਵ ਦੁਹ ਕਿਮ ਗਹੋ ॥

इक तात एक ही बंस पुनि बैर भाव दुह किम गहो ॥

ਇਕੋ ਪਿਓ ਅਤੇ ਇਕੋ ਹੀ ਕੁਲ ਹੈ, ਫਿਰ ਦੋਹਾ ਨੇ ਵੈਰ ਭਾਵ ਕਿਉਂ ਗ੍ਰਹਿਣ ਕਰ ਲਿਆ ਹੈ।

ਤਿਹ ਨਾਮ ਠਾਮ ਆਭਰਣ ਰਥ ਸਸਤ੍ਰ ਅਸਤ੍ਰ ਸਬ ਮੁਨਿ ਕਹੋ ॥੧੬੮॥

तिह नाम ठाम आभरण रथ ससत्र असत्र सब मुनि कहो ॥१६८॥

ਹੇ ਮੁਨੀ! ਉਨ੍ਹਾ ਦੇ ਸਾਰੇ ਅਸਤ੍ਰਾ, ਸ਼ਸਤ੍ਰਾ, ਗਹਿਣਿਆਂ, ਰਥਾ ਦੇ ਨਾ ਅਤੇ ਠਿਕਾਣੇ (ਮੈਨੂੰ) ਦਸ ਦਿਓ ॥੧੬੮॥

ਮਛਿੰਦ੍ਰ ਬਾਚ ਪਾਰਸਨਾਥ ਸੋ ॥

मछिंद्र बाच पारसनाथ सो ॥

ਮਛਿੰਦ੍ਰ ਨੇ ਕਿਹਾ ਪਾਰਸ ਨਾਥ ਪ੍ਰਤਿ:

ਛਪੈ ਛੰਦ ॥

छपै छंद ॥

ਛਪੈ ਛੰਦ:

ਅਸਿਤ ਬਰਣ ਅਬਿਬੇਕ ਅਸਿਤ ਬਾਜੀ ਰਥ ਸੋਭਤ ॥

असित बरण अबिबेक असित बाजी रथ सोभत ॥

ਅਬਿਬੇਕ ਦਾ ਕਾਲਾ ('ਅਸਿਤ') ਰੰਗ ਹੈ ਅਤੇ (ਉਸ ਦੇ) ਰਥ ਅਗੇ ਕਾਲੇ ਰੰਗ ਦੇ ਘੋੜੇ ਸ਼ੋਭਦੇ ਹਨ।

ਅਸਿਤ ਬਸਤ੍ਰ ਤਿਹ ਅੰਗਿ ਨਿਰਖਿ ਨਾਰੀ ਨਰ ਲੋਭਤ ॥

असित बसत्र तिह अंगि निरखि नारी नर लोभत ॥

ਉਸ ਦੇ ਸ਼ਰੀਰ ਉਤੇ ਕਾਲੇ ਰੰਗ ਦੇ ਬਸਤ੍ਰ ਹਨ ਜਿਨ੍ਹਾ ਨੂੰ ਵੇਖ ਕੇ ਇਸਤਰੀ ਅਤੇ ਪੁਰਸ਼ ਮੋਹਿਤ ਹੋ ਜਾਂਦੇ ਹਨ।

ਅਸਿਤ ਸਾਰਥੀ ਅਗ੍ਰ ਅਸਿਤ ਆਭਰਣ ਰਥੋਤਮ ॥

असित सारथी अग्र असित आभरण रथोतम ॥

ਉਸ ਦੇ ਅਗੇ (ਬੈਠਾ) ਰਥਵਾਨ ਕਾਲੇ ਰੰਗ ਵਾਲਾ ਹੈ ਅਤੇ (ਉਸ ਦੇ) ਉੱਤਮ ਰਥ ਦੇ ਗਹਿਣੇ ਵੀ ਕਾਲੇ ਰੰਗ ਦੇ ਹਨ।

ਅਸਿਤ ਧਨੁਖ ਕਰਿ ਅਸਿਤ ਧੁਜਾ ਜਾਨੁਕ ਪੁਰਖੋਤਮ ॥

असित धनुख करि असित धुजा जानुक पुरखोतम ॥

(ਉਸ ਦੇ) ਹੱਥ ਵਿਚ ਕਾਲੇ ਰੰਗ ਦਾ ਧਨੁਸ਼ ਅਤੇ ਕਾਲੇ ਰਗ ਦਾ ਹੀ ਝੰਡਾ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਉਤਮ ਪੁਰਸ਼ ਹੋਵੇ।

ਇਹ ਛਬਿ ਨਰੇਸ ਅਬਿਬੇਕ ਨ੍ਰਿਪ ਜਗਤ ਜਯੰਕਰ ਮਾਨੀਯੈ ॥

इह छबि नरेस अबिबेक नृप जगत जयंकर मानीयै ॥

ਹੇ ਰਾਜਨ! ਅਬਿਬੇਕ ਰਾਜੇ ਦੀ ਇਸ ਤਰ੍ਹਾ ਦੀ ਛਬੀ ਹੈ, ਜਿਸ ਨੇ ਜਗਤ ਨੂੰ ਜਿਤ ਲਿਆ ਹੋਇਆ ਮੰਨਿਆ ਜਾਦਾ ਹੈ।

ਅਨਜਿਤ ਜਾਸੁ ਕਹ ਨ ਤਜੋ ਕ੍ਰਿਸਨ ਰੂਪ ਤਿਹ ਜਾਨੀਯੈ ॥੧੬੯॥

अनजित जासु कह न तजो कृसन रूप तिह जानीयै ॥१६९॥

ਜੋ ਜਿਤਿਆ ਨਹੀਂ ਜਾ ਸਕਦਾ, ਜਿਸ ਨੂੰ ਛਡਿਆ ਨਹੀਂ ਜਾ ਸਕਦਾ, ਉਸ ਨੂੰ 'ਕ੍ਰਿਸ਼ਨ' (ਕਾਲਾ) ਰੂਪ ਜਾਣਨਾ ਚਾਹੀਦਾ ਹੈ ॥੧੬੯॥

ਪੁਹਪ ਧਨੁਖ ਅਲਿ ਪਨਚ ਮਤਸ ਜਿਹ ਧੁਜਾ ਬਿਰਾਜੈ ॥

पुहप धनुख अलि पनच मतस जिह धुजा बिराजै ॥

ਫੁਲਾ ਦਾ ਧਨੁਸ਼ ਹੈ, ਭੌਰਿਆਂ ਦਾ ਚਿਲਾ ਹੈ, ਜਿਸ ਦੇ (ਰਥ ਉਤੇ) ਮੱਛੀ (ਦੇ ਚਿੰਨ੍ਹ ਵਾਲੀ) ਧੁਜਾ ਬਿਰਾਜ ਰਹੀ ਹੈ।

ਬਾਜਤ ਝਾਝਰ ਤੂਰ ਮਧੁਰ ਬੀਨਾ ਧੁਨਿ ਬਾਜੈ ॥

बाजत झाझर तूर मधुर बीना धुनि बाजै ॥

ਝਾਝਰ ਅਤੇ ਤੂਰ ਵਜਦੇ ਹਨ ਅਤੇ ਬੀਨਾ ਦੀ ਮਧੁਰ ਧੁਨ ਵਜ ਰਹੀ ਹੈ।

ਸਬ ਬਜੰਤ੍ਰ ਜਿਹ ਸੰਗ ਬਜਤ ਸੁੰਦਰ ਛਬ ਸੋਹਤ ॥

सब बजंत्र जिह संग बजत सुँदर छब सोहत ॥

ਜਿਸ ਨਾਲ ਸਾਰੇ ਵੱਜਣ ਯੋਗ ਵਾਜੇ ਵਜਦੇ ਹਨ ਅਤੇ (ਜਿਨ੍ਹਾ ਦੀ) ਸੁੰਦਰ ਛਬੀ ਸ਼ੋਭਾ ਪਾ ਰਹੀ ਹੈ।

ਸੰਗ ਸੈਨ ਅਬਲਾ ਸੰਬੂਹ ਸੁਰ ਨਰ ਮੁਨਿ ਮੋਹਤ ॥

संग सैन अबला संबूह सुर नर मुनि मोहत ॥

ਜਿਸ ਨਾਲ ਇਸਤਰੀਆਂ ਦੀ ਸੈਨਾ ਹੈ, (ਜੋ) ਸਾਰਿਆਂ ਦੇਵਤਿਆਂ, ਮਨੁੱਖਾ ਅਤੇ ਮੁਨੀਆਂ ਨੂੰ ਮੋਹਿਤ ਕਰ ਰਹੀਆਂ ਹਨ।

ਅਸ ਮਦਨ ਰਾਜ ਰਾਜਾ ਨ੍ਰਿਪਤਿ ਜਿਦਿਨ ਕ੍ਰੁਧ ਕਰਿ ਧਾਇ ਹੈ ॥

अस मदन राज राजा नृपति जिदिन क्रुध करि धाइ है ॥

ਹੇ ਰਾਜਨ! ਰਾਜਿਆਂ ਦਾ ਰਾਜਾ ਕਾਮਦੇਵ ਇਸ ਤਰ੍ਹਾ ਦਾ ਹੈ। ਜਿਸ ਦਿਨ (ਉਹ) ਕ੍ਰੋਧ ਕਰ ਕੇ ਧਾਵਾ ਕਰੇਗਾ,

ਬਿਨੁ ਇਕ ਬਿਬੇਕ ਤਾ ਕੇ ਸਮੁਹਿ ਅਉਰ ਦੂਸਰ ਕੋ ਜਾਇ ਹੈ ॥੧੭੦॥

बिनु इक बिबेक ता के समुहि अउर दूसर को जाइ है ॥१७०॥

(ਉਸ ਵੇਲੇ) ਇਕ ਬਿਬੇਕ ਤੋਂ ਬਿਨਾ ਉਸ ਦੇ ਸਾਹਮਣੇ ਹੋਰ ਦੂਜਾ ਕਿਹੜਾ ਜਾਏਗਾ ॥੧੭੦॥

ਕਰਤ ਨ੍ਰਿਤ ਸੁੰਦਰੀ ਬਜਤ ਬੀਨਾ ਧੁਨਿ ਮੰਗਲ ॥

करत नृत सुँदरी बजत बीना धुनि मंगल ॥

ਸੁੰਦਰੀਆਂ ਨਾਚ ਕਰਦੀਆਂ ਹਨ ਅਤੇ ਬੀਨਾ ਦੀ ਧੁਨ ਵਿਚ ਮੰਗਲਮਈ ਗੀਤ ਹੁੰਦੇ ਹਨ।

ਉਪਜਤ ਰਾਗ ਸੰਬੂਹ ਬਜਤ ਬੈਰਾਰੀ ਬੰਗਲਿ ॥

उपजत राग संबूह बजत बैरारी बंगलि ॥

ਸਭ ਤਰ੍ਹਾ ਦੇ ਰਾਗ ਉਤਪੰਨ ਹੁੰਦੇ ਹਨ ਅਤੇ ਬੈਰਾਰੀ ਅਤੇ ਬੰਗਾਲੀ (ਰਾਗਨੀਆਂ) ਵਜਦੀਆਂ ਹਨ।

ਭੈਰਵ ਰਾਗ ਬਸੰਤ ਦੀਪ ਹਿੰਡੋਲ ਮਹਾ ਸੁਰ ॥

ਭੈਰਵ ਰਾਗ ਬਸੰਤ ਦੀਪ ਹਿੰਡੋਲ ਮਹਾ ਸੁਰ ॥
ਭੈਰੋ, ਬਸੰਤ, ਦੀਪਕ ਅਤੇ ਹਿੰਡੋਲ ਰਾਗਾ ਦੀਆਂ ਮਹਾਨ ਸੁਰਾ ਨਾਲ

ਉਘਟਤ ਤਾਨ ਤਰੰਗ ਸੁਨਤ ਰੀਝਤ ਧੁਨਿ ਸੁਰ ਨਰ ॥
उघटत तान तरंग सुनत रीझत धुनि सुर नर ॥
ਤਾਨ ਤਰੰਗਾ ਪੈਦਾ ਹੁੰਦੀਆਂ ਹਨ, (ਜਿਸ) ਧੁਨ ਨੂੰ ਸੁਣ ਕੇ ਦੇਵਤੇ ਅਤੇ ਮਨੁੱਖ ਰੀਝਦੇ ਹਨ।

ਇਹ ਛਬਿ ਪ੍ਰਭਾਵ ਰਿਤੁ ਰਾਜ ਨ੍ਰਿਪ ਜਿਦਿਨ ਰੋਸ ਕਰਿ ਧਾਇ ਹੈ ॥
इह छबि प्रभाव रितु राज नृप जिदिन रोस करि धाइ है ॥
ਇਸ ਛਬੀ ਅਤੇ ਪ੍ਰਭਾਵ ਵਾਲਾ 'ਬਸੰਤ' ('ਰਿਤੁ ਰਾਜ') ਰਾਜਾ ਜਿਸ ਦਿਨ ਕ੍ਰੋਧ ਕਰ ਕੇ ਧਾਵਾ ਕਰੇਗਾ,

ਬਿਨੁ ਇਕ ਬਿਬੇਕ ਤਾ ਕੇ ਨ੍ਰਿਪਤਿ ਅਉਰ ਸਮੁਹਿ ਕੋ ਜਾਇ ਹੈ ॥੧੭੧॥
बिनु इक बिबेक ता के नृपति अउर समुहि को जाइ है ॥१७१॥
ਤਦ ਇਕ ਬਿਬੇਕ ਤੋਂ ਬਿਨਾ ਹੇ ਰਾਜਨ! ਹੋਰ ਕਿਹੜਾ ਉਸ ਦੇ ਸਾਹਮਣੇ ਜਾਏਗਾ ॥੧੭੧॥

ਸੋਰਠਿ ਸਾਰੰਗ ਸੁਧ ਮਲਾਰ ਬਿਭਾਸ ਸਰਬਿ ਗਨਿ ॥
सोरठि सारंग सुध मलार बिभास सरबि गनि ॥
ਸੋਰਠ, ਸਾਰੰਗ, ਸ਼ੁੱਧ ਮਲਾਰ, ਬਿਭਾਸ ਆਦਿ ਸਾਰੇ (ਰਾਗ) ਗਣ

ਰਾਮਕਲੀ ਹਿੰਡੋਲ ਗੌਡ ਗੂਜਰੀ ਮਹਾ ਧੁਨਿ ॥
रामकली हिंडोल गौड गूजरी महा धुनि ॥
ਰਾਮਕਲੀ, ਹਿੰਡੋਲ, ਗੌਂਡ, ਗੂਜਰੀ ਦੀ ਸੁੰਦਰ ਧੁਨ;

ਲਲਤ ਪਰਜ ਗਵਰੀ ਮਲਾਰ ਕਾਨੜਾ ਮਹਾ ਛਬਿ ॥
ललत परज गवरी मलार कानड़ा महा छबि ॥
ਲਲਤ, ਪਰਜ, ਗੌਂਰੀ, ਮਲ੍ਹਾਰ ਅਤੇ ਕਾਨੜਾ ਦੀ ਮਹਾਨ ਛਬੀ;

ਜਾਹਿ ਬਿਲੋਕਤ ਬੀਰ ਸਰਬ ਤੁਮਰੇ ਜੈ ਹੈ ਦਬਿ ॥
जाहि बिलोकत बीर सरब तुमरे जै है दबि ॥

ਜਿਸ ਨੂੰ ਵੇਖ ਕੇ ਤੇਰੇ ਸਾਰੇ ਸੂਰਮੇ ਦਬ ਜਾਣਗੇ।

ਇਹ ਬਿਧਿ ਨਰੇਸ ਰਿਤੁ ਰਾਜ ਨ੍ਰਿਪ ਮਦਨ ਸੁਅਨ ਜਬ ਗਰਜ ਹੈ ॥

इह बिधि नरेस रितु राज नृप मदन सूअन जब गरज है ॥

ਇਸ ਤਰ੍ਹਾ ਦਾ ਹੈ ਕਾਮਦੇਵ ਦਾ ਪੁੱਤਰ ('ਸੁਅਨ') ਰੁਤਾ ਦਾ ਰਾਜਾ ਬਸੰਤ ਜਦ (ਆ ਕੇ) ਗਜੇਗਾ,

ਬਿਨੁ ਇਕ ਗਯਾਨ ਸੁਨ ਹੋ ਨ੍ਰਿਪਤਿ ਸੁ ਅਉਰ ਦੂਸਰ ਕੋ ਬਰਜਿ ਹੈ ॥੧੭੨॥

बिनु इक ग्यान सुन हो नृपति सु अउर दूसर को बरजि है ॥१७२॥

ਤਾ ਬਿਨਾ ਇਕ ਗਿਆਨ ਦੇ, ਹੇ ਰਾਜਨ! ਸੁਣੋ, ਹੋਰ ਕੌਣ ਦੂਜਾ ਉਸ ਨੂੰ ਰੋਕੇਗਾ ॥੧੭੨॥

ਕਉਧਤ ਦਾਮਨਿ ਸਘਨ ਸਘਨ ਘੋਰਤ ਚਹੁਦਿਸ ਘਨ ॥

कऊधत दामनि सघन सघन घोरत चहुदिस घन ॥

(ਜਿਵੇਂ) ਬਿਜਲੀ ਘਨਘੋਰ ਬਦਲਾ ਵਿਚ ਚਮਕਦੀ ਹੈ ਅਤੇ ਚੌਹਾ ਦਿਸ਼ਾਵਾ ਵਿਚ ਘਨਘੋਰ ਗੂੰਜ ਹੋ ਰਹੀ ਹੈ।

ਮੋਹਿਤ ਭਾਮਿਨ ਸਘਨ ਡਰਤ ਬਿਰਹਨਿ ਤ੍ਰਿਯ ਲਖਿ ਮਨਿ ॥

मोहित भामिन सघन डरत बिरहनि तृय लखि मनि ॥

ਬਹੁਤ ਇਸਤਰੀਆਂ ਮੋਹਿਤ ਹੋ ਰਹੀਆਂ ਹਨ ਅਤੇ ਵਿਯੋਗਣ ਇਸਤਰੀਆਂ ਦਾ ਮਨ (ਉਸ ਨੂੰ) ਵੇਖ ਕੇ ਡਰ ਰਿਹਾ ਹੈ।

ਬੋਲਤ ਦਾਦੁਰ ਮੋਰ ਸਘਨ ਝਿਲੀ ਝਿੰਕਾਰਤ ॥

बोलत दादुर मोर सघन झिली झिंकारत ॥

(ਜਿਸ ਤਰ੍ਹਾ) ਡੱਡੂਆਂ ਅਤੇ ਮੋਰਾ ਦੇ ਝੁੰਡ ਬੋਲਦੇ ਹਨ ਅਤੇ 'ਝਿਲੀ' (ਬੀਂਡੇ) ਝੀਂ ਝੀਂ ਕਰਦੇ ਹਨ।

ਦੇਖਤ ਦ੍ਰਿਗਨ ਪ੍ਰਭਾਵ ਅਮਿਤ ਮੁਨਿ ਮਨ ਬ੍ਰਿਤ ਹਾਰਤ ॥

देखत द्रगन प्रभाव अमित मुनि मन बृत हारत ॥

ਅੱਖਾ (ਇਸ ਦੇ) ਪ੍ਰਭਾਵ ਨੂੰ ਵੇਖਦੀਆਂ ਹਨ ਅਤੇ ਬੇਹਿਸਾਬੇ ਮੁਨੀਆਂ ਦਾ ਮਨ (ਇਸ ਪ੍ਰਭਾਵ ਕਾਰਨ) ਸੁੱਧ ਬੁੱਧ ਭੁਲ ਜਾਦਾ ਹੈ।

ਇਹ ਬਿਧਿ ਹੁਲਾਸ ਮਦਨਜ ਦੂਸਰ ਜਿਦਿਨ ਚਟਕ ਦੈ ਸਟਕ ਹੈ ॥

इह बिधि हुलास मदनज दूसर जिदिन चटक दै सटक है ॥

ਇਸ ਪ੍ਰਕਾਰ ਦਾ 'ਹੁਲਾਸ' ਸੂਰਮਾ ਹੈ, ਜੋ ਕਾਮਦੇਵ ਦਾ ਦੂਜਾ ਪੁੱਤਰ ਹੈ, ਜਿਸ ਦਿਨ ਉਹ ਚਟਕ ਕੇ (ਅਗੋਂ) ਲੰਘੇਗਾ,

ਬਿਨੁ ਇਕ ਬਿਬੇਕ ਸੁਨਹੋ ਨ੍ਰਿਪਤਿ ਅਉਰ ਦੂਸਰ ਕੋ ਹਟਕ ਹੈ ॥੧੭੩॥

बिनु इक बिबेक सुनहो नृपति अउर दूसर को हटक है ॥१७३॥

ਹੇ ਰਾਜਨ! ਸੁਣੋ, ਇਕ ਬਿਬੇਕ ਤੋਂ ਬਿਨਾ ਹੋਰ ਦੂਜਾ ਕਿਹੜਾ (ਸੂਰਮਾ ਉਸ ਨੂੰ) ਰੋਕੇਗਾ ॥੧੭੩॥

ਤ੍ਰਿਤੀਆ ਪੁਤ੍ਰ ਅਨੰਦ ਜਿਦਿਨ ਸਸਤ੍ਰਨ ਕਹੁ ਧਰਿ ਹੈ ॥

तृतीआ पुत्र अनंद जिदिन ससत्रन कहु धरि है ॥

(ਕਾਮਦੇਵ ਦਾ) ਤੀਜਾ ਪੁੱਤਰ 'ਆਨੰਦ' ਜਿਸ ਦਿਨ ਸ਼ਸਤ੍ਰ ਧਾਰਨ ਕਰ ਲਏਗਾ।

ਕਰਿ ਹੈ ਚਿਤ੍ਰ ਬਚਿਤ੍ਰ ਸੁ ਰਣ ਸੁਰ ਨਰ ਮੁਨਿ ਡਰਿ ਹੈ ॥

करि है चित्र बचित्र सु रण सुर नर मुनि डरि है ॥

ਚਿਤਰ ਵਰਗਾ ਵਿਚਿਤ੍ਰ ਜਦੋਂ ਉਹ ਯੁੱਧ ਕਰੇਗਾ, (ਤਾ) ਦੇਵਤੇ, ਮਨੁੱਖ ਅਤੇ ਮੁਨੀ ਡਰਨਗੇ।

ਕੋ ਭਟ ਧਰਿ ਹੈ ਧੀਰ ਜਿਦਿਨ ਸਾਮੁਹਿ ਵਹ ਐ ਹੈ ॥

को भट धरि है धीर जिदिन सामुहि वह ऐ है ॥

ਜਿਸ ਦਿਨ ਉਹ ਸਾਹਮਣੇ ਆਏਗਾ, ਤਾ ਕਿਹੜਾ ਸੂਰਮਾ ਧੀਰਜ ਧਾਰਨ ਕਰ ਸਕੇਗਾ।

ਸਭ ਕੋ ਤੇਜ ਪ੍ਰਤਾਪ ਛਿਨਕ ਭੀਤਰ ਹਰ ਲੈ ਹੈ ॥

सभ को तेज प्रताप छिनक भीतर हर लै है ॥

(ਕਿਉਂਕਿ ਉਹ) ਸਾਰਿਆਂ ਦੇ ਤੇਜ ਪ੍ਰਤਾਪ ਨੂੰ ਇਕ ਛਿਣ ਵਿਚ ਹਰ ਲਵੇਗਾ।

ਇਹ ਬਿਧਿ ਅਨੰਦ ਦੁਰ ਧਰਖ ਭਟ ਜਿਦਿਨ ਸਸਤ੍ਰ ਗਹ ਮਿਕ ਹੈ ॥

इह बिधि अनंद दुर धरख भट जिदिन ससत्र गह मिक है ॥

ਇਸ ਤਰ੍ਹਾ ਦਾ ਹੈ ਨਿਡਰ ('ਦੁਰ ਧਰਖ') ਯੋਧਾ 'ਆਨੰਦ', ਜਿਸ ਦਿਨ ਉਹ ਸ਼ਸਤ੍ਰ ਧਾਰਨ ਕਰ ਕੇ ਮਧੋਲੇਗਾ ('ਮਿਕ')

ਬਿਨੁ ਇਕ ਧੀਰਜ ਸੁਨਿ ਰੇ ਨ੍ਰਿਪਤਿ ਸੁ ਅਉਰ ਨ ਦੂਸਰਿ ਟਿਕ ਹੈ ॥੧੭੪॥

बिनु इक धीरज सुनि रे नृपति सु अउर न दूसरि टिक है ॥१७४॥

ਹੇ ਰਾਜਨ! ਸੁਣੋ; ਬਿਨਾ ਇਕ ਧੀਰਜ ਦੇ ਹੋਰ ਕੋਈ ਵੀ (ਉਸ ਦੇ ਸਾਹਮਣੇ) ਨਹੀਂ ਟਿਕ ਸਕੇਗਾ ॥੧੭੪॥

ਰਤਨ ਜਟਤ ਰਥ ਸੁਭਤ ਖਚਿਤ ਬਜ੍ਰਨ ਮੁਕਤਾਫਲ ॥

रतन जटत रथ सुभत खचित बज्रन मुकताफल ॥

ਰਤਨਾ ਨਾਲ ਜੜਿਆ (ਜੋ) ਰਥ ਸ਼ੋਭਦਾ ਹੈ, (ਜਿਸ ਨੂੰ) ਹੀਰਿਆਂ ਅਤੇ ਮੋਤੀਆਂ ਨਾਲ ਖਚਿਤ ਕੀਤਾ ਹੋਇਆ ਹੈ।

ਹੀਰ ਚੀਰ ਆਭਰਣ ਧਰੇ ਸਾਰਥੀ ਮਹਾਬਲ ॥

हीर चीर आभरण धरे सारथी महाबल ॥

ਜਿਸ ਦੇ ਮਹਾਨ ਬਲਵਾਨ ਰਥਵਾਨ ਨੇ ਹੀਰਿਆਂ ਦੇ ਗਹਿਣੇ ਅਤੇ ਬਸਤ੍ਰ ਧਾਰਨ ਕੀਤੇ ਹੋਏ ਹਨ।

ਕਨਕ ਦੇਖ ਕੁਰਰਾਤ ਕਠਨ ਕਾਮਿਨ ਬ੍ਰਿਤ ਹਾਰਤ ॥

कनक देख कुररात कठन कामिन बृत हारत ॥

(ਜਿਸ ਦੀ ਚਮਕ ਦਮਕ ਨੂੰ) ਵੇਖ ਕੇ ਸੋਨਾ (ਕਨਕ) ਕੁੜ੍ਹਦਾ ਹੈ ਅਤੇ ਤਕੜੇ ਮਨ ਵਾਲੀਆਂ ਇਸਤਰੀਆਂ (ਜਿਸ ਨੂੰ ਵੇਖ ਕੇ) ਸੁਰਤ ਖੋਹ ਬਹਿੰਦੀਆਂ ਹਨ (ਅਰਥਾਤ ਕਾਮ ਵਸ ਹੋ ਜਾਦੀਆਂ ਹਨ)।

ਤਨਿ ਪਟੰਬਰ ਜਰਕਸੀ ਪਰਮ ਭੂਖਨ ਤਨ ਧਾਰਤ ॥

तनि पटंबर जरकसी परम भूखन तन धारत ॥

(ਜਿਸ ਨੇ) ਸ਼ਰੀਰ ਉਤੇ ਜ਼ਰੀਦਾਰ ਬਸਤ੍ਰ ਹਨ ਅਤੇ ਸ਼ਰੀਰ ਉਤੇ ਬਹੁਤ ਸੁੰਦਰ ਗਹਿਣੇ ਧਾਰਨ ਕੀਤੇ ਹੋਏ ਹਨ।

ਇਹ ਛਬਿ ਅਨੰਦ ਮਦਨਜ ਨ੍ਰਿਪਤਿ ਜਿਦਿਨ ਗਰਜ ਦਲ ਗਾਹਿ ਹੈ ॥

इह छबि अनंद मदनज नृपति जिदिन गरज दल गाहि है ॥

ਇਹ ਛਬੀ ਕਾਮ ਦੇਵ ਦੇ ਪੁੱਤਰ 'ਆਨੰਦ' ਰਾਜੇ ਦੀ ਹੈ। ਜਿਸ ਦਿਨ (ਇਹ) ਗਜ ਕੇ ਸੈਨਿਕ ਦਲ ਨੂੰ ਗਾਹੇਗਾ,

ਬਿਨੁ ਇਕ ਧੀਰਜ ਸੁਨਿ ਰੇ ਨ੍ਰਿਪਤਿ ਸੁ ਅਉਰ ਸਮੁਹ ਕੋ ਜਾਹਿ ਹੈ ॥੧੭੫॥

बिनु इक धीरज सुनि रे नृपति सु अउर समुह को जाहि है ॥१७५॥

ਤਾ ਹੇ ਰਾਜਨ! ਸੁਣੋ, ਬਿਨਾ ਇਕ ਧੀਰਜ ਦੇ ਹੋਰ ਕੌਣ ਇਸ ਦੇ ਸਾਹਮਣੇ ਜਾਵੇਗਾ ॥੧੭੫॥

ਧੂਮ੍ਰ ਬਰਣ ਸਾਰਥੀ ਧੂਮ੍ਰ ਬਾਜੀਰਥ ਛਾਜਤ ॥

धूम्र बरण सारथी धूम्र बाजीरथ छाजत ॥

ਧੂੰਏ ਰੰਗ ਵਾਲਾ ਜਿਸ ਦਾ ਰਥਵਾਨ ਹੈ ਅਤੇ ਧੂੰਏਾਂ ਰੰਗੇ ਘੋੜੇ ਹੀ (ਜਿਸ ਦੇ) ਰਥ ਅਗੇ ਜੁਤੇ ਹੋਏ ਹਨ।

ਧੂਮ੍ਰ ਬਰਣ ਆਭਰਣ ਨਿਰਖਿ ਸੁਰ ਨਰ ਮੁਨਿ ਲਾਜਤ ॥

धूम्र बरण आभरण निरखि सुर नर मुनि लाजत ॥

ਧੂਏਂ ਦੇ ਰੰਗ ਵਾਲੇ ਗਹਿਣੇ ਹਨ, (ਜਿਸ ਨੂੰ) ਵੇਖ ਕੇ ਦੇਵਤੇ, ਮੁਨੀ ਅਤੇ ਮਨੁੱਖ ਮਨ ਵਿਚ ਲਜਾਉਂਦੇ ਹਨ।

ਧੂਮ੍ਰ ਨੈਨ ਧੂਮਰੋ ਗਾਤ ਧੂਮਰ ਤਿਹ ਭੂਖਨ ॥

धूम्र नैन धूमरो गात धूमर तिह भूखन ॥

(ਜਿਸ ਦੀਆਂ) ਧੂੰਏਂ ਦੇ ਰੰਗ ਵਾਲੀਆਂ ਅੱਖੀਆਂ ਹਨ, ਧੂੰਏਂ ਵਰਗਾ ਸ਼ਰੀਰ ਹੈ ਅਤੇ ਧੂੰਏਂ ਦੇ ਰੰਗ ਵਾਲੇ ਹੀ ਜਿਸ ਦੇ ਗਹਿਣੇ ਹਨ।

ਧੂਮ੍ਰ ਬਦਨ ਤੇ ਬਮਤ ਸਰਬ ਸਤ੍ਰੂ ਕੁਲ ਦੂਖਨ ॥

धूम्र बदन ते बमत सरब सत्रू कुल दूखन ॥

(ਜੋ) ਮੁਖ ਤੋਂ ਧੂੰਏਂ ਦੇ ਰੰਗ ਵਾਲੀ ਉਲਟੀ ਕਰ ਰਿਹਾ ਹੈ ਅਤੇ ਵੈਰੀ ਦੀ ਸਾਰੀ ਕੁਲ ਨੂੰ ਦੁਖ ਦੇਣ ਵਾਲਾ ਹੈ।

ਅਸ ਭਰਮ ਮਦਨ ਚਤੁਰਥ ਸੁਵਨ ਜਿਦਿਨ ਰੋਸ ਕਰਿ ਧਾਇ ਹੈ ॥

अस भरम मदन चतुरथ सुवन जिदिन रोस करि धाइ है ॥

ਇਹ 'ਭਰਮ' (ਨਾਮ ਵਾਲਾ ਯੋਧਾ) ਕਾਮਦੇਵ ਦਾ ਚੌਥਾ ਪੁੱਤਰ ਹੈ। ਜਿਸ ਦਿਨ (ਇਹ) ਕ੍ਰੋਧ ਕਰ ਕੇ ਧਾਵਾ ਬੋਲੇਗਾ,

ਦਲ ਲੂਟ ਕੂਟ ਤੁਮਰੋ ਨ੍ਰਿਪਤਿ ਸੁ ਸਰਬ ਛਿਨਕ ਮਹਿ ਜਾਇ ਹੈ ॥੧੭੬॥

दल लूट कूट तुमरो नृपति सु सरब छिनक महि जाइ है ॥१७६॥

ਹੇ ਰਾਜਨ! ਇਕ ਛਿਣ ਵਿਚ ਹੀ ਇਹ ਤੇਰੀ ਸਾਰੀ ਸੈਨਾ ਨੂੰ ਲੁਟ ਕੁਟ ਕੇ ਚਲਾ ਜਾਵੇਗਾ ॥੧੭੬॥

ਅਉਰ ਅਉਰ ਜੇ ਸੁਭਟਿ ਗਨੋ ਤਿਹ ਨਾਮ ਬਿਚਛਨ ॥

अउर अउर जे सुभटि गनो तिह नाम बिचछन ॥

ਹੋਰ ਹੋਰ ਜੋ ਯੋਧੇ ਗਿਣੇ ਜਾਂਦੇ ਹਨ, ਉਨ੍ਹਾ ਦੇ ਸੁੰਦਰ ਨਾ ਹਨ।

ਬਡ ਜੋਧਾ ਬਡ ਸੂਰ ਬਡੇ ਜਿਤਵਾਰ ਸੁਲੱਛਨ ॥

बड जोधा बड सूर बडे जितवार सुलच्छन ॥

(ਉਹ) ਬਹੁਤ ਭਾਰੀ ਯੋਧੇ, ਵੱਡੇ ਸੂਰਮੇ ਅਤੇ ਬਹੁਤ ਜਿਤਾ ਹਾਸਲ ਕਰਨ ਵਾਲੇ ਚੰਗੇ ਲੱਛਣਾ ਵਾਲੇ ਹਨ।

ਕਲਹਿ ਨਾਮ ਇਕ ਨਾਰਿ ਮਹਾ ਕਲ ਰੂਪ ਕਲਹ ਕਰ ॥

कलहि नाम इक नारि महा कल रूप कलह कर ॥

ਕਲਹ' ਨਾ ਵਾਲੀ ਇਕ ਇਸਤਰੀ ਹੈ ਜੋ ਮਹਾਨ 'ਕਲ' ਰੂਪ ਵਾਲੀ ਅਤੇ ਬਹੁਤ ਕਲੇਸ਼ ਕਰਨ ਵਾਲੀ ਹੈ।

ਲੋਗ ਚਤੁਰਦਸ ਮਾਝਿ ਜਾਸੁ ਛੋਰਾ ਨਹੀ ਸੁਰ ਨਰ ॥

लोग चतुरदस माझि जासु छोरा नही सुर नर ॥

ਜਿਸ ਨੇ ਚੌਹਾ ਲੋਕਾ ਵਿਚ ਦੇਵਤਾ ਜਾ ਮਨੁੱਖ ਨਹੀਂ ਛਡਿਆ ਹੈ।

ਸਬ ਸਸਤ੍ਰ ਅਸਤ੍ਰ ਭੀਤਰ ਨਿਪੁਣ ਅਤਿ ਪ੍ਰਭਾਵ ਤਿਹ ਜਾਨੀਐ ॥

सब ससत्र असत्र भीतर निपुण अति प्रभाव तिह जानीऐ ॥

ਸਾਰੇ ਸ਼ਸਤ੍ਰਾ ਅਸਤ੍ਰਾ ਨੂੰ ਚਲਾਉਣ ਵਿਚ ਨਿਪੁਣ ਹੈ ਅਤੇ ਉਸ ਦਾ ਭਾਰੀ ਪ੍ਰਭਾਵ ਜਾਣੀਦਾ ਹੈ।

ਸਬ ਦੇਸ ਭੇਸ ਅਰੁ ਰਾਜ ਸਬ ਤ੍ਰਾਸ ਜਵਨ ਕੋ ਮਾਨੀਐ ॥੧੭੭॥

सब देस भेस अरु राज सब त्रास जवन को मानीऐ ॥१७७॥

ਸਾਰੇ ਦੇਸਾ ਅਤੇ ਭੇਸਾ ਅਤੇ ਸਭ ਰਾਜਾ ਵਿਚ ਜਿਸ ਦਾ ਡਰ ਮੰਨਿਆ ਜਾਦਾ ਹੈ ॥੧੭੭॥

ਬੈਰ ਨਾਮ ਇਕ ਬੀਰ ਮਹਾ ਦੁਰ ਧਰਖ ਅਜੈ ਰਣਿ ॥

बैर नाम इक बीर महा दुर धरख अजै रणि ॥

ਵੈਰ' ਨਾ ਦਾ ਇਕ ਬਹੁਤ ਹੀ ਨਿਡਰ ਵੀਰ ਹੈ ਜੋ ਰਣ ਵਿਚ ਜਿਤਿਆ ਨਹੀਂ ਜਾ ਸਕਦਾ।

ਕਬਹੁ ਦੀਨ ਨਹੀ ਪੀਠਿ ਅਨਿਕ ਜੀਤੇ ਜਿਹ ਨ੍ਰਿਪ ਗਣ ॥

कबहु दीन नही पीठि अनिक जीते जिह नृप गण ॥

ਜਿਸ ਨੇ ਕਦੇ ਵੀ ਪਿਠ ਨਹੀਂ ਦਿੱਤੀ ਅਤੇ ਅਨੇਕਾ ਰਾਜਿਆਂ ਦੇ ਸਮੂਹ ਜਿਤ ਲਏ ਹਨ।

ਲੋਚਨ ਸ੍ਰੋਣਤ ਬਰਣ ਅਰੁਣ ਸਬ ਸਸਤ੍ਰ ਅੰਗਿ ਤਿਹ ॥

लोचन स्रौणत बरण अरुण सब ससत्र अंगि तिह ॥

ਉਸ ਦੀਆਂ ਲਾਲ ਅੱਖਾ ਹਨ ਅਤੇ ਸ਼ਰੀਰ ਉਤੇ ਸਜਾਏ ਸਾਰੇ ਸ਼ਸਤ੍ਰ ਲਾਲ ਹਨ।

ਰਵਿ ਪ੍ਰਕਾਸ ਸਰ ਧੁਜਾ ਅਰੁਣ ਲਾਜਤ ਲਖਿ ਛਬਿ ਜਿਹ ॥

रवि प्रकास सर धुजा अरुण लाजत लखि छबि जिह ॥

ਜਿਸ ਦੀ ਧੁਜਾ ਸੂਰਜ ਦੇ ਪ੍ਰਕਾਸ਼ ਵਾਂਗ ਹੈ ਅਤੇ (ਜਿਸ ਦੀ) ਛਬੀ ਨੂੰ ਲਾਲ ਰੰਗ ਵੀ ਵੇਖ ਕੇ ਲਜਿਤ ਹੁੰਦਾ ਹੈ।

ਇਹ ਭਾਤਿ ਬੈਰ ਬੀਰਾ ਬਡੈ ਜਿਦਿਨ ਕ੍ਰਧ ਕਰਿ ਗਰਜਿ ਹੈ ॥
इह भाति बैर बीरा बडै जिदिन क्रुध करि गरजि है ॥
ਇਸ ਤਰ੍ਹਾ ਦਾ 'ਵੈਰ' ਬਹੁਤ ਵੱਡਾ ਵੀਰ ਹੈ, ਜਿਸ ਦਿਨ ਉਹ ਕ੍ਰੋਧ ਕਰ ਕੇ ਗਜੇਗਾ,

ਬਿਨੁ ਏਕ ਸਾਤਿ ਸੁਨ ਰੇ ਨ੍ਰਿਪਤਿ ਸੁ ਅਉਰ ਨ ਦੂਸਰ ਬਰਜਿ ਹੈ ॥੧੭੮॥
बिनु एक साति सुन रे नृपति सु अउर न दूसर बरजि है ॥१७८॥
ਹੇ ਰਾਜਨ! ਸੁਣੋ, ਬਿਨਾ ਇਕ 'ਸਾਤਿ' ਦੇ ਹੋਰ (ਕੋਈ) ਦੂਜਾ ਉਸ ਨੂੰ ਨਹੀਂ ਵਰਜੇਗਾ ॥੧੭੮॥

ਧੂਮ੍ਰ ਧੁਜਾ ਰਥ ਧੂਮ੍ਰ ਧੂਮ੍ਰ ਸਾਰਥੀ ਬਿਰਾਜਤ ॥
धूम्र धुजा रथ धूम्र धूम्र सारथी बिराजत ॥
(ਜਿਸ ਦੀ) ਧੂੰਏਂ ਦੀ ਧੁਜਾ, ਧੂੰਏਂ ਦਾ ਰਥ ਅਤੇ ਧੂੰਏਂ ਦਾ ਰਥਵਾਨ ਬੈਠਾ ਹੋਇਆ ਹੈ।

ਧੂਮ੍ਰ ਬਸਤ੍ਰ ਤਨ ਧਰੇ ਨਿਰਖਿ ਧੂਅਰੋ ਮਨਿ ਲਾਜਤ ॥
धूम्र बसत्र तन धरे निरखि धूअरो मनि लाजत ॥
ਧੂੰਏਂ ਦੇ ਹੀ ਬਸਤ੍ਰ ਸ਼ਰੀਰ ਉਤੇ ਧਾਰਨ ਕੀਤੇ ਹੋਏ ਹਨ, (ਜਿਨ੍ਹਾ ਨੂੰ) ਵੇਖ ਕੇ ਧੂੰਏਂ ਦਾ ਮਨ ਵੀ ਲਜਿਤ ਹੁੰਦਾ ਹੈ।

ਧੂਮ੍ਰ ਧਨੁਖ ਕਰ ਛਕ੍ਯੋ ਬਾਨ ਧੂਮਰੇ ਸੁਹਾਏ ॥
धूम्र धनुख कर छक्यो बान धूमरे सुहाए ॥
ਧੂੰਏਂ ਦਾ ਹੀ ਧਨੁਸ਼ (ਜਿਸ ਨੇ) ਹੱਥ ਵਿਚ ਕਸਿਆ ਹੋਇਆ ਹੈ ਜਿਸ ਵਿਚ ਧੂੰਏਂ ਦੇ ਹੀ ਤੀਰ ਸੁਸ਼ੋਭਿਤ ਹਨ।

ਸੁਰ ਨਰ ਨਾਗ ਭੁਜੰਗ ਜਛ ਅਰੁ ਅਸੁਰ ਲਜਾਏ ॥
सुर नर नाग भुजंग जछ अरु असुर लजाए ॥
(ਜਿਸ ਨੂੰ ਵੇਖ ਕੇ) ਦੇਵਤੇ, ਮਨੁੱਖ, ਨਾਗ, ਸੱਪ, ਯਕਸ਼ ਅਤੇ ਦੈਂਤ ਲਜਾਵਾਨ ਹੋ ਰਹੇ ਹਨ।

ਇਹ ਛਬਿ ਪ੍ਰਭਾਵ ਆਲਸ ਨ੍ਰਿਪਤਿ ਜਿਦਿਨ ਜੁਧ ਕਹ ਜੁਟ ਹੈ ॥
इह छबि प्रभाव आलस नृपति जिदिन जुध कह जुट है ॥
ਇਸ (ਪ੍ਰਕਾਰ ਦੀ) ਛਬੀ ਦੇ ਪ੍ਰਭਾਵ ਵਾਲਾ 'ਆਲਸ', ਰਾਜਾ ਜਦੋਂ ਯੁੱਧ ਨੂੰ ਜੁਟ ਜਾਏਗਾ,

ਉਦਮ ਬਿਹੀਨ ਸੁਨ ਰੇ ਨ੍ਰਿਪਤਿ ਅਉਰ ਸਕਲ ਦਲ ਫੁਟ ਹੈ ॥੧੭੯॥

उदम बिहीन सुन रे नृपति अउर सकल दल फुट है ॥१७९॥

ਹੇ ਰਾਜਨ! ਸੁਣੋ, 'ਉਦਮ' ਤੋਂ ਬਿਨਾ ਹੋਰ ਸਾਰਾ ਦਲ (ਉਸ ਤੋਂ) ਨਸ਼ਟ ਹੋ ਜਾਏਗਾ ॥੧੭੯॥

ਹਰਿਤ ਧੁਜਾ ਅਰੁ ਧਨੁਖ ਹਰਿਤ ਬਾਜੀ ਰਥ ਸੋਭੰਤ ॥

हरित धुजा अरु धनुख हरित बाजी रथ सोभंत ॥

ਹਰੇ ਰੰਗ ਦੀ ਧੁਜਾ, ਹਰੇ ਰੰਗ ਦਾ ਧਨੁਸ਼ ਅਤੇ ਹਰੇ ਘੋੜੇ ਅਤੇ ਹਰੇ ਰੰਗ ਦਾ ਰਥ ਸ਼ੋਭ ਰਿਹਾ ਹੈ।

ਹਰਤ ਬਸਤ੍ਰ ਤਨ ਧਰੇ ਨਿਰਖਿ ਸੁਰ ਨਰ ਮਨ ਮੋਹੰਤ ॥

हरत बसत्र तन धरे निरखि सुर नर मन मोहंत ॥

(ਜਿਸ ਨੇ) ਹਰੇ ਰੰਗ ਦੇ ਬਸਤ੍ਰ ਸ਼ਰੀਰ ਉਤੇ ਧਾਰਨ ਕੀਤੇ ਹੋਏ ਹਨ, (ਜਿਨ੍ਹਾ ਨੂੰ) ਵੇਖ ਕੇ ਦੇਵਤਿਆਂ ਅਤੇ ਮਨੁੱਖਾ ਦੇ ਮਨ ਮੋਹਿਤ ਹੋ ਰਹੇ ਹਨ।

ਪਵਨ ਬੇਗ ਰਥ ਚਲਤ ਭ੍ਰਮਨ ਬਘੂਲਾ ਲਖਿ ਲਜਿਤ ॥

पवन बेग रथ चलत भ्रमन बघूला लखि लजित ॥

(ਜਿਸ ਦਾ) ਰਥ ਹਵਾ ਦੇ ਵੇਗ ਵਾਗ ਚਲਦਾ ਹੈ, (ਜਿਸ ਨੂੰ) ਭ੍ਰਮਦਿਆਂ ਵੇਖ ਕੇ ਵਾ-ਵਰੋਲਾ ਵੀ ਲਜਿਤ ਹੁੰਦਾ ਹੈ।

ਸੁਨਤ ਸ੍ਰਵਨ ਚਕ ਸਬਦ ਮੇਘ ਮਨ ਮਹਿ ਸੁਖੁ ਸਜਿਤ ॥

सुनत स्रवन चक सबद मेघ मन महि सुखु सजित ॥

(ਜਿਸ ਦੇ) ਸ਼ਬਦ ਨੂੰ ਕੰਨਾ ਨਾਲ ਸੁਣ ਕੇ ਹੈਰਾਨ ਹੋਇਆ ਬਦਲ ਮਨ ਵਿਚ ਸੁਖ ਅਨੁਭਵ ਕਰਦਾ ਹੈ।

ਇਹ ਛਬਿ ਪ੍ਰਤਾਪ ਮਦ ਨਾਮ ਨ੍ਰਿਪ ਜਿਦਿਨ ਤੁਰੰਗ ਨਚਾਇ ਹੈ ॥

इह छबि प्रताप मद नाम नृप जिदिन तुरंग नचाइ है ॥

ਇਹ ਛਬੀ ਅਤੇ ਪ੍ਰਤਾਪ 'ਮਦ' ਨਾ ਦੇ ਰਾਜੇ ਦਾ ਹੈ, (ਉਹ) ਜਿਸ ਦਿਨ ਘੋੜਾ ਨਚਾਏਗਾ;

ਬਿਨੁ ਇਕ ਬਿਬੇਕ ਸੁਨ ਲੈ ਨ੍ਰਿਪਤਿ ਸਸੁ ਸਮਰਿ ਨ ਦੂਸਰ ਜਾਇ ਹੈ ॥੧੮੦॥

बिनु इक बिबेक सुन लै नृपति ससु समरि न दूसर जाइ है ॥१८०॥

ਹੇ ਰਾਜਨ! ਸੁਣ ਲਓ, ਬਿਨਾ ਇਕ 'ਬਿਬੇਕ' ਦੇ ਯੁੱਧ ਵਿਚ (ਉਸ ਦੇ ਸਾਹਮਣੇ) ਹੋਰ ਦੂਜਾ ਕੌਣ ਜਾਏਗਾ ॥੧੮੦॥

ਅਸਿਤ ਧੁਜਾ ਸਾਰਥੀ ਅਸਿਤ ਬਸਤ੍ਰੈ ਅਰੁ ਬਾਜੀ ॥

असित धुजा सारथी असित बसत्रै अरु बाजी ॥

ਕਾਲੀ (ਅਸਿਤ) ਧੁਜਾ ਹੈ, ਕਾਲਾ ਰਥਵਾਨ ਹੈ, ਬਸਤ੍ਰ ਅਤੇ ਘੋੜੇ ਵੀ ਕਾਲੇ ਹਨ,

ਅਸਿਤ ਕਵਚ ਤਨ ਕਸੇ ਤਜਤ ਬਾਣਨ ਕੀ ਰਾਜੀ ॥

असित कवच तन कसे तजत बाणन की राजी ॥

ਕਾਲਾ ਹੀ ਕਵਚ ਤਨ ਉਤੇ ਕਸਿਆ ਹੋਇਆ ਹੈ ਅਤੇ ਬਾਣਾ ਦੀ ਲੜੀ ਛਡੀ ਜਾ ਰਿਹਾ ਹੈ।

ਅਸਿਤ ਸਕਲ ਤਿਹ ਬਰਣ ਅਸਿਤ ਲੋਚਨ ਦੁਖ ਮਰਦਨ ॥

असित सकल तिह बरण असित लोचन दुख मरदन ॥

ਉਸ ਦਾ ਸਾਰਾ ਰੰਗ ਕਾਲਾ ਹੈ ਅਤੇ ਦੁਖ ਨੂੰ ਨਸ਼ਟ ਕਰਨ ਵਾਲੀਆਂ ਕਾਲੀਆਂ ਹੀ ਅੱਖਾ ਹਨ।

ਅਸਿਤ ਮਣਿਣ ਕੇ ਸਕਲ ਅੰਗਿ ਭੂਖਣ ਰੁਚਿ ਬਰਧਨ ॥

असित मणिण के सकल अंगि भूखण रुचि बरधन ॥

ਕਾਲੀਆਂ ਮਣੀਆਂ ਦੇ ਜ਼ੇਵਰ ਸਾਰਿਆਂ ਅੰਗਾ ਉਤੇ ਰੁਚੀ ਨਾਲ ਬੰਨ੍ਹੇ ਹੋਏ ਹਨ।

ਅਸ ਕੁਵ੍ਰਿਤਿ ਬੀਰ ਦੁਰ ਧਰਖ ਅਤਿ ਜਿਦਿਨ ਸਮਰ ਕਹ ਸਜਿ ਹੈ ॥

अस कुवृति बीर दुर धरख अति जिदिन समर कह सजि है ॥

ਇਸ ਤਰ੍ਹਾ ਦਾ ਬਹੁਤ ਨਿਡਰ ਯੋਧਾ 'ਕੁਵ੍ਰਿਤਿ' ਹੈ। ਜਿਸ ਦਿਨ (ਉਹ) ਯੁੱਧ ਨੂੰ ਜਾਏਗਾ,

ਬਿਨੁ ਇਕ ਧੀਰਜ ਬੀਰਤ ਤਜਿ ਅਉਰ ਸਕਲ ਦਲ ਭਜਿ ਹੈ ॥੧੮੧॥

बिनु इक धीरज बीरत तजि अउर सकल दल भजि है ॥१८१॥

ਤਾ ਬਿਨਾ ਇਕ 'ਧੀਰਜ' (ਨਾ ਦੇ) ਯੋਧੇ ਦੇ, ਹੋਰ ਸਾਰਾ ਦਲ ਤੱਤ-ਛਿਣ ਭਜ ਜਾਏਗਾ ॥੧੮੧॥

ਚਰਮ ਬਰਮ ਕਹ ਧਰੇ ਧਰਮ ਛਤ੍ਰੀ ਕੋ ਧਾਰਤ ॥

चरम बरम कह धरे धरम छत्री को धारत ॥

ਚੰਮ ਦਾ ਕਵਚ (ਜਿਸ ਨੇ) ਪਾਇਆ ਹੋਇਆ ਹੈ ਅਤੇ ਛਤ੍ਰੀ ਧਰਮ ਨੂੰ ਧਾਰਨ ਕੀਤਾ ਹੋਇਆ ਹੈ।

ਅਜੈ ਜਾਨਿ ਆਪਨਹਿ ਸਰਬ ਰਣ ਸੁਭਟ ਪਚਾਰਤ ॥

अजै जानि आपनहि सरब रण सुभट पचारत ॥

ਆਪਣੇ ਆਪ ਨੂੰ ਅਜਿਤ ਜਾਣ ਕੇ ਰਣ-ਭੂਮੀ ਵਿਚ ਸਾਰਿਆਂ ਯੋਧਿਆਂ ਨੂੰ ਵੰਗਾਰਦਾ ਹੈ।

ਧਰਨ ਨ ਆਗੈ ਧੀਰ ਬੀਰ ਜਿਹ ਸਾਮੁਹ ਧਾਵਤ ॥

धरन न आगै धीर बीर जिह सामुह धावत ॥

ਜਿਸ ਦੇ ਸਾਹਮਣੇ ਹੋ ਕੇ ਧਾਵਾ ਕਰਦਾ ਹੈ, ਉਹ ਸੂਰਮਾ ਅਗੋਂ ਧੀਰਜ ਧਾਰਨ ਨਹੀਂ ਕਰਦਾ।

ਸੁਰ ਅਸੁਰ ਅਰੁ ਨਰ ਨਾਰਿ ਜਛ ਗੰਧ੍ਰਬ ਗੁਨ ਗਾਵਤ ॥

सुर असुर अरु नर नारि जछ गंध्रब गुन गावत ॥

ਦੇਵਤੇ, ਦੈਂਤ ਅਤੇ ਨਰ-ਨਾਰੀ, ਯਕਸ਼, ਗੰਧਰਬ (ਸਭ ਉਸ ਦੇ) ਗੁਣ ਗਾਉਂਦੇ ਹਨ।

ਇਹ ਬਿਧਿ ਗੁਮਾਨ ਜਾ ਦਿਨ ਗਰਜ ਪਰਮ ਕ੍ਰੋਧ ਕਰ ਢੂਕ ਹੈ ॥

इह बिधि गुमान जा दिन गरज परम क्रोध कर ढूक है ॥

ਇਸ ਤਰ੍ਹਾ ਦਾ 'ਗੁਮਾਨ' (ਨਾ ਦਾ ਸੂਰਮਾ) ਜਿਸ ਦਿਨ ਗਜ ਵਜ ਕੇ ਬਹੁਤ ਕ੍ਰੋਧ ਨਾਲ ਆ ਢੁਕੇਗਾ,

ਬਿਨੁ ਇਕ ਸੀਲ ਸੁਨ ਨ੍ਰਿਪਤਿ ਨ੍ਰਿਪਾਣਿ ਸੁ ਅਉਰ ਸਕਲ ਦਲ ਹੂਕ ਹੈ ॥੧੮੨॥

बिनु इक सील सुन नृपति नृपाणि सु अउर सकल दल हूक है ॥१८२॥

ਤਾ ਹੇ ਰਜਿਆਂ ਦੇ ਰਾਜੇ! ਸੁਣੋ, ਬਿਨਾ ਇਕ 'ਸੀਲ' ਦੇ ਹੋਰ ਸਾਰਾ ਦਲ ਹਾਲ-ਦੁਹਾਈ ਮਚਾਏਗਾ ॥੧੮੨॥

ਕੜਕਿ ਕ੍ਰੋਧ ਕਰਿ ਚੜਗੁ ਭੜਕਿ ਭਾਦਵਿ ਜਯੋਂ ਗਜਤ ॥

कड़कि क्रोध करि चड़गु भड़कि भादवि ज्यों गजत ॥

ਕੜਕ ਕੇ ਕ੍ਰੋਧ ਨਾਲ ਚੜ੍ਹੇਗਾ ਅਤੇ ਭਾਦਰੋਂ ਦੀ ਬਿਜਲੀ ਵਾਗ ਗੱਜੇਗਾ।

ਸੜਕ ਤੇਗ ਦਾਮਿਨ ਤੜਕ ਤੜਭੜ ਰਣ ਸਜਤ ॥

सड़क तेग दामिन तड़क तड़भड़ रण सजत ॥

ਸੜਕ ਕਰ ਕੇ ਤਲਵਾਰ (ਮਿਆਨ ਤੋਂ ਨਿਕਲੇਗੀ) ਅਤੇ ਬਿਜਲੀ ਦੀ ਤੜਕ ਵਾਗ ਤੱਤ-ਫਟ ਰਣ ਸਜੇਗੀ।

ਲੁੜਕ ਲੁਥ ਬਿਥੁਰਗ ਸੇਲ ਸਾਮੁਹਿ ਹ੍ਵੈ ਘਲਤ ॥

लुड़क लुथ बिथुरग सेल सामुहि ह्वै घलत ॥

ਲੋਥਾ ਉਤੇ ਲੋਥਾ ਵਿਛ ਜਾਣਗੀਆਂ ਅਤੇ ਸਾਹਮਣੇ ਹੋ ਕੇ ਬਰਛੇ ਮਾਰੇ ਜਾਣਗੇ।

ਜਿਦਿਨ ਰੋਸ ਰਾਵਤ ਰਣਹਿ ਦੂਸਰ ਕੋ ਝਲਤ ॥

जिदिन रोस रावत रणहि दूसर को झलत ॥

ਜਿਸ ਦਿਨ ਰੋਸ ਨਾ ਦਾ ਰਾਜਾ ਰਣ ਮਚਾਏਗਾ, (ਉਸ ਦੀ ਝਾਲ ਨੂੰ) ਦੂਜਾ ਕੌਣ ਝਲੇਗਾ।

ਇਹ ਬਿਧਿ ਅਪਮਾਨ ਤਿਹ ਭ੍ਰਾਤ ਭਨ ਜਿਦਿਨ ਰੁਦ੍ਰ ਰਸ ਮਚਿ ਹੈ ॥

इह बिधि अपमान तिह भ्रात भन जिदिन रुद्र रस मचि है ॥

ਇਸ ਤਰ੍ਹਾ ਦਾ ਉਸ ਦਾ ਭਰਾ 'ਅਪਮਾਨ' ਦਸਿਆ ਜਾਦਾ ਹੈ, ਜਿਸ ਦਿਨ (ਉਹ) ਰੁਦ੍ਰ ਰੂਪ ਵਿਚ ਮਚ ਪਏਗਾ,

ਬਿਨ ਇਕ ਸੀਲ ਦੁਸੀਲ ਭਟ ਸੁ ਅਉਰ ਕਵਣ ਰਣਿ ਰਚਿ ਹੈ ॥੧੮੩॥

बिन इक सील दुसील भट सु अउर कवण रणि रचि है ॥१८३॥

ਤਦ ਬਿਨਾ ਇਕ 'ਸੀਲ' ਅਤੇ 'ਦੁਸੀਲ' ਸੂਰਮਿਆਂ ਤੋਂ ਹੋਰ ਕੌਣ ਯੁੱਧ ਵਿਚ ਮਗਨ ਹੋ ਸਕੇਗਾ ॥੧੮੩॥

ਧਨੁਖ ਮੰਡਲਾਕਾਰ ਲਗਤ ਜਾ ਕੋ ਸਦੀਵ ਰਣ ॥

धनुख मंडलाकार लगत जा को सदीव रण ॥

ਜਿਸ ਦਾ ਮੰਡਲਾਕਾਰ ਵਾਲਾ ਧਨੁਸ਼ ਹੈ ਅਤੇ (ਜੋ) ਸਦਾ ਯੁੱਧ ਵਿਚ ਲਗਾ ਰਹਿੰਦਾ ਹੈ।

ਨਿਰਖਤ ਤੇਜ ਪ੍ਰਭਾਵ ਭਟਕ ਭਾਜਤ ਹੈ ਭਟ ਗਣ ॥

निरखत तेज प्रभाव भटक भाजत है भट गण ॥

(ਜਿਸ ਦੇ) ਤੇਜ ਦੇ ਪ੍ਰਭਾਵ ਨੂੰ ਵੇਖ ਕੇ ਸੂਰਮਿਆਂ ਦੇ ਜੁਟ ਭਟਕਦੇ ਹੋਏ ਭਜੀ ਜਾਦੇ ਹਨ।

ਕਉਨ ਬਾਧਿ ਤੇ ਧੀਰ ਬੀਰ ਨਿਰਖਤ ਦੁਤਿ ਲਾਜਤ ॥

कउन बाधि ते धीर बीर निरखत दुति लाजत ॥

(ਉਸ ਦੀ) ਛਬੀ ਨੂੰ ਵੇਖ ਕੇ ਕਿਹੜੇ ਸੂਰਮੇ ਧੀਰਜ ਬੰਨ੍ਹਦੇ ਹਨ? ਸਗੋਂ ਯੋਧੇ ਲਜਿਤ ਹੁੰਦੇ ਹਨ।

ਨਹਨ ਜੁਧ ਠਹਰਾਤਿ ਤ੍ਰਸਤ ਦਸਹੂੰ ਦਿਸ ਭਾਜਤ ॥

नहन जुध ठहराति त्रसत दसहूँ दिस भाजत ॥

ਯੁੱਧ ਵਿਚ ਠਹਿਰਦੇ ਨਹੀਂ ਹਨ, ਭੈਭੀਤ ਹੋਏ ਦਸਾ ਦਿਸ਼ਾਵਾ ਵਲ ਭਜਦੇ ਜਾਦੇ ਹਨ।

ਇਹ ਬਿਧਿ ਅਨਰਥ ਸਮਰਥ ਰਣਿ ਜਿਦਿਨ ਤੁਰੰਗ ਮਟਕ ਹੈ ॥
इह बिधि अनरथ समरथ रणि जिदिन तुरंग मटक है ॥
ਇਸ ਤਰ੍ਹਾ ਦਾ ਸਮਰਥ ਸੂਰਮਾ 'ਅਨਰਥ' ਜਿਸ ਦਿਨ ਯੁੱਧ ਵਿਚ ਘੋੜੇ ਨੂੰ ਮਟਕਾਏਗਾ,

ਬਿਨੁ ਇਕ ਧੀਰ ਸੁਨ ਬੀਰ ਬਰੁ ਸੁ ਦੂਸਰ ਕਉਨ ਹਟਕਿ ਹੈ ॥੧੮੪॥
बिनु इक धीर सुन बीर बरु सु दूसर कउन हटकि है ॥१८४॥
(ਹੇ ਰਾਜਨ!) ਸੁਣੋ, ਬਿਨਾ ਇਕ ਧੀਰਜ (ਨਾ ਦੇ) ਸੂਰਮੇ ਤੋਂ ਹੋਰ ਕੌਣ ਉਸ ਨੂੰ ਰੋਕ ਸਕੇਗਾ ॥੧੮੪॥

ਪ੍ਰੀਤ ਬਸਤ੍ਰ ਤਨਿ ਧਰੇ ਧੁਜਾ ਪੀਅਰੀ ਰਥ ਧਾਰੇ ॥
प्रीत बसत्र तनि धरे धुजा पीअरी रथ धारे ॥
ਤਨ ਉਤੇ ਪੀਲੇ ਬਸਤ੍ਰ ਧਾਰੇ ਹੋਏ ਹਨ ਅਤੇ ਰਥ ਉਤੇ ਪੀਲੀ ਧੁਜਾ ਲਗਾਈ ਹੋਈ ਹੈ।

ਪੀਤ ਧਨੁਖ ਕਰਿ ਸੋਭ ਮਾਨ ਰਤਿ ਪਤਿ ਕੋ ਟਾਰੇ ॥
पीत धनुख करि सोभ मान रति पति को टारे ॥
ਪੀਲਾ ਧਨੁਸ਼ ਹੱਥ ਵਿਚ ਸ਼ੋਭਦਾ ਹੈ ਅਤੇ ਕਾਮਦੇਵ ਦਾ ਮਾਨ ਦੂਰ ਕਰਦਾ ਹੈ।

ਪੀਤ ਬਰਣ ਸਾਰਥੀ ਪੀਤ ਬਰਣੈ ਰਥ ਬਾਜੀ ॥
पीत बरण सारथी पीत बरणै रथ बाजी ॥
ਪੀਲੇ ਰੰਗ ਦਾ ਰਥਵਾਨ ਹੈ ਅਤੇ ਪੀਲੇ ਰੰਗ ਦੇ ਹੀ ਰਥ ਨਾਲ ਘੋੜੇ (ਜੁਤੇ ਹਨ)।

ਪੀਤ ਬਰਨ ਕੋ ਬਾਣ ਖੇਤਿ ਚੜਿ ਗਰਜਤ ਗਾਜੀ ॥
पीत बरन को बाण खेति चड़ि गरजत गाजी ॥
ਪੀਲੇ ਰੰਗ ਦੇ ਬਾਣ ਹਨ। (ਉਹ) ਯੋਧਾ ਰਣ-ਭੂਮੀ ਵਿਚ ਜਾ ਕੇ ਗੱਜਦਾ ਹੈ।

ਇਹ ਭਾਤਿ ਬੈਰ ਸੂਰਾ ਨ੍ਰਿਪਤਿ ਜਿਦਿਨ ਗਰਜਿ ਦਲ ਗਾਹਿ ਹੈ ॥
इह भाति बैर सूरा नृपति जिदिन गरजि दल गाहि है ॥
ਹੇ ਰਾਜਨ! ਇਸ ਭਾਤ ਦਾ ਸੂਰਮਾ 'ਵੈਰ' ਹੈ। ਜਿਸ ਦਿਨ (ਉਹ) ਲਲਕਾਰਾ ਮਾਰ ਕੇ ਸੈਨਾ-ਦਲ ਨੂੰ ਮਧੋਲੇਗਾ,

ਬਿਨੁ ਇਕ ਗਿਆਨ ਸਵਧਾਨ ਹ੍ਵੈ ਅਉਰ ਸਮਰ ਕੋ ਚਾਹਿ ਹੈ ॥੧੮੫॥

बिनु इक गिआन सवधान ह्वै अउर समर को चाहि है ॥१८५॥

(ਉਦੋਂ) ਬਿਨਾ ਇਕ ਗਿਆਨ ਦੇ ਹੋਰ ਕਿਹੜਾ ਸਾਵਧਾਨ ਹੋ ਕੇ ਯੁੱਧ ਨੂੰ ਚਾਹੇਗਾ ॥੧੮੫॥

ਮਲਿਤ ਬਸਤ੍ਰ ਤਨਿ ਧਰੇ ਮਲਿਤ ਭੂਖਨ ਰਥ ਬਾਧੇ ॥

मलित बसत्र तनि धरे मलित भूखन रथ बाधे ॥

ਮੈਲੇ ਜਿਹੇ ਬਸਤ੍ਰ ਤਨ ਉਤੇ ਧਾਰਨ ਕੀਤੇ ਹੋਏ ਹਨ ਅਤੇ ਮੈਲੇ ਜਿਹੇ ਗਹਿਣੇ ਰਥ ਨਾਲ ਬੰਨ੍ਹੇ ਹੋਏ ਹਨ।

ਮਲਿਤ ਮੁਕਟ ਸਿਰ ਧਰੇ ਪਰਮ ਬਾਣਣ ਕਹ ਸਾਧੇ ॥

मलित मुकट सिर धरे परम बाणण कह साधे ॥

ਮੈਲਾ ਜਿਹਾ ਮੁਕਟ ਸਿਰ ਉਤੇ ਧਾਰਨ ਕੀਤਾ ਹੋਇਆ ਹੈ ਅਤੇ ਬਹੁਤ ਚੰਗੇ ਬਾਣਾ ਨੂੰ ਸਾਧਿਆ ਹੋਇਆ ਹੈ।

ਮਲਿਤ ਬਰਣ ਸਾਰਥੀ ਮਲਿਤ ਤਾਹੂੰ ਆਭੂਖਨ ॥

मलित बरण सारथी मलित ताहूँ आभूखन ॥

ਰਥਵਾਨ ਵੀ ਮੈਲੇ ਜਿਹੇ ਰੰਗ ਦਾ ਹੈ ਅਤੇ ਉਸ ਦੇ ਗਹਿਣੇ ਵੀ ਮੈਲੇ ਜਿਹੇ ਹਨ।

ਮਲਯਾਗਰ ਕੀ ਗੰਧ ਸਕਲ ਸਤ੍ਰੁ ਕੁਲ ਦੂਖਨ ॥

मलयागर की गंध सकल सत्रु कुल दूखन ॥

ਮਲਯਾਗਰ (ਉਤੇ ਜੰਮੇ ਚੰਦਨ) ਦੀ ਸੁਗੰਧ ਵਾਲਾ ਅਤੇ ਸਾਰੇ ਵੈਰੀਆਂ ਦੇ ਕੁਲ ਨੂੰ ਦੁਖ ਦੇਣ ਵਾਲਾ ਹੈ।

ਇਹ ਭਾਤਿ ਨਿੰਦ ਅਨਧਰ ਸੁਭਟ ਜਿਦਿਨ ਅਯੋਧਨ ਮਚਿ ਹੈ ॥

इह भाति निंद अनधर सुभट जिदिन अयोधन मचि है ॥

ਇਸ ਤਰ੍ਹਾ ਦਾ ਧੜ-ਹੀਨ ਯੋਧਾ 'ਨਿੰਦ' ਜਿਸ ਦਿਨ ਯੁੱਧ ਮਚਾਏਗਾ, ਹੇ ਸ੍ਰੇਸ਼ਠ ਸੂਰਮੇ (ਪਾਰਸ ਨਾਥ)!

ਬਿਨੁ ਇਕ ਧੀਰਜ ਸੁਨ ਬੀਰ ਬਰ ਸੁ ਅਉਰ ਕਵਣ ਰਣਿ ਰਚਿ ਹੈ ॥੧੮੬॥

बिनु इक धीरज सुन बीर बर सु अउर कवण रणि रचि है ॥१८६॥

ਸੁਣੋ, ਬਿਨਾ ਇਕ ਧੀਰਜ ਦੇ ਹੋਰ ਕੌਣ ਯੁੱਧ ਮਚਾਏਗਾ ॥੧੮੬॥

ਘੋਰ ਬਸਤ੍ਰ ਤਨਿ ਧਰੇ ਘੋਰ ਪਗੀਆ ਸਿਰ ਬਾਧੇ ॥

घोर बसत्र तनि धरे घोर पगीआ सिर बाधे ॥

ਗੂੜ੍ਹੇ (ਜਾ ਭਿਆਨਕ) ਰੰਗ ਦੇ ਬਸਤ੍ਰ ਤਨ ਉਤੇ ਧਾਰਨ ਕੀਤੇ ਹੋਏ ਹਨ ਅਤੇ ਸਿਰ ਉਤੇ ਵੀ ਗਾੜ੍ਹੇ (ਜਾ ਭਿਆਨਕ) ਰੰਗ ਦੀ ਪਗੜੀ ਬੰਨ੍ਹੀ ਹੋਈ ਹੈ।

ਘੋਰ ਬਰਣ ਸਿਰਿ ਮੁਕਟ ਘੋਰ ਸਤ੍ਰਨ ਕਹ ਸਾਧੇ ॥

घोर बरण सिरि मुकट घोर सत्रन कह साधे ॥

ਗੂੜ੍ਹੇ (ਭਿਆਨਕ) ਰੰਗ ਦਾ ਸਿਰ ਉਤੇ ਮੁਕਟ ਹੈ ਅਤੇ ਭਿਆਨਕ ਵੈਰੀਆਂ ਨੂੰ ਸਾਧਣ ਵਾਲਾ ਹੈ (ਅਰਥਾਤਰਭਿਆਨਕ ਸ਼ਸਤ੍ਰਾ ਦੇ ਨਿਸ਼ਾਨੇ ਬਣਾਉਂਦਾ ਹੈ)।

ਘੋਰ ਮੰਤ੍ਰ ਮੁਖ ਜਪਤ ਪਰਮ ਆਘੋਰ ਰੂਪ ਤਿਹ ॥

घोर मंत्र मुख जपत परम आघोर रूप तिह ॥

ਮੁਖ ਤੋਂ ਭਿਆਨਕ ਮੰਤ੍ਰ ਦਾ ਜਾਪ ਕਰਦਾ ਹੈ ਅਤੇ ਜਿਸ ਦਾ ਬਹੁਤ ਭਿਆਨਕ ਰੂਪ ਹੈ।

ਲਖਤ ਸ੍ਵਰਗ ਭਹਰਾਤ ਘੋਰ ਆਭਾ ਲਖਿ ਕੈ ਜਿਹ ॥

लखत स्वरग भहरात घोर आभा लखि कै जिह ॥

ਜਿਸ ਦੀ ਭਿਆਨਕ ਚਮਕ ਦਮਕ ਵੇਖ ਕੇ 'ਸਵਰਗ' (ਨਾ ਵਾਲਾ ਯੋਧਾ ਵੀ) ਕੰਬਦਾ ਹੈ।

ਇਹ ਭਾਤਿ ਨਰਕ ਦੁਰ ਧਰਖ ਭਟ ਜਿਦਿਨ ਰੋਸਿ ਰਣਿ ਆਇ ਹੈ ॥

इह भाति नरक दुर धरख भट जिदिन रोसि रणि आइ है ॥

ਇਸ ਤਰ੍ਹਾ ਦਾ ਹੈ 'ਨਰਕ' ਨਾ ਦਾ ਭਿਆਨਕ ਯੋਧਾ, ਜਿਸ ਦਿਨ ਕ੍ਰੋਧ ਕਰ ਕੇ ਰਣ-ਭੂਮੀ ਵਿਚ ਆਏਗਾ,

ਬਿਨੁ ਇਕ ਹਰਿਨਾਮ ਸੁਨ ਹੋ ਨ੍ਰਿਪਤਿ ਸੁ ਅਉਰ ਨ ਕੋਇ ਬਚਾਇ ਹੈ ॥੧੮੭॥

बिनु इक हरिनाम सुन हो नृपति सु अउर न कोइ बचाइ है ॥१८७॥

ਹੇ ਰਾਜਨ! ਸੁਣੋ, ਬਿਨਾ ਇਕ 'ਹਰਿ-ਨਾਮ' ਦੇ ਹੋਰ ਕੋਈ ਵੀ (ਉਸ ਤੋਂ) ਬਚ ਨਹੀਂ ਸਕੇਗਾ ॥੧੮੭॥

ਸਮਟ ਸਾਗ ਸੰਗ੍ਰਹੈ ਸੇਲ ਸਾਮੁਹਿ ਹ੍ਵੈ ਸੁਟੈ ॥

समट साग संग्रहै सेल सामुहि ह्वै सुटै ॥

ਜੋ ਚੰਗੀ ਤਰ੍ਹਾ ਸਿਮਟ ਕੇ ਬਰਛੀ ਨੂੰ ਪਕੜਦਾ ਹੈ ਅਤੇ ਸਾਹਮਣੇ ਹੋ ਕੇ ਬਰਛਾ ਸੁਟਦਾ ਹੈ।

ਕਲਿਤ ਕ੍ਰੋਧ ਸੰਜੁਗਤਿ ਗਲਿਤ ਗੈਵਰ ਜਿਯੋਂ ਜੁਟੈ ॥

कलित क्रोध संजुगति गलित गैवर जियों जुटै ॥

ਕ੍ਰੋਧ ਨਾਲ ਸੰਯੁਕਤ ਹੋ ਕੇ ਚਮਕਦਾ ਹੈ ਅਤੇ ਮਸਤੀ ਵਿਚ ਘੁਲੇ ਹੋਏ ਹਾਥੀ ਵਾਗ (ਯੁੱਧ ਵਿਚ) ਜੁਟ ਜਾਦਾ ਹੈ।

ਇਕ ਇਕ ਬਿਨੁ ਕੀਨ ਇਕ ਤੇ ਇਕ ਨ ਚਲੈ ॥

इक इक बिनु कीन इक ते इक न चलै ॥

ਇਕ ਇਕ ਕੀਤੇ ਬਿਨਾ, ਉਹ ਇਕ (ਥਾ ਤੋਂ) ਦੂਜੀ ਵਲ ਨਹੀਂ ਜਾਦਾ।

ਇਕ ਇਕ ਸੰਗ ਭਿੜੈ ਸਸਤ੍ਰ ਸਨਮੁਖ ਹ੍ਵੈ ਝਲੈ ॥

इक इक संग भिड़ै ससत्र सनमुख ह्वै झलै ॥

(ਉਹ) ਇਕ ਨਾਲ ਇਕ ਯੁੱਧ ਕਰਦਾ ਹੈ ਅਤੇ ਸਾਹਮਣੇ ਹੋ ਕੇ ਸ਼ਸਤ੍ਰ (ਦਾ ਵਾਰ) ਝਲਦਾ ਹੈ।

ਇਹ ਬਿਧਿ ਨਸੀਲ ਦੁਸੀਲ ਭਟ ਸਹਤ ਕੁਚੀਲ ਜਬਿ ਗਰਜਿ ਹੈ ॥

इह बिधि नसील दुसील भट सहत कुचील जबि गरजि है ॥

ਇਸ ਤਰ੍ਹਾ ਦੇ 'ਨਸੀਲ' (ਵਿਗੜੇ ਸੁਭਾ ਵਾਲਾ) ਅਤੇ 'ਦੁਸੀਲ' (ਕੁਰਖ਼ਤ ਸੁਭਾ ਵਾਲਾ) ਸੂਰਮੇ 'ਕੁਚੀਲ' (ਅਸ਼ੁੱਧਤਾ) ਨਾਲ ਰਲ ਕੇ ਜਦੋਂ ਲਲਕਾਰਨਗੇ,

ਬਿਨੁ ਏਕ ਸੁਚਹਿ ਸੁਨਿ ਨ੍ਰਿਪ ਨ੍ਰਿਪਣਿ ਸੁ ਅਉਰ ਨ ਕੋਊ ਬਰਜਿ ਹੈ ॥੧੮੮॥

बिनु एक सुचहि सुनि नृप नृपणि सु अउर न कोऊ बरजि है ॥१८८॥

ਹੇ ਰਾਜਿਆਂ ਦੇ ਰਾਜੇ! ਸੁਣੋ, ਬਿਨਾ ਇਕ 'ਸੁਚਤਾ' (ਨਾ ਦੇ ਸੂਰਮੇ) ਤੋਂ ਹੋਰ ਕੋਈ ਉਨ੍ਹਾ ਨੂੰ ਰੋਕ ਨਹੀਂ ਸਕੇਗਾ ॥੧੮੮॥

ਸਸਤ੍ਰ ਅਸਤ੍ਰ ਦੋਊ ਨਿਪੁਣ ਨਿਪੁਣ ਸਬ ਬੇਦ ਸਾਸਤ੍ਰ ਕਰ ॥

ससत्र असत्र दोऊ निपुण निपुण सब बेद सासत्र कर ॥

ਸ਼ਸਤ੍ਰ ਅਤੇ ਅਸਤ੍ਰ ਦੋਹਾ ਨੂੰ ਚਲਾਉਣ ਵਿਚ ਨਿਪੁਣ ਹੈ ਅਤੇ ਵੇਦ ਤੇ ਸ਼ਾਸਤ੍ਰ (ਨੂੰ ਵਿਚਾਰਨ ਵਿਚ) ਮਾਹਿਰ ਹੈ।

ਅਰੁਣ ਨੇਤ੍ਰ ਅਰੁ ਰਕਤ ਬਸਤ੍ਰ ਧ੍ਰਿਤਵਾਨ ਧਨੁਰਧਰ ॥

अरुण नेत्र अरु रकत बसत्र धृतवान धनुरधर ॥

(ਉਸ ਦੇ) ਲਾਲ ਨੇਤਰ ਹਨ ਅਤੇ ਲਾਲ ਹੀ ਬਸਤ੍ਰ ਹਨ ਅਤੇ ਧੀਰਜ ਵਾਲਾ ਧਨੁਸ਼ਧਾਰੀ ਹੈ।

ਬਿਕਟ ਬਾਕ੍ਰਯ ਬਡ ਡ੍ਰਯਾਛ ਬਡੋ ਅਭਿਮਾਨ ਧਰੇ ਮਨ ॥

बिकट बाक्रय बड ड्रयाछ बडो अभिमान धरे मन ॥

ਬਹੁਤ ਵਿਕਟ, ਬਾਕਾ ਅਤੇ ਵੱਡੀਆਂ ਅੱਖਾ ਵਾਲਾ ਅਤੇ ਮਨ ਵਿਚ ਵੱਡਾ ਅਭਿਮਾਨ ਧਾਰਨ ਕਰਨ ਵਾਲਾ ਹੈ।

ਅਮਿਤ ਰੂਪ ਅਮਿਤੋਜ ਅਭੈ ਆਲੋਕ ਅਜੈ ਰਨ ॥

अमित रूप अमितोज अभै आलोक अजै रन ॥

(ਜੋ) ਅਮਿਤ ਰੂਪ ਵਾਲਾ, ਅਮਿਤ ਬਲ ਵਾਲਾ, ਭੈ ਰਹਿਤ ਹੈ ਅਤੇ ਨਾ ਜਿਤਿਆ ਜਾ ਸਕਣ ਵਾਲਾ ਅਲੌਕਿਕ ਰਣ ਕਰਦਾ ਹੈ।

ਅਸ ਸੁਭਟ ਛੁਧਾ ਤ੍ਰਿਸਨਾ ਸਬਲ ਜਿਦਿਨ ਰੰਗ ਰਣ ਰਚਿ ਹੈ ॥

अस सुभट छुधा तृसना सबल जिदिन रंग रण रचि है ॥

ਇਸ ਤਰ੍ਹਾ ਦੇ ਭੁਖ ਅਤੇ ਤ੍ਰੇਹ (ਦੋਵੇਂ) ਸੂਰਮੇ ਬਹੁਤ ਬਲਵਾਨ ਹਨ। ਜਿਸ ਦਿਨ ਇਹ ਰਣ-ਭੂਮੀ ਰਚਾ ਦੇਣਗੇ,

ਬਿਨੁ ਇਕ ਨ੍ਰਿਪਤਿ ਨਿਗ੍ਰਹ ਬਿਨਾ ਅਉਰ ਜੀਅ ਨ ਲੈ ਬਚਿ ਹੈ ॥੧੮੯॥

बिनु इक नृपति निग्रह बिना अउर जीअ न लै बचि है ॥१८९॥

ਹੇ ਰਾਜਨ! ਬਿਨਾ ਇਕ 'ਨਿਗ੍ਰਹ' ਤੋਂ ਹੋਰ ਕੋਈ ਜੀਉਂਦਾ ਨਹੀਂ ਬਚੇਗਾ ॥੧੮੯॥

ਪਵਨ ਬੇਗ ਰਥ ਚਲਤ ਸੁ ਛਬਿ ਸਾਵਜ ਤੜਤਾ ਕ੍ਰਿਤ ॥

पवन बेग रथ चलत सु छबि सावज तड़ता कृत ॥

ਪੌਣ ਦੇ ਵੇਗ ਵਾਗ (ਜਿਸ ਦਾ) ਰਥ ਚਲਦਾ ਹੈ ਅਤੇ ਜੋ ਹਾਥੀ ('ਸਾਵਜ') ਦੀ ਛਬੀ ਵਾਲਾ ਅਤੇ ਬਿਜਲੀ ਦੀ ਫੁਰਤੀ ਵਾਲਾ ਹੈ।

ਗਿਰਤ ਧਰਨ ਸੁੰਦਰੀ ਨੈਕ ਜਿਹ ਦਿਸਿ ਫਿਰਿ ਝਾਕਤ ॥

गिरत धरन सुँदरी नैक जिह दिसि फिरि झाकत ॥

(ਉਹ) ਜਿਸ ਪਾਸੇ ਵਲ ਜ਼ਰਾ ਜਿੰਨਾ ਫਿਰ ਕੇ ਝਾਕਦਾ ਹੈ, ਸੁੰਦਰ ਇਸਤਰੀਆਂ (ਮੋਹਿਤ ਹੋ ਕੇ) ਧਰਤੀ ਉਤੇ ਡਿਗ ਪੈਂਦੀਆਂ ਹਨ।

ਮਦਨ ਮੋਹ ਮਨ ਰਹਤ ਮਨੁਛ ਦੇਖਿ ਛਬਿ ਲਾਜਤ ॥

मदन मोह मन रहत मनुछ देखि छबि लाजत ॥

ਕਾਮਦੇਵ (ਮਨ ਵਿਚ) ਮੋਹਿਆ ਰਹਿੰਦਾ ਹੈ ਅਤੇ (ਉਸ ਦੀ) ਛਬੀ ਨੂੰ ਵੇਖ ਕੇ ਮਨੁੱਖ (ਮਨ ਵਿਚ) ਲਜਿਤ ਹੁੰਦਾ ਹੈ।

ਉਪਜਤ ਹੀਯ ਹੁਲਾਸ ਨਿਰਖਿ ਦੁਤਿ ਕਹ ਦੁਖ ਭਾਜਤ ॥

उपजत हीय हुलास निरखि दुति कह दुख भाजत ॥

(ਉਸ ਦੀ) ਦੁਤੀ (ਚਮਕ) ਨੂੰ ਵੇਖ ਕੇ ਹਿਰਦੇ ਵਿਚ ਹੁਲਾਸ ਪੈਦਾ ਹੁੰਦਾ ਹੈ ਅਤੇ ਦੁਖ ਭਜ ਜਾਦੇ ਹਨ।

ਇਮਿ ਕਪਟ ਦੇਵ ਅਨਜੇਵ ਨ੍ਰਿਪੁ ਜਿਦਿਨ ਝਟਕ ਦੈ ਧਾਇ ਹੈ ॥

इमि कपट देव अनजेव नृपु जिदिन झटक दै धाइ है ॥

ਇਸ ਤਰ੍ਹਾ ਦਾ ਨਾ ਜਿਤਿਆ ਜਾ ਸਕਣ ਵਾਲਾ 'ਕਪਟ ਦੇਵ' ਰਾਜਾ ਹੈ। (ਉਹ) ਜਿਸ ਦਿਨ ਝਟਕਾ ਦੇ ਕੇ ਧਾਵਾ ਕਰੇਗਾ,

ਬਿਨੁ ਏਕ ਸਾਤਿ ਸੁਨਹੋ ਨ੍ਰਿਪਤਿ ਸੁ ਅਉਰ ਕਵਨ ਸਮੁਹਾਇ ਹੈ ॥੧੯੦॥

बिनु एक साति सुनहो नृपति सु अउर कवन समुहाइ है ॥१९०॥

ਹੇ ਰਾਜਨ! ਸੁਣ ਲਵੋ, ਬਿਨਾ ਇਕ 'ਸਾਤਿ' ਦੇ ਹੋਰ ਕੌਣ ਉਸ ਦੇ ਸਾਹਮਣੇ ਆਏਗਾ ॥੧੯੦॥

ਚਖਨ ਚਾਰੁ ਚੰਚਲ ਪ੍ਰਭਾਵ ਖੰਜਨ ਲਖਿ ਲਾਜਤ ॥

चखन चारु चंचल प्रभाव खंजन लखि लाजत ॥

(ਜਿਸ ਦੀਆਂ) ਅੱਖਾ ਸੁੰਦਰ ਅਤੇ ਚੰਚਲ ਹਨ, (ਜਿਨ੍ਹਾ ਦੇ) ਪ੍ਰਭਾਵ ਨੂੰ ਵੇਖ ਕੇ ਮਮੋਲਾ (ਖੰਜਨ ਪੰਛੀ) ਵੀ ਸ਼ਰਮਸਾਰ ਹੁੰਦਾ ਹੈ।

ਗਾਵਤ ਰਾਗ ਬਸੰਤ ਬੇਣ ਬੀਨਾ ਧੁਨਿ ਬਾਜਤ ॥

गावत राग बसंत बेण बीना धुनि बाजत ॥

ਬਸੰਤ ਰਾਗ ਨੂੰ ਗਾਉਂਦਾ ਹੈ ਅਤੇ ਬੇਣ ਤੇ ਬੀਨਾ ਦੀ ਧੁਨ ਵਜਦੀ ਹੈ।

ਧਧਕਤ ਧ੍ਰਿਕਟ ਮ੍ਰਿਦੰਗ ਝਾਝ ਝਾਲਰ ਸੁਭ ਸੋਹਤ ॥

धधकत धृकट मृदंग झाझ झालर सुभ सोहत ॥

ਧਧਕਤ' ਅਤੇ 'ਧ੍ਰਿਕਟ' (ਦੇ ਧੁਨ ਨਾਲ) ਮ੍ਰਿਦੰਗ (ਵਜਦਾ ਹੈ)। ਝਾਝ ਅਤੇ ਝਾਲਰ ਦੀ ਸ਼ੁਭ (ਧੁਨ) ਸ਼ੋਭਦੀ ਹੈ।

ਖਗ ਮ੍ਰਿਗ ਜਛ ਭੁਜੰਗ ਅਸੁਰ ਸੁਰ ਨਰ ਮਨ ਮੋਹਤ ॥

खग मृग जछ भुजंग असुर सुर नर मन मोहत ॥

(ਜੋ) ਪੰਛੀ, ਹਿਰਨ, ਯਕਸ਼, ਭੁਜੰਗ (ਸੱਪ) ਦੈਂਤ, ਦੇਵਤੇ, ਮਨੁੱਖ ਆਦਿ ਦੇ ਮਨ ਨੂੰ ਮੋਹਿਤ ਕਰ ਰਹੀ ਹੈ।

ਅਸ ਲੋਭ ਨਾਮ ਜੋਧਾ ਬਡੋ ਜਿਦਿਨ ਜੁਧ ਕਹ ਜੁਟਿ ਹੈ ॥

अस लोभ नाम जोधा बडो जिदिन जुध कह जुटि है ॥

ਇਸ ਨਾ ਦਾ ਬਹੁਤ ਵੱਡਾ ਯੋਧਾ 'ਲੋਭ' ਹੈ। ਜਿਸ ਦਿਨ (ਉਹ) ਯੁੱਧ ਵਿਚ ਜੁਟੇਗਾ,

ਜਸ ਪਵਨ ਬੇਗ ਤੇ ਮੇਘ ਗਣ ਸੁ ਅਸ ਤਵ ਸਬ ਦਲ ਫੁਟਿ ਹੈ ॥੧੯੧॥

जस पवन बेग ते मेघ गण सु अस तव सब दल फुटि है ॥१९१॥
(ਹੇ ਰਾਜਨ!) ਪੌਣ ਦੇ ਵੇਗ ਨਾਲ ਬਦਲਾ ਦੇ ਝੁੰਡ ਜਿਵੇਂ (ਫਟ ਜਾਦੇ ਹਨ) ਉਸ ਤਰ੍ਹਾ ਤੇਰੀ ਸਭ ਸੈਨਾ ਬਿਖਰ ਜਾਏਗੀ ॥੧੯੧॥

ਧੁਜ ਪ੍ਰਮਾਣ ਬੀਜੁਰੀ ਭੁਜਾ ਭਾਰੀ ਜਿਹ ਰਾਜਤ ॥
धुज प्रमाण बीजुरी भुजा भारी जिह राजत ॥
ਜਿਸ ਦੀ ਬਿਜਲੀ ਜਿਹੀ ਧੁਜਾ ਹੈ ਅਤੇ ਭਾਰੀ ਭੁਜਾਵਾ ਸ਼ੋਭਦੀਆਂ ਹਨ।

ਅਤਿ ਚੰਚਲ ਰਥ ਚਲਤ ਨਿਰਖ ਸੁਰ ਨਰ ਮੁਨਿ ਭਾਜਤ ॥
अति चंचल रथ चलत निरख सुर नर मुनि भाजत ॥
(ਉਸ ਦਾ) ਬੜਾ ਚੰਚਲ ਰਥ ਚਲਦਾ ਹੈ ਜਿਸ ਨੂੰ ਵੇਖ ਕੇ ਦੇਵਤੇ, ਮਨੁੱਖ ਅਤੇ ਮੁਨੀ ਭਜ ਜਾਦੇ ਹਨ।

ਅਧਿਕ ਰੂਪ ਅਮਿਤੋਜ ਅਮਿਟ ਜੋਧਾ ਰਣ ਦੁਹ ਕਰ ॥
अधिक रूप अमितोज अमिट जोधा रण दुह कर ॥
(ਉਸ ਦਾ) ਬਹੁਤ ਅਧਿਕ ਰੂਪ ਹੈ, ਅਮਿਤ ਸ਼ਕਤੀ ਹੈ, ਅਮਿਟ ਅਤੇ ਕਠੋਰ ਯੁੱਧ ਕਰਨ ਵਾਲਾ ਯੋਧਾ ਹੈ।

ਅਤਿ ਪ੍ਰਤਾਪ ਬਲਵੰਤ ਲਗਤ ਸਤ੍ਰੁਨ ਕਹ ਰਿਪੁ ਹਰ ॥
अति प्रताप बलवंत लगत सत्रन कह रिपु हर ॥
ਅਤਿ ਅਧਿਕ ਪ੍ਰਤਾਪ ਵਾਲਾ, ਬਲਵਾਨ ਅਤੇ ਵੈਰੀਆਂ ਨੂੰ ਸ਼ਤ੍ਰੂ ਵਿਨਾਸ਼ਕ ਲਗਦਾ ਹੈ।

ਅਸ ਮੋਹ ਨਾਮ ਜੋਧਾ ਜਸ ਜਿਦਿਨ ਜੁਧ ਕਹ ਜੁਟਿ ਹੈ ॥
अस मोह नाम जोधा जस जिदिन जुध कह जुटि है ॥
ਇਸ ਤਰ੍ਹਾ 'ਮੋਹ' ਨਾ ਦਾ ਯਸ਼ਵਾਨ ਯੋਧਾ ਹੈ। (ਉਹ) ਜਿਸ ਦਿਨ ਯੁੱਧ ਵਿਚ ਜੁਟੇਗਾ,

ਬਿਨ ਇਕ ਬਿਚਾਰ ਅਬਿਚਾਰ ਨ੍ਰਿਪ ਅਉਰ ਸਕਲ ਦਲ ਫੁਟਿ ਹੈ ॥੧੯੨॥
बिन इक बिचार अबिचार नृप अउर सकल दल फुटि है ॥१९२॥
ਹੇ ਰਾਜਨ! ਬਿਨਾ ਇਕ 'ਬਿਚਾਰ' ਅਤੇ 'ਅਬਿਚਾਰ' ਦੇ ਹੋਰ ਸਾਰਾ ਦਲ ਨਸ਼ਟ ਹੋ ਜਾਏਗਾ ॥੧੯੨॥

ਪਵਨ ਬੇਗ ਰਥ ਚਲਤ ਗਵਨ ਲਖਿ ਮੋਹਿਤ ਨਾਗਰ ॥
पवन बेग रथ चलत गवन लखि मोहित नागर ॥

(ਜਿਸ ਦਾ) ਰਥ ਪੌਣ ਦੇ ਵੇਗ ਵਾਗ ਚਲਦਾ ਹੈ ਅਤੇ ਸਮਝਦਾਰ ਲੋਕ ਉਸ ਦੀ ਚਾਲ ਨੂੰ ਵੇਖ ਕੇ ਮੋਹਿਤ ਹੋ ਗਏ ਹਨ।

ਅਤਿ ਪ੍ਰਤਾਪ ਅਮਿਤੋਜ ਅਜੈ ਪ੍ਰਤਮਾਨ ਪ੍ਰਭਾਧਰ ॥

अति प्रताप अमितोज अजै प्रतमान प्रभाधर ॥

(ਉਹ) ਬਹੁਤ ਪ੍ਰਤਾਪ ਵਾਲਾ, ਅਮਿਤ ਬਲ ਵਾਲਾ, ਨਾ ਜਿਤੇ ਜਾ ਸਕਣ ਵਾਲਾ, ਮੂਰਤੀ ਵਰਗੀ ਪ੍ਰਭਾ ਨੂੰ ਧਾਰਨ ਕਰਨ ਵਾਲਾ ਅਤੇ ਬਹੁਤ ਬਲਵਾਨ ਹੈ।

ਅਤਿ ਬਲਿਸਟ ਅਧਿਸਟ ਸਕਲ ਸੈਨਾ ਕਹੁ ਜਾਨਹੁ ॥

अति बलिसट अधिसट सकल सैना कहु जानहु ॥

(ਉਸ ਨੂੰ) ਸਾਰੀ ਸੈਨਾ ਦਾ ਆਧਾਰ (ਅਥਵਾ ਰਖਿਅਕ) ਜਾਣ ਲਵੋ।

ਕ੍ਰੋਧ ਨਾਮ ਬਢਿਯਾਛ ਬਡੋ ਜੋਧਾ ਜੀਅ ਮਾਨਹੁ ॥

क्रोध नाम बढियाछ बडो जोधा जीअ मानहु ॥

ਕ੍ਰੋਧ ਨਾ ਦਾ ਵਡੀਆਂ ਅੱਖਾ ਵਾਲਾ, ਵੱਡਾ ਯੋਧਾ ਮਨ ਵਿਚ ਮੰਨ ਲਵੋ।

ਧਰਿ ਅੰਗਿ ਕਵਚ ਧਰ ਪਨਚ ਕਰਿ ਜਿਦਿਨ ਤੁਰੰਗ ਮਟਕ ਹੈ ॥

धरि अंगि कवच धर पनच करि जिदिन तुरंग मटक है ॥

(ਉਸ ਨੇ) ਸ਼ਰੀਰ ਉਤੇ ਕਵਚ ਧਾਰਨ ਕੀਤਾ ਹੋਇਆ ਹੈ, ਹੱਥ ਨਾਲ ਚਿਲਾ ਚੜ੍ਹਾਇਆ ਹੋਇਆ ਹੈ। (ਉਹ) ਜਿਸ ਦਿਨ ਘੋੜਾ ਮਟਕਾਏਗਾ,

ਬਿਨੁ ਏਕ ਸਾਤਿ ਸੁਨ ਸਤਿ ਨ੍ਰਿਪ ਸੁ ਅਉਰ ਨ ਕੋਊ ਹਟਕਿ ਹੈ ॥੧੯੩॥

बिनु एक साति सुन सति नृप सु अउर न कोऊ हटकि है ॥१९३॥

ਹੇ ਰਾਜਨ! ਸੁਣੋ, ਸਚ ਕਹਿੰਦਾ ਹਾ, ਬਿਨਾ ਇਕ 'ਸਾਤਿ' ਦੇ (ਉਸ ਨੂੰ) ਹੋਰ ਕੋਈ ਰੋਕ ਨਹੀਂ ਸਕੇਗਾ ॥੧੯੩॥

ਗਲਿਤ ਦੁਰਦ ਮਦਿ ਚੜ੍ਯੋ ਕਢਿ ਕਰਵਾਰ ਭਯੰਕਰ ॥

गलित दुरद मदि चड़्यो कढि करवार भयंकर ॥

ਮਦਮਾਤੇ ਹਾਥੀ ਵਾਗ ਮਸਤ ਹੋ ਕੇ ਚੜ੍ਹਿਆ ਹੋਇਆ ਹੈ ਅਤੇ (ਹੱਥ ਵਿਚ) ਭਿਆਨਕ ਤਲਵਾਰ ਕਢੀ ਹੋਈ ਹੈ।

ਸ੍ਯਾਮ ਬਰਣ ਆਭਰਣ ਖਚਿਤ ਸਬ ਨੀਲ ਮਣਿਣ ਬਰ ॥

स्याम बरण आभरण खचित सब नील मणिण बर ॥

ਕਾਲੇ ਰੰਗ ਦੇ ਗਹਿਣੇ ਹਨ, ਜੋ ਸਾਰੇ ਨੀਲ ਮਣੀਆਂ ਨਾਲ ਖਚਿਤ ਕੀਤੇ ਹੋਏ ਹਨ।

ਸ੍ਵਰਨ ਕਿੰਕਣੀ ਜਾਲ ਬਧੇ ਬਾਨੈਤ ਗਜੋਤਮ ॥

स्वरन किंकणी जाल बधे बानैत गजोतम ॥

ਸੋਨੇ ਦੀ ਕਿੰਕਣੀ (ਤੜਾਗੀ) ਦੇ ਜਾਲ ਨਾਲ ਉਤਮ ਅਤੇ ਬਾਕਾ ('ਬਾਨੈਤ') ਹਾਥੀ ਸਜਿਆ ਹੋਇਆ ਹੈ।

ਅਤਿ ਪ੍ਰਭਾਵ ਜੁਤਿ ਬੀਰ ਸਿਧ ਸਾਵੰਤ ਨਰੋਤਮ ॥

अति प्रभाव जुति बीर सिध सावंत नरोतम ॥

ਇਸ ਦਾ ਵੀਰਤਾ ਯੁਕਤ ਬਹੁਤ ਪ੍ਰਭਾਵ ਹੈ ਅਤੇ ਸਫਲ, ਸ੍ਰੇਸ਼ਠ ਪੁਰਸ਼ (ਉਸ ਦੇ) ਅਧਿਕਾਰੀ ('ਸਾਵੰਤ') ਹਨ।

ਇਹ ਛਬਿ ਹੰਕਾਰ ਨਾਮਾ ਸੁਭਟ ਅਤਿ ਬਲਿਸਟ ਤਿਹ ਮਾਨੀਐ ॥

इह छबि हंकार नामा सुभट अति बलिसट तिह मानीऐ ॥

ਇਹ ਹੈ ਛਬੀ 'ਹੰਕਾਰ' ਨਾਮ ਦੇ ਯੋਧੇ ਦੀ, ਉਸ ਨੂੰ ਬਹੁਤ ਬਲਵਾਨ ਮੰਨਣਾ ਚਾਹੀਦਾ ਹੈ।

ਜਿਹ ਜਗਤ ਜੀਵ ਜੀਤੇ ਸਬੈ ਆਪ ਅਜੀਤ ਤਿਹ ਜਾਨੀਐ ॥੧੯੪॥

जिह जगत जीव जीते सबै आप अजीत तिह जानीऐ ॥१९४॥

ਜਿਸ ਨੇ ਜਗਤ ਦੇ ਸਾਰੇ ਜੀਵ ਜਿਤੇ ਹੋਏ ਹਨ, ਪਰ ਉਹ ਆਪ ਅਜਿਤ ਜਾਣਿਆ ਜਾਦਾ ਹੈ ॥੧੯੪॥

ਸੇਤ ਹਸਤ ਆਰੂੜ ਢੁਰਤ ਚਹੂੰ ਓਰਿ ਚਵਰ ਬਰ ॥

सेत हसत आरूड़ ढुरत चहूँ ओरि चवर बर ॥

ਸਫ਼ੈਦ ਹਾਥੀ ਉਤੇ ਸਵਾਰ ਹੈ ਅਤੇ ਚੌਹਾ ਪਾਸੇ ਸੁੰਦਰ ਚੌਰ ਝੁਲ ਰਹੇ ਹਨ।

ਸ੍ਵਰਣ ਕਿੰਕਣੀ ਬਧੇ ਨਿਰਖਿ ਮੋਹਤ ਨਾਰੀ ਨਰ ॥

स्वरण किंकणी बधे निरखि मोहत नारी नर ॥

ਸੋਨੇ ਦੀ ਕਿੰਕਣੀ (ਤੜਾਗੀ) ਬੰਨ੍ਹੀ ਹੋਈ ਹੈ, ਜਿਸ ਨੂੰ ਵੇਖ ਕੇ ਨਰ-ਨਾਰੀ ਮੋਹਿਤ (ਹੋ ਰਹੇ ਹਨ)।

ਸੁਭ੍ਰ ਸੈਹਥੀ ਪਾਣਿ ਪ੍ਰਭਾ ਕਰ ਮੈ ਅਸ ਧਾਵਤ ॥

सुभ्र सैहथी पाणि प्रभा कर मै अस धावत ॥

ਸੁੰਦਰ ਸੈਹਥੀ (ਬਰਛੀ) ਹੱਥ ਵਿਚ ਹੈ ਅਤੇ ਤਲਵਾਰ ਹੱਥ ਵਿਚ ਚਮਕ ਰਹੀ ਹੈ।

ਨਿਰਖਿ ਦਿਪਤਿ ਦਾਮਨੀ ਪ੍ਰਭਾ ਹੀਯਰੇ ਪਛੁਤਾਵਤ ॥

निरखि दिपति दामनी प्रभा हीयरे पछुतावत ॥

(ਉਸ ਦੀ) ਲਿਸ਼ਕ ਨੂੰ ਵੇਖ ਕੇ ਬਿਜਲੀ ਦੀ ਪ੍ਰਭਾ ਹਿਰਦੇ ਵਿਚ ਪਛਤਾ ਰਹੀ ਹੈ।

ਅਸ ਦ੍ਰੋਹ ਨਾਮ ਜੋਧਾ ਬਡੋ ਅਤਿ ਪ੍ਰਭਾਵ ਤਿਹ ਜਾਨੀਐ ॥

अस द्रोह नाम जोधा बडो अति प्रभाव तिह जानीऐ ॥

ਇਸ ਤਰ੍ਹਾ ਦਾ 'ਦ੍ਰੋਹ' ਨਾ ਦਾ ਵੱਡਾ ਯੋਧਾ ਹੈ। ਉਸ ਦਾ ਬਹੁਤ ਵੱਡਾ ਪ੍ਰਭਾਵ ਜਾਣੀਦਾ ਹੈ।

ਜਲ ਥਲ ਬਿਦੇਸ ਦੇਸਨ ਨ੍ਰਿਪਤਿ ਆਨ ਜਵਨ ਕੀ ਮਾਨੀਐ ॥੧੯੫॥

जल थल बिदेस देसन नृपति आन जवन की मानीऐ ॥१९५॥

ਜਲ-ਥਲ ਅਤੇ ਦੇਸਾ ਬਿਦੇਸਾ ਦੇ ਰਾਜੇ ਜਿਸ ਦੀ ਆਨ ਮੰਨਦੇ ਹਨ ॥੧੯੫॥

ਤਬਲ ਬਾਜ ਘੁੰਘਰਾਰ ਸੀਸ ਕਲਗੀ ਜਿਹ ਸੋਹਤ ॥

तबल बाज घुँघरार सीस कलगी जिह सोहत ॥

ਘੋੜੇ ਉਤੇ ਰਖੇ ਹੋਏ ਧੌਂਸੇ (ਨੂੰ ਵਜਾਉਂਦਾ ਹੈ) ਸਿਰ ਉਤੇ ਘੁੰਘਰਾਲੇ ਵਾਲੇ ਹਨ ਅਤੇ ਸਿਰ ਉਤੇ ਕਲਗੀ ਸ਼ੋਭਦੀ ਹੈ।

ਦ੍ਵੈ ਕ੍ਰਿਪਾਣ ਗਜਗਾਹ ਨਿਰਖਿ ਨਾਰੀ ਨਰ ਮੋਹਤ ॥

द्वै कृपाण गजगाह निरखि नारी नर मोहत ॥

ਦੋ-ਕ੍ਰਿਪਾਨਾ (ਧਾਰਨ ਕੀਤੀਆਂ ਹੋਈਆਂ ਹਨ) ਅਤੇ (ਸਿਰ ਉਤੇ) ਜਿਗਾ (ਨੂੰ ਸਜਾਇਆ ਹੋਇਆ ਹੈ) (ਜਿਸ ਨੂੰ) ਵੇਖ ਕੇ ਨਰ-ਨਾਰੀ ਮੋਹਿਤ ਹੋ ਰਹੇ ਹਨ।

ਅਮਿਤ ਰੂਪ ਅਮਿਤੋਜ ਬਿਕਟ ਬਾਨੈਤ ਅਮਿਟ ਭਟ ॥

अमित रूप अमितोज बिकट बानैत अमिट भट ॥

(ਉਸ ਦਾ) ਅਮਿਤ ਰੂਪ ਹੈ, ਅਮਿਤ ਤੇਜ ਹੈ, ਕਠੋਰ ਤੀਰ-ਅੰਦਾਜ਼ ਅਤੇ ਨਾ ਮਿਟਣ ਵਾਲਾ ਯੋਧਾ ਹੈ।

ਅਤਿ ਸੁਬਾਹ ਅਤਿ ਸੂਰ ਅਜੈ ਅਨਭਿਦ ਸੁ ਅਨਕਟ ॥

अति सुबाह अति सूर अजै अनभिद सु अनकट ॥

ਅਤਿ ਸੁੰਦਰ ਬਾਹਵਾ ਵਾਲਾ, ਅਤਿ ਅਧਿਕ ਸੂਰਵੀਰ, ਨਾ ਜਿਤਿਆ ਜਾ ਸਕਣ ਵਾਲਾ, ਨਾ ਭੇਦੇ ਜਾ ਸਕਣ ਵਾਲਾ ਅਤੇ ਨਾ ਕਟੇ ਜਾ ਸਕਣ ਵਾਲਾ ਹੈ।

ਇਹ ਭਾਤਿ ਭਰਮ ਅਨਭਿਦ ਭਟ ਜਿਦਿਨ ਕ੍ਰੁਧ ਜੀਯ ਧਾਰ ਹੈ ॥

ਇਹ ਭਾਤਿ ਭਰਮ ਅਨਭਿਦ ਭਟ ਜਿਦਿਨ ਕ੍ਰੁਧ ਜੀਯ ਧਾਰ ਹੈ ॥

ਇਸ ਤਰ੍ਹਾ ਦਾ ਨਾ ਭੇਦੇ ਜਾ ਸਕਣ ਵਾਲਾ 'ਭਰਮ' (ਨਾ ਦਾ) ਸੂਰਮਾ ਹੈ। ਜਿਸ ਦਿਨ (ਉਹ) ਮਨ ਵਿਚ ਕ੍ਰੋਧ ਧਾਰਨ ਕਰੇਗਾ,

ਬਿਨ ਇਕ ਬਿਚਾਰ ਅਬਿਚਾਰ ਨ੍ਰਿਪ ਸਸੁ ਅਉਰ ਨ ਆਨਿ ਉਬਾਰਿ ਹੈ ॥੧੯੬॥

बिन इक बिचार अबिचार नृप ससु अउर न आनि उबारि है ॥१९६॥

ਹੇ ਰਾਜਨ! (ਉਸ ਦਿਨ) ਬਿਨਾ ਇਕ 'ਬਿਚਾਰ' 'ਅਬਿਚਾਰ' ਦੇ, ਹੋਰ ਕੋਈ ਵੀ ਬਚਾ ਨਹੀਂ ਸਕੇਗਾ ॥੧੯੬॥

ਲਾਲ ਮਾਲ ਸੁਭ ਬਧੈ ਨਗਨ ਸਰਪੇਚਿ ਖਚਿਤ ਸਿਰ ॥

लाल माल सुभ बधै नगन सरपेचि खचित सिर ॥

ਸੁੰਦਰ ਲਾਲਾ ਦੀ ਮਾਲਾ ਬੰਨ੍ਹੀ ਹੋਈ ਹੈ ਅਤੇ ਸਿਰ ਦੀ ਪਗ ('ਸਰਪੇਚਿ') ਵਿਚ ਨਗ ਜੜ੍ਹੇ ਹੋਏ ਹਨ।

ਅਤਿ ਬਲਿਸਟ ਅਨਿਭੇਦ ਅਜੈ ਸਾਵੰਤ ਭਟਾਬਰ ॥

अति बलिसट अनिभेद अजै सावंत भटाबर ॥

ਬਹੁਤ ਬਲਵਾਨ, ਨਾ ਭੇਦੇ ਜਾ ਸਕਣ ਵਾਲਾ, ਨਾ ਜਿਤੇ ਜਾ ਸਕਣ ਵਾਲਾ, ਅਧਿਕਾਰੀਆਂ ਅਤੇ ਯੋਧਿਆਂ ਦਾ ਸਰਪ੍ਰਸਤ ਹੈ।

ਕਟਿ ਕ੍ਰਿਪਾਣ ਸੈਹਥੀ ਤਜਤ ਧਾਰਾ ਬਾਣਨ ਕਰ ॥

कटि कृपाण सैहथी तजत धारा बाणन कर ॥

ਲਕ ਨਾਲ ਤਲਵਾਰ ਅਤੇ (ਹੱਥ ਵਿਚ) ਬਰਛੀ ਹੈ ਅਤੇ ਹਥਾ ਨਾਲ ਬਾਣਾ ਦੀ ਝੜੀ ਲਾਈ ਹੋਈ ਹੈ।

ਦੇਖਤ ਹਸਤ ਪ੍ਰਭਾਵ ਲਜਤ ਤੜਿਤਾ ਧਾਰਾਧਰ ॥

देखत हसत प्रभाव लजत तड़िता धाराधर ॥

ਹਸਦੇ ਦੇ ਪ੍ਰਭਾਵ ਨੂੰ ਵੇਖ ਕੇ ਬਿਜਲੀ ਲਜਿਤ ਹੋ ਕੇ ਬਦਲਾ ('ਧਾਰਾਧਰ') ਵਿਚ (ਲੁਕ ਜਾਦੀ ਹੈ)।

ਅਸ ਬ੍ਰਹਮ ਦੋਖ ਅਨਮੋਖ ਭਟ ਅਕਟ ਅਜੈ ਤਿਹ ਜਾਨੀਐ ॥

अस ब्रहम दोख अनमोख भट अकट अजै तिह जानीऐ ॥

ਇਹੋ ਜਿਹੇ 'ਬ੍ਰਹਮ ਦੋਖ' ਅਤੇ 'ਅਨਮੋਖ' (ਨਾ ਦੇ) ਨਾ ਕਟੇ ਜਾ ਸਕਣ ਵਾਲੇ ਅਤੇ ਨਾ ਜਿਤੇ ਜਾ ਸਕਣ ਵਾਲੇ (ਯੋਧੇ) ਉਨ੍ਹਾ ਨੂੰ ਜਾਣੀਦਾ ਹੈ।

ਅਰਿ ਦਵਨ ਅਜੈ ਆਨੰਦ ਕਰ ਨ੍ਰਿਪ ਅਬਿਬੇਕ ਕੋ ਮਾਨੀਐ ॥੧੯੭॥

अरि दवन अजै आनंद कर नृप अबिबेक को मानीऐ ॥१९७॥

(ਹੇ ਰਾਜਨ!) ਵੈਰੀ ਨੂੰ ਦਬਾਉਣ ਵਾਲਾ, ਨਾ ਜਿਤੇ ਜਾ ਸਕਣ ਵਾਲਾ ਅਤੇ ਆਨੰਦ ਕਰਨ ਵਾਲਾ 'ਅਬਿਬੇਕ' ਰਾਜਾ ਮੰਨਣਾ ਚਾਹੀਦਾ ਹੈ ॥੧੯੭॥

ਅਸਿਤ ਬਸਤ੍ਰ ਅਰੁ ਅਸਿਤ ਗਾਤ ਅਮਿਤੋਜ ਰਣਾਚਲ ॥

असित बसत्र अरु असित गात अमितोज रणाचल ॥

ਕਾਲੇ ਬਸਤ੍ਰ ਅਤੇ ਕਾਲੇ ਹੀ ਸ਼ਰੀਰ ਵਾਲਾ, ਅਮਿਤ ਬਲ ਵਾਲਾ ਅਤੇ ਯੁੱਧ ਵਿਚ ਅਚਲ ਰਹਿਣ ਵਾਲਾ ਹੈ।

ਅਤਿ ਪ੍ਰਚੰਡ ਅਤਿ ਬੀਰ ਬੀਰ ਜੀਤੇ ਜਿਨ ਜਲ ਥਲ ॥

अति प्रचंड अति बीर बीर जीते जिन जल थल ॥

ਅਤਿ ਪ੍ਰਚੰਡ (ਤੇਜ ਵਾਲਾ) ਹੈ, ਅਤਿਅੰਤ ਸ਼ੂਰਵੀਰ ਹੈ ਅਤੇ ਜਿਸ ਨੇ ਜਲ ਥਲ ਦੇ ਵੀਰ ਜਿਤੇ ਹੋਏ ਹਨ।

ਅਕਟ ਅਜੈ ਅਨਭੇਦ ਅਮਿਟ ਅਨਰਥਿ ਨਾਮ ਤਿਹ ॥

अकट अजै अनभेद अमिट अनरथि नाम तिह ॥

ਉਸ ਨਾ ਕਟੇ ਜਾਣ ਵਾਲੇ, ਨਾ ਜਿਤੇ ਜਾ ਸਕਣ ਵਾਲੇ, ਨਾ ਭੇਦੇ ਜਾ ਸਕਣ ਵਾਲੇ, ਨਾ ਮਿਟਣ ਵਾਲੇ ਦਾ ਨਾ 'ਅਨਰਥਿ' ਹੈ।

ਅਤਿ ਪ੍ਰਮਾਥ ਅਰਿ ਮਥਨ ਸਤ੍ਰੁ ਸੋਖਨ ਹੈ ਬ੍ਰਿਦ ਜਿਹ ॥

अति प्रमाथ अरि मथन सत्रु सोखन है बृद जिह ॥

ਵੈਰੀ ਨੂੰ ਬਹੁਤ ਮਿਧਣ ਅਤੇ ਮੱਥਣ ਵਾਲਾ ਹੈ ਅਤੇ ਜਿਸ ਦਾ ਧਰਮ ਹੀ ਵੈਰੀ ਨੂੰ ਸੁਕਾਉਣਾ ਹੈ।

ਦੁਰ ਧਰਖ ਸੂਰ ਅਨਭੇਦ ਭਟ ਅਤਿ ਪ੍ਰਤਾਪ ਤਿਹ ਜਾਨੀਐ ॥

दुर धरख सूर अनभेद भट अति प्रताप तिह जानीऐ ॥

(ਇਸ ਤਰ੍ਹਾ) ਨਿਡਰ ਸੂਰਮਾ, ਨਾ ਵਿੰਨ੍ਹੇ ਜਾ ਸਕਣ ਵਾਲਾ ਯੋਧਾ ਅਤੇ ਅਤਿ ਪ੍ਰਤਾਪ ਵਾਲਾ ਜਾਣਨਾ ਚਾਹੀਦਾ ਹੈ।

ਅਨਜੈ ਅਨੰਦ ਦਾਤਾ ਅਪਨ ਅਤਿ ਸੁਬਾਹ ਤਿਹ ਮਾਨੀਐ ॥੧੯੮॥

अनजै अनंद दाता अपन अति सुबाह तिह मानीऐ ॥१९८॥

ਉਸ ਨੂੰ ਨਾ ਜਿਤੇ ਜਾ ਸਕਣ ਵਾਲਾ, ਆਪਣਿਆਂ ਨੂੰ ਆਨੰਦ ਦੇਣ ਵਾਲਾ ਅਤੇ ਮਹਾਨ ਸੂਰਵੀਰ ਯੋਧਾ ਮੰਨੀਦਾ ਹੈ ॥੧੯੮॥

ਮੋਰ ਬਰਣ ਰਥ ਬਾਜ ਮੋਰ ਹੀ ਬਰਣ ਪਰਮ ਜਿਹ ॥

मोर बरण रथ बाज मोर ही बरण परम जिह ॥

ਮੋਰ ਦੇ ਰੰਗ ਵਾਲਾ ਰਥ ਅਤੇ ਬਿਲਕੁਲ ਮੋਰ ਦੇ ਰੰਗ ਵਾਲੇ ਘੋੜੇ ਹਨ।

ਅਮਿਤ ਤੇਜ ਦੁਰ ਧਰਖ ਸਤ੍ਰ ਲਖ ਕਰ ਕੰਪਤ ਤਿਹ ॥

अमित तेज दुर धरख सत्रु लख कर कंपत तिह ॥

ਅਮਿਤ ਤੇਜ ਵਾਲਾ ਅਤੇ ਭਿਆਨਕ ਯੋਧਾ ਹੈ, ਜਿਸ ਨੂੰ ਵੇਖ ਕੇ ਵੈਰੀ ਕੰਬਦੇ ਹਨ।

ਅਮਿਟ ਬੀਰ ਆਜਾਨ ਬਾਹੁ ਆਲੋਕ ਰੂਪ ਗਨ ॥

अमिट बीर आजान बाहु आलोक रूप गन ॥

ਅਮਿਟ ਯੋਧਾ ਹੈ, ਗੋਡਿਆਂ ਤਕ ਲੰਬੀਆਂ ਬਾਹਵਾ ਵਾਲਾ ਹੈ ਅਤੇ ਅਲੌਕਿਕ ਰੂਪ ਦਾ ਪੁੰਜ ਹੈ।

ਮਤਸ ਕੇਤੁ ਲਖਿ ਜਾਹਿ ਹ੍ਰਿਦੈ ਲਾਜਤ ਹੈ ਦੁਤਿ ਮਨਿ ॥

मतस केतु लखि जाहि ह्रदै लाजत है दुति मनि ॥

ਜਿਸ ਦੀ ਚਮਕ ਨੂੰ ਵੇਖ ਕੇ ਕਾਮ ਦੇਵ ('ਮਤਸ ਕੇਤੁ') ਵੀ ਹਿਰਦੇ ਵਿਚ ਲਜਾ ਮੰਨਦਾ ਹੈ।

ਅਸ ਝੂਠ ਰੂਠਿ ਜਿਦਿਨ ਨ੍ਰਿਪਤਿ ਰਣਹਿ ਤੁਰੰਗ ਉਥਕਿ ਹੈ ॥

अस झूठ रूठि जिदिन नृपति रणहि तुरंग उथकि है ॥

ਇਸ ਤਰ੍ਹਾ ਝੂਠ ਅਤੇ ਰੂਠ (ਨਾ ਦੇ) ਰਾਜੇ ਜਿਸ ਦਿਨ ਰਣ ਵਿਚ ਘੋੜੇ ਨਚਾਉਣਗੇ,

ਬਿਨੁ ਇਕ ਸਤਿ ਸੁਣ ਸਤਿ ਨ੍ਰਿਪ ਸੁ ਅਉਰ ਨ ਆਨਿ ਹਟਕਿ ਹੈ ॥੧੯੯॥

बिनु इक सति सुण सति नृप सु अउर न आनि हटकि है ॥१९९॥

ਹੇ ਰਾਜਨ! ਸੁਣੋ, ਸਚ ਕਹਿੰਦਾ ਹਾ ਬਿਨਾ ਇਕ 'ਸਚ' ਦੇ ਹੋਰ ਕੋਈ ਵੀ ਆ ਕੇ ਉਨ੍ਹਾ ਨੂੰ ਰੋਕ ਨਹੀਂ ਸਕੇਗਾ ॥੧੯੯॥

ਰਥ ਤੁਰੰਗ ਸਿਤ ਅਸਿਤ ਅਸਿਤ ਸਿਤ ਧੁਜਾ ਬਿਰਾਜਤ ॥

रथ तुरंग सित असित असित सित धुजा बिराजत ॥

(ਜਿਸ ਦਾ) ਕਾਲਾ-ਚਿੱਟਾ ਰਥ ਹੈ ਅਤੇ ਕਾਲੇ-ਚਿੱਟੇ ਰੰਗ ਦੀ ਧੁਜਾ ਸ਼ੋਭਾਇਮਾਨ ਹੈ।

ਅਸਿਤ ਸੇਤਹਿ ਬਸਤ੍ਰ ਨਿਰਖਿ ਸੁਰ ਨਰ ਮੁਨਿ ਲਾਜਤ ॥

असित सेतहि बसत्र निरखि सुर नर मुनि लाजत ॥

ਕਾਲੇ ਚਿੱਟੇ ਰੰਗ ਦੇ ਜਿਸ ਦੇ ਬਸਤ੍ਰ ਹਨ, (ਜਿਨ੍ਹਾ ਨੂੰ) ਵੇਖ ਕੇ ਦੇਵਤੇ, ਮਨੁੱਖ ਅਤੇ ਮੁਨੀ ਲਜਾਵਾਨ ਹੁੰਦੇ ਹਨ।

ਅਸਿਤ ਸੇਤ ਸਾਰਥੀ ਅਸਿਤ ਸੇਤ ਛਕਿਓ ਰਥਾਬਰ ॥

असित सेत सारथी असित सेत छकिओ रथाबर ॥

ਕਾਲਾ-ਚਿੱਟਾ ਹੀ ਰਥਵਾਨ ਹੈ ਅਤੇ ਕਾਲੇ ਚਿੱਟੇ ਰੰਗ ਵਾਲੇ ਬਸਤ੍ਰ ਨਾਲ ਸਜਿਆ ਹੋਇਆ ਹੈ।

ਸੁਵਰਣ ਕਿੰਕਨੀ ਕੇਸ ਜਨੁਕ ਦੂਸਰੇ ਦੇਵੇਸੁਰ ॥

सुवरण किंकनी केस जनुक दूसरे देवेसुर ॥

ਸੋਨੇ ਦੀ ਕਿੰਕਣੀ ਕੇਸਾ (ਨਾਲ ਬੰਨੀ ਹੈ) ਮਾਨੋ ਦੂਜਾ ਇੰਦਰ ਹੋਵੇ।

ਇਹ ਛਬਿ ਪ੍ਰਭਾਵ ਮਿਥਿਆ ਸੁਭਟ ਅਤਿ ਬਲਿਸਟ ਤਿਹ ਕਹ ਕਹ੍ਯੋ ॥

इह छबि प्रभाव मिथिआ सुभट अति बलिसट तिह कह कह्यो ॥

ਇਸ ਤਰ੍ਹਾ ਦੀ ਛਬੀ ਅਤੇ ਪ੍ਰਭਾਵ ਵਾਲਾ 'ਮਿਥਿਆ' ਨਾ ਦਾ ਸੂਰਮਾ ਹੈ ਅਤੇ ਉਸ ਨੂੰ ਅਤਿ ਬਲਵਾਨ ਕਿਹਾ ਜਾਦਾ ਹੈ।

ਜਿਹ ਜਗਤ ਜੀਵ ਜੀਤੇ ਸਬੈ ਨਹਿ ਅਜੀਤ ਨਰ ਕੋ ਰਹ੍ਯੋ ॥੨੦੦॥

जिह जगत जीव जीते सबै नहि अजीत नर को रह्यो ॥२००॥

ਜਿਸ ਨੇ ਜਗਤ ਦੇ ਸਾਰੇ ਜੀਵ ਜਿਤ ਲਏ ਹਨ ਅਤੇ ਬਿਨਾ ਜਿਤੇ ਕੋਈ ਵੀ ਮਨੁੱਖ ਨਹੀਂ ਰਿਹਾ ॥੨੦੦॥

ਚਕ੍ਰ ਬਕ੍ਰ ਕਰ ਧਰੇ ਚਾਰੁ ਬਾਗਾ ਤਨਿ ਧਾਰੇ ॥

चक्र बक्र कर धरे चारु बागा तनि धारे ॥

(ਜਿਸ ਨੇ) ਭਿਆਨਕ ਚਕ੍ਰ ਹੱਥ ਵਿਚ ਪਕੜਿਆ ਹੋਇਆ ਹੈ ਅਤੇ ਤਨ ਉਤੇ ਸੁੰਦਰ ਪੋਸ਼ਾਕ ('ਬਾਗਾ') ਧਾਰਨ ਕੀਤੀ ਹੋਈ ਹੈ।

ਆਨਨ ਖਾਤ ਤੰਬੋਲ ਗੰਧਿ ਉਤਮ ਬਿਸਥਾਰੇ ॥

आनन खात तंबोल गंधि उतम बिसथारे ॥

ਮੂੰਹ ਨਾਲ ਪਾਨ ਦਾ ਬੀੜਾ ਚਬਾਉਂਦਾ ਹੈ ਅਤੇ ਸੁੰਦਰ ਸੁਗੰਧ ਖਿਲਾਰ ਰਿਹਾ ਹੈ।

ਚਵਰੁ ਚਾਰੁ ਚਹੂੰ ਓਰਿ ਢੁਰਤ ਸੁੰਦਰ ਛਬਿ ਪਾਵਤ ॥

चवरु चारु चहूँ ओरि ढुरत सुँदर छबि पावत ॥

ਚੌਹਾ ਪਾਸੇ ਢੁਰਦਾ ਹੋਇਆ ਸੁੰਦਰ ਚੌਰ ਸੁੰਦਰ ਛਬੀ ਪਾ ਰਿਹਾ ਹੈ।

ਨਿਰਖਤ ਨੈਨ ਬਸੰਤ ਪ੍ਰਭਾ ਤਾਕਹ ਸਿਰ ਨਜਾਵਤ ॥

निरखत नैन बसंत प्रभा ताकह सिर न्यावत ॥
ਸੁੰਦਰਤਾ ਨੂੰ ਅੱਖਾ ਨਾਲ ਵੇਖ ਕੇ ਬਸੰਤ (ਰੁਤ) ਉਸ ਅਗੇ ਸਿਰ ਨਿਵਾਉਂਦਾ ਹੈ।

ਇਹ ਬਿਧਿ ਸੁਬਾਹੁ ਚਿੰਤਾ ਸੁਭਟ ਅਤਿ ਦੁਰ ਧਰਖ ਬਖਾਨੀਐ ॥
इह बिधि सुबाहु चिंता सुभट अति दुर धरख बखानीऐ ॥
ਇਸ ਤਰ੍ਹਾ ਲੰਬੀਆਂ ਬਾਹਵਾ ਵਾਲਾ 'ਚਿੰਤਾ' (ਨਾ ਦਾ) ਯੋਧਾ ਅਤਿ ਭਿਆਨਕ ਸੂਰਮਾ ਕਿਹਾ ਜਾਦਾ ਹੈ।

ਅਨਭੰਗ ਗਾਤ ਅਨਭੈ ਸੁਭਟ ਅਤਿ ਪ੍ਰਚੰਡ ਤਿਹ ਮਾਨੀਐ ॥੨੦੧॥
अनभंग गात अनभै सुभट अति प्रचंड तिह मानीऐ ॥२०१॥
ਨਾ ਨਸ਼ਟ ਹੋਣ ਵਾਲੇ ਸ਼ਰੀਰ ਵਾਲਾ, ਡਰ ਤੋਂ ਰਹਿਤ ਅਤੇ ਅਤਿ ਪ੍ਰਚੰਡ ਤੇਜ ਵਾਲਾ (ਉਸ ਨੂੰ) ਮੰਨੀਦਾ ਹੈ ॥੨੦੧॥

ਰੂਆਲ ਛੰਦ ॥
रूआल छंद ॥
ਰੂਆਲ ਛੰਦ:

ਲਾਲ ਹੀਰਨ ਕੇ ਧਰੇ ਜਿਹ ਸੀਸ ਪੈ ਬਹੁ ਹਾਰ ॥
लाल हीरन के धरे जिह सीस पै बहु हार ॥
ਜਿਸ ਨੇ ਸਿਰ ਉਤੇ ਲਾਲਾ ਅਤੇ ਹੀਰਿਆਂ ਦੇ ਬਹੁਤ ਹਾਰ ਧਾਰਨ ਕੀਤੇ ਹੋਏ ਹਨ।

ਸ੍ਵਰਣੀ ਕਿੰਕਣਿ ਸੌ ਛਕ ਗਜ ਰਾਜ ਪਬਾਕਾਰ ॥
स्वरणी किंकणि सौ छक गज राज पबाकार ॥
(ਜਿਸ ਦਾ) ਪਰਬਤ ਦੇ ਆਕਾਰ ਵਾਲਾ ਹਾਥੀ ਸੋਨੇ ਦੀਆਂ ਕਿੰਕਣੀਆਂ ਨਾਲ ਸਜਿਆ ਹੋਇਆ ਹੈ।

ਦੁਰਦ ਰੂੜ ਦਰਿਦ੍ਰ ਨਾਮ ਸੁ ਬੀਰ ਹੈ ਸੁਨਿ ਭੂਪ ॥
दुरद रूड़ दरिद्र नाम सु बीर है सुनि भूप ॥
ਹੇ ਰਾਜਨ! ਸੁਣੋ, ਹਾਥੀ ਉਤੇ ਚੜ੍ਹੇ ਹੋਏ ਉਸ ਯੋਧੇ ਦਾ ਨਾ 'ਦਰਿਦ੍ਰ' ਹੈ।

ਕਉਨ ਤਾ ਤੇ ਜੀਤ ਹੈ ਰਣ ਆਨਿ ਰਾਜ ਸਰੂਪ ॥੨੦੨॥
कउन ता ते जीत है रण आनि राज सरूप ॥२०२॥

ਉਸ ਰਾਜੇ ਦੇ ਸਰੂਪ (ਵਾਲੇ ਯੋਧੇ ਨਾਲ) ਰਣ ਵਿਚ ਆ ਕੇ ਕੌਣ ਜਿਤੇਗਾ ॥੨੦੨॥

ਜਰਕਸੀ ਕੇ ਬਸਤ੍ਰ ਹੈ ਅਰੁ ਪਰਮ ਬਾਜਾਰੂੜ ॥

जरकसी के बसत्र है अरु परम बाजारूड़ ॥

ਜਿਸ ਦੇ ਜ਼ਰੀਦਾਰ ਬਸਤ੍ਰ ਹਨ ਅਤੇ ਬਹੁਤ ਹੀ ਸੁੰਦਰ ਘੋੜੇ ਉਤੇ ਚੜ੍ਹਿਆ ਹੋਇਆ ਹੈ।

ਪਰਮ ਰੂਪ ਪਵਿਤਰ ਗਾਤ ਅਛਿਜ ਰੂਪ ਅਗੂੜ ॥

परम रूप पवितर गात अछिज रूप अगूड़ ॥

ਬਹੁਤ ਸੁੰਦਰ ਰੂਪ ਹੈ, ਪਵਿਤ੍ਰ ਸ਼ਰੀਰ ਹੈ ਅਤੇ ਸਪਸ਼ਟ ਤੌਰ ਤੇ ਨਾ ਛਿਜਣ ਵਾਲਾ ਰੂਪ ਹੈ।

ਛਤ੍ਰ ਧਰਮ ਧਰੇ ਮਹਾ ਭਟ ਬੰਸ ਕੀ ਜਿਹ ਲਾਜ ॥

छत्र धरम धरे महा भट बंस की जिह लाज ॥

(ਉਸ) ਮਹਾਨ ਯੋਧੇ ਨੇ ਛਤ੍ਰੀ ਧਰਮ ਧਾਰਨ ਕੀਤਾ ਹੋਇਆ ਹੈ ਅਤੇ ਜਿਸ ਨੂੰ ਆਪਣੀ ਕੁਲ ਦੀ ਲਾਜ ਹੈ।

ਸੰਕ ਨਾਮਾ ਸੂਰ ਸੋ ਸਬ ਸੂਰ ਹੈ ਸਿਰਤਾਜ ॥੨੦੩॥

संक नामा सूर सो सब सूर है सिरताज ॥२०३॥

ਉਸ ਸੂਰਮੇ ਦਾ ਨਾ 'ਸ਼ੰਕਾ' ਹੈ ਅਤੇ ਸਾਰਿਆਂ ਸੂਰਮਿਆਂ ਦਾ ਸਿਰਤਾਜ ਹੈ ॥੨੦੩॥

ਪਿੰਗ ਬਾਜ ਨਹੇ ਰਥੈ ਸਹਿ ਅਡਿਗ ਬੀਰ ਅਖੰਡ ॥

पिंग बाज नहे रथै सहि अडिग बीर अखंड ॥

(ਜਿਸ ਦੇ) ਰਥ ਅਗੇ ਭੂਰੇ ਰੰਗ ਦੇ ਘੋੜੇ ਜੁਤੇ ਹੋਏ ਹਨ, (ਜਿਸ ਦਾ ਸਵਾਰ) ਅਡਿਗ ਅਤੇ ਖੰਡ ਯੋਧਾ ਹੈ।

ਅੰਤ ਰੂਪ ਧਰੇ ਮਨੋ ਅਛਿਜ ਗਾਤ ਪ੍ਰਚੰਡ ॥

अंत रूप धरे मनो अछिज गात प्रचंड ॥

ਅਤਿਅੰਤ ਰੂਪ ਨੂੰ ਧਾਰਿਆ ਹੋਇਆ ਹੈ, ਮਾਨੋ ਨਾ ਛਿਜਣ ਵਾਲੇ ਤੇਜ ਵਾਲਾ ਸ਼ਰੀਰ ਹੈ।

ਨਾਮ ਸੂਰ ਅਸੋਭ ਤਾ ਕਹ ਜਾਨਹੀ ਸਭ ਲੋਕ ॥

नाम सूर असोभ ता कह जानही सभ लोक ॥

ਉਸ ਸੂਰਮੇ ਦਾ ਨਾ 'ਅਸੋਭ' ਹੈ ਅਤੇ ਉਸ ਨੂੰ ਸਭ ਲੋਗ ਜਾਣਦੇ ਹਨ।

ਕਉਨ ਰਾਵ ਬਿਬੇਕ ਹੈ ਜੁ ਨ ਮਾਨਿ ਹੈ ਇਹ ਸੋਕ ॥੨੦੪॥

कउन राव बिबेक है जु न मानि है इह सोक ॥२०४॥

ਕੌਣ (ਹੁੰਦਾ ਹੈ) 'ਬਿਬੇਕ' ਰਾਜਾ ਜੋ ਇਸ ਦਾ ਡਰ ਨਹੀਂ ਮੰਨੇਗਾ ॥੨੦੪॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਸਜੇ ਸ੍ਯਾਮ ਬਾਜੀ ਰਥੰ ਜਾਸੁ ਜਾਨੋ ॥

सजे स्याम बाजी रथं जासु जानो ॥

ਜਿਸ ਦੇ ਰਥ ਅਗੇ ਕਾਲੇ ਰੰਗ ਦੇ ਘੋੜੇ ਜੁਤੇ ਹੋਏ ਜਾਣਦੇ ਹੋ,

ਮਹਾ ਜੰਗ ਜੋਧਾ ਅਜੈ ਤਾਸੁ ਮਾਨੋ ॥

महा जंग जोधा अजै तासु मानो ॥

ਉਸ ਨੂੰ ਮਹਾਨ ਜੰਗ ਵਿਚ ਨਾ ਜਿਤੇ ਜਾ ਸਕਣ ਵਾਲਾ ਯੋਧਾ ਮੰਨੋ।

ਅਸੰਤੁਸਟ ਨਾਮ ਮਹਾਬੀਰ ਸੋਹੈ ॥

असंतुसट नाम महाबीर सोहै ॥

(ਉਹ) 'ਅਸੰਤੁਸ਼ਟ' ਨਾ ਦਾ ਮਹਾਨ ਸੂਰਮਾ ਸੋਭ ਰਿਹਾ ਹੈ।

ਤਿਹੂੰ ਲੋਕ ਜਾ ਕੋ ਬਡੋ ਤ੍ਰਾਸ ਮੋਹੈ ॥੨੦੫॥

तिहूँ लोक जा को बडो त्रास मोहै ॥२०५॥

ਤਿੰਨਾ ਲੋਕਾ ਵਿਚ ਜਿਸ ਦਾ ਬਹੁਤ ਡਰ ਮੰਨਿਆ ਜਾਦਾ ਹੈ ॥੨੦੫॥

ਚੜ੍ਯੋ ਤਤ ਤਾਜੀ ਸਿਰਾਜੀਤ ਸੋਭੈ ॥

चड़्यो तत ताजी सिराजीत सोभै ॥

ਜੋ ਤਿਖੇ ਘੋੜੇ ਉਤੇ ਚੜ੍ਹਿਆ ਹੋਇਆ ਹੈ ਅਤੇ ਸਿਰ ਉਤੇ ਅਜਿਤ (ਕਲਗੀ) ਸੋਭ ਰਹੀ ਹੈ।

ਸਿਰੰ ਜੈਤ ਪਤ੍ਰੰ ਲਖੇ ਚੰਦ੍ਰ ਛੋਭੈ ॥

सिरं जैत पत्रं लखे चंद्र छोभै ॥

ਸਿਰ ਉਪਰਲੇ ਜੈ-ਪੱਤਰ ਨੂੰ ਵੇਖ ਕੇ ਚੰਦ੍ਰਮਾ ਕ੍ਰੋਧਿਤ ਹੋ ਰਿਹਾ ਹੈ।

ਅਨਾਸ ਊਚ ਨਾਮਾ ਮਹਾ ਸੂਰ ਸੋਹੈ ॥

अनास ऊच नामा महा सूर सोहै ॥

ਉਸ ਸ਼ੋਭਾਸ਼ਾਲੀ ਸ੍ਰੇਸ਼ਠ ਯੋਧੇ ਦਾ ਨਾ 'ਅਨਾਸ' ਹੈ

ਬਡੋ ਛਤ੍ਰਧਾਰੀ ਧਰੈ ਛਤ੍ਰ ਜੋ ਹੈ ॥੨੦੬॥

बडो छत्रधारी धरै छत्र जो है ॥२०६॥

ਅਤੇ ਉਸ ਨੇ ਬਹੁਤ ਵੱਡਾ ਛਤ੍ਰ ਧਾਰਨ ਕੀਤਾ ਹੋਇਆ ਹੈ ॥੨੦੬॥

ਰਥੰ ਸੇਤ ਬਾਜੀ ਸਿਰਾਜੀਤ ਸੋਹੈ ॥

रथं सेत बाजी सिराजीत सोहै ॥

(ਜਿਸ ਦੇ) ਰਥ ਅਗੇ ਸਫੈਦ ਘੋੜੇ (ਜੁਤੇ ਹੋਏ ਹਨ) ਅਤੇ ਸਿਰ ਉਤੇ 'ਅਜਿਤ' (ਸੂਚਕ ਕਲਗੀ) ਸ਼ੋਭਾ ਪਾ ਰਹੀ ਹੈ।

ਲਖੇ ਇੰਦ੍ਰ ਬਾਜੀ ਤਰੈ ਦ੍ਰਿਸਟ ਕੋ ਹੈ ॥

लखे इंद्र बाजी तरै द्रसट को है ॥

(ਉਸ ਦੇ ਘੋੜਿਆਂ ਨੂੰ) ਵੇਖ ਕੇ ਇੰਦਰ ਦੇ ਘੋੜੇ ਵੀ ਨਜ਼ਰ ਹੇਠ ਨਹੀਂ ਆਉਂਦੇ ਕਿ ਉਹ ਕੀ ਹਨ।

ਹਠੀ ਬਾਬਰੀ ਕੋ ਹਿੰਸਾ ਨਾਮ ਜਾਨੋ ॥

हठी बाबरी को हिंसा नाम जानो ॥

ਉਸ ਹਠੀ ਅਤੇ ਸਿਰੜੀ ਨੂੰ 'ਹਿੰਸਾ' ਨਾਮ ਵਾਲਾ ਜਾਣੋ।

ਮਹਾ ਜੰਗ ਜੋਧਾ ਅਜੈ ਲੋਕ ਮਾਨੋ ॥੨੦੭॥

महा जंग जोधा अजै लोक मानो ॥२०७॥

ਮਹਾਨ ਜੰਗ ਕਰਨ ਵਾਲਾ ਯੋਧਾ ਅਤੇ ਲੋਕ ਵਿਚ ਅਜਿਤ ਮੰਨੋ ॥੨੦੭॥

ਸੁਭੰ ਸੰਦਲੀ ਬਾਜ ਰਾਜੀ ਸਿਰਾਜੀ ॥

ਸੁਭੰ ਸੰਦਲੀ ਬਾਜ ਰਾਜੀ ਸਿਰਾਜੀ ॥

(ਜਿਸ ਦੇ ਰਥ ਅਗੇ) ਸ਼ੀਰਜ਼ ਦੇਸ ਦੇ ਸੰਦਲੀ ਰੰਗ ਦੇ ਸੁੰਦਰ ਘੋੜੇ ਸੋਭ ਰਹੇ ਹਨ।

ਲਖੇ ਰੂਪ ਤਾ ਕੋ ਲਜੈ ਇੰਦ੍ਰ ਬਾਜੀ ॥

लखे रूप ता को लजै इंद्र बाजी ॥

ਜਿਨ੍ਹਾ ਦੇ ਰੂਪ ਨੂੰ ਵੇਖ ਕੇ ਇੰਦਰ ਦੇ ਘੋੜੇ ਵੀ ਸ਼ਰਮਾਉਂਦੇ ਹਨ।

ਕੁਮੰਤੰ ਮਹਾ ਜੰਗ ਜੋਧਾ ਜੁਝਾਰੰ ॥

कुमंतं महा जंग जोधा जुझारं ॥

(ਉਹ) ਮਹਾਨ ਸ਼ਕਤੀ ਵਾਲਾ ਯੋਧਾ 'ਕੁਮੰਤ' ਹੈ।

ਜਲੰ ਵਾ ਥਲੰ ਜੇਣ ਜਿਤੇ ਬਰਿਆਰੰ ॥੨੦੮॥

जलं वा थलं जेण जिते बरिआरं ॥२०८॥

ਜਿਸ ਨੇ ਜਲ ਅਤੇ ਥਲ ਵਿਚ ਬਹੁਤ ਹਠੀਲੇ ਯੋਧੇ ਜਿਤੇ ਹੋਏ ਹਨ ॥੨੦੮॥

ਚੜ੍ਯੋ ਬਾਜ ਤਾਜੀ ਕੋਪਤੰ ਸਰੂਪੰ ॥

चड़्यो बाज ताजी कोपतं सरूपं ॥

(ਜੋ) ਕਬੂਤਰੀ ਰੰਗ ਦੇ ਤਾਜ਼ੀ ਘੋੜੇ ਉਤੇ ਚੜ੍ਹਿਆ ਹੋਇਆ ਹੈ

ਧਰੇ ਚਰਮ ਬਰਮੰ ਬਿਸਾਲੰ ਅਨੂਪੰ ॥

धरे चरम बरमं बिसालं अनूपं ॥

ਅਤੇ (ਜਿਸ ਨੇ) ਵੱਡੀ ਢਾਲ ਅਤੇ ਅਨੁਪਮ ਕਵਚ ਧਾਰਨ ਕੀਤਾ ਹੋਇਆ ਹੈ।

ਧੁਜਾ ਬਧ ਸਿਧੰ ਅਲਜਾ ਜੁਝਾਰੰ ॥

धुजा बध सिधं अलजा जुझारं ॥

(ਰਥ ਨਾਲ) ਧੁਜਾ ਬੰਨੀ ਹੋਈ ਹੈ, (ਉਹ) ਜੁਝਾਰੂ ਯੋਧਾ 'ਅਲਜਾ' ਸਿੱਧ ਹੁੰਦਾ ਹੈ।

ਬਡੋ ਜੰਗ ਜੋਧਾ ਸੁ ਕ੍ਰੁਧੀ ਬਰਾਰੰ ॥੨੦੯॥

बडो जंग जोधा सु क्रुधी बरारं ॥२०९॥

ਉਹ ਬਹੁਤ ਵੱਡਾ ਰਣ-ਯੋਧਾ, ਕ੍ਰੋਧ ਕਰਨ ਵਾਲਾ ਅਤੇ ਬਲ ਵਾਲਾ ਹੈ ॥੨੦੯॥

ਧਰੇ ਛੀਨ ਬਸਤ੍ਰੰ ਮਲੀਨੰ ਦਰਿਦ੍ਰੀ ॥

धरे छीन बसत्रं मलीनं दरिद्री ॥

(ਜਿਸ ਨੇ) ਪਤਲੇ ਬਸਤ੍ਰ ਧਾਰਨ ਕੀਤੇ ਹੋਏ ਹਨ (ਅਤੇ ਜੋ) ਮਲੀਨ ਅਤੇ ਦਰਿਦ੍ਰੀ ਹੈ,

ਧੁਜਾ ਫਾਟ ਬਸਤ੍ਰੰ ਸੁ ਧਾਰੇ ਉਪਦ੍ਰੀ ॥

धुजा फाट बसत्रं सु धारे उपद्री ॥

(ਜਿਸ ਦੀ) ਧੁਜਾ ਦਾ ਬਸਤ੍ਰ ਫਟਿਆ ਹੋਇਆ ਹੈ ਅਤੇ ਉਪਦ੍ਰਵਾ ਨੂੰ ਧਾਰਨ ਵਾਲਾ ਹੈ।

ਮਹਾ ਸੂਰ ਚੋਰੀ ਕਰੋਰੀ ਸਮਾਨੰ ॥

महा सूर चोरी करोरी समानं ॥

(ਉਹ) 'ਚੋਰੀ' (ਨਾ ਵਾਲਾ) ਕਰੋੜੀ (ਕੁਠਾਰੀ) ਦੇ ਸਮਾਨ ਸੂਰਮਾ ਹੈ।

ਲਸੈ ਤੇਜ ਐਸੋ ਲਜੈ ਦੇਖਿ ਸ੍ਵਾਨੰ ॥੨੧੦॥

लसै तेज ऐसो लजै देखि स्वानं ॥२१०॥

(ਉਸ ਦਾ) ਤੇਜ (ਲਾਲਚ) ਇਸ ਤਰ੍ਹਾ ਲਿਸ਼ਕਦਾ ਹੈ (ਕਿ ਜਿਸ ਨੂੰ) ਵੇਖ ਕੇ ਕੁੱਤਾ ਵੀ ਸ਼ਰਮਾਉਂਦਾ ਹੈ ॥੨੧੦॥

ਫਟੇ ਬਸਤ੍ਰ ਸਰਬੰ ਸਬੈ ਅੰਗ ਧਾਰੇ ॥

फटे बसत्र सरबं सबै अंग धारे ॥

(ਜਿਸ ਦੇ) ਸ਼ਰੀਰ ਉਤੇ ਧਾਰਨ ਕੀਤੇ ਸਾਰੇ ਬਸਤ੍ਰ ਫਟੇ ਹੋਏ ਹਨ,

ਬਧੇ ਸੀਸ ਜਾਰੀ ਬੁਰੀ ਅਰਧ ਜਾਰੇ ॥

बधे सीस जारी बुरी अरध जारे ॥

(ਜਿਸ ਨੇ) ਸਿਰ ਅੱਧੀ-ਪਚੱਧੀ ਭੈੜੀ ਜਿਹੀ (ਲੋਹੇ ਦੀ) ਜਾਲੀ (ਦੀ ਪੱਗ) ਬੰਨ੍ਹੀ ਹੋਈ ਹੈ।

ਚੜ੍ਯੋ ਭੀਮ ਭੈਸੰ ਮਹਾ ਭੀਮ ਰੂਪੰ ॥

चड़्यो भीम भैसं महा भीम रूपं ॥

(ਜੋ) ਬੜੇ ਭਿਆਨਕ ਰੂਪ ਵਾਲਾ ਅਤੇ ਵੱਡੇ ਆਕਾਰ ਦੇ ਝੋਟੇ ਉਤੇ ਚੜ੍ਹਿਆ ਹੋਇਆ ਹੈ।

ਬਿਭੈਚਾਰ ਜੋਧਾ ਕਹੋ ਤਾਸ ਭੂਪੰ ॥੨੧੧॥

बिभैचार जोधा कहो तास भूपं ॥२११॥

ਹੇ ਰਾਜਨ! ਉਸ ਨੂੰ 'ਵਿਭਚਾਰ' ਨਾ ਵਾਲਾ ਯੋਧਾ ਕਹੋ ॥੨੧੧॥

ਸਭੈ ਸਿਆਮ ਬਰਣੰ ਸਿਰੰ ਸੇਤ ਏਕੰ ॥

सभै सिआम बरणं सिरं सेत एकं ॥

(ਜਿਸ ਦਾ) ਸਾਰਾ ਰੰਗ ਕਾਲਾ ਹੈ, (ਕੇਵਲ) ਇਕ ਸਿਰ ਚਿੱਟਾ ਹੈ।

ਨਹੇ ਗਰਧਪੰ ਸ੍ਯੰਦਨੇਕੰ ਅਨੇਕੰ ॥

नहे गरधपं स्रयंदनेकं अनेकं ॥

(ਉਸ ਦੇ) ਇਕ ਰਥ ਨਾਲ ਅਨੇਕਾ ਖੋਤੇ ਜੁਤੇ ਹੋਏ ਹਨ।

ਧੁਜਾ ਸਜਾਮ ਬਰਣੰ ਭੁਜੰ ਭੀਮ ਰੂਪੰ ॥

धुजा स्याम बरणं भुजं भीम रूपं ॥

(ਉਸ ਦੀ) ਧੁਜਾ ਕਾਲੇ ਰੰਗ ਦੀ ਹੈ ਅਤੇ (ਉਸ ਦੀਆਂ) ਭੁਜਾਵਾ ਵਿਸ਼ਾਲ ਰੂਪ ਵਾਲੀਆਂ ਹਨ।

ਸਰੰ ਸ੍ਰੋਣਿਤੰ ਏਕ ਅਛੇਕ ਕੂਪੰ ॥੨੧੨॥

सरं स्रोणितं एक अछेक कूपं ॥२१२॥

(ਉਸ ਦੀ) ਇਕ ਅੱਖ ਲਹੂ ਦੇ ਛਪੜ ਵਰਗੀ ਅਤੇ ਇਕ ਖੂਹ ਵਰਗੀ ਹੈ ॥੨੧੨॥

ਮਹਾ ਜੋਧ ਦਾਰਿਦ੍ਰ ਨਾਮਾ ਜੁਝਾਰੰ ॥

महा जोध दारिद्र नामा जुझारं ॥

ਦਰਿਦ੍ਰ' ਨਾ ਵਾਲਾ ਯੋਧਾ ਬਹੁਤ ਲੜਾਕਾ ਹੈ।

ਧਰੇ ਚਰਮ ਬਰਮੰ ਸੁ ਪਾਣੰ ਕੁਠਾਰੰ ॥

धरे चरम बरमं सु पाणं कुठारं ॥

(ਉਸ ਨੇ ਸ਼ਰੀਰ ਉਤੇ) ਕਵਚ ਅਤੇ ਹੱਥਾ ਵਿਚ ਢਾਲ ਅਤੇ ਕੁਹਾੜਾ ਧਾਰਨ ਕੀਤਾ ਹੋਇਆ ਹੈ।

ਬਡੋ ਚਿਤ੍ਰ ਜੋਧੀ ਕਰੋਧੀ ਕਰਾਲੰ ॥

बडो चित्र जोधी करोधी करालं ॥

ਬਹੁਤ ਹੀ ਵਿਚਿਤ੍ਰ, ਭਿਆਨਕ ਅਤੇ ਗੁਸੈਲ ਯੋਧਾ ਹੈ।

ਤਜੈ ਨਾਸਕਾ ਨੈਨ ਧੂਮ੍ਰੰ ਬਰਾਲੰ ॥੨੧੩॥

तजै नासका नैन धूम्रं बरालं ॥२१३॥

(ਉਹ) ਨਕ ਅਤੇ ਅੱਖਾ ਤੋਂ ਭਿਆਨਕ ਧੂੰਆਂ ਛਡਦਾ ਹੈ ॥੨੧੩॥

ਰੂਆਲ ਛੰਦ ॥

रूआल छंद ॥

ਰੂਆਲ ਛੰਦ:

ਸ੍ਵਾਮਿਘਾਤ ਕ੍ਰਿਤਘਨਤਾ ਦੋਊ ਬੀਰ ਹੈ ਦੁਰ ਧਰਖ ॥

स्वामिघात कृतघनता दोऊ बीर है दुर धरख ॥

ਸ੍ਵਾਮਿਘਾਤ' ਅਤੇ 'ਕ੍ਰਿਤਘਨਤਾ' (ਨਾ ਦੇ) ਦੋਵੇਂ ਭਰਾ ਭਿਆਨਕ ਯੋਧੇ ਹਨ।

ਸਤ੍ਰੁ ਸੂਰਨ ਕੇ ਸੰਘਾਰਕ ਸੈਨ ਕੇ ਭਰਤਰਖ ॥

सत्रु सूरन के संघारक सैन के भरतरख ॥

(ਇਹ) ਵੈਰੀ ਸੁਰਮਿਆਂ ਨੂੰ ਨਸ਼ਟ ਕਰਨ ਵਾਲੇ (ਅਤੇ ਆਪਣੀ) ਸੈਨਾ ਦੇ ਰਖਵਾਲੇ ਹਨ।

ਕਉਨ ਦੋ ਥਨ ਸੋ ਜਨਾ ਜੁ ਨ ਮਾਨਿ ਹੈ ਤਿਹੰ ਤ੍ਰਾਸ ॥

कउन दो थन सो जना जु न मानि है तिहं त्रास ॥

(ਉਹ) ਕਿਹੜਾ ਦੋ ਥਣਾ ਵਾਲੀ ਇਸਤਰੀ ਤੋਂ (ਮਾ ਦਾ ਲਾਲ) ਜੰਮਿਆ ਹੈ ਜੋ ਇਨ੍ਹਾ ਦਾ ਡਰ ਨਹੀਂ ਮੰਨਦਾ ਹੈ।

ਰੂਪ ਅਨੂਪ ਬਿਲੋਕਿ ਕੈ ਭਟ ਭਜੈ ਹੋਇ ਉਦਾਸ ॥੨੧੪॥

रूप अनूप बिलोकि कै भट भजै होइ उदास ॥२१४॥

(ਉਨ੍ਹਾ ਦੇ) ਅਨੁਪਮ ਰੁਪ ਨੂੰ ਵੇਖ ਕੇ ਯੋਧੇ ਉਦਾਸ (ਨਿਰਾਸ਼) ਹੋ ਕੇ ਭਜ ਜਾਦੇ ਹਨ ॥੨੧੪॥

ਮਿਤ੍ਰ ਦੋਖ ਅਰੁ ਰਾਜ ਦੋਖ ਸੁ ਏਕ ਹੀ ਹੈ ਭ੍ਰਾਤ ॥

ਮਿਤ੍ਰ ਦੋਖ ਅਰੁ ਰਾਜ ਦੋਖ ਸੁ ਏਕ ਹੀ ਹੈ ਭ੍ਰਾਤ ॥

ਮਿਤ੍ਰਦੋਖ' ਅਤੇ 'ਰਾਜਦੋਖ' (ਦੋਵੇਂ) ਭਰਾ ਇਕੋ ਹੀ ਹਨ।

ਏਕ ਬੰਸ ਦੁਹੂੰਨ ਕੋ ਅਰ ਏਕ ਹੀ ਤਿਹ ਮਾਤ ॥

एक बंस दुहूँन को अर एक ही तिह मात ॥

ਦੋਹਾ ਦੀ ਇਕੋ ਹੀ ਬੰਸ ਅਤੇ ਇਕੋ ਹੀ ਉਨ੍ਹਾ ਦੀ ਮਾਤਾ ਹੈ।

ਛਤ੍ਰਿ ਧਰਮ ਧਰੇ ਹਠੀ ਰਣ ਧਾਇ ਹੈ ਜਿਹ ਓਰ ॥

छतृ धरम धरे हठी रण धाइ है जिह ओर ॥

ਛਤ੍ਰੀ ਧਰਮ ਧਾਰਨ ਕਰ ਕੇ (ਦੋਵੇਂ) ਹਠੀ ਰਣਭੂਮੀ ਵਿਚ ਜਿਸ ਪਾਸੇ ਵਲ ਧਾਵਾ ਕਰਦੇ ਹਨ,

ਕਉਨ ਧੀਰ ਧਰ ਭਟਾਬਰ ਲੇਤ ਹੈ ਝਕਝੋਰ ॥੨੧੫॥

कउन धीर धर भटाबर लेत है झकझोर ॥२१५॥

(ਤਾ) ਸੂਰਮਿਆਂ ਦੀ ਲਾਜ ਰਖਣ ਵਾਲਾ ਕਿਹੜਾ (ਯੋਧਾ) ਧੀਰਜ ਧਾਰਨ ਕਰ ਸਕਦਾ ਹੈ। (ਇਹ) ਝੰਝੋੜ ਕੇ (ਯੁੱਧ ਜਿਤ) ਲੈਂਦੇ ਹਨ ॥੨੧੫॥

ਈਰਖਾ ਅਰੁ ਉਚਾਟ ਏ ਦੋਊ ਜੰਗ ਜੋਧਾ ਸੂਰ ॥

ईरखा अरु उचाट ए दोऊ जंग जोधा सूर ॥

ਈਰਖਾ' ਅਤੇ 'ਉਚਾਟ' ਇਹ ਦੋਵੇਂ ਜੰਗ ਦੇ ਸੂਰਮੇਂ ਯੋਧੇ ਹਨ।

ਭਾਜਿ ਹੈ ਅਵਿਲੋਕ ਕੈ ਅਰੁ ਰੀਝਿ ਹੈ ਲਖਿ ਹੂਰ ॥

भाजि है अविलोक कै अरु रीझि है लखि हूर ॥

(ਇਨ੍ਹਾ ਨੂੰ) ਵੇਖ ਕੇ (ਵੈਰੀ) ਭਜ ਜਾਦੇ ਹਨ ਅਤੇ ਹੂਰਾ ਵੇਖ ਕੇ ਪ੍ਰਸੰਨ ਹੁੰਦੀਆਂ ਹਨ।

ਕਉਨ ਧੀਰ ਧਰੈ ਭਟਾਬਰ ਜੀਤਿ ਹੈ ਸਬ ਸਤ੍ਰੁ ॥

कउन धीर धरै भटाबर जीति है सब सत्रु ॥

ਕਿਹੜਾ ਪ੍ਰਤਾਪੀ ਯੋਧਾ ਧੀਰਜ ਨੂੰ ਧਾਰਨ ਕਰੇਗਾ (ਕਿਉਂਕਿ ਇਹ) ਸਾਰੇ ਵੈਰੀਆਂ ਨੂੰ ਜਿਤ ਲੈਂਦੇ ਹਨ।

ਦੰਤ ਲੈ ਤ੍ਰਿਣ ਭਾਜਿ ਹੈ ਭਟ ਕੋ ਨ ਗਹਿ ਹੈ ਅਤ੍ਰ ॥੨੧੬॥

दंत लै तृण भाजि है भट को न गहि है अत्र ॥२१६॥

ਯੋਧੇ ਦੰਦਾ ਵਿਚ ਘਾਹ ਲੈ ਕੇ ਭਜ ਜਾਦੇ ਹਨ, (ਫਿਰ) ਕੋਈ ਵੀ (ਯੋਧਾ) ਅਸਤ੍ਰ-ਸ਼ਸਤ੍ਰ ਧਾਰਨ ਨਹੀਂ ਕਰਦਾ ॥੨੧੬॥

ਘਾਤ ਅਉਰ ਬਸੀਕਰਣ ਬਡ ਬੀਰ ਧੀਰ ਅਪਾਰ ॥

घात अउर बसीकरण बड बीर धीर अपार ॥

ਘਾਤ' ਅਤੇ 'ਬਸੀਕਰਣ' ਅਪਾਰ ਧੀਰਜ ਵਾਲੇ ਵੱਡੇ ਸੂਰਮੇ ਹਨ।

ਕ੍ਰੂਰ ਕਰਮ ਕੁਠਾਰ ਪਾਨਿ ਕਰਾਲ ਦਾੜ ਬਰਿਆਰ ॥

क्रूर करम कुठार पाणि कराल दाड़ बरिआर ॥

ਕਠੋਰ ਕਰਮ ਰੂਪੀ ਕੁਹਾੜਾ (ਇਨ੍ਹਾ ਦੇ) ਹੱਥ ਵਿਚ ਹੈ ਅਤੇ ਭਿਆਨਕ ਦਾੜ੍ਹਾ ਵਾਲੇ ਜਰਵਾਣੇ ਹਨ।

ਬਿਜ ਤੇਜ ਅਛਿਜ ਗਾਤਿ ਅਭਿਜ ਰੂਪ ਦੁਰੰਤ ॥

बिज तेज अछिज गाति अभिज रूप दुरंत ॥

(ਇਨ੍ਹਾ ਦਾ) ਬਿਜਲੀ ਵਰਗਾ ਤੇਜ ਹੈ, ਨਾ ਛਿਜਣ ਵਾਲਾ ਸ਼ਰੀਰ ਹੈ ਅਤੇ ਨਾ ਭਿਜਣ ਵਾਲਾ ਡਰਾਉਣਾ ਰੂਪ ਹੈ।

ਕਉਨ ਕਉਨ ਨ ਜੀਤਿਏ ਜਿਨਿ ਜੀਵ ਜੰਤ ਮਹੰਤ ॥੨੧੭॥

कउन कउन न जीतिए जिनि जीव जंत महंत ॥२१७॥

(ਇਨ੍ਹਾ ਨੇ) ਜਿੰਨੇ ਵੀ ਵੱਡੇ ਵੱਡੇ ਜੀਵ ਜੰਤੂ ਹਨ (ਉਨ੍ਹਾ ਵਿਚੋਂ) ਕਿਹੜਾ ਕਿਹੜਾ ਨਹੀਂ ਜਿਤਿਆ ਹੈ ॥੨੧੭॥

ਆਪਦਾ ਅਰੁ ਝੂਠਤਾ ਅਰੁ ਬੀਰ ਬੰਸ ਕੁਠਾਰ ॥

आपदा अरु झूठता अरु बीर बंस कुठार ॥

ਅਪਦਾ' (ਬਿਪਤਾ) ਅਤੇ 'ਝੂਠਤਾ' ਵੀ ਸੂਰਮਿਆਂ ਦੇ ਬੰਸ ਨੂੰ (ਨਸ਼ਟ ਕਰਨ ਲਈ) ਕੁਹਾੜੇ ਵਰਗੇ ਹਨ।

ਪਰਮ ਰੂਪ ਦੁਰ ਧਰਖ ਗਾਤ ਅਮਰਖ ਤੇਜ ਅਪਾਰ ॥

परम रूप दुर धरख गात अमरख तेज अपार ॥

(ਇਨ੍ਹਾ ਦਾ) ਮਹਾਨ ਰੂਪ ਹੈ, ਦ੍ਰਿੜ੍ਹ ਸ਼ਰੀਰ ਹੈ, (ਇਹ) ਬਹੁਤ ਗੁੱਸੇ ਵਾਲੇ ਅਤੇ ਅਪਾਰ ਤੇਜ ਵਾਲੇ ਹਨ।

ਅੰਗ ਅੰਗਨਿ ਨੰਗ ਬਸਤ੍ਰ ਨ ਅੰਗ ਬਲਕੁਲ ਪਾਤ ॥

अंग अंगनि नंग बसत्र न अंग बलकुल पात ॥

(ਇਹ) ਬਿਨਾ ਬਸਤ੍ਰਾ ਦੇ ਅੰਗ ਪ੍ਰਤਿ ਅੰਗ ਤੋਂ ਨੰਗੇ ਹਨ ਅਤੇ ਸ਼ਰੀਰ ਤੋਂ ਬ੍ਰਿਛਾ ਦੀਆਂ ਛਿਲਾ ਅਤੇ ਪਤਿਆਂ ਦੇ ਬਸਤ੍ਰ (ਪਾਏ ਹੋਏ ਹਨ)।

ਦੁਸਟ ਰੂਪ ਦਰਿਦ੍ਰ ਧਾਮ ਸੁ ਬਾਣ ਸਾਧੇ ਸਾਤ ॥੨੧੮॥

दुसट रूप दरिद्र धाम सु बाण साधे सात ॥२१८॥

(ਇਹ) ਦੁਸ਼ਟ ਰੂਪ ਵਾਲੇ ਦਰਿਦ੍ਰਤਾ ਦਾ ਘਰ ਹਨ ਅਤੇ (ਉਪਦ੍ਰਵ ਜਾ ਵਿਘਨ ਦੇ) ਸੱਤ ਬਾਣ ਸਾਧੇ ਹੋਏ ਹਨ ॥੨੧੮॥

ਬਿਯੋਗ ਅਉਰ ਅਪਰਾਧ ਨਾਮ ਸੁ ਧਾਰ ਹੈ ਜਬ ਕੋਪ ॥

बियोग अउर अपराध नाम सु धार है जब कोप ॥

ਬਿਯੋਗ' ਅਤੇ 'ਅਪਰਾਧ' ਨਾ ਦੇ (ਸੂਰਮੇ) ਜਦ ਕ੍ਰੋਧ ਧਾਰਨ ਕਰਨਗੇ,

ਕਉਨ ਠਾਢ ਸਕੈ ਮਹਾ ਬਲਿ ਭਾਜਿ ਹੈ ਬਿਨੁ ਓਪ ॥

कउन ठाढ सकै महा बलि भाजि है बिनु ओप ॥

(ਤਦ) ਕਿਹੜਾ ਮਹਾ ਬਲੀ (ਉਨ੍ਹਾ ਦੇ ਸਾਹਮਣੇ) ਖੜੋ ਸਕੇਗਾ ਅਤੇ ਬਿਨਾ ਮਰਯਾਦਾ ਦੇ ਭਜ ਜਾਣਗੇ।

ਸੂਲ ਸੈਥਨ ਪਾਨਿ ਬਾਨ ਸੰਭਾਰਿ ਹੈ ਤਵ ਸੂਰ ॥

सूल सैथन पानि बान संभारि है तव सूर ॥

(ਹੇ ਰਾਜਨ!) ਤੇਰੇ ਸੂਰਮੇ ਹੱਥ ਵਿਚ ਸੂਲ, ਬਰਛੀ ਅਤੇ ਬਾਣ ਧਾਰਨ ਕਰ ਲੈਣਗੇ,

ਭਾਜਿ ਹੈ ਤਜਿ ਲਾਜ ਕੋ ਬਿਸੰਭਾਰ ਹ੍ਵੈ ਸਬ ਕੂਰ ॥੨੧੯॥

भाजि है तजि लाज को बिसंभार ह्वै सब कूर ॥२१९॥

(ਪਰ) ਸਾਰੇ ਹੀ ਬੇਸੁਧ ਹੋ ਕੇ ਝੂਠੇ ਹੋਣਗੇ ਅਤੇ ਲਾਜ ਨੂੰ ਛਡ ਕੇ ਭਜ ਜਾਣਗੇ ॥੨੧੯॥

ਭਾਨੁ ਕੀ ਸਰ ਭੇਦ ਜਾ ਦਿਨ ਤਪਿ ਹੈ ਰਣ ਸੂਰ ॥

भानु की सर भेद जा दिन तपि है रण सूर ॥

ਜਿਸ ਦਿਨ ਰਣ ਵਿਚ ਸੂਰਜ ਵਾਗ ਤਪ ਕੇ (ਤੀਰਾ ਨਾਲ) ਵਿੰਨ੍ਹਣਗੇ,

ਕਉਨ ਧੀਰ ਧਰੈ ਮਹਾ ਭਟ ਭਾਜਿ ਹੈ ਸਭ ਕੂਰ ॥

कउन धीर धरै महा भट भाजि है सभ कूर ॥

(ਉਦੋਂ) ਕਿਹੜਾ ਸੂਰਮਾ ਧੀਰਜ ਧਾਰਨ ਕਰੇਗਾ, ਸਾਰੇ ਮਹਾਨ ਯੋਧੇ ਝੂਠੇ ਪੈ ਕੇ ਭਜ ਜਾਣਗੇ।

ਸਸਤ੍ਰ ਅਸਤ੍ਰਨ ਛਾਡਿ ਕੈ ਅਰੁ ਬਾਜ ਰਾਜ ਬਿਸਾਰਿ ॥

ससत्र असत्रन छाडि कै अरु बाज राज बिसारि ॥

ਅਸਤ੍ਰਾ ਸ਼ਸਤ੍ਰਾ ਨੂੰ ਛਡ ਕੇ ਅਤੇ ਰਾਜ ਤੇ ਘੋੜਿਆਂ ਨੂੰ ਭੁਲਾ ਕੇ,

ਕਾਟਿ ਕਾਟਿ ਸਨਾਹ ਤਵ ਭਟ ਭਾਜਿ ਹੈ ਬਿਸੰਭਾਰ ॥੨੨੦॥

काटि काटि सनाह तव भट भाजि है बिसंभार ॥२२०॥

ਤੇਰੇ ਯੋਧੇ ਕਵਚਾ ਨੂੰ ਕਟ ਕਟ ਕੇ ਬੇਸੁਧ ਹੋਏ ਭਜ ਜਾਣਗੇ ॥੨੨੦॥

ਧੂਮ੍ਰ ਬਰਣ ਅਉ ਧੂਮ੍ਰ ਨੈਨ ਸੁ ਸਾਤ ਧੂਮ੍ਰ ਜੁਆਲ ॥

धूम्र बरण अउ धूम्र नैन सु सात धूम्र जुआल ॥

ਧੂੰਏਂ ਵਰਗਾ ਰੰਗ ਹੈ, ਧੂੰਏਂ ਦੇ ਸਮਾਨ ਅੱਖਾ ਹਨ ਅਤੇ ਸੱਤਾ ਧੂਨਿਆਂ ਦੀ (ਮੂੰਹ ਵਿਚੋਂ) ਅੱਗ ਕੱਢਣ ਵਾਲਾ ਹੈ।

ਛੀਨ ਬਸਤ੍ਰ ਧਰੇ ਸਬੈ ਤਨ ਕ੍ਰੂਰ ਬਰਣ ਕਰਾਲ ॥

छीन बसत्र धरे सबै तन क्रूर बरण कराल ॥

(ਜਿਸ ਨੇ) ਸਾਰੇ ਸ਼ਰੀਰ ਉਤੇ ਬਾਰੀਕ ਬਸਤ੍ਰ ਧਾਰਨ ਕੀਤੇ ਹੋਏ ਹਨ ਅਤੇ (ਜਿਸ ਦਾ) ਭਿਆਨਕ ਅਤੇ ਕਠੋਰ ਰੰਗ ਹੈ।

ਨਾਮ ਆਲਸ ਤਵਨ ਕੋ ਸੁਨਿ ਰਾਜ ਰਾਜ ਵਤਾਰ ॥

नाम आलस तवन को सुनि राज राज वतार ॥

ਉਸ ਦਾ ਨਾ 'ਆਲਸ' ਹੈ, ਹੇ ਰਾਜਿਆਂ ਦੇ ਅਵਤਾਰ ਰੂਪ ਰਾਜਨ! ਸੁਣੋ,

ਕਉਨ ਸੂਰ ਸੰਘਾਰਿ ਹੈ ਤਿਹ ਸਸਤ੍ਰ ਅਸਤ੍ਰ ਪ੍ਰਹਾਰ ॥੨੨੧॥

कउन सूर संघारि है तिह ससत्र असत्र प्रहार ॥२२१॥

ਅਸਤ੍ਰਾ ਸ਼ਸਤ੍ਰਾ ਦਾ ਵਾਰ ਕਰ ਕੇ ਕਿਹੜਾ ਸੂਰਮਾ ਉਸ ਨੂੰ ਸੰਘਾਰ ਸਕਦਾ ਹੈ ॥੨੨੧॥

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਚੜਿ ਹੈ ਗਹਿ ਕੋਪ ਕ੍ਰਿਪਾਣ ਰਣੰ ॥

ਚੜ੍ਹਿ ਹੈ ਗਹਿ ਕੋਪ ਕ੍ਰਿਪਾਣ ਰਣੰ ॥

ਕ੍ਰੋਧ ਨਾਲ ਤਲਵਾਰ ਪਕੜ ਕੇ ਯੁੱਧ ਲਈ ਚੜ੍ਹਦਾ ਹੈ।

ਘਮਕੰਤ ਕਿ ਘੁੰਘਰ ਘੋਰ ਘਣੰ ॥

घमकंत कि घुँघर घोर घणं ॥

ਬਦਲ ਵਾਗ ਘੁੰਘਰੂਆਂ ਦਾ ਘਮਕਾਰ ਕਰਦਾ ਹੈ।

ਤਿਹ ਨਾਮ ਸੁ ਖੇਦ ਅਭੇਦ ਭਟੰ ॥

तिह नाम सु खेद अभेद भटं ॥

ਉਸ ਦਾ ਨਾ ਨਾ ਭੇਦੇ ਜਾ ਸਕਣ ਵਾਲਾ 'ਖੇਦ' ਸੂਰਮਾ ਹੈ।

ਤਿਹ ਬੀਰ ਸੁਧੀਰ ਲਖੋ ਨਿਪਟੰ ॥੨੨੨॥

तिह बीर सुधीर लखो निपटं ॥२२२॥

ਉਸ ਨੂੰ ਯੋਧਿਆਂ ਵਿਚੋਂ ਨਿਪੁਣ ਯੋਧਾ ਮੰਨ ਲਵੋ ॥੨੨੨॥

ਕਲ ਰੂਪ ਕਰਾਲ ਜ੍ਵਾਲ ਜਲੰ ॥

कल रूप कराल ज्वाल जलं ॥

(ਜਿਸ ਦੇ) ਸੁਹਾਵਣੇ ('ਕਲ') ਰੂਪ ਵਿਚੋਂ ਭਿਆਨਕ ਅੱਗ ਬਲ ਰਹੀ ਹੈ (ਅਰਥਾਤ-ਅਗਨੀ ਦੀਆਂ ਲਾਟਾ ਨਿਕਲ ਰਹੀਆਂ ਹਨ)।

ਅਸਿ ਉਜਲ ਪਾਨਿ ਪ੍ਰਭਾ ਨ੍ਰਿਮਲੰ ॥

असि उजल पानि प्रभा नृमलं ॥

(ਉਸ ਨੇ) ਸਫੈਦ ਤਲਵਾਰ ਹੱਥ ਵਿਚ (ਪਕੜੀ ਹੋਈ ਹੈ ਜਿਸ ਦੀ) ਚਮਕ ਬਹੁਤ ਨਿਰਮਲ ਹੈ।

ਅਤਿ ਉਜਲ ਦੰਦ ਅਨੰਦ ਮਨੰ ॥

अति उजल दंद अनंद मनं ॥

(ਉਸ ਦੇ) ਦੰਦ ਬਹੁਤ ਚਿੱਟੇ ਅਤੇ ਮਨ ਨੂੰ ਆਨੰਦ (ਦੇਣ ਵਾਲੇ ਹਨ)।

ਕੁਕ੍ਰਿਆ ਤਿਹ ਨਾਮ ਸੁ ਜੋਧ ਗਨੰ ॥੨੨੩॥

कुकृआ तिह नाम सु जोध गनं ॥२२३॥

ਉਸ ਯੋਧੇ ਦਾ ਨਾ 'ਕੁਕ੍ਰਿਆ' ਗਿਣਿਆ ਜਾਦਾ ਹੈ ॥੨੨੩॥

ਅਤਿ ਸਿਆਮ ਸਰੂਪ ਕਰੂਪ ਤਨੰ ॥

अति सिआम सरूप करूप तनं ॥

(ਜਿਸ ਦਾ) ਬਹੁਤ ਕਾਲਾ ਸਰੂਪ ਅਤੇ ਬਦਸੂਰਤ ਸ਼ਰੀਰ ਹੈ।

ਉਪਜੰ ਅਗ੍ਯਾਨ ਬਿਲੋਕਿ ਮਨੰ ॥

उपजं अग्यान बिलोकि मनं ॥

(ਉਸ ਨੂੰ) ਵੇਖਦਿਆਂ ਹੀ ਮਨ ਵਿਚ ਅਗਿਆਨ ਉਤਪੰਨ ਹੋ ਜਾਦਾ ਹੈ।

ਤਿਹ ਨਾਮ ਗਿਲਾਨਿ ਪ੍ਰਧਾਨ ਭਟੰ ॥

तिह नाम गिलानि प्रधान भटं ॥

ਉਸ ਪ੍ਰਧਾਨ ਸੂਰਮੇ ਦਾ ਨਾ 'ਗਿਲਾਨਿ' ਹੈ।

ਰਣ ਮੋ ਨ ਮਹਾ ਹਠਿ ਹਾਰਿ ਹਟੰ ॥੨੨੪॥

रण मो न महा हठि हारि हटं ॥२२४॥

(ਉਹ) ਮਹਾਨ ਹਠ ਵਾਲਾ ਰਣ ਵਿਚੋਂ ਹਾਰ ਕੇ ਹਟਦਾ ਨਹੀਂ ਹੈ ॥੨੨੪॥

ਅਤਿ ਅੰਗ ਸੁਰੰਗ ਸਨਾਹ ਸੁਭੰ ॥

अति अंग सुरंग सनाह सुभं ॥

ਸ਼ਰੀਰ ਉਤੇ ਅਤਿ ਸ਼ੁਭ ਅਤੇ ਸੁੰਦਰ ਕਵਚ ਹੈ।

ਬਹੁ ਕਸਟ ਸਰੂਪ ਸੁ ਕਸਟ ਛੁਭੰ ॥

बहु कसट सरूप सु कसट छुभं ॥

ਕਸ਼ਟ' ਸਰੂਪ ਵਾਲਾ (ਇਹ ਯੋਧਾ) ਬਹੁਤ ਕਸ਼ਟ ਨੂੰ ਵੀ ਖਿਝਾ ਦਿੰਦਾ ਹੈ।

ਅਤਿ ਬੀਰ ਅਧੀਰ ਨ ਭਯੋ ਕਬ ਹੀ ॥

अति बीर अधीर न भयो कब ही ॥

(ਇਹ) ਅਤਿ ਅਧਿਕ ਸੂਰਵੀਰ ਹੈ ਅਤੇ ਕਦੇ ਵੀ ਅਧੀਰ ਨਹੀਂ ਹੋਇਆ ਹੈ।

ਦਿਵ ਦੇਵ ਪਛਾਨਤ ਹੈ ਸਬ ਹੀ ॥੨੨੫॥

दिव देव पछानत है सब ही ॥२२५॥

(ਉਸ ਨੂੰ) ਦੇਵਤੇ ਅਤੇ ਦੈਂਤ ਸਾਰੇ ਪਛਾਣਦੇ ਹਨ ॥੨੨੫॥

ਭਟ ਕਰਮ ਬਿਕਰਮ ਜਬੈ ਧਰਿ ਹੈ ॥

भट करम बिकरम जबै धरि है ॥

ਕਰਮ' ਨਾ ਦਾ ਯੋਧਾ ਜਦੋਂ ਸ਼ਕਤੀ ('ਬਿਕਰਮ') ਨੂੰ ਧਾਰਨ ਕਰੇਗਾ

ਰਣ ਰੰਗ ਤੁਰੰਗਹਿ ਬਿਚਰਿ ਹੈ ॥

रण रंग तुरंगहि बिचरि है ॥

ਅਤੇ ਰਣਭੂਮੀ ਵਿਚ ਘੋੜੇ ਉਤੇ ਵਿਚਰੇਗਾ।

ਤਬ ਬੀਰ ਸੁ ਧੀਰਹਿ ਕੋ ਧਰਿ ਹੈ ॥

तब बीर सु धीरहि को धरि है ॥

(ਤਦ ਹੇ ਰਾਜਨ!) ਤੇਰਾ ਕਿਹੜਾ ਸੂਰਮਾ ਧੀਰਜ ਨੂੰ ਧਾਰਨ ਕਰੇਗਾ,

ਬਲ ਬਿਕ੍ਰਮ ਤੇਜ ਤਬੈ ਹਰਿ ਹੈ ॥੨੨੬॥

बल बिक्रम तेज तबै हरि है ॥२२६॥

(ਉਹ) ਉਸੇ ਵੇਲੇ ਬਲ ਅਤੇ ਸ਼ਕਤੀ ਨੂੰ ਹਰ ਲਵੇਗਾ ॥੨੨੬॥

ਦੋਹਰਾ ॥

दोहरा ॥

ਦੋਹਰਾ:

ਇਹ ਬਿਧਿ ਤਨ ਸੂਰਾ ਸੁ ਧਰਿ ਧੈ ਹੈ ਨ੍ਰਿਪ ਅਬਿਬੇਕ ॥

इह बिधि तन सूरा सु धरि धै है नृप अबिबेक ॥

ਇਸ ਤਰ੍ਹਾ ਅਬਿਬੇਕ ਰਾਜੇ ਦੇ ਸੂਰਮੇ ਸ਼ਰੀਰ ਧਾਰ ਕੇ (ਜਦ) ਹਮਲਾ ਕਰਨਗੇ,

ਨ੍ਰਿਪ ਬਿਬੇਕ ਕੀ ਦਿਸਿ ਸੁਭਟ ਠਾਢ ਨ ਰਹਿ ਹੈ ਏਕ ॥੨੨੭॥

नृप बिबेक की दिसि सुभट ठाढ न रहि है एक ॥२२७॥

(ਤਦ) ਬਿਬੇਕ ਰਾਜੇ ਦੇ ਪਖ ਦੇ ਸੂਰਮਿਆਂ ਵਿਚੋਂ ਇਕ ਵੀ (ਰਣ-ਭੂਮੀ ਵਿਚ) ਖੜੋਤਾ ਨਹੀਂ ਰਹੇਗਾ ॥੨੨੭॥

ਇਤਿ ਸ੍ਰੀ ਬਚਿਤ ਨਾਟਕ ਗ੍ਰੰਥੇ ਪਾਰਸ ਮਛਿੰਦ੍ਰ ਸੰਬਾਦੇ ਨ੍ਰਿਪ ਅਬਿਬੇਕ ਆਗਮਨ ਨਾਮ ਸੁਭਟ ਬਰਨਨੰ ਨਾਮ ਧਿਆਇ ਸਮਾਪਤਮ ਸਤ ਸੁਭਮ ਸਤ ॥

इति स्री बचित नाटक ग्रंथे पारस मछिंद्र संबादे नृप अबिबेक आगमन नाम सुभट बरननं नाम धिआइ समापतम सत सुभम सत ॥

ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਪਾਰਸ ਮਛਿੰਦ੍ਰ ਸੰਵਾਦ ਦੇ ਅਬਿਬੇਕ ਰਾਜਾ ਦੇ 'ਆਗਮਨ ਨਾਮ ਵਾਲੇ ਸੁਭਟ ਬਰਨਨ' ਨਾ ਵਾਲੇ ਅਧਿਆਇ ਦੀ ਸਮਾਪਤੀ, ਸਭ ਸ਼ੁਭ ਹੈ।

ਅਥ ਨ੍ਰਿਪ ਬਿਬੇਕ ਦੇ ਦਲ ਕਥਨੰ ॥

अथ नृप बिबेक दे दल कथनं ॥

ਹੁਣ ਬਿਬੇਕ ਰਾਜੇ ਦੇ ਦਲ ਦਾ ਕਥਨ:

ਛਪਯ ਛੰਦ ॥

छपय छंद ॥

ਛਪਯ ਛੰਦ:

ਜਿਹ ਪ੍ਰਕਾਰ ਅਬਿਬੇਕ ਨ੍ਰਿਪਤਿ ਦਲ ਸਹਿਤ ਬਖਾਨੇ ॥

जिह प्रकार अबिबेक नृपति दल सहित बखाने ॥

ਜਿਸ ਤਰ੍ਹਾ 'ਅਬਿਬੇਕ' ਰਾਜੇ ਦਾ ਦਲ ਸਹਿਤ ਵਰਣਨ ਕੀਤਾ ਹੈ

ਨਾਮ ਠਾਮ ਆਭਰਨ ਸੁ ਰਥ ਸਭ ਕੇ ਹਮ ਜਾਨੇ ॥

नाम ठाम आभरन सु रथ सभ के हम जाने ॥

ਅਤੇ ਸਾਰਿਆਂ ਦੇ ਨਾ, ਠਿਕਾਣੇ, ਗਹਿਣੇ, ਰਥ ਆਦਿ ਅਸੀਂ ਜਾਣ ਲਏ ਹਨ।

ਸਸਤ੍ਰ ਅਸਤ੍ਰ ਅਰੁ ਧਨੁਖ ਧੁਜਾ ਜਿਹ ਬਰਣ ਉਚਾਰੀ ॥

ससत्र असत्र अरु धनुख धुजा जिह बरण उचारी ॥

ਸ਼ਸਤ੍ਰ, ਅਸਤ੍ਰ, ਧਨੁਸ਼, ਧੁਜਾ, ਰੰਗ ਆਦਿ ਦਾ ਜਿਹੜਾ (ਤੁਸੀਂ) ਕ੍ਰਿਪਾ ਪੂਰਵਕ ਵਰਣਨ ਕੀਤਾ ਹੈ,

ਤ੍ਵਪ੍ਰਸਾਦਿ ਮੁਨਿ ਦੇਵ ਸਕਲ ਸੁ ਬਿਬੇਕ ਬਿਚਾਰੀ ॥

त्वप्रसादि मुनि देव सकल सु बिबेक बिचारी ॥

ਹੇ ਮੁਨੀ ਦੇਵ! ਉਸੇ ਤਰ੍ਹਾ 'ਬਿਬੇਕ' ਦਾ ਸਾਰਾ ਵਿਚਾਰ ਕਰੋ।

ਕਰਿ ਕ੍ਰਿਪਾ ਸਕਲ ਜਿਹ ਬਿਧਿ ਕਹੇ ਤਿਹ ਬਿਧਿ ਵਹੈ ਬਖਾਨੀਐ ॥

करि कृपा सकल जिह बिधि कहे तिह बिधि वहै बखानीऐ ॥

ਕ੍ਰਿਪਾ ਕਰ ਕੇ ਜਿਸ ਤਰ੍ਹਾ (ਅਬਿਬੇਕ ਦਾ) ਸਾਰਾ ਵਰਣਨ ਕੀਤਾ ਹੈ, ਉਸੇ ਤਰ੍ਹਾ (ਬਿਬੇਕ ਦਾ) ਬਖਾਨ ਕਰੋ।

ਕਿਹ ਛਬਿ ਪ੍ਰਭਾਵ ਕਿਹ ਦੁਤਿ ਨ੍ਰਿਪਤਿ ਨ੍ਰਿਪ ਬਿਬੇਕ ਅਨੁਮਾਨੀਐ ॥੨੨੮॥

किह छबि प्रभाव किह दुति नृपति नृप बिबेक अनुमानीऐ ॥२२८॥

ਕਿਸ ਤਰ੍ਹਾ ਦੀ ਛਬੀ, ਪ੍ਰਭਾਵ ਅਤੇ ਕਿਹੋ ਜਿਹੀ ਚਮਕ ਰਾਜਿਆਂ ਦੇ ਰਾਜੇ ਬਿਬੇਕ ਦੀ ਹੈ। (ਉਸ ਦਾ) ਅਨੁਮਾਨਿਕ ਸਰੂਪ ਦਸੋ (ਅਰਥਾਤ–ਵਰਣਨ ਕਰੋ) ॥੨੨੮॥

ਅਧਿਕ ਨ੍ਯਾਸ ਮੁਨਿ ਕੀਨ ਮੰਤ੍ਰ ਬਹੁ ਭਾਤਿ ਉਚਾਰੇ ॥

अधिक न्यास मुनि कीन मंत्र बहु भाति उचारे ॥

(ਮਛਿੰਦ੍ਰ) ਮੁਨੀ ਨੇ ਬਹੁਤ ਸਾਰੇ ਸਾਧਨ ਕੀਤੇ ਅਤੇ ਬਹੁਤ ਭਾਤ ਦੇ ਮੰਤ੍ਰ ਉਚਾਰੇ।

ਤੰਤ੍ਰ ਭਲੀ ਬਿਧਿ ਸਧੇ ਜੰਤ੍ਰ ਬਹੁ ਬਿਧਿ ਲਿਖਿ ਡਾਰੇ ॥

तंत्र भली बिधि सधे जंत्र बहु बिधि लिखि डारे ॥

ਚੰਗੀ ਤਰ੍ਹਾ ਤੰਤ੍ਰਾ ਨੂੰ ਸਾਧਿਆ ਅਤੇ ਬਹੁਤ ਤਰ੍ਹਾ ਦੇ ਜੰਤ੍ਰ ਲਿਖ ਦਿੱਤੇ।

ਅਤਿ ਪਵਿਤ੍ਰ ਹੁਐ ਆਪ ਬਹੁਰਿ ਉਚਾਰ ਕਰੋ ਤਿਹ ॥

अति पवित्र हुऐ आप बहुरि उचार करो तिह ॥

(ਪਹਿਲਾ) ਆਪ ਬਹੁਤ ਪਵਿਤ੍ਰ ਹੋਏ ਅਤੇ ਫਿਰ ਉਨ੍ਹਾ ਦਾ ਉਚਾਰਨ ਕੀਤਾ।

ਨ੍ਰਿਪ ਬਿਬੇਕ ਅਬਿਬੇਕ ਸਹਿਤ ਸੈਨ ਕਥ੍ਯੋ ਜਿਹ ॥

नृप बिबेक अबिबेक सहित सैन कथ्यो जिह ॥

ਰਾਜਾ 'ਬਿਬੇਕ' (ਦਾ ਉਸੇ ਤਰ੍ਹਾ ਵਰਣਨ ਕੀਤਾ) ਜਿਸ ਤਰ੍ਹਾ 'ਅਬਿਬੇਕ' ਦਾ ਸੈਨਾ ਸਹਿਤ ਕਥਨ ਕੀਤਾ ਸੀ।

ਸੁਰ ਅਸੁਰ ਚਕ੍ਰਿਤ ਚਹੁ ਦਿਸ ਭਏ ਅਨਲ ਪਵਨ ਸਸਿ ਸੂਰ ਸਬ ॥

सुर असुर चकृत चहु दिस भए अनल पवन ससि सूर सब ॥

ਚੌਹਾ ਪਾਸੇ ਦੇਵਤੇ, ਦੈਂਤ, ਅਗਨੀ, ਵਾਯੂ, ਚੰਦ੍ਰਮਾ, ਸੂਰਜ ਆਦਿ ਸਾਰੇ ਹੈਰਾਨ ਹੋ ਗਏ।

ਕਿਹ ਬਿਧਿ ਪ੍ਰਕਾਸ ਕਰਿ ਹੈ ਸੰਘਾਰ ਜਕੇ ਜਛ ਗੰਧਰਬ ਸਬ ॥੨੨੯॥

किह बिधि प्रकास करि है संघार जके जछ गंधरब सब ॥२२९॥

ਕਿਸ ਤਰ੍ਹਾ (ਮੁਨੀ) ਭਿਆਨਕ ਸੰਘਰਸ਼ ('ਸੰਘਾਰ') ਦਾ ਪ੍ਰਕਾਸ਼ ਕਰਨਗੇ, (ਇਹ ਵਿਚਾਰ ਕੇ) ਸਾਰੇ ਯਕਸ਼ ਤੇ ਗੰਧਰਬ ਹੈਰਾਨ ਹੋ ਰਹੇ ਸਨ ॥੨੨੯॥

ਸੇਤ ਛਤ੍ਰ ਸਿਰ ਧਰੈ ਸੇਤ ਬਾਜੀ ਰਥ ਰਾਜਤ ॥

सेत छत्र सिर धरै सेत बाजी रथ राजत ॥

ਚਿੱਟਾ ਛਤ੍ਰ ਸਿਰ ਉਤੇ ਧਰਿਆ ਹੋਇਆ ਹੈ ਅਤੇ ਚਿੱਟੇ ਰਥ ਅਗੇ ਚਿੱਟੇ ਰੰਗ ਦੇ ਘੋੜੇ (ਜੁਤੇ ਹੋਏ ਹਨ)।

ਸੇਤ ਸਸਤ੍ਰ ਤਨ ਸਜੇ ਨਿਰਖਿ ਸੁਰ ਨਰ ਭ੍ਰਮਿ ਭਾਜਤ ॥

सेत ससत्र तन सजे निरखि सुर नर भ्रमि भाजत ॥

ਚਿੱਟੇ ਰੰਗ ਦੇ ਸ਼ਸਤ੍ਰ ਸ਼ਰੀਰ ਉਤੇ ਸਜੇ ਹੋਏ ਹਨ, (ਜਿਸ ਨੂੰ) ਵੇਖ ਕੇ ਦੇਵਤੇ ਅਤੇ ਮਨੁੱਖ ਭਰਮ ਵਿਚ ਭਜੇ ਫਿਰਦੇ ਹਨ।

ਚੰਦ ਚਕ੍ਰਿਤ ਹ੍ਵੈ ਰਹਤ ਭਾਨੁ ਭਵਤਾ ਲਖਿ ਭੁਲਤ ॥

चंद चकृत ह्वै रहत भानु भवता लखि भुलत ॥

ਚੰਦ੍ਰਮਾ ਹੈਰਾਨ ਹੋ ਰਿਹਾ ਹੈ, ਸੂਰਜ ਪ੍ਰਭੁਤਾ ਵੇਖ ਕੇ (ਆਪਣਾ ਕਾਰਜ) ਭੁਲ ਗਿਆ ਹੈ।

ਭ੍ਰਮਰ ਪ੍ਰਭਾ ਲਖਿ ਭ੍ਰਮਤ ਅਸੁਰ ਸੁਰ ਨਰ ਡਗ ਡੁਲਤ ॥

भ्रमर प्रभा लखि भ्रमत असुर सुर नर डग डुलत ॥

ਭੌਰੇ (ਉਸ ਦੇ) ਪ੍ਰਕਾਸ਼ ਨੂੰ ਵੇਖ ਕੇ ਭਰਮਦੇ ਫਿਰਦੇ ਹਨ ਅਤੇ ਦੈਂਤ, ਦੇਵਤੇ ਤੇ ਮਨੁੱਖ ਡਾਵਾ ਡੋਲ ਹੋਏ ਫਿਰਦੇ ਹਨ।

ਇਹ ਛਬਿ ਬਿਬੇਕ ਰਾਜਾ ਨ੍ਰਿਪਤਿ ਅਤਿ ਬਲਿਸਟ ਤਿਹ ਮਾਨੀਐ ॥

इह छबि बिबेक राजा नृपति अति बलिसट तिह मानीऐ ॥

ਹੇ ਰਾਜਨ! ਇਹ ਛਬੀ 'ਬਿਬੇਕ' ਰਾਜਾ ਦੀ ਹੈ। ਉਸ ਨੂੰ ਅਤਿਅੰਤ ਬਲਵਾਨ ਮੰਨਿਆ ਜਾਦਾ ਹੈ।

ਮੁਨਿ ਗਨ ਮਹੀਪ ਬੰਦਤ ਸਕਲ ਤੀਨਿ ਲੋਕਿ ਮਹਿ ਜਾਨੀਐ ॥੨੩੦॥

मुनि गन महीप बंदत सकल तीनि लोकि महि जानीऐ ॥२३०॥

ਮੁਨੀਆਂ ਦੀਆਂ ਮੰਡਲੀਆਂ ਅਤੇ ਸਾਰੇ ਰਾਜੇ (ਉਸ ਨੂੰ) ਬੰਦਨਾ ਕਰਦੇ ਹਨ। (ਇਸ ਤਰ੍ਹਾ ਉਹ) ਤਿੰਨਾ ਲੋਕਾ ਵਿਚ ਜਾਣਿਆ ਜਾਦਾ ਹੈ ॥੨੩੦॥

ਚਮਰ ਚਾਰੁ ਚਹੂੰ ਓਰ ਢੁਰਤ ਸੁੰਦਰ ਛਬਿ ਪਾਵਤ ॥

चमर चारु चहूँ ओर ढुरत सुँदर छबि पावत ॥

ਚੌਹਾ ਪਾਸੇ ਸੁੰਦਰ ਚੌਰ ਝੁਲਦਾ ਹੈ, ਜੋ ਬਹੁਤ ਹੀ ਸੁੰਦਰ ਛਬੀ ਪ੍ਰਾਪਤ ਕਰ ਰਿਹਾ ਹੈ।

ਨਿਰਖਿ ਹੰਸ ਤਿਹ ਢੁਰਨਿ ਮਾਨ ਸਰਵਰਹਿ ਲਜਾਵਤ ॥

निरखि हंस तिह ढुरनि मान सरवरहि लजावत ॥

(ਚੌਰ ਦੇ) ਢੁਰਨ ਨੂੰ ਵੇਖ ਕੇ ਮਾਨ-ਸਰੋਵਰ ਦੇ ਹੰਸ ਲਜਾਉਂਦੇ ਹਨ।

ਅਤਿ ਪਵਿਤ੍ਰ ਸਬ ਗਾਤ ਪ੍ਰਭਾ ਅਤਿ ਹੀ ਜਿਹ ਸੋਹਤ ॥

अति पवित्र सब गात प्रभा अति ही जिह सोहत ॥

(ਉਸ ਦਾ) ਸਾਰਾ ਸ਼ਰੀਰ ਬਹੁਤ ਪਵਿਤ੍ਰ ਹੈ ਅਤੇ ਜਿਸ ਦੀ ਚਮਕ ਬਹੁਤ ਸ਼ੋਭਾ ਪਾ ਰਹੀ ਹੈ।

ਸੁਰ ਨਰ ਨਾਗ ਸੁਰੇਸ ਜਛ ਕਿੰਨਰ ਮਨ ਮੋਹਤ ॥

सुर नर नाग सुरेस जछ किंनर मन मोहत ॥

(ਉਹ) ਦੇਵਤਿਆਂ, ਮਨੁੱਖਾ, ਨਾਗਾ, ਇੰਦਰ, ਯਕਸ਼ਾ ਅਤੇ ਕਿੰਨਰਾ ਦੇ ਮਨ ਨੂੰ ਮੋਹ ਰਿਹਾ ਹੈ।

ਇਹ ਛਬਿ ਬਿਬੇਕ ਰਾਜਾ ਨ੍ਰਿਪਤਿ ਜਿਦਿਨ ਕਮਾਨ ਚੜਾਇ ਹੈ ॥

इह छबि बिबेक राजा नृपति जिदिन कमान चड़ाइ है ॥

ਇਹ ਹੈ ਰਾਜਿਆਂ ਦੇ ਰਾਜੇ ਬਿਬੇਕ ਰਾਜੇ ਦੀ (ਛਬੀ) ਜਿਸ ਦਿਨ ਉਹ ਧਨੁਸ਼ ਚੜ੍ਹਾਏਗਾ,

ਬਿਨੁ ਅਬਿਬੇਕ ਸੁਨਿ ਹੋ ਨ੍ਰਿਪਤਿ ਸੁ ਅਉਰ ਨ ਬਾਨ ਚਲਾਇ ਹੈ ॥੨੩੧॥

बिनु अबिबेक सुनि हो नृपति सु अउर न बान चलाइ है ॥२३१॥

ਹੇ ਰਾਜਨ! ਸੁਣੋ, ਬਿਨਾ ਇਕ 'ਅਬਿਬੇਕ' ਦੇ, ਹੋਰ ਕੋਈ ਵੀ (ਉਸ ਦੇ ਸਾਹਮਣੇ) ਬਾਣ ਨਹੀਂ ਚਲਾ ਸਕੇਗਾ ॥੨੩੧॥

ਅਤਿ ਪ੍ਰਚੰਡ ਅਬਿਕਾਰ ਤੇਜ ਆਖੰਡ ਅਤੁਲ ਬਲ ॥

अति प्रचंड अबिकार तेज आखंड अतुल बल ॥

(ਜਿਸ ਦਾ) ਬਹੁਤ ਤਿਖਾ ਅਤੇ ਵਿਕਾਰ-ਰਹਿਤ ਤੇਜ ਹੈ ਅਤੇ ਨਾ ਖੰਡੇ ਜਾ ਸਕਣ ਵਾਲਾ ਬਲ ਹੈ।

ਅਤਿ ਪ੍ਰਤਾਪ ਅਤਿ ਸੂਰ ਤੂਰ ਬਾਜਤ ਜਿਹ ਜਲ ਥਲ ॥

अति प्रताप अति सूर तूर बाजत जिह जल थल ॥

(ਜਿਸ ਦਾ) ਬਹੁਤ ਪ੍ਰਤਾਪ ਹੈ ਅਤੇ (ਜੋ) ਬਹੁਤ ਸੂਰਮਾ ਹੈ, ਜਿਸ ਦਾ ਨਰਸਿੰਘਾ ਜਲ ਥਲ ਵਿਚ ਵਜਦਾ ਹੈ।

ਪਵਨ ਬੇਗ ਰਥ ਚਲਤ ਪੇਖਿ ਚਪਲਾ ਚਿਤ ਲਾਜਤ ॥

पवन बेग रथ चलत पेखि चपला चित लाजत ॥

ਪੌਣ ਦੇ ਵੇਗ ਨਾਲ (ਜਿਸ ਦਾ) ਰਥ ਚਲਦਾ ਹੈ, (ਜਿਸ ਨੂੰ) ਵੇਖ ਕੇ ਬਿਜਲੀ ਚਿਤ ਵਿਚ ਸ਼ਰਮਸਾਰ ਹੁੰਦੀ ਹੈ।

ਸੁਨਤ ਸਬਦ ਚਕ ਚਾਰ ਮੇਘ ਮੋਹਤ ਭ੍ਰਮ ਭਾਜਤ ॥

सुनत सबद चक चार मेघ मोहत भ्रम भाजत ॥

(ਜਿਸ ਦੇ) ਸ਼ਬਦ ਨੂੰ ਸੁਣ ਕੇ ਚੌਹਾ ਪਾਸੇ ਬਦਲ (ਦੇ ਗਜਣ ਦਾ) ਭਰਮ ਹੋ ਜਾਦਾ ਹੈ ਅਤੇ (ਸਭ) ਮੋਹਿਤ ਹੋ ਕੇ ਭਜ ਜਾਦੇ ਹਨ।

ਜਲ ਥਲ ਅਜੇਅ ਅਨਭੈ ਭਟ ਅਤਿ ਉਤਮ ਪਰਵਾਨੀਐ ॥

जल थल अजेअ अनभै भट अति उतम परवानीऐ ॥

(ਜੋ) ਜਲ ਥਲ ਵਿਚ ਜਿਤਿਆ ਨਹੀਂ ਜਾਦਾ, (ਕਿਸੇ ਦਾ) ਡਰ ਨਹੀਂ ਮੰਨਦਾ, (ਉਸ ਨੂੰ) ਅਤਿ ਉਤਮ ਸੂਰਮਾ ਪ੍ਰਵਾਨ ਕਰਨਾ ਚਾਹੀਦਾ ਹੈ।

ਧੀਰਜੁ ਸੁ ਨਾਮ ਜੋਧਾ ਬਿਕਟ ਅਤਿ ਸੁਬਾਹੁ ਜਗ ਮਾਨੀਐ ॥੨੩੨॥

धीरजु सु नाम जोधा बिकट अति सुबाहु जग मानीऐ ॥२३२॥

(ਇਸ) ਵਿਕਟ ਯੋਧੇ ਦਾ ਨਾ 'ਧੀਰਜ' ਹੈ ਜੋ ਜਗ ਵਿਚ ਬਹੁਤ ਬਲ ਵਾਲਾ ਮੰਨਿਆ ਗਿਆ ਹੈ ॥੨੩੨॥

ਧਰਮ ਧੀਰ ਬੀਰ ਜਸਮੀਰ ਅਨਭੀਰ ਬਿਕਟ ਮਤਿ ॥

धरम धीर बीर जसमीर अनभीर बिकट मति ॥

ਧਰਮੀ, ਧੀਰਜਵਾਨ, ਸੂਰਮਾ ਅਤੇ ਯਸ਼ਵਾਨ ਹੈ, (ਜੋ) ਡਰਪੋਕ ਨਹੀਂ ਅਤੇ ਕਠੋਰ ਮਤ ਵਾਲਾ ਹੈ।

ਕਲਪ ਬ੍ਰਿਛ ਕੁਬ੍ਰਿਤਨ ਕ੍ਰਿਪਾਨ ਜਸ ਤਿਲਕ ਸੁਭਟ ਅਤਿ ॥

कलप बृछ कुबृतन कृपान जस तिलक सुभट अति ॥

ਕਲਪ ਬ੍ਰਿਛ (ਵਾਗ ਇੱਛਾਵਾ ਪੂਰੀਆਂ ਕਰਨ ਵਾਲਾ) ਕੁਵ੍ਰਿੱਤੀਆਂ ਨੂੰ ਕ੍ਰਿਪਾਨ (ਨਾਲ ਕਟਣ ਵਾਲਾ) ਜਸ ਦਾ ਤਿਲਕ ਰੂਪ ਬਹੁਤ ਤਕੜਾ ਸੂਰਮਾ ਹੈ।

ਅਤਿ ਪ੍ਰਤਾਪੁ ਅਤਿ ਓਜ ਅਨਲ ਸਰ ਤੇਜ ਜਰੇ ਰਣ ॥

अति प्रतापु अति ओज अनल सर तेज जरे रण ॥

(ਉਸ ਦਾ) ਅਤਿਅੰਤ ਪ੍ਰਤਾਪ ਅਤੇ ਅਧਿਕ ਹੈ ਅਤੇ ਰਣ ਨੂੰ ਅੱਗ ਜਿਹੇ ਤੇਜ ਨਾਲ ਸਾੜਨ ਵਾਲਾ ਹੈ।

ਬ੍ਰਹਮ ਅਸਤ੍ਰ ਸਿਵ ਅਸਤ੍ਰ ਨਹਿਨ ਮਾਨਤ ਏਕੈ ਬ੍ਰਣ ॥

ब्रहम असत्र सिव असत्र नहिन मानत एकै ब्रण ॥

ਬ੍ਰਹਮ ਅਸਤ੍ਰ ਅਤੇ ਸ਼ਿਵ ਅਸਤ੍ਰ ਨੂੰ ਮੰਨਦਾ ਨਹੀਂ, (ਬਸ) ਇਕ ਘਾਉ (ਲਾਣਾ ਹੀ ਜਾਣਦਾ ਹੈ)।

ਇਹ ਦੁਤਿ ਪ੍ਰਕਾਸ ਬ੍ਰਿਤ ਛਤ੍ਰ ਨ੍ਰਿਪ ਸਸਤ੍ਰ ਅਸਤ੍ਰ ਜਬ ਛੰਡਿ ਹੈ ॥

इह दुति प्रकास बृत छत्र नृप ससत्र असत्र जब छंडि है ॥

(ਇਹ) ਇਕ ਚਮਕ ਅਤੇ ਪ੍ਰਤਾਪ ਵਾਲਾ 'ਬ੍ਰਤ' ਨਾ ਵਾਲਾ ਛਤ੍ਰੀ ਰਾਜਾ ਹੈ, (ਜੋ) ਜਦੋਂ (ਰਣਭੂਮੀ ਵਿਚ) ਅਸਤ੍ਰ ਸ਼ਸਤ੍ਰ ਨੂੰ ਛੰਡਦਾ ਹੈ,

ਬਿਨੁ ਏਕ ਅਬ੍ਰਿਤ ਸੁਬ੍ਰਿਤ ਨ੍ਰਿਪਤਿ ਅਵਰ ਨ ਆਹਵ ਮੰਡਿ ਹੈ ॥੨੩੩॥

बिनु एक अबृत सुबृत नृपति अवर न आहव मंडि है ॥२३३॥

(ਤਦ) ਹੇ ਰਾਜਨ! ਬਿਨਾ ਇਕ 'ਅਬ੍ਰਿਤ' ਅਤੇ 'ਸੁਬ੍ਰਿਤ' ਦੇ ਹੋਰ ਕੋਈ ਯੁੱਧ ਵਿਚ ਨਹੀਂ ਟਿਕ ਸਕੇਗਾ ॥੨੩੩॥

ਅਛਿਜ ਗਾਤ ਅਨਭੰਗ ਤੇਜ ਆਖੰਡ ਅਨਿਲ ਬਲ ॥

अछिज गात अनभंग तेज आखंड अनिल बल ॥

(ਜਿਸ ਦਾ) ਸ਼ਰੀਰ ਛਿਜਣ ਵਾਲਾ ਨਹੀਂ, ਨਾ ਭੰਗ ਹੋਣ ਵਾਲਾ ਤੇਜ ਹੈ, ਨਾ ਖੰਡੇ ਜਾ ਸਕਣ ਵਾਲਾ ਅਗਨੀ ਦੇ ਸਮਾਨ ਬਲ ਹੈ।

ਪਵਨ ਬੇਗ ਰਥ ਕੋ ਪ੍ਰਤਾਪੁ ਜਾਨਤ ਜੀਅ ਜਲ ਥਲ ॥

पवन बेग रथ को प्रतापु जानत जीअ जल थल ॥

ਪੌਣ ਦੇ ਵੇਗ ਵਾਗ ਚਲਣ ਵਾਲੇ ਰਥ ਦੇ ਪ੍ਰਤਾਪ ਨੂੰ ਜਲ ਥਲ ਦੇ ਸਾਰੇ ਜੀਵ ਜਾਣਦੇ ਹਨ।

ਧਨੁਖ ਬਾਨ ਪਰਬੀਨ ਛੀਨ ਸਬ ਅੰਗ ਬ੍ਰਿਤਨ ਕਰਿ ॥

धनुख बान परबीन छीन सब अंग बृतन करि ॥

(ਜੋ) ਧਨੁਸ਼ ਬਾਣ ਚਲਾਉਣ ਵਿਚ ਪ੍ਰਬੀਨ ਹੈ, ਪਰ ਵ੍ਰਿੱਤੀਆਂ ਕਾਰਨ ਸਾਰੇ ਅੰਗ ਛੀਣ ਹਨ।

ਅਤਿ ਸੁਬਾਹ ਸੰਜਮ ਸੁਬੀਰ ਜਾਨਤ ਨਾਰੀ ਨਰ ॥

अति सुबाह संजम सुबीर जानत नारी नर ॥

(ਇਹ) ਅਤਿ ਸੁੰਦਰ ਬਾਹਵਾ ਵਾਲਾ 'ਸੰਜਮ' ਨਾਮ ਦਾ ਸੂਰਮਾ ਹੈ ਜਿਸ ਨੂੰ ਸਾਰੇ ਨਰ ਨਾਰੀ ਜਾਣਦੇ ਹਨ।

ਗਹਿ ਧਨੁਖ ਬਾਨ ਪਾਨਹਿ ਧਰਮ ਪਰਮ ਰੂਪ ਧਰਿ ਗਰਜਿ ਹੈ ॥

गहि धनुख बान पानहि धरम परम रूप धरि गरजि है ॥

(ਜਦ ਇਹ) ਧਨੁਸ਼ ਬਾਣ ਨੂੰ ਹੱਥ ਵਿਚ ਪਕੜ ਕੇ ਪਰਮ ਧਰਮ ਦਾ ਰੂਪ ਧਾਰ ਕੇ (ਰਣ-ਭੂਮੀ ਵਿਚ) ਗਜੇਗਾ,

ਬਿਨੁ ਇਕ ਅਬ੍ਰਿਤ ਸੁਬ੍ਰਿਤ ਨ੍ਰਿਪਤਿ ਅਉਰ ਨ ਆਨਿ ਬਰਜਿ ਹੈ ॥੨੩੪॥

बिनु इक अबृत सुबृत नृपति अउर न आनि बरजि है ॥२३४॥

ਹੇ ਰਾਜਨ! (ਉਦੋਂ) ਬਿਨਾ ਇਕ 'ਅਬ੍ਰਿਤਿ' ਤੇ 'ਸੁਬ੍ਰਿਤਿ' ਦੇ ਹੋਰ ਕੋਈ ਉਸ ਨੂੰ ਨਹੀਂ ਰੋਕ ਸਕੇਗਾ ॥੨੩੪॥

ਚਕ੍ਰਿਤ ਚਾਰੁ ਚੰਚਲ ਪ੍ਰਕਾਸ ਬਾਜੀ ਰਥ ਸੋਹਤ ॥

चकृत चारु चंचल प्रकास बाजी रथ सोहत ॥

(ਜਿਸ ਦਾ) ਚਕ੍ਰਿਤ ਕਰਨ ਵਾਲਾ ਸੁੰਦਰ ਪ੍ਰਕਾਸ਼ ਹੈ ਅਤੇ ਚੰਚਲ ਘੋੜੇ ਰਥ ਅਗੇ ਸ਼ੋਭਦੇ ਹਨ।

ਅਤਿ ਪ੍ਰਬੀਨ ਧੁਨਿ ਛੀਨ ਬੀਨ ਬਾਜਤ ਮਨ ਮੋਹਤ ॥

अति प्रबीन धुनि छीन बीन बाजत मन मोहत ॥

(ਜੋ) ਅਤਿ ਪ੍ਰਬੀਨ ਹੈ ਅਤੇ ਮਨ ਨੂੰ ਮੋਹ ਲੈਣ ਵਾਲੀ ਸੂਖਮ ਧੁਨ ਨਾਲ ਬੀਨ ਵਜਦੀ ਹੈ।

ਪ੍ਰੇਮ ਰੂਪ ਸੁਭ ਧਰੇ ਨੇਮ ਨਾਮਾ ਭਟ ਭੈ ਕਰ ॥

प्रेम रूप सुभ धरे नेम नामा भट भै कर ॥

ਨੇਮ' ਨਾ ਦਾ ਡਰਾਉਣਾ ਸੂਰਮਾ ਹੈ ਜਿਸ ਨੇ ਪ੍ਰੇਮ ਦਾ ਸ਼ੁਭ ਰੂਪ ਧਾਰਨ ਕੀਤਾ ਹੋਇਆ ਹੈ।

ਪਰਮ ਰੂਪ ਪਰਮੰ ਪ੍ਰਤਾਪ ਜੁਧ ਜੈ ਅਰਿ ਛੈ ਕਰ ॥

परम रूप परमं प्रताप जुध जै अरि छै कर ॥

(ਜਿਸ ਦਾ) ਪਰਮ ਰੂਪ ਹੈ, ਪਰਮ ਪ੍ਰਤਾਪ ਹੈ, ਯੁੱਧ ਨੂੰ ਜਿਤਣ ਵਾਲਾ ਅਤੇ ਵੈਰੀ ਨੂੰ ਨਸ਼ਟ ਕਰਨ ਵਾਲਾ ਹੈ।

ਅਸ ਅਮਿਟ ਬੀਰ ਧੀਰਾ ਬਡੋ ਅਤਿ ਬਲਿਸਟ ਦੁਰ ਧਰਖ ਰਣਿ ॥

अस अमिट बीर धीरा बडो अति बलिसट दुर धरख रणि ॥

ਇਸ ਤਰ੍ਹਾ ਦਾ ਨਾ ਮਿਟਣ ਵਾਲਾ, ਵੱਡੇ ਧੀਰਜ ਵਾਲਾ, ਅਤਿ ਬਲਵਾਨ, ਅਤੇ ਰਣ ਵਿਚ ਨਾ ਜਿਤੇ ਜਾ ਸਕਣ ਵਾਲਾ ਸੂਰਮਾ ਹੈ।

ਅਨਭੈ ਅਭੰਜ ਅਨਮਿਟ ਸੁਧੀਸ ਅਨਬਿਕਾਰ ਅਨਜੈ ਸੁ ਭਣ ॥੨੩੫॥

अनभै अभंज अनमिट सुधीस अनबिकार अनजै सु भण ॥२३५॥

(ਜੋ) ਡਰ ਤੋਂ ਮੁਕਤ, ਨਾ ਭੰਨੇ ਜਾ ਸਕਣ ਵਾਲਾ, ਨਾ ਮਿਟਣ ਵਾਲਾ, ਸ਼ੁੱਧ ਸਰੂਪ, ਵਿਕਾਰ ਤੋਂ ਰਹਿਤ ਅਤੇ ਨਾ ਜਿਤੇ ਜਾ ਸਕਣ ਵਾਲਾ ਕਹੀਦਾ ਹੈ ॥੨੩੫॥

ਅਤਿ ਪ੍ਰਤਾਪ ਅਮਿਤੋਜ ਅਮਿਟ ਅਨਭੈ ਅਭੰਗ ਭਟ ॥

अति प्रताप अमितोज अमिट अनभै अभंग भट ॥

(ਜਿਸ ਦਾ) ਬਹੁਤ ਵੱਡਾ ਪ੍ਰਤਾਪ ਹੈ, ਅਮਿਤ ਬਲ ਹੈ, (ਉਹ) ਨਾ ਮਿਟਣ ਵਾਲਾ ਅਤੇ ਨਿਡਰ ਹੈ, (ਉਹ) ਨਾ ਭੰਗ ਹੋਣ ਵਾਲਾ ਸੂਰਮਾ ਹੈ।

ਰਥ ਪ੍ਰਮਾਣ ਚਪਲਾ ਸੁ ਚਾਰੁ ਚਮਕਤ ਹੈ ਅਨਕਟ ॥

रथ प्रमाण चपला सु चारु चमकत है अनकट ॥

(ਉਸ ਦਾ) ਰਥ ਬਿਜਲੀ ਵਾਗ ਸੁੰਦਰ ਚਮਕਦਾ ਹੈ (ਅਤੇ ਉਸ ਦੀ) ਚਮਕ ਕਟੇ ਨਾ ਜਾ ਸਕਣ ਵਾਲੀ ਹੈ।

ਨਿਰਖਿ ਸਤ੍ਰੁ ਤਿਹ ਤੇਜ ਚਕ੍ਰਿਤ ਭਯਭੀਤ ਭਜਤ ਰਣਿ ॥

निरखि सत्रु तिह तेज चकृत भयभीत भजत रणि ॥

ਉਸ ਦੇ ਤੇਜ ਨੂੰ ਵੇਖ ਕੇ ਵੈਰੀ ਹੈਰਾਨ ਹੁੰਦੇ ਹਨ ਅਤੇ ਭੈਭੀਤ ਹੋ ਕੇ ਰਣ ਤੋਂ ਭਜ ਜਾਦੇ ਹਨ।

ਧਰਤ ਧੀਰ ਨਹਿ ਬੀਰ ਤੀਰ ਸਰ ਹੈ ਨਹੀ ਹਠਿ ਰਣਿ ॥

धरत धीर नहि बीर तीर सर है नही हठि रणि ॥

(ਉਸ ਸਾਹਮਣੇ ਵੱਡੇ ਵੱਡੇ) ਸੂਰਮੇ ਵੀ ਧੀਰਜ ਧਾਰਨ ਨਹੀਂ ਕਰਦੇ। ਰਣ ਵਿਚ (ਉਸ ਦੇ) ਤੀਰ ਸਮਾਨ (ਕਿਸੇ ਹੋਰ) ਹਠੀਲੇ ਦਾ ਤੀਰ ਨਹੀਂ ਹੈ।

ਬਿਗ੍ਯਾਨ ਨਾਮੁ ਅਨਭੈ ਸੁਭਟ ਅਤਿ ਬਲਿਸਟ ਤਿਹ ਜਾਨੀਐ ॥

बिग्रयान नामु अनभै सुभट अति बलिसट तिह जानीऐ ॥

ਉਸ ਨਿਡਰ ਸੂਰਮੇ ਦਾ ਨਾ 'ਬਿਗ੍ਯਾਨ' ਹੈ। ਉਸ ਨੂੰ ਅਤਿ ਬਲਵਾਨ ਜਾਣਿਆ ਜਾਦਾ ਹੈ।

ਅਗਿਆਨ ਦੇਸਿ ਜਾ ਕੋ ਸਦਾ ਤ੍ਰਾਸ ਘਰਨ ਘਰਿ ਮਾਨੀਐ ॥੨੩੬॥

अगिआन देसि जा को सदा त्रास घरन घरि मानीऐ ॥२३६॥

ਅਗਿਆਨ ਦੇਸ ਵਿਚ ਜਿਸ ਦਾ ਡਰ ਸਦਾ ਘਰ ਘਰ ਵਿਚ ਮੰਨਿਆ ਜਾਦਾ ਹੈ ॥੨੩੬॥

ਬਮਤ ਜ੍ਵਾਲ ਡਮਰੂ ਕਰਾਲ ਡਿਮ ਡਿਮ ਰਣਿ ਬਜਤ ॥

बमत ज्वाल डमरू कराल डिम डिम रणि बजत ॥

ਮੂੰਹ ਵਿਚੋਂ ਅੱਗ ਦੀ ਲਾਟ ਨਿਕਲਦੀ ਹੈ ਅਤੇ ਭਿਆਨਕ ਡੌਰੂ ਡਿਮ ਡਿਮ ਕਰਦਾ ਯੁੱਧ ਵਿਚ ਵਜ ਰਿਹਾ ਹੈ।

ਘਨ ਪ੍ਰਮਾਨ ਚਕ ਸਬਦ ਘਹਰਿ ਜਾ ਕੋ ਗਲ ਗਜਤ ॥

घन प्रमान चक सबद घहरि जा को गल गजत ॥

ਜਿਸ ਦੇ ਗਲੇ (ਸੰਘ) ਵਿਚੋਂ ਨਿਕਲਣ ਵਾਲਾ ਸ਼ਬਦ (ਆਵਾਜ਼) ਬਦਲ ਦੀ ਗਰਜ ਵਾਗ ਹੈਰਾਨ ਕਰਨ ਵਾਲੀ ਹੈ।

ਸਿਮਟਿ ਸਾਗ ਸੰਗ੍ਰਹਤ ਸਰਕਿ ਸਾਮੁਹ ਅਰਿ ਝਾਰਤ ॥

सिमटि साग संग्रहत सरकि सामुह अरि झारत ॥

(ਉਹ) ਸਿਮਟ ਕੇ ਬਰਛੇ ਨੂੰ ਚੰਗੀ ਤਰ੍ਹਾ ਪਕੜਦਾ ਹੈ ਅਤੇ (ਅਗੇ) ਸਰਕ ਕੇ ਵੈਰੀ ਨੂੰ ਸਾਹਮਣੇ ਹੋ ਕੇ ਮਾਰਦਾ ਹੈ।

ਨਿਰਖਿ ਤਾਸੁ ਸੁਰ ਅਸੁਰ ਬ੍ਰਹਮ ਜੈ ਸਬਦ ਉਚਾਰਤ ॥

निरखि तासु सुर असुर ब्रहम जै सबद उचारत ॥

ਉਸ ਨੂੰ ਵੇਖ ਕੇ ਦੇਵਤੇ, ਦੈਂਤ ਅਤੇ ਬ੍ਰਹਮਾ ਜੈ ਜੈ ਸ਼ਬਦ ਦਾ ਉਚਾਰਨ ਕਰਦੇ ਹਨ।

ਇਸਨਾਨ ਨਾਮ ਅਭਿਮਾਨ ਜੁਤ ਜਿਦਿਨ ਧਨੁਖ ਗਹਿ ਗਰਜਿ ਹੈ ॥

इसनान नाम अभिमान जुत जिदिन धनुख गहि गरजि है ॥

(ਉਸ ਦਾ) ਨਾ 'ਇਸ਼ਨਾਨ' ਹੈ ਜੋ ਅਭਿਮਾਨ ਯੁਕਤ ਹੈ। ਉਹ ਜਿਸ ਦਿਨ ਧਨੁਸ਼ ਲੈ ਕੇ (ਯੁੱਧ ਭੂਮੀ ਵਿਚ) ਗਜੇਗਾ,

ਬਿਨੁ ਇਕ ਕੁਚੀਲ ਸਾਮੁਹਿ ਸਮਰ ਅਉਰ ਨ ਤਾਸੁ ਬਰਜਿ ਹੈ ॥੨੩੭॥

बिनु इक कुचील सामुहि समर अउर न तासु बरजि है ॥२३७॥

(ਹੇ ਰਾਜਨ!) ਬਿਨਾ ਇਕ ਕੁਚੀਲ ਦੇ, ਯੁੱਧ ਵਿਚ ਸਾਹਮਣੇ ਹੋ ਉਸ ਨੂੰ ਹੋਰ ਕੋਈ ਰੋਕ ਨਹੀਂ ਸਕੇਗਾ ॥੨੩੭॥

ਇਕਿ ਨਿਬ੍ਰਿਤ ਅਤਿ ਬੀਰ ਦੁਤੀਅ ਭਾਵਨਾ ਮਹਾ ਭਟ ॥

इकि निबृत अति बीर दुतीअ भावना महा भट ॥

ਇਕ 'ਨਿਵ੍ਰਿਤੀ' (ਨਾ ਵਾਲਾ) ਮਹਾਨ ਯੋਧਾ ਹੈ ਅਤੇ ਦੂਜਾ 'ਭਾਵਨਾ' (ਨਾ ਵਾਲਾ) ਬਹੁਤ ਵੱਡਾ ਯੋਧਾ ਹੈ।

ਅਤਿ ਬਲਿਸਟ ਅਨਮਿਟ ਅਪਾਰ ਅਨਛਿਜ ਅਨਾਕਟ ॥

अति बलिसट अनमिट अपार अनछिज अनाकट ॥

(ਇਹ ਦੋਵੇਂ) ਮਹਾਨ ਬਲਵਾਨ, ਨਾ ਮਿਟਣ ਵਾਲੇ, ਅਪਾਰ, ਅਣਛਿਜ ਅਤੇ ਅਕਟ ਹਨ।

ਸਸਤ੍ਰ ਧਾਰਿ ਗਜ ਹੈ ਜਬ ਭੀਰ ਭਾਜਿ ਹੈ ਨਿਰਖਿ ਰਣਿ ॥

ससत्र धारि गज है जब भीर भाजि है निरखि रणि ॥

(ਇਹ ਦੋਵੇਂ) ਜਦ ਸ਼ਸਤ੍ਰ ਧਾਰ ਕੇ ਰਣ ਵਿਚ ਗਜਣਗੇ ਤਾ ਡਰਪੋਕ ਲੋਕ ਵੇਖ ਕੇ ਭਜ ਜਾਣਗੇ।

ਪਤ੍ਰ ਭੇਸ ਭਹਰਾਤ ਧੀਰ ਧਰ ਹੈ ਨ ਅਨਗਣ ॥

पत्र भेस भहरात धीर धर है न अनगण ॥

ਪੱਤਰ ਵਾਗ ਕੰਬ ਜਾਣਗੇ ਅਤੇ ਅਣਗਿਣਤ ਸੂਰਮੇ ਧੀਰਜ ਨੂੰ ਧਾਰਨ ਨਹੀਂ ਕਰਨਗੇ।

ਇਹ ਬਿਧਿ ਸੁ ਧੀਰ ਜੋਧਾ ਨ੍ਰਿਪਤਿ ਜਿਦਿਨ ਅਯੋਧਨ ਰਚਿ ਹੈ ॥

इह बिधि सु धीर जोधा नृपति जिदिन अयोधन रचि है ॥

ਇਸ ਤਰ੍ਹਾ ਹੇ ਰਾਜਨ! ਧੀਰਜ ਵਾਲਾ ('ਧੀਰ') ਯੋਧਾ ਜਿਸ ਦਿਨ ਸ਼ਸਤ੍ਰ ਧਾਰਨ ਕਰ ਕੇ (ਯੁੱਧ) ਰਚਾਏਗਾ,

ਤਜ ਸਸਤ੍ਰ ਅਸਤ੍ਰ ਭਜਿ ਹੈ ਸਕਲ ਏਕ ਨ ਬੀਰ ਬਿਰਚ ਹੈ ॥੨੩੮॥

तज ससत्र असत्र भजि है सकल एक न बीर बिरच है ॥२३८॥

(ਉਸ ਦਿਨ) ਅਸਤ੍ਰਾ ਸ਼ਸਤ੍ਰਾ ਨੂੰ ਛਡ ਕੇ ਸਾਰੇ (ਯੋਧੇ) ਭਜ ਜਾਣਗੇ ਅਤੇ ਇਕ ਯੋਧਾ ਵੀ ਯੁੱਧ ਵਿਚ ਰੁਚਿਤ ਨਹੀਂ ਹੋਵੇਗਾ ॥੨੩੮॥

ਸੰਗੀਤ ਛਪਯ ਛੰਦ ॥

संगीत छपय छंद ॥

ਸੰਗੀਤ ਛਪਯ ਛੰਦ:

ਤਾਗੜਦੀ ਤੁਰ ਬਾਜ ਹੈ ਜਾਗੜਦੀ ਜੋਧਾ ਜਬ ਜੁਟਹਿ ॥

तागड़दी तुर बाज है जागड़दी जोधा जब जुटहि ॥

ਜਦੋਂ ਧੌਂਸੇ (ਤੁਰ) ਵਜਦੇ ਹਨ, (ਤਦੋਂ) ਯੋਧੇ (ਯੁੱਧ ਵਿਚ) ਜੁਟ ਜਾਦੇ ਹਨ।

ਲਾਗੜਦੀ ਲੁਥ ਬਿਥੁਰਹਿ ਸਾਗੜਦੀ ਸੰਨਾਹ ਸੁ ਤੁਟਹਿ ॥

लागड़दी लुथ बिथुरहि सागड़दी संनाह सु तुटहि ॥

ਲੋਥਾ ਖਿਲਰ ਜਾਦੀਆਂ ਹਨ, ਚੰਗੇ ਕਵਚ ਟੁਟ ਜਾਦੇ ਹਨ।

ਭਾਗੜਦੀ ਭੂਤ ਭੈਰੋ ਪ੍ਰਸਿਧ ਅਰੁ ਸਿਧ ਨਿਹਾਰਹਿ ॥

भागड़दी भूत भैरो प्रसिध अरु सिध निहारहि ॥

ਭੂਤ ਵਿਚੋਂ ਪ੍ਰਸਿੱਧ ਭੈਰੋ ਅਤੇ ਸਿੱਧ ਤੇ ਪ੍ਰਸਿੱਧ (ਯੁੱਧ ਦ੍ਰਿਸ਼) ਵੇਖਦੇ ਹਨ।

ਜਾਗੜਦੀ ਜਛ ਜੁਗਣੀ ਜੂਥ ਜੈ ਸਬਦ ਉਚਾਰਹਿ ॥

जागड़दी जछ जुगणी जूथ जै सबद उचारहि ॥

ਜਗ੍ਹਾ ਜਗ੍ਹਾ ਯਕਸ਼ਾ ਅਤੇ ਜੋਗਣਾ ਦੇ ਝੁੰਡ ਜੈ ਜੈ ਸ਼ਬਦ ਉਚਾਰਨ ਕਰਦੇ ਹਨ।

ਸੰਸਾਗੜਦੀ ਸੁਭਟ ਸੰਜਮ ਅਮਿਟ ਕਾਗੜਦੀ ਕ੍ਰੁਧ ਜਬ ਗਰਜਿ ਹੈ ॥

संसागड़दी सुभट संजम अमिट कागड़दी क्रुध जब गरजि है ॥

ਨਾ ਮਿਟਣ ਵਾਲਾ 'ਸੰਜਮ' (ਨਾ ਵਾਲਾ) ਮਹਾਨ ਯੋਧਾ ਜਦੋਂ ਕ੍ਰੋਧ ਕਰ ਕੇ (ਰਣ) ਵਿਚ ਗਜੇਗਾ,

ਦੰਦਾਗੜਦੀ ਇਕ ਦੁਰਮਤਿ ਬਿਨਾ ਆਗੜਦੀ ਸੁ ਅਉਰ ਨ ਬਰਜਿ ਹੈ ॥੨੩੯॥

दंदागड़दी इक दुरमति बिना आगड़दी सु अउर न बरजि है ॥२३९॥

(ਉਦੋਂ) ਬਿਨਾ ਇਕ 'ਦੁਰਮਤਿ' (ਨਾ ਵਾਲੇ ਯੋਧੇ ਦੇ) ਅਗੋਂ ਹੋ ਕੇ ਕੋਈ ਵੀ ਨਹੀਂ ਵਰਜੇਗਾ ॥੨੩੯॥

ਜਾਗੜਦੀ ਜੋਗ ਜਯਵਾਨ ਕਾਗੜਦੀ ਕਰਿ ਕ੍ਰੋਧ ਕੜਕਹਿ ॥

जागड़दी जोग जयवान कागड़दी करि क्रोध कड़कहि ॥

ਜੈ ਕਰਨ ਵਾਲਾ 'ਜੋਗ' ਕ੍ਰੋਧਿਤ ਹੋ ਕੇ (ਯੁੱਧ ਵਿਚ) ਕੜਕੇਗਾ।

ਲਾਗੜਦੀ ਲੁਟ ਅਰੁ ਕੁਟ ਤਾਗੜਦੀ ਤਰਵਾਰ ਸੜਕਹਿ ॥

लागड़दी लुट अरु कुट तागड़दी तरवार सड़कहि ॥

(ਵੈਰੀਆਂ ਨੂੰ) ਲੁਟੇ ਅਤੇ ਕੁਟੇਗਾ ਅਤੇ ਤਲਵਾਰ ਨੂੰ ਸੜਕ ਕਰ ਕੇ (ਕਢੇਗਾ)।

ਸਾਗੜਦੀ ਸਸਤ੍ਰ ਸੰਨਾਹ ਪਾਗੜਦੀ ਪਹਿਰ ਹੈ ਜਵਨ ਦਿਨ ॥

सागड़दी ससत्र संनाह पागड़दी पहिर है जवन दिन ॥
ਜਿਸ ਦਿਨ ਸ਼ਸਤ੍ਰ ਅਤੇ ਕਵਚ ਧਾਰਨ ਕਰੇਗਾ,

ਸਾਗੜਦੀ ਸਤ੍ਰ ਭਜਿ ਹੈ ਟਾਗੜਦੀ ਟਿਕਿ ਹੈ ਨ ਇਕ ਛਿਨ ॥
सागड़दी सत्रु भजि है टागड़दी टिकि है न इक छिन ॥
(ਉਸ ਵੇਲੇ) ਵੈਰੀ ਭਜ ਜਾਣਗੇ ਅਤੇ ਇਕ ਛਿਣ ਲਈ ਵੀ ਨਹੀਂ ਠਹਿਰਨਗੇ।

ਪੰਪਾਗੜਦੀ ਪੀਅਰ ਸਿਤ ਬਰਣ ਮੁਖ ਸਾਗੜਦੀ ਸਮਸਤ ਸਿਧਾਰ ਹੈ ॥
पंपागड़दी पीअर सित बरण मुख सागड़दी समसत सिधार है ॥
ਸਾਰਿਆਂ ਦੇ ਮੂੰਹ ਪੀਲੇ ਅਤੇ ਚਿੱਟੇ ਹੋ ਜਾਣਗੇ ਅਤੇ (ਯੁੱਧ ਵਿਚੋਂ) ਭਜ ਜਾਣਗੇ।

ਅੰਆਗੜਦੀ ਅਮਿਟ ਦੁਰ ਧਰਖ ਭਟ ਜਾਗੜਦੀ ਕਿ ਜਿਦਿਨ ਨਿਹਾਰ ਹੈ ॥੨੪੦॥
अंआगड़दी अमिट दुर धरख भट जागड़दी कि जिदिन निहार है ॥२४०॥
ਜਿਸ ਦਿਨ ਨਾ ਮਿਟਣ ਵਾਲਾ ਭਿਆਨਕ ਸੂਰਮਾ (ਉਨ੍ਹਾ ਨੂੰ) ਵੇਖੇਗਾ ॥੨੪੦॥

ਆਗੜਦੀ ਇਕ ਅਰਚਾਰੁ ਪਾਗੜਦੀ ਪੂਜਾ ਜਬ ਕੁਪਹਿ ॥
आगड़दी इक अरचारु पागड़दी पूजा जब कुपहि ॥
ਇਕ 'ਅਰਚਾ' ਅਤੇ (ਦੂਜਾ) ਪੂਜਾ (ਨਾ ਦੇ ਯੋਧੇ) ਜਦ ਕ੍ਰੋਧ ਕਰਨਗੇ

ਰਾਗੜਦੀ ਰੋਸ ਕਰਿ ਜੋਸ ਪਾਗੜਦੀ ਪਾਇਨ ਜਬ ਰੁਪਹਿ ॥
रागड़दी रोस करि जोस पागड़दी पाइन जब रुपहि ॥
ਅਤੇ ਰੋਸ ਕਰ ਕੇ ਜੋਸ਼ ਨਾਲ ਪੈਰ ਗਡ ਦੇਣਗੇ।

ਸਾਗੜਦੀ ਸਤ੍ਰ ਤਜਿ ਅਤ੍ਰ ਭਾਗੜਦੀ ਭਜਹਿ ਸੁ ਭ੍ਰਮਿ ਰਣਿ ॥
सागड़दी सत्रु तजि अत्र भागड़दी भजहि सु भ्रमि रणि ॥
ਵੈਰੀ ਅਸਤ੍ਰ ਛਡ ਕੇ, ਭਰਮੀਜ ਕੇ (ਬੌਂਦਲਾ ਕੇ) ਰਣ ਵਿਚੋਂ ਭਜ ਜਾਣਗੇ।

ਆਗੜਦੀ ਐਸ ਉਝੜਹਿ ਪਾਗੜਦੀ ਜਣੁ ਪਵਨ ਪਤ੍ਰ ਬਣ ॥
आगड़दी ऐस उझड़हि पागड़दी जणु पवन पत्र बण ॥

ਇਸ ਤਰ੍ਹਾ ਉਖੜ ਜਾਣਗੇ ਮਾਨੋ ਪੌਣ ਨਾਲ ਬਨ ਵਿਚ ਪੱਤਰ (ਉਡ ਪੁਡ ਜਾਦੇ ਹੋਣ)।

ਸੰਸਾਗੜਦੀ ਸੁਭਟ ਸਬ ਭਜਿ ਹੈ ਤਾਗੜਦੀ ਤੁਰੰਗ ਨਚਾਇ ਹੈ ॥

संसागड़दी सुभट सब भजि है तागड़दी तुरंग नचाइ है ॥

ਸਾਰੇ ਯੋਧੇ ਘੋੜਿਆਂ ਨੂੰ ਨਚਾਉਂਦੇ ਹੋਏ ਭਜ ਜਾਣਗੇ।

ਛੰਛਾਗੜਦੀ ਛਤ੍ਰ ਬ੍ਰਿਤਿ ਛਡਿ ਕੈ ਆਗੜਦੀ ਅਧੋਗਤਿ ਜਾਇ ਹੈ ॥੨੪੧॥

छंछागड़दी छत्र बृति छडि कै आगड़दी अधोगति जाइ है ॥२४१॥

(ਜਿਨ੍ਹਾ ਨੇ) ਛਾਤ੍ਰ ਬਿਰਤੀ ਛਡ ਦਿੱਤੀ ਹੈ, ਉਹ ਨੀਚ ਗਤਿ ਨੂੰ ਪ੍ਰਾਪਤ ਹੋਣਗੇ ॥੨੪੧॥

ਛਪਯ ਛੰਦ ॥

छपय छंद ॥

ਛਪਯ ਛੰਦ:

ਚਮਰ ਚਾਰੁ ਚਹੂੰ ਓਰਿ ਢੁਰਤ ਸੁੰਦਰ ਛਬਿ ਪਾਵਤ ॥

चमर चारु चहूँ ओरि ढुरत सुँदर छबि पावत ॥

ਚੌਹਾ ਪਾਸੇ ਸੁੰਦਰ ਚੌਰ ਢੁਲਦਾ ਹੋਇਆ ਸੁੰਦਰ ਛਬੀ ਪ੍ਰਾਪਤ ਕਰ ਰਿਹਾ ਹੈ।

ਸੇਤ ਬਸਤ੍ਰ ਅਰੁ ਬਾਜ ਸੇਤ ਸਸਤ੍ਰਣ ਛਬਿ ਛਾਵਤ ॥

सेत बसत्र अरु बाज सेत ससत्रण छबि छावत ॥

ਸਫ਼ੈਦ ਬਸਤ੍ਰ ਅਤੇ ਸਫੈਦ ਘੋੜੇ ਹਨ ਅਤੇ ਸ਼ਸਤ੍ਰਾ ਦੀ ਛਬੀ ਸ਼ੋਭਾ ਪਾ ਰਹੀ ਹੈ।

ਅਤਿ ਪਵਿਤ੍ਰ ਅਬਿਕਾਰ ਅਚਲ ਅਨਖੰਡ ਅਕਟ ਭਟ ॥

अति पवित्र अबिकार अचल अनखंड अकट भट ॥

ਅਤਿ ਪਵਿਤ੍ਰ 'ਅਬਿਕਾਰ' (ਨਾ ਦਾ) ਨਾ ਕਟੇ ਜਾ ਸਕਣ ਵਾਲਾ ਅਖੰਡ ਅਤੇ ਅਚਲ ਯੋਧਾ ਹੈ।

ਅਮਿਤ ਓਜ ਅਨਮਿਟ ਅਨੰਤ ਅਛਲਿ ਰਣਾਕਟ ॥

अमित ओज अनमिट अनंत अछलि रणाकट ॥

(ਜਿਸ ਦਾ) ਅਮਿਤ ਤੇਜ ਹੈ, ਜੋ ਨਾ ਮਿਟਣ ਵਾਲਾ, ਅਨੰਤ, ਅਛਲ ਅਤੇ ਰਣ ਵਿਚ ਅਕਟ ਹੈ।

ਧਰ ਅਸਤ੍ਰ ਸਸਤ੍ਰ ਸਾਮੁਹ ਸਮਰ ਜਿਦਿਨ ਨ੍ਰਿਪੋਤਮ ਗਰਜਿ ਹੈ ॥
धर असत्र ससत्र सामुह समर जिदिन नृपोतम गरजि है ॥
ਅਸਤ੍ਰ ਅਤੇ ਸ਼ਸਤ੍ਰ ਧਾਰਨ ਕਰ ਕੇ ਹੇ ਉਤਮ ਰਾਜੇ! (ਜਦੋਂ) ਯੁੱਧ ਵਿਚ ਸਾਹਮਣੇ ਹੋ ਕੇ ਗਰਜੇਗਾ,

ਟਿਕਿ ਹੈ ਇਕ ਭਟ ਨਹਿ ਸਮਰਿ ਅਉਰ ਕਵਣ ਤਬ ਬਰਜਿ ਹੈ ॥੨੪੨॥
टिकि है इक भट नहि समरि अउर कवण तब बरजि है ॥२४२॥
ਤਦੋਂ ਯੁੱਧ-ਭੂਮੀ ਵਿਚ ਇਕ ਯੋਧਾ ਵੀ ਨਹੀਂ ਟਿਕ ਸਕੇਗਾ ਅਤੇ ਉਸ ਨੂੰ ਹੋਰ ਕਿਹੜਾ ਯੋਧਾ ਰੋਕ ਸਕੇਗਾ ॥੨੪੨॥

ਇਕਿ ਬਿਦਿਆ ਅਰੁ ਲਾਜ ਅਮਿਟ ਅਤਿ ਹੀ ਪ੍ਰਤਾਪ ਰਣਿ ॥
इकि बिदिआ अरु लाज अमिट अति ही प्रताप रणि ॥
ਇਕ (ਦਾ ਨਾ) 'ਬਿਦਿਆ' ਅਤੇ (ਦੂਜੇ ਦਾ) 'ਲਾਜ' ਹੈ, (ਇਹ ਦੋਵੇਂ) ਅਮਿਟ ਅਤੇ ਰਣ ਵਿਚ ਅਤਿ ਅਧਿਕ ਪ੍ਰਤਾਪ ਵਾਲੇ ਹਨ।

ਭੀਮ ਰੂਪ ਭੈਰੋ ਪ੍ਰਚੰਡ ਅਮਿਟ ਅਦਾਹਣ ॥
भीम रूप भैरो प्रचंड अमिट अदाहण ॥
ਭੈਰੋਂ ਵਾਗ ਭਿਆਨਕ ਰੂਪ ਵਾਲੇ ਪ੍ਰਚੰਡ, ਅਮਿਟ ਅਤੇ ਨਾ ਸੜਨ ਵਾਲੇ ਹਨ।

ਅਤਿ ਅਖੰਡ ਅਡੰਡ ਚੰਡ ਪਰਤਾਪ ਰਣਾਚਲ ॥
अति अखंड अडंड चंड परताप रणाचल ॥
ਅਤਿ ਅਖੰਡ, ਅਦੰਡ, ਪ੍ਰਚੰਡ ਪ੍ਰਤਾਪ ਵਾਲੇ ਅਤੇ ਯੁੱਧ ਵਿਚ ਸਥਿਰ ਰਹਿਣ ਵਾਲੇ ਹਨ।

ਬ੍ਰਿਖਭ ਕੰਧ ਆਜਾਨ ਬਾਹ ਬਾਨੈਤ ਮਹਾਬਲਿ ॥
बृखभ कंध आजान बाह बानैत महाबलि ॥
ਸਾਨ੍ਹ (ਵਰਗੇ ਉੱਚੇ) ਮੋਢਿਆਂ ਵਾਲੇ ਅਤੇ ਗੋਡਿਆਂ ਤਕ ਲੰਬੀਆਂ ਬਾਹਵਾ ਵਾਲੇ, ਬਾਕੇ ਅਤੇ ਮਹਾ ਬਲਵਾਨ ਹਨ।

ਇਹ ਛਬਿ ਅਪਾਰ ਜੋਧਾ ਜੁਗਲ ਜਿਦਿਨ ਨਿਸਾਨ ਬਜਾਇ ਹੈ ॥
इह छबि अपार जोधा जुगल जिदिन निसान बजाइ है ॥
ਇਸ ਤਰ੍ਹਾ ਦੋਹਾ ਯੋਧਿਆਂ ਦੀ ਅਪਾਰ ਛਬੀ ਹੈ, ਜਿਸ ਦਿਨ (ਯੁੱਧ-ਭੂਮੀ ਵਿਚ) ਧੌਂਸਾ ਵਜਾਉਣਗੇ,

ਭਜਿ ਹੈ ਭੂਪ ਤਜਿ ਲਾਜ ਸਭ ਏਕ ਨ ਸਾਮੁਹਿ ਆਇ ਹੈ ॥੨੪੩॥

भजि है भूप तजि लाज सभ एक न सामुहि आइ है ॥२४३॥

(ਤਦ) ਲਾਜ ਮਰਯਾਦਾ ਛਡ ਕੇ ਸਭ ਭਜ ਜਾਣਗੇ, ਇਕ ਵੀ ਸਾਹਮਣੇ ਨਹੀਂ ਆਵੇਗਾ ॥੨੪੩॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਸੰਜੋਗ ਨਾਮ ਸੂਰਮਾ ਅਖੰਡ ਏਕ ਜਾਨੀਐ ॥

संजोग नाम सूरमा अखंड एक जानीऐ ॥

ਇਕ 'ਸੰਜੋਗ' ਨਾ ਦਾ ਅਖੰਡ ਸੂਰਮਾ ਜਾਣਿਆ ਜਾਦਾ ਹੈ,

ਸੁ ਧਾਮਿ ਧਾਮਿ ਜਾਸ ਕੋ ਪ੍ਰਤਾਪ ਆਜ ਮਾਨੀਐ ॥

सु धामि धामि जास को प्रताप आज मानीऐ ॥

ਜਿਸ ਦਾ ਅਜ ਘਰ ਘਰ ਪ੍ਰਤਾਪ ਮੰਨਿਆ ਜਾਦਾ ਹੈ।

ਅਡੰਡ ਔ ਅਛੇਦ ਹੈ ਅਭੰਗ ਤਾਸੁ ਭਾਖੀਐ ॥

अडंड औ अछेद है अभंग तासु भाखीऐ ॥

(ਜੋ) ਅਦੰਡ, ਅਛੇਦ ਹੈ ਅਤੇ ਜਿਸ ਨੂੰ ਅਭੰਗ ਕਿਹਾ ਜਾਦਾ ਹੈ।

ਬਿਚਾਰ ਆਜ ਤਉਨ ਸੋ ਜੁਝਾਰ ਕਉਨ ਰਾਖੀਐ ॥੨੪੪॥

बिचार आज तउन सो जुझार कउन राखीऐ ॥२४४॥

ਵਿਚਾਰ ਪੂਰਵਕ ਅਜ ਕਿਹੜਾ ਯੋਧਾ ਉਸ ਦੇ ਬਰਾਬਰ ਰਖਿਆ ਜਾ ਸਕਦਾ ਹੈ ॥੨੪੪॥

ਅਖੰਡ ਮੰਡਲੀਕ ਸੋ ਪ੍ਰਚੰਡ ਬੀਰ ਦੇਖੀਐ ॥

अखंड मंडलीक सो प्रचंड बीर देखीऐ ॥

(ਇਕ) ਅਖੰਡ ਰਾਜ ('ਮੰਡਲੀਕ') ਵਾਲਾ ਪ੍ਰਚੰਡ ਸੂਰਮਾ ਵੇਖਿਆ ਜਾਦਾ ਹੈ।

ਸੁਕ੍ਰਿਤ ਨਾਮ ਸੂਰਮਾ ਅਜਿਤ ਤਾਸੁ ਲੇਖੀਐ ॥

सुकृत नाम सूरमा अजित तासु लेखीऐ ॥

(ਉਸ) 'ਸੁਕ੍ਰਿਤ' ਨਾ ਵਾਲੇ ਸੂਰਮੇ ਨੂੰ ਅਜਿਤ ਜਾਣਨਾ ਚਾਹੀਦਾ ਹੈ।

ਗਰਜਿ ਸਸਤ੍ਰ ਸਜਿ ਕੈ ਸਲਜਿ ਰਥ ਧਾਇ ਹੈ ॥

गरजि ससत्र सजि कै सलजि रथ धाइ है ॥

(ਜਦੋਂ) ਸ਼ਸਤ੍ਰ ਸਜਾ ਕੇ ਅਤੇ ਗਜਵਜ ਕੇ ਲੱਜਾ ਸਹਿਤ ਰਥ ਨਾਲ ਧਾਵਾ ਕਰੇਗਾ,

ਅਮੰਡ ਮਾਰਤੰਡ ਜਯੋਂ ਪ੍ਰਚੰਡ ਸੋਭ ਪਾਇ ਹੈ ॥੨੪੫॥

अमंड मारतंड ज्यों प्रचंड सोभ पाइ है ॥२४५॥

(ਤਾ) ਅਮੰਡ ਸੂਰਜ ਵਾਗ ਪ੍ਰਚੰਡ ਸੋਭਾ ਪ੍ਰਾਪਤ ਕਰੇਗਾ ॥੨੪੫॥

ਬਿਸੇਖ ਬਾਣ ਸੈਹਥੀ ਕ੍ਰਿਪਾਨ ਪਾਣਿ ਸਜਿ ਹੈ ॥

बिसेख बाण सैहथी कृपान पाणि सजि है ॥

ਵਿਸ਼ੇਸ਼ ਕਰ ਕੇ (ਜਿਸ ਨੇ) ਬਾਣ, ਬਰਛੀ, ਤਲਵਾਰ ਹੱਥ ਵਿਚ ਪਕੜੀ ਹੋਈ ਹੈ।

ਅਮੋਹ ਨਾਮ ਸੂਰਮਾ ਸਰੋਹ ਆਨਿ ਗਜ ਹੈ ॥

अमोह नाम सूरमा सरोह आनि गज है ॥

(ਉਹ) 'ਅਮੋਹ' ਨਾਮ ਵਾਲਾ ਸੂਰਮਾ (ਜਦੋਂ) ਕ੍ਰੋਧ ਨਾਲ ਆ ਕੇ ਗਜਦਾ ਹੈ।

ਅਲੋਭ ਨਾਮ ਸੂਰਮਾ ਦੁਤੀਅ ਜੋ ਗਰਜਿ ਹੈ ॥

अलोभ नाम सूरमा दुतीअ जो गरजि है ॥

ਅਲੋਭ' ਨਾਮ ਵਾਲਾ ਜੋ ਦੂਜਾ ਸੂਰਮਾ ਹੈ, (ਉਹ ਵੀ) ਗਜਦਾ ਹੈ।

ਰਥੀ ਗਜੀ ਹਈ ਪਤੀ ਅਪਾਰ ਸੈਣ ਭਜਿ ਹੈ ॥੨੪੬॥

रथी गजी हई पती अपार सैण भजि है ॥२४६॥

(ਉਦੋਂ) ਰਥਾ ਵਾਲੇ, ਹਾਥੀਆਂ ਵਾਲੇ, ਘੋੜਿਆਂ ਦੇ ਸੁਆਮੀ ਅਤੇ ਅਪਾਰ ਸੈਨਾ ਵਾਲੇ (ਰਣ ਵਿਚੋਂ) ਭਜ ਜਾਦੇ ਹਨ ॥੨੪੬॥

ਹਠੀ ਜਪੀ ਤਪੀ ਸਤੀ ਅਖੰਡ ਬੀਰ ਦੇਖੀਐ ॥

हठी जपी तपी सती अखंड बीर देखीऐ ॥

(ਜੋ) ਹਠੀ, ਜਪੀ, ਤਪੀ, ਸਤੀ ਅਤੇ ਅਖੰਡ ਸੂਰਮੇ ਵੇਖੇ ਜਾਦੇ ਹਨ।

ਪ੍ਰਚੰਡ ਮਾਰਤੰਡ ਜਯੋਂ ਅਡੰਡ ਤਾਸੁ ਲੇਖੀਐ ॥

प्रचंड मारतंड ज्यों अडंड तासु लेखीऐ ॥

ਸੂਰਜ ਵਾਗ ਪ੍ਰਚੰਡ ਤੇਜ ਵਾਲੇ ਅਤੇ ਦੰਡ ਤੋਂ ਬਿਨਾ, ਉਨ੍ਹਾ ਨੂੰ ਜਾਣਿਆ ਜਾਦਾ ਹੈ।

ਅਜਿਤਿ ਜਉਨ ਜਗਤ ਤੇ ਪਵਿਤ੍ਰ ਅੰਗ ਜਾਨੀਐ ॥

अजिति जउन जगत ते पवित्र अंग जानीऐ ॥

ਜਗਤ ਵਿਚ ਜੋ ਅਜਿਤ ਹਨ, (ਉਨ੍ਹਾ ਨੂੰ) ਪਵਿਤ੍ਰ ਅੰਗ (ਸ਼ਰੀਰ) ਵਾਲਾ ਸਮਝਿਆ ਜਾਦਾ ਹੈ।

ਅਕਾਮ ਨਾਮ ਸੂਰਮਾ ਭਿਰਾਮ ਤਾਸੁ ਮਾਨੀਐ ॥੨੪੭॥

अकाम नाम सूरमा भिराम तासु मानीऐ ॥२४७॥

ਅਕਾਮ' ਨਾਮ ਵਾਲਾ (ਜੋ) ਯੋਧਾ ਹੈ, ਉਸ ਨੂੰ ਬਹੁਤ ਸੁੰਦਰ ਮੰਨਿਆ ਜਾਦਾ ਹੈ ॥੨੪੭॥

ਅਕ੍ਰੋਧ ਜੋਧ ਕ੍ਰੋਧ ਕੈ ਬਿਰੋਧ ਸਜਿ ਹੈ ਜਬੈ ॥

अक्रोध जोध क्रोध कै बिरोध सजि है जबै ॥

ਅਕ੍ਰੋਧ' (ਨਾ ਵਾਲਾ) ਯੋਧਾ ਜਦੋਂ ਕ੍ਰੋਧਿਤ ਹੋ ਕੇ 'ਬਿਰੋਧ' (ਯੁੱਧ) ਨੂੰ ਜਾਏਗਾ

ਬਿਸਾਰਿ ਲਾਜ ਸੂਰਮਾ ਅਪਾਰ ਭਾਜਿ ਹੈ ਸਭੈ ॥

बिसारि लाज सूरमा अपार भाजि है सभै ॥

(ਤਦੋਂ) ਬੇਅੰਤ ਸੂਰਮੇ, ਸਾਰੀ ਲਾਜ ਮਰਯਾਦਾ ਨੂੰ ਭੁਲਾ ਕੇ ਭਜ ਜਾਣਗੇ।

ਅਖੰਡ ਦੇਹਿ ਜਾਸ ਕੀ ਪ੍ਰਚੰਡ ਰੂਪ ਜਾਨੀਐ ॥

अखंड देहि जास की प्रचंड रूप जानीऐ ॥

ਜਿਸ ਦੀ ਦੇਹ ਅਖੰਡ ਹੈ ਅਤੇ ਪ੍ਰਚੰਡ ਰੂਪ ਵਾਲਾ ਜਾਣਿਆ ਜਾਦਾ ਹੈ,

ਸੁ ਲਜ ਨਾਮ ਸੂਰਮਾ ਸੁ ਮੰਤ੍ਰਿ ਤਾਸੁ ਮਾਨੀਐ ॥੨੪੮॥

सु लज नाम सूरमा सु मंतृ तासु मानीऐ ॥२४८॥

ਉਹ 'ਲਜ' (ਲਜਾ) ਨਾਮ ਵਾਲਾ ਸੂਰਮਾ, ਉਸ ਦਾ ਮੰਤਰੀ ਮੰਨਿਆ ਜਾਦਾ ਹੈ ॥੨੪੮॥

ਸੁ ਪਰਮ ਤਤ ਆਦਿ ਦੈ ਨਿਰਾਹੰਕਾਰ ਗਰਜਿ ਹੈ ॥

सु परम तत आदि दै निराहंकार गरजि है ॥

ਪਰਮ ਤੱਤ' ਆਦਿ (ਯੋਧੇ) ਤੋਂ ਲੈ ਕੇ 'ਨਿਰਹੰਕਾਰ' (ਸਮੇਤ) ਗਜਣਗੇ,

ਬਿਸੇਖ ਤੋਰ ਸੈਨ ਤੇ ਅਸੇਖ ਬੀਰ ਬਰਜਿ ਹੈ ॥

बिसेख तोर सैन ते असेख बीर बरजि है ॥

ਵਿਸ਼ੇਸ਼ ਸੈਨਾ ਨੂੰ ਚਲਾ ਕੇ, ਬੇਅੰਤ ਸੂਰਮਿਆਂ ਨੂੰ ਰੋਕ ਦੇਣਗੇ।

ਸਰੋਖ ਸੈਹਥੀਨ ਲੈ ਅਮੋਘ ਜੋਧ ਜੁਟਿ ਹੈ ॥

सरोख सैहथीन लै अमोघ जोध जुटि है ॥

ਯੋਧੇ ਕ੍ਰੋਧਿਤ ਹੋ ਕੇ ਅਮੋਘ ਬਰਛੀਆਂ (ਹੱਥ ਵਿਚ ਲੈ ਕੇ ਯੁੱਧ ਵਿਚ) ਜੁਟ ਜਾਣਗੇ।

ਅਸੇਖ ਬੀਰ ਕਾਰਮਾਦਿ ਕ੍ਰੂਰ ਕਉਚ ਤੁਟ ਹੈ ॥੨੪੯॥

असेख बीर कारमादि क्रूर कउच तुट है ॥२४९॥

ਬੇਅੰਤ ਯੋਧਿਆਂ ਦੇ ਸਖਤ ਧਨੁਸ਼ ਆਦਿ ਅਤੇ ਕਵਚ ਟੁਟ ਜਾਣਗੇ ॥੨੪੯॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਸਭਗਤਿ ਏਕ ਭਾਵਨਾ ਸੁ ਕ੍ਰੋਧ ਸੂਰ ਧਾਇ ਹੈ ॥

सभगति एक भावना सु क्रोध सूर धाइ है ॥

ਇਕ ਭਾਵਨਾ ਸਹਿਤ 'ਭਗਤਿ' (ਨਾਮ ਵਾਲਾ) ਸੂਰਮਾ ਕ੍ਰੋਧਿਤ ਹੋ ਕੇ ਧਾਵਾ ਕਰਦਾ ਹੈ।

ਅਸੇਖ ਮਾਰਤੰਡ ਜਯੋਂ ਬਿਸੇਖ ਸੋਭ ਪਾਇ ਹੈ ॥

असेख मारतंड ज्यों बिसेख सोभ पाइ है ॥

ਬੇਅੰਤ ਸੂਰਜਾ ਵਾਗ ਵਿਸ਼ੇਸ਼ ਸ਼ੋਭਾ ਪਾਉਂਦਾ ਹੈ।

ਸੰਘਾਰਿ ਸੈਣ ਸਤ੍ਰੁਵੀ ਜੁਝਾਰ ਜੋਧ ਜੁਟਿ ਹੈ ॥

संघारि सैण सत्रुवी जुझार जोध जुटि है ॥

ਵੈਰੀ ਦੀ ਸੈਨਾ ਨੂੰ ਨਸ਼ਟ ਕਰਨ ਲਈ ਸੂਰਮੇ ਯੁੱਧ ਵਿਚ ਜੁਟ ਜਾਂਦੇ ਹਨ।

ਕਰੂਰ ਕੂਰ ਸੂਰਮਾ ਤਰਕ ਤੰਗ ਤੁਟਿ ਹੈ ॥੨੫੦॥

करूर कूर सूरमा तरक तंग तुटि है ॥२५०॥

(ਉਸ ਵੇਲੇ) 'ਕਰੂਰ' ਅਤੇ 'ਕੂੜ' (ਨਾ ਵਾਲੇ) ਸੂਰਮਿਆਂ ਦੇ ਤੰਗ ਤੜਕ ਕੇ ਟੁਟ ਜਾਂਦੇ ਹਨ ॥੨੫੦॥

ਸਿਮਟਿ ਸੂਰ ਸੈਹਥੀ ਸਰਕਿ ਸਾਗ ਸੇਲ ਹੈ ॥

सिमटि सूर सैहथी सरकि साग सेल है ॥

(ਉਹ) ਸੂਰਮੇ ਸਿਮਟ ਕੇ ਅਤੇ (ਅਗੇ ਵਲ) ਸਰਕ ਕੇ ਸੈਹਥੀਆਂ ਅਤੇ ਬਰਛੀਆਂ ਚਲਾਂਦੇ ਹਨ।

ਦੁਰੰਤ ਘਾਇ ਝਾਲਿ ਕੈ ਅਨੰਤ ਸੈਣ ਪੇਲਿ ਹੈ ॥

दुरंत घाइ झालि कै अनंत सैण पेलि है ॥

ਬਹੁਤ ਵੱਡੇ ਘਾਓ ਸਹਿ ਕੇ ਬੇਅੰਤ ਸੈਨਾ ਨੂੰ ਅਗੇ ਧਕ ਦਿੰਦੇ ਹਨ।

ਤਮਕਿ ਤੇਗ ਦਾਮਿਣੀ ਸੜਕਿ ਸੂਰ ਮਟਿ ਹੈ ॥

तमकि तेग दामिणी सड़कि सूर मटि है ॥

ਬਿਜਲੀ ਵਰਗੀ ਚਮਕ ਵਾਲੀ ਤਲਵਾਰ ਸੜਕ ਕਰ ਕੇ ਸੂਰਮੇ ਤੁਰਤ ('ਮਟਿ') (ਚਲਾਂਦੇ ਹਨ)।

ਨਿਪਟਿ ਕਟਿ ਕੁਟਿ ਕੈ ਅਕਟ ਅੰਗ ਸਟਿ ਹੈ ॥੨੫੧॥

निपटि कटि कुटि कै अकट अंग सटि है ॥२५१॥

(ਜਿਸ ਨਾਲ) ਨਾ ਕਟੇ ਜਾ ਸਕਣ ਵਾਲੇ ਅੰਗਾ ਨੂੰ ਬਿਲਕੁਲ ਕਟ ਕੁਟ ਕੇ ਸੁਟ ਦਿੰਦੇ ਹਨ ॥੨੫੧॥

ਨਿਪਟਿ ਸਿੰਘ ਜਯੋਂ ਪਲਟਿ ਸੂਰ ਸੇਲ ਬਾਹਿ ਹੈ ॥

निपटि सिंघ ज्यों पलटि सूर सेल बाहि है ॥

ਬਿਲਕੁਲ ਸ਼ੇਰ ਵਾਗ ਪਲਟ ਕੇ ਸੂਰਮੇ ਬਰਛੇ ਚਲਾਂਦੇ ਹਨ।

ਬਿਸੇਖ ਬ੍ਰਿਥਨੀਸ ਕੀ ਅਸੇਖ ਸੈਣ ਗਾਹਿ ਹੈ ॥

ਬਿਸੇਖ ਬੂਥਨੀਸ ਕੀ ਅਸੇਖ ਸੈਣ ਗਾਹਿ ਹੈ ॥
ਵਿਸ਼ੇਸ਼ ਸੈਨਾਪਤੀਆਂ ('ਬੂਥਨੀਸ') ਦੀ ਬੇਅੰਤ ਸੈਨਾ ਨੂੰ ਦਲ ਦਿੰਦੇ ਹਨ।

ਅਰੁਝਿ ਬੀਰ ਅਪ ਮਝਿ ਗਝਿ ਆਨਿ ਜੁਝਿ ਹੈ ॥
अरुझि बीर अप मझि गझि आनि जुझि है ॥
ਆਪਸ ਵਿਚ ਗੁਥਮ ਗੁੱਥਾ ਹੋ ਕੇ ਹਿੰਮਤ ('ਗਝਿ') ਵਾਲੇ ਸੂਰਮੇ ਆ ਕੇ ਲੜਦੇ ਹਨ।

ਬਿਸੇਖ ਦੇਵ ਦਈਤ ਜਛ ਕਿੰਨਰ ਕ੍ਰਿਤ ਬੁਝਿ ਹੈ ॥੨੫੨॥
बिसेख देव दईत जछ किंनर कृत बुझि है ॥२५२॥
ਵਿਸ਼ੇਸ਼ ਤੌਰ ਤੇ ਦੇਵਤੇ, ਦੈਂਤ, ਯਕਸ਼ ਅਤੇ ਕਿੰਨਰ (ਉਨ੍ਹਾ ਦੀ) ਕੀਰਤੀ ਨੂੰ ਸਮਝ ਲੈਂਦੇ ਹਨ ॥੨੫੨॥

ਸਰਕਿ ਸੇਲ ਸੂਰਮਾ ਮਟਿਕ ਬਾਜ ਸੁਟਿ ਹੈ ॥
सरकि सेल सूरमा मटिक बाज सुटि है ॥
ਸੂਰਮਾ ਬਰਛੇ ਨੂੰ (ਅਗੇ ਵਲ) ਸਰਕਾਦਾ ਹੈ ਅਤੇ ਮਟਕ ਕੇ ਘੋੜੇ ਨੂੰ ਭਜਾਦਾ ਹੈ।

ਅਮੰਡ ਮੰਡਲੀਕ ਸੇ ਅਫੁਟ ਸੂਰ ਫੁਟਿ ਹੈ ॥
अमंड मंडलीक से अफुट सूर फुटि है ॥
ਨਾ ਮੰਡੇ ਜਾ ਸਕਣ ਵਾਲੇ ਰਾਜੇ ('ਮੰਡਲੀਕ') ਅਤੇ ਨਾ ਫੁਟਣ ਵਾਲੇ ਸੂਰਮੇ ਫੁਟ ਰਹੇ ਹਨ।

ਸੁ ਪ੍ਰੇਮ ਨਾਮ ਸੂਰ ਕੋ ਬਿਸੇਖ ਭੂਪ ਜਾਨੀਐ ॥
सु प्रेम नाम सूर को बिसेख भूप जानीऐ ॥
ਉਸ 'ਪ੍ਰੇਮ' ਨਾਮ ਵਾਲੇ ਸੂਰਮੇ ਦਾ ਹੇ ਰਾਜਨ! ਵਿਸ਼ੇਸ਼ ਰੂਪ ਜਾਣਿਆ ਜਾਦਾ ਹੈ।

ਸੁ ਸਾਖ ਤਾਸ ਕੀ ਸਦਾ ਤਿਹੂੰਨ ਲੋਕ ਮਾਨੀਐ ॥੨੫੩॥
सु साख तास की सदा तिहूँन लोक मानीऐ ॥२५३॥
ਉਸ ਦੀ ਸਾਖ ਸਦਾ ਤਿੰਨਾ ਲੋਕਾ ਵਿਚ ਮੰਨੀ ਜਾਦੀ ਹੈ ॥੨੫੩॥

ਅਨੂਪ ਰੂਪ ਭਾਨ ਸੋ ਅਭੂਤ ਰੂਪ ਮਾਨੀਐ ॥
अनूप रूप भान सो अभूत रूप मानीऐ ॥

(ਜਿਸ ਦਾ) ਅਨੂਪ ਰੂਪ ਸੂਰਜ ਵਰਗਾ ਹੈ, ਉਸ ਨੂੰ ਤੱਤਾ ਤੋਂ ਰਹਿਤ ਰੂਪ ਮੰਨਿਆ ਜਾਦਾ ਹੈ।

ਸੰਜੋਗ ਨਾਮ ਸਤ੍ਰੁਹਾ ਸੁ ਬੀਰ ਤਾਸੁ ਜਾਨੀਐ ॥

संजोग नाम सत्रुहा सु बीर तासु जानीऐ ॥

ਉਸ ਸੂਰਮੇ ਦਾ ਨਾਮ 'ਸੰਜੋਗ' ਹੈ ਜੋ ਵੈਰੀ ਨੂੰ ਮਾਰਨ ਵਾਲਾ ਜਾਣਿਆ ਜਾਦਾ ਹੈ।

ਸੁ ਸਾਤਿ ਨਾਮ ਸੂਰਮਾ ਸੁ ਅਉਰ ਏਕ ਬੋਲੀਐ ॥

सु साति नाम सूरमा सु अउर एक बोलीऐ ॥

ਇਕ ਹੋਰ 'ਸਾਤਿ' ਨਾਮ ਦਾ ਸੂਰਮਾ ਕਿਹਾ ਜਾਦਾ ਹੈ,

ਪ੍ਰਤਾਪ ਜਾਸ ਕੋ ਸਦਾ ਸੁ ਸਰਬ ਲੋਗ ਤੋਲੀਐ ॥੨੫੪॥

प्रताप जास को सदा सु सरब लोग तोलीऐ ॥२५४॥

ਜਿਸ ਦਾ ਪ੍ਰਤਾਪ ਹਮੇਸ਼ਾ ਸਾਰੇ ਲੋਕਾ ਵਿਚ ਵਿਚਾਰਿਆ ਜਾਦਾ ਹੈ ॥੨੫੪॥

ਅਖੰਡ ਮੰਡਲੀਕ ਸੋ ਪ੍ਰਚੰਡ ਰੂਪ ਦੇਖੀਐ ॥

अखंड मंडलीक सो प्रचंड रूप देखीऐ ॥

(ਜਿਸ ਦਾ) ਰੂਪ ਅਖੰਡ ਰਾਜੇ ('ਮੰਡਲੀਕ') ਜਿਹਾ ਪ੍ਰਚੰਡ ਵੇਖਿਆ ਜਾਦਾ ਹੈ।

ਸੁ ਕੋਪ ਸੁਧ ਸਿੰਘ ਕੀ ਸਮਾਨ ਸੂਰ ਪੇਖੀਐ ॥

सु कोप सुध सिंघ की समान सूर पेखीऐ ॥

(ਜਦੋਂ) ਉਹ ਕ੍ਰੋਧ ਕਰਦਾ ਹੈ ਤਾ (ਉਸ ਦਾ) ਰੂਪ ਨਿਰੋਲ ਸ਼ੇਰ ਵਰਗਾ ਦਿਸ ਪੈਂਦਾ ਹੈ।

ਸੁ ਪਾਠ ਨਾਮ ਤਾਸ ਕੋ ਅਠਾਟ ਤਾਸੁ ਭਾਖੀਐ ॥

सु पाठ नाम तास को अठाट तासु भाखीऐ ॥

ਉਸ ਦਾ ਨਾਮ 'ਪਾਠ' ਹੈ ਅਤੇ ਉਸ ਨੂੰ ਠਾਠ-ਰਹਿਤ ਕਿਹਾ ਜਾਦਾ ਹੈ।

ਭਜਯੋ ਨ ਜੁਧ ਤੇ ਕਹੂੰ ਨਿਸੇਸ ਸੂਰ ਸਾਖੀਐ ॥੨੫੫॥

भज्यो न जुध ते कहूँ निसेस सूर साखीऐ ॥२५५॥

(ਉਹ) ਕਦੇ ਯੁੱਧ ਤੋਂ ਭਜਦਾ ਨਹੀਂ, ਚੰਦ੍ਰਮਾ ਅਤੇ ਸੂਰਜ (ਇਸ ਗੱਲ ਦੇ) ਸਾਖੀ ਹਨ ॥੨੫੫॥

ਸੁਕਰਮ ਨਾਮ ਏਕ ਕੋ ਸੁਸਿਛ ਦੂਜ ਜਾਨੀਐ ॥

सुकरम नाम एक को सुसिछ दूज जानीऐ ॥

ਇਕ ਦਾ ਨਾਮ 'ਕਰਮ' ਹੈ ਅਤੇ ਦੂਜੇ ਦਾ 'ਸਿਛ' ਜਾਣਿਆ ਜਾਦਾ ਹੈ।

ਅਭਿਜ ਮੰਡਲੀਕ ਸੋ ਅਛਿਜ ਤੇਜ ਮਾਨੀਐ ॥

अभिज मंडलीक सो अछिज तेज मानीऐ ॥

ਉਨ੍ਹਾ ਨੂੰ ਨਾ ਭਿਜਣ ਵਾਲੇ ਰਾਜੇ ('ਮੰਡਲੀਕ') ਜਿਹੇ ਅਤੇ ਨਾ ਛਿਜਣ ਵਾਲੇ ਤੇਜ ਵਾਲੇ ਮੰਨਿਆ ਜਾਦਾ ਹੈ।

ਸੁ ਕੋਪ ਸੂਰ ਸਿੰਘ ਜਯੋਂ ਘਟਾ ਸਮਾਨ ਜੁਟਿ ਹੈ ॥

सु कोप सूर सिंघ ज्यों घटा समान जुटि है ॥

ਉਹ ਸੂਰਮੇ ਸ਼ੇਰ ਵਾਗ ਕ੍ਰੋਧ ਕਰਦੇ ਹਨ ਅਤੇ ਘਟਾਵਾ ਦੇ ਸਮਾਨ (ਯੁੱਧ ਵਿਚ) ਜੁਟ ਜਾਦੇ ਹਨ।

ਦੁਰੰਤ ਬਾਜ ਬਾਜਿ ਹੈ ਅਨੰਤ ਸਸਤ੍ਰ ਛੁਟਿ ਹੈ ॥੨੫੬॥

दुरंत बाज बाजि है अनंत ससत्र छुटि है ॥२५६॥

(ਉਸ ਵੇਲੇ) ਬੇਅੰਤ ਵਾਜੇ ਵਜਦੇ ਹਨ ਅਤੇ ਅਨੰਤ ਸ਼ਸਤ੍ਰ ਛੁਟਦੇ ਹਨ ॥੨੫੬॥

ਸੁ ਜਗਿ ਨਾਮ ਏਕ ਕੋ ਪ੍ਰਬੋਧ ਅਉਰ ਮਾਨੀਐ ॥

सु जगि नाम एक को प्रबोध अउर मानीऐ ॥

ਇਕ ਯੋਧੇ ਦਾ ਨਾਮ 'ਜਗ' ਹੈ ਅਤੇ ਦੂਜੇ ਦਾ (ਨਾਮ) 'ਪ੍ਰਬੋਧ' ਮੰਨਿਆ ਜਾਦਾ ਹੈ।

ਸੁ ਦਾਨ ਤੀਸਰਾ ਹਠੀ ਅਖੰਡ ਤਾਸੁ ਜਾਨੀਐ ॥

सु दान तीसरा हठी अखंड तासु जानीऐ ॥

ਤੀਜੇ ਹਠੀ (ਦਾ ਨਾਮ) 'ਦਾਨ' ਹੈ, ਜਿਸ ਨੂੰ ਅਖੰਡ ਜਾਣਿਆ ਜਾਦਾ ਹੈ।

ਸੁ ਨੇਮ ਨਾਮ ਅਉਰ ਹੈ ਅਖੰਡ ਤਾਸੁ ਭਾਖੀਐ ॥

सु नेम नाम अउर है अखंड तासु भाखीऐ ॥

ਨੇਮ' ਇਕ ਹੋਰ ਦਾ ਨਾਮ ਹੈ, ਜਿਸ ਨੂੰ ਅਖੰਡ ਵੀ ਕਿਹਾ ਜਾਦਾ ਹੈ।

ਜਗਤ ਜਾਸੁ ਜੀਤਿਆ ਜਹਾਨ ਭਾਨੁ ਸਾਖੀਐ ॥੨੫੭॥

जगत जासु जीतिआ जहान भानु साखीऐ ॥२५७॥

ਜਿਸ ਨੇ ਸਾਰੇ ਜਗਤ ਨੂੰ ਜਿਤ ਲਿਆ ਹੈ। (ਸਾਰਾ) ਸੰਸਾਰ ਅਤੇ ਸੂਰਜ (ਇਸ ਦੇ) ਗਵਾਹ ਹਨ ॥੨੫੭॥

ਸੁ ਸਤੁ ਨਾਮ ਏਕ ਕੋ ਸੰਤੋਖ ਅਉਰ ਬੋਲੀਐ ॥

सु सतु नाम एक को संतोख अउर बोलीऐ ॥

ਇਕ ਦਾ ਨਾਮ 'ਸਤ' ਹੈ ਅਤੇ ਦੂਜੇ ਦਾ ਨਾ 'ਸੰਤੋਖ' ਕਿਹਾ ਜਾਦਾ ਹੈ।

ਸੁ ਤਪੁ ਨਾਮ ਤੀਸਰੋ ਦਸੰਤ੍ਰ ਜਾਸੁ ਛੋਲੀਐ ॥

सु तपु नाम तीसरो दसंत्र जासु छोलीऐ ॥

ਤੀਜੇ ਦਾ ਨਾਮ 'ਤਪ' ਹੈ ਜਿਸ ਦਾ (ਯਸ਼) ਦੇਸ ਦੇਸਾਤਰਾ ਵਿਚ ਪਸਰਿਆ ਹੋਇਆ ਹੈ।

ਸੁ ਜਾਪੁ ਨਾਮ ਏਕ ਕੋ ਪ੍ਰਤਾਪ ਆਜ ਤਾਸ ਕੋ ॥

सु जापु नाम एक को प्रताप आज तास को ॥

ਇਕ ਦਾ ਨਾਮ 'ਜਾਪ' ਹੈ ਜਿਸ ਦਾ ਅਜ (ਸਭ ਪਾਸੇ) ਪ੍ਰਤਾਪ ਹੈ।

ਅਨੇਕ ਜੁਧ ਜੀਤਿ ਕੈ ਬਰਿਯੋ ਜਿਨੈ ਨਿਰਾਸ ਕੋ ॥੨੫੮॥

अनेक जुध जीति कै बरियो जिनै निरास को ॥२५८॥

ਜਿਸ ਨੇ ਅਨੇਕਾ ਯੁੱਧ ਜਿਤ ਕੇ 'ਨਿਰਾਸ' (ਆਸ ਦੇ ਤਿਆਗ) ਨੂੰ ਵਰ ਲਿਆ ਹੈ ॥੨੫੮॥

ਛਪੈ ਛੰਦ ॥

छपै छंद ॥

ਛਪੈ ਛੰਦ:

ਅਤਿ ਪ੍ਰਚੰਡ ਬਲਵੰਡ ਨੇਮ ਨਾਮਾ ਇਕ ਅਤਿ ਭਟ ॥

अति प्रचंड बलवंड नेम नामा इक अति भट ॥

ਬਹੁਤ ਪ੍ਰਚੰਡ ਤੇਜ ਵਾਲਾ 'ਨੇਮ' ਨਾ ਦਾ ਇਕ ਯੋਧਾ ਹੈ।

ਪ੍ਰੇਮ ਨਾਮ ਦੂਸਰੋ ਸੂਰ ਬੀਰਾਰਿ ਰਣੋਤਕਟ ॥

प्रेम नाम दूसरो सूर बीरारि रणोतकट ॥
ਦੂਜੇ ਯੋਧੇ ਦਾ ਨਾਮ 'ਪ੍ਰੇਮ' ਹੈ ਜੋ ਸੂਰਮਿਆਂ ਦਾ ਵੈਰੀ ਅਤੇ ਯੁੱਧ ਵਿਚ ਪ੍ਰਬਲ ਹੈ।

ਸੰਜਮ ਏਕ ਬਲਿਸਟਿ ਧੀਰ ਨਾਮਾ ਚਤੁਰਥ ਗਨਿ ॥
संजम एक बलिसटि धीर नामा चतुरथ गनि ॥
ਇਕ 'ਸੰਜਮ' ਨਾਮ ਦਾ ਹੋਰ ਬਲਵਾਨ ਹੈ ਅਤੇ ਚੌਥਾ ਨਾਮ 'ਧੀਰ' (ਧੀਰਜ) ਦਾ ਗਿਣਿਆ ਜਾਦਾ ਹੈ।

ਪ੍ਰਾਣਯਾਮ ਪੰਚਵੋ ਧਿਆਨ ਨਾਮਾ ਖਸਟਮ ਭਨਿ ॥
प्राणयाम पंचवो धिआन नामा खसटम भनि ॥
ਪੰਜਵੇਂ ਦਾ ਨਾਮ 'ਪ੍ਰਾਣਾਯਾਮ' ਅਤੇ ਛੇਵੇਂ ਦਾ ਨਾਮ 'ਧਿਆਨ' ਹੈ।

ਜੋਧਾ ਅਪਾਰ ਅਨਖੰਡ ਸਤਿ ਅਤਿ ਪ੍ਰਤਾਪ ਤਿਹ ਮਾਨੀਐ ॥
जोधा अपार अनखंड सति अति प्रताप तिह मानीऐ ॥
ਸੱਤਵੇਂ ਨਾ ਖੰਡਿਤ ਹੋਣ ਵਾਲੇ, ਅਪਾਰ ਅਤੇ ਅਤਿਅੰਤ ਪ੍ਰਤਾਪ ਵਾਲੇ ਯੋਧੇ ਨੂੰ

ਸੁਰ ਅਸੁਰ ਨਾਗ ਗੰਧ੍ਰਬ ਧਰਮ ਨਾਮ ਜਵਨ ਕੋ ਜਾਨੀਐ ॥੨੫੯॥
सुर असुर नाग गंध्रब धरम नाम जवन को जानीऐ ॥२५९॥
ਦੇਵਤੇ, ਦੈਂਤ, ਨਾਗ, ਗੰਧਰਬ ਆਦਿ 'ਧਰਮ' ਨਾਮ ਨਾਲ ਜਾਣਦੇ ਹਨ ॥੨੫੯॥

ਸੁਭਾਚਾਰ ਜਿਹ ਨਾਮ ਸਬਲ ਦੂਸਰ ਅਨੁਮਾਨੋ ॥
सुभाचार जिह नाम सबल दूसर अनुमानो ॥
ਸੁਭਾਚਾਰ' ਜਿਸ ਦਾ ਨਾਮ ਹੈ ਅਤੇ ਦੂਜਾ ਬਲਵਾਨ 'ਅਨੁਮਾਨ' ਹੈ।

ਬਿਕ੍ਰਮ ਤੀਸਰੋ ਸੁਭਟ ਬੁਧਿ ਚਤੁਰਥ ਜੀਅ ਜਾਨੋ ॥
बिक्रम तीसरो सुभट बुधि चतुरथ जीअ जानो ॥
ਤੀਜਾ 'ਬਿਕ੍ਰਮ' ਹੈ, ਚੌਥਾ ਸੂਰਮਾ 'ਬੁਧਿ' ਮਨ ਵਿਚ ਜਾਣ ਲਵੋ।

ਪੰਚਮ ਅਨੁਰਕਤਤਾ ਛਠਮ ਸਾਮਾਧ ਅਭੈ ਭਟ ॥
पंचम अनुरकतता छठम सामाध अभै भट ॥

ਪੰਜਵਾ 'ਅਨੁਰਕਤਤਾ' ਅਤੇ ਛੇਵਾ 'ਸਾਮਾਧ' (ਸਮਾਧੀ) ਨਿਡਰ ਯੋਧੇ ਹਨ।

ਉਦਮ ਅਰੁ ਉਪਕਾਰ ਅਮਿਟ ਅਨਜੀਤ ਅਨਾਕਟ ॥

उदम अरु उपकार अमिट अनजीत अनाकट ॥

ਉਦਮ' ਅਤੇ 'ਉਪਕਾਰ' (ਨਾਮ ਵਾਲੇ ਯੋਧੇ) ਨਾ ਮਿਟਣ ਵਾਲੇ, ਨਾ ਜਿਤੇ ਜਾ ਸਕਣ ਵਾਲੇ ਅਤੇ ਨਾ ਕਟੇ ਜਾ ਸਕਣ ਵਾਲੇ ਹਨ।

ਜਿਹ ਨਿਰਖਿ ਸਤ੍ਰ ਤਜਿ ਆਸਨਨਿ ਬਿਮਨ ਚਿਤ ਭਾਜਤ ਤਵਨ ॥

जिह निरखि सत्रु तजि आसननि बिमन चित भाजत तवन ॥

ਜਿਨ੍ਹਾ ਨੂੰ ਵੇਖ ਕੇ ਵੈਰੀ ਆਸਣਾ ਨੂੰ ਛਡ ਕੇ ਬੁਝੇ ਹੋਏ ਮਨ ਨਾਲ ਉਥੋਂ ਭਜ ਜਾਦੇ ਹਨ।

ਬਲਿ ਟਾਰਿ ਹਾਰਿ ਆਹਵ ਹਠੀ ਅਠਟ ਠਾਟ ਭੁਲਤ ਗਵਨ ॥੨੯੦॥

बलि टारि हारि आहव हठी अठट ठाट भुलत गवन ॥२६०॥

ਹਠੀ ਸੂਰਮੇ ਬਲ ਛਡ ਕੇ, ਯੁੱਧ ਵਿਚ ਹਾਰ ਮੰਨ ਕੇ ਅਣਮਿਥੇ ਠਾਠ ਭੁਲ ਕੇ ਚਲੇ ਜਾਦੇ ਹਨ ॥੨੯੦॥

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਸੁ ਬਿਚਾਰ ਹੈ ਭਟ ਏਕ ॥

सु बिचार है भट एक ॥

ਇਕ 'ਬਿਚਾਰ' ਨਾ ਦਾ ਸੂਰਮਾ ਹੈ,

ਗੁਨ ਬੀਚ ਜਾਸੁ ਅਨੇਕ ॥

गुन बीच जासु अनेक ॥

ਜਿਸ ਵਿਚ ਅਨੇਕ ਗੁਣ ਹਨ।

ਸੰਜੋਗ ਹੈ ਇਕ ਅਉਰ ॥

संजोग है इक अउर ॥

ਇਕ ਹੋਰ (ਸੂਰਮਾ) 'ਸੰਜੋਗ' ਹੈ,

ਜਿਨਿ ਜੀਤਿਆ ਪਤਿ ਗਉਰ ॥੨੬੧॥

जिनि जीतिआ पति गउर ॥२६१॥

ਜਿਸ ਨੇ ਗੌਰੀ ਦੇ ਪਤੀ (ਸ਼ਿਵ) ਨੂੰ ਜਿਤ ਲਿਆ ਸੀ ॥੨੬੧॥

ਇਕ ਹੋਮ ਨਾਮ ਸੁ ਬੀਰ ॥

इक होम नाम सु बीर ॥

ਇਕ 'ਹੋਮ' ਨਾਮ ਦਾ ਯੋਧਾ ਹੈ

ਅਰਿ ਕੀਨ ਜਾਸੁ ਅਧੀਰ ॥

अरि कीन जासु अधीर ॥

ਜਿਸ ਨੇ ਵੈਰੀਆਂ ਨੂੰ ਧੀਰਜ-ਰਹਿਤ ਕਰ ਲਿਆ ਹੈ।

ਪੂਜਾ ਸੁ ਅਉਰ ਬਖਾਨ ॥

पूजा सु अउर बखान ॥

ਇਕ ਹੋਰ 'ਪੂਜਾ' ਨਾਮ ਵਾਲਾ (ਯੋਧਾ) ਕਿਹਾ ਜਾਂਦਾ ਹੈ,

ਜਿਹ ਸੋ ਨ ਪਉਰਖੁ ਆਨਿ ॥੨੬੨॥

जिह सो न पउरखु आनि ॥२६२॥

ਜਿਸ ਵਰਗੀ ਹੋਰ ਕਿਸੇ ਵਿਚ ਸ਼ਕਤੀ ਨਹੀਂ ਹੈ ॥੨੬੨॥

ਅਨੁਰਕਤਤਾ ਇਕ ਅਉਰ ॥

अनुरकतता इक अउर ॥

ਇਕ ਹੋਰ 'ਅਨੁਰਕਤਤਾ' (ਨਾਮ ਵਾਲਾ ਸੂਰਮਾ) ਹੈ,

ਸਭ ਸੁਭਟ ਕੋ ਸਿਰ ਮਉਰ ॥

सभ सुभट को सिर मउर ॥

ਜੋ ਸਾਰਿਆਂ ਸੂਰਮਿਆਂ ਦਾ ਸ਼ਿਰੋਮਣੀ ਹੈ।

ਬੇਰਕਤਤਾ ਇਕ ਆਨ ॥

बेरकतता इक आन ॥

ਇਕ ਹੋਰ 'ਬੇਰਕਤਤਾ' (ਨਾਮ ਵਾਲਾ ਸੂਰਮਾ) ਹੈ

ਜਿਹ ਸੋ ਨ ਆਨ ਪ੍ਰਧਾਨ ॥੨੬੩॥

जिह सो न आन प्रधान ॥२६३॥

ਜਿਸ ਵਰਗਾ ਹੋਰ (ਕੋਈ) ਪ੍ਰਧਾਨ (ਯੋਧਾ) ਨਹੀਂ ਹੈ ॥੨੬੩॥

ਸਤਸੰਗ ਅਉਰ ਸੁਬਾਹ ॥

सतसंग अउर सुबाह ॥

(ਇਕ) ਹੋਰ 'ਸਤਸੰਗ' (ਨਾਮ ਵਾਲਾ) ਯੋਧਾ ਹੈ

ਜਿਹ ਦੇਖ ਜੁਧ ਉਛਾਹ ॥

जिह देख जुध उछाह ॥

ਜਿਸ ਵਿਚ ਯੁੱਧ ਲਈ ਉਤਸਾਹ ਵੇਖਿਆ ਜਾਂਦਾ ਹੈ।

ਭਟ ਨੇਹ ਨਾਮ ਅਪਾਰ ॥

भट नेह नाम अपार ॥

(ਇਕ ਹੋਰ) 'ਨੇਮ' ਨਾਮ ਵਾਲਾ ਅਪਾਰ ਯੋਧਾ ਹੈ

ਬਲ ਜਉਨ ਕੋ ਬਿਕਰਾਰ ॥੨੬੪॥

बल जउन को बिकरार ॥२६४॥

ਜਿਸ ਵਿਚ ਭਿਆਨਕ ਬਲ ਹੈ ॥੨੬੪॥

ਇਕ ਪ੍ਰੀਤਿ ਅਰੁ ਹਰਿ ਭਗਤਿ ॥

इक प्रीति अरु हरि भगति ॥

ਇਕ 'ਪ੍ਰੀਤਿ' ਅਤੇ (ਦੂਜਾ) 'ਹਰਿ-ਭਗਤਿ' (ਨਾਮ ਵਾਲੇ ਯੋਧੇ ਹਨ)

ਜਿਹ ਜੋਤਿ ਜਗਮਗ ਜਗਤਿ ॥

ਜਿਹ ਜੋਤਿ ਜਗਮਗ ਜਗਤਿ ॥

ਜਿਨ੍ਹਾ ਦੀ ਜੋਤਿ ਜਗਤ ਵਿਚ ਜਗ ਮਗ ਕਰ ਰਹੀ ਹੈ।

ਭਟ ਦਤ ਮਤ ਮਹਾਨ ॥

भट दत मत महान ॥

(ਇਕ ਹੋਰ) ਮਹਾਨ ਮਤ ਵਾਲਾ 'ਦਤਮਤ' (ਨਾਮ ਵਾਲਾ ਯੋਧਾ ਹੈ)

ਸਬ ਠਉਰ ਮੈ ਪਰਧਾਨ ॥੨੬੫॥

सब ठउर मै परधान ॥२६५॥

ਜੋ ਸਭ ਥਾਵਾ ਵਿਚ ਪ੍ਰਧਾਨ ਹੈ ॥੨੬੫॥

ਇਕ ਅਕ੍ਰੁਧ ਅਉਰ ਪ੍ਰਬੋਧ ॥

इक अक्रुध अउर प्रबोध ॥

ਇਕ 'ਅਕ੍ਰੁਧ' ਅਤੇ ਦੂਜਾ 'ਪ੍ਰਬੋਧ' (ਨਾਮ ਵਾਲੇ ਯੋਧੇ ਹਨ)

ਰਣ ਦੇਖਿ ਕੈ ਜਿਹ ਕ੍ਰੋਧ ॥

रण देखि कै जिह क्रोध ॥

ਜਿਨ੍ਹਾ ਨੂੰ ਰਣ-ਭੂਮੀ ਵੇਖ ਕੇ ਕ੍ਰੋਧ ਚੜ੍ਹ ਜਾਦਾ ਹੈ।

ਇਹ ਭਾਤਿ ਸੈਨ ਬਨਾਇ ॥

इह भाति सैन बनाइ ॥

ਇਸ ਤਰ੍ਹਾ ਦੀ ਸੈਨਾ ਬਣਾ ਕੇ

ਦੁਹੁ ਦਿਸਿ ਨਿਸਾਨ ਬਜਾਇ ॥੨੬੬॥

दुहु दिसि निसान बजाइ ॥२६६॥

ਦੋਹਾ ਪਾਸੇ ਧੌਂਸੇ ਵਜਣ ਲਗੇ ਹਨ ॥੨੬੬॥

ਦੋਹਰਾ ॥

दोहरा ॥

ਦੋਹਰਾ:

ਇਹ ਬਿਧਿ ਸੈਨ ਬਨਾਇ ਕੈ ਚੜੇ ਨਿਸਾਨ ਬਜਾਇ ॥

इह बिधि सैन बनाइ कै चड़े निसान बजाइ ॥

ਇਸ ਤਰ੍ਹਾ ਸੈਨਾ ਤਿਆਰ ਕਰ ਕੇ ਧੌਂਸੇ ਵਜਾ ਕੇ ਚੜ੍ਹ ਪਏ ਹਨ।

ਜਿਹ ਜਿਹ ਬਿਧਿ ਆਹਵ ਮਚ੍ਯੋ ਸੋ ਸੋ ਕਹਤ ਸੁਨਾਇ ॥੨੬੭॥

जिह जिह बिधि आहव मच्यो सो सो कहत सुनाइ ॥२६७॥

ਜਿਸ ਜਿਸ ਤਰ੍ਹਾ ਦਾ ਯੁੱਧ ਹੋਇਆ ਹੈ, ਉਹ ਉਹ ਕਹਿ ਕੇ ਸੁਣਾਉਂਦਾ ਹਾ ॥੨੬੭॥

ਸ੍ਰੀ ਭਗਵਤੀ ਛੰਦ ॥

स्री भगवती छंद ॥

ਸ੍ਰੀ ਭਗਵਤੀ ਛੰਦ:

ਕਿ ਸੰਬਾਹ ਉਠੇ ॥

कि संबाह उठे ॥

ਯੋਧੇ ਉਠ ਪਏ ਹਨ (ਅਰਥਾਤਰ-ਵਿਵਾਦ ਛਿੜ ਪਿਆ ਹੈ)

ਕਿ ਸਾਵੰਤ ਜੁਟੇ ॥

कि सावंत जुटे ॥

ਬਲਵਾਨ ਸੂਰਮੇ (ਯੁੱਧ ਵਿਚ) ਜੁਟ ਗਏ ਹਨ।

ਕਿ ਨੀਸਾਣ ਹੁਕੇ ॥

कि नीसाण हुके ॥

ਧੌਂਸੇ ਗੂੰਜਦੇ ਹਨ,

ਕਿ ਬਾਜੰਤ੍ਰ ਧੁਕੇ ॥੨੬੮॥

कि बाजंत्र धुके ॥२६८॥

ਵਾਜੇ ਧੁਕ ਧੁਕ ਕਰਦੇ ਹਨ ॥੨੬੮॥

ਕਿ ਬੰਬਾਲ ਨੇਜੇ ॥

कि बंबाल नेजे ॥

ਨੇਜ਼ਿਆਂ ਦੇ ਬੰਬਲ (ਅਰਥਾਤ ਝਾਲਰਾ)

ਕਿ ਜੰਜ੍ਵਾਲ ਤੇਜੇ ॥

कि जंज्वाल तेजे ॥

ਅੱਗ ਦੀਆਂ ਪ੍ਰਚੰਡ ਲਾਟਾ (ਮਾਲੂਮ ਹੁੰਦੀਆਂ ਹਨ)।

ਕਿ ਸਾਵੰਤ ਢੂਕੇ ॥

कि सावंत ढूके ॥

ਸੂਰਮੇ (ਇਕ ਦੂਜੇ ਦੇ ਨੇੜੇ) ਢੁਕ ਰਹੇ ਹਨ

ਕਿ ਹਾ ਹਾਇ ਕੂਕੇ ॥੨੬੯॥

कि हा हाइ कूके ॥२६९॥

ਅਤੇ (ਮੂੰਹ ਤੋਂ) 'ਹਾ ਹਾਇ' ਕੂਕ ਰਹੇ ਹਨ ॥੨੬੯॥

ਕਿ ਸਿੰਧੂਰ ਗਜੇ ॥

कि सिंधूर गजे ॥

ਸਿੰਧੂਰੇ ਹੋਏ (ਹਾਥੀ) ਗਜਦੇ ਹਨ,

ਕਿ ਤੰਦੂਰ ਬਜੇ ॥

कि तंदूर बजे ॥

ਛੋਟੇ ਢੋਲ ਵਜਦੇ ਹਨ,

ਕਿ ਸੰਬਾਹ ਜੁਟੇ ॥

कि संबाह जुटे ॥

ਯੋਧੇ (ਆਪਸ ਵਿਚ) ਜੁਟ ਗਏ ਹਨ,

ਕਿ ਸੰਨਾਹ ਫੁਟੇ ॥੨੭੦॥

कि संनाह फुटे ॥२७०॥

ਕਵਚ ਫੁਟ ਰਹੇ ਹਨ ॥੨੭੦॥

ਕਿ ਡਾਕੰਤ ਡਉਰੂ ॥

कि डाकंत डउरू ॥

ਡੌਰੇ ਡਕ ਡਕ ਕਰ ਕੇ ਬੋਲਦੇ ਹਨ,

ਕਿ ਭ੍ਰਾਮੰਤ ਭਉਰੂ ॥

कि भ्रामंत भउरू ॥

ਘੋੜੇ ('ਭਉਰੂ') ਭਰਮਦੇ ਫਿਰਦੇ ਹਨ।

ਕਿ ਆਹਾੜਿ ਡਿਗੇ ॥

कि आहाड़ि डिगे ॥

ਯੁੱਧਭੂਮੀ ਵਿਚ (ਸੂਰਮੇ) ਡਿਗ ਰਹੇ ਹਨ,

ਕਿ ਰਾਕਤ੍ਰ ਭਿਗੇ ॥੨੭੧॥

कि राकत्र भिगे ॥२७१॥

ਲਹੂ ਨਾਲ ਭਿਜੇ ਹੋਏ ਹਨ ॥੨੭੧॥

ਕਿ ਚਾਮੁੰਡ ਚਰਮੰ ॥

कि चामुँड चरमं ॥

ਚਾਮੁੰਡਾ (ਦੇਵੀ ਨੂੰ) ਢਾਲ ਬਣਾ ਕੇ

ਕਿ ਸਾਵੰਤ ਧਰਮੰ ॥

कि सावंत धरमं ॥

(ਅਰਥਾਤ ਉਸ ਦੀ ਸਰਪ੍ਰਸਤੀ ਪ੍ਰਾਪਤ ਕਰ ਕੇ) ਸੂਰਵੀਰ ਆਪਣਾ ਧਰਮ (ਨਿਭਾਉਂਦੇ ਹਨ)

ਕਿ ਆਵੰਤ ਜੁਧੰ ॥

ਕਿ आवंत जुधं ॥

ਸ਼ਸਤ੍ਰ ਸਜਾ ਕੇ

ਕਿ ਸਾਨਧ ਬਧੰ ॥੨੭੨॥

कि सानध बधं ॥२७२॥

ਯੁੱਧ-ਭੂਮੀ ਵਿਚ ਆਉਂਦੇ ਹਨ ॥੨੭੨॥

ਕਿ ਸਾਵੰਤ ਸਜੇ ॥

कि सावंत सजे ॥

ਮਹਾਨ ਯੋਧੇ (ਸ਼ਸਤ੍ਰਾ ਨਾਲ ਪੂਰੀ ਤਰ੍ਹਾ) ਸਜੇ ਹੋਏ ਹਨ,

ਕਿ ਨੀਸਾਣ ਬਜੇ ॥

कि नीसाण बजे ॥

ਨਗਾਰੇ ਵਜਦੇ ਹਨ,

ਕਿ ਜੰਜ੍ਵਾਲ ਕ੍ਰੋਧੰ ॥

कि जंज्वाल क्रोधं ॥

ਕ੍ਰੋਧ ਰੂਪ ਜਵਾਲਾ (ਦੀਆਂ ਲਪਟਾ ਨਿਕਲਦੀਆਂ ਹਨ)

ਕਿ ਬਿਸਾਰਿ ਬੋਧੰ ॥੨੭੩॥

कि बिसारि बोधं ॥२७३॥

ਜਿਸ ਨਾਲ ਅਕਲ ਗਵਾਚ ਜਾਦੀ ਹੈ ॥੨੭੩॥

ਕਿ ਆਹਾੜ ਮਾਨੀ ॥

कि आहाड़ मानी ॥

(ਯੋਧੇ) ਯੁੱਧ ਨੂੰ (ਇੰਜ) ਮੰਨਦੇ ਹਨ

ਕਿ ਜਯੋਂ ਮਛ ਪਾਨੀ ॥

कि ज्यों मछ पानी ॥

ਜਿਉਂ ਮੱਛੀ ਪਾਣੀ (ਨੂੰ ਮੰਨਦੀ ਹੈ)।

ਕਿ ਸਸਤ੍ਰਾਸਤ੍ਰ ਬਾਹੈ ॥

कि ससत्रासत्र बाहै ॥

ਸ਼ਸਤ੍ਰ ਅਤੇ ਅਸਤ੍ਰ ਚਲਾਉਂਦੇ ਹਨ

ਕਿ ਜਯੋਂ ਜੀਤ ਚਾਹੈ ॥੨੭੪॥

कि ज्यों जीत चाहै ॥२७४॥

ਜਿਵੇਂ ਕਿ ਜਿਤ ਚਾਹੁੰਦੇ ਹਨ ॥੨੭੪॥

ਕਿ ਸਾਵੰਤ ਸੋਹੇ ॥

कि सावंत सोहे ॥

ਸੂਰਵੀਰ (ਇਸ ਤਰ੍ਹਾ) ਸ਼ੋਭਾ ਪਾ ਰਹੇ ਹਨ

ਕਿ ਸਾਰੰਗ ਰੋਹੇ ॥

कि सारंग रोहे ॥

(ਮਾਨੋ) ਸ਼ੇਰ ਗੁੱਸੇ ਵਿਚ ਹੋਵੇ।

ਕਿ ਸਸਤ੍ਰਾਸਤ੍ਰ ਬਾਹੇ ॥

कि ससत्रासत्र बाहे ॥

ਸ਼ਸਤ੍ਰ ਅਤੇ ਅਸਤ੍ਰ ਚਲਾਉਂਦੇ ਹਨ

ਭਲੇ ਸੈਣ ਗਾਹੇ ॥੨੭੫॥

भले सैण गाहे ॥२७५॥

ਅਤੇ ਚੰਗੀ ਤਰ੍ਹਾ ਨਾਲ ਸੈਨਾ ਨੂੰ ਗਾਹ ਰਹੇ ਹਨ ॥੨੭੫॥

ਕਿ ਭੈਰਉ ਭਭਕੈ ॥

कि भैरउ भभकै ॥

ਭੈਰੋਂ ਭਭਕ ਰਿਹਾ ਹੈ।

ਕਿ ਕਾਲੀ ਕੁਹਕੈ ॥

कि काली कुहकै ॥

ਕਾਲੀ ਕਿਲਕਾਰੀਆਂ ਮਾਰਦੀ ਹੈ।

ਕਿ ਜੋਗਨ ਜੁਟੀ ॥

कि जोगन जुटी ॥

ਜੋਗਣਾ ਜੁਟੀਆਂ ਹੋਈਆਂ ਹਨ

ਕਿ ਲੈ ਪਤ੍ਰ ਟੁਟੀ ॥੨੭੬॥

कि लै पत्र टुटी ॥२७६॥

ਅਤੇ (ਖੋਪਰੀਆਂ ਦੇ) ਬਰਤਨ ਨਾਲ ਟੁਟ ਕੇ ਪੈ ਗਈਆਂ ਹਨ ॥੨੭੬॥

ਕਿ ਦੇਵੀ ਦਮਕੇ ॥

कि देवी दमके ॥

ਦੇਵੀ ਲਿਸ਼ਕਦੀ ਹੈ,

ਕਿ ਕਾਲੀ ਕੁਹਕੇ ॥

कि काली कुहके ॥

ਕਾਲੀ ਕਿਲਕਾਰੀਆਂ ਮਾਰਦੀ ਹੈ।

ਕਿ ਭੈਰੋ ਭਕਾਰੈ ॥

कि भैरो भकारै ॥

ਭੈਰੋਂ ਲਲਕਾਰ ਰਹੀ ਹੈ,

ਕਿ ਡਉਰੂ ਡਕਾਰੈ ॥੨੭੭॥

कि डउरू डकारै ॥२७७॥

ਡੌਰੂ ਡੁਕ ਡੁਕ ਕਰ ਕੇ ਵਜ ਰਹੇ ਹਨ ॥੨੭੭॥

ਕਿ ਬਹੁ ਸਸਤ੍ਰ ਬਰਖੇ ॥

कि बहु ससत्र बरखे ॥

ਬਹੁਤ ਸ਼ਸਤ੍ਰਾ ਦੀ ਬਰਖਾ ਹੋ ਰਹੀ ਹੈ,

ਕਿ ਪਰਮਾਸਤ੍ਰ ਕਰਖੇ ॥

कि परमासत्र करखे ॥

ਪਰਮ ਅਸਤ੍ਰ (ਧਨੁਸ਼ ਬਾਣ) ਖਿਚੇ ਜਾ ਰਹੇ ਹਨ।

ਕਿ ਦਈਤਾਸਤ੍ਰ ਛੁਟੇ ॥

कि दईतासत्र छुटे ॥

ਦੈਂਤ ਅਸਤ੍ਰ ਚਲ ਰਹੇ ਹਨ,

ਦੇਵਾਸਤ੍ਰ ਮੁਕੇ ॥੨੭੮॥

देवासत्र मुके ॥२७८॥

ਦੇਵ ਅਸਤ੍ਰ ਮੁਕ ਗਏ ਹਨ ॥੨੭੮॥

ਕਿ ਸੈਲਾਸਤ੍ਰ ਸਾਜੇ ॥

कि सैलासत्र साजे ॥

(ਸੂਰਮਿਆਂ ਨੇ) ਸੈਲ (ਪੱਥਰ) ਅਸਤ੍ਰ ਸਜਾ ਲਏ ਹਨ,

ਕਿ ਪਉਨਾਸਤ੍ਰ ਬਾਜੇ ॥

कि पउनासत्र बाजे ॥

ਹਵਾ ਦੇ ਅਸਤ੍ਰ ਚਲ ਰਹੇ ਹਨ,

ਕਿ ਮੇਘਾਸਤ੍ਰ ਬਰਖੇ ॥

कि मेघासत्र बरखे ॥

ਮੇਘ ਅਸਤ੍ਰ ਵਰ੍ਹ ਰਹੇ ਹਨ,

ਕਿ ਅਗਨਾਸਤ੍ਰ ਕਰਖੇ ॥੨੭੯॥

कि अगनासत्र करखे ॥२७९॥

ਅਗਨ ਅਸਤ੍ਰਾ ਨੂੰ ਖਿਚਿਆ ਜਾ ਰਿਹਾ ਹੈ ॥੨੭੯॥

ਕਿ ਹੰਸਾਸਤ੍ਰ ਛੁਟੇ ॥

कि हंसासत्र छुटे ॥

ਹੰਸ ਅਸਤ੍ਰ ਛੁਟ ਰਹੇ ਹਨ,

ਕਿ ਕਾਕਸਤ੍ਰ ਤੁਟੇ ॥

कि काकसत्र तुटे ॥

ਕਾਕ ਅਸਤ੍ਰ ਟੁਟ ਰਹੇ ਹਨ,

ਕਿ ਮੇਘਾਸਤ੍ਰ ਬਰਖੇ ॥

कि मेघासत्र बरखे ॥

ਮੇਘ ਅਸਤ੍ਰ ਵਰ੍ਹ ਰਹੇ ਹਨ,

ਕਿ ਸੁਕ੍ਰਾਸਤ੍ਰ ਕਰਖੇ ॥੨੮੦॥

कि सूक्रासत्रु करखे ॥२८०॥

ਸੁਕ੍ਰ ਅਸਤ੍ਰ ਖਿਚੇ ਜਾ ਰਹੇ ਹਨ ॥੨੮੦॥

ਕਿ ਸਾਵੰਤ੍ਰ ਸਜੇ ॥

कि सावंत्र सजे ॥

ਸਾਵੰਤ ਸਜੇ ਹੋਏ ਹਨ,

ਕਿ ਬ੍ਯੋਮਾਸਤ੍ਰ ਗਜੇ ॥

कि ब्रयोमासत्र गजे ॥

ਆਕਾਸ਼ ਵਿਚ ਅਸਤ੍ਰ ਗਜ ਰਹੇ ਹਨ,

ਕਿ ਜਛਾਸਤ੍ਰ ਛੁਟੇ ॥

कि जछासत्र छुटे ॥

ਯਕਸ਼ ਅਸਤ੍ਰ ਚਲ ਰਹੇ ਹਨ,

ਕਿ ਕਿੰਨ੍ਰਾਸਤ੍ਰ ਮੁਕੇ ॥੨੮੧॥
कि किंन्रासत्र मुके ॥२८१॥
ਕਿੰਨਰ ਅਸਤ੍ਰ ਮੁਕ ਗਏ ਹਨ ॥੨੮੧॥

ਕਿ ਗੰਧ੍ਰਾਬਸਾਤ੍ਰ ਬਾਹੈ ॥
कि गंध्राबसात्र बाहै ॥
ਗੰਧਰਬ ਅਸਤ੍ਰ ਚਲਾਏ ਜਾ ਰਹੇ ਹਨ,

ਕਿ ਨਰ ਅਸਤ੍ਰ ਗਾਹੈ ॥
कि नर असत्र गाहै ॥
ਨਰ ਅਸਤ੍ਰਾ ਨੂੰ ਗਾਹਿਆ ਜਾ ਰਿਹਾ ਹੈ,

ਕਿ ਚੰਚਾਲ ਨੈਣੰ ॥
कि चंचाल नैणं ॥
(ਯੋਧਿਆਂ ਦੀਆਂ) ਅੱਖਾ ਚੰਚਲ ਹੋ ਰਹੀਆਂ ਹਨ,

ਕਿ ਮੈਮਤ ਬੈਣੰ ॥੨੮੨॥
कि मैमत बैणं ॥२८२॥
ਸ਼ਰਾਬ ਦੇ ਨਸ਼ੇ ਵਿਚ ਬੋਲ ਰਹੇ ਹਨ ॥੨੮੨॥

ਕਿ ਆਹਾੜਿ ਡਿਗੈ ॥
कि आहाड़ि डिगै ॥
ਰਣ-ਭੂਮੀ ਵਿਚ (ਸੂਰਮੇ) ਡਿਗ ਰਹੇ ਹਨ,

ਕਿ ਆਰਕਤ ਭਿਗੈ ॥
कि आरकत भिगै ॥
(ਲਹੂ ਦੀ) ਲਾਲੀ ਨਾਲ ਗੜ੍ਹਚ ਹਨ,

ਕਿ ਸਸਤ੍ਰਾਸਤ੍ਰ ਬਜੇ ॥

कि ससत्रासत्र बजे ॥

ਸ਼ਸਤ੍ਰ ਅਤੇ ਅਸਤ੍ਰ (ਆਪਸ ਵਿਚ) ਵਜ ਰਹੇ ਹਨ,

ਕਿ ਸਾਵੰਤ ਗਜੇ ॥੨੮੩॥

कि सावंत गजे ॥२८३॥

ਸੂਰਮੇ ਗਜ ਰਹੇ ਹਨ ॥੨੮੩॥

ਕਿ ਆਵਰਤ ਹੂਰੰ ॥

कि आवरत हूरं ॥

ਹੂਰਾ (ਯੋਧਿਆਂ ਨੂੰ) ਘੇਰਾ ਪਾ ਰਹੀਆਂ ਹਨ,

ਕਿ ਸਾਵਰਤ ਪੂਰੰ ॥

कि सावरत पूरं ॥

ਕਤਲਗਾਹ ('ਸਾਵਰਤ') ਭਰ ਗਈ ਹੈ, (ਅਰਥਾਤਰ: ਸੂਰਮਿਆਂ ਨੂੰ ਪੂਰੀ ਤਰ੍ਹਾ ਹੂਰਾ ਨੇ ਘੇਰ ਲਿਆ ਹੈ)

ਫਿਰੀ ਐਣ ਗੈਣੰ ॥

फिरी ऐण गैणं ॥

(ਹੂਰਾ) ਸਾਰੇ ਆਕਾਸ਼ ਵਿਚ ਘੁੰਮ ਰਹੀਆਂ ਹਨ।

ਕਿ ਆਰਕਤ ਨੈਣੰ ॥੨੮੪॥

कि आरकत नैणं ॥२८४॥

ਉਨ੍ਹਾ ਦੀਆਂ ਅੱਖਾ (ਪ੍ਰੇਮ ਰੰਗ ਵਿਚ) ਲਾਲ ਹਨ ॥੨੮੪॥

ਕਿ ਪਾਵੰਗ ਪੁਲੇ ॥

कि पावंग पुले ॥

ਪੌਣ ਦੀ ਗਤੀ ਵਾਲੇ ਘੋੜੇ ('ਪਾਵੰਗ') ਕੁਦ ਰਹੇ ਹਨ,

ਕਿ ਸਰਬਾਸਤ੍ਰ ਖੁਲੇ ॥

कि सरबासत्र खुले ॥

ਸਾਰੇ ਅਸਤ੍ਰ ਖੁਲ੍ਹ ਗਏ ਹਨ।

ਕਿ ਹੰਕਾਰਿ ਬਾਹੈ ॥

कि हंकारि बाहै ॥

ਹੰਕਾਰ ਨਾਲ ਭਰੇ ਹੋਏ (ਸੂਰਮੇ) ਚਲਾਦੇ ਹਨ,

ਅਧੰ ਅਧਿ ਲਾਹੈ ॥੨੮੫॥

अधं अधि लाहै ॥२८५॥

(ਦੁਸ਼ਮਨ ਨੂੰ) ਅਧੋ ਅਧ ਵਢ ਸੁਟਦੇ ਹਨ ॥੨੮੫॥

ਛੁਟੀ ਈਸ ਤਾਰੀ ॥

छुटी ईस तारी ॥

ਸ਼ਿਵ ਦੀ ਸਮਾਧੀ ਖੁਲ੍ਹ ਗਈ ਹੈ

ਕਿ ਸੰਨਜਾਸ ਧਾਰੀ ॥

कि संन्यास धारी ॥

ਜਿਸ ਨੇ ਸੰਨਿਆਸ ਧਾਰਨ ਕੀਤਾ ਹੋਇਆ ਸੀ।

ਕਿ ਗੰਧਰਬ ਗਜੇ ॥

कि गंधरब गजे ॥

ਗੰਧਰਬ ਗਜ ਰਹੇ ਹਨ,

ਕਿ ਬਾਦ੍ਰਿਤ ਬਜੇ ॥੨੮੬॥

कि बाद्त बजे ॥२८६॥

ਵਾਜੇ ਵਜ ਰਹੇ ਹਨ ॥੨੮੬॥

ਕਿ ਪਾਪਾਸਤ੍ਰ ਬਰਖੇ ॥

कि पापासत्र बरखे ॥
ਪਾਪ ਅਸਤ੍ਰਾ ਦੀ ਬਰਖਾ ਹੋ ਰਹੀ ਹੈ,

ਕਿ ਧਰਮਾਸਤ੍ਰ ਕਰਖੇ ॥
कि धरमासत्र करखे ॥
ਧਰਮ ਅਸਤ੍ਰ ਕਸੇ ਜਾ ਰਹੇ ਹਨ,

ਅਰੋਗਾਸਤ੍ਰ ਛੁਟੇ ॥
अरोगासत्र छुटे ॥
ਅਰੋਗ ਅਸਤ੍ਰ ਛੁਟ ਰਹੇ ਹਨ,

ਸੁ ਭੋਗਾਸਤ੍ਰ ਸੁਟੇ ॥੨੮੭॥
सु भोगासत्र सुटे ॥२८७॥
ਭੋਗ ਅਸਤ੍ਰਾ ਨੂੰ (ਵੈਰੀ ਸੈਨਾ ਉਤੇ) ਸੁਟਿਆ ਜਾ ਰਿਹਾ ਹੈ ॥੨੮੭॥

ਬਿਬਾਦਾਸਤ੍ਰ ਸਜੇ ॥
बिबादासत्र सजे ॥
ਬਿਬਾਦ ਅਸਤ੍ਰ ਸਜ ਗਏ ਹਨ,

ਬਿਰੋਧਾਸਤ੍ਰ ਬਜੇ ॥
बिरोधासत्र बजे ॥
ਬਿਰੋਧ ਅਸਤ੍ਰ ਵਜ ਰਹੇ ਹਨ,

ਕੁਮੰਤ੍ਰਾਸਤ੍ਰ ਛੁਟੇ ॥
कुमंत्रासत्र छुटे ॥
ਕੁਮੰਤ੍ਰ ਅਸਤ੍ਰ ਛੁਟ ਰਹੇ ਹਨ,

ਸਮੁੰਤ੍ਰਾਸਤ੍ਰ ਟੁਟੇ ॥੨੮੮॥
समुँत्रासत्र टुटे ॥२८८॥

ਸੁਮੰਤ੍ਰ ਅਸਤ੍ਰ ਟੁਟ ਰਹੇ ਹਨ ॥੨੯੮॥

ਕਿ ਕਾਮਾਸਤ੍ਰ ਛੁਟੇ ॥

कि कामासत्र छुटे ॥

ਕਾਮ ਅਸਤ੍ਰ ਛੁਟ ਰਹੇ ਹਨ,

ਕਰੋਧਾਸਤ੍ਰ ਤੁਟੇ ॥

करोधासत्र तुटे ॥

ਕ੍ਰੋਧ ਅਸਤ੍ਰ ਟੁਟ ਰਹੇ ਹਨ,

ਬਿਰੋਧਾਸਤ੍ਰ ਬਰਖੇ ॥

बिरोधासत्र बरखे ॥

ਬਿਰੋਧ ਅਸਤ੍ਰ ਵਰ੍ਹ ਰਹੇ ਹਨ,

ਬਿਮੋਹਾਸਤ੍ਰ ਕਰਖੇ ॥੨੯੯॥

बिमोहासत्र करखे ॥२८९॥

ਬਿਮੋਹ ਅਸਤ੍ਰ ਕਸੇ ਜਾ ਰਹੇ ਹਨ ॥੨੯੯॥

ਚਰਿਤ੍ਰਾਸਤ੍ਰ ਛੁਟੇ ॥

चरित्रासत्र छुटे ॥

ਚਰਿਤ੍ਰ ਅਸਤ੍ਰ ਛੁਟ ਰਹੇ ਹਨ,

ਕਿ ਮੋਹਾਸਤ੍ਰ ਜੁਟੇ ॥

कि मोहासत्र जुटे ॥

ਮੋਹ ਅਸਤ੍ਰ ਜੁਟੇ ਹੋਏ ਹਨ,

ਕਿ ਤ੍ਰਾਸਾਸਤ੍ਰ ਬਰਖੇ ॥

कि त्रासासत्र बरखे ॥

ਤ੍ਰਾਸ ਅਸਤ੍ਰਾ ਦੀ ਬਰਖਾ ਹੋ ਰਹੀ ਹੈ,

ਕਿ ਕ੍ਰੋਧਾਸਤ੍ਰ ਕਰਖੇ ॥੨੯੦॥

कि क्रोधासत्र करखे ॥२९०॥

ਕ੍ਰੋਧ ਅਸਤ੍ਰ ਖਿਚੇ ਜਾ ਰਹੇ ਹਨ ॥੨੯੦॥

ਚੌਪਈ ਛੰਦ ॥

चौपई छंद ॥

ਚੌਪਈ ਛੰਦ:

ਇਹ ਬਿਧਿ ਸਸਤ੍ਰ ਅਸਤ੍ਰ ਬਹੁ ਛੋਰੇ ॥

इह बिधि ससत्र असत्र बहु छोरे ॥

ਇਸ ਤਰ੍ਹਾ ਨਾਲ ਬਹੁਤ ਅਸਤ੍ਰ ਅਤੇ ਸ਼ਸਤ੍ਰ ਛਡੇ ਗਏ ਹਨ।

ਨ੍ਰਿਪ ਬਿਬੇਕ ਕੇ ਭਟ ਝਕਝੋਰੇ ॥

नृप बिबेक के भट झकझोरे ॥

ਬਿਬੇਕ ਰਾਜੇ ਦੇ ਯੋਧੇ ਝੰਝੋੜ ਦਿੱਤੇ ਗਏ ਹਨ।

ਆਪਨ ਚਲਾ ਨਿਸਰਿ ਤਬ ਰਾਜਾ ॥

आपन चला निसरि तब राजा ॥

ਤਦ ਰਾਜਾ ਆਪ (ਯੁੱਧ ਲਈ) ਨਿਕਲ ਕੇ ਚਲ ਪਿਆ ਹੈ।

ਭਾਤਿ ਭਾਤਿ ਕੇ ਬਾਜਨ ਬਾਜਾ ॥੨੯੧॥

भाति भाति के बाजन बाजा ॥२९१॥

(ਉਦੋਂ) ਤਰ੍ਹਾ ਤਰ੍ਹਾ ਦੇ ਵਾਜੇ ਵਜਣ ਲਗ ਗਏ ਹਨ ॥੨੯੧॥

ਦੁਹੁ ਦਿਸਿ ਪੜਾ ਨਿਸਾਨੈ ਘਾਤਾ ॥

दुहु दिसि पड़ा निसानै घाता ॥

ਦੋਹਾ ਧਿਰਾ ਵਿਚ ਧੌਂਸਿਆਂ ਉਤੇ ਡਗੇ ਵਜੇ ਹਨ।

ਮਹਾ ਸਬਦ ਧੁਨਿ ਉਠੀ ਅਘਾਤਾ ॥

महा सबद धुनि उठी अघाता ॥

(ਉਨ੍ਹਾ ਦੀ) ਚੋਟ ਨਾਲ ਬਹੁਤ ਭਾਰੀ ਧੁਨ ਉਠੀ ਹੈ।

ਬਰਖਾ ਬਾਣ ਗਗਨ ਗਯੋ ਛਾਈ ॥

बरखा बाण गगन गयो छाई ॥

ਬਾਣਾ ਦੀ ਬਰਖਾ ਆਕਾਸ਼ ਵਿਚ ਛਾ ਗਈ ਹੈ।

ਭੂਤਿ ਪਿਸਾਚ ਰਹੇ ਉਰਝਾਈ ॥੨੯੨॥

भूति पिसाच रहे उरझाई ॥२९२॥

ਭੂਤ ਅਤੇ ਪਿਸ਼ਾਚ ਉਲਝ ਗਏ ਹਨ ॥੨੯੨॥

ਝਿਮਿ ਝਿਮਿ ਸਾਰੁ ਗਗਨ ਤੇ ਬਰਖਾ ॥

झिमि झिमि सारु गगन ते बरखा ॥

ਆਕਾਸ਼ ਤੋਂ ਝਿੰਮ ਝਿੰਮ ਕਰਦਾ ਲੋਹਾ (ਲੋਹੇ ਦੇ ਬਾਣ) ਵਰ੍ਹਿਆ ਹੈ।

ਭਲ ਭਲ ਸੁਭਟ ਪਖਰੀਆ ਪਰਖਾ ॥

भल भल सुभट पखरीआ परखा ॥

ਚੰਗੇ ਚੰਗੇ ਯੋਧਿਆਂ ਨੇ ਬਾਣਾ ('ਪਖਰੀਆ') ਨੂੰ ਪਰਖਿਆ ਹੈ (ਅਰਥਾਤ ਆਪਣੇ ਉਤੇ ਅਜ਼ਮਾਇਆ ਹੈ)।

ਸਿਮਟੇ ਸੁਭਟ ਅਨੰਤ ਅਪਾਰਾ ॥

सिमटे सुभट अनंत अपारा ॥

ਅਨੰਤ ਅਤੇ ਅਪਾਰ ਸੂਰਮੇ ਇਕੱਠੇ ਹੋ ਗਏ ਹਨ।

ਪਰਿ ਗਈ ਅੰਧ ਧੁੰਧ ਬਿਕਰਾਰਾ ॥੨੯੩॥

परि गई अंध धुँध बिकरारा ॥२९३॥

ਭਿਆਨਕ ਡੂੰਘੀ ਧੁੰਧ ਪਸਰ ਗਈ ਹੈ ॥੨੯੩॥

ਨ੍ਰਿਪ ਬਿਬੇਕ ਤਬ ਰੋਸਹਿ ਭਰਾ ॥

नृप बिबेक तब रोसहि भरा ॥
ਬਿਬੇਕ ਰਾਜਾ ਗੁੱਸੇ ਨਾਲ ਭਰ ਗਿਆ।

ਸਭ ਸੈਨਾ ਕਹਿ ਆਇਸੁ ਕਰਾ ॥
सभ सैना कहि आइसु करा ॥
ਸਾਰੀ ਸੈਨਾ ਨੂੰ ਆਦੇਸ਼ ਦੇ ਦਿੱਤਾ।

ਉਮਡੇ ਸੂਰ ਸੁ ਫਉਜ ਬਨਾਈ ॥
उमडे सूर सु फउज बनाई ॥
(ਜੋ) ਸੂਰਮੇ ਫੌਜ ਬਣਾ ਕੇ ਚੜ੍ਹ ਪਏ ਸਨ,

ਨਾਮ ਤਾਸ ਕਬਿ ਦੇਤ ਬਤਾਈ ॥੨੯੪॥
नाम तास कबि देत बताई ॥२९४॥
ਉਨ੍ਹਾ ਦੇ ਨਾ ਕਵੀ ਦਸਦਾ ਹੈ ॥੨੯੪॥

ਸਿਰੀ ਪਾਖਰੀ ਟੋਪ ਸਵਾਰੇ ॥
सिरी पाखरी टोप सवारे ॥
ਸਿਰ ਉਤੇ ਟੋਪ ਅਤੇ (ਘੋੜਿਆਂ ਉਤੇ) ਪਾਖਰਾ ਪਾਈਆਂ ਹੋਈਆਂ ਹਨ।

ਚਿਲਤਹ ਰਾਗ ਸੰਜੋਵਾ ਡਾਰੇ ॥
चिलतह राग संजोवा डारे ॥
ਲਕ ਦੀਆਂ ਪੇਟੀਆਂ, ਲੋਹੇ ਦੇ ਦਸਤਾਨੇ ('ਰਾਗ') ਅਤੇ ਕਵਚ ਪਾਏ ਹੋਏ ਹਨ।

ਚਲੇ ਜੁਧ ਕੇ ਕਾਜ ਸੁ ਬੀਰਾ ॥
चले जुध के काज सु बीरा ॥
ਯੁੱਧ ਦੇ ਕਾਰਜ ਲਈ ਸੂਰਮੇ ਚਲ ਪਏ ਹਨ।

ਸੂਖਤ ਭਯੋ ਨਦਨ ਕੋ ਨੀਰਾ ॥੨੯੫॥
सूखत भयो नदन को नीरा ॥२९५॥

(ਡਰ ਦੇ ਮਾਰੇ) ਨਦੀਆਂ ਦਾ ਜਲ ਸੁਕ ਗਿਆ ਹੈ ॥੨੯੫॥

ਦੋਹਰਾ ॥

दोहरा ॥

ਦੋਹਰਾ:

ਦੁਹੂ ਦਿਸਨ ਮਾਰੂ ਬਜ੍ਯੋ ਪਰ੍ਯੋ ਨਿਸਾਣੇ ਘਾਉ ॥

दुहू दिसन मारू बज्यो पर्यो निसाणे घाउ ॥

ਦੋਹਾ ਦਿਸ਼ਾਵਾ ਵਿਚ ਮਾਰੂ ਵਜਿਆ ਹੈ ਅਤੇ ਧੌਂਸਿਆਂ ਉਤੇ ਡਗਾ ਮਾਰਿਆ ਗਿਆ ਹੈ।

ਉਮਡਿ ਦੁਬਹੀਆ ਉਠਿ ਚਲੇ ਭਯੋ ਭਿਰਨ ਕੋ ਚਾਉ ॥੨੯੬॥

उमडि दुबहीआ उठि चले भयो भिरन को चाउ ॥२९६॥

ਦੋਹਾ ਬਾਹਵਾ ਨਾਲ (ਅਸਤ੍ਰ ਸ਼ਸਤ੍ਰ ਚਲਾਣ ਵਾਲੇ) ਸੂਰਮੇ ਯੁੱਧ ਕਰਨ ਦੇ ਚਾਉ ਨਾਲ ਉਠ ਕੇ ਉਮਡ ਪਏ ਹਨ ॥੨੯੬॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਰਣੰ ਸੁਧਿ ਸਾਵੰਤ ਭਾਵੰਤ ਗਾਜੇ ॥

रणं सुधि सावंत भावंत गाजे ॥

ਰਣ-ਭੂਮੀ ਵਿਚ ਸੱਚੇ ਸੂਰਮੇ ਚਾਓ ਨਾਲ ਗਰਜ ਰਹੇ ਹਨ।

ਤਹਾ ਤੂਰ ਭੇਰੀ ਮਹਾ ਸੰਖ ਬਾਜੇ ॥

तहा तूर भेरी महा संख बाजे ॥

ਉਥੇ ਤੂਰ, ਭੇਰੀ ਅਤੇ ਵੱਡੇ ਸੰਖ ਵਜ ਰਹੇ ਹਨ।

ਭਯੋ ਉਚ ਕੋਲਾਹਲੰ ਬੀਰ ਖੇਤੰ ॥

भयो उच कोलाहलं बीर खेतं ॥

ਰਣ-ਭੂਮੀ ਵਿਚ ਯੋਧਿਆਂ ਦਾ ਉੱਚੀ ਸੁਰ ਵਿਚ ਰੌਲਾ ਗੌਲਾ ਮਚਿਆ ਹੋਇਆ ਹੈ।

ਬਹੇ ਸਸਤ੍ਰ ਅਸਤ੍ਰੰ ਨਚੇ ਭੂਤ ਪ੍ਰੇਤੰ ॥੨੯੭॥

बहे ससत्र असत्रं नचे भूत प्रेतं ॥२९७॥

ਸ਼ਸਤ੍ਰ ਅਤੇ ਅਸਤ੍ਰ ਚਲਦੇ ਹਨ ਅਤੇ ਭੂਤ ਪ੍ਰੇਤ ਨਚ ਰਹੇ ਹਨ ॥੨੯੭॥

ਫਰੀ ਧੋਪ ਪਾਇਕ ਸੁ ਖੰਡੇ ਬਿਸੇਖੰ ॥

फरी धोप पाइक सु खंडे बिसेखं ॥

ਪੈਦਲ ਸੈਨਾ ਨੇ ਢਾਲਾ ('ਫਰੀ') ਤਲਵਾਰਾ ਅਤੇ ਵਿਸ਼ੇਸ਼ ਪ੍ਰਕਾਰ ਦੇ ਖੰਡੇ ਧਾਰਨ ਕੀਤੇ ਹੋਏ ਹਨ।

ਤੁਰੇ ਤੁੰਦ ਤਾਜੀ ਭਏ ਭੂਤ ਭੇਖੰ ॥

तुरे तुँद ताजी भए भूत भेखं ॥

(ਵਿਸ਼ੇਸ਼ ਨਸਲ ਦੇ) ਤੇਜ਼ ਘੋੜਿਆਂ ਉਤੇ (ਚੜ੍ਹੇ ਹੋਏ ਹਨ) ਅਤੇ ਭੂਤਾ ਵਰਗੇ ਬਣੇ ਹੋਏ ਹਨ।

ਰਣੰ ਰਾਗ ਬਜੇ ਤਿ ਗਜੇ ਭਟਾਣੰ ॥

रणं राग बजे ति गजे भटाणं ॥

ਰਣ ਵਿਚ (ਮਾਰੂ) ਰਾਗ ਵਜ ਰਿਹਾ ਹੈ ਅਤੇ ਸੂਰਮੇ ਗਜ ਰਹੇ ਹਨ।

ਤੁਰੀ ਤਤ ਨਚੇ ਪਲਟੇ ਭਟਾਣੰ ॥੨੯੮॥

तुरी तत नचे पलटे भटाणं ॥२९८॥

ਤੁਰੀ ਦੀ ਆਵਾਜ਼ ਉਤੇ (ਸੂਰਮੇ) ਨਚ ਰਹੇ ਹਨ ਅਤੇ ਯੋਧੇ ਉਲਟ ਪੁਲਟ ਹੋਈ ਜਾ ਰਹੇ ਹਨ ॥੨੯੮॥

ਹਿਣੰਕੇਤ ਹੈਵਾਰ ਗੈਵਾਰ ਗਾਜੀ ॥

हिणंकेत हैवार गैवार गाजी ॥

ਘੋੜੇ ਹਿਣਕਦੇ ਹਨ, ਹਾਥੀ ਚਿੰਘਾੜਦੇ ਹਨ।

ਮਟਕੇ ਮਹਾਬੀਰ ਸੁਟੇ ਸਿਰਾਜੀ ॥

मटके महाबीर सुटे सिराजी ॥

ਮਹਾਬੀਰ ਮਟਕਦੇ ਹਨ ਅਤੇ ਸ਼ੀਰਾਜ਼ੀ (ਘੋੜਿਆਂ ਨੂੰ) ਸੁਟੀ ਜਾ ਰਹੇ ਹਨ।

ਕੜਾਕੁਟ ਸਸਤ੍ਰਾਸਤ੍ਰ ਬਜੇ ਅਪਾਰੰ ॥

कड़ाकुट ससत्रासत्र बजे अपारं ॥

ਬੇਸ਼ੁਮਾਰ ਅਸਤ੍ਰਾ ਸ਼ਸਤ੍ਰਾ ਦੇ ਵਜਣ ਨਾਲ ਕੜਕੜਾਹਟ (ਹੋ ਰਹੀ ਸੀ)।

ਨਚੇ ਸੁਧ ਸਿਧੰ ਉਠੀ ਸਸਤ੍ਰ ਝਾਰੰ ॥੨੯੯॥

नचे सुध सिधं उठी ससत्र झारं ॥२९९॥

ਨਿਰੋਲ ਸੂਰਮੇ (ਯੁੱਧ ਭੂਮੀ ਵਿਚ) ਨਚ ਰਹੇ ਹਨ ਅਤੇ ਸ਼ਸਤ੍ਰਾ (ਦੇ ਵਜਣ ਨਾਲ) ਅੱਗ ਨਿਕਲ ਰਹੀ ਹੈ ॥੨੯੯॥

ਕਿਲੰਕੀਤ ਕਾਲੀ ਕਮਛ੍ਯਾ ਕਰਾਲੰ ॥

किलंकीत काली कमछ्र्या करालं ॥

ਭਿਆਨਕ ਕਾਲੀ ਅਤੇ ਕਮੱਛ੍ਯਾ ਕਿਲਕਾਰੀਆਂ ਮਾਰ ਰਹੀਆਂ ਹਨ।

ਬਕ੍ਯੋ ਬੀਰ ਬੈਤਾਲੰ ਬਾਮੰਤ ਜ੍ਵਾਲੰ ॥

बक्यो बीर बैतालं बामंत ज्वालं ॥

ਬੀਰ ਬੈਤਾਲ ਬੋਲ ਰਿਹਾ ਹੈ ਅਤੇ (ਮੂੰਹ ਵਿਚੋਂ) ਅੱਗ ਨਿਕਲ ਰਹੀ ਹੈ।

ਚਵੀ ਚਾਵਡੀ ਚਾਵ ਚਉਸਠਿ ਬਾਲੰ ॥

चवी चावडी चाव चउसठि बालं ॥

ਚੁੜ੍ਹੇਲਾ ਬੋਲਦੀਆਂ ਹਨ, ਚੌਂਹਠ ਇਸਤਰੀਆਂ (ਜੋਗਣਾ) ਚਾਓ ਨਾਲ (ਫਿਰ ਰਹੀਆਂ ਹਨ)।

ਕਰੈ ਸ੍ਰੋਣਹਾਰੰ ਬਮੈ ਜੋਗ ਜ੍ਵਾਲੰ ॥੩੦੦॥

करै स्रोणहारं बमै जोग ज्वालं ॥३००॥

(ਉਹ) ਸਾਰੀਆਂ ਜੋਗਣਾ ਜਵਾਲਾ ਨੂੰ ਉਗਲਦੀਆਂ ਹੋਈਆਂ ਲਹੂ ਦਾ ਆਹਾਰ ਕਰ ਰਹੀਆਂ ਹਨ ॥੩੦੦॥

ਛੁਰੀ ਛਿਪ੍ਰ ਛੰਡੈਤਿ ਮੰਡੈ ਰਣਾਰੰ ॥

छुरी छिप्र छंडैति मंडै रणारं ॥

ਰਣ ਨੂੰ ਸ਼ੋਭਿਤ ਕਰਨ ਵਾਲੇ ਤੀਬਰਤਾ ਨਾਲ ਛੁਰੀਆਂ ਨੂੰ ਮਾਰਦੇ ਹਨ।

ਤਮਕੈਤ ਤਾਜੀ ਭਭਕੈ ਭਟਾਣੰ ॥

तमकैत ताजी भभकै भटाणं ॥

ਤਾਜੀ ਘੋੜੇ ਤਮਕ ਰਹੇ ਹਨ ਅਤੇ ਯੋਧੇ ਭੜਕ ਰਹੇ ਹਨ।

ਸੁਭੇ ਸੰਦਲੀ ਬੋਜ ਬਾਜੀ ਅਪਾਰੰ ॥

सुभे संदली बोज बाजी अपारं ॥

ਅਣਗਿਣਤ ਸ਼ਰਬਤੀ ਰੰਗ ਵਾਲੇ, ਚਿਤ ਮਿਤਾਲੇ ਘੋੜੇ ਅਤੇ ਕੈਲਾ ਨਸਲ ਦੇ ਘੋੜੇ,

ਬਹੇ ਬੋਰ ਪਿੰਗੀ ਸਮੁੰਦੇ ਕੰਧਾਰੰ ॥੩੦੧॥

बहे बोर पिंगी समुँदे कंधारं ॥३०१॥

ਸਮੁੰਦਰੀ ਅਤੇ ਦਰਿਆਈ ਘੋੜੇ ਲਹੂ (ਦੀ ਨਦੀ ਵਿਚ) ਰੁੜ੍ਹੇ ਜਾ ਰਹੇ ਹਨ ॥੩੦੧॥

ਤੁਰੇ ਤੁੰਦ ਤਾਜੀ ਉਠੇ ਕਛ ਅਛੰ ॥

तुरे तुँद ताजी उठे कछ अछं ॥

ਤਾਜੀ ਅਤੇ ਤੁਰਕਿਸਤਾਨੀ ਘੋੜੇ,

ਕਛੇ ਆਰਬੀ ਪਬ ਮਾਨੋ ਸਪਛੰ ॥

कछे आरबी पब मानो सपछं ॥

ਕੱਛ ਦੇਸ਼ ਦੇ ਚੰਗੇ ਘੋੜੇ, ਅਰਬ ਦੇਸ਼ ਦੇ ਘੋੜੇ ਉਛਲਦੇ ਫਿਰਦੇ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਖੰਭਾ ਵਾਲੇ ਪਰਬਤ ਹੋਣ।

ਉਠੀ ਧੂਰਿ ਪੂਰੰ ਛੁਹੀ ਐਣ ਗੈਣੰ ॥

उठी धूरि पूरं छुही ऐण गैणं ॥

(ਬਹੁਤ ਅਧਿਕ) ਧੂੜ ਉਠੀ ਹੈ ਜੋ ਹਰ ਪਾਸੇ ਪਸਰ ਕੇ ਆਕਾਸ਼ ਨੂੰ ਜਾ ਛੋਹੀ ਹੈ।

ਭਯੋ ਅੰਧ ਧੁੰਧੰ ਪਰੀ ਜਾਨੁ ਰੈਣੰ ॥੩੦੨॥

भयो अंध धुँधं परी जानु रैणं ॥३०२॥

ਅੰਧ-ਧੁੰਧ ਛਾ ਗਈ ਹੈ, (ਮਾਨੋ) ਰਾਤ ਪੈ ਗਈ ਹੋਵੇ ॥੩੦੨॥

ਇਤੈ ਦਤ ਧਾਯੋ ਅਨਾਦਤ ਉਤੰ ॥

इतै दत धायो अनादत उतं ॥

ਇਧਰੋਂ 'ਦੱਤ' ਨੇ ਧਾਵਾ ਕੀਤਾ ਹੈ, ਉਧਰੋਂ 'ਅਨਾਦੱਤ' (ਚੜ੍ਹ ਆਇਆ ਹੈ)।

ਰਹੀ ਧੂਰਿ ਪੂਰੰ ਪਰੀ ਕਟਿ ਲੁਥੰ ॥

रही धूरि पूरं परी कटि लुथं ॥

ਧੂੜ (ਆਕਾਸ਼ ਵਿਚ) ਪੂਰੀ ਤਰ੍ਹਾ ਛਾ ਗਈ ਹੈ ਅਤੇ ਕਟੀਆਂ ਵਢੀਆਂ ਲੋਥਾ ਪਈਆਂ ਹਨ।

ਅਨਾਵਰਤ ਬੀਰੰ ਮਹਾਬਰਤ ਧਾਰੀ ॥

अनावरत बीरं महाबरत धारी ॥

ਅਨਾਵਰਤ' ਯੋਧੇ ਨੇ 'ਮਹਾਬਰਤ' (ਨਾ ਦੇ ਯੋਧੇ ਨੂੰ) ਢਾਹ ਲਿਆ ਹੈ।

ਚੜ੍ਯੋ ਚਉਪਿ ਕੈ ਤੁੰਦ ਨਚੇ ਤਤਾਰੀ ॥੩੦੩॥

चड़्यो चउपि कै तुँद नचे ततारी ॥३०३॥

(ਉਹ) ਚਾਓ ਨਾਲ ਗੁਸੈਲ ਘੋੜੇ ਉਤੇ ਚੜ੍ਹਿਆ ਹੈ ਅਤੇ ਤਾਤਾਰ ਦੇਸ ਦਾ ਘੋੜਾ ਨਚ ਰਿਹਾ ਹੈ ॥੩੦੩॥

ਖੁਰੰ ਖੇਹ ਉਠੀ ਛਯੋ ਰਥ ਭਾਨੰ ॥

खुरं खेह उठी छयो रथ भानं ॥

(ਘੋੜਿਆਂ ਦੇ) ਖੁਰਾ ਨਾਲ ਧੂੜ ਉਠੀ ਹੈ ਅਤੇ ਸੂਰਜ ਦੇ ਰਥ ਨੂੰ ਢਕ ਲਿਆ ਹੈ।

ਦਿਸਾ ਬੇਦਿਸਾ ਭੂ ਨ ਦਿਖ੍ਯਾ ਸਮਾਨੰ ॥

दिसा बेदिसा भू न दिख्या समानं ॥

ਦਿਸ਼ਾ ਵਿਦਿਸ਼ਾ, ਭੂਮੀ ਅਤੇ ਆਕਾਸ਼ ਦਿਸਦਾ ਨਹੀਂ ਹੈ।

ਛੁਟੇ ਸਸਤ੍ਰ ਅਸਤ੍ਰ ਪਰੀ ਭੀਰ ਭਾਰੀ ॥

छुटे ससत्र असत्र परी भीर भारी ॥

ਅਸਤ੍ਰ ਅਤੇ ਸ਼ਸਤ੍ਰ ਛੁਟ ਰਹੇ ਹਨ, ਭਾਰੀ ਭੀੜ ਆ ਪਈ ਹੈ।

ਛੁਟੇ ਤੀਰ ਕਰਵਾਰ ਕਾਤੀ ਕਟਾਰੀ ॥੩੦੪॥

छुटे तीर करवार काती कटारी ॥३०४॥

ਤੀਰ ਛੁਟ ਰਹੇ ਹਨ ਅਤੇ ਤਲਵਾਰ, ਛੁਰੀਆਂ ਅਤੇ ਕਟਾਰਾ ਚਲ ਰਹੀਆਂ ਹਨ ॥੩੦੪॥

ਗਹੇ ਬਾਣ ਦਤੰ ਅਨਾਦਤ ਮਾਰ੍ਯੋ ॥

गहे बाण दतं अनादत मार्यो ॥

ਦੱਤ' ਨੇ ਬਾਣ ਪਕੜ ਕੇ 'ਅਨਾਦੱਤ' ਨੂੰ ਮਾਰ ਦਿੱਤਾ ਹੈ।

ਭਜੀ ਸਰਬ ਸੈਣੰ ਨ ਨੈਣੰ ਨਿਹਾਰ੍ਯੋ ॥

भजी सरब सैणं न नैणं निहार्यो ॥

(ਉਸ ਦੀ) ਸਾਰੀ ਸੈਨਾ ਭਜ ਗਈ ਹੈ ਅਤੇ (ਪਰਤ ਕੇ) ਅੱਖਾ ਨਾਲ ਵੇਖਦੀ ਨਹੀਂ ਹੈ।

ਜਿਨ੍ਰਯੋ ਬੀਰ ਏਕੈ ਅਨੇਕੰ ਪਰਾਨੋ ॥

जित्रयो बीर एकै अनेकं परानो ॥

ਇਕ ਸੂਰਮੇ ਦੇ ਜਿਤੇ ਜਾਣ ਨਾਲ ਅਨੇਕਾ ਹੀ ਭਜ ਗਏ ਹਨ।

ਪੁਰਾਨੇ ਪਲਾਸੀ ਹਨੇ ਪੌਨ ਮਾਨੋ ॥੩੦੫॥

पुराने पलासी हने पौन मानो ॥३०५॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਪਲਾਸ ਦੇ ਪੁਰਾਣੇ ਪੱਤਰਾ ਨੂੰ ਪੌਣ ਨੇ ਨਸ਼ਟ ਕਰ ਦਿੱਤਾ ਹੋਵੇ ॥੩੦੫॥

ਰਣੰ ਰੋਸ ਕੈ ਲੋਭ ਬਾਜੀ ਮਟਕ੍ਰਯੋ ॥

रणं रोस कै लोभ बाजी मटक्रयो ॥

ਲੋਭ' (ਸੂਰਮੇ) ਨੇ ਕ੍ਰੋਧ ਕਰ ਕੇ ਰਣ-ਭੂਮੀ ਵਿਚ ਘੋੜੇ ਨੂੰ ਨਚਾਇਆ ਹੈ।

ਭਜ੍ਯੋ ਬੀਰ ਬਾਚ੍ਯੋ ਅਰ੍ਯੋ ਸੁ ਝਟਕ੍ਯੋ ॥

भज्यो बीर बाच्यो अर्रयो सु झटक्यो ॥

ਜੋ ਸੂਰਮਾ ਭਜ ਗਿਆ ਹੈ, ਉਹੀ ਬਚਿਆ ਹੈ, ਜੋ ਅੜਿਆ ਹੈ, ਉਸ ਨੂੰ ਝਟਕਾ ਦਿੱਤਾ ਗਿਆ ਹੈ।

ਫਿਰ੍ਯੋ ਦੇਖ ਬੀਰੰ ਅਨਾਲੋਭ ਧਾਯੋ ॥

फिर्यो देख बीरं अनालोभ धायो ॥

('ਲੋਭ') ਸੂਰਮੇ ਨੂੰ (ਰਣ-ਭੂਮੀ ਵਿਚ) ਫਿਰਦਾ ਵੇਖ ਕੇ 'ਅਨਾਲੋਭ' ਧਾਵਾ ਕਰ ਕੇ ਆ ਪਿਆ ਹੈ।

ਛੁਟੇ ਬਾਣ ਐਸੇ ਸਬੈ ਬੵੋਮ ਛਾਯੋ ॥੩੦੬॥

छुटे बाण ऐसे सबै ब्योम छायो ॥३०६॥

ਇਸ ਤਰ੍ਹਾ ਤੀਰ ਚਲੇ ਹਨ ਕਿ ਸਾਰੇ ਆਕਾਸ਼ ਉਤੇ ਛਾ ਗਏ ਹਨ ॥੩੦੬॥

ਦਸੰ ਬਾਣ ਲੈ ਬੀਰ ਧੀਰੰ ਪ੍ਰਹਾਰੇ ॥

दसं बाण लै बीर धीरं प्रहारे ॥

ਦਸ ਤੀਰ ਲੈ ਕੇ 'ਧੀਰਜ' (ਨਾ ਦੇ) ਸੂਰਮੇ ਉਤੇ ਚਲਾਏ ਹਨ।

ਸਰੰ ਸਠਿ ਲੈ ਸੰਜਮੈ ਤਾਕਿ ਮਾਰੇ ॥

सरं सठि लै संजमै ताकि मारे ॥

ਸਠ ਤੀਰ ਲੈ ਕੇ 'ਸੰਜਮ' ਨੂੰ ਤਕ ਕੇ ਮਾਰੇ ਹਨ।

ਨਵੰ ਬਾਣ ਸੋ ਨੇਮ ਕੋ ਅੰਗ ਛੇਦੵੋ ॥

नवं बाण सो नेम को अंग छेद्यो ॥

ਨੌਂ ਤੀਰ ਲੈ ਕੇ 'ਨੇਮ' ਦੇ ਅੰਗਾ ਨੂੰ ਵਿੰਨ੍ਹ ਸੁਟਿਆ ਹੈ।

ਬਲੀ ਬੀਸਿ ਬਾਣਾਨਿ ਬਿਗ੍ਯਾਨ ਬੇਧ੍ਯੋ ॥੩੦੭॥

बली बीसि बाणानि बिग्रयान बेध्रयो ॥३०७॥

ਵੀਹ ਤੀਰਾ ਨਾਲ ਬਲੀ 'ਬਿਗ੍ਯਾਨ' ਨੂੰ ਵਿੰਨ੍ਹ ਦਿੱਤਾ ਹੈ ॥੩੦੭॥

ਪਚਿਸ ਬਾਣ ਪਾਵਿਤ੍ਰਤਾ ਕੋ ਪ੍ਰਹਾਰੇ ॥

पचिस बाण पावित्रता को प्रहारे ॥

ਪੰਝੀ ਤੀਰ 'ਪਵਿਤ੍ਰਤਾ' ਨੂੰ ਮਾਰੇ ਹਨ।

ਅਸੀਹ ਬਾਣ ਅਰਚਾਹਿ ਕੈ ਅੰਗਿ ਝਾਰੇ ॥

असीह बाण अरचाहि कै अंगि झारे ॥

ਅਸੀ ਬਾਣ 'ਅਰਚਾ' ਦੇ ਸ਼ਰੀਰ ਵਿਚ ਝਾੜੇ ਹਨ।

ਪਚਾਸੀ ਸਰੰ ਪੂਰਿ ਪੂਜਾਹਿ ਛੇਦੵੋ ॥

ਪਚਾਸੀ ਸਰੰ ਪੂਰਿ ਪੂਜਾਹਿ ਛੇਦ੍ਯੋ ॥

ਪਚਾਸੀ ਤੀਰਾ ਨਾਲ 'ਪੂਜਾ' ਨੂੰ ਵਿੰਨ੍ਹ ਸੁਟਿਆ ਹੈ।

ਬਡੋ ਲਸਟਕਾ ਲੈ ਸਲਜਾਹਿ ਭੇਦ੍ਯੋ ॥੩੦੮॥

बडो लसटका लै सलजाहि भेद्यो ॥३०८॥

ਬਹੁਤ ਵੱਡਾ ਸੋਟਾ ਲੈ ਕੇ 'ਲਜਾ' (ਦਾ ਸਿਰ) ਪਾੜ ਦਿੱਤਾ ਹੈ ॥੩੦੮॥

ਬਿਆਸੀ ਬਲੀ ਬਾਣ ਬਿਦ੍ਰਯਾਹਿ ਮਾਰੇ ॥

बिआसी बली बाण बिद्रयाहि मारे ॥

ਬਿਆਸੀ ਬਾਣ ਬਲਵਾਨ ਯੋਧੇ 'ਬਿਦ੍ਰਯਾ' ਨੂੰ ਮਾਰੇ ਹਨ।

ਤਪਸ੍ਰਯਾਹਿ ਪੈ ਤਾਕਿ ਤੇਤੀਸ ਡਾਰੇ ॥

तपस्रयाहि पै ताकि तेतीस डारे ॥

ਤਪਸ੍ਰਯਾ' ਨੂੰ ਤਕ ਕੇ ਤੇਤੀ (ਬਾਣ) ਸੁਟੇ ਹਨ।

ਕਈ ਬਾਣ ਸੋਂ ਕੀਰਤਨੰ ਅੰਗ ਛੇਦ੍ਯੋ ॥

कई बाण सों कीरतनं अंग छेद्यो ॥

ਕਈਆਂ ਬਾਣਾ ਨਾਲ 'ਕੀਰਤਨ' (ਸੂਰਮੇ) ਦੇ ਸ਼ਰੀਰ ਨੂੰ ਛੇਦਿਆ ਹੈ

ਅਲੋਭਾਦਿ ਜੋਧਾ ਭਲੀ ਭਾਤਿ ਭੇਦ੍ਯੋ ॥੩੦੯॥

अलोभादि जोधा भली भाति भेद्यो ॥३०९॥

ਅਤੇ 'ਅਲੋਭ' ਆਦਿ ਯੋਧਿਆਂ ਨੂੰ ਚੰਗੀ ਤਰ੍ਹਾ ਨਾਲ ਘਾਇਲ ਕੀਤਾ ਹੈ ॥੩੦੯॥

ਨ੍ਰਿਹੰਕਾਰ ਕੋ ਬਾਨ ਅਸੀਨ ਛੇਦ੍ਯੋ ॥

नृहंकार को बान असीन छेद्यो ॥

ਨਿਰਹੰਕਾਰ' ਨੂੰ ਅਸੀ ਬਾਣਾ ਨਾਲ ਵਿੰਨ੍ਹਿਆ ਹੈ।

ਭਲੇ ਪਰਮ ਤਤ੍ਵਾਦਿ ਕੋ ਬਛ ਭੇਦ੍ਯੋ ॥

भले परम तत्वादि को बछ भेद्यो ॥

ਪਰਮ ਤੱਤ ਆਦਿ (ਯੋਧਿਆਂ ਦੀ) ਵਖੀ ਨੂੰ ਚੰਗੀ ਤਰ੍ਹਾ ਨਾਲ ਪਾੜਿਆ ਹੈ।

ਕਈ ਬਾਣ ਕਰੁਣਾਹਿ ਕੇ ਅੰਗਿ ਝਾਰੇ ॥

कई बाण करुणाहि के अंगि झारे ॥

ਕਈ ਬਾਣ 'ਕਰੁਣਾ' ਦੇ ਸ਼ਰੀਰ ਉਤੇ ਝਾੜੇ ਹਨ।

ਸਰੰ ਸਉਕ ਸਿਛਿਆ ਕੇ ਅੰਗਿ ਮਾਰੇ ॥੩੧੦॥

सरं सउक सिछिआ के अंगि मारे ॥३१०॥

ਸਿਖਿਆ' ਦੇ ਸ਼ਰੀਰ ਵਿਚ ਸੌ ਕੁ ਤੀਰ ਮਾਰੇ ਹਨ ॥੩੧੦॥

ਦੋਹਰਾ ॥

दोहरा ॥

ਦੋਹਰਾ:

ਦਾਨ ਆਨਿ ਪੁਜਿਯੋ ਤਬੈ ਗਯਾਨ ਬਾਨ ਲੈ ਹਾਥਿ ॥

दान आनि पुजियो तबै ग्यान बान लै हाथि ॥

ਤਦੋਂ ਗਿਆਨ ਦਾ ਬਾਣ ਹੱਥ ਵਿਚ ਲੈ ਕੇ 'ਦਾਨ' (ਨਾ ਦਾ ਯੋਧਾ) ਆ ਪਹੁੰਚਿਆ।

ਜੁਆਨ ਜਾਨਿ ਮਾਰ੍ਯੋ ਤਿਸੈ ਧ੍ਯਾਨ ਮੰਤ੍ਰ ਕੇ ਸਾਥ ॥੩੧੧॥

जुआन जानि मार्यो तिसै ध्यान मंत्र के साथ ॥३११॥

ਉਸ ਨੂੰ ਜਵਾਨ ਜਾਣ ਕੇ 'ਧਿਆਨ' ਮੰਤ੍ਰ ਨਾਲ ਮਾਰ ਦਿੱਤਾ ॥੩੧੧॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਰਣੰ ਉਛਲ੍ਯੋ ਦਾਨ ਜੋਧਾ ਮਹਾਨੰ ॥

रणं उछल्यो दान जोधा महानं ॥

ਯੁੱਧ ਵਿਚ 'ਦਾਨ' (ਨਾ ਵਾਲਾ) ਮਹਾਨ ਯੋਧਾ ਉਛਲਿਆ ਹੈ,

ਸਭੈ ਸਸਤ੍ਰ ਬੇਤਾ ਅਤਿ ਅਸਤ੍ਰੰ ਨਿਧਾਨੰ ॥

सभै ससत्र बेता अति असत्रं निधानं ॥

(ਜੋ) ਸਾਰੇ ਸ਼ਸਤ੍ਰਾਂ (ਦੇ ਪ੍ਰਯੋਗ ਨੂੰ) ਜਾਣਨ ਵਾਲਾ ਅਤੇ ਅਸਤ੍ਰ (ਵਿਦਿਆ) ਦਾ ਖ਼ਜ਼ਾਨਾ ਹੈ।

ਦਸੰ ਬਾਣ ਸੋ ਲੋਭ ਕੋ ਬਛਿ ਮਾਰ੍ਯੋ ॥

दसं बाण सो लोभ को बछि मार्यो ॥

ਦਸ ਬਾਣਾ ਨਾਲ 'ਲੋਭ' ਦੀ ਵੱਖੀ ਨੂੰ ਪਾੜ ਦਿੱਤਾ ਹੈ।

ਸਰੰ ਸਪਤ ਸੋ ਕ੍ਰੋਧ ਕੋ ਦੇਹੁ ਤਾਰ੍ਯੋ ॥੩੧੨॥

सरं सपत सो क्रोध को देहु तार्यो ॥३१२॥

ਸੱਤ ਤੀਰਾ ਨਾਲ ਕ੍ਰੋਧ ਦੀ ਦੇਹੀ ਨੂੰ ਤਾੜਿਆ ਹੈ ॥੩੧੨॥

ਨਵੰ ਬਾਣ ਬੇਧ੍ਰਯੋ ਅਨੰਨ੍ਰਯਾਸ ਬੀਰੰ ॥

नवं बाण बेध्रयो अनंन्त्रयास बीरं ॥

ਅਨੰਨ੍ਰਯਾਸ' ਸੂਰਮੇ ਨੂੰ ਨੌਂ ਬਾਣਾ ਨਾਲ ਵਿੰਨ੍ਹਿਆ ਹੈ।

ਤ੍ਰਿਯੋ ਤੀਰ ਭੇਦ੍ਯੋ ਅਨਾਬਰਤ ਧੀਰੰ ॥

तृयो तीर भेद्यो अनाबरत धीरं ॥

ਅਨਾਬਰਤ' (ਨਾ ਵਾਲੇ) ਧੀਰਜਵਾਨ (ਯੋਧੇ) ਨੂੰ ਤਿੰਨ ਤੀਰਾ ਨਾਲ ਚੀਰਿਆ ਹੈ।

ਭਯੋ ਭੇਦਿ ਕ੍ਰੋਧੰ ਸਤੰਸੰਗਿ ਮਾਰੇ ॥

भयो भेदि क्रोधं सतंसंगि मारे ॥

ਸਤਸੰਗ' (ਨਾ ਵਾਲੇ ਯੋਧੇ) ਨੇ ਕ੍ਰੋਧ (ਨਾ ਵਾਲੇ ਯੋਧੇ) ਨੂੰ ਮਾਰਿਆ ਹੈ (ਜਿਸ ਕਰ ਕੇ ਉਹ) ਘਾਇਲ ਹੋ ਗਿਆ ਹੈ।

ਭਈ ਧੀਰ ਧਰਮੰ ਬ੍ਰਹਮ ਗਿਆਨ ਤਾਰੇ ॥੩੧੩॥

भई धीर धरमं ब्रहम गिआन तारे ॥३१३॥

ਬ੍ਰਹਮ ਗਿਆਨ' ਦੇ ਤਾੜਨ ਨਾਲ 'ਧਰਮ' (ਨਾ ਵਾਲੇ ਯੋਧੇ) ਨੂੰ ਧੀਰਜ ਹੋ ਗਿਆ ਹੈ ॥੩੧੩॥

ਕਈ ਬਾਣ ਕੁਲਹਤ੍ਰਤਾ ਕੋ ਚਲਾਏ ॥

कई बाण कुलहत्रता को चलाए ॥

ਕਿਤਨੇ ਹੀ ਬਾਣ 'ਕੁਲ-ਹਤ੍ਰਤਾ' (ਨੂੰ ਵੇਖ ਕੇ) ਚਲਾਏ ਹਨ।

ਕਈ ਬਾਣ ਲੈ ਬੈਰ ਕੇ ਬੀਰ ਘਾਏ ॥

कई बाण लै बैर के बीर घाए ॥

ਕਿਤਨੇ ਹੀ ਬਾਣ ਲੈ ਕੇ 'ਬੈਰ' (ਸੂਰਮੇ) ਨੂੰ ਮਾਰੇ ਹਨ।

ਕਿਤੇ ਘਾਇ ਆਲਸ ਕੈ ਅੰਗਿ ਲਾਗੇ ॥

किते घाइ आलस कै अंगि लागे ॥

ਕਿਤਨੇ ਹੀ ਘਾਓ 'ਆਲਸ' (ਨਾ ਦੇ ਯੋਧੇ) ਦੇ ਸ਼ਰੀਰ ਉਤੇ ਲਗਾਏ ਹਨ।

ਸਬੈ ਨਰਕ ਤੇ ਆਦਿ ਲੈ ਬੀਰ ਭਾਗੇ ॥੩੧੪॥

सबै नरक ते आदि लै बीर भागे ॥३१४॥

ਨਰਕ' ਆਦਿ ਤੋਂ ਲੈ ਕੇ ਸਾਰੇ ਸੂਰਮੇ ਭਜ ਗਏ ਹਨ ॥੩੧੪॥

ਇਕੈ ਬਾਣ ਨਿਸੀਲ ਕੋ ਅੰਗ ਛੇਦ੍ਯੋ ॥

इकै बाण निसील को अंग छेद्यो ॥

ਇਕ ਹੀ ਬਾਣ ਨਾਲ 'ਨਿਸੀਲ' (ਨਾ ਦੇ ਯੋਧੇ) ਦੇ ਸ਼ਰੀਰ ਨੂੰ ਕਟ ਦਿੱਤਾ ਹੈ।

ਦੁਤੀ ਕੁਸਤਤਾ ਕੋ ਭਲੈ ਸੂਤ ਭੇਦ੍ਯੋ ॥

दुती कुसतता को भलै सूत भेद्यो ॥

ਦੂਜੇ (ਬਾਣ) ਨਾਲ 'ਕੁਸਤਤਾ' (ਨਾ ਦੇ ਸੂਰਮੇ) ਦੇ ਰਥਵਾਨ ਨੂੰ ਚੰਗੀ ਤਰ੍ਹਾ ਘਾਇਲ ਕੀਤਾ ਹੈ।

ਗੁਮਾਨਾਦਿ ਕੇ ਚਾਰ ਬਾਜੀ ਸੰਘਾਰੇ ॥

गुमानादि के चार बाजी संघारे ॥

(ਤੀਜੇ ਬਾਣ ਨਾਲ) 'ਗੁਮਾਨ' ਆਦਿ ਦੇ ਚਾਰ ਘੋੜੇ ਮਾਰ ਦਿੱਤੇ ਹਨ।

ਅਨਰਥਾਦਿ ਕੇ ਬੀਰ ਬਾਕੇ ਨਿਵਾਰੇ ॥੩੧੫॥

अनरथादि के बीर बाके निवारे ॥३१५॥

(ਅਤੇ ਚੌਥੇ ਬਾਣ ਨਾਲ) 'ਅਨਰਥ' ਆਦਿ ਦੇ ਬਾਕੇ ਯੋਧਿਆਂ ਨੂੰ ਖ਼ਤਮ ਕਰ ਦਿੱਤਾ ਹੈ ॥੩੧੫॥

ਪਿਪਾਸਾ ਛੁਧਾ ਆਲਸਾਦਿ ਪਰਾਨੇ ॥

पिपासा छुधा आलसादि पराने ॥

ਤ੍ਰੇਹ, ਭੁਖ, ਆਲਸ ਆਦਿ (ਸੂਰਮੇ ਯੁੱਧ-ਭੂਮੀ ਵਿਚੋਂ) ਭਜ ਗਏ।

ਭਜਯੋ ਲੋਭ ਕ੍ਰੋਧੀ ਹਠੀ ਦੇਵ ਜਾਨੇ ॥

भज्यो लोभ क्रोधी हठी देव जाने ॥

ਦੇਵ' ਨੂੰ ਹਠੀ (ਯੋਧਾ) ਜਾਣ ਕੇ ਕ੍ਰੋਧੀ 'ਲੋਭ' ਭਜ ਗਿਆ ਹੈ।

ਤਪਯੋ ਨੇਮ ਨਾਮਾ ਅਨੇਮੰ ਪ੍ਰਣਾਸੀ ॥

तप्यो नेम नामा अनेमं प्रणासी ॥

ਨੇਮ' ਨਾਮ (ਵਾਲਾ ਯੋਧਾ ਤਪਿਆ ਹੈ, (ਉਸ ਨੇ) 'ਅਨੇਮ' (ਨਾਮ ਵਾਲੇ ਯੋਧੇ) ਨੂੰ ਨਸ਼ਟ ਕਰ ਦਿੱਤਾ ਹੈ।

ਧਰੇ ਜੋਗ ਅਸਤ੍ਰੰ ਅਲੋਭੀ ਉਦਾਸੀ ॥੩੧੬॥

धरे जोग असत्रं अलोभी उदासी ॥३१६॥

ਅਲੋਭੀ' ਅਤੇ 'ਉਦਾਸੀ' (ਨਾ ਵਾਲੇ ਯੋਧਿਆਂ) ਨੇ 'ਜੋਗ' ਅਸਤ੍ਰ ਧਾਰਨ ਕੀਤਾ ਹੈ ॥੩੧੬॥

ਹਤ੍ਯੋ ਕਾਪਟੰ ਖਾਪਟੰ ਸੋਕ ਪਾਲੰ ॥

हत्रयो कापटं खापटं सोक पालं ॥

(ਉਸ ਨੇ) 'ਕਾਪਟ', 'ਖਾਪਟ' ਅਤੇ 'ਸੋਕ ਪਾਲ' (ਨਾ ਵਾਲੇ ਯੋਧਿਆਂ ਨੂੰ) ਮਾਰ ਦਿੱਤਾ ਹੈ।

ਹਨਯੋ ਰੋਹ ਮੋਹੰ ਸਕਾਮੰ ਕਰਾਲੰ ॥

हन्यो रोह मोहं सकामं करालं ॥

ਰੋਹ', 'ਮੋਹ' ਅਤੇ ਭਿਆਨਕ 'ਸਕਾਮ' ਨੂੰ ਮਾਰ ਦਿੱਤਾ ਹੈ।

ਮਹਾ ਕ੍ਰੁਧ ਕੈ ਕ੍ਰੋਧ ਕੋ ਬਾਨ ਮਾਰਯੋ ॥

महा क्रुध कै क्रोध को बान मार्यो ॥

ਬਹੁਤ ਅਧਿਕ ਕ੍ਰੋਧ ਕਰ ਕੇ 'ਕ੍ਰੋਧ' (ਨਾ ਦੇ ਯੋਧੇ ਨੂੰ) ਬਾਣ ਮਾਰਿਆ ਹੈ।

ਖਿਸ੍ਯੋ ਬ੍ਰਹਮ ਦੋਖਾਦਿ ਸਰਬੰ ਪ੍ਰਹਾਰ੍ਯੋ ॥੩੧੭॥

खिस्रयो ब्रहम दोखादि सरबं प्रहार्यो ॥३१७॥

ਬ੍ਰਹਮਦੋਖ' ਆਦਿ ਖਿਸਕ ਗਏ ਹਨ (ਅਤੇ ਬਾਕੀ) ਸਾਰਿਆਂ ਨੂੰ ਮਾਰ ਦਿੱਤਾ ਹੈ ॥੩੧੭॥

ਰੂਆਲ ਛੰਦ ॥

रूआल छंद ॥

ਰੂਆਲ ਛੰਦ:

ਸੁ ਦ੍ਰੋਹ ਅਉ ਹੰਕਾਰ ਕੋ ਹਜਾਰ ਬਾਨ ਸੋ ਹਨ੍ਯੋ ॥

सु द्रोह अउ हंकार को हजार बान सो हन्यो ॥

ਦ੍ਰੋਹ' ਅਤੇ 'ਹੰਕਾਰ' ਨੂੰ ਹਜ਼ਾਰ ਬਾਣਾ ਨਾਲ ਮਾਰਿਆ ਹੈ।

ਦਰਿਦ੍ਰ ਅਸੰਕ ਮੋਹ ਕੋ ਨ ਚਿਤ ਮੈ ਕਛ ਗਨ੍ਯੋ ॥

दरिद्र असंक मोह को न चित मै कछ गन्यो ॥

ਦਰਿਦ੍ਰ', 'ਅਸੰਕ' ਅਤੇ 'ਮੋਹ' ਨੂੰ ਚਿਤ ਵਿਚ ਕੁਝ ਵੀ ਨਹੀਂ ਵਿਚਾਰਿਆ ਹੈ।

ਅਸੋਚ ਅਉ ਕੁਮੰਤ੍ਰਤਾ ਅਨੇਕ ਬਾਨ ਸੋ ਹਤ੍ਯੋ ॥

असोच अउ कुमंत्रता अनेक बान सो हत्रयो ॥

ਅਸੋਚ' ਅਤੇ 'ਕੁਮੰਤ੍ਰਤਾ' ਨੂੰ ਅਨੇਕ ਬਾਣਾ ਨਾਲ ਮਾਰਿਆ ਹੈ।

ਕਲੰਕ ਕੌ ਨਿਸੰਕ ਹ੍ਵੈ ਸਹੰਸ੍ਰ ਸਾਇਕੰ ਛਤ੍ਯੋ ॥੩੧੮॥

कलंक कौ निसंक ह्वै सहंस्र साइकं छत्रयो ॥३१८॥

ਕਲੰਕ' ਨੂੰ ਨਿਸੰਗ ਹੋ ਕੇ ਹਜ਼ਾਰ ਬਾਣਾ ਨਾਲ ਘਾਇਲ ਕਰ ਦਿੱਤਾ ਹੈ ॥੩੧੮॥

ਕ੍ਰਿਤਘਨਤਾ ਬਿਸ੍ਵਾਸਘਾਤ ਮਿਤ੍ਰਘਾਤ ਮਾਰ੍ਯੋ ॥

कृतघनता बिस्वासघात मित्रघात मार्यो ॥

ਕ੍ਰਿਤਘਨਤਾ', 'ਬਿਸ੍ਵਾਸਘਾਤ' ਅਤੇ 'ਮਿਤ੍ਰਘਾਤ' ਨੂੰ ਮਾਰ ਦਿੱਤਾ ਹੈ।

ਸੁ ਰਾਜ ਦੋਖ ਬ੍ਰਹਮ ਦੋਖ ਬ੍ਰਹਮ ਅਸਤ੍ਰ ਝਾਰਜੋ ॥

सु राज दोख ब्रहम दोख ब्रहम असत्र झार्यो ॥

(ਇਸੇ ਤਰ੍ਹਾ) 'ਰਾਜ ਦੋਖ' ਅਤੇ 'ਬ੍ਰਹਮ ਦੋਖ' ਨੂੰ ਬ੍ਰਹਮ ਅਸਤ੍ਰ ਨਾਲ ਝਾੜ ਦਿੱਤਾ ਹੈ।

ਉਚਾਟ ਮਾਰਣਾਦਿ ਬਸਿਕਰਣ ਕੋ ਸਰੰ ਹਨਜੋ ॥

उचाट मारणादि बसिकरण को सरं हन्यो ॥

ਉਚਾਟ', 'ਮਾਰਣ' ਅਤੇ 'ਬਸੀਕਰਣ' ਆਦਿ ਨੂੰ ਤੀਰਾ ਨਾਲ ਨਸ਼ਟ ਕਰ ਦਿੱਤਾ ਹੈ।

ਬਿਖਾਧ ਕੋ ਬਿਖਾਧ ਕੈ ਨ ਬ੍ਰਿਧ ਤਾਹਿ ਕੋ ਗਨਜੋ ॥੩੧੯॥

बिखाध को बिखाध कै न बृध ताहि को गन्यो ॥३१९॥

ਬਿਖਾਧ' ਨੂੰ ਬਿਖਾਧ (ਲੜਾਈ ਝਗੜੇ) ਕਰ ਕੇ ਵੱਡਾ ਨਹੀਂ ਮੰਨਿਆ ਹੈ ॥੩੧੯॥

ਭਜੇ ਰਥੀ ਹਈ ਗਜੀ ਸੁ ਪਤਿ ਤ੍ਰਾਸ ਧਾਰਿ ਕੈ ॥

भजे रथी हई गजी सु पति त्रास धारि कै ॥

ਰਥਾ ਵਾਲੇ, ਘੋੜਿਆਂ ਵਾਲੇ, ਹਾਥੀਆਂ ਵਾਲੇ ਅਤੇ ਪਿਆਦੇ (ਸਿਪਾਹੀ) ਡਰ ਦੇ ਮਾਰੇ ਭਜ ਗਏ ਹਨ।

ਭਜੇ ਰਥੀ ਮਹਾਰਥੀ ਸੁ ਲਾਜ ਕੋ ਬਿਸਾਰਿ ਕੈ ॥

भजे रथी महारथी सु लाज को बिसारि कै ॥

ਰਥੀ ਅਤੇ ਮਹਾਰਥੀ ਲਾਜ-ਮਰਯਾਦਾ ਨੂੰ ਭੁਲਾ ਕੇ ਭਜ ਗਏ ਹਨ।

ਅਸੰਭ ਜੁਧ ਜੋ ਭਯੋ ਸੁ ਕੈਸ ਕੇ ਬਤਾਈਐ ॥

असंभ जुध जो भयो सु कैस के बताईऐ ॥

(ਇਹ) ਜੋ ਅਸੰਭਵ ਯੁੱਧ ਹੋਇਆ ਹੈ, ਇਸ ਦਾ ਵਰਣਨ ਕਿਵੇਂ ਕਰੀਏ।

ਸਹੰਸ ਬਾਕ ਜੋ ਰਟੈ ਨ ਤਤ੍ਰ ਪਾਰ ਪਾਈਐ ॥੩੨੦॥

सहंस बाक जो रटै न तत्र पार पाईऐ ॥३२०॥

ਜੇ ਹਜ਼ਾਰ ਜੀਭਾ ('ਬਾਕ') ਨਾਲ ਵਰਣਨ ਕਰੀਏ, ਤਾ ਵੀ ਪਾਰ ਨਹੀਂ ਪਾਇਆ ਜਾ ਸਕਦਾ ॥੩੨੦॥

ਕਲੰਕ ਬਿਭ੍ਰਮਾਦਿ ਅਉ ਕ੍ਰਿਤਘਨ ਤਾਹਿ ਕੌ ਹਨ੍ਯੋ ॥

कलंक बिभ्रमादि अउ कृतघन ताहि कौ हन्यो ॥

ਕਲੰਕ, ਬਿਭ੍ਰਮ ਅਤੇ ਕ੍ਰਿਤਘਨਤਾ ਆਦਿ ਨੂੰ ਮਾਰ ਦਿੱਤਾ ਹੈ।

ਬਿਖਾਦ ਬਿਪਦਾਦਿ ਕੋ ਕਛੂ ਨ ਚਿਤ ਮੈ ਗਨ੍ਯੋ ॥

बिखाद बिपदादि को कछू न चित मै गन्यो ॥

ਬਿਖਾਦ ਅਤੇ ਬਿਪਦਾ ਆਦਿਕਾ ਨੂੰ ਵੀ ਚਿਤ ਵਿਚ ਕੁਝ ਵੀ ਨਹੀਂ ਗਿਣਿਆ ਹੈ।

ਸੁ ਮਿਤ੍ਰਦੋਖ ਰਾਜਦੋਖ ਈਰਖਾਹਿ ਮਾਰਿ ਕੈ ॥

सु मित्रदोख राजदोख ईरखाहि मारि कै ॥

(ਇਸੇ ਤਰ੍ਹਾ) ਮਿਤ੍ਰਦੋਖ, ਰਾਜਦੋਖ ਅਤੇ ਈਰਖਾ ਨੂੰ ਮਾਰ ਕੇ,

ਉਚਾਟ ਅਉ ਬਿਖਾਧ ਕੋ ਦਯੋ ਰਣੰ ਨਿਕਾਰਿ ਕੈ ॥੩੨੧॥

उचाट अउ बिखाध को दयो रणं निकारि कै ॥३२१॥

ਉਚਾਟ ਅਤੇ ਬਿਖਾਧ ਨੂੰ ਰਣ ਵਿਚੋ (ਬਾਹਰ) ਕਢ ਦਿੱਤਾ ਹੈ ॥੩੨੧॥

ਗਿਲਾਨਿ ਕੋਪ ਮਾਨ ਅਪ੍ਰਮਾਨ ਬਾਨ ਸੋ ਹਨ੍ਯੋ ॥

गिलानि कोप मान अप्रमान बान सो हन्यो ॥

ਗਿਲਾਨੀ, ਕੋਪ (ਕ੍ਰੋਧ) ਅਤੇ ਮਾਨ ਨੂੰ ਬੇਸ਼ੁਮਾਰ ('ਅਪ੍ਰਮਾਨ') ਬਾਣਾ ਨਾਲ ਮਾਰਿਆ ਹੈ।

ਅਨਰਥ ਕੋ ਸਮਰਥ ਕੈ ਹਜਾਰ ਬਾਨ ਸੋ ਝਨ੍ਰਯੋ ॥

अनरथ को समरथ कै हजार बान सो झत्रयो ॥

ਅਨਰਥ' ਨੂੰ 'ਸਮਰਥ' ਨੇ ਹਜ਼ਾਰ ਬਾਣਾ ਨਾਲ ਚੀਰ ਦਿੱਤਾ ਹੈ।

ਕੁਚਾਰ ਕੋ ਹਜਾਰ ਬਾਨ ਚਾਰ ਸੋ ਪ੍ਰਹਾਰ੍ਯੋ ॥

कुचार को हजार बान चार सो प्रहार्यो ॥

ਕੁਚਾਰ' ਨੂੰ 'ਚਾਰ' ਦੇ ਹਜ਼ਾਰ ਬਾਣਾ ਨਾਲ ਮਾਰਿਆ ਹੈ।

ਕੁਕਸਟ ਅਉ ਕੁਕ੍ਰਿਆ ਕੌ ਭਜਾਇ ਤ੍ਰਾਸੁ ਡਾਰ੍ਯੋ ॥੩੨੨॥

ਕੁਕਸਟ ਅਉ ਕੁਕ੍ਰਿਆ ਕੌ ਭਜਾਇ ਤ੍ਰਾਸੁ ਡਾਰ੍ਯੋ ॥੩੨੨॥

कुकसट अउ कुकृआ कौ भजाइ त्रासु डार्यो ॥३२२॥

ਕੁਕਸਟ' ਅਤੇ 'ਕੁਕ੍ਰਿਆ' ਨੂੰ ਡਰਾ ਕੇ ਭਜਾ ਦਿੱਤਾ ਹੈ ॥੩੨੨॥

ਛਪਯ ਛੰਦ ॥

छपय छंद ॥

ਛਪਯ ਛੰਦ:

ਅਤਪ ਬੀਰ ਕਉ ਤਾਕਿ ਬਾਨ ਸਤਰਿ ਮਾਰੇ ਤਪ ॥

अतप बीर कउ ताकि बान सतरि मारे तप ॥

ਅਤਪ' (ਨਾ ਦੇ) ਸੂਰਮੇ ਨੂੰ 'ਤਪ' (ਯੋਧੇ) ਨੇ ਤਕ ਕੇ ਸੱਤਰ ਬਾਣ ਮਾਰੇ ਹਨ।

ਨਵੇ ਸਾਇਕਨਿ ਸੀਲ ਸਹਸ ਸਰ ਹਨੈ ਅਜਪ ਜਪ ॥

नवे साइकनि सील सहस सर हनै अजप जप ॥

ਸੀਲ ਨੇ (ਅਸੀਲ ਨੂੰ) ਨਵੇ ਬਾਣਾ ਨਾਲ ਅਤੇ 'ਜਪ' ਨੇ 'ਅਜਪ' ਨੂੰ ਹਜ਼ਾਰ ਤੀਰਾ ਨਾਲ ਮਾਰਿਆ ਹੈ।

ਬੀਸ ਬਾਣ ਕੁਮਤਹਿ ਤੀਸ ਕੁਕਰਮਹਿ ਭੇਦ੍ਯੋ ॥

बीस बाण कुमतहि तीस कुकरमहि भेद्यो ॥

ਕੁਮਤੀ' ਨੂੰ ਵੀਹ ਤੀਰਾ ਨਾਲ ਅਤੇ 'ਕੁਕਰਮ' ਨੂੰ ਤੀਹ ਬਾਣਾ ਨਾਲ ਚੀਰ ਦਿੱਤਾ ਹੈ।

ਦਸ ਸਾਇਕ ਦਾਰਿਦ੍ਰ ਕਾਮ ਕਈ ਬਾਣਨਿ ਛੇਦ੍ਯੋ ॥

दस साइक दारिद्र काम कई बाणनि छेद्यो ॥

ਦਰਿਦ੍ਰ' ਨੂੰ ਦਸ ਬਾਣਾ ਨਾਲ ਅਤੇ 'ਕਾਮ' (ਕਾਮਨਾ) ਨੂੰ ਕਈ ਬਾਣਾ ਨਾਲ ਛੇਦਿਆ ਹੈ।

ਬਹੁ ਬਿਧਿ ਬਿਰੋਧ ਕੋ ਬਧ ਕੀਯੋ ਅਬਿਬੇਕਹਿ ਸਰ ਸੰਧਿ ਰਣਿ ॥

बहु बिधि बिरोध को बध कीयो अबिबेकहि सर संधि रणि ॥

ਅਬਿਬੇਕ ਨੂੰ ਬਹੁਤ ਤਰ੍ਹਾ ਨਾਲ ਤੀਰਾ ਦਾ ਨਿਸ਼ਾਣਾ ਬਣਾ ਕੇ 'ਬਿਰੋਧ' ਨੂੰ ਰਣ ਵਿਚ ਮਾਰਿਆ ਹੈ।

ਰਣਿ ਰੋਹ ਕ੍ਰੋਹ ਕਰਵਾਰ ਗਹਿ ਇਮ ਸੰਜਮ ਬੁਲ੍ਯੋ ਬਯਣ ॥੩੨੩॥

रणि रोह क्रोह करवार गहि इम संजम बुल्यो बयण ॥३२३॥

ਇਸ ਤਰ੍ਹਾ ਰਣ ਵਿਚ ਕ੍ਰੋਧਿਤ ਹੋ ਕੇ ਅਤੇ ਹੱਥ ਵਿਚ ਤਲਵਾਰ ਪਕੜ ਕੇ 'ਸੰਜਮ' ਨੇ ਬੋਲ ਉਚਾਰੇ ਹਨ ॥੩੨੩॥

ਅਰੁਣ ਪਛਮਹਿ ਉਗ੍ਵੈ ਬਰੁਣੁ ਉਤਰ ਦਿਸ ਤਕੈ ॥

अरुण पछमहि उग्वै बरुणु उतर दिस तकै ॥

ਸੂਰਜ ਪੱਛਮ ਵਲੋਂ (ਚਾਹੇ) ਚੜ੍ਹ ਪਵੇ, ਅਤੇ ਬਰੁਣ (ਵਰੁਣ) ਉਤੱਰ ਦਿਸ਼ਾ ਵਿਚ ਦਿਸ ਪਵੇ,

ਮੇਰੁ ਪੰਖ ਕਰਿ ਉਡੈ ਸਰਬ ਸਾਇਰ ਜਲ ਸੁਕੈ ॥

मेरु पंख करि उडै सरब साइर जल सुकै ॥

ਸਮੇਰ ਖੰਭ ਲਾ ਕੇ ਉਡਣ ਲਗ ਜਾਏ ਅਤੇ ਸਾਰਿਆਂ ਸਮੁੰਦਰਾ ਦਾ ਪਾਣੀ ਸੁਕ ਜਾਵੇ,

ਕੋਲ ਦਾੜ ਕੜਮੁੜੈ ਸਿਮਟਿ ਫਨੀਅਰ ਫਣ ਫਟੈ ॥

कोल दाड़ कड़मुड़ै सिमटि फनीअर फण फटै ॥

ਸੂਰ (ਵਾਰਾਹ) ਦੀ ਦਾੜ੍ਹ ਕੜਕ ਕੇ ਮੁੜ ਜਾਵੇ ਅਤੇ ਸ਼ੇਸ਼ਨਾਗ ਦਾ ਫਣ ਸਿਮਟ ਕੇ ਫਟ ਜਾਵੇ,

ਉਲਟਿ ਜਾਨ੍ਹਵੀ ਬਹੈ ਸਤ ਹਰੀਚੰਦੇ ਹਟੈ ॥

उलटि जात्रहवी बहै सत हरीचंदे हटै ॥

ਗੰਗਾ ਉਲਟੀ ਵਗਣ ਲਗ ਪਵੇ ਅਤੇ ਹਰੀ ਚੰਦ ਦਾ ਸੱਤ ਡੋਲ ਜਾਵੇ,

ਸੰਸਾਰ ਉਲਟ ਪੁਲਟ ਹ੍ਵੈ ਧਸਕਿ ਧਉਲ ਧਰਣੀ ਫਟੈ ॥

संसार उलट पुलट ह्वै धसकि धउल धरणी फटै ॥

ਸੰਸਾਰ ਉਲਟ ਪੁਲਟ ਹੋ ਜਾਵੇ, ਧੌਲ (ਧਰਤੀ ਵਿਚ) ਧਸ ਜਾਵੇ ਅਤੇ ਧਰਤੀ ਫਟ ਜਾਵੇ,

ਸੁਨਿ ਨ੍ਰਿਪ ਅਬਿਬੇਕ ਸੁ ਬਿਬੇਕ ਭਟਿ ਤਦਪਿ ਨ ਲਟਿ ਸੰਜਮ ਹਟੈ ॥੩੨੪॥

सुनि नृप अबिबेक सु बिबेक भटि तदपि न लटि संजम हटै ॥३२४॥

ਪਰ ਹੇ ਅਬਿਬੇਕ ਰਾਜੇ! ਸੁਣ, ਤਦ ਵੀ ਬਿਬੇਕ ਰਾਜੇ ਦਾ ਯੋਧਾ 'ਸੰਜਮ' (ਯੁੱਧ ਤੋਂ) ਨਾ ਟਲੇਗਾ, ਨਾ ਹਟੇਗਾ ॥੩੨੪॥

ਤੇਰੇ ਜੋਰਿ ਮੈ ਗੁੰਗਾ ਕਹਤਾ ਹੋ ॥

तेरे जोरि मै गुँगा कहता हो ॥

ਤੇਰੇ ਬਲ ਤੇ ਮੈਂ ਗੁੰਗਾ ਕਹਿੰਦਾ ਹਾ।

ਤੇਰਾ ਸਦਕਾ ਤੇਰੀ ਸਰਣਿ ॥
तेरा सदका तेरी सरणि ॥
ਤੇਰਾ ਸਦਕਾ, ਤੇਰੀ ਸ਼ਰਨ

ਭੁਜੰਗ ਪ੍ਰਯਾਤ ਛੰਦ ॥
भुजंग प्रयात छंद ॥
ਭੁਜੰਗ ਪ੍ਰਯਾਤ ਛੰਦ:

ਕੁਪ੍ਰਯੋ ਸੰਜਮੰ ਪਰਮ ਜੋਧਾ ਜੁਝਾਰੰ ॥
कुप्रयो संजमं परम जोधा जुझारं ॥
ਬੜੇ ਜੁਝਾਰੂ ਯੋਧੇ 'ਸੰਜਮ' ਨੇ ਕ੍ਰੋਧ ਕੀਤਾ ਹੈ।

ਬਡੋ ਗਰਬਧਾਰੀ ਬਡੋ ਨਿਰਬਿਕਾਰੰ ॥
बडो गरबधारी बडो निरबिकारं ॥
(ਜੋ) ਵੱਡਾ ਅਭਿਮਾਨੀ ਅਤੇ ਬਹੁਤ ਹੀ ਨਿਰਵਿਕਾਰ ਹੈ।

ਅਨੰਤਾਸਤ੍ਰ ਲੈ ਕੈ ਅਨਰਥੈ ਪ੍ਰਹਾਰ੍ਯੋ ॥
अनंतासत्र लै कै अनरथै प्रहार्यो ॥
(ਉਸ ਨੇ) ਅਨੰਤ ਅਸਤ੍ਰ ਲੈ ਕੇ 'ਅਨਰਥ' ਨੂੰ ਮਾਰਿਆ ਹੈ।

ਅਨਾਦਤ ਕੇ ਅੰਗ ਕੋ ਛੇਦ ਡਾਰ੍ਯੋ ॥੩੨੫॥
अनादत के अंग को छेद डार्यो ॥३२५॥
ਅਨਾਦਤ' ਦੇ ਸ਼ਰੀਰ ਨੂੰ ਵਿੰਨ੍ਹ ਸੁਟਿਆ ਹੈ ॥੩੨੫॥

ਤੇਰੇ ਜੋਰਿ ਕਹਤ ਹੌ ॥
तेरे जोरि कहत हौ ॥
ਤੇਰੇ ਜ਼ੋਰ ਨਾਲ ਕਹਿੰਦਾ ਹਾ

ਇਸੋ ਜੁਧੁ ਬੀਤਯੋ ਕਹਾ ਲੌ ਸੁਨਾਊ ॥

इसो जुधु बीत्यो कहा लौ सुनाऊ ॥

ਇਸ ਤਰ੍ਹਾ ਦਾ ਯੁੱਧ ਹੋਇਆ, (ਮੈਂ) ਕਿਥੋਂ ਤਕ ਕਹਿ ਕੇ ਸੁਣਾਵਾ।

ਰਟੋ ਸਹੰਸ ਜਿਹਵਾ ਨ ਤਉ ਅੰਤ ਪਾਊ ॥

रटो सहंस जिहवा न तउ अंत पाऊ ॥

(ਜੇ) ਹਜ਼ਾਰ ਜੀਭਾ ਨਾਲ ਬਿਆਨ ਕਰਾ ਤਾ ਵੀ ਅੰਤ ਨਹੀਂ ਪਾ ਸਕਦਾ।

ਦਸੰ ਲਛ ਜੁਗ੍ਯੰ ਸੁ ਬਰਖੰ ਅਨੰਤੰ ॥

दसं लछ जुग्रयं सु बरखं अनंतं ॥

ਦਸ ਲੱਖ ਯੁਗਾ ਅਤੇ ਅਨੰਤ ਵਰ੍ਹਿਆਂ ਤਕ

ਭਯੋ ਬੀਰਖੇਤੰ ਕਥੈ ਕਉਣ ਖੰਤੰ ॥੩੨੬॥

भयो बीरखेतं कथै कउण खंतं ॥३२६॥

ਰਣ-ਭੂਮੀ ਵਿਚ ਯੁੱਧ ਹੁੰਦਾ ਰਿਹਾ। (ਭਲਾ ਇਸ ਦਾ) ਕੌਣ ਕਥਨ ਕਰ ਸਕਦਾ ਹੈ ॥੩੨੬॥

ਤੇਰੇ ਜੋਰ ਸੰਗ ਕਹਤਾ ॥

तेरे जोर संग कहता ॥

ਤੇਰੇ ਬਲ ਨਾਲ ਕਹਿੰਦਾ ਹਾ:

ਭਈ ਅੰਧ ਧੁੰਧੰ ਮਚਯੋ ਬੀਰ ਖੇਤੰ ॥

भई अंध धुँधं मच्यो बीर खेतं ॥

ਭਾਰੀ ਯੁੱਧ ਮਚਿਆ ਹੈ ਅਤੇ ਅੰਧਾ ਧੁੰਧ ਹੋ ਗਈ ਹੈ।

ਨਚੀ ਜੁਗਣੀ ਚਾਰੁ ਚਉਸਠ ਪ੍ਰੇਤੰ ॥

नची जुगणी चारु चउसठ प्रेतं ॥

ਚੌਂਸਠ ਜੋਗਣਾ ਅਤੇ ਪ੍ਰੇਤ (ਆ ਕੇ ਯੁੱਧ-ਭੂਮੀ ਵਿਚ) ਚੰਗੀ ਤਰ੍ਹਾ ਨਚੇ ਹਨ।

ਨਚੀ ਕਾਲਕਾ ਸ੍ਰੀ ਕਮਖ੍ਯਾ ਕਰਾਲੰ ॥

ਨਚੀ ਕਾਲਕਾ ਸ੍ਰੀ ਕਮਖ੍ਯਾ ਕਰਾਲੰ ॥

ਭਿਆਨਕ ਕਾਲਿਕਾ ਅਤੇ ਕਮਖ੍ਯਾ ਵੀ ਨਚੀਆਂ ਹਨ।

ਡਕੰ ਡਾਕਣੀ ਜੋਧ ਜਾਗੰਤ ਜ੍ਵਾਲੰ ॥੩੨੭॥

डकं डाकणी जोध जागंत ज्वालं ॥३२७॥

ਡਾਕਣੀਆਂ ਡਕਾਰ ਰਹੀਆਂ ਹਨ ਅਤੇ ਯੁੱਧ ਵਿਚ ਅੱਗ ਨੂੰ ਮਚਾਦੀਆਂ ਹਨ ॥੩੨੭॥

ਤੇਰਾ ਜੋਰੁ ॥

तेरा जोरु ॥

ਤੇਰਾ ਜੋਰ:

ਮਚ੍ਯੋ ਜੋਰ ਜੁਧੰ ਹਟ੍ਰ੍ਯੋ ਨਾਹਿ ਕੋਊ ॥

मच्यो जोर जुधं हट्र्यो नाहि कोऊ ॥

ਬਹੁਤ ਤਕੜਾ ਯੁੱਧ ਮਚਿਆ ਹੈ ਅਤੇ ਕੋਈ ਵੀ ਹਟਿਆ ਨਹੀਂ ਹੈ।

ਬਡੇ ਛਤ੍ਰਧਾਰੀ ਪਤੀ ਛਤ੍ਰ ਦੋਊ ॥

बडे छत्रधारी पती छत्र दोऊ ॥

ਦੋਵੇਂ ਹੀ ਬਹੁਤ ਛਤ੍ਰਧਾਰੀ ਅਤੇ ਛਤ੍ਰਪਤੀ ਹਨ।

ਖਪ੍ਯੋ ਸਰਬ ਲੋਕੰ ਅਲੋਕੰ ਅਪਾਰੰ ॥

खप्यो सरब लोकं अलोकं अपारं ॥

ਸਾਰੇ ਲੋਕਾ ਅਤੇ (ਅਣਦਿਸਦੇ) ਅਪਾਰ ਅਲੋਕਾ ਨੂੰ ਖਪਾ ਦਿੱਤਾ ਹੈ,

ਮਿਟੇ ਜੁਧ ਤੇ ਏ ਨ ਜੋਧਾ ਜੁਝਾਰੰ ॥੩੨੮॥

मिटे जुध ते ए न जोधा जुझारं ॥३२८॥

(ਪਰ) ਇਹ ਜੁਝਾਰੂ ਯੋਧੇ ਯੁੱਧ ਤੋਂ ਮਿਟੇ ਨਹੀਂ ਹਨ ॥੩੨੮॥

ਤੇਰਾ ਜੋਰ ॥

तेरा जोर ॥

ਤੇਰਾ ਜੋਰ:

ਦੋਹਰਾ ॥

दोहरा ॥

ਦੋਹਰਾ:

ਚਟਪਟ ਸੁਭਟ ਬਿਕਟ ਕਟੇ ਝਟਪਟ ਭਈ ਅਭੰਗ ॥

चटपट सुभट बिकट कटे झटपट भई अभंग ॥

ਝਟਪਟ ਹੀ ਨਾ ਕਟੇ ਜਾ ਸਕਣ ਵਾਲੇ ਯੋਧੇ ਕਟੇ ਗਏ ਹਨ ਅਤੇ ਨਾ ਭੰਗ ਹੋਣ ਵਾਲੇ ਵੀ ਝਟਪਟ (ਭੰਗ) ਹੋ ਗਏ ਹਨ।

ਲਟਿ ਭਟ ਹਟੇ ਨ ਰਨ ਘਟ੍ਯੋ ਅਟਪਟ ਮਿਟ੍ਯੋ ਨ ਜੰਗ ॥੩੨੯॥

लटि भट हटे न रन घट्रयो अटपट मिट्रयो न जंग ॥३२९॥

ਨਾ ਸੂਰਮੇ ਟਲੇ ਹਨ ਅਤੇ ਨਾ ਹਟੇ ਹਨ; ਨਾ ਲੜਾਈ ਘਟੀ ਹੈ ਅਤੇ ਨਾ ਹੀ ਇਸ ਅਟਪਟੀ ਅਵਸਥਾ ਵਿਚ ਯੁੱਧ ਮਿਟਿਆ ਹੈ ॥੩੨੯॥

ਤੇਰੇ ਜੋਰਿ ॥

तेरे जोरि ॥

ਤੇਰਾ ਜੋਰ:

ਚੌਪਈ ॥

चौपई ॥

ਚੌਪਈ:

ਬੀਸ ਲਛ ਜੁਗ ਐਤੁ ਪ੍ਰਮਾਨਾ ॥

बीस लछ जुग ऐतु प्रमाना ॥

ਵੀਹ ਲਖ ਯੁਗ ਅਤੇ ਵੀਹ ਹਜ਼ਾਰ ('ਐਤੁ') ਤਕ ਦੋਵੇਂ ਲੜਦੇ ਰਹੇ,

ਲਰੇ ਦੋਊ ਭਈ ਕਿਸ ਨ ਹਾਨਾ ॥

लरे दोऊ भई किस न हाना ॥

ਪਰ ਕਿਸੇ ਦਾ ਵੀ ਨਾਸ਼ ਨਾ ਹੋਇਆ।

ਤਬ ਰਾਜਾ ਜੀਅ ਮੈ ਅਕੁਲਾਯੋ ॥

तब राजा जीअ मै अकुलायो ॥

ਤਦ ਰਾਜਾ (ਪਾਰਸ ਨਾਥ) ਮਨ ਵਿਚ ਵਿਆਕੁਲ ਹੋ ਗਿਆ।

ਨਾਕ ਚਢੇ ਮਛਿੰਦ੍ਰ ਪੈ ਆਯੋ ॥੩੩੦॥

नाक चढे मछिंद्र पै आयो ॥३३०॥

ਨਕ ਚੜ੍ਹਾ ਕੇ ਮਛਿੰਦ੍ਰ ਕੋਲ ਆਇਆ ॥੩੩੦॥

ਕਹਿ ਮੁਨਿ ਬਰਿ ਸਭ ਮੋਹਿ ਬਿਚਾਰਾ ॥

कहि मुनि बरि सभ मोहि बिचारा ॥

(ਅਤੇ ਕਹਿਣ ਲਗਿਆ) ਹੇ ਸ੍ਰੇਸ਼ਠ ਮੁਨੀ! ਮੈਨੂੰ ਸਾਰਾ ਵਿਚਾਰ ਕਹਿ ਕੇ ਦਸ।

ਏ ਦੋਊ ਬੀਰ ਬਡੇ ਬਰਿਆਰਾ ॥

ए दोऊ बीर बडे बरिआरा ॥

ਇਹ ਦੋਵੇਂ ਸੂਰਮੇ ਬਹੁਤ ਬਲਵਾਨ ਹਨ।

ਇਨ ਕਾ ਬਿਰੁਧ ਨਿਵਰਤ ਨ ਭਯਾ ॥

इन का बिरुध निवरत न भया ॥

ਇਨ੍ਹਾ ਦਾ (ਆਪਸੀ) ਵਿਰੋਧ ਨਿਵ੍ਰਿਤ ਨਹੀਂ ਹੋਇਆ ਹੈ।

ਇਨੋ ਛਡਾਵਤ ਸਭ ਜਗੁ ਗਯਾ ॥੩੩੧॥

इनो छडावत सभ जगु गया ॥३३१॥

ਇਨ੍ਹਾ ਨੂੰ ਛੁਡਾਦਿਆਂ ਛੁਡਾਦਿਆਂ ਸਾਰਾ ਜਗਤ (ਨਸ਼ਟ ਹੋ) ਗਿਆ ਹੈ ॥੩੩੧॥

ਇਨੈ ਜੁਝਾਵਤ ਸਬ ਕੋਈ ਜੂਝਾ ॥

इनै जुझावत सब कोई जूझा ॥

ਇਨ੍ਹਾ ਨੂੰ ਲੜਾਉਂਦੇ ਹੋਇਆਂ ਹਰ ਕੋਈ ਜੂਝ ਮਰਿਆ ਹੈ।

ਇਨ ਕਾ ਅੰਤ ਨ ਕਾਹੂ ਸੂਝਾ ॥

इन का अंत न काहू सूझा ॥

(ਪਰ) ਇਨ੍ਹਾ ਦਾ ਅੰਤ ਕਿਸੇ ਨੇ ਵੀ ਨਹੀਂ ਜਾਣਿਆ ਹੈ।

ਏ ਹੈ ਆਦਿ ਹਠੀ ਬਰਿਆਰਾ ॥

ए है आदि हठी बरिआरा ॥

ਇਹ ਸਭ ਤੋਂ ਮੁਢਲੇ ਹਠੀ ਅਤੇ ਬਲਵਾਨ ਹਨ;

ਮਹਾਰਥੀ ਅਉ ਮਹਾ ਭਯਾਰਾ ॥੩੩੨॥

महारथी अउ महा भयारा ॥३३२॥

ਮਹਾਰਥੀ ਅਤੇ ਬਹੁਤ ਭਿਆਨਕ ਹਨ ॥੩੩੨॥

ਬਚਨੁ ਮਛਿੰਦ੍ਰ ਸੁਨਤ ਚੁਪ ਰਹਾ ॥

बचनु मछिंद्र सुनत चुप रहा ॥

ਮਛਿੰਦ੍ਰ (ਰਾਜੇ ਦੇ) ਬਚਨ ਸੁਣ ਕੇ ਚੁਪ ਹੀ ਰਿਹਾ।

ਧਰਾ ਨਾਥ ਸਬਨਨ ਤਨ ਕਹਾ ॥

धरा नाथ सबनन तन कहा ॥

(ਫਿਰ) ਰਾਜੇ (ਪਾਰਸ ਨਾਥ) ਨੇ ਸਭ ਨੂੰ ਕਿਹਾ।

ਚਕ੍ਰਿਤ ਚਿਤ ਚਟਪਟ ਹ੍ਵੈ ਦਿਖਸਾ ॥

चकृत चित चटपट ह्वै दिखसा ॥

(ਮਛਿੰਦ੍ਰ ਨੇ) ਚਿਤ ਵਿਚ ਹੈਰਾਨ ਹੋ ਕੇ ਝਟਪਟ (ਪਾਰਸ ਨਾਥ ਵਲ) ਤਕਿਆ।

ਚਰਪਟ ਨਾਥ ਤਦਿਨ ਤੇ ਨਿਕਸਾ ॥੩੩੩॥

चरपट नाथ तदिन ते निकसा ॥३३३॥

ਉਸ ਦਿਨ ਤੋਂ ਚਰਪਟ ਨਾਥ ਪ੍ਰਗਟ ਹੋ ਗਿਆ ॥੩੩੩॥

ਇਤਿ ਚਰਪਟ ਨਾਥ ਪ੍ਰਗਟਣੋ ਨਾਮਹ ॥

इति चरपट नाथ प्रगटणो नामह ॥
ਇਥੇ ਚਰਪਟ ਨਾਥ ਨਾਮ ਵਾਲਾ (ਜੋਗੀ) ਪ੍ਰਗਟ ਹੋਇਆ:

ਚੌਪਈ ॥
चौपई ॥
ਚੌਪਈ:

ਸੁਨਿ ਰਾਜਾ ਤੁਹਿ ਕਹੈ ਬਿਬੇਕਾ ॥
सुनि राजा तुहि कहै बिबेका ॥
ਹੇ ਰਾਜਨ! ਸੁਣੋ, ਤੁਹਾਨੂੰ ਬਿਬੇਕ ਦਾ (ਬ੍ਰਿੱਤਾਂਤ) ਕਹਿੰਦਾ ਹਾਂ।

ਇਨ ਕਹ ਦ੍ਵੈ ਜਾਨਹੁ ਜਿਨਿ ਏਕਾ ॥
इन कह द्वै जानहु जिनि एका ॥
ਇਨ੍ਹਾਂ ਦੋਹਾਂ ਨੂੰ ਦੋ ਨਾ ਸਮਝੋ, ਇਕ ਹੀ ਹਨ।

ਏ ਅਬਿਕਾਰ ਪੁਰਖ ਅਵਤਾਰੀ ॥
ए अबिकार पुरख अवतारी ॥
ਇਹ ਵਿਕਾਰ ਰਹਿਤ ਅਵਤਾਰੀ ਪੁਰਸ਼ ਹਨ।

ਬਡੇ ਧਨੁਰਧਰ ਬਡੇ ਜੁਝਾਰੀ ॥੩੩੪॥
बडे धनुरधर बडे जुझारी ॥३३४॥
ਵੱਡੇ ਧਨੁਸ਼ਧਾਰੀ ਅਤੇ ਬਹੁਤ ਲੜਾਕੇ ਹਨ ॥੩੩੪॥

ਆਦਿ ਪੁਰਖ ਜਬ ਆਪ ਸੰਭਾਰਾ ॥
आदि पुरख जब आप संभारा ॥
ਆਦਿ ਪੁਰਖ ਨੇ ਜਦ ਆਪਣੇ ਆਪ ਨੂੰ ਸੰਭਾਲਿਆ।

ਆਪ ਰੂਪ ਮੈ ਆਪ ਨਿਹਾਰਾ ॥
आप रूप मै आप निहारा ॥

(ਤਾ) ਆਪਣੇ ਰੂਪ ਵਿਚ ਆਪਣੇ ਆਪ ਨੂੰ ਵੇਖਿਆ।

ਓਅੰਕਾਰ ਕਹ ਇਕਦਾ ਕਹਾ ॥

ओअंकार कह इकदा कहा ॥

(ਉਸ ਨੇ) ਇਕ ਵਾਰ 'ਓਅੰਕਾਰ' (ਸ਼ਬਦ) ਕਿਹਾ,

ਭੂਮਿ ਅਕਾਸ ਸਕਲ ਬਨਿ ਰਹਾ ॥੩੩੫॥

भूमि अकास सकल बनि रहा ॥३३५॥

(ਤਦ) ਸਾਰੀ ਭੂਮੀ ਅਤੇ ਆਕਾਸ਼ ਬਣ ਕੇ ਸਥਿਤ ਹੋ ਗਿਆ ॥੩੩੫॥

ਦਾਹਨ ਦਿਸ ਤੇ ਸਤਿ ਉਪਜਾਵਾ ॥

दाहन दिस ते सति उपजावा ॥

ਸੱਜੇ ਪਾਸੇ ਤੋਂ 'ਸਤਿ' ਨੂੰ ਪੈਦਾ ਕੀਤਾ

ਬਾਮ ਪਰਸ ਤੇ ਝੂਠ ਬਨਾਵਾ ॥

बाम परस ते झूठ बनावा ॥

ਅਤੇ ਖਬੇ ਪਾਸੇ ਤੋਂ 'ਝੂਠ' ਨੂੰ ਉਤਪੰਨ ਕੀਤਾ।

ਉਪਜਤ ਹੀ ਉਠਿ ਜੁਝੇ ਜੁਝਾਰਾ ॥

उपजत ही उठि जुझे जुझारा ॥

ਪੈਦਾ ਹੁੰਦਿਆਂ ਹੀ (ਇਹ ਦੋਵੇਂ) ਸੂਰਮੇ ਲੜਨ ਲਗ ਗਏ।

ਤਬ ਤੇ ਕਰਤ ਜਗਤ ਮੈ ਰਾਰਾ ॥੩੩੬॥

तब ते करत जगत मै रारा ॥३३६॥

ਤਦ ਤੋਂ (ਇਹ) ਜਗਤ ਵਿਚ ਲੜਾਈ ਕਰਦੇ ਆ ਰਹੇ ਹਨ ॥੩੩੬॥

ਸਹੰਸ ਬਰਖ ਜੋ ਆਯੁ ਬਢਾਵੈ ॥

सहंस बरख जो आयु बढावै ॥

ਜੋ (ਕੋਈ) ਹਜ਼ਾਰ ਸਾਲ ਉਮਰ ਵਧਾ ਲਵੇ

ਰਸਨਾ ਸਹਸ ਸਦਾ ਲੌ ਪਾਵੈ ॥

रसना सहस सदा लौ पावै ॥

ਅਤੇ ਹਜ਼ਾਰ ਹੀ ਜੀਭਾ ਸਦਾ ਲਈ ਪ੍ਰਾਪਤ ਹੋ ਜਾਣ।

ਸਹੰਸ ਜੁਗਨ ਲੌ ਕਰੇ ਬਿਚਾਰਾ ॥

सहंस जुगन लौ करे बिचारा ॥

ਹਜ਼ਾਰ ਯੁੱਗਾ ਤਕ ਵਿਚਾਰ ਕਰਦਾ ਰਹੇ,

ਤਦਪਿ ਨ ਪਾਵਤ ਪਾਰ ਤੁਮਾਰਾ ॥੩੩੭॥

तदपि न पावत पार तुमारा ॥३३७॥

ਤਾ ਵੀ (ਹੇ ਪ੍ਰਭੂ!) ਤੇਰਾ ਪਾਰ ਨਹੀਂ ਪਾਇਆ ਜਾ ਸਕਦਾ ॥੩੩੭॥

ਤੇਰੇ ਜੋਰਿ ਗੁੰਗਾ ਕਹਤਾ ॥

तेरे जोरि गुँगा कहता ॥

ਤੇਰੇ ਜ਼ੋਰ ਨਾਲ ਗੁੰਗਾ ਕਹਿੰਦਾ ਹਾ:

ਬਿਆਸ ਪਰਾਸਰ ਅਉ ਰਿਖਿ ਘਨੇ ॥

बिआस परासर अउ रिखि घने ॥

ਬਿਆਸ ਅਤੇ ਪਰਾਸ਼ਰ ਵਰਗੇ ਬਹੁਤ ਰਿਸ਼ੀ (ਹੋਏ ਹਨ)।

ਸਿੰਗੀ ਰਿਖਿ ਬਕਦਾਲਭ ਭਨੇ ॥

सिंगी रिखि बकदालभ भने ॥

ਸ੍ਰਿੰਗੀ ਰਿਸ਼ੀ ਅਤੇ ਬਕਦਾਲਭ ਆਦਿਕ (ਤੇਰਾ ਯਸ਼) ਕਹਿੰਦੇ ਹਨ।

ਸਹੰਸ ਮੁਖਨ ਕਾ ਬ੍ਰਹਮਾ ਦੇਖਾ ॥

सहंस मुखन का ब्रहमा देखा ॥

ਹਜ਼ਾਰ ਮੂੰਹਾ ਵਾਲਾ ਬ੍ਰਹਮਾ ਵੇਖਿਆ ਹੈ,

ਤਊ ਨ ਤੁਮਰਾ ਅੰਤੁ ਬਿਸੇਖਾ ॥੩੩੮॥

तऊ न तुमरा अंतु बिसेखा ॥३३८॥

ਫਿਰ ਵੀ (ਕਿਸੇ) ਖਾਸ ਨੇ ਤੇਰਾ ਅੰਤ ਨਹੀਂ ਪਾਇਆ ਹੈ ॥੩੩੮॥

ਤੇਰਾ ਜੋਰੁ ॥

तेरा जोरु ॥

ਤੇਰਾ ਜ਼ੋਰ:

ਦੋਹਰਾ ॥

दोहरा ॥

ਦੋਹਰਾ:

ਸਿੰਧੁ ਸੁਭਟ ਸਾਵੰਤ ਸਭ ਮੁਨਿ ਗੰਧਰਬ ਮਹੰਤ ॥

सिंधु सुभट सावंत सभ मुनि गंधरब महंत ॥

ਸਮੁੰਦਰ, ਯੋਧੇ, ਸੈਨਾਪਤੀ, ਸਾਰੇ ਮੁਨੀ, ਗੰਧਰਬ ਅਤੇ ਮਹੰਤ (ਹੋਏ ਹਨ

ਕੋਟਿ ਕਲਪ ਕਲਪਾਤ ਭੇ ਲਹ੍ਯੋ ਨ ਤੇਰੋ ਅੰਤ ॥੩੩੯॥

कोटि कलप कलपात भे लह्यो न तेरो अंत ॥३३९॥

ਅਤੇ) ਕਰੋੜਾ ਕਲਪ ਅਤੇ ਕਲਪਾ ਦੇ ਅੰਤ ਹੋ ਗਏ ਹਨ, (ਪਰ ਕਿਸੇ ਨੇ) ਤੇਰਾ ਅੰਤ ਨਹੀਂ ਪਾਇਆ ਹੈ ॥੩੩੯॥

ਤੇਰੇ ਜੋਰ ਸੋ ਕਹੋ ॥

तेरे जोर सो कहो ॥

ਤੇਰੇ ਬਲ ਕਰ ਕੇ ਕਹਿੰਦਾ ਹਾ:

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਸੁਨੋ ਰਾਜ ਸਾਰਦੂਲ ਉਚਰੋ ਪ੍ਰਬੋਧੰ ॥

ਸੁਨੋ ਰਾਜ ਸਾਰਦੂਲ ਉਚਰੋ ਪ੍ਰਬੋਧੰ ॥

ਹੇ ਬਬਰ ਸ਼ੇਰ ਵਰਗੇ! ਸੁਣੋ, ਰਾਜਾ (ਪਾਰਸ ਨਾਥ) (ਮੈਂ) ਪੂਰਨ ਗਿਆਨ (ਦੀ ਗੱਲ) ਕਹਿਣ ਲਗਿਆ ਹਾ।

ਸੁਨੋ ਚਿਤ ਦੈ ਕੈ ਨ ਕੀਜੈ ਬਿਰੋਧੰ ॥

सुनो चित दै कै न कीजै बिरोधं ॥

ਚਿਤ ਦੇ ਕੇ ਸੁਣਨਾ ਅਤੇ ਵਿਰੋਧ ਨਾ ਕਰਨਾ।

ਸੁ ਸ੍ਰੀ ਆਦ ਪੁਰਖੰ ਅਨਾਦੰ ਸਰੂਪੰ ॥

सु स्री आद पुरखं अनादं सरूपं ॥

ਉਹ ਸ੍ਰੀ ਆਦਿ ਪੁਰਸ਼ ਅਨਾਦਿ,

ਅਜੇਅੰ ਅਭੇਅੰ ਅਦਗੰ ਅਰੂਪੰ ॥੩੪੦॥

अजेअं अभेअं अदगं अरूपं ॥३४०॥

ਅਜੈ, ਅਭੈ, ਅਦਗ (ਨ ਜਲਣ ਵਾਲਾ) ਅਤੇ ਨਿਰਾਕਾਰ ਸਰੂਪ ਵਾਲਾ ਹੈ ॥੩੪੦॥

ਅਨਾਮੰ ਅਧਾਮੰ ਅਨੀਲੰ ਅਨਾਦੰ ॥

अनामं अधामं अनीलं अनादं ॥

(ਉਹ) ਨਾਮ ਤੋਂ ਰਹਿਤ, ਧਾਮ ਤੋਂ ਰਹਿਤ, ਗਿਣਤੀ ਤੋਂ ਪਰੇ ਅਤੇ ਆਦਿ ਤੋਂ ਬਿਨਾ ਹੈ।

ਅਜੈਅੰ ਅਭੈਅੰ ਅਵੈ ਨਿਰ ਬਿਖਾਦੰ ॥

अजैअं अभैअं अवै निर बिखादं ॥

(ਉਹ) ਅਜੈ, ਅਭੈ, ਨਿਰਵਿਕਾਰ (ਅਵੈ) ਅਤੇ ਨਿਰ-ਵਿਸ਼ਾਦ (ਝਗੜਿਆਂ ਤੋਂ ਰਹਿਤ) ਹੈ।

ਅਨੰਤੰ ਮਹੰਤੰ ਪ੍ਰਿਥੀਸੰ ਪੁਰਾਣੰ ॥

अनंतं महंतं प्रिथीसं पुराणं ॥

(ਉਹ) ਅਨੰਤ, ਮਹਾਨਤਾ ਵਾਲਾ, ਪ੍ਰਿਥਵੀ ਦਾ ਸੁਆਮੀ ਅਤੇ ਪੁਰਾਤਨ ਹੈ।

ਸੁ ਭਬ੍ਰੰ ਭਵਿਖ੍ਹੰ ਅਵੈਯੰ ਭਵਾਣੰ ॥੩੪੧॥

सु भब्रयं भविख्यं अवैयं भवाणं ॥३४१॥

(ਉਹ) ਹੋ ਚੁਕਿਆ, ਭਵਿਸ਼ ਵਿਚ ਹੋਣ ਵਾਲਾ ਅਤੇ ਹੁਣ ਵਰਤਮਾਨ ਹੈ ॥੩੪੧॥

ਜਿਤੇ ਸਰਬ ਜੋਗੀ ਜਟੀ ਜੰਤ੍ਰ ਧਾਰੀ ॥

जिते सरब जोगी जटी जंत्र धारी ॥

ਜਿਤਨੇ ਵੀ ਸਾਰੇ ਯੋਗੀ, ਜਟਾਧਾਰੀ, ਜੰਤ੍ਰ ਧਾਰਨ ਕਰਨ ਵਾਲੇ ਹਨ ਅਤੇ ਜਲ ਦੇ

ਜਲਾਸ੍ਰੀ ਜਵੀ ਜਾਮਨੀ ਜਗਕਾਰੀ ॥

जलास्री जवी जामनी जगकारी ॥

ਆਸਰੇ ਜੀਣ ਵਾਲੇ, ਜਵਾ ਦਾ ਭੋਜਨ ਕਰਨ ਵਾਲੇ, (ਸਾਰੀ) ਰਾਤ ਜਾਗ ਕੇ ਕਟਣ ਵਾਲੇ ਅਤੇ ਯੱਗ ਕਰਨ ਵਾਲੇ ਹਨ;

ਜਤੀ ਜੋਗ ਜੁਧੀ ਜਕੀ ਜ੍ਵਾਲ ਮਾਲੀ ॥

जती जोग जुधी जकी ज्वाल माली ॥

ਜਤੀ, ਜੋਗੀ, ਯੋਧਾ, ਜਕੀ (ਹਠੀ, ਅਥਵਾ ਅਗਨੀਪੂ ਜ) ਅਗਨੀ ਦੇ ਧੂਣੇ ਤਪਾਉਣ ਵਾਲੇ ਹਨ।

ਪ੍ਰਮਾਥੀ ਪਰੀ ਪਰਬਤੀ ਛਤ੍ਰਪਾਲੀ ॥੩੪੨॥

प्रमाथी परी परबती छत्रपाली ॥३४२॥

ਪਰਮਾਰਥ ਦੀ ਖੋਜ ਕਰਨ ਵਾਲੇ, (ਸਭ ਤੋਂ) ਪਰੇ ਰਹਿਣ ਵਾਲੇ, ਪਰਬਤਾ ਦੇ ਨਿਵਾਸੀ ਅਤੇ ਛਤ੍ਰਪਾਲ (ਰਾਜੇ) ਹਨ ॥੩੪੨॥

ਤੇਰਾ ਜੋਰੁ ॥

तेरा जोरु ॥

ਤੇਰਾ ਜ਼ੋਰ:

ਸਬੈ ਝੂਠੁ ਮਾਨੋ ਜਿਤੇ ਜੰਤ੍ਰ ਮੰਤ੍ਰੰ ॥

सबै झूठु मानो जिते जंत्र मंत्रं ॥

ਜਿਤਨੇ ਵੀ ਜੰਤ੍ਰ ਮੰਤ੍ਰ ਹਨ, ਸਭ ਨੂੰ ਝੂਠ ਮੰਨੋ।

ਸਬੈ ਫੋਕਟੰ ਧਰਮ ਹੈ ਭਰਮ ਤੰਤ੍ਰੰ ॥

सबै फोकटं धरम है भरम तंत्रं ॥

ਸਾਰੇ ਧਰਮ ਫੋਕੇ (ਵਿਅਰਥ) ਹਨ ਅਤੇ ਤੰਤ੍ਰ ਭਰਮ ਹਨ।

ਬਿਨਾ ਏਕ ਆਸੰ ਨਿਰਾਸੰ ਸਬੈ ਹੈ ॥

बिना एक आसं निरासं सबै है ॥

ਇਕ ਦੀ ਆਸ ਤੋਂ ਬਿਨਾ (ਬਾਕੀ) ਸਭ ਨਿਰਾਸ (ਆਸ-ਹੀਨ) ਹਨ।

ਬਿਨਾ ਏਕ ਨਾਮ ਨ ਕਾਮੰ ਕਬੈ ਹੈ ॥੩੪੩॥

बिना एक नाम न कामं कबै है ॥३४३॥

ਬਿਨਾ ਇਕ ਨਾਮ ਦੇ (ਹੋਰ ਕੋਈ) ਕਦੇ ਕੰਮ ਨਹੀਂ ਆਉਂਦਾ ॥੩੪੩॥

ਕਰੇ ਮੰਤ੍ਰ ਜੰਤ੍ਰੰ ਜੁ ਪੈ ਸਿਧ ਹੋਈ ॥

करे मंत्र जंत्रं जु पै सिध होई ॥

ਜੇ ਮੰਤ੍ਰ ਜੰਤ੍ਰ ਕੀਤਿਆਂ (ਮਨੋਰਥ ਵਿਚ) ਸਿੱਧੀ ਪ੍ਰਾਪਤ ਹੋ ਸਕਦੀ ਹੁੰਦੀ,

ਦਰੰ ਦ੍ਵਾਰ ਭਿਛ੍ਯਾ ਭ੍ਰਮੈ ਨਾਹਿ ਕੋਈ ॥

दरं द्वार भिछ्या भ्रमै नाहि कोई ॥

(ਤਾ) ਕੋਈ ਵੀ ਦੁਆਰ ਦੁਆਰ ਉਤੇ ਭਿਖਿਆ ਮੰਗਣ ਲਈ ਨਾ ਫਿਰਦਾ ਰਹਿੰਦਾ।

ਧਰੇ ਏਕ ਆਸਾ ਨਿਰਾਸੋਰ ਮਾਨੈ ॥

धरे एक आसा निरासोर मानै ॥

(ਮਨ ਵਿਚ) ਇਕ ਦੀ ਆਸ ਧਾਰਨ ਕਰੋ ਅਤੇ (ਹੋਰ ਸਭ ਨੂੰ) ਨਿਰਾਧਾਰ ('ਨਿਰਾਸੋਰ') ਮੰਨੋ (ਅਰਥਾਤਰ-ਹੋਰਨਾ ਨੂੰ ਵਿਚ ਆਸ, ਰਹਿਤ ਮੰਨੋ)।

ਬਿਨਾ ਏਕ ਕਰਮੰ ਸਬੈ ਭਰਮ ਜਾਨੈ ॥੩੪੪॥

बिना एक करमं सबै भरम जानै ॥३४४॥

ਬਿਨਾ (ਉਸ ਦੇ ਨਾਮ ਦੇ) ਇਕ ਕੰਮ ਤੋਂ, ਹੋਰ ਸਭ (ਕੰਮਾ ਨੂੰ) ਭਰਮ ਸਮਝੋ ॥੩੪੪॥

ਸੁਨ੍ਯੋ ਜੋਗਿ ਬੈਨੰ ਨਰੇਸੰ ਨਿਧਾਨੰ ॥

सुन्यो जोगि बैनं नरेसं निधानं ॥

ਖ਼ਜ਼ਾਨਿਆਂ ਦੇ ਸੁਆਮੀ ਰਾਜੇ (ਪਾਰਸ ਨਾਥ) ਨੇ ਜੋਗੀ (ਮਛਿੰਦ੍ਰ) ਦੇ ਬਚਨ ਸੁਣ ਲਏ।

ਭ੍ਰਮਿਯੋ ਭੀਤ ਚਿਤੰ ਕੁਪ੍ਰਯੋ ਜੇਮ ਪਾਨੰ ॥

भ्रमियो भीत चितं कुप्रयो जेम पानं ॥

(ਉਸ ਦਾ) ਚਿਤ ਡਰ ਨਾਲ ਡੋਲ ਗਿਆ ਜਿਵੇਂ (ਸਮੁੰਦਰ ਵਿਚ) ਜਲ ਉਛਲਦਾ ਹੈ।

ਤਜੀ ਸਰਬ ਆਸੰ ਨਿਰਾਸੰ ਚਿਤਾਨੰ ॥

तजी सरब आसं निरासं चितानं ॥

(ਉਸ ਨੇ) ਸਾਰੀ ਆਸ ਛਡ ਦਿੱਤੀ ਅਤੇ ਚਿਤ ਵਿਚ ਆਸ-ਰਹਿਤ ਹੋ ਗਿਆ।

ਪੁਨਿਰ ਉਚਰੇ ਬਾਚ ਬੰਧੀ ਬਿਧਾਨੰ ॥੩੪੫॥

पुनिर उचरे बाच बंधी बिधानं ॥३४५॥

ਫਿਰ ਮਰਯਾਦਾ ਵਿਚ ਬੰਨ੍ਹੇ ਹੋਏ (ਬੋਲ) ਉਚਾਰਨ ਕੀਤੇ ॥੩੪੫॥

ਤੇਰਾ ਜੋਰੁ ॥

तेरा जोरु ॥

ਤੇਰਾ ਜੋਰ

ਰਸਾਵਲ ਛੰਦ ॥

रसावल छंद ॥

ਰਸਾਵਲ ਛੰਦ:

ਸੁਨੋ ਮੋਨ ਰਾਜੰ ॥

सुनो मोन राजं ॥

ਹੇ ਮੁਨੀ ਰਾਜ! ਸੁਣੋ,

ਸਦਾ ਸਿਧ ਸਾਜੰ ॥

सदा सिध साजं ॥

(ਤੁਸੀਂ) ਸਦਾ (ਕਾਰਜ) ਸਿੱਧ ਕਰਨ ਵਾਲੇ ਹੋ।

ਕਛ ਦੇਹ ਮਤੰ ॥

ਕਛ ਦੇਹ ਮਤੰ ॥

(ਮੈਨੂੰ) ਕੁਝ ਸਿਖਿਆ ਦਿਓ।

ਕਹੋ ਤੋਹਿ ਬਤੰ ॥੩੪੬॥

कहो तोहि बतं ॥३४६॥

(ਮੈਂ) ਤੁਹਾਨੂੰ ਇਹ ਗੱਲ ਕਹਿੰਦਾ ਹਾ ॥੩੪੬॥

ਦੋਊ ਜੋਰ ਜੁਧੰ ॥

दोऊ जोर जुधं ॥

ਦੋਹਾ ਨੇ ਜ਼ਬਰਦਸਤ ਯੁੱਧ ਕੀਤਾ ਹੈ।

ਹਠੀ ਪਰਮ ਕ੍ਰੁਧੰ ॥

हठी परम क्रुधं ॥

(ਦੋਵੇਂ) ਬਹੁਤ ਹਠ ਵਾਲੇ ਅਤੇ ਕ੍ਰੋਧ ਵਾਲੇ ਹਨ।

ਸਦਾ ਜਾਪ ਕਰਤਾ ॥

सदा जाप करता ॥

ਸਦਾ ਜਪ ਕਰਦੇ ਹਨ

ਸਬੈ ਸਿਧ ਹਰਤਾ ॥੩੪੭॥

सबै सिध हरता ॥३४७॥

ਅਤੇ ਸਾਰੀਆਂ ਸਿੱਧੀਆਂ ਨੂੰ ਹਰਨ ਵਾਲੇ ਹਨ ॥੩੪੭॥

ਅਰੀਲੇ ਅਰਾਰੇ ॥

अरीले अरारे ॥

(ਦੇਵੇਂ) ਅੜੀਅਲ ਅਤੇ ਜ਼ਿਦਲ ਹਨ।

ਹਠੀਲ ਜੁਝਾਰੇ ॥

हठील जुझारे ॥

ਹਠ ਵਾਲੇ ਅਤੇ ਲੜਾਕੇ ਯੋਧੇ ਹਨ।

ਕਟੀਲੇ ਕਰੂਰੰ ॥

कटीले करूरं ॥

ਕਟ ਸੁਟਣ ਵਾਲੇ ਅਤੇ ਕਠੋਰ ਸੁਭਾ ਵਾਲੇ ਹਨ।

ਕਰੈ ਸਤ੍ਰੁ ਚੂਰੰ ॥੩੪੮॥

करै सत्रु चूरं ॥३४८॥

ਵੈਰੀਆਂ ਨੂੰ ਮਸਲਣ ਵਾਲੇ ਹਨ ॥੩੪੮॥

ਤੇਰਾ ਜੋਰੁ ॥

तेरा जोरु ॥

ਤੇਰਾ ਜ਼ੋਰ:

ਚੌਪਈ ॥

चौपई ॥

ਚੌਪਈ:

ਜੋ ਇਨ ਜੀਤਿ ਸਕੌ ਨਹਿ ਭਾਈ ॥

जो इन जीति सकौ नहि भाई ॥

ਹੇ ਭਾਈ! ਜੇ ਇਨ੍ਹਾ ਨੂੰ ਜਿਤ ਨਹੀਂ ਸਕਦਾ ਹਾ,

ਤਉ ਮੈ ਜੋਰ ਚਿਤਾਹਿ ਜਰਾਈ ॥

तउ मै जोर चिताहि जराई ॥

ਤਾ ਮੈਂ ਚਿਖਾ ਬਾਲ ਕੇ ਸੜ ਮਰਾਗਾ।

ਮੈ ਇਨ ਕਹਿ ਮੁਨਿ ਜੀਤਿ ਨ ਸਾਕਾ ॥

मै इन कहि मुनि जीति न साका ॥

(ਕਿਉਂਕਿ) ਹੇ ਮੁਨੀ! ਮੈਂ ਇਨ੍ਹਾ ਨੂੰ ਜਿਤ ਨਹੀਂ ਸਕਿਆ ਹਾ।

ਅਬ ਮੁਰ ਬਲ ਪੌਰਖ ਸਬ ਥਾਕਾ ॥੩੪੯॥

अब मुर बल पौरख सब थाका ॥३४९॥

ਹੁਣ ਮੇਰਾ ਬਲ ਅਤੇ ਸ਼ਕਤੀ ਸਭ ਕਮਜ਼ੋਰ ਹੋ ਗਈ ਹੈ ॥੩੪੯॥

ਐਸ ਭਾਤਿ ਮਨ ਬੀਚ ਬਿਚਾਰਾ ॥

ऐस भाति मन बीच बिचारा ॥

(ਪਾਰਸ ਨਾਥ ਨੇ) ਇਸ ਤਰ੍ਹਾ ਮਨ ਵਿਚ ਵਿਚਾਰ ਕੀਤਾ।

ਪ੍ਰਗਟ ਸਭਾ ਸਬ ਸੁਨਤ ਉਚਾਰਾ ॥

प्रगट सभा सब सुनत उचारा ॥

ਸਾਰੀ ਸਭਾ ਨੂੰ ਸੁਣਾਉਣ ਲਈ ਪ੍ਰਗਟ ਤੌਰ ਤੇ (ਇਹ) ਕਥਨ ਕੀਤਾ।

ਮੈ ਬਡ ਭੂਪ ਬਡੋ ਬਰਿਆਰੂ ॥

मै बड भूप बडो बरिआरू ॥

ਮੈਂ ਵੱਡਾ ਰਾਜਾ ਅਤੇ ਬਹੁਤ ਬਲਵਾਨ ਹਾ।

ਮੈ ਜੀਤ੍ਯੋ ਇਹ ਸਭ ਸੰਸਾਰੂ ॥੩੫੦॥

मै जीत्यो इह सभ संसारू ॥३५०॥

ਇਹ ਸਾਰਾ ਸੰਸਾਰ ਮੈਂ ਜਿਤਿਆ ਹੋਇਆ ਹੈ ॥੩੫੦॥

ਜਿਨਿ ਮੋ ਕੋ ਇਹ ਬਾਤ ਬਤਾਈ ॥

जिनि मो को इह बात बताई ॥

ਜਿਸ ਨੇ ਮੈਨੂੰ ਇਹ ਗੱਲ ਦਸੀ ਹੈ, (ਇੰਜ ਪ੍ਰਤੀਤ ਹੁੰਦਾ ਹੈ)

ਤਿਨਿ ਮੁਹਿ ਜਾਨੁ ਠਗਉਰੀ ਲਾਈ ॥

तिनि मुहि जानु ठगउरी लाई ॥

ਮਾਨੋ ਉਸ ਨੇ ਮੇਰੇ ਨਾਲ ਠਗੀ ਕੀਤੀ ਹੈ।

ਏ ਦ੍ਵੈ ਬੀਰ ਬਡੇ ਬਰਿਆਰਾ ॥

ए द्वै बीर बडे बरिआरा ॥

ਇਹ ਦੋਵੇਂ ਯੋਧੇ ਬਹੁਤ ਬਲਵਾਨ ਹਨ।

ਇਨ ਜੀਤੇ ਜੀਤੋ ਸੰਸਾਰਾ ॥੩੫੧॥

इन जीते जीतो संसारा ॥३५१॥

ਇਨ੍ਹਾ (ਦੋਹਾ ਨੂੰ) ਜਿਤਣ ਨਾਲ ਸਾਰਾ ਸੰਸਾਰ ਜਿਤ ਲਿਆ ਜਾਦਾ ਹੈ ॥੩੫੧॥

ਅਬ ਮੋ ਤੇ ਏਈ ਜਿਨਿ ਜਾਈ ॥

अब मो ते एई जिनि जाई ॥

ਹੁਣ ਮੇਰੇ ਕੋਲੋਂ ਇਹ ਹੀ ਨਹੀਂ ਜਿਤੇ ਜਾਂਦੇ।

ਕਹਿ ਮੁਨਿ ਮੋਹਿ ਕਥਾ ਸਮਝਾਈ ॥

कहि मुनि मोहि कथा समझाई ॥

ਮੁਨੀ ਨੇ (ਇਨ੍ਹਾ ਦੀ) ਕਥਾ ਮੈਨੂੰ ਸੁਣਾ ਦਿੱਤੀ ਹੈ।

ਅਬ ਮੈ ਦੇਖਿ ਬਨਾਵੌਂ ਚਿਖਾ ॥

अब मै देखि बनावौ चिखा ॥

ਹੁਣ ਵੇਖੋ, ਮੈਂ ਚਿਖਾ ਬਣਾਉਂਦਾ ਹਾ

ਪੈਠੌਂ ਬੀਚ ਅਗਨਿ ਕੀ ਸਿਖਾ ॥੩੫੨॥

पैठौ बीच अगनि की सिखा ॥३५२॥

ਅਤੇ ਅਗਨੀ ਦੀ ਲਾਟ ਵਿਚ ਬੈਠਦਾ ਹਾ ॥੩੫੨॥

ਚਿਖਾ ਬਨਾਇ ਸਨਾਨਹਿ ਕਰਾ ॥

चिखा बनाइ सनानहि करा ॥

(ਪਹਿਲਾ) ਚਿਖਾ ਬਣਾਈ, (ਫਿਰ) ਇਸ਼ਨਾਨ ਕੀਤਾ

ਸਭ ਤਨਿ ਬਸਤ੍ਰ ਤਿਲੋਨਾ ਧਰਾ ॥

ਸਭ ਤਨਿ ਬਸਤ੍ਰ ਤਿਲੋਨਾ ਧਰਾ ॥

ਅਤੇ ਸਾਰੇ ਸ਼ਰੀਰ ਅਤੇ ਬਸਤ੍ਰਾਂ ਨੂੰ ਤਿਲਾ ਦੇ ਤੇਲ ਵਿਚ ਤਰ ਕਰ ਲਿਆ।

ਬਹੁ ਬਿਧਿ ਲੋਗ ਹਟਕਿ ਕਰਿ ਰਹਾ ॥

बहु बिधि लोग हटकि करि रहा ॥

(ਸਾਰੇ) ਲੋਕ ਬਹੁਤ ਤਰ੍ਹਾਂ ਨਾਲ ਰੋਕਦੇ ਰਹਿ ਗਏ

ਚਟਪਟ ਕਰਿ ਚਰਨਨ ਭੀ ਗਹਾ ॥੩੫੩॥

चटपट करि चरनन भी गहा ॥३५३॥

ਅਤੇ ਛੇਤੀ ਨਾਲ ਪੈਰ ਵੀ ਪਕੜੇ (ਅਰਥਾਤ ਤਰਲਾ ਕੀਤਾ) ॥੩੫੩॥

ਹੀਰ ਚੀਰ ਦੈ ਬਿਧਵਤ ਦਾਨਾ ॥

हीर चीर दै बिधवत दाना ॥

ਹੀਰਿਆਂ, ਬਸਤ੍ਰਾਂ ਦਾ ਵਿਧੀ ਪੂਰਵਕ ਦਾਨ ਕੀਤਾ

ਮਧਿ ਕਟਾਸ ਕਰਾ ਅਸਥਾਨਾ ॥

मधि कटास करा असथाना ॥

ਅਤੇ (ਫਿਰ) ਕਟਾਸ ਰਾਜ (ਤੀਰਥ) ਵਿਚ ਸਥਾਨ ਬਣਾਇਆ।

ਭਾਤਿ ਅਨਕ ਤਨ ਜ੍ਵਾਲ ਜਰਾਈ ॥

भाति अनक तन ज्वाल जराई ॥

ਸ਼ਰੀਰ ਸਾੜਨ ਲਈ ਅਨੇਕ ਤਰ੍ਹਾਂ ਨਾਲ ਅੱਗ ਬਾਲੀ,

ਜਰਤ ਨ ਭਈ ਜ੍ਵਾਲ ਸੀਅਰਾਈ ॥੩੫੪॥

जरत न भई ज्वाल सीअराई ॥३५४॥

ਪਰ ਅੱਗ ਨਾ ਬਲੀ, ਠੰਢੀ ਪੈ ਗਈ ॥੩੫੪॥

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਕਰਿ ਕੋਪ ਪਾਰਸ ਰਾਇ ॥

करि कोप पारस राइ ॥

ਪਾਰਸ ਨਾਥ ਨੇ ਕ੍ਰੋਧ ਕਰ ਕੇ

ਕਰਿ ਆਪਿ ਅਗਨਿ ਜਰਾਇ ॥

करि आपि अगनि जराइ ॥

ਅਤੇ ਆਪਣੇ ਹੱਥ ਨਾਲ ਅੱਗ ਬਾਲ ਕੇ (ਚਿਖਾ ਨੂੰ ਲਗਾਈ)।

ਸੋ ਭਈ ਸੀਤਲ ਜ੍ਵਾਲ ॥

सो भई सीतल ज्वाल ॥

ਉਹ ਅਗਨੀ ਠੰਡੀ ਹੋ ਗਈ

ਅਤਿ ਕਾਲ ਰੂਪ ਕਰਾਲ ॥੩੫੫॥

अति काल रूप कराल ॥३५५॥

ਜੋ ਅਤਿ ਭਿਆਨਕ ਕਾਲ ਰੂਪ ਸੀ ॥੩੫੫॥

ਤਤ ਜੋਗ ਅਗਨਿ ਨਿਕਾਰਿ ॥

तत जोग अगनि निकारि ॥

ਤਦ (ਪਾਰਸ ਨਾਥ ਨੇ) ਯੋਗ ਅਗਨੀ ਕੱਢ ਕੇ (ਚਿਖਾ ਬਾਲੀ)

ਅਤਿ ਜ੍ਵਲਤ ਰੂਪ ਅਪਾਰਿ ॥

अति ज्वलत रूप अपारि ॥

ਜੋ ਬਹੁਤ ਅਪਾਰ ਰੂਪ ਵਿਚ ਭੜਕ ਪਈ।

ਤਬ ਕੀਅਸ ਆਪਨ ਦਾਹ ॥

तब कीअस आपन दाह ॥

ਤਦ (ਉਸ ਨੇ) ਆਪਣੇ (ਸ਼ਰੀਰ) ਨੂੰ ਸਾੜ ਦਿੱਤਾ।

ਪੁਰਿ ਲਖਤ ਸਾਹਨ ਸਾਹਿ ॥੩੫੬॥

पुरि लखत साहन साहि ॥३५६॥

(ਸਾਰਾ) ਨਗਰ ਸ਼ਾਹਾ ਦੇ ਸ਼ਾਹ (ਪਾਰਸ ਨਾਥ) ਨੂੰ ਵੇਖ ਰਿਹਾ ਸੀ ॥੩੫੬॥

ਤਬ ਜਰੀ ਅਗਨਿ ਬਿਸੇਖ ॥

तब जरी अगनि बिसेख ॥

ਤਦ (ਫਿਰ) ਵਿਸ਼ੇਸ਼ ਤਰ੍ਹਾ ਦੀ ਅੱਗ ਬਲ ਪਈ।

ਤ੍ਰਿਣ ਕਾਸਟ ਘਿਰਤ ਅਸੇਖ ॥

तृण कासट घिरत असेख ॥

(ਜਿਸ ਵਿਚ) ਬਹੁਤ ਸਾਰੇ ਕੱਖ, ਲਕੜਾ ਅਤੇ ਘਿਓ (ਪਾਇਆ ਹੋਇਆ ਸੀ)।

ਤਬ ਜਰ੍ਯੋ ਤਾ ਮਹਿ ਰਾਇ ॥

तब जर्यो ता महि राइ ॥

ਤਦ ਉਸ ਵਿਚ ਰਾਜਾ (ਪਾਰਸ ਨਾਥ) ਸੜ ਗਿਆ।

ਭਏ ਭਸਮ ਅਦਭੁਤ ਕਾਇ ॥੩੫੭॥

भए भसम अदभुत काइ ॥३५७॥

(ਉਸ ਦੀ) ਅਦਭੁਤ ਦੇਹ ਭਸਮ ਹੋ ਗਈ ॥੩੫੭॥

ਕਈ ਦ੍ਯੋਸ ਬਰਖ ਪ੍ਰਮਾਨ ॥

कई द्योस बरख प्रमान ॥

ਕਈ ਦਿਨਾ ਅਤੇ ਵਰ੍ਹਿਆਂ ਤਕ ਚਿਖਾ

ਸਲ ਜਰਾ ਜੋਰ ਮਹਾਨ ॥

सल जरा जोर महान ॥

('ਸਲ') ਬਹੁਤ ਜ਼ੋਰ ਨਾਲ ਬਲਦੀ ਰਹੀ।

ਭਈ ਭੂਤ ਭਸਮੀ ਦੇਹ ॥

भई भूत भसमी देह ॥

(ਫਿਰ ਜਾ ਕੇ) ਦੇਹ ਸੜ ਗਈ

ਧਨ ਧਾਮ ਛਾਡਯੋ ਨੇਹ ॥੩੫੮॥

धन धाम छाड्यो नेह ॥३५८॥

ਅਤੇ (ਉਸ ਨੇ) ਧਨ ਅਤੇ ਘਰ ਬਾਰ ਦਾ ਮੋਹ ਛਡ ਦਿੱਤਾ ॥੩੫੮॥

ਸਬਦ ॥

सबद ॥

ਸ਼ਬਦ:

ੴ ਸਤਿਗੁਰਪ੍ਰਸਾਦਿ ॥

ੴ सतिगुरप्रसादि ॥

ੴ ਸਤਿਗੁਰਪ੍ਰਸਾਦਿ:

ਵਾਹਿਗੁਰੂ ਜੀ ਕੀ ਫਤਹਿ:

ਰਾਮਕਲੀ ਪਾਤਸਾਹੀ ੧੦ ॥

रामकली पातसाही १० ॥

ਰਾਗ ਰਾਮਕਲੀ ਪਾਤਿਸ਼ਾਹੀ ੧੦:

ਰੇ ਮਨ ਐਸੋ ਕਰ ਸੰਨਿਆਸਾ ॥

रे मन ऐसो कर संनिआसा ॥

ਹੇ ਮਨ! (ਤੂੰ) ਇਸ ਪ੍ਰਕਾਰ ਦਾ ਸੰਨਿਆਸ ਧਾਰਨ ਕਰ।

ਬਨ ਸੇ ਸਦਨ ਸਬੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ ॥੧॥ ਰਹਾਉ ॥

बन से सदन सबै कर समझहु मन ही माहि उदासा ॥१॥ रहाउ ॥

ਸਾਰੇ ਘਰਾ ਨੂੰ ਬਨ ਦੇ ਸਮਾਨ ਸਮਝੋ ਅਤੇ ਮਨ ਵਿਚ (ਸਦਾ) ਉਦਾਸ ਰਹੋ ॥੧॥ ਰਹਾਉ।

ਜਤ ਕੀ ਜਟਾ ਜੋਗ ਕੋ ਮੰਜਨੁ ਨੇਮ ਕੇ ਨਖਨ ਬਢਾਓ ॥

जत की जटा जोग को मंजनु नेम के नखन बढाओ ॥

ਜਤ ਦੀਆਂ ਜਟਾਵਾ, ਯੋਗ ਦਾ ਇਸ਼ਨਾਨ ਅਤੇ ਨੇਮ ਦੇ ਨੌਂਹ ਵਧਾ ਲਵੋ।

ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ ॥੧॥

गिआन गुरू आतम उपदेसहु नाम बिभूत लगाओ ॥१॥

ਗਿਆਨ ਨੂੰ ਗੁਰੂ ਧਾਰਨ ਕਰ ਕੇ ਆਪਣੇ ਆਪ ਨੂੰ ਉਪਦੇਸ਼ ਦਿਓ ਅਤੇ ਨਾਮ (ਦੇ ਸਿਮਰਨ) ਦੀ ਬਿਭੂਤ (ਸੁਆਹ) ਲਗਾਓ ॥੧॥

ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ॥

अलप अहार सुलप सी निंद्रा दया छिमा तन प्रीति ॥

ਥੋੜਾ ਆਹਾਰ, ਬਹੁਤ ਥੋੜੀ ਜਿਹੀ ਨੀਂਦਰ ਅਤੇ ਦਇਆ ਤੇ ਖਿਮਾ ਨਾਲ ਪ੍ਰੀਤ ਕਰੋ।

ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤ ॥੨॥

सील संतोख सदा निरबाहिबो ह्वैबो तृगुण अतीत ॥२॥

ਸ਼ੀਲ ਅਤੇ ਸੰਤੋਖ ਨੂੰ ਸਦਾ ਨਿਭਾ ਅਤੇ ਤਿੰਨ ਗੁਣਾ ਤੋਂ ਨਿਰਲਿਪਤ ਰਹਿ ॥੨॥

ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲ੍ਯਾਵੈ ॥

काम क्रोध हंकार लोभ हठ मोह न मन सिउ ल्यावै ॥

ਕਾਮ, ਕ੍ਰੋਧ, ਹੰਕਾਰ, ਲੋਭ, ਹਠ, ਮੋਹ, ਨੂੰ ਮਨ ਵਿਚ ਕਦੇ ਨਾ ਲਿਆ।

ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹ ਪਾਵੈ ॥੩॥੧॥

तब ही आतम तत को दरसे परम पुरख कह पावै ॥३॥१॥

ਤਦ ਹੀ ਆਤਮ ਤੱਤ ਨੂੰ ਵੇਖ ਸਕੇਂਗਾ ਅਤੇ ਪਰਮ ਪੁਰਖ (ਪਰਮਾਤਮਾ) ਨੂੰ ਪ੍ਰਾਪਤ ਕਰੇਂਗਾ ॥੩॥੧॥

ਰਾਮਕਲੀ ਪਾਤਿਸਾਹੀ ੧੦ ॥

रामकली पातिसाही १० ॥

ਰਾਮਕਾਲੀ ਪਾਤਸ਼ਾਹੀ ੧੦:

ਰੇ ਮਨ ਇਹ ਬਿਧਿ ਜੋਗੁ ਕਮਾਓ ॥

रे मन इह बिधि जोगु कमाओ ॥

ਹੇ ਮਨ! ਇਸ ਤਰ੍ਹਾ ਦਾ ਯੋਗ ਕਮਾਓ।

ਸਿੰਙੀ ਸਾਚੁ ਅਕਪਟ ਕੰਠਲਾ ਧਿਆਨ ਬਿਭੂਤ ਚੜਾਓ ॥੧॥ ਰਹਾਉ ॥

सिंङी साचु अकपट कंठला धिआन बिभूत चड़ाओ ॥१॥ रहाउ ॥

ਸਚ ਦੀ ਸਿੰਗੀ, ਅਕਪਟ ਦਾ ਕੈਂਠਾ, ਧਿਆਨ ਦੀ ਵਿਭੂਤੀ ਚੜ੍ਹਾ ॥੧॥ ਰਹਾਉ।

ਤਾਤੀ ਗਹੁ ਆਤਮ ਬਸਿ ਕਰ ਕੀ ਭਿੱਛਾ ਨਾਮ ਅਧਾਰੰ ॥

ताती गहु आतम बसि कर की भिच्छा नाम अधारं ॥

ਆਤਮ (ਮਨ) ਨੂੰ ਵਸ ਕਰਨ ਦੀ ਹੱਥ ਵਿਚ ਕਿੰਗਰੀ ਪਕੜ ਅਤੇ ਨਾਮ ਨੂੰ ਭਿਛਿਆ (ਲੈਣ ਲਈ) ਝੋਲੀ (ਆਧਾਰ) ਬਣਾ।

ਬਾਜੇ ਪਰਮ ਤਾਰ ਤਤੁ ਹਰਿ ਕੋ ਉਪਜੈ ਰਾਗ ਰਸਾਰੰ ॥੧॥

बाजे परम तार ततु हरि को उपजै राग रसारं ॥१॥

ਪਰਮ ਤੱਤ (ਪਰਮਾਤਮਾ) ਨੂੰ ਪ੍ਰਾਪਤ ਕਰਨਾ ਹੀ (ਇਸ ਦੀ) ਤਾਰ ਦਾ ਵਜਣਾ ਹੋਵੇਗਾ ਅਤੇ (ਇਸ ਤੋਂ) ਪ੍ਰੇਮ ਦਾ ਰਸੀਲਾ ਰਾਗ ਨਿਕਲੇ ॥੧॥

ਉਘਟੈ ਤਾਨ ਤਰੰਗ ਰੰਗਿ ਅਤਿ ਗਿਆਨ ਗੀਤ ਬੰਧਾਨੰ ॥

उघटै तान तरंग रंगि अति गिआन गीत बंधानं ॥

ਪ੍ਰੇਮ ਦੀ ਲਹਿਰ (ਇਸ ਵਿਚੋਂ) ਰਾਗ ਦੀ ਤਾਨ ਵਜੋਂ ਪ੍ਰਗਟ ਹੋਵੇ ਅਤੇ ਗਿਆਨ ਗੀਤਾ ਦੀ ਮਰਯਾਦਾ ਹੋਵੇ।

ਚਕਿ ਚਕਿ ਰਹੇ ਦੇਵ ਦਾਨਵ ਮੁਨਿ ਛਕਿ ਛਕਿ ਬਯੋਮ ਬਿਵਾਨੰ ॥੨॥

चकि चकि रहे देव दानव मुनि छकि छकि ब्योम बिवानं ॥२॥

(ਅਜਿਹੀ ਸਥਿਤੀ ਨੂੰ) ਵੇਖ ਕੇ ਦੇਵਤੇ, ਦੈਂਤ ਅਤੇ ਮੁਨੀ ਹੈਰਾਨ ਹੋ ਰਹੇ ਹੋਣ ਅਤੇ ਬਿਮਾਨਾ ਵਿਚ ਚੜ੍ਹ ਕੇ ਸ਼ੋਭਾ ਪ੍ਰਾਪਤ ਕਰਨ ॥੨॥

ਆਤਮ ਉਪਦੇਸ ਭੇਸੁ ਸੰਜਮ ਕੋ ਜਾਪ ਸੁ ਅਜਪਾ ਜਾਪੈ ॥

आतम उपदेस भेसु संजम को जाप सु अजपा जापै ॥

ਮਨ ਅਥਵਾ ਆਤਮਾ (ਨੂੰ ਕਾਬੂ ਕਰਨਾ) ਉਪਦੇਸ ਹੋਵੇ, ਸੰਜਮ ਨੂੰ ਧਾਰਨਾ ਭੇਸ ਹੋਵੇ ਅਤੇ ਅਜਪਾ ਜਾਪ ਕਰਨਾ ਹੀ ਜਾਪ ਹੋਵੇ।

ਸਦਾ ਰਹੈ ਕੰਚਨ ਸੀ ਕਾਯਾ ਕਾਲ ਨ ਕਬਹੂੰ ਬ੍ਯਾਪੈ ॥੩॥੨॥

सदा रहै कंचन सी काया काल न कबहूँ ब्यापै ॥३॥२॥

(ਅਜਿਹੇ ਯੋਗ ਦੇ ਕਮਾਉਣ ਨਾਲ) ਕਾਇਆ ਸਦਾ ਸੋਨੇ ਵਾਗ ਬਣੀ ਰਹੇਗੀ ਅਤੇ ਕਦੇ ਵੀ ਕਾਲ ਨਹੀਂ ਵਿਆਪੇਗਾ ॥੩॥੨॥

ਰਾਮਕਲੀ ਪਾਤਿਸਾਹੀ ੧੦ ॥

रामकली पातिसाही १० ॥

ਰਾਮਕਲੀ ਪਾਤਸ਼ਾਹੀ ੧੦:

ਪ੍ਰਾਨੀ ਪਰਮ ਪੁਰਖ ਪਗਿ ਲਾਗੋ ॥

प्रानी परम पुरख पगि लागो ॥

ਹੇ ਪ੍ਰਾਣੀ! ਪਰਮ ਪੁਰਖ ਦੇ ਚਰਨੀ ਲਗ ਜਾਓ।

ਸੋਵਤ ਕਹਾ ਮੋਹ ਨਿੰਦ੍ਰਾ ਮੈ ਕਬਹੂੰ ਸੁਚਿਤ ਹ੍ਵੈ ਜਾਗੋ ॥੧॥ ਰਹਾਉ ॥

सोवत कहा मोह निंद्रा मै कबहूँ सुचित ह्वै जागो ॥१॥ रहाउ ॥

ਮੋਹ ਦੀ ਨੀਂਦ ਵਿਚ ਕਿਸ ਲਈ ਸੌਂ ਰਹੇ ਹੋ? ਕਦੇ ਤਾ ਸੁਚੇਤ ਹੋ ਕੇ ਜਾਗੋ ॥੧॥ ਰਹਾਉ।

ਔਰਨ ਕਹਾ ਉਪਦੇਸਤ ਹੈ ਪਸੁ ਤੋਹਿ ਪ੍ਰਬੋਧ ਨ ਲਾਗੋ ॥

औरन कहा उपदेसत है पसु तोहि प्रबोध न लागो ॥

ਹੇ ਮੂਰਖ! ਹੋਰਾ ਨੂੰ ਕੀ ਉਪਦੇਸ਼ ਕਰਦਾ ਹੈਂ? ਤੈਨੂੰ (ਆਪ ਨੂੰ) ਉਪਦੇਸ਼ ਨਹੀਂ ਲਗਦਾ।

ਸਿੰਚਤ ਕਹਾ ਪਰੇ ਬਿਖਿਯਨ ਕਹ ਕਬਹੁ ਬਿਖੈ ਰਸ ਤ੍ਯਾਗੋ ॥੧॥

सिंचत कहा परे बिखियन कह कबहु बिखै रस त्यागो ॥१॥

ਵਿਸ਼ਿਆਂ ਨੂੰ ਕਿਉਂ ਸਿੰਜ ਰਿਹਾ ਹੈਂ, ਕਦੇ ਤਾ ਵਿਸ਼ਿਆਂ ਦੇ ਰਸ ਨੂੰ ਤਿਆਗ ਦਿਓ ॥੧॥

ਕੇਵਲ ਕਰਮ ਭਰਮ ਸੇ ਚੀਨਹੁ ਧਰਮ ਕਰਮ ਅਨੁਰਾਗੋ ॥

केवल करम भरम से चीनहु धरम करम अनुरागो ॥

ਕੇਵਲ ਕਰਮ ਕਰਨਾ ਭਰਮ ਵਰਗਾ ਹੀ ਸਮਝੋ ਅਤੇ ਧਰਮ-ਕਰਮ ਨਾਲ ਪ੍ਰੇਮ ਕਰੋ।

ਸੰਗ੍ਰਹ ਕਰੋ ਸਦਾ ਸਿਮਰਨ ਕੋ ਪਰਮ ਪਾਪ ਤਜਿ ਭਾਗੋ ॥੨॥

संग्रह करो सदा सिमरन को परम पाप तजि भागो ॥२॥

ਸਦਾ ਸਿਮਰਨ ਨੂੰ ਇਕਤਰ ਕਰੋ ਅਤੇ ਮਹਾ ਪਾਪਾ ਨੂੰ ਛਡ ਕੇ (ਇਨ੍ਹਾ ਤੋਂ) ਦੂਰ ਹੋ ਜਾਓ ॥੨॥

ਜਾ ਤੇ ਦੂਖ ਪਾਪ ਨਹਿ ਭੇਟੈ ਕਾਲ ਜਾਲ ਤੇ ਤਾਗੋ ॥

जा ते दूख पाप नहि भेटै काल जाल ते तागो ॥

(ਅਜਿਹਾ ਕੰਮ ਕਰੋ) ਜਿਸ ਕਰ ਕੇ ਦੁਖ ਅਤੇ ਪਾਪ ਨਾ ਛੋਹਣ; ਅਤੇ ਕਾਲ ਜਾਲ ਨੂੰ ਸਮਝ ਸਕੋ।

ਜੌ ਸੁਖ ਚਾਹੋ ਸਦਾ ਸਭਨ ਕੌ ਤੌ ਹਰਿ ਕੇ ਰਸਿ ਪਾਗੋ ॥੩॥੩॥

जौ सुख चाहो सदा सभन कौ तौ हरि के रसि पागो ॥३॥३॥

ਜੇ ਸਦਾ ਸਭ ਤਰ੍ਹਾ ਦਾ ਸੁਖ ਚਾਹੁੰਦੇ ਹੋ, ਤਾ ਹਰਿ ਦੇ ਪ੍ਰੇਮ ਵਿਚ ਮਗਨ ਹੋ ਜਾਓ ॥੩॥੩॥

ਰਾਗੁ ਸੋਰਠਿ ਪਾਤਿਸਾਹੀ ੧੦ ॥

रागु सोरठि पातिसाही १० ॥

ਰਾਗ ਸੋਰਠ ਪਾਤਸ਼ਾਹੀ ੧੦:

ਪ੍ਰਭ ਜੂ ਤੋ ਕਹ ਲਾਜ ਹਮਾਰੀ ॥

प्रभ जू तो कह लाज हमारी ॥

ਸਹੇ ਪ੍ਰਭੂ ਜੀ! ਤੁਹਾਨੂੰ ਮੇਰੀ ਲਾਜ ਹੈ।

ਨੀਲ ਕੰਠ ਨਰਹਰਿ ਨਾਰਾਇਣ ਨੀਲ ਬਸਨ ਬਨਵਾਰੀ ॥੧॥ ਰਹਾਉ ॥

नील कंठ नरहरि नाराइण नील बसन बनवारी ॥१॥ रहाउ ॥

(ਤੁਸੀਂ) ਨੀਲ ਕੰਠ, ਨਰ ਹਰਿ, ਨਾਰਾਇਣ, ਨੀਲੇ ਬਸਤ੍ਰਾ ਵਾਲੇ ਅਤੇ ਬਨਵਾਰੀ ਹੋ ॥੧॥ ਰਹਾਉ।

ਪਰਮ ਪੁਰਖ ਪਰਮੇਸਰ ਸੁਆਮੀ ਪਾਵਨ ਪਉਨ ਅਹਾਰੀ ॥

परम पुरख परमेसर सुआमी पावन पउन अहारी ॥

ਹੇ ਪਰਮ ਪੁਰਖ, ਪਰਮੇਸਰ, ਸੁਆਮੀ, ਪਾਵਨ ਅਤੇ ਪੌਣ ਆਹਾਰੀ,

ਮਾਧਵ ਮਹਾ ਜੋਤਿ ਮਧੁ ਮਰਦਨ ਮਾਨ ਮੁਕੰਦ ਮੁਰਾਰੀ ॥੧॥

माधव महा जोति मधु मरदन मान मुकंद मुरारी ॥१॥

ਮਾਧਵ, ਮਹਾ ਜੋਤਿ ਵਾਲੇ, ਮਧੁ ਦੇ ਮਾਨ ਦਾ ਮਰਦਨ ਕਰਨ ਵਾਲੇ, ਮੁਕੰਦ, ਮੁਰਾਰੀ ॥੧॥

ਨਿਰਬਿਕਾਰ ਨਿਰਜੁਰ ਨਿੰਦ੍ਰਾ ਬਿਨੁ ਨਿਰਬਿਖ ਨਰਕ ਨਿਵਾਰੀ ॥

निरबिकार निरजुर निंद्रा बिनु निरबिख नरक निवारी ॥

ਨਿਰਵਿਕਾਰ, ਨਿਰਜੁਰ (ਬੁਢਾਪੇ ਤੋਂ ਪਰੇ) ਨੀਂਦਰ-ਰਹਿਤ, ਵਿਸ਼ੇ ਵਾਸਨਾਵਾ ਤੋਂ ਪਰੇ, ਨਰਕ ਤੋਂ ਬਚਾਉਣ ਵਾਲੇ।

ਕ੍ਰਿਪਾ ਸਿੰਧ ਕਾਲ ਤ੍ਰੈ ਦਰਸੀ ਕੁਕ੍ਰਿਤ ਪ੍ਰਨਾਸਨਕਾਰੀ ॥੨॥

कृपा सिंध काल त्रै दरसी कुकृत प्रनासनकारी ॥२॥

ਕ੍ਰਿਪਾ ਦੇ ਸਮੁੰਦਰ, ਤ੍ਰੈਕਾਲ ਦਰਸੀ, ਮਾੜੇ ਕਰਮਾ ਨੂੰ ਨਸ਼ਟ ਕਰਨ ਵਾਲੇ ॥੨॥

ਧਨੁਰਪਾਨਿ ਧ੍ਰਿਤਮਾਨ ਧਰਾਧਰ ਅਨਬਿਕਾਰ ਅਸਿਧਾਰੀ ॥

धनुरपानि धृतमान धराधर अनबिकार असिधारी ॥

ਹੱਥ ਵਿਚ ਧਨੁਸ਼ ਧਾਰਨ ਕਰਨ ਵਾਲੇ, ਧੀਰਜਵਾਨ, ਧਰਤੀ ਨੂੰ ਧਾਰਨ ਕਰਨ ਵਾਲੇ, ਵਿਕਾਰਾ ਤੋਂ ਰਹਿਤ, ਤਲਵਾਰ ਧਾਰਨ ਕਰਨ ਵਾਲੇ!

ਹੌਂ ਮਤਿ ਮੰਦ ਚਰਨ ਸਰਨਾਗਤਿ ਕਰ ਗਹਿ ਲੇਹੁ ਉਬਾਰੀ ॥੩॥੧॥੪॥

हौ मति मंद चरन सरनागति कर गहि लेहु उबारी ॥३॥१॥४॥

ਮੈਂ ਮੰਦ ਬੁੱਧੀਵਾਲਾ (ਤੇਰੇ) ਚਰਨਾ ਦੀ ਓਟ ਵਿਚ ਆਇਆ ਹਾ; ਮੇਰਾ ਹੱਥ ਪਕੜ ਕੇ (ਸੰਸਾਰ ਸਾਗਰ ਤੋਂ) ਬਾਹਰ ਕਢ ਲਵੋ ॥੩॥੧॥੪॥

ਰਾਗੁ ਕਲਿਆਣ ਪਾਤਿਸਾਹੀ ੧੦ ॥

रागु कलिआण पातिसाही १० ॥

ਰਾਗ ਕਲਿਆਣ ਪਾਤਿਸਾਹੀ ੧੦:

ਬਿਨ ਕਰਤਾਰ ਨ ਕਿਰਤਮ ਮਾਨੋ ॥

बिन करतार न किरतम मानो ॥

ਬਿਨਾ ਕਰਤਾਰ ਦੇ (ਹੋਰ) ਕਿਸੇ ਕੀਤੇ ਹੋਏ (ਜਾ ਸਿਰਜੇ ਹੋਏ) ਨੂੰ ਨਾ ਮਨੋ।

ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸਰ ਜਾਨੋ ॥੧॥ ਰਹਾਉ ॥

आदि अजोनि अजै अबिनासी तिह परमेसर जानो ॥१॥ रहाउ ॥

(ਜੋ) ਆਦਿ, ਅਜੂਨ, ਅਜੈ, ਅਬਿਨਾਸੀ ਹੈ, ਉਸ ਨੂੰ ਪਰਮੇਸਰ ਜਾਣੋ ॥੧॥ ਰਹਾਉ।

ਕਹਾ ਭਯੋ ਜੋ ਆਨ ਜਗਤ ਮੈ ਦਸਕ ਅਸੁਰ ਹਰਿ ਘਾਏ ॥

कहा भयो जो आन जगत मै दसक असुर हरि घाए ॥

ਕੀ ਹੋਇਆ ਜੇ ਵਿਸ਼ਨੂ (ਹਰਿ) ਨੇ ਜਗਤ ਵਿਚ ਆ ਕੇ ਦਸ ਕੁ ਦੈਂਤ ਮਾਰ ਦਿੱਤੇ ਹਨ।

ਅਧਿਕ ਪ੍ਰਪੰਚ ਦਿਖਾਇ ਸਭਨ ਕਹ ਆਪਹਿ ਬ੍ਰਹਮੁ ਕਹਾਏ ॥੧॥

अधिक प्रपंच दिखाइ सभन कह आपहि ब्रहमु कहाए ॥१॥

ਸਾਰਿਆਂ ਨੂੰ ਬਹੁਤ ਪ੍ਰਪੰਚ (ਆਡੰਬਰ) ਵਿਖਾ ਕੇ ਆਪਣੇ ਆਪ ਨੂੰ ਬ੍ਰਹਮ ਅਖਵਾਉਣ ਲਗ ਪਿਆ ॥੧॥

ਭੰਜਨ ਗੜ੍ਹਨ ਸਮਰਥ ਸਦਾ ਪ੍ਰਭੁ ਸੋ ਕਿਮ ਜਾਤਿ ਗਿਨਾਯੋ ॥

भंजन गड़्हन समरथ सदा प्रभु सो किम जाति गिनायो ॥

(ਜੋ) ਪ੍ਰਭੂ ਸਦਾ ਭੰਨਣ ਅਤੇ ਘੜਨ ਦੀ ਸਮਰਥਾ ਰਖਦਾ ਹੈ, ਉਸ ਨੂੰ (ਵਿਸ਼ਨੂ) ਕਿਵੇਂ ਮੰਨਿਆ ਜਾ ਸਕਦਾ ਹੈ।

ਤਾ ਤੇ ਸਰਬ ਕਾਲ ਕੇ ਅਸਿ ਕੋ ਘਾਇ ਬਚਾਇ ਨ ਆਯੋ ॥੨॥

ता ते सरब काल के असि को घाइ बचाइ न आयो ॥२॥

ਇਸ ਲਈ ਕਿ (ਉਹ) ਸਰਬ ਕਾਲ ਦੀ ਤਲਵਾਰ ਦੇ ਵਾਰ ਤੋਂ (ਆਪਣੇ ਆਪ ਨੂੰ) ਬਚਾ ਨਹੀਂ ਸਕਿਆ ॥੨॥

ਕੈਸੇ ਤੋਹਿ ਤਾਰਿਹੈ ਸੁਨਿ ਜੜ ਆਪ ਡੁਬਿਯੋ ਭਵ ਸਾਗਰ ॥

कैसे तोहि तारिहै सुनि जड़ आप डुबियो भव सागर ॥

ਹੇ ਮੂਰਖ! ਸੁਣ। (ਉਹ) ਤੈਨੂੰ ਕਿਸ ਤਰ੍ਹਾ ਤਾਰੇਗਾ ਜੋ ਆਪ ਭਵਸਾਗਰ ਵਿਚ ਡੁਬਿਆ ਹੋਇਆ ਹੈ।

ਛੁਟਿਹੋ ਕਾਲ ਫਾਸ ਤੇ ਤਬ ਹੀ ਗਹੋ ਸਰਨਿ ਜਗਤਾਗਰ ॥੩॥੧॥੫॥

छुटिहो काल फास ते तब ही गहो सरनि जगतागर ॥३॥१॥५॥

ਜਦੋਂ ਜਗਤ ਦੇ ਸੋਮੇਂ (ਜਗਤਾਗਰ) ਦੀ ਸ਼ਰਨ ਵਿਚ ਜਾਏਂਗਾ, ਤਦ ਹੀ ਕਾਲ ਦੀ ਫਾਹੀ ਤੋਂ ਮੁਕਤ ਹੋ ਸਕੇਂਗਾ ॥੩॥੧॥੫॥

ਖਿਆਲ ਪਾਤਿਸਾਹੀ ੧੦ ॥

खिआल पातिसाही १० ॥

ਖਿਆਲ ਪਾਤਿਸ਼ਾਹੀ ੧੦:

ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ ॥

मित्र पिआरे नूँ हालु मुरीदाँ दा कहणा ॥

ਪਿਆਰੇ ਮਿਤਰ (ਪ੍ਰਭੂ) ਨੂੰ (ਅਸਾ) ਮੁਰੀਦਾ ਦਾ ਹਾਲ (ਜਾ ਕੇ) ਕਹਿਣਾ।

ਤੁਧ ਬਿਨੁ ਰੋਗੁ ਰਜਾਈਆਂ ਦਾ ਓਢਣੁ ਨਾਗ ਨਿਵਾਸਾਂ ਦੇ ਰਹਣਾ ॥

तुध बिनु रोगु रजाईआँ दा ओढणु नाग निवासाँ दे रहणा ॥

ਤੇਰੇ ਬਿਨਾ ਰਜ਼ਾਈਆਂ ਦਾ ਓੜਨਾ ਰੋਗ ਦੇ ਸਮਾਨ ਹੈ ਅਤੇ ਨਿਵਾਸ ਸਥਾਨਾ ਵਿਚ ਰਹਿਣਾ ਨਾਗਾ ਵਿਚ (ਰਹਿਣਾ ਹੈ)।

ਸੂਲ ਸੁਰਾਹੀ ਖੰਜਰੁ ਪਿਯਾਲਾ ਬਿੰਗ ਕਸਾਈਯਾਂ ਦਾ ਸਹਣਾ ॥

सूल सुराही खंजरु पियाला बिंग कसाईयाँ दा सहणा ॥

(ਤੁਹਾਡੇ ਬਿਨਾ) ਸੁਰਾਹੀ ਸੂਲ ਵਰਗੀ, ਪਿਆਲਾ ਖ਼ੰਜਰ ਦੇ ਸਮਾਨ ਅਤੇ (ਵਿਯੋਗ) ਕਸਾਈਆਂ ਦੇ ਵਿੰਗੇ ਛੁਰੇ (ਦੀ ਸਟ ਨੂੰ) ਸਹਿਨ ਕਰਨ ਦੇ ਸਮਾਨ ਹਨ।

ਯਾਰੜੇ ਦਾ ਸਾਨੂੰ ਸੱਥਰ ਚੰਗਾ ਭੱਠ ਖੇੜਿਆਂ ਦਾ ਰਹਣਾ ॥੧॥੧॥੬॥

यारड़े दा सानूँ सत्थर चंगा भट्ठ खेड़िआँ दा रहणा ॥१॥१॥६॥

ਯਾਰ (ਮਿਤਰ) ਦਾ ਦਿੱਤਾ ਹੋਇਆ ਸਥਰ (ਭੂਮੀ-ਆਸਨ) ਸਾਨੂੰ ਚੰਗਾ ਹੈ, (ਪਰ ਉਸ ਤੋਂ ਵਿਛੁੜ ਕੇ ਸੁਖ ਪੂਰਵਕ) ਪਿੰਡ ਵਿਚ ਸੌਣਾ ਭਠ ਵਿਚ ਰਹਿਣ ਵਰਗਾ ਹੈ ॥੧॥੧॥੬॥

ਤਿਲੰਗ ਕਾਫੀ ਪਾਤਿਸਾਹੀ ੧੦ ॥

तिलंग काफी पातिसाही १० ॥

ਰਾਗ ਤਿਲੰਗ ਕਾਫੀ ਪਾਤਿਸ਼ਾਹੀ ੧੦:

ਕੇਵਲ ਕਾਲਈ ਕਰਤਾਰ ॥

केवल कालई करतार ॥

ਕੇਵਲ ਕਾਲ ਹੀ ਸਭ ਦਾ ਕਰਤਾ ਹੈ।

ਆਦਿ ਅੰਤ ਅਨੰਤ ਮੂਰਤਿ ਗੜ੍ਹਨ ਭੰਜਨਹਾਰ ॥੧॥ ਰਹਾਉ ॥

आदि अंत अनंत मूरति गड़्हन भंजनहार ॥१॥ रहाउ ॥

ਆਦਿ ਤੋਂ ਅੰਤ ਤਕ ਅਨੰਤ ਮੂਰਤਾ ਬਣਾਉਣ ਅਤੇ ਭੰਨਣ ਵਾਲਾ ਹੈ ॥੧॥ ਰਹਾਉ।

ਨਿੰਦ ਉਸਤਤ ਜਉਨ ਕੇ ਸਮ ਸਤ੍ਰ ਮਿਤ੍ਰ ਨ ਕੋਇ ॥

निंद उसतत जउन के सम सत्र मित्र न कोइ ॥

ਜਿਸ ਲਈ ਨਿੰਦਿਆ ਅਤੇ ਉਸਤਤ ਇਕ ਸਮਾਨ ਹੈ ਅਤੇ (ਜਿਸ ਦਾ) ਕੋਈ ਵੈਰੀ ਜਾ ਮਿਤਰ ਨਹੀਂ ਹੈ।

ਕਉਨ ਬਾਟ ਪਰੀ ਤਿਸੈ ਪਥ ਸਾਰਥੀ ਰਥ ਹੋਇ ॥੧॥

कउन बाट परी तिसै पथ सारथी रथ होइ ॥१॥

ਉਸ ਨੂੰ ਕਿਹੜੀ ਔਖ ਆ ਬਣੀ ਸੀ ਕਿ ਉਹ ਅਰਜਨ (ਪਥਪਾਰਥ) ਦਾ ਰਥਵਾਨ ਬਣਿਆ ਸੀ ॥੧॥

ਤਾਤ ਮਾਤ ਨ ਜਾਤ ਜਾਕਰ ਪੁਤ੍ਰ ਪੌਤ੍ਰ ਮੁਕੰਦ ॥

तात मात न जात जाकर पुत्र पौत्र मुकंद ॥

ਜਿਸ ਮੁਕੰਦ ਦਾ ਨਾ ਪਿਤਾ ਹੈ, ਨਾ ਮਾਤਾ, ਨਾ ਕੋਈ ਜਾਤਿ ਹੈ, ਨਾ ਕੋਈ ਪੁੱਤਰ ਪੋਤਰਾ ਹੈ।

ਕਉਨ ਕਾਜ ਕਹਾਹਿੰਗੇ ਤੇ ਆਨ ਦੇਵਿਕ ਨੰਦ ॥੨॥

कउन काज कहाहिंगे ते आन देविक नंद ॥२॥

(ਫਿਰ ਉਹ) ਆ ਕੇ ਕਿਸ ਵਾਸਤੇ ਦੇਵਕੀ ਦਾ ਪੁੱਤਰ ਅਖਵਾਇਆ ਹੈ ॥੨॥

ਦੇਵ ਦੈਤ ਦਿਸਾ ਵਿਸਾ ਜਿਹ ਕੀਨ ਸਰਬ ਪਸਾਰ ॥

देव दैत दिसा विसा जिह कीन सरब पसार ॥

ਜਿਸਨੇ ਦੇਵਤੇ, ਦੈਂਤ, ਦਿਸ਼ਾ-ਵਿਦਿਸ਼ਾ ਅਤੇ ਸਾਰਾ ਖੇਲ ਪਸਾਰਾ ਕੀਤਾ ਹੈ।

ਕਉਨ ਉਪਮਾ ਤੌਨ ਕੌ ਮੁਖ ਲੇਤ ਨਾਮੁ ਮੁਰਾਰ ॥੩॥੧॥੭॥

कउन उपमा तौन कौ मुख लेत नामु मुरार ॥३॥१॥७॥

ਉਸ ਦੀ ਕਿਹੜੀ ਉਪਮਾ ਹੋਈ ਜੇ (ਉਸਨੂੰ) ਮੁਖ ਤੋਂ ਮੁਰਾਰੀ ਕਿਹਾ ਜਾਏ ॥੩॥੧॥੭॥

ਰਾਗ ਬਿਲਾਵਲ ਪਾਤਿਸਾਹੀ ੧੦ ॥

राग बिलावल पातिसाही १० ॥

ਰਾਗ ਬਿਲਾਵਲ ਪਾਤਸ਼ਾਹੀ ੧੦:

ਸੋ ਕਿਮ ਮਾਨਸ ਰੂਪ ਕਹਾਏ ॥

सो किम मानस रूप कहाए ॥

ਉਸਨੂੰ ਕਿਸ ਤਰ੍ਹਾ ਮਨੁੱਖ ਰੂਪ ਵਾਲਾ ਕਿਹਾ ਜਾ ਸਕਦਾ ਹੈ।

ਸਿਧ ਸਮਾਧਿ ਸਾਧ ਕਰ ਹਾਰੇ ਕਯੋਹੂੰ ਨ ਦੇਖਨ ਪਾਏ ॥੧॥ ਰਹਾਉ ॥

सिध समाधि साध कर हारे क्योहूँ न देखन पाए ॥१॥ रहाउ ॥

(ਜਿਸ ਦੇ ਦਰਸ਼ਨ ਕਰਨ ਲਈ) ਸਿੱਧ ਲੋਗ ਸਮਾਧੀ ਲਗਾ ਲਗਾ ਕੇ ਹਾਰ ਗਏ ਹਨ (ਪਰ) ਕਿਵੇਂ ਵੀ ਵੇਖ ਨਹੀਂ ਸਕੇ ॥੧॥ ਰਹਾਉ।

ਨਾਰਦ ਬਿਆਸ ਪਰਾਸਰ ਧ੍ਰੂਅ ਸੇ ਧਿਆਵਤ ਧਿਆਨ ਲਗਾਏ ॥

नारद बिआस परासर ध्रूअ से धिआवत धिआन लगाए ॥

ਨਾਰਦ, ਬਿਆਸ, ਪਰਾਸ਼ਰ ਅਤੇ ਧਰੂ ਵਰਗੇ (ਜਿਸਦਾ) ਧਿਆਨ ਲਗਾ ਕੇ ਧਿਆਉਂਦੇ ਰਹੇ ਹਨ।

ਬੇਦ ਪੁਰਾਨ ਹਾਰਿ ਹਠ ਛਾਡਿਓ ਤਦਪਿ ਧਿਆਨ ਨ ਆਏ ॥੧॥

बेद पुरान हारि हठ छाडिओ तदपि धिआन न आए ॥१॥

ਵੇਦਾ ਅਤੇ ਪੁਰਾਨਾ ਨੇ ਹਾਰ ਕੇ ਹਠ ਛਡ ਦਿੱਤਾ ਹੈ, ਪਰ ਫਿਰ ਵੀ (ਉਨ੍ਹਾ ਦੇ) ਧਿਆਨ ਵਿਚ ਨਹੀਂ ਆਇਆ ॥੧॥

ਦਾਨਵ ਦੇਵ ਪਿਸਾਚ ਪ੍ਰੇਤ ਤੇ ਨੇਤਹ ਨੇਤ ਕਹਾਏ ॥

दानव देव पिसाच प्रेत ते नेतह नेत कहाए ॥

ਦਾਨਵ, ਦੇਵਤੇ, ਪਿਸ਼ਾਚ, ਪ੍ਰੇਤ ਵੀ ਉਸ ਨੂੰ ਨੇਤਿ ਨੇਤਿ (ਬੇਅੰਤ ਬੇਅੰਤ) ਕਹਿੰਦੇ ਹਨ।

ਸੂਛਮ ਤੇ ਸੂਛਮ ਕਰ ਚੀਨੇ ਬ੍ਰਿਧਨ ਬ੍ਰਿਧ ਬਤਾਏ ॥੨॥

सूछम ते सूछम कर चीने बृधन बृध बताए ॥२॥

ਸੂਖਮ ਤੋਂ ਸੂਖਮ (ਉਹੀ) ਜਾਣਿਆ ਜਾਦਾ ਹੈ ਅਤੇ ਵੱਡੇ ਤੋਂ ਵੱਡਾ ਵੀ ਉਹੀ ਦਸਿਆ ਜਾਦਾ ਹੈ ॥੨॥

ਭੂਮ ਅਕਾਸ ਪਤਾਲ ਸਭੈ ਸਜਿ ਏਕ ਅਨੇਕ ਸਦਾਏ ॥

भूम अकास पताल सभै सजि एक अनेक सदाए ॥

ਧਰਤੀ, ਆਕਾਸ਼, ਪਾਤਾਲ ਆਦਿ ਸਭ ਨੂੰ ਬਣਾ ਕੇ ਉਹ ਇਕ ਤੋਂ ਅਨੇਕ ਰੂਪਾ ਵਾਲਾ ਸਦਵਾਇਆ ਹੈ।

ਸੋ ਨਰ ਕਾਲ ਫਾਸ ਤੇ ਬਾਚੇ ਜੋ ਹਰਿ ਸਰਣਿ ਸਿਧਾਏ ॥੩॥੧॥੯॥

सो नर काल फास ते बाचे जो हरि सरणि सिधाए ॥३॥१॥८॥
ਓਹੀ ਪੁਰਸ਼ ਕਾਲ ਦੀ ਫਾਹੀ ਤੋਂ ਬਚ ਸਕਦਾ ਹੈ ਜੋ ਹਰਿ ਦੀ ਸ਼ਰਨ ਵਿਚ ਜਾਦਾ ਹੈ ॥੩॥੧॥੮॥

ਰਾਗ ਦੇਵਗੰਧਾਰੀ ਪਾਤਿਸਾਹੀ ੧੦ ॥
राग देवगंधारी पातिसाही १० ॥
ਰਾਗ ਦੇਵ ਗੰਧਾਰੀ ਪਾਤਿਸ਼ਾਹੀ ੧੦:

ਇਕ ਬਿਨ ਦੂਸਰ ਸੋ ਨ ਚਿਨਾਰ ॥
इक बिन दूसर सो न चिनार ॥
ਇਕ ਪਰਮਾਤਮਾ ਤੋਂ ਬਿਨਾ (ਕਿਸੇ) ਦੂਜੇ ਨੂੰ ਨਾ ਪਛਾਣੋ।

ਭੰਜਨ ਗੜ੍ਹਨ ਸਮਰਥ ਸਦਾ ਪ੍ਰਭ ਜਾਨਤ ਹੈ ਕਰਤਾਰ ॥੧॥ ਰਹਾਉ ॥
भंजन गड़्हन समरथ सदा प्रभ जानत है करतार ॥१॥ रहाउ ॥
(ਜੋ) ਪ੍ਰਭੂ ਸਦਾ ਘੜਨ ਅਤੇ ਭੰਨਣ ਦੇ ਸਮਰਥ ਹੈ, ਉਹ ਕਰਤਾਰ ਸਭ ਕੁਝ ਜਾਣਦਾ ਹੈ ॥੧॥ ਰਹਾਉ।

ਕਹਾ ਭਇਓ ਜੋ ਅਤ ਹਿਤ ਚਿਤ ਕਰ ਬਹੁ ਬਿਧ ਸਿਲਾ ਪੁਜਾਈ ॥
कहा भइओ जो अत हित चित कर बहु बिध सिला पुजाई ॥
ਕੀ ਹੋਇਆ ਜੇ ਬਹੁਤ ਹਿਤ ਚਿਤ ਨਾਲ ਬਹੁਤ ਤਰ੍ਹਾ ਪਥਰਾ ਦੀ ਪੂਜਾ ਕੀਤੀ ਹੈ।

ਪ੍ਰਾਨ ਥਕਿਓ ਪਾਹਨ ਕਹ ਪਰਸਤ ਕਛੁ ਕਰਿ ਸਿਧ ਨ ਆਈ ॥੧॥
प्रान थकिओ पाहन कह परसत कछु करि सिध न आई ॥१॥
ਪੱਥਰਾ ਨੂੰ ਪੂਜਦਿਆਂ ਪੂਜਦਿਆਂ ਪ੍ਰਾਣ ਥਕ ਗਏ ਹਨ (ਅਰਥਾਤ ਜੀਵਨ ਦਾ ਅੰਤ ਹੋ ਗਿਆ ਹੈ) ਪਰ (ਅਜੇ ਤਕ) ਕੋਈ ਸਿੱਧੀ ਹੱਥ ਨਹੀਂ ਲਗੀ ॥੧॥

ਅਛਤ ਧੂਪ ਦੀਪ ਅਰਪਤ ਹੈ ਪਾਹਨ ਕਛੂ ਨ ਖੈਹੈ ॥
अछत धूप दीप अरपत है पाहन कछू न खैहै ॥
ਚਾਵਲ, ਧੂਪ ਅਤੇ ਦੀਪਕ ਆਦਿ ਅਰਪਿਤ ਕੀਤੇ ਹਨ, (ਪਰ) ਪੱਥਰ ਕੁਝ ਨਹੀਂ ਖਾਦਾ।

ਤਾ ਮੈਂ ਕਹਾਂ ਸਿਧ ਹੈ ਰੇ ਜੜ ਤੋਹਿ ਕਛੂ ਬਰ ਦੈਹੈ ॥੨॥
ता मैं कहाँ सिध है रे जड़ तोहि कछू बर दैहै ॥२॥

ਹੇ ਮੂਰਖ! ਉਸ ਵਿਚ ਕੀ ਸਿੱਧੀ ਹੈ ਜੋ ਤੈਨੂੰ ਕੁਝ ਵਰ ਦੇਵੇਗਾ ॥੨॥

ਜੌ ਜੀਯ ਹੋਤ ਤੌ ਦੇਤ ਕਛੁ ਤੁਹਿ ਕਰ ਮਨ ਬਚ ਕਰਮ ਬਿਚਾਰ ॥

जौ जीय होत तौ देत कछु तुहि कर मन बच करम बिचार ॥

ਤੂੰ ਮਨ, ਬਾਣੀ ਅਤੇ ਕਰਮ ਕਰਕੇ ਵਿਚਾਰ ਲੈ ਕਿ ਜੇ ਉਸ ਵਿਚ ਜੀਵਨ ਹੁੰਦਾ ਤਾ ਤੈਨੂੰ ਕੁਝ ਜ਼ਰੂਰ ਦਿੰਦਾ।

ਕੇਵਲ ਏਕ ਸਰਣ ਸੁਆਮੀ ਬਿਨੁ ਯੌ ਨਹਿ ਕਤਹਿ ਉਧਾਰ ॥੩॥੧॥੯॥

केवल एक सरण सुआमी बिनु यौ नहि कतहि उधार ॥३॥१॥९॥

ਕੇਵਲ ਇਕ ਸੁਆਮੀ ਦੀ ਸ਼ਰਨ ਵਿਚ ਜਾਣ ਤੋਂ ਬਿਨਾ (ਹੋਰ) ਕਿਸੇ ਤਰ੍ਹਾ ਵੀ (ਤੇਰਾ) ਉਧਾਰ ਨਹੀਂ ਹੋਵੇਗਾ ॥੩॥੧॥੯॥

ਰਾਗ ਦੇਵਗੰਧਾਰੀ ਪਾਤਿਸਾਹੀ ੧੦ ॥

राग देवगंधारी पातिसाही १० ॥

ਰਾਗ ਦੇਵਗੰਧਾਰੀ ਪਾਤਿਸ਼ਾਹੀ ੧੦:

ਬਿਨੁ ਹਰਿ ਨਾਮ ਨ ਬਾਚਨ ਪੈਹੈ ॥

बिनु हरि नाम न बाचन पैहै ॥

(ਕੋਈ ਵੀ) ਹਰਿ ਨਾਮ ਤੋਂ ਬਿਨਾ (ਕਾਲ ਤੋਂ) ਬਚ ਨਹੀਂ ਸਕੇਗਾ।

ਚੌਦਹਿ ਲੋਕ ਜਾਹਿ ਬਸ ਕੀਨੇ ਤਾ ਤੇ ਕਹਾਂ ਪਲੈਹੈ ॥੧॥ ਰਹਾਉ ॥

चौदहि लोक जाहि बस कीने ता ते कहाँ पलैहै ॥१॥ रहाउ ॥

ਜਿਸ ਕਾਲ ਨੇ ਚੌਦਾ ਲੋਕ ਵਸ ਵਿਚ ਕੀਤੇ ਹੋਏ ਹਨ, ਉਸ ਤੋਂ ਕਿਥੇ ਭਜ ਕੇ ਜਾਵੇਂਗਾ ॥੧॥ ਰਹਾਉ।

ਰਾਮ ਰਹੀਮ ਉਬਾਰ ਨ ਸਕਹੈ ਜਾ ਕਰ ਨਾਮ ਰਟੈ ਹੈ ॥

राम रहीम उबार न सकहै जा कर नाम रटै है ॥

ਰਾਮ ਅਤੇ ਰਹੀਮ ਵੀ (ਉਸਨੂੰ) ਉਬਾਰ ਨਹੀਂ ਸਕਦੇ, ਜਿਨ੍ਹਾ ਦੇ (ਨਾਮ ਤੂੰ) ਰਟਦਾ ਹੈਂ,

ਬ੍ਰਹਮਾ ਬਿਸਨ ਰੁਦ੍ਰ ਸੂਰਜ ਸਸਿ ਤੇ ਬਸਿ ਕਾਲ ਸਬੈ ਹੈ ॥੧॥

ब्रहमा बिसन रुद्र सूरज ससि ते बसि काल सबै है ॥१॥

ਬ੍ਰਹਮਾ, ਵਿਸ਼ਨੂੰ, ਰੁਦ੍ਰ, ਸੂਰਜ, ਚੰਦ੍ਰਮਾ ਆਦਿ ਸਾਰੇ ਕਾਲ ਦੇ ਵਸ ਵਿਚ ਹਨ ॥੧॥

ਬੇਦ ਪੁਰਾਨ ਕੁਰਾਨ ਸਬੈ ਮਤ ਜਾਕਹ ਨੇਤ ਕਹੈ ਹੈ ॥

बेद पुरान कुरान सबै मत जाकह नेत कहै है ॥

ਵੇਦ, ਕੁਰਾਨ, ਪੁਰਾਨ (ਆਦਿ ਧਰਮ ਪੁਸਤਕਾ) ਦੇ ਸਾਰੇ ਮਤ ਜਿਸ ਨੂੰ ਨੇਤਿ ਨੇਤਿ (ਬੇਅੰਤ ਬੇਅੰਤ) ਕਹਿੰਦੇ ਹਨ।

ਇੰਦ੍ਰ ਫਨਿੰਦ੍ਰ ਮੁਨਿੰਦ੍ਰ ਕਲਪ ਬਹੁ ਧਿਆਵਤ ਧਿਆਨ ਨ ਐਹੈ ॥੨॥

इंद्र फनिंद्र मुनिंद्र कलप बहु धिआवत धिआन न ऐहै ॥२॥

ਇੰਦਰ, ਸ਼ੇਸ਼ਨਾਗ, ਮਹਾਮੁਨੀ (ਆਦਿ ਜਿਸ ਨੂੰ) ਬਹੁਤ ਕਲਪਾ ਤਕ ਧਿਆਉਂਦੇ ਰਹੇ ਹਨ (ਪਰ ਉਹ ਫਿਰ ਵੀ) ਧਿਆਨ ਵਿਚ ਨਹੀਂ ਆਇਆ ॥੨॥

ਜਾਕਰ ਰੂਪ ਰੰਗ ਨਹਿ ਜਨਿਯਤ ਸੋ ਕਿਮ ਸ੍ਯਾਮ ਕਹੈ ਹੈ ॥

जाकर रूप रंग नहि जनियत सो किम स्याम कहै है ॥

ਜਿਸਦਾ ਕੋਈ ਰੂਪ ਰੰਗ ਨਹੀਂ ਜਾਣਿਆ ਜਾਦਾ, (ਉਸ ਨੂੰ) ਕਿਸ ਤਰ੍ਹਾ ਸ਼ਿਆਮ ਕਿਹਾ ਜਾ ਸਕਦਾ ਹੈ।

ਛੁਟਹੋ ਕਾਲ ਜਾਲ ਤੇ ਤਬ ਹੀ ਤਾਂਹਿ ਚਰਨ ਲਪਟੈਹੈ ॥੩॥੧॥੧੦॥

छुटहो काल जाल ते तब ही ताँहि चरन लपटैहै ॥३॥१॥१०॥

ਕਾਲ ਦੇ ਜਾਲ ਤੋਂ ਤਦ ਹੀ ਖਲਾਸ ਹੋਏਂਗਾ (ਜੇ) ਉਸ (ਪ੍ਰਭੂ) ਦੇ ਚਰਨਾ ਨਾਲ ਲਿਪਟ ਜਾਏਂਗਾ ॥੩॥੧॥੧੦॥

ੴ ਵਾਹਿਗੁਰੂ ਜੀ ਕੀ ਫਤਹਿ ॥

ੴ वाहिगुरू जी की फतहि ॥

ੴ ਵਾਹਿਗੁਰੂ ਜੀ ਕੀ ਫਤਹਿ:

ਸਵਯੇ ॥

सवये ॥

ਸਵੈਯੇ:

ਸ੍ਰੀ ਮੁਖਵਾਕ ਪਾਤਸਾਹੀ ੧੦ ॥

स्री मुखवाक पातसाही १० ॥

ਸ੍ਰੀ ਮੁਖਵਾਕ ਪਾਤਿਸਾਹੀ ੧੦:

ਸਵੈਯਾ ॥

सवैया ॥

ਸ੍ਵੈਯਾ:

ਜਾਗਤ ਜੋਤਿ ਜਪੈ ਨਿਸ ਬਾਸੁਰ ਏਕੁ ਬਿਨਾ ਮਨਿ ਨੈਕ ਨ ਆਨੈ ॥

जागत जोति जपै निस बासुर एकु बिना मनि नैक न आनै ॥

ਜਾਗਦੀ ਜੋਤਿ ਵਾਲੇ (ਪਰਮਾਤਮਾ) ਨੂੰ ਦਿਨ ਰਾਤ ਜਪੇ ਅਤੇ (ਉਸ) ਇਕ ਤੋਂ ਬਿਨਾ ਮਨ ਵਿਚ ਕਿਸੇ ਹੋਰ ਨੂੰ ਨਾ ਲਿਆਵੇ।

ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜ੍ਹੀ ਮਠ ਭੂਲ ਨ ਮਾਨੈ ॥

पूरन प्रेम प्रतीत सजै ब्रत गोर मड़्ही मठ भूल न मानै ॥

ਪੂਰਨ ਪ੍ਰੇਮ ਅਤੇ ਪ੍ਰਤੀਤ ਦੇ ਬ੍ਰਤ ਦੀ ਪਾਲਨਾ ਕਰੇ ਅਤੇ ਗੋਰਾ, ਮੜ੍ਹੀਆਂ ਤੇ ਮਠਾ ਨੂੰ ਭੁਲ ਕੇ ਵੀ ਨਾ ਮੰਨੇ।

ਤੀਰਥ ਦਾਨ ਦਇਆ ਤਪ ਸੰਜਮ ਏਕੁ ਬਿਨਾ ਨਹਿ ਏਕ ਪਛਾਨੈ ॥

तीरथ दान दइआ तप संजम एकु बिना नहि एक पछानै ॥

ਤੀਰਥ (ਇਸ਼ਨਾਨ) ਦਾਨ, ਦਇਆ, ਤਪ, ਸੰਜਮ ਆਦਿ ਨੂੰ ਬਿਨਾ ਇਕ (ਪ੍ਰਭੂ) ਦੇ (ਹੋਰ ਕਿਸੇ) ਇਕ ਨੂੰ ਨਾ ਪਛਾਣੇ।

ਪੂਰਨ ਜੋਤਿ ਜਗੈ ਘਟ ਮੈ ਤਬ ਖਾਲਸ ਤਾਹਿ ਨ ਖਾਲਸ ਜਾਨੈ ॥੧॥

पूरन जोति जगै घट मै तब खालस ताहि न खालस जानै ॥१॥

(ਜਦੋਂ ਉਸ) ਪਰਿਪੂਰਨ ਦੀ ਜੋਤਿ ਹਿਰਦੇ ਵਿਚ ਜਗੇਗੀ, ਤਦ ਹੀ ਉਸ ਨੂੰ ਅਤਿਅੰਤ ਨਿਰਮਲ ਰੂਪ ਖਾਲਸਾ ਜਾਣੇ ॥੧॥

ਸਤਿ ਸਦੈਵ ਸਰੂਪ ਸਤ ਬ੍ਰਤ ਆਦਿ ਅਨਾਦਿ ਅਗਾਧ ਅਜੈ ਹੈ ॥

सति सदैव सरूप सत ब्रत आदि अनादि अगाध अजै है ॥

(ਜੋ ਸਦਾ ਸਤਿ ਸਰੂਪ ਹੈ, ਆਦਿ ਤੋਂ ਹੀ ਸੱਤ ਅਤੇ ਬ੍ਰਤ ਵਾਲਾ ਹੈ, ਜੋ ਆਦਿ ਤੋਂ ਰਹਿਤ, ਅਗਾਧ ਅਤੇ ਨਾ ਜਿਤਿਆ ਜਾ ਸਕਣ ਵਾਲਾ ਹੈ।

ਦਾਨ ਦਯਾ ਦਮ ਸੰਜਮ ਨੇਮ ਜਤ ਬ੍ਰਤ ਸੀਲ ਸੁਬ੍ਰਿਤ ਅਬੈ ਹੈ ॥

दान दया दम संजम नेम जत ब्रत सील सुबृत अबै है ॥

(ਜਿਸਨੇ) ਦਾਨ, ਦਇਆ, (ਇੰਦ੍ਰੀਆਂ ਦੇ) ਦਮਨ, ਸੰਜਮ, ਨੇਮ, ਜਤ, ਬ੍ਰਤ, ਸੀਲ ਅਤੇ ਚੰਗੀ ਵ੍ਰਿੱਤੀ ਵਾਲਾ ਅਤੇ ਅਦੁੱਤੀ (ਅਬੈ) ਵਾਲਾ ਹੈ।

ਆਦਿ ਅਨੀਲ ਅਨਾਦਿ ਅਨਾਹਦ ਆਪਿ ਅਦ੍ਵੇਖ ਅਭੇਖ ਅਭੈ ਹੈ ॥

आदि अनील अनादि अनाहद आपि अद्वेख अभेख अभै है ॥

(ਜੋ) ਆਪ ਸਭ ਦਾ ਆਦਿ, ਸੰਖਿਆ ਰਹਿਤ ('ਅਨੀਲ'); ਆਦਿ ਤੋਂ ਬਿਨਾ, ਅਨਾਹਦ, ਅਦ੍ਵੈਖ, ਅਭੇਖ ਅਤੇ ਅਭੈ ਹੈ।

ਰੂਪ ਅਰੂਪ ਅਰੇਖ ਜਰਾਰਦਨ ਦੀਨ ਦਯਾਲ ਕ੍ਰਿਪਾਲ ਭਏ ਹੈ ॥੨॥

रूप अरूप अरेख जरारदन दीन दयाल कृपाल भए है ॥२॥

(ਜਿਸ ਦਾ) ਰੂਪ ਅਰੂਪ, ਅਰੇਖ ਅਤੇ ਬੁਢੇਪੇ ਨੂੰ ਨਸ਼ਟ ਕਰਨ ਵਾਲਾ, ਦੀਨ ਉਤੇ ਦਇਆ ਕਰਨ ਵਾਲਾ ਅਤੇ ਕ੍ਰਿਪਾਲੂ ਹੋਇਆ ਹੈ ॥੨॥

ਆਦਿ ਅਦ੍ਵੈਖ ਅਵੇਖ ਮਹਾ ਪ੍ਰਭ ਸਤਿ ਸਰੂਪ ਸੁ ਜੋਤਿ ਪ੍ਰਕਾਸੀ ॥

आदि अद्वैख अवेख महा प्रभ सति सरूप सु जोति प्रकासी ॥

(ਉਹ) ਮਹਾ ਪ੍ਰਭੂ ਆਦਿ, ਅਦ੍ਵੈਸ, ਅਭੇਖ, ਸਤਿ ਸਰੂਪ ਵਾਲਾ ਹੈ (ਅਤੇ ਸਰਬਤ੍ਰ ਉਸਦੀ) ਜੋਤਿ ਪ੍ਰਕਾਸ਼ਿਤ ਹੈ।

ਪੂਰ ਰਹਯੋ ਸਭ ਹੀ ਘਟ ਕੈ ਪਟ ਤਤ ਸਮਾਧਿ ਸੁਭਾਵ ਪ੍ਰਨਾਸੀ ॥

पूर रहयो सभ ही घट कै पट तत समाधि सुभाव प्रनासी ॥

ਜੋ ਸਾਰਿਆਂ ਦੇ ਦਿਲਾ ਦੇ ਪਟ ਉਤੇ ਪਸਰਿਆ ਹੋਇਆ ਹੈ ਅਤੇ ਤੱਤਾ ਦੇ ਸਰੂਪ ਅਤੇ ਸੁਭਾ ਨੂੰ ਪੂਰੀ ਤਰ੍ਹਾ ਨਸ਼ਟ ਕਰ ਦਿੱਤਾ ਹੈ।

ਆਦਿ ਜੁਗਾਦਿ ਜਗਾਦਿ ਤੁਹੀ ਪ੍ਰਭ ਫੈਲ ਰਹਯੋ ਸਭ ਅੰਤਰ ਬਾਸੀ ॥

आदि जुगादि जगादि तुही प्रभ फैल रहयो सभ अंतर बासी ॥

ਹੇ ਪ੍ਰਭੂ! ਤੂੰ ਹੀ ਆਦਿ, ਜੁਗਾਦਿ, ਜਗਾਦਿ ਵਿਚ ਪਸਰਿਆ ਹੋਇਆ ਹੈ ਅਤੇ ਸਭ ਦੇ ਅੰਦਰ ਵਸ ਰਿਹਾ ਹੈਂ।

ਦੀਨ ਦਯਾਲ ਕ੍ਰਿਪਾਲ ਕ੍ਰਿਪਾ ਕਰ ਆਦਿ ਅਜੋਨ ਅਜੈ ਅਬਿਨਾਸੀ ॥੩॥

दीन दयाल कृपाल कृपा कर आदि अजोन अजै अबिनासी ॥३॥

ਹੇ ਦੀਨ ਦਿਆਲ, ਕ੍ਰਿਪਾਲੂ, ਕ੍ਰਿਪਾ ਕਰਨ ਵਾਲੇ, ਤੂੰ ਆਦਿ, ਅਜੋਨ, ਅਜੈ ਅਤੇ ਅਬਿਨਾਸੀ ਹੈਂ ॥੩॥

ਆਦਿ ਅਭੇਖ ਅਛੇਦ ਸਦਾ ਪ੍ਰਭ ਬੇਦ ਕਤੇਬਨਿ ਭੇਦੁ ਨ ਪਾਯੋ ॥

आदि अभेख अछेद सदा प्रभ बेद कतेबनि भेदु न पायो ॥

ਹੇ ਪ੍ਰਭੂ! (ਤੂੰ) ਸਦਾ ਆਦਿ, ਅਭੇਖ, ਅਛੇਦ (ਨ ਛੇਦੇ ਜਾ ਸਕਣ ਵਾਲਾ) ਹੈਂ। ਵੇਦਾ ਅਤੇ ਕਤੇਬਾ ਨੇ (ਤੇਰਾ) ਭੇਦ ਨਹੀਂ ਪਾਇਆ ਹੈ।

ਦੀਨ ਦਯਾਲ ਕ੍ਰਿਪਾਲ ਕ੍ਰਿਪਾਨਿਧਿ ਸਤਿ ਸਦੈਵ ਸਭੈ ਘਟ ਛਾਯੋ ॥

दीन दयाल कृपाल कृपानिधि सति सदैव सभै घट छायो ॥

ਹੇ ਦੀਨ ਦਿਆਲ, ਕ੍ਰਿਪਾਲੂ, ਕ੍ਰਿਪਾ ਨਿਧਾਨ, ਸਦਾ ਸਤਿ ਸਰੂਪ! ਸਾਰਿਆਂ ਘਟਾ (ਸ਼ਰੀਰਾ) ਵਿਚ ਤੂੰ ਫੈਲਿਆ ਹੋਇਆ ਹੈਂ।

ਸੇਸ ਸੁਰੇਸ ਗਣੇਸ ਮਹੇਸੁਰ ਗਾਹਿ ਫਿਰੈ ਸ੍ਰੁਤਿ ਥਾਹ ਨਾ ਆਯੋ ॥

सेस सुरेस गणेस महेसुर गाहि फिरै स्रुति थाह ना आयो ॥

ਸ਼ੇਸ਼ਨਾਗ, ਇੰਦਰ, ਗਣੇਸ਼, ਸ਼ਿਵ, ਵੇਦ (ਆਦਿ ਸਭ) ਲਭਦੇ ਰਹੇ ਹਨ, ਪਰ (ਤੇਰਾ) ਥਾਹ ਪ੍ਰਾਪਤ ਨਹੀਂ ਕਰ ਸਕੇ ਹਨ।

ਰੇ ਮਨ ਮੂੜਿ ਅਗੂੜ ਇਸੋ ਪ੍ਰਭ ਤੈ ਕਿਹਿ ਕਾਜਿ ਕਹੋ ਬਿਸਰਾਯੋ ॥੪॥

रे मन मूड़ि अगूड़ इसो प्रभ तै किहि काजि कहो बिसरायो ॥४॥

ਹੇ ਮੂਰਖ ਮਨ! (ਤੂੰ) ਦਸ, ਕਿਸ ਲਈ ਅਜਿਹੇ ਸੁਸਪਸ਼ਟ (ਅਗੂੜ) ਪ੍ਰਭੂ ਨੂੰ ਭੁਲਾ ਦਿੱਤਾ ਹੈ ॥੪॥

ਅਚੁਤ ਆਦਿ ਅਨੀਲ ਅਨਾਹਦ ਸਤ ਸਰੂਪ ਸਦੈਵ ਬਖਾਨੇ ॥

अचुत आदि अनील अनाहद सत सरूप सदैव बखाने ॥

(ਜੋ) ਅਡਿਗ (ਅਚੁਤ) ਆਦਿ, ਅਣਗਿਣਤ (ਅਨੀਲ) ਅਤੇ ਅਨਾਹਦ (ਅਪਾਰ) ਹੈ ਅਤੇ ਜਿਸ ਦਾ ਸਰੂਪ ਸਦਾ 'ਸਤਿ' ਕਿਹਾ ਜਾਦਾ ਹੈ।

ਆਦਿ ਅਜੋਨਿ ਅਜਾਇ ਜਹਾ ਬਿਨੁ ਪਰਮ ਪੁਨੀਤ ਪਰੰਪਰ ਮਾਨੇ ॥

आदि अजोनि अजाइ जहा बिनु परम पुनीत परंपर माने ॥

(ਜੋ) ਆਦਿ, ਅਜੋਨ, ਅਜਾਇ (ਬਿਨਾ ਕਿਸੇ ਵਿਸ਼ੇਸ਼ ਸਥਾਨ ਦੇ) ਬਿਨਾ ਬਿਰਧ ਅਵਸਥਾ ਦੇ, ਅਤਿ ਪਵਿਤਰ ਅਤੇ ਪਰੇ ਤੋਂ ਪਰੇ ਮੰਨਿਆ ਜਾਦਾ ਹੈ।

ਸਿਧ ਸਯੰਭੂ ਪ੍ਰਸਿਧ ਸਬੈ ਜਗ ਏਕ ਹੀ ਠੌਰ ਅਨੇਕ ਬਖਾਨੇ ॥

सिध सयंभू प्रसिध सबै जग एक ही ठौर अनेक बखाने ॥

(ਜੋ) ਆਪਣੇ ਆਪ ਸਿੱਧ ਹੋਣ ਵਾਲਾ ਅਤੇ ਸਾਰੇ ਸੰਸਾਰ ਵਿਚ ਪ੍ਰਸਿੱਧ ਹੈ ਅਤੇ (ਜਿਸ ਦਾ) ਇਕ ਹੀ ਸਥਾਨ ਤੇ ਅਨੇਕ ਤਰ੍ਹਾ ਦਾ ਵਰਣਨ ਹੁੰਦਾ ਹੈ।

ਰੇ ਮਨ ਰੰਕ ਕਲੰਕ ਬਿਨਾ ਹਰਿ ਤੈ ਕਿਹ ਕਾਰਣ ਤੇ ਨ ਪਹਿਚਾਨੇ ॥੫॥

रे मन रंक कलंक बिना हरि तै किह कारण ते न पहिचाने ॥५॥

ਹੇ ਵਿਚਾਰੇ ਮਨ! ਤੂੰ ਉਸ ਕਲੰਕ-ਰਹਿਤ ਹਰਿ ਨੂੰ ਕਿਸ ਕਾਰਨ ਨਹੀਂ ਪਛਾਣਿਆ ਹੈ ॥੫॥

ਅਛਰ ਆਦਿ ਅਨੀਲ ਅਨਾਹਦ ਸਤ ਸਦੈਵ ਤੁਹੀ ਕਰਤਾਰਾ ॥

अछर आदि अनील अनाहद सत सदैव तुही करतारा ॥

ਹੇ ਕਰਤਾਰ! ਤੂੰ ਅਛਰ (ਛਲ-ਰਹਿਤ) ਆਦਿ, ਅਨੀਲ, ਅਨਾਹਦ (ਅਪਾਰ) ਅਤੇ ਸਦਾ ਸਤਿ ਸਰੂਪ ਵਾਲਾ ਹੈਂ।

ਜੀਵ ਜਿਤੇ ਜਲ ਮੈ ਥਲ ਮੈ ਸਬ ਕੈ ਸਦ ਪੇਟ ਕੌ ਪੋਖਨ ਹਾਰਾ ॥

जीव जिते जल मै थल मै सब कै सद पेट कौ पोखन हारा ॥

ਜਲ ਅਤੇ ਥਲ ਵਿਚ ਵਸਣ ਵਾਲੇ ਜਿਤਨੇ ਜੀਵ ਹਨ, (ਤੂੰ ਹੀ ਉਨ੍ਹਾ) ਸਾਰਿਆਂ ਦਾ ਸਦਾ ਪੇਟ ਭਰਨ ਵਾਲਾ ਹੈਂ।

ਬੇਦ ਪੁਰਾਨ ਕੁਰਾਨ ਦੁਹੂੰ ਮਿਲਿ ਭਾਤਿ ਅਨੇਕ ਬਿਚਾਰ ਬਿਚਾਰਾ ॥

बेद पुरान कुरान दुहूँ मिलि भाति अनेक बिचार बिचारा ॥

ਵੇਦ, ਪੁਰਾਨ, ਕੁਰਾਨ (ਦੇ ਮੰਨਣ ਵਾਲੇ) ਦੋਹਾ (ਹਿੰਦੂਆਂ ਤੇ ਮੁਸਲਮਾਨਾ) ਨੇ ਮਿਲਕੇ ਅਤੇ ਤਰ੍ਹਾ ਤਰ੍ਹਾ ਦੇ ਵਿਚਾਰ ਵਿਚਾਰੇ ਹਨ।

ਔਰ ਜਹਾਨ ਨਿਦਾਨ ਕਛੂ ਨਹਿ ਏ ਸੁਬਹਾਨ ਤੁਹੀ ਸਿਰਦਾਰਾ ॥੬॥

और जहान निदान कछू नहि ए सुबहान तुही सिरदारा ॥६॥

ਹੇ ਅਸਚਰਜ (ਸੁਬਹਾਨ) ਰੂਪ! (ਇਸ) ਸੰਸਾਰ ਦਾ ਅੰਤ ਵਿਚ ਹੋਰ ਕੋਈ ਨਹੀਂ, (ਕੇਵਲ) ਤੂੰ ਹੀ ਸੁਆਮੀ ਹੋਵੇਂਗਾ ॥੬॥

ਆਦਿ ਅਗਾਧਿ ਅਛੇਦ ਅਭੇਦ ਅਲੇਖ ਅਜੇਅ ਅਨਾਹਦ ਜਾਨਾ ॥

आदि अगाधि अछेद अभेद अलेख अजेअ अनाहद जाना ॥

(ਜੋ) ਆਦਿ, ਅਗਾਧਿ (ਅਥਾਹ) ਅਛੇਦ, ਅਭੇਦ, ਅਲੇਖ, ਅਜੈ (ਨ ਜਿਤੇ ਜਾ ਸਕਣ ਵਾਲੇ) ਅਰਥਾਤਰ–ਨ ਜਨਮ ਲੈਣ ਵਾਲੇ (ਅਜੇ) ਅਤੇ ਅਨਾਹਦ (ਅਪਾਰ) ਜਾਣਿਆ ਗਿਆ ਹੈ।

ਭੂਤ ਭਵਿਖ ਭਵਾਨ ਤੁਹੀ ਸਬਹੂੰ ਸਬ ਠੌਰਨ ਮੋ ਮਨ ਮਾਨਾ ॥

भूत भविख भवान तुही सबहूँ सब ठौरन मो मन माना ॥

ਭੂਤ, ਭਵਿਖਤ ਅਤੇ ਵਰਤਮਾਨ ਕਾਲਾ ਅਤੇ ਸਭ ਸਥਾਨਾ ਵਿਚ ਤੂੰ ਹੀ ਹੈਂ, (ਇਹ ਗੱਲ) ਮੇਰੇ ਮਨ ਨੇ ਮੰਨ ਲਈ ਹੈ।

ਸਦੇਵ ਅਦੇਵ ਮਣੀਧਰ ਨਾਰਦ ਸਾਰਦ ਸਤਿ ਸਦੈਵ ਪਛਾਨਾ ॥

सदेव अदेव मणीधर नारद सारद सति सदैव पछाना ॥

ਦੇਵਤਿਆਂ, ਦੈਂਤਾ, ਸ਼ੇਸ਼ਨਾਗ, ਨਾਰਦ, ਸ਼ਾਰਦਾ (ਸਰਸ੍ਵਤੀ) ਨੇ (ਤੈਨੂੰ) ਸਦਾ ਸਤਿ ਕਰਕੇ ਪਛਾਣਿਆ ਹੈ।

ਦੀਨ ਦਯਾਲ ਕ੍ਰਿਪਾਨਿਧਿਕੋ ਕਛੁ ਭੇਦ ਪੁਰਾਨ ਕੁਰਾਨ ਨ ਜਾਨਾ ॥੭॥

दीन दयाल कृपानिधिको कछु भेद पुरान कुरान न जाना ॥७॥

ਹੇ ਦੀਨ ਦਿਆਲ, ਕ੍ਰਿਪਾਲੂ, ਕ੍ਰਿਪਾ–ਨਿਧਾਨ! (ਤੇਰਾ) ਕੁਝ ਵੀ ਭੇਦ ਪੁਰਾਨ ਅਤੇ ਕੁਰਾਨ ਨੇ ਨਹੀਂ ਜਾਣਿਆ ॥੭॥

ਸਤਿ ਸਦੈਵ ਸਰੂਪ ਸਦਾਬ੍ਰਤ ਬੇਦ ਕਤੇਬ ਤੁਹੀ ਉਪਜਾਯੋ ॥

सति सदैव सरूप सदाब्रत बेद कतेब तुही उपजायो ॥

ਹੇ ਸਤਿ ਸਰੂਪ ਅਤੇ ਸਦਾ ਸੱਤ ਬ੍ਰਿਤੀ ਵਾਲੇ! ਤੂੰ ਹੀ ਵੇਦਾ ਅਤੇ ਕਤੇਬਾ ਨੂੰ ਉਤਪੰਨ ਕੀਤਾ ਹੈ।

ਦੇਵ ਅਦੇਵਨ ਦੇਵ ਮਹੀਧਰ ਭੂਤ ਭਵਾਨ ਵਹੀ ਠਹਰਾਯੋ ॥

देव अदेवन देव महीधर भूत भवान वही ठहरायो ॥

(ਜੋ) ਦੇਵਤਿਆਂ ਅਤੇ ਦੈਂਤਾ ਦਾ ਸੁਆਮੀ (ਦੇਵ) ਧਰਤੀ ਨੂੰ ਧਾਰਨ ਕਰਨ ਵਾਲਾ ਹੈ, ਉਸੇ ਨੂੰ ਤਿੰਨਾ ਕਾਲਾ ਵਿਚ ਮੰਨਿਆ ਜਾਦਾ ਹੈ।

ਆਦਿ ਜੁਗਾਦਿ ਅਨੀਲ ਅਨਾਹਦ ਲੋਕ ਅਲੋਕ ਬਿਲੋਕ ਨ ਪਾਯੋ ॥

आदि जुगादि अनील अनाहद लोक अलोक बिलोक न पायो ॥

(ਜੋ) ਆਦਿ, ਜੁਗਾਦਿ, ਅਨੀਲ, ਅਨਾਹਦ (ਅਪਾਰ) ਹੈ, (ਉਸ ਨੂੰ) ਲੋਕ ਅਤੇ ਪਰਲੋਕ ਵਿਚ ਕੋਈ ਵੇਖ ਨਹੀਂ ਸਕਿਆ ਹੈ।

ਰੇ ਮਨ ਮੂੜ ਅਗੂੜਿ ਇਸੋ ਪ੍ਰਭ ਤੋਹਿ ਕਹੋ ਕਿਹਿ ਆਨ ਸੁਨਾਯੋ ॥੮॥

रे मन मूड़ अगूड़ि इसो प्रभ तोहि कहो किहि आन सुनायो ॥८॥

ਹੇ ਮੂਰਖ ਮਨ! ਅਜਿਹੇ ਸੁਸਪਸ਼ਟ ('ਅਗੂੜਿ') ਪ੍ਰਭੂ (ਦਾ ਭੇਦ) ਦਸ, ਤੈਨੂੰ ਕਿਸ ਨੇ ਆ ਕੇ ਸੁਣਾਇਆ ਹੈ ॥੮॥

ਦੇਵ ਅਦੇਵ ਮਹੀਧਰ ਨਾਗਨ ਸਿਧ ਪ੍ਰਸਿਧ ਬਡੋ ਤਪੁ ਕੀਨੋ ॥

देव अदेव महीधर नागन सिध प्रसिध बडो तपु कीनो ॥

ਦੇਵਤਿਆਂ, ਦੈਂਤਾ, ਧਰਤੀ ਨੂੰ ਧਾਰਨ ਕਰਨ ਵਾਲੇ ਸ਼ੇਸ਼ਨਾਗ, ਸਿੱਧ ਅਤੇ ਪ੍ਰਸਿੱਧ ਲੋਕਾ ਨੇ (ਤੈਨੂੰ ਪ੍ਰਾਪਤ ਕਰਨ ਲਈ) ਬੜੀ ਭਾਰੀ ਤਪਸਿਆ ਕੀਤੀ ਹੈ।

ਬੇਦ ਪੁਰਾਨ ਕੁਰਾਨ ਸਬੈ ਗੁਨ ਗਾਇ ਥਕੇ ਪੈ ਤੋ ਜਾਇ ਨ ਚੀਨੋ ॥

बेद पुरान कुरान सबै गुन गाइ थके पै तो जाइ न चीनो ॥

ਵੇਦ, ਪੁਰਾਨ, ਕੁਰਾਨ (ਆਦਿ ਸਾਰੇ ਧਰਮ ਗ੍ਰੰਥ ਤੇਰੇ) ਗੁਣ ਗਾਦੇ ਗਾਦੇ ਥਕ ਗਏ ਹਨ, ਪਰ ਤੈਨੂੰ (ਉਹ) ਪਛਾਣ ਨਹੀਂ ਸਕੇ ਹਨ।

ਭੂਮਿ ਅਕਾਸ ਪਤਾਰ ਦਿਸਾ ਬਿਦਿਸਾ ਜਿਹਿ ਸੋ ਸਬ ਕੇ ਚਿਤ ਚੀਨੋ ॥

भूमि अकास पतार दिसा बिदिसा जिहि सो सब के चित चीनो ॥

ਭੂਮੀ, ਆਕਾਸ਼, ਪਾਤਾਲ, ਦਿਸ਼ਾ, ਵਿਦਿਸ਼ਾ ਵਿਚ ਜੋ ਵੀ (ਜੀਵ ਜੰਤ) ਹੈ, (ਉਨ੍ਹਾ) ਸਭ ਦੇ ਚਿਤ ਦੇ ਹਾਲ ਨੂੰ (ਉਹ) ਜਾਣਦਾ ਹੈ।

ਪੂਰ ਰਹੀ ਮਹਿ ਮੋ ਮਹਿਮਾ ਮਨ ਮੈ ਤਿਨਿ ਆਨਿ ਮੁਝੈ ਕਹਿ ਦੀਨੋ ॥੯॥

पूर रही महि मो महिमा मन मै तिनि आनि मुझै कहि दीनो ॥९॥

(ਉਸ ਦੀ) ਮਹਿਮਾ ਸਾਰੀ ਪ੍ਰਿਥਵੀ ਵਿਚ ਪਸਰੀ ਹੋਈ ਹੈ। (ਇਸੇ ਨੇ) ਮੇਰੇ ਮਨ ਵਿਚ ਵਿਚਾਰ ਭਰ ਦਿੱਤਾ ਹੈ (ਚੇਤਨਾ ਪੈਦਾ ਕਰ ਦਿੱਤੀ ਹੈ) ॥੯॥

ਬੇਦ ਕਤੇਬ ਨ ਭੇਦ ਲਹਯੋ ਤਿਹਿ ਸਿਧ ਸਮਾਧਿ ਸਬੈ ਕਰਿ ਹਾਰੇ ॥

बेद कतेब न भेद लहयो तिहि सिध समाधि सबै करि हारे ॥

ਵੇਦਾ ਅਤੇ ਕਤੇਬਾ ਨੇ ਉਸ ਦਾ ਭੇਦ ਨਹੀਂ ਪਾਇਆ ਹੈ, ਸਾਰੇ ਸਿੱਧ ਲੋਗ ਸਮਾਧੀਆਂ ਲਗਾ ਲਗਾ ਕੇ ਹਾਰ ਗਏ ਹਨ।

ਸਿੰਮ੍ਰਿਤ ਸਾਸਤ੍ਰ ਬੇਦ ਸਬੈ ਬਹੁ ਭਾਤਿ ਪੁਰਾਨ ਬੀਚਾਰ ਬੀਚਾਰੇ ॥

सिंमृत सासत्र बेद सबै बहु भाति पुरान बीचार बीचारे ॥

ਸਿਮ੍ਰਿਤੀਆਂ, ਸ਼ਾਸਤ੍ਰਾ, ਵੇਦਾ ਅਤੇ ਪੁਰਾਨਾ ਆਦਿਕ ਸਾਰਿਆਂ (ਧਰਮ ਗ੍ਰੰਥਾ) ਨੇ ਬਹੁਤ ਤਰ੍ਹਾ ਨਾਲ (ਉਸ ਦਾ) ਵਿਚਾਰ ਵਿਚਾਰਿਆ ਹੈ।

ਆਦਿ ਅਨਾਦਿ ਅਗਾਧਿ ਕਥਾ ਧ੍ਰੂਅ ਸੇ ਪ੍ਰਹਿਲਾਦਿ ਅਜਾਮਲ ਤਾਰੇ ॥

आदि अनादि अगाधि कथा ध्रूअ से प्रहिलादि अजामल तारे ॥

(ਉਸ) ਆਦਿ ਅਤੇ ਅਨਾਦਿ (ਪਰਮਾਤਮਾ) ਦੀ ਕਥਾ ਦੀ (ਥਾਹ ਨਹੀਂ ਪਾਈ ਜਾ ਸਕਦੀ) ਜਿਸ ਨੇ ਧ੍ਰੂਹ ਪ੍ਰਹਿਲਾਦ (ਵਰਗੇ ਭਗਤ) ਅਤੇ ਅਜਾਮਲ (ਜਿਹੇ ਪਾਪੀ) ਤਾਰੇ ਹਨ।

ਨਾਮੁ ਉਚਾਰ ਤਰੀ ਗਨਿਕਾ ਸੋਈ ਨਾਮੁ ਅਧਾਰ ਬੀਚਾਰ ਹਮਾਰੇ ॥੧੦॥

नामु उचार तरी गनिका सोई नामु अधार बीचार हमारे ॥१०॥

(ਜਿਸ ਦੇ) ਨਾਮ ਨੂੰ ਜਪ ਕੇ ਵੇਸਵਾ ਤਰ ਗਈ ਹੈ, ਉਸੇ ਨਾਮ ਦਾ ਸਦਾ ਵਿਚਾਰ ਸਾਡੇ ਪ੍ਰਾਣਾ ਦਾ ਆਧਾਰ ਹੈ ॥੧੦॥

ਆਦਿ ਅਨਾਦਿ ਅਗਾਧਿ ਸਦਾ ਪ੍ਰਭ ਸਿਧ ਸ੍ਰਰੂਪ ਸਬੋ ਪਹਿਚਾਨਯੋ ॥

आदि अनादि अगाधि सदा प्रभ सिध स्वरूप सबो पहिचानयो ॥

(ਉਹ) ਪ੍ਰਭੂ ਸਦਾ ਆਦਿ, ਅਨਾਦਿ, ਅਗਾਧਿ ਸਰੂਪ ਵਾਲਾ ਹੈ ਅਤੇ ਸਭ ਨੂੰ ਪਛਾਣਨ ਵਾਲਾ ਹੈ।

ਗੰਧ੍ਰਬ ਜਛ ਮਹੀਧਰ ਨਾਗਨ ਭੂਮਿ ਅਕਾਸ ਚਹੂੰ ਚਕ ਜਾਨਯੋ ॥

गंध्रब जछ महीधर नागन भूमि अकास चहूँ चक जानयो ॥

ਗੰਧਰਬ, ਯਕਸ਼, ਮਹੀਧਰ (ਪਰਬਤ) ਸ਼ੇਸ਼ਨਾਗ, (ਆਦਿ ਸਾਰੇ ਉਸ ਨੂੰ) ਭੂਮੀ, ਆਕਾਸ਼, ਚੌਹਾ ਦਿਸ਼ਾਵਾ (ਵਿਚ ਵਿਆਪਕ) ਜਾਣਦੇ ਹਨ।

ਲੋਕ ਅਲੋਕ ਦਿਸਾ ਬਿਦਿਸਾ ਅਰੁ ਦੇਵ ਅਦੇਵ ਦੁਹੂੰ ਪ੍ਰਭ ਮਾਨਯੋ ॥

लोक अलोक दिसा बिदिसा अरु देव अदेव दुहूँ प्रभ मानयो ॥

ਦੇਵਤਿਆਂ ਤੇ ਦੈਂਤਾ ਦੋਹਾ ਨੇ ਪ੍ਰਭੂ ਨੂੰ ਲੋਕ, ਪਰਲੋਕ, ਦਿਸ਼ਾ ਅਤੇ ਵਿਦਿਸ਼ਾ ਵਿਚ ਮੰਨਿਆ ਹੈ।

ਚਿਤ ਅਗਯਾਨ ਸੁ ਜਾਨ ਸੁਯੰਭਵ ਕੌਨ ਕੀ ਕਾਨਿ ਨਿਧਾਨ ਭੁਲਾਨਯੋ ॥੧੧॥

चित अगयान सु जान सुयंभव कौन की कानि निधान भुलानयो ॥११॥

ਹੇ ਅਗਿਆਨੀ ਚਿਤ! ਉਸ ਆਪਣੇ ਆਪ ਹੋਣ ਵਾਲੇ (ਪ੍ਰਭੂ) ਨੂੰ ਪਛਾਣ। ਕਿਸ ਦੀ ਮੁਹਤਾਜੀ ਕਰਕੇ (ਉਸ ਨੂੰ) ਭੁਲਾ ਦਿਤਾ ਹੈ ॥੧੧॥

ਕਾਹੂੰ ਲੈ ਠੋਕਿ ਬਧੇ ਉਰਿ ਠਾਕੁਰ ਕਾਹੂੰ ਮਹੇਸ ਕੋ ਏਸ ਬਖਾਨਯੋ ॥

काहूँ लै ठोकि बधे उरि ठाकुर काहूँ महेस को एस बखानयो ॥

ਕਿਸੇ ਨੇ ਠਾਕੁਰ ਨੂੰ ਲੈ ਕੇ ਗਲ ਨਾਲ ਘੁਟ ਕੇ ਬੰਨ੍ਹ ਲਿਆ ਹੈ ਅਤੇ ਕੋਈ ਸ਼ਿਵ ਨੂੰ ਈਸ਼ਵਰ ਮੰਨਦਾ ਹੈ।

ਕਾਹੂ ਕਹਿਯੋ ਹਰਿ ਮੰਦਰ ਮੈ ਹਰਿ ਕਾਹੂ ਮਸੀਤ ਕੈ ਬੀਚ ਪ੍ਰਮਾਨਯੋ ॥

काहू कहियो हरि मंदर मै हरि काहू मसीत कै बीच प्रमानयो ॥

ਕੋਈ ਹਰਿ ਨੂੰ ਮੰਦਿਰ ਵਿਚ ਦਸਦਾ ਹੈ ਅਤੇ ਕੋਈ ਮਸੀਤ ਵਿਚ ਮੰਨਦਾ ਹੈ।

ਕਾਹੂੰ ਨੇ ਰਾਮ ਕਹਯੋ ਕ੍ਰਿਸਨਾ ਕਹੁ ਕਾਹੂ ਮਨੈ ਅਵਤਾਰਨ ਮਾਨਯੋ ॥

काहूँ ने राम कहयो कृसना कहु काहू मनै अवतारन मानयो ॥

ਕਿਸੇ ਨੇ (ਉਸਨੂੰ) ਰਾਮ ਕਿਹਾ ਹੈ ਅਤੇ ਕਿਸੇ ਨੇ ਕ੍ਰਿਸ਼ਨ ਅਤੇ ਕਿਸੇ ਨੇ ਮਨ ਵਿਚ (ਉਸਨੂੰ) ਅਵਤਾਰਾ ਵਿਚ ਮੰਨਿਆ ਹੈ।

ਫੋਕਟ ਧਰਮ ਬਿਸਾਰ ਸਬੈ ਕਰਤਾਰ ਹੀ ਕਉ ਕਰਤਾ ਜੀਅ ਜਾਨਯੋ ॥੧੨॥

फोकट धरम बिसार सबै करतार ही कउ करता जीअ जानयो ॥१२॥

(ਪਰ ਮੈਂ ਆਪਣੇ) ਮਨ ਵਿਚ ਸਾਰੇ ਫੋਕਟ ਧਰਮਾ ਨੂੰ ਭੁਲਾ ਕੇ, ਕੇਵਲ ਕਰਤਾਰ ਨੂੰ ਹੀ ਕਰਤਾ ਮੰਨਿਆ ਹੈ ॥੧੨॥

ਜੌ ਕਹੋ ਰਾਮ ਅਜੋਨਿ ਅਜੈ ਅਤਿ ਕਾਹੇ ਕੌ ਕੌਸਲਿ ਕੁਖ ਜਯੋ ਜੂ ॥

जौ कहो राम अजोनि अजै अति काहे कौ कौसलि कुख जयो जू ॥

ਜੇ ਰਾਮ ਨੂੰ ਅਜੋਨੀ ਅਤੇ ਅਤਿ ਅਜੈ ਕਹੋਗੇ, (ਤਾ ਉਹ) ਕੌਸ਼ਲਿਆ ਦੀ ਕੁਖ ਵਿਚੋਂ ਕਿਉਂ ਜੰਮਿਆ ਸੀ।

ਕਾਲ ਹੂੰ ਕਾਲ ਕਹੋ ਜਿਹ ਕੌ ਕਿਹਿ ਕਾਰਣ ਕਾਲ ਤੇ ਦੀਨ ਭਯੋ ਜੂ ॥

काल हूँ काल कहो जिह कौ किहि कारण काल ते दीन भयो जू ॥

ਜੇ ਕਾਨ੍ਹ ਨੂੰ ਹੀ ਕਾਲ ਕਹੋਗੇ, (ਤਾ ਉਹ) ਕਿਸ ਲਈ ਕਾਲ ਦੇ ਅਧੀਨ ਹੋਇਆ ਸੀ (ਅਰਥਾਤ ਮ੍ਰਿਤੂ ਨੂੰ ਪ੍ਰਾਪਤ ਹੋਇਆ ਸੀ)।

ਸਤਿ ਸਰੂਪ ਬਿਬੈਰ ਕਹਾਇ ਸੁ ਕਯੋਂ ਪਥ ਕੋ ਰਥ ਹਾਕਿ ਧਯੋ ਜੂ ॥

सति सरूप बिबैर कहाइ सु कयों पथ को रथ हाकि धयो जू ॥

(ਜੋ) ਸਤਿ ਸਰੂਪ ਅਤੇ ਨਿਰਵੈਰ ਅਖਵਾਉਂਦਾ ਹੈ, (ਤਾ ਉਸਨੇ) ਅਰਜਨ (ਪਥ-ਪਾਰਥ) ਦਾ ਰਥ ਕਿਉਂ ਹਿਕ ਕੇ ਭਜਾਇਆ ਸੀ।

ਤਾਹੀ ਕੋ ਮਾਨਿ ਪ੍ਰਭੂ ਕਰਿ ਕੈ ਜਿਹ ਕੋ ਕੋਊ ਭੇਦੁ ਨ ਲੈਨ ਲਯੋ ਜੂ ॥੧੩॥

ताही को मानि प्रभू करि कै जिह को कोऊ भेदु न लैन लयो जू ॥१३॥

(ਹੇ ਮਨ!) ਉਸੇ ਨੂੰ ਪ੍ਰਭੂ ਕਰਕੇ ਮੰਨ ਜਿਸ ਦਾ ਭੇਦ ਨਾ ਕਿਸੇ ਨੇ ਲਿਆ ਹੈ ਅਤੇ ਨਾ ਲਏਗਾ ॥੧੩॥

ਕਯੋ ਕਹੋ ਕ੍ਰਿਸਨ ਕ੍ਰਿਪਾਨਿਧਿ ਹੈ ਕਿਹ ਕਾਜ ਤੇ ਬਧਕ ਬਾਣੁ ਲਗਾਯੋ ॥

क्यो कहो कृसन कृपानिधि है किह काज ते बधक बाणु लगायो ॥

ਕਿਉਂ ਕਹਿੰਦੇ ਹੋ ਕਿ ਕ੍ਰਿਸ਼ਨ ਕ੍ਰਿਪਾ ਨਿਧੀ (ਪਰਮਾਤਮਾ) ਹੈ (ਫਿਰ) ਕਿਸ ਲਈ ਬਧਕ (ਸ਼ਿਕਾਰੀ) ਨੇ (ਉਸਨੂੰ) ਬਾਣ ਮਾਰਿਆ ਸੀ?

ਅਉਰ ਕੁਲੀਨ ਉਧਾਰਤ ਜੋ ਕਿਹ ਤੇ ਅਪਨੋ ਕੁਲਿ ਨਾਸੁ ਕਰਾਯੋ ॥

अउर कुलीन उधारत जो किह ते अपनो कुलि नासु करायो ॥

(ਜੋ) ਉਹ ਹੋਰਾ ਦੀਆਂ ਕੁਲਾ ਨੂੰ ਉਧਾਰਨ ਵਾਲਾ ਹੈ, (ਤਾ ਉਸਨੇ) ਆਪਣੀ ਕੁਲ ਦਾ ਨਾਸ ਕਰਾਇਆ ਸੀ?

ਆਦਿ ਅਜੋਨਿ ਕਹਾਇ ਕਹੋ ਕਿਮ ਦੇਵਕਿ ਕੇ ਜਠਰੰਤਰ ਆਯੋ ॥

आदि अजोनि कहाइ कहो किम देवकि के जठरंतर आयो ॥

(ਜੇ ਉਹ) ਆਦਿ ਕਾਲ ਤੋਂ ਅਜੋਨੀ ਅਖਵਾਉਂਦਾ ਸੀ (ਤਾ ਫਿਰ ਉਹ) ਦੇਵਕੀ ਦੇ ਪੇਟ ਵਿਚ ਕਿਸ ਤਰ੍ਹਾ ਆਇਆ ਸੀ।

ਤਾਤ ਨ ਮਾਤ ਕਹੈ ਜਿਹ ਕੋ ਤਿਹ ਕਯੋ ਬਸੁਦੇਵਹਿ ਬਾਪੁ ਕਹਾਯੋ ॥੧੪॥

तात न मात कहै जिह को तिह कयो बसुदेवहि बापु कहायो ॥१४॥

ਜਿਸ ਦਾ ਕੋਈ ਪਿਤਾ ਅਤੇ ਮਾਤਾ ਨਹੀਂ ਕਿਹਾ ਜਾਦਾ, (ਤਾ ਫਿਰ) ਵਸੁਦੇਵ (ਉਸ ਦਾ) ਪਿਤਾ ਕਿਵੇਂ ਅਖਵਾਇਆ ਹੈ ॥੧੪॥

ਕਾਹੇ ਕੌ ਏਸ ਮਹੇਸਹਿ ਭਾਖਤ ਕਾਹਿ ਦਿਜੇਸ ਕੋ ਏਸ ਬਖਾਨਯੋ ॥

काहे कौ एस महेसहि भाखत काहि दिजेस को एस बखानयो ॥

ਕਿਸ ਲਈ ਸ਼ਿਵ ਨੂੰ ਈਸ਼ਵਰ ਕਹਿੰਦੇ ਹੋ ਅਤੇ ਕਿਸ ਲਈ ਬ੍ਰਹਮਾ ਨੂੰ ਪਰਮੇਸ਼ਰ ਬਖਾਨ ਕਰਦੇ ਹੋ।

ਹੈ ਨ ਰਘ੍ਵੇਸ ਜਦ੍ਵੇਸ ਰਮਾਪਤਿ ਤੈ ਜਿਨ ਕੋ ਬਿਸੁਨਾਥ ਪਛਾਨਯੋ ॥

है न रघ्वेस जद्वेस रमापति तै जिन को बिसुनाथ पछानयो ॥

ਰਾਮ, ਕ੍ਰਿਸ਼ਨ ਅਤੇ ਵਿਸ਼ਣੂ ਵੀ (ਈਸ਼ਵਰ) ਨਹੀਂ ਹਨ, ਜਿਨ੍ਹਾ ਨੂੰ ਤੂੰ ਵਿਸ਼ਵਨਾਥ ਵਜੋਂ ਪਛਾਣਿਆ ਹੈ।

ਏਕ ਕੋ ਛਾਡਿ ਅਨੇਕ ਭਜੇ ਸੁਕਦੇਵ ਪਰਾਸਰ ਬਯਾਸ ਝੁਠਾਨਯੋ ॥

एक को छाडि अनेक भजे सुकदेव परासर बयास झुठानयो ॥

ਇਕ ਨੂੰ ਛਡ ਕੇ ਅਨੇਕ ਦੀ ਅਰਾਧਨਾ ਕਰਨ ਨਾਲ (ਤੁਸੀ) ਸੁਕਦੇਵ, ਪਰਾਸ਼ਰ ਅਤੇ ਬਿਆਸ ਨੂੰ ਝੂਠਾ ਸਿੱਧ ਕਰਦੇ ਹੋ।

ਫੋਕਟ ਧਰਮ ਸਜੇ ਸਬ ਹੀ ਹਮ ਏਕ ਹੀ ਕੌ ਬਿਧਿ ਨੇਕ ਪ੍ਰਮਾਨਯੋ ॥੧੫॥

फोकट धरम सजे सब ही हम एक ही कौ बिधि नेक प्रमानयो ॥१५॥

ਸਾਰੇ ਧਰਮ ਫੋਕਟ ਰੂਪ ਵਿਚ ਸਥਿਤ ਹਨ। ਅਸੀਂ ਤਾ ਇਕ ਨੂੰ ਹੀ ਅਨੇਕ ਢੰਗਾ ਨਾਲ ਪ੍ਰਮਾਣਿਤ ਕਰਦੇ ਹਾ ॥੧੫॥

ਕੋਊ ਦਿਜੇਸ ਕੁ ਮਾਨਤ ਹੈ ਅਰੁ ਕੋਊ ਮਹੇਸ ਕੋ ਏਸ ਬਤੈ ਹੈ ॥

कोऊ दिजेस कु मानत है अरु कोऊ महेस को एस बतै है ॥

ਕੋਈ ਬ੍ਰਹਮਾ ('ਦਿਜੇਸ') ਨੂੰ ਮੰਨਦਾ ਹੈ ਅਤੇ ਕੋਈ ਸ਼ਿਵ ਨੂੰ ਈਸ਼ਵਰ ਦਸਦਾ ਹੈ।

ਕੋਊ ਕਹੈ ਬਿਸਨੋ ਬਿਸੁਨਾਇਕ ਜਾਹਿ ਭਜੇ ਅਘ ਓਘ ਕਟੈ ਹੈ ॥

कोऊ कहै बिसनो बिसुनाइक जाहि भजे अघ ओघ कटै है ॥

ਕੋਈ ਵਿਸ਼ਣੂ ਨੂੰ ਹੀ ਵਿਸ਼ਵ-ਨਾਇਕ ਕਹਿੰਦਾ ਹੈ ਜਿਸ ਨੂੰ ਭਜਣ ਨਾਲ ਸਾਰੇ ਪਾਪ ਕਟ ਜਾਦੇ ਹਨ।

ਬਾਰ ਹਜਾਰ ਬਿਚਾਰ ਅਰੇ ਜੜ ਅੰਤ ਸਮੇ ਸਬ ਹੀ ਤਜਿ ਜੈ ਹੈ ॥

बार हजार बिचार अरे जड़ अंत समे सब ही तजि जै है ॥

ਹੇ ਮੂਰਖ! ਹਜ਼ਾਰ ਵਾਰ ਵਿਚਾਰ ਕਰ ਲੈ, ਇਹ ਸਾਰੇ ਹੀ ਅੰਤ ਵੇਲੇ ਛਡ ਜਾਦੇ ਹਨ।

ਤਾ ਹੀ ਕੋ ਧਯਾਨ ਪ੍ਰਮਾਨਿ ਹੀਏ ਜੋਊ ਕੇ ਅਬ ਹੈ ਅਰ ਆਗੈ ਊ ਹ੍ਵੈ ਹੈ ॥੧੬॥

ता ही को धयान प्रमानि हीए जोऊ के अब है अर आगै ऊ ह्वै है ॥१६॥

ਉਸੇ ਦਾ ਧਿਆਨ ਹਿਰਦੇ ਵਿਚ ਧਾਰਨ ਕਰ ਜੋ (ਪਹਿਲਾ) ਸੀ, ਹੁਣ ਹੈ ਅਤੇ ਭਵਿਖ ਵਿਚ ਹੋਵੇਗਾ ॥੧੬॥

ਕੋਟਕ ਇੰਦ੍ਰ ਕਰੇ ਜਿਹ ਕੇ ਕਈ ਕੋਟਿ ਉਪਿੰਦ੍ਰ ਬਨਾਇ ਖਪਾਯੋ ॥

कोटक इंद्र करे जिह के कई कोटि उपिंद्र बनाइ खपायो ॥

ਕਰੋੜਾ ਇੰਦਰ ਜਿਸ ਦੇ ਸਿਰਜੇ ਹੋਏ ਹਨ ਅਤੇ (ਜਿਸਨੇ) ਕਈ ਕਰੋੜ ਬਾਵਨ (ਉਪਿੰਦ੍ਰ) ਬਣਾ ਕੇ ਫਿਰ ਨਸ਼ਟ ਕਰ ਦਿੱਤੇ ਹਨ।

ਦਾਨਵ ਦੇਵ ਫਨਿੰਦ੍ਰ ਧਰਾਧਰ ਪਛ ਪਸੂ ਨਹਿ ਜਾਤਿ ਗਨਾਯੋ ॥

दानव देव फनिंद्र धराधर पछ पसू नहि जाति गनायो ॥

(ਉਸਨੇ) ਦੈਂਤ, ਦੇਵਤੇ, ਸ਼ੇਸ਼ਨਾਗ, ਧਰਾਧਰ (ਪਰਬਤ) ਪੰਛੀ ਅਤੇ ਪਸ਼ੂ (ਇਤਨੇ ਪੈਦਾ ਕੀਤੇ ਹਨ ਕਿ ਉਨ੍ਹਾ ਦੀ) ਗਿਣਤੀ ਨਹੀਂ ਕੀਤੀ ਜਾ ਸਕਦੀ।

ਆਜ ਲਗੇ ਤਪੁ ਸਾਧਤ ਹੈ ਸਿਵ ਊ ਬ੍ਰਹਮਾ ਕਛੁ ਪਾਰ ਨ ਪਾਯੋ ॥

आज लगे तपु साधत है सिव ऊ ब्रहमा कछु पार न पायो ॥

ਅਜ ਤਕ ਸ਼ਿਵ ਅਤੇ ਬ੍ਰਹਮਾ ਤਪ ਕਰਦੇ ਆ ਰਹੇ ਹਨ (ਪਰ ਉਸ ਦਾ) ਕੁਝ ਵੀ ਪਾਰ ਨਹੀਂ ਪਾ ਸਕੇ।

ਬੇਦ ਕਤੇਬ ਨ ਭੇਦ ਲਖਯੋ ਜਿਹ ਸੋਊ ਗੁਰੂ ਗੁਰ ਮੋਹਿ ਬਤਾਯੋ ॥੧੭॥

बेद कतेब न भेद लखयो जिह सोऊ गुरू गुर मोहि बतायो ॥१७॥

ਵੇਦਾ ਅਤੇ ਕਤੇਬਾ ਨੇ ਜਿਸ ਦਾ ਭੇਦ ਨਹੀਂ ਪਾਇਆ, ਉਹੀ ਗੁਰੂ (ਪਾਰਬ੍ਰਹਮ) ਹੈ (ਜੋ) ਮੈਨੂੰ ਗੁਰੂ ਨੇ ਦਸ ਦਿੱਤਾ ਹੈ ॥੧੭॥

ਧਯਾਨ ਲਗਾਇ ਠਗਿਓ ਸਬ ਲੋਗਨ ਸੀਸ ਜਟਾ ਨ ਹਾਥਿ ਬਢਾਏ ॥

धयान लगाइ ठगिओ सब लोगन सीस जटा न हाथि बढाए ॥

(ਤੁਸੀਂ) ਸਿਰ ਉਤੇ ਜਟਾਵਾ ਅਤੇ ਹੱਥਾ ਦੇ ਨੌਂਹ ਵਧਾ ਕੇ ਅਤੇ (ਬਗਲੇ ਵਾਗ) ਧਿਆਨ ਲਗਾ ਕੇ ਸਾਰੇ ਲੋਕਾ ਨੂੰ ਠਗ ਲਿਆ ਹੈ।

ਲਾਇ ਬਿਭੂਤ ਫਿਰਯੋ ਮੁਖ ਊਪਰਿ ਦੇਵ ਅਦੇਵ ਸਬੈ ਡਹਕਾਏ ॥

लाइ बिभूत फिरयो मुख ऊपरि देव अदेव सबै डहकाए ॥

ਮੂੰਹ ਉਤੇ ਬਿਭੂਤ ਮਲ ਕੇ ਫਿਰ ਰਹੇ ਹੋ ਅਤੇ ਸਾਰੇ ਦੇਵਤਿਆਂ ਅਤੇ ਦੈਂਤਾ ਨੂੰ ਭਰਮਾ ਦਿੱਤਾ ਹੈ।

ਲੋਭ ਕੇ ਲਾਗੇ ਫਿਰਯੋ ਘਰ ਹੀ ਘਰਿ ਜੋਗ ਕੇ ਨਯਾਸ ਸਬੈ ਬਿਸਰਾਏ ॥

लोभ के लागे फिरयो घर ही घरि जोग के नयास सबै बिसराए ॥

ਲੋਭ ਦੇ ਵਸ ਹੋ ਕੇ ਘਰ ਘਰ (ਵਿਚ ਭਿਖਿਆ ਲਈ) ਫਿਰ ਰਹੇ ਹੋ ਅਤੇ (ਸੱਚੇ) ਯੋਗ ਦੇ ਸਾਰੇ ਢੰਗ ਭੁਲਾ ਦਿੱਤੇ ਹਨ।

ਲਾਜ ਗਈ ਕਛੁ ਕਾਜੁ ਸਰਯੋ ਨਹਿ ਪ੍ਰੇਮ ਬਿਨਾ ਪ੍ਰਭ ਪਾਨਿ ਨ ਆਏ ॥੧੮॥

लाज गई कछु काजु सरयो नहि प्रेम बिना प्रभ पानि न आए ॥१८॥

(ਸਭ) ਲਾਜ-ਮਰਯਾਦਾ ਖਤਮ ਸਹੋ ਗਈ, (ਪਰ) ਕੁਝ ਵੀ ਕੰਮ ਨਹੀਂ ਸਰਿਆ (ਕਿਉਂਕਿ) ਪ੍ਰੇਮ ਤੋਂ ਬਿਨਾ ਪ੍ਰਭੂ ਹੱਥ ਨਹੀਂ ਆਉਂਦੇ ਹਨ ॥੧੮॥

ਕਾਹੇ ਕਉ ਡਿੰਭ ਕਰੈ ਮਨ ਮੂਰਖ ਡਿੰਭ ਕਰੇ ਅਪੁਨੀ ਪਤਿ ਖ੍ਵੈ ਹੈ ॥

काहे कउ डिंभ करै मन मूरख डिंभ करे अपुनी पति ख्वै है ॥

ਹੇ ਮੂਰਖ ਮਨ! ਕਿਸ ਲਈ ਪਾਖੰਡ ('ਡਿੰਭ') ਕਰਦਾ ਹੈਂ; ਪਾਖੰਡ ਕਰਕੇ ਆਪਣੀ ਹੀ ਪ੍ਰਤਿਸ਼ਠਾ ਨਸ਼ਟ ਕਰ ਰਿਹਾ ਹੈਂ।

ਕਾਹੇ ਕਉ ਲੋਗ ਠਗੇ ਠਗ ਲੋਗਨਿ ਲੋਗ ਗਯੋ ਪਰਲੋਗ ਗਵੈ ਹੈ ॥

काहे कउ लोग ठगे ठग लोगनि लोग गयो परलोग गवै है ॥

ਕਿਸ ਲਈ ਲੋਕਾ ਨੂੰ ਠਗਦਾ ਹੈ? ਲੋਕਾ ਨੂੰ ਠਗਣ ਨਾਲ (ਇਹ) ਲੋਕ ਤਾ ਵਿਗੜ ਚੁਕਾ ਹੈ, ਪਰਲੋਕ ਵੀ ਵਿਗੜਦਾ ਜਾ ਰਿਹਾ ਹੈ।

ਦੀਲ ਦਯਾਲ ਕੀ ਠੌਰ ਜਹਾ ਤਿਹਿ ਠੌਰ ਬਿਖੈ ਤੁਹਿ ਠੌਰ ਨ ਹ੍ਵੈ ਹੈ ॥

दील दयाल की ठौर जहा तिहि ठौर बिखै तुहि ठौर न ह्वै है ॥

ਜਿਥੇ ਦੀਨ ਦਿਆਲ (ਪਰਮਾਤਮਾ) ਦਾ ਠਿਕਾਣਾ ਹੈ; ਉਸ ਸਥਾਨ ਵਿਚ ਤੈਨੂੰ ਢੋਈ ਨਹੀਂ ਮਿਲੇਗੀ।

ਚੇਤ ਰੇ ਚੇਤ ਅਚੇਤ ਮਹਾ ਜੜ ਭੇਖ ਕੇ ਕੀਨੇ ਅਲੇਖ ਨ ਪੈ ਹੈ ॥੧੯॥

चेत रे चेत अचेत महा जड़ भेख के कीने अलेख न पै है ॥१९॥

ਹੇ ਮਹਾ ਮੂਰਖ ਅਤੇ ਬੇਸਮਝ! (ਹੁਣ ਵੀ ਤੂੰ) ਚੇਤੇ ਕਰ ਲੈ (ਕਿਉਂਕਿ) ਭੇਖ ਦੇ ਕੀਤਿਆਂ ਅਲੇਖ (ਪ੍ਰਭੂ) ਨੂੰ ਪ੍ਰਾਪਤ ਨਹੀਂ ਕਰ ਸਕੇਂਗਾ ॥੧੯॥

ਕਾਹੇ ਕਉ ਪੂਜਤ ਪਾਹਨ ਕਉ ਕਛੁ ਪਾਹਨ ਮੈ ਪਰਮੇਸਰ ਨਾਹੀ ॥

काहे कउ पूजत पाहन कउ कछु पाहन मै परमेसर नाही ॥

ਕਿਸ ਲਈ ਪੱਥਰਾ ਨੂੰ ਪੂਜ ਰਿਹਾ ਹੈ? (ਇਨ੍ਹਾ) ਪੱਥਰਾ ਵਿਚ ਪਰਮੇਸ਼ਵਰ (ਆਦਿ) ਕੁਝ ਨਹੀਂ ਹੈ।

ਤਾਹੀ ਕੋ ਪੂਜ ਪ੍ਰਭੂ ਕਰਿ ਕੇ ਜਿਹ ਪੂਜਤ ਹੀ ਅਘ ਓਘ ਮਿਟਾਹੀ ॥

ताही को पूज प्रभू करि के जिह पूजत ही अघ ओघ मिटाही ॥

ਉਸੇ ਨੂੰ ਪ੍ਰਭੂ ਮੰਨ ਕੇ ਪੂਜਾ ਕਰ, ਜਿਸ ਨੂੰ ਪੂਜਣ ਨਾਲ ਪਾਪ ਦਾ ਸਮੂਹ ਮਿਟ ਜਾਦੇ ਹਨ।

ਆਧਿ ਬਿਆਧਿ ਕੇ ਬੰਧਨ ਜੇਤਕ ਨਾਮ ਕੇ ਲੇਤ ਸਬੈ ਛੁਟਿ ਜਾਹੀ ॥

आधि बिआधि के बंधन जेतक नाम के लेत सबै छुटि जाही ॥

ਆਧਿ ਅਤੇ ਬਿਆਧਿ (ਆਦਿਕ) ਜਿਤਨੇ ਵੀ ਬੰਧਨ ਹਨ, (ਉਸ ਦੇ) ਨਾਮ ਲੈਂਦਿਆਂ ਹੀ ਸਭ ਨਸ਼ਟ ਹੋ ਜਾਂਦੇ ਹਨ।

ਤਾਹੀ ਕੋ ਧਯਾਨੁ ਪ੍ਰਮਾਨ ਸਦਾ ਇਨ ਫੋਕਟ ਧਰਮ ਕਰੇ ਫਲੁ ਨਾਹੀ ॥੨੦॥

ताही को धयानु प्रमान सदा इन फोकट धरम करे फलु नाही ॥२०॥

ਸਦਾ ਉਸ ਦੇ ਧਿਆਨ ਵਿਚ ਮਗਨ ਰਹਿ, (ਕਿਉਂਕਿ) ਇਨ੍ਹਾ ਵਿਅਰਥ ਦੇ ਧਰਮਾ ਨੂੰ ਕਰਨ ਨਾਲ (ਕੋਈ) ਫਲ ਪ੍ਰਾਪਤ ਨਹੀਂ ਮਿਲਦਾ ॥੨੦॥

ਫੋਕਟ ਧਰਮ ਭਯੋ ਫਲ ਹੀਨ ਜੁ ਪੂਜ ਸਿਲਾ ਜੁਗਿ ਕੋਟਿ ਗਵਾਈ ॥

फोकट धरम भयो फल हीन जु पूज सिला जुगि कोटि गवाई ॥

(ਤੂੰ) ਪੱਥਰਾ ਦੀ ਪੂਜਾ ਕਰਕੇ ਕਰੋੜਾ ਯੁਗ ਨਸ਼ਟ ਕਰ ਲਏ ਹਨ, ਉਹ ਫੋਕਟ ਧਰਮ ਫਲਹੀਨ ਸਿੱਧ ਹੋਏ ਹਨ।

ਸਿਧਿ ਕਹਾ ਸਿਲ ਕੇ ਪਰਸੈ ਬਲੁ ਬ੍ਰਿਧ ਘਟੀ ਨਵ ਨਿਧਿ ਨ ਪਾਈ ॥

सिधि कहा सिल के परसै बलु बृध घटी नव निधि न पाई ॥

ਸਿਲਾ (ਮੂਰਤੀ) ਨੂੰ ਪੂਜਣ ਨਾਲ ਕਿਹੜੀ ਸਿੱਧੀ (ਪ੍ਰਾਪਤ ਹੋਈ ਹੈ) (ਅਜਿਹਾ ਕਰਨ ਨਾਲ) ਬਲ ਅਤੇ ਵ੍ਰਿਧੀ ਘਟੀ ਹੈ ਅਤੇ ਨੌਂ ਨਿਧੀਆਂ ਦੀ ਪ੍ਰਾਪਤੀ ਨਹੀਂ ਹੋਈ ਹੈ।

ਆਜ ਹੀ ਆਜੁ ਸਮੋ ਜੁ ਬਿਤਯੋ ਨਹਿ ਕਾਜਿ ਸਰਯੋ ਕਛੁ ਲਾਜਿ ਨ ਆਈ ॥

आज ही आजु समो जु बितयो नहि काजि सरयो कछु लाजि न आई ॥

ਅਜ ਹੀ ਅਜ ਕਰਦਿਆਂ ਜਿਹੜਾ ਸਮਾ ਬੀਤ ਗਿਆ ਹੈ, ਉਸ ਵਿਚ ਨਾ ਕੁਝ ਸੰਵਰਿਆ ਹੈ ਅਤੇ ਨਾ ਹੀ ਕੁਝ ਲੱਜਾ ਆਈ ਹੈ।

ਸ੍ਰੀ ਭਗਵੰਤ ਭਜਯੋ ਨ ਅਰੇ ਜੜ ਐਸੇ ਹੀ ਐਸੇ ਸੁ ਬੈਸ ਗਵਾਈ ॥੨੧॥

स्री भगवंत भजयो न अरे जड़ ऐसे ही ऐसे सु बैस गवाई ॥२१॥

ਹੇ ਮੂਰਖ! (ਤੂੰ) ਸ੍ਰੀ ਭਗਵਾਨ ਦਾ ਭਜਨ ਨਹੀਂ ਕੀਤਾ ਅਤੇ ਵਿਅਰਥ (ਸਾਰੀ) ਉਮਰ ਗੰਵਾ ਦਿੱਤੀ ਹੈ ॥੨੧॥

ਜੌ ਜੁਗ ਤੇ ਕਰ ਹੈ ਤਪਸਾ ਕੁਛ ਤੋਹਿ ਪ੍ਰਸੰਨੁ ਨ ਪਾਹਨ ਕੈ ਹੈ ॥

जौ जुग ते कर है तपसा कुछ तोहि प्रसंनु न पाहन कै है ॥

ਜੇ (ਤੂੰ) ਯੁਗਾ ਤਕ ਤਪਸਿਆ ਕਰਦਾ ਰਹੇਂ, (ਪਰ) ਤੈਨੂੰ (ਇਹ) ਪੱਥਰ ਕੁਝ ਵੀ ਪ੍ਰਸੰਨ ਨਹੀਂ ਕਰਨਗੇ।

ਹਾਥਿ ਉਠਾਇ ਭਲੀ ਬਿਧਿ ਸੋ ਜੜ ਤੋਹਿ ਕਛੂ ਬਰਦਾਨੁ ਨ ਦੈ ਹੈ ॥

ਹਾਥਿ ਉਠਾਇ ਭਲੀ ਬਿਧਿ ਸੋ ਜੜ੍ਹ ਤੋਹਿ ਕਛੂ ਬਰਦਾਨੁ ਨ ਦੈ ਹੈ ॥

ਹੇ ਮੂਰਖ! ਚੰਗੀ ਤਰ੍ਹਾ ਹੱਥ ਉਠਾ ਕੇ (ਉਹ ਪੱਥਰ) ਤੈਨੂੰ ਕੁਝ ਵਰਦਾਨ ਨਹੀਂ ਦੇਣਗੇ।

ਕਉਨ ਭਰੋਸੋ ਭਯਾ ਇਹ ਕੋ ਕਹੁ ਭੀਰ ਪਰੀ ਨਹਿ ਆਨਿ ਬਚੈ ਹੈ ॥

कउन भरोसो भया इह को कहु भीर परी नहि आनि बचै है ॥

ਦਸ, ਇਨ੍ਹਾ ਦਾ ਕੀ ਭਰੋਸਾ ਹੋਇਆ, ਭੀੜ ਪੈਣ ਤੇ ਆ ਕੇ ਨਹੀਂ ਬਚਾਉਣਗੇ।

ਜਾਨੁ ਰੇ ਜਾਨੁ ਅਜਾਨ ਹਠੀ ਇਹ ਫੋਕਟ ਧਰਮ ਸੁ ਭਰਮ ਗਵੈ ਹੈ ॥੨੨॥

जानु रे जानु अजान हठी इह फोकट धरम सु भरम गवै है ॥२२॥

ਹੇ ਬੇਸਮਝ ਅਤੇ ਹਠੀਲੇ! ਸੰਭਲ ਜਾ, ਇਨ੍ਹਾ ਫੋਕਟ ਧਰਮਾ ਦੇ ਭਰਮ ਵਿਚ (ਤੂੰ) ਗਵਾਚ ਰਿਹਾ ਹੈਂ ॥੨੨॥

ਜਾਲ ਬਧੇ ਸਬ ਹੀ ਮ੍ਰਿਤ ਕੇ ਕੋਊ ਰਾਮ ਰਸੂਲ ਨ ਬਾਚਨ ਪਾਏ ॥

जाल बधे सब ही मृत के कोऊ राम रसूल न बाचन पाए ॥

ਸਾਰੇ ਹੀ ਮੌਤ ਦੇ ਜਾਲ ਵਿਚ ਬੰਨ੍ਹੇ ਹੋਏ ਹਨ, ਕੋਈ ਰਾਮ ਅਤੇ ਰਸੂਲ ਵੀ (ਉਸ ਤੋਂ) ਬਚ ਨਹੀਂ ਸਕਿਆ ਹੈ।

ਦਾਨਵ ਦੇਵ ਫਨਿੰਦ ਧਰਾਧਰ ਭੂਤ ਭਵਿਖ ਉਪਾਇ ਮਿਟਾਏ ॥

दानव देव फनिंद धराधर भूत भविख उपाइ मिटाए ॥

ਦੈਂਤ, ਦੇਵ ਤੇ ਸ਼ੇਸ਼ਨਾਗ, ਧਰਾਧਰ (ਪਰਬਤ) ਭੂਤ ਕਾਲ ਵਿਚ ਪੈਦਾ ਕੀਤੇ ਹਨ ਅਤੇ ਭਵਿਸ਼ਤ ਵਿਚ ਮਿਟਾ ਦੇਵੇਗਾ।

ਅੰਤ ਮਰੇ ਪਛੁਤਾਇ ਪ੍ਰਿਥੀ ਪਰਿ ਜੇ ਜਗ ਮੈ ਅਵਤਾਰ ਕਹਾਏ ॥

अंत मरे पछुताइ पृथी परि जे जग मै अवतार कहाए ॥

ਜੋ ਜਗਤ ਵਿਚ ਆਪਣੇ ਆਪ ਨੂੰ ਅਵਤਾਰ ਅਖਵਾਉਂਦੇ ਸਨ, ਉਹ ਵੀ ਅੰਤ ਵਿਚ ਪਛਤਾਉਂਦੇ ਹੋਏ ਪ੍ਰਿਥਵੀ ਉਤੇ ਮਰ ਗਏ ਹਨ।

ਰੇ ਮਨ ਲੈਲ ਇਕੇਲ ਹੀ ਕਾਲ ਕੇ ਲਾਗਤ ਕਾਹਿ ਨ ਪਾਇਨ ਧਾਏ ॥੨੩॥

रे मन लैल इकेल ही काल के लागत काहि न पाइन धाए ॥२३॥

ਹੇ ਮੰਦ ਭਾਗੇ ਮਨ (ਤੂੰ) ਭਜ ਕੇ ਇਕਲੇ ਕਾਲ (ਪਰਮ ਸੱਤਾ) ਦੇ ਚਰਨੀ ਹੀ ਕਿਉਂ ਨਹੀਂ ਲਗ ਜਾਦਾ ॥੨੩॥

ਕਾਲ ਹੀ ਪਾਇ ਭਇਓ ਬ੍ਰਹਮਾ ਗਹਿ ਦੰਡ ਕਮੰਡਲ ਭੂਮਿ ਭ੍ਰਮਾਨਯੋ ॥

काल ही पाइ भइओ ब्रहमा गहि दंड कमंडल भूमि भ्रमानयो ॥

ਕਾਲ (ਦੀ ਆਗਿਆ) ਪ੍ਰਾਪਤ ਕਰਕੇ ਬ੍ਰਹਮਾ ਹੋਂਦ ਵਿਚ ਆਇਆ ਹੈ, ਜੋ ਡੰਡਾ ਅਤੇ ਕਮੰਡਲ ਪਕੜ ਕੇ ਸਾਰੀ ਧਰਤੀ ਉਤੇ ਫਿਰਦਾ ਰਿਹਾ ਹੈ।

ਕਾਲ ਹੀ ਪਾਇ ਸਦਾ ਸਿਵ ਜੂ ਸਭ ਦੇਸ ਬਦੇਸ ਭਇਆ ਹਮ ਜਾਨਯੋ ॥

काल ही पाइ सदा सिव जू सभ देस बदेस भइआ हम जानयो ॥

ਕਾਲ (ਦੀ ਆਗਿਆ) ਪ੍ਰਾਪਤ ਕਰਕੇ ਸਦਾ ਸ਼ਿਵ ਜੀ ਸਾਰੇ ਦੇਸਾ ਬਿਦੇਸਾ ਵਿਚ ਫਿਰਦਾ ਰਿਹਾ ਹੈ, (ਇਹ) ਅਸੀਂ ਜਾਣਦੇ ਹਾ।

ਕਾਲ ਹੀ ਪਾਇ ਭਯੋ ਮਿਟ ਗਯੋ ਜਗ ਯਾ ਹੀ ਤੇ ਤਾਹਿ ਸਭੋ ਪਹਿਚਾਨਯੋ ॥

काल ही पाइ भयो मिट गयो जग या ही ते ताहि सभो पहिचानयो ॥

ਕਾਲ (ਦੀ ਆਗਿਆ) ਪ੍ਰਾਪਤ ਕਰਕੇ ਜਗਤ ਹੋਂਦ ਵਿਚ ਆਇਆ ਹੈ ਅਤੇ ਮਿਟਦਾ ਰਿਹਾ ਹੈ। ਇਸ ਲਈ ਉਸ ਦੇ ਸਬਾਰੇ (ਰੂਪ) ਪਛਾਣੇ ਹਨ।

ਬੇਦ ਕਤੇਬ ਕੇ ਭੇਦ ਸਬੈ ਤਜਿ ਕੇਵਲ ਕਾਲ ਕ੍ਰਿਪਾਨਿਧਿ ਮਾਨਯੋ ॥੨੪॥

बेद कतेब के भेद सबै तजि केवल काल कृपानिधि मानयो ॥२४॥

ਵੇਦਾ ਅਤੇ ਕਤੇਬਾ ਵਿਚ ਦਸੇ ਸਾਰੇ ਭੇਦਾ (ਫਰਕਾ) ਨੂੰ ਤਿਆਗ ਕੇ ਕੇਵਲ ਕਾਲ (ਪਰਮ-ਸੱਤਾ) ਨੂੰ ਹੀ ਕ੍ਰਿਪਾ ਨਿਧੀ ਮੰਨਿਆ ਹੈ ॥੨੪॥

ਕਾਲ ਗਯੋ ਇਨ ਕਾਮਨ ਸਿਉ ਜੜ ਕਾਲ ਕ੍ਰਿਪਾਲ ਹੀਐ ਨ ਚਿਤਾਰਯੋ ॥

काल गयो इन कामन सिउ जड़ काल कृपाल हीऐ न चितारयो ॥

ਹੇ ਮੂਰਖ! ਇਨ੍ਹਾ ਕੰਮਾ ਕਰਕੇ ਹੀ ਸਾਰਾ ਸਮਾ ਬੀਤ ਗਿਆ ਹੈ ਅਤੇ ਕ੍ਰਿਪਾਲੂ ਕਾਲ (ਪ੍ਰਭੂ) ਨੂੰ (ਕਦੇ) ਹਿਰਦੇ ਵਿਚ ਯਾਦ ਨਹੀਂ ਕੀਤਾ।

ਲਾਜ ਕੋ ਛਾਡਿ ਨ੍ਰਿਲਾਜ ਅਰੇ ਤਜਿ ਕਾਜਿ ਅਕਾਜ ਕੇ ਕਾਜ ਸਵਾਰਯੋ ॥

लाज को छाडि नृलाज अरे तजि काजि अकाज के काज सवारयो ॥

ਹੇ (ਮੂਰਖ!) ਲਾਜ ਨੂੰ ਛਡ ਕੇ ਨਿਰਲਜ (ਹੋ ਰਿਹਾ ਹੈਂ) ਅਤੇ ਚੰਗੇ ਕੰਮਾ ਨੂੰ ਛਡ ਕੇ ਮਾੜੇ ਕੰਮਾ ਨੂੰ ਕਰ ਕੇ ਕੰਮ ਸੰਵਾਰਨ ਦਾ ਯਤਨ ਕਰ ਰਿਹਾ ਹੈਂ।

ਬਾਜ ਬਨੇ ਗਜਰਾਜ ਬਡੇ ਖਰ ਕੋ ਚੜਿਬੋ ਚਿਤ ਬੀਚ ਬਿਚਾਰਯੋ ॥

बाज बने गजराज बडे खर को चड़िबो चित बीच बिचारयो ॥

(ਉਹੀ ਗੱਲ ਹੋਈ ਕਿ) ਵੱਡੇ ਸੁੰਦਰ ਘੋੜਿਆਂ ਅਤੇ ਰਾਜ-ਹਾਥੀਆਂ ਨੂੰ ਛਡ ਕੇ (ਤੂੰ) ਚਿੱਤ ਵਿਚ ਖੋਤੇ ਉਤੇ ਚੜ੍ਹਨ ਦਾ ਵਿਚਾਰ ਕੀਤਾ ਹੈ।

ਸ੍ਰੀ ਭਗਵੰਤ ਭਜਯੋ ਨ ਅਰੇ ਜੜ ਲਾਜ ਹੀ ਲਾਜ ਤੈ ਕਾਜੁ ਬਿਗਾਰਯੋ ॥੨੫॥

स्री भगवंत भजयो न अरे जड़ लाज ही लाज तै काजु बिगारयो ॥२५॥

ਹੇ ਮੂਰਖ! (ਤੂੰ) ਸ੍ਰੀ ਭਗਵਾਨ ਦਾ ਭਜਨ ਨਹੀਂ ਕੀਤਾ ਅਤੇ ਲਾਜ ਹੀ ਲਾਜ ਵਿਚ ਕੰਮ ਵਿਗਾੜ ਲਿਆ ਹੈ ॥੨੫॥

ਬੇਦ ਕਤੇਬ ਪੜੇ ਬਹੁਤੇ ਦਿਨ ਭੇਦ ਕਛੂ ਤਿਨ ਕੋ ਨਹਿ ਪਾਯੋ ॥

बेद कतेब पड़े बहुते दिन भेद कछू तिन को नहि पायो ॥

(ਤੂੰ) ਵੇਦ ਅਤੇ ਕਤੇਬ ਬਹੁਤ ਦਿਨਾ ਤਕ ਪੜ੍ਹੇ ਹਨ, ਪਰ ਉਨ੍ਹਾ ਦਾ ਕੁਝ ਵੀ ਭੇਦ ਨਹੀਂ ਪਾਇਆ ਹੈ।

ਪੂਜਤ ਠੌਰ ਅਨੇਕ ਫਿਰਯੋ ਪਰ ਏਕ ਕਬੈ ਹੀਯ ਮੈ ਨ ਬਸਾਯੋ ॥

पूजत ठौर अनेक फिरयो पर एक कबै हीय मै न बसायो ॥

ਅਨੇਕ ਥਾਵਾ ਨੂੰ ਪੂਜਦਾ ਫਿਰਿਆ ਹੈਂ, ਪਰ ਇਕ (ਪ੍ਰਭੂ) ਨੂੰ ਕਦੇ ਹਿਰਦੇ ਵਿਚ ਨਹੀਂ ਵਸਾਇਆ।

ਪਾਹਨ ਕੋ ਅਸਥਾਲਯ ਕੋ ਸਿਰ ਨਯਾਇ ਫਿਰਯੋ ਕਛੁ ਹਾਥਿ ਨ ਆਯੋ ॥

पाहन को असथालय को सिर नयाइ फिरयो कछु हाथि न आयो ॥

ਪੱਥਰ ਨੂੰ ਅਤੇ ਕਬਰਾ (ਮੜ੍ਹੀਆਂ) ਨੂੰ ਸਿਰ ਨਿਵਾਉਂਦਾ ਫਿਰਿਆ ਹੈ, (ਪਰ ਉਥੋਂ) ਵੀ ਕੁਝ ਹੱਥ ਨਹੀਂ ਲਗਾ ਹੈ।

ਰੇ ਮਨ ਮੂੜ ਅਗੂੜ ਪ੍ਰਭੂ ਤਜਿ ਆਪਨ ਹੂੜ ਕਹਾ ਉਰਝਾਯੋ ॥੨੬॥

रे मन मूड़ अगूड़ प्रभू तजि आपन हूड़ कहा उरझायो ॥२६॥

ਹੇ ਮੂਰਖ ਮਨ! ਪ੍ਰਗਟ (ਅਗੂੜ) ਪ੍ਰਭੂ ਨੂੰ ਛਡ ਕੇ ਆਪਣੀ ਹੂੜ ਵਿਚ ਕਿਉਂ ਉਲਝ ਗਿਆ ਹੈਂ ॥੨੬॥

ਜੋ ਜੁਗਿਯਾਨ ਕੇ ਜਾਇ ਉਠਿ ਆਸ੍ਰਮ ਗੋਰਖ ਕੋ ਤਿਹ ਜਾਪ ਜਪਾਵੈ ॥

जो जुगियान के जाइ उठि आस्रम गोरख को तिह जाप जपावै ॥

ਜੇ ਕੋਈ ਉਠ ਕੇ ਜੋਗੀਆਂ ਦੇ ਡੇਰੇ ਚਲਾ ਜਾਵੇ, (ਤਾ) ਉਸ ਨੂੰ ਗੋਰਖ ਦਾ ਜਾਪ ਜਪਵਾਉਂਦੇ ਹਨ।

ਜਾਇ ਸੰਨਯਾਸਨ ਕੇ ਤਿਹ ਕੌ ਕਹਿ ਦਤ ਹੀ ਸਤਿ ਹੈ ਮੰਤ੍ਰ ਦ੍ਰਿੜਾਵੈ ॥

जाइ संनयासन के तिह कौ कहि दत ही सति है मंत्र द्रड़ावै ॥

(ਜੇ ਕੋਈ) ਸੰਨਿਆਸੀਆਂ (ਕੋਲ) ਜਾਏ, (ਤਾ) ਉਸ ਨੂੰ ਕਹਿੰਦੇ ਹਨ ਕਿ ਦੱਤ ਹੀ ਸਤਿਸਰੂਪ ਹੈ, ਇਹੀ ਮੰਤ੍ਰ ਦ੍ਰਿੜ੍ਹ ਕਰਵਾਉਂਦੇ ਹਨ।

ਜੋ ਕੋਊ ਜਾਇ ਤੁਰਕਨ ਮੈ ਮਹਿਦੀਨ ਕੇ ਦੀਨ ਤਿਸੇ ਗਹਿ ਲਯਾਵੈ ॥

जो कोऊ जाइ तुरकन मै महिदीन के दीन तिसे गहि लयावै ॥

ਜੇ ਕੋਈ ਤੁਰਕਾ (ਮੁਸਲਮਾਨਾ) ਦੇ ਸਥਾਨ ਵਿਚ ਚਲਾ ਜਾਵੇ, (ਤਾ) ਉਸ ਨੂੰ ਪਕੜ ਕੇ ਮਹਿਦੀਨ (ਹਜ਼ਰਤ ਮੁਹੰਮਦ) ਦੇ ਦੀਲ ਵਿਚ ਲੈ ਆਉਂਦੇ ਹਨ।

ਆਪਹਿ ਬੀਚ ਗਨੈ ਕਰਤਾ ਕਰਤਾਰ ਕੋ ਭੇਦੁ ਨ ਕੋਊ ਬਤਾਵੈ ॥੨੭॥

आपहि बीच गनै करता करतार को भेदु न कोऊ बतावै ॥२७॥

(ਉਹ ਸਾਰੇ) ਆਪਣੇ ਧਰਮ ਵਿਚ ਹੀ ਕਰਤਾ ਪੁਰਖ ਨੂੰ ਗਿਣਦੇ ਹਨ, ਪਰ ਕਰਤਾਰ ਦੇ ਭੇਦ ਨੂੰ ਕੋਈ ਵੀ ਨਹੀਂ ਦਸਦਾ ਹੈ ॥੨੭॥

ਜੋ ਜੁਗੀਆਨ ਕੇ ਜਾਇ ਕਹੈ ਸਬ ਜੋਗਨ ਕੋ ਗ੍ਰਿਹ ਮਾਲ ਉਠੈ ਦੈ ॥

जो जुगीआन के जाइ कहै सब जोगन को गृह माल उठै दै ॥

ਜੇ (ਕੋਈ) ਜੋਗੀਆਂ (ਕੋਲ) ਜਾ ਕੇ (ਪਰਮ ਸੱਤਾ ਨੂੰ ਪ੍ਰਾਪਤ ਕਰਨ ਦੀ ਗੱਲ) ਕਹੇ (ਤਾ ਕਹਿਣਗੇ ਕਿ) ਘਰ ਦਾ ਸਾਰਾ ਮਾਲ ਉਠਾ ਕੇ ਜੋਗੀਆਂ ਨੂੰ ਦੇ ਦਿਓ।

ਜੋ ਪਰੋ ਭਾਜਿ ਸੰਨਜਾਸਨ ਕੈ ਕਹੈ ਦੱਤ ਕੇ ਨਾਮ ਪੈ ਧਾਮ ਲੁਟੈ ਦੈ ॥

जो परो भाजि संन्यासन कै कहै दत्त के नाम पै धाम लुटै दै ॥

ਜੇ (ਉਥੋਂ) ਭਜ ਕੇ ਸੰਨਿਆਸੀਆਂ (ਕੋਲ ਜਾਵੇ ਤਾ) ਕਹਿਣਗੇ ਕਿ ਦੱਤ ਦੇ ਨਾ ਤੇ ਘਰ ਨੂੰ ਲੁਟਾ ਦਿਓ।

ਜੋ ਕਰਿ ਕੋਊ ਮਸੰਦਨ ਸੌ ਕਹੈ ਸਰਬ ਦਰਬ ਲੈ ਮੋਹਿ ਅਬੈ ਦੈ ॥

जो करि कोऊ मसंदन सौ कहै सरब दरब लै मोहि अबै दै ॥

ਜੇਕਰ ਕੋਈ ਮਸੰਦਾ ਨੂੰ ਜਾ ਕੇ ਕਹੇ (ਤਾ ਉਹ ਕਹਿੰਦੇ ਹਨ ਕਿ) ਸਾਰਾ ਧਨ ਹੁਣੇ ਲਿਆ ਕੇ ਸਾਨੂੰ ਦੇ ਦਿਓ।

ਲੇਉ ਹੀ ਲੇਉ ਕਹੈ ਸਬ ਕੋ ਨਰ ਕੋਊ ਨ ਬ੍ਰਹਮ ਬਤਾਇ ਹਮੈ ਦੈ ॥੨੮॥

लेउ ही लेउ कहै सब को नर कोऊ न ब्रहम बताइ हमै दै ॥२८॥

(ਅਸੀਂ ਪਰਮਾਤਮਾ ਨੂੰ ਮਿਲਾ ਦਿੰਦੇ ਹਾ)। ਸਾਰੇ ਲੈਣਾ ਹੀ ਲੈਣਾ ਕਹਿੰਦੇ ਹਨ (ਪਰ) ਕੋਈ ਵੀ ਸਾਨੂੰ ਪਰਮਾਤਮਾ (ਦੀ ਪ੍ਰਾਪਤੀ ਦਾ ਸਾਧਨ) ਨਹੀਂ ਦਸਦਾ ਹੈ ॥੨੮॥

ਜੋ ਕਰਿ ਸੇਵ ਮਸੰਦਨ ਕੀ ਕਹੈ ਆਨਿ ਪ੍ਰਸਾਦਿ ਸਬੈ ਮੋਹਿ ਦੀਜੈ ॥

जो करि सेव मसंदन की कहै आनि प्रसादि सबै मोहि दीजै ॥

ਜੇ ਕੋਈ ਮਸੰਦਾ ਦੀ ਸੇਵਾ ਕਰਨੀ ਚਾਹੇ, (ਉਸ ਨੂੰ) ਕਹਿਣਗੇ ਕਿ ਘਰ (ਪ੍ਰਸਾਦਿ-ਭਵਨ) ਤੋਂ ਸਭ ਕੁਝ ਲਿਆ ਕੇ ਮੈਨੂੰ ਦੇ ਦਿਓ।

ਜੋ ਕਛੁ ਮਾਲ ਤਵਾਲਯ ਸੋ ਅਬ ਹੀ ਉਠਿ ਭੇਟ ਹਮਾਰੀ ਹੀ ਕੀਜੈ ॥

जो कछु माल तवालय सो अब ही उठि भेट हमारी ही कीजै ॥

ਜੋ ਕੁਝ ਮਾਲ ਤੇਰੇ ਘਰ ਵਿਚ ਹੈ,। ਉਹ ਹੁਣੇ ਹੀ ਉਠ (ਕੇ ਜਾਓ ਅਤੇ) ਸਾਨੂੰ ਭੇਟ ਕਰ ਦਿਓ।

ਮੇਰੋ ਈ ਧਯਾਨ ਧਰੋ ਨਿਸਿ ਬਾਸੁਰ ਭੂਲ ਕੈ ਅਉਰ ਕੋ ਨਾਮੁ ਨ ਲੀਜੈ ॥

मेरो ई धयान धरो निसि बासुर भूल कै अउर को नामु न लीजै ॥

ਰਾਤ ਦਿਨ ਮੇਰਾ ਹੀ ਧਿਆਨ ਧਰੋ ਅਤੇ ਭੁਲ ਕੇ ਵੀ ਹੋਰ ਕਿਸੇ ਦਾ ਨਾ ਨਾ ਲਵੋ।

ਦੀਨੇ ਕੋ ਨਾਮੁ ਸੁਨੈ ਭਜਿ ਰਾਤਹਿ ਲੀਨੇ ਬਿਨਾ ਨਹਿ ਨੈਕੁ ਪ੍ਰਸੀਜੈ ॥੨੯॥

दीने को नामु सुनै भजि रातहि लीने बिना नहि नैकु प्रसीजै ॥२९॥

ਦੇਣ ਦਾ ਨਾ ਸੁਣਦਿਆਂ ਹੀ ਰਾਤੋ ਰਾਤ ਭਜ ਜਾਦੇ ਹਨ ਅਤੇ ਲਏ ਬਿਨਾ ਰਤਾ ਜਿੰਨੇ ਵੀ ਪ੍ਰਸੰਨ ਨਹੀਂ ਹੁੰਦੇ ॥੨੯॥

ਆਖਨ ਭੀਤਰਿ ਤੇਲ ਕੌ ਡਾਰ ਸੁ ਲੋਗਨ ਨੀਰੁ ਬਹਾਇ ਦਿਖਾਵੈ ॥

आखन भीतरि तेल कौ डार सु लोगन नीरु बहाइ दिखावै ॥

ਅੱਖਾ ਵਿਚ (ਸੁਰਮਚੂਆਂ ਨਾਲ) ਤੇਲ ਨੂੰ ਪਾ ਕੇ ਲੋਕਾ ਨੂੰ ਹੰਝੂ ਵਗਾ ਕੇ ਵਿਖਾਉਂਦੇ ਹਨ।

ਜੋ ਧਨਵਾਨੁ ਲਖੈ ਨਿਜ ਸੇਵਕ ਤਾਹੀ ਪਰੋਸਿ ਪ੍ਰਸਾਦਿ ਜਿਮਾਵੈ ॥

जो धनवानु लखै निज सेवक ताही परोसि प्रसादि जिमावै ॥

ਜੇ ਕੋਈ ਆਪਣਾ ਸੇਵਕ ਧਨਵਾਨ ਲਗੇ ਤਾ ਪਰੋਸ ਕੇ ਭੋਜਨ ਛਕਾਦੇ ਹਨ।

ਜੋ ਧਨ ਹੀਨ ਲਖੈ ਤਿਹ ਦੇਤ ਨ ਮਾਗਨ ਜਾਤ ਮੁਖੋ ਨ ਦਿਖਾਵੈ ॥

जो धन हीन लखै तिह देत न मागन जात मुखो न दिखावै ॥

ਜੇ ਕੋਈ ਨਿਰਧਨ ਦਿਸ ਪਵੇ, ਉਸ ਨੂੰ ਨਹੀਂ ਦਿੰਦੇ ਅਤੇ ਮੰਗਣ ਨੂੰ ਚਲੇ ਗਏ ਨੂੰ ਮੂੰਹ ਨਹੀਂ ਵਿਖਾਦੇ।

ਲੂਟਤ ਹੈ ਪਸੁ ਲੋਗਨ ਕੋ ਕਬਹੂੰ ਨ ਪ੍ਰਮੇਸੁਰ ਕੇ ਗੁਨ ਗਾਵੈ ॥੩੦॥

लूटत है पसु लोगन को कबहूँ न प्रमेसुर के गुन गावै ॥३०॥

(ਉਹ) ਮੂਰਖ ਲੋਕਾ ਨੂੰ ਲੁਟਦੇ ਹਨ (ਪਰ) ਕਦੇ ਪਰਮਾਤਮਾ ਦੇ ਗੁਣ ਨਹੀਂ ਗਾਦੇ ॥੩੦॥

ਆਂਖਨ ਮੀਚਿ ਰਹੈ ਬਕ ਕੀ ਜਿਮ ਲੋਗਨ ਏਕ ਪ੍ਰਪੰਚ ਦਿਖਾਯੋ ॥

आँखन मीचि रहै बक की जिम लोगन एक प्रपंच दिखायो ॥

ਅੱਖਾ ਬੰਦ ਕਰਕੇ ਬਗਲੇ ਵਾਗ (ਸਮਾਧੀ ਲਗਾਈ ਰਖਦੇ ਹਨ) ਅਤੇ ਲੋਕਾ (ਨੂੰ ਠਗਣ ਲਈ) ਇਕ ਪ੍ਰਪੰਚ ਵਿਖਾਦੇ ਹਨ।

ਨਿਆਤ ਫਿਰਯੋ ਸਿਰੁ ਬਧਕ ਜਯੋ ਧਯਾਨ ਬਿਲੋਕ ਬਿੜਾਲ ਲਜਾਯੋ ॥

निआत फिरयो सिरु बधक जयो धयान बिलोक बिड़ाल लजायो ॥

ਸ਼ਿਕਾਰੀ ਵਾਗ ਸਿਰ ਨਿਵਾਈ ਫਿਰਦੇ ਹਨ ਅਤੇ ਅਜਿਹਾ ਧਿਆਨ (ਲਗਾਦੇ ਹਨ ਕਿ ਜਿਸਨੂੰ) ਵੇਖ ਕੇ ਬਿਲਾ ਵੀ ਸ਼ਰਮਸਾਰ ਹੋ ਜਾਦਾ ਹੈ।

ਲਾਗਿ ਫਿਰਯੋ ਧਨ ਆਸ ਜਿਤੈ ਤਿਤ ਲੋਗ ਗਯੋ ਪਰਲੋਗ ਗਵਾਯੋ ॥

लागि फिरयो धन आस जितै तित लोग गयो परलोग गवायो ॥

ਜਿਥੋਂ ਧਨ ਦੀ ਆਸ ਹੁੰਦੀ ਹੈ, ਉਥੇ ਲਗੇ ਲਗੇ ਫਿਰਦੇ ਹਨ। (ਉਨ੍ਹਾ ਨੇ ਅਜਿਹਾ ਕਰਕੇ) ਲੋਕ ਹੀ ਨਹੀਂ ਗੰਵਾ ਲਿਆ, ਪਰਲੋਕ ਵੀ ਗੰਵਾ ਰਹੇ ਹਨ।

ਸ੍ਰੀ ਭਗਵੰਤ ਭਜਯੋ ਨ ਅਰੇ ਜੜ ਧਾਮ ਕੇ ਕਾਮ ਕਹਾ ਉਰਝਾਯੋ ॥੩੧॥

स्री भगवंत भजयो न अरे जड़ धाम के काम कहा उरझायो ॥३१॥

ਹੇ ਮੂਰਖ! ਸ੍ਰੀ ਭਗਵਾਨ ਦਾ ਕਦੇ ਭਜਨ ਨਹੀਂ ਕੀਤਾ ਅਤੇ ਘਰ ਦੇ ਕੰਮ ਵਿਚ ਹੀ ਉਲਝੇ ਰਹੇ ਹੋ ॥੩੧॥

ਫੋਕਟ ਕਰਮ ਦ੍ਰਿੜਾਤ ਕਹਾ ਇਨ ਲੋਗਨ ਕੋ ਕੋਈ ਕਾਮ ਨ ਐ ਹੈ ॥

फोकट करम द्रड़ात कहा इन लोगन को कोई काम न ऐ है ॥

(ਸ਼ਰਧਾਲੂਆਂ ਨੂੰ) ਕਿਸ ਲਈ ਫੋਕਟ ਕਰਮ ਦ੍ਰਿੜਾਉਂਦੇ ਹੋ, (ਕਿਉਂਕਿ ਇਹ ਕਰਮ ਧਰਮ) ਇਨ੍ਹਾ ਲੋਕਾ ਦੇ ਕਿਸੇ ਕੰਮ ਨਹੀਂ ਆਉਣੇ।

ਭਾਜਤ ਕਾ ਧਨ ਹੇਤ ਅਰੇ ਜਮ ਕਿੰਕਰ ਤੇ ਨਹ ਭਾਜਨ ਪੈ ਹੈ ॥

भाजत का धन हेत अरे जम किंकर ते नह भाजन पै है ॥

ਹੇ (ਮਨੁੱਖ) ਕਿਸ ਲਈ ਧਨ ਵਾਸਤੇ ਭਜਾ ਫਿਰਦਾ ਹੈਂ, (ਪਰ ਤੂੰ) ਜਮ ਅਤੇ ਉਸ ਦੇ ਦੂਤਾ ਤੋਂ ਕਦੇ ਭਜ ਨਹੀਂ ਸਕੇਂਗਾ।

ਪੁਤ੍ਰ ਕਲਿਤ੍ਰ ਨ ਮਿਤ੍ਰ ਸਬੈ ਊਹਾ ਸਿਖ ਸਖਾ ਕੋਊ ਸਾਖ ਨ ਦੈ ਹੈ ॥

पुत्र कलित्र न मित्र सबै ऊहा सिख सखा कोऊ साख न दै है ॥

ਪੁੱਤਰ, ਇਸਤਰੀ, ਸਾਰੇ ਮਿਤਰ ਅਤੇ ਸਿੱਖ-ਸੇਵਕ ਉਥੇ ਕੋਈ ਗਵਾਹੀ ਨਹੀਂ ਦੇਵੇਗਾ।

ਚੇਤ ਰੇ ਚੇਤ ਅਚੇਤ ਮਹਾ ਪਸੁ ਅੰਤ ਕੀ ਬਾਰ ਇਕੇਲੋ ਈ ਜੈ ਹੈ ॥੩੨॥

चेत रे चेत अचेत महा पसु अंत की बार इकेलो ई जै है ॥३२॥

ਹੇ ਅਚੇਤ ਅਤੇ ਮਹਾ ਮੂਰਖ! ਚੇਤੇ ਕਰ ਲੈ ਕਿ ਅੰਤ ਵੇਲੇ (ਤੂੰ ਇਥੋਂ) ਇਕੱਲਾ ਹੀ ਜਾਵੇਂਗਾ ॥੩੨॥

ਤੋ ਤਨ ਤਯਾਗਤ ਹੀ ਸੁਨ ਰੇ ਜੜ ਪ੍ਰੇਤ ਬਖਾਨ ਤ੍ਰਿਆ ਭਜਿ ਜੈ ਹੈ ॥

तो तन तयागत ही सुन रे जड़ प्रेत बखान तृआ भजि जै है ॥

ਹੇ ਮੂਰਖ! ਤੇਰੇ ਸ਼ਰੀਰ ਦੇ ਛਡਦਿਆਂ ਹੀ (ਤੇਰੀ) ਇਸਤਰੀ ਪ੍ਰੇਤ ਪ੍ਰੇਤ ਕਹਿੰਦੀ (ਤੇਰੇ ਕੋਲੋਂ) ਭਜ ਜਾਏਗੀ।

ਪੁਤ੍ਰ ਕਲਤ੍ਰ ਸੁ ਮਿਤ੍ਰ ਸਖਾ ਇਹ ਬੇਗ ਨਿਕਾਰਹੁ ਆਇਸੁ ਦੈ ਹੈ ॥

पुत्र कलत्र सु मित्र सखा इह बेग निकारहु आइसु दै है ॥

ਪੁੱਤਰ, ਇਸਤਰੀ, ਮਿਤਰ, ਸਾਥੀ, ਇਹ ਸਾਰੇ (ਮੁਰਦੇ ਨੂੰ) ਜਲਦੀ ਬਾਹਰ ਕਢਣ ਲਈ ਆਗਿਆ ਦੇਣਗੇ।

ਭਉਨ ਭੰਡਾਰ ਧਰਾ ਗੜ ਜੇਤਕ ਛਾਡਤ ਪ੍ਰਾਨ ਬਿਗਾਨ ਕਹੈ ਹੈ ॥

भउन भंडार धरा गड़ जेतक छाडत प्रान बिगान कहै है ॥

ਘਰ-ਬਾਰ, ਖਜ਼ਾਨਾ, ਜ਼ਮੀਨ, ਕਿਲਾ (ਆਦਿਕ) ਜਿਤਨੇ ਵੀ (ਪਦਾਰਥ ਹਨ) ਪ੍ਰਾਣਾ ਦੇ ਛੁਟਦਿਆਂ ਹੀ ਬਿਗਾਨੇ ਅਖਵਾਉਣ ਲਗ ਜਾਣਗੇ।

ਚੇਤ ਰੇ ਚੇਤ ਅਚੇਤ ਮਹਾ ਪਸੁ ਅੰਤ ਕੀ ਬਾਰਿ ਇਕੇਲੋ ਈ ਜੈ ਹੈ ॥੩੩॥

चेत रे चेत अचेत महा पसु अंत की बारि इकेलो ई जै है ॥३३॥

ਹੇ ਨਾ-ਸਮਝ ਅਤੇ ਮਹਾ ਪਸ਼ੂ! ਸੰਭਲ ਜਾ, ਚੇਤੇ ਕਰ ਲੈ (ਕਿ) ਅੰਤ ਕਾਲ ਵੇਲੇ (ਤੂੰ ਇਸ ਸੰਸਾਰ ਤੋਂ) ਇਕੱਲਾ ਹੀ ਜਾਵੇਂਗਾ ॥੩੩॥

ੴ ਵਾਹਿਗੁਰੂ ਜੀ ਕੀ ਫਤਹਿ ॥

ੴ वाहिगुरू जी की फतहि ॥

ੴ ਵਾਹਿਗੁਰੂ ਜੀ ਕੀ ਫਤਹਿ:

ਸ੍ਵੈਯਾ ॥

स्वैया ॥

ਸ੍ਵੈਯਾ:

ਪਾਤਸਾਹੀ ੧੦ ॥

पातसाही १० ॥

ਪਾਤਸ਼ਾਹੀ ੧੦:

ਜੋ ਕਿਛੁ ਲੇਖੁ ਲਿਖਿਓ ਬਿਧਨਾ ਸੋਈ ਪਾਯਤੁ ਮਿਸ੍ਰ ਜੂ ਸੋਕ ਨਿਵਾਰੋ ॥

जो किछु लेखु लिखिओ बिधना सोई पायतु मिस्र जू सोक निवारो ॥

ਜੋ ਕੁਝ ਵਿਧਾਤਾ ਨੇ ਲੇਖ ਲਿਖ ਦਿੱਤਾ ਹੈ, ਉਹੀ ਪਾਈਦਾ ਹੈ। ਹੇ ਮਿਸ਼ਰ ਜੀ! ਸ਼ੋਕ ਨੂੰ ਦੂਰ ਕਰ ਦਿਓ।

ਮੇਰੋ ਕਛੂ ਅਪਰਾਧੁ ਨਹੀ ਗਯੋ ਯਾਦ ਤੇ ਭੂਲ ਨਹ ਕੋਪੁ ਚਿਤਾਰੋ ॥

मेरो कछू अपराधु नही गयो याद ते भूल नह कोपु चितारो ॥

(ਇਸ ਗੱਲ ਵਿਚ) ਮੇਰਾ ਕੋਈ ਅਪਰਾਧ ਨਹੀਂ ਹੈ। (ਮੈਨੂੰ) ਯਾਦ ਤੋਂ ਭੁਲ ਗਿਆ,। (ਹੁਣ ਮੇਰੇ ਵਲ) ਕ੍ਰੋਧ ਨਾਲ ਨਾ ਵੇਖੋ।

ਬਾਗੋ ਨਿਹਾਲੀ ਪਠੈ ਦੈਹੋ ਆਜੁ ਭਲੇ ਤੁਮ ਕੋ ਨਿਹਚੈ ਜੀਅ ਧਾਰੋ ॥

बागो निहाली पठै दैहो आजु भले तुम को निहचै जीअ धारो ॥

(ਮੈਂ) ਅਜ ਹੀ ਚੰਗਾ ਪੁਸ਼ਾਕਾ, ਰਜ਼ਾਈ ਆਦਿ ਤੁਹਾਨੂੰ ਭੇਜ ਦਿਆਂਗਾ, (ਇਹ ਗੱਲ) ਮਨ ਵਿਚ ਨਿਸਚੇ ਕਰ ਲਵੋ।

ਛਤ੍ਰੀ ਸਭੈ ਭ੍ਰਿਤ ਬਿੱਪਨ ਕੇ ਇਨਹੂ ਪੈ ਕਟਾਛ ਕ੍ਰਿਪਾ ਕੈ ਨਿਹਾਰੋ ॥੧॥

छत्री सभै भृत बिप्पन के इनहू पै कटाछ कृपा कै निहारो ॥१॥

ਸਾਰੇ ਛਤ੍ਰੀ ਬ੍ਰਾਹਮਣਾ ਦੇ ਦਾਸ (ਭ੍ਰਿਤ) ਹਨ। ਇਨ੍ਹਾ ਨੂੰ ਕ੍ਰਿਪਾ ਦੀ ਦ੍ਰਿਸ਼ਟੀ ਨਾਲ ਵੇਖੋ ॥੧॥

ਜੁੱਧ ਜਿਤੇ ਇਨਹੀ ਕੇ ਪ੍ਰਸਾਦਿ ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ ॥

जुद्ध जिते इनही के प्रसादि इनही के प्रसादि सु दान करे ॥

(ਇਨ੍ਹਾ (ਸਿੱਖਾ) ਦੀ ਕ੍ਰਿਪਾ ਨਾਲ ਹੀ ਯੁੱਧ ਜਿਤੇ ਹਨ ਅਤੇ ਇਨ੍ਹਾ ਦੀ ਕ੍ਰਿਪਾ ਨਾਲ ਦਾਨ ਕੀਤੇ ਹਨ।

ਅਘ ਅਉਘ ਟਰੈ ਇਨਹੀ ਕੇ ਪ੍ਰਸਾਦਿ ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ ॥

अघ अउघ टरै इनही के प्रसादि इनही की कृपा फुन धाम भरे ॥

ਇਨ੍ਹਾ ਦੀ ਕ੍ਰਿਪਾ ਨਾਲ ਸਾਰੇ ਪਾਪ ਮਿਟ ਗਏ ਹਨ ਅਤੇ ਇਨ੍ਹਾ ਦੀ ਕ੍ਰਿਪਾ ਨਾਲ ਫਿਰ ਘਰ ਭਰ ਗਏ ਹਨ।

ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ ॥

इनही के प्रसादि सु बिदिआ लई इनही की कृपा सभ सत्र मरे ॥

ਇਨ੍ਹਾ ਦੀ ਕ੍ਰਿਪਾ ਨਾਲ ਵਿਦਿਆ ਪ੍ਰਾਪਤ ਕੀਤੀ ਹੈ ਅਤੇ ਇਨ੍ਹਾ ਦੀ ਕ੍ਰਿਪਾ ਨਾਲ ਸਾਰੇ ਵੈਰੀ ਮਰ ਗਏ ਹਨ।

ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ ਨਹੀ ਮੋ ਸੇ ਗਰੀਬ ਕਰੋਰ ਪਰੇ ॥੨॥

इनही की कृपा के सजे हम है नही मो से गरीब करोर परे ॥२॥

ਇਨ੍ਹਾ ਦੀ ਕ੍ਰਿਪਾ ਨਾਲ ਅਸੀਂ ਸ਼ੋਭਾ ਪਾ ਰਹੇ ਹਾ, ਨਹੀਂ ਤਾ ਮੇਰੇ ਵਰਗੇ ਕਰੋੜਾ ਗਰੀਬ (ਸੰਸਾਰ ਵਿਚ) ਪਏ ਹਨ (ਜਿਨ੍ਹਾ ਦੀ ਕੋਈ ਵਾਟ ਨਹੀਂ ਪੁਛਦਾ) ॥੨॥

ਸੇਵ ਕਰੀ ਇਨਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀਕੋ ॥

सेव करी इनही की भावत अउर की सेव सुहात न जीको ॥

ਇਨ੍ਹਾ ਦੀ ਕੀਤੀ ਸੇਵਾ ਹੀ (ਮੈਨੂੰ) ਚੰਗੀ ਲਗਦੀ ਹੈ; ਹੋਰਾ ਦੀ ਸੇਵਾ ਮੇਰੇ ਜੀ ਨੂੰ ਚੰਗੀ ਨਹੀਂ ਲਗਦੀ।

ਦਾਨ ਦਯੋ ਇਨਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ ॥

दान दयो इनही को भलो अरु आन को दान न लागत नीको ॥

ਦਾਨ ਦੇਣਾ ਵੀ ਇਨ੍ਹਾ ਨੂੰ ਚੰਗਾ ਹੈ ਅਤੇ ਹੋਰਨਾ ਨੂੰ ਦਾਨ ਦੇਣਾ ਬਿਲਕੁਲ ਚੰਗਾ ਨਹੀਂ ਲਗਦਾ।

ਆਗੈ ਫਲੈ ਇਨਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ ॥

आगै फलै इनही को दयो जग मै जसु अउर दयो सभ फीको ॥

ਇਨ੍ਹਾ ਨੂੰ ਦਿੱਤਾ ਹੋਇਆ ਅਗੇ ਫਲੇਗਾ ਅਤੇ ਜਗਤ ਵਿਚ ਯਸ਼ ਹੋਵੇਗਾ; ਹੋਰਨਾ ਨੂੰ ਦਿੱਤਾ ਹੋਇਆ ਸਭ ਫਿਕਾ (ਵਿਅਰਥ) ਹੈ।

ਮੋ ਗ੍ਰਿਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਬ ਹੀ ਇਨਹੀ ਕੋ ॥੩॥

मो गृह मै तन ते मन ते सिर लउ धन है सब ही इनही को ॥३॥

ਮੇਰੇ ਘਰ ਵਿਚ ਤਨ, ਮਨ ਤੇ ਧਨ ਅਤੇ ਸਿਰ ਤਕ ਸਭ ਇਨ੍ਹਾ (ਸਿੱਖਾ) ਦਾ ਹੀ ਹੈ ॥੩॥

ਦੋਹਰਾ ॥

दोहरा ॥

ਦੋਹਰਾ:

ਚਟਪਟਾਇ ਚਿਤ ਮੈ ਜਰਯੋ ਤ੍ਰਿਣ ਜਯੋਂ ਕ੍ਰੁੱਧਤ ਹੋਇ ॥

चटपटाइ चित मै जरयो तृण जयों क्रुद्धत होइ ॥

ਇਹ ਗੱਲ ਸੁਣਦਿਆਂ ਹੀ ਮਿਸ਼ਰ ਕ੍ਰੋਧਿਤ ਹੋ ਕੇ ਘਬਰਾ ਗਿਆ ਅਤੇ ਚਿੱਤ ਵਿਚ ਤੀਲਿਆਂ ਵਾਗ ਸੜ ਗਿਆ।

ਖੋਜ ਰੋਜ ਕੇ ਹੇਤ ਲਗ ਦਯੋ ਮਿਸ੍ਰ ਜੂ ਰੋਇ ॥੪॥

खोज रोज के हेत लग दयो मिस्र जू रोइ ॥४॥

ਰੋਟੀ ਰੋਜ਼ੀ ਦੀ ਭਾਲ ਵਿਚ ਲਗਿਆ ਮਿਸ਼ਰ ਜੀ ਰੋ ਪਿਆ (ਕਿਉਂਕਿ ਉਸ ਨੂੰ ਦਾਨ-ਦਛਣਾ ਨਾ ਮਿਲ ਸਕੀ) ॥੪॥

ਸਸਤ੍ਰ ਨਾਮ ਮਾਲਾ ॥

ससत्र नाम माला ॥

ਸਸਤ੍ਰ ਨਾਮ ਮਾਲਾ

ੴ ਵਾਹਿਗੁਰੂ ਜੀ ਕੀ ਫਤਹਿ ॥
ੴ वाहिगुरू जी की फतहि ॥
ੴ ਵਾਹਿਗੁਰੂ ਜੀ ਕੀ ਫਤਹਿ:

ਸ੍ਰੀ ਭਗਉਤੀ ਜੀ ਸਹਾਇ ॥

स्री भगउती जी सहाइ ॥

ਸ੍ਰੀ ਭਗਉਤੀ ਜੀ ਸਹਾਇ

ਅਥ ਸ੍ਰੀ ਸਸਤ੍ਰ ਨਾਮ ਮਾਲਾ ਪੁਰਾਣ ਲਿਖਯਤੇ ॥

अथ स्री ससत्र नाम माला पुराण लिख्यते ॥

ਹੁਣ ਸ੍ਰੀ ਸ਼ਸਤ੍ਰ ਨਾਮ ਮਾਲਾ ਪੁਰਾਣ ਲਿਖਦੇ ਹਾ

ਪਾਤਿਸਾਹੀ ੧੦ ॥

पातिसाही १० ॥

ਪਾਤਸ਼ਾਹੀ ੧੦

ਦੋਹਰਾ ॥

दोहरा ॥

ਦੋਹਰਾ:

ਸਾਗ ਸਰੋਹੀ ਸੈਫ ਅਸਿ ਤੀਰ ਤੁਪਕ ਤਰਵਾਰਿ ॥

साग सरोही सैफ असि तीर तुपक तरवारि ॥

ਸਾਗ, ਸਰੋਹੀ (ਸਿਰੋਹੀ ਨਗਰ ਵਿਚ ਬਣੀ ਤਲਵਾਰ) ਸੈਫ (ਸਿਧੀ ਦੋਧਾਰੀ ਤਲਵਾਰ) ਅਸਿ (ਖ਼ਮਦਾਰ ਤਲਵਾਰ) ਤੀਰ, ਤੁਪਕ (ਬੰਦੂਕ) ਅਤੇ ਤਲਵਾਰ (ਆਦਿ ਜੋ ਸ਼ਸਤ੍ਰ ਹਨ)

ਸਤ੍ਰਾਤਕਿ ਕਵਚਾਤਿ ਕਰ ਕਰੀਐ ਰਛ ਹਮਾਰਿ ॥੧॥

सत्रातकि कवचाति कर करीऐ रछ हमारि ॥१॥

ਇਹ ਵੈਰੀ ਦਾ ਅੰਤ ਕਰਨ ਵਾਲੇ ਅਤੇ ਕਵਚਾ ਨੂੰ ਤੋੜਨ ਵਾਲੇ ਹਨ (ਅਤੇ ਇਹੀ) ਮੇਰੀ ਰਖਿਆ ਕਰਦੇ ਹਨ ॥੧॥

ਅਸਿ ਕ੍ਰਿਪਾਨ ਧਾਰਾਧਰੀ ਸੈਫ ਸੂਲ ਜਮਦਾਢ ॥

असि कृपान धाराधरी सैफ सूल जमदाढ ॥

ਤਲਵਾਰ, ਕ੍ਰਿਪਾਨ, ਧਾਰਾਧਰੀ (ਤਿਖੀ ਧਾਰ ਵਾਲੀ ਤਲਵਾਰ) ਸੈਫ, ਸੂਲ (ਨੇਜ਼ਾ) ਜਮਦਾੜ੍ਹ (ਇਕ ਕਟਾਰ ਜਿਸ ਦੀ ਸ਼ਕਲ ਜਮ ਦੀ ਦਾੜ੍ਹ ਵਰਗੀ ਹੁੰਦੀ ਹੈ)

ਕਵਚਾਤਕਿ ਸਤ੍ਰਾਤ ਕਰ ਤੇਗ ਤੀਰ ਧਰਬਾਢ ॥੨॥

कवचातकि सत्रात कर तेग तीर धरबाढ ॥२॥

ਤੇਗ, ਤੀਰ, ਧਰਬਾਢ (ਵਢਣ ਲਈ ਤੇਜ਼ ਧਾਰ ਵਾਲੀ ਤਲਵਾਰ) 'ਆਦਿਕ ਸ਼ਸਤ੍ਰ' ਕਵਚਾ ਨੂੰ ਭੰਨਣ ਵਾਲੇ ਅਤੇ ਵੈਰੀ ਨੂੰ ਖ਼ਤਮ ਕਰਨ ਵਾਲੇ ਹਨ ॥੨॥

ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ ॥

असि कृपान खंडो खड़ग तुपक तबर अरु तीर ॥

ਤਲਵਾਰ, ਕ੍ਰਿਪਾਨ, ਖੰਡਾ, ਖੜਗ, ਬੰਦੂਕ, ਤਬਰ (ਛਵੀ) ਤੀਰ,

ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ ॥੩॥

सैफ सरोही सैहथी यहै हमारै पीर ॥३॥

ਸੈਫ, ਸਰੋਹੀ ਅਤੇ ਸੈਹਥੀ (ਬਰਛੀ) (ਆਦਿਕ) ਇਹ (ਸ਼ਸਤ੍ਰ) ਮੇਰੇ ਪੀਰ (ਅਥਵਾ ਗੁਰੂ) ਹਨ ॥੩॥

ਤੀਰ ਤੁਹੀ ਸੈਥੀ ਤੁਹੀ ਤੁਹੀ ਤਬਰ ਤਰਵਾਰਿ ॥

तीर तुही सैथी तुही तुही तबर तरवारि ॥

(ਹੇ ਪਰਮ ਸੱਤਾ!) ਤੂੰ ਹੀ ਤੀਰ ਹੈਂ, ਤੂੰ ਹੀ ਬਰਛੀ ਹੈ, ਤੂੰ ਹੀ ਛਵੀ ਅਤੇ ਤਲਵਾਰ ਹੈਂ।

ਨਾਮ ਤਿਹਾਰੋ ਜੋ ਜਪੈ ਭਏ ਸਿੰਧੁ ਭਵ ਪਾਰ ॥੪॥

नाम तिहारो जो जपै भए सिंधु भव पार ॥४॥

ਜੋ ਤੇਰੇ ਨਾਮ ਨੂੰ ਜਪਦਾ ਹੈ (ਉਹ) ਭਵਸਾਗਰ ਤੋਂ ਪਾਰ ਹੋ ਜਾਦਾ ਹੈ ॥੪॥

ਕਾਲ ਤੁਹੀ ਕਾਲੀ ਤੁਹੀ ਤੁਹੀ ਤੇਗ ਅਰੁ ਤੀਰ ॥

काल तुही काली तुही तुही तेग अरु तीर ॥

ਤੂੰ ਹੀ ਕਾਲ ਹੈਂ, ਤੂੰ ਹੀ ਕਾਲੀ ਹੈਂ, ਤੂੰ ਹੀ ਤੇਗ ਅਤੇ ਤੀਰ ਹੈਂ।

ਤੁਹੀ ਨਿਸਾਨੀ ਜੀਤ ਕੀ ਆਜੁ ਤੁਹੀ ਜਗਬੀਰ ॥੫॥

तुही निसानी जीत की आजु तुही जगबीर ॥५॥

ਤੂੰ ਹੀ ਜਿਤ ਦੀ ਨਿਸ਼ਾਨੀ ਹੈਂ ਅਤੇ ਅਜ ਤੂੰ ਹੀ ਜਗਤ ਵਿਚ ਪਰਮ ਸ੍ਰੇਸ਼ਠ ਸੂਰਮਾ ਹੈਂ ॥੫॥

ਤੁਹੀ ਸੂਲ ਸੈਥੀ ਤਬਰ ਤੂ ਨਿਖੰਗ ਅਰੁ ਬਾਨ ॥

तुही सूल सैथी तबर तू निखंग अरु बान ॥

ਤੂੰ ਹੀ ਨੇਜ਼ਾ ਹੈਂ, (ਤੂੰ ਹੀ) ਬਰਛੀ ਅਤੇ ਛਵੀ ਹੈਂ, ਤੂੰ ਹੀ ਭੱਥਾ ਅਤੇ ਬਾਣ ਹੈਂ।

ਤੁਹੀ ਕਟਾਰੀ ਸੇਲ ਸਭ ਤੁਮ ਹੀ ਕਰਦ ਕ੍ਰਿਪਾਨ ॥੬॥

तुही कटारी सेल सभ तुम ही करद कृपान ॥६॥

ਤੂੰ ਹੀ ਕਟਾਰੀ, ਸੇਲ (ਬਰਛਾ) ਆਦਿਕ ਸਭ (ਸ਼ਸਤ੍ਰ ਹੈਂ) ਅਤੇ ਤੂੰ ਹੀ ਕਰਦ ਅਤੇ ਕ੍ਰਿਪਾਨ ਹੈਂ ॥੬॥

ਸਸਤ੍ਰ ਅਸਤ੍ਰ ਤੁਮ ਹੀ ਸਿਪਰ ਤੁਮ ਹੀ ਕਵਚ ਨਿਖੰਗ ॥

ससत्र असत्र तुम ही सिपर तुम ही कवच निखंग ॥

ਤੂੰ ਹੀ ਸ਼ਸਤ੍ਰ ਅਤੇ ਅਸਤ੍ਰ ਹੈਂ, ਤੂੰ ਹੀ ਸਿਪਰ (ਢਾਲ) ਕਵਚ ਅਤੇ ਭੱਥਾ ਹੈਂ।

ਕਵਚਾਤਕਿ ਤੁਮ ਹੀ ਬਨੇ ਤੁਮ ਬ੍ਯਾਪਕ ਸਰਬੰਗ ॥੭॥

कवचातकि तुम ही बने तुम ब्यापक सरबंग ॥७॥

ਤੂੰ ਹੀ ਕਵਚਾ ਨੂੰ ਤੋੜਨ ਵਾਲਾ ਬਣਿਆ ਹੋਇਆ ਹੈਂ ਅਤੇ ਤੂੰ ਹੀ ਸਾਰਿਆਂ ਰੂਪਾ ਵਿਚ ਵਿਆਪਕ ਹੈਂ ॥੭॥

ਸ੍ਰੀ ਤੁਹੀ ਸਭ ਕਾਰਨ ਤੁਹੀ ਤੂ ਬਿਦ੍ਯਾ ਕੋ ਸਾਰ ॥

स्री तुही सभ कारन तुही तू बिद्या को सार ॥

ਤੂੰ ਹੀ ਮਾਇਆ ਹੈਂ, ਸਭ ਦਾ ਕਾਰਨ ਰੂਪ ਤੂੰ ਹੀ ਹੈਂ, ਤੂੰ ਹੀ ਵਿਦਿਆ ਦਾ ਸਾਰ ਹੈਂ।

ਤੁਮ ਸਭ ਕੋ ਉਪਰਾਜਹੀ ਤੁਮ ਹੀ ਲੇਹੁ ਉਬਾਰ ॥੮॥

तुम सभ को उपराजही तुम ही लेहु उबार ॥८॥

ਤੂੰ ਸਭ ਨੂੰ ਉਤਪੰਨ ਕਰਨ ਵਾਲਾ ਹੈ ਅਤੇ ਤੂੰ ਹੀ (ਸਾਰਿਆਂ ਨੂੰ) ਉਬਾਰਦਾ ਹੈਂ (ਰਖਿਆ ਕਰਦਾ ਹੈਂ) ॥੮॥

ਤੁਮ ਹੀ ਦਿਨ ਰਜਨੀ ਤੁਹੀ ਤੁਮ ਹੀ ਜੀਅਨ ਉਪਾਇ ॥

तुम ही दिन रजनी तुही तुम ही जीअन उपाइ ॥

ਤੂੰ ਹੀ ਦਿਨ ਹੈਂ, ਤੂੰ ਹੀ ਰਾਤ ਹੈਂ, ਤੂੰ ਹੀ ਜੀਵਾ ਨੂੰ ਪੈਦਾ ਕੀਤਾ ਹੈ।

ਕਉਤਕ ਹੇਰਨ ਕੇ ਨਮਿਤ ਤਿਨ ਮੌ ਬਾਦ ਬਢਾਇ ॥੯॥

कउतक हेरन के नमित तिन मौ बाद बढाइ ॥९॥

ਕੌਤਕ ਵੇਖਣ ਲਈ (ਤੂੰ ਹੀ) ਉਨ੍ਹਾ (ਜੀਵਾ) ਵਿਚ ਵਿਵਾਦ (ਝਗੜਾ) ਵਧਾਇਆ ਹੈ ॥੯॥

ਅਸਿ ਕ੍ਰਿਪਾਨ ਖੰਡੋ ਖੜਗ ਸੈਫ ਤੇਗ ਤਰਵਾਰਿ ॥

असि कृपान खंडो खड़ग सैफ तेग तरवारि ॥

ਤਲਵਾਰ, ਕ੍ਰਿਪਾਨ, ਖੰਡਾ, ਖੜਗ, ਸੈਫ, ਤੇਗ ਅਤੇ ਤਲਵਾਰ (ਆਦਿ ਜਿਸ ਦੇ ਇਹ ਨਾ ਹਨ)

ਰਛ ਕਰੋ ਹਮਰੀ ਸਦਾ ਕਵਚਾਤਕਿ ਕਰਵਾਰਿ ॥੧੦॥

रछ करो हमरी सदा कवचातकि करवारि ॥१०॥

ਕਵਚਾ ਨੂੰ ਭੰਨਣ ਵਾਲੀ (ਉਹ) ਕਰਵਾਰ ਸਦਾ ਸਾਡੀ ਰਖਿਆ ਕਰੇ ॥੧੦॥

ਤੁਹੀ ਕਟਾਰੀ ਦਾੜ ਜਮ ਤੂ ਬਿਛੂਓ ਅਰੁ ਬਾਨ ॥

तुही कटारी दाड़ जम तू बिछूओ अरु बान ॥

ਤੂੰ ਹੀ ਕਟਾਰੀ ਹੈਂ, ਤੂੰ ਹੀ ਜਮਦਾੜ੍ਹ, ਬਿਛੂਆ ਅਤੇ ਬਾਣ ਹੈਂ।

ਤੋ ਪਤਿ ਪਦ ਜੇ ਲੀਜੀਐ ਰਛ ਦਾਸ ਮੁਹਿ ਜਾਨੁ ॥੧੧॥

तो पति पद जे लीजीऐ रछ दास मुहि जानु ॥११॥

ਹੇ ਸੁਆਮੀ! ਜੇ (ਮੈਂ) ਤੁਹਾਡੇ ਪੈਰ ਪਕੜੇ ਹਨ, ਤਾ ਦਾਸ ਜਾਣ ਕੇ (ਮੇਰੀ) ਰਖਿਆ ਕਰੋ ॥੧੧॥

ਬਾਕ ਬਜ੍ਰ ਬਿਛੂਓ ਤੁਹੀ ਤੁਹੀ ਤਬਰ ਤਰਵਾਰਿ ॥

बाक बज्र बिछूओ तुही तुही तबर तरवारि ॥

ਤੂੰ ਹੀ ਬਾਕ (ਬਾਘਨਖਾ) ਬਜ੍ਰ (ਗਦਾ) ਅਤੇ ਬਿਛੂਆ ਹੈਂ, ਤੂੰ ਹੀ ਤਬਰ ਅਤੇ ਤਲਵਾਰ ਹੈ।

ਤੁਹੀ ਕਟਾਰੀ ਸੈਹਥੀ ਕਰੀਐ ਰਛ ਹਮਾਰਿ ॥੧੨॥

तुही कटारी सैहथी करीऐ रछ हमारि ॥१२॥

ਤੂੰ ਹੀ ਕਟਾਰ, ਸੈਹਥੀ ਹੈਂ, (ਤੁਸੀਂ) ਮੇਰੀ ਰਖਿਆ ਕਰੋ ॥੧੨॥

ਤੁਮੀ ਗੁਰਜ ਤੁਮ ਹੀ ਗਦਾ ਤੁਮ ਹੀ ਤੀਰ ਤੁਫੰਗ ॥

तुमी गुरज तुम ही गदा तुम ही तीर तुफंग ॥

ਤੂੰ ਹੀ ਗੁਰਜ ਹੈਂ, ਤੂੰ ਹੀ ਗਦਾ ਹੈਂ ਅਤੇ ਤੂੰ ਹੀ ਤੀਰ ਅਤੇ ਤੁਫੰਗ (ਬੰਦੂਕ) ਹੈਂ।

ਦਾਸ ਜਾਨਿ ਮੋਰੀ ਸਦਾ ਰਛ ਕਰੋ ਸਰਬੰਗ ॥੧੩॥

दास जानि मोरी सदा रछ करो सरबंग ॥१३॥

(ਮੈਨੂੰ ਆਪਣਾ) ਦਾਸ ਜਾਣ ਕੇ ਸਦਾ ਸਭ ਤਰ੍ਹਾ ਨਾਲ ਮੇਰੀ ਰਖਿਆ ਕਰੋ ॥੧੩॥

ਛੁਰੀ ਕਲਮ ਰਿਪੁ ਕਰਦ ਭਨਿ ਖੰਜਰ ਬੁਗਦਾ ਨਾਇ ॥

छुरी कलम रिपु करद भनि खंजर बुगदा नाइ ॥

ਛੁਰੀ, ਕਲਮ-ਰਿਪੁ, (ਕਲਮ ਦਾ ਵੈਰੀ ਚਾਕੂ) ਕਰਦ, ਖੰਜਰ, ਬੁਗਦਾ (ਛੁਰਾ ਜਾ ਟੋਕਾ) ਆਦਿਕ ਨਾਵਾ ਵਾਲੇ (ਸ਼ਸਤ੍ਰ) ਕਹੇ ਜਾਦੇ ਹਨ।

ਅਰਧ ਰਿਜਕ ਸਭ ਜਗਤ ਕੋ ਮੁਹਿ ਤੁਮ ਲੇਹੁ ਬਚਾਇ ॥੧੪॥

अरध रिजक सभ जगत को मुहि तुम लेहु बचाइ ॥१४॥

ਹੇ ਸਾਰੇ ਜਗਤ ਨੂੰ ਪ੍ਰਾਪਤ ਹੋਣ ਯੋਗ ('ਅਰਧ') ਰਿਜ਼ਕ (ਰੋਜ਼ੀ)! ਮੈਨੂੰ ਤੁਸੀਂ ਬਚਾ ਲਵੋ ॥੧੪॥

ਪ੍ਰਿਥਮ ਉਪਾਵਹੁ ਜਗਤ ਤੁਮ ਤੁਮ ਹੀ ਪੰਥ ਬਨਾਇ ॥

पृथम उपावहु जगत तुम तुम ही पंथ बनाइ ॥

ਪਹਿਲਾ ਤੁਸੀਂ ਜਗਤ ਨੂੰ ਪੈਦਾ ਕਰਦੇ ਹੋ, (ਫਿਰ) ਤੁਸੀਂ ਹੀ (ਵਖਰੇ ਵਖਰੇ) ਪੰਥ (ਧਰਮ-ਮਾਰਗ-ਸੰਪ੍ਰਦਾਇ) ਬਣਾਉਂਦੇ ਹੋ।

ਆਪ ਤੁਹੀ ਝਗਰਾ ਕਰੋ ਤੁਮ ਹੀ ਕਰੋ ਸਹਾਇ ॥੧੫॥

आप तुही झगरा करो तुम ही करो सहाइ ॥१५॥

ਤੁਸੀਂ ਆਪ ਹੀ (ਉਨ੍ਹਾ ਵਿਚ) ਝਗੜਾ ਖੜਾ ਕਰਦੇ ਹੋ ਅਤੇ ਫਿਰ ਤੁਸੀਂ ਹੀ (ਵਿਵਾਦ ਖ਼ਤਮ ਕਰਨ ਲਈ) ਸਹਾਇਤਾ ਕਰਦੇ ਹੋ ॥੧੫॥

ਮਛ ਕਛ ਬਾਰਾਹ ਤੁਮ ਤੁਮ ਬਾਵਨ ਅਵਤਾਰ ॥

मछ कछ बाराह तुम तुम बावन अवतार ॥

ਤੁਸੀਂ ਹੀ ਮੱਛ, ਕੱਛ, ਬਾਰਾਹ (ਅਵਤਾਰ ਹੋ ਅਤੇ) ਤੁਸੀਂ ਹੀ ਬਾਵਨ ਅਵਤਾਰ ਹੋ।

ਨਾਰਸਿੰਘ ਬਊਧਾ ਤੁਹੀ ਤੁਹੀ ਜਗਤ ਕੋ ਸਾਰ ॥੧੬॥

नारसिंघ बऊधा तुही तुही जगत को सार ॥१६॥

ਤੂੰ ਹੀ ਨਰ ਸਿੰਘ ਅਤੇ ਬੋਧ (ਅਵਤਾਰ ਹੈਂ ਅਤੇ) ਤੂੰ ਹੀ ਜਗਤ ਦਾ ਸਾਰ-ਤੱਤ ਹੈਂ ॥੧੬॥

ਤੁਹੀ ਰਾਮ ਸ੍ਰੀ ਕ੍ਰਿਸਨ ਤੁਮ ਤੁਹੀ ਬਿਸਨੁ ਕੋ ਰੂਪ ॥

तुही राम स्री क्रिसन तुम तुही बिसनु को रूप ॥

ਤੂੰ ਹੀ ਰਾਮ ਹੈਂ, ਤੂੰ ਹੀ ਕ੍ਰਿਸ਼ਨ ਹੈਂ ਅਤੇ ਤੂੰ ਹੀ ਵਿਸ਼ਣੂ ਦਾ ਰੂਪ ਹੈਂ।

ਤੁਹੀ ਪ੍ਰਜਾ ਸਭ ਜਗਤ ਕੀ ਤੁਹੀ ਆਪ ਹੀ ਭੂਪ ॥੧੭॥

तुही प्रजा सभ जगत की तुही आप ही भूप ॥१७॥

ਤੂੰ ਹੀ ਸਾਰੇ ਜਗਤ ਦੀ ਪ੍ਰਜਾ ਹੈਂ ਅਤੇ ਤੂੰ ਆਪ ਹੀ ਰਾਜਾ ਹੈਂ ॥੧੭॥

ਤੁਹੀ ਬਿਪ੍ਰ ਛਤ੍ਰੀ ਤੁਹੀ ਤੁਹੀ ਰੰਕ ਅਰੁ ਰਾਉ ॥

तुही बिप्र छत्री तुही तुही रंक अरु राउ ॥

ਤੂੰ ਹੀ ਬ੍ਰਾਹਮਣ ਹੈਂ, ਅਤੇ ਤੂੰ ਹੀ ਛਤ੍ਰੀ ਹੈਂ ਅਤੇ ਤੂੰ ਆਪ ਹੀ ਕੰਗਾਲ ਤੇ ਆਪ ਹੀ ਰਾਜਾ ਹੈਂ।

ਸਾਮ ਦਾਮ ਅਰੁ ਡੰਡ ਤੂੰ ਤੁਮ ਹੀ ਭੇਦ ਉਪਾਉ ॥੧੮॥

साम दाम अरु डंड तूँ तुम ही भेद उपाउ ॥१८॥

ਤੂੰ ਹੀ ਸਾਮ, ਦਾਮ ਅਤੇ ਦੰਡ ਹੈਂ ਅਤੇ ਤੂੰ ਹੀ ਭੇਦ ਹੈਂ (ਅਤੇ ਇਨ੍ਹਾ ਸਾਰਿਆਂ ਦਾ) ਉਪਾ ਹੈਂ ॥੧੮॥

ਸੀਸ ਤੁਹੀ ਕਾਯਾ ਤੁਹੀ ਤੈ ਪ੍ਰਾਨੀ ਕੇ ਪ੍ਰਾਨ ॥

सीस तुही काया तुही तै प्रानी के प्रान ॥

ਤੂੰ ਹੀ ਸਿਰ ਹੈਂ, ਤੂੰ ਹੀ ਕਾਇਆ (ਸ਼ਰੀਰ) ਹੈਂ, ਤੂੰ ਹੀ ਪ੍ਰਾਣੀ ਦਾ ਪ੍ਰਾਣ ਹੈਂ।

ਤੈ ਬਿਦਯਾ ਜੁਗ ਬਕਤ੍ਰ ਹੁਇ ਕਰੇ ਬੇਦ ਬਖ੍ਯਾਨ ॥੧੯॥

तै बिद्या जुग बकत्र हुइ करे बेद बख्यान ॥१९॥

ਤੂੰ ਹੀ ਵਿਦਿਆ ਹੈਂ (ਅਤੇ ਚਾਰ) ਯੁਗਾ (ਦੀ ਗਿਣਤੀ ਜਿੰਨੇ) ਮੁਖਾ ਵਾਲਾ ਬ੍ਰਹਮਾ ਹੋ ਕੇ ਵੇਦਾ ਦਾ ਵਿਖਿਆਨ ਕੀਤਾ ਹੈ ॥੧੯॥

ਬਿਸਿਖ ਬਾਨ ਧਨੁਖਾਗ੍ਰ ਭਨ ਸਰ ਕੈਬਰ ਜਿਹ ਨਾਮ ॥

बिसिख बान धनुखाग्र भन सर कैबर जिह नाम ॥

ਬਿਸਿਖ (ਤੀਰ) ਬਾਣ, ਧਨੁਖਾਗ੍ਰ (ਇਕ ਵਿਸ਼ੇਸ਼ ਤੀਰ ਜੋ ਧਨੁਸ਼ ਦੇ ਅੱਗੇ ਲਗਾਇਆ ਜਾਦਾ ਹੈ) ਸਰ, ਕੈਬਰ, (ਵਿਸ਼ੇਸ਼ ਬਾਣ)

ਤੀਰ ਖਤੰਗ ਤਤਾਰਚੋ ਸਦਾ ਕਰੋ ਮਮ ਕਾਮ ॥੨੦॥

तीर खतंग ततारचो सदा करो मम काम ॥२०॥

ਤੀਰ, ਖਤੰਗ (ਵਿਸ਼ੇਸ਼ ਤੀਰ) ਤਤਾਰਚੋ (ਵਿਸ਼ੇਸ਼ ਤੀਰ) ਆਦਿਕ ਜਿਸ ਦੇ ਨਾ ਕਹੇ ਜਾਦੇ ਹਨ, (ਉਹ ਤੁਸੀਂ) ਮੇਰਾ ਕੰਮ ਕਰੋ (ਮੈਨੂੰ ਸਫਲ ਮਨੋਰਥ ਕਰੋ) ॥੨੦॥

ਤੂਣੀਰਾਲੈ ਸਤ੍ਰ ਅਰਿ ਮ੍ਰਿਗ ਅੰਤਕ ਸਸਿਬਾਨ ॥

तूणीरालै सत्र अरि मृग अंतक ससिबान ॥

ਤੂਣੀਰਾਲੈ (ਭੱਥੇ ਵਿਚ ਰਹਿਣ ਵਾਲਾ) ਸ਼ਤ੍ਰ ਅਰਿ (ਸ਼ਤ੍ਰ ਦਾ ਵੈਰੀ) ਮ੍ਰਿਗ ਅੰਤਕ (ਹਿਰਨ ਦਾ ਅੰਤ ਕਰਨ ਵਾਲਾ) ਸਸਿਬਾਨ (ਚੰਦ੍ਰ ਦੀ ਸ਼ਕਲ ਦਾ) (ਆਦਿਕ ਤੀਰਾ ਵਾਲੇ ਜਿਸ ਦੇ ਨਾ ਕਹੇ ਜਾਦੇ ਹਨ, ਉਹ)

ਤੁਮ ਬੈਰਣ ਪ੍ਰਥਮੈ ਹਨੋ ਬਹੁਰੋ ਬਜੈ ਕ੍ਰਿਪਾਨ ॥੨੧॥

तुम बैरण प्रथमै हनो बहुरो बजै कृपान ॥२१॥

ਤੁਸੀਂ ਪਹਿਲਾ ਵੈਰੀ ਨੂੰ ਮਾਰਦੇ ਹੋ, ਫਿਰ ਕ੍ਰਿਪਾਨ ਵਜਦੀ ਹੈ ॥੨੧॥

ਤੁਮ ਪਾਟਸ ਪਾਸੀ ਪਰਸ ਪਰਮ ਸਿਧਿ ਕੀ ਖਾਨ ॥

तुम पाटस पासी परस परम सिधि की खान ॥

ਤੂੰ ਹੀ ਪਟਿਸ (ਲਚਕਦਾਰ ਤਿਖੀ ਪਤੀ ਦਾ ਬਣਿਆ ਸ਼ਸਤ੍ਰ) ਪਾਸੀ (ਫਾਹੀ) ਅਤੇ ਪਰਸ (ਕੁਹਾੜਾ) ਹੈਂ ਅਤੇ ਪਰਮ ਸਿੱਧੀ (ਦੀ ਪ੍ਰਾਪਤੀ) ਦੀ ਖਾਣ ਹੈਂ।

ਤੇ ਜਗ ਕੇ ਰਾਜਾ ਭਏ ਦੀਅ ਤਵ ਜਿਹ ਬਰਦਾਨ ॥੨੨॥

ते जग के राजा भए दीअ तव जिह बरदान ॥२२॥

ਉਹੀ ਜਗਤ ਵਿਚ ਰਾਜੇ ਬਣੇ ਹਨ, ਜਿਨ੍ਹਾ ਨੂੰ ਤੂੰ ਵਰਦਾਨ ਦਿੱਤਾ ਹੈ ॥੨੨॥

ਸੀਸ ਸਤ੍ਰ ਅਰਿ ਅਰਿਯਾਰਿ ਅਸਿ ਖੰਡੋ ਖੜਗ ਕ੍ਰਿਪਾਨ ॥
सीस सत्रु अरि अरियारि असि खंडो खड़ग कृपान ॥
(ਤੁਸੀਂ) ਸੀਸ ਸਤ੍ਰ ਅਰਿ (ਵੈਰੀ ਦੇ ਸਿਰ ਦਾ ਵੈਰੀ) ਅਰਿਆਰ ਅਸਿ (ਵੈਰੀ ਦੀ ਵੈਰਨ ਤਲਵਾਰ) ਖੰਡਾ, ਖੜਗ ਅਤੇ ਕ੍ਰਿਪਾਨ (ਆਦਿਕ ਤਲਵਾਰਾ ਦੇ ਨਾ ਵਾਲੇ ਹੋ, ਉਹ)

ਸਤ੍ਰ ਸੁਰੇਸਰ ਤੁਮ ਕੀਯੋ ਭਗਤ ਆਪੁਨੋ ਜਾਨਿ ॥੨੩॥
सत्रु सुरेसर तुम कीयो भगत आपुनो जानि ॥२३॥
ਤੁਸਾ ਹੀ (ਤਲਵਾਰ ਦੇ ਧਨੀ ਅਤੇ ਇੰਦਰ ਦੇ ਵੈਰੀ) ਮੇਘਨਾਦ ਨੂੰ ਆਪਣਾ ਭਗਤ ਬਣਾ ਲਿਆ ਸੀ ॥੨੩॥

ਜਮਧਰ ਜਮਦਾੜਾ ਜਬਰ ਜੋਧਾਤਕ ਜਿਹ ਨਾਇ ॥
जमधर जमदाड़ा जबर जोधातक जिह नाइ ॥
ਜਮਧਰ, ਜਮਦਾੜ੍ਹ, ਜਬਰ, ਜੋਧਾਤਕ (ਜੋ ਕਟਾਰ ਦੇ) ਨਾ ਹਨ,

ਲੂਟ ਕੂਟ ਲੀਜਤ ਤਿਨੈ ਜੇ ਬਿਨੁ ਬਾਧੇ ਜਾਇ ॥੨੪॥
लूट कूट लीजत तिनै जे बिनु बाधे जाइ ॥२४॥
(ਜੋ) ਇਨ੍ਹਾ ਨੂੰ ਬੰਨ੍ਹੇ ਬਿਨਾ (ਯੁੱਧ ਵਿਚ) ਜਾਦਾ ਹੈ ਉਸ ਨੂੰ ਲੁਟ ਕੁਟ ਲਿਆ ਜਾਦਾ ਹੈ ॥੨੪॥

ਬਾਕ ਬਜ੍ਰ ਬਿਛੂਓ ਬਿਸਿਖ ਬਿਰਹ ਬਾਨ ਸਭ ਰੂਪ ॥
बाक बज्र बिछुओ बिसिख बिरह बान सभ रूप ॥
ਬਾਕ, ਬਜ੍ਰ, ਬਿਛੂਆ, ਬਿਸਿਖ, ਬਿਰਹ ਬਾਨ (ਆਦਿ) ਸਭ ਤੇਰੇ ਹੀ ਰੂਪ ਹਨ।

ਜਿਨ ਕੋ ਤੁਮ ਕਿਰਪਾ ਕਰੀ ਭਏ ਜਗਤ ਕੇ ਭੂਪ ॥੨੫॥
जिन को तुम किरपा करी भए जगत के भूप ॥२५॥
ਜਿਨ੍ਹਾ ਉਤੇ ਤੇਰੀ ਕ੍ਰਿਪਾ ਹੋਈ ਹੈ, ਉਹੀ ਜਗਤ ਦੇ ਰਾਜੇ ਬਣੇ ਹਨ ॥੨੫॥

ਸਸਤ੍ਰੇਸਰ ਸਮਰਾਤ ਕਰਿ ਸਿਪਰਾਰਿ ਸਮਸੇਰ ॥
ससत्रेसर समरात करि सिपरारि समसेर ॥

ਸ਼ਸਤ੍ਰੇਸ਼ਰ (ਸ਼ਸਤ੍ਰਾ ਦਾ ਰਾਜਾ) ਸਮਰਾਤ ਕਰਿ (ਯੁੱਧ ਦਾ ਅੰਤ ਕਰਨ ਵਾਲੀ ਤਲਵਾਰ) ਸਿਪਰਾਰਿ (ਢਾਲ ਦੀ ਵੈਰਨ ਤਲਵਾਰ) ਅਤੇ ਸ਼ਮਸ਼ੇਰ (ਆਦਿਕ ਜਿਸ ਦੇ ਨਾ ਹਨ, ਉਸ ਤਲਵਾਰ ਨੂੰ)

ਮੁਕਤ ਜਾਲ ਜਮ ਕੇ ਭਏ ਜਿਨੈ ਗਹ੍ਯੋ ਇਕ ਬੇਰ ॥੨੬॥

मुकत जाल जम के भए जिनै गह्यो इक बेर ॥२६॥

ਜਿਨ੍ਹਾ ਨੇ ਇਕ ਵਾਰ ਪਕੜ ਲਿਆ, ਉਹ ਜਮ ਦੇ ਜਾਲ ਤੋਂ ਛੁਟ ਗਏ ਹਨ ॥੨੬॥

ਸੈਫ ਸਰੋਹੀ ਸਤ੍ਰੁ ਅਰਿ ਸਾਰੰਗਾਰਿ ਜਿਹ ਨਾਮ ॥

सैफ सरोही सत्रु अरि सारंगारि जिह नाम ॥

ਸੈਫ, ਸਰੋਹੀ, ਸਤ੍ਰੁ ਅਰਿ, ਸਾਰੰਗਾਰਿ (ਧਨੁਸ਼ ਦੀ ਵੈਰਨ) ਜਿਸ ਦੇ ਨਾਮ ਹਨ,

ਸਦਾ ਹਮਾਰੇ ਚਿਤਿ ਬਸੋ ਸਦਾ ਕਰੋ ਮਮ ਕਾਮ ॥੨੭॥

सदा हमारे चिति बसो सदा करो मम काम ॥२७॥

(ਉਹ ਤਲਵਾਰ) ਸਦਾ ਹੀ ਮੇਰੇ ਚਿਤ ਵਿਚ ਵਸੇ ਅਤੇ ਮੇਰੇ ਕੰਮ ਕਰਦੀ ਰਹੇ ॥੨੭॥

ਇਤਿ ਸ੍ਰੀ ਨਾਮ ਮਾਲਾ ਪੁਰਾਣੇ ਸ੍ਰੀ ਭਗਉਤੀ ਉਸਤਤਿ ਪ੍ਰਿਥਮ ਧਿਆਇ ਸਮਾਪਤਮ ਸਤੁ ਸੁਭਮ ਸਤੁ ॥੧॥

इति स्री नाम माला पुराणे स्री भगउती उसतति पृथम धिआइ समापतम सतु सुभम सतु ॥१॥

ਇਥੇ ਸ੍ਰੀ ਨਾਮ ਮਾਲਾ ਪੁਰਾਣ ਦੇ ਸ੍ਰੀ ਭਗਉਤੀ ਦੀ ਉਸਤਤ ਵਾਲੇ ਪਹਿਲੇ ਅਧਿਆਇ ਦੀ ਸਮਾਪਤੀ, ਸਭ ਸ਼ੁਭ ਹੈ ॥੧॥

ਅਥ ਸ੍ਰੀ ਚਕ੍ਰ ਕੇ ਨਾਮ ॥

अथ स्री चक्र के नाम ॥

ਹੁਣ ਸ੍ਰੀ ਚਕ੍ਰ ਦੇ ਨਾਵਾ ਦਾ ਵਰਣਨ

ਦੋਹਰਾ ॥

दोहरा ॥

ਦੋਹਰਾ:

ਕਵਚ ਸਬਦ ਪ੍ਰਿਥਮੈ ਕਹੋ ਅੰਤ ਸਬਦ ਅਰਿ ਦੇਹੁ ॥

कवच सबद पृथमै कहो अंत सबद अरि देहु ॥

ਪਹਿਲਾ 'ਕਵਚ' ਸ਼ਬਦ ਕਹੋ ਅਤੇ ਅੰਤ ਉਤੇ 'ਅਰਿ' (ਵੈਰੀ) ਸ਼ਬਦ ਰਖੋ।

ਸਭ ਹੀ ਨਾਮ ਕ੍ਰਿਪਾਨ ਕੇ ਜਾਨ ਚਤੁਰ ਜੀਅ ਲੇਹੁ ॥੨੮॥

सभ ही नाम कृपान के जान चतुर जीअ लेहु ॥२८॥

ਸਾਰੇ ਹੀ ਨਾ ਕ੍ਰਿਪਾਨ ਦੇ ਹੋ ਜਾਣਗੇ। ਹੇ ਚਤੁਰ ਪੁਰਸ਼ੋ! ਮਨ ਵਿਚ ਸਮਝ ਲਵੋ ॥੨੮॥

ਸਤ੍ਰੁ ਸਬਦ ਪ੍ਰਿਥਮੈ ਕਹੋ ਅੰਤ ਦੁਸਟ ਪਦ ਭਾਖੁ ॥

सत्रु सबद पृथमै कहो अंत दुसट पद भाखु ॥

ਪਹਿਲਾ 'ਸ਼ਤ੍ਰੁ' (ਵੈਰੀ) ਸ਼ਬਦ ਕਹੋ ਅਤੇ ਅੰਤ ਵਿਚ 'ਦੁਸ਼ਟ' ਸ਼ਬਦ ਬੋਲੋ।

ਸਭੈ ਨਾਮ ਜਗੰਨਾਥ ਕੋ ਸਦਾ ਹ੍ਰਿਦੈ ਮੋ ਰਾਖੁ ॥੨੯॥

सभै नाम जगंनाथ को सदा हृदै मो राखु ॥२९॥

ਇਹ ਸਾਰੇ ਨਾ 'ਜਗੰਨਾਥ' (ਤਲਵਾਰ) ਦੇ ਹਨ, ਸਦਾ ਹਿਰਦੇ ਵਿਚ (ਯਾਦ) ਰਖੋ ॥੨੯॥

ਪ੍ਰਿਥੀ ਸਬਦ ਪ੍ਰਿਥਮੈ ਭਨੋ ਪਾਲਕ ਬਹਰਿ ਉਚਾਰ ॥

पृथी सबद पृथमै भनो पालक बहरि उचार ॥

ਪਹਿਲਾ 'ਪ੍ਰਿਥੀ' ਸ਼ਬਦ ਆਖੋ, ਫਿਰ 'ਪਾਲਕ' ਸ਼ਬਦ ਉਚਾਰੋ।

ਸਕਲ ਨਾਮੁ ਸ੍ਰਿਸਟੇਸ ਕੇ ਸਦਾ ਹ੍ਰਿਦੈ ਮੋ ਧਾਰ ॥੩੦॥

सकल नामु सृसटेस के सदा हृदै मो धार ॥३०॥

ਇਹ ਸਾਰੇ ਨਾ 'ਸ੍ਰਿਸਟੇਸ' (ਸ੍ਰੀ ਸਾਹਿਬ–ਤਲਵਾਰ) ਦੇ ਹੋ ਜਾਣਗੇ, ਸਦਾ ਹਿਰਦੇ ਵਿਚ ਧਾਰਨ ਕਰੋ ॥੩੦॥

ਸਿਸਟਿ ਨਾਮ ਪਹਲੇ ਕਹੋ ਬਹੁਰਿ ਉਚਾਰੋ ਨਾਥ ॥

सिसटि नाम पहले कहो बहुरि उचारो नाथ ॥

ਪਹਿਲਾ 'ਸਿਸਟਿ' (ਸ੍ਰਿਸਟੀ) ਨਾਮ ਆਖੋ, ਫਿਰ 'ਨਾਥ' (ਸ਼ਬਦ) ਉਚਾਰੋ।

ਸਕਲ ਨਾਮੁ ਮਮ ਈਸ ਕੇ ਸਦਾ ਬਸੋ ਜੀਅ ਸਾਥ ॥੩੧॥

सकल नामु मम ईस के सदा बसो जीअ साथ ॥३१॥

ਇਹ ਸਾਰੇ ਨਾ 'ਮਮ ਈਸ' (ਖੜਗ) ਦੇ ਹਨ। ਇਨ੍ਹਾ ਨੂੰ ਸਦਾ ਦਿਲ ਵਿਚ ਵਸਾਈ ਰਖੋ ॥੩੧॥

ਸਿੰਘ ਸਬਦ ਭਾਖੋ ਪ੍ਰਥਮ ਬਾਹਨ ਬਹੁਰਿ ਉਚਾਰਿ ॥

सिंघ सबद भाखो प्रथम बाहन बहुरि उचारि ॥

ਪਹਿਲਾ ਸਿੰਘ ਸ਼ਬਦ ਕਹੋ, ਫਿਰ 'ਬਾਹਨ' (ਸ਼ਬਦ) ਉਚਾਰੋ।

ਸਭੈ ਨਾਮ ਜਗ ਮਾਤ ਕੇ ਲੀਜਹੁ ਸੁਕਬਿ ਸੁਧਾਰਿ ॥੩੨॥

सभै नाम जग मात के लीजहु सुकबि सुधारि ॥३२॥

ਇਹ ਸਾਰੇ ਨਾ 'ਜਗਮਾਤ' (ਤਲਵਾਰ) ਦੇ ਹਨ। ਹੇ ਕਵੀਓ! ਇਨ੍ਹਾ ਨੂੰ (ਮਨ ਵਿਚ) ਧਾਰਨ ਕਰ ਲਵੋ ॥੩੨॥

ਰਿਪੁ ਖੰਡਨ ਮੰਡਨ ਜਗਤ ਖਲ ਖੰਡਨ ਜਗ ਮਾਹਿ ॥

रिपु खंडन मंडन जगत खल खंडन जग माहि ॥

(ਜੋ) ਵੈਰੀ ਦਾ ਖੰਡਨ ਕਰਨ ਵਾਲੀ, ਜਗਤ ਨੂੰ ਸਾਜਣ ਵਾਲੀ ਅਤੇ ਜਗ ਵਿਚ ਮੂਰਖਾ ਨੂੰ ਟੋਟੇ ਟੋਟੇ ਕਰਨ ਵਾਲੀ ਹੈ,

ਤਾ ਕੇ ਨਾਮ ਉਚਾਰੀਐ ਜਿਹੇ ਸੁਨਿ ਦੁਖ ਟਰਿ ਜਾਹਿ ॥੩੩॥

ता के नाम उचारीऐ जिहे सुनि दुख टरि जाहि ॥३३॥

ਉਸ ਦਾ ਨਾ ਉਚਾਰਨਾ ਚਾਹੀਦਾ ਹੈ, ਜਿਸ ਨੂੰ ਸੁਣ ਕੇ ਦੁਖ ਟਲ ਜਾਦੇ ਹਨ ॥੩੩॥

ਸਭ ਸਸਤ੍ਰਨ ਕੇ ਨਾਮ ਕਹਿ ਪ੍ਰਿਥਮ ਅੰਤ ਪਤਿ ਭਾਖੁ ॥

सभ ससत्रन के नाम कहि प्रिथम अंत पति भाखु ॥

ਸਾਰਿਆਂ ਸ਼ਸਤ੍ਰਾ ਦੇ ਨਾ ਪਹਿਲਾ ਕਹਿ ਕੇ, ਅੰਤ ਉਤੇ 'ਪਤਿ' (ਸ਼ਬਦ) ਕਹੋ।

ਸਭ ਹੀ ਨਾਮ ਕ੍ਰਿਪਾਨ ਕੇ ਜਾਣ ਹ੍ਰਿਦੈ ਮਹਿ ਰਾਖੁ ॥੩੪॥

सभ ही नाम क्रिपान के जाण ह्रिदै महि राखु ॥३४॥

(ਇਹ) ਸਾਰੇ ਨਾ ਕ੍ਰਿਪਾਨ (ਦੇ ਹੋ ਜਾਣਗੇ) (ਇੰਨ੍ਹਾ ਨੂੰ) ਹਿਰਦੇ ਵਿਚ ਰਖੋ ॥੩੪॥

ਖਤ੍ਰਿਯਾਕੈ ਖੇਲਕ ਖੜਗ ਖਗ ਖੰਡੋ ਖਤ੍ਰਿਆਰਿ ॥

खत्रियाकै खेलक खड़ग खग खंडो खत्रिआरि ॥

ਖਤ੍ਰਿਯਾਕੈ ਖੇਲਕ (ਛਤ੍ਰੀਆਂ ਦੇ ਅੰਗ ਨਾਲ ਲਟਕਣ ਵਾਲਾ) ਖੜਗ, ਖਗ, ਖੰਡਾ, ਖਤ੍ਰਿਆਰਿ (ਛਤ੍ਰੀਆਂ ਦਾ ਵੈਰੀ) ਖੇਲਾਤਕ (ਯੁੱਧ ਦੀ ਖੇਡ ਦਾ ਅੰਤ ਕਰਨ ਵਾਲਾ)

ਖੇਲਾਤਕ ਖਲਕੇਮਰੀ ਅਸਿ ਕੇ ਨਾਮ ਬਿਚਾਰ ॥੩੫॥

खेलातक खलकेमरी असि के नाम बिचार ॥३५॥

ਖਲਕੇਮਰੀ (ਦੁਸ਼ਟ ਨਾਸ਼ਕ) (ਆਦਿਕ ਨੂੰ) ਤਲਵਾਰ ਦੇ ਨਾਮ ਵਿਚਾਰ ਲਵੋ ॥੩੫॥

ਭੂਤਾਤਕਿ ਸ੍ਰੀ ਭਗਵਤੀ ਭਵਹਾ ਨਾਮ ਬਖਾਨ ॥

भूतातकि स्री भगवती भवहा नाम बखान ॥

ਭੂਤਾਤਕਿ (ਜੀਵਾ ਦਾ ਅੰਤ ਕਰਨ ਵਾਲਾ-ਖੜਗ) ਭਗਵਤੀ (ਖੜਗ) ਭਵਹਾ (ਜਗਤ ਦੀ ਵਿਨਾਸ਼ਕ)

ਸਿਰੀ ਭਵਾਨੀ ਭੈ ਹਰਨ ਸਭ ਕੋ ਕਰੌ ਕਲਯਾਨ ॥੩੬॥

सिरी भवानी भै हरन सभ को करौ कल्यान ॥३६॥

ਸਿਰੀ, ਭਵਾਨੀ, ਭੈ-ਹਰਨ (ਇਹ ਸਾਰੇ ਤਲਵਾਰ ਦੇ) ਨਾਮ ਬਖਾਨ ਕੀਤੇ ਜਾਦੇ ਹਨ, (ਜੋ) ਸਭ ਦਾ ਕਲਿਆਣ ਕਰਨ ਵਾਲੇ ਹਨ ॥੩੬॥

ਅੜਿਲ ॥

अड़िल ॥

ਅੜਿਲ:

ਭੂਤ ਸਬਦ ਕੌ ਭਾਖਿ ਬਹੁਰਿ ਅਰਿ ਭਾਖੀਐ ॥

भूत सबद कौ भाखि बहुरि अरि भाखीऐ ॥

(ਪਹਿਲਾ) 'ਭੂਤ' ਸ਼ਬਦ ਕਹਿ ਕੇ, ਫਿਰ 'ਅਰਿ' (ਸ਼ਬਦ) ਬੋਲਿਆ ਜਾਏ।

ਸਭ ਅਸਿ ਜੂ ਕੇ ਨਾਮ ਜਾਨ ਜੀਅ ਰਾਖੀਐ ॥

सभ असि जू के नाम जान जीअ राखीऐ ॥

ਇਹ ਸਾਰੇ ਨਾ 'ਅਸਿ ਜੂ' (ਤਲਵਾਰ) ਦੇ ਹੋ ਜਾਣ ਕਰ ਕੇ ਹਿਰਦੇ ਵਿਚ ਰਖੋ।

ਨਾਮ ਮ੍ਰਿਗਨ ਸਭ ਕਹਿ ਧਨੁਸਰ ਉਚਾਰੀਐ ॥

नाम मृगन सभ कहि धनुसर उचारीऐ ॥

ਸਾਰੇ 'ਮ੍ਰਿਗਨ' (ਹਿਰਨ) ਨਾ ਕਹਿ ਕੇ (ਫਿਰ) 'ਧਨੁਸਰ' (ਧ੍ਰਸੂ-ਵਿਨਾਸ਼ ਕਰਨ ਵਾਲਾ) ਕਿਹਾ ਜਾਏ।

ਹੋ ਸਭ ਖੰਡੇ ਕੇ ਨਾਮ ਸਤਿ ਜੀਅ ਧਾਰੀਐ ॥੩੭॥

हो सभ खंडे के नाम सति जीअ धारीऐ ॥३७॥

(ਤਾ ਇਹ) ਸਾਰੇ ਖੰਡੇ ਦੇ ਨਾਮ ਹੋ ਜਾਣਗੇ। (ਇਹ ਗੱਲ) ਮਨ ਵਿਚ ਸਚ ਕਰ ਕੇ ਮੰਨ ਲਵੋ ॥੩੭॥

ਦੋਹਰਾ ॥

दोहरा ॥

ਦੋਹਰਾ:

ਪ੍ਰਿਥਮ ਨਾਮ ਜਮ ਕੋ ਉਚਰਿ ਬਹੁਰੋ ਰਦਨ ਉਚਾਰਿ ॥

प्रिथम नाम जम को उचरि बहुरो रदन उचारि ॥

ਪਹਿਲਾ 'ਜਮ' ਦਾ ਨਾਮ ਕਹਿ ਕੇ, ਫਿਰ 'ਰਦਨ' (ਦੰਦ) (ਸ਼ਬਦ) ਉਚਾਰ ਦਿਓ।

ਸਕਲ ਨਾਮ ਜਮਦਾੜ ਕੇ ਲੀਜਹੁ ਸੁਕਬਿ ਸੁਧਾਰਿ ॥੩੮॥

सकल नाम जमदाड़ के लीजहु सुकबि सुधारि ॥३८॥

(ਇਹ) ਸਾਰੇ 'ਨਾਮ' 'ਜਮਦਾੜ੍ਹ' (ਦੇ ਹੋ ਜਾਣਗੇ)। ਕਵੀ ਜਨ (ਮਨ ਵਿਚ ਇਹ) ਧਾਰ ਲੈਣ ॥੩੮॥

ਉਦਰ ਸਬਦ ਪ੍ਰਿਥਮੈ ਕਹੋ ਪੁਨਿ ਅਰਿ ਸਬਦ ਉਚਾਰ ॥

उदर सबद प्रिथमै कहो पुनि अरि सबद उचार ॥

ਪਹਿਲਾ 'ਉਦਰ' (ਪੇਟ) ਸ਼ਬਦ ਕਹੋ ਅਤੇ ਫਿਰ 'ਅਰਿ' ਸ਼ਬਦ ਉਚਾਰੋ।

ਨਾਮ ਸਭੈ ਜਮਦਾੜ ਕੇ ਲੀਜਹੁ ਸੁਕਬਿ ਬਿਚਾਰ ॥੩੯॥

नाम सभै जमदाड़ के लीजहु सुकबि बिचार ॥३९॥

(ਇਹ) ਸਾਰੇ ਨਾਮ ਜਮਦਾੜ੍ਹ (ਦੇ ਹੋਣਗੇ)। ਕਵੀ (ਇਹ ਗੱਲ) ਵਿਚਾਰ ਲੈਣ ॥੩੯॥

ਮ੍ਰਿਗ ਗ੍ਰੀਵਾ ਸਿਰ ਅਰਿ ਉਚਰਿ ਪੁਨਿ ਅਸਿ ਸਬਦ ਉਚਾਰ ॥

म्रिग ग्रीवा सिर अरि उचरि पुनि असि सबद उचार ॥

ਮ੍ਰਿਗ (ਹਿਰਨ) ਗ੍ਰੀਵਾ (ਗਰਦਨ) ਸਿਰ ਨਾਲ 'ਅਰਿ' (ਸ਼ਬਦ) ਉਚਾਰ ਕੇ ਫਿਰ 'ਅਸਿ' ਸ਼ਬਦ ਉਚਾਰੋ।

ਸਭੈ ਨਾਮ ਸ੍ਰੀ ਖੜਗ ਕੇ ਲੀਜੋ ਹ੍ਰਿਦੈ ਬਿਚਾਰਿ ॥੪੦॥

ਸਭੈ ਨਾਮ ਸ੍ਰੀ ਖੜ੍ਗ ਕੇ ਲੀਜੋ ਹ੍ਰਿਦੈ ਬਿਚਾਰਿ ॥੪੦॥

(ਇਹ) ਸਾਰੇ ਨਾਮ ਤਲਵਾਰ ('ਖੜਗ') ਦੇ ਹਨ। (ਇਹ ਗੱਲ) ਹਿਰਦੇ ਵਿਚ ਵਿਚਾਰ ਲਵੋ ॥੪੦॥

ਕਰੀ ਕਰਾਤਕ ਕਸਟ ਰਿਪੁ ਕਾਲਾਯੁਧ ਕਰਵਾਰਿ ॥

करी करातक कसट रिपु कालायुध करवारि ॥

ਕਰੀ ਕਰਾਤਕ' (ਹਾਥੀ ਦੀ ਸੁੰਡ ਨੂੰ ਖ਼ਤਮ ਕਰਨ ਵਾਲਾ) ਅਤੇ 'ਕਸਟ ਰਿਪੁ' (ਵੈਰੀ ਨੂੰ ਦੁਖ ਦੇਣ ਵਾਲਾ) 'ਕਾਲਾਯੁਧ' (ਕਾਲ ਦਾ ਸ਼ਸਤ੍ਰ) 'ਕਰਵਾਰ'

ਕਰਾਚੋਲ ਕ੍ਰਿਪਾਨ ਕੇ ਲੀਜਹੁ ਨਾਮ ਸੁਧਾਰ ॥੪੧॥

कराचोल कृपान के लीजहु नाम सुधार ॥४१॥

ਅਤੇ 'ਕਰਾਚੋਲ' ਆਦਿ ਨੂੰ ਕ੍ਰਿਪਾਨ ਦੇ ਨਾਮ ਵਿਚਾਰ ਲਿਆ ਜਾਵੇ ॥੪੧॥

ਹਸਤਿ ਕਰੀ ਕਰ ਪ੍ਰਿਥਮ ਕਹਿ ਪੁਨਿ ਅਰਿ ਸਬਦ ਸੁਨਾਇ ॥

हसति करी कर पृथम कहि पुनि अरि सबद सुनाइ ॥

ਪਹਿਲਾ 'ਹਸਤਿਕਰ' ਜਾ 'ਕਰੀਕਰ' ਕਹਿ ਕੇ ਫਿਰ 'ਅਰਿ' (ਵੈਰੀ) ਸ਼ਬਦ ਸੁਣਾ ਦਿਓ।

ਸਸਤ੍ਰ ਰਾਜ ਕੇ ਨਾਮ ਸਬ ਮੋਰੀ ਕਰਹੁ ਸਹਾਇ ॥੪੨॥

ससत्र राज के नाम सब मोरी करहु सहाइ ॥४२॥

(ਇਹ) ਸਾਰੇ ਨਾਮ ਸ਼ਸਤ੍ਰਰਾਜ (ਤਲਵਾਰ) ਦੇ ਹਨ, ਜੋ ਮੇਰੀ ਸਹਾਇਤਾ ਕਰਦੀ ਹੈ ॥੪੨॥

ਸਿਰੀ ਸਰੋਹੀ ਸੇਰਸਮ ਜਾ ਸਮ ਅਉਰ ਨ ਕੋਇ ॥

सिरी सरोही सेरसम जा सम अउर न कोइ ॥

ਸ੍ਰੀ, ਸਰੋਹੀ, ਸ਼ਮਸ਼ੇਰ ('ਸੇਰਸਮ') (ਇਹ ਸਾਰੇ ਤਲਵਾਰ ਦੇ ਨਾਮ ਹਨ) ਜਿਸ ਵਰਗਾ ਹੋਰ ਕੋਈ ਨਹੀਂ ਹੈ।

ਤੇਗ ਜਾਪੁ ਤੁਮਹੂੰ ਜਪੋ ਭਲੋ ਤੁਹਾਰੋ ਹੋਇ ॥੪੩॥

तेग जापु तुमहूँ जपो भलो तुहारो होइ ॥४३॥

ਤੁਸੀਂ ਵੀ ਤੇਗ ਦਾ ਜਾਪ ਜਪੋ, ਤੁਹਾਡਾ ਭਲਾ ਹੋਵੇਗਾ ॥੪੩॥

ਖਗ ਮ੍ਰਿਗ ਜਛ ਭੁਜੰਗ ਗਨ ਏ ਪਦ ਪ੍ਰਿਥਮ ਉਚਾਰਿ ॥

खग मृग जछ भुजंग गन ए पद पृथम उचारि ॥

ਖਗ (ਪੰਛੀ) ਮ੍ਰਿਗ, ਜਛ (ਯਕਸ਼) ਅਤੇ ਭੁਜੰਗ (ਇਨ੍ਹਾ) ਸਾਰਿਆਂ (ਨਾਵਾ ਵਿਚੋਂ ਕੋਈ ਵੀ) ਸ਼ਬਦ ਪਹਿਲਾ ਕਹਿ ਦਿਓ।

ਫੁਨਿ ਅਰਿ ਸਬਦ ਉਚਾਰੀਐ ਜਾਨ ਤਿਸੈ ਤਰਵਾਰਿ ॥੪੪॥

फुनि अरि सबद उचारीऐ जान तिसै तरवारि ॥४४॥

ਫਿਰ 'ਅਰਿ' ਸ਼ਬਦ ਉਚਾਰਿਆ ਜਾਵੇ। (ਤਾਂ) ਉਸ ਨੂੰ ਤਲਵਾਰ ਦਾ (ਦਾ ਨਾਮ) ਸਮਝ ਲਿਆ ਜਾਵੇ ॥੪੪॥

ਹਲਬਿ ਜੁਨਬੀ ਮਗਰਬੀ ਮਿਸਰੀ ਊਨਾ ਨਾਮ ॥

हलबि जुनबी मगरबी मिसरी ऊना नाम ॥

ਹਲਬਿ, ਜੁਨਬੀ, ਮਗਰਬੀ, ਮਿਸਰੀ, ਊਨਾ,

ਸੈਫ ਸਰੋਹੀ ਸਸਤ੍ਰਪਤਿ ਜਿਤ੍ਯੋ ਰੂਮ ਅਰੁ ਸਾਮ ॥੪੫॥

सैफ सरोही ससत्रपति जित्यो रूम अरु साम ॥४५॥

ਸੈਫ਼, ਸਰੋਹੀ ਆਦਿ ਨਾਮ 'ਸਸਤ੍ਰ ਪਤਿ' (ਖੜਗ) ਦੇ ਹਨ। (ਜਿਸ ਕਰ ਕੇ) ਰੂਮ ਅਤੇ ਸ਼ਾਮ (ਦੇਸ਼) ਜਿਤੇ ਗਏ ਹਨ ॥੪੫॥

ਕਤੀ ਯਾਮਾਨੀ ਹਿੰਦਵੀ ਸਭ ਸਸਤ੍ਰ ਕੇ ਨਾਥ ॥

कती यामानी हिंदवी सभ ससत्र के नाथ ॥

ਯਾਮਾਨੀ ਕਤੀ ਅਤੇ ਹਿੰਦਵੀ ਕਤੀ (ਤਲਵਾਰ) ਇਹ ਸਾਰੇ ਸ਼ਸਤ੍ਰਾ ਦੇ ਸੁਆਮੀ (ਖੜਗ ਦੇ ਨਾਮ ਹਨ)।

ਲਏ ਭਗਉਤੀ ਨਿਕਸ ਹੈ ਆਪ ਕਲੰਕੀ ਹਾਥਿ ॥੪੬॥

लए भगउती निकस है आप कलंकी हाथि ॥४६॥

(ਇਸ) ਭਗਉਤੀ (ਤਲਵਾਰ) ਨੂੰ ਨਿਹਕਲੰਕੀ (ਅਵਤਾਰ) ਆਪ ਹੱਥ ਵਿਚ ਲੈ ਕੇ ਨਿਕਲੇਗਾ ॥੪੬॥

ਪ੍ਰਿਥਮ ਸਕਤਿ ਪਦ ਉਚਰਿ ਕੈ ਪੁਨਿ ਕਹੁ ਸਕਤਿ ਬਿਸੇਖ ॥

पृथम सकति पद उचरि कै पुनि कहु सकति बिसेख ॥

ਪਹਿਲਾ 'ਸ਼ਕਤੀ' ਸ਼ਬਦ ਕਹਿ ਕੇ ਫਿਰ 'ਸਕਤਿ ਬਿਸੇਖ' ਕਹਿ ਦਿਓ।

ਨਾਮ ਸੈਹਥੀ ਕੇ ਸਕਲ ਨਿਕਸਤ ਜਾਹਿ ਅਨੇਕ ॥੪੭॥

नाम सैहथी के सकल निकसत जाहि अनेक ॥४७॥

(ਇਸ ਤਰ੍ਹਾ) 'ਸੈਹਥੀ' (ਬਰਛੀ) ਦੇ ਸਾਰੇ ਨਾਮ ਅਨੇਕਾ ਹੀ ਨਿਕਲਦੇ ਜਾਣਗੇ ॥੪੭॥

ਪ੍ਰਿਥਮ ਸੁਭਟ ਪਦ ਉਚਰਿ ਕੈ ਬਹੁਰਿ ਸਬਦ ਅਰਿ ਦੇਹੁ ॥

पृथम सुभट पद उचरि कै बहुरि सबद अरि देहु ॥

ਪਹਿਲਾ 'ਸੁਭਟ' ਸ਼ਬਦ ਉਚਾਰ ਕੇ, ਫਿਰ 'ਅਰਿ' (ਵੈਰੀ) ਸ਼ਬਦ ਲਗਾਓ।

ਨਾਮ ਸੈਹਥੀ ਕੇ ਸਭੈ ਸਮਝਿ ਚਤੁਰ ਚਿਤ ਲੇਹੁ ॥੪੮॥

नाम सैहथी के सभै समझि चतुर चित लेहु ॥४८॥

ਇਹ ਸਾਰੇ ਨਾਮ ਸੈਹਥੀ ਦੇ ਹਨ। ਵਿਦਵਾਨ ਇਸ ਨੂੰ ਚਿਤ ਵਿਚ ਸਮਝ ਲੈਣ ॥੪੮॥

ਪ੍ਰਿਥਮ ਭਾਖ ਸੰਨਾਹ ਪਦੁ ਪੁਨਿ ਰਿਪੁ ਸਬਦ ਉਚਾਰਿ ॥

पृथम भाख संनाह पदु पुनि रिपु सबद उचारि ॥

ਪਹਿਲਾ 'ਸੰਨਾਹ' (ਕਵਚ) ਸ਼ਬਦ ਕਹਿ ਕੇ, ਫਿਰ 'ਰਿਪੁ' (ਵੈਰੀ) ਸ਼ਬਦ ਉਚਾਰ ਦਿਓ।

ਨਾਮ ਸੈਹਥੀ ਕੇ ਸਕਲ ਚਤੁਰ ਚਿਤ ਨਿਜ ਧਾਰਿ ॥੪੯॥

नाम सैहथी के सकल चतुर चित निज धारि ॥४९॥

(ਇਸ ਤਰ੍ਹਾ ਇਹ) ਸਾਰੇ ਨਾਮ ਸੈਹਥੀ ਦੇ (ਬਣਨਗੇ)। ਹੇ ਚਤੁਰ ਪੁਰਸ਼ੋ! ਚਿਤ ਵਿਚ ਧਾਰ ਲਵੋ ॥੪੯॥

ਉਚਰਿ ਕੁੰਭ ਪ੍ਰਿਥਮੈ ਸਬਦ ਪੁਨਿ ਅਰਿ ਸਬਦ ਕਹੋ ॥

उचरि कुँभ पृथमै सबद पुनि अरि सबद कहो ॥

ਪਹਿਲਾ 'ਕੁੰਭ' (ਹਾਥੀ) ਸ਼ਬਦ ਦਾ ਉਚਾਰਨ ਕਰੋ, ਫਿਰ 'ਅਰਿ' (ਵੈਰੀ) ਸ਼ਬਦ ਕਹੋ।

ਨਾਮ ਸੈਹਥੀ ਕੇ ਸਭੈ ਚਿਤ ਮਹਿ ਚਤੁਰ ਲਹੋ ॥੫੦॥

नाम सैहथी के सभै चित महि चतुर लहो ॥५०॥

(ਇਸ ਤਰ੍ਹਾ) ਇਹ ਸਾਰੇ ਨਾਮ ਸੈਹਥੀ ਦੇ ਹਨ। ਬੁੱਧੀਮਾਨ ਚਿਤ ਵਿਚ ਜਾਣ ਲੈਣ ॥੫੦॥

ਤਨੁ ਤ੍ਰਾਨ ਪਦ ਪ੍ਰਿਥਮ ਕਹਿ ਪੁਨਿ ਅਰਿ ਸਬਦ ਬਖਾਨ ॥

तनु त्रान पद पृथम कहि पुनि अरि सबद बखान ॥

ਪਹਿਲਾ 'ਤਨੁ ਤ੍ਰਾਨ' (ਕਵਚ) ਸ਼ਬਦ ਕਹਿ ਕੇ ਫਿਰ 'ਅਰਿ' ਸ਼ਬਦ ਬੋਲੋ।

ਨਾਮ ਸੈਹਥੀ ਕੇ ਸਭੈ ਰੁਚਿਰ ਚਤੁਰ ਚਿਤ ਜਾਨ ॥੫੧॥

नाम सैहथी के सभै रुचिर चतुर चित जान ॥५१॥

(ਇਸ ਤਰ੍ਹਾ ਇਹ) ਸਾਰੇ ਨਾਮ ਸੈਹਥੀ ਦੇ ਹਨ। ਸੁੰਦਰ ਚਤੁਰ (ਵਿਅਕਤੀ) ਚਿਤ ਵਿਚ ਜਾਣ ਲੈਣ ॥੫੧॥

ਯਸਟੀਸਰ ਕੋ ਪ੍ਰਿਥਮ ਕਹਿ ਪੁਨਿ ਬਚ ਕਹੁ ਅਰਧੰਗ ॥

यसटीसर को प्रिथम कहि पुनि बच कहु अरधंग ॥

ਯਸਟੀਸਰ' (ਲੰਬੀ ਸੋਟੀ ਵਾਲੀ) (ਸ਼ਬਦ) ਨੂੰ ਪਹਿਲਾ ਕਹਿ ਕੇ (ਫਿਰ) 'ਅਰਧੰਗ' ਪਦ ('ਬਚ') ਕਹਿ ਦਿਓ।

ਨਾਮ ਸੈਹਥੀ ਕੇ ਸਭੈ ਉਚਰਤ ਜਾਹੁ ਨਿਸੰਗ ॥੫੨॥

नाम सैहथी के सभै उचरत जाहु निसंग ॥५२॥

(ਇਸ ਤਰ੍ਹਾ ਇਹ) ਸਾਰੇ ਨਾਮ ਸੈਹਥੀ ਦੇ ਹਨ, ਨਿਸੰਗ ਹੋ ਕੇ ਕਹਿੰਦੇ ਜਾਓ ॥੫੨॥

ਸਾਗ ਸਮਰ ਕਰ ਸੈਹਥੀ ਸਸਤ੍ਰ ਸਸਨ ਕੁੰਭੇਸ ॥

साग समर कर सैहथी ससत्र ससन कुँभेस ॥

ਸਾਗ', 'ਸਮਰ ਕਰਿ' (ਯੁੱਧ ਕਰਨ ਵਾਲੀ) 'ਸਸਤ੍ਰ ਸਸਨ ਕੁੰਭੇਸ' (ਹਾਥੀ ਦੇ ਸਿਰ ਨੂੰ ਵਿੰਨ੍ਹਣ ਵਾਲਾ ਸ਼ਸਤ੍ਰ) (ਇਹ ਸਾਰੇ ਨਾਮ) ਸੈਹਥੀ ਦੇ ਹਨ।

ਸਬਲ ਸੁ ਭਟਹਾ ਹਾਥ ਲੈ ਜੀਤੇ ਸਮਰ ਸੁਰੇਸ ॥੫੩॥

सबल सु भटहा हाथ लै जीते समर सुरेस ॥५३॥

(ਇਸ) ਬਲਸ਼ਾਲੀ 'ਭਟਹਾ' (ਬਰਛੀ) ਨੂੰ ਹੱਥ ਵਿਚ ਲੈ ਕੇ ਇੰਦਰ ਨੂੰ ਜੰਗ ਵਿਚ ਜਿਤਿਆ ਗਿਆ ਸੀ ॥੫੩॥

ਛਤ੍ਰਧਰ ਮ੍ਰਿਗਹਾ ਬਿਜੈ ਕਰਿ ਭਟਹਾ ਜਾ ਕੋ ਨਾਮ ॥

छत्रधर मृगहा बिजै करि भटहा जा को नाम ॥

ਛਤ੍ਰ ਧਰ, ਮ੍ਰਿਗਹਾ, ਬਿਜੈ ਕਰਿ, ਭਟਹਾ (ਆਦਿ) ਜਿਸ ਦੇ ਨਾਮ ਹਨ,

ਸਕਲ ਸਿਧ ਦਾਤ੍ਰੀ ਸਭਨ ਅਮਿਤ ਸਿਧ ਕੋ ਧਾਮ ॥੫੪॥

सकल सिध दात्री सभन अमित सिध को धाम ॥५४॥

ਉਹ (ਬਰਛੀ) ਸਾਰਿਆਂ ਨੂੰ ਸਿੱਧੀਆਂ ਦੇਣ ਵਾਲੀ ਹੈ ਅਤੇ ਅਮਿਤ ਸਿੱਧੀਆਂ ਦਾ ਘਰ ਹੈ ॥੫੪॥

ਲਛਮਨ ਅਉਰ ਘਟੋਤਕਚ ਏ ਪਦ ਪ੍ਰਿਥਮ ਉਚਾਰਿ ॥

ਲਛਮਨ ਅਉਰ ਘਟੋਤਕਚ ਏ ਪਦ ਪ੍ਰਥਮ ਉਚਾਰਿ ॥

ਲਛਮਨ' ਅਤੇ 'ਘਟੋਤਕਚ' (ਭੀਮ ਦਾ ਪੁੱਤਰ) ਇਹ ਸ਼ਬਦ ਪਹਿਲਾ ਉਚਾਰੋ।

ਪੁਨਿ ਅਰਿ ਭਾਖੋ ਸਕਤਿ ਕੇ ਨਿਕਸਹਿ ਨਾਮ ਅਪਾਰ ॥੫੫॥

पुनि अरि भाखो सकति के निकसहि नाम अपार ॥५५॥

ਫਿਰ 'ਅਰਿ' (ਵੈਰੀ) (ਸ਼ਬਦ) ਕਹੋ। (ਇਸ ਤਰ੍ਹਾ) ਸ਼ਕਤੀ (ਬਰਛੀ) ਦੇ ਅਪਾਰ ਨਾਮ ਨਿਕਲ ਆਉਂਦੇ ਹਨ ॥੫੫॥

ਗੜੀਆ ਭਸੁਡੀ ਭੈਰਵੀ ਭਾਲਾ ਨੇਜਾ ਭਾਖੁ ॥

गड़ीआ भसुडी भैरवी भाला नेजा भाखु ॥

ਗੜੀਆ (ਬਰਛੀ) ਭਸੁਡੀ, ਭੈਰਵੀ, ਭਾਲਾ, ਨੇਜ਼ਾ,

ਬਰਛੀ ਸੈਥੀ ਸਕਤਿ ਸਭ ਜਾਨ ਹ੍ਰਿਦੈ ਮੈ ਰਾਖੁ ॥੫੬॥

बरछी सैथी सकति सभ जान ह्रदै मै राखु ॥५६॥

ਬਰਛੀ, ਸੈਥੀ (ਸੈਹਥੀ) (ਇਹ) ਸਾਰੇ 'ਸ਼ਕਤੀ' (ਬਰਛੀ) ਦੇ ਨਾਮ ਜਾਣ ਕੇ ਹਿਰਦੇ ਵਿਚ ਰਖ ਲਵੋ ॥੫੬॥

ਬਿਸਨੁ ਨਾਮ ਪ੍ਰਿਥਮੈ ਉਚਰਿ ਪੁਨਿ ਪਦ ਸਸਤ੍ਰ ਉਚਾਰਿ ॥

बिसनु नाम पृथमै उचरि पुनि पद ससत्र उचारि ॥

ਬਿਸਨ' ਨਾਮ ਪਹਿਲਾ ਉਚਾਰ ਕੇ, ਫਿਰ 'ਸ਼ਸਤ੍ਰ' ਸ਼ਬਦ ਕਹੋ।

ਨਾਮ ਸੁਦਰਸਨ ਕੇ ਸਭੈ ਨਿਕਸਤ ਜਾਹਿ ਅਪਾਰ ॥੫੭॥

नाम सुदरसन के सभै निकसत जाहि अपार ॥५७॥

(ਇਹ) ਸਾਰੇ ਨਾਮ 'ਸੁਦਰਸ਼ਨ' (ਚਕ੍ਰ) ਦੇ ਹਨ, (ਇਸ ਤਰ੍ਹਾ) ਅਪਾਰਾ ਨਾ ਨਿਕਲਦੇ ਆਣਗੇ ॥੫੭॥

ਮੁਰ ਪਦ ਪ੍ਰਿਥਮ ਉਚਾਰਿ ਕੈ ਮਰਦਨ ਬਹੁਰਿ ਕਹੋ ॥

मुर पद पृथम उचारि कै मरदन बहुरि कहो ॥

ਮੁਰ' (ਇਕ ਦੈਂਤ) ਸ਼ਬਦ ਪਹਿਲਾ ਉਚਾਰ ਕੇ ਫਿਰ 'ਮਰਦਨ' ਸ਼ਬਦ ਕਹੋ।

ਨਾਮ ਸੁਦਰਸਨ ਚਕ੍ਰ ਕੇ ਚਿਤ ਮੈ ਚਤੁਰ ਲਹੋ ॥੫੮॥

नाम सुदरसन चक्र के चित मै चतुर लहो ॥५८॥

(ਇਹ) ਨਾਮ 'ਸੁਦਰਸ਼ਨ ਚਕ੍ਰ' ਦੇ ਹਨ। ਇਨ੍ਹਾ ਨੂੰ ਵਿਦਵਾਨ ਚਿਤ ਵਿਚ ਜਾਣ ਲੈਣ ॥੫੮॥

ਮਧੁ ਕੋ ਨਾਮ ਉਚਾਰਿ ਕੈ ਹਾ ਪਦ ਬਹੁਰਿ ਉਚਾਰਿ ॥

मधु को नाम उचारि कै हा पद बहुरि उचारि ॥

(ਪਹਿਲਾ) 'ਮਧੁ' (ਇਕ ਦੈਂਤ) ਦੇ ਨਾ ਨੂੰ ਉਚਾਰ ਕੇ ਫਿਰ 'ਹਾ' ਪਦ ਦਾ ਉਚਾਰਨ ਕਰੋ।

ਨਾਮ ਸੁਦਰਸਨ ਚਕ੍ਰ ਕੇ ਲੀਜੈ ਸੁਕਬਿ ਸੁਧਾਰਿ ॥੫੯॥

नाम सुदरसन चक्र के लीजै सुकबि सुधारि ॥५९॥

(ਇਹ) ਨਾ 'ਸੁਦਰਸ਼ਨ ਚਕ੍ਰ' ਦੇ ਹਨ। ਕਵੀ ਲੋਕ ਇਨ੍ਹਾ ਨੂੰ ਧਾਰਨ ਕਰ ਲੈਣ ॥੫੯॥

ਨਰਕਾਸੁਰ ਪ੍ਰਿਥਮੈ ਉਚਰਿ ਪੁਨਿ ਰਿਪੁ ਸਬਦ ਬਖਾਨ ॥

नरकासुर पृथमै उचरि पुनि रिपु सबद बखान ॥

ਨਰਕਾਸੁਰ' (ਇਕ ਦੈਂਤ) (ਸ਼ਬਦ) ਪਹਿਲਾ ਉਚਾਰ ਕੇ, ਫਿਰ 'ਰਿਪੁ' ਸ਼ਬਦ ਕਹੋ।

ਨਾਮ ਸੁਦਰਸਨ ਚਕ੍ਰ ਕੋ ਚਤੁਰ ਚਿਤ ਮੈ ਜਾਨ ॥੬੦॥

नाम सुदरसन चक्र को चतुर चित मै जान ॥६०॥

(ਇਹ) ਨਾਮ 'ਸੁਦਰਸ਼ਨ ਚਕ੍ਰ' ਦੇ ਹਨ। ਵਿਚਾਰਵਾਨ ਚਿਤ ਵਿਚ ਜਾਣ ਲੈਣ ॥੬੦॥

ਦੈਤ ਬਕਤ੍ਰ ਕੋ ਨਾਮ ਕਹਿ ਸੂਦਨ ਬਹੁਰਿ ਉਚਾਰ ॥

दैत बकत्र को नाम कहि सूदन बहुरि उचार ॥

ਦੈਤ ਬਕਤ੍ਰ' (ਇਕ ਦੈਂਤ) ਦਾ ਨਾਮ ਕਹਿ ਕੇ ਫਿਰ 'ਸੂਦਨ' (ਮਾਰਨ ਵਾਲਾ) ਪਦ ਉਚਾਰੋ।

ਨਾਮ ਸੁਦਰਸਨ ਚਕ੍ਰ ਕੋ ਜਾਨ ਚਿਤ ਨਿਰਧਾਰ ॥੬੧॥

नाम सुदरसन चक्र को जान चित निरधार ॥६१॥

(ਇਹ) ਨਾਮ 'ਸੁਦਰਸ਼ਨ ਚਕ੍ਰ' ਦੇ ਹਨ। (ਇਹ ਗੱਲ) ਚਿਤ ਵਿਚ ਨਿਸਚੈ ਕਰ ਲਵੋ ॥੬੧॥

ਪ੍ਰਿਥਮ ਚੰਦੇਰੀ ਨਾਥ ਕੋ ਲੀਜੈ ਨਾਮ ਬਨਾਇ ॥

पृथम चंदेरी नाथ को लीजै नाम बनाइ ॥

ਪਹਿਲਾ 'ਚੰਦੇਰੀ ਨਾਥ' (ਸ਼ਿਸ਼ੁਪਾਲ) ਦਾ ਨਾਮ ਲਿਵੋ

ਪੁਨਿ ਰਿਪੁ ਸਬਦ ਉਚਾਰੀਐ ਚਕ੍ਰ ਨਾਮ ਹੁਇ ਜਾਇ ॥੬੨॥

पुनि रिपु सबद उचारीऐ चक्र नाम हुइ जाइ ॥६२॥

ਅਤੇ ਫਿਰ 'ਰਿਪੁ' ਨਾਮ ਉਚਾਰੋ, ਤਾ ਚਕ੍ਰ ਦਾ ਨਾਮ ਹੋ ਜਾਏਗਾ ॥੬੨॥

ਨਰਕਾਸੁਰ ਕੋ ਨਾਮ ਕਹਿ ਮਰਦਨ ਬਹੁਰਿ ਉਚਾਰ ॥

नरकासुर को नाम कहि मरदन बहुरि उचार ॥

ਨਰਕਸੁਰ' (ਇਕ ਦੈਂਤ) ਦਾ ਨਾਮ ਕਹਿ ਕੇ ਫਿਰ 'ਮਰਦਨ' (ਮਸਲਣ ਵਾਲਾ) (ਸ਼ਬਦ) ਉਚਾਰੋ।

ਨਾਮ ਸੁਦਰਸਨ ਚਕ੍ਰ ਕੋ ਲੀਜਹੁ ਸੁਕਬਿ ਸੁ ਧਾਰ ॥੬੩॥

नाम सुदरसन चक्र को लीजहु सुकबि सु धार ॥६३॥

(ਇਹ) ਸੁਦਰਸ਼ਨ ਚਕ੍ਰ ਦਾ ਨਾਮ ਹੈ। ਹੇ ਕਵੀਓ! ਇਸ ਨੂੰ ਧਾਰਨ ਕਰ ਲਵੋ ॥੬੩॥

ਕਿਸਨ ਬਿਸਨ ਕਹਿ ਜਿਸਨੁ ਅਨੁਜ ਆਯੁਧ ਬਹੁਰਿ ਉਚਾਰ ॥

किसन बिसन कहि जिसनु अनुज आयुध बहुरि उचार ॥

(ਪਹਿਲਾ) ਕ੍ਰਿਸ਼ਨ, ਵਿਸ਼ਣੂ ਅਤੇ ਵਾਮਨ (ਜਿਸਨੁ ਅਨੁਜ) ਅਤੇ ਫਿਰ ਆਯੁਧ (ਸ਼ਸਤ੍ਰ) ਦਾ (ਨਾਮ) ਉਚਾਰੋ,

ਨਾਮ ਸੁਦਰਸਨ ਚਕ੍ਰ ਕੇ ਨਿਕਸਤ ਚਲਹਿ ਅਪਾਰ ॥੬੪॥

नाम सुदरसन चक्र के निकसत चलहि अपार ॥६४॥

(ਤਾ) 'ਸੁਦਰਸ਼ਨ ਚਕ੍ਰ' ਦੇ ਅਪਾਰਾ ਨਾ ਬਣਦੇ ਜਾਣਗੇ ॥੬੪॥

ਬਜ੍ਰ ਅਨੁਜ ਪ੍ਰਿਥਮੈ ਉਚਰ ਫਿਰਿ ਪਦ ਸਸਤ੍ਰ ਬਖਾਨ ॥

बज्र अनुज पृथमै उचर फिरि पद ससत्र बखान ॥

ਪਹਿਲਾ 'ਬਜ੍ਰ ਅਨੁਜ' (ਇੰਦਰ ਦਾ ਛੋਟਾ ਭਰਾ, ਵਾਮਨ) ਉਚਰੋ ਅਤੇ ਫਿਰ 'ਸ਼ਸਤ੍ਰ' ਸ਼ਬਦ ਦਾ ਬਖਾਨ ਕਰੋ।

ਨਾਮ ਸੁਦਰਸਨ ਚਕ੍ਰ ਕੇ ਚਤੁਰ ਚਿਤ ਮੈ ਜਾਨ ॥੬੫॥

नाम सुदरसन चक्र के चतुर चित मै जान ॥६५॥

(ਇਸ ਤਰ੍ਹਾ) 'ਸੁਦਰਸ਼ਨ ਚਕ੍ਰ' ਦੇ ਨਾਮ (ਬਣ ਜਾਣਗੇ)। ਹੇ ਸਿਆਣਿਓ! ਚਿਤ ਵਿਚ ਜਾਣ ਲਵੋ ॥੬੫॥

ਪ੍ਰਿਥਮ ਬਿਰਹ ਪਦ ਉਚਰਿ ਕੈ ਪੁਨਿ ਕਹੁ ਸਸਤ੍ਰ ਬਿਸੇਖ ॥

पृथम बिरह पद उचरि कै पुनि कहु ससत्र बिसेख ॥

ਪਹਿਲਾ 'ਬਿਰਹ' (ਮੋਰ ਦੀ ਪੂਛ ਦਾ ਮੁਕਟ ਧਾਰਨ ਕਰਨ ਵਾਲਾ ਕ੍ਰਿਸ਼ਨ) ਪਦ ਉਚਾਰ ਕੇ, ਫਿਰ ਵਿਸ਼ੇਸ਼ ਸ਼ਸਤ੍ਰ (ਸ਼ਬਦ) ਕਹਿ ਦਿਓ।

ਨਾਮ ਸੁਦਰਸਨ ਚਕ੍ਰ ਕੇ ਨਿਕਸਤ ਚਲੈ ਅਸੇਖ ॥੬੬॥

नाम सुदरसन चक्र के निकसत चलै असेख ॥६६॥

(ਇਸ ਤਰ੍ਹਾ) ਸੁਦਰਸ਼ਨ ਚਕ੍ਰ ਦੇ ਅਨੇਕਾ (ਨਾਮ) ਬਣਦੇ ਜਾਣਗੇ ॥੬੬॥

ਪ੍ਰਿਥਮੈ ਵ੍ਹੈ ਉਚਾਰੀਐ ਰਿਧ ਸਿਧ ਕੋ ਧਾਮ ॥

पृथमै वहै उचारीऐ रिध सिध को धाम ॥

ਪਹਿਲਾ ਉਸ (ਵਿਸ਼ਣੂ) ਦਾ ਨਾਮ ਉਚਾਰੋ ਜੋ ਰਿਧੀਸਿ ਧੀ ਦਾ ਘਰ ਹੈ।

ਪੁਨਿ ਪਦ ਸਸਤ੍ਰ ਬਖਾਨੀਐ ਜਾਨੁ ਚਕ੍ਰ ਕੇ ਨਾਮ ॥੬੭॥

पुनि पद ससत्र बखानीऐ जानु चक्र के नाम ॥६७॥

ਫਿਰ 'ਸ਼ਸਤ੍ਰ' ਪਦ ਕਹਿ ਦਿੱਤਾ ਜਾਏ, (ਤਾ ਇਸ ਤਰ੍ਹਾ) (ਸੁਦਰਸ਼ਨ ਚਕ੍ਰ) ਦੇ ਨਾਮ ਹੋ ਜਾਦਾ ਹੈ ॥੬੭॥

ਗਿਰਧਰ ਪ੍ਰਿਥਮ ਉਚਾਰਿ ਪਦ ਆਯੁਧ ਬਹੁਰਿ ਉਚਾਰਿ ॥

गिरधर पृथम उचारि पद आयुध बहुरि उचारि ॥

ਪਹਿਲਾ 'ਗਿਰਧਰ' (ਗਵਰਧਨ ਪਰਬਤ ਨੂੰ ਧਾਰਨ ਕਰਨ ਵਾਲਾ, ਕ੍ਰਿਸ਼ਨ) ਸ਼ਬਦ ਉਚਾਰ ਕੇ ਫਿਰ 'ਆਯੁਧ' (ਸ਼ਸਤ੍ਰ) ਪਦ ਦਾ ਉਚਾਰਨ ਕਰੋ।

ਨਾਮ ਸੁਦਰਸਨ ਚਕ੍ਰ ਕੇ ਨਿਕਸਤ ਚਲੈ ਅਪਾਰ ॥੬੮॥

नाम सुदरसन चक्र के निकसत चलै अपार ॥६८॥

(ਇਸ ਤਰ੍ਹਾ) 'ਸੁਦਰਸ਼ਨ ਚਕ੍ਰ' ਦੇ ਅਪਾਰ ਨਾਮ ਬਣਦੇ ਜਾਣਗੇ ॥੬੮॥

ਕਾਲੀ ਨਥੀਆ ਪ੍ਰਿਥਮ ਕਹਿ ਸਸਤ੍ਰ ਸਬਦ ਕਹੁ ਅੰਤਿ ॥

काली नथीआ पृथम कहि ससत्र सबद कहु अंति ॥

ਪਹਿਲਾ 'ਕਾਲੀ ਨਥੀਆ' (ਕਾਲੀ ਨਾਗ ਨੂੰ ਨੱਥਣ ਵਾਲਾ, ਕ੍ਰਿਸ਼ਨ) ਸ਼ਬਦ ਕਹੋ ਅਤੇ ਅੰਤ ਉਤੇ 'ਸ਼ਸਤ੍ਰ' ਸ਼ਬਦ ਕਹੋ।

ਨਾਮ ਸੁਦਰਸਨ ਚਕ੍ਰ ਕੇ ਨਿਕਸਤ ਜਾਹਿ ਅਨੰਤ ॥੬੯॥

नाम सुदरसन चक्र के निकसत जाहि अनंत ॥६९॥

(ਇਸ ਤਰ੍ਹਾ) ਸੁਦਰਸ਼ਨ ਚਕ੍ਰ ਦੇ ਅਨੰਤ ਨਾਮ ਪੈਦਾ ਹੁੰਦੇ ਜਾਣਗੇ ॥੬੯॥

ਕੰਸ ਕੇਸਿਹਾ ਪ੍ਰਥਮ ਕਹਿ ਫਿਰਿ ਕਹਿ ਸਸਤ੍ਰ ਬਿਚਾਰਿ ॥

कंस केसिहा प्रथम कहि फिरि कहि ससत्र बिचारि ॥

ਕੰਸ ਕੇਸਿਹਾ' (ਕੰਸ ਅਤੇ ਕੇਸੀ ਨੂੰ ਮਾਰਨ ਵਾਲਾ, ਕ੍ਰਿਸ਼ਨ) ਪਹਿਲਾ ਕਹਿ ਦਿਓ ਅਤੇ ਫਿਰ 'ਸ਼ਸਤ੍ਰ' (ਸ਼ਬਦ) ਉਚਾਰੋ।

ਨਾਮ ਸੁਦਰਸਨ ਚਕ੍ਰ ਕੇ ਲੀਜਹੁ ਸੁਕਬਿ ਸੁ ਧਾਰ ॥੭੦॥

नाम सुदरसन चक्र के लीजहु सुकबि सु धार ॥७०॥

(ਇਸ ਤਰ੍ਹਾ) ਇਹ 'ਸੁਦਰਸ਼ਨ ਚਕ੍ਰ' ਦੇ ਨਾਮ ਹਨ। ਕਵੀ ਜਨ (ਵਿਚਾਰ ਕੇ ਮਨ ਵਿਚ) ਧਾਰਨ ਕਰ ਲੈਣ ॥੭੦॥

ਬਕੀ ਬਕਾਸੁਰ ਸਬਦ ਕਹਿ ਫੁਨਿ ਬਚ ਸਤ੍ਰੁ ਉਚਾਰ ॥

बकी बकासुर सबद कहि फुनि बच सत्रु उचार ॥

ਬਕੀ' (ਇਕ ਦੈਂਤਣ) ਅਤੇ 'ਬਕਾਸੁਰ' (ਇਕ ਦੈਂਤ) ਸ਼ਬਦ (ਪਹਿਲਾ) ਕਹਿ ਕੇ ਫਿਰ 'ਸਤ੍ਰੁ' (ਵੈਰੀ) ਸ਼ਬਦ ਉਚਾਰੋ।

ਨਾਮ ਸੁਦਰਸਨ ਚਕ੍ਰ ਕੇ ਨਿਕਸਤ ਚਲੈ ਅਪਾਰ ॥੭੧॥

नाम सुदरसन चक्र के निकसत चलै अपार ॥७१॥

(ਇਸ ਤਰ੍ਹਾ) ਸੁਦਰਸ਼ਨ ਚਕ੍ਰ ਦੇ ਅਪਾਰ ਨਾ ਬਣਦੇ ਜਾਣਗੇ ॥੭੧॥

ਅਘ ਨਾਸਨ ਅਘਹਾ ਉਚਰਿ ਪੁਨਿ ਬਚ ਸਸਤ੍ਰ ਬਖਾਨ ॥

अघ नासन अघहा उचरि पुनि बच ससत्र बखान ॥

(ਪਹਿਲਾ) 'ਅਘ ਨਾਸਨ' (ਅਘ ਦੈਂਤ ਦਾ ਨਾਸਕ) ਅਤੇ 'ਅਘ ਹਾ' (ਸ਼ਬਦ) ਉਚਾਰ ਕੇ ਫਿਰ 'ਸ਼ਸਤ੍ਰ' ਪਦ ਦਾ ਕਥਨ ਕਰੋ।

ਨਾਮ ਸੁਦਰਸਨ ਚਕ੍ਰ ਕੇ ਸਭੈ ਚਤੁਰ ਚਿਤਿ ਜਾਨ ॥੭੨॥

नाम सुदरसन चक्र के सभै चतुर चिति जान ॥७२॥

(ਇਸ ਤਰ੍ਹਾ ਇਹ) ਸੁਦਰਸ਼ਨ ਚਕ੍ਰ ਦੇ ਨਾਮ ਬਣਨਗੇ। ਸਾਰੇ ਸੋਚਵਾਨ ਮਨ ਵਿਚ ਜਾਣ ਲੈਣ ॥੭੨॥

ਸ੍ਰੀ ਉਪੇਂਦ੍ਰ ਕੇ ਨਾਮ ਕਹਿ ਫੁਨਿ ਪਦ ਸਸਤ੍ਰ ਬਖਾਨ ॥

स्री उपेँद्र के नाम कहि फुनि पद ससत्र बखान ॥

(ਪਹਿਲਾ) 'ਸ੍ਰੀ ਉਪੇਂਦਰ' (ਵਾਮਨ ਅਵਤਾਰ) ਦਾ ਨਾਮ ਕਹੋ ਅਤੇ ਫਿਰ 'ਸ਼ਸਤ੍ਰ' ਪਦ ਦਾ ਕਥਨ ਕਰੋ।

ਨਾਮ ਸੁਦਰਸਨ ਚਕ੍ਰ ਕੇ ਸਬੈ ਸਮਝ ਸੁਰ ਗਿਆਨ ॥੭੩॥

नाम सुदरसन चक्र के सबै समझ सुर गिआन ॥७३॥

(ਇਹ) ਸੁਦਰਸ਼ਨ ਚਕ੍ਰ ਦਾ ਨਾਮ ਹੈ, ਸਾਰੇ ਸਿਆਣੇ ਸਮਝਦੇ ਹਨ ॥੭੩॥

ਕਬਿਯੋ ਬਾਚ ਦੋਹਰਾ ॥

कबियो बाच दोहरा ॥

ਕਵੀ ਨੇ ਕਿਹਾ: ਦੋਹਰਾ:

ਸਬੈ ਸੁਭਟ ਅਉ ਸਭ ਸੁਕਬਿ ਯੌ ਸਮਝੋ ਮਨ ਮਾਹਿ ॥

सबै सुभट अउ सभ सुकबि यौ समझो मन माहि ॥

ਹੇ ਸਾਰੇ ਸੂਰਮਿਓ ਅਤੇ ਸਾਰੇ ਸ੍ਰੇਸ਼ਠ ਕਵੀਓ! ਮਨ ਵਿਚ ਇਸ ਤਰ੍ਹਾ ਸਮਝ ਲਵੋ

ਬਿਸਨੁ ਚਕ੍ਰ ਕੇ ਨਾਮ ਮੈ ਭੇਦ ਕਉਨਹੂੰ ਨਾਹਿ ॥੭੪॥

बिसनु चक्र के नाम मै भेद कउनहूँ नाहि ॥७४॥

(ਕਿ) ਵਿਸ਼ਨੂ ਅਤੇ (ਸੁਦਰਸ਼ਨ) ਚਕ੍ਰ ਦੇ ਨਾਮ ਵਿਚ ਕੋਈ ਭੇਦ ਨਹੀਂ ਹੈ ॥੭੪॥

ਇਤਿ ਸ੍ਰੀ ਨਾਮ ਮਾਲਾ ਪੁਰਾਣੇ ਚਕ੍ਰ ਨਾਮ ਦੁਤੀਯ ਧਿਆਇ ਸਮਾਪਤਮ ਸਤੁ ਸੁਭਮ ਸਤੁ ॥੨॥

इति स्री नाम माला पुराणे चक्र नाम दुतीय धिआइ समापतम सतु सुभम सतु ॥२॥

ਇਥੇ ਸ੍ਰੀ ਨਾਮ ਮਾਲਾ ਪੁਰਾਣ ਦੇ ਚਕ੍ਰ ਨਾਮ ਦੇ ਦੂਜੇ ਅਧਿਆਇ ਦੀ ਸਮਾਪਤੀ, ਸਭ ਸ਼ੁਭ ਹੈ ॥੨॥

ਅਥ ਸ੍ਰੀ ਬਾਣ ਕੇ ਨਾਮ ॥

अथ स्री बाण के नाम ॥

ਹੁਣ ਸ੍ਰੀ ਬਾਣ ਦੇ ਨਾਵਾ ਦਾ ਵਰਣਨ

ਦੋਹਰਾ ॥

दोहरा ॥

ਦੋਹਰਾ:

ਬਿਸਿਖ ਬਾਣ ਸਰ ਧਨੁਜ ਭਨ ਕਵਚਾਤਕ ਕੇ ਨਾਮ ॥

बिसिख बाण सर धनुज भन कवचातक के नाम ॥

ਬਿਸਿਖ (ਤੀਰ) ਬਾਣ, ਸਰ, ਧਨੁਜ (ਧਨੁਸ਼ ਤੋਂ ਪੈਦਾ ਹੋਣ ਵਾਲਾ, ਤੀਰ) ਨੂੰ 'ਕਵਚਾਤਕ' (ਕਵਚ ਨੂੰ ਭੰਨਣ ਵਾਲਾ, ਤੀਰ) ਦੇ ਨਾਮ ਕਹੇ ਜਾਦੇ ਹਨ।

ਸਦਾ ਹਮਾਰੀ ਜੈ ਕਰੋ ਸਕਲ ਕਰੋ ਮਮ ਕਾਮ ॥੭੫॥

सदा हमारी जै करो सकल करो मम काम ॥७५॥

(ਜੋ) ਸਦਾ ਮੇਰੀ ਜਿੱਤ ਕਰਦੇ ਹਨ ਅਤੇ ਮੇਰੇ ਸਾਰੇ ਕੰਮ ਸੰਵਾਰਦੇ ਹਨ ॥੭੫॥

ਧਨੁਖ ਸਬਦ ਪ੍ਰਿਥਮੈ ਉਚਰਿ ਅਗ੍ਰਜ ਬਹੁਰਿ ਉਚਾਰ ॥

धनुख सबद प्रिथमै उचरि अग्रज बहुरि उचार ॥

ਪਹਿਲਾ 'ਧਨੁਖ' ਸ਼ਬਦ ਉਚਾਰੋ ਅਤੇ ਫਿਰ 'ਅਗ੍ਰਜ' (ਧਨੁਸ਼ ਵਿਚੋਂ ਨਿਕਲ ਕੇ ਅੱਗੇ ਜਾਣ ਵਾਲਾ, ਤੀਰ) ਸ਼ਬਦ ਕਹੋ।

ਨਾਮ ਸਿਲੀਮੁਖ ਕੇ ਸਭੈ ਲੀਜਹੁ ਚਤੁਰ ਸੁਧਾਰ ॥੭੬॥

नाम सिलीमुख के सभै लीजहु चतुर सुधार ॥७६॥

(ਇਹ) ਸਾਰੇ ਨਾਮ 'ਸਿਲੀਮੁਖ' (ਤੀਰ) ਦੇ ਹਨ। ਹੇ ਬੁੱਧੀਮਾਨੋ! ਮਨ ਵਿਚ ਧਾਰਨ ਕਰ ਲਵੋ ॥੭੬॥

ਪਨਚ ਸਬਦ ਪ੍ਰਿਥਮੈ ਉਚਰਿ ਅਗ੍ਰਜ ਬਹੁਰਿ ਉਚਾਰ ॥

पनच सबद प्रिथमै उचरि अग्रज बहुरि उचार ॥

ਪਹਿਲਾ 'ਪਨਚ' (ਕਮਾਨ) ਸ਼ਬਦ ਉਚਾਰੋ ਅਤੇ ਫਿਰ 'ਅਗ੍ਰਜ' ਪਦ ਕਹੋ।

ਨਾਮ ਸਿਲੀਮੁਖ ਕੇ ਸਭੈ ਨਿਕਸਤ ਚਲੈ ਅਪਾਰ ॥੭੭॥

नाम सिलीमुख के सभै निकसत चलै अपार ॥७७॥

(ਇਸ ਤਰ੍ਹਾ ਇਹ) ਸਾਰੇ ਨਾਮ 'ਸਿਲੀਮੁਖ' (ਤੀਰ) ਦੇ ਬਣਦੇ ਜਾਦੇ ਹਨ ॥੭੭॥

ਨਾਮ ਉਚਾਰਿ ਨਿਖੰਗ ਕੇ ਬਾਸੀ ਬਹੁਰਿ ਬਖਾਨ ॥

नाम उचारि निखंग के बासी बहुरि बखान ॥

(ਪਹਿਲਾ) 'ਨਿਖੰਗ' (ਭੱਥਾ) ਦਾ ਨਾਮ ਉਚਾਰ ਕੇ ਫਿਰ 'ਬਾਸੀ' (ਨਿਵਾਸੀ) ਸ਼ਬਦ ਦਾ ਕਥਨ ਕਰੋ।

ਨਾਮ ਸਿਲੀਮੁਖ ਕੇ ਸਭੈ ਲੀਜਹੁ ਹ੍ਰਿਦੈ ਪਛਾਨ ॥੭੮॥

नाम सिलीमुख के सभै लीजहु ह्रदै पछान ॥७८॥

(ਇਸ ਤਰ੍ਹਾ) ਇਹ ਸਾਰੇ 'ਸਿਲੀਮੁਖ' (ਤੀਰ) ਦੇ ਨਾਮ ਹਨ। ਹਿਰਦੇ ਵਿਚ ਪਛਾਣ ਲਵੋ ॥੭੮॥

ਸਭ ਮ੍ਰਿਗਯਨ ਕੇ ਨਾਮ ਕਹਿ ਹਾ ਪਦ ਬਹੁਰਿ ਉਚਾਰ ॥

सभ मृगयन के नाम कहि हा पद बहुरि उचार ॥

ਸਾਰਿਆਂ 'ਮ੍ਰਿਗਯਨ' (ਪਸ਼ੂਆਂ) ਦੇ ਨਾਮ ਕਹਿ ਕੇ ਫਿਰ 'ਹਾ' ਪਦ ਉਚਾਰੋ।

ਨਾਮ ਸਭੈ ਸ੍ਰੀ ਬਾਨ ਕੇ ਜਾਣੁ ਹ੍ਰਿਦੈ ਨਿਰਧਾਰ ॥੭੯॥

नाम सभै स्री बान के जाणु ह्रदै निरधार ॥७९॥

(ਇਹ) ਸਾਰੇ ਨਾਮ ਬਾਣ ਦੇ ਹਨ, ਹਿਰਦੇ ਵਿਚ ਨਿਸ਼ਚਿਤ ਕਰ ਲਵੋ ॥੭੯॥

ਸਕਲ ਕਵਚ ਕੇ ਨਾਮ ਕਹਿ ਭੇਦਕ ਬਹੁਰਿ ਬਖਾਨ ॥

सकल कवच के नाम कहि भेदक बहुरि बखान ॥

ਕਵਚ' ਦੇ ਸਾਰੇ ਨਾਮ ਲੈ ਕੇ ਫਿਰ 'ਭੇਦਕ' (ਵਿੰਨ੍ਹਣ ਵਾਲਾ) ਸ਼ਬਦ ਕਹੋ।

ਨਾਮ ਸਕਲ ਸ੍ਰੀ ਬਾਨ ਕੇ ਨਿਕਸਤ ਚਲੈ ਪ੍ਰਮਾਨ ॥੮੦॥

नाम सकल स्री बान के निकसत चलै प्रमान ॥८०॥

ਇਸ ਤਰ੍ਹਾ ਇਹ ਸਾਰੇ ਸ੍ਰੀ ਬਾਣ ਦੇ ਨਾਮ ਬਣਦੇ ਜਾਣਗੇ ॥੮੦॥

ਨਾਮ ਚਰਮ ਕੇ ਪ੍ਰਿਥਮ ਕਹਿ ਛੇਦਕ ਬਹੁਰਿ ਬਖਾਨ ॥

नाम चरम के प्रिथम कहि छेदक बहुरि बखान ॥

ਪਹਿਲਾ 'ਚਰਮ' (ਢਾਲ) ਦੇ ਨਾਮ ਕਹੋ ਅਤੇ ਫਿਰ 'ਛੇਦਕ' (ਛੇਦ ਕਰਨ ਵਾਲਾ) ਸ਼ਬਦ ਕਥਨ ਕਰੋ।

ਨਾਮ ਸਬੈ ਹੀ ਬਾਨ ਕੇ ਚਤੁਰ ਚਿਤ ਮੈ ਜਾਨੁ ॥੮੧॥

नाम सबै ही बान के चतुर चित मै जानु ॥८१॥

(ਇਹ) ਸਾਰੇ ਨਾਮ ਬਾਣ ਦੇ ਹਨ। ਸਿਆਣੇ ਲੋਗਾ ਨੂੰ ਚਿਤ ਵਿਚ ਸਮਝ ਲੈਣਾ ਚਾਹੀਦਾ ਹੈ ॥੮੧॥

ਸੁਭਟ ਨਾਮ ਉਚਾਰਿ ਕੈ ਹਾ ਪਦ ਬਹੁਰਿ ਸੁਨਾਇ ॥

ਸੁਭਟ ਨਾਮ ਉਚਾਰਿ ਕੈ ਹਾ ਪਦ ਬਹੁਰਿ ਸੁਨਾਇ ॥

ਪਹਿਲਾ 'ਸੁਭਟ' (ਸੂਰਮਾ) ਨਾਮ ਉਚਾਰ ਕੇ ਫਿਰ 'ਹਾ' ਪਦ ਸੁਣਾ ਦਿਓ।

ਨਾਮ ਸਿਲੀਮੁਖ ਕੇ ਸਬੈ ਲੀਜਹੁ ਚਤੁਰ ਬਨਾਇ ॥੮੨॥

नाम सिलीमुख के सबै लीजहु चतुर बनाइ ॥८२॥

(ਇਹ) ਸਾਰੇ ਨਾਮ 'ਸਿਲੀਮੁਖ' (ਤੀਰ) ਦੇ ਹਨ, ਬੁੱਧੀਮਾਨ ਲੋਗ ਬਣਾ ਲੈਣ ॥੮੨॥

ਸਭ ਪਛਨ ਕੇ ਨਾਮ ਕਹਿ ਪਰ ਪਦ ਬਹੁਰਿ ਬਖਾਨ ॥

सभ पछन के नाम कहि पर पद बहुरि बखान ॥

ਸਾਰਿਆਂ ਪੰਛੀਆਂ ਦੇ ਨਾਮ ਕਹਿ ਕੇ ਫਿਰ 'ਪਰ' (ਵੈਰੀ) ਪਦ ਕਹਿ ਦੇਓ।

ਨਾਮ ਸਿਲੀਮੁਖ ਕੇ ਸਬੈ ਚਿਤ ਮੈ ਚਤੁਰਿ ਪਛਾਨ ॥੮੩॥

नाम सिलीमुख के सबै चित मै चतुरि पछान ॥८३॥

(ਇਹ) ਸਾਰੇ ਨਾਮ 'ਸਿਲੀਮੁਖ' ਤੀਰ ਦੇ ਹਨ, ਚਤੁਰ ਪੁਰਸ਼ ਚਿਤ ਵਿਚ ਪਛਾਣ ਲੈਣ ॥੮੩॥

ਪੰਛੀ ਪਰੀ ਸਪੰਖ ਧਰ ਪਛਿ ਅੰਤਕ ਪੁਨਿ ਭਾਖੁ ॥

पंछी परी सपंख धर पछि अंतक पुनि भाखु ॥

ਪੰਛੀ, ਪਰੀ (ਖੰਭਾ ਵਾਲਾ) ਸਪੰਖ (ਖੰਭਾ ਸਹਿਤ) ਪਛਿਧਰ (ਖੰਭ ਧਾਰਨ ਕਰਨ ਵਾਲਾ) (ਕਹਿ ਕੇ) ਫਿਰ 'ਅੰਤਕ' (ਅੰਤ ਕਰਨ ਵਾਲਾ) ਸ਼ਬਦ ਕਹੋ।

ਨਾਮ ਸਿਲੀਮੁਖ ਕੇ ਸਭੈ ਜਾਨ ਹ੍ਰਿਦੈ ਮੈ ਰਾਖੁ ॥੮੪॥

नाम सिलीमुख के सभै जान ह्रदै मै राखु ॥८४॥

(ਇਹ) ਸਾਰੇ ਨਾਮ 'ਸਿਲੀਮੁਖ' (ਤੀਰ) ਦੇ ਜਾਣ ਕੇ ਚਿਤ ਵਿਚ ਰਖੋ ॥੮੪॥

ਸਭ ਅਕਾਸ ਕੇ ਨਾਮ ਕਹਿ ਚਰ ਪਦ ਬਹੁਰਿ ਬਖਾਨ ॥

सभ अकास के नाम कहि चर पद बहुरि बखान ॥

ਆਕਾਸ਼ ਦੇ ਸਾਰੇ ਨਾਮ ਕਹਿ ਕੇ ਫਿਰ 'ਚਰ' (ਵਿਚਰਨ ਵਾਲਾ) ਪਦ ਕਹਿ ਦਿਓ।

ਨਾਮ ਸਿਲੀਮੁਖ ਕੇ ਸਭੈ ਲੀਜੈ ਚਤੁਰ ਪਛਾਨ ॥੮੫॥

नाम सिलीमुख के सभै लीजै चतुर पछान ॥८५॥

(ਇਹ) ਸਾਰੇ ਨਾਮ 'ਸਿਲੀਮੁਖ' (ਤੀਰ) ਦੇ ਹਨ। ਹੇ ਚਤੁਰ ਪੁਰਸ਼ੋ! ਪਛਾਣ ਲਵੋ ॥੮੫॥

ਖੰ ਅਕਾਸ ਨਭਿ ਗਗਨ ਕਹਿ ਚਰ ਪਦ ਬਹੁਰਿ ਉਚਾਰੁ ॥

खं अकास नभि गगन कहि चर पद बहुरि उचारु ॥

ਖੰ, ਅਕਾਸ਼, ਨਭ ਅਤੇ ਗਗਨ (ਸ਼ਬਦ) ਕਹਿ ਕੇ ਫਿਰ 'ਚਰ' (ਚਲਣ ਵਾਲਾ) ਸ਼ਬਦ ਉਚਾਰੋ।

ਨਾਮ ਸਕਲ ਸ੍ਰੀ ਬਾਨ ਕੇ ਲੀਜਹੁ ਚਤੁਰ ਸੁ ਧਾਰ ॥੮੬॥

नाम सकल स्री बान के लीजहु चतुर सु धार ॥८६॥

(ਇਹ) ਸਾਰੇ ਨਾਮ ਬਾਣ ਦੇ ਹਨ। ਹੇ ਚਤੁਰ ਪੁਰਸ਼ੋ! ਚਿਤ ਵਿਚ ਧਾਰ ਲਵੋ ॥੮੬॥

ਅਸਮਾਨ ਸਿਪਿਹਰ ਸੁ ਦਿਵ ਗਰਦੂੰ ਬਹੁਰਿ ਬਖਾਨੁ ॥

असमान सिपिहर सु दिव गरदूँ बहुरि बखानु ॥

ਆਸਮਾਨ, ਸਿਪਿਹਰ, ਦਿਵ ਅਤੇ ਫਿਰ ਗਰਦੂੰ (ਘੁੰਮਣ ਵਾਲਾ ਆਸਮਾਨ) (ਸ਼ਬਦ) ਕਹੋ।

ਪੁਨਿ ਚਰ ਸਬਦ ਬਖਾਨੀਐ ਨਾਮ ਬਾਨ ਕੇ ਜਾਨ ॥੮੭॥

पुनि चर सबद बखानीऐ नाम बान के जान ॥८७॥

ਫਿਰ 'ਚਰ' ਸ਼ਬਦ ਕਹੋ, (ਇਹ ਸਭ) ਬਾਣ ਦੇ ਨਾ ਹਨ ॥੮੭॥

ਪ੍ਰਿਥਮ ਨਾਮ ਕਹਿ ਚੰਦ੍ਰ ਕੇ ਧਰ ਪਦ ਬਹੁਰੋ ਦੇਹੁ ॥

प्रिथम नाम कहि चंद्र के धर पद बहुरो देहु ॥

ਪਹਿਲਾ ਚੰਦ੍ਰਮਾ ਦੇ ਨਾਮ ਕਹੋ, ਫਿਰ 'ਧਰ' (ਧਾਰਨ ਕਰਨ ਵਾਲਾ) ਸ਼ਬਦ ਜੋੜੋ।

ਪੁਨਿ ਚਰ ਸਬਦ ਉਚਾਰੀਐ ਨਾਮ ਬਾਨ ਲਖਿ ਲੇਹੁ ॥੮੮॥

पुनि चर सबद उचारीऐ नाम बान लखि लेहु ॥८८॥

ਇਸ ਪਿਛੋਂ 'ਚਰ' ਸ਼ਬਦ ਉਚਾਰੋ। (ਇਨ੍ਹਾ ਨੂੰ) ਬਾਣ ਦੇ ਨਾਮ ਵਜੋਂ ਜਾਣ ਲਵੋ ॥੮੮॥

ਗੋ ਮਰੀਚ ਕਿਰਨੰ ਛਟਾ ਧਰ ਧਰ ਕਹਿ ਮਨ ਮਾਹਿ ॥

गो मरीच किरनं छटा धर धर कहि मन माहि ॥

ਗੋ, ਮਰੀਚ, ਕਿਰਨ, ਛਟਾਧਰ (ਰੌਸ਼ਨੀ ਨੂੰ ਧਾਰਨ ਕਰਨ ਵਾਲਾ ਚੰਦ੍ਰਮਾ) (ਫਿਰ) ਮਨ ਵਿਚ 'ਧਰ' ਸ਼ਬਦ ਕਹੋ।

ਚਰ ਪਦ ਬਹੁਰਿ ਬਖਾਨੀਐ ਨਾਮ ਬਾਨ ਹੁਇ ਜਾਹਿ ॥੮੯॥

चर पद बहुरि बखानीऐ नाम बान हुइ जाहि ॥८९॥

ਫਿਰ 'ਚਰ' ਸ਼ਬਦ ਕਹੋ। (ਇਸ ਤਰ੍ਹਾ ਇਹ) ਬਾਣ ਦੇ ਨਾਮ ਹੋ ਜਾਣਗੇ ॥੮੯॥

ਰਜਨੀਸਰ ਦਿਨਹਾ ਉਚਰਿ ਧਰ ਧਰ ਪਦ ਕਹਿ ਅੰਤਿ ॥

रजनीसर दिनहा उचरि धर धर पद कहि अंति ॥

(ਪਹਿਲਾ) 'ਰਜਨੀਸਰ' (ਚੰਦ੍ਰਮਾ) 'ਦਿਨਹਾ' (ਦਿਨ ਨੂੰ ਖ਼ਤਮ ਕਰਨ ਵਾਲਾ) (ਸ਼ਬਦ) ਕਹਿ ਦਿਓ, ਮਗਰੋਂ (ਦੋ ਵਾਰ) 'ਧਰ ਧਰ' ਪਦ ਕਹੋ।

ਨਾਮ ਸਕਲ ਸ੍ਰੀ ਬਾਨ ਕੇ ਨਿਕਰਤ ਜਾਹਿ ਅਨੰਤ ॥੯੦॥

नाम सकल स्री बान के निकरत जाहि अनंत ॥९०॥

(ਇਸ ਤਰ੍ਹਾ) ਤੀਰ ਦੇ ਬਹੁਤ ਸਾਰੇ ਨਾਮ ਬਣ ਸਕਦੇ ਹਨ ॥੯੦॥

ਰਾਤ੍ਰਿ ਨਿਸਾ ਦਿਨ ਘਾਤਨੀ ਚਰ ਧਰ ਸਬਦ ਬਖਾਨ ॥

रातृ निसा दिन घातनी चर धर सबद बखान ॥

ਰਾਤ੍ਰਿ, ਨਿਸਾ, ਦਿਨ ਘਾਤਨੀ, ਕਹਿ ਕੇ ਫਿਰ 'ਚਰ' ਅਤੇ 'ਧਰ' ਪਦ ਕਹੋ।

ਨਾਮ ਸਕਲ ਸ੍ਰੀ ਬਾਨ ਕੇ ਕਰੀਅਹੁ ਚਤੁਰ ਬਖਿਆਨ ॥੯੧॥

नाम सकल स्री बान के करीअहु चतुर बखिआन ॥९१॥

(ਇਹ) ਸਾਰੇ ਬਾਣ ਦੇ ਨਾਮ ਹਨ। ਹੇ ਚਤੁਰ ਪੁਰਸ਼ੋ! ਇਹ ਬਖਾਨ ਕਰੋ ॥੯੧॥

ਸਸਿ ਉਪਰਾਜਨਿ ਰਵਿ ਹਰਨਿ ਚਰ ਕੋ ਲੈ ਕੈ ਨਾਮ ॥

ससि उपराजनि रवि हरनि चर को लै कै नाम ॥

ਸਸਿ ਉਪਾਰਜਨਿ' (ਚੰਦ੍ਰਮਾ ਨੂੰ ਪੈਦਾ ਕਰਨ ਵਾਲੀ) ਅਤੇ 'ਰਵੀ ਹਰਨਿ' (ਸੂਰਜ ਦਾ ਨਾਸ਼ ਕਰਨ ਵਾਲੀ) (ਇਹ ਸ਼ਬਦ ਪਹਿਲਾ ਕਹੋ, ਫਿਰ) 'ਚਰ' ਸ਼ਬਦ ਵਰਤੋ।

ਧਰ ਕਹਿ ਨਾਮ ਏ ਬਾਨ ਕੇ ਜਪੋ ਆਠਹੂੰ ਜਾਮ ॥੯੨॥

धर कहि नाम ए बान के जपो आठहूँ जाम ॥९२॥

(ਫਿਰ) 'ਧਰ' ਕਹਿ ਦਿਓ। ਇਹ ਬਾਣ ਦੇ ਨਾਮ ਹਨ। (ਜਿਸ ਨੂੰ ਮੈਂ) ਅਠੇ ਪਹਿਰ ਯਾਦ ਕਰਦਾ ਹਾ ॥੯੨॥

ਰੈਨ ਅੰਧਪਤਿ ਮਹਾ ਨਿਸਿ ਨਿਸਿ ਈਸਰ ਨਿਸਿ ਰਾਜ ॥

रैन अंधपति महा निसि निसि ईसर निसि राज ॥

ਰੈਨ ਅੰਧਪਤਿ', 'ਮਹਾ ਨਿਸਪਤਿ', 'ਨਿਸਿ-ਈਸਰ', 'ਨਿਸਿ ਰਾਜ' ਅਤੇ 'ਚੰਦ੍ਰ' ਕਹਿ ਦਿੱਤਾ ਜਾਵੇ,

ਚੰਦ੍ਰ ਬਾਨ ਚੰਦ੍ਰਹਿ ਧਰ੍ਯੋ ਚਿਤ੍ਰਨ ਕੇ ਬਧ ਕਾਜ ॥੯੩॥

चंद्र बान चंद्रहि धर्यो चित्रन के बध काज ॥९३॥

(ਤਾ ਇਨ੍ਹਾ ਨਾਲ ਬਾਣ ਸ਼ਬਦ ਜੋੜਨ ਨਾਲ) 'ਚੰਦ੍ਰ ਬਾਨ' ਬਣ ਜਾਏਗਾ ਚਿਤਰਿਆਂ ਦੇ ਮਾਰਨ ਲਈ ॥੯੩॥

ਸਭ ਕਿਰਨਨ ਕੇ ਨਾਮ ਕਹਿ ਧਰ ਪਦ ਬਹੁਰਿ ਉਚਾਰ ॥

सभ किरनन के नाम कहि धर पद बहुरि उचार ॥

ਕਿਰਨ ਦੇ ਸਾਰੇ ਨਾਮ ਕਹਿ ਕੇ ਫਿਰ 'ਧਰ' ਪਦ ਦਾ ਉਚਾਰਨ ਕਰੋ।

ਪੁਨਿ ਧਰ ਕਹੁ ਸਭ ਬਾਨ ਕੇ ਜਾਨੁ ਨਾਮ ਨਿਰਧਾਰ ॥੯੪॥

पुनि धर कहु सभ बान के जानु नाम निरधार ॥९४॥

ਫਿਰ 'ਧਰ' ਸ਼ਬਦ ਕਹੋ। (ਇਸ ਤਰ੍ਹਾ ਇਹ) ਸਾਰੇ ਬਾਣ ਦੇ ਨਾਮ ਹੋ ਜਾਣਗੇ। ਇਹ ਨਿਸ਼ਚੈ ਕਰ ਲਵੋ ॥੯੪॥

ਸਭ ਸਮੁੰਦਰ ਕੇ ਨਾਮ ਲੈ ਅੰਤਿ ਸਬਦ ਸੁਤ ਦੇਹੁ ॥

सभ समुँदर के नाम लै अंति सबद सुत देहु ॥

ਸਾਰੇ ਸਮੁੰਦਰਾ ਦੇ ਨਾਮ ਲੈ ਕੇ ਫਿਰ ਅੰਤ ਤੇ 'ਸੁਤ' ਸ਼ਬਦ ਕਹਿ ਦਿਓ।

ਪੁਨਿ ਧਰ ਸਬਦ ਉਚਾਰੀਐ ਨਾਮ ਬਾਨ ਲਖਿ ਲੇਹੁ ॥੯੫॥

पुनि धर सबद उचारीऐ नाम बान लखि लेहु ॥९५॥

ਫਿਰ 'ਧਰ' ਸ਼ਬਦ ਨੂੰ ਉਚਾਰੋ। (ਤਾ) ਬਾਣ ਦਾ ਨਾਮ ਜਾਣ ਲਵੋ ॥੯੫॥

ਜਲਪਤਿ ਜਲਾਲੈ ਨਦੀ ਪਤਿ ਕਹਿ ਸੁਤ ਪਦ ਕੋ ਦੇਹੁ ॥

जलपति जलालै नदी पति कहि सुत पद को देहु ॥

(ਪਹਿਲਾ) 'ਜਲਪਤਿ', 'ਜਲਾਲੈ' (ਜਲ ਦੇ ਆਲਯ) 'ਨਦੀ ਪਤਿ' (ਸ਼ਬਦ) ਕਹਿ ਕੇ ਫਿਰ 'ਸੁਤ' ਪਦ ਜੋੜੋ।

ਪੁਨਿ ਧਰ ਸਬਦ ਬਖਾਨੀਐ ਨਾਮ ਬਾਨ ਲਖਿ ਲੇਹੁ ॥੯੬॥

पुनि धर सबद बखानीऐ नाम बान लखि लेहु ॥९६॥

ਫਿਰ 'ਧਰ' ਸ਼ਬਦ ਕਿਹਾ ਜਾਏ। (ਇਨ੍ਹਾ ਨੂੰ) ਬਾਣ ਦਾ ਨਾਮ ਸਮਝ ਲਿਆ ਜਾਏ ॥੯੬॥

ਨੀਰਾਲੈ ਸਰਤਾਧਿਪਤਿ ਕਹਿ ਸੁਤ ਪਦ ਕੋ ਦੇਹੁ ॥

नीरालै सरताधिपति कहि सुत पद को देहु ॥

(ਪਹਿਲਾ) 'ਨੀਰਾਲੈ' 'ਸਰਤਾਧਿਪਤਿ' (ਸ਼ਬਦ) ਕਹਿ ਕੇ ਫਿਰ 'ਸੁਤ' ਪਦ ਨੂੰ ਜੋੜੋ।

ਪੁਨਿ ਧਰ ਸਬਦ ਬਖਾਨੀਐ ਨਾਮ ਬਾਨ ਲਖਿ ਲੇਹੁ ॥੯੭॥

पुनि धर सबद बखानीऐ नाम बान लखि लेहु ॥९७॥

ਫਿਰ 'ਧਰ' ਪਦ ਆਖਿਆ ਜਾਏ। (ਇਨ੍ਹਾ ਨੂੰ) ਬਾਣ ਦਾ ਨਾਮ ਸਮਝ ਲਵੋ ॥੯੭॥

ਸਭੈ ਝਖਨ ਕੇ ਨਾਮ ਲੈ ਬਿਰੀਆ ਕਹਿ ਲੇ ਏਕ ॥

सभै झखन के नाम लै बिरीआ कहि ले एक ॥

ਝਖਨ' (ਮੱਛੀਆਂ) ਦੇ ਸਾਰੇ ਨਾਮ ਲੈ ਕੇ ਫਿਰ ਇਕ ਵਾਰ 'ਬਿਰੀਆ' (ਸੁਖ ਦੇਣ ਵਾਲਾ) ਕਹਿ ਦਿਓ।

ਸੁਤ ਧਰ ਕਹੁ ਸਭ ਨਾਮ ਸਰ ਨਿਕਸਤ ਜਾਹਿ ਅਨੇਕ ॥੯੮॥

सुत धर कहु सभ नाम सर निकसत जाहि अनेक ॥९८॥

ਫਿਰ 'ਸੁਤ' ਅਤੇ 'ਧਰ' ਪਦ ਜੋੜੋ। (ਇਸ ਤੋਂ) ਬਾਣ ਦੇ ਅਨੇਕਾ ਨਾਮ ਬਣ ਜਾਣਗੇ ॥੯੮॥

ਸਭ ਜਲ ਜੀਵਨਿ ਨਾਮ ਲੈ ਆਸ੍ਰੈ ਬਹੁਰਿ ਬਖਾਨ ॥

सभ जल जीवनि नाम लै आस्रै बहुरि बखान ॥

ਸਾਰੇ ਜਲ-ਜੀਵਾ ਦੇ ਨਾਮ ਲੈ ਕੇ ਫਿਰ 'ਆਸ੍ਰੈ' (ਓਟ) ਪਦ ਕਹੋ।

ਸੁਤ ਧਰ ਬਹੁਰਿ ਬਖਾਨੀਐ ਨਾਮ ਬਾਨ ਸਭ ਜਾਨ ॥੯੯॥

सुत धर बहुरि बखानीऐ नाम बान सभ जान ॥९९॥

ਫਿਰ 'ਸੁਤ' ਅਤੇ 'ਧਰ' ਦਾ ਕਥਨ ਕਰੀਏ (ਤਾ) ਸਭ ਬਾਣ ਦੇ ਨਾਮ ਸਮਝ ਲਵੋ ॥੯੯॥

ਧਰੀ ਨਗਨ ਕੇ ਨਾਮ ਕਹਿ ਧਰ ਸੁਤ ਪੁਨਿ ਪਦ ਦੇਹੁ ॥

धरी नगन के नाम कहि धर सुत पुनि पद देहु ॥

ਧਰੀ' (ਧਾਰਾ ਵਾਲਾ ਪਰਬਤ) ਅਤੇ 'ਨਗ' ਨਾਮ ਕਹਿ ਕੇ 'ਧਰ' ਅਤੇ 'ਸੁਤ' ਪਦ ਕਹਿ ਦਿਓ।

ਪੁਨਿ ਧਰ ਸਬਦ ਬਖਾਨੀਐ ਨਾਮ ਬਾਨ ਲਖਿ ਲੇਹੁ ॥੧੦੦॥

पुनि धर सबद बखानीऐ नाम बान लखि लेहु ॥१००॥

ਫਿਰ 'ਧਰ' ਪਦ ਆਖੋ। (ਇਨ੍ਹਾ ਸਾਰਿਆਂ ਨੂੰ) ਬਾਣ ਦਾ ਨਾਮ ਜਾਣ ਲਵੋ ॥੧੦੦॥

ਬਾਸਵ ਕਹਿ ਅਰਿ ਉਚਰੀਐ ਧਰ ਸੁਤ ਧਰ ਪੁਨਿ ਭਾਖੁ ॥

बासव कहि अरि उचरीऐ धर सुत धर पुनि भाखु ॥

ਬਾਸਵ' (ਇੰਦਰ) ਦਾ ਵੈਰੀ ਕਹਿ ਕੇ ਫਿਰ 'ਧਰ ਸੁਤ ਧਰ' ਦਾ ਕਥਨ ਕਰੋ

ਨਾਮ ਸਕਲ ਸ੍ਰੀ ਬਾਨ ਕੇ ਜਾਨ ਜੀਅ ਮੈ ਰਾਖੁ ॥੧੦੧॥

नाम सकल स्री बान के जान जीअ मै राखु ॥१०१॥

(ਤਾ ਇਹ ਸਾਰੇ) ਬਾਣ ਦੇ ਨਾਮ ਹੋ ਜਾਣਗੇ। ਇਹ ਗੱਲ ਦਿਲ ਵਿਚ ਸਮਝ ਲਵੋ ॥੧੦੧॥

ਪੁਹਪ ਧਨੁਖ ਕੇ ਨਾਮ ਕਹਿ ਆਯੁਧ ਬਹੁਰਿ ਉਚਾਰ ॥

पुहप धनुख के नाम कहि आयुध बहुरि उचार ॥

ਪੁਹਪ ਧਨੁਖ' (ਫੁਲਾ ਦੀ ਧਨੁਸ਼ ਵਾਲਾ ਕਾਮਦੇਵ) ਦੇ ਨਾਮ ਕਹਿ ਕੇ ਫਿਰ 'ਆਯੁਧ' (ਸ਼ਸਤ੍ਰ) ਪਦ ਦਾ ਉਚਾਰਨ ਕਰੋ।

ਨਾਮ ਸਕਲ ਸ੍ਰੀ ਬਾਨ ਕੇ ਨਿਕਸਤ ਚਲੈ ਅਪਾਰ ॥੧੦੨॥

नाम सकल स्री बान के निकसत चलै अपार ॥१०२॥

(ਇਸ ਤਰ੍ਹਾ) ਬਾਣ ਦੇ ਬਹੁਤ ਸਾਰੇ ਨਾਮ ਬਣਦੇ ਜਾਣਗੇ ॥੧੦੨॥

ਸਕਲ ਮੀਨ ਕੇ ਨਾਮ ਕਹਿ ਕੇਤੁਵਾਯੁਧ ਕਹਿ ਅੰਤ ॥

सकल मीन के नाम कहि केतुवायुध कहि अंत ॥

ਮੀਨ' (ਮੱਛੀ) ਦੇ ਸਾਰੇ ਨਾਮ ਕਹਿ ਕੇ (ਫਿਰ) ਅੰਤ ਵਿਚ 'ਕੇਤੁਵਾਯੁਧ' ਪਦ ਕਹਿਣ ਨਾਲ,

ਨਾਮ ਸਕਲ ਸ੍ਰੀ ਬਾਨ ਕੇ ਨਿਕਸਤ ਜਾਹਿ ਅਨੰਤ ॥੧੦੩॥

नाम सकल स्री बान के निकसत जाहि अनंत ॥१०३॥

ਬਾਣ ਦੇ ਅਨੰਤ ਨਾਮ ਬਣ ਜਾਣਗੇ ॥੧੦੩॥

ਪੁਹਪ ਆਦਿ ਕਹਿ ਧਨੁਖ ਕਹਿ ਧਰ ਆਯੁਧਹਿ ਬਖਾਨ ॥

पुहप आदि कहि धनुख कहि धर आयुधहि बखान ॥

ਪਹਿਲਾ 'ਪੁਹਪ' (ਫੁਲ) ਫਿਰ 'ਧਨੁਖ' ਕਹਿ ਕੇ ਮਗਰੋਂ 'ਧਰ' ਅਤੇ 'ਆਯੁਧ' (ਸ਼ਸਤ੍ਰ) ਸ਼ਬਦ ਕਥਨ ਕਰੋ।

ਨਾਮ ਸਕਲ ਸ੍ਰੀ ਬਾਨ ਕੇ ਨਿਕਸਤ ਜਾਤ ਅਪ੍ਰਮਾਨ ॥੧੦੪॥

नाम सकल स्री बान के निकसत जात अप्रमान ॥१०४॥

(ਇਹ) ਸਾਰੇ ਬਾਣ ਦੇ ਨਾਮ ਬਣਦੇ ਜਾਣਗੇ ॥੧੦੪॥

ਆਦਿ ਭ੍ਰਮਰ ਕਹਿ ਪਨਚ ਕਹਿ ਧਰ ਧਰ ਸਬਦ ਬਖਾਨ ॥

आदि भ्रमर कहि पनच कहि धर धर सबद बखान ॥

ਪਹਿਲਾ 'ਭ੍ਰਮਰ' (ਭੌਰਾ) ਫਿਰ 'ਪਨਚ' (ਚਿਲਾ) ਕਹਿ ਕੇ, ਮਗਰੋਂ ਦੋ ਵਾਰ 'ਧਰ' ਪਦ ਦਾ ਬਖਾਨ ਕਰੋ।

ਨਾਮ ਸਕਲ ਸ੍ਰੀ ਬਾਨ ਕੇ ਜਾਨਹੁ ਗੁਨਨ ਨਿਧਾਨ ॥੧੦੫॥

नाम सकल स्री बान के जानहु गुनन निधान ॥१०५॥

(ਇਹ) ਸਾਰੇ ਨਾਮ ਬਾਣ ਦੇ ਹਨ, ਗੁਣਵਾਨ ਪੁਰਸ਼ੋ ਜਾਣ ਲਵੋ ॥੧੦੫॥

ਸਭ ਭਲਕਨ ਕੇ ਨਾਮ ਕਹਿ ਆਦਿ ਅੰਤਿ ਧਰ ਦੇਹੁ ॥

सभ भलकन के नाम कहि आदि अंति धर देहु ॥

ਪਹਿਲਾ 'ਭਲਕ' (ਤੀਰ ਦੀ ਮੁਖੀ) ਦੇ ਸਾਰੇ ਨਾਮ ਕਹਿ ਕੇ (ਫਿਰ) ਅੰਤ ਉਤੇ 'ਧਰ' (ਪਦ) ਰਖ ਦਿਓ।

ਨਾਮ ਸਕਲ ਸ੍ਰੀ ਬਾਨ ਕੇ ਚੀਨ ਚਤੁਰ ਚਿਤ ਲੇਹੁ ॥੧੦੬॥

नाम सकल स्री बान के चीन चतुर चित लेहु ॥१०६॥

(ਇਸ ਤਰ੍ਹਾ ਇਹ) ਸਾਰੇ ਬਾਣ ਦੇ ਨਾਮ (ਬਣ ਜਾਦੇ ਹਨ)। ਹੇ ਚਤੁਰ ਵਿਅਕਤੀਓ! (ਇਹ ਤੱਥ) ਹਿਰਦੇ ਵਿਚ ਜਾਣ ਲਵੋ ॥੧੦੬॥

ਸੋਰਠਾ ॥

सोरठा ॥

ਸੋਰਠਾ:

ਜਿਹ ਧਰ ਪ੍ਰਿਥਮ ਬਖਾਨ ਤਿਹ ਸੁਤ ਬਹੁਰਿ ਬਖਾਨੀਐ ॥
जिह धर प्रिथम बखान तिह सुत बहुरि बखानीऐ ॥
ਪਹਿਲਾ 'ਜਿਹ ਧਰ' (ਚਿਲੇ ਨੂੰ ਧਾਰਨ ਕਰਨ ਵਾਲਾ ਧਨੁਸ਼) ਪਦ ਕਹੋ, ਫਿਰ ਉਸ ਦਾ 'ਸੁਤ' ਸ਼ਬਦ ਕਥਨ ਕਰੋ।

ਸਰ ਕੇ ਨਾਮ ਅਪਾਰ ਚਤੁਰ ਚਿਤ ਮੈ ਜਾਨੀਐ ॥੧੦੭॥
सर के नाम अपार चतुर चित मै जानीऐ ॥१०७॥
(ਇਹ) ਸਾਰੇ ਅਪਾਰ ਨਾਮ ਬਾਣ ਦੇ ਹਨ। ਹੇ ਚਤੁਰੋ! ਮਨ ਵਿਚ ਜਾਣ ਲਵੋ ॥੧੦੭॥

ਦੋਹਰਾ ॥
दोहरा ॥
ਦੋਹਰਾ:

ਬਿਸ ਕੇ ਨਾਮ ਉਚਰਿ ਕੈ ਬਿਖ ਪਦ ਬਹੁਰਿ ਬਖਾਨ ॥
बिस के नाम उचरि कै बिख पद बहुरि बखान ॥
ਬਿਸ' (ਵਿਸ਼, ਜ਼ਹਿਰ) ਦੇ (ਸਾਰੇ) ਨਾਮ ਉਚਾਰ ਕੇ, ਮਗਰੋਂ 'ਖ' ਅੱਖਰ ਕਥਨ ਕਰੋ।

ਨਾਮ ਸਕਲ ਹੀ ਬਾਣ ਕੇ ਲੀਜੋ ਚਤੁਰ ਪਛਾਨ ॥੧੦੮॥
नाम सकल ही बाण के लीजो चतुर पछान ॥१०८॥
(ਇਹ) ਸਾਰੇ ਨਾਮ ਬਾਣ ਦੇ ਹਨ। ਵਿਦਵਾਨੋ! ਵਿਚਾਰ ਲਵੋ ॥੧੦੮॥

ਬਾ ਪਦ ਪ੍ਰਿਥਮ ਬਖਾਨਿ ਕੈ ਪੁਨਿ ਨਕਾਰ ਪਦ ਦੇਹੁ ॥
बा पद प्रिथम बखानि कै पुनि नकार पद देहु ॥
ਪਹਿਲਾ 'ਬ' ਪਦ ਉਚਾਰੋ, ਫਿਰ 'ਨ' ਪਦ ਜੋੜ ਦਿਓ।

ਨਾਮ ਸਕਲ ਸ੍ਰੀ ਬਾਨ ਕੇ ਜਾਨ ਚਤੁਰ ਚਿਤਿ ਲੇਹੁ ॥੧੦੯॥
नाम सकल स्री बान के जान चतुर चिति लेहु ॥१०९॥
(ਇਹ) ਸਾਰੇ ਬਾਣ ਦੇ ਨਾਮ ਹਨ। ਚਤੁਰੋ! ਚਿਤ ਵਿਚ ਜਾਣ ਲਵੋ ॥੧੦੯॥

ਕਾਨੀ ਨਾਮ ਬਖਾਨਿ ਕੈ ਧਰ ਪਦ ਬਹੁਰਿ ਬਖਾਨ ॥

कानी नाम बखानि कै धर पद बहुरि बखान ॥

(ਪਹਿਲਾ) 'ਕਾਨੀ' ਨਾਮ ਕਥਨ ਕਰੋ, ਫਿਰ 'ਧਰ' ਪਦ ਦਾ ਬਖਾਨ ਕਰ ਦਿਓ।

ਹਿਰਦੈ ਸਮਝੋ ਚਤੁਰ ਤੁਮ ਸਕਲ ਨਾਮ ਏ ਬਾਨ ॥੧੧੦॥

हिरदै समझो चतुर तुम सकल नाम ए बान ॥११०॥

ਹੇ ਚਤੁਰ (ਵਿਅਕਤੀਓ!) (ਇਸ ਨੂੰ) ਬਾਣ ਦਾ ਨਾਮ ਹਿਰਦੇ ਵਿਚ ਸਮਝ ਲਵੋ ॥੧੧੦॥

ਫੋਕ ਸਬਦ ਪ੍ਰਿਥਮੈ ਉਚਰਿ ਧਰ ਪਦ ਬਹੁਰੌ ਦੇਹੁ ॥

फोक सबद प्रिथमै उचरि धर पद बहुरौ देहु ॥

ਪਹਿਲਾ 'ਫੋਕ' ਸ਼ਬਦ ਦਾ ਉਚਾਰ ਕਰੋ, ਫਿਰ 'ਧਰ' ਪਦ ਜੋੜ ਦਿਓ।

ਨਾਮ ਸਕਲ ਸ੍ਰੀ ਬਾਨ ਕੇ ਚਤੁਰ ਹ੍ਰਿਦੈ ਲਖਿ ਲੇਹੁ ॥੧੧੧॥

नाम सकल स्री बान के चतुर ह्रदै लखि लेहु ॥१११॥

(ਇਹ) ਸਾਰੇ ਬਾਣ ਦੇ ਨਾਮ ਹਨ। ਸਮਝਦਾਰ (ਵਿਅਕਤੀਓ!) ਹਿਰਦੇ ਵਿਚ ਧਾਰਨ ਕਰ ਲਵੋ ॥੧੧੧॥

ਪਸੁਪਤਿ ਪ੍ਰਥਮ ਬਖਾਨਿ ਕੈ ਅਸ੍ਰ ਸਬਦ ਪੁਨਿ ਦੇਹੁ ॥

पसुपति प्रथम बखानि कै अस्र सबद पुनि देहु ॥

ਪਹਿਲਾ 'ਪਸੁਪਤਿ' (ਸ਼ਿਵ ਜੀ) (ਸ਼ਬਦ) ਦਾ ਬਖਾਨ ਕਰ ਕੇ, ਫਿਰ 'ਅਸ੍ਰ' (ਵਗਾਇਆ ਹੋਇਆ) ਸ਼ਬਦ ਜੋੜ ਦਿਓ।

ਨਾਮ ਸਕਲ ਸ੍ਰੀ ਬਾਨ ਕੇ ਚਿਤਿ ਚਤੁਰ ਲਖਿ ਲੇਹੁ ॥੧੧੨॥

नाम सकल स्री बान के चिति चतुर लखि लेहु ॥११२॥

(ਇਹ) ਨਾਮ ਬਾਣ ਦਾ ਹੈ। ਵਿਦਵਾਨੋ! ਮਨ ਵਿਚ ਸਮਝ ਲਵੋ ॥੧੧੨॥

ਸਹਸ ਨਾਮ ਸਿਵ ਕੇ ਉਚਰਿ ਅਸ੍ਰ ਸਬਦ ਪੁਨਿ ਦੇਹੁ ॥

सहस नाम सिव के उचरि अस्र सबद पुनि देहु ॥

ਸ਼ਿਵ ਦੇ ਹਜ਼ਾਰਾ ਨਾਵਾ, ਨੂੰ ਉਚਾਰ ਕੇ ਫਿਰ 'ਅਸ੍ਰ' ਸ਼ਬਦ ਜੋੜ ਦਿਓ।

ਨਾਮ ਸਕਲ ਸ੍ਰੀ ਬਾਨ ਕੇ ਚਤੁਰ ਚੀਨ ਚਿਤਿ ਲੇਹੁ ॥੧੧੩॥

नाम सकल स्री बान के चतुर चीन चिति लेहु ॥११३॥

(ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰੋ! ਮਨ ਵਿਚ ਵਿਚਾਰ ਲਵੋ ॥੧੧੩॥

ਪ੍ਰਿਥਮ ਕਰਨ ਕੇ ਨਾਮ ਕਹਿ ਪੁਨਿ ਅਰਿ ਸਬਦ ਬਖਾਨ ॥

प्रिथम करन के नाम कहि पुनि अरि सबद बखान ॥

ਪਹਿਲਾ 'ਕਰਨ' (ਸੂਰਜ ਦੁਆਰਾ ਕੁੰਤੀ ਦੀ ਕੁੱਖੋਂ ਪੈਦਾ ਹੋਇਆ ਮਹਾਭਾਰਤ ਦਾ ਪ੍ਰਸਿੱਧ ਸੂਰਮਾ) ਦੇ ਨਾਮ ਕਹਿ ਕੇ, ਫਿਰ 'ਅਰਿ' (ਵੈਰੀ) ਸ਼ਬਦ ਕਥਨ ਕਰੋ।

ਨਾਮ ਸਕਲ ਸ੍ਰੀ ਬਾਨ ਕੇ ਲੀਜੋ ਚਤੁਰ ਪਛਾਨ ॥੧੧੪॥

नाम सकल स्री बान के लीजो चतुर पछान ॥११४॥

(ਇਹ) ਸਾਰੇ ਨਾਮ ਬਾਣ ਦੇ ਹਨ। ਸਿਆਣਿਓ! ਵਿਚਾਰ ਲਵੋ ॥੧੧੪॥

ਭਾਨਜਾਤ ਕਰਨਾਤ ਕਰਿ ਐਸੀ ਭਾਤਿ ਬਖਾਨ ॥

भानजात करनात करि ऐसी भाति बखान ॥

(ਪਹਿਲਾ) 'ਭਾਨਜਾਤ' (ਸੂਰਜ ਦੇ ਪੁੱਤਰ ਦਾ ਅੰਤ) 'ਕਰਨਾਤ' (ਕਰਨ ਦਾ ਅੰਤ) (ਪਦ ਕਹੋ ਅਤੇ ਫਿਰ) 'ਕਰਿ' (ਸ਼ਬਦ) ਇਸ ਢੰਗ ਨਾਲ ਕਥਨ ਕਰੋ।

ਨਾਮ ਸਕਲ ਸ੍ਰੀ ਬਾਨ ਕੇ ਚਤੁਰ ਲੀਜੀਅਹ ਜਾਨ ॥੧੧੫॥

नाम सकल स्री बान के चतुर लीजीअह जान ॥११५॥

(ਇਸ ਤਰ੍ਹਾ) ਸਾਰੇ ਨਾਮ ਬਾਣ ਦੇ ਬਣ ਜਾਣਗੇ। ਚਤੁਰੋ! ਮਨ ਵਿਚ ਇਹ ਗੱਲ ਜਾਣ ਲਵੋ ॥੧੧੫॥

ਸਭ ਅਰਜੁਨ ਕੇ ਨਾਮ ਕਹਿ ਆਯੁਧ ਸਬਦ ਬਖਾਨ ॥

सभ अरजुन के नाम कहि आयुध सबद बखान ॥

ਅਰਜਨ ਦੇ ਸਾਰੇ ਨਾਮ ਕਹਿ ਕੇ ਫਿਰ 'ਆਯੁਧ' (ਸ਼ਸਤ੍ਰ) ਸ਼ਬਦ ਕਹਿ ਦਿਓ।

ਨਾਮ ਸਕਲ ਸ੍ਰੀ ਬਾਨ ਕੇ ਲੀਜਹੁ ਚਤੁਰ ਪਛਾਨ ॥੧੧੬॥

नाम सकल स्री बान के लीजहु चतुर पछान ॥११६॥

(ਇਹ) ਸਾਰੇ ਨਾਮ ਬਾਣ ਦੇ ਹੋ ਜਾਣਗੇ। (ਸਾਰੇ) ਚਤੁਰ (ਵਿਅਕਤੀਓ!) ਪਛਾਣ ਲਵੋ ॥੧੧੬॥

ਜਿਸਨ ਧਨੰਜੈ ਕ੍ਰਿਸਨ ਭਨਿ ਸ੍ਵੇਤਵਾਹ ਲੈ ਨਾਇ ॥

जिसन धनंजै क्रिसन भनि स्वेतवाह लै नाइ ॥

ਜਿਸਨ' (ਅਰਜਨ) 'ਧਨਜੈ' (ਅਰਜਨ) 'ਕ੍ਰਿਸ਼ਨ' (ਅਰਜਨ) ਅਤੇ 'ਸ੍ਵੇਤਵਾਹ' (ਅਰਜਨ) ਨਾਮ ਲੈ ਕੇ

ਆਯੁਧ ਬਹੁਰਿ ਬਖਾਨੀਅਹੁ ਸਬੈ ਬਾਨ ਹੁਇ ਜਾਇ ॥੧੧੭॥

आयुध बहुरि बखानीअहु सबै बान हुइ जाइ ॥११७॥

ਫਿਰ 'ਆਯੁਧ' (ਸ਼ਸਤ੍ਰ) ਕਥਨ ਕਰਨ ਨਾਲ ਸਾਰੇ ਬਾਣ ਦੇ ਨਾਮ ਹੋ ਜਾਣਗੇ ॥੧੧੭॥

ਅਰਜੁਨ ਪਾਰਥ ਕੇਸਗੁੜ ਸਾਚੀ ਸਬਯ ਬਖਾਨ ॥

अरजुन पारथ केसगुड़ साची सबय बखान ॥

ਅਰਜਨ, ਪਾਰਥ, ਕੇਸਗੁੜ (ਗੁੜਾਕੇਸ-ਨੀਂਦਰ ਨੂੰ ਜਿਤਣ ਵਾਲਾ) 'ਸਾਚੀ ਸਬਯ' (ਸਬਯ ਸਾਚੀ, ਖੱਬੇ ਹੱਥ ਨਾਲ ਬਾਣ ਚਲਾਉਣ ਵਾਲਾ, ਅਰਜਨ) ਕਹਿ ਕੇ

ਆਯੁਧ ਬਹੁਰਿ ਬਖਾਨੀਐ ਨਾਮ ਬਾਨ ਕੇ ਜਾਨ ॥੧੧੮॥

आयुध बहुरि बखानीऐ नाम बान के जान ॥११८॥

ਫਿਰ 'ਆਯੁਧ' (ਸ਼ਸਤ੍ਰ) ਸ਼ਬਦ ਕਹਿ ਦਿਓ। (ਇਨ੍ਹਾ ਸਭ ਨੂੰ) ਬਾਣ ਦਾ ਨਾਮ ਜਾਣੋ ॥੧੧੮॥

ਬਿਜੈ ਕਪੀਧੁਜ ਜੈਦ੍ਰਥਰਿ ਸੂਰਜ ਜਾਰਿ ਫੁਨਿ ਭਾਖੁ ॥

बिजै कपीधुज जैद्रथरि सूरज जारि फुनि भाखु ॥

ਬਿਜੈ, ਕਪਿਧੁਜ, ਜੈਦ੍ਰਥਰਿ (ਜੈਦਰਥ ਦਾ ਵੈਰੀ ਅਰਜਨ) ਸੂਰਜ ਜਾਰਿ (ਸੂਰਜ ਦੇ ਪੁੱਤਰ ਕਰਨ ਦਾ ਵੈਰੀ) (ਆਦਿ ਸ਼ਬਦ) ਕਹਿ ਕੇ

ਆਯੁਧ ਬਹੁਰਿ ਬਖਾਨੀਐ ਨਾਮ ਬਾਨ ਲਖਿ ਰਾਖੁ ॥੧੧੯॥

आयुध बहुरि बखानीऐ नाम बान लखि राखु ॥११९॥

ਫਿਰ 'ਆਯੁਧ' (ਪਦ) ਦਾ ਕਥਨ ਕਰੋ। (ਇਹ ਸਾਰੇ) ਬਾਣ ਦੇ ਨਾਮ ਸਮਝ ਲਵੋ ॥੧੧੯॥

ਤਿਮਰਰਿ ਬਲ ਬ੍ਰਤ ਨਿਸਚ ਹਾ ਕਹਿ ਸੁਤ ਬਹੁਰਿ ਉਚਾਰ ॥

तिमररि बल ब्रत निसच हा कहि सुत बहुरि उचार ॥

ਤਿਮਰਰਿ' (ਇੰਦਰ) ਕਹਿ ਕੇ ਫਿਰ ਬਲ, ਬ੍ਰਤ, ਨਿਸਚ (ਨਿਸਚਰ) (ਆਦਿ ਦੈਂਤਾ ਦੇ ਨਾ ਲੈ ਕੇ) ਮਗਰੋਂ 'ਹਾ' ਪਦ ਜੋੜ ਕੇ ਫਿਰ 'ਸੁਤ' ਸ਼ਬਦ ਲਗਾ ਦਿਓ।

ਆਯੁਧ ਉਚਰਿ ਸ੍ਰੀ ਬਾਨ ਕੇ ਨਿਕਸਹਿ ਨਾਮ ਅਪਾਰ ॥੧੨੦॥

आयुध उचरि स्री बान के निकसहि नाम अपार ॥१२०॥

ਫਿਰ 'ਆਯੁਧ' ਸ਼ਬਦ ਲਗਾਉਣ ਨਾਲ ਬਾਣ ਦੇ ਅਨੇਕਾ ਨਾਮ ਬਣ ਜਾਣਗੇ ॥੧੨੦॥

ਸਹਸ੍ਰ ਬਿਸਨ ਕੇ ਨਾਮ ਲੈ ਅਨੁਜ ਸਬਦ ਕੌ ਦੇਹੁ ॥

सहस्र बिसन के नाम लै अनुज सबद कौ देहु ॥

(ਪਹਿਲਾ) ਵਿਸ਼ਨੂੰ ਦੇ ਹਜ਼ਾਰਾ ਨਾਮ ਲੈ ਕੇ ਫਿਰ 'ਅਨੁਜ' (ਛੋਟਾ ਭਾਈ ਇੰਦਰ)

ਤਨੁਜ ਉਚਰਿ ਪੁਨਿ ਸਸਤ੍ਰ ਕਹਿ ਨਾਮੁ ਬਾਨੁ ਲਖਿ ਲੇਹੁ ॥੧੨੧॥

तनुज उचरि पुनि ससत्र कहि नामु बानु लखि लेहु ॥१२१॥

ਤਨੁਜ' (ਪੁੱਤਰ, ਅਰਜਨ) ਅਤੇ 'ਸਸਤ੍ਰ' ਕਹਿ ਦਿਓ। (ਇਹ ਸਾਰੇ) ਬਾਣ ਦੇ ਨਾਮ ਸਮਝ ਲਵੋ ॥੧੨੧॥

ਨਰਕਿ ਨਿਵਾਰਨ ਅਘ ਹਰਨ ਕ੍ਰਿਪਾ ਸਿੰਧ ਕੌ ਭਾਖੁ ॥

नरकि निवारन अघ हरन कृपा सिंध कौ भाखु ॥

ਨਰਕ ਨਿਵਾਰਨ', 'ਅਘ ਹਰਨ' ਅਤੇ 'ਕ੍ਰਿਪਾ ਸਿੰਧ' ਸ਼ਬਦ ਕਹਿ ਕੇ ਫਿਰ 'ਅਨੁਜ' (ਛੋਟਾ ਭਾਈ)

ਅਨੁਜ ਤਨੁਜ ਕਹਿ ਸਸਤ੍ਰ ਕਹੁ ਨਾਮ ਬਾਨ ਲਖਿ ਰਾਖੁ ॥੧੨੨॥

अनुज तनुज कहि ससत्र कहु नाम बान लखि राखु ॥१२२॥

ਤਨੁਜ' (ਪੁੱਤਰ) ਅਤੇ 'ਸਸਤ੍ਰ' ਪਦ ਕਥਨ ਕਰੋ। (ਇਹ ਸਾਰੇ) ਬਾਣ ਦੇ ਨਾਮ ਸਮਝ ਲਵੋ ॥੧੨੨॥

ਬਿਘਨ ਹਰਨ ਬਿਆਧਨਿ ਦਰਨ ਪ੍ਰਿਥਮਯ ਸਬਦ ਬਖਾਨ ॥

बिघन हरन बिआधनि दरन पृथमय सबद बखान ॥

ਬਿਘਨ ਹਰਨ' ਅਤੇ 'ਬਿਆਧਨਿ ਦਰਨ' (ਰੋਗਾ ਨੂੰ ਦਲਣ ਵਾਲਾ) ਸ਼ਬਦ ਪਹਿਲਾ ਕਹੋ।

ਅਨੁਜ ਤਨੁਜ ਕਹਿ ਸਸਤ੍ਰ ਕਹੁ ਨਾਮ ਬਾਨ ਜੀਅ ਜਾਨ ॥੧੨੩॥

अनुज तनुज कहि ससत्र कहु नाम बान जीअ जान ॥१२३॥

ਫਿਰ 'ਅਨੁਜ', 'ਤਨੁਜ' ਕਹਿ ਕੇ 'ਸਸਤ੍ਰ' ਕਥਨ ਕਰੋ। (ਇਹ ਸਭ) ਬਾਣ ਦੇ ਨਾਮ ਜਾਣ ਲਵੋ ॥੧੨੩॥

ਮਕਰ ਕੇਤੁ ਕਹਿ ਮਕਰ ਧੁਜ ਪੁਨਿ ਆਯੁਧ ਪਦੁ ਦੇਹੁ ॥

मकर केतु कहि मकर धुज पुनि आयुध पदु देहु ॥

ਮਕਰ ਕੇਤੁ' (ਅਥਵਾ) 'ਮਕਰ ਧੁਜ' ਕਹਿ ਕੇ ਫਿਰ 'ਆਯੁਧ' ਪਦ ਜੋੜੋ।

ਸਭੈ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤਿ ਲੇਹੁ ॥੧੨੪॥

सभै नाम स्री बान के चीन चतुर चिति लेहु ॥१२४॥

(ਇਹ) ਸਾਰੇ ਨਾਮ ਬਾਣ ਦੇ ਹਨ। ਹੇ ਬੁੱਧੀਮਾਨੋ! ਮਨ ਵਿਚ ਧਾਰਨ ਕਰ ਲਵੋ ॥੧੨੪॥

ਪੁਹਪ ਧਨੁਖ ਅਲਿ ਪਨਚ ਕੇ ਪ੍ਰਿਥਮੈ ਨਾਮ ਬਖਾਨ ॥

पुहप धनुख अलि पनच के पृथमै नाम बखान ॥

ਪੁਹਪ ਧਨੁਖ' (ਫੁੱਲਾ ਦੇ ਧਨੁਸ਼ ਵਾਲਾ, ਕਾਮਦੇਵ) 'ਅਲਿ ਪਨਚ' (ਭੌਰਿਆਂ ਦੇ ਚਿਲੇ ਵਾਲਾ, ਕਾਮਦੇਵ) ਨਾਮ ਪਹਿਲਾ ਕਹੋ।

ਆਯੁਧ ਬਹੁਰਿ ਬਖਾਨੀਐ ਜਾਨੁ ਨਾਮ ਸਭ ਬਾਨ ॥੧੨੫॥

आयुध बहुरि बखानीऐ जानु नाम सभ बान ॥१२५॥

ਫਿਰ 'ਆਯੁਧ' ਪਦ ਕਥਨ ਕਰੋ, ਇਹ ਬਾਣ ਦੇ ਨਾਮ ਹੋ ਜਾਣਗੇ ॥੧੨੫॥

ਸੰਬਰਾਰਿ ਤ੍ਰਿਪੁਰਾਰਿ ਅਰਿ ਪ੍ਰਿਥਮੈ ਸਬਦ ਬਖਾਨ ॥

संबरारि तृपुरारि अरि पृथमै सबद बखान ॥

ਸੰਬਰਾਰਿ' (ਸੰਬਰ ਦੈਂਤ ਦਾ ਵੈਰੀ, ਕਾਮਦੇਵ) 'ਤ੍ਰਿਪਰਾਰਿ ਅਰਿ' (ਸ਼ਿਵ ਦਾ ਵੈਰੀ, ਕਾਮਦੇਵ) ਸ਼ਬਦ ਪਹਿਲਾ ਕਹੋ।

ਆਯੁਧ ਬਹੁਰਿ ਬਖਾਨੀਐ ਨਾਮ ਬਾਨ ਕੇ ਮਾਨ ॥੧੨੬॥

आयुध बहुरि बखानीऐ नाम बान के मान ॥१२६॥

ਫਿਰ 'ਆਯੁਧ' ਸ਼ਬਦ ਕਥਨ ਕਰੋ। (ਇਨ੍ਹਾ ਨੂੰ) ਬਾਣ ਦੇ ਨਾਮ ਮੰਨ ਲਵੋ ॥੧੨੬॥

ਸ੍ਰੀ ਸਾਰੰਗਗ੍ਰਾ ਬੀਰਹਾ ਬਲਹਾ ਬਾਨ ਬਖਾਨ ॥

स्री सारंगग्रा बीरहा बलहा बान बखान ॥

ਸਾਰੰਗਗ੍ਰਾ' (ਧਨੁਸ਼ ਦੇ ਅਗੋਂ ਨਿਕਲਣ ਵਾਲਾ ਬਾਣ) 'ਬੀਰਹਾ' (ਸੂਰਮੇ ਨੂੰ ਮਾਰਨ ਵਾਲਾ) 'ਬਲਹਾ' (ਬਲ ਨੂੰ ਖ਼ਤਮ ਕਰਨ ਵਾਲਾ) ਬਾਨ,

ਬਿਸਿਖ ਬਿਸੀ ਬਾਸੀ ਧਰਨ ਬਾਨ ਨਾਮ ਜੀਅ ਜਾਨ ॥੧੨੭॥

बिसिख बिसी बासी धरन बान नाम जीअ जान ॥१२७॥

ਬਿਸਿਖ, ਬਿਸੀ (ਵਿਸ਼ ਨਾਲ ਭਰਿਆ) 'ਬਾਸੀ ਧਰਨ' (ਕਾਨੀ ਨੂੰ ਧਾਰਨ ਕਰਨ ਵਾਲਾ) (ਇਹ ਸਾਰੇ) ਬਾਣ ਦੇ ਨਾਮ ਜਾਣ ਲਵੋ ॥੧੨੭॥

ਬਿਖ ਕੇ ਪ੍ਰਿਥਮੇ ਨਾਮ ਕਹਿ ਧਰ ਪਦ ਬਹੁਰੌ ਦੇਹੁ ॥

ਬਿਖ ਕੇ ਪ੍ਰਿਥਮੇ ਨਾਮ ਕਹਿ ਧਰ ਪਦ ਬਹੁਰੌ ਦੇਹੁ ॥

ਬਿਖ' ਦੇ ਪਹਿਲਾ ਨਾਮ ਲਵੋ, ਫਿਰ 'ਧਰ' ਪਦ ਜੋੜੋ।

ਨਾਮ ਸਕਲ ਸ੍ਰੀ ਬਾਨ ਕੇ ਚਤੁਰ ਚਿਤਿ ਲਖਿ ਲੇਹੁ ॥੧੨੮॥

नाम सकल स्री बान के चतुर चिति लखि लेहु ॥१२८॥

(ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰੋ! ਮਨ ਵਿਚ ਜਾਣ ਲਵੋ ॥੧੨੮॥

ਸਕਲ ਸਿੰਧੁ ਕੇ ਨਾਮ ਲੈ ਤਨੈ ਸਬਦ ਕੌ ਦੇਹੁ ॥

सकल सिंधु के नाम लै तनै सबद कौ देहु ॥

ਸਮੁੰਦਰ ਦੇ ਸਾਰੇ ਨਾਮ ਲੈ ਕੇ ਫਿਰ 'ਤਨੈ' (ਤਨਯ, ਪੁੱਤਰ, ਸਮੁੰਦਰ ਦਾ ਪੁੱਤਰ ਵਿਸ਼) ਸ਼ਬਦ ਜੋੜੋ।

ਧਰ ਪਦ ਬਹੁਰ ਬਖਾਨੀਐ ਨਾਮ ਬਾਨ ਲਖਿ ਲੇਹੁ ॥੧੨੯॥

धर पद बहुर बखानीऐ नाम बान लखि लेहु ॥१२९॥

ਮਗਰੋਂ 'ਧਰ' ਪਦ ਕਥਨ ਕਰੋ। ਇਹ ਨਾਮ ਬਾਣ ਦੇ ਜਾਣ ਲਵੋ ॥੧੨੯॥

ਉਦਧਿ ਸਿੰਧੁ ਸਰਿਤੇਸ ਜਾ ਕਹਿ ਧਰ ਬਹੁਰਿ ਬਖਾਨ ॥

उदधि सिंधु सरितेस जा कहि धर बहुरि बखान ॥

ਉਦਧਿ' (ਸਮੁੰਦਰ) 'ਸਿੰਧੁ', 'ਸਰਿਤੇਸ' (ਨਦੀਆਂ ਦਾ ਸੁਆਮੀ, ਸਮੁੰਦਰ) ਆਦਿ ਕਹਿਣ ਤੋਂ ਪਿਛੋਂ 'ਜਾ' ਅਤੇ 'ਧਰ' ਪਦਾ ਦਾ ਕਥਨ ਕਰੋ।

ਬੰਸੀਧਰ ਕੇ ਨਾਮ ਸਭ ਲੀਜਹੁ ਚਤੁਰ ਪਛਾਨ ॥੧੩੦॥

बंसीधर के नाम सभ लीजहु चतुर पछान ॥१३०॥

(ਇਹ) ਸਾਰ ਨਾਮ 'ਬੰਸੀਧਰ' (ਬਾਸ ਦੀ ਕਾਨੀ ਨੂੰ ਧਾਰਨ ਕਰਨ ਵਾਲਾ ਬਾਣ) ਦੇ ਹਨ। ਚਤੁਰੋ! ਸਮਝ ਲਵੋ ॥੧੩੦॥

ਬਧ ਨਾਸਨੀ ਬੀਰਹਾ ਬਿਖ ਬਿਸਖਾਗ੍ਰਜ ਬਖਾਨ ॥

बध नासनी बीरहा बिख बिसखाग्रज बखान ॥

ਬਧ, ਨਾਸਨੀ, ਬੀਰਹਾ, ਬਿਖ, ਬਿਸਖਾਗ੍ਰਜ (ਬਾਣ ਦੇ ਅੱਗੇ ਲਗਣ ਵਾਲੀ, ਵਿਸ਼) (ਸ਼ਬਦਾ) ਦਾ ਕਥਨ ਕਰੋ।

ਧਰ ਪਦ ਬਹੁਰਿ ਬਖਾਨੀਐ ਨਾਮ ਬਾਨ ਕੇ ਮਾਨ ॥੧੩੧॥

धर पद बहुरि बखानीऐ नाम बान के मान ॥१३१॥

ਫਿਰ 'ਧਰ' ਪਦ ਦਾ ਕਥਨ ਕਰੋ। ਇਨ੍ਹਾ ਨੂੰ ਬਾਣ ਦੇ ਨਾਮ ਮੰਨ ਲਵੋ ॥੧੩੧॥

ਸਭ ਮਨੁਖਨ ਕੇ ਨਾਮ ਕਹਿ ਹਾ ਪਦ ਬਹੁਰੋ ਦੇਹੁ ॥

सभ मनुखन के नाम कहि हा पद बहुरो देहु ॥

ਸਾਰਿਆਂ ਮਨੁੱਖਾ ਦੇ ਨਾਮ ਕਹਿ ਕੇ, ਫਿਰ (ਉਨ੍ਹਾ ਨਾਲ) 'ਹਾ' ਪਦ ਜੋੜੋ।

ਸਕਲ ਨਾਮ ਸ੍ਰੀ ਬਾਨ ਕੇ ਚਤੁਰ ਚਿਤਿ ਲਖਿ ਲੇਹੁ ॥੧੩੨॥

सकल नाम स्री बान के चतुर चिति लखि लेहु ॥१३२॥

(ਇਹ ਸਾਰੇ ਨਾਮ ਬਾਣ ਦੇ ਹਨ। ਵਿਦਵਾਨੋ! ਚਿਤ ਵਿਚ ਜਾਣ ਲਵੋ ॥੧੩੨॥

ਕਾਲਕੂਟ ਕਹਿ ਕਸਟਕਰਿ ਸਿਵਕੰਠੀ ਅਹਿ ਉਚਾਰਿ ॥

कालकूट कहि कसटकरि सिवकंठी अहि उचारि ॥

ਕਾਲਕੂਟ, ਕਸਟਕਰਿ, ਸ਼ਿਵਕੰਠੀ ਅਤੇ ਅਹਿ (ਸੱਪ) ਨਾਲ

ਧਰ ਪਦ ਬਹੁਰਿ ਬਖਾਨੀਐ ਜਾਨੁ ਬਾਨ ਨਿਰਧਾਰ ॥੧੩੩॥

धर पद बहुरि बखानीऐ जानु बान निरधार ॥१३३॥

ਧਰ' ਪਦ ਜੋੜਨ ਨਾਲ, ਬਾਣ ਦੇ ਨਾਮ ਹੋ ਜਾਦੇ ਹਨ ॥੧੩੩॥

ਸਿਵ ਕੇ ਨਾਮ ਉਚਾਰਿ ਕੈ ਕੰਠੀ ਪਦ ਪੁਨਿ ਦੇਹੁ ॥

सिव के नाम उचारि कै कंठी पद पुनि देहु ॥

(ਪਹਿਲਾ) ਸ਼ਿਵ ਦੇ ਨਾਮ ਉਚਾਰ ਕੇ ਫਿਰ 'ਕੰਠੀ' ਅਤੇ 'ਧਰ' ਪਦ ਜੋੜ ਦਿਓ।

ਪੁਨਿ ਧਰ ਸਬਦ ਬਖਾਨੀਐ ਨਾਮ ਬਾਨ ਲਖਿ ਲੇਹੁ ॥੧੩੪॥

पुनि धर सबद बखानीऐ नाम बान लखि लेहु ॥१३४॥

(ੱਇਨ੍ਹਾ ਨੂੰ) ਬਾਣ ਦਾ ਨਾਮ ਸਮਝ ਲਵੋ ॥੧੩੪॥

ਬਿਆਧਿ ਬਿਖੀ ਮੁਖਿ ਪ੍ਰਿਥਮ ਕਹਿ ਧਰ ਪਦ ਬਹੁਰਿ ਬਖਾਨ ॥

बिआधि बिखी मुखि प्रिथम कहि धर पद बहुरि बखान ॥

ਬਿਆਧਿ', 'ਬਿਖੀ ਮੁਖਿ' ਪਹਿਲਾ ਕਹਿ ਕੇ, ਫਿਰ 'ਧਰ' ਪਦਾ ਦਾ ਕਥਨ ਕਰੋ।

ਨਾਮ ਸਭੈ ਏ ਬਾਨ ਕੇ ਲੀਜੋ ਚਤੁਰ ਪਛਾਨ ॥੧੩੫॥

नाम सभै ए बान के लीजो चतुर पछान ॥१३५॥

(ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰ (ਵਿਅਕਤੀਓ!) ਪਛਾਣ ਲਵੋ ॥੧੩੫॥

ਖਪਰਾ ਨਾਲਿਕ ਧਨੁਖ ਸੁਤ ਲੈ ਸੁ ਕਮਾਨਜ ਨਾਉ ॥

खपरा नालिक धनुख सुत लै सु कमानज नाउ ॥

ਖਪਰਾ, ਨਾਲਿਕ (ਨਾਲੀ ਵਾਲਾ) ਧਨੁਖ ਸੁਤ, ਕਮਾਨਜ,

ਸਕਰ ਕਾਨ ਨਰਾਚ ਭਨਿ ਧਰ ਸਭ ਸਰ ਕੇ ਗਾਉ ॥੧੩੬॥

सकर कान नराच भनि धर सभ सर के गाउ ॥१३६॥

ਸਕਰ ਧਰ (ਸਰਕੰਡਾ ਨਾਲ ਲਗਿਆ ਹੋਇਆ) ਕਾਨ ਧਰ (ਕਾਨੇ ਨਾਲ ਲਗਿਆ ਹੋਇਆ) ਅਤੇ ਨਰਾਚ (ਇਹ ਸਾਰੇ) ਬਾਣ ਦੇ ਨਾਮ ਹਨ ॥੧੩੬॥

ਬਾਰਿਦ ਜਿਉ ਬਰਸਤ ਰਹੈ ਜਸੁ ਅੰਕੁਰ ਜਿਹ ਹੋਇ ॥

बारिद जिउ बरसत रहै जसु अंकुर जिह होइ ॥

(ਜੋ) ਬਦਲ ਵਾਗ ਵਸਦਾ ਰਹਿੰਦਾ ਹੈ ਅਤੇ (ਜਿਸ ਨਾਲ) ਯਸ਼ ਦੀ ਖੇਤੀ ਪੈਦਾ ਹੁੰਦੀ ਹੈ।

ਬਾਰਿਦ ਸੋ ਬਾਰਿਦ ਨਹੀ ਤਾਹਿ ਬਤਾਵਹੁ ਕੋਇ ॥੧੩੭॥

बारिद सो बारिद नही ताहि बतावहु कोइ ॥१३७॥

ਬਦਲ ਵਾਗ ਜਲ ਨਹੀਂ ਦਿੰਦਾ (ਬਾਰਿਦ) ਦਸੋ, ਉਹ ਕੌਣ ਹੈ? (ਉੱਤਰ-ਬਾਣ) ॥੧੩੭॥

ਬਿਖਧਰ ਬਿਸੀ ਬਿਸੋਕਕਰ ਬਾਰਣਾਰਿ ਜਿਹ ਨਾਮ ॥

बिखधर बिसी बिसोककर बारणारि जिह नाम ॥

ਬਿਖਧਰ, ਬਿਸੀ, ਬਿਸੋਕਕਰ (ਸ਼ੋਕ ਨੂੰ ਨਸ਼ਟ ਕਰਨ ਵਾਲਾ) ਬਾਰਣਾਰਿ (ਹਾਥੀ ਦਾ ਵੈਰੀ)

ਨਾਮ ਸਬੈ ਸ੍ਰੀ ਬਾਨ ਕੇ ਲੀਨੇ ਹੋਵਹਿ ਕਾਮ ॥੧੩੮॥

नाम सबै स्री बान के लीने होवहि काम ॥१३८॥

ਜਿਸ ਦੇ ਨਾਮ ਹਨ। (ਇਹ) ਸਾਰੇ ਬਾਣ ਦੇ ਨਾਮ ਹਨ, ਜਿਨ੍ਹਾ ਨਾਲ (ਸਾਰੇ) ਕੰਮ ਪੂਰੇ ਹੋ ਜਾਦੇ ਹਨ ॥੧੩੮॥

ਅਰਿ ਬੇਧਨ ਛੇਦਨ ਲਹ੍ਯੋ ਬੇਦਨ ਕਰ ਜਿਹ ਨਾਉ ॥

अरि बेधन छेदन लह्यो बेदन कर जिह नाउ ॥

(ਜੋ) ਵੈਰੀ ਨੂੰ ਮਾਰਨ ਅਤੇ ਵਿੰਨ੍ਹਣ ਵਾਲਾ ਹੈ ਅਤੇ ਜਿਸ ਦਾ ਨਾ 'ਬੇਦਨ ਕਰ' (ਪੀੜਾ ਦੇਣ ਵਾਲਾ) ਹੈ।

ਰਛ ਕਰਨ ਅਪਨਾਨ ਕੀ ਪਰੋ ਦੁਸਟ ਕੇ ਗਾਉ ॥੧੩੯॥

रछ करन अपनान की परो दुसट के गाउ ॥१३९॥

(ਉਹ) ਆਪਣਿਆਂ ਦੀ ਰਖਿਆ ਕਰਨ ਲਈ ਦੁਸ਼ਟਾ ਦੇ ਸ਼ਰੀਰ (ਗਾਉਂ, ਸਥਾਨ) ਵਿਚ ਜਾ ਪੈਂਦਾ ਹੈ ॥੧੩੯॥

ਜਦੁਪਤਾਰਿ ਬਿਸਨਾਧਿਪ ਅਰਿ ਕ੍ਰਿਸਨਾਤਕ ਜਿਹ ਨਾਮ ॥

जदुपतारि बिसनाधिप अरि कृसनातक जिह नाम ॥

ਜਿਸ ਦਾ ਨਾਮ ਜਦੁਪਤਾਰਿ (ਕ੍ਰਿਸ਼ਨ ਦਾ ਵੈਰੀ) ਬਿਸਨਾਧਿਪ ਅਰਿ, ਕ੍ਰਿਸਨਾਤਕ ਹੈ।

ਸਦਾ ਹਮਾਰੀ ਜੈ ਕਰੋ ਸਕਲ ਕਰੋ ਮਮ ਕਾਮ ॥੧੪੦॥

सदा हमारी जै करो सकल करो मम काम ॥१४०॥

ਉਹ (ਬਾਣ) ਸਦਾ ਮੇਰੀ ਜਿਤ ਕਰੇ ਅਤੇ ਮੇਰੇ ਕੰਮ ਸੰਵਾਰੇ ॥੧੪੦॥

ਹਲਧਰ ਸਬਦ ਬਖਾਨਿ ਕੈ ਅਨੁਜ ਉਚਰਿ ਅਰਿ ਭਾਖੁ ॥

हलधर सबद बखानि कै अनुज उचरि अरि भाखु ॥

ਹਲਧਰ' ਸ਼ਬਦ (ਪਹਿਲਾ) ਕਹਿ ਕੇ ਫਿਰ 'ਅਨੁਜ' (ਛੋਟਾ ਭਾਈ) ਅਤੇ 'ਅਰਿ' ਪਦ ਦਾ ਉਚਾਰਨ ਕਰੋ,

ਸਕਲ ਨਾਮ ਸ੍ਰੀ ਬਾਨ ਕੇ ਚੀਨਿ ਚਤੁਰ ਚਿਤ ਰਾਖੁ ॥੧੪੧॥

सकल नाम स्री बान के चीनि चतुर चित राखु ॥१४१॥

(ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰੋ! ਸੋਚ ਕੇ ਮਨ ਵਿਚ ਵਸਾ ਲਵੋ ॥੧੪੧॥

ਰਉਹਣਾਯ ਮੁਸਲੀ ਹਲੀ ਰੇਵਤੀਸ ਬਲਰਾਮ ॥

रउहणाय मुसली हली रेवतीस बलराम ॥

ਰਉਹਣਾਯ' (ਰੋਹਣੀ ਤੋਂ ਜਨਮਿਆ, ਬਲਰਾਮ) ਮੁਸਲੀ, ਹਲੀ, ਰੇਵਤੀਸ (ਰੇਵਤੀ ਦਾ ਪਤੀ, ਬਲਰਾਮ) ਬਲਰਾਮ (ਆਦਿ ਸ਼ਬਦ) ਉਚਾਰ ਕੇ,

ਅਨੁਜ ਉਚਰਿ ਪੁਨਿ ਅਰਿ ਉਚਰਿ ਜਾਨੁ ਬਾਨ ਕੇ ਨਾਮ ॥੧੪੨॥

अनुज उचरि पुनि अरि उचरि जानु बान के नाम ॥१४२॥

ਫਿਰ 'ਅਨੁਜ' (ਛੋਟਾ ਭਰਾ) ਅਤੇ 'ਅਰਿ' ਪਦ ਜੋੜੋ। (ਇਹ) ਬਾਣ ਦੇ ਨਾਮ ਜਾਣ ਲਵੋ ॥੧੪੨॥

ਤਾਲਕੇਤੁ ਲਾਗਲਿ ਉਚਰਿ ਕ੍ਰਿਸਨਾਗ੍ਰਜ ਪਦ ਦੇਹੁ ॥

तालकेतु लागलि उचरि कृसनाग्रज पद देहु ॥

ਤਾਲਕੇਤੁ (ਤਾਲ ਬ੍ਰਿਛ ਦੇ ਚਿੰਨ੍ਹ ਵਾਲੇ ਝੰਡੇ ਵਾਲਾ, ਬਲਰਾਮ) ਲਾਗਲਿ (ਹਲ ਵਾਲਾ, ਬਲਰਾਮ) ਕ੍ਰਿਸ਼ਨਾਗ੍ਰਜ (ਸ਼ਬਦ ਪਹਿਲਾ) ਉਚਾਰ ਕੇ,

ਅਨੁਜ ਉਚਰਿ ਅਰਿ ਉਚਰੀਐ ਨਾਮ ਬਾਨ ਲਖਿ ਲੇਹੁ ॥੧੪੩॥

अनुज उचरि अरि उचरीऐ नाम बान लखि लेहु ॥१४३॥

ਫਿਰ 'ਅਨੁਜ' ਅਤੇ 'ਅਰਿ' ਸ਼ਬਦਾ ਦਾ ਕਥਨ ਕਰੋ। (ਇਹ ਸਾਰੇ) ਬਾਣ ਦੇ ਨਾਮ ਸਮਝ ਲਵੋ ॥੧੪੩॥

ਨੀਲਾਬਰ ਰੁਕਮਿਆਂਤ ਕਰ ਪਊਰਾਣਿਕ ਅਰਿ ਭਾਖੁ ॥

नीलाबर रुकमिआँत कर पऊराणिक अरि भाखु ॥

ਨੀਲਾਬਰ, ਰੁਕਮਿਆਂਤ ਕਰ (ਰੁਕਮੀ ਦਾ ਅੰਤ ਕਰਨ ਵਾਲਾ, ਬਲਰਾਮ) ਪਊਰਾਣਿਕ ਅਰਿ (ਰੋਮ ਹਰਸ਼ਣ ਰਿਸ਼ੀ ਦਾ ਵੈਰੀ, ਬਲਰਾਮ) (ਸ਼ਬਦ ਪਹਿਲਾ) ਕਹਿ ਕੇ

ਅਨੁਜ ਉਚਰਿ ਅਰਿ ਉਚਰੀਐ ਨਾਮ ਬਾਨ ਲਖਿ ਰਾਖੁ ॥੧੪੪॥

अनुज उचरि अरि उचरीऐ नाम बान लखि राखु ॥१४४॥

ਫਿਰ 'ਅਨੁਜ' ਅਤੇ 'ਅਰਿ' ਸ਼ਬਦ ਉਚਾਰੋ। ਇਨ੍ਹਾ ਨੂੰ ਬਾਣ ਦਾ ਨਾਮ ਸਮਝ ਲਵੋ ॥੧੪੪॥

ਸਭ ਅਰਜੁਨ ਕੇ ਨਾਮ ਲੈ ਸੂਤ ਸਬਦ ਪੁਨਿ ਦੇਹੁ ॥

सभ अरजुन के नाम लै सूत सबद पुनि देहु ॥

ਅਰਜਨ ਦੇ ਸਾਰੇ ਨਾਮ ਲੈ ਕੇ, ਫਿਰ 'ਸੂਤ' ਸ਼ਬਦ ਜੋੜੋ (ਭਾਵ ਕ੍ਰਿਸ਼ਨ)।

ਪੁਨਿ ਅਰਿ ਸਬਦ ਬਖਾਨੀਐ ਨਾਮ ਬਾਨ ਲਖਿ ਲੇਹੁ ॥੧੪੫॥

पुनि अरि सबद बखानीऐ नाम बान लखि लेहु ॥१४५॥

ਫਿਰ 'ਅਰਿ' ਸ਼ਬਦ ਦਾ ਕਥਨ ਕਰੋ। ਇਹ ਸਾਰੇ ਬਾਣ ਦੇ ਨਾਮ ਸਮਝ ਲਵੋ ॥੧੪੫॥

ਪ੍ਰਿਥਮ ਪਵਨ ਕੇ ਨਾਮ ਲੈ ਸੁਤ ਪਦ ਬਹੁਰਿ ਬਖਾਨ ॥

ਪ੍ਰਥਮ ਪਵਨ ਕੇ ਨਾਮ ਲੈ ਸੁਤ ਪਦ ਬਹੁਰਿ ਬਖਾਨ ॥

ਪਹਿਲਾ 'ਪਵਨ' ਦੇ ਨਾਮ ਲਵੋ, ਫਿਰ 'ਸੁਤ' ਪਦ ਦਾ ਕਥਨ ਕਰੋ।

ਅਨੁਜ ਉਚਰਿ ਸੂਤਰਿ ਉਚਰਿ ਨਾਮ ਬਾਨ ਪਹਿਚਾਨੁ ॥੧੪੬॥

अनुज उचरि सूतरि उचरि नाम बान पहिचानु ॥१४६॥

ਮਗਰੋਂ 'ਅਨੁਜ' ਅਤੇ 'ਸੂਤਰਿ' ਸ਼ਬਦ ਉਚਾਰੋ। ਇਨ੍ਹਾ ਨੂੰ ਬਾਣ ਦੇ ਨਾਮ ਸਮਝ ਲਵੋ ॥੧੪੬॥

ਮਾਰੁਤ ਪਵਨ ਘਨਾਤਕਰ ਕਹਿ ਸੁਤ ਸਬਦ ਉਚਾਰਿ ॥

मारुत पवन घनातकर कहि सुत सबद उचारि ॥

ਮਾਰੁਤ, ਪਵਨ, ਘਨਾਤ ਕਰ (ਬਦਲਾ ਨੂੰ ਖ਼ਤਮ ਕਰਨ ਵਾਲੀ, ਪੌਣ) ਕਹਿ ਕੇ (ਫਿਰ) 'ਸੁਤ' ਸ਼ਬਦ ਉਚਾਰੋ।

ਅਨੁਜ ਉਚਰਿ ਸੂਤਰਿ ਉਚਰਿ ਸਰ ਕੇ ਨਾਮ ਬਿਚਾਰੁ ॥੧੪੭॥

अनुज उचरि सूतरि उचरि सर के नाम बिचारु ॥१४७॥

(ਮਗਰੋਂ) 'ਅਨੁਜ' ਅਤੇ 'ਸੂਤਰਿ' ਸ਼ਬਦਾ ਦਾ ਕਥਨ ਕਰੋ। (ਇਹ ਸਾਰੇ) ਬਾਣ ਦੇ ਨਾਮ ਹਨ ॥੧੪੭॥

ਸਰਬ ਬਿਆਪਕ ਸਰਬਦਾ ਸਲ੍ਯਜਨ ਸੁ ਬਖਾਨ ॥

सरब बिआपक सरबदा सल्यजन सु बखान ॥

ਸਰਬ ਬਿਆਪਕ, ਸਰਬਦਾ, ਸਲ੍ਯਜਨ (ਪੌਣ ਦੇ ਨਾਮ) ਕਥਨ ਕਰੋ।

ਤਨੁਜ ਅਨੁਜ ਸੂਤਰਿ ਉਚਰਿ ਨਾਮ ਬਾਨ ਕੇ ਜਾਨ ॥੧੪੮॥

तनुज अनुज सूतरि उचरि नाम बान के जान ॥१४८॥

ਫਿਰ 'ਤਨੁਜ', 'ਅਨੁਜ' ਅਤੇ ਫਿਰ 'ਸੂਤਰਿ' ਸ਼ਬਦ ਦਾ ਉਚਾਰਨ ਕਰੋ। (ਇਨ੍ਹਾ ਨੂੰ) ਬਾਣ ਦਾ ਨਾਮ ਜਾਣ ਲਵੋ ॥੧੪੮॥

ਪ੍ਰਿਥਮ ਬਾਰ ਕੇ ਨਾਮ ਲੈ ਪੁਨਿ ਅਰਿ ਸਬਦ ਬਖਾਨ ॥

प्रथम बार के नाम लै पुनि अरि सबद बखान ॥

ਪਹਿਲਾ 'ਬਾਰ' (ਜਲ) ਦੇ ਨਾਮ ਲਵੋ, ਫਿਰ 'ਅਰਿ' ਸ਼ਬਦ ਦਾ ਬਖਾਨ ਕਰੋ।

ਤਨੁਜ ਅਨੁਜ ਸੂਤਰਿ ਉਚਰਿ ਨਾਮ ਬਾਨ ਪਹਿਚਾਨ ॥੧੪੯॥

तनुज अनुज सूतरि उचरि नाम बान पहिचान ॥१४९॥

ਮਗਰੋਂ 'ਤਨੁਜ', 'ਅਨੁਜ' ਅਤੇ 'ਸੂਤਰਿ' ਦਾ ਵਰਣਨ ਕਰੋ। (ਇਹ ਨੂੰ) ਬਾਣ ਦੇ ਨਾਮ ਸਕਝੋ ॥੧੪੯॥

ਪ੍ਰਿਥਮ ਅਗਨਿ ਕੇ ਨਾਮ ਲੈ ਅੰਤਿ ਸਬਦ ਅਰਿ ਦੇਹੁ ॥

पृथम अगनि के नाम लै अंति सबद अरि देहु ॥

ਪਹਿਲਾ ਅਗਨੀ ਦੇ ਨਾਮ ਲਵੋ ਅਤੇ ਅੰਤ ਉਤੇ 'ਅਰਿ' ਸ਼ਬਦ ਰਖੋ।

ਤਨੁਜ ਅਨੁਜ ਸੂਤਰਿ ਉਚਰਿ ਨਾਮ ਬਾਨ ਲਖਿ ਲੇਹੁ ॥੧੫੦॥

तनुज अनुज सूतरि उचरि नाम बान लखि लेहु ॥१५०॥

ਮਗਰੋਂ ਤਨੁਜ, ਅਨੁਜ ਅਤੇ ਸੂਤਰਿ ਸ਼ਬਦਾ ਦਾ ਉਚਾਰਨ ਕਰੋ, (ਇਹ ਸਾਰੇ) ਬਾਣ ਦੇ ਨਾਮ ਵਜੋਂ ਜਾਣ ਲਵੋ ॥੧੫੦॥

ਪ੍ਰਿਥਮ ਅਗਨਿ ਕੇ ਨਾਮ ਲੈ ਅੰਤਿ ਸਬਦਿ ਅਰਿ ਭਾਖੁ ॥

पृथम अगनि के नाम लै अंति सबदि अरि भाखु ॥

ਪਹਿਲਾ ਅਗਨੀ ਦੇ ਨਾਮ ਲੈ ਕੇ ਫਿਰ ਅੰਤ ਉਤੇ 'ਅਰਿ' ਸ਼ਬਦ ਜੋੜੋ।

ਤਨੁਜ ਅਨੁਜ ਕਹਿ ਅਰਿ ਉਚਰਿ ਨਾਮ ਬਾਨ ਲਖਿ ਰਾਖੁ ॥੧੫੧॥

तनुज अनुज कहि अरि उचरि नाम बान लखि राखु ॥१५१॥

ਮਗਰੋਂ ਤਨੁਜ, ਅਨੁਜ ਅਤੇ ਅਰਿ ਸ਼ਬਦ ਉਚਾਰੋ। (ਇਹ ਸਾਰੇ) ਬਾਣ ਦੇ ਨਾਮ ਸਮਝ ਲਵੋ ॥੧੫੧॥

ਪ੍ਰਿਥਮ ਅਗਨਿ ਕੇ ਨਾਮ ਲੈ ਅਰਿ ਅਰਿ ਪਦ ਪੁਨਿ ਦੇਹੁ ॥

पृथम अगनि के नाम लै अरि अरि पद पुनि देहु ॥

ਪਹਿਲਾ ਅਗਨੀ ਦੇ ਨਾਮ ਲੈ ਕੇ, ਫਿਰ ਦੋ ਵਾਰ 'ਅਰਿ' ਪਦ ਜੋੜੋ।

ਤਨੁਜ ਅਨੁਜ ਕਹਿ ਅਰਿ ਉਚਰਿ ਨਾਮ ਬਾਨ ਲਖਿ ਲੇਹੁ ॥੧੫੨॥

तनुज अनुज कहि अरि उचरि नाम बान लखि लेहु ॥१५२॥

ਮਗਰੋਂ ਅਨੁਜ, ਤਨੁਜ ਅਤੇ ਅਰਿ ਪਦਾ ਦਾ ਕਥਨ ਕਰੋ। (ਇਹ ਸਾਰੇ) ਬਾਣ ਦੇ ਨਾਮ ਸਮਝੋ ॥੧੫੨॥

ਪਾਵਕਾਰਿ ਅਗਨਾਤ ਕਰ ਕਹਿ ਅਰਿ ਸਬਦ ਬਖਾਨ ॥

पावकारि अगनात कर कहि अरि सबद बखान ॥

ਪਾਵਕਾਰਿ (ਅਗਨੀ ਦਾ ਵੈਰੀ, ਜਲ) ਅਗਨਾਤ ਕਰ (ਅਗਨੀ ਦਾ ਅੰਤ ਕਰਨ ਵਾਲਾ, ਜਲ) ਕਹਿ ਕੇ (ਫਿਰ) ਅਰਿ ਸ਼ਬਦ ਦਾ ਕਥਨ ਕਰੋ।

ਅਰਿ ਕਹਿ ਅਨੁਜ ਤਨੁਜ ਉਚਰਿ ਸੂਤਰਿ ਬਾਨ ਪਛਾਨ ॥੧੫੩॥

अरि कहि अनुज तनुज उचरि सूतरि बान पछान ॥१५३॥

ਮਗਰੋਂ 'ਅਰਿ' ਕਹਿ ਕੇ ਅਨੁਜ, ਤਨੁਜ ਅਤੇ ਸੂਤਰਿ ਦਾ ਉਚਾਰਨ ਕਰੋ। (ਇਨ੍ਹਾ ਨੂੰ) ਬਾਣ ਦੇ (ਨਾਮ) ਪਛਾਣੋ (ਅਰਥਾਤ ਜਲ ਦੇ ਵੈਰੀ ਪੌਣ, ਪੌਣ ਦੇ ਵੈਰੀ ਸੂਰਜ, ਸੂਰਜ ਦੇ ਪੁੱਤਰ ਕਰਨ, ਕਰਨ ਦੇ ਛੋਟੀ ਭਾਈ ਅਰਜਨ ਅਤੇ ਅਰਜਨ ਦੇ ਸੂਤ ਨੂੰ ਮਾਰਨ ਵਾਲਾ, ਬਾਣ) ॥੧੫੩॥

ਹਿਮ ਬਾਰਿ ਬਕਹਾ ਗਦੀ ਭੀਮ ਸਬਦ ਪੁਨਿ ਦੇਹੁ ॥

हिम बारि बकहा गदी भीम सबद पुनि देहु ॥

ਹਿਮ ਬਾਰਿ (ਸੀਤਲ ਪੌਣ) ਬਕਹਾ (ਬਗਲੇ) ਨੂੰ ਮਾਰਨ ਵਾਲੀ ਪੌਣ, ਗਦੀ (ਗਦਾ ਧਾਰਨ ਕਰਨ ਵਾਲਾ) ਭੀਮ (ਵੱਡੇ ਵਿਸਤਾਰ ਵਾਲਾ, ਪੌਣ) ਸ਼ਬਦ ਤੋਂ ਬਾਦ

ਤਨੁਜ ਅਨੁਜ ਸੁਤਅਰਿ ਉਚਰਿ ਨਾਮ ਬਾਨ ਲਖਿ ਲੇਹੁ ॥੧੫੪॥

तनुज अनुज सुतअरि उचरि नाम बान लखि लेहु ॥१५४॥

ਫਿਰ ਤਨੁਜ, ਅਨੁਜ ਅਤੇ ਸੁਤਰਿ (ਅਭਿਮੰਨੂ ਦਾ ਵੈਰੀ) (ਸ਼ਬਦਾ ਦਾ) ਉਚਾਰਨ ਕਰੋ। ਇਹ ਬਾਣ ਦੇ ਨਾਮ ਸਮਝ ਲਵੋ ॥੧੫੪॥

ਦੁਰਜੋਧਨ ਕੇ ਨਾਮ ਲੈ ਅੰਤੁ ਸਬਦ ਅਰਿ ਦੇਹੁ ॥

दुरजोधन के नाम लै अंतु सबद अरि देहु ॥

ਦੁਰਯੋਧਨ ਦੇ ਨਾਮ ਲੈ ਕੇ ਅੰਤ ਵਿਚ 'ਅਰਿ' ਪਦ ਜੋੜੋ।

ਅਨੁਜ ਉਚਰਿ ਸੁਤਅਰਿ ਉਚਰਿ ਨਾਮ ਬਾਨ ਲਖਿ ਲੇਹੁ ॥੧੫੫॥

अनुज उचरि सुतअरि उचरि नाम बान लखि लेहु ॥१५५॥

(ਫਿਰ) 'ਅਨੁਜ' ਕਹਿ ਕੇ 'ਸੁਤਰਿ' ਦਾ ਉਚਾਰਨ ਕਰੋ। (ਇਨ੍ਹਾ ਨੂੰ) ਬਾਣ ਦਾ ਨਾਮ ਸਮਝ ਲਵੋ ॥੧੫੫॥

ਅੰਧ ਸੁਤਨ ਕੇ ਨਾਮ ਲੈ ਅੰਤਿ ਸਬਦ ਅਰਿ ਭਾਖੁ ॥

अंध सुतन के नाम लै अंति सबद अरि भाखु ॥

ਅੰਧ (ਧ੍ਰਿਤਰਾਸ਼ਟਰ) ਦੇ ਪੁੱਤਰਾ ਦਾ ਨਾਮ ਲੈ ਕੇ ਅੰਤ ਵਿਚ 'ਅਰਿ' ਸ਼ਬਦ ਕਹੋ।

ਅਨੁਜ ਉਚਰਿ ਸੁਤਅਰਿ ਉਚਰਿ ਨਾਮ ਬਾਨ ਲਖਿ ਰਾਖੁ ॥੧੫੬॥

अनुज उचरि सुतअरि उचरि नाम बान लखि राखु ॥१५६॥

(ਫਿਰ) 'ਅਨੁਜ' ਕਹਿ ਕੇ 'ਸੁਤਰਿ' ਕਥਨ ਕਰੋ। (ਇਹ) ਬਾਣ ਦੇ ਨਾਮ ਸਮਝ ਲਵੋ ॥੧੫੬॥

ਦੁਸਾਸਨ ਦੁਰਮੁਖ ਦ੍ਰੁਜੈ ਕਹਿ ਅਰਿ ਸਬਦ ਬਖਾਨ ॥

दुसासन दुरमुख द्रुजै कहि अरि सबद बखान ॥

ਦੁਸਾਸਨ, ਦੁਰਮੁਖ, ਦ੍ਰੁਜੈ ਕਹਿ ਕੇ (ਮਗਰੋਂ) 'ਅਰਿ' ਸ਼ਬਦ ਕਹੋ।

ਅਨੁਜਾ ਉਚਰਿ ਸੁਤਅਰਿ ਉਚਰਿ ਨਾਮ ਬਾਨ ਪਹਿਚਾਨ ॥੧੫੭॥

अनुजा उचरि सुतअरि उचरि नाम बान पहिचान ॥१५७॥

(ਫਿਰ) 'ਅਨੁਜ' ਉਚਾਰ ਕੇ 'ਸੁਤਰਿ' ਕਥਨ ਕਰੋ। (ਇਨ੍ਹਾ ਨੂੰ) ਬਾਣ ਦੇ ਨਾਮ ਸਮਝੋ ॥੧੫੭॥

ਦਸਲਾ ਕਰਭਿਖ ਆਦਿ ਕਹਿ ਅੰਤਿ ਸਬਦ ਅਰਿ ਭਾਖੁ ॥

दसला करभिख आदि कहि अंति सबद अरि भाखु ॥

ਦਸ਼ਲਾ ਅਤੇ ਕਰਭਿਖ (ਧ੍ਰਿਤਰਾਸ਼ਟਰ ਦੇ ਪੁੱਤਰ) ਆਦਿ ਕਹਿ ਕੇ ਅੰਤ ਉਤੇ 'ਅਰਿ' ਸ਼ਬਦ ਕਥਨ ਕਰੋ।

ਅਨੁਜ ਤਨੁਜ ਸਤ੍ਰੁ ਉਚਰਿ ਨਾਮ ਬਾਨ ਲਖਿ ਰਾਖੁ ॥੧੫੮॥

अनुज तनुज सत्रु उचरि नाम बान लखि राखु ॥१५८॥

(ਫਿਰ) ਅਨੁਜ, ਤਨੁਜ ਅਤੇ ਸਤ੍ਰੁ ਸ਼ਬਦਾ ਦਾ ਉਚਾਰਨ ਕਰੋ। (ਇਨ੍ਹਾ ਨੂੰ) ਬਾਣ ਦੇ ਨਾਮ ਸਮਝ ਲਵੋ ॥੧੫੮॥

ਪ੍ਰਿਥਮ ਭੀਖਮ ਕੇ ਨਾਮ ਲੈ ਅੰਤਿ ਸਬਦ ਅਰਿ ਦੇਹੁ ॥

पृथम भीखम के नाम लै अंति सबद अरि देहु ॥

ਪਹਿਲਾ ਭੀਖਮ ਦੇ ਨਾਮ ਲੈ ਕੇ ਅੰਤ ਉਤੇ 'ਅਰਿ' ਸ਼ਬਦ ਰਖੋ।

ਸੁਤ ਆਦਿ ਅੰਤਅਰਿ ਉਚਰਿ ਨਾਮ ਬਾਨ ਲਖਿ ਲੇਹੁ ॥੧੫੯॥

सुत आदि अंतअरि उचरि नाम बान लखि लेहु ॥१५९॥

(ਫਿਰ) ਪਹਿਲਾ ਸੁਤ ਅਤੇ ਅੰਤ ਉਤੇ 'ਅਰਿ' ਪਦ ਦਾ ਕਥਨ ਕਰੋ। ਇਹ ਬਾਣ ਦੇ ਨਾਮ ਹਨ ॥੧੫੯॥

ਤਟਤਿ ਜਾਨਵੀ ਅਗ੍ਰਜਾ ਪ੍ਰਿਥਮੈ ਸਬਦ ਬਖਾਨ ॥

तटति जानवी अग्रजा पृथमै सबद बखान ॥

ਪਹਿਲਾ 'ਤਟਤ ਜਾਨਵੀ' ਅਤੇ 'ਅਗ੍ਰਜਾ' (ਗੰਗਾ ਨਦੀ) ਸ਼ਬਦ ਬਖਾਨ ਕਰੋ।

ਤਨੁਜ ਸਤ੍ਰੁ ਸੁਤਅਰਿ ਉਚਰਿ ਨਾਮ ਬਾਨ ਪਹਿਚਾਨ ॥੧੯੦॥

तनुज सत्रु सुतअरि उचरि नाम बान पहिचान ॥१६०॥

(ਫਿਰ) 'ਤਨੁਜ ਸਤ੍ਰੁ' ਅਤੇ 'ਸੁਤਰਿ' ਦਾ ਉਚਾਰਨ ਕਰੋ। (ਇਹ) ਬਾਣ ਦੇ ਨਾਮ ਵਜੋਂ ਪਛਾਣੋ ॥੧੯੦॥

ਗੰਗਾ ਗਿਰਿਜਾ ਪ੍ਰਿਥਮ ਕਹਿ ਪੁਤ੍ਰ ਸਬਦ ਪੁਨਿ ਦੇਹੁ ॥

गंगा गिरिजा प्रिथम कहि पुत्र सबद पुनि देहु ॥

ਗੰਗਾ, ਗਿਰਿਜਾ (ਸ਼ਬਦ) ਪਹਿਲਾ ਕਹੋ ਅਤੇ ਫਿਰ 'ਪੁਤ੍ਰ' ਪਦ ਜੋੜੋ।

ਸਤ੍ਰੁ ਉਚਰਿ ਸੁਤਅਰਿ ਉਚਰਿ ਨਾਮ ਬਾਨ ਲਖਿ ਲੇਹੁ ॥੧੯੧॥

सत्रु उचरि सुतअरि उचरि नाम बान लखि लेहु ॥१६१॥

(ਫਿਰ) 'ਸਤ੍ਰੁ' ਕਹਿ ਕੇ 'ਸੁਤਰਿ' ਪਦ ਉਚਾਰੋ। (ਇਨ੍ਹਾ ਨੂੰ) ਬਾਣ ਦਾ ਨਾਮ ਸਮਝ ਲਵੋ ॥੧੯੧॥

ਨਾਕਾਲੇ ਸਰਿਤੇਸਰੀ ਪ੍ਰਿਥਮੈ ਸਬਦ ਉਚਾਰਿ ॥

नाकाले सरितेसरी प्रिथमै सबद उचारि ॥

ਨਾਕਾਲੇ ਅਤੇ ਸਰਿਤੇਸਰੀ (ਗੰਗਾ ਦੇ ਨਾਮ) ਪਹਿਲਾ ਕਹੋ।

ਸੁਤਅਰਿ ਕਹਿ ਸੂਤਰਿ ਉਚਰਿ ਸਭ ਸਰ ਨਾਮ ਉਚਾਰਿ ॥੧੯੨॥

सुतअरि कहि सूतरि उचरि सभ सर नाम उचारि ॥१६२॥

(ਫਿਰ) 'ਸੁਤ ਅਰਿ' ਅਤੇ 'ਸੂਤਰਿ' ਪਦਾ ਦਾ ਕਥਨ ਕਰੋ। ਇਹ ਸਾਰੇ ਨਾਮ ਗੰਗਾ ਦੇ ਹਨ ॥੧੯੨॥

ਭੀਖਮ ਸਾਤਨੁ ਸੁਤ ਉਚਰਿ ਪੁਨਿ ਅਰਿ ਸਬਦ ਬਖਾਨ ॥

भीखम सातनु सुत उचरि पुनि अरि सबद बखान ॥

ਭੀਖਮ' ਅਤੇ 'ਸਾਤਨੁਸੁਤ' (ਸ਼ਬਦ) ਕਹਿ ਕੇ ਫਿਰ 'ਅਰਿ' ਪਦ ਕਹੋ।

ਸੂਤ ਉਚਰਿ ਅੰਤ ਅਰਿ ਉਚਰਿ ਨਾਮ ਬਾਨ ਪਹਿਚਾਨ ॥੧੯੩॥

सूत उचरि अंत अरि उचरि नाम बान पहिचान ॥१६३॥

(ਫਿਰ) 'ਸੂਤ' ਪਦ ਕਹਿ ਕੇ ਅੰਤ ਉਤੇ 'ਅਰਿ' ਦਾ ਕਥਨ ਕਰੋ। (ਇਹ) ਬਾਣ ਦੇ ਨਾਮ ਵਜੋਂ ਪਛਾਣੋ ॥੧੯੩॥

ਗਾਗੇਯ ਨਦੀਅਜ ਉਚਰਿ ਸਰਿਤਜ ਸਤ੍ਰੁ ਬਖਾਨ ॥

ਗਾਗੇਯ ਨਦੀਅਜ ਉਚਰਿ ਸਰਿਤਜ ਸਤ੍ਰੁ ਬਖਾਨ ॥
ਗਾਗੇਯ, ਨਦੀਅਜ ਅਤੇ ਸਰਿਤਜ (ਭੀਸ਼ਮ ਦੇ ਨਾਮ) ਉਚਾਰ ਕੇ (ਫਿਰ) 'ਸਤ੍ਰੁ' ਪਦ ਜੋੜੋ।

ਸੂਤ ਉਚਰਿ ਅੰਤ ਅਰਿ ਉਚਰਿ ਨਾਮ ਬਾਨ ਪਹਿਚਾਨ ॥੧੯੪॥
सूत उचरि अंत अरि उचरि नाम बान पहिचान ॥१६४॥
(ਮਗਰੋਂ) 'ਸੂਤ' ਸ਼ਬਦ ਉਚਾਰ ਕੇ ਅੰਤ ਉਤੇ 'ਅਰਿ' ਪਦ ਦਾ ਕਥਨ ਕਰੋ। (ਇਨ੍ਹਾ ਨੂੰ) ਬਾਣ ਦੇ ਨਾਮ ਵਜੋਂ ਪਛਾਣੋ ॥੧੯੪॥

ਤਾਲਕੇਤੁ ਸਵਿਤਾਸ ਭਨਿ ਆਦਿ ਅੰਤ ਅਰਿ ਦੇਹੁ ॥
तालकेतु सवितास भनि आदि अंत अरि देहु ॥
ਤਾਲਕੇਤੁ ਅਤੇ ਸਵਿਤਾਸ (ਭੀਸ਼ਮ ਦੇ ਨਾਮ) ਪਹਿਲਾ ਕਹੋ ਅਤੇ ਅੰਤ ਉਤੇ 'ਅਰਿ' ਪਦ ਜੋੜੋ।

ਸੂਤ ਉਚਰਿ ਰਿਪੁ ਪੁਨਿ ਉਚਰਿ ਨਾਮ ਬਾਨ ਲਖਿ ਲੇਹੁ ॥੧੯੫॥
सूत उचरि रिपु पुनि उचरि नाम बान लखि लेहु ॥१६५॥
(ਮਗਰੋਂ) 'ਸੂਤ' ਸ਼ਬਦ ਉਚਾਰ ਕੇ ਫਿਰ 'ਰਿਪੁ' ਪਦ ਉਚਾਰੋ। (ਇਹ) ਬਾਣ ਦੇ ਨਾਮ ਸਮਝ ਲਵੋ ॥੧੯੫॥

ਪ੍ਰਿਥਮ ਦ੍ਰੋਣ ਕਹਿ ਸਿਖ੍ਯ ਕਹਿ ਸੂਤਰਿ ਬਹੁਰਿ ਬਖਾਨ ॥
पृथम द्रोण कहि सिख्य कहि सूतरि बहुरि बखान ॥
ਪਹਿਲਾ 'ਦ੍ਰੋਣ' ਕਹਿ ਕੇ (ਫਿਰ) 'ਸਿਖ੍ਯ' ਕਥਨ ਕਰੋ। (ਇਸ) ਪਿਛੋਂ 'ਸੂਤਰਿ' ਸ਼ਬਦ ਕਥਨ ਕਰੋ।

ਨਾਮ ਬਾਨ ਕੇ ਸਕਲ ਹੀ ਲੀਜੋ ਚਤੁਰ ਪਛਾਨ ॥੧੯੬॥
नाम बान के सकल ही लीजो चतुर पछान ॥१६६॥
(ਇਹ) ਨਾਮ ਬਾਣ ਦੇ ਹਨ, ਚਤੁਰੋ! ਪਛਾਣ ਲਵੋ ॥੧੯੬॥

ਭਾਰਦ੍ਵਾਜ ਦ੍ਰੋਣਜ ਪਿਤਾ ਉਚਰਿ ਸਿਖ੍ਯ ਪਦ ਦੇਹੁ ॥
भारद्वाज द्रोणज पिता उचरि सिख्य पद देहु ॥
ਭਾਰਦ੍ਵਾਜ 'ਦ੍ਰੋਣਜ ਪਿਤਾ' (ਦ੍ਰੋਣਾਚਾਰਯ ਦੇ ਨਾਮ) ਪਹਿਲਾ ਕਹਿ ਕੇ (ਫਿਰ) 'ਸਿਖ੍ਯ' ਪਦ ਕਹਿ ਦਿਓ।

ਸੂਤਰਿ ਬਹੁਰਿ ਬਖਾਨੀਯੈ ਨਾਮ ਬਾਨ ਲਖਿ ਲੇਹੁ ॥੧੯੭॥
सूतरि बहुरि बखानीयै नाम बान लखि लेहु ॥१६७॥

ਮਗਰੋਂ 'ਸੁਤਰਿ' ਦਾ ਕਥਨ ਕਰੋ। (ਇਨ੍ਹਾ ਨੂੰ) ਬਾਣ ਦੇ ਨਾਮ ਸਮਝ ਲਵੋ ॥੧੬੭॥

ਸੋਰਠਾ ॥

सोरठा ॥

ਸੋਰਠਾ:

ਪ੍ਰਿਥਮ ਜੁਧਿਸਟਰ ਭਾਖਿ ਬੰਧੁ ਸਬਦ ਪੁਨਿ ਭਾਖਯੈ ॥

पृथम जुधिसटर भाखि बंधु सबद पुनि भाखयै ॥

ਪਹਿਲਾ 'ਜੁਧਿਸਟਰ' (ਸ਼ਬਦ) ਕਹੋ, ਫਿਰ 'ਬੰਧੁ' (ਭਰਾ) ਸ਼ਬਦ ਕਥਨ ਕਰੋ।

ਜਾਨ ਹ੍ਰਿਦੈ ਮੈ ਰਾਖੁ ਸਕਲ ਨਾਮ ਏ ਬਾਨ ਕੇ ॥੧੬੮॥

जान ह्रदै मै राखु सकल नाम ए बान के ॥१६८॥

(ਇਹ) ਸਾਰੇ ਬਾਣ ਦੇ ਨਾਮ ਸਮਝ ਕੇ, ਹਿਰਦੇ ਵਿਚ ਰਖ ਲਵੋ ॥੧੬੮॥

ਦੋਹਰਾ ॥

दोहरा ॥

ਦੋਹਰਾ:

ਦੁਉਭਯਾ ਪੰਚਾਲਿ ਪਤਿ ਕਹਿ ਪੁਨਿ ਭ੍ਰਾਤ ਉਚਾਰਿ ॥

दुउभया पंचालि पति कहि पुनि भ्रात उचारि ॥

ਦੁਉਭਯਾ' ਅਤੇ 'ਪੰਚਾਲਿ ਪਤਿ' ਕਹਿ ਕੇ ਫਿਰ 'ਭ੍ਰਾਤ' (ਸ਼ਬਦ) ਦਾ ਉਚਾਰਨ ਕਰੋ।

ਸੁਤ ਅਰਿ ਕਹਿ ਸਭ ਬਾਨ ਕੇ ਲੀਜੋ ਨਾਮ ਸੁ ਧਾਰਿ ॥੧੬੯॥

सुत अरि कहि सभ बान के लीजो नाम सु धारि ॥१६९॥

(ਮਗਰੋਂ) 'ਸੁਤ ਅਰਿ' ਸ਼ਬਦ ਕਹਿ ਦਿਓ। (ਇਹ) ਸਾਰੇ ਬਾਣ ਦੇ ਨਾਮ ਸਮਝ ਲਵੋ ॥੧੬੯॥

ਧਰਮਰਾਜ ਧਰਮਜ ਉਚਰਿ ਬੰਧੁ ਸਬਦ ਪੁਨਿ ਦੇਹੁ ॥

धरमराज धरमज उचरि बंधु सबद पुनि देहु ॥

ਧਰਮਰਾਜ, ਧਰਮਜ (ਯੁਧਿਸਟਰ ਦੇ ਨਾਮ ਪਹਿਲਾ) ਉਚਾਰ ਕੇ, ਫਿਰ 'ਬੰਧੁ' ਸ਼ਬਦ ਜੋੜ ਦਿਓ।

ਸੂਤਰਿ ਬਹੁਰਿ ਬਖਾਨੀਯੈ ਨਾਮ ਬਾਨ ਲਖਿ ਲੇਹੁ ॥੧੭੦॥

सूतरि बहुरि बखानीयै नाम बान लखि लेहु ॥१७०॥

ਫਿਰ 'ਸੂਤਰਿ' ਸ਼ਬਦ ਦਾ ਕਥਨ ਕਰੋ। (ਇਨ੍ਹਾ ਨੂੰ) ਬਾਣ ਦਾ ਨਾਮ ਸਮਝ ਲਵੋ ॥੧੭੦॥

ਕਾਲਜ ਧਰਮਜ ਸਲਰਿਪੁ ਕਹਿ ਪਦ ਬੰਧੁ ਬਖਾਨ ॥

कालज धरमज सलरिपु कहि पद बंधु बखान ॥

ਕਾਲਜ, ਧਰਮਜ, ਸਲਰਿਪੁ (ਯੁਧਿਸ਼ਟਰ ਦੇ ਨਾਮ) ਕਹਿ ਕੇ (ਫਿਰੁ) 'ਬੰਧੁ' ਪਦ ਦਾ ਬਖਾਨ ਕਰੋ।

ਸੂਤਰਿ ਬਹੁਰਿ ਬਖਾਨੀਯੈ ਸਭ ਸਰ ਨਾਮ ਪਛਾਨ ॥੧੭੧॥

सूतरि बहुरि बखानीयै सभ सर नाम पछान ॥१७१॥

ਮਗਰੋਂ 'ਸੂਤਰਿ' ਸ਼ਬਦ ਦਾ ਉਚਾਰਨ ਕਰੋ। (ਇਹ) ਸਾਰੇ ਬਾਣ ਦੇ ਨਾਮ ਹਨ ॥੧੭੧॥

ਬਈਵਸਤ ਪਦ ਪ੍ਰਿਥਮ ਕਹਿ ਪੁਨਿ ਸੁਤ ਸਬਦ ਬਖਾਨਿ ॥

बईवसत पद प्रिथम कहि पुनि सुत सबद बखानि ॥

ਪਹਿਲਾ 'ਬਈਵਸਤ' (ਸੂਰਜ) ਪਦ ਕਹਿ ਕੇ ਫਿਰ 'ਸੁਤ' ਪਦ ਦਾ ਬਖਾਨ ਕਰੋ।

ਬੰਧੁ ਉਚਰਿ ਸੂਤਰਿ ਉਚਰਿ ਸਭ ਸਰ ਨਾਮ ਪਛਾਨ ॥੧੭੨॥

बंधु उचरि सूतरि उचरि सभ सर नाम पछान ॥१७२॥

(ਮਗਰੋਂ) 'ਬੰਧੁ' ਅਤੇ 'ਸੂਤਰਿ' ਪਦਾ ਦਾ ਕਥਨ ਕਰੋ। (ਇਨ੍ਹਾ) ਸਭ ਨੂੰ ਬਾਣ ਦਾ ਨਾਮ ਸਮਝੋ ॥੧੭੨॥

ਪ੍ਰਿਥਮ ਸੂਰਜ ਕੇ ਨਾਮ ਲੈ ਬਹੁਰਿ ਪੁਤ੍ਰ ਪਦ ਭਾਖਿ ॥

प्रिथम सूरज के नाम लै बहुरि पुत्र पद भाखि ॥

ਪਹਿਲਾ ਸੂਰਜ ਦੇ ਨਾਮ ਲੈ ਕੇ, ਫਿਰ 'ਪੁਤ੍ਰ' ਪਦ ਜੋੜੋ।

ਅਨੁਜ ਉਚਰਿ ਸੂਤਰਿ ਉਚਰਿ ਨਾਮ ਬਾਨ ਲਖਿ ਰਾਖੁ ॥੧੭੩॥

अनुज उचरि सूतरि उचरि नाम बान लखि राखु ॥१७३॥

(ਫਿਰ) 'ਅਨੁਜ' ਕਹਿ ਕੇ 'ਸੂਤਰਿ' ਦਾ ਉਚਾਰਨ ਕਰੋ। (ਇਨ੍ਹਾ ਨੂੰ) ਬਾਣ ਦਾ ਨਾਮ ਸਮਝ ਲਵੋ ॥੧੭੩॥

ਕਾਲਿੰਦ੍ਰੀ ਕੋ ਪ੍ਰਿਥਮ ਕਹਿ ਪੁਨਿ ਪਦ ਅਨੁਜ ਬਖਾਨ ॥

कालिंद्री को प्रिथम कहि पुनि पद अनुज बखान ॥

ਪਹਿਲਾ 'ਕਾਲਿੰਦ੍ਰੀ' (ਪਦ) ਕਹਿ ਕੇ ਫਿਰ 'ਅਨੁਜ' ਪਦ ਜੋੜੋ।

ਤਨੁਜ ਉਚਰਿ ਅਨੁਜ ਅਗ੍ਰ ਕਹਿ ਸਰ ਕੇ ਨਾਮ ਪਛਾਨ ॥੧੭੪॥

तनुज उचरि अनुज अग्र कहि सर के नाम पछान ॥१७४॥

(ਮਗਰੋਂ) 'ਤਨੁਜਾ' ਕਹਿ ਕੇ 'ਅਨੁਜ' ਅਤੇ 'ਅਗ੍ਰ' ਕਹੋ। ਇਸ ਤਰ੍ਹਾ ਬਾਣ ਦੇ ਨਾਮ ਬਣ ਜਾਣਗੇ ॥੧੭੪॥

ਜਮੁਨਾ ਕਾਲਿੰਦ੍ਰੀ ਅਨੁਜ ਕਹਿ ਸੁਤ ਬਹੁਰਿ ਬਖਾਨ ॥

जमुना कालिंद्री अनुज कहि सुत बहुरि बखान ॥

ਜਮੁਨਾ ਅਤੇ ਕਾਲਿੰਦ੍ਰੀ (ਜਮਨਾ ਦੇ ਨਾਮ) ਕਹਿ ਕੇ ਫਿਰ 'ਅਨੁਜ' ਅਤੇ 'ਸੁਤ' (ਪਦਾ) ਦਾ ਕਥਨ ਕਰੋ।

ਅਨੁਜ ਉਚਰਿ ਸੂਤਰਿ ਉਚਰਿ ਸਰ ਕੇ ਨਾਮ ਪਛਾਨ ॥੧੭੫॥

अनुज उचरि सूतरि उचरि सर के नाम पछान ॥१७५॥

(ਫਿਰ) 'ਅਨੁਜ' ਅਤੇ 'ਸੁਤਰਿ' ਉਚਾਰੋ। ਇਹ ਸਾਰੇ ਬਾਣ ਦੇ ਨਾਮ ਸਮਝ ਲਵੋ ॥੧੭੫॥

ਪੰਡੁ ਪੁਤ੍ਰ ਕੁਰ ਰਾਜ ਭਨਿ ਬਹੁਰਿ ਅਨੁਜ ਪਦੁ ਦੇਹੁ ॥

पंडु पुत्र कुर राज भनि बहुरि अनुज पदु देहु ॥

ਪਹਿਲਾ 'ਪੰਡੁ ਪੁਤ੍ਰ' ਜਾ 'ਕੁਰ' ਕਹਿ ਕੇ ਫਿਰ 'ਰਾਜ' ਅਤੇ 'ਅਨੁਜ' ਪਦ ਕਹੋ।

ਸੁਤ ਉਚਾਰਿ ਅੰਤਿ ਅਰਿ ਉਚਰਿ ਨਾਮ ਬਾਨ ਲਖ ਲੇਹੁ ॥੧੭੬॥

सुत उचारि अंति अरि उचरि नाम बान लख लेहु ॥१७६॥

(ਫਿਰ) 'ਸੁਤ' ਅਤੇ 'ਅਰਿ' ਦਾ ਉਚਾਰਨ ਕਰੋ। (ਇਹ) ਬਾਣ ਦੇ ਨਾਮ ਸਮਝ ਲਵੋ ॥੧੭੬॥

ਜਊਧਿਸਟਰ ਭੀਮਾਗ੍ਰ ਭਨਿ ਅਰਜੁਨਾਗ੍ਰ ਪੁਨਿ ਭਾਖੁ ॥

जऊधिसटर भीमाग्र भनि अरजुनाग्र पुनि भाखु ॥

(ਪਹਿਲਾ) 'ਜਊਧਿਸਟਰ' ਦੇ ਨਾਮ 'ਭੀਮਾਗ੍ਰ' ਅਤੇ ਫਿਰ 'ਅਰਜਨਾਗ੍ਰ' ਕਹੋ।

ਸੁਤ ਆਦਿ ਅੰਤਿ ਅਰਿ ਉਚਰਿ ਨਾਮ ਬਾਨੁ ਲਖਿ ਰਾਖੁ ॥੧੭੭॥

सुत आदि अंति अरि उचरि नाम बानु लखि राखु ॥१७७॥

(ਮਗਰੋਂ) 'ਸੁਤ' ਅਤੇ ਅੰਤ ਉਤੇ 'ਅਰਿ' ਸ਼ਬਦ ਜੋੜੋ। ਇਹ ਨਾਮ ਬਾਣ ਦੇ ਹਨ ॥੧੭੭॥

ਨੁਕਲ ਬੰਧੁ ਸਹਿਦੇਵ ਅਨੁਜ ਕਹਿ ਪਦ ਬੰਧੁ ਉਚਾਰਿ ॥

नुकल बंधु सहिदेव अनुज कहि पद बंधु उचारि ॥

(ਪਹਿਲਾ) 'ਨਕੁਲ-ਬੰਧੁ' ਅਤੇ 'ਸਹਿਦੇਵ ਅਨੁਜ' ਕਹਿ ਕੇ ਫਿਰ 'ਬੰਧੁ' ਪਦ ਕਹੋ।

ਸੁਤ ਆਦਿ ਅੰਤ ਅਰਿ ਉਚਰਿ ਸਰ ਕੇ ਨਾਮ ਬਿਚਾਰ ॥੧੭੮॥

सुत आदि अंत अरि उचरि सर के नाम बिचार ॥१७८॥

(ਮਗਰੋਂ) ਸੁਤ ਪਦ ਪਹਿਲਾ ਅਤੇ 'ਅਰਿ' ਸ਼ਬਦ ਅੰਤ ਉਤੇ ਕਥਨ ਕਰੋ। (ਇਹ) ਬਾਣ ਦੇ ਨਾਮ ਸਮਝੋ ॥੧੭੮॥

ਜਾਗਸੇਨਿ ਕੋ ਪ੍ਰਿਥਮ ਕਹਿ ਪਤਿ ਪਦ ਬਹੁਰਿ ਉਚਾਰਿ ॥

जागसेनि को प्रिथम कहि पति पद बहुरि उचारि ॥

ਪਹਿਲਾ 'ਜਾਗਸੇਨਿ' (ਦ੍ਰੁਪਦ ਦੀ ਪੁੱਤਰੀ, ਦ੍ਰੋਪਦੀ) ਸ਼ਬਦ ਕਹੋ, ਫਿਰ 'ਪਤਿ' ਪਦ ਜੋੜੋ।

ਅਨੁਜ ਆਦਿ ਸੂਤਾਤ ਕਰਿ ਸਭ ਸਰੁ ਨਾਮ ਅਪਾਰ ॥੧੭੯॥

अनुज आदि सूतात करि सभ सरु नाम अपार ॥१७९॥

(ਮਗਰੋਂ) ਪਹਿਲਾ 'ਅਨੁਜ' ਅਤੇ ਫਿਰ 'ਸੂਤਾਤ ਕਰਿ' ਸ਼ਬਦਾ ਦਾ ਉਚਾਰਨ ਕਰੋ। (ਇਹ) ਬਾਣ ਦੇ ਨਾਮ ਹਨ ॥੧੭੯॥

ਪ੍ਰਿਥਮ ਦ੍ਰੋਪਦੀ ਦ੍ਰੁਪਦਜਾ ਉਚਰਿ ਸੁ ਪਤਿ ਪਦ ਦੇਹੁ ॥

प्रिथम द्रोपदी द्रुपदजा उचरि सु पति पद देहु ॥

ਪਹਿਲਾ 'ਦ੍ਰੋਪਦੀ' ਅਤੇ 'ਦ੍ਰੁਪਦਜਾ' ਉਚਾਰ ਕੇ (ਫਿਰ) 'ਪਤਿ' ਪਦ ਜੋੜੋ।

ਅਨੁਜ ਉਚਰਿ ਸੂਤਰਿ ਉਚਰਿ ਨਾਮ ਬਾਨ ਲਖਿ ਲੇਹੁ ॥੧੮੦॥

अनुज उचरि सूतरि उचरि नाम बान लखि लेहु ॥१८०॥

(ਫਿਰ) 'ਅਨੁਜ' ਕਹਿ ਕੇ 'ਸੂਤਰਿ' ਕਥਨ ਕਰੋ, (ਇਹ) ਬਾਣ ਦੇ ਨਾਮ ਸਮਝੋ ॥੧੮੦॥

ਧ੍ਰਿਸਟੁ ਦ੍ਰੁਮਨੁਜਾ ਪ੍ਰਿਥਮ ਕਹਿ ਪੁਨਿ ਪਤਿ ਸਬਦ ਬਖਾਨ ॥

धृसटु द्रुमनुजा पृथम कहि पुनि पति सबद बखान ॥

ਪਹਿਲਾ 'ਧ੍ਰਿਸਟ ਦ੍ਰੁਮਨੁਜਾ' (ਦ੍ਰੋਪਦੀ) ਕਹਿ ਕੇ ਫਿਰ 'ਪਤਿ' ਸ਼ਬਦ ਦਾ ਬਖਾਨ ਕਰੋ।

ਅਨੁਜ ਉਚਰਿ ਸੂਤਰਿ ਉਚਰਿ ਨਾਮ ਬਾਨ ਕੇ ਜਾਨ ॥੧੮੧॥

अनुज उचरि सूतरि उचरि नाम बान के जान ॥१८१॥

(ਮਗਰੋਂ) 'ਅਨੁਜ' ਸ਼ਬਦ ਦਾ ਉਚਾਰਨ ਕਰ ਕੇ 'ਸੂਤਰਿ' ਸ਼ਬਦ ਕਹੋ। (ਇਨ੍ਹਾ ਨੂੰ) ਬਾਣ ਦਾ ਨਾਮ ਸਮਝੋ ॥੧੮੧॥

ਦ੍ਰੁਪਤ ਦ੍ਰੋਣ ਰਿਪੁ ਪ੍ਰਿਥਮ ਕਹਿ ਜਾ ਕਹਿ ਪਤਿ ਪੁਨਿ ਭਾਖਿ ॥

द्रुपत द्रोण रिपु प्रिथम कहि जा कहि पति पुनि भाखि ॥

ਪਹਿਲਾ 'ਦ੍ਰੁਪਤ' ਅਤੇ 'ਦ੍ਰੋਣ ਰਿਪੁ' ਕਹਿ ਕੇ ਫਿਰ 'ਜਾ' ਅਤੇ 'ਪਤਿ' ਪਦ ਕਥਨ ਕਰੋ।

ਅਨੁਜ ਉਚਰਿ ਸੂਤਰਿ ਉਚਰਿ ਨਾਮ ਬਾਨ ਲਖਿ ਰਾਖੁ ॥੧੮੨॥

अनुज उचरि सूतरि उचरि नाम बान लखि राखु ॥१८२॥

(ਮਗਰੋਂ) 'ਅਨੁਜ' ਕਹਿ ਕੇ ਫਿਰ 'ਸੂਤਰਿ' ਦਾ ਉਚਾਰਨ ਕਰੋ। (ਇਨ੍ਹਾ ਨੂੰ) ਬਾਣ ਦਾ ਨਾਮ ਜਾਣ ਲਵੋ ॥੧੮੨॥

ਪ੍ਰਿਥਮ ਨਾਮ ਲੈ ਦ੍ਰੁਪਤ ਕੋ ਜਾਮਾਤਾ ਪੁਨਿ ਭਾਖਿ ॥

प्रिथम नाम लै द्रुपत को जामाता पुनि भाखि ॥

ਪਹਿਲਾ 'ਦ੍ਰੁਪਤ' ਦਾ ਨਾਮ ਲੈ ਕੇ ਫਿਰ 'ਜਾਮਾਤਾ' (ਜਵਾਈ) ਸ਼ਬਦ ਕਹੋ।

ਅਨੁਜ ਉਚਰ ਸੂਤਰਿ ਉਚਰਿ ਨਾਮ ਬਾਨ ਲਖਿ ਰਾਖੁ ॥੧੮੩॥

अनुज उचर सूतरि उचरि नाम बान लखि राखु ॥१८३॥

(ਫਿਰ) 'ਅਨੁਜ' ਅਤੇ 'ਸੂਤਰਿ' ਦਾ ਉਚਾਰਨ ਕਰੋ। ਇਹ ਬਾਣ ਦੇ ਨਾਮ ਸਮਝ ਲਵੋ ॥੧੮੩॥

ਪ੍ਰਿਥਮ ਦ੍ਰੋਣ ਕੋ ਨਾਮ ਲੈ ਅਰਿ ਪਦ ਬਹੁਰਿ ਉਚਾਰਿ ॥

प्रिथम द्रोण को नाम लै अरि पद बहुरि उचारि ॥

ਪਹਿਲਾ 'ਦ੍ਰੋਣ' ਦਾ ਨਾਮ ਲਵੋ, ਫਿਰ 'ਅਰਿ' ਪਦ ਦਾ ਕਥਨ ਕਰੋ।

ਭਗਨੀ ਕਹਿ ਪਤਿ ਭ੍ਰਾਤ ਕਹਿ ਸੂਤਰਿ ਬਾਨ ਬਿਚਾਰ ॥੧੮੪॥

भगनी कहि पति भ्रात कहि सूतरि बान बिचार ॥१८४॥

(ਮਗਰੋਂ) 'ਭਗਨੀ ਪਤਿ' 'ਭ੍ਰਾਤ', 'ਸੂਤਰਿ' ਕਹੋ। (ਇਹ) ਬਾਣ ਦੇ ਨਾਮ ਵਜੋਂ ਵਿਚਾਰੋ ॥੧੮੪॥

ਅਸੁਰ ਰਾਜ ਸੁਤਾਤ ਕਰਿ ਬਿਸਿਖ ਬਾਰਹਾ ਬਾਨ ॥

असुर राज सुतात करि बिसिख बारहा बान ॥

ਅਸੁਰ ਰਾਜ ਸੁਤਾਤ ਕਰਿ' (ਰਾਵਣ ਦੇ ਪੁੱਤਰ ਦਾ ਅੰਤ ਕਰਨ ਵਾਲਾ) ਬਿਸਖ, ਬਾਰਹਾ (ਖੰਭਾ ਵਾਲਾ) ਬਾਨ,

ਤੂਨੀਰਪ ਦੁਸਟਾਤ ਕਰਿ ਨਾਮ ਤੀਰ ਕੇ ਜਾਨ ॥੧੮੫॥

तूनीरप दुसटात करि नाम तीर के जान ॥१८५॥

ਤੂਨੀਰਪ ਅਤੇ ਦੁਸਟਾਤ-ਕਰਿ (ਇਹ ਸਾਰੇ) ਨਾਮ ਬਾਣ ਦੇ ਜਾਣਨੇ ਚਾਹੀਦੇ ਹਨ ॥੧੮੫॥

ਮਾਦ੍ਰੀ ਸਬਦ ਪ੍ਰਿਥਮੇ ਕਹੋ ਸੁਤ ਪਦ ਬਹੁਰਿ ਬਖਾਨ ॥

माद्री सबद प्रिथमे कहो सुत पद बहुरि बखान ॥

ਪਹਿਲਾ 'ਮਾਦ੍ਰੀ' ਸ਼ਬਦ ਕਹੋ, ਫਿਰ 'ਸੁਤ' ਸ਼ਬਦ ਕਥਨ ਕਰੋ।

ਅਗ੍ਰ ਅਨੁਜ ਸੂਤਰਿ ਉਚਰਿ ਸਰ ਕੇ ਨਾਮ ਪਛਾਨ ॥੧੮੬॥

अग्र अनुज सूतरि उचरि सर के नाम पछान ॥१८६॥

(ਮਗਰੋਂ) 'ਅਗ੍ਰ, ਅਨੁਜ, ਸੂਤਰਿ' ਉਚਾਰਨ ਕਰੋ, (ਇਹ) ਬਾਣ ਦੇ ਨਾਮ ਸਮਝੋ ॥੧੮੬॥

ਸੁਗ੍ਰੀਵ ਕੋ ਪ੍ਰਿਥਮ ਕਹਿ ਅਰਿ ਪਦ ਬਹੁਰਿ ਬਖਾਨ ॥

सुग्रीव को प्रिथम कहि अरि पद बहुरि बखान ॥

ਪਹਿਲਾ 'ਸੁਗ੍ਰੀਵ' ਸ਼ਬਦ ਕਹੋ, ਫਿਰ 'ਅਰਿ' ਸ਼ਬਦ ਕਥਨ ਕਰੋ।

ਸਕਲ ਨਾਮ ਸ੍ਰੀ ਬਾਨ ਕੇ ਲੀਜਹੁ ਚਤੁਰ ਪਛਾਨ ॥੧੮੭॥

सकल नाम स्री बान के लीजहु चतुर पछान ॥१८७॥

(ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰੋ! ਜਾਣ ਲਵੋ। (ਇਥੇ ਸੁਗ੍ਰੀਵ ਦੇ ਨਾਲ ਬੰਧੁ ਸ਼ਬਦ ਵੀ ਚਾਹੀਦਾ ਹੈ) ॥੧੮੭॥

ਦਸ ਗ੍ਰੀਵ ਦਸ ਕੰਠ ਭਨਿ ਅਰਿ ਪਦ ਬਹੁਰਿ ਉਚਾਰ ॥

दस ग्रीव दस कंठ भनि अरि पद बहुरि उचार ॥

ਪਹਿਲਾ 'ਦਸ ਗ੍ਰੀਵ' ਅਤੇ 'ਦਸ ਕੰਠ' ਪਦ ਕਹੋ। ਫਿਰ 'ਅਰਿ' ਪਦ ਦਾ ਉਚਾਰਨ ਕਰੋ।

ਸਕਲ ਨਾਮ ਏਹ ਬਾਨ ਕੇ ਲੀਜਹੁ ਚਤੁਰ ਸੁਧਾਰ ॥੧੮੮॥

सकल नाम एह बान के लीजहु चतुर सुधार ॥१८८॥

(ਇਹ) ਸਾਰੇ ਬਾਣ ਦੇ ਨਾਮ ਹਨ। ਚਤੁਰ ਜਨ ਵਿਚਾਰ ਕਰ ਲੈਣ ॥੧੮੮॥

ਪ੍ਰਿਥਮ ਜਟਾਯੁ ਬਖਾਨ ਕੈ ਅਰਿ ਪਦ ਬਹੁਰਿ ਬਖਾਨ ॥

प्रिथम जटायु बखान कै अरि पद बहुरि बखान ॥

ਪਹਿਲਾ 'ਜਟਾਯੁ' ਸ਼ਬਦ ਕਹੋ ਅਤੇ ਫਿਰ 'ਅਰਿ' ਪਦ ਦਾ ਕਥਨ ਕਰੋ।

ਰਿਪੁ ਪਦ ਬਹੁਰਿ ਉਚਾਰੀਯੈ ਸਰ ਕੇ ਨਾਮ ਪਛਾਨ ॥੧੮੯॥

रिपु पद बहुरि उचारीयै सर के नाम पछान ॥१८९॥

ਫਿਰ 'ਰਿਪੁ' ਪਦ ਦਾ ਉਚਾਰਨ ਕਰੋ, (ਇਹ) ਬਾਣ ਦੇ ਨਾਮ ਸਮਝ ਲਵੋ ॥੧੮੯॥

ਰਾਵਨ ਰਸਾਸੁਰ ਪ੍ਰਿਥਮ ਭਨਿ ਅੰਤਿ ਸਬਦ ਅਰਿ ਦੇਹੁ ॥

रावन रसासुर प्रिथम भनि अंति सबद अरि देहु ॥

ਪਹਿਲਾ 'ਰਾਵਣ' ਅਤੇ 'ਰਸਾਸੁਰ' (ਰਸਿਕ ਅਸੁਰ) ਸ਼ਬਦ ਕਹੋ ਅਤੇ ਅੰਤ ਉਤੇ 'ਅਰਿ' ਸ਼ਬਦ ਰਖੋ।

ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤਿ ਲੇਹੁ ॥੧੯੦॥

सकल नाम स्री बान के चीन चतुर चिति लेहु ॥१९०॥

(ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰ ਪੁਰਸ਼ ਵਿਚਾਰ ਲੈਣ ॥੧੯੦॥

ਪ੍ਰਿਥਮ ਮੇਘ ਕੇ ਨਾਮ ਲੈ ਅੰਤ ਸਬਦ ਧੁਨਿ ਦੇਹੋ ॥

प्रिथम मेघ के नाम लै अंत सबद धुनि देहो ॥

ਪਹਿਲਾ 'ਮੇਘ' ਦੇ ਨਾਮ ਲੈ ਕੇ ਅੰਤ ਉਤੇ 'ਧੁਨਿ' ਸ਼ਬਦ ਰਖੋ।

ਪਿਤਾ ਉਚਰਿ ਅਰਿ ਸਬਦ ਕਹੁ ਨਾਮ ਬਾਨ ਲਖਿ ਲੇਹੁ ॥੧੯੧॥

पिता उचरि अरि सबद कहु नाम बान लखि लेहु ॥१९१॥

(ਮਗਰੋਂ) 'ਪਿਤਾ' ਅਤੇ 'ਅਰਿ' ਸ਼ਬਦ ਉਚਾਰੋ। (ਇਹ) ਬਾਣ ਦੇ ਨਾਮ ਸਮਝ ਲਵੋ ॥੧੯੧॥

ਮੇਘਨਾਦ ਭਨ ਜਲਦਧੁਨਿ ਪੁਨਿ ਘਨਨਿਸਨ ਉਚਾਰਿ ॥

ਮੇਘਨਾਦ ਭਨ ਜਲਦਧੁਨਿ ਪੁਨਿ ਘਨਨਿਸਨ ਉਚਾਰਿ ॥

ਮੇਘ ਨਾਦ, ਜਲਦਧੁਨਿ ਅਤੇ ਘਨਨਿਸਨ (ਬਦਲ ਵਰਗੀ ਧੁਨਿ ਵਾਲਾ) ਸ਼ਬਦ ਕਹਿ ਕੇ

ਪਿਤ ਕਹਿ ਅਰਿ ਕਹਿ ਬਾਣ ਕੇ ਲੀਜਹੁ ਨਾਮ ਸੁ ਧਾਰ ॥੧੯੨॥

पित कहि अरि कहि बाण के लीजहु नाम सु धार ॥१९२॥

(ਫਿਰ) 'ਪਿਤਾ' ਅਤੇ 'ਅਰਿ' (ਸ਼ਬਦਾ ਦਾ) ਕਥਨ ਕਰੋ, (ਇਨ੍ਹਾ ਨੂੰ) ਬਾਣ ਦਾ ਨਾਮ ਸਮਝ ਲਵੋ ॥੧੯੨॥

ਅੰਬੁਦ ਧੁਨਿ ਭਨਿ ਨਾਦ ਘਨ ਪੁਨਿ ਪਿਤ ਸਬਦ ਉਚਾਰਿ ॥

अंबुद धुनि भनि नाद घन पुनि पित सबद उचारि ॥

ਅੰਬੁਦ ਧੁਨਿ, ਘਨ ਨਾਦ (ਮੇਘਨਾਦ ਦੇ ਨਾ) ਸ਼ਬਦ ਕਹਿ ਕੇ ਫਿਰ 'ਪਿਤ' ਸ਼ਬਦ ਉਚਾਰੋ।

ਅਰਿ ਪਦਿ ਬਹੁਰਿ ਬਖਾਨੀਯੈ ਸਰ ਕੇ ਨਾਮ ਵਿਚਾਰ ॥੧੯੩॥

अरि पदि बहुरि बखानीयै सर के नाम विचार ॥१९३॥

ਮਗਰੋਂ 'ਅਰਿ' ਪਦ ਕਥਨ ਕਰੋ। (ਇਹ ਸਾਰੇ) ਬਾਣ ਦੇ ਨਾਮ ਹਨ ॥੧੯੩॥

ਧਾਰਾਧਰ ਪਦ ਪ੍ਰਿਥਮ ਕਹਿ ਧੁਨਿ ਪਦ ਬਹੁਰਿ ਬਖਾਨਿ ॥

धाराधर पद पृथम कहि धुनि पद बहुरि बखानि ॥

ਪਹਿਲਾ 'ਧਾਰਾਧਰ' (ਬਦਲ) ਪਦ ਕਹਿ ਕੇ ਫਿਰ 'ਧੁਨਿ' ਸ਼ਬਦ ਦਾ ਉਚਾਰਨ ਕਰੋ।

ਪਿਤ ਕਹਿ ਅਰਿ ਸਬਦੋ ਉਚਰਿ ਨਾਮ ਬਾਨ ਕੇ ਜਾਨ ॥੧੯੪॥

पित कहि अरि सबदो उचरि नाम बान के जान ॥१९४॥

(ਬਾਦ ਵਿਚ) 'ਪਿਤ' ਅਤੇ 'ਅਰਿ' ਸ਼ਬਦ ਕਥਨ ਕਰੋ। (ਇਹ) ਬਾਣ ਦੇ ਨਾਮ ਸਮਝੋ ॥੧੯੪॥

ਪ੍ਰਿਥਮ ਸਬਦ ਕੇ ਨਾਮ ਲੈ ਪਰਧ੍ਵਨਿ ਪੁਨਿ ਪਦ ਦੇਹੁ ॥

पृथम सबद के नाम लै परध्वनि पुनि पद देहु ॥

ਪਹਿਲਾ 'ਸਬਦ' (ਆਕਾਸ਼) ਨਾਮ ਲੈ ਕੇ ਫਿਰ 'ਪਰਧ੍ਵਨਿ' (ਬਦਲ) ਪਦ ਜੋੜ ਦਿਓ।

ਧੁਨਿ ਉਚਾਰਿ ਅਰਿ ਉਚਰੀਯੈ ਨਾਮ ਬਾਨ ਲਖਿ ਲੇਹੁ ॥੧੯੫॥

धुनि उचारि अरि उचरीयै नाम बान लखि लेहु ॥१९५॥

(ਬਾਦ ਵਿਚ) 'ਧੁਨਿ' ਅਤੇ 'ਅਰਿ' ਸ਼ਬਦ ਉਚਾਰੋ। (ਇਨ੍ਹਾ ਨੂੰ) ਬਾਣ ਦਾ ਨਾਮ ਸਮਝ ਲਵੋ ॥੧੯੫॥

ਜਲਦ ਸਬਦ ਪ੍ਰਿਥਮੈ ਉਚਰਿ ਨਾਦ ਸਬਦ ਪੁਨਿ ਦੇਹੁ ॥

जलद सबद पृथमै उचरि नाद सबद पुनि देहु ॥

ਪਹਿਲਾ 'ਜਲਦ' ਸ਼ਬਦ ਉਚਾਰੋ, ਫਿਰ 'ਨਾਦ' ਸ਼ਬਦ ਜੋੜੋ।

ਪਿਤਾ ਉਚਰਿ ਅਰਿ ਉਚਰੀਯੈ ਨਾਮ ਬਾਨ ਲਖਿ ਲੇਹੁ ॥੧੯੬॥

पिता उचरि अरि उचरीयै नाम बान लखि लेहु ॥१९६॥

(ਮਗਰੋਂ) 'ਪਿਤਾ' ਅਤੇ 'ਅਰਿ' ਸ਼ਬਦ ਕਥਨ ਕਰੋ। (ਇਨ੍ਹਾ ਨੂੰ) ਬਾਣ ਦਾ ਨਾਮ ਸਮਝ ਲਵੋ ॥੧੯੬॥

ਪ੍ਰਿਥਮ ਨੀਰ ਕੇ ਨਾਮ ਲੈ ਧਰ ਧੁਨਿ ਬਹੁਰਿ ਬਖਾਨ ॥

पृथम नीर के नाम लै धर धुनि बहुरि बखान ॥

ਪਹਿਲਾ 'ਨੀਰ' ਦੇ ਨਾਮ ਲੈ ਕੇ, ਫਿਰ 'ਧਰ' ਅਤੇ 'ਧੁਨਿ' ਪਦ ਕਹੋ।

ਤਾਤ ਆਦਿ ਅੰਤ ਅਰਿ ਉਚਰਿ ਨਾਮ ਬਾਨ ਕੇ ਜਾਨ ॥੧੯੭॥

तात आदि अंत अरि उचरि नाम बान के जान ॥१९७॥

(ਮਗਰੋਂ) ਪਹਿਲਾ 'ਤਾਤ' (ਅਤੇ ਫਿਰ) ਅੰਤ ਉਤੇ 'ਅਰਿ' ਸ਼ਬਦ ਰਖੋ। ਇਹ ਬਾਣ ਦੇ ਨਾਮ ਜਾਣ ਲਵੋ ॥੧੯੭॥

ਧਾਰਾ ਪ੍ਰਿਥਮ ਉਚਾਰਿ ਕੈ ਧਰ ਪਦ ਬਹੁਰੋ ਦੇਹ ॥

धारा पृथम उचारि कै धर पद बहुरो देह ॥

ਪਹਿਲਾ 'ਧਾਰਾ' (ਸਬਦ) ਉਚਾਰ ਕੇ, ਫਿਰ 'ਧਰ' ਪਦ ਜੋੜ ਦਿਓ।

ਪਿਤ ਕਹਿ ਅਰਿ ਪਦ ਉਚਰੌ ਨਾਮ ਬਾਨ ਲਖਿ ਲੇਹੁ ॥੧੯੮॥

पित कहि अरि पद उचरौ नाम बान लखि लेहु ॥१९८॥

(ਪਿਛੋਂ) 'ਪਿਤ' ਅਤੇ 'ਅਰਿ' ਪਦ ਉਚਾਰੋ। ਇਨ੍ਹਾ ਨੂੰ ਬਾਣ ਦਾ ਨਾਮ ਸਮਝ ਲਵੋ ॥੧੯੮॥

ਨੀਰ ਬਾਰਿ ਜਲ ਧਰ ਉਚਰਿ ਧੁਨਿ ਪਦ ਬਹੁਰਿ ਬਖਾਨਿ ॥

नीर बारि जल धर उचरि धुनि पद बहुरि बखानि ॥

(ਪਹਿਲਾ) ਨੀਰ, ਬਾਰਿ, ਜਲ ਸ਼ਬਦ ਉਚਾਰ ਕੇ ਫਿਰ 'ਧਰ' ਪਦ ਕਹੋ ਅਤੇ ਬਾਦ ਵਿਚ 'ਧੁਨਿ' ਪਦ ਕਹੋ।

ਤਾਤ ਉਚਰਿ ਅਰਿ ਉਚਰੀਯੈ ਨਾਮ ਬਾਨ ਪਹਿਚਾਨ ॥੧੯੯॥

तात उचरि अरि उचरीयै नाम बान पहिचान ॥१९९॥

(ਫਿਰ) 'ਤਾਤ' ਅਤੇ 'ਅਰਿ' ਸ਼ਬਦ ਉਚਾਰੋ। (ਇਨ੍ਹਾ ਨੂੰ) ਬਾਣ ਦਾ ਨਾਮ ਪਛਾਣ ਲਵੋ ॥੧੯੯॥

ਪਾਨੀ ਪ੍ਰਿਥਮ ਉਚਾਰਿ ਕੈ ਧਰ ਪਦ ਬਹੁਰਿ ਬਖਾਨ ॥

पानी प्रिथम उचारि कै धर पद बहुरि बखान ॥

ਪਹਿਲਾ 'ਪਾਨੀ' ਪਦ ਉਚਾਰ ਕੇ, ਫਿਰ 'ਧਰ' ਸ਼ਬਦ ਉਚਾਰੋ।

ਧੁਨਿ ਪਿਤ ਅਰਿ ਕਹਿ ਬਾਨ ਕੇ ਲੀਜਹੁ ਨਾਮ ਪਛਾਨ ॥੨੦੦॥

धुनि पित अरि कहि बान के लीजहु नाम पछान ॥२००॥

(ਬਾਦ ਵਿਚ) 'ਧੁਨਿ ਪਿਤ' ਅਤੇ 'ਅਰਿ' ਸ਼ਬਦ ਕਹੋ। (ਇਨ੍ਹਾ ਨੂੰ) ਬਾਣ ਦੇ ਨਾਮ ਵਜੋਂ ਪਛਾਣ ਲਵੋ ॥੨੦੦॥

ਘਨ ਸੁਤ ਪ੍ਰਿਥਮ ਬਖਾਨਿ ਕੈ ਧਰ ਧੁਨਿ ਬਹੁਰਿ ਬਖਾਨ ॥

घन सुत प्रिथम बखानि कै धर धुनि बहुरि बखान ॥

ਪਹਿਲਾ 'ਘਨ ਸੁਤ' ਕਹਿ ਕੇ, ਫਿਰ 'ਧਰ' ਅਤੇ 'ਧੁਨਿ' ਸ਼ਬਦਾ ਦਾ ਕਥਨ ਕਰੋ।

ਤਾਤ ਉਚਰਿ ਅਰਿ ਉਚਰੀਯੈ ਸਰ ਕੇ ਨਾਮ ਪਛਾਨ ॥੨੦੧॥

तात उचरि अरि उचरीयै सर के नाम पछान ॥२०१॥

(ਇਸ ਪਿਛੋਂ) 'ਤਾਤ' ਅਤੇ 'ਅਰਿ' ਸ਼ਬਦਾ ਦਾ ਉਚਾਰਨ ਕਰੋ। (ਇਨ੍ਹਾ ਨੂੰ) ਬਾਣ ਦੇ ਨਾਮ ਸਮਝ ਲਵੋ ॥੨੦੧॥

ਆਬਦ ਧੁਨਿ ਕਹਿ ਪਿਤ ਉਚਰਿ ਅਰਿ ਤੇ ਗੁਨਨ ਨਿਧਾਨ ॥

आबद धुनि कहि पित उचरि अरि ते गुनन निधान ॥

ਹੇ ਗੁਣੀ ਨਿਧਾਨੋ! (ਪਹਿਲਾ) 'ਆਬਦ ਧੁਨਿ' (ਜਲ ਦੇਣ ਵਾਲੇ ਬਦਲ ਦਾ ਨਾਦ) ਕਹਿ ਕੇ (ਫਿਰ) 'ਪਿਤ' ਅਤੇ 'ਅਰਿ' ਸ਼ਬਦ ਦਾ ਉਚਾਰਨ ਕਰੋ।

ਸਕਲ ਨਾਮ ਏ ਬਾਨ ਕੇ ਲੀਜਹੁ ਹ੍ਰਿਦੈ ਪਛਾਨ ॥੨੦੨॥

सकल नाम ए बान के लीजहु ह्रदै पछान ॥२०२॥

(ਇਹ) ਸਾਰੇ ਨਾਮ ਬਾਣ ਦੇ ਹਨ, ਹਿਰਦੇ ਵਿਚ ਪਛਾਣ ਕਰ ਲਵੋ ॥੨੦੨॥

ਧਾਰ ਬਾਰਿ ਕਹਿ ਉਚਰਿ ਕੈ ਧਰ ਧੁਨਿ ਬਹੁਰਿ ਬਖਾਨ ॥

धार बारि कहि उचरि कै धर धुनि बहुरि बखान ॥

ਪਹਿਲਾ 'ਧਾਰ ਬਾਰਿ' ਕਹਿ ਕੇ (ਫਿਰ) 'ਧਰ' ਅਤੇ 'ਧੁਨਿ' ਦਾ ਉਚਾਰਨ ਕਰੋ।

ਤਾਤ ਉਚਰਿ ਅਰਿ ਉਚਰੀਐ ਨਾਮ ਬਾਨ ਕੇ ਜਾਨ ॥੨੦੩॥

तात उचरि अरि उचरीयै नाम बान के जान ॥२०३॥

(ਬਾਦ ਵਿਚ) 'ਤਾਤ' ਅਤੇ 'ਅਰਿ' ਪਦਾ ਦਾ ਉਚਾਰਨ ਕਰੋ। (ਇਨ੍ਹਾ ਨੂੰ) ਬਾਣ ਦਾ ਨਾਮ ਸਮਝੋ ॥੨੦੩॥

ਨੀਰਦ ਪ੍ਰਿਥਮ ਉਚਾਰ ਕੇ ਧੁਨਿ ਪਦ ਬਹੁਰਿ ਬਖਾਨ ॥

नीरद पृथम उचार के धुनि पद बहुरि बखान ॥

ਪਹਿਲਾ 'ਨੀਰਦ' (ਸ਼ਬਦ) ਉਚਾਰ ਕੇ ਫਿਰ 'ਧੁਨਿ' ਪਦ ਦਾ ਉਚਾਰਨ ਕਰੋ।

ਪਿਤ ਕਹਿ ਅਰਿ ਕਹਿ ਬਾਨ ਕੇ ਲੀਜਹੁ ਨਾਮ ਪਛਾਨ ॥੨੦੪॥

पित कहि अरि कहि बान के लीजहु नाम पछान ॥२०४॥

(ਫਿਰ) 'ਪਿਤ' ਅਤੇ 'ਅਰਿ' ਪਦ ਕਹਿ ਕੇ ਬਾਣ ਦੇ ਨਾਮ ਪਛਾਣ ਲਵੋ ॥੨੦੪॥

ਘਨਜ ਸਬਦ ਕੋ ਉਚਰਿ ਕੈ ਧੁਨਿ ਪਦ ਬਹੁਰਿ ਬਖਾਨ ॥

घनज सबद को उचरि कै धुनि पद बहुरि बखान ॥

ਘਨਜ' ਸ਼ਬਦ ਨੂੰ (ਪਹਿਲਾ) ਕਹਿ ਕੇ, ਫਿਰ 'ਧੁਨਿ' ਸ਼ਬਦ ਜੋੜੋ। (ਇਹ) ਸਾਰੇ ਨਾਮ ਬਾਣ ਦੇ ਹਨ।

ਸਕਲ ਨਾਮ ਸ੍ਰੀ ਬਾਨ ਕੇ ਲੀਜੋ ਚਤੁਰ ਪਛਾਨ ॥੨੦੫॥

सकल नाम स्री बान के लीजो चतुर पछान ॥२०५॥

ਚਤੁਰ ਲੋਗੋ! ਮਨ ਵਿਚ ਵਿਚਾਰ ਕਰ ਲਵੋ। (ਇਥੇ ਧੁਨਿ ਤੋਂ ਬਾਦ 'ਅਰਿ' ਸ਼ਬਦ ਲਗਣਾ ਚਾਹੀਦਾ ਹੈ) ॥੨੦੫॥

ਮਤਸ ਸਬਦ ਪ੍ਰਿਥਮੈ ਉਚਰਿ ਅਛ ਸਬਦ ਪੁਨਿ ਦੇਹੁ ॥

मतस सबद पृथमै उचरि अछ सबद पुनि देहु ॥

ਪਹਿਲਾ 'ਮਤਸ' (ਮੱਛੀ) ਸ਼ਬਦ ਉਚਾਰ ਕੇ ਫਿਰ 'ਅਛ' (ਅੱਖ) ਪਦ ਜੋੜੋ।

ਅਰਿ ਪਦ ਬਹੁਰਿ ਬਖਾਨੀਐ ਨਾਮ ਬਾਨ ਲਖਿ ਲੇਹੁ ॥੨੦੬॥

अरि पद बहुरि बखानीयै नाम बान लखि लेहु ॥२०६॥
ਫਿਰ 'ਅਰਿ' ਪਦ ਨੂੰ ਕਥਨ ਕਰੋ। (ਇਹ) ਬਾਣ ਦੇ ਨਾਮ ਸਮਝ ਲਵੋ ॥੨੦੬॥

ਪ੍ਰਿਥਮ ਮੀਨ ਕੋ ਨਾਮ ਲੈ ਚਖੁ ਰਿਪੁ ਬਹੁਰਿ ਬਖਾਨ ॥
पृथम मीन को नाम लै चखु रिपु बहुरि बखान ॥
ਪਹਿਲਾ 'ਮੀਨ' ਦੇ ਨਾਮ ਲਵੋ, ਫਿਰ 'ਚਖੁ ਰਿਪੁ' ਸ਼ਬਦ ਕਹੋ।

ਸਕਲ ਨਾਮ ਸ੍ਰੀ ਬਾਨ ਕੇ ਲੀਜਹੁ ਚਤੁਰ ਪਛਾਨ ॥੨੦੭॥
सकल नाम स्री बान के लीजहु चतुर पछान ॥२०७॥
(ਇਹ) ਸਾਰੇ ਨਾਮ ਬਾਣ ਦੇ ਹਨ; ਹਿਰਦੇ ਵਿਚ ਚਤਰੋ! ਵਿਚਾਰ ਲਵੋ ॥੨੦੭॥

ਮਕਰ ਸਬਦ ਪ੍ਰਿਥਮੈ ਉਚਰਿ ਚਖੁ ਰਿਪੁ ਬਹੁਰ ਬਖਾਨ ॥
मकर सबद पृथमै उचरि चखु रिपु बहुर बखान ॥
ਪਹਿਲਾ 'ਮਕਰ' ਸ਼ਬਦ ਕਹੋ, ਫਿਰ 'ਚਖੁ ਰਿਪੁ ਪਦ' ਸਦਾ ਕਥਨ ਕਰੋ।

ਸਬੈ ਨਾਮ ਸ੍ਰੀ ਬਾਨ ਕੇ ਲੀਜੋ ਚਤੁਰ ਪਛਾਨ ॥੨੦੮॥
सबै नाम स्री बान के लीजो चतुर पछान ॥२०८॥
ਇਹ ਸਾਰੇ ਨਾਮ ਬਾਣ ਦੇ ਹਨ। ਵਿਚਾਰਵਾਨੋ! ਵਿਚਾਰ ਕਰ ਲਵੋ ॥੨੦੮॥

ਝਖ ਪਦ ਪ੍ਰਿਥਮ ਬਖਾਨਿ ਕੈ ਚਖੁ ਰਿਪੁ ਬਹੁਰਿ ਬਖਾਨ ॥
झख पद पृथम बखानि कै चखु रिपु बहुरि बखान ॥
ਪਹਿਲਾ 'ਝਖ' ਪਦ ਕਹਿ ਕੇ ਫਿਰ 'ਚਖੁ ਰਿਪੁ' (ਸ਼ਬਦ) ਕਥਨ ਕਰੋ।

ਸਭੇ ਨਾਮ ਸ੍ਰੀ ਬਾਨ ਕੇ ਲੀਜੈ ਚਤੁਰ ਪਛਾਨ ॥੨੦੯॥
सभे नाम स्री बान के लीजै चतुर पछान ॥२०९॥
ਹੇ ਚਤੁਰ ਪੁਰਸ਼ੋ! (ਇਨ੍ਹਾ) ਸਾਰਿਆਂ ਨੂੰ ਬਾਣ ਦੇ ਨਾਮ ਸਮਝ ਲਵੋ ॥੨੦੯॥

ਸਫਰੀ ਨੇਤ੍ਰ ਬਖਾਨਿ ਕੈ ਅਰਿ ਪਦ ਬਹੁਰਿ ਉਚਾਰ ॥
सफरी नेत्र बखानि कै अरि पद बहुरि उचार ॥

(ਪਹਿਲਾ) 'ਸਫਰੀ ਨੇਤ੍ਰ' ਕਹਿ ਕੇ ਫਿਰ 'ਅਰਿ' ਪਦ ਦਾ ਉਚਾਰਨ ਕਰੋ।

ਸਕਲ ਨਾਮ ਸ੍ਰੀ ਬਾਨ ਕੇ ਲੀਜੋ ਸੁ ਕਵਿ ਸੁ ਧਾਰ ॥੨੧੦॥

सकल नाम स्री बान के लीजो सु कवि सु धार ॥२१०॥

ਇਹ ਸਾਰੇ ਨਾਮ ਬਾਣ ਦੇ ਹਨ। ਕਵੀਓ! ਸਮਝ ਲਵੋ ॥੨੧੦॥

ਮਛਰੀ ਚਛੁ ਬਖਾਨਿ ਕੈ ਅਰਿ ਪਦ ਬਹੁਰ ਉਚਾਰ ॥

मछरी चछु बखानि कै अरि पद बहुर उचार ॥

(ਪਹਿਲਾ) 'ਮਛਰੀ ਚਛੁ' ਕਹਿ ਕੇ ਫਿਰ 'ਅਰਿ' ਪਦ ਨੂੰ ਜੋੜੋ।

ਨਾਮ ਸਕਲ ਸ੍ਰੀ ਬਾਨ ਕੇ ਲੀਜੋ ਚਤੁਰ ਸੁਧਾਰ ॥੨੧੧॥

नाम सकल स्री बान के लीजो चतुर सुधार ॥२११॥

(ਇਹ) ਸਾਰੇ ਨਾਮ ਬਾਣ ਦੇ ਹਨ, ਵਿਦਵਾਨ ਲੋਕ ਸਮਝ ਲੈਣ ॥੨੧੧॥

ਜਲਚਰ ਪ੍ਰਿਥਮ ਬਖਾਨਿ ਕੈ ਚਖੁ ਪਦ ਬਹੁਰਿ ਬਖਾਨ ॥

जलचर प्रिथम बखानि कै चखु पद बहुरि बखान ॥

ਪਹਿਲਾ 'ਜਲਚਰ' ਕਹਿ ਕੇ, ਬਾਦ ਵਿਚ 'ਚਖੁ' ਪਦ ਦਾ ਕਥਨ ਕਰੋ।

ਅਰਿ ਕਹਿ ਸਭ ਹੀ ਬਾਨ ਕੇ ਲੀਜੋ ਨਾਮ ਪਛਾਨ ॥੨੧੨॥

अरि कहि सभ ही बान के लीजो नाम पछान ॥२१२॥

(ਫਿਰ) 'ਅਰਿ' ਸ਼ਬਦ ਕਹਿ ਦਿਓ। (ਇਹ) ਬਾਣ ਦੇ ਨਾਮ ਸਮਝ ਲਵੋ ॥੨੧੨॥

ਬਕਤ੍ਰਾਗਜ ਪਦ ਉਚਰਿ ਕੈ ਮੀਨ ਸਬਦ ਅਰਿ ਦੇਹੁ ॥

बकत्रागज पद उचरि कै मीन सबद अरि देहु ॥

(ਪਹਿਲਾ) 'ਬਕਤ੍ਰਾਗਜ' (ਮੂੰਹ ਦੇ ਅਗੇ ਰਹਿਣ ਵਾਲਾ, ਨੇਤ੍ਰ) ਪਦ ਕਹਿ ਕੇ ਫਿਰ 'ਮੀਨ' ਅਤੇ 'ਅਰਿ' ਪਦ ਜੋੜੋ।

ਨਾਮ ਸਿਲੀਮੁਖ ਕੇ ਸਭੈ ਚੀਨ ਚਤੁਰ ਚਿਤਿ ਲੇਹੁ ॥੨੧੩॥

नाम सिलीमुख के सभै चीन चतुर चिति लेहु ॥२१३॥

(ਇਹ) ਸਾਰੇ ਨਾਮ ਸਿਲੀਮੁਖ (ਬਾਣ) ਦੇ ਹਨ, (ਇਨ੍ਹਾ ਨੂੰ) ਮਨ ਵਿਚ ਪਛਾਣ ਲਵੋ ॥੨੧੩॥

ਪ੍ਰਿਥਮ ਨਾਮ ਲੈ ਮੀਨ ਕੇ ਕੇਤੁ ਸਬਦ ਪੁਨਿ ਦੇਹੁ ॥

पृथम नाम लै मीन के केतु सबद पुनि देहु ॥

ਪਹਿਲਾ 'ਮੀਨ' ਦੇ ਨਾਮ ਲੈ ਕੇ ਫਿਰ 'ਕੇਤੁ' ਸ਼ਬਦ ਜੋੜ ਦਿਓ।

ਚਖੁ ਕਹਿ ਅਰਿ ਕਹਿ ਬਾਨ ਕੇ ਨਾਮ ਚੀਨ ਚਿਤਿ ਲੇਹੁ ॥੨੧੪॥

चखु कहि अरि कहि बान के नाम चीन चिति लेहु ॥२१४॥

(ਫਿਰ) 'ਚਖੁ' ਅਤੇ 'ਅਰਿ' ਕਹਿ ਦਿਓ। (ਇਨ੍ਹਾ ਨੂੰ) ਚਿਤ ਵਿਚ ਬਾਣ ਦੇ ਨਾਮ ਸਮਝ ਲਵੋ ॥੨੧੪॥

ਸੰਬਰਾਰਿ ਪਦ ਪ੍ਰਿਥਮ ਕਹਿ ਚਖੁ ਧੁਜ ਪਦ ਪੁਨਿ ਦੇਹੁ ॥

संबरारि पद पृथम कहि चखु धुज पद पुनि देहु ॥

ਪਹਿਲਾ 'ਸੰਬਰਾਰਿ' ਪਦ ਕਥਨ ਕਰੋ, ਫਿਰ 'ਧੁਜ' ਅਤੇ 'ਚਖੁ' ਸ਼ਬਦਾ ਦਾ ਉਚਾਰਨ ਕਰੋ।

ਅਰਿ ਕਹਿ ਸਭ ਹੀ ਬਾਨ ਕੇ ਚੀਨ ਚਤੁਰ ਚਿਤਿ ਲੇਹੁ ॥੨੧੫॥

अरि कहि सभ ही बान के चीन चतुर चिति लेहु ॥२१५॥

(ਫਿਰ) 'ਅਰਿ' ਪਦ ਕਹਿ ਦਿਓ। (ਇਨ੍ਹਾ ਨੂੰ) ਬਾਣ ਦਾ ਨਾਮ ਵਿਚਾਰ ਲਵੋ ॥੨੧੫॥

ਪ੍ਰਿਥਮ ਪਿਨਾਕੀ ਪਦ ਉਚਰਿ ਅਰਿ ਧੁਜ ਨੇਤ੍ਰ ਉਚਾਰਿ ॥

पृथम पिनाकी पद उचरि अरि धुज नेत्र उचारि ॥

ਪਹਿਲਾ 'ਪਿਨਾਕੀ' ਪਦ ਦਾ ਉਚਾਰਨ ਕਰੋ, (ਫਿਰ) 'ਅਰਿ' 'ਧੁਜ' ਅਤੇ 'ਨੇਤ੍ਰ' ਪਦਾ ਨੂੰ ਜੋੜੋ।

ਅਰਿ ਕਹਿ ਸਭ ਹੀ ਬਾਨ ਕੇ ਲੀਜਹੁ ਨਾਮ ਸੁ ਧਾਰ ॥੨੧੬॥

अरि कहि सभ ही बान के लीजहु नाम सु धार ॥२१६॥

(ਫਿਰ) 'ਅਰਿ' ਸ਼ਬਦ ਕਹਿ ਦਿਓ। (ਇਹ) ਬਾਣ ਦੇ ਨਾਮ ਸਮਝ ਲਵੋ ॥੨੧੬॥

ਮਹਾਰੁਦ੍ਰ ਅਰਿਧੁਜ ਉਚਰਿ ਪੁਨਿ ਪਦ ਨੇਤ੍ਰ ਬਖਾਨ ॥

महारुद्र अरिधुज उचरि पुनि पद नेत्र बखान ॥

ਪਹਿਲਾ 'ਮਹਾਰੁਦ੍ਰ ਅਰਿਧੁਜ' ਪਦ ਕਥਨ ਕਰ ਕੇ, ਫਿਰ 'ਨੇਤ੍ਰ' ਪਦ ਦਾ ਬਖਾਨ ਕਰੋ।

ਅਰਿ ਕਹਿ ਸਭ ਸ੍ਰੀ ਬਾਨ ਕੇ ਨਾਮ ਹ੍ਰਿਦੈ ਪਹਿਚਾਨ ॥੨੧੭॥

अरि कहि सभ स्री बान के नाम ह्रदै पहिचान ॥२१७॥

(ਇਸ ਪਿਛੋ) 'ਅਰਿ' ਸ਼ਬਦ ਜੋੜੋ। (ਇਨ੍ਹਾ ਨੂੰ) ਹਿਰਦੇ ਵਿਚ ਬਾਣ ਦੇ ਨਾਮ ਵਜੋਂ ਪਛਾਣ ਲਵੋ ॥੨੧੭॥

ਤ੍ਰਿਪੁਰਾਤਕ ਅਰਿ ਕੇਤੁ ਕਹਿ ਚਖੁ ਅਰਿ ਬਹੁਰਿ ਉਚਾਰ ॥

तृपुरातक अरि केतु कहि चखु अरि बहुरि उचार ॥

ਪਹਿਲਾ 'ਤ੍ਰਿਪੁਰਾਤਕ ਅਰਿ ਕੇਤੁ' ਕਹਿ ਕੇ ਫਿਰ 'ਚਖੁ ਅਰਿ' ਪਦ ਜੋੜੋ।

ਨਾਮ ਸਕਲ ਏ ਬਾਨ ਕੇ ਲੀਜਹੁ ਸੁਕਬਿ ਸੁ ਧਾਰ ॥੨੧੮॥

नाम सकल ए बान के लीजहु सुकबि सु धार ॥२१८॥

(ਇਹ) ਸਾਰੇ ਨਾਮ ਬਾਣ ਦੇ ਹਨ। ਕਵੀਜਨ ਸੁਧਾਰ ਲੈਣ ॥੨੧੮॥

ਕਾਰਤਕੇਅ ਪਿਤੁ ਪ੍ਰਿਥਮ ਕਹਿ ਅਰਿ ਧੁਜ ਨੇਤ੍ਰ ਬਖਾਨਿ ॥

कारतकेअ पितु पृथम कहि अरि धुज नेत्र बखानि ॥

ਪਹਿਲਾ 'ਕਾਰਤਕੇਅ ਪਿਤੁ' ਕਹਿ ਕੇ ਫਿਰ 'ਅਰਿ ਧੁਜ ਨੇਤ੍ਰ' ਕਹੋ।

ਅਰਿ ਪਦ ਬਹੁਰਿ ਬਖਾਨੀਐ ਨਾਮ ਬਾਨ ਪਹਿਚਾਨ ॥੨੧੯॥

अरि पद बहुरि बखानीऐ नाम बान पहिचान ॥२१९॥

ਫਿਰ 'ਅਰਿ' ਪਦ ਦਾ ਉਚਾਰਨ ਕਰੋ। (ਇਨ੍ਹਾ ਨੂੰ) ਬਾਣ ਦਾ ਨਾਮ ਪਛਾਣੋ ॥੨੧੯॥

ਬਿਰਲ ਬੈਰਿ ਕਰਿ ਬਾਰਹਾ ਬਹੁਲਾਤਕ ਬਲਵਾਨ ॥

बिरल बैरि करि बारहा बहुलातक बलवान ॥

ਬਿਰਲ ਬੈਰਿ ਕਰਿ (ਵੈਰੀਆਂ ਨੂੰ ਵਿਰਲਾ ਕਰਨ ਵਾਲਾ) ਬਾਰਹਾ, ਬਹੁਲਾਤਕ, ਬਲਵਾਨ,

ਬਰਣਾਤਕ ਬਲਹਾ ਬਿਸਿਖ ਬੀਰ ਪਤਨ ਬਰ ਬਾਨ ॥੨੨੦॥

बरणातक बलहा बिसिख बीर पतन बर बान ॥२२०॥

ਬਰਣਾਤਕ, ਬਲਹਾ, ਬਿਸਿਖ, ਬੀਰ ਪਤਨ (ਇਹ ਨਾਮ) ਬਾਣ ਦੇ ਹਨ ॥੨੨੦॥

ਪ੍ਰਿਥਮ ਸਲਲਿ ਕੌ ਨਾਮ ਲੈ ਧਰ ਅਰਿ ਬਹੁਰਿ ਬਖਾਨਿ ॥

ਪ੍ਰਥਮ ਸਲਲਿ ਕੌ ਨਾਮ ਲੈ ਧਰ ਅਰਿ ਬਹੁਰਿ ਬਖਾਨਿ ॥

ਪਹਿਲਾ 'ਸਲਲਿ' ਦਾ ਨਾਮ ਲੈ ਕੇ, ਫਿਰ 'ਧਰ' ਅਤੇ 'ਅਰਿ' ਪਦ ਕਥਨ ਕਰੋ।

ਕੇਤੁ ਚਛੁ ਅਰਿ ਉਚਰੀਐ ਨਾਮ ਬਾਨ ਕੇ ਜਾਨ ॥੨੨੧॥

केतु चछु अरि उचरीयै नाम बान के जान ॥२२१॥

ਫਿਰ 'ਕੇਤੁ ਚਛੁ ਅਰਿ' ਉਚਾਰਨ ਕਰੋ। (ਇਨ੍ਹਾ ਨੂੰ) ਬਾਣ ਦਾ ਨਾਮ ਸਮਝ ਲਵੋ ॥੨੨੧॥

ਕਾਰਤਕੇਅ ਪਦ ਪ੍ਰਿਥਮ ਕਹਿ ਪਿਤੁ ਅਰਿ ਕੇਤੁ ਉਚਾਰਿ ॥

कारतकेअ पद प्रथम कहि पितु अरि केतु उचारि ॥

ਪਹਿਲਾ 'ਕਾਰਤਕੇਅ' ਸ਼ਬਦ ਕਹਿ ਕੇ, ਫਿਰ 'ਪਿਤੁ', 'ਅਰਿ' ਅਤੇ 'ਕੇਤੁ' ਦਾ ਉਚਾਰਨ ਕਰ ਲਵੋ।

ਚਖੁ ਅਰਿ ਕਹਿ ਸਭ ਬਾਨ ਕੇ ਲੀਜਹੁ ਨਾਮ ਸੁ ਧਾਰ ॥੨੨੨॥

चखु अरि कहि सभ बान के लीजहु नाम सु धार ॥२२२॥

(ਫਿਰ) 'ਚਖੁ ਅਰਿ' ਕਹਿ ਦਿਓ, (ਇਨ੍ਹਾ ਨੂੰ) ਬਾਣ ਦਾ ਨਾਮ ਸਮਝ ਲਵੋ ॥੨੨੨॥

ਪ੍ਰਿਥਮ ਪਿਨਾਕੀ ਪਾਨਿ ਕਹਿ ਰਿਪੁ ਧੁਜ ਚਖੁ ਅਰਿ ਦੇਹੁ ॥

प्रथम पिनाकी पानि कहि रिपु धुज चखु अरि देहु ॥

ਪਹਿਲਾ 'ਪਿਨਾਕੀ' ਅਤੇ 'ਪਾਨਿ' ਕਹਿ ਕੇ 'ਰਿਪੁ ਧੁਜ ਚਖੁ ਅਰਿ' ਪਦ ਜੋੜੋ।

ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤਿ ਲੇਹੁ ॥੨੨੩॥

सकल नाम स्री बान के चीन चतुर चिति लेहु ॥२२३॥

(ਇਹ) ਸਾਰੇ ਨਾਮ ਬਾਣ ਦੇ ਹਨ, ਮਨ ਵਿਚ ਵਿਚਾਰ ਲਵੋ ॥੨੨੩॥

ਪਸੁ ਪਤਿ ਸੁਰਿਧਰ ਅਰਿ ਉਚਰਿ ਧੁਜ ਚਖੁ ਸਤ੍ਰੁ ਬਖਾਨ ॥

पसु पति सुरिधर अरि उचरि धुज चखु सत्रु बखान ॥

(ਪਹਿਲਾ) 'ਪਸੁ ਪਤਿ' ਅਤੇ 'ਸੁਰਿਧਰ' ਕਹਿ ਕੇ, ਫਿਰ 'ਅਰਿ' ਅਤੇ 'ਧੁਜ ਚਖੁ ਸਤ੍ਰੁ' ਕਥਨ ਕਹੋ।

ਸਕਲ ਨਾਮ ਸ੍ਰੀ ਬਾਨ ਕੇ ਚਤੁਰ ਚਿਤ ਮੈ ਜਾਨ ॥੨੨੪॥

सकल नाम स्री बान के चतुर चित मै जान ॥२२४॥

(ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰ ਪੁਰਸ਼ ਸਮਝ ਲੈਣ ॥੨੨੪॥

ਪਾਰਬਤੀਸ ਅਰਿ ਕੇਤੁ ਚਖੁ ਕਹਿ ਰਿਪੁ ਪੁਨਿ ਪਦ ਦੇਹੁ ॥

पारबतीस अरि केतु चखु कहि रिपु पुनि पद देहु ॥

ਪਾਰਬਤੀਸ ਅਰਿ ਕੇਤੁ ਚਖੁ' ਕਹਿ ਕੇ ਫਿਰ 'ਰਿਪੁ' ਪਦ ਜੋੜ ਲਵੋ।

ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤਿ ਲੇਹੁ ॥੨੨੫॥

सकल नाम स्री बान के चीन चतुर चिति लेहु ॥२२५॥

(ਇਹ) ਸਾਰੇ ਨਾਮ ਬਾਣ ਦੇ ਹਨ। ਚਤਰੋ! ਮਨ ਵਿਚ ਸਮਝ ਲਵੋ ॥੨੨੫॥

ਸਸਤ੍ਰ ਸਾਗ ਸਾਮੁਹਿ ਚਲਤ ਸਤ੍ਰ ਮਾਨ ਕੋ ਖਾਪ ॥

ससत्र साग सामुहि चलत सत्रु मान को खाप ॥

(ਜੋ) ਸਸਤ੍ਰ ਸਾਗ ਦੇ ਸਾਹਮਣੇ ਚਲਦਾ ਹੈ ਅਤੇ ਵੈਰੀ ਦੇ ਮਾਣ ਨੂੰ ਨਸ਼ਟ ਕਰਦਾ ਹੈ,

ਸਕਲ ਸ੍ਰਿਸਟ ਜੀਤੀ ਤਿਸੈ ਜਪੀਅਤੁ ਤਾ ਕੋ ਜਾਪੁ ॥੨੨੬॥

सकल सृसट जीती तिसै जपीअतु ता को जापु ॥२२६॥

ਜਿਸ ਨੇ ਸਾਰੀ ਸ੍ਰਿਸਟੀ ਜਿਤ ਲਈ ਹੈ, ਹਰ ਥਾ ਤੇ ਉਸ ਦਾ ਜਾਪ ਹੋ ਰਿਹਾ ਹੈ (ਜਸ ਗਾਇਆ ਜਾ ਰਿਹਾ ਹੈ) ॥੨੨੬॥

ਸਕਲ ਸੰਭੁ ਕੇ ਨਾਮ ਲੈ ਅਰਿ ਧੁਜ ਨੇਤ੍ਰ ਬਖਾਨਿ ॥

सकल संभु के नाम लै अरि धुज नेत्र बखानि ॥

ਸੰਭੁ' (ਸ਼ਿਵ) ਦੇ ਸਾਰੇ ਨਾਮ ਲੈ ਕੇ, ਫਿਰ 'ਅਰਿ ਧੁਜ ਨੇਤ੍ਰ' ਕਥਨ ਕਰੋ।

ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲਤ ਅਪ੍ਰਮਾਨ ॥੨੨੭॥

सकल नाम स्री बान के निकसत चलत अप्रमान ॥२२७॥

(ਇਹ) ਸਾਰੇ ਬੇਅੰਤ ਨਾ ਬਾਣ ਦੇ ਬਣਦੇ ਜਾਣਗੇ ॥੨੨੭॥

ਪ੍ਰਿਥਮ ਨਾਮ ਲੈ ਸਤ੍ਰੁ ਕੋ ਅਰਦਨ ਬਹੁਰਿ ਉਚਾਰ ॥

पृथम नाम लै सत्रु को अरदन बहुरि उचार ॥

ਪਹਿਲਾ 'ਸਤ੍ਰੁ' ਦੇ ਨਾਮ ਲੈ ਕੇ ਫਿਰ 'ਅਰਦਨ' ਪਦ ਜੋੜੋ।

ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲੈ ਅਪਾਰ ॥੨੨੮॥

सकल नाम स्री बान के निकसत चलै अपार ॥२२८॥

(ਇਸ ਤਰ੍ਹਾ) ਬਾਣ ਦੇ ਅਪਾਰ ਨਾਮ ਬਣਦੇ ਜਾਣਗੇ ॥੨੨੮॥

ਸਕਲ ਮ੍ਰਿਗ ਸਬਦ ਆਦਿ ਕਹਿ ਅਰਦਨ ਪਦ ਕਹਿ ਅੰਤਿ ॥

सकल मृग सबद आदि कहि अरदन पद कहि अंति ॥

ਪਹਿਲਾ ਸਾਰੇ ਮ੍ਰਿਗਾ (ਚੌਪਾਏ ਪਸ਼ੂਆਂ) ਦੇ ਨਾਮ ਕਹਿ ਕੇ, (ਫਿਰ) ਅੰਤ ਉਤੇ 'ਅਰਦਨ' ਸ਼ਬਦ ਕਹੋ।

ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲੈ ਅਨੰਤ ॥੨੨੯॥

सकल नाम स्री बान के निकसत चलै अनंत ॥२२९॥

(ਇਸ ਤਰ੍ਹਾ) ਬਾਣ ਦੇ ਅਪਾਰ ਨਾਮ ਬਣਦੇ ਜਾਣਗੇ ॥੨੨੯॥

ਕੁੰਭਕਰਨ ਪਦ ਆਦਿ ਕਹਿ ਅਰਦਨ ਬਹੁਰਿ ਬਖਾਨ ॥

कुँभकरन पद आदि कहि अरदन बहुरि बखान ॥

ਪਹਿਲਾ 'ਕੁੰਭਕਰਨ' ਸ਼ਬਦ ਕਹਿ ਕੇ, ਫਿਰ 'ਅਰਦਨ' ਪਦ ਕਥਨ ਕਰੋ।

ਸਕਲ ਨਾਮ ਸ੍ਰੀ ਬਾਨ ਕੇ ਚਤੁਰ ਚਿਤ ਮੈ ਜਾਨ ॥੨੩੦॥

सकल नाम स्री बान के चतुर चित मै जान ॥२३०॥

(ਇਸ ਤਰ੍ਹਾ) ਸਾਰੇ ਨਾਮ ਬਾਣ ਦੇ ਬਣ ਜਾਣਗੇ। ਸਮਝਦਾਰ ਲੋਕ ਮਨ ਵਿਚ ਸਮਝ ਲੈਣ ॥੨੩੦॥

ਰਿਪੁ ਸਮੁਦ੍ਰ ਪਿਤ ਪ੍ਰਿਥਮ ਕਹਿ ਕਾਨ ਅਰਿ ਭਾਖੋ ਅੰਤਿ ॥

रिपु समुद्र पित पृथम कहि कान अरि भाखो अंति ॥

ਪਹਿਲਾ 'ਰਿਪੁ ਸਮੁਦ੍ਰ ਪਿਤ' ਕਹਿ ਕੇ, (ਫਿਰ) 'ਕਾਨ' ਅਤੇ 'ਅਰਿ' ਪਦ ਕਹੋ।

ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲਹਿ ਅਨੰਤ ॥੨੩੧॥

सकल नाम स्री बान के निकसत चलहि अनंत ॥२३१॥

(ਇਸ ਤਰ੍ਹਾ) ਅਨੇਕ ਨਾਮ ਬਾਣ ਦੇ ਬਣਦੇ ਜਾਣਗੇ ॥੨੩੧॥

ਪ੍ਰਿਥਮ ਨਾਮ ਦਸਗ੍ਰੀਵ ਕੇ ਲੈ ਬੰਧੁ ਅਰਿ ਪਦ ਦੇਹੁ ॥

पृथम नाम दसग्रीव के लै बंधु अरि पद देहु ॥

ਪਹਿਲਾ 'ਦਸਗ੍ਰੀਵ' (ਰਾਵਣ) ਦੇ ਨਾਮ ਲੈ ਕੇ, ਮਗਰੋਂ 'ਬੰਧੁ ਅਰਿ' ਪਦ ਜੋੜੋ।

ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤਿ ਲੇਹੁ ॥੨੩੨॥

सकल नाम स्री बान के चीन चतुर चिति लेहु ॥२३२॥

(ਇਸ ਤਰ੍ਹਾ) ਬਾਣ ਦੇ ਅਨੇਕ ਨਾਮ ਬਣਦੇ ਜਾਣਗੇ। ਵਿਦਵਾਨ ਚਿਤ ਵਿਚ ਵਿਚਾਰ ਕਰ ਲੈਣ ॥੨੩੨॥

ਖੋਲ ਖੜਗ ਖਤ੍ਰਿਅੰਤ ਕਰਿ ਕੈ ਹਰਿ ਪਦੁ ਕਹੁ ਅੰਤਿ ॥

खोल खड़ग खतृअंत करि कै हरि पदु कहु अंति ॥

ਪਹਿਲਾ 'ਖੋਲ' (ਕਵਚ) ਜਾ 'ਖੜਗ' ਪਦ ਕਹਿ ਕੇ, ਫਿਰ ਅੰਤ ਉਤੇ 'ਖਤ੍ਰਿਅੰਤ' ਜਾ 'ਹਰਿ' ਸ਼ਬਦ ਕਹੋ।

ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲੈ ਅਨੰਤ ॥੨੩੩॥

सकल नाम स्री बान के निकसत चलै अनंत ॥२३३॥

(ਇਸ ਤਰ੍ਹਾ) ਬਾਣ ਦੇ ਅਨੇਕ ਨਾਮ ਨਿਕਲਦੇ ਜਾਣਗੇ ॥੨੩੩॥

ਕਵਚ ਕ੍ਰਿਪਾਨ ਕਟਾਰੀਅਹਿ ਭਾਖਿ ਅੰਤਿ ਅਰਿ ਭਾਖੁ ॥

कवच कृपान कटारीअहि भाखि अंति अरि भाखु ॥

ਕਵਚ, ਕ੍ਰਿਪਾਨ ਜਾ ਕਟਾਰੀ ਕਹਿ ਕੇ ਅੰਤ ਉਤੇ 'ਅਰਿ' ਸ਼ਬਦ ਬੋਲੋ।

ਸਕਲ ਨਾਮ ਸ੍ਰੀ ਬਾਨ ਕੇ ਚੀਨ ਚਿਤ ਮਹਿ ਰਾਖੁ ॥੨੩੪॥

सकल नाम स्री बान के चीन चित महि राखु ॥२३४॥

(ਇਹ) ਸਾਰੇ ਨਾਮ ਬਾਣ ਦੇ ਹਨ। ਸੋਚਵਾਨ ਲੋਗ ਵਿਚਾਰ ਲੈਣ ॥੨੩੪॥

ਪ੍ਰਿਥਮ ਸਸਤ੍ਰ ਸਭ ਉਚਰਿ ਕੈ ਅੰਤਿ ਸਬਦ ਅਰਿ ਦੇਹੁ ॥

पृथम ससत्र सभ उचरि कै अंति सबद अरि देहु ॥

ਪਹਿਲਾ ਸਭ ਸ਼ਸਤ੍ਰਾ ਦੇ ਨਾਮ ਉਚਾਰ ਕੇ ਅੰਤ ਉਤੇ 'ਅਰਿ' ਸ਼ਬਦ ਜੋੜ ਦਿਓ।

ਸਰਬ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤਿ ਲੇਹੁ ॥੨੩੫॥

सरब नाम स्री बान के चीन चतुर चिति लेहु ॥२३५॥

(ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰ ਲੋਗ ਮਨ ਵਿਚ ਵਿਚਾਰ ਕਰ ਲੈਣ ॥੨੩੫॥

ਸੂਲ ਸੈਹਥੀ ਸਤ੍ਰੁ ਹਾ ਸਿਪ੍ਰਾਦਰ ਕਹਿ ਅੰਤਿ ॥

सूल सैहथी सत्रु हा सिप्रादर कहि अंति ॥

(ਪਹਿਲਾ) ਸੂਲ, ਸੈਹਥੀ, ਸਤ੍ਰੁ ਕਹਿ ਕੇ, ਫਿਰ 'ਹਾ' ਪਦ ਜਾ 'ਸਿਪ੍ਰਾਦਰ' (ਢਾਲ ਨੂੰ ਭੰਨਣ ਵਾਲਾ) ਕਹੋ।

ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲਹਿ ਅਨੰਤ ॥੨੩੬॥

सकल नाम स्री बान के निकसत चलहि अनंत ॥२३६॥

(ਇਸ ਤਰ੍ਹਾ) ਬਾਣ ਦੇ ਅਨੇਕ ਨਾਮ ਬਣਦੇ ਜਾਣਗੇ ॥੨੩੬॥

ਸਮਰ ਸੰਦੇਸੋ ਸਤ੍ਰੁਹਾ ਸਤ੍ਰਾਤਕ ਜਿਹ ਨਾਮ ॥

समर संदेसो सत्रुहा सत्रातक जिह नाम ॥

ਸਮਰ ਸੰਦੇਸੋ (ਯੁੱਧ ਦਾ ਸਨੇਹਾ ਲੈ ਜਾਣ ਵਾਲਾ) ਸਤ੍ਰੁਹਾ (ਵੈਰੀ ਨੂੰ ਮਾਰਨ ਵਾਲਾ) ਸਤ੍ਰਾਤਕ (ਵੈਰੀ ਦਾ ਅੰਤ ਕਰਨ ਵਾਲਾ) ਜਿਸ ਦੇ (ਇਹ) ਤਿਨੋਂ ਨਾਮ ਹਨ।

ਸਭੈ ਬਰਨ ਰਛਾ ਕਰਨ ਸੰਤਨ ਕੇ ਸੁਖ ਧਾਮ ॥੨੩੭॥

सभै बरन रछा करन संतन के सुख धाम ॥२३७॥

(ਇਹ) ਸਾਰਿਆਂ ਵਰਨਾ ਦੀ ਰਖਿਆ ਕਰਦਾ ਹੈ ਅਤੇ ਸੰਤਾ ਨੂੰ ਸੁਖ ਪਹੁੰਚਾਦਾ ਹੈ ॥੨੩੭॥

ਬਰ ਪਦ ਪ੍ਰਿਥਮ ਬਖਾਨਿ ਕੈ ਅਰਿ ਪਦ ਬਹੁਰਿ ਬਖਾਨ ॥

बर पद प्रिथम बखानि कै अरि पद बहुरि बखान ॥

ਪਹਿਲਾ 'ਬਰ' (ਛਾਤੀ) ਪਦ ਕਹਿ ਕੇ, ਫਿਰ 'ਅਰਿ' ਸ਼ਬਦ ਕਥਨ ਕਰੋ।

ਨਾਮ ਸਤ੍ਰੁਹਾ ਕੇ ਸਭੈ ਚਤੁਰ ਚਿਤ ਮਹਿ ਜਾਨ ॥੨੩੮॥

नाम सत्रुहा के सभै चतुर चित महि जान ॥२३८॥

(ਇਹ) ਸਾਰੇ ਨਾਮ 'ਸਤ੍ਰੁਹਾ' (ਬਾਣ) ਦੇ ਹਨ। ਚਤੁਰ ਲੋਗ ਮਨ ਵਿਜ ਸਮਝ ਲੈਣ ॥੨੩੮॥

ਦਖਣ ਆਦਿ ਉਚਾਰਿ ਕੈ ਸਖਣ ਅੰਤਿ ਉਚਾਰ ॥

दखण आदि उचारि कै सखण अंति उचार ॥

ਪਹਿਲਾ 'ਦਖਣ' ਕਹਿ ਕੇ, ਅੰਤ ਵਿਚ 'ਸਖਣ' ਸ਼ਬਦ ਉਚਾਰੋ।

ਦਖਣ ਕੌ ਭਖਣ ਦੀਓ ਸਰ ਸੌ ਰਾਮ ਕੁਮਾਰ ॥੨੩੯॥

दखण कौ भखण दीओ सर सौ राम कुमार ॥२३९॥

ਦਖਣ' ਨੂੰ ਸ੍ਰੀ ਰਾਮ ਨੇ ਬਾਣ ਨਾਲ 'ਭਖਣ' ਬਣਾ ਦਿੱਤਾ ਸੀ। (ਇਸ ਲਈ ਬਾਣ ਦਾ ਨਾਮ ਦਖਣ ਸਖਣ ਭਖਣ ਬਣ ਗਿਆ) ॥੨੩੯॥

ਰਿਸਰਾ ਪ੍ਰਿਥਮ ਬਖਾਨਿ ਕੈ ਮੰਡਰਿ ਬਹੁਰਿ ਬਖਾਨ ॥

रिसरा प्रिथम बखानि कै मंडरि बहुरि बखान ॥

ਪਹਿਲਾ 'ਰਿਸਰਾ' ਪਦ ਕਹਿ ਕੇ ਫਿਰ 'ਮੰਡਰਿ' ਪਦ ਦਾ ਬਖਾਨ ਕਰੋ।

ਰਿਸਰਾ ਕੋ ਬਿਸਿਰਾ ਕੀਯੋ ਸ੍ਰੀ ਰਘੁਪਤਿ ਕੇ ਬਾਨ ॥੨੪੦॥

रिसरा को बिसिरा कीयो स्री रघुपति के बान ॥२४०॥

ਸ੍ਰੀ ਰਾਮ ਦੇ ਬਾਣ ਨੇ 'ਰਿਸਰਾ' ਨੂੰ 'ਬਿਸਿਰਾ' (ਬਿਨਾ ਸਿਰ ਦੇ) ਕਰ ਦਿੱਤਾ ॥੨੪੦॥

ਬਲੀ ਈਸ ਦਸ ਸੀਸ ਕੇ ਜਾਹਿ ਕਹਾਵਤ ਬੰਧੁ ॥

बली ईस दस सीस के जाहि कहावत बंधु ॥

ਦਸ ਸਿਰ (ਵਾਲੇ ਰਾਵਣ) ਜਿਸ ਦੇ ਬੰਧੁ (ਕੁੰਭਕਰਨ) ਅਤੇ ਸੁਆਮੀ (ਸ਼ਿਵ) ਬਲਵਾਨ ਅਖਵਾਦੇ ਹਨ,

ਏਕ ਬਾਨ ਰਘੁਨਾਥ ਕੇ ਕੀਯੋ ਕਬੰਧ ਕਬੰਧ ॥੨੪੧॥

एक बान रघुनाथ के कीयो कबंध कबंध ॥२४१॥

ਰਘੁਨਾਥ ਦੇ ਇਕ ਬਾਣ ਨਾਲ ਕਬੰਧ (ਸਿਰ ਤੋਂ ਸਖਣਾ) ਅਤੇ ਨਿਰਾ ਕਬੰਧ (ਧੜ) ਬਣਾ ਦਿੱਤਾ ॥੨੪੧॥

ਪ੍ਰਿਥਮ ਭਾਖਿ ਸੁਗ੍ਰੀਵ ਪਦ ਬੰਧੁਰਿ ਬਹੁਰਿ ਬਖਾਨ ॥

प्रिथम भाखि सुग्रीव पद बंधुरि बहुरि बखान ॥

ਪਹਿਲਾ 'ਸੁਗ੍ਰੀਵ' ਸ਼ਬਦ ਕਹੋ, ਫਿਰ 'ਬੰਧੁਰਿ' (ਬੰਧੁਅਰਿ) ਕਹੋ।

ਸਕਲ ਨਾਮ ਸ੍ਰੀ ਬਾਨ ਕੇ ਜਾਨੀਅਹੁ ਬੁਧਿ ਨਿਧਾਨ ॥੨੪੨॥

सकल नाम स्री बान के जानीअहु बुधि निधान ॥२४२॥

(ਇਸ ਤਰ੍ਹਾ) ਸਾਰੇ ਬਾਣ ਦੇ ਨਾਮ ਬਣਦੇ ਹਨ। ਬੁੱਧੀਮਾਨੋ! ਵਿਚਾਰ ਲਵੋ ॥੨੪੨॥

ਅੰਗਦ ਪਿਤੁ ਕਹਿ ਪ੍ਰਿਥਮ ਪਦ ਅੰਤ ਸਬਦ ਅਰਿ ਦੇਹੁ ॥

अंगद पितु कहि प्रिथम पद अंत सबद अरि देहु ॥

ਪਹਿਲਾ 'ਅੰਗਦ ਪਿਤੁ' ਕਹਿ ਕੇ, ਅੰਤ ਉਤੇ 'ਅਰਿ' ਸ਼ਬਦ ਜੋੜ ਦਿਓ।

ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤਿ ਲੇਹੁ ॥੨੪੩॥

सकल नाम स्री बान के चीन चतुर चिति लेहु ॥२४३॥

(ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰ ਪੁਰਸ਼ੋ! ਵਿਚਾਰ ਲਵੋ ॥੨੪੩॥

ਹਨੂਮਾਨ ਕੇ ਨਾਮ ਲੈ ਈਸ ਅਨੁਜ ਅਰਿ ਭਾਖੁ ॥

हनूमान के नाम लै ईस अनुज अरि भाखु ॥

ਹਨੂਮਾਨ ਦੇ ਨਾਮ ਲੈ ਕੇ, (ਫਿਰ) 'ਈਸ ਅਨੁਜ ਅਰਿ' ਕਹੋ।

ਸਕਲ ਨਾਮ ਸ੍ਰੀ ਬਾਨ ਕੇ ਚੀਨ ਚਿਤ ਮਹਿ ਰਾਖੁ ॥੨੪੪॥

सकल नाम स्री बान के चीन चित महि राखु ॥२४४॥

(ਇਹ) ਸਾਰੇ ਨਾਮ ਬਾਣ ਦੇ ਹਨ, ਮਨ ਵਿਚ ਵਿਚਾਰ ਕਰ ਲਵੋ ॥੨੪੪॥

ਸਸਤ੍ਰ ਸਬਦ ਪ੍ਰਿਥਮੈ ਉਚਰਿ ਅੰਤਿ ਸਬਦ ਅਰਿ ਦੇਹੁ ॥

ससत्र सबद प्रिथमै उचरि अंति सबद अरि देहु ॥

ਪਹਿਲਾ 'ਸਸਤ੍ਰ' ਸ਼ਬਦ ਕਹਿ ਕੇ, ਅੰਤ ਉਤੇ 'ਅਰਿ' ਸ਼ਬਦ ਕਹਿ ਦਿਓ।

ਸਕਲ ਨਾਮ ਸ੍ਰੀ ਬਾਨ ਕੇ ਜਾਨ ਅਨੇਕਨਿ ਲੇਹੁ ॥੨੪੫॥

सकल नाम स्री बान के जान अनेकनि लेहु ॥२४५॥

(ਇਹ) ਅਨੇਕਾ ਨਾਮ ਬਾਣ ਦੇ ਜਾਣ ਲਵੋ ॥੨੪੫॥

ਅਸਤ੍ਰ ਸਬਦ ਪ੍ਰਿਥਮੈ ਉਚਰਿ ਅੰਤਿ ਅਰਿ ਸਬਦ ਬਖਾਨ ॥

असत्र सबद प्रिथमै उचरि अंति अरि सबद बखान ॥

ਪਹਿਲਾ 'ਅਸਤ੍ਰ' ਸ਼ਬਦ ਉਚਾਰ ਕੇ ਅੰਤ ਉਤੇ 'ਅਰਿ' ਸ਼ਬਦ ਕਥਨ ਕਰੋ।

ਸਕਲ ਨਾਮ ਸ੍ਰੀ ਬਾਨ ਕੇ ਲੀਜਹੁ ਚਤੁਰ ਪਛਾਨ ॥੨੪੬॥

सकल नाम स्री बान के लीजहु चतुर पछान ॥२४६॥

ਇਹ ਸਾਰੇ ਨਾਮ ਬਾਣ ਦੇ ਹਨ, ਵਿਚਾਰਵਾਨ ਚਿਤ ਵਿਚ ਸੋਚ ਲੈਣ ॥੨੪੬॥

ਪ੍ਰਿਥਮ ਚਰਮ ਕੇ ਨਾਮ ਲੈ ਸਭ ਅਰਿ ਪਦ ਕਹਿ ਅੰਤ ॥

प्रिथम चरम के नाम लै सभ अरि पद कहि अंत ॥

ਪਹਿਲਾ 'ਚਰਮ' (ਢਾਲ) ਦੇ ਸਾਰੇ ਨਾਮ ਲੈ ਕੇ ਫਿਰ 'ਅਰਿ' ਸ਼ਬਦ ਅੰਤ ਉਤੇ ਜੋੜੋ।

ਸਕਲ ਨਾਮ ਸਤ੍ਰਾਤ ਕੇ ਨਿਕਸਤ ਚਲਹਿ ਬਿਅੰਤ ॥੨੪੭॥

सकल नाम सत्रात के निकसत चलहि बिअंत ॥२४७॥

ਇਹ ਸਾਰੇ ਨਾਮ 'ਸਤ੍ਰਾਤ' (ਬਾਣ) ਦੇ ਬਣਦੇ ਜਾਣਗੇ ॥੨੪੭॥

ਤਨੁ ਤ੍ਰਾਨ ਕੇ ਨਾਮ ਸਭ ਉਚਰਿ ਅੰਤਿ ਅਰਿ ਦੇਹੁ ॥

तनु त्रान के नाम सभ उचरि अंति अरि देहु ॥

(ਪਹਿਲਾ) 'ਤਨੁ ਤ੍ਰਾਨ' (ਤਨ ਦੀ ਰਖਿਆ ਕਰਨ ਵਾਲਾ, ਕਵਚ) ਦੇ ਸਾਰੇ ਨਾਮ ਉਚਾਰ ਕੇ, ਅੰਤ ਉਤੇ 'ਅਰਿ' ਸ਼ਬਦ ਜੋੜ ਦਿਓ।

ਸਕਲ ਨਾਮ ਸ੍ਰੀ ਬਾਨ ਕੇ ਤਾ ਸਿਉ ਕੀਜੈ ਨੇਹੁ ॥੨੪੮॥

सकल नाम स्री बान के ता सिउ कीजै नेहु ॥२४८॥

(ਇਹ) ਸਾਰੇ ਨਾਮ ਬਾਣ ਦੇ ਹਨ। ਉਸ ਨਾਲ ਪ੍ਰੇਮ ਕਰਨਾ ਚਾਹੀਦਾ ਹੈ ॥੨੪੮॥

ਸਕਲ ਧਨੁਖ ਕੇ ਨਾਮ ਕਹਿ ਅਰਦਨ ਬਹੁਰਿ ਉਚਾਰ ॥

सकल धनुख के नाम कहि अरदन बहुरि उचार ॥

(ਪਹਿਲਾ) 'ਧਨੁਖ' ਦੇ ਸਾਰੇ ਨਾਮ ਕਹਿ ਕੇ ਫਿਰ 'ਅਰਦਨ' ਸ਼ਬਦ ਉਚਾਰੋ।

ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਨਿਰਧਾਰ ॥੨੪੯॥

सकल नाम स्री बान के चीन चतुर निरधार ॥२४९॥

(ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰ ਲੋਗੋ! ਵਿਚਾਰ ਕਰ ਲਵੋ ॥੨੪੯॥

ਪ੍ਰਿਥਮ ਨਾਮ ਲੈ ਪਨਚ ਕੇ ਅੰਤਕ ਬਹੁਰਿ ਬਖਾਨ ॥

पृथम नाम लै पनच के अंतक बहुरि बखान ॥
ਪਹਿਲਾ 'ਪਨਚ' (ਚਿੱਲਾ) ਦੇ ਸਾਰੇ ਨਾਮ ਲੈ ਕੇ, ਮਗਰੋਂ 'ਅੰਤਕ' ਸ਼ਬਦ ਬਖਾਨ ਕਰੋ।

ਸਕਲ ਨਾਮ ਸ੍ਰੀ ਬਾਨ ਕੇ ਕਰੀਅਹੁ ਚਤੁਰ ਬਖਿਆਨ ॥੨੫੦॥
सकल नाम स्री बान के करीअहु चतुर बखिआन ॥२५०॥
ਇਹ ਸਾਰੇ ਨਾਮ ਬਾਣ ਦੇ ਹਨ, ਵਿਦਵਾਨ (ਇਸ ਤਰ੍ਹਾ) ਕਹਿੰਦੇ ਹਨ ॥੨੫੦॥

ਸਰ ਪਦ ਪ੍ਰਿਥਮ ਬਖਾਨਿ ਕੈ ਅਰਿ ਪਦ ਬਹੁਰ ਬਖਾਨ ॥
सर पद पृथम बखानि कै अरि पद बहुर बखान ॥
ਪਹਿਲਾ 'ਸਰ' ਸ਼ਬਦ ਕਹਿ ਕੇ, ਫਿਰ 'ਅਰਿ' ਪਦ ਕਥਨ ਕਰੋ।

ਸਕਲ ਨਾਮ ਸ੍ਰੀ ਬਾਨ ਕੇ ਚਤੁਰ ਚਿਤ ਮੈ ਜਾਨ ॥੨੫੧॥
सकल नाम स्री बान के चतुर चित मै जान ॥२५१॥
(ਇਹ) ਸਾਰੇ ਨਾਮ ਬਾਣ ਦੇ ਹਨ। ਚਤੁਰ ਲੋਗ ਮਨ ਵਿਚ ਜਾਣ ਲੈਣ ॥੨੫੧॥

ਮ੍ਰਿਗ ਪਦ ਪ੍ਰਿਥਮ ਬਖਾਨਿ ਕੈ ਹਾ ਪਦ ਬਹੁਰਿ ਬਖਾਨ ॥
मृग पद पृथम बखानि कै हा पद बहुरि बखान ॥
ਪਹਿਲਾ 'ਮ੍ਰਿਗ' (ਚੌਪਾਏ ਪਸ਼ੂ) ਪਦ ਕਹਿ ਕੇ ਫਿਰ 'ਹਾ' ਪਦ ਦਾ ਕਥਨ ਕਰੋ।

ਮ੍ਰਿਗਹਾ ਪਦ ਯਹ ਹੋਤ ਹੈ ਲੀਜਹੁ ਚਤੁਰ ਪਛਾਨ ॥੨੫੨॥
मृगहा पद यह होत है लीजहु चतुर पछान ॥२५२॥
(ਇਸ ਤਰ੍ਹਾ) 'ਮ੍ਰਿਗਹਾ' (ਪਸ਼ੂ ਨੂੰ ਮਾਰਨ ਵਾਲਾ, ਬਾਣ) ਸ਼ਬਦ ਬਣਦਾ ਹੈ, ਵਿਦਵਾਨ ਲੋਕ ਪਛਾਣ ਲੈਣ ॥੨੫੨॥

ਇਤਿ ਸ੍ਰੀ ਨਾਮ ਮਾਲਾ ਪੁਰਾਣੇ ਸ੍ਰੀ ਬਾਨ ਨਾਮ ਤ੍ਰਿਤੀਯ ਧਿਆਇ ਸਮਾਪਤਮ ਸਤੁ ਸੁਭਮ ਸੁਤ ॥੩॥
इति स्री नाम माला पुराणे स्री बान नाम तृतीय धिआइ समापतम सतु सुभम सुत ॥३॥
ਇਥੇ ਸ੍ਰੀ ਨਾਮ ਮਾਲਾ ਪੁਰਾਣ ਦੇ ਸ੍ਰੀ ਬਾਨ ਨਾਮ ਦੇ ਤੀਜੇ ਅਧਿਆਇ ਦੀ ਸਮਾਪਤੀ, ਸਭ ਸ਼ੁਭ ਹੈ ॥੩॥

ਅਥ ਸ੍ਰੀ ਪਾਸਿ ਕੇ ਨਾਮ ॥
अथ स्री पासि के नाम ॥

ਹੁਣ ਸ੍ਰੀ ਪਾਸਿ ਦੇ ਨਾਵਾ ਦਾ ਕਥਨ

ਦੋਹਰਾ ॥

दोहरा ॥

ਦੋਹਰਾ:

ਬੀਰ ਗ੍ਰਸਿਤਹੀ ਗ੍ਰੀਵ ਧਰ ਬਰੁਣਾਯੁਧ ਕਹਿ ਅੰਤ ॥

बीर ग्रसितही ग्रीव धर बरुणायुध कहि अंत ॥

ਬੀਰ ਗ੍ਰਸਿਤਹੀ', 'ਗ੍ਰੀਵਧਰ' ਅਤੇ 'ਬਰੁਣਾਯੁਧ' ਅੰਤ ਉਤੇ ਕਹਿ ਦਿਓ।

ਸਕਲ ਨਾਮ ਸ੍ਰੀ ਪਾਸਿ ਕੇ ਨਿਕਸਤ ਚਲੈ ਅਨੰਤ ॥੨੫੩॥

सकल नाम स्री पासि के निकसत चलै अनंत ॥२५३॥

ਇਸ ਤਰ੍ਹਾ ਪਾਸ (ਫਾਹੀ) ਦੇ ਅਨੇਕਾ ਨਾਮ ਬਣਦੇ ਜਾਣਗੇ ॥੨੫੩॥

ਗ੍ਰੀਵ ਗ੍ਰਸਿਤਨਿ ਭਵ ਧਰਾ ਜਲਧ ਰਾਜ ਹਥੀਆਰ ॥

ग्रीव ग्रसितनि भव धरा जलध राज हथीआर ॥

ਗ੍ਰੀਵ ਗ੍ਰਸਿਤਨਿ', 'ਭਵ ਧਰਾ' ਅਤੇ 'ਜਲਧ ਰਾਜ' ਦਾ ਹਥਿਆਰ ਹੈ।

ਪਰੌ ਦੁਸਟ ਕੇ ਕੰਠ ਮੈ ਮੋਕਹੁ ਲੇਹੁ ਉਬਾਰ ॥੨੫੪॥

परौ दुसट के कंठ मै मोकहु लेहु उबार ॥२५४॥

(ਇਹ) ਦੁਸ਼ਟ ਦੀ ਗਰਦਨ ਉਤੇ ਵਜਦਾ ਹੈ ਅਤੇ ਮੈਨੂੰ ਬਚਾ ਲੈਂਦਾ ਹੈ ॥੨੫੪॥

ਪ੍ਰਿਥਮ ਨਦਨ ਕੇ ਨਾਮ ਲੈ ਏਸ ਏਸ ਪਦ ਭਾਖਿ ॥

प्रिथम नदन के नाम लै एस एस पद भाखि ॥

ਪਹਿਲਾ ਨਦੀਆਂ ਦੇ ਨਾਮ ਲੈ ਕੇ, ਮਗਰੋਂ ਸਭ ਦੇ 'ਏਸ ਏਸ' ਪਦ ਕਹਿ ਦਿਓ।

ਸਸਤ੍ਰ ਉਚਰਿ ਸਭ ਪਾਸਿ ਕੇ ਨਾਮ ਚੀਨਿ ਚਿਤਿ ਰਾਖੁ ॥੨੫੫॥

ससत्र उचरि सभ पासि के नाम चीनि चिति राखु ॥२५५॥

ਫਿਰ 'ਸਸਤ੍ਰ' ਪਦ ਉਚਾਰੋ। (ਇਹ) ਸਾਰੇ ਨਾਮ ਪਾਸ ਦੇ ਚਿਤ ਵਿਚ ਰਖ ਲਵੋ ॥੨੫੫॥

ਗੰਗਾ ਏਸ ਬਖਾਨਿ ਕੈ ਈਸ ਸਸਤ੍ਰ ਕਹਿ ਅੰਤਿ ॥

गंगा एस बखानि कै ईस ससत्र कहि अंति ॥

ਪਹਿਲਾ 'ਗੰਗਾ ਏਸ' (ਸਬਦ) ਕਹਿ ਕੇ, ਅੰਤ ਉਤੇ 'ਈਸ ਸਸਤ੍ਰ' ਕਹਿ ਦਿਓ।

ਸਕਲ ਨਾਮ ਸ੍ਰੀ ਪਾਸਿ ਕੇ ਨਿਕਸਤ ਚਲੈ ਅਨੰਤ ॥੨੫੬॥

सकल नाम स्री पासि के निकसत चलै अनंत ॥२५६॥

(ਇਸ) ਤੋਂ ਪਾਸ ਦੇ ਅਨੇਕ ਨਾਮ ਨਿਕਲ ਸਕਦੇ ਹਨ ॥੨੫੬॥

ਜਟਜ ਜਾਨਵੀ ਕ੍ਰਿਤਹਾ ਗੰਗਾ ਈਸ ਬਖਾਨੁ ॥

जटज जानवी कृतहा गंगा ईस बखानु ॥

(ਪਹਿਲਾ) 'ਜਟਜ' (ਜਟਾ ਤੋਂ ਪੈਦਾ ਹੋਈ ਗੰਗਾ) ਜਾਨਵੀ (ਗੰਗਾ) ਕ੍ਰਿਤਹਾ (ਪਾਪ ਹਰਨ ਵਾਲੀ, ਗੰਗਾ) ਸ਼ਬਦ ਕਹਿ ਕੇ ਫਿਰ 'ਗੰਗਾ ਈਸ' ਕਥਨ ਕਰੋ।

ਆਯੁਧ ਅੰਤਿ ਬਖਾਨੀਐ ਨਾਮ ਪਾਸਿ ਕੇ ਜਾਨ ॥੨੫੭॥

आयुध अंति बखानीऐ नाम पासि के जान ॥२५७॥

ਅੰਤ ਉਤੇ 'ਆਯੁਧ' (ਸ਼ਸਤ੍ਰ) ਕਹੋ। ਇਹ ਪਾਸ ਦੇ ਨਾਮ ਬਣ ਜਾਦੇ ਹਨ ॥੨੫੭॥

ਸਕਲ ਅਘਨ ਕੇ ਨਾਮ ਲੈ ਹਾ ਆਯੁਧ ਸੁ ਬਖਾਨ ॥

सकल अघन के नाम लै हा आयुध सु बखान ॥

ਸਾਰਿਆਂ ਪਾਪਾ ਦੇ ਨਾਮ ਲੈ ਕੇ, (ਫਿਰ) 'ਹਾ' ਅਤੇ 'ਆਯੁਧ' ਸ਼ਬਦਾ ਦਾ ਕਥਨ ਕਰੋ।

ਸਕਲ ਨਾਮ ਸ੍ਰੀ ਪਾਸਿ ਕੇ ਚਤੁਰ ਚਿਤ ਮਹਿ ਜਾਨ ॥੨੫੮॥

सकल नाम स्री पासि के चतुर चित महि जान ॥२५८॥

(ਇਹ) ਸਾਰੇ ਪਾਸ ਦੇ ਨਾਮ ਹਨ। ਵਿਦਵਾਨ ਮਨ ਵਿਚ ਸੋਚ ਲੈਣ ॥੨੫੮॥

ਕਿਲਬਿਖ ਪਾਪ ਬਖਾਨਿ ਕੈ ਰਿਪੁ ਪਤਿ ਸਸਤ੍ਰ ਬਖਾਨ ॥

किलबिख पाप बखानि कै रिपु पति ससत्र बखान ॥

ਪਹਿਲਾ 'ਕਿਲਵਿਖ' ਜਾ 'ਪਾਪ' ਕਹਿ ਕੇ, (ਫਿਰ) 'ਰਿਪੁ ਪਤਿ ਸਸਤ੍ਰ' ਕਥਨ ਕਰੋ।

ਸਕਲ ਨਾਮ ਸ੍ਰੀ ਪਾਸਿ ਕੇ ਲੀਜਹੁ ਚਤੁਰ ਪਛਾਨ ॥੨੫੯॥

सकल नाम स्री पासि के लीजहु चतुर पछान ॥२५९॥

(ਇਹ) ਸਾਰੇ ਨਾਮ ਪਾਸ ਦੇ ਹਨ, ਵਿਦਵਾਨ ਵਿਚਾਰ ਲੈਣ ॥੨੫੯॥

ਅਧਰਮ ਪਾਪ ਬਖਾਨਿ ਕੈ ਨਾਸਨੀਸ ਅਸਤ੍ਰ ਭਾਖਿ ॥

अधरम पाप बखानि कै नासनीस असत्र भाखि ॥

ਪਹਿਲਾ 'ਅਧਰਮ' ਜਾ 'ਪਾਪ' ਕਹਿ ਕੇ (ਫਿਰ) 'ਨਾਸਨੀਸ ਅਸਤ੍ਰ' ਕਥਨ ਕਰੋ।

ਸਕਲ ਨਾਮ ਸ੍ਰੀ ਪਾਸਿ ਕੇ ਚੀਨ ਚਤੁਰ ਚਿਤਿ ਰਾਖਿ ॥੨੬੦॥

सकल नाम स्री पासि के चीन चतुर चिति राखि ॥२६०॥

(ਇਹ) ਸਾਰੇ ਨਾਮ ਪਾਸ ਦੇ ਹਨ। ਚਿਤ ਵਿਚ ਚਤੁਰ ਲੋਗ ਵਿਚਾਰ ਲੈਣ ॥੨੬੦॥

ਸਕਲ ਜਟਨਿ ਕੋ ਨਾਮ ਲੈ ਜਾ ਪਤਿ ਅਸਤ੍ਰ ਬਖਾਨਿ ॥

सकल जटनि को नाम लै जा पति असत्र बखानि ॥

ਪਹਿਲਾ ਜਟਨਿ (ਗੰਗਾ) ਦੇ ਨਾਮ ਲੈ ਕੇ, ਫਿਰ 'ਜਾ ਪਤਿ' ਅਤੇ 'ਅਸਤ੍ਰ' ਸ਼ਬਦ ਕਥਨ ਕਰੋ।

ਅਮਿਤ ਨਾਮ ਸ੍ਰੀ ਪਾਸ ਕੇ ਚਤੁਰ ਚਿਤ ਮਹਿ ਜਾਨੁ ॥੨੬੧॥

अमित नाम स्री पास के चतुर चित महि जानु ॥२६१॥

(ਇਹ) ਬੇਅੰਤ ਨਾਮ ਪਾਸ ਦੇ ਹਨ। ਚਤੁਰ ਪੁਰਸ਼ ਮਨ ਵਿਚ ਜਾਣ ਲੈਣ ॥੨੬੧॥

ਤਉਸਾਰਾ ਸਤ੍ਰੁ ਬਖਾਨਿ ਕੈ ਭੇਦਕ ਗ੍ਰੰਥ ਬਖਾਨ ॥

तउसारा सत्रु बखानि कै भेदक ग्रंथ बखान ॥

ਤਉਸਾਰਾ ਸਤ੍ਰੁ' (ਤੁਸਾਰ ਦਾ ਵੈਰੀ) ਕਹਿ ਕੇ, ਫਿਰ 'ਭੇਦਕ ਗ੍ਰੰਥ' ਕਥਨ ਕਰੋ।

ਸਸਤ੍ਰ ਸਬਦ ਪੁਨਿ ਭਾਖੀਐ ਨਾਮ ਪਾਸਿ ਪਹਿਚਾਨ ॥੨੬੨॥

ससत्र सबद पुनि भाखीऐ नाम पासि पहिचान ॥२६२॥

ਮਗਰੋਂ 'ਸ਼ਸਤ੍ਰ' ਸ਼ਬਦ ਕਹੋ, (ਇਹ) ਪਾਸ ਦੇ ਨਾਮ ਵਜੋਂ ਪਛਾਣੋ ॥੨੬੨॥

ਗਿਰਿ ਪਦ ਪ੍ਰਿਥਮ ਬਖਾਨਿ ਕੈ ਨਾਸਨਿ ਨਾਥ ਬਖਾਨਿ ॥

ਗਿਰਿ ਪਦ ਪ੍ਰਥਮ ਬਖਾਨਿ ਕੈ ਨਾਸਨਿ ਨਾਥ ਬਖਾਨਿ ॥

ਪਹਿਲਾ 'ਗਿਰਿ' ਪਦ ਕਹਿ ਕੇ, (ਮਗਰੋਂ) 'ਨਾਸਨਿ ਨਾਥ' ਦਾ ਉਚਾਰਨ ਕਰੋ।

ਸਸਤ੍ਰ ਸਬਦ ਪੁਨਿ ਭਾਖੀਐ ਨਾਮ ਪਾਸਿ ਪਹਿਚਾਨ ॥੨੬੩॥

ससत्र सबद पुनि भाखीऐ नाम पासि पहिचान ॥२६३॥

ਫਿਰ 'ਸ਼ਸਤ੍ਰ' ਸ਼ਬਦ ਉਚਾਰੋ, (ਇਹ) ਨਾਮ ਪਾਸ ਦੇ ਸਮਝਣੇ ਚਾਹੀਦੇ ਹਨ ॥੨੬੩॥

ਫੋਕੀ ਨੋਕੀ ਪਖਧਰ ਪਤ੍ਰੀ ਪਰੀ ਬਖਾਨ ॥

फोकी नोकी पखधर पत्री परी बखान ॥

ਫੋਕੀ (ਫੋਕ) ਨੋਕੀ, ਪਖਧਰ, ਪਤ੍ਰੀ, ਪਰੀ,

ਪਛੀ ਪਛਿ ਅੰਤਕ ਕਹੋ ਸਕਲ ਪਾਸਿ ਕੇ ਨਾਮ ॥੨੬੪॥

पछी पछि अंतक कहो सकल पासि के नाम ॥२६४॥

ਪਛੀ, ਪਛਿ ਸ਼ਬਦ ਕਹਿ ਕੇ ਫਿਰ 'ਅੰਤਕ' ਪਦ ਕਹੋ। (ਇਸ ਤਰ੍ਹਾ) ਸਾਰੇ ਪਾਸ ਦੇ ਨਾਮ ਬਣਦੇ ਹਨ ॥੨੬੪॥

ਕਸਟ ਸਬਦ ਪ੍ਰਿਥਮੈ ਉਚਰਿ ਅਘਨ ਸਬਦ ਕਹੁ ਅੰਤਿ ॥

कसट सबद पृथमै उचरि अघन सबद कहु अंति ॥

ਪਹਿਲਾ 'ਕਸਟ' ਸ਼ਬਦ ਉਚਾਰੋ, (ਫਿਰ) ਅੰਤ ਉਤੇ 'ਅਘਨ' ਸਬਦ ਕਹੋ।

ਪਤਿ ਸਸਤ੍ਰ ਭਾਖਹੁ ਪਾਸਿ ਕੇ ਨਿਕਸਹਿ ਨਾਮ ਅਨੰਤ ॥੨੬੫॥

पति ससत्र भाखहु पासि के निकसहि नाम अनंत ॥२६५॥

(ਫਿਰ) 'ਪਤਿ ਸਸਤ੍ਰ' ਕਥਨ ਕਰੋ। (ਇਸ ਤਰ੍ਹਾ) ਪਾਸ ਦੇ ਨਾਮ ਬਣਦੇ ਜਾਣਗੇ ॥੨੬੫॥

ਪਬਜਾਂ ਪ੍ਰਿਥਮ ਬਖਾਨਿ ਕੈ ਭੇਦਨ ਈਸ ਬਖਾਨ ॥

पब्याँ पृथम बखानि कै भेदन ईस बखान ॥

ਪਹਿਲਾ 'ਪਬ੍ਯਾ' (ਨਦੀ) ਕਹਿ ਕੇ ਫਿਰ 'ਭੇਦਨ (ਭੇਦਣ ਵਾਲੀ) ਈਸ' ਸ਼ਬਦ ਕਹਿ ਦਿਓ।

ਸਸਤ੍ਰ ਸਬਦ ਪੁਨਿ ਭਾਖੀਐ ਨਾਮ ਪਾਸਿ ਪਹਿਚਾਨ ॥੨੬੬॥

ससत्र सबद पुनि भाखीऐ नाम पासि पहिचान ॥२६६॥

ਫਿਰ 'ਸ਼ਸਤ੍ਰ' ਪਦ ਦਾ ਕਥਨ ਕਰੋ। ਇਸ ਨੂੰ ਪਾਸ ਦਾ ਨਾਮ ਸਮਝ ਲਵੋ ॥੨੬੬॥

ਜਲਨਾਇਕ ਬਾਰਸਤ੍ਰ ਭਨਿ ਸਸਤ੍ਰ ਸਬਦ ਪੁਨਿ ਦੇਹੁ ॥

जलनाइक बारसत्रु भनि ससत्र सबद पुनि देहु ॥

ਜਲਨਾਇਕ' ਜਾ 'ਬਾਰਸਤ੍ਰ' ਕਹਿ ਕੇ, ਫਿਰ 'ਸ਼ਸਤ੍ਰ' ਸ਼ਬਦ ਕਹਿ ਦਿਓ।

ਸਕਲ ਨਾਮ ਸ੍ਰੀ ਪਾਸਿ ਕੇ ਚੀਨ ਚਤੁਰ ਚਿਤਿ ਲੇਹੁ ॥੨੬੭॥

सकल नाम स्री पासि के चीन चतुर चिति लेहु ॥२६७॥

(ਇਹ) ਸਾਰੇ ਪਾਸ ਦੇ ਨਾਮ ਹਨ, ਚਤੁਰ ਪੁਰਸ਼ ਚਿਤ ਵਿਚ ਵਿਚਾਰ ਲੈਣ ॥੨੬੭॥

ਸਭ ਗੰਗਾ ਕੇ ਨਾਮ ਲੈ ਪਤਿ ਕਹਿ ਸਸਤ੍ਰ ਬਖਾਨ ॥

सभ गंगा के नाम लै पति कहि ससत्र बखान ॥

(ਪਹਿਲਾ) ਗੰਗਾ ਦੇ ਸਾਰੇ ਨਾਮ ਲੈ ਕੇ 'ਪਤਿ ਸਸਤ੍ਰ' ਦਾ ਕਥਨ ਕਰੋ।

ਸਭੈ ਨਾਮ ਸ੍ਰੀ ਪਾਸਿ ਕੇ ਲੀਜਹੁ ਚਤੁਰ ਪਛਾਨ ॥੨੬੮॥

सभै नाम स्री पासि के लीजहु चतुर पछान ॥२६८॥

(ਇਹ) ਸਾਰੇ ਨਾਮ ਪਾਸ ਦੇ ਹੋਣਗੇ। ਸਮਝਦਾਰ ਲੋਗ ਵਿਚਾਰ ਕਰ ਲੈਣ ॥੨੬੮॥

ਜਮੁਨਾ ਪ੍ਰਿਥਮ ਬਖਾਨਿ ਕੈ ਏਸ ਅਸਤ੍ਰ ਕਹਿ ਅੰਤਿ ॥

जमुना प्रिथम बखानि कै एस असत्र कहि अंति ॥

ਪਹਿਲਾ 'ਜਮੁਨਾ' ਨਾਮ ਕਹਿ ਕੇ ਫਿਰ 'ਏਸ ਅਸਤ੍ਰ' ਅੰਤ ਉਤੇ ਕਹੋ।

ਸਕਲ ਨਾਮ ਸ੍ਰੀ ਪਾਸਿ ਕੇ ਨਿਕਸਤ ਚਲਤ ਅਨੰਤ ॥੨੬੯॥

सकल नाम स्री पासि के निकसत चलत अनंत ॥२६९॥

ਇਹ ਸਾਰੇ ਅਨੰਤ ਨਾਮ ਪਾਸ ਦੇ ਬਣਦੇ ਜਾਣਗੇ ॥੨੬੯॥

ਕਾਲਿੰਦ੍ਰੀ ਪਦ ਪ੍ਰਿਥਮ ਭਨਿ ਇੰਦ੍ਰ ਸਬਦ ਕਹਿ ਅੰਤਿ ॥

कालिंद्री पद प्रिथम भनि इंद्र सबद कहि अंति ॥

ਪਹਿਲਾ 'ਕਾਲਿੰਦ੍ਰੀ' ਪਦ ਕਹੋ, (ਫਿਰ) ਅੰਤ ਉਤੇ 'ਇੰਦ੍ਰ' ਸਬਦ ਕਹੋ।

ਨਾਮ ਪਾਸਿ ਕੇ ਹੋਤ ਹੈ ਚੀਨਹੁ ਚਤੁਰ ਅਨੰਤ ॥੪੪੪॥

नाम पासि के होत है चीनहु चतुर अनंत ॥४४४॥

(ਇਹ) ਪਾਸ ਦਾ ਨਾਮ ਹੋ ਜਾਏਗਾ। ਵਿਦਵਾਨੋ! ਸਮਝ ਲਵੋ ॥੪੪੪॥

ਪ੍ਰਿਥਮ ਤੁਰੰਗਨੀ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ ॥

प्रिथम तुरंगनी सबद कहि रिपु अरि अंति बखान ॥

ਪਹਿਲਾ 'ਤੁਰੰਗਨੀ' (ਘੋੜ ਸਵਾਰ ਸੈਨਾ) ਸ਼ਬਦ ਕਹਿ ਕੇ, ਅੰਤ ਉਤੇ 'ਰਿਪੁ ਅਰਿ' ਪਦ ਕਥਨ ਕਰੋ।

ਨਾਮ ਪਾਸਿ ਕੇ ਹੋਤ ਹੈ ਚਤੁਰ ਲੇਹੁ ਪਹਿਚਾਨ ॥੪੪੫॥

नाम पासि के होत है चतुर लेहु पहिचान ॥४४५॥

(ਇਹ) ਪਾਸ ਦਾ ਨਾਮ ਬਣ ਜਾਂਦਾ ਹੈ। ਸੁਝਵਾਨੋ! ਪਛਾਣ ਲਵੋ ॥੪੪੫॥

ਹਸਤਨਿ ਆਦਿ ਉਚਾਰਿ ਕੈ ਰਿਪੁ ਅਰਿ ਪਦ ਕੈ ਦੀਨ ॥

हसतनि आदि उचारि कै रिपु अरि पद कै दीन ॥

ਪਹਿਲਾ 'ਹਸਤਨਿ' (ਹਾਥੀਆਂ ਦੀ ਸੈਨਾ) ਸ਼ਬਦ ਕਹਿ ਕੇ, (ਫਿਰ) 'ਰਿਪੁ ਅਰਿ' ਕਥਨ ਕਰੋ।

ਨਾਮ ਪਾਸਿ ਕੇ ਹੋਤ ਹੈ ਚਤੁਰ ਲੀਜੀਅਹੁ ਚੀਨ ॥੪੪੬॥

नाम पासि के होत है चतुर लीजीअहु चीन ॥४४६॥

(ਇਹ) ਪਾਸ ਦਾ ਨਾਮ ਹੋ ਜਾਂਦਾ ਹੈ। ਸੁਝਵਾਨੋ! ਸਮਝ ਲਵੋ ॥੪੪੬॥

ਪ੍ਰਿਥਮ ਉਚਰਿ ਪਦ ਦੰਤਨੀ ਰਿਪੁ ਅਰਿ ਅੰਤਿ ਬਖਾਨ ॥

प्रिथम उचरि पद दंतनी रिपु अरि अंति बखान ॥

ਪਹਿਲਾ 'ਦੰਤਨੀ' (ਦੰਦਾ ਵਾਲੇ ਹਾਥੀਆਂ ਦੀ ਸੈਨਾ) ਸ਼ਬਦ ਕਹਿ ਕੇ, ਅੰਤ ਉਤੇ 'ਰਿਪੁ ਅਰਿ' ਸ਼ਬਦ ਕਹੋ।

ਨਾਮ ਪਾਸਿ ਕੇ ਹੋਤ ਹੈ ਚੀਨ ਲੇਹੁ ਬੁਧਿਵਾਨ ॥੪੪੭॥

नाम पासि के होत है चीन लेहु बुधिवान ॥४४७॥

(ਇਹ) ਪਾਸ ਦਾ ਨਾਮ ਹੋ ਜਾਂਦਾ ਹੈ। ਸੁਝਵਾਨੋ! ਸਮਝ ਲਵੋ ॥੪੪੭॥

ਦੁਰਦਨਿ ਆਦਿ ਉਚਾਰਿ ਕੈ ਮਰਦਨਿ ਅੰਤਿ ਬਖਾਨ ॥

दुरदनि आदि उचारि कै मरदनि अंति बखान ॥

ਪਹਿਲਾ 'ਦੁਰਦਨਿ' (ਹਾਥੀ ਸੈਨਾ) ਪਦ ਕਹਿ ਕੇ ਅੰਤ ਉਤੇ 'ਮੁਰਦਨਿ' (ਮੁਰਦਾ ਕਰਨ ਵਾਲੀ) ਸ਼ਬਦ ਕਥਨ ਕਰੋ।

ਨਾਮ ਪਾਸਿ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੪੪੮॥

नाम पासि के होत है लीजहु समझ सुजान ॥४४८॥

(ਇਹ) ਪਾਸ ਦਾ ਨਾਮ ਬਣਦਾ ਹੈ। ਸਮਝਦਾਰੋ! ਵਿਚਾਰ ਕਰ ਲਵੋ ॥੪੪੮॥

ਪਦਮਨਿ ਆਦਿ ਉਚਾਰੀਐ ਰਿਪੁ ਅਰਿ ਅੰਤਿ ਬਖਾਨ ॥

पदमनि आदि उचारीऐ रिपु अरि अंति बखान ॥

ਪਹਿਲਾ 'ਪਦਮਨਿ' (ਹਾਥੀ ਸੈਨਾ) ਪਦ ਉਚਾਰ ਕੇ, ਅੰਤ ਉਤੇ 'ਰਿਪੁ ਅਰਿ' ਸ਼ਬਦ ਜੋੜੋ।

ਨਾਮ ਪਾਸਿ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੪੪੯॥

नाम पासि के होत है लीजहु समझ सुजान ॥४४९॥

(ਇਹ) ਪਾਸ ਦਾ ਨਾਮ ਬਣਦਾ ਹੈ। ਸਮਝਦਾਰੋ! ਵਿਚਾਰ ਕਰ ਲਵੋ ॥੪੪੯॥

ਬ੍ਯਾਲਾ ਆਦਿ ਬਖਾਨੀਐ ਰਿਪੁ ਅਰਿ ਪਦ ਕੈ ਦੀਨ ॥

ब्याला आदि बखानीऐ रिपु अरि पद कै दीन ॥

ਪਹਿਲਾ 'ਬ੍ਯਾਲਾ' (ਹਾਥੀ ਸੈਨਾ) ਪਦ ਕਹਿ ਕੇ, ਫਿਰ 'ਰਿਪੁ ਅਰਿ' ਸ਼ਬਦ ਕਹਿ ਦਿਓ।

ਨਾਮ ਪਾਸਿ ਕੇ ਹੋਤ ਹੈ ਸੁਕਬਿ ਲੀਜੀਅਹੁ ਚੀਨ ॥੪੫੦॥

नाम पासि के होत है सुकबि लीजीअहु चीन ॥४५०॥

(ਇਹ) ਪਾਸ ਦਾ ਨਾਮ ਹੋ ਜਾਦਾ ਹੈ। ਕਵੀਓ! ਚੇਤੇ ਕਰ ਲਵੋ ॥੪੫੦॥

ਆਦਿ ਸਬਦ ਕਹਿ ਕੁੰਜਰੀ ਅੰਤ ਰਿਪੰਤਕ ਦੀਨ ॥

आदि सबद कहि कुँजरी अंत रिपंतक दीन ॥

ਪਹਿਲਾ 'ਕੁੰਜਰੀ' (ਹਾਥੀ ਸੈਨਾ) ਸ਼ਬਦ ਕਹਿ ਕੇ, ਅੰਤ ਉਤੇ 'ਰਿਪੰਤਕ' (ਵੈਰੀ ਦਾ ਨਾਸ਼ ਕਰਨ ਵਾਲੀ) ਕਥਨ ਕਰੋ।

ਨਾਮ ਪਾਸਿ ਕੇ ਹੋਤ ਹੈ ਸੁਘਰ ਲੀਜੀਅਹੁ ਚੀਨ ॥੪੫੧॥

नाम पासि के होत है सुघर लीजीअहु चीन ॥४५१॥

(ਇਹ) ਪਾਸ ਦਾ ਨਾਮ ਬਣ ਜਾਂਦਾ ਹੈ। ਸੁਘੜ ਜਨੋ! ਚੇਤੇ ਕਰ ਲਵੋ ॥੪੫੧॥

ਇੰਭੀ ਆਦਿ ਸਬਦ ਉਚਰੀਐ ਰਿਪੁ ਅਰਿ ਕੌ ਪੁਨਿ ਦੀਨ ॥

इंभी आदि सबद उचरीऐ रिपु अरि कौ पुनि दीन ॥

ਪਹਿਲਾ 'ਇੰਭੀ' (ਗਜ ਸੈਨਾ) ਸ਼ਬਦ ਕਹਿ ਕੇ ਫਿਰ 'ਰਿਪੁ ਅਰਿ' ਸ਼ਬਦ ਕਥਨ ਕਰੋ।

ਨਾਮ ਪਾਸਿ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ ॥੪੫੨॥

नाम पासि के होत है लीजहु समझ प्रबीन ॥४५२॥

(ਇਹ) ਨਾਮ ਪਾਸ ਦਾ ਹੁੰਦਾ ਹੈ। ਸਮਝਦਾਰੋ! ਸਮਝ ਲਵੋ ॥੪੫੨॥

ਪ੍ਰਿਥਮ ਕੁੰਭਨੀ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ ॥

पृथम कुँभनी सबद कहि रिपु अरि अंति बखान ॥

ਪਹਿਲਾ 'ਕੁੰਭਨੀ' (ਹਾਥੀ-ਸੈਨਾ) ਸ਼ਬਦ ਕਹਿ ਕੇ, (ਫਿਰ) ਅੰਤ ਉਤੇ 'ਰਿਪੁ ਅਰਿ' ਸ਼ਬਦ ਜੋੜ ਲਵੋ।

ਨਾਮ ਪਾਸਿ ਕੇ ਹੋਤ ਹੈ ਲੀਜੀਅਹੁ ਸਮਝ ਸੁਜਾਨ ॥੪੫੩॥

नाम पासि के होत है लीजीअहु समझ सुजान ॥४५३॥

(ਇਹ) ਪਾਸ ਦਾ ਨਾਮ ਬਣ ਜਾਂਦਾ ਹੈ। ਸੂਝਵਾਨੋ! ਸੋਚ ਲਵੋ ॥੪੫੩॥

ਕਰਨੀ ਪ੍ਰਿਥਮ ਉਚਾਰਿ ਕੈ ਰਿਪੁ ਅਰਿ ਅੰਤਿ ਬਖਾਨ ॥

करनी पृथम उचारि कै रिपु अरि अंति बखान ॥

ਪਹਿਲਾ 'ਕਰਨੀ' (ਹਾਥੀ ਸੈਨਾ) ਪਦ ਉਚਾਰ ਕੇ ਅੰਤ ਉਤੇ 'ਰਿਪੁ ਅਰਿ' ਕਥਨ ਕਰੋ।

ਨਾਮ ਪਾਸਿ ਕੇ ਹੋਤ ਹੈ ਲੀਜੀਅਹੁ ਸਮਝ ਸੁਜਾਨ ॥੪੫੪॥

नाम पासि के होत है लीजीअहु समझ सुजान ॥४५४॥

(ਇਹ) ਪਾਸ ਦਾ ਨਾਮ ਹੋ ਜਾਂਦਾ ਹੈ। ਸਮਝਦਾਰੋ! ਸਮਝ ਲਵੋ ॥੪੫੪॥

ਪ੍ਰਿਥਮ ਸਿੰਧੁਰੀ ਸਬਦ ਕਹਿ ਰਿਪੁ ਅਰਿ ਅੰਤਿ ਉਚਾਰ ॥

पृथम सिंधुरी सबद कहि रिपु अरि अंति उचार ॥

ਪਹਿਲਾ 'ਸਿੰਧੁਰੀ' (ਗਜ ਸੈਨਾ) ਸ਼ਬਦ ਕਹਿ ਕੇ ਅੰਤ ਵਿਚ 'ਰਿਪੁ ਅਰਿ' ਕਥਨ ਕਰੋ।

ਨਾਮ ਪਾਸਿ ਕੇ ਸਕਲ ਹੀ ਨਿਕਸਤ ਚਲਤ ਅਪਾਰ ॥੪੫੫॥

नाम पासि के सकल ही निकसत चलत अपार ॥४५५॥

(ਇਹ) ਸਾਰੇ ਪਾਸ ਦੇ ਨਾਮ ਬਣਦੇ ਚਲੇ ਜਾਂਦੇ ਹਨ ॥੪੫੫॥

ਆਦਿ ਅਨਕਪੀ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ ॥

आदि अनकपी सबद कहि रिपु अरि अंति बखान ॥

ਪਹਿਲਾ 'ਅਨਕਪੀ' (ਹਾਥੀ-ਸੈਨਾ) ਸ਼ਬਦ ਕਹਿ ਕੇ ਅੰਤ ਉਤੇ 'ਰਿਪੁ ਅਰਿ' ਕਥਨ ਕਰੋ।

ਨਾਮ ਪਾਸਿ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰ ॥੪੫੬॥

नाम पासि के होत है लीजहु सुकबि सु धार ॥४५६॥

(ਇਹ) ਪਾਸ ਦਾ ਨਾਮ ਬਣ ਜਾਂਦਾ ਹੈ। ਕਵੀ ਜਨੋ! ਵਿਚਾਰ ਕਰ ਲਵੋ ॥੪੫੬॥

ਪ੍ਰਿਥਮ ਨਾਗਨੀ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ ॥

प्रिथम नागनी सबद कहि रिपु अरि अंति बखान ॥

ਪਹਿਲਾ 'ਨਾਗਨੀ' (ਹਾਥੀ-ਸੈਨਾ) ਕਹਿ ਕੇ, ਅੰਤ ਉਤੇ 'ਰਿਪੁ ਅਰਿ' ਸ਼ਬਦ ਜੋੜੋ।

ਨਾਮ ਪਾਸਿ ਕੇ ਹੋਤ ਹੈ ਚੀਨ ਲੇਹੁ ਮਤਿਵਾਨ ॥੪੫੭॥

नाम पासि के होत है चीन लेहु मतिवान ॥४५७॥

(ਇਹ) ਪਾਸ ਦਾ ਨਾਮ ਬਣ ਜਾਵੇਗਾ। ਬੁੱਧੀਮਾਨੋ! ਸੋਚ ਲਵੋ ॥੪੫੭॥

ਹਰਿਨੀ ਆਦਿ ਉਚਾਰੀਐ ਰਿਪੁ ਅਰਿ ਅੰਤਿ ਬਖਾਨ ॥

हरिनी आदि उचारीऐ रिपु अरि अंति बखान ॥

ਪਹਿਲਾ 'ਹਰਿਨੀ' (ਹਾਥੀ ਦਲ) ਸ਼ਬਦ ਕਹਿ ਕੇ (ਫਿਰ) ਅੰਤ ਉਤੇ 'ਰਿਪੁ ਅਰਿ' ਪਦ ਕਥਨ ਕਰੋ।

ਨਾਮ ਪਾਸਿ ਕੇ ਹੋਤ ਹੈ ਸਮਝ ਲੇਹੁ ਬੁਧਿਵਾਨ ॥੪੫੮॥

नाम पासि के होत है समझ लेहु बुधिवान ॥४५८॥

(ਇਹ) ਪਾਸ ਦਾ ਨਾਮ ਹੈ। ਸੂਝਵਾਨੋ! ਸਮਝ ਲਵੋ ॥੪੫੮॥

ਮਾਤੰਗਨਿ ਪਦ ਪ੍ਰਿਥਮ ਕਹਿ ਰਿਪੁ ਅਰਿ ਅੰਤਿ ਉਚਾਰ ॥

मातंगनि पद प्रिथम कहि रिपु अरि अंति उचार ॥

ਪਹਿਲਾ 'ਮਾਤੰਗਨਿ' (ਹਾਥੀ-ਸੈਨਾ) ਪਦ ਕਹਿ ਕੇ, (ਫਿਰ) ਅੰਤ ਉਤੇ 'ਰਿਪੁ ਅਰਿ' ਪਦ ਉਚਾਰਨ ਕਰੋ।

ਨਾਮ ਪਾਸਿ ਕੇ ਹੋਤ ਹੈ ਲੀਜਹੁ ਸੁਕਬਿ ਸੁਧਾਰ ॥੪੫੯॥

नाम पासि के होत है लीजहु सुकबि सुधार ॥४५९॥

(ਇਹ) ਪਾਸ ਦਾ ਨਾਮ ਬਣਦਾ ਹੈ। ਕਵੀਓ! ਵਿਚਾਰ ਲਵੋ ॥੪੫੯॥

ਆਦਿ ਉਚਰਿ ਪਦ ਬਾਜਿਨੀ ਰਿਪੁ ਅਰਿ ਅੰਤਿ ਬਖਾਨ ॥

आदि उचरि पद बाजिनी रिपु अरि अंति बखान ॥

ਪਹਿਲਾ 'ਬਾਜਿਨੀ' (ਘੋੜ ਸਵਾਰ ਸੈਨਾ) ਸ਼ਬਦ ਕਹਿ ਕੇ ਅੰਤ ਵਿਚ 'ਰਿਪੁ ਅਰਿ' ਪਦ ਜੋੜੋ।

ਨਾਮ ਪਾਸਿ ਕੇ ਹੋਤ ਹੈ ਸੁਘਰ ਸਤਿ ਕਰਿ ਮਾਨ ॥੪੬੦॥

नाम पासि के होत है सुघर सति करि मान ॥४६०॥

(ਇਹ) ਪਾਸ ਦਾ ਨਾਮ ਬਣਦਾ ਹੈ। ਸੌਝਵਾਨੋ! ਸਚ ਕਰ ਕੇ ਮੰਨ ਲਵੋ ॥੪੬੦॥

ਇਤਿ ਸ੍ਰੀ ਨਾਮ ਮਾਲਾ ਪੁਰਾਣ ਸ੍ਰੀ ਪਾਸਿ ਨਾਮ ਚਤੁਰਥਮੋ ਧਿਆਇ ਸਮਾਪਤਮ ਸਤ ਸੁਭਮ ਸਤੁ ॥੪॥

इति स्री नाम माला पुराण स्री पासि नाम चतुरथमो धिआइ समापतम सत सुभम सतु ॥४॥

ਇਥੇ ਸ੍ਰੀ ਨਾਮ ਮਾਲਾ ਪੁਰਾਣ ਦੇ ਸ੍ਰੀ ਪਾਸਿ ਨਾਮ ਵਾਲੇ ਚੌਥੇ ਅਧਿਆਇ ਦੀ ਸਮਾਪਤੀ, ਸਭ ਸ਼ੁਭ ਹੈ ॥੪॥

ਅਥ ਤੁਪਕ ਕੇ ਨਾਮ ॥

अथ तुपक के नाम ॥

ਹੁਣ ਤੁਪਕ (ਛੋਟੀ ਤੋਪ ਜਾ ਬੰਦੂਕ) ਦੇ ਨਾਵਾ (ਦਾ ਵਰਣਨ)

ਦੋਹਰਾ ॥

दोहरा ॥

ਦੋਹਰਾ:

ਬਾਹਿਨਿ ਆਦਿ ਉਚਾਰੀਐ ਰਿਪੁ ਪਦ ਅੰਤਿ ਉਚਾਰਿ ॥
बाहिनि आदि उचारीऐ रिपु पद अंति उचारि ॥
ਪਹਿਲਾ 'ਬਾਹਿਨਿ' ਸ਼ਬਦ ਕਹਿ ਕੇ ਅੰਤ ਉਤੇ 'ਰਿਪੁ ਅਰਿ' ਪਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰ ॥੪੬੧॥
नाम तुपक के होत है लीजहु सुकबि सु धार ॥४६१॥
(ਇਹ) ਨਾਮ ਤੁਪਕ ਦਾ ਹੈ। ਇਸ ਨੂੰ ਕਵੀਓ! ਧਾਰਨ ਕਰ ਲਵੋ ॥੪੬੧॥

ਸਿੰਧਵਨੀ ਪਦ ਪ੍ਰਿਥਮ ਕਹਿ ਰਿਪਣੀ ਅੰਤ ਉਚਾਰਿ ॥
सिंधवनी पद प्रिथम कहि रिपणी अंत उचारि ॥
ਪਹਿਲਾ 'ਸਿੰਧਵਨੀ' (ਘੋੜ ਚੜ੍ਹੀ ਸੈਨਾ) ਸ਼ਬਦ ਕਹਿ ਕੇ ਅੰਤ ਵਿਚ 'ਰਿਪਣੀ' ਪਦ ਦਾ ਬਖਾਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰ ॥੪੬੨॥
नाम तुपक के होत है लीजहु सुकबि सु धार ॥४६२॥
(ਇਹ) ਤੁਪਕ ਦਾ ਨਾਮ ਹੁੰਦਾ ਹੈ। ਕਵੀਓ! ਧਾਰਨ ਕਰ ਲਵੋ ॥੪੬੨॥

ਤੁਰੰਗਨਿ ਪ੍ਰਿਥਮ ਉਚਾਰਿ ਕੈ ਰਿਪੁ ਅਰਿ ਅੰਤਿ ਉਚਾਰਿ ॥
तुरंगनि प्रिथम उचारि कै रिपु अरि अंति उचारि ॥
ਪਹਿਲਾ 'ਤੁਰੰਗਨਿ' (ਘੋੜ ਸਵਾਰ ਸੈਨਾ) ਕਹਿ ਕੇ ਅੰਤ ਉਤੇ 'ਰਿਪੁ ਅਰਿ' ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰ ॥੪੬੩॥
नाम तुपक के होत है लीजहु सुकबि सु धार ॥४६३॥
(ਇਹ) ਤੁਪਕ ਦਾ ਨਾਮ ਹੋ ਜਾਵੇਗਾ। ਕਵੀਓ! ਇਸ ਨੂੰ ਵਿਚਾਰ ਲਵੋ ॥੪੬੩॥

ਹਯਨੀ ਆਦਿ ਉਚਾਰਿ ਕੈ ਹਾ ਅਰਿ ਪਦ ਅੰਤਿ ਬਖਾਨ ॥
हयनी आदि उचारि कै हा अरि पद अंति बखान ॥
ਪਹਿਲਾ 'ਹਯਨੀ' (ਘੋੜ ਚੜ੍ਹੀ ਸੈਨਾ) ਕਹਿ ਕੇ ਅੰਤ ਉਤੇ 'ਹਾ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਚੀਨ ਲੇਹੁ ਬੁਧਿਵਾਨ ॥੪੬੪॥

नाम तुपक के होत है चीन लेहु बुधिवान ॥४६४॥

(ਇਹ) ਤੁਪਕ ਦਾ ਨਾਮ ਹੋ ਜਾਦਾ ਹੈ। ਵਿਚਾਰਵਾਨੋ! ਸੋਚ ਲਵੋ ॥੪੬੪॥

ਅਰਬਨਿ ਆਦਿ ਬਖਾਨੀਐ ਰਿਪੁ ਅਰਿ ਅੰਤਿ ਉਚਾਰਿ ॥

अरबनि आदि बखानीऐ रिपु अरि अंति उचारि ॥

ਪਹਿਲਾ 'ਅਰਬਨਿ' ਸ਼ਬਦ ਕਹਿ ਕੇ ਅੰਤ ਵਿਚ 'ਰਿਪੁ ਅਰਿ' ਸ਼ਬਦ ਕਹੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰ ॥੪੬੫॥

नाम तुपक के होत है लीजहु सुकबि सु धार ॥४६५॥

(ਇਹ) ਤੁਪਕ ਦਾ ਨਾਮ ਹੋ ਜਾਦਾ ਹੈ। ਸੂਝਵਾਨ ਕਵੀਓ! ਵਿਚਾਰ ਕਰ ਲਵੋ ॥੪੬੫॥

ਕਿੰਕਾਣੀ ਪ੍ਰਥਮੋਚਰਿ ਕੈ ਰਿਪੁ ਪਦ ਅੰਤ ਉਚਾਰਿ ॥

किंकाणी प्रथमोचरि कै रिपु पद अंत उचारि ॥

ਪਹਿਲਾ 'ਕਿੰਕਾਣੀ' ਸ਼ਬਦ ਉਚਾਰੋ, ਫਿਰ 'ਰਿਪੁ' ਪਦ ਅੰਤ ਉਤੇ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰਿ ॥੪੬੬॥

नाम तुपक के होत है लीजहु सुकबि सु धारि ॥४६६॥

(ਇਹ) ਨਾਮ ਤੁਪਕ ਦਾ ਬਣਦਾ ਹੈ। ਕਵੀਓ! ਚੇਤੇ ਕਰ ਲਵੋ ॥੪੬੬॥

ਅਸੁਨੀ ਆਦਿ ਉਚਾਰੀਐ ਅੰਤਿ ਸਬਦ ਅਰਿ ਦੀਨ ॥

असुनी आदि उचारीऐ अंति सबद अरि दीन ॥

ਪਹਿਲਾ 'ਅਸੁਨੀ' (ਘੋੜ ਸਵਾਰ ਸੈਨਾ) ਕਹਿ ਕੇ ਅੰਤ ਉਤੇ 'ਅਰਿ' ਸ਼ਬਦ ਜੋੜੋ।

ਸਤ੍ਰੁ ਤੁਪਕ ਕੇ ਨਾਮ ਹੈ ਲੀਜਹੁ ਸਮਝ ਪ੍ਰਬੀਨ ॥੪੬੭॥

सत्रु तुपक के नाम है लीजहु समझ प्रबीन ॥४६७॥

(ਫਿਰ) 'ਸਤ੍ਰੁ' ਪਦ ਕਹੋ। (ਇਹ) ਤੁਪਕ ਦਾ ਨਾਮ ਹੈ। ਪ੍ਰਬੀਨੋ! ਚੇਤੇ ਰਖੋ ॥੪੬੭॥

ਸੁਆਸਨਿ ਆਦਿ ਬਖਾਨੀਐ ਰਿਪੁ ਅਰਿ ਪਦ ਕੈ ਦੀਨ ॥

सुआसनि आदि बखानीऐ रिपु अरि पद कै दीन ॥

ਪਹਿਲਾ 'ਸੁਆਸਨਿ' (ਘੋੜ-ਸਵਾਰ ਸੈਨਾ) ਸ਼ਬਦ ਕਹਿ ਕੇ (ਫਿਰ) 'ਰਿਪੁ ਅਰਿ' ਪਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਸੁਘਰ ਲੀਜੀਅਹੁ ਚੀਨ ॥੪੬੮॥

नाम तुपक के होत है सुघर लीजीअहु चीन ॥४६८॥

ਇਹ ਤੁਪਕ ਦਾ ਨਾਮ ਬਣਦਾ ਹੈ। ਸੂਝਵਾਨੋ! ਸਮਝ ਲਵੋ ॥੪੬੮॥

ਆਧਿਨਿ ਆਦਿ ਉਚਾਰਿ ਕੈ ਰਿਪੁ ਪਦ ਅੰਤਿ ਬਖਾਨ ॥

आधिनि आदि उचारि कै रिपु पद अंति बखान ॥

ਪਹਿਲਾ 'ਆਧਿਨਿ' (ਰਾਜੇ ਦੀ ਸੈਨਾ) ਸ਼ਬਦ ਕਹਿ ਕੇ, ਅੰਤ ਉਤੇ 'ਰਿਪੁ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਚੀਨ ਲੇਹੁ ਮਤਿਵਾਨ ॥੪੬੯॥

नाम तुपक के होत है चीन लेहु मतिवान ॥४६९॥

(ਇਹ) ਤੁਪਕ ਦਾ ਨਾਮ ਬਣਦਾ ਹੈ। ਸਮਝਦਾਰੋ! ਸਮਝ ਲਵੋ ॥੪੬੯॥

ਪ੍ਰਭੁਣੀ ਆਦਿ ਉਚਾਰਿ ਕੈ ਰਿਪੁ ਪਦ ਅੰਤਿ ਬਖਾਨ ॥

प्रभुणी आदि उचारि कै रिपु पद अंति बखान ॥

ਪਹਿਲਾ 'ਪ੍ਰਭੁਣੀ' (ਰਾਜ ਸੈਨਾ) ਸ਼ਬਦ ਉਚਾਰ ਕੇ, (ਫਿਰ) 'ਰਿਪੁ' ਪਦ ਅੰਤ ਉਤੇ ਰਖੋ।

ਨਾਮ ਤੁਪਕ ਕੇ ਹੋਤ ਹੈ ਚੀਨ ਲੇਹੁ ਮਤਿਵਾਨ ॥੪੭੦॥

नाम तुपक के होत है चीन लेहु मतिवान ॥४७०॥

(ਇਹੁ) ਨਾਮ ਤੁਪਕ ਦਾ ਬਣਦਾ ਹੈ। ਬੁੱਧੀਮਾਨੋ! ਵਿਚਾਰ ਲਵੋ ॥੪੭੦॥

ਆਦਿ ਭੂਪਣੀ ਸਬਦ ਕਹਿ ਰਿਪੁ ਅਰਿ ਅੰਤਿ ਉਚਾਰ ॥

आदि भूपणी सबद कहि रिपु अरि अंति उचार ॥

ਸ਼ੁਰੂ ਵਿਚ 'ਭੂਪਣੀ' (ਰਾਜ ਸੈਨਾ) ਸ਼ਬਦ ਕਹਿ ਕੇ, ਅੰਤ ਵਿਚ 'ਰਿਪੁ ਅਰਿ' ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰਿ ॥੪੭੧॥

नाम तुपक के होत है लीजहु सुकबि सु धारि ॥४७१॥

(ਇਹ) ਨਾਮ ਤੁਪਕ ਦਾ ਹੈ। ਕਵੀ ਇਸ ਨੂੰ ਚੇਤੇ ਰਖਣ ॥੪੭੧॥

ਆਦਿ ਈਸਣੀ ਸਬਦ ਕਹਿ ਰਿਪੁ ਅਰਿ ਪਦ ਕੇ ਦੀਨ ॥

आदि ईसणी सबद कहि रिपु अरि पद के दीन ॥

ਪਹਿਲਾ 'ਈਸਣੀ' (ਸੁਆਮੀ ਦੀ ਸੈਨਾ) ਸ਼ਬਦ ਕਹਿ ਕੇ (ਫਿਰ) 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਸੁਘਰ ਲੀਜੀਅਹੁ ਚੀਨ ॥੪੭੨॥

नाम तुपक के होत है सुघर लीजीअहु चीन ॥४७२॥

(ਇਹ) ਤੁਪਕ ਦਾ ਨਾਮ ਬਣਦਾ ਹੈ। ਬੁੱਧੀਮਾਨ! ਸੋਚ ਲਵੋ ॥੪੭੨॥

ਆਦਿ ਸੰਉਡਣੀ ਸਬਦ ਕਹਿ ਰਿਪੁ ਅਰਿ ਬਹੁਰਿ ਉਚਾਰ ॥

आदि संउडणी सबद कहि रिपु अरि बहुरि उचार ॥

ਪਹਿਲਾ 'ਸੰਉਡਨੀ' (ਹਾਥੀ ਸੈਨਾ) ਸ਼ਬਦ ਕਹਿ ਕੇ, ਫਿਰ 'ਰਿਪੁ ਅਰਿ' ਦਾ ਉਚਾਰਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਬਿਚਾਰ ॥੪੭੩॥

नाम तुपक के होत है लीजहु चतुर बिचार ॥४७३॥

(ਇਹ) ਤੁਪਕ ਦਾ ਨਾਮ ਹੈ। ਸਮਝਦਾਰੋ! ਵਿਚਾਰ ਲਵੋ ॥੪੭੩॥

ਪ੍ਰਥਮ ਸਤ੍ਰੁਣੀ ਉਚਰੀਐ ਰਿਪੁ ਅਰਿ ਅੰਤਿ ਉਚਾਰ ॥

प्रथम सत्रुणी उचरीऐ रिपु अरि अंति उचार ॥

ਪਹਿਲਾ 'ਸਤ੍ਰੁਣੀ' (ਵੈਰੀ ਸੈਨਾ) ਕਹਿ ਕੇ (ਫਿਰ) 'ਰਿਪੁ ਅਰਿ' ਪਦ ਅੰਤ ਉਤੇ ਕਹੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਬਿਚਾਰ ॥੪੭੪॥

नाम तुपक के होत है लीजहु चतुर बिचार ॥४७४॥

(ਇਹ) ਤੁਪਕ ਦਾ ਨਾਮ ਬਣਦਾ ਹੈ। ਵਿਦਵਾਨੋ! ਸਮਝ ਲਵੋ ॥੪੭੪॥

ਸਕਲ ਛਤ੍ਰ ਕੇ ਨਾਮ ਲੈ ਨੀ ਕਹਿ ਰਿਪੁਹਿ ਬਖਾਨ ॥

सकल छत्र के नाम लै नी कहि रिपुहि बखान ॥

ਛਤ੍ਰ ਦੇ ਸਾਰੇ ਨਾਮ ਲੈ ਕੇ, ਫਿਰ 'ਨੀ' ਕਹਿ ਕੇ 'ਰਿਪੁ' ਪਦ ਜੋੜ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੪੭੫॥

नाम तुपक के होत है लीजहु समझ सुजान ॥४७५॥

ਇਹ ਤੁਪਕ ਦੇ ਨਾਮ ਬਣਦੇ ਜਾਦੇ ਹਨ। ਸੁਜਾਨੋ! ਸਮਝ ਲਵੋ ॥੪੭੫॥

ਪ੍ਰਥਮ ਛਤ੍ਰਨੀ ਸਬਦ ਉਚਰਿ ਰਿਪੁ ਅਰਿ ਅੰਤਿ ਬਖਾਨ ॥

प्रथम छत्रनी सबद उचरि रिपु अरि अंति बखान ॥

ਪਹਿਲਾ 'ਛਤ੍ਰਨੀ' (ਛਤ੍ਰਧਾਰੀ ਸੈਨਾ) ਸ਼ਬਦ ਕਹਿ ਕੇ ਅੰਤ ਉਤੇ 'ਰਿਪੁ ਅਰਿ' ਸ਼ਬਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਚੀਨ ਲੇਹੁ ਮਤਿਵਾਨ ॥੪੭੬॥

नाम तुपक के होत है चीन लेहु मतिवान ॥४७६॥

(ਇਹ) ਤੁਪਕ ਦਾ ਨਾਮ ਬਣਦਾ ਹੈ। ਮਤਿਵਾਨੋ! ਸਮਝ ਲਵੋ ॥੪੭੬॥

ਆਤਪਤ੍ਰਣੀ ਆਦਿ ਕਹਿ ਰਿਪੁ ਅਰਿ ਅੰਤਿ ਉਚਾਰ ॥

आतपत्रणी आदि कहि रिपु अरि अंति उचार ॥

ਪਹਿਲਾ 'ਆਤਪਤ੍ਰਣੀ' (ਛਤ੍ਰਧਾਰੀ ਰਾਜਾ ਦੀ ਸੈਨਾ) ਪਦ ਕਹਿ ਕੇ ਅੰਤ ਵਿਚ 'ਰਿਪੁ ਅਰਿ' ਦਾ ਉਚਾਰਨ ਕਰੋ।

ਨਾਮ ਤੁਪਕ ਕੇ ਹੋਤ ਹੈ ਚੀਨ ਚਤੁਰ ਨਿਰਧਾਰਿ ॥੪੭੭॥

नाम तुपक के होत है चीन चतुर निरधारि ॥४७७॥

(ਇਹ) ਨਾਮ ਤੁਪਕ ਦਾ ਹੁੰਦਾ ਹੈ। ਚਤੁਰੋ! ਚੇਤੇ ਕਰ ਲਵੋ ॥੪੭੭॥

ਆਦਿ ਪਤਾਕਨਿ ਸਬਦ ਕਹਿ ਰਿਪੁ ਅਰਿ ਪਦ ਕੈ ਦੀਨ ॥

आदि पताकनि सबद कहि रिपु अरि पद कै दीन ॥

ਪਹਿਲਾ 'ਪਤਾਕਨਿ' (ਪਤਾਕਾ ਵਾਲੀ ਸੈਨਾ) ਕਹਿ ਕੇ (ਫਿਰ) 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ ॥੪੭੮॥

नाम तुपक के होत है लीजहु समझ प्रबीन ॥४७८॥

(ਇਹ) ਨਾਮ ਤੁਪਕ ਦਾ ਹੁੰਦਾ ਹੈ। ਪ੍ਰਬੀਨੋ! ਸਮਝ ਲਵੋ ॥੪੭੮॥

ਛਿਤਪਤਾਦਿ ਪ੍ਰਿਥਮੋਚਰਿ ਕੈ ਰਿਪੁ ਅਰਿ ਅੰਤਿ ਉਚਾਰ ॥

छितपताढि पृथमोचरि कै रिपु अरि अंति उचार ॥
ਪਹਿਲਾ 'ਛਿਤਪਤਾਢਿ' (ਰਾਜੇ ਦੇ ਅਧੀਨ ਸੈਨਾ) ਸ਼ਬਦ ਉਚਾਰ ਕੇ (ਫਿਰ) ਅੰਤ ਉਤੇ 'ਰਿਪੁ ਅਰਿ' ਪਦ ਦਾ ਉਚਾਰਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਬਿਚਾਰ ॥੪੭੯॥
नाम तुपक के होत है लीजहु सुकबि बिचार ॥४७९॥
(ਇਹ) ਨਾਮ ਤੁਪਕ ਦਾ ਹੁੰਦਾ ਹੈ। ਕਵੀ ਜਨ ਸੋਚ ਕਰ ਲੈਣ ॥੪੭੯॥

ਰਉਦਨਿ ਆਦਿ ਉਚਾਰੀਐ ਰਿਪੁ ਅਰਿ ਅੰਤਿ ਬਖਾਨ ॥
रउदनि आदि उचारीऐ रिपु अरि अंति बखान ॥
ਪਹਿਲਾ 'ਰਉਦਨਿ' (ਧਨੁਸ਼ਧਾਰੀ ਸੈਨਾ) ਸ਼ਬਦ ਕਹਿ ਕੇ (ਫਿਰ) ਅੰਤ ਉਤੇ 'ਰਿਪੁ ਅਰਿ' ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਪਛਾਨ ॥੪੮੦॥
नाम तुपक के होत है लीजहु चतुर पछान ॥४८०॥
(ਇਹ) ਤੁਪਕ ਦਾ ਨਾਮ ਹੁੰਦਾ ਹੈ। ਸੁਝਵਾਨੋ! ਵਿਚਾਰ ਲਵੋ ॥੪੮੦॥

ਸਸਤ੍ਰਨਿ ਆਦਿ ਬਖਾਨਿ ਕੈ ਰਿਪੁ ਅਰਿ ਪਦ ਕੈ ਦੀਨ ॥
ससत्रनि आदि बखानि कै रिपु अरि पद कै दीन ॥
ਪਹਿਲਾ 'ਸਸਤ੍ਰਨਿ' (ਸ਼ਸਤ੍ਰਾ ਵਾਲੀ ਸੈਨਾ) ਕਹਿ ਕੇ (ਬਾਦ ਵਿਚ) 'ਰਿਪੁ ਅਰਿ' ਸ਼ਬਦ ਜੋੜ ਦਿਓ।

ਨਾਮ ਤੁਪਕ ਕੇ ਹੋਤ ਹੈ ਸੁਘਰ ਲੀਜੀਅਹੁ ਚੀਨ ॥੪੮੧॥
नाम तुपक के होत है सुघर लीजीअहु चीन ॥४८१॥
(ਇਹ) ਨਾਮ ਤੁਪਕ ਦਾ ਹੁੰਦਾ ਹੈ। ਸੁਘੜੋ! ਵਿਚਾਰ ਲਵੋ ॥੪੮੧॥

ਸਬਦ ਸਿੰਧੁਰਣਿ ਉਚਰਿ ਕੈ ਰਿਪੁ ਅਰਿ ਪਦ ਕੈ ਦੀਨ ॥
सबद सिंधुरणि उचरि कै रिपु अरि पद कै दीन ॥
ਪਹਿਲਾ 'ਸਿੰਧੁਰਣਿ' (ਹਾਥੀ ਸੈਨਾ) ਪਦ ਕਹਿ ਕੇ (ਫਿਰ) 'ਰਿਪੁ ਅਰਿ' ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ ॥੪੮੨॥
नाम तुपक के होत है लीजहु समझ प्रबीन ॥४८२॥

(ਇਹ) ਤੁਪਕ ਦਾ ਨਾਮ ਬਣਦਾ ਹੈ। ਸਮਝਵਾਨੋ! ਸੋਚ ਲਵੋ ॥੪੮੨॥

ਆਦਿ ਸੁਭਟਨੀ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ ॥

आदि सुभटनी सबद कहि रिपु अरि अंति बखान ॥

ਪਹਿਲਾ 'ਸੁਭਟਨੀ' (ਸੈਨਾ) ਸ਼ਬਦ ਕਹਿ ਕੇ, ਅੰਤ ਵਿਚ 'ਰਿਪੁ ਅਰਿ' ਪਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੪੮੩॥

नाम तुपक के होत है लीजहु समझ सुजान ॥४८३॥

(ਇਹ) ਨਾਮ ਤੁਪਕ ਦਾ ਬਣਦਾ ਹੈ। ਸੁਜਾਨੋ! ਸਮਝ ਲਵੋ ॥੪੮੩॥

ਰਥਿਨੀ ਆਦਿ ਉਚਾਰਿ ਕੈ ਮਥਨੀ ਮਥਨ ਬਖਾਨ ॥

रथिनी आदि उचारि कै मथनी मथन बखान ॥

ਪਹਿਲਾ 'ਰਥਿਨੀ' (ਰਥਾ ਵਾਲੀ ਸੈਨਾ) ਸ਼ਬਦ ਉਚਾਰ ਕੇ (ਫਿਰ) 'ਮਥਨੀ ਮਥਨ' ਕਹੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੪੮੪॥

नाम तुपक के होत है लीजहु समझ सुजान ॥४८४॥

(ਇਹ) ਤੁਪਕ ਦਾ ਨਾਮ ਹੁੰਦਾ ਹੈ। ਸੁਜਾਨੋ! ਸਮਝ ਲਵੋ ॥੪੮੪॥

ਸਬਦ ਸ੍ਯੰਦਨੀ ਆਦਿ ਕਹਿ ਰਿਪੁ ਅਰਿ ਬਹੁਰਿ ਬਖਾਨ ॥

सबद स्रयंदनी आदि कहि रिपु अरि बहुरि बखान ॥

ਪਹਿਲਾ 'ਸ੍ਯੰਦਨੀ' ਸ਼ਬਦ ਕਹਿ ਕੇ ਫਿਰ 'ਰਿਪੁ ਅਰਿ' ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੪੮੫॥

नाम तुपक के होत है लीजहु समझ सुजान ॥४८५॥

(ਇਹ) ਨਾਮ ਤੁਪਕ ਦਾ ਬਣਦਾ ਹੈ। ਸੁਜਾਨੋ! ਸਮਝ ਲਵੋ ॥੪੮੫॥

ਆਦਿ ਸਕਟਨੀ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ ॥

आदि सकटनी सबद कहि रिपु अरि अंति बखान ॥

ਪਹਿਲਾ 'ਸਕਟਨੀ' (ਗੱਡੇ ਵਾਲੀ ਸੈਨਾ) ਸ਼ਬਦ ਕਹਿ ਕੇ ਅੰਤ ਵਿਚ 'ਰਿਪੁ ਅਰਿ' ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਸਮਝ ਲੇਹੁ ਮਤਿਵਾਨ ॥੪੮੬॥

नाम तुपक के होत है समझ लेहु मतिवान ॥४८६॥

(ਇਹ) ਤੁਪਕ ਦਾ ਨਾਮ ਹੁੰਦਾ ਹੈ। ਵਿਦਵਾਨੋ! ਸਮਝ ਲਵੋ ॥੪੮੬॥

ਪ੍ਰਥਮ ਸਤ੍ਰੁਣੀ ਸਬਦ ਕਹਿ ਰਿਪੁ ਅਰਿ ਅੰਤਿ ਉਚਾਰ ॥

प्रथम सत्रुणी सबद कहि रिपु अरि अंति उचार ॥

ਪਹਿਲਾ 'ਸਤ੍ਰੁਣੀ' (ਵੈਰੀ ਦੀ ਸੈਨਾ) ਸ਼ਬਦ ਕਹਿ ਕੇ ਅੰਤ ਉਤੇ 'ਰਿਪੁ ਅਰਿ' ਪਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰ ॥੪੮੭॥

नाम तुपक के होत है लीजहु सुकबि सु धार ॥४८७॥

(ਇਹ) ਤੁਪਕ ਦਾ ਨਾਮ ਹੋ ਜਾਦਾ ਹੈ। ਕਵੀਓ! ਵਿਚਾਰ ਲਵੋ ॥੪੮੭॥

ਆਦਿ ਦੁਸਟਨੀ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ ॥

आदि दुसटनी सबद कहि रिपु अरि अंति बखान ॥

ਪਹਿਲਾ 'ਦੁਸਟਨੀ' ਸ਼ਬਦ ਕਹੋ। ਫਿਰ 'ਰਿਪੁ ਅਰਿ' ਸ਼ਬਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਪਛਾਨ ॥੪੮੮॥

नाम तुपक के होत है लीजहु चतुर पछान ॥४८८॥

(ਇਹ) ਤੁਪਕ ਦਾ ਨਾਮ ਬਣਦਾ ਹੈ। ਚਤੁਰੋ! ਵਿਚਾਰ ਕਰ ਲਵੋ ॥੪੮੮॥

ਅਸੁ ਕਵਚਨੀ ਆਦਿ ਕਹਿ ਰਿਪੁ ਅਰਿ ਅੰਤਿ ਉਚਾਰਿ ॥

असु कवचनी आदि कहि रिपु अरि अंति उचारि ॥

ਪਹਿਲਾ 'ਅਸੁ ਕਵਚਨੀ' (ਘੋੜਿਆਂ ਨੂੰ ਕਵਚ ਪਾਣ ਵਾਲੀ ਸੈਨਾ) ਕਹਿ ਕੇ ਫਿਰ ਅੰਤ ਤੇ 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਬਿਚਾਰ ॥੪੮੯॥

नाम तुपक के होत है लीजहु सुकबि बिचार ॥४८९॥

(ਇਹ) ਤੁਪਕ ਦਾ ਨਾਮ ਹੋ ਜਾਦਾ ਹੈ। ਕਵੀਓ! ਚੇਤੇ ਕਰ ਲਵੋ ॥੪੮੯॥

ਪ੍ਰਥਮ ਬਰਮਣੀ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ ॥

प्रथम बरमणी सबद कहि रिपु अरि अंति बखान ॥

ਪਹਿਲਾ 'ਬਰਮਣੀ' (ਕਵਚ ਧਾਰੀਆਂ ਵਾਲੀ ਸੈਨਾ) ਸ਼ਬਦ ਕਹਿ ਕੇ ਅੰਤ ਵਿਚ 'ਰਿਪੁ ਅਰਿ' ਉਚਾਰਨ ਕਰੋ।

ਨਾਮ ਤੁਪਕ ਕੇ ਹੋਤ ਹੈ ਚੀਨ ਲੇਹੁ ਬੁਧਿਵਾਨ ॥੪੯੦॥

नाम तुपक के होत है चीन लेहु बुधिवान ॥४९०॥

(ਇਹ) ਤੁਪਕ ਦਾ ਨਾਮ ਹੁੰਦਾ ਹੈ। ਸੂਝਵਾਨੋ! ਵਿਚਾਰ ਲਵੋ ॥੪੯੦॥

ਤਨੁਤ੍ਰਾਣਨੀ ਆਦਿ ਕਹਿ ਰਿਪੁ ਅਰਿ ਅੰਤਿ ਬਖਾਨ ॥

तनुत्राणनी आदि कहि रिपु अरि अंति बखान ॥

ਪਹਿਲਾ 'ਤਨੁਤ੍ਰਾਣਨੀ' (ਕਵਚ ਵਾਲੀ ਸੈਨਾ) ਕਹਿ ਕੇ (ਫਿਰ) ਅੰਤ ਤੇ 'ਰਿਪੁ ਅਰਿ' ਪਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੪੯੧॥

नाम तुपक के होत है लीजहु समझ सुजान ॥४९१॥

(ਇਹ) ਤੁਪਕ ਦਾ ਨਾਮ ਹੁੰਦਾ ਹੈ। ਸੂਝਵਾਨੋ! ਸੋਚ ਲਵੋ ॥੪੯੧॥

ਪ੍ਰਥਮ ਚਰਮਣੀ ਸਬਦ ਕਹਿ ਰਿਪੁ ਅਰਿ ਅੰਤਿ ਉਚਾਰਿ ॥

प्रथम चरमणी सबद कहि रिपु अरि अंति उचारि ॥

ਪਹਿਲਾ 'ਚਰਮਣੀ' (ਢਾਲਾ ਵਾਲੀ ਸੈਨਾ) ਸ਼ਬਦ ਕਹੋ, ਅੰਤ ਉਤੇ 'ਰਿਪੁ ਅਰਿ' ਉਚਾਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰ ॥੪੯੨॥

नाम तुपक के होत है लीजहु सुकबि सु धार ॥४९२॥

(ਇਹ) ਤੁਪਕ ਦਾ ਨਾਮ ਹੁੰਦਾ ਹੈ। ਕਵੀਓ! ਮਨ ਵਿਚ ਧਾਰਨ ਕਰ ਲਵੋ ॥੪੯੨॥

ਪ੍ਰਥਮ ਸਿਪਰਣੀ ਸਬਦ ਕਹਿ ਰਿਪੁ ਅਰਿ ਉਚਰਹੁ ਅੰਤਿ ॥

प्रथम सिपरणी सबद कहि रिपु अरि उचरहु अंति ॥

ਪਹਿਲਾ 'ਸਿਪਰਣੀ' (ਢਾਲਾ ਵਾਲੀ ਸੈਨਾ) ਸ਼ਬਦ ਕਹਿ ਕੇ (ਫਿਰ) ਅੰਤ ਉਤੇ 'ਰਿਪੁ ਅਰਿ' ਪਦ ਕਹੋ।

ਨਾਮ ਤੁਪਕ ਜੂ ਕੇ ਸਕਲ ਨਿਕਸਤ ਚਲਤ ਅਨੰਤ ॥੪੯੩॥

नाम तुपक जू के सकल निकसत चलत अनंत ॥४९३॥

(ਇਸ ਤਰ੍ਹਾ) ਤੁਪਕ ਦੇ ਅਨੰਤ ਨਾਮ ਬਣਦੇ ਜਾਣਗੇ ॥੪੯੩॥

ਸਬਦ ਸਲਣੀ ਆਦਿ ਕਹਿ ਰਿਪੁ ਅਰਿ ਪਦ ਕੈ ਦੀਨ ॥

सबद सलणी आदि कहि रिपु अरि पद कै दीन ॥

ਪਹਿਲਾ 'ਸਲਣੀ' (ਤੀਰ ਕਮਾਨਾ ਵਾਲੀ ਸੈਨਾ) ਸ਼ਬਦ ਕਹਿ ਕੇ, (ਫਿਰ) 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਸੁਘਰ ਲੀਜੀਅਹੁ ਚੀਨ ॥੪੯੪॥

नाम तुपक के होत है सुघर लीजीअहु चीन ॥४९४॥

ਇਹ ਤੁਪਕ ਦਾ ਨਾਮ ਬਣਦਾ ਹੈ। ਸੂਝਵਾਨੋ! ਸੋਚ ਲਵੋ ॥੪੯੪॥

ਪ੍ਰਥਮੈ ਚਕ੍ਰਣਿ ਸਬਦਿ ਕਹਿ ਰਿਪੁ ਅਰਿ ਪਦ ਕੇ ਦੀਨ ॥

प्रथमै चक्रणि सबदि कहि रिपु अरि पद के दीन ॥

ਪਹਿਲਾ 'ਚਕ੍ਰਣਿ' (ਚੱਕ੍ਰਾ ਵਾਲੀ ਸੈਨਾ) ਸ਼ਬਦ ਕਹਿ ਕੇ (ਫਿਰ) 'ਰਿਪੁ ਅਰਿ' ਪਦ ਜੋੜ ਦਿਓ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ ॥੪੯੫॥

नाम तुपक के होत है लीजहु समझ प्रबीन ॥४९५॥

ਇਹ ਤੁਪਕ ਦਾ ਨਾਮ ਹੁੰਦਾ ਹੈ। ਵਿਚਾਰਵਾਨੋ! ਸਮਝ ਲਵੋ ॥੪੯੫॥

ਆਦਿ ਖੜਗਨੀ ਸਬਦ ਕਹਿ ਰਿਪੁ ਅਰਿ ਅੰਤਿ ਉਚਾਰ ॥

आदि खड़गनी सबद कहि रिपु अरि अंति उचार ॥

ਪਹਿਲਾ 'ਖੜਗਨੀ' ਸ਼ਬਦ ਕਹਿ ਕੇ, ਫਿਰ ਅੰਤ ਤੇ 'ਰਿਪੁ ਅਰਿ' ਕਹੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰ ॥੪੯੬॥

नाम तुपक के होत है लीजहु सुकबि सु धार ॥४९६॥

ਇਹ ਨਾਮ ਤੁਪਕ ਦਾ ਬਣਦਾ ਹੈ। ਕਵੀ ਜਨੋ! ਵਿਚਾਰ ਕਰ ਲਵੋ ॥੪੯੬॥

ਅਸਿਨੀ ਆਦਿ ਉਚਾਰਿ ਕੈ ਰਿਪੁ ਅਰਿ ਅੰਤਿ ਬਖਾਨ ॥

असिनी आदि उचारि कै रिपु अरि अंति बखान ॥

ਪਹਿਲਾ 'ਅਸਿਨੀ' (ਤਲਵਾਰ ਧਾਰੀਆਂ ਵਾਲੀ ਸੈਨਾ) ਸ਼ਬਦ ਕਹਿ ਕੇ ਅੰਤ ਉਤੇ 'ਰਿਪੁ ਅਰਿ' ਸ਼ਬਦ ਰਖੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੪੯੭॥

नाम तुपक के होत है लीजहु समझ सुजान ॥४९७॥

(ਇਹ) ਤੁਪਕ ਦਾ ਨਾਮ ਹੁੰਦਾ ਹੈ। ਸੁਜਾਨੋ! ਜਾਣ ਲਵੋ ॥੪੯੭॥

ਨਿਸਤ੍ਰਿਸਨੀ ਉਚਾਰਿ ਕੈ ਰਿਪੁ ਅਰਿ ਅੰਤਿ ਬਖਾਨ ॥

निसतृसनी उचारि कै रिपु अरि अंति बखान ॥

(ਪਹਿਲਾ) 'ਨਿਸਤ੍ਰਿਸਨੀ' (ਤੀਹ ਉਂਗਲ ਲੰਬੀਆਂ ਤਲਵਾਰਾ ਵਾਲੀ ਸੈਨਾ) ਸ਼ਬਦ ਉਚਾਰ ਕੇ ਅੰਤ ਉਤੇ 'ਰਿਪੁ ਅਰਿ' ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਨਿਕਸਤ ਚਲਤ ਪ੍ਰਮਾਨ ॥੪੯੮॥

नाम तुपक के होत है निकसत चलत प्रमान ॥४९८॥

(ਇਹ) ਨਾਮ ਤੁਪਕ ਦੇ ਬਣਦੇ ਜਾਦੇ ਹਨ ॥੪੯੮॥

ਖਗਨੀ ਆਦਿ ਬਖਾਨਿ ਕੈ ਰਿਪੁ ਅਰਿ ਪਦ ਕੈ ਦੀਨ ॥

खगनी आदि बखानि कै रिपु अरि पद कै दीन ॥

ਪਹਿਲਾ 'ਖਗਨੀ' (ਖਗ, ਖੜਗ ਵਾਲੀ ਸੈਨਾ) ਸ਼ਬਦ ਕਹਿ ਕੇ (ਫਿਰ) 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ ॥੪੯੯॥

नाम तुपक के होत है लीजहु समझ प्रबीन ॥४९९॥

(ਇਹ) ਤੁਪਕ ਦਾ ਨਾਮ ਬਣਦਾ ਹੈ। ਸੁਜਾਨੋ! ਸਮਝ ਲਵੋ ॥੪੯੯॥

ਸਸਤ੍ਰ ਏਸ੍ਰਣੀ ਆਦਿ ਕਹਿ ਰਿਪੁ ਅਰਿ ਪਦ ਕੈ ਦੀਨ ॥

ससत्र एस्रणी आदि कहि रिपु अरि पद कै दीन ॥

ਪਹਿਲਾ 'ਸਸਤ੍ਰ ਏਸ੍ਰਣੀ' (ਸ਼ਸਤ੍ਰਾ ਦੇ ਸੁਆਮੀਆਂ ਦੀ ਸੈਨਾ) ਪਦ ਕਹਿ ਕੇ ਫਿਰ 'ਰਿਪੁ ਅਰਿ' ਸ਼ਬਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ ॥੫੦੦॥

नाम तुपक के होत है लीजहु समझ प्रबीन ॥५००॥

(ਇਹ) ਤੁਪਕ ਦਾ ਨਾਮ ਹੁੰਦਾ ਹੈ। ਪ੍ਰਬੀਨੋ! ਵਿਚਾਰ ਕਰ ਲਵੋ ॥੫੦੦॥

ਸਸਤ੍ਰ ਰਾਜਨੀ ਆਦਿ ਕਹਿ ਰਿਪੁ ਅਰਿ ਅੰਤਿ ਉਚਾਰ ॥

ससत्र राजनी आदि कहि रिपु अरि अंति उचार ॥

ਪਹਿਲਾ 'ਸਸਤ੍ਰ ਰਾਜਨੀ' (ਖੜਗ ਧਾਰੀ ਸੈਨਾ) ਕਹਿ ਕੇ ਅੰਤ ਉਤੇ 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਬਿਚਾਰ ॥੫੦੧॥

नाम तुपक के होत है लीजहु सुकबि बिचार ॥५०१॥

(ਇਹ) ਤੁਪਕ ਦਾ ਨਾਮ ਬਣ ਜਾਵੇਗਾ। ਕਵੀਓ! ਵਿਚਾਰ ਲਵੋ ॥੫੦੧॥

ਸਸਤ੍ਰ ਰਾਟਨੀ ਆਦਿ ਕਹਿ ਰਿਪੁ ਅਰਿ ਅੰਤਿ ਬਖਾਨ ॥

ससत्र राटनी आदि कहि रिपु अरि अंति बखान ॥

ਪਹਿਲਾ 'ਸਸਤ੍ਰ ਰਾਟਨੀ' (ਖੜਗਧਾਰੀਆਂ ਦੀ ਸੈਨਾ) ਸ਼ਬਦ ਕਹਿ ਕੇ (ਫਿਰ) ਅੰਤ ਉਤੇ 'ਰਿਪੁ ਅਰਿ' ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਪ੍ਰਮਾਨ ॥੫੦੨॥

नाम तुपक के होत है लीजहु चतुर प्रमान ॥५०२॥

(ਇਹ) ਨਾਮ ਤੁਪਕ ਦਾ ਹੈ। ਪ੍ਰਬੀਨੋ! ਵਿਚਾਰ ਲਵੋ ॥੫੦੨॥

ਆਦਿ ਸੈਫਨੀ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ ॥

आदि सैफनी सबद कहि रिपु अरि अंति बखान ॥

ਪਹਿਲਾ 'ਸੈਫਨੀ' (ਸੈਫਧਾਰੀ ਸੈਨਾ) ਸ਼ਬਦ ਕਹਿ ਕੇ, ਅੰਤ ਉਤੇ 'ਰਿਪੁ ਅਰਿ' ਸ਼ਬਦ ਕਹੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੫੦੩॥

नाम तुपक के होत है लीजहु समझ सुजान ॥५०३॥

(ਇਹ) ਨਾਮ ਤੁਪਕ ਦਾ ਬਣਦਾ ਹੈ। ਸੁਜਾਨ ਲੋਕੋ! ਸਮਝ ਲਵੋ ॥੫੦੩॥

ਆਦਿ ਤੇਗਨੀ ਸਬਦ ਕਹਿ ਰਿਪੁ ਅਰਿ ਪਦ ਕੈ ਦੀਨ ॥

आदि तेगनी सबद कहि रिपु अरि पद कै दीन ॥

ਪਹਿਲਾ 'ਤੇਗਨੀ' (ਤੇਗਾ ਵਾਲੀ ਸੈਨਾ) ਸ਼ਬਦ ਕਹਿ ਕੇ (ਫਿਰ) 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ ॥੫੦੪॥

नाम तुपक के होत है लीजहु समझ प्रबीन ॥५०४॥

(ਇਹ) ਤੁਪਕ ਦਾ ਨਾਮ ਬਣਦਾ ਹੈ। ਪ੍ਰਬੀਨੋ! ਸਮਝ ਲਵੋ ॥੫੦੪॥

ਆਦਿ ਕ੍ਰਿਪਾਨਨਿ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ ॥

आदि कृपाननि सबद कहि रिपु अरि अंति बखान ॥

ਪਹਿਲਾ 'ਕ੍ਰਿਪਾਨਨਿ' (ਕ੍ਰਿਪਾਨਾ ਵਾਲੀ ਫੌਜ) ਸ਼ਬਦ ਕਹਿ ਕੇ ਫਿਰ ਅੰਤ ਉਤੇ 'ਰਿਪੁ ਅਰਿ' ਸ਼ਬਦ ਜੋੜ ਦਿਓ।

ਨਾਮ ਤੁਪਕ ਹੋਤ ਹੈ ਲੀਜਹੁ ਚਤੁਰ ਪ੍ਰਮਾਨ ॥੫੦੫॥

नाम तुपक होत है लीजहु चतुर प्रमान ॥५०५॥

(ਇਹ) ਨਾਮ ਤੁਪਕ ਦਾ ਬਣਦਾ ਹੈ। ਚਤੁਰ ਲੋਗੋ! ਸੋਚ ਲਵੋ ॥੫੦੫॥

ਸਮਸੇਰਣੀ ਉਚਾਰਿ ਕੈ ਰਿਪੁ ਅਰਿ ਅੰਤਿ ਬਖਾਨ ॥

समसेरणी उचारि कै रिपु अरि अंति बखान ॥

ਪਹਿਲਾ 'ਸਮਸੇਰਣੀ' (ਸ਼ਮਸ਼ੀਰਾ ਵਾਲੀ ਸੈਨਾ) ਪਦ ਉਚਾਰ ਕੇ (ਫਿਰ) ਅੰਤ ਉਤੇ 'ਰਿਪੁ ਅਰਿ' ਪਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਚਤੁਰ ਚਿਤ ਮਹਿ ਜਾਨ ॥੫੦੬॥

नाम तुपक के होत है चतुर चित महि जान ॥५०६॥

(ਇਹ) ਤੁਪਕ ਦਾ ਨਾਮ ਹੈ। ਵਿਦਵਾਨੋ! ਸਮਝ ਲਵੋ ॥੫੦੬॥

ਆਦਿ ਖੰਡਨੀ ਸਬਦ ਕਹਿ ਰਿਪੁ ਅਰਿ ਬਹੁਰਿ ਉਚਾਰਿ ॥

आदि खंडनी सबद कहि रिपु अरि बहुरि उचारि ॥

ਪਹਿਲਾ 'ਖੰਡਨੀ' (ਖੰਡੇਧਾਰੀ ਸੈਨਾ) ਸ਼ਬਦ ਕਹਿ ਕੇ ਫਿਰ 'ਰਿਪੁ ਅਰਿ' ਪਦ ਕਹੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰ ॥੫੦੭॥

नाम तुपक के होत है लीजहु सुकबि सु धार ॥५०७॥

(ਇਹ) ਨਾਮ ਤੁਪਕ ਦਾ ਹੁੰਦਾ ਹੈ। ਕਵੀਓ! ਵਿਚਾਰ ਕਰ ਲਵੋ ॥੫੦੭॥

ਖਲਖੰਡਨ ਪਦ ਆਦਿ ਕਹਿ ਰਿਪੁ ਅਰਿ ਪਦ ਕੈ ਦੀਨ ॥

ਖਲਖੰਡਨ ਪਦ ਆਦਿ ਕਹਿ ਰਿਪੁ ਅਰਿ ਪਦ ਕੈ ਦੀਨ ॥

ਪਹਿਲਾ 'ਖਲਖੰਡਨਿ' (ਖਲਾ ਦਾ ਖੰਡਨ ਕਰਨ ਵਾਲੀ, ਖੜਗ) ਪਦ ਕਹੋ। (ਫਿਰ) 'ਰਿਪੁ ਅਰਿ' ਸ਼ਬਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ ॥੫੦੮॥

नाम तुपक के होत है लीजहु समझ प्रबीन ॥५०८॥

(ਇਹ) ਤੁਪਕ ਦਾ ਨਾਮ ਹੁੰਦਾ ਹੈ। ਪ੍ਰਬੀਨੋ! ਵਿਚਾਰ ਕਰ ਲਵੋ ॥੫੦੮॥

ਕਵਚਾਤਕਨੀ ਆਦਿ ਕਹਿ ਰਿਪੁ ਅਰਿ ਅੰਤਿ ਉਚਾਰ ॥

कवचातकनी आदि कहि रिपु अरि अंति उचार ॥

ਪਹਿਲਾ 'ਕਵਚਾਤਕਨੀ' (ਕਵਚ ਨੂੰ ਤੋੜਨ ਵਾਲੀ ਤਲਵਾਰ ਧਾਰੀ ਸੈਨਾ) ਕਹਿ ਕੇ ਅੰਤ ਉਤੇ 'ਰਿਪੁ ਅਰਿ' ਪਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰ ॥੫੦੯॥

नाम तुपक के होत है लीजहु सुकबि सु धार ॥५०९॥

(ਇਹ) ਤੁਪਕ ਦਾ ਨਾਮ ਹੋ ਜਾਏਗਾ। ਕਵੀਓ! ਵਿਚਾਰ ਲਵੋ ॥੫੦੯॥

ਧਾਰਾਧਰਨੀ ਆਦਿ ਕਹਿ ਰਿਪੁ ਅਰਿ ਪਦ ਕੇ ਦੀਨ ॥

धाराधरनी आदि कहि रिपु अरि पद के दीन ॥

ਪਹਿਲਾ 'ਧਾਰਾਧਰਨੀ' (ਧਾਰਦਾਰ ਤਲਵਾਰਾ ਨੂੰ ਧਾਰਨ ਕਰਨ ਵਾਲੀ ਸੈਨਾ) ਸ਼ਬਦ ਕਹਿ ਕੇ ਫਿਰ 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ ॥੫੧੦॥

नाम तुपक के होत है लीजहु समझ प्रबीन ॥५१०॥

(ਇਹ) ਤੁਪਕ ਦਾ ਨਾਮ ਬਣਦਾ ਹੈ। ਪ੍ਰਬੀਨੋ! ਸਮਝ ਲਵੋ ॥੫੧੦॥

ਕਵਚ ਤਾਪਨੀ ਆਦਿ ਕਹਿ ਰਿਪੁ ਅਰਿ ਪਦ ਕੈ ਦੀਨ ॥

कवच तापनी आदि कहि रिपु अरि पद कै दीन ॥

ਪਹਿਲਾ 'ਕਵਚ ਤਾਪਨੀ' ਪਦ ਕਹਿ ਕੇ (ਫਰ) 'ਰਿਪੁ ਅਰਿ' ਸ਼ਬਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਚਤੁਰ ਲੀਜੀਅਹੁ ਚੀਨ ॥੫੧੧॥

नाम तुपक के होत है चतुर लीजीअहु चीन ॥५११॥

(ਇਹ) ਨਾਮ ਤੁਪਕ ਦਾ ਬਣਦਾ ਹੈ। ਸਮਝਦਾਰੋ! ਸੋਚ ਕਰ ਲਵੋ ॥੫੧੧॥

ਤਨੁ ਤ੍ਰਾਣਿ ਅਰਿ ਆਦਿ ਕਹਿ ਰਿਪੁ ਅਰਿ ਅੰਤਿ ਬਖਾਨ ॥

तनु त्राणि अरि आदि कहि रिपु अरि अंति बखान ॥

ਪਹਿਲਾ 'ਤਨੁ ਤ੍ਰਾਣਿ ਅਰਿ' (ਕਵਚਾ ਦੀ ਵੈਰਨ ਸੈਨਾ) ਪਦ ਕਹਿ ਕੇ (ਫਿਰ) ਅੰਤ ਉਤੇ 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਚਤੁਰ ਲੀਜੀਅਹੁ ਜਾਨ ॥੫੧੨॥

नाम तुपक के होत है चतुर लीजीअहु जान ॥५१२॥

(ਇਹ) ਤੁਪਕ ਦਾ ਨਾਮ ਬਣਦਾ ਹੈ। ਚਤੁਰ ਪੁਰਸ਼ੋ! ਸਮਝ ਲਵੋ ॥੫੧੨॥

ਕਵਚ ਘਾਤਨੀ ਆਦਿ ਕਹਿ ਰਿਪੁ ਅਰਿ ਅੰਤਿ ਬਖਾਨ ॥

कवच घातनी आदि कहि रिपु अरि अंति बखान ॥

ਪਹਿਲਾ 'ਕਵਚ ਘਾਤਨੀ' ਸ਼ਬਦ ਕਹਿ ਕੇ, ਅੰਤ ਉਤੇ 'ਰਿਪੁ ਅਰਿ' ਸ਼ਬਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਪ੍ਰਮਾਨ ॥੫੧੩॥

नाम तुपक के होत है लीजहु चतुर प्रमान ॥५१३॥

(ਇਹ) ਨਾਮ ਤੁਪਕ ਦਾ ਬਣਦਾ ਹੈ। ਚਤੁਰ ਲੋਗੋ! ਵਿਚਾਰ ਲਵੋ ॥੫੧੩॥

ਦੁਸਟ ਦਾਹਨੀ ਆਦਿ ਕਹਿ ਰਿਪੁ ਅਰਿ ਸਬਦ ਬਖਾਨ ॥

दुसट दाहनी आदि कहि रिपु अरि सबद बखान ॥

ਪਹਿਲਾ 'ਦੁਸਟ ਦਾਹਨੀ' (ਦੁਸਟਾ ਨੂੰ ਸਾੜਨ ਵਾਲੀ ਸੈਨਾ) (ਸ਼ਬਦ) ਕਹਿ ਦਿਓ, (ਫਿਰ) 'ਰਿਪੁ ਅਰਿ' ਪਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੫੧੪॥

नाम तुपक के होत है लीजहु समझ सुजान ॥५१४॥

(ਇਹ) ਨਾਮ ਤੁਪਕ ਦਾ ਹੈ। ਸੁਜਾਨੋ! ਵਿਚਾਰ ਲਵੋ ॥੫੧੪॥

ਦੁਰਜਨ ਦਰਨੀ ਆਦਿ ਕਹਿ ਰਿਪੁ ਅਰਿ ਅੰਤਿ ਉਚਾਰ ॥

दुरजन दरनी आदि कहि रिपु अरि अंति उचार ॥

ਪਹਿਲਾ 'ਦੁਰਜਨ ਦਰਨੀ' (ਵੈਰੀ ਦਲ ਨੂੰ ਦਲਣ ਵਾਲੀ ਸੈਨਾ) ਸ਼ਬਦ ਕਹਿ ਕੇ ਅੰਤ ਉਤੇ 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਜਾਨੁ ਚਤੁਰ ਨਿਰਧਾਰ ॥੫੧੫॥

नाम तुपक के होत है जानु चतुर निरधार ॥५१५॥

(ਇਹ) ਨਾਮ ਤੁਪਕ ਦਾ ਹੁੰਦਾ ਹੈ। ਸੂਝਵਾਨੋ! ਜਾਣ ਲਵੋ ॥੫੧੫॥

ਦੁਰਜਨ ਦਬਕਨੀ ਆਦਿ ਕਹਿ ਰਿਪੁ ਅਰਿ ਪਦ ਕੈ ਦੀਨ ॥

दुरजन दबकनी आदि कहि रिपु अरि पद कै दीन ॥

ਪਹਿਲਾ 'ਦੁਰਜਨ ਦਬਕਨੀ' ਸ਼ਬਦ ਕਹਿ ਕੇ (ਫਿਰ) 'ਰਿਪੁ ਅਰਿ' ਪਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ ॥੫੧੬॥

नाम तुपक के होत है लीजहु समझ प्रबीन ॥५१६॥

(ਇਹ) ਤੁਪਕ ਦਾ ਨਾਮ ਹੁੰਦਾ ਹੈ। ਪ੍ਰਬੀਨੋ! ਸਮਝ ਲਵੋ ॥੫੧੬॥

ਦੁਸਟ ਚਰਬਨੀ ਆਦਿ ਕਹਿ ਰਿਪੁ ਅਰਿ ਅੰਤਿ ਬਖਾਨ ॥

दुसट चरबनी आदि कहि रिपु अरि अंति बखान ॥

ਪਹਿਲਾ 'ਦੁਸਟ ਚਰਬਨੀ' ਸ਼ਬਦ ਕਹਿ ਕੇ (ਫਿਰ) ਅੰਤ ਤੇ 'ਰਿਪੁ ਅਰਿ' ਸ਼ਬਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਪਛਾਨ ॥੫੧੭॥

नाम तुपक के होत है लीजहु चतुर पछान ॥५१७॥

(ਇਹ) ਨਾਮ ਤੁਪਕ ਦਾ ਹੈ। ਵਿਦਵਾਨੋ! ਪਛਾਣ ਲਵੋ ॥੫੧੭॥

ਬੀਰ ਬਰਜਨੀ ਆਦਿ ਕਹਿ ਰਿਪੁ ਅਰਿ ਪਦ ਕੈ ਦੀਨ ॥

बीर बरजनी आदि कहि रिपु अरि पद कै दीन ॥

ਪਹਿਲਾ 'ਬੀਰ ਬਰਜਨੀ' (ਸੂਰਮੇ ਨੂੰ ਰੋਕ ਕੇ ਰਖਣ ਵਾਲੀ ਸੈਨਾ) ਸ਼ਬਦ ਕਹਿ ਕੇ, (ਫਿਰ) 'ਰਿਪੁ ਅਰਿ' ਸ਼ਬਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ ॥੫੧੮॥

नाम तुपक के होत है लीजहु समझ प्रबीन ॥५१८॥

(ਇਹ) ਤੁਪਕ ਦਾ ਨਾਮ ਬਣਦਾ ਹੈ। ਪ੍ਰਬੀਨੋ! ਸਮਝ ਲਵੋ ॥੫੧੮॥

ਬਾਰ ਬਰਜਨੀ ਆਦਿ ਕਹਿ ਰਿਪੁਣੀ ਅੰਤ ਬਖਾਨ ॥

बार बरजनी आदि कहि रिपुणी अंत बखान ॥

ਪਹਿਲਾ 'ਬਾਰ ਬਰਜਨੀ' (ਵੈਰੀ ਦਾ ਵਾਰ ਰੋਕਣ ਵਾਲੀ ਸੈਨਾ) ਕਹਿ ਕੇ, ਅੰਤ ਉਤੇ 'ਰਿਪੁਣੀ' (ਵੈਰਨ) ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਪਛਾਨ ॥੫੧੯॥

नाम तुपक के होत है लीजहु चतुर पछान ॥५१९॥

(ਇਹ) ਤੁਪਕ ਦਾ ਨਾਮ ਬਣਦਾ ਹੈ। ਚਤੁਰ ਲੋਗੋ! ਪਛਾਣ ਲਵੋ ॥੫੧੯॥

ਬਿਸਿਖ ਬਰਖਨੀ ਆਦਿ ਕਹਿ ਰਿਪੁ ਅਰਿ ਪਦ ਕੈ ਦੀਨ ॥

बिसिख बरखनी आदि कहि रिपु अरि पद कै दीन ॥

ਪਹਿਲਾ 'ਬਿਸਿਖ ਬਰਖਨੀ' ਸ਼ਬਦ ਕਹਿ ਕੇ, (ਫਿਰ) 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਚਤੁਰ ਲੀਜੀਅਹੁ ਚੀਨ ॥੫੨੦॥

नाम तुपक के होत है चतुर लीजीअहु चीन ॥५२०॥

(ਇਹ) ਨਾਮ ਤੁਪਕ ਦਾ ਬਣਦਾ ਹੈ। ਸਮਝਦਾਰ ਪੁਰਸ਼ੋ! ਵਿਚਾਰ ਕਰ ਲਵੋ ॥੫੨੦॥

ਬਾਨ ਦਾਇਨੀ ਆਦਿ ਕਹਿ ਰਿਪੁ ਅਰਿ ਪਦ ਕੈ ਦੀਨ ॥

बान दाइनी आदि कहि रिपु अरि पद कै दीन ॥

ਪਹਿਲਾ 'ਬਾਨ ਦਾਇਨੀ' ਪਦ ਕਹਿ ਕੇ ਫਿਰ 'ਰਿਪੁ ਅਰਿ' ਸ਼ਬਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ ॥੫੨੧॥

नाम तुपक के होत है लीजहु समझ प्रबीन ॥५२१॥

(ਇਹ) ਨਾਮ ਤੁਪਕ ਦਾ ਹੈ। ਪ੍ਰਬੀਨੋ! ਸੋਚ ਲਵੋ ॥੫੨੧॥

ਬਿਸਿਖ ਬ੍ਰਿਸਟਨੀ ਆਦਿ ਕਹਿ ਰਿਪੁ ਅਰਿ ਅੰਤਿ ਉਚਾਰਿ ॥

बिसिख बृसटनी आदि कहि रिपु अरि अंति उचारि ॥

ਪਹਿਲਾ 'ਬਿਸਿਖ ਬ੍ਰਿਸਟਨੀ' (ਬਾਣ ਬਰਖਾ ਕਰਨ ਵਾਲੀ ਸੈਨਾ) ਪਦ ਕਹਿ ਕੇ (ਫਿਰ) 'ਰਿਪੁ ਅਰਿ' ਅੰਤ ਉਤੇ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁਧਾਰਿ ॥੫੨੨॥

नाम तुपक के होत है लीजहु सुकबि सुधारि ॥५२२॥

(ਇਹ) ਨਾਮ ਤੁਪਕ ਦਾ ਹੁੰਦਾ ਹੈ। ਕਵੀਓ! ਵਿਚਾਰ ਕਰ ਲਵੋ ॥੫੨੨॥

ਪਨਜ ਪ੍ਰਹਾਰਨਿ ਆਦਿ ਕਹਿ ਰਿਪੁ ਅਰਿ ਅੰਤਿ ਉਚਾਰਿ ॥

पनज प्रहारनि आदि कहि रिपु अरि अंति उचारि ॥

ਪਹਿਲਾ 'ਪਨਜ ਪ੍ਰਹਾਰਨਿ' (ਬਾਣ ਚਲਾਉਣ ਵਾਲੀ ਸੈਨਾ) ਪਦ ਕਹਿ ਕੇ (ਫਿਰ) 'ਰਿਪੁ ਅਰਿ' ਅੰਤ ਉਤੇ ਉਚਾਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਬਿਚਾਰ ॥੫੨੩॥

नाम तुपक के होत है लीजहु सुकबि बिचार ॥५२३॥

(ਇਹ) ਨਾਮ ਤੁਪਕ ਦਾ ਹੈ। ਕਵੀਓ! ਮਨ ਵਿਚ ਵਿਚਾਰ ਕਰ ਲਵੋ ॥੫੨੩॥

ਧਨੁਨੀ ਆਦਿ ਉਚਾਰੀਐ ਰਿਪੁ ਅਰਿ ਅੰਤਿ ਉਚਾਰਿ ॥

धनुनी आदि उचारीऐ रिपु अरि अंति उचारि ॥

ਪਹਿਲਾ 'ਧਨੁਨੀ' (ਧਨੁਸ਼ ਨਾਲ ਬਾਣ ਚਲਾਉਣ ਵਾਲੀ ਸੈਨਾ) ਸ਼ਬਦ ਕਹਿ ਕੇ ਅੰਤ ਉਤੇ 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਬਿਚਾਰ ॥੫੨੪॥

नाम तुपक के होत है लीजहु सुकबि बिचार ॥५२४॥

(ਇਹ) ਤੁਪਕ ਦਾ ਨਾਮ ਬਣਦਾ ਹੈ। ਕਵੀਓ! ਸਮਝ ਲਵੋ ॥੫੨੪॥

ਪ੍ਰਥਮ ਧਨੁਖਨੀ ਸਬਦ ਕਹਿ ਰਿਪੁ ਅਰਿ ਪਦ ਕੈ ਦੀਨ ॥

प्रथम धनुखनी सबद कहि रिपु अरि पद कै दीन ॥

ਪਹਿਲਾ 'ਧਨੁਖਨੀ' (ਧਨੁਸ਼ ਨਾਲ ਤੀਰ ਚਲਾਉਣ ਵਾਲੀ) ਸ਼ਬਦ ਕਹਿ ਕੇ ਫਿਰ 'ਰਿਪੁ ਅਰਿ' ਪਦ ਜੋੜ ਦਿਓ।

ਨਾਮ ਤੁਪਕ ਕੇ ਹੋਤ ਹੈ ਸੁਘਰ ਲੀਜੀਅਹੁ ਚੀਨ ॥੫੨੫॥

नाम तुपक के होत है सुघर लीजीअहु चीन ॥५२५॥

(ਇਹ) ਨਾਮ ਤੁਪਕ ਦਾ ਬਣਦਾ ਹੈ। ਸੁਘੜ ਲੋਗੋ! ਸਮਝ ਲਵੋ ॥੫੨੫॥

ਕੋਅੰਡਨੀ ਆਦਿ ਉਚਾਰੀਐ ਰਿਪੁ ਅਰਿ ਪਦ ਕੈ ਦੀਨ ॥

कोअंडनी आदि उचारीऐ रिपु अरि पद कै दीन ॥

ਪਹਿਲਾ 'ਕੋਅੰਡਨੀ' (ਧਨੁਸ਼ ਧਾਰੀਆਂ ਦੀ ਸੈਨਾ) (ਸ਼ਬਦ) ਕਹਿ ਕੇ (ਫਿਰ) 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ ॥੫੨੬॥

नाम तुपक के होत है लीजहु समझ प्रबीन ॥५२६॥

ਇਹ ਤੁਪਕ ਦਾ ਨਾਮ ਬਣਦਾ ਹੈ। ਪ੍ਰਬੀਨੋ! ਸਮਝ ਲਵੋ ॥੫੨੬॥

ਬਾਣਾਗ੍ਰਜਨੀ ਆਦਿ ਕਹਿ ਰਿਪੁ ਅਰਿ ਪਦ ਕੌ ਦੇਹੁ ॥

बाणाग्रजनी आदि कहि रिपु अरि पद कौ देहु ॥

ਪਹਿਲਾ 'ਬਾਣਾਗ੍ਰਜਨੀ' (ਬਾਣ-ਕਮਾਨ ਧਾਰਨ ਵਾਲੀ ਸੈਨਾ) (ਸ਼ਬਦ) ਕਹਿ ਕੇ ਫਿਰ 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਚੀਨ ਚਤੁਰ ਚਿਤ ਲੇਹੁ ॥੫੨੭॥

नाम तुपक के होत है चीन चतुर चित लेहु ॥५२७॥

(ਇਹ) ਤੁਪਕ ਦਾ ਨਾਮ ਬਣ ਜਾਵੇਗਾ। ਸੁਜਾਨੋ! ਸਮਝ ਲਵੋ ॥੫੨੭॥

ਬਾਣ ਪ੍ਰਹਰਣੀ ਆਦਿ ਕਹਿ ਰਿਪੁ ਅਰਿ ਪਦ ਕੈ ਦੀਨ ॥

बाण प्रहरणी आदि कहि रिपु अरि पद कै दीन ॥

ਪਹਿਲਾ 'ਬਾਣ ਪ੍ਰਹਰਣੀ' (ਬਾਣਾ ਦਾ ਪ੍ਰਹਾਰ ਕਰਨ ਵਾਲੀ ਸੈਨਾ) ਕਹਿ ਕੇ (ਫਿਰ) 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਸੁਘਰ ਲੀਜੀਅਹੁ ਚੀਨ ॥੫੨੮॥

नाम तुपक के होत है सुघर लीजीअहु चीन ॥५२८॥

(ਇਹ) ਨਾਮ ਤੁਪਕ ਦਾ ਬਣ ਜਾਵੇਗਾ। ਸੁਘੜੋ! ਸਮਝ ਲਵੋ ॥੫੨੮॥

ਆਦਿ ਉਚਰਿ ਪਦ ਬਾਣਨੀ ਰਿਪੁ ਅਰਿ ਅੰਤਿ ਉਚਾਰ ॥

आदि उचरि पद बाणनी रिपु अरि अंति उचार ॥

ਪਹਿਲਾ 'ਬਾਣਨੀ' ਪਦ ਦਾ ਉਚਾਰਨ ਕਰੋ, ਅੰਤ ਉਤੇ 'ਰਿਪੁ ਅਰਿ' ਸ਼ਬਦ ਦਾ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਬਿਚਾਰ ॥੫੨੯॥

नाम तुपक के होत है लीजहु सुकबि बिचार ॥५२९॥

(ਇਹ) ਤੁਪਕ ਦਾ ਨਾਮ ਬਣਦਾ ਹੈ। ਕਵੀਓ! ਵਿਚਾਰ ਕਰ ਲਵੋ ॥੫੨੯॥

ਬਿਸਿਖ ਪਰਨਨੀ ਆਦਿ ਕਹਿ ਰਿਪੁ ਪਦ ਅੰਤਿ ਬਖਾਨ ॥

बिसिख परननी आदि कहि रिपु पद अंति बखान ॥

ਪਹਿਲਾ 'ਬਿਸਿਖ ਪਰਨਨੀ' (ਬਾਣ ਉਡਾਉਣ ਵਾਲੀ ਸੈਨਾ) ਸ਼ਬਦ ਕਹਿ ਕੇ (ਫਿਰ) ਅੰਤ ਉਤੇ 'ਰਿਪੁ' ਪਦ ਜੋੜੋ। (

ਨਾਮ ਤੁਪਕ ਕੇ ਹੋਤ ਹੈ ਚੀਨਹੁ ਚਤੁਰ ਪ੍ਰਮਾਨ ॥੫੩੦॥

नाम तुपक के होत है चीनहु चतुर प्रमान ॥५३०॥

ਇਹ) ਤੁਪਕ ਦਾ ਨਾਮ ਬਣਦਾ ਹੈ। ਚਤੁਰੋ! ਸਮਝ ਲਵੋ ॥੫੩੦॥

ਬਿਸਿਖਨਿ ਆਦਿ ਬਖਾਨਿ ਕੈ ਰਿਪੁ ਪਦ ਅੰਤਿ ਉਚਾਰ ॥

बिसिखनि आदि बखानि कै रिपु पद अंति उचार ॥

ਪਹਿਲਾ 'ਬਿਸਿਖਨਿ' (ਬਾਣ ਚਲਾਉਣ ਵਾਲੀ ਸੈਨਾ) ਸ਼ਬਦ ਕਹਿ ਕੇ (ਫਿਰ) 'ਰਿਪੁ' ਪਦ ਅੰਤ ਉਤੇ ਰਖੋ।

ਨਾਮ ਤੁਪਕ ਕੇ ਹੋਤ ਹੈ ਚੀਨਹੁ ਚਤੁਰ ਅਪਾਰ ॥੫੩੧॥

नाम तुपक के होत है चीनहु चतुर अपार ॥५३१॥

(ਇਹ) ਤੁਪਕ ਦਾ ਨਾਮ ਬਣੇਗਾ। ਚਤੁਰੋ! ਚੰਗੀ ਤਰ੍ਹਾ ਸਮਝ ਲਵੋ ॥੫੩੧॥

ਸੁਭਟ ਘਾਇਨੀ ਆਦਿ ਕਹਿ ਰਿਪੁ ਅਰਿ ਅੰਤਿ ਉਚਾਰ ॥

सुभट घाइनी आदि कहि रिपु अरि अंति उचार ॥

ਪਹਿਲਾ 'ਸੁਭਟ ਘਾਇਨੀ' (ਯੋਧਿਆਂ ਨੂੰ ਮਾਰਨ ਵਾਲੀ ਸੈਨਾ) ਕਹਿ ਕੇ (ਫਿਰ) ਅੰਤ ਉਤੇ 'ਰਿਪੁ ਅਰਿ' ਪਦ ਜੋੜ ਦਿਓ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਸੁ ਧਾਰ ॥੫੩੨॥

नाम तुपक के होत है लीजहु चतुर सु धार ॥५३२॥

(ਇਹ) ਤੁਪਕ ਦਾ ਨਾਮ ਹੁੰਦਾ ਹੈ। ਚਤੁਰੋ! ਵਿਚਾਰ ਕਰ ਲਵੋ ॥੫੩੨॥

ਸਤ੍ਰੁ ਸੰਘਰਣੀ ਆਦਿ ਕਹਿ ਰਿਪੁ ਅਰਿ ਅੰਤਿ ਉਚਾਰ ॥

सत्रु संघरणी आदि कहि रिपु अरि अंति उचार ॥

ਪਹਿਲਾ 'ਸਤ੍ਰੁ ਸੰਘਰਣੀ' ਪਦ ਕਹਿ ਕੇ (ਫਿਰ) ਅੰਤ ਉਤੇ 'ਰਿਪੁ ਅਰਿ' ਉਚਾਰਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰ ॥੫੩੩॥

नाम तुपक के होत है लीजहु सुकबि सु धार ॥५३३॥

(ਇਹ) ਤੁਪਕ ਦਾ ਨਾਮ ਬਣ ਜਾਏਗਾ। ਕਵੀਓ! ਮਨ ਵਿਚ ਧਾਰਨ ਕਰ ਲਵੋ ॥੫੩੩॥

ਪਨਜ ਪ੍ਰਹਰਣੀ ਆਦਿ ਕਹਿ ਰਿਪੁ ਅਰਿ ਅੰਤਿ ਬਖਾਨ ॥

पनज प्रहरणी आदि कहि रिपु अरि अंति बखान ॥

ਪਹਿਲਾ 'ਪਨਜ ਪ੍ਰਹਰਣੀ' ਸ਼ਬਦ ਕਹਿ ਕੇ, (ਫਿਰ) 'ਰਿਪੁ ਅਰਿ' ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੫੩੪॥

नाम तुपक के होत है लीजहु समझ सुजान ॥५३४॥

(ਇਹ) ਨਾਮ ਤੁਪਕ ਦਾ ਬਣ ਜਾਏਗਾ। ਸੁਜਾਨੋ! ਸਮਝ ਲਵੋ ॥੫੩੪॥

ਕੋਅੰਡਜ ਦਾਇਨਿ ਉਚਰਿ ਰਿਪੁ ਅਰਿ ਬਹੁਰਿ ਬਖਾਨ ॥

कोअंडज दाइनि उचरि रिपु अरि बहुरि बखान ॥

ਪਹਿਲਾ 'ਕੋਅੰਡਜ ਦਾਇਨਿ' (ਬਾਣ ਚਲਾਣ ਵਾਲੀ ਸੈਨਾ) ਕਹਿ ਕੇ, ਫਿਰ 'ਰਿਪੁ ਅਰਿ' ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੫੩੫॥

नाम तुपक के होत है लीजहु समझ सुजान ॥५३५॥

(ਇਹ) ਤੁਪਕ ਦਾ ਨਾਮ ਬਣਦਾ ਹੈ। ਸੁਜਾਨ ਲੋਗੋ! ਵਿਚਾਰ ਲਵੋ ॥੫੩੫॥

ਆਦਿ ਨਿਖੰਗਨੀ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ ॥

आदि निखंगनी सबद कहि रिपु अरि अंति बखान ॥

ਪਹਿਲਾ 'ਨਿਖੰਗਨੀ' (ਬਾਣ ਚਲਾਣ ਵਾਲੀ ਸੈਨਾ) ਸ਼ਬਦ ਕਹਿ ਕੇ, (ਫਿਰ) ਅੰਤ ਉਤੇ 'ਰਿਪੁ ਅਰਿ' ਦਾ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਘਰ ਪਛਾਨ ॥੫੩੬॥

नाम तुपक के होत है लीजहु सुघर पछान ॥५३६॥

(ਇਹ) ਤੁਪਕ ਦਾ ਨਾਮ ਹੋ ਜਾਏਗਾ। ਸੁਜਾਨੋ! ਸਮਝ ਲਵੋ ॥੫੩੬॥

ਪ੍ਰਥਮ ਪਤ੍ਰਣੀ ਪਦ ਉਚਰਿ ਰਿਪੁ ਅਰਿ ਅੰਤਿ ਉਚਾਰ ॥

ਪ੍ਰਥਮ ਪਤ੍ਰਣੀ ਪਦ ਉਚਰਿ ਰਿਪੁ ਅਰਿ ਅੰਤਿ ਉਚਾਰ ॥

ਪਹਿਲਾ 'ਪਤ੍ਰਣੀ' (ਬਾਣ ਚਲਾਣ ਵਾਲੀ ਸੈਨਾ) ਪਦ ਉਚਾਰ ਕੇ, (ਫਿਰ) ਅੰਤ ਉਤੇ 'ਰਿਪੁ ਅਰਿ' ਜੋੜ ਦਿਓ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰ ॥੫੩੭॥

नाम तुपक के होत है लीजहु सुकबि सु धार ॥५३७॥

(ਇਹ) ਨਾਮ ਤੁਪਕ ਦਾ ਬਣ ਜਾਏਗਾ। ਕਵੀਓ! ਮਨ ਵਿਚ ਧਾਰਨ ਕਰ ਲਵੋ ॥੫੩੭॥

ਪ੍ਰਥਮ ਪਛਣੀ ਸਬਦ ਕਹਿ ਰਿਪੁ ਅਰਿ ਪਦ ਕੌ ਦੇਹੁ ॥

प्रथम पछणी सबद कहि रिपु अरि पद कौ देहु ॥

ਪਹਿਲਾ 'ਪਛਣੀ' (ਬਾਣ ਚਲਾਣ ਵਾਲੀ ਸੈਨਾ) ਸ਼ਬਦ ਕਹਿ ਕੇ, (ਫਿਰ) 'ਰਿਪੁ ਅਰਿ' ਪਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਚੀਨ ਚਤੁਰ ਚਿਤਿ ਲੇਹੁ ॥੫੩੮॥

नाम तुपक के होत है चीन चतुर चिति लेहु ॥५३८॥

(ਇਹ) ਤੁਪਕ ਦਾ ਨਾਮ ਬਣ ਜਾਏਗਾ। ਸੂਝਵਾਨੋ! ਵਿਚਾਰ ਕਰ ਲਵੋ ॥੫੩੮॥

ਪ੍ਰਥਮ ਪਤ੍ਰਣੀ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ ॥

प्रथम पत्रणी सबद कहि रिपु अरि अंति बखान ॥

ਪਹਿਲਾ 'ਪਤ੍ਰਣੀ' ਸ਼ਬਦ ਕਹਿ ਕੇ, (ਫਿਰ) ਅੰਤ ਉਤੇ 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜੀਅਹੁ ਸੁਘਰ ਪਛਾਨ ॥੫੩੯॥

नाम तुपक के होत है लीजीअहु सुघर पछान ॥५३९॥

(ਇਹ) ਤੁਪਕ ਦਾ ਨਾਮ ਬਣ ਜਾਏਗਾ। ਸੁਘੜੋ! ਪਛਾਣ ਲਵੋ ॥੫੩੯॥

ਪਰਿਣੀ ਆਦਿ ਉਚਾਰਿ ਕੈ ਰਿਪੁ ਅਰਿ ਬਹੁਰਿ ਬਖਾਨ ॥

परिणी आदि उचारि कै रिपु अरि बहुरि बखान ॥

ਪਹਿਲਾ 'ਪਰਿਣੀ' ਸ਼ਬਦ ਉਚਾਰ ਕੇ, ਫਿਰ 'ਰਿਪੁ ਅਰਿ' ਪਦ ਦਾ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਚੀਨਹੁ ਚਤੁਰ ਪ੍ਰਮਾਨ ॥੫੪੦॥

नाम तुपक के होत है चीनहु चतुर प्रमान ॥५४०॥

(ਇਹ) ਨਾਮ ਤੁਪਕ ਦਾ ਹੁੰਦਾ ਹੈ। ਚਤੁਰ ਲੋਕ ਮਨ ਵਿਚ ਵਿਚਾਰ ਕਰ ਲੈਣ ॥੫੪੦॥

ਪੰਖਣਿ ਆਦਿ ਉਚਾਰਿ ਕੈ ਰਿਪੁ ਅਰਿ ਬਹੁਰਿ ਉਚਾਰਿ ॥

पंखणि आदि उचारि कै रिपु अरि बहुरि उचारि ॥

ਪਹਿਲਾ 'ਖੰਖਣਿ' ਸ਼ਬਦ ਕਹਿ ਕੇ ਫਿਰ 'ਰਿਪੁ ਅਰਿ' ਪਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰ ॥੫੪੧॥

नाम तुपक के होत है लीजहु सुकबि सु धार ॥५४१॥

(ਇਹ) ਤੁਪਕ ਦਾ ਨਾਮ ਹੋ ਜਾਏਗਾ। ਕਵੀਓ! ਵਿਚਾਰ ਕਰ ਲਵੋ ॥੫੪੧॥

ਪਤ੍ਰਣਿ ਆਦਿ ਬਖਾਨਿ ਕੈ ਰਿਪੁ ਅਰਿ ਅੰਤਿ ਉਚਾਰਿ ॥

पत्रणि आदि बखानि कै रिपु अरि अंति उचारि ॥

ਪਹਿਲਾ 'ਪਤ੍ਰਣਿ' ਸ਼ਬਦ ਬਖਾਨ ਕਰ ਕੇ, (ਫਿਰ) ਅੰਤ ਵਿਚ 'ਰਿਪੁ ਅਰਿ' ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਬਿਚਾਰ ॥੫੪੨॥

नाम तुपक के होत है लीजहु चतुर बिचार ॥५४२॥

(ਇਹ) ਤੁਪਕ ਦਾ ਨਾਮ ਬਣ ਜਾਏਗਾ। ਚਤੁਰੋ! ਵਿਚਾਰ ਕਰ ਲਵੋ ॥੫੪੨॥

ਨਭਚਰਿ ਆਦਿ ਬਖਾਨਿ ਕੈ ਰਿਪੁ ਅਰਿ ਅੰਤਿ ਉਚਾਰਿ ॥

नभचरि आदि बखानि कै रिपु अरि अंति उचारि ॥

ਪਹਿਲਾ 'ਨਭਚਰਿ' (ਆਕਾਸ਼ ਵਿਚ ਉਡਣ ਵਾਲੇ ਬਾਣਾ ਨਾਲ ਸੁਸਜਿਤ ਸੈਨਾ) ਪਦ ਕਹਿ ਕੇ (ਫਿਰ) ਅੰਤ ਉਤੇ 'ਰਿਪੁ ਅਰਿ' ਸ਼ਬਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰਿ ॥੫੪੩॥

नाम तुपक के होत है लीजहु सुकबि सु धारि ॥५४३॥

(ਇਹ) ਤੁਪਕ ਦਾ ਨਾਮ ਹੋ ਜਾਏਗਾ। ਕਵੀ ਜਨੋ! ਸਮਝ ਲਵੋ ॥੫੪੩॥

ਰਥਨੀ ਆਦਿ ਉਚਾਰਿ ਕੈ ਰਿਪੁ ਅਰਿ ਅੰਤਿ ਉਚਾਰਿ ॥

रथनी आदि उचारि कै रिपु अरि अंति उचारि ॥

ਪਹਿਲਾ 'ਰਥਨੀ' (ਰਥਾ ਵਾਲੀ ਸੈਨਾ) ਕਹਿ ਕੇ (ਫਿਰ) ਅੰਤ ਤੇ 'ਰਿਪੁ ਅਰਿ' ਜੋੜ ਦਿਓ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਬਿਚਾਰ ॥੫੪੪॥

नाम तुपक के होत है लीजहु चतुर बिचार ॥५४४॥

(ਇਹ) ਤੁਪਕ ਦਾ ਨਾਮ ਬਣ ਜਾਏਗਾ। ਸੁਝਵਾਨੋ! ਵਿਚਾਰ ਕਰ ਲਵੋ ॥੫੪੪॥

ਸਕਟਨਿ ਆਦਿ ਉਚਾਰੀਐ ਰਿਪੁ ਅਰਿ ਪਦ ਕੇ ਦੀਨ ॥

सकटनि आदि उचारीऐ रिपु अरि पद के दीन ॥

ਪਹਿਲਾ 'ਸਕਟਨਿ' (ਗਡਿਆਂ ਵਾਲੀ ਸੈਨਾ) ਸ਼ਬਦ ਕਹਿ ਕੇ (ਫਿਰ) 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ ॥੫੪੫॥

नाम तुपक के होत है लीजहु समझ प्रबीन ॥५४५॥

(ਇਹ) ਤੁਪਕ ਦਾ ਨਾਮ ਬਣਦਾ ਹੈ। ਪ੍ਰਬੀਨੋ, ਸਮਝ ਲਵੋ ॥੫੪੫॥

ਰਥਣੀ ਆਦਿ ਬਖਾਨਿ ਕੈ ਰਿਪੁ ਅਰਿ ਅੰਤਿ ਉਚਾਰਿ ॥

रथणी आदि बखानि कै रिपु अरि अंति उचारि ॥

ਪਹਿਲਾ 'ਰਥਣੀ' (ਰਥਾ ਵਾਲੀ ਸੈਨਾ) (ਸ਼ਬਦ) ਕਹਿ ਕੇ, (ਮਗਰੋਂ) ਅੰਤ ਤੇ 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰ ॥੫੪੬॥

नाम तुपक के होत है लीजहु सुकबि सु धार ॥५४६॥

(ਇਹ) ਤੁਪਕ ਦਾ ਨਾਮ ਬਣ ਜਾਏਗਾ। ਕਵੀਓ! ਮਨ ਵਿਚ ਧਾਰ ਲਵੋ ॥੫੪੬॥

ਆਦਿ ਸਬਦ ਕਹਿ ਸ੍ਯੰਦਨੀ ਰਿਪੁ ਅਰਿ ਅੰਤਿ ਉਚਾਰ ॥

आदि सबद कहि स्यंदनी रिपु अरि अंति उचार ॥

ਪਹਿਲਾ 'ਸ੍ਯੰਦਨੀ' ਸ਼ਬਦ ਕਹਿ ਕੇ ਫਿਰ ਅੰਤ ਵਿਚ 'ਰਿਪੁ ਅਰਿ' ਪਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰ ॥੫੪੭॥

नाम तुपक के होत है लीजहु सुकबि सु धार ॥५४७॥

(ਇਹ) ਤੁਪਕ ਦਾ ਨਾਮ ਹੋਵੇਗਾ। ਕਵੀ ਇਸ ਨੂੰ ਚਿਤ ਵਿਚ ਰਖ ਲੈਣ ॥੫੪੭॥

ਪਟਨੀ ਆਦਿ ਬਖਾਨਿ ਕੈ ਰਿਪੁ ਅਰਿ ਅੰਤ ਉਚਾਰ ॥

पटनी आदि बखानि कै रिपु अरि अंत उचार ॥

ਪਹਿਲਾ 'ਪਟਨੀ' (ਪਟਿਸ ਸ਼ਸਤ੍ਰ ਨਾਲ ਸੱਜਿਤ ਸੈਨਾ) ਕਹਿ ਕੇ, (ਫਿਰ) ਅੰਤ ਉਤੇ 'ਰਿਪੁ ਅਰਿ' ਜੋੜ ਦਿਓ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਬਿਚਾਰ ॥੫੪੮॥

नाम तुपक के होत है लीजहु चतुर बिचार ॥५४८॥

(ਇਹ) ਨਾਮ ਤੁਪਕ ਦਾ ਬਣ ਜਾਏਗਾ। ਕਵੀਓ! ਵਿਚਾਰ ਕਰ ਲਵੋ ॥੫੪੮॥

ਆਦਿ ਬਸਤ੍ਰਣੀ ਸਬਦ ਕਹਿ ਰਿਪੁ ਅਰਿ ਅੰਤਿ ਬਖਾਨ ॥

आदि बसत्रणी सबद कहि रिपु अरि अंति बखान ॥

ਪਹਿਲਾ 'ਬਸਤ੍ਰਣੀ' (ਤੰਬੂਆਂ ਵਿਚ ਰਹਿਣ ਵਾਲੀ ਸੈਨਾ) ਸ਼ਬਦ ਕਹਿ ਕੇ ਅੰਤ ਵਿਚ 'ਰਿਪੁ ਅਰਿ' ਪਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਚੀਨ ਲੇਹੁ ਮਤਿਵਾਨ ॥੫੪੯॥

नाम तुपक के होत है चीन लेहु मतिवान ॥५४९॥

(ਇਹ) ਤੁਪਕ ਦਾ ਨਾਮ ਹੋ ਜਾਏਗਾ। ਬੁੱਧੀਮਾਨੋ! ਸਮਝ ਲਵੋ ॥੫੪੯॥

ਬਿਯੂਹਨਿ ਆਦਿ ਬਖਾਨੀਐ ਰਿਪੁ ਅਰਿ ਅੰਤਿ ਉਚਾਰ ॥

बियूहनि आदि बखानीऐ रिपु अरि अंति उचार ॥

ਪਹਿਲਾ 'ਬਿਯੂਹਨਿ' (ਵ੍ਯੂਹ ਵਾਲੀ ਸੈਨਾ) (ਸ਼ਬਦ) ਕਹਿ ਕੇ, (ਫਿਰ) ਅੰਤ ਵਿਚ 'ਰਿਪੁ ਅਰਿ' ਦਾ ਉਚਾਰਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਬਿਚਾਰ ॥੫੫੦॥

नाम तुपक के होत है लीजहु चतुर बिचार ॥५५०॥

(ਇਹ) ਤੁਪਕ ਦਾ ਨਾਮ ਹੁੰਦਾ ਹੈ। ਚਤੁਰੋ! ਵਿਚਾਰ ਕਰ ਲਵੋ ॥੫੫੦॥

ਬਜ੍ਰਣਿ ਆਦਿ ਬਖਾਨਿ ਕੈ ਰਿਪੁ ਅਰਿ ਅੰਤਿ ਉਚਾਰ ॥

बज्रणि आदि बखानि कै रिपु अरि अंति उचार ॥

ਪਹਿਲਾ 'ਬਜ੍ਰਣਿ' (ਪੱਥਰ ਦੇ ਗੋਲਿਆਂ ਵਾਲੀ ਸੈਨਾ) ਪਦ ਕਹਿ ਕੇ (ਫਿਰ) ਅੰਤ ਵਿਚ 'ਰਿਪੁ ਅਰਿ' ਪਦ ਉਚਾਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰ ॥੫੫੧॥

नाम तुपक के होत है लीजहु सुकबि सु धार ॥५५१॥
(ਇਹ) ਤੁਪਕ ਦਾ ਨਾਮ ਹੋ ਜਾਏਗਾ। ਕਵੀਓ! ਮਨ ਵਿਚ ਧਾਰਨ ਕਰ ਲਵੋ ॥੫੫੧॥

ਬਲਣੀ ਆਦਿ ਬਖਾਨੀਐ ਰਿਪੁ ਅਰਿ ਅੰਤਿ ਉਚਾਰ ॥
बलणी आदि बखानीऐ रिपु अरि अंति उचार ॥
ਪਹਿਲਾ 'ਬਲਣੀ' (ਬਲਮਾ ਵਾਲੀ ਸੈਨਾ) ਪਦ ਕਹਿ ਕੇ, ਅੰਤ ਤੇ 'ਰਿਪੁ ਅਰਿ' (ਸਬਦ) ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਬਿਚਾਰ ॥੫੫੨॥
नाम तुपक के होत है लीजहु सुकबि बिचार ॥५५२॥
(ਇਹ) ਤੁਪਕ ਦਾ ਨਾਮ ਬਣ ਜਾਏਗਾ। ਕਵੀਓ! ਵਿਚਾਰ ਲਵੋ ॥੫੫੨॥

ਦਲਣੀ ਆਦਿ ਉਚਾਰਿ ਕੈ ਮਲਣੀ ਪਦ ਪੁਨਿ ਦੇਹੁ ॥
दलणी आदि उचारि कै मलणी पद पुनि देहु ॥
ਪਹਿਲਾ 'ਦਲਣੀ' (ਖੰਭਾ ਵਾਲੇ ਬਾਣਾ ਵਾਲੀ ਸੈਨਾ) ਪਦ ਕਹਿ ਕੇ, ਫਿਰ 'ਮਲਣੀ' ਸ਼ਬਦ ਕਹੋ।

ਨਾਮ ਤੁਪਕ ਕੇ ਹੋਤ ਹੈ ਚੀਨ ਚਤੁਰ ਚਿਤਿ ਲੇਹੁ ॥੫੫੩॥
नाम तुपक के होत है चीन चतुर चिति लेहु ॥५५३॥
(ਇਹ) ਨਾਮ ਤੁਪਕ ਦਾ ਹੈ। ਸਮਝਦਾਰੋ! ਵਿਚਾਰ ਲਵੋ ॥੫੫੩॥

ਬਾਦਿਤ੍ਰਣੀ ਬਖਾਨਿ ਕੈ ਅੰਤਿ ਸਬਦ ਅਰਿ ਦੇਹੁ ॥
बादित्रणी बखानि कै अंति सबद अरि देहु ॥
ਪਹਿਲਾ 'ਬਾਦਿਤ੍ਰਣੀ' (ਵਾਜਿਆਂ ਵਾਲੀ ਸੈਨਾ) ਕਹਿ ਕੇ ਅੰਤ ਉਤੇ 'ਅਰਿ' ਸ਼ਬਦ ਰਖੋ।

ਨਾਮ ਤੁਪਕ ਕੇ ਹੋਤ ਹੈ ਚੀਨ ਚਤੁਰ ਚਿਤਿ ਲੇਹੁ ॥੫੫੪॥
नाम तुपक के होत है चीन चतुर चिति लेहु ॥५५४॥
(ਇਹ) ਤੁਪਕ ਦਾ ਨਾਮ ਬਣ ਜਾਏਗਾ। ਚਤੁਰ ਲੋਗੋ! ਚਿਤ ਵਿਚ ਸੋਚ ਲਵੋ ॥੫੫੪॥

ਆਦਿ ਨਾਦਨੀ ਸਬਦ ਕਹਿ ਰਿਪੁ ਅਰਿ ਅੰਤਿ ਉਚਾਰ ॥
आदि नादनी सबद कहि रिपु अरि अंति उचार ॥

ਪਹਿਲਾ 'ਨਾਦਨੀ' (ਸੰਖਾ ਵਾਲੀ ਸੈਨਾ) ਸ਼ਬਦ ਕਹਿ ਕੇ (ਫਿਰ) ਅੰਤ ਉਤੇ 'ਰਿਪੁ ਅਰਿ' (ਸ਼ਬਦ) ਉਚਾਰੋ।

ਨਾਮ ਤੁਪਕ ਕੇ ਹੋਤ ਹੈ ਚੀਨਹੁ ਚਤੁਰ ਅਪਾਰ ॥੫੫੫॥

नाम तुपक के होत है चीनहु चतुर अपार ॥५५५॥

(ਇਹ) ਤੁਪਕ ਦਾ ਨਾਮ ਬਣੇਗਾ। ਸਮਝਵਾਨੋ! ਸੋਚ ਲਵੋ ॥੫੫੫॥

ਦੁੰਦਭਿ ਧਰਨੀ ਆਦਿ ਕਹਿ ਰਿਪੁ ਅਰਿ ਅੰਤਿ ਬਖਾਨ ॥

दुँदभि धरनी आदि कहि रिपु अरि अंति बखान ॥

ਪਹਿਲਾ 'ਦੁੰਦਭਿ ਧਰਨੀ' (ਨਗਾਰੇ ਧਾਰਨ ਕਰਨ ਵਾਲੀ ਸੈਨਾ) ਪਦ ਜੋੜ ਕੇ, (ਫਿਰ) ਅੰਤ ਉਤੇ 'ਰਿਪੁ ਅਰਿ' ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੫੫੬॥

नाम तुपक के होत है लीजहु समझ सुजान ॥५५६॥

(ਇਹ) ਤੁਪਕ ਦਾ ਨਾਮ ਹੋ ਜਾਏਗਾ। ਸੁਜਾਨੋ! ਸਮਝ ਲਵੋ ॥੫੫੬॥

ਦੁੰਦਭਨੀ ਪਦ ਪ੍ਰਥਮ ਕਹਿ ਰਿਪੁ ਅਰਿ ਅੰਤਿ ਉਚਾਰ ॥

दुँदभनी पद प्रथम कहि रिपु अरि अंति उचार ॥

ਪਹਿਲਾ 'ਦੁੰਦਭਨੀ' (ਨਗਾਰਿਆਂ ਵਾਲੀ ਸੈਨਾ) ਪਦ ਕਹਿ ਕੇ, ਅੰਤ ਉਤੇ 'ਰਿਪੁ ਅਰਿ' ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰ ॥੫੫੭॥

नाम तुपक के होत है लीजहु सुकबि सु धार ॥५५७॥

(ਇਹ) ਤੁਪਕ ਦਾ ਨਾਮ ਬਣੇਗਾ। ਕਵੀਓ! ਵਿਚਾਰ ਲਵੋ ॥੫੫੭॥

ਨਾਦ ਨਾਦਨੀ ਆਦਿ ਕਹਿ ਰਿਪੁ ਅਰਿ ਅੰਤਿ ਉਚਾਰ ॥

नाद नादनी आदि कहि रिपु अरि अंति उचार ॥

ਪਹਿਲਾ 'ਨਾਦ ਨਾਦਨੀ' (ਸੰਖਾ ਵਾਲੀ ਸੈਨਾ) ਸ਼ਬਦ ਕਹਿ ਕੇ, (ਫਿਰ) ਅੰਤ ਵਿਚ 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਬਿਚਾਰ ॥੫੫੮॥

नाम तुपक के होत है लीजहु सुकबि बिचार ॥५५८॥

(ਇਹ) ਨਾਮ ਤੁਪਕ ਦਾ ਹੋਵੇਗਾ। ਕਵੀਓ! ਵਿਚਾਰ ਲਵੋ ॥੫੫੮॥

ਦੁੰਦਭਿ ਧੁਨਨੀ ਆਦਿ ਕਹਿ ਰਿਪੁ ਅਰਿ ਅੰਤਿ ਉਚਾਰ ॥

दुँदभि धुननी आदि कहि रिपु अरि अंति उचार ॥

ਪਹਿਲਾ 'ਦੁੰਦਭਿ ਧੁਨਨੀ' (ਧੌਂਸਿਆਂ ਦੀ ਧੁਨ ਵਾਲੀ ਸੈਨਾ) ਕਹਿ ਕੇ, (ਫਿਰ) ਅੰਤ ਉਤੇ 'ਰਿਪੁ ਅਰਿ' (ਸ਼ਬਦ) ਜੋੜੋ।

ਨਾਮ ਤੁਪਕ ਕੇ ਹੋਤ ਹੈ ਸਮਝਹੁ ਸੁਘਰ ਅਪਾਰ ॥੫੫੯॥

नाम तुपक के होत है समझहु सुघर अपार ॥५५९॥

(ਇਹ) ਤੁਪਕ ਦਾ ਨਾਮ ਬਣ ਜਾਏਗਾ। ਬੁੱਧੀਮਾਨੋ! ਵਿਚਾਰ ਕਰ ਲਵੋ ॥੫੫੯॥

ਆਦਿ ਭੇਰਣੀ ਸਬਦ ਕਹਿ ਰਿਪੁ ਪਦ ਬਹੁਰਿ ਬਖਾਨ ॥

आदि भेरणी सबद कहि रिपु पद बहुरि बखान ॥

ਪਹਿਲਾ 'ਭੇਰਣੀ' (ਭੇਰੀ ਦੀ ਧੁਨ ਕਰਨ ਵਾਲੀ ਸੈਨਾ) ਕਹਿ ਕੇ, ਫਿਰ 'ਰਿਪੁ ਅਰਿ' ਸ਼ਬਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਚੀਨ ਲੇਹੁ ਬੁਧਿਵਾਨ ॥੫੬੦॥

नाम तुपक के होत है चीन लेहु बुधिवान ॥५६०॥

(ਇਹ) ਤੁਪਕ ਦਾ ਨਾਮ ਬਣ ਜਾਵੇਗਾ। ਚਤੁਰ ਪੁਰਸ਼ੋ! ਨਿਸ਼ਚੇ ਕਰ ਲਵੋ ॥੫੬੦॥

ਦੁੰਦਭਿ ਘੋਖਨ ਆਦਿ ਕਹਿ ਰਿਪੁ ਅਰਿ ਅੰਤਿ ਉਚਾਰ ॥

दुँदभि घोखन आदि कहि रिपु अरि अंति उचार ॥

ਪਹਿਲਾ 'ਦੁੰਦਭਿ ਘੋਖਨ' (ਧੌਂਸਿਆਂ ਦੀ ਗੂੰਜ ਕਰਨ ਵਾਲੀ ਸੈਨਾ) ਕਹਿ ਕੇ, 'ਰਿਪੁ ਅਰਿ' (ਸ਼ਬਦ) ਜੋੜੋ।

ਨਾਮ ਤੁਪਕ ਕੇ ਹੋਤ ਹੈ ਚੀਨ ਚਤੁਰ ਨਿਰਧਾਰ ॥੫੬੧॥

नाम तुपक के होत है चीन चतुर निरधार ॥५६१॥

(ਇਹ) ਤੁਪਕ ਦਾ ਨਾਮ ਬਣ ਜਾਵੇਗਾ। ਚਤੁਰ ਪੁਰਸ਼ੋ! ਨਿਸ਼ਚੇ ਕਰ ਲਵੋ ॥੫੬੧॥

ਨਾਦਾਨਿਸਨੀ ਆਦਿ ਕਹਿ ਰਿਪੁ ਅਰਿ ਬਹੁਰਿ ਬਖਾਨ ॥

नादानिसनी आदि कहि रिपु अरि बहुरि बखान ॥

ਪਹਿਲਾ 'ਨਾਦਾਨਿਸਨੀ' (ਨਾਦ ਦਾ ਸੁਰ ਕਢਣ ਵਾਲੀ ਸੈਨਾ) ਸ਼ਬਦ ਕਹਿ ਕੇ, ਫਿਰ 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਕਰੀਅਹੁ ਚਤੁਰ ਪ੍ਰਮਾਨ ॥੫੬੨॥

नाम तुपक के होत है करीअहु चतुर प्रमान ॥५६२॥

(ਇਹ) ਤੁਪਕ ਦਾ ਨਾਮ ਬਣ ਜਾਏਗਾ। ਚਤੁਰ ਪੁਰਸ਼ ਨਿਸ਼ਚੇ ਕਰ ਲੈਣ ॥੫੬੨॥

ਆਨਿਕਨੀ ਪਦ ਆਦਿ ਕਹਿ ਰਿਪੁ ਪਦ ਬਹੁਰਿ ਬਖਾਨ ॥

आनिकनी पद आदि कहि रिपु पद बहुरि बखान ॥

ਪਹਿਲਾ 'ਆਨਿਕਨੀ' (ਨਗਾਰਿਆਂ ਵਾਲੀ ਸੈਨਾ) ਪਦ ਕਹਿ ਕੇ, ਫਿਰ 'ਰਿਪੁ' ਸ਼ਬਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੫੬੩॥

नाम तुपक के होत है लीजहु समझ सुजान ॥५६३॥

(ਇਹ) ਤੁਪਕ ਦਾ ਨਾਮ ਬਣਦਾ ਹੈ। ਸੁਜਾਨ ਲੋਕੋ! ਸਮਝ ਲਵੋ ॥੫੬੩॥

ਪ੍ਰਥਮ ਢਾਲਨੀ ਸਬਦ ਕਹਿ ਰਿਪੁ ਅਰਿ ਅੰਤਿ ਉਚਾਰ ॥

प्रथम ढालनी सबद कहि रिपु अरि अंति उचार ॥

ਪਹਿਲਾ 'ਢਾਲਨੀ' (ਢਾਲਾ ਵਾਲੀ ਸੈਨਾ) ਸ਼ਬਦ ਕਹਿ ਕੇ, (ਫਿਰ) ਅੰਤ ਉਤੇ 'ਰਿਪੁ ਅਰਿ' ਸ਼ਬਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਬਿਚਾਰ ॥੫੬੪॥

नाम तुपक के होत है लीजहु समझ बिचार ॥५६४॥

(ਇਹ) ਤੁਪਕ ਦਾ ਨਾਮ ਬਣ ਜਾਏਗਾ। ਵਿਚਾਰ ਕਰ ਲਵੋ ॥੫੬੪॥

ਢਢਨੀ ਆਦਿ ਉਚਾਰਿ ਕੈ ਰਿਪੁ ਪਦ ਬਹੁਰੋ ਦੇਹੁ ॥

ढढनी आदि उचारि कै रिपु पद बहुरो देहु ॥

ਪਹਿਲਾ 'ਢਢਨੀ' (ਢਢਾ ਵਾਲੀ ਸੈਨਾ) ਪਦ ਉਚਾਰ ਕੇ, ਫਿਰ 'ਰਿਪੁ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਚੀਨ ਚਤੁਰ ਚਿਤਿ ਲੇਹੁ ॥੫੬੫॥

नाम तुपक के होत है चीन चतुर चिति लेहु ॥५६५॥

(ਇਹ) ਤੁਪਕ ਦਾ ਨਾਮ ਬਣ ਜਾਏਗਾ। ਸਿਆਣੇ ਚਿਤ ਵਿਚ ਧਾਰ ਲੈਣ ॥੫੬੫॥

ਸੰਖਨਿਸਨੀ ਆਦਿ ਕਹਿ ਰਿਪੁ ਅਰਿ ਬਹੁਰਿ ਉਚਾਰ ॥

संखनिसनी आदि कहि रिपु अरि बहुरि उचार ॥

ਪਹਿਲਾ 'ਸੰਖਨਿਸਨੀ' (ਸੰਖ ਵਜਾਣ ਵਾਲੀ ਸੈਨਾ) ਕਹਿ ਕੇ, ਫਿਰ 'ਰਿਪੁ ਅਰਿ' ਉਚਾਰਨ ਕਰ ਦਿਓ।

ਨਾਮ ਤੁਪਕ ਕੇ ਹੋਤ ਹੈ ਚੀਨ ਚਤੁਰ ਨਿਰਧਾਰ ॥੫੬੬॥

नाम तुपक के होत है चीन चतुर निरधार ॥५६६॥

(ਇਹ) ਤੁਪਕ ਦਾ ਨਾਮ ਹੋਵੇਗਾ, ਸਿਆਣੇ ਚਿਤ ਵਿਚ ਧਾਰਨ ਕਰ ਲੈਣ ॥੫੬੬॥

ਸੰਖ ਸਬਦਨੀ ਆਦਿ ਕਹਿ ਰਿਪੁ ਅਰਿ ਅੰਤਿ ਉਚਾਰ ॥

संख सबदनी आदि कहि रिपु अरि अंति उचार ॥

ਪਹਿਲਾ 'ਸੰਖ ਸਬਦਨੀ' (ਸੰਖ ਸ਼ਬਦ ਕਰਨ ਵਾਲੀ ਸੈਨਾ) ਕਹਿ ਕੇ ਫਿਰ 'ਰਿਪੁ ਅਰਿ' ਅੰਤ ਉਤੇ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਸੁ ਧਾਰ ॥੫੬੭॥

नाम तुपक के होत है लीजहु चतुर सु धार ॥५६७॥

(ਇਹ) ਤੁਪਕ ਦਾ ਨਾਮ ਹੋ ਜਾਏਗਾ। ਚਤੁਰ ਪੁਰਸ਼ ਧਾਰਨ ਕਰ ਲੈਣ ॥੫੬੭॥

ਸੰਖ ਨਾਦਨੀ ਆਦਿ ਕਹਿ ਰਿਪੁ ਅਰਿ ਅੰਤਿ ਬਖਾਨ ॥

संख नादनी आदि कहि रिपु अरि अंति बखान ॥

ਪਹਿਲਾ 'ਸੰਖ ਨਾਦਨੀ' (ਸੰਖ ਸਦੀ ਧੁਨੀ ਕਰਨ ਵਾਲੀ ਸੈਨਾ) ਕਹਿ ਕੇ, (ਫਿਰ) ਅੰਤ ਉਤੇ 'ਰਿਪੁ ਅਰਿ' ਕਥਨ ਕਰ ਦਿਓ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੫੬੮॥

नाम तुपक के होत है लीजहु समझ सुजान ॥५६८॥

(ਇਹ) ਨਾਮ ਤੁਪਕ ਦਾ ਹੈ। ਸੁਜਾਨੋ! ਸਮਝ ਲਵੋ ॥੫੬੮॥

ਸਿੰਘ ਨਾਦਨੀ ਆਦਿ ਕਹਿ ਰਿਪੁ ਅਰਿ ਅੰਤਿ ਉਚਾਰ ॥

सिंघ नादनी आदि कहि रिपु अरि अंति उचार ॥

ਪਹਿਲਾ 'ਸਿੰਘ ਨਾਦਨੀ' ਸ਼ਬਦ ਕਹਿ ਕੇ, (ਫਿਰ) ਅੰਤ ਉਤੇ 'ਰਿਪੁ ਅਰਿ' ਸ਼ਬਦ ਕਹੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰ ॥੫੬੯॥

नाम तुपक के होत है लीजहु सुकबि सु धार ॥५६९॥

(ਇਹ) ਨਾਮ ਤੁਪਕ ਦਾ ਹੋ ਜਾਏਗਾ। ਕਵੀ ਇਸ ਨੂੰ ਸਮਝ ਲੈਣ ॥੫੬੯॥

ਪਲ ਭਛਿ ਨਾਦਨਿ ਆਦਿ ਕਹਿ ਰਿਪੁ ਅਰਿ ਅੰਤਿ ਬਖਾਨ ॥

पल भछि नादनि आदि कहि रिपु अरि अंति बखान ॥

ਪਹਿਲਾ 'ਪਲ ਭਛਿ ਨਾਦਨਿ' (ਰਣ ਸਿੰਘਿਆਂ ਵਾਲੀ ਸੈਨਾ) ਕਹਿ ਕੇ, (ਫਿਰ) ਅੰਤ ਵਿਚ 'ਰਿਪੁ ਅਰਿ' ਸ਼ਬਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਚਤੁਰ ਚਿਤ ਪਹਿਚਾਨ ॥੫੭੦॥

नाम तुपक के होत है चतुर चित पहिचान ॥५७०॥

(ਇਹ) ਤੁਪਕ ਦਾ ਨਾਮ ਬਣ ਜਾਵੇਗਾ। ਸਮਝਦਾਰ ਲੋਕ ਚਿਤ ਵਿਚ ਪਛਾਣ ਲੈਣ ॥੫੭੦॥

ਬਿਆਘ੍ਰ ਨਾਦਨੀ ਆਦਿ ਕਹਿ ਰਿਪੁ ਅਰਿ ਬਹੁਰਿ ਬਖਾਨ ॥

बिआघ्र नादनी आदि कहि रिपु अरि बहुरि बखान ॥

ਪਹਿਲਾ 'ਬਿਆਘ੍ਰ ਨਾਦਨੀ' ਪਦ ਕਹਿ ਕੇ ਫਿਰ 'ਰਿਪੁ ਅਰਿ' ਸ਼ਬਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੫੭੧॥

नाम तुपक के होत है लीजहु समझ सुजान ॥५७१॥

(ਇਹ) ਤੁਪਕ ਦਾ ਨਾਮ ਬਣਦਾ ਹੈ। ਸਮਝਦਾਰੋ! ਸਮਝ ਲਵੋ ॥੫੭੧॥

ਹਰਿ ਜਛਨਿ ਨਾਦਨਿ ਉਚਰਿ ਕੈ ਰਿਪੁ ਅਰਿ ਅੰਤਿ ਬਖਾਨ ॥

हरि जछनि नादनि उचरि कै रिपु अरि अंति बखान ॥

ਪਹਿਲਾ 'ਹਰਿ ਜਛਨਿ ਨਾਦਨਿ' (ਸ਼ੇਰ ਵਰਗਾ ਨਾਦ ਕਰਨ ਵਾਲੀ ਸੈਨਾ) ਸ਼ਬਦ ਉਚਾਰ ਕੇ, ਅੰਤ ਉਤੇ 'ਰਿਪੁ ਅਰਿ' ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਪਛਾਨ ॥੫੭੨॥

नाम तुपक के होत है लीजहु चतुर पछान ॥५७२॥

(ਇਹ) ਨਾਮ ਤੁਪਕ ਦਾ ਬਣ ਜਾਦਾ ਹੈ। ਸੂਝਵਾਨੋ! ਸਮਝ ਲਵੋ ॥੫੭੨॥

ਪੁੰਡਰੀਕ ਨਾਦਨਿ ਉਚਰਿ ਕੈ ਰਿਪੁ ਪਦ ਅੰਤਿ ਬਖਾਨ ॥

पुँडरीक नादनि उचरि कै रिपु पद अंति बखान ॥

ਪਹਿਲਾ 'ਪੁੰਡਰੀਕ ਨਾਦਨਿ' (ਰਣਸਿੰਘੇ ਦਾ ਨਾਦ ਕਰਨ ਵਾਲੀ ਸੈਨਾ) ਕਹਿ ਕੇ, ਅੰਤ ਵਿਚ 'ਰਿਪੁ' ਪਦ ਜੋੜ ਦਿਓ।

ਨਾਮ ਤੁਪਕ ਕੇ ਹੋਤ ਹੈ ਚੀਨ ਲੇਹੁ ਬੁਧਿਵਾਨ ॥੫੭੩॥

नाम तुपक के होत है चीन लेहु बुधिवान ॥५७३॥

(ਇਹ) ਤੁਪਕ ਦਾ ਨਾਮ ਹੋ ਜਾਏਗਾ। ਬੁੱਧੀਮਾਨ ਲੋਗ ਸਮਝ ਲੈਣ ॥੫੭੩॥

ਹਰ ਨਾਦਨਿ ਪਦ ਪ੍ਰਿਥਮ ਕਹਿ ਰਿਪੁ ਅਰਿ ਅੰਤਿ ਉਚਾਰ ॥

हर नादनि पद प्रिथम कहि रिपु अरि अंति उचार ॥

ਪਹਿਲਾ 'ਹਰ ਨਾਦਨਿ' ਸ਼ਬਦ ਕਹਿ ਕੇ, (ਫਿਰ) ਅੰਤ ਉਤੇ 'ਰਿਪੁ ਅਰਿ' ਜੋੜ ਦਿਓ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਬਿਚਾਰ ॥੫੭੪॥

नाम तुपक के होत है लीजहु चतुर बिचार ॥५७४॥

(ਇਹ) ਨਾਮ ਤੁਪਕ ਦਾ ਬਣ ਜਾਦਾ ਹੈ। ਚਤੁਰ ਲੋਗ ਵਿਚਾਰ ਲੈਣ ॥੫੭੪॥

ਪੰਚਾਨਨਿ ਘੋਖਨਿ ਉਚਰਿ ਰਿਪੁ ਅਰਿ ਅੰਤਿ ਬਖਾਨ ॥

पंचाननि घोखनि उचरि रिपु अरि अंति बखान ॥

(ਪਹਿਲਾ) 'ਪੰਚਾਨਨਿ ਘੋਖਨਿ' (ਰਣਸਿੰਘੇ ਦੀ ਗੂੰਜ ਵਾਲੀ ਸੈਨਾ) ਕਹਿ ਕੇ, ਅੰਤ ਉਤੇ 'ਰਿਪੁ ਅਰਿ' ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਚਤੁਰ ਚਿਤ ਪਹਿਚਾਨ ॥੫੭੫॥

नाम तुपक के होत है चतुर चित पहिचान ॥५७५॥

(ਇਹ) ਨਾਮ ਤੁਪਕ ਦਾ ਹੋ ਜਾਏਗਾ। ਚਤੁਰ ਵਿਕਅਤੀ ਸਮਝ ਲੈਣ ॥੫੭੫॥

ਸੇਰ ਸਬਦਨੀ ਆਦਿ ਕਹਿ ਰਿਪੁ ਅਰਿ ਅੰਤ ਉਚਾਰ ॥

सेर सबदनी आदि कहि रिपु अरि अंत उचार ॥

ਪਹਿਲਾ 'ਸੇਰ ਸਬਦਨੀ' ਕਹਿ ਕੇ ਅੰਤ ਵਿਚ 'ਰਿਪੁ ਅਰਿ' ਉਚਾਰਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਬਿਚਾਰ ॥੫੭੬॥

नाम तुपक के होत है लीजहु सुकबि बिचार ॥५७६॥

ਇਹ ਨਾਮ ਤੁਪਕ ਦਾ ਬਣ ਜਾਏਗਾ। ਕਵੀ ਜਨ ਵਿਚਾਰ ਕਰ ਲੈਣ ॥੫੭੬॥

ਮ੍ਰਿਗਅਰਿ ਨਾਦਨਿ ਆਦਿ ਕਹਿ ਰਿਪੁ ਅਰਿ ਬਹੁਰ ਬਖਾਨ ॥

मृगअरि नादनि आदि कहि रिपु अरि बहुर बखान ॥

ਪਹਿਲਾ 'ਮ੍ਰਿਗਅਰਿ ਨਾਦਨਿ' (ਸ਼ੇਰ ਵਰਗਾ ਨਾਦ ਕਰਨ ਵਾਲੀ ਸੈਨਾ) ਕਹਿ ਕੇ ਫਿਰ 'ਰਿਪੁ ਅਰਿ' ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਚੀਨਹੁ ਪ੍ਰਗਿਆਵਾਨ ॥੫੭੭॥

नाम तुपक के होत है चीनहु प्रगिआवान ॥५७७॥

(ਇਹ) ਨਾਮ ਤੁਪਕ ਦਾ ਬਣ ਜਾਏਗਾ। ਬੁੱਧੀਮਾਨ ਸਮਝ ਲੈਣ ॥੫੭੭॥

ਪਸੁਪਤਾਰਿ ਧ੍ਵਨਨੀ ਉਚਰਿ ਰਿਪੁ ਪਦ ਅੰਤਿ ਉਚਾਰ ॥

पसुपतारि ध्वननी उचरि रिपु पद अंति उचार ॥

(ਪਹਿਲਾ) 'ਪਸੁਪਤਾਰਿ ਧ੍ਵਨਨੀ' (ਸ਼ੇਰ ਦੀ ਧੁਨੀ ਵਾਲੀ ਸੈਨਾ) ਕਹਿ ਕੇ, ਫਿਰ 'ਰਿਪੁ' ਸ਼ਬਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਚੀਨ ਚਤੁਰ ਨਿਰਧਾਰ ॥੫੭੮॥

नाम तुपक के होत है चीन चतुर निरधार ॥५७८॥

(ਇਹ) ਤੁਪਕ ਦਾ ਨਾਮ ਹੋ ਜਾਦਾ ਹੈ। ਚਤੁਰ ਲੋਗ ਮਨ ਵਿਚ ਧਾਰਨ ਕਰ ਲੈਣ ॥੫੭੮॥

ਮ੍ਰਿਗਪਤਿ ਨਾਦਨਿ ਆਦਿ ਕਹਿ ਰਿਪੁ ਅਰਿ ਬਹੁਰਿ ਬਖਾਨ ॥

मृगपति नादनि आदि कहि रिपु अरि बहुरि बखान ॥

ਪਹਿਲਾ 'ਮ੍ਰਿਗਪਤਿ ਨਾਦਨਿ' (ਸ਼ੇਰ ਦੇ ਨਾਦ ਵਾਲੀ ਸੈਨਾ) ਕਹਿ ਕੇ (ਫਿਰ) ਅੰਤ ਉਤੇ 'ਰਿਪੁ ਅਰਿ' (ਸ਼ਬਦ) ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਚੀਨਹੁ ਪ੍ਰਗਿਆਵਾਨ ॥੫੭੯॥

नाम तुपक के होत है चीनहु प्रगिआवान ॥५७९॥

(ਇਹ) ਨਾਮ ਤੁਪਕ ਦਾ ਹੋ ਜਾਏਗਾ। ਬੁੱਧੀਮਾਨ ਵਿਚਾਰ ਕਰ ਲੈਣ ॥੫੭੯॥

ਪਸੁ ਏਸ੍ਰਣ ਨਾਦਨਿ ਉਚਰਿ ਰਿਪੁ ਅਰਿ ਅੰਤਿ ਉਚਾਰ ॥

पसु एस्रण नादनि उचरि रिपु अरि अंति उचार ॥

(ਪਹਿਲਾ) 'ਪਸੁ ਏਸ੍ਰਣ ਨਾਦਨਿ' (ਸ਼ੇਰ ਵਰਗੀ ਆਵਾਜ਼ ਵਾਲੀ ਸੈਨਾ) ਕਹਿ ਕੇ ਅੰਤ 'ਰਿਪੁ ਅਰਿ' ਸ਼ਬਦ ਕਹਿ ਦਿਓ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਚਤੁਰ ਸੁ ਧਾਰ ॥੫੮੦॥

नाम तुपक के होत है लीजहु चतुर सु धार ॥५८०॥
(ਇਹ) ਤੁਪਕ ਦਾ ਨਾਮ ਬਣ ਜਾਏਗਾ। ਚਤੁਰ ਲੋਗ ਸਮਝ ਲੈਣ ॥੫੮੦॥

ਗਜਰਿ ਨਾਦਿਨੀ ਆਦਿ ਕਹਿ ਰਿਪੁ ਪਦ ਅੰਤਿ ਬਖਾਨ ॥
गजरि नादिनी आदि कहि रिपु पद अंति बखान ॥
ਪਹਿਲਾ 'ਗਜਰਿ ਨਾਦਿਨੀ' (ਸ਼ੇਰ ਦੀ ਧੁਨੀ ਵਾਲੀ ਸੈਨਾ) ਕਹਿ ਕੇ ਅੰਤ ਵਿਚ 'ਰਿਪੁ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਸੁਘਰ ਲੀਜੀਅਹੁ ਜਾਨ ॥੫੮੧॥
नाम तुपक के होत है सुघर लीजीअहु जान ॥५८१॥
(ਇਹ) ਤੁਪਕ ਦਾ ਨਾ ਹੋ ਜਾਦਾ ਹੈ। ਸੁਘੜ ਵਿਅਕਤੀ ਸਮਝ ਲੈਣ ॥੫੮੧॥

ਸਊਡਿਯਰਿ ਧੁਨਨੀ ਆਦਿ ਕਹਿ ਰਿਪੁ ਅਰਿ ਅੰਤਿ ਬਖਾਨ ॥
सऊडियरि ध्वननी आदि कहि रिपु अरि अंति बखान ॥
ਪਹਿਲਾ 'ਸਊਡਿਯਰਿ ਧੁਨਨੀ' (ਸ਼ੇਰ ਦੀ ਧੁਨੀ ਵਾਲੀ ਸੈਨਾ) ਕਹਿ ਕੇ (ਫਿਰ) ਅੰਤ ਉਤੇ 'ਰਿਪੁ ਅਰਿ' ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੫੮੨॥
नाम तुपक के होत है लीजहु समझ सुजान ॥५८२॥
(ਇਹ) ਤੁਪਕ ਦਾ ਨਾਮ ਹੋ ਜਾਵੇਗਾ। ਸੁਜਾਨੋ! ਸਮਝ ਲਵੋ ॥੫੮੨॥

ਦੰਤਿਯਰਿ ਨਾਦਨਿ ਆਦਿ ਕਹਿ ਰਿਪੁ ਅਰਿ ਅੰਤਿ ਉਚਾਰ ॥
दंतियरि नादनि आदि कहि रिपु अरि अंति उचार ॥
ਪਹਿਲਾ 'ਦੰਤਿਯਰਿ ਨਾਦਨਿ' (ਹਾਥੀ ਦੇ ਵੈਰੀ ਸ਼ੇਰ ਦੀ ਧੁਨੀ ਵਾਲੀ ਸੈਨਾ) ਕਹਿ ਕੇ (ਫਿਰ) ਅੰਤ ਤੇ 'ਰਿਪੁ ਅਰਿ' ਦਾ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਬਿਚਾਰ ॥੫੮੩॥
नाम तुपक के होत है लीजहु सुकबि बिचार ॥५८३॥
(ਇਹ) ਨਾਮ ਤੁਪਕ ਦਾ ਹੈ। ਕਵੀ ਮਨ ਵਿਚ ਵਿਚਾਰ ਕਰ ਲੈਣ ॥੫੮੩॥

ਅਨਕਪਿਯਰਿ ਨਾਦਨਿ ਉਚਰਿ ਰਿਪੁ ਅਰਿ ਅੰਤਿ ਉਚਾਰ ॥
अनकपियरि नादनि उचरि रिपु अरि अंति उचार ॥

(ਪਹਿਲਾ) 'ਅਨਕਪਿਯਰਿ ਨਾਦਨਿ' ਕਹਿ ਕੇ ਅੰਤ ਵਿਚ 'ਰਿਪੁ ਅਰਿ' ਜੋੜ ਦਿਓ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰ ॥੫੮੪॥

नाम तुपक के होत है लीजहु सुकबि सु धार ॥५८४॥

(ਇਹ) ਤੁਪਕ ਦਾ ਨਾਮ ਬਣ ਜਾਵੇਗਾ। ਕਵੀਓ! ਮਨ ਵਿਚ ਧਾਰਨ ਕਰ ਲਵੋ ॥੫੮੪॥

ਸਿੰਧੁਰਾਰਿ ਧ੍ਵਨਨੀ ਉਚਰਿ ਰਿਪੁ ਅਰਿ ਅੰਤਿ ਉਚਾਰ ॥

सिंधुरारि ध्वननी उचरि रिपु अरि अंति उचार ॥

(ਪਹਿਲਾ) 'ਸਿੰਧੁਰਾਰਿ ਧ੍ਵਨਨੀ' (ਸ਼ੇਰ ਦੀ ਧ੍ਵਨੀ ਵਾਲੀ ਸੈਨਾ) ਕਹਿ ਕੇ (ਫਿਰ) ਅੰਤ ਵਿਚ 'ਰਿਪੁ ਅਰਿ' ਜੋੜ ਲਵੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਮਤਿ ਬਿਚਾਰ ॥੫੮੫॥

नाम तुपक के होत है लीजहु सुमति बिचार ॥५८५॥

(ਇਹ) ਤੁਪਕ ਦਾ ਨਾਮ ਹੋ ਜਾਦਾ ਹੈ। ਸੂਝਵਾਨ ਵਿਚਾਰ ਕਰ ਲੈਣ ॥੫੮੫॥

ਮਾਤੰਗਰਿ ਨਾਦਨਿ ਉਚਰਿ ਰਿਪੁ ਅਰਿ ਅੰਤਿ ਉਚਾਰ ॥

मातंगरि नादनि उचरि रिपु अरि अंति उचार ॥

(ਪਹਿਲਾ) 'ਮਾਤੰਗਰਿ ਨਾਦਨਿ' (ਹਾਥੀ ਦੇ ਵੈਰੀ ਸ਼ੇਰ ਦੀ ਆਵਾਜ਼ ਵਾਲੀ ਸੈਨਾ) ਕਹਿ ਕੇ ਅੰਤ ਵਿਚ 'ਰਿਪੁ ਅਰਿ' ਪਦ ਕਹਿ ਦਿਓ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਘਰਿ ਸੰਭਾਰਿ ॥੫੮੬॥

नाम तुपक के होत है लीजहु सुघरि संभारि ॥५८६॥

(ਇਹ) ਤੁਪਕ ਦਾ ਨਾਮ ਬਣ ਜਾਏਗਾ। ਸੁਘੜ ਲੋਗ ਵਿਚਾਰ ਕਰ ਲੈਣ ॥੫੮੬॥

ਸਾਵਿਜਾਰਿ ਧ੍ਵਨਨੀ ਉਚਰਿ ਰਿਪੁ ਪਦ ਅੰਤਿ ਸੁ ਭਾਖੁ ॥

साविजारि ध्वननी उचरि रिपु पद अंति सु भाखु ॥

(ਪਹਿਲਾ) 'ਸਾਵਿਜਾਰਿ ਧ੍ਵਨਨੀ' (ਹਾਥੀ ਦੇ ਵੈਰੀ ਸ਼ੇਰ ਦੀ ਧੁਨੀ ਵਾਲੀ ਸੈਨਾ) ਸ਼ਬਦ ਉਚਾਰ ਕੇ ਫਿਰ ਅੰਤ ਤੇ 'ਰਿਪੁ' ਪਦ ਕਹੋ।

ਨਾਮ ਤੁਪਕ ਕੇ ਹੋਤ ਹੈ ਚੀਨਿ ਚਤੁਰ ਚਿਤਿ ਰਾਖੁ ॥੫੮੭॥

नाम तुपक के होत है चीनि चतुर चिति राखु ॥५८७॥

(ਇਹ) ਤੁਪਕ ਦਾ ਨਾਮ ਬਣ ਜਾਦਾ ਹੈ। ਚਤੁਰ ਚਿਤ ਵਿਚ ਸਮਝ ਲੈਣ ॥੫੮੭॥

ਗਜਨਿਯਾਰਿ ਨਾਦਨਿ ਆਦਿ ਕਹਿ ਰਿਪੁ ਅਰਿ ਅੰਤਿ ਬਖਾਨ ॥

गजनियारि नादनि आदि कहि रिपु अरि अंति बखान ॥

ਪਹਿਲਾ 'ਗਜਨਿਯਾਰਿ ਨਾਦਨਿ' (ਹਾਥੀ ਦੇ ਵੈਰੀ ਸ਼ੇਰ ਦੀ ਆਵਾਜ਼ ਵਾਲੀ ਸੈਨਾ) ਕਹਿ ਕੇ, (ਫਿਰ) ਅੰਤ ਉਤੇ 'ਰਿਪੁ ਅਰਿ' ਸ਼ਬਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਚੀਨ ਲੇਹੁ ਮਤਿਵਾਨ ॥੫੮੮॥

नाम तुपक के होत है चीन लेहु मतिवान ॥५८८॥

(ਇਹ) ਤੁਪਕ ਦਾ ਨਾਮ ਬਣ ਜਾਏਗਾ। ਸੁਜਾਨ ਲੋਗ ਸਮਝ ਜਾਣ ॥੫੮੮॥

ਨਾਗਰਿ ਧੁਨਨੀ ਆਦਿ ਕਹਿ ਰਿਪੁ ਅਰਿ ਬਹੁਰਿ ਬਖਾਨ ॥

नागरि ध्वननी आदि कहि रिपु अरि बहुरि बखान ॥

ਪਹਿਲਾ 'ਨਾਗਰਿ ਧੁਨਨੀ' (ਹਾਥੀ ਦੇ ਵੈਰੀ ਸ਼ੇਰ ਦੀ ਆਵਾਜ਼ ਵਾਲੀ) ਸ਼ਬਦ ਕਹਿ ਕੇ, ਫਿਰ 'ਰਿਪੁ ਅਰਿ' ਪਦ ਕਹੋ।

ਨਾਮ ਤੁਪਕ ਕੇ ਹੋਤ ਹੈ ਉਚਰਤ ਚਲੋ ਸੁਜਾਨ ॥੫੮੯॥

नाम तुपक के होत है उचरत चलो सुजान ॥५८९॥

(ਇਹ) ਤੁਪਕ ਦਾ ਨਾਮ ਹੋ ਜਾਵੇਗਾ। ਸੁਜਾਨ ਲੋਗ ਉਚਾਰਦੇ ਜਾਣ ॥੫੮੯॥

ਹਸਤਿਯਰਿ ਧੁਨਨੀ ਆਦਿ ਕਹਿ ਰਿਪੁ ਅਰਿ ਪੁਨਿ ਪਦ ਦੇਹੁ ॥

हसतियरि ध्वननी आदि कहि रिपु अरि पुनि पद देहु ॥

ਪਹਿਲਾ 'ਹਸਤਿਯਰਿ ਧੁਨਨੀ' (ਹਾਥੀ ਦੇ ਵੈਰੀ ਸ਼ੇਰ ਦੀ ਆਵਾਜ਼ ਵਾਲੀ ਸੈਨਾ) ਕਹਿ ਕੇ ਫਿਰ 'ਰਿਪੁ ਅਰਿ' ਪਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਚੀਨਿ ਚਤੁਰ ਚਿਤਿ ਲੇਹੁ ॥੫੯੦॥

नाम तुपक के होत है चीनि चतुर चिति लेहु ॥५९०॥

(ਇਹ) ਨਾਮ ਤੁਪਕ ਦਾ ਹੋ ਜਾਵੇਗਾ। ਚਤੁਰ ਵਿਅਕਤੀ ਮਨ ਵਿਚ ਵਿਚਾਰ ਕਰ ਲੈਣ ॥੫੯੦॥

ਹਰਿਨਿਅਰਿ ਆਦਿ ਉਚਾਰਿ ਕੈ ਰਿਪੁ ਪਦ ਬਹੁਰੋ ਦੇਹੁ ॥

हरिनिअरि आदि उचारि कै रिपु पद बहुरो देहु ॥

ਪਹਿਲਾ 'ਹਰਿਨਿਅਰਿ' (ਹਿਰਨੀ ਦੇ ਵੈਰੀ ਸ਼ੇਰ ਦੀ ਆਵਾਜ਼ ਵਾਲੀ ਸੈਨਾ) ਕਹਿ ਕੇ, ਫਿਰ 'ਰਿਪੁ' ਪਦ ਜੋੜ ਦਿਓ।

ਨਾਮ ਤੁਪਕ ਕੇ ਹੋਤ ਹੈ ਚੀਨ ਚਤੁਰ ਚਿਤ ਲੇਹੁ ॥੫੯੧॥

नाम तुपक के होत है चीन चतुर चित लेहु ॥५९१॥

(ਇਹ) ਤੁਪਕ ਦਾ ਨਾਮ ਹੋ ਜਾਵੇਗਾ। ਸੁਝਵਾਨੋ! ਸਮਝ ਲਵੋ ॥੫੯੧॥

ਕਰਨਿਯਰਿ ਧ੍ਵਨਨੀ ਆਦਿ ਕਹਿ ਰਿਪੁ ਪਦ ਅੰਤਿ ਉਚਾਰ ॥

करनियरि ध्वननी आदि कहि रिपु पद अंति उचार ॥

ਪਹਿਲਾ 'ਕਰਨਿਯਰਿ ਧ੍ਵਨਨੀ' (ਹਾਥੀ ਦੇ ਵੈਰੀ ਸ਼ੇਰ ਦੀ ਧੁਨੀ ਵਾਲੀ ਸੈਨਾ) ਕਹਿ ਕੇ ਅੰਤ ਤੇ 'ਰਿਪੁ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਚੀਨ ਚਤੁਰ ਨਿਰਧਾਰ ॥੫੯੨॥

नाम तुपक के होत है चीन चतुर निरधार ॥५९२॥

(ਇਹ) ਤੁਪਕ ਦਾ ਨਾਮ ਹੋ ਜਾਵੇਗਾ। ਚਤੁਰ ਲੋਗੋ! ਮਨ ਵਿਚ ਧਾਰਨ ਕਰ ਲਵੋ ॥੫੯੨॥

ਬਰਿਯਰਿ ਧ੍ਵਨਨੀ ਆਦਿ ਕਹਿ ਰਿਪੁ ਅਰਿ ਬਹੁਰਿ ਉਚਾਰ ॥

बरियरि ध्वननी आदि कहि रिपु अरि बहुरि उचार ॥

ਪਹਿਲਾ 'ਬਰਿਯਰਿ ਧ੍ਵਨਨੀ' ਕਹਿ ਕੇ ਫਿਰ 'ਰਿਪੁ ਅਰਿ' ਸਬਦ ਉਚਾਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਬਿਚਾਰ ॥੫੯੩॥

नाम तुपक के होत है लीजहु सुकबि बिचार ॥५९३॥

(ਇਹ) ਤੁਪਕ ਦਾ ਨਾਮ ਹੋ ਜਾਦਾ ਹੈ। ਕਵੀ ਲੋਕ ਵਿਚਾਰ ਕਰ ਲੈਣ ॥੫੯੩॥

ਦੰਤੀਯਰਿ ਧ੍ਵਨਨੀ ਆਦਿ ਕਹਿ ਰਿਪੁ ਅਰਿ ਪਦ ਕੋ ਦੇਹੁ ॥

दंतीयरि ध्वननी आदि कहि रिपु अरि पद को देहु ॥

ਪਹਿਲਾ 'ਦੰਤੀਯਰਿ ਧ੍ਵਨਨੀ' (ਹਾਥੀ ਦੇ ਵੈਰੀ ਸ਼ੇਰ ਦੀ ਆਵਾਜ਼ ਵਾਲੀ ਸੈਨਾ) ਕਹਿ ਕੇ (ਫਿਰ) 'ਰਿਪੁ ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਚੀਨ ਚਤੁਰ ਚਿਤਿ ਲੇਹੁ ॥੫੯੪॥

नाम तुपक के होत है चीन चतुर चिति लेहु ॥५९४॥

(ਇਹ) ਤੁਪਕ ਦਾ ਨਾਮ ਬਣ ਜਾਵੇਗਾ। ਚਤੁਰ ਲੋਗੋ! ਮਨ ਵਿਚ ਸੋਚ ਲਵੋ ॥੫੯੪॥

ਦ੍ਵਿਪਿ ਰਿਪੁ ਧ੍ਵਨਨੀ ਆਦਿ ਕਹਿ ਰਿਪੁ ਅਰਿ ਬਹੁਰਿ ਉਚਾਰ ॥

ਦ੍ਵਿਪਿ ਰਿਪੁ ਧ੍ਵਨਨੀ ਆਦਿ ਕਹਿ ਰਿਪੁ ਅਰਿ ਬਹੁਰਿ ਉਚਾਰ ॥

ਪਹਿਲਾ 'ਦ੍ਵਿਪਿ ਰਿਪੁ ਧ੍ਵਨਨੀ' (ਹਾਥੀ ਦੇ ਵੈਰੀ ਸ਼ੇਰ ਦੀ ਆਵਾਜ਼ ਕਰਨ ਵਾਲੀ ਸੈਨਾ) ਪਦ ਕਹਿ ਕੇ ਫਿਰ 'ਰਿਪੁ ਅਰਿ' ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੰਭਾਰ ॥੫੯੫॥

नाम तुपक के होत है लीजहु सुकबि संभार ॥५९५॥

(ਇਹ) ਤੁਪਕ ਦਾ ਨਾਮ ਹੋ ਜਾਏਗਾ। ਕਵੀ ਜਨ ਸਮਝ ਲੈਣ ॥੫੯੫॥

ਪਦਮਿਯਰਿ ਆਦਿ ਬਖਾਨਿ ਕੈ ਰਿਪੁ ਅਰਿ ਬਹੁਰਿ ਬਖਾਨ ॥

पदमियरि आदि बखानि कै रिपु अरि बहुरि बखान ॥

ਪਹਿਲਾ 'ਪਦਮਿਯਰਿ' (ਹਾਥੀ ਦੇ ਵੈਰੀ ਸ਼ੇਰ) ਕਹਿ ਕੇ ਫਿਰ 'ਰਿਪੁ ਅਰਿ' ਸ਼ਬਦ ਦਾ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੫੯੬॥

नाम तुपक के होत है लीजहु समझ सुजान ॥५९६॥

(ਇਹ) ਨਾਮ ਤੁਪਕ ਦਾ ਹੋ ਜਾਏਗਾ। ਸੁਜਾਨ ਲੋਗ ਸਮਝ ਲੈਣ ॥੫੯੬॥

ਬਲਿਯਰਿ ਆਦਿ ਬਖਾਨਿ ਕੈ ਰਿਪੁ ਪਦ ਪੁਨਿ ਕੈ ਦੀਨ ॥

बलियरि आदि बखानि कै रिपु पद पुनि कै दीन ॥

ਪਹਿਲਾ 'ਬਲਿਯਰਿ' (ਹਾਥੀ ਦਾ ਵੈਰੀ ਸ਼ੇਰ) ਪਹਿਲਾ ਕਹਿ ਕੇ, ਫਿਰ 'ਰਿਪੁ' ਪਦ ਕਹਿ ਦਿਓ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ ॥੫੯੭॥

नाम तुपक के होत है लीजहु समझ प्रबीन ॥५९७॥

(ਇਹ) ਤੁਪਕ ਦਾ ਨਾਮ ਹੋ ਜਾਏਗਾ। ਪ੍ਰਬੀਨੋ, ਸਮਝ ਲਵੋ ॥੫੯੭॥

ਇੰਭਿਅਰਿ ਧ੍ਵਨਨੀ ਆਦਿ ਕਹਿ ਰਿਪੁ ਅਰਿ ਪਦ ਕੈ ਦੀਨ ॥

इंभिअरि ध्वननी आदि कहि रिपु अरि पद कै दीन ॥

ਪਹਿਲਾ 'ਇੰਭਿਅਰਿ ਧ੍ਵਨਨੀ' (ਹਾਥੀ ਦੇ ਵੈਰੀ ਸ਼ੇਰ ਦੀ ਧੁਨੀ ਵਾਲੀ ਸੈਨਾ) ਕਹਿ ਕੇ ਫਿਰ 'ਰਿਪੁ ਅਰਿ' ਪਦ ਕਹਿ ਦਿਓ।

ਨਾਮ ਤੁਪਕ ਕੇ ਹੋਤ ਹੈ ਸੁਮਤਿ ਲੀਜੀਅਹੁ ਬੀਨ ॥੫੯੮॥

नाम तुपक के होत है सुमति लीजीअहु बीन ॥५९८॥

(ਇਹ) ਨਾਮ ਤੁਪਕ ਦਾ ਹੋ ਜਾਏਗਾ। ਸਮਝਦਾਰੋ! ਸਮਝ ਲਵੋ ॥੫੯੮॥

ਕੁੰਭਿਯਰਿ ਨਾਦਨਿ ਆਦਿ ਕਹਿ ਰਿਪੁ ਖਿਪ ਪਦ ਕੈ ਦੀਨ ॥
कुँभियरि नादनि आदि कहि रिपु खिप पद कै दीन ॥
ਪਹਿਲਾ 'ਕੁੰਭਿਯਰਿ ਨਾਦਨਿ' (ਹਾਥੀ ਦੇ ਵੈਰੀ ਸ਼ੇਰ ਦੀ ਆਵਾਜ਼ ਵਾਲੀ ਸੈਨਾ) ਕਹਿ ਕੇ (ਫਿਰ) 'ਰਿਪੁ ਖਿਪ' ਪਦ ਜੋੜ ਦਿਓ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ ॥੫੯੯॥
नाम तुपक के होत है लीजहु समझ प्रबीन ॥५९९॥
ਇਹ ਨਾਮ ਤੁਪਕ ਦਾ ਹੋਵੇਗਾ। ਪ੍ਰਬੀਨੋ! ਸਮਝ ਲਵੋ ॥੫੯੯॥

ਕੁੰਜਰਿਯਰਿ ਆਦਿ ਉਚਾਰਿ ਕੈ ਰਿਪੁ ਪੁਨਿ ਅੰਤਿ ਉਚਾਰਿ ॥
कुँजरियरि आदि उचारि कै रिपु पुनि अंति उचारि ॥
ਪਹਿਲਾ 'ਕੁੰਜਰਯਰਿ' (ਹਾਥੀ ਦੇ ਵੈਰੀ ਸ਼ੇਰ) ਕਹਿ ਕੇ ਫਿਰ ਅੰਤ ਉਤੇ 'ਰਿਪੁ' ਕਹਿ ਦਿਓ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਮਤਿ ਸੰਭਾਰ ॥੬੦੦॥
नाम तुपक के होत है लीजहु सुमति संभार ॥६००॥
(ਇਹ) ਨਾਮ ਤੁਪਕ ਦਾ ਹੋ ਜਾਏਗਾ। ਸੁਮਤਿ ਵਾਲੇ ਵਿਚਾਰ ਕਰ ਲੈਣ ॥੬੦੦॥

ਪਤ੍ਰਿਯਰਿ ਅਰਿ ਧ੍ਵਨਨੀ ਉਚਰਿ ਰਿਪੁ ਪੁਨਿ ਪਦ ਕੈ ਦੀਨ ॥
पतृयरि अरि ध्वननी उचरि रिपु पुनि पद कै दीन ॥
(ਪਹਿਲਾ) 'ਪਤ੍ਰਿਯਰਿ ਅਰਿ ਧ੍ਵਨਨੀ' (ਪੱਤਰਾ ਨੂੰ ਤੋੜਨ ਵਾਲੇ ਹਾਥੀ ਦੇ ਵੈਰੀ ਸ਼ੇਰ ਦੀ ਆਵਾਜ਼ ਕਰਨ ਵਾਲੀ ਸੈਨਾ) ਉਚਾਰ ਕੇ ਫਿਰ 'ਰਿਪੁ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ ॥੬੦੧॥
नाम तुपक के होत है लीजहु समझ प्रबीन ॥६०१॥
(ਇਹ) ਤੁਪਕ ਦਾ ਨਾਮ ਬਣ ਜਾਦਾ ਹੈ। ਪ੍ਰਬੀਨੋ! ਸਮਝ ਲਵੋ ॥੬੦੧॥

ਤਰੁਰਿਪੁ ਅਰਿ ਧ੍ਵਨਨੀ ਉਚਰਿ ਰਿਪੁ ਪਦ ਬਹੁਰਿ ਬਖਾਨ ॥
तरुरिपु अरि ध्वननी उचरि रिपु पद बहुरि बखान ॥
(ਪਹਿਲਾ) 'ਤਰੁ ਰਿਪੁ ਅਰਿ ਧ੍ਵਨਨੀ' (ਦਰਖਤਾ ਦੇ ਵੈਰੀ ਹਾਥੀ ਦੇ ਵੈਰੀ ਸ਼ੇਰ ਦੀ ਧੁਨੀ ਕਰਨ ਵਾਲੀ ਸੈਨਾ) ਕਹਿ ਕੇ ਫਿਰ 'ਰਿਪੁ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਚੀਨਹੁ ਚਤੁਰ ਨਿਧਾਨ ॥੬੦੨॥

नाम तुपक के होत है चीनहु चतुर निधान ॥६०२॥

ਇਹ ਨਾਮ ਤੁਪਕ ਦਾ ਹੋ ਜਾਵੇਗਾ। ਚਤੁਰੋ! ਸਮਝ ਲਵੋ ॥੬੦੨॥

ਸਊਡਿਯਾਤਕ ਧ੍ਵਨਨਿ ਉਚਰਿ ਰਿਪੁ ਅਰਿ ਬਹੁਰਿ ਬਖਾਨ ॥

सऊडियातक ध्वननि उचरि रिपु अरि बहुरि बखान ॥

(ਪਹਿਲਾ) 'ਸਊਡਿਯਾਤਕ ਧ੍ਵਨਨੀ' (ਹਾਥੀ ਦਾ ਅੰਤ ਕਰਨ ਵਾਲੇ ਸ਼ੇਰ ਦੀ ਆਵਾਜ਼ ਵਾਲੀ ਸੈਨਾ) ਕਹਿ ਕੇ ਫਿਰ 'ਰਿਪੁ ਅਰਿ' ਸ਼ਬਦ ਦਾ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਚੀਨ ਲੇਹੁ ਮਤਿਵਾਨ ॥੬੦੩॥

नाम तुपक के होत है चीन लेहु मतिवान ॥६०३॥

(ਇਹ) ਤੁਪਕ ਦਾ ਨਾਮ ਹੋ ਜਾਦਾ ਹੈ। ਮਤਿਵਾਨੋ! ਸਮਝ ਲਵੋ ॥੬੦੩॥

ਹਯਨਿਅਰਿ ਆਦਿ ਉਚਾਰਿ ਕੈ ਰਿਪੁ ਅਰਿ ਅੰਤਿ ਉਚਾਰ ॥

हयनिअरि आदि उचारि कै रिपु अरि अंति उचार ॥

ਪਹਿਲਾ 'ਹਯਨਿਅਰਿ' (ਘੋੜਿਆਂ ਦੇ ਵੈਰੀ ਸ਼ੇਰ) ਪਦ ਕਹਿ ਕੇ ਅੰਤ ਵਿਚ 'ਰਿਪੁ ਅਰਿ' ਸ਼ਬਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਬਿਚਾਰ ॥੬੦੪॥

नाम तुपक के होत है लीजहु सुकबि बिचार ॥६०४॥

(ਇਹ) ਤੁਪਕ ਦਾ ਨਾਮ ਬਣਦਾ ਹੈ। ਕਵੀ ਜਨੋ! ਵਿਚਾਰ ਲਵੋ ॥੬੦੪॥

ਹਯਨਿਅਰਿ ਧ੍ਵਨਨੀ ਆਦਿ ਕਹਿ ਰਿਪੁ ਪਦ ਬਹੁਰਿ ਬਖਾਨ ॥

हयनिअरि ध्वननी आदि कहि रिपु पद बहुरि बखान ॥

ਪਹਿਲਾ 'ਹਯਨਿਅਰਿ ਧ੍ਵਨਨੀ' (ਘੋੜਿਆਂ ਦੇ ਵੈਰੀ ਸ਼ੇਰ ਦੀ ਆਵਾਜ਼ ਵਾਲੀ ਸੈਨਾ) ਕਹਿ ਕੇ, ਫਿਰ 'ਰਿਪੁ' ਪਦ ਕਹੋ।

ਨਾਮ ਤੁਪਕ ਕੇ ਹੋਤ ਹੈ ਚੀਨ ਲੇਹੁ ਬੁਧਿਵਾਨ ॥੬੦੫॥

नाम तुपक के होत है चीन लेहु बुधिवान ॥६०५॥

(ਇਹ) ਨਾਮ ਤੁਪਕ ਦਾ ਹੋ ਜਾਦਾ ਹੈ। ਬੁਧੀਮਾਨੋ! ਵਿਚਾਰ ਲਵੋ ॥੬੦੫॥

ਪਹਿਲਾ 'ਤਿਮਰ ਰਦਨ (ਨਸ਼ਟ ਕਰਨ ਵਾਲਾ) ਭਗਣਨੀ' ਕਥਨ ਕਰੋ।

ਸੁਤ ਚਰ ਕਹਿ ਨਾਇਕ ਪਦ ਠਾਨੋ ॥

सुत चर कहि नाइक पद ठानो ॥

(ਫਿਰ) 'ਸੁਤ ਚਰ ਨਾਇਕ' ਪਦ ਜੋੜੋ।

ਸਤ੍ਰੁ ਸਬਦ ਕਹੁ ਬਹੁਰਿ ਭਣੀਜੈ ॥

सत्रु सबद कहु बहुरि भणीजै ॥

ਮਗਰੋਂ 'ਸਤ੍ਰੁ' ਸ਼ਬਦ ਕਥਨ ਕਰੋ।

ਨਾਮ ਤੁਪਕ ਕੇ ਸਭ ਲਹਿ ਲੀਜੈ ॥੧੦੦੫॥

नाम तुपक के सभ लहि लीजै ॥१००५॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ ॥੧੦੦੫॥

ਤਿਮਰ ਉਚਰਿ ਹਾ ਭਗਣ ਬਖਾਨਹੁ ॥

तिमर उचरि हा भगण बखानहु ॥

ਪਹਿਲਾ 'ਤਿਮਰ ਹਾ ਭਗਣਿ' (ਸ਼ਬਦ) ਉਚਾਰੋ।

ਸੁਤ ਚਰ ਕਹਿ ਪਤਿ ਸਬਦ ਪ੍ਰਮਾਨਹੁ ॥

सुत चर कहि पति सबद प्रमानहु ॥

(ਫਿਰ) 'ਸੁਤ ਚਰ ਪਤਿ' ਸ਼ਬਦ ਜੋੜੋ।

ਸਤ੍ਰੁ ਸਬਦ ਤਿਹ ਅੰਤਿ ਭਣੀਜੈ ॥

सत्रु सबद तिह अंति भणीजै ॥

ਉਸ ਦੇ ਅੰਤ ਉਤੇ 'ਸਤ੍ਰੁ' ਪਦ ਕਥਨ ਕਰੋ।

ਨਾਮ ਤੁਪਕ ਕੇ ਸਭ ਲਹਿ ਲੀਜੈ ॥੧੦੦੬॥

नाम तुपक के सभ लहि लीजै ॥१००६॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ ॥੧੦੦੬॥

ਤਿਮਰ ਨਿਕੰਦਨਿ ਆਦਿ ਉਚਰੀਐ ॥

तिमर निकंदनि आदि उचरीऐ ॥

ਪਹਿਲਾ 'ਤਿਮਰ ਨਿਕੰਦਨਿ' (ਸ਼ਬਦ) ਉਚਾਰੋ।

ਭਗਣਿਨਿ ਸੁਤ ਚਰ ਪੁਨਿ ਪਤਿ ਧਰੀਐ ॥

भगणिनि सुत चर पुनि पति धरीऐ ॥

ਫਿਰ 'ਭਗਣਿਨਿ ਸੁਤ ਚਰ ਪਤਿ' ਸ਼ਬਦ ਜੋੜੋ।

ਸਤ੍ਰੁ ਸਬਦ ਤਿਹ ਅੰਤਿ ਬਖਾਨਹੁ ॥

सत्रु सबद तिह अंति बखानहु ॥

ਉਸ ਦੇ ਅੰਤ ਉਤੇ 'ਸਤ੍ਰੁ' ਪਦ ਕਥਨ ਕਰੋ।

ਸਕਲ ਤੁਪਕ ਕੇ ਨਾਮ ਪ੍ਰਮਾਨਹੁ ॥੧੦੦੭॥

सकल तुपक के नाम प्रमानहु ॥१००७॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ ॥੧੦੦੭॥

ਤਿਮਰਮੰਦ ਭਗਣਿਨੀ ਭਣਿਜੈ ॥

तिमरमंद भगणिनी भणिजै ॥

ਪਹਿਲਾ 'ਤਿਮਰ ਮੰਦ (ਹਨੇਰੇ ਨੂੰ ਘਟਾਉਣ ਵਾਲਾ) ਭਗਣਿਨੀ' (ਸ਼ਬਦ) ਕਹੋ।

ਸੁਤ ਚਰ ਕਹਿ ਪਤਿ ਸਬਦ ਧਰਿਜੈ ॥

सुत चर कहि पति सबद धरिजै ॥

(ਫਿਰ) 'ਸੁਤ ਚਰ ਪਤਿ' ਸ਼ਬਦ ਜੋੜੋ।

ਸਤ੍ਰੁ ਸਬਦ ਤਿਹ ਅੰਤਿ ਬਖਾਨਹੁ ॥

सत्रु सबद तिह अंति बखानहु ॥

ਉਸ ਦੇ ਅੰਤ ਵਿਚ 'ਸਤ੍ਰੁ' ਪਦ ਕਥਨ ਕਰੋ।

ਸਕਲ ਤੁਪਕ ਕੇ ਨਾਮ ਅਨੁਮਾਨਹੁ ॥੧੦੦੮॥

सकल तुपक के नाम अनुमानहु ॥१००८॥

(ਇਸ ਨੂੰ) ਸਭ ਤੁਪਕ ਦਾ ਨਾਮ ਅਨੁਮਾਨ ਕਰੋ ॥੧੦੦੮॥

ਤਿਮਰਯਾਤ ਕਹਿ ਭਗਣਿਨਿ ਭਾਖੋ ॥

तिमरयात कहि भगणिनि भाखो ॥

ਪਹਿਲਾ 'ਤਿਮਰਯਾਤ ਭਗਣਿਨਿ' ਕਥਨ ਕਰੋ।

ਸੁਤ ਚਰ ਕਹਿ ਨਾਇਕ ਪਦ ਰਾਖੋ ॥

सुत चर कहि नाइक पद राखो ॥

(ਫਿਰ) 'ਸੁਤ ਚਰ ਨਾਇਕ' ਪਦ ਜੋੜੋ।

ਸਤ੍ਰੁ ਸਬਦ ਤਿਹ ਅੰਤਿ ਬਖਾਨਹੁ ॥

सत्रु सबद तिह अंति बखानहु ॥

ਉਸ ਦੇ ਅੰਤ ਵਿਚ 'ਸਤ੍ਰੁ' ਸ਼ਬਦ ਬਖਾਨ ਕਰੋ।

ਨਾਮ ਤੁਪਕ ਕੇ ਸਕਲ ਪ੍ਰਮਾਨਹੁ ॥੧੦੦੯॥

नाम तुपक के सकल प्रमानहु ॥१००९॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ॥੧੦੦੯॥

ਅੜਿਲ ॥

अड़िल ॥

ਅੜਿਲ:

ਤਿਮਰ ਨਾਸ ਕਰਿ ਭਗਣਿਨਿ ਆਦਿ ਬਖਾਨੀਐ ॥

तिमर नास करि भगणिनि आदि बखानीऐ ॥

ਪਹਿਲਾ 'ਤਿਮਰ ਨਾਸ ਕਰਿ ਭਗਣਿਨਿ' (ਸ਼ਬਦ) ਕਹੋ।

ਸੁਤ ਚਰ ਕਹਿ ਕਰ ਨਾਥ ਸਬਦ ਕਹੁ ਠਾਨੀਐ ॥

सुत चर कहि कर नाथ सबद कहु ठानीऐ ॥

(ਫਿਰ) 'ਸੁਤ ਚਰ ਨਾਥ' ਸ਼ਬਦ ਜੋੜੋ।

ਰਿਪੁ ਪਦ ਕੋ ਤਾ ਕੇ ਪੁਨਿ ਅੰਤਿ ਉਚਾਰੀਐ ॥

रिपु पद को ता के पुनि अंति उचारीऐ ॥

ਫਿਰ ਉਸ ਦੇ ਅੰਤ ਉਤੇ 'ਰਿਪੁ' ਪਦ ਦਾ ਉਚਾਰਨ ਕਰੋ।

ਹੋ ਸਕਲ ਤੁਪਕ ਕੇ ਨਾਮ ਸੁਬੁਧਿ ਬਿਚਾਰੀਐ ॥੧੦੧੦॥

हो सकल तुपक के नाम सुबुधि बिचारीऐ ॥१०१०॥

(ਇਸ ਨੂੰ) ਸਭ ਬੁੱਧੀਮਾਨ ਲੋਗ ਤੁਪਕ ਦਾ ਨਾਮ ਸਮਝਣ ॥੧੦੧੦॥

ਉਡਗਰਾਜ ਕਹਿ ਭਗਣਿਨਿ ਆਦਿ ਬਖਾਨੀਐ ॥

उडगराज कहि भगणिनि आदि बखानीऐ ॥

ਪਹਿਲਾ 'ਉਡਗ (ਤਾਰੇ) ਰਾਜ ਭਗਣਿਨਿ' (ਸ਼ਬਦ) ਕਹੋ।

ਸੁਤ ਚਰ ਕਹਿ ਕੇ ਨਾਥ ਸਬਦ ਕਹੁ ਠਾਨੀਐ ॥

सुत चर कहि के नाथ सबद कहु ठानीऐ ॥

(ਫਿਰ) 'ਸੁਤ ਚਰ ਨਾਥ' ਸ਼ਬਦ ਨੂੰ ਜੋੜੋ।

ਸਤ੍ਰੁ ਸਬਦ ਕਹੁ ਤਾ ਕੇ ਅੰਤਿ ਉਚਾਰੀਐ ॥

सत्रु सबद कहु ता के अंति उचारीऐ ॥

ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਉਚਾਰੋ।

ਹੋ ਸਕਲ ਤੁਪਕ ਕੇ ਨਾਮ ਸੁਮੰਤ੍ਰ ਬਿਚਾਰੀਐ ॥੧੦੧੧॥

हो सकल तुपक के नाम सुमंत्र बिचारीऐ ॥१०११॥

(ਇਸ ਨੂੰ) ਸਭ ਮਿਤਰ ਤੁਪਕ ਦਾ ਨਾਮ ਸਮਝਣ ॥੧੦੧੧॥

ਚੌਪਈ ॥

चौपई ॥

ਚੌਪਈ:

ਉਡਗਿਸ ਕਹਿ ਭਗਣਿਨੀ ਭਣਿਜੈ ॥

उडगिस कहि भगणिनी भणिजै ॥

ਪਹਿਲਾ 'ਉਡਗਿਸ ਭਗਣਿਨੀ' ਪਦ ਕਹੋ।

ਸੁਤ ਚਰ ਕਹਿ ਨਾਇਕ ਪਦ ਦਿਜੈ ॥

सुत चर कहि नाइक पद दिजै ॥

(ਫਿਰ) 'ਸੁਤ ਚਰ ਨਾਇਕ' ਪਦ ਜੋੜੋ।

ਅਰਿ ਪਦ ਤਾ ਕੇ ਅੰਤਿ ਬਖਾਨਹੁ ॥

अरि पद ता के अंति बखानहु ॥

ਉਸ ਦੇ ਅੰਤ ਉਤੇ 'ਅਰਿ' ਪਦ ਕਥਨ ਕਰੋ।

ਨਾਮ ਤੁਪਕ ਕੇ ਸਭ ਜੀਅ ਜਾਨਹੁ ॥੧੦੧੨॥

नाम तुपक के सभ जीअ जानहु ॥१०१२॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ ॥੧੦੧੨॥

ਉਡਗ ਨਾਥ ਕਹਿ ਭਗਣਿ ਉਚਾਰੋ ॥

उडग नाथ कहि भगणि उचारो ॥

ਪਹਿਲਾ 'ਉਡਗ ਨਾਥ ਭਗਣਿ' (ਸ਼ਬਦ) ਉਚਾਰੋ।

ਸੁਤ ਚਰ ਕਹਿ ਪਤਿ ਪਦ ਕਹੁ ਡਾਰੋ ॥

सुत चर कहि पति पद कहु डारो ॥

(ਫਿਰ) 'ਸੁਤ ਚਰ ਪਤਿ' ਪਦ ਨੂੰ ਜੋੜੋ।

ਰਿਪੁ ਪਦ ਤਾ ਕੇ ਅੰਤਿ ਬਖਾਨਹੁ ॥

रिपु पद ता के अंति बखानहु ॥

ਉਸ ਦੇ ਅੰਤ ਉਤੇ 'ਰਿਪੁ' ਪਦ ਕਥਨ ਕਰੋ।

ਸਭ ਸ੍ਰੀ ਨਾਮ ਤੁਪਕ ਜੀਅ ਜਾਨਹੁ ॥੧੦੧੩॥

सभ स्री नाम तुपक जीअ जानहु ॥१०१३॥

(ਇਸ ਨੂੰ) ਸਭ ਮਨ ਵਿਚ ਤੁਪਕ ਦਾ ਨਾਮ ਸਮਝੋ ॥੧੦੧੩॥

ਉਡਗ ਨ੍ਰਿਪਤਿ ਕਹਿ ਭਗਣਿਨੀ ਭਣੀਜੈ ॥

उडग नृपति कहि भगणिनी भणीजै ॥

ਪਹਿਲਾ 'ਉਡਗ ਨ੍ਰਿਪਤਿ ਭਗਣਿਨੀ' (ਸ਼ਬਦ) ਕਥਨ ਕਰੋ।

ਸੁਤ ਚਰ ਕਹਿ ਨਾਇਕ ਪਦ ਦੀਜੈ ॥

सुत चर कहि नाइक पद दीजै ॥

(ਫਿਰ) 'ਸੁਤ ਚਰ ਨਾਇਕ' ਪਦ ਨੂੰ ਜੋੜੋ।

ਅਰਿ ਪਦ ਤਾ ਕੇ ਅੰਤਿ ਬਖਾਨਹੁ ॥

अरि पद ता के अंति बखानहु ॥

ਉਸ ਦੇ ਅੰਤ ਵਿਚ 'ਅਰਿ' ਪਦ ਉਚਾਰੋ।

ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੧੦੧੪॥

सभ स्री नाम तुपक के जानहु ॥१०१४॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ ॥੧੦੧੪॥

ਉਡਗ ਨ੍ਰਿਪਤਿ ਕਹਿ ਭਗਣਿ ਭਣੀਜੈ ॥

उडग नृपति कहि भगणि भणीजै ॥

ਪਹਿਲਾ 'ਉਡਗ ਨ੍ਰਿਪਤਿ ਭਗਣਿ' (ਸ਼ਬਦ) ਕਹੋ।

ਸੁਤ ਚਰ ਕਹਿ ਨਾਇਕ ਪਦ ਦੀਜੈ ॥

सुत चर कहि नाइक पद दीजै ॥

(ਫਿਰ) 'ਸੁਤ ਚਰ ਨਾਇਕ' ਪਦ ਨੂੰ ਜੋੜੋ।

ਸਤ੍ਰੁ ਸਬਦ ਤਿਹ ਅੰਤਿ ਬਖਾਨੋ ॥

सत्रु सबद तिह अंति बखानो ॥

(ਮਗਰੋਂ) ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਕਥਨ ਕਰੋ।

ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥੧੦੧੫॥

सभ स्री नाम तुपक के जानो ॥१०१५॥

(ਇਸ ਨੂੰ) ਸਭ ਤੁਪਕ ਦੇ ਨਾਮ ਸਮਝੋ ॥੧੦੧੫॥

ਅੜਿਲ ॥

अड़िल ॥

ਅੜਿਲ:

ਉਡਗਏਸ ਭਗਣਿਨਿ ਸਬਦਾਦਿ ਬਖਾਨੀਐ ॥

उडगएस भगणिनि सबदादि बखानीऐ ॥

ਪਹਿਲਾ 'ਉਡਗਏਸ ਭਗਣਿਨਿ' ਸ਼ਬਦ ਕਥਨ ਕਰੋ।

ਸੁਤ ਚਰ ਕਹਿ ਕਰ ਨਾਥ ਸਬਦ ਕੋ ਠਾਨੀਐ ॥

सुत चर कहि कर नाथ सबद को ठानीऐ ॥

(ਫਿਰ) 'ਸੁਤ ਚਰ ਨਾਥ' ਸ਼ਬਦ ਨੂੰ ਜੋੜੋ।

ਸਤ੍ਰੁ ਸਬਦ ਕੋ ਤਾ ਕੇ ਅੰਤਿ ਉਚਾਰੀਐ ॥

सत्रु सबद को ता के अंति उचारीऐ ॥

ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਉਚਾਰੋ।

ਹੋ ਸਕਲ ਤੁਪਕ ਕੇ ਨਾਮ ਸੁਬੁਧਿ ਜੀਅ ਧਾਰੀਐ ॥੧੦੧੬॥

हो सकल तुपक के नाम सुबुधि जीअ धारीऐ ॥१०१६॥

(ਇਸ ਨੂੰ) ਸਭ ਬੁੱਧੀਮਾਨ ਚਿਤ ਵਿਚ ਤੁਪਕ ਦਾ ਨਾਮ ਸਮਝਣ ॥੧੦੧੬॥

ਉਡਪਤਿ ਭਗਣਿਨਿ ਆਦਿ ਉਚਾਰਨ ਕੀਜੀਐ ॥

उडपति भगणिनि आदि उचारन कीजीऐ ॥
ਪਹਿਲਾ 'ਉਡਪਤਿ ਭਗਣਿਨਿ' (ਸ਼ਬਦ) ਦਾ ਉਚਾਰਨ ਕਰੋ।

ਸੁਤ ਚਰ ਕਹਿ ਕਰ ਨਾਥ ਸਬਦ ਕੋ ਦੀਜੀਐ ॥
सुत चर कहि कर नाथ सबद को दीजीऐ ॥
(ਫਿਰ) 'ਸੁਤ ਚਰ ਨਾਥ' ਸ਼ਬਦ ਜੋੜੋ।

ਸਤ੍ਰੁ ਸਬਦ ਕਹੁ ਤਾ ਕੇ ਅੰਤਿ ਬਖਾਨੀਐ ॥
सत्रु सबद कहु ता के अंति बखानीऐ ॥
ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਦਾ ਬਖਾਨ ਕਰੋ।

ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪ੍ਰਮਾਨੀਐ ॥੧੦੧੭॥
हो सकल तुपक के नाम प्रबीन प्रमानीऐ ॥१०१७॥
(ਇਸ ਨੂੰ) ਸਭ ਪ੍ਰਬੀਨ ਤੁਪਕ ਦਾ ਨਾਮ ਸਮਝਣ ॥੧੦੧੭॥

ਚੌਪਈ ॥
चौपई ॥
ਚੌਪਈ:

ਉਡਗ ਭੂਪਣੀ ਭੂਪਿ ਬਖਾਨੋ ॥
उडग भूपणी भूपि बखानो ॥
ਪਹਿਲਾ 'ਉਡਗ ਭੂਪਣੀ ਭੂਪਿ' ਕਥਨ ਕਰੋ।

ਸੁਤ ਚਰ ਕਹਿ ਨਾਇਕ ਪਦ ਠਾਨੋ ॥
सुत चर कहि नाइक पद ठानो ॥
ਫਿਰ 'ਸਤੁ ਚਰ ਨਾਇਕ' ਪਦ ਜੋੜੋ।

ਸਤ੍ਰੁ ਸਬਦ ਕਹੁ ਬਹੁਰਿ ਭਣਿਜੈ ॥
सत्रु सबद कहु बहुरि भणिजै ॥

ਮਗਰੋਂ 'ਸਤ੍ਰੁ' ਸ਼ਬਦ ਨੂੰ ਉਚਾਰੋ।

ਨਾਮ ਤੁਪਕ ਕੇ ਸਭ ਲਹਿ ਲਿਜੈ ॥੧੦੧੮॥
नाम तुपक के सभ लहि लिजै ॥१०१८॥
(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ ॥੧੦੧੮॥

ਤਾਰਾਪਤਿ ਕਹਿ ਭਗਣਿਨਿ ਭਾਖੋ ॥
तारापति कहि भगणिनि भाखो ॥
ਪਹਿਲਾ 'ਤਾਰਾਪਤਿ ਭਗਣਿਨਿ' ਕਥਨ ਕਰੋ।

ਸੁਤ ਚਰ ਕਹਿ ਨਾਇਕ ਪਦ ਰਾਖੋ ॥
सुत चर कहि नाइक पद राखो ॥
(ਫਿਰ) 'ਸੁਤ ਚਰ ਨਾਇਕ' ਪਦ ਰਖੋ।

ਸਤ੍ਰੁ ਸਬਦ ਕਹੁ ਬਹੁਰਿ ਉਚਾਰਹੁ ॥
सत्रु सबद कहु बहुरि उचारहु ॥
ਮਗਰੋਂ 'ਸਤ੍ਰੁ' ਸ਼ਬਦ ਨੂੰ ਉਚਾਰੋ।

ਸਭ ਸ੍ਰੀ ਨਾਮ ਤੁਪਕ ਜੀਅ ਧਾਰਹੁ ॥੧੦੧੯॥
सभ स्री नाम तुपक जीअ धारहु ॥१०१९॥
(ਇਸ ਨੂੰ) ਸਭ ਮਨ ਵਿਚ ਤੁਪਕ ਦਾ ਨਾਮ ਸਮਝੋ ॥੧੦੧੯॥

ਤਾਰੇਸਰ ਕਹਿ ਭਗਣਿ ਉਚਾਰੋ ॥
तारेसर कहि भगणि उचारो ॥
(ਪਹਿਲਾ) 'ਤਾਰੇਸਰ ਭਗਣਿ' (ਸ਼ਬਦ) ਉਚਾਰਨ ਕਰੋ।

ਸੁਤ ਚਰ ਕਹਿ ਨਾਇਕ ਪਦ ਡਾਰੋ ॥
सुत चर कहि नाइक पद डारो ॥
(ਫਿਰ) 'ਸੁਤ ਚਰ ਨਾਇਕ' ਪਦ ਜੋੜੋ।

ਸਤ੍ਰ ਸਬਦ ਤਿਹ ਅੰਤਿ ਬਖਾਨਹੁ ॥

सत्रु सबद तिह अंति बखानहु ॥

ਉਸ ਦੇ ਅੰਤ ਉਤੇ 'ਸਤ੍ਰ' ਸ਼ਬਦ ਕਹੋ।

ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੧੦੨੦॥

सभ स्री नाम तुपक के जानहु ॥१०२०॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ ॥੧੦੨੦॥

ਤਾਰਾਲਯਇਸ ਭਗਣਿ ਬਖਾਨੋ ॥

तारालयइस भगणि बखानो ॥

(ਪਹਿਲਾ) 'ਤਾਰਾਲਯਇਸ ਭਗਣਿ' ਸ਼ਬਦ ਕਥਨ ਕਰੋ।

ਸੁਤ ਚਰ ਕਹਿ ਪਤਿ ਸਬਦ ਪ੍ਰਮਾਨੋ ॥

सुत चर कहि पति सबद प्रमानो ॥

(ਫਿਰ) 'ਸੁਤ ਚਰ ਪਤਿ' ਸ਼ਬਦ ਜੋੜੋ।

ਤਾ ਕੇ ਅੰਤਿ ਸਤ੍ਰ ਪਦ ਕਹੀਐ ॥

ता के अंति सत्रु पद कहीऐ ॥

ਉਸ ਦੇ ਅੰਤ ਉਤੇ 'ਸਤ੍ਰ' ਪਦ ਉਚਾਰੋ।

ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥੧੦੨੧॥

सभ स्री नाम तुपक के लहीऐ ॥१०२१॥

(ਇਸ ਨੂੰ) ਸਭ ਤੁਪਕ ਦਾ ਨਾਮ ਮਨੋ ॥੧੦੨੧॥

ਅੜਿਲ ॥

अड़िल ॥

ਅੜਿਲ:

ਤਾਰਾ ਗ੍ਰਿਹਣਿਸ ਭਗਣੀ ਆਦਿ ਬਖਾਨੀਐ ॥

तारा गृहणिस भगणी आदि बखानीऐ ॥

ਪਹਿਲਾ 'ਤਾਰਾ ਗ੍ਰਿਹਿਣਿਸ ਭਗਣੀ' (ਸ਼ਬਦ) ਕਥਨ ਕਰੋ।

ਸੁਤ ਚਰ ਕਹਿ ਕਰ ਨਾਥ ਸਬਦ ਕੋ ਠਾਨੀਐ ॥

सुत चर कहि कर नाथ सबद को ठानीऐ ॥

(ਫਿਰ) 'ਸਤ ਚਰ ਨਾਥ' ਸ਼ਬਦ ਨੂੰ ਜੋੜੋ।

ਸਤ੍ਰੁ ਸਬਦ ਕਹੁ ਤਾ ਕੇ ਅੰਤਹਿ ਦੀਜੀਐ ॥

सत्रु सबद कहु ता के अंतहि दीजीऐ ॥

ਉਸ ਦੇ ਅੰਤ ਉਤੇ 'ਸਤ੍ਰੁ' ਪਦ ਦਾ ਉਚਾਰਨ ਕਰੋ।

ਹੋ ਸਕਲ ਤੁਪਕ ਕੇ ਨਾਮ ਸੁਬੁਧਿ ਲਹਿ ਲੀਜੀਐ ॥੧੦੨੨॥

हो सकल तुपक के नाम सुबुधि लहि लीजीऐ ॥१०२२॥

ਇਸ ਨੂੰ ਬੁੱਧੀਮਾਨੋ, ਤੁਪਕ ਦਾ ਨਾਮ ਸਮਝ ਲਵੋ ॥੧੦੨੨॥

ਉਡਗ ਨਿਕੇਤਿਸ ਭਗਨੀ ਆਦਿ ਭਣੀਜੀਐ ॥

उडग निकेतिस भगनी आदि भणीजीऐ ॥

ਪਹਿਲਾ 'ਉਡੁਗ ਨਿਕੇਤਿਸ ਭਗਨੀ' ਸ਼ਬਦ ਦਾ ਕਥਨ ਕਰੋ।

ਸੁਤ ਚਰ ਕਹਿ ਕਰ ਨਾਥ ਬਹੁਰਿ ਪਦ ਦੀਜੀਐ ॥

सुत चर कहि कर नाथ बहुरि पद दीजीऐ ॥

ਫਿਰ 'ਸੁਤ ਚਰ ਨਾਥ' ਪਦ ਜੋੜੋ।

ਸਤ੍ਰੁ ਸਬਦ ਕੋ ਤਾ ਕੇ ਅੰਤਿ ਉਚਾਰੀਐ ॥

सत्रु सबद को ता के अंति उचारीऐ ॥

ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਨੂੰ ਕਥਨ ਕਰੋ।

ਹੋ ਸਕਲ ਤੁਪਕ ਕੇ ਨਾਮ ਸੁਬੁਧਿ ਬਿਚਾਰੀਐ ॥੧੦੨੩॥

हो सकल तुपक के नाम सुबुधि बिचारीऐ ॥१०२३॥

(ਇਸ ਨੂੰ) ਸਭ ਬੁੱਧੀਮਾਨ ਤੁਪਕ ਦਾ ਨਾਮ ਸਮਝ ਲੈਣ ॥੧੦੨੩॥

ਉਡਗ ਨਾਥ ਭਗਣਿਨੀ ਪ੍ਰਿਥਮ ਪਦ ਭਾਖੀਐ ॥

उडग नाथ भगणिनी पृथम पद भाखीऐ ॥

ਪਹਿਲਾ 'ਉਡੁਗ ਨਾਥ ਭਗਣਿਨੀ' ਪਦ ਦਾ ਕਥਨ ਕਰੋ।

ਸੁਤੁ ਚਰ ਕਹਿ ਕਰਿ ਨਾਥ ਬਹੁਰਿ ਪਦ ਰਾਖੀਐ ॥

सुतु चर कहि करि नाथ बहुरि पद राखीऐ ॥

ਫਿਰ 'ਸੁਤ ਚਰ ਨਾਥ' ਸ਼ਬਦ ਜੋੜੋ।

ਸਤ੍ਰੁ ਸਬਦ ਕੋ ਤਾ ਕੇ ਅੰਤਿ ਬਖਾਨੀਐ ॥

सत्रु सबद को ता के अंति बखानीऐ ॥

ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਦਾ ਉਚਾਰਨ ਕਰੋ।

ਹੋ ਸਕਲ ਤੁਪਕ ਕੇ ਨਾਮ ਸੁਬੁਧਿ ਪਹਿਚਾਨੀਐ ॥੧੦੨੪॥

हो सकल तुपक के नाम सुबुधि पहिचानीऐ ॥१०२४॥

(ਇਸ ਨੂੰ) ਸਭ ਬੁੱਧੀਮਾਨ ਤੁਪਕ ਦਾ ਨਾਮ ਸਮਝੋ ॥੧੦੨੪॥

ਉਡਗਏਸਰ ਭਗਣਿਨਿ ਸਬਦਾਦਿ ਉਚਾਰੀਐ ॥

उडगएसर भगणिनि सबदादि उचारीऐ ॥

ਪਹਿਲਾ 'ਉਡੁਗ ਏਸਰ ਭਗਣਿਨੀ' ਸ਼ਬਦ ਕਥਨ ਕਰੋ।

ਸੁਤ ਚਰ ਕਹਿ ਕਰਿ ਨਾਥ ਸਬਦ ਦੈ ਡਾਰੀਐ ॥

सुत चर कहि करि नाथ सबद दै डारीऐ ॥

(ਫਿਰ) 'ਸੁਤ ਚਰਨਾਥ' ਸ਼ਬਦ ਜੋੜੋ।

ਸਤ੍ਰੁ ਸਬਦ ਕਹੁ ਤਾ ਕੇ ਅੰਤਿ ਭਣੀਜੀਐ ॥

सत्रु सबद कहु ता के अंति भणीजीऐ ॥

ਉਸ ਦੇ ਅੰਤ ਉਤੇ 'ਸਤ੍ਰ' ਸ਼ਬਦ ਉਚਾਰੋ।

ਹੋ ਸਕਲ ਤੁਪਕ ਕੇ ਨਾਮ ਸੁਕਬਿ ਲਹਿ ਲੀਜੀਐ ॥੧੦੨੫॥

हो सकल तुपक के नाम सुकबि लहि लीजीऐ ॥१०२५॥

ਇਸ ਨੂੰ) ਸੁਕਵੀ ਤੁਪਕ ਦਾ ਨਾਮ ਸਮਝੋ ॥੧੦੨੫॥

ਉਡਗ ਏਸਰ ਭਗਣਿਨਿ ਸਬਦਾਦਿ ਭਣੀਜੀਐ ॥

उडग एसर भगणिनि सबदादि भणीजीऐ ॥

ਪਹਿਲਾ 'ਉਡੁਗ ਏਸਰ ਭਗਣਿਨਿ' ਸ਼ਬਦ ਉਚਾਰੋ।

ਸੁਤ ਚਰ ਕਹਿ ਕਰ ਨਾਥ ਸਬਦ ਕੋ ਦੀਜੀਐ ॥

सुत चर कहि कर नाथ सबद को दीजीऐ ॥

(ਫਿਰ) 'ਸੁਤ ਚਰ ਨਾਥ' ਸ਼ਬਦ ਨੂੰ ਜੋੜੋ।

ਸਤ੍ਰੁ ਸਬਦ ਕਹੁ ਤਾ ਕੇ ਅੰਤਿ ਉਚਾਰੀਐ ॥

सत्रु सबद कहु ता के अंति उचारीऐ ॥

ਉਸ ਦੇ ਅੰਤ ਉਤੇ 'ਸਤ੍ਰ' ਸ਼ਬਦ ਕਥਨ ਕਰੋ।

ਹੋ ਸਕਲ ਤੁਪਕ ਕੇ ਨਾਮ ਸੁਬੁਧਿ ਜੀਅ ਧਾਰੀਐ ॥੧੦੨੬॥

हो सकल तुपक के नाम सुबुधि जीअ धारीऐ ॥१०२६॥

(ਇਸ ਨੂੰ) ਸਭ ਬੁੱਧੀਮਾਨ ਤੁਪਕ ਦਾ ਨਾਮ ਸਮਝਣ ॥੧੦੨੬॥

ਚੌਪਈ ॥

चौपई ॥

ਚੌਪਈ:

ਉਡਗਾਸ੍ਰੈ ਭਗਣਿਨੀ ਬਖਾਨੋ ॥

उडगास्रै भगणिनी बखानो ॥

(ਪਹਿਲਾ) 'ਉਡਗਾਸ੍ਰੈ ਭਗਣਿਨੀ' (ਸ਼ਬਦ) ਕਥਨ ਕਰੋ।

ਸੁਤ ਚਰ ਕਹਿ ਨਾਇਕ ਪਦ ਠਾਨੋ ॥

सुत चर कहि नाइक पद ठानो ॥

(ਫਿਰ) ਸੁਤ ਚਰ ਨਾਇਕ' ਪਦ ਨੂੰ ਜੋੜੋ।

ਸਤ੍ਰੁ ਸਬਦ ਤਿਹ ਅੰਤਿ ਉਚਰੀਐ ॥

सत्रु सबद तिह अंति उचरीऐ ॥

ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਉਚਾਰੋ।

ਸਭ ਸ੍ਰੀ ਨਾਮ ਤੁਪਕ ਜੀਅ ਧਰੀਐ ॥੧੦੨੭॥

सभ स्री नाम तुपक जीअ धरीऐ ॥१०२७॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ ॥੧੦੨੭॥

ਰਿਖਿਜ ਭਗਣਿਨੀ ਆਦਿ ਭਣਿਜੈ ॥

रिखिज भगणिनी आदि भणिजै ॥

ਪਹਿਲਾ (ਚੰਦ੍ਰਮਾ) ਭਗਣਿਨੀ' ਕਥਨ ਕਰੋ।

ਸੁਤ ਚਰ ਕਹਿ ਪਤਿ ਸਬਦ ਧਰਿਜੈ ॥

सुत चर कहि पति सबद धरिजै ॥

(ਫਿਰ) 'ਸੁਤ ਚਰ ਪਤਿ' ਸ਼ਬਦ ਜੋੜੋ।

ਸਤ੍ਰੁ ਸਬਦ ਤਿਹ ਅੰਤਿ ਬਖਾਨਹੁ ॥

सत्रु सबद तिह अंति बखानहु ॥

ਉਸ ਦੇ ਅੰਤ ਉਤੇ 'ਸਤ੍ਰੁ' ਪਦ ਉਚਾਰੋ।

ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੧੦੨੮॥

सभ स्री नाम तुपक के जानहु ॥१०२८॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ ॥੧੦੨੮॥

ਮੁਨਿਜ ਭਗਣਿਨੀ ਆਦਿ ਭਣਿਜੈ ॥

मुनिज भगणिनी आदि भणिजै ॥

ਪਹਿਲਾ 'ਮੁਨਿਜ (ਚੰਦ੍ਰਮਾ) ਭਗਣਿਨੀ' (ਸ਼ਬਦ) ਕਥਨ ਕਰੋ।

ਸੁਤ ਚਰ ਕਹਿ ਪਤਿ ਸਬਦ ਧਰਿਜੈ ॥

सुत चर कहि पति सबद धरिजै ॥

(ਫਿਰ) 'ਸੁਤ ਚਰ ਪਤਿ' ਸ਼ਬਦ ਜੋੜੋ।

ਸਤ੍ਰੁ ਸਬਦ ਤਿਹ ਅੰਤਿ ਉਚਾਰਹੁ ॥

सत्रु सबद तिह अंति उचारहु ॥

ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਉਚਾਰੋ।

ਨਾਮ ਤੁਪਕ ਕੇ ਹ੍ਰਿਦੈ ਬਿਚਾਰਹੁ ॥੧੦੨੯॥

नाम तुपक के ह्रदै बिचारहु ॥१०२९॥

(ਇਸ ਨੂੰ) ਸਭ ਮਨ ਵਿਚ ਤੁਪਕ ਦਾ ਨਾਮ ਸਮਝੋ ॥੧੦੨੯॥

ਬ੍ਰਿਤਿ ਉਤਮਜ ਭਗਣਿਨੀ ਭਾਖੋ ॥

बृति उतमज भगणिनी भाखो ॥

(ਪਹਿਲਾ) 'ਬ੍ਰਿਤਿ ਉਤਮਜ (ਚੰਦ੍ਰਮਾ) ਭਗਣਿਨੀ' ਸ਼ਬਦ ਕਥਨ ਕਰੋ।

ਸੁਤ ਚਰ ਕਹਿ ਨਾਇਕ ਪਦ ਰਾਖੋ ॥

सुत चर कहि नाइक पद राखो ॥

(ਫਿਰ) 'ਸੁਤ ਚਰ ਨਾਇਕ' ਪਦ ਜੋੜੋ।

ਸਤ੍ਰੁ ਸਬਦ ਤਿਹ ਅੰਤਿ ਸੁ ਕਹੀਐ ॥

सत्रु सबद तिह अंति सु कहीऐ ॥

ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਕਹੋ।

ਸਕਲ ਤੁਪਕ ਕੇ ਨਾਮਨ ਲਹੀਐ ॥੧੦੩੦॥

सकल तुपक के नामन लहीऐ ॥१०३०॥

(ਇਸ ਨੂੰ) ਸਾਰੇ ਤੁਪਕ ਦਾ ਨਾਮ ਜਾਣੋ ॥੧੦੩੦॥

ਤਪਿਸ ਉਚਰਿ ਭਗਣਿਨੀ ਭਣਿਜੈ ॥

तपिस उचरि भगणिनी भणिजै ॥

ਪਹਿਲਾ 'ਤਪਿਜ (ਚੰਦ੍ਰਮਾ) ਭਗਣਿਨੀ' (ਸ਼ਬਦ) ਉਚਾਰੋ।

ਸੁਤ ਚਰ ਕਹਿ ਪਤਿ ਸਬਦ ਧਰਿਜੈ ॥

सुत चर कहि पति सबद धरिजै ॥

(ਫਿਰ) 'ਸੁਤ ਚਰ ਪਤਿ' ਸ਼ਬਦ ਜੋੜੋ।

ਤਾ ਕੇ ਅੰਤਿ ਸਤ੍ਰੁ ਪਦ ਠਾਨਹੁ ॥

ता के अंति सत्रु पद ठानहु ॥

ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਕਥਨ ਕਰੋ।

ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੧੦੩੧॥

सभ स्री नाम तुपक के जानहु ॥१०३१॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ ॥੧੦੩੧॥

ਕਸਿਪ ਸੁਤ ਕਹਿ ਭਗਣਿਨਿ ਭਾਖੀਐ ॥

कसिप सुत कहि भगणिनि भाखीऐ ॥

ਪਹਿਲਾ 'ਕਸਿਪ ਸੁਤ ਭਗਣਿਨਿ' ਕਥਨ ਕਰੋ।

ਸੁਤ ਚਰ ਕਹਿ ਨਾਇਕ ਪਦ ਰਾਖੀਐ ॥

सुत चर कहि नाइक पद राखीऐ ॥

(ਫਿਰ) 'ਸੁਤ ਚਰ ਨਾਇਕ' ਪਦ ਜੋੜੋ।

ਸਤ੍ਰੁ ਸਬਦ ਤਿਹ ਅੰਤਿ ਉਚਰੀਐ ॥

सत्रु सबद तिह अंति उचरीऐ ॥

ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਉਚਾਰੋ।

ਨਾਮ ਤੁਪਕ ਕੇ ਸਭ ਜੀਅ ਧਰੀਐ ॥੧੦੩੨॥

नाम तुपक के सभ जीअ धरीऐ ॥१०३२॥

(ਇਸ ਨੂੰ) ਸਭ ਮਨ ਵਿਚ ਤੁਪਕ ਦਾ ਨਾਮ ਜਾਣ ਲਵੋ ॥੧੦੩੨॥

ਜਵਨ ਕਰਣ ਭਗਣਿਨੀ ਬਖਾਨਹੁ ॥

जवन करण भगणिनी बखानहु ॥

ਪਹਿਲਾ 'ਜਵਨ ਕਰਣ (ਚੰਦ੍ਰਮਾ) ਭਗਣਿਨੀ' (ਸ਼ਬਦ) ਕਥਨ ਕਰੋ।

ਸੁਤ ਚਰ ਕਹਿ ਪਤਿ ਸਬਦ ਪ੍ਰਮਾਨਹੁ ॥

सुत चर कहि पति सबद प्रमानहु ॥

(ਫਿਰ) 'ਸੁਤ ਚਰ ਪਤਿ' ਸ਼ਬਦ ਜੋੜੋ।

ਤਾ ਕੇ ਅੰਤਿ ਸਤ੍ਰੁ ਪਦ ਦੀਜੈ ॥

ता के अंति सत्रु पद दीजै ॥

ਉਸ ਦੇ ਅੰਤ ਉਤੇ 'ਸਤ੍ਰੁ' ਪਦ ਉਚਾਰੋ।

ਨਾਮ ਤੁਪਕ ਕੇ ਸਭ ਲਹਿ ਲੀਜੈ ॥੧੦੩੩॥

नाम तुपक के सभ लहि लीजै ॥१०३३॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ ॥੧੦੩੩॥

ਕ੍ਰਿਸਨਿਨਿ ਆਦਿ ਬਖਾਨਨ ਕੀਜੈ ॥

कृसनिनि आदि बखानन कीजै ॥

ਪਹਿਲਾ 'ਕ੍ਰਿਸਨਿਨਿ' (ਕਾਲੇ ਪਾਣੀ ਵਾਲੀ ਨਦੀ ਜਮਨਾ) (ਸ਼ਬਦ) ਦਾ ਬਖਾਨ ਕਰੋ।

ਸੁਤ ਚਰ ਕਹਿ ਪਤਿ ਸਬਦ ਧਰੀਜੈ ॥

सुत चर कहि पति सबद धरीजै ॥

(ਫਿਰ) 'ਸੁਤ ਚਰ ਪਤਿ' ਸ਼ਬਦ ਜੋੜੋ।

ਰਿਪੁ ਪਦ ਤਾ ਕੇ ਅੰਤਿ ਬਖਾਨਹੁ ॥

रिपु पद ता के अंति बखानहु ॥

ਉਸ ਦੇ ਅੰਤ ਉਤੇ 'ਰਿਪੁ' ਪਦ ਕਥਨ ਕਰੋ।

ਨਾਮ ਤੁਪਕ ਕੇ ਸਭ ਅਨੁਮਾਨਹੁ ॥੧੦੩੪॥

नाम तुपक के सभ अनुमानहु ॥१०३४॥

(ਇਸਨੂੰ) ਸਭ ਤੁਪਕ ਦਾ ਨਾਮ ਅਨੁਮਾਨ ਕਰੋ ॥੧੦੩੪॥

ਸਿਆਮ ਮੂਰਤਿਨਿਨਿ ਆਦਿ ਭਣਿਜੈ ॥

सिआम मूरतिनिनि आदि भणिजै ॥

ਪਹਿਲਾ 'ਸਿਆਮ ਪੂਰਤਿਨਿਨਿ' (ਜਮਨਾ ਨਦੀ) ਕਥਨ ਕਰੋ।

ਸੁਤ ਚਰ ਕਹਿ ਪਤਿ ਸਬਦ ਧਰਿਜੈ ॥

सुत चर कहि पति सबद धरिजै ॥

(ਫਿਰ) 'ਸੁਤ ਚਰ ਪਤਿ' ਸ਼ਬਦ ਜੋੜੋ।

ਸਤ੍ਰੁ ਸਬਦ ਤਿਹ ਅੰਤਿ ਬਖਾਨਹੁ ॥

सत्रु सबद तिह अंति बखानहु ॥

ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਬਖਾਨ ਕਰੋ।

ਸਭ ਸ੍ਰੀ ਨਾਮ ਤੁਪਕ ਅਨੁਮਾਨਹੁ ॥੧੦੩੫॥

सभ स्री नाम तुपक अनुमानहु ॥१०३५॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ ॥੧੦੩੫॥

ਪ੍ਰਥਮ ਤਪਤਿਨੀ ਸਬਦ ਉਚਰੀਐ ॥

प्रथम तपतिनी सबद उचरीऐ ॥

ਪਹਿਲਾ 'ਤਪਤਿਨੀ' (ਜਮਨਾ ਨਦੀ) ਸ਼ਬਦ ਉਚਾਰੋ।

ਸੁਤ ਚਰ ਕਹਿ ਨਾਇਕ ਪਦ ਧਰੀਐ ॥
सुत चर कहि नाइक पद धरीऐ ॥
(ਫਿਰ) 'ਸੁਤ ਚਰ ਨਾਇਕ' ਪਦ ਜੋੜੋ।

ਸਤ੍ਰੁ ਸਬਦ ਤਿਹ ਅੰਤਿ ਬਖਾਨਹੁ ॥
सत्रु सबद तिह अंति बखानहु ॥
ਉਸ ਤੇ ਅੰਤ ਉਤੇ 'ਸਤ੍ਰ' ਸ਼ਬਦ ਕਥਨ ਕਰੋ।

ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੧੦੩੬॥
सभ स्री नाम तुपक के जानहु ॥१०३६॥
(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ ॥੧੦੩੬॥

ਸੂਰਜ ਪੁਤ੍ਰਿਕਾ ਆਦਿ ਭਨਿਜੈ ॥
सूरज पुतृका आदि भणिजै ॥
ਪਹਿਲਾ 'ਸੂਰਜ ਪੁਤ੍ਰਿਕਾ' (ਸ਼ਬਦ) ਕਹੋ।

ਸੁਤ ਚਰ ਕਹਿ ਨਾਇਕ ਪਦ ਦਿਜੈ ॥
सुत चर कहि नाइक पद दिजै ॥
(ਫਿਰ) 'ਸੁਤ ਚਰ ਨਾਇਕ' ਪਦ ਜੋੜੋ।

ਸਤ੍ਰੁ ਸਬਦ ਤਿਹ ਅੰਤਿ ਉਚਾਰਹੁ ॥
सत्रु सबद तिह अंति उचारहु ॥
ਉਸ ਦੇ ਅੰਤ ਉਤੇ 'ਸਤ੍ਰ' ਸ਼ਬਦ ਕਥਨ ਕਰੋ।

ਸਭ ਸ੍ਰੀ ਨਾਮ ਤੁਪਕ ਜੀਅ ਧਾਰਹੁ ॥੧੦੩੭॥
सभ स्री नाम तुपक जीअ धारहु ॥१०३७॥
(ਇਸ ਨੂੰ) ਸਭ ਮਨ ਵਿਚ ਤੁਪਕ ਦਾ ਨਾਮ ਸਮਝ ਲਵੋ ॥੧੦੩੭॥

ਸੂਰਜ ਆਤਮਜਾ ਆਦਿ ਭਣੀਜੈ ॥

सूरज आतमजा आदि भणीजै ॥

ਪਹਿਲਾ 'ਸੂਰਜ ਆਤਮਜਾ' (ਸ਼ਬਦ) ਕਥਨ ਕਰੋ।

ਸੁਤ ਚਰ ਕਹਿ ਪਤਿ ਸਬਦ ਧਰੀਜੈ ॥

सुत चर कहि पति सबद धरीजै ॥

(ਫਿਰ) 'ਸੁਤ ਚਰ ਪਤਿ' ਸ਼ਬਦ ਜੋੜੋ।

ਸਤ੍ਰੁ ਸਬਦ ਤਿਹ ਅੰਤਿ ਉਚਾਰੋ ॥

सत्रु सबद तिह अंति उचारो ॥

ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਦਾ ਉਚਾਰਨ ਕਰੋ।

ਨਾਮ ਤੁਪਕ ਕੇ ਸਕਲ ਬਿਚਾਰੋ ॥੧੦੩੮॥

नाम तुपक के सकल बिचारो ॥१०३८॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ ॥੧੦੩੮॥

ਆਦਿ ਮਾਨਨੀ ਸਬਦ ਉਚਾਰੋ ॥

आदि माननी सबद उचारो ॥

ਪਹਿਲਾ 'ਮਾਨਨੀ' (ਆਫਰੀ ਹੋਈ ਨਦੀ) ਸ਼ਬਦ ਉਚਾਰੋ।

ਸੁਤ ਚਰ ਕਹਿ ਪਤਿ ਪਦ ਦੇ ਡਾਰੋ ॥

सुत चर कहि पति पद दे डारो ॥

(ਫਿਰ) 'ਸੁਤ ਚਰ ਪਤਿ' ਸ਼ਬਦ ਜੋੜੋ।

ਅਰਿ ਪਦ ਤਾ ਕੇ ਅੰਤਿ ਉਚਰੀਐ ॥

अरि पद ता के अंति उचरीऐ ॥

ਉਸ ਦੇ ਅੰਤ ਵਿਚ 'ਅਰਿ' ਪਦ ਉਚਾਰੋ।

ਨਾਮ ਤੁਪਕ ਕੇ ਸਕਲ ਬਿਚਰੀਐ ॥੧੦੩੯॥

नाम तुपक के सकल बिचरीऐ ॥१०३९॥

(ਇਸ ਨੂੰ) ਸਭ ਤੁਪਕ ਦਾ ਨਾਮ ਵਿਚਾਰੋ ॥੧੦੩੯॥

ਅਭਿਮਾਨਿਨੀ ਪਦਾਦਿ ਭਣਿਜੈ ॥

अभिमानिनी पदादि भणिजै ॥

ਪਹਿਲਾ ਅਭਿਮਾਨਿਨੀ' ਸ਼ਬਦ ਕਥਨ ਕਰੋ।

ਸੁਤ ਚਰ ਕਹਿ ਪਤਿ ਸਬਦ ਧਰਿਜੈ ॥

सुत चर कहि पति सबद धरिजै ॥

(ਫਿਰ) 'ਸੁਤ ਚਰ ਪਤਿ' ਸ਼ਬਦ ਜੋੜੋ।

ਅਰਿ ਪਦ ਤਾ ਕੇ ਅੰਤਿ ਬਖਾਨਹੁ ॥

अरि पद ता के अंति बखानहु ॥

ਉਸ ਦੇ ਅੰਤ ਉਤੇ 'ਅਰਿ ਪਦ' ਉਚਾਰੋ।

ਸਭ ਸ੍ਰੀ ਨਾਮ ਤੁਪਕ ਕੇ ਮਾਨਹੁ ॥੧੦੪੦॥

सभ स्री नाम तुपक के मानहु ॥१०४०॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ ॥੧੦੪੦॥

ਪ੍ਰਥਮ ਸਮਯਣੀ ਸਬਦ ਉਚਾਰੋ ॥

प्रथम समयणी सबद उचारो ॥

ਪਹਿਲਾ 'ਸਮਯਣੀ' (ਆਫਰ ਕੇ ਕੰਢੇ ਢਾਉਣ ਵਾਲੀ ਨਦੀ) ਸ਼ਬਦ ਉਚਾਰਨ ਕਰੋ।

ਸੁਤ ਚਰ ਕਹਿ ਨਾਇਕ ਪਦ ਡਾਰੋ ॥

सुत चर कहि नाइक पद डारो ॥

(ਫਿਰ) 'ਸੁਤ ਚਰ ਨਾਇਕ' ਪਦ ਨੂੰ ਜੋੜੋ।

ਸਤ੍ਰੁ ਸਬਦ ਕੋ ਬਹੁਰਿ ਕਹਿਜੈ ॥

सत्रु सबद को बहुरि कहिजै ॥

ਮਗਰੋਂ 'ਸਤ੍ਰੁ' ਸ਼ਬਦ ਕਥਨ ਕਰੋ।

ਨਾਮ ਤੁਪਕ ਕੇ ਸਭ ਲਹਿ ਲਿਜੈ ॥੧੦੪੧॥

नाम तुपक के सभ लहि लिजै ॥१०४१॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ ॥੧੦੪੧॥

ਗਰਬਿਣਿ ਆਦਿ ਉਚਾਰਨ ਕੀਜੈ ॥

गरबिणि आदि उचारन कीजै ॥

ਪਹਿਲਾ 'ਗਰਬਿਣਿ' (ਸ਼ਬਦ) ਦਾ ਉਚਾਰਨ ਕਰੋ।

ਸੁਤ ਚਰ ਕਹਿ ਨਾਇਕ ਪਦ ਦੀਜੈ ॥

सुत चर कहि नाइक पद दीजै ॥

(ਫਿਰ) 'ਸੁਤ ਚਰਨਾਇਕ' ਸ਼ਬਦ ਜੋੜੋ।

ਅਰਿ ਪਦ ਤਾ ਕੇ ਅੰਤਿ ਉਚਾਰਹੁ ॥

अरि पद ता के अंति उचारहु ॥

ਉਸ ਦੇ ਅੰਤ ਉਤੇ 'ਅਰਿ' ਸ਼ਬਦ ਦਾ ਬਖਾਨ ਕਰੋ।

ਨਾਮ ਤੁਪਕ ਕੇ ਸਕਲ ਬਿਚਾਰਹੁ ॥੧੦੪੨॥

नाम तुपक के सकल बिचारहु ॥१०४२॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ ॥੧੦੪੨॥

ਅੜਿਲ ॥

अड़िल ॥

ਅੜਿਲ:

ਦ੍ਰਪਨਿਨਿ ਮੁਖ ਤੇ ਸਬਦ ਸੁ ਆਦਿ ਉਚਾਰੀਐ ॥

द्रपनिनि मुख ते सबद सु आदि उचारीऐ ॥

ਪਹਿਲਾ 'ਦ੍ਰਪਨਿਨਿ' (ਹੰਕਾਰੀ ਹੋਈ ਨਦੀ) ਸ਼ਬਦ ਮੁਖ ਤੋਂ ਕਹੋ।

ਸੁਤ ਚਰ ਕਹਿ ਕਰ ਨਾਥ ਸਬਦ ਦੇ ਡਾਰੀਐ ॥

सुत चर कहि कर नाथ सबद दे डारीऐ ॥

(ਫਿਰ) 'ਸੁਤ ਚਰ ਨਾਥ' ਸ਼ਬਦ ਜੋੜੋ।

ਸਤ੍ਰੁ ਸਬਦ ਕਹੁ ਤਾ ਕੇ ਅੰਤਿ ਬਖਾਨੀਐ ॥

सत्रु सबद कहु ता के अंति बखानीऐ ॥

ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਕਥਨ ਕਰੋ।

ਹੋ ਸਕਲ ਤੁਪਕ ਕੇ ਨਾਮ ਸੁਬੁਧਿ ਪਹਿਚਾਨੀਐ ॥੧੦੪੩॥

हो सकल तुपक के नाम सुबुधि पहिचानीऐ ॥१०४३॥

(ਇਸ ਨੂੰ) ਬੁੱਧੀਮਾਨ ਤੁਪਕ ਦਾ ਨਾਮ ਸਮਝਣ ॥੧੦੪੩॥

ਚੌਪਈ ॥

चौपई ॥

ਚੌਪਈ:

ਅਹੰਕਾਰਨੀ ਆਦਿ ਉਚਾਰੋ ॥

अहंकारनी आदि उचारो ॥

ਪਹਿਲਾ 'ਅਹੰਕਾਰਨੀ' (ਸ਼ਬਦ) ਦਾ ਉਚਾਰਨ ਕਰੋ।

ਸੁਤ ਚਰ ਕਹਿ ਪਤਿ ਪਦ ਕਹੁ ਡਾਰੋ ॥

सुत चर कहि पति पद कहु डारो ॥

(ਫਿਰ) 'ਸੁਤ ਚਰ ਪਤਿ' ਸ਼ਬਦ ਜੋੜੋ।

ਸਤ੍ਰੁ ਸਬਦ ਕੋ ਬਹੁਰਿ ਭਣਿਜੈ ॥

सत्रु सबद को बहुरि भणिजै ॥

ਮਗਰੋਂ 'ਸਤ੍ਰੁ' ਸ਼ਬਦ ਕਥਨ ਕਰੋ।

ਨਾਮ ਤੁਪਕ ਕੇ ਸਭ ਲਹਿ ਲਿਜੈ ॥੧੦੪੪॥

नाम तुपक के सभ लहि लिजै ॥१०४४॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ ॥੧੦੪੪॥

ਪੀਅਣੀਣਿ ਆਦਿ ਉਚਾਰਣ ਕੀਜੈ ॥

पीअणीणि आदि उचारण कीजै ॥

ਪਹਿਲਾ 'ਪੀਅਣੀਣਿ' (ਨਦੀ ਵਾਲੀ ਧਰਤੀ) (ਸ਼ਬਦ) ਦਾ ਉਚਾਰਨ ਕਰੋ।

ਸੁਤ ਚਰ ਕਹਿ ਪਤਿ ਸਬਦ ਭਣੀਜੈ ॥

सुत चर कहि पति सबद भणीजै ॥

(ਫਿਰ) 'ਸੁਤ ਚਰ ਪਤਿ' ਸ਼ਬਦ ਜੋੜੋ।

ਰਿਪੁ ਪਦ ਤਾ ਕੇ ਅੰਤਿ ਬਖਾਣਹੁ ॥

रिपु पद ता के अंति बखाणहु ॥

ਉਸ ਦੇ ਅੰਤ ਉਤੇ 'ਰਿਪੁ' ਪਦ ਕਥਨ ਕਰੋ।

ਸਭ ਸ੍ਰੀ ਨਾਮ ਤੁਪਕ ਕੇ ਜਾਣਹੁ ॥੧੦੪੫॥

सभ स्री नाम तुपक के जाणहु ॥१०४५॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ ॥੧੦੪੫॥

ਦੋਹਰਾ ॥

दोहरा ॥

ਦੋਹਰਾ:

ਧਿਖਣੀ ਆਦਿ ਬਖਾਨ ਕੈ ਰਿਪੁ ਪਦ ਅੰਤਿ ਉਚਾਰ ॥

धिखणी आदि बखान कै रिपु पद अंति उचार ॥

ਪਹਿਲਾ 'ਧਿਖਣੀ' (ਸੈਨਾ) ਕਥਨ ਕਰਕੇ (ਫਿਰ) ਅੰਤ ਉਤੇ 'ਰਿਪੁ' ਪਦ ਉਚਾਰੋ।

ਸਭ ਸ੍ਰੀ ਨਾਮ ਤੁਫੰਗ ਕੇ ਲੀਜਹੁ ਸੁਕਬਿ ਸੁ ਧਾਰ ॥੧੦੪੬॥

सभ स्री नाम तुफंग के लीजहु सुकबि सु धार ॥१०४६॥

(ਇਸ ਨੂੰ) ਸਭ ਕਵੀ ਤੁਫੰਗ ਦਾ ਨਾਮ ਸਮਝੋ ॥੧੦੪੬॥

ਮੇਧਣਿ ਆਦਿ ਉਚਾਰਿ ਕੈ ਰਿਪੁ ਪਦ ਕਹੀਐ ਅੰਤਿ ॥

मेधणि आदि उचारि कै रिपु पद कहीऐ अंति ॥

ਪਹਿਲਾ 'ਮੇਧਣਿ' (ਸੈਨਾ) (ਸ਼ਬਦ) ਉਚਾਰ ਕੇ ਅੰਤ ਉਤੇ 'ਰਿਪੁ' ਪਦ ਕਹੋ।

ਸਭ ਸ੍ਰੀ ਨਾਮ ਤੁਫੰਗ ਕੇ ਨਿਕਸਤ ਚਲੈ ਅਨੰਤ ॥੧੦੪੭॥

सभ स्री नाम तुफंग के निकसत चलै अनंत ॥१०४७॥

(ਇਹ) ਸਭ ਤੁਫੰਗ ਦੇ ਅਨੰਤ ਨਾਮ ਬਣਦੇ ਜਾਣਗੇ ॥੧੦੪੭॥

ਸੇਮੁਖਿਨੀ ਸਬਦਾਦਿ ਕਹਿ ਅਰਿ ਪਦ ਅੰਤਿ ਬਖਾਨ ॥

सेमुखिनी सबदादि कहि अरि पद अंति बखान ॥

ਪਹਿਲਾ 'ਸੇਮੁਖਿਨੀ' ਸ਼ਬਦ ਕਹਿ ਕੇ ਅੰਤ ਉਤੇ 'ਅਰਿ' ਸ਼ਬਦ ਕਥਨ ਕਰੋ।

ਸਕਲ ਤੁਪਕ ਕੇ ਨਾਮ ਏ ਲਹਿ ਲੀਜੋ ਬੁਧਿਵਾਨ ॥੧੦੪੮॥

सकल तुपक के नाम ए लहि लीजो बुधिवान ॥१०४८॥

(ਇਸ ਨੂੰ) ਸਭ ਬੁੱਧੀਮਾਨ ਤੁਪਕ ਦਾ ਨਾਮ ਸਮਝ ਲਵੋ ॥੧੦੪੮॥

ਆਦਿ ਮਨੀਖਨਿ ਸਬਦ ਕਹਿ ਰਿਪੁ ਪਦ ਬਹੁਰਿ ਉਚਾਰ ॥

आदि मनीखनि सबद कहि रिपु पद बहुरि उचार ॥

ਪਹਿਲਾ 'ਮਨੀਖਨਿ' (ਸੈਨਾ) ਸ਼ਬਦ ਕਹਿ ਕੇ ਮਗਰੋਂ 'ਰਿਪੁ' ਪਦ ਨੂੰ ਉਚਾਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁਕਬਿ ਸੁ ਧਾਰ ॥੧੦੪੯॥

नाम तुपक के होत है लीजहु सुकबि सु धार ॥१०४९॥

(ਇਸ ਤਰ੍ਹਾ) ਤੁਪਕ ਦਾ ਨਾਮ ਹੁੰਦਾ ਹੈ। ਕਵੀਓ! ਧਾਰਨ ਕਰ ਲਵੋ ॥੧੦੪੯॥

ਬੁਧਨੀ ਆਦਿ ਬਖਾਨ ਕੈ ਅੰਤਿ ਸਬਦ ਅਰਿ ਦੇਹੁ ॥

बुधनी आदि बखान कै अंति सबद अरि देहु ॥

ਪਹਿਲਾ 'ਬੁਧਨੀ' (ਸੈਨਾ) (ਸ਼ਬਦ) ਕਹਿ ਕੇ ਅੰਤ ਉਤੇ 'ਅਰਿ' ਸ਼ਬਦ ਜੋੜ ਦਿਓ।

ਨਾਮ ਤੁਪਕ ਕੇ ਹੋਤ ਹੈ ਚੀਨ ਚਤੁਰ ਚਿਤਿ ਲੇਹੁ ॥੧੦੫੦॥

नाम तुपक के होत है चीन चतुर चिति लेहु ॥१०५०॥

(ਇਹ) ਤੁਪਕ ਦਾ ਨਾਮ ਬਣਦਾ ਹੈ। ਸੂਝਵਾਨ ਸਮਝ ਲੈਣ ॥੧੦੫੦॥

ਚੌਪਈ ॥

चौपई ॥

ਚੌਪਈ:

ਭਾਨੀ ਆਦਿ ਬਖਾਨਨ ਕੀਜੈ ॥

भानी आदि बखानन कीजै ॥

ਪਹਿਲਾ 'ਭਾਨੀ' (ਸੈਨਾ) (ਸ਼ਬਦ) ਦਾ ਬਖਾਨ ਕਰੋ।

ਰਿਪੁ ਪਦ ਤਾ ਕੇ ਅੰਤਿ ਭਣੀਜੈ ॥

रिपु पद ता के अंति भणीजै ॥

(ਫਿਰ) ਉਸ ਦੇ ਅੰਤ ਉਤੇ 'ਰਿਪੁ' ਸ਼ਬਦ ਕਥਨ ਕਰੋ।

ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥

सभ स्री नाम तुपक के जानहु ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਯਾ ਮੈ ਭੇਦ ਕਛੂ ਨਹਿ ਮਾਨਹੁ ॥੧੦੫੧॥

या मै भेद कछू नहि मानहु ॥१०५१॥

ਇਸ ਵਿਚ ਕੋਈ ਭੇਦ ਨਾ ਸਮਝੋ ॥੧੦੫੧॥

ਦੋਹਰਾ ॥

दोहरा ॥

ਦੋਹਰਾ:

ਆਦਿ ਆਭਾਨੀ ਸਬਦ ਕਹਿ ਰਿਪੁ ਪਦ ਅੰਤਿ ਬਖਾਨ ॥

आदि आभानी सबद कहि रिपु पद अंति बखान ॥

ਪਹਿਲਾ 'ਭਾਨੀ' (ਸੈਨਾ) ਸ਼ਬਦ ਕਹਿ ਕੇ ਫਿਰ ਅੰਤ ਉਤੇ 'ਰਿਪੁ' ਪਦ ਦਾ ਬਖਾਨ ਕਰੋ।

ਨਾਮ ਸਕਲ ਸ੍ਰੀ ਤੁਪਕ ਕੇ ਲੀਜਹੁ ਸੁਕਬਿ ਪਛਾਨ ॥੧੦੫੨॥

नाम सकल स्री तुपक के लीजहु सुकबि पछान ॥१०५२॥

(ਇਸ ਨੂੰ) ਸਭ ਕਵੀ ਤੁਪਕ ਦਾ ਨਾਮ ਸਮਝ ਲਵੋ ॥੧੦੫੨॥

ਅੜਿਲ ॥

अड़िल ॥

ਅੜਿਲ:

ਆਦਿ ਸੋਭਨੀ ਸਬਦ ਉਚਾਰਨ ਕੀਜੀਐ ॥

आदि सोभनी सबद उचारन कीजीऐ ॥

ਪਹਿਲਾ 'ਸੋਭਨੀ' (ਸੈਨਾ) ਸ਼ਬਦ ਦਾ ਉਚਾਰਨ ਕਰੋ।

ਸਤ੍ਰੁ ਸਬਦ ਕੋ ਤਾ ਕੇ ਅੰਤਿ ਭਣੀਜੀਐ ॥

सत्रु सबद को ता के अंति भणीजीऐ ॥

ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਕਹੋ।

ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ ॥

सकल तुपक के नाम चतुर जीअ जानीऐ ॥

(ਇਸ ਨੂੰ) ਸਭ ਚਤੁਰ ਤੁਪਕ ਦਾ ਨਾਮ ਸਮਝਣ।

ਹੋ ਯਾ ਕੇ ਭੀਤਰ ਭੇਦ ਨੈਕੁ ਨਹੀ ਮਾਨੀਐ ॥੧੦੫੩॥

हो या के भीतर भेद नैकु नही मानीऐ ॥१०५३॥

ਇਸ ਵਿਚ ਕਿਸੇ ਕਿਸਮ ਦਾ ਭੇਦ ਨਾ ਸਮਝੋ ॥੧੦੫੩॥

ਪ੍ਰਭਾ ਧਰਨਿ ਮੁਖ ਤੇ ਸਬਦਾਦਿ ਬਖਾਨੀਐ ॥

प्रभा धरनि मुख ते सबदादि बखानीऐ ॥
ਪਹਿਲਾ ਮੂੰਹ ਤੋਂ 'ਪ੍ਰਭਾ ਧਰਨਿ' (ਸੈਨਾ) ਸ਼ਬਦ ਬਖਾਨ ਕਰੋ।

ਸਤ੍ਰੁ ਸਬਦ ਕੋ ਤਾ ਕੇ ਅੰਤਿ ਪ੍ਰਮਾਨੀਐ ॥
सत्रु सबद को ता के अंति प्रमानीऐ ॥
ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਜੋੜੋ।

ਤਾ ਤੇ ਉਤਰ ਤੁਪਕ ਕੋ ਨਾਮ ਭਨੀਜੀਐ ॥
ता ते उतर तुपक को नाम भनीजीऐ ॥
ਉਸ ਦਾ ਉਤਰ ਤੁਪਕ ਦਾ ਨਾਮ ਬਣ ਜਾਦਾ ਹੈ।

ਹੋ ਯਾ ਕੇ ਭੀਤਰ ਭੇਦ ਜਾਨ ਨਹੀ ਲੀਜੀਐ ॥੧੦੫੪॥
हो या के भीतर भेद जान नही लीजीऐ ॥१०५४॥
ਇਸ ਵਿਚ ਕੋਈ ਭੇਦ ਨਾ ਸਮਝਿਆ ਜਾਵੇ ॥੧੦੫੪॥

ਸੁਖਮਨਿ ਪਦ ਕੋ ਮੁਖ ਤੇ ਆਦਿ ਉਚਾਰੀਐ ॥
सुखमनि पद को मुख ते आदि उचारीऐ ॥
ਪਹਿਲਾ ਮੁਖ ਤੋਂ 'ਸੁਖਮਨਿ' (ਸੈਨਾ) ਸ਼ਬਦ ਉਚਾਰਿਆ ਜਾਵੇ।

ਸਤ੍ਰੁ ਸਬਦ ਕੋ ਤਾ ਕੇ ਅੰਤਹਿ ਡਾਰੀਐ ॥
सत्रु सबद को ता के अंतहि डारीऐ ॥
ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਜੋੜਿਆ ਜਾਵੇ।

ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ ॥
सकल तुपक के नाम जान जीअ लीजीऐ ॥
(ਇਸ ਨੂੰ) ਸਭ ਮਨ ਵਿਚ ਤੁਪਕ ਦਾ ਨਾਮ ਸਮਝ ਲਵੋ।

ਹੋ ਯਾ ਕੇ ਭੀਤਰ ਭੇਦ ਨੈਕੁ ਨਹੀ ਕੀਜੀਐ ॥੧੦੫੫॥
हो या के भीतर भेद नैकु नही कीजीऐ ॥१०५५॥

ਇਸ ਵਿਚ ਕਿਸੇ ਪ੍ਰਕਾਰ ਦਾ ਕੋਈ ਭੇਦ ਨਾ ਸਮਝੋ ॥੧੦੫੫॥

ਚੌਪਈ ॥

चौपई ॥

ਚੌਪਈ:

ਧੀਮਨਿ ਪਦ ਕੋ ਆਦਿ ਬਖਾਨਹੁ ॥

धीमनि पद को आदि बखानहु ॥

ਪਹਿਲਾ 'ਧੀਮਨਿ' (ਸੈਨਾ) ਪਦ ਕਥਨ ਕਰੋ।

ਤਾ ਕੇ ਅੰਤਿ ਸਤ੍ਰੁ ਪਦ ਠਾਨਹੁ ॥

ता के अंति सत्रु पद ठानहु ॥

ਉਸ ਦੇ ਅੰਤ ਉਤੇ 'ਸਤ੍ਰੁ' ਪਦ ਜੋੜੋ।

ਸਰਬ ਤੁਪਕ ਕੇ ਨਾਮ ਲਹੀਜੈ ॥

सरब तुपक के नाम लहीजै ॥

(ਇਸ ਨੂੰ) ਸਾਰੇ ਤੁਪਕ ਦਾ ਨਾਮ ਸਮਝੋ।

ਯਾ ਮੈ ਭੇਦ ਨੈਕੁ ਨਹੀ ਕੀਜੈ ॥੧੦੫੬॥

या मै भेद नैकु नही कीजै ॥१०५६॥

ਇਸ ਵਿਚ ਕੋਈ ਭੇਦ ਨਾ ਸਮਝੋ ॥੧੦੫੬॥

ਆਦਿ ਕ੍ਰਾਤਨੀ ਸਬਦ ਉਚਾਰੋ ॥

आदि क्रातनी सबद उचारो ॥

ਪਹਿਲਾ 'ਕ੍ਰਾਤਨੀ' (ਸੈਨਾ) ਸ਼ਬਦ ਉਚਾਰੋ।

ਤਾ ਕੇ ਅੰਤਿ ਸਤ੍ਰੁ ਪਦ ਡਾਰੋ ॥

ता के अंति सत्रु पद डारो ॥

ਉਸ ਦੇ ਅੰਤ ਵਿਚ 'ਸਤ੍ਰੁ' ਪਦ ਨੂੰ ਜੋੜੋ।

ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥

सभ स्री नाम तुपक के जानहु ॥

(ਇਸ ਨੂੰ) ਸਾਰੇ ਤੁਪਕ ਦਾ ਨਾਮ ਸਮਝੋ।

ਯਾ ਕੇ ਬਿਖੈ ਭੇਦ ਨਹੀ ਮਾਨਹੁ ॥੧੦੫੭॥

या के बिखै भेद नही मानहु ॥१०५७॥

ਇਸ ਵਿਚ ਕੋਈ ਫਰਕ ਨਾ ਸਮਝੋ ॥੧੦੫੭॥

ਛਬਿਨੀ ਆਦਿ ਉਚਾਰਨ ਕੀਜੈ ॥

छबिनी आदि उचारन कीजै ॥

ਪਹਿਲਾ 'ਛਬਿਨੀ' (ਸੈਨਾ) ਸ਼ਬਦ ਦਾ ਉਚਾਰਨ ਕਰੋ।

ਰਿਪੁ ਪਦ ਅੰਤਿ ਤਵਨ ਕੇ ਦੀਜੈ ॥

रिपु पद अंति तवन के दीजै ॥

ਉਸ ਦੇ ਅੰਤ ਉਤੇ 'ਰਿਪੁ' ਸ਼ਬਦ ਨੂੰ ਜੋੜੋ।

ਨਾਮ ਤੁਪਕ ਕੇ ਸਕਲ ਪਛਾਨਹੁ ॥

नाम तुपक के सकल पछानहु ॥

(ਇਸ ਨੂੰ) ਸਭ ਤੁਪਕ ਦੇ ਨਾਮ ਸਮਝੋ।

ਯਾ ਕੇ ਬਿਖੈ ਭੇਦ ਨਹੀ ਮਾਨਹੁ ॥੧੦੫੮॥

या के बिखै भेद नही मानहु ॥१०५८॥

ਇਸ ਵਿਚ ਕਿਸੇ ਪ੍ਰਕਾਰ ਦਾ ਕੋਈ ਭੇਦ ਨਾ ਸਮਝੋ ॥੧੦੫੮॥

ਪ੍ਰਿਥਮ ਬਾਜਨੀ ਸਬਦ ਬਖਾਨਹੁ ॥

प्रिथम बाजनी सबद बखानहु ॥

ਪਹਿਲਾ 'ਬਾਜਨੀ' (ਸੈਨਾ) ਸ਼ਬਦ ਕਥਨ ਕਰੋ।

ਅਰਿ ਪਦ ਅੰਤਿ ਤਵਨ ਕੇ ਠਾਨਹੁ ॥

अरि पद अंति तवन के ठानहु ॥

ਉਸ ਦੇ ਅੰਤ ਉਤੇ 'ਅਰਿ' ਪਦ ਜੋੜੋ।

ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥

सभ स्री नाम तुपक के लहीऐ ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਚਿਤ ਮੈ ਰੁਚੈ ਤਿਸੀ ਠਾ ਕਹੀਐ ॥੧੦੫੯॥

चित मै रुचै तिसी ठा कहीऐ ॥१०५९॥

ਜਿਥੇ ਚੰਗਾ ਲੱਗੇ, ਉਥੇ ਕਹੋ ॥੧੦੫੯॥

ਅੜਿਲ ॥

अड़िल ॥

ਅੜਿਲ:

ਆਦਿ ਬਾਹਨੀ ਸਬਦ ਬਖਾਨਨ ਕੀਜੀਐ ॥

आदि बाहनी सबद बखानन कीजीऐ ॥

ਪਹਿਲਾ 'ਬਾਹਨੀ' (ਸੈਨਾ) ਸ਼ਬਦ ਉਚਾਰੋ।

ਤਾ ਕੇ ਪਾਛੇ ਸਤ੍ਰੁ ਸਬਦ ਕਹੁ ਦੀਜੀਐ ॥

ता के पाछे सत्रु सबद कहु दीजीऐ ॥

ਉਸ ਵਿਚ ਪਿਛੋਂ 'ਸਤ੍ਰੁ' ਪਦ ਕਹਿ ਦਿਓ।

ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ ॥

सकल तुपक के नाम चतुर जीअ जानीऐ ॥

(ਇਸ ਨੂੰ) ਸਾਰੇ ਸੁਝਵਾਨ ਮਨ ਵਿਚ ਤੁਪਕ ਦਾ ਨਾਮ ਸਮਝੋ।

ਹੋ ਚਹੀਐ ਜਵਨੈ ਠਵਰ ਸੁ ਤਹਾ ਬਖਾਨੀਐ ॥੧੦੬੦॥

हो चहीऐ जवनै ठवर सु तहा बखानीऐ ॥१०६०॥
ਜਿਥੇ ਲੋੜ ਪਵੇ ਉਥੇ ਵਰਤ ਲਵੋ ॥੧੦੬੦॥

ਆਦਿ ਤੁਰੰਗਨੀ ਮੁਖ ਤੇ ਸਬਦ ਬਖਾਨੀਐ ॥
आदि तुरंगनी मुख ते सबद बखानीऐ ॥
ਪਹਿਲਾ ਮੂੰਹ ਵਿਚੋਂ 'ਤੁਰੰਗਨੀ' ਸ਼ਬਦ ਨੂੰ ਉਚਾਰੋ।

ਅਰਿ ਪਦ ਤਾ ਕੇ ਅੰਤਿ ਸੁ ਬਹੁਰਿ ਪ੍ਰਮਾਨੀਐ ॥
अरि पद ता के अंति सु बहुरि प्रमानीऐ ॥
ਉਸ ਪਿਛੋਂ ਅੰਤ ਉਤੇ 'ਅਰਿ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ ॥
सकल तुपक के नाम सुघर लहि लीजीऐ ॥
(ਇਸ ਨੂੰ) ਸਾਰੇ ਸੂਝਵਾਨ ਤੁਪਕ ਦਾ ਨਾਮ ਸਮਝ ਲਵੋ।

ਹੋ ਯਾ ਕੇ ਭੀਤਰ ਭੇਦ ਨੈਕੁ ਨਹੀ ਕੀਜੀਐ ॥੧੦੬੧॥
हो या के भीतर भेद नैकु नही कीजीऐ ॥१०६१॥
ਇਸ ਵਿਚ ਕਿਸੇ ਪ੍ਰਕਾਰ ਦਾ ਅੰਤਰ ਨਾ ਜਾਣੋ ॥੧੦੬੧॥

ਹਯਨੀ ਸਬਦਹਿ ਮੁਖ ਤੇ ਆਦਿ ਉਚਾਰੀਐ ॥
हयनी सबदहि मुख ते आदि उचारीऐ ॥
ਪਹਿਲਾ 'ਹਯਨੀ' (ਸੈਨਾ) ਸ਼ਬਦ ਮੁਖ ਤੋਂ ਉਚਾਰੋ।

ਤਾ ਕੇ ਅੰਤਿ ਅੰਤਕਰਿ ਪਦ ਕੋ ਡਾਰੀਐ ॥
ता के अंति अंतकरि पद को डारीऐ ॥
ਉਸ ਦੇ ਅੰਤ ਉਤੇ 'ਅੰਕਰਿ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਸੁਘਰ ਜੀਅ ਜਾਨੀਯੋ ॥
सकल तुपक के नाम सुघर जीअ जानीयो ॥

(ਇਸ ਨੂੰ) ਸਾਰੇ ਸੁਝਵਾਨੋ! ਮਨ ਵਿਚ ਤੁਪਕ ਦਾ ਨਾਮ ਸਮਝੋ।

ਹੋ ਦੀਯੋ ਜਹਾ ਤੁਮ ਚਹੋ ਸੁ ਤਹੀ ਬਖਾਨੀਯੋ ॥੧੦੬੨॥

हो दीयो जहा तुम चहो सु तही बखानीयो ॥१०६२॥

ਜਿਥੇ ਤੁਸੀਂ ਵਰਤਣਾ ਚਾਹੋ, ਉਥੇ ਕਹਿ ਦਿਓ ॥੧੦੬੨॥

ਚੌਪਈ ॥

चौपई ॥

ਚੌਪਈ:

ਸੈਂਧਵਨੀ ਸਬਦਾਦਿ ਉਚਾਰੋ ॥

सैंधवनी सबदादि उचारो ॥

ਪਹਿਲਾ 'ਸੈਂਧਵਨੀ' (ਸੈਨਾ) ਸ਼ਬਦ ਉਚਾਰੋ।

ਅਰਿ ਪਦ ਅੰਤਿ ਤਵਨ ਕੇ ਡਾਰੋ ॥

अरि पद अंति तवन के डारो ॥

ਉਸ ਦੇ ਅੰਤ ਉਤੇ 'ਅਰਿ' ਪਦ ਜੋੜੋ।

ਸਕਲ ਤੁਪਕ ਕੇ ਨਾਮ ਪਛਾਨਹੁ ॥

सकल तुपक के नाम पछानहु ॥

(ਇਸ ਨੂੰ) ਸਭ ਤੁਪਕ ਦੇ ਨਾਮ ਸਮਝੋ।

ਯਾ ਮੈ ਭੇਦ ਨੈਕੁ ਨਹੀ ਮਾਨਹੁ ॥੧੦੬੩॥

या मै भेद नैकु नही मानहु ॥१०६३॥

ਇਸ ਵਿਚ ਕੋਈ ਅੰਤਰ ਨ ਮੰਨੋ ॥੧੦੬੩॥

ਆਦਿ ਅਰਬਿਨੀ ਸਬਦ ਬਖਾਨਹੁ ॥

आदि अरबिनी सबद बखानहु ॥

ਪਹਿਲਾ 'ਅਰਬਿਨੀ' (ਸੈਨਾ) ਸ਼ਬਦ ਕਥਨ ਕਰੋ।

ਅਰਿ ਪਦ ਅੰਤਿ ਤਵਨ ਕੇ ਠਾਨਹੁ ॥

अरि पद अंति तवन के ठानहु ॥

ਉਸ ਦੇ ਅੰਤ ਵਿਚ 'ਅਰਿ' ਪਦ ਜੋੜੋ।

ਸਕਲ ਤੁਪਕ ਕੇ ਨਾਮ ਪਛਾਨਹੁ ॥

सकल तुपक के नाम पछानहु ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ

ਯਾ ਮੈ ਭੇਦ ਨੈਕੁ ਨਹੀ ਜਾਨਹੁ ॥੧੦੬੪॥

या मै भेद नैकु नही जानहु ॥१०६४॥

ਇਸ ਵਿਚ ਕੋਈ ਫਰਕ ਨਾ ਮੰਨੋ ॥੧੦੬੪॥

ਆਦਿ ਤੁਰੰਗਨੀ ਸਬਦ ਬਖਾਨਹੁ ॥

आदि तुरंगनी सबद बखानहु ॥

ਪਹਿਲਾ 'ਤੁਰੰਗਨੀ' (ਸੈਨਾ) ਸ਼ਬਦ ਕਥਨ ਕਰੋ।

ਅਰਿ ਪਦ ਤਾ ਕੇ ਅੰਤ ਪ੍ਰਮਾਨਹੁ ॥

अरि पद ता के अंत प्रमानहु ॥

(ਫਿਰ) ਉਸ ਦੇ ਅੰਤ ਵਿਚ 'ਅਰਿ' ਸ਼ਬਦ ਜੋੜੋ।

ਸਭ ਸ੍ਰੀ ਨਾਮ ਤੁਪਕ ਕੇ ਲਈਐ ॥

सभ स्री नाम तुपक के लईऐ ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਜਹ ਚਿਤ ਰੁਚੈ ਤਹੀ ਤੇ ਕਹੀਐ ॥੧੦੬੫॥

जह चित रुचै तही ते कहीऐ ॥१०६५॥

ਜਿਥੇ ਜੀ ਕਰੇ, ਉਥੇ ਕਹੋ ॥੧੦੬੫॥

ਆਦਿ ਘੋਰਨੀ ਸਬਦ ਭਨੀਜੈ ॥

आदि घोरनी सबद भनीजै ॥

ਪਹਿਲਾ 'ਘੋਰਨੀ' (ਸੈਨਾ) ਸ਼ਬਦ ਕਹੋ।

ਅਰਿ ਪਦ ਅੰਤਿ ਤਵਨ ਕੇ ਦੀਜੈ ॥

अरि पद अंति तवन के दीजै ॥

ਉਸ ਵਿਚ ਅੰਤ ਉਤੇ 'ਅਰਿ' ਪਦ ਜੋੜੋ।

ਸਭੈ ਤੁਪਕ ਕੇ ਨਾਮ ਬਿਚਾਰੋ ॥

सभै तुपक के नाम बिचारो ॥

(ਇਸ ਨੂੰ) ਸਾਰੇ ਤੁਪਕ ਦਾ ਨਾਮ ਸਮਝੋ।

ਜਹ ਚਾਹੋ ਤਿਨ ਤਹੀ ਉਚਾਰੋ ॥੧੦੬੬॥

जह चाहो तिन तही उचारो ॥१०६६॥

ਜਿਥੇ ਚਾਹੋ, ਉਥੇ ਉਚਾਰੋ ॥੧੦੬੬॥

ਆਦਿ ਹਸਤਿਨੀ ਸਬਦ ਉਚਾਰੋ ॥

आदि हसतिनी सबद उचारो ॥

ਪਹਿਲਾ 'ਹਸਤਿਨੀ' (ਹਾਥੀਆਂ ਵਾਲੀ ਸੈਨਾ) ਸ਼ਬਦ ਉਚਾਰੋ।

ਰਿਪੁ ਪਦ ਅੰਤਿ ਤਵਨ ਕੇ ਡਾਰੋ ॥

रिपु पद अंति तवन के डारो ॥

ਉਸ ਦੇ ਅੰਤ ਉਤੇ 'ਰਿਪੁ' ਸ਼ਬਦ ਜੋੜੋ।

ਸਭੈ ਤੁਪਕ ਕੇ ਨਾਮ ਲਹਿਜੈ ॥

सभै तुपक के नाम लहिजै ॥

ਇਸ ਨੂੰ) ਸਾਰੇ ਤੁਪਕ ਦਾ ਨਾਮ ਸਮਝ ਲਵੋ।

ਜਹ ਚਾਹੋ ਤੇ ਤਹੀ ਭਨਿਜੈ ॥੧੦੬੭॥

जह चाहो ते तही भणिजै ॥१०६७॥
ਜਿਥੇ ਚਾਹੋ, ਉਥੇ ਉਚਾਰੋ ॥੧੦੬੭॥

ਅੜਿਲ ॥
अड़िल ॥
ਅੜਿਲ:

ਆਦਿ ਦੰਤਿਨੀ ਸਬਦ ਉਚਾਰਨ ਕੀਜੀਐ ॥
आदि दंतिनी सबद उचारन कीजीऐ ॥
ਪਹਿਲਾ 'ਦੰਤਿਨੀ' (ਸੈਨਾ) ਸ਼ਬਦ ਦਾ ਉਚਾਰਨ ਕਰੋ।

ਸਤ੍ਰੁ ਸਬਦੁ ਕੋ ਅੰਤਿ ਤਵਨ ਕੇ ਦੀਜੀਐ ॥
सत्रु सबदु को अंति तवन के दीजीऐ ॥
ਉਸ ਦੇ ਅੰਤ ਵਿਚ 'ਸਤ੍ਰੁ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਸੁਬੁਧਿ ਪਛਾਨੀਐ ॥
सकल तुपक के नाम सुबुधि पछानीऐ ॥
(ਇਸ ਨੂੰ) ਸਾਰੇ ਬੁੱਧੀਮਾਨ ਤੁਪਕ ਦਾ ਨਾਮ ਸਮਝੋ।

ਹੋ ਯਾ ਕੇ ਭੀਤਰ ਭੇਦ ਨੈਕੁ ਨਹੀ ਮਾਨੀਐ ॥੧੦੬੮॥
हो या के भीतर भेद नैकु नही मानीऐ ॥१०६८॥
ਇਸ ਵਿਚ ਕਿਸੇ ਕਿਸਮ ਦਾ ਕੋਈ ਫਰਕ ਨਾ ਸਮਝੋ ॥੧੦੬੮॥

ਚੌਪਈ ॥
चौपई ॥
ਚੌਪਈ:

ਆਦਿ ਦੁਰਦਨੀ ਸਬਦ ਬਖਾਨਹੁ ॥
आदि दुरदनी सबद बखानहु ॥

ਪਹਿਲਾ 'ਦੁਰਦਨੀ' (ਹਾਥੀਆਂ ਵਾਲੀ ਸੈਨਾ) ਸ਼ਬਦ ਕਹੋ।

ਤਾ ਕੇ ਅੰਤਿ ਸਤ੍ਰੁ ਪਦ ਠਾਨਹੁ ॥

ता के अंति सत्रु पद ठानहु ॥

ਉਸ ਦੇ ਅੰਤ ਉਤੇ 'ਸਤ੍ਰੁ' ਪਦ ਜੋੜੋ।

ਨਾਮ ਤੁਪਕ ਕੇ ਸਕਲ ਲਹਿਜੈ ॥

नाम तुपक के सकल लहिजै ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਯਾ ਕੇ ਬਿਖੈ ਭੇਦ ਨਹੀ ਕਿਜੈ ॥੧੦੬੯॥

या के बिखै भेद नही किजै ॥१०६९॥

ਇਸ ਵਿਚ ਕਿਸੇ ਕਿਸਮ ਦਾ ਭੇਦ ਨਾ ਕਰੋ ॥੧੦੬੯॥

ਦ੍ਵਿਪਨੀ ਆਦਿ ਉਚਾਰਨ ਕੀਜੈ ॥

द्विपनी आदि उचारन कीजै ॥

ਪਹਿਲਾ 'ਦ੍ਵਿਪਨੀ' (ਹਾਥੀ ਵਾਲੀ ਸੈਨਾ) (ਸ਼ਬਦ) ਦਾ ਉਚਾਰਨ ਕਰੋ।

ਅਰਿ ਪਦ ਅੰਤਿ ਤਵਨ ਕੇ ਦੀਜੈ ॥

अरि पद अंति तवन के दीजै ॥

ਉਸ ਦੇ ਅੰਤ ਵਿਚ 'ਅਰਿ' ਸ਼ਬਦ ਜੋੜੋ।

ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥

सभ स्री नाम तुपक के लहीऐ ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਜਹ ਚਾਹੋ ਤਹ ਹੀ ਤੇ ਕਹੀਐ ॥੧੦੭੦॥

जह चाहो तह ही ते कहीऐ ॥१०७०॥

ਇਸ ਨੂੰ ਜਿਥੇ ਚਾਹੋ, ਉਥੇ ਕਹੋ ॥੧੦੭੦॥

ਆਦਿ ਪਦਮਿਨੀ ਸਬਦ ਬਖਾਨਹੁ ॥

आदि पदमिनी सबद बखानहु ॥

ਪਹਿਲਾ 'ਪਦਮਿਨੀ' (ਹਾਥੀ-ਸੈਨਾ) ਸ਼ਬਦ ਕਥਨ ਕਰੋ।

ਅਰਿ ਪਦ ਅੰਤਿ ਤਵਨ ਕੇ ਠਾਨਹੁ ॥

अरि पद अंति तवन के ठानहु ॥

ਉਸ ਦੇ ਅੰਤ ਵਿਚ 'ਅਰਿ' ਸ਼ਬਦ ਜੋੜੋ।

ਨਾਮ ਤੁਪਕ ਕੇ ਸਕਲ ਲਹੀਜੈ ॥

नाम तुपक के सकल लहीजै ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਯਾ ਮੈ ਭੇਦ ਨ ਕਛਹੂ ਕੀਜੈ ॥੧੦੭੧॥

या मै भेद न कछहू कीजै ॥१०७१॥

ਇਸ ਵਿਚ ਕੋਈ ਅੰਤਰ ਨਾ ਕਰੋ ॥੧੦੭੧॥

ਅੜਿਲ ॥

अड़िल ॥

ਅੜਿਲ:

ਪ੍ਰਿਥਮ ਬਾਰਣੀ ਮੁਖ ਤੇ ਸਬਦ ਬਖਾਨੀਐ ॥

प्रिथम बारणी मुख ते सबद बखानीऐ ॥

ਪਹਿਲਾ ਮੂੰਹ ਤੋਂ 'ਬਾਰਣੀ' (ਹਾਥੀ-ਸੈਨਾ) ਸ਼ਬਦ ਬਖਾਨੋ।

ਸਤ੍ਰੁ ਸਬਦ ਕੋ ਅੰਤਿ ਤਵਨ ਕੋ ਠਾਨੀਐ ॥

सत्रु सबद को अंति तवन को ठानीऐ ॥

ਉਸ ਦੇ ਅੰਤ ਵਿਚ 'ਸਤ੍ਰੁ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਸੁਕਬਿ ਲਹਿ ਲੀਜੀਐ ॥

सकल तुपक के नाम सुकबि लहि लीजीऐ ॥

(ਇਸ ਨੂੰ) ਸਾਰੇ ਕਵੀਓ! ਤੁਪਕ ਦਾ ਨਾਮ ਸਮਝੋ।

ਹੋ ਯਾ ਕੇ ਭੀਤਰ ਭੇਦ ਨੈਕੁ ਨਹੀ ਕੀਜੀਐ ॥੧੦੭੨॥

हो या के भीतर भेद नैकु नही कीजीऐ ॥१०७२॥

ਇਸ ਵਿਚ ਕੋਈ ਫਰਕ ਨਾ ਕਰੋ ॥੧੦੭੨॥

ਚੌਪਈ ॥

चौपई ॥

ਚੌਪਈ:

ਆਦਿ ਬਿਆਲਣੀ ਸਬਦ ਬਖਾਨਹੋ ॥

आदि बिआलणी सबद बखानहो ॥

ਪਹਿਲਾ 'ਬਿਆਲਣੀ' (ਹਾਥੀ-ਸੈਨਾ) ਸ਼ਬਦ ਬਖਾਨ ਕਰੋ।

ਅਰਿ ਪਦ ਅੰਤਿ ਤਵਨ ਕੇ ਠਾਨਹੁ ॥

अरि पद अंति तवन के ठानहु ॥

ਉਸ ਦੇ ਅੰਤ ਉਤੇ 'ਅਰਿ' ਸ਼ਬਦ ਜੋੜੋ।

ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥

सभ स्री नाम तुपक के जानहु ॥

(ਇਸ ਨੂੰ) ਸਭ ਤੁਪਕ ਦੇ ਨਾਮ ਸਮਝੋ।

ਯਾ ਮੈ ਭੇਦ ਨੈਕੁ ਨਹੀ ਮਾਨਹੋ ॥੧੦੭੩॥

या मै भेद नैकु नही मानहो ॥१०७३॥

ਇਸ ਵਿਚ ਕੋਈ ਫਰਕ ਨਾ ਮੰਨੋ ॥੧੦੭੩॥

ਇੰਭਣੀ ਆਦਿ ਉਚਾਰਨ ਕੀਜੈ ॥

इंभणी आदि उचारन कीजै ॥
ਪਹਿਲਾ 'ਇੰਭਣੀ' (ਹਾਥੀ-ਸੈਨਾ) (ਸ਼ਬਦ) ਉਚਾਰਨ ਕਰੋ।

ਅਰਿ ਪਦ ਅੰਤਿ ਤਵਨ ਕੇ ਦੀਜੈ ॥
अरि पद अंति तवन के दीजै ॥
ਉਸ ਦੇ ਅੰਤ ਵਿਚ 'ਅਰਿ' ਸ਼ਬਦ ਜੋੜ।

ਸਭ ਸ੍ਰੀ ਨਾਮ ਤੁਪਕ ਕੇ ਹੋਵੇ ॥
सभ स्री नाम तुपक के होवे ॥
(ਇਸ ਨੂੰ) ਤੁਪਕ ਦਾ ਨਾਮ ਸਮਝੋ।

ਜਾ ਕੋ ਸਕਲ ਸੁਕਬਿ ਕੁਲ ਜੋਵੈ ॥੧੦੭੪॥
जा को सकल सुकबि कुल जोवै ॥१०७४॥
ਇਸ ਨੂੰ ਸਾਰੀ ਕਵੀ ਕੁਲ ਸਮਝ ਲਵੋ ॥੧੦੭੪॥

ਪ੍ਰਥਮ ਕੁੰਭਣੀ ਸਬਦ ਬਖਾਨਹੁ ॥
प्रथम कुँभणी सबद बखानहु ॥
ਪਹਿਲਾ 'ਭੰਭਣੀ' (ਹਾਥੀ-ਸੈਨਾ) ਸ਼ਬਦ ਕਹੋ।

ਅਰਿ ਪਦ ਅੰਤਿ ਤਵਨ ਕੇ ਜਾਨਹੁ ॥
अरि पद अंति तवन के जानहु ॥
(ਫਿਰ) ਉਸ ਦੇ ਅੰਤ ਉਤੇ 'ਅਰਿ' ਪਦ ਜਾਣੋ।

ਸਕਲ ਤੁਪਕ ਕੇ ਨਾਮ ਲਹੀਜੈ ॥
सकल तुपक के नाम लहीजै ॥
(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਨਿਤਪ੍ਰਤਿ ਮੁਖ ਤੇ ਪਾਠ ਕਰੀਜੈ ॥੧੦੭੫॥
नितप्रति मुख ते पाठ करीजै ॥१०७५॥

ਨਿੱਤ ਮੁਖ ਤੋਂ ਇਸ ਦਾ ਪਾਠ ਕਰੋ ॥੧੦੭੫॥

ਅੜਿਲ ॥

अड़िल ॥

ਅੜਿਲ:

ਕੁੰਜਰਣੀ ਸਬਦਾਦਿ ਉਚਾਰਨ ਕੀਜੀਐ ॥

कुँजरणी सबदादि उचारन कीजीऐ ॥

ਪਹਿਲਾ 'ਭੰਜਰਣੀ' (ਹਾਥੀ-ਸੈਨਾ) ਸ਼ਬਦ ਨੂੰ ਉਚਾਰਨ ਕਰੋ।

ਅਰਿ ਪਦ ਤਾ ਕੇ ਅੰਤ ਬਹੁਰ ਕਹਿ ਦੀਜੀਐ ॥

अरि पद ता के अंत बहुर कहि दीजीऐ ॥

ਫਿਰ ਉਸ ਦੇ ਅੰਤ ਵਿਚ 'ਅਰਿ' ਪਦ ਕਹਿ ਦਿਓ।

ਸਕਲ ਤੁਪਕ ਕੇ ਨਾਮ ਸੁਬੁਧਿ ਜੀਅ ਜਾਨੀਐ ॥

सकल तुपक के नाम सुबुधि जीअ जानीऐ ॥

(ਇਸ ਨੂੰ) ਸਾਰੇ ਵਿਦਵਾਨ ਮਨ ਵਿਚ ਤੁਪਕ ਦਾ ਨਾਮ ਸਮਝੋ।

ਹੋ ਯਾ ਕੇ ਭੀਤਰ ਭੇਦ ਨੈਕੁ ਨਹੀ ਮਾਨੀਐ ॥੧੦੭੬॥

हो या के भीतर भेद नैकु नही मानीऐ ॥१०७६॥

ਇਸ ਵਿਚ ਕਿਸੇ ਪ੍ਰਕਾਰ ਦਾ ਕੋਈ ਭੇਦ ਨਾ ਮੰਨੋ ॥੧੦੭੬॥

ਕਰਿਨੀ ਸਬਦਿ ਸੁ ਮੁਖ ਤੇ ਆਦਿ ਬਖਾਨੀਐ ॥

करिनी सबदि सु मुख ते आदि बखानीऐ ॥

ਪਹਿਲਾ 'ਕਰਿਨੀ' (ਹਾਥੀ ਸੈਨਾ) ਸ਼ਬਦ ਮੁਖ ਤੋਂ ਕਹੋ।

ਸਤ੍ਰੁ ਸਬਦ ਕੋ ਅੰਤਿ ਤਵਨ ਕੇ ਠਾਨੀਐ ॥

सत्रु सबद को अंति तवन के ठानीऐ ॥

(ਫਿਰ) 'ਸਤ੍ਰੁ' ਸ਼ਬਦ ਨੂੰ ਅੰਤ ਉਤੇ ਉਚਾਰੋ।

ਸਕਲ ਤੁਪਕ ਕੇ ਨਾਮ ਸੁਕਬਿ ਲਹਿ ਲੀਜੀਐ ॥

सकल तुपक के नाम सुकबि लहि लीजीऐ ॥

(ਇਸ ਨੂੰ) ਸਭ ਕਵੀ ਤੁਪਕ ਦਾ ਨਾਮ ਸਮਝ ਲਵੋ।

ਹੋ ਦੀਯੋ ਚਹੋ ਜਿਹ ਠਵਰ ਤਹਾ ਹੀ ਦੀਜੀਐ ॥੧੦੭੭॥

हो दीयो चहो जिह ठवर तहा ही दीजीऐ ॥१०७७॥

ਜਿਥੇ ਲੋੜ ਸਮਝੋ, ਉਥੇ ਵਰਤ ਲਵੋ ॥੧੦੭੭॥

ਮਦ੍ਰਯ ਧਰਨਨੀ ਮੁਖ ਤੇ ਆਦਿ ਭਨੀਜੀਐ ॥

मद्रय धरननी मुख ते आदि भनीजीऐ ॥

ਪਹਿਲਾ 'ਮਦ੍ਰਯ ਧਰਨਨੀ' (ਹਾਥੀ-ਸੈਨਾ) (ਸ਼ਬਦ) ਮੁਖ ਤੋਂ ਕਹੋ।

ਹੰਤਾ ਤਾ ਕੇ ਅੰਤਿ ਸਬਦ ਕੋ ਦੀਜੀਐ ॥

हंता ता के अंति सबद को दीजीऐ ॥

(ਫਿਰ) ਉਸ ਦੇ ਅੰਤ ਉਤੇ 'ਹੰਤਾ' (ਮਾਰਨ ਵਾਲੀ) ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਚਤੁਰ ਚਿਤ ਮੈ ਲਹੋ ॥

सकल तुपक के नाम चतुर चित मै लहो ॥

(ਇਸ ਨੂੰ) ਸਾਰੇ ਚਤੁਰ ਲੋਗ ਚਿਤ ਵਿਚ ਤੁਪਕ ਦਾ ਨਾਮ ਸਮਝਣ।

ਹੋ ਕਹ੍ਯੋ ਚਹੋ ਇਨ ਜਹਾ ਤਹਾ ਇਨ ਕੌ ਕਹੋ ॥੧੦੭੮॥

हो कह्यो चहो इन जहा तहा इन कौ कहो ॥१०७८॥

ਜਿਥੇ ਇਸ ਨੂੰ ਕਹਿਣਾ ਚਾਹੋ, ਉਥੇ ਇਸ ਨੂੰ ਵਰਤੋ ॥੧੦੭੮॥

ਸਿੰਧੁਰਨੀ ਮੁਖ ਤੇ ਸਬਦਾਦਿ ਬਖਾਨੀਐ ॥

सिंधुरनी मुख ते सबदादि बखानीऐ ॥

ਪਹਿਲਾ 'ਸਿੰਧੁਰਨੀ' (ਹਾਥੀ-ਸੈਨਾ) ਸ਼ਬਦ ਨੂੰ ਮੁਖ ਤੋਂ ਬਖਾਨੋ।

ਸਤ੍ਰੁ ਸਬਦ ਕੋ ਅੰਤਿ ਤਵਨ ਕੇ ਠਾਨੀਐ ॥

सत्रु सबद को अंति तवन के ठानीऐ ॥

ਉਸ ਦੇ ਅੰਤ ਵਿਚ 'ਸਤ੍ਰੁ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਸੁਕਬਿ ਜੀਅ ਜਾਨੀਐ ॥

सकल तुपक के नाम सुकबि जीअ जानीऐ ॥

(ਇਸ ਨੂੰ) ਸਾਰੇ ਕਵੀ ਤੁਪਕ ਦਾ ਨਾਮ ਮਨ ਵਿਚ ਜਾਣੋ।

ਹੋ ਯਾ ਕੇ ਭੀਤਰ ਭੇਦ ਨੈਕ ਨਹੀ ਮਾਨੀਐ ॥੧੦੭੯॥

हो या के भीतर भेद नैक नही मानीऐ ॥१०७९॥

ਇਸ ਵਿਚ ਕਿਸੇ ਪ੍ਰਕਾਰ ਦਾ ਕੋਈ ਭੇਦ ਨਾ ਸਮਝੋ ॥੧੦੭੯॥

ਅਨਕਪਨੀ ਪਦ ਮੁਖ ਤੇ ਪ੍ਰਿਥਮ ਭਣੀਜੀਐ ॥

अनकपनी पद मुख ते प्रिथम भणीजीऐ ॥

ਪਹਿਲਾ 'ਅਨਕਪਨੀ' (ਹਾਥੀ-ਸੈਨਾ) ਸ਼ਬਦ ਮੁਖ ਤੋਂ ਕਹੋ।

ਸਤ੍ਰੁ ਸਬਦ ਕੋ ਅੰਤਿ ਤਵਨ ਕੇ ਦੀਜੀਐ ॥

सत्रु सबद को अंति तवन के दीजीऐ ॥

(ਫਿਰ) ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ ॥

सकल तुपक के नाम चतुर जीअ जानीऐ ॥

(ਇਸ ਨੂੰ) ਸਭ ਚਤੁਰ ਵਿਅਕਤੀ ਮਨ ਵਿਚ ਤੁਪਕ ਦਾ ਨਾਮ ਸਮਝਣ।

ਹੋ ਦਯੋ ਚਹੋ ਜਿਹ ਠਵਰੈ ਤਹੀ ਪ੍ਰਮਾਨੀਐ ॥੧੦੮੦॥

हो दयो चहो जिह ठवरै तही प्रमानीऐ ॥१०८०॥

ਜਿਥੇ ਦੇਣਾ ਚਾਹੋ, ਉਥੇ ਵਰਤ ਲਵੋ ॥੧੦੮੦॥

ਪ੍ਰਿਥਮ ਨਾਗਨੀ ਮੁਖ ਤੇ ਸਬਦ ਉਚਾਰੀਐ ॥

प्रिथम नागनी मुख ते सबद उचारीऐ ॥

ਪਹਿਲਾ 'ਨਾਗਨੀ' (ਹਾਥੀ-ਸੈਨਾ) ਸ਼ਬਦ ਮੁਖ ਤੋਂ ਉਚਾਰੋ।

ਸਤ੍ਰੁ ਸਬਦ ਕਹੁ ਅੰਤਿ ਤਵਨ ਕੇ ਡਾਰੀਐ ॥

सत्रु सबद कहु अंति तवन के डारीऐ ॥

(ਫਿਰ) ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ ॥

सकल तुपक के नाम सुघर लहि लीजीऐ ॥

(ਇਸ ਨੂੰ) ਸਾਰੇ ਸੁਘੜ-ਜਨ ਤੁਪਕ ਦਾ ਨਾਮ ਸਮਝ ਲੈਣ।

ਹੋ ਯਾ ਕੇ ਭੀਤਰ ਭੇਦ ਨੈਕੁ ਨਹੀ ਕੀਜੀਐ ॥੧੦੮੧॥

हो या के भीतर भेद नैकु नही कीजीऐ ॥१०८१॥

ਇਸ ਵਿਚ ਕਿਸੇ ਪ੍ਰਕਾਰ ਦਾ ਕੋਈ ਫਰਕ ਨਾ ਕਰੋ ॥੧੦੮੧॥

ਹਰਿਨੀ ਸਬਦ ਸੁ ਮੁਖ ਤੇ ਆਦਿ ਬਖਾਨੀਐ ॥

हरिनी सबद सु मुख ते आदि बखानीऐ ॥

ਪਹਿਲਾ 'ਹਰਿਨੀ' (ਗਜ ਸੈਨਾ) (ਸ਼ਬਦ) ਮੁਖ ਤੋਂ ਕਹੋ।

ਸਤ੍ਰੁ ਸਬਦ ਕੋ ਤਾ ਕੇ ਅੰਤਿ ਪ੍ਰਮਾਨੀਐ ॥

सत्रु सबद को ता के अंति प्रमानीऐ ॥

ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਜੋੜੋ।

ਸਭ ਸ੍ਰੀ ਨਾਮ ਤੁਪਕ ਕੇ ਚਤੁਰ ਪਛਾਨੀਅਉ ॥

सभ स्री नाम तुपक के चतुर पछानीअउ ॥

(ਇਸ ਨੂੰ) ਸਭ ਸੂਝਵਾਨ ਤੁਪਕ ਦਾ ਨਾਮ ਸਮਝੋ।

ਹੋ ਜਵਨੈ ਠਵਰ ਸੁ ਚਹੀਐ ਤਹੀ ਬਖਾਨੀਅਉ ॥੧੦੮੨॥

हो जवनै ठवर सु चहीऐ तही बखानीअउ ॥१०८२॥

ਜਿਥੇ ਵਰਤਣਾ ਚਾਹੋ, ਉਥੇ ਕਥਨ ਕਰ ਦਿਓ ॥੧੦੮੨॥

ਗਜਨੀ ਸਬਦ ਬਕਤ੍ਰ ਤੇ ਆਦਿ ਭਨੀਜੀਐ ॥

गजनी सबद बकत्र ते आदि भनीजीऐ ॥

ਪਹਿਲਾ 'ਗਜਨੀ' (ਹਾਥੀ-ਸੈਨਾ) ਸ਼ਬਦ ਨੂੰ ਮੁਖ ਤੋਂ ਉਚਾਰੋ।

ਸਤ੍ਰੁ ਸਬਦ ਕੋ ਅੰਤਿ ਤਵਨ ਕੇ ਦੀਜੀਐ ॥

सत्रु सबद को अंति तवन के दीजीऐ ॥

ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਜੋੜੋ।

ਚਤੁਰ ਤੁਪਕ ਕੇ ਨਾਮ ਸਕਲ ਲਹਿ ਲੀਜੀਐ ॥

चतुर तुपक के नाम सकल लहि लीजीऐ ॥

(ਇਸ ਨੂੰ) ਸਾਰੇ ਚਤੁਰ ਵਿਅਕਤੀ ਤੁਪਕ ਦਾ ਨਾਮ ਸਮਝ ਲੈਣ।

ਹੋ ਜਿਹ ਚਾਹੋ ਤਿਹ ਠਵਰ ਉਚਾਰਨ ਕੀਜੀਐ ॥੧੦੮੩॥

हो जिह चाहो तिह ठवर उचारन कीजीऐ ॥१०८३॥

ਜਿਥੇ ਚਾਹੋ, ਉਥੇ ਇਸ ਦਾ ਉਚਾਰਨ ਕਰੋ ॥੧੦੮੩॥

ਚੌਪਈ ॥

चौपई ॥

ਚੌਪਈ:

ਸਾਵਜਨੀ ਸਬਦਾਦਿ ਬਖਾਨਹੁ ॥

सावजनी सबदादि बखानहु ॥

ਪਹਿਲਾ 'ਸਾਵਜਨੀ' (ਹਾਥੀ-ਸੈਨਾ) ਸ਼ਬਦ ਕਥਨ ਕਰੋ।

ਅਰਿ ਪਦ ਅੰਤਿ ਤਵਨ ਕੇ ਠਾਨਹੁ ॥

अरि पद अंति तवन के ठानहु ॥

ਉਸ ਦੇ ਅੰਤ ਵਿਚ 'ਅਰਿ' ਪਦ ਜੋੜੋ।

ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥

सभ स्री नाम तुपक के लहीऐ ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ।

ਜਿਹ ਠਾ ਚਹੋ ਤਹੀ ਤੇ ਕਹੀਐ ॥੧੦੮੪॥

जिह ठा चहो तही ते कहीऐ ॥१०८४॥

ਜਿਥੇ ਚਾਹੋ, ਉਥੇ ਕਹਿ ਦਿਓ ॥੧੦੮੪॥

ਮਾਤੰਗਨੀ ਪਦਾਦਿ ਭਣਿਜੈ ॥

मातंगनी पदादि भणिजै ॥

ਪਹਿਲਾ 'ਮਾਤੰਗਨੀ' (ਹਾਥੀ-ਸੈਨਾ) ਸ਼ਬਦ ਕਥਨ ਕਰੋ।

ਅਰਿ ਪਦ ਅੰਤਿ ਤਵਨ ਕੇ ਦਿਜੈ ॥

अरि पद अंति तवन के दिजै ॥

ਉਸ ਦੇ ਅੰਤ ਵਿਚ 'ਅਰਿ' ਪਦ ਜੋੜੋ।

ਸਭ ਸ੍ਰੀ ਨਾਮ ਤੁਪਕ ਕੇ ਹੋਵੈ ॥

सभ स्री नाम तुपक के होवै ॥

(ਇਹ) ਸਭ ਤੁਪਕ ਦਾ ਨਾਮ ਹੋਵੇਗਾ।

ਜਾ ਕੋ ਸਕਲ ਸੁਕਬਿ ਮਿਲ ਜੋਵੈ ॥੧੦੮੫॥

जा को सकल सुकबि मिल जोवै ॥१०८५॥

ਇਸ ਨੂੰ ਸਾਰੇ ਕਵੀ ਮਿਲ ਕੇ ਵਿਚਾਰ ਲਵੋ ॥੧੦੮੫॥

ਆਦਿ ਗਇੰਦਨਿ ਸਬਦ ਬਖਾਨਹੁ ॥

आदि गइंदनि सबद बखानहु ॥

ਪਹਿਲਾ 'ਗਇੰਦਨਿ' (ਹਾਥੀ-ਸੈਨਾ) ਸ਼ਬਦ ਬਖਾਨ ਕਰੋ।

ਅਰਿ ਪਦ ਅੰਤਿ ਤਵਨ ਕੇ ਠਾਨਹੁ ॥

अरि पद अंति तवन के ठानहु ॥

ਉਸ ਦੇ ਅੰਤ ਉਤੇ 'ਅਰਿ' ਪਦ ਜੋੜੋ।

ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥

सभ स्री नाम तुपक के लहीऐ ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਜਵਨੈ ਠਵਰ ਰੁਚੈ ਤਹ ਕਹੀਐ ॥੧੦੮੬॥

जवनै ठवर रुचै तह कहीऐ ॥१०८६॥

ਜਿਥੇ ਚਾਹੋ, ਉਥੇ ਕਥਨ ਕਰੋ ॥੧੦੮੬॥

ਦ੍ਰੁਮ ਅਰਿ ਆਦਿ ਉਚਾਰਨ ਕੀਜੈ ॥

द्रुम अरि आदि उचारन कीजै ॥

ਪਹਿਲਾ 'ਦ੍ਰੁਮ ਅਰਿ' (ਬ੍ਰਿਛਾ ਦੇ ਵੈਰੀ ਹਾਥੀ ਵਾਲੀ ਸੈਨਾ) (ਸ਼ਬਦ) ਉਚਾਰਨ ਕਰੋ।

ਅਰਿ ਪਦ ਅੰਤਿ ਤਵਨ ਕੇ ਦੀਜੈ ॥

अरि पद अंति तवन के दीजै ॥

ਉਸ ਦੇ ਅੰਤ ਉੱਤੇ 'ਅਰਿ' ਪਦ ਜੋੜੋ।

ਨਾਮ ਤੁਪਕ ਕੇ ਸਕਲ ਪਛਾਨੋ ॥

नाम तुपक के सकल पछानो ॥

(ਇਸ ਨੂੰ) ਸਭ ਲੋਗ ਤੁਪਕ ਦਾ ਨਾਮ ਸਮਝੋ।

ਯਾ ਮੈ ਭੇਦ ਨ ਕਛੁ ਜੀਅ ਜਾਨੋ ॥੧੦੮੭॥

या मै भेद न कछु जीअ जानो ॥१०८७॥

ਇਸ ਬਾਰੇ ਮਨ ਵਿਚ ਕੋਈ ਭੇਦ ਨਾ ਸਮਝੋ ॥੧੦੮੭॥

ਬ੍ਰਿਛਾਤਕਣੀ ਆਦਿ ਉਚਾਰੋ ॥

बृछातकणी आदि उचारो ॥
ਪਹਿਲਾ 'ਬ੍ਰਿਛਾਤਕਣੀ' (ਬ੍ਰਿਛ ਦਾ ਅੰਤ ਕਰਨ ਵਾਲੀ ਹੱਥਣੀਆਂ ਦੀ ਸੈਨਾ) (ਸ਼ਬਦ) ਉਚਾਰੋ।

ਅਰਿ ਪਦ ਅੰਤਿ ਤਵਨ ਕੇ ਡਾਰੋ ॥
अरि पद अंति तवन के डारो ॥
ਉਸ ਦੇ ਅੰਤ ਉਤੇ 'ਅਰਿ' ਸ਼ਬਦ ਜੋੜੋ।

ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥
सभ स्री नाम तुपक के लहीऐ ॥
(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਦਯੋ ਚਹੇ ਜਹ ਠਾ ਤਹ ਕਹੀਐ ॥੧੦੮੮॥
दयो चहे जह ठा तह कहीऐ ॥१०८८॥
ਜਿਥੇ ਚਾਹੋ, ਇਸ ਦੀ ਵਰਤੋਂ ਕਰ ਲਵੋ ॥੧੦੮੮॥

ਫਲਧਰ ਅਰਿਣੀ ਆਦਿ ਕਹੀਜੈ ॥
फलधर अरिणी आदि कहीजै ॥
ਪਹਿਲਾ 'ਫਲਧਰ ਅਰਿਣੀ' (ਬ੍ਰਿਛ ਦੀ ਵੈਰਣ ਹੱਥਣੀਆਂ ਵਾਲੀ ਸੈਨਾ) (ਸ਼ਬਦ) ਉਚਾਰੋ।

ਅਰਿ ਪਦ ਅੰਤਿ ਤਵਨ ਕੇ ਦੀਜੈ ॥
अरि पद अंति तवन के दीजै ॥
ਉਸ ਦੇ ਅੰਤ ਵਿਚ 'ਅਰਿ' ਪਦ ਜੋੜੋ।

ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥
सभ स्री नाम तुपक के जानो ॥
(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਜਹਾ ਚਹੋ ਤਿਹ ਠਵਰ ਬਖਾਨੋ ॥੧੦੮੯॥
जहा चहो तिह ठवर बखानो ॥१०८९॥

ਜਿਥੇ ਲੋੜ ਸਮਝੋ, ਉਥੇ ਵਰਤੋ ॥੧੦੮੯॥

ਫਲਦਾਇਕ ਅਰਿਣੀ ਅਹਿ ਉਚਰੀਐ ॥

फलदाइक अरिणी अहि उचरीऐ ॥

(ਪਹਿਲਾ) 'ਫਲਦਾਇਕ ਅਰਿਣੀ' ਇਹ (ਸ਼ਬਦ) ਉਚਾਰੋ।

ਅਰਿ ਪਦ ਅੰਤਿ ਤਵਨ ਕੇ ਡਰੀਐ ॥

अरि पद अंति तवन के डरीऐ ॥

ਉਸ ਦੇ ਅੰਤ ਉਤੇ 'ਅਰਿ' ਪਦ ਜੋੜੋ।

ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥

सभ स्री नाम तुपक के जानो ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਯਾ ਮੈ ਭੇਦ ਨ ਰੰਚਕ ਮਾਨੋ ॥੧੦੯੦॥

या मै भेद न रंचक मानो ॥१०९०॥

ਇਸ ਵਿਚ ਮਾੜਾ ਜਿੰਨਾ ਭੇਦ ਨਾ ਸਮਝੋ ॥੧੦੯੦॥

ਅੜਿਲ ॥

अड़िल ॥

ਅੜਿਲ:

ਧਰਾਧਰਨ ਅਰਿਣੀ ਸਬਦਾਦਿ ਬਖਾਨੀਐ ॥

धराधरन अरिणी सबदादि बखानीऐ ॥

ਪਹਿਲਾ 'ਧਰਾਧਰਨ ਅਰਿਣੀ' (ਹਾਥੀ-ਸੈਨਾ) ਸ਼ਬਦ ਬਖਾਨੋ।

ਸਤ੍ਰੁ ਸਬਦ ਕੋ ਅੰਤਿ ਤਵਨ ਕੇ ਠਾਨੀਐ ॥

सत्रु सबद को अंति तवन के ठानीऐ ॥

(ਫਿਰ) ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ ॥

सकल तुपक के नाम सुघर लहि लीजीऐ ॥

(ਇਸ ਨੂੰ) ਸਾਰੇ ਸੁਘੜੋ! ਤੁਪਕ ਦਾ ਨਾਮ ਸਮਝ ਲਵੋ।

ਹੋ ਜਵਨ ਠਵਰ ਤਿਨ ਚਹੋ ਤਹੀ ਤੇ ਦੀਜੀਐ ॥੧੦੯੧॥

हो जवन ठवर तिन चहो तही ते दीजीऐ ॥१०९१॥

ਜਿਸ ਥਾ ਚਾਹੋ, ਉਥੇ ਵਰਤ ਲਵੋ ॥੧੦੯੧॥

ਚੌਪਈ ॥

चौपई ॥

ਚੌਪਈ:

ਧੂਰਿਰਾਟ ਅਰਿਣੀ ਪਦ ਭਾਖੋ ॥

धूरिराट अरिणी पद भाखो ॥

ਪਹਿਲਾ 'ਧੂਰਿਰਾਟ ਅਰਿਣੀ' (ਸੈਨਾ) ਸ਼ਬਦ ਕਥਨ ਕਰੋ।

ਤਾ ਕੇ ਅੰਤਿ ਸਤ੍ਰੁ ਪਦ ਰਾਖੋ ॥

ता के अंति सत्रु पद राखो ॥

ਉਸ ਦੇ ਅੰਤ ਉਤੇ 'ਸਤ੍ਰੁ' ਪਦ ਜੋੜੋ।

ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥

सभ स्री नाम तुपक के जानो ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਜਹ ਚਾਹੋ ਤਿਹ ਠਵਰ ਪ੍ਰਮਾਨੋ ॥੧੦੯੨॥

जह चाहो तिह ठवर प्रमानो ॥१०९२॥

ਜਿਥੇ ਚਾਹੋ, ਉਥੇ ਵਰਤੋ ॥੧੦੯੨॥

ਫਲਧ ਸਬਦ ਕੋ ਆਦਿ ਉਚਾਰਹੁ ॥

फलध सबद को आदि उचारहु ॥

ਪਹਿਲਾ 'ਫਲਧ' (ਬ੍ਰਿਛ) ਸ਼ਬਦ ਉਚਾਰਨ ਕਰੋ।

ਅਰਿ ਪਦ ਅੰਤਿ ਤਵਨ ਕੇ ਡਾਰਹੁ ॥

अरि पद अंति तवन के डारहु ॥

ਉਸ ਦੇ ਅੰਤ ਉਤੇ 'ਅਰਿ' ਸ਼ਬਦ ਜੋੜੋ।

ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥

सभ स्री नाम तुपक के जानहु ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਜਹ ਚਾਹੋ ਤਿਹ ਠਵਰ ਬਖਾਨਹੁ ॥੧੦੯੩॥

जह चाहो तिह ठवर बखानहु ॥१०९३॥

ਜਿਥੇ ਚਾਹੋ, ਉਥੇ ਬਖਾਨ ਕਰੋ ॥੧੦੯੩॥

ਫਲਿ ਸਬਦ ਕੋ ਆਦਿ ਭਣਿਜੈ ॥

फलि सबद को आदि भणिजै ॥

ਪਹਿਲਾ 'ਫਲਿ' ਸ਼ਬਦ ਕਥਨ ਕਰੋ।

ਅਰਿ ਪਦ ਕਹਿ ਰਿਪੁ ਪਦ ਪੁਨਿ ਦਿਜੈ ॥

अरि पद कहि रिपु पद पुनि दिजै ॥

ਮਗਰੋਂ ਪਹਿਲਾ 'ਅਰਿ' ਅਤੇ ਫਿਰ 'ਰਿਪੁ' ਪਦ ਜੋੜੋ।

ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥

सभ स्री नाम तुपक के लहीऐ ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਚਹੀਐ ਜਹਾ ਤਹੀ ਤੇ ਕਹੀਐ ॥੧੦੯੪॥

चहीऐ जहा तही ते कहीऐ ॥१०९४॥
ਜਿਥੇ ਲੋੜ ਹੋਵੇ, ਉਥੇ ਕਹਿ ਦਿਓ ॥੧੦੯੪॥

ਤਰੁ ਅਰਿਣੀ ਸਬਦਾਦਿ ਬਖਾਨੋ ॥
तरु अरिणी सबदादि बखानो ॥
ਪਹਿਲਾ 'ਤਰੁ ਅਰਿਣੀ' (ਹਾਥੀ-ਸੈਨਾ) ਸ਼ਬਦ ਬਖਾਨੋ।

ਅਰਿ ਪਦ ਅੰਤਿ ਤਵਨ ਕੇ ਠਾਨੋ ॥
अरि पद अंति तवन के ठानो ॥
ਉਸ ਦੇ ਅੰਤ ਉਤੇ 'ਅਰਿ' ਪਦ ਜੋੜੋ।

ਸਕਲ ਤੁਪਕ ਕੇ ਨਾਮ ਪਛਾਨੋ ॥
सकल तुपक के नाम पछानो ॥
(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਯਾ ਮੈ ਭੇਦ ਨੈਕੁ ਨਹੀ ਮਾਨਹੁ ॥੧੦੯੫॥
या मै भेद नैकु नही मानहु ॥१०९५॥
ਇਸ ਵਿਚ ਕੋਈ ਭੇਦ ਨਾ ਮੰਨੋ ॥੧੦੯੫॥

ਧਰਿਸ ਅਰਿਣੀ ਸਬਦਾਦਿ ਭਣਿਜੈ ॥
धरिस अरिणी सबदादि भणिजै ॥
ਪਹਿਲਾ 'ਧਰਿਸ ਅਰਿਣੀ' (ਹਾਥੀ ਵਾਲੀ ਸੈਨਾ) ਸ਼ਬਦ ਕਥਨ ਕਰੋ।

ਅਰਿ ਪਦ ਅੰਤਿ ਤਵਨ ਕੇ ਦਿਜੈ ॥
अरि पद अंति तवन के दिजै ॥
ਉਸ ਦੇ ਅੰਤ ਵਿਚ 'ਅਰਿ' ਪਦ ਜੋੜੋ।

ਸਕਲ ਤੁਪਕ ਕੇ ਨਾਮ ਪਛਾਨੋ ॥
सकल तुपक के नाम पछानो ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਯਾ ਕੇ ਬਿਖੈ ਭੇਦ ਨਹੀ ਜਾਨੋ ॥੧੦੯੬॥

या के बिखै भेद नही जानो ॥१०९६॥

ਇਸ ਵਿਚ ਕੋਈ ਭੇਦ ਨਾ ਸਮਝੋ ॥੧੦੯੬॥

ਬਿਰਛਰਿਣੀ ਸਬਦਾਦਿ ਭਣੀਜੈ ॥

बिरछरिणी सबदादि भणीजै ॥

ਪਹਿਲਾ 'ਬਿਰਛਰਿਣੀ' (ਹਾਥੀ-ਸੈਨਾ) ਸ਼ਬਦ ਕਥਨ ਕਰੋ।

ਅਰਿ ਪਦ ਅੰਤਿ ਤਵਨ ਕੇ ਦੀਜੈ ॥

अरि पद अंति तवन के दीजै ॥

ਉਸ ਦੇ ਅੰਤ ਵਿਚ 'ਅਰਿ' ਸ਼ਬਦ ਜੋੜੋ।

ਨਾਮ ਤੁਪਕ ਕੇ ਸਭ ਜੀਅ ਲਹੀਐ ॥

नाम तुपक के सभ जीअ लहीऐ ॥

(ਇਸ ਨੂੰ) ਸਭ ਮਨ ਵਿਚ ਤੁਪਕ ਦਾ ਨਾਮ ਸਮਝੋ।

ਜਿਹ ਚਾਹੋ ਤਿਹ ਠਵਰ ਸੁ ਕਹੀਐ ॥੧੦੯੭॥

जिह चाहो तिह ठवर सु कहीऐ ॥१०९७॥

ਜਿਸ ਥਾ ਉਤੇ ਚਾਹੋ, ਉਥੇ ਕਥਨ ਕਰੋ ॥੧੦੯੭॥

ਰਦਨੀ ਆਦਿ ਉਚਾਰਨ ਕੀਜੈ ॥

रदनी आदि उचारन कीजै ॥

ਪਹਿਲਾ 'ਰਦਨੀ' (ਹਾਥੀ-ਸੈਨਾ) (ਸ਼ਬਦ) ਉਚਾਰਨ ਕਰੋ।

ਅਰਿ ਪਦ ਅੰਤਿ ਤਵਨ ਕੇ ਦੀਜੈ ॥

अरि पद अंति तवन के दीजै ॥

ਉਸ ਦੇ ਅੰਤ ਵਿਚ 'ਅਰਿ' ਸ਼ਬਦ ਜੋੜੋ।

ਸਭ ਸ੍ਰੀ ਨਾਮ ਤੁਪਕ ਲਹਿ ਲੀਜੈ ॥

सभ स्री नाम तुपक लहि लीजै ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ।

ਜਿਹ ਚਾਹੋ ਤਿਹ ਠਵਰ ਸੁ ਭਨੀਜੈ ॥੧੦੯੮॥

जिह चाहो तिह ठवर सु भनीजै ॥१०९८॥

ਜਿਥੇ ਚਾਹੋ, ਉਥੇ ਕਥਨ ਕਰੋ ॥੧੦੯੮॥

ਰਦਨਛੰਦਨੀ ਅਰਿਣੀ ਭਾਖੋ ॥

रदनछंदनी अरिणी भाखो ॥

(ਪਹਿਲਾ) 'ਰਦਨਛੰਦਨੀ ਅਰਿਣੀ' (ਹਾਥੀ-ਸੈਨਾ) ਕਥਨ ਕਰੋ।

ਅਰਿ ਪਦ ਅੰਤਿ ਤਵਨ ਕੇ ਰਾਖੋ ॥

अरि पद अंति तवन के राखो ॥

ਉਸ ਦੇ ਅੰਤ ਵਿਚ 'ਅਰਿ' ਪਦ ਜੋੜੋ।

ਸਕਲ ਤੁਪਕ ਕੇ ਨਾਮ ਪਛਾਨੋ ॥

सकल तुपक के नाम पछानो ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਯਾ ਮੈ ਭੇਦ ਨੈਕੁ ਨਹੀ ਜਾਨੋ ॥੧੦੯੯॥

या मै भेद नैकु नही जानो ॥१०९९॥

ਇਸ ਵਿਚ ਕੋਈ ਭੇਦ ਨਾ ਸਮਝੋ ॥੧੦੯੯॥

ਅੜਿਲ ॥

अड़िल ॥

ਅੜਿਲ:

ਨਾਮ ਸਕਲ ਦੰਤਨ ਕੇ ਆਦਿ ਬਖਾਨੀਐ ॥
नाम सकल दंतन के आदि बखानीऐ ॥
ਪਹਿਲਾ ਹਾਥੀਆਂ ਦੇ ਸਾਰੇ ਨਾਮ ਕਹੋ।

ਅਰਿਣੀ ਅਰਿ ਪਦ ਅੰਤਿ ਤਵਨ ਕੇ ਠਾਨੀਐ ॥
अरिणी अरि पद अंति तवन के ठानीऐ ॥
ਉਸ ਤੋਂ ਬਾਦ 'ਅਰਿਣੀ' ਅਤੇ 'ਅਰਿ' ਪਦ ਜੋੜੋ।

ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ ॥
सकल तुपक के नाम सुघर लहि लीजीऐ ॥
(ਇਨ੍ਹਾ ਨੂੰ) ਸਭ ਸੁਘੜ ਲੋਗ ਤੁਪਕ ਦੇ ਨਾਮ ਸਮਝ ਲੈਣ।

ਹੋ ਦੀਯੋ ਚਹੋ ਜਿਹ ਠਵਰ ਤਹਾ ਹੀ ਦੀਜੀਐ ॥੧੧੦੦॥
हो दीयो चहो जिह ठवर तहा ही दीजीऐ ॥११००॥
ਜਿਥੇ ਚਾਹੋ, ਉਨ੍ਹਾ ਦੀ ਉਥੇ ਹੀ ਵਰਤੋਂ ਕਰ ਲਵੋ ॥੧੧੦੦॥

ਚੌਪਈ ॥
चौपई ॥
ਚੌਪਈ:

ਨ੍ਰਿਪਣੀ ਆਦਿ ਬਖਾਨਨ ਕੀਜੈ ॥
नृपणी आदि बखानन कीजै ॥
ਪਹਿਲਾ 'ਨ੍ਰਿਪਣੀ' (ਰਾਜੇ ਦੀ ਸੈਨਾ) ਬਖਾਨ ਕਰੋ।

ਅਰਿ ਪਦ ਅੰਤਿ ਤਵਨ ਕੇ ਦੀਜੈ ॥
अरि पद अंति तवन के दीजै ॥
ਉਸ ਦੇ ਅੰਤ ਵਿਚ 'ਅਰਿ' ਪਦ ਜੋੜੋ।

ਸਕਲ ਤੁਪਕ ਕੇ ਨਾਮ ਪਛਾਨੋ ॥

सकल तुपक के नाम पछानो ॥
(ਇਸ ਨੂੰ) ਸਾਰੇ ਤੁਪਕ ਦਾ ਨਾਮ ਸਮਝੋ।

ਯਾ ਮੈ ਭੇਦ ਕਛੂ ਨਹੀ ਜਾਨੋ ॥੧੧੦੧॥
या मै भेद कछू नही जानो ॥११०१॥
ਇਸ ਵਿਚ ਕੋਈ ਭੇਦ ਨਾ ਸਮਝੋ ॥੧੧੦੧॥

ਆਦਿ ਭੂਪਨੀ ਸਬਦ ਬਖਾਨਹੁ ॥
आदि भूपनी सबद बखानहु ॥
ਪਹਿਲਾ 'ਭੂਪਨੀ' (ਰਾਜੇ ਦੀ ਸੈਨਾ) ਸ਼ਬਦ ਕਹੋ।

ਅਰਿ ਪਦ ਅੰਤਿ ਤਵਨ ਕੇ ਠਾਨਹੁ ॥
अरि पद अंति तवन के ठानहु ॥
ਫਿਰ ਉਸ ਦੇ ਅੰਤ ਉਤੇ 'ਅਰਿ' ਪਦ ਜੋੜੋ।

ਨਾਮ ਤੁਪਕ ਕੇ ਸਭ ਲਹਿ ਲੀਜੈ ॥
नाम तुपक के सभ लहि लीजै ॥
(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ।

ਜਿਹ ਚਾਹੋ ਤਿਹ ਠਵਰ ਭਣੀਜੈ ॥੧੧੦੨॥
जिह चाहो तिह ठवर भणीजै ॥११०२॥
ਜਿਥੇ ਚਾਹੋ, ਉਥੇ ਕਥਨ ਕਰ ਲਵੋ ॥੧੧੦੨॥

ਅੜਿਲ ॥
अड़िल ॥
ਅੜਿਲ:

ਪ੍ਰਿਥਮ ਸੁਆਮਨੀ ਸਬਦ ਉਚਾਰਨ ਕੀਜੀਐ ॥
पृथम सुआमनी सबद उचारन कीजीऐ ॥

ਪਹਿਲਾ 'ਸੁਆਮਨੀ' ਸ਼ਬਦ ਦਾ ਉਚਾਰਨ ਕਰੋ।

ਸਤ੍ਰੁ ਸਬਦ ਕੋ ਅੰਤਿ ਤਵਨ ਕੇ ਦੀਜੀਐ ॥

सत्रु सबद को अंति तवन के दीजीऐ ॥

(ਫਿਰ) ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ ॥

सकल तुपक के नाम चतुर जीअ जानीऐ ॥

(ਇਸ ਨੂੰ) ਸਭ ਸੂਝਵਾਨ ਮਨ ਵਿਚ ਤੁਪਕ ਦਾ ਨਾਮ ਸਮਝਣ।

ਹੋ ਯਾ ਕੇ ਭੀਤਰ ਭੇਦ ਨੈਕੁ ਨਹੀ ਮਾਨੀਐ ॥੧੧੦੩॥

हो या के भीतर भेद नैकु नही मानीऐ ॥११०३॥

ਇਸ ਵਿਚ ਜ਼ਰਾ ਜਿੰਨਾ ਅੰਤਰ ਨਾ ਸਮਝੋ ॥੧੧੦੩॥

ਆਦਿ ਅਧਿਪਨੀ ਸਬਦ ਉਚਾਰਨ ਕੀਜੀਐ ॥

आदि अधिपनी सबद उचारन कीजीऐ ॥

ਪਹਿਲਾ 'ਅਧਿਪਨੀ' (ਰਾਜੇ ਦੀ ਸੈਨਾ) ਸ਼ਬਦ ਉਚਾਰਨ ਕਰੋ।

ਸਤ੍ਰੁ ਸਬਦ ਕੋ ਅੰਤਿ ਤਵਨ ਕੇ ਦੀਜੀਐ ॥

सत्रु सबद को अंति तवन के दीजीऐ ॥

ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਜੋੜ ਦਿਓ।

ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ ॥

सकल तुपक के नाम चतुर जीअ जानीऐ ॥

(ਇਸ ਨੂੰ) ਸਭ ਬੁੱਧੀਮਾਨ ਮਨ ਵਿਚ ਤੁਪਕ ਦਾ ਨਾਮ ਸਮਝਣ।

ਹੋ ਯਾ ਕੇ ਭੀਤਰ ਭੇਦ ਨੈਕੁ ਨਹੀ ਮਾਨੀਐ ॥੧੧੦੪॥

हो या के भीतर भेद नैकु नही मानीऐ ॥११०४॥

ਇਸ ਵਿਚ ਜ਼ਰਾ ਜਿੰਨਾ ਅੰਤਰ ਨਾ ਸਮਝਣ ॥੧੧੦੪॥

ਧਰਦ੍ਰਿੜਨੀ ਮੁਖ ਤੇ ਸਬਦਾਦਿ ਬਖਾਨੀਐ ॥

धरद्रिड़नी मुख ते सबदादि बखानीऐ ॥

ਪਹਿਲਾ 'ਧਰਦ੍ਰਿੜਨੀ' (ਰਾਜੇ ਦੀ ਸੈਨਾ) ਸ਼ਬਦ ਮੁਖ ਤੋਂ ਉਚਾਰੋ।

ਅਰਿਣੀ ਤਾ ਕੇ ਅੰਤਿ ਸਬਦ ਕੋ ਠਾਨੀਐ ॥

अरिणी ता के अंति सबद को ठानीऐ ॥

ਉਸ ਦੇ ਅੰਤ ਉਤੇ 'ਅਰਿਣੀ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਜਾਨ ਜੀ ਲੀਜੀਐ ॥

सकल तुपक के नाम जान जी लीजीऐ ॥

(ਇਸ ਨੂੰ) ਸਭ ਮਨ ਵਿਚ ਤੁਪਕ ਦੇ ਨਾਮ ਸਮਝੋ।

ਹੋ ਸੁਘਰ ਚਹੋ ਜਿਹ ਠਵਰ ਉਚਾਰਨ ਕੀਜੀਐ ॥੧੧੦੫॥

हो सुघर चहो जिह ठवर उचारन कीजीऐ ॥११०५॥

ਸੁਘੜ ਵਿਅਕਤੀਓ! ਜਿਥੇ ਚਾਹੋ, ਉਥੇ ਉਚਾਰਨ ਕਰੋ ॥੧੧੦੫॥

ਆਦਿ ਅਧਿਪਨੀ ਸਬਦ ਸੁ ਮੁਖ ਤੇ ਭਾਖੀਐ ॥

आदि अधिपनी सबद सु मुख ते भाखीऐ ॥

ਪਹਿਲਾ 'ਅਧਿਪਨੀ' ਸ਼ਬਦ ਮੁਖ ਤੋਂ ਉਚਾਰਨ ਕਰੋ।

ਸਤ੍ਰੁ ਸਬਦ ਕੋ ਅੰਤਿ ਤਵਨ ਕੇ ਰਾਖੀਐ ॥

सत्रु सबद को अंति तवन के राखीऐ ॥

(ਫਿਰ) ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ ॥

सकल तुपक के नाम चतुर जीअ जानीऐ ॥

(ਇਸ ਨੂੰ) ਸਭ ਚਤੁਰ ਲੋਗ ਮਨ ਵਿਚ ਤੁਪਕ ਦਾ ਨਾਮ ਸਮਝਣ।

ਹੋ ਜਵਨ ਠਵਰ ਮੈ ਚਹੀਐ ਤਹੀ ਪ੍ਰਮਾਨੀਐ ॥੧੧੦੬॥

हो जवन ठवर मै चहीऐ तही प्रमानीऐ ॥११०६॥

ਜਿਥੇ ਲੋੜ ਹੋਵੇ ਉਥੇ ਵਰਤਣ ॥੧੧੦੬॥

ਪਤਿਣੀ ਆਦਿ ਬਖਾਨ ਸਤ੍ਰਣੀ ਭਾਖੀਐ ॥

पतिणी आदि बखान सत्रुणी भाखीऐ ॥

ਪਹਿਲਾ 'ਪਤਿਣੀ' (ਸ਼ਬਦ) ਕਹਿ ਕੇ ਫਿਰ 'ਸਤ੍ਰਣੀ' (ਪਦ) ਉਚਾਰੋ।

ਹੋਤ ਤੁਪਕ ਕੇ ਨਾਮ ਹ੍ਰਿਦੈ ਮੈ ਰਾਖੀਐ ॥

होत तुपक के नाम ह्रदै मै राखीऐ ॥

ਇਹ ਤੁਪਕ ਦਾ ਨਾਮ ਬਣਦਾ ਹੈ, ਦਿਲ ਵਿਚ ਰਖ ਲਵੋ।

ਇਨ ਕੇ ਭੀਤਰ ਭੇਦ ਨ ਨੈਕੁ ਪਛਾਨੀਐ ॥

इन के भीतर भेद न नैकु पछानीऐ ॥

ਇਸ ਵਿਚ ਕਿਸੇ ਪ੍ਰਕਾਰ ਦਾ ਕੋਈ ਭੇਦ ਨਾ ਮੰਨੋ।

ਹੋ ਜਵਨ ਠਵਰ ਮੈ ਚਹੀਐ ਤਹੀ ਪ੍ਰਮਾਨੀਐ ॥੧੧੦੭॥

हो जवन ठवर मै चहीऐ तही प्रमानीऐ ॥११०७॥

ਜਿਥੇ ਲੋੜ ਹੋਵੇ, ਉਥੇ ਵਰਤ ਲਵੋ ॥੧੧੦੭॥

ਚੌਪਈ ॥

चौपई ॥

ਚੌਪਈ:

ਭੂਪਤਿਣੀ ਸਬਦਾਦਿ ਬਖਾਨੋ ॥

भूपतिणी सबदादि बखानो ॥

ਪਹਿਲਾ 'ਭੂਪਤਿਣੀ' (ਰਾਜੇ ਦੀ ਸੈਨਾ) ਸ਼ਬਦ ਬਖਾਨ ਕਰੋ।

ਅਰਿਣੀ ਸਬਦ ਅੰਤਿ ਤਿਹ ਠਾਨੋ ॥

अरिणी सबद अंति तिह ठानो ॥

ਉਸ ਦੇ ਅੰਤ ਉਤੇ 'ਅਰਿਣੀ' ਸ਼ਬਦ ਜੋੜੋ।

ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥

सभ स्री नाम तुपक के लहीऐ ॥

ਸਭ (ਇਸ ਨੂੰ) ਤੁਪਕ ਦਾ ਨਾਮ ਸਮਝੋ।

ਜਵਨੈ ਠਵਰ ਰੁਚੈ ਤਹ ਕਹੀਐ ॥੧੧੦੮॥

जवनै ठवर रुचै तह कहीऐ ॥११०८॥

ਜਿਥੇ ਚੰਗਾ ਲਗੇ, ਉਥੇ ਕਹਿ ਦਿਓ ॥੧੧੦੮॥

ਆਦਿ ਭੂਪਣੀ ਸਬਦ ਬਖਾਨਹੁ ॥

आदि भूपणी सबद बखानहु ॥

ਪਹਿਲਾ 'ਭੂਪਣੀ' ਸ਼ਬਦ ਕਥਨ ਕਰੋ।

ਅਰਿ ਪਦ ਅੰਤਿ ਤਵਨ ਕੇ ਠਾਨਹੁ ॥

अरि पद अंति तवन के ठानहु ॥

ਉਸ ਦੇ ਅੰਤ ਵਿਚ 'ਅਰਿ' ਪਦ ਜੋੜੋ।

ਨਾਮ ਤੁਪਕ ਕੇ ਸਕਲ ਪਛਾਨੋ ॥

नाम तुपक के सकल पछानो ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਜਿਹ ਠਾ ਰੁਚੈ ਸੁ ਤਹੀ ਪ੍ਰਮਾਨੋ ॥੧੧੦੯॥

जिह ठा रुचै सु तही प्रमानो ॥११०९॥

ਜਿਥੇ ਠੀਕ ਲਗੇ, ਉਥੇ ਵਰਤ ਲਵੋ ॥੧੧੦੯॥

ਅੜਿਲ ॥

अड़िल ॥

ਅੜਿਲ:

ਬਧਕਰਣੀ ਮੁਖ ਤੇ ਸਬਦਾਦਿ ਉਚਾਰੀਐ ॥

बधकरणी मुख ते सबदादि उचारीऐ ॥

ਬਧਕਰਣੀ' ਸ਼ਬਦ ਪਹਿਲਾ ਮੁਖ ਤੋਂ ਉਚਾਰੋ।

ਅਰਿਣੀ ਤਾ ਕੇ ਅੰਤਿ ਸਬਦ ਕੋ ਡਾਰੀਐ ॥

अरिणी ता के अंति सबद को डारीऐ ॥

(ਫਿਰ) ਉਸ ਦੇ ਅੰਤ ਉਤੇ 'ਅਰਿਣੀ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ ॥

सकल तुपक के नाम जान जीअ लीजीऐ ॥

ਸਭ (ਇਸ ਨੂੰ) ਤੁਪਕ ਦਾ ਨਾਮ ਮਨ ਵਿਚ ਸਮਝ ਲਵੋ।

ਹੋ ਜਵਨ ਠਵਰ ਰੁਚਿ ਹੋਇ ਤਹੀ ਤੇ ਦੀਜੀਐ ॥੧੧੧੦॥

हो जवन ठवर रुचि होइ तही ते दीजीऐ ॥१११०॥

ਜਿਥੇ ਮਨ ਕਰੇ, ਉਥੇ ਵਰਤ ਲਵੋ ॥੧੧੧੦॥

ਕਿੰਕਰਣੀ ਸਬਦਾਦਿ ਉਚਾਰਨ ਕੀਜੀਐ ॥

किंकरणी सबदादि उचारन कीजीऐ ॥

ਪਹਿਲਾ 'ਕਿੰਕਰਣੀ' (ਦਾਸਾ ਦੀ ਸੈਨਾ) ਸ਼ਬਦ ਉਚਾਰਨ ਕਰੋ।

ਅਰਿਣੀ ਤਾ ਕੇ ਅੰਤਿ ਸਬਦ ਕੋ ਦੀਜੀਐ ॥

अरिणी ता के अंति सबद को दीजीऐ ॥

ਉਸ ਦੇ ਅੰਤ ਉਤੇ 'ਅਰਿਣੀ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਪਛਾਨ ਪ੍ਰਬੀਨ ਚਿਤਿ ॥

सकल तुपक के नाम पछान प्रबीन चिति ॥

(ਇਸ ਨੂੰ) ਸਭ ਪ੍ਰਬੀਨੋ! ਤੁਪਕ ਦਾ ਨਾਮ ਸਮਝ ਲਵੋ।

ਹੋ ਜਿਹ ਚਾਹੋ ਇਹ ਨਾਮ ਦੇਹੁ ਭੀਤਰ ਕਬਿਤ ॥੧੧੧੧॥
हो जिह चाहो इह नाम देहु भीतर कबित ॥१११९॥
ਜਿਥੇ ਠੀਕ ਲਗੇ, ਕਬਿੱਤਾ ਵਿਚ ਵਰਤ ਲਵੋ ॥੧੧੧੧॥

ਚੌਪਈ ॥
चौपई ॥
ਚੌਪਈ:

ਅਨੁਚਰਨੀ ਸਬਦਾਦਿ ਉਚਰੀਐ ॥
अनुचरनी सबदादि उचरीऐ ॥
ਪਹਿਲਾ 'ਅਨੁਚਰਨੀ' (ਨੌਕਰ ਸੈਨਾ) ਸ਼ਬਦ ਉਚਾਰਨ ਕਰੋ।

ਅਰਿ ਪਦ ਅੰਤਿ ਤਵਨ ਕੇ ਡਰੀਐ ॥
अरि पद अंति तवन के डरीऐ ॥
ਉਸ ਦੇ ਅੰਤ ਵਿਚ 'ਅਰਿ' ਸ਼ਬਦ ਜੋੜੋ।

ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥
सभ स्री नाम तुपक के लहीऐ ॥
(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਉਚਰੋ ਤਹਾ ਠਵਰ ਜਿਹ ਚਹੀਐ ॥੧੧੧੨॥
उचरो तहा ठवर जिह चहीऐ ॥१११२॥
ਜਿਥੇ ਲੋੜ ਸਮਝੋ, ਉਥੇ ਵਰਤੋ ॥੧੧੧੨॥

ਅੜਿਲ ॥
अड़िल ॥
ਅੜਿਲ:

ਆਦਿ ਅਨੁਗਨੀ ਸਬਦ ਉਚਾਰਨ ਕੀਜੀਐ ॥

आदि अनुगनी सबद उचारन कीजीऐ ॥

ਪਹਿਲਾ 'ਅਨੁਗਨੀ' (ਹੁਕਮ ਵਿਚ ਬੰਨ੍ਹੀ ਸੈਨਾ) ਸ਼ਬਦ ਉਚਾਰਨ ਕਰੋ।

ਹਨਨੀ ਤਾ ਕੇ ਅੰਤਿ ਸਬਦ ਕੋ ਦੀਜੀਐ ॥

हननी ता के अंति सबद को दीजीऐ ॥

(ਫਿਰ) ਉਸ ਦੇ ਅੰਤ ਵਿਚ 'ਹਨਨੀ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ ॥

सकल तुपक के नाम सुघर लहि लीजीऐ ॥

(ਇਸ ਨੂੰ) ਸਾਰੇ ਸੁਘੜ ਲੋਕ ਤੁਪਕ ਦਾ ਨਾਮ ਸਮਝ ਲੈਣ।

ਹੋ ਜਹ ਜਹ ਸਬਦ ਚਹੀਜੈ ਤਹ ਤਹ ਦੀਜੀਐ ॥੧੧੧੩॥

हो जह जह सबद चहीजै तह तह दीजीऐ ॥११११३॥

ਜਿਥੇ ਕਿਥੇ ਲੋੜ ਸਮਝਣ, (ਇਹ) ਸ਼ਬਦ ਵਰਤ ਲੈਣ ॥੧੧੧੩॥

ਕਿੰਕਰਣੀ ਮੁਖ ਤੇ ਸਬਦਾਦਿ ਉਚਾਰੀਐ ॥

किंकरणी मुख ते सबदादि उचारीऐ ॥

ਪਹਿਲਾ ਮੁਖ ਤੋਂ 'ਕਿੰਕਰਣੀ' ਸ਼ਬਦ ਉਚਾਰਨ ਕਰੋ।

ਮਥਣੀ ਤਾ ਕੇ ਅੰਤਿ ਸਬਦ ਕੋ ਡਾਰੀਐ ॥

मथणी ता के अंति सबद को डारीऐ ॥

(ਫਿਰ) ਉਸ ਦੇ ਅੰਤ ਉਤੇ 'ਮਥਣੀ' ਸ਼ਬਦ ਨੂੰ ਜੋੜੋ।

ਸਕਲ ਤੁਪਕ ਕੇ ਨਾਮ ਸੁਘਰ ਜੀਅ ਜਾਨਿ ਲੈ ॥

सकल तुपक के नाम सुघर जीअ जानि लै ॥

(ਇਸ ਨੂੰ) ਸਭ ਸੁਘੜ ਵਿਅਕਤੀ ਮਨ ਵਿਚ ਤੁਪਕ ਦਾ ਨਾਮ ਸਮਝਣ।

ਹੋ ਜਵਨ ਠਵਰ ਮੋ ਚਹੋ ਤਹੀ ਏ ਸਬਦ ਦੈ ॥੧੧੧੪॥

हो जवन ठवर मो चहो तही ए सबद दै ॥१११४॥

ਜਿਥੇ ਚਾਹਣ, ਇਸ ਸ਼ਬਦ ਦੀ ਵਰਤੋਂ ਕਰ ਲੈਣ ॥੧੧੧੪॥

ਦੋਹਰਾ ॥

दोहरा ॥

ਦੋਹਰਾ:

ਪ੍ਰਤਨਾ ਆਦਿ ਉਚਾਰਿ ਕੈ ਅਰਿ ਪਦ ਅੰਤਿ ਉਚਾਰ ॥

प्रतना आदि उचारि कै अरि पद अंति उचार ॥

ਪਹਿਲਾ 'ਪ੍ਰਤਨਾ' (ਸੈਨਾ) (ਸ਼ਬਦ) ਉਚਾਰ ਕੇ ਅੰਤ ਉਤੇ 'ਅਰਿ' ਸ਼ਬਦ ਕਥਨ ਕਰੋ।

ਸਭ ਸ੍ਰੀ ਨਾਮ ਤੁਫੰਗ ਕੇ ਲੀਜੈ ਸੁਕਬਿ ਸੁ ਧਾਰ ॥੧੧੧੫॥

सभ स्री नाम तुफंग के लीजै सुकबि सु धार ॥१११५॥

ਇਹ ਨਾਮ ਤੁਫੰਗ ਦਾ ਹੈ। ਕਵੀਓ! ਹਿਰਦੇ ਵਿਚ ਵਿਚਾਰ ਲਵੋ ॥੧੧੧੫॥

ਧੁਜਨੀ ਆਦਿ ਬਖਾਨਿ ਕੈ ਅਰਿ ਪਦ ਭਾਖੋ ਅੰਤਿ ॥

धुजनी आदि बखानि कै अरि पद भाखो अंति ॥

ਪਹਿਲਾ 'ਧੁਜਨੀ' (ਸੈਨਾ) ਕਹਿ ਕੇ ਉਸ ਦੇ ਅੰਤ ਉਤੇ 'ਅਰਿ' ਸ਼ਬਦ ਕਹੋ।

ਸਭ ਸ੍ਰੀ ਨਾਮ ਤੁਫੰਗ ਕੇ ਨਿਕਸਤ ਚਲੈ ਅਨੰਤ ॥੧੧੧੬॥

सभ स्री नाम तुफंग के निकसत चलै अनंत ॥१११६॥

(ਇਸ ਤਰ੍ਹਾ) ਤੁਫੰਗ ਦੇ ਨਾਮ ਬਣਦੇ ਚਲੇ ਜਾਣਗੇ ॥੧੧੧੬॥

ਆਦਿ ਬਾਹਨੀ ਸਬਦ ਕਹਿ ਅੰਤ ਸਤ੍ਰੁ ਪਦ ਦੀਨ ॥

आदि बाहनी सबद कहि अंत सत्रु पद दीन ॥

ਪਹਿਲਾ 'ਬਾਹਨੀ' ਸ਼ਬਦ ਕਹਿ ਕੇ ਅੰਤ ਉਤੇ 'ਸਤ੍ਰੁ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜੋ ਸਮਝ ਪ੍ਰਬੀਨ ॥੧੧੧੭॥

नाम तुपक के होत है लीजो समझ प्रबीन ॥१११७॥

(ਇਸ ਨੂੰ) ਸਭ ਪ੍ਰਬੀਨੋ, ਤੁਪਕ ਦਾ ਨਾਮ ਸਮਝ ਲਵੋ ॥੧੧੧੭॥

ਕਾਮਿ ਆਦਿ ਸਬਦੋਚਰਿ ਕੈ ਅਰਿ ਪਦ ਅੰਤਿ ਸੁ ਦੇਹੁ ॥

कामि आदि सबदोचरि कै अरि पद अंति सु देहु ॥

ਪਹਿਲਾ 'ਕਾਮਿ' (ਕਵਚ-ਧਾਰੀ ਸੈਨਾ) ਪਦ ਕਹਿ ਕੇ (ਫਿਰ) ਅੰਤ ਉਤੇ 'ਅਰਿ' ਪਦ ਜੋੜ ਦਿਓ।

ਨਾਮ ਤੁਪਕ ਕੇ ਹੋਤ ਹੈ ਚੀਨ ਚਤੁਰ ਚਿਤਿ ਲੇਹੁ ॥੧੧੧੮॥

नाम तुपक के होत है चीन चतुर चिति लेहु ॥१११८॥

(ਇਹ) ਪ੍ਰਬੀਨੋ! ਤੁਪਕ ਦਾ ਨਾਮ ਬਣੇਗਾ। ਸੂਝਵਾਨ ਮਨ ਵਿਚ ਵਿਚਾਰ ਲੈਣ ॥੧੧੧੮॥

ਕਾਮਿ ਆਦਿ ਸਬਦੋਚਰਿ ਕੈ ਅਰਿ ਪਦ ਅੰਤਿ ਬਖਾਨ ॥

कामि आदि सबदोचरि कै अरि पद अंति बखान ॥

ਪਹਿਲਾ 'ਕਾਮਿ' ਸ਼ਬਦ ਉਚਾਰ ਕੇ, (ਫਿਰ) ਅੰਤ ਉਤੇ 'ਅਰਿ' ਸ਼ਬਦ ਕਥਨ ਕਰੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੧੧੧੯॥

नाम तुपक के होत है लीजहु समझ सुजान ॥१११९॥

(ਇਹ) ਨਾਮ ਤੁਪਕ ਦਾ ਹੋਵੇਗਾ, ਸੁਜਾਨ ਸਮਝ ਲੈਣ ॥੧੧੧੯॥

ਆਦਿ ਬਿਰੂਥਨਿ ਸਬਦ ਕਹਿ ਅਤਿ ਸਤ੍ਰੁ ਪਦ ਦੀਨ ॥

आदि बिरूथनि सबद कहि अति सत्रु पद दीन ॥

ਪਹਿਲਾ 'ਬਿਰੂਥਨਿ' (ਕਵਚਧਾਰੀ ਸੈਨਾ) ਕਹਿ ਕੇ ਅੰਤ ਉਤੇ 'ਸਤ੍ਰੁ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਪ੍ਰਬੀਨ ॥੧੧੨੦॥

नाम तुपक के होत है लीजहु समझ प्रबीन ॥११२०॥

(ਇਹ) ਨਾਮ ਤੁਪਕ ਦਾ ਹੋਵੇਗਾ, ਪ੍ਰਬੀਨ ਸਮਝ ਲੈਣ ॥੧੧੨੦॥

ਸੈਨਾ ਆਦਿ ਬਖਾਨਿ ਕੈ ਅਰਿ ਪਦ ਅੰਤਿ ਬਖਾਨ ॥

सैना आदि बखानि कै अरि पद अंति बखान ॥

ਪਹਿਲਾ 'ਸੈਨਾ' ਸ਼ਬਦ ਕਹਿ ਕੇ (ਫਿਰ) ਅੰਤ ਉਤੇ 'ਅਰਿ' ਪਦ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੧੧੨੧॥

नाम तुपक के होत है लीजहु समझ सुजान ॥११२१॥

(ਇਹ) ਨਾਮ ਤੁਪਕ ਦਾ ਹੋਵੇਗਾ। (ਇਸ ਨੂੰ) ਸੁਜਾਨ ਸਮਝ ਲੈਣ ॥੧੧੨੧॥

ਧਨੁਨੀ ਆਦਿ ਬਖਾਨਿ ਕੈ ਅਰਿਣੀ ਅੰਤਿ ਬਖਾਨ ॥

धनुनी आदि बखानि कै अरिणी अंति बखान ॥

ਪਹਿਲਾ 'ਧਨੁਨੀ' (ਸੈਨਾ) ਸ਼ਬਦ ਕਥਨ ਕਰ ਕੇ (ਫਿਰ) 'ਅਰਿਣੀ' (ਸ਼ਬਦ) ਅੰਤ ਉਤੇ ਜੋੜੋ।

ਨਾਮ ਤੁਪਕ ਕੇ ਹੋਤ ਹੈ ਲੀਜਹੁ ਸਮਝ ਸੁਜਾਨ ॥੧੧੨੨॥

नाम तुपक के होत है लीजहु समझ सुजान ॥११२२॥

(ਇਹ) ਤੁਪਕ ਦਾ ਨਾਮ ਹੋਵੇਗਾ। ਸੁਜਾਨੋ! ਵਿਚਾਰ ਲਵੋ ॥੧੧੨੨॥

ਅੜਿਲ ॥

अड़िल ॥

ਅੜਿਲ:

ਆਦਿ ਧਨੁਖਨੀ ਸਬਦ ਉਚਾਰਨ ਕੀਜੀਐ ॥

आदि धनुखनी सबद उचारन कीजीऐ ॥

ਪਹਿਲਾ 'ਧਨੁਖਨੀ' ਸ਼ਬਦ ਉਚਾਰਨ ਕਰੋ।

ਸਤ੍ਰੁ ਸਬਦ ਕੋ ਅੰਤਿ ਤਵਨ ਕੇ ਦੀਜੀਐ ॥

सत्रु सबद को अंति तवन के दीजीऐ ॥

ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ ॥

सकल तुपक के नाम चतुर जीअ जानीऐ ॥

(ਇਸ ਨੂੰ) ਸਾਰੇ ਚਤੁਰ ਲੋਗ ਮਨ ਵਿਚ ਤੁਪਕ ਦਾ ਨਾਮ ਸਮਝਣ।

ਹੋ ਯਾ ਕੇ ਭੀਤਰ ਭੇਦ ਨ ਨੈਕੁ ਪ੍ਰਮਾਨੀਐ ॥੧੧੨੩॥

हो या के भीतर भेद न नैकु प्रमानीऐ ॥११२३॥

ਇਸ ਵਿਚ ਬਿਲਕੁਲ ਕੋਈ ਭੇਦ ਨਾ ਸੋਚਣ ॥੧੧੨੩॥

ਕੋਵੰਡਨੀ ਸਬਦ ਕੋ ਆਦਿ ਉਚਾਰੀਐ ॥

कोवंडनी सबद को आदि उचारीऐ ॥

ਪਹਿਲਾ 'ਕੋਵੰਡਨੀ' (ਧਨੁਸ਼ਧਾਰੀ ਸੈਨਾ) ਸ਼ਬਦ ਉਚਾਰੋ।

ਅਰਿਣੀ ਤਾ ਕੇ ਅੰਤਿ ਸਬਦ ਕੋ ਡਾਰੀਐ ॥

अरिणी ता के अंति सबद को डारीऐ ॥

(ਫਿਰ) ਉਸ ਦੇ ਅੰਤ ਉਤੇ 'ਅਰਿਣੀ' ਸ਼ਬਦ ਜੋੜੋ।

ਸਕਲ ਤੁਪਕ ਕੋ ਨਾਮ ਜਾਨ ਜੀਅ ਲੀਜੀਐ ॥

सकल तुपक को नाम जान जीअ लीजीऐ ॥

(ਇਸ ਨੂੰ) ਸਭ ਤੁਪਕ ਦਾ ਨਾਮ ਮਨ ਵਿਚ ਸਮਝੋ।

ਹੋ ਜਹਾ ਸਬਦ ਏ ਚਹੋ ਤਹੀ ਤੇ ਦੀਜੀਐ ॥੧੧੨੪॥

हो जहा सबद ए चहो तही ते दीजीऐ ॥११२४॥

ਜਿਥੇ ਕਿਥੇ ਲੋੜ ਸਮਝੋ, ਇਹ ਸ਼ਬਦ ਵਰਤ ਲਵੋ ॥੧੧੨੪॥

ਚੌਪਈ ॥

चौपई ॥

ਚੌਪਈ:

ਇਖੁਆਸਨੀ ਪਦਾਦਿ ਭਨੀਜੈ ॥

इखुआसनी पदादि भनीजै ॥

ਪਹਿਲਾ 'ਇਖੁਆਸਨੀ' (ਧਨੁਸ਼ਧਾਰੀ ਸੈਨਾ) ਪਦ ਦਾ ਕਥਨ ਕਰੋ।

ਅਰਿਣੀ ਅੰਤਿ ਸਬਦ ਤਿਹ ਦੀਜੈ ॥

अरिणी अंति सबद तिह दीजै ॥

ਫਿਰ 'ਅਰਿਣੀ' ਸ਼ਬਦ ਇਸ ਦੇ ਅੰਤ ਉਤੇ ਜੋੜੋ।

ਸਕਲ ਤੁਪਕ ਕੇ ਨਾਮ ਲਹਿਜਹਿ ॥

सकल तुपक के नाम लहिजहि ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਜਹ ਚਾਹੋ ਤਿਹ ਠਵਰ ਭਣਿਜਹਿ ॥੧੧੨੫॥

जह चाहो तिह ठवर भणिजहि ॥११२५॥

ਜਿਥੇ ਚਾਹੋ, ਉਥੇ ਇਸ ਦੀ ਵਰਤੋਂ ਕਰੋ ॥੧੧੨੫॥

ਕਾਰਮੁਕਨੀ ਸਬਦਾਦਿ ਉਚਰੀਐ ॥

कारमुकनी सबदादि उचरीऐ ॥

ਪਹਿਲਾ 'ਕਾਰਮੁਕਨੀ' (ਬਾਸ ਦੇ ਬਣੇ ਧਨੁਸ਼ ਵਾਲੀ ਸੈਨਾ) ਸ਼ਬਦ ਉਚਾਰੋ।

ਅਰਿਣੀ ਸਬਦ ਅੰਤਿ ਤਿਹ ਧਰੀਐ ॥

अरिणी सबद अंति तिह धरीऐ ॥

(ਫਿਰ) ਉਸ ਦੇ ਅੰਤ ਤੇ 'ਅਰਿਣੀ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਪਛਾਨੋ ॥

सकल तुपक के नाम पछानो ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਜਹ ਚਾਹੋ ਤਿਹ ਠਵਰ ਬਖਾਨੋ ॥੧੧੨੬॥

जह चाहो तिह ठवर बखानो ॥११२६॥

ਜਿਥੇ ਚਾਹੋ, ਉਥੇ ਕਥਨ ਕਰੋ ॥੧੧੨੬॥

ਰਿਪੁ ਸੰਤਾਪਨਿ ਆਦਿ ਬਖਾਨੋ ॥

रिपु संतापनि आदि बखानो ॥

ਪਹਿਲਾ 'ਰਿਪੁ ਸੰਤਾਪਨਿ' (ਸ਼ਬਦ) ਕਥਨ ਕਰੋ।

ਅਰਿਣੀ ਸਬਦ ਅੰਤਿ ਤਿਹ ਠਾਨੋ ॥

अरिणी सबद अंति तिह ठानो ॥

ਉਸ ਦੇ ਅੰਤ ਉਤੇ 'ਅਰਿਣੀ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਲਹੀਜੈ ॥

सकल तुपक के नाम लहीजै ॥

(ਇਸ ਨੂੰ) ਸਭ ਤੁਪਕ ਦੇ ਨਾਮ ਸਮਝੋ।

ਯਾ ਮੈ ਭੇਦ ਨੈਕੁ ਨਹੀ ਕੀਜੈ ॥੧੧੨੭॥

या मै भेद नैकु नही कीजै ॥११२७॥

ਇਸ ਵਿਚ ਕੋਈ ਭੇਦ ਨਾ ਸਮਝੋ ॥੧੧੨੭॥

ਰਿਪੁ ਖੰਡਣਨੀ ਆਦਿ ਭਣਿਜੈ ॥

रिपु खंडणनी आदि भणिजै ॥

ਪਹਿਲਾ 'ਰਿਪੁ ਖੰਡਣਨੀ' (ਸ਼ਬਦ) ਕਹੋ।

ਅਰਿਣੀ ਸਬਦ ਅੰਤਿ ਤਿਹ ਦਿਜੈ ॥

अरिणी सबद अंति तिह दिजै ॥

(ਫਿਰ) ਅੰਤ ਉਤੇ 'ਅਰਿਣੀ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਪਛਾਨੋ ॥

सकल तुपक के नाम पछानो ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਜਹ ਤਹ ਮਿਲਿ ਸੁਘਰੁਚ ਬਖਾਨੋ ॥੧੧੨੮॥

जह तह मिलि सुघरुच बखानो ॥११२८॥

ਸੁਘੜੋ! ਜਿਥੇ ਠੀਕ ਹੋਵੇ, ਉਥੇ ਵਰਤੋਂ ਵਿਚ ਲਿਆਓ ॥੧੧੨੮॥

ਦੁਸਟ ਦਾਹਨੀ ਆਦਿ ਭਨੀਜੈ ॥

दुसट दाहनी आदि भनीजै ॥

ਪਹਿਲਾ 'ਦੁਸਟ ਦਾਹਨੀ' (ਸ਼ਬਦ) ਕਥਨ ਕਰੋ।

ਅਰਿਣੀ ਸਬਦ ਅੰਤਿ ਤਿਹ ਦੀਜੈ ॥

अरिणी सबद अंति तिह दीजै ॥

(ਫਿਰ) ਉਸ ਦੇ ਅੰਤ ਉਤੇ 'ਅਰਿਣੀ' ਸ਼ਬਦ ਜੋੜੋ।

ਨਾਮ ਤੁਪਕ ਕੇ ਤੁਮ ਲਖਿ ਪਾਵਹੁ ॥

नाम तुपक के तुम लखि पावहु ॥

(ਇਸ ਨੂੰ) ਤੁਸੀਂ ਤੁਪਕ ਦਾ ਨਾਮ ਸਮਝ ਲਵੋ।

ਜਹ ਚਾਹੋ ਤਿਹ ਠਵਰ ਬਤਾਵਹੁ ॥੧੧੨੯॥

जह चाहो तिह ठवर बतावहु ॥११२९॥

ਜਿਥੇ ਚਾਹੋ, ਉਥੇ ਕਥਨ ਕਰੋ ॥੧੧੨੯॥

ਰਿਪੁ ਘਾਇਨੀ ਪਦਾਦਿ ਬਖਾਨੋ ॥

रिपु घाइनी पदादि बखानो ॥

ਪਹਿਲਾ 'ਰਿਪੁ ਘਾਇਨੀ' ਸ਼ਬਦ ਕਥਨ ਕਰੋ।

ਅਰਿਣੀ ਸਬਦ ਅੰਤਿ ਤਿਹ ਠਾਨੋ ॥

अरिणी सबद अंति तिह ठानो ॥

ਉਸ ਦੇ ਅੰਤ ਉਤੇ 'ਅਰਿਣੀ' ਸ਼ਬਦ ਜੋੜੋ।

ਨਾਮ ਤੁਪਕ ਕੇ ਸਕਲ ਲਹੀਜੈ ॥

नाम तुपक के सकल लहीजै ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ।

ਜਉਨ ਠਵਰ ਚਹੀਐ ਤਹ ਦੀਜੈ ॥੧੧੩੦॥

जउन ठवर चहीऐ तह दीजै ॥११३०॥

ਜਿਸ ਜਗ੍ਹਾ ਚਾਹੋ, ਉਥੇ ਵਰਤ ਲਵੋ ॥੧੧੩੦॥

ਅੜਿਲ ॥

अड़िल ॥

ਅੜਿਲ:

ਆਦਿ ਚਾਪਣੀ ਸਬਦ ਉਚਾਰਨ ਕੀਜੀਐ ॥

आदि चापणी सबद उचारन कीजीऐ ॥

ਪਹਿਲਾ 'ਚਾਪਣੀ' (ਧਨੁਸ਼ਧਾਰੀ ਸੈਨਾ) ਸ਼ਬਦ ਉਚਾਰਨ ਕਰੋ।

ਅਰਿਣੀ ਤਾ ਕੇ ਅੰਤਿ ਸਬਦ ਕੋ ਦੀਜੀਐ ॥

अरिणी ता के अंति सबद को दीजीऐ ॥

ਉਸ ਦੇ ਅੰਤ ਉਤੇ 'ਅਰਿਣੀ' ਸ਼ਬਦ ਨੂੰ ਜੋੜੋ।

ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ ॥

सकल तुपक के नाम सुघर लहि लीजीऐ ॥

(ਇਸ ਨੂੰ) ਸਭ ਸੁਝਵਾਨੋ! ਤੁਪਕ ਦਾ ਨਾਮ ਸਮਝ ਲਵੋ।

ਹੋ ਜਹਾ ਚਾਹੀਐ ਸਬਦ ਸੁ ਤਹ ਤਹ ਦੀਜੀਐ ॥੧੧੩੧॥

हो जहा चाहीऐ सबद सु तह तह दीजीऐ ॥११३१॥

ਜਿਥੇ ਜਿਥੇ ਲੋੜ ਹੋਵੇ, ਉਥੇ ਉਥੇ ਇਸ ਦੀ ਵਰਤੋਂ ਕਰ ਲਵੋ ॥੧੧੩੧॥

ਪ੍ਰਤੰਚਨੀ ਸਬਦ ਕੋ ਆਦਿ ਬਖਾਨੀਐ ॥

प्रतंचनी सबद को आदि बखानीऐ ॥

ਪਹਿਲਾ 'ਪ੍ਰਤੰਚਨੀ' (ਧਨੁਸ਼ ਵਾਲੀ ਸੈਨਾ) ਸ਼ਬਦ ਨੂੰ ਕਥਨ ਕਰੋ।

ਅਰਿਣੀ ਤਾ ਕੇ ਅੰਤਿ ਸਬਦ ਕੋ ਠਾਨੀਐ ॥

ਅਰਿਣੀ ਸਬਦ ਬਹੁਰਿ ਤਿਹ ਦਿਜੈ ॥

अरिणी सबद बहुरि तिह दिजै ॥

ਮਗਰੋਂ 'ਅਰਿਣੀ' ਸ਼ਬਦ ਉਸ ਨਾਲ ਜੋੜੋ।

ਨਾਮ ਤੁਪਕ ਕੇ ਸਭ ਲਹਿ ਲਿਜੈ ॥੧੨੫੧॥

नाम तुपक के सभ लहि लिजै ॥१२५१॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ ॥੧੨੫੧॥

ਬਾਜ ਸਬਦ ਕੋ ਪ੍ਰਿਥਮ ਭਣੀਜੈ ॥

बाज सबद को प्रिथम भणीजै ॥

ਪਹਿਲਾ 'ਬਾਜ' ਸ਼ਬਦ ਦਾ ਕਥਨ ਕਰੋ।

ਚਾਰ ਬਾਰ ਨ੍ਰਿਪ ਸਬਦ ਧਰੀਜੈ ॥

चार बार न्रिप सबद धरीजै ॥

(ਫਿਰ) ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਪਛਾਨੋ ॥

सकल तुपक के नाम पछानो ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਯਾ ਮੈ ਭੇਦ ਰਤੀਕੁ ਨ ਜਾਨੋ ॥੧੨੫੨॥

या मै भेद रतीकु न जानो ॥१२५२॥

ਇਸ ਵਿਚ ਰਤਾ ਜਿੰਨਾ ਭੇਦ ਨਾ ਸਮਝੋ ॥੧੨੫੨॥

ਬਾਹ ਸਬਦ ਕੋ ਆਦਿ ਉਚਰੀਐ ॥

बाह सबद को आदि उचरीऐ ॥

ਪਹਿਲਾ 'ਬਾਹ' ਸ਼ਬਦ ਨੂੰ ਉਚਾਰੋ।

ਚਾਰ ਬਾਰ ਨ੍ਰਿਪ ਸਬਦਹਿ ਧਰੀਐ ॥

चार बार नृप सबदहि धरीऐ ॥

(ਫਿਰ) ਚਾਰ ਵਾਰ 'ਨ੍ਰਿਪ' ਸ਼ਬਦ ਨੂੰ ਜੋੜੋ।

ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥

सभ स्री नाम तुपक के लहीऐ ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਚਹੀਐ ਜਿਹ ਠਾ ਤਿਹ ਠਾ ਕਹੀਐ ॥੧੨੫੩॥

चहीऐ जिह ठा तिह ठा कहीऐ ॥१२५३॥

ਜਿਥੇ ਚੰਗਾ ਲਗੇ, ਉਥੇ ਬੋਲ ਲਵੋ ॥੧੨੫੩॥

ਤੁਰੰਗ ਸਬਦ ਕੋ ਆਦਿ ਉਚਾਰੋ ॥

तुरंग सबद को आदि उचारो ॥

ਪਹਿਲਾ 'ਤੁਰੰਗ' ਸ਼ਬਦ ਨੂੰ ਕਥਨ ਕਰੋ।

ਚਾਰ ਬਾਰ ਨ੍ਰਿਪ ਪਦ ਕਹੁ ਡਾਰੋ ॥

चार बार नृप पद कहु डारो ॥

(ਫਿਰ) ਚਾਰ ਵਾਰ 'ਨ੍ਰਿਪ' ਸ਼ਬਦ ਨੂੰ ਜੋੜੋ।

ਸਕਲ ਤੁਪਕ ਕੇ ਨਾਮ ਲਹੀਜੈ ॥

सकल तुपक के नाम लहीजै ॥

(ਇਸ ਨੂੰ) ਸਭ ਤੁਪਕ ਦੇ ਨਾਮ ਵਜੋਂ ਸਮਝੋ।

ਰੁਚੈ ਜਹਾ ਤਿਹ ਠਵਰ ਭਣੀਜੈ ॥੧੨੫੪॥

रुचै जहा तिह ठवर भणीजै ॥१२५४॥

ਜਿਥੇ ਜੀ ਕਰੇ, ਉਥੇ ਕਹਿ ਲਵੋ ॥੧੨੫੪॥

ਹੈ ਪਦ ਮੁਖ ਤੇ ਆਦਿ ਬਖਾਨੋ ॥

है पद मुख ते आदि बखानो ॥

ਪਹਿਲਾ 'ਹੈ' (ਉੱਚਸ੍ਰਵਾ ਘੋੜਾ) ਪਦ ਮੁਖ ਤੋਂ ਬਖਾਨ ਕਰੋ।

ਚਾਰ ਬਾਰ ਨ੍ਰਿਪ ਸਬਦਹਿ ਠਾਨੋ ॥
चार बार नृप सबदहि ठानो ॥
(ਫਿਰ) ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ।

ਨਾਮ ਤੁਪਕ ਕੇ ਸਕਲ ਲਹਿਜੈ ॥
नाम तुपक के सकल लहिजै ॥
(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ।

ਕਬਿਤ ਕਾਬਿ ਕੇ ਮਾਝ ਭਣਿਜੈ ॥੧੨੫੫॥
कबित काबि के माझ भणिजै ॥१२५५॥
(ਇਸ ਦਾ) ਕਬਿੱਤਾ ਅਤੇ ਕਾਵਿ ਵਿਚ ਕਥਨ ਕਰੋ ॥੧੨੫੫॥

ਥਰੀ ਸਬਦ ਕੋ ਆਦਿ ਭਣਿਜੈ ॥
थरी सबद को आदि भणिजै ॥
ਪਹਿਲਾ 'ਥਰੀ' (ਧਰਤੀ) ਸ਼ਬਦ ਦਾ ਕਥਨ ਕਰੋ।

ਚਾਰ ਬਾਰ ਨ੍ਰਿਪ ਸਬਦ ਕਹਿਜੈ ॥
चार बार नृप सबद कहिजै ॥
(ਫਿਰ) ਚਾਰ ਵਾਰ 'ਨ੍ਰਿਪ' ਸ਼ਬਦ ਕਹੋ।

ਅਰਿ ਪਦ ਤਾ ਕੇ ਅੰਤਿ ਬਖਾਨੋ ॥
अरि पद ता के अंति बखानो ॥
ਉਸ ਦੇ ਅੰਤ ਵਿਚ 'ਅਰਿ' ਸ਼ਬਦ ਕਥਨ ਕਰੋ।

ਨਾਮ ਤੁਪਕ ਕੇ ਸਕਲ ਪਛਾਨੋ ॥੧੨੫੬॥
नाम तुपक के सकल पछानो ॥१२५६॥
(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ ॥੧੨੫੬॥

ਦੇਵ ਸਬਦ ਕਹੁ ਆਦਿ ਬਖਾਨਹੁ ॥

देव सबद कहु आदि बखानहु ॥

ਪਹਿਲਾ 'ਦੇਵ' ਸ਼ਬਦ ਨੂੰ ਕਥਨ ਕਰੋ।

ਨ੍ਰਿਪ ਪਦ ਤੀਨ ਬਾਰ ਪੁਨਿ ਠਾਨਹੁ ॥

नृप पद तीन बार पुनि ठानहु ॥

(ਉਸ ਵਿਚ) ਫਿਰ ਤਿੰਨ ਵਾਰ 'ਨ੍ਰਿਪ' ਸ਼ਬਦ ਜੋੜੋ।

ਸਤ੍ਰੁ ਸਬਦ ਕੋ ਬਹੁਰਿ ਭਣਿਜੈ ॥

सत्रु सबद को बहुरि भणिजै ॥

ਮਗਰੋਂ 'ਸਤ੍ਰੁ' ਸ਼ਬਦ ਨੂੰ ਕਹੋ।

ਨਾਮ ਤੁਪਕ ਕੇ ਸਕਲ ਲਹਿਜੈ ॥੧੨੫੭॥

नाम तुपक के सकल लहिजै ॥१२५७॥

(ਇਸ ਨੂੰ) ਸਭ ਤੁਪਕ ਦੇ ਨਾਮ ਵਜੋਂ ਸਮਝੋ ॥੧੨੫੭॥

ਅਮਰ ਸਬਦ ਕਹੁ ਆਦਿ ਉਚਾਰਹੁ ॥

अमर सबद कहु आदि उचारहु ॥

ਪਹਿਲਾ 'ਅਮਰ' ਸ਼ਬਦ ਦਾ ਉਚਾਰਨ ਕਰੋ।

ਨ੍ਰਿਪ ਪਦ ਤੀਨ ਬਾਰ ਪੁਨਿ ਡਾਰਹੁ ॥

नृप पद तीन बार पुनि डारहु ॥

ਫਿਰ ਤਿੰਨ ਵਾਰ 'ਨ੍ਰਿਪ' ਸ਼ਬਦ ਜੋੜੋ।

ਅਰਿ ਕਹਿ ਨਾਮ ਤੁਪਕ ਕੇ ਲੀਜੈ ॥

अरि कहि नाम तुपक के लीजै ॥

(ਫਿਰ) 'ਅਰਿ' ਸ਼ਬਦ ਸ਼ਾਮਲ ਕਰਨ ਨਾਲ ਤੁਪਕ ਦਾ ਨਾਮ ਬਣ ਜਾਏਗਾ।

ਕਬਿਤ ਕਾਬਿ ਕੇ ਭੀਤਰ ਦੀਜੈ ॥੧੨੫੮॥
कबित काबि के भीतर दीजै ॥१२५८॥
ਇਸ ਦੀ ਵਰਤੋਂ ਕਬਿੱਤਾ ਅਤੇ ਕਾਵਿ ਵਿਚ ਕਰੋ ॥੧੨੫੮॥

ਨ੍ਰਿਜਰ ਸਬਦ ਕੋ ਆਦਿ ਉਚਰੀਐ ॥
नृजर सबद को आदि उचरीऐ ॥
ਪਹਿਲਾ 'ਨ੍ਰਿਜਰ' (ਦੇਵਤਾ) ਸ਼ਬਦ ਨੂੰ ਉਚਾਰੋ।

ਨ੍ਰਿਪ ਪਦ ਤੀਨ ਬਾਰ ਪੁਨਿ ਧਰੀਐ ॥
नृप पद तीन बार पुनि धरीऐ ॥
ਫਿਰ ਤਿੰਨ ਵਾਰ 'ਨ੍ਰਿਪ' ਪਦ ਨੂੰ ਜੋੜੋ।

ਅਰਿ ਕਹਿ ਨਾਮ ਤੁਪਕ ਕੇ ਜਾਨਹੁ ॥
अरि कहि नाम तुपक के जानहु ॥
(ਫਿਰ) 'ਅਰਿ' ਸ਼ਬਦ ਕਹਿ ਕੇ ਤੁਪਕ ਦਾ ਨਾਮ ਸਮਝੋ।

ਸੰਕ ਛਾਡਿ ਨਿਰਸੰਕ ਬਖਾਨਹੁ ॥੧੨੫੯॥
संक छाडि निरसंक बखानहु ॥१२५९॥
ਸ਼ੰਕਾ ਛਡ ਕੇ ਨਿਸੰਗ ਹੋ ਕੇ ਇਸ ਦਾ ਬਖਾਨ ਕਰੋ ॥੧੨੫੯॥

ਬਿਬੁਧ ਸਬਦ ਕੋ ਆਦਿ ਭਣੀਜੈ ॥
बिबुध सबद को आदि भणीजै ॥
ਪਹਿਲਾ 'ਬਿਬੁਧ' (ਦੇਵਤਾ) ਸ਼ਬਦ ਦਾ ਕਥਨ ਕਰੋ।

ਤੀਨ ਬਾਰ ਨ੍ਰਿਪ ਸਬਦ ਧਰੀਜੈ ॥
तीन बार नृप सबद धरीजै ॥
(ਫਿਰ) ਤਿੰਨ ਵਾਰ 'ਨ੍ਰਿਪ' ਸ਼ਬਦ ਜੋੜੋ।

ਰਿਪੁ ਕਹਿ ਨਾਮ ਤੁਪਕ ਕੇ ਲਹੀਅਹਿ ॥

रिपु कहि नाम तुपक के लहीअहि ॥

(ਮਗਰੋਂ) 'ਰਿਪੁ' ਸ਼ਬਦ ਕਹਿ ਕੇ ਤੁਪਕ ਦਾ ਨਾਮ ਸਮਝੋ।

ਸੰਕਾ ਤਿਆਗਿ ਸਭਾ ਮੈ ਕਹੀਅਹਿ ॥੧੨੬੦॥

संका तिआगि सभा मै कहीअहि ॥१२६०॥

ਸੰਕਾ ਨੂੰ ਤਿਆਗ ਕੇ ਸਭਾ ਵਿਚ ਕਹੋ ॥੧੨੬੦॥

ਸੁਰ ਪਦ ਆਦਿ ਸਬਦ ਕੋ ਧਾਰੀਐ ॥

सुर पद आदि सबद को धारीऐ ॥

ਪਹਿਲਾ 'ਸੁਰ' ਸ਼ਬਦ ਨੂੰ ਰਖੋ।

ਤੀਨ ਬਾਰ ਨ੍ਰਿਪ ਪਦ ਕਹੁ ਡਾਰੀਐ ॥

तीन बार नृप पद कहु डारीऐ ॥

(ਫਿਰ) ਉਸ ਨਾਲ ਤਿੰਨ ਵਾਰ 'ਨ੍ਰਿਪ' ਸ਼ਬਦ ਨੂੰ ਜੋੜੋ।

ਅਰਿ ਪਦ ਤਾ ਕੇ ਅੰਤਿ ਬਖਾਨੋ ॥

अरि पद ता के अंति बखानो ॥

ਉਸ ਦੇ ਅੰਤ ਉਤੇ 'ਅਰਿ' ਪਦ ਕਥਨ ਕਰੋ।

ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥੧੨੬੧॥

सभ स्री नाम तुपक के जानो ॥१२६१॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ ॥੧੨੬੧॥

ਸੁਮਨ ਸਬਦ ਕੋ ਆਦਿ ਬਖਾਨਹੁ ॥

सुमन सबद को आदि बखानहु ॥

ਪਹਿਲਾ 'ਸੁਮਨ' (ਦੇਵਤਾ) ਸ਼ਬਦ ਦਾ ਕਥਨ ਕਰੋ।

ਤੀਨ ਬਾਰ ਨਾਇਕ ਪਦ ਠਾਨਹੁ ॥

तीन बार नाइक पद ठानहु ॥

(ਫਿਰ) ਤਿੰਨ ਵਾਰ 'ਨਾਇਕ' ਸ਼ਬਦ ਜੋੜੋ।

ਅਰਿ ਪਦ ਤਾ ਕੇ ਅੰਤਿ ਭਣਿਜੈ ॥

अरि पद ता के अंति भणिजै ॥

ਉਸ ਦੇ ਅੰਤ ਉਤੇ 'ਅਰਿ' ਪਦ ਕਹੋ।

ਨਾਮ ਤੁਪਕ ਕੇ ਸਕਲ ਲਹਿਜੈ ॥੧੨੬੨॥

नाम तुपक के सकल लहिजै ॥१२६२॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ ॥੧੨੬੨॥

ਆਦਿ ਸਬਦ ਤ੍ਰਿਦਿਵੇਸ ਬਖਾਨੋ ॥

आदि सबद तृदिवेस बखानो ॥

ਪਹਿਲਾ 'ਤ੍ਰਿਦਿਵੇਸ' (ਸਵਰਗ ਦਾ ਰਾਜਾ ਇੰਦਰ) ਕਥਨ ਕਰੋ।

ਤੀਨ ਬਾਰ ਨ੍ਰਿਪ ਪਦਹਿ ਪ੍ਰਮਾਨੋ ॥

तीन बार नृप पदहि प्रमानो ॥

(ਫਿਰ) ਤਿੰਨ ਵਾਰ 'ਨ੍ਰਿਪ' ਸ਼ਬਦ ਜੋੜੋ।

ਅਰਿ ਪਦ ਤਾ ਕੇ ਅੰਤਿ ਭਨੀਜੈ ॥

अरि पद ता के अंति भनीजै ॥

ਉਸ ਦੇ ਅੰਤ ਵਿਚ 'ਅਰਿ' ਸ਼ਬਦ ਕਹੋ।

ਸਭ ਸ੍ਰੀ ਨਾਮ ਤੁਪਕ ਲਹਿ ਲੀਜੈ ॥੧੨੬੩॥

सभ स्री नाम तुपक लहि लीजै ॥१२६३॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ ॥੧੨੬੩॥

ਬ੍ਰਿੰਦਾਰਕ ਸਬਦਾਦਿ ਉਚਾਰਹੁ ॥

बृंदारक सबदादि उचारहु ॥

ਪਹਿਲਾ 'ਬ੍ਰਿੰਦਾਰਕ' (ਦੇਵਤਾ) ਸ਼ਬਦ ਉਚਾਰੋ।

ਤੀਨ ਬਾਰ ਨਾਇਕ ਪਦ ਡਾਰਹੁ ॥

तीन बार नाइक पद डारहु ॥

(ਫਿਰ) ਤਿੰਨ ਵਾਰ 'ਨਾਇਕ' ਪਦ ਜੋੜੋ।

ਅਰਿ ਪਦ ਅੰਤਿ ਤਵਨ ਕੇ ਦੀਜੋ ॥

अरि पद अंति तवन के दीजो ॥

ਉਸ ਦੇ ਅੰਤ ਉਤੇ 'ਅਰਿ' ਪਦ ਨੂੰ ਜੋੜੋ।

ਨਾਮ ਤੁਪਕ ਕੇ ਸਭ ਲਹਿ ਲੀਜੋ ॥੧੨੬੪॥

नाम तुपक के सभ लहि लीजो ॥१२६४॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ ॥੧੨੬੪॥

ਗਤਿ ਬਿਵਾਨ ਸਬਦਾਦਿ ਬਖਾਣਹੁ ॥

गति बिवान सबदादि बखाणहु ॥

ਪਹਿਲਾ 'ਗਤਿ ਬਿਵਾਨ' ਸ਼ਬਦ ਬਖਾਨ ਕਰੋ।

ਤੀਨ ਬਾਰ ਪਤਿ ਪਦਿਹਿ ਪ੍ਰਮਾਣਹੁ ॥

तीन बार पति पदिहि प्रमाणहु ॥

(ਫਿਰ) ਤਿੰਨ ਵਾਰ 'ਪਤਿ' ਸ਼ਬਦ ਜੋੜੋ।

ਅਰਿ ਪਦ ਅੰਤਿ ਤਵਨ ਕੇ ਕਹੀਐ ॥

अरि पद अंति तवन के कहीऐ ॥

ਉਸ ਦੇ ਅੰਤ ਵਿਚ 'ਅਰਿ' ਪਦ ਕਹੋ।

ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥੧੨੬੫॥

सभ स्री नाम तुपक के लहीऐ ॥१२६५॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ ॥੧੨੬੫॥

ਅੜਿਲ ॥

अड़िल ॥

ਅੜਿਲ:

ਅੰਮ੍ਰਿਤੇਸ ਸਬਦਾਦਿ ਉਚਾਰਨ ਕੀਜੀਐ ॥

अंमृतेस सबदादि उचारन कीजीऐ ॥

ਪਹਿਲਾ 'ਅੰਮ੍ਰਿਤੇਸ' (ਦੇਵਤਾ) ਸ਼ਬਦ ਉਚਾਰਨ ਕਰੋ।

ਤੀਨ ਬਾਰ ਪਤਿ ਸਬਦ ਤਵਨ ਕੇ ਦੀਜੀਐ ॥

तीन बार पति सबद तवन के दीजीऐ ॥

ਉਸ ਨਾਲ ਤਿੰਨ ਵਾਰ 'ਪਤਿ' ਸ਼ਬਦ ਨੂੰ ਜੋੜੋ।

ਸਤ੍ਰੁ ਸਬਦ ਪੁਨਿ ਤਾ ਕੇ ਅੰਤਿ ਬਖਾਨੀਐ ॥

सत्रु सबद पुनि ता के अंति बखानीऐ ॥

ਅੰਤ ਉਸ ਦੇ ਵਿਚ 'ਸਤ੍ਰੁ' ਸ਼ਬਦ ਕਥਨ ਕਰੋ।

ਹੋ ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ ॥੧੨੬੬॥

हो सकल तुपक के नाम चतुर जीअ जानीऐ ॥१२६६॥

(ਇਸ ਨੂੰ) ਸਭ ਵਿਦਵਾਨ ਹਿਰਦੇ ਵਿਚ ਤੁਪਕ ਦਾ ਨਾਮ ਸਮਝੋ ॥੧੨੬੬॥

ਮਧੁ ਪਦ ਮੁਖ ਤੇ ਪ੍ਰਿਥਮੈ ਨੀਕੇ ਭਾਖੀਐ ॥

मधु पद मुख ते पृथमै नीके भाखीऐ ॥

ਪਹਿਲਾ 'ਮਧੁ' (ਅੰਮ੍ਰਿਤ) ਸ਼ਬਦ ਮੁਖ ਤੋਂ ਚੰਗੀ ਤਰ੍ਹਾ ਉਚਾਰੋ।

ਤੀਨ ਬਾਰ ਪਤਿ ਸਬਦ ਤਵਨ ਕੇ ਰਾਖੀਐ ॥

तीन बार पति सबद तवन के राखीऐ ॥

(ਫਿਰ) ਤਿੰਨ ਵਾਰ 'ਪਤਿ' ਸ਼ਬਦ ਜੋੜੋ।

ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ ॥

अरि कहि नाम तुपक के चतुर पछानीऐ ॥
(ਫਿਰ) 'ਅਰਿ' ਪਦ ਕਹਿ ਕੇ ਤੁਪਕ ਦੇ ਨਾਮ ਵਜੋਂ ਪਛਾਣੋ।

ਹੋ ਜਹ ਜਹ ਚਹੀਐ ਸਬਦ ਨਿਸੰਕ ਬਖਾਨੀਐ ॥੧੨੬੭॥
हो जह जह चहीऐ सबद निसंक बखानीऐ ॥१२६७॥
ਜਿਥੇ ਲੋੜ ਮਨੋ, ਇਸ ਦਾ ਨਿਸੰਗ ਉਚਾਰਨ ਕਰੋ ॥੧੨੬੭॥

ਸੁਧਾ ਸਬਦ ਕੋ ਆਦਿ ਉਚਾਰਨ ਕੀਜੀਐ ॥
सुधा सबद को आदि उचारन कीजीऐ ॥
ਪਹਿਲਾ 'ਸੁਧਾ' ਸ਼ਬਦ ਦਾ ਉਚਾਰਨ ਕਰੋ।

ਨ੍ਰਿਪ ਪਦ ਤਾ ਕੇ ਅੰਤਿ ਬਾਰ ਤ੍ਰੈ ਦੀਜੀਐ ॥
नृप पद ता के अंति बार त्रै दीजीऐ ॥
(ਫਿਰ) ਉਸ ਦੇ ਅੰਤ ਉਤੇ ਤਿੰਨ ਵਾਰ 'ਨ੍ਰਿਪ' ਸ਼ਬਦ ਵਰਤੋ।

ਰਿਪੁ ਪਦ ਭਾਖਿ ਤੁਫੰਗ ਨਾਮ ਜੀਅ ਜਾਨੀਐ ॥
रिपु पद भाखि तुफंग नाम जीअ जानीऐ ॥
(ਮਗਰੋਂ) ਰਿਪੁ ਪਦ ਜੋੜ ਕੇ ਮਨ ਵਿਚ ਤੁਫੰਗ ਦਾ ਨਾਮ ਜਾਣ ਲਵੋ।

ਹੋ ਸੁਕਬਿ ਚਉਪਈ ਮਾਝ ਨਿਸੰਕ ਬਖਾਨੀਐ ॥੧੨੬੮॥
हो सुकबि चउपई माझ निसंक बखानीऐ ॥१२६८॥
(ਇਸ ਦਾ) ਸਾਰੇ ਕਵੀਓ! ਚੌਪਈ ਵਿਚ ਨਿਸੰਗ ਬਖਾਨ ਕਰੋ ॥੧੨੬੮॥

ਸਬਦ ਪਯੂਖ ਸੁ ਮੁਖ ਤੇ ਪ੍ਰਿਥਮ ਉਚਾਰੀਐ ॥
सबद पयूख सु मुख ते पृथम उचारीऐ ॥
ਪਹਿਲਾ 'ਪਯੂਖ' ਸ਼ਬਦ ਮੁਖ ਤੋਂ ਉਚਾਰਨ ਕਰੋ।

ਤੀਨ ਬਾਰ ਨ੍ਰਿਪ ਸਬਦ ਅੰਤਿ ਤਿਹ ਡਾਰੀਐ ॥
तीन बार नृप सबद अंति तिह डारीऐ ॥

(ਫਿਰ) ਤਿੰਨ ਵਾਰ 'ਨ੍ਰਿਪ' ਸ਼ਬਦ ਜੋੜੋ।

ਰਿਪੁ ਪਦ ਭਾਖਿ ਤੁਪਕ ਨਾਮ ਲਹੀਜੀਐ ॥

रिपु पद भाखि तुपक नाम लहीजीऐ ॥

(ਫਿਰ) 'ਰਿਪੁ' ਪਦ ਜੋੜ ਕੇ ਤੁਪਕ ਦੇ ਨਾਮ ਵਜੋਂ ਗ੍ਰਹਿਣ ਕਰੋ।

ਹੋ ਸੁਕਬਿ ਦੋਹਰਾ ਮਾਹਿ ਨਿਡਰ ਹੁਇ ਦੀਜੀਐ ॥੧੨੬੯॥

हो सुकबि दोहरा माहि निडर हुइ दीजीऐ ॥१२६९॥

ਇਸ ਦਾ ਕਵੀਓ! ਨਿਡਰ ਹੋ ਕੇ ਦੋਹਰਿਆਂ ਵਿਚ ਪ੍ਰਯੋਗ ਕਰੋ ॥੧੨੬੯॥

ਅਸੁਦਾ ਸਬਦ ਸੁ ਮੁਖ ਤੇ ਆਦਿ ਉਚਾਰਿ ਕੈ ॥

असुदा सबद सु मुख ते आदि उचारि कै ॥

ਪਹਿਲਾ 'ਅਸੁਦਾ' (ਅੰਮ੍ਰਿਤ) ਸ਼ਬਦ ਨੂੰ ਮੁਖ ਤੋਂ ਉਚਾਰੋ।

ਤੀਨ ਬਾਰ ਨ੍ਰਿਪ ਸਬਦ ਤਵਨ ਕੇ ਡਾਰਿ ਕੈ ॥

तीन बार नृप सबद तवन के डारि कै ॥

(ਫਿਰ) ਤਿੰਨ ਵਾਰ ਉਸ ਨਾਲ 'ਨ੍ਰਿਪ' ਸ਼ਬਦ ਜੋੜੋ।

ਰਿਪੁ ਕਹਿ ਨਾਮ ਤੁਪਕ ਕੇ ਚਤੁਰ ਬਿਚਾਰੀਐ ॥

रिपु कहि नाम तुपक के चतुर बिचारीऐ ॥

ਫਿਰ 'ਰਿਪੁ' ਕਹਿ ਕੇ ਤੁਪਕ ਦਾ ਨਾਮ ਵਿਚਾਰੋ।

ਹੋ ਛੰਦ ਸੋਰਠਾ ਮਾਹਿ ਨਿਸੰਕ ਉਚਾਰੀਐ ॥੧੨੭੦॥

हो छंद सोरठा माहि निसंक उचारीऐ ॥१२७०॥

(ਇਸ ਦਾ) ਛੰਦ ਅਤੇ ਸੋਰਠਾ ਵਿਚ ਨਿਸੰਗ ਉਚਾਰਨ ਕਰੋ ॥੧੨੭੦॥

ਪ੍ਰਿਥਮ ਪ੍ਰਾਣਦਾ ਪਦ ਕੋ ਸੁਕਬਿ ਬਖਾਨੀਐ ॥

पृथम प्राणदा पद को सुकबि बखानीऐ ॥

ਪਹਿਲਾ 'ਪ੍ਰਾਣਦਾ' (ਅੰਮ੍ਰਿਤ) ਨੂੰ ਕਵੀਓ! ਕਥਨ ਕਰੋ।

ਚਾਰ ਬਾਰ ਨ੍ਰਿਪ ਸਬਦ ਤਵਨ ਕੇ ਠਾਨੀਐ ॥

चार बार नृप सबद तवन के ठानीऐ ॥

ਉਸ ਨਾਲ ਚਾਰ ਵਾਰ 'ਨ੍ਰਿਪ' ਸ਼ਬਦ ਨੂੰ ਜੋੜੋ।

ਅਰਿ ਕਹਿ ਨਾਮ ਤੁਪਕ ਕੇ ਹ੍ਰਿਦੈ ਪਛਾਨੀਐ ॥

अरि कहि नाम तुपक के हृदै पछानीऐ ॥

(ਫਿਰ) 'ਅਰਿ' ਕਹਿ ਕੇ ਹਿਰਦੇ ਵਿਚ ਤੁਪਕ ਦਾ ਨਾਮ ਸਮਝੋ।

ਹੋ ਸੁਧਨਿ ਸਵੈਯਾ ਭੀਤਰ ਨਿਡਰ ਬਖਾਨੀਐ ॥੧੨੭੧॥

हो सुधनि सवैया भीतर निडर बखानीऐ ॥१२७१॥

(ਫਿਰ) ਸਵੈਯੇ ਵਿਚ ਨਿਡਰ ਹੋ ਕੇ ਕਹਿਣ ਦਾ ਚੇਤਾ ਰਖੋ ॥੧੨੭੧॥

ਜੀਵਦਤ ਪਦ ਪ੍ਰਿਥਮ ਉਚਾਰਨ ਕੀਜੀਐ ॥

जीवदत पद प्रिथम उचारन कीजीऐ ॥

ਪਹਿਲਾ 'ਜੀਵਦਤ' (ਅੰਮ੍ਰਿਤ) ਪਦ ਦਾ ਉਚਾਰਨ ਕਰੋ।

ਚਾਰ ਬਾਰ ਨ੍ਰਿਪ ਸਬਦਹਿ ਅੰਤਿ ਭਣੀਜੀਐ ॥

चार बार नृप सबदहि अंति भणीजीऐ ॥

(ਉਸ ਦੇ) ਅੰਤ ਉਤੇ ਚਾਰ ਵਾਰ 'ਨ੍ਰਿਪ' ਸ਼ਬਦ ਕਥਨ ਕਰੋ।

ਅਰਿ ਕਹਿ ਨਾਮ ਤੁਪਕ ਕੇ ਹ੍ਰਿਦੇ ਪਛਾਨ ਲੈ ॥

अरि कहि नाम तुपक के हृदे पछान लै ॥

(ਫਿਰ) ਅਰਿ ਕਹਿ ਕੇ ਤੁਪਕ ਦਾ ਨਾਮ ਹਿਰਦੇ ਵਿਚ ਪਛਾਣ ਲਵੋ।

ਹੋ ਕਹੀ ਹਮਾਰੀ ਆਜ ਹ੍ਰਿਦੇ ਪਹਿਚਾਨ ਲੈ ॥੧੨੭੨॥

हो कही हमारी आज हृदे पहिचान लै ॥१२७२॥

ਮੇਰੀ ਕਹੀ ਗੱਲ ਅਜ ਹਿਰਦੇ ਵਿਚ ਧਾਰਨ ਕਰ ਲਵੋ ॥੧੨੭੨॥

ਚੌਪਈ ॥

चौपई ॥

ਚੌਪਈ:

ਬਪੁਦਾ ਪਦ ਕੋ ਪ੍ਰਿਥਮ ਉਚਾਰਹੁ ॥

बपुदा पद को प्रिथम उचारहु ॥

ਪਹਿਲਾ 'ਬਪੁਦਾ' (ਅੰਮ੍ਰਿਤ) ਪਦ ਨੂੰ ਉਚਾਰੋ।

ਚਾਰ ਬਾਰ ਨਾਇਕ ਪਦ ਡਾਰਹੁ ॥

चार बार नाइक पद डारहु ॥

(ਫਿਰ) ਚਾਰ ਵਾਰ 'ਨਾਇਕ' ਪਦ ਨੂੰ ਜੋੜੋ।

ਸਤ੍ਰੁ ਸਬਦ ਕੇ ਬਹੁਰਿ ਭਣਿਜੈ ॥

सत्रु सबद के बहुरि भणिजै ॥

ਮਗਰੋਂ 'ਸਤ੍ਰੁ' ਸ਼ਬਦ ਨੂੰ ਕਥਨ ਕਰੋ।

ਨਾਮ ਤੁਪਕ ਸਭ ਲਹਿ ਲਿਜੈ ॥੧੨੭੩॥

नाम तुपक सभ लहि लिजै ॥१२७३॥

ਸਭ (ਇਸ ਨੂੰ) ਤੁਪਕ ਦਾ ਨਾਮ ਸਮਝ ਲਵੋ ॥੧੨੭੩॥

ਬਹੁਰਿ ਦੇਹਦਾ ਸਬਦ ਬਖਾਨੋ ॥

बहुरि देहदा सबद बखानो ॥

ਮਗਰੋਂ 'ਦੇਹਦਾ' (ਅੰਮ੍ਰਿਤ) ਸ਼ਬਦ ਕਥਨ ਕਰੋ।

ਚਾਰ ਬਾਰ ਪਤਿ ਸਬਦ ਪ੍ਰਮਾਨੋ ॥

चार बार पति सबद प्रमानो ॥

(ਫਿਰ) ਚਾਰ ਵਾਰ 'ਪਤਿ' ਸ਼ਬਦ ਜੋੜੋ।

ਅਰਿ ਕਹਿ ਨਾਮ ਤੁਪਕ ਕੇ ਲਹੀਐ ॥

अरि कहि नाम तुपक के लहीऐ ॥

(ਫਿਰ) 'ਅਰਿ' ਪਦ ਕਹਿ ਕੇ ਤੁਪਕ ਦਾ ਨਾਮ ਲਵੋ।

ਝੂਲਾ ਛੰਦ ਬੀਚਿ ਹਸਿ ਕਹੀਐ ॥੧੨੭੪॥

झूला छंद बीचि हसि कहीऐ ॥१२७४॥

(ਇਸ ਨੂੰ) ਝੂਲਾ ਛੰਦ ਵਿਚ ਪ੍ਰਸੰਨਤਾ ਪੂਰਵਕ ਕਹੋ ॥੧੨੭੪॥

ਪ੍ਰਾਣਦਤ ਪਦ ਪ੍ਰਿਥਮ ਭਣੀਜੈ ॥

प्राणदत पद प्रिथम भणीजै ॥

ਪਹਿਲਾ 'ਪ੍ਰਾਣਦਤ' (ਅੰਮ੍ਰਿਤ) ਸ਼ਬਦ ਨੂੰ ਕਥਨ ਕਰੋ।

ਚਾਰ ਬਾਰ ਨ੍ਰਿਪ ਸਬਦ ਧਰੀਜੈ ॥

चार बार न्रिप सबद धरीजै ॥

(ਫਿਰ) ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ।

ਅਰਿ ਪਦ ਤਾ ਕੇ ਅੰਤਿ ਬਖਾਨਹੁ ॥

अरि पद ता के अंति बखानहु ॥

ਉਸ ਦੇ ਅੰਤ ਵਿਚ 'ਅਰਿ' ਸ਼ਬਦ ਕਹੋ।

ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੧੨੭੫॥

सभ स्री नाम तुपक के जानहु ॥१२७५॥

(ਇਸ ਨੂੰ) ਸਭ ਤੁਪਕ ਦੇ ਨਾਮ ਵਜੋਂ ਸਮਝੋ ॥੧੨੭੫॥

ਅੜਿਲ ॥

अड़िल ॥

ਅੜਿਲ:

ਜਰਾ ਸਬਦ ਕਹੁ ਮੁਖ ਸੋ ਆਦਿ ਬਖਾਨੀਐ ॥

जरा सबद कहु मुख सो आदि बखानीऐ ॥

ਪਹਿਲਾ 'ਜਰਾ' ਸ਼ਬਦ ਨੂੰ ਮੁਖ ਤੋਂ ਕਥਨ ਕਰੋ।

ਰਿਪੁ ਕਹਿ ਨ੍ਰਿਪ ਪਦ ਬਾਰ ਚਾਰ ਫੁਨ ਠਾਨੀਐ ॥
रिपु कहि नृप पद बार चार फुन ठानीऐ ॥
ਫਿਰ 'ਰਿਪੁ' ਕਹਿ ਕੇ 'ਨ੍ਰਿਪ' ਸ਼ਬਦ ਦੀ ਚਾਰ ਵਾਰ ਵਰਤੋਂ ਕਰੋ।

ਸਤ੍ਰੁ ਸਬਦ ਕੋ ਤਾ ਕੇ ਅੰਤਿ ਬਖਾਨਿ ਕੈ ॥
सत्रु सबद को ता के अंति बखानि कै ॥
ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਨੂੰ ਕਹੋ।

ਹੋ ਸਕਲ ਤੁਪਕ ਕੇ ਨਾਮ ਲੀਜੀਐ ਜਾਨਿ ਕੈ ॥੧੨੭੬॥
हो सकल तुपक के नाम लीजीऐ जानि कै ॥१२७६॥
(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ ॥੧੨੭੬॥

ਪ੍ਰਿਥਮ ਬ੍ਰਿਧਤਾ ਸਬਦ ਉਚਾਰਨ ਕੀਜੀਐ ॥
प्रिथम ब्रिधता सबद उचारन कीजीऐ ॥
ਪਹਿਲਾ 'ਬ੍ਰਿਧਤਾ' ਸ਼ਬਦ ਦਾ ਉਚਾਰਨ ਕਰੋ।

ਸਤ੍ਰੁ ਸਬਦ ਕੋ ਤਾ ਕੇ ਅੰਤਿ ਭਨੀਜੀਐ ॥
सत्रु सबद को ता के अंति भनीजीऐ ॥
ਉਸ ਦੇ ਅੰਤ ਵਿਚ 'ਸਤ੍ਰੁ' ਸ਼ਬਦ ਕਥਨ ਕਰੋ।

ਬਹੁਰਿ ਸਤ੍ਰੁ ਪਦ ਤਿਹ ਉਪਰੰਤਿ ਬਖਾਨੀਐ ॥
बहुरि सत्रु पद तिह उपरंति बखानीऐ ॥
ਉਸ ਦੇ ਉਪਰੰਤ 'ਸਤ੍ਰੁ' ਪਦ ਬਖਾਨ ਕਰੋ।

ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਜਾਨੀਐ ॥੧੨੭੭॥
हो सकल तुपक के नाम चतुर चित जानीऐ ॥१२७७॥
(ਇਸ ਨੂੰ) ਸਾਰੇ ਚਤੁਰ ਜਨ ਹਿਰਦੇ ਵਿਚ ਤੁਪਕ ਦੇ ਨਾਮ ਵਜੋਂ ਜਾਣੋ ॥੧੨੭੭॥

ਚੌਪਈ ॥

चौपई ॥

ਚੌਪਈ:

ਜਰਾ ਸਬਦ ਕਹੁ ਆਦਿ ਉਚਰੀਐ ॥

जरा सबद कहु आदि उचरीऐ ॥

ਜਰਾ' ਸ਼ਬਦ ਨੂੰ ਪਹਿਲਾ ਉਚਾਰੋ।

ਹਰਿ ਪਦ ਅੰਤਿ ਤਵਨ ਕੇ ਧਰੀਐ ॥

हरि पद अंति तवन के धरीऐ ॥

ਉਸ ਦੇ ਅੰਤ ਉਤੇ 'ਹਰਿ' ਪਦ ਜੋੜੋ।

ਅਰਿ ਪਦ ਮੁਖ ਤੇ ਬਹੁਰਿ ਬਖਾਨੈ ॥

अरि पद मुख ते बहुरि बखानै ॥

(ਫਿਰ) ਮੁਖ ਤੋਂ 'ਅਰਿ' ਪਦ ਉਚਾਰੋ।

ਨਾਮ ਤੁਪਕ ਕੇ ਹੋਇ ਪ੍ਰਮਾਨੈ ॥੧੨੭੮॥

नाम तुपक के होइ प्रमानै ॥१२७८॥

(ਇਸ ਨੂੰ) ਤੁਪਕ ਦਾ ਨਾਮ ਸਮਝੋ ॥੧੨੭੮॥

ਅੜਿਲ ॥

अड़िल ॥

ਅੜਿਲ:

ਆਲਸ ਸਬਦ ਸੁ ਮੁਖ ਤੇ ਆਦਿ ਬਖਾਨੀਐ ॥

आलस सबद सु मुख ते आदि बखानीऐ ॥

ਆਲਸ' ਸ਼ਬਦ ਨੂੰ ਪਹਿਲਾ ਮੁਖ ਤੋਂ ਉਚਾਰੋ।

ਚਾਰ ਬਾਰ ਨ੍ਰਿਪ ਸਬਦ ਸੁ ਹਰਿ ਕਹਿ ਠਾਨੀਐ ॥

चार बार नृप सबद सु हरि कहि ठानीऐ ॥

(ਫਿਰ) ਚਾਰ ਵਾਰ 'ਨ੍ਰਿਪ' ਸ਼ਬਦ ਜੋੜ ਕੇ (ਅੰਤ ਤੇ) 'ਹਰਿ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ ॥

सकल तुपक के नाम जान जीअ लीजीऐ ॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ।

ਹੋ ਛੰਦ ਪਾਧੜੀ ਮਾਝ ਨਿਡਰ ਹੋਇ ਦੀਜੀਐ ॥੧੨੭੯॥

हो छंद पाधड़ी माझ निडर होइ दीजीऐ ॥१२७९॥

(ਇਸ ਨੂੰ) ਨਿਸੰਗ ਹੋ ਕੇ ਪਾਧੜੀ ਛੰਦ ਵਿਚ ਵਰਤੋ ॥੧੨੭੯॥

ਤਰੁਨ ਦੰਤ ਪਦ ਮੁਖ ਤੇ ਆਦਿ ਬਖਾਨੀਐ ॥

तरुन दंत पद मुख ते आदि बखानीऐ ॥

ਪਹਿਲਾ 'ਤਰੁਨ ਦੰਤ' (ਜਵਾਨੀ ਨੂੰ ਦੰਦਣ ਵਾਲਾ ਬੁਢਾਪਾ) ਸ਼ਬਦ ਮੁਖ ਤੋਂ ਕਹੋ।

ਅਰਿ ਕਹਿ ਨ੍ਰਿਪ ਪਦ ਬਾਰ ਚਾਰ ਪੁਨਿ ਠਾਨੀਐ ॥

अरि कहि नृप पद बार चार पुनि ठानीऐ ॥

ਫਿਰ 'ਅਰਿ' ਪਦ ਕਹਿ ਕੇ ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ।

ਅਰਿ ਕਹਿ ਨਾਮ ਤੁਪਕ ਕੇ ਹ੍ਰਿਦੈ ਬਖਾਨੀਅਹਿ ॥

अरि कहि नाम तुपक के हृदै बखानीअहि ॥

(ਫਿਰ) 'ਅਰਿ' ਪਦ ਕਹਿ ਕੇ ਹਿਰਦੇ ਵਿਚ ਤੁਪਕ ਦਾ ਨਾਮ ਸਮਝ ਲਵੋ।

ਹੋ ਛੰਦ ਰੁਆਲਾ ਬਿਖੈ ਨਿਡਰ ਹੁਇ ਠਾਨੀਅਹਿ ॥੧੨੮੦॥

हो छंद रुआला बिखै निडर हुइ ठानीअहि ॥१२८०॥

(ਇਸ ਨੂੰ) ਰੁਆਲਾ ਛੰਦ ਵਿਚ ਨਿਡਰ ਹੋ ਕੇ ਵਰਤੋ ॥੧੨੮੦॥

ਜੋਬਨਾਤ ਅੰਤਕ ਪਦ ਪ੍ਰਿਥਮ ਉਚਾਰੀਐ ॥

जोबनात अंतक पद प्रिथम उचारीऐ ॥

ਜੋਬਨਾਤ ਅੰਤਕ' ਪਦ ਪਹਿਲਾ ਉਚਾਰੋ।

ਚਾਰ ਬਾਰ ਨ੍ਰਿਪ ਸਬਦ ਤਵਨ ਪਰ ਡਾਰੀਐ ॥

चार बार न्रिप सबद तवन पर डारीऐ ॥

(ਫਿਰ) ਚਾਰ ਵਾਰ 'ਨ੍ਰਿਪ' ਸ਼ਬਦ ਉਸ ਨਾਲ ਜੋੜੋ।

ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ ॥

अरि कहि नाम तुपक के चतुर पछानीऐ ॥

(ਫਿਰ) 'ਅਰਿ' ਕਹਿ ਕੇ ਤੁਪਕ ਦੇ ਨਾਮ ਵਜੋਂ ਪਛਾਣੋ।

ਹੋ ਛੰਦ ਚਉਪਈ ਮਾਹਿ ਨਿਸੰਕ ਬਖਾਨੀਐ ॥੧੨੮੧॥

हो छंद चउपई माहि निसंक बखानीऐ ॥१२८१॥

(ਇਸ ਨੂੰ) ਚੌਪਈ ਛੰਦ ਵਿਚ ਨਿਸੰਗ ਹੋ ਕੇ ਬਖਾਨ ਕਰੋ ॥੧੨੮੧॥

ਤਰੁਨ ਦੰਤ ਅਰਿ ਸਬਦ ਸੁ ਮੁਖ ਤੇ ਭਾਖੀਐ ॥

तरुन दंत अरि सबद सु मुख ते भाखीऐ ॥

ਪਹਿਲਾ 'ਤਰੁਨ ਦੰਤ ਅਰਿ' ਸ਼ਬਦ ਮੂੰਹ ਤੋਂ ਕਹੋ।

ਚਤੁਰ ਬਾਰਿ ਨ੍ਰਿਪ ਸਬਦ ਤਵਨ ਕੇ ਰਾਖੀਐ ॥

चतुर बारि न्रिप सबद तवन के राखीऐ ॥

(ਫਿਰ) ਉਸ ਨਾਲ ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ।

ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ ॥

सकल तुपक के नाम जान जीअ लीजीऐ ॥

(ਇਸ ਨੂੰ) ਸਭ ਤੁਪਕ ਦਾ ਨਾਮ ਮਨ ਵਿਚ ਜਾਣ ਲਵੋ।

ਹੋ ਸੁਧਨਿ ਦੋਹਰਾ ਮਾਹਿ ਨਿਡਰ ਹੁਇ ਦੀਜੀਐ ॥੧੨੮੨॥

हो सुधनि दोहरा माहि निडर हुइ दीजीऐ ॥१२८२॥

ਇਸ ਨੂੰ ਨਿਡਰ ਹੋ ਕੇ ਦੋਹਰੇ ਵਿਚ ਵਰਤਣਾ ਚੇਤੇ ਰਖੋ ॥੧੨੮੨॥

ਜੋਬਨਾਰਿ ਅਰਿ ਪਦ ਕੋ ਆਦਿ ਬਖਾਨੀਐ ॥

जोबनारि अरि पद को आदि बखानीऐ ॥

ਪਹਿਲਾ 'ਜੋਬਨਾਰਿ ਅਰਿ' ਪਦ ਨੂੰ ਬਖਾਨ ਕਰੋ।

ਚਾਰ ਬਾਰ ਨ੍ਰਿਪ ਸਬਦ ਤਵਨ ਕੇ ਠਾਨੀਐ ॥

चार बार न्रिप सबद तवन के ठानीऐ ॥

(ਫਿਰ) ਚਾਰ ਵਾਰ 'ਨ੍ਰਿਪ' ਸ਼ਬਦ ਨੂੰ ਉਸ ਨਾਲ ਜੋੜੋ।

ਸਤ੍ਰੁ ਸਬਦ ਕੋ ਅੰਤਿ ਤਵਨ ਕੇ ਭਾਖੀਐ ॥

सत्रु सबद को अंति तवन के भाखीऐ ॥

ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਕਥਨ ਕਰੋ।

ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤਿ ਰਾਖੀਐ ॥੧੨੮੩॥

हो सकल तुपक के नाम चतुर चिति राखीऐ ॥१२८३॥

(ਇਸ ਨੂੰ) ਸਭ ਸੂਝਵਾਨ ਤੁਪਕ ਦੇ ਨਾਮ ਵਜੋਂ ਜਾਣੋ ॥੧੨੮੩॥

ਚਤੁਰਥ ਅਵਸਥਾ ਅਰਿ ਪਦ ਆਦਿ ਬਖਾਨੀਐ ॥

चतुरथ अवसथा अरि पद आदि बखानीऐ ॥

ਪਹਿਲਾ 'ਚਤੁਰਥ ਅਵਸਥਾ' (ਬੁਢਾਪਾ) ਨਾਲ 'ਅਰਿ' ਸ਼ਬਦ ਬਖਾਨ ਕਰੋ।

ਚਤੁਰ ਬਾਰ ਨ੍ਰਿਪ ਸਬਦ ਤਵਨ ਕੇ ਠਾਨੀਐ ॥

चतुर बार न्रिप सबद तवन के ठानीऐ ॥

ਉਸ ਨਾਲ (ਫਿਰ) ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ।

ਸਤ੍ਰੁ ਸਬਦ ਕੋ ਅੰਤਿ ਸੁ ਬਹੁਰਿ ਬਖਾਨਿ ਕੈ ॥

सत्रु सबद को अंति सु बहुरि बखानि कै ॥

ਮਗਰੋਂ 'ਸਤ੍ਰੁ' ਸ਼ਬਦ ਨੂੰ ਅੰਤ ਵਿਚ ਕਹੋ।

ਹੋ ਸਕਲ ਤੁਪਕ ਕੇ ਨਾਮ ਲੀਜੀਐ ਜਾਨਿ ਕੈ ॥੧੨੮੪॥

हो सकल तुपक के नाम लीजीऐ जानि कै ॥१२८४॥

(ਇਸ ਨੂੰ) ਸਭ ਤੁਪਕ ਦਾ ਨਾਮ ਜਾਣ ਲਵੋ ॥੧੨੮੪॥

ਜਮਪਾਸੀ ਕੇ ਨਾਮਨ ਆਦਿ ਉਚਾਰੀਐ ॥

जमपासी के नामन आदि उचारीऐ ॥

ਪਹਿਲਾ 'ਜਮਪਾਸੀ' ਦੇ ਨਾਵਾ ਨੂੰ ਉਚਾਰੋ।

ਹਰਿ ਕਹਿ ਨ੍ਰਿਪ ਪਦ ਬਾਰ ਚਾਰ ਫੁਨਿ ਡਾਰੀਐ ॥

हरि कहि न्रिप पद बार चार फुनि डारीऐ ॥

(ਫਿਰ) 'ਹਰਿ' ਪਦ ਕਹਿ ਕੇ ਮਗਰੋਂ ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ।

ਸੁਕਬਿ ਤੁਪਕ ਕੇ ਨਾਮ ਭਾਖ ਅਰਿ ਲੀਜੀਐ ॥

सुकबि तुपक के नाम भाख अरि लीजीऐ ॥

(ਅੰਤ ਉਤੇ) ਕਵੀਓ! 'ਅਰਿ' ਸ਼ਬਦ ਲਗਾ ਕੇ ਤੁਪਕ ਦੇ ਨਾਮ ਕਥਨ ਕਰ ਲਵੋ।

ਹੋ ਸੁਧਨਿ ਸਵੈਯਾ ਮਾਝ ਨਿਡਰ ਹੁਇ ਦੀਜੀਐ ॥੧੨੮੫॥

हो सुधनि सवैया माझ निडर हुइ दीजीऐ ॥१२८५॥

(ਇਨ੍ਹਾ ਨੂੰ) ਸਵੈਯੇ ਵਿਚ ਨਿਸੰਗ ਹੋ ਕੇ ਵਰਤਣ ਦਾ ਚੇਤਾ ਰਖੋ ॥੧੨੮੫॥

ਅਰਬਲਾਰਿ ਅਰਿ ਆਦਿ ਉਚਾਰਨ ਕੀਜੀਐ ॥

अरबलारि अरि आदि उचारन कीजीऐ ॥

ਪਹਿਲਾ 'ਅਰਬਲਾਰਿ (ਉਮਰ-ਵੈਰੀ, ਮ੍ਰਿਤੂ) ਅਰਿ' ਦਾ ਉਚਾਰਨ ਕਰੋ।

ਚਾਰ ਬਾਰ ਪਤਿ ਸਬਦ ਤਵਨ ਕੇ ਦੀਜੀਐ ॥

चार बार पति सबद तवन के दीजीऐ ॥

ਫਿਰ ਚਾਰ ਵਾਰ 'ਪਤਿ' ਪਦ ਜੋੜੋ।

ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਅਹਿ ॥

सकल तुपक के नाम जान जीअ लीजीअहि ॥

(ਇਸ ਨੂੰ) ਸਭ ਹਿਰਦੇ ਵਿਚ ਤੁਪਕ ਦਾ ਨਾਮ ਸਮਝ ਲਵੋ।

ਹੋ ਛੰਦ ਕੁੰਡਰੀਆ ਮਾਹਿ ਸੰਕ ਤਜਿ ਦੀਜੀਅਹਿ ॥੧੨੮੬॥

हो छंद कुँडरीआ माहि संक तजि दीजीअहि ॥१२८६॥

(ਇਸ ਦਾ) ਕੁੰਡਲੀਆ ਛੰਦ ਵਿਚ ਨਿਸੰਗ ਪ੍ਰਯੋਗ ਕਰੋ ॥੧੨੮੬॥

ਆਰਜਾਰਿ ਅਰਿ ਆਦਿ ਉਚਾਰਨ ਕੀਜੀਐ ॥

आरजारि अरि आदि उचारन कीजीऐ ॥

ਪਹਿਲਾ 'ਆਰਜਾਰਿ (ਮੌਤ) ਅਰਿ' ਸ਼ਬਦ ਉਚਾਰੋ।

ਚਾਰ ਬਾਰ ਨ੍ਰਿਪ ਪਦ ਕੋ ਬਹੁਰਿ ਭਣੀਜੀਐ ॥

चार बार नृप पद को बहुरि भणीजीऐ ॥

ਫਿਰ ਚਾਰ ਵਾਰ 'ਨ੍ਰਿਪ' ਪਦ ਨੂੰ ਕਥਨ ਕਰੋ।

ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ ॥

अरि कहि नाम तुपक के चतुर पछानीऐ ॥

ਫਿਰ 'ਅਰਿ' ਪਦ ਜੋੜ ਕੇ ਸਿਆਣੇ ਲੋਗ ਤੁਪਕ ਦਾ ਨਾਮ ਪਛਾਣਨ।

ਹੋ ਛੰਦ ਝੂਲਨਾ ਮਾਹਿ ਨਿਸੰਕ ਬਖਾਨੀਐ ॥੧੨੮੭॥

हो छंद झूलना माहि निसंक बखानीऐ ॥१२८७॥

(ਇਸ ਨੂੰ) ਝੂਲਨਾ ਛੰਦ ਵਿਚ ਨਿਸੰਗ ਹੋ ਕੇ ਬਖਾਨ ਕਰਨ ॥੧੨੮੭॥

ਦੇਹਬਾਸੀ ਅਰਿ ਹਰਿ ਪਦ ਆਦਿ ਭਨੀਜੀਐ ॥

देहबासी अरि हरि पद आदि भनीजीऐ ॥

ਪਹਿਲਾ 'ਦੇਹਬਾਸੀ (ਜੀਵਨ) ਅਰਿ ਹਰਿ' ਪਦ ਦਾ ਕਥਨ ਕਰੋ।

ਚਾਰ ਬਾਰ ਨ੍ਰਿਪ ਸਬਦ ਸੁ ਬਹੁਰਿ ਕਹੀਜੀਐ ॥

चार बार नृप सबद सु बहुरि कहीजीऐ ॥
ਮਗਰੋਂ ਚਾਰ ਵਾਰ 'ਨ੍ਰਿਪ' ਸ਼ਬਦ ਨੂੰ ਜੋੜੋ।

ਅਰਿ ਕਹਿ ਨਾਮ ਤੁਪਕ ਕੇ ਚਤੁਰ ਬਿਚਾਰੀਐ ॥
अरि कहि नाम तुपक के चतुर बिचारीऐ ॥
(ਫਿਰ) 'ਅਰਿ' ਸ਼ਬਦ ਕਹਿ ਕੇ ਸੂਝਵਾਨ ਤੁਪਕ ਦੇ ਨਾਮ ਵਜੋਂ ਵਿਚਾਰਨ।

ਹੋ ਛੰਦ ਅੜਿਲ ਕੇ ਮਾਹਿ ਨਿਡਰ ਕਹਿ ਡਾਰੀਐ ॥੧੨੮੮॥
हो छंद अड़िल के माहि निडर कहि डारीऐ ॥१२८८॥
(ਇਸ ਦਾ) ਅੜਿਲ ਛੰਦ ਵਿਚ ਨਿਝਕ ਹੋ ਕੇ ਪ੍ਰਯੋਗ ਕਰਨ ॥੧੨੮੮॥

ਬਪੁਬਾਸੀ ਅਰਿ ਅਰਿ ਸਬਦਾਦਿ ਬਖਾਨੀਐ ॥
बपुबासी अरि अरि सबदादि बखानीऐ ॥
ਪਹਿਲਾ 'ਬਪੁਬਾਸੀ' (ਜੀਵਨ) ਅਰਿ ਅਰਿ' ਸ਼ਬਦ ਕਥਨ ਕਰੋ।

ਚਾਰ ਬਾਰ ਨ੍ਰਿਪ ਸਬਦ ਤਵਨ ਕੇ ਠਾਨੀਐ ॥
चार बार नृप सबद तवन के ठानीऐ ॥
ਉਸ ਨਾਲ ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ।

ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ ॥
अरि कहि नाम तुपक के चतुर पछानीऐ ॥
(ਫਿਰ) 'ਅਰਿ' ਕਹਿ ਕੇ ਤੁਪਕ ਦੇ ਨਾਮ ਵਜੋਂ ਪਛਾਣੋ।

ਹੋ ਛੰਦ ਚੰਚਰੀਆ ਮਾਹਿ ਨਿਸੰਕ ਪ੍ਰਮਾਨੀਐ ॥੧੨੮੯॥
हो छंद चंचरीआ माहि निसंक प्रमानीऐ ॥१२८९॥
(ਇਸ ਦਾ) ਚੰਚਰੀਆ ਛੰਦ ਵਿਚ ਨਿਸੰਗ ਪ੍ਰਯੋਗ ਕਰੋ ॥੧੨੮੯॥

ਤਨਬਾਸੀ ਅਰ ਹਰਿ ਕੋ ਆਦਿ ਬਖਾਨਿ ਕੈ ॥
तनबासी अर हरि को आदि बखानि कै ॥

ਪਹਿਲਾ 'ਤਨਬਾਸੀ (ਜੀਵਨ) ਅਰਿ ਹਰਿ' ਸ਼ਬਦ ਦਾ ਬਖਾਨ ਕਰੋ।

ਚਾਰ ਬਾਰ ਨ੍ਰਿਪ ਸਬਦ ਤਵਨ ਕੇ ਠਾਨਿ ਨੈ ॥
चार बार नृप सबद तवन के ठानि नै ॥
(ਫਿਰ) ਚਾਰ ਵਾਰ 'ਨ੍ਰਿਪ' ਸ਼ਬਦ ਨੂੰ ਜੋੜੋ।

ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ ॥
अरि कहि नाम तुपक के चतुर पछानीऐ ॥
(ਮਗਰੋਂ) 'ਅਰਿ' ਕਹਿ ਕੇ ਸੂਝਵਾਨੋ! ਤੁਪਕ ਦੇ ਨਾਮ ਵਜੋਂ ਪਛਾਣੋ।

ਹੋ ਕਰਹੁ ਉਚਾਰਨ ਤਹਾ ਜਹਾ ਜੀਅ ਜਾਨੀਐ ॥੧੨੯੦॥
हो करहु उचारन तहा जहा जीअ जानीऐ ॥१२९०॥
ਜਿਥੇ ਜੀ ਕਰੇ, ਉਥੇ (ਇਸ ਦਾ) ਉਚਾਰਨ ਕਰੋ ॥੧੨੯੦॥

ਅਸੁਰ ਸਬਦ ਕੋ ਆਦਿ ਉਚਾਰਨ ਕੀਜੀਐ ॥
असुर सबद को आदि उचारन कीजीऐ ॥
ਪਹਿਲਾ 'ਅਸੁਰ' ਸ਼ਬਦ ਦਾ ਉਚਾਰਨ ਕਰੋ।

ਪਿਤ ਕਹਿ ਨ੍ਰਿਪ ਪਦ ਅੰਤਿ ਤਵਨ ਕੇ ਦੀਜੀਐ ॥
पित कहि नृप पद अंति तवन के दीजीऐ ॥
ਫਿਰ 'ਪਿਤ' ਕਹਿ ਕੇ ਉਸ ਦੇ ਅੰਤ ਉਤੇ 'ਨ੍ਰਿਪ' ਸ਼ਬਦ ਜੋੜੋ।

ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ ॥
अरि कहि नाम तुपक के चतुर पछानीऐ ॥
(ਇਸ ਨਾਲ) 'ਅਰਿ' ਸ਼ਬਦ ਕਹਿ ਕੇ ਤੁਪਕ ਦੇ ਨਾਮ ਵਜੋਂ ਸੂਝਵਾਨ ਪਛਾਣ ਕਰਨ।

ਹੋ ਨਿਡਰ ਬਖਾਨੋ ਤਹਾ ਜਹਾ ਜੀਅ ਜਾਨੀਐ ॥੧੨੯੧॥
हो निडर बखानो तहा जहा जीअ जानीऐ ॥१२९१॥
ਜਿਥੇ ਜੀ ਕਰੇ, ਨਿਸੰਗ ਹੋ ਕੇ ਕਥਨ ਕਰਨ ॥੧੨੯੧॥

ਰਾਛਸਾਰਿ ਪਦ ਮੁਖ ਤੇ ਆਦਿ ਬਖਾਨੀਅਹੁ ॥

राछसारि पद मुख ते आदि बखानीअहु ॥

ਪਹਿਲਾ 'ਰਾਛਸਾਰਿ' ਸ਼ਬਦ ਮੁਖ ਤੋਂ ਕਹੋ।

ਚਾਰ ਬਾਰ ਪਤਿ ਸਬਦ ਤਵਨ ਕੇ ਠਾਨੀਅਹੁ ॥

चार बार पति सबद तवन के ठानीअहु ॥

(ਫਿਰ) ਚਾਰ ਵਾਰ 'ਪਤਿ' ਸ਼ਬਦ ਉਸ ਨਾਲ ਜੋੜੋ।

ਅਰਿ ਕਹਿ ਨਾਮ ਤੁਪਕ ਕੇ ਚਿਤ ਮੈ ਜਾਨ ਲੈ ॥

अरि कहि नाम तुपक के चित मै जान लै ॥

(ਫਿਰ) 'ਅਰਿ' ਸ਼ਬਦ ਕਹਿ ਕੇ ਤੁਪਕ ਦੇ ਨਾਮ ਵਜੋਂ ਹਿਰਦੇ ਵਿਚ ਜਾਣ ਲਵੋ।

ਹੋ ਜੋ ਪੂਛੈ ਤੁਹਿ ਆਇ ਨਿਸੰਕ ਬਤਾਇ ਦੈ ॥੧੨੯੨॥

हो जो पूछै तुहि आइ निसंक बताइ दै ॥१२९२॥

ਜੇ ਕੋਈ ਤੁਹਾਨੂੰ ਪੁਛੇ, ਤਾ ਨਿਸੰਗ ਹੋ ਕੇ ਦਸ ਦਿਓ ॥੧੨੯੨॥

ਦਾਨਵਾਰਿ ਪਦ ਮੁਖ ਤੇ ਸੁਘਰਿ ਪ੍ਰਿਥਮ ਉਚਰਿ ॥

दानवारि पद मुख ते सुघरि प्रिथम उचरि ॥

ਪਹਿਲਾ 'ਦਾਨਵਾਰਿ' (ਦਾਨਵ ਦਾ ਵੈਰੀ) ਪਦ ਮੁਖ ਤੋਂ ਉਚਾਰੋ।

ਚਾਰ ਬਾਰ ਨ੍ਰਿਪ ਸਬਦ ਤਵਨ ਕੇ ਅੰਤਿ ਧਰੁ ॥

चार बार न्रिप सबद तवन के अंति धरु ॥

ਉਸ ਦੇ ਅੰਤ ਵਿਚ ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ।

ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨ ਲੈ ॥

अरि कहि नाम तुपक के चतुर पछान लै ॥

(ਫਿਰ) 'ਅਰਿ' ਪਦ ਕਹਿ ਕੇ ਤੁਪਕ ਦੇ ਨਾਮ ਵਜੋਂ ਪਛਾਣੋ।

ਹੋ ਸੁਕਬਿ ਸਭਾ ਕੇ ਮਾਝ ਨਿਡਰ ਹੁਇ ਰਾਖ ਦੈ ॥੧੨੯੩॥

हो सुकबि सभा के माझ निडर हुइ राख दै ॥१२९३॥

(ਇਸ ਦਾ) ਕਵੀਆਂ ਦੀ ਸਭਾ ਵਿਚ ਨਿਸੰਗ ਹੋ ਕੇ ਪ੍ਰਯੋਗ ਕਰੋ ॥੧੨੯੩॥

ਅਮਰਾਰਦਨ ਅਰਿ ਆਦਿ ਸੁਕਬਿ ਉਚਾਰਿ ਕੈ ॥

अमरारदन अरि आदि सुकबि उचारि कै ॥

ਪਹਿਲਾ 'ਅਮਰਾਰਦਨ (ਦੈਂਤ) ਅਰਿ' ਸ਼ਬਦ ਕਵੀਓ! ਉਚਾਰਨ ਕਰੋ।

ਤੀਨ ਬਾਰ ਨ੍ਰਿਪ ਸਬਦ ਅੰਤਿ ਤਿਹ ਡਾਰਿ ਕੈ ॥

तीन बार नृप सबद अंति तिह डारि कै ॥

ਉਸ ਦੇ ਅੰਤ ਉਤੇ ਤਿੰਨ ਵਾਰ 'ਨ੍ਰਿਪ' ਸ਼ਬਦ ਰਖੋ।

ਅਰਿ ਕਹਿ ਨਾਮ ਤੁਪਕ ਕੇ ਸਕਲ ਸੁਧਾਰ ਲੈ ॥

अरि कहि नाम तुपक के सकल सुधार लै ॥

(ਫਿਰ) 'ਅਰਿ' ਪਦ ਕਹਿ ਕੇ ਤੁਪਕ ਦਾ ਨਾਮ ਵਿਚਾਰੋ।

ਹੋ ਪੜ੍ਯੋ ਚਹਤ ਤਿਹ ਨਰ ਕੋ ਤੁਰਤ ਸਿਖਾਇ ਲੈ ॥੧੨੯੪॥

हो पड़्यो चहत तिह नर को तुरत सिखाइ लै ॥१२९४॥

ਜੇ ਕੋਈ ਪੜ੍ਹਨਾ ਚਾਹੇ, ਉਸ ਪੁਰਸ਼ ਨੂੰ ਤੁਰੰਤ ਸਿਖਾ ਦਿਓ ॥੧੨੯੪॥

ਸਕ੍ਰ ਸਬਦ ਕਹੁ ਆਦਿ ਉਚਾਰਨ ਕੀਜੀਐ ॥

सक्र सबद कहु आदि उचारन कीजीऐ ॥

ਪਹਿਲਾ 'ਸਕ੍ਰ' (ਇੰਦਰ) ਸ਼ਬਦ ਦਾ ਉਚਾਰਨ ਕਰੋ।

ਅਰਿ ਅਰਿ ਕਹਿ ਪਤਿ ਚਾਰ ਬਾਰ ਪਦ ਦੀਜੀਐ ॥

अरि अरि कहि पति चार बार पद दीजीऐ ॥

ਫਿਰ 'ਅਰਿ' 'ਅਰਿ' ਕਹਿ ਕੇ ਚਾਰ ਵਾਰ 'ਪਤਿ' ਸ਼ਬਦ ਜੋੜੋ।

ਸਤ੍ਰੁ ਸਬਦ ਕਹੁ ਤਾ ਕੇ ਅੰਤਿ ਬਖਾਨੀਐ ॥

सत्रु सबद कहु ता के अंति बखानीऐ ॥
ਉਸ ਦੇ ਅੰਤ ਉਤੇ 'ਸਤ੍ਰ' ਸ਼ਬਦ ਕਥਨ ਕਰੋ।

ਹੋ ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ ॥੧੨੯੫॥
हो सकल तुपक के नाम चतुर जीअ जानीऐ ॥१२९५॥
(ਇਸ ਨੂੰ) ਸਭ ਵਿਚਾਰਵਾਨੋ! ਤੁਪਕ ਦੇ ਨਾਮ ਵਜੋਂ ਮਨ ਵਿਚ ਜਾਣੋ ॥੧੨੯੫॥

ਸਤ ਕ੍ਰਿਤ ਅਰਿ ਅਰਿ ਆਦਿ ਉਚਾਰਨ ਕੀਜੀਐ ॥
सत कृत अरि अरि आदि उचारन कीजीऐ ॥
ਪਹਿਲਾ 'ਸਤ ਕ੍ਰਿਤ (ਇੰਦਰ) ਅਰਿ ਅਰਿ' ਪਦ ਉਚਾਰਨ ਕਰੋ।

ਚਾਰ ਬਾਰ ਨ੍ਰਿਪ ਸਬਦ ਤਵਨ ਕੇ ਦੀਜੀਐ ॥
चार बार नृप सबद तवन के दीजीऐ ॥
ਉਸ ਵਿਚ ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ।

ਸਤ੍ਰ ਸਬਦ ਕੋ ਤਾ ਕੇ ਅੰਤਿ ਬਖਾਨਿ ਕੈ ॥
सत्रु सबद को ता के अंति बखानि कै ॥
ਉਸ ਦੇ ਅੰਤ ਵਿਚ 'ਸਤ੍ਰ' ਸ਼ਬਦ ਬਖਾਨ ਕਰੋ।

ਹੋ ਸਕਲ ਤੁਪਕ ਕੇ ਨਾਮ ਲੀਜੀਅਹੁ ਜਾਨਿ ਕੈ ॥੧੨੯੬॥
हो सकल तुपक के नाम लीजीअहु जानि कै ॥१२९६॥
(ਇਸ ਨੂੰ) ਸਭ ਤੁਪਕ ਦੇ ਨਾਮ ਵਜੋਂ ਸਮਝ ਲਵੋ ॥੧੨੯੬॥

ਸਚੀਪਤਿਰਿ ਅਰਿ ਆਦਿ ਸਬਦ ਕਹੁ ਭਾਖੀਐ ॥
सचीपतिरि अरि आदि सबद कहु भाखीऐ ॥
ਪਹਿਲਾ 'ਸਚੀ ਪਤਿਰਿ (ਇੰਦਰ ਦੇ ਵੈਰੀ ਦੈਂਤ) ਅਰਿ' ਸ਼ਬਦ ਨੂੰ ਕਥਨ ਕਰੋ।

ਚਾਰ ਬਾਰ ਨ੍ਰਿਪ ਸਬਦ ਤਵਨ ਕੇ ਰਾਖੀਐ ॥
चार बार नृप सबद तवन के राखीऐ ॥

ਉਸ ਨਾਲ ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ।

ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ ॥

अरि कहि नाम तुपक के चतुर पछानीऐ ॥

ਫਿਰ 'ਅਰਿ' ਕਹਿ ਕੇ ਤੁਪਕ ਦੇ ਨਾਮ ਵਜੋਂ ਚਤਰੋ! ਪਛਾਣੋ।

ਹੋ ਛੰਦ ਝੂਲਨਾ ਮਾਝ ਨਿਸੰਕ ਬਖਾਨੀਐ ॥੧੨੯੭॥

हो छंद झूलना माझ निसंक बखानीऐ ॥१२९७॥

(ਇਸ ਦਾ) ਝੂਲਨਾ ਛੰਦ ਵਿਚ ਨਿਸੰਗ ਬਖਾਨ ਕਰੋ ॥੧੨੯੭॥

ਸਕ੍ਰਰਦਨ ਅਰਿ ਰਿਪੁ ਪਦ ਆਦਿ ਬਖਾਨਿ ਕੈ ॥

सक्ररदन अरि रिपु पद आदि बखानि कै ॥

ਪਹਿਲਾ 'ਸਕ੍ਰਰਦਨ ਅਰਿ ਰਿਪੁ' ਪਦ ਨੂੰ ਕਥਨ ਕਰੋ।

ਤੀਨ ਬਾਰ ਨ੍ਰਿਪ ਪਦ ਕਹੁ ਬਹੁਰਿ ਪ੍ਰਮਾਨਿ ਕੈ ॥

तीन बार नृप पद कहु बहुरि प्रमानि कै ॥

ਮਗਰੋਂ ਤਿੰਨ ਵਾਰ 'ਨ੍ਰਿਪ' ਸ਼ਬਦ ਨੂੰ ਜੋੜੋ।

ਸਤ੍ਰੁ ਸਬਦ ਕਹਿ ਨਾਮ ਤੁਪਕ ਕੇ ਜਾਨੀਐ ॥

सत्रु सबद कहि नाम तुपक के जानीऐ ॥

(ਫਿਰ) 'ਸਤ੍ਰੁ' ਸ਼ਬਦ ਕਹਿ ਕੇ ਤੁਪਕ ਦੇ ਨਾਮ ਵਜੋਂ ਸਮਝੋ।

ਹੋ ਝੂਲਾ ਛੰਦਨ ਮਾਝ ਨਿਸੰਕ ਬਖਾਨੀਐ ॥੧੨੯੮॥

हो झूला छंदन माझ निसंक बखानीऐ ॥१२९८॥

(ਇਸ ਨੂੰ) ਝੂਲਾ ਛੰਦਾ ਵਿਚ ਨਿਸੰਗ ਹੋ ਕੇ ਬਖਾਨ ਕਰੋ ॥੧੨੯੮॥

ਆਦਿ ਸਬਦ ਪੁਰਹੂਤਰਿ ਉਚਾਰਨ ਕੀਜੀਐ ॥

आदि सबद पुरहूतरि उचारन कीजीऐ ॥

ਪਹਿਲਾ 'ਪੁਰਹੂਤਰਿ' (ਇੰਦਰ ਦੇ ਵੈਰੀ ਦੈਂਤ) ਸ਼ਬਦ ਦਾ ਉਚਾਰਨ ਕਰੋ।

ਅਰਿ ਕਹਿ ਪਿਤਣੀਸ ਅਰਿ ਪਦ ਬਹੁਰਿ ਭਣੀਜੀਐ ॥

अरि कहि पितणीस अरि पद बहुरि भणीजीऐ ॥

ਫਿਰ 'ਅਰਿ' ਕਹਿ ਕੇ 'ਪਿਤਣੀਸ ਅਰਿ' ਪਦ ਨੂੰ ਮਗਰੋਂ ਬੋਲੋ।

ਸਕਲ ਤੁਪਕ ਕੇ ਨਾਮ ਚਤੁਰ ਲਹਿ ਲੀਜੀਐ ॥

सकल तुपक के नाम चतुर लहि लीजीऐ ॥

(ਇਸ ਨੂੰ) ਸਭ ਚਤੁਰ ਤੁਪਕ ਦੇ ਨਾਮ ਵਜੋਂ ਸਮਝੋ।

ਹੋ ਸੁਘਰ ਸੋਰਠਾ ਮਾਝਿ ਨਿਡਰ ਹੁਇ ਦੀਜੀਐ ॥੧੨੯੯॥

हो सुघर सोरठा माझि निडर हुइ दीजीऐ ॥१२९९॥

(ਇਸ ਦਾ) ਸੋਰਠਾ ਛੰਦ ਵਿਚ ਸੁਘੜਤਾ ਨਾਲ ਪ੍ਰਯੋਗ ਕਰੋ ॥੧੨੯੯॥

ਬਾਸਵਾਰਿ ਅਰਿ ਆਦਿ ਉਚਾਰਨ ਕੀਜੀਐ ॥

बासवारि अरि आदि उचारन कीजीऐ ॥

ਪਹਿਲਾ 'ਬਾਸਵਾਰਿ (ਇੰਦਰ ਦੇ ਵੈਰੀ ਦੈਂਤ) ਅਰਿ' ਪਦ ਦਾ ਉਚਾਰਨ ਕਰੋ।

ਪਿਤਣੀ ਇਸਣੀ ਅਰਿਣੀ ਅੰਤਿ ਭਣੀਜੀਐ ॥

पितणी इसणी अरिणी अंति भणीजीऐ ॥

(ਫਿਰ) ਅੰਤ ਉਤੇ 'ਪਿਤਣੀ ਇਸਣੀ ਅਰਿਣੀ' ਸ਼ਬਦ ਕਥਨ ਕਰੋ।

ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ ॥

सकल तुपक के नाम चतुर जीअ जानीऐ ॥

(ਇਸ ਨੂੰ) ਸਭ ਚਤੁਰ ਪੁਰਸ਼ੋ! ਤੁਪਕ ਦੇ ਨਾਮ ਵਜੋਂ ਸਮਝੋ।

ਹੋ ਛੰਦ ਦੋਹਰਾ ਮਾਹਿ ਨਿਸੰਕ ਬਖਾਨੀਐ ॥੧੩੦੦॥

हो छंद दोहरा माहि निसंक बखानीऐ ॥१३००॥

(ਇਸ ਦਾ) ਦੋਹਰਾ ਛੰਦ ਵਿਚ ਨਿਝਕ ਹੋ ਕੇ ਬਖਾਨ ਕਰੋ ॥੧੩੦੦॥

ਆਦਿ ਬ੍ਰਿਤਹਾ ਅਰਿ ਅਰਿ ਪਦਹਿ ਪ੍ਰਮਾਨਿ ਕੈ ॥

आदि बृतहा अरि अरि पदहि प्रमानि कै ॥

ਪਹਿਲਾ 'ਬ੍ਰਿਤਹਾ (ਇੰਦਰ) ਅਰਿ ਅਰਿ' ਪਦ ਨੂੰ ਪ੍ਰਮਾਣਿਤ ਕਰੋ।

ਤੀਨ ਬਾਰ ਇਸ ਸਬਦ ਤਵਨ ਕੇ ਠਾਨਿ ਕੈ ॥

तीन बार इस सबद तवन के ठानि कै ॥

ਉਸ ਵਿਚ ਤਿੰਨ ਵਾਰ 'ਇਸ' ਸ਼ਬਦ ਨੂੰ ਜੋੜੋ।

ਰਿਪੁ ਪੁਨਿ ਠਾਨ ਤੁਪਕ ਕੇ ਨਾਮ ਪਛਾਨ ਲੈ ॥

रिपु पुनि ठान तुपक के नाम पछान लै ॥

ਫਿਰ 'ਰਿਪੁ' ਪਦ ਜੋੜ ਕੇ (ਇਸ ਨੂੰ) ਤੁਪਕ ਦਾ ਨਾਮ ਸਮਝ ਲਵੋ।

ਹੋ ਪੜਿਯੋ ਚਾਹਤ ਜੋ ਨਰ ਤਿਹ ਭੇਦ ਬਤਾਇ ਦੈ ॥੧੩੦੧॥

हो पड़ियो चाहत जो नर तिह भेद बताइ दै ॥१३०१॥

ਜੋ ਪੁਰਸ਼ ਪੜ੍ਹਨਾ ਚਾਹੇ, ਉਸ ਨੂੰ ਭੇਦ ਦਸ ਦਿਓ ॥੧੩੦੧॥

ਮਘਵਾਤਕ ਅਰਿ ਆਦਿ ਸਬਦ ਕੋ ਭਾਖੀਐ ॥

मघवातक अरि आदि सबद को भाखीऐ ॥

ਪਹਿਲਾ 'ਮਘਵਾਤਕ (ਦੈਂਤ) ਅਰਿ' ਸ਼ਬਦ ਦਾ ਕਥਨ ਕਰੋ।

ਤੀਨ ਬਾਰ ਨ੍ਰਿਪ ਪਦਹਿ ਤਵਨ ਕੇ ਰਾਖੀਐ ॥

तीन बार नृप पदहि तवन के राखीऐ ॥

ਉਸ ਵਿਚ ਤਿੰਨ ਵਾਰ 'ਨ੍ਰਿਪ' ਸ਼ਬਦ ਜੋੜੋ।

ਰਿਪੁ ਕਹਿ ਨਾਮ ਤੁਪਕ ਕੇ ਸੁਘਰ ਲਹੀਜੀਐ ॥

रिपु कहि नाम तुपक के सुघर लहीजीऐ ॥

(ਫਿਰ) 'ਰਿਪੁ' ਸ਼ਬਦ ਕਹਿ ਕੇ ਤੁਪਕ ਦਾ ਨਾਮ ਵਿਦਵਾਨੋ! ਸਮਝ ਲਵੋ।

ਹੋ ਕਥਾ ਕੀਰਤਨ ਮਾਝਿ ਨਿਸੰਕ ਭਣੀਜੀਐ ॥੧੩੦੨॥

हो कथा कीरतन माझि निसंक भणीजीऐ ॥१३०२॥

(ਇਸ ਦਾ) ਕਥਾ ਕੀਰਤਨ ਵਿਚ ਖੁਲ ਕੇ ਵਰਣਨ ਕਰੋ ॥੧੩੦੨॥

ਮਾਤਲੇਸ੍ਰ ਅਰਿ ਸਬਦਹਿ ਆਦਿ ਬਖਾਨਿ ਕੈ ॥

मातलेस्र अरि सबदहि आदि बखानि कै ॥

ਪਹਿਲਾ 'ਮਾਤਲੇਸ੍ਰ (ਇੰਦਰ) ਅਰਿ' ਸ਼ਬਦ ਦਾ ਬਖਾਨ ਕਰੋ।

ਤੀਨ ਬਾਰ ਨ੍ਰਿਪ ਸਬਦ ਤਵਨ ਕੇ ਠਾਨਿ ਕੈ ॥

तीन बार नृप सबद तवन के ठानि कै ॥

(ਫਿਰ) ਉਸ ਵਿਚ ਤਿੰਨ ਵਾਰ 'ਨ੍ਰਿਪ' ਸ਼ਬਦ ਜੋੜੋ।

ਸਤ੍ਰ ਸਬਦ ਫੁਨਿ ਤਾ ਕੇ ਅੰਤਿ ਉਚਾਰੀਐ ॥

सत्रु सबद फुनि ता के अंति उचारीऐ ॥

ਮਗਰੋਂ 'ਸਤ੍ਰ' ਸ਼ਬਦ ਉਸ ਦੇ ਅੰਤ ਉਤੇ ਉਚਾਰੋ।

ਹੋ ਸਕਲ ਤੁਪਕ ਕੇ ਨਾਮ ਸੁਮਤ ਸੰਭਾਰੀਐ ॥੧੩੦੩॥

हो सकल तुपक के नाम सुमत संभारीऐ ॥१३०३॥

(ਇਸ ਨੂੰ) ਸੂਝਵਾਨ ਤੁਪਕ ਦਾ ਨਾਮ ਸਮਝੋ ॥੧੩੦੩॥

ਜਿਸਨਾਤਕ ਅੰਤਕ ਸਬਦਾਦਿ ਉਚਾਰੀਐ ॥

जिसनातक अंतक सबदादि उचारीऐ ॥

ਪਹਿਲਾ 'ਜਿਸਨਾਤਕ (ਦੈਂਤ) ਅੰਤਕ' ਸ਼ਬਦ ਉਚਾਰੋ।

ਤੀਨ ਬਾਰ ਪਦ ਰਾਜ ਤਵਨ ਕੇ ਡਾਰੀਐ ॥

तीन बार पद राज तवन के डारीऐ ॥

(ਫਿਰ) ਤਿੰਨ ਵਾਰ 'ਰਾਜ' ਸ਼ਬਦ ਉਸ ਵਿਚ ਜੋੜੋ।

ਅਰਿ ਪੁਨਿ ਤਵਨੈ ਅੰਤਿ ਸਬਦ ਕੇ ਦੀਜੀਐ ॥

अरि पुनि तवनै अंति सबद के दीजीऐ ॥

ਮਗਰੋਂ ਉਸ ਦੇ ਅੰਤ ਵਿਚ 'ਅਰਿ' ਸ਼ਬਦ ਸ਼ਾਮਲ ਕਰੋ।

ਹੋ ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ ॥੧੩੦੪॥

हो सकल तुपक के नाम सुघर लहि लीजीऐ ॥१३०४॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ ॥੧੩੦੪॥

ਪੁਰੰਦ੍ਰਾਰਿ ਅਰਿ ਆਦਿ ਸਬਦ ਕਹੁ ਭਾਖਿ ਕੈ ॥

पुरंद्रारि अरि आदि सबद कहु भाखि कै ॥

ਪਹਿਲਾ 'ਪੁਰੰਦ੍ਰਾਰਿ (ਦੈਂਤ) ਅਰਿ' ਸ਼ਬਦ ਨੂੰ ਕਥਨ ਕਰੋ।

ਤੀਨ ਬਾਰ ਨ੍ਰਿਪ ਪਦਹਿ ਅੰਤਿ ਤਿਹ ਰਾਖਿ ਕੈ ॥

तीन बार नृप पदहि अंति तिह राखि कै ॥

ਉਸ ਦੇ ਅੰਤ ਵਿਚ ਤਿੰਨ ਵਾਰ 'ਨ੍ਰਿਪ' ਸ਼ਬਦ ਨੂੰ ਜੋੜੋ।

ਬਹੁਰਿ ਸਤ੍ਰੁ ਪਦ ਅੰਤਿ ਤਵਨ ਕੇ ਦੀਜੀਐ ॥

बहुरि सत्रु पद अंति तवन के दीजीऐ ॥

ਮਗਰੋਂ ਉਸ ਦੇ ਅੰਤ ਉਤੇ 'ਸਤ੍ਰੁ' ਸਬਦ ਰਖੋ।

ਹੋ ਸੁਘਰ ਤੁਪਕ ਕੇ ਨਾਮ ਸਦਾ ਲਖਿ ਲੀਜੀਐ ॥੧੩੦੫॥

हो सुघर तुपक के नाम सदा लखि लीजीऐ ॥१३०५॥

(ਇਸ ਨੂੰ) ਸਭ ਸੂਝਵਾਨੋ! ਤੁਪਕ ਦਾ ਨਾਮ ਸਮਝ ਲਵੋ ॥੧੩੦੫॥

ਚੌਪਈ ॥

चौपई ॥

ਚੌਪਈ:

ਬਜ੍ਰਧਰਰਿ ਅਰਿ ਪਦ ਆਦਿ ਬਖਾਨਹੁ ॥

बज्रधररि अरि पद आदि बखानहु ॥

ਪਹਿਲਾ 'ਬਜ੍ਰਧਰਰਿ (ਦੈਂਤ) ਅਰਿ' ਸ਼ਬਦ ਨੂੰ ਬਖਾਨ ਕਰੋ।

ਤੀਨ ਬਾਰ ਈਸਰ ਪਦ ਠਾਨਹੁ ॥

तीन बार ईसर पद ठानहु ॥

(ਫਿਰ) ਤਿੰਨ ਵਾਰ 'ਈਸ' ਸ਼ਬਦ ਜੋੜੋ।

ਅਰਿ ਪੁਨਿ ਅੰਤਿ ਬਹੁਰਿ ਤਿਹ ਦੀਜੈ ॥

अरि पुनि अंति बहुरि तिह दीजै ॥

ਮਗਰੋਂ 'ਅਰਿ' ਪਦ ਅੰਤ ਉਤੇ ਕਹੋ।

ਸਭ ਸ੍ਰੀ ਨਾਮ ਤੁਪਕ ਲਹਿ ਲੀਜੈ ॥੧੩੦੬॥

सभ स्री नाम तुपक लहि लीजै ॥१३०६॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝੋ ॥੧੩੦੬॥

ਅੜਿਲ ॥

अड़िल ॥

ਅੜਿਲ:

ਤੁਰਾਖਾੜ ਅਰਿ ਅਰਿ ਪਦ ਆਦਿ ਉਚਾਰੀਐ ॥

तुराखाड़ अरि अरि पद आदि उचारीऐ ॥

ਪਹਿਲਾ 'ਤੁਰਾਖਾੜ (ਇੰਦਰ) ਅਰਿ ਅਰਿ' ਪਦ ਉਚਾਰੋ।

ਤੀਨ ਬਾਰ ਨ੍ਰਿਪ ਪਦਹਿ ਅੰਤਿ ਤਹਿ ਧਾਰੀਐ ॥

तीन बार न्रिप पदहि अंति तहि धारीऐ ॥

ਉਸ ਦੇ ਅੰਤ ਉਤੇ ਤਿੰਨ ਵਾਰ 'ਨ੍ਰਿਪ' ਸ਼ਬਦ ਨੂੰ ਜੋੜੋ।

ਸਤ੍ਰੁ ਬਹੁਰਿ ਪੁਨਿ ਅੰਤਿ ਤਵਨ ਕੇ ਠਾਨਿ ਕੈ ॥

सत्रु बहुरि पुनि अंति तवन के ठानि कै ॥

ਫਿਰ 'ਸਤ੍ਰੁ' ਪਦ ਉਸ ਦੇ ਅੰਤ ਉਤੇ ਰਖੋ।

ਹੋ ਸਕਲ ਤੁਪਕ ਕੇ ਨਾਮ ਲੀਜੀਅਹੁ ਜਾਨਿ ਕੈ ॥੧੩੦੭॥

हो सकल तुपक के नाम लीजीअहु जानि कै ॥१३०७॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਲਵੋ ॥੧੩੦੭॥

ਰਿਪੁ ਪਾਕਰਿ ਰਿਪੁ ਸਬਦ ਅੰਤਿ ਤਿਹ ਭਾਖੀਐ ॥

रिपु पाकरि रिपु सबद अंति तिह भाखीऐ ॥

ਪਹਿਲਾ 'ਰਿਪੁ ਪਾਕਰਿ' ਸ਼ਬਦ ਦੇ ਅੰਤ ਉਤੇ 'ਰਿਪੁ' ਸ਼ਬਦ ਕਥਨ ਕਰੋ।

ਨਾਇਕ ਪਦ ਤ੍ਰੈ ਬਾਰ ਤਵਨ ਕੇ ਰਾਖੀਐ ॥

नाइक पद त्रै बार तवन के राखीऐ ॥

ਉਸ ਵਿਚ ਤਿੰਨ ਵਾਰ 'ਨਾਇਕ' ਪਦ ਜੋੜੋ।

ਰਿਪੁ ਪੁਨਿ ਤਾ ਕੇ ਅੰਤਿ ਸੁਘਰ ਕਹਿ ਦੀਜੀਐ ॥

रिपु पुनि ता के अंति सुघर कहि दीजीऐ ॥

ਫਿਰ ਉਸ ਦੇ ਅੰਤ ਉਤੇ ਸੁਘੜੋ! 'ਰਿਪੁ' ਸ਼ਬਦ ਕਹੋ।

ਹੋ ਨਾਮ ਤੁਪਕ ਬਹੁ ਚੀਨ ਉਚਾਰਿਯੋ ਕੀਜੀਐ ॥੧੩੦੮॥

हो नाम तुपक बहु चीन उचारियो कीजीऐ ॥१३०८॥

(ਇਸ ਨੂੰ) ਸਭ ਤੁਪਕ ਦੇ ਨਾਮ ਵਜੋਂ ਉਚਾਰੋ ॥੧੩੦੮॥

ਇੰਦ੍ਰਾਤਕ ਅਰਿ ਆਦਿ ਸਬਦ ਕੋ ਭਾਖੀਐ ॥

इंद्रातक अरि आदि सबद को भाखीऐ ॥

ਪਹਿਲਾ 'ਇੰਦ੍ਰਾਤਕ (ਦੈਂਤ) ਅਰਿ' ਸ਼ਬਦ ਨੂੰ ਕਥਨ ਕਰੋ।

ਨਾਇਕ ਪਦ ਤ੍ਰੈ ਬਾਰ ਤਵਨ ਕੇ ਰਾਖੀਐ ॥

नाइक पद त्रै बार तवन के राखीऐ ॥

ਉਸ ਨਾਲ ਤਿੰਨ ਵਾਰ 'ਨਾਇਕ' ਪਦ ਨੂੰ ਜੋੜੋ।

ਸਤ੍ਰੁ ਬਹੁਰਿ ਪੁਨਿ ਤਾ ਕੇ ਅੰਤਿ ਧਰੀਜੀਐ ॥

सत्रु बहुरि पुनि ता के अंति धरीजीऐ ॥

ਉਸ ਦੇ ਅੰਤ ਉਤੇ ਮਗਰੋਂ 'ਸਤ੍ਰੁ' ਸ਼ਬਦ ਰਖੋ।

ਹੋ ਸਕਲ ਤੁਪਕ ਕੇ ਨਾਮ ਜਾਨ ਮਨ ਲੀਜੀਐ ॥੧੩੦੯॥

हो सकल तुपक के नाम जान मन लीजीऐ ॥१३०९॥

(ਇਸ ਨੂੰ) ਸਭ ਮਨ ਵਿਚ ਤੁਪਕ ਦੇ ਨਾਮ ਸਮਝ ਲਵੋ ॥੧੩੦੯॥

ਦੇਵ ਸਬਦ ਕੋ ਮੁਖ ਤੇ ਆਦਿ ਬਖਾਨੀਐ ॥

देव सबद को मुख ते आदि बखानीऐ ॥

ਦੇਵ' ਸ਼ਬਦ ਨੂੰ ਪਹਿਲਾ ਮੁਖ ਤੋਂ ਕਥਨ ਕਰੋ।

ਅਰਦਨ ਕਹਿ ਅਰਦਨ ਪਦ ਅੰਤਿ ਪ੍ਰਮਾਨੀਐ ॥

अरदन कहि अरदन पद अंति प्रमानीऐ ॥

ਅੰਤ ਉਤੇ 'ਅਰਦਨ' ਕਹਿ ਕੇ ਫਿਰ 'ਅਰਦਨ' ਸ਼ਬਦ ਜੋੜੋ।

ਤੀਨ ਬਾਰ ਪਤਿ ਸਬਦ ਤਵਨ ਕੇ ਭਾਖੀਐ ॥

तीन बार पति सबद तवन के भाखीऐ ॥

ਉਸ ਨਾਲ ਤਿੰਨ ਵਾਰ 'ਪਤਿ' ਸ਼ਬਦ ਰਖੋ।

ਹੋ ਅਰਿ ਕਹਿ ਨਾਮ ਤੁਪਕ ਕੇ ਮਨ ਲਹਿ ਰਾਖੀਐ ॥੧੩੧੦॥

हो अरि कहि नाम तुपक के मन लहि राखीऐ ॥१३१०॥

(ਇਸ ਨਾਲ) 'ਅਰਿ' ਪਦ ਕਹਿ ਕੇ ਮਨ ਵਿਚ ਤੁਪਕ ਦਾ ਨਾਮ ਸਮਝ ਲਵੋ ॥੧੩੧੦॥

ਅਮਰਾ ਅਰਦਨ ਸਬਦ ਸੁ ਮੁਖ ਤੇ ਭਾਖੀਐ ॥

अमरा अरदन सबद सु मुख ते भाखीऐ ॥

(ਪਹਿਲਾ) 'ਅਮਰਾ ਅਰਦਨ' ਸ਼ਬਦ ਮੁਖ ਤੋਂ ਕਹੋ।

ਨਾਇਕ ਪਦ ਤ੍ਰੈ ਬਾਰ ਤਵਨ ਕੇ ਰਾਖੀਐ ॥

नाइक पद त्रै बार तवन के राखीऐ ॥

ਉਸ ਨਾਲ ਤਿੰਨ ਵਾਰ 'ਨਾਇਕ' ਪਦ ਜੋੜੋ।

ਰਿਪੁ ਕਹਿ ਨਾਮ ਤੁਪਕ ਕੇ ਸੁਘਰ ਪਛਾਨੀਐ ॥

रिपु कहि नाम तुपक के सुघर पछानीऐ ॥

ਫਿਰ 'ਰਿਪੁ' ਸ਼ਬਦ ਕਹ ਕੇ ਤੁਪਕ ਦਾ ਨਾਮ ਸੂਝਵਾਨ ਪਛਾਣ ਲੈਣ।

ਹੋ ਭੇਦਾਭੇਦ ਕਬਿਤ ਕੇ ਮਾਹਿ ਬਖਾਨੀਐ ॥੧੩੧੧॥

हो भेदाभेद कबित के माहि बखानीऐ ॥१३११॥

(ਇਸ ਦਾ) ਭੇਦ ਅਭੇਦ ਤੋਂ ਮੁਕਤ ਹੋ ਕੇ ਕਬਿੱਤਾ ਵਿਚ ਕਥਨ ਕਰਨ ॥੧੩੧੧॥

ਨਿਰਜਰਾਰਿ ਅਰਦਨ ਪਦ ਪ੍ਰਿਥਮ ਉਚਾਰਿ ਕੈ ॥

निरजरारि अरदन पद प्रिथम उचारि कै ॥

ਪਹਿਲਾ 'ਨਿਰਜਰਾਰਿ (ਬੁਢੇਪੇ ਤੋਂ ਰਹਿਤ ਦੇਵਤਿਆਂ ਦੇ ਵੈਰੀ ਦੈਂਤ) ਅਰਦਨ' ਪਦ ਉਚਾਰਨ ਕਰੋ।

ਤੀਨ ਬਾਰ ਨ੍ਰਿਪ ਸਬਦ ਤਵਨ ਕੇ ਡਾਰਿ ਕੈ ॥

तीन बार न्रिप सबद तवन के डारि कै ॥

ਉਸ ਨਾਲ ਤਿੰਨ ਵਾਰ 'ਨ੍ਰਿਪ' ਸ਼ਬਦ ਜੋੜੋ।

ਅਰਿ ਕਹਿ ਨਾਮ ਤੁਪਕ ਕੇ ਸੁਘਰ ਲਹੀਜੀਐ ॥

अरि कहि नाम तुपक के सुघर लहीजीऐ ॥

(ਫਿਰ) ਅਰਿ ਪਦ ਸ਼ਾਮਲ ਕਰ ਕੇ ਸੁਘੜੋ! ਤੁਪਕ ਦਾ ਨਾਮ ਸਮਝ ਲਵੋ।

ਹੋ ਅੜਿਲ ਛੰਦ ਕੇ ਮਾਹਿ ਨਿਡਰ ਹੁਇ ਦੀਜੀਐ ॥੧੩੧੨॥

हो अड़िल छंद के माहि निडर हुइ दीजीऐ ॥१३१२॥

(ਇਸ ਨੂੰ) 'ਅੜਿਲ' ਛੰਦ ਵਿਚ ਨਿਝਕ ਹੋ ਕੇ ਵਰਤੋ ॥੧੩੧੨॥

ਬਿਬੁਧਾਤਕ ਅੰਤਕ ਸਬਦਾਦਿ ਉਚਾਰ ਕਰ ॥

बिबुधातक अंतक सबदादि उचार कर ॥

ਪਹਿਲਾ 'ਬਿਬੁਧਾਤਕ (ਦੇਵਤਿਆਂ ਦਾ ਅੰਤ ਕਰਨ ਵਾਲੇ ਦੈਂਤ) ਅੰਤਕ' ਸ਼ਬਦ ਦਾ ਉਚਾਰਨ ਕਰੋ।

ਤੀਨ ਬਾਰ ਨ੍ਰਿਪ ਸਬਦ ਤਵਨ ਕੇ ਡਾਰ ਕਰ ॥

तीन बार नृप सबद तवन के डार कर ॥

ਉਸ ਨਾਲ ਤਿੰਨ ਵਾਰ 'ਨ੍ਰਿਪ' ਸ਼ਬਦ ਜੋੜੋ।

ਰਿਪੁ ਕਹਿ ਨਾਮ ਤੁਪਕ ਕੇ ਸੁਘਰ ਬਿਚਾਰੀਐ ॥

रिपु कहि नाम तुपक के सुघर बिचारीऐ ॥

(ਫਿਰ) 'ਰਿਪੁ' ਸ਼ਬਦ ਸ਼ਾਮਲ ਕਰ ਕੇ ਸੁਝਵਾਨੋ! ਉਸ ਨੂੰ ਤੁਪਕ ਦਾ ਨਾਮ ਵਿਚਾਰੋ।

ਹੋ ਛੰਦ ਰੁਆਲਾ ਮਾਝ ਨਿਸੰਕ ਉਚਾਰੀਐ ॥੧੩੧੩॥

हो छंद रुआला माझ निसंक उचारीऐ ॥१३१३॥

(ਇਸ ਦਾ) ਰੁਆਲਾ ਛੰਦ ਵਿਚ ਨਿਸੰਗ ਉਚਾਰਨ ਕਰੋ ॥੧੩੧੩॥

ਸੁਪਰਬਾਣ ਪਰ ਅਰਿ ਪਦ ਪ੍ਰਿਥਮ ਭਣੀਜੀਐ ॥

सुपरबाण पर अरि पद पृथम भणीजीऐ ॥

ਪਹਿਲਾ 'ਸੁਪਰਬਾਣ (ਦੇਵਤਾ) ਪਰ ਅਰਿ' ਪਦ ਕਥਨ ਕਰੋ।

ਤੀਨ ਬਾਰ ਪਤਿ ਸਬਦ ਤਵਨ ਪਰ ਦੀਜੀਐ ॥

तीन बार पति सबद तवन पर दीजीऐ ॥

(ਫਿਰ) ਤਿੰਨ ਵਾਰ 'ਪਤਿ' ਸ਼ਬਦ ਜੋੜੋ।

ਅਰਿ ਪਦ ਭਾਖ ਤੁਪਕ ਕੇ ਨਾਮ ਪਛਾਨੀਅਹੁ ॥

अरि पद भाख तुपक के नाम पछानीअहु ॥

ਅਰਿ' ਪਦ ਸ਼ਾਮਲ ਕਰ ਕੇ ਤੁਪਕ ਦਾ ਨਾਮ ਪਛਾਣੋ।

ਹੋ ਛੰਦ ਚੰਚਰੀਆ ਮਾਝ ਨਿਡਰ ਹੁਐ ਠਾਨੀਅਹੁ ॥੧੩੧੪॥

हो छंद चंचरीआ माझ निडर हुऐ ठानीअहु ॥१३१४॥

(ਇਸ ਦਾ) ਚੰਚਰੀਆ ਛੰਦ ਵਿਚ ਨਿਸੰਗ ਹੋ ਕੇ ਪ੍ਰਯੋਗ ਕਰੋ ॥੧੩੧੪॥

ਪ੍ਰਿਥਮ ਸਬਦ ਤ੍ਰਿਦਵੇਸ ਉਚਾਰਨ ਕੀਜੀਐ ॥

पृथम सबद तृदवेस उचारन कीजीऐ ॥

ਪਹਿਲਾ 'ਤ੍ਰਿਦਵੇਸ' (ਇੰਦਰ) ਸ਼ਬਦ ਦਾ ਉਚਾਰਨ ਕਰੋ।

ਅਰਿ ਅਰਿ ਕਹਿ ਨ੍ਰਿਪ ਪਦ ਤ੍ਰੈ ਵਾਰ ਭਣੀਜੀਐ ॥

अरि अरि कहि नृप पद त्रै वार भणीजीऐ ॥

(ਫਿਰ) 'ਅਰਿ ਅਰਿ' ਕਹਿ ਕੇ ਤਿੰਨ ਵਾਰ 'ਨ੍ਰਿਪ' ਪਦ ਬੋਲੋ।

ਸਤ੍ਰੁ ਸਬਦ ਤਾ ਕੇ ਪੁਨਿ ਅੰਤਿ ਉਚਾਰੀਐ ॥

सत्रु सबद ता के पुनि अंति उचारीऐ ॥

ਮਗਰੋਂ ਉਸ ਦੇ ਅੰਤ ਉਤੇ 'ਸਤ੍ਰੁ' ਸ਼ਬਦ ਉਚਾਰੋ।

ਹੋ ਸਕਲ ਤੁਪਕ ਕੇ ਨਾਮ ਸੁਬੁਧਿ ਬਿਚਾਰੀਐ ॥੧੩੧੫॥

हो सकल तुपक के नाम सुबुधि बिचारीऐ ॥१३१५॥

(ਇਸ ਨੂੰ) ਸਭ ਤੁਪਕ ਦਾ ਨਾਮ ਸਮਝ ਕੇ ਵਿਚਾਰ ਕਰੋ ॥੧੩੧੫॥

ਬ੍ਰਿੰਦਾਰਕ ਅਰਿ ਅਰਿ ਸਬਦਾਦਿ ਉਚਾਰਜੈ ॥

बृंदारक अरि अरि सबदादि उचारजै ॥

ਪਹਿਲਾ 'ਬ੍ਰਿੰਦਾਰਕ (ਦੇਵਤੇ) ਅਰਿ ਅਰਿ' ਪਦ ਕਥਨ ਕਰੋ।

ਤੀਨ ਬਾਰ ਪਤਿ ਸਬਦ ਤਵਨ ਕੇ ਡਾਰਜੈ ॥

तीन बार पति सबद तवन के डारजै ॥

ਉਸ ਨਾਲ ਤਿੰਨ ਵਾਰ 'ਪਤਿ' ਸ਼ਬਦ ਜੋੜੋ।

ਸਤ੍ਰੁ ਸਬਦ ਤਾ ਕੇ ਪੁਨਿ ਅੰਤਿ ਭਨੀਜੀਐ ॥

सत्रु सबद ता के पुनि अंति भनीजीऐ ॥

ਫਿਰ 'ਸਤ੍ਰੁ' ਸ਼ਬਦ ਉਸ ਦੇ ਅੰਤ ਉਤੇ ਉਚਾਰੋ।

ਹੋ ਸਕਲ ਤੁਪਕ ਕੇ ਨਾਮ ਸੁਮਤਿ ਲਹਿ ਲੀਜੀਐ ॥੧੩੧੬॥

हो सकल तुपक के नाम सुमति लहि लीजीऐ ॥१३१६॥

(ਇਸ ਨੂੰ) ਸਭ ਬੁੱਧੀਮਾਨ ਤੁਪਕ ਦਾ ਨਾਮ ਸਮਝੋ ॥੧੩੧੬॥

ਸਭ ਬਿਵਾਨ ਕੇ ਨਾਮ ਭਾਖਿ ਗਤਿ ਭਾਖੀਐ ॥

सभ बिवान के नाम भाखि गति भाखीऐ ॥

ਬਿਵਾਨ' ਦੇ ਸਾਰੇ ਨਾਮ ਪਹਿਲਾ ਕਹਿ ਕੇ ਫਿਰ 'ਗਤਿ' ਪਦ ਕਥਨ ਕਰੋ।

ਅਰਿ ਅਰਿ ਕਹਿ ਨ੍ਰਿਪ ਚਾਰ ਬਾਰ ਪਦ ਰਾਖੀਐ ॥

अरि अरि कहि न्रिप चार बार पद राखीऐ ॥

(ਫਿਰ) 'ਅਰਿ ਅਰਿ' ਕਹਿ ਕੇ ਚਾਰ ਵਾਰ 'ਨ੍ਰਿਪ' ਪਦ ਰਖੋ।

ਬਹੁਰ ਸਤ੍ਰੁ ਪੁਨਿ ਅੰਤਿ ਤਵਨ ਕੇ ਦੀਜੀਐ ॥

बहुर सत्रु पुनि अंति तवन के दीजीऐ ॥

ਮਗਰੋਂ 'ਸਤ੍ਰੁ' ਪਦ ਉਸ ਦੇ ਨਾਲ ਜੋੜ ਦਿਓ।

ਹੋ ਸਕਲ ਤੁਪਕ ਕੇ ਨਾਮ ਸੁਮਤਿ ਲਹਿ ਲੀਜੀਐ ॥੧੩੧੭॥

हो सकल तुपक के नाम सुमति लहि लीजीऐ ॥१३१७॥

(ਇਸ ਨੂੰ) ਸਭ ਸੂਝਵਾਨੋ! ਤੁਪਕ ਦੇ ਨਾਮ ਸਮਝ ਲਵੋ ॥੧੩੧੭॥

ਆਦਿ ਅਗਨਿ ਜਿਵ ਪਦ ਕੋ ਸੁ ਪੁਨਿ ਬਖਾਨੀਐ ॥

आदि अगनि जिव पद को सु पुनि बखानीऐ ॥

ਪਹਿਲਾ 'ਅਗਨਿ' ਪਦ ਕਹੋ ਅਤੇ ਫਿਰ 'ਜਿਵ' ਪਦ ਦਾ ਕਥਨ ਕਰੋ।

ਅਰਿ ਅਰਿ ਕਹਿ ਨ੍ਰਿਪ ਚਾਰ ਬਾਰ ਪੁਨਿ ਠਾਨੀਐ ॥

अरि अरि कहि न्रिप चार बार पुनि ठानीऐ ॥

ਫਿਰ 'ਅਰਿ ਅਰਿ' ਕਹਿ ਕੇ ਚਾਰ ਵਾਰ 'ਨ੍ਰਿਪ' ਸ਼ਬਦ ਜੋੜੋ।

ਰਿਪੁ ਪਦ ਭਾਖਿ ਤੁਪਕ ਕੇ ਨਾਮ ਪਛਾਨੀਐ ॥

रिपु पद भाखि तुपक के नाम पछानीऐ ॥

(ਫਿਰ) 'ਰਿਪੁ' ਪਦ ਕਹਿ ਕੇ ਤੁਪਕ ਦੇ ਨਾਮ ਵਜੋਂ ਪਛਾਣੋ।

ਹੋ ਕਬਿਤ ਕਾਬਿ ਕੇ ਮਾਝਿ ਨਿਸੰਕ ਪ੍ਰਮਾਨੀਐ ॥੧੩੧੮॥
हो कबित काबि के माझि निसंक प्रमानीऐ ॥१३१८॥
(ਇਸ ਦਾ) ਕਬਿੱਤਾ ਜਾ ਕਾਵਿ ਵਿਚ ਨਿਸੰਗ ਹੋ ਕੇ ਪ੍ਰਯੋਗ ਕਰੋ ॥੧੩੧੮॥

ਇਤਿ ਸ੍ਰੀ ਨਾਮ ਮਾਲਾ ਪੁਰਾਣ ਸ੍ਰੀ ਤੁਪਕ ਨਾਮ ਪਾਚਵੋਂ ਧਿਆਇ ਸਮਾਪਤਮ ਸਤ ਸੁਭਮ ਸਤੁ ॥੪॥
इति स्री नाम माला पुराण स्री तुपक नाम पाचवों धिआइ समापतम सत सुभम सतु ॥४॥
ਇਥੇ ਸ੍ਰੀ ਨਾਮ ਮਾਲਾ ਪੁਰਾਣ ਦੇ ਸ੍ਰੀ ਤੁਪਕ ਨਾਮ ਵਾਲੇ ਪੰਜਵੇਂ ਅਧਿਆਇ ਦੀ ਸਮਾਪਤੀ, ਸਭ ਸ਼ੁਭ ਹੈ ॥੪॥

ੴ ਵਾਹਿਗੁਰੂ ਜੀ ਕੀ ਫਤਹਿ ॥
ੴ वाहिगुरू जी की फतहि ॥
ੴ ਵਾਹਿਗੁਰੂ ਜੀ ਕੀ ਫਤਹਿ:

ਸ੍ਰੀ ਭਗੌਤੀ ਏ ਨਮ ॥
स्री भगौती ए नम ॥
ਸ੍ਰੀ ਭਗੌਤੀ ਨੂੰ ਨਮਸਕਾਰ:

ਅਥ ਪਖ੍ਯਾਨ ਚਰਿਤ੍ਰ ਲਿਖ੍ਯਤੇ ॥
अथ पख्यान चरित्र लिख्यते ॥
ਹੁਣ ਪਾਖਿਆਨ ਚਰਿਤ੍ਰ ਲਿਖਦੇ ਹਾ:

ਪਾਤਿਸਾਹੀ ੧੦ ॥
पातिसाही १० ॥
ਪਾਤਿਸ਼ਾਹੀ ੧੦:

ਭੁਜੰਗ ਛੰਦ ॥ ਤ੍ਵਪ੍ਰਸਾਦਿ ॥
भुजंग छंद ॥ त्वप्रसादि ॥
ਭੁਜੰਗ ਛੰਦ: ਤੇਰੀ ਕ੍ਰਿਪਾ ਨਾਲ:

ਤੁਹੀ ਖੜਗਧਾਰਾ ਤੁਹੀ ਬਾਢਵਾਰੀ ॥

तुही खड़गधारा तुही बाढवारी ॥

ਤੂੰ ਹੀ ਖੜਗ ਦੀ ਧਾਰ ਅਤੇ ਤੂੰ ਹੀ ਵਢਣ ਵਾਲੀ ਤਲਵਾਰ ਹੈਂ।

ਤੁਹੀ ਤੀਰ ਤਰਵਾਰ ਕਾਤੀ ਕਟਾਰੀ ॥

तुही तीर तरवार काती कटारी ॥

ਤੂੰ ਹੀ ਤੀਰ, ਤਲਵਾਰ, ਕਾਤੀ, ਕਟਾਰੀ,

ਹਲਬੀ ਜੁਨਬੀ ਮਗਰਬੀ ਤੁਹੀ ਹੈ ॥

हलबी जुनबी मगरबी तुही है ॥

ਹਲਬੀ, ਜੁਨਬੀ, ਮਗਰਬੀ (ਆਦਿ ਇਲਾਕਿਆਂ ਦੇ ਸ਼ਸਤ੍ਰ ਅਸਤ੍ਰ) ਹੈਂ।

ਨਿਹਾਰੌ ਜਹਾ ਆਪੁ ਠਾਢੀ ਵਹੀ ਹੈ ॥੧॥

निहारौ जहा आपु ठाढी वही है ॥१॥

ਜਿਥੇ ਵੀ ਵੇਖਦਾ ਹਾ, ਉਥੇ ਹੀ (ਤੂੰ) ਆਪ ਖੜੋਤੀ ਹੋਈ ਹੈਂ ॥੧॥

ਤੁਹੀ ਜੋਗ ਮਾਯਾ ਤੁਸੀ ਬਾਕਬਾਨੀ ॥

तुही जोग माया तुसी बाकबानी ॥

ਤੂੰ ਹੀ ਜੋਗ ਮਾਇਆ, ਤੂੰ ਹੀ ਸਰਸਵਤੀ,

ਤੁਹੀ ਆਪੁ ਰੂਪਾ ਤੁਹੀ ਸ੍ਰੀ ਭਵਾਨੀ ॥

तुही आपु रूपा तुही स्री भवानी ॥

ਤੂੰ ਹੀ ਚੁਸਤ ('ਅਪੁ') ਰੂਪ ਵਾਲੀ ਅਤੇ ਤੂੰ ਹੀ ਸ੍ਰੀ ਭਵਾਨੀ ਹੈਂ।

ਤੁਹੀ ਬਿਸਨ ਤੂ ਬ੍ਰਹਮ ਤੂ ਰੁਦ੍ਰ ਰਾਜੈ ॥

तुही बिसन तू ब्रहम तू रुद्र राजै ॥

ਤੂੰ ਹੀ ਵਿਸ਼ਨੂ, ਬ੍ਰਹਮਾ ਅਤੇ ਰੁਦ੍ਰ (ਦੇ ਰੂਪ ਵਿਚ) ਸੁਭਾਇਮਾਨ ਹੈਂ।

ਤੁਹੀ ਬਿਸ੍ਵ ਮਾਤਾ ਸਦਾ ਜੈ ਬਿਰਾਜੈ ॥੨॥

तुही बिस्व माता सदा जै बिराजै ॥२॥

ਤੂੰ ਹੀ ਵਿਸ਼ਵ ਮਾਤਾ (ਵਜੋਂ) ਸਦਾ ਵਿਜੈਈ (ਰੂਪ ਵਿਚ) ਬਿਰਾਜਮਾਨ ਹੈਂ ॥੨॥

ਤੁਹੀ ਦੇਵ ਤੂ ਦੈਤ ਤੈ ਜਛੁ ਉਪਾਏ ॥

तुही देव तू दैत तै जछु उपाए ॥

ਤੂੰ ਹੀ ਦੇਵਤੇ, ਦੈਂਤ, ਯਕਸ਼,

ਤੁਹੀ ਤੁਰਕ ਹਿੰਦੂ ਜਗਤ ਮੈ ਬਨਾਏ ॥

तुही तुरक हिंदू जगत मै बनाए ॥

ਤੁਰਕ, ਹਿੰਦੂ ਆਦਿ ਨੂੰ ਜਗਤ ਵਿਚ ਬਣਾਇਆ ਹੈ।

ਤੁਹੀ ਪੰਥ ਹ੍ਵੈ ਅਵਤਰੀ ਸ੍ਰਿਸਟਿ ਮਾਹੀ ॥

तुही पंथ ह्वै अवतरी सृसटि माही ॥

ਤੂੰ ਹੀ ਇਸ ਸ੍ਰਿਸ਼ਟੀ ਵਿਚ (ਭਿੰਨ ਭਿੰਨ) ਪੰਥਾ (ਮਾਰਗਾ) ਦੇ ਰੂਪ ਵਿਚ ਉਤਰੀ ਹੈਂ।

ਤੁਹੀ ਬਕ੍ਰਤ ਤੇ ਬ੍ਰਹਮ ਬਾਦੋ ਬਕਾਹੀ ॥੩॥

तुही बक्रत ते ब्रहम बादो बकाही ॥३॥

ਤੂੰ ਹੀ ਮੂੰਹ ਤੋਂ ਬ੍ਰਹਮ ਸੰਬੰਧੀ ਵਾਦ-ਵਿਵਾਦ ਕਰਨ ਵਾਲਿਆਂ ਨੂੰ (ਪੈਦਾ ਕੀਤਾ ਹੈ) ॥੩॥

ਤੁਹੀ ਬਿਕ੍ਰਤ ਰੂਪਾ ਤੁਹੀ ਚਾਰੁ ਨੈਨਾ ॥

तुही बिक्रत रूपा तुही चारु नैना ॥

ਤੂੰ ਹੀ ਭਿਆਨਕ ਰੂਪ ਵਾਲੀ ਅਤੇ ਸੁੰਦਰ ਨੈਣਾ ਵਾਲੀ ਹੈਂ।

ਤੁਹੀ ਰੂਪ ਬਾਲਾ ਤੁਹੀ ਬਕ੍ਰ ਬੈਨਾ ॥

तुही रूप बाला तुही बक्र बैना ॥

ਤੂੰ ਹੀ ਬਾਲਿਕਾ ਰੂਪ ਵਾਲੀ ਅਤੇ ਟੇਢੇ ਬੋਲਾ ਵਾਲੀ ਹੈਂ।

ਤੁਹੀ ਬਕ੍ਰ ਤੇ ਬੇਦ ਚਾਰੋ ਉਚਾਰੇ ॥

ਤੁਹੀ ਬਕ੍ਰ ਤੇ ਬੇਦ ਚਾਰੋ ਉਚਾਰੇ ॥
ਤੂੰ ਹੀ (ਆਪਣੇ) ਮੂੰਹ ਤੋਂ ਚਾਰ ਵੇਦ ਉਚਾਰੇ ਹਨ।

ਤੁਮੀ ਸੁੰਭ ਨੈਸੁੰਭ ਦਾਨੌ ਸੰਘਾਰੇ ॥੪॥
तुमी सुँभ नैसुँभ दानौ संघारे ॥४॥
ਤੂੰ ਹੀ ਸੁੰਭ ਅਤੇ ਨਿਸੁੰਭ (ਨਾ ਵਾਲੇ) ਦੈਂਤਾ ਨੂੰ ਮਾਰਿਆ ਹੈ ॥੪॥

ਜਗੈ ਜੰਗ ਤੋ ਸੌ ਭਜੈ ਭੂਪ ਭਾਰੀ ॥
जगै जंग तो सौ भजै भूप भारी ॥
ਤੇਰੇ ਤੋਂ ਹੀ ਯੁੱਧ ਦੀ (ਭਿਆਨਕਤਾ) ਵੱਧਦੀ ਹੈ ਅਤੇ ਵੱਡੇ ਵੱਡੇ ਰਾਜੇ ਦੌੜ ਜਾਦੇ ਹਨ।

ਬਧੇ ਛਾਡਿ ਬਾਨਾ ਕਢੀ ਬਾਢਵਾਰੀ ॥
बधे छाडि बाना कढी बाढवारी ॥
ਬਾਣਾ ਨੂੰ ਛਡ ਕੇ ਅਤੇ ਤਲਵਾਰ ਨੂੰ ਕੱਢ ਕੇ (ਤੂੰ ਸੈਨਾਵਾ ਦਾ) ਬਧ ਕਰਦੀ ਹੈਂ।

ਤੂ ਨਰਸਿੰਘ ਹ੍ਵੈ ਕੈ ਹਿਰਾਨਾਛ ਮਾਰ੍ਯੋ ॥
तू नरसिंघ ह्वै कै हिरानाछ मार्यो ॥
ਤੂੰ ਹੀ ਨਰਸਿੰਘ ਰੂਪ ਧਾਰ ਕੇ ਹਿਰਨਾਕਸ਼ ਨੂੰ ਮਾਰਿਆ ਸੀ।

ਤੁਮੀ ਦਾੜ ਪੈ ਭੂਮਿ ਕੋ ਭਾਰ ਧਾਰ੍ਯੋ ॥੫॥
तुमी दाड़ पै भूमि को भार धार्यो ॥५॥
ਤੂੰ ਹੀ (ਵਰਾਹ ਅਵਤਾਰ ਰੂਪ ਵਿਚ) ਦੰਦਾ ਉਤੇ ਧਰਤੀ ਦਾ ਭਾਰ ਚੁਕਿਆ ਸੀ ॥੫॥

ਤੁਮੀ ਰਾਮ ਹ੍ਵੈ ਕੈ ਹਠੀ ਦੈਤ ਘਾਯੋ ॥
तुमी राम ह्वै कै हठी दैत घायो ॥
ਤੂੰ ਹੀ ਰਾਮ (ਦਾ ਰੂਪ) ਹੋ ਕੇ ਹਠੀ ਦੈਂਤ (ਰਾਵਣ) ਨੂੰ ਮਾਰਿਆ ਸੀ।

ਤੁਮੀ ਕ੍ਰਿਸਨ ਹ੍ਵੈ ਕੰਸ ਕੇਸੀ ਖਪਾਯੋ ॥
तुमी कृसन ह्वै कंस केसी खपायो ॥

ਤੂੰ ਹੀ ਕ੍ਰਿਸ਼ਨ (ਦਾ ਰੂਪ) ਹੋ ਕੇ ਕੰਸ ਅਤੇ ਕੇਸੀ ਨੂੰ ਨਸ਼ਟ ਕੀਤਾ ਸੀ।

ਤੁਹੀ ਜਾਲਪਾ ਕਾਲਕਾ ਕੈ ਬਖਾਨੀ ॥

तुही जालपा कालका कै बखानी ॥

ਤੂੰ ਹੀ ਜਾਲਪਾ, ਕਾਲਕਾ ਵਜੋਂ ਵਰਣਨ ਕੀਤੀ ਜਾਂਦੀ ਹੈਂ।

ਤੁਹੀ ਚੌਦਹੂੰ ਲੋਕ ਕੀ ਰਾਜਧਾਨੀ ॥੬॥

तुही चौदहूँ लोक की राजधानी ॥६॥

ਤੂੰ ਹੀ ਚੌਦਾ ਲੋਕਾ ਦੀ 'ਰਾਜਧਾਨੀ' (ਧੁਰਾ) ਮੰਨੀ ਜਾਂਦੀ ਹੈਂ ॥੬॥

ਤੁਹੀ ਕਾਲ ਕੀ ਰਾਤ੍ਰਿ ਹ੍ਵੈ ਕੈ ਬਿਹਾਰੈ ॥

तुही काल की रातृ ह्वै कै बिहारै ॥

ਤੂੰ ਹੀ ਕਾਲ-ਰਾਤ੍ਰੀ ਹੋ ਕੇ ਵਿਚਰਦੀ ਹੈਂ।

ਤੁਹੀ ਆਦਿ ਉਪਾਵੈ ਤੁਹੀ ਅੰਤ ਮਾਰੈ ॥

तुही आदि उपावै तुही अंत मारै ॥

ਤੂੰ ਹੀ (ਸ੍ਰਿਸ਼ਟੀ ਦਾ) ਆਰੰਭ ਕਰਦੀ ਹੈਂ ਅਤੇ ਤੂੰ ਹੀ ਅੰਤ ਵਿਚ ਨਸ਼ਟ ਵੀ ਕਰਦੀ ਹੈਂ।

ਤੁਹੀ ਰਾਜ ਰਾਜੇਸ੍ਵਰੀ ਕੈ ਬਖਾਨੀ ॥

तुही राज राजेस्वरी कै बखानी ॥

ਤੂੰ ਹੀ ਰਾਜਿਆਂ ਦੀ ਰਾਜੇਸ਼ਵਰੀ ਵਜੋਂ ਬਖਾਨ ਕੀਤੀ ਜਾਂਦੀ ਹੈਂ।

ਤੁਹੀ ਚੌਦਹੂੰ ਲੋਕ ਕੀ ਆਪੁ ਰਾਨੀ ॥੭॥

तुही चौदहूँ लोक की आपु रानी ॥७॥

ਤੂੰ ਆਪ ਹੀ ਚੌਦਾ ਲੋਕਾ ਦੀ ਰਾਣੀ ਹੈਂ ॥੭॥

ਤੁਮੈ ਲੋਗ ਉਗ੍ਰਾ ਅਤਿਉਗ੍ਰਾ ਬਖਾਨੈ ॥

तुमै लोग उग्रा अतिउग्रा बखानै ॥

ਤੈਨੂੰ ਹੀ ਲੋਕੀਂ ਕ੍ਰੋਧ ਕਰਨ ਵਾਲੀ ਅਤਿ ਉਗ੍ਰਾ ਕਹਿੰਦੇ ਹਨ।

ਤੁਮੈ ਅਦ੍ਰਜਾ ਬ੍ਯਾਸ ਬਾਨੀ ਪਛਾਨੈ ॥

तुमै अद्रजा ब्यास बानी पछानै ॥

ਤੈਨੂੰ ਹੀ ਪਾਰਬਤੀ ('ਅਦ੍ਰਜਾ') ਅਤੇ ਬਿਆਸ-ਬਾਣੀ ਵਜੋਂ ਪਛਾਣਦੇ ਹਨ।

ਤੁਮੀ ਸੇਸ ਕੀ ਆਪੁ ਸੇਜਾ ਬਨਾਈ ॥

तुमी सेस की आपु सेजा बनाई ॥

ਤੂੰ ਆਪ ਹੀ ਸ਼ੇਸ਼ਨਾਗ ਦੀ ਸੇਜ ਬਣਾਈ ਹੈ।

ਤੁਹੀ ਕੇਸਰ ਬਾਹਨੀ ਕੈ ਕਹਾਈ ॥੮॥

तुही केसर बाहनी कै कहाई ॥८॥

ਤੂੰ ਹੀ ਸ਼ੇਰ ਦੇ ਵਾਹਨ ਵਾਲੀ ਅਖਵਾਉਂਦੀ ਹੈਂ ॥੮॥

ਤੁਤੋ ਸਾਰ ਕੂਟਾਨ ਕਿਰਿ ਕੈ ਸੁਹਾਯੋ ॥

तुतो सार कूटान किरि कै सुहायो ॥

ਤੇਰੇ ਹੱਥਾ ਵਿਚ ਕੁਟਣ (ਅਥਵਾ ਕਟਣ) ਵਾਲਾ ਲੋਹਾ (ਸ਼ਸਤ੍ਰ) ਸ਼ੁਭਾਇਮਾਨ ਹੈ।

ਤੁਹੀ ਚੰਡ ਔ ਮੁੰਡ ਦਾਨੋ ਖਪਾਯੋ ॥

तुही चंड औ मुँड दानो खपायो ॥

ਤੂੰ ਹੀ ਚੰਡ ਅਤੇ ਮੁੰਡ ਦੈਂਤਾ ਨੂੰ ਖਪਾਇਆ ਸੀ।

ਤੁਹੀ ਰਕਤ ਬੀਜਾਰਿ ਸੌ ਜੁਧ ਕੀਨੋ ॥

तुही रकत बीजारि सौ जुध कीनो ॥

ਤੂੰ ਹੀ ਰਕਤਬੀਜ ਵੈਰੀ ਨਾਲ ਯੁੱਧ ਕੀਤਾ ਸੀ।

ਤੁਮੀ ਹਾਥ ਦੈ ਰਾਖਿ ਦੇਵੇ ਸੁ ਲੀਨੋ ॥੯॥

तुमी हाथ दै राखि देवे सु लीनो ॥९॥

ਤੂੰ ਹੀ (ਆਪਣਾ) ਹੱਥ ਦੇ ਕੇ ਦੇਵਤਿਆਂ ਦੀ ਰਖਿਆ ਕੀਤੀ ਸੀ ॥੯॥

ਤੁਮੀ ਮਹਿਕ ਦਾਨੋ ਬਡੇ ਕੋਪਿ ਘਾਯੋ ॥

तुमी महिक दानो बडे कोपि घायो ॥

ਤੂੰ ਹੀ ਬਹੁਤ ਕ੍ਰੋਧ ਕਰ ਕੇ ਮਹਿਖਾਸੁਰ ਦੈਂਤ ਨੂੰ ਮਾਰਿਆ ਸੀ।

ਤੂ ਧੂਮ੍ਰਾਛ ਜ੍ਵਾਲਾਛ ਕੀ ਸੌ ਜਰਾਯੋ ॥

तू धूम्राछ ज्वालाछ की सौ जरायो ॥

ਤੂੰ ਧੂਮ੍ਰਾਛ, ਜਵਾਲਾਛ ਨੂੰ ਸਾੜ ਦਿੱਤਾ ਸੀ।

ਤੁਮੀ ਕੌਚ ਬਕ੍ਰਤਾਪਨੇ ਤੇ ਉਚਾਰ੍ਯੋ ॥

तुमी कौच बक्रतापने ते उचार्यो ॥

ਤੂੰ ਹੀ ਆਪਣੇ ਮੁੱਖ ਤੋਂ ('ਬਕ੍ਰਤਾਪਨੇ') ਰਖਿਆ ਕਰਨ ਵਾਲਾ ਸਤੋਤ੍ਰ ('ਕੌਚ') ਉਚਾਰਿਆ ਹੈ

ਬਿਡਾਲਾਛ ਔ ਚਿਛੁਰਾਛਸ ਬਿਡਾਰ੍ਯੋ ॥੧੦॥

बिडालाछ औ चिछुराछस बिडार्यो ॥१०॥

ਅਤੇ ਬਿਡਾਲਾਛ ਅਤੇ ਚਿਛੁਰਾਛਸ ਨੂੰ ਨਸ਼ਟ ਕੀਤਾ ਹੈ ॥੧੦॥

ਤੁਮੀ ਡਹ ਡਹ ਕੈ ਡਵਰ ਕੋ ਬਜਾਯੋ ॥

तुमी डह डह कै डवर को बजायो ॥

ਤੂੰ ਹੀ ਡਹਿ-ਡਹਿ ਕਰ ਕੇ ਡੋਰੂ ਨੂੰ ਵਜਾਇਆ ਹੈ।

ਤੁਹੀ ਕਹ ਕਹ ਕੈ ਹਸੀ ਜੁਧੁ ਪਾਯੋ ॥

तुही कह कह कै हसी जुधु पायो ॥

ਤੂੰ ਹੀ ਕਹਿ-ਕਹਿ ਕਰ ਕੇ ਹਸਦੇ ਹੋਇਆਂ ਯੁੱਧ ਮੰਡਿਆ ਹੈ।

ਤੁਹੀ ਅਸਟ ਅਸਟ ਹਾਥ ਮੈ ਅਸਤ੍ਰ ਧਾਰੇ ॥

तुही असट असट हाथ मै असत्र धारे ॥

ਤੂੰ ਹੀ ਅੱਠ ਹੱਥਾ ਵਿਚ ਅੱਠ ਅਸਤ੍ਰ ਧਾਰਨ ਕੀਤੇ ਹੋਏ ਹਨ।

ਅਜੈ ਜੈ ਕਿਤੇ ਕੇਸ ਹੂੰ ਤੇ ਪਛਾਰੇ ॥੧੧॥

अजै जै किते केस हूँ ते पछारे ॥११॥

ਅਜੈ (ਸੂਰਮਿਆਂ ਨੂੰ) ਜਿੱਤ ਕੇ ਅਤੇ ਕੇਸਾ ਤੋਂ ਫੜ ਕੇ ਪਛਾੜਿਆ ਹੈ ॥੧੧॥

ਜਯੰਤੀ ਤੁਹੀ ਮੰਗਲਾ ਰੂਪ ਕਾਲੀ ॥

जयंती तुही मंगला रूप काली ॥

ਤੂੰ ਹੀ ਜਯੰਤੀ, ਮੰਗਲਾ, ਕਾਲੀ,

ਕਪਾਲਨਿ ਤੁਹੀ ਹੈ ਤੁਹੀ ਭਦ੍ਰਕਾਲੀ ॥

कपालनि तुही है तुही भद्रकाली ॥

ਕਪਾਲੀ, ਭਦ੍ਰਕਾਲੀ ਰੂਪਵਾਲੀ ਹੈਂ।

ਦ੍ਰੁਗਾ ਤੂ ਛਿਮਾ ਤੂ ਸਿਵਾ ਰੂਪ ਤੋਰੋ ॥

द्रुगा तू छिमा तू सिवा रूप तोरो ॥

ਤੂੰ ਹੀ ਦੁਰਗਾ ਅਤੇ ਛਿਮਾ ਹੈਂ ਅਤੇ ਸ਼ਿਵਾ ਰੂਪ ਵੀ ਤੇਰਾ ਹੀ ਹੈ।

ਤੂ ਧਾਤ੍ਰੀ ਸ੍ਵਾਹਾ ਨਮਸਕਾਰ ਮੋਰੋ ॥੧੨॥

तू धात्री स्वाहा नमसकार मोरो ॥१२॥

ਤੂੰ ਹੀ ਧਾਤ੍ਰੀ ਅਤੇ ਸਵਾਹਾ ਹੈਂ। (ਤੈਨੂੰ) ਮੇਰਾ ਨਮਸਕਾਰ ਹੈ ॥੧੨॥

ਤੁਹੀ ਪ੍ਰਾਤ ਸੰਧ੍ਯਾ ਅਰੁਨ ਬਸਤ੍ਰ ਧਾਰੇ ॥

तुही प्रात संध्रया अरुन बसत्र धारे ॥

ਤੂੰ ਹੀ ਲਾਲ ਬਸਤ੍ਰ ਧਾਰਨ ਵਾਲੀ ਊਸ਼ਾ ਅਤੇ ਸੰਧਿਆ ਹੈਂ।

ਤੁਮੰ ਧ੍ਯਾਨ ਮੈ ਸੁਕਲ ਅੰਬਰ ਸੁ ਧਾਰੇ ॥

तुमं ध्यान मै सुकल अंबर सु धारे ॥

ਤੂੰ ਹੀ ਸਫ਼ੈਦ ('ਸੁਕਲ') ਬਸਤ੍ਰ ਧਾਰਨ ਕਰ ਕੇ ਧਿਆਨ ਵਿਚ ਆਉਣ ਵਾਲੀ ਹੈਂ।

ਤੁਹੀ ਪੀਤ ਬਾਨਾ ਸਯੰਕਾਲ ਧਾਰ੍ਯੋ ॥

तुही पीत बाना सयंकाल धार्यो ॥

ਤੂੰ ਹੀ ਪੀਲੇ ਬਸਤ੍ਰ ਧਾਰਨ ਕਰਨ ਵਾਲੀ ਤ੍ਰਿਕਾਲ ਰੂਪ ਹੈਂ

ਸਭੈ ਸਾਧੂਅਨ ਕੋ ਮਹਾ ਮੋਹ ਟਾਰਯੋ ॥੧੩॥

सभै साधूअन को महा मोह टार्यो ॥१३॥

ਅਤੇ ਸਾਰਿਆਂ ਸਾਧੂਆਂ ਦੇ ਮਹਾ ਮੋਹ ਨੂੰ ਹਟਾਣ ਵਾਲੀ ਹੈਂ ॥੧੩॥

ਤੁਹੀ ਆਪ ਕੋ ਰਕਤ ਦੰਤਾ ਕਹੈ ਹੈ ॥

तुही आप को रकत दंता कहै है ॥

ਤੂੰ ਹੀ ਆਪਣੇ ਨੂੰ ਲਾਲ ਦੰਦਾ ਵਾਲੀ ਅਖਵਾਦੀ ਹੈਂ।

ਤੁਹੀ ਬਿਪ੍ਰ ਚਿੰਤਾਨ ਹੂੰ ਕੋ ਚਬੈ ਹੈ ॥

तुही बिप्र चिंतान हूँ को चबै है ॥

ਤੂੰ ਹੀ ਬ੍ਰਾਹਮਣਾ ਦੀਆਂ ਚਿੰਤਾਵਾ ਨੂੰ ਚਬਣ ਵਾਲੀ ਹੈਂ।

ਤੁਹੀ ਨੰਦ ਕੇ ਧਾਮ ਮੈ ਔਤਰੈਗੀ ॥

तुही नंद के धाम मै औतरैगी ॥

ਤੂੰ ਹੀ ਨੰਦ ਦੇ ਘਰ (ਕ੍ਰਿਸ਼ਨ ਰੂਪ ਵਿਚ) ਅਵਤਾਰ ਲੈਣ ਵਾਲੀ ਹੈਂ।

ਤੁ ਸਾਕੰ ਭਰੀ ਸਾਕ ਸੋ ਤਨ ਭਰੈਗੀ ॥੧੪॥

तु साकं भरी साक सो तन भरैगी ॥१४॥

ਤੂੰ ਸ਼ਕਤੀ ('ਸਾਕ') ਨਾਲ ਭਰਪੂਰ ਹੈਂ ਅਤੇ (ਹੋਰਨਾ ਦੇ) ਸ਼ਰੀਰ ਵੀ ਸ਼ਕਤੀ ਨਾਲ ਭਰ ਦੇਵੇਂਗੀ ॥੧੪॥

ਤੁ ਬੌਧਾ ਤੁਹੀ ਮਛ ਕੋ ਰੂਪ ਕੈ ਹੈ ॥

तु बौधा तुही मछ को रूप कै है ॥

ਤੂੰ ਹੀ ਬੌਧ (ਅਵਤਾਰ ਦੇ ਰੂਪ ਵਿਚ ਪ੍ਰਗਟ ਹੋਈ ਸੀ) ਤੂੰ ਹੀ ਮੱਛ ਦਾ ਰੂਪ ਧਾਰਿਆ ਸੀ।

ਤੁਹੀ ਕਛ ਹ੍ਵੈ ਹੈ ਸਮੁੰਦ੍ਰਹਿ ਮਥੈ ਹੈ ॥

तुही कछ ह्वै है समुँद्रहि मथै है ॥

ਤੂੰ ਹੀ ਕੱਛ ਅਵਤਾਰ ਹੋ ਕੇ ਸਮੁੰਦਰ ਨੂੰ ਮਥਿਆ ਸੀ।

ਤੁਹੀ ਆਪੁ ਦਿਜ ਰਾਮ ਕੋ ਰੂਪ ਧਰਿ ਹੈ ॥

तुही आपु दिज राम को रूप धरि है ॥

ਤੂੰ ਹੀ ਆਪ ਬ੍ਰਾਹਮਣ ਪਰਸ਼ੁਰਾਮ ਦਾ ਰੂਪ ਧਾਰਨ ਕਰ ਕੇ

ਨਿਛਤ੍ਰਾ ਪ੍ਰਿਥੀ ਬਾਰ ਇਕੀਸ ਕਰਿ ਹੈ ॥੧੫॥

निछत्रा पृथी बार इकीस करि है ॥१५॥

ਇਕੀ ਵਾਰ ਧਰਤੀ ਨੂੰ ਛਤ੍ਰੀਆਂ ਤੋਂ ਸਖਣਾ ਕੀਤਾ ਸੀ ॥੧੫॥

ਤੁਹੀ ਆਪ ਕੌ ਨਿਹਕਲੰਕੀ ਬਨੈ ਹੈ ॥

तुही आप कौ निहकलंकी बनै है ॥

ਤੂੰ ਹੀ ਆਪਣੇ ਆਪ ਨੂੰ ਨਿਹਕਲੰਕੀ (ਅਵਤਾਰ) ਬਣਾਏਂਗੀ

ਸਭੈ ਹੀ ਮਲੇਛਾਨ ਕੋ ਨਾਸ ਕੈ ਹੈ ॥

सभै ही मलेछान को नास कै है ॥

ਅਤੇ ਸਾਰਿਆਂ ਮਲੇਛਾ ਦਾ ਨਾਸ਼ ਕਰੇਂਗੀ।

ਮਾਇਯਾ ਜਾਨ ਚੇਰੋ ਮਯਾ ਮੋਹਿ ਕੀਜੈ ॥

माइया जान चेरो मया मोहि कीजै ॥

ਹੇ ਮਾਤਾ! (ਮੈਨੂੰ) ਆਪਣਾ ਸੇਵਕ ਸਮਝ ਕੇ ਮੇਰੇ ਉਤੇ ਕਿਰਪਾ ਕਰੋ।

ਚਹੌ ਚਿਤ ਮੈ ਜੋ ਵਹੈ ਮੋਹਿ ਦੀਜੈ ॥੧੬॥

चहौ चित मै जो वहै मोहि दीजै ॥१६॥

ਮੈਂ ਜੋ ਚਿਤ ਵਿਚ ਚਾਹੁੰਦਾ ਹਾ, ਉਹੀ ਮੈਨੂੰ ਪ੍ਰਦਾਨ ਕਰੋ ॥੧੬॥

ਸਵੈਯਾ ॥

सवैया ॥

ਸਵੈਯਾ:

ਮੁੰਡ ਕੀ ਮਾਲ ਦਿਸਾਨ ਕੇ ਅੰਬਰ ਬਾਮ ਕਰਿਯੋ ਗਲ ਮੈ ਅਸਿ ਭਾਰੋ ॥

मुँड की माल दिसान के अंबर बाम करियो गल मै असि भारो ॥

(ਦੇਵੀ ਨੇ) ਮੁੰਡਾ ਦੀ ਮਾਲਾ, ਦਿਸ਼ਾਵਾ ਦੇ ਬਸਤ੍ਰ (ਭਾਵ-ਨਗਨ) ਅਤੇ ਖੱਬੇ ਪਾਸੇ ਭਾਰੀ ਤਲਵਾਰ ਧਾਰਨ ਕੀਤੀ ਹੋਈ ਹੈ।

ਲੋਚਨ ਲਾਲ ਕਰਾਲ ਦਿਪੈ ਦੋਊ ਭਾਲ ਬਿਰਾਜਤ ਹੈ ਅਨਿਯਾਰੋ ॥

लोचन लाल कराल दिपै दोऊ भाल बिराजत है अनियारो ॥

ਦੋਵੇਂ ਭਿਆਨਕ ਅੱਖਾ ਚਮਕਦੀਆਂ ਹਨ ਅਤੇ ਮੱਥੇ ਉਤੇ ਅਣੀਦਾਰ ਤੀਰਾ ਵਾਗ ਬਿਰਾਜ ਰਹੀਆਂ ਹਨ।

ਛੂਟੇ ਹੈ ਬਾਲ ਮਹਾ ਬਿਕਰਾਲ ਬਿਸਾਲ ਲਸੈ ਰਦ ਪੰਤਿ ਉਜਯਾਰੋ ॥

छूटे है बाल महा बिकराल बिसाल लसै रद पंति उज्यारो ॥

ਭਿਆਨਕ ਵਿਸ਼ਾਲ ਕੇਸ ਖੁਲ੍ਹੇ ਹੋਏ ਹਨ ਅਤੇ ਉਜਲੇ ਦੰਦਾ ਦੀ ਪੰਕਤੀ ਚਮਕ ਰਹੀ ਹੈ।

ਛਾਡਤ ਜ੍ਵਾਲ ਲਏ ਕਰ ਬ੍ਯਾਲ ਸੁ ਕਾਲ ਸਦਾ ਪ੍ਰਤਿਪਾਲ ਤਿਹਾਰੋ ॥੧੭॥

छाडत ज्वाल लए कर ब्रयाल सु काल सदा प्रतिपाल तिहारो ॥१७॥

ਹੱਥ ਵਿਚ ਲਏ ਹੋਏ ਸੱਪ ਅੱਗ ਛਡ ਰਹੇ ਹਨ। (ਹੇ ਦੇਵੀ!) ਕਾਲ ਸਦਾ ਤੇਰਾ ਪ੍ਰਤਿਪਾਲਕ ਹੈ ॥੧੭॥

ਭਾਨ ਸੇ ਤੇਜ ਭਯਾਨਕ ਭੂਤਜ ਭੂਧਰ ਸੇ ਜਿਨ ਕੇ ਤਨ ਭਾਰੇ ॥

भान से तेज भयानक भूतज भूधर से जिन के तन भारे ॥

ਸੂਰਜ ਵਰਗੇ ਤੇਜ ਵਾਲੇ ਭਿਆਨਕ ਦੈਂਤ ('ਭੂਤਜ') ਜਿਨ੍ਹਾ ਦੇ ਸ਼ਰੀਰ ਪਹਾੜਾ ਵਰਗੇ ਭਾਰੇ ਸਨ।

ਭਾਰੀ ਗੁਮਾਨ ਭਰੇ ਮਨ ਭੀਤਰ ਭਾਰ ਪਰੇ ਨਹਿ ਸੀ ਪਗ ਧਾਰੇ ॥

भारी गुमान भरे मन भीतर भार परे नहि सी पग धारे ॥

ਜੋ ਮਨ ਵਿਚ ਭਾਰੀ ਗੁਮਾਨ ਨਾਲ ਇਤਨੇ ਭਰੇ ਹੋਏ ਸਨ ਕਿ ਧਰਤੀ ਉਤੇ ਪੈਰ ਨਹੀਂ ਧਰਦੇ ਸਨ।

ਭਾਲਕ ਜਯੋ ਭਭਕੈ ਬਿਨੁ ਭੈਰਨ ਭੈਰਵ ਭੇਰਿ ਬਜਾਇ ਨਗਾਰੇ ॥

भालक जयो भभकै बिनु भैरन भैरव भेरि बजाइ नगारे ॥

ਜੋ ਭਾਲੂਆਂ ਵਾਗ ਭਭਕਦੇ ਸਨ ਅਤੇ ਬਿਨਾ ਭੈ ਰਣ-ਭੂਮੀ ਵਿਚ ਭਿਆਨਕ (ਮਾਰੂ) ਭੇਰੀਆਂ ਅਤੇ ਨਗਾਰੇ ਵਜਾਉਂਦੇ ਸਨ।

ਤੇ ਭਟ ਝੂਮਿ ਗਿਰੇ ਰਨ ਭੂਮਿ ਭਵਾਨੀ ਜੂ ਕੇ ਭਲਕਾਨ ਕੇ ਮਾਰੇ ॥੧੮॥

ते भट झूमि गिरे रन भूमि भवानी जू के भलकान के मारे ॥१८॥

ਉਹ ਸੂਰਮੇ ਭਵਾਨੀ ਜੀ ਦੇ ਬਾਣਾ ਦੀ ਮਾਰ ਨਾਲ ਰਣ-ਭੂਮੀ ਵਿਚ ਘੁਮੇਰੀ ਖਾ ਕੇ ਡਿਗ ਪਏ ਹਨ ॥੧੮॥

ਓਟ ਕਰੀ ਨਹਿ ਕੋਟਿ ਭੁਜਾਨ ਕੀ ਚੋਟ ਪਰੇ ਰਨ ਕੋਟਿ ਸੰਘਾਰੇ ॥

ओट करी नहि कोटि भुजान की चोट परे रन कोटि संघारे ॥

ਜਿਨ੍ਹਾ ਨੇ ਕਰੋੜਾ ਭੁਜਾਵਾ ਦੀਆਂ ਸਟਾ ਵਜਣ ਤੇ ਵੀ ਓਟ ਨਹੀਂ ਲਈ ਅਤੇ ਰਣ ਵਿਚ ਕਰੋੜਾ ਨੂੰ ਸੰਘਾਰ ਦਿੱਤਾ ਸੀ।

ਕੋਟਨ ਸੇ ਜਿਨ ਕੇ ਤਨ ਰਾਜਿਤ ਬਾਸਵ ਸੌ ਕਬਹੂੰ ਨਹਿ ਹਾਰੇ ॥

कोटन से जिन के तन राजित बासव सौ कबहूँ नहि हारे ॥

ਜਿਨ੍ਹਾ ਦੇ ਸ਼ਰੀਰ ਕਿਲ੍ਹਿਆਂ ਵਾਗ ਸ਼ੋਭਦੇ ਸਨ ਅਤੇ ਇੰਦਰ ਤੋਂ ਵੀ ਕਦੇ ਹਾਰੇ ਨਹੀਂ ਸਨ।

ਰੋਸ ਭਰੇ ਨ ਫਿਰੇ ਰਨ ਤੇ ਤਨ ਬੋਟਿਨ ਲੈ ਨਭ ਗੀਧ ਪਧਾਰੇ ॥

रोस भरे न फिरे रन ते तन बोटिन लै नभ गीध पधारे ॥

ਜੋ ਕ੍ਰੋਧ ਨਾਲ ਭਰ ਕੇ ਰਣ-ਭੂਮੀ ਤੋਂ ਕਦੇ ਟਲੇ ਨਹੀਂ ਸਨ, ਭਾਵੇਂ ਉਨ੍ਹਾ ਦੇ ਸ਼ਰੀਰਾ ਦੀਆਂ ਬੋਟੀਆਂ ਲੈ ਕੇ ਗਿਰਝਾ ਆਕਾਸ਼ ਵਿਚ ਕਿਉਂ ਨਾ ਚਲੀਆਂ ਜਾਣ।

ਤੇ ਨ੍ਰਿਪ ਘੂਮਿ ਗਿਰੇ ਰਨ ਭੂਮਿ ਸੁ ਕਾਲੀ ਕੇ ਕੋਪ ਕ੍ਰਿਪਾਨ ਕੇ ਮਾਰੇ ॥੧੯॥

ते नृप घूमि गिरे रन भूमि सु काली के कोप कृपान के मारे ॥१९॥

ਉਹ (ਦੈਂਤ) ਰਾਜੇ ਕਾਲੀ ਦੀ ਕ੍ਰੋਧ ਨਾਲ ਚਲਾਈ ਤਲਵਾਰ ਦੇ ਮਾਰੇ ਹੋਏ ਰਣ-ਭੂਮੀ ਵਿਚ ਡਿਗ ਪਏ ਸਨ ॥੧੯॥

ਅੰਜਨ ਸੇ ਤਨ ਉਗ੍ਰ ਉਦਾਯੁਧੁ ਧੂਮਰੀ ਧੂਰਿ ਭਰੇ ਗਰਬੀਲੇ ॥

अंजन से तन उग्र उदायुधु धूमरी धूरि भरे गरबीले ॥

ਉਨ੍ਹਾ ਗਰਬੀਲਿਆਂ ਦੇ ਸੁਰਮੇ ਵਰਗੇ ਸ਼ਰੀਰ ਸਨ, ਭਿਆਨਕ ਸ਼ਸਤ੍ਰ ਉਘਰੇ ਹੋਏ ਸਨ ਅਤੇ ਧੂੰਏ ਵਰਗੀ ਧੂੜ ਨਾਲ ਭਰੇ ਹੋਏ ਸਨ।

ਚੌਪਿ ਚੜੇ ਚਹੂੰ ਓਰਨ ਤੇ ਚਿਤ ਭੀਤਰਿ ਚੌਪਿ ਚਿਰੇ ਚਟਕੀਲੇ ॥

चौपि चड़े चहूँ ओरन ते चित भीतरि चौपि चिरे चटकीले ॥

ਉਹ ਬਹਾਦਰ ਸੂਰਮੇ ਚਿਤ ਵਿਚ ਉਤਸਾਹ ਨਾਲ ਭਰ ਕੇ ਖਿਝੇ ਹੋਏ ਚੌਹਾ ਪਾਸਿਆਂ ਤੋਂ ਉਮਡ ਪਏ ਸਨ।

ਧਾਵਤ ਤੇ ਧੁਰਵਾ ਸੇ ਦਸੋ ਦਿਸਿ ਤੇ ਝਟ ਦੈ ਪਟਕੈ ਬਿਕਟੀਲੇ ॥

धावत ते धुरवा से दसो दिसि ते झट दै पटकै बिकटीले ॥

ਉਹ ਅਕੱਟ ਯੋਧੇ ਧੂੜ ਵਾਂਗ ਦਸਾ ਦਿਸ਼ਾਵਾ ਤੋਂ ਚੜ੍ਹ ਆਏ ਸਨ, (ਉਨ੍ਹਾ ਨੂੰ ਕਾਲੀ ਨੇ) ਭੂਮੀ ਉਤੇ ਪਟਕ ਦਿੱਤਾ ਸੀ।

ਰੌਰ ਪਰੇ ਰਨ ਰਾਜਿਵ ਲੋਚਨ ਰੋਸ ਭਰੇ ਰਨ ਸਿੰਘ ਰਜੀਲੇ ॥੨੦॥

रौर परे रन राजिव लोचन रोस भरे रन सिंघ रजीले ॥२०॥

ਯੁੱਧ-ਭੂਮੀ ਵਿਚ, ਰੌਲਾ ਪੈਣ ਤੇ ਕਮਲ ਵਰਗੇ ਨੈਣਾ ਵਾਲੀ (ਦੇਵੀ) ਰੋਹ ਨਾਲ ਭਰੇ ਹੋਏ ਸ਼ੇਰ ਸਹਿਤ ਰਣ ਵਿਚ ਸ਼ੋਭਦੀ ਸੀ ॥੨੦॥

ਕੋਟਿਨ ਕੋਟ ਸੌ ਚੋਟ ਪਰੀ ਨਹਿ ਓਟ ਕਰੀ ਭਏ ਅੰਗ ਨ ਢੀਲੇ ॥

कोटिन कोट सौ चोट परी नहि ओट करी भए अंग न ढीले ॥

ਬਹੁਤ ਅਧਿਕ ਸਟਾ ਵਜਣ ਤੇ ਵੀ ਕੋਈ ਓਟ ਨਹੀਂ ਲਈ ਅਤੇ ਅੰਗਾ ਨੂੰ ਵੀ ਢਿਲਾ ਨਹੀਂ ਕੀਤਾ।

ਜੇ ਨਿਪਟੇ ਅਕਟੇ ਭਟ ਤੇ ਚਟ ਦੈ ਛਿਤ ਪੈ ਪਟਕੇ ਗਰਬੀਲੇ ॥

जे निपटे अकटे भट ते चट दै छित पै पटके गरबीले ॥

ਜਿਹੜੇ ਨਿਪਟ ਅਕੱਟ ਸੂਰਮੇ ਸਨ, (ਉਨ੍ਹਾ) ਹੰਕਾਰੀਆਂ ਨੂੰ ਛੇਤੀ ਹੀ ਧਰਤੀ ਉਤੇ ਪਟਕਾ ਮਾਰਿਆ।

ਜੇ ਨ ਹਟੇ ਬਿਕਟੇ ਭਟ ਕਾਹੂ ਸੌ ਤੇ ਚਟ ਦੈ ਚਟਕੇ ਚਟਕੀਲੇ ॥

जे न हटे बिकटे भट काहू सौ ते चट दै चटके चटकीले ॥

ਜਿਹੜੇ ਵਿਕਟ ਯੋਧੇ ਕਿਸੇ ਤੋਂ ਵੀ (ਯੁੱਧ-ਭੂਮੀ ਵਿਚੋਂ) ਨਹੀਂ ਹਟਾਏ ਜਾ ਸਕੇ, ਉਨ੍ਹਾ ਨੂੰ ਛੇਤੀ ਹੀ (ਧਰਤੀ ਉਤੇ) ਸੁਟ ਦਿੱਤਾ।

ਗੌਰ ਪਰੇ ਰਨ ਰਾਜਿਵ ਲੋਚਨ ਰੋਸ ਭਰੇ ਰਨ ਸਿੰਘ ਰਜੀਲੇ ॥੨੧॥

गौर परे रन राजिव लोचन रोस भरे रन सिंघ रजीले ॥२१॥

ਯੁੱਧ ਵਿਚ ਰੌਲਾ ਪੈਣ ਤੇ ਕਮਲ ਵਰਗੇ ਨੈਣਾ ਵਾਲੀ (ਦੇਵੀ) ਰੋਹ ਨਾਲ ਭਰੇ ਹੋਏ ਸ਼ੇਰ ਸਹਿਤ ਰਣ-ਭੂਮੀ ਵਿਚ ਸ਼ੋਭਦੀ ਸੀ ॥੨੧॥

ਧੂਮਰੀ ਧੂਰਿ ਭਰੇ ਧੁਮਰੇ ਤਨ ਧਾਏ ਨਿਸਾਚਰ ਲੋਹ ਕਟੀਲੇ ॥

धूमरी धूरि भरे धुमरे तन धाए निसाचर लोह कटीले ॥

ਧੂੰਏਂ ਵਰਗੀ ਧੂੜ ਨਾਲ ਭਰੇ ਹੋਏ ਸ਼ਰੀਰਾ ਵਾਲੇ ਅਤੇ ਲੋਹੇ ਨੂੰ ਕਟ ਸੁਟਣ ਵਾਲੇ ਦੈਂਤ ਧਾ ਕੇ ਪਏ ਸਨ।

ਮੇਚਕ ਪਬਨ ਸੇ ਜਿਨ ਕੇ ਤਨ ਕੌਚ ਸਜੇ ਮਦਮਤ ਜਟੀਲੇ ॥

मेचक पबन से जिन के तन कौच सजे मदमत जटीले ॥

ਜਿਨ੍ਹਾ ਦੇ ਸ਼ਰੀਰ ਪਰਬਤਾ ਵਰਗੇ (ਕਾਲੇ) ਸਨ, ਉਹ 'ਜਟੀਲੇ' (ਜਟਾ ਵਾਲੇ) ਕਵਚਾ ਨਾਲ ਸਜੇ ਹੋਏ ਮਦ ਮਸਤ ਸਨ।

ਰਾਮ ਭਨੈ ਅਤਿ ਹੀ ਰਿਸਿ ਸੋ ਜਗ ਨਾਇਕ ਸੌ ਰਨ ਠਾਟ ਠਟੀਲੇ ॥

राम भनै अति ही रिसि सो जग नाइक सौ रन ठाट ठटीले ॥

ਕਵੀ ਰਾਮ ਕਹਿੰਦੇ ਹਨ (ਕਿ ਉਹ ਦੈਂਤ) ਅਤਿ ਕ੍ਰੋਧਿਤ ਹੋ ਕੇ ਜਗ ਦੇ ਨਾਇਕ ਨਾਲ ਵੀ ਜੰਗ ਕਰਨ ਦੇ ਠਾਠ ਬਣਾਉਂਦੇ ਸਨ।

ਤੇ ਝਟ ਦੈ ਪਟਕੇ ਛਿਤ ਪੈ ਰਨ ਰੌਰ ਪਰੇ ਰਨ ਸਿੰਘ ਰਜੀਲੇ ॥੨੨॥

ते झट दै पटके छित पै रन रौर परे रन सिंघ रजीले ॥२२॥

ਉਨ੍ਹਾ ਨੂੰ (ਦੇਵੀ ਨੇ) ਝਟਕਾ ਦੇ ਕੇ ਰਣ ਵਿਚ ਪਟਕ ਦਿੱਤਾ। ਰੌਲਾ ਪੈਣ ਤੇ ਰਣ-ਭੂਮੀ ਵਿਚ ਸ਼ੇਰ ਸ਼ੋਭਦਾ ਸੀ ॥੨੨॥

ਬਾਜਤ ਡੰਕ ਅਤੰਕ ਸਮੈ ਲਖਿ ਦਾਨਵ ਬੰਕ ਬਡੇ ਗਰਬੀਲੇ ॥

बाजत डंक अतंक समै लखि दानव बंक बडे गरबीले ॥

(ਉਸ) ਡਰਾਉਣੇ ਸਮੇਂ ਵਿਚ ਬਹੁਤ ਹੰਕਾਰੀ ਅਤੇ ਵਿਕਟ ਦੈਂਤਾ ਨੂੰ ਵੇਖ ਕੇ (ਨਗਾਰਿਆਂ ਉਤੇ) ਡਗੇ ਵਜਣ ਲਗੇ।

ਛੂਟਤ ਬਾਨ ਕਮਾਨਨ ਕੇ ਤਨ ਕੈ ਨ ਭਏ ਤਿਨ ਕੇ ਤਨ ਢੀਲੇ ॥

छूटत बान कमानन के तन कै न भए तिन के तन ढीले ॥

ਕਮਾਨਾ ਤੋਂ ਬਾਣ ਛੁਟਣ ਲਗੇ (ਪਰ) ਉਨ੍ਹਾ ਦੇ ਸ਼ਰੀਰ ਢਿਲੇ ਨਹੀਂ ਹੋਏ।

ਤੇ ਜਗ ਮਾਤ ਚਿਤੈ ਚਪਿ ਕੈ ਚਟਿ ਦੈ ਛਿਤ ਪੈ ਚਟਕੇ ਚਟਕੀਲੇ ॥

ते जग मात चितै चपि कै चटि दै छित पै चटके चटकीले ॥

ਜਗ ਮਾਤ ਨੇ ਚਿਤ ਵਿਚ ਖਿਝ ਕੇ (ਉਨ੍ਹਾ) ਗਰਬੀਲੇ ਦੈਂਤਾ ਨੂੰ ਤੁਰਤ ਧਰਤੀ ਉਤੇ ਸੁਟ ਦਿੱਤਾ।

ਰੌਰ ਪਰੇ ਰਨ ਰਾਜਿਵ ਲੋਚਨ ਰੋਸ ਭਰੇ ਰਨ ਸਿੰਘ ਰਜੀਲੇ ॥੨੩॥

रौर परे रन राजिव लोचन रोस भरे रन सिंघ रजीले ॥२३॥

ਰਣ-ਭੂਮੀ ਵਿਚ ਰੌਲਾ ਪੈਣ ਤੇ ਕਮਲ ਵਰਗੇ ਨੈਣਾ ਵਾਲੀ (ਦੇਵੀ) ਰੋਹ ਨਾਲ ਭਰੇ ਹੋਏ ਸ਼ੇਰ ਸਹਿਤ ਰਣ ਵਿਚ ਸ਼ੋਭਦੀ ਸੀ ॥੨੩॥

ਜੰਗ ਜਗੇ ਰਨ ਰੰਗ ਸਮੈ ਅਰਿਧੰਗ ਕਰੇ ਭਟ ਕੋਟਿ ਦੁਸੀਲੇ ॥

जंग जगे रन रंग समै अरिधंग करे भट कोटि दुसीले ॥

ਰਣ-ਭੂਮੀ ਵਿਚ ਯੁੱਧ ਸ਼ੁਰੂ ਹੋਣ ਤੇ (ਦੇਵੀ ਨੇ) ਕਰੋੜਾ ਵੀਰਾ ਨੂੰ ਦੋ ਦੋ ਹਿੱਸਿਆਂ ਵਿਚ ਕਟ ਸੁਟਿਆ।

ਰੁੰਡਨ ਮੁੰਡ ਬਿਥਾਰ ਘਨੇ ਹਰ ਕੌ ਪਹਿਰਾਵਤ ਹਾਰ ਛਬੀਲੇ ॥

रुँडन मुँड बिथार घने हर कौ पहिरावत हार छबीले ॥

ਬਹੁਤ ਸਾਰੇ ਧੜਾ ਅਤੇ ਸਿਰਾ ਨੂੰ ਖਿਲਾਰ ਦਿੱਤਾ (ਅਤੇ ਉਨ੍ਹਾ ਦੇ) ਸ਼ਿਵ ਜੀ ਨੂੰ ਸੁੰਦਰ ਹਾਰ ਪਵਾਏ ਗਏ।

ਧਾਵਤ ਹੈ ਜਿਤਹੀ ਤਿਤਹੀ ਅਰਿ ਭਾਜਿ ਚਲੇ ਕਿਤਹੀ ਕਰਿ ਹੀਲੇ ॥

धावत है जितही तितही अरि भाजि चले कितही करि हीले ॥

ਜਿਧਰ ਨੂੰ (ਦੁਰਗਾ) ਜਾਦੀ ਹੈ, ਉਧਰੋਂ ਵੈਰੀ ਕੋਈ ਨਾ ਕੋਈ ਬਹਾਨਾ ਬਣਾ ਕੇ ਭਜੀ ਜਾ ਰਹੇ ਸਨ।

ਰੌਰ ਪਰੇ ਰਨ ਰਾਵਿਜ ਲੋਚਨ ਰੋਸ ਭਰੇ ਰਨ ਸਿੰਘ ਰਜੀਲੇ ॥੨੪॥

रौर परे रन राविज लोचन रोस भरे रन सिंघ रजीले ॥२४॥

ਯੁੱਧ-ਭੂਮੀ ਵਿਚ ਰੌਲਾ ਪੈਣ ਤੇ ਕਮਲ ਵਰਗੇ ਨੈਣਾ ਵਾਲੀ (ਦੇਵੀ) ਰੋਹ ਨਾਲ ਭਰੇ ਹੋਏ ਸ਼ੇਰ ਨਾਲ ਰਣ ਵਿਚ ਸ਼ੋਭਦੀ ਸੀ ॥੨੪॥

ਸੁੰਭ ਨਿਸੁੰਭ ਤੇ ਆਦਿਕ ਸੂਰ ਸਭੇ ਉਮਡੇ ਕਰਿ ਕੋਪ ਅਖੰਡਾ ॥

सुँभ निसुँभ ते आदिक सूर सभे उमडे करि कोप अखंडा ॥

ਸੁੰਭ ਅਤੇ ਨਿਸੁੰਭ ਆਦਿਕ ਸਾਰੇ ਸੂਰਮੇ ਅਖੰਡ ਕ੍ਰੋਧ ਨਾਲ ਉਮਡ ਪਏ।

ਕੌਚ ਕ੍ਰਿਪਾਨ ਕਮਾਨਨ ਬਾਨ ਕਸੇ ਕਰ ਧੋਪ ਫਰੀ ਅਰੁ ਖੰਡਾ ॥

कौच कृपान कमानन बान कसे कर धोप फरी अरु खंडा ॥

ਉਨ੍ਹਾ ਨੇ ਕਵਚ ਅਤੇ ਕ੍ਰਿਪਾਨਾ ਧਾਰਨ ਕੀਤੀਆਂ ਹੋਈਆਂ ਹਨ ਅਤੇ ਕਮਾਨਾ ਉਤੇ ਬਾਣ ਕਸੇ ਹੋਏ ਹਨ ਅਤੇ ਹੱਥ ਵਿਚ ਤਲਵਾਰਾ ਅਤੇ ਖੰਡੇ ਪਕੜੇ ਹੋਏ ਹਨ।

ਖੰਡ ਭਏ ਜੁ ਅਖੰਡਲ ਤੇ ਨਹਿ ਜੀਤਿ ਫਿਰੇ ਬਸੁਧਾ ਨਵ ਖੰਡਾ ॥

खंड भए जु अखंडल ते नहि जीति फिरे बसुधा नव खंडा ॥

ਜਿਨ੍ਹਾ ਨੇ ਨੌਂ ਖੰਡ ਪ੍ਰਿਥਵੀ ਨੂੰ ਜਿਤਿਆ ਹੋਇਆ ਹੈ ਅਤੇ ਜੋ ਇੰਦਰ ('ਅਖੰਡਲ') ਤੋਂ ਵੀ ਖੰਡਿਤ ਨਹੀਂ ਹੋਏ ਹਨ।

ਤੇ ਜੁਤ ਕੋਪ ਗਿਰੇਬਨਿ ਓਪ ਕ੍ਰਿਪਾਨ ਕੇ ਕੀਨੇ ਕੀਏ ਕਟਿ ਖੰਡਾ ॥੨੫॥

ते जुत कोप गिरेबनि ओप कृपान के कीने कीए कटि खंडा ॥२५॥

ਉਨ੍ਹਾ ਨੂੰ ਕਾਲੀ ਨੇ ਗੁੱਸੇ ਵਿਚ ਆ ਕੇ ਕ੍ਰਿਪਾਨ ਨਾਲ ਟੋਟੇ ਟੋਟੇ ਕਰ ਕੇ ਸੁਟ ਦਿੱਤਾ ਹੈ ॥੨੫॥

ਤੋਟਕ ਛੰਦ ॥

ਤੋਟਕ ਛੰਦ ॥

ਤੋਟਕ ਛੰਦ:

ਜਬ ਹੀ ਕਰ ਲਾਲ ਕ੍ਰਿਪਾਨ ਗਹੀ ॥

जब ही कर लाल कृपान गही ॥

ਜਦੋਂ ਕਾਲੀ ਨੇ ਹੱਥ ਵਿਚ ਕ੍ਰਿਪਾਨ ਪਕੜੀ,

ਨਹਿ ਮੋ ਤੇ ਪ੍ਰਭਾ ਤਿਹ ਜਾਤ ਕਹੀ ॥

नहि मो ते प्रभा तिह जात कही ॥

ਉਸ ਦੀ ਸ਼ੋਭਾ ਦਾ ਮੇਰੇ ਪਾਸੋਂ ਵਰਣਨ ਨਹੀਂ ਸੀ ਕੀਤਾ ਜਾ ਸਕਦਾ।

ਤਿਹ ਤੇਜੁ ਲਖੇ ਭਟ ਯੌ ਭਟਕੇ ॥

तिह तेजु लखे भट यौ भटके ॥

ਉਸ ਦੇ ਤੇਜ ਨੂੰ ਵੇਖ ਕੇ ਸੂਰਮੇ ਇਸ ਤਰ੍ਹਾ ਭਜ ਗਏ

ਮਨੋ ਸੂਰ ਚੜਿਯੋ ਉਡ ਸੇ ਸਟਕੇ ॥੨੬॥

मनो सूर चड़ियो उड से सटके ॥२६॥

ਮਾਨੋ ਸੂਰਜ ਦੇ ਚੜ੍ਹਨ ਨਾਲ ਤਾਰੇ ਲੁਕ ਗਏ ਹੋਣ ॥੨੬॥

ਕੁਪਿ ਕਾਲਿ ਕ੍ਰਿਪਾਨ ਕਰੰ ਗਹਿ ਕੈ ॥

कुपि कालि कृपान करं गहि कै ॥

ਕਾਲੀ ਹੱਥ ਵਿਚ ਤਲਵਾਰ ਲੈ ਕੇ ਕ੍ਰੋਧ ਨਾਲ

ਦਲ ਦੈਤਨ ਬੀਚ ਪਰੀ ਕਹਿ ਕੈ ॥

दल दैतन बीच परी कहि कै ॥

ਦੈਂਤਾ ਦੇ ਦਲ ਵਿਚ ਕੁਦ ਪਈ,

ਘਟਿਕਾ ਇਕ ਬੀਚ ਸਭੋ ਹਨਿਹੌਂ ॥

घटिका इक बीच सभो हनिहौं ॥

ਇਹ ਕਹਿ ਕੇ ਕਿ ਇਕ ਘੜੀ ਵਿਚ ਸਭ ਨੂੰ ਮਾਰ ਸੁਟਾਂਗੀ

ਤੁਮ ਤੇ ਨਹਿ ਏਕ ਬਲੀ ਗਨਿਹੌਂ ॥੨੭॥

तुम ते नहि एक बली गनिहौं ॥२७॥

ਅਤੇ ਤੁਹਾਡੇ ਵਿਚੋਂ ਇਕ ਵੀ ਬਲੀ ਨਹੀਂ ਰਹਿਣ ਦਿਆਂਗੀ ॥੨੭॥

ਸਵੈਯਾ ॥

सवैया ॥

ਸਵੈਯਾ:

ਮੰਦਲ ਤੂਰ ਮ੍ਰਿਦੰਗ ਮੁਚੰਗਨ ਕੀ ਧੁਨਿ ਕੈ ਲਲਕਾਰਿ ਪਰੇ ॥

मंदल तूर मृदंग मुचंगन की धुनि कै ललकारि परे ॥

ਢੋਲ, ਤੂਰ, ਮ੍ਰਿਦੰਗ ਅਤੇ ਮੁਚੰਗਾ ਦੀ ਧੁਨੀ ਨਾਲ (ਸੂਰਮੇ) ਲਲਕਾਰ ਕੇ ਪੈ ਗਏ।

ਅਰੁ ਮਾਨ ਭਰੇ ਮਿਲਿ ਆਨਿ ਅਰੇ ਨ ਗੁਮਾਨ ਕੌ ਛਾਡਿ ਕੈ ਪੈਗੁ ਟਰੇ ॥

अरु मान भरे मिलि आनि अरे न गुमान कौ छाडि कै पैगु टरे ॥

(ਉਹ) ਹੰਕਾਰ ਨਾਲ ਭਰੇ ਹੋਏ, ਮਿਲ ਕੇ ਆ ਡਟੇ ਹਨ ਅਤੇ ਹੰਕਾਰ ਨੂੰ ਛਡ ਕੇ ਕਦਮ ਪਿਛੇ ਹਟਾਦੇ ਨਹੀਂ ਹਨ।

ਤਿਨ ਕੇ ਜਮ ਜਦਿਪ ਪ੍ਰਾਨ ਹਰੇ ਨ ਮੁਰੇ ਤਬ ਲੌ ਇਹ ਭਾਤਿ ਅਰੇ ॥

तिन के जम जदिप प्रान हरे न मुरे तब लौ इह भाति अरे ॥

ਭਾਵੇਂ ਜਮ ਨੇ ਉਨ੍ਹਾ ਦੇ ਪ੍ਰਾਣ ਹਰ ਲਏ ਹੋਣ, ਤਦ ਵੀ ਉਹ ਮੁੜਦੇ ਨਹੀਂ ਹਨ, (ਪੂਰੀ ਤਰ੍ਹਾ) ਡਟੇ ਹੋਏ ਹਨ।

ਜਸ ਕੋ ਕਰਿ ਕੈ ਨ ਚਲੇ ਡਰਿ ਕੈ ਲਰਿ ਕੈ ਮਰਿ ਕੈ ਭਵ ਸਿੰਧ ਤਰੇ ॥੨੮॥

जस को करि कै न चले डरि कै लरि कै मरि कै भव सिंध तरे ॥२८॥

(ਉਹ) ਭੈ ਮੁਕਤ ਹੋ ਕੇ ਅਤੇ ਜਸ ਖਟ ਕੇ ਲੜਦੇ ਹੋਏ ਮਾਰੇ ਗਏ ਹਨ ਅਤੇ ਭਵ-ਸਾਗਰ ਵਿਚੋਂ ਤਰ ਗਏ ਹਨ ॥੨੮॥

ਜੇਨ ਮਿਟੇ ਬਿਕਟੇ ਭਟ ਕਾਹੂ ਸੋਂ ਬਾਸਵ ਸੌ ਕਬਹੂੰ ਨ ਪਛੇਲੇ ॥

जेन मिटे बिकटे भट काहू सों बासव सौ कबहूँ न पछेले ॥

ਜਿਹੜੇ ਵਿਕਟ ਸੂਰਮੇ ਕਿਸੇ ਤੋਂ ਨਹੀਂ ਮਿਟੇ ਸਨ ਅਤੇ ਇੰਦਰ ('ਬਾਸਵ') ਵਰਗੇ (ਉਨ੍ਹਾ ਨੂੰ) ਪਿਛੇ ਨਹੀਂ ਧਕ ਸਕੇ ਸਨ।

ਤੇ ਗਰਜੇ ਜਬ ਹੀ ਰਨ ਮੈ ਗਨ ਭਾਜਿ ਚਲੇ ਬਿਨੁ ਆਪੁ ਅਕੇਲੇ ॥

ते गरजे जब ही रन मै गन भाजि चले बिनु आपु अकेले ॥

ਜਦੋਂ ਉਹ ਰਣ-ਭੂਮੀ ਵਿਚ ਗਜੇ ਤਾ ਬਿਨਾ ਕਾਲੀ ਦੇਵੀ ਦੇ ਹੋਰ ਸਭ ਭਜ ਗਏ।

ਤੇ ਕੁਪਿ ਕਾਲਿ ਕਟੇ ਝਟ ਕੈ ਕਦਲੀ ਬਨ ਜਯੋਂ ਧਰਨੀ ਪਰ ਮੇਲੇ ॥

ते कुपि कालि कटे झट कै कदली बन ज्यों धरनी पर मेले ॥

ਉਨ੍ਹਾ ਨੂੰ ਕਾਲੀ ਨੇ ਕ੍ਰੋਧਿਤ ਹੋ ਕੇ ਕਟ ਕੇ ਸੁਟ ਦਿੱਤਾ ਜਿਵੇਂ ਕੇਲੇ ਦੇ ਬਨ ਨੂੰ ਧਰਤੀ ਉਤੇ (ਕਟ ਕੇ) ਵਿਛਾ ਦਿੱਤਾ ਜਾਦਾ ਹੈ।

ਸ੍ਰੋਨ ਰੰਗੀਨ ਭਏ ਪਟ ਮਾਨਹੁ ਫਾਗੁ ਸਮੈ ਸਭ ਚਾਚਰਿ ਖੇਲੇ ॥੨੯॥

स्रोन रंगीन भए पट मानहु फागु समै सभ चाचरि खेले ॥२९॥

(ਉਨ੍ਹਾ ਦੇ) ਬਸਤ੍ਰ ਲਹੂ ਨਾਲ ਰੰਗੇ ਗਏ, ਮਾਨੋ ਹੋਲੀ ਦੇ ਸਮੇਂ ਸਭ ਗਿੱਧਾ ਪਾ ਰਹੇ ਹੋਣ ॥੨੯॥

ਦੋਹਰਾ ॥

दोहरा ॥

ਦੋਹਰਾ:

ਚੜੀ ਚੰਡਿਕਾ ਚੰਡ ਹ੍ਵੈ ਤਪਤ ਤਾਬ੍ਰ ਸੇ ਨੈਨ ॥

चड़ी चंडिका चंड ह्वै तपत ताब्र से नैन ॥

ਚੰਡੀ ਪ੍ਰਚੰਡ ਹੋ ਕੇ ਚੜ੍ਹ ਪਈ; ਉਸ ਦੇ ਨੈਣ ਤਾਬੇ ਵਾਗ ਤਪ ਰਹੇ ਸਨ।

ਮਤ ਭਈ ਮਦਰਾ ਭਏ ਬਕਤ ਅਟਪਟੇ ਬੈਨ ॥੩੦॥

मत भई मदरा भए बकत अटपटे बैन ॥३०॥

ਸ਼ਰਾਬ ਨਾਲ ਮਦ ਮਸਤ ਹੋ ਕੇ ਅਟਪਟੇ ਬੋਲ ਬੋਲਣ ਲਗ ਗਈ ਸੀ ॥੩੦॥

ਸਵੈਯਾ ॥

सवैया ॥

ਸਵੈਯਾ:

ਸਭ ਸਤ੍ਰਨ ਕੋ ਹਨਿਹੌ ਛਿਨ ਮੈ ਸੁ ਕਹਿਯੋ ਬਚ ਕੋਪ ਕੀਯੋ ਮਨ ਮੈ ॥

सभ सत्रन को हनिहौ छिन मै सु कहियो बच कोप कीयो मन मै ॥

(ਦੇਵੀ ਨੇ) ਮਨ ਵਿਚ ਕ੍ਰੋਧ ਕਰ ਕੇ ਇਹ ਬੋਲ ਬੋਲੇ ਕਿ ਸਾਰਿਆਂ ਵੈਰੀਆਂ ਨੂੰ (ਮੈਂ) ਛਿਣ ਭਰ ਵਿਚ ਮਾਰ ਦਿਆਂਗੀ।

ਤਰਵਾਰਿ ਸੰਭਾਰਿ ਮਹਾ ਬਲ ਧਾਰਿ ਧਵਾਇ ਕੈ ਸਿੰਘ ਧਸੀ ਰਨ ਮੈ ॥

तरवारि संभारि महा बल धारि धवाइ कै सिंघ धसी रन मै ॥

ਤਲਵਾਰ ਨੂੰ ਸੰਭਾਲ ਕੇ, ਮਹਾਨ ਬਲ ਨੂੰ ਧਾਰਨ ਕਰ ਕੇ ਅਤੇ ਸ਼ੇਰ ਨੂੰ ਭਜਾ ਕੇ ਰਣ-ਭੂਮੀ ਵਿਚ ਧਸ ਗਈ।

ਜਗ ਮਾਤ ਕੇ ਆਯੁਧੁ ਹਾਥਨ ਮੈ ਚਮਕੈ ਐਸੇ ਦੈਤਨ ਕੇ ਗਨ ਮੈ ॥

जग मात के आयुधु हाथन मै चमकै ऐसे दैतन के गन मै ॥

ਦੈਂਤਾ ਦੇ ਝੁੰਡ ਵਿਚ ਜਗ ਮਾਤ (ਦੇਵੀ) ਦੇ ਹੱਥਾ ਵਿਚ ਹਥਿਆਰ ਇਸ ਤਰ੍ਹਾ ਚਮਕ ਰਹੇ ਸਨ,

ਲਪਕੈ ਝਪਕੈ ਬੜਵਾਨਲ ਕੀ ਦਮਕੈ ਮਨੋ ਬਾਰਿਧ ਕੇ ਬਨ ਮੈ ॥੩੧॥

लपकै झपकै बड़वानल की दमकै मनो बारिध के बन मै ॥३१॥

ਮਾਨੋ ਸਮੁੰਦਰ ਦੇ ਬਨ ਵਿਚ ਬੜਵਾਨਲ ਦੀਆਂ ਲਾਟਾ ਨਿਕਲ ਰਹੀਆਂ ਹੋਣ ॥੩੧॥

ਕੋਪ ਅਖੰਡ ਕੈ ਚੰਡਿ ਪ੍ਰਚੰਡ ਮਿਆਨ ਤੇ ਕਾਢਿ ਕ੍ਰਿਪਾਨ ਗਹੀ ॥

कोप अखंड कै चंडि प्रचंड मिआन ते काढि कृपान गही ॥

ਅਖੰਡ ਕ੍ਰੋਧ ਨਾਲ ਪ੍ਰਚੰਡ ਹੋ ਕੇ ਚੰਡੀ ਨੇ ਮਿਆਨ ਵਿਚੋਂ ਕ੍ਰਿਪਾਨ ਕਢ ਲਈ।

ਦਲ ਦੇਵ ਔ ਦੈਤਨ ਕੀ ਪ੍ਰਤਿਨਾ ਲਖਿ ਤੇਗ ਛਟਾ ਛਬ ਰੀਝ ਰਹੀ ॥

दल देव औ दैतन की प्रतिना लखि तेग छटा छब रीझ रही ॥

ਦੇਵਤਿਆਂ ਅਤੇ ਦੈਂਤਾ ਦੀ ਸੈਨਾ ('ਪ੍ਰਤਿਨਾ') ਤੇਗ ਦੀ ਛਬੀ ਨੂੰ ਵੇਖ ਕੇ ਪ੍ਰਸੰਨ ਹੋ ਗਈ।

ਸਿਰ ਚਿਛੁਰ ਕੇ ਇਹ ਭਾਤਿ ਪਰੀ ਨਹਿ ਮੋ ਤੇ ਪ੍ਰਭਾ ਤਿਹ ਜਾਤ ਕਹੀ ॥

सिर चिछुर के इह भाति परी नहि मो ते प्रभा तिह जात कही ॥

(ਉਹ) ਚਿਛੁਰ ਰਾਖਸ਼ ਦੇ ਸਿਰ ਵਿਚ ਇਸ ਤਰ੍ਹਾ ਪਈ ਕਿ ਮੈਂ ਉਸ ਦੀ ਪ੍ਰਭਾ ਦਾ ਵਰਣਨ ਨਹੀਂ ਕਰ ਸਕਦਾ।

ਰਿਪੁ ਮਾਰਿ ਕੈ ਫਾਰਿ ਪਹਾਰ ਸੇ ਬੈਰੀ ਪਤਾਰ ਲਗੇ ਤਰਵਾਰਿ ਬਹੀ ॥੩੨॥

रिपु मारि कै फारि पहार से बैरी पतार लगे तरवारि बही ॥३२॥

(ਉਹ) ਤਲਵਾਰ ਦੁਸ਼ਮਣ ਨੂੰ ਮਾਰ ਕੇ ਅਤੇ ਪਹਾੜ ਜੇਡੇ ਵੈਰੀ ਨੂੰ ਫਾੜ ਕੇ ਪਾਤਾਲ ਵਿਚ ਜਾ ਵਜੀ ॥੩੨॥

ਦੋਹਰਾ ॥

दोहरा ॥

ਦੋਹਰਾ:

ਤੁਪਕ ਤਬਰ ਬਰਛੀ ਬਿਸਿਖ ਅਸਿ ਅਨੇਕ ਝਮਕਾਹਿ ॥

तुपक तबर बरछी बिसिख असि अनेक झमकाहि ॥

ਤੁਪਕ, ਤਬਰ, ਬਰਛੀ, ਬਾਣ, ਤਲਵਾਰ ਆਦਿ ਅਨੇਕ (ਸ਼ਸਤ੍ਰ) ਚਮਕ ਰਹੇ ਹਨ

ਧੁਜਾ ਪਤਾਕਾ ਫਰਹਰੈ ਭਾਨ ਨ ਹੇਰੇ ਜਾਹਿ ॥੩੩॥

धुजा पताका फरहरै भान न हेरे जाहि ॥३३॥

ਅਤੇ ਧੁਜਾ ਤੇ ਝੰਡੇ (ਇਸ ਤਰ੍ਹਾ) ਝੁਲ ਰਹੇ ਹਨ ਕਿ ਸੂਰਜ ਵੀ ਵਿਖਾਈ ਨਹੀਂ ਦਿੰਦਾ ਹੈ ॥੩੩॥

ਰਨ ਮਾਰੂ ਬਾਜੈ ਘਨੇ ਗਗਨ ਗੀਧ ਮੰਡਰਾਹਿ ॥

रन मारू बाजै घने गगन गीध मंडराहि ॥

ਰਣ ਵਿਚ ਬਹੁਤ ਮਾਰੂ ਵਾਜੇ ਵਜ ਰਹੇ ਹਨ ਅਤੇ ਆਕਾਸ਼ ਵਿਚ ਗਿਰਝਾ ਮੰਡਰਾ ਰਹੀਆਂ ਹਨ

ਚਟਪਟ ਦੈ ਜੋਧਾ ਬਿਕਟ ਝਟਪਟ ਕਟਿ ਕਟਿ ਜਾਹਿ ॥੩੪॥

चटपट दै जोधा बिकट झटपट कटि कटि जाहि ॥३४॥

ਅਤੇ ਵਿਕਟ ਯੋਧੇ ਝਟਪਟ ਕਟੇ ਜਾ ਕੇ (ਡਿਗ ਰਹੇ ਹਨ) ॥੩੪॥

ਅਨਿਕ ਤੂਰ ਭੇਰੀ ਪ੍ਰਣਵ ਗੋਮੁਖ ਅਨਿਕ ਮ੍ਰਿਦੰਗ ॥

अनिक तूर भेरी प्रणव गोमुख अनिक मृदंग ॥

ਭੇਰੀ, ਤੂਰ, ਪ੍ਰਣਵ, ਗੋਮੁਖ, ਮ੍ਰਿਦੰਗ,

ਸੰਖ ਬੇਨੁ ਬੀਨਾ ਬਜੀ ਮੁਰਲੀ ਮੁਰਜ ਮੁਚੰਗ ॥੩੫॥

संख बेनु बीना बजी मुरली मुरज मुचंग ॥३५॥

ਸੰਖ, ਬੇਨ, ਬੀਨਾ, ਮੁਰਲੀ, ਮੁਰਜ, ਮੁਚੰਗ ਆਦਿ ਅਨੇਕ ਤਰ੍ਹਾ ਦੇ ਵਾਜੇ ਵਜਣ ਲਗ ਗਏ ਹਨ ॥੩੫॥

ਨਾਦ ਨਫੀਰੀ ਕਾਨਰੇ ਦੁੰਦਭ ਬਜੇ ਅਨੇਕ ॥

नाद नफीरी कानरे दुँदभ बजे अनेक ॥

ਨਫ਼ੀਰੀ, ਕਾਨਰੇ, ਦੁੰਦਭ ਆਦਿ ਅਨੇਕ ਨਾਦਕਾਰੀ ਵਾਜੇ ਵਜ ਰਹੇ ਹਨ।

ਸੁਨਿ ਮਾਰੂ ਕਾਤਰ ਭਿਰੇ ਰਨ ਤਜਿ ਫਿਰਿਯੋ ਨ ਏਕ ॥੩੬॥

सुनि मारू कातर भिरे रन तजि फिरियो न एक ॥३६॥

(ਰਣ) ਵਿਚ ਮਾਰੂ (ਨਗਾਰਿਆਂ ਦੀ ਆਵਾਜ਼) ਸੁਣ ਕੇ ਡਰਪੋਕ ਵੀ ਲੜਨ ਲਗ ਗਏ ਹਨ ਅਤੇ ਰਣ-ਭੂਮੀ ਨੂੰ ਛਡ ਕੇ ਇਕ ਵੀ ਨਹੀਂ ਖਿਸਕਿਆ ਹੈ ॥੩੬॥

ਕਿਚਪਚਾਇ ਜੋਧਾ ਮੰਡਹਿ ਲਰਹਿ ਸਨੰਮੁਖ ਆਨ ॥

किचपचाइ जोधा मंडहि लरहि सनंमुख आन ॥

ਕਚੀਚੀਆਂ ਖਾ ਕੇ ਸੂਰਮੇ ਇਕ ਦੂਜੇ ਦੇ ਸਾਹਮਣੇ ਆ ਕੇ ਯੁੱਧ ਕਰਨ ਲਗੇ ਹਨ।

ਧੁਕਿ ਧੁਕਿ ਪਰੈ ਕਬੰਧ ਭੂਅ ਸੁਰ ਪੁਰ ਕਰੈ ਪਯਾਨ ॥੩੭॥

धुकि धुकि परै कबंध भूअ सुर पुर करै पयान ॥३७॥

ਧੜ ਉਛਲ ਉਛਲ ਕੇ ਧਰਤੀ ਉਤੇ ਡਿਗਦੇ ਹਨ ਅਤੇ ਸਵਰਗ ਨੂੰ ਚਲੇ ਜਾ ਰਹੇ ਹਨ ॥੩੭॥

ਰਨ ਫਿਕਰਤ ਜੰਬੁਕ ਫਿਰਹਿ ਆਸਿਖ ਅਚਵਤ ਪ੍ਰੇਤ ॥

रन फिकरत जंबुक फिरहि आसिख अचवत प्रेत ॥

ਰਣ-ਭੂਮੀ ਵਿਚ ਗਿਦੜ ਹੌਂਕਦੇ ਫਿਰਦੇ ਹਨ ਅਤੇ ਪ੍ਰੇਤ ਮਾਸ ਖਾ ਰਹੇ ਹਨ।

ਗੀਧ ਮਾਸ ਲੈ ਲੈ ਉਡਹਿ ਸੁਭਟ ਨ ਛਾਡਹਿ ਖੇਤ ॥੩੮॥

गीध मास लै लै उडहि सुभट न छाडहि खेत ॥३८॥

ਗਿਰਝਾ ਮਾਸ ਲੈ ਲੈ ਕੇ ਉਡ ਰਹੀਆਂ ਹਨ ਅਤੇ ਯੋਧੇ ਯੁੱਧ-ਭੂਮੀ ਨੂੰ ਬਿਲਕੁਲ ਨਹੀਂ ਛਡ ਰਹੇ ॥੩੮॥

ਸਵੈਯਾ ॥

सवैया ॥

ਸਵੈਯਾ:

ਨਿਸ ਨਨਾਦ ਡਹ ਡਹ ਡਾਮਰ ਦੈ ਦੈ ਦਮਾਮਨ ਕੌ ਨਿਜਕਾਨੇ ॥

निस ननाद डह डह डामर दै दै दमामन कौ निजकाने ॥

ਧੌਂਸੇ ਦੀ ਆਵਾਜ਼ ਅਤੇ ਡਮਰੂਆਂ ਦੀ ਡਹਿ ਡਹਿ ਅਤੇ ਦਮਾਮਿਆਂ ਦੀ ਦੈ ਦੈ ਨੇੜੇ ਆ ਗਈ ਹੈ।

ਭੂਰ ਦਈਤਨ ਕੋ ਦਲ ਦਾਰੁਨ ਦੀਹ ਹੁਤੇ ਕਰਿ ਏਕ ਨ ਜਾਨੇ ॥

भूर दईतन को दल दारुन दीह हुते करि एक न जाने ॥

ਦੈਂਤਾ ਦੇ ਬਹੁਤ ਭਾਰੀ ਅਤੇ ਭਿਆਨਕ ਦਲ ਬਹੁਤ ਵੱਡੇ ਸਨ, ਪਰ (ਹੇ ਦੇਵੀ!) ਤੂੰ ਇਕ ਦੀ ਵੀ ਪਰਵਾਹ ਨਹੀਂ ਕੀਤੀ।

ਜੀਤਿ ਫਿਰੈ ਨਵਖੰਡਨ ਕੌ ਨਹਿ ਬਾਸਵ ਸੋ ਕਬਹੂੰ ਡਰਪਾਨੇ ॥

जीति फिरै नवखंडन कौ नहि बासव सो कबहूँ डरपाने ॥

(ਜੋ) ਨੌਂ ਖੰਡਾ ਨੂੰ ਜਿਤ ਕੇ ਫਿਰਦੇ ਹਨ ਅਤੇ ਇੰਦਰ ਤੋਂ ਵੀ ਕਦੇ ਨਹੀਂ ਡਰਦੇ ਹਨ,

ਤੇ ਤੁਮ ਸੌ ਲਰਿ ਕੈ ਮਰਿ ਕੈ ਭਟ ਅੰਤ ਕੋ ਅੰਤ ਕੇ ਧਾਮ ਸਿਧਾਨੇ ॥੩੯॥

ते तुम सौ लरि कै मरि कै भट अंत को अंत के धाम सिधाने ॥३९॥

ਉਹ ਯੋਧੇ (ਹੇ ਦੇਵੀ!) ਤੇਰੇ ਨਾਲ ਲੜ ਕੇ ਅਤੇ ਅੰਤ ਨੂੰ ਮਰ ਕੇ ਯਮਰਾਜ ਦੇ ਘਰ ਨੂੰ ਚਲੇ ਗਏ ਹਨ ॥੩੯॥

ਦੋਹਰਾ ॥

दोहरा ॥

ਦੋਹਰਾ:

ਰਨ ਡਾਕਿਨਿ ਡਹਕਤ ਫਿਰਤ ਕਹਕਤ ਫਿਰਤ ਮਸਾਨ ॥

रन डाकिनि डहकत फिरत कहकत फिरत मसान ॥

ਰਣ ਵਿਚ ਡਾਕਣੀਆਂ ਡਕਾਰਦੀਆਂ ਫਿਰਦੀਆਂ ਹਨ ਅਤੇ ਪ੍ਰੇਤ ('ਮਸਾਨ') ਕਿਲਕਾਰੀਆਂ ਮਾਰ ਰਹੇ ਹਨ।

ਬਿਨੁ ਸੀਸਨ ਡੋਲਤ ਸੁਭਟ ਗਹਿ ਗਹਿ ਕਰਨ ਕ੍ਰਿਪਾਨ ॥੪੦॥

बिनु सीसन डोलत सुभट गहि गहि करन कृपान ॥४०॥

ਬਿਨਾ ਸਿਰਾ ਦੇ ਯੋਧੇ ਕ੍ਰਿਪਾਨਾ ਪਕੜ ਪਕੜ ਕੇ (ਯੁੱਧ-ਭੂਮੀ ਵਿਚ) ਘੁੰਮ ਰਹੇ ਹਨ ॥੪੦॥

ਅਸਿ ਅਨੇਕ ਕਾਢੇ ਕਰਨ ਲਰਹਿ ਸੁਭਟ ਸਮੁਹਾਇ ॥

असि अनेक काढे करन लरहि सुभट समुहाइ ॥

ਹੱਥਾ ਵਿਚ ਅਨੇਕ ਤਲਵਾਰਾ ਕਢ ਕੇ ਸੂਰਮੇ ਸਾਹਮਣੇ ਹੋ ਕੇ ਲੜ ਰਹੇ ਹਨ।

ਲਰਿ ਗਿਰਿ ਮਰਿ ਭੂ ਪਰ ਪਰੈ ਬਰੈ ਬਰੰਗਨਿ ਜਾਇ ॥੪੧॥

लरि गिरि मरि भू पर परै बरै बरंगनि जाइ ॥४१॥

ਲੜਦੇ ਹੋਏ ਭੂਮੀ ਉਤੇ ਮਰ ਕੇ ਡਿਗ ਰਹੇ ਹਨ ਅਤੇ ਜਾ ਕੇ ਅਪੱਛਰਾਵਾ ਨੂੰ ਵਰ ਰਹੇ ਹਨ ॥੪੧॥

ਅਨਤਰਯਾ ਜਯੋ ਸਿੰਧੁ ਕੋ ਚਹਤ ਤਰਨ ਕਰਿ ਜਾਉ ॥

अनतरया ज्यो सिंधु को चहत तरन करि जाउ ॥

(ਹੇ ਦੇਵੀ!) ਅਣਤਾਰੂ ਜੇ ਸਮੁੰਦਰ ਨੂੰ ਤਰ ਕੇ ਜਾਣਾ ਚਾਹੇ

ਬਿਨੁ ਨੌਕਾ ਕੈਸੇ ਤਰੈ ਲਏ ਤਿਹਾਰੋ ਨਾਉ ॥੪੨॥

बिनु नौका कैसे तरै लए तिहारो नाउ ॥४२॥

ਤਾ ਉਹ ਤੇਰਾ ਨਾਮ ਲੈਣ ਦੀ ਨੌਕਾ ਤੋਂ ਬਿਨਾ ਕਿਵੇਂ ਤਰ ਸਕਦਾ ਹੈ ॥੪੨॥

ਮੂਕ ਉਚਰੈ ਸਾਸਤ੍ਰ ਖਟ ਪਿੰਗ ਗਿਰਨ ਚੜਿ ਜਾਇ ॥

मूक उचरै सासत्र खट पिंग गिरन चड़ि जाइ ॥

(ਹੇ ਦੇਵੀ!) ਜੇ ਤੁਸੀਂ ਸਹਾਇਤਾ ਕਰੋ ਤਾ ਗੁੰਗਾ ਛੇ ਸ਼ਾਸਤ੍ਰ ਉਚਾਰ ਸਕਦਾ ਹੈ, ਪਿੰਗਲਾ ਪਰਬਤ ਚੜ੍ਹ ਸਕਦਾ ਹੈ,

ਅੰਧ ਲਖੈ ਬਦਰੋ ਸੁਨੈ ਜੋ ਤੁਮ ਕਰੌ ਸਹਾਇ ॥੪੩॥

अंध लखै बदरो सुनै जो तुम करौ सहाइ ॥४३॥

ਅੰਨ੍ਹਾ ਵੇਖ ਸਕਦਾ ਹੈ ਅਤੇ ਬੋਲਾ ਸੁਣ ਸਕਦਾ ਹੈ ॥੪੩॥

ਅਰਘ ਗਰਭ ਨ੍ਰਿਪ ਤ੍ਰਿਯਨ ਕੋ ਭੇਦ ਨ ਪਾਯੋ ਜਾਇ ॥

अरघ गरभ नृप तृयन को भेद न पायो जाइ ॥

ਮੋਤੀ ('ਅਰਘ') ਗਰਭ, ਰਾਜਾ ਅਤੇ ਇਸਤਰੀ ਦਾ ਭੇਦ ਨਹੀਂ ਪਾਇਆ ਜਾ ਸਕਦਾ।

ਤਊ ਤਿਹਾਰੀ ਕ੍ਰਿਪਾ ਤੇ ਕਛੁ ਕਛੁ ਕਹੋ ਬਨਾਇ ॥੪੪॥

ਤਊ ਤਿਹਾਰੀ ਕ੍ਰਿਪਾ ਤੇ ਕਛੁ ਕਛੁ ਕਹੋ ਬਨਾਇ ॥੪੪॥

फिर वी तेरी क्रिपा नाल कुझ कुझ बणा के कहिंदा हा ॥੪੪॥

ਪ੍ਰਥਮ ਮਾਨਿ ਤੁਮ ਕੋ ਕਹੋ ਜਥਾ ਬੁਧਿ ਬਲੁ ਹੋਇ ॥

प्रथम मानि तुम को कहो जथा बुधि बलु होइ ॥

ਪਹਿਲਾ ਤੁਹਾਨੂੰ ਮੰਨਾ ਕੇ ਯਥਾ ਬੁੱਧੀ ਬਲ (ਰਚਨਾ) ਕਥਨ ਕਰਦਾ ਹਾ।

ਘਟਿ ਕਬਿਤਾ ਲਖਿ ਕੈ ਕਬਹਿ ਹਾਸ ਨ ਕਰਿਯਹੁ ਕੋਇ ॥੪੫॥

घटि कबिता लखि कै कबहि हास न करियहु कोइ ॥४५॥

(ਜੇ) ਕਵਿਤਾ ਵਿਚ ਹੇ ਕਵੀਓ! ਕੋਈ ਘਾਟ ਲਗੇ, ਤਾ ਮੇਰੀ ਹਾਸੀ ਨਾ ਕਰਨਾ ॥੪੫॥

ਪ੍ਰਥਮ ਧ੍ਯਾਇ ਸ੍ਰੀ ਭਗਵਤੀ ਬਰਨੌ ਤ੍ਰਿਯਾ ਪ੍ਰਸੰਗ ॥

प्रथम ध्याइ स्री भगवती बरनौ तृया प्रसंग ॥

ਪਹਿਲਾ ਅਧਿਆਇ ਸ੍ਰੀ ਭਗਵਤੀ (ਦਾ ਕਹਿ ਕੇ ਹੁਣ) ਤ੍ਰਿਆ ਪ੍ਰਸੰਗ ਦਾ ਵਰਣਨ ਕਰਦਾ ਹਾ।

ਮੋ ਘਟ ਮੈ ਤੁਮ ਹ੍ਵੈ ਨਦੀ ਉਪਜਹੁ ਬਾਕ ਤਰੰਗ ॥੪੬॥

मो घट मै तुम ह्वै नदी उपजहु बाक तरंग ॥४६॥

(ਹੇ ਦੇਵੀ!) ਤੁਸੀਂ ਮੇਰੇ ਸ਼ਰੀਰ ਵਿਚ ਨਦੀ ਬਣ ਜਾਓ, (ਤਾ ਜੋ ਉਸ ਵਿਚੋਂ) ਵਾਕ ਰੂਪੀ ਤਰੰਗਾ ਪੈਦਾ ਹੋਣ ॥੪੬॥

ਸਵੈਯਾ ॥

सवैया ॥

ਸਵੈਯਾ:

ਮੇਰੁ ਕਿਯੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋਸੋਂ ॥

मेरु कियो तृण ते मुहि जाहि गरीब निवाज न दूसर तोसौ ॥

(ਤੁਸੀਂ) ਮੈਨੂੰ ਇਕ ਤੀਲੇ ਤੋਂ ਸੁਮੇਰ ਪਰਬਤ ਬਣਾ ਦਿੱਤਾ ਹੈ; ਤੁਹਾਡੇ ਵਰਗਾ ਹੋਰ ਕੋਈ ਦੂਜਾ ਗ਼ਰੀਬ ਨਿਵਾਜ਼ ਨਹੀਂ ਹੈ।

ਭੂਲ ਛਿਮੋ ਹਮਰੀ ਪ੍ਰਭੁ ਆਪੁ ਨ ਭੂਲਨਹਾਰ ਕਹੂੰ ਕੋਊ ਮੋ ਸੌ ॥

भूल छिमो हमरी प्रभु आपु न भूलनहार कहूँ कोऊ मो सौ ॥

ਹੇ ਪ੍ਰਭੂ! ਤੁਸੀਂ ਮੇਰੀ ਭੁਲ ਮਾਫ਼ ਕਰ ਦਿਓ ਕਿਉਂਕਿ ਮੇਰੇ ਵਰਗਾ ਹੋਰ ਕੋਈ ਭੁਲਣਹਾਰ ਨਹੀਂ ਹੈ।

ਸੇਵ ਕਰੈ ਤੁਮਰੀ ਤਿਨ ਕੇ ਛਿਨ ਮੈ ਧਨ ਲਾਗਤ ਧਾਮ ਭਰੋਸੌ ॥

सेव करै तुमरी तिन के छिन मै धन लागत धाम भरोसौ ॥

(ਜੋ) ਤੁਹਾਡੀ ਸੇਵਾ ਕਰਦਾ ਹੈ, ਉਨ੍ਹਾ ਦੇ ਛਿਣ ਭਰ ਵਿਚ ਧਨ ਨਾਲ ਘਰ ਭਰ ਦਿੰਦੇ ਹੋ।

ਯਾ ਕਲਿ ਮੈ ਸਭਿ ਕਲਿ ਕ੍ਰਿਪਾਨ ਕੀ ਭਾਰੀ ਭੁਜਾਨ ਕੋ ਭਾਰੀ ਭਰੋਸੌ ॥੪੭॥

या कलि मै सभि कलि कृपान की भारी भुजान को भारी भरोसौ ॥४७॥

ਇਸ ਕਲਿਯੁਗ ਵਿਚ ਕਾਲੀ ਦੀ ਕ੍ਰਿਪਾਨ ਅਤੇ (ਉਸ ਦੀਆਂ) ਭਾਰੀ ਭੁਜਾਵਾ ਦਾ ਵੱਡਾ ਭਰੋਸਾ ਹੈ ॥੪੭॥

ਖੰਡਿ ਅਖੰਡਨ ਖੰਡ ਕੈ ਚੰਡਿ ਸੁ ਮੁੰਡ ਰਹੇ ਛਿਤ ਮੰਡਲ ਮਾਹੀ ॥

खंडि अखंडन खंड कै चंडि सु मुँड रहे छित मंडल माही ॥

ਨ ਖੰਡਿਤ ਕੀਤੇ ਜਾ ਸਕਣ ਵਾਲੇ (ਸੂਰਮਿਆਂ ਨੂੰ) ਮਾਰ ਕੇ ਚੰਡੀ ਨੇ (ਉਨ੍ਹਾ ਦੇ) ਸਿਰ ਯੁੱਧ-ਭੂਮੀ ਵਿਚ ਸੁਟ ਦਿੱਤੇ ਹਨ।

ਦੰਡਿ ਅਦੰਡਨ ਕੋ ਭੁਜਦੰਡਨ ਭਾਰੀ ਘਮੰਡ ਕਿਯੋ ਬਲ ਬਾਹੀ ॥

दंडि अदंडन को भुजदंडन भारी घमंड कियो बल बाही ॥

ਨਾ ਦੰਡੇ ਜਾ ਸਕਣ ਵਾਲਿਆਂ ਨੂੰ ਭੁਜ ਦੰਡਾ ਨਾਲ ਦੰਡਿਤ ਕੀਤਾ ਅਤੇ ਬਲਵਾਨਾ ਦਾ ਘਮੰਡ ਦੂਰ ਕੀਤਾ।

ਥਾਪਿ ਅਖੰਡਲ ਕੌ ਸੁਰ ਮੰਡਲ ਨਾਦ ਸੁਨਿਯੋ ਬ੍ਰਹਮੰਡ ਮਹਾ ਹੀ ॥

थापि अखंडल कौ सुर मंडल नाद सुनियो ब्रहमंड महा ही ॥

ਇੰਦਰ ('ਅਖੰਡਲ') ਨੂੰ ਸਵਰਗ ਵਿਚ ਸਥਾਪਿਤ ਕੀਤਾ (ਜਿਸ ਦੀ ਖ਼ੁਸ਼ੀ ਦਾ) ਨਾਦ ਬ੍ਰਹਮੰਡ ਵਿਚ ਸੁਣਿਆ ਗਿਆ।

ਕ੍ਰੂਰ ਕਵੰਡਲ ਕੋ ਰਨ ਮੰਡਲ ਤੋ ਸਮ ਸੂਰ ਕੋਊ ਕਹੂੰ ਨਾਹੀ ॥੪੮॥

क्रूर कवंडल को रन मंडल तो सम सूर कोऊ कहूँ नाही ॥४८॥

(ਤੁਸੀਂ) ਯੁੱਧਭੂਮੀ ਵਿਚ ਕਠੋਰ ਧਨੁਸ਼ ਨੂੰ ਧਾਰਨ ਕਰਨ ਵਾਲੀ ਹੋ, ਤੁਹਾਡੇ ਵਰਗਾ ਸੂਰਵੀਰ ਹੋਰ ਕੋਈ ਨਹੀਂ ਹੈ ॥੪੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਚੰਡੀ ਚਰਿਤ੍ਰੇ ਪ੍ਰਥਮ ਧ੍ਯਾਇ ਸਮਾਪਤਮ ਸਤੁ ਸੁਭਮ ਸਤੁ ॥੧॥੪੮॥ਅਫਜੂੰ॥

इति स्री चरित्र पख्याने चंडी चरित्रे प्रथम ध्याइ समापतम सतु सुभम सतु ॥१॥४८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਚੰਡੀ ਚਰਿਤ੍ਰ ਦੇ ਪਹਿਲੇ ਅਧਿਆਇ ਦੀ ਸਮਾਪਤੀ, ਸਭ ਸ਼ੁਭ ਹੈ ॥੧॥੪੮॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਚਿਤ੍ਰਵਤੀ ਨਗਰੀ ਬਿਖੈ ਚਿਤ੍ਰ ਸਿੰਘ ਨ੍ਰਿਪ ਏਕ ॥

चित्रवती नगरी बिखै चित्र सिंघ नृप एक ॥

ਚਿਤ੍ਰਵਤੀ ਨਾ ਦੀ ਨਗਰੀ ਵਿਚ ਚਿਤ੍ਰ ਸਿੰਘ ਨਾ ਦਾ ਇਕ ਰਾਜਾ ਸੀ।

ਤੇ ਕੇ ਗ੍ਰਿਹ ਸੰਪਤਿ ਘਨੀ ਰਥ ਗਜ ਬਾਜ ਅਨੇਕ ॥੧॥

ते के गृह संपति घनी रथ गज बाज अनेक ॥१॥

ਉਸ ਦੇ ਘਰ ਬਹੁਤ ਧਨ-ਦੌਲਤ ਅਤੇ ਅਨੇਕ ਰਥ, ਹਾਥੀ, ਘੋੜੇ ਸਨ ॥੧॥

ਤਾ ਕੋ ਰੂਪ ਅਨੂਪ ਅਤਿ ਜੋ ਬਿਧਿ ਧਰਿਯੋ ਸੁਧਾਰਿ ॥

ता को रूप अनूप अति जो बिधि धरियो सुधारि ॥

ਉਸ ਨੂੰ ਵਿਧਾਤਾ ਨੇ ਚੰਗੀ ਤਰ੍ਹਾ ਅਨੁਪਮ ਰੂਪ ਪ੍ਰਦਾਨ ਕੀਤਾ ਸੀ।

ਸੁਰੀ ਆਸੁਰੀ ਕਿੰਨ੍ਰਨੀ ਰੀਝਿ ਰਹਤ ਪੁਰ ਨਾਰਿ ॥੨॥

सुरी आसुरी किंन्रनी रीझि रहत पुर नारि ॥२॥

(ਉਸ ਉਤੇ) ਦੇਵ-ਪਤਨੀਆਂ, ਦੈਂਤ-ਪਤਨੀਆਂ ਅਤੇ ਕਿੰਨਰ-ਇਸਤਰੀਆਂ ਅਤੇ ਸ਼ਹਿਰਨਾ ਰੀਝ ਜਾਦੀਆਂ ਸਨ ॥੨॥

ਏਕ ਅਪਸਰਾ ਇੰਦ੍ਰ ਕੇ ਜਾਤ ਸਿੰਗਾਰ ਬਨਾਇ ॥

एक अपसरा इंद्र के जात सिंगार बनाइ ॥

ਇਕ ਅਪੱਛਰਾ ਸ਼ਿੰਗਾਰ ਕਰ ਕੇ ਇੰਦਰ ਪਾਸ ਜਾ ਰਹੀ ਸੀ।

ਨਿਰਖ ਰਾਇ ਅਟਕਤਿ ਭਈ ਕੰਜ ਭਵਰ ਕੇ ਭਾਇ ॥੩॥

निरख राइ अटकति भई कंज भवर के भाइ ॥३॥

(ਉਸ) ਰਾਜੇ ਨੂੰ ਵੇਖ ਕੇ (ਅਪੱਛਰਾ) ਅਟਕ ਗਈ ਜਿਵੇਂ ਕਮਲ ਦੇ ਫੁੱਲ ਨੂੰ ਵੇਖ ਕੇ ਭੌਰਾ ਰੁਕ ਜਾਦਾ ਹੈ ॥੩॥

ਅੜਿਲ ॥

अड़िल ॥

ਅੜਿਲ:

ਰਹੀ ਅਪਸਰਾ ਰੀਝਿ ਰੂਪ ਲਖਿ ਰਾਇ ਕੋ ॥

रही अपसरा रीझि रूप लखि राइ को ॥

ਰਾਜੇ ਦੇ ਰੂਪ ਨੂੰ ਵੇਖ ਕੇ ਅਪੱਛਰਾ ਮੋਹਿਤ ਹੋ ਗਈ।

ਪਠੀ ਦੂਤਿਕਾ ਛਲ ਕਰਿ ਮਿਲਨ ਉਪਾਇ ਕੋ ॥

पठी दूतिका छल करि मिलन उपाइ को ॥

(ਉਸ ਨੂੰ) ਮਿਲਣ ਦੇ ਉਪਾ ਵਜੋਂ ਛਲ ਪੂਰਵਕ (ਆਪਣੀ) ਦੂਤੀ ਭੇਜੀ।

ਬਿਨੁ ਪ੍ਰੀਤਮ ਕੇ ਮਿਲੇ ਹਲਾਹਲ ਪੀਵਹੋ ॥

बिनु प्रीतम के मिले हलाहल पीवहो ॥

(ਉਸ ਨੇ ਦੂਤੀ ਦੁਆਰਾ ਕਹਿ ਭੇਜਿਆ ਕਿ) ਪ੍ਰੀਤਮ ਦੇ ਨਾ ਮਿਲਣ ਤੇ ਵਿਸ਼ ਪਾਨ ਕਰ ਲਵਾਂਗੀ।

ਹੋ ਮਾਰਿ ਕਟਾਰੀ ਮਰਿਹੋ ਘਰੀ ਨ ਜੀਵਹੋ ॥੪॥

हो मारि कटारी मरिहो घरी न जीवहो ॥४॥

ਜਾ ਕਟਾਰੀ ਮਾਰ ਕੇ ਮਰ ਜਾਵਾਂਗੀ ਅਤੇ ਇਕ ਘੜੀ ਵੀ ਨਹੀਂ ਜੀਵਾਂਗੀ ॥੪॥

ਦੋਹਰਾ ॥

दोहरा ॥

ਦੋਹਰਾ:

ਤਾਹਿ ਦੂਤਿਕਾ ਰਾਇ ਸੋ ਭੇਦ ਕਹ੍ਯੋ ਸਮੁਝਾਇ ॥

ताहि दूतिका राइ सो भेद कह्यो समुझाइ ॥

ਉਸ ਦੂਤੀ ਨੇ ਰਾਜੇ ਨੂੰ (ਸਾਰਾ) ਭੇਦ ਕਹਿ ਕੇ ਸਮਝਾ ਦਿੱਤਾ।

ਬਰੀ ਰਾਇ ਸੁਖ ਪਾਇ ਮਨ ਦੁੰਦਭਿ ਢੋਲ ਬਜਾਇ ॥੫॥

ਬਰੀ ਰਾਇ ਸੁਖ ਪਾਇ ਮਨ ਦੂੰਦਭਿ ਢੋਲ ਬਜਾਇ ॥੫॥

ਰਾਜੇ ਨੇ (ਉਸ ਅਪੱਛਰਾ ਨੂੰ) ਵਰ ਲਿਆ ਅਤੇ ਢੋਲ ਅਤੇ ਨਗਾਰੇ ਵਜਾ ਕੇ ਮਨ ਵਿਚ ਸੁਖ ਪ੍ਰਾਪਤ ਕੀਤਾ ॥੫॥

ਏਕ ਪੁਤ੍ਰ ਤਾ ਤੇ ਭਯੋ ਅਮਿਤ ਰੂਪ ਕੀ ਖਾਨਿ ॥

एक पुत्र ता ते भयो अमित रूप की खानि ॥

ਉਸ (ਅਪੱਛਰਾ) ਤੋਂ ਇਕ ਪੁੱਤਰ ਪੈਦਾ ਹੋਇਆ ਜੋ ਬਹੁਤ ਅਧਿਕ ('ਅਮਿਤ') ਰੂਪ ਦੀ ਖਾਣ ਸੀ।

ਮਹਾ ਰੁਦ੍ਰ ਹੂੰ ਰਿਸਿ ਕਰੇ ਕਾਮਦੇਵ ਪਹਿਚਾਨਿ ॥੬॥

महा रुद्र हूँ रिसि करे कामदेव पहिचानि ॥६॥

(ਉਸ ਨੂੰ) ਕਾਮ ਦੇਵ ਸਮਝ ਕੇ ਸ਼ਿਵ ਕ੍ਰੋਧਿਤ ਹੋ ਰਿਹਾ ਸੀ ॥੬॥

ਬਹੁਤ ਬਰਸਿ ਸੰਗ ਅਪਸਰਾ ਭੂਪਤਿ ਮਾਨੇ ਭੋਗ ॥

बहुत बरसि संग अपसरा भूपति माने भोग ॥

ਬਹੁਤ ਵਰ੍ਹਿਆਂ ਤਕ ਰਾਜੇ ਨੇ ਅਪੱਛਰਾ ਨਾਲ ਭੋਗ-ਵਿਲਾਸ ਕੀਤਾ।

ਬਹੁਰਿ ਅਪਸਰਾ ਇੰਦ੍ਰ ਕੇ ਜਾਤ ਭਈ ਉਡਿ ਲੋਗ ॥੭॥

बहुरि अपसरा इंद्र के जात भई उडि लोग ॥७॥

ਫਿਰ ਅਪੱਛਰਾ ਉਡ ਕੇ ਇੰਦਰ ਲੋਕ ਨੂੰ ਚਲੀ ਗਈ ॥੭॥

ਤਿਹ ਬਿਨੁ ਭੂਤਤਿ ਦੁਖਿਤ ਹ੍ਵੈ ਮੰਤ੍ਰੀ ਲਏ ਬੁਲਾਇ ॥

तिह बिनु भूतति दुखित ह्वै मंत्री लए बुलाइ ॥

ਉਸ ਤੋਂ ਬਿਨਾ ਰਾਜੇ ਨੇ ਦੁਖੀ ਹੋ ਕੇ ਮੰਤ੍ਰੀਆਂ ਨੂੰ ਬੁਲਾ ਲਿਆ

ਚਿਤ੍ਰ ਚਿਤ੍ਰਿ ਤਾ ਕੋ ਤੁਰਿਤ ਦੇਸਨ ਦਯੋ ਪਠਾਇ ॥੮॥

चित्र चितृ ता को तुरित देसन दयो पठाइ ॥८॥

ਅਤੇ ਚਿਤਰਕਾਰ ਤੋਂ (ਅਪੱਛਰਾ ਦੇ) ਚਿਤਰ ਬਣਵਾ ਕੇ ਤੁਰਤ ਦੇਸਾ ਬਿਦੇਸਾ ਵਿਚ ਭਿਜਵਾ ਦਿੱਤੇ ॥੮॥

ਖੋਜਤ ਓਡਛ ਨਾਥ ਕੇ ਲਹੀ ਕੰਨਿਕਾ ਏਕ ॥

खोजत ओडछ नाथ के लही कंनिका एक ॥

ਖੋਜਦਿਆਂ ਖੋਜਦਿਆਂ ਉੜੀਸਾ (ਦੇਸ) ਦੇ ਰਾਜੇ (ਕੋਲ) ਇਕ ਕੰਨਿਆ ਲਭ ਲਈ

ਰੂਪ ਸਕਲ ਸਮ ਅਪਸਰਾ ਤਾ ਤੇ ਗੁਨਨ ਬਿਸੇਖ ॥੯॥

रूप सकल सम अपसरा ता ते गुनन बिसेख ॥९॥

ਜਿਸ ਦਾ ਰੂਪ ਅਪੱਛਰਾ ਵਰਗਾ ਸੀ ਅਤੇ ਉਸ ਨਾਲੋਂ (ਕਈ) ਵਿਸ਼ੇਸ਼ ਗੁਣ ਵੀ ਸਨ ॥੯॥

ਚੌਪਈ ॥

चौपई ॥

ਚੌਪਈ:

ਸੁਨਤ ਬਚਨ ਨ੍ਰਿਪ ਸੈਨ ਬੁਲਾਯੋ ॥

सुनत बचन नृप सैन बुलायो ॥

(ਉਸ ਕੰਨਿਆ ਬਾਰੇ) ਬੋਲ ਸੁਣ ਕੇ ਰਾਜੇ ਨੇ ਸੈਨਾ ਨੂੰ ਬੁਲਾਇਆ

ਭਾਤਿ ਭਾਤਿ ਸੋ ਦਰਬੁ ਲੁਟਾਯੋ ॥

भाति भाति सो दरबु लुटायो ॥

(ਅਤੇ ਉਸ ਵਿਚ) ਭਾਤ ਭਾਤ ਦੀ ਦੌਲਤ ਵੰਡੀ।

ਸਾਜੇ ਸਸਤ੍ਰ ਕੌਚ ਤਨ ਧਾਰੇ ॥

साजे ससत्र कौच तन धारे ॥

(ਸੈਨਿਕਾ ਨੇ) ਸ਼ਰੀਰਾ ਉਤੇ ਕਵਚ ਅਤੇ ਸ਼ਸਤ੍ਰ ਧਾਰਨ ਕਰ ਲਏ

ਸਹਰ ਓਡਛਾ ਓਰ ਸਿਧਾਰੇ ॥੧੦॥

सहर ओडछा ओर सिधारे ॥१०॥

ਅਤੇ ਉੜੀਸਾ ਸ਼ਹਿਰ ਵਲ ਤੁਰ ਪਏ ॥੧੦॥

ਭੇਵ ਸੁਨਤ ਉਨਹੂੰ ਦਲ ਜੋਰਿਯੋ ॥

भेव सुनत उनहूँ दल जोरियो ॥

ਉੜੀਸਾ ਦੇ ਰਾਜੇ ਨੇ (ਇਸ ਮੁਹਿਮ ਦਾ) ਭੇਦ ਸੁਣ ਕੇ ਆਪਣੀ ਸੈਨਾ ਇਕੱਠੀ ਕੀਤੀ

ਭਾਤਿ ਭਾਤਿ ਭਏ ਸੈਨ ਨਿਹੋਰਿਯੋ ॥

भाति भाति भए सैन निहोरियो ॥

ਅਤੇ ਕਈ ਢੰਗਾ ਨਾਲ ਸੈਨਾ ਨੂੰ ਬੇਨਤੀ ਕੀਤੀ (ਅਰਥਾਤ ਯੁੱਧ ਲਈ ਪ੍ਰੇਰਿਤ ਕੀਤਾ)।

ਰਨ ਛਤ੍ਰਿਨ ਕੋ ਆਇਸੁ ਦੀਨੋ ॥

रन छतृन को आइसु दीनो ॥

ਛਤ੍ਰੀਆਂ ਨੂੰ ਯੁੱਧ ਲਈ ਆਗਿਆ ਦਿੱਤੀ

ਆਪੁਨ ਜੁਧ ਹੇਤ ਮਨੁ ਕੀਨੋ ॥੧੧॥

आपुन जुध हेत मनु कीनो ॥११॥

ਅਤੇ ਆਪ ਵੀ ਯੁੱਧ ਲਈ ਮਨ ਬਣ ਲਿਆ ॥੧੧॥

ਦੋਹਰਾ ॥

दोहरा ॥

ਦੋਹਰਾ:

ਭਾਤਿ ਭਾਤਿ ਮਾਰੂ ਬਜੇ ਮੰਡੇ ਸੁਭਟ ਰਨ ਆਇ ॥

भाति भाति मारू बजे मंडे सुभट रन आइ ॥

ਤਰ੍ਹਾ ਤਰ੍ਹਾ ਦੇ ਮਾਰੂ ਵਾਜੇ ਵਜਣ ਲਗੇ ਅਤੇ ਯੋਧੇ ਰਣ-ਭੂਮੀ ਵਿਚ ਆ ਕੇ ਡਟ ਗਏ।

ਅਮਿਤ ਬਾਨ ਬਰਛਾ ਭਏ ਰਹਤ ਪਵਨ ਉਰਝਾਇ ॥੧੨॥

अमित बान बरछा भए रहत पवन उरझाइ ॥१२॥

ਬਾਣਾ ਦੀ ਬੇਹਿਸਾਬੀ ਬਰਖਾ ਹੋਈ, (ਜਿਸ ਵਿਚ) ਪੌਣ ਵੀ ਉਲਝ ਕੇ ਰਹਿ ਗਈ ॥੧੨॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਬਧੇ ਬਾਢਵਾਰੀ ਮਹਾ ਬੀਰ ਬਾਕੇ ॥

बधे बाढवारी महा बीर बाके ॥

ਮਹਾਬੀਰ ਅਤੇ ਸ਼ਕਤੀਸ਼ਾਲੀ ਯੋਧੇ ਤਲਵਾਰਾ ਨਾਲ ਵਢੇ ਜਾਣ ਲਗੇ।

ਕਛੈ ਕਾਛਨੀ ਤੇ ਸਭੈ ਹੀ ਨਿਸਾਕੇ ॥

कछै काछनी ते सभै ही निसाके ॥

ਚੰਗੀ ਤਰ੍ਹਾ ਸਜੇ ਹੋਏ ਸਭ ਸੂਰਮੇ ਨਿਸੰਗ ਹੋ ਕੇ (ਭਿੜ ਰਹੇ ਸਨ)।

ਧਏ ਸਾਮੁਹੇ ਵੈ ਹਠੀ ਜੁਧ ਜਾਰੇ ॥

धए सामुहे वै हठी जुध जारे ॥

ਉਹ ਹਠੀਲੇ ਸੂਰਮੇ ਸਾਹਮਣੇ ਹੋ ਕੇ ਯੁੱਧ ਵਿਚ ਲੜ ਰਹੇ ਸਨ

ਹਟੈ ਨ ਹਠੀਲੇ ਕਹੂੰ ਐਠਿਯਾਰੇ ॥੧੩॥

हटै न हठीले कहूँ ऐठियारे ॥१३॥

ਅਤੇ (ਉਹ) ਹਠੀਲੇ ਅਤੇ ਆਕੜਖਾਨ ਹਟਾਇਆਂ ਹਟਦੇ ਨਹੀਂ ਸਨ ॥੧੩॥

ਦੋਹਰਾ ॥

दोहरा ॥

ਦੋਹਰਾ:

ਹਨਿਵਤਿ ਸਿੰਘ ਆਗੇ ਕਿਯੋ ਅਮਿਤ ਸੈਨ ਦੈ ਸਾਥ ॥

हनिवति सिंघ आगे कियो अमित सैन दै साथ ॥

ਹਨਵੰਤ ਸਿੰਘ ਨੂੰ ਬਹੁਤ ਅਧਿਕ ਸੈਨਾ ਦੇ ਕੇ ਅਗੇ ਕੀਤਾ ਗਿਆ ਹੈ

ਚਿਤ੍ਰ ਸਿੰਘ ਪਾਛੇ ਰਹਿਯੋ ਗਹੈ ਬਰਛਿਯਾ ਹਾਥ ॥੧੪॥

चित्र सिंघ पाछे रहियो गहै बरछिया हाथ ॥१४॥

ਅਤੇ ਚਿਤ੍ਰ ਸਿੰਘ ਹੱਥ ਵਿਚ ਬਰਛਾ ਲੈ ਕੇ ਪਿਛੇ ਰਿਹਾ ਹੈ ॥੧੪॥

ਸਵੈਯਾ ॥

सवैया ॥

ਸਵੈਯਾ:

ਹਾਕਿ ਹਜਾਰ ਹਿਮਾਲਯ ਸੋ ਹਲ ਕਾਹਨਿ ਕੈ ਹਠਵਾਰਨ ਹੂੰਕੇ ॥

हाकि हजार हिमालय सो हल काहनि कै हठवारन हूँके ॥

ਹਿਮਾਲੇ ਵਰਗੇ (ਸ਼ਰੀਰਾ ਵਾਲੇ) ਹਜ਼ਾਰਾ (ਸੈਨਿਕ) ਅਤੇ ਹਠੀਲੇ ਸੂਰਮੇ ਲਲਕਾਰਦੇ ਹੋਏ ਅਗੇ ਵਧੇ ਹਨ।

ਹਿੰਮਤਿ ਬਾਧਿ ਹਿਰੌਲਹਿ ਲੌ ਕਰ ਲੈ ਹਥਿਆਰ ਹਹਾ ਕਹਿ ਢੂਕੇ ॥

हिंमति बाधि हिरौलहि लौ कर लै हथिआर हहा कहि ढूके ॥

ਹਿੰਮਤ ਬੰਨ੍ਹ ਕੇ ਅਸਤਾਚਲ ਤਕ ('ਹਿਰੌਲਹਿ ਲੌ') ਹੱਥ ਵਿਚ ਹਥਿਆਰ ਲੈ ਕੇ ਵੰਗਾਰਦੇ ਹੋਏ ਨੇੜੇ ਢੁਕੇ ਹਨ।

ਹਾਲਿ ਉਠਿਯੋ ਗਿਰ ਹੇਮ ਹਲਾਚਲ ਹੇਰਤ ਲੋਗ ਹਰੀ ਹਰ ਜੂ ਕੇ ॥

हालि उठियो गिर हेम हलाचल हेरत लोग हरी हर जू के ॥

ਹਲਚਲ (ਅਥਵਾ ਰੌਲੇ ਰੱਪੇ) ਨੂੰ ਵੇਖ ਕੇ ਸੁਮੇਰ ਪਰਬਤ ਹਿਲ ਗਿਆ ਹੈ ਅਤੇ ਸ਼ਿਵ ਅਤੇ ਵਿਸ਼ਣੂ ਦੇ ਲੋਕ ਵੇਖ ਕੇ (ਘਬਰਾ) ਰਹੇ ਹਨ।

ਹਾਰਿ ਗਿਰੇ ਬਿਨੁ ਹਾਰੇ ਰਹੇ ਅਰੁ ਹਾਥ ਲਗੇ ਅਰਿ ਹਾਸੀ ਹਨੂੰ ਕੇ ॥੧੫॥

हारि गिरे बिनु हारे रहे अरु हाथ लगे अरि हासी हनूँ के ॥१५॥

(ਉਹ) ਹਾਰ ਖਾ ਕੇ ਡਿਗ ਗਏ ਹਨ ਅਤੇ (ਇਧਰ) ਬਿਨਾ ਹਾਰੇ ਹੀ ਖੜੋਤੇ ਰਹਿ ਗਏ ਹਨ ਅਤੇ ਅਜੇ ਹਨਵੰਤ ਨੇ ਹਾਸੀ ਵਜੋਂ ਹੀ ਹੱਥ ਲਗਾਏ ਹਨ ॥੧੫॥

ਠਾਢੇ ਜਹਾ ਸਰਦਾਰ ਬਡੇ ਕੁਪਿ ਕੌਚ ਕ੍ਰਿਪਾਨ ਕਸੇ ਪਠਨੇਟੇ ॥

ठाढे जहा सरदार बडे कुपि कौच कृपान कसे पठनेटे ॥

ਜਿਥੇ ਵੱਡੇ ਵੱਡੇ ਜਵਾਨ ਸਰਦਾਰ, ਕ੍ਰੋਧ ਨਾਲ ਕਵਚ ਅਤੇ ਕ੍ਰਿਪਾਨਾ ਕਸ ਕੇ ਖੜੋਤੇ ਹੋਏ ਹਨ,

ਆਨਿ ਪਰੇ ਹਠ ਠਾਨਿ ਤਹੀ ਸਿਰਦਾਰਨ ਤੇਟਿ ਬਰੰਗਨਿ ਭੇਟੇ ॥

आनि परे हठ ठानि तही सिरदारन तेटि बरंगनि भेटे ॥

(ਉਹ) ਹਠ ਪੂਰਵਕ ਉਥੇ ਆ ਪਏ ਹਨ। (ਉਥੇ) ਸਰਦਾਰਾ ਨੂੰ ਤਾੜ ਕੇ ਅਪੱਛਰਵਾ ਮਿਲ ਰਹੀਆਂ ਹਨ।

ਭਾਰੀ ਭਿਰੇ ਰਨ ਮੈ ਤਬ ਲੌ ਜਬ ਲੌ ਨਹਿ ਸਾਰ ਕੀ ਧਾਰ ਲਪੇਟੇ ॥

भारी भिरे रन मै तब लौ जब लौ नहि सार की धार लपेटे ॥

(ਉਹ) ਉਦੋਂ ਤਕ ਯੁੱਧ-ਭੂਮੀ ਵਿਚ ਖ਼ੂਬ ਲੜੇ ਹਨ ਜਦ ਤਕ ਕਿ ਲੋਹੇ (ਸ਼ਸਤ੍ਰ) ਦੀ ਧਾਰ ਵਿਚ ਲਪੇਟੇ ਨਹੀਂ ਗਏ।

ਸਤ੍ਰੁ ਕੀ ਸੈਨ ਤਰੰਗਨਿ ਤੁਲਿ ਹ੍ਵੈ ਤਾ ਮੈ ਤਰੰਗ ਤਰੇ ਖਤਿਰੇਟੇ ॥੧੬॥

सत्रु की सैन तरंगनि तुलि ह्वै ता मै तरंग तरे खतिरेटे ॥१६॥

ਵੈਰੀ ਦੀ ਸੈਨਾ ਨਦੀ ਦੇ ਸਮਾਨ ਹੈ ਅਤੇ ਛਤ੍ਰੀ ਪੁੱਤਰ ਉਸ ਵਿਚ (ਮੌਜ ਨਾਲ) ਤਰ ਰਹੇ ਹਨ ॥੧੬॥

ਦੋਹਰਾ ॥

दोहरा ॥

ਦੋਹਰਾ:

ਮਾਰਿ ਓਡਛਾ ਰਾਇ ਕੋ ਲਈ ਸੁਤਾ ਤਿਹ ਜੀਤਿ ॥

मारि ओडछा राइ को लई सुता तिह जीति ॥

ਉੜੀਸਾ ਦੇ ਰਾਜੇ ਨੂੰ ਮਾਰ ਕੇ ਉਸ ਦੀ ਧੀ ਨੂੰ ਜਿਤ ਲਿਆ।

ਬਰੀ ਰਾਇ ਸੁਖ ਪਾਇ ਮਨ ਮਾਨਿ ਸਾਸਤ੍ਰ ਕੀ ਰੀਤਿ ॥੧੭॥

बरी राइ सुख पाइ मन मानि सासत्र की रीति ॥१७॥

ਰਾਜੇ ਨੇ ਸ਼ਾਸਤ੍ਰ ਦੀ ਰੀਤ ਅਨੁਸਾਰ ਵਿਆਹ ਕਰ ਲਿਆ ਅਤੇ ਮਨ ਵਿਚ ਸੁਖ ਪਾਇਆ ॥੧੭॥

ਓਡਛੇਸ ਜਾ ਕੀ ਹਿਤੂ ਚਿਤ੍ਰਮਤੀ ਤਿਹ ਨਾਮ ॥

ओडछेस जा की हितू चित्रमती तिह नाम ॥

ਉੜੀਸਾ ਦੇ ਰਾਜੇ ਦੀ ਪਿਆਰੀ (ਧੀ) ਜਿਸ ਦਾ ਨਾਮ ਚਿਤ੍ਰਮਤੀ ਸੀ,

ਹਨਿਵਤਿ ਸਿੰਘਹਿ ਸੋ ਰਹੈ ਚਿਤਵਤ ਆਠੋ ਜਾਮ ॥੧੮॥

हनिवति सिंघहि सो रहै चितवत आठो जाम ॥१८॥

ਅੱਠੇ ਪਹਿਰ ਹਨਿਵੰਤ ਸਿੰਘ ਨੂੰ ਯਾਦ ਕਰਦੀ ਰਹਿੰਦੀ ਸੀ ॥੧੮॥

ਪੜਨ ਹੇਤੁ ਤਾ ਕੌ ਨ੍ਰਿਪਤਿ ਸੌਪ੍ਯੋ ਦਿਜ ਗ੍ਰਿਹ ਮਾਹਿ ॥

पड़न हेतु ता कौ नृपति सौप्यो दिज गृह माहि ॥

ਉਸ (ਹਨਿਵੰਤ ਸਿੰਘ) ਨੂੰ ਪੜ੍ਹਨ ਲਈ ਰਾਜੇ ਨੇ ਬ੍ਰਾਹਮਣ ਦੇ ਘਰ ਭੇਜਿਆ।

ਏਕ ਮਾਸ ਤਾ ਸੌ ਕਹਿਯੋ ਦਿਜਬਰ ਬੋਲ੍ਯਹੁ ਨਾਹਿ ॥੧੯॥

एक मास ता सौ कहियो दिजबर बोल्यहु नाहि ॥१९॥

ਇਕ ਮਹੀਨੇ ਤਕ (ਰਾਣੀ ਦੇ) ਕਹੇ ਤੇ ਬ੍ਰਾਹਮਣ (ਰਾਜ ਕੁਮਾਰ ਨਾਲ) ਨਾ ਬੋਲਿਆ ॥੧੯॥

ਚੌਪਈ ॥

चौपई ॥

ਚੌਪਈ:

ਰਾਜੇ ਨਿਜੁ ਸੁਤ ਨਿਕਟ ਬੁਲਾਯੋ ॥

राजे निजु सुत निकट बुलायो ॥

ਰਾਜੇ ਨੇ ਆਪਣੇ ਪੁੱਤਰ ਨੂੰ ਕੋਲ ਬੁਲਾਇਆ।

ਦਿਜਬਰ ਤਾਹਿ ਸੰਗ ਲੈ ਆਯੋ ॥

दिजबर ताहि संग लै आयो ॥

ਬ੍ਰਾਹਮਣ ਉਸ ਨੂੰ ਨਾਲ ਲੈ ਆਇਆ।

ਪੜੋ ਪੜ੍ਯੋ ਗੁਨ ਛਿਤਪਤਿ ਕਹਿਯੋ ॥

पड़ो पड़्यो गुन छितपति कहियो ॥

ਰਾਜੇ ਨੇ (ਜੋ) ਗੁਣ ਪੜ੍ਹਿਆ ਹੈ, (ਉਸ ਨੂੰ) ਪੜ੍ਹਨ ਲਈ ਕਿਹਾ।

ਸੁਨ ਸੁਅ ਬਚਨ ਮੋਨਿ ਹ੍ਵੈ ਰਹਿਯੋ ॥੨੦॥

सुन सुअ बचन मोनि ह्वै रहियो ॥२०॥

ਪੁੱਤਰ (ਰਾਜੇ ਦਾ) ਬਚਨ ਸੁਣ ਕੇ ਚੁਪ ਹੀ ਰਿਹਾ ॥੨੦॥

ਦੋਹਰਾ ॥

दोहरा ॥

ਦੋਹਰਾ:

ਲੈ ਤਾ ਕੋ ਰਾਜੈ ਕਿਯਾ ਅਪਨੇ ਧਾਮ ਪਯਾਨ ॥

लै ता को राजै किया अपने धाम पयान ॥

ਉਸ ਨੂੰ ਲੈ ਕੇ ਰਾਜਾ ਆਪਣੇ ਘਰ ਵਲ ਚਲਾ ਗਿਆ।

ਸਖੀ ਸਹਸ ਠਾਢੀ ਜਹਾ ਸੁੰਦਰਿ ਪਰੀ ਸਮਾਨ ॥੨੧॥

सखी सहस ठाढी जहा सुँदरि परी समान ॥२१॥

ਉਥੇ ਹਜ਼ਾਰ ਸਖੀਆਂ ਨਾਲ ਪਰੀ ਵਰਗੀ ਸੁੰਦਰੀ ਖੜੋਤੀ ਸੀ ॥੨੧॥

ਬੋਲਤ ਸੁਤ ਮੁਖ ਤੇ ਨਹੀ ਯੌ ਨ੍ਰਿਪ ਕਹਿਯੋ ਸੁਨਾਇ ॥

बोलत सुत मुख ते नही यौ नृप कहियो सुनाइ ॥

ਰਾਜੇ ਨੇ ਸਾਰਿਆਂ ਨੂੰ ਇਸ ਤਰ੍ਹਾ ਕਹਿ ਕੇ ਸੁਣਾਇਆ ਕਿ ਪੁੱਤਰ ਮੁਖ ਤੋਂ ਬੋਲਦਾ ਨਹੀਂ ਹੈ।

ਚਿਤ੍ਰਪਤੀ ਤਿਹ ਲੈ ਗਈ ਅਪੁਨੇ ਸਦਨ ਲਵਾਇ ॥੨੨॥

चित्रपती तिह लै गई अपुने सदन लवाइ ॥२२॥

(ਤਦ) ਚਿਤ੍ਰਮਤੀ ਉਸ ਨੂੰ ਆਪਣੇ ਮਹੱਲ ਵਿਚ ਲੈ ਗਈ ॥੨੨॥

ਅੜਿਲ ॥

अड़िल ॥

ਅੜਿਲ:

ਚੋਰ ਚਤੁਰਿ ਚਿਤ ਲਯੋ ਕਹੋ ਕਸ ਕੀਜੀਐ ॥

चोर चतुरि चित लयो कहो कस कीजीऐ ॥

(ਰਾਣੀ ਨੇ ਕਿਹਾ) ਹੇ ਸਖੀ! (ਜੇ) ਕੋਈ ਚਤੁਰ ਚੋਰ ਚਿਤ ਚੁਰਾ ਲਏ ਤਾ ਕੀ ਕੀਤਾ ਜਾਣਾ ਚਾਹੀਦਾ ਹੈ।

ਕਾਢਿ ਕਰਿਜਵਾ ਅਪਨ ਲਲਾ ਕੌ ਦੀਜੀਐ ॥

काढि करिजवा अपन लला कौ दीजीऐ ॥

(ਆਪ ਹੀ ਉੱਤਰ ਦਿੰਦਿਆਂ ਕਹਿੰਦੀ ਹੈ ਤਾ) ਆਪਣਾ ਕਲੇਜਾ ਕਢ ਕੇ ਪ੍ਰਿਯ ਨੂੰ ਦੇ ਦੇਣਾ ਚਾਹੀਦਾ ਹੈ।

ਜੰਤ੍ਰ ਮੰਤ੍ਰ ਜੌ ਕੀਨੇ ਪੀਅਹਿ ਰਿਝਾਈਐ ॥

ਜੰਤ੍ਰ ਮੰਤ੍ਰ ਕਰ ਕੇ ਪ੍ਰਿਯ ਨੂੰ ਰਿਝਾ ਲਈਏ,

ਹੋ ਤਦਿਨ ਘਰੀ ਕੇ ਸਖੀ ਸਹਿਤ ਬਲਿ ਜਾਈਐ ॥੨੩॥

हो तदिन घरी के सखी सहित बलि जाईऐ ॥२३॥

ਤਾ ਉਸ ਦਿਨ ਉਸੇ ਘੜੀ (ਉਸ ਉਤੇ) ਨਿਛਾਵਰ ਹੋ ਜਾਣਾ ਚਾਹੀਦਾ ਹੈ ॥੨੩॥

ਦੋਹਰਾ ॥

दोहरा ॥

ਦੋਹਰਾ:

ਅਤਿ ਅਨੂਪ ਸੁੰਦਰ ਸਰਸ ਮਨੋ ਮੈਨ ਕੇ ਐਨ ॥

अति अनूप सुँदर सरस मनो मैन के ऐन ॥

(ਤੇਰਾ ਰੂਪ) ਅਤਿ ਸੁੰਦਰ ਅਤੇ ਸਰਸ ਹੈ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਮ ਦੇਵ ਦਾ ਘਰ ਹੋਵੇ।

ਮੋ ਮਨ ਕੋ ਮੋਹਤ ਸਦਾ ਮਿਤ੍ਰ ਤਿਹਾਰੇ ਨੈਨ ॥੨੪॥

मो मन को मोहत सदा मित्र तिहारे नैन ॥२४॥

ਹੇ ਮਿਤਰ! ਤੇਰੇ ਨੈਣ ਮੇਰੇ ਮਨ ਨੂੰ ਸਦਾ ਮੋਹਿਤ ਕਰਨ ਵਾਲੇ ਹਨ ॥੨੪॥

ਸਵੈਯਾ ॥

सवैया ॥

ਸਵੈਯਾ:

ਬਾਨ ਬਧੀ ਬਿਰਹਾ ਕੇ ਬਲਾਇ ਲਿਯੋ ਰੀਝਿ ਰਹੀ ਲਖਿ ਰੂਪ ਤਿਹਾਰੋ ॥

बान बधी बिरहा के बलाइ लियो रीझि रही लखि रूप तिहारो ॥

(ਮੈਂ) ਤੇਰੇ ਵਿਯੋਗ ਦੇ ਬਾਣ ਨਾਲ ਵਿੰਨ੍ਹੀ ਹੋਈ (ਤੇਰੀਆਂ) ਬਲਾਵਾ ਲੈਂਦੀ ਹਾ ਅਤੇ ਤੇਰੇ ਰੂਪ ਨੂੰ ਵੇਖ ਕੇ ਖ਼ੁਸ਼ ਹੋ ਰਹੀ ਹਾ।

ਭੋਗ ਕਰੋ ਮੁਹਿ ਸਾਥ ਭਲੀ ਬਿਧਿ ਭੂਪਤਿ ਕੋ ਨਹਿ ਤ੍ਰਾਸ ਬਿਚਾਰੋ ॥

भोग करो मुहि साथ भली बिधि भूपति को नहि त्रास बिचारो ॥

(ਤੂੰ) ਮੇਰੇ ਨਾਲ ਚੰਗੀ ਤਰ੍ਹਾ ਭੋਗ ਵਿਲਾਸ ਕਰ ਅਤੇ ਰਾਜੇ ਦਾ ਡਰ ਮਨ ਵਿਚ ਨਾ ਰਖ।

ਸੋ ਨ ਕਰੈ ਕਛੁ ਚਾਰੁ ਚਿਤੈਬੇ ਕੋ ਖਾਇ ਗਿਰੀ ਮਨ ਮੈਨ ਤਵਾਰੋ ॥

सो न करै कछु चारु चितैबे को खाइ गिरी मन मैन तवारो ॥

ਉਹ ਮੇਰੇ ਚਿਤ ਨੂੰ ਚੰਗੀ ਤਰ੍ਹਾ ਰਿਝਾਉਂਦਾ ਨਹੀਂ ਹੈ, (ਇਸੇ ਲਈ) ਮਨ ਵਿਚ ਕਾਮ-ਪੀੜਿਤ ਹੋ ਕੇ ਭਵਾਟਣੀ ਖਾ ਕੇ ਡਿਗ ਪਈ ਹਾ।

ਕੋਟਿ ਉਪਾਇ ਰਹੀ ਕੈ ਦਯਾ ਕੀ ਸੋ ਕੈਸੇ ਹੂੰ ਭੀਜਤ ਭਯੋ ਨ ਐਠ੍ਯਾਰੋ ॥੨੫॥

कोटि उपाइ रही कै दया की सो कैसे हूँ भीजत भयो न ऐठ्यारो ॥२५॥

ਸੌਂਹ ਰਬ ਦੀ, (ਮੈਂ) ਕਰੋੜਾ ਉਪਾ ਕਰ ਥਕੀ ਹਾ, ਪਰ ਕਿਵੇਂ ਵੀ ਮੇਰਾ ਹਠੀਲਾ ਮਨ ਭਿਜਿਆ ਨਹੀਂ ਹੈ ॥੨੫॥

ਦੋਹਰਾ ॥

दोहरा ॥

ਦੋਹਰਾ:

ਚਿਤ ਚੇਟਕ ਸੋ ਚੁਭਿ ਗਯੋ ਚਮਕਿ ਚਕ੍ਰਿਤ ਭਯੋ ਅੰਗ ॥

चित चेटक सो चुभि गयो चमकि चकृत भयो अंग ॥

(ਰਾਣੀ ਦਾ) ਚਿਤ ਕਾਮ-ਕ੍ਰੀੜਾ ਵਿਚ ਰਮ ਗਿਆ ਅਤੇ ਉਸ ਦਾ ਅੰਗ ਅੰਗ ਮਚਲ ਕੇ ਉਤੇਜਿਤ ਹੋ ਗਿਆ।

ਚੋਰਿ ਚਤੁਰ ਚਿਤ ਲੈ ਗਯੋ ਚਪਲ ਚਖਨ ਕੇ ਸੰਗ ॥੨੬॥

चोरि चतुर चित लै गयो चपल चखन के संग ॥२६॥

(ਕਿਉਂਕਿ ਉਸ ਦਾ) ਚਿਤ ਚੋਰ (ਰਾਜ ਕੁਮਾਰ) ਦੀਆਂ ਚੰਚਲ ਅੱਖਾ ਨਾਲ ਚੁਰਾ ਲਿਆ ਗਿਆ ॥੨੬॥

ਚੇਰਿ ਰੂਪ ਤੁਹਿ ਬਸਿ ਭਈ ਗਹੌਂ ਕਵਨ ਕੀ ਓਟ ॥

चेरि रूप तुहि बसि भई गहौं कवन की ओट ॥

(ਮੈਂ) ਤੇਰਾ ਰੂਪ ਵੇਖ ਕੇ (ਤੇਰੇ) ਵਸ ਵਿਚ ਹੋ ਗਈ ਹਾ, (ਹੁਣ) ਕਿਸ ਦੀ ਓਟ ਲਵਾ।

ਮਛਰੀ ਜਯੋ ਤਰਫੈ ਪਰੀ ਚੁਭੀ ਚਖਨ ਕੀ ਚੋਟ ॥੨੭॥

मछरी ज्यो तरफै परी चुभी चखन की चोट ॥२७॥

(ਤੁਹਾਡੇ) ਨੈਣਾ ਦੀ ਚੋਟ ਖਾ ਕੇ ਮੱਛਲੀ ਵਾਗ ਤੜਪ ਰਹੀ ਹਾ ॥੨੭॥

ਚੌਪਈ ॥

चौपई ॥

ਚੌਪਈ:

ਵਾ ਕੀ ਕਹੀ ਨ ਨ੍ਰਿਪ ਸੁਤ ਮਾਨੀ ॥

वा की कही न नृप सुत मानी ॥

ਰਾਜੇ ਦੇ ਪੁੱਤਰ ਨੇ ਉਸ ਦੀ ਕਹੀ ਹੋਈ (ਗੱਲ ਨੂੰ) ਨਾ ਮੰਨਿਆ।

ਚਿਤ੍ਰਮਤੀ ਤਬ ਭਈ ਖਿਸਾਨੀ ॥

चित्रमती तब भई खिसानी ॥

ਤਦ ਚਿਤ੍ਰਮਤੀ (ਰਾਣੀ) ਖਿਝ ਗਈ।

ਚਿਤ੍ਰ ਸਿੰਘ ਪੈ ਜਾਇ ਪੁਕਾਰੋ ॥

चित्र सिंघ पै जाइ पुकारो ॥

(ਉਸ ਨੇ) ਜਾ ਕੇ ਰਾਜਾ ਚਿਤ੍ਰ ਸਿੰਘ ਅਗੇ ਫ਼ਰਿਆਦ ਕੀਤੀ

ਬਡੋ ਦੁਸਟ ਇਹ ਪੁਤ੍ਰ ਤੁਹਾਰੋ ॥੨੮॥

बडो दुसट इह पुत्र तुहारो ॥२८॥

ਕਿ ਤੇਰਾ ਇਹ ਪੁੱਤਰ ਬਹੁਤ ਦੁਸ਼ਟ ਹੈ ॥੨੮॥

ਦੋਹਰਾ ॥

दोहरा ॥

ਦੋਹਰਾ:

ਫਾਰਿ ਚੀਰ ਕਰ ਆਪਨੇ ਮੁਖ ਨਖ ਘਾਇ ਲਗਾਇ ॥

फारि चीर कर आपने मुख नख घाइ लगाइ ॥

(ਰਾਣੀ ਨੇ) ਆਪਣੇ ਬਸਤ੍ਰ ਫਾੜ ਕੇ ਅਤੇ ਮੁਖ ਉਤੇ ਨੌਹਾਂ ਨਾਲ ਜ਼ਖਮ ਕਰ ਕੇ

ਰਾਜਾ ਕੋ ਰੋਖਿਤ ਕਿਯੌ ਤਨ ਕੋ ਚਿਹਨ ਦਿਖਾਇ ॥੨੯॥

राजा को रोखित कियौ तन को चिहन दिखाइ ॥२९॥

ਅਤੇ ਸ਼ਰੀਰ ਦੇ ਚਿੰਨ੍ਹਾ ਨੂੰ ਵਿਖਾ ਕੇ ਰਾਜੇ ਨੂੰ ਕ੍ਰੋਧਿਤ ਕਰ ਦਿੱਤਾ ॥੨੯॥

ਚੌਪਈ ॥

चौपई ॥

ਚੌਪਈ:

ਬਚਨ ਸੁਨਤ ਕ੍ਰੁਧਿਤ ਨ੍ਰਿਪ ਭਯੋ ॥

बचन सुनत क्रुधित नृप भयो ॥

(ਰਾਣੀ ਦੇ) ਬੋਲ ਸੁਣ ਕੇ ਰਾਜਾ ਕ੍ਰੋਧਿਤ ਹੋ ਗਿਆ

ਮਾਰਨ ਹੇਤ ਸੁਤਹਿ ਲੈ ਗਯੋ ॥

मारन हेत सुतहि लै गयो ॥

ਅਤੇ ਮਾਰਨ ਲਈ ਪੁੱਤਰ ਨੂੰ ਲੈ ਗਿਆ।

ਮੰਤ੍ਰਿਨ ਆਨਿ ਰਾਵ ਸਮੁਝਾਯੋ ॥

मंतृन आनि राव समुझायो ॥

ਮੰਤ੍ਰੀਆਂ ਨੇ ਆ ਕੇ ਰਾਜੇ ਨੂੰ ਸਮਝਾਇਆ

ਤ੍ਰਿਯਾ ਚਰਿਤ੍ਰ ਨ ਕਿਨਹੂੰ ਪਾਯੋ ॥੩੦॥

तृया चरित्र न किनहूँ पायो ॥३०॥

ਕਿ ਇਸਤਰੀਆਂ ਦੇ ਚਰਿਤ੍ਰਾ ਦਾ ਕਿਸੇ ਨੇ ਵੀ ਅੰਤ ਨਹੀਂ ਪਾਇਆ ਹੈ ॥੩੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੁਤਿਯ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨॥੭੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे दुतिय चरित्र समापतम सतु सुभम सतु ॥२॥७८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਦੂਜੇ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨॥੭੮॥ ਚਲਦਾ॥

ਦੋਹਰਾ ॥

ਦੋਹਰਾ ॥

ਦੋਹਰਾ:

ਬੰਦਿਸਾਲ ਕੋ ਭੂਪ ਤਬ ਨਿਜੁ ਸੁਤ ਦਿਯੋ ਪਠਾਇ ॥

बंदिसाल को भूप तब निजु सुत दियो पठाइ ॥

ਤਦ ਰਾਜੇ ਨੇ ਆਪਣੇ ਪੁੱਤਰ ਨੂੰ ਬੰਦੀਖਾਨੇ ਵਿਚ ਭੇਜ ਦਿੱਤਾ।

ਭੋਰ ਹੋਤ ਅਪਨੇ ਨਿਕਟਿ ਬਹੁਰੌ ਲਿਯੋ ਬੁਲਾਇ ॥੧॥

भोर होत अपने निकटि बहुरौ लियो बुलाइ ॥१॥

ਸਵੇਰ ਹੁੰਦਿਆਂ ਹੀ ਉਸ ਨੂੰ ਫਿਰ ਆਪਣੇ ਕੋਲ ਬੁਲਾ ਲਿਆ ॥੧॥

ਏਕ ਪੁਤ੍ਰਿਕਾ ਗ੍ਵਾਰ ਕੀ ਤਾ ਕੋ ਕਹੋ ਬਿਚਾਰ ॥

एक पुतृका ग्वार की ता को कहो बिचार ॥

(ਤਾ ਮੰਤ੍ਰੀਆਂ ਨੇ ਰਾਜੇ ਨੂੰ ਕਥਾ ਸੁਣਾਉਣੀਆਂ ਸ਼ੁਰੂ ਕੀਤੀਆਂ। ਇਕ ਮੰਤ੍ਰੀ ਨੇ ਕਿਹਾ) ਇਕ ਪੇਂਡੂ ਦੀ ਕੁੜੀ ਸੀ, ਉਸ ਦੀ (ਕਥਾ ਨੂੰ) ਵਿਚਾਰ ਕਰ ਕੇ ਸੁਣਾਦਾ ਹਾ।

ਏਕ ਮੋਟਿਯਾ ਯਾਰ ਤਿਹ ਔਰ ਪਤਰਿਯਾ ਯਾਰ ॥੨॥

एक मोटिया यार तिह और पतरिया यार ॥२॥

ਉਸ ਦਾ ਇਕ ਮੋਟਾ ਯਾਰ ਅਤੇ ਇਕ ਪਤਲਾ ਯਾਰ ਸੀ ॥੨॥

ਸ੍ਰੀ ਮ੍ਰਿਗ ਚਛੁਮਤੀ ਰਹੈ ਤਾ ਕੋ ਰੂਪ ਅਪਾਰ ॥

स्री मृग चछुमती रहै ता को रूप अपार ॥

ਉਹ ਮ੍ਰਿਗਚਛੁ ਮਤੀ ਅਪਾਰ ਸਰੂਪਵਤੀ ਸੀ।

ਊਚ ਨੀਚ ਤਾ ਸੌ ਸਦਾ ਨਿਤਪ੍ਰਤਿ ਕਰੈ ਜੁਹਾਰ ॥੩॥

ऊच नीच ता सौ सदा नितप्रति करै जुहार ॥३॥

ਉਸ ਨਾਲ ਉੱਚੇ ਨੀਵੇਂ (ਹਰ ਪ੍ਰਕਾਰ ਦੇ ਆਦਮੀ ਦੀ) ਨਿੱਤ ਸਾਹਿਬ ਸਲਾਮ ਸੀ (ਅਰਥਾਤ ਮੇਲ ਜੋਲ ਸੀ) ॥੩॥

ਚੌਪਈ ॥

ਚੌਪਈ ॥

ਚੌਪਈ:

ਸਹਰ ਕਾਲਪੀ ਮਾਹਿ ਬਸਤ ਤੈ ॥

सहर कालपी माहि बसत तै ॥

ਉਹ ਕਾਲਪੀ ਨਗਰ ਵਿਚ ਵਸਦੀ ਸੀ

ਭਾਤਿ ਭਾਤਿ ਕੇ ਭੋਗ ਕਰੈ ਵੈ ॥

भाति भाति के भोग करै वै ॥

ਅਤੇ ਭਾਤ ਭਾਤ ਦੇ ਭੋਗ-ਵਿਲਾਸ ਕਰਦੀ ਸੀ।

ਸ੍ਰੀ ਮ੍ਰਿਗ ਨੈਨ ਮਤੀ ਤਹ ਰਾਜੈ ॥

स्री मृग नैन मती तह राजै ॥

ਉਥੇ (ਉਹ) ਮ੍ਰਿਗਨ। ਨਾ ਮਤੀ ਰਹਿੰਦੀ ਸੀ,

ਨਿਰਖਿ ਛਪਾਕਰਿ ਕੀ ਛਬਿ ਲਾਜੈ ॥੪॥

निरखि छपाकरि की छबि लाजै ॥४॥

ਜਿਸ ਨੂੰ ਵੇਖ ਕੇ ਚੰਦ੍ਰਮਾ ਦੀ ਛਬੀ ਵੀ ਫਿਕੀ ਪੈਂਦੀ ਸੀ ॥੪॥

ਦੋਹਰਾ ॥

दोहरा ॥

ਦੋਹਰਾ:

ਬਿਰਧਿ ਮੋਟਿਯੋ ਯਾਰ ਤਿਹ ਤਰੁਨ ਪਤਰਿਯੋ ਯਾਰ ॥

बिरधि मोटियो यार तिह तरुन पतरियो यार ॥

ਉਸ ਦਾ ਮੋਟਾ ਯਾਰ ਬਿਰਧ ਸੀ ਅਤੇ ਪਤਲਾ ਯਾਰ ਜਵਾਨ ਸੀ।

ਰਾਤ ਦਿਵਸ ਤਾ ਸੌ ਕਰੈ ਦ੍ਵੈਵੈ ਮੈਨ ਬਿਹਾਰ ॥੫॥

रात दिवस ता सौ करै द्वैवै मैन बिहार ॥५॥

ਦੋਵੇਂ ਰਾਤ ਦਿਨ ਉਸ ਨਾਲ ਕਾਮ-ਕ੍ਰੀੜਾ ਕਰਦੇ ਸਨ ॥੫॥

ਹੋਤ ਤਰੁਨ ਕੇ ਤਰੁਨਿ ਬਸਿ ਬਿਰਧ ਤਰੁਨਿ ਬਸਿ ਹੋਇ ॥

होत तरुन के तरुनि बसि बिरध तरुनि बसि होइ ॥

ਜਵਾਨ ਦੇ ਵਸ ਵਿਚ ਇਸਤਰੀ ਹੋ ਜਾਦੀ ਹੈ ਅਤੇ ਬਿਰਧ ਇਸਤਰੀ ਦੇ ਵਸ ਵਿਚ ਹੋ ਜਾਦਾ ਹੈ।

ਇਹੈ ਰੀਤਿ ਸਭ ਜਗਤ ਕੀ ਜਾਨਤ ਹੈ ਸਭ ਕੋਇ ॥੬॥

इहै रीति सभ जगत की जानत है सभ कोइ ॥६॥

ਇਹ ਸੰਸਾਰ ਦੀ ਰੀਤ ਹੈ, (ਇਸ ਨੂੰ) ਸਭ ਕੋਈ ਜਾਣਦਾ ਹੈ ॥੬॥

ਤਰੁਨਿ ਪਤਰਿਯਾ ਸੌ ਰਮੈ ਮੋਟੇ ਨਿਕਟ ਨ ਜਾਇ ॥

तरुनि पतरिया सौ रमै मोटे निकट न जाइ ॥

(ਉਹ) ਇਸਤਰੀ ਪਤਲੇ ਯਾਰ ਨਾਲ ਰਮਣ ਕਰਦੀ ਸੀ ਅਤੇ ਮੋਟੇ ਯਾਰ ਦੇ ਨੇੜੇ ਨਹੀਂ ਜਾਦੀ ਸੀ।

ਜੌ ਕਬਹੂੰ ਤਾ ਸੌ ਰਮੇ ਮਨ ਭੀਤਰ ਪਛੁਤਾਇ ॥੭॥

जौ कबहूँ ता सौ रमे मन भीतर पछुताइ ॥७॥

ਜੇ ਕਦੇ ਉਸ ਨਾਲ ਭੋਗ-ਵਿਲਾਸ ਕਰ ਲੈਂਦੀ ਤਾ ਮਨ ਵਿਚ ਬਹੁਤ ਪਛਤਾਉਂਦੀ ਸੀ ॥੭॥

ਰਮਤ ਪਤਰਿਯਾ ਸੰਗ ਹੁਤੀ ਆਨਿ ਮੋਟੀਏ ਯਾਰ ॥

रमत पतरिया संग हुती आनि मोटीए यार ॥

(ਇਕ ਵਾਰ ਉਹ) ਪਤਲੇ ਯਾਰ ਨਾਲ ਰਮਣ ਕਰ ਰਹੀ ਸੀ (ਕਿ ਉਪਰੋਂ) ਮੋਟਾ ਯਾਰ ਆ ਗਿਆ।

ਪਾਯਨ ਕੌ ਖਰਕੋ ਕਿਯੋ ਤਵਨਿ ਤਰੁਨਿ ਕੇ ਦ੍ਵਾਰ ॥੮॥

पायन कौ खरको कियो तवनि तरुनि के द्वार ॥८॥

(ਉਸ ਨੇ) ਉਸ ਇਸਤਰੀ ਦੇ ਦੁਆਰ ਉਤੇ ਪੈਰਾ ਦਾ ਖੜਾਕ ਕੀਤਾ ॥੮॥

ਕਹਿਯੋ ਪਤਰੀਏ ਯਾਰ ਕਹ ਜਾਹੁ ਦਿਵਰਿਯਹਿ ਫਾਧਿ ॥

कहियो पतरीए यार कह जाहु दिवरियहि फाधि ॥

(ਇਸ ਸਥਿਤੀ ਵਿਚ ਉਸ ਇਸਤਰੀ ਨੇ) ਪਤਲੇ ਯਾਰ ਨੂੰ ਕਿਹਾ ਕਿ ਦੀਵਾਰ ਟਪ ਕੇ ਚਲਾ ਜਾ।

ਜਿਨ ਕੋਊ ਪਾਪੀ ਆਇ ਹੈ ਮੁਹਿ ਤੁਹਿ ਲੈਹੈ ਬਾਧਿ ॥੯॥

जिन कोऊ पापी आइ है मुहि तुहि लैहै बाधि ॥९॥

ਕੋਈ ਪਾਪੀ ਆ ਗਿਆ ਹੈ ਮਤਾ (ਉਹ) ਮੈਨੂੰ ਅਤੇ ਤੈਨੂੰ ਬੰਨ੍ਹ ਲਵੇ ॥੯॥

ਅਤਿ ਰਤਿ ਤਾ ਸੌ ਮਾਨਿ ਕੈ ਯਾਰ ਪਤਰਿਯਹਿ ਟਾਰਿ ॥

अति रति ता सौ मानि कै यार पतरियहि टारि ॥

ਉਸ ਨੇ (ਪਤਲੇ ਯਾਰ) ਨਾਲ ਬਹੁਤ ਅਧਿਕ ਕਾਮ ਕ੍ਰੀੜਾ ਕਰ ਕੇ ਟਾਲ ਦਿੱਤਾ।

ਭਰਭਰਾਇ ਉਠਿ ਠਾਢ ਭੀ ਜਾਨਿ ਮੋਟਿਯੋ ਯਾਰ ॥੧੦॥

भरभराइ उठि ठाढ भी जानि मोटियो यार ॥१०॥

(ਬਾਹਰੋਂ) ਮੋਟੇ ਯਾਰ ਨੂੰ ਆਇਆ ਜਾਣ ਕੇ ਘਬਰਾ ਕੇ ਉਠ ਕੇ ਖੜੋ ਗਈ ॥੧੦॥

ਉਠਤ ਬੀਰਜ ਭੂ ਪਰ ਗਿਰਿਯੋ ਲਖ੍ਯੋ ਮੋਟਿਯੇ ਯਾਰ ॥

उठत बीरज भू पर गिरियो लख्यो मोटिये यार ॥

ਉਠਣ ਨਾਲ ਬੀਰਜ ਧਰਤੀ ਉਤੇ ਡਿਗ ਪਿਆ, (ਜਿਸ ਨੂੰ) ਮੋਟੇ ਯਾਰ ਨੇ ਵੇਖ ਲਿਆ।

ਯਾ ਕੋ ਤੁਰਤ ਬਤਾਇਯੈ ਭੇਦ ਰਮੈ ਸੁ ਕੁਮਾਰਿ ॥੧੧॥

या को तुरत बताइयै भेद रमै सु कुमारि ॥११॥

(ਉਸ ਨੇ) ਇਸਤਰੀ ਨੂੰ ਬੀਰਜ ਡਿਗਣ ਦਾ ਭੇਦ ਛੇਤੀ ਦਸਣ ਲਈ ਕਿਹਾ ॥੧੧॥

ਅਧਿਕ ਤਿਹਾਰੋ ਰੂਪ ਲਖਿ ਮੋਹਿ ਨ ਰਹੀ ਸੰਭਾਰ ॥

अधिक तिहारो रूप लखि मोहि न रही संभार ॥

(ਇਸਤਰੀ ਕਹਿਣ ਲਗੀ) ਤੁਹਾਡੇ ਅਤਿ ਅਧਿਕ ਸੁੰਦਰ ਰੂਪ ਨੂੰ ਵੇਖ ਕੇ ਮੈਂ (ਆਪਣੇ ਆਪ ਨੂੰ) ਸੰਭਾਲ ਨਾ ਸਕੀ (ਅਰਥਾਤ

ਤਾ ਤੇ ਗਿਰਿਯੋ ਅਨੰਗ ਭੂਅ ਸਕ੍ਯੋ ਨ ਬੀਰਜ ਉਬਾਰ ॥੧੨॥

ता ते गिरियो अनंग भूअ सक्यो न बीरज उबार ॥१२॥

ਅਤਿ ਅਧਿਕ ਕਾਮ ਵਸ ਹੋ ਗਈ) ਇਸ ਕਰ ਕੇ ਬੀਰਜ ਧਰਤੀ ਉਤੇ ਡਿਗ ਗਿਆ (ਅਤੇ ਉਸ ਨੂੰ ਆਪਣੇ ਵਿਚ) ਸਮੇਟ ਨਾ ਸਕੀ ॥੧੨॥

ਫੂਲਿ ਗਯੋ ਪਸੁ ਬਾਤ ਸੁਨਿ ਨਿਜੁ ਸੁਭ ਮਾਨੈ ਅੰਗ ॥

फूलि गयो पसु बात सुनि निजु सुभ मानै अंग ॥

(ਉਹ) ਮੂਰਖ ਇਹ ਗੱਲ ਸੁਣ ਕੇ ਫੁਲ ਗਿਆ ਅਤੇ ਆਪਣੇ ਸ਼ਰੀਰ ਨੂੰ ਸ਼ੁਭ (ਸੁੰਦਰ) ਮੰਨਣ ਲਗਾ

ਮੋਹਿ ਨਿਰਖਿ ਛਬਿ ਬਾਲ ਕੋ ਛਿਤ ਪਰ ਗਿਰਿਯੋ ਅਨੰਗ ॥੧੩॥

मोहि निरखि छबि बाल को छित पर गिरियो अनंग ॥१३॥

(ਕਿਉਂਕਿ ਉਸ ਦੀ) ਛਬੀ ਨੂੰ ਵੇਖ ਕੇ ਬਾਲਿਕਾ (ਇਸਤਰੀ) ਦਾ ਬੀਰਜ ('ਅਨੰਗ') ਧਰਤੀ ਉਤੇ ਡਿਗ ਪਿਆ ਸੀ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤ੍ਰਿਤਯ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩॥੯੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे तृतय चरित्र समापतम सतु सुभम सतु ॥३॥९१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਤੀਜੇ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩॥੯੧॥ ਚਲਦਾ॥

ਚੌਪਈ ॥

चौपई ॥

ਚੌਪਈ:

ਬੰਦਿਸਾਲ ਨ੍ਰਿਪ ਪੂਤ ਪਠਾਯੋ ॥

बंदिसाल नृप पूत पठायो ॥

(ਕਥਾ ਦੀ ਸਮਾਪਤੀ ਤੋਂ ਬਾਦ) ਰਾਜੇ ਨੇ ਪੁੱਤਰ ਨੂੰ ਬੰਦੀਖਾਨੇ ਵਿਚ ਭੇਜ ਦਿੱਤਾ

ਭਈ ਭੋਰ ਫਿਰਿ ਪਕਰਿ ਮਗਾਯੋ ॥

भई भोर फिरि पकरि मगायो ॥

ਅਤੇ ਸਵੇਰ ਹੋਣ ਤੇ ਫਿਰ ਪਕੜ ਕੇ ਬੁਲਵਾ ਲਿਆ।

ਮੰਤ੍ਰੀ ਪ੍ਰਭੁ ਸੋ ਬਚਨ ਉਚਰੇ ॥

मंत्री प्रभु सो बचन उचरे ॥

(ਫਿਰ) ਮੰਤ੍ਰੀ ਨੇ ਰਾਜੇ ਪ੍ਰਤਿ ਬਚਨ ਕਹੇ।

ਭੂਪਤਿ ਸੁਧਾ ਸ੍ਰਵਨੁ ਜਨੁ ਭਰੇ ॥੧॥

ਭੂਪਤਿ ਸੁਧਾ ਸ੍ਰਵਨੁ ਜਨੁ ਭਰੇ ॥੧॥
ਰਾਜੇ ਨੇ (ਬਚਨ) ਸੁਣੇ ਜੋ ਮਾਨੋ ਅੰਮ੍ਰਿਤ ਨਾਲ ਭਰੇ ਹੋਏ ਹੋਣ ॥੧॥

ਦੋਹਰਾ ॥
दोहरा ॥
ਦੋਹਰਾ:

ਮਹਾਨੰਦ ਮੁਰਦਾਰ ਕੀ ਹੁਤੀ ਬਹੁਰਿਯਾ ਏਕ ॥
महानंद मुरदार की हुती बहुरिया एक ॥
ਮਹਾਨੰਦ (ਨਾ ਦੇ ਇਕ) ਨਕਾਰਾ ਬੰਦੇ ਦੀ ਇਕ ਪਤਨੀ ਸੀ,

ਤਾ ਸੋ ਰਤਿ ਮਾਨਤ ਹੁਤੇ ਹਿੰਦੂ ਤੁਰਕ ਅਨੇਕ ॥੨॥
ता सो रति मानत हुते हिंदू तुरक अनेक ॥२॥
ਜਿਸ ਨਾਲ ਅਨੇਕ ਹਿੰਦੂ ਅਤੇ ਮੁਸਲਮਾਨ ਕਾਮ-ਵਿਲਾਸ ਕਰਦੇ ਸਨ ॥੨॥

ਮਹਾਨੰਦ ਮੁਰਦਾਰ ਕੀ ਘੁਰਕੀ ਤ੍ਰਿਯ ਕੋ ਨਾਮ ॥
महानंद मुरदार की घुरकी तृय को नाम ॥
(ਉਸ) ਨਿਕੰਮੇ ਮਹਾਨੰਦ ਦੀ ਪਤਨੀ ਦਾ ਨਾ ਘੁਰਕੀ ਸੀ

ਕੋਪ ਸਮੈ ਨਿਜੁ ਨਾਹ ਕੋ ਘੁਰਕਤ ਆਠੋ ਜਾਮ ॥੩॥
कोप समै निजु नाह को घुरकत आठो जाम ॥३॥
ਜੋ ਅੱਠੇ ਪਹਿਰ ਕ੍ਰੋਧ ਨਾਲ ਪਤੀ ਨੂੰ ਘੁਰਕਦੀ ਰਹਿੰਦੀ ਸੀ ॥੩॥

ਏਕ ਚਛ ਤਾ ਕੋ ਰਹੈ ਬਿਰਧਿ ਆਪੁ ਤ੍ਰਿਯ ਜ੍ਵਾਨ ॥
एक चछ ता को रहै बिरधि आपु तृय ज्वान ॥
ਉਸ ਆਦਮੀ ਦੀ ਇਕ ਅੱਖ ਸੀ ਅਤੇ ਉਹ ਬੁੱਢਾ ਸੀ ਅਤੇ ਇਸਤਰੀ ਜਵਾਨ ਸੀ।

ਸੋ ਯਾ ਪਰ ਰੀਝਤ ਨਹੀ ਯਾ ਕੇ ਵਾ ਮਹਿ ਪ੍ਰਾਨ ॥੪॥
सो या पर रीझत नही या के वा महि प्रान ॥४॥

ਉਹ (ਇਸਤਰੀ) ਉਸ ਉਤੇ ਰੀਝਦੀ ਨਹੀਂ ਸੀ (ਪਰ) ਉਸ (ਬੁੱਢੇ) ਦੇ ਉਸ ਵਿਚ ਪ੍ਰਾਣ ਟਿਕੇ ਹੋਏ ਸਨ ॥੪॥

ਕਾਜ ਕਵਨ ਹੂੰ ਕੇ ਨਿਮਿਤਿ ਗਯੋ ਧਾਮ ਕੋ ਧਾਇ ॥

काज कवन हूँ के निमिति गयो धाम को धाइ ॥

ਕਿਸੇ ਕੰਮ ਲਈ (ਮਹਾਨੰਦ) ਆਪਣੇ ਘਰ ਵਲ ਗਿਆ।

ਤਰੁਨ ਪੁਰਖ ਸੋ ਤਰੁਨਿ ਤਹ ਰਹੀ ਹੁਤੀ ਲਪਟਾਇ ॥੫॥

तरुन पुरख सो तरुनि तह रही हुती लपटाइ ॥५॥

ਉਥੇ (ਕਿਸੇ) ਜਵਾਨ ਪੁਰਸ਼ ਨਾਲ ਇਸਤਰੀ ਕਾਮ-ਕ੍ਰੀੜਾ ਵਿਚ ਮਗਨ ਸੀ ॥੫॥

ਮਹਾਨੰਦ ਆਵਤ ਸੁਨ੍ਯੋ ਲਯੋ ਗਰੇ ਸੌ ਲਾਇ ॥

महानंद आवत सुन्यो लयो गरे सौ लाइ ॥

(ਜਦੋਂ ਉਸ ਨੇ) ਮਹਾਨੰਦ ਨੂੰ ਆਉਂਦਿਆਂ ਸੁਣਿਆ ਤਾ ਗਲੇ ਨਾਲ ਲਾ ਲਿਆ

ਅਤਿ ਬਚਿਤ੍ਰ ਬਾਤੈ ਕਰੀ ਹ੍ਰਿਦੈ ਹਰਖ ਉਪਜਾਇ ॥੬॥

अति बचित्र बातै करी ह्रदै हरख उपजाइ ॥६॥

ਅਤੇ ਮਨ ਵਿਚ ਪ੍ਰਸੰਨ ਹੋ ਕੇ ਬਹੁਤ ਵਿਚਿਤ੍ਰ (ਮਨ ਮੋਹਣੀਆਂ) ਗੱਲਾ ਕੀਤੀਆਂ ॥੬॥

ਕਾਨ ਦੋਊ ਗਹਿਰੇ ਗਹੇ ਚੁੰਮਿ ਏਕ ਦ੍ਰਿਗ ਲੀਨ ॥

कान दोऊ गहिरे गहे चुँमि एक द्रग लीन ॥

ਕੰਨਾ ਨੂੰ (ਦੋਹਾ ਹੱਥਾ ਨਾਲ) ਚੰਗੀ ਤਰ੍ਹਾ ਦਬ ਕੇ ਇਕ ਅੱਖ ਨੂੰ ਚੁੰਮ ਲਿਆ।

ਇਹ ਛਲ ਸੌ ਛਲਿ ਕੈ ਜੜਹਿ ਯਾਰ ਬਿਦਾ ਕਰਿ ਦੀਨ ॥੭॥

इह छल सौ छलि कै जड़हि यार बिदा करि दीन ॥७॥

ਇਸ ਤਰ੍ਹਾ ਉਸ ਮੂਰਖ ਨੂੰ (ਅੱਖਾ ਅਤੇ ਕੰਨਾ ਤੋਂ ਅਸਮਰਥ ਕਰ ਕੇ) ਇਸ ਛਲ ਨਾਲ ਛਲ ਕੇ ਯਾਰ ਨੂੰ ਵਿਦਾ ਕਰ ਦਿੱਤਾ ॥੭॥

ਸ੍ਰਵਨਨ ਕਛੁ ਖਰਕੋ ਸੁਨੈ ਇਕ ਚਖੁ ਸਕੈ ਨ ਹੇਰਿ ॥

स्रवनन कछु खरको सुनै इक चखु सकै न हेरि ॥

(ਉਸ ਨੇ) ਕੰਨਾ ਨਾਲ ਖੜਕਾ ਸੁਣਿਆ, ਪਰ ਇਕ ਅੱਖ ਨਾਲ ਵੇਖ ਨਾ ਸਕਿਆ।

ਪਰੋ ਸਦਾ ਮੋਰੇ ਰਹੈ ਲਹੈ ਨ ਭੇਵ ਅਧੇਰ ॥੮॥

परो सदा मोरे रहै लहै न भेव अधेर ॥८॥

ਉਹ ਅਗਿਆਨੀ ਸਦਾ ਮੇਰੇ (ਦੁਆਰ) ਉਤੇ ਪਿਆ ਰਹਿੰਦਾ ਅਤੇ ਇਸ ਭੇਦ ਨੂੰ ਨਾ ਸਮਝ ਸਕਿਆ ॥੮॥

ਹੇਰਿ ਰੂਪ ਤਵ ਬਸਿ ਭਈ ਮੋ ਮਨ ਬਢ੍ਯੋ ਅਨੰਗ ॥

हेरि रूप तव बसि भई मो मन बढ्यो अनंग ॥

(ਪਤਨੀ ਨੇ ਉਸ ਨੂੰ ਕਿਹਾ ਕਿ ਮੈਂ ਤੇਰਾ) ਰੂਪ ਵੇਖ ਕੇ ਤੇਰੇ ਵਸ ਵਿਚ ਹੋ ਗਈ ਹਾ ਅਤੇ ਮੇਰੇ ਸ਼ਰੀਰ ਵਿਚ ਕਾਮ ਵੱਧ ਗਿਆ ਹੈ।

ਚੂੰਮਿ ਨੇਤ੍ਰ ਤਾ ਤੇ ਲਯੋ ਅਤਿ ਹਿਤ ਚਿਤ ਕੇ ਸੰਗ ॥੯॥

चूँमि नेत्र ता ते लयो अति हित चित के संग ॥९॥

ਇਸ ਲਈ ਚਿਤ ਵਿਚ ਅਤਿ ਅਧਿਕ ਹਿਤ ਕਰ ਕੇ (ਮੈਂ ਤੁਹਾਡਾ) ਨੇਤਰ ਚੁੰਮ ਲਿਆ ਹੈ ॥੯॥

ਮਹਾਨੰਦ ਇਹ ਬਾਤ ਸੁਨਿ ਫੂਲਿ ਗਯੋ ਮਨ ਮਾਹਿ ॥

महानंद इह बात सुनि फूलि गयो मन माहि ॥

ਮਹਾਨੰਦ ਇਹ ਗੱਲ ਸੁਣ ਕੇ ਮਨ ਵਿਚ ਬਹੁਤ ਫੁਲ ਗਿਆ

ਅਧਿਕ ਪ੍ਰੀਤਿ ਤਾ ਸੋ ਕਰੀ ਭੇਦ ਪਛਾਨ੍ਯੋ ਨਾਹਿ ॥੧੦॥

अधिक प्रीति ता सो करी भेद पछान्यो नाहि ॥१०॥

ਅਤੇ ਉਸ ਨਾਲ ਬਹੁਤ ਅਧਿਕ ਪ੍ਰੀਤ ਕੀਤੀ, (ਪਰ ਉਸ ਮੂਰਖ ਨੇ ਵਿਚਲੇ) ਭੇਦ ਨੂੰ ਨਾ ਸਮਝਿਆ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਤੁਰਥੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੪॥੧੦੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे चतुरथे चरित्र समापतम सतु सुभम सतु ॥४॥१०१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਚੌਥੇ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੪॥੧੦੧॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਬੰਦਿਸਾਲ ਕੋ ਭੂਪ ਤਬ ਨਿਜੁ ਸੁਤ ਦਯੋ ਪਠਾਇ ॥

बंदिसाल को भूप तब निजु सुत दयो पठाइ ॥

ਤਦ ਰਾਜੇ ਨੇ ਆਪਣੇ ਪੁੱਤਰ ਨੂੰ ਬੰਦੀਖਾਨੇ ਵਿਚ ਭੇਜ ਦਿੱਤਾ।

ਭੋਰ ਹੋਤ ਅਪਨੇ ਨਿਕਟਿ ਬਹੁਰੋ ਲੀਯੋ ਬੁਲਾਇ ॥੧॥

भोर होत अपने निकटि बहुरो लीयो बुलाइ ॥१॥

ਸਵੇਰ ਹੁੰਦਿਆਂ ਹੀ ਫਿਰ ਆਪਣੇ ਕੋਲ ਬੁਲਾ ਲਿਆ ॥੧॥

ਚੌਪਈ ॥

चौपई ॥

ਚੌਪਈ:

ਬੰਦਿਸਾਲ ਨ੍ਰਿਪ ਪੂਤ ਪਠਾਯੋ ॥

बंदिसाल नृप पूत पठायो ॥

ਰਾਜੇ ਨੇ ਬੰਦੀਖਾਨੇ ਵਿਚ (ਆਪਣੇ) ਪੁੱਤਰ ਨੂੰ ਭੇਜ ਦਿੱਤਾ।

ਭਈ ਭੋਰ ਫਿਰਿ ਪਕਰ ਮੰਗਾਯੋ ॥

भई भोर फिरि पकर मंगायो ॥

ਸਵੇਰ ਹੋਣ ਤੇ ਫਿਰ ਪਕੜ ਕੇ ਮੰਗਵਾ ਲਿਆ।

ਮੰਤ੍ਰੀ ਪ੍ਰਭੁ ਸੋ ਬਚਨ ਉਚਾਰੇ ॥

मंत्री प्रभु सो बचन उचारे ॥

ਮੰਤ੍ਰੀ ਨੇ ਰਾਜੇ ਪ੍ਰਤਿ ਬਚਨ ਕਹੇ, (ਇੰਜ ਪ੍ਰਤੀਤ ਹੁੰਦਾ ਹੈ)

ਜਾਨੁਕ ਸੋਕ ਦੂਰਿ ਕਰਿ ਡਾਰੇ ॥੨॥

जानुक सोक दूरि करि डारे ॥२॥

ਮਾਨੋ (ਉਸ ਦੇ) ਗ਼ਮ ਨੂੰ ਦੂਰ ਕਰ ਦਿੱਤਾ ਹੋਵੇ ॥੨॥

ਦੋਹਰਾ ॥

दोहरा ॥

ਦੋਹਰਾ:

ਇਕ ਜੋਗੀ ਬਨ ਮੈ ਹੁਤੋ ਦ੍ਰੁਮ ਮੈ ਕੁਟੀ ਬਨਾਇ ॥

इक जोगी बन मै हुतो द्रुम मै कुटी बनाइ ॥

ਇਕ ਜੋਗੀ ਜੰਗਲ ਵਿਚ ਬ੍ਰਿਛ ਵਿਚ ਕੁਟੀਆ ਬਣਾ ਕੇ ਰਹਿੰਦਾ ਸੀ।

ਏਕ ਸਾਹ ਕੀ ਸੁਤਾ ਕੋ ਲੈ ਗ੍ਯੋ ਮੰਤ੍ਰ ਚਲਾਇ ॥੩॥

एक साह की सुता को लै ग्यो मंत्र चलाइ ॥३॥

(ਉਹ) ਇਕ ਸ਼ਾਹ ਦੀ ਕੁੜੀ ਨੂੰ ਮੰਤ੍ਰ ਦੇ ਵਸ ਕਰ ਕੇ ਲੈ ਗਿਆ ॥੩॥

ਚੌਪਈ ॥

चौपई ॥

ਚੌਪਈ:

ਕਾਸਿਕਾਰ ਕੋ ਸਾਹਿਕ ਜਨਿਯਤ ॥

कासिकार को साहिक जनियत ॥

ਇਕ ਸ਼ਾਹ ਕਾਸਿਕਾਰ (ਦਾ ਨਿਵਾਸੀ) ਸੀ

ਸਹਜ ਕਲਾ ਤਿਹ ਸੁਤਾ ਬਖਨਿਯਤ ॥

सहज कला तिह सुता बखनियत ॥

ਅਤੇ ਉਸ ਦੀ ਪੁੱਤਰੀ ਦਾ ਨਾ ਸਹਿਜ ਕਲਾ ਸੀ।

ਤਾ ਕੋ ਹਰਿ ਜੋਗੀ ਲੈ ਗਯੋ ॥

ता को हरि जोगी लै गयो ॥

ਉਸ ਨੂੰ ਜੋਗੀ ਹਰ ਕੇ ਲੈ ਗਿਆ

ਰਾਖਤ ਏਕ ਬਿਰਛ ਮੈ ਭਯੋ ॥੪॥

राखत एक बिरछ मै भयो ॥४॥

ਅਤੇ ਇਕ ਬ੍ਰਿਛ ਵਿਚ ਟਿਕਾ ਦਿੱਤਾ ॥੪॥

ਦੋਹਰਾ ॥

दोहरा ॥

ਦੋਹਰਾ:

ਕਰੀ ਕਿਵਾਰੀ ਬਿਰਛ ਕੀ ਖੋਦਿ ਕਿਯੋ ਤਿਹ ਗ੍ਰੇਹ ॥

करी किवारी बिरछ की खोदि कियो तिह ग्रेह ॥

(ਇਕ) ਬ੍ਰਿਛ ਨੂੰ ਖੋਦ ਕੇ ਉਸ ਵਿਚ ਇਕ ਤਾਕੀ ਵਾਲਾ ਘਰ ਬਣਾਇਆ।

ਰਾਤਿ ਦਿਵਸ ਤਾ ਕੌ ਭਜੈ ਅਧਿਕ ਬਢਾਇ ਸਨੇਹ ॥੫॥

राति दिवस ता कौ भजै अधिक बढाइ सनेह ॥५॥

ਰਾਤ ਦਿਨ (ਜੋਗੀ) ਅਧਿਕ ਪ੍ਰੇਮ ਵਧਾ ਕੇ ਸ਼ਾਹ ਦੀ ਪੁੱਤਰੀ ਨਾਲ ਭੋਗ-ਵਿਲਾਸ ਕਰਦਾ ਸੀ ॥੫॥

ਮਾਰਿ ਕਿਵਰਿਯਾ ਬਿਰਛ ਕੀ ਆਪਿ ਨਗਰ ਮੈ ਆਇ ॥

मारि किवरिया बिरछ की आपि नगर मै आइ ॥

ਬ੍ਰਿਛ ਦੀ ਤਾਕੀ ਨੂੰ ਬੰਦ ਕਰ ਕੇ ਉਹ ਆਪ ਨਗਰ ਵਿਚ ਆ ਜਾਦਾ ਸੀ

ਮਾਗਿ ਭਿਛਾ ਨਿਸਿ ਕੇ ਸਮੈ ਰਹਤ ਤਿਸੀ ਦ੍ਰੁਮ ਜਾਇ ॥੬॥

मागि भिछा निसि के समै रहत तिसी द्रुम जाइ ॥६॥

ਅਤੇ ਭਿਖਿਆ ਮੰਗ ਕੇ ਰਾਤ ਵੇਲੇ ਉਸ ਬ੍ਰਿਛ ਵਿਚ ਜਾ ਰਹਿੰਦਾ ਸੀ ॥੬॥

ਜਾਇ ਤਹਾ ਆਪਨ ਕਰੈ ਹਾਥਨ ਕੋ ਤਤਕਾਰ ॥

जाइ तहा आपन करै हाथन को ततकार ॥

ਉਥੇ ਜਾ ਕੇ ਆਪਣੇ ਹੱਥਾ ਨਾਲ ਤਾੜੀ ਵਜਾਦਾ ਸੀ।

ਸੁਨਤ ਸਬਦ ਤਾਕੀ ਤਰੁਨਿ ਛੋਰਤ ਕਰਨ ਕਿਵਾਰ ॥੭॥

सुनत सबद ताकी तरुनि छोरत करन किवार ॥७॥

ਉਸ ਦੀ ਆਵਾਜ਼ ਸੁਣ ਕੇ ਇਸਤਰੀ ਹੱਥ ਨਾਲ ਕਿਵਾੜ ਖੋਲ੍ਹ ਦਿੰਦੀ ਸੀ ॥੭॥

ਚੌਪਈ ॥

चौपई ॥

ਚੌਪਈ:

ਐਸੀ ਭਾਤਿ ਨਿਤ੍ਯ ਜੜ ਕਰੈ ॥

ऐसी भाति नित्य जड करै ॥

(ਉਹ) ਮੂਰਖ ਨਿੱਤ ਇਸ ਤਰ੍ਹਾ ਕਰਦਾ ਸੀ

ਮਧੁਰ ਮਧੁਰ ਧੁਨਿ ਬੈਨੁ ਉਚਰੈ ॥

मधुर मधुर धुनि बैनु उचरै ॥

ਅਤੇ ਮਿਠੀ ਮਿਠੀ ਧੁਨ ਨਾਲ ਬੀਨ (ਵਜਾਉਂਦਾ ਹੋਇਆ ਬੋਲ) ਉਚਾਰਦਾ ਸੀ।

ਰਾਜ ਕਲਾ ਬਿਨਸੀ ਸਭ ਗਾਵੈ ॥

राज कला बिनसी सभ गावै ॥

(ਉਹ) ਗਾਉਂਦਾ ਸੀ ਕਿ ਸਾਰੀ ਰਾਜ-ਕਲਾ ਖ਼ਤਮ ਹੋ ਗਈ ਹੈ

ਸਹਜ ਕਲਾ ਬਿਨਸੀ ਨ ਸੁਨਾਵੈ ॥੮॥

सहज कला बिनसी न सुनावै ॥८॥

ਪਰ 'ਸਹਿਜ ਕਲਾ' ਨਸ਼ਟ ਨਹੀਂ ਹੋਈ, (ਇਹ ਗੱਲ) ਸੁਣਾਉਂਦਾ ਸੀ ॥੮॥

ਦੋਹਰਾ ॥

दोहरा ॥

ਦੋਹਰਾ:

ਤਿਹੀ ਨਗਰ ਮੈ ਅਤਿ ਚਤੁਰ ਹੁਤੋ ਪੁਤ੍ਰ ਇਕ ਭੂਪ ॥

तिही नगर मै अति चतुर हुतो पुत्र इक भूप ॥

ਉਸ ਨਗਰ ਵਿਚ ਰਾਜੇ ਦਾ ਇਕ ਅਤਿ ਚਤੁਰ ਪੁੱਤਰ ਰਹਿੰਦਾ ਸੀ।

ਬਲ ਗੁਨ ਬਿਕ੍ਰਮ ਇੰਦ੍ਰ ਸਮ ਸੁੰਦਰ ਕਾਮ ਸਰੂਪ ॥੯॥

बल गुन बिक्रम इंद्र सम सुँदर काम सरूप ॥९॥

ਉਹ ਬਲ, ਗੁਣ ਅਤੇ ਸ਼ਕਤੀ ਵਜੋਂ ਇੰਦਰ ਦੇ ਸਮਾਨ ਸੀ ਅਤੇ ਸੁੰਦਰਤਾ ਵਜੋਂ ਕਾਮ ਦਾ ਸਰੂਪ ਸੀ ॥੯॥

ਸੁਰੀ ਆਸੁਰੀ ਕਿੰਨ੍ਰਨੀ ਗੰਧਰਬੀ ਕਿਨ ਮਾਹਿ ॥

सुरी आसुरी किंत्रनी गंधरबी किन माहि ॥

ਦੇਵ-ਇਸਤਰੀਆਂ, ਦੈਂਤ-ਇਸਤਰੀਆਂ, ਕਿੰਨਰਾ ਅਤੇ ਗੰਧਰਬਾ ਦੀਆਂ ਇਸਤਰੀਆਂ

ਹਿੰਦੁਨੀ ਤੁਰਕਾਨੀ ਸਭੈ ਹੇਰਿ ਰੂਪ ਬਲਿ ਜਾਹਿ ॥੧੦॥

हिंदुनी तुरकानी सभै हेरि रूप बलि जाहि ॥१०॥

ਅਤੇ ਹਿੰਦੂਆਣੀਆਂ ਤੇ ਮੁਸਲਮਾਣੀਆਂ, ਸਭ ਉਸ ਦੇ ਰੂਪ ਨੂੰ ਵੇਖ ਕੇ ਕੁਰਬਾਨ ਜਾਂਦੀਆਂ ਸਨ ॥੧੦॥

ਚੌਪਈ ॥

चौपई ॥

ਚੌਪਈ:

ਨ੍ਰਿਪ ਸੁਤ ਤਾ ਕੇ ਪਾਛੇ ਧਾਯੋ ॥

नृप सुत ता के पाछे धायो ॥

(ਇਕ ਦਿਨ) ਰਾਜੇ ਦਾ ਪੁੱਤਰ ਉਸ (ਜੋਗੀ) ਦੇ ਪਿਛੇ ਗਿਆ,

ਤਿਨ ਜੁਗਯਹਿ ਕਛੁ ਭੇਦ ਨ ਪਾਯੋ ॥

तिन जुगयहि कछु भेद न पायो ॥

ਪਰ ਜੋਗੀ ਨੂੰ ਉਸ ਦਾ ਕੁਝ ਵੀ ਪਤਾ ਨਾ ਲਗਿਆ।

ਜਬ ਵਹ ਜਾਇ ਬਿਰਛ ਮੈ ਬਰਿਯੋ ॥

जब वह जाइ बिरछ मै बरियो ॥

ਜਦ ਉਹ (ਜੋਗੀ) ਬ੍ਰਿਛ ਵਿਚ ਜਾ ਕੇ ਵੜਿਆ,

ਤਬ ਛਿਤ ਪਤਿ ਸੁਤ ਦ੍ਰੁਮ ਪਰ ਚਰਿਯੋ ॥੧੧॥

ਤਬ ਛਿਤ ਪਤਿ ਸੁਤ ਦ੍ਰੁਮ ਪਰ ਚਰਿਯੋ ॥੧੧॥

तब छित पति सुत द्रुम पर चरियो ॥११॥

ਤਦ ਰਾਜੇ ਦਾ ਲੜਕਾ ਬ੍ਰਿਛ ਉਤੇ ਚੜ੍ਹ ਗਿਆ ॥੧੧॥

ਭਯੋ ਪ੍ਰਾਤ ਜੋਗੀ ਪੁਰ ਆਯੋ ॥

भयो प्रात जोगी पुर आयो ॥

ਸਵੇਰ ਹੋਣ ਤੇ ਜੋਗੀ ਨਗਰ ਨੂੰ ਚਲਿਆ ਗਿਆ।

ਉਤਰਿ ਭੂਪ ਸੁਤ ਤਾਲ ਬਜਾਯੋ ॥

उतरि भूप सुत ताल बजायो ॥

(ਤਦ) ਰਾਜੇ ਦੇ ਪੁੱਤਰ ਨੇ (ਬ੍ਰਿਛ ਤੋਂ) ਉਤਰ ਕੇ ਤਾੜੀ ਵਜਾਈ।

ਛੋਰਿ ਕਿਵਾਰ ਕੁਅਰਿ ਤਿਨ ਦੀਨੋ ॥

छोरि किवार कुअरि तिन दीनो ॥

ਉਸ ਇਸਤਰੀ ਨੇ ਕਿਵਾੜ ਖੋਲ੍ਹ ਦਿੱਤਾ।

ਤਾ ਸੌ ਕੁਅਰ ਭੋਗ ਦ੍ਰਿੜ ਕੀਨੋ ॥੧੨॥

ता सौ कुअर भोग द्रड़ कीनो ॥१२॥

ਉਸ ਨਾਲ ਰਾਜ ਕੁਮਾਰ ਨੇ ਚੰਗੀ ਤਰ੍ਹਾ ਭੋਗ-ਵਿਲਾਸ ਕੀਤਾ ॥੧੨॥

ਦੋਹਰਾ ॥

दोहरा ॥

ਦੋਹਰਾ:

ਲੇਹਜ ਪੇਹਜ ਭਛ ਸੁਭ ਭੋਜਨ ਭਲੋ ਖਵਾਇ ॥

लेहज पेहज भछ सुभ भोजन भलो खवाइ ॥

(ਰਾਜ ਕੁਮਾਰ ਨੇ) ਦੁੱਧ ('ਪੇਹਜ') ਚਟਣੀ ਅਤੇ ਚੰਗੇ ਭੋਜਨ (ਉਸ ਇਸਤਰੀ ਨੂੰ) ਖਵਾਏ

ਤਾ ਸੌ ਰਤਿ ਮਾਨਤ ਭਯੋ ਹ੍ਰਿਦੈ ਹਰਖ ਉਪਜਾਇ ॥੧੩॥

ता सौ रति मानत भयो ह्रदै हरख उपजाइ ॥१३॥

ਅਤੇ ਮਨ ਵਿਚ ਖ਼ੁਸ਼ੀ ਵਧਾ ਕੇ ਉਸ ਨਾਲ ਖ਼ੂਬ ਕਾਮ-ਕ੍ਰੀੜਾ ਕੀਤੀ ॥੧੩॥

ਤਾ ਤ੍ਰਿਯ ਕੋ ਜੋ ਚਿਤ ਹੁਤੋ ਨ੍ਰਿਪ ਸੁਤ ਲਿਯੋ ਚੁਰਾਇ ॥

ता त्रिय को जो चित हुतो न्रिप सुत लियो चुराइ ॥

ਉਸ ਇਸਤਰੀ ਦੇ ਚਿਤ ਨੂੰ ਰਾਜ ਕੁਮਾਰ ਨੇ ਚੁਰਾ ਲਿਆ।

ਤਾ ਦਿਨ ਤੇ ਤਿਹ ਜੋਗਿਯਹਿ ਚਿਤ ਤੇ ਦਿਯੋ ਭੁਲਾਇ ॥੧੪॥

ता दिन ते तिह जोगियहि चित ते दियो भुलाइ ॥१४॥

ਉਸ ਦਿਨ ਤੋਂ ਉਸ (ਇਸਤਰੀ) ਨੇ ਜੋਗੀ ਨੂੰ ਚਿਤ ਤੋਂ ਭੁਲਾ ਦਿੱਤਾ ॥੧੪॥

ਅੜਿਲ ॥

अड़िल ॥

ਅੜਿਲ:

ਭਲੋ ਹੇਰਿ ਕਰਿ ਬੁਰੌ ਨ ਕਬਹੁ ਨਿਹਾਰਿਯੈ ॥

भलो हेरि करि बुरौ न कबहु निहारियै ॥

ਚੰਗੀ (ਚੀਜ਼) ਵੇਖ ਕੇ ਫਿਰ ਮਾੜੀ (ਚੀਜ਼) ਨੂੰ ਕਦੇ ਵੀ ਵੇਖਣਾ ਨਹੀਂ ਚਾਹੀਦਾ।

ਚਤੁਰ ਪੁਰਖੁ ਕੋ ਪਾਇ ਨ ਮੂਰਖ ਚਿਤਾਰਿਯੈ ॥

चतुर पुरखु को पाइ न मूरख चितारियै ॥

ਸਿਆਣੇ ਪੁਰਸ਼ ਨੂੰ ਪ੍ਰਾਪਤ ਕਰ ਕੇ (ਫਿਰ) ਮੂਰਖ ਨੂੰ (ਕਦੇ ਵੀ) ਯਾਦ ਨਹੀਂ ਕਰਨਾ ਚਾਹੀਦਾ।

ਧਨੀ ਚਤੁਰ ਅਰੁ ਤਰੁਨਿ ਤਰੁਨਿ ਜੋ ਪਾਇ ਹੈ ॥

धनी चतुर अरु तरुनि तरुनि जो पाइ है ॥

ਧਨਵਾਨ, ਚਤੁਰ ਅਤੇ ਜਵਾਨ (ਪੁਰਸ਼) ਨੂੰ ਪ੍ਰਾਪਤ ਕਰ ਕੇ

ਹੋ ਬਿਰਧ ਕੁਰੂਪ ਨਿਧਨ ਜੜ ਪੈ ਕਿਯੋ ਜਾਇ ਹੈ ॥੧੫॥

हो बिरध कुरूप निधन जड़ पै कियो जाइ है ॥१५॥

(ਫਿਰ ਇਸਤਰੀ) ਬਿਰਧ, ਕੁਰੂਪ, ਨਿਰਧਨ ਅਤੇ ਮੂਰਖ (ਪੁਰਸ਼) ਕੋਲ ਕਿਉਂ ਜਾਏਗੀ ॥੧੫॥

ਦੋਹਰਾ ॥

दोहरा ॥

ਦੋਹਰਾ:

ਸਾਹ ਸੁਤਾ ਤਾ ਸੌ ਕਹਿਯੋ ਸੰਗ ਚਲਹੁ ਲੈ ਮੋਹਿ ॥

साह सुता ता सौ कहियो संग चलहु लै मोहि ॥

ਸ਼ਾਹ ਦੀ ਪੁੱਤਰੀ ਨੇ ਉਸ (ਰਾਜ ਕੁਮਾਰ) ਨੂੰ ਕਿਹਾ ਕਿ ਮੈਨੂੰ ਨਾਲ ਲੈ ਚਲ।

ਭੋਗ ਕਰੋਗੀ ਜੋਗ ਤਜਿ ਅਧਿਕ ਰਿਝੈਹੋ ਤੋਹਿ ॥੧੬॥

भोग करोगी जोग तजि अधिक रिझैहो तोहि ॥१६॥

ਮੈਂ ਜੋਗੀ ਨੂੰ ਤਿਆਗ ਕੇ (ਤੇਰੇ ਨਾਲ) ਭੋਗ-ਵਿਲਾਸ ਕਰਾਗੀ ਅਤੇ ਤੈਨੂੰ ਬਹੁਤ ਰਿਝਾਵਾਗੀ ॥੧੬॥

ਚੌਪਈ ॥

चौपई ॥

ਚੌਪਈ:

ਤਬ ਮੈ ਚਲੌ ਸੰਗ ਲੈ ਤੋ ਕੌ ॥

तब मै चलौ संग लै तो कौ ॥

(ਰਾਜ ਕੁਮਾਰ ਨੇ ਕਿਹਾ ਕਿ) ਮੈਂ ਤਦ ਤੈਨੂੰ ਨਾਲ ਲੈ ਕੇ ਚਲਾਗਾ,

ਜੁਗਯਹਿ ਬੋਲਿ ਮਾਨੁ ਹਿਤ ਮੋ ਕੌ ॥

जुगयहि बोलि मानु हित मो कौ ॥

ਜੇ ਮੇਰੇ ਲਈ (ਤੂੰ) ਜੋਗੀ ਨੂੰ ਬੁਲਾਵੇਂਗੀ।

ਆਖਿ ਮੂੰਦਿ ਦੋਊ ਬੀਨ ਬਜੈਯੈ ॥

आखि मूँदि दोऊ बीन बजैयै ॥

(ਉਹ) ਦੋਵੇਂ ਅੱਖਾ ਬੰਦ ਕਰ ਕੇ ਬੀਨ ਵਜਾਵੇਗਾ

ਮੋਰੇ ਕਰ ਕੇ ਤਾਲਿ ਦਿਵੈਯੈ ॥੧੭॥

मोरे कर के तालि दिवैयै ॥१७॥

ਅਤੇ ਮੇਰੇ ਹੱਥੋਂ ਤਾਲ ਦਿਵਾਵੇਂਗੀ ॥੧੭॥

ਆਖਿ ਮੂੰਦਿ ਦੋਊ ਬੀਨ ਬਜਾਈ ॥

आखि मूँदि दोऊ बीन बजाई ॥

(ਇਸਤਰੀ ਨੇ ਰਾਜ ਕੁਮਾਰ ਅਨੁਸਾਰ ਹੀ ਕੰਮ ਕੀਤਾ) ਦੋਵੇਂ ਅੱਖਾ ਬੰਦ ਕਰ ਕੇ (ਜੋਗੀ ਨੇ) ਬੀਨ ਵਜਾਈ।

ਤਿਹ ਤ੍ਰਿਯ ਘਾਤ ਭਲੀ ਲਖਿ ਪਾਈ ॥

तिह तृय घात भली लखि पाई ॥

ਉਸ ਇਸਤਰੀ ਨੂੰ ਚੰਗਾ ਮੌਕਾ ਮਿਲ ਗਿਆ।

ਨ੍ਰਿਪ ਸੁਤ ਕੇ ਸੰਗ ਭੋਗ ਕਮਾਯੋ ॥

नृप सुत के संग भोग कमायो ॥

(ਉਸ ਨੇ) ਰਾਜ ਕੁਮਾਰ ਨਾਲ ਭੋਗ-ਵਿਲਾਸ ਕੀਤਾ।

ਚੋਟ ਚਟਾਕਨ ਤਾਲ ਦਿਵਾਯੋ ॥੧੮॥

चोट चटाकन ताल दिवायो ॥१८॥

(ਅਤੇ ਸ਼ਰੀਰ ਦੇ ਅੰਗਾ ਦੇ ਪਰਸਪਰ) ਚਟਕਣ ਦੀ ਧੁਨ ਨੂੰ ਤਾਲ ਵਜੋਂ ਵਰਤਿਆ ॥੧੮॥

ਦੋਹਰਾ ॥

दोहरा ॥

ਦੋਹਰਾ:

ਅਤਿ ਰਤਿ ਕਰਿ ਤਾ ਕੋ ਲਿਯੋ ਅਪਨੇ ਹੈ ਕਰਿ ਸ੍ਵਾਰ ॥

अति रति करि ता को लियो अपने है करि स्वार ॥

(ਉਸ ਨਾਲ) ਬਹੁਤ ਕਾਮ-ਕ੍ਰੀੜਾ ਕਰ ਕੇ ਉਸ ਨੂੰ ਆਪਣੇ ਘੋੜੇ ਉਤੇ ਸਵਾਰ ਕਰ ਲਿਆ

ਨਗਰ ਸਾਲ ਪੁਰ ਕੋ ਗਯੋ ਬਿਰਛ ਕਿਵਰਿਯਹਿ ਮਾਰਿ ॥੧੯॥

ਨਗਰ ਸਾਲ ਪੁਰ ਕੋ ਗਯੋ ਬਿਰਛ ਕਿਵਰਿਯਹਿ ਮਾਰਿ ॥੧੯॥
ਅਤੇ ਬ੍ਰਿਛ ਦਾ ਕਿਵਾੜ ਬੰਦ ਕਰ ਕੇ ਸਾਲਪੁਰ ਨਗਰ ਵਲ ਚਲਾ ਗਿਆ ॥੧੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪੰਚਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੫॥੧੨੦॥ਅਫਜੂੰ॥
इति स्री चरित्र पख्याने तृया चरित्रे मंत्री भूप संबादे पंचमो चरित्र समापतम सतु सुभम सतु ॥५॥१२०॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਪੰਜਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੫॥੧੨੦॥ ਚਲਦਾ॥

ਦੋਹਰਾ ॥
दोहरा ॥
ਦੋਹਰਾ:

ਬੰਦਿਸਾਲ ਕੋ ਭੂਪ ਤਬ ਨਿਜੁ ਸੁਤ ਦਿਯੋ ਪਠਾਇ ॥
बंदिसाल को भूप तब निजु सुत दियो पठाइ ॥
ਤਦ ਰਾਜੇ ਨੇ ਆਪਣੇ ਪੁੱਤਰ ਨੂੰ ਬੰਦੀਖਾਨੇ ਵਿਚ ਭੇਜ ਦਿੱਤਾ।

ਭੋਰ ਹੋਤ ਮੰਤ੍ਰੀ ਸਹਿਤ ਬਹੁਰੋ ਲਿਯੋ ਬੁਲਾਇ ॥੧॥
भोर होत मंत्री सहित बहुरो लियौ बुलाइ ॥१॥
ਸਵੇਰ ਹੋਣ ਤੇ ਮੰਤ੍ਰੀ ਸਹਿਤ ਫਿਰ ਬੁਲਾ ਲਿਆ ॥੧॥

ਪੁਨਿ ਮੰਤ੍ਰੀ ਐਸੇ ਕਹੀ ਏਕ ਤ੍ਰਿਯਾ ਕੀ ਬਾਤ ॥
पुनि मंत्री ऐसे कही एक तृया की बात ॥
ਫਿਰ ਮੰਤ੍ਰੀ ਨੇ ਇਕ ਤ੍ਰਿਆ ਦੀ ਕਥਾ ਇਸ ਤਰ੍ਹਾ ਕਹੀ।

ਸੋ ਸੁਨਿ ਨ੍ਰਿਪ ਰੀਝਤ ਭਯੋ ਕਹੋ ਕਹੋ ਮੁਹਿ ਤਾਤ ॥੨॥
सो सुनि नृप रीझत भयो कहो कहो मुहि तात ॥२॥
ਉਸ ਨੂੰ ਸੁਣ ਕੇ ਰਾਜਾ ਪ੍ਰਸੰਨ ਹੋ ਗਿਆ (ਅਤੇ ਕਹਿਣ ਲਗਾ) ਹੇ ਪਿਆਰੇ! ਮੈਨੂੰ ਬਾਰ ਬਾਰ ਕਹਿ ਕੇ ਸੁਣਾਓ ॥੨॥

ਏਕ ਬਧੂ ਥੀ ਜਾਟ ਕੀ ਦੂਜੇ ਬਰੀ ਗਵਾਰ ॥
एक बधू थी जाट की दूजे बरी गवार ॥

(ਮੰਤ੍ਰੀ ਨੇ ਕਹਿਣਾ ਸ਼ੁਰੂ ਕੀਤਾ) ਇਕ ਜਟ ਦੀ ਇਸਤਰੀ ਸੀ ਅਤੇ ਦੂਜੇ (ਉਹ) ਮੂਰਖ ਨੂੰ ਵਿਆਹੀ ਹੋਈ ਸੀ।

ਖੇਲਿ ਅਖੇਟਕ ਨ੍ਰਿਪਤਿ ਇਕ ਆਨਿ ਭਯੋ ਤਿਹ ਯਾਰ ॥੩॥

खेलि अखेटक नृपति इक आनि भयो तिह यार ॥३॥

ਇਕ ਰਾਜਾ ਸ਼ਿਕਾਰ ਖੇਡਦਿਆਂ ਉਸ ਦਾ ਯਾਰ ਆ ਬਣਿਆ ॥੩॥

ਅੜਿਲ ॥

अड़िल ॥

ਅੜਿਲ:

ਲੰਗ ਚਲਾਲਾ ਕੋ ਇਕ ਰਾਇ ਬਖਾਨਿਯੈ ॥

लंग चलाला को इक राइ बखानियै ॥

ਲੰਗ ਚਲਾਲਾ (ਨਾ ਦੇ ਨਗਰ) ਦਾ

ਮਧੁਕਰ ਸਾਹ ਸੁ ਬੀਰ ਜਗਤ ਮੈ ਜਾਨਿਯੈ ॥

मधुकर साह सु बीर जगत मै जानियै ॥

ਇਕ ਮਧੁਕਰ ਸ਼ਾਹ ਨਾ ਦਾ ਬਹਾਦਰ ਰਾਜਾ ਜਾਣਿਆਂ ਜਾਦਾ ਸੀ।

ਮਾਲ ਮਤੀ ਜਟਿਯਾ ਸੌ ਨੇਹੁ ਲਗਾਇਯੋ ॥

माल मती जटिया सौ नेहु लगाइयो ॥

(ਉਸ ਨੇ) ਮਾਲ ਮਤੀ (ਨਾ ਦੀ) ਜਟੀ ਨਾਲ ਪ੍ਰੇਮ ਲਗਾ ਲਿਆ

ਹੋ ਖੇਲਿ ਅਖੇਟਕ ਭਵਨ ਤਵਨ ਕੇ ਆਇਯੋ ॥੪॥

हो खेलि अखेटक भवन तवन के आइयो ॥४॥

ਅਤੇ ਸ਼ਿਕਾਰ ਖੇਡਦਾ ਖੇਡਦਾ ਉਸ ਦੇ ਘਰ ਆ ਗਿਆ ॥੪॥

ਦੋਹਰਾ ॥

दोहरा ॥

ਦੋਹਰਾ:

ਖੇਲਿ ਅਖੇਟਕ ਆਨਿ ਨ੍ਰਿਪ ਰਤਿ ਮਾਨੀ ਤਿਹ ਸੰਗ ॥

खेलि अखेटक आनि नृप रति मानी तिह संग ॥

ਸ਼ਿਕਾਰ ਖੇਡਣ ਉਪਰੰਤ ਰਾਜੇ ਨੇ ਆ ਕੇ ਉਸ ਨਾਲ ਪ੍ਰੇਮ-ਕ੍ਰੀੜਾ ਕੀਤੀ।

ਇਹੀ ਬੀਚ ਆਵਤ ਭਯੋ ਜਾਟ ਰੀਛ ਕੈ ਸੰਗ ॥੫॥

इही बीच आवत भयो जाट रीछ कै संग ॥५॥

ਇਸੇ ਦੌਰਾਨ ਰਿਛ ਵਰਗੇ ਸਰੂਪ ਵਾਲਾ ਜਟ ਆ ਗਿਆ ॥੫॥

ਜਾਟਾਵਤ ਲਖਿ ਨ੍ਰਿਪ ਡਰਿਯੋ ਕਹਿਯੋ ਨ ਡਰਿ ਬਲਿ ਜਾਉ ॥

जाटावत लखि नृप डरियो कहियो न डरि बलि जाउ ॥

ਜਟ ਨੂੰ ਆਉਂਦਿਆਂ ਵੇਖ ਕੇ ਰਾਜਾ ਡਰ ਗਿਆ। (ਉਹ ਇਸਤਰੀ) ਕਹਿਣ ਲਗੀ, ਬਲਿਹਾਰੇ ਜਾਵਾ, ਡਰੋ ਨਾ।

ਤਿਹ ਦੇਖਤ ਤੁਹਿ ਕਾਢਿ ਹੌ ਤਾ ਕੇ ਸਿਰ ਧਰਿ ਪਾਉ ॥੬॥

तिह देखत तुहि काढि हौ ता के सिर धरि पाउ ॥६॥

ਉਸ ਦੇ ਵੇਖਦਿਆਂ ਹੀ ਉਸ ਦੇ ਸਿਰ ਤੇ (ਤੁਹਾਡਾ) ਪੈਰ ਰਖਵਾ ਕੇ ਤੁਹਾਨੂੰ (ਬਾਹਰ) ਕਢ ਦਿਆਂਗੀ ॥੬॥

ਅੜਿਲ ॥

अड़िल ॥

ਅੜਿਲ:

ਏਕ ਕੁਠਰਿਯਾ ਬੀਚ ਰਾਵ ਕੋ ਰਾਖਿਯੋ ॥

एक कुठरिया बीच राव को राखियो ॥

(ਉਸ ਨੇ) ਇਕ ਕੋਠੀ ਵਿਚ ਰਾਜੇ ਨੂੰ ਲੁਕਾ ਦਿੱਤਾ

ਰੋਇ ਬਚਨ ਮੂਰਖ ਸੋ ਇਹ ਬਿਧਿ ਭਾਖਿਯੋ ॥

रोइ बचन मूरख सो इह बिधि भाखियो ॥

ਅਤੇ ਰੋਂਦੇ ਹੋਇਆਂ ਉਸ ਮੂਰਖ ਨੂੰ ਇਸ ਤਰ੍ਹਾ ਕਿਹਾ,

ਰੈਨ ਸਮੈ ਇਕ ਬੁਰੋ ਸੁਪਨ ਮੁਹਿ ਆਇਯੋ ॥

रैन समै इक बुरो सुपन मुहि आइयो ॥

ਰਾਤ ਵੇਲੇ ਮੈਨੂੰ ਇਕ ਭੈੜਾ ਸੁਪਨਾ ਆਇਆ ਸੀ।

ਹੋ ਜਾਨੁਕ ਤੋ ਕਹ ਸ੍ਯਾਮ ਭੁਜੰਗ ਚਬਾਇਯੋ ॥੭॥

हो जानुक तो कह स्याम भुजंग चबाइयो ॥७॥

(ਇੰਜ ਲਗਦਾ ਸੀ) ਮਾਨੋ ਤੈਨੂੰ ਕਾਲੇ ਨਾਗ ਨੇ ਚਬ ਲਿਆ ਹੋਵੇ ॥੭॥

ਦੋਹਰਾ ॥

दोहरा ॥

ਦੋਹਰਾ:

ਤਾ ਤੇ ਮੈ ਅਪਨੇ ਸਦਨ ਦਿਜਬਰ ਲਿਯੋ ਬੁਲਾਇ ॥

ता ते मै अपने सदन दिजबर लियो बुलाइ ॥

ਇਸ ਕਰ ਕੇ ਮੈਂ ਆਪਣੇ ਘਰ (ਇਕ) ਸ੍ਰੇਸ਼ਠ ਬ੍ਰਾਹਮਣ ਨੂੰ ਬੁਲਾਇਆ ਹੈ।

ਉਨ ਮੋ ਕੋ ਐਸੇ ਕਹਿਯੋ ਭੇਦ ਸਕਲ ਸਮਝਾਇ ॥੮॥

उन मो को ऐसे कहियो भेद सकल समझाइ ॥८॥

ਉਸ ਨੇ ਮੈਨੂੰ ਸਾਰਾ ਭੇਦ ਸਮਝਾ ਕੇ ਇਸ ਤਰ੍ਹਾ ਕਿਹਾ ਹੈ ॥੮॥

ਜੋ ਕੋਊ ਨਾਰਿ ਪਤਿਬ੍ਰਤਾ ਜਾਪੁ ਜਪੈ ਹਿਤੁ ਲਾਇ ॥

जो कोऊ नारि पतिब्रता जापु जपै हितु लाइ ॥

ਜੇ ਕੋਈ ਪਤਿਬ੍ਰਤਾ ਇਸਤਰੀ ਹਿਤ ਨਾਲ ਜਾਪ ਕਰੇ,

ਅਕਸ ਮਾਤ੍ਰ ਪ੍ਰਗਟੈ ਪੁਰਖ ਏਕ ਭੂਪ ਕੇ ਭਾਇ ॥੯॥

अकस मात्र प्रगटै पुरख एक भूप के भाइ ॥९॥

ਤਾ ਅਚਾਨਕ ਰਾਜੇ ਵਰਗਾ ਇਕ ਪੁਰਸ਼ ਪੈਦਾ ਹੋਵੇਗਾ ॥੯॥

ਜੌ ਤੁਮਰੇ ਸਿਰ ਜਾਇ ਧਰਿ ਪੁਰਖ ਪਾਵ ਬਡਭਾਗ ॥

ਜੌ ਤੁਮਰੇ ਸਿਰ ਜਾਇ ਧਰਿ ਪੁਰਖ ਪਾਵ ਬਡਭਾਗ ॥
ਜੇ ਉਹ ਪੁਰਸ਼ ਤੁਹਾਡੇ ਸਿਰ ਉਤੇ ਪੈਰ ਰਖ ਕੇ ਚਲਾ ਜਾਵੇ (ਤਾ ਮੇਰੇ) ਵਡੇ ਭਾਗ ਹੋਣਗੇ।

ਜੋ ਤੁਮ ਹੂੰ ਜੀਵਤ ਬਚੋ ਹਮਰੋ ਬਚੈ ਸੁਹਾਗ ॥੧੦॥
जो तुम हूँ जीवत बचो हमरो बचै सुहाग ॥१०॥
(ਕਿਉਂਕਿ) ਤੁਸੀਂ ਜੀਉਂਦੇ ਬਚ ਜਾਓਗੇ ਅਤੇ ਮੇਰਾ ਸੁਹਾਗ ਬਚ ਜਾਵੇਗਾ ॥੧੦॥

ਤਾ ਤੇ ਤਵ ਆਗਜ੍ਯਾ ਭਏ ਜਾਪੁ ਜਪਤ ਹੌ ਜਾਇ ॥
ता ते तव आग्या भए जापु जपत हौ जाइ ॥
ਇਸ ਲਈ ਜੇ ਤੁਹਾਡੀ ਆਗਿਆ ਹੋਵੇ ਤਾ ਮੈਂ ਜਾ ਕੇ ਜਾਪ ਕਰਦੀ ਹਾ।

ਤੁਮਰੇ ਮਰੇ ਮੈ ਜਰਿ ਮਰੋ ਜਿਯੇ ਜਿਵੋ ਸੁਖੁ ਪਾਇ ॥੧੧॥
तुमरे मरे मै जरि मरो जिये जिवो सुखु पाइ ॥११॥
(ਕਿਉਂਕਿ) ਤੁਹਾਡੇ ਮਰਨ ਤੇ ਮੈਂ ਸੜ ਮਰਾਗੀ ਅਤੇ ਜੀਉਂਦੇ ਰਹਿਣ ਤੇ ਸੁਖ ਪ੍ਰਾਪਤ ਕਰਾਗੀ ॥੧੧॥

ਜੌ ਹੌ ਹੋ ਸੁ ਪਤਿਬ੍ਰਤਾ ਜੌ ਮੋ ਮੈ ਸਤ ਆਇ ॥
जौ हौ हो सु पतिब्रता जौ मो मै सत आइ ॥
(ਇਸਤਰੀ ਨੇ ਕਿਹਾ) ਜੇ ਮੈਂ ਪਤਿਬ੍ਰਤਾ ਹਾ ਅਤੇ ਮੇਰੇ ਵਿਚ ਸਤਿ ਆਇਆ ਹੋਇਆ ਹੈ।

ਏਕ ਪੁਰਖ ਤਬ ਜਾਇ ਧਰਿ ਯਾ ਕੇ ਸਿਰ ਪਰਿ ਪਾਇ ॥੧੨॥
एक पुरख तब जाइ धरि या के सिर परि पाइ ॥१२॥
ਤਦ ਇਕ ਪੁਰਸ਼ (ਪ੍ਰਗਟ ਹੋ ਕੇ) ਇਸ ਦੇ ਸਿਰ ਉਤੇ ਪੈਰ ਰਖ ਕੇ ਚਲਾ ਜਾਏ ॥੧੨॥

ਸੁਨਤ ਬਚਨ ਰਾਜਾ ਉਠਿਯੋ ਤਾ ਕੇ ਸਿਰ ਪਗ ਠਾਨਿ ॥
सुनत बचन राजा उठियो ता के सिर पग ठानि ॥
(ਇਹ) ਬਚਨ ਸੁਣਦਿਆਂ ਹੀ ਰਾਜਾ ਉਠਿਆ ਅਤੇ ਉਸ ਦੇ ਸਿਰ ਉਤੇ ਪੈਰ ਧਰ ਕੇ ਚਲਾ ਗਿਆ।

ਗਯੋ ਪ੍ਰਸੰਨਜ ਮੂਰਖ ਭਯੋ ਤ੍ਰਿਯਾ ਪਤਿਬ੍ਰਤ ਜਾਨਿ ॥੧੩॥
गयो प्रसंन्य मूरख भयो तृया पतिब्रत जानि ॥१३॥

(ਉਹ) ਮੂਰਖ ਇਸਤਰੀ ਨੂੰ ਪਤਿਬ੍ਰਤ ਜਾਣ ਕੇ ਪ੍ਰਸੰਨ ਹੋ ਗਿਆ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਖਸਟਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੬॥੧੩੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे खसटमो चरित्र समापतम सतु सुभम सतु ॥६॥१३३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਛੇਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੬॥੧੩੩॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਸਾਹਜਹਾਨਾਬਾਦ ਮੈ ਏਕ ਤੁਰਕ ਕੀ ਨਾਰਿ ॥

साहजहानाबाद मै एक तुरक की नारि ॥

ਸ਼ਾਹਜਹਾਨਬਾਦ (ਨਾ ਦੇ ਨਗਰ ਵਿਚ) ਇਕ ਮੁਸਲਮਾਨ ('ਤੁਰਕ') ਦੀ ਇਸਤਰੀ ਰਹਿੰਦੀ ਸੀ।

ਇਕ ਚਰਿਤ੍ਰ ਅਤਿ ਤਿਨ ਕਿਯੋ ਸੋ ਤੁਹਿ ਕਹੋ ਸੁਧਾਰਿ ॥੧॥

इक चरित्र अति तिन कियो सो तुहि कहो सुधारि ॥१॥

ਉਸ ਨੇ ਇਕ ਵੱਡਾ ਚਰਿਤ੍ਰ ਕੀਤਾ, ਉਹੀ ਮੈਂ ਸੁਧਾਰ ਕੇ ਕਹਿੰਦਾ ਹਾ ॥੧॥

ਅਨਿਕ ਪੁਰਖ ਤਾ ਸੋ ਸਦਾ ਨਿਸੁ ਦਿਨ ਕੇਲ ਕਮਾਹਿ ॥

अनिक पुरख ता सो सदा निसु दिन केल कमाहि ॥

ਉਸ ਨਾਲ ਸਦਾ ਦਿਨ ਰਾਤ ਅਨੇਕ ਪੁਰਸ਼ ਕਾਮ-ਵਿਲਾਸ ਕਰਦੇ ਸਨ।

ਸ੍ਵਾਨ ਹੇਰਿ ਲਾਜਤ ਤਿਨੈ ਇਕ ਆਵਹਿ ਇਕ ਜਾਹਿ ॥੨॥

स्वान हेरि लाजत तिनै इक आवहि इक जाहि ॥२॥

ਉਨ੍ਹਾ ਨੂੰ ਵੇਖ ਕੇ ਕੁੱਤੇ ਵੀ ਸ਼ਰਮਾਉਂਦੇ ਸਨ, ਇਕ ਆਂਦਾ ਸੀ, ਇਕ ਜਾਦਾ ਸੀ ॥੨॥

ਚੌਪਈ ॥

चौपई ॥

ਚੌਪਈ:

ਸੋ ਇਕ ਰਹੈ ਮੁਗਲ ਕੀ ਬਾਮਾ ॥

सो इक रहै मुगल की बामा ॥

ਉਥੇ ਇਕ ਮੁਗ਼ਲ ਦੀ ਇਸਤਰੀ ਰਹਿੰਦੀ ਸੀ।

ਜੈਨਾਬਾਦੀ ਤਾ ਕੋ ਨਾਮਾ ॥

जैनाबादी ता को नामा ॥

ਉਸ ਦਾ ਨਾਮ ਜੈਨਾਬਾਦੀ ਸੀ।

ਬਹੁ ਪੁਰਖਨ ਸੋ ਕੇਲ ਕਮਾਵੈ ॥

बहु पुरखन सो केल कमावै ॥

(ਉਹ) ਬਹੁਤ ਪੁਰਸ਼ਾ ਨਾਲ ਕਾਮ-ਕ੍ਰੀੜਾ ਕਰਦੀ ਸੀ।

ਅਧਿਕ ਢੀਠ ਨਹਿ ਹ੍ਰਿਦੈ ਲਜਾਵੈ ॥੩॥

अधिक ढीठ नहि ह्रदै लजावै ॥३॥

(ਉਹ) ਬਹੁਤ ਜ਼ਿਆਦਾ ਢੀਠ ਸੀ ਅਤੇ ਹਿਰਦੇ ਵਿਚ ਲਜਾਉਂਦੀ ਨਹੀਂ ਸੀ ॥੩॥

ਦੋਹਰਾ ॥

दोहरा ॥

ਦੋਹਰਾ:

ਜਾਹਿਦ ਖਾ ਆਗੇ ਹੁਤੋ ਬੇਗ ਯੂਸਫ ਗਯੋ ਆਇ ॥

जाहिद खा आगे हुतो बेग यूसफ गयो आइ ॥

ਜਾਹਿਦ ਖਾ (ਨਾ ਦਾ ਵਿਅਕਤੀ ਉਸ ਕੋਲ) ਪਹਿਲਾ ਸੀ, (ਉਪਰੋਂ) ਯੂਸਫ਼ ਬੇਗ ਆ ਗਿਆ।

ਭਰਭਰਾਇ ਉਠ ਠਾਢ ਭੀ ਤਾਹਿ ਬੈਦ ਠਹਰਾਇ ॥੪॥

भरभराइ उठ ठाढ भी ताहि बैद ठहराइ ॥४॥

(ਉਹ) ਘਬਰਾ ਕੇ ਉਠ ਖੜੋਤੀ ਅਤੇ ਉਸ ਨੂੰ ਵੈਦ ਵਜੋਂ ਠਹਿਰਾਇਆ (ਮੰਨਿਆ) ॥੪॥

ਅੜਿਲ ॥

अड़िल ॥

ਅੜਿਲ:

ਟਰਿ ਆਗੇ ਤਿਹ ਲਿਯੋ ਬਚਨ ਯੌ ਭਾਖਿਯੋ ॥

टरि आगे तिह लियो बचन यौ भाखियो ॥

(ਉਹ) ਅਗੇ ਵੱਧ ਕੇ ਉਸ ਨੂੰ ਮਿਲੀ ਅਤੇ ਇਸ ਤਰ੍ਹਾ ਬਚਨ ਕੀਤਾ

ਤੁਮਰੇ ਅਰਥਹਿ ਬੈਦ ਬੋਲਿ ਮੈ ਰਾਖਿਯੋ ॥

तुमरे अरथहि बैद बोलि मै राखियो ॥

ਕਿ ਮੈਂ ਤੁਹਾਡੇ ਲਈ ਹੀ ਵੈਦ ਬੁਲਾ ਰਖਿਆ ਹੈ।

ਤਾ ਤੇ ਬੇਗਿ ਇਲਾਜ ਬੁਲਾਇ ਕਰਾਇਯੈ ॥

ता ते बेगि इलाज बुलाइ कराइयै ॥

ਇਸ ਲਈ (ਇਸ ਨੂੰ) ਜਲਦੀ ਬੁਲਾ ਕੇ ਇਲਾਜ ਕਰਾਓ।

ਹੋ ਹ੍ਵੈ ਕਰਿ ਅਬੈ ਅਰੋਗ ਤੁਰਤ ਘਰ ਜਾਇਯੈ ॥੫॥

हो ह्वै करि अबै अरोग तुरत घर जाइयै ॥५॥

ਹੁਣੇ ਅਰੋਗ ਹੋ ਕੇ ਹੀ ਘਰ ਨੂੰ ਜਾਓ ॥੫॥

ਦੋਹਰਾ ॥

दोहरा ॥

ਦੋਹਰਾ:

ਦੌਰੇ ਆਵਤ ਹੌਕਨੀ ਸੋਏ ਊਰਧ ਸ੍ਵਾਸ ॥

दौरे आवत हौकनी सोए ऊरध स्वास ॥

ਇਸਤਰੀ ਨੇ ਉਸ ਨੂੰ ਕਿਹਾ, ਦੌੜੇ ਆਉਣ ਨਾਲ (ਤੁਹਾਨੂੰ) ਹੌਂਕਣੀ ਚੜ੍ਹ ਜਾਦੀ ਹੈ ਅਤੇ ਸੁਤੇ ਹੋਇਆਂ ਲੰਬੇ ਸੁਆਸ ਆਉਂਦੇ ਹਨ।

ਬਹੁ ਠਾਢੇ ਜਾਨੂੰ ਦੁਖੈ ਯਹੈ ਤ੍ਰਿਦੋਖ ਪ੍ਰਕਾਸ ॥੬॥

बहु ठाढे जानूँ दुखै यहै तृदोख प्रकास ॥६॥

ਬਹੁਤ ਦੇਰ ਖੜੇ ਰਹਿਣ ਨਾਲ ਗੋਡੇ ਦੁਖਦੇ ਹਨ। ਇਹ (ਤੁਹਾਨੂੰ) ਤਿੰਨ ਪ੍ਰਕਾਰ ਦੀ ਬੀਮਾਰੀ ('ਤ੍ਰਿਦੋਖ') ਹੈ ॥੬॥

ਅੜਿਲ ॥

अड़िल ॥

ਅੜਿਲ:

ਤੁਮਰੋ ਕਰੋ ਇਲਾਜ ਨ ਹਾਸੀ ਜਾਨਿਯੋ ॥

तुमरो करो इलाज न हासी जानियो ॥

(ਵੈਦ ਬਣੇ ਆਦਮੀ ਨੇ ਕਿਹਾ) ਮੈਂ ਤੁਹਾਡਾ ਇਲਾਜ ਕਰਾਗਾ, ਇਸ ਵਿਚ ਕੋਈ ਹਾਸੀ ਦੀ ਗੱਲ ਨਹੀਂ।

ਰੋਗ ਹੇਤ ਅਨੁਸਰੌ ਬੁਰੈ ਮਤਿ ਮਾਨਿਯੋ ॥

रोग हेत अनुसरौ बुरै मति मानियो ॥

(ਮੈਂ) ਰੋਗ ਦੇ ਅਨੁਸਾਰ ਇਲਾਜ ਕਰਦਾ ਹਾ; (ਤੁਸੀਂ) ਬੁਰਾ ਨਾ ਮੰਨਣਾ।

ਬੈਦ ਧਾਇ ਗੁਰ ਮਿਤ ਤੇ ਭੇਦ ਦੁਰਾਇਯੈ ॥

बैद धाइ गुर मित ते भेद दुराइयै ॥

ਵੈਦ, ਦਾਈ, ਗੁਰੂ, ਮਿਤਰ ਤੋਂ (ਜੇ) ਭੇਦ ਲੁਕਾ ਲਈਏ,

ਹੋ ਕਹੌ ਕਵਨ ਕੇ ਆਗੇ ਬ੍ਰਿਥਾ ਜਨਾਇਯੈ ॥੭॥

हो कहौ कवन के आगे बृथा जनाइयै ॥७॥

ਤਾ ਦਸੋ, ਕਿਸ ਅਗੇ ਜਾ ਕੇ ਆਪਣੇ ਦੁਖ ਨੂੰ ਦਸੀਏ ॥੭॥

ਕਬਿਤੁ ॥

कबितु ॥

ਕਬਿੱਤ:

ਦਾਦੁਰੀ ਚਬਾਈ ਤਾ ਕੇ ਮੂਰਿਯੋ ਧਸਾਈ ਘਨੀ ਧੇਰਿਨ ਚੁਗਾਈ ਵਾਹਿ ਜੂਤਿਨ ਕੀ ਮਾਰਿ ਕੈ ॥

दादुरी चबाई ता के मूरियो धसाई घनी धेरिन चुगाई वाहि जूतिन की मारि कै ॥

(ਉਸ ਵੈਦ ਨੇ) ਉਸ ਤੋਂ ਛੱਲੀ ਚਬਵਾਈ ਅਤੇ ਮੂਲੀ ਵੀ ਚੜ੍ਹਵਾਈ ਅਤੇ ਜੁਤੀਆਂ ਦੀ ਮਾਰ ਨਾਲ ਬਹੁਤ ਬਕਰੀਆ ਚਰਵਾਈਆਂ।

ਰਾਖ ਸਿਰ ਪਾਈ ਤਾ ਕੀ ਮੂੰਛੈ ਭੀ ਮੁੰਡਾਈ ਦੋਊ ਐਸੀ ਲੀਕੈ ਲਾਈ ਕੋਊ ਸਕੈ ਨ ਉਚਾਰਿ ਕੈ ॥
राख सिर पाई ता की मूँछै भी मुँडाई दोऊ ऐसी लीकै लाई कोऊ सकै न उचारि कै ॥
ਉਸ ਦੇ ਸਿਰ ਵਿਚ ਛਾਈ ਪਵਾਈ, ਦੋਵੇਂ ਮੁੱਛਾ ਵੀ ਮੁਨਵਾਈਆਂ; (ਇਸ ਤਰ੍ਹਾ) ਉਸ ਨੂੰ ਅਜਿਹੀ ਲੀਕ ਲਗਾਈ ਕਿ ਉਸ ਦਾ ਕੋਈ ਬਿਆਨ ਨਹੀਂ ਕੀਤਾ ਜਾ ਸਕਦਾ।

ਗੋਦਰੀ ਡਰਾਈ ਤਾ ਤੇ ਭੀਖ ਭੀ ਮੰਗਾਈ ਤਿਹ ਐਸੋ ਕੈ ਚਰਿਤ੍ਰ ਤਾਹਿ ਗ੍ਰਿਹ ਤੇ ਨਿਕਾਰਿ ਕੈ ॥
गोदरी डराई ता ते भीख भी मंगाई तिह ऐसो कै चरित्र ताहि गृह ते निकारि कै ॥
(ਉਸ ਨੂੰ) ਗੋਦੜੀ ਪਵਾ ਦਿੱਤੀ ਅਤੇ ਫਿਰ ਉਸ ਕੋਲੋਂ ਭਿਖ ਵੀ ਮੰਗਵਾਈ। ਇਸ ਤਰ੍ਹਾ ਦਾ ਚਰਿਤ੍ਰ ਕੀਤਾ ਅਤੇ ਉਸ ਨੂੰ ਘਰੋਂ ਕਢ ਦਿੱਤਾ।

ਤ੍ਰਿਯ ਕੋ ਐਸੋ ਚਰਿਤ੍ਰ ਵਾਹਿ ਕੋ ਦਿਖਾਇ ਜਾਰ ਆਪੁ ਟਰਿ ਗਯੋ ਮਹਾ ਮੂਰਖ ਕੋ ਟਾਰਿ ਕੈ ॥੮॥
तृय को ऐसो चरित्र वाहि को दिखाइ जार आपु टरि गयो महा मूरख को टारि कै ॥८॥
ਇਸਤਰੀ ਨੇ ਇਸ ਤਰ੍ਹਾ ਦਾ ਚਰਿਤ੍ਰ ਉਸ ਨੂੰ ਵਿਖਾਇਆ ਕਿ ਯਾਰ (ਜਾਹਿਦ ਖਾ) ਨੂੰ ਮੂਰਖ ਬਣਾ ਕੇ ਚਲਾ ਗਿਆ ॥੮॥

ਚੌਪਈ ॥
चौपई ॥
ਚੌਪਈ:

ਭੀਖ ਮਾਗ ਬਹੁਰੋ ਘਰ ਆਯੋ ॥
भीख माग बहुरो घर आयो ॥
ਜਦ ਉਹ ਭਿਖ ਮੰਗ ਕੇ ਘਰ ਆਇਆ,

ਤਹਾ ਤਵਨ ਕੋ ਦਰਸ ਨ ਪਾਯੋ ॥
तहा तवन को दरस न पायो ॥
ਤਾ ਉਸ (ਵੈਦ) ਨੂੰ (ਉਥੇ) ਨਾ ਵੇਖਿਆ।

ਕਹ ਗਯੋ ਜਿਨ ਮੁਰ ਰੋਗ ਘਟਾਇਸ ॥
कह गयो जिन मुर रोग घटाइस ॥

(ਕਹਿਣ ਲਗਾ ਕਿ) ਜਿਸ ਨੇ ਮੇਰਾ ਰੋਗ ਘਟਾਇਆ ਸੀ, (ਉਹ) ਕਿਥੇ ਗਿਆ ਹੈ?

ਯਹ ਜੜ ਭੇਵ ਨੈਕ ਨ ਪਾਇਸ ॥੯॥

यह जड़ भेव नैक न पाइस ॥९॥

ਉਸ ਮੂਰਖ ਨੇ (ਇਸ ਚਰਿਤ੍ਰ ਦਾ) ਜ਼ਰਾ ਜਿੰਨਾ ਭੇਦ ਵੀ ਨਾ ਪਾਇਆ ॥੯॥

ਤਬ ਅਬਲਾ ਯੌ ਬਚਨ ਉਚਾਰੇ ॥

तब अबला यौ बचन उचारे ॥

ਤਦ (ਉਸ) ਇਸਤਰੀ ਨੇ ਇਸ ਤਰ੍ਹਾ ਬਚਨ ਉਚਾਰੇ।

ਕਹੋ ਬਾਤ ਸੁਨੁ ਮੀਤ ਹਮਾਰੇ ॥

कहो बात सुनु मीत हमारे ॥

ਹੇ ਮਿਤਰ! (ਮੈਂ) ਗੱਲ ਕਹਿੰਦੀ ਹਾ, ਸੁਣੋ।

ਸਿਧਿ ਔਖਧ ਜਾ ਕੇ ਕਰ ਆਯੋ ॥

सिधि औखध जा के कर आयो ॥

ਜਿਸ ਦੇ ਹੱਥ ਵਿਚ ਸਿੱਧ ਕੀਤੀ ਦਵਾਈ ਆ ਜਾਦੀ ਹੈ,

ਦੈ ਤਿਨ ਬਹੁਰਿ ਨ ਦਰਸ ਦਿਖਾਯੋ ॥੧੦॥

दै तिन बहुरि न दरस दिखायो ॥१०॥

ਉਹ ਉਸ ਨੂੰ ਦੇ ਕੇ ਫਿਰ ਸ਼ਕਲ ਨਹੀਂ ਦਿਖਾਉਂਦਾ ॥੧੦॥

ਦੋਹਰਾ ॥

दोहरा ॥

ਦੋਹਰਾ:

ਮੰਤ੍ਰੀ ਔਰ ਰਸਾਇਨੀ ਜੌ ਭਾਗਨਿ ਮਿਲਿ ਜਾਤ ॥

मंत्री और रसाइनी जौ भागनि मिलि जात ॥

ਜੇ ਮੰਤ੍ਰੀ (ਮੰਤਰ ਪੜ੍ਹਨ ਵਾਲਾ) ਅਤੇ ਰਸਾਇਨੀ (ਰਸ ਨਾਲ ਦਵਾਈਆਂ ਬਣਾਉਣ ਵਾਲਾ) ਭਾਗਾ ਨਾਲ ਮਿਲ ਜਾਣ,

ਦੈ ਔਖਧ ਤਬ ਹੀ ਭਜੈ ਬਹੁਰਿ ਨ ਦਰਸ ਦਿਖਾਤ ॥੧੧॥

दै औखध तब ही भजै बहुरि न दरस दिखात ॥११॥

ਤਾ ਦਵਾਈ ਦੇ ਕੇ ਭਜ ਜਾਂਦੇ ਹਨ; ਫਿਰ ਦਿਖਾਈ ਨਹੀਂ ਦਿੰਦੇ ॥੧੧॥

ਚੌਪਈ ॥

चौपई ॥

ਚੌਪਈ:

ਤਾ ਕੋ ਕਹਿਯੋ ਸਤਿ ਕਰਿ ਮਾਨ੍ਯੋ ॥

ता को कहियो सति करि मान्यो ॥

(ਉਸ ਨੇ) ਉਸ (ਇਸਤਰੀ) ਦਾ ਕਿਹਾ ਸਚ ਕਰ ਕੇ ਮੰਨਿਆ

ਭੇਦ ਅਭੇਦ ਜੜ ਕਛੂ ਨ ਜਾਨ੍ਯੋ ॥

भेद अभेद जड़ कछू न जान्यो ॥

ਅਤੇ ਮੂਰਖ ਨੇ ਭੇਦ ਅਭੇਦ ਬਾਰੇ ਕੁਝ ਨਾ ਜਾਣਿਆ।

ਤਾ ਸੋ ਅਧਿਕ ਸੁ ਨੇਹ ਸੁ ਧਾਰਿਯੋ ॥

ता सो अधिक सु नेह सु धारियो ॥

ਉਸ ਨਾਲ ਹੋਰ ਅਧਿਕ ਪ੍ਰੇਮ ਵਧਾ ਲਿਆ

ਮੇਰੋ ਬਡੋ ਰੋਗ ਤ੍ਰਿਯ ਟਾਰਿਯੋ ॥੧੨॥

मेरो बडो रोग तृय टारियो ॥१२॥

(ਕਿਉਂਕਿ ਉਸ) ਇਸਤਰੀ ਨੇ ਮੇਰਾ ਵੱਡਾ ਰੋਗ ਦੂਰ ਕਰ ਦਿੱਤਾ ਹੈ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਪਤਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੭॥੧੪੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे सपतमो चरित्र समापतम सतु सुभम सतु ॥७॥१४५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਸੱਤਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੭॥੧੪੫॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਸਹਰ ਅਕਬਰਾਬਾਦ ਮੈ ਤ੍ਰਿਯਾ ਕ੍ਰਿਯਾ ਕੀ ਹੀਨ ॥

सहर अकबराबाद मै तृया कृया की हीन ॥

ਅਕਬਰਾਬਾਦ ਨਗਰ ਵਿਚ ਇਕ ਚਰਿਤ੍ਰਹੀਨ ਇਸਤਰੀ (ਰਹਿੰਦੀ) ਸੀ।

ਮੰਤ੍ਰ ਜੰਤ੍ਰ ਅਰੁ ਤੰਤ੍ਰ ਸਭ ਤਿਨ ਮੈ ਅਧਿਕ ਪ੍ਰਬੀਨ ॥੧॥

मंत्र जंत्र अरु तंत्र सभ तिन मै अधिक प्रबीन ॥१॥

(ਉਹ) ਸਭ ਤਰ੍ਹਾ ਦੇ ਮੰਤ੍ਰ, ਜੰਤ੍ਰ ਅਤੇ ਤੰਤ੍ਰ ਵਿਚ ਬਹੁਤ ਪ੍ਰਬੀਨ ਸੀ ॥੧॥

ਸ੍ਰੀ ਅਨੁਰਾਗ ਮਤੀ ਕੁਅਰਿ ਲੋਗ ਬਖਾਨਹਿ ਤਾਹਿ ॥

स्री अनुराग मती कुअरि लोग बखानहि ताहि ॥

ਉਹ ਕੁੰਵਰੀ ਨੂੰ ਲੋਕੀਂ ਸ੍ਰੀ ਅਨੁਗਰਾਗ ਮਤੀ ਕਹਿੰਦੇ ਸਨ।

ਸੁਰੀ ਆਸੁਰੀ ਕਿੰਨ੍ਰਨੀ ਰੀਝਿ ਰਹਤ ਲਖਿ ਵਾਹਿ ॥੨॥

सुरी आसुरी किंन्रनी रीझि रहत लखि वाहि ॥२॥

ਉਸ ਨੂੰ ਵੇਖ ਕੇ ਸੁਰੀ (ਦੇਵ ਇਸਤਰੀ) ਅਸੁਰੀ, ਕਿੰਨਰ ਇਸਤਰੀ ਸਭ ਰੀਝ ਪੈਂਦੀਆਂ ਸਨ ॥੨॥

ਅੜਿਲ ॥

अड़िल ॥

ਅੜਿਲ:

ਬਹੁ ਪੁਰਖਨ ਸੋ ਬਾਲ ਸਦਾ ਰਤਿ ਮਾਨਈ ॥

बहु पुरखन सो बाल सदा रति मानई ॥

(ਉਹ) ਇਸਤਰੀ ਬਹੁਤ ਪੁਰਸ਼ਾ ਨਾਲ ਸਦਾ ਕਾਮ-ਕ੍ਰੀੜਾ ਕਰਦੀ ਸੀ।

ਕਾਹੂ ਕੀ ਨਹਿ ਲਾਜ ਹ੍ਰਿਦੈ ਮੈ ਆਨਈ ॥

काहू की नहि लाज ह्रदै मै आनई ॥
ਹਿਰਦੇ ਵਿਚ ਕਿਸੇ ਦੀ ਵੀ ਸ਼ਰਮ ਹਯਾ ਨਹੀਂ ਲਿਆਉਂਦੀ ਸੀ।

ਸੈਯਦ ਸੇਖ ਪਠਾਨ ਮੁਗਲ ਬਹੁ ਆਵਈ ॥
सैयद सेख पठान मुगल बहु आवई ॥
(ਉਸ ਪਾਸ) ਸੱਯਦ, ਸ਼ੇਖ, ਪਠਾਨ ਅਤੇ ਮੁਗ਼ਲ ਬਹੁਤ ਆਉਂਦੇ ਸਨ

ਹੋ ਤਾ ਸੋ ਭੋਗ ਕਮਾਇ ਬਹੁਰਿ ਘਰ ਜਾਵਈ ॥੩॥
हो ता सो भोग कमाइ बहुरि घर जावई ॥३॥
ਅਤੇ ਉਸ ਨਾਲ ਭੋਗ-ਵਿਲਾਸ ਕਰ ਕੇ ਫਿਰ ਘਰ ਪਰਤਦੇ ਸਨ ॥੩॥

ਦੋਹਰਾ ॥
दोहरा ॥
ਦੋਹਰਾ:

ਐਸੇ ਹੀ ਤਾ ਸੌ ਸਭੈ ਨਿਤਿਪ੍ਰਤਿ ਭੋਗ ਕਮਾਹਿ ॥
ऐसे ही ता सौ सभै नितिप्रति भोग कमाहि ॥
ਇਸ ਤਰ੍ਹਾ ਉਸ ਨਾਲ ਸਾਰੇ ਨਿੱਤ ਭੋਗ-ਵਿਲਾਸ ਕਰਦੇ ਸਨ।

ਬਰਿਯਾ ਅਪਨੀ ਆਪਨੀ ਇਕ ਆਵੈ ਇਕ ਜਾਹਿ ॥੪॥
बरिया अपनी आपनी इक आवै इक जाहि ॥४॥
ਆਪਣੀ ਆਪਣੀ ਵਾਰੀ ਨਾਲ ਇਕ ਆਉਂਦਾ ਸੀ ਅਤੇ ਇਕ ਜਾਦਾ ਸੀ ॥੪॥

ਪ੍ਰਥਮ ਪਹਰ ਸੈਯਦ ਰਮੈ ਸੇਖ ਦੂਸਰੇ ਆਨਿ ॥
प्रथम पहर सैयद रमै सेख दूसरे आनि ॥
ਪਹਿਲੇ ਪਹਿਰ ਵਿਚ ਸੱਯਦ ਰਮਣ ਕਰਦਾ ਸੀ ਅਤੇ ਦੂਜੇ ਪਹਿਰ ਸ਼ੇਖ ਆ ਜਾਦਾ ਸੀ।

ਤ੍ਰਿਤਿਯ ਪਹਰ ਮੁਗਲਾਵਈ ਚੌਥੇ ਪਹਰ ਪਠਾਨ ॥੫॥
तृतिय पहर मुगलावई चौथे पहर पठान ॥५॥

ਤੀਜੇ ਪਹਿਰ ਮੁਗ਼ਲ ਆ ਜਾਦਾ ਸੀ ਅਤੇ ਚੌਥੇ ਪਹਿਰ ਪਠਾਨ (ਆ ਜਾਦਾ ਸੀ) ॥੫॥

ਚੌਪਈ ॥

चौपई ॥

ਚੌਪਈ:

ਭੂਲ ਪਠਾਨ ਪ੍ਰਥਮ ਹੀ ਆਯੋ ॥

भूल पठान प्रथम ही आयो ॥

(ਇਕ ਵਾਰ) ਪਠਾਨ ਭੁਲ ਕੇ ਪਹਿਲਾ ਹੀ ਆ ਗਿਆ।

ਪੁਨਿ ਸੈਯਦ ਮੁਖਿ ਆਨਿ ਦਿਖਾਯੋ ॥

पुनि सैयद मुखि आनि दिखायो ॥

ਫਿਰ ਸੱਯਦ ਨੇ ਵੀ ਆ ਕੇ ਸ਼ਕਲ ਵਿਖਾਈ।

ਲੈ ਸੁ ਪਠਾਨ ਖਾਟ ਤਰ ਦੀਨੋ ॥

लै सु पठान खाट तर दीनो ॥

(ਉਸ ਨੇ) ਪਠਾਨ ਨੂੰ ਮੰਜੀ ਹੇਠਾ ਕਰ ਦਿੱਤਾ

ਸੈਯਦਹਿ ਲਾਇ ਗਰੇ ਸੌ ਲੀਨੋ ॥੬॥

सैयदहि लाइ गरे सौ लीनो ॥६॥

ਅਤੇ ਸੱਯਦ ਨੂੰ ਗਲੇ ਨਾਲ ਲਗਾ ਲਿਆ ॥੬॥

ਸੇਖ ਸੈਯਦ ਕੇ ਪਾਛੇ ਆਯੋ ॥

सेख सैयद के पाछे आयो ॥

ਸ਼ੇਖ ਸੱਯਦ ਦੇ ਪਿਛੋਂ ਆ ਗਿਆ।

ਘਾਸ ਬਿਖੈ ਸੈਯਦਹਿ ਛਪਾਯੋ ॥

घास बिखै सैयदहि छपायो ॥

(ਇਸਤਰੀ ਨੇ) ਸੱਯਦ ਨੂੰ ਘਾਹ ਵਿਚ ਲੁਕਾ ਦਿੱਤਾ।

ਤਬ ਲੌ ਮੁਗਲ ਆਇ ਹੀ ਗਯੋ ॥

तब लौ मुगल आइ ही गयो ॥

ਤਦ ਤਕ ਮੁਗ਼ਲ ਵੀ ਆ ਗਿਆ।

ਸੇਖਹਿ ਡਾਰਿ ਗੋਨਿ ਮਹਿ ਦੀਯੋ ॥੭॥

सेखहि डारि गोनि महि दीयो ॥७॥

(ਤਾ) ਸ਼ੇਖ ਨੂੰ ਇਕ ਬੋਰੀ ('ਗੋਨਿ') ਵਿਚ ਪਾ ਦਿੱਤਾ ॥੭॥

ਦੋਹਰਾ ॥

दोहरा ॥

ਦੋਹਰਾ:

ਤਿਹ ਪਾਛੇ ਕੁਟਵਾਰ ਕੇ ਗਏ ਪਯਾਦੇ ਆਇ ॥

तिह पाछे कुटवार के गए पयादे आइ ॥

ਉਸ ਪਿਛੋਂ ਕੋਤਵਾਲ ਦੇ ਪਿਆਦੇ ਆ ਗਏ।

ਤੁਰਤੁ ਕੁਠਰਿਯਾ ਨਾਜ ਕੀ ਮੁਗਲਹਿ ਦਯੋ ਦੁਰਾਇ ॥੮॥

तुरतु कुठरिया नाज की मुगलहि दयो दुराइ ॥८॥

(ਤਾ ਉਸ ਇਸਤਰੀ ਨੇ) ਜਲਦੀ ਹੀ ਮੁਗ਼ਲ ਨੂੰ ਅਨਾਜ ਦੀ ਕੋਠੀ ਵਿਚ ਛੁਪਾ ਦਿੱਤਾ ॥੮॥

ਘੇਰਿ ਪਯਾਦਨ ਜਬ ਲਈ ਰਹਿਯੋ ਨ ਕਛੂ ਉਪਾਇ ॥

घेरि पयादन जब लई रहियो न कछू उपाइ ॥

ਜਦ (ਉਸ ਇਸਤਰੀ ਨੂੰ) ਪਿਆਦਿਆਂ ਨੇ ਘੇਰ ਲਿਆ ਅਤੇ ਕੋਈ ਉਪਾ ਬਾਕੀ ਨਾ ਰਿਹਾ।

ਨਿਕਸਿ ਆਪੁ ਠਾਢੀ ਭਈ ਗ੍ਰਿਹ ਕੌ ਆਗਿ ਲਗਾਇ ॥੯॥

निकसि आपु ठाढी भई गृह कौ आगि लगाइ ॥९॥

(ਤਾ ਉਹ) ਘਰ ਨੂੰ ਅੱਗ ਲਗਾ ਕੇ ਆਪ ਬਾਹਰ ਆ ਖੜੋਤੀ ॥੯॥

ਦੁਹੂੰ ਹਾਥ ਪੀਟਤ ਭਈ ਜਰਿਯੋ ਜਰਿਯੋ ਗ੍ਰਿਹ ਭਾਖਿ ॥

दुहूँ हाथ पीटत भई जरियो जरियो गृह भाखि ॥

ਘਰ ਸੜ ਗਿਆ, ਘਰ ਸੜ ਗਿਆ' ਕਹਿ ਕੇ (ਉਹ) ਦੋਹਾ ਹੱਥਾ ਨਾਲ ਪਿਟਣ ਲਗੀ।

ਵੈ ਚਾਰੌ ਤਾ ਮੈ ਜਰੇ ਕਿਨਹੂੰ ਨ ਹੇਰੀ ਰਾਖਿ ॥੧੦॥

वै चारौ ता मै जरे किनहूँ न हेरी राखि ॥१०॥

ਉਸ (ਮਕਾਨ) ਵਿਚ ਚਾਰੇ ਸੜ ਕੇ ਮਰ ਗਏ ਅਤੇ ਉਨ੍ਹਾ ਦੀ ਰਾਖ ਵੀ ਕਿਸੇ ਨੇ ਨਾ ਵੇਖੀ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਸਟਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੮॥੧੫੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे असटमे चरित्र समापतम सतु सुभम सतु ॥८॥१५५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਅੱਠਵੇਂ ਅਧਿਆਇ ਦੀ ਸਮਾਪਤੀ, ਸਭ ਸ਼ੁਭ ਹੈ ॥੮॥੧੫੫॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਸਹਰ ਲਹੌਰ ਬਿਖੈ ਹੁਤੀ ਏਕ ਬਹੁਰਿਯਾ ਸਾਹ ॥

सहर लहौर बिखै हुती एक बहुरिया साह ॥

ਲਾਹੌਰ ਨਗਰ ਵਿਚ ਇਕ ਸ਼ਾਹ ਦੀ ਇਸਤਰੀ ਰਹਿੰਦੀ ਸੀ,

ਕਮਲ ਨਿਰਖਿ ਲੋਚਨ ਜਲਤ ਹੇਰਿ ਲਜਤ ਮੁਖ ਮਾਹ ॥੧॥

कमल निरखि लोचन जलत हेरि लजत मुख माह ॥१॥

(ਜਿਸ ਦੀਆਂ) ਅੱਖਾ ਨੂੰ ਵੇਖ ਕੇ ਕਮਲ ਫੁਲ ਸੜਦਾ (ਖਿਝਦਾ) ਸੀ ਅਤੇ ਮੁਖ ਨੂੰ ਵੇਖ ਕੇ ਚੰਦ੍ਰਮਾ ('ਮਾਹ') ਸ਼ਰਮਿੰਦਾ ਹੁੰਦਾ ਸੀ ॥੧॥

ਚੌਪਈ ॥

चौपई ॥

ਚੌਪਈ:

ਸ੍ਰੀ ਜਗਜੋਤਿ ਮਤੀ ਤਿਹ ਨਾਮਾ ॥

ਸ੍ਰੀ ਜਗਜੋਤਿ ਮਤੀ ਤਿਹ ਨਾਮਾ ॥

ਉਸ ਦਾ ਨਾ ਜਗਜੋਤਿ ਮਤੀ ਸੀ।

ਜਾ ਸਮ ਔਰ ਨ ਜਗ ਮੋ ਬਾਮਾ ॥

जा सम और न जग मो बामा ॥

ਉਸ ਵਰਗੀ ਸੰਸਾਰ ਵਿਚ ਕੋਈ ਹੋਰ ਇਸਤਰੀ ਨਹੀਂ ਸੀ।

ਅਧਿਕ ਤਰੁਨ ਕੀ ਪ੍ਰਭਾ ਬਿਰਾਜੈ ॥

अधिक तरुन की प्रभा बिराजै ॥

(ਉਸ ਦੀ ਇਤਨੀ) ਅਧਿਕ ਪ੍ਰਭਾਵਸ਼ਾਲੀ ਸੁੰਦਰਤਾ ਸੀ

ਲਖਿ ਤਾ ਕੌ ਤੜਿਤਾ ਤਨ ਲਾਜੈ ॥੨॥

लखि ता कौ तड़िता तन लाजै ॥२॥

(ਕਿ) ਉਸ ਨੂੰ ਵੇਖ ਕੇ ਬਿਜਲੀ ਤਕ ਸ਼ਰਮਿੰਦੀ ਹੁੰਦੀ ਸੀ ॥੨॥

ਦੋਹਰਾ ॥

दोहरा ॥

ਦੋਹਰਾ:

ਇਕ ਰਾਜਾ ਅਟਕਤ ਭਯੋ ਨਿਰਖਿ ਤਰਨਿ ਕੇ ਅੰਗ ॥

इक राजा अटकत भयो निरखि तरनि के अंग ॥

(ਉਸ) ਇਸਤਰੀ ਦੇ ਸ਼ਰੀਰ ('ਅੰਗ') ਨੂੰ ਵੇਖ ਕੇ ਇਕ ਰਾਜਾ ਅਟਕ ਗਿਆ (ਅਰਥਾਤ ਮੋਹਿਤ ਹੋ ਗਿਆ)।

ਰਤਿ ਮਾਨੀ ਰੁਚਿ ਮਾਨਿ ਕੈ ਅਤਿ ਹਿਤ ਚਿਤ ਕੈ ਸੰਗ ॥੩॥

रति मानी रुचि मानि कै अति हित चित कै संग ॥३॥

(ਉਸ ਨੇ) ਬਹੁਤ ਹਿਤ ਚਿਤ ਸਹਿਤ ਉਸ ਨਾਲ ਰੁਚੀ ਪੂਰਵਕ ਪ੍ਰੇਮ-ਕ੍ਰੀੜਾ ਕੀਤੀ ॥੩॥

ਸੋ ਨ੍ਰਿਪ ਪਰ ਅਟਕਤ ਭਈ ਨਿਤਿ ਗ੍ਰਿਹ ਲੇਤ ਬੁਲਾਇ ॥

सो नृप पर अटकत भई निति गृह लेत बुलाइ ॥

ਉਹ ਵੀ ਰਾਜੇ ਪ੍ਰਤਿ ਮੋਹਿਤ ਹੋ ਗਈ ਅਤੇ ਰੋਜ਼ ਉਸ ਨੂੰ ਘਰ ਸਦ ਲੈਂਦੀ।

ਚਿਤ੍ਰਕਲਾ ਇਕ ਸਹਚਰੀ ਤਿਹ ਗ੍ਰਿਹ ਤਾਹਿ ਪਠਾਇ ॥੪॥

चित्रकला इक सहचरी तिह गृह ताहि पठाइ ॥४॥

ਚਿਤ੍ਰਕਲਾ ਨਾ ਦੀ ਇਕ ਸਖੀ ਨੂੰ ਉਸ ਦੇ ਘਰ ਭੇਜ ਦਿੰਦੀ ॥੪॥

ਚਿਤ੍ਰਕਲਾ ਜੋ ਸਹਚਰੀ ਸੋ ਨ੍ਰਿਪ ਰੂਪ ਨਿਹਾਰਿ ॥

चित्रकला जो सहचरी सो नृप रूप निहारि ॥

ਜੋ ਚਿਤ੍ਰਕਲਾ ਸਖੀ ਸੀ ਉਹ ਰਾਜੇ ਦਾ ਰੂਪ ਵੇਖ ਕੇ ਬੇਹੋਸ਼ ਹੋ ਕੇ ਧਰਤੀ ਉਤੇ ਡਿਗ ਪਈ।

ਗਿਰੀ ਮੂਰਛਨਾ ਹ੍ਵੈ ਧਰਨਿ ਹਰ ਅਰਿ ਸਰ ਗਯੋ ਮਾਰਿ ॥੫॥

गिरी मूरछना ह्वै धरनि हर अरि सर गयो मारि ॥५॥

(ਕਿਉਂਕਿ ਉਸ ਨੂੰ) ਸ਼ਿਵ ਦਾ ਵੈਰੀ (ਕਾਮ ਦੇਵ) ਤੀਰ ਮਾਰ ਗਿਆ ਸੀ ॥੫॥

ਚੌਪਈ ॥

चौपई ॥

ਚੌਪਈ:

ਉਠਤ ਬਚਨ ਨ੍ਰਿਪ ਸਾਥ ਉਚਾਰੇ ॥

उठत बचन नृप साथ उचारे ॥

(ਹੋਸ਼ ਵਿਚ ਆ ਕੇ) ਉਠਦਿਆਂ ਹੀ (ਉਸ ਨੇ) ਰਾਜੇ ਨੂੰ ਕਿਹਾ,

ਆਜੁ ਭਜੋ ਮੁਹਿ ਰਾਜ ਪਿਆਰੇ ॥

आजु भजो मुहि राज पिआरे ॥

ਹੇ ਪਿਆਰੇ ਰਾਜਨ! ਅਜ (ਤੁਸੀਂ) ਮੇਰੇ ਨਾਲ ਭੋਗ-ਵਿਲਾਸ ਕਰੋ।

ਹੇਰਿ ਤੁਮੈ ਹਰ ਅਰਿ ਬਸ ਭਈ ॥

हेरि तुमै हर अरि बस भई ॥

(ਮੈਂ) ਤੁਹਾਨੂੰ ਵੇਖ ਕੇ ਕਾਮ ਦੇਵ (ਸ਼ਿਵ ਦੇ ਵੈਰੀ) ਦੇ ਵਸ ਵਿਚ ਹੋ ਗਈ ਹਾ।

ਮੋ ਕਹ ਬਿਸਰਿ ਸਕਲ ਸੁਧਿ ਗਈ ॥੬॥

मो कह बिसरि सकल सुधि गई ॥६॥

ਮੈਨੂੰ ਸਾਰੀ ਸੁਧ ਬੁਧ ਭੁਲ ਗਈ ਹੈ ॥੬॥

ਦੋਹਰਾ ॥

दोहरा ॥

ਦੋਹਰਾ:

ਸੁਨਤ ਬਚਨ ਨ੍ਰਿਪ ਨ ਕਰਿਯੋ ਤਾ ਸੌ ਭੋਗ ਬਨਾਇ ॥

सुनत बचन नृप न करियो ता सौ भोग बनाइ ॥

(ਉਸ ਦੇ ਬੋਲ) ਸੁਣ ਕੇ ਰਾਜੇ ਨੇ ਉਸ ਨਾਲ ਭੋਗ-ਵਿਲਾਸ ਨਾ ਕੀਤਾ।

ਸੰਗ ਲ੍ਯਾਇ ਇਹ ਖਾਇ ਰਿਸਿ ਕਹਿਯੋ ਸਾਹ ਸੌ ਜਾਇ ॥੭॥

संग ल्याइ इह खाइ रिसि कहियो साह सौ जाइ ॥७॥

(ਸਖੀ ਨੇ) ਗੁੱਸਾ ਖਾ ਕੇ ਉਸ ਨੂੰ (ਜਗਜੋਤਿ ਮਤੀ ਦੇ ਘਰ) ਆਪਣੇ ਨਾਲ ਲਿਆਂਦਾ (ਅਤੇ ਉਧਰ) ਸ਼ਾਹ ਨੂੰ ਜਾ ਕੇ ਦਸ ਦਿੱਤਾ ॥੭॥

ਅੜਿਲ ॥

अड़िल ॥

ਅੜਿਲ:

ਸੁਨਤ ਬਚਨ ਤਿਹ ਸਾਹ ਤੁਰਤ ਘਰ ਆਇਯੋ ॥

सुनत बचन तिह साह तुरत घर आइयो ॥

ਉਸ ਦੀ ਗੱਲ ਸੁਣ ਕੇ ਸ਼ਾਹ ਤੁਰਤ ਘਰ ਆ ਗਿਆ।

ਲਖਿਯੋ ਤਵਨ ਤ੍ਰਿਯ ਭੇਦ ਅਧਿਕ ਦੁਖ ਪਾਇਯੋ ॥

लखियो तवन तृय भेद अधिक दुख पाइयो ॥

(ਉਹ) ਉਸ ਇਸਤਰੀ ਦੇ ਭੇਦ ਨੂੰ ਵੇਖ ਕੇ ਬਹੁਤ ਦੁਖੀ ਹੋਇਆ।

ਮੋਰਿ ਨਿਰਖਿ ਪਤਿ ਨ੍ਰਿਪ ਕੋ ਜਿਯ ਤੇ ਮਾਰਿ ਹੈ ॥

मोरि निरखि पति नृप को जिय ते मारि है ॥

(ਇਸਤਰੀ ਨੇ ਮਨ ਵਿਚ ਵਿਚਾਰ ਕੀਤਾ ਕਿ) ਮੇਰਾ ਪਤੀ ਵੇਖ ਕੇ ਰਾਜੇ ਨੂੰ ਜਾਨੋ ਮਾਰ ਦੇਵੇਗਾ।

ਹੋ ਤਾ ਪਾਛੇ ਹਮਹੂੰ ਕੌ ਤੁਰਤ ਸੰਘਾਰਿ ਹੈ ॥੮॥

हो ता पाछे हमहूँ कौ तुरत संघारि है ॥८॥

ਉਸ ਪਿਛੋਂ ਮੈਨੂੰ ਵੀ ਤੁਰਤ ਮਾਰ ਦੇਵੇਗਾ ॥੮॥

ਦੋਹਰਾ ॥

दोहरा ॥

ਦੋਹਰਾ:

ਤਾ ਤੇ ਆਗੇ ਕੀਜਿਯੈ ਨ੍ਰਿਪ ਕੋ ਤੁਰਤ ਉਪਾਇ ॥

ता ते आगे कीजियै नृप को तुरत उपाइ ॥

ਇਸ ਤੋਂ ਪਹਿਲਾ ਰਾਜੇ (ਨੂੰ ਬਚਾਉਣ ਲਈ) ਕੋਈ ਜਲਦੀ ਉਪਾ ਕਰਨਾ ਚਾਹੀਦਾ ਹੈ।

ਜਿਯ ਤੇ ਜਿਯਤ ਨਿਕਾਰਿਯੈ ਭੋਜਨ ਭਲੋ ਖਵਾਇ ॥੯॥

जिय ते जियत निकारियै भोजन भलो खवाइ ॥९॥

(ਸੋਚਿਆ ਕਿ ਰਾਜੇ ਨੂੰ) ਚੰਗੀ ਤਰ੍ਹਾ ਭੋਜਨ ਕਰਾ ਕੇ ਜੀਉਂਦੇ ਜੀ ਘਰੋਂ ਕਢ ਦੇਣਾ ਚਾਹੀਦਾ ਹੈ ॥੯॥

ਇਕ ਸਫ ਬੀਚ ਲਪੇਟਿ ਤਿਹ ਧਰਿਯੋ ਭੀਤ ਸੋ ਲਾਇ ॥

इक सफ बीच लपेटि तिह धरियो भीत सो लाइ ॥

ਉਸ ਨੇ (ਰਾਜੇ) ਨੂੰ ਇਕ ਚਟਾਈ ਵਿਚ ਲਪੇਟ ਕੇ ਦੀਵਾਰ ਨਾਲ ਲਗਾ ਦਿੱਤਾ।

ਜਾਇ ਸਾਹ ਆਗੇ ਲਿਯੌ ਭੋਜਨ ਭਲੋ ਮੰਗਾਇ ॥੧੦॥

जाइ साह आगे लियौ भोजन भलो मंगाइ ॥१०॥

ਚੰਗਾ ਭੋਜਨ ਮੰਗਵਾ ਕੇ ਉਹ ਸ਼ਾਹ ਨੂੰ ਅਗੋਂ ਹੀ ਜਾ ਮਿਲੀ ॥੧੦॥

ਅੜਿਲ ॥

अड़िल ॥

ਅੜਿਲ:

ਭੋਜਨ ਭਲੋ ਸਾਹ ਕੌ ਤਾਹਿ ਖਵਾਇਯੋ ॥

भोजन भलो साह कौ ताहि खवाइयो ॥

ਉਸ ਨੇ ਸ਼ਾਹ ਨੂੰ ਚੰਗਾ ਭੋਜਨ ਖਵਾਇਆ।

ਬਹੁਰਿ ਬਚਨ ਤਾ ਕੋ ਇਹ ਭਾਤਿ ਸੁਨਾਇਯੋ ॥

बहुरि बचन ता को इह भाति सुनाइयो ॥

ਫਿਰ ਉਸ ਨਾਲ ਇਸ ਤਰ੍ਹਾ ਬਚਨ ਕੀਤਾ।

ਭਰਿ ਮੇਵਾ ਕੀ ਮੁਠਿ ਯਾ ਸਫ ਮੋ ਡਾਰਿਯੈ ॥

भरि मेवा की मुठि या सफ मो डारियै ॥

(ਕਿ) ਮੇਵੇ ਦੀ (ਇਕ) ਮੁਠ ਭਰ ਕੇ ਇਸ ਚਟਾਈ ਵਿਚ ਪਾਓ।

ਹੋ ਪਰੇ ਜੀਤਿਬੈ ਦਾਵ ਪਰੇ ਬਿਨੁ ਹਾਰਿਯੈ ॥੧੧॥

हो परे जीतिबै दाव परे बिनु हारियै ॥११॥

(ਮੇਵੇ ਦੀ ਮੁਠ) ਪੈਣ ਨਾਲ ਦਾਉ ਜਿਤ ਜਾਉਗੇ, ਨਾ ਪੈਣ ਨਾਲ ਹਾਰ ਜਾਉਗੇ ॥੧੧॥

ਦੋਹਰਾ ॥

दोहरा ॥

ਦੋਹਰਾ:

ਮੇਵਾ ਸਾਹੁਨਿ ਸਾਹੁ ਲੈ ਤਿਹ ਸਫ ਭੀਤਰਿ ਡਾਰਿ ॥

मेवा साहुनि साहु लै तिह सफ भीतरि डारि ॥

(ਉਸ) ਸ਼ਾਹਣੀ ਤੋਂ ਮੇਵਾ ਲੈ ਕੇ ਸ਼ਾਹ ਨੇ ਉਸ ਚਟਾਈ ਵਿਚ ਪਾਇਆ।

ਖਾਹਿ ਨ੍ਰਿਪਤਿ ਤੂ ਭਛ ਸੁਭ ਐਸੇ ਕਹਿਯੋ ਸੁਧਾਰਿ ॥੧੨॥

खाहि नृपति तू भछ सुभ ऐसे कहियो सुधारि ॥१२॥

(ਤਾ ਇਸਤਰੀ ਨੇ) ਸੁਧਾਰ ਕੇ ਇੰਜ ਕਿਹਾ, ਹੇ ਰਾਜਨ! ਤੁਸੀਂ ਚੰਗੀ ਤਰ੍ਹਾ ਖਾਓ ॥੧੨॥

ਸੁਨਤ ਸਾਹੁ ਚਮਕ੍ਯੋ ਬਚਨ ਤ੍ਰਿਯ ਕੌ ਕਹਿਯੋ ਰਿਸਾਇ ॥

सुनत साहु चमक्यो बचन तृय कौ कहियो रिसाइ ॥

(ਇਸਤਰੀ ਦਾ) ਬੋਲ ਸੁਣ ਕੇ ਸ਼ਾਹ ਭੜਕ ਪਿਆ ਅਤੇ ਕ੍ਰੋਧਿਤ ਹੋ ਕੇ ਇਸਤਰੀ ਨੂੰ ਕਿਹਾ,

ਤੈ ਮੁਹਿ ਕ੍ਯੋ ਰਾਜਾ ਕਹਿਯੋ ਮੋ ਕਹੁ ਬਾਤ ਬਤਾਇ ॥੧੩॥

तै मुहि क्यो राजा कहियो मो कहु बात बताइ ॥१३॥

ਤੂੰ ਮੈਨੂੰ ਰਾਜਾ ਕਿਉਂ ਕਿਹਾ ਹੈ, ਮੈਨੂੰ (ਸਾਰੀ) ਗੱਲ ਦਸ ॥੧੩॥

ਧਾਮ ਰਹਤ ਤੋਰੇ ਸੁਖੀ ਤੋ ਸੌ ਨੇਹੁ ਬਢਾਇ ॥

धाम रहत तोरे सुखी तो सौ नेहु बढाइ ॥

(ਇਸਤਰੀ ਨੇ ਕਿਹਾ) ਮੈਂ ਤੇਰੇ ਨਾਲ ਪ੍ਰੇਮ ਵਧਾ ਕੇ ਤੇਰੇ ਘਰ ਵਿਚ ਸੁਖ ਪੂਰਵਕ ਰਹਿੰਦੀ ਹਾਂ।

ਤਾ ਤੇ ਮੈ ਰਾਜਾ ਕਹਿਯੋ ਮੇਰੇ ਤੁਮ ਹੀ ਰਾਇ ॥੧੪॥

ता ते मै राजा कहियो मेरे तुम ही राइ ॥१४॥

ਇਸ ਲਈ ਮੈਂ 'ਰਾਜਾ' ਕਿਹਾ ਹੈ (ਕਿਉਂਕਿ) ਤੁਸੀਂ ਹੀ ਮੇਰੇ ਰਾਜਾ ਹੋ ॥੧੪॥

ਰੀਝ ਗਯੋ ਜੜ ਬਾਤ ਸੁਨਿ ਭੇਦ ਨ ਸਕਿਯੋ ਪਛਾਨਿ ॥

रीझ गयो जड़ बात सुनि भेद न सकियो पछानि ॥

(ਉਹ) ਮੂਰਖ ਗੱਲ ਸੁਣ ਕੇ ਪ੍ਰਸੰਨ ਹੋ ਗਿਆ, ਪਰ ਭੇਦ (ਦੀ ਗੱਲ) ਨੂੰ ਨਾ ਸਮਝ ਸਕਿਆ।

ਤੁਰਤਿ ਗਯੋ ਹਾਟੈ ਸੁ ਉਠਿ ਅਧਿਕ ਪ੍ਰੀਤਿ ਮਨ ਮਾਨਿ ॥੧੫॥

तुरति गयो हाटै सु उठि अधिक प्रीति मन मानि ॥१५॥

ਮਨ ਵਿਚ ਅਧਿਕ ਪ੍ਰੀਤ ਵਧਾ ਕੇ ਉਹ ਤੁਰਤ ਉਠ ਕੇ ਦੁਕਾਨ ਉਤੇ ਚਲਾ ਗਿਆ ॥੧੫॥

ਸਾਹੁ ਗਏ ਤ੍ਰਿਯ ਸਾਹ ਕੀ ਨ੍ਰਿਪ ਕੋ ਦਯੋ ਨਿਕਾਰਿ ॥

साहु गए तृय साह की नृप को दयो निकारि ॥

ਸ਼ਾਹ ਦੇ ਜਾਦਿਆਂ ਹੀ (ਉਸ) ਸ਼ਾਹ ਦੀ ਇਸਤਰੀ ਨੇ ਰਾਜੇ ਨੂੰ ਬਾਹਰ ਕਢ ਦਿੱਤਾ।

ਸੁਨਤ ਬਾਤ ਅਤਿ ਕੋਪ ਕੈ ਅਧਿਕ ਲੌਡਿਯਹਿ ਮਾਰਿ ॥੧੬॥

सुनत बात अति कोप कै अधिक लौडियहि मारि ॥१६॥

(ਸਾਰੀ) ਗੱਲ ਸੁਣ ਕੇ ਅਤੇ ਬਹੁਤ ਕ੍ਰੋਧਵਾਨ ਹੋ ਕੇ (ਇਸਤਰੀ ਨੇ) ਲੌਂਡੀ ਨੂੰ ਬਹੁਤ ਮਾਰਿਆ ॥੧੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਨੌਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੯॥੧੭੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे नौमो चरित्र समापतम सतु सुभम सतु ॥९॥१७१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਨੌਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੯॥੧੭੧॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਤਵਨ ਲੌਡਿਯਹਿ ਸਾਹੁ ਤ੍ਰਿਯ ਮਾਰੀ ਜੌ ਰਿਸਿ ਖਾਇ ॥

तवन लौडियहि साहु तृय मारी जौ रिसि खाइ ॥

ਉਸ ਲੌਂਡੀ ਨੇ, ਜਿਸ ਨੂੰ ਸ਼ਾਹ ਦੀ ਇਸਤਰੀ ਨੇ ਕ੍ਰੋਧਿਤ ਹੋ ਕੇ ਮਾਰਿਆ ਸੀ,

ਕਿਯ ਚਰਿਤ੍ਰ ਤਿਨ ਮੰਤ੍ਰਿਯਨ ਨ੍ਰਿਪ ਸੋ ਕਹਿਯੋ ਸੁਨਾਇ ॥੧॥

किय चरित्र तिन मंतृयन नृप सो कहियो सुनाइ ॥१॥

ਚਰਿਤ੍ਰ ਕੀਤਾ (ਜੋ) ਮੰਤ੍ਰੀਆਂ ਨੇ ਰਾਜੇ (ਚਿਤ੍ਰ ਸਿੰਘ) ਨੂੰ ਕਹਿ ਸੁਣਾਇਆ ॥੧॥

ਚੌਪਈ ॥

चौपई ॥

ਚੌਪਈ:

ਚੋਟਨ ਲਗੇ ਰੋਹ ਮਨ ਆਨੋ ॥

चोटन लगे रोह मन आनो ॥

ਸੱਟਾ ਵਜਣ ਨਾਲ (ਲੌਂਡੀ ਦੇ) ਮਨ ਵਿਚ ਕ੍ਰੋਧ ਆਇਆ।

ਜਾਇ ਸੈਯਦ ਸੋ ਕਰਿਯੋ ਯਰਾਨੋ ॥

जाइ सैयद सो करियो यरानो ॥

(ਉਸ ਨੇ ਇਕ) ਸੱਯਦ ਨਾਲ ਯਾਰਾਨਾ ਗੰਢ ਲਿਆ।

ਨਿਤ ਤਿਹ ਅਪਨੇ ਸਦਨ ਬੁਲਾਵੈ ॥

नित तिह अपने सदन बुलावै ॥

ਉਸ ਨੂੰ ਨਿੱਤ ਆਪਣੇ ਘਰ ਬੁਲਾ ਲੈਂਦੀ

ਸਾਹੁ ਤ੍ਰਿਯਾ ਕੋ ਦਰਬੁ ਲੁਟਾਵੈ ॥੨॥

साहु त्रिया को दरबु लुटावै ॥२॥

ਅਤੇ ਸ਼ਾਹ ਦੀ ਇਸਤਰੀ ਦਾ ਧੰਨ ਲੁਟਾ ਦਿੰਦੀ ॥੨॥

ਦੋਹਰਾ ॥

दोहरा ॥

ਦੋਹਰਾ:

ਸਾਹੁ ਤ੍ਰਿਯਾ ਕੀ ਖਾਟ ਪਰ ਇਕ ਦਿਨ ਤਾਹਿ ਸਵਾਇ ॥

साहु त्रिया की खाट पर इक दिन ताहि सवाइ ॥

ਸ਼ਾਹ ਦੀ ਇਸਤਰੀ ਦੇ ਮੰਜੇ ਤੇ ਇਕ ਦਿਨ ਉਸ ਨੂੰ ਸੰਵਾ ਕੇ,

ਸਾਹੁ ਤ੍ਰਿਯਾ ਸੋ ਅਗਮਨੈ ਕਹਿਯੋ ਬਚਨ ਸੌ ਜਾਇ ॥੩॥

साहु त्रिया सो अगमनै कहियो बचन सौ जाइ ॥३॥

ਸ਼ਾਹ ਦੀ ਇਸਤਰੀ ਨੂੰ ਪਹਿਲਾ ਹੀ ਇਹ ਗੱਲ ਜਾ ਦਸੀ ॥੩॥

ਤਵਨੈ ਨ੍ਰਿਪ ਤੁਅ ਹਿਤ ਪਰਿਯੋ ਬੇਗਿ ਬੁਲਾਵਤ ਤੋਹਿ ॥

तवनै नृप तुअ हित परियो बेगि बुलावत तोहि ॥

ਤੇਰਾ ਰਾਜਾ ਤੇਰੇ ਪ੍ਰੇਮ ਵਿਚ ਡੁਬਿਆ ਹੋਇਆ ਤੈਨੂੰ ਜਲਦੀ ਬੁਲਾ ਰਿਹਾ ਹੈ।

ਚਲੋ ਅਬੈ ਉਠਿ ਤੁਮ ਤਹਾ ਬਾਤ ਸ੍ਰਵਨ ਧਰਿ ਮੋਹਿ ॥੪॥

चलो अबै उठि तुम तहा बात स्रवन धरि मोहि ॥४॥

ਤੂੰ ਮੇਰੀ ਗੱਲ ਕੰਨਾ ਵਿਚ ਪਾ ਕੇ ਹੁਣੇ ਉਥੇ ਚਲ ॥੪॥

ਨ੍ਰਿਪ ਠਾਢੋ ਹੇਰੈ ਤੁਮੈ ਤੁਮਰੇ ਅਤਿ ਹਿਤ ਪਾਗਿ ॥

नृप ठाढो हेरै तुमै तुमरे अति हित पागि ॥

ਤੇਰੇ ਪ੍ਰੇਮ ਵਿਚ ਅਧਿਕ ਗ਼ਰਕਿਆ ਰਾਜਾ ਤੈਨੂੰ ਖੜੋਤਾ ਵੇਖ ਰਿਹਾ ਹੈ।

ਬੇਗਿ ਚਲੋ ਉਠਿ ਤਹਾ ਤੁਮ ਜਹਾ ਬਰਤੁ ਹੈ ਆਗਿ ॥੫॥

बेगि चलो उठि तहा तुम जहा बरतु है आगि ॥५॥

ਤੂੰ ਉਥੇ ਜਲਦੀ ਚਲ ਜਿਥੇ (ਪ੍ਰੇਮ ਦੀ) ਅੱਗ ਬਲ ਰਹੀ ਹੈ ॥੫॥

ਸੁਨਤ ਬਚਨ ਤ੍ਰਿਯ ਤਹ ਚਲੀ ਕਹਿਯੋ ਨ੍ਰਿਪਤਿ ਸੋ ਧਾਇ ॥

सुनत बचन तृय तह चली कहियो नृपति सो धाइ ॥

ਬਚਨ ਸੁਣ ਕੇ (ਸ਼ਾਹ ਦੀ) ਇਸਤਰੀ ਉਥੇ ਗਈ। ਉਧਰ (ਦਾਸੀ ਨੇ) ਭਜ ਕੇ ਰਾਜੇ ਨੂੰ ਕਿਹਾ

ਸੋਇ ਯਾਰ ਤੁਮਰੀ ਰਹੀ ਗਹੋ ਚਰਨ ਦੋਊ ਜਾਇ ॥੬॥

सोइ यार तुमरी रही गहो चरन दोऊ जाइ ॥६॥

ਕਿ ਤੇਰੀ ਯਾਰ ਸੁਤੀ ਪਈ ਹੈ, (ਉਸ ਨੂੰ ਮੰਨਾਉਣ ਲਈ) ਜਾ ਕੇ ਦੋਵੇਂ ਪੈਰ ਫੜ ਲਵੋ ॥੬॥

ਆਪੁ ਅਗਮਨੇ ਦੌਰਿ ਕੈ ਸੈਯਦਹਿ ਕਹਿਯੋ ਸੁਨਾਇ ॥

आपु अगमने दौरि कै सैयदहि कहियो सुनाइ ॥

(ਦਾਸੀ ਨੇ) ਆਪ ਪਹਿਲਾ ਹੀ ਦੌੜ ਕੇ ਸੱਯਦ ਨੂੰ ਕਹਿ ਕੇ ਸੁਣਾਇਆ।

ਗਹਿ ਕ੍ਰਿਪਾਨ ਜਾਗਤ ਰਹੋ ਜਿਨਿ ਨ ਗਹੈ ਕੋਊ ਆਇ ॥੭॥

गहि कृपान जागत रहो जिनि न गहै कोऊ आइ ॥७॥

(ਕਿ) ਤਲਵਾਰ ਪਕੜ ਕੇ ਜਾਗਦੇ ਰਹਿਣਾ, ਮਤਾ ਕੋਈ ਆ ਕੇ (ਤੈਨੂੰ) ਪਕੜ ਨਾ ਲਵੇ ॥੭॥

ਚੋਰ ਜਰਾਵਤ ਆਗਿ ਜਹ ਤਹ ਤ੍ਰਿਯ ਪਹੁਚੀ ਜਾਇ ॥

चोर जरावत आगि जह तह तृय पहुची जाइ ॥

ਜਿਥੇ ਚੋਰ ਅੱਗ ਬਾਲੀ ਬੈਠੇ ਸਨ, ਉਥੇ (ਸ਼ਾਹ ਦੀ) ਇਸਤਰੀ ਜਾ ਪਹੁੰਚੀ।

ਲੂਟਿ ਕੂਟਿ ਤਾ ਕੌ ਦਿਯੋ ਗਹਿਰੇ ਗੜੇ ਦਬਾਇ ॥੮॥

लूटि कूटि ता कौ दियो गहिरे गड़े दबाइ ॥८॥

(ਚੋਰਾ ਨੇ) ਉਸ ਨੂੰ ਲੁਟ ਖਸੁਟ ਕੇ ਡੂੰਘੇ ਟੋਏ ਵਿਚ ਦਬਾ ਦਿੱਤਾ ॥੮॥

ਅੜਿਲ ॥

अड़िल ॥

ਅੜਿਲ:

ਚਰਨ ਛੁਅਨ ਦੋਊ ਕਾਲ ਪ੍ਰੇਰਿ ਨ੍ਰਿਪ ਆਨਿਯੋ ॥

चरन छुअन दोऊ काल प्रेरि नृप आनियो ॥

(ਸ਼ਾਹ ਦੀ ਇਸਤਰੀ ਦੇ) ਦੋਹਾ ਪੈਰਾ ਨੂੰ ਛੋਹਣ ਲਈ ਕਾਲ ਦਾ ਪ੍ਰੇਰਿਆ ਹੋਇਆ ਰਾਜਾ (ਉਥੇ) ਆਇਆ।

ਚਿਤ੍ਰ ਕਲਾ ਕੋ ਬਚਨ ਸਤਿ ਕਰ ਮਾਨਿਯੋ ॥

चित्र कला को बचन सति कर मानियो ॥

(ਉਸ ਨੇ) ਚਿਤ੍ਰ ਕਲਾ (ਦਾਸੀ) ਦਾ ਬਚਨ ਸਚ ਕਰ ਕੇ ਮੰਨਿਆ।

ਉਠਤ ਤੇਗ ਕੋ ਤਬ ਬਿਨ ਘਾਵ ਪ੍ਰਹਾਰਿਯੋ ॥

उठत तेग को तब बिन घाव प्रहारियो ॥

(ਸੱਯਦ ਨੇ) ਉਠਦਿਆਂ ਹੀ ਬਿਨਾ (ਸੋਚਿਆ) ਤਲਵਾਰ ਦਾ ਵਾਰ ਕਰ ਕੇ ਘਾਓ ਕੀਤਾ

ਹੋ ਸੁਘਰ ਸਿੰਘ ਰਾਜਾ ਕੋ ਹਨਿ ਹੀ ਡਾਰਿਯੋ ॥੯॥

हो सुघर सिंघ राजा को हनि ही डारियो ॥९॥

ਅਤੇ ਸੁਘਰ ਸਿੰਘ (ਨਾ ਦੇ) ਰਾਜੇ ਨੂੰ ਮਾਰ ਦਿੱਤਾ ॥੯॥

ਦੋਹਰਾ ॥

दोहरा ॥

ਦੋਹਰਾ:

ਸਾਹੁ ਬਧੂ ਚੋਰਨ ਹਨੀ ਸੈਯਦ ਨ੍ਰਿਪ ਕੌ ਘਾਇ ॥

साहु बधू चोरन हनी सैयद नृप कौ घाइ ॥

ਸ਼ਾਹ ਦੀ ਇਸਤਰੀ ਨੂੰ ਚੋਰਾ ਨੇ ਮਾਰ ਦਿੱਤਾ ਅਤੇ ਸੱਯਦ ਨੇ ਰਾਜੇ ਨੂੰ ਮਾਰ ਕੇ

ਤਵਨ ਲੌਡਿਯਹਿ ਲੈ ਗਯੋ ਅਪਨੇ ਸਦਨ ਬਨਾਇ ॥੧੦॥

तवन लौडियहि लै गयो अपने सदन बनाइ ॥१०॥

ਉਸ ਦਾਸੀ ਨੂੰ ਚੰਗੀ ਤਰ੍ਹਾ ਆਪਣੇ ਘਰ ਨੂੰ ਲੈ ਗਿਆ ॥੧੦॥

ਤ੍ਰਿਯਹਿ ਨ ਅੰਤਰ ਦੀਜਿਯੈ ਤਾ ਕੋ ਲੀਜੈ ਭੇਦ ॥

तृयहि न अंतर दीजियै ता को लीजै भेद ॥

(ਕਦੇ ਵੀ) ਇਸਤਰੀ ਨੂੰ ਭੇਦ ਨਹੀਂ ਦੇਣਾ ਚਾਹੀਦਾ, (ਪਰ) ਉਸ ਦਾ ਭੇਦ ਲੈ ਲੈਣਾ ਚਾਹੀਦਾ ਹੈ।

ਬਹੁ ਪੁਰਖਨ ਕੇ ਕਰਤ ਹੈ ਹ੍ਰਿਦੈ ਚੰਚਲਾ ਛੇਦ ॥੧੧॥

बहु पुरखन के करत है हृदै चंचला छेद ॥११॥

(ਇਹ) ਇਸਤਰੀਆਂ ('ਚੰਚਲਾ') ਬਹੁਤ ਪੁਰਸ਼ਾ ਦੇ ਹਿਰਦੇ ਨੂੰ ਵਿੰਨ੍ਹ ਦਿੰਦੀਆਂ ਹਨ ॥੧੧॥

ਚਿਤ ਤ੍ਰਿਯ ਕੋ ਹਰਿ ਲੀਜਿਯੈ ਤਾਹਿ ਨ ਦੀਜੈ ਚਿਤ ॥

चित तृय को हरि लीजियै ताहि न दीजै चित ॥

ਇਸਤਰੀ ਦੇ ਚਿਤ ਨੂੰ ਭਾਵੇਂ ਹਰ ਲਵੋ, (ਪਰ) ਉਸ ਨੂੰ (ਕਦੇ ਵੀ) ਚਿਤ ਨਾ ਦਿਓ।

ਨਿਤਪ੍ਰਤਿ ਤਾਹਿ ਰਿਝਾਇਯੈ ਦੈ ਦੈ ਅਗਨਿਤ ਬਿਤ ॥੧੨॥

नितप्रति ताहि रिझाइयै दै दै अगनित बित ॥१२॥

(ਉਸ ਨੂੰ) ਹਰ ਰੋਜ਼ ਬੇਹਿਸਾਬ ਧਨ ਦੇ ਕੇ ਪ੍ਰਸੰਨ ਰਖੋ ॥੧੨॥

ਗੰਧ੍ਰਬ ਜਛ ਭੁਜੰਗ ਗਨ ਨਰ ਬਪੁਰੇ ਕਿਨ ਮਾਹਿ ॥

गंध्रब जछ भुजंग गन नर बपुरे किन माहि ॥

ਗੰਧਰਬ, ਯਕਸ਼, ਭੁਜੰਗ, ਗਣ,

ਦੇਵ ਅਦੇਵ ਤ੍ਰਿਯਾਨ ਕੇ ਭੇਵ ਪਛਾਨਤ ਨਾਹਿ ॥੧੩॥

देव अदेव तृयान के भेव पछानत नाहि ॥१३॥

ਦੇਵਤੇ ਅਤੇ ਦੈਂਤ, ਕੋਈ ਵੀ ਇਸਤਰੀ ਦੇ ਭੇਦ ਨੂੰ ਨਹੀਂ ਪਾ ਸਕਿਆ, ਫਿਰ ਆਦਮੀ ਵਿਚਾਰਾ ਕੀ ਹੈ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੦॥੧੮੪॥ਅਫਜੂੰ॥

इति स्री चरित्रे पख्याने तृया चरित्रे मंत्री भूप संबादे दसमो चरित्र समापतम सतु सुभम सतु ॥१०॥१८४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਦਸਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੦॥੧੮੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਬਹੁਰਿ ਮੰਤ੍ਰਿ ਬਰ ਰਾਇ ਸੌ ਭੇਦ ਕਹਿਯੋ ਸਮਝਾਇ ॥

बहुरि मंतृ बर राइ सौ भेद कहियो समझाइ ॥

ਫਿਰ ਮੰਤ੍ਰੀ ਨੇ ਸ੍ਰੇਸ਼ਠ ਰਾਜੇ ਨੂੰ ਭੇਦ ਸਮਝਾਇਆ।

ਸਭਾ ਬਿਖੈ ਭਾਖਤ ਭਯੋ ਦਸਮੀ ਕਥਾ ਸੁਨਾਇ ॥੧॥

सभा बिखै भाखत भयो दसमी कथा सुनाइ ॥१॥

(ਅਤੇ) ਸਭਾ ਵਿਚ ਦਸਵੀਂ ਕਥਾ ਬਣਾ ਕੇ ਸੁਣਾਈ ॥੧॥

ਬਨਿਯਾ ਏਕ ਪਿਸੌਰ ਮੈ ਤਾਹਿ ਕੁਕ੍ਰਿਆ ਨਾਰਿ ॥

बनिया एक पिसौर मै ताहि कुकृआ नारि ॥

ਪਿਸ਼ੌਰ ਵਿਚ ਇਕ ਬਨੀਆ ਸੀ ਜਿਸ ਦੀ (ਇਕ) ਬਦਚਲਨ ਇਸਤਰੀ ਸੀ।

ਤਾਹਿ ਮਾਰਿ ਤਾ ਸੌ ਜਰੀ ਸੋ ਮੈ ਕਹੋ ਸੁਧਾਰਿ ॥੨॥

ताहि मारि ता सौ जरी सो मै कहो सुधारि ॥२॥

ਉਹ ਉਸ ਨੂੰ ਮਾਰ ਕੇ ਉਸ ਨਾਲ ਸੜ ਮੋਈ। ਉਸ ਨੂੰ ਮੈਂ ਸੰਵਾਰ ਕੇ ਕਹਿੰਦਾ ਹਾ ॥੨॥

ਬਨਿਕ ਬਨਿਜ ਕੇ ਹਿਤ ਗਯੋ ਤਾ ਤੇ ਰਹਿਯੋ ਨ ਜਾਇ ॥

बनिक बनिज के हित गयो ता ते रहियो न जाइ ॥

ਬਨੀਆ ਵਪਾਰ ਲਈ (ਬਾਹਰ) ਗਿਆ (ਪਰ ਪਿਛੋਂ) ਉਸ (ਇਸਤਰੀ) ਤੋਂ (ਆਪਣੇ ਆਪ ਨੂੰ) ਸੰਭਾਲਿਆ ਨਾ ਗਿਆ।

ਏਕ ਪੁਰਖ ਰਾਖਤ ਭਈ ਅਪੁਨੇ ਧਾਮ ਬੁਲਾਇ ॥੩॥

एक पुरख राखत भई अपुने धाम बुलाइ ॥३॥

ਆਪਣੇ ਘਰ ਵਿਚ ਇਕ ਪੁਰਸ਼ ਬੁਲਾ ਕੇ ਰਖ ਲਿਆ ॥੩॥

ਰੈਨਿ ਦਿਵਸ ਤਾ ਸੌ ਰਮੈ ਜਬ ਸੁਤ ਭੂਖੋ ਹੋਇ ॥

रैनि दिवस ता सौ रमै जब सुत भूखो होइ ॥

(ਉਹ) ਦਿਨ ਰਾਤ ਉਸ ਨਾਲ ਰਮਣ ਕਰਦੀ ਸੀ। ਜਦ (ਉਸ ਦਾ) ਪੁੱਤਰ ਭੁਖਾ ਹੁੰਦਾ,

ਪ੍ਰੀਤ ਮਾਤ ਲਖਿ ਦੁਗਧ ਹਿਤ ਦੇਤ ਉਚ ਸੁਰ ਰੋਇ ॥੪॥

प्रीत मात लखि दुगध हित देत उच सुर रोइ ॥४॥

ਤਾ ਮਾਤਾ ਦੀ ਪ੍ਰੀਤ ਵੇਖ ਕੇ ਦੁੱਧ ਲਈ ਉੱਚੀ ਆਵਾਜ਼ ਵਿਚ ਰੋਂਦਾ ॥੪॥

ਚੌਪਈ ॥

चौपई ॥

ਚੌਪਈ:

ਜਬ ਸੁਤ ਭੂਖੋ ਹੋਇ ਪੁਕਾਰੈ ॥

जब सुत भूखो होइ पुकारै ॥

ਜਦ ਪੁੱਤਰ ਭੁਖਾ ਹੋ ਕੇ (ਮਾਤਾ ਨੂੰ) ਪੁਕਾਰਦਾ

ਤਬ ਮੁਖ ਸੌ ਯੌ ਜਾਰ ਉਚਾਰੈ ॥

तब मुख सौ यौ जार उचारै ॥

ਤਦ (ਆਪਣੇ) ਮੁਖ ਤੋਂ ਯਾਰ ਇਸ ਤਰ੍ਹਾ ਕਹਿੰਦਾ।

ਤ੍ਰਿਯ ਯਾ ਕੋ ਤੁਮ ਚੁਪਨ ਕਰਾਵੋ ॥

तृय या को तुम चुपन करावो ॥

ਹੇ ਇਸਤਰੀ! ਤੂੰ ਇਸ ਨੂੰ ਚੁਪ ਕਰਾ

ਹਮਰੇ ਚਿਤ ਕੋ ਸੋਕ ਮਿਟਾਵੋ ॥੫॥

हमरे चित को सोक मिटावो ॥५॥

ਅਤੇ (ਇਸ ਤਰ੍ਹਾ) ਮੇਰੇ ਮਨ ਦਾ ਦੁਖ ਦੂਰ ਕਰ ॥੫॥

ਉਠਿ ਅਸਥਨ ਤਾ ਕੋ ਤਿਨ ਦਯੋ ॥

उठि असथन ता को तिन दयो ॥

(ਉਸ ਨੇ) ਉਠ ਕੇ ਉਸ ਨੂੰ ਥਣ ਚੁੰਘਾਇਆ।

ਲੈ ਅਸਥਨ ਚੁਪ ਬਾਲ ਨ ਭਯੋ ॥

लै असथन चुप बाल न भयो ॥

ਥਣ ਲੈ ਕੇ ਵੀ ਬੱਚਾ ਚੁਪ ਨਾ ਹੋਇਆ।

ਨਿਜ ਸੁਤ ਕੋ ਨਿਜੁ ਕਰਨ ਸੰਘਾਰਿਯੋ ॥

निज सुत को निजु करन संघारियो ॥

ਆਪਣੇ ਹੱਥਾ ਨਾਲ (ਉਸ ਨੇ) ਆਪਣੇ ਪੁੱਤਰ ਨੂੰ ਮਾਰ ਦਿੱਤਾ

ਆਨਿ ਮਿਤ੍ਰ ਕੋ ਸੋਕ ਨਿਵਾਰਿਯੋ ॥੬॥

आनि मित्र को सोक निवारियो ॥६॥

(ਅਤੇ) ਆ ਕੇ ਮਿਤਰ ਦਾ ਦੁਖ ਦੂਰ ਕਰ ਦਿੱਤਾ ॥੬॥

ਬਾਲ ਰਹਤ ਚੁਪ ਜਾਰ ਉਚਾਰੋ ॥

बाल रहत चुप जार उचारो ॥

ਬਾਲਕ ਦੇ ਚੁਪ ਰਹਿਣ ਤੇ ਯਾਰ ਨੇ ਕਿਹਾ,

ਅਬ ਕ੍ਯੋ ਨ ਰੋਵਤ ਬਾਲ ਤਿਹਾਰੋ ॥

अब क्यो न रोवत बाल तिहारो ॥

ਹੁਣ ਤੇਰਾ ਬਾਲਕ ਕਿਉਂ ਨਹੀਂ ਰੋਂਦਾ।

ਤਬ ਤਿਨ ਬਚਨ ਤਰੁਨਿ ਯੌ ਭਾਖਿਯੋ ॥

तब तिन बचन तरुनि यौ भाखियो ॥

ਤਦ ਉਸ ਪ੍ਰਤਿ ਇਸਤਰੀ ਨੇ ਇਸ ਤਰ੍ਹਾ ਬਚਨ ਕੀਤਾ।

ਤਵ ਹਿਤ ਮਾਰਿ ਪੂਤ ਮੈ ਰਾਖਿਯੋ ॥੭॥

तव हित मारि पूत मै राखियो ॥७॥

ਮੈਂ ਤੇਰੇ ਮੇਰੇ ਲਈ (ਆਪਣੇ) ਪੁੱਤਰ ਨੂੰ ਮਾਰ ਦਿੱਤਾ ਹੈ ॥੭॥

ਦੋਹਰਾ ॥

दोहरा ॥

ਦੋਹਰਾ:

ਜਾਰ ਬਚਨ ਸੁਨਿ ਕੈ ਡਰਿਯੋ ਅਧਿਕ ਤ੍ਰਾਸ ਮਨ ਠਾਨਿ ॥

जार बचन सुनि कै डरियो अधिक त्रास मन ठानि ॥

ਯਾਰ (ਇਸਤਰੀ ਦਾ) ਬਚਨ ਸੁਣ ਕੇ ਮਨ ਵਿਚ ਡਰ ਕੇ ਬਹੁਤ ਭੈਭੀਤ ਹੋ ਗਿਆ।

ਤਾ ਤ੍ਰਿਯ ਕੀ ਨਿੰਦਜਾ ਕਰੀ ਬਾਲ ਚਰਿਤ ਮੁਖਿ ਆਨਿ ॥੮॥

ता तृय की निंद्या करी बाल चरित मुखि आनि ॥८॥

(ਅਤੇ) ਉਸ ਨੇ ਇਸਤਰੀ ਦੇ ਬਾਲਕ ਨਾਲ ਕੀਤੇ ਚਰਿਤ੍ਰ ਦੀ ਮੂੰਹ ਤੋਂ ਨਿੰਦਿਆ ਕੀਤੀ ॥੮॥

ਜਾਰ ਜਬੈ ਐਸੇ ਕਯੋ ਨਿਰਖ ਤਰੁਨਿ ਕੀ ਓਰ ॥

जार जबै ऐसे क्यो निरख तरुनि की ओर ॥

ਜਦ ਯਾਰ ਨੇ ਇਸਤਰੀ ਵਲ ਵੇਖ ਕੇ ਇਸ ਤਰ੍ਹਾ ਕਿਹਾ,

ਤਾਹਿ ਤੁਰਤ ਮਾਰਤ ਭਈ ਹ੍ਰਿਦੈ ਕਟਾਰੀ ਘੋਰ ॥੯॥

ताहि तुरत मारत भई हृदै कटारी घोर ॥९॥

(ਤਾ ਉਸ ਨੇ) ਭਿਆਨਕ ਕਟਾਰ ਉਸ ਦੇ ਹਿਰਦੇ ਵਿਚ ਖਭੋ ਕੇ ਮਾਰ ਦਿੱਤਾ ॥੯॥

ਪੁਤ੍ਰ ਔਰ ਤਿਹ ਜਾਰ ਕੋ ਇਕ ਕੋਨਾ ਮੈ ਜਾਇ ॥

पुत्र और तिह जार को इक कोना मै जाइ ॥

ਪੁੱਤਰ ਅਤੇ ਉਸ ਯਾਰ ਨੂੰ (ਘਰ ਦੇ) ਇਕ ਕੋਨੇ ਵਿਚ ਲੈ ਗਈ

ਮਰਦ ਏਕ ਲਗਿ ਭੂਮਿ ਖਨਿ ਦੁਹੂੰਅਨ ਦਯੋ ਦਬਾਇ ॥੧੦॥

मरद एक लगि भूमि खनि दुहूँअन दयो दबाइ ॥१०॥

ਅਤੇ ਇਕ ਮਰਦ ਜਿੰਨੀ ਡੂੰਘੀ ਧਰਤੀ ਪੁਟ ਕੇ ਦੋਹਾ ਨੂੰ (ਉਸ ਵਿਚ) ਦਬਾ ਦਿੱਤਾ ॥੧੦॥

ਅਤਿਥ ਏਕ ਤਿਹ ਘਰ ਹੁਤੋ ਤਿਨ ਸਭ ਚਰਿਤ ਨਿਹਾਰਿ ॥

अतिथ एक तिह घर हुतो तिन सभ चरित निहारि ॥

ਉਸ ਘਰ ਵਿਚ ਇਕ ਅਤਿਥ (ਸਾਧੂ) ਵੀ ਸੀ, ਉਸ ਨੇ (ਇਹ) ਸਾਰਾ ਚਰਿਤ੍ਰ ਵੇਖਿਆ ਸੀ।

ਬਨਿਕ ਮਿਤ੍ਰ ਤਾ ਕੋ ਹੁਤੋ ਤਾ ਸੋ ਕਹਿਯੋ ਸੁਧਾਰਿ ॥੧੧॥

बनिक मित्र ता को हुतो ता सो कहियो सुधारि ॥११॥

ਬਨੀਆ ਉਸ ਦਾ ਮਿਤਰ ਸੀ, (ਇਸ ਲਈ) ਉਸ ਨੂੰ ਚੰਗੀ ਤਰ੍ਹਾ ਕਹਿ ਦਿੱਤਾ ॥੧੧॥

ਚੌਪਈ ॥

चौपई ॥

ਚੌਪਈ:

ਬਚਨ ਸੁਨਤ ਬਨਿਯੋ ਘਰ ਆਯੋ ॥

बचन सुनत बनियो घर आयो ॥

(ਅਤਿਥ ਦੇ) ਬਚਨ ਸੁਣ ਕੇ ਬਨੀਆ ਘਰ ਆਇਆ।

ਤਾ ਤ੍ਰਿਯ ਸੋ ਯੌ ਬਚਨ ਸੁਨਾਯੋ ॥

ता तृय सो यौ बचन सुनायो ॥

ਉਸ ਨੇ ਇਸਤਰੀ ਨੂੰ ਇਸ ਤਰ੍ਹਾ ਕਿਹਾ,

ਜੋ ਗ੍ਰਿਹ ਕੋਨਾ ਖੋਦਿ ਦਿਖੈ ਹੈ ॥

ਜੋ ਗ੍ਰਿਹ ਕੋਨਾ ਖੋਦਿ ਦਿਖੈ ਹੈ ॥
जो गृह कोना खोदि दिखै है ॥
ਜੇ (ਤੂੰ) ਘਰ ਦਾ ਕੋਨਾ ਪੁਟ ਕੇ ਵਿਖਾ,

ਤਬ ਤੋ ਕੌ ਪਤਿ ਧਾਮ ਬਸੈ ਹੈ ॥੧੨॥
तब तो कौ पति धाम बसै है ॥१२॥
ਤਦ ਹੀ ਤੇਰਾ ਪਤੀ ਘਰ ਵਿਚ ਵਸੇਗਾ ॥੧੨॥

ਅੜਿਲ ॥
अड़िल ॥
ਅੜਿਲ:

ਜਬ ਤਾ ਤ੍ਰਿਯਾ ਸੋ ਬਨਿਕ ਬਚਨ ਯੌ ਭਾਖਿਯੋ ॥
जब ता तृया सो बनिक बचन यौ भाखियो ॥
ਜਦ ਉਸ ਬਨੀਏ ਨੇ ਇਸਤਰੀ ਨੂੰ ਇਸ ਤਰ੍ਹਾ ਬਚਨ ਕਿਹਾ,

ਤਮਕਿ ਤੇਗ ਕੀ ਦਈ ਮਾਰਿ ਹੀ ਰਾਖਿਯੋ ॥
तमकि तेग की दई मारि ही राखियो ॥
(ਤਾ) ਕ੍ਰੋਧਿਤ ਹੋ ਕੇ (ਉਸ ਨੂੰ) ਤਲਵਾਰ ਨਾਲ ਮਾਰ ਦਿੱਤਾ।

ਕਾਟਿ ਮੂੰਡ ਤਾ ਕੋ ਇਹ ਭਾਤਿ ਉਚਾਰਿਯੋ ॥
काटि मूँड ता को इह भाति उचारियो ॥
ਉਸ ਦਾ ਸਿਰ ਕਟ ਕੇ ਇਸ ਤਰ੍ਹਾ ਕਿਹਾ,

ਹੋ ਲੂਟਿ ਚੋਰ ਲੈ ਗਏ ਧਾਮ ਇਹ ਮਾਰਿਯੋ ॥੧੩॥
हो लूटि चोर लै गए धाम इह मारियो ॥१३॥
(ਕਿ) ਚੋਰ ਘਰ ਨੂੰ ਲੁਟ ਕੇ ਲੈ ਗਏ ਹਨ (ਅਤੇ ਇਸ ਨੂੰ) ਮਾਰ ਗਏ ਹਨ ॥੧੩॥

ਦੋਹਰਾ ॥
दोहरा ॥

ਦੋਹਰਾ:

ਪਤਿ ਮਾਰਿਯੋ ਸੁਤ ਮਾਰਿਯੋ ਧਨ ਲੈ ਗਏ ਚੁਰਾਇ ॥

पति मारियो सुत मारियो धन लै गए चुराइ ॥

(ਚੋਰਾ ਨੇ ਮੇਰਾ) ਪਤੀ ਮਾਰ ਦਿੱਤਾ, ਪੁੱਤਰ ਮਾਰ ਦਿੱਤਾ ਅਤੇ ਧਨ ਚੁਰਾ ਕੇ ਲੈ ਗਏ।

ਤਾ ਪਾਛੈ ਮੈਹੂੰ ਜਰੌ ਢੋਲ ਮ੍ਰਿਦੰਗ ਬਜਾਇ ॥੧੪॥

ता पाछै मैहूँ जरौ ढोल मृदंग बजाइ ॥१४॥

ਮੈਂ ਵੀ ਢੋਲ ਅਤੇ ਮ੍ਰਿਦੰਗ ਵਜਾ ਕੇ ਉਸ ਦੇ ਪਿਛੇ ਸੜਾਂਗੀ (ਅਰਥਾਤ ਸਤੀ ਹੋਵਾਂਗੀ) ॥੧੪॥

ਭਯੋ ਪ੍ਰਾਤ ਚੜਿ ਚਿਖਾ ਪੈ ਚਲੀ ਜਰਨ ਕੇ ਕਾਜ ॥

भयो प्रात चड़ि चिखा पै चली जरन के काज ॥

ਸਵੇਰ ਹੁੰਦਿਆਂ ਹੀ (ਉਹ) ਚਿਖਾ ਉਤੇ ਚੜ੍ਹ ਕੇ ਸੜਨ ਲਈ ਤੁਰ ਪਈ।

ਲੋਗ ਤਮਾਸੇ ਕੌ ਚਲੇ ਲੈ ਲਕਰਿਨ ਕੋ ਸਾਜ ॥੧੫॥

लोग तमासे कौ चले लै लकरिन को साज ॥१५॥

ਲੋਕੀਂ ਤਮਾਸ਼ਾ ਵੇਖਣ ਲਈ ਲਕੜੀਆਂ ਆਦਿ ਲੈ ਕੇ ਚਲ ਪਏ ॥੧੫॥

ਸੁਨਤ ਸੋਰ ਲੋਗਨ ਕੋ ਬਾਜਤ ਢੋਲ ਮ੍ਰਿਦੰਗ ॥

सुनत सोर लोगन को बाजत ढोल मृदंग ॥

ਲੋਕਾ ਦੇ ਸ਼ੋਰ ਅਤੇ ਢੋਲ ਮ੍ਰਿਦੰਗ ਦੇ ਵਜਣ (ਤੋਂ ਪੈਦਾ ਹੋਣ ਵਾਲੀ ਆਵਾਜ਼ ਨੂੰ) ਸੁਣ ਕੇ

ਲਖ੍ਯੋ ਹੁਤੋ ਜੌਨੇ ਅਤਿਥ ਵਹੈ ਚਲਿਯੋ ਹੈ ਸੰਗ ॥੧੬॥

लख्यो हुतो जौने अतिथ वहै चलियो है संग ॥१६॥

ਉਹ ਅਤਿਥ ਵੀ ਨਾਲ ਚਲ ਪਿਆ (ਜਿਸ ਨੇ ਇਹ ਘਟਨਾ) ਵੇਖੀ ਸੀ ॥੧੬॥

ਚੌਪਈ ॥

चौपई ॥

ਚੌਪਈ:

ਸੋਊ ਅਤੀਤ ਸੰਗ ਹੂੰ ਚਲੋ ॥

सोऊ अतीत संग हूँ चलो ॥

ਉਹ ਅਤਿਥ ਵੀ ਨਾਲ ਨਾਲ ਚਲ ਪਿਆ

ਦੇਖੌ ਜੌਨ ਤਮਾਸੋ ਭਲੋ ॥

देखौ जौन तमासो भलो ॥

(ਅਤੇ ਸੋਚਣ ਲਗਾ ਕਿ) ਇਹ ਤਮਾਸ਼ਾ ਚੰਗੀ ਤਰ੍ਹਾ ਵੇਖਿਆ ਜਾਏ।

ਤਿਨ ਤਾ ਸੋ ਯੌ ਬਚਨ ਉਚਾਰੋ ॥

तिन ता सो यौ बचन उचारो ॥

ਉਸ ਨੇ ਉਸ (ਇਸਤਰੀ ਪ੍ਰਤਿ) ਕਿਹਾ

ਸੁਨੋ ਨਾਰਿ ਤੁਮ ਕਹਿਯੋ ਹਮਾਰੋ ॥੧੭॥

सुनो नारि तुम कहियो हमारो ॥१७॥

(ਕਿ) ਹੇ ਨਾਰੀ! ਤੂੰ ਮੇਰਾ ਬਚਨ ਸੁਣ ॥੧੭॥

ਦੋਹਰਾ ॥

दोहरा ॥

ਦੋਹਰਾ:

ਵਹ ਕਾ ਕਿਯ ਵਹੁ ਕਾ ਕਿਯੋ ਇਹ ਕਾ ਕਿਯਸ ਕੁਕਾਇ ॥

वह का किय वहु का कियो इह का कियस कुकाइ ॥

(ਇਸਤਰੀ ਨੇ ਕਿਹਾ) ਉਹ ਕੀ ਕੀਤਾ, ਉਹ ਕੀ ਕੀਤਾ, ਇਹ ਕੀ ਮਾੜਾ ਕੰਮ ਕੀਤਾ।

ਕਹਿਯੋ ਜੋ ਤੁਮ ਆਗੇ ਕਹਤ ਤੇਰਉ ਕਰਤ ਉਪਾਇ ॥੧੮॥

कहियो जो तुम आगे कहत तेरउ करत उपाइ ॥१८॥

ਇਹ ਜੋ ਤੂੰ ਕਿਹਾ ਹੈ, ਜੇ (ਮੈਨੂੰ) ਪਹਿਲਾ ਕਹਿੰਦਾ ਤਾ ਤੇਰੇ (ਵੀ ਮਾਰਨ ਦਾ) ਉਪਾ ਕਰ ਦਿੰਦੀ ॥੧੮॥

ਸੁਤ ਘਾਯੋ ਮਿਤ ਘਾਯੋ ਅਰੁ ਨਿਜੁ ਕਰਿ ਪਤਿ ਘਾਇ ॥

सुत घायो मित घायो अरु निजु करि पति घाइ ॥

(ਉਸ ਨੇ) ਪੁੱਤਰ ਮਾਰਿਆ, ਮਿਤਰ ਮਾਰਿਆ ਅਤੇ ਆਪਣੇ ਹੱਥ ਨਾਲ ਪਤੀ ਨੂੰ ਵੀ ਮਾਰਿਆ।

ਤਿਹ ਪਾਛੈ ਆਪਨ ਜਰੀ ਢੋਲ ਮ੍ਰਿਦੰਗ ਬਜਾਇ ॥੧੯॥

तिह पाछै आपन जरी ढोल मृदंग बजाइ ॥१९॥

ਉਸ ਤੋਂ ਬਾਦ ਆਪ ਢੋਲ ਮ੍ਰਿਦੰਗ ਵਜਾ ਕੇ ਸੜ ਮੋਈ ॥੧੯॥

ਅੜਿਲ ॥

अड़िल ॥

ਅੜਿਲ:

ਨਿਜੁ ਮਨ ਕੀ ਕਛੁ ਬਾਤ ਨ ਤ੍ਰਿਯ ਕੋ ਦੀਜਿਯੈ ॥

निजु मन की कछु बात न तृय को दीजियै ॥

ਆਪਣੇ ਮਨ ਦੀ ਗੱਲ ਇਸਤਰੀ ਨੂੰ ਕਦੇ ਵੀ ਦਸਣੀ ਨਹੀਂ ਚਾਹੀਦੀ।

ਤਾ ਕੋ ਚਿਤ ਚੁਰਾਇ ਸਦਾ ਹੀ ਲੀਜਿਯੈ ॥

ता को चित चुराइ सदा ही लीजियै ॥

ਉਸ ਦਾ ਚਿਤ ਸਦਾ ਚੁਰਾਈ ਰਖਣਾ ਚਾਹੀਦਾ ਹੈ।

ਨਿਜੁ ਮਨ ਕੀ ਤਾ ਸੋ ਜੋ ਬਾਤ ਸੁਨਾਇਯੈ ॥

निजु मन की ता सो जो बात सुनाइयै ॥

ਜੇ ਆਪਣੇ ਮਨ ਦੀ ਗੱਲ ਉਸ ਨੂੰ ਸੁਣਾਓਗੇ,

ਹੋ ਬਾਹਰ ਪ੍ਰਗਟਤ ਜਾਇ ਆਪੁ ਪਛੁਤਾਇਯੈ ॥੨੦॥

हो बाहर प्रगटत जाइ आपु पछुताइयै ॥२०॥

ਉਹ ਬਾਹਰ ਪ੍ਰਗਟ ਹੋ ਜਾਏਗੀ, (ਫਿਰ) ਆਪ ਨੂੰ ਪਛਤਾਉਣਾ ਪਵੇਗਾ ॥੨੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਗ੍ਯਾਰਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੧॥੨੦੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे ग्यारवे चरित्र समापतम सतु सुभम सतु ॥११॥२०४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਯਾਰ੍ਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੧॥੨੦੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਬਿੰਦਾਬਨ ਬ੍ਰਿਖਭਾਨ ਕੀ ਸੁਤਾ ਰਾਧਿਕਾ ਨਾਮ ॥

बिंदाबन बृखभान की सुता राधिका नाम ॥

ਬਿੰਦਰਾਬਨ ਵਿਚ ਰਾਧਿਕਾ ਨਾ ਦੀ ਬ੍ਰਿਖਭਾਨ ਦੀ ਪੁੱਤਰੀ ਸੀ।

ਹਰਿ ਸੋ ਕਿਯਾ ਚਰਿਤ੍ਰ ਤਿਹ ਦਿਨ ਕਹ ਦੇਖਤ ਬਾਮ ॥੧॥

हरि सो किया चरित्र तिह दिन कह देखत बाम ॥१॥

ਉਸ ਇਸਤਰੀ ਨੇ ਦਿਨ ਦਿਹਾੜੇ ਹਰਿ (ਕ੍ਰਿਸ਼ਨ) ਨਾਲ ਚਰਿਤ੍ਰ ਕੀਤਾ (ਉਹ) ਮੈਂ ਕਹਿੰਦਾ ਹਾ ॥੧॥

ਕ੍ਰਿਸਨ ਰੂਪਿ ਲਖਿ ਬਸਿ ਭਈ ਨਿਸੁ ਦਿਨ ਹੇਰਤ ਤਾਹਿ ॥

कृसन रूपि लखि बसि भई निसु दिन हेरत ताहि ॥

ਕ੍ਰਿਸ਼ਨ ਦਾ ਰੂਪ ਵੇਖ ਕੇ ਉਹ ਮੋਹਿਤ ਹੋ ਗਈ ਅਤੇ ਰਾਤ ਦਿਨ ਉਸ ਨੂੰ ਵੇਖਣ ਲਗੀ,

ਬ੍ਯਾਸ ਪਰਾਸਰ ਅਸੁਰ ਸੁਰ ਭੇਦ ਨ ਪਾਵਤ ਜਾਹਿ ॥੨॥

ब्यास परासर असुर सुर भेद न पावत जाहि ॥२॥

ਜਿਸ ਦਾ ਭੇਦ ਬਿਆਸ, ਪਰਾਸ਼ਰ, ਅਸੁਰ, ਸੁਰ (ਕੋਈ ਵੀ) ਨਹੀਂ ਪਾ ਸਕਿਆ ॥੨॥

ਲੋਕ ਲਾਜ ਜਿਹ ਹਿਤ ਤਜੀ ਔਰ ਤਜ੍ਯੋ ਧਨ ਧਾਮ ॥

लोक लाज जिह हित तजी और तज्यो धन धाम ॥

ਜਿਸ ਲਈ (ਮੈਂ) ਲੋਕ-ਲਾਜ ਛਡ ਦਿੱਤੀ ਅਤੇ ਧਨ-ਦੌਲਤ ਤੇ ਘਰ-ਬਾਰ ਤਿਆਗ ਦਿੱਤਾ।

ਕਿਹ ਬਿਧਿ ਪ੍ਯਾਰੋ ਪਾਇਯੈ ਪੂਰਨ ਹੋਵਹਿ ਕਾਮ ॥੩॥

किह बिधि प्यारो पाइयै पूरन होवहि काम ॥३॥

(ਉਸ) ਪ੍ਰੀਤਮ ਨੂੰ ਕਿਸ ਤਰ੍ਹਾ ਪ੍ਰਾਪਤ ਕਰੀਏ ਕਿ (ਮਨ ਦੀ) ਕਾਮਨਾ ਪੂਰੀ ਹੋ ਜਾਏ ॥੩॥

ਮਿਲਨ ਹੇਤ ਇਕ ਸਹਚਰੀ ਪਠੀ ਚਤੁਰਿ ਜਿਯ ਜਾਨਿ ॥

मिलन हेत इक सहचरी पठी चतुरि जिय जानि ॥

(ਕ੍ਰਿਸ਼ਨ ਨੂੰ) ਮਿਲਣ ਲਈ (ਉਸ) ਸਿਆਣੀ (ਰਾਧਿਕਾ) ਨੇ ਇਕ ਸਖੀ ਨੂੰ ਭੇਜਿਆ।

ਕਵਨੈ ਛਲ ਮੋ ਕੌ ਸਖੀ ਮੀਤ ਮਿਲੈਯੈ ਕਾਨ੍ਹ ॥੪॥

कवनै छल मो कौ सखी मीत मिलैयै कान्रह ॥४॥

(ਅਤੇ ਕਿਹਾ) ਹੇ ਸਖੀ! ਕਿਸੇ ਵੀ ਛਲ ਨਾਲ ਮੈਨੂੰ ਕਾਨ੍ਹ ਮਿਤਰ ਮਿਲਾ ਦੇ ॥੪॥

ਅੜਿਲ ॥

अड़िल ॥

ਅੜਿਲ:

ਬ੍ਰਹਮ ਬ੍ਯਾਸ ਅਰੁ ਬੇਦ ਭੇਦ ਨਹਿ ਜਾਨਹੀ ॥

ब्रहम ब्यास अरु बेद भेद नहि जानही ॥

(ਜਿਸ ਦਾ) ਭੇਦ ਬ੍ਰਹਮਾ, ਬਿਆਸ ਅਤੇ ਵੇਦ ਵੀ ਨਹੀਂ ਜਾਣਦੇ,

ਸਿਵ ਸਨਕਾਦਿਕ ਸੇਸ ਨੇਤਿ ਕਰਿ ਮਾਨਹੀ ॥

सिव सनकादिक सेस नेति करि मानही ॥

(ਜਿਸ ਨੂੰ) ਸ਼ਿਵ, ਸਨਕਾਦਿਕ, ਸ਼ੇਸ਼ਨਾਗ ਨੇਤਿ ਨੇਤਿ ਕਰ ਕੇ ਮੰਨਦੇ ਹਨ,

ਜੋ ਸਭ ਭਾਤਿਨ ਸਦਾ ਜਗਤ ਮੈ ਗਾਇਯੈ ॥

जो सभ भातिन सदा जगत मै गाइयै ॥

(ਜਿਸ ਦੇ ਗੁਣਾ ਨੂੰ) ਸਭ ਤਰ੍ਹਾ ਨਾਲ ਸਦਾ ਜਗਤ ਵਿਚ ਗਾਇਆ ਜਾਦਾ ਹੈ,

ਹੋ ਤਵਨ ਪੁਰਖ ਸਜਨੀ ਮੁਹਿ ਆਨਿ ਮਿਲਾਇਯੈ ॥੫॥

हो तवन पुरख सजनी मुहि आनि मिलाइयै ॥५॥

ਹੇ ਸਜਨੀ! ਉਸ ਪੁਰਸ਼ ਨਾਲ ਮੈਨੂੰ ਮਿਲਾ ਦੇ ॥੫॥

ਕਬਿਤੁ ॥

कबितु ॥

ਕਬਿੱਤ:

ਸਿਤਤਾ ਬਿਭੂਤ ਅਤੇ ਮੇਖੁਲੀ ਨਿਮੇਖ ਸੰਦੀ ਅੰਜਨ ਦੀ ਸੇਲੀ ਦਾ ਸੁਭਾਵ ਸੁਭ ਭਾਖਣਾ ॥

सितता बिभूत अते मेखुली निमेख संदी अंजन दी सेली दा सुभाव सुभ भाखणा ॥

(ਮੇਰੀਆਂ ਅੱਖਾ ਦੀ) ਚਿਟਿਆਈ ਬਿਭੂਤ ਹੈ ਅਤੇ ਅੱਖਾ ਦੀਆਂ ਝਿੰਮਣੀਆਂ ਦੀ ਮੇਖੁਲੀ (ਗੋਦੜੀ) ਹੈ, ਸੁਰਮੇ (ਦੀ ਧਾਰ) ਸੇਲੀ ਹੈ। ਇਹ ਸਾਡਾ ਸੁਭਾ (ਅਥਵਾ ਸਰੂਪ) ਜਾ ਕੇ ਚੰਗੀ ਤਰ੍ਹਾ ਦਸਣਾ।

ਭਗਵਾ ਸੁ ਭੇਸ ਸਾਡੇ ਨੈਣਾ ਦੀ ਲਲਾਈ ਸਈਯੋ ਯਾਰਾ ਦਾ ਧ੍ਯਾਨੁ ਏਹੋ ਕੰਦ ਮੂਲ ਚਾਖਣਾ ॥

भगवा सु भेस साडे नैणा दी ललाई सईयो यारा दा ध्यानु एहो कंद मूल चाखणा ॥

ਸਾਡੇ ਨੈਣਾ ਦੀ ਲਾਲੀ ਨੂੰ ਭਗਵਾ ਵੇਸ ਸਮਝਣਾ। (ਜੰਗਲ ਵਿਚ) ਕੰਦ ਮੂਲ ਖਾਣ ਨੂੰ ਪ੍ਰੀਤਮ ਦਾ ਧਿਆਨ ਸਮਝਣਾ।

ਰੌਦਨ ਦਾ ਮਜਨੁ ਸੁ ਪੁਤਰੀ ਪਤ੍ਰ ਗੀਤ ਗੀਤਾ ਦੇਖਣ ਦੀ ਭਿਛ੍ਯਾ ਧ੍ਯਾਨ ਧੂੰਆ ਬਾਲ ਰਾਖਣਾ ॥

रौदन दा मजनु सु पुतरी पत्र गीत गीता देखण दी भिछ्या ध्यान धूँआ बाल राखणा ॥

(ਉਸ ਦੇ ਵਿਯੋਗ ਵਿਚ) ਰੋਣਾ ਸਾਡਾ ਇਸ਼ਨਾਨ ਹੈ। (ਅੱਖਾ ਦੀ) ਪੁਤਲੀਆਂ ਵਸਤਾ ਰਖਣ ਦਾ ਪਾਤਰ ਹਨ ਅਤੇ (ਵਿਯੋਗ ਦੇ) ਗੀਤ ਗਾਣਾ ਗੀਤਾ ਹੈ। ਸਾਡੀ ਭਿਛਿਆ (ਉਸ ਦਾ) ਦਰਸ਼ਨ ਹੈ ਅਤੇ ਉਸ ਦਾ ਧਿਆਨ (ਸਾਡਾ) ਧੂੰਣੀ ਰਮਾਣਾ ਹੈ।

ਆਲੀ ਏਨਾ ਗੋਪੀਯਾ ਦੀਆਂ ਅਖੀਆਂ ਦਾ ਜੋਗੁ ਸਾਰਾ ਨੰਦ ਦੇ ਕੁਮਾਰ ਨੂੰ ਜਰੂਰ ਜਾਇ ਆਖਣਾ ॥੬॥

आली एना गोपीया दीआँ अखीआँ दा जोगु सारा नंद दे कुमार नूँ जरूर जाइ आखणा ॥६॥

ਹੇ ਸਖੀ! ਇਨ੍ਹਾ ਗੋਪੀਆਂ ਦੀਆਂ ਅੱਖੀਆਂ ਦਾ ਸਾਰਾ ਜੋਗ ਨੰਦ ਦੇ ਕੁਮਾਰ (ਕ੍ਰਿਸ਼ਨ) ਨੂੰ ਜ਼ਰੂਰ ਜਾ ਕੇ ਕਹਿਣਾ ॥੬॥

ਬੈਠੀ ਹੁਤੀ ਸਾਜਿ ਕੈ ਸਿੰਗਾਰ ਸਭ ਸਖਿਯਨ ਮੈ ਯਾਹੀ ਬੀਚ ਕਾਨ੍ਹ ਜੂ ਦਿਖਾਈ ਆਨਿ ਦੈ ਗਏ ॥

बैठी हुती साजि कै सिंगार सभ सखियन मै याही बीच कान्रह जू दिखाई आनि दै गए ॥

(ਇਸ ਤਰ੍ਹਾ ਦਾ) ਸਾਰਾ ਸ਼ਿੰਗਾਰ ਕਰ ਕੇ (ਰਾਧਿਕਾ) ਸਖੀਆਂ ਵਿਚ ਬੈਠੀ ਸੀ ਕਿ ਇਸੇ ਦੌਰਾਨ ਕਾਨ੍ਹ ਜੀ ਆ ਕੇ ਦਰਸ਼ਨ ਦੇ ਗਏ।

ਤਬ ਹੀ ਤੇ ਲੀਨੋ ਹੈ ਚੁਰਾਇ ਚਿਤੁ ਮੇਰੋ ਮਾਈ ਚੇਟਕ ਚਲਾਇ ਮਾਨੋ ਚੇਰੀ ਮੋਹਿ ਕੈ ਗਏ ॥

तब ही ते लीनो है चुराइ चितु मेरो माई चेटक चलाइ मानो चेरी मोहि कै गए ॥

ਹੇ ਮੇਰੀ ਮਾ! ਉਦੋਂ ਤੋਂ ਹੀ (ਕਾਨ੍ਹ) ਮੇਰਾ ਚਿਤ ਚੁਰਾ ਕੇ ਲੈ ਗਿਆ ਹੈ। ਮੈਨੂੰ ਅਜਿਹੀ ਚੇਟਕ ਲਗਾਈ ਹੈ, ਮਾਨੋ ਮੈਨੂੰ (ਆਪਣੀ) ਸੇਵਿਕਾ ਹੀ ਕਰ ਗਏ ਹੋਣ।

ਕਹਾ ਕਰੌ ਕਿਤੈ ਜਾਉ ਮਰੋ ਕਿਧੋ ਬਿਖੁ ਖਾਉ ਬੀਸ ਬਿਸ੍ਵੈ ਮੇਰੇ ਜਾਨ ਬਿਜੂ ਸੋ ਡਸੈ ਗਏ ॥

कहा करौ कितै जाउ मरो किधो बिखु खाउ बीस बिस्वै मेरे जान बिजू सो डसै गए ॥

(ਮੈਂ) ਕੀ ਕਰਾ, ਕਿਥੇ ਜਾਵਾ, ਜਾ ਜ਼ਹਿਰ ਖਾ ਕੇ ਮਰ ਜਾਵਾ, (ਨਿਸਚੇ ਹੀ) ਮੇਰੀ ਜਾਨ ਨੂੰ (ਕੋਈ) ਬਿਛੂ ਡੰਗ ਗਿਆ ਹੈ।

ਚਖਨ ਚਿਤੋਨ ਸੌ ਚੁਰਾਇ ਚਿਤੁ ਮੇਰੋ ਲੀਯੋ ਲਟਪਟੀ ਪਾਗ ਸੋ ਲਪੇਟਿ ਮਨੁ ਲੈ ਗਏ ॥੭॥

चखन चितोन सौ चुराइ चितु मेरो लीयो लटपटी पाग सो लपेटि मनु लै गए ॥७॥

(ਉਸ ਨੇ) ਅੱਖਾ ਨਾਲ ਵੇਖਣ ਤੇ ਮੇਰਾ ਚਿਤ ਚੁਰਾ ਲਿਆ ਹੈ (ਅਤੇ ਆਪਣੀ) ਬਾਕੀ ਪਗੜੀ ਨਾਲ ਲਪੇਟ ਕੇ (ਮੇਰਾ) ਮਨ ਲੈ ਗਏ ਹਨ ॥੭॥

ਦੋਹਰਾ ॥

दोहरा ॥

ਦੋਹਰਾ:

ਲਾਲ ਬਿਰਹ ਤੁਮਰੇ ਪਗੀ ਮੋ ਪੈ ਰਹਿਯੋ ਨ ਜਾਇ ॥

लाल बिरह तुमरे पगी मो पै रहियो न जाइ ॥

ਹੇ ਲਾਲ! ਤੇਰੇ ਵਿਯੋਗ ਵਿਚ ਮਗਨ ਹਾ, ਮੇਰੇ ਕੋਲੋਂ ਰਿਹਾ ਨਹੀਂ ਜਾਦਾ।

ਤਾ ਤੇ ਮੈ ਆਪਨ ਲਿਖੀ ਪਤਿਯਾ ਅਤਿ ਅਕੁਲਾਇ ॥੮॥

ता ते मै आपन लिखी पतिया अति अकुलाइ ॥८॥

ਤਾ ਤੇ ਮੈਂ ਆਪ ਵਿਆਕੁਲ ਹੋ ਕੇ (ਤੁਹਾਨੂੰ) ਪੱਤਰ ਲਿਖਿਆ ਹੈ ॥੮॥

ਕਬਿਤੁ ॥

कबितु ॥

ਕਬਿੱਤ:

ਰੂਪ ਭਰੇ ਰਾਗੁ ਭਰੇ ਸੁੰਦਰ ਸੁਹਾਗ ਭਰੇ ਮ੍ਰਿਗ ਔ ਮਿਮੋਲਨ ਕੀ ਮਾਨੋ ਇਹ ਖਾਨਿ ਹੈ ॥

रूप भरे रागु भरे सुँदर सुहाग भरे मृग औ मिमोलन की मानो इह खानि है ॥

(ਹੇ ਪ੍ਰੀਤਮ! ਤੇਰੇ ਨੇਤਰ) ਰੂਪ ਨਾਲ ਭਰੇ ਹੋਏ, ਪ੍ਰੇਮ ਨਾਲ ਭਰੇ ਹੋਏ ਅਤੇ ਸੁੰਦਰ ਬਕ਼ਤਾ ਨਾਲ ਭਰੇ ਹੋਏ ਹਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਹਿਰਨ ਅਤੇ ਮਮੋਲਿਆਂ (ਦੀਆਂ ਅੱਖਾ) ਦੀ ਇਹ ਖਾਣ ਹੋਣ।

ਮੀਨ ਹੀਨ ਕੀਨੇ ਛੀਨ ਲੀਨੈ ਹੈ ਬਿਧੂਪ ਰੂਪ ਚਿਤ ਕੇ ਚੁਰਾਇਬੋ ਕੌ ਚੋਰਨ ਸਮਾਨ ਹੈ ॥

मीन हीन कीने छीन लीनै है बिधूप रूप चित के चुराइबो कौ चोरन समान है ॥

ਮੱਛੀ (ਦੇ ਮਨ) ਵਿਚ ਹੀਨ ਭਾਵਨਾ ਭਰ ਰਹੇ ਹਨ ਅਤੇ ਗੁਲ-ਦਪਹਿਰੀ ਦੇ ਰੂਪ ਨੂੰ ਖੋਹ ਰਹੇ ਹਨ ਅਤੇ ਚਿਤ ਨੂੰ ਚੁਰਾਣ ਲਈ ਚੋਰਾ ਵਰਗੇ ਹਨ।

ਲੋਗੋਂ ਕੇ ਉਜਾਗਰ ਹੈਂ ਗੁਨਨ ਕੇ ਨਾਗਰ ਹੈਂ ਸੂਰਤਿ ਕੇ ਸਾਗਰ ਹੈਂ ਸੋਭਾ ਕੇ ਨਿਧਾਨ ਹੈਂ ॥

लोगों के उजागर हैं गुनन के नागर हैं सूरति के सागर हैं सोभा के निधान हैं ॥

ਇਹ ਲੋਕਾ ਨੂੰ ਉਜਾਗਰ ਕਰਨ ਵਾਲੇ ਅਤੇ ਗੁਣਾ ਕਰ ਕੇ ਚਤੁਰ ਹਨ, ਸੁੰਦਰਤਾ ਦੇ ਸਾਗਰ ਹਨ ਅਤੇ ਸੋਭਾ ਦੇ ਖ਼ਜ਼ਾਨੇ ਹਨ।

ਸਾਹਿਬ ਕੀ ਸੀਰੀ ਪੜੇ ਚੇਟਕ ਕੀ ਚੀਰੀ ਅਰੀ ਆਲੀ ਤੇਰੇ ਨੈਨ ਰਾਮਚੰਦ੍ਰ ਕੇ ਸੇ ਬਾਨ ਹੈ ॥੯॥

साहिब की सीरी पड़े चेटक की चीरी अरी आली तेरे नैन रामचंद्र के से बान है ॥९॥

ਹੇ ਸਖੀ! (ਸ੍ਰੀ ਕ੍ਰਿਸ਼ਨ ਦੇ ਨੈਣ) ਸਾਹਿਬੀ (ਮਹਾਨਤਾ) ਦੀ ਮਿਠਾਸ ਨਾਲ ਭਰਪੂਰ ਹਨ, ਜਾਦੂ ਕਰਨ ਵਾਲੀ ਚਿੱਠੀ ਹਨ, ਅਤੇ ਨੈਣ ਰਾਮਚੰਦਰ ਦੇ ਬਾਣਾ ਦੇ ਸਮਾਨ ਹਨ ॥੯॥

ਦੋਹਰਾ ॥

दोहरा ॥

ਦੋਹਰਾ:

ਮੈਨਪ੍ਰਭਾ ਇਕ ਸਹਚਰੀ ਤਾ ਕੌ ਲਯੋ ਬੁਲਾਇ ॥

मैनप्रभा इक सहचरी ता कौ लयो बुलाइ ॥

ਮੈਨ ਪ੍ਰਭਾ ਨਾ ਦੀ ਇਕ ਸਹੇਲੀ ਨੂੰ (ਰਾਧਿਕਾ ਨੇ) ਬੁਲਾ ਲਿਆ।

ਤਾਹਿ ਪਠਾਯੋ ਕ੍ਰਿਸਨ ਪ੍ਰਤਿ ਭੇਦ ਸਕਲ ਸਮਝਾਇ ॥੧੦॥

ताहि पठायो कृसन प्रति भेद सकल समझाइ ॥१०॥

ਉਸ ਨੂੰ ਸਾਰੀ ਗੱਲ ਸਮਝਾ ਕੇ ਕ੍ਰਿਸ਼ਨ ਵਲ ਭੇਜ ਦਿੱਤਾ ॥੧੦॥

ਤਾ ਕੇ ਕਰ ਪਤਿਯਾ ਦਈ ਕਹੋ ਕ੍ਰਿਸਨ ਸੋ ਜਾਇ ॥

ता के कर पतिया दई कहो कृसन सो जाइ ॥
ਉਸ ਦੇ ਹੱਥ ਵਿਚ ਚਿੱਠੀ ਦੇ ਕੇ (ਕਿਹਾ) ਕ੍ਰਿਸ਼ਨ ਨੂੰ ਜਾ ਕੇ ਕਹਿਣਾ

ਤੁਮਰੇ ਬਿਰਹ ਰਾਧਾ ਬਧੀ ਬੇਗਿ ਮਿਲੋ ਤਿਹ ਆਇ ॥੧੧॥
तुमरे बिरह राधा बधी बेगि मिलो तिह आइ ॥११॥
ਕਿ ਤੁਹਾਡੇ ਵਿਯੋਗ ਨਾਲ ਰਾਧਾ ਵਿੰਨ੍ਹੀ ਪਈ ਹੈ, ਉਸ ਨੂੰ ਜਲਦੀ ਜਾ ਕੇ ਮਿਲੋ ॥੧੧॥

ਬ੍ਰਿਜ ਬਾਲਾ ਬਿਰਹਿਣਿ ਭਈ ਬਿਰਹ ਤਿਹਾਰੇ ਸੰਗ ॥
बृज बाला बिरहिणि भई बिरह तिहारे संग ॥
ਤੁਹਾਡੇ ਵਿਯੋਗ ਨਾਲ ਬ੍ਰਜ-ਬਾਲਾ (ਰਾਧਾ) ਵਿਯੋਗਣ ਹੋ ਗਈ ਹੈ।

ਤਹ ਤੁਮ ਕਥਾ ਚਲਾਇਯੋ ਕਵਨੋ ਪਾਇ ਪ੍ਰਸੰਗ ॥੧੨॥
तह तुम कथा चलाइयो कवनो पाइ प्रसंग ॥१२॥
ਕੋਈ ਪ੍ਰਸੰਗ ਪਾ ਕੇ ਉਥੇ ਤੂੰ ਇਹ ਕਥਾ ਕਹੀਂ ॥੧੨॥

ਜਬ ਰਾਧਾ ਐਸੇ ਕਹਿਯੋ ਮੈਨਪ੍ਰਭਾ ਕੇ ਸਾਥ ॥
जब राधा ऐसे कहियो मैनप्रभा के साथ ॥
ਜਦ ਰਾਧਾ ਨੇ ਮੈਨ ਪ੍ਰਭਾ ਨੂੰ ਇਸ ਤਰ੍ਹਾ ਕਿਹਾ,

ਮੈਨਪ੍ਰਭਾ ਚਲਿ ਤਹ ਗਈ ਜਹਾ ਹੁਤੇ ਬ੍ਰਿਜਨਾਥ ॥੧੩॥
मैनप्रभा चलि तह गई जहा हुते बृजनाथ ॥१३॥
(ਤਦ) ਮੈਨ ਪ੍ਰਭਾ ਚਲ ਕੇ ਉਥੇ ਗਈ, ਜਿਥੇ ਸ੍ਰੀ ਕ੍ਰਿਸ਼ਨ ਸਨ ॥੧੩॥

ਚੌਪਈ ॥
चौपई ॥
ਚੌਪਈ:

ਪਤਿਯਾ ਖੋਲਿ ਜਬੈ ਹਰਿ ਬਾਚੀ ॥
पतिया खोलि जबै हरि बाची ॥

ਜਦ ਸ੍ਰੀ ਕ੍ਰਿਸ਼ਨ ਨੇ ਚਿੱਠੀ ਖੋਲ੍ਹ ਕੇ ਪੜ੍ਹੀ,

ਲਖੀ ਪ੍ਰੀਤਿ ਤਾ ਕੀ ਮਨ ਸਾਚੀ ॥

लखी प्रीति ता की मन साची ॥

(ਤਦ) ਉਸ ਦੇ ਮਨ ਦੀ ਸੱਚੀ ਪ੍ਰੀਤ ਨੂੰ ਜਾਣਿਆ।

ਤਾ ਕੇ ਤਿਨ ਜੋ ਕਬਿਤੁ ਉਚਾਰੇ ॥

ता के तिन जो कबितु उचारे ॥

ਉਸ ਵਿਚ ਉਸ ਨੇ ਜੋ ਕਬਿੱਤ ਉਚਾਰੇ ਸਨ

ਜਾਨੁਕ ਬਜ੍ਰ ਲਾਲ ਖਚਿ ਡਾਰੇ ॥੧੪॥

जानुक बज्र लाल खचि डारे ॥१४॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਹੀਰੇ ਅਤੇ ਲਾਲ ਜੜ੍ਹ ਦਿੱਤੇ ਹੋਣ ॥੧੪॥

ਸਵੈਯਾ ॥

सवैया ॥

ਸਵੈਯਾ:

ਰੀਝ ਭਰੇ ਰਸ ਰੀਤ ਭਰੇ ਅਤਿ ਰੂਪ ਭਰੇ ਸੁਖ ਪੈਯਤ ਹੇਰੇ ॥

रीझ भरे रस रीत भरे अति रूप भरे सुख पैयत हेरे ॥

ਹੇ ਸ੍ਰੀ ਕ੍ਰਿਸ਼ਨ! ਤੁਹਾਡੇ ਨੈਣ ਰੀਝ ਨਾਲ ਭਰੇ ਹੋਏ, ਪ੍ਰੇਮ ਦੀ ਰੀਤ ਨਾਲ ਭਰਪੂਰ, ਅਤਿਅਧਿਕ ਰੂਪ ਨਾਲ ਪੂਰਨ ਅਤੇ ਵੇਖਣ ਨਾਲ ਸੁਖ ਦੇਣ ਵਾਲੇ ਹਨ।

ਚਾਰੋ ਚਕੋਰ ਸਰੋਰੁਹ ਸਾਰਸ ਮੀਨ ਕਰੇ ਮ੍ਰਿਗ ਖੰਜਨ ਚੇਰੇ ॥

चारो चकोर सरोरुह सारस मीन करे मृग खंजन चेरे ॥

ਸੁੰਦਰ (ਨੈਣ) ਚਕੋਰ, ਕਮਲ, ਸਾਰਸ, ਮੱਛੀ, ਮਮੋਲੇ ਅਤੇ ਹਿਰਨ ਨੂੰ ਸੇਵਕ ਬਣਾਉਣ ਵਾਲੇ ਹਨ।

ਭਾਗ ਭਰੇ ਅਨੁਰਾਗ ਭਰੇ ਸੁ ਸੁਹਾਗ ਭਰੇ ਮਨ ਮੋਹਤ ਮੇਰੇ ॥

भाग भरे अनुराग भरे सु सुहाग भरे मन मोहत मेरे ॥

ਭਾਗਾ ਭਰੇ, ਪ੍ਰੇਮ ਭਰੇ, ਸੁਹਾਗ ਭਰੇ ਅਤੇ ਮੇਰੇ ਮਨ ਨੂੰ ਮੋਹਣ ਵਾਲੇ ਹਨ।

ਮਾਨ ਭਰੇ ਸੁਖ ਖਾਨਿ ਜਹਾਨ ਕੇ ਲੋਚਨ ਸ੍ਰੀ ਨੰਦ ਨੰਦਨ ਤੇਰੇ ॥੧੫॥

मान भरे सुख खानि जहान के लोचन स्री नंद नंदन तेरे ॥१५॥

ਮਾਣ ਨਾਲ ਭਰੇ ਹੋਏ ਅਤੇ ਸਾਰੇ ਸੰਸਾਰ ਦੇ ਸੁਖਾ ਦੀ ਖਾਣ ਹਨ ॥੧੫॥

ਸੋਹਤ ਸੁਧ ਸੁਧਾਰੇ ਸੇ ਸੁੰਦਰ ਜੋਬਨ ਜੋਤਿ ਸੁ ਢਾਰ ਢਰੇ ਹੈ ॥

सोहत सुध सुधारे से सुँदर जोबन जोति सु ढार ढरे है ॥

ਸ਼ੁੱਧ ਅਤੇ ਸੁਧਾਰੇ ਹੋਏ ਸੁਸ਼ੋਭਿਤ ਹਨ ਅਤੇ ਜੋਬਨ ਦੀ ਜੋਤਿ ਦੀ ਢਾਲ ਵਿਚ ਢਲੇ ਹੋਏ ਹਨ।

ਸਾਰਸ ਸੋਮ ਸੁਰਾ ਸਿਤ ਸਾਇਕ ਕੰਜ ਕੁਰੰਗਨ ਕ੍ਰਾਤਿ ਹਰੇ ਹੈ ॥

सारस सोम सुरा सित साइक कंज कुरंगन क्राति हरे है ॥

ਸਾਰਸ, ਚੰਦ੍ਰਮਾ, ਸ਼ਰਾਬ, ਤਿਖੇ ਬਾਣ, ਕਮਲ ਅਤੇ ਹਿਰਨ ਦੀ ਕਾਤਿ ਨੂੰ ਹਰਨ ਵਾਲੇ ਹਨ।

ਖੰਜਨ ਔ ਮਕਰ ਧ੍ਵਜ ਮੀਨ ਨਿਹਾਰਿ ਸਭੈ ਛਬਿ ਲਾਜ ਮਰੇ ਹੈ ॥

खंजन औ मकर ध्वज मीन निहारि सभै छबि लाज मरे है ॥

ਖੰਜਨ, ਕਾਮ ਦੇਵ ('ਮਕਰਧ੍ਵਜਾ') ਅਤੇ ਮੱਛੀ ਆਦਿ ਸਾਰੇ ਵੇਖ ਕੇ ਸ਼ਰਮ ਨਾਲ ਮਰ ਰਹੇ ਹਨ।

ਲੋਚਨ ਸ੍ਰੀ ਨੰਦ ਨੰਦਨ ਕੇ ਬਿਧਿ ਮਾਨਹੁ ਬਾਨ ਬਨਾਇ ਧਰੇ ਹੈ ॥੧੬॥

लोचन स्री नंद नंदन के बिधि मानहु बान बनाइ धरे है ॥१६॥

ਸ੍ਰੀ ਕ੍ਰਿਸ਼ਨ ਦੇ ਨੈਨ ਮਾਨੋ ਬਿਧਾਤਾ ਨੇ ਬਾਣਾ ਵਰਗੇ ਬਣਾ ਕੇ ਧਰੇ ਹੋਣ ॥੧੬॥

ਕਬਿਤੁ ॥

कबितु ॥

ਕਬਿੱਤ:

ਚਿੰਤਾ ਜੈਸੋ ਚੰਦਨ ਚਿਰਾਗ ਲਾਗੇ ਚਿਤਾ ਸਮ ਚੇਟਕ ਸੇ ਚਿਤ੍ਰ ਚਾਰੁ ਚੌਪਖਾ ਕੁਸੈਲ ਸੀ ॥

चिंता जैसो चंदन चिराग लागे चिता सम चेटक से चित्र चारु चौपखा कुसैल सी ॥

(ਮੈਨੂੰ) ਚੰਦਨ ਚਿੰਤਾ ਵਰਗਾ, ਦੀਵਾ ਚਿਤਾ ਦੇ ਸਮਾਨ, ਚਿਤਰ ਚੇਟਕ ਵਾਗ ਅਤੇ ਸੁੰਦਰ ਅਟਾਰੀਆਂ ਕੋਝੇ ਪਰਬਤਾ ਵਰਗੀਆਂ ਲਗਦੀਆਂ ਹਨ।

ਚਿਤਾ ਜੈਸੇ ਚੀਰ ਚਪਲਾ ਸੀ ਚਿਤਵਨ ਲਾਗੈ ਚੀਰਬੇ ਸੀ ਚੌਪਖਾ ਸੁਹਾਤੁ ਨ ਰੁਚੈਲ ਸੀ ॥

चिता जैसे चीर चपला सी चितवन लागै चीरबे सी चौपखा सुहातु न रुचैल सी ॥

ਬਸਤ੍ਰ ਚਿਤਾ ਵਰਗੇ, ਚਿਤਵਨ ਬਿਜਲੀ ਵਰਗੀ ਅਤੇ ਚੌ-ਲੜਾ ਹਾਰ (ਕਾਸ਼ੀ ਦੇ) ਕਲਵਤ੍ਰ ਜਿਹਾ (ਹੈ, ਜੋ) ਜ਼ਰਾ ਵੀ ਚੰਗੇ ਨਹੀਂ ਲਗਦੇ।

ਚੰਗੁਲ ਸੀ ਚੌਪ ਸਰ ਚਾਪ ਜੈਸੋ ਚਾਮੀਕਰ ਚੋਟ ਸੀ ਚਿਨੌਤ ਲਾਗੈ ਸੀਰੀ ਲਾਗੈ ਸੈਲ ਸੀ ॥

चंगुल सी चौप सर चाप जैसो चामीकर चोट सी चिनौत लागै सीरी लागै सैल सी ॥

ਚੰਪਾਕਲੀ (ਸਿਰ ਦਾ ਭੂਸ਼ਣ) ਥਪੜ ਵਰਗੀ, ਸੋਨਾ ਧਨੁਸ਼ ਵਰਗਾ, ਦੌਣੀ ਚੋਟ ਦੇ ਸਮਾਨ ਅਤੇ ਮਿਠੇ ਪਦਾਰਥ ਪੱਥਰ ਵਰਗੇ ਲਗਦੇ ਹਨ।

ਚਟਕ ਚੁਪੇਟ ਸੀ ਲਗਤ ਬਿਨਾ ਚਿੰਤਾਮਨਿ ਚਾਬੁਕ ਸੇ ਚੌਰ ਲਾਗੈ ਚਾਦਨੀ ਚੁਰੈਲ ਸੀ ॥੧੭॥

चटक चुपेट सी लगत बिना चिंतामनि चाबुक से चौर लागै चादनी चुरैल सी ॥१७॥

ਚਿੰਤਾਮਣੀ (ਕ੍ਰਿਸ਼ਨ) ਤੋਂ ਬਿਨਾ ਚਮਕ-ਦਮਕ ਚਪੇੜ ਵਾਗ, ਚੌਰ ਚਾਬੁਕ ਵਰਗੀ ਅਤੇ ਚਾਦਨੀ ਚੁੜੇਲ ਵਰਗੀ ਲਗਦੀ ਹੈ ॥੧੭॥

ਦੋਹਰਾ ॥

दोहरा ॥

ਦੋਹਰਾ:

ਪੜਿ ਪਤਿਯਾ ਤਾ ਕੀ ਤੁਰਤੁ ਰੀਝਿ ਗਏ ਬ੍ਰਿਜਨਾਥ ॥

पड़ि पतिया ता की तुरतु रीझि गए बृजनाथ ॥

ਉਸ ਦੀ ਚਿੱਠੀ ਪੜ੍ਹ ਕੇ ਸ੍ਰੀ ਕ੍ਰਿਸ਼ਨ ਤੁਰਤ ਪ੍ਰਸੰਨ ਹੋ ਗਏ

ਸਖੀ ਏਕ ਪਠਾਵਤ ਭਏ ਮੈਨਪ੍ਰਭਾ ਕੇ ਸਾਥ ॥੧੮॥

सखी एक पठावत भए मैनप्रभा के साथ ॥१८॥

(ਅਤੇ) ਮੈਨ ਪ੍ਰਭਾ ਨਾਲ ਇਕ ਸਖੀ ਭੇਜ ਦਿੱਤੀ ॥੧੮॥

ਰਾਧਾ ਸੌ ਮਿਲਨੋ ਬਦਯੋ ਜਲ ਜਮੁਨਾ ਮੈ ਜਾਇ ॥

राधा सौ मिलनो बद्यो जल जमुना मै जाइ ॥

ਰਾਧਾ ਨਾਲ ਜਮਨਾ ਦੇ ਜਲ ਵਿਚ ਮਿਲਣ ਦੀ ਪੱਕੀ ਗੱਲ ਕਹਿ ਕੇ,

ਸਖੀ ਪਠੀ ਤਾ ਕੋ ਤਬੈ ਤਿਹ ਮੁਹਿ ਆਨਿ ਮਿਲਾਇ ॥੧੯॥

सखी पठी ता को तबै तिह मुहि आनि मिलाइ ॥१९॥

ਉਸੇ ਵੇਲੇ ਉਸ ਵਲ ਸਖੀ ਭੇਜੀ ਕਿ ਉਸ ਨੂੰ ਮੈਨੂੰ ਮਿਲਾ ਦੇ ॥੧੯॥

ਸਖੀ ਤੁਰਤ ਤਹ ਕੌ ਚਲੀ ਸ੍ਰੀ ਜਦੁਪਤਿ ਕੇ ਹੇਤ ॥

सखी तुरत तह कौ चली स्री जदुपति के हेत ॥

ਸ੍ਰੀ ਕ੍ਰਿਸ਼ਨ ਦੇ ਕੰਮ ਲਈ ਸਖੀ ਉਸ ਵਲ ਚਲ ਪਈ

ਜੈਸੇ ਪਵਨ ਪ੍ਰਚੰਡ ਕੌ ਤਨ ਨ ਦਿਖਾਈ ਦੇਤ ॥੨੦॥

जैसे पवन प्रचंड कौ तन न दिखाई देत ॥२०॥

ਜਿਵੇਂ ਤੇਜ਼ ਪੌਣ (ਦੇ ਚਲਣ ਵੇਲੇ) ਉਸ ਦਾ ਸ਼ਰੀਰ ਵਿਖਾਈ ਨਹੀਂ ਦਿੰਦਾ ॥੨੦॥

ਤੜਿਤਾ ਕ੍ਰਿਤ ਜਾ ਕੌ ਸਖੀ ਚਤੁਰਿ ਕਹਤ ਤ੍ਰਿਯ ਆਇ ॥

तड़िता क्रित जा कौ सखी चतुरि कहत त्रिय आइ ॥

ਤੜਿਤਾ ਕ੍ਰਿਤ ਨਾ ਦੀ ਸਖੀ ਆ ਗਈ ਜੋ ਬਹੁਤ ਚਤੁਰ ਇਸਤਰੀ ਕਹੀ ਜਾਦੀ ਸੀ।

ਸੋ ਹਰਿ ਰਾਧਾ ਪ੍ਰਤਿ ਪਠੀ ਭੇਦ ਸਕਲ ਸਮਝਾਇ ॥੨੧॥

सो हरि राधा प्रति पठी भेद सकल समझाइ ॥२१॥

ਉਸ ਨੂੰ ਸ੍ਰੀ ਕ੍ਰਿਸ਼ਨ ਨੇ ਸਾਰਾ ਭੇਦ ਸਮਝਾ ਕੇ ਰਾਧਾ ਕੋਲ ਭੇਜ ਦਿੱਤਾ ॥੨੧॥

ਸਵੈਯਾ ॥

सवैया ॥

ਸਵੈਯਾ:

ਫੂਲ ਫੁਲੇਲ ਲਗਾਇ ਕੈ ਚੰਦਨ ਬੈਠਿ ਰਹੀ ਕਰਿ ਭੋਜਨ ਭਾਮਨਿ ॥

फूल फुलेल लगाइ कै चंदन बैठि रही करि भोजन भामनि ॥

ਫੁਲ, ਅਤਰ ਅਤੇ ਚੰਦਨ ਲਗਾ ਕੇ ਅਤੇ ਭੋਜਨ ਕਰ ਕੇ ਰਾਧਾ ('ਭਾਮਨਿ') ਬੈਠੀ ਹੋਈ ਸੀ।

ਬੇਗ ਬੁਲਾਵਤ ਹੈ ਬਡ ਡ੍ਰਯਾਛ ਕਰੋ ਨ ਬਿਲੰਬ ਚਲੋ ਗਜ ਗਾਮਿਨਿ ॥

बेग बुलावत है बड ड्र्याछ करो न बिलंब चलो गज गामिनि ॥

(ਸਖੀ ਨੇ ਆ ਕੇ ਕਿਹਾ) ਹੇ ਗਜ-ਗਾਮਨੀ! ਤੈਨੂੰ ਵੱਡੀਆਂ ਵੱਡੀਆਂ ਅੱਖਾ ਵਾਲਾ ਸ੍ਰੀ ਕ੍ਰਿਸ਼ਨ ਬੁਲਾ ਰਿਹਾ ਹੈ, ਬਿਨਾ ਦੇਰ ਕੀਤੇ ਜਲਦੀ ਚਲ।

ਆਜ ਮਿਲੋ ਘਨ ਸੇ ਤਨ ਕੋ ਘਹਰੈ ਘਨ ਮੈ ਜੈਸੇ ਕੌਧਤ ਦਾਮਿਨਿ ॥

आज मिलो घन से तन को घहरै घन मै जैसे कौधत दामिनि ॥

ਅਜ ਬਦਲ ਵਰਗੇ (ਕਾਲੇ) ਸ਼ਰੀਰ ਵਾਲੇ ਨੂੰ ਮਿਲ, ਜਿਵੇਂ ਬਦਲ ਵਿਚ ਬਿਜਲੀ ਚਮਕਦੀ ਹੈ।

ਮਾਨਤ ਬਾਤ ਨ ਜਾਨਤ ਤੈ ਸਖੀ ਜਾਤ ਬਿਹਾਤ ਇਤੈ ਬਹੁ ਜਾਮਿਨਿ ॥੨੨॥

मानत बात न जानत तै सखी जात बिहात इतै बहु जामिनि ॥२२॥

ਹੇ ਸਖੀ! (ਤੂੰ) ਗੱਲ ਨਹੀਂ ਮੰਨ ਰਹੀ, ਜਾਣਦੀ ਹੈਂ ਕਿ ਇਸ ਤਰ੍ਹਾ ਰਾਤ ਬਹੁਤ ਬੀਤ ਰਹੀ ਹੈ ॥੨੨॥

ਗੋਪ ਕੋ ਭੇਖ ਕਬੈ ਧਰਿ ਹੈ ਹਰਿ ਕੁੰਜ ਗਰੀ ਕਬ ਆਨਿ ਬਸੈ ਹੈ ॥

गोप को भेख कबै धरि है हरि कुँज गरी कब आनि बसै है ॥

(ਤੂੰ ਕਹਿੰਦੀ ਹੁੰਦੀ ਸੀ ਕਿ) ਗਵਾਲੇ ਦੇ ਰੂਪ ਵਿਚ ਸ੍ਰੀ ਕ੍ਰਿਸ਼ਨ ਕਦੀ ਇਨ੍ਹਾ ਕੁੰਜਗਲੀਆਂ ਵਿਚ ਆ ਕੇ ਵਸਣਗੇ।

ਮੋਰ ਪਖਉਅਨ ਕੌ ਧਰਿ ਹੈ ਕਬ ਗ੍ਵਾਰਨਿ ਕੈ ਗ੍ਰਿਹ ਗੋਰਸ ਖੈ ਹੈ ॥

मोर पखऊअन कौ धरि है कब ग्वारनि कै गृह गोरस खै है ॥

ਮੋਰ ਦੇ ਖੰਭਾ ਨੂੰ ਧਾਰਨ ਕਰ ਕੇ ਕਦੇ ਗੋਪੀਆਂ ਦੇ ਘਰ ਗੋਰਸ (ਦੁੱਧ ਦੀਆਂ ਵਸਤੂਆਂ) ਖਾਣਗੇ।

ਬੰਸੀ ਬਜੈ ਹੈ ਕਬੈ ਜਮੁਨਾ ਤਟ ਤੋਹਿ ਬੁਲਾਵਨ ਮੋਹਿ ਪਠੈ ਹੈ ॥

बंसी बजै है कबै जमुना तट तोहि बुलावन मोहि पठै है ॥

ਜਮਨਾ ਦੇ ਕੰਢੇ ਕਦ ਦੀ ਬੰਸਰੀ ਵਜ ਰਹੀ ਹੈ, ਤੈਨੂੰ ਬੁਲਾਉਣ ਲਈ ਮੈਨੂੰ ਭੇਜਿਆ ਹੈ।

ਮਾਨ ਕਹਿਯੋ ਹਮਰੋ ਹਰਿ ਪੈ ਚਲੁ ਰੀ ਬਹੁਰੋ ਹਰਿਹੂੰ ਨ ਬੁਲੈ ਹੈ ॥੨੩॥

मान कहियो हमरो हरि पै चलु री बहुरो हरिहूँ न बुलै है ॥२३॥

ਅੜੀਏ! ਮੇਰਾ ਕਿਹਾ ਮੰਨ ਕੇ ਸ੍ਰੀ ਕ੍ਰਿਸ਼ਨ ਕੋਲ ਚਲ, ਫਿਰ ਸ੍ਰੀ ਕ੍ਰਿਸ਼ਨ ਨਹੀਂ ਬੁਲਾਉਣਗੇ ॥੨੩॥

ਤੇਰੀ ਸਰਾਹ ਸਦੈਵ ਕਰੈ ਤ੍ਰਿਯ ਤੇਰੀ ਕਥਾ ਪਿਯ ਗਾਵਤ ਹੈ ॥

तेरी सराह सदैव करै तृय तेरी कथा पिय गावत है ॥

ਹੇ ਇਸਤਰੀ (ਸਖੀ!) (ਉਹ) ਸਦਾ ਤੇਰੀ ਹੀ ਸਿਫ਼ਤ ਕਰਦੇ ਹਨ ਅਤੇ ਤੇਰੀ ਹੀ ਕਥਾ ਗਾਉਂਦੇ ਹਨ।

ਹਿਤ ਤੇਰੇ ਸਿੰਗਾਰ ਸਜੈ ਸਜਨੀ ਹਿਤ ਤੇਰੇ ਹੀ ਬੈਨ ਸਜਾਵਤ ਹੈ ॥
हित तेरे सिंगार सजै सजनी हित तेरे ही बैन सजावत है ॥
ਤੇਰੇ ਲਈ ਹੀ ਸ਼ਿੰਗਾਰ ਕਰ ਕੇ ਸਜਦੇ ਹਨ ਅਤੇ ਤੇਰੇ ਲਈ ਹੀ ਬੰਸਰੀ ਵਜਾਉਂਦੇ ਹਨ।

ਹਿਤ ਤੇਰੇ ਹੀ ਚੰਦਨ ਗੌ ਘਨਸਾਰ ਦੋਊ ਘਸਿ ਅੰਗ ਲਗਾਵਤ ਹੈ ॥
हित तेरे ही चंदन गौ घनसार दोऊ घसि अंग लगावत है ॥
ਤੇਰੇ ਲਈ ਹੀ ਚੰਦਨ ਅਤੇ ਕਾਫੂਰ ਦੋਹਾ ਨੂੰ ਘਿਸਾ ਕੇ ਸ਼ਰੀਰ ਉਤੇ ਲਗਾਉਂਦੇ ਹਨ।

ਹਰਿ ਕੋ ਮਨੁ ਸ੍ਰੀ ਬ੍ਰਿਖਭਾਨ ਕੁਮਾਰਿ ਹਰਿਯੋ ਕਹੂੰ ਜਾਨ ਨ ਪਾਵਤ ਹੈ ॥੨੪॥
हरि को मनु स्री बृखभान कुमारि हरियो कहूँ जान न पावत है ॥२४॥
ਸ੍ਰੀ ਕ੍ਰਿਸ਼ਨ ਦਾ ਮਨ ਬ੍ਰਿਖ ਭਾਨ ਦੀ ਪੁੱਤਰੀ ਨੇ ਹਰ ਲਿਆ ਹੈ, ਪਰ (ਇਸ ਗੱਲ ਦਾ) ਕਿਸੇ ਨੂੰ ਪਤਾ ਨਹੀਂ ਲਗਾ ਹੈ ॥੨੪॥

ਮੋਰ ਪਖਾ ਕੀ ਛਟਾ ਮਧੁ ਮੂਰਤਿ ਸੋਭਿਤ ਹੈ ਜਮੁਨਾ ਕੇ ਕਿਨਾਰੈ ॥
मोर पखा की छटा मधु मूरति सोभित है जमुना के किनारै ॥
ਮੋਰ ਪੰਖ ਦੀ ਚਮਕ ਨਾਲ ਸਜੀ ਹੋਈ ਮਿਠੀ ਸੂਰਤ ਜਮਨਾ ਦੇ ਕੰਢੇ ਉਤੇ ਸ਼ੁਭਾਇਮਾਨ ਹੈ।

ਬੂਝਤ ਬਾਤ ਬਿਹਾਲ ਭੇ ਬਲਭ ਬਾਲ ਚਲੋ ਜਹਾ ਲਾਲ ਬਿਹਾਰੈ ॥
बूझत बात बिहाल भे बलभ बाल चलो जहा लाल बिहारै ॥
ਹੇ ਬਾਲਿਕਾ! ਗੱਲ ਨੂੰ ਸਮਝ, ਕ੍ਰਿਸ਼ਨ ਬੇਹਾਲ ਹੋ ਗਏ ਹਨ, ਉਥੇ ਚਲ ਜਿਥੇ ਲਾਲ (ਕ੍ਰਿਸ਼ਨ) ਵਿਚਰ ਰਿਹਾ ਹੈ।

ਰਾਧਿਕਾ ਮਾਧਵ ਕੀ ਬਤਿਯਾ ਸੁਨਿ ਕੈ ਅਕੁਲਾਇ ਉਠੀ ਡਰ ਡਾਰੈ ॥
राधिका माधव की बतिया सुनि कै अकुलाइ उठी डर डारै ॥
ਮਾਧਵ (ਸ੍ਰੀ ਕ੍ਰਿਸ਼ਨ) ਦੀਆਂ ਗੱਲਾ ਸੁਣ ਕੇ, ਨਿਸੰਗ ਜਿਹੀ ਬੇਤਾਬ ਹੋ ਕੇ ਉਠ ਖੜੋਤੀ।

ਯੌ ਸੁਨਿ ਬੈਨ ਚਲੀ ਤਜਿ ਐਨ ਰਹਿਯੋ ਨਹਿ ਮਾਨ ਮਨੋਜ ਕੇ ਮਾਰੈ ॥੨੫॥
यौ सुनि बैन चली तजि ऐन रहियो नहि मान मनोज के मारै ॥२५॥
ਇਸ ਤਰ੍ਹਾ ਬੋਲ ਸੁਣ ਕੇ ਅਤੇ ਘਰ ਛਡ ਕੇ ਤੁਰ ਪਈ ਅਤੇ ਕਾਮ ਦੇਵ ਦੀ ਸਤਾਈ ਹੋਈ ਦਾ ਕੋਈ ਮਾਨ ਨਾ ਰਿਹਾ ॥੨੫॥

ਮੋਤੀ ਕੇ ਅੰਗ ਬਿਰਾਜਤ ਭੂਖਨ ਮੋਤੀ ਕੇ ਬੇਸਰ ਕੀ ਛਬ ਬਾਢੀ ॥

मोती के अंग बिराजत भूख़न मोती के बेसर की छब बाढी ॥

ਮੋਤੀ ਵਰਗੇ ਸ਼ਰੀਰ ਉਤੇ ਮੋਤੀ ਦੀ ਨੱਥ ਦਾ ਪਾਇਆ ਹੋਇਆ ਗਹਿਣਾ ਬਹੁਤ ਛਬੀ ਵਧਾ ਰਿਹਾ ਸੀ।

ਮੋਤੀ ਕੇ ਚੌਸਰ ਹਾਰ ਫਬੈ ਦੁਤਿ ਮੋਤਿਨ ਕੇ ਗਜਰਾਨ ਕੀ ਗਾਢੀ ॥

मोती के चौसर हार फबै दुति मोतिन के गजरान की गाढी ॥

ਮੋਤੀਆਂ ਦਾ ਚੌ-ਲੜਾ ਹਾਰ ਫਬ ਰਿਹਾ ਹੈ ਅਤੇ ਮੋਤੀਆਂ ਦੇ ਗਜਰਿਆਂ ਦੀ ਚਮਕ ਬਹੁਤ ਘਣੀ ਹੈ।

ਰਾਧਿਕਾ ਮਾਧਵ ਕੌ ਜਮੁਨਾ ਤਟ ਕੰਜ ਗਹੇ ਕਰਿ ਜੋਵਤਿ ਠਾਢੀ ॥

राधिका माधव कौ जमुना तट कंज गहे करि जोवति ठाढी ॥

ਹੱਥ ਵਿਚ ਕਮਲ ਦਾ ਫੁਲ ਲੈ ਕੇ ਰਾਧਿਕਾ ਜਮਨਾ ਦੇ ਕੰਢੇ ਸ੍ਰੀ ਕ੍ਰਿਸ਼ਨ ਦੀ ਉਡੀਕ ਲਈ ਖੜੋਤੀ ਹੈ।

ਛੀਰ ਕੇ ਸਾਗਰ ਕੋ ਮਥਿ ਕੈ ਮਨੋਂ ਚੰਦ ਕੋ ਚੀਰ ਸਭੈ ਤਨ ਕਾਢੀ ॥੨੬॥

छीर के सागर को मथि कै मनौ चंद को चीर सभै तन काढी ॥२६॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਛੀਰ ਸਮੁੰਦਰ ਨੂੰ ਰਿੜਕ ਕੇ ਚੰਦ੍ਰਮਾ ਦੇ ਸਾਰੇ ਸ਼ਰੀਰ ਨੂੰ ਚੀਰ ਕੇ ਕਢਿਆ ਹੋਵੇ ॥੨੬॥

ਚੌਪਈ ॥

चौपई ॥

ਚੌਪਈ:

ਨ੍ਹਾਵਤ ਜਹਾ ਆਪੁ ਹਰਿ ਠਾਢੇ ॥

न्रहावत जहा आपु हरि ठाढे ॥

ਜਿਥੇ ਸ੍ਰੀ ਕ੍ਰਿਸ਼ਨ ਹਿਰਦੇ ਵਿਚ

ਅਧਿਕ ਹ੍ਰਿਦੈ ਮੈ ਆਨੰਦ ਬਾਢੇ ॥

अधिक ह्रदै मै आनंद बाढे ॥

ਅਧਿਕ ਆਨੰਦ ਵਧਾ ਕੇ ਨਹਾਣ ਲਈ ਖੜੋਤੇ ਸਨ।

ਵਾਰ ਗੁਪਾਲ ਪਾਰ ਬ੍ਰਿਜ ਨਾਰੀ ॥

ਵਾਰ ਗੁਪਾਲ ਪਾਰ ਬ੍ਰਿਜ ਨਾਰੀ ॥
ਇਸ ਪਾਸੇ ਸ੍ਰੀ ਕ੍ਰਿਸ਼ਨ ਸਨ ਅਤੇ ਪਰਲੇ ਪਾਸੇ ਗੋਪੀਆਂ ਸਨ

ਗਾਵਤ ਗੀਤ ਬਜਾਵਤ ਤਾਰੀ ॥੨੭॥
गावत गीत बजावत तारी ॥२७॥
(ਜੋ) ਗੀਤ ਗਾਉਂਦੀਆਂ ਅਤੇ ਤਾੜੀਆਂ ਵਜਾਉਂਦੀਆਂ ਸਨ ॥੨੭॥

ਸਵੈਯਾ ॥
सवैया ॥
ਸਵੈਯਾ:

ਕ੍ਰੀੜਤ ਹੈ ਜਹਾ ਕਾਨ੍ਹ ਕੁਮਾਰ ਬਡੇ ਰਸ ਸਾਥ ਬਡੇ ਜਲ ਮਾਹੀ ॥
क्रीड़त है जहा कान्रह कुमार बडे रस साथ बडे जल माही ॥
ਜਿਥੇ ਸ੍ਰੀ ਕ੍ਰਿਸ਼ਨ ਬਹੁਤ ਮੌਜ ਨਾਲ ਡੂੰਘੇ ਜਲ ਵਿਚ ਕ੍ਰੀੜਾ ਕਰ ਰਹੇ ਸਨ।

ਵਾਰ ਤ੍ਰਿਯਾ ਉਹਿ ਪਾਰ ਗੁਪਾਲ ਬਿਰਾਜਤ ਗ੍ਵਾਰਨਿ ਕੇ ਦਲ ਮਾਹੀ ॥
वार तृया उहि पार गुपाल बिराजत ग्वारनि के दल माही ॥
ਇਸ ਪਾਸੇ ਇਸਤਰੀ (ਰਾਧਾ) ਹੈ ਅਤੇ ਉਸ ਪਾਸੇ ਗਵਾਲਿਆਂ ਜਾ ਗੋਪੀਆਂ ਦੇ ਦਲ ਵਿਚ ਸ਼ਿਆਮ ਬਿਰਾਜ ਰਹੇ ਸਨ।

ਲੈ ਡੁਬਕੀ ਦੋਊ ਆਪਸ ਮੈ ਰਤਿ ਮਾਨਿ ਉਠੈ ਦ੍ਰਿੜ ਜਾਇ ਤਹਾ ਹੀ ॥
लै डुबकी दोऊ आपस मै रति मानि उठै दृड़ जाइ तहा ही ॥
ਡੁਬਕੀ ਮਾਰ ਕੇ ਅਤੇ ਉਥੇ ਜਾ ਕੇ ਦੋਹਾ (ਸ੍ਰੀ ਕ੍ਰਿਸ਼ਨ ਅਤੇ ਰਾਧਾ) ਨੇ ਖ਼ੂਬ ਪ੍ਰੇਮ-ਕ੍ਰੀੜਾ ਕੀਤੀ।

ਯੌ ਰੁਚਿ ਮਾਨਿ ਰਮੈ ਰਸ ਸੋਂ ਮਨੋ ਦੂਰਿ ਰਹੇ ਕੋਊ ਜਾਨਤ ਨਾਹੀ ॥੨੮॥
यौ रुचि मानि रमै रस सों मनो दूरि रहे कोऊ जानत नाही ॥२८॥
ਇਸ ਤਰ੍ਹਾ ਰੁਚੀ ਪੂਰਵਕ ਪ੍ਰੇਮ ਵਿਚ ਮਗਨ ਹਨ, ਮਾਨੋ ਬਹੁਤ ਦੂਰ ਹਨ ਅਤੇ ਕੋਈ ਸਮਝ ਨਹੀਂ ਰਿਹਾ ॥੨੮॥

ਖੇਲਤੀ ਲਾਲ ਸੋ ਬਾਲ ਭਲੀ ਬਿਧਿ ਕਾਹੂੰ ਸੋ ਬਾਤ ਨ ਭਾਖਤ ਜੀ ਕੀ ॥
खेलती लाल सो बाल भली बिधि काहूँ सो बात न भाखत जी की ॥

ਸ੍ਰੀ ਕ੍ਰਿਸ਼ਨ ਨਾਲ ਚੰਗੀ ਤਰ੍ਹਾ ਕ੍ਰੀੜਾ ਕਰਦੀ ਰਾਧਾ ਕਿਸੇ ਨਾਲ ਮਨ ਦੀ ਗੱਲ ਨਹੀਂ ਕਹਿ ਰਹੀ।

ਨੇਹ ਜਗਿਯੋ ਨਵ ਜੋਬਨ ਕੋ ਉਰ ਬੀਚ ਰਹੀ ਗਡਿ ਮੂਰਤਿ ਪੀ ਕੀ ॥

नेह जगियो नव जोबन को उर बीच रही गडि मूरति पी की ॥

ਜਵਾਨੀ ਦੇ ਜੋਸ਼ ਵੇਲੇ ਪ੍ਰੇਮ ਜਾਗ ਪਿਆ ਹੈ ਅਤੇ ਹਿਰਦੇ ਵਿਚ ਪ੍ਰੀਤਮ ਦੀ ਮੂਰਤ ਗਡੀ ਗਈ ਹੈ।

ਬਾਰਿ ਬਿਹਾਰ ਮੈ ਨੰਦ ਕੁਮਾਰ ਸੋ ਕ੍ਰੀੜਤ ਹੈ ਕਰਿ ਲਾਜ ਸਖੀ ਕੀ ॥

बारि बिहार मै नंद कुमार सो क्रीड़त है करि लाज सखी की ॥

ਸਖੀਆਂ ਤੋਂ ਲਜਾ ਕੇ ਉਹ ਸ੍ਰੀ ਕ੍ਰਿਸ਼ਨ ਨਾਲ ਜਲ ਵਿਚ ਹੀ ਕ੍ਰੀੜਾ ਕਰ ਰਹੀ ਹੈ।

ਜਾਇ ਉਠੈ ਬਲ ਤੌਨਹਿ ਤੇ ਰਤਿ ਮਾਨ ਦੋਊ ਮਨ ਮਾਨਤ ਜੀ ਕੀ ॥੨੯॥

जाइ उठै बल तौनहि ते रति मान दोऊ मन मानत जी की ॥२९॥

ਉਸ (ਪ੍ਰੇਮ) ਦੇ ਬਲ ਤੇ ਦੋਹਾ ਨੇ ਜੀ ਭਰ ਕੇ ਪ੍ਰੇਮ-ਕ੍ਰੀੜਾ ਦਾ ਆਨੰਦ ਮਾਣਿਆ ਹੈ ॥੨੯॥

ਸੋਰਠਾ ॥

सोरठा ॥

ਸੋਰਠਾ:

ਜੋ ਨਿਜੁ ਤ੍ਰਿਯ ਕੋ ਦੇਤ ਪੁਰਖ ਭੇਦ ਕਛੁ ਆਪਨੋ ॥

जो निजु तृय को देत पुरख भेद कछु आपनो ॥

ਜੋ ਪੁਰਸ਼ ਆਪਣੀ ਇਸਤਰੀ ਨੂੰ ਆਪਣਾ ਕੁਝ ਭੇਦ ਦਿੰਦਾ ਹੈ,

ਤਾ ਕੇ ਬਿਧਨਾ ਲੇਤ ਪ੍ਰਾਨ ਹਰਨ ਕਰਿ ਪਲਕ ਮੈ ॥੩੦॥

ता के बिधना लेत प्रान हरन करि पलक मै ॥३०॥

ਉਸ ਦੇ ਪ੍ਰਾਣਾ ਨੂੰ ਬਿਧਾਤਾ ਪਲ ਭਰ ਵਿਚ ਹਰ ਲੈਂਦਾ ਹੈ ॥੩੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦ੍ਵਾਦਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੨॥੨੩੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे द्वादसमो चरित्र समापतम सतु सुभम सतु ॥१२॥२३४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਬਾਰ੍ਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੨॥੨੩੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਬਹੁਰਿ ਸੁ ਮੰਤ੍ਰੀ ਰਾਇ ਸੌ ਕਥਾ ਉਚਾਰੀ ਆਨਿ ॥

बहुरि सु मंत्री राइ सौ कथा उचारी आनि ॥

ਮੰਤ੍ਰੀ ਨੇ ਰਾਜੇ ਨੂੰ ਫਿਰ ਹੋਰ ਕਥਾ ਸੁਣਾਈ।

ਸੁਨਤ ਸੀਸ ਰਾਜੈ ਧੁਨ੍ਯੋ ਰਹਿਯੋ ਮੌਨ ਮੁਖਿ ਠਾਨਿ ॥੧॥

सुनत सीस राजै धुन्यो रहियो मौन मुखि ठानि ॥१॥

(ਉਸ ਨੂੰ) ਸੁਣ ਕੇ ਰਾਜੇ ਨੇ ਸਿਰ ਹਿਲਾਇਆ ਅਤੇ ਮੁਖ ਵਿਚ ਮੌਨ ਧਾਰਨ ਕਰ ਲਿਆ ॥੧॥

ਪਦੂਆ ਉਹਿ ਟਿਬਿਯਾ ਬਸੈ ਗੈਨੀ ਹਮਰੇ ਗਾਉ ॥

पदूआ उहि टिबिया बसै गैनी हमरे गाउ ॥

ਇਕ ਪਦੂਆ (ਨਾ ਦਾ ਵਿਅਕਤੀ) ਉਸ ਟਿੱਬੀ ਉਤੇ ਵਸਦਾ ਸੀ ਅਤੇ ਉਸ ਦੀ ਗੈਨੀ (ਇਸਤਰੀ) ਸਾਡੇ ਪਿੰਡ ਵਿਚ ਰਹਿੰਦੀ ਸੀ।

ਦਾਸ ਖਸਮ ਤਾ ਕੋ ਰਹਤ ਰਾਮ ਦਾਸ ਤਿਹ ਨਾਉ ॥੨॥

दास खसम ता को रहत राम दास तिह नाउ ॥२॥

ਉਸ ਦਾ ਖਸਮ ਦਾਸ ਭਾਵ ਨਾਲ ਰਹਿੰਦਾ ਸੀ ਉਸ ਦਾ ਨਾ ਰਾਮ ਦਾਸ ਸੀ ॥੨॥

ਰਾਮ ਦਾਸ ਅਨਤੈ ਰਹਤ ਪਦੂਆ ਕੇ ਸੰਗ ਸੋਇ ॥

राम दास अनतै रहत पदूआ के संग सोइ ॥

ਰਾਮ ਦਾਸ ਕਿਤੇ ਹੋਰ ਰਹਿੰਦਾ ਸੀ (ਅਤੇ ਉਸ ਦੀ ਇਸਤਰੀ) ਪਦੂਆ ਨਾਲ ਸੌਂਦੀ ਸੀ।

ਨ੍ਹਾਨ ਹੇਤ ਉਠਿ ਜਾਤ ਤਹ ਜਬੈ ਦੁਪਹਰੀ ਹੋਇ ॥੩॥

न्हान हेत उठि जात तह जबै दुपहरी होइ ॥३॥

ਜਦੋਂ ਦੁਪਹਿਰ ਵੇਲਾ ਹੁੰਦਾ ਸੀ ਤਾ ਇਸ਼ਨਾਨ ਕਰਨ ਲਈ (ਬਹਾਨਾ ਬਣਾ ਕੇ) ਉਸ ਕੋਲ ਚਲੀ ਜਾਦੀ ਸੀ ॥੩॥

ਇਕ ਦਿਨ ਪਦੂਆ ਕੇ ਸਦਨ ਬਹੁ ਜਨ ਬੈਠੇ ਆਇ ॥

इक दिन पदूआ के सदन बहु जन बैठे आइ ॥

ਇਕ ਦਿਨ (ਜਦੋਂ ਗਈ ਤਾ) ਪਦੂਆ ਦੇ ਘਰ ਬਹੁਤ ਸਾਰੇ ਬੰਦੇ ਆਏ ਬੈਠੇ ਸਨ।

ਭੇਦ ਨ ਪਾਯੋ ਗੈਨਿ ਯਹਿ ਤਹਾ ਪਹੁੰਚੀ ਜਾਇ ॥੪॥

भेद न पायो गैनि यहि तहा पहुँची जाइ ॥४॥

ਗੈਨੀ ਨੂੰ ਇਹ ਪਤਾ ਨਹੀਂ ਸੀ ਅਤੇ (ਉਹ) ਉਥੇ ਜਾ ਪਹੁੰਚੀ ॥੪॥

ਚੌਪਈ ॥

चौपई ॥

ਚੌਪਈ:

ਤਬੈ ਤੁਰਤ ਤ੍ਰਿਯ ਬਚਨ ਉਚਾਰੇ ॥

तबै तुरत तृय बचन उचारे ॥

ਉਸੇ ਵੇਲੇ ਫ਼ੌਰਨ ਇਸਤਰੀ ਨੇ ਕਿਹਾ,

ਰਾਮ ਦਾਸ ਆਏ ਨ ਤੁਹਾਰੇ ॥

राम दास आए न तुहारे ॥

(ਕਿ ਕੀ) ਰਾਮ ਦਾਸ ਤੁਹਾਡੇ ਨਹੀਂ ਆਇਆ।

ਮੇਰੇ ਪਤਿ ਪਰਮੇਸ੍ਵਰ ਓਊ ॥

मेरे पति परमेस्वर ओऊ ॥

ਮੇਰਾ ਉਹ ਪਰਮੇਸ਼ਵਰ ਸਮਾਨ ਪਤੀ

ਕਹ ਗਯੋ ਤਾਹਿ ਬਤਾਵਹੁ ਕੋਊ ॥੫॥

कह गयो ताहि बतावहु कोऊ ॥५॥

ਕਿਥੇ ਗਿਆ ਹੈ, ਕੋਈ (ਮੈਨੂੰ) ਇਹ ਦਸੇ ॥੫॥

ਦੋਹਰਾ ॥

दोहरा ॥

ਦੋਹਰਾ:

ਗਰਾ ਓਰ ਕਹ ਯੌ ਗਈ ਜਾਤ ਭਏ ਉਠਿ ਲੋਗ ॥

गरा ओर कह यौ गई जात भए उठि लोग ॥

(ਇਹ) ਕਹਿ ਕੇ ਉਹ ਪਿੰਡ ਵਲ ਚਲੀ ਗਈ ਅਤੇ ਲੋਕੀਂ ਉਠ ਕੇ ਤੁਰ ਗਏ।

ਤੁਰਤੁ ਆਨਿ ਤਾ ਸੌ ਰਮੀ ਮਨ ਮੈ ਭਈ ਨਿਸੋਗ ॥੬॥

तुरतु आनि ता सौ रमी मन मै भई निसोग ॥६॥

(ਤਦ ਉਸ ਨੇ) ਤੁਰਤ ਆ ਕੇ ਉਸ ਨਾਲ ਕਾਮ-ਕ੍ਰੀੜਾ ਕੀਤੀ ਅਤੇ ਮਨ ਵਿਚ ਆਨੰਦਿਤ ਹੋ ਗਈ ॥੬॥

ਪਦੂਆ ਸੌ ਰਤਿ ਮਾਨਿ ਕੈ ਤਹਾ ਪਹੂੰਚੀ ਆਇ ॥

पदूआ सौ रति मानि कै तहा पहूँची आइ ॥

ਪਦੂਆ ਨਾਲ ਪ੍ਰੇਮ-ਕ੍ਰੀੜਾ ਕਰ ਕੇ (ਉਹ) ਉਥੇ ਪਹੁੰਚ ਗਈ

ਰਾਖਿਯੋ ਹੁਤੋ ਸਵਾਰਿ ਜਹ ਆਪਨ ਸਦਨ ਸੁਹਾਇ ॥੭॥

राखियो हुतो सवारि जह आपन सदन सुहाइ ॥७॥

ਜਿਥੇ ਉਸ ਦਾ ਆਪਣਾ ਸਜਿਆ-ਸੰਵਾਰਿਆ ਹੋਇਆ ਘਰ ਸੀ ॥੭॥

ਕੈਸੋ ਹੀ ਬੁਧਿਜਨ ਕੋਊ ਚਤੁਰ ਕੈਸਉ ਹੋਇ ॥

कैसो ही बुधिजन कोऊ चतुर कैसउ होइ ॥

ਕੋਈ ਭਾਵੇਂ ਕਿਤਨਾ ਹੀ ਬੁੱਧੀਮਾਨ ਅਤੇ ਸਿਆਣਾ ਕਿਉਂ ਨਾ ਹੋਏ,

ਚਰਿਤ ਚਤੁਰਿਯਾ ਤ੍ਰਿਯਨ ਕੋ ਪਾਇ ਸਕਤ ਨਹਿ ਕੋਇ ॥੮॥

चरित चतुरिया तृयन को पाइ सकत नहि कोइ ॥८॥

ਚਤੁਰ ਇਸਤਰੀਆਂ ਦੇ ਚਰਿਤ੍ਰ ਦਾ ਭੇਦ ਕੋਈ ਵੀ ਨਹੀਂ ਪਾ ਸਕਦਾ ॥੮॥

ਜੋ ਨਰ ਅਪੁਨੇ ਚਿਤ ਕੌ ਤ੍ਰਿਯ ਕਰ ਦੇਤ ਬਨਾਇ ॥

जो नर अपुने चित कौ तृय कर देत बनाइ ॥

ਜੋ ਵਿਅਕਤੀ ਆਪਣੇ ਮਨ (ਦਾ ਭੇਦ) ਇਸਤਰੀ ਨੂੰ ਦਸ ਦਿੰਦਾ ਹੈ,

ਜਰਾ ਤਾਹਿ ਜੋਬਨ ਹਰੈ ਪ੍ਰਾਨ ਹਰਤ ਜਮ ਜਾਇ ॥੯॥

जरा ताहि जोबन हरै प्रान हरत जम जाइ ॥९॥

ਤਾ ਬੁਢਾਪਾ ਉਸ ਦੀ ਜਵਾਨੀ ਨੂੰ ਚੁਰਾ ਲੈਂਦਾ ਹੈ ਅਤੇ ਜਮ ਜਾ ਕੇ ਪ੍ਰਾਣ ਹਰ ਲੈਂਦਾ ਹੈ ॥੯॥

ਸੋਰਠਾ ॥

सोरठा ॥

ਸੋਰਠਾ:

ਤ੍ਰਿਯਹਿ ਨ ਦੀਜੈ ਭੇਦ ਤਾਹਿ ਭੇਦ ਲੀਜੈ ਸਦਾ ॥

त्रियहि न दीजै भेद ताहि भेद लीजै सदा ॥

ਸਮ੍ਰਿਤੀਆਂ, ਵੇਦ ਅਤੇ ਕੋਕ-ਸ਼ਾਸਤ੍ਰ ਸਾਰੇ ਇਸ ਤਰ੍ਹਾ ਕਹਿੰਦੇ ਹਨ

ਕਹਤ ਸਿੰਮ੍ਰਿਤਿ ਅਰੁ ਬੇਦ ਕੋਕਸਾਰਊ ਯੌ ਕਹਤ ॥੧੦॥

कहत सिंमृति अरु बेद कोकसारऊ यौ कहत ॥१०॥

ਕਿ ਇਸਤਰੀ ਨੂੰ ਕਦੇ ਭੇਦ ਨਹੀਂ ਦੇਣਾ ਚਾਹੀਦਾ (ਸਗੋਂ) ਉਸ ਦਾ ਭੇਦ ਸਦਾ ਲੈਂਦੇ ਰਹਿਣਾ ਚਾਹੀਦਾ ਹੈ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤ੍ਰਿਦਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੩॥੨੪੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे तृदसमो चरित्र समापतम सतु सुभम सतु ॥१३॥२४४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਤੇਰਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੩॥੨੪੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਬਹੁਰਿ ਸੁ ਮੰਤ੍ਰੀ ਰਾਇ ਸੌ ਕਥਾ ਉਚਾਰੀ ਏਕ ॥

बहुरि सु मंत्री राइ सौ कथा उचारी एक ॥

ਫਿਰ ਮੰਤ੍ਰੀ ਨੇ ਰਾਜੇ ਨੂੰ ਇਕ ਕਥਾ ਸੁਣਾਈ।

ਅਧਿਕ ਮੋਦ ਮਨ ਮੈ ਬਢੈ ਸੁਨਿ ਗੁਨ ਬਢੈ ਅਨੇਕ ॥੧॥

अधिक मोद मन मै बढै सुनि गुन बढै अनेक ॥१॥

(ਉਸ ਨੂੰ) ਸੁਣ ਕੇ ਅਨੇਕ ਗੁਣਾ ਦਾ ਵਾਧਾ ਹੋਇਆ ਅਤੇ ਮਨ ਬਹੁਤ ਪ੍ਰਸੰਨ ਹੋਇਆ ॥੧॥

ਏਕ ਤ੍ਰਿਯਾ ਗਈ ਬਾਗ ਮੈ ਰਮੀ ਔਰ ਸੋ ਜਾਇ ॥

एक तृया गई बाग मै रमी और सो जाइ ॥

ਇਕ ਇਸਤਰੀ ਬਾਗ਼ ਵਿਚ ਗਈ ਅਤੇ ਉਥੇ ਕਿਸੇ ਹੋਰ ਨਾਲ ਰਮਣ ਕਰਨ ਲਗ ਗਈ।

ਤਹਾ ਯਾਰ ਤਾ ਕੋ ਤੁਰਤ ਦੁਤਿਯ ਪਹੂੰਚ੍ਯੋ ਆਇ ॥੨॥

तहा यार ता को तुरत दुतिय पहूँच्यो आइ ॥२॥

ਉਥੇ ਤੁਰਤ ਉਸ ਦਾ ਦੂਜਾ ਯਾਰ ਆ ਗਿਆ ॥੨॥

ਚੌਪਈ ॥

चौपई ॥

ਚੌਪਈ:

ਜਾਰ ਆਵਤ ਜਬ ਤਿਨ ਤ੍ਰਿਯ ਲਹਿਯੋ ॥

जार आवत जब तिन तृय लहियो ॥

ਉਸ ਇਸਤਰੀ ਨੇ ਜਦੋਂ ਯਾਰ ਆਉਂਦਾ ਵੇਖਿਆ

ਦੁਤਿਯ ਮੀਤ ਸੋ ਇਹ ਬਿਧਿ ਕਹਿਯੋ ॥

दुतिय मीत सो इह बिधि कहियो ॥

(ਤਾ) ਦੂਜੇ ਮਿਤਰ ਨੂੰ ਇਸ ਤਰ੍ਹਾ ਕਿਹਾ,

ਮਾਲੀ ਨਾਮ ਆਪਨ ਤੁਮ ਕਰੋ ॥

माली नाम आपन तुम करो ॥

(ਤੂੰ) ਆਪਣੇ ਆਪ ਨੂੰ ਮਾਲੀ ਬਣਾ ਲੈ

ਫਲ ਫੂਲਨਿ ਆਗੇ ਲੈ ਧਰੋ ॥੩॥

फल फूलनि आगे लै धरो ॥३॥

ਅਤੇ ਫਲ ਫੁਲ ਲੈ ਕੇ ਅਗੇ ਧਰ ਲੈ ॥੩॥

ਦੋਹਰਾ ॥

दोहरा ॥

ਦੋਹਰਾ:

ਜੋ ਹਮ ਇਹ ਜੁਤ ਬਾਗ ਮੈ ਬੈਠੇ ਮੋਦ ਬਢਾਇ ॥

जो हम इह जुत बाग मै बैठे मोद बढाइ ॥

ਜਦੋਂ ਅਸੀਂ ਇਸ ਬਾਗ਼ ਵਿਚ ਇਕੱਠੇ ਬੈਠੇ ਆਨੰਦ ਮਾਣ ਰਹੇ ਹੋਵਾਗੇ।

ਫੂਲ ਫਲਨ ਲੈ ਤੁਮ ਤੁਰਤੁ ਆਗੇ ਧਰੋ ਬਨਾਇ ॥੪॥

फूल फलन लै तुम तुरतु आगे धरो बनाइ ॥४॥

ਤਾ ਤੁਸੀਂ ਤੁਰਤ ਫਲ ਫੁਲ ਅਗੇ ਆ ਰਖਣਾ ॥੪॥

ਤਬੈ ਤਵਨ ਤਿਯੋ ਹੀ ਕਿਯੋ ਜੋ ਤ੍ਰਿਯ ਤਿਹ ਸਿਖ ਦੀਨ ॥

तबै तवन तियो ही कियो जो तृय तिह सिख दीन ॥

ਤਦ ਉਸ ਨੇ ਉਂਜ ਹੀ ਕੀਤਾ ਜਿਹੋ ਜਿਹੀ ਇਸਤਰੀ ਨੇ ਉਸ ਨੂੰ ਸਿਖਿਆ ਦਿੱਤੀ ਸੀ।

ਫੂਲ ਫੁਲੇ ਅਰੁ ਫਲ ਘਨੇ ਤੋਰਿ ਤੁਰਤੁ ਕਰ ਲੀਨ ॥੫॥

फूल फुले अरु फल घने तोरि तुरतु कर लीन ॥५॥

ਖ਼ਿੜੇ ਹੋਏ ਫੁਲ ਅਤੇ ਬਹੁਤ ਸਾਰੇ ਫਲ ਤੁਰਤ ਤੋੜ ਕੇ ਹੱਥ ਵਿਚ ਲੈ ਲਏ ॥੫॥

ਤ੍ਰਿਯਾ ਸਹਿਤ ਜਦ ਬਾਗ ਮੈ ਜਾਰ ਬਿਰਾਜਿਯੋ ਜਾਇ ॥

तृया सहित जद बाग मै जार बिराजियो जाइ ॥

ਜਦ ਇਸਤਰੀ ਆਪਣੇ ਯਾਰ ਨਾਲ ਬਾਗ਼ ਵਿਚ ਜਾ ਬੈਠੀ।

ਤੋ ਤਿਨ ਫੂਲ ਫਲ ਲੈ ਤੁਰਤੁ ਆਗੇ ਧਰੇ ਬਨਾਇ ॥੬॥

तो तिन फुल फल लै तुरतु आगे धरे बनाइ ॥६॥

ਤਾ ਉਸ ਨੇ ਫਲ ਫੁਲ ਲਿਆ ਕੇ ਤੁਰਤ ਅਗੇ ਰਖੇ ॥੬॥

ਇਹ ਮਾਲੀ ਇਹ ਬਾਗ ਕੋ ਆਯੋ ਤੁਮਰੇ ਪਾਸ ॥

इह माली इह बाग को आयो तुमरे पास ॥

(ਇਸਤਰੀ ਨੇ ਯਾਰ ਨੂੰ ਕਿਹਾ) ਇਸ ਬਾਗ਼ ਦਾ ਇਹ ਮਾਲੀ ਤੁਹਾਡੇ ਕੋਲ ਆਇਆ ਹੈ।

ਬਹੁ ਯਾ ਕੌ ਧਨ ਦੀਜਿਯੈ ਜਿਨਿ ਇਹ ਜਾਇ ਨਿਰਾਸ ॥੭॥

बहु या कौ धन दीजियै जिनि इह जाइ निरास ॥७॥

ਇਸ ਨੂੰ ਬਹੁਤ ਧਨ ਦਿਉ, ਤਾ ਜੋ ਇਹ ਨਿਰਾਸ ਨਾ ਜਾਏ ॥੭॥

ਸੁਨਤ ਬਚਨ ਤ੍ਰਿਯ ਕੋ ਤਰੁਨਿ ਬਹੁ ਧਨ ਦਿਯ ਤਿਹ ਹਾਥ ॥

सुनत बचन तृय को तरुनि बहु धन दिय तिह हाथ ॥

ਉਸ ਇਸਤਰੀ ਦੇ ਬਚਨ ਸੁਣ ਕੇ ਯਾਰ ਨੇ ਉਸ (ਮਾਲੀ) ਦੇ ਹੱਥ ਵਿਚ ਬਹੁਤ ਧਨ ਦਿੱਤਾ।

ਮਾਲੀ ਕਰਿ ਕਾਢਯੋ ਹਿਤੁ ਇਹ ਚਰਿਤ੍ਰ ਕੇ ਸਾਥ ॥੮॥

माली करि काढ्यो हितु इह चरित्र के साथ ॥८॥

(ਇਸਤਰੀ ਨੇ) ਇਸ ਚਰਿਤ੍ਰ ਨਾਲ ਮਾਲੀ ਬਣਾ ਕੇ ਮਿਤਰ ਨੂੰ ਕਢ ਲਿਆ ॥੮॥

ਪੁਹਪ ਮਤੀ ਇਹ ਛਲ ਭਏ ਮਿਤ੍ਰਹਿ ਦਿਯੋ ਟਰਾਇ ॥

पुहप मती इह छल भए मित्रहि दियो टराइ ॥

ਪੁਹਪ ਮਤੀ ਨੇ ਇਹ ਛਲ ਕਰ ਕੇ ਮਿਤਰ ਨੂੰ ਭੇਜ ਦਿੱਤਾ

ਮਾਲੀ ਕਰਿ ਕਾਢਯੋ ਤਿਸੈ ਰੂਪ ਨਗਰ ਕੇ ਰਾਇ ॥੯॥

माली करि काढ्यो तिसै रूप नगर के राइ ॥९॥

ਅਤੇ ਹੇ ਰੂਪ ਨਗਰ ਦੇ ਰਾਜੇ! ਉਸ ਨੂੰ ਮਾਲੀ ਕਰ ਕੇ ਕਢ ਦਿੱਤਾ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਚਤ੍ਰਦਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੪॥੨੫੩॥ਅਫਜੂੰ॥

इति स्री चरित्र पख्याने तृया चरित्रो मंत्री भूप संबादे चत्रदसमो चरित्र समापतम सतु सुभम सतु ॥१४॥२५३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਚੌਦਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੪॥੨੫੩॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਕਥਾ ਚਤੁਰਦਸ ਮੰਤ੍ਰ ਬਰ ਨ੍ਰਿਪ ਸੌ ਕਹੀ ਬਖਾਨਿ ॥

कथा चतुरदस मंत्र बर नृप सौ कही बखानि ॥

ਉੱਤਮ ਮੰਤ੍ਰੀ ਨੇ ਰਾਜੇ ਨੂੰ ਚੌਦਵੀਂ ਕਥਾ ਸੁਣਾਈ।

ਸੁਨਤ ਰੀਝਿ ਕੇ ਨ੍ਰਿਪ ਰਹੇ ਦਿਯੋ ਅਧਿਕ ਤਿਹ ਦਾਨ ॥੧॥

सुनत रीझि के नृप रहे दियो अधिक तिह दान ॥१॥

ਸੁਣ ਕੇ ਰਾਜਾ ਪ੍ਰਸੰਨ ਹੋਇਆ ਅਤੇ ਉਸ ਨੂੰ ਬਹੁਤ ਦਾਨ ਦਿੱਤਾ ॥੧॥

ਏਕ ਬਿਮਾਤ੍ਰਾ ਭਾਨ ਕੀ ਰਾਮਦਾਸ ਪੁਰ ਬੀਚ ॥

एक बिमात्रा भान की रामदास पुर बीच ॥

ਭਾਨ ਨਾ ਦੇ ਵਿਅਕਤੀ ਦੀ ਮਤਰੇਈ ਮਾ ਰਾਮਦਾਸ ਪੁਰ ਵਿਚ ਰਹਿੰਦੀ ਸੀ।

ਬਹੁ ਪੁਰਖਨ ਸੌ ਰਤਿ ਕਰੈ ਊਚ ਨ ਜਾਨੈ ਨੀਚ ॥੨॥

बहु पुरखन सौ रति करै ऊच न जानै नीच ॥२॥

ਜੋ ਬਿਨਾ ਊਚ ਨੀਚ ਜਾਣੇ ਬਹੁਤ ਮਰਦਾ ਨਾਲ ਪ੍ਰੇਮ-ਕ੍ਰੀੜਾ ਕਰਦੀ ਸੀ ॥੨॥

ਤਾ ਕੋ ਪਤਿ ਮਰਿ ਗਯੋ ਜਬੈ ਤਾਹਿ ਰਹਿਯੋ ਅਵਧਾਨ ॥

ता को पति मरि गयो जबै ताहि रहियो अवधान ॥

ਜਦੋਂ ਉਸ ਦਾ ਪਤੀ ਮਰ ਗਿਆ ਤਾ ਉਸ ਨੂੰ ਗਰਭ ਰਹਿ ਗਿਆ।

ਅਧਿਕ ਹ੍ਰਿਦੈ ਭੀਤਰ ਡਰੀ ਲੋਕ ਲਾਜ ਜਿਯ ਜਾਨਿ ॥੩॥

अधिक हृदै भीतर डरी लोक लाज जिय जानि ॥३॥

ਮਨ ਵਿਚ ਲੋਕ ਲਾਜ ਨੂੰ ਜਾਣ ਕੇ ਹਿਰਦੇ ਵਿਚ ਬਹੁਤ ਡਰੀ ॥੩॥

ਚੌਪਈ ॥

चौपई ॥

ਚੌਪਈ:

ਭਾਨਮਤੀ ਤਿਹਾ ਨਾਮ ਬਖਨਿਯਤ ॥

भानमती तिहा नाम बखनियत ॥

ਉਸ ਦਾ ਭਾਨ ਮਤੀ ਨਾ ਕਥਨ ਕੀਤਾ ਜਾਦਾ ਸੀ।

ਬਡੀ ਛਿਨਾਰਿ ਜਗਤ ਮੈ ਜਨਿਯਤ ॥

बडी छिनारि जगत मै जनियत ॥

ਜਗਤ ਵਿਚ ਉਹ ਵੱਡੀ ਵਿਭਚਾਰਨ ਵਜੋਂ ਜਾਣੀ ਜਾਦੀ ਸੀ।

ਜਬ ਤਾ ਕੌ ਰਹਿ ਗਯੋ ਅਧਾਨਾ ॥

जब ता कौ रहि गयो अधाना ॥

ਜਦ ਉਸ ਨੂੰ ਗਰਭ ਰਹਿ ਗਿਆ

ਤਬ ਅਬਲਾ ਕੋ ਹ੍ਰਿਦੈ ਡਰਾਨਾ ॥੪॥

तब अबला को ह्रदै डराना ॥४॥

ਤਾ ਉਸ ਇਸਤਰੀ ਦਾ ਹਿਰਦਾ ਬਹੁਤ ਡਰਿਆ ॥੪॥

ਅੜਿਲ ॥

अड़िल ॥

ਅੜਿਲ:

ਤਿਨ ਪ੍ਰਸਾਦ ਹੂ ਕਿਯ ਬਹੁ ਪੁਰਖ ਬੁਲਾਇ ਕੈ ॥

तिन प्रसाद हू किय बहु पुरख बुलाइ कै ॥

ਉਸ ਨੇ ਬਹੁਤ ਪੁਰਸ਼ਾ ਨੂੰ ਭੋਜਨ ਕਰਨ ਲਈ ਬੁਲਾਇਆ।

ਤਿਨ ਦੇਖਤ ਰਹੀ ਸੋਇ ਸੁ ਖਾਟ ਡਸਾਇ ਕੈ ॥

तिन देखत रही सोइ सु खाट डसाइ कै ॥

ਉਨ੍ਹਾ ਨੂੰ (ਆਇਆ) ਵੇਖ ਕੇ ਮੰਜੀ ਵਿਛਾ ਕੇ ਸੌਂ ਗਈ।

ਚਮਕਿ ਠਾਢ ਉਠਿ ਭਈ ਚਰਿਤ੍ਰ ਮਨ ਆਨਿ ਕੈ ॥

चमकि ठाढ उठि भई चरित्र मन आनि कै ॥

(ਫਿਰ ਕੁਝ ਚਿਰ ਬਾਦ) ਮਨ ਵਿਚ ਚਰਿਤ੍ਰ ਧਾਰ ਕੇ ਅਭੜਵਾਹੀ ਉਠ ਖੜੋਤੀ।

ਹੋ ਪਤਿ ਕੋ ਨਾਮ ਬਿਚਾਰ ਉਚਾਰਿਯੋ ਜਾਨਿ ਕੈ ॥੫॥

हो पति को नाम बिचार उचारियो जानि कै ॥५॥

ਅਤੇ ਜਾਣ ਬੁਝ ਕੇ ਪਤੀ ਦਾ ਨਾ ਵਿਚਾਰ ਪੂਰਵਕ ਪੁਕਾਰਿਆ ॥੫॥

ਦੋਹਰਾ ॥

दोहरा ॥

ਦੋਹਰਾ:

ਜਾ ਦਿਨ ਮੋਰੇ ਪਤਿ ਮਰੇ ਮੋ ਸੌ ਕਹਿਯੋ ਬੁਲਾਇ ॥

जा दिन मोरे पति मरे मो सौ कहियो बुलाइ ॥

(ਕਹਿਣ ਲਗੀ) ਜਿਸ ਦਿਨ ਮੇਰਾ ਪਤੀ ਮਰਿਆ ਸੀ, (ਉਸ ਦਿਨ) ਉਸ ਨੇ ਮੈਨੂੰ ਸਦ ਕੇ ਕਿਹਾ ਸੀ

ਜੇ ਅਬ ਤੂੰ ਮੋ ਸੌ ਜਰੈ ਪਰੈ ਨਰਕ ਮੋ ਜਾਇ ॥੬॥

जे अब तूँ मो सौ जरै परै नरक मो जाइ ॥६॥

ਕਿ ਜੇ ਹੁਣ ਤੂੰ ਮੇਰੇ ਨਾਲ ਸੜੇਂਗੀ, ਤਾ ਨਰਕ ਵਿਚ ਜਾਵੇਂਗੀ ॥੬॥

ਅੜਿਲ ॥

अड़िल ॥

ਅੜਿਲ:

ਭਾਨ ਲਰਿਕਵਾ ਰਹੈ ਸੇਵ ਤਿਹ ਕੀਜਿਯੈ ॥

ਭਾਨ ਲਰਿਕਵਾ ਰਹੈ ਸੇਵ ਤਿਹ ਕੀਜਿਯੈ ॥

ਭਾਨ (ਅਜੇ) ਲੜਕਾ ਹੈ, ਉਸ ਦੀ ਸੇਵਾ ਕਰ।

ਪਾਲਿ ਪੋਸਿ ਕਰਿ ਤਾਹਿ ਬਡੋ ਕਰਿ ਲੀਜਿਯੈ ॥

पालि पोसि करि ताहि बडो करि लीजियै ॥

ਉਸ ਨੂੰ ਪਾਲ ਪੋਸ ਕੇ ਵੱਡਾ ਕਰ ਲੈ

ਆਪੁ ਜਦਿਨ ਵਹ ਖੈ ਹੈ ਖਾਟਿ ਕਮਾਇ ਕੈ ॥

आपु जदिन वह खै है खाटि कमाइ कै ॥

ਜਿਸ ਦਿਨ ਉਹ ਆਪ ਖਟ ਕਮਾ ਕੇ ਖਾਣ ਲਗੇਗਾ,

ਹੋ ਤਦਿਨ ਸੁਪਨਿ ਤੁਹਿ ਦੈਹੋ ਹੌ ਹੂੰ ਆਇ ਕੈ ॥੭॥

हो तदिन सुपनि तुहि दैहो हौ हूँ आइ कै ॥७॥

ਉਸ ਦਿਨ ਸੁਪਨੇ ਵਿਚ ਆ ਕੇ ਮੈਂ (ਤੈਨੂੰ) ਵਿਖਾਈ ਦੇਵਾਗਾ ॥੭॥

ਦੋਹਰਾ ॥

दोहरा ॥

ਦੋਹਰਾ:

ਭਾਨ ਕਰੋ ਕਰਤੇ ਬਡੋ ਸੁਪਨ ਦਿਯੋ ਪਤਿ ਆਇ ॥

भान करो करते बडो सुपन दियो पति आइ ॥

ਪਰਮਾਤਮਾ ਨੇ ਭਾਨ ਹੁਣ ਵੱਡਾ ਕਰ ਦਿੱਤਾ ਹੈ ਅਤੇ ਸੁਪਨੇ ਵਿਚ ਪਤੀ ਨੇ ਮੈਨੂੰ ਵਿਖਾਈ ਦਿੱਤੀ ਹੈ।

ਤਾ ਤੇ ਹੌ ਹਰਿ ਰਾਇ ਕੇ ਜਰਤ ਕੀਰਤਿ ਪੁਰ ਜਾਇ ॥੮॥

ता ते हौ हरि राइ के जरत कीरति पुर जाइ ॥८॥

ਇਸ ਲਈ ਮੈਂ (ਗੁਰੂ) ਹਰਿ ਰਾਇ ਦੇ ਕੀਰਤਪੁਰ ਵਿਚ ਜਾ ਕੇ ਸੜ ਮਰਾਗੀ ॥੮॥

ਅੜਿਲ ॥

अड़िल ॥

ਅੜਿਲ:

ਲੋਗ ਅਟਕਿ ਬਹੁ ਰਹੇ ਨ ਤਿਨ ਬਚ ਮਾਨਿਯੋ ॥
लोग अटकि बहु रहे न तिन बच मानियो ॥
(ਅਜਿਹਾ ਕਰਨ ਤੋਂ) ਲੋਕੀਂ ਬਹੁਤ ਰੋਕ ਹਟੇ, (ਪਰ ਉਸ ਨੇ ਕਿਸੇ ਦਾ) ਬਚਨ ਨਾ ਮੰਨਿਆ।

ਧਨੁ ਲੁਟਾਇ ਉਠਿ ਚਲੀ ਘਨੋ ਹਠ ਠਾਨਿਯੋ ॥
धनु लुटाइ उठि चली घनो हठ ठानियो ॥
ਉਹ ਧਨ ਆਦਿ ਲੁਟਾ ਕੇ ਅਤੇ ਬਹੁਤ ਹਠ ਕਰ ਕੇ ਚਲ ਪਈ।

ਰਾਮ ਦਾਸ ਪੁਰ ਛਾਡਿ ਕੀਰਤਿ ਪੁਰ ਆਇ ਕੈ ॥
राम दास पुर छाडि कीरति पुर आइ कै ॥
ਰਾਮ ਦਾਸ ਪੁਰ ਨੂੰ ਛਡ ਕੇ ਕੀਰਤਪੁਰ ਆ ਗਈ

ਹੋ ਇਕ ਪਗ ਠਾਢੇ ਜਰੀ ਮ੍ਰਿਦੰਗ ਬਜਾਇ ਕੈ ॥੯॥
हो इक पग ठाढे जरी मृदंग बजाइ कै ॥९॥
ਅਤੇ ਇਕ ਪੈਰ ਉਤੇ ਖੜੋ ਕੇ ਅਤੇ ਢੋਲ ਵਜਾ ਕੇ ਸੜ ਮੋਈ ॥੯॥

ਦੋਹਰਾ ॥
दोहरा ॥
ਦੋਹਰਾ:

ਬਹੁ ਲੋਗਨੁ ਦੇਖਤ ਜਰੀ ਇਕ ਪਗ ਠਾਢੀ ਸੋਇ ॥
बहु लोगनु देखत जरी इक पग ठाढी सोइ ॥
ਬਹੁਤ ਲੋਕਾ ਨੇ ਉਸ ਨੂੰ ਇਕ ਪੈਰ ਉਤੇ ਖੜੋਤੀ ਸੜਦਿਆਂ ਵੇਖਿਆ।

ਹੇਰਿ ਰੀਝਿ ਰੀਝਿਕ ਰਹੇ ਭੇਦ ਨ ਜਾਨਤ ਕੋਇ ॥੧੦॥
हेरि रीझि रीझिक रहे भेद न जानत कोइ ॥१०॥
ਤਮਾਸ਼ਾ ਵੇਖਣ ਵਾਲੇ ਵੇਖ ਕੇ ਪ੍ਰਸੰਨ ਹੋਏ, (ਪਰ ਉਸ ਦੇ) ਭੇਦ ਨੂੰ ਕੋਈ ਵੀ ਨਹੀਂ ਪਾ ਸਕਿਆ ॥੧੦॥

ਸਕਲ ਜਗਤ ਮੈ ਜੇ ਪੁਰਖੁ ਤ੍ਰਿਯ ਕੋ ਕਰਤ ਬਿਸ੍ਵਾਸ ॥

सकल जगत मै जे पुरखु तृय को करत बिस्वास ॥

ਸਾਰੇ ਸੰਸਾਰ ਵਿਚ ਜੋ ਪੁਰਸ਼ ਇਸਤਰੀ ਉਤੇ ਵਿਸ਼ਵਾਸ ਕਰਦਾ ਹੈ,

ਸਾਤਿ ਦਿਵਸ ਭੀਤਰ ਤੁਰਤੁ ਹੋਤ ਤਵਨ ਕੋ ਨਾਸ ॥੧੧॥

साति दिवस भीतर तुरतु होत तवन को नास ॥११॥

ਉਸ ਦਾ ਸੱਤਾ ਦਿਨਾ ਦੇ ਅੰਦਰ ਤੁਰਤ ਨਾਸ ਹੋ ਜਾਂਦਾ ਹੈ ॥੧੧॥

ਜੋ ਨਰ ਕਾਹੂ ਤ੍ਰਿਯਾ ਕੋ ਦੇਤ ਆਪਨੋ ਚਿਤ ॥

जो नर काहू तृया को देत आपनो चित ॥

ਜੋ ਕੋਈ ਪੁਰਸ਼ ਆਪਣੇ ਚਿਤ ਦੀ (ਗੱਲ) ਇਸਤਰੀ ਨੂੰ ਦਸ ਦਿੰਦਾ ਹੈ,

ਤਾ ਨਰ ਕੌ ਇਹ ਜਗਤ ਮੈ ਹੋਤ ਖੁਆਰੀ ਨਿਤ ॥੧੨॥

ता नर कौ इह जगत मै होत खुआरी नित ॥१२॥

ਉਸ ਬੰਦੇ ਨੂੰ ਇਸ ਜਗਤ ਵਿਚ ਨਿੱਤ ਖੁਆਰੀ ਹੁੰਦੀ ਹੈ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪੰਦ੍ਰਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੫॥੨੬੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे पंद्रसमो चरित्र समापतम सतु सुभम सतु ॥१५॥२६५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਪੰਦ੍ਰਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੫॥੨੬੫॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਤੀਰ ਸਤੁਦ੍ਰਵ ਕੇ ਹੁਤੋ ਰਹਤ ਰਾਇ ਸੁਖ ਪਾਇ ॥

तीर सतुद्रव के हुतो रहत राइ सुख पाइ ॥

ਸਤਲੁਜ ਨਦੀ ਦੇ ਕੰਢੇ ਉਤੇ ਇਕ ਰਾਜਾ ਸੁਖ ਪੂਰਵਕ ਰਹਿੰਦਾ ਸੀ।

ਦਰਬ ਹੇਤ ਤਿਹ ਠੌਰ ਹੀ ਰਾਮਜਨੀ ਇਕ ਆਇ ॥੧॥

दरब हेत तिह ठौर ही रामजनी इक आइ ॥१॥

ਉਸ ਦੇ ਸਥਾਨ ਤੇ ਇਕ ਵੇਸਵਾ ('ਰਾਮਜਨੀ') ਧਨ ਪ੍ਰਾਪਤ ਕਰਨ ਲਈ ਆ ਗਈ ॥੧॥

ਅੜਿਲ ॥

अड़िल ॥

ਅੜਿਲ:

ਛਜਿਯਾ ਜਾ ਕੋ ਨਾਮ ਸਕਲ ਜਗ ਜਾਨਈ ॥

छजिया जा को नाम सकल जग जानई ॥

ਸਾਰਾ ਜਗ ਉਸ ਨੂੰ ਛਜੀਆ ਨਾ ਨਾਲ ਜਾਣਦਾ ਸੀ

ਲਧੀਆ ਵਾ ਕੀ ਨਾਮ ਹਿਤੂ ਪਹਿਚਾਨਈ ॥

लधीआ वा की नाम हितू पहिचानई ॥

ਪਰ ਉਸ ਦੇ ਪ੍ਰੇਮੀ ਲਧੀਆ ਵਜੋਂ ਪਛਾਣਦੇ ਸਨ।

ਜੋ ਕੋਊ ਪੁਰਖ ਬਿਲੋਕਤ ਤਿਨ ਕੋ ਆਇ ਕੈ ॥

जो कोऊ पुरख बिलोकत तिन को आइ कै ॥

ਉਸ (ਇਸਤਰੀ) ਨੂੰ ਜੋ ਕੋਈ ਪੁਰਸ਼ ਆ ਕੇ ਵੇਖਦਾ,

ਹੋ ਮਨ ਬਚ ਕ੍ਰਮ ਕਰਿ ਰਹਿਤ ਹ੍ਰਿਦੈ ਸੁਖੁ ਪਾਇ ਕੈ ॥੨॥

हो मन बच क्रम करि रहित ह्रदै सुखु पाइ कै ॥२॥

ਉਹ ਮਨ, ਬਚ ਅਤੇ ਕਰਮ ਕਰ ਕੇ ਉਸ ਉਤੇ ਮੋਹਿਤ ਹੋ ਜਾਦਾ ਅਤੇ ਹਿਰਦੇ ਵਿਚ ਸੁਖ ਪ੍ਰਾਪਤ ਕਰਦਾ ॥੨॥

ਦੋਹਰਾ ॥

दोहरा ॥

ਦੋਹਰਾ:

ਨਿਰਖਿ ਰਾਇ ਸੌ ਬਸਿ ਭਈ ਤਿਸ ਬਸਿ ਹੋਤ ਨ ਸੋਇ ॥

निरखि राइ सौ बसि भई तिस बसि होत न सोइ ॥
ਉਹ ਰਾਜੇ ਨੂੰ ਵੇਖ ਕੇ ਉਸ ਉਤੇ ਮੋਹਿਤ ਹੋ ਗਈ, ਪਰ ਰਾਜਾ ਉਸ ਦੇ ਵਸ ਵਿਚ ਨਾ ਹੋਇਆ।

ਤਿਨ ਚਿਤ ਮੈ ਚਿੰਤਾ ਕਰੀ ਕਿਹ ਬਿਧਿ ਮਿਲਬੌ ਹੋਇ ॥੩॥
तिन चित मै चिंता करी किह बिधि मिलबौ होइ ॥३॥
ਉਸ ਨੇ ਚਿਤ ਵਿਚ ਸੋਚ ਕੀਤੀ ਕਿ (ਇਸ ਨਾਲ) ਕਿਸੇ ਤਰ੍ਹਾ ਮੇਲ ਹੋਵੇ ॥੩॥

ਯਹ ਮੋ ਪਰ ਰੀਝਤ ਨਹੀ ਕਹੁ ਕਸ ਕਰੋ ਉਪਾਇ ॥
यह मो पर रीझत नही कहु कस करो उपाइ ॥
ਇਹ ਮੇਰੇ ਉਤੇ ਰੀਝਦਾ ਨਹੀਂ, ਦਸੋ ਕਿਹੜਾ ਉਪਾ ਕਰਾ।

ਮੋਰੇ ਸਦਨ ਨ ਆਵਈ ਮੁਹਿ ਨਹਿ ਲੇਤ ਬੁਲਾਇ ॥੪॥
मोरे सदन न आवई मुहि नहि लेत बुलाइ ॥४॥
ਉਹ ਮੇਰੇ ਘਰ ਨਹੀਂ ਆਉਂਦਾ ਅਤੇ ਨਾ ਹੀ ਮੈਨੂੰ ਬੁਲਾਉਂਦਾ ਹੈ ॥੪॥

ਤੁਰਤੁ ਤਵਨ ਕੋ ਕੀਜਿਯੈ ਕਿਹ ਬਿਧਿ ਮਿਲਨ ਉਪਾਇ ॥
तुरतु तवन को कीजियै किह बिधि मिलन उपाइ ॥
ਉਸ ਨੂੰ ਤੁਰਤ ਮਿਲਣ ਦਾ ਕੋਈ ਉਪਾ ਕਰਨਾ ਚਾਹੀਦਾ ਹੈ।

ਜੰਤ੍ਰ ਮੰਤ੍ਰ ਚੇਟਕ ਚਰਿਤ੍ਰ ਕੀਏ ਜੁ ਬਸਿ ਹ੍ਵੈ ਜਾਇ ॥੫॥
जंत्र मंत्र चेटक चरित्र कीए जु बसि ह्वै जाइ ॥५॥
(ਫਿਰ ਉਸ ਨੇ ਸੋਚ ਕੇ) ਜੰਤ੍ਰ ਮੰਤ੍ਰ ਅਤੇ ਚੇਟਕ ਕੀਤੇ ਕਿ ਉਹ ਵਸ ਵਿਚ ਹੋ ਜਾਏ ॥੫॥

ਜੰਤ੍ਰ ਮੰਤ੍ਰ ਰਹੀ ਹਾਰਿ ਕਰਿ ਰਾਇ ਮਿਲ੍ਯੋ ਨਹਿ ਆਇ ॥
जंत्र मंत्र रही हारि करि राइ मिल्यो नहि आइ ॥
ਉਹ ਜੰਤ੍ਰ ਮੰਤ੍ਰ ਕਰ ਕਰ ਕੇ ਹਾਰ ਗਈ, ਪਰ ਰਾਜਾ ਉਸ ਨੂੰ ਆ ਕੇ ਨਾ ਮਿਲਿਆ।

ਏਕ ਚਰਿਤ੍ਰ ਤਬ ਤਿਨ ਕਿਯੋ ਬਸਿ ਕਰਬੇ ਕੇ ਭਾਇ ॥੬॥
एक चरित्र तब तिन कियो बसि करबे के भाइ ॥६॥

ਤਦ ਉਸ ਨੇ ਰਾਜੇ ਨੂੰ ਵਸ ਵਿਚ ਕਰਨ ਲਈ ਇਕ ਚਰਿਤ੍ਰ ਕੀਤਾ ॥੬॥

ਬਸਤ੍ਰ ਸਭੈ ਭਗਵੇ ਕਰੇ ਧਰਿ ਜੁਗਿਯਾ ਕੋ ਭੇਸ ॥

बसत्र सभै भगवे करे धरि जुगिया को भेस ॥

ਉਸ ਨੇ ਸਾਰੇ ਬਸਤ੍ਰ ਭਗਵੇ ਕਰ ਕੇ ਜੋਗੀ ਦਾ ਭੇਸ ਬਣਾ ਲਿਆ

ਸਭਾ ਮਧ੍ਯ ਤਿਹ ਰਾਇ ਕੌ ਕੀਨੋ ਆਨਿ ਅਦੇਸ ॥੭॥

सभा मध्य तिह राइ कौ कीनो आनि अदेस ॥७॥

ਅਤੇ ਦਰਬਾਰ ਵਿਚ ਆ ਕੇ ਰਾਜੇ ਨੂੰ ਪ੍ਰਨਾਮ ਕੀਤਾ ॥੭॥

ਅੜਿਲ ॥

अड़िल ॥

ਅੜਿਲ:

ਤਿਹ ਜੁਗਿਯਹਿ ਲਖਿ ਰਾਇ ਰੀਝਿ ਚਿਤ ਮੈ ਰਹਿਯੋ ॥

तिह जुगियहि लखि राइ रीझि चित मै रहियो ॥

ਉਸ ਜੋਗੀ ਨੂੰ ਵੇਖ ਕੇ ਰਾਜਾ ਮਨ ਵਿਚ ਪ੍ਰਸੰਨ ਹੋਇਆ ਅਤੇ ਮਨ ਵਿਚ ਚਾਹਿਆ

ਜਾ ਤੇ ਕਛੁ ਸੰਗ੍ਰਹੌ ਮੰਤ੍ਰ ਮਨ ਮੋ ਚਹਿਯੋ ॥

जा ते कछु संग्रहौ मंत्र मन मो चहियो ॥

ਕਿ ਉਸ ਤੋਂ ਕੁਝ ਮੰਤ੍ਰ (ਆਦਿ) ਪ੍ਰਾਪਤ ਕਰ ਲਏ ਜਾਣ।

ਤਿਹ ਗ੍ਰਿਹਿ ਦਿਯੋ ਪਠਾਇਕ ਦੂਤ ਬੁਲਾਇ ਕੈ ॥

तिह गृहि दियो पठाइक दूत बुलाइ कै ॥

(ਰਾਜੇ ਨੇ) ਇਕ ਦੂਤ ਬੁਲਾ ਕੇ ਅਤੇ ਸਮਝਾ ਕੇ ਉਸ ਦੇ ਘਰ ਭੇਜ ਦਿੱਤਾ

ਹੋ ਕਲਾ ਸਿਖਨ ਕੇ ਹੇਤ ਮੰਤ੍ਰ ਸਮਝਾਇ ਕੈ ॥੮॥

हो कला सिखन के हेत मंत्र समझाइ कै ॥८॥

ਕਿ ਉਸ ਤੋਂ ਕੁਝ ਮੰਤ੍ਰ-ਕਲਾ ਸਿਖ ਲਈ ਜਾਏ ॥੮॥

ਚੌਪਈ ॥

चौपई ॥

ਚੌਪਈ:

ਚਲਿ ਸੇਵਕ ਜੁਗਿਯਾ ਪਹਿ ਆਵਾ ॥

चलि सेवक जुगिया पहि आवा ॥

(ਰਾਜੇ ਦਾ) ਸੇਵਕ ਚਲ ਕੇ ਜੋਗੀ ਕੋਲ ਆਇਆ।

ਰਾਇ ਕਹਿਯੋ ਸੋ ਤਾਹਿ ਜਤਾਵਾ ॥

राइ कहियो सो ताहि जतावा ॥

(ਜੋ) ਰਾਜੇ ਨੇ ਕਿਹਾ ਸੀ, ਉਹ ਉਸ ਨੂੰ ਦਸਿਆ।

ਕਛੂ ਮੰਤ੍ਰ ਮੁਰ ਈਸਹਿ ਦੀਜੈ ॥

कछू मंत्र मुर ईसहि दीजै ॥

(ਉਸ ਨੇ ਕਿਹਾ) ਕੁਝ ਮੰਤ੍ਰ ਮੇਰੇ ਸੁਆਮੀ ('ਈਸਹਿ') ਨੂੰ ਦਿਓ

ਕ੍ਰਿਪਾ ਜਾਨਿ ਕਾਰਜ ਪ੍ਰਭੁ ਕੀਜੈ ॥੯॥

कृपा जानि कारज प्रभु कीजै ॥९॥

ਅਤੇ ਕ੍ਰਿਪਾ ਪੂਰਵਕ ਮੇਰੇ ਮਾਲਕ ਦਾ ਕੰਮ ਕਰੋ ॥੯॥

ਦੋਹਰਾ ॥

दोहरा ॥

ਦੋਹਰਾ:

ਪਹਰ ਏਕ ਲੌ ਛੋਰਿ ਦ੍ਰਿਗ ਕਹੀ ਜੋਗ ਯਹਿ ਬਾਤ ॥

पहर एक लौ छोरि द्रग कही जोग यहि बात ॥

ਇਕ ਪਹਿਰ ਤੋਂ ਬਾਦ ਜੋਗੀ ਨੇ ਅੱਖਾ ਖੋਲ ਕੇ ਗੱਲ ਕੀਤੀ

ਲੈ ਆਵਹੁ ਰਾਜਹਿ ਇਹਾ ਜੌ ਗੁਨ ਸਿਖੵੋ ਚਹਾਤ ॥੧੦॥

लै आवहु राजहि इहा जौ गुन सिख्यो चहात ॥१०॥

(ਕਿ) ਜੇ ਰਾਜਾ ਗੁਣ ਸਿਖਣਾ ਚਾਹੁੰਦਾ ਹੈ, ਤਾ ਇਥੇ ਲੈ ਆਓ ॥੧੦॥

ਅਰਧ ਰਾਤ ਬੀਤੈ ਜਬੈ ਆਵੈ ਹਮਰੇ ਪਾਸ ॥

अरध रात बीतै जबै आवै हमरे पास ॥

ਜਦੋਂ ਅੱਧੀ ਰਾਤ ਬੀਤ ਜਾਏ ਤਾ ਮੇਰੇ ਪਾਸ ਆਏ।

ਸ੍ਰੀ ਗੋਰਖ ਕੀ ਮਯਾ ਤੇ ਜੈ ਹੈ ਨਹੀ ਨਿਰਾਸ ॥੧੧॥

स्री गोरख की मया ते जै है नही निरास ॥११॥

ਸ੍ਰੀ ਗੋਰਖਨਾਥ ਦੀ ਕ੍ਰਿਪਾ ਨਾਲ ਉਹ ਨਿਰਾਸ ਨਹੀਂ ਜਾਏਗਾ ॥੧੧॥

ਚੌਪਈ ॥

चौपई ॥

ਚੌਪਈ:

ਸੇਵਕ ਤਾ ਸੋ ਜਾਇ ਸੁਨਾਯੋ ॥

सेवक ता सो जाइ सुनायो ॥

ਸੇਵਕ ਨੇ ਰਾਜੇ ਨੂੰ ਜਾ ਕੇ ਕਿਹਾ

ਅਰਧ ਰਾਤ੍ਰ ਬੀਤੇ ਸੁ ਜਗਾਯੋ ॥

अरध रात्र बीते सु जगायो ॥

ਅਤੇ ਅੱਧੀ ਰਾਤ ਬੀਤਣ ਤੇ ਉਸ ਨੂੰ ਜਗਾਇਆ।

ਤਾ ਜੁਗਿਯਾ ਕੇ ਗ੍ਰਿਹ ਲੈ ਆਯੋ ॥

ता जुगिया के गृह लै आयो ॥

ਉਸ ਨੂੰ ਉਸ ਜੋਗੀ ਦੇ ਘਰ ਲੈ ਆਇਆ।

ਹੇਰਿ ਰਾਇ ਤ੍ਰਿਯ ਅਤਿ ਸੁਖ ਪਾਯੋ ॥੧੨॥

ਹੇਰਿ ਰਾਇ ਤ੍ਰਿਯ ਅਤਿ ਸੁਖ ਪਾਯੋ ॥੧੨॥

ਰਾਜੇ ਨੂੰ (ਉਸ) ਇਸਤਰੀ ਨੇ ਵੇਖ ਕੇ ਬਹੁਤ ਸੁਖ ਪ੍ਰਾਪਤ ਕੀਤਾ ॥੧੨॥

ਦੋਹਰਾ ॥

दोहरा ॥

ਦੋਹਰਾ:

ਰਾਜਾ ਸੋ ਆਇਸੁ ਕਹੀ ਦੀਜੈ ਲੋਗ ਉਠਾਹਿ ॥

राजा सो आइसु कही दीजै लोग उठाहि ॥

ਰਾਜੇ ਨੂੰ ਉਸ (ਜੋਗੀ) ਨੇ ਆਗਿਆ ਦਿੱਤੀ ਕਿ ਲੋਕਾ ਨੂੰ ਉਠਾ ਦਿਓ (ਅਰਥਾਤ ਭੇਜ ਦਿਓ)

ਧੂਪ ਦੀਪ ਅਛਤ ਪੁਹਪ ਆਛੋ ਸੁਰਾ ਮੰਗਾਇ ॥੧੩॥

धूप दीप अछत पुहप आछो सुरा मंगाइ ॥१३॥

ਅਤੇ ਧੂਪ, ਦੀਪ, ਚਾਵਲ, ਫੁਲ ਅਤੇ ਚੰਗੀ ਸ਼ਰਾਬ ਮੰਗਵਾ ਲੌ ॥੧੩॥

ਤਬ ਰਾਜੈ ਤੈਸੋ ਕੀਆ ਲੋਗਨ ਦਿਯਾ ਉਠਾਇ ॥

तब राजै तैसो कीआ लोगन दिया उठाइ ॥

ਤਦ ਰਾਜੇ ਨੇ ਉਸੇ ਤਰ੍ਹਾ ਕੀਤਾ ਅਤੇ ਲੋਕਾ ਨੂੰ ਉਠਾ ਦਿੱਤਾ।

ਧੂਪ ਦੀਪ ਅਛਤ ਪੁਹਪ ਆਛੋ ਸੁਰਾ ਮੰਗਾਇ ॥੧੪॥

धूप दीप अछत पुहप आछो सुरा मंगाइ ॥१४॥

ਧੂਪ, ਦੀਪ, ਚਾਵਲ, ਫੁਲ ਅਤੇ ਚੰਗੀ ਸ਼ਰਾਬ ਮੰਗਵਾ ਲਈ ॥੧੪॥

ਤਬ ਰਾਜੇ ਅਪਨੇ ਸਭਨ ਲੋਗਨ ਦਿਯਾ ਉਠਾਇ ॥

तब राजे अपने सभन लोगन दिया उठाइ ॥

ਤਦ ਰਾਜੇ ਨੇ ਆਪਣੇ ਸਾਰੇ ਲੋਕਾ ਨੂੰ ਉਠਾ ਦਿੱਤਾ

ਆਪੁ ਇਕੇਲੋ ਹੀ ਰਹਿਯੋ ਮੰਤ੍ਰ ਹੇਤ ਸੁਖ ਪਾਇ ॥੧੫॥

आपु इकेलो ही रहियो मंत्र हेत सुख पाइ ॥१५॥

ਅਤੇ ਆਪ ਮੰਤ੍ਰ ਪ੍ਰਾਪਤੀ ਲਈ ਇਕਲਾ ਹੀ (ਉਥੇ) ਸੁਖ ਪੂਰਵਕ ਰਿਹਾ ॥੧੫॥

ਚੌਪਈ ॥

चौपई ॥

ਚੌਪਈ:

ਰਹਿਯੋ ਇਕੇਲੋ ਰਾਇ ਨਿਹਾਰਿਯੋ ॥

रहियो इकेलो राइ निहारियो ॥

ਰਾਜੇ ਨੂੰ (ਜਦ) ਇਕਲਿਆਂ ਵੇਖਿਆ,

ਤਬ ਜੋਗੀ ਇਹ ਭਾਤਿ ਉਚਾਰਿਯੋ ॥

तब जोगी इह भाति उचारियो ॥

ਤਦ ਜੋਗੀ ਨੇ ਇਸ ਤਰ੍ਹਾ ਕਿਹਾ,

ਚਮਤਕਾਰ ਇਕ ਤੌਹਿ ਦਿਖੈਹੌ ॥

चमतकार इक तौहि दिखैहौ ॥

ਮੈਂ ਤੈਨੂੰ ਇਕ ਚਮਤਕਾਰ ਵਿਖਾਉਂਦਾ ਹਾ।

ਤਿਹ ਪਾਛੈ ਤੁਹਿ ਮੰਤ੍ਰ ਸਿਖੈਹੌ ॥੧੬॥

तिह पाछै तुहि मंत्र सिखैहौ ॥१६॥

ਉਸ ਤੋਂ ਬਾਦ ਤੈਨੂੰ ਮੰਤ੍ਰ ਸਿਖਾਵਾਗਾ ॥੧੬॥

ਦੋਹਰਾ ॥

दोहरा ॥

ਦੋਹਰਾ:

ਹੋਤ ਪੁਰਖ ਤੇ ਮੈ ਤ੍ਰਿਯਾ ਤ੍ਰਿਯ ਤੇ ਨਰ ਹ੍ਵੈ ਜਾਉ ॥

होत पुरख ते मै तृया तृय ते नर ह्वै जाउ ॥

ਮੈਂ ਪੁਰਸ਼ ਤੋਂ ਇਸਤਰੀ ਅਤੇ ਇਸਤਰੀ ਤੋ ਪੁਰਸ਼ ਹੋ ਜਾਵਾਗਾ।

ਨਰ ਹ੍ਵੈ ਸਿਖਵੌਂ ਮੰਤ੍ਰ ਤੁਹਿ ਤ੍ਰਿਯ ਹ੍ਵੈ ਭੋਗ ਕਮਾਉ ॥੧੭॥

नर ह्वै सिखवौ मंत्र तुहि तृय ह्वै भोग कमाउ ॥१७॥

ਪੁਰਸ਼ ਹੋ ਕੇ ਤੈਨੂੰ ਮੰਤ੍ਰ ਸਿਖਾਵਾਗਾ ਅਤੇ ਇਸਤਰੀ ਹੋ ਕੇ ਕਾਮ-ਕ੍ਰੀੜਾ ਕਰਾਗਾ ॥੧੭॥

ਰਾਇ ਬਾਚ ॥

राइ बाच ॥

ਰਾਇ ਨੇ ਕਿਹਾ:

ਪੁਰਖ ਮੰਤ੍ਰ ਦਾਇਕ ਪਿਤਾ ਮੰਤ੍ਰ ਦਾਇਕ ਤ੍ਰਿਯ ਮਾਤ ॥

पुरख मंत्र दाइक पिता मंत्र दाइक तृय मात ॥

ਮੰਤ੍ਰ ਦੇਣ ਵਾਲਾ ਪੁਰਸ਼ ਪਿਤਾ ਅਤੇ ਮੰਤ੍ਰ ਦੇਣ ਵਾਲੀ ਇਸਤਰੀ ਮਾਤਾ ਹੁੰਦੀ ਹੈ।

ਤਿਨ ਕੀ ਸੇਵਾ ਕੀਜਿਯੈ ਭੋਗਨ ਕੀ ਨ ਜਾਤ ॥੧੮॥

तिन की सेवा कीजियै भोगन की न जात ॥१८॥

ਉਨ੍ਹਾ ਦੀ ਸੇਵਾ ਕੀਤੀ ਜਾਦੀ ਹੈ, ਕਾਮ-ਕ੍ਰੀੜਾ ਨਹੀਂ ਕੀਤੀ ਜਾਦੀ ॥੧੮॥

ਅੜਿਲ ॥

अड़िल ॥

ਅੜਿਲ:

ਬਹੁ ਬਰਿਸਨ ਲਗਿ ਜਾਨਿ ਸੇਵ ਗੁਰ ਕੀਜਿਯੈ ॥

बहु बरिसन लगि जानि सेव गुर कीजियै ॥

ਬਹੁਤ ਬਰਸ ਤਕ ਗੁਰੂ ਦੀ ਸੇਵਾ ਕਰਨੀ ਚਾਹੀਦੀ ਹੈ

ਜਤਨ ਕੋਟਿ ਕਰਿ ਬਹੁਰਿ ਸੁ ਮੰਤ੍ਰਹਿ ਲੀਜਿਯੈ ॥

जतन कोटि करि बहुरि सु मंत्रहि लीजियै ॥

ਅਤੇ ਫਿਰ ਬਹੁਤ ਯਤਨ ਕਰ ਕੇ ਮੰਤ੍ਰ ਹਾਸਲ ਕਰਨਾ ਚਾਹੀਦਾ ਹੈ।

ਜਾਹਿ ਅਰਥ ਕੇ ਹੇਤ ਸੀਸ ਨਿਹੁਰਾਇਯੈ ॥

जाहि अरथ के हेत सीस निहुराइयै ॥

ਉਸ ਲਈ (ਉਸ ਦੇ ਸਾਹਮਣੇ) ਸੀਸ ਨਿਵਾਉਣਾ ਚਾਹੀਦਾ ਹੈ।

ਹੋ ਕਹੋ ਚਤੁਰਿ ਤਾ ਸੌ ਕ੍ਯੋਨ ਕੇਲ ਮਚਾਇਯੈ ॥੧੯॥

हो कहो चतुरि ता सौ क्योन केल मचाइयै ॥१९॥

ਹੇ ਚਤੁਰ! ਦਸੋ, (ਫਿਰ) ਉਸ ਨਾਲ ਕਿਉਂ ਕਾਮ-ਕ੍ਰੀੜਾ ਕੀਤੀ ਜਾਏ ॥੧੯॥

ਚੌਪਈ ॥

चौपई ॥

ਚੌਪਈ:

ਤਬ ਜੋਗੀ ਇਹ ਭਾਤਿ ਸੁਨਾਯੋ ॥

तब जोगी इह भाति सुनायो ॥

ਤਦ ਜੋਗੀ ਨੇ ਇਸ ਤਰ੍ਹਾ ਕਿਹਾ,

ਤਵ ਭੇਟਨ ਹਿਤ ਭੇਖ ਬਨਾਯੋ ॥

तव भेटन हित भेख बनायो ॥

ਤੁਹਾਨੂੰ ਮਿਲਣ ਲਈ ਇਹ ਭੇਖ ਬਣਾਇਆ ਸੀ।

ਅਬ ਮੇਰੇ ਸੰਗ ਭੋਗ ਕਮੈਯੈ ॥

अब मेरे संग भोग कमैयै ॥

ਹੁਣ ਮੇਰੇ ਨਾਲ ਕਾਮ-ਕ੍ਰੀੜਾ ਕਰੋ

ਆਨ ਪਿਯਾ ਸੁਭ ਸੇਜ ਸੁਹੈਯੈ ॥੨੦॥

आन पिया सुभ सेज सुहैयै ॥२०॥

ਅਤੇ ਹੇ ਪ੍ਰੀਤਮ! (ਮੇਰੀ) ਸ਼ੁਭ ਸੇਜ ਉਤੇ ਸੁਸ਼ੋਭਿਤ ਹੋਵੋ ॥੨੦॥

ਦੋਹਰਾ ॥

ਦੋਹਰਾ ॥

ਦੋਹਰਾ:

ਤਨ ਤਰਫਤ ਤਵ ਮਿਲਨ ਕੌ ਬਿਰਹ ਬਿਕਲ ਭਯੋ ਅੰਗ ॥

तन तरफत तव मिलन कौ बिरह बिकल भयो अंग ॥

ਤੈਨੂੰ ਮਿਲਣ ਲਈ ਮੇਰਾ ਤਨ ਤੜਪਦਾ ਹੈ ਅਤੇ ਬਿਰਹੋਂ ਕਾਰਨ ਮੇਰੇ ਅੰਗ ਵਿਆਕੁਲ ਹੋ ਗਏ ਹਨ।

ਸੇਜ ਸੁਹੈਯੈ ਆਨ ਪਿਯ ਆਜੁ ਰਮੋ ਮੁਹਿ ਸੰਗ ॥੨੧॥

सेज सुहैयै आन पिय आजु रमो मुहि संग ॥२१॥

ਹੇ ਪ੍ਰਿਯ! (ਮੇਰੀ) ਸੇਜ ਉਤੇ ਆ ਕੇ ਬਿਰਾਜੋ ਅਤੇ ਅਜ ਮੇਰੇ ਨਾਲ ਰਮਣ ਕਰੋ ॥੨੧॥

ਭਜੇ ਬਧੈਹੌ ਚੋਰ ਕਹਿ ਤਜੇ ਦਿਵੈਹੌ ਗਾਰਿ ॥

भजे बधैहौ चोर कहि तजे दिवैहौ गारि ॥

(ਜੇ) ਭਜੋਗੇ ਤਾ ਚੋਰ ਕਹਿ ਕੇ ਪਕੜਵਾ ਦਿਆਂਗੀ ਅਤੇ (ਜੇ) ਛਡੋਗੇ ਤਾ ਗਾਲ੍ਹਾ ਦਿਆਂਗੀ।

ਨਾਤਰ ਸੰਕ ਬਿਸਾਰਿ ਕਰਿ ਮੋ ਸੌ ਕਰਹੁ ਬਿਹਾਰ ॥੨੨॥

नातर संक बिसारि करि मो सौ करहु बिहार ॥२२॥

ਨਹੀਂ ਤਾ ਨਿਸੰਗ ਹੋ ਕੇ ਮੇਰੇ ਨਾਲ ਰਮਣ ਕਰੋ ॥੨੨॥

ਕਾਮਾਤੁਰ ਹ੍ਵੈ ਜੋ ਤਰੁਨਿ ਆਵਤ ਪਿਯ ਕੇ ਪਾਸ ॥

कामातुर ह्वै जो तरुनि आवत पिय के पास ॥

ਕਾਮ ਨਾਲ ਪੀੜਿਤ ਹੋ ਕੇ ਜੋ ਇਸਤਰੀ ਪ੍ਰਿਯ ਦੇ ਕੋਲ ਆਉਂਦੀ ਹੈ।

ਮਹਾ ਨਰਕ ਸੋ ਡਾਰਿਯਤ ਦੈ ਜੋ ਜਾਨ ਨਿਰਾਸ ॥੨੩॥

महा नरक सो डारियत दै जो जान निरास ॥२३॥

(ਜੇ ਪ੍ਰਿਯ) ਉਸ ਨੂੰ ਨਿਰਾਸ ਜਾਣ ਦੇਵੇ ਤਾ ਉਸ ਨੂੰ ਮਹਾ ਨਰਕ ਵਿਚ ਸੁਟ ਦਿੱਤਾ ਜਾਵੇ ॥੨੩॥

ਤਨ ਅਨੰਗ ਜਾ ਕੇ ਜਗੈ ਤਾਹਿ ਨ ਦੈ ਰਤਿ ਦਾਨ ॥

तन अनंग जा के जगै ताहि न दै रति दान ॥

ਜਿਸ (ਇਸਤਰੀ) ਦੇ ਸ਼ਰੀਰ ਵਿਚ ਜੇ ਕਾਮ ਜਾਗਿਆ ਹੋਵੇ, ਉਸ ਨੂੰ (ਜੇ ਪੁਰਸ਼) ਪ੍ਰੇਮ ਦਾ ਦਾਨ ਨਹੀਂ ਦਿੰਦਾ,

ਤਵਨ ਪੁਰਖ ਕੋ ਡਾਰਿਯਤ ਜਹਾ ਨਰਕ ਕੀ ਖਾਨਿ ॥੨੪॥

तवन पुरख को डारियत जहा नरक की खानि ॥२४॥

ਉਸ ਪੁਰਸ਼ ਨੂੰ ਉਥੇ ਸੁਟਿਆ ਜਾਏ ਜਿਥੇ ਨਰਕ ਦੀ ਖਾਣ ਹੈ ॥੨੪॥

ਅੜਿਲ ॥

अड़िल ॥

ਅੜਿਲ:

ਰਾਮਜਨੀ ਗ੍ਰਿਹ ਜਨਮ ਬਿਧਾਤੈ ਮੁਹਿ ਦਿਯਾ ॥

रामजनी गृह जनम बिधातै मुहि दिया ॥

ਵਿਧਾਤਾ ਨੇ ਮੈਨੂੰ ਵੇਸਵਾ ਦੇ ਘਰ ਜਨਮ ਦਿੱਤਾ ਹੈ।

ਤਵ ਮਿਲਬੇ ਹਿਤ ਭੇਖ ਜੋਗ ਕੋ ਮੈ ਲਿਯਾ ॥

तव मिलबे हित भेख जोग को मै लिया ॥

ਤੈਨੂੰ ਮਿਲਣ ਲਈ ਮੈਂ ਜੋਗ ਦਾ ਭੇਖ ਲਿਆ ਹੈ।

ਤੁਰਤ ਸੇਜ ਹਮਰੀ ਅਬ ਆਨਿ ਸੁਹਾਇਯੈ ॥

तुरत सेज हमरी अब आनि सुहाइयै ॥

ਹੁਣ ਤੁਰਤ ਮੇਰੀ ਸੇਜ ਨੂੰ ਸੁਸ਼ੋਭਿਤ ਕਰੋ।

ਹੋ ਹ੍ਵੈ ਦਾਸੀ ਤਵ ਰਹੋਂ ਨ ਮੁਹਿ ਤਰਸਾਇਯੈ ॥੨੫॥

हो ह्वै दासी तव रहों न मुहि तरसाइयै ॥२५॥

ਮੈਂ ਤੁਹਾਡੀ ਦਾਸੀ ਹੋ ਕੇ ਰਹਾਗੀ, ਮੈਨੂੰ (ਹੋਰ) ਨਾ ਤਰਸਾਓ ॥੨੫॥

ਦੋਹਰਾ ॥

दोहरा ॥

ਦੋਹਰਾ:

ਕਹਾ ਭਯੋ ਸੁਘਰੇ ਭਏ ਕਰਤ ਜੁਬਨ ਕੋ ਮਾਨ ॥

कहा भयो सुघरे भए करत जुबन को मान ॥

ਕੀ ਹੋਇਆ (ਜੇ ਤੁਸੀਂ) ਸੁਘੜ ਹੋ ਅਤੇ ਜਵਾਨੀ ਦਾ ਮਾਣ ਕਰਦੇ ਹੋ।

ਬਿਰਹ ਬਾਨ ਮੋ ਕੋ ਲਗੇ ਬ੍ਰਿਥਾ ਨ ਦੀਜੈ ਜਾਨ ॥੨੬॥

बिरह बान मो को लगे बृथा न दीजै जान ॥२६॥

ਮੈਨੂੰ ਵਿਯੋਗ ਦਾ ਬਾਣ ਲਗਾ ਹੈ, (ਇਸ ਨੂੰ) ਬਿਰਥਾ ਨਾ ਜਾਣ ਦਿਓ ॥੨੬॥

ਅੜਿਲ ॥

अड़िल ॥

ਅੜਿਲ:

ਬ੍ਰਿਥਾ ਨ ਦੀਜੈ ਜਾਨ ਮੈਨ ਬਸਿ ਮੈ ਭਈ ॥

बृथा न दीजै जान मैन बसि मै भई ॥

(ਸਮੇਂ ਨੂੰ) ਵਿਅਰਥ ਨਾ ਜਾਣ ਦਿਓ, ਮੈਂ (ਇਸ ਵੇਲੇ) ਕਾਮ ਦੇ ਵਸ ਵਿਚ ਹਾਂ।

ਬਿਰਹਿ ਸਮੁੰਦ ਕੇ ਬੀਚ ਬੂਡਿ ਸਿਰ ਲੌ ਗਈ ॥

बिरहि समुँद के बीच बूडि सिर लौ गई ॥

(ਮੈਂ) ਵਿਰਹ ਦੇ ਸਮੁੰਦਰ ਵਿਚ ਸਿਰ ਤਕ ਡੁਬੀ ਹੋਈ ਹਾਂ।

ਭੋਗ ਕਰੇ ਬਿਨੁ ਮੋਹਿ ਜਾਨ ਨਹੀ ਦੀਜਿਯੈ ॥

भोग करे बिनु मोहि जान नही दीजियै ॥

ਮੈਨੂੰ ਕਾਮ-ਕ੍ਰੀੜਾ ਕੀਤੇ ਬਿਨਾ ਜਾਣ ਨਾ ਦਿਓ

ਹੋ ਘਨਵਾਰੀ ਨਿਸ ਹੇਰਿ ਗੁਮਾਨ ਨ ਕੀਜਿਯੈ ॥੨੭॥

हो घनवारी निस हेरि गुमान न कीजियै ॥२७॥

ਅਤੇ ਬਦਲ ਵਰਗੀ ਕਾਲੀ ਰਾਤ ਰੂਪ (ਮੇਰੀ ਕਾਮ ਅਵਸਥਾ) ਨੂੰ ਵੇਖ ਕੇ ਗੁਮਾਨ ਨਾ ਕਰੋ ॥੨੭॥

ਦਿਸਨ ਦਿਸਨ ਕੇ ਲੋਗ ਤਿਹਾਰੇ ਆਵਹੀ ॥

दिसन दिसन के लोग तिहारे आवही ॥

ਹਰ ਪਾਸੇ ਤੋਂ ਲੋਕੀਂ ਤੁਹਾਡੇ ਕੋਲ ਆਉਂਦੇ ਹਨ।

ਮਨ ਬਾਛਤ ਜੋ ਬਾਤ ਉਹੈ ਬਰ ਪਾਵਹੀ ॥

मन बाछत जो बात उहै बर पावही ॥

ਜੋ ਮਨ ਦੀ ਇੱਛਾ ਹੋਵੇ, ਉਹੀ ਵਰ ਪ੍ਰਾਪਤ ਕਰਦੇ ਹਨ।

ਕਵਨ ਅਵਗ੍ਯਾ ਮੋਰਿ ਨ ਤੁਮ ਕਹ ਪਾਇਯੈ ॥

कवन अवग्रया मोरि न तुम कह पाइयै ॥

ਮੇਰੇ ਤੋਂ ਕੀ ਗੁਸਤਾਖ਼ੀ ਹੋਈ ਹੈ (ਕਿ ਮੈਂ) ਤੁਹਾਨੂੰ ਪ੍ਰਾਪਤ ਨਹੀਂ ਕਰ ਸਕਦੀ।

ਹੋ ਦਾਸਨ ਦਾਸੀ ਹ੍ਵੈ ਹੌ ਸੇਜ ਸੁਹਾਇਯੈ ॥੨੮॥

हो दासन दासी ह्वै हौ सेज सुहाइयै ॥२८॥

(ਮੈਂ) ਤੁਹਾਡੀ ਦਾਸਨ ਦਾਸੀ ਹੋਵਾਗੀ, (ਮੇਰੀ) ਸੇਜਾ ਨੂੰ ਸੁਸ਼ੋਭਿਤ ਕਰੋ ॥੨੮॥

ਮੰਤ੍ਰ ਸਿਖਨ ਹਿਤ ਧਾਮ ਤਿਹਾਰੇ ਆਇਯੋ ॥

मंत्र सिखन हित धाम तिहारे आइयो ॥

(ਰਾਜੇ ਨੇ ਉੱਤਰ ਦਿੱਤਾ ਕਿ ਮੈਂ) ਮੰਤ੍ਰ ਸਿਖਣ ਲਈ ਤੇਰੇ ਘਰ ਆਇਆ ਸਾ।

ਤੁਮ ਆਗੈ ਐਸੇ ਇਹ ਚਰਿਤ ਬਨਾਇਯੋ ॥

तुम आगै ऐसे इह चरित बनाइयो ॥

ਅਗੋਂ ਤੂੰ ਅਜਿਹਾ ਚਰਿਤ੍ਰ ਬਣਾਇਆ ਹੈ।

ਮੈ ਨ ਤੁਹਾਰੇ ਸੰਗ ਭੋਗ ਕ੍ਯੋਹੂੰ ਕਰੋ ॥

मै न तुहारे संग भोग क्योहूँ करो ॥

ਮੈਂ ਤੇਰੇ ਨਾਲ ਕਾਮ-ਕ੍ਰੀੜਾ ਕਿਉਂ ਕਰਾ।

ਹੋ ਧਰਮ ਛੂਟਨ ਕੇ ਹੇਤ ਅਧਿਕ ਮਨ ਮੈ ਡਰੋ ॥੨੯॥

हो धरम छूटन के हेत अधिक मन मै डरो ॥२९॥

(ਆਪਣੇ) ਧਰਮ ਦੇ ਨਸ਼ਟ ਹੋਣ ਕਾਰਨ ਮਨ ਵਿਚ ਬਹੁਤ ਡਰਦਾ ਹਾ ॥੨੯॥

ਚੌਪਈ ॥

चौपई ॥

ਚੌਪਈ:

ਰਾਮਜਨੀ ਬਹੁ ਚਰਿਤ੍ਰ ਬਨਾਏ ॥

रामजनी बहु चरित्र बनाए ॥

(ਉਸ) ਵੇਸਵਾ ਨੇ ਬਹੁਤ ਚਰਿਤ੍ਰ ਬਣਾਏ।

ਹਾਇ ਭਾਇ ਬਹੁ ਭਾਤਿ ਦਿਖਾਏ ॥

हाइ भाइ बहु भाति दिखाए ॥

ਬਹੁਤ ਤਰ੍ਹਾ ਦੇ ਹਾਵ-ਭਾਵ ਵਿਖਾਏ।

ਜੰਤ੍ਰ ਮੰਤ੍ਰ ਤੰਤ੍ਰੋ ਅਤਿ ਕਰੇ ॥

जंत्र मंत्र तंत्रो अति करे ॥

ਬਹੁਤ ਤਰ੍ਹਾ ਦੇ ਜੰਤ੍ਰ ਮੰਤ੍ਰ ਤੰਤ੍ਰ ਕੀਤੇ।

ਕੈਸੇ ਹੂੰ ਰਾਇ ਨ ਕਰ ਮੈ ਧਰੇ ॥੩੦॥

कैसे हूँ राइ न कर मै धरे ॥३०॥

(ਪਰ) ਕਿਸੇ ਤਰ੍ਹਾ ਵੀ ਰਾਜੇ ਨੂੰ (ਆਪਣੇ) ਹੱਥ ਵਿਚ ਨਾ ਕਰ ਸਕੀ ॥੩੦॥

ਅੜਿਲ ॥

अड़िल ॥

ਅੜਿਲ:

ਚੋਰ ਚੋਰ ਕਹਿ ਉਠੀ ਸੁ ਆਂਗਨ ਜਾਇ ਕੈ ॥

चोर चोर कहि उठी सु आँगन जाइ कै ॥

ਉਹ ਵੇਹੜੇ ਵਿਚ ਜਾ ਕੇ 'ਚੋਰ ਚੋਰ' ਕਹਿਣ ਲਗ ਪਈ।

ਤ੍ਰਾਸ ਦਿਖਾਯੋ ਤਾਹਿ ਮਿਲਨ ਹਿਤ ਰਾਇ ਕੈ ॥

त्रास दिखायो ताहि मिलन हित राइ कै ॥

ਉਹ ਰਾਜੇ ਨੂੰ ਮਿਲਣ ਲਈ ਡਰਾਉਣ ਲਗੀ।

ਬਹੁਰਿ ਕਹੀ ਤ੍ਰਿਯ ਆਇ ਬਾਤ ਸੁਨ ਲੀਜਿਯੈ ॥

बहुरि कही तृय आइ बात सुन लीजियै ॥

(ਉਸ) ਇਸਤਰੀ ਨੇ ਆ ਕੇ ਫਿਰ ਕਿਹਾ (ਕਿ ਮੇਰੀ) ਗੱਲ ਸੁਣ ਲਵੋ।

ਹੋ ਅਬੈ ਬਧੈਹੌ ਤੋਹਿ ਕਿ ਮੋਹਿ ਭਜੀਜਿਯੈ ॥੩੧॥

हो अबै बधैहौ तोहि कि मोहि भजीजियै ॥३१॥

(ਮੈਂ) ਹੁਣੇ ਤੈਨੂੰ ਬੰਨ੍ਹਵਾ ਦਿਆਂਗੀ ਜਾ ਮੇਰੇ ਨਾਲ ਕਾਮ-ਕ੍ਰੀੜਾ ਕਰੋ ॥੩੧॥

ਚੋਰ ਬਚਨ ਸੁਨਿ ਲੋਗ ਪਹੁੰਚੇ ਆਇ ਕੈ ॥

चोर बचन सुनि लोग पहुँचे आइ कै ॥

ਚੋਰ ਚੋਰ' ਦੇ ਬੋਲ ਸੁਣ ਲੋਕੀਂ ਆ ਪਹੁੰਚੇ।

ਤਿਨ ਪ੍ਰਤਿ ਕਹਿਯੋ ਕਿ ਸੋਤ ਉਠੀ ਬਰਰਾਇ ਕੈ ॥

तिन प्रति कहियो कि सोत उठी बरराइ कै ॥

ਉਨ੍ਹਾ ਪ੍ਰਤਿ (ਇਸਤਰੀ ਨੇ) ਕਿਹਾ ਕਿ (ਮੈਂ) ਸੁਤੀ ਹੋਈ ਉਠ ਕੇ ਬਰੜਾਉਣ ਲਗ ਪਈ ਸਾ।

ਗਏ ਧਾਮ ਤੇ ਕਹਿਯੋ ਮਿਤ੍ਰ ਕੌ ਕਰ ਪਕਰਿ ॥

गए धाम ते कहियो मित्र कौ कर पकरि ॥

ਉਨ੍ਹਾ ਦੇ ਘਰੀਂ ਜਾਣ ਤੇ, (ਇਸਤਰੀ ਨੇ) ਮਿਤਰ ਦਾ ਹੱਥ ਪਕੜ ਕੇ ਕਿਹਾ,

ਹੋ ਅਬੈ ਬਧੈਹੌ ਤੋਹਿ ਕਿ ਮੋ ਸੌ ਭੋਗ ਕਰਿ ॥੩੨॥

हो अबै बधैहौ तोहि कि मो सौ भोग करि ॥३२॥

ਜਾ ਤਾ (ਮੈਂ) ਤੈਨੂੰ ਹੁਣੇ ਬੰਨ੍ਹਵਾਉਂਦੀ ਹਾ, ਜਾ ਮੇਰੇ ਨਾਲ ਕਾਮ-ਕ੍ਰੀੜਾ ਕਰੋ ॥੩੨॥

ਦੋਹਰਾ ॥

दोहरा ॥

ਦੋਹਰਾ:

ਤਬੈ ਰਾਇ ਚਿਤ ਕੇ ਬਿਖੈ ਐਸੇ ਕਿਯਾ ਬਿਚਾਰ ॥

तबै राइ चित के बिखै ऐसे किया बिचार ॥

ਤਦ ਰਾਜੇ ਨੇ ਚਿਤ ਵਿਚ ਇਸ ਤਰ੍ਹਾ ਵਿਚਾਰ ਕੀਤਾ

ਚਰਿਤ ਖੇਲਿ ਕਛੁ ਨਿਕਸਿਯੈ ਇਹੇ ਮੰਤ੍ਰ ਕਾ ਸਾਰ ॥੩੩॥

चरित खेलि कछु निकसियै इहे मंत्र का सार ॥३३॥

ਕਿ ਮੰਤ੍ਰ ਦਾ ਸਾਰ ਇਹ ਹੈ ਕਿ (ਇਸ ਨਾਲ ਕੋਈ) ਚਰਿਤ੍ਰ ਖੇਡ ਕੇ ਨਿਕਲਿਆ ਜਾਏ ॥੩੩॥

ਭਜੌ ਤੌ ਇਜਤ ਜਾਤ ਹੈ ਭੋਗ ਕਿਯੋ ਧ੍ਰਮ ਜਾਇ ॥

भजौ तौ इजत जात है भोग कियो ध्रम जाइ ॥

(ਜੇ ਮੈਂ) ਭਜਦਾ ਹਾ ਤਾ ਇਜ਼ਤ ਜਾਦੀ ਹੈ। (ਅਤੇ) ਕ੍ਰਾਮ-ਕ੍ਰੀੜਾ ਕਰਨ ਨਾਲ ਧਰਮ ਜਾਦਾ ਹੈ।

ਕਠਿਨ ਬਨੀ ਦੁਹੂੰ ਬਾਤ ਤਿਹ ਕਰਤਾ ਕਰੈ ਸਹਾਇ ॥੩੪॥

कठिन बनी दुहूँ बात तिह करता करै सहाइ ॥३४॥

ਦੋਵੇਂ ਗੱਲਾ ਕਰ ਕੇ ਕਠਿਨ ਸਥਿਤੀ ਬਣ ਗਈ ਹੈ, ਹੁਣ ਪਰਮਾਤਮਾ ਹੀ ਮੱਦਦ ਕਰੇ ॥੩੪॥

ਪੂਤ ਹੋਇ ਤੌ ਭਾਡ ਵਹ ਸੁਤਾ ਤੌ ਬੇਸ੍ਵਯਾ ਹੋਇ ॥

पूत होइ तौ भाड वह सुता तौ बेस्वया होइ ॥

(ਰਾਜਾ ਸੋਚਣ ਲਗਾ ਕਿ) ਜੇ ਇਸ ਤੋਂ ਪੁੱਤਰ ਹੋਵੇਗਾ ਤਾ ਉਹ ਭੰਡ ਬਣੇਗਾ (ਅਤੇ ਜੇ) ਪੁੱਤਰੀ ਹੋਏਗੀ ਤਾ ਵੇਸਵਾ ਬਣੇਗੀ।

ਭੋਗ ਕਰੇ ਭਾਜਤ ਧਰਮ ਭਜੇ ਬੰਧਾਵਤ ਸੋਇ ॥੩੫॥

भोग करे भाजत धरम भजे बंधावत सोइ ॥३५॥

ਕਾਮ-ਕ੍ਰੀੜਾ ਕਰਨ ਤੇ ਧਰਮ ਜਾਦਾ ਹੈ ਅਤੇ ਦੌੜਨ ਨਾਲ ਉਹ ਬੰਨ੍ਹਵਾ ਦੇਵੇਗੀ ॥੩੫॥

ਚੌਪਈ ॥

चौपई ॥

ਚੌਪਈ:

ਕਹਿਯੋ ਸੁਨਹੁ ਤੁਮ ਬਾਤ ਪਿਆਰੀ ॥

कहियो सुनहु तुम बात पिआरी ॥

(ਰਾਜੇ ਨੇ) ਕਿਹਾ, ਹੇ ਪ੍ਰਿਯਾ! ਮੇਰੀ ਗੱਲ ਸੁਣ।

ਦੇਖਤ ਥੋ ਮੈ ਪ੍ਰੀਤਿ ਤਿਹਾਰੀ ॥

देखत थो मै प्रीति तिहारी ॥

ਮੈਂ ਤਾ ਤੇਰੀ ਪ੍ਰੀਤ ਵੇਖ ਰਿਹਾ ਸਾ।

ਤੁਮ ਸੀ ਤ੍ਰਿਯਾ ਹਾਥ ਜੋ ਪਰੈ ॥

तुम सी तृया हाथ जो परै ॥

(ਜੇ) ਤੇਰੇ ਵਰਗੀ ਸੁੰਦਰ ਇਸਤਰੀ ਹੱਥ ਲਗੇ,

ਬਡੋ ਮੂੜ ਜੋ ਤਾਹਿ ਪ੍ਰਹਰੈ ॥੩੬॥

बडो मूड़ जो ताहि प्रहरै ॥३६॥

(ਤਾ) ਜੋ ਛਡ ਦੇਵੇ, ਉਹ ਵੱਡਾ ਮੂਰਖ ਹੈ ॥੩੬॥

ਦੋਹਰਾ ॥

दोहरा ॥

ਦੋਹਰਾ:

ਰੂਪਵੰਤ ਤੋ ਸੀ ਤ੍ਰਿਯਾ ਪਰੈ ਜੁ ਕਰ ਮੈ ਆਇ ॥

रूपवंत तो सी तृया परै जु कर मै आइ ॥

ਤੇਰੇ ਵਰਗੀ ਰੂਪਵਾਨ ਇਸਤਰੀ ਜੇ ਹੱਥ ਵਿਚ ਆ ਜਾਏ,

ਤਾਹਿ ਤਜਾਗ ਮਨ ਮੈ ਕਰੈ ਤਾ ਕੋ ਜਨਮ ਲਜਾਇ ॥੩੭॥

ताहि त्याग मन मै करै ता को जनम लजाइ ॥३७॥

ਉਸ ਨੂੰ ਤਿਆਗਣ ਦਾ (ਜੋ) ਮਨ ਵਿਚ (ਵਿਚਾਰ ਕਰੇ) ਤਾ ਉਸ ਦਾ ਜਨਮ ਲੈਣਾ ਹੀ ਲੱਜਾ ਦੀ ਗੱਲ ਹੈ ॥੩੭॥

ਪੋਸਤ ਭਾਗ ਅਫੀਮ ਬਹੁਤ ਲੀਜੈ ਤੁਰਤ ਮੰਗਾਇ ॥

पोसत भाग अफीम बहुत लीजै तुरत मंगाइ ॥

(ਤੂੰ) ਬਹੁਤ ਸਾਰੀ ਪੋਸਤ, ਭੰਗ, ਅਫ਼ੀਮ ਤੁਰਤ ਮੰਗਵਾ ਲੈ।

ਨਿਜੁ ਕਰ ਮੋਹਿ ਪਿਵਾਇਯੈ ਹ੍ਰਿਦੈ ਹਰਖ ਉਪਜਾਇ ॥੩੮॥

निजु कर मोहि पिवाइयै हृदै हरख उपजाइ ॥३८॥

ਹਿਰਦੇ ਵਿਚ ਪ੍ਰਸੰਨ ਹੋ ਕੇ ਮੈਨੂੰ ਆਪਣੇ ਹੱਥ ਨਾਲ (ਭੰਗ ਆਦਿ) ਪਿਲਾ ਦੇ ॥੩੮॥

ਤੁਮ ਮਦਰਾ ਪੀਵਹੁ ਘਨੋ ਹਮੈ ਪਿਵਾਵਹੁ ਭੰਗ ॥

तुम मदरा पीवहु घनो हमै पिवावहु भंग ॥

ਤੂੰ ਬਹੁਤ ਅਧਿਕ ਸ਼ਰਾਬ ਪੀ ਅਤੇ ਮੈਨੂੰ ਭੰਗ ਪਿਵਾ।

ਚਾਰਿ ਪਹਰ ਕੌ ਮਾਨਿਹੌ ਭੋਗਿ ਤਿਹਾਰੇ ਸੰਗ ॥੩੯॥

चारि पहर कौ मानिहौ भोगि तिहारे संग ॥३९॥

(ਤਾ ਜੋ ਮੈਂ) ਤੇਰੇ ਨਾਲ ਚਾਰ ਪਹਿਰ ਤਕ ਕਾਮ-ਕ੍ਰੀੜਾ ਕਰ ਸਕਾ ॥੩੯॥

ਚੌਪਈ ॥

चौपई ॥

ਚੌਪਈ:

ਫੂਲਿ ਗਈ ਸੁਨ ਬਾਤ ਅਯਾਨੀ ॥

फूलि गई सुन बात अयानी ॥

(ਉਹ) ਅਨਜਾਣ (ਇਸਤਰੀ) ਇਹ ਗੱਲ ਸੁਣ ਕੇ ਫੂਲ ਗਈ।

ਭੇਦ ਅਭੇਦ ਕੀ ਬਾਤ ਨ ਜਾਨੀ ॥

भेद अभेद की बात न जानी ॥

(ਉਸ ਨੇ) ਭੇਦ ਅਤੇ ਅਭੇਦ ਦੀ ਗੱਲ ਨਾ ਸਮਝੀ।

ਅਧਿਕ ਹ੍ਰਿਦੇ ਮੈ ਸੁਖ ਉਪਜਾਯੋ ॥

अधिक ह्रदे मै सुख उपजायो ॥

ਉਸ ਨੇ ਮਨ ਵਿਚ ਅਧਿਕ ਪ੍ਰਸੰਨ ਹੋ ਕੇ

ਅਮਲ ਕਹਿਯੋ ਸੋ ਤੁਰਤ ਮੰਗਾਯੋ ॥੪੦॥

अमल कहियो सो तुरत मंगायो ॥४०॥

ਉਹ ਨਸ਼ੇ (ਜੋ ਰਾਜੇ ਨੇ) ਕਹੇ ਸਨ, ਤੁਰਤ ਮੰਗਵਾ ਲਏ ॥੪੦॥

ਦੋਹਰਾ ॥

दोहरा ॥

ਦੋਹਰਾ:

ਪੋਸਤ ਭਾਗ ਅਫੀਮ ਬਹੁ ਗਹਿਰੀ ਭਾਗ ਘੁਟਾਇ ॥

पोसत भाग अफीम बहु गहिरी भाग घुटाइ ॥

ਪੋਸਤ, ਭੰਗ, ਅਫ਼ੀਮ ਅਤੇ ਬਹੁਤ ਸੰਘਣੀ ਭੰਗ ਘੁਟਵਾ ਕੇ

ਤੁਰਤ ਤਰਨਿ ਲਜਾਵਤ ਭਈ ਮਦ ਸਤ ਬਾਰ ਚੁਆਇ ॥੪੧॥

तुरत तरनि ल्यावत भई मद सत बार चुआइ ॥४१॥

ਅਤੇ ਸੱਤ ਵਾਰ ਕੱਢੀ ਹੋਈ ਸ਼ਰਾਬ ਤੁਰਤ (ਉਸ) ਇਸਤਰੀ ਨੇ ਲਿਆ ਦਿੱਤੀ ॥੪੧॥

ਅੜਿਲ ॥

अड़िल ॥

ਅੜਿਲ:

ਰਾਇ ਤਬੈ ਚਿਤ ਭੀਤਰ ਕਿਯਾ ਬਿਚਾਰ ਹੈ ॥

राइ तबै चित भीतर किया बिचार है ॥

ਰਾਜੇ ਨੇ ਤਦ ਚਿਤ ਵਿਚ ਵਿਚਾਰ ਕੀਤਾ।

ਯਾਹਿ ਨ ਭਜਿਹੌ ਆਜੁ ਮੰਤ੍ਰ ਕਾ ਸਾਰ ਹੈ ॥

याहि न भजिहौ आजु मंत्र का सार है ॥

ਇਸ ਨਾਲ ਅਜ ਕਾਮ-ਕ੍ਰੀੜਾ ਨਹੀਂ ਕਰਾਗਾ, ਇਹੀ ਮੰਤ੍ਰ ਦਾ ਸਾਰ ਹੈ।

ਅਧਿਕ ਮਤ ਕਰਿ ਯਾਹਿ ਖਾਟ ਪਰ ਡਾਰਿ ਕੈ ॥

अधिक मत करि याहि खाट पर डारि कै ॥

ਇਸ ਨੂੰ ਬਹੁਤ ਅਧਿਕ ਮਸਤ ਕਰ ਕੇ ਅਤੇ ਮੰਜੀ ਉਤੇ ਪਾ ਕੇ

ਹੋ ਸਾਠਿ ਮੁਹਰ ਦੈ ਭਜਿਹੋਂ ਧਰਮ ਸੰਭਾਰਿ ਕੈ ॥੪੨॥

हो साठि मुहर दै भजिहों धरम संभारि कै ॥४२॥

(ਆਪਣਾ) ਧਰਮ ਸੰਭਾਲ ਕੇ ਭਜਾਗਾ ਅਤੇ ਇਸ ਨੂੰ ਸੱਠ ਮੋਹਰਾ (ਦੇ ਜਾਵਾਗਾ) ॥੪੨॥

ਦੋਹਰਾ ॥

दोहरा ॥

ਦੋਹਰਾ:

ਰੀਤਿ ਨ ਜਾਨਤ ਪ੍ਰੀਤ ਕੀ ਪੈਸਨ ਕੀ ਪਰਤੀਤ ॥

रीति न जानत प्रीत की पैसन की परतीत ॥

(ਇਹ) ਪ੍ਰੇਮ ਦੀ ਰੀਤ ਨੂੰ ਨਹੀਂ ਸਮਝਦੀ, (ਇਸ ਨੂੰ) ਪੈਸਿਆਂ ਵਿਚ ਹੀ ਵਿਸ਼ਵਾਸ ਹੈ।

ਬਿਛੂ ਬਿਸੀਅਰੁ ਬੇਸਯਾ ਕਹੋ ਕਵਨ ਕੇ ਮੀਤ ॥੪੩॥

बिछू बिसीअरु बेसया कहो कवन के मीत ॥४३॥

ਬਿਛੂ, ਸੱਪ ਅਤੇ ਵੇਸਵਾ ਦਸੋ, ਭਲਾ ਕਿਸ ਦੇ ਮਿਤਰ ਹਨ ॥੪੩॥

ਤਾ ਕੋ ਮਦ ਪ੍ਰਯਾਯੋ ਘਨੋ ਅਤਿ ਚਿਤ ਮੋਦ ਬਢਾਇ ॥

ता को मद प्रयायो घनो अति चित मोद बढाइ ॥

(ਰਾਜੇ ਨੇ) ਬਹੁਤ ਆਨੰਦ ਵਧਾ ਕੇ ਉਸ ਨੂੰ ਬਹੁਤ ਸ਼ਰਾਬ ਪਿਲਾ ਦਿੱਤੀ

ਮਤ ਸਵਾਈ ਖਾਟ ਪਰ ਆਪਿ ਭਜਨ ਕੇ ਭਾਇ ॥੪੪॥

मत सवाई खाट पर आपि भजन के भाइ ॥४४॥

ਅਤੇ ਆਪ ਭਜਣ ਲਈ ਉਸ ਨੂੰ ਮਦ-ਮਸਤ ਕਰ ਕੇ ਮੰਜੇ ਉਤੇ ਸੁਆ ਦਿੱਤਾ ॥੪੪॥

ਮਦਰਾ ਪ੍ਯਾਯੋ ਤਰੁਨਿ ਕੋ ਨਿਜੁ ਕਰ ਪ੍ਯਾਲੇ ਡਾਰਿ ॥

मदरा प्रयायो तरुनि को निजु कर प्याले डारि ॥

(ਰਾਜੇ ਨੇ) ਆਪਣੇ ਹੱਥ ਨਾਲ ਪਿਆਲੇ ਵਿਚ ਪਾ ਕੇ ਸ਼ਰਾਬ ਪਿਲਾਈ

ਇਹ ਛਲ ਸੌ ਤਿਹ ਮਤ ਕਰਿ ਰਾਖੀ ਖਾਟ ਸੁਵਾਰਿ ॥੪੫॥

इह छल सौ तिह मत करि राखी खाट सुवारि ॥४५॥

ਅਤੇ ਇਸ ਛਲ ਨਾਲ ਉਸ ਨੂੰ ਮਸਤ ਕਰ ਕੇ ਮੰਜੇ ਉਤੇ ਸੁਆ ਦਿੱਤਾ ॥੪੫॥

ਅੜਿਲ ॥

अड़िल ॥

ਅੜਿਲ:

ਭਰਿ ਭਰਿ ਨਿਜੁ ਕਰ ਪ੍ਯਾਲੇ ਮਦ ਤਿਹ ਪ੍ਯਾਇਯੋ ॥

भरि भरि निजु कर प्याले मद तिह प्रयाइयो ॥

ਉਸ ਨੂੰ (ਰਾਜੇ ਨੇ) ਆਪਣੇ ਹੱਥ ਨਾਲ ਭਰ ਭਰ ਕੇ ਪਿਆਲੇ ਪਿਲਾਏ।

ਰਾਮਜਨੀ ਸੌ ਅਧਿਕ ਸੁ ਨੇਹ ਜਤਾਇਯੋ ॥

रामजनी सौ अधिक सु नेह जताइयो ॥

(ਉਸ) ਵੇਸਵਾ ਨਾਲ ਬਹੁਤ ਪ੍ਰੇਮ ਜਤਾਇਆ।

ਮਤ ਹੋਇ ਸ੍ਵੈ ਗਈ ਰਾਇ ਤਬ ਯੌ ਕਿਯੋ ॥

मत होइ स्वै गई राइ तब यौ कियो ॥

(ਜਦੋਂ ਉਹ) ਮਸਤ ਹੋ ਕੇ ਸੌਂ ਗਈ, ਤਦ (ਰਾਜੇ ਨੇ) ਇੰਜ ਕੀਤਾ

ਹੋ ਸਾਠਿ ਮੁਹਰ ਦੈ ਤਾਹਿ ਭਜਨ ਕੋ ਮਗੁ ਲਿਯੋ ॥੪੬॥

ਹੋ ਸਾਠਿ ਮੁਹਰ ਦੈ ਤਾਹਿ ਭਜਨ ਕੋ ਮਗੁ ਲਿਯੋ ॥੪੬॥

कि उस नूं सठ मोहरा दे के आप भजण दा रसता पकड़िआ ॥४६॥

ਜੋ ਤੁਮ ਸੌ ਹਿਤ ਕਰੇ ਨ ਤੁਮ ਤਿਹ ਸੌ ਕਰੋ ॥

जो तुम सौ हित करे न तुम तिह सौ करो ॥

ਜੇ ਕੋਈ (ਇਸਤਰੀ) ਤੁਹਾਡੇ ਨਾਲ ਹਿਤ ਕਰੇ, (ਤਾਂ) ਤੁਸੀਂ ਉਸ ਨਾਲ ਨਾ ਕਰੋ।

ਜੋ ਤੁਮਰੇ ਰਸ ਢਰੇ ਨ ਤਿਹ ਰਸ ਤੁਮ ਢਰੋ ॥

जो तुमरे रस ढरे न तिह रस तुम ढरो ॥

ਜੇ (ਉਹ) ਤੁਹਾਡੇ ਰਸ ਵਿਚ ਮਗਨ ਹੋ ਜਾਏ (ਤਾਂ) ਤੁਸੀਂ ਉਸ ਦੇ ਰਸ ਵਿਚ ਗ਼ਰਕ ਨਾ ਹੋਵੋ।

ਜਾ ਕੇ ਚਿਤ ਕੀ ਬਾਤ ਆਪੁ ਨਹਿ ਪਾਇਯੈ ॥

जा के चित की बात आपु नहि पाइयै ॥

ਜਿਸ (ਇਸਤਰੀ) ਦੇ ਚਿਤ ਦੀ ਗੱਲ ਤੁਸੀਂ ਨਹੀਂ ਸਮਝ ਸਕਦੇ,

ਹੋ ਤਾ ਕਹ ਚਿਤ ਕੋ ਭੇਦ ਨ ਕਬਹੁ ਜਤਾਇਯੈ ॥੪੭॥

हो ता कह चित को भेद न कबहु जताइयै ॥४७॥

(ਤਾਂ) ਉਸ ਨੂੰ ਆਪਣੇ ਚਿਤ ਦਾ ਭੇਦ ਬਿਲਕੁਲ ਨਾ ਦਸੋ ॥੪੭॥

ਦੋਹਰਾ ॥

दोहरा ॥

ਦੋਹਰਾ:

ਰਾਇ ਭਜ੍ਯੋ ਤ੍ਰਿਯ ਮਤ ਕਰਿ ਸਾਠਿ ਮੁਹਰ ਦੈ ਤਾਹਿ ॥

राइ भज्यो तृय मत करि साठि मुहर दै ताहि ॥

ਉਸ ਇਸਤਰੀ ਨੂੰ ਬੇਹੋਸ਼ ਕਰ ਕੇ ਅਤੇ ਸੱਠ ਮੋਹਰਾ ਦੇ ਕੇ ਰਾਜਾ ਭਜ ਗਿਆ

ਆਨਿ ਬਿਰਾਜ੍ਯੋ ਧਾਮ ਮੈ ਕਿਨਹੂੰ ਨ ਹੇਰਿਯੋ ਵਾਹਿ ॥੪੮॥

आनि बिराज्रयो धाम मै किनहूँ न हेरियो वाहि ॥४८॥

ਅਤੇ ਆਪਣੇ ਘਰ ਵਿਚ ਆ ਗਇਆ, ਉਸ ਨੂੰ ਕਿਸੇ ਨੇ ਵੀ ਨਾ ਵੇਖਿਆ ॥੪੮॥

ਅੜਿਲ ॥

अड़िल ॥

ਅੜਿਲ:

ਤਬੈ ਰਾਇ ਗ੍ਰਿਹ ਆਇ ਸੁ ਪ੍ਰਣ ਐਸੇ ਕਿਯੋ ॥

तबै राइ गृह आइ सु प्रण ऐसे कियो ॥

ਤਦ ਰਾਜੇ ਨੇ ਘਰ ਪਹੁੰਚ ਕੇ ਇਸ ਤਰ੍ਹਾ ਪ੍ਰਣ ਕੀਤਾ

ਭਲੇ ਜਤਨ ਸੌ ਰਾਖਿ ਧਰਮ ਅਬ ਮੈ ਲਿਯੋ ॥

भले जतन सौ राखि धरम अब मै लियो ॥

ਕਿ ਮੈਂ ਹੁਣ ਚੰਗੇ ਯਤਨ ਨਾਲ ਆਪਣਾ ਧਰਮ ਬਚਾ ਲਿਆ ਹੈ।

ਦੇਸ ਦੇਸ ਨਿਜੁ ਪ੍ਰਭ ਕੀ ਪ੍ਰਭਾ ਬਿਖੇਰਿਹੌ ॥

देस देस निजु प्रभ की प्रभा बिखेरिहौ ॥

(ਹੁਣ ਮੈਂ) ਦੇਸ ਦੇਸਾਤਰਾ ਵਿਚ ਆਪਣੇ ਪ੍ਰਭੂ ਦੀ ਪ੍ਰਭੁਤਾ ਨੂੰ ਪ੍ਰਸਾਰਾਗਾ

ਹੋ ਆਨ ਤ੍ਰਿਯਾ ਕਹ ਬਹੁਰਿ ਨ ਕਬਹੂੰ ਹੇਰਿਹੌ ॥੪੯॥

हो आन तृया कह बहुरि न कबहूँ हेरिहौ ॥४९॥

ਅਤੇ ਪਰਾਈ ਇਸਤਰੀ ਨੂੰ ਫਿਰ ਕਦੇ ਵੀ ਨਹੀਂ ਵੇਖਾਗਾ ॥੪੯॥

ਦੋਹਰਾ ॥

दोहरा ॥

ਦੋਹਰਾ:

ਵਹੈ ਪ੍ਰਤਗ੍ਯਾ ਤਦਿਨ ਤੇ ਬ੍ਯਾਪਤ ਮੋ ਹਿਯ ਮਾਹਿ ॥

वहै प्रतग्रया तदिन ते ब्यापत मो हिय माहि ॥

ਉਸ ਦਿਨ ਦੀ ਉਹ ਪ੍ਰਤਿਗਿਆ ਮੇਰੇ ਮਨ ਵਿਚ ਵਿਆਪਤ ਹੈ।

ਤਾ ਦਿਨ ਤੇ ਪਰ ਨਾਰਿ ਕੌ ਹੇਰਤ ਕਬਹੂੰ ਨਾਹਿ ॥੫੦॥

ता दिन ते पर नारि कौ हेरत कबहूँ नाहि ॥५०॥

ਉਸ ਦਿਨ ਤੋਂ (ਮੈਂ ਕਿਸੇ) ਪਰਾਈ ਇਸਤਰੀ ਨੂੰ ਨਹੀਂ ਵੇਖਦਾ ॥੫੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਖੋੜਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੬॥੩੧੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे खोड़समो चरित्र समापतम सतु सुभम सतु ॥१६॥३१५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਸੋਲ੍ਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੬॥੩੧੫॥ ਚਲਦਾ॥

ਅੜਿਲ ॥

अड़िल ॥

ਅੜਿਲ:

ਬੰਦਿਸਾਲ ਨ੍ਰਿਪ ਸੁਤ ਕੋ ਦਿਯੋ ਪਠਾਇ ਕੈ ॥

बंदिसाल नृप सुत को दियो पठाइ कै ॥

ਰਾਜੇ ਨੇ ਆਪਣੇ ਪੁੱਤਰ ਨੂੰ ਬੰਦੀਖਾਨੇ ਵਿਚ ਭੇਜ ਦਿੱਤਾ।

ਭੋਰ ਹੋਤ ਪੁਨ ਲਿਯੋ ਸੁ ਨਿਕਟਿ ਬੁਲਾਇ ਕੈ ॥

भोर होत पुन लियो सु निकटि बुलाइ कै ॥

ਸਵੇਰ ਹੋਣ ਤੇ ਉਸ ਨੂੰ ਫਿਰ ਆਪਣੇ ਕੋਲ ਬੁਲਾ ਲਿਆ।

ਮੰਤ੍ਰੀ ਤਬ ਹੀ ਕਥਾ ਉਚਾਰੀ ਆਨਿ ਕੈ ॥

मंत्री तब ही कथा उचारी आनि कै ॥

ਮੰਤ੍ਰੀ ਨੇ ਤਦ ਹੀ ਆ ਕੇ ਕਥਾ ਉਚਾਰੀ।

ਹੋ ਬਢ੍ਯੋ ਭੂਪ ਕੇ ਭਰਮ ਅਧਿਕ ਜਿਯ ਜਾਨਿ ਕੈ ॥੧॥

हो बढ्यो भूप के भरम अधिक जिय जानि कै ॥१॥

(ਉਸ ਨੂੰ) ਚਿਤ ਵਿਚ ਚੰਗੀ ਤਰ੍ਹਾ ਜਾਣਨ ਤੇ ਰਾਜੇ ਦਾ ਭਰਮ ਵੱਧ ਗਿਆ (ਅਰਥਾਤ ਇਸਤਰੀ ਦੇ ਚਰਿਤ੍ਰ ਬਾਰੇ ਸ਼ੰਕਾ ਦ੍ਰਿੜ੍ਹ ਹੋ ਗਈ) ॥੧॥

ਦੋਹਰਾ ॥

दोहरा ॥

ਦੋਹਰਾ:

ਸਹਰ ਬਦਖਸਾ ਮੈ ਹੁਤੀ ਏਕ ਮੁਗਲ ਕੀ ਬਾਲ ॥

सहर बदखसा मै हुती एक मुगल की बाल ॥

ਬਦਖ਼ਸ਼ਾ (ਨਾ ਦੇ) ਸ਼ਹਿਰ ਵਿਚ ਇਕ ਮੁਗ਼ਲ ਇਸਤਰੀ ਰਹਿੰਦੀ ਸੀ।

ਤਾ ਸੌ ਕਿਯਾ ਚਰਿਤ੍ਰ ਤਿਨ ਸੋ ਤੁਮ ਸੁਨਹੁ ਨ੍ਰਿਪਾਲ ॥੨॥

ता सौ किया चरित्र तिन सो तुम सुनहु न्रिपाल ॥२॥

ਉਸ ਨੇ ਜੋ ਚਰਿਤ੍ਰ ਕੀਤਾ, ਉਸ ਨੂੰ ਹੇ ਰਾਜਨ! ਸੁਣੋ ॥੨॥

ਬਿਤਨ ਮਤੀ ਇਕ ਚੰਚਲਾ ਹਿਤੂ ਮੁਗਲ ਕੀ ਏਕ ॥

बितन मती इक चंचला हितू मुगल की एक ॥

ਮੁਗ਼ਲ ਨਾਲ ਹਿਤ ਕਰਨ ਵਾਲੀ ਬਿਤਨ ਮਤੀ (ਨਾ ਦੀ) ਇਕ ਇਸਤਰੀ ਸੀ।

ਜੰਤ੍ਰ ਮੰਤ੍ਰ ਅਰੁ ਬਸੀਕਰ ਜਾਨਤ ਹੁਤੀ ਅਨੇਕ ॥੩॥

जंत्र मंत्र अरु बसीकर जानत हुती अनेक ॥३॥

(ਉਹ) ਜੰਤ੍ਰ, ਮੰਤ੍ਰ ਅਤੇ ਵਸ ਕਰਨ ਵਾਲੇ ਅਨੇਕ ਢੰਗ ਜਾਣਦੀ ਹੁੰਦੀ ਸੀ ॥੩॥

ਅੜਿਲ ॥

अड़िल ॥

ਅੜਿਲ:

ਏਕ ਦਿਵਸ ਤਿਨ ਲੀਨੀ ਸਖੀ ਬੁਲਾਇ ਕੈ ॥

एक दिवस तिन लीनी सखी बुलाइ कै ॥

ਇਕ ਦਿਨ ਉਸ ਨੇ ਸਖੀ ਨੂੰ ਬਲਾਇਆ।

ਪਰਿ ਗਈ ਤਿਨ ਮੈ ਹੋਡ ਸੁ ਐਸੇ ਆਇ ਕੈ ॥

परि गई तिन मै होड सु ऐसे आइ कै ॥

ਉਨ੍ਹਾ ਵਿਚ ਇਸ ਤਰ੍ਹਾ ਦੀ ਇਕ ਸ਼ਰਤ ਆ ਲਗੀ।

ਕਾਲਿ ਸਜਨ ਕੇ ਬਾਗ ਕਹਿਯੋ ਚਲਿ ਜਾਇਹੋਂ ॥

कालि सजन के बाग कहियो चलि जाइहों ॥

(ਪਹਿਲੀ) ਕਹਿਣ ਲਗੀ ਕਿ ਕਲ ਇਸ ਸਜਨ (ਪ੍ਰੀਤਮ) ਦੇ ਬਾਗ਼ ਵਿਚ ਜਾਵਾਗੀ

ਹੋ ਇਹ ਮੂਰਖ ਕੇ ਦੇਖਤ ਭੋਗ ਕਮਾਇ ਹੋ ॥੪॥

हो इह मूरख के देखत भोग कमाइ हो ॥४॥

ਅਤੇ ਇਸ ਮੂਰਖ ਦੇ ਵੇਖਦਿਆਂ (ਹੋਰ ਨਾਲ) ਕਾਮ-ਕ੍ਰੀੜਾ ਕਰਾਗੀ ॥੪॥

ਦੋਹਰਾ ॥

दोहरा ॥

ਦੋਹਰਾ:

ਦੁਤੀਯ ਸਖੀ ਐਸੇ ਕਹਿਯੋ ਸੁਨੁ ਸਖੀ ਬਚਨ ਹਮਾਰ ॥

दुतीय सखी ऐसे कहियो सुनु सखी बचन हमार ॥

ਦੂਜੀ ਸਖੀ ਨੇ ਇੰਜ ਕਿਹਾ, ਹੇ ਸਖੀ! ਮੇਰਾ ਬਚਨ ਸੁਣ।

ਭੋਗ ਕਮੈਹੋ ਯਾਰ ਸੋ ਨਾਰ ਬਧੈਹੌ ਜਾਰ ॥੫॥

भोग कमैहो यार सो नार बधैहौ जार ॥५॥

(ਮੈਂ ਇਕ) ਯਾਰ ਨਾਲ ਕਾਮ-ਕ੍ਰੀੜਾ ਕਰਾਗੀ ਅਤੇ ਦੂਜੇ ਤੋਂ ਨਾੜਾ ਬੰਨ੍ਹਾਵਾਗੀ ॥੫॥

ਚੌਪਈ ॥

चौपई ॥

ਚੌਪਈ:

ਅਸਤਾਚਲ ਸੂਰਜ ਜਬ ਗਯੋ ॥

असताचल सूरज जब गयो ॥

ਸ਼ਾਮ ਨੂੰ ਜਦ ਸੂਰਜ ਡੁਬ ਗਿਆ

ਪ੍ਰਾਚੀ ਦਿਸ ਤੇ ਸਸਿ ਪ੍ਰਗਟਯੋ ॥

प्राची दिस ते ससि प्रगटयो ॥

ਅਤੇ ਪੂਰਬ ਵਲੋਂ ਚੰਦ੍ਰਮਾ ਨਿਕਲ ਆਇਆ।

ਭਾਗਵਤਿਨ ਉਪਜ੍ਯੋ ਸੁਖ ਭਾਰੋ ॥

भागवतिन उपज्यो सुख भारो ॥

ਭਾਗਾ ਭਰੀਆਂ (ਦੇ ਮਨ ਵਿਚ) ਬਹੁਤ ਸੁਖ ਪੈਦਾ ਹੋਇਆ।

ਬਿਰਹਿਣਿ ਕੌ ਸਾਇਕ ਸਸਿ ਮਾਰੋ ॥੬॥

बिरहिणि कौ साइक ससि मारो ॥६॥

ਵਿਯੋਗਣਾ ਨੂੰ ਚੰਦ੍ਰਮਾ ਨੇ ਤੀਰਾ ਨਾਲ ਵਿੰਨ੍ਹ ਸੁਟਿਆ ॥੬॥

ਦੋਹਰਾ ॥

दोहरा ॥

ਦੋਹਰਾ:

ਅਸਤਾਚਲ ਸੂਰਜ ਗਯੋ ਰਹਿਯੋ ਚੰਦ੍ਰ ਮੰਡਰਾਇ ॥

असताचल सूरज गयो रहियो चंद्र मंडराइ ॥

ਸੂਰਜ ਡੁਬ ਗਿਆ ਅਤੇ ਚੰਦ੍ਰਮਾ ਘੁੰਮਣ ਲਗ ਗਿਆ।

ਲਪਟਿ ਰਹਿਯੋ ਪਿਯ ਤ੍ਰਿਯਨ ਸੋ ਤ੍ਰਿਯਾ ਪਿਯਨ ਲਪਟਾਇ ॥੭॥

लपटि रहियो पिय तृयन सो तृया पियन लपटाइ ॥७॥

ਮਰਦ ਔਰਤਾ ਨਾਲ ਅਤੇ ਔਰਤਾ ਮਰਦਾ ਨਾਲ ਲਿਪਟਣ ਲਗ ਗਈਆ ॥੭॥

ਉਡਗ ਤਗੀਰੀ ਰਵਿ ਅਥਨ ਪ੍ਰਭਾ ਪ੍ਰਵਾਨਾ ਪਾਇ ॥

उडग तगीरी रवि अथन प्रभा प्रवाना पाइ ॥

ਸੂਰਜ ਦੇ ਛਿਪਣ ਨਾਲ ਚਾਦਨੀ ('ਪ੍ਰਭਾ') ਰੂਪੀ ਪ੍ਰਵਾਨਾ ਪ੍ਰਾਪਤ ਕਰ ਕੇ (ਇੰਜ ਪ੍ਰਤੀਤ ਹੁੰਦਾ ਹੈ)

ਜਾਨੁਕ ਚੰਦ੍ਰ ਅਮੀਨ ਕੇ ਫਿਰੇ ਬਿਤਾਲੀ ਆਇ ॥੮॥

जानुक चंद्र अमीन के फिरे बिताली आइ ॥८॥

ਮਾਨੋ ਚੰਦ੍ਰਮਾ ਰੂਪੀ ਥਾਣੇਦਾਰ ਦੇ ਤਾਰੇ ਰੂਪੀ ਚੋਬਦਾਰ ('ਬਿਤਾਲੀ') ਪਹਿਰਾ ਬਦਲਣ ਲਈ ਆ ਗਏ ਹੋਣ ॥੮॥

ਚੌਪਈ ॥

चौपई ॥

ਚੌਪਈ:

ਅਸਤਾ ਸੋ ਭੋਗਨ ਤਿਨ ਮਾਨੇ ॥

असता सो भोगन तिन माने ॥

(ਇਸ ਤਰ੍ਹਾ) ਸੂਰਜ ਦੇ ਡੁਬਦਿਆਂ ਹੀ ਉਨ੍ਹਾ ਨੇ ਕਾਮ-ਕ੍ਰੀੜਾ ਸ਼ੁਰੂ ਕਰ ਦਿੱਤੀ।

ਚਾਰਿ ਜਾਮ ਘਟਿਕਾ ਇਕ ਜਾਨੇ ॥

चारि जाम घटिका इक जाने ॥

ਅਤੇ ਚਾਰ ਪਹਿਰਾ ਨੂੰ ਇਕ ਘੜੀ ਜਿੰਨਾ ਸਮਝਿਆ।

ਚੌਥੇ ਜਾਮ ਸੋਇ ਕਰ ਰਹੇ ॥

चौथे जाम सोइ कर रहे ॥

ਚਾਰ ਪਹਿਰ ਤਕ ਸੁਤੇ ਰਹੇ

ਚਤੁਰਨ ਕੇ ਗ੍ਰੀਵਾ ਕੁਚ ਗਹੇ ॥੯॥

चतुरन के ग्रीवा कुच गहे ॥९॥

ਅਤੇ ਚੌਹਾ ਨੇ ਗਰਦਨਾ ਅਤੇ ਕੁਚ ਪਕੜੀ ਰਖੇ ॥੯॥

ਦੋਹਰਾ ॥

दोहरा ॥

ਦੋਹਰਾ:

ਨਾਨ ਖਾਨ ਅਰੁ ਦਾਨ ਹਿਤ ਦਿਨਿ ਦਿਖਿ ਜਗਿ ਹੈ ਰਾਜ ॥

नान खान अरु दान हित दिनि दिखि जगि है राज ॥

ਦਿਨ ਦੇ ਦਿਖਣ ਨਾਲ ਰਾਜੇ ਇਸ਼ਨਾਨ ਕਰਨ, ਖਾਣ ਪੀਣ ਅਤੇ ਦਾਨ ਕਰਨ ਲਈ ਜਾਗ ਪੈਂਦੇ ਹਨ

ਦੁਜਨ ਦਲਨ ਦੀਨੋਧਰਨ ਦੁਸਟਨ ਦਾਹਿਬੇ ਕਾਜ ॥੧੦॥

दुजन दलन दीनोधरन दुसटन दाहिबे काज ॥१०॥

ਅਤੇ ਦੁਸ਼ਟਾ ਨੂੰ ਦਲਣ ਲਈ, ਦੀਨਾ (ਗ਼ਰੀਬਾ) ਦਾ ਉੱਧਾਰ ਕਰਨ ਲਈ ਅਤੇ ਪਾਪੀਆਂ ਨੂੰ ਸਾੜਨ ਲਈ (ਤਤਪਰ ਹੋ ਜਾਦੇ ਹਨ) ॥੧੦॥

ਸਵੈਯਾ ॥

सवैया ॥

ਸਵੈਯਾ:

ਜਾਨਿ ਪਯਾਨ ਬਿਛੋਹ ਤ੍ਰਿਯਾਨ ਕੇ ਛੋਭ ਬਡਯੋ ਉਰ ਭੀਤਰ ਭਾਰੀ ॥

जानि पयान बिछोह तृयान के छोभ बड्यो उर भीतर भारी ॥

(ਰਾਤ ਦੇ) ਖ਼ਤਮ ਹੋਣ ਦੀ ਗੱਲ ਜਾਣ ਕੇ ਇਸਤਰੀਆਂ ਦੇ ਹਿਰਦੇ ਵਿਚ ਵਿਛੋੜੇ ਦਾ ਸਲ੍ਹ ਵਧ ਗਿਆ।

ਅੰਚਰ ਡਾਰਿ ਕੈ ਮੋਤਿਨ ਹਾਰ ਦੁਰਾਵਤ ਜਾਨਿ ਭਯੋ ਉਜਿਯਾਰੀ ॥

अंचर डारि कै मोतिन हार दुरावत जानि भयो उजियारी ॥

(ਇੰਜ ਪ੍ਰਤੀਤ ਹੁੰਦਾ ਸੀ ਮਾਨੋ) ਸਵੇਰਾ ਆਪਣਾ ਅੰਚਲ ਪਸਾਰ ਕੇ ਤਾਰਿਆਂ ਰੂਪ ਮੋਤੀਆਂ ਦੇ ਹਾਰ ਨੂੰ ਲੁਕਾ ਰਿਹਾ ਹੋਵੇ।

ਪਾਨ ਹੂੰ ਪੋਛਤ ਪ੍ਰੀਤਮ ਕੋ ਤਨ ਕੈਸੇ ਰਹੈ ਇਹ ਚਾਹਤ ਪਜਾਰੀ ॥

पान हूँ पोछत प्रीतम को तन कैसे रहै इह चाहत प्यारी ॥

ਉਹ ਆਪਣੇ ਪ੍ਰੀਤਮ ਦੇ ਸ਼ਰੀਰ ਉਪਰੋਂ (ਆਪਣੇ) ਹੱਥ ਨਾਲ (ਤਾਰਿਆਂ ਰੂਪੀ ਮੁੜਕੇ ਦੀਆਂ ਬੂੰਦਾ) ਪੂੰਝਦੀ ਹੈ। ਇਸਤਰੀ ਇਹ ਚਾਹੁੰਦੀ ਹੈ

ਚੰਦ ਚੜਿਯੋ ਸੁ ਚਹੈ ਚਿਰ ਲੌ ਚਿਤ ਦੇਤ ਦਿਵਾਕਰ ਕੀ ਦਿਸਿ ਗਾਰੀ ॥੧੧॥

चंद चड़ियो सु चहै चिर लौ चित देत दिवाकर की दिसि गारी ॥११॥

ਕਿ ਚੰਦ੍ਰਮਾ ਚਿਰ ਤਕ ਚੜ੍ਹਿਆ ਰਹੇ ਅਤੇ ਸੂਰਜ ਵਲ (ਮੂੰਹ ਕਰ ਕੇ) ਗਾਲ੍ਹਾ ਦਿੰਦੀ ਹੈ ॥੧੧॥

ਭੁਜੰਗ ਛੰਦ ॥

ਭੁਜੰਗ ਛੰਦ ॥

ਭੁਜੰਗ ਛੰਦ:

ਚਲੋ ਪ੍ਰਾਨ ਪ੍ਯਾਰੇ ਫੁਲੇ ਫੂਲ ਆਛੇ ॥

चलो प्रान प्यारे फुले फूल आछे ॥

(ਇਸਤਰੀ ਸਵੇਰੇ ਉਠ ਕੇ ਕਹਿੰਦੀ ਹੈ) ਹੇ ਪ੍ਰਾਨ ਪਿਆਰੇ! ਚਲੋ, ਬਹੁਤ ਸੁੰਦਰ ਫੁਲ ਖਿੜੇ ਹੋਏ ਹਨ।

ਦਿਪੈ ਚਾਰੁ ਮਾਨੋ ਢਰੇ ਮੈਨ ਸਾਛੇ ॥

दिपै चारु मानो ढरे मैन साछे ॥

ਇਸ ਤਰ੍ਹਾ ਸੁੰਦਰ ਚਮਕ ਰਹੇ ਹਨ ਮਾਨੋ ਕਾਮ ਦੇਵ ਹੀ ਢਲਿਆ ਹੋਇਆ ਹੋਵੇ।

ਕਿਧੋ ਗੀਰਬਾਣੇਸਹੂੰ ਕੇ ਸੁਧਾਰੇ ॥

किधो गीरबाणेसहूँ के सुधारे ॥

ਜਾ ਇੰਦਰ ('ਗੀਰਬਾਣੇਸ') ਦੇ ਬਣਾਏ ਹੋਏ ਹਨ।

ਸੁਨੇ ਕਾਨ ਐਸੇ ਨ ਵੈਸੇ ਨਿਹਾਰੇ ॥੧੨॥

सुने कान ऐसे न वैसे निहारे ॥१२॥

ਨਾ ਇਹੋ ਜਿਹੇ ਕੰਨਾ ਨਾਲ ਸੁਣੇ ਹਨ ਅਤੇ ਨਾ ਅਜਿਹੇ ਵੇਖੇ ਹਨ ॥੧੨॥

ਤਿਹੀ ਬਾਗ ਹੂੰ ਮੈ ਤਰੋਰੁਹ ਚਬੈਯੈ ॥

तिही बाग हूँ मै तरोरुह चबैयै ॥

ਉਸ ਬਾਗ਼ ਵਿਚ ਫਲ ('ਤਰੋਰੁਹ') ਖਾਵਾਗੇ

ਰਿਝੈਯੈ ਤੁਮੈ ਭੋਗ ਭਾਵਤ ਕਮੈਯੈ ॥

रिझैयै तुमै भोग भावत कमैयै ॥

ਅਤੇ ਮਨ ਭਾਉਂਦੀ ਕ੍ਰੀੜਾ ਕਰ ਕੇ ਤੁਹਾਨੂੰ ਰਿਝਾਵਾਗੀ।

ਬਿਲੰਬ ਨ ਕਰੋ ਪ੍ਰਾਤ ਹੋਤੋ ਪਧਾਰੇ ॥

बिलंब न करो प्रात होतो पधारे ॥

ਦੇਰੀ ਨਾ ਕਰੋ, ਸਵੇਰ ਹੁੰਦਿਆਂ ਹੀ ਉਥੇ ਪਹੁੰਚ ਜਾਈਏ

ਸਭੈ ਚਿਤ ਕੇ ਦੂਰਿ ਕੈ ਸੋਕ ਡਾਰੈ ॥੧੩॥

सभै चित के दूरि कै सोक डारै ॥१३॥

ਅਤੇ ਮਨ ਦੇ ਸਾਰੇ ਦੁਖਾ ਨੂੰ ਦੂਰ ਕਰ ਦੇਈਏ ॥੧੩॥

ਅੜਿਲ ॥

अड़िल ॥

ਅੜਿਲ:

ਲਈ ਸਹਚਰੀ ਚਤੁਰਿ ਸੋ ਏਕ ਬੁਲਾਇ ਕੈ ॥

लई सहचरी चतुरि सो एक बुलाइ कै ॥

(ਉਸ ਨੇ ਆਪਣੀ) ਇਕ ਚਾਲਾਕ ਸਹੇਲੀ ਨੂੰ ਬੁਲਾਇਆ

ਕਹੋ ਪਿਅਰਵਾ ਸਾਥ ਭੇਦ ਸਮਝਾਇ ਕੈ ॥

कहो पिअरवा साथ भेद समझाइ कै ॥

ਅਤੇ (ਦੂਜੇ) ਪਿਆਰੇ ਪ੍ਰੀਤਮ ਨੂੰ (ਸੰਦੇਸ਼) ਦੇਣ ਦਾ ਭੇਦ ਸਮਝਾ ਦਿੱਤਾ।

ਲਿਖਿ ਪਤਿਯਾ ਕਰ ਦਈ ਕਹਿਯੋ ਤਿਹ ਦੀਜੀਯੋ ॥

लिखि पतिया कर दई कहियो तिह दीजीयो ॥

(ਉਸ ਦੇ) ਹੱਥ ਵਿਚ ਚਿੱਠੀ ਲਿਖ ਕੇ ਦਿੱਤੀ ਅਤੇ ਕਿਹਾ, ਉਸ ਨੂੰ ਦੇ ਦੇਣਾ

ਹੋ ਕਾਲਿ ਹਮਾਰੇ ਬਾਗ ਕ੍ਰਿਪਾ ਚਲਿ ਕੀਜੀਯੋ ॥੧੪॥

हो कालि हमारे बाग कृपा चलि कीजीयो ॥१४॥

ਕਿ (ਉਹ) ਕਲ ਸਾਡੇ ਬਾਗ਼ ਵਿਚ ਮਿਹਰਬਾਨੀ ਕਰ ਕੇ ਆਵੇ ॥੧੪॥

ਕਹਿਯੋ ਪਿਅਰਵਹਿ ਐਸ ਭੇਦ ਸਮੁਝਾਇਯੌ ॥

कहियो पिअरवहि ऐस भेद समुझाइयै ॥

ਪਿਆਰੇ ਨੂੰ ਇਸ ਤਰ੍ਹਾ ਭੇਦ ਸਮਝਾ ਕੇ ਕਹਿਣਾ

ਕਾਲਿ ਹਮਾਰੇ ਬਾਗ ਕ੍ਰਿਪਾ ਕਰਿ ਆਇਯੌ ॥

कालि हमारे बाग कृपा करि आइयौ ॥

ਕਿ ਕਲ ਸਾਡੇ ਬਾਗ਼ ਵਿਚ ਕ੍ਰਿਪਾ ਪੂਰਵਕ ਆਏ।

ਜਬੈ ਮੁਗਲ ਛਲਿ ਦੈਹੋ ਰੂਖ ਚੜਾਇ ਕੈ ॥

जबै मुगल छलि दैहो रूख चड़ाइ कै ॥

ਜਦੋਂ (ਮੈਂ) ਮੁਗ਼ਲ ਨੂੰ ਛਲ ਨਾਲ ਬ੍ਰਿਛ ਉਤੇ ਚੜ੍ਹਾਵਾਂ,

ਹੋ ਤਬੈ ਸਜਨਵਾ ਮਿਲਿਯਹੁ ਹਮ ਕੋ ਆਇ ਕੈ ॥੧੫॥

हो तबै सजनवा मिलियहु हम को आइ कै ॥१५॥

ਤਾ ਉਸੇ ਵੇਲੇ ਹੇ ਪਿਆਰੇ! ਮੈਨੂੰ ਆ ਕੇ ਮਿਲਣਾ ॥੧੫॥

ਦੋਹਰਾ ॥

दोहरा ॥

ਦੋਹਰਾ:

ਪ੍ਰਾਤ ਮੁਗਲ ਕੋ ਲੈ ਚਲੀ ਅਪਨੇ ਬਾਗ ਲਿਵਾਇ ॥

प्रात मुगल को लै चली अपने बाग लिवाइ ॥

(ਦੂਜੇ ਦਿਨ) ਸਵੇਰੇ ਮੁਗ਼ਲ ਨੂੰ ਆਪਣੇ ਬਾਗ਼ ਵਿਚ ਲੈ ਕੇ ਚਲ ਪਈ।

ਰਸ ਕਸ ਲੈ ਮਦਰਾ ਚਲੀ ਹ੍ਰਿਦੈ ਹਰਖ ਉਪਜਾਇ ॥੧੬॥

रस कस लै मदरा चली ह्रदै हरख उपजाइ ॥१६॥

ਹਿਰਦੇ ਵਿਚ ਪ੍ਰਸੰਨ ਹੋ ਕੇ ਰਸ ਕਸ ਅਤੇ ਸ਼ਰਾਬ ਲੈ ਕੇ ਗਈ ॥੧੬॥

ਬਾਗ ਮੁਗਲ ਕੋ ਲੈ ਚਲੀ ਉਤ ਨ੍ਰਿਪ ਸੁਤਹਿ ਬੁਲਾਇ ॥

बाग मुगल को लै चली उत नृप सुतहि बुलाइ ॥

(ਇਧਰ) ਉਹ ਮੁਗ਼ਲ ਨੂੰ ਬਾਗ਼ ਵਿਚ ਲੈ ਕੇ ਗਈ ਅਤੇ ਉਧਰ ਰਾਜੇ ਦੇ ਪੁੱਤਰ (ਆਪਣੇ ਦੂਜੇ ਯਾਰ) ਨੂੰ ਬੁਲਾ ਲਿਆ।

ਫਲਨ ਚਬਾਵਨ ਕੇ ਨਮਿਤ ਚੜੀ ਬਿਰਛ ਪਰ ਜਾਇ ॥੧੭॥

फलन चबावन के नमित चड़ी बिरछ पर जाइ ॥१७॥

ਫਲ ਖਾਣ ਲਈ ਬ੍ਰਿਛ ਉਪਰ ਜਾ ਚੜ੍ਹੀ ॥੧੭॥

ਚੜਤ ਰੂਖ ਐਸੇ ਕਹਿਯੋ ਕਹਾ ਕਰਤ ਤੈ ਕਾਜ ॥

चड़त रूख ऐसे कहियो कहा करत तै काज ॥

ਬ੍ਰਿਛ ਉਤੇ ਚੜ੍ਹ ਕੇ ਇਸ ਤਰ੍ਹਾ ਕਿਹਾ ਕਿ ਤੁਸੀਂ ਇਹ ਕੀ ਕਾਰਜ ਕਰ ਰਹੇ ਹੋ।

ਮੁਹਿ ਦੇਖਤ ਤ੍ਰਿਯ ਅਨਤ ਸੋ ਰਮਤ ਨ ਆਵਤ ਲਾਜ ॥੧੮॥

मुहि देखत तृय अनत सो रमत न आवत लाज ॥१८॥

ਮੇਰੇ ਵੇਖਦਿਆਂ (ਤੁਸੀਂ) ਹੋਰ ਇਸਤਰੀ ਨਾਲ ਰਮਣ ਕਰ ਰਹੇ ਹੋ, ਸ਼ਰਮ ਨਹੀਂ ਆਉਂਦੀ ॥੧੮॥

ਉਤਰਿ ਰੂਖ ਤੇ ਯੌ ਕਹੀ ਕਹਾ ਗਈ ਵਹ ਤ੍ਰੀਯ ॥

उतरि रूख ते यौ कही कहा गई वह त्रीय ॥

ਬ੍ਰਿਛ ਤੋਂ ਉਤਰ ਕੇ ਉਸ ਨੇ ਇਸ ਤਰ੍ਹਾ ਕਿਹਾ ਕਿ ਉਹ ਇਸਤਰੀ ਕਿਥੇ ਗਈ ਹੈ,

ਤੌ ਜਿਹ ਅਬ ਭੋਗਤ ਹੁਤੋ ਅਧਿਕ ਮਾਨਿ ਸੁਖ ਜੀਯ ॥੧੯॥

तौ जिह अब भोगत हुतो अधिक मानि सुख जीय ॥१९॥

ਜਿਸ ਨਾਲ ਤੁਸੀਂ ਮਨ ਵਿਚ ਬਹੁਤ ਪ੍ਰਸੰਨ ਹੋ ਕੇ ਕਾਮ-ਕ੍ਰੀੜਾ ਕਰ ਰਹੇ ਸੀ ॥੧੯॥

ਮੈ ਨ ਰਮਿਯੋ ਤ੍ਰਿਯ ਅਨਤ ਸੋ ਭਯੋ ਭੇਦ ਯਹ ਕੌਨ ॥

मै न रमियो तृय अनत सो भयो भेद यह कौन ॥

(ਮੁਗ਼ਲ ਨੇ ਜਵਾਬ ਦਿੱਤਾ) ਮੈਂ ਕਿਸੇ ਹੋਰ ਇਸਤਰੀ ਨਾਲ ਰਮਣ ਨਹੀਂ ਕੀਤਾ; ਇਹ ਕੀ ਭੇਦ ਹੋਇਆ।

ਕਛੁ ਚਰਿਤ੍ਰ ਇਹ ਰੂਖ ਮੈ ਯੌ ਕਹਿ ਬਾਧੀ ਮੌਨ ॥੨੦॥

कछु चरित्र इह रूख मै यौ कहि बाधी मौन ॥२०॥

ਇਸ ਬ੍ਰਿਛ ਵਿਚ ਹੀ ਕੋਈ ਕਰਮਾਤ ਹੈ'। ਇਹ ਕਹਿ ਕੇ ਉਹ ਚੁਪ ਹੋ ਗਿਆ ॥੨੦॥

ਯੌ ਚਿੰਤਾ ਚਿਤ ਬੀਚ ਕਰਿ ਚੜਿਯੋ ਬਿਰਛ ਪਰ ਧਾਇ ॥

ਯੌ ਚਿੰਤਾ ਚਿਤ ਬੀਚ ਕਰਿ ਚੜ੍ਹਿਯੋ ਬਿਰਛ ਪਰ ਧਾਇ ॥
ਇਸ ਤਰ੍ਹਾ ਮਨ ਵਿਚ ਵਿਚਾਰ ਕਰ ਕੇ (ਮੁਗ਼ਲ) ਬ੍ਰਿਛ ਉਪਰ ਜਾ ਚੜ੍ਹਿਆ।

ਰਤਿ ਮਾਨੀ ਤ੍ਰਿਯ ਨ੍ਰਿਪਤਿ ਕੇ ਸੁਤ ਕੋ ਨਿਕਟ ਬੁਲਾਇ ॥੨੧॥
रति मानी तृय नृपति के सुत को निकट बुलाइ ॥२१॥
(ਇਧਰ) ਰਾਜੇ ਦੇ ਪੁੱਤਰ ਨੂੰ ਨੇੜੇ ਬੁਲਾ ਕੇ ਇਸਤਰੀ ਨੇ ਕਾਮ-ਕ੍ਰੀੜਾ ਕੀਤੀ ॥੨੧॥

ਅਤਿ ਪੁਕਾਰ ਕਰ ਦ੍ਰੁਖਤ ਤੇ ਉਤਰਿਯੋ ਨ੍ਰਿਪ ਸੁਤ ਜਾਨਿ ॥
अति पुकार कर द्रखत ते उतरियो नृप सुत जानि ॥
ਰਾਜੇ ਦੇ ਪੁੱਤਰ ਨੂੰ ਵੇਖ ਕੇ (ਮੁਗ਼ਲ) ਰੌਲਾ ਪਾਉਂਦਿਆਂ ਬ੍ਰਿਛ ਤੋਂ ਹੇਠਾ ਉਤਰਿਆ।

ਉਤਰਤ ਦਿਯੋ ਭਜਾਇ ਤ੍ਰਿਯ ਕਛੂ ਨ ਦੇਖ੍ਯੋ ਆਨਿ ॥੨੨॥
उतरत दियो भजाइ तृय कछू न देख्यो आनि ॥२२॥
(ਉਸ ਦੇ) ਉਤਰਦਿਆਂ ਹੀ ਇਸਤਰੀ ਨੇ (ਰਾਜੇ ਦੇ ਪੁੱਤਰ ਨੂੰ) ਭਜਾ ਦਿੱਤਾ (ਅਤੇ ਮੁਗ਼ਲ ਨੇ ਉਤਰ ਕੇ) ਕੁਝ ਵੀ ਨਾ ਵੇਖਿਆ ॥੨੨॥

ਅੜਿਲ ॥
अड़िल ॥
ਅੜਿਲ:

ਚਲਿ ਕਾਜੀ ਪੈ ਗਯੋ ਤਾਹਿ ਐਸੇ ਕਹਿਯੋ ॥
चलि काजी पै गयो ताहि ऐसे कहियो ॥
(ਉਹ ਮੁਗ਼ਲ) ਚਲ ਕੇ ਕਾਜ਼ੀ ਪਾਸ ਗਿਆ ਅਤੇ ਉਸ ਨੂੰ ਇਸ ਤਰ੍ਹਾ ਕਿਹਾ

ਏਕ ਰੂਖ ਅਚਰਜ ਕੋ ਆਂਖਿਨ ਮੈ ਲਹਿਯੋ ॥
एक रूख अचरज को आँखिन मै लहियो ॥
ਕਿ ਇਕ ਅਸਚਰਜ ਭਰਿਆ ਬ੍ਰਿਛ ਮੈਂ (ਆਪਣੀਆਂ) ਅੱਖਾ ਨਾਲ ਵੇਖਿਆ ਹੈ।

ਤਾ ਕੋ ਚਲਿ ਕਾਜੀ ਜੂ ਆਪੁ ਨਿਹਾਰਿਯੈ ॥
ता को चलि काजी जू आपु निहारियै ॥

ਹੇ ਕਾਜ਼ੀ ਜੀ! ਉਸ ਨੂੰ ਅਜ ਹੀ ਆਪ ਚਲ ਕੇ ਵੇਖੋ

ਹੋ ਮੇਰੋ ਚਿਤ ਕੋ ਭਰਮੁ ਸੁ ਆਜੁ ਨਿਵਾਰਿਯੈ ॥੨੩॥

हो मेरो चित को भरमु सु आजु निवारियै ॥२३॥

ਅਤੇ ਮੇਰੇ ਚਿਤ ਦਾ ਭਰਮ ਦੂਰ ਕਰ ਦਿਓ ॥੨੩॥

ਦੋਹਰਾ ॥

दोहरा ॥

ਦੋਹਰਾ:

ਸੁਨਤ ਬਚਨ ਕਾਜੀ ਉਠਿਯੋ ਸੰਗ ਲਈ ਨਿਜੁ ਨਾਰਿ ॥

सुनत बचन काजी उठियो संग लई निजु नारि ॥

ਇਹ ਬਚਨ ਸੁਣ ਕੇ ਕਾਜ਼ੀ ਉਠਿਆ ਅਤੇ ਆਪਣੀ ਇਸਤਰੀ ਨੂੰ ਨਾਲ ਲੈ ਲਿਆ।

ਚਲਿ ਆਯੋ ਤਿਹ ਰੂਖ ਤਰ ਲੋਗ ਸੰਗ ਕੋ ਟਾਰਿ ॥੨੪॥

चलि आयो तिह रूख तर लोग संग को टारि ॥२४॥

ਸਾਰੇ ਸੰਗ ਸਾਥ ਨੂੰ ਪਿਛੇ ਹਟਾ ਕੇ ਆਪ ਬ੍ਰਿਛ ਕੋਲ ਚਲ ਕੇ ਆਇਆ ॥੨੪॥

ਚੌਪਈ ॥

चौपई ॥

ਚੌਪਈ:

ਭੇਦਿ ਨਾਰਿ ਸੌ ਸਭ ਤਿਨ ਕਹਿਯੋ ॥

भेदि नारि सौ सभ तिन कहियो ॥

(ਉਸ ਇਸਤਰੀ ਨੇ ਕਾਜ਼ੀ ਦੀ) ਇਸਤਰੀ ਨੂੰ ਸਾਰਾ ਭੇਦ ਕਹਿ ਦਿੱਤਾ।

ਤਾ ਪਾਛੇ ਤਿਹ ਦ੍ਰੁਮ ਕੇ ਲਹਿਯੋ ॥

ता पाछे तिह द्रुम के लहियो ॥

ਇਸ ਤੋਂ ਬਾਦ ਉਸ ਬ੍ਰਿਛ ਨੂੰ ਵਿਖਾਇਆ।

ਤਿਨਹੂੰ ਅਪਨੋ ਮਿਤ੍ਰ ਬੁਲਾਇਯੋ ॥

तिनहूँ अपनो मित्र बुलाइयो ॥

ਉਸ (ਇਸਤਰੀ) ਨੇ ਵੀ ਆਪਣਾ ਮਿਤਰ ਬੁਲਾ ਲਿਆ

ਰੂਖ ਚਰੇ ਪਿਯ ਭੋਗ ਕਮਾਯੋ ॥੨੫॥

रूख चरे पिय भोग कमायो ॥२५॥

ਅਤੇ ਆਪਣੇ ਪਤੀ (ਕਾਜ਼ੀ) ਦੇ ਬ੍ਰਿਛ ਉਤੇ ਚੜ੍ਹਨ ਤੇ (ਆਪਣੇ ਮਿਤਰ ਨਾਲ) ਕਾਮ-ਕ੍ਰੀੜਾ ਕੀਤੀ ॥੨੫॥

ਅੜਿਲ ॥

अड़िल ॥

ਅੜਿਲ:

ਮੋਹਿ ਮੀਰ ਜੋ ਕਹਿਯੋ ਸਤਿ ਮੋ ਜਾਨਿਯੋ ॥

मोहि मीर जो कहियो सति मो जानियो ॥

(ਕਾਜ਼ੀ ਕਹਿਣ ਲਗਾ ਕਿ) ਮੈਨੂੰ ਮੁਗ਼ਲ ਨੇ ਜੋ ਕਹਿਆ ਹੈ ਉਸ ਨੂੰ ਸਚ ਸਮਝੋ।

ਤਾ ਦਿਨ ਤੇ ਤਿਨ ਮੁਗਲ ਹਿਤੂ ਕਰ ਮਾਨਿਯੋ ॥

ता दिन ते तिन मुगल हितू कर मानियो ॥

ਉਸ ਦਿਨ ਤੋਂ ਉਸ ਮੁਗ਼ਲ ਨੂੰ ਆਪਣਾ ਮਿਤਰ ਬਣਾ ਲਿਆ।

ਤਵਨ ਦਿਵਸ ਤੇ ਕਾਜੀ ਚੇਰੋ ਹ੍ਵੈ ਰਹਿਯੋ ॥

तवन दिवस ते काजी चेरो ह्वै रहियो ॥

ਉਸ ਦਿਨ ਤੋਂ ਉਹ ਕਾਜ਼ੀ ਉਸ ਦਾ ਚੇਲਾ ਬਣ ਗਿਆ

ਹੋ ਸਤਿ ਬਚਨ ਸੋਊ ਭਯੋ ਜੁ ਮੋ ਕੋ ਇਨ ਕਹਿਯੋ ॥੨੬॥

हो सति बचन सोऊ भयो जु मो को इन कहियो ॥२६॥

ਅਤੇ (ਕਹਿਣ ਲਗਾ ਕਿ) ਉਹ ਬੋਲ ਸੱਚਾ ਸਿੱਧ ਹੋਇਆ ਜੋ ਮੈਨੂੰ ਇਸ ਨੇ ਕਿਹਾ ਸੀ ॥੨੬॥

ਦੋਹਰਾ ॥

दोहरा ॥

ਦੋਹਰਾ:

ਕੋਟ ਕਸਟ ਸਯਾਨੋ ਸਹਹਿ ਕੈਸੌ ਦਹੈ ਅਨੰਗ ॥

कोट कसट स्यानो सहहि कैसौ दहै अनंग ॥

ਸਿਆਣੇ ਭਾਵੇਂ ਕਿਤਨੇ ਹੀ ਕਸ਼ਟ ਸਹਿਨ ਕਰਨ ਅਤੇ ਕਾਮ ਵੀ ਭਾਵੇਂ ਕਿਤਨਾ ਸਾੜੇ,

ਨੈਕ ਨੇਹ ਨਹਿ ਕੀਜਿਯੈ ਤਊ ਤਰਨਿ ਕੇ ਸੰਗ ॥੨੭॥

नैक नेह नहि कीजियै तऊ तरनि के संग ॥२७॥

ਪਰ ਤਾ ਵੀ ਇਸਤਰੀ ਨਾਲ ਬਿਲਕੁਲ ਪ੍ਰੇਮ ਨਹੀਂ ਕਰਨਾ ਚਾਹੀਦਾ ॥੨੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਪਤਦਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੭॥੩੪੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे सपतदसमो चरित्र समापतम सतु सुभम सतु ॥१७॥३४२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਸਤਾਰ੍ਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੭॥੩੪੨॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਕਥਾ ਸਤ੍ਰਵੀ ਰਾਮ ਕਬਿ ਉਚਰੀ ਹਿਤ ਚਿਤ ਲਾਇ ॥

कथा सत्रवी राम कबि उचरी हित चित लाइ ॥

ਕਵੀ ਰਾਮ ਨੇ ਸਤਾਰ੍ਹਵੀਂ ਕਥਾ ਬੜੀ ਰੁਚੀ ਨਾਲ ਉਚਾਰਨ ਕੀਤੀ

ਬਹੁਰਿ ਕਥਾ ਬੰਧਨ ਨਿਮਿਤ ਮਨ ਮੈ ਕਹਿਯੋ ਉਪਾਇ ॥੧॥

बहुरि कथा बंधन निमित मन मै कहियो उपाइ ॥१॥

ਅਤੇ ਫਿਰ ਕਥਾ ਕਰਨ ਲਈ ਮਨ ਵਿਚ ਉਪਾ ਕੀਤਾ ॥੧॥

ਧਾਮ ਨਿਕਟ ਤਾ ਕੇ ਹੁਤੀ ਹੋੜ ਬਦੀ ਜਿਹ ਨਾਰਿ ॥

धाम निकट ता के हुती होड़ बदी जिह नारि ॥

(ਉਪਰੋਕਤ ਚਰਿਤ੍ਰ ਵਾਲੀ) ਇਸਤਰੀ ਦੇ ਘਰ ਦੇ ਨੇੜੇ ਉਹ ਇਸਤਰੀ ਰਹਿੰਦੀ ਸੀ ਜਿਸ ਨਾਲ ਇਸ ਨੇ ਸ਼ਰਤ ('ਹੋੜ') ਲਗਾਈ ਸੀ।

ਤਿਨਹੂੰ ਕਰਿਯੋ ਚਰਿਤ੍ਰ ਇਕ ਸੋ ਤੁਮ ਸੁਨਹੁ ਸੁਧਾਰਿ ॥੨॥

तिनहूँ करियो चरित्र इक सो तुम सुनहु सुधारि ॥२॥

ਉਸ ਨੇ ਵੀ ਇਕ ਚਰਿਤ੍ਰ ਕੀਤਾ; ਉਸ ਨੂੰ ਤੁਸੀਂ ਚੰਗੀ ਤਰ੍ਹਾ ਸੁਣੋ ॥੨॥

ਚੌਪਈ ॥

चौपई ॥

ਚੌਪਈ:

ਸ੍ਰੀ ਛਲਛਿਦ੍ਰ ਕੁਅਰਿ ਤਿਹ ਨਾਮਾ ॥

स्री छलछिद्र कुअरि तिह नामा ॥

ਉਸ ਦਾ ਨਾ ਛਲਛਿਦ੍ਰ ਕੁਅਰਿ ਸੀ।

ਦੂਜੇ ਰਹਤ ਮੁਗਲ ਕੀ ਬਾਮਾ ॥

दूजे रहत मुगल की बामा ॥

ਅਤੇ ਉਹ ਉਸੇ ਦੂਜੇ ਮੁਗ਼ਲ ਦੀ ਇਸਤਰੀ ਕੋਲ ਰਹਿੰਦੀ ਸੀ।

ਤਿਨ ਜੁ ਕਿਯਾ ਸੁ ਚਰਿਤ੍ਰ ਸੁਨਾਊ ॥

तिन जु किया सु चरित्र सुनाऊ ॥

ਉਸ ਨੇ ਜੋ ਚਰਿਤ੍ਰ ਕੀਤਾ, ਉਹ ਸੁਣਾਉਂਦਾ ਹਾ,

ਤਾ ਤੇ ਤੁਮਰੌ ਹ੍ਰਿਦੈ ਰਿਝਾਊ ॥੩॥

ता ते तुमरौ ह्रदै रिझाऊ ॥३॥

ਜਿਸ ਨਾਲ ਆਪ ਦਾ ਮਨ ਪ੍ਰਸੰਨ ਕਰਦਾ ਹਾ ॥੩॥

ਅੜਿਲ ॥

अड़िल ॥

ਅੜਿਲ:

ਏਕ ਦਿਵਸ ਤਿਨ ਮਿਹਦੀ ਲਈ ਮੰਗਾਇ ਕੈ ॥
एक दिवस तिन मिहदी लई मंगाइ कै ॥
ਇਕ ਦਿਨ ਉਸ ਨੇ ਮਹਿੰਦੀ ਮੰਗਵਾ ਲਈ

ਲੀਪਿ ਆਪਨੇ ਹਾਥ ਪਤਿਹਿ ਦਿਖਰਾਇ ਕੈ ॥
लीपि आपने हाथ पतिहि दिखराइ कै ॥
ਅਤੇ ਆਪਣੇ ਹੱਥ ਉਤੇ ਲਿੰਬ ਕੇ ਪਤੀ ਨੂੰ ਵਖਾਈ।

ਯਾਰਿ ਦੂਸਰੇ ਸੰਗ ਯੋ ਕਹਿਯੋ ਸੁਧਾਰਿ ਕੈ ॥
यारि दूसरे संग यो कहियो सुधारि कै ॥
ਅਤੇ ਆਪਣੇ ਦੂਜੇ ਮਿਤਰ ਨੂੰ ਵੀ ਕਹਿ ਦਿੱਤਾ

ਹੋ ਐਹੋ ਤੁਮਰੇ ਤੀਰ ਤਿਹਾਰੇ ਪਯਾਰਿ ਕੈ ॥੪॥
हो ऐहो तुमरे तीर तिहारे पयारि कै ॥४॥
ਕਿ ਹੇ ਮਿਤਰ! ਤੇਰੇ ਨਾਲ ਪ੍ਰੇਮ ਕਰ ਕੇ ਮੈਂ ਤੇਰੇ ਕੋਲ ਆਵਾਗੀ ॥੪॥

ਚੌਪਈ ॥
चौपई ॥
ਚੌਪਈ:

ਪਿਯ ਪਯਾਰੋ ਆਯੋ ਜਬ ਜਾਨ੍ਯੋ ॥
पिय प्यारो आयो जब जान्यो ॥
ਜਦ ਉਸ ਨੇ ਪ੍ਰੀਤਮ ਨੂੰ ਆਇਆ ਹੋਇਆ ਜਾਣ ਲਿਆ,

ਯਾਰ ਦੂਸਰੇ ਸੰਗ ਬਖਾਨ੍ਯੋ ॥
यार दूसरे संग बखान्यो ॥
ਤਾ ਦੂਜੇ ਯਾਰ ਪ੍ਰਤਿ ਕਿਹਾ

ਮੈ ਅਬ ਹੀ ਲਘੁ ਕੇ ਹਿਤ ਜੈਹੋ ॥
मै अब ही लघु के हित जैहो ॥
ਕਿ ਮੈਂ ਹੁਣ ਪਿਸ਼ਾਬ (ਲਘੂ ਸ਼ੰਕਾ) ਕਰਨ ਲਈ ਜਾ ਰਹੀ ਹਾ

ਆਨਿ ਨਾਰ ਤਵ ਪਾਸ ਬਧੈਹੋ ॥੫॥
आनि नार तव पास बधैहो ॥५॥
ਅਤੇ ਆ ਕੇ ਨਾੜਾ ਤੇਰੇ ਕੋਲੋਂ ਬੰਨ੍ਹਾਵਾਗੀ ॥੫॥

ਦੋਹਰਾ ॥
दोहरा ॥
ਦੋਹਰਾ:

ਨਾਰ ਖੁਲਾਯੋ ਜਾਰ ਤੇ ਗਈ ਜਾਰ ਕੇ ਪਾਸਿ ॥
नार खुलायो जार ते गई जार के पासि ॥
ਆਪਣੇ ਪਤੀ ਤੋਂ ਨਾੜਾ ਖੁਲ੍ਹਵਾਇਆ ਅਤੇ ਯਾਰ ਪਾਸ ਚਲੀ ਗਈ।

ਜਾਇ ਨ੍ਰਿਪਤਿ ਕੇ ਸੰਗ ਰਮੀ ਰੰਚਕ ਕਿਯਾ ਨ ਤ੍ਰਾਸ ॥੬॥
जाइ नृपति के संग रमी रंचक किया न त्रास ॥६॥
ਜਾ ਕੇ ਰਾਜੇ (ਦੂਜੇ ਯਾਰ) ਨਾਲ ਜ਼ਰਾ ਵੀ ਡਰ ਮੰਨੇ ਬਿਨਾ ਰਮਣ ਕੀਤਾ ॥੬॥

ਅੜਿਲ ॥
अड़िल ॥
ਅੜਿਲ:

ਮੁਹਰ ਪਰਾਪਤਿ ਹੋਇ ਟਕਾ ਕੋ ਲੇਵਈ ॥
मुहर परापति होइ टका को लेवई ॥
(ਜੇ) ਮੋਹਰ ਮਿਲਦੀ ਹੋਵੇ, ਤਾ ਭਲਾ ਟਕਾ ਕੌਣ ਲਏਗਾ।

ਬਿਨੁ ਦੀਨੇ ਧਨ ਸਰੈ ਤ ਕੋ ਧਨ ਦੇਵਈ ॥

बिनु दीने धन सरै त को धन देवई ॥

(ਜੇ) ਬਿਨਾ ਧਨ ਦਿੱਤੇ (ਕੰਮ) ਬਣ ਜਾਦਾ ਹੋਵੇ ਤਾ ਕੌਣ ਧਨ ਦੇਵੇਗਾ।

ਧਨੀ ਤ੍ਯਾਗਿ ਨਿਰਧਨ ਕੇ ਕੋ ਗ੍ਰਿਹ ਜਾਵਈ ॥

धनी त्यागि निरधन के को गृह जावई ॥

ਧਨੀ ਨੂੰ ਤਿਆਗ ਕੇ ਗ਼ਰੀਬ ਦੇ ਘਰ ਕੌਣ ਜਾਵੇਗਾ।

ਹੋ ਰਾਵ ਤ੍ਯਾਗਿ ਕਰਿ ਰੰਕ ਕਵਨ ਚਿਤ ਲ੍ਯਾਵਈ ॥੭॥

हो राव त्यागि करि रंक कवन चित ल्यावई ॥७॥

ਰਾਜੇ ਨੂੰ ਤਿਆਗ ਕੇ ਗ਼ਰੀਬ ਨਾਲ ਕੌਣ ਚਿਤ ਲਾਵੇਗਾ ॥੭॥

ਦੋਹਰਾ ॥

दोहरा ॥

ਦੋਹਰਾ:

ਨੇਹ ਠਾਨਿ ਰਤਿ ਮਾਨਿ ਕਰਿ ਰਾਜਾ ਦਿਯਾ ਉਠਾਇ ॥

नेह ठानि रति मानि करि राजा दिया उठाइ ॥

ਪ੍ਰੇਮ ਪੂਰਵਕ ਕਾਮ-ਕ੍ਰੀੜਾ ਕਰ ਕੇ ਉਸ ਨੇ ਰਾਜੇ ਨੂੰ ਭੇਜ ਦਿੱਤਾ।

ਲਗੀ ਮਿਹਦੀਆ ਕਰ ਰਹੀ ਨਾਰ ਬਧਾਯੋ ਆਇ ॥੮॥

लगी मिहदीआ कर रही नार बधायो आइ ॥८॥

ਹੱਥ ਨੂੰ ਮਹਿੰਦੀ ਲਗੀ ਹੋਣ ਕਾਰਨ ਆ ਕੇ (ਪਤੀ ਤੋਂ) ਨਾੜਾ ਬੰਨ੍ਹਵਾਇਆ ॥੮॥

ਬੈਨ ਸੁਨਤ ਮੂਰਖ ਉਠਿਯੋ ਭੇਦ ਨ ਸਕ੍ਯੋ ਪਛਾਨਿ ॥

बैन सुनत मूरख उठियो भेद न सक्यो पछानि ॥

(ਉਸ ਦੇ) ਬੋਲ ਸੁਣ ਕੇ ਮੂਰਖ (ਪਤੀ) ਉਠਿਆ ਅਤੇ ਭੇਦ ਨੂੰ ਨਾ ਸਮਝ ਸਕਿਆ।

ਬਾਧ੍ਯੋ ਬੰਦ ਇਜਾਰ ਕੌ ਅਧਿਕ ਪ੍ਰੀਤਿ ਮਨ ਮਾਨਿ ॥੯॥

ਬਾਧ੍ਯੋ ਬੰਦ ਇਜਾਰ ਕੌ ਅਧਿਕ ਪ੍ਰੀਤਿ ਮਨ ਮਾਨਿ ॥੯॥

(ਉਸ ਨੇ) ਮਨ ਵਿਚ ਬਹੁਤ ਪ੍ਰੀਤ ਵਧਾ ਕੇ ਸਲਵਾਰ ('ਇਜਾਰ') ਦਾ ਨਾੜਾ ਬੰਨ੍ਹਿਆ ॥੯॥

ਪ੍ਰੀਤਿ ਕੈਸਿਯੈ ਤਨ ਬਢੈ ਕਸਟ ਕੈਸਹੂ ਹੋਇ ॥

प्रीति कैसियै तन बढै कसट कैसहू होइ ॥

ਪ੍ਰੀਤ ਭਾਵੇਂ ਕਿਤਨੀ ਹੀ ਵੱਧ ਜਾਏ ਅਤੇ ਕਿਤਨਾ ਹੀ ਕਸ਼ਟ ਕਿਉਂ ਨਾ ਹੋਏ।

ਤਊ ਤਰੁਨਿ ਸੌ ਦੋਸਤੀ ਭੂਲਿ ਨ ਕਰਿਯਹੁ ਕੋਇ ॥੧੦॥

तऊ तरुनि सौ दोसती भूलि न करियहु कोइ ॥१०॥

ਤਾ ਵੀ ਇਸਤਰੀ ਨਾਲ ਭੁਲ ਕੇ ਵੀ ਦੋਸਤੀ ਨਹੀਂ ਕਰਨੀ ਚਾਹੀਦੀ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਸਟਦਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੮॥੩੫੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे असटदसमो चरित्र समापतम सतु सुभम सतु ॥१८॥३५२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਅਠਾਰ੍ਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੮॥੩੫੨॥ ਚਲਦਾ॥

ਚੌਪਈ ॥

चौपई ॥

ਚੌਪਈ:

ਬੰਦਸਾਲ ਨ੍ਰਿਪ ਸੁਤਹਿ ਪਠਾਯੋ ॥

बंदसाल नृप सुतहि पठायो ॥

ਰਾਜੇ ਨੇ ਪੁੱਤਰ ਨੂੰ ਬੰਦੀਖਾਨੇ ਵਿਚ ਭੇਜ ਦਿੱਤਾ।

ਪ੍ਰਾਤ ਸਮੈ ਪੁਨਿ ਨਿਕਟਿ ਬੁਲਾਯੋ ॥

प्रात समै पुनि निकटि बुलायो ॥

ਸਵੇਰ ਵੇਲੇ ਫਿਰ (ਆਪਣੇ) ਕੋਲ ਬੁਲਾ ਲਿਆ।

ਬਹੁਰੌ ਮੰਤ੍ਰੀ ਕਥਾ ਉਚਾਰਿਯੋ ॥

बहुरौ मंत्री कथा उचारियो ॥

ਫਿਰ ਮੰਤ੍ਰੀ ਨੇ ਕਥਾ ਦਾ ਉਚਾਰਨ ਕੀਤਾ

ਚਿਤ੍ਰ ਸਿੰਘ ਕੋ ਭਰਮੁ ਨਿਵਾਰਿਯੋ ॥੧॥

चित्र सिंघ को भरमु निवारियो ॥१॥

ਅਤੇ ਚਿਤ੍ਰ ਸਿੰਘ ਦੇ ਭਰਮ ਨੂੰ ਦੂਰ ਕੀਤਾ ॥੧॥

ਦੋਹਰਾ ॥

दोहरा ॥

ਦੋਹਰਾ:

ਸਾਹਜਹਾਨਾਬਾਦ ਮੈ ਏਕ ਮੁਗਲ ਕੀ ਬਾਲ ॥

साहजहानाबाद मै एक मुगल की बाल ॥

ਹੇ ਰਾਜਨ! ਸ਼ਾਹਜਹਾਨਾਬਾਦ ਵਿਚ ਇਕ ਮੁਗ਼ਲ ਦੀ ਇਸਤਰੀ ਸੀ।

ਤਾ ਸੋ ਕਿਯਾ ਚਰਿਤ੍ਰ ਇਕ ਸੋ ਤੁਮ ਸੁਨਹੁ ਨ੍ਰਿਪਾਲ ॥੨॥

ता सो किया चरित्र इक सो तुम सुनहु नृपाल ॥२॥

ਉਸ ਨੇ ਇਕ ਚਰਿਤ੍ਰ ਕੀਤਾ, ਉਹ ਤੁਸੀਂ ਸੁਣੋ ॥੨॥

ਚੌਪਈ ॥

चौपई ॥

ਚੌਪਈ:

ਤਾ ਕੋ ਨਾਮ ਨਾਦਰਾ ਬਾਨੋ ॥

ता को नाम नादरा बानो ॥

ਉਸ ਦਾ ਨਾ ਨਾਦਰਾ ਬਾਨੋ ਸੀ।

ਅਮਿਤ ਰੂਪ ਤਾ ਕੋ ਜਗ ਜਾਨੋ ॥

अमित रूप ता को जग जानो ॥

ਉਸ ਦੀ ਅਤਿ ਅਧਿਕ ਸੁੰਦਰਤਾ ਨੂੰ ਸਾਰਾ ਜਗ ਜਾਣਦਾ ਸੀ।

ਅਧਿਕ ਤਰੁਨਿ ਕੋ ਤੇਜ ਬਰਾਜਤ ॥

अधिक तरुनि को तेज बराजत ॥

(ਉਸ) ਇਸਤਰੀ ਉਤੇ ਬਹੁਤ ਤੇਜ ਸ਼ੋਭਦਾ ਸੀ।

ਜਾ ਸਮ ਅਨਤ ਨ ਕਤਹੂੰ ਰਾਜਤ ॥੩॥

जा सम अनत न कतहूँ राजत ॥३॥

ਉਸ ਵਰਗਾ ਹੋਰ ਕੋਈ ਸ਼ੋਭਾ ਨਹੀਂ ਪਾਦਾ ਸੀ ॥੩॥

ਦੋਹਰਾ ॥

दोहरा ॥

ਦੋਹਰਾ:

ਨਿਸ ਦਿਨ ਬਾਸ ਤਹਾ ਕਰੈ ਮੁਗਲਨ ਅਨਤੈ ਜਾਇ ॥

निस दिन बास तहा करै मुगलन अनतै जाइ ॥

(ਉਹ ਭਾਵੇਂ) ਰਾਤ ਦਿਨ ਉਥੇ ਰਹਿੰਦਾ ਸੀ ਪਰ (ਸਮਾ ਪਾ ਕੇ) ਹੋਰਨਾ ਮੁਗ਼ਲਾ ਪਾਸ ਵੀ ਜਾਦਾ ਸੀ।

ਔਰ ਇਸਤ੍ਰਿਯਨ ਸੋ ਭਜੈ ਤ੍ਰਿਯ ਤੋ ਕਛੂ ਨ ਸੰਕਾਇ ॥੪॥

और इसतृयन सो भजै तृय तो कछू न संकाइ ॥४॥

(ਉਹ) ਹੋਰਨਾ ਇਸਤਰੀਆਂ ਨਾਲ ਕਾਮ-ਕ੍ਰੀੜਾ ਕਰਦਾ ਸੀ ਅਤੇ ਆਪਣੀ ਪਤਨੀ ਨੂੰ ਕਿਸੇ ਸ਼ੰਕਾ ਵਿਚ ਨਹੀਂ ਪਾਦਾ ਸੀ (ਅਰਥਾਤ ਪਤਾ ਨਹੀਂ ਲਗਣ ਦਿੰਦਾ ਸੀ) ॥੪॥

ਹੇਰ ਮੁਗਲ ਅਨਤੈ ਰਮਤ ਤਰੁਨਿ ਧਾਰ ਰਿਸਿ ਚਿਤ ॥

हेर मुगल अनतै रमत तरुनि धार रिसि चित ॥

(ਉਸ) ਮੁਗ਼ਲ ਨੂੰ ਹੋਰਨਾ ਨਾਲ ਕਾਮ-ਕ੍ਰੀੜਾ ਕਰਦਿਆਂ ਵੇਖ ਕੇ (ਇਸਤਰੀ ਨੇ) ਮਨ ਵਿਚ ਬਹੁਤ ਗੁੱਸਾ ਕੀਤਾ।

ਕੀਨਾ ਏਕ ਬੁਲਾਇ ਗ੍ਰਿਹ ਬਾਲ ਬਨਿਕ ਕੋ ਮਿਤ ॥੫॥

कीना एक बुलाइ गृह बाल बनिक को मित ॥५॥

ਇਕ ਬਨੀਏ ਦੇ ਲੜਕੇ ਨੂੰ ਘਰ ਬੁਲਾ ਕੇ ਉਸ ਨੂੰ ਮਿਤਰ ਬਣਾਇਆ ॥੫॥

ਏਕ ਦਿਵਸ ਤਾ ਸੌ ਕਹਿਯੋ ਭੇਦ ਸਕਲ ਸਮਝਾਇ ॥

एक दिवस ता सौ कहियो भेद सकल समझाइ ॥

ਇਕ ਦਿਨ ਉਸ ਨੂੰ ਸਾਰਾ ਭੇਦ ਸਮਝਾ ਕੇ ਕਹਿ ਦਿੱਤਾ।

ਪੁਤ੍ਰ ਧਾਮ ਤਿਹ ਰਾਖਿਯੋ ਨਿਜੁ ਪਤਿ ਤੇ ਡਰ ਪਾਇ ॥੬॥

पुत्र धाम तिह राखियो निजु पति ते डर पाइ ॥६॥

ਆਪਣੇ ਪਤੀ ਤੋਂ ਡਰਦਿਆਂ ਉਸ ਨੂੰ ਪੁੱਤਰ ਦੇ ਘਰ ਵਿਚ ਠਹਿਰਾ ਦਿੱਤਾ ॥੬॥

ਪਿਯ ਸੋਵਤ ਤ੍ਰਿਯ ਜਾਗਿ ਕੈ ਪਤਿ ਕੌ ਦਿਯੋ ਜਗਾਇ ॥

पिय सोवत तृय जागि कै पति कौ दियो जगाइ ॥

ਇਸਤਰੀ ਨੇ ਜਾਗ ਕੇ ਸੁਤੇ ਹੋਏ ਪਤੀ ਨੂੰ ਜਗਾਇਆ

ਲੈ ਆਗਯਾ ਸੁਤ ਬਨਕ ਕੇ ਸੰਗ ਬਿਹਾਰੀ ਜਾਇ ॥੭॥

लै आग्या सुत बनक के संग बिहारी जाइ ॥७॥

ਅਤੇ ਆਗਿਆ ਲੈ ਕੇ ਬਨੀਏ ਦੇ ਪੁੱਤਰ ਨਾਲ ਜਾ ਕੇ ਸੰਗ ਕੀਤਾ ॥੭॥

ਪਿਯ ਸੋਵਤ ਤ੍ਰਿਯ ਜੋ ਜਗੈ ਕਹੈ ਦੁਸਟ ਕੋਊ ਆਇ ॥

पिय सोवत तृय जो जगै कहै दुसट कोऊ आइ ॥

(ਇਸਤਰੀ ਨੇ ਪਤੀ ਨੂੰ ਕਿਹਾ) ਸੁਤੇ ਹੋਏ ਪਤੀ ਕੋਲ ਜੇ ਇਸਤਰੀ ਜਾਗਦੀ ਹੋਵੇ ਅਤੇ ਕੋਈ ਦੁਸ਼ਟ ਆ ਕੇ ਕਹੇ (ਕਿ ਤੇਰੀ ਪਤਨੀ ਕਿਸੇ ਹੋਰ ਨਾਲ ਸੰਗ ਕਰ ਰਹੀ ਹੈ)

ਤੁਰਤੁ ਦੋਸਤੀ ਪਤਿ ਤਜੈ ਨਾਤ ਨੇਹ ਛੁਟਿ ਜਾਇ ॥੮॥

तुरतु दोसती पति तजै नात नेह छुटि जाइ ॥८॥

ਤਾ ਪਤੀ ਤੁਰਤ (ਉਸ ਇਸਤਰੀ ਨਾਲ) ਸੰਬੰਧ ਤਿਆਗ ਦਿੰਦਾ ਹੈ ਅਤੇ ਪ੍ਰੇਮ ਦਾ ਨਾਤਾ ਖ਼ਤਮ ਹੋ ਜਾਦਾ ਹੈ ॥੮॥

ਅੜਿਲ ॥

अड़िल ॥

ਅੜਿਲ:

ਪਿਯ ਕੋ ਪ੍ਰਿਥਮ ਜਵਾਇ ਆਪੁ ਪੁਨਿ ਖਾਇਯੈ ॥

पिय को पृथम जवाइ आपु पुनि खाइयै ॥

ਪਹਿਲਾ ਪ੍ਰਿਯ ਨੂੰ ਖਵਾ ਕੇ ਫਿਰ ਆਪ ਖਾਣਾ ਚਾਹੀਦਾ ਹੈ।

ਪਿਯ ਪੂਛੇ ਬਿਨੁ ਨੈਕ ਨ ਲਘੁ ਕਹ ਜਾਇਯੈ ॥

पिय पूछे बिनु नैक न लघु कह जाइयै ॥

ਪ੍ਰਿਯ ਤੋਂ ਪੁਛੇ ਬਿਨਾ ਪਿਸ਼ਾਬ (ਲਘੂ ਸ਼ੰਕਾ) ਲਈ ਵੀ ਨਹੀਂ ਜਾਣਾ ਚਾਹੀਦਾ।

ਜੋ ਪਿਯ ਆਇਸੁ ਦੇਇ ਸੁ ਸਿਰ ਪਰ ਲੀਜਿਯੈ ॥

जो पिय आइसु देइ सु सिर पर लीजियै ॥

ਜੋ ਪਤੀ ਆਗਿਆ ਦੇਵੇ, ਉਸ ਨੂੰ ਸਿਰ ਮੱਥੇ ਮੰਨਣਾ ਚਾਹੀਦਾ ਹੈ।

ਹੋ ਬਿਨੁ ਤਾ ਕੇ ਕਛੁ ਕਹੇ ਨ ਕਾਰਜ ਕੀਜਿਯੈ ॥੯॥

हो बिनु ता के कछु कहे न कारज कीजियै ॥९॥

ਉਸ ਨੂੰ ਕਹੇ ਬਿਨਾ ਕੋਈ ਵੀ ਕਾਰਜ ਨਹੀਂ ਕਰਨਾ ਚਾਹੀਦਾ ॥੯॥

ਦੋਹਰਾ ॥

दोहरा ॥

ਦੋਹਰਾ:

ਬਿਨੁ ਪਿਯ ਕੀ ਆਗਯਾ ਲਈ ਮੈ ਲਘੁ ਕੋ ਨਹਿ ਜਾਉ ॥

बिनु पिय की आग्या लई मै लघु को नहि जाउ ॥

(ਕਹਿਣ ਲਗੀ) ਪਤੀ ਦੀ ਆਗਿਆ ਬਿਨਾ ਮੈਂ ਪਿਸ਼ਾਬ ਲਈ ਵੀ ਨਹੀਂ ਜਾਵਾਂਗੀ।

ਕੋਟਿ ਕਸਟ ਤਨ ਪੈ ਸਹੋ ਪਿਯ ਕੋ ਕਹਿਯੋ ਕਮਾਉ ॥੧੦॥

कोटि कसट तन पै सहो पिय को कहियो कमाउ ॥१०॥

ਸ਼ਰੀਰ ਉਤੇ ਕਿਤਨਾ ਹੀ ਕਸ਼ਟ ਸਹਿ ਲਵਾਂਗੀ, ਪਰ ਪ੍ਰਿਯ ਦਾ ਕਹਿਆ ਮੰਨਾਂਗੀ ॥੧੦॥

ਸੁਨਤ ਬਚਨ ਮੂਰਖ ਮੁਗਲ ਆਗਯਾ ਤ੍ਰਿਯ ਕਹ ਦੀਨ ॥

सुनत बचन मूरख मुगल आग्या तृय कह दीन ॥

ਬੋਲ ਸੁਣ ਕੇ ਮੂਰਖ ਮੁਗ਼ਲ ਨੇ ਇਸਤਰੀ ਨੂੰ ਆਗਿਆ ਦੇ ਦਿੱਤੀ।

ਰੀਝਿ ਗਯੋ ਜੜ ਬੈਨ ਸੁਨਿ ਸਕ੍ਯੋ ਨ ਕਛੁ ਛਲ ਚੀਨ ॥੧੧॥

रीझि गयो जड़ बैन सुनि सक्यो न कछु छल चीन ॥११॥

(ਉਹ) ਮੂਰਖ ਬੋਲ ਸੁਣ ਕੇ ਪ੍ਰਸੰਨ ਹੋ ਗਿਆ ਅਤੇ ਛਲ ਨੂੰ ਭਾਪ ਨਾ ਸਕਿਆ ॥੧੧॥

ਸੁਨਤ ਬਚਨ ਤ੍ਰਿਯ ਉਠਿ ਚਲੀ ਪਿਯ ਕੀ ਆਗਯਾ ਪਾਇ ॥

सुनत बचन तृय उठि चली पिय की आग्या पाइ ॥

ਪ੍ਰਿਯ ਦੇ ਬੋਲ ਸੁਣ ਕੇ ਅਤੇ ਆਗਿਆ ਪ੍ਰਾਪਤ ਕਰ ਕੇ ਇਸਤਰੀ ਉਠ ਕੇ ਚਲੀ ਗਈ

ਰਤਿ ਮਾਨੀ ਸੁਤ ਬਨਿਕ ਸੋ ਹ੍ਰਿਦੈ ਹਰਖ ਉਪਜਾਇ ॥੧੨॥

रति मानी सुत बनिक सो हृदै हरख उपजाइ ॥१२॥

ਅਤੇ ਮਨ ਵਿਚ ਪ੍ਰਸੰਨ ਹੋ ਕੇ ਬਨੀਏ ਦੇ ਪੁੱਤਰ ਨਾਲ ਕਾਮ-ਕ੍ਰੀੜਾ ਕੀਤੀ ॥੧੨॥

ਪਰੈ ਆਪਦਾ ਕੈਸਿਯੈ ਕੋਟ ਕਸਟ ਸਹਿ ਲੇਤ ॥

परै आपदा कैसियै कोट कसट सहि लेत ॥

ਭਾਵੇਂ ਕਿਹੋ ਜਿਹੀ ਬਿਪਤਾ ਆ ਪਵੇ ਅਤੇ ਕਿਤਨੇ ਹੀ ਕਸ਼ਟ ਕਿਉਂ ਨਾ ਸਹਿਣੇ ਪੈ ਜਾਣ,

ਤਊ ਸੁਘਰ ਨਰ ਇਸਤ੍ਰਿਯਨ ਭੇਦ ਨ ਅਪਨੋ ਦੇਤ ॥੧੩॥

तऊ सुघर नर इसतृयन भेद न अपनो देत ॥१३॥

ਤਾ ਵੀ ਸੁਘੜ ਪੁਰਸ਼ ਇਸਤਰੀਆਂ ਨੂੰ ਆਪਣਾ ਭੇਦ ਨਹੀਂ ਦਿੰਦੇ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੯॥੩੬੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे उनीसवो चरित्र समापतम सतु सुभम सतु ॥१९॥३६५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਉਨ੍ਹੀਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੯॥੩੬੫॥ ਚਲਦਾ॥

ਭੁਜੰਗ ਛੰਦ ॥

ਭੁਜੰਗ ਛੰਦ ॥

ਭੁਜੰਗ ਛੰਦ:

ਬਹੁਰਿ ਬੰਦ ਗ੍ਰਿਹ ਮਾਝ ਨ੍ਰਿਪ ਪੂਤ ਡਾਰਿਯੋ ॥

बहुरि बंद गृह माझ नृप पूत डारियो ॥

ਰਾਜੇ ਨੇ ਫਿਰ ਆਪਣੇ ਪੁੱਤਰ ਨੂੰ ਬੰਦੀਖਾਨੇ ਭੇਜ ਦਿੱਤਾ।

ਭਈ ਭੋਰ ਬਹੁਰੌ ਨਿਕਟ ਕੋ ਹਕਾਰਿਯੋ ॥

भई भोर बहुरौ निकट को हकारियो ॥

ਸਵੇਰ ਹੋਣ ਤੇ ਫਿਰ (ਆਪਣੇ) ਕੋਲ ਬੁਲਾ ਲਿਆ।

ਤਬੈ ਮੰਤ੍ਰ ਯੋ ਰਾਇ ਸੋ ਬੈਨ ਭਾਖ੍ਯੋ ॥

तबै मंत्र यो राइ सो बैन भाख्यो ॥

ਤਦ ਮੰਤ੍ਰੀ ਨੇ ਰਾਜੇ ਨੂੰ ਇਸ ਤਰ੍ਹਾ ਬਚਨ ਕੀਤਾ

ਚਿਤਰ ਸਿੰਘ ਕੇ ਪੂਤ ਕੌ ਪ੍ਰਾਨ ਰਾਖ੍ਯੋ ॥੧॥

चितर सिंघ के पूत कौ प्रान राख्यो ॥१॥

ਅਤੇ ਚਿਤ੍ਰ ਸਿੰਘ ਦੇ ਪੁੱਤਰ ਦੀ ਰਖਿਆ ਕੀਤੀ ॥੧॥

ਸਹਰ ਚੀਨ ਮਾਚੀਨ ਮੈ ਏਕ ਨਾਰੀ ॥

सहर चीन माचीन मै एक नारी ॥

ਚੀਨ ਮਚੀਨ ਨਗਰ ਵਿਚ ਇਕ ਇਸਤਰੀ ਸੀ

ਰਹੈ ਆਪਨੇ ਖਾਵੰਦਹਿ ਅਧਿਕ ਪ੍ਯਾਰੀ ॥

रहै आपने खावंदहि अधिक प्यारी ॥

ਅਤੇ ਅਪਾਣੇ ਪਤੀ ਦੀ ਬਹੁਤ ਪਿਆਰੀ ਸੀ।

ਜੁ ਸੋ ਬੈਨ ਭਾਖੈ ਵਹੀ ਬਾਤ ਮਾਨੈ ॥

जु सो बैन भाखै वही बात मानै ॥

ਉਹ ਜੋ ਕੁਝ ਕਹਿੰਦੀ ਸੀ, ਉਹੀ ਗੱਲ ਮਨ ਲੈਂਦਾ ਸੀ।

ਬਿਨਾ ਤਾਹਿ ਪੂਛੇ ਨਹੀ ਕਾਜ ਠਾਨੈ ॥੨॥

बिना ताहि पूछे नही काज ठानै ॥२॥

ਉਸ ਦੇ ਪੁਛੇ ਬਿਨਾ ਕੋਈ ਕੰਮ ਨਹੀਂ ਕਰਦਾ ਸੀ ॥੨॥

ਦਿਨੋ ਰੈਨ ਡਾਰੇ ਰਹੈ ਤਾਹਿ ਡੇਰੈ ॥

दिनो रैन डारे रहै ताहि डेरै ॥

ਉਹ ਦਿਨ ਰਾਤ (ਉਸ ਕੋਲ) ਡੇਰੇ ਜਮਾਈ ਰਖਦਾ ਸੀ।

ਬਿਨਾ ਤਾਹਿ ਨਹਿ ਇੰਦ੍ਰ ਕੀ ਹੂਰ ਹੇਰੈ ॥

बिना ताहि नहि इंद्र की हूर हेरै ॥

ਉਸ ਤੋਂ ਬਿਨਾ ਇੰਦਰ ਦੀ ਹੂਰ ਨੂੰ ਵੀ ਨਹੀਂ ਵੇਖਦਾ ਸੀ।

ਤ੍ਰਿਯਾ ਰੂਪ ਆਨੂਪ ਲਹਿ ਪੀਯ ਜੀਵੈ ॥

तृया रूप आनूप लहि पीय जीवै ॥

(ਉਸ) ਇਸਤਰੀ ਦਾ ਅਨੂਪਮ ਰੂਪ ਵੇਖ ਕੇ ਪਤੀ ਜੀਉਂਦਾ ਸੀ।

ਬਿਨਾ ਨਾਰਿ ਪੂਛੇ ਨਹੀ ਪਾਨ ਪੀਵੈ ॥੩॥

बिना नारि पूछे नही पान पीवै ॥३॥

ਬਿਨਾ ਇਸਤਰੀ ਦੇ ਪੁਛਿਆਂ ਪਾਣੀ ਤਕ ਵੀ ਨਹੀਂ ਪੀਂਦਾ ਸੀ ॥੩॥

ਮਤੀ ਲਾਲ ਨੀਕੋ ਰਹੈ ਨਾਮ ਬਾਲਾ ॥

मती लाल नीको रहै नाम बाला ॥

ਲਾਲ ਮਤੀ ਉਸ ਇਸਤਰੀ ਦਾ ਸੋਹਣਾ ਨਾ ਸੀ।

ਦਿਪੈ ਚਾਰੁ ਆਭਾ ਮਨੋ ਰਾਗ ਮਾਲਾ ॥

दिपै चारु आभा मनो राग माला ॥

ਉਸ ਦੀ ਸੁੰਦਰ ਛਬੀ ਇਸ ਪ੍ਰਕਾਰ ਝਲਕਦੀ ਸੀ ਮਾਨੋ ਰਾਗ ਮਾਲਾ ਹੋਵੇ।

ਸੁਨੀ ਕਾਨ ਐਸੀ ਨ ਵੈਸੀ ਨਿਹਾਰੀ ॥

सुनी कान ऐसी न वैसी निहारी ॥

ਉਸ ਵਰਗੀ (ਸੁੰਦਰ ਇਸਤਰੀ) ਨਾ ਕੰਨਾ ਨਾਲ ਸੁਣੀ ਗਈ ਹੈ ਅਤੇ ਨਾ ਹੀ ਉਹੋ ਜਿਹੀ ਅੱਖਾ ਨਾਲ ਵੇਖੀ ਹੈ।

ਭਈ ਹੈ ਨ ਆਗੇ ਨ ਹ੍ਵੈਹੈ ਕੁਮਾਰੀ ॥੪॥

भई है न आगे न ह्वैहै कुमारी ॥४॥

(ਉਸ ਜਿਹੀ) ਕੁਮਾਰੀ ਨਾ ਅਗੇ ਹੋਈ ਹੈ ਅਤੇ ਨਾ ਹੀ ਅਗੋਂ ਹੋਵੇਗੀ ॥੪॥

ਮਨੌ ਆਪੁ ਲੈ ਹਾਥ ਬ੍ਰਹਮੈ ਬਨਾਈ ॥

मनौ आपु लै हाथ ब्रहमै बनाई ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਬ੍ਰਹਮਾ ਨੇ ਆਪਣੇ ਹੱਥ ਨਾਲ ਬਣਾਈ ਹੋਵੇ।

ਕਿਧੌ ਦੇਵ ਜਾਨੀ ਕਿਧੌ ਮੈਨ ਜਾਈ ॥

किधौ देव जानी किधौ मैन जाई ॥

ਯਾ ਉਹ ਦੇਵਯਾਨੀ ਸੀ ਜਾ ਕਾਮ ਦੇਵ ਦੀ ਪੈਦਾ ਕੀਤੀ ਹੋਈ ਸੀ।

ਭਈ ਨਾਹਿ ਨਹਿ ਹੈ ਨ ਹ੍ਵੈਹੈ ਤ੍ਰਿਵੈਸੀ ॥

भई नाहि नहि है न ह्वैहै तृवैसी ॥

ਅਜਿਹੀ ਇਸਤਰੀ ਨਾ ਹੋਈ ਹੈ, ਨਾ ਹੈ ਅਤੇ ਨਾ ਹੀ ਹੋਵੇਗੀ।

ਮਨੋ ਜਛਨੀ ਨਾਗਨੀ ਕਿੰਨ੍ਰੈਸੀ ॥੫॥

मनो जछनी नागनी किंत्रनैसी ॥५॥

ਮਾਨੋ ਯਕਸ਼ਣੀ, ਨਾਗਨੀ ਜਾ ਕਿੰਨ੍ਰਨੀ ਹੋਵੇ ॥੫॥

ਤਿਨਕ ਦੇਸ ਕੇ ਰਾਵ ਸੌ ਨੇਹ ਠਾਨ੍ਯੋ ॥

तिनक देस के राव सौ नेह ठात्रयो ॥

(ਉਸ ਨੇ) ਉਸ ਦੇਸ ਦੇ ਰਾਜੇ ਨਾਲ ਪ੍ਰੇਮ ਕਰਨਾ ਸ਼ੁਰੂ ਕੀਤਾ।

ਮਹਾ ਚਤੁਰ ਤਿਹ ਚਿਤ ਕੇ ਬੀਚ ਜਾਨ੍ਯੋ ॥

महा चतुर तिह चित के बीच जान्यो ॥

ਉਸ ਨੂੰ ਆਪਣੇ ਚਿਤ ਵਿਚ ਬਹੁਤ ਚਤੁਰ ਸਮਝਿਆ।

ਅਧਿਕ ਰੂਪ ਆਨੂਪ ਤਾ ਕੋ ਬਿਰਾਜੈ ॥

अधिक रूप आनूप ता को बिराजै ॥

ਉਸ ਦਾ ਬਹੁਤ ਹੀ ਸੁੰਦਰ ਰੂਪ ਸੀ,

ਲਖੇ ਜਾਹਿ ਕੰਦ੍ਰਪ ਕੋ ਦ੍ਰਪ ਭਾਜੈ ॥੬॥

लखे जाहि कंद्रप को द्रप भाजै ॥६॥

ਜਿਸ ਨੂੰ ਵੇਖ ਕੇ ਕਾਮ ਦੇਵ ਦਾ ਹੰਕਾਰ ਵੀ ਚੂਰ ਚੂਰ ਹੋ ਜਾਂਦਾ ਹੈ ॥੬॥

ਦੋਹਰਾ ॥

दोहरा ॥

ਦੋਹਰਾ:

ਅਧਿਕ ਪ੍ਰੀਤ ਤਾ ਸੌ ਕਰੀ ਚਿਤ ਮੈ ਚਤੁਰ ਪਛਾਨ ॥

अधिक प्रीत ता सौ करी चित मै चतुर पछान ॥

(ਉਸ ਨੂੰ) ਮਨ ਵਿਚ ਚਤੁਰ ਸਮਝ ਕੇ ਉਸ ਨਾਲ ਬਹੁਤ ਪ੍ਰੀਤ ਕੀਤੀ।

ਛਾਡਿ ਦਈ ਲਜਾ ਸਭੈ ਬਧੀ ਬਿਰਹ ਕੇ ਬਾਨ ॥੭॥

छाडि दई लजा सभै बधी बिरह के बान ॥७॥

ਵਿਰਹ ਦੇ ਬਾਣ ਨਾਲ ਵਿੰਨ੍ਹੀ ਹੋਈ ਨੇ ਸਾਰੀ ਸ਼ਰਮ ਹੱਯਾ ਛਡ ਦਿੱਤੀ ॥੭॥

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਲਖਿ ਰੂਪ ਲਲਾ ਜੂ ਕੋ ਰੀਝ ਰਹੀ ॥

ਲਖਿ ਰੂਪ ਲਲਾ ਜੂ ਕੋ ਰੀਝ ਰਹੀ ॥

(ਆਪਣੇ) ਪ੍ਰੀਤਮ ਦਾ ਰੂਪ ਵੇਖ ਕੇ ਪ੍ਰਸੰਨ ਹੋ ਗਈ।

ਜਿਹ ਜੋਤ ਪ੍ਰਭਾ ਨਹਿ ਜਾਤ ਕਹੀ ॥

जिह जोत प्रभा नहि जात कही ॥

ਉਸ ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਨਿਸ ਏਕ ਤ੍ਰਿਯਾ ਤਿਹ ਬੋਲ ਲਿਯੋ ॥

निस एक तृया तिह बोल लियो ॥

ਇਕ ਦਿਨ ਉਸ ਇਸਤਰੀ ਨੇ ਰਾਜੇ ਨੂੰ ਬੁਲਾ ਲਿਆ

ਮਨ ਭਾਵਤ ਭੂਪ ਸੌ ਭੋਗ ਕਿਯੋ ॥੮॥

मन भावत भूप सौ भोग कियो ॥८॥

ਅਤੇ ਉਸ ਨਾਲ ਮਨ ਭਾਉਂਦੀ ਕਾਮ-ਕ੍ਰੀੜਾ ਕੀਤੀ ॥੮॥

ਸਿਗਰੀ ਨਿਸ ਭੂਪ ਸੌ ਭੋਗ ਕਰਿਯੋ ॥

सिगरी निस भूप सौ भोग करियो ॥

ਸਾਰੀ ਰਾਤ ਰਾਜੇ ਨਾਲ ਕਾਮ-ਕ੍ਰੀੜਾ ਕੀਤੀ।

ਇਹ ਬੀਚ ਤ੍ਰਿਯਾ ਪਤਿ ਆਨ ਪਰਿਯੋ ॥

इह बीच तृया पति आन परियो ॥

ਇਸ ਦੌਰਾਨ ਉਸ ਇਸਤਰੀ ਦਾ ਪਤੀ ਆ ਗਿਆ।

ਤਿਹ ਆਵਤ ਜਾਨਿ ਡਰੀ ਹਿਯ ਮੈ ॥

तिह आवत जानि डरी हिय मै ॥

ਉਸ ਨੂੰ ਆਉਂਦੇ ਜਾਣ ਕੇ ਹਿਰਦੇ ਵਿਚ ਡਰ ਗਈ।

ਇਹ ਭਾਤਿ ਚਰਿਤ੍ਰ ਠਟਿਯੋ ਜਿਯ ਮੈ ॥੯॥

इह भाति चरित्र ठटियो जिय मै ॥९॥

(ਉਸ ਨੇ) ਮਨ ਵਿਚ ਇਸ ਤਰ੍ਹਾ ਦਾ ਚਰਿਤ੍ਰ ਸੋਚਿਆ ॥੯॥

ਦੋਹਰਾ ॥

दोहरा ॥

ਦੋਹਰਾ:

ਤਕਿਯਾ ਕਰਿ ਰਾਖ੍ਯੋ ਨ੍ਰਿਪਹਿ ਆਪਨੀ ਸੇਜ ਬਣਾਇ ॥

तकिया करि राख्यो नृपहि आपणी सेज बणाइ ॥

ਆਪਣੀ ਸੇਜ ਉਤੇ (ਉਸ ਨੇ) ਰਾਜੇ ਨੂੰ ਤਕੀਆ ਬਣਾ ਕੇ ਰਖ ਦਿੱਤਾ।

ਜਾਇ ਪਿਯਹਿ ਆਗੇ ਲਿਯੋ ਪਰਮ ਪ੍ਰੀਤਿ ਉਪਜਾਇ ॥੧੦॥

जाइ पियहि आगे लियो परम प्रीति उपजाइ ॥१०॥

ਬਹੁਤ ਪ੍ਰੇਮ ਜਤਾ ਕੇ ਪ੍ਰੀਤਮ ਨੂੰ ਅਗੋਂ ਜਾ ਮਿਲੀ ॥੧੦॥

ਭੂਪ ਲਖ੍ਯੋ ਚਿਤ ਮੈ ਫਸ੍ਯੋ ਆਨਿ ਤ੍ਰਿਯਾ ਕੇ ਹੇਤ ॥

भूप लख्यो चित मै फस्यो आनि तृया के हेत ॥

ਰਾਜੇ ਨੇ ਚਿਤ ਵਿਚ ਸੋਚਿਆ ਕਿ ਮੈਂ ਇਸਤਰੀ ਦੇ ਪ੍ਰੇਮ ਕਰ ਕੇ ਆ ਫਸਿਆ ਹਾ।

ਅਧਿਕ ਚਿਤ ਭੀਤਰ ਡਰਿਯੋ ਸ੍ਵਾਸ ਨ ਊਚੋ ਲੇਤ ॥੧੧॥

अधिक चित भीतर डरियो स्वास न ऊचो लेत ॥११॥

ਉਹ ਮਨ ਵਿਚ ਬਹੁਤ ਡਰ ਗਿਆ ਅਤੇ ਉੱਚਾ ਸਾਹ ਤਕ ਨਾ ਲਿਆ ॥੧੧॥

ਪਤਿ ਸੌ ਅਤਿ ਰਤਿ ਮਾਨਿ ਕੈ ਰਹੀ ਗਰੇ ਲਪਟਾਇ ॥

पति सौ अति रति मानि कै रही गरे लपटाइ ॥

(ਉਹ ਇਸਤਰੀ) ਪਤੀ ਨਾਲ ਕਾਮ ਕ੍ਰੀੜਾ ਕਰ ਕੇ ਗਲੇ ਨਾਲ ਲਿਪਟੀ ਰਹੀ।

ਕਿਯੋ ਸਿਰਾਨੋ ਭੂਪ ਕੋ ਸੋਇ ਰਹੇ ਸੁਖ ਪਾਇ ॥੧੨॥

कियो सिरानो भूप को सोइ रहे सुख पाइ ॥१२॥

ਰਾਜੇ ਨੂੰ ਸਿਰ੍ਹਾਣਾ ਬਣਾ ਕੇ ਉਹ ਮੌਜ ਨਾਲ ਸੁਤੇ ਰਹੇ ॥੧੨॥

ਭੋਰ ਭਏ ਉਠਿ ਪਿਯ ਗਯੋ ਨ੍ਰਿਪ ਸੋ ਭੋਗ ਕਮਾਇ ॥

भोर भए उठि पिय गयो नृप सो भोग कमाइ ॥

ਸਵੇਰੇ ਹੁੰਦੇ ਸਾਰ ਪਤੀ ਉਠ ਕੇ ਚਲਾ ਗਿਆ। (ਉਸ ਨੇ) ਰਾਜੇ ਨਾਲ ਵੀ ਕਾਮਕ੍ਰੀੜਾ ਕੀਤੀ

ਕਾਢਿ ਸਿਰਾਨਾ ਤੇ ਤੁਰਤ ਸਦਨ ਦਿਯੋ ਪਹੁਚਾਇ ॥੧੩॥

काढि सिराना ते तुरत सदन दियो पहुचाइ ॥१३॥

ਅਤੇ ਸਿਰ੍ਹਾਣੇ ਤੋਂ ਕਢ ਕੇ ਤੁਰਤ ਘਰ ਪਹੁੰਚਾ ਦਿੱਤਾ ॥੧੩॥

ਜੇ ਜੇ ਸਜਾਨੇ ਹ੍ਵੈ ਜਗਤ ਮੈ ਤ੍ਰਿਯ ਸੋ ਕਰਤ ਪ੍ਯਾਰ ॥

जे जे स्याने ह्वै जगत मै तृय सो करत प्यार ॥

ਜਗਤ ਵਿਚ ਜੋ ਸਿਆਣੇ ਹੋ ਕੇ ਇਸਤਰੀ ਨਾਲ ਪਿਆਰ ਕਰਦੇ ਹਨ,

ਤਾਹਿ ਮਹਾ ਜੜ ਸਮੁਝਿਯੈ ਚਿਤ ਭੀਤਰ ਨਿਰਧਾਰ ॥੧੪॥

ताहि महा जड़ समुझियै चित भीतर निरधार ॥१४॥

ਉਨ੍ਹਾ ਨੂੰ ਚਿਤ ਵਿਚ ਮਹਾ ਮੂਰਖ ਸਮਝਣਾ ਚਾਹੀਦਾ ਹੈ ॥੧੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੦॥੩੭੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे बीसवो चरित्र समापतम सतु सुभम सतु ॥२०॥३७९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਵੀਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੦॥੩੭੯॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਭੂਪ ਬੰਦ ਗ੍ਰਿਹ ਨਿਜੁ ਸੁਤਹਿ ਗਹਿ ਕਰਿ ਦਿਯੋ ਪਠਾਇ ॥

भूप बंद गृह निजु सुतहि गहि करि दियो पठाइ ॥

ਰਾਜੇ ਨੇ ਪੁੱਤਰ ਨੂੰ ਪਕੜ ਕੇ ਬੰਦੀਖਾਨੇ ਵਿਚ ਭੇਜ ਦਿੱਤਾ।

ਪ੍ਰਾਤ ਸਮੈ ਮੰਤ੍ਰੀ ਸਹਿਤ ਬਹੁਰੋ ਲਿਯੋ ਬੁਲਾਇ ॥੧॥

प्रात समै मंत्री सहित बहुरो लियो बुलाइ ॥१॥

ਸਵੇਰ ਵੇਲੇ ਮੰਤ੍ਰੀ ਸਹਿਤ ਫਿਰ ਬੁਲਾ ਲਿਆ ॥੧॥

ਰੀਝ ਰਾਇ ਐਸੇ ਕਹ੍ਯੋ ਬਚਨ ਮੰਤ੍ਰਿਯਨ ਸੰਗ ॥

रीझ राइ ऐसे कह्यो बचन मंतृयन संग ॥

ਰਾਜੇ ਨੇ ਪਸੰਨ ਹੋ ਕੇ ਮੰਤ੍ਰੀਆਂ ਨੂੰ ਇਸ ਤਰ੍ਹਾ ਕਿਹਾ

ਪੁਰਖ ਤ੍ਰਿਯਨ ਚਤੁਰਨ ਚਰਿਤ ਮੋ ਸੋ ਕਰਹੁ ਪ੍ਰਸੰਗ ॥੨॥

पुरख तृयन चतुरन चरित मो सो करहु प्रसंग ॥२॥

ਕਿ ਚਤੁਰ ਇਸਤਰੀਆਂ ਅਤੇ ਪੁਰਸ਼ਾ ਦੇ ਚਰਿਤ੍ਰ-ਪ੍ਰਸੰਗ ਮੈਨੂੰ ਸੁਣਾਓ ॥੨॥

ਤੀਰ ਸਤੁਦ੍ਰਵ ਕੇ ਹੁਤੋ ਪੁਰ ਅਨੰਦ ਇਕ ਗਾਉ ॥

तीर सतुद्रव के हुतो पुर अनंद इक गाउ ॥

ਸਤਲੁਜ ਨਦੀ ਦੇ ਕੰਢੇ ਆਨੰਦਪੁਰ ਨਾ ਦਾ ਇਕ ਪਿੰਡ ਸੀ

ਨੇਤ੍ਰ ਤੁੰਗ ਕੇ ਢਿਗ ਬਸਤ ਕਾਹਲੂਰ ਕੇ ਠਾਉ ॥੩॥

नेत्र तुँग के ढिग बसत काहलूर के ठाउ ॥३॥

ਜੋ ਨੈਣਾ ਦੇਵੀ ਪਰਬਤ ਦੇ ਨੇੜੇ ਕਹਿਲੂਰ ਖੇਤਰ (ਰਿਆਸਤ) ਵਿਚ ਸੀ ॥੩॥

ਤਹਾ ਸਿਖ ਸਾਖਾ ਬਹੁਤ ਆਵਤ ਮੋਦ ਬਢਾਇ ॥

तहा सिख साखा बहुत आवत मोद बढाइ ॥

ਉਥੇ ਸਿੱਖ ਫ਼ਿਰਕੇ ('ਸਾਖਾ') ਦੇ ਬਹੁਤ ਲੋਕ ਪ੍ਰਸੰਨ ਚਿਤ ਨਾਲ ਆਉਂਦੇ ਸਨ

ਮਨ ਬਾਛਤ ਮੁਖਿ ਮਾਗ ਬਰ ਜਾਤ ਗ੍ਰਿਹਨ ਸੁਖ ਪਾਇ ॥੪॥

मन बाछत मुखि माग बर जात गृहन सुख पाइ ॥४॥

ਅਤੇ ਮਨ ਇਛਿਤ ਅਤੇ ਮੂੰਹ ਮੰਗੇ ਵਰ ਪ੍ਰਾਪਤ ਕਰ ਕੇ ਘਰਾ ਨੂੰ ਪਰਤਦੇ ਸਨ ॥੪॥

ਏਕ ਤ੍ਰਿਯਾ ਧਨਵੰਤ ਕੀ ਤੌਨ ਨਗਰ ਮੈ ਆਨਿ ॥

एक तृया धनवंत की तौन नगर मै आनि ॥

ਇਕ ਧਨਵਾਨ ਦੀ ਇਸਤਰੀ ਉਸ ਨਗਰ ਵਿਚ ਆ ਕੇ

ਹੇਰਿ ਰਾਇ ਪੀੜਤ ਭਈ ਬਿਧੀ ਬਿਰਹ ਕੇ ਬਾਨ ॥੫॥

हेरि राइ पीड़त भई बिधी बिरह के बान ॥५॥

ਅਤੇ (ਉਥੋਂ ਦੇ) ਰਾਜੇ ਨੂੰ ਵੇਖ ਕੇ ਵਿਛੋੜੇ ਦੇ ਬਾਣ ਨਾਲ ਵਿੰਨ੍ਹੀ ਹੋਈ ਦੁਖੀ ਹੋ ਗਈ ॥੫॥

ਮਗਨ ਦਾਸ ਤਾ ਕੋ ਹੁਤੋ ਸੋ ਤਿਨ ਲਿਯੋ ਬੁਲਾਇ ॥

मगन दास ता को हुतो सो तिन लियो बुलाइ ॥

ਮਗਨ ਨਾ ਦਾ ਇਕ (ਵਿਅਕਤੀ) ਉਸ (ਰਾਜੇ) ਦਾ ਦਾਸ ਸੀ। ਉਸ ਨੂੰ ਉਸ ਨੇ ਬੁਲਾ ਲਿਆ।

ਕਛੁਕ ਦਰਬ ਤਾ ਕੋ ਦਿਯੋ ਐਸੇ ਕਹਿਯੋ ਬਨਾਇ ॥੬॥

कछुक दरब ता को दियो ऐसे कहियो बनाइ ॥६॥

ਉਸ ਨੂੰ ਕੁਝ ਧਨ ਦੇ ਕੇ ਇਸ ਤਰ੍ਹਾ ਸਮਝਾਇਆ ॥੬॥

ਨਗਰ ਰਾਇ ਤੁਮਰੋ ਬਸਤ ਤਾਹਿ ਮਿਲਾਵਹੁ ਮੋਹਿ ॥

नगर राइ तुमरो बसत ताहि मिलावहु मोहि ॥

ਤੁਹਾਡੇ ਨਗਰ ਵਿਚ ਜੋ ਰਾਜਾ ਰਹਿੰਦਾ ਹੈ, ਮੈਨੂੰ ਉਸ ਨਾਲ ਮਿਲਾ ਦੇ।

ਤਾਹਿ ਮਿਲੇ ਦੈਹੋ ਤੁਝੈ ਅਮਿਤ ਦਰਬ ਲੈ ਤੋਹਿ ॥੭॥

ताहि मिले दैहो तुझै अमित दरब लै तोहि ॥७॥

ਉਸ ਨਾਲ ਮੇਲ ਹੋ ਜਾਣ ਤੇ ਮੈਂ ਤੈਨੂੰ ਬਹੁਤ ਧਨ ਦਿਆਂਗੀ ॥੭॥

ਮਗਨ ਲੋਭ ਧਨ ਕੇ ਲਗੇ ਆਨਿ ਰਾਵ ਕੇ ਪਾਸ ॥

मगन लोभ धन के लगे आनि राव के पास ॥

ਮਗਨ ਧਨ ਦੇ ਲਾਲਚ ਵਿਚ ਲਗ ਕੇ ਰਾਜੇ ਕੋਲ ਆ ਗਿਆ।

ਪਰਿ ਪਾਇਨ ਕਰ ਜੋਰਿ ਕਰਿ ਇਹ ਬਿਧਿ ਕਿਯ ਅਰਦਾਸਿ ॥੮॥

परि पाइन कर जोरि करि इह बिधि किय अरदासि ॥८॥

ਹੱਥ ਜੋੜ ਕੇ ਅਤੇ ਪੈਰੀਂ ਪੈ ਕੇ ਇਸ ਤਰ੍ਹਾ ਬੇਨਤੀ ਕੀਤੀ ॥੮॥

ਸਿਖ੍ਯੋ ਚਹਤ ਜੋ ਮੰਤ੍ਰ ਤੁਮ ਸੋ ਆਯੋ ਮੁਰ ਹਾਥ ॥

सिख्यो चहत जो मंत्र तुम सो आयो मुर हाथ ॥

ਆਪ ਜੋ ਮੰਤ੍ਰ ਸਿਖਣਾ ਚਾਹੁੰਦੇ ਸੀ, ਉਹ ਮੇਰੇ ਹੱਥ ਆ ਗਿਆ ਹੈ।

ਕਹੈ ਤੁਮੈ ਸੋ ਕੀਜਿਯਹੁ ਜੁ ਕਛੁ ਤੁਹਾਰੇ ਸਾਥ ॥੯॥

कहै तुमै सो कीजियहु जु कछु तुहारे साथ ॥९॥

ਜੋ ਮੈਂ ਤੁਹਾਨੂੰ ਕਰਨ ਲਈ ਕਹਾ, ਉਹੋ ਤੁਸੀਂ ਕਰੋ ॥੯॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਚਲਿਯੋ ਧਾਰਿ ਆਤੀਤ ਕੋ ਭੇਸ ਰਾਈ ॥

चलियो धारि आतीत को भेस राई ॥

ਉਹ ਰਾਜਾ ਸਾਧ ਦਾ ਭੇਸ ਧਾਰ ਕੇ

ਮਨਾਪਨ ਬਿਖੈ ਸ੍ਰੀ ਭਗੌਤੀ ਮਨਾਈ ॥

मनापन बिखै स्री भगौती मनाई ॥

ਅਤੇ ਆਪਣੇ ਮਨ ਵਿਚ ਭਗਵਤੀ ਦਾ ਸਿਮਰਨ ਕਰਦਾ ਹੋਇਆ ਚਲ ਪਿਆ।

ਚਲਿਯੋ ਸੋਤ ਤਾ ਕੇ ਫਿਰਿਯੋ ਨਾਹਿ ਫੇਰੇ ॥

चलियो सोत ता के फिरियो नाहि फेरे ॥

(ਉਹ) ਸੌਣ ਵੇਲੇ ਉਸ ਵਲ ਚਲ ਪਿਆ ਅਤੇ ਫਿਰ ਵਾਪਸ ਨਾ ਮੁੜਿਆ;

ਧਸ੍ਯੋ ਜਾਇ ਕੈ ਵਾ ਤ੍ਰਿਯਾ ਕੇ ਸੁ ਡੇਰੇ ॥੧੦॥

धस्यो जाइ कै वा त्रिया के सु डेरे ॥१०॥

ਸਿਧਾ ਉਸ ਇਸਤਰੀ ਦੇ ਡੇਰੇ ਜਾ ਪਹੁੰਚਿਆ ॥੧੦॥

ਚੌਪਈ ॥

चौपई ॥

ਚੌਪਈ:

ਲਖਿ ਤ੍ਰਿਯ ਤਾਹਿ ਸੁ ਭੇਖ ਬਨਾਯੋ ॥

लखि तृय ताहि सु भेख बनायो ॥

ਇਸਤਰੀ ਨੇ ਉਸ ਨੂੰ ਵੇਖ ਕੇ (ਆਪਣਾ) ਸਰੂਪ ਸੰਵਾਰਿਆ।

ਫੂਲ ਪਾਨ ਅਰੁ ਕੈਫ ਮੰਗਾਯੋ ॥

फूल पान अरु कैफ मंगायो ॥

ਫੁਲ, ਪਾਨ ਅਤੇ ਸ਼ਰਾਬ ਮੰਗਾਈ।

ਆਗੇ ਟਰਿ ਤਾ ਕੋ ਤਿਨ ਲੀਨਾ ॥

आगे टरि ता को तिन लीना ॥

ਉਸ ਨੇ ਰਾਜੇ ਨੂੰ ਅਗੋਂ ਲਿਆ

ਚਿਤ ਕਾ ਸੋਕ ਦੂਰਿ ਕਰਿ ਦੀਨਾ ॥੧੧॥

चित का सोक दूरि करि दीना ॥११॥

ਅਤੇ ਆਪਣੇ ਚਿਤ ਦਾ ਦੁਖ ਦੂਰ ਕਰ ਦਿੱਤਾ ॥੧੧॥

ਦੋਹਰਾ ॥

दोहरा ॥

ਦੋਹਰਾ:

ਬਸਤ੍ਰ ਪਹਿਰਿ ਬਹੁ ਮੋਲ ਕੇ ਅਤਿਥ ਭੇਸ ਕੋ ਡਾਰਿ ॥

बसत्र पहिरि बहु मोल के अतिथ भेस को डारि ॥

(ਰਾਜੇ ਨੇ) ਸਾਧ ਦੇ ਭੇਸ ਨੂੰ ਉਤਾਰ ਕੇ ਵੱਡ ਮੁਲੇ ਬਸਤ੍ਰ ਪਾ ਲਏ।

ਤਵਨ ਸੇਜ ਸੋਭਿਤ ਕਰੀ ਉਤਮ ਭੇਖ ਸੁਧਾਰਿ ॥੧੨॥

तवन सेज सोभित करी उतम भेख सुधारि ॥१२॥

ਚੰਗੀ ਤਰ੍ਹਾ ਸੁਸਜਿਤ ਹੋ ਕੇ ਉਸ ਦੀ ਸੇਜ ਨੂੰ ਸੁਸ਼ੋਭਿਤ ਕੀਤਾ ॥੧੨॥

ਤਬ ਤਾ ਸੋ ਤ੍ਰਿਯ ਯੌ ਕਹੀ ਭੋਗ ਕਰਹੁ ਮੁਹਿ ਸਾਥ ॥

तब ता सो तृय यौ कही भोग करहु मुहि साथ ॥

ਤਦ ਉਸ ਨੂੰ ਇਸਤਰੀ ਨੇ ਇਸ ਤਰ੍ਹਾ ਕਿਹਾ ਕਿ ਮੇਰੇ ਨਾਲ ਰਤੀ-ਕ੍ਰੀੜਾ ਕਰੋ

ਪਸੁ ਪਤਾਰਿ ਦੁਖ ਦੈ ਘਨੋ ਮੈ ਬੇਚੀ ਤਵ ਹਾਥ ॥੧੩॥

पसु पतारि दुख दै घनो मै बेची तव हाथ ॥१३॥

ਕਿਉਂਕਿ ਸ਼ਿਵ ਦੇ ਵੈਰੀ (ਕਾਮ ਦੇਵ) ਨੇ ਮੈਨੂੰ ਬਹੁਤ ਦੁਖ ਦਿੱਤਾ ਹੈ, (ਇਸ ਲਈ) ਮੈਂ ਤੁਹਾਡੇ ਹੱਥ ਵਿਚ ਵਿਕ ਚੁਕੀ ਹਾ ॥੧੩॥

ਰਾਇ ਚਿਤ ਚਿੰਤਾ ਕਰੀ ਬੈਠੇ ਤਾਹੀ ਠੌਰ ॥

राइ चित चिंता करी बैठे ताही ठौर ॥

ਰਾਜੇ ਨੇ ਉਸ ਥਾ ਤੇ ਬੈਠ ਕੇ ਮਨ ਵਿਚ ਵਿਚਾਰ ਕੀਤਾ

ਮੰਤ੍ਰ ਲੈਨ ਆਯੋ ਹੁਤੋ ਭਈ ਔਰ ਕੀ ਔਰ ॥੧੪॥

मंत्र लैन आयो हुतो भई और की और ॥१४॥

ਕਿ (ਮੈਂ ਤਾ) ਮੰਤਰ ਲੈਣ ਆਇਆ ਸਾ, (ਪਰ ਇਥੇ ਤਾ) ਹੋਰ ਦੀ ਹੋਰ ਹੀ (ਗੱਲ) ਬਣ ਗਈ ਹੈ ॥੧੪॥

ਅੜਿਲ ॥

अड़िल ॥

ਅੜਿਲ:

ਭਏ ਪੂਜ ਤੋ ਕਹਾ ਗੁਮਾਨ ਨ ਕੀਜਿਯੈ ॥

भए पूज तो कहा गुमान न कीजियै ॥

(ਇਸਤਰੀ ਨੇ ਕਿਹਾ) ਜੇ ਪੂਜਣ ਯੋਗ ਹੋ ਗਏ ਤਾ ਕੀ ਹੋ ਗਿਆ, (ਫਿਰ ਵੀ) ਹੰਕਾਰ ਨਹੀਂ ਕਰਨਾ ਚਾਹੀਦਾ।

ਧਨੀ ਭਏ ਤੋ ਦੁਖਜਨ ਨਿਧਨ ਨ ਦੀਜਿਯੈ ॥

ਧਨੀ ਭਏ ਤੋ ਦੁਖ੍ਯਨ ਨਿਧਨ ਨ ਦੀਜਿਯੈ ॥

ਜੇ ਧਨਵਾਨ ਹੋ ਗਏ ਤਾ ਨਿਰਧਨਾ ਨੂੰ ਦੁਖ ਨਹੀਂ ਦੇਣਾ ਚਾਹੀਦਾ।

ਰੂਪ ਭਯੋ ਤੋ ਕਹਾ ਐਂਠ ਨਹਿ ਠਾਨਿਯੈ ॥

रूप भयो तो कहा ऐंठ नहि ठानियै ॥

ਜੇ ਰੂਪਵਾਨ ਹੋ ਗਏ ਤਾ ਕੀ ਹੋਇਆ, ਆਕੜਨਾ ਨਹੀਂ ਚਾਹੀਦਾ।

ਹੋ ਧਨ ਜੋਬਨ ਦਿਨ ਚਾਰਿ ਪਾਹੁਨੋ ਜਾਨਿਯੈ ॥੧੫॥

हो धन जोबन दिन चारि पाहुनो जानियै ॥१५॥

ਧਨ ਅਤੇ ਜੋਬਨ ਨੂੰ ਚਾਰ ਦਿਨਾ ਦਾ ਪ੍ਰਾਹੁਣਾ ਹੀ ਸਮਝਣਾ ਚਾਹੀਦਾ ਹੈ ॥੧੫॥

ਛੰਦ ॥

छंद ॥

ਛੰਦ:

ਧਰਮ ਕਰੇ ਸੁਭ ਜਨਮ ਧਰਮ ਤੇ ਰੂਪਹਿ ਪੈਯੈ ॥

धरम करे सुभ जनम धरम ते रूपहि पैयै ॥

(ਰਾਜੇ ਨੇ ਕਿਹਾ) ਧਰਮ (ਕਰਮ) ਕਰਨ ਨਾਲ ਸ਼ੁਭ ਜਨਮ (ਪ੍ਰਾਪਤ ਹੁੰਦਾ ਹੈ) ਅਤੇ ਧਰਮ ਤੋਂ ਹੀ ਰੂਪ ਦੀ ਪ੍ਰਾਪਤੀ ਹੁੰਦੀ ਹੈ।

ਧਰਮ ਕਰੇ ਧਨ ਧਾਮ ਧਰਮ ਤੇ ਰਾਜ ਸੁਹੈਯੈ ॥

धरम करे धन धाम धरम ते राज सुहैयै ॥

ਧਰਮ (ਕਰਮ) ਕਰਨ ਨਾਲ ਧਨ ਅਤੇ ਧਾਮ (ਮਿਲਦੇ ਹਨ) ਅਤੇ ਧਰਮ (ਕਰਮ) ਨਾਲ ਹੀ ਰਾਜ ਸ਼ੋਭਾਸ਼ਾਲੀ ਹੁੰਦਾ ਹੈ।

ਕਹਿਯੋ ਤੁਹਾਰੋ ਮਾਨਿ ਧਰਮ ਕੈਸੇ ਕੈ ਛੋਰੋ ॥

कहियो तुहारो मानि धरम कैसे कै छोरो ॥

ਤੇਰਾ ਕਿਹਾ ਮੰਨ ਕੇ (ਮੈਂ) ਧਰਮ ਨੂੰ ਕਿਸ ਤਰ੍ਹਾ ਛਡ ਦਿਆਂ

ਮਹਾ ਨਰਕ ਕੇ ਬੀਚ ਦੇਹ ਅਪਨੀ ਕ੍ਯੋ ਬੋਰੋ ॥੧੬॥

महा नरक के बीच देह अपनी क्यो बोरो ॥१६॥

ਅਤੇ ਆਪਣੀ ਦੇਹ ਨੂੰ ਮਹਾ ਨਰਕ ਵਿਚ ਕਿਉਂ ਡੋਬਾ ॥੧੬॥

ਕਹਿਯੋ ਤੁਮਾਰੋ ਮਾਨਿ ਭੋਗ ਤੋਸੋ ਨਹਿ ਕਰਿਹੋ ॥

कहियो तुमारो मानि भोग तोसो नहि करिहो ॥

ਤੇਰਾ ਕਿਹਾ ਮਨ ਕੇ ਮੈਂ ਤੇਰੇ ਨਾਲ ਰਤੀ-ਕ੍ਰੀੜਾ ਨਹੀਂ ਕਰਾਗਾ।

ਕੁਲਿ ਕਲੰਕ ਕੇ ਹੇਤ ਅਧਿਕ ਮਨ ਭੀਤਰ ਡਰਿਹੋ ॥

कुलि कलंक के हेत अधिक मन भीतर डरिहो ॥

ਕੁਲ ਨੂੰ ਕਲੰਕ ਲਗ ਜਾਣ ਕਰ ਕੇ (ਮੈਂ) ਮਨ ਵਿਚ ਬਹੁਤ ਡਰਦਾ ਹਾ।

ਛੋਰਿ ਬ੍ਯਾਹਿਤਾ ਨਾਰਿ ਕੇਲ ਤੋ ਸੋ ਨ ਕਮਾਊ ॥

छोरि ब्रयाहिता नारि केल तो सो न कमाऊ ॥

(ਮੈਂ ਆਪਣੀ) ਵਿਆਹੀ ਹੋਈ ਇਸਤਰੀ ਨੂੰ ਛਡ ਕੇ ਤੇਰੇ ਨਾਲ ਕਾਮ-ਕੇਲ ਨਹੀਂ ਕਰਾਗਾ।

ਧਰਮਰਾਜ ਕੀ ਸਭਾ ਠੌਰ ਕੈਸੇ ਕਰਿ ਪਾਊ ॥੧੭॥

धरमराज की सभा ठौर कैसे करि पाऊ ॥१७॥

(ਅਜਿਹਾ ਕਰਨ ਨਾਲ ਮੈਂ) ਧਰਮਰਾਜ ਦੀ ਸਭਾ ਵਿਚ ਸਥਾਨ ਕਿਸ ਤਰ੍ਹਾ ਪ੍ਰਾਪਤ ਕਰਾਗਾ ॥੧੭॥

ਦੋਹਰਾ ॥

दोहरा ॥

ਦੋਹਰਾ:

ਕਾਮਾਤੁਰ ਹ੍ਵੈ ਜੋ ਤ੍ਰਿਯਾ ਆਵਤ ਨਰ ਕੇ ਪਾਸ ॥

कामातुर ह्वै जो तृया आवत नर के पास ॥

(ਇਸਤਰੀ ਨੇ ਉੱਤਰ ਦਿੱਤਾ) ਕਾਮ ਤੋਂ ਦੁਖੀ ਹੋ ਕੇ ਜੇ (ਕੋਈ) ਇਸਤਰੀ ਮਰਦ ਕੋਲ ਆਉਂਦੀ ਹੈ,

ਮਹਾ ਨਰਕ ਸੋ ਡਾਰਿਯੈ ਦੈ ਜੋ ਜਾਨ ਨਿਰਾਸ ॥੧੮॥

महा नरक सो डारियै दै जो जान निरास ॥१८॥

ਜੋ (ਮਰਦ ਉਸ ਨੂੰ) ਨਿਰਾਸ ਜਾਣ ਦਿੰਦਾ ਹੈ, (ਉਸ ਨੂੰ) ਮਹਾਨ ਨਰਕ ਵਿਚ ਸੁਟਣਾ ਚਾਹੀਦਾ ਹੈ ॥੧੮॥

ਪਾਇ ਪਰਤ ਮੋਰੋ ਸਦਾ ਪੂਜ ਕਹਤ ਹੈ ਮੋਹਿ ॥

पाइ परत मोरो सदा पूज कहत है मोहि ॥

(ਰਾਜੇ ਨੇ ਕਿਹਾ) (ਤੂੰ) ਸਦਾ ਮੇਰੇ ਪੈਰੀਂ ਪੈਂਦੀ ਹੈਂ ਅਤੇ ਮੇਰੀ ਪੂਜਾ ਕਰਦੀ ਹੈਂ।

ਤਾ ਸੋ ਰੀਝ ਰਮ੍ਯੋ ਚਹਤ ਲਾਜ ਨ ਆਵਤ ਤੋਹਿ ॥੧੯॥

ता सो रीझ रम्यो चहत लाज न आवत तोहि ॥१९॥

ਉਸ (ਵਿਅਕਤੀ) ਨਾਲ ਰੀਝ ਕੇ ਤੂੰ ਕਾਮ-ਕੇਲ ਕਰਨਾ ਚਾਹੁੰਦੀ ਹੈਂ, ਕੀ ਤੈਨੂੰ ਲੱਜਾ ਨਹੀਂ ਆਉਂਦੀ ॥੧੯॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਕ੍ਰਿਸਨ ਪੂਜ ਜਗ ਕੇ ਭਏ ਕੀਨੀ ਰਾਸਿ ਬਨਾਇ ॥

कृसन पूज जग के भए कीनी रासि बनाइ ॥

(ਇਸਤਰੀ ਨੇ ਉੱਤਰ ਵਿਚ ਕਿਹਾ) ਕ੍ਰਿਸ਼ਨ ਜਗਤ ਵਿਚ ਪੂਜੇ ਜਾਦੇ ਸਨ, ਉਨ੍ਹਾ ਨੇ ਵੀ ਰਾਸ-ਲੀਲਾ ਰਚੀ ਸੀ।

ਭੋਗ ਰਾਧਿਕਾ ਸੋ ਕਰੇ ਪਰੇ ਨਰਕ ਨਹਿ ਜਾਇ ॥੨੦॥

भोग राधिका सो करे परे नरक नहि जाइ ॥२०॥

(ਉਹ) ਰਾਧਾ ਨਾਲ ਰਤੀ-ਕ੍ਰੀੜਾ ਕਰਦੇ ਸਨ (ਪਰ ਉਹ) ਨਰਕ ਵਿਚ ਨਹੀਂ ਪਏ ॥੨੦॥

ਪੰਚ ਤਤ ਲੈ ਬ੍ਰਹਮ ਕਰ ਕੀਨੀ ਨਰ ਕੀ ਦੇਹ ॥

पंच तत लै ब्रहम कर कीनी नर की देह ॥

ਬ੍ਰਹਮ (ਜਾ ਬ੍ਰਹਮਾ) ਨੇ ਪੰਜ ਤੱਤਾ ਤੋਂ ਮਰਦ ਦੀ ਦੇਹ ਬਣਾਈ ਹੈ

ਕੀਯਾ ਆਪ ਹੀ ਤਿਨ ਬਿਖੈ ਇਸਤ੍ਰੀ ਪੁਰਖ ਸਨੇਹ ॥੨੧॥

कीया आप ही तिन बिखै इसत्री पुरख सनेह ॥२१॥

ਅਤੇ ਆਪ ਹੀ ਉਸ ਵਿਚ ਇਸਤਰੀ-ਪੁਰਸ਼ ਦੇ ਪਿਆਰ ਦੀ ਵਿਵਸਥਾ ਕੀਤੀ ਹੈ ॥੨੧॥

ਚੌਪਈ ॥

चौपई ॥

ਚੌਪਈ:

ਤਾ ਤੇ ਆਨ ਰਮੋ ਮੋਹਿ ਸੰਗਾ ॥

ता ते आन रमो मोहि संगा ॥

ਇਸ ਲਈ ਮੇਰੇ ਨਾਲ ਕਾਮ-ਕੇਲ ਕਰੋ,

ਬ੍ਯਾਪਤ ਮੁਰ ਤਨ ਅਧਿਕ ਅਨੰਗਾ ॥

ब्यापत मुर तन अधिक अनंगा ॥

(ਕਿਉਂਕਿ) ਮੇਰੇ ਸ਼ਰੀਰ ਵਿਚ ਕਾਮ ਭਾਵ ਬਹੁਤ ਪਸਰ ਗਿਆ ਹੈ।

ਆਜ ਮਿਲੇ ਤੁਮਰੇ ਬਿਨੁ ਮਰਿਹੋ ॥

आज मिले तुमरे बिनु मरिहो ॥

ਅਜ ਤੁਹਾਡੇ ਨਾਲ ਸੰਯੋਗ ਪ੍ਰਾਪਤ ਕੀਤੇ ਬਿਨਾ ਮਰ ਜਾਵਾਂਗੀ

ਬਿਰਹਾਨਲ ਕੇ ਭੀਤਰਿ ਜਰਿਹੋ ॥੨੨॥

बिरहानल के भीतरि जरिहो ॥२२॥

ਅਤੇ ਵਿਯੋਗ ਦੀ ਅੱਗ ਵਿਚ ਸੜ ਜਾਵਾਂਗੀ ॥੨੨॥

ਦੋਹਰਾ ॥

दोहरा ॥

ਦੋਹਰਾ:

ਅੰਗ ਤੇ ਭਯੋ ਅਨੰਗ ਤੌ ਦੇਤ ਮੋਹਿ ਦੁਖ ਆਇ ॥

अंग ते भयो अनंग तौ देत मोहि दुख आइ ॥

(ਮੇਰੇ) ਸ਼ਰੀਰ ਵਿਚ ਕਾਮ ਪਸਰ ਗਿਆ ਹੈ ਅਤੇ ਮੈਨੂੰ ਆ ਕੇ ਬਹੁਤ ਦੁਖ ਦਿੰਦਾ ਹੈ।

ਮਹਾ ਰੁਦ੍ਰ ਜੂ ਕੋ ਪਕਰਿ ਤਾਹਿ ਨ ਦਯੋ ਜਰਾਇ ॥੨੩॥

महा रुद्र जू को पकरि ताहि न दयो जराइ ॥२३॥
ਉਸ ਨੂੰ ਸ਼ਿਵ ਜੀ ਨੇ ਪਕੜ ਕੇ ਸਾੜ ਹੀ ਕਿਉਂ ਨਾ ਦਿੱਤਾ (ਤਾ ਜੋ ਮੇਰੀ ਅਜਿਹੀ ਦਸ਼ਾ ਨਾ ਕਰ ਸਕਦਾ) ॥੨੩॥

ਛੰਦ ॥
छंद ॥
ਛੰਦ:

ਧਰਹੁ ਧੀਰਜ ਮਨ ਬਾਲ ਮਦਨ ਤੁਮਰੋ ਕਸ ਕਰਿ ਹੈ ॥
धरहु धीरज मन बाल मदन तुमरो कस करि है ॥
(ਰਾਜੇ ਨੇ ਕਿਹਾ) ਹੇ ਬਾਲਾ! ਮਨ ਵਿਚ ਧੀਰਜ ਧਰ, ਕਾਮ ਦੇਵ ਤੇਰਾ ਕੀ ਕਰੇਗਾ?

ਮਹਾ ਰੁਦ੍ਰ ਕੋ ਧ੍ਯਾਨ ਧਰੋ ਮਨ ਬੀਚ ਸੁ ਡਰਿ ਹੈ ॥
महा रुद्र को ध्यान धरो मन बीच सु डरि है ॥
(ਤੂੰ) ਮਨ ਵਿਚ ਮਹਾ ਰੁਦ੍ਰ ਦਾ ਧਿਆਨ ਧਰ, ਉਹ ਡਰ ਜਾਵੇਗਾ।

ਹਮ ਨ ਤੁਮਾਰੇ ਸੰਗ ਭੋਗ ਰੁਚਿ ਮਾਨਿ ਕਰੈਗੇ ॥
हम न तुमारे संग भोग रुचि मानि करैगे ॥
ਮੈਂ ਤੇਰੇ ਨਾਲ ਰੁਚੀ ਪੂਰਵਕ ਕਾਮ-ਕ੍ਰੀੜਾ ਨਹੀਂ ਕਰਾਗਾ।

ਤ੍ਯਾਗਿ ਧਰਮ ਕੀ ਨਾਰਿ ਤੋਹਿ ਕਬਹੂੰ ਨ ਬਰੈਗੇ ॥੨੪॥
त्यागि धरम की नारि तोहि कबहूँ न बरैगे ॥२४॥
(ਮੈਂ ਆਪਣੀ) ਧਰਮ ਪਤਨੀ ਨੂੰ ਛਡ ਕੇ ਤੈਨੂੰ ਕਦੇ ਵੀ ਨਹੀਂ ਵਰਾਗਾ ॥੨੪॥

ਅੜਿਲ ॥
अड़िल ॥
ਅੜਿਲ:

ਕਹਿਯੋ ਤਿਹਾਰੋ ਮਾਨਿ ਭੋਗ ਤੋਸੋ ਕ੍ਯੋਨ ਕਰਿਯੈ ॥
कहियो तिहारो मानि भोग तोसो क्योन करियै ॥

ਤੇਰਾ ਕਿਹਾ ਮਨ ਕੇ (ਮੈਂ) ਤੇਰੇ ਨਾਲ ਕਾਮ-ਕ੍ਰੀੜਾ ਕਿਉਂ ਕਰਾ?

ਘੋਰ ਨਰਕ ਕੇ ਬੀਚ ਜਾਇ ਪਰਬੇ ਤੇ ਡਰਿਯੈ ॥

घोर नरक के बीच जाइ परबे ते डरियै ॥

(ਮੈਂ) ਭਿਆਨਕ ਨਰਕ ਵਿਚ ਜਾ ਪੈਣ ਤੋਂ ਡਰਦਾ ਹਾ।

ਤਬ ਆਲਿੰਗਨ ਕਰੇ ਧਰਮ ਅਰਿ ਕੈ ਮੁਹਿ ਗਹਿ ਹੈ ॥

तब आलिंगन करे धरम अरि कै मुहि गहि है ॥

ਤੇਰੇ ਨਾਲ ਸੰਯੋਗ ਕਰਨ ਨਾਲ ਮੈਂ ਧਰਮ ਦੇ ਵੈਰੀ ਨੂੰ ਗ੍ਰਹਿਣ ਕਰਾਗਾ (ਅਰਥਾਤ ਧਰਮ ਦੇ ਉਲਟ ਕੰਮ ਕਰਾਗਾ)।

ਹੋ ਅਤਿ ਅਪਜਸ ਕੀ ਕਥਾ ਜਗਤ ਮੋ ਕੌ ਨਿਤਿ ਕਹਿ ਹੈ ॥੨੫॥

हो अति अपजस की कथा जगत मो कौ निति कहि है ॥२५॥

(ਇਸ ਨਾਲ) ਜਗਤ ਵਿਚ ਨਿੱਤ ਮੇਰੇ ਅਪਜਸ ਦੀ ਕਥਾ ਚਲ ਪਏਗੀ ॥੨੫॥

ਚਲੈ ਨਿੰਦ ਕੀ ਕਥਾ ਬਕਤ੍ਰ ਕਸ ਤਿਸੈ ਦਿਖੈਹੋ ॥

चलै निंद की कथा बकत्र कस तिसै दिखैहो ॥

ਨਿੰਦਿਆ ਦੀ ਕਥਾ ਚਲ ਪੈਣ ਨਾਲ (ਮੈਂ ਆਪਣਾ) ਮੂੰਹ (ਜਗਤ ਨੂੰ) ਕਿਵੇਂ ਦਿਖਾਵਾਗਾ।

ਧਰਮ ਰਾਜ ਕੀ ਸਭਾ ਜ੍ਵਾਬ ਕੈਸੇ ਕਰਿ ਦੈਹੌ ॥

धरम राज की सभा ज्वाब कैसे करि दैहौ ॥

ਧਰਮਰਾਜ ਦੀ ਸਭਾ ਵਿਚ (ਸੁਆਲਾ ਦਾ) ਉੱਤਰ ਕਿਸ ਤਰ੍ਹਾ ਦਿਆਂਗਾ।

ਛਾਡਿ ਯਰਾਨਾ ਬਾਲ ਖਯਾਲ ਹਮਰੇ ਨਹਿ ਪਰਿਯੈ ॥

छाडि यराना बाल ख्याल हमरे नहि परियै ॥

ਹੇ ਬਾਲਾ! ਮੇਰੇ ਨਾਲ ਯਾਰਾਨਾ ਛਡ ਦੇ ਅਤੇ ਮੇਰੇ ਖਿਆਲ ਨਾ ਪੈ।

ਕਹੀ ਸੁ ਹਮ ਸੋ ਕਹੀ ਬਹੁਰਿ ਯਹ ਕਹਿਯੋ ਨ ਕਰਿਯੈ ॥੨੬॥

कही सु हम सो कही बहुरि यह कहियो न करियै ॥२६॥

(ਜੋ) ਮੈਨੂੰ ਕਹਿ ਦਿੱਤਾ, ਸੋ ਕਹਿ ਦਿੱਤਾ, ਫਿਰ (ਅਜਿਹਾ) ਕਹਿਣ ਦਾ (ਉਦਮ) ਨਾ ਕਰਨਾ ॥੨੬॥

ਨ੍ਰਿਪ ਕੁਅਰਿ ਯੌ ਕਹੀ ਭੋਗ ਮੋ ਸੌ ਪਿਯ ਕਰਿਯੈ ॥
नूप कुअरि यौ कही भोग मो सौ पिय करियै ॥
ਨ੍ਰਿਪ ਕੁਅਰਿ (ਕੌਰ) ਨੇ ਇਸ ਤਰ੍ਹਾ ਕਿਹਾ ਕਿ ਹੇ ਪ੍ਰਿਯ! (ਜੇ ਤੁਸੀਂ) ਮੇਰੇ ਨਾਲ ਭੋਗ ਕਰੋਗੇ

ਪਰੇ ਨ ਨਰਕ ਕੇ ਬੀਚ ਅਧਿਕ ਚਿਤ ਮਾਹਿ ਨ ਡਰਿਯੈ ॥
परे न नरक के बीच अधिक चित माहि न डरियै ॥
ਤਾ ਨਰਕ ਵਿਚ ਨਹੀਂ ਪਵੋਗੇ, (ਇਸ ਲਈ) ਚਿਤ ਵਿਚ ਬਹੁਤ ਨਾ ਡਰੋ।

ਨਿੰਦ ਤਿਹਾਰੀ ਲੋਗ ਕਹਾ ਕਰਿ ਕੈ ਮੁਖ ਕਰਿ ਹੈ ॥
निंद तिहारी लोग कहा करि कै मुख करि है ॥
ਤੁਹਾਡੀ ਨਿੰਦਿਆ ਲੋਕੀ ਕਿਵੇਂ ਮੂੰਹ ਨਾਲ ਕਰਨਗੇ

ਤ੍ਰਾਸ ਤਿਹਾਰੇ ਸੌ ਸੁ ਅਧਿਕ ਚਿਤ ਭੀਤਰ ਡਰਿ ਹੈ ॥੨੭॥
त्रास तिहारे सौ सु अधिक चित भीतर डरि है ॥२७॥
(ਕਿਉਂਕਿ) ਉਹ ਤੁਹਾਡੇ ਡਰ ਤੋਂ ਮਨ ਵਿਚ ਬਹੁਤ ਭੈ ਭੀਤ ਹੁੰਦੇ ਹਨ ॥੨੭॥

ਤੌ ਕਰਿ ਹੈ ਕੋਊ ਨਿੰਦ ਕਛੂ ਜਬ ਭੇਦ ਲਹੈਂਗੇ ॥
तौ करि है कोऊ निंद कछू जब भेद लहैंगे ॥
ਤਦ ਹੀ ਕੋਈ ਤੁਹਾਡੀ ਨਿੰਦਿਆ ਕਰੇਗਾ, ਜਦ (ਉਸ ਨੂੰ) ਭੇਦ ਪਤਾ ਲਗੇਗਾ।

ਜੌ ਲਖਿ ਹੈ ਕੋਊ ਬਾਤ ਤ੍ਰਾਸ ਤੋ ਮੋਨਿ ਰਹੈਂਗੇ ॥
जौ लखि है कोऊ बात त्रास तो मोनि रहैंगे ॥
ਜੇ ਕੋਈ ਗੱਲ ਜਾਣ ਵੀ ਲਏਗਾ ਤਾ ਤੁਹਾਡੇ ਡਰ ਦੇ ਮਾਰੇ ਚੁਪ ਹੀ ਰਹੇਗਾ।

ਆਜੁ ਹਮਾਰੇ ਸਾਥ ਮਿਤ੍ਰ ਰੁਚਿ ਸੌ ਰਤਿ ਕਰਿਯੈ ॥
आजु हमारे साथ मित्र रुचि सौ रति करियै ॥
ਹੇ ਮਿਤਰ! ਅਜ (ਤੁਸੀਂ) ਮੇਰੇ ਨਾਲ ਰੁਚੀ ਪੂਰਵਕ ਰਤੀ-ਕ੍ਰੀੜਾ ਕਰੋ,

ਹੋ ਨਾਤਰ ਛਾਡੌ ਟਾਗ ਤਰੇ ਅਬਿ ਹੋਇ ਨਿਕਰਿਯੈ ॥੨੮॥

हो नातर छाडौ टाग तरे अबि होइ निकरियै ॥२८॥

ਨਹੀਂ ਤਾ ਹੁਣ ਮੇਰੀ ਟੰਗ ਹੇਠੋਂ ਨਿਕਲ ਕੇ ਚਲੇ ਜਾਓ ॥੨੮॥

ਟਾਗ ਤਰੇ ਸੋ ਜਾਇ ਕੇਲ ਕੈ ਜਾਹਿ ਨ ਆਵੈ ॥

टाग तरे सो जाइ केल कै जाहि न आवै ॥

(ਰਾਜੇ ਨੇ ਉੱਤਰ ਦਿੱਤਾ) ਟੰਗ ਹੇਠੋਂ ਉਹ ਲੰਘ ਕੇ ਜਾਏ ਜਿਸ ਨੂੰ ਕਾਮ-ਕੇਲ ਕਰਨੀ ਨਾ ਆਉਂਦੀ ਹੋਏ।

ਬੈਠਿ ਨਿਫੂੰਸਕ ਰਹੈ ਰੈਨਿ ਸਿਗਰੀ ਨ ਬਜਾਵੈ ॥

बैठि निफूँसक रहै रैनि सिगरी न बजावै ॥

ਸਾਰੀ ਰਾਤ ਨਿਪੁੰਸਕ ਵਾਗ ਬੈਠ ਕੇ ਕਾਮ-ਕ੍ਰੀੜਾ ਨਾ ਕਰੇ।

ਬਧੇ ਧਰਮ ਕੇ ਮੈ ਨ ਭੋਗ ਤੁਹਿ ਸਾਥ ਕਰਤ ਹੋ ॥

बधे धरम के मै न भोग तुहि साथ करत हो ॥

ਮੈਂ ਤਾ ਧਰਮ ਦਾ ਬੰਨ੍ਹਿਆ ਹੋਇਆ ਤੇਰੇ ਨਾਲ ਕਾਮ-ਕ੍ਰੀੜਾ ਨਹੀਂ ਕਰਦਾ

ਜਗ ਅਪਜਸ ਕੇ ਹੇਤ ਅਧਿਕ ਚਿਤ ਬੀਚ ਡਰਤ ਹੋ ॥੨੯॥

जग अपजस के हेत अधिक चित बीच डरत हो ॥२९॥

(ਕਿਉਂਕਿ) ਜਗਤ ਦੇ ਅਪਜਸ ਕਰ ਕੇ ਮਨ ਵਿਚ ਬਹੁਤ ਡਰਦਾ ਹਾ ॥੨੯॥

ਕੋਟਿ ਜਤਨ ਤੁਮ ਕਰੋ ਭਜੇ ਬਿਨੁ ਤੋਹਿ ਨ ਛੋਰੋ ॥

कोटि जतन तुम करो भजे बिनु तोहि न छोरो ॥

(ਅਗੋਂ ਇਸਤਰੀ ਕਹਿੰਦੀ ਹੈ) ਤੁਸੀਂ ਅਨੇਕਾ ਯਤਨ ਕਰ ਲਵੋ, (ਪਰ ਅਜ ਮੈਂ) ਬਿਨਾ ਰਤੀ-ਕੇਲ ਕੀਤੇ ਤੁਹਾਨੂੰ ਨਹੀਂ ਛਡਾਗੀ।

ਗਹਿ ਆਪਨ ਕਰ ਆਜੁ ਸਗਰ ਤੋ ਕੋ ਨਿਸ ਭੋਰੋ ॥

गहि आपन कर आजु सगर तो को निस भोरो ॥

ਅਜ ਮੈਂ ਆਪਣੇ ਹੱਥ ਨਾਲ ਤੁਹਾਨੂੰ ਪਕੜੀ ਰਖਾਗੀ ਅਤੇ ਸਾਰੀ ਰਾਤ ਰਤੀ-ਕ੍ਰੀੜਾ ਕਰਾਗੀ (ਅਰਥਾਤਰ- ਸਾਰੀ ਰਾਤ ਤੋਂ ਸਵੇਰ ਤਕ ਤੁਹਾਨੂੰ ਆਪਣੇ ਹੱਥ ਨਾਲ ਪਕੜੀ ਰਖਾਗੀ)।

ਮੀਤ ਤਿਹਾਰੇ ਹੇਤ ਕਾਸਿ ਕਰਵਤ ਹੂੰ ਲੈਹੋ ॥

मीत तिहारे हेत कासि करवत हूँ लैहो ॥

ਹੇ ਮਿਤਰ! ਤੁਹਾਡੇ ਲਈ (ਤਾ ਮੈਂ) ਕਾਸ਼ੀ ਵਿਚ ਆਰੇ (ਨਾਲ ਚੀਰੀ) ਜਾਵਾਗੀ।

ਹੋ ਧਰਮਰਾਜ ਕੀ ਸਭਾ ਜ੍ਵਾਬ ਠਾਢੀ ਹ੍ਵੈ ਦੈਹੋ ॥੩੦॥

हो धरमराज की सभा ज्वाब ठाढी ह्वै दैहो ॥३०॥

ਧਰਮਰਾਜ ਦੀ ਸਭਾ ਵਿਚ ਡਟ ਕੇ ਜਵਾਬ ਦਿਆਂਗੀ ॥੩੦॥

ਆਜੁ ਪਿਯਾ ਤਵ ਸੰਗ ਸੇਜੁ ਰੁਚਿ ਮਾਨ ਸੁਹੈਹੋ ॥

आजु पिया तव संग सेजु रुचि मान सुहैहो ॥

ਹੇ ਪ੍ਰਿਯ! ਅਜ ਤੁਹਾਡੇ ਨਾਲ ਰੁਚੀ ਪੂਰਵਕ ਸੇਜ ਮਾਣਾਗੀ।

ਮਨ ਭਾਵਤ ਕੋ ਭੋਗ ਰੁਚਿਤ ਚਿਤ ਮਾਹਿ ਕਮੈਹੋ ॥

मन भावत को भोग रुचित चित माहि कमैहो ॥

ਮਨ ਭਾਉਂਦੀ ਰਤੀਕ੍ਰੀੜਾ ਰੁਚੀ ਪੂਰਵਕ ਕਮਾਵਾਗੀ।

ਆਜੁ ਸੁ ਰਤਿ ਸਭ ਰੈਨਿ ਭੋਗ ਸੁੰਦਰ ਤਵ ਕਰਿਹੋ ॥

आजु सु रति सभ रैनि भोग सुँदर तव करिहो ॥

ਹੇ ਸੁੰਦਰ ਸਰੂਪ ਵਾਲੇ! ਅਜ ਸਾਰੀ ਰਾਤ ਪ੍ਰੇਮ ਸਹਿਤ ਮੈਂ ਤੁਹਾਡੇ ਨਾਲ ਕਾਮ-ਕੇਲ ਕਰਾਗੀ।

ਸਿਵ ਬੈਰੀ ਕੋ ਦਰਪ ਸਕਲ ਮਿਲਿ ਤੁਮੈ ਪ੍ਰਹਰਿਹੋ ॥੩੧॥

सिव बैरी को दरप सकल मिलि तुमै प्रहरिहो ॥३१॥

ਤੁਹਾਡੇ ਨਾਲ ਮਿਲ ਕੇ ਸ਼ਿਵ ਦੇ ਵੈਰੀ ਕਾਮ ਦੇਵ ਦਾ ਸਾਰਾ ਹੰਕਾਰ ਖ਼ਤਮ ਕਰ ਦਿਆਂਗੀ ॥੩੧॥

ਰਾਇ ਬਾਚ ॥

राइ बाच ॥

ਰਾਇ ਨੇ ਕਿਹਾ:

ਪ੍ਰਥਮ ਛਤ੍ਰਿ ਕੇ ਧਾਮ ਦਿਯੋ ਬਿਧਿ ਜਨਮ ਹਮਾਰੋ ॥

प्रथम छतृ के धाम दियो बिधि जनम हमारो ॥

ਪਹਿਲਾ ਤਾ ਮੈਨੂੰ ਪਰਮਾਤਮਾ ਨੇ ਛਤ੍ਰੀ ਕੁਲ ਵਿਚ ਜਨਮ ਦਿੱਤਾ ਹੈ।

ਬਹੁਰਿ ਜਗਤ ਕੇ ਬੀਚ ਕਿਯੋ ਕੁਲ ਅਧਿਕ ਉਜਿਯਾਰੋ ॥

बहुरि जगत के बीच कियो कुल अधिक उजियारो ॥

ਫਿਰ ਸਾਡੀ ਕੁਲ ਨੂੰ ਜਗਤ ਵਿਚ ਬਹੁਤ ਮਾਣ ਦਿਵਾਇਆ ਹੈ।

ਬਹੁਰਿ ਸਭਨ ਮੈ ਬੈਠਿ ਆਪੁ ਕੋ ਪੂਜ ਕਹਾਊ ॥

बहुरि सभन मै बैठि आपु को पूज कहाऊ ॥

ਫਿਰ ਸਾਰਿਆਂ ਵਿਚ ਬੈਠ ਕੇ (ਮੈਂ) ਪੂਜਣਯੋਗ ਅਖਵਾਉਂਦਾ ਹਾ।

ਹੋ ਰਮੋ ਤੁਹਾਰੇ ਸਾਥ ਨੀਚ ਕੁਲ ਜਨਮਹਿ ਪਾਊ ॥੩੨॥

हो रमो तुहारे साथ नीच कुल जनमहि पाऊ ॥३२॥

(ਜੇ ਮੈਂ) ਤੇਰੇ ਨਾਲ ਰਤੀ-ਕ੍ਰੀੜਾ ਕਰਦਾ ਹਾ (ਤਾ) ਨੀਚ ਕੁਲ ਵਿਚ ਜਨਮ ਪਾਵਾਗਾ ॥੩੨॥

ਕਹਾ ਜਨਮ ਕੀ ਬਾਤ ਜਨਮ ਸਭ ਕਰੇ ਤਿਹਾਰੇ ॥

कहा जनम की बात जनम सभ करे तिहारे ॥

(ਇਸਤਰੀ ਨੇ ਕਿਹਾ) ਜਨਮ ਦੀ ਕੀ ਗੱਲ ਹੈ, (ਇਹ) ਸਭ ਜਨਮ ਤੁਹਾਡੇ ਹੀ ਬਣਾਏ ਹੋਏ ਹਨ।

ਰਮੋ ਨ ਹਮ ਸੋ ਆਜੁ ਐਸ ਘਟਿ ਭਾਗ ਹਮਾਰੇ ॥

रमो न हम सो आजु ऐस घटि भाग हमारे ॥

(ਜੇ ਤੁਸੀਂ) ਅਜ ਮੇਰੇ ਨਾਲ ਰਮਣ ਨਹੀਂ ਕਰੋਗੇ (ਤਾ ਮੈਂ) ਇਸ ਨੂੰ ਆਪਣੀ ਬਦਕਿਸਮਤੀ ਸਮਝਾਗੀ।

ਬਿਰਹ ਤਿਹਾਰੇ ਲਾਲ ਬੈਠਿ ਪਾਵਕ ਮੋ ਬਰਿਯੈ ॥

बिरह तिहारे लाल बैठि पावक मो बरियै ॥

ਹੇ ਲਾਲ! (ਮੈਂ) ਤੁਹਾਡੇ ਵਿਯੋਗ ਦੀ ਅੱਗ ਵਿਚ ਬੈਠ ਕੇ ਸੜ ਮਰਾਗੀ

ਹੋ ਪੀਵ ਹਲਾਹਲ ਆਜੁ ਮਿਲੇ ਤੁਮਰੇ ਬਿਨੁ ਮਰਿਯੈ ॥੩੩॥

हो पीव हलाहल आजु मिले तुमरे बिनु मरियै ॥३३॥

ਅਤੇ ਤੁਹਾਡੇ ਨਾਲ ਸੰਯੋਗ ਕੀਤੇ ਬਿਨਾ (ਮੈਂ) ਜ਼ਹਿਰ ਪੀ ਕੇ ਮਰ ਜਾਵਾਂਗੀ ॥੩੩॥

ਦੋਹਰਾ ॥

दोहरा ॥

ਦੋਹਰਾ:

ਰਾਇ ਡਰਿਯੋ ਜਉ ਦੈ ਮੁਝੈ ਸ੍ਰੀ ਭਗਵਤਿ ਕੀ ਆਨ ॥

राइ डरियो जउ दै मुझै स्री भगवति की आन ॥

ਰਾਜਾ (ਇਸ ਗੱਲੋਂ) ਡਰ ਗਿਆ ਕਿ ਜੇ ਮੈਨੂੰ ਇਹ ਸ੍ਰੀ ਭਗਵਤੀ (ਦੀ ਸੌਂਹ) ਆਣ ਦੇਵੇ

ਸੰਕ ਤ੍ਯਾਗ ਯਾ ਸੋ ਰਮੋ ਕਰਿਹੌ ਨਰਕ ਪਯਾਨ ॥੩੪॥

संक त्याग या सो रमो करिहौ नरक पयान ॥३४॥

ਤਾ (ਮਜਬੂਰੀ ਵਸ) ਸੰਗ ਤਿਆਗ ਕੇ ਇਸ ਨਾਲ ਰਮਣ ਕਰ ਕੇ ਨਰਕ ਵਿਚ ਜਾਣਾ ਪਵੇਗਾ ॥੩੪॥

ਚਿਤ ਕੇ ਸੋਕ ਨਿਵਰਤ ਕਰਿ ਰਮੋ ਹਮਾਰੇ ਸੰਗ ॥

चित के सोक निवरत करि रमो हमारे संग ॥

(ਇਸਤਰੀ ਨੇ ਕਿਹਾ, ਹੇ ਰਾਜਨ!) ਮੇਰੇ ਨਾਲ ਸੰਯੋਗ ਕਰ ਕੇ ਮਨ ਦੇ ਦੁਖ ਨੂੰ ਦੂਰ ਕਰ ਦਿਓ

ਮਿਲੇ ਤਿਹਾਰੇ ਬਿਨੁ ਅਧਿਕ ਬ੍ਯਾਪਤ ਮੋਹਿ ਅਨੰਗ ॥੩੫॥

मिले तिहारे बिनु अधिक ब्यापत मोहि अनंग ॥३५॥

(ਕਿਉਂਕਿ) ਤੁਹਾਡਾ ਸੰਯੋਗ ਨਾ ਪ੍ਰਾਪਤ ਕਰਨ ਕਰ ਕੇ ਕਾਮ ਮੇਰੇ (ਸ਼ਰੀਰ ਵਿਚ) ਬਹੁਤ ਵਿਆਪਕ ਹੋ ਗਿਆ ਹੈ ॥੩੫॥

ਨਰਕ ਪਰਨ ਤੇ ਮੈ ਡਰੋ ਕਰੋ ਨ ਤੁਮ ਸੋ ਸੰਗ ॥

नरक परन ते मै डरो करो न तुम सो संग ॥

(ਰਾਜੇ ਨੇ ਕਿਹਾ) ਨਰਕ ਵਿਚ ਪੈਣ ਤੋਂ ਡਰਦਾ ਹੋਇਆ ਮੈਂ ਤੇਰੇ ਨਾਲ ਸੰਗ ਨਹੀਂ ਕਰਾਂਗਾ

ਤੋ ਤਨ ਮੋ ਤਨ ਕੈਸਊ ਬ੍ਯਾਪਤ ਅਧਿਕ ਅਨੰਗ ॥੩੬॥

तो तन मो तन कैसऊ ब्यापत अधिक अनंग ॥३६॥

ਭਾਵੇਂ ਤੇਰੇ ਅਤੇ ਮੇਰੇ ਤਨ ਵਿਚ ਕਿਤਨਾ ਹੀ ਅਧਿਕ ਕਾਮ (ਕਿਉਂ ਨ) ਵਿਆਪਤ ਹੋ ਜਾਏ ॥੩੬॥

ਛੰਦ ॥

छंद ॥

ਛੰਦ:

ਤਰੁਨ ਕਰਿਯੋ ਬਿਧਿ ਤੋਹਿ ਤਰੁਨਿ ਹੀ ਦੇਹ ਹਮਾਰੋ ॥

तरुन करियो बिधि तोहि तरुनि ही देह हमारो ॥

(ਇਸਤਰੀ ਨੇ ਕਿਹਾ) ਪਰਮਾਤਮਾ ਨੇ ਤੁਹਾਨੂੰ ਜਵਾਨ ਬਣਾਇਆ ਹੈ ਅਤੇ ਮੇਰੀ ਵੀ ਦੇਹ ਜਵਾਨ ਹੈ।

ਲਖੇ ਤੁਮੈ ਤਨ ਆਜੁ ਮਦਨ ਬਸਿ ਭਯੋ ਹਮਾਰੋ ॥

लखे तुमै तन आजु मदन बसि भयो हमारो ॥

ਤੁਹਾਡੇ ਸ਼ਰੀਰ ਨੂੰ ਵੇਖ ਕੇ ਅਜ ਮੇਰਾ (ਮਨ) ਕਾਮ ਦੇਵ ਦੇ ਵਸ ਵਿਚ ਹੋ ਗਿਆ ਹੈ।

ਮਨ ਕੋ ਭਰਮ ਨਿਵਾਰਿ ਭੋਗ ਮੋਰੇ ਸੰਗਿ ਕਰਿਯੈ ॥

मन को भरम निवारि भोग मोरे संगि करियै ॥

ਮਨ ਦਾ ਭਰਮ ਦੂਰ ਕਰ ਕੇ ਮੇਰੇ ਨਾਲ ਸੰਗ ਕਰੋ

ਨਰਕ ਪਰਨ ਤੇ ਨੈਕ ਅਪਨ ਚਿਤ ਬੀਚ ਨ ਡਰਿਯੈ ॥੩੭॥

नरक परन ते नैक अपन चित बीच न डरियै ॥३७॥

ਅਤੇ ਨਰਕ ਵਿਚ ਪੈਣ (ਦੀ ਗੱਲ) ਤੋਂ ਆਪਣੇ ਚਿਤ ਵਿਚ ਜ਼ਰਾ ਜਿੰਨਾ ਵੀ ਨਾ ਡਰੋ ॥੩੭॥

ਦੋਹਰਾ ॥

दोहरा ॥

ਦੋਹਰਾ:

ਪੂਜ ਜਾਨਿ ਕਰ ਜੋ ਤਰੁਨਿ ਮੁਰਿ ਕੈ ਕਰਤ ਪਯਾਨ ॥

पूज जानि कर जो तरुनि मुरि कै करत पयान ॥

(ਰਾਜੇ ਨੇ ਕਿਹਾ) ਜੋ ਨੌਜਵਾਨ ਇਸਤਰੀ (ਮੈਨੂੰ) ਪੂਜਣ ਯੋਗ ਜਾਣ ਕੇ ਮੇਰੇ ਵਲ ਆਉਂਦੀ ਹੈ,

ਤਵਨਿ ਤਰੁਨਿ ਗੁਰ ਤਵਨ ਕੀ ਲਾਗਤ ਸੁਤਾ ਸਮਾਨ ॥੩੮॥

तवनि तरुनि गुर तवन की लागत सुता समान ॥३८॥

ਉਹ ਇਸਤਰੀ ਉਸ ਗੁਰੂ ਦੀ ਧੀ ਦੇ ਸਮਾਨ ਲਗਦੀ ਹੈ ॥੩੮॥

ਛੰਦ ॥

छंद ॥

ਛੰਦ:

ਕਹਾ ਤਰੁਨਿ ਸੋ ਪ੍ਰੀਤਿ ਨੇਹ ਨਹਿ ਓਰ ਨਿਬਾਹਹਿ ॥

कहा तरुनि सो प्रीति नेह नहि ओर निबाहहि ॥

ਇਸਤਰੀ ਨਾਲ ਪ੍ਰੇਮ ਕਰਨ ਦੀ ਕੀ (ਗੱਲ ਹੈ) (ਕਿਉਂਕਿ ਇਹ ਕਦੇ ਵੀ) ਪ੍ਰੇਮ ਨੂੰ ਉੜਕ ਤਕ ਨਹੀਂ ਨਿਭਾਉਂਦੀ।

ਏਕ ਪੁਰਖ ਕੌ ਛਾਡਿ ਔਰ ਸੁੰਦਰ ਨਰ ਚਾਹਹਿ ॥

एक पुरख कौ छाडि और सुँदर नर चाहहि ॥

ਇਕ ਮਰਦ ਨੂੰ ਛਡ ਕੇ ਹੋਰ ਸੁੰਦਰ ਮਰਦ ਨੂੰ ਚਾਹੁਣ ਲਗਦੀ ਹੈ।

ਅਧਿਕ ਤਰੁਨਿ ਰੁਚਿ ਮਾਨਿ ਤਰੁਨਿ ਜਾ ਸੋ ਹਿਤ ਕਰਹੀ ॥

अधिक तरुनि रुचि मानि तरुनि जा सो हित करही ॥

ਜਿਸ ਮਰਦ ਨਾਲ ਇਸਤਰੀ ਜ਼ਿਆਦਾ ਪਿਆਰ ਕਰਦੀ ਹੈ,

ਹੋ ਤੁਰਤੁ ਮੂਤ੍ਰ ਕੋ ਧਾਮ ਨਗਨ ਆਗੇ ਕਰਿ ਧਰਹੀ ॥੩੯॥

हो तुरतु मूत्र को धाम नगन आगे करि धरही ॥३९॥

(ਉਹ ਉਸ ਅਗੇ) ਆਪਣੇ ਗੁਪਤ ਅੰਗ ਨੂੰ ਨੰਗਾ ਕਰ ਕੇ ਧਰ ਦਿੰਦੀ ਹੈ ॥੩੯॥

ਦੋਹਰਾ ॥

दोहरा ॥

ਦੋਹਰਾ:

ਕਹਾ ਕਰੌ ਕੈਸੇ ਬਚੌ ਹ੍ਰਿਦੈ ਨ ਉਪਜਤ ਸਾਤ ॥

कहा करौ कैसे बचौ हृदै न उपजत सात ॥

ਕੀ ਕਰਾ, ਕਿਵੇਂ ਬਚਾ, ਮਨ ਵਿਚ ਸ਼ਾਤੀ ਪੈਦਾ ਨਹੀਂ ਹੁੰਦੀ।

ਤੋਹਿ ਮਾਰਿ ਕੈਸੇ ਜਿਯੋ ਬਚਨ ਨੇਹ ਕੇ ਨਾਤ ॥੪੦॥

तोहि मारि कैसे जियो बचन नेह के नात ॥४०॥

(ਮੈਂ) ਤੈਨੂੰ ਮਾਰ ਕੇ ਕਿਵੇਂ ਜੀਵਾ, (ਤੇਰੇ) ਬੋਲ ਪ੍ਰੇਮ ਨਾਲ ਭਿੰਨੇ ਹੋਏ ਹਨ ॥੪੦॥

ਚੌਪਈ ॥

चौपई ॥

ਚੌਪਈ:

ਰਾਇ ਚਿਤ ਇਹ ਭਾਤਿ ਬਿਚਾਰੋ ॥

राइ चित इह भाति बिचारो ॥

ਰਾਜੇ ਨੇ ਮਨ ਵਿਚ ਇਸ ਤਰ੍ਹਾ ਵਿਚਾਰ ਕੀਤਾ।

ਇਹਾ ਸਿਖ ਕੋਊ ਨ ਹਮਾਰੋ ॥

इहा सिख कोऊ न हमारो ॥

ਇਥੇ ਮੇਰਾ ਕੋਈ ਸਿੱਖ ਵੀ ਨਹੀਂ ਹੈ।

ਯਾਹਿ ਭਜੇ ਮੇਰੋ ਧ੍ਰਮ ਜਾਈ ॥

याहि भजे मेरो ध्रम जाई ॥

ਇਸ ਨਾਲ ਰਮਣ ਕਰਨ ਤੇ ਮੇਰਾ ਧਰਮ ਜਾਦਾ ਹੈ

ਭਾਜਿ ਚਲੌਂ ਤ੍ਰਿਯ ਦੇਤ ਗਹਾਈ ॥੪੧॥

भाजि चलौ तृय देत गहाई ॥४१॥

ਅਤੇ ਜੇ ਭਜਦਾ ਹਾ (ਤਾ ਇਹ) ਇਸਤਰੀ (ਮੈਨੂੰ) ਪਕੜਾ ਦੇਵੇਗੀ ॥੪੧॥

ਤਾ ਤੇ ਯਾਕੀ ਉਸਤਤਿ ਕਰੋ ॥

ता ते याकी उसतति करो ॥

ਇਸ ਲਈ ਇਸ ਦੀ ਉਸਤਤ ਕਰਾ

ਚਰਿਤ ਖੇਲਿ ਯਾ ਕੋ ਪਰਹਰੋ ॥

चरित खेलि या को परहरो ॥

ਅਤੇ ਇਸ ਨਾਲ ਚਰਿਤ੍ਰ ਖੇਡ ਕੇ (ਇਸ ਤੋਂ) ਪਿਛਾ ਛੁੜਾਵਾ।

ਬਿਨੁ ਰਤਿ ਕਰੈ ਤਰਨਿ ਜਿਯ ਮਾਰੈ ॥

बिनु रति करै तरनि जिय मारै ॥

ਰਤੀ-ਕ੍ਰੀੜਾ ਕੀਤੇ ਬਿਨਾ (ਇਹ) ਇਸਤਰੀ ਜੀਉਂਦੇ ਮਾਰ ਦੇਵੇਗੀ।

ਕਵਨ ਸਿਖ੍ਯ ਮੁਹਿ ਆਨਿ ਉਬਾਰੈ ॥੪੨॥

कवन सिख्य मुहि आनि उबारै ॥४२॥

ਕੌਣ (ਅਜਿਹਾ) ਸਿੱਖ ਹੋਵੇ (ਜੋ) ਮੈਨੂੰ ਆ ਕੇ ਬਚਾ ਲਏ? ॥੪੨॥

ਅੜਿਲ ॥

अड़िल ॥

ਅੜਿਲ:

ਧੰਨ੍ਯ ਤਰੁਨਿ ਤਵ ਰੂਪ ਧੰਨ੍ਯ ਪਿਤੁ ਮਾਤ ਤਿਹਾਰੋ ॥

धंन्य तरुनि तव रूप धंन्य पितु मात तिहारो ॥

ਹੇ ਇਸਤਰੀ! ਤੇਰਾ ਰੂਪ ਧੰਨ ਹੈ ਅਤੇ ਤੇਰੇ ਮਾਤਾ ਪਿਤਾ ਧੰਨ ਹਨ।

ਧੰਨ੍ਯ ਤਿਹਾਰੇ ਦੇਸ ਧੰਨ੍ਯ ਪ੍ਰਤਿਪਾਲਨ ਹਾਰੋ ॥

धंन्य तिहारे देस धंन्य प्रतिपालन हारो ॥

ਤੇਰਾ ਦੇਸ ਧੰਨ ਹੈ ਅਤੇ ਤੈਨੂੰ ਪਾਲਣ ਵਾਲਾ ਵੀ ਧੰਨ ਹੈ।

ਧੰਨ੍ਯ ਕੁਅਰਿ ਤਵ ਬਕ੍ਰਤ ਅਧਿਕ ਜਾ ਮੈ ਛਬਿ ਛਾਜੈ ॥

धंन्य कुअरि तव बक्रत अधिक जा मै छबि छाजै ॥

ਹੇ ਨੌਜਵਾਨ ਇਸਤਰੀ! ਤੇਰਾ ਮੁਖੜਾ ਧੰਨ ਹੈ ਜਿਸ ਉਤੇ ਬਹੁਤ ਛਬੀ ਛਾਈ ਹੋਈ ਹੈ,

ਹੋ ਜਲਜ ਸੂਰ ਅਰੁ ਚੰਦ੍ਰ ਦ੍ਰਪ ਕੰਦ੍ਰਪ ਲਖਿ ਭਾਜੈ ॥੪੩॥

हो जलज सूर अरु चंद्र द्रप कंद्रप लखि भाजै ॥४३॥

(ਜਿਸ ਨੂੰ) ਵੇਖ ਕੇ ਕਮਲ, ਸੂਰਜ, ਚੰਦ੍ਰਮਾ ਅਤੇ ਕਾਮ ਦੇਵ (ਦੀ ਸੁੰਦਰਤਾ) ਦਾ ਹੰਕਾਰ ਦੂਰ ਹੋ ਜਾਦਾ ਹੈ ॥੪੩॥

ਸੁਭ ਸੁਹਾਗ ਤਨ ਭਰੇ ਚਾਰੁ ਚੰਚਲ ਚਖੁ ਸੋਹਹਿ ॥

सुभ सुहाग तन भरे चारु चंचल चखु सोहहि ॥

(ਤੇਰਾ) ਸ਼ੁਭ ਸ਼ਰੀਰ ਸੁਭਾਗਸ਼ਾਲੀ ਹੈ (ਅਤੇ ਤੇਰੇ) ਸੁੰਦਰ ਚੰਚਲ ਨੈਣ ਸੋਹਣੇ ਫਬਦੇ ਹਨ।

ਖਗ ਮ੍ਰਿਗ ਜਛ ਭੁਜੰਗ ਅਸੁਰ ਸੁਰ ਨਰ ਮੁਨਿ ਮੋਹਹਿ ॥

खग मृग जछ भुजंग असुर सुर नर मुनि मोहहि ॥

ਪੰਛੀਆਂ, ਹਿਰਨਾ, ਯਕਸ਼ਾ, ਸੱਪਾ, ਦੈਂਤਾ, ਦੇਵਤਿਆਂ, ਮੁਨੀਆਂ ਅਤੇ ਪੁਰਸ਼ਾ ਦਾ ਮਨ ਮੋਹ ਰਹੀ ਹੈਂ।

ਸਿਵ ਸਨਕਾਦਿਕ ਥਕਿਤ ਰਹਿਤ ਲਖਿ ਨੇਤ੍ਰ ਤਿਹਾਰੇ ॥

सिव सनकादिक थकित रहित लखि नेत्र तिहारे ॥

ਸ਼ਿਵ, ਬ੍ਰਹਮਾ ਦੇ ਚਾਰ ਮਾਨਸ ਪੁੱਤਰ ਤੇਰੇ ਨੈਣਾ ਨੂੰ ਵੇਖ ਵੇਖ ਕੇ ਥਕ ਗਏ ਹਨ।

ਹੋ ਅਤਿ ਅਸਚਰਜ ਕੀ ਬਾਤ ਚੁਭਤ ਨਹਿ ਹ੍ਰਿਦੈ ਹਮਾਰੇ ॥੪੪॥

हो अति असचरज की बात चुभत नहि ह्रदै हमारे ॥४४॥

ਪਰ ਬੜੇ ਅਸਚਰਜ ਦੀ ਗੱਲ ਹੈ ਕਿ (ਇਹ) ਮੇਰੇ ਹਿਰਦੇ ਵਿਚ ਨਹੀਂ ਚੁਭਦੇ ॥੪੪॥

ਸਵੈਯਾ ॥

सवैया ॥

ਸਵੈਯਾ:

ਪੌਢਤੀ ਅੰਕ ਪ੍ਰਜੰਕ ਲਲਾ ਕੋ ਲੈ ਕਾਹੂ ਸੋ ਭੇਦ ਨ ਭਾਖਤ ਜੀ ਕੋ ॥

पौढती अंक प्रजंक लला को लै काहू सो भेद न भाखत जी को ॥

(ਇਸਤਰੀ ਕਹਿੰਦੀ ਹੈ) ਪ੍ਰੀਤਮ ਨੂੰ ਗਲਵਕੜੀ ਵਿਚ ਲੈ ਕੇ (ਮੈਂ) ਪਲੰਘ ਉਤੇ ਲੇਟ ਜਾਵਾਗੀ ਅਤੇ ਕਿਸੇ ਨਾਲ ਦਿਲ ਦੀ ਗੱਲ ਸਾਝੀ ਨਹੀਂ ਕਰਾਗੀ।

ਕੇਲ ਕਮਾਤ ਬਹਾਤ ਸਦਾ ਨਿਸਿ ਮੈਨ ਕਲੋਲ ਨ ਲਾਗਤ ਫੀਕੋ ॥

केल कमात बहात सदा निसि मैन कलोल न लागत फीको ॥

ਕਾਮ-ਕ੍ਰੀੜਾ ਕਰਦਿਆਂ ਸਦਾ ਰਾਤ ਬੀਤ ਜਾਂਦੀ ਹੈ ਅਤੇ ਕਾਮ-ਕਲੋਲ ਫਿਕੇ ਨਹੀਂ ਲਗਦੇ।

ਜਾਗਤ ਲਾਜ ਬਢੀ ਤਹ ਮੈ ਡਰ ਲਾਗਤ ਹੈ ਸਜਨੀ ਸਭ ਹੀ ਕੋ ॥

जागत लाज बढी तह मै डर लागत है सजनी सभ ही को ॥

ਹੇ ਸਜਨੀ! ਜਾਗਣ ਤੇ (ਸਾਰੀਆਂ ਇਸਤਰੀਆਂ ਨੂੰ) ਬਹੁਤ ਲਾਜ ਲਗਦੀ ਹੈ।

ਤਾ ਤੇ ਬਿਚਾਰਤ ਹੌ ਚਿਤ ਮੈ ਇਹ ਜਾਗਨ ਤੇ ਸਖਿ ਸੋਵਨ ਨੀਕੋ ॥੪੫॥

ता ते बिचारत हौ चित मै इह जागन ते सखि सोवन नीको ॥४५॥

ਇਸ ਲਈ ਚਿਤ ਵਿਚ ਵਿਚਾਰ ਕਰਦੀ ਹਾ ਕਿ ਹੇ ਸਖੀ! ਇਸ ਜਾਗਣ ਨਾਲੋਂ ਤਾ ਸੌਣਾ ਚੰਗਾ ਹੈ ॥੪੫॥

ਦੋਹਰਾ ॥

दोहरा ॥

ਦੋਹਰਾ:

ਬਹੁਰ ਤ੍ਰਿਯਾ ਤਿਹ ਰਾਇ ਸੋ ਯੌ ਬਚ ਕਹਿਯੋ ਸੁਨਾਇ ॥

बहुर तृया तिह राइ सो यौ बच कहियो सुनाइ ॥

ਫਿਰ (ਉਸ) ਇਸਤਰੀ ਨੇ ਰਾਜੇ ਨੂੰ ਇਹ ਬੋਲ ਕਹਿ ਕੇ ਸੁਣਾਏ।

ਆਜ ਭੋਗ ਤੋ ਸੋ ਕਰੌ ਕੈ ਮਰਿਹੌ ਬਿਖੁ ਖਾਇ ॥੪੬॥

आज भोग तो सो करौ कै मरिहौ बिखु खाइ ॥४६॥

ਮੈਂ ਅਜ ਤੇਰੇ ਨਾਲ ਭੋਗ ਕਰਾਗੀ, ਨਹੀਂ ਤਾ ਜ਼ਹਿਰ ਖਾ ਕੇ ਮਰ ਜਾਵਾਗੀ ॥੪੬॥

ਬਿਸਿਖੀ ਬਰਾਬਰਿ ਨੈਨ ਤਵ ਬਿਧਨਾ ਧਰੇ ਬਨਾਇ ॥

बिसिखी बराबरि नैन तव बिधना धरे बनाइ ॥

ਵਿਧਾਤਾ ਨੇ ਤੇਰੇ ਨੈਣ ਤੀਰਾ ਵਰਗੇ ਬਣਾਏ ਹਨ,

ਲਾਜ ਕੌਚ ਮੋ ਕੌ ਦਯੋ ਚੁਭਤ ਨ ਤਾ ਤੇ ਆਇ ॥੪੭॥

लाज कौच मो कौ दयो चुभत न ता ते आइ ॥४७॥

(ਪਰ) ਮੈਨੂੰ ਲਾਜ ਦਾ ਕਵਚ ਦਿੱਤਾ ਹੈ, ਇਸ ਲਈ ਮੈਨੂੰ ਆ ਕੇ ਚੁਭਦੇ ਨਹੀਂ ਹਨ ॥੪੭॥

ਬਨੇ ਠਨੇ ਆਵਤ ਘਨੇ ਹੇਰਤ ਹਰਤ ਗਜਾਨ ॥

बने ठने आवत घने हेरत हरत ग्यान ॥

ਤੇਰੇ ਨੈਣ ਬਹੁਤ ਹੀ ਸਜੇ ਸੰਵਰੇ ਹਨ ਅਤੇ ਵੇਖਦਿਆਂ ਹੀ ਗਿਆਨ ਹਰ ਲੈਂਦੇ ਹਨ।

ਭੋਗ ਕਰਨ ਕੌ ਕਛੁ ਨਹੀ ਡਹਕੂ ਬੇਰ ਸਮਾਨ ॥੪੮॥

भोग करन कौ कछु नही डहकू बेर समान ॥४८॥

(ਪਰ) ਗਲਘੋਟੂ ਬੇਰਾ ਵਾਗ (ਇਨ੍ਹਾ ਵਿਚ) ਸੰਯੋਗ ਕਰਨ ਲਈ ਕੋਈ (ਖਿਚ) ਨਹੀਂ ਹੈ ॥੪੮॥

ਧੰਨਜ ਬੇਰ ਹਮ ਤੇ ਜਗਤ ਨਿਰਖਿ ਪਥਿਕ ਕੌ ਲੇਤ ॥

धंन्य बेर हम ते जगत निरखि पथिक कौ लेत ॥

ਸਾਡੇ ਤੋਂ ਉਹ ਬੇਰ (ਬ੍ਰਿਛ) ਧੰਨ ਹੈ ਜੋ ਰਾਹੀਆਂ ਨੂੰ ਜਦੋਂ ਵੇਖ ਲੈਂਦਾ ਹੈ।

ਬਰਬਸ ਖੁਆਵਤ ਫਲ ਪਕਰਿ ਜਾਨ ਬਹੁਰਿ ਘਰ ਦੇਤ ॥੪੯॥

बरबस खुआवत फल पकरि जान बहुरि घर देत ॥४९॥

(ਬੇਰ ਬ੍ਰਿਛ) ਮਲੋ ਜ਼ੋਰੀ ਪਕੜ ਕੇ ਫਲ ਖੁਆਉਂਦਾ ਹੈ ਅਤੇ ਫਿਰ ਘਰ ਜਾਣ ਦਿੰਦਾ ਹੈ ॥੪੯॥

ਅਟਪਟਾਇ ਬਾਤੇ ਕਰੈ ਮਿਲജੋ ਚਹਤ ਪਿਯ ਸੰਗ ॥

अटपटाइ बाते करै मिल्यो चहत पिय संग ॥

(ਇਸ ਤਰ੍ਹਾ ਦੀਆਂ) ਅਟਪਟੀਆਂ ਗੱਲਾ ਕਰਦੀ ਹੋਈ (ਉਹ) ਪ੍ਰੀਤਮ ਦਾ ਸੰਯੋਗ ਚਾਹੁੰਦੀ ਹੈ।

ਮੈਨ ਬਾਨ ਬਾਲਾ ਬਿਧੀ ਬਿਰਹ ਬਿਕਲ ਭਯੋ ਅੰਗ ॥੫੦॥

मैन बान बाला बिधी बिरह बिकल भयो अंग ॥५०॥

(ਉਹ) ਇਸਤਰੀ ਕਾਮ ਦੇਵ ਦੇ ਬਾਣ ਨਾਲ ਵਿੰਨ੍ਹੀ ਗਈ ਹੈ ਅਤੇ ਵਿਯੋਗ ਕਰ ਕੇ (ਉਸ ਦੇ) ਅੰਗ ਵਿਆਕੁਲ ਹੋ ਗਏ ਹਨ ॥੫੦॥

ਛੰਦ ॥

छंद ॥

ਛੰਦ:

ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ ॥
सुधि जब ते हम धरी बचन गुर दए हमारे ॥
(ਰਾਜੇ ਨੇ ਕਿਹਾ) ਜਦੋਂ ਤੋਂ ਮੈਂ ਸੁਰਤ ਸੰਭਾਲੀ ਹੈ, (ਤਦੋਂ ਤੋਂ) ਮੇਰੇ ਗੁਰੂ ਨੇ ਉਪਦੇਸ਼ ਦਿੱਤਾ ਹੈ।

ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ ॥
पूत इहै प्रन तोहि प्रान जब लग घट थारे ॥
ਹੇ ਪੁੱਤਰ! ਤੇਰੀ ਇਹੀ ਪ੍ਰਤਿਗਿਆ ਹੋਵੇ ਕਿ ਜਦ ਤਕ ਤੇਰੇ ਸ਼ਰੀਰ ਵਿਚ ਪ੍ਰਾਣ ਹਨ,

ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ ॥
निज नारी के साथ नेहु तुम नित बढैयहु ॥
(ਤਦ ਤਕ) ਤੂੰ ਆਪਣੀ ਇਸਤਰੀ ਨਾਲ ਨਿਤ ਪ੍ਰੇਮ ਨੂੰ ਵਧਾਉਂਦਾ ਰਹਿ

ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ ॥੫੧॥
पर नारी की सेज भूलि सुपने हूँ न जैयहु ॥५१॥
ਅਤੇ ਪਰਾਈ ਇਸਤਰੀ ਦੀ ਸੇਜ ਉਤੇ ਸੁਪਨੇ ਵਿਚ ਵੀ ਨਾ ਜਾਈਂ ॥੫੧॥

ਪਰ ਨਾਰੀ ਕੇ ਭਜੇ ਸਹਸ ਬਾਸਵ ਭਗ ਪਾਏ ॥
पर नारी के भजे सहस बासव भग पाए ॥
(ਕਿਉਂਕਿ) ਪਰ ਨਾਰੀ ਦੇ ਸੰਯੋਗ ਕਾਰਨ ਇੰਦਰ ਨੇ ਹਜ਼ਾਰ ਭਗ-ਚਿੰਨ੍ਹ ਪ੍ਰਾਪਤ ਕੀਤੇ ਸਨ।

ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ ॥
पर नारी के भजे चंद्र कालंक लगाए ॥
ਪਰਾਈ ਨਾਰੀ ਦੇ ਸੰਯੋਗ ਕਾਰਨ ਚੰਦ੍ਰਮਾ ਨੂੰ ਕਲੰਕ ਲਗਿਆ ਸੀ।

ਪਰ ਨਾਰੀ ਕੇ ਹੇਤ ਸੀਸ ਦਸ ਸੀਸ ਗਵਾਯੋ ॥
पर नारी के हेत सीस दस सीस गवायो ॥
ਪਰ ਨਾਰੀ ਕਾਰਨ ਰਾਵਣ ਨੂੰ ਆਪਣੇ ਸਿਰ ਗਵਾਉਣੇ ਪਏ।

ਹੋ ਪਰ ਨਾਰੀ ਕੇ ਹੇਤ ਕਟਕ ਕਵਰਨ ਕੌ ਘਾਯੋ ॥੫੨॥

हो पर नारी के हेत कटक कवरन कौ घायो ॥५२॥

(ਇਸੇ ਤਰ੍ਹਾ) ਪਰ ਨਾਰੀ ਲਈ ਕੌਰਵਾ ਦੀ ਸੈਨਾ ਮਾਰੀ ਗਈ ਸੀ ॥੫੨॥

ਪਰ ਨਾਰੀ ਸੌਂ ਨੇਹੁ ਛੁਰੀ ਪੈਨੀ ਕਰਿ ਜਾਨਹੁ ॥

पर नारी सौ नेहु छुरी पैनी करि जानहु ॥

ਪਰ ਨਾਰੀ ਨਾਲ ਕੀਤਾ ਪ੍ਰੇਮ ਤਿਖੀ ਛੁਰੀ ਦੇ ਸਮਾਨ ਸਮਝੋ।

ਪਰ ਨਾਰੀ ਕੇ ਭਜੇ ਕਾਲ ਬ੍ਯਾਪਯੋ ਤਨ ਮਾਨਹੁ ॥

पर नारी के भजे काल ब्यापयो तन मानहु ॥

ਪਰ ਨਾਰੀ ਨਾਲ ਕੀਤੇ ਸੰਯੋਗ ਨੂੰ ਸ਼ਰੀਰ ਵਿਚ ਵਿਆਪੀ ਮੌਤ ਸਮਝੋ।

ਅਧਿਕ ਹਰੀਫੀ ਜਾਨਿ ਭੋਗ ਪਰ ਤ੍ਰਿਯ ਜੋ ਕਰਹੀ ॥

अधिक हरीफी जानि भोग पर तृय जो करही ॥

ਜੋ ਪਰ ਨਾਰੀ ਨਾਲ ਸੰਯੋਗ ਕਰਦਾ ਹੈ, (ਉਸ ਨੂੰ) ਬਹੁਤ ਵੱਡਾ ਮੱਕਾਰ ('ਹਰੀਫ਼ੀ') ਸਮਝਣਾ ਚਾਹੀਦਾ ਹੈ।

ਹੋ ਅੰਤ ਸ੍ਵਾਨ ਕੀ ਮ੍ਰਿਤੁ ਹਾਥ ਲੇਂਡੀ ਕੇ ਮਰਹੀ ॥੫੩॥

हो अंत स्वान की मृतु हाथ लेँडी के मरही ॥५३॥

(ਉਹ ਵਿਅਕਤੀ) ਅੰਤ ਵਿਚ ਚੰਡਾਲ ('ਲੇਂਡੀ') ਦੇ ਹੱਥੋਂ ਕੁੱਤੇ ਦੀ ਮੌਤ ਮਰਦਾ ਹੈ ॥੫੩॥

ਬਾਲ ਹਮਾਰੇ ਪਾਸ ਦੇਸ ਦੇਸਨ ਤ੍ਰਿਯ ਆਵਹਿ ॥

बाल हमारे पास देस देसन तृय आवहि ॥

ਹੇ ਬਾਲਾ! ਸਾਡੇ ਕੋਲ ਦੇਸ ਦੇਸਾਤਰਾ ਦੀਆਂ ਨਾਰੀਆਂ ਆਉਂਦੀਆਂ ਹਨ।

ਮਨ ਬਾਛਤ ਬਰ ਮਾਗਿ ਜਾਨਿ ਗੁਰ ਸੀਸ ਝੁਕਾਵਹਿ ॥

मन बाछत बर मागि जानि गुर सीस झुकावहि ॥

ਮਨ ਬਾਛਿਤ ਵਰ ਮੰਗ ਕੇ ਗੁਰੂ ਮੰਨਦੇ ਹੋਇਆਂ ਸੀਸ ਝੁਕਾਉਂਦੀਆਂ ਹਨ।

ਸਿਖ੍ਯ ਪੁਤ੍ਰ ਤ੍ਰਿਯ ਸੁਤਾ ਜਾਨਿ ਅਪਨੇ ਚਿਤ ਧਰਿਯੈ ॥

सिख्य पुत्र तृय सुता जानि अपने चित धरियै ॥

(ਮੈਂ) ਆਪਣੇ ਚਿਤ ਵਿਚ ਸਿੱਖਾ ਨੂੰ ਪੁੱਤਰ ਅਤੇ (ਉਨ੍ਹਾ ਦੀਆਂ) ਇਸਤਰੀਆਂ ਨੂੰ ਧੀਆਂ ਸਮਝਦਾ ਹਾ।

ਹੋ ਕਹੁ ਸੁੰਦਰਿ ਤਿਹ ਸਾਥ ਗਵਨ ਕੈਸੇ ਕਰਿ ਕਰਿਯੈ ॥੫੪॥

हो कहु सुँदरि तिह साथ गवन कैसे करि करियै ॥५४॥

ਹੇ ਸੁੰਦਰੀ! ਉਨ੍ਹਾ ਨਾਲ ਮੈਂ ਰਮਣ ਕਿਸ ਤਰ੍ਹਾ ਕਰ ਸਕਦਾ ਹਾ? ॥੫੪॥

ਚੌਪਈ ॥

चौपई ॥

ਚੌਪਈ:

ਬਚਨ ਸੁਨਤ ਕ੍ਰੁਧਿਤ ਤ੍ਰਿਯ ਭਈ ॥

बचन सुनत क्रुधित तृय भई ॥

(ਇਹ) ਬੋਲ ਸੁਣ ਕੇ (ਉਹ) ਇਸਤਰੀ ਕ੍ਰੋਧਿਤ ਹੋ ਗਈ।

ਜਰਿ ਬਰਿ ਆਠ ਟੂਕ ਹ੍ਵੈ ਗਈ ॥

जरि बरि आठ टूक ह्वै गई ॥

ਸੜ ਬਲ ਕੇ ਅੱਠ ਟੁਕੜੇ ਹੋ ਗਈ।

ਅਬ ਹੀ ਚੋਰਿ ਚੋਰਿ ਕਹਿ ਉਠਿਹੌ ॥

अब ही चोरि चोरि कहि उठिहौ ॥

(ਕਹਿਣ ਲਗੀ, ਮੈਂ) ਹੁਣੇ ਚੋਰ ਚੋਰ ਕਹਿ ਕੇ ਰੌਲਾ ਪਾਦੀ ਹਾ

ਤੁਹਿ ਕੋਪ ਕਰਿ ਮਾਰਿ ਹੀ ਸੁਟਿਹੌ ॥੫੫॥

तुहि कोप करि मारि ही सुटिहौ ॥५५॥

ਅਤੇ (ਲੋਕੀਂ) ਕ੍ਰੋਧ ਕਰ ਕੇ ਤੈਨੂੰ ਮਾਰ ਹੀ ਸੁਟਣਗੇ ॥੫੫॥

ਦੋਹਰਾ ॥

दोहरा ॥

ਦੋਹਰਾ:

ਹਸਿ ਖੇਲੋ ਸੁਖ ਸੋ ਰਮੋ ਕਹਾ ਕਰਤ ਹੋ ਰੋਖ ॥

हसि खेलो सुख सो रमो कहा करत हो रोख ॥

(ਤੁਸੀਂ) ਹਸਦੇ ਖੇਡਦੇ ਸੁਖ ਪੂਰਵਕ (ਮੇਰੇ ਨਾਲ) ਰਮਣ ਕਰੋ, ਕਿਉਂ (ਵਿਅਰਥ ਦਾ) ਰੋਸ ਕਰਦੇ ਹੋ।

ਨੈਨ ਰਹੇ ਨਿਹੁਰਾਇ ਕ੍ਯੋ ਹੇਰਤ ਲਗਤ ਨ ਦੋਖ ॥੫੬॥

नैन रहे निहुराइ क्यो हेरत लगत न दोख ॥५६॥

ਮੇਰੀਆਂ ਅੱਖਾ ਨੀਵੀਆਂ ਹੋ ਰਹੀਆਂ ਹਨ। ਕੀ ਇਨ੍ਹਾ ਨੂੰ ਵੇਖ ਕੇ (ਤੁਹਾਨੂੰ) ਦੋਸ਼ ਨਹੀਂ ਲਗਦਾ ॥੫੬॥

ਯਾ ਤੇ ਹਮ ਹੇਰਤ ਨਹੀ ਸੁਨਿ ਸਿਖ ਹਮਾਰੇ ਬੈਨ ॥

या ते हम हेरत नही सुनि सिख हमारे बैन ॥

(ਰਾਜੇ ਨੇ ਉੱਤਰ ਦਿੱਤਾ) ਇਸੇ ਲਈ ਤਾ ਮੈਂ ਵੇਖਦਾ ਨਹੀਂ। (ਤੂੰ) ਸਿਖਿਆ ਭਰੇ (ਮੇਰੇ) ਬਚਨ ਸੁਣ।

ਲਖੇ ਲਗਨ ਲਗਿ ਜਾਇ ਜਿਨ ਬਡੇ ਬਿਰਹਿਯਾ ਨੈਨ ॥੫੭॥

लखे लगन लगि जाइ जिन बडे बिरहिया नैन ॥५७॥

ਕਿਤੇ ਵਿਯੋਗੇ ਹੋਏ ਇਨ੍ਹਾ ਨੈਣਾ ਨੂੰ ਵੇਖਣ ਨਾਲ ਹੀ ਲਗਨ ਨਾ ਲਗ ਜਾਏ ॥੫੭॥

ਛਪੈ ਛੰਦ ॥

छपै छंद ॥

ਛਪੈ ਛੰਦ:

ਦਿਜਨ ਦੀਜਿਯਹੁ ਦਾਨ ਦ੍ਰੁਜਨ ਕਹ ਦ੍ਰਿਸਟਿ ਦਿਖੈਯਹੁ ॥

दिजन दीजियहु दान द्रुजन कह द्रसटि दिखैयहु ॥

ਬ੍ਰਾਹਮਣਾ ਨੂੰ ਦਾਨ ਦਿਓ ਅਤੇ ਦੁਸ਼ਟਾ ਨੂੰ ਘੂਰ ਕੇ ਰਖੋ।

ਸੁਖੀ ਰਾਖਿਯਹੁ ਸਾਥ ਸਤ੍ਰੁ ਸਿਰ ਖੜਗ ਬਜੈਯਹੁ ॥

सुखी राखियहु साथ सत्रु सिर खड़ग बजैयहु ॥

ਸਾਥੀਆਂ ਨੂੰ ਸੁਖੀ ਰਖੋ ਅਤੇ ਵੈਰੀਆਂ ਦੇ ਸਿਰ ਉਤੇ (ਸਦਾ) ਤਲਵਾਰ ਵਜਾਉਂਦੇ ਰਹੋ।

ਲੋਕ ਲਾਜ ਕਉ ਛਾਡਿ ਕਛੂ ਕਾਰਜ ਨਹਿ ਕਰਿਯਹੁ ॥

लोक लाज कउ छाडि कछू कारज नहि करियहु ॥

ਲੋਕ ਲਾਜ ਨੂੰ ਛਡ ਕੇ ਕੋਈ ਕੰਮ ਨਾ ਕਰੋ।

ਪਰ ਨਾਰੀ ਕੀ ਸੇਜ ਪਾਵ ਸੁਪਨੇ ਹੂੰ ਨ ਧਰਿਯਹੁ ॥

पर नारी की सेज पाव सुपने हूँ न धरियहु ॥

ਪਰ ਨਾਰੀ ਦੀ ਸੇਜ ਉਤੇ ਸੁਪਨੇ ਵਿਚ ਵੀ ਪੈਰ ਨਾ ਰਖੋ।

ਗੁਰ ਜਬ ਤੇ ਮੁਹਿ ਕਹਿਯੋ ਇਹੈ ਪ੍ਰਨ ਲਯੋ ਸੁ ਧਾਰੈ ॥

गुर जब ते मुहि कहियो इहै प्रन लयो सु धारै ॥

ਜਦੋਂ ਦਾ ਗੁਰੂ ਨੇ ਮੈਨੂੰ ਕਿਹਾ ਹੈ, (ਉਦੋਂ ਤੋਂ ਮੈਂ) ਇਹੀ ਪ੍ਰਣ ਧਾਰਨ ਕੀਤਾ ਹੋਇਆ ਹੈ

ਹੋ ਪਰ ਧਨ ਪਾਹਨ ਤੁਲਿ ਤ੍ਰਿਯਾ ਪਰ ਮਾਤ ਹਮਾਰੈ ॥੫੮॥

हो पर धन पाहन तुलि तृया पर मात हमारै ॥५८॥

ਕਿ ਮੇਰੇ ਲਈ ਪਰਾਇਆ ਧਨ ਪੱਥਰ ਦੇ ਸਮਾਨ ਹੈ ਅਤੇ ਪਰਾਈ ਔਰਤ ਮਾਤਾ ਵਰਗੀ ਹੈ ॥੫੮॥

ਦੋਹਰਾ ॥

दोहरा ॥

ਦੋਹਰਾ:

ਸੁਨਤ ਰਾਵ ਕੋ ਬਚ ਸ੍ਰਵਨ ਤ੍ਰਿਯ ਮਨਿ ਅਧਿਕ ਰਿਸਾਇ ॥

सुनत राव को बच स्रवन तृय मनि अधिक रिसाइ ॥

ਰਾਜੇ ਦੇ ਬਚਨ ਕੰਨਾ ਨਾਲ ਸੁਣ ਕੇ ਇਸਤਰੀ ਨੇ ਮਨ ਵਿਚ ਬਹੁਤ ਕ੍ਰੋਧ ਕੀਤਾ

ਚੋਰ ਚੋਰ ਕਹਿ ਕੈ ਉਠੀ ਸਿਖ੍ਯਨ ਦਿਯੋ ਜਗਾਇ ॥੫੯॥

चोर चोर कहि कै उठी सिख्यन दियो जगाइ ॥५९॥

ਅਤੇ ਚੋਰ ਚੋਰ ਕਹਿ ਕੇ (ਆਪਣੇ) ਸੇਵਕਾ ਨੂੰ ਜਗਾ ਦਿੱਤਾ ॥੫੯॥

ਸੁਨਤ ਚੋਰ ਕੋ ਬਚ ਸ੍ਰਵਨ ਅਧਿਕ ਡਰਿਯੋ ਨਰ ਨਾਹਿ ॥

सुनत चोर को बच स्रवन अधिक डरियो नर नाहि ॥

ਕੰਨਾ ਨਾਲ ਚੋਰ-ਚੋਰ ਦੇ ਬਚਨ ਸੁਣ ਕੇ ਰਾਜਾ ਬਹੁਤ ਡਰ ਗਿਆ

ਪਨੀ ਪਾਮਰੀ ਤਜਿ ਭਜਯੋ ਸੁਧਿ ਨ ਰਹੀ ਮਨ ਮਾਹਿ ॥੬੦॥

पनी पामरी तजि भज्यो सुधि न रही मन माहि ॥६०॥

ਅਤੇ ਡੌਰ ਭੌਰ ਹੋਇਆ ਜੁਤੀ ਤੇ ਪਾਮਰੀ (ਸਰਦੀਆਂ ਵਿਚ ਪਾਣ ਦਾ ਇਕ ਵੱਡਾ ਚੋਲਾ) ਛਡ ਕੇ ਭਜ ਗਿਆ ॥੬੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੧॥੪੩੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे इकीसवो चरित्र समापतम सतु सुभम सतु ॥२१॥४३९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕੀਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੧॥੪੩੯॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਸੁਨਤ ਚੋਰ ਕੇ ਬਚ ਸ੍ਰਵਨ ਉਠਿਯੋ ਰਾਇ ਡਰ ਧਾਰ ॥

सुनत चोर के बच स्रवन उठियो राइ डर धार ॥

ਚੋਰ ਚੋਰ' ਦੇ ਬੋਲ ਕੰਨਾ ਨਾਲ ਸੁਣ ਕੇ ਰਾਜਾ ਡਰ ਕੇ ਉਠਿਆ

ਭਜਿਯੋ ਜਾਇ ਡਰ ਪਾਇ ਮਨ ਪਨੀ ਪਾਮਰੀ ਡਾਰਿ ॥੧॥

भजियो जाइ डर पाइ मन पनी पामरी डारि ॥१॥

ਅਤੇ ਜੁਤੀ ਤੇ ਪਾਮਰੀ ਨੂੰ ਛਡ ਕੇ ਮਨ ਵਿਚ ਡਰਦਾ ਹੋਇਆ ਭਜ ਗਿਆ ॥੧॥

ਚੋਰਿ ਸੁਨਤ ਜਾਗੇ ਸਭੈ ਭਜੈ ਨ ਦੀਨਾ ਰਾਇ ॥

चोरि सुनत जागे सभै भजै न दीना राइ ॥

ਚੋਰ ਚੋਰ' (ਦੀ ਆਵਾਜ਼) ਸੁਣ ਕੇ ਸਾਰੇ (ਸੇਵਕ) ਜਾਗ ਪਏ ਅਤੇ (ਉਨ੍ਹਾ ਨੇ) ਰਾਜੇ ਨੂੰ ਭਜਣ ਨਾ ਦਿੱਤਾ

ਕਦਮ ਪਾਚ ਸਾਤਕ ਲਗੇ ਮਿਲੇ ਸਿਤਾਬੀ ਆਇ ॥੨॥

कदम पाच सातक लगे मिले सिताबी आइ ॥२॥

ਅਤੇ ਪੰਜ ਸਤ ਕਦਮਾ ਉਤੇ ਜਲਦੀ ਹੀ ਆ ਮਿਲੇ ॥੨॥

ਚੌਪਈ ॥

चौपई ॥

ਚੌਪਈ:

ਚੋਰ ਬਚਨ ਸਭ ਹੀ ਸੁਨਿ ਧਾਏ ॥

चोर बचन सभ ही सुनि धाए ॥

ਚੋਰ ਚੋਰ' ਦੇ ਬੋਲ ਸੁਣ ਕੇ ਸਾਰੇ ਭਜ ਪਏ

ਕਾਢੇ ਖੜਗ ਰਾਇ ਪ੍ਰਤਿ ਆਏ ॥

काढे खड़ग राइ प्रति आए ॥

ਅਤੇ ਤਲਵਾਰਾ ਕਢ ਕੇ ਰਾਜੇ ਪ੍ਰਤਿ ਵਧੇ।

ਕੂਕਿ ਕਹੈ ਤੁਹਿ ਜਾਨ ਨ ਦੈਹੈ ॥

कूकि कहै तुहि जान न दैहै ॥

ਲਲਕਾਰ ਕੇ ਕਹਿਣ ਲਗੇ ਕਿ ਤੈਨੂੰ ਜਾਣ ਨਹੀਂ ਦੇਵਾਗੇ

ਤੁਹਿ ਤਸਕਰ ਜਮਧਾਮ ਪਠੈ ਹੈ ॥੩॥

तुहि तसकर जमधाम पठै है ॥३॥

ਅਤੇ ਹੇ ਚੋਰ! ਤੈਨੂੰ ਯਮਲੋਕ ਭੇਜਾਗੇ ॥੩॥

ਦੋਹਰਾ ॥

दोहरा ॥

ਦੋਹਰਾ:

ਆਗੇ ਪਾਛੇ ਦਾਹਨੇ ਘੇਰਿ ਦਸੋ ਦਿਸ ਲੀਨ ॥

ਆਗੇ ਪਾਛੇ ਦਾਹਨੇ ਘੇਰਿ ਦਸੋ ਦਿਸ ਲੀਨ ॥

(ਰਾਜੇ ਨੂੰ) ਅਗੇ, ਪਿਛੇ, ਸਜੇ ਆਦਿ ਦਸਾ ਪਾਸਿਆਂ ਤੋਂ ਘੇਰ ਲਿਆ।

ਪੈਂਡ ਭਜਨ ਕੌ ਨ ਰਹਿਯੋ ਰਾਇ ਜਤਨ ਯੌ ਕੀਨ ॥੪॥

पैंड भजन कौ न रहियो राइ जतन यौ कीन ॥४॥

ਰਾਜੇ ਨੂੰ (ਜਦ) ਭਜਣ ਲਈ ਕੋਈ ਰਸਤਾ ਨਾ ਰਿਹਾ (ਤਦ) ਰਾਜੇ ਨੇ ਇਸ ਤਰ੍ਹਾ ਯਤਨ ਕੀਤਾ ॥੪॥

ਵਾ ਕੀ ਕਰ ਦਾਰੀ ਧਰੀ ਪਗਿਯਾ ਲਈ ਉਤਾਰਿ ॥

वा की कर दारी धरी पगिया लई उतारि ॥

ਉਸ (ਦੇ ਭਰਾ) ਦੀ ਦਾੜ੍ਹੀ ਫੜ ਲਈ ਅਤੇ ਸਿਰ ਉਤੋਂ ਪਗੜੀ ਲਾਹ ਲਈ।

ਚੋਰ ਚੋਰ ਕਰਿ ਤਿਹ ਗਹਿਯੋ ਦ੍ਵੈਕ ਮੁਤਹਰੀ ਝਾਰਿ ॥੫॥

चोर चोर करि तिह गहियो द्वैक मुतहरी झारि ॥५॥

ਚੋਰ-ਚੋਰ ਕਹਿ ਕੇ ਅਤੇ ਦੋ ਕੁ ਸੋਟੇ ਮਾਰ ਕੇ ਉਸ ਨੂੰ ਪਕੜ ਲਿਆ ॥੫॥

ਲਗੇ ਮੁਹਤਰੀ ਕੇ ਗਿਰਿਯੋ ਭੂਮਿ ਮੂਰਛਨਾ ਖਾਇ ॥

लगे मुहतरी के गिरियो भूमि मूरछना खाइ ॥

ਸੋਟੇ ਵਜਣ ਨਾਲ (ਉਹ) ਬੇਹੋਸ਼ ਹੋ ਕੇ ਧਰਤੀ ਉਤੇ ਡਿਗ ਪਿਆ।

ਭੇਦ ਨ ਕਾਹੂੰ ਨਰ ਲਹਿਯੋ ਮੁਸਕੈ ਲਈ ਚੜਾਇ ॥੬॥

भेद न काहूँ नर लहियो मुसकै लई चड़ाइ ॥६॥

ਕਿਸੇ ਵਿਅਕਤੀ ਨੇ ਵੀ ਭੇਦ ਨਾ ਸਮਝਿਆ ਅਤੇ (ਉਸ ਦੀਆਂ) ਮੁਸ਼ਕਾ ਕਸ ਦਿੱਤੀਆਂ ॥੬॥

ਲਾਤ ਮੁਸਟ ਬਾਜਨ ਲਗੀ ਸਿਖ੍ਯ ਪਹੁੰਚੇ ਆਇ ॥

लात मुसट बाजन लगी सिख्य पहुँचे आइ ॥

ਲੱਤਾ ਅਤੇ ਮੁੱਕੇ ਵਜਣ ਲਗੇ ਅਤੇ (ਇੰਨੇ ਤਕ ਹੋਰ) ਸੇਵਕ ਵੀ ਪਹੁੰਚ ਗਏ।

ਭ੍ਰਾਤ ਭ੍ਰਾਤ ਤ੍ਰਿਯ ਕਹਿ ਰਹੀ ਕੋਊ ਨ ਸਕਿਯੋ ਛੁਰਾਇ ॥੭॥

भ्रात भ्रात तृय कहि रही कोऊ न सकियो छुराइ ॥७॥

(ਉਹ) ਇਸਤਰੀ ਭਰਾ ਭਰਾ ਕਹਿ ਥਕੀ, ਪਰ ਕੋਈ ਵੀ (ਉਸ ਨੂੰ ਸੇਵਕਾ ਤੋਂ) ਛੁਡਾ ਨਾ ਸਕਿਆ ॥੭॥

ਚੌਪਈ ॥

चौपई ॥

ਚੌਪਈ:

ਜੂਤੀ ਬਹੁ ਤਿਹ ਮੂੰਡ ਲਗਾਈ ॥

जूती बहु तिह मूँड लगाई ॥

ਉਸ ਦੇ ਸਿਰ ਉਤੇ ਬਹੁਤ ਜੁਤੀਆਂ ਮਾਰੀਆਂ

ਮੁਸਕੈ ਤਾ ਕੀ ਐਠ ਚੜਾਈ ॥

मुसकै ता की ऐठ चड़ाई ॥

ਅਤੇ ਉਸ ਦੀਆਂ ਮੁਸ਼ਕਾ ਕਸ ਦਿੱਤੀਆਂ।

ਬੰਦਸਾਲ ਤਿਹ ਦਿਯਾ ਪਠਾਈ ॥

बंदसाल तिह दिया पठाई ॥

ਉਸ ਨੂੰ ਬੰਦੀਖਾਨੇ ਭੇਜ ਦਿੱਤਾ

ਆਨਿ ਆਪਨੀ ਸੇਜ ਸੁਹਾਈ ॥੮॥

आनि आपनी सेज सुहाई ॥८॥

ਅਤੇ (ਇਸਤਰੀ) ਆਪਣੀ ਸੇਜ ਉਪਰ ਆ ਗਈ ॥੮॥

ਇਹ ਛਲ ਖੇਲਿ ਰਾਇ ਭਜ ਆਯੋ ॥

इह छल खेलि राइ भज आयो ॥

ਇਸ ਤਰ੍ਹਾ ਦਾ ਛਲ ਕਰ ਕੇ ਰਾਜਾ (ਉਥੋਂ) ਭਜ ਆਇਆ।

ਬੰਦਸਾਲ ਤ੍ਰਿਯ ਭ੍ਰਾਤ ਪਠਾਯੋ ॥

बंदसाल तृय भ्रात पठायो ॥

ਬੰਦੀਖਾਨੇ ਵਿਚ ਉਸ ਇਸਤਰੀ ਦਾ ਭਰਾ ਭੇਜ ਦਿੱਤਾ ਗਿਆ।

ਸਿਖ੍ਯਨ ਭੇਦ ਅਭੇਦ ਨ ਪਾਯੋ ॥

सिख्यन भेद अभेद न पायो ॥

(ਕੋਈ ਵੀ) ਸੇਵਕ ਭੇਦ ਨੂੰ ਨਾ ਸਮਝ ਸਕਿਆ

ਵਾਹੀ ਕੌ ਤਸਕਰ ਠਹਰਾਯੋ ॥੯॥

वाही कौ तसकर ठहरायो ॥९॥

ਅਤੇ ਉਸ ਨੂੰ ਚੋਰ ਸਮਝ ਲਿਆ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਬਾਈਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੨॥੪੪੮॥ਅਫਜੂੰ॥

इति स्री चरित्र पख्याने तृया चरित्रो मंत्री भूप संबादे बाईसवो चरित्र समापतम सतु सुभम सतु ॥२२॥४४८॥अफज़ूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਬਾਈਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੨॥੪੪੮॥ ਚਲਦਾ॥

ਚੌਪਈ ॥

चौपई ॥

ਚੌਪਈ:

ਭਯੋ ਪ੍ਰਾਤ ਸਭ ਹੀ ਜਨ ਜਾਗੇ ॥

भयो प्रात सभ ही जन जागे ॥

ਸਵੇਰ ਹੋਣ ਤੇ ਸਾਰੇ ਲੋਕ ਜਾਗੇ

ਅਪਨੇ ਅਪਨੇ ਕਾਰਜ ਲਾਗੇ ॥

अपने अपने कारज लागे ॥

ਅਤੇ ਆਪਣੇ ਆਪਣੇ ਕੰਮ ਲਗ ਗਏ।

ਰਾਇ ਭਵਨ ਤੇ ਬਾਹਰ ਆਯੋ ॥

राइ भवन ते बाहर आयो ॥

ਰਾਜਾ ਮਹੱਲ ਤੋਂ ਬਾਹਰ ਆਇਆ

ਸਭਾ ਬੈਠ ਦੀਵਾਨ ਲਗਾਯੋ ॥੧॥

सभा बैठ दीवान लगायो ॥१॥

ਅਤੇ ਸਭਾ ਵਿਚ ਬੈਠ ਕੇ (ਉਸ ਨੇ) ਦੀਵਾਨ ਲਗਾਇਆ ॥੧॥

ਦੋਹਰਾ ॥

दोहरा ॥

ਦੋਹਰਾ:

ਪ੍ਰਾਤ ਭਏ ਤਵਨੈ ਤ੍ਰਿਯਾ ਹਿਤ ਤਜਿ ਰਿਸ ਉਪਜਾਇ ॥

प्रात भए तवनै तृया हित तजि रिस उपजाइ ॥

ਸਵੇਰ ਹੋਣ ਤੇ ਉਸ ਇਸਤਰੀ ਨੇ ਪ੍ਰੇਮ ਨੂੰ ਤਿਆਗ ਕੇ ਗੁੱਸਾ ਪਾਲ ਲਿਆ

ਪਨੀ ਪਾਮਰੀ ਜੋ ਹੁਤੇ ਸਭਹਿਨ ਦਏ ਦਿਖਾਇ ॥੨॥

पनी पामरी जो हुते सभहिन दए दिखाइ ॥२॥

ਅਤੇ ਜੋ ਜੁਤੀ ਅਤੇ ਪਾਮਰੀ ਸੀ, ਸਭ ਨੂੰ ਵਿਖਾ ਦਿੱਤੀਆਂ ॥੨॥

ਚੌਪਈ ॥

चौपई ॥

ਚੌਪਈ:

ਰਾਇ ਸਭਾ ਮਹਿ ਬਚਨ ਉਚਾਰੇ ॥

राइ सभा महि बचन उचारे ॥

(ਇਧਰ) ਰਾਜੇ ਨੇ ਸਭਾ ਵਿਚ ਬੋਲ ਕਹੇ

ਪਨੀ ਪਾਮਰੀ ਹਰੇ ਹਮਾਰੇ ॥

पनी पामरी हरे हमारे ॥

ਕਿ (ਕਿਸੇ ਨੇ) ਸਾਡੀ ਜੁਤੀ ਅਤੇ ਪਾਮਰੀ ਚੁਰਾ ਲਈ ਹੈ।

ਤਾਹਿ ਸਿਖਜ ਜੋ ਹਮੈ ਬਤਾਵੈ ॥

ताहि सिख्य जो हमै बतावै ॥
ਉਸ ਬਾਰੇ ਜੋ ਸਿੱਖ ਸਾਨੂੰ ਦਸੇਗਾ,

ਤਾ ਤੇ ਕਾਲ ਨਿਕਟ ਨਹਿ ਆਵੈ ॥੩॥
ता ते काल निकट नहि आवै ॥३॥
ਤਾ ਉਸ ਦੇ ਨੇੜੇ ਕਾਲ ਨਹੀਂ ਆਵੇਗਾ ॥੩॥

ਦੋਹਰਾ ॥
दोहरा ॥
ਦੋਹਰਾ:

ਬਚਨ ਸੁਨਤ ਗੁਰ ਬਕ੍ਰਤ ਤੇ ਸਿਖ੍ਯ ਨ ਸਕੇ ਦੁਰਾਇ ॥
बचन सुनत गुर बक्रत ते सिख्य न सके दुराइ ॥
ਗੁਰੂ ਦੇ ਮੁਖ ਤੋਂ ਬੋਲ ਸੁਣ ਕੇ ਸੇਵਕ (ਗੱਲ ਨੂੰ) ਲੁਕਾ ਨਾ ਸਕੇ

ਪਨੀ ਪਾਮਰੀ ਕੇ ਸਹਿਤ ਸੋ ਤ੍ਰਿਯ ਦਈ ਬਤਾਇ ॥੪॥
पनी पामरी के सहित सो तृय दई बताइ ॥४॥
ਅਤੇ ਜੁਤੀ ਤੇ ਪਾਮਰੀ ਸਹਿਤ ਉਸ ਇਸਤਰੀ ਸੰਬੰਧੀ ਦਸ ਦਿੱਤਾ ॥੪॥

ਚੌਪਈ ॥
चौपई ॥
ਚੌਪਈ:

ਤਬੈ ਰਾਇ ਯੌ ਬਚਨ ਉਚਾਰੇ ॥
तबै राइ यौ बचन उचारे ॥
ਤਦ ਰਾਜੇ ਨੇ ਇਸ ਤਰ੍ਹਾ ਕਿਹਾ

ਗਹਿ ਲ੍ਯਾਵਹੁ ਤਿਹ ਤੀਰ ਹਮਾਰੇ ॥
गहि ल्यावहु तिह तीर हमारे ॥

ਕਿ ਉਸ ਨੂੰ ਪਕੜ ਕੇ ਮੇਰੇ ਕੋਲ ਲੈ ਆਓ।

ਪਨੀ ਪਾਮਰੀ ਸੰਗ ਲੈ ਐਯਹੁ ॥

पनी पामरी संग लै ऐयहु ॥

ਜੁਤੀ ਤੇ ਪਾਮਰੀ ਵੀ ਨਾਲ ਲਿਆਉਣਾ

ਮੋਰਿ ਕਹੇ ਬਿਨੁ ਤ੍ਰਾਸ ਨ ਦੈਯਹੁ ॥੫॥

मोरि कहे बिनु त्रास न दैयहु ॥५॥

ਅਤੇ ਮੇਰੇ ਕਹੇ ਬਿਨਾ ਉਸ ਨੂੰ ਨਹੀਂ ਡਰਾਉਣਾ ॥੫॥

ਦੋਹਰਾ ॥

दोहरा ॥

ਦੋਹਰਾ:

ਸੁਨਤ ਰਾਇ ਕੇ ਬਚਨ ਕੋ ਲੋਗ ਪਰੇ ਅਰਰਾਇ ॥

सुनत राइ के बचन को लोग परे अरराइ ॥

ਰਾਜੇ ਦੇ ਬੋਲ ਸੁਣ ਕੇ ਲੋਕੀਂ ਲਲਕਾਰ ਕੇ ਪੈ ਗਏ

ਪਨੀ ਪਾਮਰੀ ਤ੍ਰਿਯ ਸਹਿਤ ਲਯਾਵਤ ਭਏ ਬਨਾਇ ॥੬॥

पनी पामरी तृय सहित ल्यावत भए बनाइ ॥६॥

ਅਤੇ ਜੁਤੀ ਤੇ ਪਾਮਰੀ ਸਹਿਤ ਉਸ ਇਸਤਰੀ ਨੂੰ ਲੈ ਆਏ ॥੬॥

ਅੜਿਲ ॥

अड़िल ॥

ਅੜਿਲ:

ਕਹੁ ਸੁੰਦਰਿ ਕਿਹ ਕਾਜ ਬਸਤ੍ਰ ਤੈ ਹਰੇ ਹਮਾਰੇ ॥

कहु सुँदरि किह काज बसत्र तै हरे हमारे ॥

(ਰਾਜੇ ਨੇ ਕਿਹਾ) ਹੇ ਸੁੰਦਰੀ! ਦਸ ਤੂੰ ਕਿਸ ਲਈ ਮੇਰੇ ਬਸਤ੍ਰ ਚੁਰਾਏ ਹਨ।

ਦੇਖ ਭਟਨ ਕੀ ਭੀਰਿ ਤ੍ਰਾਸ ਉਪਜਯੋ ਨਹਿ ਥਾਰੇ ॥
देख भटन की भीरि त्रास उपज्यो नहि थारे ॥
ਇਨ੍ਹਾ ਸੂਰਮਿਆਂ ਦੀ ਭੀੜ ਨੂੰ ਵੇਖ ਕੇ ਵੀ ਤੇਰੇ (ਮਨ ਵਿਚ) ਡਰ ਪੈਦਾ ਨਹੀਂ ਹੋਇਆ।

ਜੋ ਚੋਰੀ ਜਨ ਕਰੈ ਕਹੌ ਤਾ ਕੌ ਕਯਾ ਕਰਿਯੈ ॥
जो चोरी जन करै कहौ ता कौ क्या करियै ॥
ਜੋ ਆਦਮੀ ਚੋਰੀ ਕਰੇ, ਦਸੋ, ਉਸ ਦਾ ਕੀ ਕੀਤਾ ਜਾਏ।

ਹੋ ਨਾਰਿ ਜਾਨਿ ਕੈ ਟਰੌ ਨਾਤਰ ਜਿਯ ਤੇ ਤੁਹਿ ਮਰਿਯੈ ॥੭॥
हो नारि जानि कै टरौ नातर जिय ते तुहि मरियै ॥७॥
(ਤੈਨੂੰ) ਇਸਤਰੀ ਜਾਣ ਕੇ ਛਡਦਾ ਹਾ, ਨਹੀਂ ਤਾ ਤੈਨੂੰ ਜਾਨੋ ਮਾਰ ਦੇਣਾ ਸੀ ॥੭॥

ਦੋਹਰਾ ॥
दोहरा ॥
ਦੋਹਰਾ:

ਪਰ ਪਿਯਰੀ ਮੁਖ ਪਰ ਗਈ ਨੈਨ ਰਹੀ ਨਿਹੁਰਾਇ ॥
पर पियरी मुख पर गई नैन रही निहुराइ ॥
ਉਸ ਦਾ ਮੂੰਹ ਪੀਲਾ ਪੈ ਗਿਆ ਅਤੇ ਅੱਖਾ ਨੀਵੀਆਂ ਹੋ ਗਈਆਂ।

ਧਰਕ ਧਰਕ ਛਤਿਯਾ ਕਰੈ ਬਚਨ ਨ ਭਾਖ੍ਯੋ ਜਾਇ ॥੮॥
धरक धरक छतिया करै बचन न भाख्यो जाइ ॥८॥
ਉਸ ਦੀ ਛਾਤੀ ਧੜਕਣ ਲਗੀ ਅਤੇ (ਮੂੰਹ ਵਿਚੋਂ) ਗੱਲ ਨਹੀਂ ਸੀ ਕੀਤੀ ਜਾ ਰਹੀ ॥੮॥

ਅੜਿਲ ॥
अड़िल ॥
ਅੜਿਲ:

ਹਮ ਪੂਛਹਿਗੇ ਯਾਹਿ ਨ ਤੁਮ ਕਛੁ ਭਾਖਿਯੋ ॥

हम पूछहिगे याहि न तुम कछु भाखियो ॥

ਅਸੀਂ ਇਸ ਨੂੰ ਪੁਛਾਂਗੇ, ਤੁਸੀਂ ਕੁਝ ਨਹੀਂ ਕਹਿਣਾ।

ਯਾਹੀ ਕੈ ਘਰ ਮਾਹਿ ਭਲੀ ਬਿਧਿ ਰਾਖਿਯੋ ॥

याही कै घर माहि भली बिधि राखियो ॥

(ਇਸ ਨੂੰ) ਇਸੇ ਦੇ ਘਰ ਵਿਚ ਚੰਗੀ ਤਰ੍ਹਾ ਰਖੋ।

ਨਿਰਨੌ ਕਰਿ ਹੈ ਏਕ ਇਕਾਤ ਬੁਲਾਇ ਕੈ ॥

निरनौ करि है एक इकात बुलाइ कै ॥

ਇਕ (ਦਿਨ) ਇਕਾਤ ਵਿਚ ਬੁਲਾ ਕੇ ਨਿਰਨਾ ਕਰਾਗੇ

ਹੋ ਤਬ ਦੈਹੈ ਇਹ ਜਾਨ ਹ੍ਰਿਦੈ ਸੁਖੁ ਪਾਇ ਕੈ ॥੯॥

हो तब दैहै इह जान ह्रदै सुखु पाइ कै ॥९॥

ਅਤੇ ਤਦ (ਇਸ ਨੂੰ) ਸੁਖ ਪੂਰਵਕ ਜਾਣ ਦਿਆਂਗੇ ॥੯॥

ਚੌਪਈ ॥

चौपई ॥

ਚੌਪਈ:

ਪ੍ਰਾਤ ਭਯੋ ਤ੍ਰਿਯ ਬਹੁਰਿ ਬੁਲਾਈ ॥

प्रात भयो तृय बहुरि बुलाई ॥

ਸਵੇਰ ਹੋਣ ਤੇ (ਉਸ) ਇਸਤਰੀ ਨੂੰ ਫਿਰ ਬੁਲਾਇਆ ਗਿਆ

ਸਕਲ ਕਥਾ ਕਹਿ ਤਾਹਿ ਸੁਨਾਈ ॥

सकल कथा कहि ताहि सुनाई ॥

ਅਤੇ ਉਸ ਨੂੰ ਸਾਰੀ ਗੱਲ ਕਹਿ ਦਿੱਤੀ ਗਈ।

ਤੁਮ ਕੁਪਿ ਹਮ ਪਰਿ ਚਰਿਤ ਬਨਾਯੋ ॥

ਤੁਮ ਕੁਪਿ ਹਮ ਪਰਿ ਚਰਿਤ ਬਨਾਯੋ ॥

ਤੂੰ ਕ੍ਰੋਧਿਤ ਹੋ ਕੇ ਸਾਡੇ ਉਤੇ ਚਰਿਤ੍ਰ ਬਣਾਇਆ ਸੀ

ਹਮਹੂੰ ਤੁਮ ਕਹ ਚਰਿਤ ਦਿਖਾਯੋ ॥੧੦॥

हमहूँ तुम कह चरित दिखायो ॥१०॥

ਅਤੇ ਅਸੀਂ ਵੀ ਤੈਨੂੰ ਚਰਿਤ੍ਰ ਵਿਖਾਇਆ ਸੀ ॥੧੦॥

ਤਾ ਕੋ ਭ੍ਰਾਤ ਬੰਦਿ ਤੇ ਛੋਰਿਯੋ ॥

ता को भ्रात बंदि ते छोरियो ॥

ਉਸ ਦੇ ਭਰਾ ਨੂੰ ਬੰਦੀਖਾਨੇ ਵਿਚੋਂ ਛਡ ਦਿੱਤਾ।

ਭਾਤਿ ਭਾਤਿ ਤਿਹ ਤ੍ਰਿਯਹਿ ਨਿਹੋਰਿਯੋ ॥

भाति भाति तिह तृयहि निहोरियो ॥

ਉਸ ਇਸਤਰੀ ਨੇ ਕਈ ਢੰਗਾ ਨਾਲ ਬੇਨਤੀ ਕੀਤੀ

ਬਹੁਰਿ ਐਸ ਜਿਯ ਕਬਹੂੰ ਨ ਧਰਿਯਹੁ ॥

बहुरि ऐस जिय कबहूँ न धरियहु ॥

ਕਿ ਮੈਂ ਫਿਰ ਇਸ ਤਰ੍ਹਾ ਦਾ (ਵਿਚਾਰ) ਮਨ ਵਿਚ ਨਹੀਂ ਲਿਆਵਾਗੀ,

ਮੋ ਅਪਰਾਧ ਛਿਮਾਪਨ ਕਰਿਯਹੁ ॥੧੧॥

मो अपराध छिमापन करियहु ॥११॥

ਹੁਣ ਮੇਰਾ ਦੋਸ਼ ਮਾਫ਼ ਕੀਤਾ ਜਾਏ ॥੧੧॥

ਦੋਹਰਾ ॥

दोहरा ॥

ਦੋਹਰਾ:

ਛਿਮਾ ਕਰਹੁ ਅਬ ਤ੍ਰਿਯ ਹਮੈ ਬਹੁਰਿ ਨ ਕਰਿਯਹੁ ਰਾਧਿ ॥

छिमा करहु अब तृय हमै बहुरि न करियहु राधि ॥

ਹੇ ਇਸਤਰੀ! ਹੁਣ ਸਾਨੂੰ ਮਾਫ਼ ਕਰ, (ਮੈਂ) ਫਿਰ ਅਪਰਾਧ ('ਰਾਧਿ') ਨਹੀਂ ਕਰਦਾ।

ਬੀਸ ਸਹੰਸ ਟਕਾ ਤਿਸੈ ਦਈ ਛਿਮਾਹੀ ਬਾਧਿ ॥੧੨॥

बीस सहंस टका तिसै दई छिमाही बाधि ॥१२॥

ਉਸ (ਇਸਤਰੀ) ਦੀ ਵੀਹ ਹਜ਼ਾਰ ਟੱਕੇ ਦੀ ਛਿਮਾਹੀ ਬੰਨ੍ਹ ਦਿੱਤੀ ਗਈ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਤੇਈਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੩॥੪੬੦॥ਅਫਜੂੰ॥

इति स्री चरित्र पख्याने तृया चरित्रो मंत्री भूप संबादे तेईसवो चरित्र समापतम सतु सुभम सतु ॥२३॥४६०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਤੇਈਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੩॥੪੬੦॥ ਚਲਦਾ॥

ਸੋਰਠਾ ॥

सोरठा ॥

ਸੋਰਠਾ:

ਦੀਨੋ ਬਹੁਰਿ ਪਠਾਇ ਬੰਦਸਾਲ ਪਿਤ ਪੂਤ ਕਉ ॥

दीनो बहुरि पठाइ बंदसाल पित पूत कउ ॥

ਪਿਤਾ ਨੇ ਪੁੱਤਰ ਨੂੰ ਫਿਰ ਬੰਦੀਖਾਨੇ ਵਿਚ ਭੇਜ ਦਿੱਤਾ

ਲੀਨੋ ਬਹੁਰਿ ਬੁਲਾਇ ਭੋਰ ਹੋਤ ਅਪੁਨੇ ਨਿਕਟਿ ॥੧॥

लीनो बहुरि बुलाइ भोर होत अपुने निकटि ॥१॥

ਅਤੇ ਸਵੇਰ ਹੋਣ ਤੇ (ਉਸ ਨੂੰ) ਫਿਰ ਆਪਣੇ ਕੋਲ ਬੁਲਾ ਲਿਆ ॥੧॥

ਚੌਪਈ ॥

चौपई ॥

ਚੌਪਈ:

ਪੁਨਿ ਮੰਤ੍ਰੀ ਇਕ ਕਥਾ ਉਚਾਰੀ ॥

पुनि मंत्री इक कथा उचारी ॥

ਫਿਰ ਮੰਤਰੀ ਨੇ ਇਕ ਕਥਾ ਕਹੀ

ਸੁਨਹੁ ਰਾਇ ਇਕ ਬਾਤ ਹਮਾਰੀ ॥

सुनहु राइ इक बात हमारी ॥

ਕਿ ਹੇ ਰਾਜਨ! (ਤੁਸੀਂ) ਮੇਰੀ ਇਕ ਗੱਲ ਸੁਣੋ।

ਏਕ ਚਰਿਤ ਤ੍ਰਿਯ ਤੁਮਹਿ ਸੁਨਾਊ ॥

एक चरित तृय तुमहि सुनाऊ ॥

(ਮੈਂ) ਇਕ ਤ੍ਰਿਆ-ਚਰਿਤ੍ਰ ਤੁਹਾਨੂੰ ਸੁਣਾਉਂਦਾ ਹਾ,

ਤਾ ਤੇ ਤੁਮ ਕੌ ਅਧਿਕ ਰਿਝਾਊ ॥੨॥

ता ते तुम कौ अधिक रिझाऊ ॥२॥

ਜਿਸ ਕਰ ਕੇ ਤੁਹਾਨੂੰ ਬਹੁਤ ਪ੍ਰਸੰਨ ਕਰਦਾ ਹਾ ॥੨॥

ਉਤਰ ਦੇਸ ਨ੍ਰਿਪਤਿ ਇਕ ਭਾਰੋ ॥

उतर देस नृपति इक भारो ॥

ਉੱਤਰ ਦੇਸ ਵਿਚ ਇਕ ਵੱਡਾ ਰਾਜਾ ਸੀ।

ਸੂਰਜ ਬੰਸ ਮਾਹਿ ਉਜਿਯਾਰੋ ॥

सूरज बंस माहि उजियारो ॥

(ਉਹ) ਸੂਰਜਬੰਸ ਵਿਚ ਬਹੁਤ ਉਘਾ ਸੀ।

ਚੰਦ੍ਰਮਤੀ ਤਾ ਕੀ ਪਟਰਾਨੀ ॥

चंद्रमती ता की पटरानी ॥

ਚੰਦ੍ਰਮਤੀ ਨਾ ਦੀ ਉਸ ਦੀ ਪਟਰਾਣੀ ਸੀ,

ਮਾਨਹੁ ਛੀਰ ਸਿੰਧ ਮਥਿਆਨੀ ॥੩॥

मानहु छीर सिंध मथिआनी ॥३॥

ਮਾਨੋ ਛੀਰ ਸਮੁੰਦਰ ਵਿਚੋਂ ਮਥ ਕੇ (ਕਢੀ ਗਈ ਹੋਵੇ) ॥੩॥

ਏਕ ਸੁਤਾ ਤਾ ਕੇ ਭਵ ਲਯੋ ॥

एक सुता ता के भव लयो ॥

ਉਨ੍ਹਾ ਦੇ ਘਰ ਇਕ ਪੁੱਤਰੀ ਪੈਦਾ ਹੋਈ,

ਜਾਨਕ ਡਾਰਿ ਗੋਦ ਰਵਿ ਦਯੋ ॥

जानक डारि गोद रवि दयो ॥

ਮਾਨੋ ਸੂਰਜ ਨੇ ਹੀ (ਉਨ੍ਹਾ ਦੀ) ਗੋਦ ਵਿਚ ਪਾਈ ਹੋਵੇ।

ਜੋਬਨ ਜੇਬ ਅਧਿਕ ਤਿਹ ਬਾਢੀ ॥

जोबन जेब अधिक तिह बाढी ॥

ਉਸ ਦੇ ਜੋਬਨ ਦੀ ਸ਼ੋਭਾ ਬਹੁਤ ਅਧਿਕ ਸੀ,

ਮਾਨਹੁ ਚੰਦ੍ਰ ਸਾਰ ਮਥਿ ਕਾਢੀ ॥੪॥

मानहु चंद्र सार मथि काढी ॥४॥

ਮਾਨੋ ਚੰਦ੍ਰਮਾ ਦੀ ਕਲਾ ਰਿੜਕ ਕੇ ਕਢੀ ਹੋਵੇ ॥੪॥

ਧਰਿਯੋ ਸੁਮੇਰ ਕੁਅਰਿ ਤਿਹ ਨਾਮਾ ॥

धरियो सुमेर कुअरि तिह नामा ॥

ਉਸ ਦਾ ਨਾ ਸਮੇਰ ਕੁਅਰਿ ਰਖਿਆ ਗਿਆ।

ਜਾ ਸਮ ਔਰ ਨ ਜਗ ਮੈ ਬਾਮਾ ॥

जा सम और न जग मै बामा ॥

ਉਸ ਵਰਗੀ ਸੰਸਾਰ ਵਿਚ ਕੋਈ ਹੋਰ ਇਸਤਰੀ ਨਹੀਂ ਸੀ।

ਸੁੰਦਰਿ ਤਿਹੂੰ ਭਵਨ ਮਹਿ ਭਈ ॥

सुँदरि तिहूँ भवन महि भई ॥

(ਉਹ) ਤਿੰਨਾ ਲੋਕਾ ਵਿਚ (ਸ੍ਰੇਸ਼ਠ) ਸੁੰਦਰੀ ਸੀ,

ਜਾਨੁਕ ਕਲਾ ਚੰਦ੍ਰ ਕੀ ਵਈ ॥੫॥

ਜਾਨੁਕ ਕਲਾ ਚੰਦ੍ਰ ਕੀ ਵਈ ॥੫॥
जानुक कला चंद्र की वई ॥५॥
ਮਾਨੋ ਚੰਦ੍ਰਮਾ ਦੀ ਕਲਾ ਹੋਵੇ ॥੫॥

ਜੋਬਨ ਜੇਬ ਅਧਿਕ ਤਿਹ ਧਰੀ ॥
जोबन जेब अधिक तिह धरी ॥
ਉਸ ਦੇ ਜੋਬਨ ਦੀ ਬਹੁਤ ਅਧਿਕ ਛਬੀ ਸੀ

ਮੈਨ ਸੁਨਾਰ ਭਰਨੁ ਜਨੁ ਭਰੀ ॥
मैन सुनार भरनु जनु भरी ॥
ਮਾਨੋ ਕਾਮ ਦੇਵ ਰੂਪੀ ਸੁਨਿਆਰੇ ਨੇ ਸੰਚੇ ਵਿਚ ਭਰੀ ਹੋਵੇ।

ਵਾ ਕੀ ਪ੍ਰਭਾ ਜਾਤ ਨਹਿ ਕਹੀ ॥
वा की प्रभा जात नहि कही ॥
ਉਸ ਦੀ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ

ਜਾਨਕ ਫੂਲ ਮਾਲਤੀ ਰਹੀ ॥੬॥
जानक फूल मालती रही ॥६॥
ਮਾਨੋ ਮਾਲਤੀ ਦਾ ਫੁਲ ਹੋਵੇ ॥੬॥

ਦੋਹਰਾ ॥
दोहरा ॥
ਦੋਹਰਾ:

ਜਗੈ ਜੁਬਨ ਕੀ ਜੇਬ ਕੇ ਝਲਕਤ ਗੋਰੇ ਅੰਗ ॥
जगै जुबन की जेब के झलकत गोरे अंग ॥
(ਉਸ ਦੇ) ਜੋਬਨ ਦੀ ਛਬੀ ਗੋਰੇ ਅੰਗਾ ਉਤੇ ਝਲਕਦੀ ਸੀ।

ਜਨੁ ਕਰਿ ਛੀਰ ਸਮੁੰਦ੍ਰ ਮੈ ਦਮਕਤ ਛੀਰ ਤਰੰਗ ॥੭॥
जनु करि छीर समुँद्र मै दमकत छीर तरंग ॥७॥

ਮਾਨੋ ਛੀਰ ਸਮੁੰਦਰ ਵਿਚ ਦੁੱਧ ਦੀਆਂ ਤਰੰਗਾ ਚਮਕ ਰਹੀਆਂ ਹੋਣ ॥੭॥

ਚੌਪਈ ॥

चौपई ॥

ਚੌਪਈ:

ਦਛਿਨ ਦੇਸ ਨ੍ਰਿਪਤ ਵਹ ਬਰੀ ॥

दछिन देस नृपत वह बरी ॥

ਉਹ ਦੱਖਣ ਦੇਸ ਦੇ (ਕਿਸੇ) ਰਾਜੇ ਨਾਲ ਵਿਆਹੀ ਗਈ

ਭਾਤਿ ਭਾਤਿ ਕੇ ਭੋਗਨ ਕਰੀ ॥

भाति भाति के भोगन करी ॥

ਅਤੇ ਭਾਤ ਭਾਤ ਦੇ ਐਸ਼ਵਰਜ ਨਾਲ ਭਰਪੂਰ ਹੋ ਗਈ।

ਦੋਇ ਪੁਤ੍ਰ ਕੰਨਯਾ ਇਕ ਭਈ ॥

दोइ पुत्र कंन्या इक भई ॥

(ਉਸ ਦੀ ਕੁਖ ਤੋਂ) ਦੋ ਪੁੱਤਰ ਅਤੇ ਇਕ ਲੜਕੀ ਪੈਦਾ ਹੋਈ,

ਜਾਨੁਕ ਰਾਸਿ ਰੂਪਿ ਕੀ ਵਈ ॥੮॥

जानुक रासि रूपि की वई ॥८॥

ਮਾਨੋ (ਉਹ ਲੜਕੀ) ਰੂਪ ਦੀ ਰਾਸ ਹੋਵੇ ॥੮॥

ਕਿਤਕਿ ਦਿਨਨ ਰਾਜਾ ਵਹੁ ਮਰਿਯੋ ॥

कितकि दिनन राजा वहु मरियो ॥

ਕੁਝ ਸਮੇਂ ਬਾਦ ਉਹ ਰਾਜਾ ਮਰ ਗਿਆ।

ਤਿਹ ਸਿਰ ਛਤ੍ਰ ਪੂਤ ਬਿਧਿ ਧਰਿਯੋ ॥

तिह सिर छत्रु पूत बिधि धरियो ॥

ਉਸ ਦਾ ਛਤ੍ਰ ਵਿਧਾਤਾ ਨੇ (ਉਸ ਦੇ) ਪੁੱਤਰ ਦੇ ਸਿਰ ਉਤੇ ਧਰਿਆ।

ਕੋ ਆਗਯਾ ਤਾ ਕੀ ਤੇ ਟਰੈ ॥

को आग्या ता की ते टरै ॥

ਉਸ ਦੀ ਆਗਿਆ ਤੋਂ ਕੌਣ ਟਲ ਸਕਦਾ ਸੀ।

ਜੋ ਭਾਵੇ ਚਿਤ ਮੈ ਸੋ ਕਰੈ ॥੯॥

जो भावे चित मै सो करै ॥९॥

(ਉਹ) ਜੋ ਚਿਤ ਵਿਚ ਚਾਹੁੰਦਾ ਸੀ, ਉਹੀ ਕਰਦਾ ਸੀ ॥੯॥

ਐਸ ਭਾਤਿ ਬਹੁ ਕਾਲ ਬਿਹਾਨ੍ਯੋ ॥

ऐस भाति बहु काल बिहात्रयो ॥

ਇਸ ਤਰ੍ਹਾ ਬਹੁਤ ਸਮਾ ਬੀਤ ਗਿਆ।

ਚੜਿਯੋ ਬਸੰਤ ਸਭਨ ਜਿਯ ਜਾਨ੍ਯੋ ॥

चड़ियो बसंत सभन जिय जान्यो ॥

ਬਸੰਤ ਚੜ੍ਹ ਆਇਆ ਅਤੇ ਸਭ ਨੇ ਮਨ ਵਿਚ ਜਾਣ ਲਿਆ।

ਤਾ ਤੇ ਪਿਯ ਬਿਨ ਰਹਿਯੋ ਨ ਪਰੈ ॥

ता ते पिय बिन रहियो न परै ॥

ਇਸ ਲਈ ਉਸ ਦਾ ਪ੍ਰੀਤਮ ਤੋਂ ਬਿਨਾ ਰਹਿਣ ਨਹੀਂ ਸੀ ਹੋ ਰਿਹਾ।

ਬਿਰਹ ਬਾਨ ਭਏ ਹਿਯਰਾ ਜਰੈ ॥੧੦॥

बिरह बान भए हियरा जरै ॥१०॥

ਵਿਯੋਗ ਦੇ ਬਾਣਾ ਨਾਲ ਉਸ ਦਾ ਹਿਰਦਾ ਸੜ ਰਿਹਾ ਸੀ ॥੧੦॥

ਦੋਹਰਾ ॥

दोहरा ॥

ਦੋਹਰਾ:

ਬਿਰਹ ਬਾਨ ਗਾੜੇ ਲਗੇ ਕੈਸਕ ਬੰਧੈ ਧੀਰ ॥

बिरह बान गाड़े लगे कैसक बंधै धीर ॥

ਵਿਯੋਗ ਦੇ ਡੂੰਘੇ ਤੀਰ ਵਜਣ ਨਾਲ ਉਹ ਕਿਸ ਤਰ੍ਹਾ ਧੀਰਜ ਧਾਰਨ ਕਰੇ।

ਮੁਖ ਫੀਕੀ ਬਾਤੈ ਕਰੈ ਪੇਟ ਪਿਯਾ ਕੀ ਪੀਰ ॥੧੧॥

मुख फीकी बातै करै पेट पिया की पीर ॥११॥

ਮੂੰਹ ਤੋਂ ਫਿਕੀਆਂ ਫਿਕੀਆਂ ਗੱਲਾ ਕਰਦੀ ਸੀ, ਪਰ (ਉਸ ਦੇ) ਪੇਟ (ਭਾਵ ਮਨ) ਵਿਚ ਪ੍ਰੀਤਮ (ਦੇ ਵਿਯੋਗ) ਦੀ ਪੀੜ ਸੀ ॥੧੧॥

ਸਰ ਅਨੰਗ ਕੇ ਤਨ ਗਡੇ ਕਢੇ ਦਸਊਅਲਿ ਫੂਟਿ ॥

सर अनंग के तन गडे कढे दसऊअलि फूटि ॥

ਉਸ ਦੇ ਤਨ ਵਿਚ ਕਾਮ ਦੇਵ ਦੇ ਤੀਰ ਵਜੇ ਸਨ, (ਉਹ) ਵਿੰਨ੍ਹ ਕੇ ਦੂਜੇ ਪਾਸੇ ਜਾ ਨਿਕਲੇ।

ਲੋਕ ਲਾਜ ਕੁਲ ਕਾਨਿ ਸਭ ਗਈ ਤਰਕ ਦੈ ਤੂਟਿ ॥੧੨॥

लोक लाज कुल कानि सभ गई तरक दै तूटि ॥१२॥

(ਫਲਸਰੂਪ) ਲੋਕ-ਲਾਜ ਅਤੇ ਕੁਲ ਦੀ ਮਰਯਾਦਾ ਸਾਰੀ ਤਿੜਕ ਕੇ ਟੁਟ ਗਈ ॥੧੨॥

ਏਕ ਪੁਰਖ ਸੁੰਦਰ ਹੁਤੋ ਤਾ ਕੌ ਲਯੋ ਬੁਲਾਇ ॥

एक पुरख सुँदर हुतो ता कौ लयो बुलाइ ॥

ਇਕ ਸੁੰਦਰ ਪੁਰਸ਼ ਹੁੰਦਾ ਸੀ। ਉਸ ਨੂੰ ਬੁਲਾ ਲਿਆ

ਮੈਨ ਭੋਗ ਤਾ ਸੌ ਕਿਯੋ ਹ੍ਰਿਦੈ ਹਰਖ ਉਪਜਾਇ ॥੧੩॥

मैन भोग ता सौ कियो हृदै हरख उपजाइ ॥१३॥

ਅਤੇ ਮਨ ਵਿਚ ਖ਼ੁਸ਼ ਹੋ ਕੇ ਉਸ ਨਾਲ ਕਾਮ-ਕ੍ਰੀੜਾ ਕੀਤੀ ॥੧੩॥

ਚੌਪਈ ॥

चौपई ॥

ਚੌਪਈ:

ਤਾ ਸੌ ਭੋਗ ਕਰਤ ਤ੍ਰਿਯ ਰਸੀ ॥

ਤਾ ਸੌ ਭੋਗ ਕਰਤ ਤ੍ਰਿਯ ਰਸੀ ॥

(ਉਹ) ਇਸਤਰੀ ਉਸ ਨਾਲ ਰਮਣ ਕਰਨ ਵਿਚ ਮਗਨ ਹੋ ਗਈ

ਜਨ ਹ੍ਵੈ ਨਾਰਿ ਭਵਨ ਤਿਹ ਬਸੀ ॥

जन ह्वै नारि भवन तिह बसी ॥

ਮਾਨੋ (ਉਸ ਦੀ) ਨਾਰੀ ਹੋ ਕੇ ਉਸ ਦੇ ਘਰ ਵਿਚ ਹੀ ਵਸਦੀ ਹੋਵੇ।

ਨਿਤ ਨਿਸਾ ਕਹ ਤਾਹਿ ਬੁਲਾਵੈ ॥

नित निसा कह ताहि बुलावै ॥

ਹਰ ਰਾਤ ਨੂੰ ਉਸ ਨੂੰ ਬੁਲਾ ਲੈਂਦੀ

ਮਨ ਭਾਵਤ ਕੇ ਭੋਗ ਕਮਾਵੈ ॥੧੪॥

मन भावत के भोग कमावै ॥१४॥

ਅਤੇ (ਉਸ ਨਾਲ) ਮਨ ਭਾਉਂਦੇ ਭੋਗ ਵਿਲਾਸ ਕਰਦੀ ॥੧੪॥

ਆਵਤ ਤਾਹਿ ਲੋਗ ਸਭ ਰੋਕੈ ॥

आवत ताहि लोग सभ रोकै ॥

ਉਸ ਨੂੰ ਆਉਂਦਿਆਂ ਸਾਰੇ ਲੋਕੀਂ ਰੋਕਦੇ

ਚੋਰ ਪਛਾਨਿ ਪਾਹਰੂ ਟੋਕੈ ॥

चोर पछानि पाहरू टोकै ॥

ਅਤੇ ਪਹਿਰੇਦਾਰ ਚੋਰ ਸਮਝ ਕੇ ਟੋਕਦੇ।

ਜਬ ਚੇਰੀ ਤਿਨ ਬਚਨ ਸੁਨਾਵੈ ॥

जब चेरी तिन बचन सुनावै ॥

ਪਰ ਜਦੋਂ ਦਾਸੀ ਆ ਕੇ ਉਨ੍ਹਾ ਨੂੰ ਦਸਦੀ

ਤਬ ਗ੍ਰਿਹ ਜਾਰ ਸੁ ਪੈਠੈ ਪਾਵੈ ॥੧੫॥

तब गृह जार सु पैठै पावै ॥१५॥

ਤਾ (ਉਸ ਦੇ) ਘਰ ਵਿਚ ਯਾਰ ਪ੍ਰਵੇਸ਼ ਪ੍ਰਾਪਤ ਕਰਦਾ ॥੧੫॥

ਭੋਗ ਜਾਰ ਸੋ ਤ੍ਰਿਯ ਅਤਿ ਕਰੈ ॥

भोग जार सो तृय अति करै ॥

ਉਹ ਇਸਤਰੀ ਯਾਰ ਨਾਲ ਖ਼ੂਬ ਰਤੀ-ਕ੍ਰੀੜਾ ਕਰਦੀ

ਭਾਤਿ ਭਾਤਿ ਕੇ ਭੋਗਨ ਭਰੈ ॥

भाति भाति के भोगन भरै ॥

ਅਤੇ ਭਾਤ ਭਾਤ ਦੇ ਕਾਮਕਲੋਲ ਕਰਦੀ।

ਅਧਿਕ ਕਾਮ ਕੋ ਤ੍ਰਿਯ ਉਪਜਾਵੈ ॥

अधिक काम को तृय उपजावै ॥

(ਉਹ) ਇਸਤਰੀ ਬਹੁਤ ਕਾਮੁਕ ਹੋ ਜਾਦੀ

ਲਪਟਿ ਲਪਟਿ ਕਰਿ ਭੋਗ ਕਮਾਵੈ ॥੧੬॥

लपटि लपटि करि भोग कमावै ॥१६॥

ਅਤੇ (ਉਸ ਨਾਲ) ਲਿਪਟ ਲਿਪਟ ਕੇ ਸੰਯੋਗ ਕਰਦੀ ॥੧੬॥

ਦੋਹਰਾ ॥

दोहरा ॥

ਦੋਹਰਾ:

ਜਬ ਚੇਰੀ ਪਹਰੂਨ ਕੋ ਉਤਰ ਦੇਤ ਬਨਾਇ ॥

जब चेरी पहरून को उतर देत बनाइ ॥

ਜਦ ਦਾਸੀ ਪਹਿਰੇਦਾਰ ਨੂੰ ਸਾਰੀ ਗੱਲ ਸਮਝਾਉਂਦੀ,

ਤਬ ਵਹੁ ਪਾਵਤ ਪੈਠਬੋ ਮੀਤ ਮਿਲਤ ਤਿਹ ਆਇ ॥੧੭॥

तब वहु पावत पैठबो मीत मिलत तिह आइ ॥१७॥

ਤਦ ਉਹ ਅੰਦਰ ਪ੍ਰਵੇਸ਼ ਪ੍ਰਾਪਤ ਕਰਦਾ ਅਤੇ ਉਹ (ਇਸਤਰੀ) ਮਿਤਰ ਨੂੰ ਮਿਲਣ ਲਈ ਆਉਂਦੀ ॥੧੭॥

ਚੌਪਈ ॥

चौपई ॥

ਚੌਪਈ:

ਰੈਨਿ ਭਈ ਤ੍ਰਿਯ ਮਿਤ੍ਰ ਬੁਲਾਯੋ ॥

रैनि भई तृय मित्र बुलायो ॥

(ਇਕ ਵਾਰ) ਰਾਤ ਪੈਣ ਤੇ (ਉਸ) ਇਸਤਰੀ ਨੇ ਮਿਤਰ ਨੂੰ ਬੁਲਾ ਲਿਆ।

ਤ੍ਰਿਯ ਕੋ ਭੇਸ ਧਾਰਿ ਸੋ ਆਯੋ ॥

तृय को भेस धारि सो आयो ॥

ਉਹ ਇਸਤਰੀ ਦਾ ਭੇਸ ਧਾਰ ਕੇ ਆ ਗਿਆ।

ਇਹ ਬਿਧਿ ਤਾ ਸੋ ਬਚਨ ਉਚਰੇ ॥

इह बिधि ता सो बचन उचरे ॥

(ਉਸ ਇਸਤਰੀ ਨੇ) ਇਸ ਤਰ੍ਹਾ ਦੇ ਬੋਲ ਉਸ ਨਾਲ ਸਾਝੇ ਕੀਤੇ

ਹਮ ਸੋ ਭੋਗ ਅਧਿਕ ਤੁਮ ਕਰੇ ॥੧੮॥

हम सो भोग अधिक तुम करे ॥१८॥

ਕਿ ਤੁਸੀਂ ਮੇਰੇ ਨਾਲ ਬਹੁਤ ਭੋਗ-ਵਿਲਾਸ ਕਰ ਲਿਆ ਹੈ ॥੧੮॥

ਨਾਰਿ ਕਹਿਯੋ ਸੁਨਿ ਮਿਤ੍ਰ ਹਮਾਰੇ ॥

नारि कहियो सुनि मित्र हमारे ॥

ਇਸਤਰੀ ਨੇ ਕਿਹਾ, ਹੇ ਮਿਤਰ! ਸੁਣੋ।

ਕਹੋ ਬਾਤ ਸੋ ਕਰਹੁ ਪਯਾਰੇ ॥

कहो बात सो करहु प्यारे ॥

ਜੋ ਗੱਲ ਮੈਂ ਕਹਿੰਦੀ ਹਾ, ਹੇ ਪਿਆਰੇ! ਉਹ ਕਰੋ।

ਮੰਤ੍ਰ ਮੋਰ ਕਾਨਨ ਧਰਿ ਲੀਜਹੁ ॥

मंत्र मोर कानन धरि लीजहु ॥

ਮੇਰੀ ਗੱਲ ਨੂੰ ਕੰਨਾ ਵਿਚ ਪਾ ਲਵੋ

ਅਵਰ ਕਿਸੂ ਤਨ ਭੇਦ ਨ ਦੀਜਹੁ ॥੧੯॥

अवर किसू तन भेद न दीजहु ॥१९॥

ਅਤੇ ਕਿਸੇ ਹੋਰ ਨੂੰ ਇਹ ਭੇਦ ਨਾ ਦਿਓ ॥੧੯॥

ਏਕ ਦਿਵਸ ਤੁਮ ਬਨ ਮੈ ਜੈਯਹੁ ॥

एक दिवस तुम बन मै जैयहु ॥

ਇਕ ਦਿਨ ਤੁਸੀਂ ਜੰਗਲ ਵਿਚ ਜਾਓ

ਏਕ ਬਾਵਰੀ ਭੀਤਰਿ ਨੈਯਹੁ ॥

एक बावरी भीतरि नैयहु ॥

ਅਤੇ ਇਕ ਬਾਉਲੀ ਵਿਚ ਇਸ਼ਨਾਨ ਕਰੋ।

ਮੋਹਿ ਮਿਲੇ ਜਦੁਪਤਿ ਯੌ ਕਹਿਯਹੁ ॥

मोहि मिले जदुपति यौ कहियहु ॥

(ਅਤੇ) ਇਸ ਤਰ੍ਹਾ ਕਹਿਣਾ ਕਿ ਮੈਨੂੰ ਸ੍ਰੀ ਕ੍ਰਿਸ਼ਨ ਮਿਲੇ ਹਨ।

ਏ ਬਚ ਭਾਖਿ ਮੌਨ ਹ੍ਵੈ ਰਹਿਯਹੁ ॥੨੦॥

ए बच भाखि मौन ह्वै रहियहु ॥२०॥

ਇਹ ਗੱਲ ਕਹਿ ਕੇ ਚੁਪ ਹੋ ਜਾਣਾ ॥੨੦॥

ਤੁਮ ਜੋ ਲੋਗ ਦੇਖ ਹੈ ਆਈ ॥

तुम जो लोग देख है आई ॥

ਤੈਨੂੰ ਜੋ ਲੋਕ ਵੇਖਣ ਲਈ ਆਉਣ,

ਯੌ ਕਹਿ ਯਹੁ ਤਿਨ ਬਚਨ ਸੁਨਾਈ ॥

ਯੌ ਕਹਿ ਯਹੁ ਤਿਨ ਬਚਨ ਸੁਨਾਈ ॥
ਉਨ੍ਹਾ ਨੂੰ ਵੀ ਇਸੇ ਤਰ੍ਹਾ ਕਹਿ ਕੇ ਸੁਣਾਉਣਾ।

ਆਨਿ ਗਾਵ ਤੇ ਬਚਨ ਕਹੈਂਗੇ ॥
आनि गाव ते बचन कहैंगे ॥
(ਉਹ ਲੋਕ) ਆ ਕੇ ਪਿੰਡ ਵਿਚ ਗੱਲਾ ਕਰਨਗੇ,

ਸੁਨ ਬਤਿਯਾ ਹਮ ਚਕ੍ਰਿਤ ਰਹੈਂਗੇ ॥੨੧॥
सुन बतिया हम चकृत रहैंगे ॥२१॥
ਜਿਨ੍ਹਾ ਬੋਲਾ ਨੂੰ ਸੁਣ ਕੇ ਮੈਂ ਹੈਰਾਨ ਹੋ ਜਾਵਾਗੀ ॥੨੧॥

ਚੜਿ ਝੰਪਾਨ ਸੁ ਤਹਾ ਹਮ ਐ ਹੈ ॥
चड़ि झंपान सु तहा हम ऐ है ॥
ਮੈਂ ਪਾਲਕੀ ('ਝੰਪਾਨ') ਵਿਚ ਚੜ੍ਹ ਕੇ ਉਥੇ ਆਵਾਗੀ।

ਗੁਰੂ ਭਾਖਿ ਤਵ ਸੀਸ ਝੁਕੈ ਹੈ ॥
गुरू भाखि तव सीस झुकै है ॥
ਤੈਨੂੰ ਗੁਰੂ ਕਹਿ ਕੇ ਸਿਰ ਝੁਕਾਵਾਗੀ।

ਲੈ ਤੋ ਕੋ ਅਪਨੇ ਘਰ ਜੈਹੋ ॥
लै तो को अपने घर जैहो ॥
ਤੈਨੂੰ ਲੈ ਕੇ ਆਪਣੇ ਘਰ ਜਾਵਾਗੀ

ਭਾਤਿ ਭਾਤਿ ਕੇ ਭੋਗ ਕਮੈਹੋ ॥੨੨॥
भाति भाति के भोग कमैहो ॥२२॥
ਅਤੇ (ਤੇਰੇ ਨਾਲ) ਭਾਤ ਭਾਤ ਦੀ ਕਾਮਕ੍ਰੀੜਾ ਕਰਾਗੀ ॥੨੨॥

ਤਵਨੈ ਜਾਰ ਤੈਸ ਹੀ ਕਿਯੋ ॥
तवनै जार तैस ही कियो ॥

ਉਸ ਦੇ ਯਾਰ ਨੇ ਉਸੇ ਤਰ੍ਹਾ ਕੀਤਾ,

ਜਵਨ ਭਾਤਿ ਅਬਲਾ ਕਹਿ ਦਿਯੋ ॥

जवन भाति अबला कहि दियो ॥

ਜਿਸ ਤਰ੍ਹਾ (ਉਸ) ਇਸਤਰੀ ਨੇ ਕਿਹਾ ਸੀ।

ਭਯੋ ਪ੍ਰਾਤ ਬਨ ਮਾਹਿ ਸਿਧਾਰਿਯੋ ॥

भयो प्रात बन माहि सिधारियो ॥

ਸਵੇਰ ਹੋਣ ਤੇ (ਉਹ) ਬਨ ਵਿਚ ਚਲਾ ਗਿਆ

ਏਕ ਬਾਵਰੀ ਮਾਹਿ ਬਿਹਾਰਿਯੋ ॥੨੩॥

एक बावरी माहि बिहारियो ॥२३॥

ਅਤੇ ਇਕ ਬਾਉਲੀ ਵਿਚ ਜਾ ਕੇ ਵਿਹਾਰ ਕੀਤਾ (ਭਾਵ ਇਸ਼ਨਾਨ ਕੀਤਾ) ॥੨੩॥

ਦੋਹਰਾ ॥

दोहरा ॥

ਦੋਹਰਾ:

ਮਜਨ ਕਰਿ ਬਾਪੀ ਬਿਖੈ ਬੈਠਿਯੋ ਧ੍ਯਾਨ ਲਗਾਇ ॥

मजन करि बापी बिखै बैठियो ध्यान लगाइ ॥

ਬਾਉਲੀ ਵਿਚ ਇਸ਼ਨਾਨ ਕਰ ਕੇ ਧਿਆਨ ਲਗਾ ਕੇ ਬੈਠ ਗਿਆ

ਕਹਿਯੋ ਆਨਿ ਮੁਹਿ ਦੈ ਗਏ ਦਰਸਨ ਸ੍ਰੀ ਜਦੁਰਾਇ ॥੨੪॥

कहियो आनि मुहि दै गए दरसन स्री जदुराइ ॥२४॥

ਅਤੇ ਕਹਿਣ ਲਗਾ ਕਿ ਸ੍ਰੀ ਕ੍ਰਿਸ਼ਨ ਆ ਕੇ ਮੈਨੂੰ ਦਰਸ਼ਨ ਦੇ ਗਏ ਹਨ ॥੨੪॥

ਚੌਪਈ ॥

चौपई ॥

ਚੌਪਈ:

ਯੌ ਸੁਨਿ ਲੋਕ ਸਕਲ ਹੀ ਧਾਏ ॥

यौ सुनि लोक सकल ही धाए ॥

ਇਸ ਤਰ੍ਹਾ ਸੁਣ ਕੇ ਸਾਰੇ ਲੋਕ (ਉਧਰ ਵਲ) ਚਲ ਪਏ

ਛੇਰਾ ਸਕਰ ਕੁਚਾਰੂ ਲ੍ਯਾਏ ॥

छेरा सकर कुचारू ल्याए ॥

(ਅਤੇ ਉਸ ਲਈ) ਬਕਰਾ ('ਛੇਰਾ') ਸ਼ਕਰ, ਕਚਾਲੂ ਲੈ ਕੇ ਆਏ।

ਦੂਧ ਭਾਤ ਆਗੇ ਲੈ ਧਰਹੀ ॥

दूध भात आगे लै धरही ॥

(ਉਸ) ਅਗੇ ਦੁੱਧ ਅਤੇ ਭਾਤ ਲਿਆ ਕੇ ਰਖੇ

ਭਾਤਿ ਭਾਤਿ ਸੌ ਪਾਇਨ ਪਰਹੀ ॥੨੫॥

भाति भाति सौ पाइन परही ॥२५॥

ਅਤੇ ਕਈ ਤਰ੍ਹਾ ਨਾਲ ਪੈਰੀਂ ਪੈਣ ਲਗੇ ॥੨੫॥

ਦਰਸ ਦਯੋ ਤੁਮ ਕੌ ਜਦੁਰਾਈ ॥

दरस दयो तुम कौ जदुराई ॥

ਤੁਹਾਨੂੰ ਸ੍ਰੀ ਕ੍ਰਿਸ਼ਨ ਨੇ ਦਰਸ਼ਨ ਦਿੱਤੇ ਹਨ

ਗੁਰੂ ਭਾਖਿ ਦੈ ਗਯੋ ਬਡਾਈ ॥

गुरू भाखि दै गयो बडाई ॥

ਅਤੇ (ਤੁਹਾਨੂੰ) ਗੁਰੂ ਕਹਿ ਕੇ ਵਡਿਆਈ ਦੇ ਗਏ ਹਨ।

ਤਾ ਤੇ ਸਭ ਉਸਤਤਿ ਹਮ ਕਰਹੀ ॥

ता ते सभ उसतति हम करही ॥

ਇਸ ਲਈ ਅਸੀਂ ਸਾਰੇ (ਤੁਹਾਡੀ) ਉਸਤਤ ਕਰਦੇ ਹਾ

ਮਹਾ ਕਾਲ ਕੀ ਬੰਦ ਨ ਪਰਹੀ ॥੨੬॥

महा काल की बंद न परही ॥२६॥

(ਜਿਸ ਦੇ ਫਲਸਰੂਪ ਸਾਨੂੰ) ਮਹਾ ਕਾਲ ਦਾ ਬੰਧਨ ਨਹੀਂ ਪਵੇਗਾ (ਭਾਵ ਅਸੀਂ ਮ੍ਰਿਤੂ ਦੇ ਪ੍ਰਭਾਵ ਤੋਂ ਬਚ ਜਾਵਾਗੇ) ॥੨੬॥

ਦੋਹਰਾ ॥

दोहरा ॥

ਦੋਹਰਾ:

ਮਹਾ ਕਾਲ ਕੀ ਬੰਦ ਤੇ ਸਭ ਕੋ ਲੇਹੁ ਛੁਰਾਇ ॥

महा काल की बंद ते सभ को लेहु छुराइ ॥

(ਹੇ ਦੇਵ ਆਤਮਾ! ਅਸਾ) ਸਾਰਿਆਂ ਨੂੰ ਮਹਾ ਕਾਲ ਦੇ ਬੰਧਨ ਤੋਂ ਮੁਕਤ ਕਰਾ ਦਿਓ।

ਤਵ ਪ੍ਰਸਾਦਿ ਬਿਚਰਹਿ ਸੁਰਗ ਪਰਹਿ ਨਰਕ ਨਹਿ ਜਾਇ ॥੨੭॥

तव प्रसादि बिचरहि सुरग परहि नरक नहि जाइ ॥२७॥

ਤੁਹਾਡੀ ਕ੍ਰਿਪਾ ਕਰ ਕੇ ਅਸੀਂ ਸਵਰਗ ਵਿਚ ਵਿਚਰਾਗੇ ਅਤੇ ਨਰਕ ਵਿਚ ਨਹੀਂ ਪਵਾਗੇ ॥੨੭॥

ਚੌਪਈ ॥

चौपई ॥

ਚੌਪਈ:

ਚਲੀ ਕਥਾ ਪੁਰਿ ਭੀਤਰਿ ਆਈ ॥

चली कथा पुरि भीतरि आई ॥

ਉਹ ਗੱਲ ਤੁਰਦੀ ਤੁਰਦੀ ਨਗਰ ਵਿਚ ਪਹੁੰਚ ਗਈ।

ਤਿਨ ਰਾਨੀ ਸ੍ਰਵਨਨ ਸੁਨਿ ਪਾਈ ॥

तिन रानी स्रवनन सुनि पाई ॥

ਉਸ ਨੂੰ ਰਾਣੀ ਨੇ ਕੰਨਾ ਨਾਲ ਸੁਣ ਲਿਆ।

ਚੜਿ ਝੰਪਾਨ ਤਹਾ ਕਹ ਚਲੀ ॥

ਚੜ੍ਹਿ ਝੰਪਾਨ ਤਹਾ ਕਹ ਚਲੀ ॥
(ਉਹ ਆਪਣੇ ਨਾਲ) ਵੀਹ ਪੰਜਾਹ ਸਹੇਲੀਆਂ ਲੈ ਕੇ

ਲੀਨੇ ਬੀਸ ਪਚਾਸਿਕ ਅਲੀ ॥੨੮॥
लीने बीस पचासिक अली ॥२८॥
ਅਤੇ ਪਾਲਕੀ ਵਿਚ ਸਵਾਰ ਹੋ ਕੇ ਉਧਰ ਵਲ ਚਲ ਪਈ ॥੨੮॥

ਦੋਹਰਾ ॥
दोहरा ॥
ਦੋਹਰਾ:

ਚਲੀ ਚਲੀ ਆਈ ਤਹਾ ਜਹਾ ਹੁਤੇ ਨਿਜੁ ਮੀਤ ॥
चली चली आई तहा जहा हुते निजु मीत ॥
ਚਲਦਿਆਂ ਚਲਦਿਆਂ ਉਥੇ ਆ ਪਹੁੰਚੀ ਜਿਥੇ ਉਸ ਦਾ ਮਿਤਰ (ਬੈਠਾ) ਸੀ।

ਭਾਖਿ ਗੁਰੂ ਪਾਇਨ ਪਰੀ ਅਧਿਕ ਮਾਨ ਸੁਖ ਚੀਤ ॥੨੯॥
भाखि गुरू पाइन परी अधिक मान सुख चीत ॥२९॥
ਗੁਰੂ ਕਹਿ ਕੇ (ਉਸ ਦੇ) ਪੈਰੀਂ ਪਈ ਅਤੇ ਮਨ ਵਿਚ ਬਹੁਤ ਸੁਖ ਮੰਨਾਇਆ ॥੨੯॥

ਚੌਪਈ ॥
चौपई ॥
ਚੌਪਈ:

ਕਿਹ ਬਿਧਿ ਦਰਸੁ ਸ੍ਯਾਮ ਤੁਹਿ ਦੀਨੋ ॥
किह बिधि दरसु स्याम तुहि दीनो ॥
(ਮਿਤਰ ਤੋਂ ਪੁਛਣ ਲਗੀ) ਤੁਹਾਨੂੰ ਕਿਸ ਤਰ੍ਹਾ ਸ੍ਰੀ ਕ੍ਰਿਸ਼ਨ ਨੇ ਦਰਸ਼ਨ ਦਿੱਤੇ ਹਨ

ਕਵਨ ਕ੍ਰਿਪਾ ਕਰਿ ਕੈ ਗੁਰ ਕੀਨੋ ॥
कवन कृपा करि कै गुर कीनो ॥

ਅਤੇ ਕਿਸ ਤਰ੍ਹਾ ਕ੍ਰਿਪਾ ਕਰ ਕੇ (ਤੁਹਾਨੂੰ) ਗੁਰੂ ਬਣਾਇਆ ਹੈ।

ਸਕਲ ਕਥਾ ਵਹੁ ਹਮੈ ਸੁਨਾਵਹੁ ॥

सकल कथा वहु हमै सुनावहु ॥

ਉਹ ਸਾਰੀ ਕਥਾ ਮੈਨੂੰ ਸੁਣਾਓ

ਮੋਰੇ ਚਿਤ ਕੋ ਤਾਪ ਮਿਟਾਵਹੁ ॥੩੦॥

मोरे चित को ताप मिटावहु ॥३०॥

ਅਤੇ ਮੇਰੇ ਚਿਤ ਦਾ ਸੰਤਾਪ ਨਸ਼ਟ ਕਰੋ ॥੩੦॥

ਦੋਹਰਾ ॥

दोहरा ॥

ਦੋਹਰਾ:

ਜੋ ਕਛੁ ਕਥਾ ਤੁਮ ਪੈ ਭਈ ਸੁ ਕਛੁ ਕਹੌ ਤੁਮ ਮੋਹਿ ॥

जो कछु कथा तुम पै भई सु कछु कहौ तुम मोहि ॥

ਜਿਵੇਂ ਜਿਵੇਂ ਤੁਹਾਡੇ ਨਾਲ ਬੀਤਿਆ, ਉਹ ਸਾਰਾ ਕੁਝ ਤੁਸੀਂ ਮੈਨੂੰ ਦਸੋ।

ਤੁਹਿ ਜਦੁਪਤਿ ਕੈਸੇ ਮਿਲੇ ਕਹਾ ਦਯੋ ਬਰ ਤੋਹਿ ॥੩੧॥

तुहि जदुपति कैसे मिले कहा दयो बर तोहि ॥३१॥

ਤੁਹਾਨੂੰ ਸ੍ਰੀ ਕ੍ਰਿਸ਼ਨ ਕਿਸ ਤਰ੍ਹਾ ਮਿਲੇ ਅਤੇ ਤੁਹਾਨੂੰ ਕੀ ਵਰ ਦਿੱਤਾ ॥੩੧॥

ਚੌਪਈ ॥

चौपई ॥

ਚੌਪਈ:

ਮਜਨ ਹੇਤ ਇਹਾ ਮੈ ਆਯੋ ॥

मजन हेत इहा मै आयो ॥

(ਮਿਤਰ ਨੇ ਉੱਤਰ ਦਿੱਤਾ) ਇਸ਼ਨਾਨ ਕਰਨ ਲਈ ਮੈਂ ਇਥੇ ਆਇਆ

ਨ੍ਹਾਇ ਧੋਇ ਕਰਿ ਧ੍ਯਾਨ ਲਗਾਯੋ ॥

न्हाइ धोइ करि ध्यान लगायो ॥

ਅਤੇ ਨਹਾ ਧੋ ਕੇ ਧਿਆਨ ਲਗਾਇਆ।

ਇਕ ਚਿਤ ਹ੍ਵੈ ਦ੍ਰਿੜ ਜਪੁ ਜਬ ਕਿਯੋ ॥

इक चित ह्वै द्रड़ जपु जब कियो ॥

ਜਦ ਮਨ ਨੂੰ ਦ੍ਰਿੜ੍ਹਤਾ ਨਾਲ ਇਕਾਗਰ ਕੀਤਾ,

ਤਬ ਜਦੁਪਤਿ ਦਰਸਨ ਮੁਹਿ ਦਿਯੋ ॥੩੨॥

तब जदुपति दरसन मुहि दियो ॥३२॥

ਤਦ ਸ੍ਰੀ ਕ੍ਰਿਸ਼ਨ ਨੇ ਮੈਨੂੰ ਦਰਸ਼ਨ ਦਿੱਤੇ ॥੩੨॥

ਸੁਨੁ ਅਬਲਾ ਮੈ ਕਛੂ ਨ ਜਾਨੋ ॥

सुनु अबला मै कछू न जानो ॥

ਹੇ ਇਸਤਰੀ! ਸੁਣ, ਮੈਂ ਕੁਝ ਨਹੀਂ ਜਾਣਦਾ

ਕਹਾ ਦਯੋ ਮੁਹਿ ਕਹਾ ਬਖਾਨੋ ॥

कहा दयो मुहि कहा बखानो ॥

ਕਿ (ਸ੍ਰੀ ਕ੍ਰਿਸ਼ਨ ਨੇ) ਮੈਨੂੰ ਕੀ ਦਿੱਤਾ ਅਤੇ ਕੀ ਕਿਹਾ।

ਮੈ ਲਖਿ ਰੂਪ ਅਚਰਜ ਤਬ ਭਯੋ ॥

मै लखि रूप अचरज तब भयो ॥

ਮੈਂ (ਉਸ ਦਾ) ਰੂਪ ਵੇਖ ਕੇ ਵਿਸਮਾਦੀ ਅਵਸਥਾ ਵਿਚ ਹੋ ਗਿਆ

ਮੋ ਕਹ ਬਿਸਰਿ ਸਭੈ ਕਿਛੁ ਗਯੋ ॥੩੩॥

मो कह बिसरि सभै किछु गयो ॥३३॥

ਅਤੇ ਮੈਨੂੰ ਸਭ ਕੁਝ ਭੁਲ ਗਿਆ ॥੩੩॥

ਦੋਹਰਾ ॥

दोहरा ॥

ਦੋਹਰਾ:

ਬਨਮਾਲਾ ਉਰ ਮੈ ਧਰੀ ਪੀਤ ਬਸਨ ਫਹਰਾਇ ॥

बनमाला उर मै धरी पीत बसन फहराइ ॥

(ਉਸ ਨੇ) ਗਲੇ ਵਿਚ ਬਨਮਾਲਾ ਪਾਈ ਹੋਈ ਸੀ ਅਤੇ ਪੀਲੈ ਬਸਤ੍ਰ ਲਹਿਰਾ ਰਹੇ ਸਨ।

ਨਿਰਖ ਦਿਪਤ ਦਾਮਨਿ ਲਜੈ ਪ੍ਰਭਾ ਨ ਬਰਨੀ ਜਾਇ ॥੩੪॥

निरख दिपत दामनि लजै प्रभा न बरनी जाइ ॥३४॥

(ਉਸ ਦੀ) ਚਮਕ ਨੂੰ ਵੇਖ ਕੇ ਬਿਜਲੀ ਸ਼ਰਮਾਉਂਦੀ ਸੀ, (ਉਸ ਦੀ) ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ ॥੩੪॥

ਚੌਪਈ ॥

चौपई ॥

ਚੌਪਈ:

ਅਧਿਕ ਜੋਤਿ ਜਦੁਪਤਿ ਕੀ ਸੋਹੈ ॥

अधिक जोति जदुपति की सोहै ॥

ਸ੍ਰੀ ਕ੍ਰਿਸ਼ਨ ਦੀ ਜੋਤਿ ਬਹੁਤ ਸ਼ੋਭਾਸ਼ਾਲੀ ਸੀ

ਖਗ ਮ੍ਰਿਗ ਜਛ ਭੁਜੰਗਨ ਮੋਹੈ ॥

खग मृग जछ भुजंगन मोहै ॥

(ਜਿਸ ਨੂੰ ਵੇਖ ਕੇ) ਪੰਛੀ, ਹਿਰਨ, ਯਕਸ਼ ਅਤੇ ਨਾਗ ਮੋਹਿਤ ਹੋ ਰਹੇ ਸਨ।

ਲਹਿ ਨੈਨਨ ਕੋ ਮ੍ਰਿਗ ਸਕੁਚਾਨੇ ॥

लहि नैनन को मृग सकुचाने ॥

ਅੱਖਾ ਨੂੰ ਵੇਖ ਕੇ ਹਿਰਨ ਸ਼ਰਮਾ ਰਹੇ ਸਨ

ਕਮਲ ਜਾਨਿ ਅਲਿ ਫਿਰਤ ਦਿਵਾਨੇ ॥੩੫॥

कमल जानि अलि फिरत दिवाने ॥३५॥

ਅਤੇ ਭੌਰੇ ਕਮਲ ਦੇ ਫੁਲ ਸਮਝ ਕੇ ਦਿਵਾਨੇ ਹੋਏ ਫਿਰ ਰਹੇ ਸਨ ॥੩੫॥

ਛੰਦ ॥

छंद ॥

ਛੰਦ:

ਪੀਤ ਬਸਨ ਬਨਮਾਲ ਮੋਰ ਕੋ ਮੁਕਟ ਸੁ ਧਾਰੈ ॥

पीत बसन बनमाल मोर को मुकट सु धारै ॥

ਪੀਲੇ ਬਸਤ੍ਰ, ਬਨਮਾਲਾ, ਮੋਰ-ਮੁਕਟ ਧਾਰਨ ਕੀਤੇ ਹੋਏ ਸਨ।

ਮੁਖ ਮੁਰਲੀ ਅਤਿ ਫਬਤ ਹਿਯੇ ਕੌਸਤਭ ਮਨਿ ਧਾਰੈ ॥

मुख मुरली अति फबत हिये कौसतभ मनि धारै ॥

ਮੁਖ ਵਿਚ ਮੁਰਲੀ ਬਹੁਤ ਫਬਦੀ ਸੀ ਅਤੇ ਛਾਤੀ ਉਤੇ ਕੌਸਤੁਭ ਮਣੀ ਧਾਰਨ ਕੀਤੀ ਹੋਈ ਸੀ।

ਸਾਰੰਗ ਸੁਦਰਸਨ ਗਦਾ ਹਾਥ ਨੰਦਗ ਅਸਿ ਛਾਜੈ ॥

सारंग सुदरसन गदा हाथ नंदग असि छाजै ॥

ਹੱਥ ਵਿਚ ਸਾਰੰਗ ਧਨੁਸ਼, ਸੁਦਰਸ਼ਨ ਚਕ੍ਰ, ਗਦਾ ਅਤੇ ਨੰਦਗ ਖੜਗ ਧਾਰਨ ਕੀਤੇ ਹੋਏ ਸਨ।

ਲਖੇ ਸਾਵਰੀ ਦੇਹ ਸਘਨ ਘਨ ਸਾਵਨ ਲਾਜੈ ॥੩੬॥

लखे सावरी देह सघन घन सावन लाजै ॥३६॥

(ਉਸ ਦੀ) ਸਾਵਲੀ ਦੇਹ ਨੂੰ ਵੇਖ ਕੇ ਸਾਵਣ ਦੇ ਸੰਘਣੇ ਕਾਲੇ ਬਦਲ ਵੀ ਲਜਾ ਰਹੇ ਸਨ ॥੩੬॥

ਦੋਹਰਾ ॥

दोहरा ॥

ਦੋਹਰਾ:

ਚਤੁਰ ਕਾਨ੍ਹ ਆਯੁਧ ਚਤੁਰ ਚਹੂੰ ਬਿਰਾਜਤ ਹਾਥ ॥

चतुर कान्रह आयुध चतुर चहूँ बिराजत हाथ ॥

(ਉਸ) ਚਤੁਰ ਕਾਨ੍ਹ ਦੇ ਚੌਹਾ ਹੱਥਾ ਵਿਚ ਸ਼ਸਤ੍ਰ ਸੁਸ਼ੋਭਿਤ ਸਨ।

ਦੋਖ ਹਰਨ ਦੀਨੋ ਧਰਨ ਸਭ ਨਾਥਨ ਕੈ ਨਾਥ ॥੩੭॥

दोख हरन दीनो धरन सभ नाथन कै नाथ ॥३७॥

(ਉਹ) ਦੁਖਾ ਨੂੰ ਹਰਨ ਵਾਲੇ, ਗ਼ਰੀਬਾ (ਦੀਨਾ) ਦਾ ਆਸਰਾ ਅਤੇ ਸਾਰਿਆਂ ਨਾਥਾ ਦੇ ਵੀ ਨਾਥ ਸਨ ॥੩੭॥

ਨਵਲ ਕਾਨ੍ਹ ਗੋਪੀ ਨਵਲ ਨਵਲ ਸਖਾ ਲਿਯੇ ਸੰਗ ॥

नवल कान्रह गोपी नवल नवल सखा लिये संग ॥

ਸੁੰਦਰ ਕਾਨ੍ਹ ਨੇ (ਆਪਣੇ) ਨਾਲ ਸੁੰਦਰ ਗੋਪੀਆਂ ਅਤੇ ਗਵਾਲ-ਬਾਲਕ ਲਏ ਹੋਏ ਸਨ।

ਨਵਲ ਬਸਤ੍ਰ ਜਾਮੈ ਧਰੇ ਰੰਗਿਤ ਨਾਨਾ ਰੰਗ ॥੩੮॥

नवल बसत्र जामै धरे रंगित नाना रंग ॥३८॥

ਉਨ੍ਹਾ ਨੇ ਰੰਗਾ ਰੰਗ ਦੇ ਸੁੰਦਰ ਬਸਤ੍ਰ ਧਾਰਨ ਕੀਤੇ ਹੋਏ ਸਨ ॥੩੮॥

ਇਹੈ ਭੇਖ ਭਗਵਾਨ ਕੋ ਯਾ ਮੈ ਕਛੂ ਨ ਭੇਦ ॥

इहै भेख भगवान को या मै कछू न भेद ॥

(ਇਸਤਰੀ ਕਹਿਣ ਲਗੀ ਕਿ) ਇਹੀ ਭਗਵਾਨ ਕ੍ਰਿਸ਼ਨ ਦਾ ਭੇਸ ਹੈ, ਇਸ ਵਿਚ ਕੋਈ ਫ਼ਰਕ ਨਹੀਂ ਹੈ।

ਇਹੈ ਉਚਾਰਤ ਸਾਸਤ੍ਰ ਸਭ ਇਹੈ ਬਖਾਨਤ ਬੇਦ ॥੩੯॥

इहै उचारत सासत्र सभ इहै बखानत बेद ॥३९॥

ਇਹੀ ਸਾਰੇ ਸ਼ਾਸਤ੍ਰ ਕਹਿੰਦੇ ਹਨ ਅਤੇ ਇਸੇ ਦਾ ਹੀ ਬਖਾਨ ਵੇਦਾ ਵਿਚ ਹੋਇਆ ਹੈ ॥੩੯॥

ਇਹੈ ਭੇਖ ਪੰਡਿਤ ਕਹੈ ਇਹੈ ਕਹਤ ਸਭ ਕੋਇ ॥

इहै भेख पंडित कहै इहै कहत सभ कोइ ॥

ਇਹੀ ਭੇਸ ਪੰਡਿਤ ਕਹਿੰਦੇ ਹਨ ਅਤੇ ਇਹੀ ਸਾਰੀ ਲੋਕਾਈ ਕਹਿੰਦੀ ਹੈ।

ਦਰਸੁ ਦਯੋ ਜਦੁਪਤਿ ਤੁਮੈ ਯਾ ਮੈ ਭੇਦ ਨ ਕੋਇ ॥੪੦॥

दरसु दयो जदुपति तुमै या मै भेद न कोइ ॥४०॥

ਤੁਹਾਨੂੰ ਸ੍ਰੀ ਕ੍ਰਿਸ਼ਨ ਨੇ ਦਰਸ਼ਨ ਦਿੱਤੇ ਹਨ, ਇਸ ਵਿਚ ਕੋਈ ਲੁਕਾ ਨਹੀਂ ਹੈ ॥੪੦॥

ਚੌਪਈ ॥

चौपई ॥

ਚੌਪਈ:

ਸਭ ਬਨਿਤਾ ਪਾਇਨ ਪਰ ਪਰੀ ॥

सभ बनिता पाइन पर परी ॥

ਸਾਰੀਆਂ ਇਸਤਰੀਆਂ (ਉਸ ਆਦਮੀ ਦੇ) ਪੈਰੀਂ ਪਈਆਂ

ਭਾਤਿ ਭਾਤਿ ਸੋ ਬਿਨਤੀ ਕਰੀ ॥

भाति भाति सो बिनती करी ॥

ਅਤੇ ਭਾਤ ਭਾਤ ਦੀਆਂ ਬੇਨਤੀਆਂ ਕੀਤੀਆਂ

ਨਾਥ ਹਮਾਰੇ ਧਾਮ ਪਧਾਰਹੁ ॥

नाथ हमारे धाम पधारहु ॥

ਕਿ ਹੇ ਨਾਥ! ਸਾਡੇ ਘਰ ਚਰਨ ਪਾਓ

ਸ੍ਰੀ ਜਦੁਪਤਿ ਕੋ ਨਾਮ ਉਚਾਰਹੁ ॥੪੧॥

स्री जदुपति को नाम उचारहु ॥४१॥

ਅਤੇ ਸ੍ਰੀ ਕ੍ਰਿਸ਼ਨ ਦੇ ਨਾਮ ਦੀ ਆਰਾਧਨਾ ਕਰੋ ॥੪੧॥

ਦੋਹਰਾ ॥

दोहरा ॥

ਦੋਹਰਾ:

ਧਾਮ ਚਲੋ ਹਮਰੇ ਪ੍ਰਭੂ ਕਰਿ ਕੈ ਕ੍ਰਿਪਾ ਅਪਾਰ ॥

धाम चलो हमरे प्रभू करि कै कृपा अपार ॥

ਰਾਣੀ ਨੇ ਕਿਹਾ, ਹੇ ਪ੍ਰਭੂ! (ਮੇਰੇ ਉਤੇ) ਅਪਾਰ ਕ੍ਰਿਪਾ ਕਰ ਕੇ ਮੇਰੇ ਘਰ ਚਲੋ।

ਹਮ ਠਾਢੀ ਸੇਵਾ ਕਰੈ ਏਕ ਚਰਨ ਨਿਰਧਾਰ ॥੪੨॥

हम ठाढी सेवा करै एक चरन निरधार ॥४२॥

ਮੈਂ ਇਕ ਪੈਰ ਉਤੇ ਖੜੋ ਕੇ (ਆਪ ਜੀ ਦੀ) ਸੇਵਾ ਕਰਾਗੀ ॥੪੨॥

ਰਾਨੀ ਸੁਤ ਤੁਮਰੇ ਜਿਯੈ ਸੁਖੀ ਬਸੈ ਤਬ ਦੇਸ ॥

रानी सुत तुमरे जियै सुखी बसै तब देस ॥

(ਉਹ ਆਦਮੀ ਕਹਿਣ ਲਗਾ-) ਹੇ ਰਾਣੀ! ਤੇਰੇ ਪੁੱਤਰ ਜੀਉਣ ਅਤੇ ਤੇਰਾ ਦੇਸ ਸੁਖੀ ਵਸੇ।

ਹਮ ਅਤੀਤ ਬਨ ਹੀ ਭਲੇ ਧਰੇ ਜੋਗ ਕੋ ਭੇਸ ॥੪੩॥

हम अतीत बन ही भले धरे जोग को भेस ॥४३॥

ਅਸੀਂ ਤਿਆਗੀ ਜੋਗ ਦਾ ਭੇਸ ਧਾਰਨ ਕਰ ਕੇ ਬਨ ਵਿਚ ਹੀ ਚੰਗੇ ਹਾ ॥੪੩॥

ਚੌਪਈ ॥

चौपई ॥

ਚੌਪਈ:

ਕ੍ਰਿਪਾ ਕਰਹੁ ਗ੍ਰਿਹ ਚਲਹੁ ਹਮਾਰੇ ॥

कृपा करहु गृह चलहु हमारे ॥

(ਰਾਣੀ ਨੇ ਕਿਹਾ) ਕ੍ਰਿਪਾ ਕਰ ਕੇ ਮੇਰੇ ਘਰ ਚਲੋ,

ਲਗੀ ਪਾਇ ਮੈ ਰਹੋ ਤਿਹਾਰੇ ॥

लगी पाइ मै रहो तिहारे ॥

ਮੈਂ ਤੁਹਾਡੇ ਚਰਨਾ ਨਾਲ ਲਗੀ ਰਹਾਗੀ।

ਜੋ ਕਛੁ ਕਹੋ ਕਰਿਹੋ ਅਬ ਸੋਈ ॥

जो कछु कहो करिहो अब सोई ॥

ਜੋ ਕੁਝ (ਤੁਸੀਂ) ਕਹੋਗੇ ਉਹੀ ਹੁਣ ਕਰਾਗੀ

ਤਵ ਆਗਜਾ ਫੇਰਿ ਹੈ ਨ ਕੋਈ ॥੪੪॥

तव आग्या फेरि है न कोई ॥४४॥

ਅਤੇ ਤੁਹਾਡੀ ਕੋਈ ਆਗਿਆ ਨਹੀਂ ਫੇਰਾਗੀ ॥੪੪॥

ਦੋਹਰਾ ॥

दोहरा ॥

ਦੋਹਰਾ:

ਮੈ ਯਾ ਸੋ ਗੋਸਟਿ ਕਰੋ ਕਹਿ ਅਲਿ ਦਈ ਉਠਾਇ ॥

मै या सो गोसटि करो कहि अलि दई उठाइ ॥

ਮੈਂ ਇਸ ਨਾਲ ਗੋਸਟਿ ਕਰਾਗੀ'। (ਇਹ) ਕਹਿ ਕੇ ਸਖੀ ਨੂੰ ਉਠਾ ਦਿੱਤਾ।

ਆਪੁ ਆਇ ਤਾ ਸੋ ਰਮੀ ਹ੍ਰਿਦੈ ਹਰਖ ਉਪਜਾਇ ॥੪੫॥

आपु आइ ता सो रमी ह्रदै हरख उपजाइ ॥४५॥

ਆਪ ਹਿਰਦੇ ਵਿਚ ਆਨੰਦ ਵਧਾ ਕੇ ਉਸ (ਮਿਤਰ) ਨਾਲ ਆ ਕੇ ਰਮਣ ਕਰਨ ਲਗੀ ॥੪੫॥

ਲੈ ਤਾ ਕੋ ਘਰ ਚਲੀ ਮਨ ਮਾਨਤ ਕਰਿ ਭੋਗ ॥

लै ता को घर चली मन मानत करि भोग ॥

(ਉਸ ਨਾਲ) ਮਨ ਭਾਉਂਦੇ ਭੋਗ ਕਰ ਕੇ ਉਸ ਨੂੰ ਘਰ ਨੂੰ ਲੈ ਚਲੀ।

ਯਾਹਿ ਮਿਲਿਯੋ ਸਭ ਹਰਿ ਕਹੈ ਭੇਦ ਨ ਜਾਨਹਿ ਲੋਗ ॥੪੬॥

याहि मिलियो सभ हरि कहै भेद न जानहि लोग ॥४६॥

ਸਭ ਇਹੀ ਕਹਿੰਦੇ (ਕਿ ਇਸ ਨੂੰ) ਸ੍ਰੀ ਕ੍ਰਿਸ਼ਨ ਮਿਲੇ ਹਨ, (ਪਰ ਅਸਲ) ਭੇਦ ਨੂੰ ਕੋਈ ਨਹੀਂ ਜਾਣਦਾ ਸੀ ॥੪੬॥

ਚੌਪਈ ॥

चौपई ॥

ਚੌਪਈ:

ਤਵਨ ਜਾਰ ਕੋ ਸੰਗ ਲੈ ਚਲੀ ॥

तवन जार को संग लै चली ॥

(ਉਹ) ਆਪਣੇ ਨਾਲ ਪੰਜਾਹ ਕੁ ਸਹੇਲੀਆਂ ਲੈ ਕੇ

ਲੀਨੇ ਸਾਥਿ ਪਚਾਸਕਿ ਅਲੀ ॥

लीने साथि पचासकि अली ॥

ਅਤੇ ਉਸ ਯਾਰ ਨੂੰ ਵੀ ਆਪਣੇ ਸੰਗ ਲੈ ਕੇ ਚਲ ਪਈ।

ਗੋਸਟਿ ਹੇਤ ਧਾਮ ਤਿਹ ਆਵੈ ॥

गोसटि हेत धाम तिह आवै ॥

ਉਹ ਗੋਸਟਿ ਕਰਨ ਲਈ ਉਸ ਦੇ ਘਰ ਆਉਂਦਾ

ਸੰਕ ਤ੍ਯਾਗਿ ਕਰਿ ਭੋਗ ਕਮਾਵੈ ॥੪੭॥

संक त्यागि करि भोग कमावै ॥४७॥

ਅਤੇ (ਰਾਣੀ) ਸੰਗ ਦੂਰ ਕਰ ਕੇ (ਉਸ ਨਾਲ) ਕਾਮ-ਕ੍ਰੀੜਾ ਕਰਦੀ ॥੪੭॥

ਦੋਹਰਾ ॥

दोहरा ॥

ਦੋਹਰਾ:

ਤਵਨ ਜਾਰ ਸੌ ਯੌ ਰਹੈ ਨਿਜੁ ਨਾਰੀ ਜਿਯੋ ਹੋਇ ॥

तवन जार सौ यौ रहै निजु नारी जियो होइ ॥

ਉਹ ਯਾਰ ਨਾਲ ਇਸ ਤਰ੍ਹਾ ਰਹਿਣ ਲਗੀ ਜਿਵੇਂ ਉਸ ਦੀ ਆਪਣੀ ਇਸਤਰੀ ਹੋਵੇ।

ਲੋਗ ਗੁਰੂ ਕਹਿ ਪਗ ਪਰੈ ਭੇਦ ਨ ਪਾਵੈ ਕੋਇ ॥੪੮॥

लोग गुरू कहि पग परै भेद न पावै कोइ ॥४८॥

ਲੋਕੀਂ (ਉਸ ਦੇ ਯਾਰ ਨੂੰ) ਗੁਰੂ ਕਹਿ ਕੇ ਪੈਰੀਂ ਪੈਂਦੇ, ਪਰ (ਇਸ) ਭੇਦ ਨੂੰ ਕੋਈ ਵੀ ਨਹੀਂ ਪਾ ਸਕਿਆ ॥੪੮॥

ਚੰਚਲਾਨ ਕੇ ਚਰਿਤ੍ਰ ਕੋ ਸਕਤ ਨ ਕੋਊ ਪਾਇ ॥

चंचलान के चरित्र को सकत न कोऊ पाइ ॥

ਚੰਚਲ ਇਸਤਰੀਆਂ ਦੇ ਚਰਿਤ੍ਰ ਨੂੰ ਕੋਈ ਵੀ ਸਮਝ ਨਹੀਂ ਸਕਿਆ।

ਚੰਦ੍ਰ ਸੂਰ ਸੁਰ ਅਸੁਰ ਸਭ ਬ੍ਰਹਮ ਬਿਸਨ ਸੁਰ ਰਾਇ ॥੪੯॥

चंद्र सूर सुर असुर सभ ब्रहम बिसन सुर राइ ॥४९॥

ਚੰਦ੍ਰਮਾ, ਸੂਰਜ, ਦੇਵਤੇ, ਦੈਂਤ, ਬ੍ਰਹਮਾ, ਵਿਸ਼ਣੂ ਅਤੇ ਇੰਦਰ ਆਦਿ ਸਾਰੇ (ਇਨ੍ਹਾ ਦੇ ਭੇਦ ਨੂੰ ਨਹੀਂ ਸਮਝ ਸਕੇ) ॥੪੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਚੌਬੀਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੪॥੫੦੯॥ਅਫਜੂੰ॥

इति स्री चरित्र पख्याने तृया चरित्रो मंत्री भूप संबादे चौबीसमो चरित्र समापतम सतु सुभम सतु ॥२४॥५०९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਚੌਵੀਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੪॥੫੦੯॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਗੰਗ ਜਮੁਨ ਭੀਤਰ ਬਸੈ ਕੈਲਾਖਰ ਦੀ ਦੂਨ ॥

गंग जमुन भीतर बसै कैलाखर दी दून ॥

ਗੰਗਾ ਜਮਨਾ ਦੇ ਵਿਚਾਲੇ ਕੈਲਾਖਰ ਨਾ ਦੀ ਘਾਟੀ ਸਥਿਤ ਸੀ।

ਤਿਹ ਠਾ ਲੋਗ ਬਸੈ ਘਨੈ ਪ੍ਰਤਛ ਪਸੂ ਕੀ ਜੂਨ ॥੧॥

तिह ठा लोग बसै घनै प्रतछ पसू की जून ॥१॥

ਉਸ ਥਾ ਤੇ ਰਹਿਣ ਵਾਲੇ ਲੋਕ ਪ੍ਰਤੱਖ ਤੌਰ ਤੇ ਪਸ਼ੂਆਂ ਵਰਗਾ ਜੀਵਨ ਜੀਉਂਦੇ ਸਨ ॥੧॥

ਚੌਪਈ ॥

चौपई ॥

ਚੌਪਈ:

ਬਹੁਰਿ ਸੁ ਮੰਤ੍ਰੀ ਬਚਨ ਉਚਾਰੇ ॥

बहुरि सु मंत्री बचन उचारे ॥

ਫਿਰ ਉਸ ਮੰਤ੍ਰੀ ਨੇ ਬਚਨ ਕਹੇ।

ਸੁਨਹੁ ਨ੍ਰਿਪਤਿ ਪ੍ਰਾਨਨ ਤੇ ਪਜ਼ਾਰੇ ॥

सुनहु नृपति प्रानन ते प्यारे ॥

ਹੇ ਪ੍ਰਾਣਾ ਤੋਂ ਪਿਆਰੇ ਰਾਜਨ! ਸੁਣੋ।

ਏਕ ਕਥਾ ਤ੍ਰਿਯ ਤੁਮਹਿ ਸੁਨਾਊ ॥

एक कथा तृय तुमहि सुनाऊ ॥

ਮੈਂ ਤੁਹਾਨੂੰ ਇਕ ਔਰਤ ਦੀ ਕਥਾ ਸੁਣਾਉਂਦਾ ਹਾ

ਤਾ ਤੇ ਤੁਮਰੋ ਤਾਪ ਮਿਟਾਊ ॥੨॥

ता ते तुमरो ताप मिटाऊ ॥२॥

ਅਤੇ ਉਸ ਨਾਲ ਤੁਹਾਡੇ ਹਿਰਦੇ ਦਾ ਦੁਖ ਦੂਰ ਕਰਦਾ ਹਾ ॥੨॥

ਦੋਹਰਾ ॥

दोहरा ॥

ਦੋਹਰਾ:

ਕੈਲਾਖਰ ਕੇ ਰਾਵ ਕੀ ਏਕ ਹੁਤੀ ਬਰ ਨਾਰਿ ॥

कैलाखर के राव की एक हुती बर नारि ॥

ਕੈਲਾਖਰ ਦੇ ਰਾਜੇ ਦੀ ਇਕ ਸੁੰਦਰ ਇਸਤਰੀ ਹੁੰਦੀ ਸੀ।

ਰਾਜ ਨਸਟ ਕੇ ਹੇਤੁ ਤਿਨ ਚਿਤ ਮੈ ਕਿਯਾ ਬਿਚਾਰਿ ॥੩॥

राज नसट के हेतु तिन चित मै किया बिचारि ॥३॥

ਰਾਜ ਨੂੰ ਨਸ਼ਟ ਹੋਣ ਤੋਂ (ਬਚਾਉਣ ਲਈ) ਉਸ ਨੇ ਮਨ ਵਿਚ ਵਿਚਾਰ ਕੀਤਾ ॥੩॥

ਚੌਪਈ ॥

चौपई ॥

ਚੌਪਈ:

ਪ੍ਰੇਮ ਕੁਅਰਿ ਤਾ ਕੀ ਇਕ ਰਾਨੀ ॥

ਪ੍ਰੇਮ ਕੁਅਰਿ ਤਾ ਕੀ ਇਕ ਰਾਨੀ ॥

ਉਸ ਦੀ ਪ੍ਰੇਮ ਕੁੰਵਰੀ ਨਾ ਦੀ ਇਕ ਰਾਣੀ ਸੀ।

ਬਿਰਧ ਰਾਵ ਲਖਿ ਕਰਿ ਡਰ ਪਾਨੀ ॥

बिरध राव लखि करि डर पानी ॥

ਉਹ ਰਾਜੇ ਨੂੰ ਬਿਰਧ ਜਾਣ ਕੇ ਬਹੁਤ ਡਰ ਗਈ।

ਯਾ ਕੇ ਧਾਮ ਏਕ ਸੁਤ ਨਾਹੀ ॥

या के धाम एक सुत नाही ॥

ਇਸ ਦੇ ਘਰ ਇਕ ਵੀ ਪੁੱਤਰ ਨਹੀਂ'

ਇਹ ਚਿੰਤਾ ਤਾ ਕੇ ਚਿਤ ਮਾਹੀ ॥੪॥

इह चिंता ता के चित माही ॥४॥

ਇਹ ਚਿੰਤਾ ਉਸ ਦੇ ਮਨ ਵਿਚ ਸੀ ॥੪॥

ਦੋਹਰਾ ॥

दोहरा ॥

ਦੋਹਰਾ:

ਪੁਤ੍ਰ ਨ ਗ੍ਰਿਹ ਯਾ ਕੇ ਭਯੋ ਬਿਰਧ ਗਯੋ ਹ੍ਵੈ ਰਾਇ ॥

पुत्र न गृह या के भयो बिरध गयो ह्वै राइ ॥

ਇਸ ਦੇ ਘਰ ਪੁੱਤਰ ਪੈਦਾ ਨਹੀਂ ਹੋਇਆ ਅਤੇ ਰਾਜਾ ਬਿਰਧ ਹੋ ਗਿਆ ਹੈ।

ਕੇਲ ਕਲਾ ਤੈ ਥਕਿ ਗਯੋ ਸਕਤ ਨ ਸੁਤ ਉਪਜਾਇ ॥੫॥

केल कला तै थकि गयो सकत न सुत उपजाइ ॥५॥

ਕਾਮਕ੍ਰੀੜਾ ਕਰਨ ਤੋਂ ਇਹ ਰਹਿ ਗਿਆ ਹੈ ਅਤੇ ਪੁੱਤਰ ਪੈਦਾ ਨਹੀਂ ਕਰ ਸਕਦਾ ॥੫॥

ਚੌਪਈ ॥

चौपई ॥

ਚੌਪਈ:

ਤਾ ਤੇ ਕਛੂ ਚਰਿਤ੍ਰ ਬਨੈਯੇ ॥
ता ते कछू चरित्र बनैये ॥
(ਰਾਣੀ ਨੇ ਸੋਚਿਆ) ਤਾ ਤੇ ਕੋਈ ਚਰਿਤ੍ਰ ਕਰਨਾ ਚਾਹੀਦਾ ਹੈ

ਰਾਜ ਧਾਮ ਤੇ ਜਾਨ ਨ ਦੈਯੈ ॥
राज धाम ते जान न दैयै ॥
ਅਤੇ ਰਾਜ ਨੂੰ ਘਰੋਂ ਬਾਹਰ ਜਾਣ ਨਹੀਂ ਦੇਣਾ ਚਾਹੀਦਾ।

ਪੂਤ ਅਨਤ ਕੌ ਲੈ ਕਰਿ ਪਰਿਯੈ ॥
पूत अनत कौ लै करि परियै ॥
ਕਿਸੇ ਹੋਰ ਦਾ ਪੁੱਤਰ ਲੈ ਕੇ ਪਾਲ ਲੈਣਾ ਚਾਹੀਦਾ ਹੈ

ਨਾਮ ਨ੍ਰਿਪਤਿ ਕੌ ਬਦਨ ਉਚਰਿਯੈ ॥੬॥
नाम नृपति कौ बदन उचरियै ॥६॥
ਅਤੇ ਮੂੰਹ ਤੋਂ ਰਾਜੇ ਦਾ ਨਾਮ ਦਸਿਆ ਜਾਣਾ ਚਾਹੀਦਾ ਹੈ ॥੬॥

ਦੋਹਰਾ ॥
दोहरा ॥
ਦੋਹਰਾ:

ਗਰਭਵਤੀ ਇਕ ਤ੍ਰਿਯ ਹੁਤੀ ਲੀਨੀ ਨਿਕਟਿ ਬੁਲਾਇ ॥
गरभवती इक तृय हुती लीनी निकटि बुलाइ ॥
ਇਕ ਗਰਭਵਤੀ ਇਸਤਰੀ ਹੁੰਦੀ ਸੀ, (ਉਸ ਨੂੰ ਰਾਣੀ ਨੇ) ਕੋਲ ਬੁਲਾ ਲਿਆ।

ਰਨਿਯਹਿ ਰਹਿਯੋ ਅਧਾਨ ਜਗ ਐਸੇ ਦਈ ਉਡਾਇ ॥੭॥
रनियहि रहियो अधान जग ऐसे दई उडाइ ॥७॥
ਰਾਣੀ ਨੂੰ ਗਰਭ ਠਹਿਰ ਗਿਆ ਹੈ'। ਜਗਤ ਵਿਚ ਇਹ ਗੱਲ ਧੁਮਾ ਦਿੱਤੀ ॥੭॥

ਅਧਿਕ ਦਰਬ ਤਾ ਕੌ ਦਯੋ ਮੋਲ ਪੁਤ੍ਰ ਤਿਹ ਲੀਨ ॥

अधिक दरब ता कौ दयो मोल पुत्र तिह लीन ॥

ਉਸ ਨੂੰ ਬਹੁਤ ਸਾਰਾ ਧਨ ਦਿੱਤਾ ਅਤੇ ਉਸ ਦਾ ਪੁੱਤਰ ਮੁਲ ਲੈ ਲਿਆ।

ਸੁਤ ਉਪਜੋ ਗ੍ਰਿਹ ਰਾਇ ਕੇ ਯੌ ਕਹਿ ਉਤਸਵ ਕੀਨ ॥੮॥

सुत उपज्यो गृह राइ के यौ कहि उतसव कीन ॥८॥

ਰਾਜੇ ਦੇ ਘਰ ਪੁੱਤਰ ਪੈਦਾ ਹੋਇਆ ਹੈ'। ਇਸ ਤਰ੍ਹਾ ਕਹਿ ਕੇ ਜਸ਼ਨ ਮੰਨਾਇਆ ॥੮॥

ਡੋਮ ਭਾਟ ਢਾਢੀਨ ਕੌ ਦੀਨਾ ਦਰਬੁ ਅਪਾਰ ॥

डोम भाट ढाढीन कौ दीना दरबु अपार ॥

ਡੂਮਾ, ਭੱਟਾ ਅਤੇ ਢਾਡੀਆਂ ਨੂੰ ਬੇਅੰਤ ਧਨ ਦਿੱਤਾ

ਸੇਰ ਸਿੰਘ ਤਾ ਕੌ ਧਰਿਯੋ ਸਭਹਿਨ ਨਾਮ ਸੁਧਾਰ ॥੯॥

सेर सिंघ ता कौ धरियो सभहिन नाम सुधार ॥९॥

ਅਤੇ ਸਭ ਨੇ ਸੋਚ ਕੇ ਉਸ ਦਾ ਨਾਮ ਸ਼ੇਰ ਸਿੰਘ ਰਖਿਆ ॥੯॥

ਚੌਪਈ ॥

चौपई ॥

ਚੌਪਈ:

ਕਿਤਕ ਦਿਨਨ ਰਾਜਾ ਮਰਿ ਗਯੋ ॥

कितक दिनन राजा मरि गयो ॥

ਕੁਝ ਸਮੇਂ ਬਾਦ ਰਾਜਾ ਮਰ ਗਿਆ

ਰਾਵ ਸੁ ਸੇਰ ਸਿੰਘ ਤਹ ਭਯੋ ॥

राव सु सेर सिंघ तह भयो ॥

ਅਤੇ ਉਥੇ ਸ਼ੇਰ ਸਿੰਘ ਰਾਜਾ ਬਣ ਗਿਆ।

ਰਾਵ ਰਾਵ ਸਭ ਲੋਗ ਬਖਾਨੈ ॥

राव राव सभ लोग बखानै ॥

ਉਸ ਨੂੰ ਸਾਰੇ ਲੋਕ ਰਾਜਾ ਰਾਜਾ ਕਹਿਣ ਲਗੇ।

ਤਾ ਕੋ ਭੇਦ ਨ ਕੋਊ ਜਾਨੈ ॥੧੦॥

ता को भेद न कोऊ जानै ॥१०॥

(ਪਰ) ਉਸ ਦੇ ਭੇਦ ਨੂੰ ਕੋਈ ਨਹੀਂ ਜਾਣਦਾ ਸੀ ॥੧੦॥

ਦੋਹਰਾ ॥

दोहरा ॥

ਦੋਹਰਾ:

ਕਰਮ ਰੇਖ ਕੀ ਗਤਿ ਹੁਤੇ ਭਏ ਰੰਕ ਤੇ ਰਾਇ ॥

करम रेख की गति हुते भए रंक ते राइ ॥

ਕਰਮ ਰੇਖ (ਅਰਥਾਤ ਭਾਗ) ਦੀ ਚਾਲ ਕਰ ਕੇ ਕੰਗਲੇ ਤੋਂ ਰਾਜਾ ਬਣ ਗਿਆ।

ਰਾਵਤ ਤੇ ਰਾਜਾ ਕਰੇ ਤ੍ਰਿਯਾ ਚਰਿਤ੍ਰ ਬਨਾਇ ॥੧੧॥

रावत ते राजा करे तृया चरित्र बनाइ ॥११॥

ਇਸਤਰੀ ਨੇ ਚਰਿਤ੍ਰ ਕਰ ਕੇ ਮਾਮੂਲੀ ਵਿਅਕਤੀ ਤੋਂ ਰਾਜਾ ਬਣਾ ਦਿੱਤਾ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਪਚੀਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੫॥੫੨੦॥ਅਫਜੂੰ॥

इति स्री चरित्र पख्याने तृया चरित्रो मंत्री भूप संबादे पचीसमो चरित्र समापतम सतु सुभम सतु ॥२५॥५२०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਪੰਜੀਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੫॥੫੨੦॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਕਥਾ ਸੁਨਾਊ ਬਨਿਕ ਕੀ ਸੁਨ ਨ੍ਰਿਪ ਬਰ ਤੁਹਿ ਸੰਗ ॥

कथा सुनाऊ बनिक की सुन नृप बर तुहि संग ॥

ਹੇ ਸ੍ਰੇਸ਼ਠ ਰਾਜਨ! ਸੁਣੋ, ਮੈਂ ਤੁਹਾਨੂੰ ਇਕ ਬਨੀਏ ਦੀ ਕਥਾ ਸੁਣਾਉਂਦਾ ਹਾਂ।

ਇਕ ਤ੍ਰਿਯਾ ਤਾ ਕੀ ਬਨ ਬਿਖੈ ਬੁਰਿ ਪਰ ਖੁਦ੍ਰਯੋ ਬਿਹੰਗ ॥੧॥

इक तृया ता की बन बिखै बुरि पर खुद्रयो बिहंग ॥१॥

ਉਸ ਦੀ ਇਕ ਇਸਤਰੀ ਨੇ ਬਨ ਵਿਚ ਜਾ ਕੇ (ਉਸ ਦੀ) ਗੁਦਾ ਉਤੇ ਪੰਛੀ (ਦਾ ਚਿੰਨ੍ਹ) ਖੋਦਿਆ (ਉਕਰਿਆ) ॥੧॥

ਚੌਪਈ ॥

चौपई ॥

ਚੌਪਈ:

ਜਬ ਹੀ ਬਨਿਕ ਬਨਿਜ ਤੇ ਆਵੈ ॥

जब ही बनिक बनिज ते आवै ॥

ਜਦੋਂ ਵੀ ਬਨੀਆ ਵਣਜ ਕਰ ਕੇ ਪਰਤਦਾ

ਬੀਸ ਚੋਰ ਅਬ ਹਨੇ ਸੁਨਾਵੈ ॥

बीस चोर अब हने सुनावै ॥

ਤਾ ਕਹਿੰਦਾ ਕਿ ਇਸ ਵਾਰ (ਉਸ ਨੇ) ਵੀਹ ਚੋਰ ਮਾਰੇ ਹਨ।

ਪ੍ਰਾਤ ਆਨਿ ਇਮਿ ਬਚਨ ਉਚਾਰੇ ॥

प्रात आनि इमि बचन उचारे ॥

ਫਿਰ ਸਵੇਰੇ ਆ ਕੇ ਇਸ ਤਰ੍ਹਾ ਕਹਿੰਦਾ

ਤੀਸ ਚੋਰ ਮੈ ਆਜੁ ਸੰਘਾਰੇ ॥੨॥

तीस चोर मै आजु संघारे ॥२॥

ਕਿ ਅਜ ਮੈਂ ਤੀਹ ਚੋਰ ਮਾਰੇ ਹਨ ॥੨॥

ਐਸੀ ਭਾਤਿ ਨਿਤ ਵਹੁ ਕਹੈ ॥

ऐसी भाति नित वहु कहै ॥

ਇਸ ਤਰ੍ਹਾ ਉਹ ਨਿੱਤ ਕਹਿੰਦਾ

ਸੁਨਿ ਤ੍ਰਿਯ ਬੈਨ ਮੋਨ ਹ੍ਵੈ ਰਹੈ ॥

सुनि तृय बैन मोन ह्वै रहै ॥

ਤਾ (ਉਸ ਦੀ) ਇਸਤਰੀ ਸੁਣ ਕੇ ਚੁਪ ਕਰ ਜਾਦੀ।

ਤਾ ਕੇ ਮੁਖ ਪਰ ਕਛੂ ਨ ਭਾਖੈ ॥

ता के मुख पर कछू न भाखै ॥

(ਉਹ) ਉਸ ਦੇ ਮੂੰਹ ਤੇ ਕੁਝ ਨਾ ਕਹਿੰਦੀ

ਏ ਸਭ ਬਾਤ ਚਿਤ ਮੈ ਰਾਖੈ ॥੩॥

ए सभ बात चित मै राखै ॥३॥

ਅਤੇ ਸਾਰੀ ਗੱਲ (ਉਹ) ਆਪਣੇ ਚਿਤ ਵਿਚ ਹੀ ਰਖਦੀ ॥੩॥

ਨਿਰਤ ਮਤੀ ਇਹ ਬਿਧਿ ਤਬ ਕਿਯੋ ॥

निरत मती इह बिधि तब कियो ॥

ਤਦ ਨਿਰਤ ਮਤੀ ਨੇ ਇਸ ਤਰ੍ਹਾ ਕੀਤਾ

ਬਾਜਸਾਲ ਤੇ ਹੈ ਇਕ ਲਿਯੋ ॥

बाजसाल ते है इक लियो ॥

ਕਿ ਘੋੜਸਾਲ ਤੋਂ ਇਕ ਘੋੜਾ ਲੈ ਲਿਆ।

ਬਾਧਿ ਪਾਗ ਸਿਰ ਖੜਗ ਨਚਾਯੋ ॥

बाधि पाग सिर खड़ग नचायो ॥

ਸਿਰ ਉਤੇ ਪਗੜੀ ਬੰਨ੍ਹ ਕੇ (ਹੱਥ ਵਿਚ) ਤਲਵਾਰ ਚੁਕ ਲਈ

ਸਕਲ ਪੁਰਖ ਕੋ ਭੇਸ ਬਨਾਯੋ ॥੪॥

सकल पुरख को भेस बनायो ॥४॥

ਅਤੇ ਸਾਰਾ ਮਰਦਾਵਾ ਭੇਸ ਬਣਾ ਲਿਆ ॥੪॥

ਦਹਿਨੇ ਹਾਥ ਸੈਹਥੀ ਸੋਹੈ ॥
दहिने हाथ सैहथी सोहै ॥
(ਉਸ ਦੇ) ਸੱਜੇ ਹੱਥ ਵਿਚ ਸੈਹਥੀ ਸੋਭਦੀ ਹੈ।

ਜਾ ਕੇ ਤੀਰ ਸਿਪਾਹੀ ਕੋਹੈ ॥
जा के तीर सिपाही कोहै ॥
ਉਸ ਦੇ ਸਾਹਮਣੇ ਸਿਪਾਹੀ ਕੀ ਚੀਜ਼ ਹੈ।

ਸਭ ਹੀ ਸਾਜ ਪੁਰਖ ਕੇ ਬਨੀ ॥
सभ ही साज पुरख के बनी ॥
(ਉਸ ਨੇ) ਸਾਰੀ ਮਰਦਾਵੀਂ ਸਜ-ਧਜ ਬਣਾ ਲਈ,

ਜਾਨੁਕ ਮਹਾਰਾਜ ਪਤਿ ਅਨੀ ॥੫॥
जानुक महाराज पति अनी ॥५॥
ਮਾਨੋ ਮਹਾਰਾਜੇ ਦੀ ਸੈਨਾਪਤੀ ਹੋਵੇ ॥੫॥

ਦੋਹਰਾ ॥
दोहरा ॥
ਦੋਹਰਾ:

ਸਿਪਰ ਸਰੋਹੀ ਸੈਹਥੀ ਧੁਜਾ ਰਹੀ ਫਹਰਾਇ ॥
सिपर सरोही सैहथी धुजा रही फहराइ ॥
ਢਾਲ, ਤਲਵਾਰ, ਬਰਛੀ ਅਤੇ ਝੂਲਦੇ ਝੰਡੇ ਨਾਲ

ਮਹਾਬੀਰ ਸੀ ਜਾਨਿਯੈ ਤ੍ਰਿਯਾ ਨ ਸਮਝੀ ਜਾਇ ॥੬॥
महाबीर सी जानियै तृया न समझी जाइ ॥६॥
ਉਹ ਸੂਰਵੀਰ ਜਿਹੀ ਲਗਦੀ ਸੀ, ਇਸਤਰੀ ਨਹੀਂ ਸਮਝੀ ਜਾ ਸਕਦੀ ਸੀ ॥੬॥

ਬਨਿਜ ਹੇਤ ਬਨਿਯਾ ਚਲਿਯੋ ਅਤਿ ਹਰਖਤ ਸਭ ਅੰਗ ॥

बनिज हेत बनिया चलियो अति हरखत सभ अंग ॥

ਬਹੁਤ ਪ੍ਰਸੰਨ ਚਿਤ ਹੋ ਕੇ ਵਣਜ ਕਰਨ ਲਈ ਬਨੀਆ ਚਲਿਆ

ਗਾਵਤ ਗਾਵਤ ਗੀਤ ਸੁਭ ਬਨ ਮੈ ਧਸਿਯੋ ਨਿਸੰਗ ॥੭॥

गावत गावत गीत सुभ बन मै धसियो निसंग ॥७॥

ਅਤੇ ਗੀਤ ਗਾਉਂਦਾ ਹੋਇਆ ਜੰਗਲ ਵਿਚ ਨਿਸੰਗ ਚਲਾ ਗਿਆ ॥੭॥

ਚੌਪਈ ॥

चौपई ॥

ਚੌਪਈ:

ਬਨਿਕ ਜਾਤ ਏਕਲੌ ਨਿਹਾਰਿਯੋ ॥

बनिक जात एकलौ निहारियो ॥

ਇਕਲੇ ਬਾਨੀਏ ਨੂੰ ਜਾਂਦਿਆਂ ਵੇਖ ਕੇ

ਛਲੋ ਯਾਹਿ ਯੌ ਬਾਲ ਬਿਚਾਰਿਯੋ ॥

छलो याहि यौ बाल बिचारियो ॥

(ਉਸ) ਇਸਤਰੀ ਨੇ ਉਸ ਨੂੰ ਛਲਣ ਦਾ ਵਿਚਾਰ ਕੀਤਾ।

ਮਾਰਿ ਮਾਰਿ ਕਰਿ ਸਾਮੁਹਿ ਧਾਈ ॥

मारि मारि करि सामुहि धाई ॥

ਮਾਰੋ ਮਾਰ ਕਰਦੀ (ਉਸ ਦੇ) ਸਾਹਮਣੇ ਆਈ

ਕਾਢਿ ਕ੍ਰਿਪਾਨ ਪਹੂੰਚੀ ਆਈ ॥੮॥

काढि कृपान पहूँची आई ॥८॥

ਅਤੇ ਕ੍ਰਿਪਾਨ ਕਢ ਕੇ (ਉਸ ਦੇ ਨੇੜੇ) ਡਟ ਗਈ ॥੮॥

ਦੋਹਰਾ ॥

ਦੋਹਰਾ ॥
ਦੋਹਰਾ:

ਕਹਾ ਜਾਤ ਰੇ ਮੂੜ ਮਤਿ ਜੁਧ ਕਰਹੁ ਡਰ ਡਾਰਿ ॥
कहा जात रे मूड़ मति जुध करहु डर डारि ॥
ਹੇ ਮੂਰਖ! ਕਿਥੇ ਜਾ ਰਿਹਾ ਹੈਂ। ਡਰ ਨੂੰ ਛਡ ਕੇ (ਮੇਰੇ ਨਾਲ) ਯੁੱਧ ਕਰ।

ਮਾਰਤ ਹੋ ਨਹਿ ਆਜੁ ਤੁਹਿ ਪਗਿਯਾ ਬਸਤ੍ਰ ਉਤਾਰਿ ॥੯॥
मारत हो नहि आजु तुहि पगिया बसत्र उतारि ॥९॥
(ਮੈਨੂੰ) ਪਗੜੀ ਅਤੇ ਬਸਤ੍ਰ ਉਤਾਰ (ਕੇ ਦੇ ਦੇ) ਨਹੀਂ ਤਾ ਅਜ ਤੈਨੂੰ ਮਾਰ ਦਿਆਂਗੀ ॥੯॥

ਚੌਪਈ ॥
चौपई ॥
ਚੌਪਈ:

ਬਨਿਕ ਬਚਨ ਸੁਨਿ ਬਸਤ੍ਰ ਉਤਾਰੇ ॥
बनिक बचन सुनि बसत्र उतारे ॥
ਬਨੀਏ ਨੇ ਬਚਨ ਸੁਣ ਕੇ ਬਸਤ੍ਰ ਉਤਾਰ ਦਿੱਤੇ

ਘਾਸ ਦਾਤ ਗਹਿ ਰਾਮ ਉਚਾਰੇ ॥
घास दात गहि राम उचारे ॥
ਅਤੇ ਦੰਦਾ ਵਿਚ ਘਾਹ ਲੈ ਕੇ ਰਾਮ ਰਾਮ ਉਚਾਰਨ ਲਗਾ।

ਸੁਨ ਤਸਕਰ ਮੈ ਦਾਸ ਤਿਹਾਰੋ ॥
सुन तसकर मै दास तिहारो ॥
ਹੇ ਚੋਰ! ਮੈਂ ਤੇਰਾ ਦਾਸ ਹਾ,

ਜਾਨਿ ਆਪਨੋ ਆਜੁ ਉਬਾਰੋ ॥੧੦॥
जानि आपनो आजु उबारो ॥१०॥

ਮੈਨੂੰ ਆਪਣਾ ਦਾਸ ਸਮਝ ਕੇ ਅਜ ਛਡ ਦਿਓ ॥੧੦॥

ਦੋਹਰਾ ॥

दोहरा ॥

ਦੋਹਰਾ:

ਜੌ ਅਪਨੀ ਤੈ ਗੁਦਾ ਪਰ ਖੋਦਨ ਦੇਇ ਬਿਹੰਗ ॥

जौ अपनी तै गुदा पर खोदन देइ बिहंग ॥

ਜੇ ਤੂੰ ਆਪਣੀ ਗੁਦਾ ਉਤੇ ਪੰਛੀ (ਦਾ ਚਿੰਨ੍ਹ) ਖੋਦਣ (ਉਕਰਨ) ਦੇਵੇਂ,

ਤੌ ਤੁਮ ਅਬ ਜੀਵਤ ਰਹੋ ਬਚੈ ਤਿਹਾਰੇ ਅੰਗ ॥੧੧॥

तो तुम अब जीवत रहो बचै तिहारे अंग ॥११॥

ਤਾ ਤੂੰ ਹੁਣ ਜੀਉਂਦਾ ਰਹਿ ਸਕਦਾ ਹੈਂ ਅਤੇ ਤੇਰਾ ਸ਼ਰੀਰ ਬਚ ਸਕਦਾ ਹੈ ॥੧੧॥

ਤਬੈ ਬਨਿਕ ਤੈਸੇ ਕਿਯਾ ਜਯੋਂ ਤ੍ਰਿਯ ਕਹਿਯੋ ਰਿਸਾਇ ॥

तबै बनिक तैसे किया ज्यों तृय कहियो रिसाइ ॥

ਤਦ ਉਸ ਬਨੀਏ ਨੇ ਉਸੇ ਤਰ੍ਹਾ ਕੀਤਾ ਜਿਵੇਂ ਇਸਤਰੀ ਨੇ ਕ੍ਰੋਧਵਾਨ ਹੋ ਕੇ ਕਿਹਾ ਸੀ।

ਥਰਹਰਿ ਕਰਿ ਛਿਤ ਪਰ ਗਿਰਿਯੋ ਬਚਨ ਨ ਭਾਖ੍ਯੋ ਜਾਇ ॥੧੨॥

थरहरि करि छित पर गिरियो बचन न भाख्यो जाइ ॥१२॥

(ਉਹ) ਕੰਬਦਾ ਹੋਇਆ ਧਰਤੀ ਉਤੇ ਡਿਗ ਪਿਆ ਅਤੇ (ਉਸ ਤੋਂ) ਬਚਨ ਬੋਲਿਆ ਨਾ ਜਾ ਸਕਿਆ ॥੧੨॥

ਤਬੁ ਤਰੁਨੀ ਹੈ ਤੇ ਉਤਰਿ ਇਕ ਛੁਰਕੀ ਕੇ ਸੰਗ ॥

तबु तरुनी है ते उतरि इक छुरकी के संग ॥

ਤਦ (ਉਹ) ਇਸਤਰੀ ਘੋੜੇ ਤੋਂ ਉਤਰੀ ਅਤੇ ਇਕ ਛੁਰੀ ਲੈ ਕੇ,

ਰਾਮ ਭਨੈ ਤਿਹ ਬਨਿਕ ਕੀ ਬੁਰਿ ਪਰ ਖੁਦ੍ਰਯੋ ਬਿਹੰਗ ॥੧੩॥

राम भनै तिह बनिक की बुरि पर खुद्रयो बिहंग ॥१३॥

(ਕਵੀ) ਰਾਮ ਕਹਿੰਦੇ ਹਨ, ਉਸ ਬਨੀਏ ਦੀ ਗੁਦਾ ਉਤੇ ਪੰਛੀ ਦਾ ਚਿੰਨ੍ਹ ਖੋਦ (ਉਕਰ) ਦਿੱਤਾ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਛਬੀਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੬॥੫੩੩॥ਅਫਜੂੰ॥

इति स्री चरित्र पख्याने तृया चरित्रो मंत्री भूप संबादे छबीसमो चरित्र समापतम सतु सुभम सतु ॥२६॥५३३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਛਬੀਸਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੬॥੫੩੩॥ ਚਲਦਾ॥

ਚੌਪਈ ॥

चौपई ॥

ਚੌਪਈ:

ਕੰਕ ਨਾਮ ਦਿਜਬਰ ਇਕ ਸੁਨਾ ॥

कंक नाम दिजबर इक सुना ॥

ਕੰਕ ਨਾ ਦਾ ਇਕ ਬ੍ਰਾਹਮਣ ਸੁਣਿਆ ਸੀ।

ਪੜ੍ਹੇ ਪੁਰਾਨ ਸਾਸਤ੍ਰ ਬਹੁ ਗੁਨਾ ॥

पड़्हे पुरान सासत्र बहु गुना ॥

ਉਹ ਬਹੁਤ ਸਾਰੇ ਪੁਰਾਣ ਅਤੇ ਸ਼ਾਸਤ੍ਰ ਪੜ੍ਹਦਾ ਸੀ।

ਅਤਿ ਸੁੰਦਰ ਤਿਹ ਰੂਪ ਅਪਾਰਾ ॥

अति सुँदर तिह रूप अपारा ॥

ਉਸ ਦਾ ਰੂਪ ਬਹੁਤ ਸੁੰਦਰ ਅਤੇ ਅਪਾਰ ਸੀ।

ਸੂਰ ਲਯੋ ਜਾ ਤੇ ਉਜਿਆਰਾ ॥੧॥

सूर लयो जा ते उजिआरा ॥१॥

ਉਸ ਤੋਂ ਸੂਰਜ ਵੀ ਪ੍ਰਕਾਸ਼ ਲੈਂਦਾ ਸੀ ॥੧॥

ਦਿਜ ਕੋ ਰੂਪ ਅਧਿਕ ਤਬ ਸੋਹੈ ॥

दिज को रूप अधिक तब सोहै ॥

ਤਦ ਉਸ ਬ੍ਰਾਹਮਣ ਦਾ ਰੂਪ ਬਹੁਤ ਸ਼ੋਭਦਾ ਸੀ।

ਸੁਰ ਨਰ ਨਾਗ ਅਸੁਰ ਮਨ ਮੋਹੈ ॥

सुर नर नाग असुर मन मोहै ॥

ਦੇਵਤੇ, ਮਨੁੱਖ, ਨਾਗ ਅਤੇ ਦੈਂਤਾ ਦੇ ਮਨ ਮੋਹ ਲੈਂਦਾ ਸੀ।

ਲਾਬੇ ਕੇਸ ਛਕੇ ਘੁੰਘਰਾਰੇ ॥

लाबे केस छके घुँघरारे ॥

ਉਸ ਦੇ ਲੰਬੇ ਘੁੰਘਰਾਲੇ ਵਾਲ ਫਬਦੇ ਸਨ।

ਨੈਨ ਜਾਨੁ ਦੋਊ ਬਨੇ ਕਟਾਰੇ ॥੨॥

नैन जानु दोऊ बने कटारे ॥२॥

ਉਸ ਦੇ ਨੈਣ ਮਾਨੋ ਕਟਾਰਾ ਬਣੇ ਹੋਏ ਹੋਣ ॥੨॥

ਬ੍ਯੋਮ ਕਲਾ ਰਾਨੀ ਰਸ ਭਰੀ ॥

ब्योम कला रानी रस भरी ॥

ਬਿਓਮ ਕਲਾ ਨਾ ਦੀ ਇਕ ਜੋਬਨਵਤੀ ਰਾਣੀ ਸੀ

ਬਿਰਧ ਰਾਇ ਸੁਤ ਹਿਤ ਜਰੀ ॥

बिरध राइ सुत हित जरी ॥

ਜੋ ਬਿਰਧ ਰਾਜੇ ਦੇ (ਘਰ) ਪੁੱਤਰ (ਨ ਹੋਣ ਕਰ ਕੇ) ਸੜ ਬਲ ਰਹੀ ਸੀ।

ਤਿਨ ਤ੍ਰਿਯ ਭੋਗ ਕੰਕ ਸੌ ਚਹਾ ॥

तिन तृय भोग कंक सौ चहा ॥

ਉਸ ਇਸਤਰੀ ਨੇ ਕੰਕ (ਬ੍ਰਾਹਮਣ) ਨਾਲ ਸੰਯੋਗ ਕਰਨਾ ਚਾਹਿਆ

ਲਏ ਕਪੂਰ ਆਵਤੋ ਗਹਾ ॥੩॥

लए कपूर आवतो गहा ॥३॥

ਅਤੇ ਕਪੂਰ ਲਈ ਆਉਂਦੇ ਨੂੰ ਫੜ ਲਿਆ ॥੩॥

ਤ੍ਰਿਯ ਦਿਜਬਰ ਸੋ ਬਚਨ ਉਚਾਰੇ ॥

ਤ੍ਰਯ ਦਿਜਬਰ ਸੋ ਬਚਨ ਉਚਾਰੇ ॥

(ਉਸ) ਔਰਤ ਨੇ ਸ੍ਰੇਸ਼ਠ ਬ੍ਰਾਹਮਣ ਪ੍ਰਤਿ ਬੋਲ ਕਹੇ।

ਭਜਹੁ ਆਜੁ ਤੁਮ ਹਮੈ ਪਿਯਾਰੇ ॥

भजहु आजु तुम हमै पियारे ॥

ਹੇ ਪਿਆਰੇ! ਤੂੰ ਅਜ ਮੇਰੇ ਨਾਲ ਭੋਗ ਕਰ।

ਕੰਕ ਨ ਤਾ ਕੀ ਮਾਨੀ ਕਹੀ ॥

कंक न ता की मानी कही ॥

ਕੰਕ ਨੇ ਉਸ ਦੀ ਕਹੀ ਗੱਲ ਨਾ ਮੰਨੀ।

ਰਾਨੀ ਬਾਹਿ ਜੋਰ ਤਨ ਗਹੀ ॥੪॥

रानी बाहि जोर तन गही ॥४॥

ਰਾਣੀ ਨੇ (ਉਸ ਨੂੰ) ਜ਼ੋਰ ਨਾਲ ਬਾਹਵਾ ਦੀ ਗਲਵਕੜੀ ਪਾ ਲਈ ॥੪॥

ਦੋਹਰਾ ॥

दोहरा ॥

ਦੋਹਰਾ:

ਗਹਿ ਚੁੰਬਨ ਲਾਗੀ ਕਰਨ ਨ੍ਰਿਪਤ ਨਿਕਸਯਾ ਆਇ ॥

गहि चुँबन लागी करन नृपत निकसया आइ ॥

(ਜਦੋਂ ਉਸ ਨੂੰ) ਪਕੜ ਕੇ ਚੁੰਮਣ ਲਗੀ ਤਾ (ਉਧਰੋਂ) ਰਾਜਾ ਆ ਗਿਆ।

ਤਬ ਤ੍ਰਿਯ ਕਿਯਾ ਚਰਿਤ੍ਰ ਇਕ ਅਧਿਕ ਹ੍ਰਿਦੈ ਸਕੁਚਾਇ ॥੫॥

तब तृय किया चरित्र इक अधिक हृदै सकुचाइ ॥५॥

ਤਾ ਉਸ ਇਸਤਰੀ ਨੇ ਹਿਰਦੇ ਵਿਚ ਬਹੁਤ ਸ਼ਰਮਿੰਦੀ ਹੋ ਕੇ ਇਕ ਚਰਿਤ੍ਰ ਕੀਤਾ ॥੫॥

ਯਾ ਦਿਜਬਰ ਤੇ ਮੈ ਭ੍ਰਮੀ ਸੁਨੁ ਰਾਜਾ ਮਮ ਸੂਰ ॥

या दिजबर ते मै भ्रमी सुनु राजा मम सूर ॥

ਹੇ ਮੇਰੇ ਸੂਰਮੇ ਰਾਜੇ! ਸੁਣੋ, ਇਸ ਬ੍ਰਾਹਮਣ ਤੇ ਮੈਨੂੰ ਕੁਝ ਸ਼ਕ ਹੋ ਗਿਆ ਹੈ

ਜਿਨਿ ਇਨ ਚੋਰਿ ਭਖ੍ਯੋ ਕਛੂ ਸੁੰਘਨ ਹੁਤੀ ਕਪੂਰ ॥੬॥

जिनि इन चोरि भख्यो कछू सुँघन हुती कपूर ॥६॥

ਕਿ ਇਸ ਨੇ ਕੁਝ ਚੋਰੀ ਖਾਧਾ ਹੈ, (ਇਸ ਲਈ ਮੈਂ ਇਸ ਦੇ ਮੂੰਹ ਤੋਂ) ਕਪੂਰ ਨੂੰ ਸੁੰਘ ਰਹੀ ਹਾ ॥੬॥

ਸੂਰ ਨਾਮ ਸੁਨਿ ਮੂਰਿ ਮਤਿ ਅਤਿ ਹਰਖਤ ਭਯੋ ਜੀਯ ॥

सूर नाम सुनि मूरि मति अति हरखत भयो जीय ॥

ਸੂਰਮਾ ਨਾਮ ਸੁਣ ਕੇ ਉਹ ਮੂਰਖ ਰਾਜਾ ਮਨ ਵਿਚ ਬਹੁਤ ਪ੍ਰਸੰਨ ਹੋਇਆ

ਸੀਂਘਤ ਹੁਤੀ ਕਪੂਰ ਕਹ ਧੰਨਜ ਧੰਨਜ ਇਹ ਤ੍ਰੀਯ ॥੭॥

सींघत हुती कपूर कह धंन्य धंन्य इह त्रीय ॥७॥

ਅਤੇ ਮੁਸ਼ਕ ਕਪੂਰ ਨੂੰ ਸੁੰਘਣ ਵਾਲੀ ਇਸਤਰੀ ਨੂੰ ਧੰਨ ਧੰਨ ਕਹਿਣ ਲਗਾ ॥੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਸਤਾਈਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੭॥੫੪੦॥ਅਫਜੂੰ॥

इति स्री चरित्र पख्याने तृया चरित्रो मंत्री भूप संबादे सताईसवो चरित्र समापतम सतु सुभम सतु ॥२७॥५४०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਸਤਾਈਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੭॥੫੪੦॥ ਚਲਦਾ॥

ਚੌਪਈ ॥

चौपई ॥

ਚੌਪਈ:

ਅਨਤ ਕਥਾ ਮੰਤ੍ਰੀ ਇਕ ਕਹੀ ॥

अनत कथा मंत्री इक कही ॥

ਮੰਤ੍ਰੀ ਨੇ ਇਕ ਹੋਰ ਕਥਾ ਕਹੀ,

ਸੁਨਿ ਸਭ ਸਭਾ ਮੋਨਿ ਹ੍ਵੈ ਰਹੀ ॥

सुनि सभ सभा मोनि ह्वै रही ॥

ਜਿਸ ਨੂੰ ਸੁਣ ਕੇ ਸਾਰੀ ਸਭਾ ਖ਼ਾਮੋਸ਼ ਹੋ ਗਈ।

ਏਕ ਅਹੀਰ ਨਦੀ ਤਟ ਰਹਈ ॥

एक अहीर नदी तट रहई ॥

ਇਕ ਗੁਜਰ ਨਦੀ ਦੇ ਕੰਢੇ ਉਤੇ ਰਹਿੰਦਾ ਸੀ।

ਅਤਿ ਸੁੰਦਰਿ ਤਿਹ ਤ੍ਰਿਯ ਜਗ ਕਹਈ ॥੧॥

अति सुँदरि तिह तृय जग कहई ॥१॥

ਉਸ ਦੀ ਇਸਤਰੀ ਜਗਤ ਵਿਚ ਬਹੁਤ ਸੁੰਦਰ ਮੰਨੀ ਜਾਦੀ ਸੀ ॥੧॥

ਦੋਹਰਾ ॥

दोहरा ॥

ਦੋਹਰਾ:

ਰੂਪ ਕੁਰੂਪ ਅਹੀਰ ਕੋ ਸੁੰਦਰ ਤਾ ਕੀ ਨਾਰਿ ॥

रूप कुरूप अहीर को सुँदर ता की नारि ॥

ਗੁਜਰ ਦਾ ਰੂਪ ਕੋਝਾ ਸੀ, ਪਰ ਉਸ ਦੀ ਇਸਤਰੀ ਸੁੰਦਰ ਸੀ।

ਵਹੁ ਤਰੁਨੀ ਇਕ ਰਾਵ ਕੋ ਅਟਕੀ ਰੂਪ ਨਿਹਾਰਿ ॥੨॥

वहु तरुनी इक राव को अटकी रूप निहारि ॥२॥

ਉਹ ਇਸਤਰੀ ਇਕ ਰਾਜੇ ਦਾ ਰੂਪ ਵੇਖ ਕੇ ਉਸ ਦੇ (ਪ੍ਰੇਮ ਵਿਚ) ਫਸ ਗਈ ॥੨॥

ਚੌਪਈ ॥

चौपई ॥

ਚੌਪਈ:

ਦੁਖਤ ਅਹੀਰ ਨਾਰਿ ਕੋ ਰਾਖੈ ॥

दुखत अहीर नारि को राखै ॥

ਉਹ ਗੁਜਰ ਇਸਤਰੀ ਨੂੰ ਦੁਖੀ ਰਖਦਾ ਸੀ

ਕਟੁ ਕਟੁ ਬਚਨ ਰੈਨ ਦਿਨ ਭਾਖੈ ॥

कटु कटु बचन रैन दिन भाखै ॥

ਅਤੇ ਰਾਤ ਦਿਨ ਕੌੜੇ ਬੋਲ ਬੋਲਦਾ ਸੀ।

ਗੋਰਸ ਬੇਚਨ ਜਾਨ ਨ ਦੇਈ ॥

गोरस बेचन जान न देई ॥

ਦੁੱਧ ਵੇਚਣ ਲਈ ਵੀ ਉਸ ਨੂੰ ਜਾਣ ਨਹੀਂ ਦਿੰਦਾ ਸੀ

ਛੀਨਿ ਬੇਚਿ ਗਹਨਨ ਕਹ ਲਈ ॥੩॥

छीनि बेचि गहनन कह लई ॥३॥

ਅਤੇ (ਉਸ ਦੇ) ਗਹਿਣੇ ਵੀ ਖੋਹ ਕੇ ਵੇਚ ਦਿੱਤੇ ਸਨ ॥੩॥

ਅੜਿਲ ॥

अड़िल ॥

ਅੜਿਲ:

ਸੂਰਛਟ ਤਿਹ ਨਾਮ ਤਰੁਨਿ ਕੋ ਜਾਨਿਯੈ ॥

सूरछट तिह नाम तरुनि को जानियै ॥

ਉਸ ਇਸਤਰੀ ਦਾ ਨਾ ਸੂਰਛਟ ਸੀ

ਛਤ੍ਰ ਕੇਤੁ ਨ੍ਰਿਪ ਭਏ ਅਧਿਕ ਹਿਤ ਮਾਨਿਯੈ ॥

छत्र केतु नृप भए अधिक हित मानियै ॥

ਅਤੇ ਜਿਸ ਰਾਜੇ ਨਾਲ ਉਸ ਦਾ ਅਧਿਕ ਹਿਤ ਸੀ, (ਉਸ ਦਾ ਨਾ) ਛਤ੍ਰ ਕੇਤੁ ਸੀ।

ਚੰਦ੍ਰਭਗਾ ਸਰਿਤਾ ਤਟ ਭੈਸ ਚਰਾਵਈ ॥

चंद्रभगा सरिता तट भैस चरावई ॥

ਚੰਦ੍ਰਭਗਾ (ਝੰਨਾ) ਨਦੀ ਦੇ ਕੰਢੇ ਉਹ ਮਹੀਆਂ ਚਰਾਉਂਦੀ ਸੀ।

ਹੋ ਜਹੀ ਰਾਵ ਨਾਵਨ ਹਿਤ ਨਿਤਪ੍ਰਤਿ ਆਵਈ ॥੪॥

हो जही राव नावन हित नितप्रत आवई ॥४॥

ਉਥੇ ਹੀ ਰਾਜਾ ਨਿੱਤ ਇਸ਼ਨਾਨ ਕਰਨ ਲਈ ਆਉਂਦਾ ਸੀ ॥੪॥

ਚੌਪਈ ॥

चौपई ॥

ਚੌਪਈ:

ਗੋਰਸ ਦੁਹਨ ਤ੍ਰਿਯਹਿ ਤਹ ਲ੍ਯਾਵੈ ॥

गोरस दुहन तृयहि तह ल्यावै ॥

ਦੁੱਧ ਚੋਣ ਲਈ (ਉਹ) ਇਸਤਰੀ (ਮਹੀਆਂ ਨੂੰ) ਉਥੇ ਲਿਆਉਂਦੀ ਸੀ

ਸਮੈ ਪਾਇ ਰਾਜਾ ਤਹ ਜਾਵੈ ॥

समै पाइ राजा तह जावै ॥

ਅਤੇ ਮੌਕਾ ਤਾੜ ਕੇ ਰਾਜਾ ਵੀ ਉਥੇ ਚਲਾ ਜਾਦਾ ਸੀ।

ਦੁਹਤ ਛੀਰਿ ਕਟਿਯਾ ਦੁਖ ਦੇਈ ॥

दुहत छीरि कटिया दुख देई ॥

ਦੁੱਧ ਚੋਣ ਵੇਲੇ ਕਟੀ ਬਹੁਤ ਤੰਗ ਕਰਦੀ ਸੀ,

ਤ੍ਰਿਯ ਕਹ ਭਾਖਿ ਤਾਹਿ ਗਹਿ ਲੇਈ ॥੫॥

तृय कह भाखि ताहि गहि लेई ॥५॥

(ਤਦ ਉਹ ਗੁਜਰ) ਇਸਤਰੀ ਨੂੰ ਕਟੀ ਪਕੜਨ ਲਈ ਬੁਲਾ ਲੈਂਦਾ ॥੫॥

ਦੋਹਰਾ ॥

दोहरा ॥

ਦੋਹਰਾ:

ਜਬ ਵਹੁ ਚੋਵਤ ਭੈਸ ਕੋ ਕਰਿ ਕੈ ਨੀਚਾ ਸੀਸ ॥

जब वहु चोवत भैस को करि कै नीचा सीस ॥

ਜਦੋਂ ਉਹ (ਗੁਜਰ) ਸਿਰ ਨੀਵਾ ਕਰ ਕੇ ਮਝ ਦੀ ਧਾਰ ਕਢਦਾ,

ਤੁਰਤ ਆਨਿ ਤ੍ਰਿਯ ਕੋ ਭਜੈ ਬਹੁ ਪੁਰਖਨ ਕੋ ਈਸ ॥੬॥

तुरत आनि तृय को भजै बहु पुरखन को ईस ॥६॥

ਤਾ ਬਹੁਤ ਲੋਕਾ ਦਾ ਸੁਆਮੀ (ਅਰਥਾਤ ਰਾਜਾ) ਤੁਰਤ ਪਹੁੰਚ ਕੇ ਇਸਤਰੀ ਨਾਲ ਸੰਯੋਗ ਕਰਨ ਲਗਦਾ ॥੬॥

ਭਾਤਿ ਭਾਤਿ ਰਾਜਾ ਭਜੈ ਤਾ ਕਹ ਮੋਦ ਬਢਾਇ ॥

भाति भाति राजा भजै ता कह मोद बढाइ ॥

ਉਸ ਨਾਲ ਰਾਜਾ ਪ੍ਰਸੰਨਤਾ ਪੂਰਵਕ ਵਖ ਵਖ ਢੰਗਾ ਦੀ ਰਤੀ-ਕ੍ਰੀੜਾ ਕਰਦਾ।

ਚਿਮਟਿ ਚਿਮਟਿ ਸੁੰਦਰਿ ਰਮੈ ਲਪਟਿ ਲਪਟਿ ਤ੍ਰਿਯ ਜਾਇ ॥੭॥

चिमटि चिमटि सुँदरि रमै लपटि लपटि तृय जाइ ॥७॥

ਉਹ ਸੁੰਦਰ ਇਸਤਰੀ ਵੀ ਚਿਮਟ ਚਿਮਟ ਕੇ ਅਤੇ ਲਿਪਟ ਲਿਪਟ ਕੇ ਰਮਣ ਕਰਦੀ ॥੭॥

ਚੋਟ ਲਗੇ ਮਹਿਖੀ ਕੰਪੈ ਦੁਘਦ ਪਰਤ ਛਿਤ ਆਇ ॥

चोट लगे महिखी कंपै दुघद परत छित आइ ॥

ਸਟ ਲਗਣ ਨਾਲ ਮਝ ਹਿਲਦੀ ਸੀ ਅਤੇ ਦੁੱਧ ਧਰਤੀ ਉਤੇ ਆ ਪੈਂਦਾ ਸੀ।

ਸੰਗ ਅਹੀਰ ਅਹੀਰਨੀ ਬੋਲਤ ਕੋਪ ਬਢਾਇ ॥੮॥

संग अहीर अहीरनी बोलत कोप बढाइ ॥८॥

ਤਾ ਗੁਜਰ ਗੁਜਰੀ ਨੂੰ ਗੁੱਸੇ ਨਾਲ ਬੋਲਦਾ ਸੀ ॥੮॥

ਅੜਿਲ ॥

अड़िल ॥

ਅੜਿਲ:

ਸੁਨਹੁ ਅਹੀਰਨ ਬੈਨ ਕਹਾ ਤੁਮ ਕਰਤ ਹੋ ॥

सुनहु अहीरन बैन कहा तुम करत हो ॥

ਹੇ ਗੁਜਰੀ! ਮੇਰੀ ਗੱਲ ਸੁਣ, ਤੂੰ ਕੀ ਕਰ ਰਹੀ ਹੈਂ।

ਭੂਮਿ ਗਿਰਾਵਤ ਦੂਧ ਨ ਮੋ ਤੇ ਡਰਤ ਹੋ ॥

भूमि गिरावत दूध न मो ते डरत हो ॥

(ਤੂੰ) ਧਰਤੀ ਉਤੇ ਦੁੱਧ ਡਿਗਣ ਦੇ ਰਹੀ ਹੈਂ, (ਤੂੰ) ਮੈਥੋਂ ਡਰਦੀ ਨਹੀਂ।

ਕਹਿਯੋ ਤ੍ਰਿਯਾ ਪਿਯ ਸਾਥ ਬਾਤ ਸੁਨਿ ਲੀਜਿਯੈ ॥

कहियो तृया पिय साथ बात सुनि लीजियै ॥

ਇਸਤਰੀ (ਪਤੀ ਨੂੰ) ਕਹਿਣ ਲਗੀ। ਹੇ ਪ੍ਰਿਯ! (ਮੇਰੀ) ਗੱਲ ਸੁਣ ਲਵੋ।

ਹੋ ਕਟੀ ਦੁਖਾਵਤ ਯਾਹਿ ਪਿਯਨ ਪੈ ਦੀਜਿਯੈ ॥੯॥

हो कटी दुखावत याहि पियन पै दीजियै ॥९॥

ਇਹ ਕਟੀ (ਮਝ ਨੂੰ) ਤੰਗ ਕਰਦੀ ਹੈ। ਇਸ ਨੂੰ ਵੀ ਪੀਣ ਲਈ (ਕੁਝ) ਦੁੱਧ ਦਿਓ ॥੯॥

ਦੋਹਰਾ ॥

दोहरा ॥

ਦੋਹਰਾ:

ਰਾਵ ਅਹੀਰਨਿ ਦੁਇ ਤਰੁਨ ਭੋਗ ਕਰਹਿ ਸੁਖ ਪਾਇ ॥

राव अहीरनि दुइ तरुन भोग करहि सुख पाइ ॥

ਰਾਜਾ ਅਤੇ ਗੁਜਰੀ ਦੋਵੇਂ ਜਵਾਨ ਹਨ ਅਤੇ ਸੰਯੋਗ ਕਰ ਕੇ ਸੁਖ ਪ੍ਰਾਪਤ ਕਰਦੇ ਹਨ।

ਲਪਟਿ ਲਪਟਿ ਰਾਜਾ ਰਮੈ ਚਿਮਟਿ ਚਿਮਟਿ ਤ੍ਰਿਯ ਜਾਇ ॥੧੦॥

लपटि लपटि राजा रमै चिमटि चिमटि तृय जाइ ॥१०॥

ਲਿਪਟ ਲਿਪਟ ਕੇ ਰਾਜਾ ਰਮਣ ਕਰਦਾ ਹੈ ਅਤੇ ਇਸਤਰੀ ਵੀ ਨਾਲ ਚਿਮਟ ਚਿਮਟ (ਕੇ ਆਨੰਦ ਮਾਣਦੀ ਹੈ) ॥੧੦॥

ਡੋਲਤ ਮਹਿਖੀ ਨ ਰਹੈ ਬੋਲ੍ਯੋ ਬਚਨ ਅਹੀਰ ॥

डोलत महिखी न रहै बोल्यो बचन अहीर ॥

ਜਦ ਮਝ ਹਿਲਣੋ ਨਾ ਰੁਕੀ ਤਾ ਅਹੀਰ ਨੇ ਕਿਹਾ,

ਕਹਾ ਕਰਤ ਹੋ ਗ੍ਵਾਰਨੀ ਬ੍ਰਿਥਾ ਗਵਾਵਤ ਛੀਰ ॥੧੧॥

कहा करत हो ग्वारनी बृथा गवावत छीर ॥११॥

ਹੇ ਗਵਾਲਣ! ਕੀ ਕਰਦੀ ਹੈਂ, (ਕਿਉਂ) ਵਿਅਰਥ ਵਿਚ ਦੁੱਧ ਗੰਵਾ ਰਹੀ ਹੈਂ ॥੧੧॥

ਹੋ ਅਹੀਰ ਮੈ ਕ੍ਯਾ ਕਰੋ ਕਟਿਯਾ ਮੁਹਿ ਦੁਖ ਦੇਤ ॥

हो अहीर मै क्या करो कटिया मुहि दुख देत ॥

(ਇਸਤਰੀ ਨੇ ਕਿਹਾ) ਹੇ ਗੁਜਰਾ! ਮੈਂ ਕੀ ਕਰਾ, ਮੈਨੂੰ (ਮਝ ਦਾ) ਕਟਾ ਬਹੁਤ ਤੰਗ ਕਰ ਰਿਹਾ ਹੈ।

ਯਾ ਕਹ ਚੂੰਘਨ ਦੀਜਿਯੈ ਦੁਗਧ ਜਿਯਨ ਕੇ ਹੇਤ ॥੧੨॥

या कह चूँघन दीजियै दुगध जियन के हेत ॥१२॥

(ਇਸ ਲਈ) ਇਸ ਨੂੰ ਚੁੰਘਣ ਦੇ, ਦੁੱਧ (ਇਨ੍ਹਾ) ਜੀਆਂ ਲਈ ਹੀ ਬਣਿਆ ਹੈ ॥੧੨॥

ਅਧਿਕ ਮਾਨਿ ਸੁਖ ਘਰ ਗਯੋ ਰਾਵ ਅਹੀਰ ਨਿਸੰਗ ॥

अधिक मानि सुख घर गयो राव अहीर निसंग ॥

ਰਾਜਾ ਬਹੁਤ ਸੁਖ ਪ੍ਰਾਪਤ ਕਰ ਕੇ ਅਤੇ ਗੁਜਰ ਨਿਸੰਗ ਹੋ ਕੇ ਘਰਾ ਨੂੰ ਚਲੇ ਗਏ।

ਯੌ ਕਹਿ ਮੰਤ੍ਰੀ ਨ੍ਰਿਪਤਿ ਪਤਿ ਪੂਰਨ ਕੀਯੋ ਪ੍ਰਸੰਗ ॥੧੩॥

यौ कहि मंत्री नृपति पति पूरन कीयो प्रसंग ॥१३॥

ਇਸ ਤਰ੍ਹਾ ਮੰਤ੍ਰੀ ਨੇ ਰਾਜਿਆਂ ਦੇ ਰਾਜੇ ਨੂੰ ਕਥਾ-ਪ੍ਰਸੰਗ ਕਹਿ ਕੇ ਪੂਰਾ ਕੀਤਾ ॥੧੩॥

ਭੇਦ ਅਹੀਰ ਨ ਕਛੁ ਲਹਿਯੋ ਆਯੋ ਅਪਨੇ ਗ੍ਰੇਹ ॥

भेद अहीर न कछु लहियो आयो अपने ग्रेह ॥

ਗੁਜਰ ਕੋਈ ਭੇਦ ਨਾ ਸਮਝ ਕੇ ਆਪਣੇ ਘਰ ਆ ਗਿਆ।

ਰਾਮ ਭਨੈ ਤਿਨ ਤ੍ਰਿਯ ਭਏ ਅਧਿਕ ਬਢਾਯੋ ਨੇਹ ॥੧੪॥

राम भनै तिन तृय भए अधिक बढायो नेह ॥१४॥

ਰਾਮ (ਕਵੀ) ਕਹਿੰਦੇ ਹਨ ਕਿ ਉਹ ਗੁਜਰ (ਆਪਣੀ) ਇਸਤਰੀ ਨਾਲ ਹੋਰ ਅਧਿਕ ਪ੍ਰੇਮ ਕਰਨ ਲਗ ਗਿਆ ॥੧੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਾਈਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੮॥੫੫੪॥ਅਫਜੂੰ॥

इति स्री चरित्र पख्याने तृया चरित्रो मंत्री भूप संबादे अठाईसमो चरित्र समापतम सतु सुभम सतु ॥२८॥५५४॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਅਠਾਈਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੮॥੫੫੪॥ ਚਲਦਾ॥

ਸੋਰਠਾ ॥
सोरठा ॥
ਸੋਰਠਾ:

ਬੰਦਸਾਲ ਕੇ ਮਾਹ ਨ੍ਰਿਪ ਬਰ ਦਿਯਾ ਉਠਾਇ ਸੁਤ ॥
बंदसाल के माह नृप बर दिया उठाइ सुत ॥
ਸ੍ਰੇਸ਼ਠ ਰਾਜੇ ਨੇ (ਆਪਣੇ) ਪੁੱਤਰ ਨੂੰ ਉਠਾ ਕੇ ਬੰਦੀਖਾਨੇ ਵਿਚ ਭੇਜ ਦਿੱਤਾ

ਬਹੁਰੋ ਲਿਯਾ ਬੁਲਾਇ ਭੋਰ ਹੋਤ ਅਪਨੇ ਨਿਕਟਿ ॥੧॥
बहुरो लिया बुलाइ भोर होत अपने निकटि ॥१॥
ਅਤੇ ਸਵੇਰ ਹੋਣ ਤੇ ਫਿਰ ਆਪਣੇ ਕੋਲ ਬੁਲਾ ਲਿਆ ॥੧॥

ਦੋਹਰਾ ॥
दोहरा ॥
ਦੋਹਰਾ:

ਦੁਤਿਯਾ ਮੰਤ੍ਰੀ ਬੁਧਿ ਬਰ ਰਾਜ ਰੀਤਿ ਕੀ ਖਾਨਿ ॥
दुतिया मंत्री बुधि बर राज रीति की खानि ॥
ਦੂਜੇ ਮੰਤ੍ਰੀ ਨੇ, ਜੋ ਬਹੁਤ ਬੁੱਧੀਮਾਨ ਅਤੇ ਰਾਜਨੀਤੀ ਦੀ ਖਾਣ ਸੀ,

ਚਿਤ੍ਰ ਸਿੰਘ ਰਾਜਾ ਨਿਕਟ ਕਥਾ ਬਖਾਨੀ ਆਨਿ ॥੨॥
चित्र सिंघ राजा निकट कथा बखानी आनि ॥२॥
ਚਿਤ੍ਰ ਸਿੰਘ ਰਾਜੇ ਕੋਲ ਆ ਕੇ ਕਥਾ ਸੁਣਾਈ ॥੨॥

ਚੌਪਈ ॥
चौपई ॥

ਚੌਪਈ:

ਸਰਿਤਾ ਨਿਕਟਿ ਰਾਵ ਇਕ ਰਹੈ ॥

सरिता निकटि राव इक रहै ॥

ਇਕ ਰਾਜਾ ਨਦੀ ਦੇ ਨੇੜੇ ਰਹਿੰਦਾ ਸੀ।

ਮਦਨ ਕੇਤੁ ਨਾਮਾ ਜਗ ਕਹੈ ॥

मदन केतु नामा जग कहै ॥

ਉਸ ਦਾ ਮਦਨ ਕੇਤੁ ਨਾ ਜਗਤ ਵਿਚ ਪ੍ਰਸਿੱਧ ਸੀ।

ਮਦਨ ਮਤੀ ਤਿਯ ਤਹ ਇਕ ਬਸੀ ॥

मदन मती तिय तह इक बसी ॥

ਉਥੇ ਇਕ ਮਦਨ ਮਤੀ ਨਾ ਦੀ ਇਸਤਰੀ ਰਹਿੰਦੀ ਸੀ,

ਸੰਗ ਸੁ ਤਵਨ ਰਾਇ ਕੇ ਰਸੀ ॥੩॥

संग सु तवन राइ के रसी ॥३॥

ਜੋ ਰਾਜੇ ਦੇ ਪ੍ਰੇਮ ਵਿਚ ਲੀਨ ਸੀ ॥੩॥

ਦੋਹਰਾ ॥

दोहरा ॥

ਦੋਹਰਾ:

ਪੈਰਿ ਨਦੀ ਕੋ ਪਾਰ ਕੋ ਉਠਿ ਨ੍ਰਿਪ ਤਿਹ ਪ੍ਰਤਿ ਜਾਇ ॥

पैरि नदी को पार को उठि नृप तिह प्रति जाइ ॥

ਰਾਜਾ (ਮਹੱਲ ਤੋਂ) ਉਠ ਕੇ ਅਤੇ ਨਦੀ ਤਰ ਕੇ ਪਰਲੇ ਪਾਸੇ ਉਸ ਪਾਸ ਜਾਦਾ ਸੀ।

ਭਾਤਿ ਭਾਤਿ ਤਿਹ ਨਾਰਿ ਕੋ ਭਜਤ ਅਧਿਕ ਸੁਖ ਪਾਇ ॥੪॥

भाति भाति तिह नारि को भजत अधिक सुख पाइ ॥४॥

ਉਸ ਇਸਤਰੀ ਨਾਲ ਤਰ੍ਹਾ ਤਰ੍ਹਾ ਦਾ ਸੰਯੋਗ ਕਰ ਕੇ ਬਹੁਤ ਅਧਿਕ ਸੁਖ ਪ੍ਰਾਪਤ ਕਰਦਾ ਸੀ ॥੪॥

ਚੌਪਈ ॥

चौपई ॥

ਚੌਪਈ:

ਕਬਹੂੰ ਪੈਰਿ ਨਦੀ ਨ੍ਰਿਪ ਜਾਵੈ ॥

कबहूँ पैरि नदी नृप जावै ॥

ਕਦੇ ਰਾਜਾ ਨਦੀ ਤਰ ਕੇ (ਉਸ ਕੋਲ) ਜਾਦਾ ਸੀ

ਕਬਹੂੰ ਤਰਿ ਤਾ ਕੋ ਤ੍ਰਿਯ ਆਵੈ ॥

कबहूँ तरि ता को तृय आवै ॥

ਅਤੇ ਕਦੇ ਇਸਤਰੀ ਨਦੀ ਤਰ ਕੇ (ਉਸ ਪਾਸ) ਆਉਂਦੀ ਸੀ।

ਆਪੁ ਬਿਖੈ ਅਤਿ ਹਿਤ ਉਪਜਾਵੈ ॥

आपु बिखै अति हित उपजावै ॥

ਉਹ ਆਪਣੇ ਅੰਦਰ (ਰਾਜੇ ਲਈ) ਬਹੁਤ ਹਿਤ ਪੈਦਾ ਕਰਦੀ ਸੀ

ਭਾਤਿ ਭਾਤਿ ਸੋ ਭੋਗ ਕਮਾਵੈ ॥੫॥

भाति भाति सो भोग कमावै ॥५॥

ਅਤੇ ਭਾਤ ਭਾਤ ਦੀ ਰਤੀ-ਕ੍ਰੀੜਾ ਕਰਦੀ ਸੀ ॥੫॥

ਕੋਕ ਸਾਸਤ੍ਰ ਕੀ ਰੀਤਿ ਉਚਰੈ ॥

कोक सासत्र की रीति उचरै ॥

(ਉਹ) ਕੋਕ ਸ਼ਾਸਤ੍ਰ ਦੀ ਰੀਤ ਦਸਦੀ ਸੀ

ਭਾਤਿ ਅਨਿਕ ਰਸਿ ਰਸਿ ਰਤਿ ਕਰੈ ॥

भाति अनिक रसि रसि रति करै ॥

ਅਤੇ ਅਨੇਕ ਪ੍ਰਕਾਰ ਦੀ ਕਾਮ-ਕ੍ਰੀੜਾ ਪੂਰੀ ਮੌਜ ਨਾਲ ਕਰਦੀ ਸੀ।

ਲਪਟਿ ਲਪਟਿ ਕਰਿ ਕੇਲ ਕਮਾਵੈ ॥

लपटि लपटि करि केल कमावै ॥

ਉਹ ਲਿਪਟ ਲਿਪਟ ਕੇ ਕਾਮ-ਕੇਲ ਕਰਦੀ ਸੀ

ਵੈਸੇ ਹੀ ਪੈਰਿ ਨਦੀ ਘਰਿ ਆਵੈ ॥੬॥

वैसे ही पैरि नदी घरि आवै ॥६॥

ਅਤੇ ਉਸੇ ਤਰ੍ਹਾ ਨਦੀ ਤਰ ਕੇ ਘਰ ਆ ਜਾਦੀ ਸੀ ॥੬॥

ਐਸੀ ਬਿਧਿ ਦੋਊ ਨਿਤ ਬਿਹਾਰੈ ॥

ऐसी बिधि दोऊ नित बिहारै ॥

ਇਸ ਤਰ੍ਹਾ ਦੋਵੇਂ ਨਿਤ ਰਮਣ ਕਰਦੇ ਸਨ

ਤਾਪ ਚਿਤ ਕੇ ਸਕਲ ਨਿਵਾਰੈ ॥

ताप चित के सकल निवारै ॥

ਅਤੇ ਮਨ ਦੀਆਂ ਸਾਰੀਆਂ ਤਲਖ਼ੀਆਂ ਦੂਰ ਕਰ ਦਿੰਦੇ ਸਨ।

ਕਾਮ ਕੇਲ ਬਹੁ ਬਿਧਿ ਉਪਜਾਵੈ ॥

काम केल बहु बिधि उपजावै ॥

ਕਾਮ-ਕੇਲ ਕਈ ਢੰਗਾ ਨਾਲ ਪੈਦਾ ਕਰਦੇ ਸਨ

ਵੈਸੇ ਹੀ ਪੈਰਿ ਨਦੀ ਘਰ ਆਵੈ ॥੭॥

वैसे ही पैरि नदी घर आवै ॥७॥

ਅਤੇ ਉਸੇ ਤਰ੍ਹਾ ਨਦੀ ਪਾਰ ਕਰ ਕੇ ਘਰ ਆ ਜਾਦੇ ਸਨ ॥੭॥

ਦੋਹਰਾ ॥

दोहरा ॥

ਦੋਹਰਾ:

ਤਰੀ ਤਰੁਨਿ ਆਵਤ ਹੁਤੀ ਹ੍ਰਿਦੈ ਹਰਖ ਉਪਜਾਇ ॥

तरी तरुनि आवत हुती ह्रदै हरख उपजाइ ॥
(ਇਕ ਦਿਨ ਉਹ) ਇਸਤਰੀ ਮਨ ਵਿਚ ਆਨੰਦਿਤ ਹੋ ਕੇ ਤਰਦੀ ਆ ਰਹੀ ਸੀ।

ਤਬ ਲੋ ਲਹਿਰ ਸਮੁੰਦ੍ਰ ਸੀ ਨਿਕਟ ਪਹੂੰਚੀ ਆਇ ॥੮॥
तब लो लहिर समुँद्र सी निकट पहूँची आइ ॥८॥
ਤਦੋਂ ਸਮੁੰਦਰ ਦੀ ਲਹਿਰ ਵਰਗੀ (ਨਦੀ ਦੀ ਇਕ ਲਹਿਰ) ਉਸ ਕੋਲ ਆ ਪਹੁੰਚੀ ॥੮॥

ਅਪਨੋ ਸੋ ਬਲ ਕਰਿ ਥਕੀ ਪਾਰ ਨ ਭਈ ਬਨਾਇ ॥
अपनो सो बल करि थकी पार न भई बनाइ ॥
(ਉਹ) ਆਪਣਾ ਟਿਲ ਲਾ ਚੁਕੀ, ਪਰ ਪਾਰ ਨਾ ਹੋ ਸਕੀ।

ਲਹਰਿ ਨਦੀ ਕੀ ਆਇ ਤਹ ਲੈ ਗਈ ਕਹੂੰ ਬਹਾਇ ॥੯॥
लहरि नदी की आइ तह लै गई कहूँ बहाइ ॥९॥
ਨਦੀ ਦੀ ਲਹਿਰ ਉਸ ਨੂੰ ਕਿਸੇ ਪਾਸੇ ਰੋੜ੍ਹ ਕੇ ਲੈ ਗਈ ॥੯॥

ਚੌਪਈ ॥
चौपई ॥
ਚੌਪਈ:

ਬਹਤ ਬਹਤ ਕੋਸਨ ਬਹੁ ਗਈ ॥
बहत बहत कोसन बहु गई ॥
ਉਹ ਕਈ ਕੋਹਾ ਤਕ ਰੁੜ੍ਹਦੀ ਗਈ

ਲਾਗਤ ਏਕ ਕਿਨਾਰੇ ਭਈ ॥
लागत एक किनारे भई ॥
ਅਤੇ (ਕਿਤੇ ਦੂਰ ਜਾ ਕੇ) ਇਕ ਕੰਢੇ ਨਾਲ ਜਾ ਲਗੀ।

ਏਕ ਅਹੀਰ ਦ੍ਰਿਸਟਿ ਤਿਹ ਆਯੋ ॥
एक अहीर द्रसटि तिह आयो ॥

ਉਸ ਨੂੰ ਇਕ ਗੁਜਰ ਨਜ਼ਰੀਂ ਪਿਆ।

ਹਾਕ ਮਾਰ ਤ੍ਰਿਯ ਤਾਹਿ ਬੁਲਾਯੋ ॥੧੦॥

हाक मार तृय ताहि बुलायो ॥१०॥

ਉਸ ਨੂੰ ਇਸਤਰੀ ਨੇ ਆਵਾਜ਼ ਮਾਰ ਕੇ (ਆਪਣੇ ਕੋਲ) ਬੁਲਾਇਆ ॥੧੦॥

ਦੋਹਰਾ ॥

दोहरा ॥

ਦੋਹਰਾ:

ਹੇ ਅਹੀਰ ਹੌ ਜਾਤ ਹੌ ਬਹਤ ਨਦੀ ਕੇ ਮਾਹਿ ॥

हे अहीर हौ जात हौ बहत नदी के माहि ॥

ਹੇ ਗੁਜਰ! ਮੈਂ ਨਦੀ ਵਿਚ ਰੁੜ੍ਹਦੀ ਜਾ ਰਹੀ ਹਾਂ।

ਜੋ ਹ੍ਯਾਂ ਤੇ ਕਾਢੈ ਮੁਝੈ ਵਹੈ ਹਮਾਰੋ ਨਾਹਿ ॥੧੧॥

जो ह्याँ ते काढै मुझै वहै हमारो नाहि ॥११॥

ਜੋ ਮੈਨੂੰ ਇਥੋਂ ਕਢੇਗਾ, ਉਹੀ ਮੇਰਾ ਪਤੀ ਹੋਵੇਗਾ ॥੧੧॥

ਚੌਪਈ ॥

चौपई ॥

ਚੌਪਈ:

ਧਾਵਤ ਸੁਨਿ ਅਹੀਰ ਬਚ ਆਯੋ ॥

धावत सुनि अहीर बच आयो ॥

(ਇਹ) ਬੋਲ ਸੁਣ ਕੇ ਗੁਜਰ ਭਜਦਾ ਆਇਆ

ਐਚਿ ਤ੍ਰਿਯਾ ਕਹ ਤੀਰ ਲਗਾਯੋ ॥

ऐचि तृया कह तीर लगायो ॥

ਅਤੇ ਇਸਤਰੀ ਨੂੰ ਖਿਚ ਕੇ ਕੰਢੇ ਲੈ ਆਇਆ।

ਬਹੁਰਿ ਭੋਗ ਤਿਹ ਸੌ ਤਿਨ ਕਰਿਯੋ ॥

बहुरि भोग तिह सौ तिन करियो ॥

ਫਿਰ ਉਸ ਨੇ ਉਸ ਨਾਲ ਸੰਯੋਗ ਕੀਤਾ

ਘਰ ਲੈ ਜਾਇ ਘਰਨਿ ਤਿਹ ਕਰਿਯੋ ॥੧੨॥

घर लै जाइ घरनि तिह करियो ॥१२॥

ਅਤੇ ਘਰ ਲੈ ਜਾ ਕੇ ਉਸ ਨੂੰ ਘਰ ਵਾਲੀ ਬਣਾ ਲਿਆ ॥੧੨॥

ਦੋਹਰਾ ॥

दोहरा ॥

ਦੋਹਰਾ:

ਪ੍ਰਾਨ ਬਚਾਯੋ ਆਪਨੋ ਰਤਿ ਅਹੀਰ ਸੌ ਠਾਨਿ ॥

प्रान बचायो आपनो रति अहीर सौ ठानि ॥

ਗੁਜਰ ਨਾਲ ਰਤੀ-ਕ੍ਰੀੜਾ ਕਰ ਕੇ (ਇਸਤਰੀ ਨੇ) ਆਪਣੇ ਪ੍ਰਾਣਾ ਨੂੰ ਬਚਾ ਲਿਆ।

ਬਹੁਰ ਰਾਵ ਕੀ ਰੁਚਿ ਬਢੀ ਅਧਿਕ ਤਰੁਨਿ ਕੀ ਆਨ ॥੧੩॥

बहुर राव की रुचि बढी अधिक तरुनि की आन ॥१३॥

ਪਰ ਉਸ ਇਸਤਰੀ ਦੇ ਮਨ ਵਿਚ ਫਿਰ ਰਾਜੇ ਨੂੰ (ਮਿਲਣ ਦੀ) ਰੁਚੀ ਆ ਵਧੀ ॥੧੩॥

ਚੌਪਈ ॥

चौपई ॥

ਚੌਪਈ:

ਸੁਨੁ ਅਹੀਰ ਮੈ ਤ੍ਰਿਯਾ ਤਿਹਾਰੀ ॥

सुनु अहीर मै तृया तिहारी ॥

ਹੇ ਗੁਜਰ! ਸੁਣ, ਮੈਂ ਤੇਰੀ ਇਸਤਰੀ ਹਾਂ।

ਤੁਮ ਪਜਾਰੋ ਮੁਹਿ ਮੈ ਤੁਹਿ ਪਜਾਰੀ ॥

तुम प्यारो मुहि मै तुहि प्यारी ॥

ਤੁਸੀਂ ਮੈਨੂੰ ਪਿਆਰੇ ਹੋ ਅਤੇ ਮੈਂ ਤੁਹਾਨੂੰ ਪਿਆਰੀ ਹਾ।

ਰਾਇ ਨਗਰ ਮੈ ਨਹਿਨ ਨਿਹਾਰੋ ॥

राइ नगर मै नहिन निहारो ॥

ਮੈਂ ਨਗਰ ਦੇ ਰਾਜੇ ਨੂੰ ਨਹੀਂ ਵੇਖਿਆ।

ਤਿਹ ਦੇਖਨ ਕਹ ਹਿਯਾ ਹਮਾਰੋ ॥੧੪॥

तिह देखन कह हिया हमारो ॥१४॥

ਉਸ ਨੂੰ ਵੇਖਣ ਤੇ ਮੇਰਾ ਦਿਲ ਕਰਦਾ ਹੈ ॥੧੪॥

ਦੋਹਰਾ ॥

दोहरा ॥

ਦੋਹਰਾ:

ਚਲਹੁ ਅਬੈ ਉਠਿ ਕੈ ਦੋਊ ਤਵਨ ਨਗਰ ਮੈ ਜਾਇ ॥

चलहु अबै उठि कै दोऊ तवन नगर मै जाइ ॥

ਚਲੋ, ਹੁਣ ਅਸੀਂ ਦੋਵੇਂ ਉਠ ਕੇ ਉਸ ਨਗਰ ਵਿਚ ਜਾਦੇ ਹਾ

ਭਾਤਿ ਭਾਤਿ ਕੇ ਸੁਖ ਕਰੈ ਹ੍ਰਿਦੈ ਹਰਖ ਉਪਜਾਇ ॥੧੫॥

भाति भाति के सुख करै ह्रदै हरख उपजाइ ॥१५॥

ਅਤੇ ਹਿਰਦੇ ਵਿਚ ਖ਼ੁਸ਼ੀ ਵਧਾ ਕੇ ਤਰ੍ਹਾ ਤਰ੍ਹਾ ਦੇ ਸੁਖ ਮਨਾਉਂਦੇ ਹਾ ॥੧੫॥

ਤਵਨ ਨਗਰ ਆਵਤ ਭਈ ਲੈ ਗੂਜਰ ਕੋ ਸਾਥ ॥

तवन नगर आवत भई लै गूजर को साथ ॥

(ਉਹ ਇਸਤਰੀ) ਗੁਜਰ ਨੂੰ ਨਾਲ ਲੈ ਕੇ ਉਸ ਨਗਰ ਵਿਚ ਆ ਗਈ,

ਤਿਵਹੀ ਤਰਿ ਭੇਟਤ ਭਈ ਉਹੀ ਨ੍ਰਿਪਤਿ ਕੇ ਸਾਥ ॥੧੬॥

तिवही तरि भेटत भई उही नृपति के साथ ॥१६॥
ਜਿਸ ਤਰ੍ਹਾ ਉਹ ਰਾਜੇ ਨੂੰ ਮਿਲਣ ਲਈ (ਨਦੀ) ਤਰ ਕੇ ਆਉਂਦੀ ਸੀ ॥੧੬॥

ਚੌਪਈ ॥
चौपई ॥
ਚੌਪਈ:

ਤੈਸਿਯ ਭਾਤਿ ਨਦੀ ਤਰਿ ਗਈ ॥
तैसिय भाति नदी तरि गई ॥
ਉਸੇ ਤਰ੍ਹਾ ਉਹ ਨਦੀ ਤਰ ਕੇ ਗਈ

ਵੈਸਿਯ ਭੇਟ ਨ੍ਰਿਪਤਿ ਸੌ ਭਈ ॥
वैसिय भेट नृपति सौ भई ॥
ਅਤੇ ਉਵੇਂ ਹੀ ਰਾਜੇ ਨੂੰ ਮਿਲੀ।

ਭੂਪ ਕਹਿਯੋ ਬਹੁਤੇ ਦਿਨ ਆਈ ॥
भूप कहियो बहुते दिन आई ॥
ਰਾਜੇ ਨੇ ਕਿਹਾ ਕਿ ਬਹੁਤ ਦਿਨਾ ਬਾਦ ਆਈ ਹੈਂ,

ਆਜੁ ਹਮਾਰੀ ਸੇਜ ਸੁਹਾਈ ॥੧੭॥
आजु हमारी सेज सुहाई ॥१७॥
ਅਜ ਮੇਰੀ ਸੇਜ ਸੁਹਾਵਣੀ ਹੋਈ ਹੈ ॥੧੭॥

ਦੋਹਰਾ ॥
दोहरा ॥
ਦੋਹਰਾ:

ਸੁਨੁ ਰਾਜਾ ਤੁਮ ਬਿਨੁ ਅਧਿਕ ਤ੍ਰਿਯ ਪਾਯੋ ਤਨ ਦੁਖ੍ਯ ॥
सुनु राजा तुम बिनु अधिक तृय पायो तन दुख्य ॥

ਹੇ ਰਾਜਨ! ਸੁਣੋ, ਤੇਰੇ ਬਿਨਾ ਮੈਂ ਬਹੁਤ ਹੀ ਸ਼ਰੀਰਕ ਦੁਖ ਪਾਇਆ ਹੈ।

ਤੁਮ ਹਮ ਪੈ ਕੋਊ ਨ ਪਠਿਯੋ ਪੂਛਨ ਕੁਸਲ ਮਨੁਖ੍ਯ ॥੧੮॥

तुम हम पै कोऊ न पठियो पूछन कुसल मनुख्य ॥१८॥

ਪਰ ਤੁਸੀਂ ਮੇਰੀ ਸੁਖ ਸਾਦ ਪੁਛਣ ਲਈ ਕੋਈ ਬੰਦਾ ਨਹੀਂ ਭੇਜਿਆ ॥੧੮॥

ਚੌਪਈ ॥

चौपई ॥

ਚੌਪਈ:

ਜਬ ਤ੍ਰਿਯ ਅਧਿਕ ਦੁਖ੍ਯ ਤਨ ਪਾਯੋ ॥

जब तृय अधिक दुख्य तन पायो ॥

ਜਦ 'ਤ੍ਰਿਯ' (ਭਾਵ ਮੇਰੇ) ਸ਼ਰੀਰ ਨੇ ਬਹੁਤ ਦੁਖ ਪਾਇਆ

ਪ੍ਰਾਨਾਕੁਲ ਹਮ ਕੂਕ ਸੁਨਾਯੋ ॥

प्रानाकुल हम कूक सुनायो ॥

ਤਾ ਪ੍ਰਾਣਾ ਲਈ ਵਿਆਕੁਲ ਹੋ ਕੇ ਮੈਂ ਬਹੁਤ ਕੁਰਲਾਈ

ਜੋ ਯਾ ਦੁਖ ਤੇ ਬੈਦ ਉਸਾਰੈ ॥

जो या दुख ते बैद उसारै ॥

ਕਿ ਜੋ ਬੈਦ (ਵਿਅਕਤੀ) ਮੈਨੂੰ ਇਸ ਦੁਖ ਤੋਂ ਬਚਾਏਗਾ,

ਸੋ ਹਮਰੋ ਹ੍ਵੈ ਨਾਥ ਬਿਹਾਰੈ ॥੧੯॥

सो हमरो ह्वै नाथ बिहारै ॥१९॥

ਉਹ ਮੇਰਾ ਸੁਆਮੀ ਬਣ ਕੇ ਰਮਣ ਕਰੇਗਾ ॥੧੯॥

ਦੋਹਰਾ ॥

दोहरा ॥

ਦੋਹਰਾ:

ਇਕ ਅਹੀਰ ਉਪਚਾਰ ਕਰਿ ਮੋ ਕੌ ਲਿਯੋ ਉਬਾਰਿ ॥

इक अहीर उपचार करि मो कौ लियो उबारि ॥

ਇਕ ਗੁਜਰ ਨੇ ਉਪਾ ਕਰ ਕੇ ਮੈਨੂੰ ਬਚਾ ਲਿਆ।

ਅਬ ਮੋ ਸੌ ਐਸੇ ਕਹਤ ਹੋਹਿ ਹਮਾਰੀ ਨਾਰਿ ॥੨੦॥

अब मो सौ ऐसे कहत होहि हमारी नारि ॥२०॥

ਹੁਣ ਮੈਨੂੰ ਇੰਜ ਕਹਿੰਦਾ ਹੈ ਕਿ ਮੇਰੀ ਪਤਨੀ ਬਣ ਜਾ ॥੨੦॥

ਚੌਪਈ ॥

चौपई ॥

ਚੌਪਈ:

ਦੁਖਿਤ ਹੋਇ ਤੁਹਿ ਮੈ ਯੌ ਕਹੀ ॥

दुखित होइ तुहि मै यौ कही ॥

ਦੁਖੀ ਹੋ ਕੇ ਮੈਂ ਤੁਹਾਨੂੰ ਇਹ ਕਹਿ ਰਹੀ ਹਾ

ਮੋ ਕਰ ਤੇ ਬਤਿਯਾ ਅਬ ਰਹੀ ॥

मो कर ते बतिया अब रही ॥

ਕਿ ਹੁਣ ਮੇਰੇ ਗੱਲ ਮੇਰੇ ਹੱਥ ਵਿਚ ਨਹੀਂ ਰਹੀ।

ਕਹੁ ਰਾਜਾ ਮੋ ਕਹ ਕਾ ਕਰਿਯੈ ॥

कहु राजा मो कह का करियै ॥

ਹੇ ਰਾਜਨ! ਮੈਨੂੰ ਦਸੋ ਕਿ ਕੀ ਕਰਾ।

ਤੋ ਸੌ ਛਾਡਿ ਰੰਕ ਕਹ ਬਰਿਯੈ ॥੨੧॥

तो सौ छाडि रंक कह बरियै ॥२१॥

ਤੁਹਾਡੇ ਵਰਗੇ ਨੂੰ ਛਡ ਕੇ ਇਸ ਕੰਗਲੇ ਨੂੰ ਵਰ ਲਵਾ ॥੨੧॥

ਦੋਹਰਾ ॥

दोहरा ॥

ਦੋਹਰਾ:

ਸੁਨਤ ਬਚਨ ਤਾ ਕੋ ਨ੍ਰਿਪਤ ਲਯੋ ਅਹੀਰ ਬੁਲਾਇ ॥

सुनत बचन ता को नृपत लयो अहीर बुलाइ ॥

ਰਾਜੇ ਨੇ ਉਸ ਦੇ ਬੋਲ ਸੁਣ ਕੇ ਗੁਜਰ ਨੂੰ ਬੁਲਾਇਆ

ਤੁਰਤ ਬਾਧਿ ਤਾ ਕੋ ਦਿਯਾ ਸਰਿਤਾ ਬਿਖੈ ਬਹਾਇ ॥੨੨॥

तुरत बाधि ता को दिया सरिता बिखै बहाइ ॥२२॥

ਅਤੇ ਉਸ ਨੂੰ ਬੰਨ੍ਹ ਕੇ ਨਦੀ ਵਿਚ ਰੁੜ੍ਹਵਾ ਦਿੱਤਾ ॥੨੨॥

ਪ੍ਰਾਨ ਉਬਾਰਿਯੋ ਸੁਖ ਦੀਆ ਜਮ ਤੇ ਲੀਆ ਬਚਾਇ ॥

प्रान उबारियो सुख दीआ जम ते लीआ बचाइ ॥

(ਗੁਜਰ ਨੇ ਉਸ ਇਸਤਰੀ ਦੇ) ਪ੍ਰਾਣ ਬਚਾਏ, ਸੁਖ ਦਿੱਤਾ ਅਤੇ ਯਮਰਾਜ ਤੋਂ ਬਚਾ ਲਿਆ।

ਨ੍ਰਿਪ ਹਿਤ ਤੇ ਮਾਰਿਯੋ ਤਿਸੈ ਐਸੋ ਚਰਿਤ੍ਰ ਦਿਖਾਇ ॥੨੩॥

नृप हित ते मारियो तिसै ऐसो चरित्र दिखाइ ॥२३॥

ਪਰ ਰਾਜੇ ਦੇ ਪਿਆਰ ਲਈ (ਉਸ ਇਸਤਰੀ ਨੇ) ਅਜਿਹਾ ਚਰਿਤ੍ਰ ਵਿਖਾ ਕੇ ਉਸ (ਗੁਜਰ) ਨੂੰ ਮਰਵਾ ਦਿੱਤਾ ॥੨੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਉਨਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੯॥੫੭੭॥ਅਫਜੂੰ॥

इति स्री चरित्र पख्याने तृया चरित्रो मंत्री भूप संबादे उनतीसवो चरित्र समापतम सतु सुभम सतु ॥२९॥५७७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਉਨੱਤੀਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੯॥੫੭੭॥ ਚਲਦਾ॥

ਚੌਪਈ ॥

चौपई ॥

ਚੌਪਈ:

ਚਿਤ੍ਰ ਸਿੰਘ ਮੰਤ੍ਰੀ ਸੌ ਕਹੀ ॥

ਚਿਤ੍ਰ ਸਿੰਘ ਮੰਤ੍ਰੀ ਸੌ ਕਹੀ ॥
ਚਿਤ੍ਰ ਸਿੰਘ (ਰਾਜੇ) ਨੇ ਮੰਤ੍ਰੀ ਨੂੰ ਕਿਹਾ

ਹਮ ਤੇ ਸਕਲ ਕੁਕ੍ਰਿਯਾ ਰਹੀ ॥
हम ते सकल कुकृया रही ॥
ਕਿ ਮੇਰੇ ਤੋਂ ਸਾਰੀ ਮਾੜੀ ਕ੍ਰਿਆ (ਕਰਮ) ਕਰਨੋ ਰਹਿ ਗਈ ਹੈ (ਅਰਥਾਤ ਛਡ ਦਿੱਤੀ ਹੈ)।

ਤੁਮ ਜੋ ਹਮ ਸੌ ਬਚਨ ਉਚਾਰੇ ॥
तुम जो हम सौ बचन उचारे ॥
ਤੂੰ ਜੋ ਮੈਨੂੰ ਬੋਲ ਕਹੇ ਹਨ

ਜਾਨੁਕ ਸੁਧਾ ਸ੍ਰਵਨ ਭਰਿ ਡਾਰੇ ॥੧॥
जानुक सुधा स्रवन भरि डारे ॥१॥
ਮਾਨੋ ਕੰਨਾ ਵਿਚ ਅੰਮ੍ਰਿਤ ਭਰ ਦਿੱਤਾ ਹੋਵੇ ॥੧॥

ਦੋਹਰਾ ॥
दोहरा ॥
ਦੋਹਰਾ:

ਮਨ ਕ੍ਰਮ ਬਚ ਕਰਿ ਮੰਤ੍ਰਿ ਬਰਿ ਇਹੈ ਬਚਨ ਮੁਰ ਤੋਹਿ ॥
मन क्रम बच करि मंतृ बरि इहै बचन मुर तोहि ॥
ਹੇ ਮਨ, ਬਚਨ ਅਤੇ ਕਰਮ ਕਰ ਕੇ ਚੰਗੇ ਵਜ਼ੀਰ! ਮੇਰੀ ਤੈਨੂੰ ਇਹੀ ਬੇਨਤੀ ਹੈ

ਜੋ ਕਛੁ ਚਰਿਤ ਇਸਤ੍ਰਿਨ ਕਰੇ ਸੁ ਕਛੁ ਕਹੋ ਸਭ ਮੋਹਿ ॥੨॥
जो कछु चरित इसतृन करे सु कछु कहो सभ मोहि ॥२॥
ਕਿ ਜਿਹੜੇ ਕੁਝ ਚਰਿਤ੍ਰ ਇਸਤਰੀਆਂ ਕਰਦੀਆਂ ਹਨ, ਉਹ ਮੈਨੂੰ ਸਾਰੇ ਦਸ ਦਿਓ ॥੨॥

ਏਕ ਰਾਵ ਕਾਨੋ ਹੁਤੋ ਤਾਹਿ ਕੁਕ੍ਰਿਯਾ ਨਾਰ ॥
एक राव कानो हुतो ताहि कुकृया नार ॥

(ਮੰਤ੍ਰੀ ਨੇ ਕਿਹਾ-) ਇਕ ਕਾਣਾ ਰਾਜਾ ਹੁੰਦਾ ਸੀ ਅਤੇ ਉਸ ਦੀ ਮਾੜੇ ਆਚਰਨ ਵਾਲੀ ਇਸਤਰੀ ਸੀ।

ਰਮੀ ਜਾਰ ਸੌ ਰਾਇ ਕੀ ਆਖ ਅੰਬੀਰਹ ਡਾਰਿ ॥੩॥

रमी जार सौ राइ की आख अंबीरह डारि ॥३॥

ਉਸ ਨੇ ਰਾਜੇ ਦੀਆਂ ਅੱਖਾ ਵਿਚ ਗੁਲਾਲ ਪਾ ਕੇ ਯਾਰ ਨਾਲ ਰਮਣ ਕੀਤਾ ਸੀ ॥੩॥

ਚੌਪਈ ॥

चौपई ॥

ਚੌਪਈ:

ਜਬ ਹੀ ਮਾਸ ਫਾਗੁ ਕੋ ਆਯੋ ॥

जब ही मास फागु को आयो ॥

ਜਦੋਂ ਫਗਣ ਦਾ ਮਹੀਨਾ ਆਇਆ

ਨਰ ਨਾਰਿਨ ਆਨੰਦ ਬਢਾਯੋ ॥

नर नारिन आनंद बढायो ॥

ਤਾ ਮਰਦਾ ਅਤੇ ਔਰਤਾ ਨੇ (ਆਪਣੇ ਮਨ ਵਿਚ) ਆਨੰਦ ਵਧਾਇਆ।

ਘਰ ਘਰ ਹੋਤ ਕੁਲਾਹਲ ਭਾਰੀ ॥

घर घर होत कुलाहल भारी ॥

ਘਰ ਘਰ ਵਿਚ ਖ਼ੂਬ ਰੌਲਾ ਪੈਣ ਲਗਾ

ਗਾਵਤ ਗੀਤ ਬਜਾਵਤ ਤਾਰੀ ॥੪॥

गावत गीत बजावत तारी ॥४॥

ਅਤੇ (ਲੋਕੀਂ) ਤਾੜੀਆਂ ਵਜਾ ਕੇ ਗੀਤ ਗਾਉਣ ਲਗੇ ॥੪॥

ਚਾਚਰ ਮਤੀ ਨਾਮ ਤ੍ਰਿਯ ਤਾ ਕੌ ॥

चाचर मती नाम तृय ता कौ ॥

ਉਸ ਦੀ ਇਸਤਰੀ ਦਾ ਨਾ ਚਾਚਰ ਮਤੀ ਸੀ।

ਅਤਿ ਸੁੰਦਰ ਬਿਧ ਬਪੁ ਕਿਯ ਵਾ ਕੋ ॥
अति सुँदर बिध बपु किय वा को ॥
ਉਸ ਦਾ ਸ਼ਰੀਰ ਵਿਧਾਤਾ ਨੇ ਬਹੁਤ ਸੁੰਦਰ ਬਣਾਇਆ ਸੀ।

ਮਾਨੀ ਸੈਨ ਨ੍ਰਿਪਤ ਕੋ ਨਾਮਾ ॥
मानी सैन नृपत को नामा ॥
ਰਾਜੇ ਦਾ ਨਾ ਮਾਨੀ ਸੈਨ ਸੀ

ਚਾਚਰ ਮਤੀ ਜਵਨ ਕੀ ਬਾਮਾ ॥੫॥
चाचर मती जवन की बामा ॥५॥
ਜਿਸ ਦੀ ਚਾਚਰ ਮਤੀ ਇਸਤਰੀ ਸੀ ॥੫॥

ਰੂਪਵੰਤ ਨਟ ਤਵਨ ਨਿਹਾਰਿਯੋ ॥
रूपवंत नट तवन निहारियो ॥
ਉਸ ਨੇ ਇਕ ਰੂਪਵਾਨ ਨਟ ਨੂੰ ਵੇਖਿਆ।

ਮਦਨ ਤਬੈ ਤਨ ਬਿਸਿਖ ਪ੍ਰਹਾਰਿਯੋ ॥
मदन तबै तन बिसिख प्रहारियो ॥
ਤਦੋਂ ਕਾਮ ਦੇਵ ਨੇ ਉਸ ਨੂੰ ਬਾਣ ਮਾਰਿਆ।

ਮਨ ਕ੍ਰਮ ਬਚ ਕਰਿ ਕੈ ਬਸਿ ਭਈ ॥
मन क्रम बच करि कै बसि भई ॥
(ਉਹ) ਮਨ, ਬਚਨ ਅਤੇ ਕਰਮ ਕਰ ਕੇ (ਉਸ ਦੇ) ਵਸ ਵਿਚ ਹੋ ਗਈ,

ਜਾਨੁਕ ਦਾਸ ਮੋਲ ਕੀ ਲਈ ॥੬॥
जानुक दास मोल की लई ॥६॥
ਮਾਨੋ ਮੁਲ ਲਈ ਹੋਈ ਦਾਸੀ ਹੋਵੇ ॥੬॥

ਦੋਹਰਾ ॥

दोहरा ॥

ਦੋਹਰਾ:

ਘਰ ਘਰ ਚਾਚਰਿ ਖੇਲਹੀ ਘਰ ਘਰ ਗੈਯਹਿ ਗੀਤ ॥

घर घर चाचरि खेलही घर घर गैयहि गीत ॥

ਘਰ ਘਰ ਵਿਚ ਫਾਗ (ਹੋਲੀ) ਖੇਡੀ ਜਾ ਰਹੀ ਸੀ ਅਤੇ ਘਰ ਘਰ ਵਿਚ ਗੀਤ ਗਾਏ ਜਾ ਰਹੇ ਸਨ।

ਘਰ ਘਰ ਹੋਤ ਮ੍ਰਿਦੰਗ ਧੁਨ ਘਰ ਘਰ ਨਚਤ ਸੰਗੀਤ ॥੭॥

घर घर होत मृदंग धुन घर घर नचत संगीत ॥७॥

ਘਰ ਘਰ ਵਿਚ ਮ੍ਰਿਦੰਗ ਦੀ ਧੁਨ ਹੋ ਰਹੀ ਸੀ ਅਤੇ ਘਰ ਘਰ ਵਿਚ ਸੰਗੀਤ ਉਤੇ ਨਾਚ ਹੋ ਰਿਹਾ ਸੀ ॥੭॥

ਤਿਹ ਠਾ ਏਕ ਪ੍ਰਬੀਨ ਨਟ ਸਭ ਨਟੂਅਨ ਕੋ ਰਾਇ ॥

तिह ठा एक प्रबीन नट सभ नटूअन को राइ ॥

ਉਥੇ ਇਕ ਪ੍ਰਬੀਨ ਨਟ ਵੀ ਸੀ ਜੋ ਸਭ ਨਟਾ ਦਾ ਰਾਜਾ ਸੀ (ਭਾਵ ਸ਼ਿਰੋਮਣੀ ਸੀ)।

ਮਦਨ ਛਪਾਏ ਕਾਢੀਐ ਮਦਨ ਕਿ ਨਵਰੰਗ ਰਾਇ ॥੮॥

मदन छपाए काढीऐ मदन कि नवरंग राइ ॥८॥

ਮਦਨ ਨੂੰ ਲੁਕਾਓ (ਅਤੇ ਉਸ ਨੂੰ) ਕਢ ਲਵੋ (ਇਸ ਤਰ੍ਹਾ ਦਾ ਮਾਨੋ ਕਾਮ ਦੇਵ ਦਾ ਹੀ ਸਰੂਪ ਸੀ)। (ਉਸ ਦਾ ਨਾ) ਨਵਰੰਗ ਰਾਇ ਸੀ ॥੮॥

ਚੌਪਈ ॥

चौपई ॥

ਚੌਪਈ:

ਚਾਚਰ ਪਰੀ ਨਗਰ ਮੈ ਭਾਰੀ ॥

चाचर परी नगर मै भारी ॥

ਨਗਰ ਵਿਚ ਹੋਲੀ ਦੀ ਖੇਡ ਦੀ ਧੁੰਮ ਮਚ ਗਈ।

ਗਾਵਤ ਗੀਤ ਸਭੈ ਨਰ ਨਾਰੀ ॥

ਗਾਵਤ ਗੀਤ ਸਭੈ ਨਰ ਨਾਰੀ ॥

ਸਾਰੇ ਨਰ ਨਾਰੀਆਂ ਗੀਤ ਗਾ ਰਹੇ ਸਨ।

ਨਵਲਾਸਿਨ ਹਾਥਨ ਲਹਕਾਵੈ ॥

नवलासिन हाथन लहकावै ॥

(ਨੌਜਵਾਨ ਇਸਤਰੀਆਂ ਦੇ) ਹੱਥਾ ਵਿਚ ਫੁਲਾ ਦੀਆਂ ਛਟੀਆਂ ਲਟਕ (ਜਾ ਚਮਕ) ਰਹੀਆਂ ਹਨ

ਚਤੁਰਨ ਕੇ ਚਤੁਰਾ ਤਨ ਲਾਵੈ ॥੯॥

चतुरन के चतुरा तन लावै ॥९॥

ਅਤੇ ਚਤੁਰਾ ਨੂੰ ਚਤੁਰ ਇਸਤਰੀਆਂ ਮਾਰ ਰਹੀਆਂ ਹਨ ॥੯॥

ਦੋਹਰਾ ॥

दोहरा ॥

ਦੋਹਰਾ:

ਘਰ ਘਰ ਚਾਚਰ ਗਾਵਹੀ ਘਰ ਘਰ ਬਜਤ ਮ੍ਰਿਦੰਗ ॥

घर घर चाचर गावही घर घर बजत मृदंग ॥

ਘਰ ਘਰ ਵਿਚ ਹੋਲੀ ਦੇ ਗੀਤ ਗਾਏ ਜਾ ਰਹੇ ਹਨ ਅਤੇ ਘਰ ਘਰ ਵਿਚ ਮ੍ਰਿਦੰਗ ਵਜ ਰਹੇ ਹਨ।

ਹਰਿ ਦਰ ਰਾਗ ਅਲਾਪਿਯਤ ਘਰ ਘਰ ਬਜਤ ਮੁਚੰਗ ॥੧੦॥

हरि दर राग अलापियत घर घर बजत मुचंग ॥१०॥

ਹਰ ਘਰ ਦੇ ਦੁਆਰ ਉਤੇ ਰਾਗ ਅਲਾਪਿਆ ਜਾ ਰਿਹਾ ਹੈ ਅਤੇ ਘਰ ਘਰ ਵਿਚ ਮਧੁਰ ਆਵਾਜ਼ ਵਾਲੇ ਵਾਜੇ ਵਜ ਰਹੇ ਹਨ ॥੧੦॥

ਘਰ ਘਰ ਅਬਲਾ ਗਾਵਹੀ ਮਿਲਿ ਮਿਲਿ ਗੀਤ ਬਚਿਤ੍ਰ ॥

घर घर अबला गावही मिलि मिलि गीत बचित्र ॥

ਘਰ ਘਰ ਵਿਚ ਇਸਤਰੀਆਂ ਮਿਲ ਕੇ ਵਿਚਿਤ੍ਰ ਗੀਤ ਗਾ ਰਹੀਆਂ ਹਨ।

ਮੁਰਲੀ ਮੁਰਜ ਮ੍ਰਿਦੰਗ ਧੁਨ ਜਹ ਤਹ ਬਜਤ ਬਜਿਤ੍ਰ ॥੧੧॥

मुरली मुरज मृदंग धुन जह तह बजत बजित्र ॥११॥

ਮੁਰਲੀ, ਮੁਰਜ ਮ੍ਰਿਦੰਗ ਆਦਿ ਵਾਜਿਆਂ ('ਬਜਿਤ੍ਰ') ਦੀ ਸੁੰਦਰ ਧੁਨ ਜਿਥੇ ਕਿਥੇ ਹੋ ਰਹੀ ਹੈ ॥੧੧॥

ਚੌਪਈ ॥

चौपई ॥

ਚੌਪਈ:

ਨਰ ਨਾਰਿਨ ਮਿਲ ਖੇਲ ਰਚਾਯੋ ॥

नर नारिन मिल खेल रचायो ॥

ਨਰ ਨਾਰੀਆਂ ਨੇ ਮਿਲ ਕੇ ਖੇਲ ਰਚਾਇਆ ਹੈ

ਫੂਲ ਪਾਨ ਕੈਫਾਨ ਮੰਗਾਯੋ ॥

फूल पान कैफान मंगायो ॥

ਅਤੇ ਫੁਲ (ਪੋਸਤ ਦੇ ਡੋਡੇ ਜਾ ਅਫੀਮ ਦਾ ਰਸ) ਪਾਨ ਅਤੇ ਸ਼ਰਾਬ ਮੰਗਵਾਈ ਹੈ।

ਦੁਹੂੰ ਓਰ ਨਵਲਾਸਿਨ ਮਾਰੈ ॥

दुहूँ ओर नवलासिन मारै ॥

ਦੋਹਾ ਪਾਸਿਆਂ ਤੋਂ (ਮੁਟਿਆਰਾ) ਛਟੀਆਂ ਮਾਰਦੀਆਂ ਹਨ

ਮਧੁਰ ਮਧੁਰ ਧੁਨਿ ਗੀਤ ਉਚਾਰੈ ॥੧੨॥

मधुर मधुर धुनि गीत उचारै ॥१२॥

ਅਤੇ ਮਧੁਰ ਮਧੁਰ ਗੀਤਾ ਦਾ ਉਚਾਰਨ ਕਰਦੀਆਂ ਹਨ ॥੧੨॥

ਦੋਹਰਾ ॥

दोहरा ॥

ਦੋਹਰਾ:

ਛੈਲ ਛਬੀਲੀ ਖੇਲ ਹੀ ਨਰ ਨਾਰਿਨ ਕੀ ਭੀਰ ॥

छैल छबीली खेल ही नर नारिन की भीर ॥

ਸੁੰਦਰ ਮੁਟਿਆਰਾ ਦੀ ਖੇਡ ਵਿਚ ਨਰ ਨਾਰੀਆਂ ਦੀ ਭੀੜ ਲਗੀ ਹੋਈ ਸੀ।

ਜਿਤ ਜਿਤ ਦ੍ਰਿਸਟ ਪਸਾਰਿਯੈ ਤਿਤਹਿ ਕਿਸਰਿਯਾ ਚੀਰ ॥੧੩॥
जित जित द्रिसट पसारियै तितहि किसरिया चीर ॥१३॥
ਜਿਧਰ ਜਿਧਰ ਵੀ ਨਜ਼ਰ ਮਾਰੀਏ, ਉਧਰ ਉਧਰ ਹੀ ਪੀਲੇ ਰੰਗ ਦੇ ਬਸਤ੍ਰ ਦਿਸਦੇ ਸਨ ॥੧੩॥

ਘਰ ਘਰ ਚਾਚਰ ਖੇਲੀਯਹਿ ਹਸਿ ਹਸਿ ਗੈਯਹਿ ਗੀਤ ॥
घर घर चाचर खेलीयहि हसि हसि गैयहि गीत ॥
ਘਰ ਘਰ ਵਿਚ ਹੋਲੀ ਖੇਡੀ ਜਾ ਰਹੀ ਸੀ ਅਤੇ ਹਸ ਹਸ ਕੇ ਗੀਤ ਗਾਏ ਜਾ ਰਹੇ ਸਨ।

ਘਰ ਘਰ ਹੋਤ ਮ੍ਰਿਦੰਗ ਧੁਨਿ ਘਰ ਘਰ ਨਚਤ ਸੰਗੀਤ ॥੧੪॥
घर घर होत मृदंग धुनि घर घर नचत संगीत ॥१४॥
ਘਰ ਘਰ ਵਿਚ ਮ੍ਰਿਦੰਗ ਦੀ ਧੁਨ ਹੋ ਰਹੀ ਸੀ ਅਤੇ ਘਰ ਘਰ ਵਿਚ ਸੰਗੀਤ ਉਤੇ ਨਾਚ ਹੋ ਰਿਹਾ ਸੀ ॥੧੪॥

ਨਿਰਖਿ ਰੂਪ ਤਾ ਕੋ ਸਕਲ ਉਰਝਿ ਰਹਿਯੋ ਸੁ ਕੁਮਾਰ ॥
निरखि रूप ता को सकल उरझि रहियो सु कुमार ॥
ਉਸ (ਰਾਣੀ) ਦੇ ਰੂਪ ਨੂੰ ਵੇਖ ਕੇ ਉਹ ਨੌਜਵਾਨ ਉਲਝਿਆ ਪਿਆ ਸੀ।

ਰਾਨੀ ਹੂੰ ਚਟਪਟ ਅਟਕ ਨਟ ਸੋ ਕਿਯੋ ਪî◌ਾਰ ॥੧੫॥
रानी हूँ चटपट अटक नट सो कियो पî◌ार ॥१५॥
ਰਾਣੀ ਵੀ ਝਟਪਟ ਉਸ ਨਟ ਨਾਲ ਅਟਕ ਗਈ ਅਤੇ ਪ੍ਰੇਮ ਕਰਨ ਲਗੀ ॥੧੫॥

ਖੇਲਤ ਫਾਗੁ ਬਚਿਤ੍ਰ ਗਤਿ ਨਰ ਨਾਰੀ ਸੁਖ ਪਾਇ ॥
खेलत फागु बचित्र गति नर नारी सुख पाइ ॥
ਵਿਚਿਤ੍ਰ ਸਰੂਪ ਵਾਲੀ ਹੋਲੀ ਨੂੰ ਖੇਡਦੇ ਹੋਇਆਂ ਨਰ ਨਾਰੀਆਂ ਬਹੁਤ ਸੁਖ ਪ੍ਰਾਪਤ ਕਰ ਰਹੀਆਂ ਸਨ।

ਅਲਤਾ ਕੀ ਆਂਧੀ ਚਲੀ ਮਨੁਖ ਨ ਨਿਰਖ੍ਯੋ ਜਾਇ ॥੧੬॥
अलता की आँधी चली मनुख न निरख्यो जाइ ॥१६॥
ਗੁਲਾਲ ਦੀ ਇਤਨੀ ਹਨੇਰੀ ਚਲੀ ਕਿ ਬੰਦੇ ਵੀ ਦਿਸਦੇ ਨਹੀਂ ਸਨ ॥੧੬॥

ਕ੍ਰਮ ਕ੍ਰਮ ਬਜੈ ਬਜੰਤ੍ਰ ਬਹੁ ਰੁਨ ਝੁਨ ਮੁਰਲਿ ਮੁਚੰਗ ॥

क्रम क्रम बजै बजंत्र बहु रुन झुन मुरलि मुचंग ॥

ਹੌਲੀ ਹੌਲੀ ਬਹੁਤ ਵਾਜੇ ਵਜ ਰਹੇ ਸਨ ਅਤੇ ਮੁਰਲੀ ਅਤੇ ਮੁਚੰਗ ਨੇ ਰੁਣ ਝੁਣ ਲਾਈ ਹੋਈ ਸੀ।

ਝਿਮਿ ਝਿਮਿ ਬਰਸਿਯੋ ਨੇਹ ਰਸ ਦ੍ਰਿਮ ਦ੍ਰਿਮ ਦਯਾ ਮ੍ਰਿਦੰਗ ॥੧੭॥

झिमि झिमि बरसियो नेह रस द्रम द्रम दया मृदंग ॥१७॥

ਪ੍ਰੇਮ ਰਸ ਦੀ ਹੌਲੀ ਹੌਲੀ ਬਰਖਾ ਹੋ ਰਹੀ ਸੀ ਅਤੇ ਦ੍ਰਿਮ ਦ੍ਰਿਮ ਦੀ ਆਵਾਜ਼ ਮ੍ਰਿਦੰਗ ਦੇ ਰਿਹਾ ਸੀ ॥੧੭॥

ਚੌਪਈ ॥

चौपई ॥

ਚੌਪਈ:

ਅਲਤਾ ਸਾਥ ਭਯੋ ਅੰਧਯਾਰੋ ॥

अलता साथ भयो अंधयारो ॥

ਗੁਲਾਲ (ਦੇ ਸੁਟੇ ਜਾਣ ਕਾਰਨ) ਹਨੇਰਾ ਹੋ ਗਿਆ ਸੀ।

ਦ੍ਰਿਸਟਿ ਪਰਤ ਨਹਿ ਹਾਥ ਪਸਾਰੋ ॥

द्रसटि परत नहि हाथ पसारो ॥

ਹੱਥ ਪਸਾਰਿਆਂ ਵੀ ਨਜ਼ਰ ਨਹੀਂ ਸੀ ਆਉਂਦੇ।

ਰਾਨੀ ਪਤਿ ਅੰਬੀਰ ਦ੍ਰਿਗ ਪਾਰਾ ॥

रानी पति अंबीर द्रग पारा ॥

ਰਾਣੀ ਨੇ ਪਤੀ ਦੀਆਂ ਅੱਖਾ ਵਿਚ ਗੁਲਾਲ ਪਾ ਦਿੱਤਾ,

ਜਾਨੁਕ ਨ੍ਰਿਪਹਿ ਅੰਧ ਕੈ ਡਾਰਾ ॥੧੮॥

जानुक नृपहि अंध कै डारा ॥१८॥

ਮਾਨੋ ਰਾਜੇ ਨੂੰ ਅੰਨ੍ਹਾ ਕਰ ਦਿੱਤਾ ਹੋਵੇ ॥੧੮॥

ਦੋਹਰਾ ॥

दोहरा ॥

ਦੋਹਰਾ:

ਏਕ ਆਖਿ ਕਾਨਾ ਹੁਤੋ ਦੁਤਿਯੋ ਪਰਾ ਅੰਬੀਰ ॥

एक आखि काना हुतो दुतियो परा अंबीर ॥

(ਰਾਜਾ) ਇਕ ਅੱਖੋਂ ਕਾਣਾ ਸੀ, ਦੂਜੀ (ਅੱਖ) ਵਿਚ ਗੁਲਾਲ ਪੈ ਗਿਆ।

ਗਿਰਿਯੋ ਅੰਧ ਜਿਮਿ ਹ੍ਵੈ ਨ੍ਰਿਪਤਿ ਦ੍ਰਿਗ ਜੁਤ ਭਯੋ ਅਸੀਰ ॥੧੯॥

गिरियो अंध जिमि ह्वै नृपति द्रग जुत भयो असीर ॥१९॥

ਅੱਖਾ ਦਾ ਕੈਦੀ ਬਣ ਕੇ ਅੰਨ੍ਹਾ ਹੋਇਆ ਰਾਜਾ ਧਰਤੀ ਉਤੇ ਡਿਗ ਪਿਆ ॥੧੯॥

ਰਾਨੀ ਨਵਰੰਗ ਰਾਇ ਕੌ ਤਬ ਹੀ ਲਿਯਾ ਬੁਲਾਇ ॥

रानी नवरंग राइ कौ तब ही लिया बुलाइ ॥

ਰਾਣੀ ਨੇ ਨਵਰੰਗ ਰਾਇ ਨੂੰ ਉਸੇ ਵੇਲੇ ਬੁਲਾ ਲਿਆ

ਆਲਿੰਗਨ ਚੁੰਬਨ ਕਰੇ ਦਿੜ ਰਤਿ ਕਰੀ ਮਚਾਇ ॥੨੦॥

आलिंगन चुँबन करे दिड़ रति करी मचाइ ॥२०॥

ਅਤੇ ਛਾਤੀ ਨਾਲ ਲਾ ਕੇ ਅਤੇ ਚੁੰਮ ਕੇ ਚੰਗੀ ਤਰ੍ਹਾ ਕਾਮਕ੍ਰੀੜਾ ਕੀਤੀ ॥੨੦॥

ਜਬ ਲਗਿ ਨ੍ਰਿਪ ਦ੍ਰਿਗ ਪੋਛਿ ਕਰਿ ਦੇਖਨ ਲਗ੍ਯੋ ਬਨਾਇ ॥

जब लगि नृप द्रग पोछि करि देखन लग्यो बनाइ ॥

ਜਦ ਤਕ ਰਾਜਾ ਅੱਖਾ ਪੂੰਝ ਕੇ ਵੇਖਣ ਜੋਗਾ ਹੋਇਆ,

ਤਬ ਲਗਿ ਰਾਨੀ ਮਾਨਿ ਰਤਿ ਨਟੂਆ ਦਿਯਾ ਉਠਾਇ ॥੨੧॥

तब लगि रानी मानि रति नटूआ दिया उठाइ ॥२१॥

ਤਦ ਤਕ ਰਾਣੀ ਨੇ ਰਤੀਕ੍ਰੀੜਾ ਕਰ ਕੇ ਨਟ ਨੂੰ ਉਠਾ ਕੇ (ਭਜਾ ਦਿੱਤਾ) ॥੨੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੦॥੫੯੮॥ਅਫਜੂੰ॥

इति स्री चरित्र पख्याने तृया चरित्रो मंत्री भूप संबादे तीसवो चरित्र समापतम सतु सुभम सतु ॥३०॥५९८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਤੀਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੦॥੫੯੮॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਬਹੁਰਿ ਰਾਵ ਐਸੇ ਕਹਾ ਬਿਹਸ ਸੁ ਮੰਤ੍ਰੀ ਸੰਗ ॥

बहुरि राव ऐसे कहा बिहस सु मंत्री संग ॥

ਫਿਰ ਰਾਜੇ ਨੇ ਹਸ ਕੇ ਮੰਤ੍ਰੀ ਨੂੰ ਇਸ ਤਰ੍ਹਾ ਕਿਹਾ

ਚਰਿਤ ਚਤੁਰ ਚਤੁਰਾਨ ਕੇ ਮੋ ਸੌ ਕਹੌ ਪ੍ਰਸੰਗ ॥੧॥

चरित चतुर चतुरान के मो सौ कहौ प्रसंग ॥१॥

ਕਿ ਮੈਨੂੰ ਚਤੁਰ ਇਸਤਰੀਆਂ ਦੇ ਚਰਿਤ੍ਰ-ਪ੍ਰਸੰਗ ਦਸੋ ॥੧॥

ਚੌਪਈ ॥

चौपई ॥

ਚੌਪਈ:

ਏਕ ਬਨਿਕ ਕੀ ਬਾਲ ਬਖਾਨਿਯ ॥

एक बनिक की बाल बखानिय ॥

(ਮੰਤ੍ਰੀ ਨੇ ਕਿਹਾ-) ਇਕ ਬਨੀਏ ਦੀ ਇਸਤਰੀ ਦਸੀਂਦੀ ਸੀ

ਅਧਿਕ ਦਰਬੁ ਜਿਹ ਧਾਮ ਪ੍ਰਮਾਨਿਯ ॥

अधिक दरबु जिह धाम प्रमानिय ॥

ਜਿਸ ਦੇ ਘਰ ਬਹੁਤ ਧਨ ਮੰਨਿਆ ਜਾਂਦਾ ਸੀ।

ਤਿਨਿਕ ਪੁਰਖ ਸੌ ਹੇਤੁ ਲਗਾਯੋ ॥

तिनिक पुरख सौ हेतु लगायो ॥

ਉਸ ਨੇ ਇਕ ਪੁਰਖ ਨਾਲ ਪ੍ਰੇਮ ਪਾਲ ਲਿਆ।

ਭੋਗ ਕਾਜ ਗਹਿ ਗ੍ਰੇਹ ਮੰਗਾਯੋ ॥੨॥

भोग काज गहि ग्रेह मंगायो ॥२॥

ਉਸ ਨੂੰ ਭੋਗ ਲਈ ਫੜ ਕੇ ਘਰ ਮੰਗਵਾਇਆ ॥੨॥

ਦੋਹਰਾ ॥

दोहरा ॥

ਦੋਹਰਾ:

ਮਾਨ ਮੰਜਰੀ ਸਾਹੁ ਕੀ ਬਨਿਤਾ ਸੁੰਦਰ ਦੇਹ ॥

मान मंजरी साहु की बनिता सुँदर देह ॥

ਉਸ ਸ਼ਾਹੂਕਾਰ ਦੀ ਸੁੰਦਰ ਸ਼ਰੀਰ ਵਾਲੀ ਇਸਤਰੀ ਦਾ ਨਾਮ ਮਾਨ ਮੰਜਰੀ ਸੀ।

ਬਿਦ੍ਯਾਨਿਧਿ ਇਕ ਬਾਲ ਸੌ ਅਧਿਕ ਬਢਾਯੋ ਨੇਹ ॥੩॥

बिद्रयानिधि इक बाल सौ अधिक बढायो नेह ॥३॥

(ਉਸ) ਇਸਤਰੀ ਨੇ ਬਿਦਿਆਨਿਧਿ ਨਾ ਦੇ ਇਕ ਵਿਅਕਤੀ ਨਾਲ ਪ੍ਰੇਮ ਵਧਾ ਲਿਆ ॥੩॥

ਚੌਪਈ ॥

चौपई ॥

ਚੌਪਈ:

ਤਬ ਤਾ ਸੌ ਤ੍ਰਿਯ ਬਚਨ ਉਚਾਰੇ ॥

तब ता सौ तृय बचन उचारे ॥

ਤਦ ਉਸ ਇਸਤਰੀ ਨੇ ਉਸ ਨੂੰ ਕਿਹਾ,

ਆਜੁ ਭਜਹੁ ਮੁਹਿ ਆਨਿ ਪਜਾਰੇ ॥

आजु भजहु मुहि आनि प्यारे ॥

ਅਜ ਪਿਆਰੇ ਮੇਰੇ ਨਾਲ ਆ ਕੇ ਸੰਯੋਗ ਕਰੋ।

ਤਿਨ ਵਾ ਤ੍ਰਿਯ ਸੌ ਭੋਗ ਨ ਕਰਿਯੋ ॥

तिन वा तृय सौ भोग न करियो ॥

ਉਸ ਨੇ ਉਸ ਔਰਤ ਨਾਲ ਭੋਗ ਨਾ ਕੀਤਾ

ਰਾਮ ਨਾਮ ਲੈ ਉਰ ਮੈ ਧਰਿਯੋ ॥੪॥

राम नाम लै उर मै धरियो ॥४॥

ਅਤੇ ਹਿਰਦੇ ਵਿਚ ਰਾਮ ਨਾਮ ਨੂੰ ਧਾਰ ਲਿਆ ॥੪॥

ਦੋਹਰਾ ॥

दोहरा ॥

ਦੋਹਰਾ:

ਰਾਮ ਨਾਮ ਲੈ ਉਠਿ ਚਲਾ ਜਾਤ ਨਿਹਾਰਾ ਨਾਰਿ ॥

राम नाम लै उठि चला जात निहारा नारि ॥

ਉਹ (ਆਦਮੀ) ਰਾਮ ਨਾਮ ਜਪਦਾ ਹੋਇਆ ਉਠ ਚਲਿਆ। (ਉਸ ਨੂੰ) ਜਾਦਿਆਂ ਹੋਇਆਂ ਇਸਤਰੀ ਨੇ ਵੇਖ ਲਿਆ।

ਚੋਰ ਚੋਰ ਕਹਿ ਕੈ ਉਠੀ ਅਤਿ ਚਿਤ ਕੋਪ ਬਿਚਾਰ ॥੫॥

चोर चोर कहि कै उठी अति चित कोप बिचार ॥५॥

(ਉਹ ਇਸਤਰੀ) ਮਨ ਵਿਚ ਬਹੁਤ ਕ੍ਰੋਧ ਵਧਾ ਕੇ ਚੋਰ ਚੋਰ ਕਹਿਣ ਲਗੀ ॥੫॥

ਸੁਨਤ ਚੋਰ ਕੋ ਬਚ ਸ੍ਰਵਨ ਲੋਕ ਪਹੁੰਚੈ ਆਇ ॥

सुनत चोर को बच स्रवन लोक पहुँचै आइ ॥

ਚੋਰ ਚੋਰ' ਦੇ ਸ਼ਬਦ ਕੰਨਾ ਨਾਲ ਸੁਣ ਕੇ ਲੋਕੀਂ ਉਥੇ ਪਹੁੰਚ ਗਏ।

ਬੰਦਸਾਲ ਭੀਤਰ ਤਿਸੈ ਤਦ ਹੀ ਦਿਯਾ ਪਠਾਇ ॥੬॥

बंदसाल भीतर तिसै तद ही दिया पठाइ ॥६॥

ਉਸ ਨੂੰ ਉਸੇ ਵੇਲ ਬੰਦੀਖਾਨੇ ਵਿਚ ਭੇਜ ਦਿੱਤਾ ॥੬॥

ਤਦ ਲੌ ਤ੍ਰਿਯ ਕੁਟਵਾਰ ਕੇ ਭਈ ਪੁਕਾਰੂ ਜਾਇ ॥

ਤਦ ਲੌ ਤ੍ਰਿਯ ਕੁਟਵਾਰ ਕੇ ਭਈ ਪੁਕਾਰੂ ਜਾਇ ॥
ਤਦ ਤਕ ਉਸ ਇਸਤਰੀ ਨੇ ਕੋਤਵਾਲ ਕੋਲ ਜਾ ਕੇ ਪੁਕਾਰ ਕੀਤੀ

ਧਨ ਬਲ ਤੇ ਤਿਹ ਸਾਧ ਕਹ ਜਮਪੁਰਿ ਦਯੋ ਪਠਾਇ ॥੭॥
धन बल ते तिह साध कह जमपुरि दयो पठाइ ॥७॥
ਅਤੇ ਧਨ ਦੇ ਬਲ ਨਾਲ ਉਸ ਸਾਧ ਨੂੰ ਯਮਲੋਕ ਵਿਚ ਭਿਜਵਾ ਦਿੱਤਾ ॥੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੧॥੬੦੫॥ਅਫਜੂੰ॥
इति स्री चरित्र पख्याने तृया चरित्रो मंत्री भूप संबादे इकतीसवो चरित्र समापतम सतु सुभम सतु ॥३१॥६०५॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕਤਵੀਏਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੧॥੬੦੫॥ ਚਲਦਾ॥

ਚੌਪਈ ॥
चौपई ॥
ਚੌਪਈ:

ਸੁਨਹੁ ਨ੍ਰਿਪਤਿ ਇਕ ਕਥਾ ਸੁਨਾਊ ॥
सुनहु नृपति इक कथा सुनाऊ ॥
ਹੇ ਰਾਜਨ! ਸੁਣੋ, (ਤੁਹਾਨੂੰ) ਇਕ ਕਥਾ ਸੁਣਾਉਂਦਾ ਹਾ

ਤਾ ਤੇ ਤੁਮ ਕਹ ਅਧਿਕ ਰਿਝਾਊ ॥
ता ते तुम कह अधिक रिझाऊ ॥
ਅਤੇ ਉਸ ਨਾਲ ਤੁਹਾਡਾ ਮਨ ਬਹੁਤ ਪ੍ਰਸੰਨ ਕਰਦਾ ਹਾ।

ਦੇਸ ਪੰਜਾਬ ਏਕ ਬਰ ਨਾਰੀ ॥
देस पंजाब एक बर नारी ॥
ਪੰਜਾਬ ਦੇਸ ਵਿਚ ਇਕ ਸੁੰਦਰ ਨਾਰੀ ਸੀ,

ਚੰਦ੍ਰ ਲਈ ਜਾ ਤੇ ਉਜਿਯਾਰੀ ॥੧॥
चंद्र लई जा ते उजियारी ॥१॥

ਜਿਸ ਤੋਂ ਚੰਦ੍ਰਮਾ ਨੇ ਰੌਸ਼ਨੀ ਲਈ ਸੀ ॥੧॥

ਰਸ ਮੰਜਰੀ ਨਾਮ ਤਿਹ ਤ੍ਰਿਯ ਕੋ ॥

रस मंजरी नाम तिह तृय को ॥

ਉਸ ਇਸਤਰੀ ਦਾ ਨਾ ਰਸ ਮੰਜਰੀ ਸੀ।

ਨਿਰਖਿ ਪ੍ਰਭਾ ਲਾਗਤ ਸੁਖ ਜਿਯ ਕੋ ॥

निरखि प्रभा लागत सुख जिय को ॥

(ਉਸ ਦੀ) ਸੁੰਦਰਤਾ ਨੂੰ ਵੇਖ ਕੇ ਮਨ ਖ਼ੁਸ਼ ਹੁੰਦਾ ਸੀ।

ਤਾ ਕੋ ਨਾਥ ਬਿਦੇਸ ਸਿਧਾਰੋ ॥

ता को नाथ बिदेस सिधारो ॥

(ਇਕ ਵਾਰ) ਉਸ ਦਾ ਪਤੀ ਵਿਦੇਸ਼ ਗਿਆ

ਤਿਹ ਜਿਯ ਸੋਕ ਤਵਨ ਕੌ ਭਾਰੋ ॥੨॥

तिह जिय सोक तवन कौ भारो ॥२॥

ਜਿਸ ਦਾ ਉਸ ਦੇ ਮਨ ਵਿਚ ਬਹੁਤ ਦੁਖ ਸੀ ॥੨॥

ਦੋਹਰਾ ॥

दोहरा ॥

ਦੋਹਰਾ:

ਅਮਿਤ ਦਰਬ ਤਾ ਕੇ ਸਦਨ ਚੋਰਨ ਸੁਨੀ ਸੁਧਾਰਿ ॥

अमित दरब ता के सदन चोरन सुनी सुधारि ॥

ਚੋਰਾ ਨੇ ਇਹ ਸੁਣ ਲਿਆ ਕਿ ਉਹ ਦੇ ਘਰ ਬਹੁਤ ਧਨ ਹੈ।

ਰੈਨਿ ਪਰੀ ਤਾ ਕੇ ਪਰੇ ਅਮਿਤ ਮਸਾਲੈ ਜਾਰਿ ॥੩॥

रैनि परी ता के परे अमित मसालै जारि ॥३॥

ਰਾਤ ਪੈਣ ਤੇ ਉਹ ਬਹੁਤ ਸਾਰੀਆਂ ਮਸ਼ਾਲਾ ਬਾਲ ਕੇ ਉਸ ਦੇ ਘਰ ਆ ਪਏ ॥੩॥

ਚੌਪਈ ॥

चौपई ॥

ਚੌਪਈ:

ਚੋਰ ਆਵਤ ਅਤਿ ਨਾਰਿ ਨਿਹਾਰੇ ॥

चोर आवत अति नारि निहारे ॥

ਜਦ ਚੋਰਾ ਨੂੰ ਆਉਂਦਿਆਂ ਇਸਤਰੀ ਨੇ ਚੰਗੀ ਤਰ੍ਹਾ ਵੇਖਿਆ

ਐਸ ਭਾਤਿ ਸੋ ਬਚਨ ਉਚਾਰੇ ॥

ऐस भाति सो बचन उचारे ॥

ਤਾ ਇਸ ਤਰ੍ਹਾ ਕਹਿਣ ਲਗੀ।

ਸੁਨੁ ਤਸਕਰ ਮੈ ਨਾਰਿ ਤਿਹਾਰੀ ॥

सुनु तसकर मै नारि तिहारी ॥

ਹੇ ਚੋਰੋ! ਮੈਂ ਤੁਹਾਡੀ ਇਸਤਰੀ ਹਾ।

ਅਪਨੀ ਜਾਨ ਕਰਹੁ ਰਖਵਾਰੀ ॥੪॥

अपनी जान करहु रखवारी ॥४॥

ਆਪਣੀ ਜਾਣ ਕੇ ਮੇਰੀ ਰਾਖੀ ਕਰੋ ॥੪॥

ਦੋਹਰਾ ॥

दोहरा ॥

ਦੋਹਰਾ:

ਸਭ ਗ੍ਰਿਹ ਕੋ ਧਨੁ ਤੁਮ ਹਰਹੁ ਹਮਹੂੰ ਸੰਗ ਲੈ ਜਾਹੁ ॥

सभ गृह को धनु तुम हरहु हमहूँ संग लै जाहु ॥

ਘਰ ਦਾ ਸਾਰਾ ਧਨ ਤੁਸੀਂ ਹਰ ਲਵੋ ਅਤੇ ਮੈਨੂੰ ਵੀ ਨਾਲ ਲੈ ਜਾਓ

ਭਾਤਿ ਭਾਤਿ ਕੇ ਰੈਨਿ ਦਿਨ ਮੋ ਸੌ ਕੇਲ ਕਮਾਹੁ ॥੫॥

भाति भाति के रैनि दिन मो सौ केल कमाहु ॥५॥

ਅਤੇ ਦਿਨ ਰਾਤ ਭਾਤ ਭਾਤ ਦੀ ਮੇਰੇ ਨਾਲ ਕਾਮ-ਕ੍ਰੀੜਾ ਕਰੋ ॥੫॥

ਪ੍ਰਥਮ ਹਮਾਰੇ ਧਾਮ ਕੋ ਭੋਜਨ ਕਰਹੁ ਬਨਾਇ ॥

प्रथम हमारे धाम को भोजन करहु बनाइ ॥

ਪਹਿਲਾ ਮੇਰੇ ਘਰ ਵਿਚ ਚੰਗੀ ਤਰ੍ਹਾ ਭੋਜਨ ਕਰੋ

ਪਾਛੇ ਮੁਹਿ ਲੈ ਜਾਇਯਹੁ ਹ੍ਰਿਦੈ ਹਰਖ ਉਪਜਾਇ ॥੬॥

पाछे मुहि लै जाइयहु ह्रदै हरख उपजाइ ॥६॥

ਅਤੇ ਪਿਛੋਂ ਹਿਰਦੇ ਵਿਚ ਪ੍ਰਸੰਨ ਹੋ ਕੇ ਮੈਨੂੰ ਨਾਲ ਲੈ ਜਾਓ ॥੬॥

ਚੌਪਈ ॥

चौपई ॥

ਚੌਪਈ:

ਚੋਰ ਕਹਿਯੋ ਤ੍ਰਿਯ ਭਲੀ ਉਚਾਰੀ ॥

चोर कहियो तृय भली उचारी ॥

ਚੋਰਾ ਨੇ ਕਿਹਾ ਕਿ ਇਸਤਰੀ ਨੇ ਠੀਕ ਹੀ ਕਿਹਾ ਹੈ।

ਅਬ ਨਾਰੀ ਤੈ ਭਈ ਹਮਾਰੀ ॥

अब नारी तै भई हमारी ॥

ਹੁਣ ਤੋਂ ਇਹ ਸਾਡੀ ਇਸਤਰੀ ਹੋ ਗਈ ਹੈ।

ਪ੍ਰਥਮ ਭਛ ਕੈ ਹਮਹਿ ਖਵਾਵਹੁ ॥

प्रथम भछ कै हमहि खवावहु ॥

ਪਹਿਲਾ (ਸਾਨੂੰ) ਭੋਜਨ ਕਰਾਓ

ਤਾ ਪਾਛੇ ਮੁਰਿ ਨਾਰਿ ਕਹਾਵਹੁ ॥੭॥

ਤਾ ਪਾਛੇ ਮੁਰਿ ਨਾਰਿ ਕਹਾਵਹੁ ॥੭॥
ਅਤੇ ਪਿਛੋਂ ਸਾਡੀ ਇਸਤਰੀ ਅਖਵਾਓ ॥੭॥

ਦੋਹਰਾ ॥
दोहरा ॥
ਦੋਹਰਾ:

ਚੌਛਤਾ ਪਰ ਤਬ ਤਰੁਨਿ ਚੋਰਨ ਦਿਯੌ ਚਰਾਇ ॥
चौछता पर तब तरुनि चोरन दियौ चराइ ॥
ਤਦ (ਉਸ) ਇਸਤਰੀ ਨੇ ਚੋਰਾ ਨੂੰ ਚੌਬਾਰੇ ਉਤੇ ਚੜ੍ਹਾ ਦਿੱਤਾ

ਆਪਿ ਕਰਾਹੀ ਚਾਰਿ ਕੈ ਲੀਨੇ ਬਰੇ ਪਕਾਇ ॥੮॥
आपि कराही चारि कै लीने बरे पकाइ ॥८॥
ਅਤੇ ਆਪ ਕੜਾਹੀ ਚੜ੍ਹਾ ਕੇ ਵੜੇ ਪਕਾ ਲਏ ॥੮॥

ਚੌਪਈ ॥
चौपई ॥
ਚੌਪਈ:

ਚੋਰ ਮਹਲ ਪਰ ਦਏ ਚੜਾਈ ॥
चोर महल पर दए चड़ाई ॥
ਚੋਰਾ ਨੂੰ ਮਹਲ ਉਤੇ ਚੜ੍ਹਾ ਦਿੱਤਾ

ਆਪੁ ਮਾਰਿ ਤਾਲੇ ਉਠਿ ਆਈ ॥
आपु मारि ताले उठि आई ॥
ਅਤੇ ਆਪ ਜੰਦਰਾ ਮਾਰ ਕੇ ਉਠ ਕੇ ਆ ਗਈ।

ਬੈਠਿ ਤੇਲ ਕੋ ਭੋਜ ਪਕਾਯੋ ॥
बैठि तेल को भोज पकायो ॥

ਬੈਠ ਕੇ ਤੇਲ ਵਿਚ ਭੋਜਨ ਤਿਆਰ ਕੀਤਾ

ਅਧਿਕ ਬਿਖੈ ਭੇ ਤਾਹਿ ਮਿਲਾਯੋ ॥੯॥

अधिक बिखै भे ताहि मिलायो ॥९॥

ਅਤੇ ਉਸ ਵਿਚ ਬਹੁਤ ਜ਼ਹਿਰ ਮਿਲਾ ਦਿੱਤੀ ॥੯॥

ਦੋਹਰਾ ॥

दोहरा ॥

ਦੋਹਰਾ:

ਡਾਰਿ ਮਹੁਰਾ ਭੋਜ ਮੈ ਚੋਰਨ ਦਯੋ ਖਵਾਇ ॥

डारि महुरा भोज मै चोरन दयो खवाइ ॥

ਭੋਜਨ ਵਿਚ ਜ਼ਹਿਰ ਮਿਲਾ ਕੇ ਚੋਰਾ ਨੂੰ ਖਵਾ ਦਿੱਤਾ

ਨਿਕਸਿ ਆਪਿ ਆਵਤ ਭਈ ਤਾਲੋ ਦ੍ਰਿੜ ਕਰਿ ਲਾਇ ॥੧੦॥

निकसि आपि आवत भई तालो द्रड़ करि लाइ ॥१०॥

ਅਤੇ ਆਪ ਚੰਗੀ ਤਰ੍ਹਾ ਤਾਲਾ ਲਗਾ ਕੇ ਨਿਕਲ ਆਈ ॥੧੦॥

ਚੌਪਈ ॥

चौपई ॥

ਚੌਪਈ:

ਹਸਿ ਹਸਿ ਬੈਨ ਚੋਰ ਸੋ ਕਹੈ ॥

हसि हसि बैन चोर सो कहै ॥

ਉਹ ਚੋਰਾ ਦੇ (ਨਾਇਕ ਦੇ) ਹੱਥਾ ਨੂੰ ਹੱਥਾ ਨਾਲ ਪਕੜ ਕੇ

ਤਾ ਕੋ ਹਾਥ ਹਾਥ ਸੋ ਗਹੈ ॥

ता को हाथ हाथ सो गहै ॥

ਹਸ ਹਸ ਕੇ ਕਹਿਣ ਲਗੀ।

ਬਾਤਨ ਸੋ ਤਾ ਕੋ ਬਿਰਮਾਵੈ ॥

बातन सो ता को बिरमावै ॥

ਉਹ ਗੱਲਾ ਨਾਲ ਉਸ ਨੂੰ ਵਰਚਾਉਂਦੀ ਰਹੀ

ਬੈਠੀ ਆਪਿ ਤੇਲ ਅਵਟਾਵੈ ॥੧੧॥

बैठी आपि तेल अवटावै ॥११॥

ਅਤੇ ਆਪ ਬੈਠੀ ਤੇਲ ਕਾਹੜਦੀ ਰਹੀ ॥੧੧॥

ਦੋਹਰਾ ॥

दोहरा ॥

ਦੋਹਰਾ:

ਤੇਲ ਜਬੈ ਤਾਤੋ ਭਯੋ ਤਾ ਕੀ ਦ੍ਰਿਸਟਿ ਬਚਾਇ ॥

तेल जबै तातो भयो ता की द्रिसटि बचाइ ॥

ਜਦ ਤੇਲ ਗਰਮ ਹੋ ਗਿਆ, ਤਾ ਉਸ ਦੀ ਦ੍ਰਿਸ਼ਟੀ ਬਚਾ ਕੇ

ਡਾਰਿ ਸੀਸ ਤਾ ਕੇ ਦਯੋ ਮਾਰਿਯੋ ਚੋਰ ਜਰਾਇ ॥੧੨॥

डारि सीस ता के दयो मारियो चोर जराइ ॥१२॥

ਉਸ ਦੇ ਸਿਰ ਵਿਚ ਪਾ ਦਿੱਤਾ (ਅਤੇ ਇਸ ਤਰ੍ਹਾ) ਚੋਰ ਨੂੰ ਸਾੜ ਕੇ ਮਾਰ ਦਿੱਤਾ ॥੧੨॥

ਚੋਰ ਰਾਜ ਜਰਿ ਕੈ ਮਰਿਯੋ ਚੋਰ ਮਰਿਯੋ ਬਿਖੁ ਖਾਇ ॥

चोर राज जरि कै मरियो चोर मरियो बिखु खाइ ॥

ਚੋਰਾ ਦਾ ਸਰਦਾਰ ਸੜ ਕੇ ਮਰ ਗਿਆ ਅਤੇ (ਬਾਕੀ) ਚੋਰ ਜ਼ਹਿਰ ਖਾ ਕੇ ਮਰ ਗਏ।

ਪ੍ਰਾਤ ਭਏ ਕੁਟਵਾਰ ਕੇ ਸਭ ਹੀ ਦਏ ਬੰਧਾਇ ॥੧੩॥

प्रात भए कुटवार के सभ ही दए बंधाइ ॥१३॥

ਸਵੇਰ ਹੋਣ ਤੇ ਕੋਤਵਾਲ (ਨੂੰ ਦਸ ਕੇ) ਸਭ ਨੂੰ ਬੰਨ੍ਹਵਾ ਦਿੱਤਾ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਬਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੨॥੬੧੮॥ਅਫਜੂੰ॥

इति स्री चरित्र पख्याने तृया चरित्रो मंत्री भूप संबादे बतीसवो चरित्र समापतम सतु सुभम सतु ॥३२॥६१८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਬਤੀਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੨॥੬੧੮॥ ਚਲਦਾ॥

ਚੌਪਈ ॥

चौपई ॥

ਚੌਪਈ:

ਉਤਰ ਦੇਸ ਰਾਵ ਇਕ ਕਹਿਯੈ ॥

उतर देस राव इक कहियै ॥

ਉੱਤਰ ਦੇਸ ਵਿਚ ਇਕ ਰਾਜਾ ਹੁੰਦਾ ਸੀ।

ਅਧਿਕ ਰੂਪ ਜਾ ਕੋ ਜਗ ਲਹਿਯੈ ॥

अधिक रूप जा को जग लहियै ॥

ਉਸ ਦਾ ਜਗਤ ਵਿਚ ਬਹੁਤ ਸੁੰਦਰ ਰੂਪ ਮੰਨਿਆ ਜਾਦਾ ਸੀ।

ਛਤ੍ਰ ਕੇਤੁ ਰਾਜਾ ਕੋ ਨਾਮਾ ॥

छत्र केतु राजा को नामा ॥

ਉਸ ਰਾਜੇ ਦਾ ਨਾ ਛਤ੍ਰ ਕੇਤੁ ਸੀ।

ਨਿਰਖਿ ਥਕਿਤ ਰਹਈ ਜਿਹ ਬਾਮਾ ॥੧॥

निरखि थकित रहई जिह बामा ॥१॥

ਉਸ ਦੀ ਇਸਤਰੀ (ਉਸ ਨੂੰ) ਵੇਖਦਿਆਂ ਰਜਦੀ ਨਹੀਂ ਸੀ ॥੧॥

ਛਤ੍ਰ ਮੰਜਰੀ ਨਾਮ ਤਵਨ ਕੋ ॥

छत्र मंजरी नाम तवन को ॥

ਉਸ ਦਾ ਨਾ ਛਤ੍ਰ ਮੰਜਰੀ ਸੀ।

ਅਧਿਕ ਰੂਪ ਜਗ ਸੁਨਤ ਜਵਨ ਕੋ ॥

अधिक रूप जग सुनत जवन को ॥

ਉਸ ਦਾ ਰੂਪ ਵੀ ਜਗਤ ਵਿਚ ਬਹੁਤ ਸੁੰਦਰ ਦਸਿਆ ਜਾਦਾ ਸੀ।

ਭਵਨ ਚਤੁਰਦਸ ਮਾਝਿ ਉਜਿਯਾਰੀ ॥

भवन चतुरदस माझि उजियारी ॥

ਚੌਦਾ ਲੋਕਾ ਵਿਚ ਸੁੰਦਰ ਸਮਝੀ ਜਾਦੀ ਸੀ

ਰਾਜਾ ਛਤ੍ਰਕੇਤੁ ਕੀ ਨਾਰੀ ॥੨॥

राजा छत्रकेतु की नारी ॥२॥

ਰਾਜਾ ਛਤ੍ਰਕੇਤੁ ਦੀ ਇਸਤਰੀ ॥੨॥

ਛਤ੍ਰ ਮੰਜਰੀ ਤਾ ਕੀ ਪਯਾਰੀ ॥

छत्र मंजरी ता की प्यारी ॥

ਛਤ੍ਰ ਮੰਜਰੀ ਉਸ ਨੂੰ ਬਹੁਤ ਪਿਆਰੀ ਸੀ।

ਅੰਗ ਉਤੰਗ ਨ੍ਰਿਪਤਿ ਤੇ ਭਾਰੀ ॥

अंग उतंग नृपति ते भारी ॥

ਉਸ ਦੇ ਅੰਗ ਰਾਜੇ ਤੋਂ ਵੀ ਉਚੇ ਅਤੇ ਭਾਰੇ ਸਨ (ਅਰਥਾਤ ਉਹ ਰਾਜੇ ਤੋਂ ਵੀ ਅਧਿਕ ਸੁੰਦਰ ਸੀ)।

ਬਹੁਤ ਜਤਨ ਆਗਮ ਕੋ ਕਰੈ ॥

बहुत जतन आगम को करै ॥

ਉਹ ਭਵਿਸ਼ ਬਾਰੇ ਬਹੁਤ ਯਤਨ ਕਰਦੀ ਸੀ

ਕੈਸੇ ਰਾਜ ਹਮਾਰੋ ਸਰੈ ॥੩॥

कैसे राज हमारो सरै ॥३॥

ਕਿ ਕਿਵੇਂ ਸਾਡਾ ਰਾਜ ਸੰਵਰ ਜਾਏ (ਅਰਥਾਤ ਉੱਨਤੀ ਕਰੇ) ॥੩॥

ਕੰਨਯਾ ਹ੍ਵੈ ਤਾ ਕੇ ਮਰਿ ਜਾਹੀ ॥

कंन्या ह्वै ता के मरि जाही ॥

ਉਸ ਦੇ ਕੰਨਿਆ ਜਨਮ ਲੈ ਕੇ ਮਰ ਜਾਦੀ ਸੀ

ਪੂਤ ਆਨਿ ਪ੍ਰਗਟੈ ਕੋਊ ਨਾਹੀ ॥

पूत आनि प्रगटै कोऊ नाही ॥

ਅਤੇ ਪੁੱਤਰ ਕੋਈ ਪ੍ਰਗਟ ਨਹੀਂ ਸੀ ਹੋਇਆ।

ਤ੍ਰਿਯ ਕੌ ਸੋਕ ਅਧਿਕ ਜਿਯ ਭਾਰੋ ॥

तृय कौ सोक अधिक जिय भारो ॥

(ਉਸ) ਇਸਤਰੀ ਦੇ ਮਨ ਵਿਚ (ਇਹੀ) ਬਹੁਤ ਵੱਡਾ ਦੁਖ ਸੀ।

ਚਰਿਤ ਏਕ ਤਿਯ ਚਿਤ ਬਿਚਾਰੋ ॥੪॥

चरित एक तिय चित बिचारो ॥४॥

(ਉਸ) ਇਸਤਰੀ ਨੇ ਮਨ ਵਿਚ ਇਕ ਚਰਿਤ੍ਰ ਵਿਚਾਰਿਆ ॥੪॥

ਸੁਤ ਬਿਨੁ ਤ੍ਰਿਯ ਚਿਤ ਚਿਤ ਬਿਚਾਰੀ ॥

सुत बिनु तृय चित चित बिचारी ॥

(ਉਹ) ਇਸਤਰੀ ਮਨ ਵਿਚ ਸੋਚਣ ਲਗੀ

ਕ੍ਯੋ ਨ ਦੈਵ ਗਤਿ ਕਰੀ ਹਮਾਰੀ ॥

क्यो न दैव गति करी हमारी ॥

ਕਿ ਪੁੱਤਰ ਤੋਂ ਬਿਨਾ ਪਰਮਾਤਮਾ ਸਾਡੀ ਗਤੀ ਕਿਵੇਂ ਕਰੇਗਾ।

ਦਿਜ ਮੁਰਿ ਹਾਥ ਦਾਨ ਨਹਿ ਲੇਹੀ ॥

दिज मुरि हाथ दान नहि लेही ॥

ਮੇਰੇ ਹੱਥੋਂ ਬ੍ਰਾਹਮਣ ਦਾਨ ਨਹੀਂ ਲੈਣਗੇ

ਗ੍ਰਿਹ ਕੇ ਲੋਗ ਉਰਾਭੇ ਦੇਹੀ ॥੫॥

गृह के लोग उराभे देही ॥५॥

ਅਤੇ ਘਰ ਦੇ ਲੋਕ ਉਲਾਭੇ ਦੇਣਗੇ ॥੫॥

ਤਾ ਤੇ ਦੁਰਾਚਾਰ ਕਛੁ ਕਰਿਯੈ ॥

ता ते दुराचार कछु करियै ॥

ਇਸ ਲਈ ਕੁਝ ਦੁਰਾਚਾਰ ਕਰ ਕੇ (ਪੁੱਤਰ ਪੈਦਾ ਕਰੀਏ)

ਪੁਤ੍ਰ ਰਾਵ ਕੋ ਬਦਨ ਉਚਰਿਯੈ ॥

पुत्र राव को बदन उचरियै ॥

ਅਤੇ ਮੂੰਹ ਤੋਂ ਰਾਜੇ ਦਾ ਪੁੱਤਰ ਕਹਿ ਦੇਈਏ।

ਏਕ ਪੁਤ੍ਰ ਲੀਜੈ ਉਪਜਾਈ ॥

एक पुत्र लीजै उपजाई ॥

ਇਕ ਪੁੱਤਰ ਪੈਦਾ ਕਰ ਲਈਏ।

ਨ੍ਰਿਪ ਕੋ ਕਵਨ ਨਿਰਖਿ ਹੈ ਆਈ ॥੬॥

नृप को कवन निरखि है आई ॥६॥

(ਇਹ) ਰਾਜੇ ਦਾ ਹੈ, ਕੌਣ ਆ ਕੇ ਵੇਖਣ ਲਗੇਗਾ ॥੬॥

ਸਵਤਿ ਏਕ ਤਿਹ ਨ੍ਰਿਪਤਿ ਬੁਲਾਈ ॥

सवति एक तिह नृपति बुलाई ॥

ਰਾਜੇ ਨੇ ਉਸ ਦੀ ਇਕ ਸੌਂਕਣ ਬੁਲਾ ਲਈ

ਇਹ ਬ੍ਯਾਹਹੁ ਇਹ ਜਗਤ ਉਡਾਈ ॥

इह ब्याहहु इह जगत उडाई ॥

ਅਤੇ ਉਸ ਨੂੰ ਵਿਆਹਣ ਦੀ ਗੱਲ ਧੁਮਾ ਦਿੱਤੀ।

ਯੌ ਸੁਨਿ ਨਾਰਿ ਅਧਿਕ ਅਕੁਲਾਈ ॥

यौ सुनि नारि अधिक अकुलाई ॥

ਇਹ ਸੁਣ ਕੇ ਇਸਤਰੀ ਬਹੁਤ ਵਿਆਕੁਲ ਹੋਈ

ਸੇਵਕਾਨ ਸੌ ਦਰਬੁ ਲੁਟਾਈ ॥੭॥

सेवकान सौ दरबु लुटाई ॥७॥

ਅਤੇ ਸੇਵਕਾ ਨੂੰ ਧਨ ਲੁਟਾਉਣ ਲਗੀ ॥੭॥

ਦੋਹਰਾ ॥

दोहरा ॥

ਦੋਹਰਾ:

ਸਵਤਿ ਤ੍ਰਾਸ ਰਾਨੀ ਅਧਿਕ ਲੋਗਨ ਦਰਬੁ ਲੁਟਾਇ ॥

सवति त्रास रानी अधिक लोगन दरबु लुटाइ ॥

ਸੌਂਕਣ ਦੇ ਡਰ ਕਰ ਕੇ ਰਾਣੀ ਨੇ ਲੋਕਾ ਨੂੰ ਜ਼ਿਆਦਾ ਧਨ ਲੁਟਾਉਣਾ ਸ਼ੁਰੂ ਕਰ ਦਿੱਤਾ।

ਤੇ ਵਾ ਕੀ ਸਵਤਿਹ ਚਹੈ ਸਕੈ ਨ ਮੂਰਖ ਪਾਇ ॥੮॥

ते वा की सवतिह चहै सकै न मूरख पाइ ॥८॥

(ਪਰ) ਉਹ ਮੂਰਖ ਸਮਝ ਨਾ ਸਕੀ ਕਿ ਉਹ ਉਸ ਦੀ ਸੌਂਕਣ ਨੂੰ ਹੀ ਚਾਹੁੰਦੇ ਹਨ ॥੮॥

ਚੌਪਈ ॥

चौपई ॥

ਚੌਪਈ:

ਲੋਗ ਸਵਤਿ ਤਾ ਕੀ ਕਹ ਚਹੈ ॥

लोग सवति ता की कह चहै ॥

ਲੋਕੀਂ ਉਸ ਦੀ ਸੌਂਕਣ ਨੂੰ ਚਾਹੁੰਦੇ ਸਨ।

ਵਾ ਕੀ ਉਸਤਤਿ ਨ੍ਰਿਪ ਸੋ ਕਹੈ ॥

वा की उसतति नृप सो कहै ॥

ਉਸ ਦੀ ਉਸਤਤ ਰਾਜੇ ਪਾਸ ਕਰਦੇ ਸਨ।

ਕਹੈ ਜੁ ਇਹ ਪ੍ਰਭੁ ਬਰੈ ਸੁ ਮਾਰੋ ॥

ਕਹੈ ਜੁ ਇਹ ਪ੍ਰਭੂ ਬਰੈ ਸੁ ਮਾਰੋ ॥

ਕਹਿੰਦੇ ਸਨ ਕਿ ਇਸ ਨੂੰ ਰਾਜਾ ਵਿਆਹ ਲਏ (ਅਤੇ ਉਸ ਨੂੰ) ਮਾਰ ਦੇਵੇ।

ਅਧਿਕ ਟੂਕਰੋ ਚਲੈ ਹਮਾਰੋ ॥੯॥

अधिक टूकरो चलै हमारो ॥९॥

(ਤਾ ਜੋ) ਚੰਗੀ ਤਰ੍ਹਾ ਸਾਡਾ ਅੰਨ ਪਾਣੀ ਚਲਦਾ ਰਹੇ ॥੯॥

ਸਵਤਿ ਤ੍ਰਾਸ ਅਤਿ ਤ੍ਰਿਯਹਿ ਦਿਖਾਵੈ ॥

सवति त्रास अति तृयहि दिखावै ॥

(ਇਕ ਸੇਵਕਾ) ਉਸ ਰਾਣੀ ਨੂੰ ਸੌਂਕਣ ਦਾ ਬਹੁਤ ਡਰ ਦਿਖਾਦੀ ਸੀ

ਤਾ ਕੋ ਮੂੰਡ ਮੂੰਡ ਕਰਿ ਖਾਵੈ ॥

ता को मूँड मूँड करि खावै ॥

ਅਤੇ ਉਸ ਨੂੰ ਲੁਟ ਲੁਟ ਕੇ ਖਾਦੀ ਸੀ।

ਤਾ ਕਹ ਦਰਬੁ ਨ ਦੇਖਨ ਦੇਹੀ ॥

ता कह दरबु न देखन देही ॥

ਉਸ ਨੂੰ ਧਨ ਦੇਖਣ ਨਹੀਂ ਸੀ ਦਿੰਦੀ,

ਲੂਟਿ ਕੂਟਿ ਬਾਹਰ ਤੇ ਲੇਹੀ ॥੧੦॥

लूटि कूटि बाहर ते लेही ॥१०॥

ਬਾਹਰੋਂ ਹੀ ਲੁਟ ਲੈਂਦੀ ਸੀ ॥੧੦॥

ਪੁਨਿ ਤਿਹ ਮਿਲਿਹਿ ਸਵਤਿ ਸੌ ਜਾਈ ॥

पुनि तिह मिलिहि सवति सौ जाई ॥

ਫਿਰ ਉਹ ਸੌਂਕਣ ਨੂੰ ਜਾ ਕੇ ਮਿਲਦੀ।

ਭਾਤਿ ਭਾਤਿ ਤਿਨ ਕਰਹਿ ਬਡਾਈ ॥

भाति भाति तिन करहि बडाई ॥

ਭਾਤ ਭਾਤ ਦੀ ਉਸ ਦੀ ਵਡਿਆਈ ਕਰਦੀ ਸੀ

ਤੁਮ ਕਹ ਬਰਿ ਹੈ ਨ੍ਰਿਪਤਿ ਹਮਾਰੋ ॥

तुम कह बरि है नृपति हमारो ॥

ਕਿ ਸਾਡਾ ਰਾਜਾ ਤੈਨੂੰ ਵਿਆਹ ਲਏਗਾ

ਹ੍ਵੈਹੈ ਅਧਿਕ ਪ੍ਰਤਾਪ ਤੁਮਾਰੋ ॥੧੧॥

ह्वैहै अधिक प्रताप तुमारो ॥११॥

ਅਤੇ ਤੇਰਾ ਬਹੁਤ ਪ੍ਰਤਾਪ ਹੋਏਗਾ ॥੧੧॥

ਯੌ ਕਹਿ ਕੈ ਤਾ ਕੌ ਧਨ ਲੂਟਹਿ ॥

यौ कहि कै ता कौ धन लूटहि ॥

ਇਸ ਤਰ੍ਹਾ ਕਹਿ ਕੇ ਉਸ ਦਾ ਧਨ ਲੁਟਦੀ ਸੀ

ਬਹੁਰਿ ਆਨਿ ਵਾ ਤ੍ରਿਯਾ ਕਹ ਕੂਟਹਿ ॥

बहुरि आनि वा तृया कह कूटहि ॥

ਅਤੇ ਫਿਰ ਆ ਕੇ ਰਾਣੀ ਤੋਂ (ਧਨ) ਖਿਚਦੀ ਸੀ।

ਇਹ ਬਿਧ ਤ੍ਰਾਸ ਤਿਨੈ ਦਿਖਰਾਵੈ ॥

इह बिध त्रास तिनै दिखरावै ॥

ਇਸ ਤਰ੍ਹਾ ਉਨ੍ਹਾ ਨੂੰ ਡਰ ਦਿੰਦੀ ਸੀ

ਦੁਹੂੰਅਨ ਮੂੰਡ ਮੂੰਡਿ ਕੈ ਖਾਵੈ ॥੧੨॥

दुहूँअन मूँड मूँडि कै खावै ॥१२॥

ਅਤੇ ਦੋਹਾ ਨੂੰ ਲੁਟ ਲੁਟ ਕੇ ਖਾਦੀ ਸੀ ॥੧੨॥

ਦੋਹਰਾ ॥

दोहरा ॥

ਦੋਹਰਾ:

ਅਨਿਕ ਭਾਤਿ ਤਿਹ ਨ੍ਰਿਪਤਿ ਕੋ ਦੁਹੂੰਅਨ ਤ੍ਰਾਸ ਦਿਖਾਇ ॥

अनिक भाति तिह नृपति को दुहूँअन त्रास दिखाइ ॥

ਇਸ ਤਰ੍ਹਾ ਉਹ ਦੋਹਾ ਨੂੰ ਰਾਜੇ ਦਾ ਡਰ ਦਰਸਾਦੀ ਸੀ

ਦਰਬੁ ਜੜਨਿ ਕੇ ਧਾਮ ਕੌ ਇਹ ਛਲ ਛਲਹਿ ਬਨਾਇ ॥੧੩॥

दरबु जड़नि के धाम कौ इह छल छलहि बनाइ ॥१३॥

ਅਤੇ ਉਨ੍ਹਾ ਮੂਰਖਾ ਨੂੰ ਇਸ ਤਰ੍ਹਾ ਲੁਟ ਕੇ ਖਾਦੀ ਸੀ ॥੧੩॥

ਚੌਪਈ ॥

चौपई ॥

ਚੌਪਈ:

ਸਵਤਿ ਤ੍ਰਾਸ ਜੜ ਦਰਬੁ ਲੁਟਾਵੈ ॥

सवति त्रास जड़ दरबु लुटावै ॥

ਸੌਂਕਣ ਦੇ ਡਰੋਂ (ਉਹ) ਮੂਰਖ ਧਨ ਲੁਟਾਉਣ ਲਗੀ ਸੀ

ਦੁਰਾਚਾਰ ਸੁਤ ਹੇਤ ਕਮਾਵੈ ॥

दुराचार सुत हेत कमावै ॥

ਅਤੇ ਪੁੱਤਰ (ਦੀ ਪ੍ਰਾਪਤੀ) ਲਈ ਦੁਰਾਚਾਰ ਕਰਦੀ ਸੀ।

ਅਧਿਕ ਪ੍ਰੀਤਿ ਤਿਨ ਕੇ ਸੰਗ ਠਾਨੈ ॥

अधिक प्रीति तिन के संग ठानै ॥

ਉਨ੍ਹਾ (ਪ੍ਰੇਮੀਆਂ) ਨਾਲ ਅਧਿਕ ਪ੍ਰੀਤ ਕਰਦੀ ਸੀ,

ਮੂਰਖ ਨਾਰਿ ਭੇਦ ਨਹਿ ਜਾਨੈ ॥੧੪॥

मूरख नारि भेद नहि जानै ॥१४॥

ਪਰ (ਉਹ) ਮੂਰਖ ਇਸਤਰੀ ਭੇਦ ਨੂੰ ਨਹੀਂ ਸਮਝਦੀ ਸੀ ॥੧੪॥

ਦੋਹਰਾ ॥

दोहरा ॥

ਦੋਹਰਾ:

ਤੇ ਰਮਿ ਔਰਨ ਸੋ ਕਹੈ ਇਹ ਕੁਤਿਯਾ ਕਿਹ ਕਾਜ ॥

ते रमि औरन सो कहै इह कुतिया किह काज ॥

ਉਨ੍ਹਾ (ਪ੍ਰੇਮੀਆਂ) ਨਾਲ ਰਮਣ ਕਰਦੀ ਹੋਈ ਹੋਰਾ ਨੂੰ ਕਹਿੰਦੀ ਕਿ ਇਸ ਕੁੱਤੀ (ਨੂੰ ਠੀਕ ਕਰਨ) ਲਈ

ਏਕ ਦਰਬੁ ਹਮੈ ਚਾਹਿਯੈ ਜੌ ਦੈ ਸ੍ਰੀ ਜਦੁਰਾਜ ॥੧੫॥

एक दरबु हमै चाहियै जौ दै स्री जदुराज ॥१५॥

ਮੈਨੂੰ ਇਕ ਧਨ (ਪੁੱਤਰ) ਚਾਹੀਦਾ ਹੈ ਜੋ, ਹੇ ਭਗਵਾਨ! ਬਖ਼ਸ਼ ਦਿਓ ॥੧੫॥

ਚੌਪਈ ॥

चौपई ॥

ਚੌਪਈ:

ਯਹ ਸਭ ਭੇਦ ਨ੍ਰਿਪਤਿ ਜਿਯ ਜਾਨੈ ॥

यह सभ भेद न्रिपति जिय जानै ॥

ਇਸ ਸਾਰੇ ਭੇਦ ਨੂੰ ਰਾਜਾ ਮਨ ਵਿਚ ਸਮਝਦਾ ਸੀ,

ਮੂਰਖ ਨਾਰਿ ਨ ਬਾਤ ਪਛਾਨੈ ॥

मूरख नारि न बात पछानै ॥

ਪਰ ਉਹ ਮੂਰਖ ਇਸ ਗੱਲ ਨੂੰ ਨਹੀਂ ਸਮਝਦੀ ਸੀ।

ਰਾਜਾ ਅਵਰ ਤ੍ਰਿਯਾਨ ਬੁਲਾਵੈ ॥

राजा अवर त्रियान बुलावै ॥

ਰਾਜਾ ਹੋਰਨਾ ਔਰਤਾ ਨੂੰ ਬੁਲਾਉਂਦਾ ਸੀ

ਭਾਤਿ ਭਾਤਿ ਕੇ ਭੋਗ ਕਮਾਵੈ ॥੧੬॥

ਭਾਤਿ ਭਾਤਿ ਕੇ ਭੋਗ ਕਮਾਵੈ ॥੧੬॥

ਅਤੇ (ਉਨ੍ਹਾ ਨਾਲ) ਭਾਤ ਭਾਤ ਦੇ ਭੋਗ ਕਰਦਾ ਸੀ ॥੧੬॥

ਦੋਹਰਾ ॥

दोहरा ॥

ਦੋਹਰਾ:

ਧ੍ਰਿਗ ਤਾ ਤ੍ਰਿਯ ਕਹ ਭਾਖਿਯੈ ਜਾ ਕਹ ਪਿਯ ਨ ਬੁਲਾਇ ॥

धृग ता तृय कह भाखियै जा कह पिय न बुलाइ ॥

ਉਸ ਇਸਤਰੀ ਨੂੰ ਧਿੱਕਾਰ ਹੈ ਜਿਸ ਨੂੰ ਪਤੀ (ਆਪਣੀ ਸੇਜ) ਉਤੇ ਨਾ ਬੁਲਾਏ।

ਤਿਹ ਦੇਖਤ ਤ੍ਰਿਯ ਅਨਤ ਕੀ ਸੇਜ ਬਿਹਾਰਨ ਜਾਇ ॥੧੭॥

तिह देखत तृय अनत की सेज बिहारन जाइ ॥१७॥

ਉਸ (ਪੁਰਸ਼ ਨੂੰ ਵੀ ਧਿੱਕਾਰ ਹੈ) ਜਿਸ ਦੀ ਇਸਤਰੀ ਹੋਰ ਦੀ ਸੇਜ ਉਤੇ ਰਮਣ ਕਰਨ ਲਈ ਜਾਏ ॥੧੭॥

ਚੌਪਈ ॥

चौपई ॥

ਚੌਪਈ:

ਮੂਰਖ ਨਾਰਿ ਭੇਦ ਨਹਿ ਪਾਵੈ ॥

मूरख नारि भेद नहि पावै ॥

ਉਹ ਮੂਰਖ ਇਸਤਰੀ ਭੇਦ ਨੂੰ ਨਹੀਂ ਸਮਝ ਰਹੀ ਸੀ।

ਸਵਤਿ ਤ੍ਰਾਸ ਤੇ ਦਰਬੁ ਲੁਟਾਵੈ ॥

सवति त्रास ते दरबु लुटावै ॥

ਸੌਂਕਣ ਦੇ ਡਰ ਤੋਂ ਧਨ ਲੁਟਾ ਰਹੀ ਸੀ।

ਤੇ ਵਾ ਕੀ ਕਛੁ ਪ੍ਰੀਤਿ ਨ ਮਾਨੈ ॥

ते वा की कछु प्रीति न मानै ॥

ਉਹ ਉਸ ਦੀ ਕੋਈ ਪ੍ਰੀਤ ਨਹੀਂ ਮੰਨਦੀ ਸੀ

ਨ੍ਰਿਪਤਿ ਭਏ ਕਛੁ ਔਰ ਬਖਾਨੈ ॥੧੮॥

नृपति भए कछु और बखानै ॥१८॥

ਅਤੇ ਰਾਜੇ ਪਾਸ ਕੁਝ ਹੋਰ ਹੀ ਜਾ ਕੇ ਦਸਦੀ ਸੀ ॥੧੮॥

ਅੜਿਲ ॥

अड़िल ॥

ਅੜਿਲ:

ਸੁਨੋ ਰਾਇ ਇਕ ਤ੍ਰਿਯਾ ਸੁਭ ਤਾਹਿ ਬੁਲਾਇਯੈ ॥

सुनो राइ इक तृया सुभ ताहि बुलाइयै ॥

ਹੇ ਰਾਜਨ! ਸੁਣੋ; ਇਕ ਬਹੁਤ ਚੰਗੀ ਇਸਤਰੀ ਹੈ, ਉਸ ਨੂੰ ਬੁਲਾਓ।

ਤਾ ਸੌ ਮੈਨ ਬਿਹਾਰ ਬਿਸੇਖ ਕਮਾਇਯੈ ॥

ता सौ मैन बिहार बिसेख कमाइयै ॥

ਉਸ ਨਾਲ ਬਹੁਤ ਤਰ੍ਹਾ ਦੀ ਕਾਮ-ਕ੍ਰੀੜਾ ਕਰੋ।

ਐਸੀ ਤ੍ਰਿਯ ਕਰ ਪਰੈ ਜਾਨ ਨਹਿ ਦੀਜਿਯੈ ॥

ऐसी तृय कर परै जान नहि दीजियै ॥

ਅਜਿਹੀ ਇਸਤਰੀ ਜੇ ਹੱਥ ਲਗੇ ਤਾ ਜਾਣ ਨਹੀਂ ਦੇਣੀ ਚਾਹੀਦੀ

ਹੋ ਨਿਜੁ ਨਾਰੀ ਸੋ ਨੇਹੁ ਨ ਕਬਹੂੰ ਕੀਜਿਯੈ ॥੧੯॥

हो निजु नारी सो नेहु न कबहूँ कीजियै ॥१९॥

ਅਤੇ ਆਪਣੀ ਨਾਰੀ ਨਾਲ ਕਦੇ ਪ੍ਰੇਮ ਨਹੀਂ ਕਰਨਾ ਚਾਹੀਦਾ ॥੧੯॥

ਚੌਪਈ ॥

चौपई ॥

ਚੌਪਈ:

ਭਲੌ ਵਹੈ ਜੋ ਭੋਗ ਕਮਾਵੈ ॥

भलौ वहै जो भोग कमावै ॥

ਉਹੀ ਚੰਗਾ ਹੈ ਜੋ ਭੋਗ ਕਰਦਾ ਹੈ

ਭਾਤਿ ਭਾਤਿ ਸੋ ਦਰਬੁ ਲੁਟਾਵੈ ॥

भाति भाति सो दरबु लुटावै ॥

ਅਤੇ ਤਰ੍ਹਾ ਤਰ੍ਹਾ ਨਾਲ ਧਨ ਲੁਟਾਉਂਦਾ ਹੈ।

ਨਿਜੁ ਤ੍ਰਿਯ ਸਾਥ ਨ ਨੇਹ ਲਗੈਯੇ ॥

निजु त्रिय साथ न नेह लगैये ॥

ਤਦ ਤਕ ਆਪਣੀ ਇਸਤਰੀ ਨਾਲ ਪ੍ਰੇਮ ਨਹੀਂ ਕਰਨਾ ਚਾਹੀਦਾ

ਜੋ ਜਿਤ ਜਗ ਆਪਨ ਨ ਕਹੈਯੈ ॥੨੦॥

जो जित जग आपन न कहैयै ॥२०॥

ਜਦ ਤਕ ਜਗਤ ਨੂੰ ਜਿਤ ਕੇ ਆਪਣਾ ਨਹੀਂ ਬਣਾ ਲਿਆ ਜਾਦਾ ॥੨੦॥

ਦੋਹਰਾ ॥

दोहरा ॥

ਦੋਹਰਾ:

ਤੁਮ ਰਾਜਾ ਸਮ ਭਵਰ ਕੀ ਫੂਲੀ ਤ੍ਰਿਯਹਿ ਨਿਹਾਰਿ ॥

तुम राजा सम भवर की फूली त्रियहि निहारि ॥

ਹੇ ਰਾਜਨ! ਤੁਸੀਂ ਭੌਰੇ ਵਾਗ ਹੋ ਅਤੇ ਇਸਤਰੀਆਂ ਨੂੰ ਖਿੜੇ ਹੋਏ ਫੁਲ ਸਮਝੋ।

ਬਿਨੁ ਰਸ ਲੀਨੇ ਕ੍ਯੋ ਰਹੋ ਤ੍ਰਿਯ ਕੀ ਸੰਕ ਬਿਚਾਰਿ ॥੨੧॥

बिनु रस लीने क्यो रहो त्रिय की संक बिचारि ॥२१॥

(ਆਪਣੀ) ਇਸਤਰੀ ਦੀ ਸੰਗ ਨੂੰ ਤਿਆਗ ਕੇ ਬਿਨਾ ਰਸ ਲਏ ਕਿਉਂ ਰਿਹਾ ਜਾਏ ॥੨੧॥

ਚੌਪਈ ॥

चौपई ॥

ਚੌਪਈ:

ਜਿਹ ਤੁਮ ਚਾਹਹੁ ਤਿਸੈ ਲੈ ਆਵਹਿ ॥

जिह तुम चाहहु तिसै लै आवहि ॥

ਜਿਸ ਨੂੰ ਤੁਸੀਂ ਚਾਹੁੰਦੇ ਹੋ, ਉਸੇ ਨੂੰ ਲੈ ਆਉਂਦੀ ਹਾ।

ਅਬ ਹੀ ਤੁਹਿ ਸੋ ਆਨਿ ਮਿਲਾਵਹਿ ॥

अब ही तुहि सो आनि मिलावहि ॥

ਹੁਣ ਹੀ ਤੁਹਾਨੂੰ ਆਣ ਮਿਲਾਉਂਦੀ ਹਾ।

ਤਾ ਸੋ ਭੋਗ ਮਾਨਿ ਰੁਚਿ ਕੀਜੈ ॥

ता सो भोग मानि रुचि कीजै ॥

ਉਸ ਨਾਲ ਮਨ ਚਾਹੇ ਭੋਗ ਕਰੋ।

ਮਧੁਰ ਬਚਨ ਸ੍ਰਵਨਨ ਸੁਨਿ ਲੀਜੈ ॥੨੨॥

मधुर बचन स्रवनन सुनि लीजै ॥२२॥

ਇਹ ਮਿਠੇ ਬੋਲ ਕੰਨਾ ਨਾਲ ਸੁਣ ਲਵੋ ॥੨੨॥

ਯੌ ਰਾਜਾ ਸੋ ਬੈਨ ਸੁਨਾਵਹਿ ॥

यौ राजा सो बैन सुनावहि ॥

ਇਸ ਤਰ੍ਹਾ ਰਾਜੇ ਨਾਲ ਗੱਲਾ ਕਰਦੀ ਸੀ

ਬਹੁਰਿ ਜਾਇ ਰਾਨੀਯਹਿ ਭੁਲਾਵਹਿ ॥

बहुरि जाइ रानीयहि भुलावहि ॥

ਅਤੇ ਫਿਰ ਜਾ ਕੇ ਰਾਣੀਆਂ ਨੂੰ ਭੁਲੇਖੇ ਵਿਚ ਪਾਦੀ ਸੀ।

ਜੌ ਹਮ ਤੈ ਨਿਕਸਨ ਪ੍ਰਭੁ ਪਾਵੈ ॥

ਜੌ ਹਮ ਤੈ ਨਿਕਸਨ ਪ੍ਰਭੁ ਪਾਵੈ ॥
ਜੇ ਰਾਜਾ (ਸਾਡੀ ਫਾਹੀ) ਤੋਂ ਨਿਕਲੇਗਾ,

ਅਨਿਕ ਤ੍ਰਿਯਨ ਸੋ ਭੋਗ ਕਮਾਵੈ ॥੨੩॥
अनिक त्रियन सो भोग कमावै ॥२३॥
ਤਦ ਹੀ ਹੋਰ ਔਰਤਾ ਨਾਲ ਭੋਗ ਕਮਾਵੇਗਾ ॥੨੩॥

ਦੋਹਰਾ ॥
दोहरा ॥
ਦੋਹਰਾ:

ਐਸ ਭਾਤਿ ਨਿਤ ਭ੍ਰਿਤਨ ਕੇ ਨਿਸਦਿਨ ਸੋਚ ਬਿਹਾਇ ॥
ऐस भाति नित भृतन के निसदिन सोच बिहाइ ॥
ਇਸ ਤਰ੍ਹਾ ਰਾਜੇ ਦੇ ਨੌਕਰ ਰਾਤ ਦਿਨ ਇਹੀ ਸੋਚਦੇ ਰਹਿੰਦੇ

ਨ੍ਰਿਪਤਿ ਸਮਝਿ ਕਛੁ ਦੈ ਨਹੀ ਰਾਨੀ ਧਨਹਿ ਲੁਟਾਇ ॥੨੪॥
नृपति समझि कछु दै नही रानी धनहि लुटाइ ॥२४॥
ਕਿ ਰਾਜਾ (ਅਜ ਕਲ) ਸਮਝ ਕੇ ਕੁਝ ਨਹੀਂ ਦਿੰਦਾ, ਪਰ ਰਾਣੀ ਧਨ ਲੁਟਾ ਰਹੀ ਹੈ ॥੨੪॥

ਚੌਪਈ ॥
चौपई ॥
ਚੌਪਈ:

ਨ੍ਰਿਪ ਇਕ ਦਿਨ ਰਾਨਿਯਹਿ ਬੁਲਾਯੋ ॥
नृप इक दिन रानियहि बुलायो ॥
ਰਾਜੇ ਨੇ ਇਕ ਦਿਨ ਰਾਣੀ ਨੂੰ ਬੁਲਾਇਆ

ਭਛ ਭੋਜ ਅਰੁ ਮਦਹਿ ਮੰਗਾਯੋ ॥
भछ भोज अरु मदहि मंगायो ॥

ਅਤੇ ਖਾਣ ਲਈ ਭੋਜਨ ਅਤੇ ਸ਼ਰਾਬ ਮੰਗਵਾਈ।

ਅਧਿਕ ਮਦਹਿ ਰਾਜਾ ਲੈ ਪਿਯੋ ॥

अधिक मदहि राजा लै पियो ॥

ਰਾਜੇ ਨੇ ਬਹੁਤ ਸਾਰੀ ਸ਼ਰਾਬ ਪੀ ਲਈ,

ਥੋਰਿਕ ਸੋ ਰਾਨੀ ਤਿਨ ਲਿਯੋ ॥੨੫॥

थोरिक सो रानी तिन लियो ॥२५॥

ਥੋੜੀ ਜਿਹੀ ਰਾਣੀ ਨੇ ਵੀ ਪੀ ਲਈ ॥੨੫॥

ਨ੍ਰਿਪ ਕਹ ਭਯੋ ਮਦ੍ਯ ਮਦ ਭਾਰੋ ॥

नृप कह भयो मद्रय मद भारो ॥

ਰਾਜਾ ਸ਼ਰਾਬ ਪੀ ਕੇ ਬੇਹੋਸ਼ ਹੋ ਗਿਆ

ਸੋਇ ਰਹਿਯੋ ਨਹਿ ਸੁਧਹਿ ਸੰਭਾਰੋ ॥

सोइ रहियो नहि सुधहि संभारो ॥

ਅਤੇ ਬੇਸੁਰਤ ਹੋ ਕੇ ਸੌਂ ਗਿਆ।

ਪਤਿ ਸੋਯੋ ਲਹਿ ਤ੍ਰਿਯ ਮਨ ਮਾਹੀ ॥

पति सोयो लहि तृय मन माही ॥

ਪਤੀ ਨੂੰ ਸੁਤਾ ਵੇਖ ਕੇ ਇਸਤਰੀ ਨੇ ਮਨ ਵਿਚ

ਭੇਦ ਅਭੇਦ ਪਛਾਨੵੋ ਨਾਹੀ ॥੨੬॥

भेद अभेद पछान्यो नाही ॥२६॥

ਭੇਦ ਅਭੇਦ ਦੀ ਪਛਾਣ ਨਾ ਕੀਤੀ ॥੨੬॥

ਦੋਹਰਾ ॥

दोहरा ॥

ਦੋਹਰਾ:

ਤ੍ਰਿਯ ਜਾਨ੍ਯੋ ਸੋਯੋ ਨ੍ਰਿਪਤਿ ਗਈ ਜਾਰਿ ਪਹਿ ਧਾਇ ॥

तृय जान्यो सोयो नृपति गई जारि पहि धाइ ॥

ਇਸਤਰੀ ਨੇ ਰਾਜੇ ਨੂੰ ਸੁੱਤਾ ਹੋਇਆ ਜਾਣ ਕੇ (ਤੁਰਤ) ਯਾਰ ਕੋਲ ਚਲੀ ਗਈ।

ਜਾਗਤ ਕੋ ਸੋਵਤ ਸਮਝਿ ਭੇਦ ਨ ਲਹਾ ਕੁਕਾਇ ॥੨੭॥

जागत को सोवत समझि भेद न लहा कुकाइ ॥२७॥

ਜਾਗਦੇ ਨੂੰ ਸੁੱਤਾ ਹੋਇਆ ਸਮਝ ਕੇ ਉਸ ਖੋਟੇ ਚਰਿਤ੍ਰ ਵਾਲੀ (ਰਾਣੀ) ਨੇ ਭੇਦ ਨੂੰ ਬਿਲਕੁਲ ਨਾ ਸਮਝਿਆ ॥੨੭॥

ਚੌਪਈ ॥

चौपई ॥

ਚੌਪਈ:

ਰਾਨੀ ਗਈ ਭੂਪ ਤਬ ਜਾਗਿਯੋ ॥

रानी गई भूप तब जागियो ॥

(ਜਦੋਂ) ਰਾਣੀ ਗਈ ਤਾ ਰਾਜਾ ਜਾਗ ਗਿਆ

ਹ੍ਰਿਦੈ ਕੁਅਰਿ ਕੋ ਹਿਤ ਅਨੁਰਾਗਿਯੋ ॥

हृदै कुअरि को हित अनुरागियो ॥

ਅਤੇ ਹਿਰਦੇ ਵਿਚ ਰਾਣੀ ਲਈ ਪ੍ਰੀਤ ਪੈਦਾ ਹੋ ਗਈ।

ਬਹੁਰੋ ਤਿਨ ਕੋ ਪਾਛੋ ਗਹਿਯੋ ॥

बहुरो तिन को पाछो गहियो ॥

ਫਿਰ ਉਸ ਦੇ ਪਿਛੇ ਗਿਆ

ਕੇਲ ਕਮਾਤ ਸੁੰਨ੍ਯ ਗ੍ਰਿਹ ਲਹਿਯੋ ॥੨੮॥

केल कमात सुँत्रय गृह लहियो ॥२८॥

ਅਤੇ ਉਸ ਨੂੰ ਸੁੰਨੇ ਘਰ ਵਿਚ ਕਾਮ-ਕ੍ਰੀੜਾ ਕਰਦਿਆਂ ਵੇਖ ਲਿਆ ॥੨੮॥

ਦੋਹਰਾ ॥

दोहरा ॥

ਦੋਹਰਾ:

ਨਿਰਖ ਰਾਇ ਤ੍ਰਿਯ ਕੋ ਰਮਤ ਸਰ ਤਨਿ ਕਾਨ ਪ੍ਰਮਾਨ ॥

निरख राइ तृय को रमत सर तनि कान प्रमान ॥

ਰਾਜੇ ਨੇ ਇਸਤਰੀ ਨੂੰ ਰਮਣ ਕਰਦਿਆਂ ਵੇਖ ਕੇ ਬਾਣ ਨੂੰ ਕੰਨ ਤਕ ਖਿਚਿਆ

ਅਬ ਇਨ ਦੁਹੂੰਅਨ ਕੋ ਹਨੇ ਯੌ ਕਹਿ ਕਸੀ ਕਮਾਨ ॥੨੯॥

अब इन दुहूँअन को हने यौ कहि कसी कमान ॥२९॥

ਅਤੇ ਇਹ ਸੋਚ ਕੇ ਕਮਾਨ ਨੂੰ ਕਸ ਲਿਆ ਕਿ ਹੁਣੇ ਇਨ੍ਹਾ ਦੋਹਾ ਨੂੰ ਮਾਰ ਦਿਆਂ ॥੨੯॥

ਚੌਪਈ ॥

चौपई ॥

ਚੌਪਈ:

ਬਹੁਰਿ ਨ੍ਰਿਪਤਿ ਕੇ ਯੌ ਮਨਿ ਆਈ ॥

बहुरि नृपति के यौ मनि आई ॥

ਫਿਰ ਰਾਜੇ ਦੇ ਮਨ ਵਿਚ ਇਹ ਗੱਲ ਆਈ

ਸੰਕਿ ਰਹਾ ਨਹਿ ਚੋਟ ਚਲਾਈ ॥

संकि रहा नहि चोट चलाई ॥

ਅਤੇ ਸ਼ੰਕਾ ਕਾਰਨ ਬਾਣ ਨਾ ਚਲਾਇਆ।

ਯਹ ਬਿਚਾਰ ਮਨ ਮਾਹਿ ਬਿਚਾਰਾ ॥

यह बिचार मन माहि बिचारा ॥

ਉਸ ਨੇ ਮਨ ਵਿਚ ਇਹ ਵਿਚਾਰ ਕੀਤਾ

ਜਾਰ ਸਹਿਤ ਤ੍ਰਿਯ ਕੌ ਨਹਿ ਮਾਰਾ ॥੩੦॥

जार सहित तृय कौ नहि मारा ॥३०॥

ਅਤੇ ਯਾਰ ਸਹਿਤ ਇਸਤਰੀ ਨੂੰ ਨਾ ਮਾਰਿਆ ॥੩੦॥

ਦੋਹਰਾ ॥

दोहरा ॥

ਦੋਹਰਾ:

ਜੌ ਇਨ ਕਹ ਅਬ ਮਾਰਿ ਹੌ ਇਮਿ ਬਾਹਰਿ ਉਡਿ ਜਾਇ ॥

जौ इन कह अब मारि हौ इमि बाहरि उडि जाइ ॥

ਜੇ ਇਨ੍ਹਾ ਨੂੰ ਹੁਣ ਮਾਰਦਾ ਹਾ (ਤਾ) ਇਹ (ਗੱਲ) ਬਾਹਰ ਧੁਮ ਜਾਏਗੀ

ਆਨ ਪੁਰਖ ਸੌ ਗਹਿ ਤ੍ਰਿਯਾ ਜਮ ਪੁਰ ਦਈ ਪਠਾਇ ॥੩੧॥

आन पुरख सौ गहि तृया जम पुर दई पठाइ ॥३१॥

ਕਿ ਹੋਰ ਮਰਦ ਨਾਲ ਇਸਤਰੀ ਨੂੰ (ਭੋਗ ਕਰਦਿਆਂ) ਵੇਖ ਕੇ (ਰਾਜੇ ਨੇ ਉਸ ਨੂੰ) ਯਮਲੋਕ ਭੇਜ ਦਿੱਤਾ ਹੈ ॥੩੧॥

ਚੌਪਈ ॥

चौपई ॥

ਚੌਪਈ:

ਤਿਨ ਦੁਹੂੰਅਨ ਨਹਿ ਬਾਨ ਚਲਾਯੋ ॥

तिन दुहूँअन नहि बान चलायो ॥

(ਇਸ ਲਈ ਉਸ ਨੇ) ਉਨ੍ਹਾ ਦੋਹਾ ਉਤੇ ਬਾਣ ਨਾ ਚਲਾਇਆ

ਤਹ ਤੇ ਉਲਟਿ ਬਹੁਰਿ ਘਰ ਆਯੋ ॥

तह ते उलटि बहुरि घर आयो ॥

ਅਤੇ ਉਥੋਂ ਫਿਰ ਘਰ ਨੂੰ ਪਰਤ ਆਇਆ।

ਹ੍ਰਿਦੈ ਮਤੀ ਸੌ ਭੋਗ ਕਮਾਨੋ ॥

हृदै मती सौ भोग कमानो ॥

(ਉਸ ਨੇ) ਹਿਰਦੇ ਮਤੀ ਨਾਲ ਭੋਗ ਕੀਤਾ

ਪੌਢਿ ਰਹਾ ਸੋਵਤ ਸੋ ਜਾਨੋ ॥੩੨॥

पौढि रहा सोवत सो जानो ॥३२॥

ਅਤੇ ਲੰਮਾ ਪੈ ਗਿਆ ਜਿਵੇਂ ਸੁਤਾ ਹੋਇਆ ਹੋਵੇ ॥੩੨॥

ਤ੍ਰਿਯ ਆਈ ਤਾ ਸੌ ਰਤਿ ਕਰਿ ਕੈ ॥

तृय आई ता सौ रति करि कै ॥

ਇਸਤਰੀ ਉਸ (ਯਾਰ) ਨਾਲ ਭੋਗ ਕਰ ਕੇ

ਅਧਿਕ ਚਿਤ ਕੇ ਭੀਤਰ ਡਰਿ ਕੈ ॥

अधिक चित के भीतर डरि कै ॥

ਚਿਤ ਵਿਚ ਬਹੁਤ ਡਰਦੀ ਹੋਈ ਆ ਗਈ।

ਪੌਢਿ ਰਹੀ ਤ੍ਰਯੋ ਹੀ ਲਪਟਾਈ ॥

पौढि रही त्रयो ही लपटाई ॥

(ਆ ਕੇ) ਉਸੇ ਤਰ੍ਹਾ ਲਿਪਟ ਕੇ ਸੌਂ ਗਈ

ਸੋਵਤ ਜਾਨ ਨ੍ਰਿਪਤਿ ਹਰਖਾਈ ॥੩੩॥

सोवत जान नृपति हरखाई ॥३३॥

ਅਤੇ ਰਾਜੇ ਨੂੰ ਸੁਤਿਆਂ ਵੇਖ ਕੇ ਪ੍ਰਸੰਨ ਹੋਈ ॥੩੩॥

ਸੋਵਤ ਸੋ ਨ੍ਰਿਪ ਲਖਿ ਹਰਖਾਨੀ ॥

सोवत सो नृप लखि हरखानी ॥

ਉਦੋਂ ਰਾਜੇ ਨੂੰ ਸੁਤਿਆਂ ਵੇਖ ਕੇ ਖ਼ੁਸ਼ ਹੋਈ,

ਮੂਰਖ ਨਾਰਿ ਬਾਤ ਨਹਿ ਜਾਨੀ ॥

मूरख नारि बात नहि जानी ॥

ਪਰ ਉਸ ਮੂਰਖ ਔਰਤ ਨੇ ਗੱਲ ਨਾ ਸਮਝੀ।

ਜਾਗਤ ਪਤਿ ਸੋਵਤ ਪਹਿਚਾਨਾ ॥

जागत पति सोवत पहिचाना ॥

ਜਾਗਦੇ ਹੋਏ ਪਤੀ ਨੂੰ ਸੁੱਤਾ ਹੋਇਆ ਸਮਝਿਆ

ਮੋਰ ਭੇਦ ਇਨ ਕਛੂ ਨ ਜਾਨਾ ॥੩੪॥

मोर भेद इन कछू न जाना ॥३४॥

ਅਤੇ (ਸੋਚਿਆ ਕਿ) ਰਾਜੇ ਨੇ ਮੇਰਾ ਭੇਦ ਕੁਝ ਨਹੀਂ ਪਛਾਣਿਆ ॥੩੪॥

ਰਾਵ ਬਚਨ ਤਬ ਤ੍ਰਿਯਹਿ ਸੁਨਾਯੋ ॥

राव बचन तब तृयहि सुनायो ॥

ਰਾਜੇ ਨੇ ਇਸਤਰੀ ਨੂੰ ਕਿਹਾ

ਕਹ ਗਈ ਥੀ ਤੈ ਹਮੈ ਬਤਾਯੋ ॥

कह गई थी तै हमै बतायो ॥

ਕਿ ਤੂੰ ਮੈਨੂੰ ਦਸ ਕਿ ਕਿਥੇ ਗਈ ਸੀ?

ਤਬ ਰਾਨੀ ਇਮਿ ਬੈਨ ਉਚਾਰੇ ॥

तब रानी इमि बैन उचारे ॥

ਤਦ ਰਾਣੀ ਨੇ ਇਸ ਤਰ੍ਹਾ ਕਿਹਾ,

ਸੁਨੁ ਰਾਜਾ ਪ੍ਰਾਨਨ ਤੇ ਪਿਆਰੇ ॥੩੫॥

सुनु राजा प्रानन ते पिआरे ॥३५॥

ਹੇ ਪ੍ਰਾਣਾ ਤੋਂ ਪਿਆਰੇ ਰਾਜਨ! ਸੁਣੋ ॥੩੫॥

ਸੁਨਿ ਨ੍ਰਿਪ ਬਰ ਇਕ ਟਕ ਮੁਹਿ ਪਰੀ ॥

सुनि नृप बर इक टक मुहि परी ॥

ਹੇ ਸ੍ਰੇਸ਼ਠ ਰਾਜਨ! ਮੈਨੂੰ ਇਕ ਆਦਤ ਪੈ ਗਈ ਹੈ

ਸੋ ਤੁਮਰੇ ਸੋਵਤ ਹਮ ਕਰੀ ॥

सो तुमरे सोवत हम करी ॥

ਅਤੇ ਉਹ ਵੀ ਤੁਹਾਡੇ ਸੁੱਤਿਆਂ ਹੋਇਆਂ ਮੈਂ ਕੀਤੀ ਹੈ।

ਪੁਤ੍ਰ ਏਕ ਬਿਧਿ ਦਿਯਾ ਹਮਾਰੇ ॥

पुत्र एक बिधि दिया हमारे ॥

ਸਾਨੂੰ ਵਿਧਾਤਾ ਨੇ ਇਕ ਪੁੱਤਰ ਦਿੱਤਾ ਸੀ

ਤੇ ਮੋਕਹ ਪ੍ਰਾਨਨ ਤੇ ਪਜਾਰੇ ॥੩੬॥

ते मोकह प्रानन ते प्यारे ॥३६॥

ਜੋ ਮੈਨੂੰ ਪ੍ਰਾਣਾ ਤੋਂ ਪਿਆਰਾ ਸੀ ॥੩੬॥

ਦੋਹਰਾ ॥

दोहरा ॥

ਦੋਹਰਾ:

ਪੁਤ੍ਰ ਸੇਜ ਕੇ ਚਹੂੰ ਦਿਸਿ ਲੇਤ ਭਵਰਿਯਾ ਨਿਤ ॥

पुत्र सेज के चहूँ दिसि लेत भवरिया नित ॥

ਪੁੱਤਰ ਦੀ ਸੇਜ ਦੇ ਚੌਹਾ ਪਾਸੇ (ਮੈਂ) ਨਿੱਤ ਭੁਆਟਣੀਆਂ ਲੈਂਦੀ ਰਹਿੰਦੀ ਹਾ (ਕਿ ਉਹ ਮੁੜ ਪੈਦਾ ਹੋ ਜਾਏ)।

ਵਹੈ ਜਾਨੁ ਤੁਮਰੇ ਫਿਰੀ ਸਤਿ ਸਮਝਿਯਹੁ ਚਿਤ ॥੩੭॥

वहै जानु तुमरे फिरी सति समझियहु चित ॥३७॥

ਇਸ ਕਰ ਕੇ ਤੁਸੀਂ ਮਨ ਵਿਚ ਸਚ ਜਾਣ ਲਵੋ ਕਿ ਮੈਂ ਉਹੀ ਕਰ ਕੇ ਵਾਪਸ ਆ ਗਈ ਹਾ ॥੩੭॥

ਪ੍ਰਿਯ ਤ੍ਰਿਯ ਕੌ ਹਨਿ ਨ ਸਕਿਯੋ ਮਨ ਤੇ ਖੁਰਕ ਨ ਜਾਇ ॥

पृय तृय कौ हनि न सकियो मन ते खुरक न जाइ ॥

ਰਾਜਾ ਇਸਤਰੀ ਨੂੰ ਮਾਰ ਤਾ ਨਾ ਸਕਿਆ, ਪਰ ਉਸ ਦੇ ਮਨ ਤੋਂ ਕਰਕ ਨਾ ਗਈ।

ਤਾ ਦਿਨ ਤੇ ਤਿਹ ਨਾਰਿ ਸੌ ਰਮਯੋ ਨ ਰੁਚਿ ਉਪਜਾਇ ॥੩੮॥

ता दिन ते तिह नारि सौ रम्यो न रुचि उपजाइ ॥३८॥

ਉਸ ਦਿਨ ਤੋਂ ਉਸ ਇਸਤਰੀ ਨਾਲ ਰਾਜੇ ਨੇ ਰੁਚੀ ਪੂਰਵਕ ਭੋਗ ਨਾ ਕੀਤਾ ॥੩੮॥

ਭਾਤਿ ਭਾਤਿ ਨ੍ਰਿਪ ਨਾਰਿ ਕਹ ਭਜਤ ਹੁਤੋ ਸੁਖੁ ਪਾਇ ॥

भाति भाति नृप नारि कह भजत हुतो सुखु पाइ ॥

ਰਾਜਾ ਵਖ ਵਖ ਢੰਗਾ ਨਾਲ ਇਸਤਰੀ ਨਾਲ ਭੋਗ ਕਰ ਕੇ ਸੁਖ ਪਾਦਾ ਸੀ,

ਬਾਤ ਆਇ ਚਿਤਿ ਜਾਇ ਜਬ ਘਰੀ ਨ ਭੋਗਾ ਜਾਇ ॥੩੯॥

बात आइ चिति जाइ जब घरी न भोगा जाइ ॥३९॥

ਪਰ ਜਦ ਹੀ ਚਿਤ ਵਿਚ (ਉਹ) ਗੱਲ ਆ ਜਾਦੀ, ਤਾ ਇਕ ਘੜੀ ਲਈ ਵੀ ਭੋਗ ਨਾ ਕਰ ਸਕਦਾ ॥੩੯॥

ਚੌਪਈ ॥

चौपई ॥

ਚੌਪਈ:

ਇਹ ਰਾਨੀ ਜੀਯ ਭੀਤਰ ਜਾਨੈ ॥

इह रानी जीय भीतर जानै ॥

ਇਹ ਗੱਲ ਰਾਣੀ ਮਨ ਵਿਚ ਸਮਝਦੀ ਸੀ,

ਲਜਤ ਨ੍ਰਿਪਤ ਸੌ ਕਛੁ ਨ ਬਖਾਨੈ ॥

लजत नृपत सौ कछु न बखानै ॥

ਪਰ ਸ਼ਰਮਿੰਦਗੀ ਕਰ ਕੇ ਰਾਜੇ ਨੂੰ ਕੁਝ ਨਾ ਦਸਦੀ।

ਬਾਤਨ ਸੌ ਤਾ ਕਹ ਬਿਰਮਾਵੈ ॥

बातन सौ ता कह बिरमावै ॥

ਗੱਲਾ ਗੱਲਾ ਨਾਲ ਹੀ ਉਸ ਨੂੰ ਪਰਚਾਉਂਦੀ ਰਹਿੰਦੀ

ਕਰਿ ਕਰਿ ਅਧਿਕ ਕਟਾਛ ਦਿਖਾਵੈ ॥੪੦॥

करि करि अधिक कटाछ दिखावै ॥४०॥

ਅਤੇ ਕਈ ਤਰ੍ਹਾ ਦੇ ਕਟਾਖ ਕਰ ਕੇ ਵਿਖਾਦੀ ਰਹਿੰਦੀ ॥੪੦॥

ਦੋਹਰਾ ॥

दोहरा ॥

ਦੋਹਰਾ:

ਸਭ ਕਛੁ ਟੂਟੇ ਜੁਰਤ ਹੈ ਜਾਨਿ ਲੇਹੁ ਮਨ ਮਿਤ ॥

सभ कछु टूटे जुरत है जानि लेहु मन मित ॥

ਹੇ ਮਿਤਰ! ਇਹ (ਭਲੀ ਭਾਤ) ਮਨ ਵਿਚ ਜਾਣ ਲਵੋ ਕਿ ਸਭ ਕੁਝ ਟੁਟਿਆ ਹੋਇਆ ਜੁੜ ਜਾਦਾ ਹੈ,

ਏ ਦ੍ਵੈ ਟੂਟੇ ਨ ਜੁਰਹਿ ਏਕੁ ਸੀਸ ਅਰੁ ਚਿਤ ॥੪੧॥

ए द्वै टूटे न जुरहि एकु सीस अरु चित ॥४१॥

ਪਰ ਇਹ ਦੋ (ਚੀਜ਼ਾ) ਟੁਟੀਆਂ ਹੋਈਆਂ ਨਹੀਂ ਜੁੜਦੀਆਂ। ਇਕ ਸਿਰ ਅਤੇ ਦੂਜਾ ਚਿਤ ॥੪੧॥

ਚਾਕਰ ਕੀ ਅਰੁ ਨਾਰਿ ਕੀ ਏਕੈ ਬਡੀ ਸਜਾਇ ॥

चाकर की अरु नारि की एकै बडी सजाइ ॥

ਨੌਕਰ ਅਤੇ ਇਸਤਰੀ ਲਈ ਇਹੀ ਵੱਡੀ ਸਜ਼ਾ ਹੈ

ਜਿਯ ਤੇ ਕਬਹ ਨ ਮਾਰਿਯਹਿ ਮਨ ਤੇ ਮਿਲਹਿ ਭੁਲਾਇ ॥੪੨॥

जिय ते कबह न मारियहि मन ते मिलहि भुलाइ ॥४२॥

ਕਿ ਇਨ੍ਹਾ ਨੂੰ ਜਾਨ ਤੋਂ ਕਦੇ ਨਾ ਮਾਰੀਏ ਅਤੇ ਮਨ ਤੋਂ ਭੁਲਾ ਕੇ ਮਿਲੀਏ ॥੪੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਤੇਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੩॥੬੬੦॥ਅਫਜੂੰ॥

इति स्री चरित्र पख्याने तृया चरित्रो मंत्री भूप संबादे तेतीसवो चरित्र समापतम सतु सुभम सतु ॥३३॥६६०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਤੇਤੀਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੩॥੬੬੦॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਨਹੁ ਨ੍ਰਿਪਤਿ ਇਕ ਕਥਾ ਉਚਰਿਹੌ ॥

सुनहु नृपति इक कथा उचरिहौ ॥

ਹੇ ਰਾਜਨ! ਸੁਣੋ, ਇਕ ਕਥਾ ਕਹਿੰਦਾ ਹਾ

ਤੁਮਰੇ ਚਿਤ ਕੋ ਭਰਮੁ ਨਿਵਰਿਹੌ ॥

तुमरे चित को भरमु निवरिहौ ॥

ਅਤੇ ਤੁਹਾਡੇ ਮਨ ਦਾ ਭਰਮ ਦੂਰ ਕਰਦਾ ਹਾ।

ਤ੍ਰਿਯ ਚਰਿਤ੍ਰ ਇਕ ਤੁਮੈ ਸੁਨੈਹੋ ॥

तृय चरित्र इक तुमै सुनैहो ॥

ਤੁਹਾਨੂੰ ਇਕ ਤ੍ਰੀਆ ਚਰਿਤ੍ਰ ਸੁਣਾਉਂਦਾ ਹਾ

ਤਾ ਤੇ ਤੁਮ ਕਹ ਅਧਿਕ ਰਿਝੈਹੌ ॥੧॥

ता ते तुम कह अधिक रिझैहौ ॥१॥

ਅਤੇ ਤੁਹਾਡੇ ਮਨ ਨੂੰ ਅਧਿਕ ਪ੍ਰਸੰਨ ਕਰਦਾ ਹਾ ॥੧॥

ਸਹਰ ਸਿਰੰਦ ਬਿਖੈ ਇਕ ਜੋਗੀ ॥

सहर सिरंद बिखै इक जोगी ॥

ਸਰਹਿੰਦ ਸ਼ਹਿਰ ਵਿਚ ਇਕ ਜੋਗੀ (ਰਹਿੰਦਾ ਸੀ)

ਕਾਮ ਕੇਲ ਭੀਤਰ ਅਤਿ ਭੋਗੀ ॥

काम केल भीतर अति भोगी ॥

ਜੋ ਕਾਮ-ਕ੍ਰੀੜਾ ਵਿਚ ਬਹੁਤ ਰੁਚੀ ਰਖਦਾ ਸੀ।

ਏਕ ਗ੍ਰਿਹਸਤੀ ਕੇ ਗ੍ਰਿਹ ਆਵੈ ॥

एक गृहसती के गृह आवै ॥

(ਉਹ) ਇਕ ਗ੍ਰਿਹਸਥੀ ਦੇ ਘਰ ਆਉਂਦਾ ਸੀ

ਤਾ ਕੀ ਤ੍ਰਿਯ ਸੋ ਭੋਗ ਕਮਾਵੈ ॥੨॥

ता की तृय सो भोग कमावै ॥२॥

ਅਤੇ ਉਸ ਦੀ ਪਤਨੀ ਨਾਲ ਭੋਗ ਕਰਦਾ ਸੀ ॥੨॥

ਸੁਰਗ ਨਾਥ ਜੋਗੀ ਕਾ ਨਾਮਾ ॥

सुरग नाथ जोगी का नामा ॥

(ਉਸ) ਜੋਗੀ ਦਾ ਨਾ ਸੁਰਗ ਨਾਥ ਸੀ।

ਸ੍ਰੀ ਛਬਿ ਮਾਨ ਮਤੀ ਵਹ ਨਾਮਾ ॥

स्री छबि मान मती वह नामा ॥

ਉਸ (ਇਸਤਰੀ ਦਾ) ਨਾਮ ਸ੍ਰੀ ਛਬਿ ਮਾਨ ਮਤੀ ਸੀ।

ਵਾ ਸੌ ਨਿਸੁ ਦਿਨ ਭੋਗ ਕਮਾਵੈ ॥

वा सौ निसु दिन भोग कमावै ॥

ਉਸ ਨਾਲ (ਉਹ ਜੋਗੀ) ਰਾਤ ਦਿਨ ਭੋਗ ਕਰਦਾ ਸੀ,

ਤਾ ਕੋ ਨਾਹ ਨਾਹਿ ਕਛੁ ਪਾਵੈ ॥੩॥

ता को नाह नाहि कछु पावै ॥३॥

(ਪਰ) ਉਸ ਦੇ ਪਤੀ ਨੂੰ (ਇਸ ਦਾ) ਕੁਝ ਪਤਾ ਨਹੀਂ ਸੀ ॥੩॥

ਦੋਹਰਾ ॥

दोहरा ॥

ਦੋਹਰਾ:

ਇਕ ਦਿਨ ਜੋਗੀ ਘਰ ਹੁਤੋ ਗ੍ਰਿਹਸਤੀ ਪਹੂੰਚ੍ਯਾ ਆਇ ॥

इक दिन जोगी घर हुतो गृहसती पहूँच्या आइ ॥

ਇਕ ਦਿਨ ਜੋਗੀ (ਇਸਤਰੀ ਦੇ) ਘਰ ਵਿਚ ਸੀ। (ਉਤੋਂ) ਗ੍ਰਿਹਸਥੀ ਆ ਪਹੁੰਚਿਆ।

ਤਾ ਸੌ ਕਹਾ ਬਨਾਇ ਤ੍ਰਿਯ ਏਕ ਚਰਿਤ ਸਮਝਾਇ ॥੪॥

ता सौ कहा बनाइ तृय एक चरित समझाइ ॥४॥

ਉਸ (ਜੋਗੀ) ਨੂੰ ਇਸਤਰੀ ਨੇ ਇਕ ਚਰਿਤ੍ਰ (ਕਥਾ) ਬਣਾ ਕੇ ਸਮਝਾ ਦਿੱਤੀ ॥੪॥

ਚੌਪਈ ॥

चौपई ॥

ਚੌਪਈ:

ਕਾਢੇ ਖੜਗ ਹਾਥ ਤੁਮ ਧੈਯਹੁ ॥

काढे खड़ग हाथ तुम धैयहु ॥

(ਸੇਵਕ ਨੂੰ ਬੁਲਾ ਕੇ ਕਿਹਾ, ਹੇ ਸੇਵਕ!) ਤੂੰ ਹੱਥ ਵਿਚ ਤਲਵਾਰ ਕਢ ਕੇ ਭਜ ਜਾ

ਦੌਰਤ ਨਿਕਟ ਸੁ ਯਾ ਕੇ ਜੈਯਹੁ ॥

दौरत निकट सु या के जैयहु ॥

ਅਤੇ ਭਜਦੇ ਹੋਇਆਂ ਮੇਰੇ ਪਤੀ ਕੋਲੋਂ ਲੰਘਦਾ ਜਾਈਂ।

ਤਾਹਿ ਸੁਨਾਇ ਬਚਨ ਇਮ ਭਾਖ੍ਯੋ ॥

ताहि सुनाइ बचन इम भाख्यो ॥

ਉਸ ਨੂੰ ਸੁਣਾਉਂਦੇ ਹੋਇਆ ਇਹ ਬੋਲ ਕਹੀਂ

ਮੋਰੋ ਚੋਰ ਚੋਰਿ ਇਨ ਰਾਖ੍ਯੋ ॥੫॥

मोरो चोर चोरि इन राख्यो ॥५॥

ਕਿ ਮੇਰੇ ਚੋਰ ਨੂੰ ਇਸ (ਇਸਤਰੀ) ਨੇ ਲੁਕਾ ਲਿਆ ਹੈ ॥੫॥

ਦੋਹਰਾ ॥

दोहरा ॥

ਦੋਹਰਾ:

ਭ੍ਰਿਤਜੁ ਤੁਹਾਰੋ ਨਾਥ ਇਹ ਤਾ ਕਹੁ ਜਾਹੁ ਦੁਰਾਇ ॥

भृतजु तुहारो नाथ इह ता कहु जाहु दुराइ ॥

ਹੇ ਸੇਵਕ! ਤੂੰ ਆਪਣੇ ਇਸ ਸੁਆਮੀ ਨੂੰ ਜਾ ਕੇ ਲੁਕਾ।

ਤਾ ਕੌ ਬਹੁਰਿ ਨਿਕਾਰਿ ਹੌ ਕਛੁ ਚਰਿਤ੍ਰ ਬਨਾਇ ॥੬॥

ता कौ बहुरि निकारि हौ कछु चरित्र बनाइ ॥६॥

(ਮੈਂ) ਫਿਰ ਕੋਈ ਚਰਿਤ੍ਰ ਕਰ ਕੇ ਇਸ ਨੂੰ ਕਢ ਦਿਆਂਗੀ ॥੬॥

ਚੌਪਈ ॥

चौपई ॥

ਚੌਪਈ:

ਕਹਿ ਐਸੇ ਆਇਸਹਿ ਪਠਾਯੋ ॥

कहि ऐसे आइसहि पठायो ॥

ਇਸ ਤਰ੍ਹਾ ਆਗਿਆ ਦੇ ਕੇ (ਸੇਵਕ ਨੂੰ) ਭੇਜ ਦਿੱਤਾ

ਆਪ ਤਵਨ ਸੋ ਭੋਗ ਕਮਾਯੋ ॥

आप तवन सो भोग कमायो ॥

ਅਤੇ ਆਪ ਉਸ (ਜੋਗੀ) ਨਾਲ ਭੋਗ ਕਰਨ ਲਗੀ।

ਆਵਤ ਪਤਿਹਿ ਦੁਰਾਯੋ ਤਾ ਕੋ ॥

आवत पतिहि दुरायो ता को ॥

ਪਤੀ ਦੇ ਆਉਣ ਤੇ ਉਸ ਨੂੰ ਲੁਕਾ ਦਿੱਤਾ

ਆਪ ਬਚਨ ਭਾਖ੍ਯੋ ਇਮਿ ਵਾ ਕੋ ॥੭॥

आप बचन भाख्यो इमि वा को ॥७॥

ਅਤੇ ਆਪ ਉਸ (ਪਤੀ) ਨੂੰ ਇਸ ਤਰ੍ਹਾ ਕਹਿਣ ਲਗੀ ॥੭॥

ਸੁਨੋ ਨਾਥ ਇਕ ਕਥਾ ਉਚਰੋ ॥

सुनो नाथ इक कथा उचरो ॥

ਹੇ ਪਤੀ ਦੇਵ! ਸੁਣੋ, ਇਕ ਗੱਲ ਕਹਿੰਦੀ ਹਾ,

ਤੁਮ ਤੇ ਅਧਿਕ ਚਿਤ ਮੈ ਡਰੋ ॥

तुम ते अधिक चित मै डरो ॥

ਪਰ ਤੁਹਾਡੇ ਕੋਲੋਂ ਮਨ ਵਿਚ ਬਹੁਤ ਡਰਦੀ ਹਾ।

ਕੋਪ ਏਕ ਜੋਗੀ ਕਹ ਜਾਗ੍ਯੋ ॥

कोप एक जोगी कह जाग्यो ॥

ਇਕ ਜੋਗੀ ਨੂੰ ਬਹੁਤ ਗੁੱਸਾ ਚੜ੍ਹ ਗਿਆ

ਨਿਜੁ ਚੇਲਾ ਕਹ ਮਾਰਨ ਲਾਗ੍ਯੋ ॥੮॥

निजु चेला कह मारन लाग्यो ॥८॥

ਅਤੇ ਆਪਣੇ ਚੇਲੇ ਨੂੰ ਮਾਰਨ ਲਗਾ ॥੮॥

ਮੈ ਜੁਗਿਯਾ ਕਹ ਦਯੋ ਹਟਾਈ ॥

मै जुगिया कह दयो हटाई ॥

ਮੈਂ ਜੋਗੀ ਨੂੰ ਤਾ ਹਟਾ ਦਿੱਤਾ,

ਵਾ ਚੇਲਾ ਕਹ ਲਯੋ ਛਪਾਈ ॥

वा चेला कह लयो छपाई ॥

ਪਰ ਉਸ ਦੇ ਚੇਲੇ ਨੂੰ ਲੁਕਾ ਲਿਆ।

ਚਲਹੁ ਨਾਥ ਉਠਿ ਤੁਮੈ ਦਿਖਾਊ ॥

चलहु नाथ उठि तुमै दिखाऊ ॥

ਹੇ ਸੁਆਮੀ! ਚਲੋ, ਤੁਹਾਨੂੰ ਵਿਖਾਵਾ

ਤਾ ਤੇ ਤੁਮਰੋ ਹ੍ਰਿਦੈ ਸਿਰਾਊ ॥੯॥

ता ते तुमरो ह्रदै सिराऊ ॥९॥

ਅਤੇ ਤੁਹਾਡਾ ਹਿਰਦਾ ਪ੍ਰਸੰਨ ਕਰਾ ॥੯॥

ਦੋਹਰਾ ॥

दोहरा ॥

ਦੋਹਰਾ:

ਭਲਾ ਕਿਯਾ ਤੈ ਰਾਖ੍ਯਾ ਸੁਖਿਤ ਕਿਯਾ ਮੁਰ ਚੀਤਿ ॥

भला किया तै राख्या सुखित किया मुर चीति ॥

ਤੂੰ ਚੰਗਾ ਕੀਤਾ (ਜੋ ਇਸ ਨੂੰ) ਬਚਾਲਿਆ ਅਤੇ ਮੇਰੇ ਚਿਤ ਨੂੰ ਪ੍ਰਸੰਨ ਕੀਤਾ।

ਸਰਨਾਗਤ ਦੀਜਤ ਨਹੀ ਇਹੈ ਬਡਨ ਕੀ ਰੀਤਿ ॥੧੦॥

सरनागत दीजत नही इहै बडन की रीति ॥१०॥

ਸ਼ਰਨਾਗਤ ਨੂੰ (ਵੈਰੀ ਦੇ ਹਵਾਲੇ) ਨਹੀਂ ਕੀਤਾ ਜਾਦਾ, ਇਹੀ ਵੱਡਿਆਂ ਦੀ ਰੀਤ ਹੈ ॥੧੦॥

ਸੁਨਤ ਮਨੋਹਰ ਬਾਤ ਜੜ ਰੀਝਿ ਗਯੋ ਮਨ ਮਾਹਿ ॥

सुनत मनोहर बात जड़ रीझि गयो मन माहि ॥

ਇਹ ਸੁਖਾਵੀਂ ਗੱਲ ਸੁਣ ਕੇ ਮੂਰਖ (ਪਤੀ) ਮਨ ਵਿਚ ਬਹੁਤ ਖ਼ੁਸ਼ ਹੋਇਆ

ਅਧਿਕ ਪ੍ਰੀਤਿ ਤਾ ਸੋ ਕਰੀ ਭੇਦ ਪਛਾਨਾ ਨਾਹਿ ॥੧੧॥

अधिक प्रीति ता सो करी भेद पछाना नाहि ॥११॥

ਅਤੇ ਆਪਣੀ ਪਤਨੀ ਨਾਲ ਜ਼ਿਆਦਾ ਪ੍ਰੀਤ ਕਰਨ ਲਗਾ, ਪਰ ਭੇਦ ਨੂੰ ਨਾ ਪਛਾਣਿਆ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੋ ਮੰਤ੍ਰੀ ਭੂਪ ਸੰਬਾਦੇ ਚੌਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੪॥੬੭੧॥ਅਫਜੂੰ॥

इति स्री चरित्र पख्याने तृया चरित्रो मंत्री भूप संबादे चौतीसवो चरित्र समापतम सतु सुभम सतु ॥३४॥६७१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਚੌਤੀਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੪॥੬੭੧॥ ਚਲਦਾ॥

ਚੌਪਈ ॥

चौपई ॥

ਚੌਪਈ:

ਨਰ ਚਰਿਤ੍ਰ ਨ੍ਰਿਪ ਨਿਕਟਿ ਉਚਾਰੋ ॥

नर चरित्र नृप निकटि उचारो ॥

(ਮੈਂ) ਤੁਹਾਡੇ ਕੋਲ ਇਕ ਨਰ ਚਰਿਤ੍ਰ ਕਹਿੰਦਾ ਹਾ।

ਕਹਿਯੋ ਨਾਥ ਸੁਨੁ ਬਚਨ ਹਮਾਰੋ ॥

कहियो नाथ सुनु बचन हमारो ॥

(ਮੰਤ੍ਰੀ ਨੇ) ਕਿਹਾ, ਹੇ ਰਾਜਨ! ਮੇਰੀ ਗੱਲ ਸੁਣੋ।

ਦਛਿਨ ਦੇਸ ਰਾਇ ਇਕ ਰਹੈ ॥

दछिन देस राइ इक रहै ॥

ਦੱਖਣ ਦੇਸ ਵਿਚ ਇਕ ਰਾਜਾ ਰਹਿੰਦਾ ਸੀ।

ਅਤਿ ਸੁੰਦਰ ਜਾ ਕੋ ਜਗ ਕਹੈ ॥੧॥

अति सुँदर जा को जग कहै ॥१॥

ਉਸ ਨੂੰ ਸੰਸਾਰ ਵਾਲੇ ਅਤਿ ਸੁੰਦਰ ਕਹਿੰਦੇ ਸਨ ॥੧॥

ਅੜਿਲ ॥

अड़िल ॥

ਅੜਿਲ:

ਤਾ ਕੋ ਰੂਪ ਅਨੂਪ ਲਹਨ ਤ੍ਰਿਯ ਆਵਹੀ ॥

ता को रूप अनूप लहन तृय आवही ॥

ਉਸ ਦੇ ਅਨੁਪਮ ਰੂਪ ਨੂੰ ਵੇਖਣ ਲਈ ਇਸਤਰੀਆਂ ਆਉਂਦੀਆਂ ਸਨ

ਨਿਰਖਿ ਪ੍ਰਭਾ ਬਲਿ ਜਾਹਿ ਸਭੈ ਸੁਖ ਪਾਵਹੀ ॥

निरखि प्रभा बलि जाहि सभै सुख पावही ॥

ਅਤੇ (ਉਸ ਦੀ) ਪ੍ਰਭਾ ਨੂੰ ਵੇਖ ਕੇ ਸਾਰੀਆਂ ਬਲਿਹਾਰੇ ਜਾਦੀਆਂ ਹੋਈਆਂ ਸੁਖ ਪ੍ਰਾਪਤ ਕਰਦੀਆਂ ਸਨ।

ਪਿਯ ਪਿਯ ਤਾ ਕਹ ਬੈਨ ਸਦਾ ਮੁਖ ਭਾਖਹੀ ॥

पिय पिय ता कह बैन सदा मुख भाखही ॥

ਉਸ ਨੂੰ ਮੁਖ ਤੋਂ ਸਦਾ ਪ੍ਰਿਯ ਪ੍ਰਿਯ ਬਚਨ ਬੋਲਦੀਆਂ ਸਨ

ਹੋ ਅਧਿਕ ਪ੍ਰੀਤਿ ਰਾਜਾ ਸੋ ਨਿਤਿਪ੍ਰਤਿ ਰਾਖਹੀ ॥੨॥

हो अधिक प्रीति राजा सो नितिप्रति राखही ॥२॥

ਅਤੇ ਹਰ ਰੋਜ਼ ਉਸ ਰਾਜੇ ਪ੍ਰਤਿ ਅਧਿਕ ਪ੍ਰੇਮ (ਦੀ ਭਾਵਨਾ) ਰਖਦੀਆਂ ਸਨ ॥੨॥

ਦੋਹਰਾ ॥

दोहरा ॥

ਦੋਹਰਾ:

ਦ੍ਵੈ ਇਸਤ੍ਰੀ ਤਾ ਕੇ ਰਹੈ ਅਮਿਤ ਰੂਪ ਕੀ ਖਾਨਿ ॥

द्वै इसत्री ता के रहै अमित रूप की खानि ॥

ਉਸ (ਰਾਜੇ) ਕੋਲ ਦੋ ਇਸਤਰੀਆਂ ਰਹਿੰਦੀਆਂ ਸਨ ਜੋ ਅਮਿਤ ਸੁੰਦਰਤਾ ਦੀ ਖਾਣ (ਸਮਝੀਆਂ ਜਾਦੀਆਂ) ਸਨ।

ਏਕ ਸੰਗ ਰਾਜਾ ਰਮੈ ਅਧਿਕ ਪ੍ਰੀਤਿ ਜੀਯ ਜਾਨਿ ॥੩॥

एक संग राजा रमै अधिक प्रीति जीय जानि ॥३॥

(ਉਨ੍ਹਾ ਵਿਚੋਂ) ਇਕ ਨਾਲ ਰਾਜਾ ਮਨੋ ਅਧਿਕ ਪ੍ਰੇਮ ਕਰਦਾ ਹੋਇਆ ਰਮਣ ਕਰਦਾ ਸੀ ॥੩॥

ਏਕ ਦਿਵਸ ਦੋਊ ਤ੍ਰਿਯਾ ਨ੍ਰਿਪ ਬਰ ਲਈ ਬੁਲਾਇ ॥

एक दिवस दोऊ तृया नृप बर लई बुलाइ ॥

ਇਕ ਦਿਨ ਦੋਹਾ ਇਸਤਰੀਆਂ ਨੇ ਰਾਜੇ ਨੂੰ ਬੁਲਾ ਲਿਆ

ਆਖਿ ਮੀਚਨ ਖੇਲਤ ਭਯੋ ਅਧਿਕ ਨੇਹ ਉਪਜਾਇ ॥੪॥

आखि मीचन खेलत भयो अधिक नेह उपजाइ ॥४॥

ਅਤੇ ਬਹੁਤ ਪ੍ਰੇਮ ਸਹਿਤ ਲੁਕਣ-ਮੀਟੀ (ਦੀ ਖੇਡ) ਖੇਡਣ ਲਗਿਆ ॥੪॥

ਆਖਿ ਮੂੰਦਿ ਤ੍ਰਿਯ ਏਕ ਕੀ ਦੂਜੀ ਲਈ ਬੁਲਾਇ ॥

आखि मूँदि तृय एक की दूजी लई बुलाइ ॥

ਇਕ ਇਸਤਰੀ ਦੀਆਂ ਅੱਖਾ ਬੰਦ ਕਰ ਕੇ ਦੂਜੀ ਨੂੰ ਬੁਲਾਇਆ

ਅਧਿਕ ਭੋਗ ਤਾ ਸੋ ਕਿਯਾ ਇਮਿ ਕਹਿ ਦਈ ਉਠਾਇ ॥੫॥

अधिक भोग ता सो किया इमि कहि दई उठाइ ॥५॥

ਅਤੇ ਉਸ ਨਾਲ ਬਹੁਤ ਭੋਗ ਕਰ ਕੇ ਇਹ ਕਹਿੰਦੇ ਹੋਇਆਂ ਉਠਾ ਦਿੱਤਾ ॥੫॥

ਐ ਰੁਚਿ ਸੋ ਤੋ ਸੌ ਰਮੋ ਰਮੋ ਨ ਯਾ ਕੇ ਸੰਗ ॥

ऐ रुचि सो तो सौ रमो रमो न या के संग ॥

ਮੈਂ ਰੁਚੀ ਪੂਰਵਕ ਤੇਰੇ ਨਾਲ ਰਮਣ ਕਰਦਾ ਹਾ ਅਤੇ ਉਸ ਨਾਲ ਰਮਣ ਨਹੀਂ ਕਰਦਾ,

ਕੋਟਿ ਕਸਟ ਤਨ ਪੈ ਸਹੋਂ ਕੈਸੋਈ ਦਹੈ ਅਨੰਗ ॥੬॥

कोटि कसट तन पै सहों कैसोई दहै अनंग ॥६॥

ਭਾਵੇਂ ਕਾਮ ਦੇਵ ਮੈਨੂੰ ਕਿਤਨਾ ਵੀ ਸਾੜੇ, ਪਰ ਮੈਂ (ਸਭ) ਕਸ਼ਟ ਤਨ ਉਤੇ ਸਹਾਰਦਾ ਹਾ ॥੬॥

ਅੜਿਲ ॥

अड़िल ॥

ਅੜਿਲ:

ਸ੍ਰੀ ਅਸਮਾਨ ਕਲਾ ਭਜਿ ਦਈ ਉਠਾਇ ਕੈ ॥

स्री असमान कला भजि दई उठाइ कै ॥

ਅਸਮਾਨ ਕਲਾ ਨੂੰ ਭੋਗ ਕੇ ਉਠਾ ਦਿੱਤਾ

ਰੁਕਮ ਕੇਤੁ ਨ੍ਰਿਪ ਐਸੋ ਚਰਿਤ ਦਿਖਾਇ ਕੈ ॥

रुकम केतु नृप ऐसो चरित दिखाइ कै ॥

ਰੁਕਮ ਕੇਤੁ ਰਾਜੇ ਨੇ ਇਸ ਤਰ੍ਹਾ ਚਰਿਤ੍ਰ ਵਿਖਾ ਕੇ।

ਮੂਰਖ ਰਾਨੀ ਦੁਤਿਯ ਨ ਕਛੂ ਜਾਨਤ ਭਈ ॥

मूरख रानी दुतिय न कछु जानत भई ॥

ਦੂਜੀ ਮੂਰਖ ਰਾਣੀ ਕੁਝ ਵੀ ਜਾਣ ਨਾ ਸਕੀ

ਹੋ ਲੁਕ ਮੀਚਨ ਕੀ ਖੇਲ ਜਾਨ ਜਿਯ ਮੈ ਲਈ ॥੭॥

हो लुक मीचन की खेल जान जिय मै लई ॥७॥

ਅਤੇ ਇਸ ਨੂੰ (ਨਿਰੀ) ਲੁਕਣ-ਮੀਚੀ ਦੀ ਖੇਡ ਹੀ ਸਮਝਿਆ ॥੭॥

ਚੌਪਈ ॥

चौपई ॥

ਚੌਪਈ:

ਰਤਿ ਕਰਿ ਕੈ ਤ੍ਰਿਯ ਦਈ ਉਠਾਈ ॥

रति करि कै तृय दई उठाई ॥

(ਰਾਜੇ ਨੇ) ਰਤੀ-ਕ੍ਰੀੜਾ ਕਰ ਕੇ (ਉਸ) ਇਸਤਰੀ ਨੂੰ ਉਠਾ ਦਿੱਤਾ

ਪੁਨਿ ਵਾ ਕੀ ਦੋਊ ਆਖਿ ਛੁਰਾਈ ॥

पुनि वा की दोऊ आखि छुराई ॥

ਅਤੇ ਦੂਜੀ ਦੀਆਂ ਦੋਹਾ ਅੱਖਾ (ਦੀ ਪਟੀ) ਖੋਲ੍ਹ ਦਿੱਤੀ।

ਅਧਿਕ ਨੇਹ ਤਿਹ ਸੰਗ ਉਪਜਾਯੋ ॥

अधिक नेह तिह संग उपजायो ॥

ਉਸ ਨਾਲ ਬਹੁਤ ਪ੍ਰੇਮ ਵਿਖਾਇਆ,

ਮੂਰਖ ਨਾਰਿ ਭੇਦ ਨਹਿ ਪਾਯੋ ॥੮॥

मूरख नारि भेद नहि पायो ॥८॥

ਪਰ ਉਹ ਮੂਰਖ ਨਾਰੀ (ਕੁਝ ਵੀ) ਭੇਦ ਨਾ ਸਮਝ ਸਕੀ ॥੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪੈਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੫॥੬੭੯॥ਅਫਜੂੰ॥

इति स्री चरित्र पख्याने पुरख चरित्रे मंत्री भूप संबादे पैतीसवो चरित्र समापतम सतु सुभम सतु ॥३५॥६७९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਪੈਂਤੀਸਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੫॥੬੭੯॥ ਚਲਦਾ॥

ਚੌਪਈ ॥

ਚੌਪਈ ॥

ਚੌਪਈ:

ਸੁਨੋ ਰਾਇ ਇਕ ਕਥਾ ਪ੍ਰਕਾਸੋ ॥

सुनो राइ इक कथा प्रकासो ॥

(ਮੰਤ੍ਰੀ ਨੇ ਕਿਹਾ-) ਹੇ ਰਾਜਨ! ਸੁਣੋ, ਮੈਂ ਇਕ ਕਥਾ ਪ੍ਰਗਟ ਕਰਦਾ ਹਾ

ਤੁਮਰੇ ਚਿਤ ਕੇ ਭ੍ਰਮਹਿ ਬਿਨਾਸੋ ॥

तुमरे चित के भ्रमहि बिनासो ॥

(ਜਿਸ ਨਾਲ) ਤੁਹਾਡੇ ਚਿਤ ਦਾ ਭਰਮ ਖ਼ਤਮ ਕਰਦਾ ਹਾ।

ਗੈਂਡੇ ਖਾ ਡੋਗਰ ਤਹ ਰਹੈ ॥

गैंडे खा डोगर तह रहै ॥

ਉਥੇ ਇਕ ਗੈਂਡੇ ਖਾ (ਨਾ ਦਾ) ਡੋਗਰ ਰਹਿੰਦਾ ਸੀ।

ਫਤੇ ਮਤੀ ਤਿਹ ਤ੍ਰਿਯ ਜਗ ਕਹੈ ॥੧॥

फते मती तिह तृय जग कहै ॥१॥

ਉਸ ਦੀ ਇਸਤਰੀ ਨੂੰ ਲੋਕੀਂ ਫਤੇ ਮਤੀ ਕਹਿੰਦੇ ਸਨ ॥੧॥

ਤਾ ਕੇ ਮਹਿਖ ਧਾਮ ਧਨ ਭਾਰੀ ॥

ता के महिख धाम धन भारी ॥

ਉਸ ਪਾਸ ਮੱਝਾ (ਦੇ ਰੂਪ ਵਿਚ) ਬਹੁਤ ਧਨ ਸੀ।

ਤਿਨ ਕੀ ਕਰਤਿ ਅਧਿਕ ਰਖਵਾਰੀ ॥

तिन की करति अधिक रखवारी ॥

ਉਸ ਦੀ ਉਹ ਬਹੁਤ ਰਖਵਾਲੀ ਕਰਦਾ ਸੀ।

ਚਰਵਾਰੇ ਬਹੁ ਤਿਨੈ ਚਰਾਵਹਿ ॥

चरवारे बहु तिनै चरावहि ॥

ਉਨ੍ਹਾ ਨੂੰ ਬਹੁਤ ਚਰਵਾਹੇ ਚਰਾਉਂਦੇ ਸਨ

ਸਾਝ ਪਰੈ ਘਰ ਕੋ ਲੈ ਆਵਹਿ ॥੨॥

साझ परै घर को लै आवहि ॥२॥

ਅਤੇ ਸ਼ਾਮ ਪੈਣ ਤੇ ਘਰ ਲੈ ਆਉਂਦੇ ਸਨ ॥੨॥

ਇਕ ਚਰਵਾਹਾ ਸੌ ਤ੍ਰਿਯ ਅਟਕੀ ॥

इक चरवाहा सौ तृय अटकी ॥

ਇਕ ਚਰਵਾਹੇ ਨਾਲ ਉਹ ਇਸਤਰੀ ਫਸ ਗਈ

ਭੂਲਿ ਗਈ ਸਭ ਹੀ ਸੁਧਿ ਘਟਕੀ ॥

भूलि गई सभ ही सुधि घटकी ॥

ਅਤੇ ਆਪਣੇ ਸ਼ਰੀਰ (ਅਥਵਾ ਘਰ) ਦੀ ਸਾਰੀ ਸੁਧ ਬੁਧ ਭੁਲ ਗਈ।

ਨਿਤਿਪ੍ਰਤਿ ਤਾ ਸੌ ਭੋਗ ਕਮਾਵੈ ॥

नितिप्रति ता सौ भोग कमावै ॥

ਉਹ ਉਸ ਨਾਲ ਹਰ ਰੋਜ਼ ਭੋਗ ਕਰਦੀ

ਨਦੀ ਪੈਰਿ ਬਹੁਰੋ ਘਰ ਆਵੈ ॥੩॥

नदी पैरि बहुरो घर आवै ॥३॥

ਅਤੇ ਨਦੀ ਤਰ ਕੇ ਫਿਰ ਘਰ ਆ ਜਾਦੀ ॥੩॥

ਡੋਗਰ ਸੋਧ ਏਕ ਦਿਨ ਲਹਿਯੋ ॥

डोगर सोध एक दिन लहियो ॥

ਡੋਗਰ ਨੂੰ ਇਕ ਦਿਨ ਇਸ ਦੀ ਖ਼ਬਰ ਲਗ ਗਈ

ਤੁਰਤੁ ਤ੍ਰਿਯਾ ਕੋ ਪਾਛੋ ਗਹਿਯੋ ॥

तुरतु तृया को पाछो गहियो ॥

ਅਤੇ ਤੁਰਤ ਇਸਤਰੀ ਦਾ ਪਿਛਾ ਕੀਤਾ।

ਕੇਲ ਕਰਤ ਨਿਰਖੇ ਤਹ ਜਾਈ ॥

केल करत निरखे तह जाई ॥

ਜਾ ਕੇ ਉਸ ਨੂੰ ਕਾਮ-ਕ੍ਰੀੜਾ ਕਰਦਿਆਂ ਵੇਖਿਆ

ਬੈਠ ਰਹਾ ਜਿਯ ਕੋਪ ਬਢਾਈ ॥੪॥

बैठ रहा जिय कोप बढाई ॥४॥

ਅਤੇ ਮਨ ਵਿਚ ਕ੍ਰੋਧ ਕਰ ਕੇ ਬੈਠ ਗਿਆ ॥੪॥

ਕਰਿ ਕਰਿ ਕੇਲਿ ਸੋਇ ਤੇ ਗਏ ॥

करि करि केलि सोइ ते गए ॥

ਰਤੀ-ਕ੍ਰੀੜਾ ਕਰ ਕੇ ਉਹ ਸੌਂ ਗਏ

ਬੇਸੰਭਾਰ ਨਿਜੁ ਤਨ ਤੇ ਭਏ ॥

बेसंभार निजु तन ते भए ॥

ਅਤੇ ਸ਼ਰੀਰ ਵਜੋਂ ਬੇਸੁਰਤ ਹੋ ਗਏ।

ਸੋਵਤ ਦੁਹੂੰਅਨ ਨਾਥ ਨਿਹਾਰਿਯੋ ॥

सोवत दुहूँअन नाथ निहारियो ॥

(ਉਨ੍ਹਾ) ਦੋਹਾ ਨੂੰ ਪਤੀ ਨੇ ਸੁਤਿਆਂ ਵੇਖਿਆ

ਕਾਢਿ ਕ੍ਰਿਪਾਨ ਮਾਰ ਹੀ ਡਾਰਿਯੋ ॥੫॥

काढि कृपान मार ही डारियो ॥५॥

ਅਤੇ ਕ੍ਰਿਪਾਨ ਕਢ ਕੇ (ਚਰਵਾਹੇ ਨੂੰ) ਮਾਰ ਦਿੱਤਾ ॥੫॥

ਦੋਹਰਾ ॥

दोहरा ॥

ਦੋਹਰਾ:

ਕਾਟਿ ਮੂੰਡ ਤਾ ਕੋ ਤੁਰਤ ਤਹੀ ਬੈਠ ਛਪਿ ਜਾਇ ॥

काटि मूँड ता को तुरत तही बैठ छपि जाइ ॥

ਉਸ (ਚਰਵਾਹੇ) ਦਾ ਸਿਰ ਕਟ ਕੇ ਉਹ ਉਥੇ ਤੁਰਤ ਲੁਕ ਕੇ ਬੈਠ ਗਿਆ।

ਤਨਿਕ ਤਾਤ ਲੋਹੂ ਲਗੇ ਬਾਲ ਜਗੀ ਅਕੁਲਾਇ ॥੬॥

तनिक तात लोहू लगे बाल जगी अकुलाइ ॥६॥

(ਜਦੋਂ) ਥੋੜਾ ਜਿੰਨਾ ਗਰਮ ਲਹੂ ਲਗਾ (ਤਾ ਉਹ) ਇਸਤਰੀ ਘਬਰਾ ਕੇ ਜਾਗ ਪਈ ॥੬॥

ਚੌਪਈ ॥

चौपई ॥

ਚੌਪਈ:

ਮੂੰਡ ਬਿਨਾ ਨਿਜੁ ਮੀਤ ਨਿਹਾਰਿਯੋ ॥

मूँड बिना निजु मीत निहारियो ॥

ਸਿਰ ਤੋਂ ਬਿਨਾ ਆਪਣੇ ਮਿਤਰ ਨੂੰ ਵੇਖ ਕੇ

ਅਧਿਕ ਕੋਪ ਚਿਤ ਭੀਤਰ ਧਾਰਿਯੋ ॥

अधिक कोप चित भीतर धारियो ॥

(ਉਸ ਨੇ) ਆਪਣੇ ਚਿਤ ਵਿਚ ਬਹੁਤ ਕ੍ਰੋਧ ਧਾਰਨ ਕੀਤਾ।

ਦਸੋ ਦਿਸਨ ਕਾਢੇ ਅਸਿ ਧਾਵੈ ॥

दसो दिसन काढे असि धावै ॥

ਤਲਵਾਰ ਕਢ ਕੇ (ਉਹ) ਚੌਹਾ ਪਾਸੇ ਭਜਣ ਲਗੀ

ਹਾਥਿ ਪਰੈ ਤਿਹ ਮਾਰਿ ਗਿਰਾਵੈ ॥੭॥

हाथि परै तिह मारि गिरावै ॥७॥

ਕਿ (ਜੇ ਕੋਈ) ਹੱਥ ਲਗ ਜਾਏ (ਤਾ) ਉਸ ਨੂੰ ਮਾਰ ਦਿਆਂ ॥੭॥

ਡੋਗਰ ਛਪCਯੋ ਹਾਥ ਨਹਿ ਆਯੋ ॥

ਡੋਗਰ ਛਪ੍ਯੋ ਹਾਥ ਨਹਿ ਆਯੋ ॥
ਡੋਗਰ ਲੁਕਿਆ ਹੋਇਆ ਸੀ, (ਇਸ ਲਈ) ਹੱਥ ਨਹੀਂ ਲਗਾ।

ਢੂੰਢਿ ਰਹੀ ਤ੍ਰਿਯ ਨ ਦਰਸਾਯੋ ॥
ढूँढि रही तृय न दरसायो ॥
(ਉਹ) ਇਸਤਰੀ ਲਭਦੀ ਰਹੀ, (ਪਰ ਉਸ ਨੂੰ) ਨਜ਼ਰ ਨਾ ਪਿਆ।

ਵੈਸੇ ਹੀ ਪੈਰਿ ਨਦੀ ਕਹ ਆਈ ॥
वैसे ही पैरि नदी कह आई ॥
ਉਹ ਉਸੇ ਤਰ੍ਹਾ ਨਦੀ ਤਰ ਕੇ ਆ ਗਈ

ਤਹਾ ਮਿਤ੍ਰ ਕਹ ਦਿਯਾ ਬਹਾਈ ॥੮॥
तहा मित्र कह दिया बहाई ॥८॥
ਅਤੇ ਉਸ (ਨਦੀ) ਵਿਚ ਮਿਤਰ ਨੂੰ ਰੁੜ੍ਹਾ ਦਿੱਤਾ ॥੮॥

ਪੈਰਿ ਧਾਮ ਸਰਿਤਾ ਕਹ ਆਈ ॥
पैरि धाम सरिता कह आई ॥
ਉਹ ਨਦੀ ਨੂੰ ਤਰ ਕੇ ਘਰ ਆ ਗਈ

ਪੌਢਿ ਰਹੀ ਜਨੁ ਸਾਪ ਚਬਾਈ ॥
पौढि रही जनु साप चबाई ॥
ਅਤੇ (ਇਸ ਤਰ੍ਹਾ) ਲੰਬੀ ਪੈ ਗਈ ਮਾਨੋ ਸੱਪ ਨੇ ਡੰਗਿਆ ਹੋਵੇ।

ਪਾਛੇ ਤਰਿ ਡੋਗਰ ਹੂੰ ਆਯੋ ॥
पाछे तरि डोगर हूँ आयो ॥
ਪਿਛੋਂ ਡੋਗਰ ਵੀ (ਨਦੀ) ਤਰ ਕੇ ਆ ਗਿਆ।

ਮੂਰਖ ਨਾਰਿ ਭੇਦ ਨਹਿ ਪਾਯੋ ॥੯॥
मूरख नारि भेद नहि पायो ॥९॥

(ਪਰ) ਉਸ ਮੂਰਖ ਨਾਰੀ ਨੇ ਇਸ ਭੇਦ ਨੂੰ ਨਾ ਸਮਝਿਆ ॥੯॥

ਐਸ ਭਾਤਿ ਸੋ ਕਾਲ ਬਿਹਾਨ੍ਯੋ ॥

ऐस भाति सो काल बिहान्रयो ॥

ਇਸ ਤਰ੍ਹਾ ਸਮਾ ਬੀਤ ਗਿਆ।

ਬੀਤਾ ਬਰਖ ਏਕ ਦਿਨ ਜਾਨ੍ਯੋ ॥

बीता बरख एक दिन जान्यो ॥

ਸਾਲ ਬੀਤਿਆ ਇਕ ਦਿਨ ਵਰਗਾ ਲਗਦਾ ਸੀ।

ਤਬ ਡੋਗਰ ਇਹ ਭਾਤਿ ਉਚਾਰੋ ॥

तब डोगर इह भाति उचारो ॥

ਤਦ ਡੋਗਰ ਨੇ ਇਸ ਤਰ੍ਹਾ ਕਿਹਾ,

ਕਰੋ ਨਾਰਿ ਇਕਿ ਕਾਜ ਹਮਾਰੋ ॥੧੦॥

करो नारि इकि काज हमारो ॥१०॥

ਹੇ ਇਸਤਰੀ! ਮੇਰਾ ਇਕ ਕੰਮ ਕਰੋ ॥੧੦॥

ਏਕ ਤ੍ਰਿਯਾ ਕਾਰਜ ਮੁਰ ਕੀਜਹੁ ॥

एक तृया कारज मुर कीजहु ॥

(ਡੋਗਰ ਨੇ ਕਿਹਾ-) ਹੇ ਇਸਤਰੀ! ਮੇਰਾ ਇਕ ਕੰਮ ਕਰੋ

ਮਖਨੀ ਕਾਢਿ ਧਾਮ ਤੇ ਦੀਜਹੁ ॥

मखनी काढि धाम ते दीजहु ॥

ਅਤੇ ਘਰੋਂ ਮੱਖਣ ਕਢ ਕੇ ਲਿਆ ਦਿਓ।

ਜਾਤ ਕਹਿਯੋ ਤਹ ਤ੍ਰਿਯ ਮੈ ਨਾਹੀ ॥

जात कहियो तह तृय मै नाही ॥

ਉਸ ਇਸਤਰੀ ਨੇ ਕਿਹਾ ਕਿ ਮੈਂ ਨਹੀਂ ਜਾਦੀ,

ਹੇਰਿ ਅੰਧੇਰ ਡਰੋ ਮਨ ਮਾਹੀ ॥੧੧॥

हेरि अंधेर डरो मन माही ॥११॥

(ਕਿਉਂਕਿ ਮੈਂ) ਹਨੇਰਾ ਵੇਖ ਕੇ ਮਨ ਵਿਚ ਬਹੁਤ ਡਰਦੀ ਹਾ ॥੧੧॥

ਡੋਗਰ ਕਹਾ ਲਗਤ ਦੁਖੁ ਮੋ ਕੋ ॥

डोगर कहा लगत दुखु मो को ॥

ਡੋਗਰ ਨੇ ਕਿਹਾ ਕਿ (ਤੇਰੇ ਨਾ ਕਰਨ ਤੇ) ਮੈਨੂੰ ਬਹੁਤ ਅਫ਼ਸੋਸ ਹੁੰਦਾ ਹੈ।

ਭੂਲਿ ਗਯੋ ਵਹ ਦਿਨ ਤ੍ਰਿਯ ਤੋ ਕੋ ॥

भूलि गयो वह दिन तृय तो को ॥

ਹੇ ਇਸਤਰੀ! ਤੈਨੂੰ ਉਹ ਦਿਨ ਭੁਲ ਗਿਆ

ਨਦੀ ਪੈਰਿ ਕਰਿ ਪਾਰ ਪਰਾਈ ॥

नदी पैरि करि पार पराई ॥

ਜਦੋਂ ਤੂੰ ਨਦੀ ਤਰ ਕੇ ਪਾਰ ਗਈ ਸੈਂ

ਜਾਰ ਬਹਾਇ ਬਹੁਰਿ ਘਰ ਆਈ ॥੧੨॥

जार बहाइ बहुरि घर आई ॥१२॥

ਅਤੇ ਯਾਰ ਨੂੰ ਰੋੜ੍ਹ ਕੇ ਫਿਰ ਘਰ ਆਈ ਸੈਂ ॥੧੨॥

ਚਮਕਿ ਉਠੀ ਜਬ ਬਚਨ ਉਚਾਰੇ ॥

चमकि उठी जब बचन उचारे ॥

ਜਦ (ਡੋਗਰ ਨੇ ਇਹ) ਬੋਲ ਕਹੇ (ਤਾ ਉਹ) ਭੜਕ ਉਠੀ

ਮੋਰ ਭੇਦ ਇਨ ਸਕਲ ਨਿਹਾਰੇ ॥

मोर भेद इन सकल निहारे ॥

ਕਿ ਇਸ ਨੇ ਮੇਰਾ ਸਾਰਾ ਭੇਦ ਪਾ ਲਿਆ ਹੈ।

ਤਾ ਤੇ ਅਬ ਹੀ ਯਾਰਿ ਸੰਘਾਰੋ ॥

ता ते अब ही यारि संघारो ॥

ਇਸ ਲਈ (ਮੈਂ) ਹੁਣੇ ਹੀ ਇਸ ਯਾਰ (ਪਤੀ) ਨੂੰ ਮਾਰਦੀ ਹਾ

ਮਾਰਿ ਚੋਰ ਇਹ ਗਏ ਉਚਾਰੋ ॥੧੩॥

मारि चोर इह गए उचारो ॥१३॥

ਅਤੇ (ਲੋਕਾ ਨੂੰ) ਕਹਾਗੀ ਕਿ ਇਸ ਨੂੰ ਚੋਰ ਮਾਰ ਗਏ ਹਨ ॥੧੩॥

ਦੋਹਰਾ ॥

दोहरा ॥

ਦੋਹਰਾ:

ਪੈਠਿ ਅੰਧੇਰੇ ਧਾਮ ਮਹਿ ਕਾਢਿ ਲਈ ਕਰਵਾਰਿ ॥

पैठि अंधेरे धाम महि काढि लई करवारि ॥

(ਉਸ ਨੇ) ਹਨੇਰ ਘਰ ਵਿਚ ਵੜ ਕੇ ਤਲਵਾਰ ਕਢ ਲਈ

ਨਿਜੁ ਪਤਿ ਪੈ ਹਤ ਕੇ ਨਿਮਿਤਿ ਕਰੇ ਪਚਾਸਿਕ ਵਾਰਿ ॥੧੪॥

निजु पति पै हत के निमिति करे पचासिक वारि ॥१४॥

ਅਤੇ ਆਪਣੇ ਪਤੀ ਨੂੰ ਮਾਰਨ ਲਈ ਪੰਜਾਹ ਕੁ ਵਾਰ ਕੀਤੇ ॥੧੪॥

ਨਿਰਖਿ ਚਮਕ ਤਰਵਾਰ ਕੀ ਦੁਰਯਾ ਮਹਿਖ ਤਰ ਜਾਇ ॥

निरखि चमक तरवार की दुरया महिख तर जाइ ॥

(ਉਹ ਡੋਗਰ) ਤਲਵਾਰ ਦੀ ਚਮਕ ਵੇਖ ਕੇ ਮਝ ਦੇ ਹੇਠਾ ਜਾ ਲੁਕਿਆ

ਤਨਿਕ ਨ ਬ੍ਰਿਣ ਲਾਗਨ ਦਈ ਇਹ ਛਲ ਗਯੋ ਬਚਾਇ ॥੧੫॥

तनिक न बृण लागन दई इह छल गयो बचाइ ॥१५॥

ਅਤੇ ਜ਼ਰਾ ਜਿੰਨਾ ਵੀ ਜ਼ਖ਼ਮ ਨਾ ਲਗਣ ਦਿੱਤਾ। ਇਸ ਤਰ੍ਹਾ ਛਲ ਕਰ ਕੇ (ਉਸ ਨੇ ਆਪਣੇ ਆਪ) ਨੂੰ ਬਚਾ ਲਿਆ ॥੧੫॥

ਪੈਰਿ ਨਦੀ ਗਈ ਮਿਤ੍ਰ ਕੋ ਆਈ ਤਹੀ ਬਹਾਇ ॥

ਪੈਰਿ ਨਦੀ ਗਈ ਮਿਤ੍ਰ ਕੋ ਆਈ ਤਹੀ ਬਹਾਇ ॥

ਉਹ (ਇਸਤਰੀ) ਨਦੀ ਨੂੰ ਤਰ ਕੇ ਗਈ ਅਤੇ ਮਿਤਰ ਨੂੰ ਉਥੇ ਰੋੜ੍ਹ ਕੇ ਪਰਤ ਆਈ।

ਨਿਜੁ ਪਤਿ ਕੋ ਘਾਇਲ ਕਿਯਾ ਨੈਕ ਨ ਰਹੀ ਲਜਾਇ ॥੧੬॥

निजु पति को घाइल किया नैक न रही लजाइ ॥१६॥

(ਫਿਰ) ਆਪਣੇ ਪਤੀ ਨੂੰ ਘਾਇਲ ਕੀਤਾ, ਪਰ ਥੋੜੀ ਜਿਹੀ ਵੀ ਸ਼ਰਮਿੰਦੀ ਨਹੀਂ ਹੋਈ ॥੧੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੬॥੬੯੫॥ਅਫਜੂੰ॥

इति स्री चरित्र पख्याने पुरख चरित्रे मंत्री भूप संबादे छतीसवो चरित्र समापतम सतु सुभम सतु ॥३६॥६९५॥अफजूँ॥

%ਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਛਤੀਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੬॥੬੯੫॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਨਰ ਚਰਿਤ੍ਰ ਨ੍ਰਿਪ ਕੇ ਨਿਕਟਿ ਮੰਤ੍ਰੀ ਕਹਾ ਬਿਚਾਰਿ ॥

नर चरित्र नृप के निकटि मंत्री कहा बिचारि ॥

ਮੰਤ੍ਰੀ ਨੇ ਰਾਜੇ ਪਾਸ ਵਿਚਾਰ ਪੂਰਵਕ ਮਰਦ ਚਰਿਤ੍ਰ ਕਿਹਾ

ਤਬੈ ਕਥਾ ਛਤੀਸਵੀ ਇਹ ਬਿਧਿ ਕਹੀ ਸੁਧਾਰਿ ॥੧॥

तबै कथा छतीसवी इह बिधि कही सुधारि ॥१॥

ਅਤੇ ਫਿਰ ੩੬ ਵੀਂ ਕਥਾ ਇਸ ਤਰ੍ਹਾ ਸੁਧਾਰ ਕੇ ਕਹੀ ॥੧॥

ਤਵਨ ਤ੍ਰਿਯਾ ਕੋ ਤੁਰਤੁ ਹੀ ਡੋਗਰ ਘਾਉ ਉਬਾਰਿ ॥

तवन तृया को तुरतु ही डोगर घाउ उबारि ॥

(ਉਸ) ਡੋਗਰ ਨੇ ਉਸ ਇਸਤਰੀ ਦੇ ਵਾਰ ਤੋਂ (ਆਪਣੇ ਆਪ ਨੂੰ) ਬਚਾ ਕੇ

ਤਾਹਿ ਤੁਰਤੁ ਮਾਰਤ ਭਯੋ ਗਰੇ ਰਸਹਿਯ ਡਾਰਿ ॥੨॥

ताहि तुरतु मारत भयो गरे रसहिय डारि ॥२॥

ਅਤੇ ਤੁਰਤ (ਉਸ ਇਸਤਰੀ ਦੇ) ਗਲੇ ਵਿਚ ਰਸੀ ਪਾ ਕੇ ਉਸ ਨੂੰ ਮਾਰ ਦਿੱਤਾ ॥੨॥

ਵਾ ਰਸਿਯਾ ਕਹ ਛਾਨਿ ਕੈ ਬਾਧਿਸਿ ਬਰੋ ਬਨਾਇ ॥

वा रसिया कह छानि कै बाधिसि बरो बनाइ ॥

ਉਸ ਨੇ ਰਸੀ ਨੂੰ ਝੌਂਪੜੀ ਨਾਲ ਚੰਗੀ ਤਰ੍ਹਾ ਬੰਨ੍ਹ ਦਿੱਤਾ

ਆਪੁ ਊਚ ਕੂਕਤ ਭਯੋ ਲੋਗਨ ਸਭਨ ਸੁਨਾਇ ॥੩॥

आपु ऊच कूकत भयो लोगन सभन सुनाइ ॥३॥

ਅਤੇ ਆਪ ਸਾਰਿਆਂ ਲੋਕਾ ਨੂੰ ਸੁਣਾਉਣ ਲਈ ਉੱਚਾ ਕੂਕਣ ਲਗਾ ॥੩॥

ਚੌਪਈ ॥

चौपई ॥

ਚੌਪਈ:

ਸਭ ਲੋਗਨ ਕਹ ਧਾਮ ਬੁਲਾਯੋ ॥

सभ लोगन कह धाम बुलायो ॥

ਉਸ ਨੇ ਸਾਰਿਆਂ ਲੋਕਾ ਨੂੰ ਘਰ ਬੁਲਾਇਆ

ਨਿਜੁ ਦੇਹੀ ਕੋ ਘਾਵ ਦਿਖਾਯੋ ॥

निजु देही को घाव दिखायो ॥

ਅਤੇ ਆਪਣੇ ਸ਼ਰੀਰ ਦੇ ਜ਼ਖ਼ਮ ਵਿਖਾਏ।

ਪੁਨਿ ਤਿਨ ਕੋ ਲੈ ਨਾਰਿ ਦਿਖਾਰੀ ॥

पुनि तिन को लै नारि दिखारी ॥

ਫਿਰ ਉਨ੍ਹਾ ਨੂੰ ਇਸਤਰੀ ਵਿਖਾਈ

ਰੋਇ ਕੂਕ ਊਚੇ ਕਰਿ ਮਾਰੀ ॥੪॥

रोइ कूक ऊचे करि मारी ॥४॥

ਅਤੇ ਰੋ ਕੇ ਉੱਚੀ ਕੂਕ ਮਾਰੀ ॥੪॥

ਜਬ ਮੋਰੇ ਤ੍ਰਿਯ ਘਾਵ ਨਿਹਾਰਿਯੋ ॥

जब मोरे तृय घाव निहारियो ॥

(ਅਤੇ ਕਹਿਣ ਲਗਾ) ਜਦੋਂ ਇਸਤਰੀ ਨੇ ਮੇਰੇ ਜ਼ਖ਼ਮ ਵੇਖੇ

ਅਧਿਕ ਸੋਕ ਚਿਤ ਮਾਝ ਬਿਚਾਰਿਯੋ ॥

अधिक सोक चित माझ बिचारियो ॥

ਤਾ ਉਸ ਨੇ ਮਨ ਵਿਚ ਬਹੁਤ ਦੁਖ ਮੰਨਾਇਆ।

ਭੇਦ ਪਾਇ ਦਿਯ ਮੁਹਿ ਕਹ ਟਾਰੀ ॥

भेद पाइ दिय मुहि कह टारी ॥

ਮੈਨੂੰ ਵਖਰਿਆਂ ਕਰ ਕੇ ਟਾਲ ਦਿੱਤਾ

ਲੈ ਪਾਸੀ ਸੁਰ ਲੋਕ ਬਿਹਾਰੀ ॥੫॥

लै पासी सुर लोक बिहारी ॥५॥

ਅਤੇ (ਆਪ) ਫਾਸੀ ਲੈ ਕੇ ਸਵਰਗ ਸਿਧਾਰ ਗਈ ॥੫॥

ਦੋਹਰਾ ॥

दोहरा ॥

ਦੋਹਰਾ:

ਦੂਧ ਦੁਹਤ ਕਟਿਯਾ ਨਿਮਤਿ ਮਹਿਖੀ ਮਾਰਿਸ ਮੋਹਿ ॥

दूध दुहत कटिया निमति महिखी मारिस मोहि ॥

ਮੈਨੂੰ ਦੁੱਧ ਚੋਣ ਵੇਲੇ ਮਝ ਨੇ ਕਟੀ ਲਈ ਮਾਰਿਆ ਹੈ।

ਘਾਵ ਭਯੋ ਤਰਵਾਰ ਸੋ ਕਹਾ ਬਤਾਊ ਤੋਹ ॥੬॥

घाव भयो तरवार सो कहा बताऊ तोह ॥६॥

(ਉਹ ਸਟ) ਤਲਵਾਰ ਦੀ ਸਟ ਵਰਗੀ ਸੀ, ਮੈਂ ਤੈਨੂੰ ਕੀ ਦਸਾ ॥੬॥

ਚੌਪਈ ॥

चौपई ॥

ਚੌਪਈ:

ਅਬ ਆਛੋ ਤਿਹ ਕਫਨ ਬਨੈਯੈ ॥

अब आछो तिह कफन बनैयै ॥

ਹੁਣ ਉਸ ਲਈ ਸੋਹਣਾ ਜਿਹਾ ਕਫ਼ਨ ਬਣਾਇਆ ਜਾਏ

ਭਲੀ ਭਾਤਿ ਭੂਅ ਖੋਦ ਗਡੈਯੈ ॥

भली भाति भूअ खोद गडैयै ॥

ਅਤੇ ਧਰਤੀ ਪੁਟ ਕੇ ਉਸ ਨੂੰ ਚੰਗੀ ਤਰ੍ਹਾ ਦਫ਼ਨਾਈਏ।

ਹੌਹੂੰ ਬ੍ਯਾਹ ਅਵਰ ਨਹਿ ਕਰਿਹੌ ॥

हौहूँ ब्याह अवर नहि करिहौ ॥

ਮੈਂ ਵੀ ਹੁਣ ਹੋਰ ਵਿਆਹ ਨਹੀਂ ਕਰਾਗਾ;

ਯਾ ਕੇ ਬਿਰਹਿ ਲਾਗਿ ਕੈ ਬਰਿਹੌ ॥੭॥

या के बिरहि लागि कै बरिहौ ॥७॥

ਇਸ ਦੇ ਵਿਛੋੜੇ (ਦੀ ਅੱਗ) ਵਿਚ ਹੀ ਸੜ ਜਾਵਾਗਾ ॥੭॥

ਦੋਹਰਾ ॥

दोहरा ॥

ਦੋਹਰਾ:

ਲੋਗਨ ਸਭਨ ਬੁਲਾਇ ਕੈ ਆਛੋ ਕਫਨ ਬਨਾਇ ॥

लोगन सभन बुलाइ कै आछो कफन बनाइ ॥

ਸਾਰਿਆਂ ਲੋਕਾ ਨੂੰ ਬੁਲਾ ਕੇ ਅਤੇ ਚੰਗਾ ਜਿਹਾ ਕਫ਼ਨ ਬਣਾ ਕੇ

ਦੁਰਾਚਾਰਨੀ ਨਾਰਿ ਕਹ ਇਹ ਬਿਧਿ ਦਿਯਾ ਦਬਾਇ ॥੮॥

ਦੁਰਾਚਾਰਨੀ ਨਾਰਿ ਕਹ ਇਹ ਬਿਧਿ ਦਿਯਾ ਦਬਾਇ ॥੮॥

(ਉਸ) ਦੁਰਾਚਾਰੀ ਇਸਤਰੀ ਨੂੰ ਇਸ ਤਰ੍ਹਾ ਨਾਲ ਦਫ਼ਨਾ ਦਿੱਤਾ ॥੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸੈਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੭॥੭੦੩॥ਅਫਜੂੰ॥

इति स्री चरित्र पख्याने पुरख चरित्रे मंत्री भूप संबादे सैतीसवो चरित्र समापतम सतु सुभम सतु ॥३७॥७०३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਸੈਤੀਵੇਂ ਚਰਿਤ੍ਰ ਦੀ ਸਮਾਪਤੀ ਹੋਈ, ਸਭ ਸ਼ੁਭ ਹੈ ॥੩੭॥੭੦੩॥ ਚਲਦਾ॥

ਚੌਪਈ ॥

चौपई ॥

ਚੌਪਈ:

ਬਹੁਰ ਸੁ ਮੰਤ੍ਰੀ ਕਥਾ ਉਚਾਰੀ ॥

बहुर सु मंत्री कथा उचारी ॥

ਉਸ ਮੰਤ੍ਰੀ ਨੇ ਫਿਰ ਇਕ ਕਥਾ ਦਾ ਉਚਾਰਨ ਕੀਤਾ

ਏਕ ਤਰੁਨਿ ਜੋਬਨ ਕੀ ਭਰੀ ॥

एक तरुनि जोबन की भरी ॥

ਕਿ ਇਕ ਇਸਤਰੀ ਬਹੁਤ ਅਧਿਕ ਜਵਾਨ ਸੀ।

ਏਕ ਚੋਰ ਤਾ ਕਹ ਠਗ ਬਰਿਯੋ ॥

एक चोर ता कह ठग बरियो ॥

ਉਸ ਨੇ ਇਕ ਚੋਰ ਅਤੇ ਇਕ ਠਗ ਨਾਲ ਵਿਆਹ ਕਰ ਲਿਆ।

ਅਧਿਕ ਅਨੰਦ ਦੁਹੂੰ ਚਿਤ ਕਰਿਯੋ ॥੧॥

अधिक अनंद दुहूँ चित करियो ॥१॥

ਦੋਹਾ ਦੇ ਮਨ ਨੂੰ ਬਹੁਤ ਆਨੰਦ ਪ੍ਰਦਾਨ ਕੀਤਾ ॥੧॥

ਰੈਨਿ ਭਏ ਤਸਕਰ ਉਠਿ ਜਾਵੈ ॥

रैनि भए तसकर उठि जावै ॥

ਰਾਤ ਪੈਣ ਤੇ ਚੋਰ (ਚੋਰੀ ਕਰਨ ਲਈ) ਚਲਾ ਜਾਦਾ ਸੀ

ਦਿਨ ਦੇਖਤ ਠਗ ਦਰਬੁ ਕਮਾਵੈ ॥

दिन देखत ठग दरबु कमावै ॥

ਅਤੇ ਦਿਨ ਵੇਲੇ ਠਗ ਪੈਸੇ ਕਮਾ ਲਿਆਂਦਾ ਸੀ।

ਤਾ ਤ੍ਰਿਯ ਸੌ ਦੋਊ ਭੋਗ ਕਮਾਈ ॥

ता तृय सौ दोऊ भोग कमाई ॥

ਉਸ ਇਸਤਰੀ ਨਾਲ ਦੋਵੇਂ ਭੋਗ ਵਿਲਾਸ ਕਰਦੇ ਸਨ,

ਮੂਰਖ ਭੇਦ ਪਛਾਨਤ ਨਾਹੀ ॥੨॥

मूरख भेद पछानत नाही ॥२॥

(ਪਰ ਉਹ) ਮੂਰਖ ਭੇਦ ਨੂੰ ਨਹੀਂ ਪਛਾਣਦੇ ਸਨ ॥੨॥

ਠਗ ਜਾਨੈ ਮੋਰੀ ਹੈ ਨਾਰੀ ॥

ठग जानै मोरी है नारी ॥

ਠਗ ਇਹ ਸਮਝਦਾ ਸੀ ਕਿ ਇਹ ਮੇਰੀ ਇਸਤਰੀ ਹੈ

ਚੋਰ ਕਹੈ ਮੋਰੀ ਹਿਤਕਾਰੀ ॥

चोर कहै मोरी हितकारी ॥

ਅਤੇ ਚੋਰ ਇਹ ਸਮਝਦਾ ਕਿ ਇਹ ਮੇਰੀ ਹਿਤਕਾਰੀ ਹੈ।

ਤ੍ਰਿਯ ਕੈ ਤਾਹਿ ਦੋਊ ਪਹਿਚਾਨੈ ॥

तृय कै ताहि दोऊ पहिचानै ॥

(ਉਸ) ਇਸਤਰੀ ਨੂੰ ਦੋਵੇਂ (ਆਪਣਾ) ਸਮਝਦੇ ਸਨ

ਮੂਰਖ ਭੇਦ ਨ ਕੋਊ ਜਾਨੈ ॥੩॥

मूरख भेद न कोऊ जानै ॥३॥

ਅਤੇ ਕੋਈ ਵੀ ਮੂਰਖ (ਇਸ) ਭੇਦ ਨੂੰ ਨਹੀਂ ਸਮਝਦਾ ਸੀ ॥੩॥

ਚੌਪਈ ॥

चौपई ॥

ਚੌਪਈ:

ਏਕ ਰੁਮਾਲ ਬਾਲ ਹਿਤ ਕਾਢਾ ॥

एक रुमाल बाल हित काढा ॥

ਉਸ ਇਸਤਰੀ ਨੇ ਪ੍ਰੇਮ ਨਾਲ ਇਕ ਰੁਮਾਲ ਕਢਿਆ।

ਦੁਹੂੰਅਨ ਕੇ ਜਿਯ ਆਨੰਦ ਬਾਢਾ ॥

दुहूँअन के जिय आनंद बाढा ॥

(ਉਸ ਰੁਮਾਲ ਨੂੰ ਵੇਖ ਕੇ) ਦੋਹਾ ਦੇ ਮਨ ਵਿਚ ਬਹੁਤ ਖ਼ੁਸ਼ੀ ਹੋਈ।

ਵਹ ਜਾਨੈ ਮੋਰੇ ਹਿਤ ਕੈ ਹੈ ॥

वह जानै मोरे हित कै है ॥

ਉਹ (ਠਗ) ਸਮਝਦਾ ਕਿ ਇਹ ਮੇਰੇ ਲਈ ਹੈ

ਚੋਰ ਲਖੈ ਮੋਹੀ ਕਹ ਦੈ ਹੈ ॥੪॥

चोर लखै मोही कह दै है ॥४॥

ਅਤੇ ਚੋਰ ਸਮਝਦਾ ਕਿ ਮੈਨੂੰ ਦੇਵੇਗੀ ॥੪॥

ਦੋਹਰਾ ॥

दोहरा ॥

ਦੋਹਰਾ:

ਚੋਰ ਤ੍ਰਿਯਹਿ ਪਯਾਰਾ ਹੁਤੋ ਤਾ ਕਹੁ ਦਿਯਾ ਰੁਮਾਲ ॥

चोर तृयहि प्यारा हुतो ता कहु दिया रुमाल ॥

ਚੋਰ ਇਸਤਰੀ ਨੂੰ ਪਿਆਰਾ ਸੀ, (ਇਸ ਲਈ) ਉਸ ਨੂੰ ਰੁਮਾਲ ਦੇ ਦਿੱਤਾ।

ਤਾ ਕਹੁ ਨੈਨ ਨਿਹਾਰਿ ਠਗ ਮਨ ਮੈ ਭਯਾ ਬਿਹਾਲ ॥੫॥

ता कहु नैन निहारि ठग मन मै भया बिहाल ॥५॥

ਉਸ ਨੂੰ ਅੱਖਾ ਨਾਲ ਵੇਖ ਕੇ ਠਗ ਮਨ ਵਿਚ ਬਹੁਤ ਦੁਖੀ ਹੋਇਆ ॥੫॥

ਚੌਪਈ ॥

चौपई ॥

ਚੌਪਈ:

ਮੁਸਟ ਜੁਧ ਤਸਕਰ ਸੋ ਕਿਯੋ ॥

मुसट जुध तसकर सो कियो ॥

(ਉਹ) ਚੋਰ ਨਾਲ ਘੁੰਨ ਮੁਕੀ ਹੋਇਆ

ਛੀਨ ਰੁਮਾਲ ਹਾਥ ਤੇ ਲਿਯੋ ॥

छीन रुमाल हाथ ते लियो ॥

ਅਤੇ (ਉਸ ਦੇ) ਹੱਥ ਤੋਂ ਰੁਮਾਲ ਖੋਹ ਲਿਆ।

ਚੋਰ ਕਹਾ ਮੋ ਤ੍ਰਿਯ ਇਹ ਕਾਢਾ ॥

चोर कहा मो तृय इह काढा ॥

ਚੋਰ ਨੇ ਕਿਹਾ ਕਿ ਇਹ ਮੇਰੀ ਇਸਤਰੀ ਨੇ ਕਢਿਆ ਹੈ।

ਯੌ ਸੁਨਿ ਅਧਿਕ ਰੋਸ ਜਿਯ ਬਾਢਾ ॥੬॥

यौ सुनि अधिक रोस जिय बाढा ॥६॥

ਇਹ ਸੁਣ ਕੇ (ਠਗ ਦੇ ਮਨ ਵਿਚ) ਹੋਰ ਗੁੱਸਾ ਵਧਿਆ ॥੬॥

ਆਪੁ ਬੀਚ ਗਾਰੀ ਦੋਊ ਦੇਹੀ ॥

आपु बीच गारी दोऊ देही ॥

ਦੋਵੇਂ ਆਪਸ ਵਿਚ ਗਾਲ੍ਹਾ ਦੇਣ ਲਗੇ

ਦਾਤਿ ਨਿਕਾਰ ਕੇਸ ਗਹਿ ਲੇਹੀ ॥

दाति निकार केस गहि लेही ॥

ਅਤੇ ਦੰਦ ਪੀਂਹਦੇ ਹੋਇਆਂ (ਇਕ ਦੂਜੇ ਦੇ) ਵਾਲ ਫੜ ਲਏ।

ਲਾਤ ਮੁਸਟ ਕੇ ਕਰੈ ਪ੍ਰਹਾਰਾ ॥

लात मुसट के करै प्रहारा ॥

ਲੱਤਾ ਅਤੇ ਮੁਕਿਆਂ ਦੇ ਵਾਰ ਕਰਨ ਲਗੇ,

ਜਾਨੁਕ ਚੋਟ ਪਰੈ ਘਰਿਯਾਰਾ ॥੭॥

जानुक चोट परै घरियारा ॥७॥

ਮਾਨੋ ਘੜਿਆਲ ਉਤੇ ਸੱਟਾ ਪੈਂਦੀਆਂ ਹੋਣ ॥੭॥

ਦੋਊ ਲਰਿ ਇਸਤ੍ਰੀ ਪਹਿ ਆਏ ॥

दोऊ लरि इसत्री पहि आए ॥

ਦੋਵੇਂ ਲੜਦੇ ਹੋਏ (ਉਸ) ਇਸਤਰੀ ਕੋਲ ਆਏ

ਅਧਿਕ ਕੋਪ ਹ੍ਵੈ ਬਚਨ ਸੁਨਾਏ ॥

अधिक कोप ह्वै बचन सुनाए ॥

ਅਤੇ ਬਹੁਤ ਕ੍ਰੋਧਿਤ ਹੋ ਕੇ ਕਹਿਣ ਲਗੇ।

ਠਗ ਤਸਕਰ ਦੁਹੂੰ ਬਚਨ ਉਚਾਰੀ ॥

ठग तसकर दुहूँ बचन उचारी ॥

ਠਗ ਅਤੇ ਚੋਰ ਦੋਵੇਂ ਬੋਲਣ ਲਗੇ

ਤੈ ਇਹ ਨਾਰਿ ਕਿ ਮੋਰੀ ਨਾਰੀ ॥੮॥

तै इह नारि कि मोरी नारी ॥८॥

ਕਿ ਤੂੰ ਇਸ ਦੀ ਇਸਤਰੀ ਹੈਂ ਜਾ ਮੇਰੀ ॥੮॥

ਦੋਹਰਾ ॥

दोहरा ॥

ਦੋਹਰਾ:

ਸੁਨ ਤਸਕਰ ਠਗ ਮੈ ਕਹੋ ਹੌ ਤਾਹੀ ਕੀ ਨਾਰਿ ॥

सुन तसकर ठग मै कहो हौ ताही की नारि ॥

ਹੇ ਚੋਰ ਅਤੇ ਠਗ! ਸੁਣੋ, ਮੈਂ ਕਹਿੰਦੀ ਹਾ ਕਿ ਮੈਂ ਉਸ ਦੀ ਨਾਰੀ ਹਾ

ਜੋ ਛਲ ਬਲ ਜਾਨੈ ਘਨੋ ਜਾ ਮੈ ਬੀਰਜ ਅਪਾਰ ॥੯॥

जो छल बल जानै घनो जा मै बीरज अपार ॥९॥

ਜੋ ਬਹੁਤ ਅਧਿਕ ਛਲ ਬਲ ਜਾਣਦਾ ਹੈ ਅਤੇ ਜਿਸ ਵਿਚ ਅਪਾਰ ਸ਼ਕਤੀ ਹੈ ॥੯॥

ਬਹੁਰਿ ਬਾਲ ਐਸੇ ਕਹਾ ਸੁਨਹੁ ਬਚਨ ਮੁਰ ਏਕ ॥

बहुरि बाल ऐसे कहा सुनहु बचन मुर एक ॥

ਫਿਰ ਇਸਤਰੀ ਨੇ ਇਸ ਤਰ੍ਹਾ ਕਿਹਾ ਕਿ ਮੇਰੀ ਇਕ ਗੱਲ ਸੁਣੋ।

ਸੋ ਮੋ ਕੋ ਇਸਤ੍ਰੀ ਕਰੈ ਜਿਹ ਮਹਿ ਹੁਨਰ ਅਨੇਕ ॥੧੦॥

सो मो को इसत्री करै जिह महि हुनर अनेक ॥१०॥

ਮੈਨੂੰ ਉਹੀ ਆਪਣੀ ਇਸਤਰੀ ਸਮਝੇ ਜਿਸ ਵਿਚ ਅਨੇਕ ਹੁਨਰ ਹੋਣ ॥੧੦॥

ਚੌਪਈ ॥

चौपई ॥

ਚੌਪਈ:

ਸੁਨਿ ਬਾਲਾ ਮੈ ਬੈਨ ਤਿਹਾਰੋ ॥

सुनि बाला मै बैन तिहारो ॥

ਹੇ ਇਸਤਰੀ! ਮੈਂ ਤੇਰੇ ਬੋਲ ਸੁਣੇ ਹਨ।

ਅਬ ਪੌਰਖ ਤੈ ਦੇਖੁ ਹਮਾਰੋ ॥

अब पौरख तै देखु हमारो ॥

ਹੁਣ ਤੂੰ ਸਾਡੀ ਸ਼ਕਤੀ ਨੂੰ ਵੇਖ।

ਅਧਿਕ ਬੀਰਜ ਜਾ ਮੈ ਜਿਯ ਧਰਿ ਹੈ ॥

अधिक बीरज जा मै जिय धरि है ॥

ਜਿਸ ਦੇ ਜੀਅ (ਭਾਵ ਸ਼ਰੀਰ) ਵਿਚ ਜ਼ਿਆਦਾ ਬਲ ਹੋਵੇ,

ਤਾਹੀ ਕਹ ਅਪਨੋ ਪਤਿ ਕਰਿ ਹੈ ॥੧੧॥

ताही कह अपनो पति करि है ॥११॥

ਉਸੇ ਨੂੰ ਆਪਣਾ ਪਤੀ ਮੰਨ ਲੈ ॥੧੧॥

ਠਗ ਬਚ ਭਾਖਿ ਨਗਰ ਮਹਿ ਗਯੋ ॥

ठग बच भाखि नगर महि गयो ॥

ਠਗ ਬਚਨ ਬੋਲ ਕੇ ਨਗਰ ਵਿਚ ਚਲਾ ਗਿਆ

ਇਸਥਿਤ ਏਕ ਹਾਟ ਪਰ ਭਯੋ ॥

इसथित एक हाट पर भयो ॥

ਅਤੇ ਇਕ ਦੁਕਾਨ ਵਿਚ ਜਾ ਕੇ ਬੈਠ ਗਿਆ।

ਮੁਹਰੈ ਸਕਲ ਦ੍ਰਿਸਟਿ ਤਹ ਧਰੀ ॥

मुहरै सकल द्रिसटि तह धरी ॥

ਉਸ ਨੇ (ਦੁਕਾਨ ਵਿਚਲੀਆਂ) ਸਾਰੀਆਂ ਮੋਹਰਾ ਨੂੰ ਵੇਖਿਆ

ਸਾਹੁ ਭਏ ਇਹ ਭਾਤਿ ਉਚਰੀ ॥੧੨॥

साहु भए इह भाति उचरी ॥१२॥

ਅਤੇ ਸ਼ਾਹੂਕਾਰ ਨੂੰ ਇਸ ਤਰ੍ਹਾ ਕਹਿਣ ਲਗਾ ॥੧੨॥

ਦੋਹਰਾ ॥

दोहरा ॥

ਦੋਹਰਾ:

ਐਸ ਭਾਤਿ ਉਚਰਤ ਭਯਾ ਹ੍ਵੈ ਢੀਲੋ ਸਰਬੰਗ ॥

ऐस भाति उचरत भया ह्वै ढीलो सरबंग ॥

ਹਰ ਪ੍ਰਕਾਰ ਦੀ ਸ਼ਾਲੀਨਤਾ ਸਹਿਤ ਇਸ ਤਰ੍ਹਾ ਕਹਿਣ ਲਗਾ

ਮੁਹਰਨ ਕੋ ਸੌਦਾ ਕਰੌ ਸਾਹੁ ਤਿਹਾਰੇ ਸੰਗ ॥੧੩॥

मुहरन को सौदा करौ साहु तिहारे संग ॥१३॥

ਕਿ ਹੇ ਸ਼ਾਹੂਕਾਰ! ਮੈਂ ਤੁਹਾਡੇ ਨਾਲ ਮੋਹਰਾ ਦਾ ਸੌਦਾ ਕਰਨਾ ਚਾਹੁੰਦਾ ਹਾ ॥੧੩॥

ਮਦਨ ਰਾਇ ਠਗ ਇਮ ਕਹੀ ਮਨ ਮੈ ਮੰਤ੍ਰ ਬਿਚਾਰਿ ॥

मदन राइ ठग इम कही मन मै मंत्र बिचारि ॥

ਮਦਨ ਰਾਇ ਠਗ ਨੇ ਮਨ ਵਿਚ ਵਿਚਾਰ ਕੇ ਇਸ ਤਰ੍ਹਾ ਕਿਹਾ

ਲੈ ਮੁਹਰੈ ਰੁਪਯਾ ਦੇਵੌਂ ਤੁਮ ਕਹ ਸਾਹ ਸੁਧਾਰਿ ॥੧੪॥

लै मुहरै रुपया देवौ तुम कह साह सुधारि ॥१४॥

ਕਿ ਹੇ ਸ਼ਾਹੂਕਾਰ! (ਮੈਂ) ਤੁਹਾਨੂੰ ਮੋਹਰਾ ਲੈ ਕੇ ਰੁਪਏ ਦਿੰਦਾ ਹਾ ॥੧੪॥

ਚੌਪਈ ॥

चौपई ॥

ਚੌਪਈ:

ਯੌਂ ਜਬ ਸਾਹ ਬੈਨਿ ਸੁਨ ਪਾਯੋ ॥

यौ जब साह बैनि सुन पायो ॥

ਜਦ ਸ਼ਾਹੂਕਾਰ ਨੇ ਇਸ ਤਰ੍ਹਾ ਗੱਲ ਸੁਣੀ

ਕਾਢਿ ਅਸਰਫੀ ਧਨੀ ਕਹਾਯੋ ॥

काढि असरफी धनी कहायो ॥

ਤਾ ਅਸ਼ਰਫੀਆਂ ਕਢ ਕੇ ਆਪਣੇ ਧਨੀ ਹੋਣ ਨੂੰ ਜਣਾਇਆ।

ਠਗ ਕੀ ਦ੍ਰਿਸਟਿ ਜਬੈ ਤੇ ਪਰੀ ॥

ਠਗ ਕੀ ਦ੍ਰਸਟਿ ਜਬੈ ਤੇ ਪਰੀ ॥

ਜਦੋਂ ਠਗ ਦੀ ਦ੍ਰਿਸ਼ਟੀ ਉਨ੍ਹਾ ਉਤੇ ਪਈ।

ਸਭ ਸਨ ਕੀ ਮਨ ਭੀਤਰਿ ਧਰੀ ॥੧੫॥

सभ सन की मन भीतरि धरी ॥१५॥

ਤਾ ਸਾਰੀਆਂ ਦੇ ਸੰਨ ਮਨ ਵਿਚ ਰਖ ਲਏ ॥੧੫॥

ਮੁਹਿਰੈ ਡਾਰਿ ਗੁਥਰਿਯਹਿ ਲਈ ॥

मुहिरै डारि गुथरियहि लई ॥

ਮੋਹਰਾ ਨੂੰ ਗੁੱਥੀ ਵਿਚ ਪਾ ਲਿਆ

ਅਧਿਕ ਮਾਰਿ ਬਨਿਯਾ ਕਹ ਦਈ ॥

अधिक मारि बनिया कह दई ॥

ਅਤੇ ਬਨੀਏ ਦੀ ਬਹੁਤ ਮਾਰ ਕੁਟਾਈ ਕੀਤੀ।

ਊਚੇ ਸੋਰ ਕਰਾ ਪੁਰ ਮਾਹੀ ॥

ऊचे सोर करा पुर माही ॥

(ਠਗ ਨੇ) ਨਗਰ ਵਿਚ ਬਹੁਤ ਰੌਲਾ ਪਾਇਆ

ਮੈ ਮੁਹਰਨ ਕਹ ਬੇਚਤ ਨਾਹੀ ॥੧੬॥

मै मुहरन कह बेचत नाही ॥१६॥

ਕਿ ਮੈਂ ਮੋਹਰਾ ਨਹੀਂ ਵੇਚਣੀਆਂ ਹਨ ॥੧੬॥

ਸੋਰ ਸੁਨਤ ਪੁਰ ਜਨ ਸਭ ਧਾਏ ॥

सोर सुनत पुर जन सभ धाए ॥

ਸ਼ੋਰ ਸੁਣ ਕੇ ਸਾਰੇ ਨਗਰ ਵਾਸੀ

ਵਾ ਬਨਿਯਾ ਠਗ ਕੇ ਢਿਗ ਆਏ ॥

वा बनिया ठग के ढिग आए ॥

ਉਸ ਬਨੀਏ ਅਤੇ ਠਗ ਕੋਲ ਆ ਗਏ।

ਮੁਸਟ ਜੁਧ ਨਿਰਖਤ ਅਨੁਰਾਗੇ ॥

मुसट जुध निरखत अनुरागे ॥

ਮੁਕਿਆਂ ਦਾ ਯੁੱਧ ਵੇਖ ਕੇ

ਤਿਹ ਦੁਹੂੰਅਨ ਕਹ ਪੂਛਨ ਲਾਗੇ ॥੧੭॥

तिह दुहूँअन कह पूछन लागे ॥१७॥

ਪ੍ਰੇਮ ਪੂਰਵਕ ਦੋਹਾ ਨੂੰ ਪੁਛਣ ਲਗੇ ॥੧੭॥

ਤੁਮ ਕ੍ਯੋ ਜੁਧ ਕਰਤ ਹੋ ਭਾਈ ॥

तुम क्यो जुध करत हो भाई ॥

ਹੇ ਭਰਾਵੋ! ਤੁਸੀਂ ਕਿਉਂ ਲੜ ਰਹੇ ਹੋ।

ਹਮੈ ਕਹਹੁ ਸਭ ਬ੍ਰਿਥਾ ਸੁਨਾਈ ॥

हमै कहहु सभ बृथा सुनाई ॥

(ਤੁਸੀਂ) ਸਾਨੂੰ ਆਪਣੀ ਸਾਰੀ ਗੱਲ ਦਸੋ।

ਦੁਹੂੰਅਨ ਕਹ ਅਬ ਹੀ ਗਹਿ ਲੈਹੈ ॥

दुहूँअन कह अब ही गहि लैहै ॥

(ਤੁਹਾਨੂੰ) ਦੋਹਾ ਨੂੰ ਫੜ ਕੇ

ਲੈ ਕਾਜੀ ਪੈ ਨ੍ਯਾਇ ਚੁਕੈਹੈ ॥੧੮॥

लै काजी पै न्याइ चुकैहै ॥१८॥

ਹੁਣ ਕਾਜ਼ੀ ਪਾਸ ਲੈ ਜਾ ਕੇ ਇਨਸਾਫ਼ ਕਰਾਉਂਦੇ ਹਾ ॥੧੮॥

ਸੁਨਤ ਬਚਨ ਉਦਿਤ ਠਗ ਭਯੋ ॥

सुनत बचन उदित ठग भयो ॥

ਗੱਲ ਸੁਣਦਿਆਂ ਹੀ ਠਗ ਤਿਆਰ ਹੋ ਗਿਆ

ਤਾ ਕਹ ਲੈ ਕਾਜੀ ਪਹ ਗਯੋ ॥

ता कह लै काजी पह गयो ॥

ਅਤੇ ਉਸ (ਬਨੀਏ) ਨੂੰ ਲੈ ਕੇ ਕਾਜ਼ੀ ਪਾਸ ਗਿਆ।

ਅਧਿਕ ਦੁਖਿਤ ਹ੍ਵੈ ਦੀਨ ਪੁਕਾਰੋ ॥

अधिक दुखित ह्वै दीन पुकारो ॥

ਅਤਿ ਅਧਿਕ ਦੁਖੀ ਅਤੇ ਨਿਮਰਤਾਵਾਨ ਹੋ ਕੇ ਕਹਿਣ ਲਗਾ।

ਕਰਿ ਕਾਜੀ ਤੈ ਨ੍ਯਾਇ ਹਮਾਰੋ ॥੧੯॥

करि काजी तै न्याइ हमारो ॥१९॥

ਹੇ ਕਾਜ਼ੀ! ਤੁਸੀਂ ਸਾਡਾ ਇਨਸਾਫ਼ ਕਰੋ ॥੧੯॥

ਦੋਹਰਾ ॥

दोहरा ॥

ਦੋਹਰਾ:

ਤਬ ਲਗਿ ਬਨਿਯਾ ਹ੍ਵੈ ਦੁਖੀ ਇਮਿ ਕਾਜੀ ਸੋ ਬੈਨ ॥

तब लगि बनिया ह्वै दुखी इमि काजी सो बैन ॥

ਉਦੋਂ ਤਕ ਬਨੀਆ ਵੀ ਦੁਖੀ ਹੋ ਕੇ ਕਾਜ਼ੀ ਨੂੰ ਇਸ ਤਰ੍ਹਾ ਕਹਿਣ ਲਗਾ

ਹਮਰੌ ਕਰੌ ਨਿਯਾਇ ਤੁਮ ਕਹਿਯੋ ਸ੍ਰਵਤ ਜਲ ਨੈਨ ॥੨੦॥

हमरौ करौ नियाइ तुम कहियो स्रवत जल नैन ॥२०॥

ਅਤੇ ਅੱਖਾ ਵਿਚੋਂ ਹੰਝੂ ਕੇਰਦਾ ਹੋਇਆ ਬੋਲਿਆ ਕਿ ਤੁਸੀਂ ਸਾਡਾ ਨਿਆਂ ਕਰ ਦਿਓ ॥੨੦॥

ਚੌਪਈ ॥

चौपई ॥

ਚੌਪਈ:

ਸੁਨੁ ਕਾਜੀ ਜੂ ਬਚਨ ਹਮਾਰੇ ॥

सुनु काजी जू बचन हमारे ॥

ਹੇ ਕਾਜੀ ਜੀ! ਸਾਡੀ ਗੱਲ ਸੁਣੋ।

ਕਲਾਮੁਲਾ ਕੀ ਆਨਿ ਤਿਹਾਰੇ ॥

कलामुला की आनि तिहारे ॥

ਤੁਹਾਨੂੰ 'ਕਲਾਮੁਲਾ' (ਖ਼ੁਦਾ ਦੇ ਕਲਾਮ, ਭਾਵ ਕੁਰਾਨ) ਦੀ ਕਸਮ।

ਖੁਦਾਇ ਸੁਨੌਗੇ ਦਾਦ ਹਮਾਰੋ ॥

खुदाइ सुनौगे दाद हमारो ॥

ਖ਼ੁਦਾ ਸਾਡੀ ਫ਼ਰਿਆਦ ਸੁਣੇਗਾ।

ਹ੍ਵੈਹੌ ਦਾਵਨਗੀਰ ਤੁਹਾਰੋ ॥੨੧॥

ह्वैहौ दावनगीर तुहारो ॥२१॥

ਅਸੀਂ ਤੁਹਾਡਾ ਲੜ ਫੜਿਆ ਹੈ ॥੨੧॥

ਦੋਹਰਾ ॥

दोहरा ॥

ਦੋਹਰਾ:

ਅਧਿਕ ਦੀਨ ਹ੍ਵੈ ਠਗ ਕਹਿਯੋ ਸੁਨੁ ਕਾਜਿਨ ਕੇ ਰਾਇ ॥

अधिक दीन ह्वै ठग कहियो सुनु काजिन के राइ ॥

ਬਹੁਤ ਨਿਮਾਣਾ ਹੋ ਕੇ ਠਗ ਨੇ ਕਿਹਾ, ਹੇ ਕਾਜ਼ੀਆਂ ਦੇ ਸ਼ਿਰੋਮਣੀ!

ਹਮ ਪੁਕਾਰ ਤੁਮ ਪੈ ਕਰੀ ਹਮਰੋ ਕਰੋ ਨਯਾਇ ॥੨੨॥

हम पुकार तुम पै करी हमरो करो न्याइ ॥२२॥

ਅਸੀਂ ਤੁਹਾਡੇ ਕੋਲ ਪੁਕਾਰ ਕੀਤੀ ਹੈ, ਸਾਡਾ ਨਿਆਂ ਕਰੋ ॥੨੨॥

ਚੌਪਈ ॥

ਚੌਪਈ ॥

ਚੌਪਈ:

ਤਬ ਕਾਜੀ ਜਿਯ ਨ੍ਯਾਇ ਬਿਚਾਰਿਯੋ ॥

तब काजी जिय न्याइ बिचारियो ॥

ਤਦ ਕਾਜ਼ੀ ਨੇ ਮਨ ਵਿਚ ਨਿਆਂ (ਕਰਨ ਬਾਰੇ) ਸੋਚਿਆ

ਪ੍ਰਗਟ ਸਭਾ ਮੈ ਦੁਹੂੰ ਉਚਾਰਿਯੋ ॥

प्रगट सभा मै दुहूँ उचारियो ॥

(ਅਤੇ ਫਿਰ) ਸਭਾ ਵਿਚ ਦੋਹਾ ਨੂੰ ਸਾਫ਼ ਕਿਹਾ

ਜੋ ਮੁਹਰਨ ਕੇ ਸਨਹਿ ਬਤਾਵੈ ॥

जो मुहरन के सनहि बतावै ॥

ਕਿ ਜੋ ਮੋਹਰਾ ਦੇ ਸੰਨ ਦਸੇਗਾ,

ਸੋ ਸਭ ਆਜੁ ਅਸਰਫੀ ਪਾਵੈ ॥੨੩॥

सो सभ आजु असरफी पावै ॥२३॥

ਉਹੀ ਅਜ ਸਾਰੀਆਂ ਮੋਹਰਾ ਪ੍ਰਾਪਤ ਕਰ ਲਵੇਗਾ ॥੨੩॥

ਸਨ ਮੁਹਰਨ ਕੋ ਬਨਿਕ ਨ ਜਾਨੋ ॥

सन मुहरन को बनिक न जानो ॥

ਮੋਹਰਾ ਦੇ ਸੰਨ ਬਨੀਆ ਨਹੀਂ ਜਾਣਦਾ ਸੀ।

ਮੂੰਦਿ ਰਹਾ ਮੁਖ ਕਛੁ ਨ ਬਖਾਨੋ ॥

मूँदि रहा मुख कछु न बखानो ॥

ਉਹ ਚੁਪ ਕਰ ਰਿਹਾ, ਮੂੰਹੋਂ ਕੁਝ ਨਾ ਕਹਿ ਸਕਿਆ।

ਰੋਇ ਪੀਟ ਕਰਿ ਕਰਤ ਪੁਕਾਰਾ ॥

रोइ पीट करि करत पुकारा ॥

ਰੋ ਪਿਟ ਕੇ ਪੁਕਾਰਨ ਲਗਾ

ਹਾਹਾ ਕਿਯਸਿ ਕਹਾ ਕਰਤਾਰਾ ॥੨੪॥

हाहा कियसि कहा करतारा ॥२४॥

ਕਿ ਹੇ ਕਰਤਾਰ! ਤੂੰ ਇਹ ਕੀ ਕੀਤਾ ਹੈ ॥੨੪॥

ਦੋਹਰਾ ॥

दोहरा ॥

ਦੋਹਰਾ:

ਮੁਹਰ ਅਕਬਰੀ ਏਕ ਸਤ ਜਹਾਗੀਰੀ ਸੈ ਦੋਇ ॥

मुहर अकबरी एक सत जहागीरी सै दोइ ॥

(ਠਗ ਨੇ ਕਿਹਾ-) ਇਕ ਸੌ ਅਕਬਰੀ ਮੋਹਰਾ ਹਨ ਅਤੇ ਜਹਾਗੀਰੀ ਦੋ ਸੌ ਹਨ;

ਸਾਹਿ ਜਹਾਨੀ ਚਾਰਿ ਸੈ ਦੇਖ ਲੇਹੁ ਸਭ ਕੋਇ ॥੨੫॥

साहि जहानी चारि सै देख लेहु सभ कोइ ॥२५॥

ਸ਼ਾਹਜਹਾਨੀ ਮੋਹਰਾ ਚਾਰ ਸੌ ਹਨ, ਸਭ ਕੋਈ (ਚੰਗੀ ਤਰ੍ਹਾ) ਵੇਖ ਲਵੇ ॥੨੫॥

ਚੌਪਈ ॥

चौपई ॥

ਚੌਪਈ:

ਸਭਾ ਬੀਚ ਜਬ ਮੁਹਰ ਉਘਾਰੀ ॥

सभा बीच जब मुहर उघारी ॥

ਜਦ ਸਭਾ ਵਿਚ ਮੋਹਰਾ ਨੂੰ ਵਿਖਾਇਆ ਗਿਆ

ਸੋ ਨਿਕਰੀ ਜੋ ਠਗਹਿ ਉਚਾਰੀ ॥

सो निकरी जो ठगहि उचारी ॥

(ਤਾ) ਉਹ ਉਸੇ ਤਰ੍ਹਾ ਦੀਆਂ ਨਿਕਲੀਆਂ, ਇਸ ਤਰ੍ਹਾ ਦੀਆਂ ਠਗ ਨੇ ਦਸੀਆਂ ਸਨ।

ਕਾਜੀ ਛੀਨਿ ਸਾਹੁ ਤੇ ਲੀਨੀ ॥

काजी छीनि साहु ते लीनी ॥

ਕਾਜ਼ੀ ਨੇ (ਉਹ ਮੋਹਰਾ) ਸ਼ਾਹ ਤੋਂ ਖੋਹ ਲਈਆਂ

ਲੈ ਤਸਕਰ ਕੇ ਕਰ ਮੈ ਦੀਨੀ ॥੨੬॥

लै तसकर के कर मै दीनी ॥२६॥

ਅਤੇ ਲੈ ਕੇ ਠਗ ਦੇ ਹੱਥ ਵਿਚ ਦੇ ਦਿੱਤੀਆਂ ॥੨੬॥

ਦੋਹਰਾ ॥

दोहरा ॥

ਦੋਹਰਾ:

ਜਸ ਕਾਜੀ ਕੋ ਪਸਰਿਯੋ ਠਗ ਭਾਖ੍ਯੋ ਸਭ ਗਾਉ ॥

जस काजी को पसरियो ठग भाख्यो सभ गाउ ॥

ਕਾਜ਼ੀ ਦਾ ਜਸ ਪਸਰ ਗਿਆ ਅਤੇ ਠਗ ਨੇ ਸਾਰੇ ਪਿੰਡ ਵਿਚ ਦਸ ਦਿੱਤਾ

ਕੀਨੋ ਉਮਰ ਖਿਤਾਬ ਜਿਮਿ ਆਜੁ ਹਮਾਰੋ ਨ੍ਯਾਉ ॥੨੭॥

कीनो उमर खिताब जिमि आजु हमारो न्याउ ॥२७॥

ਕਿ (ਕਾਜ਼ੀ ਨੇ) ਉਮਰ ਖ਼ਿਤਾਬ (ਖ਼ਲੀਫ਼ਾ) ਵਰਗਾ ਸਾਡਾ ਨਿਆਂ ਕੀਤਾ ਹੈ ॥੨੭॥

ਚੌਪਈ ॥

चौपई ॥

ਚੌਪਈ:

ਠਗ ਲੈ ਕੈ ਮੁਹਰੈ ਘਰ ਆਯੋ ॥

ठग लै कै मुहरै घर आयो ॥

ਠਗ ਮੋਹਰਾ ਲੈ ਕੇ ਘਰ ਆਇਆ,

ਤਿਨ ਕਾਜੀ ਕਛੁ ਨ੍ਯਾਇ ਨ ਪਾਯੋ ॥

तिन काजी कछु न्याइ न पायो ॥

ਪਰ ਉਹ ਕਾਜ਼ੀ ਇਸ ਇਨਸਾਫ਼ (ਦੇ ਭੇਦ ਨੂੰ) ਨਾ ਸਮਝ ਸਕਿਆ।

ਬਨਿਯਾ ਕਾਢਿ ਸਦਨ ਤੇ ਦੀਨਾ ॥

बनिया काढि सदन ते दीना ॥

(ਉਸ ਨੇ) ਬਨੀਏ ਨੂੰ (ਆਪਣੇ) ਘਰੋਂ ਕਢ ਦਿੱਤਾ

ਝੂਠੇ ਤੇ ਸਾਚਾ ਠਗ ਕੀਨਾ ॥੨੮॥

झूठे ते साचा ठग कीना ॥२८॥

ਅਤੇ ਝੂਠੇ ਠਗ ਨੂੰ ਸੱਚਾ ਸਿੱਧ ਕਰ ਦਿੱਤਾ ॥੨੮॥

ਦੋਹਰਾ ॥

दोहरा ॥

ਦੋਹਰਾ:

ਠਗਹਿ ਅਸਰਫੀ ਸਾਤ ਸੈ ਕਰ ਦੀਨੀ ਨਰਨਾਹਿ ॥

ठगहि असरफी सात सै कर दीनी नरनाहि ॥

(ਮੰਤ੍ਰੀ ਨੇ ਕਿਹਾ) ਹੇ ਰਾਜਨ! ਠਗ ਨੂੰ ਸਤ ਸੌ ਅਸ਼ਰਫੀਆਂ ਕਾਜ਼ੀ ਨੇ ਦੇ ਦਿੱਤੀਆਂ

ਤਾ ਤ੍ਰਿਯ ਪਹਿ ਲੈ ਆਇਯੋ ਅਪਨੇ ਘਰ ਕੇ ਮਾਹਿ ॥੨੯॥

ता तृय पहि लै आइयो अपने घर के माहि ॥२९॥

ਅਤੇ ਉਸ ਨੇ ਆਪਣੇ ਘਰ ਵਿਚ ਲਿਆ ਕੇ ਇਸਤਰੀ ਨੂੰ ਦੇ ਦਿੱਤੀਆਂ ॥੨੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੮॥੭੩੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे अठतीसवो चरित्र समापतम सतु सुभम सतु ॥३८॥७३२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਅਠਤਵੀਏ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੮॥੭੩੨॥ ਚਲਦਾ॥

ਚੌਪਈ ॥

ਚੌਪਈ ॥

ਚੌਪਈ:

ਰੈਨ ਭਈ ਤਸਕਰ ਉਠਿ ਧਾਯੋ ॥

रैन भई तसकर उठि धायो ॥

ਰਾਤ ਹੋਈ ਤਾ ਚੋਰ ਉਠ ਕੇ ਤੁਰ ਪਿਆ।

ਸਕਲ ਸ੍ਵਾਨ ਕੋ ਭੇਸ ਬਨਾਯੋ ॥

सकल स्वान को भेस बनायो ॥

ਸਾਰਾ ਭੇਸ ਕੁੱਤੇ ਵਰਗਾ ਬਣਾ ਲਿਆ।

ਸਾਹਿਜਹਾ ਕੇ ਗ੍ਰਿਹ ਪਗ ਧਾਰਿਯੋ ॥

साहिजहा के गृह पग धारियो ॥

ਸ਼ਾਹਜਹਾਨ ਦੇ ਘਰ ਜਾ ਵੜਿਆ

ਗਪੈ ਕਹਤ ਗਪਿਅਹਿ ਨਿਹਾਰਿਯੋ ॥੧॥

गपै कहत गपिअहि निहारियो ॥१॥

ਅਤੇ ਉਥੇ ਗੱਪਾ ਮਾਰਦੇ ਗਾਲੜੀ ਨੂੰ ਵੇਖਿਆ ॥੧॥

ਏਦਿਲ ਸਾਹ ਨਾਮ ਤਸਕਰ ਬਰ ॥

एदिल साह नाम तसकर बर ॥

ਉਸ ਚੋਰ ਦਾ ਨਾ ਏਦਿਲ ਸ਼ਾਹ ਸੀ।

ਆਯੋ ਸਾਹਿਜਹਾ ਜੂ ਕੇ ਘਰ ॥

आयो साहिजहा जू के घर ॥

ਉਹ ਸ਼ਾਹਜਹਾਨ ਦੇ ਘਰ ਆ ਪਹੁੰਚਿਆ।

ਰਾਜ ਮਤੀ ਨਾਰੀ ਹਿਤ ਗਯੋ ਤਹ ॥

राज मती नारी हित गयो तह ॥

ਉਹ ਰਾਜ ਮਤੀ ਇਸਤਰੀ ਲਈ ਉਥੇ ਜਾ ਪਹੁੰਚਿਆ

ਰਾਜਨ ਕੋ ਰਾਜਾ ਸੋਵਤ ਜਹ ॥੨॥

राजन को राजा सोवत जह ॥२॥

ਜਿਥੇ ਰਾਜਿਆਂ ਦਾ ਰਾਜਾ ਸੁੱਤਾ ਪਿਆ ਸੀ ॥੨॥

ਸਵੈਯਾ ॥

सवैया ॥

ਸਵੈਯਾ:

ਬਹੁਰੋ ਤਰਵਾਰਿ ਨਿਕਾਰਿ ਕੈ ਚੋਰ ਸੁ ਵਾ ਗਪਿਯਾ ਕਹ ਮਾਰਿ ਲਿਯੋ ॥

बहुरो तरवारि निकारि कै चोर सु वा गपिया कह मारि लियो ॥

ਫਿਰ ਉਸ ਚੋਰ ਨੇ ਤਲਵਾਰ ਕਢ ਕੇ ਉਸ ਗਾਲੜੀ ਨੂੰ ਮਾਰ ਦਿੱਤਾ।

ਫੁਨਿ ਲਾਲ ਉਤਾਰਿ ਲਯੋ ਪਗਿਯਾ ਜੁਤ ਫੋਰਿ ਇਜਾਰ ਪੇ ਅੰਡ ਦਿਯੋ ॥

फुनि लाल उतारि लयो पगिया जुत फोरि इजार पे अंड दियो ॥

ਫਿਰ ਲਾਲਾ ਸਹਿਤ ਪਗੜੀ ਨੂੰ ਉਤਾਰ ਲਿਆ ਅਤੇ ਸਲਵਾਰ ਉਤੇ ਅੰਡਾ ਭੰਨ ਦਿੱਤਾ।

ਤਬ ਸੂਥਨਿ ਸਾਹੁ ਉਤਾਰ ਦਈ ਸਭ ਬਸਤ੍ਰਨ ਕੋ ਤਿਨ ਹਾਥ ਕਿਯੋ ॥

तब सूथनि साहु उतार दई सभ बसत्रन को तिन हाथ कियो ॥

ਤਦ ਬਾਦਸ਼ਾਹ ਨੇ ਸੁਥਣ ਉਤਾਰ ਦਿੱਤੀ ਅਤੇ ਸਾਰਿਆਂ ਬਸਤ੍ਰਾਂ ਨੂੰ ਉਸ ਨੇ ਹੱਥ ਵਿਚ ਕਰ ਲਿਆ।

ਫੁਨਿ ਗੋਸਟਿ ਬੈਠਿ ਕਰੀ ਤਿਹ ਸੌ ਤ੍ਰਿਯ ਕੇ ਹਿਤ ਕੈ ਕਰਿ ਗਾੜ ਹਿਯੋ ॥੩॥

फुनि गोसटि बैठि करी तिह सौ तृय के हित कै करि गाड़ हियो ॥३॥

ਫਿਰ ਇਸਤਰੀ ਲਈ ਹਿਰਦੇ ਨੂੰ ਤਕੜਾ ਕਰ ਕੇ ਉਸ ਨਾਲ ਬੈਠ ਕੇ ਗੋਸਟਿ ਕੀਤੀ ॥੩॥

ਦੋਹਰਾ ॥

दोहरा ॥

ਦੋਹਰਾ:

ਸਾਹ ਲਖਾ ਬੀਰਜ ਗਿਰਾ ਕੀਨੀ ਦੂਰਿ ਇਜਾਰ ॥

साह लखा बीरज गिरा कीनी दूरि इजार ॥

ਬਾਦਸ਼ਾਹ ਨੇ (ਜਦੋਂ) ਵੇਖਿਆ ਕਿ (ਸਲਵਾਰ ਉਤੇ) ਬੀਰਜ ਡਿਗਿਆ ਹੈ (ਤਾ) ਸਲਵਾਰ ਉਤਾਰ ਕੇ ਪਰੇ ਕਰ ਦਿੱਤੀ।

ਬਸਤ੍ਰ ਪਗਰਿਯਾ ਲਾਲ ਜੁਤ ਕੀਨੇ ਚੋਰ ਸੰਭਾਰ ॥੪॥

बसत्र पगरिया लाल जुत कीने चोर संभार ॥४॥

(ਇਸ ਤਰ੍ਹਾ) ਚੋਰ ਨੇ ਲਾਲਾ ਸਹਿਤ ਪਗੜੀ ਅਤੇ ਬਸਤ੍ਰ ਸੰਭਾਲ ਲਏ ॥੪॥

ਚੌਪਈ ॥

चौपई ॥

ਚੌਪਈ:

ਬੈਠਿ ਚੋਰੁ ਅਸਿ ਕਥਾ ਪ੍ਰਕਾਸੀ ॥

बैठि चोरु असि कथा प्रकासी ॥

ਚੋਰ ਨੇ ਬੈਠ ਕੇ ਇਸ ਤਰ੍ਹਾ ਕਹਾਣੀ ਦਸੀ

ਏਕ ਚੋਰ ਦੂਜੋ ਧਰ ਫਾਸੀ ॥

एक चोर दूजो धर फासी ॥

ਕਿ ਇਕ ਚੋਰ ਸੀ ਅਤੇ ਦੂਜਾ ਠਗ ('ਧਰ ਫਾਸੀ') ਸੀ।

ਏਕ ਨਾਰਿ ਸੋ ਕੇਲ ਕਮਾਵੈ ॥

एक नारि सो केल कमावै ॥

(ਦੋਵੇਂ) ਇਕ ਇਸਤਰੀ ਨਾਲ ਰਤੀ-ਕ੍ਰੀੜਾ ਕਰਦੇ ਸਨ

ਅਪਨੀ ਜਾਨਿ ਅਧਿਕ ਸੁਖਿ ਪਾਵੈ ॥੫॥

अपनी जानि अधिक सुखि पावै ॥५॥

ਅਤੇ (ਉਸ ਨੂੰ) ਆਪਣੀ (ਇਸਤਰੀ) ਸਮਝ ਕੇ ਬਹੁਤ ਸੁਖ ਪ੍ਰਾਪਤ ਕਰਦੇ ਸਨ ॥੫॥

ਦੋਹਰਾ ॥

दोहरा ॥

ਦੋਹਰਾ:

ਦਿਨ ਤਸਕਰ ਤਾ ਸੌ ਰਮਤ ਦਰਬ ਠਗਨ ਠਗ ਜਾਇ ॥

दिन तसकर ता सौ रमत दरब ठगन ठग जाइ ॥

ਦਿਨ ਨੂੰ ਚੋਰ ਉਸ ਨਾਲ ਰਮਣ ਕਰਦਾ ਸੀ ਅਤੇ ਠਗ ਧਨ ਠਗਣ ਲਈ (ਬਾਹਰ) ਜਾਂਦਾ ਸੀ।

ਰੈਨਿ ਚੋਰ ਚੋਰਤ ਗ੍ਰਿਹਨ ਤਾਹਿ ਮਿਲਤ ਠਗ ਆਇ ॥੬॥

रैनि चोर चोरत गृहन ताहि मिलत ठग आइ ॥६॥

ਰਾਤ ਨੂੰ ਚੋਰ ਘਰਾ ਵਿਚ ਚੋਰੀ ਕਰਨ ਜਾਂਦਾ ਅਤੇ ਉਸ (ਇਸਤਰੀ) ਨੂੰ ਠਗ ਆ ਮਿਲਦਾ ॥੬॥

ਚੌਪਈ ॥

चौपई ॥

ਚੌਪਈ:

ਹੋਡ ਰੁਮਾਲ ਹੇਤ ਤਿਨ ਪਰੀ ॥

होड रुमाल हेत तिन परी ॥

ਉਨ੍ਹਾ ਦੀ ਰੁਮਾਲ ਲਈ ਜ਼ਿਦ ਹੋ ਗਈ।

ਮੁਹਰ ਸਾਤ ਸੈ ਠਗਹੂੰ ਹਰੀ ॥

मुहर सात सै ठगहूँ हरी ॥

(ਉਸ ਲਈ) ਠਗ ਨੇ ਸੱਤ ਸੌ ਮੋਹਰਾ ਠਗ ਲਿਆਂਦੀਆਂ।

ਪੁਨ ਬਾਰੀ ਤਸਕਰ ਕੀ ਆਈ ॥

पुन बारी तसकर की आई ॥

ਫਿਰ ਚੋਰ ਦੀ ਵਾਰੀ ਆਈ।

ਤੁਮੈ ਕਥਾ ਸੋ ਕਹੌ ਸੁਨਾਈ ॥੭॥

तुमै कथा सो कहौ सुनाई ॥७॥

(ਹੁਣ ਮੈਂ) ਤੁਹਾਨੂੰ ਉਸ ਦੀ ਕਥਾ ਕਹਿ ਕੇ ਸੁਣਾਉਂਦਾ ਹਾ ॥੭॥

ਹਜਰਤਿ ਤੇ ਤਸਕਰ ਗ੍ਰਿਹ ਆਯੋ ॥

हजरति ते तसकर गृह आयो ॥

ਹਜ਼ੂਰ ਦੇ ਘਰ ਉਹ ਚੋਰ ਆ ਗਿਆ ਹੈ

ਗਪਿਯਾ ਕਹ ਜਮ ਲੋਕ ਪਠਾਯੋ ॥

गपिया कह जम लोक पठायो ॥

ਅਤੇ (ਉਸ ਨੇ) ਗਾਲੜੀ ਨੂੰ ਯਮਲੋਕ ਭੇਜ ਦਿੱਤਾ ਹੈ।

ਬਸਤ੍ਰ ਲਾਲ ਪਗਿਯਾ ਜੁਤ ਹਰੀ ॥

बसत्र लाल पगिया जुत हरी ॥

ਲਾਲਾ ਸਹਿਤ ਪਗੜੀ ਅਤੇ ਬਸਤ੍ਰ ਚੋਰੀ ਕਰ ਲਏ ਹਨ

ਗੋਸਟਿ ਬੈਠਿ ਸਾਹ ਸੋ ਕਰੀ ॥੮॥

गोसटि बैठि साह सो करी ॥८॥

ਅਤੇ ਸ਼ਾਹ ਪਾਸ ਬੈਠ ਕੇ ਗੋਸਟਿ ਕਰਨ ਲਗਾ ਹੈ ॥੮॥

ਦੋਹਰਾ ॥

दोहरा ॥

ਦੋਹਰਾ:

ਲਾਲ ਬਤ੍ਰ ਪਗਿਯਾ ਹਰੀ ਲਈ ਇਜਾਰ ਉਤਾਰ ॥

लाल बत्र पगिया हरी लई इजार उतार ॥

ਲਾਲ, ਬਸਤ੍ਰ ਅਤੇ ਪਗੜੀ ਚੋਰੀ ਕਰ ਕੇ ਸਲਵਾਰ ਤਕ ਉਤਾਰ ਲਈ ਹੈ।

ਪ੍ਰਾਨ ਉਬਾਰਾ ਸਾਹ ਕਾ ਹੋਇ ਕਵਨ ਕੀ ਨਾਰਿ ॥੯॥

प्रान उबारा साह का होइ कवन की नारि ॥९॥

(ਉਸ ਨੇ) ਸ਼ਾਹ ਦੇ ਪ੍ਰਾਣ ਬਚਾਏ ਹਨ। (ਦਸੋ) ਉਹ ਕਿਸ ਦੀ ਨਾਰੀ ਹੋਣੀ ਚਾਹੀਦੀ ਹੈ ॥੯॥

ਲਾਲ ਬਸਤ੍ਰ ਹਰ ਪਹੁਚਿਯਾ ਜਹਾ ਨ ਪਹੁਚਤ ਕੋਇ ॥

लाल बसत्र हर पहुचिया जहा न पहुचत कोइ ॥

(ਮੈਂ) ਲਾਲ ਅਤੇ ਬਸਤ੍ਰ ਹਰਨ ਲਈ ਉਥੇ ਜਾ ਪਹੁੰਚਿਆ ਜਿਥੇ ਕੋਈ ਵੀ ਪਹੁੰਚ ਨਹੀਂ ਸਕਦਾ।

ਪ੍ਰਾਨ ਉਬਾਰਿਯੋ ਸਾਹ ਕੋ ਤ੍ਰਿਯਾ ਕਵਨ ਕੀ ਹੋਇ ॥੧੦॥

प्रान उबारियो साह को तृया कवन की होइ ॥१०॥

(ਮੈਂ) ਸ਼ਾਹ ਦੇ ਪ੍ਰਾਣ ਬਚਾਏ ਹਨ, (ਇਸ ਲਈ) ਇਸਤਰੀ ਕਿਸ ਦੀ ਹੋਇਗੀ ॥੧੦॥

ਚੌਪਈ ॥

चौपई ॥

ਚੌਪਈ:

ਦਿਨ ਕੇ ਚੜੇ ਅਦਾਲਤਿ ਭਈ ॥

दिन के चड़े अदालति भई ॥

ਦਿਨ ਚੜ੍ਹਨ ਤੇ ਅਦਾਲਤ ਲਗੀ।

ਵਹੁ ਤ੍ਰਿਯਾ ਸਾਹ ਚੋਰ ਕਹ ਦਈ ॥

वहु तृया साह चोर कह दई ॥

ਉਹ ਇਸਤਰੀ ਸ਼ਾਹ ਨੇ ਚੋਰ ਨੂੰ ਦੇ ਦਿੱਤੀ।

ਤਾ ਕੀ ਕਰੀ ਸਿਫਤਿ ਬਹੁ ਭਾਰਾ ॥

ता की करी सिफति बहु भारा ॥

ਉਸ ਦੀ ਬਹੁਤ ਸਿਫ਼ਤ ਕੀਤੀ

ਅਧਿਕ ਦਿਯਸਿ ਧਨ ਛੋਰਿ ਭੰਡਾਰਾ ॥੧੧॥

अधिक दियसि धन छोरि भंडारा ॥११॥

ਅਤੇ (ਉਸ ਨੂੰ) ਭੰਡਾਰਾ ਖੋਲ੍ਹ ਕੇ ਬਹੁਤ ਧਨ ਦਿੱਤਾ ॥੧੧॥

ਦੋਹਰਾ ॥

दोहरा ॥

ਦੋਹਰਾ:

ਏਦਿਲ ਰਾਜ ਮਤੀ ਲਈ ਠਗ ਕਹਿ ਦਿਯਸਿ ਨਿਕਾਰਿ ॥

एदिल राज मती लई ठग कहि दियसि निकारि ॥

ਏਦਿਲ ਸ਼ਾਹ ਨੂੰ ਰਾਜ ਮਤੀ ਮਿਲ ਗਈ ਅਤੇ ਠਗ ਨੂੰ ਕਢ ਦਿੱਤਾ ਗਿਆ।

ਲਾਲ ਬਸਤ੍ਰ ਹਰ ਸਾਹ ਕੇ ਤਿਹ ਗਪਿਯਾ ਕਹ ਮਾਰਿ ॥੧੨॥

लाल बसत्र हर साह के तिह गपिया कह मारि ॥१२॥

ਉਸ ਗਾਲੜੀ ਨੂੰ ਮਾਰ ਕੇ ਸ਼ਾਹ ਦੇ ਲਾਲ ਅਤੇ ਬਸਤ੍ਰ ਚੁਰਾ ਲਏ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੯॥੭੪੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे उनतालीसवो चरित्र समापतम सतु सुभम सतु ॥३९॥७४४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯ ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੯॥੭੪੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਏਕ ਜਾਟ ਜੰਗਲ ਬਸੈ ਧਾਮ ਕਲਹਨੀ ਨਾਰਿ ॥

एक जाट जंगल बसै धाम कलहनी नारि ॥

ਇਕ ਜਟ ਜੰਗਲ ਵਿਚ ਰਹਿੰਦਾ ਸੀ। ਉਸ ਦੇ ਘਰ ਕੁਲੱਛਣੀ ਇਸਤਰੀ ਸੀ।

ਜੋ ਵਹੁ ਕਹਤ ਸੁ ਨ ਕਰਤ ਗਾਰਿਨ ਕਰਤ ਪ੍ਰਹਾਰ ॥੧॥

जो वहु कहत सु न करत गारिन करत प्रहार ॥१॥

ਜੋ ਉਹ ਕਹਿੰਦਾ ਸੀ, ਉਹ ਨਹੀਂ ਕਰਦੀ ਸੀ ਅਤੇ ਗਾਲ੍ਹਾ ਕਢਦੀ ਅਤੇ ਮਾਰਦੀ ਸੀ ॥੧॥

ਚੌਪਈ ॥

चौपई ॥

ਚੌਪਈ:

ਸ੍ਰੀ ਦਿਲਜਾਨ ਮਤੀ ਤਾ ਕੀ ਤ੍ਰਿਯ ॥

स्री दिलजान मती ता की तृय ॥

ਦਿਲਜਾਨ ਮਤੀ ਉਸ ਦੀ ਇਸਤਰੀ ਦਾ ਨਾ ਸੀ

ਅਚਲ ਦੇਵ ਤਿਹ ਨਾਮ ਰਹਤ ਪ੍ਰਿਯ ॥

अचल देव तिह नाम रहत पृय ॥

ਅਤੇ ਉਸ ਦੇ ਪਤੀ ਦਾ ਨਾ ਅਚਲ ਦੇਵ ਸੀ।

ਰਹਤ ਰੈਨਿ ਦਿਨ ਤਾ ਕੇ ਡਾਰਿਯੋ ॥

रहत रैनि दिन ता के डारियो ॥

ਉਹ ਉਸ ਤੋਂ ਰਾਤ ਦਿਨ ਡਰਦਾ ਰਹਿੰਦਾ

ਕਬਹੂੰ ਜਾਤ ਨ ਗ੍ਰਿਹਿ ਤੇ ਮਾਰਿਯੋ ॥੨॥

कबहूँ जात न ग्रहि ते मारियो ॥२॥

ਅਤੇ ਕਦੇ ਵੀ (ਉਸ ਨੂੰ) ਪਕੜ ਕੇ ਕੁਟਦਾ ਮਾਰਦਾ ਨਹੀਂ ਸੀ ॥੨॥

ਦੋਹਰਾ ॥

दोहरा ॥

ਦੋਹਰਾ:

ਜਹਾ ਬਿਪਾਸਾ ਕੇ ਭਏ ਮਿਲਤ ਸਤੁਦ੍ਰਵ ਜਾਇ ॥

जहा बिपासा के भए मिलत सतुद्रव जाइ ॥

ਜਿਥੇ ਬਿਆਸ ਨਦੀ ਵਿਚ ਸਤਲੁਜ ਨਦੀ ਜਾ ਮਿਲਦੀ ਸੀ,

ਤਿਹ ਠਾ ਤੇ ਦੋਊ ਰਹਹਿ ਚੌਧਰ ਕਰਹਿ ਬਨਾਇ ॥੩॥

ਤਿਹ ਠਾ ਤੇ ਦੋਊ ਰਹਹਿ ਚੌਧਰ ਕਰਹਿ ਬਨਾਇ ॥੩॥

उथे दोवें रहिंदे सन अते चौधर करदे सन ॥३॥

ਚੌਪਈ ॥

चौपई ॥

ਚੌਪਈ:

ਜੋ ਕਾਰਜ ਕਰਨੋ ਵਹ ਜਾਨਤ ॥

जो कारज करनो वह जानत ॥

ਜੋ ਕੰਮ ਉਹ (ਪਤੀ) ਕਰਨਾ ਚਾਹੁੰਦਾ,

ਤਾਹਿ ਕਰੈ ਨਹੀ ਐਸ ਬਖਾਨਤ ॥

ताहि करै नही ऐस बखानत ॥

ਉਹ ਨਹੀਂ ਕਰਨਾ', ਇਸ ਤਰ੍ਹਾ ਕਹਿੰਦੀ। (ਅਤੇ ਜੋ ਨਹੀਂ ਕਰਨਾ ਹੁੰਦਾ)

ਤਬ ਵਹੁ ਕਾਜ ਤਰੁਨਿ ਹਠ ਕਰਈ ॥

तब वहु काज तरुनि हठ करई ॥

ਤਦ ਇਸਤਰੀ ਹਠ ਪੂਰਵਕ ਉਹੀ ਕੰਮ ਕਰਦੀ

ਪਤਿ ਕੀ ਕਾਨਿ ਨ ਕਛੁ ਜਿਯ ਧਰਈ ॥੪॥

पति की कानि न कछु जिय धरई ॥४॥

ਅਤੇ ਪਤੀ ਦੀ ਜ਼ਰਾ ਵੀ ਪਰਵਾਹ ਮਨ ਵਿਚ ਨਾ ਲਿਆਉਂਦੀ ॥੪॥

ਪਿਤਰਨ ਪਛ ਪਹੂਚਾ ਆਈ ॥

पितरन पछ पहूचा आई ॥

ਸ਼ਰਾਧਾ ਦਾ ਪੱਖ ਆ ਪਹੁੰਚਿਆ।

ਪਿਤੁ ਕੀ ਥਿਤਿ ਤਿਨ ਹੂੰ ਸੁਨਿ ਪਾਈ ॥

पितु की थिति तिन हूँ सुनि पाई ॥

ਉਸ ਨੇ ਵੀ ਪਿਤਾ ਦੀ ਥਿਤ ਬਾਰੇ ਸੁਣ ਲਿਆ।

ਤ੍ਰਿਯ ਸੌ ਕਹਾ ਸ੍ਰਾਧ ਨਹਿ ਕੀਜੈ ॥

तृय सौ कहा स्राध नहि कीजै ॥

ਉਸ ਨੇ ਇਸਤਰੀ ਨੂੰ ਕਿਹਾ ਕਿ ਸ਼ਰਾਧ ਨਹੀਂ ਕਰਨਾ।

ਤਿਨ ਇਮ ਕਹੀ ਅਬੈ ਕਰਿ ਲੀਜੈ ॥੫॥

तिन इम कही अबै करि लीजै ॥५॥

ਉਸ ਨੇ ਇਸ ਤਰ੍ਹਾ ਕਿਹਾ, ਹੁਣੇ ਕਰ ਲਵੋ ॥੫॥

ਸਕਲ ਸ੍ਰਾਧ ਕੋ ਸਾਜ ਬਨਾਯੋ ॥

सकल स्राध को साज बनायो ॥

(ਉਸ ਨੇ) ਸ਼ਰਾਧ ਦੀ ਸਾਰੀ ਤਿਆਰੀ ਕਰ ਲਈ।

ਭੋਜਨ ਸਮੈ ਦਿਜਨ ਕੋ ਆਯੋ ॥

भोजन समै दिजन को आयो ॥

ਬ੍ਰਾਹਮਣਾ ਨੂੰ ਭੋਜਨ ਕਰਾਉਣ ਦਾ ਸਮਾ ਆ ਗਿਆ।

ਪਤਿ ਇਮਿ ਕਹੀ ਕਾਜ ਤ੍ਰਿਯ ਕੀਜੈ ॥

पति इमि कही काज तृय कीजै ॥

ਪਤੀ ਨੇ ਇਸਤਰੀ ਨੂੰ ਕਿਹਾ

ਇਨ ਕਹ ਦਛਨਾ ਕਛੂ ਨ ਦੀਜੈ ॥੬॥

इन कह दछना कछू न दीजै ॥६॥

ਕਿ ਇਸ ਤਰ੍ਹਾ ਕਰ ਕਿ ਇਨ੍ਹਾ (ਬ੍ਰਾਹਮਣਾ) ਨੂੰ ਦੱਛਣਾ ਆਦਿ ਕੁਝ ਨਾ ਦੇ ॥੬॥

ਤ੍ਰਿਯ ਭਾਖਾ ਮੈ ਢੀਲ ਨ ਕੈਹੌ ॥

तृय भाखा मै ढील न कैहौ ॥

ਇਸਤਰੀ ਨੇ ਕਿਹਾ, ਮੈਂ ਢਿਲ ਨਹੀਂ ਕਰਾਗੀ

ਟਕਾ ਟਕਾ ਬੀਰਾ ਜੁਤ ਦੈਹੌਂ ॥

टका टका बीरा जुत दैहौ ॥

ਅਤੇ ਪਾਨ ਦੇ ਬੀੜੇ ਸਹਿਤ ਇਕ ਇਕ ਟਕਾ (ਸਭ ਨੂੰ) ਦੇਵਾਗੀ।

ਦਿਜਨ ਦੇਤ ਅਬ ਬਿਲੰਬ ਨ ਕਰਿਹੌਂ ॥

दिजन देत अब बिलंब न करिहौ ॥

ਬ੍ਰਾਹਮਣਾ ਨੂੰ ਦੇਣੋ ਮੈਂ ਦੇਰ ਨਹੀਂ ਕਰਾਗੀ

ਤੋਰ ਮੂੰਡ ਪਰ ਬਿਸਟਾ ਭਰਿਹੌਂ ॥੭॥

तोर मूँड पर बिसटा भरिहौ ॥७॥

ਅਤੇ ਤੇਰੇ ਮੂੰਹ ਵਿਚ ਵਿਸਟਾ ਭਰਾਗੀ ॥੭॥

ਤਬ ਬ੍ਰਹਮਨ ਸਭ ਬੈਠ ਜਿਵਾਏ ॥

तब ब्रहमन सभ बैठ जिवाए ॥

ਤਦ (ਉਸ ਨੇ) ਸਾਰਿਆਂ ਬ੍ਰਾਹਮਣਾ ਨੂੰ ਬਿਠਾ ਕੇ ਭੋਜਨ ਕਰਾਇਆ

ਅਧਿਕ ਦਰਬੁ ਦੈ ਧਾਮ ਪਠਾਏ ॥

अधिक दरबु दै धाम पठाए ॥

ਅਤੇ ਬਹੁਤ ਸਾਰਾ ਧਨ ਦੇ ਕੇ ਘਰਾ ਨੂੰ ਭੇਜਿਆ।

ਪੁਨਿ ਤ੍ਰਿਯ ਸੌ ਤਿਨ ਐਸ ਉਚਾਰੀ ॥

पुनि तृय सौ तिन ऐस उचारी ॥

ਉਸ (ਪਤੀ) ਨੇ ਫਿਰ ਪਤਨੀ ਨੂੰ ਇਸ ਤਰ੍ਹਾ ਕਿਹਾ

ਸੁਨਹੁ ਸਾਸਤ੍ਰ ਕੀ ਰੀਤਿ ਪਿਆਰੀ ॥੮॥

सुनहु सासत्र की रीति पिआरी ॥८॥

ਕਿ ਹੇ ਪਿਆਰੀ! ਸ਼ਾਸਤ੍ਰ ਦੀ ਰੀਤ ਸੁਣੋ ॥੮॥

ਦੋਹਰਾ ॥

दोहरा ॥

ਦੋਹਰਾ:

ਪਿੰਡ ਨਦੀ ਪਰਵਾਹੀਯਹਿ ਯਾ ਮਹਿ ਕਛੁ ਨ ਬਿਚਾਰ ॥

पिंड नदी परवाहीयहि या महि कछु न बिचार ॥

ਪਿੰਡ ਨੂੰ ਨਦੀ ਵਿਚ ਰੁੜ੍ਹਾਇਆ ਜਾਦਾ ਹੈ, ਇਸ ਵਿਚ ਕੋਈ ਹੋਰ ਮਤ ਨਹੀਂ ਹੈ।

ਕਹਾ ਨ ਕੀਨਾ ਤਿਨ ਤਰੁਨਿ ਦਿਯੇ ਕੁਠੋਰਹਿ ਡਾਰਿ ॥੯॥

कहा न कीना तिन तरुनि दिये कुठोरहि डारि ॥९॥

ਪਰ ਉਸ ਇਸਤਰੀ ਨੇ ਕਿਹਾ ਨਾ ਮੰਨਿਆ ਅਤੇ (ਪਿੰਡ ਨੂੰ) ਮਾੜੀ ਥਾ ਉਤੇ ਸੁਟ ਦਿੱਤਾ ॥੯॥

ਚੌਪਈ ॥

चौपई ॥

ਚੌਪਈ:

ਤਬ ਤਿਨ ਜਾਟ ਅਧਿਕ ਰਿਸਿ ਮਾਨੀ ॥

तब तिन जाट अधिक रिसि मानी ॥

ਤਦ ਉਸ ਜਟ ਨੇ ਬਹੁਤ ਕ੍ਰੋਧ ਕੀਤਾ

ਤਾ ਕੀ ਨਾਸ ਬਿਵਤ ਜਿਯ ਆਨੀ ॥

ता की नास बिवत जिय आनी ॥

ਅਤੇ ਉਸ ਦੇ ਵਿਨਾਸ਼ ਦੀ ਵਿਉਂਤ ਮਨ ਵਿਚ ਵਿਚਾਰੀ।

ਇਹੁ ਕਹਿ ਕਹੂੰ ਬੋਰਿ ਕਰਿ ਮਾਰੋ ॥

इहु कहि कहूँ बोरि करि मारो ॥

ਇਸ ਨੂੰ (ਪਾਣੀ ਵਿਚ) ਡਬੋ ਕੇ ਮਾਰਾਗਾ

ਨਿਤਜ ਨਿਤਜ ਕੋ ਤਾਪੁ ਨਿਵਾਰੋ ॥੧੦॥

नित्य नित्य को तापु निवारो ॥१०॥

ਅਤੇ ਨਿੱਤ ਨਿੱਤ ਦਾ ਦੁਖ ਦੂਰ ਕਰ ਦਿਆਂਗਾ ॥੧੦॥

ਤਿਹ ਤ੍ਰਿਯ ਸੋ ਇਹ ਭਾਤਿ ਬਖਾਨੀ ॥

तिह तृय सो इह भाति बखानी ॥

ਉਸ ਨੇ ਇਸਤਰੀ ਨੂੰ ਇਸ ਤਰ੍ਹਾ ਕਿਹਾ,

ਜਨਮ ਧਾਮ ਨਹਿ ਜਾਹੁ ਅਯਾਨੀ ॥

जनम धाम नहि जाहु अयानी ॥

ਤੂੰ ਪੇਕੇ ਨਹੀਂ ਜਾਣਾ। (ਉਸ ਨੇ ਕਿਹਾ, ਮੈਂ ਜ਼ਰੂਰ ਜਾਵਾਗੀ)।

ਕਰਿ ਡੋਰੀ ਤੁਮ ਕਹ ਮੈ ਦੈਹੋ ॥

करि डोरी तुम कह मै दैहो ॥

ਮੈਂ ਤੈਨੂੰ ਡੋਲੀ (ਪਾਲਕੀ) ਕਰ ਦਿਆਂਗਾ।

ਉਨ ਭਾਖੋ ਯੌ ਹੀ ਉਠਿ ਜੈਹੋ ॥੧੧॥

उन भाखो यौ ही उठि जैहो ॥११॥

ਉਸ ਨੇ ਕਿਹਾ, ਮੈਂ (ਬਿਨਾ ਡੋਲੀ) ਦੇ, ਉਵੇਂ ਚਲੀ ਜਾਵਾਗੀ ॥੧੧॥

ਵਾ ਤ੍ਰਿਯ ਕੋ ਲੈ ਸੰਗਿ ਸਿਧਾਯੋ ॥

वा तृय को लै संगि सिधायो ॥

ਉਹ ਇਸਤਰੀ ਨੂੰ ਨਾਲ ਲੈ ਕੇ ਤੁਰ ਪਿਆ

ਚਲਤ ਚਲਤ ਸਰਤਾ ਤਟ ਆਯੋ ॥

चलत चलत सरता तट आयो ॥

ਅਤੇ ਚਲਦਾ ਚਲਦਾ ਨਦੀ ਦੇ ਕੰਢੇ ਆ ਗਿਆ।

ਬਹੁਰਿ ਜਾਟ ਇਹ ਭਾਤਿ ਉਚਾਰੋ ॥

बहुरि जाट इह भाति उचारो ॥

ਫਿਰ ਜਟ ਨੇ ਇਸ ਤਰ੍ਹਾ ਕਿਹਾ,

ਸੁਨੁ ਅਬਲਾ ਤੈ ਬਚਨ ਹਮਾਰੋ ॥੧੨॥

सुनु अबला तै बचन हमारो ॥१२॥

ਹੇ ਇਸਤਰੀ! ਤੂੰ ਮੇਰਾ ਬਚਨ ਸੁਣ ॥੧੨॥

ਸੁਖੀ ਚਲਹੁ ਚੜਿ ਨਾਵ ਪਿਯਾਰੀ ॥

सुखी चलहु चड़ि नाव पियारी ॥

ਹੇ ਪਿਆਰੀ! ਬੇੜੀ ਉਤੇ ਚੜ੍ਹ ਕੇ ਆਰਾਮ ਨਾਲ ਚਲ

ਮਾਨਿ ਲੇਹੁ ਯਹ ਮੋਰ ਉਚਾਰੀ ॥

मानि लेहु यह मोर उचारी ॥

ਅਤੇ ਮੇਰੀ ਕਹੀ ਇਹ (ਗੱਲ) ਮੰਨ ਲੈ।.

ਤ੍ਰਿਯ ਕਹਿਯੋ ਬੈਲ ਪੂਛਿ ਗਹਿ ਜੈਹੌ ॥

तृय कहियो बैल पूछि गहि जैहौ ॥

ਇਸਤਰੀ ਨੇ ਕਿਹਾ, ਮੈਂ ਬਲਦ ਦੀ ਪੂਛ ਫੜ ਕੇ ਜਾਵਾਗੀ

ਅਬ ਹੀ ਪਾਰਿ ਨਦੀ ਕੇ ਹ੍ਵੈਹੌ ॥੧੩॥

अब ही पारि नदी के ह्वैहौ ॥१३॥

ਅਤੇ ਹੁਣੇ ਨਦੀ ਤੋਂ ਪਾਰ ਹੋ ਜਾਵਾਗੀ ॥੧੩॥

ਸਵੈਯਾ ॥

सवैया ॥

ਸਵੈਯਾ:

ਭੋਰ ਹੁਤੇ ਗਰਜੈ ਲਰਜੈ ਬਰਜੈ ਸਭ ਲੋਗ ਰਹੈ ਨਹਿ ਠਾਨੀ ॥

भोर हुते गरजै लरजै बरजै सभ लोग रहै नहि ठानी ॥

(ਉਹ) ਸਵੇਰ ਹੋਣ ਤੇ ਗੱਜਣ (ਅਰਥਾਤ ਬਕਵਾਦ ਕਰਨ) ਅਤੇ ਲੜਨ ਲਗ ਜਾਦੀ ਹੈ। ਸਭ ਲੋਕ ਮੰਨਾ ਕਰ ਥਕਦੇ ਹਨ, (ਪਰ ਉਹ) ਰੁਕਦੀ ਨਹੀਂ ਹੈ।

ਸਾਸੁ ਕੇ ਤ੍ਰਾਸ ਨ ਆਵਤ ਸ੍ਵਾਸ ਦੁਆਰਨ ਤੇ ਫਿਰਿ ਜਾਤ ਜਿਠਾਨੀ ॥

सासु के त्रास न आवत स्वास दुआरन ते फिरि जात जिठानी ॥

ਡਰ ਦੇ ਮਾਰਿਆਂ ਸੱਸ ਨੂੰ ਸਾਹ ਨਹੀਂ ਆਉਂਦਾ ਅਤੇ ਜਿਠਾਣੀ ਘਰ ਦੇ ਬੂਹੇ ਤੋਂ (ਉਸ ਨੂੰ ਬੋਲਦਿਆਂ ਸੁਣ ਕੇ) ਮੁੜ ਜਾਂਦੀ ਹੈ।

ਪਾਸ ਪਰੋਸਿਨ ਬਾਸ ਗਹਿਯੋ ਬਨ ਲੋਗ ਭਏ ਸਭ ਹੀ ਨਕ ਵਾਨੀ ॥

पास परोसिन बास गहियो बन लोग भए सभ ही नक वानी ॥

ਆਸ ਪਾਸ ਦੇ ਪੜੋਸੀਆਂ ਨੇ ਬਨ ਵਿਚ ਨਿਵਾਸ ਕਰ ਲਿਆ ਹੈ (ਅਰਥਾਤ ਆਪਣੇ ਘਰ ਛਡ ਕੇ ਚਲੇ ਗਏ ਹਨ) ਅਤੇ ਸਾਰਿਆਂ ਲੋਕਾ ਦਾ ਨਕ ਵਿਚ ਦਮ ਹੋ ਗਿਆ ਹੈ (ਭਾਵ-ਬਹੁਤ ਤੰਗ ਹੋ ਗਏ)।

ਪਾਨੀ ਕੇ ਮਾਗਤ ਪਾਥਰ ਮਾਰਤ ਨਾਰਿ ਕਿਧੌ ਘਰ ਨਾਹਰ ਆਨੀ ॥੧੪॥

पानी के मागत पाथर मारत नारि किधौ घर नाहर आनी ॥१४॥

ਜੇ (ਪਤੀ) ਪਾਣੀ ਮੰਗੇ ਤਾ ਪੱਥਰ ਮਾਰਦੀ ਹੈ। ਇਹ ਇਸਤਰੀ ਹੈ ਜਾ ਘਰ ਵਿਚ ਸ਼ੇਰਨੀ ਲਿਆਂਦੀ ਹੋਈ ਹੈ ॥੧੪॥

ਦੋਹਰਾ ॥

दोहरा ॥

ਦੋਹਰਾ:

ਬੈਲ ਪੂਛਿ ਗਹਿ ਕੈ ਜਬੈ ਗਈ ਨਦੀ ਕੇ ਧਾਰ ॥

बैल पूछि गहि कै जबै गई नदी के धार ॥

ਜਦੋਂ ਬਲਦ ਦੀ ਪੂਛਲ ਪਕੜ ਕੇ ਨਦੀ ਦੀ ਧਾਰਾ ਵਿਚ ਜਾ ਪਹੁੰਚੀ,

ਦ੍ਰਿੜ ਕਰਿ ਯਾ ਕਹ ਪਕਰਿਯੈ ਬੋਲ ਸੁ ਕੂਕਿ ਗਵਾਰ ॥੧੫॥

द्रड़ करि या कह पकरियै बोल सु कूकि गवार ॥१५॥

ਤਦ ਸਭ ਨੇ ਕੂਕ ਕੇ ਕਿਹਾ, ਹੇ ਮੂਰਖ! ਇਸ ਨੂੰ ਘੁਟ ਕੇ ਪਕੜ ॥੧੫॥

ਛੋਰਿ ਪੂਛਿ ਕਰ ਤੇ ਦਈ ਸੁਨੀ ਕੂਕਿ ਜਬ ਕਾਨ ॥

छोरि पूछि कर ते दई सुनी कूकि जब कान ॥

ਜਦੋਂ ਉਸ ਨੇ ਕੂਕ ਕੰਨ ਨਾਲ ਸੁਣੀ ਤਾ ਹੱਥ ਵਿਚੋਂ ਪੂਛਲ ਛਡ ਦਿੱਤੀ

ਗਾਰੀ ਭਾਖਤ ਬਹਿ ਗਈ ਜਮ ਪੁਰ ਕਿਯਸਿ ਪਯਾਨ ॥੧੬॥

गारी भाखत बहि गई जम पुर कियसि पयान ॥१६॥

ਅਤੇ ਗਾਲ੍ਹਾ ਕਢਦੀ ਹੋਈ ਰੁੜ੍ਹ ਗਈ ਅਤੇ ਯਮ ਪੁਰੀ ਵਿਚ ਜਾ ਪਹੁੰਚੀ ॥੧੬॥

ਨਾਰਿ ਕਲਹਨੀ ਬੋਰਿ ਕਰਿ ਜਾਟ ਅਯੋ ਗ੍ਰਿਹ ਮਾਹਿ ॥

नारि कलहनी बोरि करि जाट अयो गृह माहि ॥

ਕੁਲੱਛਣੀ ਔਰਤ ਨੂੰ ਡੋਬ ਕੇ ਜਟ ਘਰ ਆ ਗਿਆ।

ਕਹਾ ਸੁਖੀ ਤੇ ਜਨ ਬਸੈ ਅਸਿਨ ਬ੍ਯਾਹਨ ਜਾਹਿ ॥੧੭॥

कहा सुखी ते जन बसै असिन ब्याहन जाहि ॥१७॥

ਉਹ ਵਿਅਕਤੀ ਕਿਵੇਂ ਸੁਖੀ ਵਸ ਸਕਦਾ ਹੈ (ਜਿਸ ਨੇ) ਇਸ ਤਰ੍ਹਾ ਦੀ (ਇਸਤਰੀ) ਵਿਆਹੀ ਹੋਈ ਹੋਵੇ ॥੧੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੪੦॥੭੬੧॥ਅਫਜੂੰ॥

इति स्री चरित्र पख्याने पुरख चरित्रे मंत्री भूप संबादे चालीसवो चरित्र समापतम सतु सुभम सतु ॥४०॥७६१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੪੦॥੭੬੧॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਸਾਹਜਹਾ ਪੁਰ ਮੈ ਹੁਤੀ ਇਕ ਪਟੂਆ ਕੀ ਨਾਰਿ ॥

साहजहा पुर मै हुती इक पटूआ की नारि ॥

ਸ਼ਾਹਜਹਾਨ ਪੁਰ ਵਿਚ ਇਕ 'ਪਟੂਆ' (ਰੇਸ਼ਮ ਦੇ ਬਪਾਰੀ) ਦੀ ਇਸਤਰੀ ਹੁੰਦੀ ਸੀ।

ਅਤਿ ਚਰਿਤ੍ਰ ਤਿਨ ਜੋ ਕਰਾ ਸੋ ਤੁਹਿ ਕਹੌ ਸੁਧਾਰਿ ॥੧॥

अति चरित्र तिन जो करा सो तुहि कहौ सुधारि ॥१॥

ਉਸ ਨੇ ਜੋ ਵੱਡਾ ਚਰਿਤ੍ਰ ਕੀਤਾ, ਉਹ ਤੁਹਾਨੂੰ ਚੰਗੀ ਤਰ੍ਹਾ ਦਸਦਾ ਹਾ ॥੧॥

ਅੜਿਲ ॥

अड़िल ॥

ਅੜਿਲ:

ਪ੍ਰੀਤਿ ਮੰਜਰੀ ਤ੍ਰਿਯ ਕੋ ਨਾਮ ਬਖਾਨਿਯਤ ॥

प्रीति मंजरी तृय को नाम बखानियत ॥

ਉਸ ਇਸਤਰੀ ਦਾ ਨਾ ਪ੍ਰੀਤ ਮੰਜਰੀ ਦਸਿਆ ਜਾਦਾ ਸੀ

ਸੈਨਾਪਤਿ ਤਿਹ ਪਤਿ ਕੌ ਨਾਮ ਸੁ ਜਾਨਿਯਤ ॥

सैनापति तिह पति कौ नाम सु जानियत ॥

ਅਤੇ ਉਸ ਦਾ ਪਤੀ ਸੈਨਾਪਤੀ ਦੇ ਨਾ ਨਾਲ ਜਾਣਿਆ ਜਾਦਾ ਸੀ।

ਬੀਰਭਦ੍ਰ ਨਰ ਇਕ ਸੌ ਹਿਤ ਤਾ ਕੋ ਭਯੋ ॥

बीरभद्र नर इक सौ हित ता को भयो ॥

ਇਕ ਬੀਰਭਦ੍ਰ ਨਾ ਦਾ ਪੁਰਸ਼ ਸੀ, ਉਸ ਨਾਲ (ਉਸ ਇਸਤਰੀ ਦਾ) ਪ੍ਰੇਮ ਹੋ ਗਿਆ।

ਹੋ ਪਠੈ ਸਹਚਰੀ ਬੋਲਿ ਤਾਹਿ ਨਿਜੁ ਘਰ ਲਯੋ ॥੨॥

हो पठै सहचरी बोलि ताहि निजु घर लयो ॥२॥

ਅਤੇ ਸਹੇਲੀ ਨੂੰ ਭੇਜ ਕੇ ਉਸ ਨੂੰ ਆਪਣੇ ਘਰ ਬੁਲਾ ਲਿਆ ॥੨॥

ਚੌਪਈ ॥

चौपई ॥

ਚੌਪਈ:

ਅਧਿਕ ਤਵਨ ਸੌ ਨੇਹ ਲਗਾਯੋ ॥

अधिक तवन सौ नेह लगायो ॥

ਉਸ ਨਾਲ (ਉਸ ਨੇ) ਬਹੁਤ ਪ੍ਰੇਮ ਕੀਤਾ

ਸਮੈ ਪਾਇ ਕਰਿ ਕੇਲ ਮਚਾਯੋ ॥

ਸਮੈ ਪਾਇ ਕਰਿ ਕੇਲ ਮਚਾਯੋ ॥

ਅਤੇ ਸਮਾ ਪਾ ਕੇ ਉਸ ਨਾਲ ਰਤੀ-ਕ੍ਰੀੜਾ ਕੀਤੀ।

ਤਬ ਲੌ ਆਵਤ ਪਟੂਆ ਭਯੋ ॥

तब लौ आवत पटूआ भयो ॥

ਉਦੋਂ ਤਕ ਪਟੂਆ ਆ ਗਿਆ,

ਮਿਤ੍ਰਹਿ ਡਾਰਿ ਮਾਟ ਮਹਿ ਦਯੋ ॥੩॥

मित्रहि डारि माट महि दयो ॥३॥

ਤਾ ਉਸ ਨੇ ਮਿਤਰ ਨੂੰ ਇਕ ਮਟ ਵਿਚ ਪਾ ਦਿੱਤਾ ॥੩॥

ਦ੍ਵੈ ਤਰਬੂਜਨਿ ਰਖਿ ਘਟ ਮਾਹੀ ॥

द्वै तरबूजनि रखि घट माही ॥

ਦੋ ਤਰਬੂਜ਼ (ਉਸ ਨੇ) ਘੜੇ ਵਿਚ ਰਖ ਦਿੱਤੇ।

ਇਕ ਕਾਟ੍ਯੋ ਕਾਟ੍ਯੋ ਇਕ ਨਾਹੀ ॥

इक काट्यो काट्यो इक नाही ॥

ਇਕ ਨੂੰ ਕਟ ਦਿੱਤਾ ਅਤੇ ਇਕ ਨੂੰ ਨਾ ਕਟਿਆ।

ਗੁਦਾ ਭਖ੍ਯੋ ਖਪਰ ਸਿਰ ਧਰਿਯੋ ॥

गुदा भख्यो खपर सिर धरियो ॥

(ਇਕ ਦਾ ਉਸ ਨੇ) ਗੁਦਾ ਖਾ ਲਿਆ ਅਤੇ ਖਪਰ ਸਿਰ ਉਤੇ ਧਰ ਲਿਆ

ਦੁਤਿਯਾ ਲੈ ਤਿਹ ਊਪਰ ਜਰਿਯੋ ॥੪॥

दुतिया लै तिह ऊपर जरियो ॥४॥

ਅਤੇ ਦੂਜਾ ਤਰਬੂਜ਼ ਉਸ ਦੇ ਉਪਰ ਜੜ੍ਹ ਦਿੱਤਾ ॥੪॥

ਇਹੀ ਬਿਖੈ ਪਟੂਆ ਗ੍ਰਿਹ ਆਯੋ ॥

इही बिखै पटूआ गृह आयो ॥

ਇਤਨੇ ਵਿਚ ਪਟੂਆ ਘਰ ਆ ਗਿਆ

ਬੈਠਿ ਖਾਟ ਪਰ ਪ੍ਰਮੁਦ ਬਢਾਯੋ ॥

बैठि खाट पर प्रमुद बढायो ॥

ਅਤੇ ਮੰਜੇ ਉਤੇ ਬੈਠ ਕੇ ਪ੍ਰਸੰਨ ਹੋਇਆ।

ਕਹਿਯੋ ਭਛ ਕਛੁ ਤਰੁਨਿ ਤਿਹਾਰੇ ॥

कहियो भछ कछु तरुनि तिहारे ॥

ਕਹਿਣ ਲਗਾ ਹੇ ਇਸਤਰੀ! ਤੇਰੇ ਪਾਸ ਕੁਝ ਖਾਣ ਲਈ ਹੈ

ਅਬ ਆਗੇ ਤਿਹ ਧਰਹੁ ਹਮਾਰੇ ॥੫॥

अब आगे तिह धरहु हमारे ॥५॥

ਤਾ ਹੁਣੇ ਉਹ ਮੇਰੇ ਅਗੇ ਲਿਆ ਰਖ ॥੫॥

ਜਬ ਇਹ ਭਾਤਿ ਤ੍ਰਿਯਾ ਸੁਨ ਪਾਯੋ ॥

जब इह भाति तृया सुन पायो ॥

ਜਦ ਇਸਤਰੀ ਨੇ ਇਸ ਤਰ੍ਹਾ ਸੁਣਿਆ

ਕਾਟਿ ਤਾਹਿ ਤਰਬੂਜ ਖੁਲਾਯੋ ॥

काटि ताहि तरबूज खुलायो ॥

ਤਾ ਤਰਬੂਜ਼ ਕਟ ਕੇ (ਉਸ ਨੂੰ) ਖੁਆਇਆ।

ਮਿਤ੍ਰ ਲੇਤ ਤਿਹ ਕੌ ਅਤਿ ਡਰਾ ॥

मित्र लेत तिह कौ अति डरा ॥

ਮਿਤਰ ਉਸ ਨੂੰ ਲੈ ਕੇ (ਵੇਖ ਕੇ) ਬਹੁਤ ਡਰਿਆ

ਹਮਰੋ ਘਾਤ ਤ੍ਰਿਯਾ ਇਨ ਕਰਾ ॥੬॥

हमरो घात तृया इन करा ॥६॥

ਕਿ (ਹੁਣ) ਇਹ ਇਸਤਰੀ ਮੈਨੂੰ ਮਰਵਾ ਦੇਵੇਗੀ ॥੬॥

ਕਾਟਿ ਤਾਹਿ ਤਰਬੂਜ ਖੁਲਾਯੋ ॥

काटि ताहि तरबूज खुलायो ॥

(ਉਸ ਨੇ) ਪਤੀ ਨੂੰ ਤਰਬੂਜ਼ ਕਟ ਕੇ ਖੁਆਇਆ

ਪੁਨਿ ਪਟੂਆ ਸੌ ਭੋਗ ਕਮਾਯੋ ॥

पुनि पटूआ सौ भोग कमायो ॥

ਅਤੇ ਫਿਰ ਪਟੂਆ ਨਾਲ ਭੋਗ ਕੀਤਾ।

ਕੇਲ ਕਮਾਇ ਟਾਰਿ ਤਿਹ ਦਯੋ ॥

केल कमाइ टारि तिह दयो ॥

ਕਾਮ-ਕ੍ਰੀੜਾ ਕਰ ਕੇ ਉਸ ਨੂੰ ਭੇਜ ਦਿੱਤਾ

ਮਿਤ੍ਰਹਿ ਕਾਢਿ ਖਾਟ ਪਰ ਲਯੋ ॥੭॥

मित्रहि काढि खाट पर लयो ॥७॥

ਅਤੇ ਮਿਤਰ ਨੂੰ (ਮਟ ਵਿਚੋਂ) ਕਢ ਕੇ ਮੰਜੇ ਉਤੇ ਪਾ ਲਿਆ ॥੭॥

ਬਹੁਰਿ ਮਿਤ੍ਰ ਸੌ ਭੋਗ ਕਮਾਯੋ ॥

बहुरि मित्र सौ भोग कमायो ॥

ਫਿਰ ਮਿਤਰ ਨਾਲ ਭੋਗ ਕੀਤਾ।

ਮੂਰਖ ਨਾਥ ਨ ਕਛੂ ਛਲ ਪਾਯੋ ॥

मूरख नाथ न कछु छल पायो ॥

(ਉਸ ਦਾ) ਮੂਰਖ ਪਤੀ ਇਸ ਛਲ ਨੂੰ ਸਮਝ ਨਾ ਸਕਿਆ।

ਦੁਤਿਯ ਬਾਰ ਤਾ ਸੌ ਰਤਿ ਮਾਨੀ ॥

दुतिय बार ता सौ रति मानी ॥

(ਉਸ ਨੇ) ਯਾਰ ਨਾਲ ਦੂਜੀ ਵਾਰ ਰਤੀ-ਕ੍ਰੀੜਾ ਕੀਤੀ।

ਦੂਜੇ ਕਾਨ ਨ ਕਿਨਹੂੰ ਜਾਨੀ ॥੮॥

दूजे कान न किनहूँ जानी ॥८॥

ਇਸ ਗੱਲ ਦੀ ਕਿਸੇ ਦੂਜੇ ਨੂੰ ਖ਼ਬਰ ਤਕ ਨਾ ਹੋਈ ॥੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੪੧॥੭੬੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे इकतालीसवो चरित्र समापतम सतु सुभम सतु ॥४१॥७६९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੪੧॥੭੬੯॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਏਕ ਪੀਰ ਮੁਲਤਾਨ ਮੈ ਸੁਤ ਬਿਨੁ ਤਾ ਕੀ ਤ੍ਰੀਯ ॥

एक पीर मुलतान मै सुत बिनु ता की त्रीय ॥

ਮੁਲਤਾਨ ਵਿਚ ਇਕ ਪੀਰ ਸੀ ਜਿਸ ਦੀ ਪੁੱਤਰ ਤੋਂ ਸਖਣੀ ਇਸਤਰੀ ਸੀ।

ਸੋ ਝੂਰਤ ਨਿਜੁ ਚਿਤ ਮਹਿ ਬਿਰਧ ਨਿਰਖਿ ਕਰਿ ਪੀਯ ॥੧॥

सो झूरत निजु चित महि बिरध निरखि करि पीय ॥१॥

(ਆਪਣੇ) ਪਤੀ ਨੂੰ ਬਿਰਧ ਵੇਖ ਕੇ ਉਹ ਆਪਣੇ ਚਿਤ ਵਿਚ ਝੂਰਦੀ ਰਹਿੰਦੀ ਸੀ ॥੧॥

ਅੜਿਲ ॥

अड़िल ॥

ਅੜਿਲ:

ਰੁਸਤਮ ਕਲਾ ਤਰੁਨਿ ਕੋ ਨਾਮੁ ਬਖਾਨਿਯੈ ॥

रुसतम कला तरुनि को नामु बखानियै ॥

ਉਸ ਇਸਤਰੀ ਦਾ ਨਾ ਰੁਸਤਮ ਕਲਾ ਸੀ

ਸੇਖ ਇਨਾਯਤ ਭਰਤਾ ਤਾ ਕੋ ਜਾਨਿਯੈ ॥

सेख इनायत भरता ता को जानियै ॥

ਅਤੇ ਉਸ ਦੇ ਪਤੀ ਦਾ ਨਾ ਸੇਖ ਇਨਾਯਤ ਜਾਣਿਆ ਜਾਦਾ ਸੀ।

ਅਧਿਕ ਬਿਰਧ ਤੇ ਭੋਗੁ ਨ ਤਾ ਸੌ ਹ੍ਵੈ ਸਕੈ ॥

अधिक बिरध ते भोगु न ता सौ ह्वै सकै ॥

ਅਧਿਕ ਬਿਰਧ ਹੋਣ ਕਾਰਨ ਉਸ ਤੋਂ ਭੋਗ ਨਹੀਂ ਹੋ ਸਕਦਾ ਸੀ।

ਹੋ ਚੜਤ ਖਲਤ ਹ੍ਵੈ ਗਿਰਤ ਬਾਇ ਮੁਖਿ ਅਤਿ ਥਕੈ ॥੨॥

हो चड़त खलत ह्वै गिरत बाइ मुखि अति थकै ॥२॥

ਉਹ ਚੜ੍ਹਦਿਆਂ ਹੀ ਥਕ ਕੇ ਹਫਦਾ ਹੋਇਆ ਸਖਲਿਤ ਹੋ ਕੇ ਡਿਗ ਪੈਂਦਾ ਸੀ ॥੨॥

ਚੌਪਈ ॥

चौपई ॥

ਚੌਪਈ:

ਇਕ ਦਿਨ ਪੀਰ ਪਾਸ ਤ੍ਰਿਯ ਗਈ ॥

इक दिन पीर पास तृय गई ॥

ਇਕ ਦਿਨ ਪੀਰ ਕੋਲ ਇਸਤਰੀ ਗਈ

ਅਧਿਕ ਦੁਖਯ ਸੌ ਰੋਵਤ ਭਈ ॥

अधिक दुख्य सौ रोवत भई ॥

ਅਤੇ ਅਧਿਕ ਦੁਖ ਕਾਰਨ ਰੋ ਪਈ।

ਤਾ ਤੇ ਮਾਗ ਲੋਗ ਇਕ ਲਯੋ ॥

ता ते माग लोग इक लयो ॥

ਉਸ ਤੋਂ ਇਕ ਲੌਂਗ ਮੰਗ ਲਿਆ

ਨਿਜੁ ਕਹ ਗਰਭਵਤੀ ਠਹਰਯੋ ॥੩॥

निजु कह गरभवती ठहरयो ॥३॥

ਅਤੇ ਆਪਣੇ ਆਪ ਨੂੰ ਗਰਭਵਤੀ ਦਸਿਆ ॥੩॥

ਭੋਗ ਖੁਦਾਯਨ ਭਏ ਕਮਾਯੋ ॥

भोग खुदायन भए कमायो ॥

ਉਸ ਨੇ ਖ਼ੁਦਾ ਦੇ ਬੰਦੇ (ਦਰਵੇਸ਼) ਨਾਲ ਭੋਗ ਕੀਤਾ

ਜੋਰਾਵਰੀ ਗਰਭ ਰਖਵਾਯੋ ॥

जोरावरी गरभ रखवायो ॥

ਅਤੇ ਜ਼ਬੁਰਦਸਤੀ ਗਰਭ ਧਾਰਨ ਕੀਤਾ।

ਨੌ ਮਾਸਨ ਪਾਛੇ ਸੁਤ ਭਯੋ ॥

नौ मासन पाछे सुत भयो ॥

ਨੌਂ ਮਹੀਨਿਆਂ ਬਾਦ ਪੁੱਤਰ ਪੈਦਾ ਹੋਇਆ।

ਸਕਲ ਮੁਰੀਦਨ ਤਾਹਿ ਉਡਯੋ ॥੪॥

सकल मुरीदन ताहि उडयो ॥४॥

ਸਾਰਿਆਂ ਮੁਰੀਦਾ ਨੇ ਇਹ ਗੱਲ ਧੁਮਾ ਦਿੱਤੀ ॥੪॥

ਦੋਹਰਾ ॥

दोहरा ॥

ਦੋਹਰਾ:

ਪੀਰ ਬਚਨ ਜੋ ਤੁਮ ਕਰਿਯੋ ਲੌਗ ਦਯੋ ਤ੍ਰਿਯ ਹਾਥ ॥

पीर बचन जो तुम करियो लौग दयो तृय हाथ ॥

ਹੇ ਪੀਰ ਜੀ! ਤੁਸੀਂ ਇਸਤਰੀ ਨੂੰ ਲੌਂਗ ਦੇਣ ਵੇਲੇ ਜੋ ਬਚਨ ਕੀਤਾ ਸੀ,

ਤਾ ਤੇ ਸੁਤ ਉਪਜਯੋ ਸਦਨ ਕ੍ਰਿਪਾ ਤਿਹਾਰੀ ਸਾਥ ॥੫॥

ता ते सुत उपज्यो सदन कृपा तिहारी साथ ॥५॥

ਉਸ ਕਰ ਕੇ ਘਰ ਵਿਚ ਤੁਹਾਡੀ ਕ੍ਰਿਪਾ ਨਾਲ ਪੁੱਤਰ ਪੈਦਾ ਹੋਇਆ ਹੈ ॥੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਯਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੪੨॥੭੭੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे बयालीसवो चरित्र समापतम सतु सुभम सतु ॥४२॥७७४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੪੨॥੭੭੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਕਾਰਜ ਕਛੂ ਖਰੀਦ ਕੇ ਪੂਰਬ ਗਯੋ ਪਠਾਨ ॥

कारज कछू खरीद के पूरब गयो पठान ॥

ਕਿਸੇ ਖ਼ਰੀਦਾਰੀ ਦੇ ਕੰਮ (ਇਕ) ਪਠਾਣ ਪੂਰਬ ਵਲ ਗਿਆ।

ਏਕ ਗੁਲਾਮ ਖਰੀਦ ਕਰਿ ਰਾਖਸਿ ਗ੍ਰਿਹ ਮਹਿ ਆਨਿ ॥੧॥

एक गुलाम खरीद करि राखसि गृह महि आनि ॥१॥

ਇਕ ਗ਼ੁਲਾਮ ਖ਼ਰੀਦ ਕੇ ਘਰ ਵਿਚ ਲੈ ਆਇਆ ॥੧॥

ਚੌਪਈ ॥

चौपई ॥

ਚੌਪਈ:

ਏਕ ਪਠਾਨ ਨਾਰਿ ਤਿਹ ਬਰੀ ॥

एक पठान नारि तिह बरी ॥

(ਉਸ) ਪਠਾਣ ਨੇ ਇਕ ਇਸਤਰੀ ਨਾਲ ਵਿਆਹ ਕੀਤਾ।

ਅਬ ਲੌ ਰਤਿ ਤਾ ਸੌ ਨਹਿ ਕਰੀ ॥

अब लौ रति ता सौ नहि करी ॥

(ਪਰ) ਹੁਣ ਤਕ ਉਸ ਨਾਲ ਰਤੀ-ਕ੍ਰੀੜਾ ਨਹੀਂ ਕੀਤੀ।

ਤਾ ਸੌ ਬਚਨ ਗੁਲਾਮ ਸੁਨਾਏ ॥

ता सौ बचन गुलाम सुनाए ॥

ਉਸ ਨੂੰ ਗ਼ੁਲਾਮ ਨੇ ਕਿਹਾ

ਇਹ ਤੇਰੇ ਪਤਿ ਕੇ ਦਸ ਖਾਏ ॥੨॥

इह तेरे पति के दस खाए ॥२॥

ਕਿ ਤੇਰੇ ਇਸ ਪਤੀ ਦੇ ਅੰਡਕੋਸ਼ ('ਖਾਏ') ਬਹੁਤ ਕੰਮਜ਼ੋਰ ('ਦਸ') ਹਨ ॥੨॥

ਅੜਿਲ ॥

अड़िल ॥

ਅੜਿਲ:

ਮਿਰਜਾ ਖਾਨ ਪਠਾਨ ਨਾਮ ਤਿਹ ਜਾਨਿਯੈ ॥

मिरजा खान पठान नाम तिह जानियै ॥

ਉਸ ਪਠਾਣ ਦਾ ਨਾ ਮਿਰਜ਼ਾ ਖ਼ਾਨ ਸੀ

ਆਛੋ ਬੀਬੀ ਸੰਖਜਾ ਨਾਰਿ ਪਛਾਨਿਯੈ ॥

आछो बीबी संख्या नारि पछानियै ॥

ਅਤੇ ਉਸ ਦੀ ਇਸਤਰੀ ਦਾ ਨਾ ਆਛੋ ਬੀਬੀ ਸੀ।

ਗਾਜੀਪੁਰ ਕੋ ਮਾਝ ਸੁ ਤੇ ਦੋਊ ਰਹਹਿ ॥

गाजीपुर को माझ सु ते दोऊ रहहि ॥

ਗਾਜ਼ੀਪੁਰ ਵਿਚ ਦੋਵੇਂ ਰਹਿੰਦੇ ਸਨ।

ਹੋ ਜਿਨ ਕੀ ਕਥਾ ਸੁਧਾਰਿ ਤਵਾਗੇ ਹਮ ਕਹਹਿ ॥੩॥

हो जिन की कथा सुधारि तवागे हम कहहि ॥३॥

ਉਨ੍ਹਾ ਦੀ ਕਥਾ ਸੁਧਾਰ ਕੇ ਤੁਹਾਡੇ ਅਗੇ ਮੈਂ ਕਹਿੰਦਾ ਹਾ ॥੩॥

ਦੋਹਰਾ ॥

ਦੋਹਰਾ ॥

ਦੋਹਰਾ:

ਬਹੁਰੌ ਕਹੀ ਪਠਾਨ ਸੌ ਇਮਿ ਗੁਲਾਮ ਤਿਨ ਬਾਤ ॥

बहुरौ कही पठान सौ इमि गुलाम तिन बात ॥

ਫਿਰ ਉਸ ਗ਼ੁਲਾਮ ਨੇ ਪਠਾਣ ਨਾਲ ਇਸ ਤਰ੍ਹਾ ਗੱਲ ਕੀਤੀ।

ਮੈ ਇਹ ਤ੍ਰਿਯ ਡਾਇਨਿ ਸੁਨੀ ਕ੍ਯੋ ਯਾ ਕੇ ਤਟ ਜਾਤ ॥੪॥

मै इह तृय डाइनि सुनी क्यो या के तट जात ॥४॥

ਮੈਂ ਇਹ ਇਸਤਰੀ ਡਾਇਨ ਸੁਣੀ ਹੈ, (ਤੂੰ) ਇਸ ਦੇ ਨੇੜੇ ਕਿਉਂ ਜਾਂਦਾ ਹੈਂ ॥੪॥

ਅੜਿਲ ॥

अड़िल ॥

ਅੜਿਲ:

ਤ੍ਰਿਯ ਸੌ ਬਚਨ ਗੁਲਾਮ ਉਚਾਰੇ ਜਾਇ ਕਰਿ ॥

तृय सौ बचन गुलाम उचारे जाइ करि ॥

ਇਸਤਰੀ ਨੂੰ ਗ਼ੁਲਾਮ ਨੇ ਜਾ ਕੇ (ਇਹ) ਬਚਨ ਕੀਤਾ

ਤੁਮ ਸੌ ਨੇਹ ਬਢਾਇ ਕਹੀ ਹਮ ਆਇ ਕਰਿ ॥

तुम सौ नेह बढाइ कही हम आइ करि ॥

ਕਿ ਤੇਰੇ ਨਾਲ ਸਨੇਹ ਵਧਾ ਕੇ ਮੈਂ ਇਹ (ਗੱਲ) ਆ ਕੇ ਕਹੀ ਹੈ।

ਜਬ ਯਾ ਕੌ ਸੁਖ ਸੋ ਸੋਯੋ ਲਹਿ ਲੀਜਿਯੋ ॥

जब या कौ सुख सो सोयो लहि लीजियो ॥

ਜਦ ਇਸ ਨੂੰ ਸੁਖ ਪੂਰਵਕ ਸੁੱਤਾ ਹੋਇਆ ਵੇਖੋ,

ਹੋ ਤਬ ਯਾ ਕੇ ਖਾਇਨ ਪਰ ਦ੍ਰਿਸਟਿ ਸੁ ਕੀਜਿਯੋ ॥੫॥

हो तब या के खाइन पर द्रसटि सु कीजियो ॥५॥

ਤਦ ਉਸ ਦੇ ਅੰਡਕੋਸ਼ ਉਤੇ ਅੱਖ ਰਖੋ ॥੫॥

ਚੌਪਈ ॥

चौपई ॥

ਚੌਪਈ:

ਇਮਿ ਚੇਰੇ ਤਿਨ ਬਚਨ ਉਚਾਰੋ ॥

इमि चेरे तिन बचन उचारो ॥

(ਫਿਰ) ਉਸ ਗ਼ੁਲਾਮ ਨੇ (ਮਾਲਕ ਨੂੰ) ਕਿਹਾ,

ਸੁਨਿ ਸਾਹਿਬ ਤੈ ਕਹਿਯੋ ਹਮਾਰੋ ॥

सुनि साहिब तै कहियो हमारो ॥

ਹੇ ਸੁਆਮੀ! ਮੇਰੀ ਗੱਲ ਸੁਣੋ।

ਜਬ ਯਹਿ ਤੁਹਿ ਸੋ ਯੌ ਲਖਿ ਲੈਹੈ ॥

जब यहि तुहि सो यौ लखि लैहै ॥

ਜਦ ਇਹ ਤੁਹਾਨੂੰ ਸੁੱਤਾ ਹੋਇਆ ਵੇਖੇਗੀ

ਤਬ ਤੇਰੇ ਦੋਊ ਅੰਡ ਚਬੈਹੈ ॥੬॥

तब तेरे दोऊ अंड चबैहै ॥६॥

ਤਾ ਤੁਹਾਡੇ ਦੋਵੇਂ ਅੰਡਕੋਸ਼ ਚਬ ਲਵੇਗੀ ॥੬॥

ਬਤਿਯਾ ਤੇ ਪਠਾਨ ਚਿਤ ਧਾਰੀ ॥

बतिया ते पठान चित धारी ॥

ਉਸ ਪਠਾਣ ਨੇ ਇਹ ਗੱਲ ਮਨ ਵਿਚ ਧਾਰਨ ਕਰ ਲਈ

ਵਾ ਤ੍ਰਿਯ ਸੋ ਨਹਿ ਪ੍ਰਗਟ ਉਚਾਰੀ ॥

वा तृय सो नहि प्रगट उचारी ॥

ਅਤੇ ਉਸ ਇਸਤਰੀ ਪ੍ਰਤਿ ਪ੍ਰਗਟ ਨਾ ਕੀਤੀ।

ਸੰਗ ਲੈ ਜਬ ਤਿਹ ਪਤਿ ਸ੍ਵੈ ਗਯੋ ॥

संग लै जब तिह पति स्वै गयो ॥

ਉਸ ਨੂੰ ਨਾਲ ਲੈ ਕੇ ਜਦੋਂ ਪਤੀ ਸੌਂ ਗਿਆ।

ਤਬ ਸਿਮਰਨ ਤਿਹ ਕੌ ਬਚ ਭਯੋ ॥੭॥

तब सिमरन तिह कौ बच भयो ॥७॥

ਤਦ ਉਸ ਨੂੰ ਉਹ ਬੋਲ ਯਾਦ ਆਇਆ ॥੭॥

ਹੇਰਨਿ ਅੰਡ ਤ੍ਰਿਯਾ ਕਰ ਡਾਰਿਯੋ ॥

हेरनि अंड तृया कर डारियो ॥

ਜਿਸ ਵੇਲੇ ਇਸਤਰੀ ਨੇ ਅੰਡਕੋਸ਼ ਵੇਖਣ ਲਈ ਹੱਥ ਪਾਇਆ,

ਪਤਿ ਚਮਕ੍ਯੋ ਕਰ ਖੜਗ ਸੰਭਾਰਿਯੋ ॥

पति चमक्यो कर खड़ग संभारियो ॥

ਤਾ ਪਤੀ ਨੇ ਕ੍ਰੋਧਿਤ ਹੋ ਕੇ ਤਲਵਾਰ ਨੂੰ ਖਿਚ ਲਿਆ।

ਤਬ ਹੀ ਤ੍ਰਿਯ ਤਾ ਕਹ ਹਨਿ ਦਿਯੋ ॥

तब ही तृय ता कह हनि दियो ॥

ਉਸੇ ਵੇਲੇ ਉਸ ਨੇ ਇਸਤਰੀ ਨੂੰ ਮਾਰ ਦਿੱਤਾ

ਬਹੁਰੋ ਨਾਸ ਆਪਨੋ ਕਿਯੋ ॥੮॥

बहुरो नास आपनो कियो ॥८॥

ਅਤੇ ਫਿਰ ਆਪਣਾ ਨਾਸ਼ ਵੀ ਕਰ ਲਿਆ ॥੮॥

ਦੋਹਰਾ ॥

दोहरा ॥

ਦੋਹਰਾ:

ਖਾਨ ਪਠਾਨੀ ਆਪੁ ਮਹਿ ਲਰਿ ਮਰਿ ਭਏ ਪਰੇਤ ॥

खान पठानी आपु महि लरि मरि भए परेत ॥

(ਉਹ) ਖ਼ਾਨ ਅਤੇ ਪਠਾਣੀ ਆਪਸ ਵਿਚ ਲੜ ਕੇ ਮਰ ਗਏ ਅਤੇ ਪ੍ਰੇਤ ਬਣ ਗਏ।

ਨਾਸ ਦੁਹਨ ਕੋ ਹ੍ਵੈ ਗਯੋ ਵਾ ਗੁਲਾਮ ਕੇ ਹੇਤ ॥੯॥

नास दुहन को ह्वै गयो वा गुलाम के हेत ॥९॥

ਦੋਹਾ ਦਾ ਉਸ ਗ਼ੁਲਾਮ ਕਰ ਕੇ ਵਿਨਾਸ਼ ਹੋ ਗਿਆ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤ੍ਰੈਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੪੩॥੭੮੩॥ਅਫਜੂੰ॥

इति स्री चरित्र पख्याने पुरख चरित्रे मंत्री भूप संबादे त्रैतालीसवो चरित्र समापतम सतु सुभम सतु ॥४३॥७८३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੪੩॥੭੮੩॥ ਚਲਦਾ॥

ਚੌਪਈ ॥

चौपई ॥

ਚੌਪਈ:

ਬਨਿਯਾ ਏਕ ਓਡਛੇ ਰਹਈ ॥

बनिया एक ओडछे रहई ॥

ਇਕ ਬਨੀਆ ਓੜਛਾ ਨਗਰ ਵਿਚ ਰਹਿੰਦਾ ਸੀ।

ਅਧਿਕ ਦਰਬ ਜਾ ਕੇ ਜਗ ਕਹਈ ॥

अधिक दरब जा के जग कहई ॥

ਉਸ ਕੋਲ ਲੋਕਾ ਵਲੋਂ ਬਹੁਤ ਧਨ ਦਸਿਆ ਜਾਦਾ ਸੀ।

ਤਿਲਕ ਮੰਜਰੀ ਤਾ ਕੀ ਨਾਰੀ ॥

तिलक मंजरी ता की नारी ॥

ਉਸ ਦੀ ਤਿਲਕ ਮੰਜਰੀ ਨਾ ਦੀ ਇਸਤਰੀ ਸੀ।

ਚੰਦ੍ਰ ਲਈ ਜਾ ਤੇ ਉਜਿਯਾਰੀ ॥੧॥

ਚੰਦ੍ਰ ਲਈ ਜਾ ਤੇ ਉਜਿਯਾਰੀ ॥੧॥

ਜਿਸ ਤੋਂ ਚੰਦ੍ਰਮਾ ਨੇ ਰੌਸ਼ਨੀ ਲਈ ਸੀ ॥੧॥

ਦੋਹਰਾ ॥

दोहरा ॥

ਦੋਹਰਾ:

ਏਕ ਤਹਾ ਰਾਜਾ ਰਹੈ ਅਮਿਤ ਤੇਜ ਕੀ ਖਾਨ ॥

एक तहा राजा रहै अमित तेज की खान ॥

ਉਥੇ ਇਕ ਰਾਜਾ ਰਹਿੰਦਾ ਸੀ ਜੋ ਅਮਿਤ ਤੇਜ ਦੀ ਖਾਣ ਸੀ।

ਚੰਦ੍ਰ ਸੂਰ ਜਿਹ ਰਿਸ ਕਰੈ ਅਧਿਕ ਆਪੁ ਤੇ ਜਾਨਿ ॥੨॥

चंद्र सूर जिह रिस करै अधिक आपु ते जानि ॥२॥

ਆਪਣੇ ਤੋਂ ਜ਼ਿਆਦਾ (ਸੁੰਦਰ) ਜਾਣ ਕੇ ਚੰਦ੍ਰਮਾ ਅਤੇ ਸੂਰਜ ਉਸ ਨਾਲ ਈਰਖਾ ਕਰਦੇ ਸਨ ॥੨॥

ਚੌਪਈ ॥

चौपई ॥

ਚੌਪਈ:

ਸੋ ਤ੍ਰਿਯ ਨਿਰਖਿ ਰਾਇ ਛਬਿ ਅਟਕੀ ॥

सो तृय निरखि राइ छबि अटकी ॥

ਉਹ ਇਸਤਰੀ ਰਾਜੇ ਦੀ ਸੁੰਦਰਤਾ ਨੂੰ ਵੇਖ ਕੇ (ਉਸ ਨਾਲ) ਅਟਕ ਗਈ

ਭੂਲਿ ਗਈ ਸਭ ਹੀ ਸੁਧ ਘਟ ਕੀ ॥

भूलि गई सभ ही सुध घट की ॥

ਅਤੇ ਆਪਣੇ ਸ਼ਰੀਰ ਦੀ ਸਾਰੀ ਸੁਧ ਬੁਧ ਭੁਲ ਗਈ।

ਅਧਿਕ ਨੇਹ ਰਾਜਾ ਸੌ ਠਾਨ੍ਯੋ ॥

अधिक नेह राजा सौ ठान्रयो ॥

(ਉਸ ਨੇ) ਰਾਜੇ ਨਾਲ ਬਹੁਤ ਪ੍ਰੇਮ ਕਰ ਲਿਆ

ਤਾ ਕਹ ਭਵਨ ਆਪਨੋ ਆਨ੍ਯੋ ॥੩॥

ता कह भवन आपनो आन्रयो ॥३॥

ਅਤੇ ਉਸ ਨੂੰ ਆਪਣੇ ਘਰ ਲੈ ਆਈ ॥੩॥

ਬੀਰ ਕੇਤੁ ਸੋ ਭੋਗ ਕਮਾਯੋ ॥

बीर केतु सो भोग कमायो ॥

ਬੀਰ ਕੇਤੁ (ਨਾ ਦੇ ਰਾਜੇ) ਨਾਲ (ਉਸ ਨੇ) ਭੋਗ ਕੀਤਾ

ਅਧਿਕ ਹ੍ਰਿਦੈ ਮਹਿ ਸੁਖ ਉਪਜਾਯੋ ॥

अधिक ह्रदै महि सुख उपजायो ॥

ਅਤੇ ਮਨ ਵਿਚ ਬਹੁਤ ਸੁਖ ਮਨਾਇਆ।

ਚਿਮਟਿ ਚਿਮਟਿ ਤਾ ਸੌ ਰਤਿ ਕਰੀ ॥

चिमटि चिमटि ता सौ रति करी ॥

ਉਸ ਨੇ ਚਿਮਟ ਚਿਮਟ ਕੇ ਉਸ ਨਾਲ ਰਤੀ-ਕ੍ਰੀੜਾ ਕੀਤੀ

ਭਾਤਿ ਭਾਤਿ ਕੇ ਭੋਗਨ ਕਰੀ ॥੪॥

भाति भाति के भोगन करी ॥४॥

ਅਤੇ ਭਾਤ ਭਾਤ ਦੇ ਭੋਗ ਕੀਤੇ ॥੪॥

ਕੇਲ ਕਰਤ ਨ੍ਰਿਪ ਸੋ ਪਤਿ ਆਯੋ ॥

केल करत नृप सो पति आयो ॥

ਰਾਜੇ ਨਾਲ ਭੋਗ ਕਰਦਿਆਂ ਉਸ ਦਾ ਪਤੀ ਆ ਗਿਆ।

ਬਡੇ ਸੰਦੂਕ ਬਿਖੈ ਤਿਹ ਪਾਯੋ ॥

बडे संदूक बिखै तिह पायो ॥

(ਤਾ) ਉਸ (ਰਾਜੇ) ਨੂੰ ਵੱਡੇ ਸੰਦੂਕ ਵਿਚ ਪਾ ਦਿੱਤਾ।

ਆਪੁ ਨਾਥ ਸੌ ਬਚਨ ਉਚਾਰੇ ॥

आपु नाथ सौ बचन उचारे ॥

ਆਪ ਪਤੀ ਨਾਲ ਗੱਲ ਕੀਤੀ

ਸੁਨੋ ਬੈਨ ਤੁਮ ਪੀਯ ਪਿਆਰੇ ॥੫॥

सुनो बैन तुम पीय पिआरे ॥५॥

ਕਿ ਹੇ ਪਿਆਰੇ! ਮੇਰੀ ਗੱਲ ਸੁਣੋ ॥੫॥

ਦੋਹਰਾ ॥

दोहरा ॥

ਦੋਹਰਾ:

ਜਾਰ ਹਮਾਰੋ ਚੋਰ ਤਵ ਯਾ ਸੰਦੂਕ ਕੇ ਮਾਹਿ ॥

जार हमारो चोर तव या संदूक के माहि ॥

ਮੇਰਾ ਯਾਰ ਅਤੇ ਤੇਰਾ ਚੋਰ ਇਸ ਸੰਦੂਕ ਵਿਚ ਹੈ।

ਛੋਰਿ ਅਬੈ ਇਹ ਦੇਖਿਯੈ ਕਹੌ ਸੁ ਵਾਹਿ ਕਰਾਹਿ ॥੬॥

छोरि अबै इह देखियै कहौ सु वाहि कराहि ॥६॥

ਇਸ ਨੂੰ ਹੁਣੇ ਖੋਲ ਕੇ ਵੇਖੋ ਅਤੇ ਜੋ ਚਾਹੋ, ਉਹੀ ਕਰੋ ॥੬॥

ਚੌਪਈ ॥

चौपई ॥

ਚੌਪਈ:

ਸੁਨਿ ਨ੍ਰਿਪ ਅਧਿਕ ਤ੍ਰਾਸਿ ਤਿਨ ਧਾਰਿਯੋ ॥

सुनि नृप अधिक त्रासि तिन धारियो ॥

ਰਾਜੇ ਨੇ (ਇਹ) ਸੁਣ ਕੇ ਬਹੁਤ ਡਰ ਮਨਾਇਆ

ਆਜੁ ਨਾਰਿ ਮੋ ਕੋ ਇਨ ਮਾਰਿਯੋ ॥

आजु नारि मो को इन मारियो ॥

(ਅਤੇ ਸੋਚਿਆ ਕਿ) ਅਜ ਇਸ ਇਸਤਰੀ ਨੇ ਮੈਨੂੰ ਮਾਰ ਦਿੱਤਾ ਹੈ।

ਛੋਰਿ ਸੰਦੂਕ ਹਮੈ ਗਹਿ ਲੈਹੈ ॥

छोरि संदूक हमै गहि लैहै ॥

ਸੰਦੂਕ ਨੂੰ ਖੋਲ੍ਹ ਕੇ ਇਹ ਮੈਨੂੰ ਫੜ ਲਏਗਾ

ਕਾਢਿ ਕ੍ਰਿਪਾਨ ਭਏ ਬਧ ਕੈਹੈ ॥੭॥

काढि कृपान भए बध कैहै ॥७॥

ਅਤੇ ਕ੍ਰਿਪਾਨ ਕਢ ਕੇ ਮਾਰ ਦੇਵੇਗਾ ॥੭॥

ਕੁੰਜੀ ਡਾਰਿ ਸਾਹ ਢਿਗ ਦੀਨੀ ॥

कुँजी डारि साह ढिग दीनी ॥

(ਇਸਤਰੀ ਨੇ ਸੰਦੂਕ ਦੀ) ਕੁੰਜੀ ਸ਼ਾਹ ਕੋਲ ਸੁਟ ਦਿੱਤੀ

ਦ੍ਵੈ ਕਰ ਜੋਰਿ ਬੇਨਤੀ ਕੀਨੀ ॥

द्वै कर जोरि बेनती कीनी ॥

ਅਤੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ।

ਜਾਰ ਸੰਦੂਕ ਛੋਰਿ ਲਖਿ ਲੀਜੈ ॥

जार संदूक छोरि लखि लीजै ॥

ਸੰਦੂਕ ਖੋਲ੍ਹ ਕੇ (ਮੇਰੇ) ਯਾਰ ਨੂੰ ਵੇਖ ਲਵੋ

ਮੋ ਬਤਿਯਾ ਕਰਿ ਸਾਚੁ ਪਤੀਜੈ ॥੮॥

मो बतिया करि साचु पतीजै ॥८॥

ਅਤੇ ਮੇਰੀਆਂ ਗੱਲਾ ਨੂੰ ਸਚ ਮੰਨ ਕੇ ਤਸੱਲੀ ਕਰ ਲਵੋ ॥੮॥

ਦੋਹਰਾ ॥

ਦੋਹਰਾ ॥

ਦੋਹਰਾ:

ਜਬ ਸੰਦੂਕ ਛੋਰਨ ਲਗਾ ਲੈ ਕੁੰਜੀ ਕਹ ਹਾਥ ॥

जब संदूक छोरन लगा लै कुँजी कह हाथ ॥

ਜਦ (ਬਨੀਆ) ਕੁੰਜੀ ਨੂੰ ਹੱਥ ਵਿਚ ਲੈ ਕੇ ਖੋਲ੍ਹਣ ਲਗਾ,

ਬਹੁਰਿ ਤ੍ਰਿਯਾ ਐਸੇ ਕਹਾ ਬਚਨ ਪਿਯਾ ਕੇ ਸਾਥ ॥੯॥

बहुरि तृया ऐसे कहा बचन पिया के साथ ॥९॥

(ਤਾ) ਫਿਰ ਇਸਤਰੀ ਨੇ ਪਤੀ ਨੂੰ ਇਸ ਤਰ੍ਹਾ ਬਚਨ ਕਿਹਾ ॥੯॥

ਚੌਪਈ ॥

चौपई ॥

ਚੌਪਈ:

ਦੁਹੂੰ ਹਾਥ ਤਾ ਕੇ ਸਿਰ ਮਾਰੀ ॥

दुहूँ हाथ ता के सिर मारी ॥

ਉਸ ਦੇ ਸਿਰ ਉਤੇ ਦੋਵੇਂ ਹੱਥ ਮਾਰਦੀ (ਹੋਈ ਬੋਲੀ-)

ਗਈ ਸਾਹੁ ਮਤਿ ਸਗਲ ਤਿਹਾਰੀ ॥

गई साहु मति सगल तिहारी ॥

ਹੇ ਸ਼ਾਹ! ਤੇਰੀ ਸਾਰੀ ਮਤ ਮਾਰੀ ਗਈ ਹੈ।

ਜੋ ਯਾ ਸੌ ਮੈ ਭੋਗ ਕਮੈਹੌ ॥

जो या सौ मै भोग कमैहौ ॥

ਜੇ ਮੈਂ ਇਸ ਨਾਲ ਭੋਗ ਕਰਦੀ

ਤੌ ਤੌ ਕਹੁ ਕਿਹ ਬਾਤਿ ਬਤੈਹੌ ॥੧੦॥

तौ तौ कहु किह बाति बतैहौ ॥१०॥

ਤਾ ਤੈਨੂੰ ਕਿਸ ਤਰ੍ਹਾ ਗੱਲ ਦਸਦੀ ॥੧੦॥

ਦੋਹਰਾ ॥

दोहरा ॥

ਦੋਹਰਾ:

ਐਸੇ ਬਚਨ ਬਖਾਨਿ ਕਰਿ ਮੂਰਖ ਦਿਯਾ ਉਠਾਇ ॥

ऐसे बचन बखानि करि मूरख दिया उठाइ ॥

ਇਸ ਤਰ੍ਹਾ ਗੱਲਾ ਕਰ ਕੇ ਉਸ ਮੂਰਖ (ਪਤੀ) ਨੂੰ ਉਠਾ ਦਿੱਤਾ

ਬਹੁਰਿ ਰਾਇ ਸੌ ਰਤਿ ਕਰੀ ਹ੍ਰਿਦੈ ਹਰਖ ਉਪਜਾਇ ॥੧੧॥

बहुरि राइ सौ रति करी हृदै हरख उपजाइ ॥११॥

ਅਤੇ ਫਿਰ ਹਿਰਦੇ ਵਿਚ ਆਨੰਦ ਵਧਾ ਕੇ ਰਾਜੇ ਨਾਲ ਰਤੀ-ਕ੍ਰੀੜਾ ਕੀਤੀ ॥੧੧॥

ਨ੍ਰਿਪ ਸੋ ਕੇਲ ਕਮਾਇ ਕਰਿ ਗ੍ਰਿਹ ਕਹ ਦਯੋ ਪਠਾਇ ॥

नृप सो केल कमाइ करि गृह कह दयो पठाइ ॥

ਰਾਜੇ ਨਾਲ ਕਾਮ-ਕ੍ਰੀੜਾ ਕਰ ਕੇ (ਉਸ ਨੂੰ) ਘਰ ਵਲ ਭੇਜ ਦਿੱਤਾ।

ਬਹੁਰਿ ਸੁਖੀ ਹ੍ਵੈ ਪੁਰ ਬਸੀ ਸਾਹੁ ਲਯੋ ਗਰ ਲਾਇ ॥੧੨॥

बहुरि सुखी ह्वै पुर बसी साहु लयो गर लाइ ॥१२॥

ਫਿਰ ਸ਼ਾਹ ਨੂੰ ਗਲੇ ਲਗਾ ਲਿਆ ਅਤੇ ਸੁਖ ਪੂਰਵਕ ਨਗਰ ਵਿਚ ਵਸਣ ਲਗੀ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਆਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੪੪॥੭੯੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे चौआलीसवो चरित्र समापतम सतु सुभम सतु ॥४४॥७९५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੪੪॥੭੯੫॥ ਚਲਦਾ॥

ਚੌਪਈ ॥

चौपई ॥

ਚੌਪਈ:

ਏਕ ਜਾਟ ਦਿਲੀ ਮਹਿ ਰਹੈ ॥

एक जाट दिली महि रहै ॥

ਇਕ ਜੱਟ ਦਿੱਲੀ ਵਿਚ ਰਹਿੰਦਾ ਸੀ।

ਨੈਨੌ ਨਾਮ ਜਗਤ ਤਿਹ ਕਹੈ ॥

नैनौ नाम जगत तिह कहै ॥

ਉਸ ਦਾ ਨਾ ਲੋਕੀਂ ਨੈਨੌ ਕਹਿੰਦੇ ਸਨ।

ਏਕ ਨਾਰਿ ਤਾ ਕੇ ਕਲਹਾਰੀ ॥

एक नारि ता के कलहारी ॥

ਉਸ ਦੀ ਇਕ ਕੁਲੱਛਣੀ ਇਸਤਰੀ ਸੀ।

ਤਾ ਕੋ ਰਹਤ ਪ੍ਰਾਨ ਤੇ ਪਜਾਰੀ ॥੧॥

ता को रहत प्रान ते प्यारी ॥१॥

ਉਸ ਨੂੰ (ਉਹ) ਪ੍ਰਾਣਾ ਤੋਂ ਵੀ ਜ਼ਿਆਦਾ ਪਿਆਰੀ ਸੀ ॥੧॥

ਸ੍ਰੀ ਤ੍ਰਿਯ ਰਾਜ ਮਤੀ ਤਿਹ ਨਾਮਾ ॥

स्री तृय राज मती तिह नामा ॥

ਉਸ ਇਸਤਰੀ ਦਾ ਨਾ ਰਾਜ ਮਤੀ ਸੀ

ਨੈਨੌ ਨਾਮ ਜਟ ਕੀ ਬਾਮਾ ॥

नैनौ नाम जट की बामा ॥

ਜੋ ਨੈਨੌ ਨਾ ਦੇ ਜੱਟ ਦੀ ਪਤਨੀ ਸੀ।

ਸਹਰ ਜਹਾਨਾਬਾਦ ਬਸੈ ਵੈ ॥

सहर जहानाबाद बसै वै ॥

(ਉਹ) ਜਹਾਨਾਬਾਦ ਸ਼ਹਿਰ ਵਿਚ ਰਹਿੰਦੀ ਸੀ

ਦਰਬਵਾਨ ਦੁਤਿ ਮਾਨ ਰਹੈ ਵੈ ॥੨॥

दरबवान दुति मान रहै वै ॥२॥

ਅਤੇ ਧਨਵਾਨ ਅਤੇ ਸੁੰਦਰ ਮੰਨੀ ਜਾਦੀ ਸੀ ॥੨॥

ਸੌਦਾ ਕਾਰਨ ਤਾਹਿ ਪਠਾਯੋ ॥

सौदा कारन ताहि पठायो ॥

(ਜੱਟ ਨੇ) ਉਸ ਨੂੰ ਸੌਦਾ (ਖ਼ਰੀਦਣ ਲਈ) ਭੇਜਿਆ

ਏਕ ਰਪੈਯਾ ਹਾਥ ਦਿਵਾਯੋ ॥

एक रपैया हाथ दिवायो ॥

ਅਤੇ ਇਕ ਰੁਪਇਆ ਹੱਥ ਵਿਚ ਦਿੱਤਾ।

ਏਕ ਹੁਤੋ ਤਿਹ ਠਾ ਕੋ ਜੋਗੀ ॥

एक हुतो तिह ठा को जोगी ॥

ਉਸ ਥਾ ਤੇ ਇਕ ਜੋਗੀ ਰਹਿੰਦਾ ਸੀ।

ਨਾਗੀ ਕਰਿ ਨਾਰੀ ਤਿਨ ਭੋਗੀ ॥੩॥

नागी करि नारी तिन भोगी ॥३॥

ਉਸ ਨੇ ਨੰਗੀ ਕਰ ਕੇ ਉਸ ਇਸਤਰੀ ਨਾਲ ਭੋਗ ਕੀਤਾ ॥੩॥

ਦੋਹਰਾ ॥

दोहरा ॥

ਦੋਹਰਾ:

ਛੋਰਿ ਗਾਠਿ ਤਾ ਕੇ ਸਿਖਨ ਰੁਪਯਾ ਲਯੋ ਚੁਰਾਇ ॥

छोरि गाठि ता के सिखन रुपया लयो चुराइ ॥

ਉਸ (ਜੋਗੀ) ਦੇ ਚੇਲਿਆਂ ਨੇ ਗੰਢ ਖੋਲ੍ਹ ਕੇ ਰੁਪਇਆ ਚੁਰਾ ਲਿਆ

ਛਾਰਿ ਬਾਧਿ ਤਾ ਮੈ ਧਰੀ ਤਾ ਕੀ ਠੌਰ ਬਨਾਇ ॥੪॥

ਛਾਰਿ ਬਾਧਿ ਤਾ ਮੈ ਧਰੀ ਤਾ ਕੀ ਠੌਰ ਬਨਾਇ ॥੪॥

अते ਉਸ ਦੀ ਥਾ ਤੇ ਰਾਖ (ਦੀ ਚੁਟਕੀ) ਬੰਨ੍ਹ ਦਿੱਤੀ ॥੪॥

ਚੌਪਈ ॥

चौपई ॥

ਚੌਪਈ:

ਭੋਗ ਕਮਾਇ ਬਹੁਰਿ ਤ੍ਰਿਯ ਆਈ ॥

भोग कमाइ बहुरि तृय आई ॥

ਭੋਗ ਕਰ ਕੇ ਫਿਰ ਉਹ ਇਸਤਰੀ ਪਰਤੀ

ਸੌਦਾ ਕਾਰਨ ਪੁਨਿ ਘਰ ਧਾਈ ॥

सौदा कारन पुनि घर धाई ॥

ਅਤੇ ਸੌਦਾ (ਖ਼ਰੀਦਣ ਲਈ) ਫਿਰ ਘਰ ਨੂੰ ਮੁੜੀ।

ਲੋਗਨ ਤੇ ਅਤਿ ਹੀ ਸਰਮਾਈ ॥

लोगन ते अति ही सरमाई ॥

ਉਹ ਲੋਕਾ ਤੋਂ ਬਹੁਤ ਸ਼ਰਮਿੰਦੀ ਹੋਈ,

ਛਾਰ ਓਰ ਨਹਿ ਦ੍ਰਿਸਟਿ ਚਲਾਈ ॥੫॥

छार ओर नहि द्रसटि चलाई ॥५॥

ਪਰ ਰਾਖ ਵਲ ਉਸ ਦੀ ਨਜ਼ਰ ਹੀ ਨਾ ਗਈ ॥੫॥

ਦੋਹਰਾ ॥

दोहरा ॥

ਦੋਹਰਾ:

ਬਿਨੁ ਸੌਦਾ ਆਵਤ ਭਈ ਤੀਰ ਪਿਯਾ ਕੇ ਨਾਰਿ ॥

बिनु सौदा आवत भई तीर पिया के नारि ॥

ਉਹ ਬਿਨਾ ਸੌਦਾ (ਖ਼ਰੀਦਿਆਂ) ਆਪਣੇ ਪਤੀ ਕੋਲ ਆ ਗਈ।

ਛੋਰਿ ਗਾਠਿ ਦੇਖੈ ਕਹਾ ਤਾ ਮੈ ਨਿਕਸੀ ਛਾਰ ॥੬॥

छोरि गाठि देखै कहा ता मै निकसी छार ॥६॥

(ਜਦ) ਗੰਢ ਖੋਲ੍ਹ ਕੇ ਵੇਖੀ ਤਾ ਉਸ ਵਿਚੋਂ ਰਾਖ ਨਿਕਲੀ ॥੬॥

ਚੌਪਈ ॥

चौपई ॥

ਚੌਪਈ:

ਕਰ ਰੁਪਯਾ ਮੋਰੇ ਤੁਮ ਦਯੋ ॥

कर रुपया मोरे तुम दयो ॥

(ਉਹ ਕਹਿਣ ਲਗੀ-) ਮੇਰੇ ਹੱਥ ਵਿਚ ਤੁਸੀਂ ਰੁਪਇਆ ਦਿੱਤਾ ਸੀ

ਸੌਦਾ ਲ੍ਯਾਵਨ ਕਾਜ ਪਠਯੋ ॥

सौदा ल्यावन काज पठयो ॥

ਅਤੇ ਸੌਦਾ (ਖ਼ਰੀਦਣ ਲਈ) ਭੇਜਿਆ ਸੀ।

ਰੁਪਯਾ ਗਿਰਾ ਰਾਹ ਮਹ ਜਾਈ ॥

रुपया गिरा राह मह जाई ॥

ਰੁਪਇਆ ਰਾਹ ਵਿਚ ਡਿਗ ਗਿਆ

ਲੋਗ ਬਿਲੋਕਿ ਲਾਜ ਮੁਹਿ ਆਈ ॥੭॥

लोग बिलोकि लाज मुहि आई ॥७॥

ਅਤੇ ਲੋਕਾ ਨੂੰ ਵੇਖ ਕੇ ਮੈਂ ਲਜਿਤ ਹੋ ਗਈ ॥੭॥

ਦੋਹਰਾ ॥

दोहरा ॥

ਦੋਹਰਾ:

ਛਾਰ ਸਹਿਤ ਮੈ ਸੋ ਗਹਯੋ ਗੋਦ ਲਾਜ ਤੇ ਡਾਰਿ ॥

छार सहित मै सो गहयो गोद लाज ते डारि ॥

ਉਥੋਂ ਸ਼ਰਮ ਦੇ ਮਾਰੇ ਮੈਂ ਸੁਆਹ ਨਾਲ ਗੋਦ ਭਰ ਲਈ।

ਤੁਮ ਹਾਥਨ ਸੋ ਖੋਜਿ ਕਰਿ ਯਾ ਤੇ ਲੇਹੁ ਨਿਕਾਰਿ ॥੮॥

तुम हाथन सो खोजि करि या ते लेहु निकारि ॥८॥

ਤੁਸੀਂ ਹੱਥ ਨਾਲ ਖੋਜ ਕੇ ਇਸ ਵਿਚੋਂ ਰੁਪਇਆ ਕਢ ਲਵੋ ॥੮॥

ਮੂੜ ਨਾਹ ਕਛੂ ਨ ਲਖਾ ਖੋਜਨ ਲਾਗਾ ਛਾਰ ॥

मूड़ नाह कछु न लखा खोजन लागा छार ॥

(ਉਸ) ਮੂਰਖ ਪਤੀ ਨੇ ਕੁਝ ਨਾ ਸਮਝਿਆ ਅਤੇ ਰਾਖ ਵਿਚੋਂ (ਰੁਪਇਆ) ਲੱਭਣ ਲਗਾ।

ਸੋ ਨ ਲਹਾ ਚੁਪ ਹ੍ਵੈ ਰਹਾ ਸਕ੍ਰਯਾ ਨ ਭੇਦ ਬਿਚਾਰਿ ॥੯॥

सो न लहा चुप ह्वै रहा सक्रया न भेद बिचारि ॥९॥

ਉਹ (ਰੁਪਇਆ) ਨਾ ਮਿਲਿਆ ਅਤੇ ਚੁਪ ਹੋ ਗਿਆ ਅਤੇ (ਉਸ ਦੇ) ਭੇਦ ਨੂੰ ਵਿਚਾਰ ਨਾ ਸਕਿਆ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪੈਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੪੫॥੮੦੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे पैतालीसवो चरित्र समापतम सतु सुभम सतु ॥४५॥८०४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੪੫॥੮੦੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਕਾਜੀ ਇਕ ਕਸਮੀਰ ਮੈ ਤਾ ਕੀ ਇਸਤ੍ਰੀ ਏਕ ॥

काजी इक कसमीर मै ता की इसत्री एक ॥

ਕਸ਼ਮੀਰ ਵਿਚ ਇਕ ਕਾਜ਼ੀ (ਰਹਿੰਦਾ) ਸੀ। ਉਸ ਦੀ ਇਕ ਇਸਤਰੀ ਸੀ

ਜੰਤ੍ਰ ਮੰਤ੍ਰ ਅਰੁ ਬਸੀਕਰ ਜਾਨਤ ਹੁਤੀ ਅਨੇਕ ॥੧॥

जंत्र मंत्र अरु बसीकर जानत हुती अनेक ॥१॥

ਜੋ ਅਨੇਕ ਜੰਤ੍ਰ ਮੰਤ੍ਰ ਅਤੇ ਵਸੀਕਰਨ (ਦੀ ਵਿਧੀ) ਨੂੰ ਜਾਣਦੀ ਸੀ ॥੧॥

ਚੌਪਈ ॥

चौपई ॥

ਚੌਪਈ:

ਅਦਲ ਮਹੰਮਦ ਨਾਮ ਤਵਨਿ ਪਤਿ ॥

अदल महंमद नाम तवनि पति ॥

ਉਸ ਦੇ ਪਤੀ ਦਾ ਨਾ ਅਦਲ ਮੁਹੰਮਦ ਸੀ

ਨਜਾਇ ਸਾਸਤ੍ਰ ਕੇ ਬੀਚ ਨਿਪੁਨਿ ਅਤਿ ॥

न्याइ सासत्र के बीच निपुनि अति ॥

ਜੋ ਨਿਆਂ-ਸ਼ਾਸਤ੍ਰ ਵਿਚ ਬਹੁਤ ਨਿਪੁਣ ਸੀ।

ਨੂਰਮ ਬੀਬੀ ਨਾਰਿ ਤਵਨ ਘਰ ॥

नूरम बीबी नारि तवन घर ॥

ਉਸ ਦੇ ਘਰ ਨੂਰਮ ਬੀਬੀ (ਨਾ ਵਾਲੀ) ਇਸਤਰੀ ਸੀ

ਜਾ ਕੇ ਸਾਥ ਰਮਤ ਨਿਤਿ ਅਤਿ ਨਰ ॥੨॥

जा के साथ रमत निति अति नर ॥२॥

ਜਿਸ ਨਾਲ ਨਿੱਤ ਬਹੁਤ ਮਰਦ ਰਮਣ ਕਰਦੇ ਸਨ ॥੨॥

ਤਿਨ ਇਕ ਜਾਟ ਭਏ ਰਤਿ ਠਾਨੀ ॥

तिन इक जाट भए रति ठानी ॥

ਉਸ ਨੇ ਇਕ ਜੱਟ ਨਾਲ ਰਤੀ-ਕ੍ਰੀੜਾ ਕਰਨ ਦਾ ਮਨ ਬਣਾਇਆ

ਕਛੁ ਕਾਜੀ ਕੀ ਕਾਨਿ ਨ ਮਾਨੀ ॥

कछु काजी की कानि न मानी ॥
ਅਤੇ ਕਾਜ਼ੀ ਦੀ ਜ਼ਰਾ ਜਿੰਨੀ ਵੀ ਪਰਵਾਹ ਨਾ ਕੀਤੀ।

ਹਜਰਤਿ ਆਇ ਤਬੈ ਲਗਿ ਗਯੋ ॥
हजरति आइ तबै लगि गयो ॥
(ਉਹ ਜੱਟ ਨਾਲ ਰਮਣ ਕਰ ਰਹੀ ਸੀ ਕਿ) ਉਦੋਂ ਤਕ ਹਜ਼ਰਤ (ਕਾਜ਼ੀ) ਆ ਗਿਆ।

ਮਿਤ੍ਰਹਿ ਬਾਧਿ ਖਾਟ ਤਰ ਲਯੋ ॥੩॥
मित्रहि बाधि खाट तर लयो ॥३॥
ਉਸ ਨੇ ਮਿਤਰ ਨੂੰ ਬੰਨ੍ਹ ਕੇ ਮੰਜੇ ਹੇਠਾ ਲੁਕਾ ਲਿਆ ॥੩॥

ਦੋਹਰਾ ॥
दोहरा ॥
ਦੋਹਰਾ:

ਆਪੁ ਮੁਸਫ ਬਾਚਤ ਭਈ ਜਾਟ ਖਾਟਿ ਤਰ ਬਾਧਿ ॥
आपु मुसफ बाचत भई जाट खाटि तर बाधि ॥
ਜੱਟ ਨੂੰ ਮੰਜੀ ਹੇਠਾ ਬੰਨ੍ਹ ਕੇ ਆਪ ਕੁਰਾਨ ('ਮੁਸਫ') ਵਾਚਣ ਲਗ ਪਈ

ਕਾਜੀ ਕੋ ਮੋਹਿਤ ਕਿਯਾ ਬਾਨ ਦ੍ਰਿਗਨ ਕੇ ਸਾਧਿ ॥੪॥
काजी को मोहित किया बान द्रिगन के साधि ॥४॥
ਅਤੇ ਕਾਜ਼ੀ ਨੂੰ ਅੱਖਾ ਦੇ ਬਾਣ ਸਾਧ ਕੇ ਮੋਹਿਤ ਕਰ ਲਿਆ ॥੪॥

ਚੌਪਈ ॥
चौपई ॥
ਚੌਪਈ:

ਖਾਟ ਊਪਰ ਕਾਜੀ ਬੈਠਾਯੋ ॥
खाट ऊपर काजी बैठायो ॥

ਮੰਜੀ ਉਤੇ ਕਾਜ਼ੀ ਨੂੰ ਬਿਠਾਇਆ

ਕਾਮਕੇਲ ਤਾ ਸੌ ਉਪਜਾਯੋ ॥

कामकेल ता सौ उपजायो ॥

ਅਤੇ ਉਸ ਨਾਲ ਕਾਮ-ਕ੍ਰੀੜਾ ਕਰਨ ਲਗੀ।

ਤਾ ਕੀ ਕਾਨਿ ਨ ਆਨਤ ਮਨੈ ॥

ता की कानि न आनत मनै ॥

ਉਸ ਨੇ (ਉਸ ਜੱਟ ਦੀ) ਜ਼ਰਾ ਪਰਵਾਹ ਨਾ ਕੀਤੀ

ਮੂਰਖ ਚੋਟ ਚਟਾਕਨ ਗਨੈ ॥੫॥

मूरख चोट चटाकन गनै ॥५॥

ਅਤੇ (ਉਧਰ) ਮੂਰਖ (ਜੱਟ) ਚੋਟਾ (ਧਕਿਆਂ) ਦੀ ਚਟ ਚਟ ਗਿਣਨ ਲਗਾ ॥੫॥

ਦੋਹਰਾ ॥

दोहरा ॥

ਦੋਹਰਾ:

ਕਾਮ ਭੋਗ ਕਰਿ ਕਾਜਿਯਹਿ ਦੀਨਾ ਬਹੁਰਿ ਉਠਾਇ ॥

काम भोग करि काजियहि दीना बहुरि उठाइ ॥

ਕਾਜ਼ੀ ਨਾਲ ਰਤੀ-ਕ੍ਰੀੜਾ ਕਰ ਕੇ ਫਿਰ ਉਠਾ ਦਿੱਤਾ

ਖਾਟ ਤਰੇ ਤੇ ਕਾਢਿ ਕਰਿ ਜਾਟ ਲਯੋ ਉਰ ਲਾਇ ॥੬॥

खाट तरे ते काढि करि जाट लयो उर लाइ ॥६॥

ਅਤੇ ਮੰਜੀ ਹੇਠੋਂ ਜੱਟ ਨੂੰ ਕਢ ਕੇ ਛਾਤੀ ਨਾਲ ਲਾ ਲਿਆ ॥੬॥

ਚੌਪਈ ॥

चौपई ॥

ਚੌਪਈ:

ਸੁਨਿ ਲੈ ਮੀਤ ਬਚਨ ਤੈ ਮੇਰਾ ॥

सुनि लै मीत बचन तै मेरा ॥

(ਉਹ ਕਹਿਣ ਲਗੀ-) ਹੇ ਮਿਤਰ! ਤੂੰ ਮੇਰੀ ਗੱਲ ਸੁਣ ਲੈ।

ਮੈ ਕਾਜੀ ਕਹ ਬਹੁਤ ਲਬੇਰਾ ॥

मै काजी कह बहुत लबेरा ॥

ਮੈਂ ਕਾਜ਼ੀ ਨੂੰ ਬਹੁਤ ਮਧੋਲਿਆ ਹੈ।

ਤਾ ਕਹ ਬਹੁ ਜੂਤਿਨ ਸੌ ਮਾਰਾ ॥

ता कह बहु जूतिन सौ मारा ॥

(ਮੈਂ) ਉਸ ਨੂੰ ਜੁਤੀਆਂ ਨਾਲ ਬਹੁਤ ਮਾਰਿਆ ਹੈ,

ਤਾ ਤੇ ਉਠਤ ਤਰਾਕੋ ਭਾਰਾ ॥੭॥

ता ते उठत तराको भारा ॥७॥

ਇਸ ਲਈ ਤੜਾਕ ਦੀ ਬਹੁਤ (ਆਵਾਜ਼) ਹੋ ਰਹੀ ਸੀ ॥੭॥

ਦੋਹਰਾ ॥

दोहरा ॥

ਦੋਹਰਾ:

ਜੁ ਵੈ ਤਰਾਕ ਪਨੀਨ ਕੇ ਪਰੈ ਤਿਹਾਰੇ ਕਾਨ ॥

जु वै तराक पनीन के परै तिहारे कान ॥

ਜੋ ਉਹ ਜੁਤੀਆਂ ਦੀ ਤੜਾਕ (ਦੀ ਆਵਾਜ਼) ਤੁਹਾਡੇ ਕੰਨ ਵਿਚ ਪੈਂਦੀ ਸੀ,

ਤੌਂ ਹਮ ਸਾਚੁ ਤਿਸੈ ਹਨਾ ਲੀਜਹੋ ਹ੍ਰਿਦੈ ਪਛਾਨਿ ॥੮॥

तौ हम साचु तिसै हना लीजहो ह्रदै पछानि ॥८॥

ਉਦੋਂ ਉਸ ਨੂੰ ਮੈਂ ਬਹੁਤ ਮਾਰਦੀ ਸੀ। ਇਸ (ਗੱਲ) ਨੂੰ ਤੁਸੀਂ ਹਿਰਦੇ ਵਿਚ ਸਚ ਸਮਝ ਲਵੋ ॥੮॥

ਸਤਿ ਸਤਿ ਤਿਨ ਕਹਾ ਹਮ ਸੁਨੇ ਤਰਾਕੇ ਕਾਨ ॥

सति सति तिन कहा हम सुने तराके कान ॥

ਉਸ ਨੇ ਕਿਹਾ ਸਚ ਹੈ, ਮੈਂ ਵੀ ਕੰਨਾ ਨਾਲ ਤੜਾਕ (ਦੀ ਆਵਾਜ਼) ਸੁਣੀ ਹੈ।

ਸੀਸ ਖੁਰਕਿ ਗ੍ਰਿਹ ਕੌ ਗਏ ਭੇਦ ਨ ਸਕਾ ਪਛਾਨ ॥੯॥

सीस खुरकि गृह कौ गए भेद न सका पछान ॥९॥

(ਉਹ ਵੀ) ਸਿਰ ਖੁਰਕਦਾ ਹੋਇਆ ਘਰ ਨੂੰ ਚਲਾ ਗਿਆ ਅਤੇ ਭੇਦ ਨੂੰ ਨਾ ਪਛਾਣ ਸਕਿਆ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਯਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੪੬॥੮੧੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे छयालीसवो चरित्र समापतम सतु सुभम सतु ॥४६॥८१३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੪੬॥੮੧੩॥ ਚਲਦਾ॥

ਚੌਪਈ ॥

चौपई ॥

ਚੌਪਈ:

ਕਥਾ ਏਕ ਸ੍ਰਵਨਨ ਹਮ ਸੁਨੀ ॥

कथा एक स्रवनन हम सुनी ॥

ਅਸੀਂ ਇਕ ਕਥਾ ਕੰਨਾ ਨਾਲ ਸੁਣੀ ਹੈ

ਹਰਿਯਾਬਾਦ ਏਕ ਤ੍ਰਿਯ ਗੁਨੀ ॥

हरियाबाद एक तृय गुनी ॥

ਕਿ ਹਰਿਯਾਬਾਦ ਵਿਚ ਇਕ ਗੁਣਵਾਨ ਇਸਤਰੀ ਸੀ।

ਬਾਦਲ ਕੁਅਰਿ ਨਾਮ ਤ੍ਰਿਯ ਤਿਹ ਕੌ ॥

बादल कुअरि नाम तृय तिह कौ ॥

ਬਾਦਲ ਕੁਅਰਿ ਦੇ ਨਾ ਨਾਲ ਉਸ ਇਸਤਰੀ ਨੂੰ

ਜਾਨਤ ਹੈ ਸਿਗਰੌ ਜਗ ਜਿਹ ਕੌ ॥੧॥

जानत है सिगरौ जग जिह कौ ॥१॥

ਸਾਰਾ ਸੰਸਾਰ ਜਾਣਦਾ ਸੀ ॥੧॥

ਏਕ ਮੁਗਲ ਤਿਨ ਧਾਮ ਬੁਲਾਯੋ ॥

एक मुगल तिन धाम बुलायो ॥

ਉਸ ਨੇ ਇਕ ਮੁਗ਼ਲ ਨੂੰ ਘਰ ਬੁਲਾਇਆ

ਆਛੋ ਭੋਜਨ ਤਾਹਿ ਖਵਾਯੋ ॥

आछो भोजन ताहि खवायो ॥

ਅਤੇ ਉਸ ਨੂੰ ਚੰਗਾ ਭੋਜਨ ਖੁਆਇਆ।

ਤਾਹਿ ਭਜਨ ਕਹ ਹਾਥ ਪਸਾਰਾ ॥

ताहि भजन कह हाथ पसारा ॥

ਉਸ (ਮੁਗ਼ਲ ਨੇ ਇਸਤਰੀ ਨਾਲ) ਭੋਗ ਕਰਨ ਲਈ ਹੱਥ ਵਧਾਇਆ,

ਤਬ ਤ੍ਰਿਯ ਤਾਹਿ ਜੁਤਿਯਨ ਮਾਰਾ ॥੨॥

तब तृय ताहि जूतियन मारा ॥२॥

ਤਾ ਇਸਤਰੀ ਉਸ ਨੂੰ ਜੁਤੀਆਂ ਮਾਰਨ ਲਗੀ ਗਈ ॥੨॥

ਮਾਰਿ ਮੁਗਲ ਕੂਕਤ ਇਮਿ ਧਾਈ ॥

मारि मुगल कूकत इमि धाई ॥

ਮੁਗ਼ਲ ਨੂੰ ਕੁਟਾਪਾ ਚੜ੍ਹਾ ਕੇ ਕੂਕਦੀ ਹੋਈ ਇਸ ਤਰ੍ਹਾ ਦੌੜੀ

ਯਹ ਸੁਨਿ ਬੈਨ ਪ੍ਰਜਾ ਮਿਲਿ ਆਈ ॥

यह सुनि बैन प्रजा मिलि आई ॥

ਕਿ (ਉਸ ਦੀ) ਆਵਾਜ਼ ਸੁਣ ਕੇ ਲੋਕੀਂ ਇਕੱਠੇ ਹੋ ਕੇ ਆ ਗਏ।

ਕਰਿ ਸਮੋਧ ਤਿਨ ਧਾਮ ਪਠਯੋ ॥

करि समोध तिन धाम पठयो ॥

ਉਸ ਨੇ ਸਾਰਿਆਂ ਲੋਕਾ ਨੂੰ ਸਮਝਾ ਕੇ ਅਤੇ ਇਹ ਕਹਿ ਕੇ ਘਰਾ ਨੂੰ ਪਰਤਾਇਆ

ਯਾ ਕੇ ਕੰਠ ਟੂਕ ਫਸਿ ਗਯੋ ॥੩॥

या के कंठ टूक फसि गयो ॥३॥

ਕਿ ਇਸ ਦੇ ਗਲੇ ਵਿਚ ਰੋਟੀ ਫਸ ਗਈ ਸੀ ॥੩॥

ਦੋਹਰਾ ॥

दोहरा ॥

ਦੋਹਰਾ:

ਚੇਤ ਮੁਗਲ ਜਬ ਹੀ ਭਯਾ ਸੀਸ ਰਹਿਯੋ ਨਿਹੁਰਾਇ ॥

चेत मुगल जब ही भया सीस रहियो निहुराइ ॥

ਜਦ ਮੁਗ਼ਲ ਨੂੰ ਹੋਸ਼ ਆਈ, ਤਾ ਉਸ ਨੇ ਨੀਵੀਂ ਪਾ ਲਈ।

ਅਤਿ ਲਜਤ ਜਿਯ ਮੈ ਭਯਾ ਬੈਨ ਨ ਭਾਖ੍ਯੋ ਜਾਇ ॥੪॥

अति लजत जिय मै भया बैन न भाख्यो जाइ ॥४॥

ਉਹ ਮਨ ਵਿਚ ਬਹੁਤ ਲਜਿਤ ਹੋਇਆ, (ਇਸ ਲਈ ਉਸ ਤੋਂ) ਬੋਲਿਆ ਨਾ ਗਿਆ ॥੪॥

ਅਬ ਮੈ ਯਾਹਿ ਉਬਾਰਿਯਾ ਸੀਤਲ ਬਾਰਿ ਪਿਯਾਇ ॥

अब मै याहि उबारिया सीतल बारि पियाइ ॥

ਹੁਣ ਮੈਂ ਠੰਡਾ ਜਲ ਪਿਲਾ ਕੇ ਇਸ ਨੂੰ ਸਾਵਧਾਨ ਕੀਤਾ ਹੈ।

ਸਭ ਸੋਂ ਐਸੀ ਭਾਤਿ ਕਹਿ ਤਾ ਕੌ ਦਿਯਾ ਉਠਾਇ ॥੫॥

सभ सौ ऐसी भाति कहि ता कौ दिया उठाइ ॥५॥

ਸਾਰਿਆਂ ਨੂੰ ਇਸ ਤਰ੍ਹਾ ਕਹਿ ਕੇ, ਉਸ (ਮੁਗ਼ਲ) ਨੂੰ ਘਰ ਤੋਂ ਭੇਜ ਦਿੱਤਾ ॥੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸੰਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੪੭॥੮੧੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे संतालीसवो चरित्र समापतम सतु सुभम सतु ॥४७॥८१८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੪੭॥੮੧੮॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਜਹਾਗੀਰ ਪਾਤਿਸਾਹ ਕੇ ਬੇਗਮ ਨੂਰ ਜਹਾ ॥

जहागीर पातिसाह के बेगम नूर जहा ॥

ਜਹਾਗੀਰ ਬਾਦਸ਼ਾਹ ਦੀ ਨੂਰ ਜਹਾ ਬੇਗਮ ਸੀ।

ਬਸਿ ਕੀਨਾ ਪਤਿ ਆਪਨਾ ਇਹ ਜਸ ਜਹਾ ਤਹਾ ॥੧॥

बसि कीना पति आपना इह जस जहा तहा ॥१॥

ਉਸ ਨੇ ਆਪਣਾ ਪਤੀ ਵਸ ਵਿਚ ਕੀਤਾ ਹੋਇਆ ਸੀ। ਇਹ ਗੱਲ ਜਿਥੇ ਕਿਥੇ ਪਸਰੀ ਹੋਈ ਸੀ ॥੧॥

ਚੌਪਈ ॥

चौपई ॥

ਚੌਪਈ:

ਨੂਰ ਜਹਾ ਇਮਿ ਬਚਨ ਉਚਾਰੇ ॥

नूर जहा इमि बचन उचारे ॥

ਨੂਰ ਜਹਾ ਨੇ ਇਸ ਤਰ੍ਹਾ ਕਿਹਾ

ਜਹਾਗੀਰ ਸੁਨੁ ਸਾਹ ਹਮਾਰੇ ॥

जहागीर सुनु साह हमारे ॥

ਕਿ ਹੇ ਮੇਰੇ ਜਹਾਗੀਰ ਬਾਦਸ਼ਾਹ! ਸੁਣੋ।

ਹਮ ਤੁਮ ਆਜੁ ਅਖੇਟਕ ਜੈਹੈਂ ॥

हम तुम आजु अखेटक जैहैं ॥

ਮੈਂ ਤੇ ਤੁਸੀਂ ਅਜ ਸ਼ਿਕਾਰ ਤੇ ਜਾਵਾਗੇ,

ਸਭ ਇਸਤ੍ਰਿਨ ਕਹ ਸਾਥ ਬੁਲੈਹੈਂ ॥੨॥

सभ इसतृन कह साथ बुलैहैं ॥२॥

ਸਾਰੀਆਂ ਇਸਤਰੀਆਂ ਨੂੰ ਨਾਲ ਬੁਲਾ ਕੇ ॥੨॥

ਦੋਹਰਾ ॥

दोहरा ॥

ਦੋਹਰਾ:

ਜਹਾਗੀਰ ਏ ਬਚਨ ਸੁਨਿ ਖੇਲਨ ਚੜਾ ਸਿਕਾਰ ॥

जहागीर ए बचन सुनि खेलन चड़ा सिकार ॥

ਜਹਾਗੀਰ ਇਹ ਗੱਲ ਸੁਣ ਕੇ ਸ਼ਿਕਾਰ ਖੇਡਣ ਲਈ ਚੜ੍ਹ ਪਿਆ।

ਸਖੀ ਸਹੇਲੀ ਸੰਗ ਲੈ ਆਯੋ ਬਨਹਿ ਮੰਝਾਰ ॥੩॥

सखी सहेली संग लै आयो बनहि मंझार ॥३॥

ਸਖੀਆਂ ਸਹੇਲੀਆਂ ਨੂੰ ਨਾਲ ਲੈ ਕੇ ਬਨ ਵਿਚ ਪਹੁੰਚ ਗਿਆ ॥੩॥

ਅਰੁਨ ਬਸਤ੍ਰ ਤਨ ਮਹਿ ਧਰੇ ਇਮਿ ਅਬਲਾ ਦੁਤਿ ਦੇਹਿ ॥

अरुन बसत्र तन महि धरे इमि अबला दुति देहि ॥

ਉਨ੍ਹਾ ਇਸਤਰੀਆਂ ਨੇ ਸ਼ਰੀਰ ਉਤੇ ਲਾਲ ਬਸਤ੍ਰ ਧਾਰਨ ਕੀਤੇ ਹੋਏ ਸਨ ਅਤੇ ਇਸ ਤਰ੍ਹਾ ਚਮਕ ਰਹੀਆਂ ਸਨ

ਨਰ ਬਪੁਰੇ ਕਾ ਸੁਰਨ ਕੇ ਚਿਤ ਚੁਰਾਏ ਲੇਹਿ ॥੪॥

नर बपुरे का सुरन के चित चुराए लेहि ॥४॥

ਕਿ ਬੰਦਿਆਂ ਦਾ ਕੀ, ਦੇਵਤਿਆਂ ਦੇ ਦਿਲਾ ਨੂੰ ਵੀ ਚੁਰਾ ਰਹੀਆਂ ਸਨ ॥੪॥

ਨਵਲ ਬਸਤ੍ਰ ਨਵਲੈ ਜੁਬਨ ਨਵਲਾ ਤਿਯਾ ਅਨੂਪ ॥

नवल बसत्र नवलै जुबन नवला तिया अनूप ॥

ਨਵੇਂ ਬਸਤ੍ਰ, ਨਵੀਂ ਜਵਾਨੀ ਅਤੇ ਸੁੰਦਰ ਤੇ ਅਨੁਪਮ ਇਸਤਰੀਆਂ ਕਾਮ ਦੇਵ ਦੀ

ਤਾ ਕਾਨਨ ਮੈ ਡੋਲਹੀ ਰਤਿ ਸੇ ਸਕਲ ਸਰੂਪ ॥੫॥

ता कानन मै डोलही रति से सकल सरूप ॥५॥

ਇਸਤਰੀ ਰਤੀ ਦਾ ਰੂਪ ਬਣ ਕੇ ਬਨ ਵਿਚ ਫਿਰ ਰਹੀਆਂ ਸਨ ॥੫॥

ਇਕ ਗੋਰੀ ਇਕ ਸਾਵਰੀ ਹਸਿ ਹਸਿ ਝੂਮਰ ਦੇਹਿ ॥

इक गोरी इक सावरी हसि हसि झूमर देहि ॥

ਕੋਈ ਗੋਰੀ ਸੀ ਅਤੇ ਕੋਈ ਸਾਵਲੀ; ਹਸ ਹਸ ਕੇ ਧਮਾਰ ਪਾ ਰਹੀਆਂ ਸਨ

ਜਹਾਗੀਰ ਨਰ ਨਾਹ ਕੀ ਸਗਲ ਬਲੈਯਾ ਲੇਹਿ ॥੬॥

जहागीर नर नाह की सगल बलैया लेहि ॥६॥

ਅਤੇ ਜਹਾਗੀਰ ਬਾਦਸ਼ਾਹ ਤੋਂ ਕੁਰਬਾਨ ਹੋ ਰਹੀਆਂ ਸਨ ॥੬॥

ਚੌਪਈ ॥

चौपई ॥

ਚੌਪਈ:

ਸਬ ਤ੍ਰਿਯ ਹਥਿਨ ਅਰੂੜਿਤ ਭਈ ॥

सब तृय हथिन अरूड़ित भई ॥

ਸਾਰੀਆਂ ਇਸਤਰੀਆਂ ਹਾਥੀਆਂ ਉਪਰ ਸਵਾਰ ਹੋ ਗਈਆਂ।

ਸਭ ਹੀ ਹਾਥ ਬੰਦੂਕੈ ਲਈ ॥

सभ ही हाथ बंदूकै लई ॥

ਸਭ ਨੇ ਹੱਥ ਵਿਚ ਬੰਦੂਕਾ ਲੈ ਲਈਆਂ।

ਬਿਹਸਿ ਬਿਹਸਿ ਕਰਿ ਬਚਨ ਸੁਨਾਵੈ ॥

बिहसि बिहसि करि बचन सुनावै ॥

ਹਸ ਹਸ ਕੇ ਬੋਲ ਸੁਣਾਉਂਦੀਆਂ ਸਨ

ਜਹਾਗੀਰ ਕਹ ਸੀਸ ਝੁਕਾਵੈ ॥੭॥

जहागीर कह सीस झुकावै ॥७॥

ਅਤੇ ਜਹਾਗੀਰ ਨੂੰ ਸਿਰ ਨਿਵਾ ਰਹੀਆਂ ਸਨ ॥੭॥

ਸਭ ਇਸਤ੍ਰਿਨ ਕਰ ਜੋਰੈ ਕੀਨੌ ॥

सभ इसतृन कर जोरै कीनौ ॥

ਸਭ ਇਸਤਰੀਆਂ ਨੇ ਜੋਟੀਆਂ ਬਣਾਈਆਂ ਹੋਈਆਂ ਸਨ

ਏਕ ਮ੍ਰਿਗਹਿ ਜਾਨੇ ਨਹਿ ਦੀਨੌ ॥

एक मृगहि जाने नहि दीनौ ॥

ਅਤੇ ਇਕ ਹਿਰਨ ਵੀ ਜਾਣ ਨਹੀਂ ਦੇ ਰਹੀਆਂ ਸਨ।

ਕੇਤਿਕ ਬੈਠ ਬਹਲ ਪਰ ਗਈ ॥

केतिक बैठ बहल पर गई ॥

ਕਈ (ਇਸਤਰੀਆਂ) ਸਵਾਰੀਆਂ (ਬਹਲੀਆਂ ਅਥਵਾ ਰਥਾ) ਉਤੇ ਗਈਆਂ।

ਹੈ ਗੈ ਕਿਤੀ ਅਰੂੜਿਤ ਭਈ ॥੮॥

है गै किती अरूड़ित भई ॥८॥

ਕਈ ਇਕ ਘੋੜਿਆਂ ਅਤੇ ਹਾਥੀਆਂ ਉਤੇ ਸਵਾਰ ਹੋਈਆਂ ॥੮॥

ਦੋਹਰਾ ॥

दोहरा ॥

ਦੋਹਰਾ:

ਕਿਨਹੂੰ ਗਹੀ ਤੁਫੰਗ ਕਰ ਕਿਨਹੂੰ ਗਹੀ ਕ੍ਰਿਪਾਨ ॥

किनहूँ गही तुफंग कर किनहूँ गही कृपान ॥

ਕਿਸੇ ਨੇ ਬੰਦੂਕ ਫੜੀ ਹੋਈ ਸੀ, ਕਿਸੇ ਨੇ ਕ੍ਰਿਪਾਨ ਪਕੜੀ ਹੋਈ ਸੀ।

ਕਿਨਹੂੰ ਕਟਾਰੀ ਕਾਢਿ ਲੀ ਕਿਨਹੂੰ ਤਨੀ ਕਮਾਨ ॥੯॥

किनहूँ कटारी काढि ली किनहूँ तनी कमान ॥९॥

ਕਿਸੇ ਨੇ ਕਟਾਰ ਕੱਢੀ ਹੋਈ ਸੀ ਅਤੇ ਕਿਸੇ ਨੇ ਕਮਾਨ ਕਸੀ ਹੋਈ ਸੀ ॥੯॥

ਚੌਪਈ ॥

चौपई ॥

ਚੌਪਈ:

ਪ੍ਰਿਥਮ ਮ੍ਰਿਗਨ ਪਰ ਸ੍ਵਾਨ ਧਵਾਏ ॥

पृथम मृगन पर स्वान धवाए ॥

ਪਹਿਲਾ ਹਿਰਨਾ ਪਿਛੇ ਕੁੱਤੇ ਭਜਾਏ

ਪੁਨਿ ਚੀਤਾ ਤੇ ਹਰਿਨ ਗਹਾਏ ॥

पुनि चीता ते हरिन गहाए ॥

ਅਤੇ ਫਿਰ ਚਿਤਰਿਆਂ ਦੁਆਰਾ ਹਿਰਨਾ ਨੂੰ ਪਕੜਵਾਇਆ।

ਬਾਜ ਜੁਰਨ ਕਾ ਕਿਯਾ ਸਿਕਾਰਾ ॥

बाज जुरन का किया सिकारा ॥

ਬਾਜ਼ਾ ਅਤੇ ਜੁਰਿਆਂ ਨਾਲ ਸ਼ਿਕਾਰ ਕੀਤਾ।

ਨੂਰ ਜਹਾ ਪਰ ਪ੍ਰੀਤਿ ਅਪਾਰਾ ॥੧੦॥

नूर जहा पर प्रीति अपारा ॥१०॥

(ਜਹਾਗੀਰ ਬਾਦਸ਼ਾਹ ਦਾ) ਨੂਰ ਜਹਾ ਪ੍ਰਤਿ ਅਪਾਰ ਪ੍ਰੇਮ ਸੀ ॥੧੦॥

ਰੋਝ ਹਰਿਨ ਝੰਖਾਰ ਸੰਘਾਰੇ ॥

रोझ हरिन झंखार संघारे ॥

ਨੂਰ ਜਹਾ ਨੇ ਬੰਦੂਕ ਚਲਾ ਕੇ ਰੋਝ (ਨੀਲ ਗਊਆਂ)

ਨੂਰ ਜਹਾ ਗਹਿ ਤੁਪਕ ਪ੍ਰਹਾਰੇ ॥

नूर जहा गहि तुपक प्रहारे ॥

ਹਿਰਨ, ਝੰਖਾਰ (ਬਾਰਾਸਿੰਗੇ) ਮਾਰੇ।

ਕਿਨਹੂੰ ਹਨੇ ਬੇਗਮਨ ਬਾਨਾ ॥

किनहूँ हने बेगमन बाना ॥

ਕਿਤਨਿਆਂ ਨੂੰ ਬੇਗਮਾ ਨੇ ਤੀਰਾ ਨਾਲ ਮਾਰ ਦਿੱਤਾ

ਪਸੁਨ ਕਰਾ ਜਮ ਧਾਮ ਪਯਾਨਾ ॥੧੧॥

पसुन करा जम धाम पयाना ॥११॥

(ਅਤੇ ਇਸ ਤਰ੍ਹਾ) ਪਸ਼ੂਆਂ ਨੇ ਯਮ-ਲੋਕ ਵਲ ਚਾਲੇ ਪਾਏ ॥੧੧॥

ਦੋਹਰਾ ॥

दोहरा ॥

ਦੋਹਰਾ:

ਅਧਿਕ ਰੂਪ ਬੇਗਮ ਨਿਰਖਿ ਰੀਝਿ ਰਹੈ ਮ੍ਰਿਗ ਕੋਟਿ ॥

अधिक रूप बेगम निरखि रीझि रहै मृग कोटि ॥

ਬੇਗਮ ਦਾ ਰੂਪ ਵੇਖ ਕੇ ਬਹੁਤ ਹਿਰਨ ਖ਼ੁਸ਼ ਹੋ ਗਏ

ਗਿਰੇ ਮੂਰਛਨਾ ਹ੍ਵੈ ਧਰਨਿ ਲਗੇ ਬਿਨਾ ਸਰ ਚੋਟਿ ॥੧੨॥

गिरे मूरछना ह्वै धरनि लगे बिना सर चोटि ॥१२॥

ਅਤੇ ਬਿਨਾ ਬਾਣ ਲਗੇ ਧਰਤੀ ਉਤੇ ਮੂਰਛਿਤ ਹੋ ਕੇ ਡਿਗ ਪਏ ॥੧੨॥

ਜਿਨ ਕੈ ਤੀਖਨ ਅਸਿ ਲਗੇ ਲੀਜਤ ਤਿਨੈ ਬਚਾਇ ॥

जिन कै तीखन असि लगे लीजत तिनै बचाइ ॥

ਜਿਨ੍ਹਾ ਨੂੰ ਤਿਖੀ ਤਲਵਾਰ ਲਗੇ, ਉਨ੍ਹਾ ਨੂੰ ਤਾ ਬਚਾਇਆ ਜਾ ਸਕਦਾ ਹੈ,

ਜਿਨੈ ਦ੍ਰਿਗਨ ਕੇ ਸਰ ਲਗੇ ਤਿਨ ਕੋ ਕਛੁ ਨ ਉਪਾਇ ॥੧੩॥

जिनै द्रिगन के सर लगे तिन को कछु न उपाइ ॥१३॥

(ਪਰ) ਜਿਨ੍ਹਾ ਨੂੰ ਨੈਣਾ ਦੇ ਬਾਣ ਲਗੇ ਹੋਣ, ਉਨ੍ਹਾ (ਦੇ ਬਚਾਓ ਦਾ) ਕੋਈ ਉਪਾ ਨਹੀਂ ਹੋ ਸਕਦਾ ॥੧੩॥

ਚੌਪਈ ॥

ਚੌਪਈ ॥

ਚੌਪਈ:

ਕਿਤੀ ਸਹਚਰੀ ਤੁਰੈ ਧਵਾਵੈ ॥

कितीं सहचरी तुरै धवावै ॥

ਕਈ ਸਹੇਲੀਆਂ ਘੋੜਿਆਂ ਨੂੰ ਦੌੜਾਦੀਆਂ ਸਨ

ਪਹੁਚਿ ਮ੍ਰਿਗਨ ਕੋ ਘਾਇ ਲਗਾਵੈ ॥

पहुचि मृगन को घाइ लगावै ॥

ਅਤੇ ਹਿਰਨਾ ਤਕ ਪਹੁੰਚ ਕੇ (ਉਨ੍ਹਾ ਨੂੰ) ਜ਼ਖ਼ਮੀ ਕਰਦੀਆਂ ਸਨ।

ਕਿਨਹੂੰ ਮ੍ਰਿਗਨ ਦ੍ਰਿਗਨ ਸਰ ਮਾਰੇ ॥

किनहूँ मृगन द्रगन सर मारे ॥

ਕਈਆਂ ਨੇ ਹਿਰਨਾ ਨੂੰ ਨੈਣਾ ਦੇ ਤੀਰ ਮਾਰੇ ਸਨ।

ਬਿਨੁ ਪ੍ਰਾਨਨ ਗਿਰਿ ਗਏ ਬਿਚਾਰੇ ॥੧੪॥

बिनु प्रानन गिरि गए बिचारे ॥१४॥

ਉਹ ਵਿਚਾਰੇ ਪ੍ਰਾਣਹੀਨ ਹੋ ਕੇ ਡਿਗ ਪਏ ਸਨ ॥੧੪॥

ਇਹੀ ਭਾਤਿ ਸੋ ਕੀਆ ਸਿਕਾਰਾ ॥

इही भाति सो कीआ सिकारा ॥

ਇਸ ਤਰ੍ਹਾ ਨਾਲ ਸ਼ਿਕਾਰ ਕੀਤਾ।

ਤਬ ਲੌ ਨਿਕਸਾ ਸਿੰਘ ਅਪਾਰਾ ॥

तब लौ निकसा सिंघ अपारा ॥

ਉਦੋਂ ਤਕ ਇਕ ਵੱਡਾ ਸ਼ੇਰ ਆ ਨਿਕਲਿਆ।

ਯਹ ਧੁਨਿ ਸਾਹ ਸ੍ਰਵਨ ਸੁਨਿ ਪਾਈ ॥

यह धुनि साह स्रवन सुनि पाई ॥

ਉਸ ਦੀ ਆਵਾਜ਼ ਬਾਦਸ਼ਾਹ ਨੇ ਕੰਨੀ ਸੁਣ ਲਈ

ਸਕਲ ਨਾਰਿ ਇਕਠੀ ਹ੍ਵੈ ਆਈ ॥੧੫॥

सकल नारि इकठी ह्वै आई ॥१५॥

ਅਤੇ ਸਾਰੀਆਂ ਇਸਤਰੀਆਂ ਇਕੱਠੀਆਂ ਹੋ ਕੇ (ਉਥੇ) ਆ ਗਈਆਂ ॥੧੫॥

ਦੋਹਰਾ ॥

दोहरा ॥

ਦੋਹਰਾ:

ਬਹੁ ਅਰਨਾ ਭੈਸਾਨ ਕੋ ਆਗੇ ਧਰਾ ਬਨਾਇ ॥

बहु अरना भैसान को आगे धरा बनाइ ॥

ਬਹੁਤ ਸਾਰੇ ਗੈਂਡਿਆਂ ਅਤੇ (ਜੰਗਲੀ) ਝੋਟਿਆਂ ਨੂੰ ਅਗੇ ਕਰ ਲਿਆ

ਤਾ ਪਾਛੇ ਹਜਰਤਿ ਚਲੇ ਬੇਗਮ ਸੰਗ ਸੁਹਾਇ ॥੧੬॥

ता पाछे हजरति चले बेगम संग सुहाइ ॥१६॥

ਅਤੇ ਉਨ੍ਹਾ ਦੇ ਪਿਛੇ ਬੇਗਮਾ ਨਾਲ ਸੁਸ਼ੋਭਿਤ ਹੋ ਕੇ ਬਾਦਸ਼ਾਹ ਚਲ ਪਿਆ ॥੧੬॥

ਚੌਪਈ ॥

चौपई ॥

ਚੌਪਈ:

ਜਹਾਗੀਰ ਤਕਿ ਤੁਪਕਿ ਚਲਾਈ ॥

जहागीर तकि तुपकि चलाई ॥

(ਉਸ ਨੂੰ) ਵੇਖ ਕੇ ਜਹਾਗੀਰ ਨੇ ਬੰਦੂਕ ਚਲਾਈ,

ਸੋ ਨਹਿ ਲਗੀ ਸਿੰਘ ਕੇ ਜਾਈ ॥

सो नहि लगी सिंघ के जाई ॥

ਪਰ ਉਹ ਸ਼ੇਰ ਨੂੰ ਜਾ ਕੇ ਨਾ ਲਗੀ।

ਅਧਿਕ ਕੋਪ ਕਰਿ ਕੇਹਰਿ ਧਾਯੋ ॥

अधिक कोप करि केहरि धायो ॥

ਬਹੁਤ ਕ੍ਰੋਧਿਤ ਹੋ ਕੇ ਸ਼ੇਰ ਭਜਿਆ

ਪਾਤਿਸਾਹ ਕੇ ਊਪਰ ਆਯੋ ॥੧੭॥

पातिसाह के ऊपर आयो ॥१७॥

ਅਤੇ ਬਾਦਸ਼ਾਹ ਦੇ ਉਪਰ ਆਇਆ ॥੧੭॥

ਹਰਿ ਧਾਵਤ ਹਥਿਨੀ ਭਜਿ ਗਈ ॥

हरि धावत हथिनी भजि गई ॥

ਸ਼ੇਰ ਦੇ ਆਉਂਦਿਆਂ ਹੀ ਹਥਣੀ ਦੌੜ ਗਈ

ਨੂਰ ਜਹਾਦਿਕ ਠਾਢ ਨ ਪਈ ॥

नूर जहादिक ठाढ न पई ॥

ਅਤੇ ਨੂਰ ਜਹਾ ਆਦਿਕ ਕੋਈ ਵੀ ਠਹਿਰ ਨਾ ਸਕੀ।

ਜੋਧ ਬਾਇ ਯਹ ਤਾਹਿ ਨਿਹਾਰਿਯੋ ॥

जोध बाइ यह ताहि निहारियो ॥

ਤਦੋਂ ਜੋਧਾਬਾਈ ਨੇ ਇਹ (ਸਥਿਤੀ) ਵੇਖੀ

ਤਾਕਿ ਤੁਪਕ ਕੋ ਘਾਇ ਪ੍ਰਹਾਰਿਯੋ ॥੧੮॥

ताकि तुपक को घाइ प्रहारियो ॥१८॥

ਅਤੇ ਉਸ (ਸ਼ੇਰ) ਨੂੰ ਬੰਦੂਕ ਦੀ ਗੋਲੀ ਮਾਰੀ ॥੧੮॥

ਦੋਹਰਾ ॥

दोहरा ॥

ਦੋਹਰਾ:

ਸਿੰਘ ਪ੍ਰਾਨ ਤਬ ਹੀ ਤਜੇ ਲਗੇ ਤੁਪਕ ਕੇ ਘਾਇ ॥

सिंघ प्रान तब ही तजे लगे तुपक के घाइ ॥

ਬੰਦੂਕ ਦੀ ਗੋਲੀ ਲਗਦਿਆਂ ਹੀ ਸ਼ੇਰ ਨੇ ਪ੍ਰਾਣ ਤਿਆਗ ਦਿੱਤੇ

ਤੀਨ ਸਲਾਮੈ ਤਿਨ ਕਰੀ ਜਹਾਗੀਰ ਕੋ ਆਇ ॥੧੯॥

तीन सलामै तिन करी जहागीर को आइ ॥१९॥

ਅਤੇ ਬੇਗਮ ਨੇ ਆ ਕੇ ਜਹਾਗੀਰ ਨੂੰ ਤਿੰਨ ਵਾਰ ਸਲਾਮ ਕੀਤਾ ॥੧੯॥

ਚੌਪਈ ॥

चौपई ॥

ਚੌਪਈ:

ਅਧਿਕ ਖੁਸੀ ਹਜਰਤਿ ਜੂ ਭਏ ॥

अधिक खुसी हजरति जू भए ॥

(ਇਸ ਘਟਨਾ ਕਰ ਕੇ) ਬਾਦਸ਼ਾਹ ਬਹੁਤ ਖ਼ੁਸ਼ ਹੋਇਆ,

ਜਨੁ ਮੁਹਿ ਪ੍ਰਾਨ ਆਜੁ ਇਹ ਦਏ ॥

जनु मुहि प्रान आजु इह दए ॥

ਮਾਨੋ ਇਸ ਨੇ ਅਜ ਮੈਨੂੰ ਪ੍ਰਾਣ-ਦਾਨ ਦਿੱਤਾ ਹੋਵੇ।

ਧੰਨਜ ਧੰਨਜ ਨਿਜੁ ਤ੍ਰਿਯ ਕਹ ਕੀਨੋ ॥

धंन्य धंन्य निजु तृय कह कीनो ॥

(ਉਸ ਨੇ) ਆਪਣੀ ਇਸਤਰੀ ਨੂੰ ਧੰਨ ਧੰਨ ਕਹਿ ਕੇ ਆਖਿਆ

ਪ੍ਰਾਨ ਦਾਨ ਹਮ ਕੋ ਇਨ ਦੀਨੋ ॥੨੦॥

प्रान दान हम को इन दीनो ॥२०॥

ਕਿ ਇਸ ਨੇ ਮੈਨੂੰ ਪ੍ਰਾਣ-ਦਾਨ ਦਿੱਤਾ ਹੈ ॥੨੦॥

ਦੋਹਰਾ ॥

ਦੋਹਰਾ ॥

ਦੋਹਰਾ:

ਨੂਰ ਜਹਾ ਕੀ ਸਹਚਰੀ ਕੌਤਕ ਸਕਲ ਨਿਹਾਰ ॥

नूर जहा की सहचरी कौतक सकल निहार ॥

ਨੂਰ ਜਹਾ ਦੀ ਇਕ ਸਹੇਲੀ ਨੇ ਇਹ ਸਾਰਾ ਕੌਤਕ ਵੇਖ ਕੇ

ਜਹਾਗੀਰ ਸ੍ਰਵਨਨ ਸੁਨਤ ਭਾਖ੍ਯੋ ਬਚਨ ਸੁਧਾਰਿ ॥੨੧॥

जहागीर स्रवनन सुनत भाख्यो बचन सुधारि ॥२१॥

ਜਹਾਗੀਰ ਨੂੰ ਸੁਣਾਉਂਦੇ ਹੋਇਆਂ ਇਹ ਗੱਲ ਚੰਗੀ ਤਰ੍ਹਾ ਕਹੀ ॥੨੧॥

ਚੌਪਈ ॥

चौपई ॥

ਚੌਪਈ:

ਜਿਨ ਕੇਹਰਿ ਤ੍ਰਿਯ ਬਲੀ ਸੰਘਾਰੋ ॥

जिन केहरि तृय बली संघारो ॥

ਜਿਸ ਨੇ ਬਲਵਾਨ ਸ਼ੇਰ ਨੂੰ ਮਾਰ ਦਿੱਤਾ ਹੈ,

ਤਿਹ ਆਗੇ ਕ੍ਯਾ ਮਨੁਖ ਬਿਚਾਰੋ ॥

तिह आगे क्या मनुख बिचारो ॥

ਉਸ ਅਗੇ ਵਿਚਾਰਾ ਮਨੁੱਖ ਕੀ ਹੈ।

ਹਾਹਾ ਦੈਯਾ ਕਹ ਕ੍ਯਾ ਕਰਿਯੈ ॥

हाहा दैया कह क्या करियै ॥

ਹੇ ਪਰਮਾਤਮਾ ('ਦੈਯਾ')! (ਅਸੀਂ) ਹੁਣ ਕੀ ਕਰੀਏ।

ਐਸੀ ਢੀਠ ਨਾਰਿ ਤੇ ਡਰਿਯੈ ॥੨੨॥

ऐसी ढीठ नारि ते डरियै ॥२२॥

ਅਜਿਹੀ ਢੀਠ ਨਾਰ ਤੋਂ ਡਰਨਾ ਹੀ ਭਲਾ ॥੨੨॥

ਅੜਿਲ ॥

अड़िल ॥

ਅੜਿਲ:

ਜਹਾਗੀਰ ਏ ਬਚਨ ਜਬੈ ਸ੍ਰਵਨਨ ਸੁਨ੍ਯੋ ॥

जहागीर ए बचन जबै स्रवनन सुन्यो ॥

ਜਦ ਜਹਾਗੀਰ ਨੇ ਇਹ ਬੋਲ ਕੰਨਾ ਨਾਲ ਸੁਣੇ,

ਚਿਤ ਮੈ ਅਧਿਕ ਰਿਸਾਇ ਸੀਸ ਅਪੁਨੋ ਧੁਨ੍ਯੋ ॥

चित मै अधिक रिसाइ सीस अपुनो धुन्रयो ॥

ਤਾ ਮਨ ਵਿਚ ਗੁੱਸੇ ਹੋ ਕੇ ਆਪਣੇ ਸਿਰ ਨੂੰ ਹਿਲਾਇਆ।

ਐਸੀ ਤ੍ਰਿਯ ਕੇ ਨਿਕਟ ਨ ਬਹੁਰੇ ਜਾਇਯੈ ॥

ऐसी तृय के निकट न बहुरे जाइयै ॥

ਅਜਿਹੀ ਇਸਤਰੀ ਦੇ ਨੇੜੇ ਫਿਰ ਨਹੀਂ ਜਾਣਾ ਚਾਹੀਦਾ

ਹੋ ਕਰੈ ਦੇਹ ਕੋ ਘਾਤ ਬਹੁਰਿ ਕਹਾ ਪਾਇਯੈ ॥੨੩॥

हो करै देह को घात बहुरि क्या पाइयै ॥२३॥

(ਕਿਉਂਕਿ) ਦੇਹ ਦਾ ਨਾਸ਼ ਕਰਾ ਕੇ ਫਿਰ ਕੀ ਪ੍ਰਾਪਤ ਕਰਾਗੇ ॥੨੩॥

ਚੌਪਈ ॥

चौपई ॥

ਚੌਪਈ:

ਜਹਾਗੀਰ ਸੁਨਿ ਬਚਨ ਡਰਾਨ੍ਯੋ ॥

जहागीर सुनि बचन डरात्रयो ॥

ਜਹਾਗੀਰ ਇਹ ਬਚਨ ਸੁਣ ਕੇ ਡਰ ਗਿਆ

ਤ੍ਰਿਯ ਕੋ ਤ੍ਰਾਸ ਅਧਿਕ ਜਿਯ ਮਾਨ੍ਯੋ ॥

तृय को त्रास अधिक जिय मान्यो ॥

ਅਤੇ (ਉਸ) ਇਸਤਰੀ ਦਾ ਬਹੁਤ ਡਰ ਮਨ ਵਿਚ ਅਨੁਭਵ ਕੀਤਾ।

ਸਿੰਘ ਹਨਤ ਜਿਹ ਲਗੀ ਨ ਬਾਰਾ ॥

सिंघ हनत जिह लगी न बारा ॥

ਜਿਸ ਨੂੰ ਸ਼ੇਰ ਮਾਰਨ ਵੇਲੇ ਦੇਰ ਨਹੀਂ ਲਗੀ,

ਤਿਹ ਆਗੇ ਕ੍ਯਾ ਮਨੁਖ ਬਿਚਾਰਾ ॥੨੪॥

तिह आगे क्या मनुख बिचारा ॥२४॥

ਉਸ ਅਗੇ ਮਨੁੱਖ ਵਿਚਾਰਾ ਕੀ ਹੈ ॥੨੪॥

ਦੋਹਰਾ ॥

दोहरा ॥

ਦੋਹਰਾ:

ਅਤਿ ਬਚਿਤ੍ਰ ਗਤਿ ਤ੍ਰਿਯਨ ਕੀ ਜਿਨੈ ਨ ਜਾਨੈ ਕੋਇ ॥

अति बचित्र गति तृयन की जिनै न जानै कोइ ॥

ਇਸਤਰੀਆਂ (ਦੇ ਚਰਿਤ੍ਰ) ਦੀ ਅਜੀਬ ਗਤੀ ਹੈ ਜਿਸ ਨੂੰ ਕਿਸੇ ਨੇ ਨਹੀਂ ਸਮਝਿਆ।

ਜੋ ਬਾਛੈ ਸੋਈ ਕਰੈ ਜੋ ਚਾਹੈ ਸੋ ਹੋਇ ॥੨੫॥

जो बाछै सोई करै जो चाहै सो होइ ॥२५॥

(ਇਹ) ਜੋ ਚਾਹੁੰਦੀ ਹੈ ਉਹੀ ਕਰਦੀ ਹੈ ਅਤੇ ਜੋ ਚਾਹੁੰਦੀ ਹੈ ਉਹੀ ਹੁੰਦਾ ਹੈ ॥੨੫॥

ਪਿਯਹਿ ਉਬਾਰਾ ਹਰਿ ਹਨਾ ਏਕ ਤੁਪਕ ਕੇ ਠੌਰ ॥

पियहि उबारा हरि हना एक तुपक के ठौर ॥

ਪ੍ਰੀਤਮ ਨੂੰ ਬਚਾਇਆ ਅਤੇ ਬੰਦੂਕ ਦੇ ਇਕ ਵਾਰ ਨਾਲ ਸ਼ੇਰ ਨੂੰ ਮਾਰ ਦਿੱਤਾ।

ਤਾ ਕੌ ਛਲਿ ਪਲ ਮੈ ਗਈ ਭਈ ਔਰ ਕੀ ਔਰ ॥੨੬॥

ता कौ छलि पल मै गई भई और की और ॥२६॥

ਉਸ ਨੂੰ ਪਲ ਵਿਚ ਛਲ ਕੇ ਚਲੀ ਗਈ ਅਤੇ (ਸਥਿਤੀ) ਹੋਰ ਦੀ ਹੋਰ ਹੋ ਗਈ ॥੨੬॥

ਜਹਾਗੀਰ ਪਤਿਸਾਹ ਤਬ ਮਨ ਮੈ ਭਯਾ ਉਦਾਸ ॥

जहागीर पतिसाह तब मन मै भया उदास ॥

ਜਹਾਗੀਰ ਬਾਦਸ਼ਾਹ ਤਦ ਤੋਂ ਮਨ ਵਿਚ ਉਦਾਸ ਹੋ ਗਿਆ

ਤਾ ਸੰਗ ਸੋ ਬਾਤੈਂ ਸਦਾ ਡਰ ਤੇ ਭਯਾ ਨਿਰਾਸ ॥੨੭॥

ता संग सो बातैं सदा डर ते भया निरास ॥२७॥

ਅਤੇ ਉਸ (ਇਸਤਰੀ) ਨਾਲ ਗੱਲਾ ਕਰਨੋ ਸਦਾ ਡਰਦਾ ਹੋਇਆ ਨਿਰਾਸ ਹੋ ਗਿਆ ॥੨੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੪੮॥੮੪੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे अठतालीसवो चरित्र समापतम सतु सुभम सतु ॥४८॥८४५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੪੮॥੮੪੫॥ ਚਲਦਾ॥

ਚੌਪਈ ॥

चौपई ॥

ਚੌਪਈ:

ਆਨੰਦ ਪੁਰ ਨਾਇਨ ਇਕ ਰਹਈ ॥

आनंद पुर नाइन इक रहई ॥

ਆਨੰਦਪੁਰ ਵਿਚ ਇਕ ਨੈਣ ਰਹਿੰਦੀ ਸੀ।

ਨੰਦ ਮਤੀ ਤਾ ਕੋ ਜਗ ਕਹਈ ॥

नंद मती ता को जग कहई ॥

ਉਸ ਨੂੰ ਨੰਦ ਮਤੀ (ਨਾ ਨਾਲ) ਸਾਰੇ ਯਾਦ ਕਰਦੇ ਸਨ।

ਮੂਰਖ ਨਾਥ ਤਵਨ ਕੋ ਰਹੈ ॥

मूरख नाथ तवन को रहै ॥

ਉਸ ਦਾ ਪਤੀ ਮੂਰਖ ਸੀ

ਤ੍ਰਿਯ ਕਹ ਕਛੂ ਨ ਮੁਖ ਤੇ ਕਹੈ ॥੧॥

तृय कह कछू न मुख ते कहै ॥१॥

ਅਤੇ (ਆਪਣੀ) ਇਸਤਰੀ ਨੂੰ ਮੂੰਹੋਂ ਕੁਝ ਵੀ ਨਹੀਂ ਕਹਿੰਦਾ ਸੀ ॥੧॥

ਤਾ ਕੇ ਧਾਮ ਬਹੁਤ ਜਨ ਆਵੈ ॥

ता के धाम बहुत जन आवै ॥

ਉਸ ਦੇ ਘਰ ਬਹੁਤ ਲੋਕ ਆਉਂਦੇ ਸਨ

ਨਿਸ ਦਿਨ ਤਾ ਸੋ ਭੋਗ ਕਮਾਵੈ ॥

निस दिन ता सो भोग कमावै ॥

ਅਤੇ ਰਾਤ ਦਿਨ ਉਸ ਨਾਲ ਭੋਗ ਕਰਦੇ ਸਨ।

ਸੋ ਜੜ ਪਰਾ ਹਮਾਰੇ ਰਹਈ ॥

सो जड़ परा हमारे रहई ॥

ਉਹ ਮੂਰਖ ਸਾਡੇ ਪਿਆ ਰਹਿੰਦਾ ਸੀ

ਤਾ ਕੋ ਕਛੂ ਨ ਮੁਖ ਤੇ ਕਹਈ ॥੨॥

ता को कछू न मुख ते कहई ॥२॥

ਅਤੇ ਉਸ (ਇਸਤਰੀ) ਨੂੰ (ਆਪਣੇ) ਮੁਖ ਤੋਂ ਕੁਝ ਵੀ ਨਹੀਂ ਕਹਿੰਦਾ ਸੀ ॥੨॥

ਜਬ ਕਬਹੂੰ ਵਹੁ ਧਾਮ ਸਿਧਾਵੈ ॥

जब कबहूँ वहु धाम सिधावै ॥

ਜਦੋਂ ਕਦੇ ਵੀ ਉਹ ਘਰ ਨੂੰ ਜਾਦਾ,

ਯੌ ਤਾ ਸੋ ਤ੍ਰਿਯ ਬਚਨ ਸੁਨਾਵੈ ॥

यौ ता सो तृय बचन सुनावै ॥

ਤਾ ਇਸਤਰੀ ਉਸ ਨੂੰ ਇਸ ਤਰ੍ਹਾ ਕਹਿ ਕੇ ਸੁਣਾਉਂਦੀ

ਯਾ ਕਹ ਕਲਿ ਕੀ ਬਾਤ ਨ ਲਾਗੀ ॥

या कह कलि की बात न लागी ॥

ਕਿ ਇਸ ਨੂੰ ਕਲਿਯੁਗ ਦੀ ਹਵਾ ('ਬਾਤ') ਤਕ ਨਹੀਂ ਲਗੀ।

ਮੇਰੋ ਪਿਯਾ ਬਡੋ ਬਡਭਾਗੀ ॥੩॥

मेरो पिया बडो बडभागी ॥३॥

ਮੇਰਾ ਪਤੀ ਵੱਡੇ ਭਾਗਾ ਵਾਲਾ ਹੈ ॥੩॥

ਦੋਹਰਾ ॥

दोहरा ॥

ਦੋਹਰਾ:

ਨਿਸੁ ਦਿਨ ਸਬਦਨ ਗਾਵਹੀ ਸਭ ਸਾਧਨ ਕੋ ਰਾਉ ॥

निसु दिन सबदन गावही सभ साधन को राउ ॥

(ਇਸਤਰੀ ਕਹਿੰਦੀ ਕਿ ਮੇਰਾ ਪਤੀ) ਰਾਤ ਦਿਨ ਸ਼ਬਦ ਗਾਉਂਦਾ ਰਹਿੰਦਾ ਹੈ ਅਤੇ ਸਾਰਿਆਂ ਸਾਧਾ ਦਾ ਸ਼ਿਰੋਮਣੀ ਹੈ।

ਮੋ ਪਤਿ ਗੁਰ ਕੋ ਭਗਤਿ ਹੈ ਲਗੀ ਨ ਕਲਿ ਕੀ ਬਾਉ ॥੪॥

मो पति गुर को भगति है लगी न कलि की बाउ ॥४॥

ਮੇਰਾ ਪਤੀ ਗੁਰੂ ਦਾ ਭਗਤ ਹੈ ਅਤੇ ਉਸ ਨੂੰ ਕਲਿਯੁਗ ਦੀ ਹਵਾ ਤਕ ਵੀ ਨਹੀਂ ਲਗੀ ਹੈ ॥੪॥

ਚੌਪਈ ॥

चौपई ॥

ਚੌਪਈ:

ਯਹ ਜੜ ਫੂਲਿ ਬਚਨ ਸੁਨਿ ਜਾਵੈ ॥

यह जड़ फूलि बचन सुनि जावै ॥

ਉਹ ਮੂਰਖ (ਇਸਤਰੀ ਦੀ) ਗੱਲ ਸੁਣ ਕੇ ਫੂਲ ਜਾਦਾ

ਅਧਿਕ ਆਪੁ ਕਹ ਸਾਧੁ ਕਹਾਵੈ ॥

अधिक आपु कह साधु कहावै ॥

ਅਤੇ ਆਪਣੇ ਆਪ ਨੂੰ ਹੋਰ ਵੀ ਵੱਡਾ ਸਾਧ ਅਖਵਾਉਂਦਾ।

ਵਹ ਜਾਰਨ ਸੌ ਨਿਸੁ ਦਿਨ ਰਹਈ ॥

वह जारन सौ निसु दिन रहई ॥

ਉਹ (ਇਸਤਰੀ) ਰਾਤ ਦਿਨ ਯਾਰਾ ਨਾਲ ਰਹਿੰਦੀ

ਇਹ ਕਛੁ ਤਿਨੈ ਨ ਮੁਖ ਤੇ ਕਹਈ ॥੫॥

इह कछु तिनै न मुख ते कहई ॥५॥

ਅਤੇ ਇਹ ਉਸ ਨੂੰ ਮੂੰਹੋਂ ਕੁਝ ਵੀ ਨਾ ਕਹਿੰਦਾ ॥੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਚਾਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੪੯॥੮੫੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे उनचासवो चरित्र समापतम सतु सुभम सतु ॥४९॥८५०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੪੯॥੮੫੦॥ ਚਲਦਾ॥

ਚੌਪਈ ॥

चौपई ॥

ਚੌਪਈ:

ਰਾਨੀ ਏਕ ਓਡਛੇ ਰਹੈ ॥

रानी एक ओडछे रहै ॥

ਓਰਛਾ ਵਿਚ ਇਕ ਰਾਣੀ ਰਹਿੰਦੀ ਸੀ।

ਪੁਹਪ ਮੰਜਰੀ ਜਿਹ ਜਗ ਕਹੈ ॥

पुहप मंजरी जिह जग कहै ॥

ਉਸ ਨੂੰ ਲੋਕ ਪੁਹਪ ਮੰਜਰੀ ਕਹਿੰਦੇ ਸਨ।

ਤਾ ਕੇ ਤੁਲਿ ਅਵਰ ਕੋਊ ਨਾਹੀ ॥

ता के तुलि अवर कोऊ नाही ॥

ਉਸ ਵਰਗੀ (ਸੁੰਦਰ) ਹੋਰ ਕੋਈ ਨਹੀਂ ਸੀ।

ਯਾ ਤੇ ਨਾਰਿ ਰਿਸਤ ਮਨ ਮਾਹੀ ॥੧॥

या ते नारि रिसत मन माही ॥१॥

ਇਸ ਲਈ ਔਰਤਾ ਉਸ ਨਾਲ ਖਾਰ ਖਾਦੀਆਂ ਸਨ ॥੧॥

ਅਧਿਕ ਰੂਪ ਤਾ ਕੌ ਬਿਧਿ ਦਯੋ ॥

अधिक रूप ता कौ बिधि दयो ॥

ਵਿਧਾਤਾ ਨੇ ਉਸ ਨੂੰ ਬਹੁਤ ਰੂਪ ਦਿੱਤਾ ਸੀ,

ਜਾ ਤੇ ਬਸਿ ਰਾਜਾ ਹ੍ਵੈ ਗਯੋ ॥

जा ते बसि राजा ह्वै गयो ॥

ਜਿਸ ਕਰ ਕੇ ਰਾਜਾ ਵੀ ਉਸ ਦੇ ਵਸ ਵਿਚ ਹੋ ਗਿਆ ਸੀ।

ਜੋ ਤ੍ਰਿਯ ਕਹੈ ਬਚਨ ਸੋਈ ਮਾਨੈ ॥

जो तृय कहै बचन सोई मानै ॥

ਰਾਣੀ ਜੋ ਕਹਿੰਦੀ, ਉਹੀ (ਰਾਜਾ) ਮੰਨ ਲੈਂਦਾ

ਬਿਨੁ ਪੂਛੇ ਕਛੁ ਕਾਜ ਨ ਠਾਨੈ ॥੨॥

बिनु पूछे कछु काज न ठानै ॥२॥

ਅਤੇ ਉਸ ਤੋਂ ਬਿਨਾ ਪੁਛੇ ਕੋਈ ਕੰਮ ਨਾ ਕਰਦਾ ॥੨॥

ਰਾਨੀ ਰਾਜ ਦੇਸ ਕੋ ਕਯੋ ॥

रानी राज देस को कयो ॥

ਰਾਣੀ ਦੇਸ ਦਾ ਰਾਜ ਕਰਦੀ ਸੀ

ਰਾਜਾ ਰਾਨੀ ਕੀ ਸਮ ਭਯੋ ॥

ਰਾਜਾ ਰਾਨੀ ਕੀ ਸਮ ਭਯੋ ॥

ਅਤੇ ਰਾਜਾ ਰਾਣੀ ਵਰਗਾ ਹੋ ਗਿਆ ਸੀ (ਅਰਥਾਤ ਉਸ ਦੀ ਸਥਿਤੀ ਰਾਣੀ ਜਿਹੀ ਹੋ ਗਈ ਸੀ)।

ਜੋ ਤ੍ਰਿਯ ਕਹੈ ਵਹੈ ਜਗ ਮਾਨੈ ॥

जो तृय कहै वहै जग मानै ॥

ਜੋ ਇਸਤਰੀ ਕਹਿੰਦੀ, ਉਹੀ ਸਾਰੇ ਕਰਦੇ।

ਨ੍ਰਿਪ ਕੀ ਚਿਤ ਕੋਊ ਕਾਨਿ ਨ ਆਨੈ ॥੩॥

नृप की चित कोऊ कानि न आनै ॥३॥

ਰਾਜੇ ਦੀ ਕੋਈ ਵੀ (ਮਨ ਵਿਚ) ਪਰਵਾਹ ਨਹੀਂ ਕਰਦਾ ਸੀ ॥੩॥

ਦੋਹਰਾ ॥

दोहरा ॥

ਦੋਹਰਾ:

ਰਾਨੀ ਰਾਜ ਕਮਾਵਈ ਪਤਿ ਕੀ ਕਰੈ ਨ ਕਾਨਿ ॥

रानी राज कमावई पति की करै न कानि ॥

ਰਾਣੀ ਰਾਜ ਕਰਦੀ ਸੀ ਅਤੇ ਪਤੀ ਦੀ ਕੋਈ ਪਰਵਾਹ ਨਹੀਂ ਕਰਦੀ ਸੀ।

ਰਾਜਾ ਕੌ ਰਾਨੀ ਕਿਯਾ ਦੇਖਤ ਸਕਲ ਜਹਾਨ ॥੪॥

राजा कौ रानी किया देखत सकल जहान ॥४॥

ਰਾਜੇ ਨੂੰ ਰਾਣੀ ਬਣਾ ਦਿੱਤਾ ਸੀ। (ਇਹ ਸਭ ਕੁਝ) ਸਾਰਾ ਸੰਸਾਰ ਵੇਖ ਰਿਹਾ ਸੀ ॥੪॥

ਚੌਪਈ ॥

चौपई ॥

ਚੌਪਈ:

ਰਾਜਾ ਕੌ ਰਾਨੀ ਬਸਿ ਕਿਯੋ ॥

राजा कौ रानी बसि कियो ॥

ਰਾਜੇ ਨੂੰ ਰਾਣੀ ਨੇ ਵਸ ਵਿਚ ਕੀਤਾ ਹੋਇਆ ਸੀ।

ਜੀਤ ਜੰਤ੍ਰ ਮੰਤ੍ਰਨ ਸੌ ਲਿਯੋ ॥

जीत जंत्र मंत्रन सौ लियो ॥

(ਉਸ ਨੂੰ) ਜੰਤ੍ਰਾ ਮੰਤ੍ਰਾ ਨਾਲ ਜਿਤਿਆ ਹੋਇਆ ਸੀ।

ਜਬ ਚਾਹਤ ਤਬ ਦੇਤ ਉਠਾਈ ॥

जब चाहत तब देत उठाई ॥

ਜਦੋਂ ਚਾਹੁੰਦੀ, ਉਸ ਨੂੰ ਉਠਾ ਦਿੰਦੀ

ਪੁਨਿ ਸੁਹਾਤ ਤਬ ਲੇਤ ਬਲਾਈ ॥੫॥

पुनि सुहात तब लेत बलाई ॥५॥

ਅਤੇ ਜਦੋਂ ਫਿਰ ਚੰਗਾ ਲਗਦਾ, ਬੁਲਾ ਲੈਂਦੀ ॥੫॥

ਦੋਹਰਾ ॥

दोहरा ॥

ਦੋਹਰਾ:

ਹੇਰਿ ਏਕ ਸੁੰਦਰ ਪੁਰਖ ਰਾਨੀ ਤਜੀ ਸਿਯਾਨ ॥

हेरि एक सुँदर पुरख रानी तजी सियान ॥

ਇਕ ਸੁੰਦਰ ਪੁਰਸ਼ ਨੂੰ ਵੇਖ ਕੇ ਰਾਣੀ ਨੇ ਸਭ ਸਿਆਣਪ ਛਡ ਦਿੱਤੀ

ਪੁਰਖ ਭੇਸ ਧਰਿ ਤਿਹ ਸਦਨ ਨਿਸਿ ਕਹ ਕਿਯਾ ਪਯਾਨ ॥੬॥

पुरख भेस धरि तिह सदन निसि कह किया पयान ॥६॥

ਅਤੇ ਪੁਰਸ਼ ਦਾ ਭੇਸ ਧਾਰ ਕੇ ਰਾਤ ਨੂੰ ਉਸ ਦੇ ਘਰ ਚਲੀ ਗਈ ॥੬॥

ਚੌਪਈ ॥

चौपई ॥

ਚੌਪਈ:

ਇਹੀ ਬੀਚ ਰਾਜਾ ਜੂ ਆਯੋ ॥

इही बीच राजा जू आयो ॥

ਇਸ ਦੌਰਾਨ ਰਾਜਾ ਆ ਗਿਆ।

ਰਾਨੀ ਬਿਨਾ ਸਖੀ ਦੁਖ ਪਾਯੋ ॥

रानी बिना सखी दुख पायो ॥

ਰਾਣੀ ਤੋਂ ਬਿਨਾ ਸਖੀ ਨੇ ਬਹੁਤ ਦੁਖ ਮਹਿਸੂਸ ਕੀਤਾ।

ਧਾਮ ਨ ਪੈਠਨ ਨ੍ਰਿਪ ਕਹ ਦੀਨਾ ॥

धाम न पैठन नृप कह दीना ॥

(ਪਰ ਉਸ ਨੇ) ਰਾਜੇ ਨੂੰ ਘਰ ਵਿਚ ਦਾਖ਼ਲ ਨਾ ਹੋਣ ਦਿੱਤਾ

ਤਬ ਤ੍ਰਿਯ ਤਾਹਿ ਬਚਨ ਅਸਿ ਕੀਨਾ ॥੭॥

तब तृय ताहि बचन असि कीना ॥७॥

ਅਤੇ ਤਦ (ਉਸ) ਇਸਤਰੀ ਨੇ ਉਸ ਨੂੰ ਇਸ ਤਰ੍ਹਾ ਕਿਹਾ ॥੭॥

ਦੋਹਰਾ ॥

दोहरा ॥

ਦੋਹਰਾ:

ਕਛੂ ਭੂਲ ਤੁਮ ਤੇ ਭਈ ਤਾ ਤੇ ਤ੍ਰਿਯ ਕਿਯ ਮਾਨ ॥

कछू भूल तुम ते भई ता ते तृय किय मान ॥

(ਹੇ ਰਾਜਨ!) ਤੁਹਾਡੇ ਤੋਂ ਕੁਝ ਭੁਲ ਹੋਈ ਹੈ, ਇਸ ਲਈ ਇਸਤਰੀ (ਰਾਣੀ) ਨੇ ਰੋਸਾ ਕੀਤਾ ਹੈ

ਮੁਰ ਗ੍ਰਿਹ ਕਰਨ ਨ ਦੀਜਿਯਹੁ ਨ੍ਰਿਪ ਕਹ ਕਹਾ ਪਯਾਨ ॥੮॥

मुर गृह करन न दीजियहु नृप कह कहा पयान ॥८॥

ਅਤੇ ਕਿਹਾ ਹੈ ਕਿ ਮੇਰੇ ਘਰ ਵਿਚ ਰਾਜੇ ਨੂੰ ਨਹੀਂ ਆਣ ਦੇਣਾ ॥੮॥

ਚੌਪਈ ॥

चौपई ॥

ਚੌਪਈ:

ਰਾਨੀ ਤਾ ਸੋ ਭੋਗ ਕਮਾਈ ॥

रानी ता सो भोग कमाई ॥

ਰਾਣੀ ਨੇ ਉਸ (ਪ੍ਰੇਮੀ) ਨਾਲ ਭੋਗ ਕੀਤਾ

ਬਹੁਰੋ ਧਾਮੁ ਅਪੁਨੇ ਆਈ ॥

बहुरो धामु अपुने आई ॥

ਅਤੇ ਫਿਰ ਆਪਣੇ ਘਰ ਪਰਤ ਆਈ।

ਯਹ ਚਰਿਤ੍ਰ ਕਹ ਤਿਨੈ ਸੁਨਾਯੋ ॥

यह चरित्र कह तिनै सुनायो ॥

ਉਸ ਨੂੰ (ਸਖੀ ਨੇ) ਇਹ ਚਰਿਤ੍ਰ ਸੁਣਾ ਦਿੱਤਾ

ਤਾ ਤੇ ਤ੍ਰਿਯ ਕਹ ਅਧਿਕ ਰਿਝਾਯੋ ॥੯॥

ता ते तृय कह अधिक रिझायो ॥९॥

ਅਤੇ ਇਸ ਤਰ੍ਹਾ ਰਾਣੀ ਨੂੰ ਬਹੁਤ ਪ੍ਰਸੰਨ ਕੀਤਾ ॥੯॥

ਤਬ ਤਿਨ ਤ੍ਰਿਯੋ ਅਧਿਕ ਧਨ ਦੀਨੋ ॥

तब तिन तृयो अधिक धन दीनो ॥

ਤਦ ਰਾਣੀ ਨੇ ਉਸ ਔਰਤ ਨੂੰ ਬਹੁਤ ਧਨ ਦਿੱਤਾ

ਭਾਤਿ ਅਨੇਕ ਨਿਹੋਰੌ ਕੀਨੋ ॥

भाति अनेक निहोरौ कीनो ॥

ਅਤੇ ਬਹੁਤ ਤਰ੍ਹਾ ਨਾਲ ਅਹਿਸਾਨ ਮੰਨਿਆ

ਭਲੀ ਸਖੀ ਹਮਰੀ ਮੁਖ ਭਾਖੀ ॥

ਭਲੀ ਸਖੀ ਹਮਰੀ ਮੁਖ ਭਾਖੀ ॥
ਅਤੇ ਮੂੰਹੋਂ ਕਿਹਾ, ਹੇ ਸਖੀ! (ਤੂੰ) ਮੇਰੀ ਚੰਗੀ ਸਹੇਲੀ ਹੈਂ।

ਹਮਰੀ ਆਜੁ ਲਾਜ ਇਨ ਰਾਖੀ ॥੧੦॥
हमरी आजु लाज इन राखी ॥१०॥
ਤੂੰ ਅਜ ਮੇਰੀ ਲਾਜ ਰਖ ਲਈ ਹੈ ॥੧੦॥

ਦੋਹਰਾ ॥
दोहरा ॥
ਦੋਹਰਾ:

ਅਧਿਕ ਨਿਹੋਰੌ ਰਾਇ ਕਰਿ ਰਾਨੀ ਲਈ ਮਨਾਇ ॥
अधिक निहोरौ राइ करि रानी लई मनाइ ॥
ਬਹੁਤ ਤਰਲੇ ਕਰ ਕੇ ਰਾਜੇ ਨੇ ਰਾਣੀ ਨੂੰ ਮਨਾ ਲਿਆ

ਅਧਿਕ ਪ੍ਰੀਤਿ ਤਾ ਸੋ ਕਰੀ ਭੇਦ ਨ ਸਕਿਯਾ ਪਾਇ ॥੧੧॥
अधिक प्रीति ता सो करी भेद न सकिया पाइ ॥११॥
ਅਤੇ ਉਸ ਨਾਲ ਅਧਿਕ ਪ੍ਰੇਮ ਕੀਤਾ, ਪਰ ਭੇਦ ਨੂੰ ਨਾ ਪਾ ਸਕਿਆ ॥੧੧॥

ਜੋ ਨ੍ਰਿਪ ਚਮਕਾ ਨ ਰਹੈ ਤ੍ਰਿਯ ਕਾ ਕਰਤ ਬਿਸ੍ਵਾਸ ॥
जो नृप चमका न रहै तृय का करत बिस्वास ॥
ਜੋ ਰਾਜਾ ਸਾਵਧਾਨ ਨਹੀਂ ਰਹਿੰਦਾ ਅਤੇ ਇਸਤਰੀ ਦਾ ਵਿਸ਼ਵਾਸ ਕਰਦਾ ਹੈ।

ਅਵਰ ਪੁਰਖ ਪਰ ਅਟਕਿ ਤ੍ਰਿਯ ਕਰਤ ਤਵਨ ਕੋ ਨਾਸ ॥੧੨॥
अवर पुरख पर अटकि तृय करत तवन को नास ॥१२॥
(ਉਹ) ਇਸਤਰੀ ਹੋਰ ਮਰਦ ਨਾਲ ਅਟਕ ਕੇ ਉਸ ਦਾ ਨਾਸ਼ ਕਰ ਦਿੰਦੀ ਹੈ ॥੧੨॥

ਚਿਤ ਨ ਦੀਜੈ ਆਪਨੋ ਸਭ ਕੋ ਲੇਹੁ ਬਨਾਇ ॥
चित न दीजै आपनो सभ को लेहु बनाइ ॥

ਆਪਣੇ ਮਨ (ਦੀ ਗੱਲ ਕਿਸੇ ਨਾਲ) ਸਾਝੀ ਨਾ ਕਰੋ ਅਤੇ ਸਾਰਿਆਂ ਨੂੰ ਆਪਣਾ ਬਣਾ ਕੇ ਰਖੋ।

ਤਬ ਸਭ ਕਹ ਜੀਤਤ ਰਹੋ ਰਾਜ ਕਰੋ ਸੁਖ ਪਾਇ ॥੧੩॥

तब सभ कह जीतत रहो राज करो सुख पाइ ॥१३॥

ਤਦ (ਤੁਸੀਂ) ਸਭ ਨੂੰ ਜਿਤਦੇ ਰਹੋਗੇ ਅਤੇ ਸੁਖ ਪੂਰਵਕ ਰਾਜ ਕਰੋਗੇ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪਚਾਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੫੦॥੯੬੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे पचासवो चरित्र समापतम सतु सुभम सतु ॥५०॥८६३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੫੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੫੦॥੯੬੩॥ ਚਲਦਾ॥

ਚੌਪਈ ॥

चौपई ॥

ਚੌਪਈ:

ਮਾਰਵਾਰ ਇਕ ਸਾਹੁ ਕਹਾਵੈ ॥

मारवार इक साहु कहावै ॥

ਮਾਰਵਾੜ ਵਿਚ ਇਹ ਸ਼ਾਹ ਵਜਦਾ ਸੀ

ਅਨਿਕ ਦਰਬੁ ਕੌ ਬਨਿਜ ਚਲਾਵੈ ॥

अनिक दरबु कौ बनिज चलावै ॥

ਜੋ ਬਹੁਤ ਧਨ ਦਾ ਬਪਾਰ ਕਰਦਾ ਸੀ।

ਦੈ ਦੈ ਕਰਜ ਬ੍ਯਾਜ ਬਹੁ ਲੇਈ ॥

दै दै करज ब्रयाज बहु लेई ॥

ਕਰਜ਼ ਦੇ ਕੇ ਬਹੁਤ ਵਿਆਜ ਲੈਂਦਾ ਸੀ

ਪੁੰਨਜ ਦਾਨ ਬਿਪ੍ਰਨ ਕਹ ਦੇਈ ॥੧॥

पुँन्य दान बिप्रन कह देई ॥१॥

ਅਤੇ ਬ੍ਰਾਹਮਣਾ ਨੂੰ ਪੁੰਨ ਦਾਨ ਦਿੰਦਾ ਸੀ ॥੧॥

ਸੀਲ ਮਤੀ ਤਾ ਕੀ ਤ੍ਰਿਯ ਭਾਰੀ ॥

सील मती ता की तृय भारी ॥

ਸੀਲ ਮਤੀ ਨਾ ਦੀ ਉਸ ਦੀ ਵੱਡੀ ਇਸਤਰੀ ਸੀ।

ਸੂਰਜ ਲਖੀ ਨ ਚੰਦ੍ਰ ਨਿਹਾਰੀ ॥

सूरज लखी न चंद्र निहारी ॥

(ਉਸ ਨੂੰ) ਨਾ ਸੂਰਜ ਨੇ ਵੇਖਿਆ ਸੀ ਅਤੇ ਨਾ ਹੀ ਚੰਦ੍ਰਮਾ ਨੇ।

ਨਿਰਖਿ ਰੂਪਿ ਨਿਜੁ ਪਤਿ ਕੋ ਜੀਯੈ ॥

निरखि रूपि निजु पति को जीयै ॥

ਉਹ ਆਪਣੇ ਪਤੀ ਦੇ ਰੂਪ ਨੂੰ ਵੇਖ ਕੇ ਜੀਉਂਦੀ ਸੀ।

ਤਿਹ ਨਿਰਖੇ ਬਿਨੁ ਪਾਨਿ ਨ ਪੀਯੈ ॥੨॥

तिह निरखे बिनु पानि न पीयै ॥२॥

ਉਸ ਨੂੰ ਵੇਖੇ ਬਿਨਾ ਪਾਣੀ ਤਕ ਨਹੀਂ ਪੀਂਦੀ ਸੀ ॥੨॥

ਤਾ ਕੇ ਪਤਿ ਕੋ ਰੂਪਿ ਅਪਾਰਾ ॥

ता के पति को रूपि अपारा ॥

ਉਸ ਦੇ ਪਤੀ ਦਾ ਰੂਪ ਵੀ ਅਪਾਰ ਸੀ

ਰੀਝਿ ਦਿਯਾ ਤਾ ਕੋ ਕਰਤਾਰਾ ॥

रीझि दिया ता को करतारा ॥

ਜੋ ਪਰਮਾਤਮਾ ਨੇ ਉਸ ਨੂੰ ਪ੍ਰਸੰਨ ਹੋ ਕੇ ਦਿੱਤਾ ਸੀ।

ਉਦੈ ਕਰਨ ਤਾ ਕੌ ਸੁਭ ਨਾਮਾ ॥

उदै करन ता कौ सुभ नामा ॥

ਉਸ ਦਾ ਸ਼ੁਭ ਨਾ ਉਦੈ ਕਰਨ ਸੀ

ਸੀਲ ਮੰਜਰੀ ਤਾ ਕੀ ਬਾਮਾ ॥੩॥

सील मंजरी ता की बामा ॥३॥

ਅਤੇ ਸ਼ੀਲ ਮੰਜਰੀ ਉਸ ਦੀ ਇਸਤਰੀ ਦਾ ਨਾ ਸੀ ॥੩॥

ਦੋਹਰਾ ॥

दोहरा ॥

ਦੋਹਰਾ:

ਰੂਪ ਅਨੂਪਮ ਸਾਹੁ ਕੋ ਜੋ ਨਿਰਖਤ ਬਰ ਨਾਰਿ ॥

रूप अनूपम साहु को जो निरखत बर नारि ॥

ਉਸ ਸ਼ਾਹ ਦੇ ਅਨੁਪਮ ਰੂਪ ਨੂੰ ਜੋ ਚੰਗੀ ਇਸਤਰੀ ਵੇਖਦੀ ਸੀ,

ਲੋਕ ਲਾਜ ਕਹ ਛੋਰਿ ਕਰਿ ਤਾ ਕਹ ਰਹਤ ਨਿਹਾਰਿ ॥੪॥

लोक लाज कह छोरि करि ता कह रहत निहारि ॥४॥

ਉਹ ਲੋਕ ਲਾਜ ਨੂੰ ਛਡ ਕੇ ਉਸ ਨੂੰ ਵੇਖਦੀ ਹੀ ਰਹਿ ਜਾਦੀ ਸੀ ॥੪॥

ਚੌਪਈ ॥

चौपई ॥

ਚੌਪਈ:

ਏਕ ਤ੍ਰਿਯਾ ਕੇ ਇਮਿ ਚਿਤ ਆਈ ॥

एक त्रिया के इमि चित आई ॥

ਇਕ ਇਸਤਰੀ ਉਸ ਦੇ ਰੂਪ ਨੂੰ ਵੇਖ ਕੇ ਲਲਚਾ ਗਈ

ਹੇਰਿ ਰੂਪ ਤਾ ਕੋ ਲਲਚਾਈ ॥

हेरि रूप ता को ललचाई ॥

ਅਤੇ ਉਸ ਦੇ ਮਨ ਵਿਚ ਇਸ ਤਰ੍ਹਾ ਆਇਆ

ਕਵਨ ਕਹਾ ਚਿਤ ਚਰਿਤ ਬਨੈਯੈ ॥

कवन कहा चित चरित बनैयै ॥

ਕਿ ਕਿਹੜਾ ਚਰਿਤ੍ਰ ਕਰੀਏ

ਜੇ ਤੇ ਸਾਹੁ ਮੀਤ ਕਰਿ ਪੈਯੈ ॥੫॥

जे ते साहु मीत करि पैयै ॥५॥

ਜਿਸ ਨਾਲ ਸ਼ਾਹ ਨੂੰ ਮਿਤਰ ਰੂਪ ਵਿਚ ਪ੍ਰਾਪਤ ਕਰੀਏ ॥੫॥

ਤਾ ਕੀ ਤ੍ਰਿਯ ਸੋ ਪ੍ਰੀਤਿ ਲਗਾਈ ॥

ता की तृय सो प्रीति लगाई ॥

(ਉਸ ਨੇ) ਉਸ (ਸ਼ਾਹ) ਦੀ ਇਸਤਰੀ ਨਾਲ ਮਿਤਰਤਾ ਕਰ ਲਈ

ਧਰਮ ਬਹਿਨ ਅਪਨੀ ਠਹਰਾਈ ॥

धरम बहिन अपनी ठहराई ॥

ਅਤੇ (ਉਸ ਨੂੰ) ਆਪਣੀ ਧਰਮ ਭੈਣ ਬਣਾ ਲਿਆ।

ਨਈ ਨਈ ਨਿਤਿ ਕਥਾ ਸੁਨਾਵੈ ॥

नई नई निति कथा सुनावै ॥

(ਉਸ ਨੂੰ) ਰੋਜ਼ ਨਵੀਂ ਨਵੀਂ ਕਥਾ ਸੁਣਾਉਂਦੀ

ਸਾਹੁ ਤ੍ਰਿਯਾ ਕਹ ਅਧਿਕ ਰਿਝਾਵੈ ॥੬॥

साहु तृया कह अधिक रिझावै ॥६॥

ਅਤੇ (ਇਸ ਤਰ੍ਹਾ) ਸ਼ਾਹ ਦੀ ਇਸਤਰੀ ਨੂੰ ਬਹੁਤ ਪ੍ਰਸੰਨ ਕਰਦੀ ॥੬॥

ਸੁਨਿ ਸਾਹੁਨਿ ਤੁਹਿ ਕਥਾ ਸੁਨਾਊਂ ॥

सुनि साहुनि तुहि कथा सुनाऊँ ॥

(ਇਕ ਦਿਨ ਕਹਿਣ ਲਗੀ) ਹੇ ਸ਼ਾਹਣੀ! ਸੁਣ,

ਤੁਮਰੇ ਚਿਤ ਕੋ ਗਰਬੁ ਮਿਟਾਊਂ ॥

तुमरे चित को गरबु मिटाऊँ ॥

ਤੈਨੂੰ (ਇਕ) ਕਥਾ ਸੁਣਾਵਾ ਅਤੇ ਤੇਰੇ ਚਿਤ ਦਾ ਅਭਿਮਾਨ ਦੂਰ ਕਰਾ।

ਜੈਸੋ ਅਤਿ ਸੁੰਦਰ ਪਤਿ ਤੇਰੌ ॥

जैसो अति सुँदर पति तेरौ ॥

ਜਿਹੋ ਜਿਹੇ ਤੇਰੇ ਸੁੰਦਰ ਪਤੀ ਹਨ,

ਤੈਸੋ ਹੀ ਚੀਨਹੁ ਪਿਯ ਮੇਰੋ ॥੭॥

तैसो ही चीनहु पिय मेरो ॥७॥

ਉਹੋ ਜਿਹਾ ਮੇਰਾ ਪਤੀ ਵੀ ਸਮਝ ॥੭॥

ਦੋਹਰਾ ॥

दोहरा ॥

ਦੋਹਰਾ:

ਤੇਰੇ ਅਰੁ ਮੇਰੇ ਪਤਿਹ ਭੇਦ ਰੂਪ ਨਹਿ ਕੋਇ ॥

तेरे अरु मेरे पतिह भेद रूप नहि कोइ ॥

ਤੇਰੇ ਅਤੇ ਮੇਰੇ ਪਤੀ ਦੇ ਰੂਪ ਵਿਚ ਕੋਈ ਫ਼ਰਕ ਨਹੀਂ ਹੈ।

ਉਠਿ ਕਰਿ ਆਪੁ ਬਿਲੋਕਿਯੈ ਤੋਰ ਕਿ ਮੋਰੋ ਹੋਇ ॥੮॥

उठि करि आपु बिलोकियै तोर कि मोरो होइ ॥८॥

ਉਠ ਕੇ ਆਪ ਵੇਖ ਲੈ ਕਿ ਤੇਰਾ ਪਤੀ ਹੈ ਜਾ ਮੇਰਾ ॥੮॥

ਚੌਪਈ ॥

चौपई ॥

ਚੌਪਈ:

ਆਜੁ ਸਾਝਿ ਨਿਜੁ ਪਤਿਹਿ ਲਿਯੈਹੋ ॥

आजु साझि निजु पतिहि लियैहो ॥

ਮੈਂ ਅਜ ਸੰਝ ਵੇਲੇ ਆਪਣਾ ਪਤੀ ਲਿਆਵਾਗੀ

ਤੁਮਰੀ ਦ੍ਰਿਸਟਿ ਅਗੋਚਰ ਕੈਹੋ ॥

तुमरी द्रिसटि अगोचर कैहो ॥

ਅਤੇ ਤੇਰੀ ਦ੍ਰਿਸ਼ਟੀ ਗੋਚਰ ਕਰਾਗੀ।

ਸਾਹੁ ਤ੍ਰਿਯਹਿ ਕਛੁ ਭੇਦ ਨ ਪਾਯੋ ॥

साहु त्रियहि कछु भेद न पायो ॥

ਸ਼ਾਹਣੀ ਨੇ (ਇਸ ਗੱਲ ਦਾ) ਭੇਦ ਕੁਝ ਨਾ ਸਮਝਿਆ

ਤਿਹ ਦੇਖਨ ਕਹ ਚਿਤ ਲਲਚਾਯੋ ॥੯॥

तिह देखन कह चित ललचायो ॥९॥

ਅਤੇ ਉਸ ਨੂੰ ਵੇਖਣ ਦੀ ਮਨ ਵਿਚ ਇੱਛਾ ਪੈਦਾ ਹੋਈ ॥੯॥

ਆਪੁ ਅਗਮਨੇ ਤ੍ਰਿਯਾ ਉਚਾਰੇ ॥

आपु अगमने त्रिया उचारे ॥

(ਉਸ) ਇਸਤਰੀ ਨੇ ਅਗੇ ਹੋ ਕੇ (ਸ਼ਾਹ ਨੂੰ) ਕਿਹਾ,

ਸਾਹੁ ਕੁਕ੍ਰਿਆ ਨਾਰਿ ਤਿਹਾਰੇ ॥

साहु कुक्रिआ नारि तिहारे ॥

(ਹੇ ਸ਼ਾਹ!) ਤੇਰੀ ਇਸਤਰੀ ਕੁਲੱਛਣੀ ਹੈ।

ਤਾ ਕੋ ਸਕਲ ਚਰਿਤ੍ਰ ਦਿਖੈਹੋ ॥

ता को सकल चरित्र दिखैहो ॥

ਉਸ ਦਾ ਸਾਰਾ ਚਰਿਤ੍ਰ (ਮੈਂ ਤੁਹਾਨੂੰ) ਵਿਖਾਵਾਗੀ

ਤੁਮ ਕੋ ਮੀਤ ਆਪਨੋ ਕੈਹੋ ॥੧੦॥

तुम को मीत आपनो कैहो ॥१०॥

ਅਤੇ ਤੁਹਾਨੂੰ ਆਪਣਾ ਮਿਤਰ ਕਹਾਗੀ ॥੧੦॥

ਤਬ ਤੁਮ ਗਵਨ ਹਮਾਰੋ ਕੀਜੋ ॥

तब तुम गवन हमारो कीजो ॥

ਤੁਸੀਂ ਤਦ ਮੇਰੇ (ਘਰ) ਵਲ ਆਉਣਾ,

ਨਿਜੁ ਤ੍ਰਿਯ ਚਰਿਤ੍ਰ ਦੇਖਿ ਜਬ ਲੀਜੋ ॥

निजु तृय चरित्र देखि जब लीजो ॥

ਜਦ (ਤੁਸੀਂ) ਆਪਣੀ ਇਸਤਰੀ ਦਾ ਚਰਿਤ੍ਰ ਵੇਖ ਲਵੋਗੇ।

ਤਹਾ ਠਾਢ ਤੁਮ ਕੋ ਲੈ ਕਰਿਹੌ ॥

तहा ठाढ तुम को लै करिहौ ॥

ਮੈਂ ਤੁਹਾਨੂੰ ਉਥੇ ਲੈ ਜਾ ਕੇ ਖੜਾ ਕਰਾਗੀ

ਮੀਤ ਆਯੋ ਤਵ ਤਾਹਿ ਉਚਰਿਹੌ ॥੧੧॥

मीत आयो तव ताहि उचरिहौ ॥११॥

ਅਤੇ ਉਸ ਨੂੰ ਕਹਾਗੀ ਕਿ (ਮੇਰਾ) ਮਿਤਰ ਆਇਆ ਹੈ ॥੧੧॥

ਦੋਹਰਾ ॥

दोहरा ॥

ਦੋਹਰਾ:

ਜਬ ਵਹੁ ਤਾਕੀ ਛੋਰਿ ਤ੍ਰਿਯ ਨਿਰਖੈ ਨੈਨ ਪਸਾਰਿ ॥

जब वहु ताकी छोरि तृय निरखै नैन पसारि ॥

ਜਦ ਉਹ ਇਸਤਰੀ ਖਿੜਕੀ ਖੋਲ ਕੇ ਅਤੇ ਅੱਖਾ ਪਸਾਰ ਕੇ ਵੇਖੇਗੀ,

ਤਬ ਤੁਮ ਅਪਨੇ ਚਿਤ ਬਿਖੈ ਲੀਜਹੁ ਚਰਿਤ ਬਿਚਾਰਿ ॥੧੨॥

तब तुम अपने चित बिखै लीजहु चरित बिचारि ॥१२॥

ਤਦ ਤੁਸੀਂ ਆਪਣੇ ਮਨ ਵਿਚ ਉਸ ਦੇ ਚਰਿਤ੍ਰ ਬਾਰੇ ਵਿਚਾਰ ਕਰ ਲੈਣਾ ॥੧੨॥

ਤਹਾ ਠਾਢ ਤਾ ਕੌ ਕਿਯਾ ਆਪੁ ਗਈ ਤਿਹ ਪਾਸ ॥

तहा ठाढ ता कौ किया आपु गई तिह पास ॥

ਉਸ ਨੂੰ ਉਥੇ ਖੜਾ ਕਰ ਕੇ ਆਪ ਉਸ (ਸ਼ਾਹਣੀ) ਕੋਲ ਚਲੀ ਗਈ।

ਮੋ ਪਤਿ ਆਯੋ ਦੇਖਿਯੈ ਚਿਤ ਕੋ ਛੋਰਿ ਬਿਸ੍ਵਾਸ ॥੧੩॥

मो पति आयो देखियै चित को छोरि बिस्वास ॥१३॥

ਮੇਰਾ ਪਤੀ ਆਇਆ ਹੈ, (ਤੁਸੀਂ ਚੰਗੀ ਤਰ੍ਹਾਂ) ਮਨਦਾ ਭਰੋਸਾ ਛਡ ਕੇ ਵੇਖ ਲਵੋ ॥੧੩॥

ਚੌਪਈ ॥

चौपई ॥

ਚੌਪਈ:

ਤਾ ਕੀ ਕਹੀ ਕਾਨ ਤ੍ਰਿਯ ਧਰੀ ॥

ता की कही कान तृय धरी ॥

ਉਸ ਦੀ ਗੱਲ ਇਸਤਰੀ ਨੇ ਕੰਨ ਵਿਚ ਧਾਰਨ ਕਰ ਲਈ,

ਤਾਕੀ ਛੋਰਿ ਦ੍ਰਿਸਟਿ ਜਬ ਕਰੀ ॥

ताकी छोरि द्रसटि जब करी ॥

ਖਿੜਕੀ ਖੋਲ੍ਹ ਕੇ ਜਦ ਵੇਖਿਆ।

ਯਹ ਕੌਤਕ ਸਭ ਸਾਹੁ ਨਿਹਾਰਿਯੋ ॥

यह कौतक सभ साहु निहारियो ॥

ਸ਼ਾਹ ਨੇ ਇਹ ਸਾਰਾ ਕੌਤਕ ਵੇਖਿਆ

ਦੁਰਾਚਾਰ ਇਹ ਨਾਰਿ ਬਿਚਾਰਿਯੋ ॥੧੪॥

दुराचार इह नारि बिचारियो ॥१४॥

ਅਤੇ (ਆਪਣੀ) ਇਸਤਰੀ ਨੂੰ ਦੁਰਾਚਾਰੀ ਸਮਝ ਲਿਆ ॥੧੪॥

ਮੋ ਸੋ ਸਤਿ ਤਵਨ ਤ੍ਰਿਯ ਕਹਿਯੋ ॥

मो सो सति तवन तृय कहियो ॥

ਉਸ ਇਸਤਰੀ ਨੇ ਮੈਨੂੰ ਸਚ ਕਿਹਾ ਹੈ।

ਯੌਂ ਕਹਿ ਸਾਹੁ ਮੋਨਿ ਹ੍ਵੈ ਰਹਿਯੋ ॥

यौ कहि साहु मोनि ह्वै रहियो ॥

ਇਹ ਕਹਿ ਕੇ ਸ਼ਾਹ ਚੁਪ ਹੋ ਗਿਆ।

ਨਿਜ ਤ੍ਰਿਯ ਭਏ ਨੇਹ ਤਜਿ ਦੀਨੋ ॥

निज तृय भए नेह तजि दीनो ॥

ਉਸ ਨੇ ਆਪਣੀ ਇਸਤਰੀ ਨਾਲ ਪ੍ਰੇਮ ਛਡ ਦਿੱਤਾ

ਤਿਹ ਤ੍ਰਿਅ ਸਾਥ ਯਰਾਨੋ ਕੀਨੋ ॥੧੫॥

तिह तृअ साथ यरानो कीनो ॥१५॥

ਅਤੇ ਉਸ ਇਸਤਰੀ ਨਾਲ ਯਰਾਨਾ ਲਗਾ ਲਿਆ ॥੧੫॥

ਦੋਹਰਾ ॥

दोहरा ॥

ਦੋਹਰਾ:

ਛਲਿਯੋ ਸਾਹੁ ਤ੍ਰਿਯ ਤ੍ਰਿਯਾਜੁਤ ਐਸੇ ਚਰਿਤ ਸੁਧਾਰਿ ॥

छलियो साहु तृय तृयाजुत ऐसे चरित सुधारि ॥

ਉਸ ਇਸਤਰੀ ਨੇ ਚੰਗੀ ਤਰ੍ਹਾ ਚਰਿਤ੍ਰ ਕਰ ਕੇ ਇਸਤਰੀ ਸਹਿਤ ਸ਼ਾਹ ਨੂੰ ਛਲ ਲਿਆ

ਤਾ ਸੋ ਨੇਹੁ ਤੁਰਾਇ ਕੈ ਕਿਯਾ ਆਪੁਨੋ ਯਾਰ ॥੧੬॥

ता सो नेहु तुराइ कै किया आपुनो यार ॥१६॥

ਅਤੇ ਉਸ ਨਾਲੋਂ ਪ੍ਰੇਮ ਤੁੜਵਾ ਕੇ ਆਪਣਾ ਯਾਰ ਬਣਾ ਲਿਆ ॥੧੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਾਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੫੧॥੮੭੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे इकावनो चरित्र समापतम सतु सुभम सतु ॥५१॥८७९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੫੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੫੧॥੮੭੯॥ ਚਲਦਾ॥

ਚੌਪਈ ॥

चौपई ॥

ਚੌਪਈ:

ਉਤਰ ਦੇਸ ਨ੍ਰਿਪਤਿ ਇਕ ਭਾਰੋ ॥

उतर देस नृपति इक भारो ॥

ਉੱਤਰ ਦੇਸ਼ ਵਿਚ ਇਕ ਵੱਡਾ ਰਾਜਾ ਸੀ

ਸੂਰਜ ਬੰਸ ਬਿਖੈ ਉਜਿਯਾਰੋ ॥

सूरज बंस बिखै उजियारो ॥

ਜੋ ਸੂਰਜ ਬੰਸ ਦਾ ਚਾਨਣ (ਸਮਝਿਆ ਜਾਦਾ) ਸੀ।

ਇੰਦ੍ਰ ਪ੍ਰਭਾ ਤਾ ਕੀ ਪਟਰਾਨੀ ॥

इंद्र प्रभा ता की पटरानी ॥

ਇੰਦ੍ਰ ਪ੍ਰਭਾ ਉਸ ਦੀ ਪਟਰਾਣੀ ਸੀ

ਬਿਜੈ ਸਿੰਘ ਰਾਜਾ ਬਰ ਆਨੀ ॥੧॥

बिजै सिंघ राजा बर आनी ॥१॥

ਅਤੇ ਬਿਜੈ ਸਿੰਘ ਰਾਜੇ ਨੇ ਉਸ ਨੂੰ ਵਰ ਕੇ ਲਿਆਂਦਾ ਸੀ ॥੧॥

ਦੋਹਰਾ ॥

दोहरा ॥

ਦੋਹਰਾ:

ਏਕ ਸੁਤਾ ਤਾ ਕੇ ਭਵਨ ਅਮਿਤ ਰੂਪ ਕੀ ਖਾਨਿ ॥

एक सुता ता के भवन अमित रूप की खानि ॥

ਉਨ੍ਹਾ ਦੇ ਘਰ ਇਕ ਅਮਿਤ ਰੂਪ ਵਾਲੀ ਸੁੰਦਰ ਪੁੱਤਰੀ ਸੀ

ਕਾਮ ਦੇਵ ਠਟਕੇ ਰਹਤ ਰਤਿ ਸਮ ਤਾਹਿ ਪਛਾਨਿ ॥੨॥

काम देव ठटके रहत रति सम ताहि पछानि ॥२॥

ਜਿਸ ਨੂੰ ਰਤੀ ਸਮਾਨ ਸਮਝ ਕੇ ਕਾਮ ਦੇਵ ਵੀ ਰੁਕ ਜਾਂਦਾ ਸੀ ॥੨॥

ਚੌਪਈ ॥

चौपई ॥

ਚੌਪਈ:

ਜੋਬਨ ਅਧਿਕ ਤਾਹਿ ਜਬ ਭਯੋ ॥

जोबन अधिक ताहि जब भयो ॥

ਜਦ ਉਹ ਭਰ ਜਵਾਨ ਹੋ ਗਈ

ਲੈ ਤਾ ਕੋ ਗੰਗਾ ਪਿਤੁ ਗਯੋ ॥

लै ता को गंगा पितु गयो ॥

ਤਾ ਉਸ ਨੂੰ ਪਿਤਾ ਗੰਗਾ (ਦੇ ਕੰਢੇ) ਲੈ ਗਿਆ।

ਬਡੇ ਬਡੇ ਰਾਜਾ ਤਹ ਐਹੈ ॥

बडे बडे राजा तह ऐहै ॥

ਉਥੇ ਵੱਡੇ ਵੱਡੇ ਰਾਜੇ ਆਏ ਹੁੰਦੇ ਹਨ।

ਤਿਨ ਮੈ ਭਲੋ ਹੇਰਿ ਤਹ ਦੈਹੈ ॥੩॥

तिन मै भलो हेरि तह दैहै ॥३॥

ਉਨ੍ਹਾ ਵਿਚੋਂ ਕੋਈ ਚੰਗਾ ਵੇਖ ਕੇ (ਗੰਗਾ ਮਈਆ) ਇਸ ਨੂੰ ਦੇ ਦੇਵੇਗੀ ॥੩॥

ਚਲੇ ਚਲੇ ਗੰਗਾ ਪਹਿ ਆਏ ॥

चले चले गंगा पहि आए ॥

(ਉਹ) ਚਲਦੇ ਚਲਦੇ ਗੰਗਾ ਦੇ ਕੰਢੇ ਆ ਗਏ

ਬੰਧੁ ਸੁਤਾ ਇਸਤ੍ਰਿਨ ਸੰਗ ਲਜਾਏ ॥

बंधु सुता इसतृन संग ल्याए ॥

ਆਪਣੇ ਨਾਲ (ਬਹੁਤ ਸਾਰੀਆਂ) ਇਸਤਰੀਆਂ ਅਤੇ ਬੇਟੀਆਂ ਲੈ ਕੇ।

ਸ੍ਰੀ ਜਾਨ੍ਹਵਿ ਕੋ ਦਰਸਨ ਕੀਨੋ ॥

स्री जान्रहवि को दरसन कीनो ॥

ਉਨ੍ਹਾ ਨੇ ਗੰਗਾ ਦੇ ਦਰਸ਼ਨ ਕੀਤੇ

ਪੂਰਬ ਪਾਪ ਬਿਦਾ ਕਰਿ ਦੀਨੋ ॥੪॥

पूरब पाप बिदा करि दीनो ॥४॥

ਅਤੇ ਪਿਛਲੇ ਪਾਪ ਮਿਟਾ ਦਿੱਤੇ ॥੪॥

ਬਡੇ ਬਡੇ ਭੂਪਤਿ ਤਹ ਆਏ ॥

बडे बडे भूपति तह आए ॥

ਉਥੇ ਵੱਡੇ ਵੱਡੇ ਰਾਜੇ ਆਏ ਹੋਏ ਸਨ।

ਤਵਨਿ ਕੁਅਰਿ ਕੋ ਸਕਲ ਦਿਖਾਏ ॥

तवनि कुअरि को सकल दिखाए ॥

(ਉਹ) ਸਾਰੇ ਉਸ ਰਾਜ ਕੁਮਾਰੀ ਨੂੰ ਵਿਖਾਏ (ਅਤੇ ਕਿਹਾ)

ਇਨ ਪਰ ਦ੍ਰਿਸਟਿ ਸਭਨ ਪਰ ਕਰਿਯੈ ॥

इन पर द्रसटि सभन पर करियै ॥

ਇਨ੍ਹਾ ਸਾਰਿਆਂ ਨੂੰ ਵੇਖੋ

ਜੋ ਜਿਯ ਰੁਚੈ ਤਿਸੀ ਕੌ ਬਰਿਯੈ ॥੫॥

जो जिय रुचै तिसी कौ बरियै ॥५॥

ਅਤੇ ਜੋ ਚੰਗਾ ਲਗੇ, ਉਸੇ ਨੂੰ ਵਰ ਲਵੋ ॥੫॥

ਦੋਹਰਾ ॥

दोहरा ॥

ਦੋਹਰਾ:

ਹੇਰਿ ਨ੍ਰਿਪਤਿ ਸੁਤ ਨ੍ਰਿਪਨ ਕੇ ਕੰਨ੍ਯਾ ਕਹੀ ਬਿਚਾਰ ॥

हेरि नृपति सुत नृपन के कंन्या कही बिचार ॥

ਰਾਜਿਆਂ ਅਤੇ ਰਾਜ ਕੁਮਾਰਾ ਨੂੰ ਵੇਖ ਕੇ ਰਾਜ ਕੁਮਾਰੀ ਨੇ ਵਿਚਾਰ ਪੂਰਵਕ ਕਿਹਾ,

ਸੁਭਟ ਸਿੰਘ ਸੁੰਦਰ ਸੁਘਰ ਬਰਹੋ ਵਹੈ ਕੁਮਾਰ ॥੬॥

सुभट सिंघ सुँदर सुघर बरहो वहै कुमार ॥६॥

ਸੁਭਟ ਸਿੰਘ ਬਹੁਤ ਸੁੰਦਰ ਅਤੇ ਸੁਘੜ ਹੈ, ਉਸੇ ਰਾਜ ਕੁਮਾਰ ਨਾਲ ਵਿਆਹ ਕਰਾਗੀ ॥੬॥

ਅਧਿਕ ਰੂਪ ਤਾ ਕੋ ਨਿਰਖਿ ਸਭ ਰਾਜਾ ਰਿਸਿ ਖਾਹਿ ॥

अधिक रूप ता को निरखि सभ राजा रिसि खाहि ॥

ਉਸ (ਸੁਭਟ ਸਿੰਘ) ਦੇ ਬਹੁਤ ਅਧਿਕ ਰੂਪ ਨੂੰ ਵੇਖ ਕੇ ਸਾਰੇ ਰਾਜੇ ਈਰਖਾ ਕਰ ਰਹੇ ਸਨ (ਅਤੇ ਸੋਚ ਰਹੇ ਸਨ ਕਿ)

ਜਿਯੋ ਕਿਯੋ ਯਾਹਿ ਬਿਵਾਹਿ ਕੈ ਗ੍ਰਿਹਿ ਅਪੁਨੇ ਲੈ ਜਾਹਿ ॥੭॥

जियो कियो याहि बिवाहि कै गृहि अपुने लै जाहि ॥७॥

ਜਿਵੇਂ ਕਿਵੇਂ ਇਸ (ਰਾਜ ਕੁਮਾਰੀ) ਨੂੰ ਵਿਆਹ ਕੇ ਆਪਣੇ ਘਰ ਲੈ ਜਾਈਐ ॥੭॥

ਚੌਪਈ ॥

चौपई ॥

ਚੌਪਈ:

ਭੂਪਤਿ ਸਕਲ ਅਧਿਕ ਰਿਸਿ ਕਰੈ ॥

भूपति सकल अधिक रिसि करै ॥

ਸਾਰੇ ਰਾਜੇ ਬਹੁਤ ਗੁੱਸਾ ਕਰਨ ਲਗੇ

ਹਾਥ ਹਥਯਾਰਨ ਊਪਰ ਧਰੈ ॥

हाथ हथयारन ऊपर धरै ॥

ਅਤੇ ਹੱਥ ਹਥਿਆਰਾ ਉਪਰ ਧਰ ਲਏ।

ਕੁਪਿ ਕੁਪਿ ਬਚਨ ਬਕਤ੍ਰ ਤੇ ਕਹੈ ॥
कुपि कुपि बचन बकत्र ते कहै ॥
ਕ੍ਰੋਧਿਤ ਹੋ ਕੇ ਮੂੰਹੋਂ ਬਚਨ ਕਹਿਣ ਲਗੇ

ਬਿਨੁ ਰਨ ਕਿਯੇ ਆਜੁ ਨਹਿ ਰਹੈ ॥੮॥
बिनु रन किये आजु नहि रहै ॥८॥
ਕਿ ਅਜ ਯੁੱਧ ਕੀਤੇ ਬਿਨਾ ਰਹਿ ਨਹੀਂ ਹੋਣਾ ॥੮॥

ਰਾਇ ਪ੍ਰੋਹਿਤਨ ਲਿਯਾ ਬੁਲਾਈ ॥
राइ प्रोहितन लिया बुलाई ॥
ਰਾਜੇ ਨੇ ਬ੍ਰਾਹਮਣਾ ਨੂੰ ਬੁਲਾ ਲਿਆ

ਸੁਭਟ ਸਿੰਘ ਪ੍ਰਤਿ ਦਏ ਪਠਾਈ ॥
सुभट सिंघ प्रति दए पठाई ॥
ਅਤੇ ਸੁਭਟ ਸਿੰਘ ਕੋਲ ਭੇਜ ਦਿੱਤਾ।

ਮੋ ਪਰ ਕਹੀ ਅਨੁਗ੍ਰਹੁ ਕਰਿਯੈ ॥
मो पर कही अनुग्रहु करियै ॥
(ਉਸ ਨੂੰ ਕਿਹਾ-) ਮੇਰੇ ਉਤੇ ਕ੍ਰਿਪਾ ਕਰੋ

ਬੇਦ ਬਿਧਾਨ ਸਹਿਤ ਇਹ ਬਰਿਯੈ ॥੯॥
बेद बिधान सहित इह बरियै ॥९॥
ਅਤੇ ਵੇਦ ਦੀ ਮਰਯਾਦਾ ਅਨੁਸਾਰ ਇਸ ਨਾਲ ਵਿਆਹ ਕਰੋ ॥੯॥

ਦੋਹਰਾ ॥
दोहरा ॥
ਦੋਹਰਾ:

ਸੁਭਟ ਸਿੰਘ ਐਸੇ ਕਹੀ ਤ੍ਰਿਯ ਮੁਰ ਆਗੇ ਏਕ ॥

सुभट सिंघ ऐसे कही तृय मुर आगे एक ॥

ਸੁਭਟ ਸਿੰਘ ਨੇ ਇਸ ਤਰ੍ਹਾ ਕਿਹਾ ਕਿ ਮੇਰੇ ਪਾਸ ਅਗੇ ਇਕ ਇਸਤਰੀ ਹੈ।

ਬ੍ਯਾਹ ਦੂਸਰੌ ਨ ਕਰੋ ਜੌ ਜਨ ਕਹੈ ਅਨੇਕ ॥੧੦॥

ब्याह दूसरौ न करो जौ जन कहै अनेक ॥१०॥

(ਇਸ ਲਈ ਮੈਂ ਇਸ ਨਾਲ) ਦੂਜਾ ਵਿਆਹ ਨਹੀਂ ਕਰਾਗਾ ਜੇ ਮੈਨੂੰ ਅਨੇਕ ਲੋਕ ਕਿਉਂ ਨਾ ਕਹਿਣ ॥੧੦॥

ਚੌਪਈ ॥

चौपई ॥

ਚੌਪਈ:

ਪ੍ਰੋਹਿਤ ਭੂਪਤਿ ਸੌ ਇਹ ਉਚਰੈ ॥

प्रोहित भूपति सौ इह उचरै ॥

ਬ੍ਰਾਹਮਣਾ ਨੇ ਰਾਜੇ ਪ੍ਰਤਿ ਇਸ ਤਰ੍ਹਾ ਕਿਹਾ

ਸੁਭਟ ਸਿੰਘ ਯਾ ਕੋ ਨਹਿ ਬਰੈ ॥

सुभट सिंघ या को नहि बरै ॥

ਕਿ ਸੁਭਟ ਸਿੰਘ ਇਸ ਨਾਲ ਵਿਆਹ ਨਹੀਂ ਕਰੇਗਾ।

ਤਾ ਤੇ ਕਛੂ ਜਤਨ ਪ੍ਰਭ ਕੀਜੈ ॥

ता ते कछू जतन प्रभ कीजै ॥

ਇਸ ਲਈ ਹੇ ਸੁਆਮੀ! ਕੋਈ ਯਤਨ ਕਰੋ

ਇਹ ਕੰਨ੍ਯਾ ਅਵਰੈ ਨ੍ਰਿਪ ਦੀਜੈ ॥੧੧॥

इह कंन्या अवरै नृप दीजै ॥११॥

ਅਤੇ ਇਹ ਕੰਨਿਆ ਕਿਸੇ ਹੋਰ ਰਾਜੇ ਨੂੰ ਦੇ ਦਿਓ ॥੧੧॥

ਦੋਹਰਾ ॥

ਦੋਹਰਾ ॥

ਦੋਹਰਾ:

ਤਬ ਕੰਨਯਾ ਐਸੇ ਕਹੀ ਬਚਨ ਪਿਤਾ ਕੇ ਸਾਥ ॥

तब कंन्या ऐसे कही बचन पिता के साथ ॥

ਤਦ (ਉਸ) ਕੰਨਿਆਂ ਨੇ ਪਿਤਾ ਨੂੰ ਇਸ ਤਰ੍ਹਾ ਕਿਹਾ,

ਜੋ ਕੋ ਜੁਧ ਜੀਤੈ ਮੁਝੈ ਵਹੈ ਹਮਾਰੋ ਨਾਥ ॥੧੨॥

जो को जुध जीतै मुझै वहै हमारो नाथ ॥१२॥

ਜੋ ਕੋਈ ਯੁੱਧ ਵਿਚ ਮੈਨੂੰ ਜਿਤੇਗਾ ਉਹੀ ਮੇਰਾ ਪਤੀ ਹੋਵੇਗਾ ॥੧੨॥

ਚੌਪਈ ॥

चौपई ॥

ਚੌਪਈ:

ਸਭ ਭੂਪਨ ਨ੍ਰਿਪ ਐਸ ਸੁਨਾਯੋ ॥

सभ भूपन नृप ऐस सुनायो ॥

ਸਾਰਿਆਂ ਰਾਜਿਆਂ ਨੂੰ ਰਾਜੇ (ਕੰਨਿਆਂ ਦੇ ਪਿਤਾ) ਨੇ ਇਸ ਤਰ੍ਹਾ ਕਹਿ ਕੇ ਸੁਣਾਇਆ

ਆਪ ਜੁਧ ਕੋ ਬਿਵਤ ਬਨਾਯੋ ॥

आप जुध को बिवत बनायो ॥

ਅਤੇ ਆਪ ਯੁੱਧ ਦੀ ਵਿਉਂਤ ਬਣਾਈ।

ਜੋ ਕੋਊ ਤੁਮਲ ਜੁਧ ਹਜਾਂ ਕਰ ਹੈ ॥

जो कोऊ तुमल जुध ह्याँ कर है ॥

ਜੋ ਕੋਈ ਇਥੇ ਘਮਸਾਨ ਯੁੱਧ ਕਰੇਗਾ,

ਵਹੈ ਯਾਹਿ ਕੰਨਯਾ ਕਹੁ ਬਰਿ ਹੈ ॥੧੩॥

वहै याहि कंन्या कहु बरि है ॥१३॥

ਉਹੀ ਇਸ ਕੰਨਿਆਂ ਨੂੰ ਵਰੇਗਾ ॥੧੩॥

ਦੋਹਰਾ ॥

दोहरा ॥

ਦੋਹਰਾ:

ਸੁਨਤ ਬਚਨ ਬੀਰਾਨ ਕੇ ਚਿਤ ਮੈ ਭਯਾ ਅਨੰਦ ॥

सुनत बचन बीरान के चित मै भया अनंद ॥

ਰਾਜੇ ਦੇ ਬੋਲ ਸੁਣ ਕੇ ਸ਼ੂਰਵੀਰਾ ਦੇ ਮਨ ਵਿਚ ਆਨੰਦ ਛਾ ਗਿਆ

ਮਥਿ ਸਮੁੰਦ੍ਰ ਦਲ ਪਾਇ ਹੈ ਆਜੁ ਕੁਅਰਿ ਮੁਖ ਚੰਦ ॥੧੪॥

मथि समुँद्र दल पाइ है आजु कुअरि मुख चंद ॥१४॥

ਕਿ ਅਜ ਸੈਨਾ ਰੂਪੀ ਸਮੁੰਦਰ ਨੂੰ ਮਥ ਕੇ ਕੁਮਾਰੀ ਰੂਪ ਚੰਦ੍ਰਮਾ ਪ੍ਰਾਪਤ ਕਰਾਗੇ ॥੧੪॥

ਚੌਪਈ ॥

चौपई ॥

ਚੌਪਈ:

ਸਭਨ ਜੁਧ ਕੇ ਸਾਜ ਬਨਾਏ ॥

सभन जुध के साज बनाए ॥

ਸਭ ਨੇ ਯੁੱਧ ਦੀ ਤਿਆਰੀ ਕਰ ਲਈ

ਗੰਗਾ ਤੀਰ ਬੀਰ ਚਲਿ ਆਏ ॥

गंगा तीर बीर चलि आए ॥

ਅਤੇ ਸਾਰੇ ਸੂਰਮੇ ਗੰਗਾ ਦੇ ਕੰਢੇ ਉਤੇ ਚਲ ਕੇ ਆ ਗਏ।

ਪਹਿਰਿ ਕਵਚ ਸਭ ਸੂਰ ਸੁਹਾਵੈ ॥

पहिरि कवच सभ सूर सुहावै ॥

ਕਵਚ ਪਾ ਕੇ ਸਾਰੇ ਸੂਰਮੇ ਸੁਸ਼ੋਭਿਤ ਹੋ ਰਹੇ ਸਨ

ਡਾਰਿ ਪਾਖਰੈ ਤੁਰੈ ਨਚਾਵੈ ॥੧੫॥

डारि पाखरै तुरै नचावै ॥१५॥

ਅਤੇ ਕਾਠੀਆਂ ਪਾ ਕੇ ਘੋੜਿਆਂ ਨੂੰ ਨਚਾ ਰਹੇ ਸਨ ॥੧੫॥

ਗਰਜੈ ਕਰੀ ਅਸ੍ਵ ਹਿਹਨਾਨੇ ॥

गरजै करी अस्व हिहनाने ॥

ਹਾਥੀ ਗੱਜਣ ਲਗੇ ਅਤੇ ਘੋੜੇ ਹਿਣਕਣ ਲਗੇ

ਪਹਿਰੇ ਕਵਚ ਸੂਰ ਨਿਜੁਕਾਨੇ ॥

पहिरे कवच सूर निजुकाने ॥

ਅਤੇ ਕਵਚ ਪਾ ਕੇ ਸੂਰਮੇ ਨੇੜੇ ਢੁਕਣ ਲਗੇ।

ਕਿਨਹੂੰ ਕਾਢਿ ਖੜਗ ਕਰ ਲੀਨੋ ॥

किनहूँ काढि खड़ग कर लीनो ॥

ਕਿਸੇ ਨੇ ਹੱਥ ਵਿਚ ਤਲਵਾਰ ਖਿਚ ਲਈ

ਕਿਨਹੂੰ ਕੇਸਰਿਯਾ ਬਾਨਾ ਕੀਨੋ ॥੧੬॥

किनहूँ केसरिया बाना कीनो ॥१६॥

ਅਤੇ ਕਿਸੇ ਨੇ ਕੇਸਰੀ ਬਾਣਾ ਪਾ ਲਿਆ ॥੧੬॥

ਦੋਹਰਾ ॥

दोहरा ॥

ਦੋਹਰਾ:

ਕਿਨੂੰ ਤਿਲੌਨੇ ਬਸਤ੍ਰ ਕਰਿ ਕਟਿ ਸੋ ਕਸੀ ਕ੍ਰਿਪਾਨ ॥

किनूँ तिलौने बसत्र करि कटि सो कसी कृपान ॥

ਕਿਸੇ ਨੇ (ਸ਼ਹੀਦੀ ਪ੍ਰਾਪਤ ਕਰਨ ਲਈ) ਬਸਤ੍ਰਾਂ ਉਤੇ ਜੰਗੀ ਵਟਣੇ ਮਲ ਲਏ ਅਤੇ ਕਿਸੇ ਨੇ ਲਕ ਨਾਲ ਕ੍ਰਿਪਾਨ ਕਸ ਲਈ।

ਜੋ ਗੰਗਾ ਤਟ ਜੂਝਿ ਹੈ ਕਰਿ ਹੈ ਸ੍ਵਰਗ ਪਯਾਨ ॥੧੭॥

जो गंगा तट जूझि है करि है स्वरग पयान ॥१७॥

(ਉਨ੍ਹਾ ਨੇ ਇਹ ਧਾਰਣਾ ਪਾਲੀ ਹੋਈ ਸੀ ਕਿ) ਜੋ ਗੰਗਾ ਦੇ ਕੰਢੇ ਉਤੇ ਲੜ ਮਰੇਗਾ, ਉਹ ਸਵਰਗ ਨੂੰ ਜਾਏਗਾ ॥੧੭॥

ਜੋਰਿ ਅਨਿਨ ਰਾਜਾ ਚੜੇ ਪਰਾ ਨਿਸਾਨੇ ਘਾਵ ॥

जोरि अनिन राजा चड़े परा निसाने घाव ॥

ਫੌਜਾ ਜੋੜ ਕੇ ਰਾਜੇ ਚੜ੍ਹ ਪਏ ਅਤੇ ਨਗਾਰਿਆਂ ਉਤੇ ਚੋਟਾ ਪੈਣ ਲਗੀਆਂ।

ਭਾਤਿ ਭਾਤਿ ਜੋਧਾ ਲਰੇ ਅਧਿਕ ਹ੍ਰਿਦੈ ਕਰ ਚਾਵ ॥੧੮॥

भाति भाति जोधा लरे अधिक ह्रदै कर चाव ॥१८॥

ਦਿਲ ਵਿਚ ਚਾਉ ਵਧਾ ਕੇ ਅਨੇਕ ਤਰ੍ਹਾ ਦੇ ਯੋਧੇ ਯੁੱਧ ਕਰਨ ਲਗੇ ॥੧੮॥

ਚੌਪਈ ॥

चौपई ॥

ਚੌਪਈ:

ਤਬ ਕੰਨਯਾ ਸਭ ਸਖੀ ਬੁਲਾਈ ॥

तब कंन्या सभ सखी बुलाई ॥

ਤਦ (ਉਸ) ਰਾਜ ਕੁਮਾਰੀ ਨੇ ਸਾਰੀਆਂ ਸਖੀਆਂ ਨੂੰ ਬੁਲਾ ਲਿਆ

ਭਾਤਿ ਭਾਤਿ ਸੋ ਕਰੀ ਬਡਾਈ ॥

भाति भाति सो करी बडाई ॥

ਅਤੇ ਉਨ੍ਹਾ ਦੀ ਕਈ ਤਰ੍ਹਾ ਨਾਲ ਵਡਿਆਈ ਕੀਤੀ।

ਕੈ ਲਰਿ ਕਰਿ ਸੁਰਸਰਿ ਤਟ ਮਰਿ ਹੌ ॥

कै लरि करि सुरसरि तट मरि हौ ॥

ਜਾ ਤਾ ਮੈਂ ਲੜ ਕੇ ਗੰਗਾ ਦੇ ਕੰਢੇ ਮਰ ਜਾਵਾਗੀ,

ਨਾਤਰ ਸੁਭਟ ਸਿੰਘ ਕਹ ਬਰਿ ਹੌ ॥੧੯॥

नातर सुभट सिंघ कह बरि हौ ॥१९॥

ਨਹੀਂ ਤਾ ਸੁਭਟ ਸਿੰਘ ਨਾਲ ਵਿਆਹ ਕਰਾਗੀ ॥੧੯॥

ਦੋਹਰਾ ॥

दोहरा ॥

ਦੋਹਰਾ:

ਤਬ ਕੰਨਜਾ ਐਸੇ ਕਹੇ ਸਕਲ ਸਖਿਨ ਸੋ ਬੈਨ ॥

तब कंन्या ऐसे कहे सकल सखिन सो बैन ॥

ਤਦ ਰਾਜ ਕੁਮਾਰੀ ਨੇ ਸਾਰੀਆਂ ਸਖੀਆਂ ਨੂੰ ਇਸ ਤਰ੍ਹਾ ਬੋਲ ਕਹੇ।

ਬਿਕਟ ਕਟਕ ਕੇ ਸੁਭਟ ਭਟ ਪਠਵੋ ਜਮ ਕੇ ਐਨ ॥੨੦॥

बिकट कटक के सुभट भट पठवो जम के ऐन ॥२०॥

ਅਜ ਮੈਂ ਵਿਕਟ ਅਤੇ ਸ੍ਰੇਸ਼ਠ ਸੂਰਮਿਆਂ ਨੂੰ ਯਮਲੋਕ ਭੇਜ ਦਿਆਂਗੀ ॥੨੦॥

ਸਕਲ ਸਖਿਨ ਕੋ ਸਸਤ੍ਰ ਦੈ ਅਵਰ ਕਵਚ ਪਹਿਰਾਇ ॥

सकल सखिन को ससत्र दै अवर कवच पहिराइ ॥

ਸਾਰੀਆਂ ਸਖੀਆਂ ਨੂੰ ਸ਼ਸਤ੍ਰ ਦੇ ਕੇ ਅਤੇ ਕਵਚ ਪਵਾ ਕੇ

ਨਿਕਸਿ ਆਪੁ ਠਾਢੀ ਭਈ ਜੈ ਦੁੰਦਭੀ ਬਜਾਇ ॥੨੧॥

निकसि आपु ठाढी भई जै दुँदभी बजाइ ॥२१॥

ਆਪ ਨਿਕਲ ਕੇ ਡਟ ਗਈ ਅਤੇ ਜਿੱਤ ਦਾ ਨਗਾਰਾ ਵਜਾ ਦਿੱਤਾ ॥੨੧॥

ਚੌਪਈ ॥

चौपई ॥

ਚੌਪਈ:

ਕੰਨਜਾ ਰਥ ਆਰੂੜਿਤ ਭਈ ॥

कंन्या रथ आरूड़ित भई ॥

ਕੰਨਿਆ ਰਥ ਉਤੇ ਸਵਾਰ ਹੋ ਗਈ

ਜੁਧਿ ਸਮਗ੍ਰੀ ਸਭਿਯਨ ਦਈ ॥

जुधि समग्री सभियन दई ॥

ਅਤੇ ਸਾਰੀਆਂ ਨੂੰ ਯੁੱਧ ਦਾ ਸਾਮਾਨ ਦੇ ਦਿੱਤਾ (ਅਰਥਾਤ ਹਥਿਆਰ ਵੰਡ ਦਿੱਤੇ)।

ਸਫਾਜੰਗ ਮਹਿ ਤੁਰੈ ਨਚਾਏ ॥

सफाजंग महि तुरै नचाए ॥

ਸੈਨਾ ਦੀਆਂ ਕਤਾਰਾ ਵਿਚ ਘੋੜੇ ਨਚਾਏ

ਸੁਰ ਸੁਰਪਤਿ ਦੇਖਨ ਰਨ ਆਏ ॥੨੨॥

सुर सुरपति देखन रन आए ॥२२॥

ਅਤੇ ਦੇਵਤੇ ਤੇ ਇੰਦਰ ਵੀ (ਉਸ) ਲੜਾਈ ਨੂੰ ਵੇਖਣ ਆਏ ॥੨੨॥

ਦੋਹਰਾ ॥

दोहरा ॥

ਦੋਹਰਾ:

ਉਮਡੇ ਅਮਿਤ ਅਨੇਕ ਦਲ ਬਾਰਦ ਬੂੰਦ ਸਮਾਨ ॥

उमडे अमित अनेक दल बारद बूँद समान ॥

(ਉਥੇ) ਅਨੇਕ ਸੈਨਾ ਦਲ ਜਲ ਦੀਆਂ ਬੂੰਦਾ ਵਾਗ ਉਮਡ ਪਏ

ਬਨਿ ਬਨਿ ਨ੍ਰਿਪ ਆਵਤ ਭਏ ਸਮਰ ਸੁਯੰਬਰ ਜਾਨ ॥੨੩॥

बनि बनि नृप आवत भए समर सुयंबर जान ॥२३॥

ਅਤੇ ਯੁੱਧ ਸੁਅੰਬਰ ਦੀ ਗੱਲ ਸੁਣ ਕੇ ਰਾਜੇ ਸਜ ਧਜ ਕੇ ਆਉਣ ਲਗੇ ॥੨੩॥

ਚੌਪਈ ॥

चौपई ॥

ਚੌਪਈ:

ਮਚਿਯੌ ਤੁਮਲ ਜੁਧ ਤਹ ਭਾਰੀ ॥

मचियौ तुमल जुध तह भारी ॥

ਉਥੇ ਬਹੁਤ ਘਮਸਾਨ ਯੁੱਧ ਹੋਇਆ।

ਨਾਚੇ ਸੂਰਬੀਰ ਹੰਕਾਰੀ ॥

नाचे सूरबीर हंकारी ॥

ਅਭਿਮਾਨੀ ਸੂਰਮੇ ਨਚਣ ਲਗੇ।

ਤਾਨਿ ਧਨੁਹਿਯਨ ਬਿਸਿਖ ਚਲਾਵਤ ॥

तानि धनुहियन बिसिख चलावत ॥

(ਦ੍ਰਿੜ੍ਹਤਾ ਪੂਰਵਕ) ਧਨੁਸ਼ ਖਿਚ ਕੇ ਤੀਰ ਚਲਾਉਂਦੇ

ਮਾਇ ਮਰੇ ਪਦ ਕੂਕਿ ਸੁਨਾਵਤ ॥੨੪॥

माइ मरे पद कूकि सुनावत ॥२४॥

ਅਤੇ 'ਹਾਇ ਮਾ ਮਰ ਗਏ' ਸ਼ਬਦ ਕੂਕ ਕੇ ਸੁਣਾਉਂਦੇ ॥੨੪॥

ਜਿਹ ਬਚਿਤ੍ਰ ਦੇ ਬਾਨ ਲਗਾਵੈ ॥

जिह बचित्र दे बान लगावै ॥

ਜਿਸ ਨੂੰ ਬਚਿਤ੍ਰ ਦੇਈ (ਰਾਜ ਕੁਮਾਰੀ) ਬਾਣ ਮਾਰਦੀ ਹੈ,

ਵਹੈ ਸੁਭਟ ਮ੍ਰਿਤੁ ਲੋਕ ਸਿਧਾਵੈ ॥

वहै सुभट मृतु लोक सिधावै ॥

ਉਹ ਯੋਧਾ ਮ੍ਰਿਤ ਲੋਕ ਨੂੰ ਚਲਾ ਜਾਦਾ ਹੈ।

ਜਾ ਪਰ ਤਮਕਿ ਤੇਗ ਕੀ ਝਾਰੈ ॥

जा पर तमकि तेग की झारै ॥

ਜਿਸ ਉਤੇ ਕ੍ਰੋਧਿਤ ਹੋ ਕੇ ਤਲਵਾਰ ਦਾ ਵਾਰ ਕਰਦੀ ਹੈ,

ਤਾ ਕੋ ਮੂੰਡ ਕਾਟਿ ਹੀ ਡਾਰੈ ॥੨੫॥

ता को मूँड काटि ही डारै ॥२५॥

ਉਸ ਦਾ ਸਿਰ ਕਟ ਕੇ ਸੁਟ ਦਿੰਦੀ ਹੈ ॥੨੫॥

ਕਾਹੂ ਸਿਮਟਿ ਸੈਹਥੀ ਹਨੈ ॥

काहू सिमटि सैहथी हनै ॥

ਕਿਸੇ ਨੂੰ ਸੈਹਥੀ ਸੰਭਾਲ ਕੇ ਮਾਰ ਦਿੰਦੀ ਹੈ

ਏਕ ਸੁਭਟ ਮਨ ਮਾਹਿ ਨ ਗਨੈ ॥

एक सुभट मन माहि न गनै ॥

ਅਤੇ (ਕਿਸੇ) ਇਕ ਸੂਰਮੇ ਨੂੰ ਵੀ ਮਨ ਵਿਚ ਨਹੀਂ ਗਿਣਦੀ।

ਦੇਖੈ ਸੁਰ ਬਿਬਾਨ ਚੜਿ ਸਾਰੇ ॥

देखै सुर बिबान चड़ि सारे ॥

ਸਾਰੇ ਦੇਵਤੇ ਬਿਮਾਨਾ ਉਤੇ ਚੜ੍ਹ ਕੇ ਵੇਖ ਰਹੇ ਹਨ

ਚਟਿਪਟ ਸੁਭਟ ਬਿਕਟ ਕਟਿ ਡਾਰੇ ॥੨੬॥

चटिपट सुभट बिकट कटि डारे ॥२६॥

ਕਿ ਕਿਵੇਂ ਵਿਕਟ ਸੂਰਮੇ ਝਟਪਟ ਕਟੇ ਜਾ ਰਹੇ ਹਨ ॥੨੬॥

ਗੀਧਨ ਕੋ ਮਨ ਭਯੋ ਅਨੰਦੰ ॥

गीधन को मन भयो अनंदं ॥

ਗਿਰਝਾ ਦੇ ਮਨ ਆਨੰਦਿਤ ਹੋ ਰਹੇ ਹਨ

ਆਜੁ ਭਖੈ ਮਾਨਸ ਕੇ ਅੰਗੰ ॥

आजु भखै मानस के अंगं ॥

ਕਿ ਅਜ ਮਨੁੱਖਾ ਦਾ ਮਾਸ ਖਾਣ ਨੂੰ ਮਿਲੇਗਾ।

ਦਹਿਨੇ ਬਾਏ ਜੋਗਿਨਿ ਖਰੀ ॥

दहिने बाए जोगिनि खड़ी ॥
ਸੱਜੇ ਖੱਬੇ ਲਹੂ ਦੇ ਬਰਤਨ

ਲੈ ਪਾਤਰ ਸ੍ਰੋਨਤ ਕਹ ਅੜੀ ॥੨੭॥
लै पातर स्रोनत कह अड़ी ॥२७॥
(ਖਪਰ) ਲੈ ਕੇ ਜੋਗਣਾ ਖੜੋਤੀਆਂ ਹਨ ॥੨੭॥

ਮਾਰੂ ਦੁਹੂੰ ਦਿਸਨ ਮੈ ਬਾਜੈ ॥
मारू दुहूँ दिसन मै बाजै ॥
ਦੋਹਾ ਪਾਸਿਆਂ ਤੋਂ ਮਾਰੂ ਵਾਜੇ ਵਜਣ ਲਗੇ ਹਨ

ਦੁਹੂੰ ਓਰ ਸਸਤ੍ਰਨ ਭਟ ਸਾਜੈ ॥
दुहूँ ओर ससत्रन भट साजै ॥
ਅਤੇ ਦੋਹਾ ਪਾਸਿਆਂ ਤੋਂ ਸੂਰਮੇ ਸ਼ਸਤ੍ਰਾ ਨਾਲ ਸਜੇ ਹੋਏ ਹਨ।

ਊਪਰ ਗਿਧ ਸਾਲ ਮੰਡਰਾਹੀ ॥
ऊपर गिध साल मंडराही ॥
ਉਪਰ ਗਿਰਝਾ ਅਤੇ ਅਪੱਛਰਾਵਾ ('ਸਾਲ' ਸ਼ਾਵਲ੍ਯਾ) ਮੰਡਰਾ ਰਹੀਆਂ ਹਨ

ਤਰੈ ਸੂਰਮਾ ਜੁਧ ਮਚਾਹੀ ॥੨੮॥
तरै सूरमा जुध मचाही ॥२८॥
ਅਤੇ ਹੇਠਾ ਸੂਰਮਿਆਂ ਨੇ ਯੁੱਧ ਮਚਾਇਆ ਹੋਇਆ ਹੈ ॥੨੮॥

ਸਵੈਯਾ ॥
सवैया ॥
ਸਵੈਯਾ:

ਬਾਲ ਕੋ ਰੂਪ ਅਨੂਪਮ ਹੇਰਿ ਚਹੂੰ ਦਿਸਿ ਤੇ ਨ੍ਰਿਪ ਚੌਪਿ ਚਲੇ ॥
बाल को रूप अनूपम हेरि चहूँ दिसि ते नृप चौपि चले ॥

ਰਾਜ ਕੁਮਾਰੀ ਦੇ ਅਨੁਪਮ ਰੂਪ ਨੂੰ ਵੇਖ ਕੇ ਚੌਹਾ ਪਾਸਿਆਂ ਤੋਂ ਰਾਜੇ ਉਤਸਾਹ ਨਾਲ ਅਗੇ ਵਧ ਰਹੇ ਹਨ।

ਗਜਰਾਜਨ ਬਾਜਨ ਕੇ ਅਸਵਾਰ ਰਥੀ ਰਥ ਪਾਇਕ ਜੋਰਿ ਭਲੇ ॥

गजराजन बाजन के असवार रथी रथ पाइक जोरि भले ॥

ਹਾਥੀਆਂ ਅਤੇ ਘੋੜਿਆਂ ਦੇ ਸਵਾਰ, ਰਥਾ ਵਾਲੇ ਅਤੇ ਪੈਦਲ ਇਕੱਠੇ ਹੋ ਕੇ (ਚਲ ਪਏ ਹਨ)।

ਜਬ ਰਾਇ ਬਚਿਤ੍ਰ ਕ੍ਰਿਪਾਨ ਗਹੀ ਤਜਿ ਲਾਜ ਹਠੀ ਯੌ ਰਨ ਬਿਚਲੇ ॥

जब राइ बचित्र कृपान गही तजि लाज हठी यौ रन बिचले ॥

ਜਦੋਂ ਰਾਜੇ ਦੀ ਪੁੱਤਰੀ ਬਚਿਤ੍ਰ ਦੇਵੀ ਨੇ ਕ੍ਰਿਪਾਨ ਧਾਰਨ ਕਰ ਲਈ ਤਾ ਲਾਜ ਮਰਯਾਦਾ ਛਡ ਕੇ (ਸਾਰੇ ਰਾਜੇ) ਰਣ ਵਿਚ ਅਜਿਹੇ ਵਿਚਲਿਤ ਹੋਏ

ਮਨੋ ਰਾਮ ਕੇ ਨਾਮ ਕਹੇ ਮੁਖ ਤੇ ਅਘ ਓਘਨ ਕੇ ਤ੍ਰਸਿ ਬ੍ਰਿੰਦ ਟਲੇ ॥੨੯॥

मनो राम के नाम कहे मुख ते अघ ओघन के त्रसि बृंद टले ॥२९॥

ਮਾਨੋ ਰਾਮ ਦਾ ਨਾਮ ਲੈਣ ਨਾਲ ਪਾਪਾ ਦੇ ਸਮੂਹ ਡਰ ਦੇ ਮਾਰੇ ਭਜ ਗਏ ਹੋਣ ॥੨੯॥

ਕੋਪ ਪ੍ਰਚੰਡ ਭਰੇ ਮਨ ਮੈ ਭਟ ਚੌਪਿ ਚੜੇ ਚਹੂੰ ਘਾ ਚਪਿ ਧਾਏ ॥

कोप प्रचंड भरे मन मै भट चौपि चड़े चहूँ घा चपि धाए ॥

ਸੂਰਮੇ ਗੁੱਸੇ ਨਾਲ ਭਰ ਕੇ ਅਤੇ ਮਨ ਵਿਚ ਉਤਸਾਹਿਤ ਹੋ ਕੇ ਚੌਹਾ ਪਾਸਿਆਂ ਤੋਂ ਟੁਟ ਕੇ ਪੈ ਗਏ ਹਨ।

ਕਾਢਿ ਕ੍ਰਿਪਾਨ ਲਈ ਬਲਵਾਨਨ ਤਾਨਿ ਕਮਾਨਨ ਬਾਨ ਚਲਾਏ ॥

काढि कृपान लई बलवानन तानि कमानन बान चलाए ॥

ਬਲਵਾਨਾ ਨੇ ਕ੍ਰਿਪਾਨਾ ਕਢ ਲਈਆਂ ਹਨ ਅਤੇ ਕਮਾਨਾ ਨੂੰ ਖਿਚ ਕੇ ਬਾਣ ਚਲਾਏ ਹਨ।

ਬੂੰਦਨ ਜ੍ਯੋ ਬਰਖੇ ਚਹੂੰ ਓਰਨ ਬੇਧਿ ਸਨਾਹਨ ਪਾਰ ਪਰਾਏ ॥

बूँदन ज्यो बरखे चहूँ ओरन बेधि सनाहन पार पराए ॥

(ਤੀਰ) ਚੌਹਾ ਪਾਸਿਆਂ ਤੋਂ ਬਰਖਾ ਦੀਆਂ ਬੂੰਦਾ ਵਾਗ ਵਰ੍ਹਦੇ ਹਨ ਅਤੇ ਕਵਚਾ ('ਸਨਾਹਨ') ਨੂੰ ਵਿੰਨ੍ਹ ਕੇ ਪਾਰ ਹੁੰਦੇ ਜਾ ਰਹੇ ਹਨ।

ਬੀਰਨ ਚੀਰ ਬਿਦੀਰਨ ਭੂਮਿ ਕੋ ਬਾਰਿ ਕੋ ਫਾਰਿ ਪਤਾਰ ਸਿਧਾਏ ॥੩੦॥

बीरन चीर बिदीरन भूमि को बारि को फारि पतार सिधाए ॥३०॥

ਸੂਰਮਿਆਂ ਨੂੰ ਚੀਰ ਕੇ ਅਤੇ ਧਰਤੀ ਨੂੰ ਪਾੜ ਕੇ ਅਤੇ ਜਲ ਨੂੰ ਫਾੜ ਕੇ ਪਤਾਲ ਪਹੁੰਚ ਗਏ ਹਨ ॥੩੦॥

ਚੌਪਈ ॥

चौपई ॥

ਚੌਪਈ:

ਚਟਪਟ ਸੁਭਟ ਬਿਕਟ ਕਟਿ ਗਏ ॥

चटपट सुभट बिकट कटि गए ॥

ਝਟਪਟ ਵਿਕਟ ਸੂਰਮੇ ਕਟੇ ਗਏ

ਕੇਤੇ ਕਰੀ ਕਰਨ ਬਿਨੁ ਭਏ ॥

केते करी करन बिनु भए ॥

ਅਤੇ ਕਿਤਨੇ ਹਾਥੀ ਕੰਨਾ ਤੋਂ ਵਾਝੇ ਗਏ।

ਟੂਟੈ ਰਥ ਕੂਟੰ ਭਟ ਡਾਰੇ ॥

टूटै रथ कूटं भट डारे ॥

ਰਥ ਟੁਟ ਗਏ ਅਤੇ ਸੂਰਮੇ ਕੁਟ ਸੁਟੇ।

ਨਾਚੇ ਭੂਤ ਪ੍ਰੇਤ ਮਤਵਾਰੇ ॥੩੧॥

नाचे भूत प्रेत मतवारे ॥३१॥

ਭੂਤ ਅਤੇ ਪ੍ਰੇਤ ਮਸਤ ਹੋ ਕੇ ਨਚਣ ਲਗੇ ॥੩੧॥

ਮੁਨਿ ਨਾਰਦ ਕਹੂੰ ਬੇਨੁ ਬਜਾਵੈ ॥

मुनि नारद कहूँ बेनु बजावै ॥

ਕਿਤੇ ਨਾਰਦ ਮੁਨੀ ਬੀਨ ਵਜਾ ਰਿਹਾ ਸੀ

ਕਹੂੰ ਰੁਦ੍ਰ ਡਮਰੂ ਡਮਕਾਵੈ ॥

कहूँ रुद्र डमरू डमकावै ॥

ਅਤੇ ਕਿਤੇ ਰੁਦ੍ਰ ਡਮਰੂ ਡਮਕਾ ਰਿਹਾ ਸੀ।

ਰੁਧਿਰ ਖਪਰ ਜੁਗਿਨ ਭਰਿ ਭਾਰੀ ॥

रुधिर खपर जुगिन भरि भारी ॥

(ਕਿਤੇ) ਜੋਗਣਾ ਨੇ ਲਹੂ ਨਾਲ ਵੱਡੇ ਖੱਪਰ ਭਰੇ ਹੋਏ ਸਨ

ਮਾਰਹਿ ਭੂਤ ਪ੍ਰੇਤ ਕਿਲਕਾਰੀ ॥੩੨॥

मारहि भूत प्रेत किलकारी ॥३२॥

ਅਤੇ (ਕਿਤੇ) ਭੂਤ ਅਤੇ ਪ੍ਰੇਤ ਕਿਲਕਾਰੀਆਂ ਮਾਰ ਰਹੇ ਸਨ ॥੩੨॥

ਰਨ ਅਗੰਮ ਕੋਊ ਜਾਨ ਨ ਪਾਵੈ ॥

रन अगंम कोऊ जान न पावै ॥

ਅਗੰਮੀ ਯੁੱਧ ਨੂੰ ਕੋਈ ਸਮਝ ਨਹੀਂ ਰਿਹਾ ਸੀ

ਡਹ ਡਹ ਡਹ ਸਿਵ ਡਮਰੁ ਬਜਾਵੈ ॥

डह डह डह सिव डमरु बजावै ॥

ਅਤੇ ਸ਼ਿਵ ਡਹਿ ਡਹਿ ਕਰਦਾ ਡਮਰੂ ਵਜਾ ਰਿਹਾ ਸੀ।

ਕਹ ਕਹ ਕਹੂੰ ਕਾਲਿਕਾ ਕਹਕੈ ॥

कह कह कहूँ कालिका कहकै ॥

ਕਿਤੇ ਕਾਲਿਕਾ ਕਹ ਕਹ ਕਰ ਕੇ ਬੋਲ ਰਹੀ ਸੀ।

ਜਾਨੁਕ ਧੁਜਾ ਕਾਲ ਕੀ ਲਹਕੈ ॥੩੩॥

जानुक धुजा काल की लहकै ॥३३॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਕਾਲ ਦਾ ਝੰਡਾ ਲਹਿਰਾ ਰਿਹਾ ਹੋਵੇ ॥੩੩॥

ਹਸਤ ਪਾਰਬਤੀ ਨੈਨ ਬਿਸਾਲਾ ॥

हसत पारबती नैन बिसाला ॥

ਵਡਿਆਂ ਨੈਣਾ ਵਾਲੀ ਪਾਰਬਤੀ ਹਸ ਰਹੀ ਸੀ

ਨਾਚਤ ਭੂਪ ਪ੍ਰੇਤ ਬੈਤਾਲਾ ॥

ਨਾਚਤ ਭੂਪ ਪ੍ਰੇਤ ਬੈਤਾਲਾ ॥

ਅਤੇ ਭੂਤ, ਪ੍ਰੇਤ ਤੇ ਬੈਤਾਲ ਨਚ ਰਹੇ ਸਨ।

ਕਹ ਕਹਾਟ ਕਹੂੰ ਕਾਲ ਸੁਨਾਵੈ ॥

कह कहाट कहूँ काल सुनावै ॥

ਕਿਤੇ ਕਾਲੀ 'ਕਹ ਕਹਾਟ' ਸ਼ਬਦ ਸੁਣਾਉਂਦੀ ਸੀ।

ਭੀਖਨ ਸੁਨੇ ਨਾਦ ਭੈ ਆਵੈ ॥੩੪॥

भीखन सुने नाद भै आवै ॥३४॥

ਭਿਆਨਕ ਨਾਦ ਨੂੰ ਸੁਣ ਕੇ ਡਰ ਲਗਦਾ ਸੀ ॥੩੪॥

ਬਿਨੁ ਸੀਸਨ ਕੇਤਿਕ ਭਟ ਡੋਲਹਿ ॥

बिनु सीसन केतिक भट डोलहि ॥

ਕਿਤਨੇ ਹੀ ਸੂਰਮੇ ਬਿਨਾ ਸਿਰਾ ਦੇ ਘੁੰਮ ਰਹੇ ਸਨ

ਕੇਤਿਨ ਮਾਰਿ ਮਾਰਿ ਕਰਿ ਬੋਲਹਿ ॥

केतिन मारि मारि करि बोलहि ॥

ਅਤੇ ਕਿਤਨੇ 'ਮਾਰੋ-ਮਾਰੋ' ਪੁਕਾਰ ਰਹੇ ਸਨ।

ਕਿਤੇ ਤਮਕਿ ਰਨ ਤੁਰੈ ਨਚਾਵੈ ॥

किते तमकि रन तुरै नचावै ॥

ਕਿਤਨੇ ਕ੍ਰੋਧਿਤ ਹੋ ਕੇ ਘੋੜੇ ਨਚਾ ਰਹੇ ਸਨ

ਜੂਝਿ ਕਿਤਕ ਜਮ ਲੋਕ ਸਿਧਾਵੈ ॥੩੫॥

जूझि कितक जम लोक सिधावै ॥३५॥

ਅਤੇ ਕਿਤਨੇ ਹੀ ਜੂਝ ਕੇ ਯਮ-ਲੋਕ ਸਿਧਾਰ ਗਏ ਸਨ ॥੩੫॥

ਕਟਿ ਕਟਿ ਪਰੇ ਸੁਭਟ ਛਿਤ ਭਾਰੇ ॥

कटि कटि परे सुभट छित भारे ॥

ਕਈ ਵੱਡੇ ਸੂਰਮੇ ਕਟ ਕਟ ਕੇ ਧਰਤੀ ਉਤੇ ਡਿਗ ਪਏ ਸਨ

ਭੂਪ ਸੁਤਾ ਕਰਿ ਕੋਪ ਪਛਾਰੇ ॥

भूप सुता करि कोप पछारे ॥

ਅਤੇ (ਕਈਆਂ ਨੂੰ) ਰਾਜ ਕੁਮਾਰੀ ਨੇ ਕ੍ਰੋਧਿਤ ਹੋ ਕੇ ਪਛਾੜ ਦਿੱਤਾ ਸੀ।

ਜਿਨ ਕੇ ਪਰੀ ਹਾਥ ਨਹਿ ਪਜਾਰੀ ॥

जिन के परी हाथ नहि प्यारी ॥

ਜਿਨ੍ਹਾ ਦੇ ਹੱਥ ਰਾਜ ਕੁਮਾਰੀ ਨਹੀਂ ਲਗੀ,

ਬਿਨੁ ਮਾਰੇ ਹਨਿ ਮਰੇ ਕਟਾਰੀ ॥੩੬॥

बिनु मारे हनि मरे कटारी ॥३६॥

ਉਹ ਬਿਨਾ ਮਾਰਿਆਂ ਹੀ ਕਟਾਰ ਮਾਰ ਕੇ ਮਰ ਗਏ ॥੩੬॥

ਦੋਹਰਾ ॥

दोहरा ॥

ਦੋਹਰਾ:

ਮੋੜਤੇਸ ਅੰਬੇਰ ਪਤਿ ਅਮਿਤ ਸੈਨ ਲੈ ਸਾਥ ॥

मोड़तेस अंबेर पति अमित सैन लै साथ ॥

(ਹੁਣ) ਮੋੜ (ਮੇੜਤਾ) ਅਤੇ ਆਮੇਰ ਦੇ ਰਾਜੇ ਅਮਿਤ ਸੈਨਾ ਨਾਲ

ਬਾਲ ਨਿਮਿਤਿ ਆਵਤ ਭਏ ਗਹੇ ਬਰਛਿਯੈ ਹਾਥ ॥੩੭॥

बाल निमिति आवत भए गहे बरछियै हाथ ॥३७॥

ਹੱਥਾ ਵਿਚ ਬਰਛੇ ਪਕੜੇ ਹੋਏ ਰਾਜ ਕੁਮਾਰੀ (ਨੂੰ ਪ੍ਰਾਪਤ ਕਰਨ ਲਈ) ਆ ਪਹੁੰਚੇ ਸਨ ॥੩੭॥

ਬਿਕਟ ਸਿੰਘ ਅੰਬੇਰ ਪਤਿ ਅਮਿਟ ਸਿੰਘ ਤਿਹ ਨਾਮ ॥

बिकट सिंघ अंबेर पति अमिट सिंघ तिह नाम ॥

(ਮੋੜਤਾ ਦੇ ਰਾਜੇ ਦਾ ਨਾ) ਬਿਕਟ ਸਿੰਘ ਅਤੇ ਆਮੇਰ ਦੇ ਰਾਜੇ ਦਾ ਨਾ ਅਮਿਟ ਸਿੰਘ ਸੀ।

ਕਬਹੂੰ ਦਈ ਨ ਪੀਠ ਰਨ ਜੀਤੇ ਬਹੁ ਸੰਗ੍ਰਾਮ ॥੩੮॥

कबहूँ दई न पीठ रन जीते बहु संग्राम ॥३८॥

ਉਨ੍ਹਾ ਨੇ ਬਹੁਤ ਯੁੱਧ ਜਿਤੇ ਸਨ ਅਤੇ ਰਣ ਵਿਚ ਕਦੇ ਪਿਠ ਨਹੀਂ ਵਿਖਾਈ ਸੀ ॥੩੮॥

ਚੌਪਈ ॥

चौपई ॥

ਚੌਪਈ:

ਤੇ ਨ੍ਰਿਪ ਜੋਰਿ ਸੈਨ ਦ੍ਵੈ ਧਾਏ ॥

ते नृप जोरि सैन द्वै धाए ॥

ਉਹ ਦੋਵੇਂ ਰਾਜੇ ਸੈਨਾ ਇਕੱਠੀ ਕਰ ਕੇ ਤੁਰ ਪਏ

ਭਾਤਿ ਭਾਤਿ ਬਾਜਿਤ੍ਰ ਬਜਾਏ ॥

भाति भाति बाजित्र बजाए ॥

ਅਤੇ ਕਈ ਤਰ੍ਹਾ ਦੇ (ਜੰਗੀ) ਵਾਜੇ ਵਜਾਏ।

ਰਾਜ ਸੁਤਾ ਜਬ ਨੈਨ ਨਿਹਾਰੇ ॥

राज सुता जब नैन निहारे ॥

ਜਦ ਰਾਜ ਕੁਮਾਰੀ ਨੇ ਉਨ੍ਹਾ ਨੂੰ ਅੱਖਾ ਨਾਲ ਵੇਖਿਆ

ਸੈਨਾ ਸਹਿਤ ਮਾਰ ਹੀ ਡਾਰੇ ॥੩੯॥

सैना सहित मार ही डारे ॥३९॥

ਤਾ ਸੈਨਾ ਸਮੇਤ ਉਨ੍ਹਾ ਨੂੰ ਮਾਰ ਹੀ ਸੁਟਿਆ ॥੩੯॥

ਜਬ ਅਬਲਾ ਨ੍ਰਿਪ ਦੋਊ ਸੰਘਾਰੇ ॥

जब अबला नृप दोऊ संघारे ॥

ਜਦ ਰਾਜ ਕੁਮਾਰੀ ਨੇ ਦੋਵੇਂ ਰਾਜੇ ਮਾਰ ਦਿੱਤੇ,

ਠਟਕੇ ਸੁਭਟ ਸਕਲ ਤਬ ਭਾਰੇ ॥

ठटके सुभट सकल तब भारे ॥

ਤਦ ਸਾਰੇ ਵੱਡੇ ਰਾਜੇ ਚੁਪ ਕਰ ਕੇ ਖੜੋ ਗਏ।

ਖੇਤ ਛਾਡਿ ਯਹ ਤਰੁਨਿ ਨ ਟਰਿਹੈ ॥

खेत छाडि यह तरुनि न टरिहै ॥

(ਉਹ ਮਨ ਵਿਚ ਸੋਚਣ ਲਗੇ) ਕਿ ਯੁੱਧ-ਭੂਮੀ ਨੂੰ ਛਡ ਕੇ ਇਹ ਰਾਜ ਕੁਮਾਰੀ ਨਹੀਂ ਟਲੇਗੀ

ਸਭਹਿਨ ਕੋ ਪ੍ਰਾਨਨ ਬਿਨੁ ਕਰਿ ਹੈ ॥੪੦॥

सभहिन को प्रानन बिनु करि है ॥४०॥

ਅਤੇ ਸਾਰਿਆਂ ਨੂੰ ਪ੍ਰਾਣਾ ਤੋਂ ਬਿਨਾ ਕਰ ਦੇਵੇਗੀ ॥੪੦॥

ਬੂੰਦੀ ਨਾਥ ਰਣੁਤ ਕਟ ਧਾਯੋ ॥

बूँदी नाथ रणुत कट धायो ॥

ਬੂੰਦੀ (ਰਿਆਸਤ) ਦਾ ਰਾਜਾ ਰਣੁਤ ਕਟ ਚਲ ਪਿਆ

ਅਧਿਕ ਮਦੁਤ ਕਟ ਸਿੰਘ ਰਿਸਾਯੋ ॥

अधिक मदुत कट सिंघ रिसायो ॥

ਅਤੇ ਮਦੁਤ ਕਟ ਸਿੰਘ ਵੀ ਬਹੁਤ ਕ੍ਰੋਧਿਤ ਹੋ ਗਿਆ।

ਨਾਥ ਉਜੈਨ ਜਿਸੇ ਜਗ ਕਹਈ ॥

नाथ उजैन जिसे जग कहई ॥

ਜਿਸ ਨੂੰ ਲੋਕੀਂ ਉਜੈਨ ਦਾ ਰਾਜਾ ਕਹਿੰਦੇ ਸਨ,

ਵਾ ਕਹਿ ਜੀਤੈ ਜਗ ਕੋ ਰਹਈ ॥੪੧॥

वा कहि जीतै जग को रहई ॥४१॥

ਉਸ ਨੂੰ ਜਿਤੇ ਬਿਨਾ ਜਗਤ ਵਿਚ ਕੌਣ ਰਹਿ ਸਕਦਾ ਸੀ ॥੪੧॥

ਜਬ ਅਬਲਾ ਆਵਤ ਵਹੁ ਲਹੇ ॥

जब अबला आवत वहु लहे ॥

ਜਦੋਂ ਰਾਜ ਕੁਮਾਰੀ ਨੇ ਉਨ੍ਹਾ ਨੂੰ ਆਉਂਦਿਆਂ ਵੇਖਿਆ

ਹਾਥ ਹਥਯਾਰ ਆਪਨੇ ਗਹੇ ॥

हाथ हथयार आपने गहे ॥

(ਤਾ ਉਸ ਨੇ) ਆਪਣੇ ਹੱਥਾ ਵਿਚ ਹਥਿਆਰ ਪਕੜ ਲਏ।

ਅਧਿਕ ਕੋਪ ਕਰਿ ਕੁਵਤਿ ਪ੍ਰਹਾਰੇ ॥

अधिक कोप करि कुवति प्रहारे ॥

(ਰਾਜ ਕੁਮਾਰੀ ਨੇ) ਅਧਿਕ ਕ੍ਰੋਧ ਕਰ ਕੇ ਬਲ ਪੂਰਵਕ ('ਕੁਵਤਿ') ਚਲਾਏ

ਛਿਨਿਕ ਬਿਖੈ ਦਲ ਸਹਿਤ ਸੰਘਾਰੇ ॥੪੨॥

छिनिक बिखै दल सहित संघारे ॥४२॥

ਅਤੇ ਛਿਣ ਭਰ ਵਿਚ (ਉਨ੍ਹਾ ਨੂੰ) ਦਲ ਸਹਿਤ ਮਾਰ ਦਿੱਤਾ ॥੪੨॥

ਗੰਗਾਦ੍ਰੀ ਜਮੁਨਾਦ੍ਰੀ ਹਠੇ ॥

गंगाद्री जमुनाद्री हठे ॥

ਗੰਗਾ ਵਾਲੇ ਪਹਾੜੀ ਰਾਜੇ ਅਤੇ ਯਮੁਨਾ ਦੇ ਪਹਾੜ ਵਿਚ ਰਹਿਣ ਵਾਲੇ ਰਾਜੇ

ਸਾਰਸ੍ਵਤੀ ਹ੍ਵੈ ਚਲੇ ਇਕਠੇ ॥

सारस्वती ह्वै चले इकठे ॥

ਅਤੇ ਸਾਰਸਵਤੀ ਵਾਲੇ ਰਾਜੇ ਹਠ ਪੂਰਵਕ ਇਕੱਠੇ ਹੋ ਕੇ ਚਲੇ ਹਨ।

ਸਤੁਦ੍ਰਵਾਦਿ ਅਤਿ ਦ੍ਰਿੜ ਪਗ ਰੋਪੇ ॥

सतुद्रवादि अति द्रड़ पग रोपे ॥

ਸਤਲੁਜ ਅਤੇ ਬਿਆਸ ਆਦਿ ਦੇ ਰਾਜਿਆਂ ਨੇ ਆਪਣੇ ਪੈਰ ਜਮਾਏ

ਬ੍ਯਾਹਾਦ੍ਰੀ ਸਿਗਰੇ ਮਿਲਿ ਕੋਪੇ ॥੪੩॥

ब्रयाहाद्री सिगरे मिलि कोपे ॥४३॥

ਅਤੇ ਸਾਰੇ ਮਿਲ ਕੇ ਕ੍ਰੋਧਿਤ ਹੋ ਗਏ ॥੪੩॥

ਦੋਹਰਾ ॥

दोहरा ॥

ਦੋਹਰਾ:

ਪਰਮ ਸਿੰਘ ਪੂਰੋ ਪੁਰਖ ਕਰਮ ਸਿੰਘ ਸੁਰ ਗਯਾਨ ॥

परम सिंघ पूरो पुरख करम सिंघ सुर ग्यान ॥

ਪਰਮ ਸਿੰਘ ਪੂਰਨ ਪੁਰਸ਼ ਸੀ ਅਤੇ ਕਰਮ ਸਿੰਘ ਦੇਵਤਿਆਂ ਵਾਗ ਗਿਆਨਵਾਨ ਸੀ।

ਧਰਮ ਸਿੰਘ ਹਾਠੋ ਹਠੀ ਅਮਿਤ ਜੁਧ ਕੀ ਖਾਨ ॥੪੪॥

धरम सिंघ हाठो हठी अमित जुध की खान ॥४४॥

ਧਰਮ ਸਿੰਘ ਬਹੁਤ ਹਠੀ ਸੀ ਅਤੇ ਅਮਿਤ ਯੁੱਧ ਦੀ ਖਾਣ ਸੀ ॥੪੪॥

ਅਮਰ ਸਿੰਘ ਅਰੁ ਅਚਲ ਸਿੰਘ ਮਨ ਮੈ ਕੋਪ ਬਢਾਇ ॥

अमर सिंघ अरु अचल सिंघ मन मै कोप बढाइ ॥

ਅਮਰ ਸਿੰਘ ਅਤੇ ਅਚਲ ਸਿੰਘ ਮਨ ਵਿਚ ਬਹੁਤ ਕ੍ਰੋਧਿਤ ਹੋਏ।

ਪਾਚੌ ਭੂਪ ਪਹਾਰਿਯੈ ਸਨਮੁਖਿ ਪਹੁਚੇ ਆਇ ॥੪੫॥

पाचौ भूप पहारियै सनमुखि पहुचे आइ ॥४५॥

ਇਹ ਪੰਜੇ ਪਹਾੜੀ ਰਾਜੇ (ਰਾਜ ਕੁਮਾਰੀ ਨਾਲ ਯੁੱਧ ਕਰਨ ਲਈ) ਸਾਹਮਣੇ ਆ ਗਏ ॥੪੫॥

ਚੌਪਈ ॥

चौपई ॥

ਚੌਪਈ:

ਪਰਬਤੀਸ ਪਾਚੋ ਨ੍ਰਿਪ ਧਾਏ ॥

परबतीस पाचो नृप धाए ॥

ਪੰਜੇ ਪਹਾੜੀ ਰਾਜੇ (ਯੁੱਧ ਲਈ) ਤੁਰ ਪਏ।

ਖਸੀਯਾ ਅਧਿਕ ਸੰਗ ਲੈ ਆਏ ॥

खसीया अधिक संग लै आए ॥

ਬਹੁਤ ਸਾਰੇ ਬਕਰੇ ਨਾਲ ਲੈ ਕੇ ਆਏ।

ਪਾਹਨ ਬ੍ਰਿਸਟਿ ਕੋਪ ਕਰਿ ਕਰੀ ॥

पाहन बृसटि कोप करि करी ॥

ਉਨ੍ਹਾ ਨੇ ਗੁੱਸੇ ਨਾਲ ਪੱਥਰਾ ਦੀ ਬਰਖਾ ਕੀਤੀ

ਮਾਰਿ ਮਾਰਿ ਮੁਖ ਤੇ ਉਚਰੀ ॥੪੬॥

मारि मारि मुख ते उचरी ॥४६॥

ਅਤੇ ਮੂੰਹ ਤੋਂ 'ਮਾਰੋ ਮਾਰੋ' ਦਾ ਉਚਾਰਨ ਕੀਤਾ ॥੪੬॥

ਦੁੰਦਭ ਢੋਲ ਦੁਹੂੰ ਦਿਸਿ ਬਾਜੇ ॥

दुँदभ ढोल दुहूँ दिसि बाजे ॥

ਦੋਹਾ ਪਾਸਿਓਂ ਢੋਲ ਅਤੇ ਨਗਾਰੇ ਵਜੇ

ਸਾਜੇ ਸਸਤ੍ਰ ਸੂਰਮਾ ਗਾਜੇ ॥

साजे ससत्र सूरमा गाजे ॥

ਅਤੇ ਸ਼ਸਤ੍ਰ ਨਾਲ ਸਜੇ ਹੋਏ ਸੂਰਮੇ ਗਜੇ।

ਕੁਪਿ ਕੁਪਿ ਅਧਿਕ ਹ੍ਰਿਦਨ ਮੈ ਲਰੇ ॥

कुपि कुपि अधिक हृदन मै लरे ॥

ਹਿਰਦਿਆਂ ਵਿਚ ਬਹੁਤ ਗੁੱਸੇ ਹੋ ਹੋ ਕੇ ਲੜੇ

ਕਟਿ ਕਟਿ ਮਰੇ ਬਰੰਗਨਿ ਬਰੇ ॥੪੭॥

कटि कटि मरे बरंगनि बरे ॥४७॥

ਅਤੇ ਕਟ ਕਟ ਕੇ ਮਰਦੇ ਹੋਏ ਅਪੱਛਰਾਵਾ ਨੂੰ ਵਰਨ ਲਗੇ ॥੪੭॥

ਭੂਪ ਪਾਚਉ ਬਾਨ ਚਲਾਵੈਂ ॥

भूप पाचउ बान चलावैं ॥

ਪੰਜੇ ਰਾਜੇ ਬਾਣ ਚਲਾ ਰਹੇ ਸਨ

ਬਾਧੇ ਗੋਲ ਸਾਮੁਹੇ ਆਵੈਂ ॥

बाधे गोल सामुहे आवैं ॥

ਅਤੇ ਗੋਲ ਘੇਰੇ ਬੰਨ੍ਹ ਕੇ ਸਾਹਮਣੇ ਆ ਰਹੇ ਸਨ।

ਤਬ ਬਚਿਤ੍ਰ ਦੇ ਸਸਤ੍ਰ ਪ੍ਰਹਾਰੇ ॥

तब बचित्र दे ससत्र प्रहारे ॥

ਤਦ ਬਚਿਤ੍ਰ ਦੇਈ ਨੇ ਸ਼ਸਤ੍ਰਾ ਦਾ ਪ੍ਰਹਾਰ ਕੀਤਾ

ਛਿਨਿਕ ਬਿਖੈ ਸਕਲੇ ਹਨਿ ਡਾਰੇ ॥੪੮॥

छिनिक बिखै सकले हनि डारे ॥४८॥

ਅਤੇ ਛਿਣ ਭਰ ਵਿਚ ਸਾਰੇ ਮਾਰ ਸੁਟੇ ॥੪੮॥

ਦੇਇ ਬਚਿਤ੍ਰ ਪਾਚ ਨ੍ਰਿਪ ਮਾਰੇ ॥

देइ बचित्र पाच नृप मारे ॥

ਬਚਿਤ੍ਰ ਦੇਈ ਨੇ ਪੰਜ ਰਾਜਿਆਂ ਨੂੰ ਮਾਰ ਦਿੱਤਾ

ਔਰ ਸੁਭਟ ਚੁਨਿ ਚੁਨਿ ਹਨਿ ਡਾਰੇ ॥

और सुभट चुनि चुनि हनि डारे ॥

ਅਤੇ ਹੋਰ ਵੀ ਸੂਰਮੇ ਚੁਣ ਚੁਣ ਕੇ ਸੰਘਾਰ ਦਿੱਤੇ।

ਸਾਤ ਨ੍ਰਿਪਤਿ ਅਵਰੈ ਤਬ ਚਲੇ ॥

सात नृपति अवरै तब चले ॥

ਤਦ ਸੱਤ ਰਾਜੇ ਹੋਰ ਚਲ ਪਏ

ਜੋਧਾ ਜੋਰ ਜੁਧ ਕਰਿ ਭਲੇ ॥੪੯॥

ਜੋਧਾ ਜੋਰ ਜੁਧ ਕਰਿ ਭਲੇ ॥੪੯॥

ਜੋ ਯੁੱਧ ਕਰਨ ਵਿਚ ਬਹੁਤ ਸ਼ਕਤੀਸ਼ਾਲੀ ਸਨ ॥੪੯॥

ਕਾਸਿ ਰਾਜ ਮਘਧੇਸ੍ਵਰ ਕੋਪੇ ॥

कासि राज मघधेस्वर कोपे ॥

ਕਾਸ਼ੀ ਅਤੇ ਮਗਧ ਦੇ ਰਾਜੇ ਕ੍ਰੋਧਿਤ ਹੋਏ ਅਤੇ

ਅੰਗ ਬੰਗ ਰਾਜਨ ਪਗ ਰੋਪੇ ॥

अंग बंग राजन पग रोपे ॥

ਅੰਗ ਤੇ ਬੰਗ (ਬੰਗਾਲ) ਦੇ ਰਾਜਿਆਂ ਨੇ ਪੈਰ ਗਡ ਲਏ।

ਔਰ ਕੁਲਿੰਗ ਦੇਸ ਪਤਿ ਧਾਯੋ ॥

और कुलिंग देस पति धायो ॥

ਇਸ ਤੋਂ ਇਲਾਵਾ ਕੁਲਿੰਗ ਦੇਸ ਦਾ ਰਾਜਾ ਵੀ ਤੁਰ ਪਿਆ

ਤ੍ਰਿਗਤਿ ਦੇਸ ਏਸ੍ਵਰ ਹੂੰ ਆਯੋ ॥੫੦॥

तृगति देस एस्वर हूँ आयो ॥५०॥

ਅਤੇ ਤ੍ਰਿਗਤਿ ਦੇਸ ਦਾ ਰਾਜਾ ਵੀ ਆ ਪਹੁੰਚਿਆ ॥੫੦॥

ਰਾਜਾ ਕਾਮਰੂਪ ਕੋ ਧਾਯੋ ॥

राजा कामरूप को धायो ॥

ਕਾਮਰੂਪ ਦਾ ਰਾਜਾ

ਅਮਿਤ ਕਟਕ ਲੀਨੇ ਸੰਗ ਆਯੋ ॥

अमित कटक लीने संग आयो ॥

ਅਮਿਤ ਸੈਨਾ ਨਾਲ ਲੈ ਕੇ ਆ ਗਿਆ।

ਦਾਰੁਣ ਰਣ ਸੂਰਣ ਤਹ ਕਰਿਯੋ ॥

दारुण रण सूरण तह करियो ॥

ਇਨ੍ਹਾ ਸੂਰਮਿਆਂ ਨੇ ਉਥੇ ਭਿਆਨਕ ਯੁੱਧ ਕੀਤਾ

ਰਵਿ ਸਸਿ ਚਕ੍ਰਯੋ ਇੰਦ੍ਰ ਥਰਹਰਿਯੋ ॥੫੧॥

रवि ससि चक्रयो इंद्र थरहरियो ॥५१॥

(ਜਿਸ ਨੂੰ ਵੇਖ ਕੇ) ਸੂਰਜ ਅਤੇ ਚੰਦ੍ਰਮਾ ਹੈਰਾਨ ਹੋ ਗਏ ਅਤੇ ਇੰਦਰ ਕੰਬਣ ਲਗ ਗਿਆ ॥੫੧॥

ਅੰਗ ਕਟੇ ਤਰਫੈ ਕਹੂੰ ਅੰਗਰੀ ॥

अंग कटे तरफै कहूँ अंगरी ॥

ਕਿਤੇ ਕਟੇ ਹੋਏ ਅੰਗ ਅਤੇ ਕਿਤੇ ਉਂਗਲੀਆਂ ਤੜਪ ਰਹੀਆਂ ਹਨ।

ਬੀਰ ਪਰੇ ਉਛਰਤ ਕਹੂੰ ਟੰਗਰੀ ॥

बीर परे उछरत कहूँ टंगरी ॥

ਕਿਤੇ ਸੂਰਮੇ ਪਏ ਹਨ ਅਤੇ ਕਿਤੇ (ਉਨ੍ਹਾ ਦੀਆਂ) ਟੰਗਾ ਤੜਪ ਰਹੀਆਂ ਹਨ।

ਹਠਿ ਹਠਿ ਭਿਰੇ ਸੁਭਟ ਰਨ ਮਾਹੀ ॥

हठि हठि भिरे सुभट रन माही ॥

(ਉਹ) ਸੂਰਮੇ ਹਠ ਪੂਰਵਕ ਯੁੱਧ ਵਿਚ ਲੜ ਰਹੇ ਹਨ

ਜੰਬਕ ਗੀਧ ਮਾਸੁ ਲੈ ਜਾਹੀ ॥੫੨॥

जंबक गीध मासु लै जाही ॥५२॥

ਅਤੇ ਗਿਦੜ ਅਤੇ ਗਿਰਝਾ ਮਾਸ ਲੈ ਕੇ ਜਾ ਰਹੀਆਂ ਹਨ ॥੫੨॥

ਅੜਿਲ ॥

अड़िल ॥

ਅੜਿਲ:

ਬਾਲ ਸੂਰਮਾ ਮਾਰੇ ਕੋਪ ਬਢਾਇ ਕੈ ॥

बाल सूरमा मारे कोप बढाइ कै ॥

ਰਾਜ ਕੁਮਾਰੀ ਨੇ ਕ੍ਰੋਧਿਤ ਹੋ ਕੇ ਸੂਰਮਿਆਂ ਨੂੰ ਮਾਰ ਦਿੱਤਾ।

ਜੋ ਚਿਤੁ ਚਹੈ ਸੰਘਾਰੇ ਰਥਹਿ ਧਵਾਇ ਕੈ ॥

जो चितु चहै संघारे रथहि धवाइ कै ॥

ਜਿਸ ਨੂੰ ਵੀ ਮਾਰਨਾ ਚਾਹਿਆ, ਰਥ ਭਜਾ ਕੇ ਮਾਰ ਦਿੱਤਾ।

ਪੈਦਲ ਅਮਿਤ ਬਿਦਾਰੇ ਅਤਿ ਚਿਤ ਕੋਪ ਕਰਿ ॥

पैदल अमित बिदारे अति चित कोप करि ॥

ਮਨ ਵਿਚ ਬਹੁਤ ਕ੍ਰੋਧ ਕਰ ਕੇ ਅਣਗਿਣਤ ਪੈਦਲ ਮਾਰ ਦਿੱਤੇ।

ਹੋ ਰਥੀ ਗਜੀ ਹਨਿ ਡਾਰੇ ਸਸਤ੍ਰ ਅਨਿਕ ਪ੍ਰਹਰਿ ॥੫੩॥

हो रथी गजी हनि डारे ससत्र अनिक प्रहरि ॥५३॥

ਸ਼ਸਤ੍ਰਾਂ ਦੇ ਅਨੇਕ ਪ੍ਰਹਾਰ ਕਰ ਕੇ ਰਥਾ ਅਤੇ ਹਾਥੀਆਂ ਵਾਲਿਆਂ ਨੂੰ ਮਾਰ ਦਿੱਤਾ ॥੫੩॥

ਚੌਪਈ ॥

चौपई ॥

ਚੌਪਈ:

ਸਪਤਾਵਤ ਨ੍ਰਿਪ ਬਾਲ ਨਿਹਾਰੇ ॥

सपतावत नृप बाल निहारे ॥

ਰਾਜ ਕੁਮਾਰੀ ਨੇ ਸੱਤਾ ਰਾਜਿਆਂ ਨੂੰ ਆਉਂਦਿਆਂ ਵੇਖਿਆ।

ਅਮਿਤ ਕੋਪ ਕਰਿ ਬਿਸਿਖ ਪ੍ਰਹਾਰੇ ॥

अमित कोप करि बिसिख प्रहारे ॥

ਬਹੁਤ ਕ੍ਰੋਧਿਤ ਹੋ ਕੇ ਉਨ੍ਹਾ ਉਤੇ ਤੀਰ ਚਲਾਏ।

ਸਜੰਦਨ ਸਹਿਤ ਸੂਤ ਸਭ ਘਾਏ ॥

स्यंदन सहित सूत सभ घाए ॥

ਰਥਾ ਸਮੇਤ ਸਾਰਿਆਂ ਰਥਵਾਨਾ ਨੂੰ ਮਾਰ ਦਿੱਤਾ

ਸੈਨ ਸਹਿਤ ਮ੍ਰਿਤ ਲੋਕ ਪਠਾਏ ॥੫੪॥

सैन सहित मृत लोक पठाए ॥५४॥

ਅਤੇ ਸੈਨਾ ਸਹਿਤ ਮ੍ਰਿਤੂ-ਲੋਕ ਨੂੰ ਭੇਜ ਦਿੱਤਾ ॥੫੪॥

ਅਵਰ ਨ੍ਰਿਪਤ ਤਬ ਹੀ ਉਠਿ ਧਾਏ ॥

अवर नृपत तब ही उठि धाए ॥

(ਤਦ ਉਪਰੰਤ) ਹੋਰ ਰਾਜੇ ਉਠ ਕੇ ਚਲ ਪਏ

ਬਾਧੇ ਗੋਲ ਸਾਮੁਹੇ ਆਏ ॥

बाधे गोल सामुहे आए ॥

ਅਤੇ ਝੁੰਡ ਬਣਾ ਕੇ (ਰਾਜ ਕੁਮਰੀ ਦੇ) ਸਾਹਮਣੇ ਆਏ।

ਦਸੌ ਦਿਸਨ ਕ੍ਰੁਧਿਤ ਹ੍ਵੈ ਢੂਕੇ ॥

दसौ दिसन क्रुधित ह्वै ढूके ॥

ਦਸਾ ਦਿਸ਼ਾਵਾ ਤੋਂ ਕ੍ਰੋਧਿਤ ਹੋ ਕੇ ਢੁਕ ਪਏ

ਮਾਰੈ ਮਾਰ ਬਕ੍ਰ ਤੇ ਕੂਕੇ ॥੫੫॥

मारै मार बक्र ते कूके ॥५५॥

ਅਤੇ ਮੂੰਹ ਤੋਂ 'ਮਾਰੋ ਮਾਰੋ' ਕੂਕਣ ਲਗੇ ॥੫੫॥

ਦੋਹਰਾ ॥

दोहरा ॥

ਦੋਹਰਾ:

ਬੀਰ ਕੇਤੁ ਬਾਕੋ ਰਥੀ ਚਿਤ੍ਰ ਕੇਤੁ ਸੁਰ ਗਯਾਨ ॥

बीर केतु बाको रथी चित्र केतु सुर ग्यान ॥

ਬੀਰ ਕੇਤੁ ਰਥ ਵਾਲਾ ਬਾਕਾ ਸੂਰਮਾ ਸੀ ਅਤੇ ਚਿਤ੍ਰ ਕੇਤੁ ਦੇਵਤਿਆਂ ਵਰਗਾ ਸਿਆਣਾ ਸੀ।

ਛਤ੍ਰ ਕੇਤੁ ਛਤ੍ਰੀ ਅਮਿਟ ਬਿਕਟ ਕੇਤੁ ਬਲਵਾਨ ॥੫੬॥

छत्र केतु छत्री अमिट बिकट केतु बलवान ॥५६॥

ਛਤ੍ਰ ਕੇਤੁ ਬਹਾਦੁਰ ਛਤ੍ਰੀ ਸੀ ਅਤੇ ਬਿਕਟ ਕੇਤੁ ਬਹੁਤ ਬਲਵਾਨ ਸੀ ॥੫੬॥

ਇੰਦ੍ਰ ਕੇਤੁ ਉਪਇੰਦ੍ਰ ਧੁਜ ਚਿਤ ਅਤਿ ਕੋਪ ਬਢਾਇ ॥

इंद्र केतु उपइंद्र धुज चित अति कोप बढाइ ॥

ਇੰਦ੍ਰ ਕੇਤੁ ਅਤੇ ਉਪਇੰਦ੍ਰ ਧੁਜ ਮਨ ਵਿਚ ਬਹੁਤ ਕ੍ਰੋਧ ਵਧਾ ਕੇ

ਗੀਧ ਕੇਤੁ ਦਾਨਵ ਸਹਿਤ ਤਹਾ ਪਹੂੰਚੇ ਆਇ ॥੫੭॥

गीध केतु दानव सहित तहा पहूँचे आइ ॥५७॥

ਅਤੇ ਗੀਧ ਕੇਤੁ ਦਾਨਵ ਸਹਿਤ ਉਥੇ ਆ ਪਹੁੰਚੇ ॥੫੭॥

ਸਪਤ ਨ੍ਰਿਪਤਿ ਆਯੁਧ ਧਰੇ ਅਮਿਤ ਸੈਨ ਲੈ ਸਾਥ ॥

सपत नृपति आयुध धरे अमित सैन लै साथ ॥

ਸੱਤੇ ਰਾਜੇ ਸ਼ਸਤ੍ਰ ਧਾਰਨ ਕਰ ਕੇ ਅਤੇ ਅਮਿਤ ਸੈਨਾ ਨਾਲ ਲੈ ਕੇ ਟੁਟ ਕੇ ਪੈ ਗਏ

ਧਾਇ ਪਰੇ ਨਾਹਿਨ ਡਰੇ ਕਢੇ ਬਢਾਰੀ ਹਾਥ ॥੫੮॥

धाइ परे नाहिन डरे कढे बढारी हाथ ॥५८॥

ਅਤੇ ਬਿਲਕੁਲ ਨਾ ਡਰੇ। (ਉਨ੍ਹਾ ਨੇ) ਹੱਥਾ ਵਿਚ ਤਲਵਾਰਾ ਧਾਰਨ ਕੀਤੀਆਂ ਹੋਈਆਂ ਸਨ ॥੫੮॥

ਚੌਪਈ ॥

चौपई ॥

ਚੌਪਈ:

ਸਸਤ੍ਰ ਸੰਭਾਰਿ ਸੂਰਮਾ ਧਾਏ ॥

ससत्र संभारि सूरमा धाए ॥

ਸ਼ਸਤ੍ਰਾ ਨੂੰ ਸੰਭਾਲ ਕੇ ਸੂਰਮੇ ਤੁਰ ਪਏ

ਜੋਰੇ ਸੈਨ ਕੁਅਰਿ ਢਿਗ ਆਏ ॥

जोरे सैन कुअरि ढिग आए ॥

ਅਤੇ ਸੈਨਾ ਸਜਾ ਕੇ ਰਾਜ ਕੁਮਾਰੀ ਦੇ ਕੋਲ ਆ ਗਏ।

ਆਯੁਧ ਹਾਥ ਬਚਿਤ੍ਰ ਧਰੇ ॥

आयुध हाथ बचित्र धरे ॥

ਬਚਿਤ੍ਰ ਦੇਈ ਨੇ ਹੱਥ ਵਿਚ ਸ਼ਸਤ੍ਰ ਲੈ ਲਏ

ਅਮਿਤ ਸੁਭਟ ਪ੍ਰਾਨਨ ਬਿਨੁ ਕਰੇ ॥੫੯॥

अमित सुभट प्रानन बिनु करे ॥५९॥

ਅਤੇ ਬੇਹਿਸਾਬ ਸੂਰਮਿਆਂ ਨੂੰ ਪ੍ਰਾਣਾ ਤੋਂ ਬਿਨਾ ਕਰ ਦਿੱਤਾ ॥੫੯॥

ਬੀਰ ਕੇਤੁ ਕੋ ਮੂੰਡ ਉਤਾਰਿਯੋ ॥

बीर केतु को मूँड उतारियो ॥

(ਰਾਜ ਕੁਮਾਰੀ ਨੇ) ਬੀਰ ਕੇਤੁ ਦਾ ਸਿਰ ਕਟ ਦਿੱਤਾ

ਚਿਤ੍ਰ ਕੇਤੁ ਕਟਿ ਤੇ ਕਟ ਡਾਰਿਯੋ ॥

चित्र केतु कटि ते कट डारियो ॥

ਅਤੇ ਚਿਤ੍ਰ ਕੇਤੁ ਨੂੰ ਲਕ ਤੋਂ ਵਢ ਦਿੱਤਾ।

ਛਤ੍ਰ ਕੇਤੁ ਛਤ੍ਰੀ ਪੁਨਿ ਘਾਯੋ ॥

छत्र केतु छत्री पुनि घायो ॥

ਫਿਰ ਛਤ੍ਰ ਕੇਤੁ ਛਤ੍ਰੀ ਨੂੰ ਮਾਰ ਦਿੱਤਾ

ਬਿਕਟ ਕੇਤੁ ਮ੍ਰਿਤ ਲੋਕ ਪਠਾਯੋ ॥੬੦॥

बिकट केतु मृत लोक पठायो ॥६०॥

ਅਤੇ ਬਿਕਟ ਕੇਤੁ ਨੂੰ ਮ੍ਰਿਤੂ-ਲੋਕ ਵਲ ਭੇਜ ਦਿੱਤਾ ॥੬੦॥

ਦੋਹਰਾ ॥

दोहरा ॥

ਦੋਹਰਾ:

ਇੰਦ੍ਰ ਕੇਤੁ ਉਪਇੰਦ੍ਰ ਧੁਜ ਦੋਨੋ ਹਨੇ ਰਿਸਾਇ ॥

इंद्र केतु उपइंद्र धुज दोनो हने रिसाइ ॥

ਇੰਦ੍ਰ ਕੇਤੁ ਅਤੇ ਉਪਇੰਦ੍ਰ ਧੁਜ ਦੋਹਾ ਨੂੰ ਕ੍ਰੋਧਿਤ ਹੋ ਕੇ ਮਾਰ ਦਿੱਤਾ

ਗੀਧ ਕੇਤੁ ਦਾਨਵ ਦਿਯੈ ਜਮਪੁਰਿ ਬਹੁਰਿ ਪਠਾਇ ॥੬੧॥

गीध केतु दानव दियै जमपुरि बहुरि पठाइ ॥६१॥

ਅਤੇ ਫਿਰ ਗੀਧ ਕੇਤੁ ਦਾਨਵ ਨੂੰ ਯਮ ਲੋਕ ਭੇਜ ਦਿੱਤਾ ॥੬੧॥

ਸੈਨਾ ਸਤਹੂੰ ਨ੍ਰਿਪਨ ਕੀ ਕੋਪਿ ਭਰੀ ਅਰਰਾਇ ॥

सैना सतहूँ नृपन की कोपि भरी अरराइ ॥

ਸੱਤਾ ਰਾਜਿਆਂ ਦੀ ਸੈਨਾ ਕ੍ਰੋਧ ਨਾਲ ਭਰ ਕੇ ਅਰੜਾ ਕੇ ਪੈ ਗਈ।

ਤੇ ਬਾਲਾ ਤਬ ਹੀ ਦਏ ਮ੍ਰਿਤੁ ਕੇ ਲੋਕ ਪਠਾਇ ॥੬੨॥

ते बाला तब ही दए मृतु के लोक पठाइ ॥६२॥

ਉਸ ਰਾਜ ਕੁਮਾਰੀ ਨੇ ਤਦ ਸਭ ਨੂੰ ਮ੍ਰਿਤੂ ਲੋਕ ਭੇਜ ਦਿੱਤਾ ॥੬੨॥

ਸੁਮਤ ਕੇਤੁ ਸੂਰਾ ਬਡੋ ਸਮਰ ਸਿੰਘ ਲੈ ਸੰਗ ॥

सुमत केतु सूरा बडो समर सिंघ लै संग ॥

ਸੁਮਤ ਕੇਤੁ ਇਕ ਵੱਡਾ ਸੂਰਮਾ ਸੀ। ਉਸ ਨੇ ਸਮਰ ਸਿੰਘ ਨੂੰ ਨਾਲ ਲੈ ਕੇ

ਬ੍ਰਹਮ ਕੇਤੁ ਲੈ ਦਲ ਚਲਾ ਉਮਡਿ ਚਲੀ ਜਨੁ ਗੰਗ ॥੬੩॥

ब्रहम केतु लै दल चला उमडि चली जनु गंग ॥६३॥

ਅਤੇ ਬ੍ਰਹਮ ਕੇਤੁ ਵੀ ਆਪਣਾ ਦਲ ਲੈ ਕੇ ਇੰਜ ਚਲੇ ਮਾਨੋ ਗੰਗਾ ਉਮਡ ਪਈ ਹੋਵੇ ॥੬੩॥

ਤਾਲ ਕੇਤੁ ਖਟਬਕ੍ਰ ਧੁਜ ਜੋਧਾ ਹੁਤੇ ਬਿਸੇਖ ॥

ताल केतु खटबक्र धुज जोधा हुते बिसेख ॥

ਤਾਲ ਕੇਤੁ ਅਤੇ ਖਟਬਕ੍ਰ ਧੁਜ (ਦੋ) ਵਿਸ਼ੇਸ਼ ਯੋਧੇ ਸਨ।

ਸੋ ਯਾ ਪਰ ਆਵਤ ਭਏ ਕਿਯੈ ਕਾਲ ਕੋ ਭੇਖ ॥੬੪॥

सो या पर आवत भए कियै काल को भेख ॥६४॥

ਉਹ ਕਾਲ ਰੂਪ ਹੋ ਕੇ ਇਸ (ਕੁਮਾਰੀ) ਉਤੇ ਆ ਪਏ ॥੬੪॥

ਚੌਪਈ ॥

चौपई ॥

ਚੌਪਈ:

ਦਾਨਵ ਗੀਧ ਕੇਤੁ ਕੋ ਭ੍ਰਾਤਾ ॥

दानव गीध केतु को भ्राता ॥

ਗੀਧ ਕੇਤੁ ਦਾਨਵ ਦਾ ਭਰਾ

ਕਾਕ ਕੇਤੁ ਤਿਹੂੰ ਲੋਕ ਬਿਖ੍ਯਾਤਾ ॥

काक केतु तिहूँ लोक बिख्याता ॥

ਕਾਕ ਕੇਤੁ ਤਿੰਨਾ ਲੋਕਾ ਵਿਚ ਪ੍ਰਸਿੱਧ ਸੀ।

ਕ੍ਰੂਰ ਕੇਤੁ ਦਾਨਵ ਇਕ ਧਾਯੋ ॥

क्रूर केतु दानव इक धायो ॥

ਇਕ ਕ੍ਰੂਰ ਕੇਤੁ ਨਾ ਦਾ ਦਾਨਵ ਆਪਣੇ ਨਾਲ

ਲੀਨੇ ਅਮਿਤ ਦੈਤ ਦਲ ਆਯੋ ॥੬੫॥

लीने अमित दैत दल आयो ॥६५॥

ਬੇਹਿਸਾਬ ਦਲ ਲੈ ਕੇ ਆਗਿਆ ॥੬੫॥

ਸਵੈਯਾ ॥

सवैया ॥

ਸਵੈਯਾ:

ਕਾਕ ਧੁਜਾ ਕਰਿ ਕੋਪ ਤਹੀ ਛਿਨ ਆਨਿ ਪਰਿਯੋ ਕਰਵਾਰ ਨਿਕਾਰੇ ॥

काक धुजा करि कोप तही छिन आनि परियो करवार निकारे ॥

ਕਾਕ ਧੁਜ ਕ੍ਰੋਧ ਕਰ ਕੇ ਉਸੇ ਵੇਲੇ ਤਲਵਾਰ ਖਿਚ ਕੇ ਆ ਗਿਆ।

ਸਿੰਘ ਸਲਾ ਸਰਦੂਲ ਸਿਲੀਮੁਖ ਸਾਲ ਤਮਾਲ ਹਨੇ ਅਹਿ ਕਾਰੇ ॥

सिंघ सला सरदूल सिलीमुख साल तमाल हने अहि कारे ॥

(ਉਸ ਨੇ) ਸ਼ੇਰ, ਸ਼ਿਲਾ, ਸ਼ਾਰਦੂਲ, ਤੀਰ ਵਰਗੇ ਮੂੰਹ ਵਾਲਾ, ਸਾਲ ਅਤੇ ਤਮਾਲ ਵਰਗੇ ਅਤੇ ਕਾਲੇ ਸੱਪ ਵਰਗੇ ਮਾਰ ਦਿੱਤੇ।

ਸ੍ਵਾਨ ਸ੍ਰਿੰਗਾਲ ਸੁਰਾਤਕ ਸੀਸ ਧੁਜਾ ਰਥ ਨਾਗ ਧਰਾਧਰ ਭਾਰੇ ॥

स्वान सृंगाल सुरातक सीस धुजा रथ नाग धराधर भारे ॥

ਕੁੱਤੇ, ਗਿਦੜ, ਦੈਂਤ ('ਸੁਰਾਤਕ') ਸਿਰ, ਧੁਜਾ, ਰਥ, ਨਾਗ ਅਤੇ ਵੱਡੇ ਭਾਰੇ ਪਹਾੜ।

ਯੌ ਬਰਖੇ ਨਭ ਤੇ ਹਰਖੇ ਰਿਪੁ ਆਨਿ ਦਸੋ ਦਿਸਿ ਤੇ ਭਭਕਾਰੇ ॥੬੬॥

यौ बरखे नभ ते हरखे रिपु आनि दसो दिसि ते भभकारे ॥६६॥

ਆਕਾਸ਼ ਤੋਂ ਵਰ੍ਹ ਰਹੇ ਸਨ ਅਤੇ ਵੈਰੀ ਖੁਸ਼ ਹੋ ਕੇ ਕਿਲਕਾਰੀਆਂ ਮਾਰਦੇ ਹੋਏ ਚੌਹਾ ਦਿਸ਼ਾਵਾ ਤੋਂ ਆ ਗਏ ਸਨ ॥੬੬॥

ਦੋਹਰਾ ॥

दोहरा ॥

ਦੋਹਰਾ:

ਮਾਯਾ ਦੈਤ ਪਸਾਰਿ ਕੈ ਪੁਨਿ ਬੋਲਾ ਇਮਿ ਬੈਨ ॥

माया दैत पसारि कै पुनि बोला इमि बैन ॥

ਦੈਂਤ ਮਾਯਾਵੀ ਸ਼ਕਤੀ ਦਾ ਪ੍ਰਸਾਰ ਕਰ ਕੇ ਫਿਰ ਇਸ ਤਰ੍ਹਾ ਬੋਲਿਆ

ਜੁਧੁ ਸੁਯੰਬਰ ਜੀਤਿ ਤੁਹਿ ਲੈ ਜੈਹੌ ਨਿਜੁ ਐਨ ॥੬੭॥

जुधु सुयंबर जीति तुहि लै जैहौ निजु ऐन ॥६७॥

ਕਿ ਯੁੱਧ ਦੇ ਸੁਅੰਬਰ ਵਿਚ ਜਿੱਤ ਕੇ (ਮੈਂ) ਤੈਨੂੰ ਆਪਣੇ ਘਰ ਲੈ ਜਾਵਾਗਾ ॥੬੭॥

ਸਵੈਯਾ ॥

सवैया ॥

ਸਵੈਯਾ:

ਰਾਜ ਸੁਤਾ ਕਰਿ ਕੋਪ ਤਿਹੀ ਛਿਨ ਸਾਮੁਹਿ ਹ੍ਵੈ ਹਥਿਯਾਰ ਗਹੇ ॥
राज सुता करि कोप तिही छिन सामुहि ह्वै हथियार गहे ॥
ਰਾਜ ਕੁਮਾਰੀ ਹੱਥ ਵਿਚ ਹਥਿਆਰ ਪਕੜ ਕੇ ਉਸੇ ਵੇਲੇ ਸਾਹਮਣੇ ਹੋ ਗਈ।

ਬਲਵਾਨ ਕਮਾਨ ਕੋ ਤਾਨਿ ਹਨੇ ਕਬਿ ਰਾਮ ਭਨੈ ਚਿਤ ਮੈ ਜੁ ਚਹੇ ॥
बलवान कमान को तानि हने कबि राम भनै चित मै जु चहे ॥
ਕਵੀ ਰਾਮ ਕਹਿੰਦੇ ਹਨ ਕਿ (ਰਾਜ ਕੁਮਾਰੀ ਨੇ) ਮਜ਼ਬੂਤ ਕਮਾਨ ਖਿਚ ਕੇ ਜਿਸ ਨੂੰ ਚਾਹਿਆ ਮਾਰ ਦਿੱਤਾ।

ਸਰ ਸੂਰ ਦਇੰਤਨ ਕੇ ਤਨ ਮੈ ਇਹ ਭਾਤਿ ਲਗੇ ਨਹਿ ਜਾਤ ਕਹੇ ॥
सर सूर दइंतन के तन मै इह भाति लगे नहि जात कहे ॥
ਸੂਰਮਿਆਂ ਅਤੇ ਦੈਂਤਾ ਦੇ ਤਨ ਵਿਚ ਤੀਰ ਇਸ ਤਰ੍ਹਾ ਲਗੇ, ਜਿਨ੍ਹਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਮਨੋ ਇੰਦ੍ਰ ਕੇ ਬਾਗ ਅਸੋਕ ਬਿਖੈ ਫੁਲਵਾਰਿਨ ਕੇ ਫਲ ਫੂਲ ਰਹੇ ॥੬੮॥
मनो इंद्र के बाग असोक बिखै फुलवारिन के फल फूल रहे ॥६८॥
(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਇੰਦਰ ਦੇ ਅਸ਼ੋਕ ਬਾਗ਼ ਦੀਆਂ ਫੁਲਵਾੜੀਆਂ ਵਿਚ ਫੁਲ ਅਤੇ ਫਲ ਲਗੇ ਹੋਣ ॥੬੮॥

ਕਾਢਿ ਕ੍ਰਿਪਾਨ ਮਹਾ ਕੁਪਿ ਕੈ ਭਟ ਕੂਦਿ ਪਰੇ ਸਰਦਾਰ ਕਰੋਰੇ ॥
काढि कृपान महा कुपि कै भट कूदि परे सरदार करोरे ॥
ਕ੍ਰਿਪਾਨਾ ਕਢ ਕੇ ਅਤੇ ਕ੍ਰੋਧਿਤ ਹੋ ਕੇ ਕ੍ਰੋੜਾ ਸੈਨਿਕਾ ਦੇ ਸਰਦਾਰ ਯੁੱਧ ਵਿਚ ਕੁਦ ਪਏ।

ਬਾਲ ਹਨੇ ਬਲਵਾਨ ਘਨੇ ਇਕ ਫਾਸਿਨ ਸੌ ਗਹਿ ਕੈ ਝਕਝੋਰੇ ॥
बाल हने बलवान घने इक फासिन सौ गहि कै झकझोरे ॥
(ਉਸ) ਰਾਜ ਕੁਮਾਰੀ ਨੇ ਇਕ ਫਾਸ ਨਾਲ ਬਹੁਤ ਸਾਰੇ ਬਲਵਾਨ ਸੂਰਮੇ ਪਕੜ ਕੇ ਝੰਝੋੜ ਦਿੱਤੇ।

ਸਾਜ ਪਰੇ ਕਹੂੰ ਤਾਜ ਗਿਰੇ ਗਜਰਾਜ ਗਿਰੇ ਛਿਤ ਪੈ ਸਿਰ ਤੋਰੇ ॥
साज परे कहूँ ताज गिरे गजराज गिरे छित पै सिर तोरे ॥
ਕਿਤੇ ਸਾਜ ਪਏ ਹਨ, ਕਿਤੇ ਤਾਜ ਡਿਗੇ ਪਏ ਹਨ, ਕਿਤੇ ਹਾਥੀ ਧਰਤੀ ਉਤੇ ਡਿਗੇ ਹੋਏ ਸਿਰ ਛਟਪਟਾ ਰਹੇ ਹਨ।

ਲੁਟੇ ਰਥੀ ਰਥ ਫੂਟੇ ਕਹੂੰ ਬਿਨੁ ਸ੍ਵਾਰ ਫਿਰੈ ਹਿਨਨਾਵਤ ਘੋਰੇ ॥੬੯॥

लुटे रथी रथ फूटे कहूँ बिनु स्वार फिरै हिननावत घोरे ॥६९॥

ਕਿਤੇ ਰਥਾ ਵਾਲੇ ਲੁੜ੍ਹਕੇ ਪਏ ਹਨ, ਕਿਤੇ ਰਥ ਟੁੱਟੇ ਪਏ ਹਨ ਅਤੇ ਕਿਤੇ ਬਿਨਾ ਸਵਾਰਾ ਦੇ ਘੋੜੇ ਹਿਣਕਦੇ ਫਿਰਦੇ ਹਨ ॥੬੯॥

ਚੌਪਈ ॥

चौपई ॥

ਚੌਪਈ:

ਜੇ ਭਟ ਅਮਿਤ ਕੋਪ ਕਰਿ ਧਾਏ ॥

जे भट अमित कोप करि धाए ॥

ਜਿਤਨੇ ਵੀ ਸੂਰਮੇ ਬਹੁਤ ਅਧਿਕ ਕ੍ਰੋਧ ਕਰ ਕੇ ਆਏ ਸਨ,

ਤੇ ਬਿਨੁ ਤਨ ਹ੍ਵੈ ਸੁਰਗ ਸਿਧਾਏ ॥

ते बिनु तन ह्वै सुरग सिधाए ॥

ਉਹ ਸਾਰੇ ਤਨ-ਹੀਨ ਹੋ ਕੇ ਸਵਰਗ ਨੂੰ ਸਿਧਾਰ ਗਏ।

ਚਟਪਟ ਬਿਕਟ ਪਲਟਿ ਜੇ ਲਰੇ ॥

चटपट बिकट पलटि जे लरे ॥

ਜੋ ਕੜੀਅਲ ਯੋਧੇ ਜਲਦੀ ਨਾਲ ਪਲਟ ਕੇ ਲੜੇ,

ਕਟਿ ਕਟਿ ਮਰੇ ਬਰੰਗਨਿਨ ਬਰੇ ॥੭੦॥

कटि कटि मरे बरंगनिन बरे ॥७०॥

ਉਹ ਕਟ ਕਟ ਕੇ ਮਾਰੇ ਗਏ ਅਤੇ ਅਪੱਛਰਾਵਾ ਨੇ ਵਰ ਲਏ ॥੭੦॥

ਜੇ ਭਟ ਬਿਮੁਖਾਹਵ ਹ੍ਵੈ ਮੂਏ ॥

जे भट बिमुखाहव ह्वै मूए ॥

ਜੋ ਯੋਧੇ ਯੁੱਧ-ਭੂਮੀ ਵਿਚ ਬੇਮੁਖ ਹੋ ਕੇ ਮਰ ਗਏ,

ਇਤ ਕੇ ਭਏ ਨ ਉਤ ਕੇ ਹੂਏ ॥
इत के भए न उत के हूए ॥
ਉਹ ਨਾ ਇਥੋਂ ਦੇ ਰਹੇ ਅਤੇ ਨਾ ਹੀ ਉਥੋਂ (ਪਰਲੋਕ) ਦੇ।

ਗਰਜਿ ਪ੍ਰਾਨ ਬੀਰਨ ਜਿਨ ਦਏ ॥
गरजि प्रान बीरन जिन दए ॥
ਜਿਨ੍ਹਾ ਨੇ ਗਜ ਵਜ ਕੇ ਸੂਰਮਿਆਂ ਵਾਗ ਪ੍ਰਾਣ ਦੇ ਦਿੱਤੇ,

ਦੈ ਦੁੰਦਭੀ ਸ੍ਵਰਗ ਜਨੁ ਗਏ ॥੭੧॥
दै दुँदभी स्वरग जनु गए ॥७१॥
ਉਹ ਮਾਨੋ ਧੌਂਸੇ ਵਜਾ ਕੇ ਸਵਰਗ ਨੂੰ ਚਲੇ ਗਏ ॥੭੧॥

ਦੋਹਰਾ ॥
दोहरा ॥
ਦੋਹਰਾ:

ਜਿਨ ਇਸਤ੍ਰਿਨ ਜਰਿ ਅਗਨਿ ਮੈ ਪ੍ਰਾਨ ਆਪਨੇ ਦੀਨ ॥
जिन इसतृन जरि अगनि मै प्रान आपने दीन ॥
ਜਿਨ੍ਹਾ ਇਸਤਰੀਆਂ ਨੇ ਅੱਗ ਵਿਚ ਸੜ ਕੇ (ਅਰਥਾਤ ਸਤੀ ਹੋ ਕੇ) ਆਪਣੇ ਪ੍ਰਾਣ ਦਿੱਤੇ ਹਨ,

ਝਗਰਿ ਬਰੰਗਨਿਨ ਤੇ ਤਹਾ ਛੀਨਿ ਪਤਿਨ ਕਹ ਲੀਨ ॥੭੨॥
झगरि बरंगनिन ते तहा छीनि पतिन कह लीन ॥७२॥
ਉਨ੍ਹਾ ਨੇ ਉਥੇ ਅਪੱਛਰਾਵਾ ਨਾਲ ਝਗੜ ਕੇ ਆਪਣੇ ਪਤੀ ਖੋਹ ਲਏ ਹਨ ॥੭੨॥

ਚੌਪਈ ॥
चौपई ॥
ਚੌਪਈ:

ਐਸੇ ਬਾਲ ਬੀਰ ਬਹੁ ਮਾਰੇ ॥

ਐਸੇ ਬਾਲ ਬੀਰ ਬਹੁ ਮਾਰੇ ॥

ਇਸ ਤਰ੍ਹਾ (ਉਸ) ਰਾਜ ਕੁਮਾਰੀ ਨੇ ਬਹੁਤ ਸਾਰੇ ਸੂਰਮੇ ਮਾਰ ਦਿੱਤੇ

ਸੁਮਤਿ ਸਿੰਘ ਆਦਿਕ ਹਨਿ ਡਾਰੇ ॥

सुमति सिंघ आदिक हनि डारे ॥

ਅਤੇ ਸੁਮਤਿ ਸਿੰਘ ਆਦਿਕ ਵੀ ਮਾਰ ਦਿੱਤੇ।

ਸਮਰ ਸੈਨ ਰਾਜਾ ਪੁਨਿ ਹਯੋ ॥

समर सैन राजा पुनि हयो ॥

ਫਿਰ ਸਮਰ ਸੈਨ ਰਾਜੇ ਨੂੰ ਮਾਰਿਆ

ਤਾਲ ਕੇਤੁ ਮ੍ਰਿਤ ਲੋਕ ਪਠਯੋ ॥੭੩॥

ताल केतु मृत लोक पठयो ॥७३॥

ਅਤੇ ਤਾਲ ਕੇਤੁ ਨੂੰ ਮ੍ਰਿਤੂ-ਲੋਕ ਵਿਚ ਭੇਜਿਆ ॥੭੩॥

ਬ੍ਰਹਮ ਕੇਤੁ ਕਹ ਪੁਨਿ ਹਨਿ ਦੀਨੋ ॥

ब्रहम केतु कह पुनि हनि दीनो ॥

ਫਿਰ (ਉਸ ਨੇ) ਬ੍ਰਹਮ ਕੇਤੁ ਦੇ ਪ੍ਰਾਣ ਹਰ ਲਏ

ਕਾਰਤਿਕੇਯ ਧੁਜ ਕੋ ਬਧ ਕੀਨੋ ॥

कारतिकेय धुज को बध कीनो ॥

ਅਤੇ ਕਾਰਤਿਕੇਯ ਧੁਜ ਦਾ ਬਧ ਕਰ ਦਿੱਤਾ।

ਕ੍ਰੂਰ ਕੇਤੁ ਦਾਨਵ ਤਬ ਧਾਯੋ ॥

क्रूर केतु दानव तब धायो ॥

ਤਦ ਕ੍ਰੂਰ ਕੇਤੁ ਦੈਂਤ ਆ ਪਹੁੰਚਿਆ

ਤੁਮਲ ਜੁਧ ਤਿਹ ਠੌਰ ਮਚਾਯੋ ॥੭੪॥

तुमल जुध तिह ठौर मचायो ॥७४॥

ਅਤੇ ਉਸ ਥਾ ਤੇ ਘਮਸਾਨ ਯੁੱਧ ਮਚਾ ਦਿੱਤਾ ॥੭੪॥

ਕੌਲ ਕੇਤੁ ਦਾਨਵ ਉਠਿ ਧਾਯੋ ॥

कौल केतु दानव उठि धायो ॥

(ਫਿਰ) ਕੌਲ ਕੇਤੁ ਦੈਂਤ ਉਠ ਕੇ ਆ ਗਿਆ

ਕਮਠ ਕੇਤੁ ਚਿਤ ਅਧਿਕ ਰਿਸਾਯੋ ॥

कमठ केतु चित अधिक रिसायो ॥

ਅਤੇ ਕਮਠ ਕੇਤੁ (ਆਪਣੇ) ਮਨ ਵਿਚ ਬਹੁਤ ਕ੍ਰੋਧਵਾਨ ਹੋਇਆ।

ਕੇਤੁ ਉਲੂਕ ਚਲਾ ਦਲ ਲੈ ਕੈ ॥

केतु उलूक चला दल लै कै ॥

(ਫਿਰ) ਉਲੂਕ ਕੇਤੁ ਦਲ ਲੈ ਕੇ ਚਲਿਆ

ਕੁਤਿਸਿਤ ਕੇਤੁ ਕ੍ਰੋਧ ਤਨ ਤੈ ਕੈ ॥੭੫॥

कुतिसित केतु क्रोध तन तै कै ॥७५॥

ਅਤੇ ਕੁਤਿਸਿਤ ਕੇਤੁ ਕ੍ਰੋਧਿਤ ਹੋ ਕੇ (ਤੁਰਿਆ) ॥੭੫॥

ਕੌਲ ਕੇਤੁ ਤ੍ਰਿਯ ਤਬੈ ਸੰਘਾਰਾ ॥

कौल केतु तृय तबै संघारा ॥

ਕੌਲ ਕੇਤੁ ਨੂੰ ਇਸਤਰੀ (ਰਾਜ ਕੁਮਾਰੀ) ਨੇ ਤਦੇ ਮਾਰ ਦਿੱਤਾ

ਕੁਤਿਸਿਤ ਕੇਤੁ ਮਾਰ ਹੀ ਡਾਰਾ ॥

कुतिसित केतु मार ही डारा ॥

ਅਤੇ ਕੁਤਿਸਿਤ ਕੇਤੁ ਨੂੰ ਵੀ ਮਾਰ ਦਿੱਤਾ।

ਕਛਪ ਕੇਤੁ ਗਦਾ ਗਹਿ ਘਾਯੋ ॥

कछप केतु गदा गहि घायो ॥

(ਫਿਰ) ਕਛਪ ਕੇਤੁ ਗਦਾ ਲੈ ਕੇ ਮਾਰਿਆ

ਕੇਤੁ ਲੂਕ ਮ੍ਰਿਤ ਲੋਕ ਪਠਾਯੋ ॥੭੬॥

केतु लूक मृत लोक पठायो ॥७६॥

ਅਤੇ ਲੂਕ ਕੇਤੁ ਨੂੰ ਮ੍ਰਿਤੂ-ਲੋਕ ਵਲ ਭੇਜ ਦਿੱਤਾ ॥੭੬॥

ਜਾ ਤਨ ਬਾਲ ਗਦਾ ਕੀ ਮਾਰੈ ॥

जा तन बाल गदा की मारै ॥

ਜਿਸ ਦੇ ਸ਼ਰੀਰ ਉਤੇ ਰਾਜ ਕੁਮਾਰੀ ਗਦਾ ਦਾ ਵਾਰ ਕਰਦੀ,

ਏਕੈ ਘਾਇ ਚੌਥਿ ਸਿਰ ਡਾਰੈ ॥

एकै घाइ चौथि सिर डारै ॥

ਇਕੋ ਸਟ ਨਾਲ (ਉਸ ਦਾ) ਸਿਰ ਫੇਹ ਦਿੰਦੀ।

ਜਾ ਕੇਤਕਿ ਮਾਰ ਤਨ ਬਾਨਾ ॥

जा केतकि मार तन बाना ॥

ਕਿਤਨਿਆਂ ਹੀ ਸੂਰਮਿਆਂ ਦੇ ਸ਼ਰੀਰਾ ਵਿਚ ਤੀਰ ਮਾਰ ਕੇ

ਕਰੈ ਬੀਰ ਜਮਪੁਰੀ ਪਯਾਨਾ ॥੭੭॥

करै बीर जमपुरी पयाना ॥७७॥

ਉਨ੍ਹਾ ਨੂੰ ਜਮਪੁਰੀ ਭੇਜ ਦਿੱਤਾ ॥੭੭॥

ਦੋਹਰਾ ॥

दोहरा ॥

ਦੋਹਰਾ:

ਤਾ ਕੋ ਜੁਧੁ ਬਿਲੋਕਿ ਕਰਿ ਕਵਨ ਸੁਭਟ ਠਹਰਾਇ ॥

ता को जुधु बिलोकि करि कवन सुभट ठहराइ ॥

ਉਸ ਦੇ ਯੁੱਧ ਨੂੰ ਵੇਖ ਕੇ ਕਿਹੜਾ ਸੂਰਮਾ ਟਿਕ ਸਕਦਾ ਸੀ।

ਜੋ ਸਮੁਹੈ ਆਵਤ ਭਯਾ ਜਮਪੁਰ ਦਿਯਾ ਪਠਾਇ ॥੭੮॥

जो समुहै आवत भया जमपुर दिया पठाइ ॥७८॥

ਜੋ ਵੀ ਸਾਹਮਣੇ ਆ ਗਿਆ, ਉਸ ਨੂੰ ਯਮਪੁਰ ਵਿਚ ਭੇਜ ਦਿੱਤਾ ॥੭੮॥

ਸਵੈਯਾ ॥

सवैया ॥

ਸਵੈਯਾ:

ਕੋਪ ਅਨੇਕ ਭਰੇ ਅਮਰਾਰਦਨ ਆਨਿ ਪਰੈ ਕਰਵਾਰਿ ਉਘਾਰੇ ॥

कोप अनेक भरे अमरारदन आनि परै करवारि उघारे ॥

ਦੇਵਤਿਆਂ ਦੇ ਅਨੇਕ ਵੈਰੀ (ਦੈਂਤ) ਕ੍ਰੋਧਿਤ ਹੋ ਕੇ ਤਲਵਾਰਾ ਕਢ ਕੇ ਆ ਪਏ।

ਪਟਿਸ ਲੋਹਹਥੀ ਪਰਸੇ ਅਮਿਤਾਯੁਧ ਲੈ ਕਰਿ ਕੋਪ ਪ੍ਰਹਾਰੇ ॥

पटिस लोहहथी परसे अमितायुध लै करि कोप प्रहारे ॥

ਪੇਟੀਆਂ, ਲੋਹ-ਹਥੀਆਂ ਅਤੇ ਪਰਸੇ ਅਤੇ ਹੋਰ ਬਹਤੁ ਸਾਰੇ ਸ਼ਸਤ੍ਰ ਲੈ ਕੇ ਕ੍ਰੋਧ ਕਰ ਕੇ ਆ ਪਏ।

ਨਾਰਿ ਸੰਭਾਰਿ ਹਥਯਾਰ ਸੁਰਾਰਿ ਹਕਾਰਿ ਹਨੇ ਨਹਿ ਜਾਤ ਬਿਚਾਰੇ ॥

नारि संभारि हथयार सुरारि हकारि हने नहि जात बिचारे ॥

ਉਸ ਰਾਜ ਕੁਮਾਰੀ ਨੇ ਹਥਿਆਰ ਲੈ ਕੇ ਦੇਵਤਿਆਂ ਦੇ ਵੈਰੀਆਂ ਨੂੰ ਲਲਕਾਰ ਕੇ ਮਾਰ ਦਿੱਤਾ, ਜਿਨ੍ਹਾ ਦੀ ਗਿਣਤੀ ਹੀ ਨਹੀਂ ਕੀਤੀ ਜਾ ਸਕਦੀ।

ਖੇਲਿ ਬਸੰਤ ਬਡੇ ਖਿਲਵਾਰ ਮਨੋ ਮਦ ਚਾਖਿ ਗਿਰੇ ਮਤਵਾਰੇ ॥੭੯॥

खेलि बसंत बडे खिलवार मनो मद चाखि गिरे मतवारे ॥७९॥

(ਉਹ ਇਸ ਤਰ੍ਹਾ ਡਿਗ ਪਏ) ਮਾਨੋ ਫਾਗ ਖੇਡ ਕੇ ਅਤੇ ਸ਼ਰਾਬ ਪੀ ਕੇ ਮਤਵਾਲੇ ਡਿਗੇ ਪਏ ਹੋਣ ॥੭੯॥

ਦੋਹਰਾ ॥

दोहरा ॥

ਦੋਹਰਾ:

ਹੈ ਗੈ ਰਥੀ ਬਾਜੀ ਘਨੇ ਜੋਧਾ ਹਨੇ ਅਨੇਕ ॥

है गै रथी बाजी घने जोधा हने अनेक ॥

ਘੋੜਿਆਂ, ਹਾਥੀਆਂ, ਰਥਾ ਵਾਲਿਆਂ (ਅਤੇ ਉਨ੍ਹਾ ਨਾਲ ਜੁਤੇ ਹੋਏ) ਘੋੜਿਆਂ ਤੇ ਬਹੁਤ ਸਾਰੇ ਯੋਧਿਆਂ ਨੂੰ ਮਾਰ ਦਿੱਤਾ।

ਜੀਤਿ ਸੁਯੰਬਰ ਰਨ ਰਹੀ ਭੂਪਤਿ ਬਚਾ ਨ ਏਕ ॥੮੦॥

जीति सुयंबर रन रही भूपति बचा न एक ॥८०॥

(ਉਹ ਰਾਜ ਕੁਮਾਰੀ) ਸੁਅੰਬਰ ਜਿਤ ਕੇ ਜੰਗ ਦੇ ਮੈਦਾਨ ਵਿਚ ਰਹਿ ਗਈ ਅਤੇ ਕੋਈ ਵੀ ਰਾਜਾ (ਬਾਕੀ) ਨਾ ਬਚਿਆ ॥੮੦॥

ਬਾਜਨ ਕੀ ਬਾਜੀ ਪਰੀ ਬਾਜਨ ਬਜੇ ਅਨੇਕ ॥

बाजन की बाजी परी बाजन बजे अनेक ॥

ਘੋੜਿਆਂ ਦੀ ਬਾਜ਼ੀ ਲਗ ਗਈ ਅਤੇ ਅਨੇਕ ਤਰ੍ਹਾ ਦੇ ਵਾਜੇ ਵਜੇ।

ਬਿਸਿਖ ਬਹੁਤ ਬਰਸੇ ਤਹਾ ਬਚਾ ਨ ਬਾਜੀ ਏਕ ॥੮੧॥

बिसिख बहुत बरसे तहा बचा न बाजी एक ॥८१॥

ਉਥੇ ਬਹੁਤ ਸਾਰੇ ਬਾਣ ਚਲੇ ਅਤੇ ਇਕ ਵੀ ਘੋੜਾ ਨਾ ਬਚਿਆ ॥੮੧॥

ਚੌਪਈ ॥

चौपई ॥

ਚੌਪਈ:

ਦੈਤ ਦਏ ਜਮ ਧਾਮ ਪਠਾਈ ॥

दैत दए जम धाम पठाई ॥

(ਜਦੋਂ) ਦੈਂਤਾ ਨੂੰ ਯਮ ਲੋਕ ਭੇਜ ਦਿੱਤਾ,

ਬਾਰੀ ਸੁਭਟ ਸਿੰਘ ਕੀ ਆਈ ॥

बारी सुभट सिंघ की आई ॥

(ਤਦੋਂ) ਸੁਭਟ ਸਿੰਘ ਦੀ ਵਾਰੀ ਆ ਗਈ।

ਤਿਹ ਤ੍ਰਿਯ ਕਹਾ ਆਇ ਤੁਮ ਲਰੋ ॥

तिह तृय कहा आइ तुम लरो ॥

ਉਸ ਨੂੰ ਰਾਜ ਕੁਮਾਰੀ ਨੇ ਕਿਹਾ ਜਾ ਤਾ ਮੇਰੇ ਨਾਲ ਲੜੋ

ਕੈ ਅਬ ਹਾਰਿ ਮਾਨ ਮੁਹਿ ਬਰੋ ॥੮੨॥

कै अब हारि मान मुहि बरो ॥८२॥

ਜਾ ਹਾਰ ਮੰਨ ਕੇ ਮੇਰੇ ਨਾਲ ਵਿਆਹ ਕਰੋ ॥੮੨॥

ਸੁਭਟ ਸਿੰਘ ਜਬ ਯੌ ਸੁਨਿ ਪਾਯੋ ॥

सुभट सिंघ जब यौ सुनि पायो ॥

ਜਦ ਸੁਭਟ ਸਿੰਘ ਨੇ ਇਸ ਤਰ੍ਹਾ ਸੁਣਿਆ

ਅਧਿਕ ਚਿਤ ਮੈ ਕੋਪ ਬਢਾਯੋ ॥

अधिक चित मै कोप बढायो ॥

ਤਾ ਮਨ ਵਿਚ ਬਹੁਤ ਕ੍ਰੋਧ ਵਧਾਇਆ।

ਮੈ ਕਾ ਜੁਧ ਤ੍ਰਿਯਾ ਤੇ ਡਰਿਹੋ ॥

मै का जुध तृया ते डरिहो ॥

ਕੀ ਮੈਂ ਇਸਤਰੀ ਨਾਲ ਯੁੱਧ ਕਰਨੋਂ ਡਰਦਾ ਹਾ

ਯਾ ਕੋ ਤ੍ਰਾਸ ਮਾਨਿ ਯਹ ਬਰਿਹੋ ॥੮੩॥

या को त्रास मानि यह बरिहो ॥८३॥

ਅਤੇ ਇਸ ਦਾ ਡਰ ਮੰਨ ਕੇ ਇਸ ਨੂੰ ਵਰ ਲਵਾ ॥੮੩॥

ਕਹੂੰ ਮਤਿ ਗੈਵਰ ਗਰਜਾਹੀ ॥

कहूँ मति गैवर गरजाही ॥

ਕਈਆਂ (ਸੂਰਮਿਆਂ ਨੇ) ਮਸਤ ਹਾਥੀਆਂ ਨੂੰ ਗਰਜਾਇਆ

ਕਹੂੰ ਪਾਖਰੇ ਹੈ ਹਿਂਹਨਾਹੀ ॥

कहूँ पाखरे है हिँहनाही ॥

ਅਤੇ ਕਈਆਂ ਨੇ (ਘੋੜਿਆਂ ਉਤੇ) ਕਾਠੀਆਂ ਪਾ ਕੇ (ਉਨ੍ਹਾ ਨੂੰ) ਹਿਣਕਾਇਆ।

ਸਸਤ੍ਰ ਕਵਚ ਸੂਰਾ ਕਹੂੰ ਕਸੈ ॥

ससत्र कवच सूरा कहूँ कसै ॥

ਕਿਤੇ ਸੂਰਮੇ ਸ਼ਸਤ੍ਰ ਅਤੇ ਕਵਚ ਕਸ ਰਹੇ ਸਨ

ਜੁਗਿਨ ਰੁਧਿਰ ਖਪਰ ਭਰ ਹਸੈ ॥੮੪॥

जुगिन रुधिर खपर भर हसै ॥८४॥

ਅਤੇ (ਕਿਤੇ) ਜੋਗਣਾ ਲਹੂ ਦੇ ਖੱਪਰ ਭਰ ਕੇ ਹਸ ਰਹੀਆਂ ਸਨ ॥੮੪॥

ਸਵੈਯਾ ॥

सवैया ॥

ਸਵੈਯਾ:

ਸ੍ਰੀ ਸੁਭਟੇਸ ਬਡੋ ਦਲੁ ਲੈ ਉਮਡਿਯੋ ਗਹਿ ਕੈ ਕਰਿ ਆਯੁਧ ਬਾਕੇ ॥

स्री सुभटेस बडो दलु लै उमडियो गहि कै करि आयुध बाके ॥

ਸੁਭਟ ਸਿੰਘ ਹੱਥ ਵਿਚ ਸੁੰਦਰ ਸ਼ਸਤ੍ਰ ਲੈ ਕੇ ਅਤੇ ਬਹੁਤ ਵੱਡਾ ਦਲ ਲੈ ਕੇ ਉਮਡ ਪਿਆ।

ਬੀਰ ਹਠੀ ਕਵਚੀ ਖੜਗੀ ਪਰਸੀਸ ਭਈ ਸਰਦਾਰ ਨਿਸਾਕੇ ॥

बीर हठी कवची खड़गी परसीस भई सरदार निसाके ॥

ਉਸ ਦੀ ਸੈਨਾ ਵਿਚ ਹਠੀ, ਕਵਚਧਾਰੀ, ਖੜਗਧਾਰੀ ਅਤੇ ਕੁਹਾੜਿਆਂ ਵਾਲੇ (ਸਭ ਦੀ) ਨਿਸ਼ਾ ਕਰਾ ਦੇਣ ਵਾਲੇ ਸਨ।

ਏਕ ਟਰੇ ਇਕ ਆਨ ਅਰੇ ਇਕ ਜੂਝਿ ਗਿਰੇ ਬ੍ਰਿਣ ਖਾਇ ਤ੍ਰਿਯਾ ਕੇ ॥

एक टरे इक आन अरे इक जूझि गिरे बृण खाइ तृया के ॥

ਕੋਈ ਟਲ ਜਾਦਾ ਸੀ, ਇਕ ਆ ਕੇ ਅੜ ਜਾਦਾ ਸੀ ਅਤੇ ਕੋਈ ਰਾਜ ਕੁਮਾਰੀ ਤੋਂ ਜ਼ਖਮ ਖਾ ਕੇ ਜੂਝ ਕੇ ਡਿਗ ਪੈਂਦਾ ਸੀ,

ਛਾਰ ਚੜਾਇ ਕੈ ਅੰਗ ਮਲੰਗ ਰਹੇ ਮਨੌ ਸੋਇ ਪਿਯੇ ਬਿਜਯਾ ਕੇ ॥੮੫॥

छार चड़ाइ कै अंग मलंग रहे मनौ सोइ पिये बिजया के ॥८५॥

ਮਾਨੋ ਸ਼ਰੀਰ ਉਤੇ ਵਿਭੂਤੀ ਮਲ ਕੇ ਮਲੰਗ ਲੋਕ ਭੰਗ ਪੀ ਕੇ ਸੁੱਤੇ ਪਏ ਹੋਣ ॥੮੫॥

ਚੌਪਈ ॥

चौपई ॥

ਚੌਪਈ:

ਐਸੋ ਬੀਰ ਖੇਤ ਤਹ ਪਰਿਯੋ ॥

ऐसो बीर खेत तह परियो ॥

ਉਥੇ ਅਜਿਹਾ ਤਕੜਾ ਯੁੱਧ ਹੋਇਆ

ਏਕ ਸੁਭਟ ਜੀਵਤ ਨ ਉਬਰਿਯੋ ॥

एक सुभट जीवत न उबरियो ॥

ਅਤੇ ਇਕ ਵੀ ਸੂਰਮਾ ਜੀਉਂਦਾ ਨਾ ਬਚਿਆ।

ਦਸ ਹਜਾਰ ਮਾਤੇ ਗਜ ਮਾਰੇ ॥

दस हजार माते गज मारे ॥

ਦਸ ਹਜ਼ਾਰ ਮਸਤ ਹਾਥੀ ਮਾਰੇ ਗਏ

ਬੀਸ ਹਜਾਰ ਬਰ ਬਾਜ ਬਿਦਾਰੇ ॥੮੬॥

बीस हजार बर बाज बिदारे ॥८६॥

ਅਤੇ ਵੀਹ ਹਜ਼ਾਰ ਸੁੰਦਰ ਘੋੜੇ ਮਾਰ ਦਿੱਤੇ ਗਏ ॥੮੬॥

ਤੀਸ ਐਤ ਪੈਦਲ ਕਹ ਮਾਰਿਯੋ ॥

तीस ऐत पैदल कह मारियो ॥

ਤਿੰਨ ਲਖ (ਤੀਹ ਦਸ ਹਜ਼ਾਰ) ਪੈਦਲਾ ਨੂੰ ਮਾਰ ਦਿੱਤਾ

ਤੇਇਸ ਲਛ ਰਥ ਹਨਿ ਡਾਰਿਯੋ ॥

तेइस लछ रथ हनि डारियो ॥

ਅਤੇ ਤੇਈ ਲਖ ਰਥ ਨਸ਼ਟ ਕਰ ਦਿੱਤੇ।

ਦ੍ਵਾਦਸ ਲਛ ਰਥੀ ਅਤਿ ਮਾਰਿਸ ॥

ਦ੍ਵਾਦਸ ਲਛ ਰਥੀ ਅਤਿ ਮਾਰਿਸ ॥
ਬਾਰ੍ਹਾ ਲਖ ਅਤਿ (ਵਿਕਟ) ਰਥਾ ਵਾਲੇ

ਮਹਾਰਥੀ ਅਨਗਨਤ ਸੰਘਾਰਸਿ ॥੮੭॥
महारथी अनगनत संघारसि ॥८७॥
ਅਤੇ ਅਣਗਿਣਤ ਮਹਾ ਰਥੀ ਮਾਰ ਦਿੱਤੇ ॥੮੭॥

ਦੋਹਰਾ ॥
दोहरा ॥
ਦੋਹਰਾ:

ਸੁਭਟ ਸਿੰਘ ਤਨਹਾ ਬਚਾ ਸਾਥੀ ਰਹਾ ਨ ਏਕ ॥
सुभट सिंघ तनहा बचा साथी रहा न एक ॥
ਇਕਲਾ ('ਤਨਹਾ') ਸੁਭਟ ਸਿੰਘ ਬਚਿਆ, (ਉਸ ਦਾ) ਇਕ ਵੀ ਸਾਥੀ ਨਾ ਰਿਹਾ।

ਹੈ ਗੈ ਰਥ ਬਾਜੀ ਘਨੇ ਰਥ ਕਟਿ ਗਏ ਅਨੇਕ ॥੮੮॥
है गै रथ बाजी घने रथ कटि गए अनेक ॥८८॥
ਹਾਥੀ, ਘੋੜੇ, ਰਥ ਅਤੇ ਰਥਾ ਨਾਲ ਜੁਤੇ ਬਹੁਤ ਘੋੜੇ ਕਟ ਕੇ ਡਿਗੇ ਪਏ ਸਨ ॥੮੮॥

ਚੌਪਈ ॥
चौपई ॥
ਚੌਪਈ:

ਦੁੰਦ ਜੁਧ ਤ੍ਰਿਯ ਪਤਿਹ ਮਚਾਯੋ ॥
दुँद जुध तृय पतिह मचायो ॥
ਉਸ ਇਸਤਰੀ (ਰਾਜ ਕੁਮਾਰੀ) ਨੇ ਪਤੀ ਨਾਲ ਦੁਅੰਦ ਯੁੱਧ ਮਚਾਇਆ

ਨਿਰਖਨ ਦਿਨਿਸ ਨਿਸਿਸ ਰਨ ਆਯੋ ॥
निरखन दिनिस निसिस रन आयो ॥

ਜਿਸ ਨੂੰ ਵੇਖਣ ਲਈ ਸੂਰਜ ਅਤੇ ਚੰਦ੍ਰਮਾ ਵੀ ਯੁੱਧ-ਭੂਮੀ ਵਿਚ ਆਏ।

ਬ੍ਰਹਮਾ ਚੜੇ ਹੰਸ ਪਰ ਆਏ ॥

ब्रहमा चड़े हंस पर आए ॥

ਬ੍ਰਹਮਾ ਹੰਸ ਉਤੇ ਚੜ੍ਹ ਕੇ ਆਇਆ।

ਪੰਚ ਬਦਨ ਹੂੰ ਤਹਾ ਸੁਹਾਏ ॥੮੯॥

पंच बदन हूँ तहा सुहाए ॥८९॥

ਪੰਜ ਮੂੰਹਾ ਵਾਲਾ ਸ਼ਿਵ ਵੀ ਉਥੇ ਆਇਆ ॥੮੯॥

ਤ੍ਰਿਯ ਕੋਮਲ ਪਿਯ ਬਾਨ ਪ੍ਰਹਾਰੈ ॥

तृय कोमल पिय बान प्रहारै ॥

ਇਸਤਰੀ ਨੇ ਪ੍ਰੀਤਮ ਨੂੰ ਕੋਮਲ ਬਾਣ ਮਾਰੇ

ਜਿਯ ਤੇ ਤਾਹਿ ਮਾਰਿ ਨਹਿ ਡਾਰੈ ॥

जिय ते ताहि मारि नहि डारै ॥

ਕਿਉਂਕਿ ਉਸ ਨੂੰ ਜਾਨ ਤੋਂ ਮਾਰਨਾ ਨਹੀਂ ਚਾਹੁੰਦੀ ਸੀ।

ਲਗੇ ਬਿਸਿਖ ਕੇ ਜਿਨ ਪਤਿ ਮਰੈ ॥

लगे बिसिख के जिन पति मरै ॥

(ਡਰਦੀ ਸੀ ਕਿ) ਕਿਤੇ ਬਾਣ ਲਗਣ ਨਾਲ ਪਤੀ ਮਰ ਨਾ ਜਾਏ

ਮੁਹਿ ਪੈਠਬ ਪਾਵਕ ਮਹਿ ਪਰੈ ॥੯੦॥

मुहि पैठब पावक महि परै ॥९०॥

ਅਤੇ ਮੈਨੂੰ ਅੱਗ ਵਿਚ ਵੜਨਾ ਪਵੇ ॥੯੦॥

ਚਾਰ ਪਹਰ ਨਿਜ ਪਤਿ ਸੋ ਲਰੀ ॥

चार पहर निज पति सो लरी ॥

(ਉਹ) ਚਾਰ ਪਹਿਰ ਤਕ ਆਪਣੇ ਪਤੀ ਨਾਲ ਲੜੀ।

ਦੁਹੂੰਅਨ ਬਿਸਿਖ ਬ੍ਰਿਸਟਿ ਬਹੁ ਕਰੀ ॥

दुहूँअन बिसिख बृसटि बहु करी ॥

ਦੋਹਾ ਨੇ ਬਾਣਾ ਦੀ ਬਹੁਤ ਬਰਖਾ ਕੀਤੀ।

ਤਬ ਲੌ ਸੂਰ ਅਸਤ ਹ੍ਵੈ ਗਯੋ ॥

तब लो सूर असत ह्वै गयो ॥

ਤਦ ਤਕ ਸੂਰਜ ਡੁਬ ਗਿਆ

ਪ੍ਰਾਚੀ ਦਿਸਾ ਚੰਦ੍ਰ ਪ੍ਰਗਟ੍ਯੋ ॥੯੧॥

प्राची दिसा चंद्र प्रगट्यो ॥९१॥

ਅਤੇ ਪੂਰਬ ਵਲੋਂ ਚੰਦ੍ਰਮਾ ਪ੍ਰਗਟ ਹੋ ਗਿਆ ॥੯੧॥

ਦੋਹਰਾ ॥

दोहरा ॥

ਦੋਹਰਾ:

ਹਕਾਹਕੀ ਆਹਵ ਭਯੋ ਰਹਿਯੋ ਸੁਭਟ ਕੋਊ ਨਾਹਿ ॥

हकाहकी आहव भयो रहियो सुभट कोऊ नाहि ॥

ਵੰਗਾਰ ਵੰਗਾਰ ਕੇ ਯੁੱਧ ਹੋਇਆ ਅਤੇ ਕੋਈ ਵੀ ਸੂਰਮਾ ਜੀਉਂਦਾ ਨਾ ਬਚਿਆ।

ਜੁਧ ਕਰਤ ਅਤਿ ਥਕਤ ਭੇ ਰਹਤ ਭਏ ਰਨ ਮਾਹਿ ॥੯੨॥

जुध करत अति थकत भे रहत भए रन माहि ॥९२॥

ਯੁੱਧ ਕਰ ਕੇ ਬਹੁਤ ਥਕ ਗਏ ਅਤੇ ਯੁੱਧ-ਭੂਮੀ ਵਿਚ ਹੀ ਲੰਬੇ ਪੈ ਗਏ ॥੯੨॥

ਚੌਪਈ ॥

चौपई ॥

ਚੌਪਈ:

ਲਗੇ ਬ੍ਰਿਨਨ ਕੇ ਘਾਇਲ ਭਏ ॥

लगे बृनन के घाइल भए ॥

ਉਹ ਜ਼ਖ਼ਮਾ ਦੇ ਲਗਣ ਨਾਲ ਘਾਇਲ ਹੋ ਗਏ

ਅਤਿ ਲਰਿ ਅਧਿਕ ਸ੍ਰਮਤ ਹ੍ਵੈ ਗਏ ॥

अति लरि अधिक स्रमत ह्वै गए ॥

ਅਤੇ ਬਹੁਤ ਅਧਿਕ ਲੜਾਈ ਕਰ ਕੇ ਥਕ ਗਏ।

ਆਹਵ ਬਿਖੈ ਗਿਰੇ ਬਿਸੰਭਾਰੀ ॥

आहव बिखै गिरे बिसंभारी ॥

(ਦੋਵੇਂ) ਯੁੱਧ-ਭੂਮੀ ਵਿਚ ਬੇਸੁਧ ਹੋ ਕੇ ਡਿਗ ਪਏ,

ਕਰ ਤੇ ਕਿਨਹੂੰ ਕ੍ਰਿਪਾਨ ਨ ਡਾਰੀ ॥੯੩॥

कर ते किनहूँ कृपान न डारी ॥९३॥

ਪਰ ਹੱਥ ਵਿਚੋਂ ਕਿਸੇ ਨੇ ਵੀ ਕ੍ਰਿਪਾਨ ਨਾ ਛਡੀ ॥੯੩॥

ਦੋਹਰਾ ॥

दोहरा ॥

ਦੋਹਰਾ:

ਪ੍ਰੇਤ ਨਚਹਿ ਜੁਗਨਿ ਹਸਹਿ ਜੰਬੁਕ ਗੀਧ ਫਿਰਾਹਿ ॥

प्रेत नचहि जुगनि हसहि जंबुक गीध फिराहि ॥

ਪ੍ਰੇਤ ਨਚ ਰਹੇ ਸਨ, ਜੋਗਣਾ ਹਸ ਰਹੀਆਂ ਸਨ ਅਤੇ ਗਿਦੜ ਅਤੇ ਗਿਰਝਾ ਫਿਰ ਰਹੀਆਂ ਸਨ।

ਨਿਸਿ ਸਿਗਰੀ ਮੁਰਛਿਤ ਰਹੇ ਦੁਹੂੰ ਰਹੀ ਸੁਧਿ ਨਾਹਿ ॥੯੪॥

निसि सिगरी मुरछित रहे दुहूँ रही सुधि नाहि ॥९४॥

ਉਹ ਦੋਵੇਂ ਸਾਰੀ ਰਾਤ ਬੇਹੋਸ਼ ਰਹੇ ਅਤੇ ਕੋਈ ਸੁਧ ਨਾ ਰਹੀ ॥੯੪॥

ਪ੍ਰਾਚੀ ਦਿਸਿ ਰਵਿ ਪ੍ਰਗਟਿਯਾ ਭਈ ਚੰਦ੍ਰ ਕੀ ਹਾਨ ॥

ਪ੍ਰਾਚੀ ਦਿਸਿ ਰਵਿ ਪ੍ਰਗਟਿਯਾ ਭਈ ਚੰਦ੍ਰ ਕੀ ਹਾਨ ॥

ਪੂਰਬ ਦਿਸ਼ਾ ਵਿਚ ਸੂਰਜ ਪ੍ਰਗਟ ਹੋਇਆ ਅਤੇ ਚੰਦ੍ਰਮਾ ਛਿਪ ਗਿਆ।

ਪੁਨਿ ਪਤਿ ਤ੍ਰਿਯ ਰਨ ਕੋ ਉਠੇ ਅਧਿਕ ਕੋਪ ਮਨ ਠਾਨਿ ॥੯੫॥

पुनि पति तृय रन को उठे अधिक कोप मन ठानि ॥९५॥

ਫਿਰ ਪਤੀ ਅਤੇ ਇਸਤਰੀ ਮਨ ਵਿਚ ਬਹੁਤ ਕ੍ਰੋਧ ਵਧਾ ਕੇ ਯੁੱਧ ਕਰਨ ਲਈ ਉਠੇ ॥੯੫॥

ਚੌਪਈ ॥

चौपई ॥

ਚੌਪਈ:

ਆਠ ਜਾਮ ਦੋਊ ਉਠਿ ਕਰਿ ਲਰੇ ॥

आठ जाम दोऊ उठि करि लरे ॥

ਦੋਵੇਂ ਉਠ ਕੇ ਅੱਠ ਪਹਿਰ ਤਕ ਲੜੇ।

ਟੂਕਤ ਤਨੁਤ੍ਰਾਣਨ ਕੇ ਝਰੇ ॥

टूकत तनुत्राणन के झरे ॥

ਕਵਚਾ ਨੇ ਟੋਟੇ ਟੋਟੇ ਹੋ ਕੇ ਝੜ ਗਏ।

ਅਧਿਕ ਲਰਾਈ ਦੁਹੂੰ ਮਚਈ ॥

अधिक लराई दुहूँ मचई ॥

ਦੋਹਾ ਨੇ ਬਹੁਤ ਲੜਾਈ ਕੀਤੀ।

ਅਥ੍ਰਯੋ ਸੂਰ ਰੈਨ ਹ੍ਵੈ ਗਈ ॥੯੬॥

अथ्रयो सूर रैन ह्वै गई ॥९६॥

ਸੂਰਜ ਡੁਬ ਗਿਆ ਅਤੇ ਰਾਤ ਹੋ ਗਈ ॥੯੬॥

ਚਾਰਿ ਬਾਜ ਬਿਸਿਖਨ ਤ੍ਰਿਯ ਮਾਰੇ ॥

चारि बाज बिसिखन तृय मारे ॥

ਇਸਤਰੀ ਨੇ ਬਾਣਾ ਨਾਲ ਚਾਰ ਘੋੜੇ ਮਾਰ ਦਿੱਤੇ

ਰਥ ਕੇ ਕਾਟਿ ਦੋਊ ਚਕ ਡਾਰੇ ॥

रथ के काटि दोऊ चक डारे ॥

ਅਤੇ ਰਥ ਦੇ ਦੋਵੇਂ ਚਕ (ਪਹੀਏ) ਕਟ ਦਿੱਤੇ।

ਨਾਥ ਧੁਜਾ ਕਟਿ ਭੂਮਿ ਗਿਰਾਈ ॥

नाथ धुजा कटि भूमि गिराई ॥

ਪਤੀ ਦੇ ਝੰਡੇ ਨੂੰ ਕਟ ਕੇ ਧਰਤੀ ਉਤੇ ਸੁਟ ਦਿੱਤਾ

ਸੂਤਿ ਦਿਯਾ ਜਮਲੋਕ ਪਠਾਈ ॥੯੭॥

सूति दिया जमलोक पठाई ॥९७॥

ਅਤੇ ਰਥਵਾਨ ਨੂੰ ਯਮ ਲੋਕ ਵਿਚ ਭੇਜ ਦਿੱਤਾ ॥੯੭॥

ਸੁਭਟ ਸਿੰਘ ਕਹ ਪੁਨਿ ਸਰ ਮਾਰਿਯੋ ॥

सुभट सिंघ कह पुनि सर मारियो ॥

ਫਿਰ ਸੁਭਟ ਸਿੰਘ ਨੂੰ ਤੀਰ ਮਾਰਿਆ

ਮੂਰਛਿਤ ਕਰਿ ਪ੍ਰਿਥਵੀ ਪਰ ਡਾਰਿਯੋ ॥

मूरछित करि पृथवी पर डारियो ॥

ਅਤੇ (ਉਸ ਨੂੰ) ਬੇਹੋਸ਼ ਕਰ ਕੇ ਧਰਤੀ ਉਤੇ ਸੁਟ ਦਿੱਤਾ।

ਬਿਨੁ ਸੁਧਿ ਭਏ ਤਾਹਿ ਲਖ ਲੀਨੋ ॥

बिनु सुधि भए ताहि लख लीनो ॥

ਜਦੋਂ ਉਸ ਨੂੰ ਬੇਹੋਸ਼ ਹੋਇਆ ਵੇਖਿਆ

ਆਪੁ ਬੇਖਿ ਤਿਹ ਤ੍ਰਿਯ ਕੋ ਕੀਨੋ ॥੯੮॥

आपु बेखि तिह तृय को कीनो ॥९८॥

ਤਾ ਉਸ ਨੇ ਆਪ ਇਸਤਰੀ ਦਾ ਰੂਪ ਧਾਰਨ ਕੀਤਾ ॥੯੮॥

ਰਥ ਤੇ ਉਤਰਿ ਬਾਰਿ ਲੈ ਆਈ ॥

रथ ते उतरि बारि लै आई ॥

ਰਥ ਤੋਂ ਉਤਰ ਕੇ ਪਾਣੀ ਲੈ ਆਈ

ਕਾਨ ਲਾਗ ਕਰਿ ਬਾਤ ਸੁਨਾਈ ॥

कान लाग करि बात सुनाई ॥

ਅਤੇ ਕੰਨਾ ਦੇ ਨੇੜੇ ਹੋ ਕੇ ਕਿਹਾ,

ਸੁਨੋ ਨਾਥ ਮੈ ਤ੍ਰਿਯ ਤਿਹਾਰੀ ॥

सुनो नाथ मै तृय तिहारी ॥

ਹੇ ਨਾਥ! ਸੁਣੋ, ਮੈਂ ਤੁਹਾਡੀ ਪਤਨੀ ਹਾਂ।

ਤੁਮ ਕੋ ਜੋ ਪ੍ਰਾਨਨ ਤੇ ਪਯਾਰੀ ॥੯੯॥

तुम को जो प्रानन ते प्यारी ॥९९॥

ਤੁਹਾਨੂੰ ਜੋ ਪ੍ਰਾਣਾ ਤੋਂ ਪਿਆਰੀ ਹੈ ॥੯੯॥

ਦੋਹਰਾ ॥

दोहरा ॥

ਦੋਹਰਾ:

ਜਲ ਸੀਚੇ ਜਾਗਤਿ ਭਯੋ ਅਤਿ ਤਨ ਲਾਗੇ ਘਾਇ ॥

जल सीचे जागति भयो अति तन लागे घाइ ॥

ਜਲ ਛਿੜਕਣ ਨਾਲ (ਉਹ) ਜਾਗ ਪਿਆ। ਉਸ ਦੇ ਸ਼ਰੀਰ ਉਤੇ ਬਹੁਤ ਜ਼ਖ਼ਮ ਲਗੇ ਹੋਏ ਸਨ।

ਭਲੋ ਬੁਰੋ ਖਲ ਅਖਲ ਕੋ ਕਛੂ ਨ ਚੀਨਾ ਜਾਇ ॥੧੦੦॥

भलो बुरो खल अखल को कछू न चीना जाइ ॥१००॥

ਉਸ ਨੂੰ ਮਾੜੇ ਚੰਗੇ, ਦੁਸ਼ਟ ਅਤੇ ਸਜਨ ਦੀ ਕੋਈ ਪਛਾਣ ਨਾ ਰਹੀ ॥੧੦੦॥

ਚੌਪਈ ॥

चौपई ॥

ਚੌਪਈ:

ਤ੍ਰਿਯ ਕੋ ਨਾਮ ਜਬੈ ਸੁਨਿ ਪਾਯੋ ॥

तृय को नाम जबै सुनि पायो ॥

ਜਦੋਂ ਇਸਤਰੀ ਦਾ ਨਾਮ ਸੁਣਿਆ

ਘੂਮਤ ਘਾਯਲ ਬਚਨ ਸੁਨਾਯੋ ॥

घूमत घायल बचन सुनायो ॥

ਤਾ ਘਾਇਲ ਸੁਭਟ ਸਿੰਘ ਨੇ ਘੁੰਮਦੇ ਹੋਇਆਂ ਬੋਲ ਸੁਣਾਇਆ।

ਧੰਨਜ ਧੰਨਜ ਕਰਿ ਕਰੀ ਬਡਾਈ ॥

धंन्य धंन्य करि करी बडाई ॥

ਧੰਨ ਧੰਨ ਕਰ ਕੇ ਉਸ ਦੀ ਵਡਿਆਈ ਕੀਤੀ

ਕਿਹ ਨਿਮਿਤ ਇਹ ਠਾ ਤੂ ਆਈ ॥੧੦੧॥

किह निमित इह ठा तू आई ॥१०१॥

(ਅਤੇ ਪੁਛਿਆ-) ਕਿਸ ਲਈ ਤੂੰ ਇਥੇ ਆਈ ਹੈਂ ॥੧੦੧॥

ਦੋਹਰਾ ॥

दोहरा ॥

ਦੋਹਰਾ:

ਸੁਨੁ ਰਾਜਾ ਮੈ ਲਾਜ ਤਜਿ ਯਾ ਤੇ ਪਹੁੰਚੀ ਆਇ ॥

सुनु राजा मै लाज तजि या ते पहुँची आइ ॥

ਹੇ ਰਾਜਨ! ਸੁਣੋ, ਮੈਂ ਲਾਜ ਛਡ ਕੇ ਇਸ ਥਾ ਤੇ ਆ ਪਹੁੰਚੀ ਹਾ (ਅਤੇ ਵੇਖ ਰਹੀ ਹਾ ਕਿ)

ਜਿਯ ਤੇ ਨਿਰਖਿ ਲਿਆਇ ਹੌ ਮਰੇ ਬਰੌਗੀ ਜਾਇ ॥੧੦੨॥

ਜਿਯ ਤੇ ਨਿਰਖਿ ਲਿਆਇ ਹੌ ਮਰੇ ਬਰੌਗੀ ਜਾਇ ॥੧੦੨॥

जे तुहानूं जीउंदा वेखिआ ता लै आवागी अते जे मर गए (ता) जा के वर लवागी ॥१०२॥

ਨ੍ਰਿਪ ਘਾਯਲ ਘੂਮਤ ਦ੍ਰਿਗਨ ਮੂੰਦਿ ਬਚਨ ਇਮਿ ਕੀਨ ॥

नृप घायल घूमत द्रिगन मूँदि बचन इमि कीन ॥

ਘਾਇਲ ਰਾਜੇ ਨੇ ਘੁੰਮ ਕੇ ਅਤੇ ਅੱਖਾ ਬੰਦ ਕਰ ਕੇ ਇਸ ਤਰ੍ਹਾ ਕਿਹਾ,

ਮਨ ਬਾਛਤ ਬਰੁ ਮਾਗਿਯੈ ਮੈ ਤ੍ਰਿਯ ਤੁਮ ਬਰ ਦੀਨ ॥੧੦੩॥

मन बाछत बरु मागियै मै तृय तुम बर दीन ॥१०३॥

ਹੇ ਇਸਤਰੀ! ਮਨ ਇਛਿਤ ਵਰ ਮੰਗ ਲੈ, ਮੈਂ ਤੈਨੂੰ (ਉਹੀ) ਵਰ ਦਿਆਂਗਾ ॥੧੦੩॥

ਚੌਪਈ ॥

चौपई ॥

ਚੌਪਈ:

ਜਬ ਮੈ ਤੁਹਿ ਜੀਵਤ ਲਿਖ ਲਯੋ ॥

जब मै तुहि जीवत लिख लयो ॥

ਜਦ ਮੈਂ ਤੁਹਾਨੂੰ ਜੀਉਂਦਾ ਵੇਖ ਲਿਆ, (ਤਾ ਸਮਝਿਆ ਕਿ)

ਜਨੁ ਬਿਧਿ ਨਯੋ ਜਨਮ ਤੁਹਿ ਦਯੋ ॥

जनु बिधि नयो जनम तुहि दयो ॥

ਵਿਧਾਤਾ ਨੇ ਤੁਹਾਨੂੰ ਨਵਾ ਜਨਮ ਦਿੱਤਾ ਹੈ।

ਤਾ ਤੇ ਹ੍ਰਿਦੈ ਸੰਕ ਨਹਿ ਧਰਿਯੈ ॥

ता ते ह्रदै संक नहि धरियै ॥

ਇਸ ਲਈ ਮਨ ਵਿਚ ਸ਼ੰਕਾ ਨਾ ਧਰੋ

ਬਹੁਰਿ ਬ੍ਯਾਹ ਮੋ ਸੌ ਅਬ ਕਰਿਯੈ ॥੧੦੪॥

बहुरि ब्याह मो सौ अब करियै ॥१०४॥

ਅਤੇ ਮੇਰੇ ਨਾਲ ਫਿਰ ਵਿਆਹ ਕਰ ਲਵੋ ॥੧੦੪॥

ਜੋ ਤ੍ਰਿਯ ਕਹਾ ਵਹੈ ਪਤਿ ਮਾਨ੍ਯੋ ॥

जो तृय कहा वहै पति मान्यो ॥

ਜੋ ਇਸਤਰੀ ਨੇ ਕਿਹਾ, ਉਹੀ ਪਤੀ ਨੇ ਮੰਨ ਲਿਆ

ਭੇਦ ਅਭੇਦ ਕਛੂ ਦੁਖਿਤ ਨ ਜਾਨ੍ਯੋ ॥

भेद अभेद कछु दुखित न जान्यो ॥

ਅਤੇ ਦੁਖੀ ਹੋਏ ਨੇ ਭੇਦ ਅਤੇ ਅਭੇਦ ਕੁਝ ਵੀ ਨਾ ਸਮਝਿਆ।

ਚਕਮਕ ਝਾਰਿ ਆਗਿ ਤਹ ਜਾਰੀ ॥

चकमक झारि आगि तह जारी ॥

ਉਥੇ ਚਕਮਕ ਪੱਥਰ ਰਗੜ ਕੇ ਅੱਗ ਜਲਾਈ

ਚਾਰਿ ਭਵਾਰੈ ਲਈ ਪ੍ਯਾਰੀ ॥੧੦੫॥

चारि भवारै लई प्यारी ॥१०५॥

ਅਤੇ ਪਿਆਰੀ ਨਾਲ ਚਾਰ ਫੇਰੇ ਲੈ ਲਏ ॥੧੦੫॥

ਪੁਨਿ ਬਚਿਤ੍ਰ ਦੇ ਐਸ ਉਚਾਰੌ ॥

पुनि बचित्र दे ऐस उचारौ ॥

ਫਿਰ ਬਚਿਤ੍ਰ ਦੇਈ ਨੇ ਇਸ ਤਰ੍ਹਾ ਕਿਹਾ,

ਸੁਨੋ ਨਾਥ ਤੁਮ ਬਚਨ ਹਮਾਰੌ ॥

सुनो नाथ तुम बचन हमारौ ॥

ਹੇ ਨਾਥ! ਤੁਸੀਂ ਮੇਰੀ ਗੱਲ ਸੁਣੋ।

ਤ੍ਰਿਪਰਾਤਕ ਅਰਿ ਅਤਿ ਮੁਹਿ ਭਯੋ ॥

तृपरातक अरि अति मुहि भयो ॥

ਕਾਮ ਦੇਵ ('ਤ੍ਰਿਪੁਰਾਤਕ ਅਰਿ') ਨੇ ਮੈਨੂੰ ਬਹੁਤ (ਪ੍ਰਭਾਵਿਤ) ਕੀਤਾ ਹੋਇਆ ਹੈ

ਤੁਮ ਬਿਨੁ ਮੋਹਿ ਅਧਿਕ ਦੁਖ ਦਯੋ ॥੧੦੬॥

तुम बिनु मोहि अधिक दुख दयो ॥१०६॥

ਅਤੇ (ਇਸ ਨੇ) ਤੁਹਾਡੇ ਬਿਨਾ ਮੈਨੂੰ ਬਹੁਤ ਦੁਖ ਦਿੱਤਾ ਹੈ ॥੧੦੬॥

ਤੁਰਤੁ ਨਾਥ ਹਮ ਸੋ ਉਠਿ ਰਮੋ ॥

तुरतु नाथ हम सो उठि रमो ॥

ਹੇ ਨਾਥ! (ਤੁਸੀਂ) ਤੁਰਤ ਉਠ ਕੇ ਮੇਰੇ ਨਾਲ ਰਮਣ ਕਰੋ

ਸਭ ਅਪਰਾਧ ਹਮਾਰੋ ਛਮੋ ॥

सभ अपराध हमारो छमो ॥

ਅਤੇ ਮੇਰੇ ਸਾਰੇ ਅਪਰਾਧ ਖਿਮਾ ਕਰ ਦਿਓ।

ਤਬ ਰਾਜਾ ਤਿਹ ਸਾਥ ਬਿਹਾਰਿਯੋ ॥

तब राजा तिह साथ बिहारियो ॥

ਤਦ ਰਾਜੇ ਨੇ ਉਸ ਨਾਲ ਸੰਯੋਗ ਕੀਤਾ

ਤ੍ਰਿਯ ਕੋ ਤਾਪ ਦੂਰਿ ਕਰਿ ਡਾਰਿਯੋ ॥੧੦੭॥

तृय को ताप दूरि करि डारियो ॥१०७॥

ਅਤੇ ਇਸਤਰੀ (ਰਾਜ ਕੁਮਾਰੀ) ਦਾ (ਸਾਰਾ) ਦੁਖ ਦੂਰ ਕਰ ਦਿੱਤਾ ॥੧੦੭॥

ਦੋਹਰਾ ॥

दोहरा ॥

ਦੋਹਰਾ:

ਲਪਟਿ ਲਪਟਿ ਰਾਜਾ ਰਮ੍ਯੋ ਚਿਮਟਿ ਚਿਮਟਿ ਗਈ ਤ੍ਰੀਯ ॥

लपटि लपटि राजा रम्यो चिमटि चिमटि गई त्रीय ॥

ਰਾਜੇ ਨੇ ਲਿਪਟ ਲਿਪਟ ਕੇ ਰਮਣ ਕੀਤਾ ਅਤੇ ਇਸਤਰੀ ਨੇ ਚਿਮਟ ਚਿਮਟ ਕੇ (ਰਤੀ-ਕ੍ਰੀੜਾ) ਕੀਤੀ।

ਬਿਕਟ ਸੁ ਦੁਖ ਝਟਪਟ ਕਟੇ ਅਧਿਕ ਬਢਾ ਸੁਖ ਜੀਯ ॥੧੦੮॥

बिकट सु दुख झटपट कटे अधिक बढा सुख जीय ॥१०८॥

ਉਸ ਦੇ ਵਿਕਟ ਦੁਖ ਝਟਪਟ ਕਟੇ ਗਏ ਅਤੇ ਮਨ ਵਿਚ ਸੁਖ ਬਹੁਤ ਵਧ ਗਿਆ ॥੧੦੮॥

ਚੌਪਈ ॥

चौपई ॥

ਚੌਪਈ:

ਪਤਿ ਰਤਿ ਕਰਿ ਰਥ ਲਯੋ ਚੜਾਈ ॥

पति रति करि रथ लयो चड़ाई ॥

ਪਤੀ ਨੇ ਰਤੀ-ਕੇਲ ਕਰ ਕੇ (ਰਾਜ ਕੁਮਾਰੀ) ਨੂੰ ਰਥ ਉਤੇ ਚੜ੍ਹਾ ਲਿਆ

ਬਰਿਯੋ ਪ੍ਰਾਤ ਦੁੰਦਭੀ ਬਜਾਈ ॥

बरियो प्रात दुँदभी बजाई ॥

ਅਤੇ ਸਵੇਰ ਵੇਲੇ ਧੌਂਸਾ ਵਜਾ ਕੇ ਵਿਆਹ ਕਰ ਲਿਆ।

ਸਭ ਰਾਜਨ ਕੋ ਦਲ ਬਲ ਹਰਾ ॥

सभ राजन को दल बल हरा ॥

(ਰਾਜ ਕੁਮਾਰੀ ਨੇ) ਸਾਰਿਆਂ ਰਾਜਿਆਂ ਨੂੰ ਮਿਧ ਦਿੱਤਾ

ਆਪਨ ਸੁਭਟ ਸਿੰਘ ਪਤਿ ਕਰਾ ॥੧੦੯॥

आपन सुभट सिंघ पति करा ॥१०९॥

ਅਤੇ ਸੁਭਟ ਸਿੰਘ ਨੂੰ ਆਪਣਾ ਪਤੀ ਬਣਾ ਲਿਆ ॥੧੦੯॥

ਦੋਹਰਾ ॥

दोहरा ॥

ਦੋਹਰਾ:

ਤੁਮਲ ਜੁਧੁ ਤਿਹ ਤ੍ਰਿਯ ਕਰਾ ਸਭ ਰਾਜਨ ਕੋ ਘਾਇ ॥

तुमल जुधु तिह तृय करा सभ राजन को घाइ ॥

ਉਸ ਇਸਤਰੀ (ਰਾਜ ਕੁਮਾਰੀ) ਨੇ ਘਮਸਾਨ ਯੁੱਧ ਕਰ ਕੇ ਸਾਰਿਆਂ ਰਾਜਿਆਂ ਨੂੰ ਮਾਰ ਦਿੱਤਾ

ਸੁਭਟ ਸਿੰਘ ਕੋ ਪਤਿ ਕਰਾ ਜੈ ਦੁੰਦਭੀ ਬਜਾਇ ॥੧੧੦॥

सुभट सिंघ को पति करा जै दुँदभी बजाइ ॥११०॥

ਅਤੇ ਜੈ ਦਾ ਨਗਾਰਾ ਵਜਾ ਕੇ ਸੁਭਟ ਸਿੰਘ ਨੂੰ (ਆਪਣਾ) ਪਤੀ ਬਣਾ ਲਿਆ ॥੧੧੦॥

ਹੈ ਗੈ ਰਥ ਬਾਜੀ ਹਨੇ ਛੀਨ ਨ੍ਰਿਪਨ ਬਲ ਕੀਨ ॥

है गै रथ बाजी हने छीन नृपन बल कीन ॥

ਘੋੜੇ, ਹਾਥੀ, ਰਥ (ਅਤੇ ਰਥਾ ਨਾਲ ਜੁਤੇ) ਘੋੜੇ ਆਦਿ ਨਸ਼ਟ ਕਰ ਦਿੱਤੇ ਅਤੇ ਰਾਜਿਆਂ ਦਾ ਬਲ ਕਮਜ਼ੋਰ ਕਰ ਦਿੱਤਾ।

ਸਮਰ ਸੁਯੰਬਰ ਜੀਤਿ ਕਰਿ ਸੁਭਟ ਸਿੰਘ ਪਤਿ ਲੀਨ ॥੧੧੧॥

समर सुयंबर जीति करि सुभट सिंघ पति लीन ॥१११॥

ਯੁੱਧ ਰੂਪ ਸੁਅੰਬਰ ਜਿਤ ਕੇ ਸੁਭਟ ਸਿੰਘ ਨੂੰ ਆਪਣਾ ਪਤੀ ਬਣਾ ਲਿਆ ॥੧੧੧॥

ਚੌਪਈ ॥

चौपई ॥

ਚੌਪਈ:

ਦਾਨਵਿੰਦ੍ਰ ਪ੍ਰਿਥਵੀਸ ਸੰਘਾਰੇ ॥

दानविंद्र पृथवीस संघारे ॥

ਦੈਤਾ ਦੇ ਰਾਜਿਆਂ ਅਤੇ ਧਰਤੀ ਦੇ ਰਾਜਿਆਂ ਨੂੰ ਮਾਰ ਦਿੱਤਾ

ਹੈ ਗੈ ਰਥ ਪੈਦਲ ਦਲਿ ਡਾਰੇ ॥

है गै रथ पैदल दलि डारे ॥

ਅਤੇ ਹਾਥੀ, ਘੋੜੇ, ਰਥ ਅਤੇ ਪੈਦਲ ਦਲਾ ਨੂੰ ਮਸਲ ਦਿੱਤਾ।

ਕਿਸੂ ਬੀਰ ਕੋ ਭੈ ਨ ਧਰਤ ਭੀ ॥

किसू बीर को भै न धरत भी ॥

(ਉਹ) ਕਿਸੇ ਸੂਰਮੇ ਦਾ ਭੈ ਨਹੀਂ ਮੰਨਦੀ ਸੀ।

ਸੁਭਟ ਸਿੰਘ ਕਹ ਜੀਤ ਬਰਤ ਭੀ ॥੧੧੨॥

सुभट सिंघ कह जीत बरत भी ॥११२॥

ਸੁਭਟ ਸਿੰਘ ਨੂੰ ਜਿਤ ਕੇ ਉਸ ਨਾਲ ਵਿਆਹ ਕੀਤਾ ॥੧੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਾਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੫੨॥੯੯੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे बावनो चरित्र समापतम सतु सुभम सतु ॥५२॥९९१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੫੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੫੨॥੯੯੧॥ ਚਲਦਾ॥

ਚੌਪਈ ॥

चौपई ॥

ਚੌਪਈ:

ਰਾਨੀ ਏਕ ਠਵਰ ਇਕ ਰਹੈ ॥

रानी एक ठवर इक रहै ॥

ਇਕ ਥਾ ਇਕ ਰਾਣੀ ਰਹਿੰਦੀ ਸੀ।

ਬਿਜੈ ਕੁਅਰਿ ਤਾ ਕੋ ਜਗ ਕਹੈ ॥

बिजै कुअरि ता को जग कहै ॥

ਉਸ ਨੂੰ ਜਗਤ ਵਿਚ ਵਿਜੈ ਕੁਅਰਿ ਕਰ ਕੇ ਜਾਣਿਆ ਜਾਦਾ ਸੀ।

ਬਡੇ ਰਾਜ ਕੀ ਦੁਹਿਤਾ ਸੋਹੈ ॥

बडे राज की दुहिता सोहै ॥

(ਉਹ) ਵੱਡੇ ਰਾਜੇ ਦੀ ਧੀ ਸੀ।

ਜਾ ਸਮ ਅਵਰ ਨ ਦੂਸਰ ਕੋ ਹੈ ॥੧॥

जा सम अवर न दूसर को है ॥१॥

ਉਸ ਵਰਗਾ ਹੋਰ ਕੋਈ ਦੂਜਾ ਨਹੀਂ ਸੀ ॥੧॥

ਤਿਨ ਸੁੰਦਰ ਇਕ ਪੁਰਖ ਨਿਹਾਰਾ ॥

तिन सुँदर इक पुरख निहारा ॥

ਉਸ ਨੇ ਇਕ ਸੁੰਦਰ ਪੁਰਸ਼ ਨੂੰ ਵੇਖਿਆ।

ਕਾਮ ਬਾਨ ਤਾ ਕੇ ਤਨ ਮਾਰਾ ॥

काम बान ता के तन मारा ॥

ਕਾਮ ਦੇਵ ਨੇ ਉਸ ਦੇ ਤਨ ਵਿਚ ਬਾਣ ਮਾਰਿਆ।

ਨਿਰਖਿ ਸਜਨ ਕੀ ਛਬਿ ਉਰਝਾਈ ॥

निरखि सजन की छबि उरझाई ॥

(ਉਸ) ਸਜਨ (ਮਿਤਰ) ਦੀ ਸੁੰਦਰਤਾ ਨੂੰ ਵੇਖ ਕੇ (ਉਸ ਨਾਲ) ਉਲਝ ਗਈ

ਪਠੈ ਸਹਚਰੀ ਲਯੋ ਬੁਲਾਈ ॥੨॥

पठै सहचरी लयो बुलाई ॥२॥

ਅਤੇ ਦਾਸੀ ਨੂੰ ਭੇਜ ਕੇ (ਉਸ ਨੂੰ) ਬੁਲਾ ਲਿਆ ॥੨॥

ਕਾਮ ਕੇਲ ਤਿਹ ਸੰਗ ਕਮਾਯੋ ॥

काम केल तिह संग कमायो ॥

ਉਸ ਨਾਲ ਕਾਮ-ਕ੍ਰੀੜਾ ਕੀਤੀ

ਭਾਤਿ ਭਾਤਿ ਸੋ ਗਰੇ ਲਗਾਯੋ ॥

भाति भाति सो गरे लगायो ॥

ਅਤੇ ਭਾਤ ਭਾਤ ਨਾਲ ਗਲੇ ਲਗਾਇਆ।

ਰਾਤ੍ਰਿ ਦੋ ਪਹਰ ਬੀਤੇ ਸੋਏ ॥

रातृ दो पहर बीते सोए ॥

ਰਾਤ ਦੇ ਦੋ ਪਹਿਰ ਬੀਤਣ ਤੇ ਸੁੱਤੇ

ਚਿਤ ਕੇ ਦੁਹੂੰ ਸਕਲ ਦੁਖ ਖੋਏ ॥੩॥

चित के दुहूँ सकल दुख खोए ॥३॥

ਅਤੇ ਦੋਹਾ ਨੇ ਮਨ ਤੋਂ ਸਾਰੇ ਦੁਖ ਭੁਲਾ ਦਿੱਤੇ ॥੩॥

ਸੋਵਤ ਉਠੈ ਬਹੁਰਿ ਰਤਿ ਮਾਨੈ ॥

सोवत उठै बहुरि रति मानै ॥

ਸੌਂ ਕੇ ਉਠਣ ਤੋਂ ਬਾਦ ਫਿਰ ਸੰਯੋਗ ਕੀਤਾ।

ਰਹੀ ਰੈਨਿ ਜਬ ਘਰੀ ਪਛਾਨੈ ॥

रही रैनि जब घरी पछानै ॥

ਜਦੋਂ ਰਾਤ ਇਕ ਘੜੀ ਰਹਿ ਗਈ ਸਮਝੀ,

ਆਪੁ ਚੇਰਿਯਹਿ ਜਾਇ ਜਗਾਵੈ ॥

आपु चेरियहि जाइ जगावै ॥

ਤਾ (ਉਸ ਨੇ) ਆਪ ਜਾ ਕੇ ਦਾਸੀ ਨੂੰ ਜਗਾਇਆ

ਤਿਹ ਸੰਗ ਦੈ ਉਹਿ ਧਾਮ ਪਠਾਵੈ ॥੪॥

तिह संग दै उहि धाम पठावै ॥४॥

ਅਤੇ ਉਸ ਦੇ ਨਾਲ ਉਸ (ਯਾਰ) ਨੂੰ ਘਰ ਭੇਜ ਦਿੱਤਾ ॥੪॥

ਇਹ ਬਿਧਿ ਸੋ ਤਿਹ ਰੋਜ ਬੁਲਾਵੈ ॥

इह बिधि सो तिह रोज बुलावै ॥

ਇਸ ਤਰ੍ਹਾ ਨਾਲ ਉਸ ਨੂੰ ਰੋਜ਼ ਬੁਲਾਉਂਦੀ ਸੀ

ਅੰਤ ਰਾਤ੍ਰਿ ਕੇ ਧਾਮ ਪਠਾਵੈ ॥

अंत रातृ के धाम पठावै ॥

ਅਤੇ ਪ੍ਰਭਾਤ ਵੇਲੇ ਘਰ ਨੂੰ ਭੇਜ ਦਿੰਦੀ ਸੀ।

ਲਪਟਿ ਲਪਟਿ ਤਾ ਸੋ ਰਤਿ ਮਾਨੈ ॥

ਲਪਟਿ ਲਪਟਿ ਤਾ ਸੋ ਰਤਿ ਮਾਨੈ ॥

ਉਸ ਨਾਲ ਲਿਪਟ ਲਿਪਟ ਕੇ ਰਤੀ ਮਨਾਉਂਦੀ ਸੀ।

ਭੇਦ ਔਰ ਕੋਊ ਪੁਰਖ ਨ ਜਾਨੈ ॥੫॥

भेद और कोऊ पुरख न जानै ॥५॥

ਇਸ ਭੇਦ ਨੂੰ ਕੋਈ ਹੋਰ ਵਿਅਕਤੀ ਨਹੀਂ ਜਾਣਦਾ ਸੀ ॥੫॥

ਏਕ ਦਿਵਸ ਤਿਹ ਲਿਯਾ ਬੁਲਾਈ ॥

एक दिवस तिह लिया बुलाई ॥

ਇਕ ਦਿਨ (ਉਸ ਨੇ) ਉਸ (ਮਿਤਰ) ਨੂੰ ਬੁਲਾ ਲਿਆ

ਕਾਮ ਕੇਲ ਕਰਿ ਦਯੋ ਉਠਾਈ ॥

काम केल करि दयो उठाई ॥

ਅਤੇ ਕਾਮ-ਕ੍ਰੀੜਾ ਕਰ ਕੇ ਉਠਾ ਦਿੱਤਾ।

ਚੇਰੀ ਕਹ ਨਿੰਦ੍ਰਾ ਅਤਿ ਭਈ ॥

चेरी कह निंद्रा अति भई ॥

ਦਾਸੀ ਨੂੰ ਬਹੁਤ ਨੀਂਦਰ ਆ ਗਈ,

ਸੋਇ ਰਹੀ ਤਿਹ ਸੰਗ ਨ ਗਈ ॥੬॥

सोइ रही तिह संग न गई ॥६॥

(ਇਸ ਲਈ) ਸੁੱਤੀ ਰਹੀ ਅਤੇ ਉਸ ਦੇ ਨਾਲ ਨਾ ਗਈ ॥੬॥

ਚੇਰੀ ਬਿਨਾ ਜਾਰ ਹੂੰ ਧਾਯੋ ॥

चेरी बिना जार हूँ धायो ॥

ਮਿਤਰ ਦਾਸੀ ਤੋਂ ਬਿਨਾ ਹੀ ਚਲਾ ਗਿਆ

ਚੌਕੀ ਹੁਤੀ ਤਹਾ ਚਲਿ ਆਯੋ ॥

चौकी हुती तहा चलि आयो ॥

ਅਤੇ ਉਥੇ ਆ ਪਹੁੰਚਿਆ ਜਿਥੇ (ਪਹਿਰੇਦਾਰਾ ਦੀ) ਚੌਕੀ ਸੀ।

ਤਾ ਕੋ ਕਾਲ ਪਹੂੰਚ੍ਯੋ ਆਈ ॥

ता को काल पहूँच्यो आई ॥

ਉਸ ਦਾ ਕਾਲ ਆ ਪਹੁੰਚਿਆ ਸੀ,

ਤਿਨ ਮੂਰਖ ਕਛੁ ਬਾਤ ਨ ਪਾਈ ॥੭॥

तिन मूरख कछु बात न पाई ॥७॥

(ਪਰ) ਉਸ ਮੂਰਖ ਨੇ ਇਸ ਭੇਦ ਨੂੰ ਨਾ ਸਮਝਿਆ ॥੭॥

ਦੋਹਰਾ ॥

दोहरा ॥

ਦੋਹਰਾ:

ਕੋ ਹੈ ਰੇ ਤੈ ਕਹ ਚਲਾ ਹ੍ਯਾਂ ਆਯੋ ਕਿਹ ਕਾਜ ॥

को है रे तै कह चला ह्याँ आयो किह काज ॥

(ਪਹਿਰੇਦਾਰਾ ਨੇ ਉਸ ਨੂੰ ਪੁਛਿਆ-) ਓਏ! ਤੂੰ ਕੌਣ ਹੈਂ, ਕਿਥੇ ਚਲਿਆ ਹੈਂ, ਇਥੇ ਕਿਸ ਕੰਮ ਲਈ ਆਇਆ ਸੈਂ?

ਯਹ ਤਿਹ ਬਾਤ ਨ ਸਹਿ ਸਕ੍ਯੋ ਚਲਾ ਤੁਰਤੁ ਦੈ ਭਾਜ ॥੮॥

यह तिह बात न सहि सक्यो चला तुरतु दै भाज ॥८॥

ਇਹ ਗੱਲ ਉਹ ਸਹਿ ਨਾ ਸਕਿਆ (ਭਾਵ ਸਮਝ ਨਾ ਸਕਿਆ) ਅਤੇ ਤੁਰਤ ਭਜ ਪਿਆ ॥੮॥

ਤਿਨੈ ਹਟਾਵੈ ਜ੍ਵਾਬ ਦੈ ਚੇਰੀ ਹੁਤੀ ਨ ਸਾਥ ॥

तिनै हटावै ज्वाब दै चेरी हुती न साथ ॥

ਉਨ੍ਹਾ ਨੂੰ ਜਵਾਬ ਦੇ ਕੇ ਹਟਾਉਂਦੀ, ਪਰ ਦਾਸੀ ਨਾਲ ਨਹੀਂ ਸੀ।

ਧਾਇ ਪਰੇ ਤੇ ਚੋਰ ਕਹਿ ਗਹਿ ਲੀਨਾ ਤਿਹ ਹਾਥ ॥੯॥

धाइ परे ते चोर कहि गहि लीना तिह हाथ ॥९॥

ਉਹ (ਪਹਿਰੇਦਾਰ) ਚੋਰ ਕਹਿ ਕੇ (ਉਸ ਦੇ) ਪਿਛੇ ਭਜ ਪਏ ਅਤੇ ਉਸ ਨੂੰ ਹੱਥ ਨਾਲ ਪਕੜ ਲਿਆ ॥੯॥

ਚੌਪਈ ॥

चौपई ॥

ਚੌਪਈ:

ਚਲੀ ਖਬਰ ਰਾਨੀ ਪਹਿ ਆਈ ॥

चली खबर रानी पहि आई ॥

(ਇਸ ਘਟਨਾ ਦੀ) ਖ਼ਬਰ ਰਾਣੀ ਤਕ ਪਹੁੰਚੀ।

ਬੈਠੀ ਕਹਾ ਕਾਲ ਕੀ ਖਾਈ ॥

बैठी कहा काल की खाई ॥

(ਦਾਸੀ ਨੇ ਕਿਹਾ-) ਹੇ ਕਾਲ ਦੀਏ ਮਾਰੀਏ! (ਤੂੰ ਇਥੇ) ਕਿਉਂ ਬੈਠੀ ਹੈਂ।

ਤੁਮਰੋ ਮੀਤ ਚੋਰ ਕਰਿ ਗਹਿਯੋ ॥

तुमरो मीत चोर करि गहियो ॥

ਤੇਰੇ ਮਿਤਰ ਨੂੰ (ਪਹਿਰੇਦਾਰਾ ਨੇ) ਚੋਰ ਸਮਝ ਕੇ ਪਕੜ ਲਿਆ ਹੈ

ਸਭਹੂੰ ਭੇਦ ਤੁਹਾਰੋ ਲਹਿਯੋ ॥੧੦॥

सभहूँ भेद तुहारो लहियो ॥१०॥

ਅਤੇ ਸਭ ਨੇ ਤੇਰਾ ਭੇਦ ਪਾ ਲਿਆ ਹੈ ॥੧੦॥

ਰਾਨੀ ਹਾਥ ਹਾਥ ਸੌ ਮਾਰਿਯੋ ॥

रानी हाथ हाथ सौ मारियो ॥

ਰਾਣੀ ਨੇ ਹੱਥ ਉਤੇ ਹੱਥ ਮਾਰਿਆ

ਕੇਸ ਪੇਸ ਸੋ ਜੂਟ ਉਪਾਰਿਯੋ ॥

केस पेस सो जूट उपारियो ॥

ਅਤੇ ਮੱਥੇ ਦੇ ਵਾਲਾ ਦਾ ਜੂੜਾ ਪੁਟ ਸੁਟਿਆ।

ਜਾ ਦਿਨ ਪਿਯ ਪ੍ਯਾਰੇ ਬਿਛੁਰਾਹੀ ॥

जा दिन पिय प्यारे बिछुराही ॥

ਜਿਸ ਦਿਨ ਪਿਆਰਾ ਪ੍ਰੀਤਮ ਵਿਛੜਦਾ ਹੈ,

ਤਾ ਸਮ ਦੁਖ ਜਗ ਦੂਸਰ ਨਾਹੀ ॥੧੧॥

ता सम दुख जग दूसर नाही ॥११॥

ਉਸ ਵਰਗਾ ਸੰਸਾਰ ਵਿਚ ਹੋਰ ਕੋਈ ਦੁਖ ਨਹੀਂ ਹੁੰਦਾ ॥੧੧॥

ਦੋਹਰਾ ॥

दोहरा ॥

ਦੋਹਰਾ:

ਲੋਕ ਲਾਜ ਕੇ ਤ੍ਰਾਸ ਤੇ ਤਾਹਿ ਨ ਸਕੀ ਬਚਾਇ ॥

लोक लाज के त्रास ते ताहि न सकी बचाइ ॥

ਲੋਕ-ਲਾਜ ਦੇ ਡਰ ਤੋਂ ਉਸ ਨੂੰ ਬਚਾ ਨਾ ਸਕੀ।

ਮੀਤ ਪ੍ਰੀਤ ਤਜਿ ਕੈ ਹਨਾ ਸਤੁਦ੍ਰਵ ਦਯੋ ਬਹਾਇ ॥੧੨॥

मीत प्रीत तजि कै हना सतुद्रव दयो बहाइ ॥१२॥

ਮਿਤਰ ਦੇ ਪ੍ਰੇਮ ਨੂੰ ਤਿਆਗ ਕੇ ਉਸ ਨੂੰ ਮਾਰ ਦਿੱਤਾ ਅਤੇ ਸਤਲੁਜ ਨਦੀ ਵਿਚ ਰੋੜ੍ਹ ਦਿੱਤਾ ॥੧੨॥

ਚੌਪਈ ॥

चौपई ॥

ਚੌਪਈ:

ਕਹਿਯੋ ਕਿ ਯਹ ਨ੍ਰਿਪ ਬਧ ਕਹ ਆਯੋ ॥

कहियो कि यह नृप बध कह आयो ॥

(ਰਾਣੀ ਨੇ ਇਹ ਗੱਲ ਧੁੰਮਾ ਦਿੱਤੀ) ਕਿ ਇਹ ਰਾਜੇ ਨੂੰ ਕਤਲ ਕਰਨ ਆਇਆ ਸੀ।

ਇਹ ਪੂਛਹੁ ਤੁਹਿ ਕਵਨ ਪਠਾਯੋ ॥

ਇਹ ਪੂਛਹੁ ਤੁਹਿ ਕਵਨ ਪਠਾਯੋ ॥

ਇਸ ਨੂੰ ਪੁਛੋ ਕਿ ਇਸ ਨੂੰ ਕਿਸ ਨੇ ਭੇਜਿਆ ਸੀ?

ਮਾਰਿ ਤੁਰਤੁ ਤਹਿ ਨਦੀ ਬਹਾਯੋ ॥

मारि तुरतु तहि नदी बहायो ॥

ਉਸ ਨੂੰ ਤੁਰਤ ਮਾਰ ਕੇ ਨਦੀ ਵਿਚ ਵਹਾ ਦਿੱਤਾ।

ਭੇਦ ਦੂਸਰੇ ਪੁਰਖ ਨ ਪਾਯੋ ॥੧੩॥

भेद दूसरे पुरख न पायो ॥१३॥

ਇਸ ਦਾ ਭੇਦ ਕੋਈ ਹੋਰ ਵਿਅਕਤੀ ਪ੍ਰਾਪਤ ਨਹੀਂ ਕਰ ਸਕਿਆ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤ੍ਰਿਪਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੫੩॥੧੦੦੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे तृपनो चरित्र समापतम सतु सुभम सतु ॥५३॥१००४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ-ਭੂਪ ਸੰਵਾਦ ਦੇ ੫੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੫੩॥੧੦੦੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਮੰਤ੍ਰੀ ਕਥਾ ਸਤਾਇਸੀ ਦੁਤਿਯ ਕਹੀ ਨ੍ਰਿਪ ਸੰਗ ॥

मंत्री कथा सताइसी दुतिय कही नृप संग ॥

ਮੰਤ੍ਰੀ ਨੇ ਰਾਜੇ ਨੂੰ ਸਤਾਈ ਦੂਣੀ (੫੪ਵੀਂ) ਕਥਾ ਸੁਣਾਈ।

ਸੁ ਕਬਿ ਰਾਮ ਔਰੈ ਚਲੀ ਤਬ ਹੀ ਕਥਾ ਪ੍ਰਸੰਗ ॥੧॥

सु कबि राम औरै चली तब ही कथा प्रसंग ॥१॥

ਕਵੀ ਰਾਮ (ਕਹਿੰਦੇ ਹਨ) ਉਸ ਵੇਲੇ ਹੋਰ ਕਥਾ ਦਾ ਪ੍ਰਸੰਗ ਚਲ ਪਿਆ ॥੧॥

ਤ੍ਰਿਤਿਯਾ ਮੰਤ੍ਰੀ ਯੌ ਕਹੀ ਸੁਨਹੁ ਕਥਾ ਮਮ ਨਾਥ ॥

तृतिया मंत्री यौ कही सुनहु कथा मम नाथ ॥

ਤੀਜੇ ਮੰਤ੍ਰੀ ਨੇ ਇਸ ਤਰ੍ਹਾ ਕਿਹਾ, ਹੇ ਮੇਰੇ ਸੁਆਮੀ! ਸੁਣੋ,

ਇਸਤ੍ਰੀ ਕਹ ਚਰਿਤ੍ਰ ਇਕ ਕਹੋ ਤੁਹਾਰੇ ਸਾਥ ॥੨॥

इसत्री कह चरित्र इक कहो तुहारे साथ ॥२॥

ਮੈਂ ਤੁਹਾਨੂੰ ਇਕ ਇਸਤਰੀ ਦਾ ਚਰਿਤ੍ਰ ਸੁਣਾਉਂਦਾ ਹਾ ॥੨॥

ਚੌਪਈ ॥

चौपई ॥

ਚੌਪਈ:

ਚਾਭਾ ਜਾਟ ਹਮਾਰੇ ਰਹੈ ॥

चाभा जाट हमारे रहै ॥

(ਇਕ) ਚਾਭਾ ਜੱਟ ਸਾਡੇ ਰਹਿੰਦਾ ਸੀ।

ਜਾਤਿ ਜਾਟ ਤਾ ਕੀ ਜਗ ਕਹੈ ॥

जाति जाट ता की जग कहै ॥

ਉਸ ਨੂੰ ਸਾਰੇ ਜਟ ਜਾਤਿ ਦਾ ਕਹਿੰਦੇ ਸਨ।

ਕਾਧਲ ਤਾ ਕੀ ਤ੍ਰਿਯ ਸੌ ਰਹਈ ॥

काधल ता की तृय सौ रहई ॥

ਕਾਧਲ (ਨਾ ਦਾ ਵਿਅਕਤੀ) ਉਸ ਦੀ ਇਸਤਰੀ ਕੋਲ ਰਹਿੰਦਾ ਸੀ,

ਬਾਲ ਮਤੀ ਕਹ ਸੁ ਕਛੁ ਨ ਕਹਈ ॥੩॥

बाल मती कह सु कछु न कहई ॥३॥

(ਪਰ) ਬਾਲ ਮਤੀ (ਇਸਤਰੀ ਨੂੰ ਉਹ ਜੱਟ) ਕੁਝ ਨਹੀਂ ਕਹਿੰਦਾ ਸੀ ॥੩॥

ਦੋਹਰਾ ॥

दोहरा ॥

ਦੋਹਰਾ:

ਏਕ ਚਛੁ ਤਾ ਕੇ ਰਹੈ ਮੁਖ ਕੁਰੂਪ ਕੇ ਸਾਥ ॥

एक चछु ता के रहै मुख कुरूप के साथ ॥

ਉਸ (ਜੱਟ) ਦੇ ਕੁਰੂਪ ਮੁਖ ਉਤੇ ਇਕ ਅੱਖ ਹੀ ਸੀ।

ਬਾਲ ਮਤੀ ਕੋ ਭਾਖਈ ਬਿਹਸਿ ਆਪੁ ਕੋ ਨਾਥੁ ॥੪॥

बाल मती को भाखई बिहसि आपु को नाथु ॥४॥

ਬਾਲ ਮਤੀ ਨੂੰ ਹਸ ਕੇ (ਉਹ) ਆਪਣੇ ਆਪ ਨੂੰ (ਉਸ ਦਾ) ਸੁਆਮੀ ਕਹਿੰਦਾ ਸੀ ॥੪॥

ਚੌਪਈ ॥

चौपई ॥

ਚੌਪਈ:

ਰੈਨਿ ਭਈ ਕਾਧਲ ਤਹ ਆਵਤ ॥

रैनि भई काधल तह आवत ॥

ਰਾਤ ਪੈਣ ਤੇ ਕਾਧਲ ਉਥੇ ਆ ਜਾਂਦਾ

ਲੈ ਜਾਘੈ ਦੋਊ ਭੋਗ ਕਮਾਵਤ ॥

लै जाघै दोऊ भोग कमावत ॥

ਅਤੇ (ਬਾਲ ਮਤੀ ਦੀਆਂ) ਦੋਹਾ ਜੰਘਾ ਨੂੰ ਪਕੜ ਕੇ ਭੋਗ ਕਮਾਉਂਦਾ।

ਕਛੁਕ ਜਾਗਿ ਜਬ ਪਾਵ ਡੁਲਾਵੈ ॥

कछुक जागि जब पाव डुलावै ॥

ਜਦੋਂ (ਪਤੀ) ਜਾਗ ਕੇ ਕੁਝ ਪੈਰ ਹਿਲਾਦਾ

ਦ੍ਰਿਗ ਪਰ ਹਾਥ ਰਾਖਿ ਤ੍ਰਿਯ ਜਾਵੈ ॥੫॥

द्रिग पर हाथ राखि तृय जावै ॥५॥

ਤਾ ਇਸਤਰੀ ਉਸ ਦੀ ਅੱਖ ਉਤੇ ਹੱਥ ਧਰ ਦਿੰਦੀ ॥੫॥

ਹਾਥ ਧਰੇ ਰਜਨੀ ਜੜ ਜਾਨੈ ॥

हाथ धरे रजनी जड़ जानै ॥

ਉਸ ਦੇ ਹੱਥ ਰਖਣ ਕਰ ਕੇ ਉਹ ਮੂਰਖ ਰਾਤ ('ਰਜਨੀ') ਹੀ ਸਮਝਦਾ

ਸੋਇ ਰਹੈ ਨਹਿ ਕਛੂ ਬਖਾਨੈ ॥

सोइ रहै नहि कछू बखानै ॥

ਅਤੇ ਬਿਨਾ ਕੁਝ ਕਹੇ ਸੁੱਤਾ ਰਹਿੰਦਾ।

ਇਕ ਦਿਨ ਨਿਰਖਿ ਜਾਰ ਕੋ ਧਾਯੋ ॥

इक दिन निरखि जार को धायो ॥

ਇਕ ਦਿਨ (ਉਸ ਨੇ ਇਸਤਰੀ ਦੇ) ਯਾਰ ਨੂੰ ਜਾਂਦਿਆਂ ਵੇਖਿਆ

ਏਕ ਚਛੁ ਅਤਿ ਕੋਪ ਜਗਾਯੋ ॥੬॥

एक चछु अति कोप जगायो ॥६॥

ਤਾ (ਉਸ) ਇਕ ਅੱਖ ਵਾਲੇ (ਕਾਣੇ) ਨੂੰ ਬਹੁਤ ਗੁੱਸਾ ਆਇਆ ॥੬॥

ਦੋਹਰਾ ॥

दोहरा ॥

ਦੋਹਰਾ:

ਕਾਢਿ ਕ੍ਰਿਪਾਨ ਪਹੂੰਚਿਯੋ ਤਬੈ ਤੁਰਤ ਹੀ ਜਾਰ ॥

काढि कृपान पहूँचियो तबै तुरत ही जार ॥

(ਉਹ) ਉਸੇ ਵੇਲੇ ਕ੍ਰਿਪਾਨ ਕਢ ਕੇ ਪਹੁੰਚ ਗਿਆ,

ਭਰਿ ਮੂੰਠੀ ਕਰ ਰੇਤ ਕੀ ਗਯੋ ਆਖਿ ਮੈ ਡਾਰਿ ॥੭॥

भरि मूँठी कर रेत की गयो आखि मै डारि ॥७॥

ਤਦ ਤੁਰਤ ਹੀ ਯਾਰ ਰੇਤ ਦੀ ਮੁਠ ਭਰ ਕੇ ਉਸ ਦੀ ਅੱਖ ਵਿਚ ਪਾ ਕੇ ਚਲਾ ਗਿਆ ॥੭॥

ਅੰਧ ਭਯੋ ਬੈਠੋ ਰਹਿਯੋ ਗਯੋ ਜਾਰ ਤਬ ਭਾਜ ॥

ਅੰਧ ਭਯੋ ਬੈਠੋ ਰਹਿਯੋ ਗਯੋ ਜਾਰ ਤਬ ਭਾਜ ॥

ਉਹ ਅੰਨਾ ਹੋ ਕੇ ਬੈਠ ਰਿਹਾ ਅਤੇ ਤਦ ਯਾਰ ਭਜ ਗਿਆ।

ਏਕ ਚਛੁ ਕੀ ਬਾਤ ਸੁਨਿ ਰੀਝਿ ਰਹੇ ਮਹਾਰਾਜ ॥੮॥

एक चछु की बात सुनि रीझि रहे महाराज ॥८॥

ਇਕ ਅੱਖ ਵਾਲੇ (ਕਾਣੇ) ਦੀ ਗੱਲ ਸੁਣ ਕੇ ਰਾਜਾ ਬਹੁਤ ਪ੍ਰਸੰਨ ਹੋਇਆ ॥੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਪਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੫੪॥੧੦੧੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे चौपनो चरित्र समापतम सतु सुभम सतु ॥५४॥१०१२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ-ਭੂਪ ਸੰਵਾਦ ਦੇ ੫੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੫੪॥੧੦੧੨॥ ਚਲਦਾ॥

ਚੌਪਈ ॥

चौपई ॥

ਚੌਪਈ:

ਉਤਰ ਦੇਸ ਰਾਵ ਇਕ ਭਾਰੋ ॥

उतर देस राव इक भारो ॥

ਉੱਤਰ ਦੇਸ ਵਿਚ ਇਕ ਵੱਡਾ ਰਾਜਾ ਰਹਿੰਦਾ ਸੀ

ਸੂਰਜ ਬੰਸ ਮਾਝ ਉਜਿਯਾਰੋ ॥

सूरज बंस माझ उजियारो ॥

ਜੋ ਸੂਰਜ ਬੰਸ ਵਿਚ ਬਹੁਤ ਉਘੜਿਆ ਹੋਇਆ ਸੀ।

ਰੂਪ ਮਤੀ ਤਾ ਕੀ ਬਰ ਨਾਰੀ ॥

रूप मती ता की बर नारी ॥

ਰੂਪ ਮਤੀ ਉਸ ਦੀ ਸੁੰਦਰ ਨਾਰੀ ਸੀ

ਜਨੁਕ ਚੀਰਿ ਚੰਦ੍ਰਮਾ ਨਿਕਾਰੀ ॥੧॥

जनुक चीरि चंद्रमा निकारी ॥१॥

ਮਾਨੋ ਚੰਦ੍ਰਮਾ ਨੂੰ ਚੀਰ ਕੇ ਕਢੀ ਹੋਵੇ ॥੧॥

ਵਹ ਤ੍ਰਿਯ ਏਕ ਨੀਚ ਸੋ ਰਹੈ ॥

वह तृय एक नीच सो रहै ॥

ਉਹ ਇਸਤਰੀ ਇਕ ਨੀਚ ਨਾਲ ਲਗੀ ਹੋਈ ਸੀ।

ਅਧਿਕ ਨਿੰਦ ਤਾ ਕੀ ਜਗ ਕਹੈ ॥

अधिक निंद ता की जग कहै ॥

(ਇਸ ਕਰ ਕੇ) ਜਗਤ ਉਸ ਦੀ ਬਹੁਤ ਨਿੰਦਿਆ ਕਰਦਾ ਸੀ।

ਇਹ ਬਿਰਤਾਤ ਨ੍ਰਿਪਤਿ ਜਬ ਸੁਨ੍ਯੋ ॥

इह बिरतात नृपति जब सुन्यो ॥

ਇਹ ਬ੍ਰਿਤਾਂਤ ਜਦੋਂ ਰਾਜੇ ਨੇ ਸੁਣਿਆ,

ਅਧਿਕ ਕੋਪ ਕਰਿ ਮਸਤਕ ਧੁਨ੍ਯੋ ॥੨॥

अधिक कोप करि मसतक धुन्रयो ॥२॥

(ਤਾ ਉਸ ਨੇ) ਬਹੁਤ ਕ੍ਰੋਧ ਕਰ ਕੇ ਸਿਰ ਹਿਲਾਇਆ ॥੨॥

ਤ੍ਰਿਯ ਕੀ ਲਾਗ ਨ੍ਰਿਪਤ ਹੂੰ ਕਰੀ ॥

तृय की लाग नृपत हूँ करी ॥

ਰਾਜੇ ਨੇ ਇਸਤਰੀ ਦੀ ਟੋਹ ('ਲਾਗ') ਲਈ

ਬਾਤੈ ਕਰਤ ਦ੍ਰਿਸਟਿ ਮਹਿ ਪਰੀ ॥

बातै करत द्रसटि महि परी ॥

ਅਤੇ (ਉਹ) ਗੱਲਾ ਕਰਦੀ ਦਿਖਾਈ ਦਿੱਤੀ।

ਤਾ ਦਿਨ ਤੇ ਤਾ ਸੌ ਹਿਤ ਤ੍ਯਾਗਿਯੋ ॥

ता दिन ते ता सौ हित त्यागियो ॥

ਉਸ ਦਿਨ ਤੋਂ (ਰਾਜੇ ਨੇ) ਉਸ ਨਾਲ ਪ੍ਰੇਮ ਕਰਨਾ ਛਡ ਦਿੱਤਾ

ਅਵਰ ਤ੍ਰਿਯਨ ਕੇ ਰਸ ਅਨੁਰਾਗਿਯੋ ॥੩॥

अवर तृयन के रस अनुरागियो ॥३॥

ਅਤੇ ਹੋਰਨਾ ਇਸਤਰੀਆਂ ਨਾਲ ਪ੍ਰੇਮ ਕਰਨ ਲਗ ਗਿਆ ॥੩॥

ਅਵਰ ਤ੍ਰਿਯਨ ਸੌ ਪ੍ਰੀਤਿ ਲਗਾਈ ॥

अवर तृयन सौ प्रीति लगाई ॥

(ਉਸ ਰਾਜੇ ਨੇ) ਹੋਰਨਾ ਇਸਤਰੀਆਂ ਨਾਲ ਪ੍ਰੀਤ ਲਗਾ ਲਈ

ਤਾ ਤ੍ਰਿਯ ਸੌ ਦਿਯ ਨੇਹ ਭੁਲਾਈ ॥

ता तृय सौ दिय नेह भुलाई ॥

ਅਤੇ ਇਸ ਇਸਤਰੀ ਨਾਲ ਪ੍ਰੇਮ ਕਰਨਾ ਭੁਲਾ ਦਿੱਤਾ।

ਤਾ ਕੇ ਧਾਮ ਨਿਤਜ ਚਲਿ ਆਵੈ ॥

ता के धाम नित्य चलि आवै ॥

ਉਸ ਦੇ ਘਰ ਨਿੱਤ ਚਲ ਕੇ ਆਉਂਦਾ,

ਪ੍ਰੀਤਿ ਠਾਨਿ ਨਹਿ ਕੇਲ ਕਮਾਵੈ ॥੪॥

प्रीति ठानि नहि केल कमावै ॥४॥

ਪਰੰਤੂ ਉਸ ਨਾਲ ਪ੍ਰੇਮ ਪੂਰਵਕ ਰਤੀ-ਕ੍ਰੀੜਾ ਨਾ ਕਰਦਾ ॥੪॥

ਦੋਹਰਾ ॥

दोहरा ॥

ਦੋਹਰਾ:

ਚਾਰਿ ਪਹਰ ਰਜਨੀ ਤ੍ਰਿਯਹਿ ਰਮਤ ਹੁਤੋ ਸੁਖ ਪਾਇ ॥

चारि पहर रजनी तृयहि रमत हुतो सुख पाइ ॥

(ਉਹ ਰਾਜਾ ਪਹਿਲਾ ਉਸ ਨਾਲ) ਚਾਰ ਪਹਿਰ ਰਾਤ ਰਮਣ ਕਰਦਾ ਅਤੇ ਸੁਖ ਪਾਉਂਦਾ।

ਰੋਸ ਭਯੋ ਜਬ ਤੇ ਹ੍ਰਿਦੈ ਘਰੀ ਨ ਭੋਗਾ ਜਾਇ ॥੫॥

रोस भयो जब ते ह्रदै घरी न भोगा जाइ ॥५॥

ਪਰ ਜਦ ਤੋਂ ਮਨ ਵਿਚ ਰੋਸ ਪੈਦਾ ਹੋਇਆ, (ਉਸ ਨਾਲ) ਇਕ ਘੜੀ ਲਈ ਵੀ ਭੋਗ ਨਹੀਂ ਕੀਤਾ ॥੫॥

ਚੌਪਈ ॥

चौपई ॥

ਚੌਪਈ:

ਜਬ ਰਾਜਾ ਪੂਜਾ ਕਹ ਜਾਵੈ ॥

जब राजा पूजा कह जावै ॥

ਜਦੋਂ ਰਾਜਾ ਪੂਜਾ ਕਰਨ ਜਾਦਾ,

ਤਬ ਵਹੁ ਸਮੌ ਜਾਰ ਤ੍ਰਿਯ ਪਾਵੈ ॥

तब वहु समौ जार तृय पावै ॥

ਤਦ ਉਸ ਵੇਲੇ ਯਾਰ ਇਸਤਰੀ ਨਾਲ ਮਿਲਾਪ ਕਰਦਾ।

ਮਿਲਿ ਬਾਤੈ ਦੋਊ ਯੌ ਕਰਹੀ ॥

मिलि बातै दोऊ यौ करही ॥

(ਉਹ) ਦੋਵੇਂ ਆਪਸ ਵਿਚ ਮਿਲ ਕੇ ਇਸ ਤਰ੍ਹਾ ਗੱਲਾ ਕਰਦੇ

ਨ੍ਰਿਪ ਕੀ ਕਾਨਿ ਕਛੂ ਨਹਿ ਧਰਹੀ ॥੬॥

नृप की कानि कछू नहि धरही ॥६॥

ਅਤੇ ਰਾਜੇ ਦੀ ਕੋਈ ਪਰਵਾਹ ਹੀ ਨਾ ਕਰਦੇ ॥੬॥

ਸਾਮੁਹਿ ਤਾਹਿ ਹੁਤੋ ਦਰਵਾਜੋ ॥

सामुहि ताहि हुतो दरवाजो ॥

ਉਸ ਦੇ ਸਾਹਮਣੇ (ਰਾਜੇ ਦੇ ਘਰ ਦਾ) ਦਰਵਾਜ਼ਾ ਸੀ।

ਲਾਗਿ ਰਹਾ ਭੀਤਨ ਸੌ ਰਾਜੋ ॥

ਲਾਗਿ ਰਹਾ ਭੀਤਨ ਸੌ ਰਾਜੋ ॥
(ਇਕ ਦਿਨ) ਰਾਜਾ ਕੰਧਾ ਨਾਲ ਲਗ ਕੇ (ਸਭ ਕੁਝ ਸੁਣਦਾ ਰਿਹਾ)।

ਜਬ ਇਹ ਭਾਤਿ ਜਾਰ ਸੁਨਿ ਪਾਯੋ ॥
जब इह भाति जार सुनि पायो ॥
ਜਦ ਯਾਰ ਨੂੰ ਇਸ ਦਾ ਪਤਾ ਲਗਾ

ਭਾਜਿ ਗਯੋ ਨ ਸਕ੍ਯੋ ਠਹਰਾਯੋ ॥੭॥
भाजि गयो न सक्यो ठहरायो ॥७॥
(ਤਾ ਉਹ) ਠਹਿਰ ਨਾ ਸਕਿਆ, ਭਜ ਗਿਆ ॥੭॥

ਦੋਹਰਾ ॥
दोहरा ॥
ਦੋਹਰਾ:

ਨਿਰਖਿ ਕੋਪ ਦ੍ਰਿਗ ਰਾਇ ਕੇ ਨੀਚ ਤੁਰਤੁ ਗਯੋ ਭਾਜ ॥
निरखि कोप द्रग राइ के नीच तुरतु गयो भाज ॥
ਰਾਜੇ ਦੇ ਗੁੱਸੇ ਨੂੰ ਵੇਖ ਕੇ (ਉਹ) ਨੀਚ ਤੁਰਤ ਭਜ ਗਿਆ। (ਇਸਤਰੀ ਨੇ ਉਸ ਨੂੰ ਰੁਕਣ ਲਈ)

ਭਾਤਿ ਅਨੇਕ ਮਨਾਇਯੋ ਤਊ ਨ ਫਿਰਾ ਨਿਲਾਜ ॥੮॥
भाति अनेक मनाइयो तऊ न फिरा निलाज ॥८॥
ਅਨੇਕ ਤਰ੍ਹਾ ਨਾਲ ਮਨਾਇਆ, ਪਰ ਉਹ ਨਿਰਲਜ ਫਿਰ ਵੀ ਨਾ ਰੁਕਿਆ ॥੮॥

ਚੌਪਈ ॥
चौपई ॥
ਚੌਪਈ:

ਤਿਹ ਹਿਤ ਨਾਰਿ ਜਤਨ ਬਹੁ ਕੀਨੇ ॥
तिह हित नारि जतन बहु कीने ॥

(ਰਾਜੇ ਦੇ ਪ੍ਰੇਮ ਨੂੰ ਦੋਬਾਰਾ ਪ੍ਰਾਪਤ ਕਰਨ ਲਈ) ਉਸ ਇਸਤਰੀ ਨੇ ਬਹੁਤ ਯਤਨ ਕੀਤੇ

ਬਹੁਤੁ ਰੁਪਏ ਖਰਚਿ ਕਹ ਦੀਨੇ ॥

बहुतु रुपए खरचि कह दीने ॥

ਅਤੇ ਰੁਪਏ ਵੀ ਖ਼ਰਚਣ ਲਈ ਬਹੁਤ ਦਿੱਤੇ।

ਕੋਟਿ ਕਰੇ ਏਕੋ ਨਹਿ ਭਯੋ ॥

कोटि करे एको नहि भयो ॥

ਬਹੁਤ (ਯਤਨ) ਕੀਤੇ ਪਰ ਇਕ ਵੀ (ਸਫਲ) ਨਾ ਹੋਇਆ।

ਤਿਹ ਪਤਿ ਡਾਰਿ ਹ੍ਰਿਦੈ ਤੇ ਦਯੋ ॥੯॥

तिह पति डारि ह्रदै ते दयो ॥९॥

ਉਸ ਨੂੰ ਪਤੀ ਨੇ ਹਿਰਦੇ ਤੋਂ ਲਾਹ ਸੁਟਿਆ ॥੯॥

ਜਬ ਵਹੁ ਬਾਤ ਨ੍ਰਿਪਤਿ ਚਿਤ ਆਵੈ ॥

जब वहु बात न्रिपति चित आवै ॥

ਜਦੋਂ (ਉਸ ਦੇ ਵਿਭਚਾਰ ਦੀ) ਗੱਲ ਰਾਜੇ ਦੇ ਮਨ ਵਿਚ ਆਉਂਦੀ,

ਸੰਕਿ ਰਹੈ ਨਹਿ ਭੋਗ ਕਮਾਵੈ ॥

संकि रहै नहि भोग कमावै ॥

ਤਾ (ਮਨ ਵਿਚ) ਸ਼ੰਕਾ ਹੋਣ ਕਾਰਨ ਭੋਗ ਨਾ ਕਰਦਾ।

ਯਹ ਸਭ ਭੇਦ ਇਕ ਨਾਰੀ ਜਾਨੈ ॥

यह सभ भेद इक नारी जानै ॥

ਇਸ ਸਾਰੇ ਭੇਦ ਨੂੰ ਕੇਵਲ ਇਕ ਨਾਰੀ ਹੀ ਜਾਣਦੀ ਸੀ,

ਲਜਤ ਨਾਥ ਸੌ ਕਛੁ ਨ ਬਖਾਨੈ ॥੧੦॥

लजत नाथ सौ कछु न बखानै ॥१०॥

ਪਰ ਉਹ ਸ਼ਰਮ ਨਾਲ ਪਤੀ ਨੂੰ ਕੁਝ ਵੀ ਕਹਿੰਦੀ ਨਹੀਂ ਸੀ ॥੧੦॥

ਦੋਹਰਾ ॥

दोहरा ॥

ਦੋਹਰਾ:

ਤਬ ਰਾਜੇ ਐਸੇ ਕਹਾ ਯਾ ਤ੍ਰਿਯ ਕਛੂ ਨ ਦੇਉਂ ॥

तब राजे ऐसे कहा या तृय कछू न देउँ ॥

ਤਦ ਰਾਜੇ ਨੇ ਇਸ ਤਰ੍ਹਾ ਸੋਚਿਆ ਕਿ ਇਸ ਨੂੰ ਕੁਝ ਨਹੀਂ ਦਿਆਂਗਾ

ਨਾਮ ਜਾਰ ਕੋ ਲੈ ਤੁਰਤ ਯਾ ਕੋ ਧਨੁ ਹਰਿ ਲੇਉਂ ॥੧੧॥

नाम जार को लै तुरत या को धनु हरि लेउँ ॥११॥

ਅਤੇ ਯਾਰ ਦਾ ਨਾਮ ਲੈ ਕੇ ਤੁਰਤ ਹੀ ਇਸ ਪਾਸੋਂ ਧਨ ਖੋਹ ਲਵਾਗਾ ॥੧੧॥

ਚੌਪਈ ॥

चौपई ॥

ਚੌਪਈ:

ਕਾਹੂ ਕਹ ਮੁਹਰੈ ਚਟਵਾਈ ॥

काहू कह मुहरै चटवाई ॥

ਕਿਸੇ (ਦਾਸੀ) ਨੂੰ ਮੋਹਰਾ ਦਾ ਲਾਲਚ ਦਿੱਤਾ,

ਕਾਹੂ ਕਹਾ ਮਿਤ੍ਰ ਕੀ ਨ੍ਯਾਈ ॥

काहू कहा मित्र की न्रयाई ॥

ਕਿਸੇ ਨੂੰ ਮਿਤਰਤਾ ਦਾ ਵਾਸਤਾ ਪਾਇਆ।

ਕਾਹੂ ਸੰਗ ਨੇਹ ਉਪਜਾਯੋ ॥

काहू संग नेह उपजायो ॥

ਕਿਸੇ ਨਾਲ ਪ੍ਰੇਮ ਕਰਨਾ ਸ਼ੁਰੂ ਕੀਤਾ

ਕਿਸੂ ਤ੍ਰਿਯਾ ਸੰਗ ਭੋਗ ਕਮਾਯੋ ॥੧੨॥

किसू तृया संग भोग कमायो ॥१२॥

ਅਤੇ ਕਿਸੇ ਇਸਤਰੀ ਨਾਲ ਭੋਗ ਕੀਤਾ ॥੧੨॥

ਦੋਹਰਾ ॥

दोहरा ॥

ਦੋਹਰਾ:

ਕਾਹੂ ਕਹ ਸੁਭ ਪਟ ਦਏ ਕਾਹੂ ਕਹ ਧਨੁ ਦੀਨ ॥

काहू कह सुभ पट दए काहू कह धनु दीन ॥

ਕਿਸੇ ਨੂੰ ਸੁੰਦਰ ਬਸਤ੍ਰ ਦਿੱਤੇ ਅਤੇ ਕਿਸੇ ਨੂੰ ਧਨ ਦਿੱਤਾ।

ਐਸੀ ਬਿਧਿ ਚੇਰੀ ਸਕਲ ਨ੍ਰਿਪ ਅਪਨੀ ਕਰਿ ਲੀਨ ॥੧੩॥

ऐसी बिधि चेरी सकल नृप अपनी करि लीन ॥१३॥

ਇਸ ਤਰ੍ਹਾ ਸਾਰੀਆਂ ਦਾਸੀਆਂ ਨੂੰ ਰਾਜੇ ਨੇ ਆਪਣੇ ਵਸ ਵਿਚ ਕਰ ਲਿਆ ॥੧੩॥

ਚੌਪਈ ॥

चौपई ॥

ਚੌਪਈ:

ਐਸ ਹੀ ਬਾਹਰ ਕੀ ਬਸਿ ਕਰੀ ॥

ऐस ही बाहर की बसि करी ॥

ਇਸ ਤਰ੍ਹਾ (ਰਾਜੇ ਨੇ) ਬਾਹਰ ਦੀਆਂ (ਇਸਤਰੀਆਂ) ਨੂੰ ਵਸ ਵਿਚ ਕਰ ਲਿਆ।

ਸਭ ਇਸਤ੍ਰੀ ਨ੍ਰਿਪ ਕੇ ਰਸ ਢਰੀ ॥

सभ इसत्री नृप के रस ढरी ॥

ਸਾਰੀਆਂ ਇਸਤਰੀਆਂ ਰਾਜੇ ਦੇ ਪ੍ਰੇਮ ਵਿਚ ਢਲ ਗਈਆਂ।

ਜੋ ਰਾਜਾ ਕਹ ਭੇਦ ਨ ਦੇਈ ॥

ਜੋ ਰਾਜਾ ਕਹ ਭੇਦ ਨ ਦੇਈ ॥

ਜੋ (ਇਸਤਰੀ) ਰਾਜੇ ਨੂੰ ਭੇਦ ਨਹੀਂ ਦਿੰਦੀ ਸੀ,

ਤਿਹ ਤ੍ਰਿਯ ਨ੍ਰਿਪ ਪੈਠਨ ਨਹਿ ਦੇਈ ॥੧੪॥

तिह तृय नृप पैठन नहि देई ॥१४॥

ਉਸ ਇਸਤਰੀ ਨੂੰ ਰਾਜਾ ਨੇੜੇ ਨਹੀਂ ਆਣ ਦਿੰਦਾ ਸੀ ॥੧੪॥

ਦੋਹਰਾ ॥

दोहरा ॥

ਦੋਹਰਾ:

ਸਭ ਚੇਰੀ ਨ੍ਰਿਪ ਬਸਿ ਭਈ ਸਭ ਸੋ ਰਾਖਤ ਨੇਹ ॥

सभ चेरी नृप बसि भई सभ सो राखत नेह ॥

ਸਾਰੀਆਂ ਦਾਸੀਆਂ ਰਾਜੇ ਦੇ ਵਸ ਵਿਚ ਹੋ ਗਈਆਂ ਅਤੇ ਸਭ ਨਾਲ ਪ੍ਰੇਮ ਕਰਨ ਲਗਾ।

ਜੁ ਕਛੁ ਬਾਤ ਤਵ ਤ੍ਰਿਯ ਕਰੈ ਆਨਿ ਇਸੈ ਕਹ ਦੇਹ ॥੧੫॥

जु कछु बात तव तृय करै आनि इसै कह देह ॥१५॥

ਜੋ ਗੱਲ ਵੀ ਉਹ ਇਸਤਰੀ (ਰਾਣੀ) ਕਰਦੀ, ਇਸ ਨੂੰ ਆ ਕੇ ਦਸ ਦਿੰਦੀਆਂ ॥੧੫॥

ਸਭ ਇਸਤ੍ਰਿਨ ਸੌ ਸੋ ਤ੍ਰਿਯਾ ਜੋ ਕਛੁ ਕਹਤ ਬਖਾਨਿ ॥

सभ इसतृन सौ सो तृया जो कछु कहत बखानि ॥

ਉਹ ਇਸਤਰੀ, ਸਾਰੀਆਂ ਦਾਸੀਆਂ ਨੂੰ ਜੋ ਗੱਲ ਕਹਿੰਦੀ,

ਮੁਖ ਵਾ ਪੈ ਹਾ ਹਾ ਕਰੈ ਕਹੈ ਨ੍ਰਿਪਤਿ ਸੋ ਆਨਿ ॥੧੬॥

मुख वा पै हा हा करै कहै नृपति सो आनि ॥१६॥

ਉਸ ਦੇ ਮੂੰਹ ਅਗੇ ਤਾ ਹਾ ਹਾ ਕਰਦੀਆਂ (ਪਰ ਉਧਰ ਝਟਪਟ) ਰਾਜੇ ਨੂੰ ਆ ਕੇ ਦਸ ਦਿੰਦੀਆਂ ॥੧੬॥

ਚੌਪਈ ॥

चौपई ॥

ਚੌਪਈ:

ਏਕ ਦਿਵਸ ਨ੍ਰਿਪ ਮੰਤ੍ਰ ਬਿਚਾਰਿਯੋ ॥

एक दिवस नृप मंत्र बिचारियो ॥

ਇਕ ਦਿਨ ਰਾਜੇ ਨੇ ਵਿਚਾਰ ਕੀਤਾ

ਚਿਤ ਮੈ ਇਹੈ ਚਰਿਤ੍ਰ ਸੁ ਧਾਰਿਯੋ ॥

चित मै इहै चरित्र सु धारियो ॥

ਅਤੇ ਇਕ ਚਰਿਤ੍ਰ ਕਰਨ ਦਾ ਮਨ ਵਿਚ ਸੰਕਲਪ ਕੀਤਾ।

ਜੜ ਤ੍ਰਿਯ ਕੋ ਸਭ ਧਨ ਹਰਿ ਲੇਊ ॥

जड़ तृय को सभ धन हरि लेऊ ॥

ਇਸ ਮੂਰਖ ਇਸਤਰੀ ਦਾ ਸਾਰਾ ਧਨ ਖੋਹ ਲਵਾ

ਲੈ ਅਪਨੇ ਖਰਚਨ ਕਹ ਦੇਊ ॥੧੭॥

लै अपने खरचन कह देऊ ॥१७॥

ਅਤੇ ਲੈ ਕੇ, ਆਪਣੇ ਕੋਲੋਂ ਖਰਚ ਲਈ ਦਿਆ ਕਰਾ ॥੧੭॥

ਰਾਨੀ ਕੀ ਚੇਰੀ ਕਹਲਾਵੈ ॥

रानी की चेरी कहलावै ॥

ਇਕ ਰਾਣੀ ਦੀ ਦਾਸੀ ਅਖਵਾਉਂਦੀ ਸੀ,

ਆਨਿ ਭੇਦ ਸਭ ਨ੍ਰਿਪਹਿ ਜਤਾਵੈ ॥

आनि भेद सभ नृपहि जतावै ॥

(ਪਰ) ਉਹ ਸਾਰਾ ਭੇਦ ਆ ਕੇ ਰਾਜੇ ਨੂੰ ਦਸ ਦਿੰਦੀ ਸੀ।

ਤ੍ਰਿਯ ਤਿਨ ਕਹ ਅਪਨੀ ਕਰਿ ਮਾਨੈ ॥

तृय तिन कह अपनी करि मानै ॥

ਇਸਤਰੀ (ਰਾਣੀ) ਉਸ ਨੂੰ ਆਪਣਾ ਸਮਝਦੀ ਸੀ,

ਮੂਰਖ ਨਾਰਿ ਭੇਦ ਨਹਿ ਜਾਨੈ ॥੧੮॥

मूरख नारि भेद नहि जानै ॥१८॥

(ਪਰ ਉਹ) ਮੂਰਖ ਇਸਤਰੀ ਭੇਦ ਨੂੰ ਨਹੀਂ ਸਮਝਦੀ ਸੀ ॥੧੮॥

ਨਿਜੁ ਸੁਤ ਤੇ ਤਿਹ ਮਾਤ ਕਹਾਵੈ ॥

निजु सुत ते तिह मात कहावै ॥

(ਰਾਣੀ) ਆਪਣੇ ਪੁੱਤਰ ਤੋਂ ਉਸ (ਦਾਸੀ) ਨੂੰ ਮਾਤਾ ਅਖਵਾਉਂਦੀ ਸੀ

ਅਧਿਕ ਧਾਮ ਤੇ ਦਰਬ ਲੁਟਾਵੈ ॥

अधिक धाम ते दरब लुटावै ॥

ਅਤੇ (ਉਸ ਉਤੇ) ਘਰੋਂ ਬਹੁਤ ਧਨ ਲੁਟਾਉਂਦੀ ਸੀ।

ਜੋ ਚਿਤ ਕੀ ਤਿਹ ਬਾਤ ਸੁਨਾਵਤ ॥

जो चित की तिह बात सुनावत ॥

ਉਹ ਚਿਤ ਦੀ ਕੋਈ ਗੱਲ (ਦਾਸੀ ਨਾਲ) ਕਰਦੀ ਸੀ,

ਸੋ ਕਹਿ ਕਰਿ ਨ੍ਰਿਪ ਕਹ ਸਮਝਾਵਤ ॥੧੯॥

सो कहि करि नृप कह समझावत ॥१९॥

ਉਹ ਰਾਜੇ ਨੂੰ ਕਹਿ ਕੇ ਸਮਝਾ ਦਿੰਦੀ ਸੀ ॥੧੯॥

ਭਲੋ ਬੁਰੋ ਤੁਹਿ ਮੈ ਬਹੁ ਕਰਿਹੋ ॥

भलो बुरो तुहि मै बहु करिहो ॥

(ਇਕ ਵਾਰ ਰਾਜੇ ਨੇ ਦਾਸੀ ਨੂੰ ਸਮਝਾਇਆ ਕਿ) ਮੈਂ ਤੈਨੂੰ ਬਹੁਤ ਮਾੜਾ ਚੰਗਾ ਕਹਾਗਾ

ਤੋ ਪਰ ਰੂਠਿ ਲਹਤ ਤਿਹ ਰਹਿਹੋ ॥

तो पर रूठि लहत तिह रहिहो ॥

ਅਤੇ ਉਸ ਦੇ ਸਾਹਮਣੇ ਰੁਸਿਆ ਰਹਾਗਾ।

ਵਾ ਕੀ ਭਾਖਿ ਅਧਿਕ ਤੁਹਿ ਮਾਰੌ ॥

वा की भाखि अधिक तुहि मारौ ॥

ਉਸ ਦੀ' ਕਹਿ ਕੇ (ਮੈਂ) ਤੈਨੂੰ ਬਹੁਤ ਮਾਰਾਗਾ

ਤ੍ਰਿਯ ਨ ਲਹਤ ਚਿਤ ਤੇ ਤੁਹਿ ਡਾਰੌ ॥੨੦॥

तृय न लहत चित ते तुहि डारौ ॥२०॥

ਅਤੇ ਤੈਨੂੰ ਚਿਤ ਤੋਂ ਵਿਸਾਰ ਦਿਆਂਗਾ, ਪਰ ਇਹ (ਭੇਦ) ਉਹ ਇਸਤਰੀ ਨਹੀਂ ਸਮਝੇਗੀ ॥੨੦॥

ਦੋਹਰਾ ॥

दोहरा ॥

ਦੋਹਰਾ:

ਨ੍ਰਿਪ ਤਾ ਸੌ ਐਸੌ ਕਹਾ ਰਹੋ ਤਿਸੀ ਕੀ ਹੋਇ ॥

नृप ता सौ ऐसौ कहा रहो तिसी की होइ ॥

ਰਾਜੇ ਨੇ (ਦਾਸੀ ਨੂੰ) ਇਸ ਤਰ੍ਹਾ ਕਿਹਾ ਕਿ (ਤੂੰ) ਉਸੇ ਦੀ ਹੋ ਕੇ ਰਹਿ।

ਭੇਦ ਸਕਲ ਮੁਹਿ ਦੀਜਿਯਹੁ ਜੁ ਕਛੁ ਕਹੈ ਤ੍ਰਿਯ ਸੋਇ ॥੨੧॥

भेद सकल मुहि दीजियहु जु कछु कहै तृय सोइ ॥२१॥

ਜੋ ਉਹ ਇਸਤਰੀ ਕਹੇ, ਉਸ ਸਭ ਦਾ ਭੇਦ ਮੈਨੂੰ ਦੇ ਦਿਆ ਕਰ ॥੨੧॥

ਵਾ ਹੀ ਕੀ ਹੋਈ ਰਹਤ ਨਿਤ ਤਿਹ ਅਧਿਕ ਰਿਝਾਇ ॥

वा ही की होई रहत नित तिह अधिक रिझाइ ॥

ਉਹ (ਦਾਸੀ) ਉਸ (ਰਾਣੀ) ਦੀ ਹੀ ਹੋਈ ਰਹੀ ਅਤੇ ਉਸ ਨੂੰ ਅਧਿਕ ਪ੍ਰਸੰਨ ਕਰਦੀ ਰਹੀ।

ਜੁ ਕਛੁ ਭੇਦ ਅਬਲਾ ਕਹੈ ਦੇਤ ਨ੍ਰਿਪਤਿ ਕਹ ਆਇ ॥੨੨॥

जु कछु भेद अबला कहै देत नृपति कह आइ ॥२२॥

ਜੋ ਭੇਦ ਦੀ ਗੱਲ ਅਬਲਾ (ਰਾਣੀ) ਕਰਦੀ, ਉਹ ਆ ਕੇ ਰਾਜੇ ਨੂੰ ਦਸ ਦਿੰਦੀ ॥੨੨॥

ਚੌਪਈ ॥

ਚੌਪਈ ॥

ਚੌਪਈ:

ਏਕ ਤ੍ਰਿਯ ਕਹ ਰਾਇ ਬੁਲਾਯੋ ॥

एक तृय कह राइ बुलायो ॥

ਰਾਜੇ ਨੇ ਇਕ ਇਸਤਰੀ ਨੂੰ ਬੁਲਾਇਆ।

ਕਛੁਕ ਦਰਬੁ ਤਾ ਤੇ ਚਟਵਾਯੋ ॥

कछुक दरबु ता ते चटवायो ॥

ਉਸ ਨੂੰ ਕੁਝ ਧਨ ਦਾ ਲੋਭ ਦਿੱਤਾ।

ਮੈ ਜੁ ਕਹੋ ਕਹੀਯਹੁ ਤਿਹ ਜਾਈ ॥

मै जु कहो कहीयहु तिह जाई ॥

ਜੋ ਮੈਂ ਕਿਹਾ ਹੈ (ਉਸ ਨੂੰ) ਉਸੇ ਤਰ੍ਹਾ ਜਾ ਕੇ ਕਹੀਂ

ਹੌ ਤੋ ਪਹਿ ਤਵ ਮਿਤ੍ਰ ਪਠਾਈ ॥੨੩॥

हौ तो पहि तव मित्र पठाई ॥२३॥

ਕਿ ਮੈਨੂੰ ਤੇਰੇ ਮਿਤਰ ਨੇ ਤੇਰੇ ਕੋਲ ਭੇਜਿਆ ਹੈ ॥੨੩॥

ਦੋਹਰਾ ॥

दोहरा ॥

ਦੋਹਰਾ:

ਨ੍ਰਿਪ ਨਾਰੀ ਵਹੁ ਦਰਬੁ ਦੈ ਅਪਨੀ ਕਰੀ ਬਨਾਇ ॥

नृप नारी वहु दरबु दै अपनी करी बनाइ ॥

ਰਾਜੇ ਨੇ ਉਸ ਨਾਰੀ ਨੂੰ ਧਨ ਦੇ ਕੇ ਆਪਣਾ ਬਣਾ ਲਿਆ

ਸਭ ਬ੍ਰਿਤਾਤ ਲੈ ਤਵਨ ਕੋ ਸਭ ਕਹਿਯਹੁ ਮੁਹਿ ਆਇ ॥੨੪॥

सभ बृतात लै तवन को सभ कहियहु मुहि आइ ॥२४॥

(ਅਤੇ ਕਿਹਾ ਕਿ) ਉਸ ਦਾ ਸਾਰਾ ਬ੍ਰਿਤਾਤ ਲੈ ਕੇ ਮੈਨੂੰ ਆ ਕੇ ਦਸ ਦੇਈਂ ॥੨੪॥

ਚੌਪਈ ॥

चौपई ॥

ਚੌਪਈ:

ਮੋਰ ਨ ਕਛੂ ਭੇਦ ਤਿਹਿ ਦਿਜਿਯਹੁ ॥

मोर न कछू भेद तिहि दिजियहु ॥

ਮੇਰਾ ਕੋਈ ਵੀ ਭੇਦ ਉਸ ਨੂੰ ਨਹੀਂ ਦੇਣਾ,

ਤਾ ਕੇ ਚੋਰਿ ਚਿਤ ਕਹ ਲਿਜਿਯਹੁ ॥

ता के चोरि चित कह लिजियहु ॥

ਪਰ ਉਸ ਦੇ ਚਿਤ ਦੀ ਗੱਲ ਚੁਰਾ ਲਈਂ।

ਵਾ ਹੀ ਕੀ ਹੋਈ ਤੁਮ ਰਹਿਯਹੁ ॥

वा ही की होई तुम रहियहु ॥

ਤੂੰ ਉਸੇ ਦੀ ਹੋਈ ਰਹੀਂ

ਲੈ ਤਾ ਕੋ ਅੰਤਰ ਮੁਹਿ ਕਹਿਯਹੁ ॥੨੫॥

लै ता को अंतर मुहि कहियहु ॥२५॥

ਅਤੇ ਉਸ ਦਾ ਭੇਦ ਲੈ ਕੇ ਮੈਨੂੰ ਦਸੀਂ ॥੨੫॥

ਦੋਹਰਾ ॥

दोहरा ॥

ਦੋਹਰਾ:

ਤਾ ਕੇ ਮਿਤ ਕੋ ਨਾਮ ਲੈ ਪਤਿਯਾ ਲਿਖੀ ਬਨਾਇ ॥

ता के मित को नाम लै पतिया लिखी बनाइ ॥

ਉਸ ਦੇ ਮਿਤਰ ਵਲੋਂ ਵਿਚਾਰ ਪੂਰਵਕ ਇਕ ਚਿੱਠੀ ਲਿਖੀ।

ਹਮ ਬਿਖਰਚ ਰਹਤੇ ਘਨੇ ਕਛੁ ਧਨੁ ਦੈਹੁ ਪਠਾਇ ॥੨੬॥

हम बिखरच रहते घने कछु धनु दैहु पठाइ ॥२६॥

ਮੈਂ ਖ਼ਰਚੇ ਤੋਂ ਬਹੁਤ ਤੰਗ ਰਹਿੰਦਾ ਹਾ, (ਇਸ ਲਈ) ਕੁਝ ਧਨ ਭੇਜ ਦਿਓ ॥੨੬॥

ਦੇਸ ਛਾਡਿ ਪਰਦੇਸ ਮੈ ਬਸਾ ਬਹੁਤ ਦਿਨ ਆਇ ॥

देस छाडि परदेस मै बसा बहुत दिन आइ ॥

ਬਹੁਤ ਸਮੇਂ ਤੋਂ ਦੇਸ ਛਡ ਕੇ ਪਰਦੇਸ ਵਿਚ ਆ ਵਸਿਆ ਹੈਂ।

ਪ੍ਰੇਮ ਜਾਨਿ ਕਛੁ ਕੀਜਿਯਹੁ ਮੁਸਕਲ ਸਮੈ ਸਹਾਇ ॥੨੭॥

प्रेम जानि कछु कीजियहु मुसकल समै सहाइ ॥२७॥

ਪ੍ਰੇਮ ਦੇ ਵਾਸਤੇ ਕੁਝ ਉਪਾ ਕਰੋ ਅਤੇ ਮੁਸ਼ਕਿਲ ਵੇਲੇ ਸਹਾਇਤਾ ਕਰੋ ॥੨੭॥

ਤ੍ਰਿਯਾ ਤਿਹਾਰੇ ਹ੍ਵੈ ਰਹੇ ਇਮਿ ਸਮਝੋ ਮਨ ਮਾਹਿ ॥

तृया तिहारे ह्वै रहे इमि समझो मन माहि ॥

ਹੇ ਪ੍ਰਿਯਾ! ਮਨ ਵਿਚ ਇਸ ਤਰ੍ਹਾ ਸਮਝ ਕਿ ਮੈਂ ਤੇਰਾ ਹੀ ਹਾ।

ਹਮ ਸੇ ਤੁਮ ਕਹ ਬਹੁਤ ਹੈ ਤੁਮ ਸੇ ਹਮ ਕਹ ਨਾਹਿ ॥੨੮॥

हम से तुम कह बहुत है तुम से हम कह नाहि ॥२८॥

ਮੇਰੇ ਵਰਗੇ ਤਾ ਤੇਰੇ ਕੋਲ ਬਹੁਤ ਹਨ, (ਪਰ) ਤੇਰੇ ਵਰਗੀ ਮੇਰੇ ਕੋਲ ਕੋਈ ਨਹੀਂ ॥੨੮॥

ਚੌਪਈ ॥

चौपई ॥

ਚੌਪਈ:

ਹਮਰੇ ਖਰਚਨ ਕਹ ਕਛੁ ਦਿਜਿਯਹੁ ॥

हमरे खरचन कह कछु दिजियहु ॥

ਮੇਰੇ (ਪਿਆਰ ਦੇ) ਉਹ ਦਿਨ ਯਾਦ ਕਰ ਕੇ

ਵੈ ਦਿਨ ਯਾਦਿ ਹਮਾਰੇ ਕਿਜਿਯਹੁ ॥

वै दिन यादि हमारे किजियहु ॥

ਮੇਰੇ ਖ਼ਰਚ ਲਈ ਕੁਝ ਭੇਜ ਦਿਓ।

ਪ੍ਰੀਤਿ ਪੁਰਾਤਨ ਪ੍ਰਿਯਾ ਬਿਚਰਿਯਹੁ ॥

प्रीति पुरातन प्रिया बिचरियहु ॥

ਹੇ ਪਿਆਰੀ! ਪੁਰਾਣੀ ਪ੍ਰੀਤ ਨੂੰ ਵਿਚਾਰ ਕੇ

ਹਮ ਪਰ ਅਧਿਕ ਕ੍ਰਿਪਾ ਤੁਮ ਕਰਿਯਹੁ ॥੨੯॥

हम पर अधिक कृपा तुम करियहु ॥२९॥

ਮੇਰੇ ਉਤੇ ਉਚੇਚੀ ਕ੍ਰਿਪਾ ਕਰੋ ॥੨੯॥

ਤਵਨ ਰਾਤਿ ਕੀ ਬਾਤ ਸੰਵਰਿਯਹੁ ॥

तवन राति की बात संवरियहु ॥

ਉਸ ਰਾਤ ਦੀ ਗੱਲ ਨੂੰ ਯਾਦ ਕਰੋ।

ਮੋ ਪਰ ਨਾਰਿ ਅਨੁਗ੍ਰਹੁ ਕਰਿਯਹੁ ॥

मो पर नारि अनुग्रहु करियहु ॥

ਹੇ ਇਸਤਰੀ! ਮੇਰੇ ਉਤੇ ਮਿਹਰ ਕਰੋ।

ਯਾ ਪਤਿਯਾ ਕਹ ਤੁਹੀ ਪਛਾਨੈ ॥

या पतिया कह तुही पछानै ॥

ਇਸ ਚਿੱਠੀ ਨੂੰ ਤੂੰ ਹੀ ਜਾਣਦੀ ਹੈਂ,

ਅਵਰ ਪੁਰਖ ਕੋਊ ਦੁਤਿਯ ਨ ਜਾਨੈ ॥੩੦॥

अवर पुरख कोऊ दुतिय न जानै ॥३०॥

ਹੋਰ ਕੋਈ ਦੂਜਾ ਵਿਅਕਤੀ ਨਹੀਂ ਜਾਣਦਾ ॥੩੦॥

ਦੋਹਰਾ ॥

ਦੋਹਰਾ ॥

ਦੋਹਰਾ:

ਜਬ ਵੈ ਦਿਨ ਹਮਰੇ ਹੁਤੇ ਏਦਿਨ ਤੁਮਰੇ ਆਇ ॥

जब वै दिन हमरे हुते एदिन तुमरे आइ ॥

ਜਦ ਉਹ ਚੰਗੇ ਦਿਨ ਸਾਡੇ ਸਨ, ਹੁਣ ਇਹ ਦਿਨ ਤੇਰੇ ਹੋ ਗਏ ਹਨ।

ਕ੍ਰਿਪਾ ਜਾਨਿ ਕਿਛੁ ਦੀਜਿਯਹੁ ਕਰਿਯਹੁ ਮੋਹਿ ਸਹਾਇ ॥੩੧॥

क्रिपा जानि किछु दीजियहु करियहु मोहि सहाइ ॥३१॥

ਇਸ ਲਈ ਕ੍ਰਿਪਾ ਕਰ ਕੇ ਮੈਨੂੰ ਕੁਝ ਦਿਓ ਅਤੇ ਮੇਰੀ ਸਹਾਇਤਾ ਕਰੋ ॥੩੧॥

ਬਾਚਤ ਪਤਿਯਾ ਮੂੜ ਤ੍ਰਿਯ ਫੂਲ ਗਈ ਮਨ ਮਾਹਿ ॥

बाचत पतिया मूड़ त्रिय फूल गई मन माहि ॥

(ਉਹ) ਚਿੱਠੀ ਪੜ੍ਹਦਿਆਂ ਹੀ ਮੂਰਖ ਇਸਤਰੀ ਆਪਣੇ ਮਨ ਵਿਚ ਫੁਲ ਗਈ।

ਤੁਰਤੁ ਕਾਢਿ ਬਹੁ ਧਨੁ ਦਿਯਾ ਭੇਦ ਲਖਿਓ ਜੜ ਨਾਹਿ ॥੩੨॥

तुरतु काढि बहु धनु दिया भेद लखिओ जड़ नाहि ॥३२॥

ਤੁਰਤ ਬਹੁਤ ਧਨ ਕਢ ਕੇ ਦੇ ਦਿੱਤਾ ਅਤੇ ਮੂਰਖ ਨੇ ਕੋਈ ਭੇਦ ਨਾ ਸਮਝਿਆ ॥੩੨॥

ਚੌਪਈ ॥

चौपई ॥

ਚੌਪਈ:

ਕਾਢਿ ਦਰਬੁ ਮੂਰਖ ਤ੍ਰਿਯ ਦੀਨੋ ॥

काढि दरबु मूरख त्रिय दीनो ॥

ਉਸ ਮੂਰਖ ਇਸਤਰੀ ਨੇ ਧਨ ਕਢ ਕੇ ਦੇ ਦਿੱਤਾ

ਤਾ ਕੋ ਸੋਧ ਫੇਰਿ ਨਹਿ ਲੀਨੋ ॥

ता को सोध फेरि नहि लीनो ॥

ਅਤੇ (ਅਸਲ ਗੱਲ ਨੂੰ) ਸਮਝਣ ਦਾ ਯਤਨ ਫਿਰ ਵੀ ਨਹੀਂ ਕੀਤਾ।

ਲੈ ਅਪਨੋ ਨ੍ਰਿਪ ਕਾਜ ਚਲਾਯੋ ॥

लै अपनो नृप काज चलायो ॥

ਰਾਜੇ ਨੇ (ਉਹ ਧਨ) ਲੈ ਕੇ ਆਪਣਾ ਕੰਮ ਸਾਰਿਆ

ਤ੍ਰਿਯਹਿ ਜਾਨਿ ਮੁਰ ਮਿਤ ਧਨ ਪਾਯੋ ॥੩੩॥

तृयहि जानि मुर मित धन पायो ॥३३॥

ਅਤੇ (ਉਸ) ਇਸਤਰੀ ਨੇ ਸਮਝਿਆ ਕਿ ਮੇਰੇ ਮਿਤਰ ਨੇ ਧਨ ਪ੍ਰਾਪਤ ਕਰ ਲਿਆ ਹੈ ॥੩੩॥

ਦੋਹਰਾ ॥

दोहरा ॥

ਦੋਹਰਾ:

ਤ੍ਰਿਯ ਜਾਨਾ ਮੁਰ ਮੀਤ ਕਹ ਦਰਬ ਪਹੂੰਚ੍ਯੋ ਜਾਇ ॥

तृय जाना मुर मीत कह दरब पहूँच्यो जाइ ॥

ਇਸਤਰੀ ਨੇ ਇਹ ਸਮਝਿਆ ਕਿ ਮੇਰੇ ਮਿਤਰ ਪਾਸ ਧਨ ਪਹੁੰਚ ਗਿਆ ਹੈ।

ਮੂੜ ਨ ਜਾਨਾ ਨ੍ਰਿਪਤਿ ਹਰਿ ਲੀਨਾ ਰੋਜ ਚਲਾਇ ॥੩੪॥

मूड़ न जाना नृपति हरि लीना रोज चलाइ ॥३४॥

(ਉਸ) ਮੂਰਖ ਨੇ ਨਾ ਸਮਝਿਆ ਕਿ ਰਾਜੇ ਨੇ (ਉਹ ਧਨ) ਮੇਰੇ ਤੋਂ ਖੋਹ ਕੇ (ਆਪਣਾ) ਦਿਨ ਚਲਾ ਲਿਆ ਹੈ (ਭਾਵ ਆਪਣੇ ਲਈ ਵਰਤ ਲਿਆ ਹੈ) ॥੩੪॥

ਚੌਪਈ ॥

चौपई ॥

ਚੌਪਈ:

ਹਿਤ ਮਿਤ ਕੇ ਤ੍ਰਿਯ ਦਰਬੁ ਲੁਟਾਯੋ ॥

हित मित के तृय दरबु लुटायो ॥

(ਉਸ) ਇਸਤਰੀ (ਰਾਣੀ) ਨੇ ਮਿਤਰ ਲਈ ਧਨ ਲੁਟਾ ਦਿੱਤਾ

ਨਿਜੁ ਨਾਯਕ ਸੌ ਨੇਹੁ ਗਵਾਯੌ ॥
निजु नायक सौ नेहु गवायौ ॥
ਅਤੇ ਆਪਣੇ ਸੁਆਮੀ ਦਾ ਪ੍ਰੇਮ ਗੁਆ ਲਿਆ।

ਹਰਿ ਧਨੁ ਲੈ ਨ੍ਰਿਪ ਰੋਜ ਚਲਾਵੈ ॥
हरि धनु लै नृप रोज चलावै ॥
ਰਾਜਾ ਧਨ ਨੂੰ ਹਰ ਕੇ ਰੋਜ਼ ਆਪਣਾ ਕੰਮ ਚਲਾਉਂਦਾ

ਵਾ ਕੋ ਮੂੰਡ ਮੂੰਡਿ ਨਿਤ ਖਾਵੈ ॥੩੫॥
वा को मूँड मूँडि नित खावै ॥३५॥
ਅਤੇ ਉਸ ਨੂੰ ਨਿੱਤ ਲੁਟ ਲੁਟ ਕੇ ਖਾਦਾ ॥੩੫॥

ਦੋਹਰਾ ॥
दोहरा ॥
ਦੋਹਰਾ:

ਜੋ ਜਨੁ ਜਾ ਸੌ ਰੁਚਿ ਕਰੈ ਤਾ ਹੀ ਕੋ ਲੈ ਨਾਮੁ ॥
जो जनु जा सौ रुचि करै ता ही को लै नामु ॥
ਜੋ ਵਿਅਕਤੀ ਜਿਸ ਨਾਲ ਪ੍ਰੇਮ ਕਰਦਾ ਹੈ, ਉਸ ਦਾ ਨਾਮ ਲੈ ਕੇ

ਦਰਬੁ ਕਢਾਵੈ ਤ੍ਰਿਯਨ ਤੇ ਆਪੁ ਚਲਾਵੈ ਕਾਮੁ ॥੩੬॥
दरबु कढावै तृयन ते आपु चलावै कामु ॥३६॥
ਇਸਤਰੀਆਂ ਤੋਂ ਧਨ ਕਢਵਾਉਂਦਾ ਹੈ ਅਤੇ ਆਪਣਾ ਕੰਮ ਚਲਾਉਂਦਾ ਹੈ ॥੩੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪਚਪਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੫੫॥੧੦੪੮॥ਅਫਜੂੰ॥
इति स्री चरित्र पख्याने पुरख चरित्रे मंत्री भूप संबादे पचपन चरित्र समापतम सतु सुभम सतु ॥५५॥१०४८॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ-ਭੂਪ ਸੰਵਾਦ ਦੇ ੫੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੫੫॥੧੦੪੮॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਚੰਦ੍ਰ ਦੇਵ ਕੇ ਬੰਸ ਮੈ ਚੰਦ੍ਰ ਸੈਨ ਇਕ ਭੂਪ ॥

चंद्र देव के बंस मै चंद्र सैन इक भूप ॥

ਚੰਦ੍ਰ ਦੇਵ ਦੇ ਬੰਸ ਵਿਚ ਇਕ ਚੰਦ੍ਰ ਸੈਨ (ਨਾ ਦਾ) ਰਾਜਾ ਸੀ।

ਚੰਦ੍ਰ ਕਲਾ ਤਾ ਕੀ ਤ੍ਰਿਯਾ ਰਤਿ ਕੇ ਰਹਤ ਸਰੂਪ ॥੧॥

चंद्र कला ता की तृया रति के रहत सरूप ॥१॥

ਉਸ ਦੀ ਚੰਦ੍ਰ ਕਲਾ ਨਾ ਦੀ ਇਸਤਰੀ ਸੀ ਜੋ ਰਤੀ ਵਾਗ ਸੁੰਦਰ ਸੀ ॥੧॥

ਚੌਪਈ ॥

चौपई ॥

ਚੌਪਈ:

ਚੰਦ੍ਰ ਦੇਵ ਜਬ ਹੀ ਸ੍ਵੈ ਜਾਵੈ ॥

चंद्र देव जब ही स्वै जावै ॥

ਜਦੋਂ ਚੰਦ੍ਰ ਦੇਵ ਸੌਂ ਜਾਂਦਾ,

ਤਬ ਤ੍ਰਿਯ ਜਾਰ ਪਾਸ ਉਠਿ ਆਵੈ ॥

तब तृय जार पास उठि आवै ॥

(ਤਾ ਉਹ) ਇਸਤਰੀ ਉਠ ਕੇ ਯਾਰ ਕੋਲ ਆ ਜਾਦੀ।

ਕੇਲ ਕਮਾਇ ਰਹਤ ਤਹ ਜਾਈ ॥

केल कमाइ रहत तह जाई ॥

ਉਸ ਨਾਲ ਜਾ ਕੇ ਭੋਗ ਕਰਦੀ ਰਹਿੰਦੀ

ਤੈਸੇ ਹੀ ਸੋਇ ਰਹਤ ਲਪਟਾਈ ॥੨॥

ਤੈਸੇ ਹੀ ਸੋਇ ਰਹਤ ਲਪਟਾਈ ॥੨॥

ਅਤੇ ਉਸੇ ਨਾਲ ਲਿਪਟ ਕੇ ਸੁੱਤੀ ਰਹਿੰਦੀ ॥੨॥

ਸੋਵਤ ਜਗ੍ਯੋ ਭੇਦ ਨ੍ਰਿਪ ਜਾਨ੍ਯੋ ॥

सोवत जग्यो भेद नृप जान्यो ॥

ਸੁੱਤਾ ਹੋਇਆ ਰਾਜਾ ਜਾਗਿਆ ਅਤੇ (ਇਹ) ਭੇਦ ਜਾਣ ਲਿਆ।

ਚਿਤ ਰਾਖਿਯੋ ਨਹਿ ਪ੍ਰਗਟ ਬਖਾਨ੍ਯੋ ॥

चित राखियो नहि प्रगट बखान्यो ॥

ਉਸ ਨੇ (ਇਹ ਗੱਲ) ਚਿਤ ਵਿਚ ਰਖੀ ਅਤੇ ਕਿਸੇ ਨੂੰ ਨਾ ਦਸੀ।

ਚਿਤ ਚੌਗਨੋ ਨੇਹੁ ਬਢਾਯੋ ॥

चित चौगनो नेहु बढायो ॥

(ਉਸ ਨਾਲ) ਚਿਤ ਵਿਚ ਚੌਗੁਣਾ ਪ੍ਰੇਮ ਵਧਾਇਆ,

ਮੂਰਖ ਨਾਰਿ ਭੇਦ ਨਹਿ ਪਾਯੋ ॥੩॥

मूरख नारि भेद नहि पायो ॥३॥

ਪਰ ਉਸ ਮੂਰਖ ਇਸਤਰੀ ਨੇ ਭੇਦ ਨਾ ਸਮਝਿਆ ॥੩॥

ਆਂਖਿ ਮੂੰਦਿ ਜਾਗਤ ਸ੍ਵੈ ਰਹਿਯੋ ॥

आँखि मूँदि जागत स्वै रहियो ॥

ਉਹ ਅੱਖਾ ਬੰਦ ਕਰ ਕੇ ਜਾਗਦਾ ਹੋਇਆ ਸੁੱਤਾ ਰਿਹਾ।

ਭੌਂਦੂ ਨਾਰਿ ਸੋਤ ਸੋ ਲਹਿਯੋ ॥

भौंदू नारि सोत सो लहियो ॥

(ਉਸ) ਮੂਰਖ ਇਸਤਰੀ ਉਸ ਨੂੰ ਸੁਤਿਆ ਹੋਇਆ ਹੀ ਸਮਝਿਆ।

ਤੁਰਤ ਜਾਰ ਕੇ ਤਟ ਚਲਿ ਗਈ ॥

तुरत जार के तट चलि गई ॥

(ਉਹ) ਤੁਰਤ ਉਠ ਕੇ ਯਾਰ ਕੋਲ ਚਲੀ ਗਈ।

ਉਠਿ ਨ੍ਰਿਪ ਕਰ ਕ੍ਰਿਪਾਨ ਗਹ ਲਈ ॥੪॥

उठि नृप कर कृपान गह लई ॥४॥

ਰਾਜੇ ਨੇ ਉਠ ਕੇ ਹੱਥ ਵਿਚ ਤਲਵਾਰ ਫੜ ਲਈ ॥੪॥

ਦੋਹਰਾ ॥

दोहरा ॥

ਦੋਹਰਾ:

ਉਠਿ ਰਾਜਾ ਤ੍ਰਿਯ ਭੇਸ ਧਰ ਗਹਿ ਕ੍ਰਿਪਾਨ ਲੀ ਹਾਥ ॥

उठि राजा तृय भेस धर गहि कृपान ली हाथ ॥

ਰਾਜੇ ਨੇ ਉਠ ਕੇ ਇਸਤਰੀ ਦਾ ਭੇਸ ਧਾਰਨ ਕੀਤਾ ਅਤੇ ਹੱਥ ਵਿਚ ਕ੍ਰਿਪਾਨ ਪਕੜ ਲਈ।

ਰਾਨੀ ਯੋ ਜਾਨੀ ਜਿਯਹਿ ਆਵਤ ਚੇਰੀ ਸਾਥ ॥੫॥

रानी यो जानी जियहि आवत चेरी साथ ॥५॥

ਰਾਣੀ ਨੇ ਮਨ ਵਿਚ ਇਸ ਤਰ੍ਹਾ ਸਮਝਿਆ ਕਿ ਦਾਸੀ ਨਾਲ ਆ ਰਹੀ ਹੈ ॥੫॥

ਚੌਪਈ ॥

चौपई ॥

ਚੌਪਈ:

ਪਾਇਨ ਕੋ ਖਟਕੋ ਨਹਿ ਕਰਿਯੋ ॥

पाइन को खटको नहि करियो ॥

(ਰਾਜੇ ਨੇ) ਪੈਰਾ ਦਾ ਖੜਾਕ ਤਕ ਨਾ ਕੀਤਾ

ਕਰ ਮਹਿ ਕਾਢਿ ਖੜਗ ਕਹਿ ਧਰਿਯੋ ॥

कर महि काढि खड़ग कहि धरियो ॥

ਅਤੇ ਹੱਥ ਵਿਚ ਕ੍ਰਿਪਾਨ ਖਿਚ ਕੇ ਪਕੜ ਲਈ।

ਭੋਗ ਕਰਤ ਜਬ ਤਿਨੈ ਨਿਹਾਰਿਯੋ ॥

भोग करत जब तिनै निहारियो ॥

ਉਨ੍ਹਾ ਨੂੰ ਜਦੋਂ ਭੋਗ ਕਰਦਿਆਂ ਵੇਖ ਲਿਆ

ਇਹੈ ਚਿਤ ਮਹਿ ਚਰਿਤ ਬਿਚਾਰਿਯੋ ॥੬॥

इहै चित महि चरित बिचारियो ॥६॥

ਤਾ ਮਨ ਵਿਚ ਇਹ ਚਰਿਤ੍ਰ ਵਿਚਾਰਿਆ ॥੬॥

ਰਮਤ ਜਾਰ ਸੋ ਤ੍ਰਿਯ ਲਖ ਪਾਈ ॥

रमत जार सो तृय लख पाई ॥

ਜਦੋਂ ਯਾਰ ਨਾਲ ਇਸਤਰੀ ਨੂੰ ਰਮਣ ਕਰਦਿਆਂ ਵੇਖਿਆ

ਕਰ ਮਹਿ ਕਾਢਿ ਕ੍ਰਿਪਾਨ ਕੰਪਾਈ ॥

कर महि काढि कृपान कंपाई ॥

ਤਾ ਹਥ ਵਿਚ ਕ੍ਰਿਪਾਨ ਕਢ ਕੇ ਘੁੰਮਾਈ।

ਦੁਹੂੰ ਹਾਥ ਕਰਿ ਕੁਅਤ ਪ੍ਰਹਾਰਿਯੋ ॥

दुहूँ हाथ करि कुअत प्रहारियो ॥

ਦੋਹਾ ਹੱਥਾ ਦੇ ਜ਼ੋਰ ('ਕੁਅਤ') ਨਾਲ ਵਾਰ ਕੀਤਾ

ਦੁਹੂੰਅਨ ਚਾਰਿ ਟੂਕ ਕਰਿ ਡਾਰਿਯੋ ॥੭॥

दुहूँअन चारि टूक करि डारियो ॥७॥

ਅਤੇ ਦੋਹਾ ਦੇ ਚਾਰ ਟੋਟੇ ਕਰ ਦਿੱਤੇ ॥੭॥

ਦੋਹਰਾ ॥

दोहरा ॥

ਦੋਹਰਾ:

ਚੰਦ੍ਰ ਕਲਾ ਕੋ ਜਾਰ ਜੁਤ ਹਨਿ ਨ੍ਰਿਪ ਲਯੋ ਉਠਾਇ ॥

चंद्र कला को जार जुत हनि नृप लयो उठाइ ॥

ਰਾਜੇ ਨੇ ਚੰਦ੍ਰ ਕਲਾ ਸਮੇਤ (ਉਸ ਦੇ) ਪ੍ਰੇਮੀ ਨੂੰ ਮਾਰ ਕੇ ਚੁਕ ਲਿਆ

ਵੈਸਹ ਆਪਨੀ ਖਾਟ ਤਰ ਰਾਖਤ ਭਯੋ ਬਨਾਇ ॥੮॥

वैसह आपनी खाट तर राखत भयो बनाइ ॥८॥

ਅਤੇ ਉਸੇ ਤਰ੍ਹਾ ਆਪਣੀ ਮੰਜੀ ਹੇਠਾ ਰਖ ਦਿੱਤਾ ॥੮॥

ਧਰਿ ਦੁਹੂੰਅਨ ਕੋ ਖਾਟ ਤਰ ਘਰੀ ਏਕ ਦੋ ਟਾਰਿ ॥

धरि दुहूँअन को खाट तर घरी एक दो टारि ॥

ਦੋਹਾ ਨੂੰ ਮੰਜੇ ਹੇਠਾ ਥੋੜਾ ਚਿਰ ਰਖ ਕੇ

ਮਾਰਿ ਮਾਰਿ ਕਹਿ ਕੈ ਉਠਾ ਕਢੇ ਕੋਪ ਕਰਵਾਰ ॥੯॥

मारि मारि कहि कै उठा कढे कोप करवार ॥९॥

ਫਿਰ 'ਮਾਰੋ ਮਾਰੋ' ਕਹਿ ਕੇ ਉਠਿਆ ਅਤੇ ਕ੍ਰੋਧ ਨਾਲ ਤਲਵਾਰ ਕਢ ਲਈ ॥੯॥

ਚੋਰ ਮੋਹਿ ਮਾਰਤ ਹੁਤੋ ਤ੍ਰਿਯ ਕੇ ਲਾਗਿਯੋ ਘਾਇ ॥

चोर मोहि मारत हुतो तृय के लागियो घाइ ॥

ਚੋਰ ਮੈਨੂੰ ਮਾਰਨ ਲਗਿਆ ਸੀ, ਪਰ ਮੇਰੀ ਇਸਤਰੀ ਨੂੰ ਘਾਓ ਲਗ ਗਿਆ।

ਕਾਢਿ ਭਗੌਤੀ ਤੁਰਤੁ ਮੈ ਯਾ ਕੋ ਦਯੋ ਸੁ ਘਾਇ ॥੧੦॥

काढि भगौती तुरतु मै या को दयो सु घाइ ॥१०॥

ਮੈਂ ਤੁਰਤ ਤਲਵਾਰ ਕਢ ਕੇ ਉਸ ਨੂੰ ਮਾਰ ਦਿੱਤਾ ॥੧੦॥

ਚੌਪਈ ॥

चौपई ॥

ਚੌਪਈ:

ਜਬੈ ਲੋਗ ਨ੍ਰਿਪ ਪੂਛਨ ਆਏ ॥

ਜਬੈ ਲੋਗ ਨ੍ਰਿਪ ਪੂਛਨ ਆਏ ॥
ਜਦੋਂ ਲੋਕੀਂ ਰਾਜੇ ਨੂੰ ਪੁਛਣ ਆਏ,

ਯਹੈ ਤਿਨੌ ਸੌ ਬਚਨ ਸੁਨਾਏ ॥
यहै तिनौ सौ बचन सुनाए ॥
(ਤਾ ਉਸ ਨੇ) ਉਨ੍ਹਾ ਸਾਰਿਆਂ ਨੂੰ ਇਹੀ ਗੱਲ ਕਹੀ

ਜਬ ਤਸਕਰ ਮੁਹਿ ਘਾਵ ਚਲਾਯੋ ॥
जब तसकर मुहि घाव चलायो ॥
ਕਿ ਜਦ ਚੋਰ ਨੇ ਮੇਰੇ ਉਤੇ ਵਾਰ ਕੀਤਾ,

ਹੌ ਬਚਿ ਗਯੋ ਤ੍ਰਿਯਾ ਕੌ ਘਾਯੋ ॥੧੧॥
हौ बचि गयो तृया कौ घायो ॥११॥
ਮੈਂ ਬਚ ਗਿਆ, ਪਰ ਇਸਤਰੀ ਮਾਰੀ ਗਈ ॥੧੧॥

ਜਬ ਦ੍ਰਿੜ ਘਾਵ ਤ੍ਰਿਯਾ ਕੇ ਲਾਗਿਯੋ ॥
जब द्रड़ घाव तृया के लागियो ॥
ਜਦੋਂ ਇਸਤਰੀ ਨੂੰ ਡੂੰਘਾ ਜ਼ਖ਼ਮ ਲਗ ਗਿਆ,

ਤਬ ਹੌ ਕਾਢਿ ਭਗੌਤੀ ਜਾਗਿਯੋ ॥
तब हौ काढि भगौती जागियो ॥
ਤਦ ਮੈਂ ਜਾਗ ਕੇ ਤਲਵਾਰ ਕਢੀ।

ਤ੍ਰਿਯ ਕੇ ਨੇਹ ਕੋਪ ਮਨ ਧਾਰਿਯੋ ॥
तृय के नेह कोप मन धारियो ॥
ਇਸਤਰੀ (ਰਾਣੀ) ਦੇ ਪ੍ਰੇਮ ਕਰ ਕੇ ਮੈਂ ਮਨ ਵਿਚ ਕ੍ਰੋਧਿਤ ਹੋਇਆ

ਚੋਰਹਿ ਠੌਰ ਮਾਰ ਹੀ ਡਾਰਿਯੋ ॥੧੨॥
चोरहि ठौर मार ही डारियो ॥१२॥

ਅਤੇ ਚੋਰ ਨੂੰ ਥਾ ਉਤੇ ਹੀ ਮਾਰ ਦਿੱਤਾ ॥੧੨॥

ਦੋਹਰਾ ॥

दोहरा ॥

ਦੋਹਰਾ:

ਨਰ ਨਾਰੀ ਪੁਰ ਸਭ ਕਹੈ ਧੰਨਿ ਰਾਜਾ ਤਵ ਹੀਯ ॥

नर नारी पुर सभ कहै धंनि राजा तव हीय ॥

ਨਗਰ ਦੇ ਸਭ ਨਰ ਨਾਰੀ ਨੇ ਰਾਜੇ ਨੂੰ ਕਿਹਾ ਕਿ ਹੇ ਰਾਜਨ! ਤੁਹਾਡਾ ਧੰਨ ਜਿਗਰਾ ਹੈ

ਬਦਲੋ ਲੀਨੋ ਬਾਮ ਕੋ ਚੋਰ ਸੰਘਾਰਿਯੋ ਜੀਯ ॥੧੩॥

बदलो लीनो बाम को चोर संघारियो जीय ॥१३॥

ਕਿ ਪਤਨੀ ਦਾ ਬਦਲਾ ਲੈਣ ਲਈ ਚੋਰ ਨੂੰ ਜਾਨੋ ਮਾਰ ਦਿੱਤਾ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਪਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੫੬॥੧੦੬੧॥ਅਫਜੂੰ॥

इति स्री चरित्र पख्याने पुरख चरित्रे मंत्री भूप संबादे छपनो चरित्र समापतम सतु सुभम सतु ॥५६॥१०६१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ-ਭੂਪ ਸੰਵਾਦ ਦੇ ੫੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੫੬॥੧੦੬੧॥ ਚਲਦਾ॥

ਚੌਪਈ ॥

चौपई ॥

ਚੌਪਈ:

ਬੰਗ ਦੇਸ ਬੰਗੇਸ੍ਵਰ ਰਾਜਾ ॥

बंग देस बंगेस्वर राजा ॥

ਬੰਗ ਦੇਸ ਦਾ ਬੰਗੇਸ੍ਵਰ ਨਾ ਦਾ ਰਾਜਾ ਸੀ

ਸਭ ਹੀ ਰਾਜਨ ਕੋ ਸਿਰ ਤਾਜਾ ॥

सभ ही राजन को सिर ताजा ॥

ਜੋ ਸਾਰਿਆਂ ਰਾਜਿਆਂ ਦਾ ਸ਼ਿਰੋਮਣੀ ਸੀ।

ਕਿਤਕ ਦਿਨਨ ਰਾਜਾ ਮਰ ਗਯੋ ॥

कितक दिनन राजा मर गयो ॥

ਕੁਝ ਸਮੇਂ ਬਾਦ ਰਾਜਾ ਮਰ ਗਿਆ

ਸਭ ਜਗ ਇੰਦ੍ਰ ਮਤੀ ਕੋ ਭਯੋ ॥੧॥

सभ जग इंद्र मती को भयो ॥१॥

ਅਤੇ ਸਾਰਾ ਰਾਜ-ਪਾਟ ਇੰਦ੍ਰ ਮਤੀ ਦਾ ਹੋ ਗਿਆ ॥੧॥

ਦੋਹਰਾ ॥

दोहरा ॥

ਦੋਹਰਾ:

ਦਿਨ ਥੋਰਨ ਕੋ ਸਤ ਰਹਿਯੋ ਭਈ ਹਕੂਮਤਿ ਦੇਸ ॥

दिन थोरन को सत रहियो भई हकूमति देस ॥

ਕੁਝ ਸਮੇਂ ਲਈ ਉਸ ਨੇ ਸਤ ਰਖਿਆ ਅਤੇ ਦੇਸ਼ ਉਤੇ ਹਕੂਮਤ ਕੀਤੀ।

ਰਾਜਾ ਜ੍ਯੋ ਰਾਜਹਿ ਕਿਯੋ ਭਈ ਮਰਦ ਕੇ ਭੇਸ ॥੨॥

राजा ज्यो राजहि कियो भई मरद के भेस ॥२॥

ਮਰਦ ਦੇ ਭੇਸ ਵਿਚ ਰਾਜੇ ਵਰਗਾ ਰਾਜ ਕੀਤਾ ॥੨॥

ਚੌਪਈ ॥

चौपई ॥

ਚੌਪਈ:

ਐਸਹਿ ਬਹੁਤ ਬਰਸ ਹੀ ਬੀਤੇ ॥

ऐसहि बहुत बरस ही बीते ॥

ਇਸ ਤਰ੍ਹਾ ਕਈ ਸਾਲ ਬੀਤ ਗਏ

ਬੈਰੀ ਅਧਿਕ ਆਪਨੇ ਜੀਤੇ ॥

बैरी अधिक आपने जीते ॥

ਅਤੇ ਆਪਣੇ ਬਹੁਤ ਸਾਰੇ ਵੈਰੀਆਂ ਨੂੰ ਜਿਤ ਲਿਆ।

ਏਕ ਪੁਰਖ ਸੁੰਦਰ ਲਖਿ ਪਾਯੋ ॥

एक पुरख सुँदर लखि पायो ॥

(ਉਸ ਨੇ) ਇਕ ਸੁੰਦਰ ਪੁਰਸ਼ ਵੇਖਿਆ

ਰਾਨੀ ਤਾ ਸੌ ਨੇਹ ਲਗਾਯੋ ॥੩॥

रानी ता सौ नेह लगायो ॥३॥

ਅਤੇ ਰਾਣੀ ਨੇ ਉਸ ਨਾਲ ਪ੍ਰੇਮ ਲਗਾ ਲਿਆ ॥੩॥

ਅਧਿਕ ਪ੍ਰੀਤਿ ਰਾਨੀ ਕੋ ਲਾਗੀ ॥

अधिक प्रीति रानी को लागी ॥

ਰਾਣੀ (ਉਸ ਦੇ) ਪ੍ਰੇਮ ਵਿਚ ਬਹੁਤ ਲਗ ਗਈ

ਛੂਟੈ ਕਹਾ ਨਿਗੌਡੀ ਜਾਗੀ ॥

छूटै कहा निगौडी जागी ॥

ਜੋ ਚੰਦਰੀ (ਪ੍ਰੀਤ) ਲਗੀ ਹੋਈ ਛੁਟਦੀ ਨਹੀਂ।

ਰੈਨਿ ਪਰੀ ਤਿਹ ਤੁਰਤ ਬੁਲਾਯੋ ॥

रैनि परी तिह तुरत बुलायो ॥

ਰਾਤ ਪੈਣ ਤੇ ਉਸ ਨੂੰ ਤੁਰਤ ਬੁਲਾਇਆ

ਕੇਲ ਦੁਹੂੰਨਿ ਮਿਲਿ ਅਧਿਕ ਮਚਾਯੋ ॥੪॥

केल दुहूँनि मिलि अधिक मचायो ॥४॥

ਅਤੇ ਦੋਹਾ ਨੇ ਮਿਲ ਕੇ ਬਹੁਤ ਕਾਮ-ਕ੍ਰੀੜਾ ਕੀਤੀ ॥੪॥

ਰਹਤ ਬਹੁਤ ਦਿਨ ਤਾ ਸੌ ਭਯੋ ॥

रहत बहुत दिन ता सौ भयो ॥

ਉਸ ਨਾਲ ਬਹੁਤ ਦਿਨ ਰਹਿਣ ਨਾਲ

ਗਰਭ ਇੰਦ੍ਰ ਮਤਿਯਹਿ ਰਹਿ ਗਯੋ ॥

गरभ इंद्र मतियहि रहि गयो ॥

ਇੰਦ੍ਰ ਮਤੀ ਨੂੰ ਗਰਭ ਠਹਿਰ ਗਿਆ।

ਉਦਰ ਰੋਗ ਕੋ ਨਾਮ ਨਿਕਾਰਿਯੋ ॥

उदर रोग को नाम निकारियो ॥

(ਉਸ ਨੂੰ ਉਸ ਨੇ) ਪੇਟ ਦਾ ਰੋਗ ਦਸਿਆ

ਕਿਨੂੰ ਪੁਰਖ ਨਹਿ ਭੇਦ ਬਿਚਾਰਿਯੋ ॥੫॥

किनूँ पुरख नहि भेद बिचारियो ॥५॥

ਅਤੇ ਕੋਈ ਵਿਅਕਤੀ ਵੀ ਭੇਦ ਨੂੰ ਸਮਝ ਨਾ ਸਕਿਆ ॥੫॥

ਨਵ ਮਾਸਨ ਬੀਤੇ ਸੁਤ ਜਨਿਯੋ ॥

नव मासन बीते सुत जनियो ॥

ਨੌਂ ਮਹੀਨੇ ਬੀਤਣ ਤੇ (ਇਕ) ਪੁੱਤਰ ਨੂੰ ਜਨਮ ਦਿੱਤਾ।

ਮਾਨੌ ਆਪੁ ਮੈਨ ਸੋ ਬਨਿਯੋ ॥

मानौ आपु मैन सो बनियो ॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਕਾਮ ਦੇਵ ਆਪ ਹੀ ਬਣਿਆ ਹੋਵੇ।

ਏਕ ਨਾਰਿ ਕੇ ਘਰ ਮੈ ਧਰਿਯੋ ॥

एक नारि के घर मै धरियो ॥

(ਉਸ ਨੂੰ) ਇਕ ਇਸਤਰੀ ਦੇ ਘਰ ਟਿਕਾ ਦਿੱਤਾ

ਤਾ ਕੋ ਧਾਮ ਦਰਬੁ ਸੋ ਭਰਿਯੋ ॥੬॥

ता को धाम दरबु सो भरियो ॥६॥

ਅਤੇ ਉਸ ਦਾ ਘਰ ਧਨ ਨਾਲ ਭਰ ਦਿੱਤਾ ॥੬॥

ਕਾਹੂ ਕਹੋ ਬਾਤ ਇਹ ਨਾਹੀ ॥

काहू कहो बात इह नाही ॥

ਇਹ ਗੱਲ ਕਿਸੇ ਨੂੰ ਨਹੀਂ ਕਹਿਣੀ'।

ਯੋ ਕਹਿ ਫਿਰਿ ਆਈ ਘਰ ਮਾਹੀ ॥

यो कहि फिरि आई घर माही ॥

ਇਹ ਕਹਿ ਕੇ ਫਿਰ ਘਰ ਪਰਤ ਆਈ।

ਦੁਤਿਯ ਕਾਨ ਕਿਨਹੂੰ ਨਹਿ ਜਾਨਾ ॥

दुतिय कान किनहूँ नहि जाना ॥

ਦੂਜੇ ਕੰਨ ਕਿਸੇ ਨੂੰ ਖ਼ਬਰ ਨਾ ਹੋਈ

ਕਹਾ ਕਿਯਾ ਤਿਯ ਕਹਾ ਬਖਾਨਾ ॥੭॥

कहा किया तिय कहा बखाना ॥७॥

ਕਿ ਉਸ ਨੇ ਕੀ ਕੀਤਾ ਅਤੇ ਕੀ ਕਿਹਾ ॥੭॥

ਦੋਹਰਾ ॥

दोहरा ॥

ਦੋਹਰਾ:

ਤਾ ਕੇ ਕਛੂ ਨ ਧਨ ਹੁਤੋ ਦਿਯਾ ਜਰਾਵੈ ਧਾਮ ॥

ता के कछू न धन हुतो दिया जरावै धाम ॥

ਉਸ ਦੇ ਘਰ ਨਾ ਕੁਝ ਧਨ ਸੀ ਅਤੇ ਨਾ ਹੀ ਘਰ ਵਿਚ ਦੀਵਾ ਜਗਾਉਂਦੀ ਸੀ।

ਤਾ ਕੇ ਘਰ ਮੈ ਸੌਪਯੋ ਰਾਨੀ ਕੋ ਸੁਤ ਰਾਮ ॥੮॥

ता के घर मै सौप्यो रानी को सुत राम ॥८॥

ਉਸ ਦੇ ਘਰ ਵਿਚ ਭਗਵਾਨ ਨੇ ਰਾਣੀ ਦਾ ਪੁੱਤਰ ਸੌਂਪ ਦਿੱਤਾ ॥੮॥

ਚੌਪਈ ॥

चौपई ॥

ਚੌਪਈ:

ਰਾਨੀ ਇਕ ਦਿਨ ਸਭਾ ਬਨਾਈ ॥

रानी इक दिन सभा बनाई ॥

ਰਾਣੀ ਨੇ ਇਕ ਦਿਨ ਦਰਬਾਰ ਲਗਾਇਆ।

ਤਵਨ ਤ੍ਰਿਯਾਦਿਕ ਸਭੈ ਬੁਲਾਈ ॥

तवन तृयादिक सभै बुलाई ॥

ਉਸ ਇਸਤਰੀ ਸਮੇਤ ਸਾਰਿਆਂ ਨੂੰ ਬੁਲਾਇਆ।

ਜਬ ਤਿਹ ਤ੍ਰਿਯ ਕੇ ਸੁਤਹਿ ਨਿਹਾਰਿਯੋ ॥

जब तिह तृय के सुतहि निहारियो ॥

ਜਦ (ਰਾਣੀ ਨੇ) ਉਸ ਇਸਤਰੀ ਦੇ ਪੁੱਤਰ ਨੂੰ ਵੇਖਿਆ

ਤਾ ਤੇ ਲੈ ਅਪਨੋ ਕਰਿ ਪਾਰਿਯੋ ॥੯॥

ता ते लै अपनो करि पारियो ॥९॥

ਤਾ ਉਸ ਤੋਂ ਲੈ ਕੇ ਆਪਣਾ ਕਰ ਕੇ ਪਾਲਿਆ ॥੯॥

ਦੋਹਰਾ ॥

दोहरा ॥

ਦੋਹਰਾ:

ਲੈ ਪਾਰਕ ਕਰਿ ਪਾਲਿਯੋ ਕਿਨੂੰ ਨ ਪਾਯੋ ਭੇਦ ॥

लै पारक करि पालियो किनूँ न पायो भेद ॥

ਉਸ ਨੂੰ ਪਾਲਕ ਵਜੋਂ ਲੈ ਕੇ ਪਾਲਿਆ ਅਤੇ ਕਿਸੇ ਨੇ ਵੀ ਇਸ ਭੇਦ ਨੂੰ ਨਾ ਪਾਇਆ।

ਰਮਾ ਸਾਸਤ੍ਰ ਕੋ ਸੁਰ ਅਸੁਰ ਉਚਰਿ ਨ ਸਾਕਹਿ ਬੇਦ ॥੧੦॥

रमा सासत्र को सुर असुर उचरि न साकहि बेद ॥१०॥

ਇਸਤਰੀ ('ਰਮਾ') ਦੇ ਸ਼ਾਸਤ੍ਰ (ਦੇ ਗਿਆਨ ਨੂੰ) ਦੇਵਤੇ, ਦੈਂਤ ਅਤੇ ਵੇਦ ਤਕ ਨਹੀਂ ਦਸ ਸਕਦੇ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਾਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੫੭॥੧੦੭੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे सतावनो चरित्र समापतम सतु सुभम सतु ॥५७॥१०७१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ-ਭੂਪ ਸੰਵਾਦ ਦੇ ੫੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੫੭॥੧੦੭੧॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਕਾਸਮੀਰ ਕੇ ਸਹਰ ਮੈ ਬੀਰਜ ਸੈਨ ਨਰੇਸ ॥

कासमीर के सहर मै बीरज सैन नरेस ॥

ਕਸ਼ਮੀਰ ਦੇ ਸ਼ਹਿਰ ਵਿਚ ਬੀਰਜ ਸੈਨ ਨਾ ਦਾ ਇਕ ਰਾਜਾ ਸੀ

ਤਾ ਕੇ ਦਲ ਕੇ ਬਲਹੁ ਤੇ ਕੰਪਤਿ ਹੁਤੋ ਸੁਰੇਸ ॥੧॥

ता के दल के बलहु ते कंपति हुतो सुरेस ॥१॥

ਜਿਸ ਦੇ ਦਲਬਲ ਤੋਂ ਇੰਦਰ ਵੀ ਕੰਬਦਾ ਸੀ ॥੧॥

ਚਿਤ੍ਰ ਦੇਵਿ ਤਾ ਕੀ ਤ੍ਰਿਯਾ ਬੁਰੀ ਹ੍ਰਿਦੈ ਜਿਹ ਬੁਧਿ ॥

चित्र देवि ता की तृया बुरी हृदै जिह बुधि ॥

ਉਸ ਦੀ ਇਸਤਰੀ (ਦਾ ਨਾ) ਚਿਤ੍ਰ ਦੇਵੀ ਸੀ ਜੋ ਹਿਰਦੇ ਅਤੇ ਬੁੱਧੀ ਤੋਂ ਮਾੜੀ ਸੀ।

ਮੰਦ ਸੀਲ ਜਾ ਕੋ ਰਹੈ ਚਿਤ ਕੀ ਰਹੈ ਕੁਸੁਧਿ ॥੨॥

मंद सील जा को रहै चित की रहै कुसुधि ॥२॥

ਉਸ ਦਾ ਸੁਭਾ ਮਾੜਾ ਸੀ ਅਤੇ ਚਿਤ ਦੀ ਵੀ ਕਬੀ ਸੀ ॥੨॥

ਬੋਲਿ ਰਸੋਯਹਿ ਤਿਨ ਕਹੀ ਇਹ ਰਾਜੈ ਬਿਖਿ ਦੇਹੁ ॥

ਬੋਲਿ ਰਸੋਯਹਿ ਤਿਨ ਕਹੀ ਇਹ ਰਾਜੈ ਬਿਖਿ ਦੇਹੁ ॥
ਉਸ ਨੇ ਰਸੋਈਏ ਨੂੰ ਬੁਲਾ ਕੇ ਕਿਹਾ ਕਿ ਇਸ ਰਾਜੇ ਨੂੰ ਜ਼ਹਿਰ ਦੇ ਦਿਓ।

ਬਹੁਤੁ ਬਢੈਹੌ ਹੌ ਤੁਮੈ ਅਬੈ ਅਧਿਕ ਧਨ ਲੇਹੁ ॥੩॥
बहुतु बढैहौ हौ तुमै अबै अधिक धन लेहु ॥३॥
ਮੈਂ ਤੈਨੂੰ ਬਹੁਤ ਉੱਨਤ ਕਰਾਗੀ, (ਮੇਰੇ ਪਾਸੋਂ) ਹੁਣੇ ਹੀ ਅਧਿਕ ਧਨ ਲੈ ਲਵੋ ॥੩॥

ਤਾ ਕੀ ਕਹੀ ਨ ਤਿਨ ਕਰੀ ਤਬ ਤ੍ਰਿਯ ਚਰਿਤ ਬਨਾਇ ॥
ता की कही न तिन करी तब तृय चरित बनाइ ॥
ਜਦ ਉਸ (ਰਸੋਈਏ ਨੇ) (ਰਾਣੀ) ਦਾ ਕਿਹਾ ਨਾ ਮੰਨਿਆ, ਤਦ (ਉਸ) ਇਸਤਰੀ ਨੇ ਚਰਿਤ੍ਰ ਬਣਾਇਆ।

ਰਾਜਾ ਕੌ ਨਿਉਤਾ ਕਹਿਯੋ ਸਊਅਨ ਸਹਿਤ ਬੁਲਾਇ ॥੪॥
राजा कौ निउता कहियो सऊअन सहित बुलाइ ॥४॥
(ਉਸ ਨੇ) ਰਾਜੇ ਨੂੰ ਸਾਊਆਂ (ਮੰਤ੍ਰੀਆਂ) ਸਹਿਤ ਬੁਲਾਣ ਦਾ ਨਿਮੰਤ੍ਰਣ ਦਿੱਤਾ ॥੪॥

ਚੌਪਈ ॥
चौपई ॥
ਚੌਪਈ:

ਰਾਜਾ ਸਊਅਨ ਸਹਿਤ ਬੁਲਾਯੋ ॥
राजा सऊअन सहित बुलायो ॥
ਰਾਜੇ ਨੂੰ ਸਾਊਆਂ ਸਹਿਤ ਬੁਲਾ ਲਿਆ

ਭਾਤਿ ਭਾਤਿ ਪਕਵਾਨ ਪਕਾਯੋ ॥
भाति भाति पकवान पकायो ॥
ਅਤੇ ਭਾਤ ਭਾਤ ਦੇ ਪਕਵਾਨ ਪਕਵਾਏ।

ਤਾ ਮੈ ਜਹਰ ਘੋਰਿ ਕੈ ਡਾਰਿਯੋ ॥
ता मै जहर घोरि कै डारियो ॥

ਉਸ ਵਿਚ ਜ਼ਹਿਰ ਘੋਲ ਕੇ ਪਾ ਦਿੱਤੀ

ਰਾਜਾ ਜੂ ਕੋ ਮਾਰ ਹੀ ਡਾਰਿਯੋ ॥੫॥
राजा जू को मार ही डारियो ॥५॥
ਅਤੇ ਇਸ ਤਰ੍ਹਾ ਰਾਜੇ ਨੂੰ ਮਾਰ ਹੀ ਦਿੱਤਾ ॥੫॥

ਜਬ ਰਾਜਾ ਜੂ ਮ੍ਰਿਤ ਬਸਿ ਭਏ ॥
जब राजा जू मृत बसि भए ॥
ਜਦੋਂ ਰਾਜਾ (ਅਤੇ ਹੋਰ) ਮਰ ਗਏ,

ਤਬ ਹੀ ਪਕਰ ਰਸੋਯਾ ਲਏ ॥
तब ही पकर रसोया लए ॥
ਤਦੋਂ ਹੀ ਰਸੋਈਏ ਨੂੰ ਪਕੜ ਲਿਆ।

ਵਾਹੈ ਤਾਮ ਲੈ ਤਾਹਿ ਖੁਆਰਿਯੋ ॥
वाहै ताम लै ताहि खुआरियो ॥
ਉਹੀ ਭੋਜਨ ('ਤਾਮ') ਲੈ ਕੇ ਉਸ ਨੂੰ ਖੁਆਇਆ

ਤਾਹੂ ਕੌ ਤਬ ਹੀ ਹਨਿ ਡਾਰਿਯੋ ॥੬॥
ताहू कौ तब ही हनि डारियो ॥६॥
ਅਤੇ ਉਸ ਨੂੰ ਉਥੇ ਹੀ ਮਾਰ ਦਿੱਤਾ ॥੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਾਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੫੮॥੧੦੭੭॥ਅਫਜੂੰ॥
इति स्री चरित्र पख्याने तृया चरित्रे मंत्री भूप संबादे अठावनो चरित्र समापतम सतु सुभम सतु ॥५८॥१०७७॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ-ਭੂਪ ਸੰਵਾਦ ਦੇ ੫੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੫੮॥੧੦੭੭॥ ਚਲਦਾ॥

ਚੌਪਈ ॥
चौपई ॥
ਚੌਪਈ:

ਸਹਰ ਨਿਕੋਦਰ ਬਨਯੋ ਰਹੈ ॥

सहर निकोदर बनयो रहै ॥

ਨਕੋਦਰ ਸ਼ਹਿਰ ਵਿਚ ਇਕ ਬਨੀਆ ਰਹਿੰਦਾ ਸੀ।

ਦ੍ਵੈ ਇਸਤ੍ਰੀ ਜਗ ਤਾ ਕੇ ਕਹੈ ॥

द्वै इसत्री जग ता के कहै ॥

ਸਭ ਲੋਕ ਉਸ ਦੇ ਘਰ ਦੋ ਇਸਤਰੀਆਂ ਕਹਿੰਦੇ ਸਨ।

ਲਾਡਮ ਕੁਅਰਿ ਸੁਹਾਗਮ ਦੇਈ ॥

लाडम कुअरि सुहागम देई ॥

(ਇਕ ਦਾ ਨਾ) ਲਾਡਮ ਕੁਅਰਿ ਸੀ (ਅਤੇ ਦੂਜੀ ਦਾ ਨਾ) ਸੁਹਾਗਮ ਦੇਈ ਸੀ।

ਜਿਨ ਤੇ ਬਹੁ ਸਿਛ੍ਯਾ ਤ੍ਰਿਯ ਲੇਈ ॥੧॥

जिन ते बहु सिछ्या तृय लेई ॥१॥

ਉਨ੍ਹਾ ਤੋਂ ਬਹੁਤ ਇਸਤਰੀਆਂ ਸਿਖਿਆ ਲੈਂਦੀਆਂ ਸਨ ॥੧॥

ਬਨਯੋ ਅਨਤ ਦੇਸ ਕਹ ਗਯੋ ॥

बनयो अनत देस कह गयो ॥

(ਉਹ) ਬਨੀਆ ਕਿਸੇ ਹੋਰ ਦੇਸ਼ ਨੂੰ ਗਿਆ

ਅਧਿਕ ਸੋਕ ਦੁਹੂੰਅਨ ਕੋ ਭਯੋ ॥

अधिक सोक दुहूँअन को भयो ॥

ਅਤੇ ਉਨ੍ਹਾ ਦੋਹਾ ਨੂੰ (ਵਿਯੋਗ ਦਾ) ਬਹੁਤ ਦੁਖ ਹੋਇਆ।

ਬਹੁਤ ਕਾਲ ਪਰਦੇਸ ਬਿਤਾਯੋ ॥

बहुत काल परदेस बितायो ॥

(ਉਸ ਨੇ) ਪਰਦੇਸ ਵਿਚ ਬਹੁਤ ਸਮਾ ਗੁਜ਼ਾਰਿਆ

ਖਾਟਿ ਕਮਾਇ ਦੇਸ ਕਹ ਆਯੋ ॥੨॥

खाटि कमाइ देस कह आयो ॥२॥

ਅਤੇ ਖਟ ਕਮਾ ਕੇ ਦੇਸ ਨੂੰ ਪਰਤਿਆ ॥੨॥

ਕਿਤਕ ਦਿਨਨ ਬਨਿਯਾ ਘਰ ਆਯੋ ॥

कितक दिनन बनिया घर आयो ॥

ਕਿਤਨਿਆਂ ਦਿਨਾ ਤੋਂ ਬਾਦ ਬਨੀਆ ਘਰ ਆਇਆ ਸੀ।

ਦੁਹੂੰ ਤ੍ਰਿਯਨ ਪਕਵਾਨ ਪਕਾਯੋ ॥

दुहूँ तृयन पकवान पकायो ॥

ਦੋਹਾ ਇਸਤਰੀਆਂ ਨੇ ਪਕਵਾਨ ਪਕਾਏ।

ਵਹੁ ਜਾਨੈ ਮੇਰੇ ਘਰ ਐਹੈ ॥

वहु जानै मेरे घर ऐहै ॥

ਉਹ (ਇਕ) ਸੋਚਦੀ ਮੇਰੇ ਘਰ ਆਵੇਗਾ

ਵਹ ਜਾਨੈ ਮੇਰੇ ਹੀ ਜੈਹੈ ॥੩॥

वह जानै मेरे ही जैहै ॥३॥

ਅਤੇ ਉਹ (ਦੂਜੀ) ਸੋਚਦੀ ਕਿ ਮੇਰੇ ਘਰ ਖਾਣਾ ਖਾਵੇਗਾ ॥੩॥

ਏਕ ਗਾਵ ਬਨਿਯਾ ਰਹਿ ਗਯੋ ॥

एक गाव बनिया रहि गयो ॥

(ਰਸਤੇ ਵਿਚ) ਬਨੀਆ ਇਕ ਪਿੰਡ ਵਿਚ ਟਿਕ ਗਿਆ।

ਆਵਤ ਚੋਰ ਤ੍ਰਿਯਨ ਕੇ ਭਯੋ ॥

आवत चोर तृयन के भयो ॥

ਉਧਰ ਇਸਤਰੀਆਂ ਨੂੰ ਚੋਰ ਆ ਪਿਆ।

ਜਾਗਤ ਹੇਰਿ ਤ੍ਰਿਯਹਿ ਨਹਿ ਆਯੋ ॥

जागत हेरि तृयहि नहि आयो ॥
ਉਸ ਨੇ (ਇਕ) ਇਸਤਰੀ ਨੂੰ ਜਾਗਦਿਆਂ ਵੇਖ ਕੇ (ਉਸ ਦੇ ਘਰ) ਨਾ ਆਇਆ

ਦੁਤਿਯ ਤ੍ਰਿਯਾ ਕੇ ਘਰ ਕੌ ਧਾਯੋ ॥੪॥
दुतिय तृया के घर कौ धायो ॥४॥
ਅਤੇ ਦੂਜੀ ਇਸਤਰੀ ਦੇ ਘਰ ਵਲ ਚਲਾ ਗਿਆ ॥੪॥

ਤ੍ਰਿਯ ਜਾਨ੍ਯੋ ਮੇਰੇ ਪਤਿ ਆਏ ॥
तृय जान्यो मेरे पति आए ॥
ਉਸ ਇਸਤਰੀ ਨੇ ਸਮਝਿਆ ਕਿ ਮੇਰਾ ਪਤੀ ਆਇਆ ਹੈ

ਮਮ ਘਰ ਤੇ ਹਟਿ ਯਾ ਕੇ ਧਾਏ ॥
मम घर ते हटि या के धाए ॥
ਅਤੇ ਮੇਰੇ ਘਰ ਤੋਂ ਹਟ ਕੇ ਉਸ ਦੇ ਘਰ ਵਲ ਗਿਆ ਹੈ।

ਦੋਊ ਚਲੀ ਹਮ ਪਤਿਹਿ ਹਟੈ ਹੈ ॥
दोऊ चली हम पतिहि हटै है ॥
ਦੋਵੇਂ ਚਲ ਪਈਆਂ ਕਿ ਅਸੀਂ ਪਤੀ ਨੂੰ (ਦੂਜੀ ਦੇ ਘਰ ਵਲ ਜਾਣ ਤੋਂ) ਰੋਕੀਏ

ਮੋਰਿ ਆਪਨੇ ਧਾਮ ਲਯੈ ਹੈ ॥੫॥
मोरि आपने धाम लयै है ॥५॥
ਅਤੇ ਮੋੜ ਕੇ ਆਪਣੇ ਘਰ ਵਲ ਲੈ ਆਈਏ ॥੫॥

ਦੋਹਰਾ ॥
दोहरा ॥
ਦੋਹਰਾ:

ਦੋਊ ਤ੍ਰਿਯ ਧਾਵਤ ਭਈ ਅਧਿਕ ਕੋਪ ਮਨ ਕੀਨ ॥
दोऊ तृय धावत भई अधिक कोप मन कीन ॥

ਦੋਵੇਂ ਇਸਤਰੀਆਂ ਬਹੁਤ ਕ੍ਰੋਧ ਕਰ ਕੇ ਚਲ ਪਈਆਂ

ਤਸਕਰ ਕੋ ਪਤਿ ਜਾਨਿ ਕੈ ਦੁਹੂ ਤ੍ਰਿਯਨ ਗਹਿ ਲੀਨ ॥੬॥

तसकर को पति जानि कै दुहू तृयन गहि लीन ॥६॥

ਅਤੇ ਚੋਰ ਨੂੰ ਪਤੀ ਸਮਝ ਕੇ ਦੋਹਾ ਨੇ ਪਕੜ ਲਿਆ ॥੬॥

ਤਸਕਰ ਕੋ ਪਤਿ ਭਾਵ ਤੇ ਦੇਖਿਯੋ ਦਿਯਾ ਜਰਾਇ ॥

तसकर को पति भाव ते देखियो दिया जराइ ॥

(ਉਨ੍ਹਾ ਇਸਤਰੀਆਂ ਨੇ) ਦੀਵਾ ਜਗਾ ਕੇ ਚੋਰ ਨੂੰ ਪਤੀ ਭਾਵ ਨਾਲ ਵੇਖਿਆ,

ਚੋਰ ਜਾਨਿ ਕੁਟਵਾਰ ਕੇ ਦੀਨੋ ਧਾਮ ਪਠਾਇ ॥੭॥

चोर जानि कुटवार के दीनो धाम पठाइ ॥७॥

(ਪਰ) ਚੋਰ ਸਮਝ ਕੇ ਕੋਤਵਾਲ ਦੇ ਘਰ (ਭਾਵ ਬੰਦੀਖਾਨੇ) ਭੇਜ ਦਿੱਤਾ ॥੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੫੯॥੧੦੮੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे उनसठवो चरित्र समापतम सतु सुभम सतु ॥५९॥१०८४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ-ਭੂਪ ਸੰਵਾਦ ਦੇ ੫੯ਵੇਂ ਚਰਿਤ੍ਰ ਸਦੀ ਸਮਾਪਤੀ, ਸਭ ਸ਼ੁਭ ਹੈ ॥੫੯॥੧੦੮੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਰਾਜਾ ਰਨਥੰਭੌਰ ਕੋ ਜਾ ਕੋ ਪ੍ਰਬਲ ਪ੍ਰਤਾਪ ॥

राजा रनथंभौर को जा को प्रबल प्रताप ॥

ਰਨਥੰਭੌਰ ਦਾ ਬੜੇ ਪ੍ਰਤਾਪ ਵਾਲਾ ਰਾਜਾ ਸੀ

ਰਾਵ ਰੰਕ ਜਾ ਕੋ ਸਦਾ ਨਿਸ ਦਿਨ ਜਾਪਹਿ ਜਾਪ ॥੧॥

राव रंक जा को सदा निस दिन जापहि जाप ॥१॥

ਜਿਸ ਦਾ ਅਮੀਰ ਗ਼ਰੀਬ ਰਾਤ ਦਿਨ ਜਾਪ ਜਪਦੇ ਰਹਿੰਦੇ ਸਨ ॥੧॥

ਰੰਗ ਰਾਇ ਤਾ ਕੀ ਤ੍ਰਿਯਾ ਅਤਿ ਜੋਬਨ ਤਿਹ ਅੰਗ ॥

रंग राइ ता की तृया अति जोबन तिह अंग ॥

ਰੰਗ ਰਾਇ ਉਸ ਦੀ ਪਤਨੀ ਸੀ ਜੋ ਬਹੁਤ ਜੋਬਨਵਤੀ ਸੀ।

ਰਾਜਾ ਕੌ ਪਯਾਰੀ ਰਹੈ ਜਿਹ ਲਖਿ ਲਜੈ ਅਨੰਗ ॥੨॥

राजा कौ प्यारी रहै जिह लखि लजै अनंग ॥२॥

ਉਹ ਰਾਜੇ ਨੂੰ ਪਿਆਰੀ ਸੀ। ਉਸ ਨੂੰ ਵੇਖ ਕੇ ਕਾਮ ਦੇਵ ਵੀ ਲਜਾਉਂਦਾ ਸੀ ॥੨॥

ਏਕ ਦਿਵਸ ਤਿਹ ਰਾਵ ਨੈ ਸੁਭ ਉਪਬਨ ਮੈ ਜਾਇ ॥

एक दिवस तिह राव नै सुभ उपबन मै जाइ ॥

ਇਕ ਸ਼ੁਭ ਦਿਨ ਰਾਜੇ ਨੇ ਬਾਗ਼ ਵਿਚ ਜਾ ਕੇ

ਰੰਗ ਰਾਇ ਸੁਤ ਮਾਨਿ ਕੈ ਲੀਨੀ ਕੰਠ ਲਗਾਇ ॥੩॥

रंग राइ सुत मानि कै लीनी कंठ लगाइ ॥३॥

ਰੰਗ ਰਾਇ ਨੂੰ ਸੁਤੀ ਹੋਈ ਸਮਝ ਕੇ ਗਲੇ ਨਾਲ ਲਗਾ ਲਿਆ ॥੩॥

ਰੰਗ ਰਾਇ ਸੌ ਰਾਇ ਤਬ ਐਸੇ ਕਹੀ ਬਨਾਇ ॥

रंग राइ सौ राइ तब ऐसे कही बनाइ ॥

ਰਾਜੇ ਨੇ ਰੰਗ ਰਾਇ ਨੂੰ ਤਦ ਇਸ ਤਰ੍ਹਾ ਕਿਹਾ

ਜਯੋ ਇਸਤ੍ਰੀ ਦ੍ਵੈ ਮੈ ਗਹੀ ਤੋਹਿ ਨ ਨਰ ਗਹਿ ਜਾਇ ॥੪॥

ज्यो इसत्री द्वै मै गही तोहि न नर गहि जाइ ॥४॥

ਕਿ ਜਿਸ ਤਰ੍ਹਾ ਮੈਂ ਦੋ ਇਸਤਰੀਆਂ ਨੂੰ ਵਸ ਵਿਚ ਕੀਤਾ ਹੋਇਆ ਹੈ, (ਉਸ ਤਰ੍ਹਾ) ਤੂੰ (ਦੋ) ਮਰਦਾ ਨੂੰ ਵਸ ਵਿਚ ਨਹੀਂ ਕਰ ਸਕਦੀ ॥੪॥

ਚੌਪਈ ॥

चौपई ॥

ਚੌਪਈ:

ਕੇਤਕ ਦਿਵਸ ਬੀਤ ਜਬ ਗਏ ॥

केतक दिवस बीत जब गए ॥

ਜਦ ਕੁਝ ਸਮਾ ਬੀਤ ਗਿਆ

ਰੰਗ ਰਾਇ ਸਿਮਰਨ ਬਚ ਭਏ ॥

रंग राइ सिमरन बच भए ॥

ਤਾ ਰੰਗ ਰਾਇ ਨੂੰ (ਰਾਜੇ ਦਾ) ਬੋਲ ਯਾਦ ਆ ਗਿਆ।

ਏਕ ਪੁਰਖ ਸੌ ਨੇਹ ਲਗਾਯੋ ॥

एक पुरख सौ नेह लगायो ॥

(ਉਸ ਨੇ) ਦਾੜ੍ਹੀ ਮੁੱਛਾ ਤੋਂ ਬਿਨਾ

ਬਿਨਾ ਸਮਸ ਜਾ ਕੌ ਲਖਿ ਪਾਯੋ ॥੫॥

बिना समस जा कौ लखि पायो ॥५॥

ਇਕ ਪੁਰਸ਼ ਨੂੰ ਵੇਖ ਕੇ ਉਸ ਨਾਲ ਪ੍ਰੇਮ ਲਗਾ ਲਿਆ ॥੫॥

ਨਾਰੀ ਕੋ ਤਿਹ ਭੇਸ ਬਨਾਯੋ ॥

नारी को तिह भेस बनायो ॥

ਉਸ ਦਾ ਨਾਰੀ ਵਰਗਾ ਭੇਸ ਬਣਾਇਆ

ਰਾਜਾ ਸੌ ਇਹ ਭਾਤਿ ਜਤਾਯੋ ॥

राजा सौ इह भाति जतायो ॥

ਅਤੇ ਰਾਜੇ ਨੂੰ ਇਸ ਤਰ੍ਹਾ ਕਿਹਾ

ਗ੍ਰਿਹ ਤੇ ਬਹਿਨਿ ਹਮਾਰੀ ਆਈ ॥

ग्रिह ते बहिनि हमारी आई ॥

ਕਿ ਘਰੋਂ ਮੇਰੀ ਭੈਣ ਆਈ ਹੈ,

ਹਮ ਤੁਮ ਚਲਿ ਤਿਹ ਕਰੈ ਬਡਾਈ ॥੬॥

हम तुम चलि तिह करै बडाई ॥६॥

ਮੈਂ ਤੇ ਤੁਸੀਂ ਚਲ ਕੇ ਉਸ ਦੀ ਵਡਿਆਈ ਕਰੀਏ ॥੬॥

ਦੋਹਰਾ ॥

दोहरा ॥

ਦੋਹਰਾ:

ਟਰਿ ਆਗੇ ਤਿਹ ਲੀਜਿਐ ਬਹੁ ਕੀਜੈ ਸਨਮਾਨ ॥

टरि आगे तिह लीजिऐ बहु कीजै सनमान ॥

ਉਸ ਨੂੰ ਅਗੇ ਜਾ ਕੇ ਮਿਲੀਏ ਅਤੇ ਉਸ ਦਾ ਬਹੁਤ ਸਨਮਾਨ ਕਰੀਏ।

ਮੋਰੇ ਢਿਗ ਬੈਠਾਰਿਯੈ ਅਮਿਤ ਦਰਬੁ ਦੈ ਦਾਨ ॥੭॥

मोरे ढिग बैठारियै अमित दरबु दै दान ॥७॥

ਉਸ ਨੂੰ ਮੇਰੇ ਕੋਲ ਬਿਠਾ ਕੇ ਬਹੁਤ ਸਾਰਾ ਧਨ ਦਾਨ ਦਿਓ ॥੭॥

ਤਿਹ ਨ੍ਰਿਪ ਟਰਿ ਆਗੈ ਲਿਯੋ ਬੈਠਾਰਿਯੋ ਤ੍ਰਿਯ ਤੀਰ ॥

तिह नृप टरि आगै लियो बैठारियो तृय तीर ॥

ਰਾਜੇ ਨੇ ਅਗੇ ਹੋ (ਉਸ ਦਾ) ਸਵਾਗਤ ਕੀਤਾ ਅਤੇ (ਆਪਣੀ) ਇਸਤਰੀ ਦੇ ਕੋਲ ਬਿਠਾ ਦਿੱਤਾ।

ਅਤਿ ਧਨੁ ਦੈ ਆਦਰੁ ਕਰਿਯੋ ਭਏ ਤ੍ਰਿਯਨ ਕੀ ਭੀਰ ॥੮॥

अति धनु दै आदरु करियो भए तृयन की भीर ॥८॥

ਬਹੁਤ ਸਾਰਾ ਧਨ ਦੇ ਕੇ ਉਸ ਦਾ ਆਦਰ ਕੀਤਾ ਅਤੇ ਉਥੇ (ਮਿਲਣ ਵਾਲੀਆਂ) ਇਸਤਰੀਆਂ ਦੀ ਭੀੜ ਲਗ ਗਈ ॥੮॥

ਜਬ ਰਾਜਾ ਢਿਗ ਬੈਠ੍ਯੋ ਤਬ ਦੁਹੂੰਅਨ ਲਪਟਾਇ ॥

जब राजा ढिग बैठ्यो तब दुहूँअन लपटाइ ॥

ਜਦ ਰਾਜਾ ਕੋਲ ਬੈਠ ਗਿਆ ਤਾ ਦੋਵੇਂ (ਇਸਤਰੀਆਂ) ਲਿਪਟ ਗਈਆਂ

ਕੂਕਿ ਕੂਕਿ ਰੋਵਤ ਭਈ ਅਧਿਕ ਸਨੇਹ ਬਢਾਇ ॥੯॥

कूकि कूकि रोवत भई अधिक सनेह बढाइ ॥९॥

ਅਤੇ ਅਧਿਕ ਸਨੇਹ ਵਧਾ ਕੇ ਕੂਕਦੀਆਂ ਹੋਈਆਂ ਰੋਣ ਲਗ ਗਈਆਂ ॥੯॥

ਰੰਗ ਰਾਇ ਤਿਹ ਪੁਰਖ ਕੋ ਤ੍ਰਿਯ ਕੋ ਭੇਸ ਸੁਧਾਰਿ ॥

रंग राइ तिह पुरख को तृय को भेस सुधारि ॥

ਰੰਗ ਰਾਇ ਨੇ ਉਸ ਪੁਰਸ਼ ਦਾ ਚੰਗੀ ਤਰ੍ਹਾ ਇਸਤਰੀ ਵਾਲਾ ਭੇਸ ਬਣਾ ਦਿੱਤਾ।

ਦਛਿਨੰਗ ਰਾਜਾ ਲਯੋ ਬਾਮੈ ਅੰਗ ਸੁ ਯਾਰ ॥੧੦॥

दछिनंग राजा लयो बामै अंग सु यार ॥१०॥

ਸਜੇ ਪਾਸੇ ਰਾਜੇ ਨੂੰ ਅਤੇ ਖਬੇ ਪਾਸੇ ਯਾਰ ਨੂੰ ਬਿਠਾਇਆ ॥੧੦॥

ਯਹ ਭਗਨੀ ਤੋ ਪ੍ਰਾਨ ਪਤਿ ਯਾ ਤੇ ਪ੍ਰੀਤਮ ਕੌਨ ॥

यह भगनी तो प्रान पति या ते प्रीतम कौन ॥

ਇਹ ਮੇਰੀ ਭੈਣ ਹੈ ਅਤੇ ਤੁਸੀਂ ਪ੍ਰਾਣ-ਪਤੀ ਹੋ। ਇਸ ਤੋਂ ਵਧ ਮੈਨੂੰ ਪਿਆਰਾ ਕੌਣ ਹੈ?

ਦਿਨ ਦੇਖਤ ਤ੍ਰਿਯ ਛਲਿ ਗਈ ਜਿਹ ਲਖਿ ਭਜਿਯੈ ਮੌਨ ॥੧੧॥

दिन देखत तृय छलि गई जिह लखि भजियै मौन ॥११॥

ਦਿਨ ਨੂੰ ਵੇਖਦਿਆਂ ਵੇਖਦਿਆਂ ਇਸਤਰੀ ਨੇ ਛਲ ਲਿਆ। ਇਸ ਨੂੰ ਵੇਖ ਕੇ ਚੁਪ ਰਹਿਣਾ ਹੀ ਉਚਿਤ ਹੈ ॥੧੧॥

ਅਤਿਭੁਤ ਗਤਿ ਬਨਿਤਾਨ ਕੀ ਜਿਨੈ ਨ ਪਾਵੈ ਕੋਇ ॥

अतिभुत गति बनितान की जिनै न पावै कोइ ॥

ਇਸਤਰੀਆਂ ਦੀ ਸਥਿਤੀ ਬੜੀ ਅਸਚਰਜਮਈ ਹੈ, ਜਿਸ ਨੂੰ ਕੋਈ ਵੀ ਪਾ ਨਹੀਂ ਸਕਦਾ।

ਭੇਦ ਸੁਰਾਸੁਰ ਨ ਲਹੈ ਜੋ ਚਾਹੈ ਸੋ ਹੋਇ ॥੧੨॥

भेद सुरासुर न लहै जो चाहै सो होइ ॥१२॥

(ਇਨ੍ਹਾ ਦਾ) ਭੇਦ ਦੈਂਤ ਅਥਵਾ ਦੇਵਤਾ, ਕੋਈ ਵੀ ਨਹੀਂ ਪਾ ਸਕਦਾ। (ਉਹ) ਜੋ ਚਾਹੁੰਦੀਆਂ ਹਨ, ਉਹੀ ਹੁੰਦਾ ਹੈ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਾਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੬੦॥੧੦੯੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे साठवो चरित्र समापतम सतु सुभम सतु ॥६०॥१०९६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ-ਭੂਪ ਸੰਵਾਦ ਦੇ ੬੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੬੦॥੧੦੯੬॥ ਚਲਦਾ॥

ਚੌਪਈ ॥

चौपई ॥

ਚੌਪਈ:

ਬਨਿਯੋ ਗ੍ਵਾਰਿਏਰ ਕੇ ਮਾਹੀ ॥

बनियो ग्वारिएर के माही ॥

ਗਵਾਲੀਅਰ ਵਿਚ ਇਕ ਬਨੀਆ (ਰਹਿੰਦਾ) ਸੀ।

ਘਰ ਧਨ ਬਹੁ ਖਰਚਤ ਕਛੁ ਨਾਹੀ ॥

घर धन बहु खरचत कछु नाही ॥

(ਉਸ ਦੇ) ਘਰ ਬਹੁਤ ਧਨ ਸੀ, ਪਰ ਖਰਚਦਾ ਕੁਝ ਵੀ ਨਹੀਂ ਸੀ।

ਤਾ ਕੋ ਘਰ ਤਸਕਰ ਇਕ ਆਯੋ ॥

ता को घर तसकर इक आयो ॥

ਉਸ ਦੇ ਘਰ ਇਕ ਚੋਰ ਆ ਗਿਆ।

ਤਿਨ ਸਾਹੁਨਿ ਸੋ ਬਚਨ ਸੁਨਾਯੋ ॥੧॥

तिन साहुनि सो बचन सुनायो ॥१॥

(ਤਦ) ਉਸ ਨੇ ਸ਼ਾਹਣੀ ਨੂੰ ਕਿਹਾ ॥੧॥

ਬਨਿਕ ਬੋਲਿ ਸਾਹੁਨਿ ਸੋ ਭਾਖ੍ਯੋ ॥

बनिक बोलि साहुनि सो भाख्यो ॥

ਬਨੀਏ ਨੇ ਸ਼ਾਹਣੀ ਨੂੰ ਆਖਿਆ।

ਰਾਮ ਹਮੈ ਨਿਪੂਤ ਕਰਿ ਰਾਖ੍ਯੋ ॥

राम हमै निपूत करि राख्यो ॥

ਪਰਮਾਤਮਾ ਨੇ ਸਾਨੂੰ ਨਿਪੁਤਾ ਰਖਿਆ ਹੈ।

ਧਨ ਬਹੁ ਧਾਮ ਕਾਮ ਕਿਹ ਆਵੈ ॥

धन बहु धाम काम किह आवै ॥

ਸਾਡੇ ਘਰ ਦਾ ਬਹੁਤ ਧਨ ਕਿਸ ਕੰਮ ਆਵੇਗਾ।

ਪੁਤ੍ਰ ਬਿਨਾ ਮੁਰ ਬੰਸ ਲਜਾਵੈ ॥੨॥

पुत्र बिना मुर बंस लजावै ॥२॥

ਪੁੱਤਰ ਤੋਂ ਬਿਨਾ ਮੇਰਾ ਬੰਸ ਲਜਾਉਂਦਾ ਹੈ ॥੨॥

ਦੋਹਰਾ ॥

दोहरा ॥

ਦੋਹਰਾ:

ਸੁਨੁ ਸਾਹੁਨਿ ਹਮਰੇ ਬਿਧਹਿ ਪੂਤ ਨ ਦੀਨਾ ਧਾਮ ॥

सुनु साहुनि हमरे बिधहि पूत न दीना धाम ॥

ਹੇ ਸ਼ਾਹਣੀ! ਸੁਣ, ਸਾਡੇ ਘਰ ਵਿਧਾਤਾ ਨੇ ਪੁੱਤਰ ਨਹੀਂ ਦਿੱਤਾ।

ਚੋਰਹੁ ਸੁਤ ਕੈ ਰਾਖਿਯੈ ਜੋ ਹਜਾਂ ਲਜਾਵੈ ਰਾਮ ॥੩॥

चोरहु सुत कै राखियै जो ह्याँ ल्यावै राम ॥३॥

ਜੇ ਪਰਮਾਤਮਾ ਇਥੇ ਚੋਰ ਨੂੰ ਵੀ ਲੈ ਆਏ (ਤਾ ਉਸ ਨੂੰ ਵੀ ਅਸੀਂ) ਪੁੱਤਰ ਬਣਾ ਕੇ ਰਖ ਲਵਾਗੇ ॥੩॥

ਚੌਪਈ ॥

चौपई ॥

ਚੌਪਈ:

ਚੋਰਹੁ ਹੋਇ ਪੂਤ ਕਰਿ ਰਾਖੋ ॥

चोरहु होइ पूत करि राखो ॥

ਚੋਰ ਹੋਏ (ਤਾ) ਉਸ ਨੂੰ ਵੀ ਪੁੱਤਰ ਬਣਾ ਕੇ ਰਖ ਲਵਾਗੇ

ਤਾ ਤੇ ਕਛੂ ਨ ਮੁਖ ਤੇ ਭਾਖੋ ॥

ता ते कछू न मुख ते भाखो ॥
ਅਤੇ ਮੁਖ ਤੋਂ ਕੁਝ ਨਹੀਂ ਕਹਾਗੇ।

ਸਾਹੁਨਿ ਸਹਿਤ ਬਨਿਕ ਜਬ ਮਰਿ ਹੈ ॥
साहुनि सहित बनिक जब मरि है ॥
ਸ਼ਾਹਣੀ ਸਹਿਤ ਜਦ ਬਨੀਆ ਮਰੇਗਾ

ਹਮਰੋ ਕਵਨ ਦਰਬੁ ਲੈ ਕਰਿ ਹੈ ॥੪॥
हमरो कवन दरबु लै करि है ॥४॥
ਤਾ ਸਾਡੇ ਧਨ ਦਾ ਕੋਈ ਕੀ ਕਰੇਗਾ ॥੪॥

ਯਹ ਜਬ ਭਨਕ ਚੋਰ ਸੁਨਿ ਪਾਈ ॥
यह जब भनक चोर सुनि पाई ॥
ਜਦੋਂ ਚੋਰ ਨੂੰ ਇਸ ਗੱਲ ਦੀ ਭਿਣਕ ਪਈ

ਫੂਲਿ ਗਯੋ ਬਸਤ੍ਰਨ ਨਹਿ ਮਾਈ ॥
फूलि गयो बसत्रन नहि माई ॥
ਤਾ ਉਹ ਫੁਲ ਗਿਆ ਅਤੇ ਆਪਣੇ ਬਸਤ੍ਰਾ ਵਿਚ ਨਾ ਸਮਾਇਆ।

ਜਾਇ ਬਨਿਕ ਕੋ ਪੂਤ ਕਹੈਹੋਂ ॥
जाइ बनिक को पूत कहैहों ॥
ਜਾ ਕੇ ਬਨੀਏ ਦਾ ਪੁੱਤਰ ਅਖਵਾਦਾ ਹਾ

ਯਾ ਕੈ ਮਰੇ ਸਕਲ ਧਨ ਲੈਹੋਂ ॥੫॥
या कै मरे सकल धन लैहों ॥५॥
ਅਤੇ ਇਸ ਦੇ ਮਰਨ ਉਤੇ ਸਾਰਾ ਧਨ ਪ੍ਰਾਪਤ ਕਰਦਾ ਹਾ ॥੫॥

ਤਬ ਲੋ ਚੋਰ ਦ੍ਰਿਸਟਿ ਪਰ ਗਯੋ ॥
तब लो चोर द्रसटि पर गयो ॥

ਤਦ ਤਕ ਬਨੀਏ ਦੀ ਨਜ਼ਰ ਚੋਰ ਉਤੇ ਪਈ

ਅਧਿਕ ਬਨਿਕ ਕੇ ਆਨੰਦ ਭਯੋ ॥

अधिक बनिक के आनंद भयो ॥

ਅਤੇ ਉਹ ਬਹੁਤ ਆਨੰਦਿਤ ਹੋ ਗਿਆ।

ਪਲ੍ਯੋ ਪਲੋਸ੍ਯੋ ਸੁਤੁ ਬਿਧਿ ਦੀਨੋ ॥

पल्यो पलोस्यो सुतु बिधि दीनो ॥

ਪਰਮਾਤਮਾ ਨੇ ਪਲਿਆ ਪੋਸਿਆ ਪੁੱਤਰ ਬਖ਼ਸ਼ਿਆ ਹੈ

ਤਾ ਕੋ ਪੂਤ ਪੂਤ ਕਹਿ ਲੀਨੋ ॥੬॥

ता को पूत पूत कहि लीनो ॥६॥

ਅਤੇ ਉਸ ਨੂੰ 'ਪੁੱਤਰ ਪੁੱਤਰ' ਕਹਿ ਕੇ ਪ੍ਰਵਾਨ ਕਰ ਲਿਆ ॥੬॥

ਖਾਟ ਉਪਰ ਤਸਕਰਹਿ ਬੈਠਾਯੋ ॥

खाट उपर तसकरहि बैठायो ॥

ਚੋਰ ਨੂੰ ਮੰਜੀ ਉਤੇ ਬਿਠਾ ਲਿਆ।

ਭਲੋ ਭਲੋ ਪਕਵਾਨ ਖਵਾਯੋ ॥

भलो भलो पकवान खवायो ॥

ਉਸ ਨੂੰ ਚੰਗਾ ਚੰਗਾ ਭੋਜਨ ਖਵਾਇਆ।

ਪੂਤ ਪੂਤ ਕਹਿ ਸਾਹੁਨਿ ਧਾਈ ॥

पूत पूत कहि साहुनि धाई ॥

ਪੁੱਤਰ ਪੁੱਤਰ ਕਰਦੀ ਸ਼ਾਹਣੀ ਵੀ ਆ ਗਈ

ਸਾਹੁ ਚਉਤਰੇ ਜਾਇ ਜਤਾਈ ॥੭॥

साहु चउतरे जाइ जताई ॥७॥

ਅਤੇ ਬਨੀਏ ਨੇ (ਘਰ ਦੇ) ਚੌਬੂਤਰੇ (ਉਤੇ) ਜਾ ਕੇ (ਸਭ ਨੂੰ) ਦਸਿਆ ॥੭॥

ਦੋਹਰਾ ॥

दोहरा ॥

ਦੋਹਰਾ:

ਪੰਚ ਪਯਾਦੇ ਸੰਗ ਲੈ ਚੋਰਹਿ ਦਯੋ ਦਿਖਾਇ ॥

पंच पयादे संग लै चोरहि दयो दिखाइ ॥

ਪੰਜ ਪਿਆਦੇ (ਸਿਪਾਹੀ) ਨਾਲ ਲੈ ਕੇ (ਉਨ੍ਹਾ ਨੂੰ) ਚੋਰ ਵਿਖਾ ਦਿੱਤਾ।

ਇਹ ਪੈਂਡੇ ਆਯੋ ਹੁਤੋ ਮੈ ਸੁਤ ਕਹਿਯੋ ਬੁਲਾਇ ॥੮॥

इह पैंडे आयो हुतो मै सुत कहियो बुलाइ ॥८॥

ਇਹ ਰਸਤੇ ਵਿਚ ਆ ਰਿਹਾ ਸੀ, ਮੈਂ ਇਸ ਨੂੰ ਬੁਲਾ ਕੇ ਪੁੱਤਰ ਬਣਾ ਲਿਆ ਹੈ ॥੮॥

ਚੌਪਈ ॥

चौपई ॥

ਚੌਪਈ:

ਅਮਿਤ ਦਰਬੁ ਹਮਰੇ ਬਿਧਿ ਦਯੋ ॥

अमित दरबु हमरे बिधि दयो ॥

ਪਰਮਾਤਮਾ ਨੇ ਸਾਨੂੰ ਬੇਅੰਤ ਧਨ ਦਿੱਤਾ ਹੈ।

ਪੂਤ ਨ ਧਾਮ ਹਮਾਰੇ ਭਯੋ ॥

पूत न धाम हमारे भयो ॥

ਸਾਡੇ ਘਰ ਕੋਈ ਪੁੱਤਰ ਨਹੀਂ ਹੋਇਆ ਹੈ।

ਯਾ ਕਉ ਹਮ ਕਹਿ ਪੂਤ ਉਚਾਰੋ ॥

या कउ हम कहि पूत उचारो ॥

ਇਸ ਨੂੰ ਅਸੀਂ ਪੁੱਤਰ ਕਿਹਾ ਹੈ।

ਤਾ ਤੇ ਤੁਮ ਮਿਲਿ ਕੈ ਨਹਿ ਮਾਰੋ ॥੯॥

ता ते तुम मिलि कै नहि मारो ॥९॥

(ਇਸ ਲਈ) ਤੁਸੀਂ ਇਸ ਨੂੰ ਮਿਲ ਕੇ ਨਾ ਮਾਰੋ ॥੯॥

ਪੂਤ ਪੂਤ ਬਨਿਯਾ ਕਹਿ ਰਹਿਯੋ ॥

पूत पूत बनिया कहि रहियो ॥

ਬਨੀਆ 'ਪੁੱਤਰ ਪੁੱਤਰ' ਕਹਿੰਦਾ ਰਿਹਾ,

ਪੰਚ ਪਯਾਦਨ ਤਸਕਰ ਗਹਿਯੋ ॥

पंच पयादन तसकर गहियो ॥

ਪਰ ਪੰਜ ਸਿਪਾਹੀਆਂ ਨੇ ਚੋਰ ਨੂੰ ਫੜ ਲਿਆ।

ਤਾ ਕੋ ਕਹਿਯੋ ਏਕ ਨਹਿ ਕੀਨੋ ॥

ता को कहियो एक नहि कीनो ॥

ਬਨੀਏ ਦੀ ਇਕ ਨਾ ਮੰਨੀ

ਲੈ ਤਸਕਰ ਫਾਸੀ ਸੋ ਦੀਨੋ ॥੧੦॥

लै तसकर फासी सो दीनो ॥१०॥

ਅਤੇ ਚੋਰ ਨੂੰ ਫਾਸੀ ਦੇ ਦਿੱਤੀ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੬੧॥੧੧੦੬॥ਅਫਜੂੰ॥

इति स्री चरित्र पख्याने पुरख चरित्रे मंत्री भूप संबादे इकसठवो चरित्र समापतम सतु सुभम सतु ॥६१॥११०६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੬੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੬੧॥੧੧੦੬॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਮਹਾ ਸਿੰਘ ਕੇ ਘਰ ਬਿਖੈ ਤਸਕਰ ਰਹੈ ਅਪਾਰ ॥

महा सिंघ के घर बिखै तसकर रहै अपार ॥

ਮਹਾ ਸਿੰਘ ਦੇ ਘਰ ਵਿਚ ਬਹੁਤ ਚੋਰ ਰਹਿੰਦੇ ਸਨ।

ਨਿਤਿਪ੍ਰਤਿ ਤਾ ਕੇ ਲ੍ਯਾਵਹੀ ਅਧਿਕ ਖਜਾਨੋ ਮਾਰਿ ॥੧॥

नितिप्रति ता के ल्यावही अधिक खजानो मारि ॥१॥

ਨਿੱਤ ਪ੍ਰਤਿ ਬਹੁਤ ਖ਼ਜ਼ਾਨੇ (ਧਨ ਦੌਲਤ) ਲੁਟ ਕੇ ਉਸ ਨੂੰ ਲਿਆ ਕੇ ਦਿੰਦੇ ॥੧॥

ਚੌਪਈ ॥

चौपई ॥

ਚੌਪਈ:

ਹਰਨ ਦਰਬੁ ਤਸਕਰ ਚਲਿ ਆਯੋ ॥

हरन दरबु तसकर चलि आयो ॥

ਇਕ ਚੋਰ ਧਨ ਚੁਰਾਉਣ ਲਈ (ਉਥੇ) ਆ ਗਿਆ।

ਸੋ ਗਹਿ ਲਯੋ ਜਾਨ ਨਹਿ ਪਾਯੋ ॥

सो गहि लयो जान नहि पायो ॥

ਉਸ ਨੂੰ (ਮਹਾ ਸਿੰਘ ਨੇ) ਪਕੜ ਲਿਆ ਅਤੇ ਜਾਣ ਨਾ ਦਿੱਤਾ।

ਮਹਾ ਸਿੰਘ ਤਾ ਕੋ ਯੌ ਕਹਿਯੋ ॥

महा सिंघ ता को यौ कहियो ॥

ਮਹਾ ਸਿੰਘ ਨੇ ਉਸ ਨੂੰ ਇਸ ਤਰ੍ਹਾ ਕਿਹਾ,

ਤੁਮ ਅਪਨੇ ਚਿਤ ਮੈ ਦ੍ਰਿੜ ਰਹਿਯੋ ॥੨॥

तुम अपने चित मै द्रड़ रहियो ॥२॥

ਤੂੰ ਆਪਣੇ ਚਿਤ ਵਿਚ ਪੱਕਾ ਰਹੀਂ ॥੨॥

ਦੋਹਰਾ ॥

दोहरा ॥

ਦੋਹਰਾ:

ਤੁਮਰੇ ਸਿਰ ਪਰ ਕਾਢਿ ਕੈ ਠਾਢੇ ਹ੍ਵੈ ਤਰਵਾਰਿ ॥

तुमरे सिर पर काढि कै ठाढे ह्वै तरवारि ॥

ਤੇਰੇ ਸਿਰ ਉਤੇ (ਸਿਪਾਹੀ) ਤਲਵਾਰ ਕਢ ਕੇ ਖੜੋਤੇ ਹੋਣਗੇ

ਤੁਮ ਡਰਿ ਕਛੁ ਨ ਉਚਾਰਿਯੋ ਲੈ ਹੋਂ ਜਿਯਤ ਉਬਾਰਿ ॥੩॥

तुम डरि कछु न उचारियो लै हों जियत उबारि ॥३॥

ਪਰ ਤੂੰ ਡਰ ਕੇ ਕੁਝ ਨਾ ਬੋਲੀਂ, ਮੈਂ ਤੈਨੂੰ ਜੀਉਂਦਾ ਬਚਾ ਲਵਾਗਾ ॥੩॥

ਚੌਪਈ ॥

चौपई ॥

ਚੌਪਈ:

ਤੁਮ ਕੋ ਮਾਰਨ ਕੌ ਲੈ ਜੈਹੈਂ ॥

तुम को मारन कौ लै जैहैं ॥

ਤੈਨੂੰ ਮਾਰਨ ਲਈ ਲੈ ਜਾਣਗੇ।

ਕਾਢਿ ਭਗਵੌਤੀ ਠਾਢੇ ਹ੍ਵੈਹੈਂ ॥

काढि भगवौती ठाढे ह्वैहैं ॥

ਤਲਵਾਰਾ ਕਢ ਕੇ ਖੜੋਤੇ ਹੋਣਗੇ।

ਢੀਠਤੁ ਆਪਨ ਚਿਤ ਮੈ ਗਹਿਯਹੁ ॥

ढीठतु आपन चित मै गहियहु ॥

(ਤੂੰ) ਆਪਣੇ ਚਿਤ ਵਿਚ ਦ੍ਰਿੜ੍ਹ ਰਹੀਂ

ਤ੍ਰਾਸ ਮਾਨਿ ਕਛੁ ਤਿਨੈ ਨ ਕਹਿਯਹੁ ॥੪॥

त्रास मानि कछु तिनै न कहियहु ॥४॥

ਅਤੇ ਡਰ ਮੰਨ ਕੇ ਉਨ੍ਹਾ ਨੂੰ ਕੁਝ ਨਾ ਕਹੀਂ ॥੪॥

ਦੋਹਰਾ ॥

दोहरा ॥

ਦੋਹਰਾ:

ਤਾ ਕੌ ਢੀਠ ਬਧਾਇ ਕੈ ਕਾਢਿ ਲਈ ਤਰਵਾਰਿ ॥

ता कौ ढीठ बधाइ कै काढि लई तरवारि ॥

ਉਸ ਤੋਂ ਬਹੁਤ ਢੀਠਾਈ ਕਰਵਾ ਕੇ ਤਲਵਾਰ ਕਢ ਲਈ

ਤੁਰਤ ਘਾਵ ਤਾ ਕੋ ਕਿਯੋ ਹਨਤ ਨ ਲਾਗੀ ਬਾਰਿ ॥੫॥

तुरत घाव ता को कियो हनत न लागी बारि ॥५॥

ਅਤੇ ਉਸ ਉਤੇ ਤੁਰਤ ਵਾਰ ਕਰ ਦਿੱਤਾ ਅਤੇ ਮਾਰਨ ਵਿਚ ਜ਼ਰਾ ਦੇਰ ਨਾ ਲਗੀ ॥੫॥

ਤਾ ਕੋ ਹਨਿ ਡਾਰਤ ਭਯੋ ਕਛੂ ਨ ਪਾਯੋ ਖੇਦ ॥

ता को हनि डारत भयो कछू न पायो खेद ॥

ਉਸ ਨੂੰ ਮਾਰ ਕੇ ਜ਼ਰਾ ਜਿੰਨਾ ਵੀ ਦੁਖੀ ਨਾ ਹੋਇਆ।

ਗਾਵ ਸੁਖੀ ਅਪਨੇ ਬਸਿਯੋ ਕਿਨੂੰ ਨ ਜਾਨ੍ਯੋ ਭੇਦ ॥੬॥

गाव सुखी अपने बसियो किनूँ न जान्यो भेद ॥६॥

(ਉਹ) ਆਪਣੇ ਪਿੰਡ ਵਿਚ ਸੁਖੀ ਵਸਣ ਲਗਾ ਅਤੇ ਉਸ ਦਾ ਭੇਦ ਕਿਸੇ ਨੇ ਵੀ ਨਾ ਪਾਇਆ ॥੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਾਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੬੨॥੧੧੧੨॥ਅਫਜੂੰ॥

इति स्री चरित्र पख्याने पुरख चरित्रे मंत्री भूप संबादे बासठवो चरित्र समापतम सतु सुभम सतु ॥६२॥१११२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੬੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੬੨॥੧੧੧੨॥ ਚਲਦਾ॥

ਚੌਪਈ ॥

चौपई ॥

ਚੌਪਈ:

ਪ੍ਰਬਲ ਸਿੰਘ ਦਛਿਨ ਕੋ ਨ੍ਰਿਪ ਬਰ ॥

प्रबल सिंघ दछिन को नृप बर ॥

ਦੱਖਣ ਵਿਚ (ਇਕ) ਪ੍ਰਬਲ ਸਿੰਘ ਰਾਜਾ ਸੀ।

ਬਹੁ ਭਾਤਨਿ ਕੋ ਧਨ ਤਾ ਕੇ ਘਰ ॥

बहु भातनि को धन ता के घर ॥

ਉਸ ਦੇ ਘਰ ਕਈ ਤਰ੍ਹਾ ਦਾ ਧਨ ਸੀ।

ਚਾਰੁ ਚਛੁ ਤਾ ਕੀ ਤ੍ਰਿਯ ਰਹਈ ॥

चारु चछु ता की तृय रहई ॥

ਉਸ ਦੇ ਘਰ 'ਚਾਰੁ ਚਛੁ' ਨਾ ਵਾਲੀ ਇਸਤਰੀ ਰਹਿੰਦੀ ਸੀ।

ਜੋ ਵਹੁ ਕਹੈ ਸੁ ਰਾਜਾ ਕਰਈ ॥੧॥

जो वहु कहै सु राजा करई ॥१॥

ਜੋ ਉਹ ਕਹਿੰਦੀ, ਉਹੀ ਰਾਜਾ ਕਰਦਾ ॥੧॥

ਅਤਿ ਸੁੰਦਰਿ ਵਹੁ ਨਾਰਿ ਸੁਨੀਜੈ ॥

अति सुँदरि वहु नारि सुनीजै ॥

ਉਹ ਇਸਤਰੀ ਅਤਿ ਸੁੰਦਰ ਸੁਣੀ ਜਾਦੀ ਸੀ।

ਤਾ ਕੋ ਪਟਤਰ ਕਾ ਕੋ ਦੀਜੈ ॥

ता को पटतर का को दीजै ॥

ਉਸ ਦੀ ਤੁਲਨਾ ('ਪਟਤਰ') ਕਿਸ ਨਾਲ ਕੀਤੀ ਜਾਵੇ।

ਰਾਜਾ ਅਧਿਕ ਪਿ◌ਾਰ ਤਿਹ ਰਾਖੈ ॥

राजा अधिक पि◌ार तिह राखै ॥

ਰਾਜਾ ਉਸ ਨੂੰ ਬਹੁਤ ਪਿਆਰ ਨਾਲ ਰਖਦਾ ਸੀ।

ਕਟੁ ਬਚ ਕਦੀ ਨ ਮੁਖ ਤੇ ਭਾਖੈ ॥੨॥

ਕਟੁ ਬਚ ਕਦੀ ਨ ਮੁਖ ਤੇ ਭਾਖੈ ॥੨॥

ਉਸ ਨੂੰ ਕਦੇ ਵੀ ਕੌੜੇ ਬੋਲ ਨਹੀਂ ਬੋਲਦਾ ਸੀ ॥੨॥

ਬੰਗਸ ਕੇ ਰਾਜੇ ਕਹਲਾਵੈ ॥

बंगस के राजे कहलावै ॥

ਉਹ ਬੰਗਸ ਦੇ ਰਾਜੇ ਅਖਵਾਉਂਦੇ ਸਨ

ਭਾਤਿ ਭਾਤਿ ਕੇ ਭੋਗ ਕਮਾਵੈ ॥

भाति भाति के भोग कमावै ॥

ਅਤੇ ਭਾਤ ਭਾਤ ਦੇ ਭੋਗ ਕਰਦੇ ਸਨ।

ਇਕ ਸੁੰਦਰ ਨਰ ਰਾਨੀ ਲਹਿਯੋ ॥

इक सुँदर नर रानी लहियो ॥

ਰਾਣੀ ਨੇ ਇਕ ਸੁੰਦਰ ਪੁਰਸ਼ ਵੇਖਿਆ

ਤਬ ਹੀ ਆਨਿ ਮੈਨ ਤਿਹ ਗਹਿਯੋ ॥੩॥

तब ही आनि मैन तिह गहियो ॥३॥

ਅਤੇ ਤਦ ਹੀ ਕਾਮ ਦੇ ਵਸ ਹੋ ਗਈ ॥੩॥

ਤਾ ਸੌ ਨੇਹੁ ਰਾਨਿਯਹਿ ਕੀਨੋ ॥

ता सौ नेहु रानियहि कीनो ॥

ਉਸ ਨਾਲ ਰਾਣੀ ਨੇ ਪ੍ਰੇਮ ਕੀਤਾ

ਗ੍ਰਿਹ ਤੇ ਕਾਢਿ ਅਮਿਤ ਧਨੁ ਦੀਨੋ ॥

गृह ते काढि अमित धनु दीनो ॥

ਅਤੇ ਘਰ ਤੋਂ ਬਹੁਤ ਸਾਰਾ ਧਨ ਕਢ ਕੇ ਦੇ ਦਿੱਤਾ।

ਤਿਹ ਜਾਰਹਿ ਇਹ ਭਾਤਿ ਸਿਖਾਯੋ ॥

तिह जारहि इह भाति सिखायो ॥

ਉਸ ਨੇ ਯਾਰ ਨੂੰ ਇਸ ਤਰ੍ਹਾ ਸਿਖਾਇਆ

ਆਪੁ ਚਰਿਤ ਇਹ ਭਾਤਿ ਬਨਾਯੋ ॥੪॥

आपु चरित इह भाति बनायो ॥४॥

ਅਤੇ ਆਪ ਇਸ ਤਰ੍ਹਾ ਦਾ ਚਰਿਤ੍ਰ ਬਣਾਇਆ ॥੪॥

ਦੋਹਰਾ ॥

दोहरा ॥

ਦੋਹਰਾ:

ਦਰਵਾਜੇ ਇਹ ਕੋਟ ਕੇ ਰਹਿਯੋ ਸਵੇਰੇ ਲਾਗਿ ॥

दरवाजे इह कोट के रहियो सवेरे लागि ॥

ਇਸ ਕਿਲ੍ਹੇ ਦੇ ਦਰਵਾਜ਼ੇ ਉਤੇ ਸਵੇਰ ਤੋਂ ਹੀ ਸਾਰਿਆਂ ਬਸਤ੍ਰਾ ਦਾ ਤਿਆਗ ਕਰ ਕੇ

ਅਤਿ ਦੁਰਬਲ ਕੋ ਭੇਸ ਕਰਿ ਸਭ ਬਸਤ੍ਰਨ ਕੋ ਤਯਾਗ ॥੫॥

अति दुरबल को भेस करि सभ बसत्रन को त्याग ॥५॥

ਅਤੇ ਦੁਰਬਲ ਦਾ ਭੇਸ ਬਣਾ ਕੇ ਖੜੋ ਜਾਣਾ ॥੫॥

ਚੌਪਈ ॥

चौपई ॥

ਚੌਪਈ:

ਤਾ ਕੇ ਗ੍ਰਿਹ ਜਬ ਨ੍ਰਿਪ ਪਗ ਧਾਰਿਯੋ ॥

ता के गृह जब नृप पग धारियो ॥

ਜਦੋਂ ਉਸ ਦੇ ਘਰ ਰਾਜੇ ਨੇ ਪੈਰ ਰਖਿਆ।

ਬਿਖੁ ਦੈ ਤਾਹਿ ਮਾਰਿ ਹੀ ਡਾਰਿਯੋ ॥

बिखु दै ताहि मारि ही डारियो ॥

ਉਸ ਨੂੰ ਜ਼ਹਿਰ ਦੇ ਕੇ ਮਾਰ ਹੀ ਦਿੱਤਾ।

ਦੀਨ ਬਚਨ ਤਬ ਤ੍ਰਿਯਹਿ ਉਚਾਰੇ ॥

दीन बचन तब तृयहि उचारे ॥

ਤਦ ਉਸ ਇਸਤਰੀ ਨੇ ਬੜੇ ਨਿਮਾਣੇ ਸ਼ਬਦ ਕਹੇ

ਮੋਹਿ ਤਜਾਗ ਗੇ ਰਾਜ ਹਮਾਰੇ ॥੬॥

मोहि त्याग गे राज हमारे ॥६॥

ਕਿ ਮੈਨੂੰ ਮੇਰੇ ਰਾਜਾ ਤਿਆਗ ਗਏ ਹਨ ॥੬॥

ਮਰਤੀ ਬਾਰ ਨ੍ਰਿਪਤਿ ਮੁਹਿ ਕਹਿਯੋ ॥

मरती बार नृपति मुहि कहियो ॥

ਮਰਨ ਵੇਲੇ ਰਾਜੇ ਨੇ ਮੈਨੂੰ ਕਿਹਾ ਸੀ

ਸੋ ਮੈ ਬਚਨ ਹ੍ਰਿਦੈ ਦ੍ਰਿੜ ਗਹਿਯੋ ॥

सो मै बचन ह्रदै द्रड़ गहियो ॥

ਅਤੇ ਉਹ ਬਚਨ ਮੈਂ ਹਿਰਦੇ ਵਿਚ ਦ੍ਰਿੜ੍ਹ ਕੀਤਾ ਹੋਇਆ ਹੈ

ਰਾਜ ਸਾਜ ਦੁਰਬਲ ਕੋ ਦੀਜੋ ॥

राज साज दुरबल को दीजो ॥

ਕਿ (ਮੇਰਾ) ਰਾਜ ਸਾਜ ਕਿਸੇ ਗ਼ਰੀਬ (ਅਥਵਾ ਨਿਤਾਣੇ) ਬੰਦੇ ਨੂੰ ਦੇ ਦੇਣਾ

ਮੋਰੋ ਕਹਿਯੋ ਮਾਨਿ ਤ੍ਰਿਯ ਲੀਜੋ ॥੭॥

मोरो कहियो मानि तृय लीजो ॥७॥

ਅਤੇ ਹੇ ਇਸਤਰੀ! ਮੇਰਾ ਕਿਹਾ ਜ਼ਰੂਰ ਮੰਨ ਲੈਣਾ ॥੭॥

ਦੋਹਰਾ ॥

दोहरा ॥

ਦੋਹਰਾ:

ਅਤਿ ਸੁੰਦਰ ਦੁਰਬਲ ਘਨੋ ਕੋਟ ਦੁਆਰੇ ਹੋਇ ॥

अति सुँदर दुरबल घनो कोट दुआरे होइ ॥

ਜੋ ਕੋਈ ਅਤਿ ਸੁੰਦਰ ਅਤੇ ਬਹੁਤ ਗ਼ਰੀਬ (ਨਿਤਾਣਾ) ਕਿਲ੍ਹੇ ਦੇ ਦਰਵਾਜ਼ੇ ਉਤੇ ਖੜੋਤਾ ਹੋਵੇ,

ਰਾਜ ਸਾਜ ਤਿਹ ਦੀਜਿਯਹੁ ਲਾਜ ਨ ਕਰਿਯਹੁ ਕੋਇ ॥੮॥

राज साज तिह दीजियहु लाज न करियहु कोइ ॥८॥

ਉਸ ਨੂੰ ਰਾਜ ਸਾਜ ਦੇ ਦੇਣਾ ਅਤੇ ਕੋਈ ਸੰਕੋਚ ਨਾ ਕਰਨਾ ॥੮॥

ਚੌਪਈ ॥

चौपई ॥

ਚੌਪਈ:

ਹਮ ਤੁਮ ਕੋਟ ਦੁਆਰੇ ਜੈਹੈ ॥

हम तुम कोट दुआरे जैहै ॥

ਮੈਂ ਤੇ ਤੁਸੀਂ ਕਿਲ੍ਹੇ ਦੇ ਦੁਆਰ ਉਤੇ ਜਾਦੇ ਹਾ।

ਐਸੇ ਪੁਰਖ ਲਹੈ ਤਿਹ ਲਯੈਹੈ ॥

ऐसे पुरख लहै तिह लयैहै ॥

ਜੇ ਉਥੇ ਕੋਈ ਇਸ ਤਰ੍ਹਾ ਦਾ ਮਨੁੱਖ ਮਿਲ ਪਏ,

ਰਾਜ ਸਾਜ ਤਾਹੀ ਕੋ ਦੀਜੈ ॥

राज साज ताही को दीजै ॥

ਤਾ ਰਾਜ ਸਾਜ ਉਸ ਨੂੰ ਦੇ ਦਿਓ।

ਮੇਰੋ ਬਚਨ ਸ੍ਰਵਨ ਸੁਨਿ ਲੀਜੈ ॥੯॥

मेरो बचन स्रवन सुनि लीजै ॥९॥

ਮੇਰੀ ਇਹ ਗੱਲ ਕੰਨਾ ਨਾਲ ਸੁਣ ਲਵੋ ॥੯॥

ਮਰਤੇ ਪਤਿ ਮੁਹਿ ਬਚਨ ਉਚਾਰੇ ॥

ਮਰਤੇ ਪਤਿ ਮੁਹਿ ਬਚਨ ਉਚਾਰੇ ॥
ਮਰਨ ਵੇਲੇ ਮੇਰੇ ਪਤੀ ਨੇ ਬੋਲ ਕਹੇ ਸਨ,

ਸੋ ਹੌਂ ਉਚਰਤ ਸਾਥ ਤੁਮਾਰੇ ॥
सो हौं उचरत साथ तुमारे ॥
ਉਹ ਮੈਂ ਤੁਹਾਨੂੰ ਦਸਦੀ ਹਾ।

ਦਿਜ ਬਰ ਸ੍ਰਾਪ ਭੂਪ ਕੋ ਦਿਯੋ ॥
दिज बर स्राप भूप को दियो ॥
(ਇਕ) ਉਤਮ ਬ੍ਰਾਹਮਣ ਨੇ ਰਾਜੇ ਨੂੰ ਸਰਾਪ ਦਿੱਤਾ ਸੀ,

ਤਾ ਤੇ ਭੇਖ ਰੰਕ ਕੋ ਕਿਯੋ ॥੧੦॥
ता ते भेख रंक को कियो ॥१०॥
ਇਸ ਲਈ ਉਸ ਨੇ ਗ਼ਰੀਬ ਦਾ ਭੇਸ ਧਾਰਨ ਕੀਤਾ ਹੈ ॥੧੦॥

ਦੋਹਰਾ ॥
दोहरा ॥
ਦੋਹਰਾ:

ਇਹੀ ਕੋਟ ਕੇ ਦ੍ਵਾਰ ਮੈ ਬਸਿਯਹੁ ਭੂਪਤਿ ਜਾਇ ॥
इही कोट के द्वार मै बसियहु भूपति जाइ ॥
ਇਸੇ ਕਿਲ੍ਹੇ ਦੇ ਦਰਵਾਜ਼ੇ ਤੇ ਰਾਜਾ ਵੀ ਜਾ ਬੈਠਾ ਹੈ।

ਦੇਹਿ ਨ੍ਰਿਪਤਿ ਕੀ ਤ੍ਯਾਗ ਕੈ ਦੇਹ ਰੰਕ ਕੀ ਪਾਇ ॥੧੧॥
देहि नृपति की त्याग कै देह रंक की पाइ ॥११॥
(ਉਸ ਨੇ) ਰਾਜੇ ਦੀ ਦੇਹ ਤਿਆਗ ਕੇ ਗ਼ਰੀਬ ਦੀ ਦੇਹ ਪਾ ਲਈ ਹੈ ॥੧੧॥

ਤਬ ਰਾਜੈ ਤਾ ਸੋ ਕਹਿਯੋ ਹ੍ਵੈ ਹੈ ਕਬੈ ਉਧਾਰ ॥
तब राजै ता सो कहियो ह्वै है कबै उधार ॥

ਤਾ ਰਾਜੇ ਨੇ ਉਸ (ਬ੍ਰਾਹਮਣ) ਨੂੰ ਕਿਹਾ ਕਿ ਮੇਰਾ ਕਦੇ ਉੱਧਾਰ ਹੋਵੇਗਾ।

ਜੋ ਨ੍ਰਿਪ ਸੋ ਦਿਜਬਰ ਕਹਿਯੋ ਸੋ ਮੈ ਕਹੌ ਸੁਧਾਰ ॥੧੨॥

जो नृप सो दिजबर कहियो सो मै कहौ सुधार ॥१२॥

ਜੋ ਉਤਮ ਬ੍ਰਾਹਮਣ ਨੇ ਰਾਜੇ ਨੂੰ ਕਿਹਾ, ਉਹੀ ਮੈਂ (ਤੁਹਾਨੂੰ) ਦਸਦੀ ਹਾ ॥੧੨॥

ਚੌਪਈ ॥

चौपई ॥

ਚੌਪਈ:

ਕਛੁ ਦਿਨ ਦੁਰਗ ਦ੍ਵਾਰ ਮੋ ਰਹਿ ਹੋ ॥

कछु दिन दुरग द्वार मो रहि हो ॥

(ਤੁਸੀਂ) ਕੁਝ ਦਿਨ ਕਿਲ੍ਹੇ ਦੇ ਦੁਆਰ ਉਤੇ ਰਹੋ

ਅਤਿ ਦੁਖ ਦੇਹ ਆਪਨੀ ਲਹਿ ਹੋ ॥

अति दुख देह आपनी लहि हो ॥

ਅਤੇ ਆਪਣੀ ਦੇਹ ਨੂੰ ਬਹੁਤ ਦੁਖ ਦਿੰਦੇ ਹੋਏ ਟਿਕੇ ਰਹੋ।

ਖੋਜਤ ਤਬ ਰਾਨੀ ਹਜਾਂ ਐਹੈ ॥

खोजत तब रानी ह्याँ ऐहै ॥

(ਫਿਰ) ਰਾਣੀ ਲਭਦੀ ਹੋਈ ਇਥੇ ਆਵੇਗੀ

ਤੁਮ ਕੋ ਰਾਜ ਆਪਨੋ ਦੈ ਹੈ ॥੧੩॥

तुम को राज आपनो दै है ॥१३॥

ਅਤੇ ਤੁਹਾਨੂੰ ਆਪਣਾ ਰਾਜ ਦੇਵੇਗੀ ॥੧੩॥

ਦੋਹਰਾ ॥

दोहरा ॥

ਦੋਹਰਾ:

ਰਾਜ ਵੈਸ ਹੀ ਕਰੈਗੋ ਰੂਪ ਨ ਵੈਸਾ ਹੋਇ ॥

राज वैस ही करैगो रूप न वैसा होइ ॥

ਭਾਵੇਂ ਤੁਹਾਡਾ ਰੂਪ ਓਹੋ ਜਿਹਾ ਨਹੀਂ ਹੋਵੇਗਾ, ਪਰ ਰਾਜ ਉਸੇ ਤਰ੍ਹਾ ਕਰੋਗੇ।

ਜਯੋ ਰਾਜਾ ਮੁਹਿ ਕਹਿ ਮੂਏ ਤੁਮੈ ਕਹਤ ਮੈ ਸੋਇ ॥੧੪॥

ज्यो राजा मुहि कहि मूए तुमै कहत मै सोइ ॥१४॥

ਜੋ ਰਾਜਾ ਮੈਨੂੰ ਮਰਨ ਵੇਲੇ ਕਹਿ ਗਏ ਸਨ, ਉਹ ਮੈਂ ਤੁਹਾਨੂੰ ਕਹਿ ਦਿੱਤਾ ਹੈ ॥੧੪॥

ਚੌਪਈ ॥

चौपई ॥

ਚੌਪਈ:

ਹਮ ਤੁਮ ਮਿਲਿ ਖੋਜਨ ਤਹ ਜੈਯੈ ॥

हम तुम मिलि खोजन तह जैयै ॥

ਮੈਂ ਅਤੇ ਤੁਸੀਂ ਉਸ ਨੂੰ ਖੋਜਣ ਜਾਦੇ ਹਾ

ਜੋ ਨ੍ਰਿਪ ਕਹਿਯੋ ਸੁ ਕਾਜ ਕਮੈਯੈ ॥

जो नृप कहियो सु काज कमैयै ॥

ਅਤੇ ਜੋ ਰਾਜੇ ਨੇ ਕਿਹਾ ਸੀ, ਉਸੇ ਅਨੁਸਾਰ ਕਾਰਵਾਈ ਕਰਦੇ ਹਾ।

ਤਬ ਹੋ ਜਿਯਤ ਜਗਤ ਮੈ ਰਹਿਹੋ ॥

तब हो जियत जगत मै रहिहो ॥

ਮੈਂ ਤਦ ਹੀ ਜਗਤ ਵਿਚ ਜੀਉਂਦੀ ਰਹਿ ਸਕਾਗੀ,

ਐਸੇ ਰੂਪ ਭੂਪ ਜਬ ਲਹਿਹੋ ॥੧੫॥

ऐसे रूप भूप जब लहिहो ॥१५॥

ਜਦ ਇਸ ਰੂਪ ਵਾਲਾ ਰਾਜਾ ਪ੍ਰਾਪਤ ਕਰ ਲਵਾਗੀ ॥੧੫॥

ਰਾਨੀ ਕੋ ਲੈ ਮੰਤ੍ਰੀ ਧਾਯੋ ॥

रानी को लै मंत्री धायो ॥

ਰਾਣੀ ਨੂੰ ਲੈ ਕੇ ਮੰਤ੍ਰੀ (ਉਥੇ) ਗਿਆ

ਤਵਨ ਪੁਰਖ ਕਰਿ ਨ੍ਰਿਪ ਠਹਰਾਯੋ ॥

तवन पुरख करि नृप ठहरायो ॥

ਅਤੇ ਉਸ ਪੁਰਸ਼ ਨੂੰ ਰਾਜਾ ਬਣਾ ਦਿੱਤਾ।

ਸਕਲ ਦੇਸ ਕੋ ਰਾਜਾ ਕੀਨੋ ॥

सकल देस को राजा कीनो ॥

ਉਸ ਨੂੰ ਸਾਰੇ ਦੇਸ ਦਾ ਰਾਜਾ ਬਣਾ ਦਿੱਤਾ

ਰਾਜ ਸਾਜ ਸਭ ਤਾ ਕੋ ਦੀਨੋ ॥੧੬॥

राज साज सभ ता को दीनो ॥१६॥

ਅਤੇ ਸਾਰਾ ਰਾਜ-ਸਾਜ ਉਸ ਨੂੰ ਦੇ ਦਿੱਤਾ ॥੧੬॥

ਦੋਹਰਾ ॥

दोहरा ॥

ਦੋਹਰਾ:

ਨਿਜੁ ਨ੍ਰਿਪ ਆਪੁ ਸੰਘਾਰਿ ਕੈ ਰਾਨੀ ਚਰਿਤ ਬਨਾਇ ॥

निजु नृप आपु संघारि कै रानी चरित बनाइ ॥

ਆਪਣੇ ਰਾਜੇ ਨੂੰ ਮਾਰ ਕੇ ਰਾਣੀ ਨੇ ਚਰਿਤ੍ਰ ਖੇਡਿਆ

ਰੰਕਹਿ ਲੈ ਰਾਜਾ ਕਿਯੋ ਹ੍ਰਿਦੈ ਹਰਖ ਉਪਜਾਇ ॥੧੭॥

रंकहि लै राजा कियो हृदै हरख उपजाइ ॥१७॥

ਅਤੇ ਗ਼ਰੀਬ ਤੋਂ ਰਾਜਾ ਬਣਾ ਕੇ ਮਨ ਵਿਚ ਬਹੁਤ ਪ੍ਰਸੰਨ ਹੋਈ ॥੧੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤ੍ਰਿਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੬੩॥੧੧੨੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे तृसठवो चरित्र समापतम सतु सुभम सतु ॥६३॥११२९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੬੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੬੩॥੧੧੨੯॥ ਚਲਦਾ॥

ਚੌਪਈ ॥

चौपई ॥

ਚੌਪਈ:

ਮੈਂਗਲ ਸਿੰਘ ਰਾਵ ਇਕ ਰਹਈ ॥

मैंगल सिंघ राव इक रहई ॥

ਇਕ ਮੈਂਗਲ ਸਿੰਘ ਰਾਜਾ ਹੁੰਦਾ ਸੀ।

ਰਘੁ ਬੰਸੀ ਜਾ ਕੋ ਜਗ ਕਹਈ ॥

रघु बंसी जा को जग कहई ॥

ਉਸ ਨੂੰ ਲੋਕੀ ਰਘੁਬੰਸੀ ਕਹਿੰਦੇ ਸਨ।

ਤਾ ਕੇ ਭਵਨ ਏਕ ਬਰ ਨਾਰੀ ॥

ता के भवन एक बर नारी ॥

ਉਸ ਦੇ ਘਰ ਇਕ ਸੁੰਦਰ ਇਸਤਰੀ ਸੀ।

ਜਨੁ ਬਿਧਿ ਅਪਨ ਕਰਨ ਗੜਿ ਭਾਰੀ ॥੧॥

जनु बिधि अपन करन गड़ि भारी ॥१॥

ਮਾਨੋ ਵਿਧਾਤਾ ਨੇ ਆਪਣੇ ਹੱਥਾ ਨਾਲ ਘੜ ਕੇ ਬਣਾਈ ਹੋਵੇ ॥੧॥

ਸੋਰਠਾ ॥

सोरठा ॥

ਸੋਰਠਾ:

ਦੰਤ ਪ੍ਰਭਾ ਤਿਹ ਨਾਮ ਜਾ ਕੋ ਜਗ ਜਾਨਤ ਸਭੈ ॥

दंत प्रभा तिह नाम जा को जग जानत सभै ॥

ਉਸ (ਇਸਤਰੀ) ਦਾ ਨਾ ਦੰਤ ਪ੍ਰਭਾ ਸੀ। ਜੋ ਸਾਰਾ ਜਗਤ ਜਾਣਦਾ ਸੀ।

ਸੁਰ ਸੁਰਪਤਿ ਅਭਿਰਾਮ ਥਕਿਤ ਰਹਤ ਤਿਹ ਦੇਖਿ ਦੁਤਿ ॥੨॥

सुर सुरपति अभिराम थकित रहत तिह देखि दुति ॥२॥

ਉਸ ਦੀ ਸੁੰਦਰ ਸ਼ੋਭਾ ਨੂੰ ਵੇਖ ਵੇਖ ਕੇ ਦੇਵਤੇ ਅਤੇ ਇੰਦਰ ਥਕ ਜਾਂਦੇ ਸਨ ॥੨॥

ਦੋਹਰਾ ॥

दोहरा ॥

ਦੋਹਰਾ:

ਇਕ ਚੇਰੀ ਤਾ ਕੇ ਭਵਨ ਜਾ ਮੈ ਅਤਿ ਰਸ ਰੀਤਿ ॥

इक चेरी ता के भवन जा मै अति रस रीति ॥

ਉਸ ਦੇ ਘਰ ਰਸ-ਰੀਤ ਵਿਚ ਅਤਿ ਨਿਪੁਣ ਇਕ ਦਾਸੀ ਸੀ।

ਬੇਦ ਬ੍ਯਾਕਰਨ ਸਾਸਤ੍ਰ ਖਟ ਪੜੀ ਕੋਕ ਸੰਗੀਤਿ ॥੩॥

बेद ब्याकरन सासत्र खट पड़ी कोक संगीति ॥३॥

(ਉਹ) ਵੇਦ, ਵਿਆਕਰਣ, ਛੇ ਸ਼ਾਸਤ੍ਰ ਅਤੇ ਕੋਕ ਸ਼ਾਸਤ੍ਰ ਤੇ ਸੰਗੀਤ ਪੜ੍ਹੀ ਹੋਈ ਸੀ ॥੩॥

ਸੋ ਰਾਜਾ ਅਟਕਤ ਭਯੋ ਤਾ ਕੋ ਰੂਪ ਨਿਹਾਰਿ ॥

सो राजा अटकत भयो ता को रूप निहारि ॥

ਉਸ ਦਾ ਰੂਪ ਵੇਖ ਕੇ ਰਾਜਾ ਉਸ ਨਾਲ ਅਟਕ ਗਿਆ।

ਦੈ ਨ ਸਕੈ ਤਾ ਕੋ ਕਛੂ ਤ੍ਰਿਯ ਕੀ ਸੰਕ ਬਿਚਾਰ ॥੪॥

दै न सकै ता को कछू तृय की संक बिचार ॥४॥

ਪਰ (ਆਪਣੀ) ਇਸਤਰੀ ਤੋਂ ਸੰਗਦਿਆਂ (ਅਰਥਾਤ ਡਰਦਿਆਂ) ਉਸ ਨੂੰ ਕੁਝ ਦੇ ਨਹੀਂ ਸਕਦਾ ਸੀ ॥੪॥

ਚੌਪਈ ॥

चौपई ॥

ਚੌਪਈ:

ਏਕ ਅੰਗੂਠੀ ਨ੍ਰਿਪ ਕਰ ਲਈ ॥

एक अंगूठी नृप कर लई ॥

ਇਕ ਅੰਗੂਠੀ ਰਾਜੇ ਨੇ ਹੱਥ ਵਿਚ ਲਈ

ਲੈ ਤਵਨੈ ਚੇਰੀ ਕੌ ਦਈ ॥

लै तवनै चेरी कौ दई ॥

ਅਤੇ ਲੈ ਕੇ ਉਸ ਦਾਸੀ ਨੂੰ ਦੇ ਦਿੱਤੀ।

ਤਾਹਿ ਕਥਾ ਇਹ ਭਾਤਿ ਸਿਖਾਈ ॥

ताहि कथा इह भाति सिखाई ॥

ਉਸ ਨੂੰ ਇਹ ਗੱਲ ਸਮਝਾ ਦਿੱਤੀ

ਕਹਿਯਹੁ ਪਰੀ ਮੁੰਦ੍ਰਿਕਾ ਪਾਈ ॥੫॥

कहियहु परी मुँद्रका पाई ॥५॥

ਕਿ ਕਹਿਣਾ, (ਮੈਨੂੰ) ਡਿਗੀ ਹੋਈ ਮਿਲੀ ਹੈ ॥੫॥

ਏਕ ਦਿਵਸ ਨ੍ਰਿਪ ਸਭਾ ਬਨਾਈ ॥

एक दिवस नृप सभा बनाई ॥

ਇਕ ਦਿਨ ਰਾਜੇ ਨੇ ਸਭਾ ਬੁਲਾ ਲਈ

ਸਭ ਇਸਤ੍ਰੀ ਗ੍ਰਿਹ ਬੋਲਿ ਪਠਾਈ ॥

सभ इसत्री गृह बोलि पठाई ॥

ਅਤੇ ਸਾਰੀਆਂ ਇਸਤਰੀਆਂ ਨੂੰ ਘਰੋਂ ਬੁਲਾ ਲਿਆ।

ਨ੍ਰਿਪਤਿ ਕਹੀ ਮੁੰਦ੍ਰੀ ਮਮ ਗਈ ॥

नृपति कही मुँद्री मम गई ॥

ਰਾਜੇ ਨੇ ਕਿਹਾ ਮੇਰੀ ਮੁੰਦਰੀ (ਗੁੰਮ ਹੋ) ਗਈ ਹੈ।

ਵਹੁ ਕਹਿ ਉਠੀ ਚੀਨਿ ਮੈ ਲਈ ॥੬॥

वहु कहि उठी चीनि मै लई ॥६॥

ਉਹ ਦਾਸੀ ਉਠ ਕੇ ਕਹਿਣ ਲਗੀ। ਮੈਨੂੰ ਮਿਲੀ ਹੈ, ਪਛਾਣ ਲਵੋ ॥੬॥

ਯਹ ਮੁੰਦ੍ਰਿਕਾ ਕਹਾ ਤੇ ਪਾਈ ॥

यह मुँद्रका कहा ते पाई ॥

(ਰਾਜੇ ਨੇ ਪੁਛਿਆ-) ਇਹ ਮੁੰਦਰੀ (ਤੈਨੂੰ) ਕਿਥੋਂ ਮਿਲੀ ਹੈ।

ਡਾਰੀ ਹੁਤੀ ਦ੍ਰਿਸਟਿ ਮਮ ਆਈ ॥

डारी हुती द्रसटि मम आई ॥

(ਰਸਤੇ ਵਿਚ) ਪਈ ਸੀ, ਮੇਰੇ ਨਜ਼ਰ ਚੜ੍ਹ ਗਈ।

ਸੋ ਮੈ ਕਰਿ ਉਠਾਇ ਕਰ ਲਈ ॥

सो मै करि उठाइ कर लई ॥

ਉਹ ਮੈਂ ਹੱਥ ਨਾਲ ਉਠਾ ਲਈ।

ਲੈ ਰਾਜਾ ਜੀ ਤੁਮ ਕੌ ਦਈ ॥੭॥

लै राजा जी तुम कौ दई ॥७॥

ਹੇ ਰਾਜਨ! ਹੁਣ ਮੈਂ ਤੁਹਾਨੂੰ ਦਿੰਦੀ ਹਾ ॥੭॥

ਦੋਹਰਾ ॥

दोहरा ॥

ਦੋਹਰਾ:

ਜਾ ਕੋ ਪਰਮੇਸੁਰ ਦਈ ਮੈ ਤਾਹੂ ਕੋ ਦੀਨ ॥

जा को परमेसुर दई मै ताहू को दीन ॥

(ਰਾਜੇ ਨੇ ਕਿਹਾ-) ਜਿਸ ਨੂੰ ਪਰਮੇਸ਼ਵਰ ਨੇ ਦਿੱਤੀ ਹੈ, ਮੈਂ ਉਸੇ ਨੂੰ ਦਿੰਦਾ ਹਾ।

ਭੇਦ ਨ ਕਾਹੂ ਤ੍ਰਿਯ ਲਹਿਯੋ ਨ੍ਰਿਪ ਛਲ ਗਯੋ ਪ੍ਰਬੀਨ ॥੮॥

भेद न काहू तृय लहियो नृप छल गयो प्रबीन ॥८॥

ਉਸ ਦੀ ਇਸਤਰੀ ਨੇ ਭੇਦ ਨੂੰ ਬਿਲਕੁਲ ਨਾ ਸਮਝਿਆ। ਇਸ ਤਰ੍ਹਾ ਪ੍ਰਬੀਨ ਰਾਜੇ ਨੇ ਉਸ ਨੂੰ ਛਲ ਲਿਆ ॥੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੬੪॥੧੧੩੭॥ਅਫਜੂੰ॥

इति स्री चरित्र पख्याने पुरख चरित्रे मंत्री भूप संबादे चौसठवो चरित्र समापतम सतु सुभम सतु ॥६४॥११३७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੬੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੬੪॥੧੧੩੭॥ ਚਲਦਾ॥

ਚੌਪਈ ॥

चौपई ॥

ਚੌਪਈ:

ਰਾਇਕ ਰਾਠ ਮਹੋਬੇ ਰਹੈ ॥

राइक राठ महोबे रहै ॥

ਇਕ ਰਾਜਪੂਤ ਰਾਠ ਮਹੋਬੇ ਵਿਚ ਰਹਿੰਦਾ ਸੀ।

ਮਿਤ੍ਰ ਸਿੰਘ ਜਾ ਕੋ ਜਗ ਕਹੈ ॥

मित्र सिंघ जा को जग कहै ॥

ਜਗ ਵਿਚ ਉਹ ਮਿਤ੍ਰ ਸਿੰਘ ਕਰ ਕੇ ਵਜਦਾ ਸੀ।

ਦਛਿਨ ਪੈਂਡ ਚਲਨ ਨਹਿ ਦੇਈ ॥

दछिन पैंड चलन नहि देई ॥

ਉਹ ਦੱਖਣ ਮਾਰਗ ਉਤੇ ਲੋਕਾ ਨੂੰ ਚਲਣ ਨਹੀਂ ਦਿੰਦਾ ਸੀ

ਕੂਟਿ ਲੂਟਿ ਲੋਗਨ ਕਹ ਲੇਈ ॥੧॥

कूटि लूटि लोगन कह लेई ॥१॥

ਅਤੇ ਮਾਰ ਕੁਟ ਕੇ ਲੁਟ ਲੈਂਦਾ ਸੀ ॥੧॥

ਜੋ ਲਿੰਡਿਯਾਇ ਤਿਹ ਕੌ ਧਨ ਲਜਾਵੈ ॥

जो लिंडियाइ तिह कौ धन ल्यावै ॥

ਜੋ ਕਾਇਰ ਹੁੰਦਾ, ਉਸ ਤੋਂ ਧਨ ਲੁਟ ਲਿਆਉਂਦਾ

ਜੋ ਐਠੈ ਤਿਹ ਮਾਰਿ ਗਿਰਾਵੈ ॥

जो ऐठै तिह मारि गिरावै ॥

ਅਤੇ ਜੋ ਅਗੋਂ ਡਟਦਾ, ਉਸ ਨੂੰ ਮਾਰ ਦਿੰਦਾ।

ਲੂਟਿ ਕੂਟਿ ਸਭ ਹੀ ਕੌ ਲੇਈ ॥

लूटि कूटि सभ ही कौ लेई ॥

(ਇਸ ਤਰ੍ਹਾ) ਉਹ ਸਾਰਿਆਂ ਨੂੰ ਲੁਟ ਪੁਟ ਲੈਂਦਾ

ਅਧਿਕ ਦਰਬੁ ਇਸਤ੍ਰੀ ਕੌ ਦੇਈ ॥੨॥

अधिक दरबु इसत्री कौ देई ॥२॥

ਅਤੇ ਬਹੁਤ ਧਨ ਲਿਆ ਕੇ ਇਸਤਰੀ ਨੂੰ ਦਿੰਦਾ ॥੨॥

ਏਕ ਦਿਵਸ ਧਾਰਾ ਕੋ ਗਯੋ ॥

एक दिवस धारा को गयो ॥

ਇਕ ਦਿਨ ਧਾੜਾ (ਡਾਕਾ) ਮਾਰਨ ਲਈ ਗਿਆ,

ਸੂਰਮਾਨ ਸੰਗ ਭੇਟਾ ਭਯੋ ॥

सूरमान संग भेटा भयो ॥

(ਪਰ) ਉਸ ਦਾ ਸੂਰਮਿਆਂ ਨਾਲ ਟਾਕਰਾ ਹੋ ਗਿਆ।

ਹੈ ਦੌਰਾਇ ਚਲਤ ਗਿਰ ਪਰਿਯੋ ॥

है दौराइ चलत गिर परियो ॥

ਘੋੜਾ ਦੌੜਾਉਂਦੇ ਹੋਇਆਂ ਡਿਗ ਪਿਆ।

ਤਬ ਤਿਨ ਆਨ ਸੂਰਮਨ ਧਰਿਯੋ ॥੩॥

तब तिन आन सूरमन धरियो ॥३॥

ਤਦ ਉਨ੍ਹਾ ਸੂਰਮਿਆਂ ਨੇ ਉਸ ਨੂੰ ਆ ਕੇ ਪਕੜ ਲਿਆ ॥੩॥

ਦੋਹਰਾ ॥

दोहरा ॥

ਦੋਹਰਾ:

ਬਾਧਿ ਕਾਲਪੀ ਲੈ ਗਏ ਤਾਹਿ ਹਨਨ ਕੇ ਭਾਇ ॥

बाधि कालपी लै गए ताहि हनन के भाइ ॥

(ਉਹ ਸੂਰਮੇ) ਉਸ ਨੂੰ ਮਾਰਨ ਲਈ ਬੰਨ੍ਹ ਕੇ ਕਾਲਪੀ (ਸ਼ਹਿਰ) ਵਿਚ ਲੈ ਗਏ।

ਤਨਕ ਭਨਕ ਸੁਨਿ ਤਿਹ ਤ੍ਰਿਯਾ ਤਹਾ ਪਹੂੰਚੀ ਆਇ ॥੪॥

तनक भनक सुनि तिह तृया तहा पहूँची आइ ॥४॥

ਉਸ ਦੀ ਇਸਤਰੀ ਨੂੰ ਕੁਝ ਭਿਣਕ ਪੈਣ ਤੇ (ਉਹ) ਉਥੇ ਆ ਪਹੁੰਚੀ ॥੪॥

ਚੌਪਈ ॥

चौपई ॥

ਚੌਪਈ:

ਚੁਨਿ ਚੁਨਿ ਗੋਬਰ ਹੈ ਪਰ ਧਰੈ ॥

चुनि चुनि गोबर है पर धरै ॥

ਉਸ ਨੇ ਗੋਹੇ ਚੁਣ ਚੁਣ ਕੇ ਘੋੜੇ ਉਤੇ ਧਰ ਲਏ

ਕਾਹੂ ਕੀ ਸੰਕਾ ਨਹਿ ਕਰੈ ॥

काहू की संका नहि करै ॥

ਅਤੇ ਕਿਸੇ ਦੀ ਵੀ ਕੋਈ ਪਰਵਾਹ ਨਾ ਕੀਤੀ।

ਪਤਿ ਕੌ ਬਧ ਨ ਹੋਇ ਯੌ ਧਾਈ ॥

पति कौ बध न होइ यौ धाई ॥

ਉਹ ਕਾਹਲੀ ਕਾਹਲੀ ਚਲੀ ਕਿ ਕਿਤੇ ਉਸ ਦੇ ਪਤੀ ਦਾ ਕਤਲ ਨਾ ਹੋ ਜਾਏ।

ਇਹ ਮਿਸਿ ਨਿਕਟਿ ਪਹੂਚੀ ਆਈ ॥੫॥

इह मिसि निकटि पहूची आई ॥५॥

ਇਸ ਪਜ ਨਾਲ ਉਹ ਨੇੜੇ ਜਾ ਪਹੁੰਚੀ ॥੫॥

ਦੋਹਰਾ ॥

दोहरा ॥

ਦੋਹਰਾ:

ਝਟਕਿ ਬਾਹ ਤੇ ਨਿਜੁ ਪਤਿਹ ਹੈ ਪਰ ਲਯੋ ਚਰਾਇ ॥

झटकि बाह ते निजु पतिह है पर लयो चराइ ॥

ਉਸ ਨੇ ਬਾਹ (ਤੋਂ ਫੜ ਕੇ) ਝਟਕੇ ਨਾਲ ਆਪਣੇ ਪਤੀ ਨੂੰ ਘੋੜੇ ਉਤੇ ਚੜ੍ਹਾ ਲਿਆ

ਤਾਹੀ ਕੌ ਅਸਿ ਛੀਨਿ ਕੈ ਤਾਹਿ ਚੰਡਾਰਹਿ ਘਾਇ ॥੬॥

ताही कौ असि छीनि कै ताहि चंडारहि घाइ ॥६॥

ਅਤੇ ਉਸ ਚੰਡਾਲ ਦੀ ਕ੍ਰਿਪਾਨ ਲੈ ਕੇ ਉਸ ਨੂੰ ਮਾਰ ਦਿੱਤਾ ॥੬॥

ਚੌਪਈ ॥

चौपई ॥

ਚੌਪਈ:

ਜਵਨ ਸ੍ਵਾਰ ਪਹੂੰਚ੍ਯੋ ਤਿਹ ਮਾਰਿਯੋ ॥

जवन स्वार पहूँच्यो तिह मारियो ॥

ਜੋ ਸਵਾਰ ਵੀ ਉਥੇ ਪਹੁੰਚਿਆ, ਉਸ ਨੂੰ ਮਾਰ ਸੁਟਿਆ

ਏਕੈ ਬਾਨ ਮਾਰਿ ਹੀ ਡਾਰਿਯੋ ॥

एकै बान मारि ही डारियो ॥

ਅਤੇ ਇਕ ਹੀ ਬਾਣ ਨਾਲ ਮਾਰ ਦਿੱਤਾ।

ਕਾਹੂ ਤੇ ਚਿਤ ਡਰਤ ਨ ਭਈ ॥

काहू ते चित डरत न भई ॥

(ਉਹ) ਕਿਸੇ ਤੋਂ ਵੀ ਚਿਤ ਵਿਚ ਡਰੀ ਨਹੀਂ

ਨਿਜੁ ਪਤਿ ਲੈ ਪੁਰਵਾ ਕਹ ਗਈ ॥੭॥

निजु पति लै पुरवा कह गई ॥७॥

ਅਤੇ ਆਪਣੇ ਪਤੀ ਨੂੰ ਲੈ ਕੇ ਨਗਰ ਵਿਚ ਵਾਪਸ ਆ ਗਈ ॥੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪੈਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੬੫॥੧੧੪੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे पैसठवो चरित्र समापतम सतु सुभम सतु ॥६५॥११४४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੬੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੬੫॥੧੧੪੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਦੁਹਿਤਾ ਏਕ ਵਜੀਰ ਕੀ ਰੂਪ ਸਹਰ ਕੇ ਮਾਹਿ ॥

दुहिता एक वजीर की रूप सहर के माहि ॥

ਰੂਪ ਨਗਰ (ਸ਼ਹਿਰ) ਵਿਚ ਇਕ ਵਜ਼ੀਰ ਦੀ ਧੀ ਸੀ।

ਤਾ ਕੇ ਸਮ ਤਿਹੂੰ ਲੋਕ ਮੈ ਰੂਪਵਤੀ ਕਊ ਨਾਹਿ ॥੧॥

ता के सम तिहूँ लोक मै रूपवती कऊ नाहि ॥१॥

ਉਸ ਵਰਗੀ ਸੁੰਦਰ ਤਿੰਨਾ ਲੋਕਾ ਵਿਚ ਕੋਈ ਨਹੀਂ ਸੀ ॥੧॥

ਅਗਨਤ ਧਨੁ ਬਿਧਿ ਘਰ ਦਯੋ ਅਮਿਤ ਰੂਪ ਕੌ ਪਾਇ ॥

अगनत धनु बिधि घर दयो अमित रूप कौ पाइ ॥

ਅਮਿਤ ਰੂਪ ਸੁੰਦਰਤਾ ਤੋਂ ਇਲਾਵਾ ਪਰਮਾਤਮਾ ਨੇ ਉਸ ਦੇ ਘਰ ਧਨ ਦੌਲਤ ਵੀ ਬਹੁਤ ਦਿੱਤੀ ਸੀ।

ਲੋਕ ਚੌਦਹੂੰ ਮੈ ਸਦਾ ਰੋਸਨ ਰੋਸਨ ਰਾਇ ॥੨॥

लोक चौदहूँ मै सदा रोसन रोसन राइ ॥२॥

ਚੌਦਾ ਲੋਕਾ ਵਿਚ ਉਹ ਰੌਸ਼ਨ ਰਾਇ ਸਦਾ ਜੋਤਿਮਾਨ ਸੀ ॥੨॥

ਸਾਮ ਦੇਸ ਕੇ ਸਾਹ ਕੋ ਸੁੰਦਰ ਏਕ ਸਪੂਤ ॥

साम देस के साह को सुँदर एक सपूत ॥

ਸ਼ਾਮ ਦੇਸ ਦੇ ਬਾਦਸ਼ਾਹ ਦਾ ਇਕ ਸੁੰਦਰ ਪੁੱਤਰ ਸੀ।

ਸੂਰਤਿ ਸੀਰਤਿ ਮੈ ਜਨੁਕ ਆਪੁ ਬਨ੍ਯੋ ਪੁਰਹੂਤ ॥੩॥

सूरति सीरति मै जनुक आपु बन्यो पुरहूत ॥३॥

ਸ਼ਕਲ ਅਤੇ ਸੁਭਾ ਵਿਚ ਉਹ ਮਾਨੋ ਆਪ ਇੰਦਰ ਬਣਿਆ ਹੋਵੇ ॥੩॥

ਸੁਮਤਿ ਸੈਨ ਸੂਰਾ ਬਡੋ ਖੇਲਣ ਚਰਿਯੋ ਸਿਕਾਰ ॥

सुमति सैन सूरा बडो खेलण चरियो सिकार ॥

ਸੁਮਤਿ ਸੈਨ (ਨਾ ਦਾ ਉਹ) ਵੱਡਾ ਸੂਰਮਾ ਸ਼ਿਕਾਰ ਖੇਡਣ ਚੜ੍ਹਿਆ।

ਸ੍ਵਾਨ ਸਿਚਾਨੇ ਸੰਗ ਲੈ ਆਯੋ ਬਨੈ ਮੰਝਾਰ ॥੪॥

स्वान सिचाने संग लै आयो बनै मंझार ॥४॥

ਕੁੱਤੇ ਅਤੇ ਬਾਜ਼ ਲੈ ਕੇ ਜੰਗਲ ਵਿਚ ਆ ਪਹੁੰਚਿਆ ॥੪॥

ਸੁਮਤਿ ਸੈਨ ਸਭ ਸਭਾ ਮੈ ਐਸੇ ਉਚਰੇ ਬੈਨ ॥

सुमति सैन सभ सभा मै ऐसे उचरे बैन ॥

ਸੁਮਤਿ ਸੈਨ ਨੇ ਸਾਰੀ ਸਭਾ ਵਿਚ ਇਸ ਤਰ੍ਹਾ ਕਿਹਾ

ਜਿਹ ਆਗੇ ਆਵੈ ਹਨੈ ਔ ਕੋਊ ਮ੍ਰਿਗਹਿ ਹਨੈ ਨ ॥੫॥

जिह आगे आवै हनै औ कोऊ मृगहि हनै न ॥५॥

ਕਿ ਜੋ ਹਿਰਨ ਜਿਸ ਦੇ ਸਾਹਮਣੇ ਆਏ, ਉਹੀ (ਉਸ ਨੂੰ) ਮਾਰੇ, ਹੋਰ ਕੋਈ ਨਾ ਮਾਰੇ ॥੫॥

ਚੌਪਈ ॥

चौपई ॥

ਚੌਪਈ:

ਮ੍ਰਿਗ ਜਾ ਕੇ ਆਗੇ ਹ੍ਵੈ ਆਵੈ ॥

मृग जा के आगे ह्वै आवै ॥

ਹਿਰਨ ਜਿਸ ਦੇ ਵੀ ਅਗੇ ਆਵੇ,

ਵਹੈ ਆਪਨੋ ਤੁਰੈ ਧਵਾਵੈ ॥

वहै आपनो तुरै धवावै ॥

ਉਹੀ ਆਪਣੇ ਘੋੜੇ ਨੂੰ ਦੌੜਾਏ।

ਕੈ ਮ੍ਰਿਗ ਮਾਰੈ ਕੈ ਗਿਰਿ ਮਰੈ ॥

कै मृग मारै कै गिरि मरै ॥

ਜਾ ਉਹ ਹਿਰਨ ਨੂੰ ਮਾਰ ਦੇਵੇ ਜਾ ਆਪ ਡਿਗ ਕੇ ਮਰ ਜਾਵੇ

ਯੌ ਗ੍ਰਿਹ ਕੌ ਦਰਸਨ ਨਹਿ ਕਰੈ ॥੬॥

यौ गृह कौ दरसन नहि करै ॥६॥

ਅਤੇ ਇਸ ਤਰ੍ਹਾ ਘਰ ਆ ਕੇ ਸ਼ਕਲ ਨਾ ਦਿਖਾਏ ॥੬॥

ਹੁਕਮ ਧਨੀ ਕੋ ਐਸੋ ਭਯੋ ॥

हुकम धनी को ऐसो भयो ॥

ਵਿਧਾਤਾ ਦਾ ਕਰਨਾ ਅਜਿਹਾ ਹੋਇਆ

ਰਾਜ ਪੁਤ੍ਰ ਆਗੇ ਮ੍ਰਿਗ ਗਯੋ ॥

राज पुत्र आगे मृग गयो ॥

ਕਿ ਰਾਜ ਕੁਮਾਰ ਦੇ ਸਾਹਮਣੇ ਹੀ ਹਿਰਨ ਆ ਗਿਆ।

ਸੁਮਤਿ ਸਿੰਘ ਤਬ ਤੁਰੈ ਧਵਾਯੋ ॥

सुमति सिंघ तब तुरै धवायो ॥

ਤਦ ਸੁਮਤਿ ਸਿੰਘ ਨੇ ਘੋੜਾ ਭਜਾਇਆ

ਪਾਛੈ ਲਗਿਯੋ ਹਿਰਨ ਕੋ ਆਯੋ ॥੭॥

पाछै लगियो हिरन को आयो ॥७॥

ਅਤੇ ਹਿਰਨ ਦੇ ਪਿਛੇ ਲਗ ਗਿਆ ॥੭॥

ਦੋਹਰਾ ॥

दोहरा ॥

ਦੋਹਰਾ:

ਪਾਛੇ ਲਾਗਿਯੋ ਹਿਰਨ ਕੇ ਰੂਪ ਪਹੂੰਚ੍ਯੋ ਆਇ ॥

पाछे लागियो हिरन के रूप पहूँच्यो आइ ॥

ਹਿਰਨ ਦੇ ਪਿਛੇ ਲਗਿਆ ਉਹ ਰੂਪ (ਨਗਰ) ਵਿਚ ਆ ਪਹੁੰਚਿਆ।

ਦੁਹਿਤਾ ਹੇਰਿ ਵਜੀਰ ਕੀ ਰੂਪ ਰਹੀ ਮੁਰਛਾਇ ॥੮॥

दुहिता हेरि वजीर की रूप रही मुरछाइ ॥८॥

ਵਜ਼ੀਰ ਦੀ ਧੀ (ਉਸ ਦੇ) ਰੂਪ ਨੂੰ ਵੇਖ ਕੇ ਮੂਰਛਿਤ ਹੋ ਗਈ ॥੮॥

ਚੌਪਈ ॥

चौपई ॥

ਚੌਪਈ:

ਪਾਨ ਖਾਇ ਕਰ ਪੁਰੀ ਬਨਈ ॥

पान खाइ कर पुरी बनई ॥

ਪਾਨ ਖਾ ਕੇ (ਉਸ ਇਸਤਰੀ ਨੇ) ਪੁੜੀ ਬਣਾਈ

ਪੀਕ ਡਾਰਿ ਨ੍ਰਿਪ ਸੁਤ ਪਰ ਦਈ ॥

पीक डारि नृप सुत पर दई ॥

ਅਤੇ (ਪਾਨ ਦੀ) ਪੀਕ ਰਾਜ ਕੁਮਾਰ ਉਤੇ ਸੁਟ ਦਿੱਤੀ।

ਸੁਮਤਿ ਸੈਨ ਮੁਰਿ ਤਾਹਿ ਨਿਹਾਰਿਯੋ ॥

ਸੁਮਤਿ ਸੈਨ ਮੁਰਿ ਤਾਹਿ ਨਿਹਾਰਿਯੋ ॥

ਸੁਮਤਿ ਸੈਨ ਨੇ ਮੁੜ ਕੇ ਉਸ ਵਲ ਵੇਖਿਆ

ਤਾ ਕੋ ਸੋਕ ਦੂਰਿ ਕਰਿ ਡਾਰਿਯੋ ॥੯॥

ता को सोक दूरि करि डारियो ॥९॥

ਅਤੇ ਉਸ ਦੇ ਮਨ ਦਾ ਦੁਖ ਦੂਰ ਕਰ ਦਿੱਤਾ ॥੯॥

ਮੰਦਰ ਪੈ ਨ੍ਰਿਪ ਸੁਤਹਿ ਬੁਲਾਯੋ ॥

मंदर पै नृप सुतहि बुलायो ॥

ਰਾਜ ਕੁਮਾਰ ਨੂੰ (ਉਸ ਇਸਤਰੀ ਨੇ) ਮੰਦਿਰ ਵਿਚ ਬੁਲਾਇਆ

ਮਨ ਭਾਵਤ ਕੋ ਭੋਗ ਕਮਾਯੋ ॥

मन भावत को भोग कमायो ॥

ਅਤੇ ਉਸ ਨਾਲ ਮਨ ਭਾਉਂਦਾ ਭੋਗ ਕੀਤਾ।

ਹਰਿਨ ਹਨਨ ਯੌ ਹੁਤੌ ਸੁ ਭਾਖ੍ਯੋ ॥

हरिन हनन यौ हुतौ सु भाख्यो ॥

(ਰਾਜ ਕੁਮਾਰ ਨੇ) ਕਿਹਾ ਕਿ ਮੈਂ ਹਿਰਨ ਮਾਰਨ ਲਈ ਆਇਆ ਸਾ।

ਕਾਮਕੇਲ ਦੁਹੂੰਅਨ ਰਸ ਚਾਖ੍ਯੋ ॥੧੦॥

कामकेल दुहूँअन रस चाख्यो ॥१०॥

ਦੋਹਾ ਨੇ ਕਾਮ-ਕ੍ਰੀੜਾ ਦਾ ਰਸ ਚਖਿਆ ॥੧੦॥

ਚਾਰਿ ਪਹਰ ਰਜਨੀ ਸੁਖ ਪਾਯੋ ॥

चारि पहर रजनी सुख पायो ॥

ਚਾਰ ਪਹਿਰ ਰਾਤ ਸੁਖ ਪ੍ਰਾਪਤ ਕੀਤਾ

ਕਾਮਕੇਲ ਦੁਹੂੰਅਨ ਕੋ ਭਾਯੋ ॥

कामकेल दुहूँअन को भायो ॥

ਅਤੇ ਕਾਮ-ਕੇਲ ਦੋਹਾ ਨੂੰ ਚੰਗੀ ਲਗੀ।

ਅਤਿ ਪ੍ਰਮੁਦਿਤ ਮਨ ਭੀਤਰ ਭਏ ॥

अति प्रमुदित मन भीतर भए ॥

(ਦੋਵੇਂ) ਮਨ ਵਿਚ ਬਹੁਤ ਪ੍ਰਸੰਨ ਹੋਏ

ਭਾਤਿ ਭਾਤਿ ਕੇ ਆਸਨ ਲਏ ॥੧੧॥

भाति भाति के आसन लए ॥११॥

ਅਤੇ ਭਾਤ ਭਾਤ ਦੇ ਆਸਣ ਕੀਤੇ ॥੧੧॥

ਦੋਹਰਾ ॥

दोहरा ॥

ਦੋਹਰਾ:

ਕੋਕ ਸਾਸਤ੍ਰ ਕੋ ਉਚਰੈ ਰਮਤ ਦੋਊ ਸੁਖ ਪਾਇ ॥

कोक सासत्र को उचरै रमत दोऊ सुख पाइ ॥

ਕੋਕ ਸ਼ਾਸਤ੍ਰ ਵਿਚ ਦਰਸਾਏ (ਢੰਗਾ) ਨਾਲ ਰਮਣ ਕਰ ਕੇ ਦੋਹਾ ਨੇ ਬਹੁਤ ਸੁਖ ਪ੍ਰਾਪਤ ਕੀਤਾ।

ਭਾਤਿ ਭਾਤਿ ਆਸਨ ਕਰੈ ਗਨਨਾ ਗਨੀ ਜਾਇ ॥੧੨॥

भाति भाति आसन करै गनना गनी जाइ ॥१२॥

ਭਾਤ ਭਾਤ ਦੇ ਆਸਨ ਕੀਤੇ, ਜਿਨ੍ਹਾ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ ॥੧੨॥

ਪ੍ਰਾਤ ਹੋਤ ਨਿਸਿ ਬਸਿ ਚਲਿਯੋ ਗਹਿਯੋ ਪਯਾਦਨ ਆਇ ॥

प्रात होत निसि बसि चलियो गहियो पयादन आइ ॥

ਪ੍ਰਭਾਤ ਹੋਣ ਤੇ ਰਾਤ ਖ਼ਤਮ ਹੋ ਗਈ ਅਤੇ ਪਿਆਦਿਆਂ (ਸਿਪਾਹੀਆਂ) ਨੇ ਆ ਕੇ ਪਕੜ ਲਿਆ।

ਬਾਧਿ ਹਨਨ ਕੌ ਲੈ ਚਲੇ ਰਹਿਯੋ ਨ ਕਛੂ ਉਪਾਇ ॥੧੩॥

बाधि हनन कौ लै चले रहियो न कछू उपाइ ॥१३॥

ਉਹ ਮਾਰਨ ਲਈ ਬੰਨ੍ਹ ਕੇ ਲੈ ਚਲੇ, ਬਚਣ ਦਾ ਕੋਈ ਉਪਾ ਨਾ ਰਿਹਾ ॥੧੩॥

ਚੌਪਈ ॥

चौपई ॥

ਚੌਪਈ:

ਨ੍ਰਿਪ ਸੁਤ ਬਾਧਿ ਪਯਾਦਨ ਲਯੋ ॥

नृप सुत बाधि पयादन लयो ॥

ਰਾਜੇ ਦੇ ਪੁੱਤਰ ਨੂੰ ਪਿਆਦਿਆਂ ਨੇ ਬੰਨ੍ਹ ਲਿਆ।

ਦੇਖਨ ਲੋਗ ਨਗਰ ਕੋ ਗਯੋ ॥

देखन लोग नगर को गयो ॥

ਨਗਰ ਦੇ ਸਾਰੇ ਲੋਕ (ਉਸ ਨੂੰ) ਵੇਖਣ ਲਈ ਗਏ।

ਰਾਜਾ ਜੂ ਕੇ ਧਾਮ ਤੇ ਨੇਰਿਯੋ ॥

राजा जू के धाम ते नेरियो ॥

(ਜਦੋਂ) ਰਾਜਾ ਜੀ ਦੇ ਘਰ ਦੇ ਨੇੜਿਓਂ (ਲੰਘੇ)

ਮਹਲਨ ਚਰੇ ਰਾਵ ਜੂ ਹੇਰਿਯੋ ॥੧੪॥

महलन चरे राव जू हेरियो ॥१४॥

(ਤਾ) ਮਹੱਲਾ ਉਤੇ ਚੜ ਕੇ ਰਾਜਾ ਜੀ ਨੇ ਵੇਖਿਆ ॥੧੪॥

ਰੋਸਨਿ ਤੁਰਕੀ ਤੁਰਾ ਬੁਲਾਯੋ ॥

रोसनि तुरकी तुरा बुलायो ॥

ਰੋਸ਼ਨਿ (ਰਾਇ) ਨੇ ਤੁਰਕੀ ਦੇਸ ਦਾ ਘੋੜਾ ਮੰਗਵਾਇਆ

ਆਪੁ ਪੁਰਖ ਕੋ ਭੇਖ ਬਨਾਯੋ ॥

आपु पुरख को भेख बनायो ॥

ਅਤੇ ਆਪ ਪੁਰਸ਼ ਦਾ ਭੇਸ ਬਣਾਇਆ।

ਸਵਾ ਲਾਖ ਕੋ ਅਭਰਨ ਕਰਿਯੋ ॥

सवा लाख को अभरन करियो ॥

ਸਵਾ ਲੱਖ ਦੇ ਗਹਿਣੇ ਪਾ ਲਏ

ਸ੍ਯਾਮ ਬਰਨ ਕੋ ਬਾਨਾ ਧਰਿਯੋ ॥੧੫॥

स्याम बरन को बाना धरियो ॥१५॥

ਅਤੇ ਕਾਲੇ ਰੰਗ ਦਾ ਬਾਣਾ ਸਜਾ ਲਿਆ ॥੧੫॥

ਦੋਹਰਾ ॥

दोहरा ॥

ਦੋਹਰਾ:

ਤਿਹ ਕੋ ਰੂਪ ਨਿਹਾਰਿ ਕੈ ਭੂਪ ਰਹਿਯੋ ਮੁਰਛਾਇ ॥

तिह को रूप निहारि कै भूप रहियो मुरछाइ ॥

ਉਸ (ਰੋਸਨਿ ਰਾਇ) ਦਾ ਰੂਪ ਵੇਖ ਕੇ ਰਾਜਾ ਬੇਹੋਸ਼ ਹੋ ਗਿਆ।

ਕੌਨ ਨ੍ਰਿਪਤਿ ਕੋ ਪੁਤ੍ਰ ਯਹ ਤਾ ਕੋ ਲੇਹੁ ਬੁਲਾਇ ॥੧੬॥

कौन नृपति को पुत्र यह ता को लेहु बुलाइ ॥१६॥

ਇਹ ਕਿਸ ਰਾਜੇ ਦਾ ਪੁੱਤਰ ਹੈ, ਇਸ ਨੂੰ ਬੁਲਾਓ ॥੧੬॥

ਚੌਪਈ ॥

चौपई ॥

ਚੌਪਈ:

ਨ੍ਰਿਪ ਕੋ ਬਚਨ ਭ੍ਰਿਤ ਸੁਨਿ ਧਾਏ ॥

नृप को बचन भृत सुनि धाए ॥

ਰਾਜੇ ਦੀ ਆਗਿਆ ਸੁਣਾ ਕੇ ਨੌਕਰ ਭਜੇ ਆਏ

ਮੰਤ੍ਰੀ ਕੀ ਦੁਹਿਤਾ ਢਿਗ ਆਏ ॥

ਮੰਤ੍ਰੀ की दुहिता ढिग आए ॥
ਅਤੇ ਮੰਤ੍ਰੀ ਦੀ ਪੁੱਤਰੀ (ਰੋਸਨਿ ਰਾਇ) ਕੋਲ ਆਏ।

ਕੌਨ ਦੇਸ ਏਸ੍ਵਰ ਤੁਹਿ ਜਾਯੋ ॥
कौन देस एस्वर तुहि जायो ॥
(ਆ ਕੇ ਕਹਿਣ ਲਗੇ-) ਕਿਹੜੇ ਦੇਸ ਦੇ ਰਾਜੇ ਦਾ ਤੂੰ ਪੁੱਤਰ ਹੈਂ'।

ਚਲੋ ਰਾਵ ਜੂ ਬੋਲਿ ਪਠਾਯੋ ॥੧੭॥
चलो राव जू बोलि पठायो ॥१७॥
ਚਲੋ, (ਸਾਡੇ) ਰਾਜਾ ਜੀ ਨੇ (ਤੈਨੂੰ) ਬੁਲਾਣ ਲਈ ਭੇਜਿਆ ਹੈ ॥੧੭॥

ਦੋਹਰਾ ॥
दोहरा ॥
ਦੋਹਰਾ:

ਕੌਨ ਨ੍ਰਿਪਤਿ ਕੋ ਪੁਤ੍ਰ ਤੈ ਕ੍ਯੋ ਆਯੋ ਇਹ ਦੇਸ ॥
कौन नृपति को पुत्र तै क्यो आयो इह देस ॥
(ਰਾਜੇ ਕੋਲ ਆਣ ਤੇ ਉਸ ਨੂੰ ਪੁਛਿਆ-) ਤੂੰ ਕਿਸ ਰਾਜੇ ਦਾ ਪੁੱਤਰ ਹੈਂ ਅਤੇ ਇਸ ਦੇਸ ਵਿਚ ਕਿਉਂ ਆਇਆ ਹੈਂ।

ਕ੍ਯੋ ਮੁਸਕੀ ਘੋਰਾ ਚਰਿਯੋ ਧਰਿਯੋ ਅਸਿਤ ਕ੍ਯੋ ਭੇਸ ॥੧੮॥
क्यो मुसकी घोरा चरियो धरियो असित क्यो भेस ॥१८॥
(ਤੂੰ) ਮੁਸ਼ਕੀ ਰੰਗ ਦੇ ਘੋੜੇ ਉਤੇ ਕਿਉਂ ਚੜ੍ਹਿਆ ਹੈਂ ਅਤੇ ਕਾਲੇ ਬਸਤ੍ਰ ਕਿਉਂ ਪਾਏ ਹਨ? ॥੧੮॥

ਛਪੈ ਛੰਦ ॥
छपै छंद ॥
ਛਪੈ ਛੰਦ:

ਨ ਹੈ ਨ੍ਰਿਪਤਿ ਕੋ ਪੁਤ੍ਰ ਨ ਹੈ ਦੇਸਨ ਕੋ ਰਾਈ ॥
न है नृपति को पुत्र न है देसन को राई ॥

(ਮੈਂ) ਨਾ ਕਿਸੇ ਦੇਸ ਦੇ ਰਾਜੇ ਦਾ ਪੁੱਤਰ ਹਾ ਅਤੇ ਨਾ ਹੀ ਕਿਸੇ ਦੇਸ਼ ਦਾ ਰਾਜਾ ਹਾ।

ਤਵ ਮੰਤ੍ਰੀ ਕੀ ਸੁਤਾ ਲਖਨ ਕੌਤਕ ਕੌ ਆਈ ॥

तव मंत्री की सुता लखन कौतक कौ आई ॥

(ਮੈਂ ਤਾ) ਤੁਹਾਡੇ ਮੰਤ੍ਰੀ ਦੀ ਪੁੱਤਰੀ ਹਾ ਅਤੇ ਕੌਤਕ ਵੇਖਣ ਆਈ ਹਾ।

ਸਾਸਤ੍ਰ ਸਿਮ੍ਰਿਤਨ ਮਾਹਿ ਸਦਾ ਸ੍ਰਵਨਨ ਸੁਨਿ ਪਾਯੋ ॥

सासत्र सिमृतन माहि सदा स्रवनन सुनि पायो ॥

ਸ਼ਾਸਤ੍ਰਾ ਸਮ੍ਰਿਤੀਆਂ ਵਿਚ (ਲਿਖੇ ਸਿੱਧਾਤਾ ਨੂੰ) ਮੈਂ ਸਦਾ ਕੰਨਾ ਨਾਲ ਸੁਣਿਆ ਹੈ।

ਤਤੁ ਲਖਨ ਕੇ ਹੇਤ ਮੋਰ ਹਿਯਰਾ ਉਮਗਾਯੋ ॥

ततु लखन के हेत मोर हियरा उमगायो ॥

(ਉਨ੍ਹਾ ਦੇ) ਤੱਤ ਨੂੰ ਸਮਝਣ ਲਈ ਮੇਰਾ ਮਨ ਉਮਡਿਆ ਹੈ।

ਤਬੈ ਉਚਰਿਹੌ ਬੈਨ ਜਬੈ ਨੇਤ੍ਰਨ ਸੋ ਲਹਿਹੋ ॥

तबै उचरिहौ बैन जबै नेत्रन सो लहिहो ॥

ਮੈਂ ਤਦ ਹੀ (ਕੁਝ) ਬੋਲਾਗਾ ਜਦ ਨੇਤਰਾ ਨਾਲ ਕੁਝ ਵੇਖ ਲਵਾਗਾ।

ਬਿਨੁ ਨੇਤ੍ਰਨ ਕੇ ਲਹੇ ਭੇਦ ਨ੍ਰਿਪ ਤੁਮੈ ਨ ਕਹਿਹੋ ॥੧੯॥

बिनु नेत्रन के लहे भेद नृप तुमै न कहिहो ॥१९॥

ਹੇ ਰਾਜਨ! ਨੇਤਰਾ ਨਾਲ ਵੇਖੇ ਬਿਨਾ ਤੁਹਾਨੂੰ ਕੋਈ ਭੇਦ ਨਹੀਂ ਦਸਾਗਾ ॥੧੯॥

ਚੌਪਈ ॥

चौपई ॥

ਚੌਪਈ:

ਕਹਿਯੋ ਨ੍ਰਿਪਤਿ ਮੁਹਿ ਭੇਦ ਬਤਾਵਹੁ ॥

कहियो नृपति मुहि भेद बतावहु ॥

ਰਾਜੇ ਨੇ ਕਿਹਾ, ਮੈਨੂੰ ਭੇਦ ਦੀ ਗੱਲ ਦਸੋ।

ਰੋਸਨ ਰਾਇ ਨ ਹ੍ਰਿਦੈ ਲਜਾਵਹੁ ॥

रोसन राइ न ह्रदै लजावहु ॥

ਹੇ ਰੋਸ਼ਨਿ ਰਾਇ! ਹਿਰਦੇ ਵਿਚ ਜ਼ਰਾ ਵੀ ਸੰਕੋਚ ਨਾ ਕਰੋ।

ਤੁਮਰੀ ਕਹੀ ਹ੍ਰਿਦੈ ਮੈ ਰਾਖੋ ॥

तुमरी कही ह्रदै मै राखो ॥

(ਮੈਂ) ਤੁਹਾਡੀ ਕਹੀ ਗੱਲ ਹਿਰਦੇ ਵਿਚ ਰਖਾਗਾ

ਭੇਦ ਔਰ ਤਨ ਕਛੂ ਨ ਭਾਖੋ ॥੨੦॥

भेद और तन कछू न भाखो ॥२०॥

ਅਤੇ ਕਿਸੇ ਨੂੰ (ਤੁਹਾਡਾ) ਭੇਦ ਨਹੀਂ ਦਸਾਗਾ ॥੨੦॥

ਦੋਹਰਾ ॥

दोहरा ॥

ਦੋਹਰਾ:

ਸੁਨ ਰਾਜਾ ਜੂ ਮੈ ਕਹੋਂ ਕਿਸੂ ਨ ਦੀਜਹੁ ਭੇਦ ॥

सुन राजा जू मै कहों किसू न दीजहु भेद ॥

ਹੇ ਰਾਜਨ! ਸੁਣੋ, ਮੈਂ (ਜੋ ਕੁਝ) ਕਹਾਗਾ, ਇਹ ਭੇਦ ਕਿਸੇ ਨੂੰ ਨਹੀਂ ਦਸਣਾ।

ਜੁ ਕਛੁ ਸਾਸਤ੍ਰ ਸਿਮ੍ਰਿਤਿ ਕਹਤ ਔਰ ਉਚਾਰਤ ਬੇਦ ॥੨੧॥

जु कछु सासत्र सिमृति कहत और उचारत बेद ॥२१॥

ਜੋ ਕੁਝ ਸ਼ਾਸਤ੍ਰਾ ਅਤੇ ਸਮ੍ਰਿਤੀਆਂ ਵਿਚ ਕਿਹਾ ਗਿਆ ਹੈ ਅਤੇ ਵੇਦਾ ਵਿਚ ਉਚਾਰਿਆ ਗਿਆ ਹੈ (ਉਹੀ ਦਸਾਗਾ) ॥੨੧॥

ਜਹਾ ਸਾਧ ਕਹ ਚੋਰ ਕਰਿ ਮਾਰਤ ਲੋਗ ਰਿਸਾਇ ॥

जहा साध कह चोर करि मारत लोग रिसाइ ॥

ਜਿਥੇ ਸਾਧ ਨੂੰ ਚੋਰ ਕਹਿ ਕੇ ਲੋਕ ਕ੍ਰੋਧਿਤ ਹੋ ਕੇ ਮਾਰ ਦਿੰਦੇ ਹੋਣ,

ਤੁਰਤ ਧਰਨਿ ਤਿਹ ਠੌਰ ਕੀ ਧਸਕਿ ਰਸਾਤਲ ਜਾਇ ॥੨੨॥

तुरत धरनि तिह ठौर की धसकि रसातल जाइ ॥२२॥

ਉਸ ਸਥਾਨ ਦੀ ਧਰਤੀ ਧਸ ਕੇ ਪਾਤਾਲ ਨੂੰ ਚਲੀ ਜਾਏਗੀ ॥੨੨॥

ਚੌਪਈ ॥

चौपई ॥

ਚੌਪਈ:

ਜੋ ਸਾਸਤ੍ਰ ਸਿੰਮ੍ਰਿਤਨ ਸੁਨਿ ਪਾਈ ॥

जो सासत्र सिंम्रतन सुनि पाई ॥

ਜੋ ਸ਼ਾਸਤ੍ਰਾ ਸਿਮ੍ਰਤੀਆਂ ਵਿਚ (ਲਿਖਿਆ ਹੋਇਆ) ਸੁਣਿਆ ਹੈ,

ਸੋ ਕੌਤਕ ਦੇਖਨ ਕਹ ਆਈ ॥

सो कौतक देखन कह आई ॥

ਉਸ ਕੌਤਕ ਨੂੰ ਵੇਖਣ ਲਈ ਆਇਆ ਹਾ।

ਦੇਖੋ ਕਹਾ ਇਹ ਠਾ ਅਬ ਹ੍ਵੈ ਹੈ ॥

देखो कहा इह ठा अब ह्वै है ॥

ਵੇਖਦਾ ਹਾ, ਇਸ ਸਥਾਨ ਉਤੇ ਕੀ ਹੁੰਦਾ ਹੈ

ਫਟਿ ਹੈ ਧਰਨਿ ਕਿ ਨਾਹਿ ਫਟਿ ਜੈ ਹੈ ॥੨੩॥

फटि है धरनि कि नाहि फटि जै है ॥२३॥

ਕਿ ਧਰਤੀ ਫਟਦੀ ਹੈ ਕਿ ਨਹੀਂ ਫਟਦੀ ॥੨੩॥

ਦੋਹਰਾ ॥

दोहरा ॥

ਦੋਹਰਾ:

ਜੁ ਕਛੁ ਕਥਾ ਸ੍ਰਵਨਨ ਸੁਨੀ ਸੁ ਕਛੁ ਕਹੀ ਤੁਯ ਦੇਵ ॥

ਜੁ ਕਛੁ ਕਥਾ ਸ੍ਰਵਨਨ ਸੁਨੀ ਸੁ ਕਛੁ ਕਹੀ ਤੁਯ ਦੇਵ ॥

ਹੇ ਰਾਜਨ! ਜੋ ਕੁਝ ਕਥਾ (ਮੈਂ) ਕੰਨਾ ਨਾਲ ਸੁਣੀ ਹੈ, ਉਹੀ ਕੁਝ ਤੁਹਾਨੂੰ ਕਹਿ ਦਿੱਤੀ ਹੈ।

ਅਪਨੇ ਚਿਤ ਮੈ ਰਾਖਿਯੋ ਕਿਸੂ ਨ ਦੀਜਹੁ ਭੇਵ ॥੨੪॥

अपने चित मै राखियो किसू न दीजहु भेव ॥२४॥

(ਇਸ ਗੱਲ ਨੂੰ) ਆਪਣੇ ਚਿਤ ਵਿਚ ਰਖੋ ਅਤੇ ਕਿਸੇ ਨੂੰ ਭੇਦ ਨਾ ਦਿਓ ॥੨੪॥

ਸੁਨਤ ਬਚਨ ਤਾ ਕੇ ਨ੍ਰਿਪਤਿ ਨਿਕਟਿ ਬੋਲਿ ਤਿਹ ਲੀਨ ॥

सुनत बचन ता के नृपति निकटि बोलि तिह लीन ॥

ਰਾਜੇ ਨੇ ਉਸ ਦੇ ਬਚਨ ਸੁਣ ਕੇ ਉਸ ਨੂੰ ਕੋਲ ਬੁਲਾ ਲਿਆ

ਸ੍ਯਾਮ ਸਾਹ ਕੋ ਪੁਤ੍ਰ ਲਖਿ ਤੁਰਤ ਬਿਦਾ ਕਰਿ ਦੀਨ ॥੨੫॥

स्याम साह को पुत्र लखि तुरत बिदा करि दीन ॥२५॥

ਅਤੇ ਸ਼ਾਮ ਦੇਸ ਦੇ ਰਾਜੇ ਦੇ ਪੁੱਤਰ ਨੂੰ ਵੇਖ ਕੇ ਉਸ ਨੂੰ ਤੁਰਤ ਛਡ ਦਿੱਤਾ ॥੨੫॥

ਦੁਹਿਤਾ ਦਈ ਵਜੀਰ ਕੀ ਹੈ ਗੈ ਦਏ ਅਨੇਕ ॥

दुहिता दई वजीर की है गै दए अनेक ॥

ਉਸ ਨੂੰ ਵਜ਼ੀਰ ਦੀ ਕੁੜੀ (ਵਿਆਹ ਦਿੱਤੀ) ਅਤੇ ਅਨੇਕ ਹਾਥੀ ਅਤੇ ਘੋੜੇ ਦਿੱਤੇ।

ਪਤਿ ਕੀਨੋ ਛਲਿ ਕੈ ਤੁਰਤ ਬਾਰ ਨ ਬਾਕਯੋ ਏਕ ॥੨੬॥

पति कीनो छलि कै तुरत बार न बाकयो एक ॥२६॥

(ਰੋਸ਼ਨਿ ਰਾਇ ਨੇ) ਤੁਰਤ ਛੱਲ ਪੂਰਵਕ ਉਸ ਨੂੰ ਪਤੀ ਬਣਾਇਆ ਅਤੇ ਉਸ ਦਾ ਇਕ ਵਾਲ ਵੀ ਵਿੰਗਾ ਨਾ ਹੋਣ ਦਿੱਤਾ ॥੨੬॥

ਚੌਪਈ ॥

चौपई ॥

ਚੌਪਈ:

ਝੂਠਾ ਤੇ ਸਾਚਾ ਕਰਿ ਡਾਰਿਯੋ ॥

झूठा ते साचा करि डारियो ॥

ਝੂਠੇ ਨੂੰ ਸੱਚਾ ਸਿੱਧ ਕਰ ਦਿੱਤਾ।

ਕਿਨਹੂੰ ਭੇਦ ਨ ਹ੍ਰਿਦੈ ਬਿਚਾਰਿਯੋ ॥

किनहूँ भेद न ह्रदै बिचारियो ॥

ਕਿਸੇ ਨੇ ਵੀ ਹਿਰਦੇ ਵਿਚ ਇਸ ਭੇਦ ਨੂੰ ਨਾ ਵਿਚਾਰਿਆ।

ਸਾਮ ਦੇਸ ਲੈ ਤਾਹਿ ਸਿਧਾਈ ॥

साम देस लै ताहि सिधाई ॥

ਉਹ (ਰੋਸ਼ਨਿ ਰਾਇ) (ਆਪਣੇ ਪਤੀ ਨੂੰ) ਲੈ ਕੇ ਸਾਮ ਦੇਸ ਚਲੀ ਗਈ

ਤੇਗ ਤਰੇ ਤੇ ਲਯੋ ਬਚਾਈ ॥੨੭॥

तेग तरे ते लयो बचाई ॥२७॥

ਅਤੇ (ਉਸ ਨੂੰ) ਤਲਵਾਰ (ਦੀ ਧਾਰ) ਹੇਠੋਂ ਬਚਾ ਲਿਆ ॥੨੭॥

ਦੋਹਰਾ ॥

दोहरा ॥

ਦੋਹਰਾ:

ਅਤਿਭੁਤ ਗਤਿ ਬਨਿਤਾਨ ਕੀ ਜਿਹ ਨ ਸਕਤ ਕੋਊ ਪਾਇ ॥

अतिभुत गति बनितान की जिह न सकत कोउ पाइ ॥

ਇਸਤਰੀਆਂ ਦੀ ਅਜੀਬ ਗਤੀ ਹੈ, ਜਿਸ ਨੂੰ ਕੋਈ ਸਮਝ ਨਹੀਂ ਸਕਦਾ।

ਭੇਦ ਹਾਥ ਆਵੈ ਨਹੀ ਕੋਟਿਨ ਕਿਯੇ ਉਪਾਇ ॥੨੮॥

भेद हाथ आवै नही कोटिन किये उपाइ ॥२८॥

ਬੇਹਿਸਾਬੇ ਉਪਾ ਕਰਨ ਤੇ ਵੀ (ਇਨ੍ਹਾ ਦਾ) ਭੇਦ ਪਾਇਆ ਨਹੀਂ ਜਾ ਸਕਦਾ ॥੨੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਿਆਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੬੬॥੧੧੭੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे छिआसठवो चरित्र समापतम सतु सुभम सतु ॥६६॥११७२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੬੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੬੬॥੧੧੭੨॥ ਚਲਦਾ॥

ਚੌਪਈ ॥

चौपई ॥

ਚੌਪਈ:

ਦਛਿਨ ਦੇਸ ਬਿਚਛਨ ਨਾਰੀ ॥

दछिन देस बिचछन नारी ॥

ਦੱਖਣ ਦੇਸ ਦੀਆਂ ਇਸਤਰੀਆਂ (ਬਹੁਤ) ਸੁਝਵਾਨ ਹਨ,

ਜੋਗੀ ਗਏ ਭਏ ਘਰ ਬਾਰੀ ॥

जोगी गए भए घर बारी ॥

(ਜਿਥੇ) ਗਏ ਜੋਗੀ ਵੀ ਘਰਬਾਰੀ ਬਣ ਜਾਦੇ ਹਨ।

ਚਤੁਰ ਸਿੰਘ ਰਾਜ ਤਹ ਭਾਰੋ ॥

चतुर सिंघ राज तह भारो ॥

ਉਥੇ ਇਕ ਬਲਵਾਨ ਰਾਜਾ ਚਤੁਰ ਸਿੰਘ ਸੀ

ਚੰਦ੍ਰਬੰਸ ਮੈ ਰਹੈ ਉਜਿਯਾਰੋ ॥੧॥

चंद्रबंस मै रहै उजियारो ॥१॥

ਜੋ ਚੰਦ੍ਰ ਬੰਸ ਵਿਚ ਬਹੁਤ ਪ੍ਰਸਿੱਧ ਸੀ ॥੧॥

ਹੈ ਗੈ ਰਥ ਪੈਦਲ ਬਹੁ ਵਾ ਕੇ ॥

है गै रथ पैदल बहु वा के ॥

ਉਸ ਕੋਲ ਘੋੜੇ, ਹਾਥੀ, ਰਥ ਅਤੇ ਪੈਦਲ (ਸਿਪਾਹੀ) ਬਹੁਤ ਸਨ।

ਔਰ ਭੂਪ ਕੋਊ ਤੁਲਿ ਨ ਤਾ ਕੇ ॥

और भूप कोऊ तुलि न ता के ॥

ਉਸ ਦੇ ਬਰਾਬਰ ਕੋਈ ਹੋਰ ਰਾਜਾ ਨਹੀਂ ਸੀ।

ਰੂਪ ਕਲਾ ਤਾ ਕੀ ਬਰ ਨਾਰੀ ॥

रूप कला ता की बर नारी ॥

ਉਸ ਦੀ ਰੂਪ ਕਲਾ ਨਾ ਦੀ ਸੁੰਦਰ ਇਸਤਰੀ ਸੀ।

ਜਨੁ ਰਤਿ ਪਤਿ ਤੇ ਭਈ ਕੁਮਾਰੀ ॥੨॥

जनु रति पति ते भई कुमारी ॥२॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਰਤੀ ਦੇ ਪਤੀ (ਕਾਮ ਦੇਵ) ਦੀ ਪੁੱਤਰੀ ਹੋਵੇ ॥੨॥

ਅਧਿਕ ਰਾਵ ਤਾ ਕੇ ਬਸਿ ਰਹੈ ॥

अधिक राव ता के बसि रहै ॥

ਰਾਜਾ ਅਧਿਕਤਰ ਉਸੇ ਦੇ ਵਸ ਵਿਚ ਰਹਿੰਦਾ ਸੀ।

ਜੋ ਵਹੁ ਮੁਖ ਤੇ ਕਹੈ ਸੁ ਕਹੈ ॥

जो वहु मुख ते कहै सु कहै ॥

ਜੋ ਉਹ ਮੂੰਹ ਵਿਚੋਂ ਕਹਿੰਦੀ ਸੀ, ਉਹੀ ਉਹ ਕਹਿੰਦਾ ਸੀ।

ਰੂਪ ਮਤੀ ਤਿਹ ਤ੍ਰਾਸ ਨ ਡਰੈ ॥

रूप मती तिह त्रास न डरै ॥

ਰੂਪ ਮਤੀ ਉਸ ਤੋਂ ਡਰਦੀ ਨਹੀਂ ਸੀ।

ਜੋ ਚਿਤ ਭਾਵੇ ਸੋਈ ਕਰੈ ॥੩॥

जो चित भावे सोई करै ॥३॥

(ਉਸ ਦੇ) ਜੋ ਚਿਤ ਵਿਚ ਆਉਂਦਾ ਸੀ, ਉਹੀ ਕਰਦੀ ਸੀ ॥੩॥

ਦੋਹਰਾ ॥

दोहरा ॥

ਦੋਹਰਾ:

ਇਕ ਦਿਨ ਬੈਠੇ ਤ੍ਰਿਯਨ ਮੈ ਹੋਡ ਪਰੀ ਤਿਨ ਮਾਹਿ ॥

ਇਕ ਦਿਨ ਬੈਠੇ ਤ੍ਰਯਨ ਮੈ ਹੋਡ ਪਰੀ ਤਿਨ ਮਾਹਿ ॥

ਇਕ ਦਿਨ ਇਸਤਰੀਆਂ ਵਿਚ ਬੈਠਿਆਂ ਉਨ੍ਹਾ ਵਿਚ ਇਹ ਸ਼ਰਤ ਲਗ ਗਈ

ਪਿਯ ਦੇਖਤ ਕੋਊ ਜਾਰ ਸੋ ਭੋਗ ਸਕਤ ਕਰਿ ਨਾਹਿ ॥੪॥

पिय देखत कोऊ जार सो भोग सकत करि नाहि ॥४॥

ਕਿ ਪਤੀ ਨੂੰ ਵੇਖਦਿਆਂ ਕੋਈ ਯਾਰ ਨਾਲ ਭੋਗ ਨਹੀਂ ਕਰ ਸਕਦੀ ॥੪॥

ਚੌਪਈ ॥

चौपई ॥

ਚੌਪਈ:

ਰਾਨੀ ਬਾਤ ਚਿਤ ਮੈ ਰਾਖੀ ॥

रानी बात चित मै राखी ॥

ਰਾਣੀ ਨੇ ਇਹ ਗੱਲ ਚਿਤ ਵਿਚ ਰਖ ਲਈ।

ਮੁਖ ਤੇ ਕਛੂ ਨ ਤਿਹ ਠਾ ਭਾਖੀ ॥

मुख ते कछू न तिह ठा भाखी ॥

ਉਸ ਥਾ ਤੇ ਕੋਈ ਗੱਲ (ਉਸ ਨੇ) ਮੂੰਹੋਂ ਨਾ ਕਹੀ।

ਏਕ ਦੋਇ ਜਬ ਮਾਸ ਬਿਤਾਯੋ ॥

एक दोइ जब मास बितायो ॥

ਜਦੋਂ ਇਕ ਦੋ ਮਹੀਨੇ ਬੀਤ ਗਏ

ਆਨ ਰਾਵ ਸੋ ਬਚਨ ਸੁਨਾਯੋ ॥੫॥

आन राव सो बचन सुनायो ॥५॥

(ਤਾ) ਆ ਕੇ ਰਾਜੇ ਨੂੰ ਕਿਹਾ ॥੫॥

ਸੁਨੁ ਨ੍ਰਿਪ ਮੈ ਸਿਵ ਪੂਜਨ ਗਈ ॥

सुनु नृप मै सिव पूजन गई ॥

ਹੇ ਰਾਜਨ! ਸੁਣੋ, ਮੈਂ ਸ਼ਿਵ ਜੀ ਦੀ ਪੂਜਾ ਕਰਨ ਗਈ ਸਾ।

ਬਾਨੀ ਮੋਹਿ ਤਹਾ ਤੈ ਭਈ ॥

बानी मोहि तहा तै भई ॥

ਉਥੇ ਮੈਨੂੰ (ਆਕਾਸ਼) ਬਾਣੀ ਹੋਈ।

ਏਕ ਬਾਤ ਐਸੀ ਬਹਿ ਜੈਹੈ ॥

एक बात ऐसी बहि जैहै ॥

ਇਕ ਗੱਲ ਇਹ ਹੋਈ ਕਿ (ਇਥੇ ਆ ਕੇ) ਜੋ ਬੈਠੇਗਾ

ਸਭ ਕੋ ਭੋਗ ਕਰਤ ਦ੍ਰਿਸਟੈ ਹੈ ॥੬॥

सभ को भोग करत द्रिसटै है ॥६॥

ਤਾ ਸਾਰੇ ਉਸ ਨੂੰ ਭੋਗ ਕਰਦੇ ਨਜ਼ਰ ਆਉਣਗੇ ॥੬॥

ਦੋਹਰਾ ॥

दोहरा ॥

ਦੋਹਰਾ:

ਜੁ ਕਛੁ ਮੋਹਿ ਸਿਵਜੂ ਕਹਿਯੋ ਸੁ ਕਛੁ ਕਹਿਯੋ ਤੁਹਿ ਦੇਵ ॥

जु कछु मोहि सिवजू कहियो सु कछु कहियो तुहि देव ॥

ਹੇ ਰਾਜਨ! ਜੋ ਕੁਝ ਮੈਨੂੰ ਸ਼ਿਵ ਜੀ ਨੇ ਕਿਹਾ ਸੀ, ਉਹੀ ਕੁਝ (ਮੈਂ) ਤੁਹਾਨੂੰ ਕਹਿ ਦਿੱਤਾ ਹੈ।

ਚਿਤ ਅਪਨੇ ਮੈ ਰਾਖਿਯਹੁ ਕਿਸੂ ਨ ਦੀਜਹੁ ਭੇਵ ॥੭॥

चित अपने मै राखियहु किसू न दीजहु भेव ॥७॥

(ਇਹ ਗੱਲ) ਆਪਣੇ ਚਿਤ ਵਿਚ ਰਖਣੀ ਅਤੇ ਕਿਸੇ ਨੂੰ ਇਸ ਦਾ ਭੇਦ ਨਹੀਂ ਦੇਣਾ ॥੭॥

ਐਸੇ ਨ੍ਰਿਪ ਸੋ ਭਾਖਿ ਕੈ ਦਿਨ ਦ੍ਵੈ ਚਾਰ ਬਿਤਾਇ ॥

ऐसे न्रिप सो भाखि कै दिन द्वै चार बिताइ ॥

ਰਾਜੇ ਨੂੰ ਇਸ ਤਰ੍ਹਾ ਕਹਿ ਕੇ ਦੋ ਚਾਰ ਦਿਨ ਬਿਤਾਏ

ਸਕਲ ਕੋਠਰਿਨ ਤੇ ਲਏ ਸਭ ਹੀ ਜਾਰ ਬੁਲਾਇ ॥੮॥

सकल कोठरिन ते लए सभ ही जार बुलाइ ॥८॥

ਅਤੇ (ਫਿਰ) ਸਾਰਿਆਂ ਕੋਠਿਆਂ ਤੋਂ ਸਭ ਦੇ ਯਾਰ ਬੁਲਾ ਲਏ ॥੮॥

ਆਪਨ ਸੋ ਲੌਡਿਯਨ ਸੌਂ ਜਾਰ ਦਏ ਚਿਮਟਾਇ ॥

आपन सो लौडियन सों जार दए चिमटाइ ॥

ਆਪਣੇ ਨਾਲ ਅਤੇ ਦਾਸੀਆਂ ਨਾਲ ਯਾਰਾ ਨੂੰ ਸੰਯੋਗ ਅਵਸਥਾ ਵਿਚ ਕਰ ਦਿੱਤਾ

ਪਠੈ ਏਕ ਚੇਰੀ ਦਈ ਕਹੌ ਨ੍ਰਿਪਤਿ ਸੋ ਜਾਇ ॥੯॥

पठै एक चेरी दई कहौ नृपति सो जाइ ॥९॥

ਅਤੇ ਇਕ ਇਸਤਰੀ ਨੂੰ ਭੇਜ ਦਿੱਤਾ ਕਿ ਰਾਜੇ ਨੂੰ ਜਾ ਕੇ ਕਹਿ ਦਿਓ ॥੯॥

ਚੌਪਈ ॥

चौपई ॥

ਚੌਪਈ:

ਜੁ ਮੈ ਤੁਮੈ ਸਿਵ ਬਾਨੀ ਕਹੀ ॥

जु मै तुमै सिव बानी कही ॥

ਮੈਂ ਤੁਹਾਨੂੰ ਜਿਹੜੀ ਸ਼ਿਵ-ਬਾਣੀ ਕਹੀ ਸੀ,

ਵਹੈ ਬਾਤ ਤੁਮਰੇ ਗ੍ਰਿਹ ਲਹੀ ॥

वहै बात तुमरे गृह लही ॥

ਉਹੀ ਗੱਲ (ਮੈਂ) ਤੁਹਾਡੇ ਘਰ ਵਿਚ ਵੇਖੀ ਹੈ।

ਛੋਰਿ ਸਸਤ੍ਰ ਚਲਿ ਤੁਰਤ ਨਿਹਾਰਹੁ ॥

छोरि ससत्र चलि तुरत निहारहु ॥

ਸ਼ਸਤ੍ਰਾ ਨੂੰ ਛਡ ਕੇ ਤੁਰਤ ਚਲ ਕੇ ਵੇਖੋ

ਕਛੂ ਕੋਪ ਨਹਿ ਹ੍ਰਿਦੈ ਬਿਚਾਰਹੁ ॥੧੦॥

कछू कोप नहि ह्रदै बिचारहु ॥१०॥

ਅਤੇ ਮਨ ਵਿਚ ਜ਼ਰਾ ਜਿੰਨਾ ਗੁੱਸਾ ਨਾ ਕਰੋ ॥੧੦॥

ਦੋਹਰਾ ॥

दोहरा ॥

ਦੋਹਰਾ:

ਤੁਰਤ ਬਚਨ ਸੁਨਿ ਨ੍ਰਿਪ ਗਯੋ ਕੇਲ ਕਰਤ ਜਹ ਤ੍ਰੀਯ ॥

तुरत बचन सुनि नृप गयो केल करत जह त्रीय ॥

ਰਾਜਾ ਬਚਨ ਸੁਣ ਕੇ ਤੁਰਤ ਗਿਆ ਜਿਥੇ ਇਸਤਰੀਆਂ ਰਤੀ-ਕ੍ਰੀੜਾ ਕਰ ਰਹੀਆਂ ਸਨ।

ਸਿਵ ਕੇ ਬਚਨ ਸੰਭਾਰਿ ਕੈ ਠਟਕਿ ਰਹਤ ਭਯੋ ਜੀਯ ॥੧੧॥

सिव के बचन संभारि कै ठटकि रहत भयो जीय ॥११॥

ਸ਼ਿਵ ਦੇ ਬਚਨ ਯਾਦ ਕਰ ਕੇ ਹਿਰਦੇ ਵਿਚ ਹੈਰਾਨ ਹੋ ਕੇ ਰਹਿ ਗਿਆ ॥੧੧॥

ਚੌਪਈ ॥

चौपई ॥

ਚੌਪਈ:

ਮੁਹਿ ਜੁ ਤ੍ਰਿਯਾ ਸਿਵ ਬੈਨ ਉਚਾਰੇ ॥

मुहि जु तृया सिव बैन उचारे ॥

ਮੈਨੂੰ ਜੋ ਇਸਤਰੀ ਨੇ ਸ਼ਿਵ ਬਾਣੀ ਕਹੀ ਸੀ,

ਸਾਚ ਭਏ ਵਹ ਧਾਮ ਹਮਾਰੇ ॥

साच भए वह धाम हमारे ॥

ਉਹ ਮੇਰੇ ਘਰ ਵਿਚ ਸਚਮੁਚ ਵਾਪਰ ਰਹੀ ਹੈ।

ਰੂਪ ਮਤੀ ਮੁਹਿ ਝੂਠਿ ਨ ਕਹਿਯੋ ॥

ਰੂਪ ਮਤੀ ਮੁਹਿ ਝੂਠਿ ਨ ਕਹਿਯੋ ॥

ਰੂਪ ਮਤੀ ਨੇ ਮੈਨੂੰ ਝੂਠ ਨਹੀਂ ਕਿਹਾ ਹੈ।

ਅਬ ਸੋ ਸਾਚ ਤਵਨ ਕੋ ਲਹਿਯੋ ॥੧੨॥

अब सो साच तवन को लहियो ॥१२॥

ਹੁਣ ਮੈਂ ਉਸ ਦੇ ਸਚ ਨੂੰ ਸਮਝ ਲਿਆ ਹੈ ॥੧੨॥

ਦੋਹਰਾ ॥

दोहरा ॥

ਦੋਹਰਾ:

ਰਤਿ ਕਰਿ ਕੈ ਸਭ ਹੀ ਤ੍ਰਿਯਨ ਦੀਨੇ ਜਾਰ ਉਠਾਇ ॥

रति करि कै सभ ही तृयन दीने जार उठाइ ॥

ਉਨ੍ਹਾ ਸਾਰੀਆਂ ਇਸਤਰੀਆਂ ਨੇ ਰਤੀ ਮੰਨਾ ਕੇ ਯਾਰਾ ਨੂੰ ਭੇਜ ਦਿੱਤਾ।

ਆਪੁ ਆਨਿ ਨ੍ਰਿਪ ਸੋ ਕਹਿਯੋ ਬਹਿਗੀ ਬਾਤ ਬਨਾਇ ॥੧੩॥

आपु आनि नृप सो कहियो बहिगी बात बनाइ ॥१३॥

(ਰਾਣੀ) ਆਪ ਰਾਜੇ ਕੋਲ ਆ ਕੇ ਗੱਲ ਬਣਾਉਂਦੀ ਹੋਈ ਬਹਿ ਗਈ ਅਤੇ ਕਹਿਣ ਲਗੀ ॥੧੩॥

ਜੋ ਮੈ ਤੁਮ ਸੋ ਨ੍ਰਿਪ ਕਹਿਯੋ ਬਾਤ ਅਬ ਵਹੈ ਲਹੀ ॥

जो मै तुम सो नृप कहियो बात अब वहै लही ॥

ਹੇ ਰਾਜਨ! ਜੋ ਮੈਂ ਤੁਹਾਨੂੰ ਕਿਹਾ ਸੀ, ਹੁਣ ਉਹੀ ਗੱਲ (ਤੁਸੀਂ) ਵੇਖੀ ਹੈ।

ਕੋਪ ਨ ਚਿਤ ਮੈ ਕੀਜਿਯਹੁ ਸਿਵ ਕੇ ਬਚਨ ਸਹੀ ॥੧੪॥

कोप न चित मै कीजियहु सिव के बचन सही ॥१४॥

ਮਨ ਵਿਚ ਗੁੱਸਾ ਨਾ ਕਰੋ, ਸ਼ਿਵ ਜੀ ਦੇ ਬਚਨ ਸਹੀ ਹਨ ॥੧੪॥

ਕਿੰਨਰ ਜਛ ਭੁਜੰਗ ਗਨ ਨਰ ਮੁਨਿ ਦੇਵ ਅਦੇਵ ॥

किंनर जछ भुजंग गन नर मुनि देव अदेव ॥

ਕਿੰਨਰ, ਯਕਸ਼, ਸੱਪ, ਗਣ, ਨਰ, ਮੁਨੀ, ਦੇਵਤੇ ਅਤੇ ਦੈਂਤ (ਆਦਿ ਵਿਚੋਂ ਕੋਈ ਵੀ)

ਤ੍ਰਿਯ ਚਰਿਤ੍ਰ ਕੋ ਚਿਤ ਮੈ ਰੰਚ ਨ ਚੀਨਤ ਭੇਵ ॥੧੫॥

तृय चरित्र को चित मै रंच न चीनत भेव ॥१५॥

ਇਸਤਰੀ ਦੇ ਚਰਿਤ੍ਰ ਦੇ ਭੇਦ ਨੂੰ ਚਿਤ ਵਿਚ ਜ਼ਰਾ ਜਿੰਨਾ ਵੀ ਨਹੀਂ ਸਮਝ ਸਕਦਾ ॥੧੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਾਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੬੭॥੧੧੮੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे सतासठवो चरित्र समापतम सतु सुभम सतु ॥६७॥११८७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤੀ ਭੂਪ ਸੰਬਾਦ ਦੇ ੬੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੬੭॥੧੧੮੭॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਸਾਹੁ ਏਕ ਗੁਜਰਾਤ ਕੋ ਤਾ ਕੇ ਗ੍ਰਿਹ ਇਕ ਪੂਤ ॥

साहु एक गुजरात को ता के गृह इक पूत ॥

ਗੁਜਰਾਤ ਦੇ ਇਕ ਸ਼ਾਹ ਦੇ ਘਰ ਇਕ ਪੁੱਤਰ ਸੀ।

ਸੌਦਾ ਕੌ ਚੌਕਸ ਕਰੈ ਪਿਤੁ ਤੇ ਭਯੋ ਸਪੂਤ ॥੧॥

सौदा कौ चौकस करै पितु ते भयो सपूत ॥१॥

ਜੋ ਪੂਰੀ ਚੌਕਸੀ ਨਾਲ ਸੌਦਾ ਕਰਦਾ ਸੀ ਅਤੇ ਪਿਉ ਦਾ ਸੁਪੁੱਤਰ ਹੋ ਨਿਬੜਿਆ ਸੀ ॥੧॥

ਨਾਊ ਕੇ ਇਕ ਪੁਤ੍ਰ ਸੋ ਤਾ ਕੋ ਰਹੈ ਪ◌਼ਾਰ ॥

नाऊ के इक पुत्र सो ता को रहै प◌़ार ॥

ਉਸ ਦਾ ਪਿਆਰ ਇਕ ਨਾਈ ਦੇ ਪੁੱਤਰ ਨਾਲ ਸੀ।

ਸੂਰਤਿ ਮੈ ਦੋਊ ਏਕਸੋ ਕੋਊ ਨ ਸਕੈ ਬਿਚਾਰ ॥੨॥

सूरति मै दोऊ एकसो कोऊ न सकै बिचार ॥२॥

ਸ਼ਕਲੋਂ ਦੋਵੇਂ ਇਕੋ ਜਿਹੇ ਸਨ। (ਉਨ੍ਹਾ ਨੂੰ) ਕੋਈ ਪਛਾਣ ਨਹੀਂ ਸਕਦਾ ਸੀ ॥੨॥

ਚੌਪਈ ॥

चौपई ॥

ਚੌਪਈ:

ਸਾਹੁ ਪੁਤ੍ਰ ਸਸੁਰਾਰੇ ਚਲੋ ॥

साहु पुत्र ससुरारे चलो ॥

ਸ਼ਾਹ ਦਾ ਪੁੱਤਰ ਸੌਹਰੇ ਘਰ ਨੂੰ ਚਲਿਆ

ਸੰਗ ਲਏ ਨਊਆ ਸੁਤ ਭਲੋ ॥

संग लए नऊआ सुत भलो ॥

ਅਤੇ (ਆਪਣੇ) ਨਾਲ ਨਾਈ ਦੇ ਪੁੱਤਰ ਨੂੰ ਲੈ ਲਿਆ।

ਗਹਿਰੇ ਬਨ ਭੀਤਰ ਦੋਊ ਗਏ ॥

गहिरे बन भीतर दोऊ गए ॥

(ਜਦੋਂ) ਦੋਵੇਂ ਸੰਘਣੇ ਬਨ ਵਿਚ ਗਏ

ਬਚਨ ਕਹਤ ਨਊਆ ਸੁਤ ਭਏ ॥੩॥

बचन कहत नऊआ सुत भए ॥३॥

(ਤਾ ਉਸ ਨਾਲ) ਨਾਈ ਦੇ ਪੁੱਤਰ ਨੇ ਬੋਲ ਸਾਝੇ ਕੀਤੇ ॥੩॥

ਨਊਆ ਕੇ ਸੁਤ ਬਚਨ ਉਚਾਰੇ ॥

नऊआ के सुत बचन उचारे ॥

ਨਾਈ ਦੇ ਪੁੱਤਰ ਨੇ ਕਿਹਾ,

ਸੁਨੋ ਸਾਹੁ ਸੁਤ ਬੈਨ ਹਮਾਰੇ ॥

सुनो साहु सुत बैन हमारे ॥

ਹੇ ਸ਼ਾਹ ਦੇ ਪੁੱਤਰ! ਮੇਰੀ ਇਕ ਗੱਲ ਸੁਣੋ।

ਤਬ ਹੌ ਯਾਰ ਤੁਮੈ ਪਹਿਚਾਨੌ ॥

तब हौ यार तुमै पहिचानौ ॥

ਮੈਂ ਤਦ ਹੀ ਤੁਹਾਨੂੰ ਆਪਣਾ ਮਿਤਰ ਮੰਨਾਗਾ,

ਮੇਰੇ ਕਹਿਯੋ ਅਬੈ ਜੌ ਮਾਨੌ ॥੪॥

मेरे कहियो अबै जौ मानौ ॥४॥

ਜੇ ਹੁਣੇ ਮੇਰਾ ਕਿਹਾ ਮੰਨੋ ॥੪॥

ਦੋਹਰਾ ॥

दोहरा ॥

ਦੋਹਰਾ:

ਅਸ੍ਵ ਬਸਤ੍ਰ ਸਭ ਅਪਨੇ ਤਨਕਿਕ ਮੋ ਕੋ ਦੇਹੁ ॥

अस्व बसत्र सभ अपने तनकिक मो को देहु ॥

ਆਪਣਾ ਘੋੜਾ ਅਤੇ ਸਾਰੇ ਬਸਤ੍ਰ ਥੋੜੀ ਦੇਰ ਲਈ ਮੈਨੂੰ ਦੇ ਦਿਓ

ਯਹ ਬੁਗਚਾ ਤੁਮ ਲੈ ਚਲੌ ਚਲਿ ਆਗੇ ਫਿਰਿ ਲੇਹੁ ॥੫॥

यह बुगचा तुम लै चलौ चलि आगे फिरि लेहु ॥५॥

ਅਤੇ ਇਹ ਗਠਰੀ ਤੁਸੀਂ ਲੈ ਲਓ ਅਤੇ ਲੈ ਕੇ ਮੇਰੇ ਅਗੇ ਚਲੋ ॥੫॥

ਚੌਪਈ ॥

चौपई ॥

ਚੌਪਈ:

ਸਾਹੁ ਪੁਤ੍ਰ ਸੋਈ ਤਬ ਕਰਿਯੋ ॥

साहु पुत्र सोई तब करियो ॥

ਸ਼ਾਹ ਦੇ ਪੁੱਤਰ ਨੇ ਉਸੇ ਤਰ੍ਹਾ ਕੀਤਾ।

ਤਾ ਕੌ ਬੁਗਚਾ ਨਿਜੁ ਸਿਰਿ ਧਰਿਯੋ ॥

ता कौ बुगचा निजु सिरि धरियो ॥

ਉਸ ਦੀ ਗਠਰੀ ਆਪਣੇ ਸਿਰ ਉਤੇ ਧਰ ਲਈ।

ਨਿਜੁ ਘੋਰਾ ਪੈ ਤਾਹਿ ਚਰਾਯੋ ॥

निजु घोरा पै ताहि चरायो ॥

ਉਸ ਨੂੰ ਆਪਣੇ ਘੋੜੇ ਉਤੇ ਚੜ੍ਹਾ ਲਿਆ

ਅਪੁਨੇ ਬਸਤ੍ਰਨ ਸੋ ਪਹਿਰਾਯੋ ॥੬॥

अपुने बसत्रन सो पहिरायो ॥६॥

ਅਤੇ ਆਪਣੇ ਬਸਤ੍ਰ ਉਸ ਨੂੰ ਪਵਾ ਦਿੱਤੇ ॥੬॥

ਨਊਆ ਸੁਤ ਤਿਹ ਭੇਖ ਬਨਾਯੋ ॥

नऊआ सुत तिह भेख बनायो ॥

ਨਾਈ ਦੇ ਪੁੱਤਰ ਨੇ ਉਸ ਦਾ ਭੇਸ ਬਣਾ ਲਿਆ

ਦੇ ਬੁਗਚਾ ਸੁਤ ਸਾਹੁ ਚਲਾਯੋ ॥

दे बुगचा सुत साहु चलायो ॥

ਅਤੇ ਗਠਰੀ ਦੇ ਕੇ ਸ਼ਾਹ ਦੇ ਪੁੱਤਰ ਨੂੰ ਚਲਾ ਦਿੱਤਾ।

ਤਾ ਕੋ ਅਤਿ ਹੀ ਚਿਤ ਹਰਖਾਨੋ ॥

ता को अति ही चित हरखानो ॥

ਉਸ ਦਾ ਚਿਤ ਬਹੁਤ ਖ਼ੁਸ਼ ਸੀ,

ਸਾਹੁ ਪੁਤ੍ਰ ਕਛੁ ਭੇਦ ਨ ਜਾਨੋ ॥੭॥

साहु पुत्र कछु भेद न जानो ॥७॥

ਪਰ ਸ਼ਾਹ ਦਾ ਪੁੱਤਰ ਕੁਝ ਵੀ ਭੇਦ ਨਾ ਸਮਝ ਸਕਿਆ ॥੭॥

ਦੋਹਰਾ ॥

दोहरा ॥

ਦੋਹਰਾ:

ਚਲਤ ਚਲਤ ਸਸੁਰਾਰਿ ਕੌ ਗਾਵ ਪਹੂੰਚ੍ਯੋ ਆਇ ॥

चलत चलत ससुरारि कौ गाव पहूँच्यो आइ ॥

ਤੁਰਦੇ ਤੁਰਦੇ ਉਹ ਸੌਹਰੇ ਪਿੰਡ ਆ ਪਹੁੰਚੇ।

ਉਤਰਿ ਨ ਤਿਹ ਸੁਤ ਸਾਹੁ ਕੋ ਹੈ ਪਰ ਲਿਯੋ ਚਰਾਇ ॥੮॥

उतरि न तिह सुत साहु को है पर लियो चराइ ॥८॥

ਪਰ ਉਸ ਨੇ ਉਤਰ ਕੇ ਘੋੜੇ ਉਤੇ ਸ਼ਾਹ ਦੇ ਪੁੱਤਰ ਨੂੰ ਨਾ ਚੜ੍ਹਾਇਆ ॥੮॥

ਸਾਹੁ ਪੁਤ੍ਰ ਤਿਹ ਕਹਿ ਰਹਿਯੋ ਲਯੋ ਨ ਤੁਰੈ ਚਰਾਇ ॥

साहु पुत्र तिह कहि रहियो लयो न तुरै चराइ ॥

ਸ਼ਾਹ ਦਾ ਪੁੱਤਰ ਉਸ ਨੂੰ ਕਹਿੰਦਾ ਰਿਹਾ (ਪਰ ਉਸ ਨੇ) ਘੋੜੇ ਉਤੇ ਨਾ ਚੜ੍ਹਾਇਆ।

ਸਾਹੁ ਪੁਤ੍ਰ ਲਖਿ ਤਿਹ ਧਨੀ ਸਕਲ ਮਿਲਤ ਭੇ ਆਇ ॥੯॥

साहु पुत्र लखि तिह धनी सकल मिलत भे आइ ॥९॥

ਉਸ ਧਨੀ ਨੂੰ ਸ਼ਾਹ ਦਾ ਪੁੱਤਰ ਸਮਝ ਕੇ ਸਭ ਮਿਲਣ ਲਈ ਆਏ ॥੯॥

ਚੌਪਈ ॥

चौपई ॥

ਚੌਪਈ:

ਸਾਹੁ ਪੁਤ੍ਰ ਨਊਆ ਕਰਿ ਮਾਨ੍ਯੋ ॥

साहु पुत्र नऊआ करि मान्यो ॥

ਸ਼ਾਹ ਦੇ ਪੁੱਤਰ ਨੂੰ ਨਾਈ ਦਾ

ਨਊਆ ਸੁਤ ਸੁਤ ਸਾਹੁ ਪਛਾਨ੍ਯੋ ॥

नऊआ सुत सुत साहु पछान्यो ॥

ਅਤੇ ਨਾਈ ਦੇ ਪੁੱਤਰ ਨੂੰ ਸ਼ਾਹ ਦਾ ਪੁੱਤਰ ਕਰ ਕੇ (ਸਭ ਨੇ) ਪਛਾਣਿਆ।

ਅਤਿ ਲਜਾਇ ਮਨ ਮੈ ਵਹੁ ਰਹਿਯੋ ॥

अति लजाइ मन मै वहु रहियो ॥

ਉਹ (ਸ਼ਾਹ ਦਾ ਪੁੱਤਰ) ਮਨ ਵਿਚ ਬਹੁਤ ਸ਼ਰਮਿੰਦਾ ਹੋਇਆ

ਤਿਨ ਪ੍ਰਤਿ ਕਛੂ ਬਚਨ ਨਹਿ ਕਹਿਯੋ ॥੧੦॥

तिन प्रति कछू बचन नहि कहियो ॥१०॥

ਪਰ ਉਸ ਪ੍ਰਤਿ ਉਸ ਨੇ ਕੋਈ ਬਚਨ ਨਾ ਕਿਹਾ ॥੧੦॥

ਦੋਹਰਾ ॥

दोहरा ॥

ਦੋਹਰਾ:

ਨਊਆ ਸੁਤ ਕੋ ਸਾਹੁ ਕੀ ਦੀਨੀ ਬਧੂ ਮਿਲਾਇ ॥

नऊआ सुत को साहु की दीनी बधू मिलाइ ॥

ਨਾਈ ਦੇ ਪੁੱਤਰ ਨੂੰ ਸ਼ਾਹ ਦੇ ਪੁੱਤਰ ਦੀ ਪਤਨੀ ਮਿਲਾ ਦਿੱਤੀ

ਸਾਹੁ ਪੁਤ੍ਰ ਸੋ ਯੌ ਕਹਿਯੋ ਦੁਆਰੇ ਬੈਠਹੁ ਜਾਇ ॥੧੧॥

साहु पुत्र सो यौ कहियो दुआरे बैठहु जाइ ॥११॥

ਅਤੇ ਸ਼ਾਹ ਦੇ ਪੁੱਤਰ ਨੂੰ ਇਸ ਤਰ੍ਹਾ ਕਿਹਾ ਕਿ ਉਹ ਦਰਵਾਜ਼ੇ ਉਤੇ ਜਾ ਕੇ ਬੈਠੇ ॥੧੧॥

ਚੌਪਈ ॥

चौपई ॥

ਚੌਪਈ:

ਤਬ ਨਊਆ ਯੌ ਬਚਨ ਉਚਾਰੇ ॥

तब नऊआ यौ बचन उचारे ॥

ਤਦ ਨਾਈ ਦੇ ਪੁੱਤਰ ਨੇ ਇਸ ਤਰ੍ਹਾ ਕਿਹਾ,

ਕਹੌ ਕਾਜ ਇਹ ਕਰੋ ਹਮਾਰੇ ॥

कहौ काज इह करो हमारे ॥

(ਇਸ ਨੂੰ) ਕਹੋ ਕਿ ਮੇਰਾ ਇਹ ਕੰਮ ਕਰੇ।

ਬਹੁ ਬਕਰੀ ਤਿਹ ਦੇਹੁ ਚਰਾਵੈ ॥

बहु बकरी तिह देहु चरावै ॥

ਇਸ ਨੂੰ ਬਹੁਤ ਸਾਰੀਆਂ ਬਕਰੀਆਂ ਚਰਾਉਣ ਲਈ ਦਿਓ।

ਦਿਵਸ ਚਰਾਇ ਰਾਤਿ ਘਰ ਆਵੈ ॥੧੨॥

दिवस चराइ राति घर आवै ॥१२॥

ਦਿਨ ਨੂੰ ਚਰਾ ਕੇ ਰਾਤ ਨੂੰ ਘਰ ਆ ਜਾਵੇ ॥੧੨॥

ਦੋਹਰਾ ॥

दोहरा ॥

ਦੋਹਰਾ:

ਸਾਹੁ ਪੁਤ੍ਰ ਛੇਰੀ ਲਏ ਬਨ ਮੈ ਭਯੋ ਖਰਾਬ ॥

साहु पुत्र छेरी लए बन मै भयो खराब ॥

ਸ਼ਾਹ ਦਾ ਪੁੱਤਰ ਬਕਰੀਆਂ ਲੈ ਕੇ ਬਨ ਵਿਚ ਖੁਆਰ ਹੁੰਦਾ ਰਿਹਾ

ਸੂਕਿ ਦੂਬਰੋ ਤਨ ਭਯੋ ਹੇਰੇ ਲਜਤ ਰਬਾਬ ॥੧੩॥

सूकि दूबरो तन भयो हेरे लजत रबाब ॥१३॥

ਅਤੇ ਸ਼ਰਮ ਦਾ ਮਾਰਿਆ ਸੁਕ ਕੇ ਰਬਾਬ ਵਰਗਾ ਦੁਬਲਾ ਹੋ ਗਿਆ ॥੧੩॥

ਚੌਪਈ ॥

चौपई ॥

ਚੌਪਈ:

ਅਤਿ ਦੁਰਬਲ ਜਬ ਤਾਹਿ ਨਿਹਾਰਿਯੋ ॥

अति दुरबल जब ताहि निहारियो ॥

ਜਦੋਂ ਉਸ ਨੂੰ ਬਹੁਤ ਦੁਰਬਲ ਵੇਖਿਆ

ਤਬ ਨਊਆ ਸੁਤ ਬਚਨ ਉਚਾਰਿਯੋ ॥

तब नऊआ सुत बचन उचारियो ॥

ਤਦ ਨਾਈ ਦੇ ਪੁੱਤਰ ਨੇ ਕਿਹਾ,

ਏਕ ਖਾਟ ਯਾ ਕੋ ਅਬ ਦੀਜੈ ॥

एक खाट या को अब दीजै ॥

ਹੁਣ ਇਸ ਨੂੰ ਇਕ ਮੰਜੀ ਦੇ ਦਿਓ

ਮੇਰੋ ਕਹਿਯੋ ਬਚਨ ਯਹ ਕੀਜੈ ॥੧੪॥

मेरो कहियो बचन यह कीजै ॥१४॥

ਅਤੇ ਮੇਰੇ ਕਹੇ ਅਨੁਸਾਰ ਇਸ ਤਰ੍ਹਾ ਕਰੋ ॥੧੪॥

ਦੋਹਰਾ ॥

दोहरा ॥

ਦੋਹਰਾ:

ਖਾਟ ਸਾਹੁ ਕੋ ਪੁਤ੍ਰ ਲੈ ਅਧਿਕ ਦੁਖ੍ਯ ਭਯੋ ਚਿਤ ॥

खाट साहु को पुत्र लै अधिक दुख्य भयो चित ॥

ਸ਼ਾਹ ਦਾ ਪੁੱਤਰ ਮੰਜੀ ਲੈ ਕੇ ਮਨ ਵਿਚ ਹੋਰ ਵੀ ਦੁਖੀ ਹੋਇਆ।

ਗਹਿਰੇ ਬਨ ਮੈ ਜਾਇ ਕੈ ਰੋਵਤ ਪੀਟਤ ਨਿਤ ॥੧੫॥

गहिरे बन मै जाइ कै रोवत पीटत नित ॥१५॥

ਸੰਘਣੇ ਬਨ ਵਿਚ ਜਾ ਕੇ ਨਿੱਤ ਰੋਣ ਪਿਟਣ ਲਗਿਆ ॥੧੫॥

ਮਹਾ ਰੁਦ੍ਰ ਅਰੁ ਪਾਰਬਤੀ ਜਾਤ ਹੁਤੈ ਨਰ ਨਾਹਿ ॥

महा रुद्र अरु पारबती जात हुतै नर नाहि ॥

ਮਹਾ ਰੁਦ੍ਰ ਅਤੇ ਪਾਰਬਤੀ ਸ਼ਾਹ ਦੇ ਪੁੱਤਰ ਕੋਲੋਂ ਲੰਘ ਰਹੇ ਸਨ।

ਤਾ ਕੋ ਦੁਖਿਤ ਬਿਲੋਕਿ ਕੈ ਦਯਾ ਭਈ ਮਨ ਮਾਹਿ ॥੧੬॥

ता को दुखित बिलोकि कै दया भई मन माहि ॥१६॥

ਉਸ ਨੂੰ ਦੁਖੀ ਵੇਖ ਕੇ (ਉਨ੍ਹਾ ਦੇ) ਮਨ ਵਿਚ ਦਇਆ ਆ ਗਈ ॥੧੬॥

ਚੌਪਈ ॥

चौपई ॥

ਚੌਪਈ:

ਦਯਾ ਮਾਨ ਯੌ ਬਚਨ ਉਚਾਰੇ ॥

दया मान यौ बचन उचारे ॥

ਦਇਆਵਾਨ ਹੋ ਕੇ (ਉਨ੍ਹਾ ਨੇ) ਇਸ ਤਰ੍ਹਾ ਕਿਹਾ,

ਸੁਨਹੁ ਸਾਹੁ ਕੇ ਸੁਤ ਦੁਖ੍ਯਾਰੇ ॥

सुनहु साहु के सुत दुख्यारे ॥

ਹੇ ਸ਼ਾਹ ਦੇ ਦੁਖੀ ਪੁੱਤਰ! ਸੁਣੋ।

ਜਾਇ ਚਮਰੁ ਤੂ ਤੂ ਮੁਖ ਕਹਿ ਹੈ ॥

जाइ चमरु तू तू मुख कहि है ॥

ਜਿਸ ਨੂੰ ਤੂੰ ਮੂੰਹ ਤੋਂ ਕਹੇਂਗਾ 'ਤੂੰ ਚਿਮਟ ਜਾ',

ਛੇਰੀ ਲਗੀ ਭੂੰਮ ਮੈ ਰਹਿ ਹੈ ॥੧੭॥

छेरी लगी भूँम मै रहि है ॥१७॥

ਤਾ ਉਹ ਬਕਰੀ ਭੂਮੀ ਨਾਲ ਜੁੜ ਜਾਏਗੀ ॥੧੭॥

ਦੋਹਰਾ ॥

दोहरा ॥

ਦੋਹਰਾ:

ਜਬੈ ਉਝਰੁ ਤੂ ਭਾਖਿ ਹੈ ਤੁਰਤ ਵਹੈ ਛੁਟਿ ਜਾਇ ॥
जबै उझरु तू भाखि है तुरत वहै छुटि जाइ ॥
ਜਦੋਂ ਤੂੰ ਵਖ ਹੋ ਜਾਣ ਲਈ ਕਹੇਂਗਾ, ਉਸੇ ਵੇਲੇ ਉਹ ਖ਼ਲਾਸ ਹੋ ਜਾਏਗੀ।

ਜਬ ਲਗਿਯੋ ਕਹਿ ਹੈ ਨਹੀ ਮਰੈ ਧਰਨਿ ਲਪਟਾਇ ॥੧੮॥
जब लगियो कहि है नही मरै धरनि लपटाइ ॥१८॥
ਜਦ ਤਕ ਤੂੰ ਇਸ ਤਰ੍ਹਾ ਨਹੀਂ ਕਹੇਂਗਾ, ਉਹ ਧਰਤੀ ਨਾਲ ਲਗ ਕੇ ਮਰ ਜਾਏਗੀ ॥੧੮॥

ਚੌਪਈ ॥
चौपई ॥
ਚੌਪਈ:

ਜਬੈ ਚਮਰੁ ਤੂ ਵਹਿ ਮੁਖ ਕਹੈ ॥
जबै चमरु तू वहि मुख कहै ॥
ਜਦ ਉਸ (ਸ਼ਿਵ) ਨੇ ਮੁਖ ਤੋਂ 'ਤੂੰ ਚਿਮਟ ਜਾ' ਕਿਹਾ

ਚਿਮਟਿਯੋ ਅਧਰ ਧਰਨਿ ਸੋ ਰਹੈ ॥
चिमटियो अधर धरनि सो रहै ॥
ਤਾ (ਉਸ ਦਾ) ਹੇਠਲਾ ਹੋਠ ('ਅਧਰ') ਧਰਤੀ ਨਾਲ ਚਿਮਟ ਗਿਆ।

ਸਾਚੁ ਬਚਨ ਸਿਵ ਕੋ ਜਬ ਭਯੋ ॥
साचु बचन सिव को जब भयो ॥
ਜਦ ਸ਼ਿਵ ਦੇ ਬਚਨ ਸੱਚੇ ਸਿੱਧ ਹੋਏ,

ਤਬ ਤਿਹ ਚਿਤ ਯਹ ਠਾਟ ਠਟ੍ਯੋ ॥੧੯॥
तब तिह चित यह ठाट ठट्यो ॥१९॥
ਤਾ ਉਸ ਨੇ ਚਿਤ ਵਿਚ ਇਹ ਬਣਤ ਬਣਾਈ ॥੧੯॥

ਦੋਹਰਾ ॥

दोहरा ॥

ਦੋਹਰਾ:

ਸਭੈ ਚਮਰੁ ਤੂ ਮੈ ਬਿਨਾ ਯਾ ਪੁਰ ਮੈ ਹ੍ਵੈ ਜਾਹਿ ॥

सभै चमरु तू मै बिना या पुर मै ह्वै जाहि ॥

(ਉਸ ਨੇ ਕਿਹਾ-) ਮੇਰੇ ਬਿਨਾ ਇਸ ਨਗਰ ਦੇ ਸਾਰੇ ਚਿਮਟ ਜਾਣ।

ਜਹ ਤਹ ਨਰ ਨਾਰੀ ਹੁਤੀ ਲਗੀ ਰਹੀ ਛਿਤ ਮਾਹਿ ॥੨੦॥

जह तह नर नारी हुती लगी रही छित माहि ॥२०॥

ਜਿਥੇ ਕਿਥੇ ਜੋ ਨਰ ਨਾਰੀ ਸੀ, ਸਭ ਧਰਤੀ ਨਾਲ ਚਿਮਟ ਗਈ ॥੨੦॥

ਸੋਤ ਜਗਤ ਬੈਠਤ ਉਠਤ ਚਿਮਟ ਗਏ ਛਿਨ ਮਾਹਿ ॥

सोत जगत बैठत उठत चिमट गए छिन माहि ॥

ਸੌਂਦੇ, ਜਾਗਦੇ, ਉਠਦੇ, ਬੈਠਦੇ ਸਾਰੇ ਹੀ ਛਿਣ ਭਰ ਵਿਚ ਚਿਮਟ ਗਏ।

ਕੂਕ ਉਠੀ ਪੁਰ ਮੈ ਘਨੀ ਨੈਕ ਰਹੀ ਸੁਧਿ ਨਾਹਿ ॥੨੧॥

कूक उठी पुर मै घनी नैक रही सुधि नाहि ॥२१॥

ਸ਼ਹਿਰ ਵਿਚ ਬਹੁਤ ਚੀਖ ਚਹਾੜਾ ਪੈ ਗਿਆ ਅਤੇ ਕਿਸੇ ਵਿਚ ਸੁੱਧ ਬੁੱਧ ਨਾ ਰਹੀ ॥੨੧॥

ਪਤਿ ਧੋਤੀ ਬਾਧਿਤ ਫਸਿਯੋ ਪਾਕ ਪਕਾਵਤ ਤ੍ਰੀਯ ॥

पति धोती बाधित फसियो पाक पकावत त्रीय ॥

ਪਤੀ ਧੋਤੀ ਬੰਨ੍ਹਦਿਆਂ ਫਸ ਗਿਆ ਅਤੇ ਇਸਤਰੀ ਰਸੋਈ ਤਿਆਰ ਕਰਦੀ ਫਸ ਗਈ।

ਨੌਆ ਤ੍ਰਿਯ ਸੋਵਤ ਫਸਿਯੋ ਕਛੁ ਨ ਰਹੀ ਸੁਧਿ ਜੀਯ ॥੨੨॥

नौआ तृय सोवत फसियो कछु न रही सुधि जीय ॥२२॥

ਨਵੀਂ ਵਿਆਹੀ ਇਸਤਰੀ (ਪਤੀ ਨਾਲ) ਸੁਤੀ ਹੋਈ ਫਸ ਗਈ ਅਤੇ (ਕਿਸੇ ਨੂੰ ਵੀ ਆਪਣੇ) ਜੀ ਦੀ ਹੋਸ਼ ਨਾ ਰਹੀ ॥੨੨॥

ਚੌਪਈ ॥

ਚੌਪਈ ॥

ਚੌਪਈ:

ਸਾਹੁ ਪੁਤ੍ਰ ਤਬਹ ਤਾ ਕੇ ਆਯੋ ॥

साहु पुत्र तबह ता के आयो ॥

ਤਦ ਸ਼ਾਹ ਦਾ ਪੁੱਤਰ ਉਸ (ਨਾਈ ਦੇ ਪੁੱਤਰ) ਕੋਲ ਆਇਆ।

ਕਹਾ ਭਯੋ ਕਹਿ ਤਿਸੈ ਸੁਨਾਯੋ ॥

कहा भयो कहि तिसै सुनायो ॥

ਜੋ (ਉਸ ਨਾਲ) ਹੋਇਆ, ਉਹ ਉਸ ਨੂੰ ਸੁਣਾਇਆ।

ਜੁ ਕਛੁ ਕਹੋ ਮੁਹਿ ਕਾਜ ਕਮਾਊ ॥

जु कछु कहो मुहि काज कमाऊ ॥

(ਸ਼ਾਹ ਦੇ ਪੁੱਤਰ ਨੇ ਨਾਈ ਦੇ ਪੁੱਤਰ ਨੂੰ ਕਿਹਾ, ਤੁਸੀਂ) ਮੈਨੂੰ ਜੋ ਕੁਝ ਕਹੋ, ਉਹ ਕੰਮ ਕਰਾਗਾ।

ਬੈਦਹਿ ਢੂਢਿ ਤਿਹਾਰੇ ਲ੍ਯਾਊ ॥੨੩॥

बैदहि ढूढि तिहारे ल्याऊ ॥२३॥

ਤੁਹਾਡੇ ਲਈ ਵੈਦ ਨੂੰ ਲਭ ਲਿਆਵਾਗਾ ॥੨੩॥

ਲੈ ਘੋਰੀ ਸੁਤ ਸਾਹੁ ਸਿਧਾਯੋ ॥

लै घोरी सुत साहु सिधायो ॥

ਘੋੜੀ ਲੈ ਕੇ ਸ਼ਾਹ ਦਾ ਪੁੱਤਰ ਗਿਆ

ਖੋਜਿ ਬੈਦ ਕੋ ਸੰਗ ਲੈ ਆਯੋ ॥

खोजि बैद को संग लै आयो ॥

ਅਤੇ ਵੈਦ ਨੂੰ ਲਭ ਕੇ ਨਾਲ ਲੈ ਆਇਆ।

ਤਹ ਜੰਗਲ ਕੀ ਹਾਜਤਿ ਭਈ ॥

तह जंगल की हाजति भई ॥

ਉਸ ਵੈਦ ਨੂੰ ਜੰਗਲ ਜਾਣ ਦੀ ਹਾਜਤ ਹੋਈ

ਘੋਰੀ ਸਾਹੁ ਪੁਤ੍ਰ ਕੋ ਦਈ ॥੨੪॥

घोरी साहु पुत्र को दई ॥२४॥

ਅਤੇ ਸ਼ਾਹ ਦੇ ਪੁੱਤਰ ਨੂੰ ਉਸ ਨੇ ਘੋੜੀ ਦੇ ਦਿੱਤੀ ॥੨੪॥

ਦੋਹਰਾ ॥

दोहरा ॥

ਦੋਹਰਾ:

ਜਾਇ ਬੂਟੈ ਤਬ ਬੈਠਿਯੋ ਲਈ ਕੁਪੀਨ ਉਠਾਇ ॥

जाइ बूटै तब बैठियो लई कुपीन उठाइ ॥

ਤਦ ਉਹ ਲੰਗੋਟੀ ਚੁਕ ਕੇ ਇਕ ਬੂਟੇ ਪਾਸ ਜਾ ਬੈਠਾ

ਡਲਾ ਭਏ ਪੌਛਨ ਲਗਿਯੋ ਕਹਿਯੋ ਚਮਰੁ ਤੂ ਤਾਹਿ ॥੨੫॥

डला भए पौछन लगियो कहियो चमरु तू ताहि ॥२५॥

ਅਤੇ (ਜਦੋ) ਮਿੱਟੀ ਦਾ ਡਲਾ ਲੈ ਕੇ (ਗੁਦਾ ਨੂੰ) ਪੂੰਝਣ ਲਗਿਆ (ਤਾ ਸ਼ਾਹ ਦੇ ਪੁੱਤਰ ਨੇ) ਕਿਹਾ, 'ਤੂੰ ਚਿਮਟ ਜਾ' ॥੨੫॥

ਹਾਥ ਲਗੋਟੀ ਰਹਿ ਗਈ ਡਲਾ ਫਸਿਯੋ ਬੁਰਿ ਮਾਹਿ ॥

हाथ लगोटी रहि गई डला फसियो बुरि माहि ॥

ਲੰਗੋਟੀ (ਵੈਦ) ਦੇ ਹੱਥ ਵਿਚ ਰਹਿ ਗਈ ਅਤੇ ਮਿੱਟੀ ਦਾ ਡਲਾ ਗੁਦਾ ਵਿਚ ਫਸ ਗਿਆ।

ਚਰਨ ਝਾਰ ਕੇ ਸੰਗ ਰਸੇ ਤਾਹਿ ਰਹੀ ਸੁਧਿ ਨਾਹਿ ॥੨੬॥

चरन झार के संग रसे ताहि रही सुधि नाहि ॥२६॥

(ਉਸ ਦੇ) ਪੈਰ ਝਾੜੀ ਵਿਚ ਉਲਝ ਗਏ ਅਤੇ ਉਸ ਨੂੰ ਕੋਈ ਸੁੱਧ ਬੁੱਧ ਨਾ ਰਹੀ ॥੨੬॥

ਲਏ ਅਸ੍ਵਨੀ ਸਾਹੁ ਕੋ ਪੂਤ ਪਹੂੰਚ੍ਯੋ ਆਇ ॥

लए अस्वनी साहु को पूत पहूँच्यो आइ ॥

ਸ਼ਾਹ ਦਾ ਪੁੱਤਰ ਘੋੜੀ ਲੈ ਕੇ ਆ ਪਹੁੰਚਿਆ

ਕਹਿਯੋ ਬੈਦ ਮੈ ਕ੍ਯਾ ਕਰੋਂ ਇਹ ਦੁਖ ਕੋ ਸੁ ਉਪਾਇ ॥੨੭॥

कहियो बैद मै क्या करों इह दुख को सु उपाइ ॥२७॥

ਅਤੇ ਕਹਿਣ ਲਗਿਆ। ਹੇ ਵੈਦ! ਮੈਂ ਕੀ ਕਰਾ, ਇਸ ਦੁਖ ਦਾ ਕੀ ਉਪਾ ਹੈ ॥੨੭॥

ਚੌਪਈ ॥

चौपई ॥

ਚੌਪਈ:

ਸਾਹੁ ਪੁਤ੍ਰ ਤਬ ਬਚਨ ਉਚਾਰੋ ॥

साहु पुत्र तब बचन उचारो ॥

ਤਦ ਸ਼ਾਹ ਦੇ ਪੁੱਤਰ ਨੇ ਕਿਹਾ,

ਸੁਨੋ ਬੈਦ ਉਪਚਾਰ ਹਮਾਰੋ ॥

सुनो बैद उपचार हमारो ॥

ਹੇ ਵੈਦ! ਮੇਰਾ ਇਲਾਜ ਸੁਣੋ।

ਹਮਰੋ ਇਹ ਆਗੇ ਦੁਖ ਭਯੋ ॥

हमरो इह आगे दुख भयो ॥

ਮੈਨੂੰ ਵੀ (ਇਕ ਵਾਰ) ਅਗੇ ਇਹ ਦੁਖ ਹੋਇਆ ਸੀ

ਇਹ ਉਪਚਾਰ ਦੂਰਿ ਹ੍ਵੈ ਗਯੋ ॥੨੮॥

इह उपचार दूरि ह्वै गयो ॥२८॥

(ਜੋ) ਇਹ ਇਲਾਜ ਕਰਨ ਨਾਲ ਦੂਰ ਹੋ ਗਿਆ ਸੀ ॥੨੮॥

ਦੋਹਰਾ ॥

दोहरा ॥

ਦੋਹਰਾ:

ਯਾ ਘੋਰੀ ਕੇ ਭਗ ਬਿਖੈ ਜੀਭ ਦਈ ਸੌ ਬਾਰ ॥

या घोरी के भग बिखै जीभ दई सौ बार ॥

ਇਸ ਘੋੜੀ ਦੀ ਭਗ ਵਿਚ ਮੈਂ ਸੌ ਵਾਰ ਜੀਭ ਦਿੱਤੀ ਸੀ।

ਤੁਰਤ ਰੋਗ ਹਮਰੋ ਕਟਿਯੋ ਸੁਨਹੁ ਬੈਦ ਉਪਚਾਰ ॥੨੯॥

तुरत रोग हमरो कटियो सुनहु बैद उपचार ॥२९॥

ਹੇ ਵੈਦ! ਸੁਣੋ, ਇਸ ਇਲਾਜ ਨਾਲ ਮੇਰਾ ਰੋਗ ਤੁਰਤ ਕਟ ਗਿਆ ਸੀ ॥੨੯॥

ਚੌਪਈ ॥

चौपई ॥

ਚੌਪਈ:

ਤਬੈ ਬੈਦ ਸੋਊ ਕ੍ਰਿਆ ਕਮਾਈ ॥

तबै बैद सोऊ कृआ कमाई ॥

ਤਦ ਵੈਦ ਨੇ ਉਹੀ ਕ੍ਰਿਆ ਕੀਤੀ

ਤਾ ਕੇ ਭਗ ਮੈ ਜੀਭ ਧਸਾਈ ॥

ता के भग मै जीभ धसाई ॥

ਅਤੇ ਘੋੜੀ ਦੀ ਭਗ ਵਿਚ ਜੀਭ ਧਸ ਦਿੱਤੀ।

ਕਹਿਯੋ ਚਮਰੁ ਤੂ ਸੋ ਲਗਿ ਗਈ ॥

कहियो चमरु तू सो लगि गई ॥

(ਸ਼ਾਹ ਦੇ ਪੁੱਤਰ ਨੇ) ਕਿਹਾ, ਤੂੰ ਚਿਮਟ ਜਾ' ਅਤੇ ਉਹ ਜੁੜ ਗਈ।

ਅਤਿ ਹਾਸੀ ਗਦਹਾ ਕੋ ਭਈ ॥੩੦॥

अति हासी गदहा को भई ॥३०॥

ਉਸ ਖੋਤੇ (ਵੈਦ) ਦੀ ਬਹੁਤ ਹਾਸੀ ਹੋਈ ॥੩੦॥

ਲਏ ਲਏ ਤਾ ਕੋ ਪੁਰ ਆਯੋ ॥

ਲਏ ਲਏ ਤਾ ਕੋ ਪੁਰ ਆਯੋ ॥
ਉਸ ਨੂੰ ਨਾਲ ਲੈ ਕੇ ਪਿੰਡ ਵਿਚ ਆਇਆ

ਸਗਲ ਗਾਵ ਕੋ ਦਰਸ ਦਿਖਾਯੋ ॥
सगल गाव को दरस दिखायो ॥
ਅਤੇ ਸਾਰੇ ਪਿੰਡ ਨੂੰ ਨਜ਼ਾਰਾ ਵਿਖਾਇਆ।

ਬੈਦ ਕਛੂ ਉਪਚਾਰਹਿ ਕਰੌ ॥
बैद कछू उपचारहि करौ ॥
(ਪਿੰਡ ਦੇ ਇਕ ਵੈਦ ਨੂੰ ਕਿਹਾ-) ਹੇ ਵੈਦ! ਇਸ ਦਾ ਕੁਝ ਉਪਚਾਰ ਕਰੋ

ਇਨ ਕੇ ਪ੍ਰਾਨ ਛੁਟਨ ਤੇ ਡਰੌ ॥੩੧॥
इन के प्रान छुटन ते डरौ ॥३१॥
ਅਤੇ ਇਸ ਦੇ ਪ੍ਰਾਣ ਨਿਕਲਣ ਤੋਂ ਡਰੋ ॥੩੧॥

ਪੁਰ ਜਨ ਬਾਚ ॥
पुर जन बाच ॥
ਪਿੰਡ ਵਾਸੀਆਂ ਨੇ ਕਿਹਾ:

ਦੋਹਰਾ ॥
दोहरा ॥
ਦੋਹਰਾ:

ਅਧਿਕ ਦੁਖੀ ਪੁਰ ਜਨ ਭਏ ਕਛੂ ਨ ਚਲਿਯੋ ਉਪਾਇ ॥
अधिक दुखी पुर जन भए कछू न चलियो उपाइ ॥
ਪਿੰਡ ਦੇ ਲੋਕ ਬਹੁਤ ਦੁਖੀ ਹੋ ਗਏ ਅਤੇ ਉਨ੍ਹਾ ਦਾ ਕੋਈ ਉਪਾ ਨਾ ਚਲਿਆ।

ਚਲਤ ਫਿਰਤ ਯਾ ਕੋ ਨਿਰਖਿ ਰਹੇ ਚਰਨ ਲਪਟਾਇ ॥੩੨॥
चलत फिरत या को निरखि रहे चरन लपटाइ ॥३२॥

(ਸ਼ਾਹ ਨੂੰ) ਚਲਦਾ ਫਿਰਦਾ ਦੇਖ ਕੇ ਸਾਰੇ ਉਸ ਦੇ ਚਰਨੀ ਲਗ ਗਏ ॥੩੨॥

ਚੌਪਈ ॥

चौपई ॥

ਚੌਪਈ:

ਹਮਰੇ ਨਾਥ ਉਪਾਇਹਿ ਕੀਜੈ ॥

हमरे नाथ उपाइहि कीजै ॥

ਹੇ ਨਾਥ! ਸਾਡਾ (ਕੋਈ) ਉਪਾ ਕਰੋ

ਅਪਨੇ ਜਾਨਿ ਰਾਖਿ ਕਰਿ ਲੀਜੈ ॥

अपने जानि राखि करि लीजै ॥

ਅਤੇ ਆਪਣਾ ਜਾਣ ਕੇ (ਸਾਡੀ) ਰਖਿਆ ਕਰੋ।

ਇਨੈ ਕਰੀ ਕਛੁ ਚੂਕ ਤਿਹਾਰੀ ॥

इनै करी कछु चूक तिहारी ॥

ਇਨ੍ਹਾ ਨੇ ਤੁਹਾਡੀ ਕੋਈ ਗ਼ਲਤੀ ਕੀਤੀ ਹੋਵੇਗੀ।

ਮਹਾ ਰੋਗ ਤੇ ਲੇਹੁ ਉਬਾਰੀ ॥੩੩॥

महा रोग ते लेहु उबारी ॥३३॥

(ਇਨ੍ਹਾ ਨੂੰ ਇਸ) ਮਹਾ ਰੋਗ ਤੋਂ ਬਚਾ ਲਵੋ ॥੩੩॥

ਸਾਹ ਸੁਤ ਬਾਚ ॥

साह सुत बाच ॥

ਸ਼ਾਹ ਦੇ ਪੁੱਤਰ ਨੇ ਕਿਹਾ:

ਚੌਪਈ ॥

चौपई ॥

ਚੌਪਈ:

ਸਕਲ ਕਥਾ ਤਿਨ ਭਾਖਿ ਸੁਨਾਈ ॥

सकल कथा तिन भाखि सुनाई ॥

ਉਸ ਨੇ ਸਾਰੀ ਗੱਲ ਦਸ ਦਿੱਤੀ

ਪੁਰ ਲੋਗਨ ਸਭਹੂੰ ਸੁਨਿ ਪਾਈ ॥

पुर लोगन सभहूँ सुनि पाई ॥

ਅਤੇ ਪਿੰਡ ਦੇ ਸਾਰੇ ਲੋਕਾ ਨੇ ਸੁਣ ਲਈ।

ਲੈ ਦੂਜੀ ਕੰਨ੍ਯਾ ਤਿਹ ਦੀਨੀ ॥

लै दूजी कंन्या तिह दीनी ॥

ਉਸ ਨੂੰ ਦੂਜੀ ਕੰਨਿਆ ਦੇ ਦਿੱਤੀ

ਭਾਤਿ ਭਾਤਿ ਉਸਤਤਿ ਮਿਲ ਕੀਨੀ ॥੩੪॥

भाति भाति उसतति मिल कीनी ॥३४॥

ਅਤੇ ਮਿਲ ਕੇ ਭਾਤ ਭਾਤ ਦੀ ਉਸਤਤ ਕੀਤੀ ॥੩੪॥

ਔਰ ਸਕਲ ਪੁਰ ਛੋਰਿ ਉਬਾਰਿਯੋ ॥

और सकल पुर छोरि उबारियो ॥

ਉਸ ਨੇ ਸਾਰੇ ਪਿੰਡ ਨੂੰ ਮੁਕਤ ਕਰ ਕੇ (ਉਨ੍ਹਾ ਨੂੰ) ਉਬਾਰਿਆ

ਨਊਆ ਸੁਤ ਚਿਮਟਿਯੋ ਹੀ ਮਾਰਿਯੋ ॥

नऊआ सुत चिमटियो ही मारियो ॥

ਅਤੇ ਨਾਈ ਦੇ ਪੁੱਤਰ ਨੂੰ ਚਿਮਟਿਆ ਹੋਇਆ ਹੀ ਮਾਰ ਦਿੱਤਾ।

ਬ੍ਯਾਹ ਦੂਸਰੋ ਅਪਨੋ ਕੀਨੋ ॥

ब्याह दूसरो अपनो कीनो ॥

ਆਪ ਦੂਜਾ ਵਿਆਹ ਕੀਤਾ

ਨਿਜੁ ਪੁਰ ਕੋ ਬਹੁਰੋ ਮਗੁ ਲੀਨੋ ॥੩੫॥

निजु पुर को बहुरो मगु लीनो ॥३५॥

ਅਤੇ ਫਿਰ ਆਪਣੇ ਨਗਰ ਦਾ ਰਾਹ ਪਕੜਿਆ ॥੩੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਾਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੬੮॥੧੨੨੨॥ਅਫਜੂੰ॥

इति स्री चरित्र पख्याने पुरख चरित्रे मंत्री भूप संबादे अठासठवो चरित्र समापतम सतु सुभम सतु ॥६८॥१२२२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਪੁਰਖ ਚਰਿਤ੍ਰ ਦੇ ਮੰਤੀ ਭੂਪ ਸੰਬਾਦ ਦੇ ੬੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੬੮॥੧੨੨੨॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਚਪਲ ਸਿੰਘ ਰਾਜਾ ਬਡੋ ਰਾਜ ਕਲਾ ਤਿਹ ਨਾਰਿ ॥

चपल सिंघ राजा बडो राज कला तिह नारि ॥

ਚਪਲ ਸਿੰਘ ਨਾ ਦਾ ਇਕ ਵੱਡਾ ਰਾਜਾ ਸੀ ਅਤੇ ਰਾਜ ਕਲਾ (ਨਾ ਦੀ ਉਸ ਦੀ) ਇਸਤਰੀ ਸੀ।

ਇੰਦ੍ਰ ਦੇਵ ਰੀਝੇ ਰਹੈ ਜਾਨਿ ਸਚੀ ਅਨੁਹਾਰਿ ॥੧॥

इंद्र देव रीझे रहै जानि सची अनुहारि ॥१॥

ਉਸ ਨੂੰ ਸਚੀ ਵਰਗੀ ਸਮਝ ਕੇ ਇੰਦਰ ਵੀ ਬਹੁਤ ਰੀਝਿਆ ਰਹਿੰਦਾ ਸੀ ॥੧॥

ਸੋ ਰਾਨੀ ਇਕ ਚੋਰ ਸੋ ਰਮ੍ਯੋ ਕਰਤ ਦਿਨੁ ਰੈਨਿ ॥

सो रानी इक चोर सो रम्यो करत दिनु रैनि ॥

ਉਹ ਰਾਣੀ ਇਕ ਚੋਰ ਨਾਲ ਦਿਨ ਰਾਤ ਰਮਣ ਕਰਦੀ ਸੀ।

ਤਾਹਿ ਬੁਲਾਵੈ ਨਿਜੁ ਸਦਨ ਆਪੁ ਜਾਇ ਤਿਹ ਐਨ ॥੨॥

ताहि बुलावै निजु सदन आपु जाइ तिह ऐन ॥२॥

ਉਸ ਨੂੰ (ਕਦੇ) ਆਪਣੇ ਘਰ ਬੁਲਾ ਲੈਂਦੀ ਅਤੇ (ਕਦੇ) ਉਸ ਦੇ ਘਰ ਚਲੀ ਜਾਂਦੀ ॥੨॥

ਏਕ ਦਿਵਸ ਆਵਤ ਸਦਨ ਨ੍ਰਿਪ ਬਰ ਲਖਿਯੋ ਬਨਾਇ ॥

एक दिवस आवत सदन नृप बर लखियो बनाइ ॥

ਇਕ ਦਿਨ ਰਾਜੇ ਨੇ (ਚੋਰ ਨੂੰ) ਘਰ ਆਉਂਦਿਆਂ ਵੇਖ ਲਿਆ।

ਲੂਟਿ ਕੂਟਿ ਤਸਕਰ ਲਯੋ ਸੂਰੀ ਦਿਯੋ ਚਰਾਇ ॥੩॥

लूटि कूटि तसकर लयो सूरी दियो चराइ ॥३॥

(ਉਸ) ਚੋਰ ਨੂੰ ਮਾਰ ਕੁਟ ਕੇ ਸੂਲੀ ਉਤੇ ਚੜ੍ਹਾ ਦਿੱਤਾ ॥੩॥

ਜਬ ਸ੍ਰੋਨਤ ਭਭਕੋ ਉਠਤ ਤਬ ਆਖੈ ਖੁਲਿ ਜਾਹਿ ॥

जब स्रोनत भभको उठत तब आखै खुलि जाहि ॥

ਜਦ (ਉਸ ਦੇ ਅੰਦਰ) ਲਹੂ ਦਾ ਭਭਕਾਰ ਉਠਦਾ (ਅਰਥਾਤ ਉਪਰ ਨੂੰ ਚਲਦਾ) ਤਦ (ਉਸ ਦੀਆਂ) ਅੱਖਾ ਖੁਲ੍ਹ ਜਾਦੀਆਂ।

ਜਬੈ ਸ੍ਵਾਸ ਤਰ ਕੋ ਰਮੈ ਕਛੂ ਰਹੈ ਸੁਧਿ ਨਾਹਿ ॥੪॥

जबै स्वास तर को रमै कछू रहै सुधि नाहि ॥४॥

ਜਦ ਸੁਆਸ ਹੇਠਾ ਨੂੰ ਚਲਦਾ ਤਾ ਕੁਝ ਸੁੱਧ ਬੁੱਧ ਨਾ ਰਹਿੰਦੀ ॥੪॥

ਚੌਪਈ ॥

चौपई ॥

ਚੌਪਈ:

ਰਾਨੀ ਜਬ ਬਤਿਯਾ ਸੁਨ ਪਾਈ ॥

रानी जब बतिया सुन पाई ॥

ਜਦ ਰਾਣੀ ਨੇ ਇਹ ਗੱਲ ਸੁਣੀ

ਤਸਕਰ ਕੇ ਮਿਲਬੇ ਕਹ ਧਾਈ ॥

तसकर के मिलबे कह धाई ॥

ਤਾ ਚੋਰ ਨੂੰ ਮਿਲਣ ਲਈ ਗਈ।

ਜਬ ਸ੍ਰੋਨਤ ਊਰਧ ਤਿਹ ਆਯੋ ॥

जब स्रोनत ऊरध तिह आयो ॥

ਜਦੋਂ ਉਸ ਦਾ ਲਹੂ ਉਪਰ ਵਲ ਚਲਿਆ

ਛੁਟੀ ਆਖਿ ਦਰਸਨ ਤ੍ਰਿਯੁ ਪਾਯੋ ॥੫॥

छुटी आखि दरसन त्रियु पायो ॥५॥

ਤਾ ਉਸ ਦੀ ਅੱਖ ਖੁਲ੍ਹੀ ਅਤੇ (ਉਸ ਨੇ) ਇਸਤਰੀ ਦਾ ਦਰਸ਼ਨ ਕੀਤਾ ॥੫॥

ਤਬ ਰਾਨੀ ਤਿਹ ਬਚਨ ਉਚਾਰੇ ॥

तब रानी तिह बचन उचारे ॥

ਤਦ ਰਾਣੀ ਨੇ ਉਸ ਪ੍ਰਤਿ ਬਚਨ ਕੀਤਾ।

ਸੁਨੁ ਤਸਕਰ ਮਮ ਬੈਨ ਪ੍ਯਾਰੇ ॥

सुनु तसकर मम बैन प्यारे ॥

ਹੇ ਪਿਆਰੇ ਚੋਰ! ਮੇਰੀ ਗੱਲ ਸੁਣ।

ਜੋ ਕਛੁ ਆਗ੍ਯਾ ਦੇਹੁ ਸੁ ਕਰੋ ॥

जो कछु आग्या देहु सु करो ॥

ਜੋ (ਮੈਨੂੰ) ਆਗਿਆ ਦੇਵੇਂਗਾ, ਉਹੀ ਮੈ ਕਰਾਗੀ।

ਤੁਮ ਬਿਨ ਮਾਰ ਕਟਾਰੀ ਮਰੋ ॥੬॥

तुम बिन मार कटारी मरो ॥६॥

ਤੇਰੇ ਬਿਨਾ ਕਟਾਰ ਮਾਰ ਕੇ ਮਰ ਜਾਵਾਗੀ ॥੬॥

ਤਬ ਤਸਕਰ ਯੌ ਬੈਨ ਉਚਾਰੇ ॥

तब तसकर यौ बैन उचारे ॥

ਤਦ ਚੋਰ ਨੇ ਇਹ ਬਚਨ ਕਹੇ

ਯਹੈ ਹੋਸ ਮਨ ਰਹੀ ਹਮਾਰੇ ॥

यहै होस मन रही हमारे ॥

ਕਿ ਮੇਰੇ ਮਨ ਵਿਚ ਇਹੀ ਹਵਸ ('ਹੋਸ') ਹੈ

ਮਰਤ ਸਮੈ ਚੁੰਬਨ ਤਵ ਕਰੋ ॥

मरत समै चुँबन तव करो ॥

ਕਿ ਮਰਨ ਵੇਲੇ ਤੇਰਾ ਚੁੰਮਣ ਲਵਾ,

ਬਹੁਰੋ ਯਾ ਸੂਰੀ ਪਰ ਮਰੋ ॥੭॥

बहुरो या सूरी पर मरो ॥७॥

ਫਿਰ ਇਸ ਸੂਲੀ ਉਤੇ ਚੜ੍ਹ ਕੇ ਮਰਾ ॥੭॥

ਜਬ ਰਾਨੀ ਚੁੰਬਨ ਤਿਹ ਦੀਨੋ ॥

जब रानी चुँबन तिह दीनो ॥

ਜਦ ਰਾਣੀ ਨੇ ਉਸ ਨੂੰ ਚੁੰਬਣ ਦਿੱਤਾ

ਸ੍ਰੋਨ ਭਭਾਕੈ ਤਸਕਰ ਕੀਨੋ ॥

स्रोन भभाकै तसकर कीनो ॥

(ਤਾ) ਚੋਰ ਨੇ ਲਹੂ ਦਾ ਭਭਾਕਾ ਕੀਤਾ।

ਤਬ ਤਸਕਰ ਕੋ ਮੁਖਿ ਜੁਰਿ ਗਯੋ ॥

तब तसकर को मुखि जुरि गयो ॥

ਤਦ ਚੋਰ ਦਾ ਮੂੰਹ ਜੁੜ ਗਿਆ

ਨਾਕ ਕਾਟ ਰਾਨੀ ਕੋ ਲਯੋ ॥੮॥

नाक काट रानी को लयो ॥८॥

ਅਤੇ ਰਾਣੀ ਦਾ ਨਕ ਕਟ ਲਿਆ ॥੮॥

ਦੋਹਰਾ ॥

दोहरा ॥

ਦੋਹਰਾ:

ਜਬ ਤਸਕਰ ਚੁੰਬਨ ਕਰਿਯੋ ਪ੍ਰਾਨ ਤਜੇ ਤਤਕਾਲ ॥

जब तसकर चुँबन करियो प्रान तजे ततकाल ॥

ਜਦ ਚੋਰ ਨੇ ਚੁੰਬਣ ਲਿਆ ਤਾ ਉਸੇ ਵੇਲੇ ਪ੍ਰਾਣ ਵੀ ਤਿਆਗ ਦਿੱਤੇ।

ਨਾਕ ਕਟਿਯੋ ਮੁਖ ਮੈ ਰਹਿਯੋ ਰਾਨੀ ਭਈ ਬਿਹਾਲ ॥੯॥

नाक कटियो मुख मै रहियो रानी भई बिहाल ॥९॥

(ਰਾਣੀ ਦਾ) ਕਟਿਆ ਹੋਇਆ ਨਕ ਉਸ ਦੇ ਮੂੰਹ ਵਿਚ ਹੀ ਰਿਹਾ ਅਤੇ ਰਾਣੀ ਬੇਹਾਲ ਹੋ ਗਈ ॥੯॥

ਚੌਪਈ ॥

चौपई ॥

ਚੌਪਈ:

ਨਾਕ ਕਟਾਇ ਤ੍ਰਿਯਾ ਘਰ ਆਈ ॥

नाक कटाइ तृया घर आई ॥

ਨਕ ਕਟਵਾ ਕੇ ਰਾਣੀ ਘਰ ਆ ਗਈ

ਜੋਰਿ ਨ੍ਰਿਪਤਿ ਕੋ ਬਾਤ ਸੁਨਾਈ ॥

जोरि नृपति को बात सुनाई ॥

ਅਤੇ ਗੱਲ ਬਣਾ ਕੇ ਰਾਜੇ ਨੂੰ ਦਸੀ

ਕਾਟ ਨਾਕ ਸਿਵ ਭੋਜਨ ਚਰਾਯੋ ॥

काट नाक सिव भोजन चरायो ॥

ਕਿ ਮੈਂ ਨਕ ਕਟ ਕੇ ਸ਼ਿਵ ਨੂੰ ਭੋਜਨ (ਦੇ ਰੂਪ ਵਿਚ) ਚੜ੍ਹਾਈ ਹੈ।

ਸੋ ਨਹਿ ਲਗ੍ਯੋ ਰੁਦ੍ਰ ਯੌ ਭਾਯੋ ॥੧੦॥

सो नहि लग्यो रुद्र यौ भायो ॥१०॥

ਉਹ ਸ਼ਿਵ ਨੂੰ ਚੰਗੀ ਨਹੀਂ ਲਗੀ ਹੈ ॥੧੦॥

ਪੁਨ ਸਿਵਜੂ ਯੌ ਬਚਨ ਉਚਾਰੋ ॥

ਪੁਨ ਸਿਵਜੂ ਯੌ ਬਚਨ ਉਚਾਰੋ ॥
ਫਿਰ ਸ਼ਿਵ ਨੇ ਇਹ ਬਚਨ ਕਹੇ

ਚੋਰ ਬਕ੍ਰ ਮੈ ਨਾਕ ਤਿਹਾਰੋ ॥
चोर बक्र मै नाक तिहारो ॥
ਕਿ ਚੋਰ ਦੇ ਮੂੰਹ ਵਿਚ ਤੇਰੀ ਨਕ (ਫਸੀ ਪਈ) ਹੈ।

ਤੁਰਹੁ ਤਹਾ ਤੇ ਕਾਢ ਮੰਗੈਯੈ ॥
तुरहु तहा ते काढ मंगैयै ॥
ਉਥੋਂ ਤੁਰਤ ਕਢ ਕੇ ਮੰਗਵਾ ਲਵੋ

ਆਨਿ ਤ੍ਰਿਯਾ ਕੇ ਬਕ੍ਰ ਲਗੈਯੈ ॥੧੧॥
आनि तृया के बक्र लगैयै ॥११॥
ਅਤੇ ਲਿਆ ਕੇ (ਆਪਣੀ) ਇਸਤਰੀ ਦੇ ਮੂੰਹ ਉਤੇ ਲਗਾ ਦਿਓ ॥੧੧॥

ਦੋਹਰਾ ॥
दोहरा ॥
ਦੋਹਰਾ:

ਤਬ ਰਾਜੈ ਸੋਈ ਕਿਯੋ ਸਿਵ ਕੋ ਬਚਨ ਪਛਾਨਿ ॥
तब राजै सोई कियो सिव को बचन पछानि ॥
ਤਦ ਰਾਜੇ ਨੇ ਉਸ ਨੂੰ ਸ਼ਿਵ ਦੀ ਆਗਿਆ ਸਮਝ ਕੇ ਉਹੀ ਕੀਤਾ

ਤਾ ਕੇ ਮੁਖ ਸੋ ਕਾਢ ਹੈ ਨਾਕ ਲਗਾਯੋ ਆਨਿ ॥੧੨॥
ता के मुख सो काढ है नाक लगायो आनि ॥१२॥
ਅਤੇ ਨਕ ਨੂੰ ਉਸ (ਚੋਰ) ਦੇ ਮੂੰਹ ਤੋਂ ਕਢ ਕੇ ਉਸ (ਰਾਣੀ) ਦੇ ਮੂੰਹ ਉਤੇ ਲਗਾ ਦਿੱਤਾ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਹਤਰੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੬੯॥੧੨੩੪॥ਅਫਜੂੰ॥
इति स्री चरित्र पख्याने पुरख चरित्रे मंत्री भूप संबादे उनहतरौ चरित्र समापतम सतु सुभम सतु ॥६९॥१२३४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੬੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੬੯॥੧੨੩੪॥ ਚਲਦਾ॥

ਚੌਪਈ ॥

चौपई ॥

ਚੌਪਈ:

ਏਕ ਲਹੌਰ ਸੁਨਾਰੋ ਰਹੈ ॥

एक लहौर सुनारो रहै ॥

ਲਾਹੌਰ ਵਿਚ ਇਕ ਸੁਨਿਆਰਾ ਰਹਿੰਦਾ ਸੀ।

ਅਤਿ ਤਸਕਰ ਤਾ ਕੋ ਜਗ ਕਹੈ ॥

अति तसकर ता को जग कहै ॥

ਉਸ ਨੂੰ ਸਾਰੇ ਵੱਡਾ ਚੋਰ ਕਹਿੰਦੇ ਸਨ।

ਸਾਹੁ ਤ੍ਰਿਯਾ ਤਾ ਕੋ ਸੁਨਿ ਪਾਯੋ ॥

साहु तृया ता को सुनि पायो ॥

ਇਹ (ਗੱਲ) ਸ਼ਾਹ ਦੀ ਵਹੁਟੀ ਨੇ ਸੁਣ ਲਈ।

ਘਾਟ ਗੜਨ ਹਿਤ ਤਾਹਿ ਬੁਲਾਯੋ ॥੧॥

घाट गड़न हित ताहि बुलायो ॥१॥

ਉਸ ਨੂੰ (ਗਹਿਣਿਆਂ ਦੀ) ਘਾੜਤ ਘੜਨ ਲਈ ਬੁਲਾ ਲਿਆ ॥੧॥

ਦੋਹਰਾ ॥

दोहरा ॥

ਦੋਹਰਾ:

ਚਿਤ੍ਰ ਪ੍ਰਭਾ ਤ੍ਰਿਯ ਸਾਹੁ ਕੀ ਜੈਮਲ ਨਾਮ ਸੁਨਾਰ ॥

चित्र प्रभा तृय साहु की जैमल नाम सुनार ॥

ਸ਼ਾਹ ਦੀ ਇਸਤਰੀ ਦਾ ਨਾ ਚਿਤ੍ਰ ਪ੍ਰਭਾ ਸੀ ਅਤੇ ਸੁਨਿਆਰੇ ਦਾ ਨਾ ਜੈਮਲ ਸੀ।

ਘਾਟ ਘੜਤ ਭਯੋ ਸ੍ਵਰਨ ਕੋ ਤਵਨ ਤ੍ਰਿਯਾ ਕੇ ਦ੍ਵਾਰ ॥੨॥

घाट घड़त भयो स्वरन को तवन तृया के द्वार ॥२॥

ਸੋਨੇ ਦੇ ਗਹਿਣੇ ਘੜਨ ਲਈ (ਉਹ) ਉਸ ਇਸਤਰੀ ਦੇ ਦੁਆਰ ਉਤੇ ਆਇਆ ॥੨॥

ਚੌਪਈ ॥

चौपई ॥

ਚੌਪਈ:

ਜੌਨ ਸੁਨਾਰੋ ਘਾਤ ਲਗਾਵੈ ॥

जौन सुनारो घात लगावै ॥

ਜਦੋਂ ਵੀ ਸੁਨਿਆਰਾ (ਚੋਰੀ ਕਰਨ ਲਈ) ਦਾਓ ਲਗਾਦਾ,

ਤਵਨੈ ਘਾਤ ਤ੍ਰਿਯਾ ਲਖਿ ਜਾਵੈ ॥

तवनै घात तृया लखि जावै ॥

ਤਾ ਉਸ ਦਾਓ ਨੂੰ ਇਸਤਰੀ ਜਾਣ ਜਾਦੀ।

ਏਕ ਉਪਾਇ ਚਲਨ ਨਹਿ ਦੇਈ ॥

एक उपाइ चलन नहि देई ॥

ਉਸ ਦਾ ਇਕ ਦਾਓ ਵੀ ਚਲਣ ਨਾ ਦਿੰਦੀ,

ਗ੍ਰਿਹ ਕੋ ਧਨ ਮਮ ਹਰ ਨਹਿ ਲੇਈ ॥੩॥

गृह को धन मम हर नहि लेई ॥३॥

ਤਾ ਜੋ ਉਹ ਉਸ ਦੇ ਘਰ ਦਾ ਧਨ ਹਰ ਨਾ ਲਵੇ ॥੩॥

ਦੋਹਰਾ ॥

दोहरा ॥

ਦੋਹਰਾ:

ਕੋਰਿ ਜਤਨ ਸਠ ਕਰ ਰਹਿਯੋ ਕਛੂ ਨ ਚਲਿਯੋ ਉਪਾਇ ॥

कोरि जतन सठ कर रहियो कछू न चलियो उपाइ ॥

(ਉਹ) ਨੀਚ ਪੁਰਸ਼ ਬਹੁਤ ਸਾਰੇ ਯਤਨ ਕਰ ਥਕਿਆ, ਪਰ ਕੋਈ ਵੀ ਉਪਾ ਨਾ ਚਲਿਆ।

ਆਪਨ ਸੁਤ ਕੋ ਨਾਮ ਲੈ ਰੋਦਨੁ ਕਿਯੋ ਬਨਾਇ ॥੪॥

आपन सुत को नाम लै रोदनु कियो बनाइ ॥४॥

(ਤਦ) ਉਹ ਆਪਣੇ ਪੁੱਤਰ ਦਾ ਨਾ ਲੈ ਕੇ ਰੋਣ ਲਗ ਪਿਆ ॥੪॥

ਚੌਪਈ ॥

चौपई ॥

ਚੌਪਈ:

ਬੰਦਨ ਨਾਮ ਪੁਤ੍ਰ ਹੌਂ ਮਰਿਯੋ ॥

बंदन नाम पुत्र हौं मरियो ॥

(ਮੇਰਾ) ਬੰਦਨ ਨਾ ਦਾ ਪੁੱਤਰ ਹੋ ਕੇ ਮਰ ਗਿਆ ਹੈ।

ਮੇਰੇ ਸਕਲੋ ਸੁਖ ਬਿਧਿ ਹਰਿਯੋ ॥

मेरे सकलो सुख बिधि हरियो ॥

ਵਿਧਾਤਾ ਨੇ ਮੇਰੇ ਸਾਰੇ ਸੁਖ ਹਰ ਲਏ ਹਨ।

ਜੋ ਕਹਿ ਮੂੰਡ ਧਰਨਿ ਪਰ ਮਾਰਿਯੋ ॥

जो कहि मूँड धरनि पर मारियो ॥

ਇਹ ਕਹਿ ਕੇ ਉਸ ਨੇ ਸਿਰ ਧਰਤੀ ਉਤੇ ਪਟਕਿਆ

ਭਾਤਿ ਭਾਤਿ ਹਿਯ ਦੁਖਤ ਪੁਕਾਰਿਯੋ ॥੫॥

भाति भाति हिय दुखत पुकारियो ॥५॥

ਅਤੇ ਹਿਰਦੇ ਦੇ ਦੁਖਾ ਦਾ ਭਾਤ ਭਾਤ ਨਾਲ ਵਿਰਲਾਪ ਕੀਤਾ ॥੫॥

ਏਕ ਪੁਤ੍ਰ ਤਾਹੂ ਕੋ ਮਾਰਿਯੋ ॥

एक पुत्र ताहू को मारियो ॥

(ਰੱਬ ਨੇ) ਉਸ ਦਾ ਇਕਲੌਤਾ ਪੁੱਤਰ ਵੀ ਮਾਰ ਦਿੱਤਾ।

ਸੋ ਚਿਤਾਰਿ ਤਿਨ ਰੋਦਨ ਕਰਿਯੋ ॥

सो चितारि तिन रोदन करियो ॥

ਉਸ ਨੂੰ ਯਾਦ ਕਰ ਕੇ ਉਹ (ਇਸਤਰੀ) ਵੀ ਰੋਣ ਲਗ ਗਈ।

ਤਬ ਹੀ ਘਾਤ ਸੁਨਾਰੇ ਪਾਯੋ ॥

तब ही घात सुनारे पायो ॥

ਤਦ ਹੀ ਸੁਨਿਆਰੇ ਨੂੰ ਮੌਕਾ ਮਿਲ ਗਿਆ।

ਨਾਲ ਬੀਚ ਕਰ ਸ੍ਵਰਨ ਚੁਰਾਯੋ ॥੬॥

नाल बीच कर स्वरन चुरायो ॥६॥

(ਫੂਕ ਮਾਰਨ ਵਾਲੀ) ਨਲੀ ਰਾਹੀਂ ਸੋਨਾ ਚੁਰਾ ਲਿਆ ॥੬॥

ਤਪਤ ਸਲਾਕ ਡਾਰਿ ਛਿਤ ਦਈ ॥

तपत सलाक डारि छित दई ॥

ਉਸ ਨੇ (ਸੋਨੇ ਦੀ) ਗਰਮ ਸਲਾਖ਼ ਨੂੰ ਧਰਤੀ ਉਤੇ ਸੁਟ ਦਿੱਤਾ

ਸੋਨਹਿ ਮਾਟੀ ਸੋ ਮਿਲਿ ਗਈ ॥

सोनहि माटी सो मिलि गई ॥

ਅਤੇ (ਇਸ ਤਰ੍ਹਾ) ਸੋਨਾ ਮਿਟੀ ਵਿਚ ਮਿਲ ਗਿਆ।

ਕਹਿਯੋ ਨ ਸੁਤ ਗ੍ਰਿਹ ਭਯੋ ਹਮਾਰੈ ॥

कहियो न सुत गृह भयो हमारै ॥

ਕਹਿਣ ਲਗਾ ਕਿ ਮੇਰੇ ਘਰ (ਕੋਈ) ਪੁੱਤਰ ਨਹੀਂ ਹੈ

ਪਾਛੇ ਮੂੰਠੀ ਛਾਰ ਕੀ ਡਾਰੈ ॥੭॥

पाछे मूँठी छार की डारै ॥७॥

ਜੋ ਮੇਰੇ ਪਿਛੋਂ ਸੁਆਹ ਦੀ ਮੁਠ ਵੀ ਪਾਏ ॥੭॥

ਜਬ ਸੁਨਾਰ ਤ੍ਰਿਯ ਸੋ ਸੁਨਿ ਪਾਈ ॥

जब सुनार तृय सो सुनि पाई ॥

ਜਦ ਇਸਤਰੀ ਨੇ ਸੁਨਿਆਰੇ ਦੀ (ਗੱਲ) ਸੁਣੀ

ਬਹੁ ਮੂੰਠੀ ਭਰਿ ਰਾਖਿ ਉਡਾਈ ॥

बहु मूँठी भरि राखि उडाई ॥

ਤਾ ਸੁਆਹ ਦੀਆਂ ਬਹੁਤ ਸਾਰੀਆਂ ਮੁਠੀਆਂ ਭਰ ਕੇ ਉਡਾਈਆਂ।

ਸੁਨ ਸੁਨਾਰ ਤੇਰੇ ਸਿਰ ਮਾਹੀ ॥

सुन सुनार तेरे सिर माही ॥

ਹੇ ਸੁਨਿਆਰੇ! ਸੁਣੋ, ਇਹ ਸੁਆਹ ਤੇਰੇ ਸਿਰ ਵਿਚ ਹੈ

ਜਾ ਕੇ ਏਕ ਪੁਤ੍ਰ ਗ੍ਰਿਹ ਨਾਹੀ ॥੮॥

जा के एक पुत्र गृह नाही ॥८॥

ਜਿਸ ਦੇ ਘਰ ਇਕ ਪੁੱਤਰ ਵੀ ਨਹੀਂ ਹੈ ॥੮॥

ਦੋਹਰਾ ॥

दोहरा ॥

ਦੋਹਰਾ:

ਪੂਤਨ ਸੋ ਪਤ ਪਾਈਯੈ ਪੂਤ ਭਿਰਤ ਰਨ ਜਾਇ ॥

पूतन सो पत पाईयै पूत भिरत रन जाइ ॥

ਪੁੱਤਰਾ ਤੋਂ ਹੀ ਪ੍ਰਤਿਸ਼ਠਾ ਪਾਈਦੀ ਹੈ ਅਤੇ ਪੁੱਤਰ ਹੀ ਯੁੱਧ ਵਿਚ ਜਾ ਕੇ ਲੜਦੇ ਹਨ।

ਇਹ ਮਿਸ ਰਾਖਿ ਉਡਾਇ ਕੈ ਲਈ ਸਲਾਕ ਛਪਾਇ ॥੯॥

इह मिस राखि उडाइ कै लई सलाक छपाइ ॥९॥

ਇਸ ਤਰ੍ਹਾ ਸੁਆਹ ਉਡਾਣ ਦੇ ਬਹਾਨੇ (ਸੋਨੇ ਦੀ) ਸਲਾਖ਼ ਛੁਪਾ ਲਈ ॥੯॥

ਚੌਪਈ ॥

चौपई ॥

ਚੌਪਈ:

ਤਬ ਐਸੋ ਤ੍ਰਿਯ ਬਚਨ ਉਚਾਰੇ ॥

तब ऐसो तृय बचन उचारे ॥

ਤਦ ਇਸਤਰੀ ਨੇ ਇਸ ਤਰ੍ਹਾ ਕਿਹਾ

ਮੋਰੇ ਪਤਿ ਪਰਦੇਸ ਪਧਾਰੇ ॥

मोरे पति परदेस पधारे ॥

ਕਿ ਮੇਰਾ ਪਤੀ ਪਰਦੇਸ ਗਿਆ ਹੋਇਆ ਹੈ।

ਤਾ ਤੇ ਮੈ ਔਸੀ ਕੋ ਡਾਰੋ ॥

ता ते मै औसी को डारो ॥

ਇਸ ਲਈ ਮੈਂ ਔਸੀਂ (ਲਕੀਰਾ) ਪਾਦੀ ਹਾ

ਐਹੈ ਨ ਐਹੈ ਨਾਥ ਬਿਚਾਰੋ ॥੧੦॥

ऐहै न ऐहै नाथ बिचारो ॥१०॥

ਅਤੇ ਵਿਚਾਰਦੀ ਹਾ ਕਿ ਮੇਰੇ ਪਤੀ ਆਉਣਗੇ ਕਿ ਨਹੀਂ ਆਉਣਗੇ ॥੧੦॥

ਦੋਹਰਾ ॥

दोहरा ॥

ਦੋਹਰਾ:

ਕਰ ਸੋ ਔਸੀ ਕਾਢਿ ਕੈ ਲਈ ਸਲਾਕ ਉਠਾਇ ॥

कर सो औसी काढि कै लई सलाक उठाइ ॥

(ਇਸ ਤਰ੍ਹਾ) ਹੱਥ ਨਾਲ ਔਸੀ ਕਢੀ ਕੇ (ਸੋਨੇ ਦੀ) ਸਲਾਖ਼ ਨੂੰ ਚੁਕ ਲਿਆ

ਹਜਾਂ ਰੋਦਨ ਕੋਊ ਕਿਨ ਕਰੋ ਕਹਿ ਸਿਰ ਧਰੀ ਬਨਾਇ ॥੧੧॥

ह्याँ रोदन कोऊ किन करो कहि सिर धरी बनाइ ॥११॥

ਅਤੇ ਇਹ ਕਹਿ ਕੇ ਕਿ ਇਥੇ ਰੋਣਾ ਧੋਣਾ ਕਿਉਂ ਕਰਦਾ ਹੈਂ, (ਸੋਨੇ ਦੀ ਸਲਾਖ਼ ਨੂੰ) ਸਿਰ ਵਿਚ ਰਖ ਲਿਆ ॥੧੧॥

ਚੋਰ ਸੁਨਾਰੋ ਚੁਪ ਰਹਿਯੋ ਕਛੂ ਨ ਬੋਲਿਯੋ ਜਾਇ ॥

चोर सुनारो चुप रहियो कछू न बोलियो जाइ ॥

ਚੋਰ ਸੁਨਿਆਰਾ ਚੁਪ ਰਿਹਾ (ਉਸ ਤੋਂ) ਕੁਝ ਵੀ ਨਾ ਬੋਲਿਆ ਗਿਆ।

ਪਾਈ ਪਰੀ ਸਲਾਕ ਕਹਿ ਸੋਨਾ ਲਯੋ ਭਰਾਇ ॥੧੨॥

पाई परी सलाक कहि सोना लयो भराइ ॥१२॥

ਉਥੇ ਪਈ ਹੋਈ ਸਲਾਖ਼ ਇਸਤਰੀ ਨੇ ਲੈ ਲਈ ਅਤੇ (ਉਸ ਸਲਾਖ਼ ਕਰ ਕੇ ਘਟਿਆ ਹੋਇਆ) ਸੋਨਾ (ਉਸ ਤੋਂ) ਭਰਵਾ ਲਿਆ ॥੧੨॥

ਹਰੀ ਸਲਾਕ ਹਰੀ ਤ੍ਰਿਯਹਿ ਸ੍ਵਰਨ ਤੋਲਿ ਭਰਿ ਲੀਨ ॥

हरी सलाक हरी तृयहि स्वरन तोलि भरि लीन ॥

(ਸੁਨਿਆਰੇ ਦੁਆਰਾ) ਹਰੀ ਹੋਈ ਸਲਾਖ਼ ਇਸਤਰੀ ਨੇ ਹਰ ਲਈ ਅਤੇ ਉਸ ਦੇ ਬਰਾਬਰ ਵਜ਼ਨ ਦਾ ਸੋਨਾ ਵੀ (ਸੁਨਿਆਰੇ ਤੋਂ) ਭਰ ਲਿਆ।

ਚਲਜੋ ਦਰਬੁ ਦੈ ਗਾਠਿ ਕੋ ਦੁਖਿਤ ਸੁਨਾਰੋ ਦੀਨ ॥੧੩॥

चल्यो दरबु दै गाठि को दुखित सुनारो दीन ॥१३॥

(ਉਹ) ਵਿਚਾਰਾ ਸੁਨਿਆਰਾ ਆਪਣੀ ਗਠ ਦਾ ਧਨ ਦੇ ਕੇ ਦੁਖੀ ਹੋਇਆ ਚਲਾ ਗਿਆ ॥੧੩॥

ਛਲ ਰੂਪ ਛੈਲੀ ਸਦਾ ਛਕੀ ਰਹਤ ਛਿਤ ਮਾਹਿ ॥

छल रूप छैली सदा छकी रहत छित माहि ॥

ਛਲ ਕਪਟ ਕਰਨ ਵਾਲੀ ਇਸਤਰੀ ਧਰਤੀ ਉਤੇ ਸਦਾ ਪ੍ਰਸੰਨ ਰਹਿੰਦੀ ਹੈ।

ਅਛਲ ਛਲਤ ਛਿਤਪਤਿਨ ਕੋ ਛਲੀ ਕੌਨ ਤੇ ਜਾਹਿ ॥੧੪॥

अछल छलत छितपतिन को छली कौन ते जाहि ॥१४॥

(ਇਹ) ਨਾ ਛਲੀ ਜਾ ਸਕਣ ਵਾਲੀ ਰਾਜਿਆਂ ਨੂੰ ਛਲ ਲੈਂਦੀ ਹੈ, (ਪਰ ਆਪ) ਕਿਸੇ ਪਾਸੋਂ ਛਲੀ ਨਹੀਂ ਜਾ ਸਕਦੀ ॥੧੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੭੦॥੧੨੪੯॥ਅਫਜੂੰ॥

इति स्री चरित्र पख्याने पुरख चरित्रे मंत्री भूप संबादे सतरो चरित्र समापतम सतु सुभम सतु ॥७०॥१२४८॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੭੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੭੦॥੧੨੪੮॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਨਗਰ ਪਾਵਟਾ ਬਹੁ ਬਸੈ ਸਾਰਮੌਰ ਕੇ ਦੇਸ ॥

नगर पावटा बहु बसै सारमौर के देस ॥

ਸਿਰਮੌਰ ਦੇਸ਼ (ਰਿਆਸਤ) ਵਿਚ (ਇਕ) ਪਾਉਂਟਾ (ਨਾ ਦੀ) ਨਗਰੀ ਚੰਗੀ ਤਰ੍ਹਾ ਵਸਦੀ ਹੈ।

ਜਮੁਨਾ ਨਦੀ ਨਿਕਟਿ ਬਹੈ ਜਨੁਕ ਪੁਰੀ ਅਲਿਕੇਸ ॥੧॥

जमुना नदी निकटि बहै जनुक पुरी अलिकेस ॥१॥

(ਉਸ ਦੇ) ਨੇੜੇ ਜਮਨਾ ਨਦੀ ਵਗਦੀ ਹੈ, ਮਾਨੋ ਉਹ ਕੁਬੇਰ ਦੀ ਨਗਰੀ ਹੋਵੇ ॥੧॥

ਨਦੀ ਜਮੁਨ ਕੇ ਤੀਰ ਮੈ ਤੀਰਥ ਮੁਚਨ ਕਪਾਲ ॥

नदी जमुन के तीर मै तीरथ मुचन कपाल ॥

ਉਸ ਨਦੀ ਦੇ ਕੰਢੇ ਕਪਾਲ ਮੋਚਨ ਦਾ ਤੀਰਥ ਵੀ ਸੀ।

ਨਗਰ ਪਾਵਟਾ ਛੋਰਿ ਹਮ ਆਏ ਤਹਾ ਉਤਾਲ ॥੨॥

नगर पावटा छोरि हम आए तहा उताल ॥२॥

ਅਸੀਂ ਪਾਉਂਟਾ ਨਗਰ ਨੂੰ ਛਡ ਕੇ ਜਲਦੀ ਨਾਲ ਉਸ ਥਾ ਉਤੇ ਆ ਗਏ ॥੨॥

ਚੌਪਈ ॥

चौपई ॥

ਚੌਪਈ:

ਖਿਲਤ ਅਖੇਟਕ ਸੂਕਰ ਮਾਰੇ ॥

खिलत अखेटक सूकर मारे ॥

(ਰਸਤੇ ਵਿਚ) ਸ਼ਿਕਾਰ ਖੇਡਦਿਆਂ ਸੂਰਾ ਨੂੰ ਮਾਰਿਆ

ਬਹੁਤੇ ਮ੍ਰਿਗ ਔਰੈ ਹਨਿ ਡਾਰੇ ॥

बहुते मृग औरै हनि डारे ॥

ਅਤੇ ਬਹੁਤ ਸਾਰੇ ਹਿਰਨ ਵੀ ਮਾਰ ਦਿੱਤੇ।

ਪੁਨਿ ਤਿਹ ਠਾ ਕੌ ਹਮ ਮਗੁ ਲੀਨੌ ॥

पुनि तिह ठा कौ हम मगु लीनौ ॥

ਫਿਰ ਅਸੀਂ ਉਸ ਸਥਾਨ ਦਾ ਰਾਹ ਫੜਿਆ

ਵਾ ਤੀਰਥ ਕੇ ਦਰਸਨ ਕੀਨੌ ॥੩॥

वा तीरथ के दरसन कीनौ ॥३॥

ਅਤੇ (ਜਾ ਕੇ) ਉਸ ਤੀਰਥ ਦੇ ਦਰਸ਼ਨ ਕੀਤੇ ॥੩॥

ਦੋਹਰਾ ॥

दोहरा ॥

ਦੋਹਰਾ:

ਤਹਾ ਹਮਾਰੇ ਸਿਖ੍ਯ ਸਭ ਅਮਿਤ ਪਹੂੰਚੇ ਆਇ ॥

तहा हमारे सिख्य सभ अमित पहूँचे आइ ॥

ਉਥੇ ਸਾਡੇ ਬਹੁਤ ਸਾਰੇ ਸਿਖ ਆ ਪਹੁੰਚੇ।

ਤਿਨੈ ਦੈਨ ਕੋ ਚਾਹਿਯੈ ਜੋਰਿ ਭਲੋ ਸਿਰਪਾਇ ॥੪॥

तिनै दैन को चाहियै जोरि भलो सिरपाइ ॥४॥

ਉਨ੍ਹਾ ਨੂੰ ਦੇਣ ਲਈ (ਸਾਨੂੰ) ਬਹੁਤ ਸਾਰੇ ਸਿਰੋਪਿਆਂ ਦੀ ਲੋੜ ਸੀ ॥੪॥

ਨਗਰ ਪਾਵਟੇ ਬੂਰਿਯੈ ਪਠਏ ਲੋਕ ਬੁਲਾਇ ॥

नगर पावटे बूरियै पठए लोक बुलाइ ॥

ਅਸਾ ਆਪਣੇ ਲੋਕ ਬੁਲਾ ਕੇ ਪਾਉਂਟਾ ਅਤੇ ਬੂੜੀਆ ਨਗਰਾ ਵਲ ਭੇਜੇ,

ਏਕ ਪਾਗ ਪਾਈ ਨਹੀ ਨਿਹਫਲ ਪਹੁਚੇ ਆਇ ॥੫॥

एक पाग पाई नही निहफल पहुचे आइ ॥५॥

(ਪਰ ਉਥੋਂ) ਇਕ ਪਗ ਵੀ ਨਾ ਮਿਲੀ, ਉਹ ਅਸਫਲ ਪਰਤ ਆਏ ॥੫॥

ਚੌਪਈ ॥

चौपई ॥

ਚੌਪਈ:

ਮੋਲਹਿ ਏਕ ਪਾਗ ਨਹਿ ਪਾਈ ॥

मोलहि एक पाग नहि पाई ॥

ਮੁਲ (ਖਰਚਣ) ਤੇ ਇਕ ਪਗੜੀ ਵੀ ਨਾ ਮਿਲੀ।

ਤਬ ਮਸਲਤਿ ਹਮ ਜਿਯਹਿ ਬਨਾਈ ॥

तब मसलति हम जियहि बनाई ॥

ਤਦ ਅਸੀਂ ਮਨ ਵਿਚ ਇਕ ਸਲਾਹ ਕੀਤੀ

ਜਾਹਿ ਇਹਾ ਮੂਤਤਿ ਲਖਿ ਪਾਵੋ ॥

जाहि इहा मूतति लखि पावो ॥

ਕਿ ਇਥੇ ਜੋ ਕੋਈ ਮੂਤਦਾ ਨਜ਼ਰ ਆਵੇ,

ਤਾ ਕੀ ਛੀਨ ਪਗਰਿਯਾ ਲਯਾਵੋ ॥੬॥

ता की छीन पगरिया ल्यावो ॥६॥

ਉਸ ਦੀ ਪਗੜੀ ਖੋਹ ਲਿਆਓ ॥੬॥

ਜਬ ਪਯਾਦਨ ਐਸੇ ਸੁਨਿ ਪਾਯੋ ॥

जब पयादन ऐसे सुनि पायो ॥

ਜਦ ਪਿਆਦਿਆਂ (ਸਿਪਾਹੀਆਂ) ਨੇ ਇਸ ਤਰ੍ਹਾ ਸੁਣਿਆ

ਤਿਹੀ ਭਾਤਿ ਮਿਲਿ ਸਭਨ ਕਮਾਯੋ ॥

तिही भाति मिलि सभन कमायो ॥

ਤਾ ਸਭ ਨੇ ਮਿਲ ਕੇ ਉਸੇ ਤਰ੍ਹਾ ਕੀਤਾ।

ਜੋ ਮਨਮੁਖ ਤੀਰਥ ਤਿਹ ਆਯੋ ॥

जो मनमुख तीरथ तिह आयो ॥

ਜੋ ਮਨਮੁਖ ਉਸ ਤੀਰਥ ਉਤੇ ਆਇਆ,

ਪਾਗ ਬਿਨਾ ਕਰਿ ਤਾਹਿ ਪਠਾਯੋ ॥੭॥

पाग बिना करि ताहि पठायो ॥७॥

ਉਸ ਨੂੰ ਪਗ ਤੋਂ ਵਾਂਝਿਆ ਕਰ ਕੇ ਪਰਤਾਇਆ ॥੭॥

ਦੋਹਰਾ ॥

दोहरा ॥

ਦੋਹਰਾ:

ਰਾਤਿ ਬੀਚ ਕਰਿ ਆਠ ਸੈ ਪਗਰੀ ਲਈ ਉਤਾਰਿ ॥

राति बीच करि आठ सै पगरी लई उतारि ॥

(ਇਸ ਤਰ੍ਹਾ) ਰਾਤ ਵਿਚ ਹੀ ਅੱਠ ਸੌ ਪਗੜੀਆਂ ਉਤਾਰ ਲਈ।

ਆਨਿ ਤਿਨੈ ਹਮ ਦੀਹ ਮੈ ਧੋਵਨਿ ਦਈ ਸੁਧਾਰਿ ॥੮॥

आनि तिनै हम दीह मै धोवनि दई सुधारि ॥८॥

ਉਹ ਲੈ ਆ ਕੇ ਮੈਨੂੰ ਦਿੱਤੀਆਂ ਅਤੇ ਮੈਂ (ਉਨ੍ਹਾ ਨੂੰ) ਧੋ ਕੇ ਸਾਫ਼ ਕਰਵਾ ਦਿੱਤਾ ॥੮॥

ਚੌਪਈ ॥

चौपई ॥

ਚੌਪਈ:

ਪ੍ਰਾਤ ਲੇਤ ਸਭ ਧੋਇ ਮਗਾਈ ॥

ਪ੍ਰਾਤ ਲੇਤ ਸਭ ਧੋਇ ਮਗਾਈ ॥
ਉਨ੍ਹਾ ਨੂੰ ਧੁਆ ਕੇ ਸਵੇਰ ਵੇਲੇ ਮੰਗਵਾ ਲਿਆ

ਸਭ ਹੀ ਸਿਖਜਨ ਕੋ ਬੰਧਵਾਈ ॥
सभ ही सिख्यन को बंधवाई ॥
ਅਤੇ ਸਾਰੇ ਹੀ ਸਿੱਖਾ ਨੂੰ ਬੰਨ੍ਹਵਾ ਦਿੱਤੀਆਂ।

ਬਚੀ ਸੁ ਬੇਚਿ ਤੁਰਤ ਤਹ ਲਈ ॥
बची सु बेचि तुरत तह लई ॥
ਜੋ ਬਚੀਆਂ ਉਨ੍ਹਾ ਨੂੰ ਤੁਰਤ ਵੇਚ ਦਿੱਤਾ

ਬਾਕੀ ਬਚੀ ਸਿਪਾਹਿਨ ਦਈ ॥੯॥
बाकी बची सिपाहिन दई ॥९॥
ਅਤੇ (ਜੋ ਹੋਰ) ਬਾਕੀ ਬਚੀਆਂ ਉਹ ਸਿਪਾਹੀਆਂ ਨੂੰ ਦੇ ਦਿੱਤੀਆਂ ॥੯॥

ਦੋਹਰਾ ॥
दोहरा ॥
ਦੋਹਰਾ:

ਬਟਿ ਕੈ ਪਗਰੀ ਨਗਰ ਕੋ ਜਾਤ ਭਏ ਸੁਖ ਪਾਇ ॥
बटि कै पगरी नगर को जात भए सुख पाइ ॥
ਪਗੜੀਆਂ ਵੇਚ ਕੇ ਸੁਖ ਪੂਰਵਕ ਘਰ ਨੂੰ ਚਲੇ ਗਏ।

ਭੇਦ ਮੂਰਖਨ ਨ ਲਹਿਯੋ ਕਹਾ ਗਯੋ ਕਰਿ ਰਾਇ ॥੧੦॥
भेद मूरखन न लहियो कहा गयो करि राइ ॥१०॥
ਕਿਸੇ ਮੂਰਖ ਨੇ ਭੇਦ ਨਾ ਸਮਝਿਆ ਕਿ ਰਾਜਾ ਕੀ ਕਰ ਕੇ ਗਿਆ ਹੈ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਹਤਰੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੭੧॥੧੨੫੮॥ਅਫਜੂੰ॥
इति स्री चरित्र पख्याने पुरख चरित्रे मंत्री भूप संबादे इकहतरौ चरित्र समापतम सतु सुभम सतु ॥७१॥१२५८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੭੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੭੧॥੧੨੫੯॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਰਾਜਾ ਏਕ ਪਹਾਰ ਕੋ ਚਿਤ੍ਰਨਾਥ ਤਿਹ ਨਾਮ ॥

राजा एक पहार को चित्रनाथ तिह नाम ॥

ਇਕ ਪਹਾੜ ਦਾ ਰਾਜਾ ਸੀ, ਜਿਸ ਦਾ ਨਾ ਚਿਤ੍ਰਨਾਥ ਸੀ।

ਤਾ ਕੋ ਜਨ ਸਭ ਦੇਸ ਕੇ ਜਪਤ ਆਠਹੂੰ ਜਾਮ ॥੧॥

ता को जन सभ देस के जपत आठहूँ जाम ॥१॥

ਉਸ ਨੂੰ ਸਾਰੇ ਦੇਸ ਦੇ ਲੋਕ ਅਠੇ ਪਹਿਰ ਯਾਦ ਕਰਦੇ ਸਨ ॥੧॥

ਇੰਦ੍ਰ ਮੁਖੀ ਰਾਨੀ ਰਹੈ ਤਾ ਕੇ ਰੂਪ ਅਨੂਪ ॥

इंद्र मुखी रानी रहै ता के रूप अनूप ॥

ਉਸ ਦੀ ਇੰਦ੍ਰ ਮੁਖੀ ਨਾ ਦੀ ਬਹੁਤ ਸੁੰਦਰ ਰਾਣੀ ਸੀ।

ਸਚੀ ਜਾਨਿ ਕਰਿ ਜਕ ਰਹੈ ਜਾਹਿ ਆਪੁ ਪੁਰਹੂਤ ॥੨॥

सची जानि करि जक रहै जाहि आपु पुरहूत ॥२॥

ਜਿਸ ਨੂੰ ਸਚੀ ਵਰਗਾ ਸਮਝ ਕੇ ਆਪ ਇੰਦਰ ਹੈਰਾਨ ਹੋ ਜਾਦਾ ਸੀ ॥੨॥

ਚੌਪਈ ॥

चौपई ॥

ਚੌਪਈ:

ਨ੍ਰਿਪ ਪੁਰ ਤਰੈ ਨਦੀ ਇਕ ਬਹੈ ॥

नृप पुर तरै नदी इक बहै ॥

(ਉਸ) ਰਾਜੇ ਦੇ ਨਗਰ ਦੇ ਹੇਠਲੇ ਪਾਸੇ ਇਕ ਨਦੀ ਵਗਦੀ ਸੀ।

ਚੰਦ੍ਰਭਗਾ ਤਾ ਕੋ ਜਗ ਕਹੈ ॥

चंद्रभगा ता को जग कहै ॥

ਉਸ ਨੂੰ ਸਾਰੇ ਚੰਦ੍ਰਭਗਾ (ਚਨਾਬ) ਕਹਿੰਦੇ ਸਨ।

ਤਟ ਟੀਲਾ ਪੈ ਮਹਲ ਉਸਾਰੇ ॥

तट टीला पै महल उसारे ॥

ਉਸ ਦੇ ਕੰਢੇ ਦੇ ਟਿਲੇ ਉਤੇ ਮਹਿਲ ਬਣਾਏ ਗਏ ਸਨ,

ਜਨੁ ਬਿਸਕਰਮੈ ਕਰਨ ਸੁਧਾਰੇ ॥੩॥

जनु बिसकरमै करन सुधारे ॥३॥

ਮਾਨੋ ਵਿਸ਼ਵਕਰਮਾ ਨੇ ਆਪਣੇ ਹੱਥਾ ਨਾਲ ਬਣਾਏ ਹੋਣ ॥੩॥

ਦੋਹਰਾ ॥

दोहरा ॥

ਦੋਹਰਾ:

ਗਹਿਰੋ ਜਾ ਕੋ ਜਲ ਰਹੈ ਜਾ ਸਮ ਨਦੀ ਨ ਆਨ ॥

गहिरो जा को जल रहै जा सम नदी न आन ॥

ਉਸ ਦਾ ਪਾਣੀ ਬਹੁਤ ਡੂੰਘਾ ਸੀ; ਉਸ ਵਰਗੀ ਹੋਰ ਕੋਈ ਨਦੀ ਨਹੀਂ ਸੀ।

ਡਰਤ ਤੈਰਿ ਕੋਊ ਨ ਸਕੈ ਲਾਗਤ ਸਿੰਧੁ ਸਮਾਨ ॥੪॥

डरत तैरि कोऊ न सकै लागत सिंधु समान ॥४॥

(ਡੁਬਣ ਦੇ) ਡਰ ਕਰ ਕੇ ਉਸ ਨੂੰ ਕੋਈ ਤਰ ਨਹੀਂ ਸੀ ਸਕਦਾ। (ਉਹ) ਸਮੁੰਦਰ ਵਰਗੀ ਲਗਦੀ ਸੀ ॥੪॥

ਸਾਹੁ ਏਕ ਗੁਜਰਾਤ ਕੋ ਘੋਰਾ ਬੇਚਨ ਕਾਜ ॥

साहु एक गुजरात को घोरा बेचन काज ॥

ਗੁਜਰਾਤ ਦਾ ਇਕ ਸ਼ਾਹ ਘੋੜਾ ਵੇਚਣ ਲਈ

ਚਲਿ ਆਯੋ ਤਿਹ ਠਾ ਜਹਾ ਚਿਤ੍ਰਨਾਥ ਮਹਾਰਾਜ ॥੫॥

चलि आयो तिह ठा जहा चित्रनाथ महाराज ॥५॥

ਉਸ ਥਾ ਉਤੇ ਆਇਆ ਜਿਥੇ ਮਹਾਰਾਜ ਚਿਤ੍ਰਨਾਥ ਸੀ ॥੫॥

ਰੂਪ ਅਨੂਪਮ ਸਾਹੁ ਕੋ ਜੌਨ ਲਖੈ ਨਰ ਨਾਰਿ ॥

रूप अनूपम साहु को जौन लखै नर नारि ॥

ਸ਼ਾਹ ਦਾ ਬਹੁਤ ਸੁੰਦਰ ਸਰੂਪ ਸੀ। (ਉਸ ਨੂੰ) ਜੋ ਨਰ ਨਾਰੀ ਵੇਖਦੇ,

ਧਨ ਆਪਨ ਕੀ ਕਯਾ ਚਲੀ ਤਨ ਮਨ ਡਾਰਹਿ ਵਾਰ ॥੬॥

धन आपन की क्या चली तन मन डारहि वार ॥६॥

ਧਨ ਦੀ ਤਾ ਕੀ ਗੱਲ, ਉਹ ਤਨ ਮਨ ਵੀ ਵਾਰਨ ਲਗਦੇ ॥੬॥

ਚੌਪਈ ॥

चौपई ॥

ਚੌਪਈ:

ਏਕ ਤ੍ਰਿਯਹਿ ਵਹੁ ਸਾਹਿ ਨਿਹਾਰਿਯੋ ॥

एक तृयहि वहु साहि निहारियो ॥

ਇਕ ਇਸਤਰੀ ਨੇ ਉਸ ਸ਼ਾਹ ਨੂੰ ਵੇਖਿਆ

ਇੰਦ੍ਰ ਮੁਖੀ ਕੇ ਨਿਕਟ ਉਚਾਰਿਯੋ ॥

इंद्र मुखी के निकट उचारियो ॥

ਅਤੇ (ਉਸ ਨੇ) ਇੰਦ੍ਰ ਮੁਖੀ ਕੋਲ ਕਿਹਾ,

ਐਸੋ ਪੁਰਖੁ ਭੋਗ ਕੋ ਪੈਯੈ ॥

ऐसो पुरखु भोग को पैयै ॥

ਜੇ ਅਜਿਹਾ ਪੁਰਸ਼ ਭੋਗ ਲਈ ਮਿਲ ਜਾਏ

ਪ੍ਰਾਨ ਸਹਿਤ ਤਾ ਕੇ ਬਲਿ ਜੈਯੈ ॥੭॥

ਪ੍ਰਾਨ ਸਹਿਤ ਤਾ ਕੇ ਬਲਿ ਜੈਯੈ ॥੭॥

ਤਾ ਉਸ ਉਤੋਂ ਪ੍ਰਾਣ ਤਕ ਨਿਛਾਵਰ ਕਰ ਦੇਈਏ ॥੭॥

ਸੁਨੁ ਰਾਨੀ ਤਿਹ ਬੋਲਿ ਪਠੈਯੈ ॥

सुनु रानी तिह बोलि पठैयै ॥

ਹੇ ਰਾਣੀ! ਸੁਣ ਉਸ ਨੂੰ ਬੁਲਵਾ ਭੇਜੋ

ਮੈਨ ਭੋਗ ਤਿਹ ਸਾਥ ਕਮੈਯੈ ॥

मैन भोग तिह साथ कमैयै ॥

ਅਤੇ ਉਸ ਨਾਲ ਕਾਮ-ਭੋਗ ਕਰੋ।

ਤੁਮ ਤੇ ਤਾ ਕੋ ਜੋ ਸੁਤ ਹੌ ਹੈ ॥

तुम ते ता को जो सुत हौ है ॥

ਉਸ ਤੋਂ ਜੋ ਤੇਰਾ ਪੁੱਤਰ ਹੋਵੇਗਾ

ਤਾ ਕੇ ਰੂਪ ਤੁਲਿ ਕਹ ਕੋ ਹੈ ॥੮॥

ता के रूप तुलि कह को है ॥८॥

ਉਸ ਦੇ ਸਮਾਨ ਭਲਾ ਹੋਰ ਕੌਣ ਹੋ ਸਕਦਾ ਹੈ ॥੮॥

ਤਾ ਕੋ ਜੋ ਇਸਤ੍ਰੀ ਲਖਿ ਪੈਹੈ ॥

ता को जो इसत्री लखि पैहै ॥

ਉਸ ਨੂੰ ਜੋ ਇਸਤਰੀ ਵੀ ਵੇਖ ਲੈਂਦੀ ਹੈ,

ਬਹੁਰਿ ਆਪਨੇ ਧਾਮ ਨ ਜੈਹੈ ॥

बहुरि आपने धाम न जैहै ॥

ਉਹ ਫਿਰ ਆਪਣੇ ਘਰ ਨਹੀਂ ਜਾਂਦੀ ਹੈ।

ਤਾਹੀ ਪੈ ਆਸਿਕ ਹ੍ਵੈ ਰਹਿ ਹੈ ॥

ताही पै आसिक ह्वै रहि है ॥

ਉਸ ਉਤੇ ਆਸ਼ਕ ਹੋ ਜਾਦੀ ਹੈ

ਰਾਮ ਨਾਮ ਕੋ ਜਯੋਂ ਨਿਤ ਕਹਿ ਹੈ ॥੯॥
राम नाम को ज्यों नित कहि है ॥९॥
ਅਤੇ ਰਾਮ ਨਾਮ ਵਾਗ ਉਸ ਦਾ ਸਿਮਰਨ ਕਰਦੀ ਹੈ ॥੯॥

ਦੋਹਰਾ ॥
दोहरा ॥
ਦੋਹਰਾ:

ਤਵ ਸੁਤ ਕੋ ਜੋ ਇਸਤ੍ਰੀ ਨੈਕੁ ਨਿਹਰਿ ਹੈ ਨਿਤ ॥
तव सुत को जो इसत्री नैकु निहरि है नित ॥
ਤੁਹਾਡੇ ਪੁੱਤਰ ਨੂੰ ਜੇ ਨਿੱਤ ਕੋਈ ਇਸਤਰੀ ਜ਼ਰਾ ਜਿੰਨੀ ਵੀ ਵੇਖੇਗੀ,

ਸ੍ਰੀ ਰਾਘਵ ਕੇ ਨਾਮ ਜਯੋਂ ਸਦਾ ਸੰਭਰਿ ਹੈ ਚਿਤ ॥੧੦॥
स्री राघव के नाम ज्यों सदा संभरि है चित ॥१०॥
ਉਹ ਸ੍ਰੀ ਰਾਮ ਦੇ ਨਾਮ ਵਾਗ (ਉਸ ਨੂੰ) ਸਦਾ ਚਿਤ ਵਿਚ ਯਾਦ ਰਖੇਗੀ ॥੧੦॥

ਚੌਪਈ ॥
चौपई ॥
ਚੌਪਈ:

ਜਬ ਰਾਨੀ ਐਸੇ ਸੁਨੁ ਪਾਯੋ ॥
जब रानी ऐसे सुनु पायो ॥
ਜਦ ਰਾਣੀ ਨੇ ਇਸ ਤਰ੍ਹਾ ਸੁਣਿਆ

ਬੋਲਿ ਸਾਹੁ ਕੋ ਧਾਮ ਪਠਾਯੋ ॥
बोलि साहु को धाम पठायो ॥
(ਤਾ) ਉਸ ਸ਼ਾਹ ਨੂੰ ਘਰ ਬੁਲਾ ਭੇਜਿਆ।

ਭਾਤਿ ਭਾਤਿ ਆਸਨ ਤਿਹ ਦੀਨੋ ॥

भाति भाति आसन तिह दीनो ॥

ਉਸ ਨਾਲ ਭਾਤ ਭਾਤ ਦੇ ਆਸਣ ਦਿੱਤੇ

ਉਰ ਅਪਨੇ ਤੇ ਜੁਦਾ ਨ ਕੀਨੋ ॥੧੧॥

उर अपने ते जुदा न कीनो ॥११॥

ਅਤੇ ਆਪਣੇ ਹਿਰਦੇ ਨਾਲੋਂ ਵਖ ਨਾ ਕੀਤਾ ॥੧੧॥

ਦੋਹਰਾ ॥

दोहरा ॥

ਦੋਹਰਾ:

ਤਬ ਲਗ ਰਾਜਾ ਤੁਰਤ ਹੀ ਧਾਮ ਗਯੋ ਤਿਹ ਆਇ ॥

तब लग राजा तुरत ही धाम गयो तिह आइ ॥

ਤਦ ਤਕ ਰਾਜਾ ਜਲਦੀ ਹੀ ਉਸ ਦੇ ਘਰ ਆ ਗਿਆ।

ਚਾਰਿ ਮਮਟਿ ਯਹਿ ਤਹ ਦਯੋ ਸੋਕ ਹ੍ਰਿਦੈ ਉਪਜਾਇ ॥੧੨॥

चारि ममटि यहि तह दयो सोक ह्रदै उपजाइ ॥१२॥

ਮਨ ਵਿਚ ਦੁਖੀ ਹੋ ਕੇ (ਰਾਣੀ ਨੇ) ਉਸ ਨੂੰ ਮੰਮਟੀ ਉਤੇ ਚੜ੍ਹਾ ਦਿੱਤਾ ॥੧੨॥

ਦੋ ਸੈ ਗਜ ਦੋ ਬੈਰਕੈ ਲੀਨੀ ਸਾਹੁ ਮੰਗਾਇ ॥

दो सै गज दो बैरकै लीनी साहु मंगाइ ॥

ਸ਼ਾਹ ਨੇ ਦੋ ਸੌ ਗਜ਼ ਦੇ (ਬਾਸ ਦੇ) ਦੋ ਝੰਡੇ ਮੰਗਾ ਲਏ।

ਬਡੀ ਧੁਜਨ ਸੌ ਬਾਧਿ ਕੈ ਬਾਧੀ ਭੁਜਨ ਬਨਾਇ ॥੧੩॥

बडी धुजन सौ बाधि कै बाधी भुजन बनाइ ॥१३॥

(ਉਨ੍ਹਾ) ਨਾਲ ਵੱਡੀਆਂ ਧੁਜਾਵਾ ਬੰਨ੍ਹ ਕੇ ਫਿਰ (ਆਪਣੀਆਂ) ਭੁਜਾਵਾ ਨੂੰ ਬੰਨ੍ਹ ਲਿਆ ॥੧੩॥

ਰੂੰਈ ਮਨਿ ਕੁ ਮੰਗਾਇ ਕੈ ਅੰਗ ਲਈ ਲਪਟਾਇ ॥

रूँई मनि कु मंगाइ कै अंग लई लपटाइ ॥

ਮਣ ਕੁ ਰੂੰ ਮੰਗਵਾ ਕੇ (ਉਸ ਨੂੰ) ਸ਼ਰੀਰ ਉਤੇ ਲਪੇਟ ਲਿਆ

ਬਾਧਿ ਘੋਘਰੋ ਪਵਨ ਲਖਿ ਕੂਦਤ ਭਯੋ ਰਿਸਾਇ ॥੧੪॥

बाधि घोघरो पवन लखि कूदत भयो रिसाइ ॥१४॥

ਅਤੇ ਘੋਘਰੇ (ਹਵਾ ਨਾਲ ਭਰਿਆ ਹੋਇਆ ਚੰਮ ਦਾ ਥੈਲਾ) ਬੰਨ੍ਹ ਕੇ ਅਤੇ ਹਵਾ ਦਾ ਰੁਖ ਵੇਖ ਕੇ ਗੁੱਸੇ ਨਾਲ ਕੁਦ ਪਿਆ ॥੧੪॥

ਚੌਪਈ ॥

चौपई ॥

ਚੌਪਈ:

ਜਯੋਂ ਜਯੋਂ ਪਵਨ ਝਲਾਤੋ ਆਵੈ ॥

ज्यों ज्यों पवन झलातो आवै ॥

ਜਿਉਂ ਜਿਉਂ ਹਵਾ ਦਾ ਝੌਂਕਾ ਆਉਂਦਾ,

ਧੀਮੈ ਧੀਮੈ ਤਰਕਹ ਜਾਵੈ ॥

धीमै धीमै तरकह जावै ॥

(ਉਹ) ਹੌਲੀ ਹੌਲੀ (ਹੇਠਾ ਵਲ) ਖਿਸਕਦਾ ਜਾਦਾ।

ਦੁਹੂੰ ਬੈਰਕਨ ਸਾਹੁ ਉਡਾਰਿਯੋ ॥

दुहूँ बैरकन साहु उडारियो ॥

ਦੋਹਾ ਝੰਡਿਆਂ ਨੇ ਸ਼ਾਹ ਨੂੰ ਉਡਾਇਆ

ਗਹਿਰੀ ਨਦੀ ਬਿਖੈ ਲੈ ਡਾਰਿਯੋ ॥੧੫॥

गहिरी नदी बिखै लै डारियो ॥१५॥

ਅਤੇ ਡੂੰਘੀ ਨਦੀ ਵਿਚ ਲਿਆ ਸੁਟਿਆ ॥੧੫॥

ਘੋਘਰਨ ਜੋਰ ਨਦੀ ਨਰ ਤਰਿਯੋ ॥

ਘੋਘਰਨ ਜੋਰ ਨਦੀ ਨਰ ਤਰਿਯੋ ॥

(ਉਹ) ਵਿਅਕਤੀ ਘੋਘਰਿਆਂ (ਤੂੰਬਿਆਂ) ਦੇ ਜ਼ੋਰ ਨਾਲ ਨਦੀ ਤਰ ਗਿਆ

ਧੁਜਨ ਹੇਤ ਤਹ ਹੁਤੋ ਉਬਰਿਯੋ ॥

धुजन हेत तह हुतो उबरियो ॥

ਅਤੇ ਝੰਡਿਆਂ (ਬਾਸਾ) ਦੇ ਸਹਾਰੇ ਉਥੋਂ ਬਚ ਗਿਆ।

ਰੂੰਈ ਤੇ ਕਛੁ ਚੋਟ ਨ ਲਾਗੀ ॥

रूँई ते कछु चोट न लागी ॥

ਰੂੰ (ਨਾਲ ਲਿਪਟੇ ਹੋਣ ਕਾਰਨ) ਕੋਈ ਸਟ ਨਾ ਲਗੀ।

ਪ੍ਰਾਨ ਬਚਾਇ ਗਯੋ ਬਡਭਾਗੀ ॥੧੬॥

प्रान बचाइ गयो बडभागी ॥१६॥

(ਇਸ ਤਰ੍ਹਾ ਉਹ) ਵਡਭਾਗੀ ਪ੍ਰਾਣ ਬਚਾ ਕੇ ਚਲਾ ਗਿਆ ॥੧੬॥

ਦੋਹਰਾ ॥

दोहरा ॥

ਦੋਹਰਾ:

ਜਬ ਤਾ ਕੋ ਜੀਵਤ ਸੁਨ੍ਯੋ ਰਾਨੀ ਸ੍ਰਵਨਨ ਮਾਹਿ ॥

जब ता को जीवत सुन्यो रानी स्रवनन माहि ॥

ਰਾਣੀ ਨੇ ਜਦੋਂ ਉਸ ਨੂੰ ਕੰਨਾ ਨਾਲ ਜੀਉਂਦਾ ਸੁਣਿਆ,

ਯਾ ਦਿਨ ਸੋ ਸੁਖ ਜਗਤ ਮੈ ਕਹਿਯੋ ਕਹੂੰ ਕੋਊ ਨਾਹਿ ॥੧੭॥

या दिन सो सुख जगत मै कहियो कहूँ कोऊ नाहि ॥१७॥

ਤਾ ਉਸ ਦਿਨ (ਉਸ ਲਈ) ਜਗਤ ਵਿਚ ਇਸ ਤੋਂ ਵੱਡੇ ਸੁਖ ਵਾਲੀ (ਹੋਰ) ਕੋਈ ਗੱਲ ਨਹੀਂ ਸੀ ॥੧੭॥

ਚੌਪਈ ॥

चौपई ॥

ਚੌਪਈ:

ਕੂਦਿ ਸਾਹੁ ਜੋ ਪ੍ਰਾਨ ਬਚਾਯੋ ॥

कूदि साहु जो प्रान बचायो ॥

ਸ਼ਾਹ ਨੇ ਕੁਦ ਕੇ ਜੋ ਪ੍ਰਾਣ ਬਚਾਏ ਸਨ,

ਤਿਨ ਰਾਜੈ ਕਛੁ ਭੇਦ ਨ ਪਾਯੋ ॥

तिन राजै कछु भेद न पायो ॥

ਉਸ ਦਾ ਕੁਝ ਵੀ ਭੇਦ ਰਾਜੇ ਨੂੰ ਨਹੀਂ ਮਿਲਿਆ ਸੀ।

ਤਬ ਰਾਨੀ ਧੀਰਜ ਮਨ ਭਯੋ ॥

तब रानी धीरज मन भयो ॥

ਤਦ ਰਾਣੀ ਦੇ ਮਨ ਵਿਚ ਧੀਰਜ ਹੋਇਆ

ਚਿਤ ਜੁ ਹੁਤੋ ਸਕਲ ਭ੍ਰਮ ਗਯੋ ॥੧੮॥

चित जु हुतो सकल भ्रम गयो ॥१८॥

ਅਤੇ ਚਿਤ ਵਿਚ ਜੋ ਭਰਮ ਸੀ, (ਉਹ) ਸਾਰਾ ਦੂਰ ਹੋ ਗਿਆ ॥੧੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਹਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੭੨॥੧੨੭੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे बहतरो चरित्र समापतम सतु सुभम सतु ॥७२॥१२७६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੭੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੭੨॥੧੨੭੬॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਬਜਵਾਰੇ ਬਨਿਯਾ ਰਹੈ ਕੇਵਲ ਤਾ ਕੋ ਨਾਮ ॥

बजवारे बनिया रहै केवल ता को नाम ॥

ਬਜਵਾਰਾ (ਨਾ ਦੇ ਇਕ ਨਗਰ) ਵਿਚ ਕੇਵਲ ਨਾ ਦਾ ਇਕ ਬਨੀਆ ਰਹਿੰਦਾ ਸੀ।

ਨਿਸੁ ਦਿਨੁ ਕਰੈ ਪਠਾਨ ਕੇ ਗ੍ਰਿਹ ਕੋ ਸਗਰੋ ਕਾਮ ॥੧॥

निसु दिनु करै पठान के गृह को सगरो काम ॥१॥

ਉਹ ਦਿਨ ਰਾਤ ਪਠਾਣ ਦੇ ਘਰ ਦੇ ਸਾਰੇ ਕੰਮ ਕਰਦਾ ਸੀ ॥੧॥

ਚੌਪਈ ॥

चौपई ॥

ਚੌਪਈ:

ਸੁੰਦਰ ਤ੍ਰਿਯ ਤਾ ਕੈ ਗ੍ਰਿਹ ਰਹੈ ॥

सुँदर तृय ता कै गृह रहै ॥

ਉਸ ਦੇ ਘਰ ਸੁੰਦਰ ਇਸਤਰੀ ਰਹਿੰਦੀ ਸੀ।

ਪੁਹਪ ਵਤੀ ਤਾ ਕੋ ਜਗ ਚਹੈ ॥

पुहप वती ता को जग चहै ॥

ਉਸ ਨੂੰ ਜਗਤ ਪੁਹਪ ਵਤੀ ਕਹਿੰਦਾ ਸੀ।

ਬਾਕੇ ਸੰਗ ਨੇਹੁ ਤਿਨ ਲਾਯੋ ॥

बाके संग नेहु तिन लायो ॥

(ਇਕ) ਬਾਕੇ (ਨਾ ਦੇ ਵਿਅਕਤੀ) ਨਾਲ ਉਸ ਨੇ ਪ੍ਰੇਮ ਪਾਲ ਲਿਆ

ਕੇਵਲ ਕੋ ਚਿਤ ਤੇ ਬਿਸਰਾਯੋ ॥੨॥

केवल को चित ते बिसरायो ॥२॥

ਅਤੇ ਕੇਵਲ ਨੂੰ ਮਨੋ ਭੁਲਾ ਦਿੱਤਾ ॥੨॥

ਦੋਹਰਾ ॥

दोहरा ॥

ਦੋਹਰਾ:

ਏਕ ਦਿਵਸ ਕੇਵਲ ਗਯੋ ਗ੍ਰਿਹ ਕੋ ਕੌਨੇ ਕਾਜ ॥

एक दिवस केवल गयो गृह को कौने काज ॥

ਇਕ ਦਿਨ ਕੇਵਲ ਕਿਸੇ ਕੰਮ ਲਈ ਘਰ ਗਿਆ।

ਦੇਖੈ ਕਹਾ ਨਿਜੁ ਤ੍ਰਿਯ ਭਏ ਬਾਕੋ ਰਹਿਯੋ ਬਿਰਾਜ ॥੩॥

देखै क्या निजु तृय भए बाको रहियो बिराज ॥३॥

(ਉਸ ਨੇ) ਕੀ ਵੇਖਿਆ ਕਿ ਉਸ ਦੀ ਆਪਣੀ ਇਸਤ੍ਰੀ ਅਤੇ ਪ੍ਰੇਮੀ ਬਿਰਾਜੇ ਹੋਏ ਹਨ ॥੩॥

ਚੌਪਈ ॥

चौपई ॥

ਚੌਪਈ:

ਜਬ ਤ੍ਰਿਯ ਪਤਿ ਆਵਤ ਲਖਿ ਪਾਇਸ ॥

जब तृय पति आवत लखि पाइस ॥

ਜਦ (ਉਸ) ਇਸਤਰੀ ਨੇ ਪਤੀ ਨੂੰ ਆਉਂਦਿਆਂ ਵੇਖਿਆ

ਯਹੈ ਚਿਤ ਮੈ ਚਰਿਤ ਬਨਾਇਸ ॥

यहै चित मै चरित बनाइस ॥

ਤਾ ਮਨ ਵਿਚ ਇਹ ਚਰਿਤ੍ਰ ਬਣਾਇਆ।

ਸੌ ਛਿਤਰ ਤਿਹ ਮੂੰਢ ਲਗਾਯੋ ॥

सौ छितर तिह मूँढ लगायो ॥

ਉਸ ਦੇ ਮੂੰਹ ਉਤੇ ਸੌ ਜੁਤੀਆਂ ਮਾਰੀਆਂ

ਛੋਰਿ ਪਠਾਨ ਕਹਿਯੋ ਕ੍ਯੋ ਆਯੋ ॥੪॥

छोरि पठान कहियो क्यो आयो ॥४॥

ਅਤੇ ਕਿਹਾ ਕਿ ਪਠਾਣ ਨੂੰ ਛਡ ਕੇ (ਇਥੇ) ਕਿਉਂ ਆਏ ਹੋ ॥੪॥

ਦੋਹਰਾ ॥

ਦੋਹਰਾ ॥

ਦੋਹਰਾ:

ਆਪੁ ਜੁਤਿਯਨ ਜੁਰਿ ਗਈ ਰਹੀ ਨ ਤਾਹਿ ਸੰਭਾਰਿ ॥

आपु जूतियन जुरि गई रही न ताहि संभारि ॥

(ਉਹ ਇਸਤਰੀ) ਆਪ ਜੁਤੀਆਂ ਮਾਰਨ ਵਿਚ ਰੁਝ ਗਈ ਅਤੇ ਉਸ (ਕੇਵਲ) ਨੂੰ ਕੋਈ ਹੋਸ਼ ਨਾ ਰਹੀ।

ਐਸੋ ਚਰਿਤ ਬਨਾਇ ਕੈ ਬਾਕੋ ਦਯੋ ਨਿਕਾਰਿ ॥੫॥

ऐसो चरित बनाइ कै बाको दयो निकारि ॥५॥

ਅਜਿਹਾ ਚਰਿਤ੍ਰ ਕਰ ਕੇ (ਉਸ ਨੇ) ਬਾਕੇ ਨੂੰ (ਘਰੋਂ) ਭਜਾ ਦਿੱਤਾ ॥੫॥

ਅਤਿ ਚਿਤ ਕੋਪ ਬਢਾਇ ਕੈ ਤਪਤ ਤਾਬ੍ਰ ਕਰ ਨੈਨ ॥

अति चित कोप बढाइ कै तपत ताब्र कर नैन ॥

ਆਪਣੇ ਚਿਤ ਵਿਚ ਬਹੁਤ ਕ੍ਰੋਧ ਵਧਾ ਕੇ, ਤਪੇ ਹੋਏ ਤਾਬੇ ਵਰਗੀਆਂ ਅੱਖਾ ਬਣਾ ਕੇ

ਬਿਕਟ ਬਿਕ੍ਰ ਕਰਿ ਆਪਨੋ ਕਹੈ ਬਨਕਿ ਸੋ ਬੈਨ ॥੬॥

बिकट बिक्र करि आपनो कहै बनकि सो बैन ॥६॥

ਅਤੇ ਮੂੰਹ ਵਟ ਕੇ ਬਨੀਏ ਨੂੰ ਕਿਹਾ ॥੬॥

ਤ੍ਰਿਯੋ ਬਾਚ ॥

तृयो बाच ॥

ਇਸਤਰੀ ਕਿਹਾ:

ਕਬਿਤੁ ॥

कबितु ॥

ਕਬਿੱਤ:

ਜਾ ਕੋ ਲੋਨ ਖੈਯੈ ਤਾ ਕੋ ਛੋਰਿ ਕਬਹੂੰ ਨ ਜੈਯੈ ਜਾ ਕੋ ਲੋਨ ਖੈਯੈ ਤਾ ਕੋ ਆਗੇ ਹ੍ਵੈ ਕੈ ਜੂਝਿਯੈ ॥

जा को लोन खैयै ता को छोरि कबहूँ न जैयै जा को लोन खैयै ता को आगे ह्वै कै जूझियै ॥

ਜਿਸ ਦਾ ਲੂਣ ਖਾਈਏ, ਉਸ ਨੂੰ ਕਦੇ ਵੀ ਛਡ ਕੇ ਨਹੀਂ ਜਾਣਾ ਚਾਹੀਦਾ। ਜਿਸ ਦਾ ਲੂਣ ਖਾਈਏ, ਉਸ ਲਈ ਅਗੇ ਹੋ ਕੇ ਲੜਨਾ ਚਾਹੀਦਾ ਹੈ।

ਜਾ ਕੋ ਲੋਨ ਖੈਯੈ ਤਾ ਕੋ ਦਗਾ ਕਬਹੂੰ ਨ ਦੈਯੈ ਸਾਚੀ ਸੁਨਿ ਲੈਯੈ ਤਾ ਸੌ ਸਾਚਹੂੰ ਕੋ ਲੂਝਿਯੈ ॥

जा को लोन खैयै ता को दगा कबहूँ न दैयै साची सुनि लैयै ता सौ साचहूँ को लूझियै ॥

ਜਿਸ ਦਾ ਲੂਣ ਖਾਈਏ, ਉਸ ਨੂੰ ਕਦੇ ਵੀ ਧੋਖਾ ਨਹੀਂ ਦੇਣਾ ਚਾਹੀਦਾ। (ਮੇਰੀ) ਸੱਚੀ ਗੱਲ ਸੁਣ ਲਵੋ, ਉਸ ਲਈ ਸਚੀ ਮੁਚੀਂ ਲੜ ਮਰਨਾ ਚਾਹੀਦਾ ਹੈ।

ਚੋਰੀ ਨ ਕਮੈਯੈ ਆਪੁ ਦੇਵੈ ਸੋ ਭੀ ਬਾਟਿ ਖੈਯੈ ਝੂਠ ਨ ਬਨੈਯੈ ਕਛੂ ਲੈਬੇ ਕੌ ਨ ਰੂਝਿਯੈ ॥

चोरी न कमैयै आपु देवै सो भी बाटि खैयै झूठ न बनैयै कछू लैबे कौ न रूझियै ॥

ਕਦੇ ਚੋਰੀ ਨਹੀਂ ਕਰਨੀ ਚਾਹੀਦੀ, (ਮਾਲਕ) ਜੋ ਆਪ ਦੇਵੇ, ਉਸ ਨੂੰ ਵੀ ਵੰਡ ਕੇ ਖਾਣਾ ਚਾਹੀਦਾ ਹੈ। (ਕਦੇ) ਝੂਠੀ ਗੱਲ ਨਹੀਂ ਬਣਾਉਣੀ ਚਾਹੀਦੀ ਅਤੇ ਕੁਝ ਲੈਣ ਲਈ ਰੁਚਿਤ ਨਹੀਂ ਹੋਣਾ ਚਾਹੀਦਾ।

ਰੋਸ ਨ ਬਢੈਯੈ ਬੁਰੀ ਭਾਖੈ ਸੋ ਭੀ ਮਾਨਿ ਲੈਯੈ ਚਾਕਰੀ ਕਮੈਯੈ ਨਾਥ ਮੋਰੀ ਬਾਤ ਬੂਝਿਯੈ ॥੭॥

रोस न बढैयै बुरी भाखै सो भी मानि लैयै चाकरी कमैयै नाथ मोरी बात बूझियै ॥७॥

(ਕਦੇ) ਕ੍ਰੋਧ ਨਹੀਂ ਵਧਾਣਾ ਚਾਹੀਦਾ, (ਜੇ ਮਾਲਕ) ਮਾੜਾ ਚੰਗਾ ਕਹੇ (ਤਾਂ) ਉਸ ਨੂੰ ਵੀ ਮੰਨ ਲੈਣਾ ਚਾਹੀਦਾ ਹੈ। ਹੇ ਪਤੀ ਦੇਵ! ਮੇਰੀ ਗੱਲ ਸਮਝ ਕੇ (ਇਸ ਤਰ੍ਹਾ ਨਾਲ) ਨੌਕਰੀ ਕਰਨੀ ਚਾਹੀਦੀ ਹੈ ॥੭॥

ਦੋਹਰਾ ॥

दोहरा ॥

ਦੋਹਰਾ:

ਬਨਿਯੈ ਜੂਤੀ ਖਾਇ ਕੈ ਸੀਖ ਲਈ ਮਨ ਮਾਹਿ ॥

बनियै जूती खाइ कै सीख लई मन माहि ॥

ਬਨੀਏ ਨੇ ਜੁਤੀਆਂ ਖਾ ਕੇ ਸਿਖਿਆ ਨੂੰ ਮਨ ਵਿਚ ਧਾਰਨ ਕਰ ਲਿਆ।

ਕਹ ਸਜਾਨੀ ਤ੍ਰਿਯ ਗ੍ਰਿਹ ਗਯੋ ਭੇਦ ਪਛਾਨ੍ਯੋ ਨਾਹਿ ॥੮॥

कह स्यानी तृय गृह गयो भेद पछान्यो नाहि ॥८॥

(ਇਹ) ਕਹਿ ਕੇ ਕਿ ਇਸਤਰੀ ਸਿਆਣੀ ਹੈ, ਘਰੋਂ ਚਲਿਆ ਗਿਆ ਅਤੇ ਭੇਦ ਨੂੰ ਨਾ ਸਮਝਿਆ ॥੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤਿਹਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੭੩॥੧੨੮੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे तिहतरो चरित्र समापतम सतु सुभम सतु ॥७३॥१२८४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੭੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੭੩॥੧੨੮੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਚੋਰ ਏਕ ਚਤੁਰੋ ਰਹੈ ਬੈਰਮ ਤਾ ਕੋ ਨਾਵ ॥

चोर एक चतुरो रहै बैरम ता को नाव ॥

ਬੈਰਮ ਨਾ ਦਾ ਇਕ ਚਾਲਾਕ ਚੋਰ ਹੁੰਦਾ ਸੀ।

ਜਾਤ ਸੇਖਜਾਦੋ ਰਹੈ ਬਸੈ ਕਾਲਪੀ ਗਾਵ ॥੧॥

जात सेखजादो रहै बसै कालपी गाव ॥१॥

ਜਾਤਿ ਦਾ ਉਹ ਸ਼ੇਖ਼ਜ਼ਾਦਾ ਸੀ ਅਤੇ ਕਾਲਪੀ ਪਿੰਡ ਵਿਚ ਰਹਿੰਦਾ ਸੀ ॥੧॥

ਚੌਪਈ ॥

चौपई ॥

ਚੌਪਈ:

ਚੌ ਚੋਬਾ ਗ੍ਰਿਹ ਬਸਤ੍ਰ ਬਨਾਯੋ ॥

चौ चोबा गृह बसत्र बनायो ॥

(ਉਸ ਨੇ) ਚਾਰ ਚੋਬਾ ਵਾਲਾ ਤੰਬੂ ('ਗ੍ਰਿਹ ਬਸਤ੍ਰ') ਬਣਵਾਇਆ

ਆਪਨ ਕੋ ਉਮਰਾਵ ਕਹਾਯੋ ॥

आपन को उमराव कहायो ॥

ਅਤੇ ਆਪਣੇ ਆਪ ਨੂੰ ਸਾਮੰਤ ਅਖਵਾਇਆ।

ਮੈ ਹਜਰਤਿ ਤੇ ਮਨਸਬ ਲਯੋ ॥

मै हजरति ते मनसब लयो ॥

ਮੈਂ ਬਾਦਸ਼ਾਹ ('ਹਜਰਤਿ') ਤੋਂ ਮਰਾਤਬਾ ਹਾਸਲ ਕੀਤਾ ਹੈ

ਪਲਵਲ ਦੇਸ ਪਰਗਨਾ ਭਯੋ ॥੨॥

पलवल देस परगना भयो ॥२॥

ਅਤੇ ਪਲਵਲ ਦੇਸ (ਮੇਰਾ) ਪਰਗਨਾ ਹੈ ॥੨॥

ਦੋਹਰਾ ॥

दोहरा ॥

ਦੋਹਰਾ:

ਤਾ ਕੇ ਕਛੁ ਉਪਚਾਰੁ ਕੋ ਕੀਜੈ ਹ੍ਰਿਦੈ ਬਿਚਾਰ ॥

ता के कछु उपचारु को कीजै ह्रदै बिचार ॥

(ਉਸ ਨੇ) ਉਸ ਦੇ ਸੁਧਾਰ ਲਈ ਹਿਰਦੇ ਵਿਚ ਕੁਝ ਵਿਚਾਰ ਕੀਤਾ

ਤਹਾ ਚਲਨ ਕੋ ਸਾਜੁ ਸਭ ਲੀਜੈ ਮੋਲ ਸੁਧਾਰਿ ॥੩॥

तहा चलन को साजु सभ लीजै मोल सुधारि ॥३॥

ਕਿ ਉਥੋਂ ਦੇ ਚਲਨ ਨੂੰ ਧਨ ਖ਼ਰਚ ਕਰ ਕੇ ਸੁਧਾਰ ਲਿਆ ਜਾਏ ॥੩॥

ਚੌਪਈ ॥

चौपई ॥

ਚੌਪਈ:

ਸਕਲ ਗਾਵ ਕੇ ਬਨਿਕ ਬੁਲਾਏ ॥

सकल गाव के बनिक बुलाए ॥

(ਉਸ ਨੇ) ਪਿੰਡ ਦੇ ਸਾਰੇ ਬਨੀਏ ਬੁਲਾ ਲਏ

ਸੌ ਕੁ ਰੁਪੈਯਾ ਤਿਨ ਚਟਵਾਏ ॥

सौ कु रुपैया तिन चटवाए ॥

ਅਤੇ ਉਨ੍ਹਾ ਦੀ ਆਓ ਭਗਤ ਲਈ ਸੌ ਕੁ ਰੁਪਇਆ ਖ਼ਰਚ ਕੀਤਾ।

ਕਹਿਯੋ ਤ੍ਯਾਰ ਸਾਜੁ ਕਰਿ ਦੀਜੈ ॥

कहियो त्यार साजु करि दीजै ॥

(ਉਸ ਨੇ) ਕਿਹਾ ਕਿ ਸਾਰੇ ਸਾਜ-ਸਾਮਾਨ ਤਿਆਰ ਕਰ ਲਵੋ

ਅਬ ਹੀ ਰੋਕ ਰੁਪੈਯਾ ਲੀਜੈ ॥੪॥

अब ही रोक रुपैया लीजै ॥४॥

ਅਤੇ ਹੁਣ ਹੀ ਨਕਦ ਰੁਪਇਆ ਲੈ ਲਵੋ ॥੪॥

ਦੋਹਰਾ ॥

दोहरा ॥

ਦੋਹਰਾ:

ਰੋਕ ਰੁਪੈਯਨ ਖਰਚਿ ਕੈ ਲੀਜੈ ਮੁਹਰ ਬਟਾਇ ॥

रोक रुपैयन खरचि कै लीजै मुहर बटाइ ॥

ਨਕਦ ਰੁਪਏ ਖ਼ਰਚ ਕੇ ਮੋਹਰਾ ਵਟਾ ਲੈਣੀਆਂ ਚਾਹੀਦੀਆਂ ਹਨ

ਭਰ ਬਰਦਾਰੀ ਕੋ ਘਨੋ ਖਰਚਨ ਹੋਇ ਬਨਾਇ ॥੫॥

भर बरदारी को घनो खरचन होइ बनाइ ॥५॥

(ਕਿਉਂਕਿ) ਬਰਾਦਰੀ ਦਾ ਭਾਰ ਬਹੁਤ ਹੈ, (ਇਸ ਲਈ) ਜ਼ਿਆਦਾ ਖ਼ਰਚ ਕਰਨਾ ਹੈ ॥੫॥

ਚੌਪਈ ॥

चौपई ॥

ਚੌਪਈ:

ਜੋ ਤਿਨ ਕਹੀ ਸੁ ਬਨਿਕਨ ਮਾਨੀ ॥

जो तिन कही सु बनिकन मानी ॥

ਉਸ ਨੇ ਜਿਵੇਂ ਕਿਹਾ, ਉਸੇ ਤਰ੍ਹਾ ਬਨੀਏ ਨੇ ਕੀਤਾ

ਕਛੂ ਸੰਕ ਚਿਤ ਬੀਚ ਨ ਆਨੀ ॥

कछू संक चित बीच न आनी ॥

ਅਤੇ ਮਨ ਵਿਚ ਕਿਸੇ ਤਰ੍ਹਾ ਦਾ ਸੰਦੇਹ ਨਹੀਂ ਲਿਆਂਦਾ।

ਮੁਹਰੈ ਅਧਿਕ ਆਨਿ ਕਰ ਦਈ ॥

मुहरै अधिक आनि कर दई ॥

(ਉਸ ਨੇ) ਬਹੁਤ ਅਧਿਕ ਮੋਹਰਾ ਲਿਆ ਕੇ ਦਿੱਤੀਆਂ।

ਤਸਕਰ ਡਾਰਿ ਗੁਥਰਿਯਹਿ ਲਈ ॥੬॥

तसकर डारि गुथरियहि लई ॥६॥

ਚੋਰ ਨੇ (ਉਨ੍ਹਾ ਨੂੰ) ਗੁੱਥੀਆਂ ਵਿਚ ਪਾ ਲਿਆ ॥੬॥

ਦੋਹਰਾ ॥

दोहरा ॥

ਦੋਹਰਾ:

ਔਰ ਖਜਾਨੋ ਸਾਹੁ ਕੋ ਸਭ ਹੀ ਲਯੋ ਮੰਗਾਇ ॥

और खजानो साहु को सभ ही लयो मंगाइ ॥

ਅਤੇ ਸ਼ਾਹੂਕਾਰ ਦੇ ਖ਼ਜ਼ਾਨੇ ਵਿਚੋਂ ਸਭ ਕੁਝ ਮੰਗਵਾ ਲਿਆ

ਜਾਇ ਜਹਾਨਾਬਾਦ ਮੈ ਦੈਹੌ ਧਨ ਪਹੁਚਾਇ ॥੭॥

जाइ जहानाबाद मै दैहौ धन पहुचाइ ॥७॥

(ਅਤੇ ਕਿਹਾ ਕਿ) ਜਹਾਨਾਬਾਦ ਵਿਚ ਸਾਰਾ ਧਨ ਪਹੁੰਚਾ ਦਿਆਂਗਾ ॥੭॥

ਚੌਪਈ ॥

चौपई ॥

ਚੌਪਈ:

ਬਨਿਯਨ ਕੇ ਬੈਠੇ ਸੋ ਗਯੋ ॥

ਬਨਿਯਨ ਕੇ ਬੈਠੇ ਸੋ ਗਯੋ ॥
(ਉਹ) ਬਨੀਏ ਦੇ ਬੈਠਿਆਂ ਹੋਇਆਂ ਹੀ ਸੌਂ ਗਿਆ

ਸਭ ਹੀ ਧਨੁ ਇਕਠੋ ਕੈ ਲਯੋ ॥
सभ ही धनु इकठो कै लयो ॥
ਅਤੇ ਸਾਰਾ ਧਨ ਇਕੱਠਾ ਕਰ ਲਿਆ।

ਸਾਥਿਨ ਤਿਨਿ ਦ੍ਵਾਰ ਬੈਠਾਯੋ ॥
साथिन तिनि द्वार बैठायो ॥
ਉਸ ਨੇ ਦੁਆਰ ਉਤੇ ਇਕ ਸਾਥੀ ਨੂੰ ਬਿਠਾ ਦਿੱਤਾ

ਸੋਯੋ ਖਾਨ ਨ ਜਾਤ ਜਗਾਯੋ ॥੮॥
सोयो खान न जात जगायो ॥८॥
(ਅਤੇ ਕਿਹਾ ਕਿ) ਖ਼ਾਨ ਸੁਤਾ ਹੋਇਆ ਹੈ, (ਇਸ ਨੂੰ) ਜਗਾਣਾ ਨਹੀਂ ਹੈ ॥੮॥

ਦੋਹਰਾ ॥
दोहरा ॥
ਦੋਹਰਾ:

ਛੋਰਿ ਦ੍ਵਾਰੋ ਪਾਛਲੋ ਭਾਜ ਗਏ ਤਤਕਾਲ ॥
छोरि द्वारो पाछलो भाज गए ततकाल ॥
ਪਿਛਲੇ ਦਰਵਾਜ਼ੇ ਨੂੰ ਖੋਲ ਕੇ ਤੁਰਤ ਭਜ ਗਿਆ

ਸਭ ਰੁਪਯਨ ਹਰ ਲੈ ਗਏ ਬਨਿਯਾ ਭਏ ਬਿਹਾਲ ॥੯॥
सभ रुपयन हर लै गए बनिया भए बिहाल ॥९॥
ਅਤੇ ਸਾਰੇ ਰੁਪਏ ਲੁਟ ਕੇ ਲੈ ਗਿਆ ਅਤੇ ਬਨੀਆ ਬੇਹਾਲ ਹੋ ਗਿਆ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਹਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੭੪॥੧੨੯੩॥ਅਫਜੂੰ॥
इति स्री चरित्र पख्याने पुरख चरित्रे मंत्री भूप संबादे चौहतरो चरित्र समापतम सतु सुभम सतु ॥७४॥१२९३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੭੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੭੪॥੧੨੯੩॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਮੁਗਲ ਏਕ ਗਜਨੀ ਰਹੈ ਬਖਤਿਯਾਰ ਤਿਹ ਨਾਮ ॥

मुगल एक गजनी रहै बखतियार तिह नाम ॥

ਗ਼ਜਨੀ ਵਿਚ ਇਕ ਮੁਗ਼ਲ ਰਹਿੰਦਾ ਸੀ, ਉਸ ਦਾ ਨਾਮ ਬਖ਼ਤਿਆਰ ਸੀ।

ਬਡੇ ਸਦਨ ਤਾ ਕੇ ਬਨੇ ਬਹੁਤ ਗਾਠਿ ਮੈ ਦਾਮ ॥੧॥

बडे सदन ता के बने बहुत गाठि मै दाम ॥१॥

ਉਸ ਦੇ ਵੱਡੇ ਵੱਡੇ ਮਹੱਲ ਬਣੇ ਹੋਏ ਸਨ ਅਤੇ ਉਸ ਕੋਲ ਬਹੁਤ ਧਨ ਸੀ ॥੧॥

ਤਾ ਕੇ ਘਰ ਇਕ ਹਯ ਹੁਤੋ ਤਾ ਕੋ ਚੋਰ ਨਿਹਾਰਿ ॥

ता के घर इक हय हुतो ता को चोर निहारि ॥

ਉਸ ਦੇ ਘਰ ਇਕ ਘੋੜਾ ਹੁੰਦਾ ਸੀ। ਉਸ ਨੂੰ ਚੋਰ ਨੇ ਵੇਖਿਆ (ਅਤੇ ਵਿਚਾਰ ਕੀਤਾ ਕਿ)

ਯਾ ਕੋ ਕ੍ਯੋ ਹੂੰ ਚੋਰਿਯੈ ਕਛੂ ਚਰਿਤ੍ਰ ਸੁ ਧਾਰਿ ॥੨॥

या को क्यो हूँ चोरियै कछू चरित्र सु धारि ॥२॥

ਇਸ ਨੂੰ ਕੋਈ ਚਰਿਤ੍ਰ ਕਰ ਕੇ ਕਿਸੇ ਤਰ੍ਹਾ ਚੁਰਾ ਲੈਣਾ ਚਾਹੀਦਾ ਹੈ ॥੨॥

ਆਨਿ ਚਾਕਰੀ ਕੀ ਕਰੀ ਤਾ ਕੇ ਧਾਮ ਤਲਾਸ ॥

आनि चाकरी की करी ता के धाम तलास ॥

ਉਸ ਨੇ ਆ ਕੇ ਉਸ (ਮੁਗ਼ਲ) ਦੇ ਘਰ ਨੌਕਰੀ ਦੀ ਤਲਾਸ਼ ਕੀਤੀ।

ਮੁਗਲ ਮਹੀਨਾ ਕੈ ਤੁਰਤ ਚਾਕਰ ਕੀਨੋ ਤਾਸ ॥੩॥

मुगल महीना कै तुरत चाकर कीनो तास ॥३॥

ਮੁਗ਼ਲ ਨੇ ਉਸ ਨੂੰ ਤੁਰਤ ਮਹੀਨੇ ਦੀ (ਬੰਨ੍ਹੀ ਨੌਕਰੀ) ਤੇ ਨੌਕਰ ਰਖ ਲਿਆ ॥੩॥

ਚੌਪਈ ॥

चौपई ॥

ਚੌਪਈ:

ਮਹਿਯਾਨਾ ਅਪਨੋ ਕਰਵਾਯੋ ॥

महियाना अपनो करवायो ॥

ਆਪਣਾ ਮਹੀਨਾ ਲੈਣਾ ਨਿਸਚਿਤ ਕਰਵਾ ਲਿਆ

ਕਰਜਾਈ ਕੋ ਨਾਮੁ ਸੁਨਾਯੋ ॥

करजाई को नामु सुनायो ॥

ਅਤੇ ਆਪਣਾ ਨਾ 'ਕਰਜ਼ਾਈ' ਦਸਿਆ।

ਤਾ ਕੀ ਸੇਵਾ ਕੋ ਬਹੁ ਕਰਿਯੋ ॥

ता की सेवा को बहु करियो ॥

ਫਿਰ ਉਸ (ਮੁਗ਼ਲ) ਦੀ ਬਹੁਤ ਸੇਵਾ ਕੀਤੀ

ਬਖਤਿਯਾਰ ਕੋ ਧਨੁ ਹੈ ਹਰਿਯੋ ॥੪॥

बखतियार को धनु है हरियो ॥४॥

ਅਤੇ ਬਖ਼ਤਿਆਰ ਦਾ ਧਨ ਚੋਰੀ ਕਰ ਲਿਆ ॥੪॥

ਦੋਹਰਾ ॥

दोहरा ॥

ਦੋਹਰਾ:

ਦਿਨ ਕੋ ਧਨੁ ਹੈ ਹਰਿ ਚਲ੍ਯੋ ਕਰਜਾਈ ਕਹਲਾਇ ॥

दिन को धनु है हरि चल्यो करजाई कहलाइ ॥

ਆਪਣੇ ਆਪ ਨੂੰ 'ਕਰਜ਼ਾਈ' ਅਖਵਾ ਕੇ ਦਿਨ ਨੂੰ ਧਨ ਅਤੇ ਘੋੜਾ ਲੁਟ ਕੇ ਲੈ ਗਿਆ।

ਸਕਲ ਲੋਕ ਠਟਕੇ ਰਹੈ ਰੈਨਾਈ ਲਖਿ ਪਾਇ ॥੫॥

सकल लोक ठटके रहै रैनाई लखि पाइ ॥५॥

ਸਭ ਲੋਗ (ਉਸ ਨੂੰ) ਕਰਜ਼ਾਈ ('ਰੈਨਾਈ') ਸਮਝ ਕੇ ਹੈਰਾਨ ਰਹਿ ਗਏ ॥੫॥

ਚੌਪਈ ॥

चौपई ॥

ਚੌਪਈ:

ਪਾਛੇ ਮੁਗਲ ਪੀਟਤੋ ਆਯੋ ॥

पाछे मुगल पीटतो आयो ॥

ਪਿਛੋਂ ਮੁਗ਼ਲ ਰੋਂਦਾ ਪਿਟਦਾ ਆਇਆ

ਕਰਜਾਈ ਧਨੁ ਤੁਰਾ ਚੁਰਾਯੋ ॥

करजाई धनु तुरा चुरायो ॥

ਕਿ ਕਰਜ਼ਾਈ ਨੇ ਧਨ ਅਤੇ ਘੋੜਾ ਚੁਰਾ ਲਿਆ ਹੈ।

ਜੋ ਇਹ ਬੈਨਨ ਕੋ ਸੁਨਿ ਪਾਵੈ ॥

जो इह बैनन को सुनि पावै ॥

ਜੋ ਉਸ ਦੀਆਂ ਗੱਲਾ ਸੁਣ ਲੈਂਦਾ,

ਤਾ ਹੀ ਕੋ ਝੂਠੋ ਠਹਰਾਵੈ ॥੬॥

ता ही को झूठो ठहरावै ॥६॥

ਉਸ ਨੂੰ ਹੀ ਝੂਠਾ ਠਹਿਰਾਉਂਦਾ ॥੬॥

ਜਾ ਤੇ ਦਰਬੁ ਕਰਜੁ ਲੈ ਖਾਯੋ ॥

जा ते दरबु करजु लै खायो ॥

ਜਿਸ ਤੋਂ ਤੁਸੀਂ ਧਨ ਕਰਜ਼ ਲੈ ਕੇ ਖਾਇਆ ਹੈ,

ਕਹਾ ਭਯੋ ਤਿਨ ਤੁਰਾ ਚੁਰਾਯੋ ॥

कहा भयो तिन तुरा चुरायो ॥
ਕੀ ਹੋਇਆ ਜੋ ਉਸ ਨੇ ਘੋੜਾ ਚੁਰਾ ਲਿਆ ਹੈ?

ਕਯੋਨ ਤੈ ਦਰਬੁ ਉਧਾਰੋ ਲਯੋ ॥
क्योन तै दरबु उधारो लयो ॥
(ਤੁਸੀਂ) ਉਸ ਤੋਂ ਧਨ ਉਧਾਰਾ ਕਿਉਂ ਲਿਆ ਸੀ?

ਕਹਾ ਭਯੋ ਜੋ ਹੈ ਲੈ ਗਯੋ ॥੭॥
कहा भयो जो है लै गयो ॥७॥
(ਫਿਰ) ਕੀ ਹੋਇਆ ਜੋ (ਉਹ ਤੁਹਾਡਾ) ਘੋੜਾ ਲੈ ਗਿਆ? ॥੭॥

ਦੋਹਰਾ ॥
दोहरा ॥
ਦੋਹਰਾ:

ਵਾਹੀ ਕੋ ਝੂਠਾ ਕਿਯੋ ਭੇਦ ਨ ਪਾਵੈ ਕੋਇ ॥
वाही को झूठा कियो भेद न पावै कोइ ॥
(ਸਾਰਿਆਂ ਨੇ) ਉਸੇ ਨੂੰ ਝੂਠਾ ਕੀਤਾ, ਕਿਸੇ ਨੇ ਵੀ (ਵਿਚਲੇ) ਭੇਦ ਨੂੰ ਨਹੀਂ ਸਮਝਿਆ।

ਵਹ ਦਿਨ ਧਨ ਹੈ ਹਰ ਗਯੋ ਰਾਮ ਕਰੈ ਸੋ ਹਇ ॥੮॥
वह दिन धन है हर गयो राम करै सो हइ ॥८॥
ਉਸ ਦਿਨ (ਉਸ ਦਾ) ਧਨ ਅਤੇ ਘੋੜਾ ਚੋਰੀ ਹੋ ਗਿਆ। ਜਿਵੇਂ ਰਾਮ ਕਰਦਾ ਹੈ, ਤਿਵੇਂ ਹੁੰਦਾ ਹੈ ॥੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪਚਹਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੭੫॥੧੩੦੨॥ਅਫਜੂੰ॥
इति स्री चरित्र पख्याने पुरख चरित्रे मंत्री भूप संबादे पचहतरो चरित्र समापतम सतु सुभम सतु ॥७५॥१३०२॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੭੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੭੫॥੧੩੦੨॥ ਚਲਦਾ॥

ਦੋਹਰਾ ॥
दोहरा ॥

ਦੋਹਰਾ:

ਪੁਨਿ ਮੰਤ੍ਰੀ ਐਸੇ ਕਹਿਯੋ ਸੁਨਿਯੈ ਕਥਾ ਨ੍ਰਿਪਾਲ ॥

पुनि मंत्री ऐसे कहियो सुनियै कथा नृपाल ॥

ਫਿਰ ਮੰਤ੍ਰੀ ਨੇ ਇਸ ਤਰ੍ਹਾ ਕਿਹਾ, ਹੇ ਰਾਜਨ! (ਤੁਸੀਂ) ਕਥਾ ਸੁਣੋ।

ਤੇਹੀ ਚੋਰ ਚਰਿਤ੍ਰ ਇਕ ਕਿਯੋ ਸੁ ਕਹੋ ਉਤਾਲ ॥੧॥

तेही चोर चरित्र इक कियो सु कहो उताल ॥१॥

ਉਸ ਚੋਰ ਨੇ ਇਕ (ਹੋਰ) ਚਰਿਤ੍ਰ ਕੀਤਾ, ਉਹ ਮੈਂ ਸ਼ੀਘਰ ਕਹਿੰਦਾ ਹਾ ॥੧॥

ਚੌਪਈ ॥

चौपई ॥

ਚੌਪਈ:

ਜਬ ਤਸਕਰ ਧਨੁ ਤੁਰਾ ਚੁਰਾਯੋ ॥

जब तसकर धनु तुरा चुरायो ॥

ਜਦ (ਉਸ) ਚੋਰ ਨੇ ਧਨ ਅਤੇ ਘੋੜਾ ਚੁਰਾ ਲਿਆ,

ਪੁਨਿ ਤਾ ਕੇ ਚਿਤ ਮੈ ਯੌ ਆਯੋ ॥

पुनि ता के चित मै यौ आयो ॥

ਤਾ ਫਿਰ ਉਸ ਦੇ ਮਨ ਵਿਚ ਇਹ ਆਇਆ

ਅਤਿਭੁਤ ਏਕ ਚਰਿਤ੍ਰ ਬਨੈਯੇ ॥

अतिभुत एक चरित्र बनैये ॥

ਕਿ ਇਕ ਅਦਭੁਤ ਚਰਿਤ੍ਰ ਬਣਾਇਆ ਜਾਏ

ਤ੍ਰਿਯ ਸੁੰਦਰਿ ਜਾ ਤੇ ਗ੍ਰਿਹ ਪੈਯੈ ॥੨॥

तृय सुँदरि जा ते गृह पैयै ॥२॥

ਜਿਸ ਕਰ ਕੇ ਘਰ ਵਿਚ ਸੁੰਦਰ ਇਸਤਰੀ ਪ੍ਰਾਪਤ ਕੀਤੀ ਜਾਏ ॥੨॥

ਦੋਹਰਾ ॥

दोहरा ॥

ਦੋਹਰਾ:

ਧਾਮ ਜਵਾਈ ਆਪਨੋ ਰਾਖ੍ਯੋ ਨਾਮੁ ਬਨਾਇ ॥

धाम जवाई आपनो राख्यो नामु बनाइ ॥

ਉਸ ਨੇ ਆਪਣਾ ਨਾ 'ਧਾਮ ਜਵਾਈ' (ਘਰ ਜਵਾਈ) ਰਖਿਆ

ਬਿਧਵਾ ਤ੍ਰਿਯ ਕੇ ਧਾਮ ਮੈ ਡੇਰਾ ਕੀਨੋ ਜਾਇ ॥੩॥

बिधवा तृय के धाम मै डेरा कीनो जाइ ॥३॥

ਅਤੇ ਇਕ ਵਿਧਵਾ ਇਸਤਰੀ ਦੇ ਘਰ ਜਾ ਕੇ ਡੇਰਾ ਲਗਾ ਦਿੱਤਾ ॥੩॥

ਚੌਪਈ ॥

चौपई ॥

ਚੌਪਈ:

ਵਾ ਕੇ ਹ੍ਰਿਦੈ ਅਨੰਦਿਤ ਭਯੋ ॥

वा के ह्रदै अनंदित भयो ॥

ਉਸ (ਵਿਧਵਾ) ਦਾ ਮਨ ਪ੍ਰਸੰਨ ਹੋ ਗਿਆ

ਮੋਰੇ ਧਾਮ ਪੂਤ ਬਿਧਿ ਦਯੋ ॥

मोरे धाम पूत बिधि दयो ॥

ਕਿ ਮੇਰੇ ਘਰ ਪਰਮਾਤਮਾ ਨੇ ਪੁੱਤਰ ਦਿੱਤਾ ਹੈ।

ਧਾਮ ਜਵਾਈ ਨਾਮੁ ਜਤਾਯੋ ॥

धाम जवाई नामु जतायो ॥

ਉਸ ਨੇ ਆਪਣਾ ਨਾਮ 'ਧਾਮ ਜਵਾਈ' ਦਸਿਆ

ਆਦਰੁ ਕੈ ਭੋਜਨਹਿ ਖਵਾਯੋ ॥੪॥

आदरु कै भोजनहि खवायो ॥४॥

ਅਤੇ (ਉਸ ਵਿਧਵਾ ਨੇ) ਬੜੇ ਆਦਰ ਨਾਲ ਭੋਜਨ ਕਰਵਾਇਆ ॥੪॥

ਚੌਪਈ ॥

चौपई ॥

ਚੌਪਈ:

ਐਸੀ ਭਾਤਿ ਬਰਿਸ ਜਬ ਬੀਤੀ ॥

ऐसी भाति बरिस जब बीती ॥

ਇਸ ਤਰ੍ਹਾ ਜਦ ਇਕ ਸਾਲ ਲੰਘ ਗਿਆ,

ਵਹ ਤ੍ਰਿਯ ਦੁਖ ਤੇ ਭਈ ਨਿਚੀਤੀ ॥

वह त्रिय दुख ते भई निचीती ॥

ਤਾ ਉਹ ਇਸਤਰੀ ਦੁਖਾ ਤੋਂ ਨਿਸਚਿੰਤ ਹੋ ਗਈ।

ਵਹ ਤਿਹ ਘਰ ਕੋ ਕਾਮੁ ਚਲਾਵੈ ॥

वह तिह घर को कामु चलावै ॥

ਉਹ (ਚੋਰ) ਉਸ ਦੇ ਘਰ ਦਾ ਕੰਮ-ਕਾਰ ਚਲਾਉਂਦਾ ਸੀ

ਬਿਧਵਾ ਬਧੂ ਖੇਦ ਨਹਿ ਪਾਵੈ ॥੫॥

बिधवा बधू खेद नहि पावै ॥५॥

ਅਤੇ ਉਸ ਵਿਧਵਾ ਇਸਤਰੀ ਨੂੰ ਕੋਈ ਖੇਚਲ ਨਹੀਂ ਹੁੰਦੀ ਸੀ ॥੫॥

ਦੋਹਰਾ ॥

दोहरा ॥

ਦੋਹਰਾ:

ਕੇਤਿਕ ਦਿਨ ਤਹ ਚਲਿ ਗਯੋ ਤਾ ਕੀ ਸੁਤਾ ਚੁਰਾਇ ॥

ਕੇਤਿਕ ਦਿਨ ਤਹ ਚਲਿ ਗਯੋ ਤਾ ਕੀ ਸੁਤਾ ਚੁਰਾਇ ॥

ਕੁਝ ਦਿਨਾ ਬਾਦ ਉਹ (ਚੋਰ) ਉਸ ਦੀ ਧੀ ਨੂੰ ਚੁਰਾ ਕੇ ਲੈ ਗਿਆ।

ਤ੍ਰਿਯ ਰੋਵਤ ਕੁਟਵਾਰ ਕੇ ਤਟ ਚਟ ਕੂਕੀ ਜਾਇ ॥੬॥

तृय रोवत कुटवार के तट चट कूकी जाइ ॥६॥

(ਉਹ) ਇਸਤਰੀ ਝਟਪਟ ਕੋਤਵਾਲ ਕੋਲ ਜਾ ਕੇ ਰੋਈ ॥੬॥

ਚੌਪਈ ॥

चौपई ॥

ਚੌਪਈ:

ਧਾਮ ਜਵਾਈ ਦੁਹਿਤਾ ਹਰੀ ॥

धाम जवाई दुहिता हरी ॥

(ਉਹ ਕਹਿਣ ਲਗੀ ਕਿ) 'ਘਰ-ਜਵਾਈ' ਨੇ ਮੇਰੀ ਪੁੱਤਰੀ ਚੁਰਾ ਲਈ ਹੈ।

ਦੇਖਹ ਦੈਵ ਕਹਾ ਇਹ ਕਰੀ ॥

देखह दैव कहा इह करी ॥

ਵੇਖੋ, ਪਰਮਾਤਮਾ ਨੇ ਇਹ ਕੀ ਕੀਤਾ ਹੈ।

ਸੂਰ ਉਦੋਤ ਗਯੋ ਨਹਿ ਆਯੋ ॥

सूर उदोत गयो नहि आयो ॥

ਸੂਰਜ ਚੜ੍ਹਨ ਵੇਲੇ (ਉਹ) ਗਿਆ ਹੈ, ਪਰ (ਅਜੇ ਤਕ) ਪਰਤਿਆ ਨਹੀਂ ਹੈ।

ਮੈ ਤਿਨ ਕੋ ਕਛੁ ਸੋਧ ਨ ਪਾਯੋ ॥੭॥

मै तिन को कछु सोध न पायो ॥७॥

ਮੈਨੂੰ ਉਨ੍ਹਾ ਦੀ ਕੋਈ ਖ਼ਬਰ ਸਾਰ ਨਹੀਂ ਹੈ ॥੭॥

ਕਾਜੀ ਕੋਟਵਾਰ ਜਬ ਸੁਨ੍ਯੋ ॥

काजी कोटवार जब सुन्यो ॥

ਜਦ ਕਾਜ਼ੀ ਅਤੇ ਕੋਤਵਾਲ ਨੇ ਗੱਲ ਸੁਣੀ।

ਦੁਹੂੰ ਬਿਹਸਿ ਕੈ ਮਾਥੋ ਧੁਨ੍ਯੋ ॥

दुहूँ बिहसि कै माथो धुन्रयो ॥

(ਤਾ) ਦੋਹਾ ਨੇ ਹੱਸ ਕੇ ਮੱਥਾ (ਸਿਰ) ਹਿਲਾਇਆ।

ਜਾ ਕੋ ਸੁਤਾ ਦਾਨੁ ਤੈ ਦਯੋ ॥

जा को सुता दानु तै दयो ॥

ਜਿਸ ਨੂੰ ਤੂੰ ਆਪਣੀ ਪੁੱਤਰੀ ਦਾਨ ਦੇ ਦਿੱਤੀ

ਕਹਾ ਭਯੋ ਜੌ ਗ੍ਰਿਹ ਲੈ ਗਯੋ ॥੮॥

कहा भयो जौ गृह लै गयो ॥८॥

ਤਾ ਕੀ ਹੋਇਆ ਜੇ (ਉਹ ਉਸ ਨੂੰ) ਘਰ ਲੈ ਗਿਆ ॥੮॥

ਸਭਹਿਨ ਤਹਿ ਝੂਠੀ ਕਰਿ ਮਾਨ੍ਯੋ ॥

सभहिन तहि झूठी करि मान्यो ॥

ਸਭ ਨੇ ਉਸ ਨੂੰ ਝੂਠਾ ਕਰ ਕੇ ਮੰਨਿਆ

ਭੇਦ ਅਭੇਦ ਕਛੁ ਹ੍ਰਿਦੈ ਨ ਜਾਨ੍ਯੋ ॥

भेद अभेद कछु ह्रदै न जान्यो ॥

ਅਤੇ ਇਸ ਭੇਦ ਨੂੰ ਹਿਰਦੇ ਵਿਚ ਜ਼ਰਾ ਜਿੰਨਾ ਵੀ ਨਹੀਂ ਸਮਝਿਆ।

ਲੂਟਿ ਦਰਬੁ ਤਾ ਕੋ ਸਭ ਲਯੋ ॥

लूटि दरबु ता को सभ लयो ॥

ਉਸ (ਵਿਧਵਾ) ਦਾ ਸਾਰਾ ਧਨ ਲੁਟ ਲਿਆ

ਤਬ ਹੀ ਦੇਸ ਨਿਕਾਰੋ ਦਯੋ ॥੯॥

तब ही देस निकारो दयो ॥९॥

ਅਤੇ ਤਦ ਹੀ ਦੇਸ ਨਿਕਾਲਾ ਦੇ ਦਿੱਤਾ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਿਹਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੭੬॥੧੩੧੦॥ਅਫਜੂੰ॥

इति स्री चरित्र पख्याने पुरख चरित्रे मंत्री भूप संबादे छिहतरो चरित्र समापतम सतु सुभम सतु ॥७६॥१३१०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੭੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੭੬॥੧੩੧੦॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਚੰਦ੍ਰਪੁਰੀ ਭੀਤਰ ਹੁਤੋ ਚੰਦ੍ਰ ਸੈਨ ਇਕ ਰਾਵ ॥

चंद्रपुरी भीतर हुतो चंद्र सैन इक राव ॥

ਚੰਦ੍ਰਪੁਰੀ ਵਿਚ ਚੰਦ੍ਰ ਸੈਨ ਨਾ ਦਾ ਇਕ ਰਾਜਾ ਹੁੰਦਾ ਸੀ।

ਬਲ ਗੁਨ ਬੀਰਜ ਮੈ ਜਨੁਕ ਤ੍ਰਿਦਸੇਸ੍ਵਰ ਕੇ ਭਾਵ ॥੧॥

बल गुन बीरज मै जनुक तृदसेस्वर के भाव ॥१॥

(ਉਹ) ਬਲ, ਗੁਣ ਅਤੇ ਪ੍ਰਤਾਪ ਵਿਚ ਮਾਨੋ ਇੰਦਰ ('ਤ੍ਰਿਦਸੇਸ੍ਵਰ') ਦੇ ਸਮਾਨ ਹੋਵੇ ॥੧॥

ਭਾਗਵਤੀ ਤਾ ਕੀ ਤ੍ਰਿਯਾ ਜਾ ਕੋ ਰੂਪ ਅਪਾਰ ॥

भागवती ता की तृया जा को रूप अपार ॥

ਉਸ ਦੀ ਭਾਗਵਤੀ ਨਾ ਦੀ ਇਸਤਰੀ ਸੀ ਜਿਸ ਦਾ ਰੂਪ ਬਹੁਤ ਅਧਿਕ ਸੀ।

ਰਤਿ ਰਤਿਨਾਥ ਪਛਾਨਿ ਤਿਹ ਝੁਕਿ ਝੁਕਿ ਕਰਹਿ ਜੁਹਾਰ ॥੨॥

रति रतिनाथ पछानि तिह झुकि झुकि करहि जुहार ॥२॥

ਰਤੀ ਦਾ ਪਤੀ (ਕਾਮ ਦੇਵ) ਵੀ ਉਸ ਨੂੰ ਰਤੀ ਸਮਝ ਕੇ ਝੁਕ ਝੁਕ ਕੇ ਪ੍ਰਨਾਮ ਕਰਦਾ ਸੀ ॥੨॥

ਏਕ ਪੁਰਖ ਸੁੰਦਰ ਹੁਤੋ ਰਾਨੀ ਲਯੋ ਬੁਲਾਇ ॥

एक पुरख सुँदर हुतो रानी लयो बुलाइ ॥

ਇਕ ਸੁੰਦਰ ਪੁਰਸ਼ ਹੁੰਦਾ ਸੀ, (ਉਸ ਨੂੰ) ਰਾਣੀ ਨੇ ਬੁਲਾਇਆ

ਭੋਗ ਅਧਿਕ ਤਾ ਸੋ ਕਿਯੋ ਹ੍ਰਿਦੈ ਹਰਖ ਉਪਜਾਇ ॥੩॥

भोग अधिक ता सो कियो ह्रदै हरख उपजाइ ॥३॥

ਅਤੇ ਹਿਰਦੇ ਵਿਚ ਆਨੰਦ ਮੰਨਾ ਕੇ ਉਸ ਨਾਲ ਸਹਿਵਾਸ ਕੀਤਾ ॥੩॥

ਚੌਪਈ ॥

चौपई ॥

ਚੌਪਈ:

ਕੇਲ ਕਰਤ ਰਾਜਾ ਜੁ ਆਯੋ ॥

केल करत राजा जू आयो ॥

(ਉਨ੍ਹਾ ਦੇ) ਸਹਿਵਾਸ ਕਰਦਿਆਂ ਰਾਜਾ ਜੀ ਆ ਗਏ।

ਰਾਨੀ ਹ੍ਰਿਦੈ ਅਧਿਕ ਦੁਖੁ ਪਾਯੋ ॥

रानी ह्रदै अधिक दुखु पायो ॥

ਰਾਣੀ ਨੇ ਹਿਰਦੇ ਵਿਚ ਬਹੁਤ ਦੁਖ ਪਾਇਆ।

ਯਾ ਕੋ ਦਯਾ ਕਹੌ ਕਾ ਕਰਿਹੌ ॥

या को दया कहौ का करिहौ ॥

ਹੇ ਦੇਵ! ਇਸ (ਮਿਤਰ) ਦਾ (ਹੁਣ) ਕੀ ਕਰਾ।

ਯਾ ਕੇ ਹਨੇ ਬਹੁਰਿ ਹੌ ਮਰਿਹੌ ॥੪॥

या के हने बहुरि हौ मरिहौ ॥४॥

ਇਸ ਦੇ ਮਾਰੇ ਜਾਣ ਤੇ ਫਿਰ ਮੈਂ ਵੀ ਮਰ ਜਾਵਾਗੀ ॥੪॥

ਜਾਰ ਬਾਚ ॥

जार बाच ॥

ਯਾਰ ਨੇ ਕਿਹਾ:

ਤਬੈ ਜਾਰ ਯੌ ਕਥਾ ਉਚਾਰੀ ॥

तबै जार यौ कथा उचारी ॥

ਤਦ ਯਾਰ ਨੇ ਇਸ ਤਰ੍ਹਾ ਗੱਲ ਕਹੀ,

ਰਾਨੀ ਕਰਹੁ ਨ ਚਿੰਤ ਹਮਾਰੀ ॥

रानी करहु न चिंत हमारी ॥

ਹੇ ਰਾਣੀ! ਤੁਸੀਂ ਮੇਰੀ ਚਿੰਤਾ ਨਾ ਕਰੋ।

ਯਹ ਤਰਬੂਜ ਕਾਟਿ ਮੁਹਿ ਦੀਜੈ ॥

यह तरबूज काटि मुहि दीजै ॥

ਇਹ ਤਰਬੂਜ਼ ਮੈਨੂੰ ਕਟ ਕੇ ਦੇ ਦਿਓ।

ਯਾ ਕੀ ਗਰੀ ਭਛ ਕਰ ਲੀਜੈ ॥੫॥

या की गरी भछ कर लीजै ॥५॥

ਇਸ ਦਾ ਗੁਲਫ਼ਾ (ਆਪ) ਖਾ ਲਵੋ ॥੫॥

ਤਬ ਰਾਨੀ ਸੋਊ ਕਾਜ ਕਮਾਯੋ ॥

तब रानी सोऊ काज कमायो ॥

ਤਦ ਰਾਣੀ ਨੇ ਉਸੇ ਤਰ੍ਹਾ ਕਾਰਜ ਕੀਤਾ।

ਕਾਟਿ ਤਾਹਿ ਤਰਬੂਜ ਖੁਲਾਯੋ ॥

काटि ताहि तरबूज खुलायो ॥

ਤਰਬੂਜ਼ ਕਟ ਕੇ ਉਸ ਨੂੰ ਖੁਆਇਆ।

ਲੈ ਖੋਪਰ ਤਿਨ ਸਿਰ ਪੈ ਧਰਿਯੋ ॥

लै खोपर तिन सिर पै धरियो ॥

ਉਸ ਨੇ (ਤਰਬੂਜ਼ ਦਾ) ਖੋਪਰ ਲੈ ਕੇ ਸਿਰ ਉਤੇ ਧਰ ਲਿਆ

ਸ੍ਵਾਸ ਲੇਤ ਕਹ ਛੇਕੌਂ ਕਰਿਯੋ ॥੬॥

स्वास लेत कह छेकौ करियो ॥६॥

ਅਤੇ ਸਾਹ ਲੈਣ ਲਈ ਉਸ ਵਿਚ ਛੇਕ ਕਰ ਦਿੱਤਾ ॥੬॥

ਦੋਹਰਾ ॥

दोहरा ॥

ਦੋਹਰਾ:

ਧਰਿ ਖੋਪਰ ਸਿਰ ਪਰ ਨਦੀ ਤਰਿਯੋ ਨ੍ਰਿਪਤਿ ਡਰ ਸੋਇ ॥

धरि खोपर सिर पर नदी तरियो न्रिपति डर सोइ ॥

ਸਿਰ ਉਤੇ (ਤਰਬੂਜ਼ ਦਾ) ਖੋਪਰ ਧਰ ਕੇ ਰਾਜੇ ਦੇ ਡਰ ਦਾ ਮਾਰਿਆ (ਉਹ) ਨਦੀ ਤਰ ਗਿਆ।

ਦਿਨ ਲੋਗਨ ਦੇਖਤ ਗਯੋ ਭੇਦ ਨ ਜਾਨਤ ਕੋਇ ॥੭॥

दिन लोगन देखत गयो भेद न जानत कोइ ॥७॥

ਦਿਨ ਦਿਹਾੜੇ ਲੋਕਾ ਦੇ ਵੇਖਦਿਆਂ (ਉਹ) ਚਲਾ ਗਿਆ, (ਪਰ) ਕੋਈ ਵੀ ਭੇਦ ਨੂੰ ਨਾ ਜਾਣ ਸਕਿਆ ॥੭॥

ਤਬ ਰਾਨੀ ਐਸੇ ਕਹਿਯੋ ਸੁਨਿਯੈ ਬਚਨ ਰਸਾਲ ॥

तब रानी ऐसे कहियो सुनियै बचन रसाल ॥

ਤਦ ਰਾਣੀ ਨੇ (ਰਾਜੇ ਨੂੰ) ਇਸ ਤਰ੍ਹਾ ਕਿਹਾ, (ਹੇ ਰਾਜਨ!) ਮੇਰੇ ਮਿਠੇ ਬੋਲ ਸੁਣੋ।

ਬਹਤ ਜਾਤ ਤਰਬੂਜ ਜੋ ਮੋਹਿ ਮਿਲੈ ਦਰਹਾਲ ॥੮॥

बहत जात तरबूज जो मोहि मिलै दरहाल ॥८॥

(ਇਹ) ਜੋ ਤਰਬੂਜ਼ ਰੁੜ੍ਹਦਾ ਜਾ ਰਿਹਾ ਹੈ, ਮੈਨੂੰ ਜਲਦੀ ('ਦਰਹਾਲ') ਚਾਹੀਦਾ ਹੈ ॥੮॥

ਬਚਨੁ ਸੁਨਤ ਰਾਜਾ ਤਬੈ ਪਠਏ ਮਨੁਖ ਅਨੇਕ ॥

बचनु सुनत राजा तबै पठए मनुख अनेक ॥

ਰਾਜੇ ਨੇ (ਰਾਣੀ ਦੀ) ਗੱਲ ਸੁਣਦਿਆਂ ਹੀ ਉਸ ਵੇਲੇ ਕਈ ਬੰਦੇ ਭੇਜ ਦਿੱਤੇ।

ਜਾਤ ਬਹੇ ਤਰਬੂਜ ਕੌ ਪਹੁਚਤ ਭਯੋ ਨ ਏਕ ॥੯॥

जात बहे तरबूज कौ पहुचत भयो न एक ॥९॥

(ਪਰ) ਰੁੜ੍ਹਦੇ ਜਾਦੇ ਤਰਬੂਜ਼ ਤਕ ਇਕ ਵੀ ਨਾ ਪਹੁੰਚ ਸਕਿਆ ॥੯॥

ਚੌਪਈ ॥

चौपई ॥

ਚੌਪਈ:

ਤਬ ਰਾਨੀ ਯੌ ਬਚਨ ਉਚਾਰੇ ॥

तब रानी यौ बचन उचारे ॥

ਤਦ ਰਾਣੀ ਨੇ ਇਸ ਤਰ੍ਹਾ ਬੋਲ ਕਹੇ

ਸੁਨਹੁ ਨਾਥ ਬਡਭਾਗ ਹਮਾਰੇ ॥

सुनहु नाथ बडभाग हमारे ॥

ਕਿ ਹੇ ਨਾਥ! ਸਾਡੇ ਵੱਡੇ ਭਾਗ ਹਨ।

ਬੂਡਿ ਕੋਊ ਜਾ ਕੇ ਹਿਤ ਮਰੈ ॥

बूडि कोऊ जा के हित मरै ॥

ਉਸ ਲਈ ਜੇ ਕੋਈ ਡੁਬ ਕੇ ਮਰ ਜਾਦਾ,

ਮੋਰ ਮੂੰਡ ਅਪਜਸ ਬਹੁ ਧਰੈ ॥੧੦॥

मोर मूँड अपजस बहु धरै ॥१०॥

ਤਾ ਮੇਰੇ ਸਿਰ ਤੇ ਬਹੁਤ ਅਪਜਸ ਚੜ੍ਹਦਾ ॥੧੦॥

ਦੋਹਰਾ ॥

दोहरा ॥

ਦੋਹਰਾ:

ਰਾਨੀ ਹਿਤ ਹਿਦਵਾਨ ਕੇ ਮਨੁਖ ਬੁਰਾਯੋ ਏਕ ॥

रानी हित हिदवान के मनुख बुरायो एक ॥

ਰਾਣੀ ਨੇ ਉਸ ਤਰਬੂਜ਼ (ਨੂੰ ਪਕੜਨ) ਲਈ ਇਕ ਮਨੁੱਖ ਨੂੰ ਡੁਬਵਾਇਆ ਹੈ।

ਯਹ ਅਪਜਸ ਨ ਕਬਹੁ ਮਿਟੈ ਭਾਖਹਿ ਲੋਗ ਅਨੇਕ ॥੧੧॥

यह अपजस न कबहु मिटै भाखहि लोग अनेक ॥११॥

(ਸੋਚਣ ਲਗੀ ਜੇ ਕੋਈ ਡੁਬ ਗਿਆ ਤਾ) ਇਹ ਅਪਜਸ ਕਦੇ ਵੀ ਨਹੀਂ ਮਿਟੇਗਾ, ਅਨੇਕ ਲੋਕ ਇਹੀ ਕਹਿਣਗੇ ॥੧੧॥

ਚੌਪਈ ॥

चौपई ॥

ਚੌਪਈ:

ਆਪਹਿ ਦੈ ਤਰਬੂਜ ਤਰਾਯੋ ॥

आपहि दै तरबूज तरायो ॥

ਉਸ ਨੇ ਆਪ ਹੀ ਤਰਬੂਜ਼ ਤਰਵਾਇਆ

ਆਪਹਿ ਆਇ ਨ੍ਰਿਪਹਿ ਰਿਸਵਾਯੋ ॥

आपहि आइ नृपहि रिसवायो ॥

ਅਤੇ ਆਪ ਹੀ ਆ ਕੇ ਰਾਜੇ ਨੂੰ ਕ੍ਰੋਧਿਤ ਕੀਤਾ।

ਆਪਹਿ ਹੋਰਿ ਮਨੁਛਨ ਲੀਨਾ ॥

आपहि होरि मनुछन लीना ॥

ਆਪ ਹੀ ਬੰਦਿਆਂ ਨੂੰ ਹੋੜ ਦਿੱਤਾ।

ਤ੍ਰਿਯਾ ਚਰਿਤ੍ਰ ਨ ਕਿਨਹੂੰ ਚੀਨਾ ॥੧੨॥

तृया चरित्र न किनहूँ चीना ॥१२॥

ਇਸਤਰੀ ਦੇ ਚਰਿਤ੍ਰ ਨੂੰ ਕਿਸੇ ਨੇ ਵੀ ਨਹੀਂ ਜਾਣਿਆ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਤਹਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੭੭॥੧੩੨੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे सततहरो चरित्र समापतम सतु सुभम सतु ॥७७॥१३२२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੭੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੭੭॥੧੩੨੨॥ ਚਲਦਾ॥

ਦੋਹਰਾ ॥

ਦੋਹਰਾ ॥

ਦੋਹਰਾ:

ਏਕ ਤਖਾਨ ਉਜੈਨ ਮੈ ਬਿਬਿਚਾਰਨਿ ਤਿਹ ਨਾਰਿ ॥

एक तखान उजैन मै बिबिचारनि तिह नारि ॥

ਉਜੈਨ ਵਿਚ ਇਕ ਤਰਖਾਣ ਦੇ ਘਰ ਵਿਭਚਾਰਨ ਇਸਤਰੀ ਸੀ।

ਤਾ ਸੋ ਕਰਿਯੋ ਚਰਿਤ੍ਰ ਤਿਨ ਸੋ ਤੁਹਿ ਕਹੌ ਸੁਧਾਰਿ ॥੧॥

ता सो करियो चरित्र तिन सो तुहि कहौ सुधारि ॥१॥

ਉਸ ਨਾਲ ਉਸ ਨੇ ਜੋ ਚਰਿਤ੍ਰ ਕੀਤਾ, ਉਹੀ ਮੈਂ ਤੁਹਾਨੂੰ ਸੁਧਾਰ ਕੇ ਕਹਿੰਦਾ ਹਾ ॥੧॥

ਚੌਪਈ ॥

चौपई ॥

ਚੌਪਈ:

ਸੁਮਤਿ ਬਾਢਿਯਹਿ ਤਬੈ ਉਚਾਰੋ ॥

सुमति बाढियहि तबै उचारो ॥

ਸੁਮਤਿ ਨਾ ਦੇ ਤਰਖਾਣ ਨੇ ਉਸ ਨੂੰ ਕਿਹਾ,

ਸੁਨੁ ਗੀਗੋ ਤੈ ਬਚਨ ਹਮਾਰੋ ॥

सुनु गीगो तै बचन हमारो ॥

ਹੇ ਗੀਗੋ! ਤੂੰ ਮੇਰੀ ਗੱਲ ਸੁਣ।

ਹੌ ਅਬ ਹੀ ਪਰਦੇਸ ਸਿਧੈਹੌਂ ॥

हौ अब ही परदेस सिधैहौं ॥

ਮੈਂ ਹੁਣੇ ਪਰਦੇਸ ਜਾ ਰਿਹਾ ਹਾ।

ਖਾਟਿ ਕਮਾਇ ਤੁਮੈ ਧਨੁ ਲਯੈਹੌਂ ॥੨॥

खाटि कमाइ तुमै धनु लयैहौं ॥२॥

(ਉਥੋਂ) ਖਟ ਕਮਾ ਕੇ ਤੈਨੂੰ ਧਨ ਲਿਆ ਕੇ ਦਿਆਂਗਾ ॥੨॥

ਯੌਂ ਕਹਿ ਕੈ ਪਰਦੇਸ ਸਿਧਾਰੋ ॥

यौ कहि कै परदेस सिधारो ॥

ਇਹ ਕਹਿ ਕੇ ਉਹ ਪਰਦੇਸ ਚਲਾ ਗਿਆ।

ਖਾਟ ਤਰੇ ਛਪਿ ਰਹਿਯੋ ਬਿਚਾਰੋ ॥

खाट तरे छपि रहियो बिचारो ॥

ਪਰ ਅਸਲ ਵਿਚ ਉਹ ਵਿਚਾਰਾ ਮੰਜੀ ਹੇਠਾ ਛਿਪ ਗਿਆ।

ਤਬ ਬਾਢਿਨ ਇਕ ਜਾਰ ਬੁਲਾਯੋ ॥

तब बाढिन इक जार बुलायो ॥

ਤਦ ਤਰਖਾਣੀ ਨੇ ਇਕ ਯਾਰ ਬੁਲਾਇਆ

ਕਾਮਕੇਲ ਤਿਹ ਸਾਥ ਕਮਾਯੋ ॥੩॥

कामकेल तिह साथ कमायो ॥३॥

ਅਤੇ ਉਸ ਨਾਲ ਕਾਮ-ਕ੍ਰੀੜਾ ਕੀਤੀ ॥੩॥

ਕਾਮਕੇਲ ਤਾ ਸੌ ਤ੍ਰਿਯ ਮਾਨਜੋ ॥

कामकेल ता सौ तृय मान्यो ॥

(ਉਸ) ਇਸਤਰੀ ਨੇ ਉਸ ਨਾਲ ਕਾਮ-ਕੇਲ ਕੀਤੀ,

ਖਾਟ ਤਰੇ ਨਿਜੁ ਪਤਿਹਿ ਪਛਾਨਜੋ ॥

खाट तरे निजु पतिहि पछान्यो ॥

ਪਰ ਮੰਜੀ ਹੇਠਾ (ਛਿਪੇ ਹੋਏ) ਪਤੀ ਨੂੰ ਪਛਾਣ ਲਿਆ।

ਸਭ ਅੰਗਨ ਬਿਹਬਲ ਹ੍ਵੈ ਗਈ ॥

सभ अंगन बिहबल ह्वै गई ॥

ਉਸ ਦੇ ਸਾਰੇ ਅੰਗ ਵਿਆਕੁਲ ਹੋ ਗਏ

ਚਿਤ ਕੇ ਬਿਖੈ ਦੁਖਿਤ ਅਤਿ ਭਈ ॥੪॥

चित के बिखै दुखित अति भई ॥४॥

ਅਤੇ ਚਿਤ ਵਿਚ ਬਹੁਤ ਦੁਖੀ ਹੋਈ ॥੪॥

ਤਬ ਤਾ ਸੌ ਤ੍ਰਿਯ ਬਚਨ ਉਚਾਰੇ ॥

तब ता सौ तृय बचन उचारे ॥

ਤਾ ਇਸਤਰੀ ਨੇ ਆਪਣੇ ਪ੍ਰੇਮੀ ਨੂੰ ਕਿਹਾ,

ਮੁਹਿ ਕਾ ਕਰਤ ਦਈ ਕੇ ਮਾਰੇ ॥

मुहि का करत दई के मारे ॥

ਹੇ ਰੱਬ ਦੇ ਮਾਰੇ! ਤੂੰ ਮੇਰੇ ਨਾਲ ਕੀ ਕਰ ਰਿਹਾ ਹੈਂ।

ਪ੍ਰਾਨ ਨਾਥ ਮੇਰੇ ਘਰ ਨਾਹੀ ॥

प्रान नाथ मेरे घर नाही ॥

ਮੇਰੇ ਪ੍ਰਾਣਨਾਥ ਘਰ ਨਹੀਂ ਹਨ

ਹੌ ਜਿਹ ਬਸਤ ਬਾਹ ਕੀ ਛਾਹੀ ॥੫॥

हौ जिह बसत बाह की छाही ॥५॥

ਜਿਸ ਦੀ ਬਾਹ ਦੀ ਛਾ ਹੇਠਾ ਮੈਂ ਵਸਦੀ ਹਾ ॥੫॥

ਦੋਹਰਾ ॥

दोहरा ॥

ਦੋਹਰਾ:

ਨਿਤਿ ਅੰਸੂਆ ਆਖਿਨ ਭਰੌਂ ਰਹੋਂ ਮਲੀਨੇ ਭੇਸ ॥

निति अंसूआ आखिन भरौं रहों मलीने भेस ॥

ਮੈਂ ਨਿੱਤ ਅੱਖਾ ਨੂੰ ਹੰਝੂਆਂ ਨਾਲ ਭਰਦੀ ਹਾ ਅਤੇ ਮੈਲੇ ਵੇਸ ਵਿਚ ਰਹਿੰਦੀ ਹਾ।

ਪੌਰ ਲਗੇ ਬਿਹਰੌ ਨਹੀਂ ਪ੍ਰਾਨ ਨਾਥ ਪਰਦੇਸ ॥੬॥

पौर लगे बिहरौ नहीं प्रान नाथ परदेस ॥६॥

ਪ੍ਰਾਣਨਾਥ ਦੇ ਪ੍ਰਦੇਸ ਗਏ ਹੋਣ ਕਾਰਨ ਮੈਂ ਬੂਹੇ ਤਕ ਨਹੀਂ ਜਾਂਦੀ ਹਾ ॥੬॥

ਲਗਤ ਬੀਰਿਯਾ ਬਾਨ ਸੀ ਬਿਖੁ ਸੋ ਲਗਤ ਅਨਾਜ ॥

लगत बीरिया बान सी बिखु सो लगत अनाज ॥

ਮੈਨੂੰ ਪਾਨ ਬੀੜੀ ਬਾਣ ਵਾਗ ਲਗਦੀ ਹੈ ਅਤੇ ਅਨਾਜ ਵਿਸ਼ ਵਰਗਾ ਲਗਦਾ ਹੈ।

ਪ੍ਰਾਨ ਨਾਥ ਪਰਦੇਸ ਗੇ ਤਾ ਬਿਨ ਕਛੂ ਨ ਸਾਜ ॥੭॥

प्रान नाथ परदेस गे ता बिन कछू न साज ॥७॥

ਪ੍ਰਾਣਨਾਥ ਪਰਦੇਸ ਗਏ ਹੋਏ ਹਨ, ਉਸ ਤੋਂ ਬਿਨਾ (ਜੀਵਨ ਦਾ) ਕੋਈ ਸੁਆਦ ਨਹੀਂ ਹੈ ॥੭॥

ਬਾਢੀ ਐਸੇ ਬਚਨ ਸੁਨਿ ਮਨ ਮੈ ਭਯੋ ਖੁਸਾਲ ॥

बाढी ऐसे बचन सुनि मन मै भयो खुसाल ॥

(ਉਹ) ਤਰਖਾਣ ਇਸ ਤਰ੍ਹਾ ਦੇ ਬਚਨ ਸੁਣ ਕੇ ਮਨ ਵਿਚ ਖ਼ੁਸ਼ ਹੋ ਗਿਆ।

ਜਾਰ ਸਹਿਤ ਤ੍ਰਿਯ ਖਾਟ ਲੈ ਨਾਚਿ ਉਠਿਯੋ ਤਤਕਾਲ ॥੮॥

जार सहित तृय खाट लै नाचि उठियो ततकाल ॥८॥

ਯਾਰ ਸਮੇਤ ਇਸਤਰੀ ਦੀ ਮੰਜੀ ਨੂੰ ਚੁਕ ਕੇ ਤੁਰਤ ਨਚਣ ਲਗ ਗਿਆ ॥੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਹਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੭੮॥੧੩੩੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे अठहतरो चरित्र समापतम सतु सुभम सतु ॥७८॥१३३०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੭੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੭੮॥੧੩੩੦॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਬਨਿਕ ਏਕ ਬਾਨਾਰਸੀ ਬਿਸਨ ਦਤ ਤਿਹ ਨਾਮ ॥

ਬਨਿਕ ਏਕ ਬਾਨਾਰਸੀ ਬਿਸਨ ਦਤ ਤਿਹ ਨਾਮ ॥
ਬਨਾਰਸ ਦਾ ਬਿਸ਼ਨ ਦੱਤ ਨਾ ਦਾ ਇਕ ਬਨੀਆ ਸੀ।

ਬਿਸ੍ਵ ਮਤੀ ਤਾ ਕੀ ਤ੍ਰਿਯਾ ਧਨ ਜਾ ਕੋ ਬਹੁ ਧਾਮ ॥੧॥
बिस्व मती ता की तृया धन जा को बहु धाम ॥१॥
ਉਸ ਦੇ ਘਰ ਬਹੁਤ ਧਨ ਸੀ ਅਤੇ ਬਿਸ੍ਵ ਮਤੀ ਉਸ ਦੀ ਇਸਤਰੀ ਸੀ ॥੧॥

ਚੌਪਈ ॥
चौपई ॥
ਚੌਪਈ:

ਬਨਿਯੋ ਹੇਤ ਬਨਿਜ ਕੋ ਗਯੋ ॥
बनियो हेत बनिज को गयो ॥
ਬਨੀਆ ਵਪਾਰ ਲਈ (ਕਿਤੇ ਬਾਹਰ) ਗਿਆ

ਮੈਨ ਦੁਖਜ ਤ੍ਰਿਯ ਕੋ ਅਤਿ ਦਯੋ ॥
मैन दुख्य तृय को अति दयो ॥
ਅਤੇ (ਪਿਛੋਂ ਉਸ ਦੀ) ਇਸਤਰੀ ਨੂੰ ਕਾਮ ਨੇ ਬਹੁਤ ਦੁਖੀ ਕੀਤਾ।

ਤਿਹ ਤ੍ਰਿਯ ਪੈ ਤੇ ਰਹਿਯੋ ਨ ਜਾਈ ॥
तिह तृय पै ते रहियो न जाई ॥
ਉਸ ਇਸਤਰੀ ਕੋਲੋਂ ਰਿਹਾ ਨਾ ਗਿਆ

ਕੇਲ ਕਿਯੋ ਇਕ ਪੁਰਖ ਬੁਲਾਈ ॥੨॥
केल कियो इक पुरख बुलाई ॥२॥
ਅਤੇ ਕੇਲ-ਕ੍ਰੀੜਾ ਕਰਨ ਲਈ ਇਕ ਪੁਰਸ਼ ਨੂੰ ਬੁਲਾਇਆ ॥੨॥

ਕੇਲ ਕਮਾਤ ਗਰਭ ਰਹਿ ਗਯੋ ॥
केल कमात गरभ रहि गयो ॥

ਸਹਿਵਾਸ ਕਰਨ ਨਾਲ ਉਸ ਨੂੰ ਗਰਭ ਹੋ ਗਿਆ।

ਕੀਨੇ ਜਤਨ ਦੂਰਿ ਨਹਿ ਭਯੋ ॥

कीने जतन दूरि नहि भयो ॥

ਅਨੇਕ ਯਤਨ ਕਰਨ ਤੇ ਵੀ ਉਹ ਡਿਗ ਨਾ ਸਕਿਆ।

ਨਵ ਮਾਸਨ ਪਾਛੇ ਸੁਤ ਜਾਯੋ ॥

नव मासन पाछे सुत जायो ॥

ਨੌ ਮਹੀਨਿਆਂ ਬਾਦ (ਉਸ ਇਸਤਰੀ ਨੇ) ਪੁੱਤਰ ਨੂੰ ਜਨਮ ਦਿੱਤਾ।

ਤਵਨਹਿ ਦਿਵਸ ਬਨਿਕ ਘਰ ਆਯੋ ॥੩॥

तवनहि दिवस बनिक घर आयो ॥३॥

ਉਸੇ ਦਿਨ ਉਹ ਬਨੀਆ ਵੀ ਘਰ ਪਰਤ ਆਇਆ ॥੩॥

ਬਨਿਕ ਕੋਪ ਕਰਿ ਬਚਨ ਸੁਨਾਯੋ ॥

बनिक कोप करि बचन सुनायो ॥

ਬਨੀਏ ਨੇ ਕ੍ਰੋਧਵਾਨ ਹੋ ਕੇ ਕਿਹਾ,

ਕਛੁ ਤ੍ਰਿਯ ਤੈ ਬਿਭਚਾਰ ਕਮਾਯੋ ॥

कछु तृय तै बिभचार कमायो ॥

ਹੇ ਇਸਤਰੀ! (ਤੂੰ) ਕੁਝ ਵਿਭਚਾਰ ਕੀਤਾ ਹੈ।

ਭੋਗ ਕਰੇ ਬਿਨੁ ਪੂਤ ਨ ਹੋਈ ॥

भोग करे बिनु पूत न होई ॥

(ਕਿਉਂਕਿ) ਭੋਗ ਕੀਤੇ ਬਿਨਾ ਪੁੱਤਰ ਨਹੀਂ ਹੋ ਸਕਦਾ।

ਬਾਲ ਬ੍ਰਿਧ ਜਾਨਤ ਸਭ ਕੋਈ ॥੪॥

बाल बृध जानत सभ कोई ॥४॥

(ਇਹ ਗੱਲ) ਸਾਰੇ ਵੱਡੇ ਅਤੇ ਛੋਟੇ ਜਾਣਦੇ ਹਨ ॥੪॥

ਸੁਨਹੁ ਸਾਹੁ ਮੈ ਕਥਾ ਸੁਨਾਊ ॥

सुनहु साहु मै कथा सुनाऊ ॥

(ਇਸਤਰੀ ਨੇ ਉੱਤਰ ਦਿੱਤਾ-) ਹੇ ਸ਼ਾਹ ਜੀ! ਮੈਂ ਤੁਹਾਨੂੰ ਗੱਲ ਦਸਦੀ ਹਾ

ਤੁਮਰੇ ਚਿਤ ਕੋ ਭਰਮੁ ਮਿਟਾਊ ॥

तुमरे चित को भरमु मिटाऊ ॥

ਅਤੇ ਤੁਹਾਡੇ ਚਿਤ ਦਾ ਭਰਮ ਦੂਰ ਕਰਦੀ ਹਾ।

ਇਕ ਜੋਗੀ ਤੁਮਰੇ ਗ੍ਰਿਹ ਆਯੋ ॥

इक जोगी तुमरे गृह आयो ॥

ਤੁਹਾਡੇ ਘਰ ਇੱਕ ਜੋਗੀ ਆਇਆ

ਤਿਹ ਪ੍ਰਸਾਦਿ ਤੇ ਗ੍ਰਿਹ ਸੁਤ ਪਾਯੋ ॥੫॥

तिह प्रसादि ते गृह सुत पायो ॥५॥

ਜਿਸ ਦੀ ਕ੍ਰਿਪਾ ਨਾਲ ਘਰ ਵਿੱਚ ਪੁਤ੍ਰ ਪੈਦਾ ਹੋਇਆ ॥੫॥

ਦੋਹਰਾ ॥

दोहरा ॥

ਦੋਹਰਾ:

ਮੁਰਜ ਨਾਥ ਜੋਗੀ ਹੁਤੋ ਸੋ ਆਯੋ ਇਹ ਧਾਮ ॥

मुरज नाथ जोगी हुतो सो आयो इह धाम ॥

ਮੁਰਜ ਨਾਥ (ਨਾ ਦਾ ਇਕ) ਜੋਗੀ ਸੀ ਜੋ ਇਸ ਘਰ ਵਿਚ ਆਇਆ।

ਦ੍ਰਿਸਟਿ ਭੋਗ ਮੋ ਸੌ ਕਿਯੌ ਸੁਤ ਦੀਨੋ ਗ੍ਰਿਹ ਰਾਮ ॥੬॥

द्रसटि भोग मो सौ कियौ सुत दीनो गृह राम ॥६॥

ਉਸ ਨੇ ਮੇਰੇ ਨਾਲ ਦ੍ਰਿਸ਼ਟੀ ਭੋਗ ਕੀਤਾ ਅਤੇ ਪਰਮਾਤਮਾ ਨੇ (ਮੈਨੂੰ) ਪੁੱਤਰ ਪ੍ਰਦਾਨ ਕੀਤਾ ॥੬॥

ਬਨਿਕ ਬਚਨ ਸੁਨਿ ਚੁਪ ਰਹਿਯੋ ਮਨ ਮੈ ਭਯੋ ਪ੍ਰਸੰਨ੍ਯ ॥
बनिक बचन सुनि चुप रहियो मन मै भयो प्रसंन्य ॥
ਬਾਨੀਆ ਗੱਲ ਸੁਣ ਕੇ ਚੁਪ ਰਿਹਾ ਅਤੇ ਮਨ ਵਿਚ ਪ੍ਰਸੰਨ ਹੋਇਆ।

ਦ੍ਰਿਸਟਿ ਭੋਗ ਜਿਨਿ ਸੁਤ ਦਿਯੌ ਧਰਨੀ ਤਲ ਸੋ ਧੰਨ੍ਯ ॥੭॥
द्रसटि भोग जिनि सुत दियौ धरनी तल सो धंन्य ॥७॥
ਉਹ (ਜੋਗੀ) ਧਰਤੀ ਉਤੇ ਧੰਨ ਹੈ ਜਿਸ ਨੇ ਦ੍ਰਿਸ਼ਟੀ-ਭੋਗ ਨਾਲ ਪੁੱਤਰ ਬਖ਼ਸ਼ਿਆ ਹੈ ॥੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੭੯॥੧੩੩੭॥ਅਫਜੂੰ॥
इति स्री चरित्र पख्याने तृया चरित्रे मंत्री भूप संबादे उनासीवो चरित्र समापतम सतु सुभम सतु ॥७९॥१३३७॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੭੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੭੯॥੧੩੩੭॥ ਚਲਦਾ॥

ਦੋਹਰਾ ॥
दोहरा ॥
ਦੋਹਰਾ:

ਬਿੰਦ੍ਰਾਬਨ ਗ੍ਰਿਹ ਨੰਦ ਕੇ ਕਾਨ੍ਹ ਲਯੋ ਅਵਤਾਰ ॥
बिंद्राबन गृह नंद के कान्रह लयो अवतार ॥
ਬਿੰਦਰਾਬਨ ਵਿਚ ਨੰਦ ਦੇ ਘਰ ਕਾਨ੍ਹ ਨੇ ਅਵਤਾਰ ਧਾਰਨ ਕੀਤਾ।

ਤੀਨਿ ਲੋਕ ਜਾ ਕੋ ਸਦਾ ਨਿਤਿ ਉਠਿ ਕਰਤ ਜੁਹਾਰ ॥੧॥
तीनि लोक जा को सदा निति उठि करत जुहार ॥१॥
ਉਸ ਨੂੰ ਤਿੰਨੋ ਲੋਕ ਉਠ ਕੇ ਨਿੱਤ ਨਮਸਕਾਰ ਕਰਦੇ ਸਨ ॥੧॥

ਚੌਪਈ ॥
चौपई ॥
ਚੌਪਈ:

ਸਭ ਗੋਪੀ ਤਾ ਕੇ ਗੁਨ ਗਾਵਹਿ ॥

सभ गोपी ता के गुन गावहि ॥

ਸਾਰੀਆਂ ਗੋਪੀਆਂ ਉਸ ਦੇ ਗੁਣ ਗਾਉਂਦੀਆਂ ਸਨ

ਨਿਤਿਯ ਕਿਸਨ ਕਹ ਸੀਸ ਝੁਕਾਵਹਿ ॥

नितिय किसन कह सीस झुकावहि ॥

ਅਤੇ ਨਿੱਤ ਕ੍ਰਿਸ਼ਨ ਨੂੰ ਸਿਰ ਨਿਵਾਉਂਦੀਆਂ ਸਨ।

ਮਨ ਮਹਿ ਬਸ੍ਯੋ ਪ੍ਰੇਮ ਅਤਿ ਭਾਰੀ ॥

मन महि बस्यो प्रेम अति भारी ॥

(ਉਸ ਲਈ ਉਨ੍ਹਾ ਦੇ) ਮਨ ਵਿਚ ਬਹੁਤ ਪ੍ਰੇਮ ਸਮਾ ਗਿਆ ਸੀ

ਤਨ ਮਨ ਦੇਤ ਅਪਨੋ ਵਾਰੀ ॥੨॥

तन मन देत अपनो वारी ॥२॥

ਅਤੇ ਆਪਣਾ ਤਨ ਮਨ (ਉਸ ਉਤੇ) ਨਿਛਾਵਰ ਕਰਦੀਆਂ ਸਨ ॥੨॥

ਰਾਧਾ ਨਾਮ ਗੋਪਿ ਇਕ ਰਹੈ ॥

राधा नाम गोपि इक रहै ॥

(ਉਥੇ) ਰਾਧਾ ਨਾਮ ਦੀ ਇਕ ਗੋਪੀ ਰਹਿੰਦੀ ਸੀ।

ਕ੍ਰਿਸਨ ਕ੍ਰਿਸਨ ਮੁਖ ਤੇ ਨਿਤਿ ਕਹੈ ॥

कृसन कृसन मुख ते निति कहै ॥

(ਉਹ) ਮੁਖ ਤੋਂ ਸਦਾ ਕ੍ਰਿਸ਼ਨ ਕ੍ਰਿਸ਼ਨ ਕਹਿੰਦੀ ਸੀ।

ਜਗਨਾਯਕ ਸੌ ਪ੍ਰੇਮ ਲਗਾਯੋ ॥

जगनायक सौ प्रेम लगायो ॥

(ਉਸ ਨੇ) ਜਗਤ ਦੇ ਸੁਆਮੀ ਨਾਲ ਪ੍ਰੇਮ ਲਗਾ ਲਿਆ ਸੀ

ਸੂਤ ਸਿਧਨ ਕੀ ਭਾਤਿ ਬਢਾਯੋ ॥੩॥

सूत सिधन की भाति बढायो ॥३॥

ਅਤੇ ਸਿੱਧਾ (ਦੀ ਸਾਧਨਾ) ਵਾਗ ਪ੍ਰੇਮ ਦੀ ਡੋਰ ਨੂੰ ਵਧਾ ਲਿਆ ਸੀ ॥੩॥

ਦੋਹਰਾ ॥

दोहरा ॥

ਦੋਹਰਾ:

ਕ੍ਰਿਸਨ ਕ੍ਰਿਸਨ ਮੁਖ ਤੇ ਕਹੈ ਛੋਰਿ ਧਾਮ ਕੋ ਕਾਮ ॥

कृसन कृसन मुख ते कहै छोरि धाम को काम ॥

ਘਰ ਦੇ ਕੰਮ ਕਾਰ ਛਡ ਕੇ (ਉਹ ਸਦਾ) ਮੁਖ ਤੋਂ 'ਕ੍ਰਿਸ਼ਨ ਕ੍ਰਿਸ਼ਨ' ਕਹਿੰਦੀ ਰਹਿੰਦੀ

ਨਿਸਦਿਨ ਰਟਤ ਬਿਹੰਗ ਜਯੋ ਜਗਨਾਯਕ ਕੋ ਨਾਮ ॥੪॥

निसदिन रटत बिहंग ज्यो जगनायक को नाम ॥४॥

ਅਤੇ ਪੰਛੀ (ਪਪੀਹੇ) ਵਾਗ ਜਗਤ ਦੇ ਮਾਲਕ (ਸ੍ਰੀ ਕ੍ਰਿਸ਼ਨ) ਦਾ ਨਾਮ ਰਟਦੀ ਰਹਿੰਦੀ ॥੪॥

ਚੌਪਈ ॥

चौपई ॥

ਚੌਪਈ:

ਤ੍ਰਾਸ ਨ ਪਿਤੁ ਮਾਤਾ ਕੋ ਕਰੈ ॥

त्रास न पितु माता को करै ॥

ਉਹ ਮਾਤਾ ਪਿਤਾ ਤੋਂ ਵੀ ਨਹੀਂ ਡਰਦੀ

ਕ੍ਰਿਸਨ ਕ੍ਰਿਸਨ ਮੁਖ ਤੇ ਉਚਰੈ ॥

कृसन कृसन मुख ते उचरै ॥

ਅਤੇ ਮੁਖ ਤੋਂ 'ਕ੍ਰਿਸ਼ਨ ਕ੍ਰਿਸ਼ਨ' ਉਚਰਦੀ ਰਹਿੰਦੀ।

ਹੇਰਨਿ ਤਾਹਿ ਨਿਤ ਉਠਿ ਆਵੈ ॥

हेरनि ताहि नित उठि आवै ॥

ਉਸ ਨੂੰ ਵੇਖਣ ਲਈ ਨਿੱਤ ਉਠ ਕੇ ਆਉਂਦੀ

ਨੰਦ ਜਸੋਮਤਿ ਦੇਖਿ ਲਜਾਵੈ ॥੫॥

नंद जसोमति देखि लजावै ॥५॥

ਪਰ ਨੰਦ ਅਤੇ ਜਸੋਧਾ ਨੂੰ ਵੇਖ ਕੇ ਲਜਾ ਜਾਂਦੀ ॥੫॥

ਸਵੈਯਾ ॥

सवैया ॥

ਸਵੈਯਾ:

ਜੋਬਨ ਜੇਬ ਜਗੇ ਅਤਿ ਸੁੰਦਰ ਜਾਤ ਜਰਾਵ ਜੁਰੀ ਕਹ ਨਾਤੈ ॥

जोबन जेब जगे अति सुँदर जात जराव जुरी कह नातै ॥

(ਉਸ ਰਾਧਾ ਦੇ) ਜੋਬਨ ਦੀ ਛਬੀ ਬਹੁਤ ਸ਼ੋਭਾਸ਼ਾਲੀ ਸੀ। (ਉਹ) ਸਜ-ਧਜ ਕੇ ਕਿਸੇ ਕਾਰਨ ('ਨਾਤੇ') (ਸ੍ਰੀ ਕ੍ਰਿਸ਼ਨ ਦੇ ਘਰ) ਗਈ।

ਅੰਗ ਹੁਤੇ ਬ੍ਰਿਜ ਲੋਗ ਸਭੇ ਹਰਿ ਰਾਇ ਬਨਾਇ ਕਹੀ ਇਕ ਬਾਤੈ ॥

अंग हुते बृज लोग सभे हरि राइ बनाइ कही इक बातै ॥

ਸ੍ਰੀ ਕ੍ਰਿਸ਼ਨ ਕੋਲ ਬ੍ਰਜ ਦੇ ਲੋਕ ਅਤੇ ਸੰਗ ਸਾਕ ਮੌਜੂਦ ਸਨ। (ਰਾਧਾ ਨੂੰ ਉਥੇ ਆਇਆ ਵੇਖ ਕੇ) ਸ੍ਰੀ ਕ੍ਰਿਸ਼ਨ ਨੇ ਬਣਾ ਕੇ ਇਕ ਗੱਲ ਕਹੀ।

ਹਾਥ ਉਚਾਇ ਹਨੀ ਛਤਿਯਾ ਮੁਸਕਾਇ ਲਜਾਇ ਸਖੀ ਚਹੂੰ ਘਾਤੈ ॥

हाथ उचाइ हनी छतिया मुसकाइ लजाइ सखी चहूँ घातै ॥

ਹੱਥਾ ਨੂੰ ਉੱਚਾ ਕਰ ਕੇ ਛਾਤੀ ਉਤੇ ਹਸਦੇ ਹੋਏ ਮਾਰਿਆ ਅਤੇ ਰਾਧਾ ਚੌਹਾ ਪਾਸੇ ਵੇਖ ਕੇ ਲਜਾ ਗਈ।

ਨੈਨਨ ਸੌ ਕਹਿਯੋ ਏ ਜਦੁਨਾਥ ਸੁ ਭੌਹਨ ਸੌ ਕਹਿਯੋ ਜਾਹੁ ਇਹਾ ਤੈ ॥੬॥

नैनन सौ कहियो ए जदुनाथ सु भौहन सौ कहियो जाहु इहा तै ॥६॥

(ਰਾਧਾ ਨੇ) ਨੈਣਾ ਦੇ ਇਸ਼ਾਰੇ ਨਾਲ ਕਿਹਾ, ਹੇ ਕ੍ਰਿਸ਼ਨ! ਅਤੇ ਕ੍ਰਿਸ਼ਨ ਨੇ ਭੌਆਂ ਦੇ ਇਸ਼ਾਰੇ ਨਾਲ ਕਹਿ ਦਿੱਤਾ ਕਿ ਇਥੋਂ ਚਲੀ ਜਾ ॥੬॥

ਦੋਹਰਾ ॥

दोहरा ॥

ਦੋਹਰਾ:

ਨੈਨਨ ਸੋ ਹਰਿ ਰਾਇ ਕਹਿ ਭੌਹਨ ਉਤਰ ਦੀਨ ॥
नैनन सो हरि राइ कहि भौहन उतर दीन ॥
ਨੈਣਾ ਦੇ ਇਸ਼ਾਰੇ ਨਾਲ ਹੀ ਕ੍ਰਿਸ਼ਨ ਨੂੰ ਕਿਹਾ ਅਤੇ ਭੌਆਂ ਦੇ ਸੰਕੇਤ ਨਾਲ (ਉਸ ਨੇ) ਉੱਤਰ ਦੇ ਦਿੱਤਾ।

ਭੇਦ ਨ ਪਾਯੋ ਕੌਨਹੂੰ ਕ੍ਰਿਸਨ ਬਿਦਾ ਕਰ ਦੀਨ ॥੭॥
भेद न पायो कौनहूँ कृसन बिदा कर दीन ॥७॥
ਬਿਨਾ ਕਿਸੇ ਦੁਆਰਾ ਭੇਦ ਨੂੰ ਸਮਝਣ ਦੇ ਕ੍ਰਿਸ਼ਨ ਨੇ ਉਸ ਨੂੰ ਵਿਦਾ ਕਰ ਦਿੱਤਾ ॥੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੮੦॥੧੩੪੪॥ਅਫਜੂੰ॥
इति स्री चरित्र पख्याने तृया चरित्रे मंत्री भूप संबादे असीवो चरित्र समापतम सतु सुभम सतु ॥८०॥१३४४॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੮੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੮੦॥੧੩੪੪॥ ਚਲਦਾ॥

ਦੋਹਰਾ ॥
दोहरा ॥
ਦੋਹਰਾ:

ਨਗਰ ਸਿਰੋਮਨਿ ਕੋ ਹੁਤੋ ਸਿੰਘ ਸਿਰੋਮਨਿ ਭੂਪ ॥
नगर सिरोमनि को हुतो सिंघ सिरोमनि भूप ॥
ਸਿਰੋਮਨੀ ਨਗਰ ਦਾ ਸਿਰੋਮਨੀ ਸਿੰਘ ਨਾ ਦਾ ਰਾਜਾ ਹੁੰਦਾ ਸੀ।

ਅਮਿਤ ਦਰਬੁ ਘਰ ਮੈ ਧਰੇ ਸੁੰਦਰ ਕਾਮ ਸਰੂਪ ॥੧॥
अमित दरबु घर मै धरे सुँदर काम सरूप ॥१॥
ਉਸ ਦੇ ਘਰ ਬੇਹਿਸਾਬ ਧਨ ਸੀ ਅਤੇ ਉਹ ਕਾਮ ਦੇਵ ਵਰਗਾ ਸੁੰਦਰ ਸੀ ॥੧॥

ਚੌਪਈ ॥
चौपई ॥
ਚੌਪਈ:

ਦ੍ਰਿਗ ਧੰਨ੍ਯਾ ਤਾ ਕੀ ਬਰ ਨਾਰੀ ॥

ਦ੍ਰਗ ਧੰਨ੍ਯਾ ਤਾ ਕੀ ਬਰ ਨਾਰੀ ॥
ਉਸ ਦੀ ਦ੍ਰਿਗ ਧੰਨ੍ਯਾ ਨਾ ਦੀ ਸ੍ਰੇਸ਼ਠ ਇਸਤਰੀ ਸੀ।

ਨ੍ਰਿਪ ਕੋ ਰਹੈ ਲਾਜ ਤੇ ਪ੍ਯਾਰੀ ॥
नृप को रहै लाज ते प्यारी ॥
(ਉਹ) ਲਜੀਲੀ ਰਾਜੇ ਨੂੰ ਬਹੁਤ ਪਿਆਰੀ ਸੀ।

ਏਕ ਦਿਵਸ ਰਾਜ ਘਰ ਆਯੋ ॥
एक दिवस राज घर आयो ॥
ਇਕ ਦਿਨ ਰਾਜਾ ਘਰ ਆਇਆ

ਰੰਗ ਨਾਥ ਜੋਗਿਯਹਿ ਬੁਲਾਯੋ ॥੨॥
रंग नाथ जोगियहि बुलायो ॥२॥
ਅਤੇ ਰੰਗ ਨਾਥ ਜੋਗੀ ਨੂੰ ਬੁਲਾਇਆ ॥੨॥

ਦੋਹਰਾ ॥
दोहरा ॥
ਦੋਹਰਾ:

ਬ੍ਰਹਮ ਬਾਦ ਤਾ ਸੌ ਕਿਯੋ ਰਾਜੈ ਨਿਕਟਿ ਬੁਲਾਇ ॥
ब्रहम बाद ता सौ कियो राजै निकटि बुलाइ ॥
ਰਾਜੇ ਨੇ ਉਸ ਨੂੰ ਕੋਲ ਬੁਲਾ ਕੇ ਬ੍ਰਹਮ-ਵਾਦ (ਅਧਿਆਤਮਿਕ ਚਰਚਾ) ਕੀਤਾ।

ਜੁ ਕਛੁ ਕਥਾ ਤਿਨ ਸੌ ਭਈ ਸੋ ਮੈ ਕਹਤ ਬਨਾਇ ॥੩॥
जु कछु कथा तिन सौ भई सो मै कहत बनाइ ॥३॥
ਉਨ੍ਹਾ ਦੀ ਜੋ ਗੱਲ ਹੋਈ, ਉਹ ਮੈਂ ਕਹਿ ਕੇ ਸੁਣਾਦਾ ਹਾ ॥੩॥

ਏਕ ਨਾਥ ਸਭ ਜਗਤ ਮੈ ਬ੍ਯਾਪਿ ਰਹਿਯੋ ਸਭ ਦੇਸ ॥
एक नाथ सभ जगत मै ब्यापि रहियो सभ देस ॥

ਇਕ ਪਰਮਾਤਮਾ ਹੀ ਸਾਰੇ ਜਗਤ ਦੇ ਸਾਰਿਆਂ ਦੇਸਾ ਵਿਚ ਵਿਆਪ ਰਿਹਾ ਹੈ।

ਸਭ ਜੋਨਿਨ ਮੈ ਰਵਿ ਰਹਿਯੋ ਊਚ ਨੀਚ ਕੇ ਭੇਸ ॥੪॥

सभ जोनिन मै रवि रहियो ऊच नीच के भेस ॥४॥

(ਉਹੀ) ਸਾਰੀਆਂ ਜੂਨਾ ਵਿਚ ਉੱਚੇ ਨੀਵੇਂ ਭੇਸ ਵਿਚ ਵਸ ਰਿਹਾ ਹੈ ॥੪॥

ਚੌਪਈ ॥

चौपई ॥

ਚੌਪਈ:

ਸਰਬ ਬ੍ਯਾਪੀ ਸ੍ਰੀਪਤਿ ਜਾਨਹੁ ॥

सरब ब्यापी स्रीपति जानहु ॥

ਪਰਮਾਤਮਾ ਨੂੰ ਸਰਬ ਵਿਆਪਕ ਸਮਝੋ,

ਸਭ ਹੀ ਕੋ ਪੋਖਕ ਕਰਿ ਮਾਨਹੁ ॥

सभ ही को पोखक करि मानहु ॥

ਸਾਰਿਆਂ ਦਾ ਪੋਸ਼ਕ ਕਰ ਕੇ ਮੰਨੋ।

ਸਰਬ ਦਯਾਲ ਮੇਘ ਜਿਮਿ ਢਰਈ ॥

सरब दयाल मेघ जिमि ढरई ॥

(ਉਹੀ) ਸਾਰਿਆਂ ਉਤੇ ਬਦਲ ਵਾਗ ਦਇਆ (ਦੀ ਬਰਖਾ) ਕਰਦਾ ਹੈ

ਸਭ ਕਾਹੂ ਕਰ ਕਿਰਪਾ ਕਰਈ ॥੫॥

सभ काहू कर किरपा करई ॥५॥

ਅਤੇ ਸਾਰਿਆਂ ਉਤੇ ਕ੍ਰਿਪਾ ਕਰਦਾ ਹੈ ॥੫॥

ਦੋਹਰਾ ॥

दोहरा ॥

ਦੋਹਰਾ:

ਸਭ ਕਾਹੂ ਕੋ ਪੋਖਈ ਸਭ ਕਾਹੂ ਕੌ ਦੇਇ ॥

सभ काहू को पोखई सभ काहू कौ देइ ॥

(ਉਹ) ਸਭ ਦਾ ਪੋਸ਼ਣ ਕਰਦਾ ਹੈ ਅਤੇ ਸਭ ਕਿਸੇ ਨੂੰ ਦਿੰਦਾ ਹੈ।

ਜੋ ਤਾ ਤੇ ਮੁਖ ਫੇਰਈ ਮਾਗਿ ਮੀਚ ਕਹ ਲੇਇ ॥੬॥

जो ता ते मुख फेरई मागि मीच कह लेइ ॥६॥

ਜੋ ਉਸ ਤੋਂ ਮੁਖ ਫੇਰਦਾ ਹੈ, ਸਮਝ ਲਵੋ (ਕਿ ਉਸ ਨੇ) ਮੌਤ ਮੰਗ ਲਈ ਹੈ ॥੬॥

ਚੌਪਈ ॥

चौपई ॥

ਚੌਪਈ:

ਏਕਨ ਸੋਖੈ ਏਕਨ ਭਰੈ ॥

एकन सोखै एकन भरै ॥

(ਉਹ) ਇਕਨਾ ਨੂੰ ਸੁਕਾਉਂਦਾ ਹੈ (ਅਰਥਾਤ ਨਸ਼ਟ ਕਰਦਾ ਹੈ) ਅਤੇ ਇਕਨਾ ਦਾ ਪੋਸ਼ਣ ਕਰਦਾ ਹੈ।

ਏਕਨ ਮਾਰੈ ਇਕਨਿ ਉਬਰੈ ॥

एकन मारै इकनि उबरै ॥

ਇਕਨਾ ਨੂੰ ਮਾਰਦਾ ਹੈ ਅਤੇ ਇਕਨਾ ਨੂੰ ਉਬਾਰਦਾ ਹੈ।

ਏਕਨ ਘਟਵੈ ਏਕ ਬਢਾਵੈ ॥

एकन घटवै एक बढावै ॥

ਇਕਨਾ ਨੂੰ ਘਟਾਉਂਦਾ ਹੈ ਅਤੇ ਇਕਨਾ ਨੂੰ ਵਧਾਉਂਦਾ ਹੈ।

ਦੀਨ ਦਯਾਲ ਯੌ ਚਰਿਤ ਦਿਖਾਵੈ ॥੭॥

दीन दयाल यौ चरित दिखावै ॥७॥

ਇਸ ਤਰ੍ਹਾ ਦੀਨ ਦਿਆਲ ਚਰਿਤ੍ਰ ਵਖਾਉਂਦਾ ਹੈ ॥੭॥

ਰੂਪ ਰੇਖ ਜਾ ਕੇ ਕਛੁ ਨਾਹੀ ॥

रूप रेख जा के कछु नाही ॥

ਉਸ ਦੀ ਕੋਈ ਰੂਪ-ਰੇਖਾ ਨਹੀਂ ਹੈ।

ਭੇਖ ਅਭੇਖ ਸਭ ਕੇ ਘਟ ਮਾਹੀ ॥

भेख अभेख सभ के घट माही ॥

(ਉਹ) ਸਪਸ਼ਟ ਜਾ ਅਸਪਸ਼ਟ ਸਭ ਦੇ ਸ਼ਰੀਰ ਵਿਚ ਮੌਜੂਦ ਹੈ।

ਜਾ ਪਰ ਕ੍ਰਿਪਾ ਚਛੁ ਕਰਿ ਹੇਰੈ ॥

जा पर कृपा चछु करि हेरै ॥

ਜਿਸ ਨੂੰ (ਉਹ) ਮਿਹਰ ਦੀ ਦ੍ਰਿਸ਼ਟੀ ਨਾਲ ਵੇਖਦਾ ਹੈ,

ਤਾ ਕੀ ਕੌਨ ਛਾਹ ਕੌ ਛੇਰੈ ॥੮॥

ता की कौन छाह कौ छेरै ॥८॥

ਉਸ ਦੇ ਪਰਛਾਵੇਂ ਨੂੰ ਵੀ ਕੌਣ ਛੇੜ ਸਕਦਾ ਹੈ ॥੮॥

ਜਛ ਭੁਜੰਗ ਅਕਾਸ ਬਨਾਯੋ ॥

जछ भुजंग अकास बनायो ॥

ਉਸ ਨੇ ਯਕਸ਼, ਸੱਪ ਅਤੇ ਆਕਾਸ਼ ਬਣਾਏ ਹਨ

ਦੇਵ ਅਦੇਵ ਥਪਿ ਬਾਦਿ ਰਚਾਯੋ ॥

देव अदेव थपि बादि रचायो ॥

ਅਤੇ ਦੇਵਤੇ ਤੇ ਦੈਂਤ ਸਿਰਜ ਕੇ (ਉਨ੍ਹਾ ਵਿਚ) ਝਗੜਾ ਰਚਾ ਦਿੱਤਾ ਹੈ।

ਭੂਮਿ ਬਾਰਿ ਪੰਚ ਤਤੁ ਪ੍ਰਕਾਸਾ ॥

भूमि बारि पंच ततु प्रकासा ॥

(ਉਸ ਨੇ) ਭੂਮੀ, ਜਲ ਆਦਿ ਪੰਜ ਤੱਤ ਪੈਦਾ ਕੀਤੇ ਹਨ

ਆਪਹਿ ਦੇਖਤ ਬੈਠ ਤਮਾਸਾ ॥੯॥

आपहि देखत बैठ तमासा ॥९॥

ਅਤੇ ਆਪ ਬੈਠ ਕੇ ਤਮਾਸ਼ਾ ਵੇਖ ਰਿਹਾ ਹੈ ॥੯॥

ਦੋਹਰਾ ॥

दोहरा ॥

ਦੋਹਰਾ:

ਜੀਵ ਜੰਤ ਸਭ ਥਾਪਿ ਕੈ ਪੰਥ ਬਨਾਏ ਦੋਇ ॥

जीव जंत सभ थापि कै पंथ बनाए दोइ ॥

(ਉਸ ਨੇ) ਸਾਰੇ ਜੀਵ ਪੈਦਾ ਕਰ ਕੇ ਦੋ ਹੀ ਪੰਥ (ਮੁਸਲਮਾਨ ਅਤੇ ਹਿੰਦੂ) ਬਣਾਏ ਹਨ।

ਝਗਰਿ ਪਚਾਏ ਆਪਿ ਮਹਿ ਮੋਹਿ ਨ ਚੀਨੈ ਕੋਇ ॥੧੦॥

झगरि पचाए आपि महि मोहि न चीनै कोइ ॥१०॥

(ਉਹ ਸਾਰੇ) ਆਪਸ ਦੇ ਝਗੜਿਆਂ ਵਿਚ ਉਲਝੇ ਪਏ ਹਨ ਅਤੇ ਪਰਮਾਤਮਾ ਨੂੰ ਕੋਈ ਨਹੀਂ ਪਛਾਣਦਾ ਹੈ ॥੧੦॥

ਚੌਪਈ ॥

चौपई ॥

ਚੌਪਈ:

ਯਹ ਸਭ ਭੇਦ ਸਾਧੁ ਕੋਊ ਜਾਨੈ ॥

यह सभ भेद साधु कोऊ जानै ॥

ਇਸ ਸਾਰੇ ਭੇਦ ਨੂੰ ਕੋਈ ਸਾਧੂ (ਪੁਰਸ਼) ਹੀ ਸਮਝ ਸਕਦਾ ਹੈ

ਸਤਿ ਨਾਮੁ ਕੋ ਤਤ ਪਛਾਨੈ ॥

सति नामु को तत पछानै ॥

ਅਤੇ ਸਤਿਨਾਮ ਦੇ ਤੱਤ ਨੂੰ ਪਛਾਣ ਸਕਦਾ ਹੈ।

ਜੋ ਸਾਧਕ ਯਾ ਕੌ ਲਖਿ ਪਾਵੈ ॥

जो साधक या कौ लखि पावै ॥

ਜੋ ਸਾਧਕ ਉਸ (ਪਰਮਾਤਮਾ) ਨੂੰ ਜਾਣ ਲੈਂਦਾ ਹੈ,

ਜਨਨੀ ਜਠਰ ਬਹੁਰਿ ਨਹਿ ਆਵੈ ॥੧੧॥

जननी जठर बहुरि नहि आवै ॥११॥

(ਉਹ) ਮਾਤਾ ਦੇ ਗਰਭ ਵਿਚ ਫਿਰ ਨਹੀਂ ਆਉਂਦਾ ॥੧੧॥

ਦੋਹਰਾ ॥

दोहरा ॥

ਦੋਹਰਾ:

ਜਬ ਜੋਗੀ ਐਸੇ ਕਹਿਯੋ ਤਬ ਰਾਜੈ ਮੁਸਕਾਇ ॥

जब जोगी ऐसे कहियो तब राजै मुसकाइ ॥

ਜਦ ਜੋਗੀ ਨੇ ਇਸ ਤਰ੍ਹਾ ਕਿਹਾ ਤਾ ਰਾਜਾ ਹਸ ਪਿਆ

ਤਤ ਬ੍ਰਹਮ ਕੇ ਬਾਦਿ ਕੌ ਉਚਰਤ ਭਯੋ ਬਨਾਇ ॥੧੨॥

तत ब्रहम के बादि कौ उचरत भयो बनाइ ॥१२॥

ਅਤੇ ਬ੍ਰਹਮ-ਤੱਤ ਦੇ ਸਿੱਧਾਤ ਬਾਰੇ ਦਸਣ ਲਗਿਆ ॥੧੨॥

ਚੌਪਈ ॥

चौपई ॥

ਚੌਪਈ:

ਜੋਗੀ ਡਿੰਭ ਕਿ ਜੋਗੀ ਜਿਯਰੋ ॥

जोगी डिंभ कि जोगी जियरो ॥

ਕੀ ਜੋਗੀ ਪਾਖੰਡ ਹੈ, ਕਿ ਜੀਉੜਾ ਹੈ,

ਜੋਗੀ ਦੇਹ ਕਿ ਜੋਗੀ ਹਿਯਰੋ ॥

जोगी देह कि जोगी हियरो ॥

ਦੇਹ ਹੈ ਕਿ ਹਿਰਦਾ ਹੈ।

ਸੋ ਜੋਗੀ ਜੋ ਜੋਗ ਪਛਾਨੈ ॥

सो जोगी जो जोग पछानै ॥

(ਅਸਲ ਵਿਚ) ਉਹ ਜੋਗੀ ਹੈ ਜੋ ਜੋਗ ਨੂੰ ਪਛਾਣਦਾ ਹੈ

ਸਤਿ ਨਾਮੁ ਬਿਨੁ ਅਵਰੁ ਨ ਜਾਨੈ ॥੧੩॥

सति नामु बिनु अवरु न जानै ॥१३॥

ਅਤੇ ਸਤਿਨਾਮ ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਜਾਣਦਾ ਹੈ ॥੧੩॥

ਦੋਹਰਾ ॥

दोहरा ॥

ਦੋਹਰਾ:

ਡਿੰਭ ਦਿਖਾਯੋ ਜਗਤ ਕੋ ਜੋਗੁ ਨ ਉਪਜਿਯੋ ਜੀਯ ॥

डिंभ दिखायो जगत को जोगु न उपजियो जीय ॥

(ਜੇ ਇਸ ਤਰ੍ਹਾ ਨਾ ਹੋਇਆ) ਤਾ ਉਸ ਨੇ ਜਗਤ ਵਿਚ ਪਾਖੰਡ ਦਾ ਦਿਖਾਵਾ ਕੀਤਾ ਹੈ ਅਤੇ ਉਸ ਦੇ ਹਿਰਦੇ ਵਿਚ ਜੋਗ ਪੈਦਾ ਨਹੀਂ ਹੋਇਆ ਹੈ।

ਯਾ ਜਗ ਕੇ ਸੁਖ ਤੇ ਗਯੋ ਜਨਮ ਬ੍ਰਿਥਾ ਗੇ ਕੀਯ ॥੧੪॥

या जग के सुख ते गयो जनम बृथा गे कीय ॥१४॥

(ਉਹ) ਜਗਤ ਦੇ ਸੁਖ ਤੋਂ ਵਾਂਝਿਆ ਗਿਆ ਅਤੇ ਵਿਅਰਥ ਵਿਚ ਜਨਮ ਗੰਵਾ ਦਿੱਤਾ ॥੧੪॥

ਚੌਪਈ ॥

चौपई ॥

ਚੌਪਈ:

ਤਬ ਜੋਗੀ ਹਸਿ ਬਚਨ ਉਚਾਰੋ ॥

तब जोगी हसि बचन उचारो ॥

ਤਦ ਜੋਗੀ ਨੇ ਹਸ ਕੇ ਬਚਨ ਕਹੇ,

ਸੁਨਹੁ ਰਾਵ ਜੂ ਗ੍ਯਾਨ ਹਮਾਰੋ ॥

सुनहु राव जू ग्यान हमारो ॥

ਹੇ ਰਾਜਨ! ਸਾਡਾ ਗਿਆਨ ਸੁਣੋ।

ਸੋ ਜੋਗੀ ਜੋ ਜੋਗ ਪਛਾਨੈ ॥

सो जोगी जो जोग पछानै ॥

ਜੋਗੀ ਉਹ ਹੈ ਜੋ ਜੋਗ ਨੂੰ ਪਛਾਣਦਾ ਹੈ

ਸਤਿ ਨਾਮੁ ਬਿਨੁ ਅਵਰੁ ਨ ਜਾਨੈ ॥੧੫॥

सति नामु बिनु अवरु न जानै ॥१५॥

ਅਤੇ ਸਤਿਨਾਮ ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਜਾਣਦਾ ॥੧੫॥

ਦੋਹਰਾ ॥

दोहरा ॥

ਦੋਹਰਾ:

ਜਬ ਚਾਹਤ ਹੈ ਆਤਮਾ ਇਕ ਤੇ ਭਯੋ ਅਨੇਕ ॥

जब चाहत है आतमा इक ते भयो अनेक ॥

ਜਦ ਆਤਮਾ (ਭਾਵ ਪਰਮਾਤਮਾ) ਚਾਹੁੰਦਾ ਹੈ ਤਾ ਇਕ ਤੋਂ ਅਨੇਕ ਹੋ ਜਾਦਾ ਹੈ।

ਅਨਿਕ ਭਾਤਿ ਪਸਰਤ ਜਗਤ ਬਹੁਰਿ ਏਕ ਕੋ ਏਕ ॥੧੬॥

अनिक भाति पसरत जगत बहुरि एक को एक ॥१६॥

ਅਨੇਕ ਤਰ੍ਹਾ ਨਾਲ ਜਗਤ ਵਿਚ ਪਸਰਦਾ ਹੋਇਆ ਫਿਰ ਇਕ ਦਾ ਇਕ ਹੋ ਜਾਦਾ ਹੈ ॥੧੬॥

ਚੌਪਈ ॥

चौपई ॥

ਚੌਪਈ:

ਯਹ ਨਹਿ ਮਰੈ ਨ ਕਾਹੂ ਮਾਰੈ ॥

यह नहि मरै न काहू मारै ॥
ਨ ਇਹ ਮਰਦਾ ਹੈ ਅਤੇ ਨਾ ਹੀ ਕਿਸੇ ਨੂੰ ਮਾਰਦਾ ਹੈ।

ਭੂਲਾ ਲੋਕ ਭਰਮੁ ਬੀਚਾਰੈ ॥
भूला लोक भरमु बीचारै ॥
ਭੁਲੇ ਹੋਏ ਲੋਕ ਭਰਮ ਪੂਰਨ ਵਿਚਾਰ ਕਰਦੇ ਹਨ।

ਘਟ ਘਟ ਬ੍ਯਾਪਕ ਅੰਤਰਜਾਮੀ ॥
घट घट ब्यापक अंतरजामी ॥
(ਉਹ) ਪਰਮਾਤਮਾ ਸਭ ਵਿਚ ਰਮਣ ਕਰ ਰਿਹਾ ਹੈ

ਸਭ ਹੀ ਮਹਿ ਰਵਿ ਰਹਿਯੋ ਸੁਆਮੀ ॥੧੭॥
सभ ही महि रवि रहियो सुआमी ॥१७॥
ਅਤੇ ਘਟ ਘਟ ਵਿਚ ਵਸਣ ਵਾਲਾ ਅੰਤਰਯਾਮੀ ਹੈ ॥੧੭॥

ਕਬਿਤੁ ॥
कबितु ॥
ਕਬਿੱਤ:

ਘੋਰਾ ਕਹੂੰ ਭਯੋ ਕਹੂੰ ਹਾਥੀ ਹ੍ਵੈ ਕੈ ਗਯੋ ਕਹੂੰ ਪੰਛੀ ਰੂਪ ਲਯੋ ਕਹੂੰ ਫਲ ਫੂਲ ਰਹਿਯੋ ਹੈ ॥
घोरा कहूँ भयो कहूँ हाथी ह्वै कै गयो कहूँ पंछी रूप लयो कहूँ फल फूल रहियो है ॥
ਕਿਤੇ ਘੋੜਾ, ਕਿਤੇ ਹਾਥੀ, ਕਿਤੇ ਪੰਛੀ ਦਾ ਰੂਪ ਅਤੇ ਕਿਤੇ ਫਲ ਫੁਲ ਬਣਿਆ ਹੋਇਆ ਹੈ।

ਪਾਵਕ ਹ੍ਵੈ ਦਹਿਯੋ ਕਹੂੰ ਪੌਨ ਰੂਪ ਕਹਿਯੋ ਕਹੂੰ ਚੀਤ ਹ੍ਵੈ ਕੈ ਗਹਿਯੋ ਕਹੂੰ ਪਾਨੀ ਹ੍ਵੈ ਕੈ ਬਹਿਯੋ ਹੈ ॥
पावक ह्वै दहियो कहूँ पौन रूप कहियो कहूँ चीत ह्वै कै गहियो कहूँ पानी ह्वै कै बहियो है ॥
ਕਿਤੇ ਅੱਗ ਬਣ ਕੇ ਸਾੜਦਾ ਹੈ, ਕਿਤੇ ਪਵਨ ਰੂਪ ਅਖਵਾਦਾ ਹੈ, ਕਿਤੇ ਚਿਤਰਾ ਹੋ ਕੇ (ਹਿਰਨਾ ਨੂੰ) ਪਕੜਦਾ ਹੈ ਅਤੇ ਕਿਤੇ ਪਾਣੀ ਹੋ ਕੇ ਵਗਦਾ ਹੈ।

ਅੰਬਰ ਉਤਾਰੇ ਰਾਵਨਾਦਿਕ ਸੰਘਾਰੇ ਕਹੂੰ ਬਨ ਮੈ ਬਿਹਾਰੇ ਐਸੇ ਬੇਦਨ ਮੈ ਕਹਿਯੋ ਹੈ ॥
अंबर उतारे रावनादिक संघारे कहूँ बन मै बिहारे ऐसे बेदन मै कहियो है ॥

ਕਿਤੇ (ਰਾਮ ਵਾਗ) ਬਸਤ੍ਰ ਉਤਾਰ ਕੇ ਜੰਗਲ ਵਿਚ ਵਿਚਰਦਾ ਹੋਇਆ ਰਾਵਣ ਦਾ ਸੰਘਾਰ ਕਰਦਾ ਹੈ, ਅਜਿਹਾ ਵੇਦਾ ਵਿਚ ਲਿਖਿਆ ਹੈ।

ਪੁਰਖ ਹ੍ਵੈ ਆਪੁ ਕਹੂੰ ਇਸਤ੍ਰਿਨ ਕੋ ਰੂਪ ਧਰਿਯੋ ਮੂਰਖਨ ਭੇਦ ਤਾ ਕੋ ਨੈਕ ਹੂੰ ਨ ਲਹਿਯੋ ਹੈ ॥੧੮॥

पुरख ह्वै आपु कहूँ इसतृन को रूप धरियो मूरखन भेद ता को नैक हूँ न लहियो है ॥१८॥

ਕਿਤੇ ਉਹ ਆਪ ਪੁਰਸ਼ ਰੂਪ ਹੈ ਅਤੇ ਕਿਤੇ ਇਸਤਰੀਆਂ ਦਾ ਰੂਪ ਧਾਰਨ ਕੀਤਾ ਹੋਇਆ ਹੈ। ਪਰ ਮੂਰਖ ਲੋਕਾ ਨੇ ਉਸ ਦਾ ਜ਼ਰਾ ਜਿੰਨਾ ਵੀ ਭੇਦ ਨਹੀਂ ਪਾਇਆ ਹੈ ॥੧੮॥

ਚੌਪਈ ॥

चौपई ॥

ਚੌਪਈ:

ਕਵਨ ਮਰੈ ਕਾ ਕੋ ਕੋਊ ਮਾਰੈ ॥

कवन मरै का को कोऊ मारै ॥

ਕੌਣ ਮਰਦਾ ਹੈ, ਕਿਸ ਨੂੰ ਕੋਈ ਮਾਰਦਾ ਹੈ;

ਭੂਲਾ ਲੋਕ ਭਰਮ ਬੀਚਾਰੈ ॥

भूला लोक भरम बीचारै ॥

ਭੁਲੇ ਹੋਏ ਲੋਕ ਭਰਮਾ ਦਾ ਵਿਚਾਰ ਕਰੀ ਜਾਦੇ ਹਨ।

ਯਹ ਨ ਮਰਤ ਮਾਰਤ ਹੈ ਨਾਹੀ ॥

यह न मरत मारत है नाही ॥

ਹੇ ਰਾਜਨ! ਇਹ ਗੱਲ ਮਨ ਵਿਚ ਸਮਝ ਲਵੋ

ਯੌ ਰਾਜਾ ਸਮਝਹੁ ਮਨ ਮਾਹੀ ॥੧੯॥

यौ राजा समझहु मन माही ॥१९॥

ਕਿ ਨਾ ਇਹ ਮਰਦਾ ਹੈ ਅਤੇ ਨਾ ਹੀ ਮਾਰਦਾ ਹੈ ॥੧੯॥

ਦੋਹਰਾ ॥

दोहरा ॥

ਦੋਹਰਾ:

ਬਿਨਾ ਨਾਮ ਤਾ ਕੇ ਜਪੇ ਬਾਲ ਬ੍ਰਿਧ ਕੋਊ ਹੋਇ ॥

बिना नाम ता के जपे बाल बृध कोऊ होइ ॥

ਉਸ ਦੇ ਨਾਮ ਨੂੰ ਜਪੇ ਬਿਨਾ ਕੋਈ ਬਾਲ ਅਥਵਾ ਬਿਰਧ ਨਹੀਂ ਰਹਿ ਸਕਦਾ।

ਰਾਵ ਰੰਕ ਰਾਜਾ ਸਭੈ ਜਿਯਤ ਨ ਰਹਸੀ ਕੋਇ ॥੨੦॥

राव रंक राजा सभै जियत न रहसी कोइ ॥२०॥

ਹੇ ਰਾਜਨ! ਸਾਰੇ ਰਾਓ ਅਤੇ ਰੰਕ ਜੀਉਂਦੇ ਨਹੀਂ ਰਹਿਣਗੇ ॥੨੦॥

ਚੌਪਈ ॥

चौपई ॥

ਚੌਪਈ:

ਸਤਿ ਨਾਮੁ ਜੋ ਜਿਯ ਲਖਿ ਪਾਵੈ ॥

सति नामु जो जिय लखि पावै ॥

ਜੋ (ਵਿਅਕਤੀ) ਹਿਰਦੇ ਵਿਚ ਸਤਿਨਾਮ ਨੂੰ ਸਮਝ ਲੈਂਦਾ ਹੈ,

ਤਾ ਕੇ ਕਾਲ ਨਿਕਟ ਨਹਿ ਆਵੈ ॥

ता के काल निकट नहि आवै ॥

ਉਸ ਦੇ ਨੇੜੇ ਕਾਲ ਨਹੀਂ ਆ ਸਕਦਾ।

ਬਿਨਾ ਨਾਮ ਤਾ ਕੇ ਜੋ ਰਹਿ ਹੈ ॥

बिना नाम ता के जो रहि है ॥

ਜੋ ਉਸ ਦੇ ਨਾਮ ਤੋਂ ਬਿਨਾ ਰਹਿੰਦੇ ਹਨ (ਉਹ ਸਾਰੇ ਅਤੇ)

ਬਨ ਗਿਰ ਪੁਰ ਮੰਦਰ ਸਭ ਢਹਿ ਹੈ ॥੨੧॥

बन गिर पुर मंदर सभ ढहि है ॥२१॥

ਬਨ, ਪਰਬਤ, ਨਗਰ, ਮਹੱਲ (ਮੰਦਿਰ) ਸਭ ਢਹਿ ਜਾਣਗੇ ॥੨੧॥

ਦੋਹਰਾ ॥

दोहरा ॥

ਦੋਹਰਾ:

ਚਕਿਯਾ ਕੈਸੇ ਪਟ ਬਨੇ ਗਗਨ ਭੂਮਿ ਪੁਨਿ ਦੋਇ ॥

चकिया कैसे पट बने गगन भूमि पुनि दोइ ॥

ਆਕਾਸ਼ ਅਤੇ ਧਰਤੀ ਦੋਵੇਂ ਚੱਕੀ ਦੇ ਪੁੜਾ ਵਰਗੇ ਬਣੇ ਹੋਏ ਹਨ।

ਦੁਹੂੰ ਪੁਰਨ ਮੈ ਆਇ ਕੈ ਸਾਬਿਤ ਗਯਾ ਨ ਕੋਇ ॥੨੨॥

दुहूँ पुरन मै आइ कै साबित गया न कोइ ॥२२॥

ਇਨ੍ਹਾ ਦੋਹਾ ਪੁੜਾ ਵਿਚ ਆਣ ਵਾਲਾ ਸਾਬਤ ਨਹੀਂ ਬਚਿਆ ਹੈ ॥੨੨॥

ਚੌਪਈ ॥

चौपई ॥

ਚੌਪਈ:

ਸਤਿ ਨਾਮ ਜੋ ਪੁਰਖ ਪਛਾਨੈ ॥

सति नाम जो पुरख पछानै ॥

ਜੋ ਪੁਰਸ਼ ਸਤਿਨਾਮ ਨੂੰ ਪਛਾਣਦਾ ਹੈ

ਸਤਿ ਨਾਮ ਲੈ ਬਚਨ ਪ੍ਰਮਾਨੈ ॥

सति नाम लै बचन प्रमानै ॥

ਅਤੇ ਸਤਿਨਾਮ (ਨੂੰ ਗੁਰਾ) ਦੇ ਬਚਨਾ ਦੁਆਰਾ ਪ੍ਰਮਾਣਿਕ ਮੰਨਦਾ ਹੈ।

ਸਤਿ ਨਾਮੁ ਮਾਰਗ ਲੈ ਚਲਹੀ ॥

सति नामु मारग लै चलही ॥

ਸਤਿਨਾਮ ਲੈ ਕੇ ਮਾਰਗ ਉਤੇ ਚਲਦਾ ਹੈ,

ਤਾ ਕੋ ਕਾਲ ਨ ਕਬਹੂੰ ਦਲਹੀ ॥੨੩॥

ता को काल न कबहूँ दलही ॥२३॥

ਉਸ ਨੂੰ ਕਾਲ ਕਦੇ ਨਾਸ਼ ਨਹੀਂ ਕਰਦਾ ॥੨੩॥

ਦੋਹਰਾ ॥

दोहरा ॥

ਦੋਹਰਾ:

ਐਸੇ ਬਚਨਨ ਸੁਨਤ ਹੀ ਰਾਜਾ ਭਯੋ ਉਦਾਸੁ ॥

ऐसे बचनन सुनत ही राजा भयो उदासु ॥

ਇਹ ਬਚਨ ਸੁਣ ਕੇ ਰਾਜਾ ਉਦਾਸ ਹੋ ਗਿਆ

ਭੂਮਿ ਦਰਬੁ ਘਰ ਰਾਜ ਤੇ ਚਿਤ ਮੈ ਭਯੋ ਨਿਰਾਸੁ ॥੨੪॥

भूमि दरबु घर राज ते चित मै भयो निरासु ॥२४॥

ਅਤੇ ਭੂਮੀ, ਧਨ, ਘਰ, ਰਾਜ ਆਦਿ ਪ੍ਰਤਿ ਚਿਤ ਵਿਚ ਨਿਰਾਸ ਹੋ ਗਿਆ ॥੨੪॥

ਜਬ ਰਾਨੀ ਐਸੇ ਸੁਨਿਯੋ ਦੁਖਤ ਭਈ ਮਨ ਮਾਹ ॥

जब रानी ऐसे सुनियो दुखत भई मन माह ॥

ਜਦ ਰਾਣੀ ਨੇ ਇਸ ਤਰ੍ਹਾ ਸੁਣਿਆ ਤਾ ਮਨ ਵਿਚ ਬਹੁਤ ਦੁਖੀ ਹੋਈ।

ਦੇਸ ਦਰਬੁ ਗ੍ਰਿਹ ਛਾਡਿ ਕੈ ਜਾਤ ਲਖਿਯੋ ਨਰ ਨਾਹ ॥੨੫॥

देस दरबु गृह छाडि कै जात लखियो नर नाह ॥२५॥

(ਉਸ ਨੇ) ਰਾਜੇ ਨੂੰ ਦੇਸ਼, ਧਨ, ਘਰ ਆਦਿ ਛਡ ਕੇ ਜਾਦਿਆਂ ਵੇਖਿਆ ॥੨੫॥

ਤਬ ਰਾਨੀ ਅਤਿ ਦੁਖਿਤ ਹ੍ਵੈ ਮੰਤ੍ਰੀ ਲਯੋ ਬੁਲਾਇ ॥

तब रानी अति दुखित ह्वै मंत्री लयो बुलाइ ॥

ਤਦ ਰਾਣੀ ਨੇ ਅਤਿ ਦੁਖੀ ਹੋ ਕੇ ਮੰਤਰੀ ਨੂੰ ਬੁਲਾ ਲਿਆ (ਅਤੇ ਉਸ ਨੂੰ ਕਿਹਾ)

ਕਜੋਹੂੰ ਨ੍ਰਿਪ ਗ੍ਰਿਹ ਰਾਖਿਯੈ ਕੀਜੈ ਕਛੂ ਉਪਾਇ ॥੨੬॥

क्योहूँ नृप गृह राखियै कीजै कछू उपाइ ॥२६॥

ਜਿਵੇਂ ਕਿਵੇਂ ਹੋ ਸਕੇ ਰਾਜੇ ਨੂੰ ਘਰ ਰਖਣ ਦਾ ਕੁਝ ਉਪਾ ਕੀਤਾ ਜਾਵੇ ॥੨੬॥

ਚੌਪਈ ॥

चौपई ॥

ਚੌਪਈ:

ਤਬ ਮੰਤ੍ਰੀ ਇਮਿ ਬਚਨ ਉਚਾਰੇ ॥

तब मंत्री इमि बचन उचारे ॥

ਤਦ ਮੰਤਰੀ ਨੇ ਇਸ ਤਰ੍ਹਾ ਬਚਨ ਕਹੇ,

ਸੁਨੁ ਰਾਨੀ ਤੈ ਮੰਤ੍ਰ ਹਮਾਰੇ ॥

सुनु रानी तै मंत्र हमारे ॥

ਹੇ ਰਾਣੀ! ਤੁਸੀਂ ਮੇਰੀ ਸਲਾਹ ਸੁਣੋ।

ਐਸੋ ਜਤਨ ਆਜੁ ਹਮ ਕਰਿ ਹੈ ॥

ऐसो जतन आजु हम करि है ॥

ਅਸੀਂ ਅਜ ਅਜਿਹਾ ਯਤਨ ਕਰਦੇ ਹਾ

ਨ੍ਰਿਪ ਗ੍ਰਿਹ ਰਾਖਿ ਜੋਗਿਯਹਿ ਮਰਿ ਹੈ ॥੨੭॥

नृप गृह राखि जोगियहि मरि है ॥२७॥

ਕਿ ਰਾਜੇ ਨੂੰ ਘਰ ਰਖ ਲੈਂਦੇ ਹਾ ਅਤੇ ਜੋਗੀ ਨੂੰ ਮਾਰ ਦਿੰਦੇ ਹਾ ॥੨੭॥

ਰਾਨੀ ਜੋ ਹੌ ਕਹੌ ਸੁ ਕਰਿਯਹੁ ॥

रानी जो हौ कहौ सु करियहु ॥

ਹੇ ਰਾਣੀ! ਜੋ ਮੈਂ ਕਹਿੰਦਾ ਹਾ, ਉਹ ਕਰਨਾ ਹੈ

ਰਾਜਾ ਜੂ ਤੇ ਨੈਕ ਨ ਡਰਿਯਹੁ ॥

राजा जू ते नैक न डरियहु ॥

ਅਤੇ ਰਾਜਾ ਜੀ ਤੋਂ ਬਿਲਕੁਲ ਡਰਨਾ ਨਹੀਂ ਹੈ।

ਯਾ ਜੁਗਿਯਾ ਕਹ ਧਾਮ ਬੁਲੈਯਹੁ ॥

या जुगिया कह धाम बुलैयहु ॥

ਇਸ ਜੋਗੀ ਨੂੰ ਘਰ ਬੁਲਾਓ

ਲੌਨ ਡਾਰਿ ਭੂਅ ਮਾਝ ਗਡੈਯਹੁ ॥੨੮॥

लौन डारि भूअ माझ गडैयहु ॥२८॥

ਅਤੇ ਲੂਣ ਪਾ ਕੇ ਧਰਤੀ ਵਿਚ ਦਬ ਦਿਓ ॥੨੮॥

ਦੋਹਰਾ ॥

दोहरा ॥

ਦੋਹਰਾ:

ਤਬ ਰਾਨੀ ਤਯੋ ਹੀ ਕਿਯੋ ਜੁਗਿਯਹਿ ਲਯੋ ਬੁਲਾਇ ॥

तब रानी तयो ही कियो जुगियहि लयो बुलाइ ॥

ਤਦ ਰਾਣੀ ਨੇ ਇਸ ਤਰ੍ਹਾ ਹੀ ਕੀਤਾ ਅਤੇ ਜੋਗੀ ਨੂੰ ਬੁਲਾ ਲਿਆ।

ਲੌਨ ਡਾਰਿ ਭੂਅ ਖੋਦਿ ਕੈ ਗਹਿ ਤਿਹ ਦਯੋ ਦਬਾਇ ॥੨੯॥

लौन डारि भूअ खोदि कै गहि तिह दयो दबाइ ॥२९॥

ਧਰਤੀ ਪੁਟ ਕੇ, ਉਸ ਨੂੰ ਪਕੜ ਕੇ ਅਤੇ ਲੂਣ ਪਾ ਕੇ ਗਡ ਦਿੱਤਾ ॥੨੯॥

ਚੌਪਈ ॥

चौपई ॥

ਚੌਪਈ:

ਜਾਇ ਨ੍ਰਿਪਤਿ ਪਤਿ ਬਚਨ ਉਚਾਰੇ ॥

जाइ नृपति पति बचन उचारे ॥

(ਰਾਣੀ ਨੇ) ਜਾ ਕੇ ਆਪਣੇ ਪਤੀ ਰਾਜੇ ਨੂੰ ਕਿਹਾ

ਜੁਗਿਯ ਮਾਟੀ ਲਈ ਤਿਹਾਰੇ ॥

जुगिय माटी लई तिहारे ॥

ਕਿ ਤੇਰੇ ਜੋਗੀ ਨੇ (ਆਪਣੇ ਉਪਰ) ਮਿੱਟੀ ਲੈ ਲਈ ਹੈ (ਅਰਥਾਤ ਜੀਉਂਦੇ ਜੀ ਧਰਤੀ ਵਿਚ ਸਮਾਧੀ ਲੈ ਲਈ ਹੈ)।

ਮਰਤੀ ਬਾਰ ਬਚਨ ਯੌ ਕਹਿਯੋ ॥

मरती बार बचन यौ कहियो ॥

ਮਰਨ ਵੇਲੇ ਉਸ ਨੇ ਇਸ ਤਰ੍ਹਾ ਬਚਨ ਕੀਤੇ।

ਸੋ ਮੈ ਦ੍ਰਿੜੁ ਕਰਿ ਜਿਯ ਮਹਿ ਗਹਿਯੋ ॥੩੦॥

सो मै द्रड़ु करि जिय महि गहियो ॥३०॥

ਉਹ ਮੈਂ ਦ੍ਰਿੜ੍ਹ ਕਰ ਕੇ ਪੱਲੇ ਬੰਨ੍ਹ ਲਏ ਹਨ ॥੩੦॥

ਮੋਰੀ ਕਹੀ ਭੂਪ ਸੌ ਕਹਿਯਹੁ ॥

मोरी कही भूप सौ कहियहु ॥

(ਉਸ ਨੇ ਕਿਹਾ ਸੀ ਕਿ) ਮੇਰੀ ਗੱਲ ਰਾਜੇ ਨੂੰ ਕਹਿ ਦੇਣਾ

ਤੁਮ ਬੈਠੇ ਗ੍ਰਿਹ ਹੀ ਮੈ ਰਹਿਯਹੁ ॥

तुम बैठे गृह ही मै रहियहु ॥

ਕਿ ਤੁਸੀਂ ਘਰ ਵਿਚ ਹੀ ਬੈਠੇ ਰਹਿਣਾ ਹੈ।

ਇਨ ਰਾਨਿਨ ਕੌ ਤਾਪੁ ਨ ਦੀਜਹੁ ॥

इन रानिन कौ तापु न दीजहु ॥

ਇਨ੍ਹਾ ਰਾਣੀਆਂ ਨੂੰ ਦੁਖ ਨਹੀਂ ਦੇਣਾ

ਰਾਜਿ ਜੋਗ ਦੋਨੋ ਹੀ ਕੀਜਹੁ ॥੩੧॥

राजि जोग दोनो ही कीजहु ॥३१॥

ਅਤੇ ਰਾਜ ਅਤੇ ਜੋਗ ਦੋਹਾ ਨੂੰ ਭੋਗਣਾ ਹੈ ॥੩੧॥

ਪੁਨਿ ਮੋ ਸੋ ਇਕ ਬਚਨ ਉਚਾਰੋ ॥

पुनि मो सो इक बचन उचारो ॥

ਫਿਰ ਮੈਨੂੰ ਇਕ ਗੱਲ ਇਹ ਵੀ ਕਹੀ

ਜੌ ਨ੍ਰਿਪ ਕਹਿਯੋ ਨ ਕਰੈ ਤਿਹਾਰੋ ॥

जौ नृप कहियो न करै तिहारो ॥

ਕਿ ਜੇ ਰਾਜਾ ਤੁਹਾਡੇ ਕਹੇ ਅਨੁਸਾਰ ਨਾ ਕਰੇ;

ਤਬ ਪਾਛੇ ਯਹ ਬਚਨ ਉਚਰਿਯਹੁ ॥

तब पाछे यह बचन उचरियहु ॥

ਤਦ ਪਿਛੋਂ ਉਸ ਨੂੰ ਕਹਿਣਾ

ਰਾਜਾ ਜੂ ਕੇ ਤਪ ਕਹ ਹਰਿਯਹੁ ॥੩੨॥

राजा जू के तप कह हरियहु ॥३२॥

ਕਿ ਰਾਜਾ ਜੀ ਦਾ ਤਪ ਹਰ ਲਿਆ ਜਾਵੇਗਾ ॥੩੨॥

ਜੋ ਤਿਨ ਕਹੀ ਸੁ ਪਾਛੇ ਕਹਿ ਹੌ ॥

जो तिन कही सु पाछे कहि हौ ॥

ਜੋ ਉਸ ਨੇ (ਹੋਰ ਕਿਹਾ) ਉਹ ਬਾਦ ਵਿਚ ਕਹਾਂਗੀ

ਤੁਮਰੇ ਸਕਲ ਭਰਮ ਕੋ ਦਹਿ ਹੌ ॥

तुमरे सकल भरम को दहि हौ ॥

ਅਤੇ ਤੁਹਾਡੇ ਸਾਰੇ ਭਰਮ ਨੂੰ ਖ਼ਤਮ ਕਰ ਦਿਆਂਗੀ।

ਅਬ ਸੁਨਿ ਲੈ ਤੈ ਬਚਨ ਹਮਾਰੋ ॥

अब सुनि लै तै बचन हमारो ॥

ਹੁਣ ਤੁਸੀਂ ਮੇਰੇ ਬਚਨ ਸੁਣ ਲਵੋ

ਜਾ ਤੇ ਰਹਿ ਹੈ ਰਾਜ ਤਿਹਾਰੋ ॥੩੩॥

जा ते रहि है राज तिहारो ॥३३॥

ਜਿਸ ਕਰ ਕੇ ਤੁਹਾਡਾ ਰਾਜ ਬਚਿਆ ਰਹਿ ਸਕੇ ॥੩੩॥

ਦੋਹਰਾ ॥

दोहरा ॥

ਦੋਹਰਾ:

ਸੁਤ ਬਾਲਕ ਤਰੁਨੀ ਤ੍ਰਿਯਾ ਤੈ ਤਯਾਗਤ ਸਭ ਸਾਜ ॥

सुत बालक तरुनी तृया तै त्यागत सभ साज ॥

ਤੁਸੀਂ ਪੁੱਤਰ, ਬਾਲਕ, ਨੌਜਵਾਨ ਇਸਤਰੀ ਅਤੇ ਠਾਠ ਬਾਠ ਛਡ ਰਹੇ ਹੋ।

ਸਭ ਬਿਧਿ ਕੀਯੋ ਕਸੂਤਿ ਗ੍ਰਿਹ ਕਯੋ ਕਰਿ ਰਹਸੀ ਰਾਜ ॥੩੪॥

सभ बिधि कीयो कसूति गृह क्यो करि रहसी राज ॥३४॥

ਸਭ ਤਰ੍ਹਾ ਨਾਲ ਇਹ ਸਾਰਾ ਕਸੂਤਾ ਕੰਮ ਕਰਨ ਤੇ ਫਿਰ ਘਰ ਵਿਚ ਰਾਜ (ਭਲਾ) ਕਿਵੇਂ ਰਹੇਗਾ ॥੩੪॥

ਪੂਤ ਪਰੇ ਲੋਟਤ ਧਰਨਿ ਤ੍ਰਿਯਾ ਪਰੀ ਬਿਲਲਾਇ ॥

पूत परे लोटत धरनि तृया परी बिललाइ ॥

ਪੁੱਤਰ ਧਰਤੀ ਉਤੇ ਲੋਟ ਪੋਟ ਹੋ ਰਿਹਾ ਹੈ ਅਤੇ ਇਸਤਰੀ ਵਿਰਲਾਪ ਕਰ ਰਹੀ ਹੈ,

ਬੰਧੁ ਭ੍ਰਿਤ ਰੋਦਨ ਕਰੈ ਰਾਜ ਬੰਸ ਤੇ ਜਾਇ ॥੩੫॥

बंधु भृत रोदन करै राज बंस ते जाइ ॥३५॥

ਭਰਾ ਭਾਈ ਅਤੇ ਨੌਕਰ ਰੋ ਰਹੇ ਹਨ ਕਿ ਬੰਸ ਤੋਂ ਰਾਜ ਜਾ ਰਿਹਾ ਹੈ ॥੩੫॥

ਚੌਪਈ ॥

चौपई ॥

ਚੌਪਈ:

ਚੇਲੇ ਸਭੈ ਅਨੰਦਿਤ ਭਏ ॥

चेले सभै अनंदित भए ॥

(ਜੋਗੀ ਦੇ) ਸਾਰੇ ਚੇਲੇ ਆਨੰਦਿਤ ਹੋ ਗਏ ਸਨ।

ਦੁਰਬਲ ਹੁਤੇ ਪੁਸਟ ਹ੍ਵੈ ਗਏ ॥

दुरबल हुते पुसट ह्वै गए ॥

ਉਹ ਦੁਰਬਲ ਹੁੰਦੇ ਸਨ, (ਹੁਣ) ਤਕੜੇ ਹੋ ਗਏ ਹਨ।

ਨਾਥ ਨ੍ਰਿਪਹਿ ਜੋਗੀ ਕਰਿ ਲਯੈ ਹੌ ॥

नाथ नृपहि जोगी करि लयै हौ ॥

(ਉਹ ਸੋਚਦੇ ਸਨ ਕਿ) ਜੋਗੀ-ਗੁਰੂ ਰਾਜੇ ਨੂੰ ਜੋਗੀ ਬਣਾ ਕੇ ਲਿਆਏਗਾ

ਦ੍ਵਾਰ ਦ੍ਵਾਰ ਕੇ ਟੂਕ ਮੰਗੈ ਹੈ ॥੩੬॥

द्वार द्वार के टूक मंगै है ॥३६॥

ਅਤੇ (ਉਹ ਸਾਡੇ ਨਾਲ) ਦੁਆਰ ਦੁਆਰ ਤੇ ਭਿਖ ਮੰਗੇਗਾ ॥੩੬॥

ਦੋਹਰਾ ॥

दोहरा ॥

ਦੋਹਰਾ:

ਨ੍ਰਿਪ ਕਹ ਜੋਗੀ ਭੇਸ ਦੈ ਕਬ ਹੀ ਲਿਯੈ ਹੈ ਨਾਥ ॥

नृप कह जोगी भेस दै कब ही लियै है नाथ ॥

(ਉਹ ਮਨ ਵਿਚ ਵਿਚਾਰ ਰਹੇ ਹਨ ਕਿ) ਸਾਡਾ ਗੁਰੂ ਰਾਜੇ ਨੂੰ ਜੋਗੀ ਭੇਸ ਵਿਚ ਪ੍ਰਵੇਸ਼ ਕਰਾ ਕੇ ਕਿਸੇ ਵੇਲੇ ਹੀ ਲਿਆ ਰਿਹਾ ਹੈ,

ਯੌ ਮੂਰਖ ਜਾਨੈ ਨਹੀ ਕਹਾ ਭਈ ਤਿਹ ਸਾਥ ॥੩੭॥

यौ मूरख जानै नही कहा भई तिह साथ ॥३७॥

(ਪਰ ਉਹ) ਮੂਰਖ ਇਹ ਨਹੀਂ ਜਾਣਦੇ ਕਿ ਉਸ ਨਾਲ ਕੀ ਬੀਤੀ ਹੈ ॥੩੭॥

ਸੁਤ ਬਾਲਕ ਤਰੁਨੀ ਤ੍ਰਿਯਾ ਕਯੋ ਨ੍ਰਿਪ ਛਾਡਤ ਮੋਹਿ ॥

सुत बालक तरुनी तृया क्यो नृप छाडत मोहि ॥

ਹੇ ਰਾਜਨ! ਸਾਨੂੰ ਕਿਉਂ ਛਡ ਰਹੇ ਹੋ? (ਇਹ ਕਹਿ ਕੇ) ਬਾਲਕ ਪੁੱਤਰ, ਨੌਜਵਾਨ ਇਸਤਰੀ

ਚੇਰੀ ਸਭ ਰੋਦਨ ਕਰੈ ਦਯਾ ਨ ਉਪਜਤ ਤੋਹਿ ॥੩੮॥

चेरी सभ रोदन करै दया न उपजत तोहि ॥३८॥

ਅਤੇ ਦਾਸੀਆਂ ਰੋ ਰਹੀਆਂ ਹਨ ਕਿ (ਕੀ ਉਨ੍ਹਾ ਉਤੇ) ਤੁਹਾਨੂੰ ਦਇਆ ਨਹੀਂ ਆਉਂਦੀ ॥੩੮॥

ਸੁਨੁ ਰਾਨੀ ਤੋ ਸੋ ਕਹੋ ਬ੍ਰਹਮ ਗ੍ਯਾਨ ਕੋ ਭੇਦ ॥

सुनु रानी तो सो कहो ब्रहम ग्यान को भेद ॥

(ਰਾਜਾ ਕਹਿੰਦਾ ਹੈ-) ਹੇ ਰਾਣੀ! ਸੁਣ, (ਮੈਂ) ਤੈਨੂੰ ਬ੍ਰਹਮ-ਗਿਆਨ ਦਾ ਭੇਦ ਦਸਦਾ ਹਾ

ਜੁ ਕਛੁ ਸਾਸਤ੍ਰ ਸਿੰਮ੍ਰਿਤ ਕਹਤ ਔਰ ਉਚਾਰਤ ਬੇਦ ॥੩੯॥

जु कछु सासत्र सिंमृत कहत और उचारत बेद ॥३९॥

ਜੋ ਕੁਝ ਸ਼ਾਸਤ੍ਰ, ਸਮ੍ਰਿਤੀਆਂ ਅਤੇ ਵੇਦ ਦਸਦੇ ਹਨ ॥੩੯॥

ਚੌਪਈ ॥

चौपई ॥

ਚੌਪਈ:

ਸੁਤ ਹਿਤ ਕੈ ਮਾਤਾ ਦੁਲਰਾਵੈ ॥

सुत हित कै माता दुलरावै ॥

ਮਾਤਾ ਹਿਤ ਕਰ ਕੇ ਬੱਚੇ ਨੂੰ ਖਿਡਾਦੀ ਹੈ,

ਕਾਲ ਮੂਡ ਪਰ ਦਾਤ ਬਜਾਵੈ ॥

काल मूड पर दात बजावै ॥

ਪਰ ਮੌਤ ('ਕਾਲ') ਸਿਰ ਉਤੇ ਖੜੋਤੀ ਦੰਦ ਪੀਹ ਰਹੀ ਹੈ।

ਵੁਹ ਨਿਤ ਲਖੇ ਪੂਤ ਬਢਿ ਜਾਵਤ ॥

वुह नित लखे पूत बढि जावत ॥

ਮਾਤਾ ਨਿੱਤ ਸਮਝਦੀ ਹੈ ਕਿ (ਮੇਰਾ) ਪੁੱਤਰ ਵੱਡਾ ਹੋ ਰਿਹਾ ਹੈ,

ਲੈਨ ਨ ਮੂੜ ਕਾਲ ਨਿਜਕਾਵਤ ॥੪੦॥

लैन न मूड़ काल निजकावत ॥४०॥

(ਪਰ ਉਹ) ਨਹੀਂ ਸਮਝਦੀ ਕਿ ਮੌਤ ਨੇੜੇ ਆ ਰਹੀ ਹੈ ॥੪੦॥

ਦੋਹਰਾ ॥

दोहरा ॥

ਦੋਹਰਾ:

ਕੋ ਮਾਤਾ ਬਨਿਤਾ ਸੁਤਾ ਪਾਚ ਤਤ ਕੀ ਦੇਹ ॥

को माता बनिता सुता पाच तत की देह ॥

ਕੌਣ ਮਾਤਾ, ਪਤਨੀ ਅਤੇ ਪੁੱਤਰੀ ਹੈ? (ਅਸਲੋਂ ਇਨ੍ਹਾ ਦਾ) ਪੰਜ ਤੱਤਾ ਦਾ ਸ਼ਰੀਰ ਹੈ।

ਦਿਵਸ ਚਾਰ ਕੋ ਪੇਖਨੋ ਅੰਤ ਖੇਹ ਕੀ ਖੇਹ ॥੪੧॥

दिवस चार को पेखनो अंत खेह की खेह ॥४१॥

ਚਾਰ ਦਿਨ ਦਾ ਤਮਾਸ਼ਾ ('ਪੇਖਨੋ') ਹੈ, ਅੰਤ ਨੂੰ ਮਿੱਟੀ ਮਿੱਟੀ ਵਿਚ (ਰਲ ਜਾਦੀ ਹੈ) ॥੪੧॥

ਚੌਪਈ ॥

चौपई ॥

ਚੌਪਈ:

ਪ੍ਰਾਨੀ ਜਨਮ ਪ੍ਰਥਮ ਜਬ ਆਵੈ ॥

प्रानी जनम प्रथम जब आवै ॥

ਜਦੋਂ ਪ੍ਰਾਣੀ ਪਹਿਲਾ ਜਨਮ ਧਾਰਦਾ ਹੈ,

ਬਾਲਾਪਨ ਮੈ ਜਨਮੁ ਗਵਾਵੈ ॥

बालापन मै जनमु गवावै ॥

ਤਾ (ਉਹ) ਬਚਪਨ ਵਿਚ ਹੀ ਜੀਵਨ ਗੰਵਾ ਦਿੰਦਾ ਹੈ।

ਤਰੁਨਾਪਨ ਬਿਖਿਯਨ ਕੈ ਕੀਨੋ ॥

ਤਰੁਨਾਪਨ ਬਿਖਿਯਨ ਕੈ ਕੀਨੋ ॥

ਜਵਾਨੀ ਵਿਚ ਵਿਸ਼ੇ ਵਿਕਾਰਾ ਨੂੰ ਕਰਦਾ ਰਹਿੰਦਾ ਹੈ

ਕਬਹੁ ਨ ਬ੍ਰਹਮ ਤਤੁ ਕੋ ਚੀਨੋ ॥੪੨॥

कबहु न ब्रहम ततु को चीनो ॥४२॥

ਅਤੇ ਕਦੇ ਵੀ ਬ੍ਰਹਮ-ਤੱਤ ਨੂੰ ਪਛਾਣਦਾ ਨਹੀਂ ਹੈ ॥੪੨॥

ਦੋਹਰਾ ॥

दोहरा ॥

ਦੋਹਰਾ:

ਬਿਰਧ ਭਏ ਤਨੁ ਕਾਪਈ ਨਾਮੁ ਨ ਜਪਿਯੋ ਜਾਇ ॥

बिरध भए तनु कापई नामु न जपियो जाइ ॥

ਬਿਰਧ ਹੋਣ ਤੇ ਸ਼ਰੀਰ ਕੰਬਣ ਲਗ ਜਾਦਾ ਹੈ ਅਤੇ ਨਾਮ ਜਪਿਆ ਨਹੀਂ ਜਾ ਸਕਦਾ।

ਬਿਨਾ ਭਜਨ ਭਗਵਾਨ ਕੇ ਪਾਪ ਗ੍ਰਿਹਤ ਤਨ ਆਇ ॥੪੩॥

बिना भजन भगवान के पाप गृहत तन आइ ॥४३॥

ਭਗਵਾਨ ਦੇ ਭਜਨ ਤੋਂ ਬਿਨਾ ਪਾਪ ਸ਼ਰੀਰ ਨੂੰ ਗ੍ਰਸ ਲੈਂਦੇ ਹਨ ॥੪੩॥

ਮਿਰਤੁ ਲੋਕ ਮੈ ਆਇ ਕੈ ਬਾਲ ਬ੍ਰਿਧ ਕੋਊ ਹੋਇ ॥

मिरतु लोक मै आइ कै बाल बृध कोऊ होइ ॥

ਮਿਰਤ ਲੋਕ ਵਿਚ ਆ ਕੇ ਬਾਲਕ ਬਿਰਧ,

ਊਚ ਨੀਚ ਰਾਜਾ ਪ੍ਰਜਾ ਜਿਯਤ ਨ ਰਹਸੀ ਕੋਇ ॥੪੪॥

ऊच नीच राजा प्रजा जियत न रहसी कोइ ॥४४॥

ਜਾ ਰਾਜਾ ਪ੍ਰਜਾ ਜਾ ਉੱਚਾ ਨੀਵਾ ਕੋਈ ਹੋਵੇ, ਕੋਈ ਜੀਊਂਦਾ ਨਹੀਂ ਰਹਿੰਦਾ ॥੪੪॥

ਰਾਨੀ ਐਸੇ ਬਚਨ ਸੁਨਿ ਭੂਮਿ ਪਰੀ ਮੁਰਛਾਇ ॥

रानी ऐसे बचन सुनि भूमि परी मुरछाइ ॥

ਰਾਣੀ ਅਜਿਹੇ ਬੋਲ ਸੁਣ ਕੇ ਧਰਤੀ ਉਤੇ ਬੇਸੁਧ ਹੋ ਕੇ ਡਿਗ ਪਈ।

ਪੋਸਤਿਯਾ ਕੀ ਨੀਦ ਜਯੋਂ ਸੋਇ ਨ ਸੋਯੋ ਜਾਇ ॥੪੫॥

पोसतिया की नीद ज्यों सोइ न सोयो जाइ ॥४५॥

ਪੋਸਤੀ ਨੀਂਦਰ ਵਾਗ ਸੌਂਦੀ ਹੈ, ਪਰ ਸੁਤਾ ਨਹੀਂ ਜਾ ਸਕਦਾ ॥੪੫॥

ਜੋ ਉਪਜਿਯੋ ਸੋ ਬਿਨਸਿ ਹੈ ਜਗ ਰਹਿਬੋ ਦਿਨ ਚਾਰਿ ॥

जो उपजियो सो बिनसि है जग रहिबो दिन चारि ॥

ਜਗਤ ਵਿਚ ਚਾਰ ਦਿਨ ਦਾ ਰਹਿਣਾ ਹੈ, ਜੋ ਵੀ ਪੈਦਾ ਹੋਇਆ ਹੈ, ਉਸ ਨੇ ਨਸ਼ਟ ਹੋਣਾ ਹੈ।

ਸੁਤ ਬਨਿਤਾ ਦਾਸੀ ਕਹਾ ਦੇਖਹੁ ਤਤੁ ਬੀਚਾਰਿ ॥੪੬॥

सुत बनिता दासी कहा देखहु ततु बीचारि ॥४६॥

ਪੁੱਤਰ, ਇਸਤਰੀ ਅਤੇ ਦਾਸੀ (ਕੌਣ ਹਨ? ਸਭ ਨੇ ਆਖ਼ਰ ਨਾਸ਼ ਹੋ ਜਾਣਾ ਹੈ) ਇਸ ਤੱਤ ਨੂੰ ਵਿਚਾਰ ਪੂਰਵਕ ਵੇਖ ਲਵੋ ॥੪੬॥

ਛੰਦ ॥

छंद ॥

ਛੰਦ:

ਪਤਿ ਪੂਤਨ ਤੇ ਰਹੈ ਬਿਜੈ ਪੂਤਨ ਤੇ ਪੈਯੈ ॥

पति पूतन ते रहै बिजै पूतन ते पैयै ॥

(ਰਾਣੀ ਕਹਿੰਦੀ ਹੈ) (ਜਗਤ ਵਿਚ) ਪੁੱਤਰਾ ਕਰ ਕੇ ਪਤ ਰਹਿੰਦੀ ਹੈ, ਪੁੱਤਰਾ ਦੁਆਰਾ (ਵੈਰੀ ਉਤੇ) ਜਿਤ ਪ੍ਰਾਪਤ ਹੁੰਦੀ ਹੈ।

ਦਿਰਬੁ ਕਪੂਤਨ ਜਾਇ ਰਾਜ ਸਪੂਤਨੁ ਬਹੁਰੈਯੈ ॥

दिरबु कपूतन जाइ राज सपूतनु बहुरैयै ॥

ਕੁਪੁੱਤਰਾ ਕਰ ਕੇ ਧਨ ਚਲਾ ਜਾਦਾ ਹੈ, ਸੁਪੁੱਤਰ ਖੋਏ ਹੋਏ ਰਾਜ ਨੂੰ ਪਰਤਾ ਲੈਂਦੇ ਹਨ।

ਪਿੰਡ ਪੁਤ੍ਰ ਹੀ ਦੇਹਿ ਪ੍ਰੀਤਿ ਪੂਤੋ ਉਪਜਾਵਹਿ ॥

पिंड पुत्र ही देहि प्रीति पूतो उपजावहि ॥

ਪੁੱਤਰ ਹੀ (ਮਰਨ ਉਪਰੰਤ) ਪਿੰਡ ਦਿੰਦੇ ਹਨ ਅਤੇ ਪੁੱਤਰਾ ਨਾਲ ਹੀ ਪ੍ਰੀਤ ਪੈਦਾ ਹੁੰਦੀ ਹੈ।

ਬਹੁਤ ਦਿਨਨ ਕੋ ਬੈਰ ਗਯੋ ਪੂਤੈ ਬਹੁਰਾਵਹਿ ॥

बहुत दिनन को बैर गयो पूतै बहुरावहि ॥

ਬਹੁਤ ਦਿਨਾ ਦਾ (ਪੁਰਾਣਾ) ਵੈਰ ਪੁੱਤਰ ਹੀ ਚੁਕਾਉਂਦੇ ਹਨ।

ਜੋ ਪੂਤਨ ਕੌ ਛਾਡਿ ਨ੍ਰਿਪਤਿ ਤਪਸ੍ਯਾ ਕੋ ਜਾਵੈ ॥

जो पूतन कौ छाडि नृपति तपस्या को जावै ॥

ਜੋ ਰਾਜਾ ਪੁੱਤਰਾ ਨੂੰ ਛਡ ਕੇ ਤਪਸਿਆ ਕਰਨ ਲਈ ਜਾਦਾ ਹੈ,

ਪਰੈ ਨਰਕ ਸੋ ਜਾਇ ਅਧਿਕ ਤਨ ਮੈ ਦੁਖ ਪਾਵੈ ॥੪੭॥

परै नरक सो जाइ अधिक तन मै दुख पावै ॥४७॥

ਉਹ ਨਰਕਾ ਵਿਚ ਪੈਂਦਾ ਹੈ ਅਤੇ ਸ਼ਰੀਰ ਵਿਚ ਬਹੁਤ ਦੁਖ ਪ੍ਰਾਪਤ ਕਰਦਾ ਹੈ ॥੪੭॥

ਨ ਕੋ ਹਮਾਰੋ ਪੂਤ ਨ ਕੋ ਹਮਰੀ ਕੋਈ ਨਾਰੀ ॥

न को हमारो पूत न को हमरी कोई नारी ॥

(ਰਾਜਾ ਉੱਤਰ ਦਿੰਦਾ ਹੈ) ਨਾ ਸਾਡਾ ਕੋਈ ਪੁੱਤਰ ਹੈ ਅਤੇ ਨਾ ਹੀ ਕੋਈ ਇਸਤਰੀ ਹੈ।

ਨ ਕੋ ਹਮਾਰੋ ਪਿਤਾ ਨ ਕੋ ਹਮਰੀ ਮਹਤਾਰੀ ॥

न को हमारो पिता न को हमरी महतारी ॥

ਨਾ ਹੀ ਸਾਡਾ ਕੋਈ ਪਿਤਾ ਹੈ ਅਤੇ ਨਾ ਹੀ ਕੋਈ ਮਾਤਾ ਹੈ।

ਨ ਕੋ ਹਮਰੀ ਭੈਨ ਨ ਕੋ ਹਮਰੋ ਕੋਈ ਭਾਈ ॥

न को हमरी भैन न को हमरो कोई भाई ॥

ਨਾ ਕੋਈ ਸਾਡਾ ਭਰਾ ਹੈ ਅਤੇ ਨਾ ਹੀ ਕੋਈ ਭੈਣ ਹੈ।

ਨ ਕੋ ਹਮਾਰੋ ਦੇਸ ਨ ਹੌਂ ਕਾਹੂ ਕੌ ਰਾਈ ॥

न को हमारो देस न हौ काहू कौ राई ॥

ਨਾ ਹੀ ਸਾਡਾ ਕੋਈ ਦੇਸ਼ ਹੈ ਅਤੇ ਨਾ ਹੀ ਮੈਂ ਕਿਸੇ ਦਾ ਰਾਜਾ ਹਾ।

ਬ੍ਰਿਥਾ ਜਗਤ ਮੈ ਆਇ ਜੋਗ ਬਿਨੁ ਜਨਮੁ ਗਵਾਯੋ ॥

बृथा जगत मै आइ जोग बिनु जनमु गवायो ॥

ਜੋਗ ਤੋਂ ਬਿਨਾ ਮੈਂ ਵਿਅਰਥ ਵਿਚ ਜਗਤ ਵਿਚ ਆ ਕੇ ਜਨਮ ਗੰਵਾਇਆ ਹੈ।

ਤਜ੍ਯੋ ਰਾਜ ਅਰੁ ਪਾਟ ਯਹੈ ਜਿਯਰੇ ਮੁਹਿ ਭਾਯੋ ॥੪੮॥

तज्यो राज अरु पाट यहै जियरे मुहि भायो ॥४८॥

ਰਾਜ ਅਤੇ ਸ਼ਾਹੀ ਠਾਠ ਬਾਠ ਨੂੰ ਛਡਣਾ ਹੀ ਮੇਰੇ ਮਨ ਨੂੰ ਭਾਉਂਦਾ ਹੈ ॥੪੮॥

ਜਨਨਿ ਜਠਰ ਮਹਿ ਆਇ ਪੁਰਖ ਬਹੁਤੋ ਦੁਖੁ ਪਾਵਹਿ ॥

जननि जठर महि आइ पुरख बहुतो दुखु पावहि ॥

ਮਾਤਾ ਦੇ ਗਰਭ ਵਿਚ ਆ ਕੇ ਪੁਰਸ਼ ਬਹੁਤ ਦੁਖ ਪਾਦਾ ਹੈ।

ਮੂਤ੍ਰ ਧਾਮ ਕੌ ਪਾਇ ਕਹਤ ਹਮ ਭੋਗ ਕਮਾਵਹਿ ॥

मूत्र धाम कौ पाइ कहत हम भोग कमावहि ॥

ਇਸਤਰੀ ਦੀ ਯੋਨੀ ਨੂੰ ਪ੍ਰਾਪਤ ਕਰ ਕੇ ਕਹਿੰਦਾ ਹੈ ਕਿ ਮੈਂ ਭੋਗ (ਦਾ ਸੁਖ) ਪ੍ਰਾਪਤ ਕਰ ਰਿਹਾ ਹਾ।

ਥੂਕ ਤ੍ਰਿਯਾ ਕੌ ਚਾਟਿ ਕਹਤ ਅਧਰਾਮ੍ਰਿਤ ਪਾਯੋ ॥

थूक तृया कौ चाटि कहत अधरामृत पायो ॥

ਇਸਤਰੀ ਦੀ ਥੁਕ ਚਟ ਕੇ ਕਹਿੰਦਾ ਹੈ ਕਿ (ਮੈਂ) ਹੋਠਾ ਦਾ ਅੰਮ੍ਰਿਤ ਪ੍ਰਾਪਤ ਕੀਤਾ ਹੈ।

ਬ੍ਰਿਥਾ ਜਗਤ ਮੈ ਜਨਮੁ ਬਿਨਾ ਜਗਦੀਸ ਗਵਾਯੋ ॥੪੯॥

बृथा जगत मै जनमु बिना जगदीस गवायो ॥४९॥

ਜਗਦੀਸ਼ (ਦੇ ਭਜਨ ਤੋਂ) ਬਿਨਾ ਵਿਅਰਥ ਵਿਚ ਜਗਤ ਅੰਦਰ ਜਨਮ ਗੰਵਾਇਆ ਹੈ ॥੪੯॥

ਰਾਨੀ ਬਾਚ ॥

रानी बाच ॥

ਰਾਣੀ ਨੇ ਕਿਹਾ:

ਰਿਖਿ ਯਾਹੀ ਤੇ ਭਏ ਨ੍ਰਿਪਤਿ ਯਾਹੀ ਉਪਜਾਏ ॥

रिखि याही ते भए नृपति याही उपजाए ॥

ਇਸੇ ਤੋਂ ਰਿਸ਼ੀ ਅਤੇ ਰਾਜੇ ਪੈਦਾ ਹੋਏ ਹਨ।

ਬ੍ਯਾਸਾਦਿਕ ਸਭ ਚਤੁਰ ਇਹੀ ਮਾਰਗ ਹ੍ਵੈ ਆਏ ॥

ब्रयासादिक सभ चतुर इही मारग ह्वै आए ॥

ਬਿਆਸ ਆਦਿ ਸੂਝਵਾਨ ਇਸੇ ਮਾਰਗ ਤੋਂ ਆਏ ਹਨ।

ਪਰਸੇ ਯਾ ਕੇ ਬਿਨਾ ਕਹੋ ਜਗ ਮੈ ਕੋ ਆਯੋ ॥

परसे या के बिना कहो जग मै को आयो ॥

ਇਸ ਨੂੰ ਛੋਹੇ ਬਿਨਾ ਦਸੋ, ਜਗਤ ਵਿਚ ਕੌਣ ਆਇਆ ਹੈ।

ਪ੍ਰਥਮ ਐਤ ਭਵ ਪਾਇ ਬਹੁਰਿ ਪਰਮੇਸ੍ਰ ਪਾਯੋ ॥੫੦॥

प्रथम ऐत भव पाइ बहुरि परमेस्वर पायो ॥५०॥

ਪਹਿਲਾ ਇਸ ਰਸਤੇ ਤੋਂ ਜਨਮ ਪ੍ਰਾਪਤ ਕਰ ਕੇ ਫਿਰ ਪਰਮੇਸ਼੍ਵਰ ਨੂੰ ਪਾਈਦਾ ਹੈ ॥੫੦॥

ਦੋਹਰਾ ॥

दोहरा ॥

ਦੋਹਰਾ:

ਅਤਿ ਚਾਤੁਰਿ ਰਾਨੀ ਸੁਮਤਿ ਬਾਤੈ ਕਹੀ ਅਨੇਕ ॥

अति चातुरि रानी सुमति बातै कही अनेक ॥

ਅਤਿ ਸੂਝਵਾਨ ਅਤੇ ਬੁੱਧੀਮਾਨ ਰਾਣੀ ਨੇ ਅਨੇਕ ਗੱਲਾ ਕਹੀਆਂ।

ਰੋਗੀ ਕੇ ਪਥ ਜਯੋ ਨ੍ਰਿਪਤਿ ਮਾਨਤ ਭਯੋ ਨ ਏਕ ॥੫੧॥

रोगी के पथ ज्यो नृपति मानत भयो न एक ॥५१॥

ਪਰ ਰੋਗ ਦੇ ਪਥ (ਪਰਹੇਜ਼) ਵਾਗ, ਰਾਜੇ ਨੇ ਇਕ (ਗੱਲ) ਵੀ ਨਹੀਂ ਮੰਨੀ ॥੫੧॥

ਰਾਜਾ ਬਾਚ ॥

राजा बाच ॥

ਰਾਜੇ ਨੇ ਕਿਹਾ

ਛੰਦ ॥

छंद ॥

ਛੰਦ:

ਪੁਨਿ ਰਾਜੈ ਯੌ ਕਹੀ ਬਚਨ ਸੁਨ ਮੇਰੋ ਰਾਨੀ ॥

पुनि राजै यौ कही बचन सुन मेरो रानी ॥

ਫਿਰ ਰਾਜੇ ਨੇ ਇਸ ਤਰ੍ਹਾ ਕਿਹਾ, ਹੇ ਰਾਣੀ! ਮੇਰੇ ਬਚਨ ਸੁਣ।

ਬ੍ਰਹਮ ਗ੍ਯਾਨ ਕੀ ਬਾਤ ਕਛੂ ਤੈ ਨੈਕੁ ਨ ਜਾਨੀ ॥

ब्रहम ग्यान की बात कछू तै नैकु न जानी ॥

ਤੂੰ ਬ੍ਰਹਮ ਗਿਆਨ ਦੀ ਗੱਲ ਜ਼ਰਾ ਜਿੰਨੀ ਵੀ ਨਹੀਂ ਸਮਝੀ।

ਕਹਾ ਬਾਪੁਰੀ ਤ੍ਰਿਯਾ ਨੇਹ ਜਾ ਸੌ ਅਤਿ ਕਰਿ ਹੈ ॥

कहा बापुरी तृया नेह जा सौ अति करि है ॥

ਇਹ ਇਸਤਰੀ ਵਿਚਾਰੀ ਕੀ ਹੈ ਜਿਸ ਨਾਲ ਬਹੁਤ ਪ੍ਰੇਮ ਕੀਤਾ ਜਾਏ।

ਮਹਾ ਮੂਤ੍ਰ ਕੋ ਧਾਮ ਬਿਹਸਿ ਆਗੇ ਤਿਹ ਧਰਿ ਹੈ ॥੫੨॥

महा मूत्र को धाम बिहसि आगे तिह धरि है ॥५२॥

ਇਹ ਪ੍ਰਸੰਨ ਹੋ ਕੇ ਮਹਾ ਮੂਤਰ ਦਾ ਧਾਮ (ਯੋਨੀ) ਅਗੇ ਧਰ ਦਿੰਦੀ ਹੈ ॥੫੨॥

ਦੋਹਰਾ ॥

दोहरा ॥

ਦੋਹਰਾ:

ਪੁਨਿ ਰਾਜੈ ਐਸੇ ਕਹਿਯੋ ਸੁਨੁ ਹੋ ਰਾਜ ਕੁਮਾਰਿ ॥

पुनि राजै ऐसे कहियो सुनु हो राज कुमारि ॥

(ਰਾਣੀ ਨੇ) ਰਾਜੇ ਨੂੰ ਫਿਰ ਕਿਹਾ, ਹੇ ਰਾਜ ਕੁਮਾਰ! ਸੁਣ।

ਜੋ ਜੋਗੀ ਤੁਮ ਸੌ ਕਹਿਯੋ ਸੋ ਮੁਹਿ ਕਹੌ ਸੁਧਾਰਿ ॥੫੩॥
जो जोगी तुम सौ कहियो सो मुहि कहौ सुधारि ॥५३॥
ਜੋਗੀ ਨੇ ਜੋ ਤੈਨੂੰ ਕਿਹਾ ਸੀ, ਉਹ ਮੈਨੂੰ ਚੰਗੀ ਤਰ੍ਹਾ ਦਸ ॥੫੩॥

ਚੌਪਈ ॥
चौपई ॥
ਚੌਪਈ:

ਦੁਤਿਯ ਬਚਨ ਜੋਗੀ ਜੋ ਕਹਿਯੋ ॥
दुतिय बचन जोगी जो कहियो ॥
ਜੋਗੀ ਨੇ ਜੋ ਦੂਜੀ ਗੱਲ ਕਹੀ ਸੀ,

ਸੋ ਮੈ ਹ੍ਰਿਦੈ ਬੀਚ ਦ੍ਰਿੜ ਗਹਿਯੋ ॥
सो मै ह्रदै बीच द्रड़ गहियो ॥
ਉਹ ਮੈਂ ਹਿਰਦੇ ਵਿਚ ਦ੍ਰਿੜ੍ਹ ਕਰ ਲਈ ਹੈ।

ਜੋ ਤੁਮ ਕਹੌ ਸੁ ਬਚਨ ਬਖਾਨੋ ॥
जो तुम कहौ सु बचन बखानो ॥
ਜੇ ਤੁਸੀਂ ਕਹੋ (ਤਾ) ਉਹ ਗੱਲ ਕਹਿੰਦੀ ਹਾ।

ਤੁਮ ਜੋ ਸਾਚੁ ਜਾਨਿ ਜਿਯ ਮਾਨੋ ॥੫੪॥
तुम जो साचु जानि जिय मानो ॥५४॥
ਜੋ ਤੁਸੀਂ ਮਨ ਵਿਚ ਸਚ ਕਰ ਕੇ ਮੰਨਣਾ ॥੫੪॥

ਮੰਦਰ ਏਕ ਉਜਾਰ ਉਸਰਿਯਹੁ ॥
मंदर एक उजार उसरियहु ॥
ਉਜਾੜ ਵਿਚ ਇਕ ਮੰਦਿਰ (ਭਵਨ) ਬਣਵਾਓ

ਬੈਠੇ ਤਹਾ ਤਪਸਯਾ ਕਰਿਯਹੁ ॥

बैठे तहा तपस्या करियहु ॥

ਅਤੇ ਉਸ ਵਿਚ ਬੈਠ ਕੇ ਤਪਸਿਆ ਕਰੋ।

ਹੌ ਤਹ ਔਰ ਮੂਰਤਿ ਧਰ ਐਹੋ ॥

हौ तह और मूरति धर ऐहो ॥

ਉਥੇ (ਮੈਂ) ਹੋਰ ਰੂਪ ਧਾਰਨ ਕਰ ਕੇ ਆਵਾਗਾ

ਬ੍ਰਹਮ ਗਯਾਨ ਨ੍ਰਿਪ ਕੋ ਸਮੁਝੈਹੋ ॥੫੫॥

ब्रहम ग्यान नृप को समुझैहो ॥५५॥

ਅਤੇ ਰਾਜੇ ਨੂੰ ਬ੍ਰਹਮ ਗਿਆਨ ਸਮਝਾਵਾਗਾ ॥੫੫॥

ਦੋਹਰਾ ॥

दोहरा ॥

ਦੋਹਰਾ:

ਬਾਨੀ ਤਹਾ ਅਕਾਸ ਕੀ ਹ੍ਵੈ ਹੈ ਤੁਮੈ ਬਨਾਇ ॥

बानी तहा अकास की ह्वै है तुमै बनाइ ॥

ਉਥੇ ਤੁਹਾਨੂੰ ਸੰਬੋਧਿਤ ਆਕਾਸ਼ ਬਾਣੀ ਹੋਵੇਗੀ।

ਤਬ ਤੁਮ ਸਤਿ ਪਛਾਨਿਯੋ ਜੋਗੀ ਪਹੁਚ੍ਯੋ ਆਇ ॥੫੬॥

तब तुम सति पछानियो जोगी पहुच्यो आइ ॥५६॥

ਤਦ ਤੁਸੀਂ ਸਚ ਸਮਝਣਾ ਕਿ ਜੋਗੀ ਆ ਪਹੁੰਚਿਆ ਹੈ ॥੫੬॥

ਚੌਪਈ ॥

चौपई ॥

ਚੌਪਈ:

ਰਾਨੀ ਬਨ ਮੈ ਸਦਨ ਸਵਾਰਿਯੋ ॥

रानी बन मै सदन सवारियो ॥

ਰਾਣੀ ਨੇ ਬਨ ਵਿਚ ਇਕ ਭਵਨ ਬਣਵਾਇਆ।

ਛਾਤ ਬੀਚ ਰੌਜਨ ਇਕ ਧਾਰਿਯੋ ॥

छात बीच रौजन इक धारियो ॥

ਉਸ ਦੀ ਛਤ ਵਿਚ ਇਕ ਝਰੋਖਾ ਰਖਿਆ।

ਜਾ ਕੇ ਬਿਖੇ ਮਨੁਖ ਛਪਿ ਰਹੈ ॥

जा के बिखे मनुख छपि रहै ॥

ਜਿਸ ਵਿਚ ਮਨੁੱਖ ਛੁਪ ਸਕੇ

ਜੋ ਚਾਹੈ ਚਿਤ ਮੈ ਸੋ ਕਹੈ ॥੫੭॥

जो चाहै चित मै सो कहै ॥५७॥

ਅਤੇ ਜੋ ਚਿਤ ਵਿਚ ਚਾਹੇ, ਕਹਿ ਸਕੇ ॥੫੭॥

ਬੈਠੇ ਤਰੇ ਨਜਰਿ ਨਹਿ ਆਵੈ ॥

बैठे तरे नजरि नहि आवै ॥

(ਉਹ) ਬੈਠਾ ਹੋਇਆ ਹੇਠਾ ਨਜ਼ਰ ਨਾ ਆ ਸਕੇ

ਬਾਨੀ ਨਭ ਹੀ ਕੀ ਲਖਿ ਜਾਵੈ ॥

बानी नभ ही की लखि जावै ॥

ਅਤੇ (ਉਸ ਦੇ) ਬੋਲ ਆਕਾਸ਼ ਬਾਣੀ ਵਾਗ ਲਗਣ।

ਰਾਨੀ ਤਹਾ ਪੁਰਖ ਬੈਠਾਯੋ ॥

रानी तहा पुरख बैठायो ॥

ਰਾਣੀ ਨੇ ਉਥੇ ਇਕ ਬੰਦੇ ਨੂੰ ਬਿਠਾਇਆ।

ਅਮਿਤ ਦਰਬੁ ਦੈ ਤਾਹਿ ਸਿਖਾਯੋ ॥੫੮॥

अमित दरबु दै ताहि सिखायो ॥५८॥

ਉਸ ਨੂੰ ਬੇਹਿਸਾਬ ਧਨ ਦੇ ਕੇ (ਚੰਗੀ ਤਰ੍ਹਾ ਨਾਲ) ਸਿਖਾ ਦਿੱਤਾ ॥੫੮॥

ਦੋਹਰਾ ॥

दोहरा ॥

ਦੋਹਰਾ:

ਏਕ ਪੁਰਖ ਚਾਕਰ ਹੁਤੋ ਨਾਮ ਸਿੰਘ ਆਨੂਪ ॥

एक पुरख चाकर हुतो नाम सिंघ आनूप ॥

(ਉਸ ਰਾਣੀ ਦਾ) ਅਨੂਪ ਸਿੰਘ ਨਾ ਦਾ ਇਕ ਨੌਕਰ ਸੀ।

ਵਹਿ ਜੁਗਿਯਾ ਕੀ ਬੈਸ ਥੋ ਤਾ ਕੀ ਸਕਲ ਸਰੂਪ ॥੫੯॥

वहि जुगिया की बैस थो ता की सकल सरूप ॥५९॥

ਉਸ ਦੀ ਉਮਰ ਅਤੇ ਸ਼ਕਲ ਸੂਰਤ ਉਸ ਜੋਗੀ ਵਰਗੀ ਸੀ ॥੫੯॥

ਚੌਪਈ ॥

चौपई ॥

ਚੌਪਈ:

ਤਾ ਸੌ ਕਹਿਯੋ ਨ੍ਰਿਪਹਿ ਸਮੁਝੈਯਹੁ ॥

ता सौ कहियो नृपहि समुझैयहु ॥

ਉਸ ਨੂੰ ਕਿਹਾ (ਕਿ ਕਿਸੇ ਤਰ੍ਹਾ) ਤੂੰ ਰਾਜੇ ਨੂੰ ਸਮਝਾਕੇ

ਤੁਮ ਜੋਗੀ ਆਪਹਿ ਠਹਿਰੈਯਹੁ ॥

तुम जोगी आपहि ठहिरैयहु ॥

ਅਤੇ ਆਪਣੇ ਆਪ ਨੂੰ ਜੋਗੀ ਦਸਕੇ।

ਕ੍ਯੋ ਹੂੰ ਨ੍ਰਿਪਹਿ ਮੋਰਿ ਘਰ ਲ੍ਯਾਵਹੁ ॥

क्यो हूँ नृपहि मोरि घर ल्यावहु ॥

ਜਿਵੇਂ ਕਿਵੇਂ ਰਾਜੇ ਨੂੰ ਘਰ ਵਲ ਮੋੜ ਲਿਆਉਣਾ ਹੈ।

ਜੋ ਕਛੁ ਮੁਖ ਮਾਗਹੁ ਸੋ ਪਾਵਹੁ ॥੯੦॥

जो कछु मुख मागहु सो पावहु ॥६०॥

ਜੋ ਕੁਝ ਵੀ ਮੁਖੋਂ ਮੰਗੋਗੇ, ਉਹੀ ਪ੍ਰਾਪਤ ਕਰੋਗੇ ॥੯੦॥

ਦੋਹਰਾ ॥

दोहरा ॥

ਦੋਹਰਾ:

ਜਬ ਤਾ ਸੋ ਐਸੋ ਬਚਨ ਰਾਨੀ ਕਹਿਯੋ ਬੁਲਾਇ ॥

जब ता सो ऐसो बचन रानी कहियो बुलाइ ॥

ਜਦ ਰਾਣੀ ਨੇ ਬੁਲਾ ਕੇ ਉਸ ਨੂੰ ਇਸ ਤਰ੍ਹਾ ਗੱਲ ਕਹੀ,

ਚਤੁਰ ਪੁਰਖੁ ਆਗੇ ਹੁਤੋ ਸਕਲ ਭੇਦ ਗਯੋ ਪਾਇ ॥੯੧॥

चतुर पुरखु आगे हुतो सकल भेद गयो पाइ ॥६१॥

ਤਾ ਉਹ ਬੰਦਾ ਅਗੇ ਹੀ ਸਿਆਣਾ ਸੀ, ਸਾਰਾ ਭੇਦ ਸਮਝ ਗਿਆ ॥੯੧॥

ਚੌਪਈ ॥

चौपई ॥

ਚੌਪਈ:

ਤਬ ਰਾਨੀ ਰਾਜਾ ਪਹਿ ਆਈ ॥

तब रानी राजा पहि आई ॥

ਤਦ ਰਾਣੀ ਰਾਜੇ ਕੋਲ ਆਈ

ਲੀਨੇ ਦ੍ਵੈ ਕੰਥਾ ਕਰਵਾਈ ॥

लीने द्वै कंथा करवाई ॥

ਅਤੇ ਦੋ ਕੰਥਾ ਬਣਵਾ ਲਿਆਈ।

ਇਕ ਤੁਮ ਧਰੋ ਏਕ ਹੌ ਧਰਿ ਹੋ ॥

इक तुम धरो एक हौ धरि हो ॥

(ਰਾਜੇ ਨੂੰ ਆ ਕੇ ਕਿਹਾ ਕਿ) ਇਕ ਤੁਸੀਂ ਧਾਰਨ ਕਰੋ ਅਤੇ ਇਕ ਮੈਂ ਧਾਰਨ ਕਰਾਗੀ।

ਤੁਮਰੇ ਸੰਗ ਤਪਸਜਾ ਕਰਿਹੋ ॥੬੨॥

तुमरे संग तपस्या करिहो ॥६२॥

(ਮੈਂ ਵੀ) ਤੁਹਾਡੇ ਨਾਲ ਤਪਸਿਆ ਕਰਾਗੀ ॥੬੨॥

ਦੋਹਰਾ ॥

दोहरा ॥

ਦੋਹਰਾ:

ਜਬ ਰਾਨੀ ਐਸੇ ਕਹਿਯੋ ਤਬ ਰਾਜੈ ਮੁਸਕਾਇ ॥

जब रानी ऐसे कहियो तब राजै मुसकाइ ॥

ਜਦ ਰਾਣੀ ਨੇ ਇਸ ਤਰ੍ਹਾ ਕਹਾ ਤਾ ਰਾਜਾ ਮੁਸਕਰਾਇਆ (ਅਤੇ ਕਹਿਣ ਲਗਾ ਕਿ)

ਜੋ ਤਾ ਸੋ ਬਾਤੈ ਕਰੀ ਸੋ ਤੁਹਿ ਕਹੋ ਸੁਨਾਇ ॥੬੩॥

जो ता सो बातै करी सो तुहि कहो सुनाइ ॥६३॥

ਉਸ ਨਾਲ ਜੋ (ਤੇਰੀਆਂ) ਗੱਲਾ ਹੋਈਆਂ ਸਨ, ਉਹ ਤੂੰ (ਮੈਨੂੰ) ਕਹਿ ਕੇ ਸੁਣਾ ॥੬੩॥

ਸਵੈਯਾ ॥

सवैया ॥

ਸਵੈਯਾ:

ਹੈ ਬਨ ਕੋ ਬਸਿਬੋ ਦੁਖ ਕੋ ਕਹੁ ਸੁੰਦਰਿ ਤੂ ਸੰਗ ਕਯੋਂ ਨਿਬਹੈ ਹੈ ॥

है बन को बसिबो दुख को कहु सुँदरि तू संग कयों निबहै है ॥

(ਰਾਜੇ ਨੇ ਹੋਰ ਕਿਹਾ) ਹੇ ਸੁੰਦਰੀ! ਬਨ ਵਿਚ ਵਸਣਾ ਦੁਖਦਾਈ ਹੈ, ਦਸ ਤੂੰ ਕਿਸ ਤਰ੍ਹਾ ਸਾਥ ਦੇ ਸਕੇਂਗੀ।

ਸੀਤ ਤੁਸਾਰ ਪਰੈ ਤਨ ਪੈ ਸੁ ਇਤੋ ਤਬ ਤੌ ਹਠਹੂੰ ਨ ਗਹੈ ਹੈ ॥

ਸੀਤ ਤੁਸਾਰ ਪਰੈ ਤਨ ਪੈ ਸੁ ਇਤੋ ਤਬ ਤੌ ਹਠਹੂੰ ਨ ਗਹੈ ਹੈ ॥

ठंढ अते कोहरा शरीर उते पएगा, इस कर के (उथे रहिण दा) हठ ना धारन कर।

ਸਾਲ ਤਮਾਲ ਬਡੇ ਜਹ ਬ੍ਯਾਲ ਨਿਹਾਲ ਤਿਨੈ ਬਹੁਧਾ ਬਿਲਲੈ ਹੈ ॥

साल तमाल बडे जह ब्रयाल निहाल तिनै बहुधा बिललै है ॥

(ਉਥੇ) ਸਾਲ ਅਤੇ ਤਮਾਲ (ਬ੍ਰਿਛਾ) ਵਰਗੇ ਸੱਪ ਹਨ, ਉਨ੍ਹਾ ਨੂੰ ਵੇਖ ਕੇ ਬਹੁਤ ਵਿਰਲਾਪ ਕਰੇਂਗੀ।

ਤੂ ਸੁਕਮਾਰਿ ਕਰੀ ਕਰਤਾਰ ਸੁ ਹਾਰਿ ਪਰੇ ਤੁਹਿ ਕੌਨ ਉਠੈ ਹੈ ॥੬੪॥

तू सुकमारि करी करतार सु हारि परे तुहि कौन उठै है ॥६४॥

ਤੈਨੂੰ ਪਰਮਾਤਮਾ ਨੇ ਬਹੁਤ ਕੋਮਲ ਬਣਾਇਆ ਹੈ (ਜੇ ਤੂੰ) ਡਿਗ ਪਈ ਤਾ ਤੈਨੂੰ ਕੌਣ ਉਠਾਏਗਾ ॥੬੪॥

ਰਾਨੀ ਬਾਚ ॥

रानी बाच ॥

ਰਾਣੀ ਨੇ ਕਿਹਾ:

ਸੀਤ ਸਮੀਰ ਸਹੌ ਤਨ ਪੈ ਸੁਨੁ ਨਾਥ ਤੁਮੈ ਅਬ ਛਾਡਿ ਨ ਜੈਹੋ ॥

सीत समीर सहौ तन पै सुनु नाथ तुमै अब छाडि न जैहो ॥

ਹੇ ਨਾਥ! (ਮੈਂ) ਸ਼ਰੀਰ ਉਤੇ ਠੰਡੀ ਹਵਾ ਸਹਿਨ ਕਰਾਗੀ, ਪਰ ਹੁਣ ਤੁਹਾਨੂੰ ਛਡ ਕੇ ਨਹੀਂ ਜਾਵਾਗੀ।

ਸਾਲ ਤਮਾਲ ਬਡੇ ਜਹ ਬ੍ਯਾਲ ਨਿਹਾਲ ਤਿਨੈ ਕਛੁ ਨ ਡਰ ਪੈਹੋ ॥

साल तमाल बडे जह ब्रयाल निहाल तिनै कछु न डर पैहो ॥

ਸਾਲ ਅਤੇ ਤਮਾਲ (ਬ੍ਰਿਛਾ) ਵਰਗੇ ਸੱਪਾ ਨੂੰ ਵੇਖ ਕੇ ਬਿਲਕੁਲ ਨਹੀਂ ਡਰਾਗੀ।

ਰਾਜ ਤਜੋ ਸਜ ਸਾਜ ਤਪੋ ਧਨ ਲਾਜ ਧਰੇ ਪ੍ਰਭ ਸੰਗ ਸਿਧੈਹੋ ॥

राज तजो सज साज तपो धन लाज धरे प्रभ संग सिधैहो ॥

ਰਾਜ ਦੀ ਸਾਜ ਸਜਾਵਟ ਨੂੰ ਛਡ ਕੇ ਤਪਸਿਆ ਦੇ ਧਨ ਦੀ ਮਰਯਾਦਾ ਨੂੰ ਧਾਰਨ ਕਰਾਗੀ ਅਤੇ ਆਪਣੇ ਸੁਆਮੀ ਦੇ ਨਾਲ ਜਾਵਾਗੀ।

ਬਾਤ ਇਹੈ ਦੁਖ ਗਾਤ ਸਹੋ ਬਨ ਨਾਯਕ ਕੇ ਸੰਗ ਪਾਤ ਚਬੈਹੋ ॥੬੫॥

बात इहै दुख गात सहो बन नायक के संग पात चबैहो ॥६५॥

(ਮੁਕਦੀ) ਗੱਲ ਇਹ ਹੈ (ਕਿ ਮੈਂ) ਸ਼ਰੀਰ ਉਤੇ ਦੁਖ ਸਹਿਨ ਕਰਾਗੀ ਅਤੇ ਬਨ ਵਿਚ (ਆਪਣੇ) ਪਤੀ ਦੀ ਸੰਗਤ ਵਿਚ ਪੱਤੇ ਚਬਾ ਕੇ (ਜੀਵਨ ਦਾ ਨਿਰਵਾਹ ਕਰਾਗੀ) ॥੬੫॥

ਰਾਜਾ ਬਾਚ ॥

राजा बाच ॥

ਰਾਜੇ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਰਾਜ ਭਲੀ ਬਿਧ ਰਾਖਿਯਹੁ ਨਾਥ ਸੰਭਰਿਯਹੁ ਨਿਤ ॥

राज भली बिध राखियहु नाथ संभरियहु नित ॥

(ਤੂੰ ਪਿਛੇ ਰਹਿ ਕੇ) ਚੰਗੀ ਤਰ੍ਹਾ ਰਾਜ ਦੀ ਰਾਖੀ ਕਰੀਂ ਅਤੇ (ਆਪਣੇ) ਪਤੀ ਨੂੰ ਨਿੱਤ ਯਾਦ ਕਰਦੀ ਰਹੀਂ।

ਸੁਤ ਸੇਵਾ ਨਿਤ ਕੀਜਿਯਹੁ ਬਚਨ ਧਾਰਿਯਹੁ ਚਿਤ ॥੬੬॥

सुत सेवा नित कीजियहु बचन धारियहु चित ॥६६॥

(ਮੇਰੇ) ਬਚਨ ਚਿਤ ਵਿਚ ਧਾਰਨ ਕਰ ਕੇ ਸਦਾ ਪੁੱਤਰ ਦੀ ਸੇਵਾ ਕਰੀਂ ॥੬੬॥

ਸਵੈਯਾ ॥

सवैया ॥

ਸਵੈਯਾ:

ਰਾਜ ਤਜੋ ਸਜਿ ਸਾਜ ਤਪੋ ਧਨ ਕਾਜ ਨ ਬਾਸਵ ਕੀ ਠਕੁਰਾਈ ॥

राज तजो सजि साज तपो धन काज न बासव की ठकुराई ॥

ਰਾਜ ਸਾਜ ਛਡ ਕੇ ਤਪਸਿਆ ਰੂਪ ਧਨ ਪ੍ਰਾਪਤ ਕਰਨ ਲਈ ਇੰਦਰ ਦਾ ਰਾਜ ਵੀ ਮੇਰੇ ਕਿਸੇ ਕੰਮ ਦਾ ਨਹੀਂ।

ਅਸ੍ਵ ਪਦਾਤੁ ਬਨੈ ਬਨ ਬਾਰੁਣ ਚਾਹਤ ਹੌ ਨ ਕਛੂ ਪ੍ਰਭਤਾਈ ॥

अस्व पदातु बनै बन बारुण चाहत हौ न कछू प्रभताई ॥

ਘੋੜੇ, ਪੈਦਲ ਅਤੇ ਹਾਥੀ ਆਦਿ ਦੀ (ਜੋ ਸ਼ਾਹੀ) ਸਾਜ ਸਜਾਵਟ ਬਣੀ ਹੋਈ ਹੈ, (ਇਸ ਪ੍ਰਕਾਰ ਦੀ) ਕੋਈ ਪ੍ਰਭੁਤਾ ਨਹੀਂ ਚਾਹੀਦੀ।

ਬਾਲਕ ਬਾਰ ਤਜੇ ਬਰ ਨਾਰਿ ਤਜੋ ਅਸੁਰਾਰਿ ਯਹੈ ਠਹਰਾਈ ॥

बालक बार तजे बर नारि तजो असुरारि यहै ठहराई ॥

(ਮੈਂ) ਬਾਲ, ਬਾਲਿਕਾ ਅਤੇ ਸੁੰਦਰ ਨਾਰੀ ਛਡਦਾ ਹਾ ਅਤੇ ਦੇਵਤਿਆਂ ਨੂੰ ਵੀ ਛਡਦਾ ਹਾ, ਇਹੀ (ਮੇਰੇ ਮਨ ਵਿਚ) ਨਿਸਚਾ ਹੋ ਗਿਆ ਹੈ।

ਜਾਇ ਬਸੋ ਬਨ ਮੈ ਸੁਖੁ ਸੋ ਸੁਨੁ ਸੁੰਦਰਿ ਆਜੁ ਇਹੈ ਮਨ ਭਾਈ ॥੬੭॥

जाइ बसो बन मै सुखु सो सुनु सुँदरि आजु इहै मन भाई ॥६७॥

ਹੇ ਸੁੰਦਰੀ! ਮੈਂ ਬਨ ਵਿਚ ਜਾ ਕੇ ਸੁਖ ਪੂਰਵਕ ਵਸਾਗਾ। ਅਜ ਮੇਰੇ ਮਨ ਨੂੰ ਇਹੀ ਗੱਲ ਚੰਗੀ ਲਗੀ ਹੈ ॥੬੭॥

ਦੋਹਰਾ ॥

दोहरा ॥

ਦੋਹਰਾ:

ਜੋ ਇਸਤ੍ਰੀ ਪਤਿ ਛਾਡਿ ਕੈ ਬਸਤ ਧਾਮ ਕੇ ਮਾਹਿ ॥

जो इसत्री पति छाडि कै बसत धाम के माहि ॥

(ਰਾਣੀ ਨੇ ਕਿਹਾ) ਜੋ ਇਸਤਰੀ ਪਤੀ ਨੂੰ ਛਡ ਕੇ ਘਰ ਵਿਚ ਰਹਿੰਦੀ ਹੈ,

ਤਿਨ ਕੋ ਆਗੇ ਸ੍ਵਰਗ ਕੇ ਭੀਤਰਿ ਪੈਠਬ ਨਾਹਿ ॥੬੮॥

तिन को आगे स्वरग के भीतरि पैठब नाहि ॥६८॥

ਉਸ ਨੂੰ ਅਗੇ ਸਵਰਗ ਵਿਚ ਬੈਠਣਾ ਨਸੀਬ ਨਹੀਂ ਹੁੰਦਾ ॥੬੮॥

ਰਾਨੀ ਬਾਚ ॥

रानी बाच ॥

ਰਾਣੀ ਨੇ ਕਿਹਾ:

ਕਬਿਤੁ ॥

कबितु ॥

ਕਬਿੱਤ:

ਬਾਲਕਨ ਬੋਰੌ ਰਾਜ ਇੰਦ੍ਰਹੂੰ ਕੋ ਛੋਰੌ ਔਰ ਭੂਖਨਨ ਤੋਰੋ ਕਠਿਨਾਈ ਐਸੀ ਝਲਿਹੌਂ ॥

बालकन बोरौ राज इंद्रहूँ को छोरौ और भूखनन तोरो कठिनाई ऐसी झलिहौं ॥

(ਮੈਂ) ਬਾਲਕਾ ਨੂੰ ਡੋਬ ਦਿਆਂਗੀ, ਇੰਦਰ ਦਾ ਰਾਜ ਛੱਡ ਦਿਆਂਗੀ ਅਤੇ ਗਹਿਣਿਆਂ ਨੂੰ ਤੋੜ ਦਿਆਂਗੀ, ਇਸ ਤਰ੍ਹਾ ਸਾਰੀਆਂ ਕਠਿਨਾਈਆਂ ਨੂੰ ਝਲ ਲਵਾਗੀ।

ਪਾਤ ਫਲ ਖੈਹੌ ਸਿੰਘ ਸਾਪ ਤੇ ਡਰੈਹੌ ਨਾਹਿ ਬਿਨਾ ਪ੍ਰਾਨ ਪਜਾਰੇ ਕੇ ਹਿਮਾਚਲ ਮੈ ਗਲਿਹੌਂ ॥

पात फल खैहौ सिंघ साप ते डरैहौ नाहि बिना प्रान प्यारे के हिमाचल मै गलिहौं ॥

ਪੱਤਰ ਅਤੇ ਫਲ ਖਾ ਲਵਾਗੀ, ਸ਼ੇਰਾ ਅਤੇ ਸੱਪਾ ਤੋਂ ਨਹੀਂ ਡਰਾਗੀ ਅਤੇ ਪ੍ਰਾਣ ਪਿਆਰੇ ਤੋਂ ਬਿਨਾ ਹਿਮਾਲਾ ਪਰਬਤ ਵਿਚ ਗਲ ਜਾਵਾਗੀ।

ਜੌਨ ਹੌ ਸੁ ਹੈਹੌ ਮੁਖ ਦੇਖੌ ਪਾਛੇ ਚਲੀ ਜੈਹੌ ਨਾ ਤੌ ਬਿਰਹਾਗਨਿ ਕੀ ਆਗਿ ਬੀਚ ਬਲਿ ਹੌਂ ॥

जौन हौ सु हैहौ मुख देखौ पाछे चली जैहौ ना तौ बिरहागनि की आगि बीच बलि हौं ॥

ਜੋ ਹੋਣਾ ਹੈ, ਸੋ ਹੋਵੇ (ਮੈਂ ਤੁਹਾਡਾ) ਮੁਖ ਵੇਖਦੇ ਹੋਇਆਂ ਪਿਛੇ ਪਿਛੇ ਚਲੀ ਜਾਵਾਗੀ, ਨਹੀਂ ਤਾ (ਤੁਹਾਡੇ) ਵਿਯੋਗ ਦੀ ਅੱਗ ਵਿਚ ਸੜ ਮਰਾਗੀ।

ਕੌਨ ਕਾਜ ਰਾਜਹੂੰ ਕੋ ਸਾਜ ਮਹਾਰਾਜ ਬਿਨ ਨਾਥ ਜੂ ਤਿਹਾਰੋ ਰਹੇ ਰਹੌਂ ਚਲੇ ਚਲਿਹੌਂ ॥੬੯॥

कौन काज राजहूँ को साज महाराज बिन नाथ जू तिहारो रहे रहौं चले चलिहौं ॥६९॥

ਹੇ ਮਹਾਰਾਜ! (ਤੁਹਾਡੇ) ਬਿਨਾ ਰਾਜ ਸਮਾਜ ਕਿਸ ਕੰਮ ਦਾ। ਹੇ ਨਾਥ! (ਜੇ) ਤੁਸੀਂ ਰਹੋਗੇ, ਤਾ ਰਹਾਗੀ ਅਤੇ ਚਲੋਗੇ ਤਾ ਚਲਾਗੀ ॥੬੯॥

ਸਵੈਯਾ ॥

सवैया ॥

ਸਵੈਯਾ:

ਦੇਸ ਤਜੋ ਕਰਿ ਭੇਸ ਤਪੋ ਧਨ ਕੇਸ ਮਰੋਰਿ ਜਟਾਨਿ ਸਵਾਰੌਂ ॥

देस तजो करि भेस तपो धन केस मरोरि जटानि सवारौं ॥

(ਮੈਂ) ਦੇਸ ਛਡ ਦਿਆਂਗੀ ਅਤੇ ਤਪਸਵੀ ਵਾਲਾ ਭੇਸ ਬਣਾ ਲਵਾਗੀ ਅਤੇ ਕੇਸਾ ਨੂੰ ਮਰੋੜ ਕੇ ਜਟਾਵਾ ਬਣਾ ਲਵਾਗੀ।

ਲੇਸ ਕਰੌ ਨ ਕਛੂ ਧਨ ਕੌ ਪ੍ਰਭ ਕੀ ਪਨਿਯਾ ਪਰ ਹ੍ਵੈ ਤਨ ਵਾਰੌਂ ॥

लेस करौ न कछू धन कौ प्रभ की पनिया पर ह्वै तन वारौं ॥

(ਮੈਂ) ਧਨ ਦਾ ਜ਼ਰਾ ਜਿੰਨਾ ਵੀ ਮੋਹ ਨਹੀਂ ਕਰਾਗੀ ਅਤੇ ਪਤੀ ਦੀਆਂ ਜੁਤੀਆਂ ਤੋਂ ਆਪਣਾ ਤਨ ਵਾਰ ਦਿਆਂਗੀ।

ਬਾਲਕ ਕ੍ਰੋਰਿ ਕਰੌ ਇਕ ਓਰ ਸੁ ਬਸਤ੍ਰਨ ਛੋਰਿ ਕੈ ਰਾਮ ਸੰਭਾਰੌਂ ॥

बालक क्रोरि करौ इक ओर सु बसत्रन छोरि कै राम संभारौं ॥

(ਮੈਂ) ਕਰੋੜਾ ਬਾਲਕਾ ਨੂੰ ਇਕ ਪਾਸੇ ਕਰ ਕੇ ਅਤੇ ਬਸਤ੍ਰਾ ਨੂੰ ਛਡ ਕੇ ਪਰਮਾਤਮਾ ਦਾ ਸਿਮਰਨ ਕਰਾਗੀ।

ਇੰਦ੍ਰ ਕੋ ਰਾਜ ਨਹੀ ਮੁਹਿ ਕਾਜ ਬਿਨਾ ਮਹਾਰਾਜ ਸਭੈ ਘਰ ਜਾਰੌਂ ॥੭੦॥

इंद्र को राज नही मुहि काज बिना महाराज सभै घर जारौं ॥७०॥

ਇੰਦਰ ਦਾ ਰਾਜ ਵੀ ਮੇਰੇ ਕਿਸੇ ਕੰਮ ਨਹੀਂ ਹੈ। (ਮੈਂ) ਰਾਜੇ ਤੋਂ ਬਿਨਾ ਸਾਰਾ ਘਰ ਫੂਕ ਦਿਆਂਗੀ ॥੭੦॥

ਅੰਗਨ ਮੈ ਸਜਿਹੌ ਭਗਵੈ ਪਟ ਹਾਥ ਬਿਖੈ ਚਿਪਿਯਾ ਗਹਿ ਲੈਹੌਂ ॥

अंगन मै सजिहौ भगवै पट हाथ बिखै चिपिया गहि लैहौं ॥

(ਮੈਂ) ਸ਼ਰੀਰ ਉਤੇ ਭਗਵੇ ਬਸਤ੍ਰ ਧਾਰ ਕੇ ਹੱਥ ਵਿਚ ਖੱਪਰ ਫੜ ਲਵਾਗੀ।

ਮੁੰਦ੍ਰਨ ਕਾਨ ਧਰੈ ਅਪਨੇ ਤਵ ਮੂਰਤਿ ਭਿਛਹਿ ਮਾਗਿ ਅਘੈਹੌਂ ॥

मुँद्रन कान धरै अपने तव मूरति भिछहि मागि अघैहौं ॥

ਆਪਣੇ ਕੰਨਾ ਵਿਚ ਮੁੰਦਰਾ ਪਾ ਕੇ ਤੁਹਾਡੇ ਸਰੂਪ ਦੇ ਨਾ ਤੇ ਭਿਖਿਆ ਮੰਗ ਕੇ ਤ੍ਰਿਪਤ ਹੋ ਜਾਵਾਗੀ।

ਨਾਥ ਚਲੌਂ ਤੁਮ ਠੌਰ ਜਹਾ ਹਮਹੂੰ ਤਿਹ ਠੌਰ ਬਿਖੈ ਚਲਿ ਜੈਹੋ ॥

नाथ चलौ तुम ठौर जहा हमहूँ तिह ठौर बिखै चलि जैहो ॥

ਹੇ ਨਾਥ! ਤੁਸੀਂ ਜਿਸ ਸਥਾਨ ਉਤੇ ਜਾਓਗੇ, ਮੈਂ ਵੀ ਉਸੇ ਸਥਾਨ ਤੇ ਚਲ ਕੇ ਜਾਵਾਗੀ।

ਧਾਮ ਰਹੋ ਨਹਿ ਬਾਤ ਕਹੋ ਪਟ ਫਾਰਿ ਸਭੈ ਅਬ ਜੋਗਿਨ ਹ੍ਵੈਹੌਂ ॥੭੧॥

धाम रहो नहि बात कहो पट फारि सभै अब जोगिन ह्वैहौं ॥७१॥

(ਮੈਂ) ਘਰ ਨਹੀਂ ਰਹਾਗੀ। (ਇਕ) ਗੱਲ ਕਹਿੰਦੀ ਹਾ, (ਮੈਂ) ਸਾਰੇ ਬਸਤ੍ਰ ਫਾੜ ਕੇ ਜੋਗਣ ਹੋ ਜਾਵਾਗੀ ॥੭੧॥

ਰਾਜਾ ਬਾਚੁ ॥

राजा बाचु ॥

ਰਾਜੇ ਨੇ ਕਿਹਾ:

ਰਾਨੀ ਕੋ ਰੂਪ ਨਿਹਾਰਿ ਮਹੀਪਤਿ ਸੋਚ ਬਿਚਾਰ ਕਰਿਯੋ ਚਿਤ ਮਾਹੀ ॥

रानी को रूप निहारि महीपति सोच बिचार करियो चित माही ॥
ਰਾਣੀ ਦੇ ਰੂਪ ਨੂੰ ਵੇਖ ਕੇ ਰਾਜਾ ਮਨ ਵਿਚ ਸੋਚ ਵਿਚਾਰ ਕਰਨ ਲਗਾ।

ਰਾਜ ਕਰੋ ਸੁਖ ਸੋ ਸੁਨਿ ਸੁੰਦਰਿ ਤੋਹਿ ਤਜੇ ਲਰਕਾ ਮਰਿ ਜਾਹੀ ॥
राज करो सुख सो सुनि सुँदरि तोहि तजे लरका मरि जाही ॥
ਹੇ ਸੁੰਦਰੀ! ਸੁਣ, ਤੂੰ ਸੁਖ ਪੂਰਵਕ ਰਾਜ ਕਰ। ਤੇਰੇ (ਘਰ) ਛਡਣ ਨਾਲ ਲੜਕਾ ਮਰ ਜਾਵੇਗਾ।

ਸੋ ਨ ਮਿਟੈ ਨ ਹਟੈ ਬਨ ਤੇ ਨ੍ਰਿਪ ਝਾਰਿ ਪਛੋਰਿ ਭਲੇ ਅਵਗਾਹੀ ॥
सो न मिटै न हटै बन ते नृप झारि पछोरि भले अवगाही ॥
ਪਰ (ਭਾਵੀ) ਮਿਟਦੀ ਨਹੀਂ ਹੈ; (ਰਾਣੀ) ਬਨ ਵਿਚ ਜਾਣੋ ਹਟਦੀ ਨਹੀਂ। ਰਾਜੇ ਨੇ (ਉਸ ਨੂੰ) ਚੰਗੀ ਤਰ੍ਹਾ ਝਾੜ ਕੇ ਪਿਛੇ ਨੂੰ ਸੁਟਿਆ।

ਮਾਤ ਪਰੀ ਬਿਲਲਾਤ ਧਰਾ ਪਰ ਨਾਰਿ ਹਠੀ ਹਠ ਛਾਡਤ ਨਾਹੀ ॥੭੨॥
मात परी बिललात धरा पर नारि हठी हठ छाडत नाही ॥७२॥
ਧਰਤੀ ਉਤੇ ਮਾਤਾ ਵਿਲਕਦੀ ਪਈ ਹੈ, ਪਰ ਹਠੀ ਨਾਰ ਹਠ ਨੂੰ ਛਡਦੀ ਨਹੀਂ ਹੈ ॥੭੨॥

ਅੜਿਲ ॥
अड़िल ॥
ਅੜਿਲ:

ਜਬ ਰਾਨੀ ਨ੍ਰਿਪ ਲਖੀ ਸਤਿ ਜੋਗਿਨਿ ਭਈ ॥
जब रानी नृप लखी सति जोगिनि भई ॥
ਜਦ ਰਾਜੇ ਨੇ ਰਾਣੀ ਨੂੰ ਸਚਮੁਚ ਜੋਗਣ ਹੋਇਆ ਵੇਖਿਆ,

ਛੋਰਿ ਨ ਚਲਿਯੋ ਧਾਮ ਸੰਗ ਅਪੁਨੇ ਲਈ ॥
छोरि न चलियो धाम संग अपुने लई ॥
ਤਾ ਘਰ ਵਿਚ ਛਡਣ ਦੀ ਥਾ ਆਪਣੇ ਨਾਲ ਲੈ ਲਿਆ।

ਧਾਰਿ ਜੋਗ ਕੋ ਭੇਸ ਮਾਤ ਪਹਿ ਆਇਯੋ ॥
धारि जोग को भेस मात पहि आइयो ॥

(ਉਹ) ਜੋਗੀ ਦਾ ਭੇਸ ਧਾਰ ਕੇ ਮਾਤਾ ਕੋਲ ਆਇਆ।

ਹੋ ਭੇਸ ਜੋਗ ਨ੍ਰਿਪ ਹੇਰਿ ਸਭਨ ਦੁਖ ਪਾਇਯੋ ॥੭੩॥

हो भेस जोग नृप हेरि सभन दुख पाइयो ॥७३॥

ਰਾਜੇ ਦਾ ਜੋਗੀ ਵਾਲਾ ਭੇਸ ਵੇਖ ਕੇ ਸਭ ਨੇ ਦੁਖ ਪਾਇਆ ॥੭੩॥

ਦੋਹਰਾ ॥

दोहरा ॥

ਦੋਹਰਾ:

ਬਿਦਾ ਦੀਜਿਯੈ ਦਾਸ ਕੌ ਬਨ ਕੌ ਕਰੈ ਪਯਾਨ ॥

बिदा दीजियै दास कौ बन कौ करै पयान ॥

(ਹੇ ਮਾਤਾ!) ਦਾਸ ਨੂੰ ਵਿਦਾ ਕਰੋ (ਤਾ ਜੋ) ਬਨ ਨੂੰ ਜਾ ਸਕਾ

ਬੇਦ ਬਿਧਾਨਨ ਧ੍ਯਾਇ ਹੌ ਜੌ ਭਵ ਕੇ ਭਗਵਾਨ ॥੭੪॥

बेद बिधानन ध्याइ हौ जौ भव के भगवान ॥७४॥

ਅਤੇ ਵੇਦਾ ਵਿਚ ਦਸੀ ਵਿਧੀ ਨਾਲ ਸ੍ਰਿਸ਼ਟੀ ਦੇ ਸੁਆਮੀ ਦੀ ਅਰਾਧਨਾ ਕਰ ਸਕਾ ॥੭੪॥

ਮਾਤਾ ਬਾਚ ॥

माता बाच ॥

ਮਾਤਾ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਪੂਤ ਰਹੌ ਬਲਿ ਜਾਉ ਕਛੂ ਦਿਨ ਪਾਲ ਕਰੌ ਇਨ ਦੇਸਨ ਕੌ ॥

पूत रहौ बलि जाउ कछू दिन पाल करौ इन देसन कौ ॥

ਹੇ ਪੁੱਤਰ! (ਮੈਂ) ਕੁਰਬਾਨ ਜਾਵਾ, ਕੁਝ ਦਿਨ ਹੋਰ ਰਹਿ ਜਾ ਅਤੇ ਇਨ੍ਹਾ ਦੇਸਾ ਦੀ ਪਾਲਣਾ ਕਰ।

ਤੁਹਿ ਕਯੋ ਕਰਿ ਜਾਨ ਕਹੋ ਮੁਖ ਤੇ ਅਤਿ ਹੀ ਦੁਖ ਲਾਗਤ ਹੈ ਮਨ ਕੌ ॥

तुहि क्यो करि जान कहो मुख ते अति ही दुख लागत है मन कौ ॥

(ਮੈਂ) ਤੈਨੂੰ ਜਾਣ ਲਈ ਮੁਖ ਤੋਂ ਕਿਵੇਂ ਕਹਾ (ਕਿਉਂਕਿ ਮੇਰੇ) ਮਨ ਨੂੰ ਬਹੁਤ ਦੁਖ ਹੁੰਦਾ ਹੈ।

ਗ੍ਰਿਹ ਤੇ ਤੁਹਿ ਕਾਢਿ ਇਤੋ ਸੁਖ ਛਾਡਿ ਕਹਾ ਕਹਿ ਹੌ ਇਨ ਲੋਗਨ ਕੌ ॥

गृह ते तुहि काढि इतो सुख छाडि कहा कहि हौ इन लोगन कौ ॥

ਇਨ੍ਹਾ ਸਾਰਿਆਂ ਸੁਖਾ ਨੂੰ ਛਡ ਕੇ ਅਤੇ ਤੁਹਾਨੂੰ ਘਰੋਂ ਕਢ ਕੇ (ਮੈਂ) ਇਨ੍ਹਾ ਲੋਕਾ ਨੂੰ ਕੀ ਕਹਾਗੀ।

ਸੁਨੁ ਸਾਚੁ ਸਪੂਤ ਕਹੋ ਮੁਖ ਤੇ ਤੁਹਿ ਕੈਸੇ ਕੈ ਦੇਉ ਬਿਦਾ ਬਨ ਕੌ ॥੭੫॥

सुनु साचु सपूत कहो मुख ते तुहि कैसे कै देउ बिदा बन कौ ॥७५॥

ਹੇ ਪੁੱਤਰ! (ਤੈਨੂੰ) ਮੁਖ ਤੋਂ ਸਚ ਕਹਿੰਦੀ ਹਾ ਕਿ ਤੈਨੂੰ ਬਨ ਜਾਣ ਲਈ ਕਿਵੇਂ ਵਿਦਾਇਗੀ ਦਿਆਂ ॥੭੫॥

ਚੌਪਈ ॥

चौपई ॥

ਚੌਪਈ:

ਰਾਜ ਕਰੋ ਸੁਤ ਬਨ ਨ ਪਧਾਰੋ ॥

राज करो सुत बन न पधारो ॥

ਹੇ ਪੁੱਤਰ! ਰਾਜ ਕਰ ਅਤੇ ਬਨ ਨੂੰ ਨਾ ਜਾ।

ਮੇਰੇ ਕਹਿਯੋ ਮੰਤ੍ਰ ਬੀਚਾਰੋ ॥

मेरे कहियो मंत्र बीचारो ॥

ਮੇਰੀ ਗੱਲ ਨੂੰ ਵਿਚਾਰ ਪੂਰਵਕ ਮੰਨ ਲੈ।

ਲੋਗਨ ਕੇ ਕਹਿਬੋ ਅਨੁਸਰਿਯੈ ॥

लोगन के कहिबो अनुसरियै ॥

ਲੋਕਾ ਦੇ ਕਹੇ ਅਨੁਸਾਰ ਚਲ

ਰਾਜ ਜੋਗ ਘਰਿ ਹੀ ਮਹਿ ਕਰਿਯੈ ॥੭੬॥

राज जोग घरि ही महि करियै ॥७६॥

ਅਤੇ ਘਰ ਵਿਚ ਹੀ ਰਾਜ-ਜੋਗ ਮਾਣ ॥੭੬॥

ਰਾਜਾ ਬਾਚ ॥

राजा बाच ॥

ਰਾਜੇ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਮਾਤਹਿ ਸੀਸ ਝੁਕਾਇ ਕੈ ਪੁਨਿ ਬੋਲਿਯੋ ਨ੍ਰਿਪ ਬੈਨ ॥

मातहि सीस झुकाइ कै पुनि बोलियो नृप बैन ॥

ਮਾਤਾ ਨੂੰ ਸਿਰ ਝੁਕਾ ਕੇ ਰਾਜਾ ਫਿਰ (ਇਸ ਤਰ੍ਹਾ) ਬੋਲਿਆ

ਊਚ ਨੀਚ ਰਾਜਾ ਪ੍ਰਜਾ ਜੈ ਹੈ ਜਮ ਕੇ ਐਨ ॥੭੭॥

ऊच नीच राजा प्रजा जै है जम के ऐन ॥७७॥

ਕਿ ਉੱਚੇ ਨੀਵੇਂ, ਰਾਜਾ ਪ੍ਰਜਾ (ਸਾਰੇ) ਯਮ-ਲੋਕ ਨੂੰ ਜਾਣਗੇ ॥੭੭॥

ਸਵੈਯਾ ॥

सवैया ॥

ਸਵੈਯਾ:

ਮਾਤ ਕੀ ਬਾਤ ਨ ਮਾਨੀ ਕਛੂ ਤਜਿ ਰੋਵਤ ਹੀ ਰਨਿਵਾਸਹਿ ਆਯੋ ॥

मात की बात न मानी कछू तजि रोवत ही रनिवासहि आयो ॥

(ਉਸ ਨੇ) ਮਾਤਾ ਦੀ ਕੁਝ ਗੱਲ ਨਾ ਮੰਨੀ (ਅਤੇ ਉਸ ਨੂੰ) ਰੋਂਦਿਆਂ ਛਡ ਕੇ ਰਣਵਾਸ ਵਿਚ ਆਇਆ।

ਆਵਤ ਹੀ ਦਿਜ ਲੋਗ ਬੁਲਾਇ ਜਿਤੋ ਧਨ ਹੋ ਘਰ ਮੋ ਸੁ ਲੁਟਾਯੋ ॥

आवत ही दिज लोग बुलाइ जितो धन हो घर मो सु लुटायो ॥
ਆਉਂਦਿਆਂ ਹੀ ਬ੍ਰਾਹਮਣਾ ਨੂੰ ਬੁਲਾ ਕੇ ਘਰ ਵਿਚ ਜਿਤਨਾ ਧਨ ਸੀ, ਸਭ ਲੁਟਾ ਦਿੱਤਾ।

ਸੰਗ ਲਏ ਬਨਿਤਾ ਅਪੁਨੀ ਬਨਿ ਕੈ ਜੁਗਿਯਾ ਬਨ ਓਰ ਸਿਧਾਯੋ ॥
संग लए बनिता अपुनी बनि कै जुगिया बन ओर सिधायो ॥
ਆਪਣੀ ਇਸਤਰੀ ਨੂੰ ਨਾਲ ਲੈ ਕੇ ਅਤੇ ਜੋਗੀ ਬਣ ਕੇ ਬਨ ਵਲ ਚਲ ਪਿਆ।

ਤ੍ਯਾਗ ਕੈ ਦੇਸ ਭਯੇ ਅਥਿਤੇਸ ਭਜੌ ਜਗਤੇਸ ਯਹੇ ਠਹਰਾਯੋ ॥੭੮॥
त्याग कै देस भये अथितेस भजौ जगतेस यहे ठहरायो ॥७८॥
ਦੇਸ ਨੂੰ ਛਡ ਕੇ ਜੋਗੀ ਬਣ ਗਿਆ ਅਤੇ ਮਨ ਵਿਚ ਪਰਮਾਤਮਾ ਦੇ ਭਜਨ ਕਰਨ ਦੀ ਧਾਰਨਾ ਬਣਾ ਲਈ ॥੭੮॥

ਕਬਿਤੁ ॥
कबितु ॥
ਕਬਿੱਤ:

ਲਾਬੀ ਲਾਬੀ ਸਾਲ ਜਹਾ ਊਚੇ ਬਟ ਤਾਲ ਤਹਾ ਐਸੀ ਠੌਰ ਤਪ ਕੋ ਪਧਾਰੈ ਐਸੋ ਕੌਨ ਹੈ ॥
लाबी लाबी साल जहा ऊचे बट ताल तहा ऐसी ठौर तप को पधारै ऐसो कौन है ॥
ਜਿਥੇ ਲੰਬੇ ਲੰਬੇ ਸਾਲ ਦੇ ਬ੍ਰਿਛ ਸਨ, ਉਥੇ ਉੱਚੇ ਉੱਚੇ ਕੰਢਿਆ ਵਾਲੇ ਤਾਲਾਬ ਸਨ। ਅਜਿਹੇ ਸਥਾਨ ਉਤੇ ਤਪ ਕਰਨ ਲਈ ਪਧਾਰਿਆ, ਅਜਿਹਾ ਕੌਣ ਹੈ?

ਜਾ ਕੀ ਪ੍ਰਭਾ ਦੇਖਿ ਪ੍ਰਭਾ ਖਾਡਵ ਕੀ ਫੀਕੀ ਲਾਗੈ ਨੰਦਨ ਨਿਹਾਰਿ ਬਨ ਐਸੋ ਭਜੈ ਮੌਨ ਹੈ ॥
जा की प्रभा देखि प्रभा खाडव की फीकी लागै नंदन निहारि बन ऐसो भजै मौन है ॥
ਜਿਸ ਦੀ ਸ਼ੋਭਾ ਨੂੰ ਵੇਖ ਕੇ ਇੰਦਰ ਦੇ ਬਾਗ਼ ('ਖਾਡਵ') ਦੀ ਸ਼ੋਭਾ ਫਿਕੀ ਲਗਦੀ ਹੋਵੇ। (ਇਸ ਨੂੰ) ਨੰਦਨ ਬਾਗ਼ ਵੇਖ ਕੇ ਚੁਪ ਧਾਰਨ ਕਰ ਲੈਂਦਾ ਹੈ।

ਤਾਰਨ ਕੀ ਕਹਾ ਨੈਕੁ ਨਭ ਨ ਨਿਹਾਰਿਯੋ ਜਾਇ ਸੂਰਜ ਕੀ ਜੋਤਿ ਤਹਾ ਚੰਦ੍ਰ ਕੀ ਨ ਜੌਨ ਹੈ ॥
तारन की कहा नैकु नभ न निहारियो जाइ सूरज की जोति तहा चंद्र की न जौन है ॥
ਉਥੇ ਤਾਰਿਆਂ ਦੀ ਕੀ ਬਸਾਤ, ਆਕਾਸ਼ ਵੀ ਜ਼ਰਾ ਜਿੰਨਾ ਵੇਖਿਆ ਨਹੀਂ ਜਾ ਸਕਦਾ। ਉਥੇ ਨਾ ਸੂਰਜ ਦੀ ਰੌਸ਼ਨੀ ਹੈ ਅਤੇ ਨਾ ਹੀ ਚੰਦ੍ਰਮਾ ਦੀ ਚਾਦਨੀ (ਦਿਸਦੀ ਹੈ)।

ਦੇਵ ਨ ਨਿਹਾਰਿਯੋ ਦੈਤ ਕੋਊ ਨ ਬਿਹਾਰਿਯੋ ਜਹਾ ਪੰਛੀ ਕੀ ਨ ਗੰਮ੍ਯ ਤਹਾ ਚੀਟੀ ਕੋ ਨ ਗੌਨ ਹੈ ॥੭੯॥

देव न निहारियो दैत कोऊ न बिहारियो जहा पंछी की न गंम्रय तहा चीटी को न गौन है ॥७९॥

ਉਥੇ ਨਾ ਕੋਈ ਦੇਵਤਾ ਦਿਸਦਾ ਹੈ ਅਤੇ ਨਾ ਕੋਈ ਦੈਂਤ ਵਿਚਰਦਾ ਹੈ। ਉਥੇ ਨਾ ਕੋਈ ਪੰਛੀ ਪਹੁੰਚ ਸਕਦਾ ਹੈ ਅਤੇ ਨਾ ਹੀ ਕੀੜੀ ਜਾ ਸਕਦੀ ਹੈ ॥੭੯॥

ਚੌਪਈ ॥

चौपई ॥

ਚੌਪਈ:

ਜਬ ਐਸੇ ਬਨ ਮੈ ਦੋਊ ਗਏ ॥

जब ऐसे बन मै दोऊ गए ॥

ਜਦ ਅਜਿਹੇ ਬਨ ਵਿਚ ਦੋਵੇਂ ਚਲੇ ਗਏ,

ਹੇਰਤ ਤਵਨ ਮਹਲ ਕੋ ਭਏ ॥

हेरत तवन महल को भए ॥

ਤਾ ਉਥੇ (ਉਨ੍ਹਾ ਨੇ) ਇਕ ਭਵਨ ਨੂੰ ਵੇਖਿਆ।

ਤੁਰਤੁ ਤਾਹਿ ਨ੍ਰਿਪ ਬਚਨ ਸੁਨਾਯੋ ॥

तुरतु ताहि नृप बचन सुनायो ॥

ਤੁਰਤ ਉਥੇ ਰਾਜੇ ਨੇ ਬੋਲ ਸੁਣਾਇਆ

ਤਪ ਕੋ ਭਲੇ ਠੌਰ ਹਮ ਪਾਯੋ ॥੮੦॥

तप को भले ठौर हम पायो ॥८०॥

ਕਿ ਅਸੀਂ ਤਪ ਲਈ ਚੰਗਾ ਸਥਾਨ ਪ੍ਰਾਪਤ ਕਰ ਲਿਆ ਹੈ ॥੮੦॥

ਰਾਨੀ ਬਾਚ ॥

रानी बाच ॥

ਰਾਨੀ ਨੇ ਕਿਹਾ:

ਯਾ ਮੈ ਬੈਠਿ ਤਪਸਯਾ ਕਰਿ ਹੈ ॥

या मै बैठि तपस्या करि है ॥

ਇਸ ਵਿਚ ਬੈਠ ਕੇ ਤਪਸਿਆ ਕਰਾਗੇ

ਰਾਮ ਰਾਮ ਮੁਖ ਤੇ ਉਚਰਿ ਹੈ ॥

राम राम मुख ते उचरि है ॥

ਅਤੇ ਮੁਖ ਤੋਂ 'ਰਾਮ ਰਾਮ' ਉਚਾਰਾਗੇ।

ਯਾ ਘਰ ਮੈ ਦਿਨ ਕਿਤਕ ਬਿਤੈ ਹੈ ॥

या घर मै दिन कितक बितै है ॥

ਇਸ ਘਰ ਵਿਚ ਕਿਤਨੇ ਹੀ ਦਿਨ ਰਹਾਗੇ

ਭਸਮੀ ਭੂਤ ਪਾਪ ਸਭ ਕੈ ਹੈ ॥੮੧॥

भसमी भूत पाप सभ कै है ॥८१॥

ਅਤੇ ਸਾਰਿਆਂ ਪਾਪਾ ਨੂੰ ਭਸਮੀਭੂਤ (ਸਾੜ ਕੇ ਭਸਮ) ਕਰ ਦਿਆਂਗੇ ॥੮੧॥

ਦੋਹਰਾ ॥

दोहरा ॥

ਦੋਹਰਾ:

ਰਾਨੀ ਜਾਹਿ ਬੁਲਾਇ ਕੈ ਭੇਦ ਕਹਿਯੋ ਸਮਝਾਇ ॥

रानी जाहि बुलाइ कै भेद कहियो समझाइ ॥

ਰਾਣੀ ਨੇ ਜਿਸ (ਵਿਅਕਤੀ) ਨੂੰ ਬੁਲਾ ਕੇ ਸਾਰੀ ਭੇਦ ਦੀ ਗੱਲ ਦਸੀ ਸੀ,

ਵਹੈ ਪੁਰਖ ਜੁਗਿਯਾ ਬਨ੍ਯੋ ਨ੍ਰਿਪਹਿ ਮਿਲਤ ਭਯੋ ਆਇ ॥੮੨॥

वहै पुरख जुगिया बन्यो नृपहि मिलत भयो आइ ॥८२॥

ਉਹ ਵਿਅਕਤੀ ਜੋਗੀ ਬਣ ਕੇ ਰਾਜੇ ਨੂੰ ਆ ਕੇ ਮਿਲਿਆ ॥੮੨॥

ਚੌਪਈ ॥

चौपई ॥

ਚੌਪਈ:

ਨ੍ਰਿਪ ਕੋ ਤ੍ਰਿਯਹਿ ਕਹਿਯੋ ਸਮੁਝਾਈ ॥

नृप को तृयहि कहियो समुझाई ॥

ਰਾਜੇ ਨੂੰ ਰਾਣੀ ਨੇ ਸਮਝਾ ਕੇ ਕਿਹਾ

ਜੋਗੀ ਵਹੈ ਪਹੂੰਚ੍ਯੋ ਆਈ ॥

जोगी वहै पहूँच्यो आई ॥

ਕਿ ਉਹੀ ਜੋਗੀ ਆ ਪਹੁੰਚਿਆ ਹੈ।

ਮਰਤ ਬਚਨ ਮੋ ਸੋ ਤਿਨ ਕਹਿਯੋ ॥

मरत बचन मो सो तिन कहियो ॥

ਉਸ ਨੇ ਮਰਨ ਵੇਲੇ ਮੈਨੂੰ ਬਚਨ ਕਹੇ ਸਨ,

ਸੋ ਮੈ ਆਜੁ ਸਾਚੁ ਕਰਿ ਲਹਿਯੋ ॥੮੩॥

सो मै आजु साचु करि लहियो ॥८३॥

ਉਹ ਮੈਂ ਅਜ ਸਚ ਕਰ ਲਏ ਹਨ ॥੮੩॥

ਦੋਹਰਾ ॥

दोहरा ॥

ਦੋਹਰਾ:

ਉਠਿ ਰਾਜਾ ਪਾਇਨ ਪਰਿਯੋ ਤਾ ਕਹ ਗੁਰੂ ਪਛਾਨਿ ॥

उठि राजा पाइन परियो ता कह गुरू पछानि ॥

ਰਾਜਾ ਉਠ ਕੇ ਅਤੇ ਉਸ ਨੂੰ ਗੁਰੂ ਵਜੋਂ ਪਛਾਣ ਕੇ ਪੈਰੀਂ ਪਿਆ।

ਬੈਠਿ ਗੋਸਟਿ ਦੋਨੋ ਕਰੀ ਸੋ ਮੈ ਕਹਤ ਬਖਾਨਿ ॥੮੪॥

बैठि गोसटि दोनो करी सो मै कहत बखानि ॥८४॥

(ਉਨ੍ਹਾ) ਦੋਹਾ ਨੇ ਬੈਠ ਕੇ (ਜੋ) ਗੋਸਟਿ ਕੀਤੀ, ਹੁਣ ਮੈਂ ਉਸ ਦਾ ਬਖਾਨ ਕਰਦਾ ਹਾ ॥੮੪॥

ਜੋਗੀ ਬਾਚ ॥

जोगी बाच ॥

ਜੋਗੀ ਨੇ ਕਿਹਾ:

ਨ੍ਹਾਇ ਨਦੀ ਸੋ ਜੋ ਨ੍ਰਿਪਤਿ ਬੈਠਹੁਗੇ ਹਯਾਂ ਆਇ ॥

न्हाइ नदी सो जो नृपति बैठहुगे ह्याँ आइ ॥

ਹੇ ਰਾਜਨ! ਜਦੋਂ (ਤੁਸੀਂ) ਨਦੀ ਵਿਚੋਂ ਇਸ਼ਨਾਨ ਕਰ ਕੇ ਇਥੇ ਆ ਕੇ ਬੈਠੋਗੇ,

ਤਬ ਤੁਮ ਸੈ ਮੈ ਭਾਖਿਹੋ ਬ੍ਰਹਮ ਬਾਦਿ ਸਮੁਝਾਇ ॥੮੫॥

तब तुम सै मै भाखिहो ब्रहम बादि समुझाइ ॥८५॥

ਤਦੋਂ ਮੈਂ ਤੁਹਾਨੂੰ ਬ੍ਰਹਮ-ਵਾਦ ਦੀ (ਗੱਲ) ਕਹਿ ਕੇ ਸਮਝਾਵਾਂਗਾ ॥੮੫॥

ਚੌਪਈ ॥

चौपई ॥

ਚੌਪਈ:

ਐਸੇ ਜਤਨ ਨ੍ਰਿਪਤਿ ਕੋ ਟਾਰਿਯੋ ॥

ऐसे जतन नृपति को टारियो ॥

ਅਜਿਹੇ ਯਤਨ ਨਾਲ ਰਾਜੇ ਨੂੰ ਉਥੋਂ ਟਾਲਿਆ

ਛਾਤ ਬਿਖੈ ਇਕ ਨਰ ਪੈਠਾਰਿਯੋ ॥

छात बिखै इक नर पैठारियो ॥

ਅਤੇ ਛਤ ਉਤੇ ਇਕ ਹੋਰ ਬੰਦੇ ਨੂੰ ਬਿਠਾ ਦਿੱਤਾ।

ਸਾਧੁ ਸਾਧੁ ਇਹ ਬਚ ਸੁਨਿ ਕਹਿਯਹੁ ॥

साधु साधु इह बच सुनि कहियहु ॥

(ਇਹ ਵੀ) ਸੁਣਾ ਦਿੱਤਾ ਕਿ 'ਸਾਧੁ, ਸਾਧੁ' (ਸਤਿ, ਸਤਿ)

ਤੀਨ ਬਾਰ ਕਹਿ ਕੈ ਚੁਪ ਰਹਿਯਹੁ ॥੮੬॥

ਤੀਨ ਬਾਰ ਕਹਿ ਕੈ ਚੁਪ ਰਹਿਯਹੁ ॥੮੬॥

ਮੁਖ ਤੋਂ ਤਿੰਨ ਵਾਰ ਕਹਿ ਕੇ ਚੁਪ ਕਰ ਜਾਣਾ ॥੮੬॥

ਨ੍ਹਾਇ ਧੋਇ ਰਾਜਾ ਜਬ ਆਯੋ ॥

न्हाइ धोइ राजा जब आयो ॥

ਇਸ਼ਨਾਨ ਕਰ ਕੇ ਜਦ ਰਾਜਾ ਵਾਪਸ ਆਇਆ

ਤਬ ਤਿਹ ਨਰ ਯੌ ਬਚਨ ਸੁਨਾਯੋ ॥

तब तिह नर यौ बचन सुनायो ॥

ਤਦ ਉਸ (ਜੋਗੀ ਬਣੇ) ਆਦਮੀ ਨੇ ਇਸ ਤਰ੍ਹਾ ਕਿਹਾ,

ਸੁਨੁ ਨ੍ਰਿਪ ਜਬ ਮਾਟੀ ਮੈ ਲਈ ॥

सुनु नृप जब माटी मै लई ॥

ਹੇ ਰਾਜਨ! ਸੁਣੋ, ਜਦੋਂ ਮੈਂ (ਆਪਣੇ ਉਤੇ) ਮਿੱਟੀ ਚੜ੍ਹਾ ਲਈ

ਧਰਮ ਰਾਜ ਆਗਯਾ ਮੁਹਿ ਦਈ ॥੮੭॥

धरम राज आग्या मुहि दई ॥८७॥

ਤਾ ਧਰਮਰਾਜ ਨੇ ਮੈਨੂੰ ਆਗਿਆ ਦਿੱਤੀ ॥੮੭॥

ਦੋਹਰਾ ॥

दोहरा ॥

ਦੋਹਰਾ:

ਤੈ ਰਾਜਾ ਕੋ ਤੀਰ ਤਜਿ ਕ੍ਯੋਨ ਆਯੋ ਇਹ ਠੌਰ ॥

तै राजा को तीर तजि क्योन आयो इह ठौर ॥

ਤੂੰ ਰਾਜੇ ਦਾ ਸੰਪਰਕ ਛਡ ਕੇ ਇਸ ਥਾ ਤੇ ਕਿਉਂ ਆਇਆ ਹੈਂ?

ਮੋ ਸੌ ਬ੍ਰਿਥਾ ਬਖਾਨਿਯੈ ਸੁਨੁ ਜੋਗਿਨ ਸਿਰਮੌਰ ॥੮੮॥

मो सौ बृथा बखानियै सुनु जोगिन सिरमौर ॥८८॥

(ਰਾਜੇ ਨੇ ਅਗੋਂ ਕਿਹਾ-) ਹੇ ਜੋਗੀਆਂ ਦੇ ਸਿਰਤਾਜ! ਸੁਣੋ, ਮੈਨੂੰ ਉਹ ਸਾਰਾ ਹਾਲ ਦਸੋ ॥੮੮॥

ਚੌਪਈ ॥

चौपई ॥

ਚੌਪਈ:

ਧਰਮ ਰਾਜ ਮੁਹਿ ਬਚਨ ਉਚਾਰੇ ॥

धरम राज मुहि बचन उचारे ॥

(ਜੋਗੀ ਨੇ ਕਿਹਾ) ਧਰਮ ਰਾਜ ਨੇ ਮੈਨੂੰ ਜੋ ਬਚਨ ਕਹੇ ਸਨ,

ਸੁ ਹੌ ਕਹਤ ਹੌ ਤੀਰ ਤਿਹਾਰੇ ॥

सु हौ कहत हौ तीर तिहारे ॥

(ਮੈਂ) ਉਹ ਤੁਹਾਡੇ ਕੋਲ ਕਹਿੰਦਾ ਹਾਂ।

ਮੋਰੀ ਕਹੀ ਰਾਵ ਸੌ ਕਹਿਯਹੁ ॥

मोरी कही राव सौ कहियहु ॥

(ਧਰਮ ਰਾਜ ਨੇ ਕਿਹਾ ਕਿ) ਮੇਰਾ ਕਿਹਾ ਰਾਜੇ ਨੂੰ ਕਹਿਣਾ,

ਨਾਤਰ ਭ੍ਰਮਤ ਨਰਕ ਮਹਿ ਰਹਿਯਹੁ ॥੮੯॥

नातर भ्रमत नरक महि रहियहु ॥८९॥

ਨਹੀਂ ਤਾ (ਤੂੰ) ਨਰਕਾ ਵਿਚ ਭਰਮਦਾ ਰਹੇਂਗਾ ॥੮੯॥

ਜੈਸੋ ਕੋਟਿ ਜਗਜ ਤਪੁ ਕੀਨੋ ॥

जैसो कोटि जग्य तपु कीनो ॥

ਜਿਵੇਂ ਕਰੋੜਾ ਯੱਗਾ ਦੀ ਤਪਸਿਆ ਕਰਨ ਦਾ (ਫਲ ਹੈ)

ਤੈਸੋ ਸਾਚ ਨਜਾਇ ਕਰਿ ਦੀਨੋ ॥

तैसो साच न्याइ करि दीनो ॥

ਉਸੇ ਤਰ੍ਹਾ ਸੱਚਾ ਨਿਆਂ ਕਰਨ ਦਾ (ਫਲ ਹੈ)।

ਨਯਾਇ ਸਾਸਤ੍ਰ ਲੈ ਰਾਜ ਕਮਾਵੈ ॥

न्याइ सासत्र लै राज कमावै ॥

(ਜੋ) ਨਿਆਂ ਸ਼ਾਸਤ੍ਰ ਅਨੁਸਾਰ ਰਾਜ ਕਰਦਾ ਹੈ,

ਤਾ ਕੇ ਨਿਕਟ ਕਾਲ ਨਹੀ ਆਵੈ ॥੯੦॥

ता के निकट काल नही आवै ॥९०॥

ਉਸ ਦੇ ਨੇੜੇ ਕਾਲ ਨਹੀਂ ਆ ਸਕਦਾ ॥੯੦॥

ਦੋਹਰਾ ॥

दोहरा ॥

ਦੋਹਰਾ:

ਜੋ ਨ੍ਰਿਪ ਨਯਾਇ ਕਰੈ ਨਹੀ ਬੋਲਤ ਝੂਠ ਬਨਾਇ ॥

जो नृप न्याइ करै नही बोलत झूठ बनाइ ॥

ਜੋ ਰਾਜਾ ਨਿਆਂ ਨਹੀਂ ਕਰਦਾ ਅਤੇ ਝੂਠ ਬੋਲਦਾ ਹੈ,

ਰਾਜ ਤਯਾਗ ਤਪਸਯਾ ਕਰੈ ਪਰੈ ਨਰਕ ਮਹਿ ਜਾਇ ॥੯੧॥

राज त्याग तपस्या करै परै नरक महि जाइ ॥९१॥

ਰਾਜ ਛੱਡ ਕੇ ਤਪਸਿਆ ਕਰਦਾ ਹੈ, (ਉਹ) ਨਰਕ ਵਿਚ ਪੈਂਦਾ ਹੈ ॥੯੧॥

ਬ੍ਰਿਧ ਮਾਤਾ ਅਰੁ ਤਾਤ ਕੀ ਸੇਵਾ ਕਰਿਯੋ ਨਿਤ ॥

बृध माता अरु तात की सेवा करियो नित ॥

ਬਿਰਧ ਮਾਤਾ ਪਿਤਾ ਦੀ ਨਿੱਤ ਸੇਵਾ ਕਰੋ

ਤਯਾਗ ਨ ਬਨ ਕੋ ਜਾਇਯੈ ਯਹੈ ਧਰਮੁ ਸੁਨੁ ਮਿਤ ॥੯੨॥

त्याग न बन को जाइयै यहै धरमु सुनु मित ॥९२॥

ਅਤੇ (ਰਾਜ ਪਾਠ) ਛਡ ਕੇ ਬਨ ਨੂੰ ਨਾ ਜਾਓ। ਹੇ ਮਿਤਰ! ਸੁਣੋ, ਇਹੀ ਧਰਮ (ਕਾਰਜ) ਹੈ ॥੯੨॥

ਜੌ ਹੌ ਜੋਗੀ ਵਹੈ ਹੌ ਪਠੈ ਦਯੋ ਧ੍ਰਮਰਾਇ ॥

जौ हौ जोगी वहै हौ पठै दयो ध्रमराइ ॥

ਜੇ ਮੈਂ ਉਹੀ ਜੋਗੀ ਹਾ ਜਿਸ ਨੂੰ ਧਰਮ ਰਾਜ ਨੇ ਭੇਜਿਆ ਹੈ,

ਹੌਂ ਈਹਾ ਬੋਲੈ ਤੁਰਤੁ ਅਪਨੋ ਰੂਪ ਛਪਾਇ ॥੯੩॥

हौं ईहा बोलै तुरतु अपनो रूप छपाइ ॥९३॥

ਤਾ ਤੁਰਤ ਆਪਣਾ ਰੂਪ ਛੁਪਾ ਕੇ ਇਥੇ ਬੋਲੇ ॥੯੩॥

ਜਬ ਜੋਗੀ ਐਸੇ ਕਹਿਯੋ ਤਾਹਿ ਭੇਦ ਸਮੁਝਾਇ ॥

जब जोगी ऐसे कहियो ताहि भेद समुझाइ ॥

ਜਦ ਜੋਗੀ ਨੇ ਇਸ ਤਰ੍ਹਾ ਕਿਹਾ ਤਾ (ਜਿਸ ਨੂੰ) ਭੇਦ ਸਮਝਾਇਆ ਸੀ,

ਸਤਿ ਸਤਿ ਤਬ ਤਿਨ ਕਹਿਯੋ ਤੀਨ ਬਾਰ ਮੁਸਕਾਇ ॥੯੪॥

सति सति तब तिन कहियो तीन बार मुसकाइ ॥९४॥

ਉਸ ਨੇ ਮੁਸਕਰਾ ਕੇ ਤਿੰਨ ਵਾਰ 'ਸਤਿ ਸਤਿ' ਕਿਹਾ ॥੯੪॥

ਜਿਯਬੋ ਜਗ ਕੌ ਸਹਲ ਹੈ ਯਹੈ ਕਠਿਨ ਦ੍ਵੈ ਕਾਮ ॥

जियबो जग कौ सहल है यहै कठिन द्वै काम ॥

ਜਗਤ ਵਿਚ ਜੀਉਣਾ ਸੌਖਾ ਹੈ, ਪਰ ਇਹ ਦੋਵੇਂ ਕੰਮ ਕਠਿਨ ਹਨ

ਪ੍ਰਾਤ ਸੰਭਰਿਬੋ ਰਾਜ ਕੋ ਰਾਤਿ ਸੰਭਰਿਬੋ ਰਾਮ ॥੯੫॥

प्रात संभरिबो राज को राति संभरिबो राम ॥९५॥

ਕਿ ਸਵੇਰੇ ਰਾਜ ਦਾ ਪ੍ਰਬੰਧ ਸੰਭਾਲਿਆ ਜਾਏ ਅਤੇ ਰਾਤ ਨੂੰ ਹਰਿ ਭਗਤੀ ਕੀਤੀ ਜਾਏ ॥੯੫॥

ਚੌਪਈ ॥

चौपई ॥

ਚੌਪਈ:

ਮਹਾਰਾਜ ਜੈਸੀ ਸੁਨਿ ਬਾਨੀ ॥

महाराज जैसी सुनि बानी ॥
ਰਾਜੇ ਨੇ ਇਸ ਤਰ੍ਹਾ ਦੀ ਆਕਾਸ਼ ਬਾਣੀ ਸੁਣ ਕੇ,

ਚਿਤ ਕੈ ਬਿਖੈ ਸਾਚ ਕਰਿ ਮਾਨੀ ॥
चित कै बिखै साच करि मानी ॥
ਮਨ ਵਿਚ ਸਚ ਕਰ ਕੇ ਮੰਨ ਲਈ

ਦਿਨ ਕੌ ਰਾਜੁ ਆਪਨੌ ਕਰਿਹੌ ॥
दिन कौ राजु आपनौ करिहौ ॥
ਕਿ ਦਿਨ ਨੂੰ ਆਪਣਾ ਰਾਜ ਕਰਾਗਾ

ਪਰੇ ਰਾਤ੍ਰਿ ਕੇ ਰਾਮ ਸੰਭਰਿਹੌ ॥੯੬॥
परे रातृ के राम संभरिहौ ॥९६॥
ਅਤੇ ਰਾਤ ਪੈਣ ਤੇ ਰਾਮ (ਦੇ ਨਾਮ ਦਾ) ਸਿਮਰਨ ਕਰਾਗਾ ॥੯੬॥

ਰਾਨੀ ਮਹਾਰਾਜ ਸਮਝਾਇਸਿ ॥
रानी महाराज समझाइसि ॥
ਰਾਣੀ ਨੇ ਮਹਾਰਾਜੇ ਨੂੰ ਸਮਝਾਇਆ

ਜੋਗ ਮਾਰਗ ਤੇ ਛਲਿ ਬਹੁਰਾਇਸਿ ॥
जोग मारग ते छलि बहुराइसि ॥
ਅਤੇ ਜੋਗ ਦੇ ਮਾਰਗ ਤੋਂ ਛਲ ਨਾਲ ਪਰਤਾ ਲਿਆ।

ਨ੍ਰਿਪ ਧਰਿ ਬਸਤ੍ਰ ਧਾਮ ਮੈ ਆਯੋ ॥
नृप धरि बसत्र धाम मै आयो ॥
ਰਾਜਾ ਆਪਣੇ ਕਪੜੇ ਧਾਰਨ ਕਰ ਕੇ ਘਰ ਨੂੰ ਪਰਤਿਆ

ਬਹੁਰ ਆਪਨੌ ਰਾਜ ਕਮਾਯੋ ॥੯੭॥
बहुर आपनौ राज कमायो ॥९७॥

ਅਤੇ ਫਿਰ ਆਪਣਾ ਰਾਜ ਕਰਨਾ ਸ਼ੁਰੂ ਕੀਤਾ ॥੯੭॥

ਦੋਹਰਾ ॥

दोहरा ॥

ਦੋਹਰਾ:

ਜਿਯਤੇ ਜੁਗਿਯਾ ਮਾਰਿਯੋ ਭੂਅ ਕੇ ਬਿਖੈ ਗਡਾਇ ॥

जियते जुगिया मारियो भूअ के बिखै गडाइ ॥

ਅਜਿਹਾ ਚਰਿਤ੍ਰ ਖੇਡ ਕੇ ਰਾਣੀ ਨੇ ਜੀਉਂਦੇ ਜੀ ਜੋਗੀ ਨੂੰ ਧਰਤੀ ਵਿਚ ਗਡ ਕੇ ਮਾਰ ਦਿੱਤਾ

ਤ੍ਰਿਯ ਨ੍ਰਿਪ ਕੋ ਬਹੁਰਾਇਯੋ ਐਸੇ ਚਰਿਤ ਬਨਾਇ ॥੯੮॥

तृय नृप को बहुराइयो ऐसे चरित बनाइ ॥९८॥

ਅਤੇ ਰਾਜੇ ਨੂੰ ਵਾਪਸ ਬੁਲਾ ਲਿਆ ॥੯੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੮੧॥੧੪੪੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे इकासीवो चरित्र समापतम सतु सुभम सतु ॥८१॥१४४२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੮੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੮੧॥੧੪੪੨॥ ਚਲਦਾ॥

ਚੌਪਈ ॥

चौपई ॥

ਚੌਪਈ:

ਜਹਾਗੀਰ ਆਦਿਲ ਮਰਿ ਗਯੋ ॥

जहागीर आदिल मरि गयो ॥

ਜਦੋਂ ਇਨਸਾਫ਼-ਪਸੰਦ ਜਹਾਗੀਰ ਬਾਦਸ਼ਾਹ ਮਰ ਗਿਆ

ਸਾਹਿਜਹਾ ਹਜਰਤਿ ਜੂ ਭਯੋ ॥

साहिजहा हजरति जू भयो ॥

ਤਾ ਸ਼ਾਹਜਹਾਨ ਬਾਦਸ਼ਾਹ ਬਣਿਆ।

ਦਰਿਯਾ ਖਾ ਪਰ ਅਧਿਕ ਰਿਸਾਯੌ ॥

दरिया खा पर अधिक रिसायौ ॥

(ਉਹ) ਦਰਿਆ ਖਾ ਉਤੇ ਬਹੁਤ ਨਾਰਾਜ਼ ਹੋਇਆ।

ਮਾਰਨ ਚਹਿਯੋ ਹਾਥ ਨਹਿ ਆਯੌ ॥੧॥

मारन चहियो हाथ नहि आयौ ॥१॥

ਉਸ ਨੂੰ ਮਾਰਨਾ ਚਾਹਿਆ, (ਪਰ ਉਹ) ਹੱਥ ਨਾ ਆਇਆ ॥੧॥

ਦੋਹਰਾ ॥

दोहरा ॥

ਦੋਹਰਾ:

ਤਿਹ ਹਜਰਤਿ ਮਾਰਨ ਚਹੈ ਹਾਥ ਨ ਆਵੈ ਨਿਤ ॥

तिह हजरति मारन चहै हाथ न आवै नित ॥

ਬਾਦਸ਼ਾਹ ਉਸ ਨੂੰ ਮਾਰਨਾ ਚਾਹੁੰਦਾ ਸੀ, ਪਰ ਉਹ ਨਿੱਤ ਹੱਥ ਨਹੀਂ ਆਉਂਦਾ ਸੀ।

ਰਾਤਿ ਦਿਵਸ ਜਾਗਤ ਉਠਤ ਬਸਤ ਸੋਵਤੇ ਚਿਤ ॥੨॥

राति दिवस जागत उठत बसत सोवते चित ॥२॥

ਇਹ ਗੱਲ ਰਾਤ ਦਿਨ, ਸੌਂਦਿਆਂ ਜਾਗਦਿਆਂ ਉਸ ਦੇ ਚਿਤ ਵਿਚ ਬਣੀ ਰਹਿੰਦੀ ਸੀ ॥੨॥

ਸਾਹਜਹਾ ਜੂ ਪਲੰਘ ਪਰ ਸੋਤ ਉਠਿਯੋ ਬਰਰਾਇ ॥

साहजहा जू पलंघ पर सोत उठियो बरराइ ॥

ਸ਼ਾਹਜਹਾਨ ਪਲੰਘ ਤੇ ਸੁਤਿਆਂ ਸੁਤਿਆਂ ਬਰੜਾ ਉਠਦਾ ਸੀ

ਦਰਿਯਾ ਖਾ ਕੋ ਮਾਰਿਯੋ ਕਰਿ ਕੈ ਕ੍ਰੋਰਿ ਉਪਾਇ ॥੩॥

दरिया खा को मारियो करि कै क्रोरि उपाइ ॥३॥

ਕਿ 'ਅਨੇਕ ਯਤਨ ਕਰ ਕੇ ਦਰਿਆ ਖਾ ਨੂੰ ਮਾਰ ਦਿਓ' ॥੩॥

ਚੌਪਈ
चौपई
ਚੌਪਈ:

ਸੋਵਤ ਸਾਹਜਹਾ ਬਰਰਾਯੋ ॥

सोवत साहजहा बररायो ॥

(ਇਕ ਰਾਤ) ਸੁਤਿਆਂ ਹੋਇਆਂ ਸ਼ਾਹਜਹਾਨ ਬਰੜਾਇਆ

ਜਾਗਤ ਹੁਤੀ ਬੇਗਮ ਸੁਨਿ ਪਾਯੋ ॥

जागत हुती बेगम सुनि पायो ॥

ਅਤੇ ਜਾਗਦੀ ਹੋਈ ਬੇਗਮ ਨੇ ਸੁਣ ਲਿਆ।

ਚਿੰਤ ਕਰੀ ਸਤ੍ਰ ਕੌ ਮਾਰਿਯੈ ॥

चिंत करी सत्रु कौ मारियै ॥

(ਉਸ ਨੇ) ਸੋਚਿਆ ਕਿ ਵੈਰੀ ਨੂੰ ਮਾਰ ਕੇ

ਪਤ ਕੋ ਸੋਕ ਸੰਤਾਪ ਨਿਵਾਰਿਯੈ ॥੪॥

पत को सोक संताप निवारियै ॥४॥

ਪਤੀ ਦੇ ਦੁਖ ਅਤੇ ਸੰਤਾਪ ਨੂੰ ਦੂਰ ਕਰ ਦੇਣਾ ਚਾਹੀਦਾ ਹੈ ॥੪॥

ਬੇਗਮ ਬਾਚ ॥

बेगम बाच ॥

ਬੇਗਮ ਨੇ ਕਿਹਾ:

ਟੂੰਬ ਪਾਵ ਹਜਰਤਹਿ ਜਗਾਯੋ ॥

टूँब पाव हजरतहि जगायो ॥

(ਉਸ ਨੇ) ਪੈਰ ਟੁੰਬ ਕੇ ਬਾਦਸ਼ਾਹ ਨੂੰ ਜਗਾਇਆ

ਤੀਨ ਕੁਰਨਸੈ ਕਰਿ ਸਿਰ ਨਯਾਯੋ ॥

तीन कुरनसै करि सिर न्यायो ॥

ਅਤੇ ਤਿੰਨ ਵਾਰ ਪ੍ਰਨਾਮ ਕਰ ਕੇ ਸਿਰ ਨਿਵਾਇਆ।

ਜੋ ਤੁਮ ਕਹਿਯੋ ਸੁ ਮੈ ਬੀਚਾਰਿਯੋ ॥

जो तुम कहियो सु मै बीचारियो ॥

ਜੋ ਤੁਸੀਂ ਕਿਹਾ ਹੈ ਉਹ ਮੈਂ ਸੋਚ ਲਿਆ ਹੈ

ਦਰਿਯਾ ਖਾ ਕਹ ਜਾਨਹੁ ਮਾਰਿਯੋ ॥੫॥

दरिया खा कह जानहु मारियो ॥५॥

ਕਿ ਦਰਿਆ ਖਾ ਨੂੰ ਜਾਨੋ ਮਾਰਨਾ ਹੈ ॥੫॥

ਦੋਹਰਾ ॥

दोहरा ॥

ਦੋਹਰਾ:

ਮੁਸਕਿਲ ਹਨਨ ਹਰੀਫ ਕੋ ਕਬਹੁ ਨ ਆਵੈ ਦਾਵ ॥

मुसकिल हनन हरीफ को कबहु न आवै दाव ॥

(ਸੂਝਵਾਨ) ਵੈਰੀ ਨੂੰ ਮਾਰਨਾ ਔਖਾ ਹੈ (ਕਿਉਂਕਿ) ਉਹ ਕਦੇ ਵੀ ਦਾਓ ਵਿਚ ਨਹੀਂ ਫਸਦਾ।

ਜੜ ਕੋ ਕਹਾ ਸੰਘਾਰਿਬੈ ਜਾ ਕੋ ਰਿਝਲ ਸੁਭਾਵ ॥੬॥

जड़ को कहा संघारिबै जा को रिझल सुभाव ॥६॥

(ਪਰ) ਮੂਰਖ ਨੂੰ ਮਾਰਨਾ (ਕੀ ਔਖਾ ਹੈ) ਜਿਸ ਦਾ ਸੁਭਾ ਜਲਦੀ ਰੀਝ ਪੈਣ ਵਾਲਾ ਹੋਵੇ ॥੬॥

ਸੋਰਠਾ ॥

सोरठा ॥

ਸੋਰਠਾ:

ਸਯਾਨੀ ਸਖੀ ਬੁਲਾਇ ਪਠਈ ਮੰਤ੍ਰ ਸਿਖਾਇ ਕੈ ॥

स्यानी सखी बुलाइ पठई मंत्र सिखाइ कै ॥

(ਬੇਗਮ ਨੇ) ਇਕ ਸਿਆਣੀ ਸਖੀ ਨੂੰ ਬੁਲਾਇਆ ਅਤੇ ਗੱਲ ਸਮਝਾ ਕੇ ਭੇਜਿਆ

ਦਰਿਆ ਖਾ ਕੋ ਜਾਇ ਲ੍ਯਾਵਹੁ ਚਰਿਤ ਬਨਾਇ ਕੈ ॥੭॥

दरिआ खा को जाइ ल्यावहु चरित बनाइ कै ॥७॥

ਕਿ ਕੋਈ ਚਰਿਤ੍ਰ ਕਰ ਕੇ ਦਰਿਆ ਖਾ ਨੂੰ ਬੁਲਾ ਲਿਆਓ ॥੭॥

ਚੌਪਈ ॥

चौपई ॥

ਚੌਪਈ:

ਸ੍ਯਾਨੀ ਸਖੀ ਸਮਝ ਸਭ ਗਈ ॥

स्यानी सखी समझ सभ गई ॥

ਸਿਆਣੀ ਸਖੀ ਸਾਰੀ (ਗੱਲ) ਸਮਝ ਗਈ

ਦਰਿਯਾ ਖਾ ਕੇ ਜਾਤ ਗ੍ਰਿਹ ਭਈ ॥

दरिया खा के जात गृह भई ॥

ਅਤੇ ਦਰਿਆ ਖਾ ਦੇ ਘਰ ਚਲੀ ਗਈ।

ਗੋਸੇ ਬੈਠਿ ਸੁ ਮੰਤ੍ਰ ਬਤਾਯੋ ॥

गोसे बैठि सु मंत्र बतायो ॥

(ਉਸ ਨੂੰ) ਇਕਾਤ ਵਿਚ ਬੈਠ ਕੇ ਗੱਲ ਦਸੀ

ਤਵ ਗ੍ਰਿਹ ਮੈ ਬੇਗਮਹਿ ਪਠਾਯੋ ॥੮॥

तव गृह मै बेगमहि पठायो ॥८॥

ਕਿ ਤੇਰੇ ਘਰ ਵਿਚ (ਮੈਨੂੰ) ਬੇਗਮ ਨੇ ਭੇਜਿਆ ਹੈ ॥੮॥

ਦੋਹਰਾ ॥

दोहरा ॥

ਦੋਹਰਾ:

ਰੂਪ ਤਿਹਾਰੋ ਹੇਰਿ ਕੈ ਬੇਗਮ ਰਹੀ ਲੁਭਾਇ ॥

रूप तिहारो हेरि कै बेगम रही लुभाइ ॥

ਤੁਹਾਡੇ ਰੂਪ ਨੂੰ ਵੇਖ ਕੇ ਬੇਗਮ ਲੁਭਾਇਮਾਨ ਹੋ ਗਈ ਹੈ।

ਹੇਤ ਤਿਹਾਰੇ ਮਿਲਨ ਕੇ ਮੋ ਕਹ ਦਯੋ ਪਠਾਇ ॥੯॥

हेत तिहारे मिलन के मो कह दयो पठाइ ॥९॥

ਤੁਹਾਨੂੰ ਮਿਲਣ ਲਈ ਮੈਨੂੰ ਭੇਜਿਆ ਹੈ ॥੯॥

ਹਜਰਤਿ ਤ੍ਰਿਯ ਕੋ ਚੋਰਿ ਚਿਤ ਕਹਾ ਫਿਰਤ ਹੋ ਐਠਿ ॥

हजरति तृय को चोरि चित कहा फिरत हो ऐठि ॥

ਹੇ ਹਜ਼ਰਤ! ਇਸਤਰੀ ਦਾ ਚਿਤ ਚੁਰਾ ਕੇ (ਤੁਸੀਂ) ਕਿਥੇ ਆਕੜੇ ਫਿਰਦੇ ਹੋ।

ਬੇਗਿ ਬੁਲਾਯੋ ਬੇਗਮਹਿ ਚਲਹੁ ਦੇਗ ਮਹਿ ਬੈਠ ॥੧੦॥

बेगि बुलायो बेगमहि चलहु देग महि बैठ ॥१०॥

ਬੇਗਮ ਨੇ ਜਲਦੀ ਬੁਲਾਇਆ ਹੈ, ਦੇਗ ਵਿਚ ਬੈਠ ਕੇ (ਉਥੇ) ਚਲੋ ॥੧੦॥

ਛਾਰਿਯਾ ਉਰਦਾ ਬੇਗਨੀ ਖੋਜੇ ਜਹਾ ਅਨੇਕ ॥

छारिया उरदा बेगनी खोजे जहा अनेक ॥

ਜਿਥੇ ਅਨੇਕ ਚੋਬਦਾਰ, ਸ਼ਸਤ੍ਰਧਾਰੀ ਅੰਗ ਰਖਿਅਕ ਇਸਤਰੀਆਂ ('ਉਰਦਾ ਬੇਗਨੀ') ਅਤੇ ਖੋਜੇ (ਖੁਸਰੇ) ਮੌਜੂਦ ਹਨ,

ਪੰਖੀ ਫਟਕਿ ਸਕੈ ਨਹੀ ਪਹੁਚੈ ਮਨੁਖ ਨ ਏਕ ॥੧੧॥

पंखी फटकि सकै नही पहुचै मनुख न एक ॥११॥

ਜਿਥੇ ਨਾ ਪੰਛੀ ਫੜਕ ਸਕਦਾ ਹੈ ਅਤੇ ਨਾ ਹੀ ਕੋਈ ਮਨੁੱਖ ਪਹੁੰਚ ਸਕਦਾ ਹੈ ॥੧੧॥

ਚੌਪਈ ॥

चौपई ॥

ਚੌਪਈ:

ਕਾਹੂ ਦ੍ਰਿਸਟਿ ਤਹਾ ਜੋ ਪਰੈ ॥

ਕਾਹੂ ਦ੍ਰਸਟਿ ਤਹਾ ਜੋ ਪਰੈ ॥
ਜੋ ਕੋਈ ਉਥੇ ਨਜ਼ਰ ਪੈ ਜਾਦਾ ਹੈ,

ਟੂਟ ਟੂਟ ਹਜਰਤਿ ਤਿਹ ਕਰੈ ॥
टूट टूट हजरति तिह करै ॥
ਤਾ ਬਾਦਸ਼ਾਹ ਉਸ ਦੇ ਟੋਟੇ ਟੋਟੇ ਕਰਵਾ ਦਿੰਦਾ ਹੈ।

ਗ੍ਰਿਹ ਕੌ ਪਲਟਿ ਬਹੁਰਿ ਨਹਿ ਆਵੈ ॥
गृह कौ पलटि बहुरि नहि आवै ॥
ਉਹ ਫਿਰ ਘਰ ਨੂੰ ਪਰਤ ਕੇ ਨਹੀਂ ਆਉਂਦਾ

ਹਨ੍ਯੋ ਭਾਗ ਕੇ ਭਾਰੇ ਜਾਵੈ ॥੧੨॥
हन्यो भाग के भारे जावै ॥१२॥
ਅਤੇ ਭੰਗ ਦੇ ਭਾੜੇ ਮਾਰਿਆ ਜਾਦਾ ਹੈ ॥੧੨॥

ਦੋਹਰਾ ॥
दोहरा ॥
ਦੋਹਰਾ:

ਤਹਾ ਪਹੂਚਨ ਕੋ ਕਛੂ ਪੈਯਤੁ ਨਹੀ ਉਪਾਇ ॥
तहा पहूचन को कछू पैयतु नही उपाइ ॥
ਉਥੇ ਪਹੁੰਚਣ ਦਾ ਕੋਈ ਉਪਾ ਨਹੀਂ ਸੁਝਦਾ।

ਚਲਹੁ ਦੇਗ ਮੈ ਬੈਠਿ ਕੈ ਜਾ ਤੇ ਲਖ੍ਯੋ ਨ ਜਾਇ ॥੧੩॥
चलहु देग मै बैठि कै जा ते लख्यो न जाइ ॥१३॥
ਦੇਗ ਵਿਚ ਬੈਠ ਕੇ ਚਲੋ, ਤਾ ਜੋ ਵੇਖੇ ਨਾ ਜਾ ਸਕੋ ॥੧੩॥

ਚੌਪਈ ॥
चौपई ॥

ਚੌਪਈ:

ਬੇਗਮ ਜਬ ਤੇ ਤੁਮੈ ਨਿਹਾਰਿਯੋ ॥
बेगम जब ते तुमै निहारियो ॥
ਬੇਗਮ ਨੇ ਜਦੋਂ ਤੋਂ ਤੁਹਾਨੂੰ ਵੇਖਿਆ ਹੈ,

ਖਾਨ ਪਾਨ ਸਭ ਕਛੁ ਬਿਸਾਰਿਯੋ ॥
खान पान सभ कछु बिसारियो ॥
ਖਾਣਾ ਪੀਣਾ ਸਭ ਕੁਝ ਭੁਲਾ ਦਿੱਤਾ ਹੈ।

ਲਗਨ ਲਗੈ ਬਿਹਬਲ ਹ੍ਵੈ ਗਈ ॥
लगन लगै बिहबल ह्वै गई ॥
ਤੇ (ਤੁਹਾਡੇ) ਨਾਲ ਲਗਨ ਲਗ ਜਾਣ ਕਰ ਕੇ ਬਿਹਬਲ ਹੋ ਗਈ ਹੈ

ਗ੍ਰਿਹ ਕੋ ਛਾਡਿ ਦਿਵਾਨੀ ਭਈ ॥੧੪॥
गृह को छाडि दिवानी भई ॥१४॥
ਅਤੇ ਘਰ ਨੂੰ ਛਡ ਕੇ ਦਿਵਾਨੀ ਹੋ ਗਈ ਹੈ ॥੧੪॥

ਸੀਸ ਫੂਲ ਸਿਰ ਪਰ ਜਬ ਧਾਰੈ ॥
सीस फूल सिर पर जब धारै ॥
ਜਦੋਂ (ਉਹ) ਸਿਰ ਉਤੇ ਫੁਲ ਚੌਕ ਧਾਰਨ ਕਰਦੀ ਹੈ

ਕੋਟਿ ਸੂਰ ਜਨੁ ਚੜੇ ਸਵਾਰੈ ॥
कोटि सूर जनु चड़े सवारै ॥
ਤਾ ਮਾਨੋ ਕਰੋੜਾ ਸੂਰਜ ਚੜ੍ਹ ਪੈਂਦੇ ਹੋਣ।

ਜਬ ਬਿਹਸਿ ਕੈ ਬਿਰੀ ਚਬਾਵੈ ॥
जब बिहसि कै बिरी चबावै ॥
ਜਦੋਂ (ਉਹ) ਹਸ ਕੇ ਪਾਨ ਦਾ ਬੀੜਾ ਚਬਾਉਂਦੀ ਹੈ

ਦੇਖੀ ਪੀਕ ਕੰਠ ਮਹਿ ਜਾਵੈ ॥੧੫॥

देखी पीक कंठ महि जावै ॥१५॥

ਤਾ ਗਲੇ ਵਿਚੋਂ ਜਾਦੀ ਪੀਕ ਵਿਖਾਈ ਦਿੰਦੀ ਹੈ ॥੧੫॥

ਦੋਹਰਾ ॥

दोहरा ॥

ਦੋਹਰਾ:

ਹਜਰਤਿ ਤਿਹ ਪੂਛੇ ਬਿਨਾ ਕਛੂ ਨ ਉਚਰਤ ਬੈਨ ॥

हजरति तिह पूछे बिना कछू न उचरत बैन ॥

ਹਜ਼ਰਤ (ਬਾਦਸ਼ਾਹ) ਉਸ ਦੇ ਪੁਛੇ ਬਿਨਾ ਕੋਈ ਗੱਲ ਨਹੀਂ ਕਹਿੰਦਾ।

ਲਾਲ ਭਏ ਬਿਸਪਾਲ ਮਨ ਹੇਰਿ ਬਾਲ ਕੇ ਨੈਨ ॥੧੬॥

लाल भए बिसपाल मन हेरि बाल के नैन ॥१६॥

ਉਸ ਇਸਤਰੀ (ਬੇਗਮ) ਦੇ ਨੈਣਾ ਨੂੰ ਵੇਖ ਕੇ ਬਾਦਸ਼ਾਹ ('ਬਿਸਪਾਲ') ਮਨ ਵਿਚ ਲਾਲੋ ਲਾਲ ਹੋ ਜਾਦਾ ਹੈ ॥੧੬॥

ਤਾ ਕੋ ਤੁਮਰੋ ਰੂਪ ਲਖਿ ਪੁਲਿਕਿ ਪਸੀਜ੍ਯੋ ਅੰਗ ॥

ता को तुमरो रूप लखि पुलिकि पसीज्रयो अंग ॥

ਤੇਰਾ ਰੂਪ ਵੇਖ ਕੇ ਉਸ ਦੇ ਅੰਗ ਅੰਗ ਪੁਲਕਿਤ ਹੋ ਕੇ ਪਸੀਜ ਗਏ ਹਨ।

ਬੇਸੰਭਾਰ ਭੂਅ ਪੈ ਗਿਰੀ ਜਨੁ ਕਰਿ ਡਸ੍ਯੋ ਭੁਜੰਗ ॥੧੭॥

बेसंभार भूअ पै गिरी जनु करि डस्रयो भुजंग ॥१७॥

ਬੇਸੁਧ ਹੋ ਕੇ ਧਰਤੀ ਉਤੇ ਡਿਗ ਪਈ ਹੈ, ਮਾਨੋ ਸੱਪ ਨੇ ਡੰਗ ਮਾਰਿਆ ਹੋਵੇ ॥੧੭॥

ਖਾਨ ਸੁਨਤ ਤ੍ਰਿਯ ਬਾਤ ਕੌ ਮਨ ਮਹਿ ਭਯੋ ਖੁਸਾਲ ॥

खान सुनत तृय बात कौ मन महि भयो खुसाल ॥

ਦਰਿਆ ਖਾ (ਉਸ) ਇਸਤਰੀ ਦੀ ਗੱਲ ਸੁਣ ਕੇ ਮਨ ਵਿਚ ਬਹੁਤ ਪ੍ਰਸੰਨ ਹੋਇਆ।

ਜਯੋ ਤੁਮ ਕਹੌਂ ਤਿਵੈ ਚਲੌਂ ਮਿਲੌਂ ਜਾਇ ਤਤਕਾਲ ॥੧੮॥

ज्यो तुम कहौं तिवै चलौं मिलौं जाइ ततकाल ॥१८॥

(ਕਹਿਣ ਲਗਿਆ) ਜਿਵੇਂ ਤੂੰ ਕਹੇਂਗੀ, ਉਸੇ ਤਰ੍ਹਾ ਚਲਾਗਾ (ਅਤੇ ਉਸ ਨੂੰ) ਜਾ ਕੇ ਤੁਰਤ ਮਿਲਾਗਾ ॥੧੮॥

ਚੌਪਈ ॥

चौपई ॥

ਚੌਪਈ:

ਯਹ ਜੜ ਬਾਤ ਸੁਨਤ ਹਰਖਯੋ ॥

यह जड़ बात सुनत हरखयो ॥

ਇਹ ਗੱਲ ਸੁਣ ਕੇ ਮੂਰਖ ਪ੍ਰਸੰਨ ਹੋ ਗਿਆ।

ਦੁਰਬਲ ਹੁਤੋ ਪੁਸਟ ਹ੍ਵੈ ਗਯੋ ॥

दुरबल हुतो पुसट ह्वै गयो ॥

(ਉਹ ਭਾਵੇਂ) ਲਿੱਸਾ ਸੀ, (ਪਰ ਇਸ ਗੱਲ ਕਰ ਕੇ) ਤਕੜਾ ਹੋ ਗਿਆ।

ਜੌ ਤੁਮ ਕਹੌ ਸੁ ਕਾਜ ਕਮੈਯੈ ॥

जौ तुम कहौ सु काज कमैयै ॥

(ਕਹਿਣ ਲਗਾ) ਜੋ ਤੂੰ ਕਹੇਂਗੀ ਉਹੀ ਕੰਮ ਕਰਾਗਾ।

ਬੇਗਮ ਸੀ ਭੋਗਨ ਕਹ ਪੈਯੈ ॥੧੯॥

बेगम सी भोगन कह पैयै ॥१९॥

(ਹੁਣੇ) ਬੇਗਮ ਵਰਗੀ ਨੂੰ ਸਹਿਵਾਸ ਕਰਨ ਲਈ ਪ੍ਰਾਪਤ ਕਰਾਗਾ ॥੧੯॥

ਦੋਹਰਾ ॥

दोहरा ॥

ਦੋਹਰਾ:

ਹਜਰਤਿ ਜਾ ਕੀ ਮੂਰਤਿ ਲਖਿ ਰਹਿਯੋ ਪ੍ਰੇਮ ਸੌ ਪਾਗ ॥

हजरति जा की मूरति लखि रहियो प्रेम सौ पाग ॥

(ਦਰਿਆ ਖਾ ਸੋਚਣ ਲਗਾ) ਬਾਦਸ਼ਾਹ ਜਿਸ ਦੀ ਸੂਰਤ ਵੇਖ ਕੇ ਪ੍ਰੇਮ ਵਿਚ ਮਗਨ ਹੋ ਜਾਂਦਾ ਹੈ,

ਸੋ ਹਮ ਸੋ ਅਟਕਤ ਭਈ ਧੰਨਜ ਹਮਾਰੇ ਭਾਗ ॥੨੦॥

सो हम सो अटकत भई धंन्य हमारे भाग ॥२०॥

ਉਹ (ਬੇਗਮ) ਮੇਰੇ ਤੇ ਮੋਹਿਤ ਹੋ ਗਈ ਹੈ, ਮੇਰੇ ਧੰਨ ਭਾਗ ਹਨ ॥੨੦॥

ਚੌਪਈ ॥

चौपई ॥

ਚੌਪਈ:

ਯਹ ਸੁਨਿ ਭੇਦ ਚਿਤ ਮਹਿ ਰਾਖ੍ਯੋ ॥

यह सुनि भेद चित महि राख्यो ॥

(ਉਸ ਨੇ) ਇਹ ਸੁਣ ਕੇ ਭੇਦ ਚਿਤ ਵਿਚ ਹੀ ਰਖਿਆ

ਔਰ ਮਿਤ੍ਰ ਤਨ ਪ੍ਰਗਟ ਨ ਭਾਖ੍ਯੋ ॥

और मित्र तन प्रगट न भाख्यो ॥

ਅਤੇ ਕਿਸੇ ਵੀ ਹੋਰ ਮਿਤਰ ਨੂੰ ਸਾਫ਼ ਨਾ ਦਸਿਆ।

ਪ੍ਰਥਮ ਦੇਗ ਮੈ ਬਸਤ੍ਰ ਬਿਛ੍ਯੋ ॥

प्रथम देग मै बसत्र बिछयो ॥

ਪਹਿਲਾ ਦੇਗ ਵਿਚ ਬਸਤ੍ਰ ਵਿਛਾਇਆ।

ਤਾ ਮੈ ਬੈਠਿ ਆਪੁ ਪੁਨਿ ਗਯੋ ॥੨੧॥

ता मै बैठि आपु पुनि गयो ॥२१॥

ਫਿਰ ਉਸ ਵਿਚ ਆਪ ਬੈਠ ਕੇ ਗਿਆ ॥੨੧॥

ਦੋਹਰਾ ॥

दोहरा ॥

ਦੋਹਰਾ:

ਖਾਨ ਤਿਹਾਰੌ ਰੂਪ ਲਖਿ ਬੇਗਮ ਰਹੀ ਲੁਭਾਇ ॥

खान तिहारौ रूप लखि बेगम रही लुभाइ ॥

ਹੇ ਖ਼ਾਨ! ਤੇਰਾ ਰੂਪ ਵੇਖ ਕੇ ਬੇਗਮ ਲੋਭਾਇਮਾਨ ਹੋ ਗਈ ਹੈ।

ਸਾਹਿਜਹਾ ਕੋ ਛਾਡਿ ਕੈ ਤੋ ਪਰ ਗਈ ਬਿਕਾਇ ॥੨੨॥

साहिजहा को छाडि कै तो पर गई बिकाइ ॥२२॥

ਸ਼ਾਹਜਹਾਨ ਨੂੰ ਛਡ ਕੇ ਤੇਰੇ ਉਤੇ ਵਿਕ ਗਈ ਹੈ ॥੨੨॥

ਚੌਪਈ ॥

चौपई ॥

ਚੌਪਈ:

ਤੌਨ ਪਠਾਨ ਦੇਗ ਮਹਿ ਡਾਰਿਸ ॥

तौन पठान देग महि डारिस ॥

(ਸਖੀ ਨੇ) ਉਸ ਪਠਾਣ ਨੂੰ ਦੇਗ ਵਿਚ ਪਾਇਆ

ਲੈ ਹਜਰਤਿ ਗ੍ਰਿਹ ਓਰ ਸਿਧਾਰਸ ॥

लै हजरति गृह ओर सिधारस ॥

ਅਤੇ ਲੈ ਕੇ ਬਾਦਸ਼ਾਹ ਦੇ ਘਰ ਵਲ ਤੁਰ ਪਈ।

ਦੇਖਤ ਲੋਗ ਸਭੈ ਤਹ ਜਾਵੈ ॥

देखत लोग सभै तह जावै ॥

ਉਸ (ਦੇਗ) ਨੂੰ ਸਾਰੇ ਲੋਕ ਵੇਖਦੇ ਜਾ ਰਹੇ ਸਨ,

ਵਾ ਕੌ ਭੇਦ ਨ ਕੋਊ ਪਾਵੈ ॥੨੩॥

वा कौ भेद न कोऊ पावै ॥२३॥

ਪਰ ਉਸ ਦਾ ਭੇਦ ਕੋਈ ਵੀ ਨਾ ਪਾ ਸਕਿਆ ॥੨੩॥

ਲੈ ਬੇਗਮ ਕੇ ਪਾਸ ਉਤਾਰਿਯੋ ॥

लै बेगम के पास उतारियो ॥

(ਉਸ ਦੇਗ ਨੂੰ) ਲੈ ਕੇ ਬੇਗਮ ਦੇ ਕੋਲ ਜਾ ਉਤਾਰਿਆ।

ਬੇਗਮ ਤਾ ਕੋ ਦਾਰਿਦ ਮਾਰਿਯੋ ॥

बेगम ता को दारिद मारियो ॥

ਬੇਗਮ ਨੇ (ਸਖੀ ਦੀ) ਗ਼ਰੀਬੀ ਦੂਰ ਕਰ ਦਿੱਤੀ (ਅਰਥਾਤ-ਬਹੁਤ ਇਨਾਮ ਦਿੱਤਾ)।

ਸਖੀ ਭੇਜ ਪਤਿ ਲਯੋ ਬੁਲਾਈ ॥

सखी भेज पति लयो बुलाई ॥

ਸਖੀ ਨੂੰ ਭੇਜ ਕੇ (ਬੇਗਮ ਨੇ) ਪਤੀ ਨੂੰ ਬੁਲਾ ਲਿਆ

ਕਾਨ ਲਾਗਿ ਕੈ ਬਾਤ ਜਤਾਈ ॥੨੪॥

कान लागि कै बात जताई ॥२४॥

ਅਤੇ (ਉਸ ਦੇ) ਕੰਨਾ ਨਾਲ ਲਗ ਕੇ (ਸਾਰੀ) ਗੱਲ ਦਸ ਦਿੱਤੀ ॥੨੪॥

ਦੋਹਰਾ ॥

दोहरा ॥

ਦੋਹਰਾ:

ਸਖੀ ਭੇਜਿ ਪਾਤਸਾਹ ਕੌ ਲੀਨੋ ਨਿਕਟ ਬੁਲਾਇ ॥

सखी भेजि पातसाह कौ लीनो निकट बुलाइ ॥

ਸਖੀ ਨੂੰ ਭੇਜ ਕੇ ਬਾਦਸ਼ਾਹ ਨੂੰ ਕੋਲ ਬੁਲਾ ਲਿਆ।

ਜੋ ਚਾਹਹੁ ਸੋ ਕੀਜਿਯੈ ਦੀਨੀ ਦੇਗ ਦਿਖਾਇ ॥੨੫॥

जो चाहहु सो कीजियै दीनी देग दिखाइ ॥२५॥

(ਉਸ ਨੂੰ) ਦੇਗ ਵਿਖਾ ਕੇ (ਕਿਹਾ ਕਿ ਹੁਣ) ਜੋ ਚਾਹੋ, ਸੋ ਕਰੋ ॥੨੫॥

ਚੌਪਈ ॥

चौपई ॥

ਚੌਪਈ:

ਜਬ ਬੇਗਮ ਕਹਿ ਚਰਿਤ ਬਖਾਨ੍ਯੋ ॥

जब बेगम कहि चरित बखान्यो ॥

ਜਦ ਬੇਗਮ ਨੇ ਕਹਿ ਕੇ (ਆਪਣਾ ਕੀਤਾ) ਚਰਿਤ੍ਰ ਦਸਿਆ

ਪ੍ਰਾਨਨ ਤੇ ਪ੍ਯਾਰੀ ਤਿਹ ਜਾਨ੍ਯੋ ॥

प्रानन ते प्यारी तिह जान्यो ॥

(ਤਾ ਬਾਦਸ਼ਾਹ ਨੇ) ਉਸ ਨੂੰ ਪ੍ਰਾਣਾ ਤੋਂ ਵੀ ਪਿਆਰੀ ਜਾਣਿਆ।

ਪੁਨਿ ਕਛੁ ਕਹਿਯੋ ਚਰਿਤ੍ਰਹਿ ਕਰਿਯੈ ॥

पुनि कछु कहियो चरित्रहि करियै ॥

ਫਿਰ (ਉਸ ਨੇ) ਕਿਹਾ ਕਿ ਕੁਝ ਹੋਰ ਚਰਿਤ੍ਰ ਕਰਨਾ ਚਾਹੀਦਾ ਹੈ

ਪੁਛਿ ਕਾਜਿਯਹਿ ਯਾ ਕਹ ਮਰਿਯੈ ॥੨੬॥

पुछि काजियहि या कह मरियै ॥२६॥

ਅਤੇ ਕਾਜ਼ੀ ਨੂੰ ਪੁਛ ਕੇ ਇਸ ਨੂੰ ਮਾਰਨਾ ਚਾਹੀਦਾ ਹੈ ॥੨੬॥

ਦੋਹਰਾ ॥

दोहरा ॥

ਦੋਹਰਾ:

ਤਬ ਬੇਗਮ ਤਿਹ ਸਖੀ ਸੋ ਐਸੇ ਕਹਿਯੋ ਸਿਖਾਇ ॥

तब बेगम तिह सखी सो ऐसे कहियो सिखाइ ॥

ਤਦ ਬੇਗਮ ਨੇ ਉਸ ਸਖੀ ਨੂੰ ਇਸ ਤਰ੍ਹਾ ਸਿਖਾਇਆ

ਭੂਤ ਭਾਖਿ ਇਹ ਗਾਡਿਯਹੁ ਚੌਕ ਚਾਦਨੀ ਜਾਇ ॥੨੭॥

ਭੂਤ ਭਾਖਿ ਇਹ ਗਾਡਿਯਹੁ ਚੌਕ ਚਾਦਨੀ ਜਾਇ ॥੨੭॥

भूत भाखि इह गाडियहु चौक चादनी जाइ ॥२७॥

ਕਿ ਇਸ ਨੂੰ ਭੂਤ ਕਹਿ ਕੇ ਚਾਦਨੀ ਚੌਕ ਵਿਚ ਗਡ ਦਿਓ ॥੨੭॥

ਚੌਪਈ ॥

चौपई ॥

ਚੌਪਈ:

ਤਿਹ ਤ੍ਰਿਯ ਲਏ ਹਨਨ ਕੋ ਆਵੈ ॥

तिह तृय लए हनन को आवै ॥

ਉਹ ਸਖੀ (ਉਸ ਨੂੰ) ਮਾਰਨ ਲਈ ਲਿਆ ਰਹੀ ਸੀ

ਮੂਰਖ ਪਰਿਯੋ ਦੇਗ ਮੈ ਜਾਵੈ ॥

मूरख परियो देग मै जावै ॥

ਅਤੇ (ਉਹ) ਮੂਰਖ ਦੇਗ ਵਿਚ ਪਿਆ ਹੋਇਆ ਜਾ ਰਿਹਾ ਸੀ।

ਜਾਨੈ ਆਜੁ ਬੇਗਮਹਿ ਪੈਹੌਂ ॥

जानै आजु बेगमहि पैहौ ॥

(ਉਹ) ਸਮਝ ਰਿਹਾ ਸੀ ਕਿ ਅਜ ਬੇਗਮ ਨੂੰ ਪ੍ਰਾਪਤ ਕਰਾਗਾ

ਕਾਮ ਕਲਾ ਤਿਹ ਸਾਥ ਕਮੈਹੌਂ ॥੨੮॥

काम कला तिह साथ कमैहौ ॥२८॥

ਅਤੇ ਉਸ ਨਾਲ ਕਾਮ-ਕ੍ਰੀੜਾ ਕਰਾਗਾ ॥੨੮॥

ਲਏ ਦੇਗ ਕੋ ਆਵੈ ਕਹਾ ॥

लए देग को आवै कहा ॥

(ਉਹ ਸਖੀ) ਦੇਗ ਨੂੰ ਲੈ ਕੇ ਉਥੇ ਆ ਪਹੁੰਚੀ

ਕਾਜੀ ਮੁਫਤੀ ਸਭ ਹੈ ਜਹਾ ॥

काजी मुफती सभ है जहा ॥

ਜਿਥੇ ਕਾਜ਼ੀ ਅਤੇ ਮੁਫ਼ਤੀ (ਕਾਜ਼ੀ ਦਾ ਮੁਨਸ਼ੀ) ਸਭ ਬੈਠੇ ਸਨ।

ਕੋਟਵਾਰ ਜਹ ਕਸਟ ਦਿਖਾਵੈ ॥

कोटवार जह कसट दिखावै ॥

ਜਿਥੇ ਕੋਤਵਾਲ ਚੌਬੂਤਰੇ ਉਤੇ ਬੈਠ ਕੇ

ਬੈਠ ਚੌਤਰੇ ਨ੍ਯਾਉ ਚੁਕਾਵੈ ॥੨੯॥

बैठ चौतरे न्याउ चुकावै ॥२९॥

ਨਿਆਂ ਚੁਕਾਉਣ ਲਈ ਦੰਡ ਦਿੰਦਾ ਸੀ ॥੨੯॥

ਸਖੀ ਬਾਚ ॥

सखी बाच ॥

ਸਖੀ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਭੂਤ ਏਕ ਇਹ ਦੇਗ ਮੈ ਕਹੁ ਕਾਜੀ ਕ੍ਯਾ ਨ੍ਯਾਇ ॥

भूत एक इह देग मै कहु काजी क्या न्याइ ॥

ਹੇ ਕਾਜ਼ੀ! ਇਸ ਦੇਗ ਵਿਚ ਇਕ ਭੂਤ ਹੈ, (ਉਸ ਦਾ) ਕੀ ਨਿਆਂ ਕੀਤਾ ਜਾਏ।

ਕਹੌ ਤੌ ਯਾ ਕੋ ਗਾਡਿਯੈ ਕਹੌ ਤੇ ਦੇਉ ਜਰਾਇ ॥੩੦॥

कहौ तौ या को गाडियै कहौ ते देउ जराइ ॥३०॥

ਕਹੋ, ਤਾ ਇਸ ਨੂੰ ਗਡ ਦਿੱਤਾ ਜਾਏ ਜਾ ਕਹੋ ਤਾ ਸਾੜ ਦਿੱਤਾ ਜਾਏ ॥੩੦॥

ਤਬ ਕਾਜੀ ਐਸੇ ਕਹਿਯੋ ਸੁਨੁ ਸੁੰਦਰਿ ਮਮ ਬੈਨ ॥

तब काजी ऐसे कहियो सुनु सुँदरि मम बैन ॥

ਤਦ ਕਾਜ਼ੀ ਨੇ ਇੰਜ ਕਿਹਾ, ਹੇ ਸੁੰਦਰੀ! ਮੇਰੀ ਗੱਲ ਸੁਣ।

ਯਾ ਕੋ ਜੀਯਤਹਿ ਗਾਡਿਯੈ ਛੂਟੈ ਕਿਸੂ ਹਨੈ ਨ ॥੩੧॥

या को जीयतहि गाडियै छूटै किसू हनै न ॥३१॥

ਇਸ ਨੂੰ ਜੀਉਂਦੇ ਜੀ ਗਡ ਦੇਣਾ ਚਾਹੀਦਾ ਹੈ। (ਜੇ ਇਸ ਨੂੰ) ਛਡ ਦੇਈਏ ਤਾ ਕਿਸੇ (ਹੋਰ) ਨੂੰ ਮਾਰ ਦੇਵੇਗਾ ॥੩੧॥

ਕੋਟਵਾਰ ਕਾਜੀ ਜਬੈ ਮੁਫਤੀ ਆਯਸੁ ਕੀਨ ॥

कोटवार काजी जबै मुफती आयसु कीन ॥

ਕਾਜ਼ੀ ਦੇ ਮੁਫ਼ਤੀ ਨੇ ਜਦੋਂ ਕੋਤਵਾਲ ਨੂੰ ਆਗਿਆ ਦਿੱਤੀ

ਦੇਗ ਸਹਿਤ ਤਹ ਭੂਤ ਕਹਿ ਗਾਡਿ ਗੋਰਿ ਮਹਿ ਦੀਨ ॥੩੨॥

देग सहित तह भूत कहि गाडि गोरि महि दीन ॥३२॥

ਤਾ ਉਸ ਨੂੰ ਭੂਤ ਕਹਿ ਕੇ ਦੇਗ ਸਮੇਤ ਕਬਰ ਵਿਚ ਦਬ ਦਿੱਤਾ ॥੩੨॥

ਜੀਤਿ ਰਹਿਯੋ ਦਲ ਸਾਹ ਕੋ ਗਯੋ ਖਜਾਨਾ ਖਾਇ ॥

जीति रहियो दल साह को गयो खजाना खाइ ॥

ਬਾਦਸ਼ਾਹ ਦਾ ਦਲ ਜਿੱਤ ਗਿਆ ਅਤੇ ਖ਼ਜ਼ਾਨੇ ਨੂੰ ਲੁਟ ਕੇ ਲੈ ਗਿਆ,

ਸੋ ਛਲ ਸੌ ਤ੍ਰਿਯ ਭੂਤ ਕਹਿ ਦੀਨੋ ਗੋਰਿ ਗਡਾਇ ॥੩੩॥

सो छल सौ तृय भूत कहि दीनो गोरि गडाइ ॥३३॥

ਉਸ ਨੂੰ ਇਸਤਰੀ ਨੇ ਭੂਤ ਕਹਿ ਕੇ ਕਬਰ ਵਿਚ ਦਬਵਾ ਦਿੱਤਾ ॥੩੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਿਆਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੮੨॥੧੪੭੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे बिआसीवो चरित्र समापतम सतु सुभम सतु ॥८२॥१४७५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੮੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੮੨॥੧੪੭੫॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਰਾਜੌਰੀ ਕੇ ਦੇਸ ਮੈ ਰਾਜਪੁਰੋ ਇਕ ਗਾਉ ॥

राजौरी के देस मै राजपुरो इक गाउ ॥

ਰਾਜੌਰੀ ਦੇਸ (ਰਿਆਸਤ) ਵਿਚ ਰਾਜਪੁਰ ਨਾ ਦਾ ਇਕ ਪਿੰਡ ਸੀ।

ਤਹਾ ਏਕ ਗੂਜਰ ਬਸੈ ਰਾਜ ਮਲ ਤਿਹ ਨਾਉ ॥੧॥

तहा एक गूजर बसै राज मल तिह नाउ ॥१॥

ਉਥੇ ਇਕ ਗੁਜਰ ਰਹਿੰਦਾ ਸੀ ਜਿਸ ਦਾ ਨਾ ਰਾਜ ਮੱਲ ਸੀ ॥੧॥

ਚੌਪਈ ॥

चौपई ॥

ਚੌਪਈ:

ਰਾਜੋ ਨਾਮ ਏਕ ਤਿਹ ਨਾਰੀ ॥

राजो नाम एक तिह नारी ॥

ਉਸ ਦੀ ਰਾਜੋ ਨਾ ਦੀ ਇਕ ਇਸਤਰੀ ਸੀ

ਸੁੰਦਰ ਅੰਗ ਬੰਸ ਉਜਿਯਾਰੀ ॥

सुँदर अंग बंस उजियारी ॥

ਜੋ ਸੁੰਦਰ ਸ਼ਰੀਰ ਅਤੇ ਉਜਲੇ ਬੰਸ ਵਾਲੀ ਸੀ।

ਤਿਹ ਇਕ ਨਰ ਸੌ ਨੇਹ ਲਗਾਯੋ ॥

तिह इक नर सौ नेह लगायो ॥

ਉਸ ਨੇ ਇਕ ਬੰਦੇ ਨਾਲ ਪ੍ਰੇਮ ਪਾਲ ਲਿਆ।

ਗੂਜਰ ਭੇਦ ਤਬੈ ਲਖਿ ਪਾਯੋ ॥੨॥

गूजर भेद तबै लखि पायो ॥२॥

ਤਦੋਂ ਗੁਜਰ ਇਸ ਭੇਦ ਨੂੰ ਜਾਣ ਗਿਆ ॥੨॥

ਜਾਰ ਲਖ੍ਯੋ ਗੂਜਰ ਮੁਹਿ ਜਾਨ੍ਯੋ ॥

ਜਾਰ ਲਖ੍ਯੋ ਗੂਜਰ ਮੁਹਿ ਜਾਨ੍ਯੋ ॥
ਯਾਰ ਨੇ ਸਮਝ ਲਿਆ ਕਿ ਗੁਜਰ ਮੈਨੂੰ ਜਾਣ ਗਿਆ ਹੈ।

ਅਧਿਕ ਚਿਤ ਭੀਤਰ ਡਰ ਮਾਨ੍ਯੋ ॥
अधिक चित भीतर डर मान्यो ॥
ਉਸ ਨੇ ਮਨ ਵਿਚ ਬਹੁਤ ਡਰ ਮੰਨਿਆ।

ਛਾਡਿ ਗਾਵ ਤਿਹ ਅਨਤ ਸਿਧਾਯੋ ॥
छाडि गाव तिह अनत सिधायो ॥
ਉਹ ਪਿੰਡ ਛਡ ਕੇ ਕਿਤੇ ਹੋਰ ਚਲਾ ਗਿਆ

ਬਹੁਰਿ ਨ ਤਾ ਕੋ ਦਰਸੁ ਦਿਖਾਯੋ ॥੩॥
बहुरि न ता को दरसु दिखायो ॥३॥
ਅਤੇ ਫਿਰ ਉਸ ਨੂੰ ਆਪਣੀ ਸ਼ਕਲ ਨਾ ਵਿਖਾਈ ॥੩॥

ਦੋਹਰਾ ॥
दोहरा ॥
ਦੋਹਰਾ:

ਰਾਜੋ ਬਿਛੁਰੇ ਯਾਰ ਕੇ ਚਿਤ ਮੈ ਭਈ ਉਦਾਸ ॥
राजो बिछुरे यार के चित मै भई उदास ॥
ਯਾਰ ਦੇ ਵਿਛੜਨ ਕਰ ਕੇ ਰਾਜੋ ਚਿਤ ਵਿਚ ਉਦਾਸ ਹੋ ਗਈ।

ਨਿਤਿ ਚਿੰਤਾ ਮਨ ਮੈ ਕਰੈ ਮੀਤ ਮਿਲਨ ਕੀ ਆਸ ॥੪॥
निति चिंता मन मै करै मीत मिलन की आस ॥४॥
ਮਿਤਰ ਨੂੰ ਮਿਲਣ ਦੀ ਆਸ ਵਿਚ ਨਿੱਤ ਮਨ ਵਿਚ ਸੋਚਦੀ ॥੪॥

ਚੌਪਈ ॥
चौपई ॥

ਚੌਪਈ:

ਯਹਿ ਸਭ ਭੇਦ ਗੂਜਰਹਿ ਜਾਨ੍ਯੋ ॥

यहि सभ भेद गूजरहि जान्यो ॥

ਇਹ ਸਾਰਾ ਭੇਦ ਗੁਜਰ ਵੀ ਸਮਝ ਗਿਆ,

ਤਾ ਸੋ ਪ੍ਰਗਟ ਨ ਕਛੂ ਬਖਾਨ੍ਯੋ ॥

ता सो प्रगट न कछू बखान्यो ॥

ਪਰ ਉਸ ਨੂੰ ਸਾਫ਼ ਤੌਰ ਤੇ ਕੁਝ ਨਾ ਆਖਿਆ।

ਚਿੰਤਾ ਯਹੇ ਕਰੀ ਮਨ ਮਾਹੀ ॥

चिंता यहे करी मन माही ॥

ਉਸ ਨੇ ਮਨ ਵਿਚ ਇਹ ਸੋਚ ਕੀਤੀ

ਯਾ ਕੇ ਧਨ ਛੋਡੌ ਗ੍ਰਿਹ ਨਾਹੀ ॥੫॥

या के धन छोडौ गृह नाही ॥५॥

ਕਿ ਇਸ ਦੇ ਘਰ ਵਿਚ ਕੋਈ ਧਨ ਨਹੀਂ ਰਹਿਣ ਦਿਆਂਗਾ ॥੫॥

ਦੋਹਰਾ ॥

दोहरा ॥

ਦੋਹਰਾ:

ਪਤਿਯਾ ਲਿਖੀ ਬਨਾਇ ਕੈ ਤਵਨ ਮੀਤ ਕੇ ਨਾਮ ॥

पतिया लिखी बनाइ कै तवन मीत के नाम ॥

ਉਸ (ਗੁਜਰ) ਨੇ ਉਸ ਦੇ ਮਿਤਰ ਦੇ ਨਾ ਤੇ ਇਕ ਚਿੱਠੀ ਲਿਖੀ

ਏਕ ਅਤਿਥ ਕੋ ਹਾਥ ਦੈ ਪਠੀ ਤ੍ਰਿਯਾ ਕੇ ਧਾਮ ॥੬॥

एक अतिथ को हाथ दै पठी तृया के धाम ॥६॥

ਅਤੇ ਇਕ ਸਾਧ ਦੇ ਹੱਥ ਦੇ ਕੇ (ਉਸ) ਇਸਤਰੀ ਦੇ ਘਰ ਭੇਜ ਦਿੱਤੀ ॥੬॥

ਚੌਪਈ ॥

चौपई ॥

ਚੌਪਈ:

ਜਬ ਪਤਿਯਾ ਤਿਨ ਛੋਰਿ ਬਚਾਈ ॥

जब पतिया तिन छोरि बचाई ॥

ਜਦ ਉਸ ਨੇ ਸਾਰੀ ਚਿੱਠੀ ਖੋਲ੍ਹ ਕੇ ਪੜ੍ਹਵਾਈ

ਮੀਤ ਨਾਮ ਸੁਨਿ ਕੰਠ ਲਗਾਈ ॥

मीत नाम सुनि कंठ लगाई ॥

ਤਾ ਮਿਤਰ ਦਾ ਨਾ ਸੁਣ ਕੇ ਗਲ ਨਾਲ ਲਾ ਲਈ।

ਯਹੈ ਯਾਰਿ ਲਿਖਿ ਤਾਹਿ ਪਠਾਯੋ ॥

यहै यारि लिखि ताहि पठायो ॥

ਯਾਰ ਨੇ ਉਸ ਨੂੰ ਇਹ ਲਿਖ ਭੇਜਿਆ

ਤੁਮ ਬਿਨੁ ਅਧਿਕ ਕਸਟ ਹਮ ਪਾਯੋ ॥੭॥

तुम बिनु अधिक कसट हम पायो ॥७॥

ਕਿ ਤੇਰੇ ਬਿਨਾ ਮੈਂ ਬਹੁਤ ਦੁਖ ਪਾਇਆ ਹੈ ॥੭॥

ਪਤਿਯਾ ਮੈ ਲਖਿ ਯਹੈ ਪਠਾਯੋ ॥

पतिया मै लखि यहै पठायो ॥

ਚਿੱਠੀ ਵਿਚ ਇਹ ਵੀ ਲਿਖ ਭੇਜਿਆ

ਤੁਮ ਬਿਨ ਹਮ ਸਭ ਕਿਛੁ ਬਿਸਰਾਯੋ ॥

तुम बिन हम सभ किछु बिसरायो ॥

ਕਿ ਤੇਰੇ ਬਿਨਾ ਮੈਂ ਸਭ ਕੁਝ ਭੁਲਾ ਦਿੱਤਾ ਹੈ।

ਹਮਰੀ ਸੁਧਿ ਆਪਨ ਤੁਮ ਲੀਜਹੁ ॥

हमरी सुधि आपन तुम लीजहु ॥

ਮੇਰੀ ਸੁਰਤ ਤੂੰ ਆਪ ਲੈ

ਕਛੁ ਧਨੁ ਕਾਢਿ ਪਠੈ ਮੁਹਿ ਦੀਜਹੁ ॥੮॥

कछु धनु काढि पठै मुहि दीजहु ॥८॥

ਅਤੇ ਕੁਝ ਧਨ ਕਢ ਕੇ ਮੈਨੂੰ ਭੇਜ ॥੮॥

ਦੋਹਰਾ ॥

दोहरा ॥

ਦੋਹਰਾ:

ਸੁਨਤ ਬਾਤ ਮੂਰਖ ਤ੍ਰਿਯਾ ਚਿਤ ਮੈ ਭਈ ਪ੍ਰਸੰਨ੍ਯ ॥

सुनत बात मूरख तृया चित मै भई प्रसंन्य ॥

(ਇਹ) ਗੱਲ ਸੁਣ ਕੇ ਮੂਰਖ ਇਸਤਰੀ ਮਨ ਵਿਚ ਬਹੁਤ ਪ੍ਰਸੰਨ ਹੋ ਗਈ।

ਮੀਤ ਚਿਤਾਰਿਯੋ ਆਜੁ ਮੁਹਿ ਧਰਨੀ ਤਲ ਹੌਂ ਧੰਨ੍ਯ ॥੯॥

मीत चितारियो आजु मुहि धरनी तल हौं धंन्य ॥९॥

(ਸੋਚਣ ਲਗੀ ਕਿ) ਅਜ ਮਿਤਰ ਨੇ ਮੈਨੂੰ ਯਾਦ ਕੀਤਾ ਹੈ, (ਮੈਂ) ਧਰਤੀ ਉਤੇ ਧੰਨ ਹਾ ॥੯॥

ਚੌਪਈ ॥

चौपई ॥

ਚੌਪਈ:

ਭੇਜਿ ਕਾਹੂ ਤ੍ਰਿਯ ਇਹੈ ਸਿਖਾਯੋ ॥

भेजि काहू तृय इहै सिखायो ॥

ਕਿਸੇ ਨੂੰ ਭੇਜ ਕੇ ਇਸਤਰੀ ਨੂੰ ਇਹ ਸਮਝਾਇਆ

ਲਿਖਿ ਪਤਿਯਾ ਮੈ ਯਹੈ ਪਠਾਯੋ ॥

ਲਿਖਿ ਪਤਿਯਾ ਮੈ ਯਹੈ ਪਠਾਯੋ ॥

ਅਤੇ ਚਿੱਠੀ ਵਿਚ ਵੀ ਇਹ ਲਿਖ ਭੇਜਿਆ

ਪ੍ਰਾਤ ਸਮੈ ਪਿਛਵਾਰੇ ਐਹੌ ॥

प्रात समै पिछवारे ऐहौ ॥

ਕਿ ਪ੍ਰਭਾਤ ਵੇਲੇ ਪਿਛਲੇ ਪਾਸੇ ਆਵਾਗਾ

ਦੁਹੂੰ ਹਾਥ ਭਏ ਤਾਲ ਬਜੈਹੌ ॥੧੦॥

दुहूँ हाथ भए ताल बजैहौ ॥१०॥

ਅਤੇ ਦੋਹਾ ਹੱਥਾ ਨਾਲ ਤਾੜੀ ਵਜਾਵਾਗਾ ॥੧੦॥

ਜਬ ਤਾਰੀ ਸ੍ਰਵਨਨ ਸੁਨਿ ਪੈਯਹੁ ॥

जब तारी स्रवनन सुनि पैयहु ॥

ਜਿਸ ਵੇਲੇ (ਤੂੰ) ਕੰਨਾ ਨਾਲ ਤਾੜੀ (ਦੀ ਆਵਾਜ਼) ਸੁਣੇਗੀ

ਤੁਰਤੁ ਤਹਾ ਆਪਨ ਉਠਿ ਐਯਹੁ ॥

तुरतु तहा आपन उठि ऐयहु ॥

ਤਾ ਤੁਰੰਤ ਆਪ ਉਠ ਕੇ ਉਥੇ ਆ ਜਾਈਂ।

ਕਾਧ ਉਪਰਿ ਕਰਿ ਥੈਲੀ ਲੈਯਹੁ ॥

काध उपरि करि थैली लैयहु ॥

ਕੰਧ ਉਪਰ ਥੈਲੀ ਲਿਆ ਕੇ ਰਖ ਦੇਈਂ।

ਮੇਰੋ ਕਹਿਯੋ ਮਾਨਿ ਤ੍ਰਿਯ ਲੈਯਹੁ ॥੧੧॥

मेरो कहियो मानि तृय लैयहु ॥११॥

ਹੇ ਇਸਤਰੀ! ਮੇਰਾ ਕਿਹਾ ਮੰਨ ਲਈਂ ॥੧੧॥

ਪ੍ਰਾਤ ਸਮੈ ਤਾਰੀ ਤਿਨ ਕਰੀ ॥

प्रात समै तारी तिन करी ॥

ਸਵੇਰ ਵੇਲੇ ਉਸ ਨੇ ਤਾੜੀ ਵਜਾਈ।

ਸੁ ਧੁਨਿ ਕਾਨ ਤ੍ਰਿਯਾ ਕੇ ਪਰੀ ॥

सु धुनि कान तृया के परी ॥

ਉਸ ਦੀ ਆਵਾਜ਼ ਇਤਸਰੀ ਦੇ ਕੰਨਾ ਵਿਚ ਪਈ।

ਥੈਲੀ ਕਾਧ ਊਪਰ ਕਰਿ ਡਾਰੀ ॥

थैली काध ऊपर करि डारी ॥

(ਉਸ ਨੇ) ਥੈਲੀ ਕੰਧ ਉਪਰ ਰਖ ਦਿੱਤੀ।

ਭੇਦ ਨ ਲਖ੍ਯੋ ਦੈਵ ਕੀ ਮਾਰੀ ॥੧੨॥

भेद न लख्यो दैव की मारी ॥१२॥

ਪਰ ਦੈਵ ਦੀ ਮਾਰੀ ਨੇ ਭੇਦ ਨੂੰ ਨਾ ਸਮਝਿਆ ॥੧੨॥

ਦੋਹਰਾ ॥

दोहरा ॥

ਦੋਹਰਾ:

ਯੌ ਹੀ ਬਾਰ ਛਿ ਸਾਤ ਕਰਿ ਲਯੋ ਦਰਬੁ ਸਭ ਛੀਨ ॥

यौ ही बार छि सात करि लयो दरबु सभ छीन ॥

ਇਸ ਤਰ੍ਹਾ ਛੇ ਸੱਤ ਵਾਰ ਕਰ ਕੇ (ਉਸ ਇਸਤਰੀ ਤੋਂ) ਸਾਰਾ ਧਨ ਹਥਿਆ ਲਿਆ।

ਭੇਦ ਨ ਮੂਰਖ ਤਿਯ ਲਖ੍ਯੋ ਕਹਾ ਜਤਨ ਇਹ ਕੀਨ ॥੧੩॥

भेद न मूरख तिय लख्यो कहा जतन इह कीन ॥१३॥

ਉਸ ਮੂਰਖ ਇਸਤਰੀ ਨੇ ਭੇਦ ਨੂੰ ਨਾ ਸਮਝਿਆ ਕਿ ਇਸ (ਪਤੀ) ਨੇ ਕੀ ਯਤਨ ਕੀਤਾ ਹੈ ॥੧੩॥

ਚੌਪਈ ॥

चौपई ॥

ਚੌਪਈ:

ਯਾਹੀ ਜਤਨ ਸਕਲ ਧਨ ਹਰਿਯੋ ॥

याही जतन सकल धन हरियो ॥

ਇਸ ਯਤਨ ਨਾਲ (ਉਸ ਗੁਜਰ ਨੇ) ਸਾਰਾ ਧਨ ਹਰ ਲਿਆ।

ਰਾਨੀ ਹੁਤੇ ਰੰਕ ਤਹ ਕਰਿਯੋ ॥

रानी हुते रंक तह करियो ॥

ਰਾਣੀ ਹੁੰਦੀ ਨੂੰ ਗ਼ਰੀਬ ਕਰ ਦਿੱਤਾ।

ਹਾਥ ਮਿਤ੍ਰ ਕੇ ਦਰਬੁ ਨ ਆਯੋ ॥

हाथ मित्र के दरबु न आयो ॥

(ਉਹ) ਧਨ ਮਿਤਰ ਦੇ ਹੱਥ ਨਾ ਆਇਆ।

ਨਾਹਕ ਅਪਨੋ ਮੂੰਡ ਮੁੰਡਾਯੋ ॥੧੪॥

नाहक अपनो मूँड मुँडायो ॥१४॥

ਵਿਅਰਥ ਵਿਚ ਆਪਣਾ ਸਿਰ ਮੁੰਨਵਾ ਲਿਆ ॥੧੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤਿਰਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੮੩॥੧੪੮੯॥ਅਫਜੂੰ॥

इति स्री चरित्र पख्याने पुरख चरित्रे मंत्री भूप संबादे तिरासीवो चरित्र समापतम सतु सुभम सतु ॥८३॥१४८९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੮੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੮੩॥੧੪੮੯॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਮਹਾਰਾਸਟ੍ਰ ਕੇ ਦੇਸ ਮੈ ਮਹਾਰਾਸਟ੍ਰ ਪਤਿ ਰਾਵ ॥

महारासट्र के देस मै महारासट्र पति राव ॥

ਮਹਾਰਾਸ਼ਟਰ ਦੇਸ ਵਿਚ ਇਕ ਮਹਾਰਾਸ਼ਟਰ ਪਤੀ (ਨਾ) ਦਾ ਰਾਜਾ ਸੀ।

ਦਰਬੁ ਬਟਾਵੈ ਗੁਨਿ ਜਨਨ ਕਰਤ ਕਬਿਨ ਕੋ ਭਾਵ ॥੧॥

दरबु बटावै गुनि जनन करत कबिन को भाव ॥१॥

ਉਹ ਗੁਣਵਾਨਾ ਨੂੰ ਧਨ ਵੰਡਦਾ ਸੀ ਅਤੇ ਕਵੀਆਂ ਨਾਲ ਸਨੇਹ ਕਰਦਾ ਸੀ ॥੧॥

ਚੌਪਈ ॥

चौपई ॥

ਚੌਪਈ:

ਇੰਦ੍ਰ ਮਤੀ ਤਾ ਕੀ ਪਟਰਾਨੀ ॥

इंद्र मती ता की पटरानी ॥

ਉਸ ਦੀ ਇੰਦ੍ਰ ਮਤੀ ਨਾ ਦੀ ਪਟਰਾਣੀ ਸੀ।

ਸੁੰਦਰਿ ਸਕਲ ਭਵਨ ਮੈ ਜਾਨੀ ॥

सुँदरि सकल भवन मै जानी ॥

ਉਹ ਸਾਰਿਆਂ ਲੋਕਾ ਵਿਚ ਸੁੰਦਰ ਜਾਣੀ ਜਾਦੀ ਸੀ।

ਅਤਿ ਰਾਜਾ ਤਾ ਕੇ ਬਸਿ ਰਹੈ ॥

अति राजा ता के बसि रहै ॥

ਰਾਜਾ ਉਸ ਦੇ ਬਹੁਤ ਵਸ ਵਿਚ ਰਹਿੰਦਾ ਸੀ।

ਜੋ ਵਹੁ ਕਹੈ ਵਹੈ ਨ੍ਰਿਪ ਕਹੈ ॥੨॥

जो वहु कहै वहै नृप कहै ॥२॥

ਜੋ ਉਹ ਕਹਿੰਦੀ ਸੀ, ਰਾਜਾ ਉਹੀ ਕੁਝ ਕਹਿੰਦਾ ਸੀ ॥੨॥

ਦੋਹਰਾ ॥

दोहरा ॥

ਦੋਹਰਾ:

ਮੋਹਨ ਸਿੰਘ ਸਪੂਤ ਸਭ ਦ੍ਰਾਵੜ ਦੇਸਹਿ ਏਸ ॥

मोहन सिंघ सपूत सभ द्रावड़ देसहि एस ॥
ਸਾਰੇ ਦ੍ਰਾਵੜ ਦੇਸ ਦੇ ਰਾਜੇ ਦਾ ਪੁੱਤਰ ਮੋਹਨ ਸਿੰਘ

ਮਹਾਰਾਸਟ੍ਰ ਪਤਿ ਨਗਰ ਮੈ ਗਯੋ ਅਥਿਤ ਕੇ ਭੇਸ ॥੩॥
महारासट्र पति नगर मै गयो अथित के भेस ॥३॥
ਮਹਾਰਾਸ਼ਟਰ ਪਤੀ ਦੇ ਨਗਰ ਵਿਚ ਜੋਗੀ ('ਅਥਿਤ') ਦੇ ਭੇਸ ਵਿਚ ਗਿਆ ॥੩॥

ਚੌਪਈ ॥
चौपई ॥
ਚੌਪਈ:

ਜਬ ਰਾਨੀ ਤਿਹ ਓਰ ਨਿਹਾਰਿਯੋ ॥
जब रानी तिह ओर निहारियो ॥
ਜਦ ਰਾਣੀ ਨੇ ਉਸ ਵਲ ਵੇਖਿਆ

ਯਹੈ ਆਪਨੇ ਹ੍ਰਿਦੈ ਬਿਚਾਰਿਯੋ ॥
यहै आपने हृदै बिचारियो ॥
ਤਾ ਆਪਣੇ ਮਨ ਵਿਚ ਵਿਚਾਰ ਕੀਤਾ

ਜੋਗਿਨ ਯਹ ਰਾਜਾ ਸੋ ਲਹਿਯੈ ॥
जोगिन यह राजा सो लहियै ॥
ਕਿ ਰਾਜੇ ਤੋਂ ਇਹ ਜੋਗੀ ਲੈ ਲੈਣਾ ਚਾਹੀਦਾ ਹੈ

ਭੇਜਿ ਮਾਨੁਖਨ ਯਾ ਕੌ ਗਹਿਯੈ ॥੪॥
भेजि मानुखन या कौ गहियै ॥४॥
ਅਤੇ ਬੰਦੇ ਭੇਜ ਕੇ ਇਸ ਨੂੰ ਪਕੜਵਾ ਲੈਣਾ ਚਾਹੀਦਾ ਹੈ ॥੪॥

ਦੋਹਰਾ ॥
दोहरा ॥

ਦੋਹਰਾ:

ਭੇਜਿ ਮਾਨੁਖਨ ਗਹਿ ਲਯੋ ਲੀਨੋ ਧਾਮ ਬੁਲਾਇ ॥

भेजि मानुखन गहि लयो लीनो धाम बुलाइ ॥

ਬੰਦਿਆਂ ਨੂੰ ਭੇਜ ਕੇ (ਉਸ ਨੂੰ) ਪਕੜਵਾ ਲਿਆ ਅਤੇ ਘਰ ਬੁਲਾ ਲਿਆ।

ਦੁਹਿਤਾ ਦਈ ਬਿਵਾਹਿ ਕੈ ਜਾਨਿ ਦੇਸ ਕੌ ਰਾਇ ॥੫॥

दुहिता दई बिवाहि कै जानि देस कौ राइ ॥५॥

(ਉਸ ਨੂੰ) (ਕਿਸੇ) ਦੇਸ ਦਾ ਰਾਜਾ ਸਮਝ ਕੇ ਆਪਣੀ ਲੜਕੀ ਵਿਆਹ ਦਿੱਤੀ ॥੫॥

ਬਚਨ ਸੁਨਤ ਨ੍ਰਿਪ ਰਿਸਿ ਭਰਿਯੋ ਛੋਡਿ ਰਾਮ ਕੋ ਜਾਪ ॥

बचन सुनत नृप रिसि भरियो छोडि राम को जाप ॥

ਇਹ ਗੱਲ ਸੁਣ ਕੇ ਰਾਜਾ ਰਾਮ ਨਾਮ ਦਾ ਜਾਪ ਛਡ ਕੇ ਕ੍ਰੋਧ ਨਾਲ ਭਰ ਗਿਆ

ਦੁਹਿਤਾ ਦਈ ਬਿਵਾਹਿ ਤਿਹ ਜਾ ਕੈ ਮਾਇ ਨ ਬਾਪ ॥੬॥

दुहिता दई बिवाहि तिह जा कै माइ न बाप ॥६॥

(ਅਤੇ ਕਹਿਣ ਲਗਾ ਕਿ ਉਸ ਨੂੰ) ਲੜਕੀ ਵਿਆਹ ਦਿੱਤੀ ਹੈ ਜਿਸ ਦੀ ਨਾ ਕੋਈ ਮਾ ਹੈ ਅਤੇ ਨਾ ਪਿਓ ॥੬॥

ਰਾਜਾ ਬਾਚ ॥

राजा बाच ॥

ਰਾਜੇ ਨੇ ਕਿਹਾ:

ਚੌਪਈ ॥

चौपई ॥

ਚੌਪਈ:

ਮਾਇ ਨ ਬਾਪ ਜਾਨਿਯਤ ਜਾ ਕੌ ॥

माइ न बाप जानियत जा कौ ॥

ਜਿਸ ਦੇ ਮਾ ਪਿਓ ਦਾ ਪਤਾ ਨਹੀਂ,

ਦੁਹਿਤਾ ਕਹੂ ਦੀਜਿਯਤ ਤਾ ਕੌ ॥

दुहिता कहू दीजियत ता कौ ॥

ਉਸ ਨੂੰ ਕਿਸ ਲਈ ਆਪਣੀ ਲੜਕੀ ਵਿਆਹ ਰਹੀ ਹੈਂ।

ਯਾ ਕੌ ਅਬੈ ਬਾਧਿ ਕਰਿ ਮਾਰੋ ॥

या कौ अबै बाधि करि मारो ॥

ਇਸ (ਜੋਗੀ) ਨੂੰ ਹੁਣ ਬੰਨ੍ਹ ਕੇ ਮਾਰ ਦਿਓ

ਰਾਨੀ ਦੁਹਤਾ ਸਹਿਤ ਸੰਘਾਰੋ ॥੭॥

रानी दुहता सहित संघारो ॥७॥

ਅਤੇ ਰਾਣੀ ਨੂੰ ਲੜਕੀ ਸਹਿਤ ਖ਼ਤਮ ਕਰ ਦਿਓ ॥੭॥

ਰਾਨੀ ਬਚਨ ਸੁਨਤ ਡਰਿ ਗਈ ॥

रानी बचन सुनत डरि गई ॥

ਰਾਣੀ ਇਹ ਬੋਲ ਸੁਣ ਕੇ ਡਰ ਗਈ।

ਚੀਨਤ ਕਛੂ ਉਪਾਇ ਨ ਭਈ ॥

चीनत कछू उपाइ न भई ॥

ਉਸ ਨੂੰ ਕੋਈ ਉਪਾ ਸੁਝ ਨਹੀਂ ਸੀ ਰਿਹਾ

ਜਾ ਤੇ ਜਾਮਾਤਾ ਨਹਿ ਮਰਿਯੈ ॥

जा ते जामाता नहि मरियै ॥

ਜਿਸ (ਉਪਾ) ਨਾਲ ਜਵਾਈ ਨੂੰ ਨਾ ਮਾਰਿਆ ਜਾਏ

ਸੁਤਾ ਸਹਿਤ ਇਹ ਜਿਯਤ ਨਿਕਰਿਯੈ ॥੮॥

सुता सहित इह जियत निकरियै ॥८॥

ਅਤੇ ਲੜਕੀ ਸਮੇਤ ਇਹ ਜੀਉਂਦਾ ਨਿਕਲ ਜਾਏ ॥੮॥

ਰਾਨੀ ਏਕ ਮੰਗਾਇ ਪਿਟਾਰੋ ॥

रानी एक मंगाइ पिटारो ॥

ਰਾਣੀ ਨੇ ਇਕ ਪਿਟਾਰਾ ਮੰਗਵਾਇਆ

ਦੁਹੂੰਅਨ ਦੁਹੂੰ ਕਨਾਰੇ ਡਾਰੋ ॥

दुहूँअन दुहूँ कनारे डारो ॥

ਅਤੇ ਦੋਹਾ ਨੂੰ ਦੋਹਾ ਸਿਰਿਆਂ ਉਤੇ ਬਿਠਾ ਦਿੱਤਾ।

ਏਕ ਪਿਟਾਰੋ ਔਰ ਮੰਗਾਯੋ ॥

एक पिटारो और मंगायो ॥

ਇਕ ਪਿਟਾਰਾ ਹੋਰ ਮੰਗਵਾਇਆ

ਵਹ ਪਿਟਾਰ ਤਿਹ ਭੀਤਰ ਪਾਯੋ ॥੯॥

वह पिटार तिह भीतर पायो ॥९॥

ਅਤੇ ਉਹ ਪਿਟਾਰਾ ਉਸ ਪਿਟਾਰੇ ਵਿਚ ਰਖਵਾ ਦਿੱਤਾ ॥੯॥

ਦੋਹਰਾ ॥

दोहरा ॥

ਦੋਹਰਾ:

ਅੰਤਰ ਹੂੰ ਕੇ ਪਿਟਾਰ ਮੈ ਡਾਰੇ ਰਤਨ ਅਪਾਰ ॥

अंतर हूँ के पिटार मै डारे रतन अपार ॥

ਅੰਦਰਲੇ ਪਿਟਾਰੇ ਵਿਚ ਬਹੁਤ ਸਾਰੇ ਰਤਨ ਪਾ ਦਿੱਤੇ।

ਤਿਹ ਢਕਨੌ ਦੈ ਦੁਤਿਯ ਮੈ ਦਈ ਮਿਠਾਈ ਡਾਰਿ ॥੧੦॥

तिह ढकनौ दै दुतिय मै दई मिठाई डारि ॥१०॥

ਉਸ ਨੂੰ ਢਕਣਾ ਦੇ ਕੇ ਦੂਜੇ ਵਿਚ ਮਠਿਆਈ ਪਾ ਦਿੱਤੀ ॥੧੦॥

ਚੌਪਈ ॥

ਚੌਪਈ ॥

ਚੌਪਈ:

ਦੁਤਿਯ ਪਿਟਾਰ ਮਿਠਾਈ ਡਾਰੀ ॥

दुतिय पिटार मिठाई डारी ॥

ਦੂਜੇ ਪਿਟਾਰੇ ਵਿਚ ਮਠਿਆਈ ਪਾ ਦਿੱਤੀ

ਵਹ ਪਿਟਾਰ ਨਹਿ ਦੇਤ ਦਿਖਾਰੀ ॥

वह पिटार नहि देत दिखारी ॥

(ਜਿਸ ਕਰ ਕੇ) ਉਹ (ਅੰਦਰਲਾ) ਪਿਟਾਰਾ ਵਿਖਾਈ ਨਹੀਂ ਦਿੰਦਾ ਸੀ।

ਸਭ ਕੋ ਦ੍ਰਿਸਟਿ ਸਿਰੀਨੀ ਆਵੈ ॥

सभ को द्रसटि सिरीनी आवै ॥

ਸਭ ਨੂੰ ਮਠਿਆਈ ਹੀ ਨਜ਼ਰ ਆਉਂਦੀ।

ਤਾ ਕੋ ਭੇਦ ਨ ਕੋਊ ਪਾਵੈ ॥੧੧॥

ता को भेद न कोउ पावै ॥११॥

ਉਸ ਦੇ ਭੇਦ ਨੂੰ ਕੋਈ ਨਾ ਸਮਝ ਸਕਿਆ ॥੧੧॥

ਪਠੇ ਚੇਰਿ ਯਹ ਨ੍ਰਿਪਤਿ ਬੁਲਾਯੋ ॥

पठे चेरि यह नृपति बुलायो ॥

ਉਸ (ਰਾਣੀ) ਨੇ ਦਾਸੀ ਭੇਜ ਕੇ ਰਾਜੇ ਨੂੰ ਬੁਲਾਇਆ

ਗਹਿ ਬਹਿਯਾ ਸਭ ਸਦਨ ਦਿਖਾਯੋ ॥

गहि बहिया सभ सदन दिखायो ॥

ਅਤੇ ਬਾਹ ਪਕੜ ਕੇ ਸਾਰਾ ਮਹੱਲ ਵਿਖਾਇਆ।

ਹਮ ਕਾ ਤੁਮ ਤੇ ਨੈਕ ਨ ਡਰਿ ਹੈ ॥

हम का तुम ते नैक न डरि है ॥

ਕੀ ਸਾਨੂੰ ਤੁਹਾਡਾ ਜ਼ਰਾ ਜਿੰਨਾ ਵੀ ਡਰ ਨਹੀਂ ਹੈ

ਬਿਨੁ ਤਵ ਕਹੇ ਸਗਾਈ ਕਰਿ ਹੈ ॥੧੨॥

बिनु तव कहे सगाई करि है ॥१२॥

ਕਿ ਤੁਹਾਡੇ ਕਹੇ ਬਿਨਾ (ਅਸੀਂ) ਮੰਗਣੀ ਕਰ ਦਿੱਤੀ ਹੈ ॥੧੨॥

ਰਾਨੀ ਬਾਚ ॥

रानी बाच ॥

ਰਾਣੀ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਚਿਤ ਕੋ ਸੋਕ ਨਿਵਾਰਿ ਕੈ ਰਾਵ ਕਚਹਿਰੀ ਜਾਹੁ ॥

चित को सोक निवारि कै राव कचहिरी जाहु ॥

ਹੇ ਰਾਜਨ! ਮਨ ਦਾ ਦੁਖ ਦੂਰ ਕਰ ਕੇ ਕਚਹਿਰੀ (ਦਰਬਾਰ) ਵਿਚ ਜਾਓ।

ਤਵ ਹਿਤ ਧਰੀ ਬਨਾਇ ਕੈ ਚਲਹੁ ਮਿਠਾਈ ਖਾਹੁ ॥੧੩॥

तव हित धरी बनाइ कै चलहु मिठाई खाहु ॥१३॥

(ਮੈਂ) ਤੁਹਾਡੇ ਲਈ ਮਠਿਆਈ ਬਣਾਈ ਹੈ, ਚਲ ਕੇ ਉਸ ਨੂੰ ਖਾਓ ॥੧੩॥

ਚੌਪਈ ॥

चौपई ॥

ਚੌਪਈ:

ਛੋਰਿ ਪਿਟਾਰਿ ਪਕਵਾਨ ਖਵਾਯੋ ॥

छोरि पिटारि पकवान खवायो ॥

(ਉਸ ਨੇ) ਪਿਟਾਰਾ ਖੋਲ ਕੇ ਪਕਵਾਨ (ਮਠਿਆਈ) ਖਵਾਇਆ।

ਵਹ ਕਛੁ ਭੇਦ ਰਾਇ ਨਹਿ ਪਾਯੋ ॥

वह कछु भेद राइ नहि पायो ॥

ਉਸ ਦੇ ਭੇਦ ਨੂੰ ਰਾਜੇ ਨੇ ਕੁਝ ਨਾ ਸਮਝਿਆ।

ਪੁਨਿ ਇਹ ਕਹਿਯੋ ਦਾਨ ਕਰਿ ਦੀਜੈ ॥

पुनि इह कहियो दान करि दीजै ॥

(ਰਾਣੀ ਨੇ) ਫਿਰ ਇਹ ਕਿਹਾ, ਹੇ ਰਾਜਨ!

ਮੇਰੋ ਕਹਿਯੋ ਮਾਨ ਨ੍ਰਿਪ ਲੀਜੈ ॥੧੪॥

मेरो कहियो मान नृप लीजै ॥१४॥

ਮੇਰਾ ਕਿਹਾ ਮੰਨ ਕੇ ਇਸ (ਮਠਿਆਈ) ਨੂੰ ਦਾਨ ਕਰ ਦਿਓ ॥੧੪॥

ਜਬ ਪਿਟਾਰ ਤਿਹ ਛੋਰਿ ਦਿਖਾਯੋ ॥

जब पिटार तिह छोरि दिखायो ॥

ਜਦ ਉਸ ਨੇ ਪਿਟਾਰਾ ਖੋਲ ਕੇ ਦਿਖਾਇਆ

ਅਤਿ ਡਰ ਜਾਮਾਤਾ ਮਨ ਆਯੋ ॥

अति डर जामाता मन आयो ॥

ਤਾ ਜਵਾਈ ਦੇ ਮਨ ਵਿਚ ਬਹੁਤ ਡਰ ਪੈਦਾ ਹੋ ਗਿਆ

ਅਬ ਹੀ ਮੋਕਹ ਪਕਰਿ ਨਿਕਰਿ ਹੈ ॥

अब ही मोकह पकरि निकरि है ॥

ਕਿ ਮੈਨੂੰ ਹੁਣੇ ਪਕੜ ਕੇ ਬਾਹਰ ਕਢਣਗੇ

ਬਹੁਰੋ ਬਾਧਿ ਮਾਰਹੀ ਡਰਿ ਹੈ ॥੧੫॥

बहुरो बाधि मारही डरि है ॥१५॥

ਅਤੇ ਫਿਰ ਬੰਨ੍ਹ ਕੇ ਮਾਰ ਹੀ ਦੇਣਗੇ ॥੧੫॥

ਹੌ ਇਹ ਠੌਰ ਆਨ ਤ੍ਰਿਯ ਮਾਰਿਯੋ ॥

हौ इह ठौर आन तृय मारियो ॥

ਮੈਨੂੰ ਇਸ ਥਾ ਤੇ (ਇਸ) ਇਸਤਰੀ ਨੇ ਆਣ ਮਾਰਿਆ ਹੈ।

ਅਬ ਉਪਾਇ ਕ੍ਯਾ ਕਰੋ ਬਿਚਾਰਿਯੋ ॥

अब उपाइ क्या करो बिचारियो ॥

ਹੁਣ ਮੈਂ ਕਿਹੜਾ ਉਪਾ ਵਿਚਾਰਾ।

ਕਾ ਸੌ ਕਹੌ ਸੰਗ ਕੋਊ ਨਾਹੀ ॥

का सौ कहौ संग कोऊ नाही ॥

ਕਿਸ ਨੂੰ ਕਹਾ, ਮੇਰੇ ਨਾਲ ਕੋਈ ਨਹੀਂ ਹੈ।

ਇਹ ਚਿੰਤਾ ਤਾ ਕੇ ਮਨ ਮਾਹੀ ॥੧੬॥

इह चिंता ता के मन माही ॥१६॥

ਇਹੀ ਚਿੰਤਾ ਉਸ ਦੇ ਮਨ ਵਿਚ ਸੀ ॥੧੬॥

ਦੋਹਰਾ ॥

दोहरा ॥

ਦੋਹਰਾ:

ਸਸਤ੍ਰ ਅਸਤ੍ਰ ਘੋਰਾ ਨਹੀ ਸਾਥੀ ਸੰਗ ਨ ਕੋਇ ॥

ससत्र असत्र घोरा नही साथी संग न कोइ ॥

(ਇਸ ਵੇਲੇ ਮੇਰੇ ਕੋਲ) ਅਸਤ੍ਰ, ਸ਼ਸਤ੍ਰ, ਅਤੇ ਘੋੜਾ ਨਹੀਂ ਹੈ ਅਤੇ ਨਾ ਹੀ ਕੋਈ ਸੰਗੀ ਸਾਥੀ ਹੈ।

ਅਤਿ ਮੁਸਕਿਲ ਮੋ ਕੌ ਬਨੀ ਕਰਤਾ ਕਰੈ ਸੁ ਹੋਇ ॥੧੭॥

अति मुसकिल मो कौ बनी करता करै सु होइ ॥१७॥

ਮੇਰੇ ਉਤੇ ਬਹੁਤ ਮੁਸ਼ਕਲ ਬਣ ਗਈ ਹੈ, (ਹੁਣ ਜੋ) ਕਰਤਾ ਕਰੇਗਾ, ਉਹੀ ਹੋਏਗਾ ॥੧੭॥

ਸਾਥੀ ਕੋਊ ਸੰਗ ਨਹੀ ਕਾ ਸੋ ਕਰੋ ਪੁਕਾਰ ॥

साथी कोऊ संग नही का सो करो पुकार ॥

ਮੇਰੇ ਨਾਲ ਕੋਈ ਸਾਥੀ ਨਹੀਂ ਹੈ, ਕਿਸ ਅਗੇ ਪੁਕਾਰ ਕਰਾ।

ਮਨਸਾ ਬਾਚਾ ਕਰਮਨਾ ਮੋਹਿ ਹਨਿ ਹੈ ਨਿਰਧਾਰ ॥੧੮॥

मनसा बाचा करमना मोहि हनि है निरधार ॥१८॥

ਮਨ, ਬਚਨ ਅਤੇ ਕਰਮ ਕਰ ਕੇ ਨਿਸਚੇ ਹੀ ਮੈਨੂੰ ਮਾਰ ਦੇਵੇਗਾ ॥੧੮॥

ਖਾਇ ਮਿਠਾਈ ਰਾਵ ਤਬ ਦੀਯੋ ਪਿਟਾਰੋ ਦਾਨ ॥

खाइ मिठाई राव तब दीयो पिटारो दान ॥

ਤਦ ਰਾਜੇ ਨੇ ਮਠਿਆਈ ਖਾ ਕੇ ਪਿਟਾਰਾ ਦਾਨ ਕਰ ਦਿੱਤਾ।

ਵਹ ਬਿਵਾਹਿ ਤਿਹ ਲੈ ਗਯੋ ਅਧਿਕ ਹ੍ਰਿਦੈ ਸੁਖੁ ਮਾਨਿ ॥੧੯॥

वह बिवाहि तिह लै गयो अधिक हृदै सुखु मानि ॥१९॥

(ਅਤੇ ਉਹ ਜੋਗੀ) ਉਸ ਨੂੰ ਵਿਆਹ ਕੇ ਬਹੁਤ ਖੁਸ਼ੀ ਨਾਲ ਲੈ ਗਿਆ ॥੧੯॥

ਦੁਹਿਤ ਜਾਮਾਤਾ ਸਹਿਤ ਜੀਯਤ ਦਯੋ ਪਠਾਇ ॥

दुहित जामाता सहित जीयत दयो पठाइ ॥

ਲੜਕੀ ਸਮੇਤ ਜਵਾਈ ਨੂੰ ਉਥੋਂ ਜੀਉਂਦਾ ਭਿਜਵਾ ਦਿੱਤਾ।

ਸਭ ਦੇਖਤ ਦਿਨ ਕਾਢਿਯੋ ਨ੍ਰਿਪਹਿ ਮਠਾਈ ਖ੍ਵਾਇ ॥੨੦॥

सभ देखत दिन काढियो नृपहि मठाई ख्वाइ ॥२०॥

ਰਾਜੇ ਨੂੰ ਮਠਿਆਈ ਖਵਾ ਕੇ ਸਾਰਿਆਂ ਦੇ ਵੇਖਦਿਆਂ ਦਿਨ ਦਿਹਾੜੇ ਕਢ ਦਿੱਤਾ ॥੨੦॥

ਚੌਪਈ ॥

चौपई ॥

ਚੌਪਈ:

ਬਨਿਤਾ ਚਰਿਤ ਹਾਥ ਨਹਿ ਆਯੋ ॥

बनिता चरित हाथ नहि आयो ॥

ਇਸਤਰੀਆਂ ਦਾ ਚਰਿਤ੍ਰ ਕਿਸੇ ਦੇ ਹੱਥ ਨਹੀਂ ਆਇਆ,

ਦੈਵ ਦੈਤ ਕਿਨਹੂੰ ਨਹਿ ਪਾਯੋ ॥

दैव दैत किनहूँ नहि पायो ॥

ਦੇਵਤਾ ਅਤੇ ਦੈਂਤ ਕੋਈ ਵੀ ਸਮਝ ਨਹੀਂ ਸਕਿਆ।

ਤ੍ਰਿਯਾ ਚਰਿਤ੍ਰ ਨ ਕਿਸਹੂ ਕਹਿਯੈ ॥

तृया चरित्र न किसहू कहियै ॥

ਔਰਤਾ ਦਾ ਚਰਿਤ੍ਰ ਕਿਸੇ ਨੂੰ ਕਿਹਾ ਨਹੀਂ ਜਾ ਸਕਦਾ।

ਚਿਤ ਮੈ ਸਮਝਿ ਮੋਨਿ ਹ੍ਵੈ ਰਹਿਯੋ ॥੨੧॥

चित मै समझि मोनि ह्वै रहियो ॥२१॥

ਚਿਤ ਵਿਚ ਸਮਝ ਕੇ ਚੁਪ ਕਰ ਰਹਿਣਾ ਹੀ ਬਣਦਾ ਹੈ ॥੨੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਰਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੮੪॥੧੫੧੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे चौरासीवो चरित्र समापतम सतु सुभम सतु ॥८४॥१५१०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੮੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੮੪॥੧੫੧੦॥ ਚਲਦਾ॥

ਚੌਪਈ ॥

चौपई ॥

ਚੌਪਈ:

ਉਰੀਚੰਗ ਉਚਿਸ੍ਰਵ ਰਾਜਾ ॥

उरीचंग उचिस्रव राजा ॥

ਉਰੀਚੰਗ ਵਿਚ ਉਚਿੱਸ਼੍ਰਵ (ਨਾ ਦਾ ਇਕ) ਰਾਜਾ ਸੀ।

ਜਾ ਕੀ ਤੁਲਿ ਕਹੂੰ ਨਹਿ ਸਾਜਾ ॥

जा की तुलि कहूँ नहि साजा ॥

ਜਿਸ ਦੇ ਸਮਾਨ ਹੋਰ ਕਿਸੇ ਦੀ ਸ਼ਾਨ ਸ਼ੌਕਤ ਨਹੀਂ ਸੀ।

ਰੂਪ ਕਲਾ ਤਾ ਕੀ ਵਰ ਨਾਰੀ ॥

रूप कला ता की वर नारी ॥

ਰੂਪ ਕਲਾ ਨਾ ਦੀ ਉਸ ਦੀ ਸ੍ਰੇਸ਼ਠ ਨਾਰੀ ਸੀ,

ਮਾਨਹੁ ਕਾਮ ਕੰਦਲਾ ਪਯਾਰੀ ॥੧॥

मानहु काम कंदला प्यारी ॥१॥

ਮਾਨੋ ਕਾਮ ਕੰਦਲਾ ਵਰਗੀ ਪਿਆਰੀ ਹੋਵੇ ॥੧॥

ਦੋਹਰਾ ॥

दोहरा ॥

ਦੋਹਰਾ:

ਇੰਦ੍ਰ ਨਾਥ ਜੋਗੀ ਹੁਤੋ ਸੋ ਤਹਿ ਨਿਕਸਿਯੋ ਆਇ ॥

इंद्र नाथ जोगी हुतो सो तहि निकसियो आइ ॥

ਇੰਦ੍ਰ ਨਾਥ ਨਾ ਦਾ ਇਕ ਜੋਗੀ ਸੀ, ਉਹ ਉਥੇ ਆ ਨਿਕਲਿਆ।

ਝਰਨਨ ਤੇ ਝਾਈ ਪਰੀ ਰਾਨੀ ਲਯੋ ਬੁਲਾਇ ॥੨॥

झरनन ते झाई परी रानी लयो बुलाइ ॥२॥

ਝਰੋਖੇ ਰਾਹੀਂ (ਰਾਣੀ ਨੂੰ ਉਸ ਦੀ) ਪਰਛਾਈ ਪਈ ਅਤੇ ਰਾਣੀ ਨੇ ਉਸ ਨੂੰ ਬੁਲਾ ਲਿਆ ॥੨॥

ਚੌਪਈ ॥

चौपई ॥

ਚੌਪਈ:

ਜੋਗੀ ਦੈ ਅੰਜਨੁ ਤਹ ਆਵੈ ॥

जोगी दै अंजनु तह आवै ॥

ਜੋਗੀ ਉਸ ਨੂੰ ਸੁਰਮਾ ਦੇ ਆਉਂਦਾ

ਗੁਟਕੈ ਬਲੁ ਕੈ ਬਹੁ ਉਡਿ ਜਾਵੈ ॥

गुटकै बलु कै बहु उडि जावै ॥

ਅਤੇ ਉਹ ਮੰਤ੍ਰਵਟੀ ('ਗੁਟਕਾ-ਤੰਤ੍ਰਸ਼ਾਸਤ੍ਰ ਅਨੁਸਾਰ ਬਣੀ ਹੋਈ ਜੋਗੀਆਂ ਦੀ ਗੋਲੀ) ਦੇ ਬਹੁਤ ਬਲ ਤੇ ਉਡ ਜਾਂਦੀ।

ਜਿਸੀ ਠੌਰ ਚਾਹੈ ਤਿਸੁ ਜਾਵੈ ॥

जिसी ठौर चाहै तिसु जावै ॥

ਜਿਥੇ ਉਹ ਚਾਹੁੰਦੀ, ਉਥੇ ਚਲੀ ਜਾਂਦੀ

ਭਾਤਿ ਭਾਤਿ ਕੈ ਭੋਗ ਕਮਾਵੈ ॥੩॥

भाति भाति कै भोग कमावै ॥३॥

ਅਤੇ ਭਾਤ ਭਾਤ ਦੀ ਕਾਮ-ਕ੍ਰੀੜਾ ਕਰਦੀ ॥੩॥

ਭਾਤਿ ਭਾਤਿ ਕੇ ਦੇਸ ਨਿਹਾਰੈ ॥

भाति भाति के देस निहारै ॥

(ਉਹ) ਭਾਤ ਭਾਤ ਦੇ ਦੇਸ ਵੇਖਦੇ ਸਨ,

ਭਾਤਿ ਭਾਤਿ ਕੀ ਪ੍ਰਭਾ ਬਿਚਾਰੈ ॥

भाति भाति की प्रभा बिचारै ॥

ਤਰ੍ਹਾ ਤਰ੍ਹਾ ਦੀ ਸੁੰਦਰਤਾ ਨੂੰ ਮਾਣਦੇ ਸਨ।

ਅੰਜਨ ਬਲ ਤਿਹ ਕੋਊ ਨ ਪਾਵੈ ॥

अंजन बल तिह कोऊ न पावै ॥

ਸੁਰਮੇ ਦੇ ਬਲ ਕਰ ਕੇ ਉਨ੍ਹਾ ਨੂੰ ਕੋਈ (ਵੇਖ ਨਹੀਂ) ਸਕਦਾ ਸੀ।

ਤਿਸੀ ਠੌਰ ਰਨਿਯਹਿ ਲੈ ਜਾਵੈ ॥੪॥

तिसी ठौर रनियहि लै जावै ॥४॥

(ਫਿਰ ਉਹ) ਉਸੇ ਥਾ ਤੇ (ਉਸ ਰਾਣੀ ਨੂੰ) ਲੈ ਜਾਂਦਾ ਸੀ ॥੪॥

ਦੋਹਰਾ ॥

ਦੋਹਰਾ ॥

ਦੋਹਰਾ:

ਭਾਤਿ ਭਾਤਿ ਕੇ ਦੇਸ ਮੈ ਭਾਤਿ ਭਾਤਿ ਕਰਿ ਗੌਨ ॥

भाति भाति के देस मै भाति भाति करि गौन ॥

ਭਾਤ ਭਾਤ ਦੇ ਦੇਸਾ ਵਿਚ ਤਰ੍ਹਾ ਤਰ੍ਹਾ ਨਾਲ ਘੁੰਮ ਸਕਦੇ

ਐਸੇ ਸੁਖਨ ਬਿਲੋਕਿ ਕੈ ਨ੍ਰਿਪ ਪਰ ਰੀਝਤ ਕੌਨ ॥੫॥

ऐसे सुखन बिलोकि कै नृप पर रीझत कौन ॥५॥

ਅਤੇ ਇਸ ਪ੍ਰਕਾਰ ਦੇ ਸੁਖ ਨੂੰ ਵੇਖ ਕੇ (ਫਿਰ) ਰਾਜੇ ਉਤੇ ਕੌਣ ਪ੍ਰਸੰਨ ਹੋ ਸਕਦਾ ਹੈ ॥੫॥

ਚੌਪਈ ॥

चौपई ॥

ਚੌਪਈ:

ਜਬ ਯਹ ਭੇਦ ਰਾਵ ਲਖਿ ਪਾਵਾ ॥

जब यह भेद राव लखि पावा ॥

ਜਦੋਂ ਰਾਜੇ ਨੂੰ ਇਸ ਭੇਦ ਦਾ ਪਤਾ ਲਗਾ,

ਅਧਿਕ ਕੋਪ ਮਨ ਮਾਝ ਬਸਾਵਾ ॥

अधिक कोप मन माझ बसावा ॥

ਤਾ ਉਸ ਨੇ ਮਨ ਵਿਚ ਬਹੁਤ ਗੁੱਸਾ ਕੀਤਾ।

ਚਿਤ ਮਹਿ ਕਹਿਯੋ ਕੌਨ ਬਿਧਿ ਕੀਜੈ ॥

चित महि कहियो कौन बिधि कीजै ॥

ਚਿਤ ਵਿਚ ਵਿਚਾਰਿਆ ਕਿ ਕਿਹੜਾ ਯਤਨ ਕਰੀਏ

ਜਾ ਤੇ ਨਾਸ ਤ੍ਰਿਯਾ ਕਰਿ ਦੀਜੈ ॥੬॥

जा ते नास तृया करि दीजै ॥६॥

ਜਿਸ ਨਾਲ ਇਸ ਇਸਤਰੀ ਦਾ ਵਿਨਾਸ਼ ਕਰ ਦੇਈਏ ॥੬॥

ਰਾਜਾ ਤਹਾ ਆਪਿ ਚਲਿ ਆਯੋ ॥

राजा तहा आपि चलि आयो ॥

ਰਾਜਾ ਆਪ ਉਥੇ ਚਲ ਕੇ ਆਇਆ

ਪਾਇਨ ਕੋ ਖਰਕੋ ਨ ਜਤਾਯੋ ॥

पाइन को खरको न जतायो ॥

ਅਤੇ ਪੈਰਾ ਦਾ ਖੜਕਾ ਨਾ ਕੀਤਾ।

ਸੇਜ ਸੋਤ ਜੋਗਿਯਹਿ ਨਿਹਾਰਿਯੋ ॥

सेज सोत जोगियहि निहारियो ॥

ਸੇਜ ਉਤੇ ਜੋਗੀ ਨੂੰ ਸੁਤਾ ਹੋਇਆ ਵੇਖਿਆ।

ਕਾਢਿ ਕ੍ਰਿਪਾਨ ਮਾਰ ਹੀ ਡਾਰਿਯੋ ॥੭॥

काढि कृपान मार ही डारियो ॥७॥

ਕ੍ਰਿਪਾਨ ਕਢ ਕੇ (ਉਸ ਨੂੰ) ਮਾਰ ਹੀ ਦਿੱਤਾ ॥੭॥

ਗੁਟਕਾ ਹੁਤੋ ਹਾਥ ਮਹਿ ਲਯੋ ॥

गुटका हुतो हाथ महि लयो ॥

ਮੰਤ੍ਰਵਟੀ ਨੂੰ ਹੱਥ ਵਿਚ ਲੈ ਲਿਆ

ਜੁਗਿਯਹਿ ਡਾਰਿ ਕੁਠਰਿਯਹਿ ਦਯੋ ॥

जुगियहि डारि कुठरियहि दयो ॥

ਅਤੇ ਜੋਗੀ (ਦੀ ਲੋਥ) ਨੂੰ ਕੋਠੀ ਵਿਚ ਸੁਟ ਦਿੱਤਾ।

ਸ੍ਰੋਨ ਪੋਛ ਬਸਤ੍ਰਨ ਸੋ ਡਾਰਿਯੋ ॥

स्रोन पोछ बसत्रन सो डारियो ॥

ਲਹੂ ਨੂੰ ਬਸਤ੍ਰਾ ਨਾਲ ਪੂੰਝ ਦਿੱਤਾ।

ਸੇਵਤ ਰਾਨੀ ਕਛੁ ਨ ਬਿਛਾਰਿਯੋ ॥੮॥

सेवत रानी कछु न बिछारियो ॥८॥

ਸੁਤੀ ਹੋਈ ਰਾਣੀ ਨੂੰ ਕੁਝ ਪਤਾ ਨਾ ਲਗਿਆ ॥੮॥

ਦੋਹਰਾ ॥

दोहरा ॥

ਦੋਹਰਾ:

ਜੁਗਿਯਾ ਹ੍ਵੈ ਕੇ ਬਕਤ੍ਰ ਤੇ ਪਤਿਯਾ ਲਿਖੀ ਬਨਾਇ ॥

जुगिया हू के बकत्र ते पतिया लिखी बनाइ ॥

ਜੋਗੀ ਦੇ ਮੂੰਹ ਤੋਂ (ਅਰਥਾਤ ਉਸ ਵਲੋਂ) ਇਕ ਚਿੱਠੀ ਲਿਖੀ

ਰਾਨੀ ਮੈ ਬੇਖਰਚਿ ਹੌਂ ਕਛੁ ਮੁਹਿ ਦੇਹੁ ਪਠਾਇ ॥੯॥

रानी मै बेखरचि हौं कछु मुहि देहु पठाइ ॥९॥

ਕਿ ਹੇ ਰਾਣੀ! ਮੈਂ ਖ਼ਰਚੋਂ ਥੁੜ ਗਿਆ ਹਾ, ਮੈਨੂੰ ਕੁਝ (ਧਨ) ਭੇਜ ਦੇ ॥੯॥

ਚੌਪਈ ॥

चौपई ॥

ਚੌਪਈ:

ਇਸੀ ਭਾਤਿ ਲਿਖਿ ਨਿਤਿ ਪਠਾਵੈ ॥

इसी भाति लिखि निति पठावै ॥

ਇਸੇ ਤਰ੍ਹਾ ਨਿੱਤ (ਚਿੱਠੀ) ਲਿਖ ਕੇ ਭੇਜਦਾ ਰਹਿੰਦਾ

ਸਭ ਰਾਨੀ ਕੋ ਦਰਬ ਚੁਰਾਵੈ ॥

सभ रानी को दरब चुरावै ॥

ਅਤੇ (ਇਸ ਢੰਗ ਨਾਲ) ਰਾਣੀ ਦਾ ਸਾਰਾ ਧਨ ਹਰ ਲਿਆ।

ਧਨੀ ਹੁਤੀ ਨਿਰਧਨ ਹ੍ਵੈ ਗਈ ॥

धनी हुती निरधन ह्वै गई ॥

ਉਹ ਅਮੀਰ ਸੀ, (ਹੁਣ) ਗ਼ਰੀਬ ਹੋ ਗਈ।

ਨ੍ਰਿਪਹੂੰ ਡਾਰਿ ਚਿਤ ਤੇ ਦਈ ॥੧੦॥

नृपहूँ डारि चित ते दई ॥१०॥

ਰਾਜੇ ਨੇ ਉਸ ਨੂੰ ਮਨੋ ਵਿਸਾਰ ਦਿੱਤਾ ॥੧੦॥

ਜੋ ਨ੍ਰਿਪ ਧਨੁ ਇਸਤ੍ਰੀ ਤੇ ਪਾਵੈ ॥

जो नृप धनु इसत्री ते पावै ॥

ਰਾਜਾ (ਇਸ ਢੰਗ ਨਾਲ) ਇਸਤਰੀ (ਰਾਣੀ) ਤੋਂ ਜੋ ਧਨ ਪ੍ਰਾਪਤ ਕਰਦਾ ਸੀ।

ਟਕਾ ਟਕਾ ਕਰਿ ਦਿਜਨ ਲੁਟਾਵੈ ॥

टका टका करि दिजन लुटावै ॥

ਉਹ ਰੁਪਇਆ ਰੁਪਇਆ ਕਰ ਕੇ ਬ੍ਰਾਹਮਣਾ ਨੂੰ ਵੰਡ ਦਿੰਦਾ ਸੀ।

ਤਿਹ ਸੌਤਿਨ ਸੌ ਕੇਲ ਕਮਾਵੈ ॥

तिह सौतिन सौ केल कमावै ॥

ਉਸ ਦੀਆਂ ਸੌਂਕਣਾ ਨਾਲ ਕਾਮ-ਕ੍ਰੀੜਾ ਕਰਦਾ ਸੀ

ਤਾ ਕੇ ਨਿਕਟ ਨ ਕਬਹੂੰ ਆਵੈ ॥੧੧॥

ता के निकट न कबहूँ आवै ॥११॥

ਅਤੇ ਉਸ ਦੇ ਨੇੜੇ ਬਿਲਕੁਲ ਨਹੀਂ ਜਾਦਾ ਸੀ ॥੧੧॥

ਸਭ ਤਾ ਕੋ ਧਨੁ ਲਯੋ ਚੁਰਾਈ ॥

सभ ता को धनु लयो चुराई ॥

ਉਸ (ਰਾਣੀ) ਦਾ ਸਾਰਾ ਧਨ ਰਾਜੇ ਨੇ ਚੁਰਾ ਲਿਆ

ਸੌਤਿਨ ਕੇ ਗ੍ਰਿਹ ਭੀਖ ਮੰਗਾਈ ॥

ਸੌਤਿਨ के गृह भीख मंगाई ॥

ਅਤੇ (ਉਸ ਨੂੰ) ਸੌਂਕਣਾ ਦੇ ਘਰ ਭਿਖਿਆ ਮੰਗਣ ਦੀ ਹਾਲਤ ਵਿਚ ਕਰ ਦਿੱਤਾ।

ਲਏ ਠੀਕਰੌ ਹਾਥ ਬਿਹਾਰੈ ॥

लए ठीकरौ हाथ बिहारै ॥

(ਉਹ) ਠੂਠਾ ਹੱਥ ਵਿਚ ਲੈ ਕੇ ਫਿਰਦੀ ਸੀ

ਭੀਖਿ ਸੋਤਿ ਤਾ ਕੋ ਨਹਿ ਡਾਰੈ ॥੧੨॥

भीखि सोति ता को नहि डारै ॥१२॥

ਅਤੇ ਸੌਂਕਣਾ ਉਸ ਨੂੰ ਭਿਖ ਵੀ ਨਹੀਂ ਪਾਦੀਆ ਸਨ ॥੧੨॥

ਦ੍ਵਾਰ ਦ੍ਵਾਰ ਤੇ ਭੀਖ ਮੰਗਾਈ ॥

द्वार द्वार ते भीख मंगाई ॥

ਉਸ ਤੋਂ ਦੁਆਰ ਦੁਆਰ ਤੇ ਭਿਖ ਮੰਗਵਾਈ।

ਦਰਬੁ ਹੁਤੋ ਸੋ ਰਹਿਯੋ ਨ ਕਾਈ ॥

दरबु हुतो सो रहियो न काई ॥

(ਜੋ ਉਸ ਕੋਲ) ਧਨ ਸੀ, ਉਸ ਵਿਚੋਂ (ਹੁਣ) ਕੁਝ ਵੀ ਨਾ ਰਿਹਾ।

ਭੂਖਨ ਮਰਤ ਦੁਖਿਤ ਅਤਿ ਭਈ ॥

भूखन मरत दुखित अति भई ॥

ਭੁਖ ਨਾਲ ਅਤਿ ਦੁਖੀ ਹੋ ਕੇ ਮਰ ਗਈ

ਟੂਕਨ ਹੀ ਮਾਗਤ ਮਰਿ ਗਈ ॥੧੩॥

टूकन ही मागत मरि गई ॥१३॥

ਅਤੇ ਟੁਕੜੇ ਮੰਗਦੇ ਮੰਗਦੇ ਹੀ ਮਰ ਗਈ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪਚਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੮੫॥੧੫੨੩॥ਅਫਜੂੰ॥

इति स्री चरित्र पख्याने पुरख चरित्रे मंत्री भूप संबादे पचासीवो चरित्र समापतम सतु सुभम सतु ॥८५॥१५२३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੯੫॥੧੫੨੩॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਚਾਮਰੰਗ ਕੇ ਦੇਸ ਮੈ ਇੰਦ੍ਰ ਸਿੰਘ ਥੋ ਨਾਥ ॥

चामरंग के देस मै इंद्र सिंघ थो नाथ ॥

ਚਾਮਰੰਗ ਦੇਸ ਵਿਚ ਇੰਦ੍ਰ ਸਿੰਘ ਨਾ ਦਾ ਰਾਜਾ ਸੀ।

ਸਕਲ ਸੈਨ ਚਤੁਰੰਗਨੀ ਅਮਿਤ ਚੜਤ ਤਿਹ ਸਾਥ ॥੧॥

सकल सैन चतुरंगनी अमित चड़त तिह साथ ॥१॥

ਉਸ ਨਾਲ ਸਾਰੀ ਅਮਿਤ ਚਤੁਰੰਗਨੀ ਸੈਨਾ ਚੜ੍ਹਦੀ ਸੀ ॥੧॥

ਚੰਦ੍ਰਕਲਾ ਤਾ ਕੀ ਤ੍ਰਿਯਾ ਜਾ ਸਮ ਤ੍ਰਿਯਾ ਨ ਕੋਇ ॥

चंद्रकला ता की तृया जा सम तृया न कोइ ॥

ਚੰਦ੍ਰਕਲਾ ਉਸ ਦੀ ਰਾਣੀ ਸੀ ਜਿਸ ਵਰਗੀ ਕੋਈ ਹੋਰ ਇਸਤਰੀ ਨਹੀਂ ਸੀ।

ਜੋ ਵਹੁ ਚਾਹੈ ਸੋ ਕਰੈ ਜੋ ਭਾਖੈ ਸੋ ਹੋਇ ॥੨॥

जो वहु चाहै सो करै जो भाखै सो होइ ॥२॥

ਉਹ ਜੋ ਚਾਹੁੰਦੀ, ਉਹੀ ਕਰਦੀ ਅਤੇ ਜੋ ਕਹਿੰਦੀ, ਉਹੀ ਹੁੰਦਾ ॥੨॥

ਚੌਪਈ ॥

चौपई ॥

ਚੌਪਈ:

ਸੁੰਦਰਿ ਏਕ ਸਖੀ ਤਹ ਰਹੈ ॥

सुँदरि एक सखी तह रहै ॥

ਉਸ ਦੀ ਇਕ ਸੁੰਦਰ ਦਾਸੀ ਸੀ।

ਤਾ ਸੌ ਨੇਹ ਰਾਵ ਨਿਰਬਹੈ ॥

ता सौ नेह राव निरबहै ॥

ਉਸ ਨਾਲ ਰਾਜਾ ਸਨੇਹ ਰਖਦਾ ਸੀ।

ਰਾਨੀ ਅਧਿਕ ਹ੍ਰਿਦੈ ਮੈ ਜਰਈ ॥

रानी अधिक ह्रदै मै जरई ॥

ਰਾਣੀ (ਇਸ ਕਰ ਕੇ) ਹਿਰਦੇ ਵਿਚ ਬਹੁਤ ਸੜਦੀ ਸੀ

ਯਾ ਸੋ ਪ੍ਰੀਤ ਅਧਿਕ ਨ੍ਰਿਪ ਕਰਈ ॥੩॥

या सो प्रीत अधिक नृप करई ॥३॥

ਕਿ ਇਸ ਨਾਲ ਰਾਜਾ ਬਹੁਤ ਪ੍ਰੇਮ ਕਰਦਾ ਹੈ ॥੩॥

ਗਾਧੀ ਇਕ ਖਤ੍ਰੀ ਤਹ ਭਾਰੋ ॥

गाधी इक खत्री तह भारो ॥

ਉਥੇ ਇਕ ਵੱਡਾ ਅੱਤਾਰ ('ਗਾਧੀ') ਖਤ੍ਰੀ

ਫਤਹ ਚੰਦ ਨਾਮਾ ਉਜਿਯਾਰੋ ॥

फतह चंद नामा उजियारो ॥

ਫਤੇ ਚੰਦ ਨਾ ਵਾਲਾ ਰਹਿੰਦਾ ਸੀ।

ਸੋ ਤਿਨ ਚੇਰੀ ਬੋਲਿ ਪਠਾਯੋ ॥

सो तिन चेरी बोलि पठायो ॥

ਉਸ ਨੂੰ ਉਸ ਦਾਸੀ ਨੇ ਬੁਲਵਾ ਲਿਆ

ਕਾਮ ਕੇਲ ਤਿਹ ਸਾਥ ਕਮਾਯੋ ॥੪॥

काम केल तिह साथ कमायो ॥४॥

ਅਤੇ ਉਸ ਨਾਲ ਕਾਮ-ਕ੍ਰੀੜਾ ਕੀਤੀ ॥੪॥

ਭੋਗ ਕਮਾਤ ਗਰਭ ਰਹਿ ਗਯੋ ॥

भोग कमात गरभ रहि गयो ॥

ਕਾਮ-ਕ੍ਰੀੜਾ ਦੇ ਫਲਸਰੂਪ ਉਸ ਨੂੰ ਗਰਭ ਹੋ ਗਿਆ।

ਚੇਰੀ ਦੋਸੁ ਰਾਵ ਸਿਰ ਦਯੋ ॥

चेरी दोसु राव सिर दयो ॥

(ਜਿਸ ਦਾ) ਦੋਸ਼ ਦਾਸੀ ਨੇ ਰਾਜੇ ਦੇ ਸਿਰ ਮੜ੍ਹਿਆ।

ਰਾਜਾ ਮੋ ਸੌ ਭੋਗ ਕਮਾਯੋ ॥

राजा मो सौ भोग कमायो ॥

(ਕਹਿੰਦੀ ਸੀ ਕਿ) ਰਾਜੇ ਨੇ ਮੇਰੇ ਨਾਲ ਭੋਗ ਕੀਤਾ ਹੈ,

ਤਾ ਤੇ ਪੂਤ ਸਪੂਤੁ ਉਪਜਾਯੋ ॥੫॥

ता ते पूत सपूतु उपजायो ॥५॥

ਤਾ ਤੇ (ਮੇਰੇ) ਸੁਪੁੱਤਰ ਪੁੱਤਰ ਪੈਦਾ ਹੋਇਆ ਹੈ ॥੫॥

ਨ੍ਰਿਪ ਇਹ ਭੇਦ ਲਹਿਯੋ ਚੁਪਿ ਰਹਿਯੋ ॥

नृप इह भेद लहियो चुपि रहियो ॥

ਰਾਜਾ ਇਹ ਭੇਦ ਜਾਣ ਕੇ ਚੁਪ ਕਰ ਰਿਹਾ।

ਤਾ ਸੌ ਪ੍ਰਗਟ ਨ ਮੁਖ ਤੇ ਕਹਿਯੋ ॥

ता सौ प्रगट न मुख ते कहियो ॥

ਉਸ ਨੂੰ ਪ੍ਰਗਟ ਰੂਪ ਵਿਚ ਮੂੰਹੋਂ ਕੁਝ ਨਾ ਕਿਹਾ।

ਮੈ ਯਾ ਸੋ ਨਹਿ ਭੋਗੁ ਕਮਾਯੋ ॥

मै या सो नहि भोगु कमायो ॥

(ਉਸ ਨੇ ਮਨ ਵਿਚ ਸੋਚਿਆ ਕਿ) ਮੈਂ ਇਸ ਨਾਲ ਭੋਗ ਨਹੀਂ ਕੀਤਾ,

ਚੇਰੀ ਪੁਤ੍ਰ ਕਹਾ ਤੇ ਪਾਯੋ ॥੬॥

ਚੇਰੀ ਪੁਤ੍ਰ ਕਹਾ ਤੇ ਪਾਯੋ ॥੬॥
(ਫਿਰ) ਇਸ ਦਾਸੀ ਨੇ ਪੁੱਤਰ ਕਿਥੋਂ ਪ੍ਰਾਪਤ ਕੀਤਾ ਹੈ ॥੬॥

ਦੋਹਰਾ ॥
दोहरा ॥
ਦੋਹਰਾ:

ਫਤਹ ਚੰਦ ਕੋ ਨਾਮੁ ਲੈ ਚੇਰੀ ਲਈ ਬੁਲਾਇ ॥
फतह चंद को नामु लै चेरी लई बुलाइ ॥
(ਰਾਜੇ ਨੇ) ਫਤੇ ਚੰਦ ਦਾ ਨਾ ਲੈ ਕੇ ਦਾਸੀ ਨੂੰ ਬੁਲਾਇਆ

ਮਾਰਿ ਆਪਨੇ ਹਾਥ ਹੀ ਗਡਹੇ ਦਈ ਗਡਾਇ ॥੭॥
मारि आपने हाथ ही गडहे दई गडाइ ॥७॥
ਅਤੇ ਆਪਣੇ ਹੱਥ ਨਾਲ ਮਾਰ ਕੇ ਟੋਏ ਵਿਚ ਦਬ ਦਿੱਤਾ ॥੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਿਆਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੮੬॥੧੫੩੦॥ਅਫਜੂੰ॥
इति स्री चरित्र पख्याने तृया चरित्रे मंत्री भूप संबादे छिआसीवो चरित्र समापतम सतु सुभम सतु ॥८६॥१५३०॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੮੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੮੬॥੧੫੩੦॥ ਚਲਦਾ॥

ਦੋਹਰਾ ॥
दोहरा ॥
ਦੋਹਰਾ:

ਰਾਜਾ ਏਕ ਭੁਟੰਤ ਕੋ ਚੰਦ੍ਰ ਸਿੰਘ ਤਿਹ ਨਾਮ ॥
राजा एक भुटंत को चंद्र सिंघ तिह नाम ॥
ਭੁਟੰਤ ਦਾ ਚੰਦ੍ਰ ਸਿੰਘ ਨਾ ਵਾਲਾ ਇਕ ਰਾਜਾ ਸੀ

ਪੂਜਾ ਸ੍ਰੀ ਜਦੁਨਾਥ ਕੀ ਕਰਤ ਆਠਹੂੰ ਜਾਮ ॥੧॥
पूजा स्री जदुनाथ की करत आठहूँ जाम ॥१॥

ਜੋ ਸ੍ਰੀ ਜਦੁਨਾਥ ਦੀ ਅਠੇ ਪਹਿਰ ਪੂਜਾ ਕਰਦਾ ਸੀ ॥੧॥

ਚੌਪਈ ॥

चौपई ॥

ਚੌਪਈ:

ਚੰਦ੍ਰ ਪ੍ਰਭਾ ਤਾ ਕੇ ਤ੍ਰਿਯ ਘਰ ਮੈ ॥

चंद्र प्रभा ता के तृय घर मै ॥

ਉਸ ਦੇ ਘਰ ਚੰਦ੍ਰ ਪ੍ਰਭਾ (ਨਾ ਦੀ) ਇਸਤਰੀ ਸੀ।

ਕੋਬਿਦ ਸਭ ਹੀ ਰਹਤ ਹੁਨਰ ਮੈ ॥

कोबिद सभ ही रहत हुनर मै ॥

ਉਹ ਸਭ ਗੁਣਾ ਵਿਚ ਪ੍ਰਬੀਨ ਸੀ।

ਤਾ ਕੋ ਹੇਰਿ ਨਿਤਯ ਨ੍ਰਿਪ ਜੀਵੈ ॥

ता को हेरि नित्य नृप जीवै ॥

ਉਸ ਨੂੰ ਨਿੱਤ ਵੇਖ ਕੇ ਰਾਜਾ ਜੀਉਂਦਾ ਸੀ।

ਤਿਹ ਹੇਰੇ ਬਿਨੁ ਪਾਨਿ ਨ ਪੀਪਵੈ ॥੨॥

तिह हेरे बिनु पानि न पीपवै ॥२॥

ਉਸ ਨੂੰ ਵੇਖੇ ਬਿਨਾ ਪਾਣੀ ਨਹੀਂ ਪੀਂਦਾ ਸੀ ॥੨॥

ਏਕ ਭੁਟੰਤੀ ਸੌ ਵਹੁ ਅਟਕੀ ॥

एक भुटंती सौ वहु अटकी ॥

ਉਹ ਇਕ ਭੁਟੰਤੀ ਨਾਲ ਅਟਕ ਗਈ।

ਭੂਲਿ ਗਈ ਸਭ ਹੀ ਸੁਧਿ ਘਟ ਕੀ ॥

भूलि गई सभ ही सुधि घट की ॥

ਉਸ ਨੂੰ ਆਪਣੇ ਸ਼ਰੀਰ ਦੀ ਸਾਰੀ ਸੁੱਧ ਬੁੱਧ ਭੁਲ ਗਈ।

ਰਾਤਿ ਦਿਵਸ ਤਿਹ ਬੋਲਿ ਪਠਾਵੈ ॥

राति दिवस तिह बोलि पठावै ॥

ਉਸ ਨੂੰ ਰਾਤ ਦਿਨ ਬੁਲਵਾ ਲੈਂਦੀ

ਕਾਮ ਕਲਾ ਤਿਹ ਸੰਗ ਕਮਾਵੈ ॥੩॥

काम कला तिह संग कमावै ॥३॥

ਅਤੇ ਉਸ ਨਾਲ ਕਾਮ-ਕ੍ਰੀੜਾ ਕਰਦੀ ॥੩॥

ਭੋਗ ਕਮਾਤ ਰਾਵ ਗ੍ਰਿਹ ਆਯੋ ॥

भोग कमात राव गृह आयो ॥

(ਉਨ੍ਹਾ ਦੇ) ਭੋਗ ਕਰਦਿਆਂ ਰਾਜਾ ਘਰ ਆ ਗਿਆ।

ਤਾ ਕੋ ਰਾਨੀ ਤੁਰਤ ਛਪਾਯੋ ॥

ता को रानी तुरत छपायो ॥

ਰਾਣੀ ਨੇ (ਭੁਟੰਤੀ ਨੂੰ) ਤੁਰਤ ਛੁਪਾ ਦਿੱਤਾ।

ਨ੍ਰਿਪਹਿ ਅਧਿਕ ਮਦ ਆਨਿ ਪਿਯਾਰਿਯੋ ॥

नृपहि अधिक मद आनि पियारियो ॥

ਰਾਜੇ ਨੂੰ ਆਣ ਤੇ ਬਹੁਤ ਸ਼ਰਾਬ ਪਿਲਾ ਦਿੱਤੀ

ਕਰਿ ਕੈ ਮਤ ਖਾਟ ਪਰ ਡਾਰਿਯੋ ॥੪॥

करि कै मत खाट पर डारियो ॥४॥

ਅਤੇ ਮਸਤ ਕਰ ਕੇ ਮੰਜੇ ਉਤੇ ਪਾ ਦਿੱਤਾ ॥੪॥

ਦੋਹਰਾ ॥

दोहरा ॥

ਦੋਹਰਾ:

ਤਾ ਕੋ ਖਲਰੀ ਸ੍ਵਾਨ ਕੀ ਲਈ ਤੁਰਤ ਪਹਿਰਾਈ ॥

ता को खलरी स्वान की लई तुरत पहिराई ॥

ਉਸ (ਭੁਟੰਤੀ) ਨੂੰ ਤੁਰਤ ਕੁੱਤੇ ਦੀ ਖਲ੍ਹ ਪਵਾ ਦਿੱਤੀ

ਰਾਜਾ ਜੂ ਕੇ ਦੇਖਤੇ ਗ੍ਰਿਹ ਕੌ ਦਯੋ ਪਠਾਇ ॥੫॥

राजा जू के देखते गृह कौ दयो पठाइ ॥५॥

ਅਤੇ ਰਾਜੇ ਦੇ ਵੇਖਦਿਆਂ ਹੋਇਆਂ ਘਰ ਵਲ ਭੇਜ ਦਿੱਤਾ ॥੫॥

ਚੌਪਈ ॥

चौपई ॥

ਚੌਪਈ:

ਆਪ ਨ੍ਰਿਪਤਿ ਸੋ ਬਚਨ ਉਚਾਰੋ ॥

आप नृपति सो बचन उचारो ॥

ਆਪ ਰਾਜੇ ਨੂੰ ਕਹਿਣ ਲਗੀ,

ਸੁਨ ਨਾਥ ਇਹ ਸ੍ਵਾਨ ਤਿਹਾਰੋ ॥

सुन नाथ इह स्वान तिहारो ॥

ਹੇ ਰਾਜਨ! ਸੁਣੋ, ਤੁਹਾਡਾ ਇਹ ਕੁੱਤਾ

ਮੋ ਕੌ ਅਧਿਕ ਪ੍ਰਾਨ ਤੇ ਪਜਾਰੋ ॥

मो कौ अधिक प्रान ते प्यारो ॥

ਮੈਨੂੰ ਪ੍ਰਾਣਾ ਤੋਂ ਵੀ ਪਿਆਰਾ ਹੈ।

ਯਾ ਕੌ ਜਿਨਿ ਪਾਹਨ ਤੁਮ ਮਾਰੋ ॥੬॥

या कौ जिनि पाहन तुम मारो ॥६॥

ਇਸ ਨੂੰ ਤੁਸੀਂ ਪੱਥਰ ਨਾ ਮਾਰੋ ॥੬॥

ਦੋਹਰਾ ॥

दोहरा ॥

ਦੋਹਰਾ:

ਸਤਿ ਸਤਿ ਤਬ ਨ੍ਰਿਪ ਕਹਿਯੋ ਤਾਹਿ ਟੂਕਰੋ ਡਾਰਿ ॥

सति सति तब नृप कहियो ताहि टूकरो डारि ॥

ਰਾਜੇ ਨੇ ਤਦ 'ਸਤ, ਸਤ' ਕਿਹਾ ਅਤੇ ਉਸ ਨੂੰ ਟੁਕਰ ਪਾਇਆ।

ਆਗੇ ਹ੍ਵੈ ਕੈ ਨਿਕਸਿਯੋ ਸਕਿਯੋ ਨ ਮੂੜ ਬਿਚਾਰਿ ॥੭॥

आगे ह्वै कै निकसियो सकियो न मूड़ बिचारि ॥७॥

(ਉਹ ਕੁੱਤਾ) ਰਾਜੇ ਦੇ ਅਗੋਂ ਹੋ ਕੇ ਨਿਕਲ ਗਿਆ, ਪਰ ਮੂਰਖ (ਰਾਜਾ ਭੇਦ ਨੂੰ) ਵਿਚਾਰ ਨਾ ਸਕਿਆ ॥੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੮੭॥੧੫੩੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे सतासीवो चरित्र समापतम सतु सुभम सतु ॥८७॥१५३७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੮੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੮੭॥੧੫੩੭॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਇੰਦ੍ਰ ਦਤ ਰਾਜਾ ਹੁਤੋ ਗੋਖਾ ਨਗਰ ਮਝਾਰ ॥

इंद्र दत राजा हुतो गोखा नगर मझार ॥

ਗੋਖਾ ਨਗਰ ਵਿਚ ਇੰਦ੍ਰ ਦੱਤ ਨਾ ਦਾ ਰਾਜਾ ਹੁੰਦਾ ਸੀ।

ਕੰਜ ਪ੍ਰਭਾ ਰਾਨੀ ਰਹੈ ਜਾ ਕੋ ਰੂਪ ਅਪਾਰ ॥੧॥

कंज प्रभा रानी रहै जा को रूप अपार ॥१॥

(ਉਸ ਪਾਸ) ਕੰਜ ਪ੍ਰਭਾ ਨਾ ਦੀ ਰਾਣੀ ਸੀ ਜਿਸ ਦਾ ਅਪਾਰ ਰੂਪ ਸੀ ॥੧॥

ਸਰਬ ਮੰਗਲਾ ਕੌ ਭਵਨ ਗੋਖਾ ਸਹਿਰ ਮੰਝਾਰ ॥

सरब मंगला कौ भवन गोखा सहिर मंझार ॥

ਗੋਖਾ ਨਗਰ ਵਿਚ ਸਰਬ ਮੰਗਲਾ ਨਾ (ਦੀ ਦੇਵੀ) ਦਾ ਭਵਨ (ਮੰਦਿਰ) ਸੀ।

ਊਚ ਨੀਚ ਰਾਜਾ ਪ੍ਰਜਾ ਸਭ ਤਿਹ ਕਰਤ ਜੁਹਾਰ ॥੨॥

ऊच नीच राजा प्रजा सभ तिह करत जुहार ॥२॥

ਉੱਚੇ ਨੀਵੇਂ, ਰਾਜਾ ਅਤੇ ਪ੍ਰਜਾ ਸਾਰੇ ਉਥੇ ਨਮਸਕਾਰ ਕਰਦੇ ਸਨ ॥੨॥

ਚੌਪਈ ॥

चौपई ॥

ਚੌਪਈ:

ਤਾ ਕੇ ਭਵਨ ਸਕਲ ਚਲਿ ਆਵਹਿ ॥

ता के भवन सकल चलि आवहि ॥

ਉਸ (ਦੇਵੀ) ਦੇ ਮੰਦਿਰ ਵਿਚ ਸਾਰੇ ਚਲ ਕੇ ਆਉਂਦੇ ਸਨ

ਆਨਿ ਗੋਰ ਕੌ ਸੀਸ ਝੁਕਾਵਹਿ ॥

आनि गोर कौ सीस झुकावहि ॥

ਅਤੇ ਆ ਕੇ ਸਮਾਧੀ ('ਗੋਰ') ਨੂੰ ਸੀਸ ਝੁਕਾਦੇ ਸਨ।

ਕੁੰਕਮ ਔਰ ਅਛਤਨ ਲਾਵਹਿ ॥

कुँकम और अछतन लावहि ॥

(ਉਸ ਨੂੰ) ਕੇਸਰ ਅਤੇ ਚਾਵਲ ਲਗਾਉਂਦੇ ਸਨ

ਭਾਤਿ ਭਾਤਿ ਕੋ ਧੂਪ ਜਗਾਵਹਿ ॥੩॥

भाति भाति को धूप जगावहि ॥३॥

ਅਤੇ ਭਾਤ ਭਾਤ ਦੀ ਧੂਪ ਜਗਾਉਂਦੇ ਸਨ ॥੩॥

ਦੋਹਰਾ ॥

दोहरा ॥

ਦੋਹਰਾ:

ਭਾਤਿ ਭਾਤਿ ਦੈ ਪ੍ਰਕ੍ਰਮਾ ਭਾਤਿ ਭਾਤਿ ਸਿਰ ਨਯਾਇ ॥

भाति भाति दै प्रक्रमा भाति भाति सिर न्याइ ॥

ਭਾਤ ਭਾਤ ਦੀ ਪਰਿਕ੍ਰਮਾ ਕਰ ਕੇ ਅਤੇ ਤਰ੍ਹਾ ਤਰ੍ਹਾ ਨਾਲ ਸਿਰ ਝੁਕਾ ਕੇ

ਪੂਜ ਭਵਾਨੀ ਕੌ ਭਵਨ ਬਹੁਰਿ ਬਸੈ ਗ੍ਰਿਹ ਆਇ ॥੪॥

पूज भवानी कौ भवन बहुरि बसै गृह आइ ॥४॥

ਅਤੇ ਭਵਾਨੀ ਦੇ ਮੰਦਿਰ ਦੀ ਪੂਜਾ ਕਰ ਕੇ ਫਿਰ ਘਰ ਵਿਚ ਆਉਂਦੇ ਸਨ ॥੪॥

ਚੌਪਈ ॥

चौपई ॥

ਚੌਪਈ:

ਨਰ ਨਾਰੀ ਸਭ ਤਹ ਚਲਿ ਜਾਹੀ ॥

नर नारी सभ तह चलि जाही ॥

ਸਾਰੇ ਨਰ ਨਾਰੀ ਉਥੇ ਚਲ ਕੇ ਜਾਦੇ ਸਨ

ਅਛਤ ਧੂਪ ਕੁੰਕਮਹਿ ਲਾਹੀ ॥

अछत धूप कुँकमहि लाही ॥

ਅਤੇ ਚੌਲ ਕੇਸਰ ਲਗਾਉਂਦੇ ਅਤੇ ਧੂਪ (ਜਗਾਉਂਦੇ ਸਨ)।

ਭਾਤਿ ਭਾਤਿ ਕੇ ਗੀਤਨ ਗਾਵੈ ॥

भाति भाति के गीतन गावै ॥

ਭਾਤ ਭਾਤ ਦੇ ਗੀਤ ਗਾਉਂਦੇ ਸਨ

ਸਰਬ ਮੰਗਲਾ ਕੋ ਸਿਰ ਨਯਾਵੈ ॥੫॥

सरब मंगला को सिर नयावै ॥५॥

ਅਤੇ ਸਰਬ ਮੰਗਲਾ (ਦੇਵੀ) ਨੂੰ ਸਿਰ ਨਿਵਾਉਂਦੇ ਸਨ ॥੫॥

ਜੋ ਇਛਾ ਕੋਊ ਮਨ ਮੈ ਧਰੈ ॥

जो इछा कोऊ मन मै धरै ॥

ਜੋ ਵੀ ਕੋਈ ਮਨ ਵਿਚ ਇੱਛਾ ਧਾਰਦਾ,

ਜਾਇ ਭਵਾਨੀ ਭਵਨ ਉਚਰੈ ॥

जाइ भवानी भवन उचरै ॥

ਉਹ ਭਵਾਨੀ ਦੇ ਮੰਦਿਰ ਵਿਚ ਜਾ ਕੇ ਪ੍ਰਗਟ ਕਰਦਾ।

ਪੂਰਨ ਭਾਵਨਾ ਤਿਨ ਕੀ ਹੋਈ ॥

पूरन भावना तिन की होई ॥

ਉਸ ਦੀ ਭਾਵਨਾ ਪੁਰੀ ਹੋ ਜਾਦੀ।

ਬਾਲ ਬ੍ਰਿਧ ਜਾਨਤ ਸਭ ਕੋਈ ॥੬॥

बाल बृध जानत सभ कोई ॥६॥

(ਇਸ ਗੱਲ ਨੂੰ) ਬਾਲ ਬਿਰਧ ਸਭ ਜਾਣਦੇ ਸਨ ॥੬॥

ਦੋਹਰਾ ॥

दोहरा ॥

ਦੋਹਰਾ:

ਫਲਤ ਆਪਨੀ ਭਾਵਨਾ ਯਾ ਮੈ ਭੇਦ ਨ ਕੋਇ ॥

फलत आपनी भावना या मै भेद न कोइ ॥

(ਸਭ ਥਾ) ਆਪਣੀ ਭਾਵਨਾ ਹੀ ਫਲਦੀ ਹੈ, ਇਸ ਵਿਚ ਕੋਈ ਭੇਦ ਨਹੀਂ ਹੈ।

ਭਲੋ ਭਲੋ ਕੋ ਹੋਤ ਹੈ ਬੁਰੋ ਬੁਰੇ ਕੋ ਹੋਇ ॥੭॥

भलो भलो को होत है बुरो बुरे को होइ ॥७॥

ਭਲੇ ਦਾ ਭਲਾ ਹੁੰਦਾ ਹੈ ਅਤੇ ਮਾੜੇ ਦਾ ਮਾੜਾ ਹੁੰਦਾ ਹੈ ॥੭॥

ਚੇਤ੍ਰ ਅਸਟਮੀ ਕੇ ਦਿਵਸ ਉਤਸਵ ਤਿਹ ਠਾ ਹੋਇ ॥

चेत्र असटमी के दिवस उतसव तिह ठा होइ ॥
ਚੇਤਰ ਦੀ ਅਸ਼ਟਮੀ ਵਾਲੇ ਦਿਨ ਉਸ ਥਾ ਤੇ ਉਤਸਵ (ਮੇਲਾ) ਹੁੰਦਾ ਸੀ।

ਊਚ ਨੀਚ ਰਾਜਾ ਪ੍ਰਜਾ ਰਹੈ ਨ ਘਰ ਮੈ ਕੋਇ ॥੮॥
ऊच नीच राजा प्रजा रहै न घर मै कोइ ॥८॥
ਉੱਚਾ ਨੀਵਾ, ਰਾਜਾ ਪ੍ਰਜਾ ਕੋਈ ਵੀ ਘਰ ਵਿਚ ਨਹੀਂ ਰਹਿੰਦਾ ਸੀ ॥੮॥

ਚੌਪਈ ॥
चौपई ॥
ਚੌਪਈ:

ਦਿਵਸ ਅਸਟਮੀ ਕੋ ਜਬ ਆਯੋ ॥
दिवस असटमी को जब आयो ॥
ਜਦੋਂ ਅਸ਼ਟਮੀ ਦਾ ਦਿਨ ਆਇਆ,

ਜਾਤ੍ਰੀ ਏਕ ਰਾਨਿਯਹਿ ਭਾਯੋ ॥
जात्री एक रानियहि भायो ॥
(ਤਾ) ਰਾਣੀ ਨੂੰ ਇਕ ਯਾਤ੍ਰੀ ਚੰਗਾ ਲਗਿਆ।

ਤਾ ਸੌ ਭੋਗ ਕਰਤ ਮਨ ਭਾਵੈ ॥
ता सौ भोग करत मन भावै ॥
ਉਸ ਨਾਲ ਮਨ ਭਾਉਂਦਾ ਭੋਗ ਕਰਨਾ ਚਾਹੁੰਦੀ ਸੀ,

ਘਾਤ ਏਕਹੂੰ ਹਾਥ ਨ ਆਵੈ ॥੯॥
घात एकहूँ हाथ न आवै ॥९॥
ਪਰ ਇਕ ਵੀ ਦਾਓ ਹੱਥ ਨਹੀਂ ਲਗ ਰਿਹਾ ਸੀ ॥੯॥

ਯਹੈ ਬਿਹਾਰ ਚਿਤ ਮਹਿ ਆਯੋ ॥
यहै बिहार चित महि आयो ॥

ਮਨ ਵਿਚ ਇਹ ਵਿਚਾਰ ਆਇਆ

ਜਾਤ੍ਰੀ ਕਹ ਪਿਛਵਾਰ ਸਦਾਯੋ ॥

जात्री कह पिछवार सदायो ॥

ਅਤੇ ਯਾਤ੍ਰੀ ਨੂੰ ਕਹਿ ਕੇ ਪਿਛਵਾੜੇ ਬੁਲਵਾਇਆ।

ਤਾ ਸੋ ਘਾਤ ਯਹੈ ਬਦਿ ਰਾਖੀ ॥

ता सो घात यहै बदि राखी ॥

ਉਸ ਨਾਲ ਇਹ ਦਾਓ ਮਿਥਿਆ

ਪ੍ਰਗਟ ਰਾਵ ਜੂ ਤਨ ਯੌ ਭਾਖੀ ॥੧੦॥

प्रगट राव जू तन यौ भाखी ॥१०॥

ਅਤੇ ਰਾਜੇ ਨੂੰ ਪ੍ਰਗਟ ਤੌਰ ਤੇ ਕਿਹਾ ॥੧੦॥

ਜਾਨਸਿ ਮਿਤਿ ਪਿਛਵਾਰੇ ਆਵਾ ॥

जानसि मिति पिछवारे आवा ॥

(ਜਦ ਉਸ ਨੇ) ਜਾਣ ਲਿਆ ਕਿ ਮਿਤਰ ਪਿਛਵਾੜੇ ਆ ਗਿਆ ਹੈ,

ਬਦਿ ਸੰਕੇਤਿ ਯੌ ਬਚਨ ਸੁਨਾਵਾ ॥

बदि संकेति यौ बचन सुनावा ॥

(ਤਦ) ਸੰਕੇਤ ਨਾਲ ਦਾਓ ਇਸ ਤਰ੍ਹਾ ਸੁਣਾਇਆ

ਸਖਿਯਹਿ ਸਹਿਤ ਕਾਲਿ ਮੈ ਜੈਹੋ ॥

सखियहि सहित कालि मै जैहो ॥

ਕਿ ਸਖੀਆਂ ਸਹਿਤ ਕਲ ਮੈਂ ਜਾਵਾਗੀ

ਪੂਜ ਗੌਰਜਾ ਕੌ ਗ੍ਰਿਹ ਐਹੌ ॥੧੧॥

पूज गौरजा कौ गृह ऐहौ ॥११॥

ਅਤੇ ਗੌਰਜਾ ਦੀ ਪੂਜਾ ਕਰ ਕੇ ਘਰ ਪਰਤਾਗੀ ॥੧੧॥

ਦੋਹਰਾ ॥

दोहरा ॥

ਦੋਹਰਾ:

ਜੋ ਕੋਊ ਹਮਰੌ ਹਿਤੂ ਤਹ ਮਿਲਿਯੋ ਮੁਹਿ ਆਇ ॥

जो कोऊ हमरौ हितू तह मिलियो मुहि आइ ॥

ਜੇ ਕੋਈ ਮੇਰਾ ਹਿਤੂ (ਮਿਲਣਾ ਚਾਹੇ ਤਾ) ਮੈਨੂੰ ਉਥੇ ਆ ਕੇ ਮਿਲੇ।

ਭੇਦ ਰਾਵ ਕਛੁ ਨ ਲਹਿਯੋ ਮੀਤਹਿ ਗਈ ਜਤਾਇ ॥੧੨॥

भेद राव कछु न लहियो मीतहि गई जताइ ॥१२॥

ਰਾਜੇ ਨੇ ਕੁਝ ਵੀ ਭੇਦ ਨਾ ਸਮਝਿਆ, ਪਰ ਮਿਤਰ ਨੂੰ (ਸਾਰਾ) ਭੇਦ ਸਮਝਾ ਗਈ ॥੧੨॥

ਸਵੈਯਾ ॥

सवैया ॥

ਸਵੈਯਾ:

ਰਾਨੀ ਪਛਾਨੀ ਕਿ ਮੰਦਰ ਕੇ ਪਿਛਵਾਰੇ ਹੈ ਮੇਰੋ ਖਰੋ ਸੁਖਦਾਈ ॥

रानी पछानी कि मंदर के पिछवारे है मेरो खरो सुखदाई ॥

ਰਾਣੀ ਨੇ ਪਛਾਣਿਆ ਕਿ ਮੰਦਿਰ ਦੇ ਪਿਛਵਾੜੇ ਮੇਰਾ ਸੁਖਦਾਈ (ਮਿਤਰ) ਖੜੋਤਾ ਹੈ।

ਚਾਹਤ ਬਾਤ ਕਹਿਯੋ ਸਕੁਚੈ ਤਬ ਕੀਨੀ ਹੈ ਬੈਨਨਿ ਮੈ ਚਤੁਰਾਈ ॥

चाहत बात कहियो सकुचै तब कीनी है बैननि मै चतुराई ॥

(ਉਹ) ਗੱਲ ਕਰਨਾ ਚਾਹੁੰਦੀ ਹੈ, ਪਰ ਸੰਕੋਚ ਕਰਦੀ ਹੈ। ਤਦ (ਉਸ ਨੇ) ਬੋਲਾ ਰਾਹੀਂ ਚਾਲਾਕੀ ਕੀਤੀ।

ਪੂਛਿ ਸਖੀ ਅਪਨੀ ਮਿਸਹੀ ਉਤ ਪਜਾਰੇ ਕੋ ਐਸੀ ਸਹੇਟ ਬਤਾਈ ॥

पूछि सखी अपनी मिसही उत प्यारे को ऐसी सहेट बताई ॥

ਆਪਣੀ ਸਖੀ ਨੂੰ ਪੁਛ ਕੇ ਬਹਾਨੇ ਨਾਲ ਪ੍ਰੀਤਮ ਨੂੰ ਮਿਲਣ ਵਾਲੀ ਥਾ ਦਸ ਦਿੱਤੀ

ਸਾਥ ਚਲੌਂਗੀ ਹੌ ਕਾਲਿ ਚਲੌਂਗੀ ਮੈ ਦੇਬੀ ਕੌ ਦੇਹੁਰੋ ਪੂਜਨ ਮਾਈ ॥੧੩॥

साथ चलौगी हौ कालि चलौगी मै देबी कौ देहुरो पूजन माई ॥१३॥

ਕਿ ਮੈਂ ਕਲ ਦੇਵੀ ਦੇ ਦੇਹੁਰੇ ਤੇ ਮਾਤਾ ਦੀ ਪੂਜਾ ਕਰਨ ਲਈ ਨਾਲ ਜਾਵਾਗੀ ॥੧੩॥

ਚੌਪਈ ॥

चौपई ॥

ਚੌਪਈ:

ਯੌ ਨ੍ਰਿਪ ਸੋ ਕਹਿ ਪ੍ਰਗਟ ਸੁਨਾਈ ॥

यौ नृप सो कहि प्रगट सुनाई ॥

ਇਸ ਤਰ੍ਹਾ ਰਾਜੇ ਨੂੰ ਪ੍ਰਗਟ ਤੌਰ ਤੇ ਦਸਦੇ ਹੋਇਆਂ,

ਮੀਤਹਿ ਉਤੈ ਸਹੇਟ ਬਤਾਈ ॥

मीतहि उतै सहेट बताई ॥

ਮਿਤਰ ਨੂੰ ਮਿਲਣ ਵਾਲੀ ਥਾ ਵੀ ਦਸ ਦਿੱਤੀ

ਭਵਨ ਭਵਾਨੀ ਕੇ ਮੈ ਜੈਹੋ ॥

भवन भवानी के मै जैहो ॥

ਕਿ ਮੈਂ ਭਵਾਨੀ ਦੇ ਮੰਦਿਰ ਜਾਵਾਗੀ

ਪੂਜਿ ਮੰਗਲਾ ਕੋ ਫਿਰਿ ਐਹੋ ॥੧੪॥

पूजि मंगला को फिरि ऐहो ॥१४॥

ਅਤੇ ਮੰਗਲਾ (ਦੇਵੀ) ਦੀ ਪੂਜਾ ਕਰ ਕੇ ਫਿਰ ਘਰ ਆਵਾਗੀ ॥੧੪॥

ਦੋਹਰਾ ॥

दोहरा ॥

ਦੋਹਰਾ:

ਜੋ ਕੋਊ ਹਮਰੋ ਹਿਤੂ ਤਹ ਮਿਲਿਯੋ ਮੁਹਿ ਆਇ ॥

ਜੋ ਕੋਊ ਹਮਰੋ ਹਿਤੂ ਤਹ ਮਿਲਿਯੋ ਮੁਹਿ ਆਇ ॥

ਜੇ ਕੋਈ ਮੇਰਾ ਹਿਤੂ ਹੋਵੇ, ਮੈਨੂੰ ਉਥੇ ਆ ਕੇ ਮਿਲੇ।

ਭੇਦ ਕਛੂ ਨ੍ਰਿਪ ਨ ਲਖਿਯੋ ਮੀਤਹਿ ਗਈ ਜਤਾਇ ॥੧੫॥

भेद कछू नृप न लखियो मीतहि गई जताइ ॥१५॥

ਰਾਜੇ ਨੇ ਕੋਈ ਵੀ ਭੇਦ ਨਾ ਸਮਝਿਆ, ਪਰ ਮਿਤਰ ਨੂੰ ਸਭ ਕੁਝ ਦਸ ਗਈ ॥੧੫॥

ਯੌ ਕਹਿ ਕੈ ਰਾਨੀ ਉਠੀ ਕਰਿਯੋ ਮੀਤ ਗ੍ਰਿਹ ਗੌਨ ॥

यौ कहि कै रानी उठी करियो मीत गृह गौन ॥

ਇਸ ਤਰ੍ਹਾ ਰਾਣੀ ਉਠੀ ਅਤੇ ਮਿਤਰ ਦੇ ਘਰ ਵਲ ਚਲ ਪਈ।

ਨ੍ਰਿਪਤਿ ਪ੍ਰਫੁਲਿਤ ਚਿਤ ਭਯੋ ਗਈ ਸਿਵਾ ਕੇ ਭੌਨ ॥੧੬॥

नृपति प्रफुलित चित भयो गई सिवा के भौन ॥१६॥

ਰਾਜਾ ਮਨ ਵਿਚ ਪ੍ਰਸੰਨ ਹੋਇਆ ਕਿ (ਉਹ) ਸ਼ਿਵਾ ਦੇ ਮੰਦਿਰ ਵਿਚ ਗਈ ਹੈ ॥੧੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੮੮॥੧੫੫੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे अठासीवो चरित्र समापतम सतु सुभम सतु ॥८८॥१५५३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੮੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੮੮॥੧੫੫੩॥ ਚਲਦਾ॥

ਚੌਪਈ ॥

चौपई ॥

ਚੌਪਈ:

ਮਾਝਾ ਦੇਸ ਜਾਟ ਇਕ ਰਹੈ ॥

माझा देस जाट इक रहै ॥

ਮਾਝਾ ਦੇਸ ਵਿਚ ਇਕ ਜੱਟ ਰਹਿੰਦਾ ਸੀ

ਕਾਜ ਕ੍ਰਿਸਾਨੀ ਕੋ ਨਿਰਬਹੈ ॥

काज कृसानी को निरबहै ॥

ਅਤੇ ਖੇਤੀ ਦਾ ਕੰਮ ਕਰਦਾ ਸੀ।

ਰੈਨਿ ਦਿਨਾ ਖੇਤਨ ਮੈ ਰਹਈ ॥
रैनि दिना खेतन मै रहई ॥
(ਉਹ) ਦਿਨ ਰਾਤ ਖੇਤਾ ਵਿਚ ਰਹਿੰਦਾ ਸੀ।

ਰਾਮ ਸੀਹ ਨਾਮਾ ਜਗ ਕਹਈ ॥੧॥
राम सीह नामा जग कहई ॥१॥
(ਉਸ ਦਾ) ਨਾਮ ਰਾਮ ਸਿੰਘ ਪ੍ਰਚਲਿਤ ਸੀ ॥੧॥

ਰਾਧਾ ਨਾਮ ਨਾਰਿ ਗ੍ਰਿਹ ਤਾ ਕੇ ॥
राधा नाम नारि गृह ता के ॥
ਉਸ ਦੇ ਘਰ ਰਾਧਾ ਨਾ ਦੀ ਇਸਤਰੀ ਸੀ।

ਕਛੂ ਨ ਲਾਜ ਰਹਤ ਤਨ ਵਾ ਕੇ ॥
कछू न लाज रहत तन वा के ॥
ਉਸ ਨੂੰ ਕੋਈ ਵੀ ਸ਼ਰਮ ਹੱਯਾ ਨਹੀਂ ਸੀ।

ਨਿਤ ਉਠਿ ਬਾਗਵਾਨ ਪੈ ਜਾਵੈ ॥
नित उठि बागवान पै जावै ॥
ਉਹ ਨਿੱਤ ਉਠ ਕੇ ਬਾਗ਼ਬਾਨ (ਮਾਲੀ) ਕੋਲ ਜਾਦੀ

ਭੋਗ ਕਮਾਇ ਬਹੁਰਿ ਗ੍ਰਿਹ ਆਵੈ ॥੨॥
भोग कमाइ बहुरि गृह आवै ॥२॥
ਅਤੇ (ਉਸ ਨਾਲ) ਭੋਗ ਕਰ ਕੇ ਫਿਰ ਘਰ ਪਰਤ ਆਉਂਦੀ ॥੨॥

ਲੈ ਸਤੂਆ ਪਤਿ ਓਰ ਸਿਧਾਈ ॥
लै सतूआ पति ओर सिधाई ॥
ਉਹ ਸਤੂ ਲੈ ਕੇ (ਜਦ) ਪਤੀ ਵਲ ਗਈ,

ਚਲੀ ਚਲੀ ਮਾਲੀ ਪਹਿ ਆਈ ॥

चली चली माली पहि आई ॥

ਤਾ ਚਲਦੀ ਚਲਦੀ (ਉਸ) ਮਾਲੀ ਕੋਲ ਆ ਗਈ।

ਬਸਤ੍ਰ ਛੋਰਿ ਕੈ ਭੋਗ ਕਮਾਯੋ ॥

बसत्र छोरि कै भोग कमायो ॥

ਬਸਤ੍ਰ ਛਡ ਕੇ (ਉਸ ਨਾਲ) ਭੋਗ ਕੀਤਾ।

ਤਿਹ ਸਤੂਆ ਕੀ ਕਰੀ ਬਨਾਯੋ ॥੩॥

तिह सतूआ की करी बनायो ॥३॥

(ਉਥੇ ਮਾਲੀ ਦੇ ਸਾਥੀਆਂ ਨੇ ਪੋਟਲੀ ਨਾਲੋਂ) ਉਹ ਸਤੂ (ਖੋਲ੍ਹ ਕੇ) ਹਾਥੀ ('ਕਰੀ') ਬਣਾ ਦਿੱਤਾ ॥੩॥

ਦੋਹਰਾ ॥

दोहरा ॥

ਦੋਹਰਾ:

ਸਤੂਅਨ ਕਰੀ ਬਨਾਇ ਕੈ ਤਾ ਮੈ ਬਧ੍ਯੋ ਬਨਾਇ ॥

सतूअन करी बनाइ कै ता मै बध्यो बनाइ ॥

ਸਤੂ ਦਾ ਹਾਥੀ ਬਣਾ ਕੇ ਉਸ ਵਿਚ ਬੰਨ੍ਹ ਦਿੱਤਾ।

ਸਤੂਆ ਹੀ ਸੋ ਜਾਨਿਯੈ ਕਰੀ ਨ ਚੀਨ੍ਯੋ ਜਾਇ ॥੪॥

सतूआ ही सो जानियै करी न चीन्यो जाइ ॥४॥

ਉਹ ਸਤੂ ਹੀ ਲਗਦਾ ਸੀ, ਹਾਥੀ ਨਹੀਂ ਸੀ ਲਗਦਾ ॥੪॥

ਚੌਪਈ ॥

चौपई ॥

ਚੌਪਈ:

ਭੋਗ ਕਰਤ ਭਾਮਿਨਿ ਸੁਖ ਪਾਯੋ ॥

भोग करत भामिनि सुख पायो ॥

(ਉਸ) ਇਸਤਰੀ ਨੇ ਭੋਗ ਕਰ ਕੇ ਸੁਖ ਪ੍ਰਾਪਤ ਕੀਤਾ

ਜਾਮਿਕ ਤਾ ਸੌ ਕੇਲ ਕਮਾਯੋ ॥

जामिक ता सौ केल कमायो ॥

ਅਤੇ ਇਕ ਪਹਿਰ ਤਕ ਉਸ ਨਾਲ ਸੰਯੋਗ ਕੀਤਾ।

ਮਾਲੀ ਕੇ ਗ੍ਰਿਹ ਤੇ ਜਬ ਆਈ ॥

माली के गृह ते जब आई ॥

ਜਦੋਂ ਮਾਲੀ ਦੇ ਘਰੋਂ ਆਈ

ਬਸਤ੍ਰ ਆਪਨੋ ਲਯੋ ਉਠਾਈ ॥੫॥

बसत्र आपनो लयो उठाई ॥५॥

ਤਾ ਆਪਣਾ ਬਸਤ੍ਰ ਵੀ ਉਠਾ ਲਿਆਈ ॥੫॥

ਲੈ ਸਤੂਆ ਨਿਜੁ ਪਤਿ ਪਹਿ ਗਈ ॥

लै सतूआ निजु पति पहि गई ॥

ਉਹ ਸਤੂ ਲੈ ਕੇ ਆਪਣੇ ਪਤੀ ਕੋਲ ਗਈ

ਛੋਰਤ ਬਸਤ੍ਰ ਹੇਤ ਤਿਹ ਭਈ ॥

छोरत बसत्र हेत तिह भई ॥

ਅਤੇ ਉਸ ਲਈ (ਸਤੂ ਵਾਲੇ) ਬਸਤ੍ਰ ਨੂੰ ਖੋਲਣ ਲਗੀ।

ਹਾਥੀ ਹੇਰਿ ਚੌਕ ਜੜ ਰਹਿਯੋ ॥

हाथी हेरि चौक जड़ रहियो ॥

ਉਹ ਮੂਰਖ ਹਾਥੀ ਨੂੰ ਵੇਖ ਕੇ ਡਰ ਗਿਆ।

ਤੁਰਤ ਬਚਨ ਤਬ ਹੀ ਤ੍ਰਿਯ ਕਹਿਯੋ ॥੬॥

ਤੁਰਤ ਬਚਨ ਤਬ ਹੀ ਤ੍ਰਿਯ ਕਹਿਯੋ ॥੬॥

ਤਦੋਂ ਇਸਤਰੀ ਨੇ ਤੁਰਤ ਬਚਨ ਕੀਤਾ ॥੬॥

ਸੋਵਤ ਹੁਤੀ ਸੁਪਨ ਮੁਹਿ ਆਯੋ ॥

सोवत हुती सुपन मुहि आयो ॥

(ਮੈਂ) ਸੁੱਤੀ ਹੋਈ ਸਾ ਤਾ ਮੈਨੂੰ ਸੁਪਨਾ ਆਇਆ

ਕਰੀ ਮਤ ਪਾਛੈ ਤਵ ਧਾਯੋ ॥

करी मत पाछै तव धायो ॥

ਕਿ ਮਸਤ ਹਾਥੀ ਤੁਹਾਡੇ ਪਿਛੇ ਪਿਆ ਹੋਇਆ ਹੈ।

ਮੈ ਡਰਿ ਪੰਡਿਤ ਲਯੋ ਬੁਲਾਈ ॥

मै डरि पंडित लयो बुलाई ॥

ਮੈਂ ਡਰ ਕੇ ਪੰਡਿਤ ਨੂੰ ਬੁਲਾਇਆ।

ਜੋ ਉਨ ਕਹਿਯੋ ਸੁ ਕ੍ਰਿਆ ਕਮਾਈ ॥੭॥

जो उन कहियो सु कृआ कमाई ॥७॥

ਜਿਸ ਤਰ੍ਹਾ ਉਸ ਨੇ ਕਿਹਾ ਉਹੀ (ਮੈਂ) ਕੰਮ ਕੀਤਾ ॥੭॥

ਦੋਹਰਾ ॥

दोहरा ॥

ਦੋਹਰਾ:

ਸਤੂਅਨ ਕਰੀ ਬਨਾਇ ਕੈ ਦੰਤਨ ਚਾਬੇ ਕੋਇ ॥

सतूअन करी बनाइ कै दंतन चाबे कोइ ॥

ਸਤੂਆਂ ਦਾ ਹਾਥੀ ਬਣਾ ਕੇ ਜੇ ਕੋਈ ਦੰਦਾ ਨਾਲ ਖਾਏਗਾ,

ਤਾ ਕੌ ਗੈਵਰ ਮਤ ਕੋ ਕਬਹੂੰ ਤ੍ਰਾਸ ਨ ਹੋਇ ॥੮॥

ता कौ गैवर मत को कबहूँ त्रास न होइ ॥८॥

ਉਸ ਨੂੰ ਮਸਤ ਹਾਥੀ ('ਗੈਵਰ') ਦਾ ਡਰ ਕਦੇ ਵੀ ਨਹੀਂ ਹੋਏਗਾ ॥੮॥

ਫੂਲਿ ਗਯੋ ਜੜ ਬਾਤ ਸੁਨਿ ਭੇਦ ਨ ਸਕਿਯੋ ਪਾਇ ॥

फूलि गयो जड़ बात सुनि भेद न सकियो पाइ ॥

ਉਹ ਮੂਰਖ ਗੱਲ ਸੁਣ ਕੇ ਫੁਲ ਗਿਆ ਅਤੇ ਭੇਦ ਨੂੰ ਸਮਝ ਨਾ ਸਕਿਆ।

ਸਤ੍ਰੁਅਨ ਕਰੀ ਤੁਰਾਇ ਕੈ ਮੁਹਿ ਤ੍ਰਿਯ ਲਯੋ ਬਚਾਇ ॥੯॥

सतूअन करी तुराइ कै मुहि तृय लयो बचाइ ॥९॥

(ਉਸ ਨੇ ਸੋਚਿਆ ਕਿ) ਸਤ੍ਰੂਆਂ ਦਾ ਹਾਥੀ (ਮੈਥੋਂ) ਚਬਵਾ ਕੇ ਮੈਨੂੰ ਇਸਤਰੀ ਨੇ ਬਚਾ ਲਿਆ ਹੈ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਨਵਾਸੀਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੮੯॥੧੫੬੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे नवासीमो चरित्र समापतम सतु सुभम सतु ॥८९॥१५६२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੮੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੮੯॥੧੫੬੨॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਸਹਰ ਇਟਾਵਾ ਮੈ ਹੁਤੋ ਨਾਨਾ ਨਾਮ ਸੁਨਾਰ ॥

सहर इटावा मै हुतो नाना नाम सुनार ॥

ਇਟਾਵਾ ਸ਼ਹਿਰ ਵਿਚ ਨਾਨਾ ਨਾ ਦਾ ਇਕ ਸੁਨਿਆਰਾ ਰਹਿੰਦਾ ਸੀ।

ਤਾ ਕੀ ਅਤਿ ਹੀ ਦੇਹ ਮੈ ਦੀਨੋ ਰੂਪ ਮੁਰਾਰ ॥੧॥

ता की अति ही देह मै दीनो रूप मुरार ॥१॥

ਪਰਮਾਤਮਾ ਨੇ ਉਸ ਦੀ ਦੇਹੀ ਨੂੰ ਬਹੁਤ ਸੁੰਦਰ ਬਣਾਇਆ ਸੀ ॥੧॥

ਚੌਪਈ ॥

चौपई ॥

ਚੌਪਈ:

ਜੋ ਤ੍ਰਿਯ ਤਾ ਕੋ ਨੈਨ ਨਿਹਾਰੈ ॥

जो तृय ता को नैन निहारै ॥

ਜੋ ਇਸਤਰੀ ਉਸ ਨੂੰ ਵੇਖ ਲੈਂਦੀ,

ਆਪੁਨ ਕੋ ਕਰਿ ਧੰਨਜ ਬਿਚਾਰੈ ॥

आपुन को करि धंन्य बिचारै ॥

ਉਹ ਆਪਣੇ ਆਪ ਨੂੰ ਧੰਨ ਸਮਝਦੀ।

ਯਾ ਕੈ ਰੂਪ ਤੁਲਿ ਕੋਊ ਨਾਹੀ ॥

या कै रूप तुलि कोऊ नाही ॥

ਉਸ ਦੇ ਰੂਪ ਦੇ ਸਮਾਨ ਹੋਰ ਕੋਈ ਨਹੀਂ'।

ਯੌ ਕਹਿ ਕੈ ਅਬਲਾ ਬਲਿ ਜਾਹੀ ॥੨॥

यौ कहि कै अबला बलि जाही ॥२॥

ਇਹ ਕਹਿ ਕੇ ਇਸਤਰੀਆਂ ਬਲਿਹਾਰੇ ਜਾਦੀਆਂ ਸਨ ॥੨॥

ਦੋਹਰਾ ॥

दोहरा ॥

ਦੋਹਰਾ:

ਦੀਪ ਕਲਾ ਨਾਮਾ ਹੁਤੀ ਦੁਹਿਤਾ ਰਾਜ ਕੁਮਾਰਿ ॥

दीप कला नामा हुती दुहिता राज कुमारि ॥

(ਉਥੇ) ਦੀਪ ਕਲਾ ਨਾ ਦੀ ਇਕ ਰਾਜ ਕੁਮਾਰੀ ਸੀ।

ਅਮਿਤ ਦਰਬੁ ਤਾ ਕੇ ਰਹੈ ਦਾਸੀ ਰਹੈ ਹਜਾਰ ॥੩॥

अमित दरबु ता के रहै दासी रहै हजार ॥३॥

ਉਸ ਕੋਲ ਬੇਹਿਸਾਬਾ ਧਨ ਸੀ ਅਤੇ ਹਜ਼ਾਰਾ ਦਾਸੀਆਂ ਰਹਿੰਦੀਆਂ ਸਨ ॥੩॥

ਪਠੈ ਏਕ ਤਿਨ ਸਹਚਰੀ ਲਯੋ ਸੁਨਾਰ ਬੁਲਾਇ ॥

पठै एक तिन सहचरी लयो सुनार बुलाइ ॥

ਉਸ ਨੇ ਇਕ ਦਾਸੀ ਭੇਜ ਕੇ ਸੁਨਿਆਰੇ ਨੂੰ ਬੁਲਾ ਲਿਆ।

ਰੈਨਿ ਦਿਨਾ ਤਾ ਸੋ ਰਮੈ ਅਧਿਕ ਚਿਤ ਸੁਖੁ ਪਾਇ ॥੪॥

रैनि दिना ता सो रमै अधिक चित सुखु पाइ ॥४॥

ਉਸ ਨਾਲ ਰਾਤ ਦਿਨ ਸਹਿਵਾਸ ਕਰਦੀ ਅਤੇ ਮਨ ਵਿਚ ਬਹੁਤ ਸੁਖ ਪ੍ਰਾਪਤ ਕਰਦੀ ॥੪॥

ਚੌਪਈ ॥

चौपई ॥

ਚੌਪਈ:

ਰਾਤ ਦਿਵਸ ਤਿਹ ਧਾਮ ਬੁਲਾਵੈ ॥

रात दिवस तिह धाम बुलावै ॥

ਉਸ (ਸੁਨਿਆਰੇ) ਨੂੰ ਰਾਤ ਦਿਨ ਘਰ ਬੁਲਾਉਂਦੀ

ਕਾਮ ਕੇਲ ਤਿਹ ਸੰਗ ਕਮਾਵੈ ॥

काम केल तिह संग कमावै ॥

ਅਤੇ ਉਸ ਨਾਲ ਕਾਮ-ਕ੍ਰੀੜਾ ਕਰਦੀ।

ਪ੍ਰੀਤਿ ਮਾਨਿ ਤਿਹ ਸਾਥ ਬਿਹਾਰੈ ॥

प्रीति मानि तिह साथ बिहारै ॥

ਪ੍ਰੇਮ ਪੂਰਵਕ ਉਸ ਨਾਲ ਰਮਣ ਕਰਦੀ

ਵਾ ਕੇ ਲਿਯੇ ਪ੍ਰਾਨ ਦੈ ਡਾਰੈ ॥੫॥

वा के लिये प्रान दै डारै ॥५॥

ਅਤੇ ਉਸ ਲਈ ਪ੍ਰਾਣ ਨਿਛਾਵਰ ਕਰਦੀ ॥੫॥

ਏਕ ਦਿਵਸ ਤਿਹ ਧਾਮ ਬੁਲਾਯੋ ॥

एक दिवस तिह धाम बुलायो ॥

(ਉਸ ਨੂੰ) ਇਕ ਦਿਨ ਘਰ ਬੁਲਾਇਆ,

ਤਬ ਲੋ ਪਿਤੁ ਤਾ ਕੇ ਗ੍ਰਿਹ ਆਯੋ ॥

तब लो पितु ता के गृह आयो ॥

ਤਦ ਤਕ ਉਸ ਦਾ ਪਿਤਾ ਘਰ ਆ ਗਿਆ।

ਕਛੂ ਨ ਚਲਿਯੋ ਜਤਨ ਇਹ ਕੀਨੋ ॥

कछू न चलियो जतन इह कीनो ॥

ਜਦੋਂ ਕੁਝ ਵਾਹ ਨਾ ਲਗੀ, ਤਾ ਇਹ ਯਤਨ ਕੀਤਾ

ਅੰਜਨ ਆਂਜਿ ਬਿਦਾ ਕਰਿ ਦੀਨੋ ॥੬॥

अंजन आँजि बिदा करि दीनो ॥६॥

ਕਿ (ਉਸ ਦੀ ਅੱਖ ਵਿਚ) ਸੁਰਮਾ ਪਾ ਕੇ ਵਿਦਾ ਕਰ ਦਿੱਤਾ ॥੬॥

ਦੋਹਰਾ ॥

दोहरा ॥

ਦੋਹਰਾ:

ਅਧਿਕ ਮੂੜ ਤਾ ਕੋ ਪਿਤਾ ਸਕਿਯੋ ਭੇਦ ਨਹਿ ਚੀਨ ॥

अधिक मूड़ ता को पिता सकियो भेद नहि चीन ॥

ਉਸ ਦਾ ਪਿਤਾ ਬਹੁਤ ਮੂਰਖ ਸੀ, ਉਹ ਭੇਦ ਨੂੰ ਨਾ ਸਮਝ ਸਕਿਆ।

ਆਖਨ ਅੰਜਨ ਆਂਜਿ ਤ੍ਰਿਯ ਮੀਤ ਬਿਦਾ ਕਰਿ ਦੀਨ ॥੭॥

आखन अंजन आँजि तृय मीत बिदा करि दीन ॥७॥

(ਉਸ) ਇਸਤਰੀ ਨੇ ਅੱਖਾ ਵਿਚ ਸੁਰਮਾ ਪਾ ਕੇ ਮਿਤਰ ਨੂੰ ਵਿਦਾ ਕਰ ਦਿੱਤਾ ॥੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਨਬਵੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੯੦॥੧੫੬੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे नबवे चरित्र समापतम सतु सुभम सतु ॥९०॥१५६९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੯੦॥੧੫੬੯॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਗਬਿੰਦ ਚੰਦ ਨਰੇਸ ਕੇ ਮਾਧਵਨਲ ਨਿਜੁ ਮੀਤ ॥

गबिंद चंद नरेस के माधवनल निजु मीत ॥

ਗੋਬਿੰਦ ਚੰਦ ਰਾਜੇ ਦਾ ਮਾਧਵਾਨਲ (ਨਾ ਦਾ ਇਕ) ਜਿਗਰੀ ਮਿੱਤਰ ਸੀ

ਪੜੇ ਬ੍ਯਾਕਰਨ ਸਾਸਤ੍ਰ ਖਟ ਕੋਕ ਸਾਰ ਸੰਗੀਤ ॥੧॥

पड़े ब्याकरन सासत्र खट कोक सार संगीत ॥१॥

ਜੋ ਵਿਆਕਰਣ ਖਟ-ਸ਼ਾਸਤ੍ਰ, ਕੋਕ ਸ਼ਾਸਤ੍ਰ ਅਤੇ ਸੰਗੀਤ ਪੜ੍ਹਦਾ ਸੀ ॥੧॥

ਚੌਪਈ ॥

चौपई ॥

ਚੌਪਈ:

ਮਧੁਰ ਮਧੁਰ ਧੁਨਿ ਬੇਨੁ ਬਜਾਵੈ ॥

मधुर मधुर धुनि बेनु बजावै ॥

ਉਹ ਮਿਠੀ ਮਿਠੀ ਧੁਨ ਨਾਲ ਬੰਸਰੀ ਵਜਾਉਂਦਾ ਸੀ।

ਜੋ ਕੋਊ ਤ੍ਰਿਯ ਸ੍ਰਵਨਨ ਸੁਨਿ ਪਾਵੈ ॥

जो कोऊ तृय स्रवनन सुनि पावै ॥

(ਜਿਸ ਨੂੰ) ਜੇ ਕੋਈ ਇਸਤਰੀ ਕੰਨਾ ਨਾਲ ਸੁਣ ਲੈਂਦੀ

ਚਿਤ ਮੈ ਅਧਿਕ ਮਤ ਹ੍ਵੈ ਝੂਲੈ ॥

चित मै अधिक मत ह्वै झूलै ॥

ਤਾ ਚਿਤ ਵਿਚ ਅਧਿਕ ਮਸਤ ਹੋ ਕੇ ਝੂਮਦੀ।

ਗ੍ਰਿਹ ਕੀ ਸਕਲ ਤਾਹਿ ਸੁਧਿ ਭੂਲੇ ॥੨॥

गृह की सकल ताहि सुधि भूले ॥२॥

ਉਸ ਨੂੰ ਘਰ ਦੀ ਸਾਰੀ ਸੁੱਧ ਬੁੱਧ ਭੁਲ ਜਾਦੀ ॥੨॥

ਪੁਰ ਬਾਸੀ ਨ੍ਰਿਪ ਪੈ ਚਲਿ ਆਏ ॥

पुर बासी नृप पै चलि आए ॥

ਸ਼ਹਿਰ ਦੇ ਨਿਵਾਸੀ ਰਾਜੇ ਕੋਲ ਚਲ ਕੇ ਆਏ

ਆਇ ਰਾਇ ਤਨ ਬਚਨ ਸੁਨਾਏ ॥

आइ राइ तन बचन सुनाए ॥

ਅਤੇ ਆ ਕੇ ਰਾਜੇ ਪ੍ਰਤਿ ਬਚਨ ਕਹੇ।

ਕੈ ਮਾਧਵਨਲ ਕੌ ਅਬ ਮਰਿਯੈ ॥

कै माधवनल कौ अब मरियै ॥

ਜਾ ਤਾ ਮਾਧਵਾਨਲ ਨੂੰ ਹੁਣ ਮਾਰ ਦਿਓ,

ਨਾ ਤੋ ਯਾ ਕਹ ਦੇਸ ਨਿਕਰਿਯੈ ॥੩॥

ना तो या कह देस निकरियै ॥३॥

ਨਹੀਂ ਤਾ ਇਸ ਨੂੰ ਦੇਸ ਨਿਕਾਲਾ ਦੇ ਦਿਓ ॥੩॥

ਦੋਹਰਾ ॥

दोहरा ॥

ਦੋਹਰਾ:

ਇਹ ਹਮਾਰੀ ਇਸਤ੍ਰੀਨ ਕੇ ਲੇਤ ਚਿਤ ਬਿਰਮਾਇ ॥

इह हमारी इसत्रीन के लेत चित बिरमाइ ॥

ਇਹ ਸਾਡੀਆਂ ਇਸਤਰੀਆਂ ਦੇ ਚਿਤ ਭਰਮਾ ਲੈਂਦਾ ਹੈ।

ਜੌ ਹਮ ਸਭ ਕੌ ਕਾਢਿਯੈ ਤੌ ਇਹ ਰਖਿਯੈ ਰਾਹਿ ॥੪॥

जौ हम सभ कौ काढियै तौ इह रखियै राहि ॥४॥

ਜਾ ਤਾ ਸਾਨੂੰ ਸਾਰਿਆਂ ਨੂੰ ਕਢ ਦਿਓ ਅਤੇ ਇਸ ਨੂੰ ਰਖ ਲਵੋ ॥੪॥

ਚੌਪਈ ॥

चौपई ॥

ਚੌਪਈ:

ਤੋਰਿ ਰਾਵ ਤਬ ਜਲਜ ਮੰਗਾਏ ॥

तोरि राव तब जलज मंगाए ॥

ਤਦ ਰਾਜੇ ਨੇ ਕਮਲ ਫੁਲ ਤੁੜਵਾ ਕੇ ਮੰਗਵਾਏ

ਭਾਤਿ ਬਿਛੌਨਾ ਕੀ ਬਿਛਵਾਏ ॥

भाति बिछौना की बिछवाए ॥

ਅਤੇ ਵਿਛੌਣੇ ਵਾਗ ਵਿਛਵਾ ਦਿੱਤੇ।

ਸਕਲ ਸਖੀ ਤਿਹ ਪਰ ਬੈਠਾਈ ॥

सकल सखी तिह पर बैठाई ॥

ਉਸ ਉਤੇ ਸਾਰੀਆਂ ਸਖੀਆਂ ਬਿਠਾ ਦਿੱਤੀਆਂ

ਭਾਤਿ ਭਾਤਿ ਕੀ ਪ੍ਰਭਾ ਬਨਾਈ ॥੫॥

भाति भाति की प्रभा बनाई ॥५॥

ਤਰ੍ਹਾ ਤਰ੍ਹਾ ਦੇ ਸ਼ਿੰਗਾਰ ਕਰਵਾ ਕੇ ॥੫॥

ਮਾਧਵਨਲ ਕੌ ਬੋਲਿ ਪਠਾਇਸ ॥

माधवनल कौ बोलि पठाइस ॥

(ਤਾ ਉਸ ਨੇ) ਮਾਧਵਾਨਲ ਨੂੰ ਬੁਲਵਾ ਲਿਆ

ਤਵਨ ਸਭਾ ਭੀਤਰ ਬੈਠਾਇਸ ॥

ਤਵਨ ਸਭਾ ਭੀਤਰ ਬੈਠਾਇਸ ॥
ਅਤੇ ਉਸ ਨੂੰ ਸਭਾ ਵਿਚ ਬਿਠਾਇਆ।

ਰੀਝਿ ਬਿਪ੍ਰ ਤਬ ਬੇਨ ਬਜਾਈ ॥
रीझि बिप्र तब बेन बजाई ॥
ਤਦ ਬ੍ਰਾਹਮਣ (ਮਾਧਵਾਨਲ) ਨੇ ਰੀਝ ਕੇ ਬੰਸਰੀ ਵਜਾਈ,

ਸਭ ਇਸਤ੍ਰਿਨ ਕੇ ਚਿਤ ਸੁ ਭਾਈ ॥੬॥
सभ इसत्रिन के चित सु भाई ॥६॥
ਜੋ ਸਾਰੀਆਂ ਇਸਤਰੀਆਂ ਦੇ ਮਨ ਨੂੰ ਚੰਗੀ ਲਗੀ ॥੬॥

ਦੋਹਰਾ ॥
दोहरा ॥
ਦੋਹਰਾ:

ਸਭ ਅਬਲਾ ਮੋਹਿਤ ਭਈ ਨਾਦ ਸ੍ਰਵਨ ਸੁਨਿ ਪਾਇ ॥
सभ अबला मोहित भई नाद स्रवन सुनि पाइ ॥
ਕੰਨਾ ਨਾਲ ਉਸ ਧੁਨ ਨੂੰ ਸੁਣ ਕੇ ਸਾਰੀਆਂ ਇਸਤਰੀਆ ਮੋਹਿਤ ਹੋ ਗਈਆਂ।

ਸਭਹਿਨ ਕੇ ਤਨ ਸੌ ਗਏ ਕਮਲ ਪਤ੍ਰ ਲਪਟਾਇ ॥੭॥
सभहिन के तन सौ गए कमल पत्र लपटाइ ॥७॥
ਸਾਰੀਆਂ ਦੇ ਸ਼ਰੀਰ ਨਾਲ ਕਮਲ ਦੇ ਪੱਤੇ ਚਿਪਕ ਗਏ ॥੭॥

ਚੌਪਈ ॥
चौपई ॥
ਚੌਪਈ:

ਮਾਧਵਨਲ ਨ੍ਰਿਪ ਤੁਰਤੁ ਨਿਕਾਰਿਯੋ ॥
माधवनल नृप तुरतु निकारियो ॥

ਮਾਧਵਾਨਲ ਨੂੰ ਰਾਜੇ ਨੇ ਤੁਰਤ ਕੱਢ ਦਿੱਤਾ,

ਬਿਪ੍ਰ ਜਾਨਿ ਜਿਯ ਤੇ ਨਹੀ ਮਾਰਿਯੋ ॥

बिप्र जानि जिय ते नही मारियो ॥

ਪਰ ਬ੍ਰਾਹਮਣ ਜਾਣ ਕੇ ਜਾਨੋ ਨਹੀਂ ਮਾਰਿਆ।

ਕਾਮਾਵਤੀ ਨਗਰ ਚਲਿ ਆਯੋ ॥

कामावती नगर चलि आयो ॥

(ਉਹ ਉਥੋਂ) ਚਲ ਕੇ ਕਾਮਾਵਤੀ ਨਗਰੀ ਵਿਚ ਆ ਗਿਆ।

ਕਾਮਕੰਦਲਾ ਸੌ ਹਿਤ ਭਾਯੋ ॥੮॥

कामकंदला सौ हित भायो ॥८॥

(ਉਥੇ ਆ ਕੇ ਉਸ ਦਾ) ਕਾਮਕੰਦਲਾ ਨਾਲ ਹਿਤ ਹੋ ਗਿਆ ॥੮॥

ਦੋਹਰਾ ॥

दोहरा ॥

ਦੋਹਰਾ:

ਕਾਮ ਸੈਨ ਰਾਜਾ ਜਹਾ ਤਹ ਦਿਜ ਪਹੂੰਚ੍ਯੋ ਜਾਇ ॥

काम सैन राजा जहा तह दिज पहूँच्यो जाइ ॥

ਜਿਥੇ ਕਾਮ ਸੈਨ ਨਾ ਦਾ ਰਾਜਾ ਸੀ, ਬ੍ਰਾਹਮਣ (ਮਾਧਵਾਨਲ) ਉਥੇ ਜਾ ਪਹੁੰਚਿਆ।

ਪ੍ਰਗਟ ਤੀਨਿ ਸੈ ਸਾਠਿ ਤ੍ਰਿਯ ਨਾਚਤ ਜਹਾ ਬਨਾਇ ॥੯॥

प्रगट तीनि सै साठि तृय नाचत जहा बनाइ ॥९॥

ਉਥੇ (ਰਾਜੇ ਦੇ) ਸਾਹਮਣੇ ੩੬੦ ਇਸਤਰੀਆਂ ਨਾਚ ਕਰਦੀਆਂ ਹੁੰਦੀਆਂ ਸਨ ॥੯॥

ਚੌਪਈ ॥

चौपई ॥

ਚੌਪਈ:

ਮਾਧਵ ਤੌਨ ਸਭਾ ਮਹਿ ਆਯੋ ॥

माधव तौन सभा महि आयो ॥

ਮਾਧਵਾਨਲ ਉਸ ਦੀ ਸਭਾ ਵਿਚ ਆਇਆ

ਆਨਿ ਰਾਵ ਕੌ ਸੀਸ ਝੁਕਾਯੋ ॥

आनि राव कौ सीस झुकायो ॥

ਅਤੇ ਆ ਕੇ ਰਾਜੇ ਨੂੰ ਸੀਸ ਝੁਕਾਇਆ।

ਸੂਰਬੀਰ ਬੈਠੇ ਬਹੁ ਜਹਾ ॥

सूरबीर बैठे बहु जहा ॥

ਜਿਥੇ ਬਹੁਤ ਸੂਰਬੀਰ ਬੈਠੇ ਹੋਏ ਸਨ,

ਨਾਚਤ ਕਾਮਕੰਦਲਾ ਤਹਾ ॥੧੦॥

नाचत कामकंदला तहा ॥१०॥

ਉਥੇ ਕਾਮਕੰਦਲਾ ਨਚ ਰਹੀ ਸੀ ॥੧੦॥

ਦੋਹਰਾ ॥

दोहरा ॥

ਦੋਹਰਾ:

ਚੰਦਨ ਕੀ ਤਨ ਕੰਚੁਕੀ ਕਾਮਾ ਕਸੀ ਬਨਾਇ ॥

चंदन की तन कंचुकी कामा कसी बनाइ ॥

ਕਾਮਕੰਦਲਾ ('ਕਾਮਾ') ਨੇ ਚੰਦਨ ਦੀ ਅੰਗੀ ('ਕੰਚੁਕੀ') ਚੰਗੀ ਤਰ੍ਹਾ ਕਸੀ ਹੋਈ ਸੀ।

ਅੰਗਿਯਾ ਹੀ ਸਭ ਕੋ ਲਖੈ ਚੰਦਨ ਲਖ੍ਯੋ ਨ ਜਾਇ ॥੧੧॥

अंगिया ही सभ को लखै चंदन लख्यो न जाइ ॥११॥

ਸਭ ਨੂੰ ਅੰਗੀ ਹੀ ਨਜ਼ਰ ਆਉਂਦੀ ਸੀ, ਚੰਦਨ ਨਹੀਂ ਦਿਖਦਾ ਸੀ ॥੧੧॥

ਚੰਦਨ ਕੀ ਲੈ ਬਾਸਨਾ ਭਵਰ ਬਹਿਠ੍ਯੋ ਆਇ ॥

चंदन की लै बासना भवर बहिठ्यो आइ ॥

ਚੰਦਨ ਦੀ ਵਾਸਨਾ ਲੈ ਕੇ ਭੌਰਾ (ਉਥੇ) ਆ ਬੈਠਿਆ

ਸੋ ਤਿਨ ਕੁਚ ਕੀ ਬਾਯੁ ਤੇ ਦੀਨੌ ਤਾਹਿ ਉਠਾਇ ॥੧੨॥

सो तिन कुच की बायु ते दीनौ ताहि उठाइ ॥१२॥

ਜਿਸ ਨੂੰ ਉਸ ਨੇ ਛਾਤੀਆਂ (ਦੇ ਝਟਕੇ ਤੋ ਪੈਦਾ ਕੀਤੀ) ਹਵਾ ਨਾਲ ਉਡਾ ਦਿੱਤਾ ॥੧੨॥

ਚੌਪਈ ॥

चौपई ॥

ਚੌਪਈ:

ਇਹ ਸੁ ਭੇਦ ਬਿਪ ਨੈ ਲਹਿ ਲਯੋ ॥

इह सु भेद बिप नै लहि लयो ॥

ਇਹ ਸਾਰਾ ਭੇਦ ਬ੍ਰਾਹਮਣ ਨੇ ਸਮਝ ਲਿਆ।

ਰੀਝਤ ਅਧਿਕ ਚਿਤ ਮਹਿ ਭਯੋ ॥

रीझत अधिक चित महि भयो ॥

(ਉਹ) ਮਨ ਵਿਚ ਬਹੁਤ ਪ੍ਰਸੰਨ ਹੋਇਆ।

ਅਮਿਤ ਦਰਬੁ ਨ੍ਰਿਪ ਤੇ ਜੋ ਲੀਨੋ ॥

अमित दरबु नृप ते जो लीनो ॥

(ਉਸ ਨੇ) ਜੋ ਬਹੁਤ ਸਾਰਾ ਧਨ ਰਾਜੇ ਤੋਂ ਲਿਆ ਸੀ,

ਸੋ ਲੈ ਕਾਮਕੰਦਲਹਿ ਦੀਨੋ ॥੧੩॥

सो लै कामकंदलहि दीनो ॥१३॥

ਉਹ (ਉਸ ਨੇ) ਲੈ ਕੇ ਕਾਮਕੰਦਲਾ ਨੂੰ ਦੇ ਦਿੱਤਾ ॥੧੩॥

ਦੋਹਰਾ ॥

दोहरा ॥

ਦੋਹਰਾ:

ਅਮਿਤ ਦਰਬੁ ਹਮ ਜੋ ਦਯੋ ਸੋ ਇਹ ਦਯੋ ਲੁਟਾਇ ॥

अमित दरबु हम जो दयो सो इह दयो लुटाइ ॥

(ਰਾਜੇ ਸੋਚਿਆ) ਅਸੀਂ ਇਸ ਨੂੰ ਜੋ ਬੇਹਿਸਾਬਾ ਧਨ ਦਿੱਤਾ ਸੀ, ਉਹ (ਇਸ ਨੇ) ਲੁਟਾ ਦਿੱਤਾ ਹੈ।

ਐਸੇ ਬਿਪ੍ਰ ਫਜੂਲ ਕੋ ਮੋਹਿ ਨ ਰਾਖ੍ਯੋ ਜਾਇ ॥੧੪॥

ऐसे बिप्र फजूल को मोहि न राख्यो जाइ ॥१४॥

ਅਜਿਹੇ ਫ਼ਜ਼ੂਲ ਖ਼ਰਚ ਬ੍ਰਾਹਮਣ ਨੂੰ ਮੇਰੇ ਕੋਲੋਂ ਨਹੀਂ ਰਖਿਆ ਜਾਦਾ ॥੧੪॥

ਚੌਪਈ ॥

चौपई ॥

ਚੌਪਈ:

ਬਿਪ੍ਰ ਜਾਨਿ ਜਿਯ ਤੇ ਨਹਿ ਮਰਿਯੈ ॥

बिप्र जानि जिय ते नहि मरियै ॥

ਬ੍ਰਾਹਮਣ ਜਾਣ ਕੇ (ਇਸ ਨੂੰ) ਜਾਨ ਤੋਂ ਨਹੀਂ ਮਾਰਨਾ ਚਾਹੀਦਾ,

ਇਹ ਪੁਰ ਤੇ ਇਹ ਤੁਰਤੁ ਨਿਕਰਿਯੈ ॥

इह पुर ते इह तुरतु निकरियै ॥

ਪਰ ਇਸ ਨੂੰ ਇਸ ਨਗਰ ਤੋਂ ਤੁਰਤ ਕਢ ਦੇਣਾ ਚਾਹੀਦਾ ਹੈ।

ਜਾ ਕੇ ਦੁਰਿਯੋ ਧਾਮ ਲਹਿ ਲੀਜੈ ॥

जा के दुरियो धाम लहि लीजै ॥

(ਇਹ ਵੀ ਕਹਿ ਦਿੱਤਾ ਕਿ) ਜਿਸ ਦੇ ਘਰ ਵਿਚ ਇਹ ਲੁਕਿਆ ਹੋਇਆ ਮਿਲਿਆ,

ਟੂਕ ਅਨੇਕ ਤਵਨ ਕੋ ਕੀਜੈ ॥੧੫॥

टूक अनेक तवन को कीजै ॥१५॥

ਉਸ ਦੇ ਅਨੇਕ ਟੋਟੇ ਕਰ ਦਿੱਤੇ ਜਾਣ ॥੧੫॥

ਯਹ ਸਭ ਭੇਦ ਬਿਪ੍ਰ ਸੁਨਿ ਪਾਯੋ ॥

यह सभ भेद बिप्र सुनि पायो ॥

ਇਹ ਸਾਰੀ ਗੱਲ ਬ੍ਰਾਹਮਣ ਨੇ ਸੁਣ ਲਈ।

ਚਲਿਯੋ ਚਲਿਯੋ ਕਾਮਾ ਗ੍ਰਿਹ ਆਯੋ ॥

चलियो चलियो कामा गृह आयो ॥

ਉਹ ਚਲਦਾ ਚਲਦਾ ਕਾਮਕੰਦਲਾ ਦੇ ਘਰ ਆਇਆ।

ਮੋ ਪਰ ਕੋਪ ਅਧਿਕ ਨ੍ਰਿਪ ਕੀਨੋ ॥

मो पर कोप अधिक नृप कीनो ॥

(ਕਹਿਣ ਲਗਿਆ ਕਿ) ਮੇਰੇ ਉਤੇ ਰਾਜੇ ਨੇ ਬਹੁਤ ਕ੍ਰੋਧ ਕੀਤਾ ਹੈ।

ਤਿਹ ਹਿਤ ਧਾਮ ਤਿਹਾਰੋ ਚੀਨੋ ॥੧੬॥

तिह हित धाम तिहारो चीनो ॥१६॥

ਇਸ ਲਈ ਤੇਰਾ ਘਰ ਲਭਿਆ ਹੈ ॥੧੬॥

ਦੋਹਰਾ ॥

दोहरा ॥

ਦੋਹਰਾ:

ਸੁਨਤ ਬਚਨ ਕਾਮਾ ਤੁਰਤ ਦਿਜ ਗ੍ਰਿਹ ਲਯੋ ਦੁਰਾਇ ॥

सुनत बचन कामा तुरत दिज गृह लयो दुराइ ॥

ਕਾਮਕੰਦਲਾ ਨੇ ਬਚਨ ਸੁਣ ਕੇ ਤੁਰਤ ਬ੍ਰਾਹਮਣ ਨੂੰ ਘਰ ਵਿਚ ਲੁਕਾ ਲਿਆ।

ਰਾਜਾ ਕੀ ਨਿੰਦਜਾ ਕਰੀ ਤਾਹਿ ਗਰੇ ਸੋ ਲਾਇ ॥੧੭॥

राजा की निंद्या करी ताहि गरे सो लाइ ॥१७॥

ਉਸ ਨੂੰ ਗਲੇ ਨਾਲ ਲਾ ਕੇ ਰਾਜੇ ਦੀ ਨਿੰਦਿਆ ਕੀਤੀ ॥੧੭॥

ਕਾਮਾ ਬਾਚ ॥

कामा बाच ॥

ਕਾਮਕੰਦਲਾ ਨੇ ਕਿਹਾ:

ਚੌਪਈ ॥

चौपई ॥

ਚੌਪਈ:

ਧ੍ਰਿਗ ਇਹ ਰਾਇ ਭੇਦ ਨਹਿ ਜਾਨਤ ॥

धृग इह राइ भेद नहि जानत ॥

ਇਸ ਰਾਜੇ ਨੂੰ ਧਿੱਕਾਰ ਹੈ ਜੋ ਭੇਦ ਨੂੰ ਨਹੀਂ ਜਾਣਦਾ।

ਤੁਮ ਸੇ ਚਤੁਰਨ ਸੌ ਰਿਸਿ ਠਾਨਤ ॥

तुम से चतुरन सौ रिसि ठानत ॥

ਤੁਹਾਡੇ ਵਰਗੇ ਸੂਝਵਾਨ ਉਤੇ ਨਾਰਾਜ਼ ਹੁੰਦਾ ਹੈ।

ਮਹਾ ਮੂੜ ਨ੍ਰਿਪ ਕੋ ਕਾ ਕਹਿਯੈ ॥

महा मूड़ नृप को का कहियै ॥

ਅਜਿਹੇ ਮਹਾ ਮੂਰਖ ਰਾਜੇ ਨੂੰ ਕੀ ਕਹੀਏ।

ਯਾ ਪਾਪੀ ਕੇ ਦੇਸ ਨ ਰਹਿਯੈ ॥੧੮॥

या पापी के देस न रहियै ॥१८॥

ਇਸ ਪਾਪੀ ਦੇ ਦੇਸ ਨਹੀਂ ਰਹਿਣਾ ਚਾਹੀਦਾ ॥੧੮॥

ਦੋਹਰਾ ॥

दोहरा ॥

ਦੋਹਰਾ:

ਚਲੌਂ ਤ ਏਕੈ ਮਗੁ ਚਲੌਂ ਰਹੇ ਰਹੌ ਤਿਹ ਗਾਉ ॥

चलौ त एकै मगु चलौ रहे रहौ तिह गाउ ॥

ਜੇ ਚਲੋਗੇ ਤਾ (ਤੁਹਾਡੇ ਨਾਲ) ਇਕੋ ਮਾਰਗ ਉਤੇ ਚਲਾਗੀ, (ਜਿਥੇ) ਰਹੋਗੇ, ਉਸ ਪਿੰਡ ਵਿਚ ਰਹਾਗੀ।

ਨਿਸੁ ਦਿਨ ਰਟੌ ਬਿਹੰਗ ਜਯੋ ਮੀਤ ਤਿਹਾਰੋ ਨਾਉ ॥੧੯॥

निसु दिन रटौ बिहंग ज्यो मीत तिहारो नाउ ॥१९॥

ਰਾਤ ਦਿਨ ਪੰਛੀ (ਪਪੀਹੇ) ਵਾਗ ਹੇ ਮਿੱਤਰ! ਤੇਰਾ ਨਾਮ ਜਪਾਗੀ ॥੧੯॥

ਬਿਰਹ ਬਾਨ ਮੋ ਤਨ ਗਡੇ ਕਾ ਸੋ ਕਰੋ ਪੁਕਾਰ ॥

बिरह बान मो तन गडे का सो करो पुकार ॥

ਵਿਯੋਗ ਦਾ ਬਾਣ ਮੇਰੇ ਸ਼ਰੀਰ ਵਿਚ ਲਗਾ ਹੈ, ਕਿਸ ਅਗੇ ਪੁਕਾਰ ਕਰਾ।

ਤਨਕ ਅਗਨਿ ਕੋ ਸਿਵ ਭਏ ਜਰੌ ਸੰਭਾਰਿ ਸੰਭਾਰਿ ॥੨੦॥

तनक अगनि को सिव भए जरौ संभारि संभारि ॥२०॥

ਥੋੜੀ ਜਿਹੀ ਅਗਨੀ ਦਾ ਸਿਵਾ ਬਣ ਗਿਆ ਹੈ, ਹੌਲੀ ਹੌਲੀ ਸੜ ਰਹੀ ਹਾ ॥੨੦॥

ਆਜੁ ਸਖੀ ਮੈ ਯੌ ਸੁਨਯੋ ਪਹੁ ਫਾਟਤ ਪਿਯ ਗੌਨ ॥

आजु सखी मै यौ सुन्यो पहु फाटत पिय गौन ॥

(ਆਪਣੇ ਆਪ ਨਾਲ ਗੱਲ ਕਰਦੀ ਹੋਈ ਕਹਿੰਦੀ ਹੈ) ਹੇ ਸਖੀ! ਅਜ ਮੈਂ ਇਹ ਸੁਣਿਆ ਹੈ ਕਿ ਪਹੁ ਫੁਟਾਲੇ ਨਾਲ ਪ੍ਰੀਤਮ ਚਲੇ ਜਾਣਗੇ।

ਪਹੁ ਹਿਯਰੇ ਝਗਰਾ ਪਰਿਯੋ ਪਹਿਲੇ ਫਟਿ ਹੈ ਕੌਨ ॥੨੧॥

पहु हियरे झगरा परियो पहिले फटि है कौन ॥२१॥

(ਮੇਰੇ) ਹਿਰਦੇ ਵਿਚ ਝਗੜਾ ਚਲ ਰਿਹਾ ਹੈ ਕਿ ਪਹਿਲਾ ਕੌਣ ਫਟੇਗਾ? (ਪਹੁ ਫੁਟਾਲਾ ਹੋਵੇਗਾ ਜਾ ਮੇਰਾ ਹਿਰਦਾ ਫਟੇਗਾ) ॥੨੧॥

ਮਾਧਵ ਬਾਚ ॥

माधव बाच ॥

ਮਾਧਵਾਨਲ ਨੇ ਕਿਹਾ:

ਚੌਪਈ ॥

ਚੌਪਈ ॥

ਚੌਪਈ:

ਤੁਮ ਸੁਖ ਸੋ ਸੁੰਦਰਿ ਹਜਾਂ ਰਹੋ ॥

तुम सुख सो सुँदरि ह्याँ रहो ॥

ਹੇ ਸੁੰਦਰੀ! ਤੁਸੀਂ ਸੁਖ ਨਾਲ ਇਥੇ ਰਹੋ

ਹਮ ਕੋ ਬੇਗਿ ਬਿਦਾ ਮੁਖ ਕਹੋ ॥

हम को बेगि बिदा मुख कहो ॥

ਅਤੇ ਸਾਨੂੰ ਜਲਦੀ ਨਾਲ ਮੁਖ ਤੋਂ ਵਿਦਾ ਕਹੋ।

ਹਮਰੋ ਕਛੂ ਤਾਪ ਨਹ ਕਰਿਯਹੁ ॥

हमरो कछू ताप नह करियहु ॥

ਸਾਡੇ (ਜਾਣ ਦਾ) ਕੋਈ ਦੁਖ ਨਹੀਂ ਮੰਨਣਾ

ਨਿਤ ਰਾਮ ਕੋ ਨਾਮ ਸੰਭਰਿਯਹੁ ॥੨੨॥

नित राम को नाम संभरियहु ॥२२॥

ਅਤੇ ਨਿੱਤ ਰਾਮ ਦੇ ਨਾਮ ਦੀ ਅਰਾਧਨਾ ਕਰਨਾ ॥੨੨॥

ਦੋਹਰਾ ॥

दोहरा ॥

ਦੋਹਰਾ:

ਸੁਨਤ ਬਚਨ ਕਾਮਾ ਤਬੈ ਭੂਮਿ ਪਰੀ ਮੁਰਛਾਇ ॥

सुनत बचन कामा तबै भूमि परी मुरछाइ ॥

ਕਾਮਕੰਦਲਾ (ਮਾਧਵਾਨਲ ਦੇ) ਬਚਨ ਸੁਣ ਕੇ ਬੇਹੋਸ਼ ਹੋ ਕੇ ਧਰਤੀ ਉਤੇ ਡਿਗ ਪਈ,

ਜਨੁ ਘਾਯਲ ਘਾਇਨ ਲਗੇ ਗਿਰੈ ਉਠੈ ਬਰਰਾਇ ॥੨੩॥

जनु घायल घाइन लगे गिरै उठै बरराइ ॥२३॥

ਮਾਨੋ ਘਾਇਲ ਘਾਉ ਲਗਣ ਤੇ ਡਿਗਦਾ, ਉਠਦਾ ਅਤੇ ਬਰੜਾਉਂਦਾ ਹੋਵੇ ॥੨੩॥

ਸੋਰਠਾ ॥

सोरठा ॥

ਸੋਰਠਾ:

ਅਧਿਕ ਬਿਰਹ ਕੇ ਸੰਗ ਪੀਤ ਬਰਨ ਕਾਮਾ ਭਈ ॥

अधिक बिरह के संग पीत बरन कामा भई ॥

ਅਧਿਕ ਵਿਯੋਗ ਕਾਰਨ ਕਾਮਕੰਦਲਾ ਦਾ ਰੰਗ ਪੀਲਾ ਪੈ ਗਿਆ।

ਰਕਤ ਨ ਰਹਿਯੋ ਅੰਗ ਚਲਿਯੋ ਮੀਤ ਚੁਰਾਇ ਚਿਤ ॥੨੪॥

रकत न रहियो अंग चलियो मीत चुराइ चित ॥२४॥

(ਉਸ ਦੇ) ਸ਼ਰੀਰ ਵਿਚ ਲਹੂ ਨਹੀਂ ਰਿਹਾ (ਕਿਉਂਕਿ ਉਸ ਦਾ) ਮਿੱਤਰ ਦਿਲ ਚੁਰਾ ਕੇ ਚਲਾ ਗਿਆ ਹੈ ॥੨੪॥

ਦੋਹਰਾ ॥

दोहरा ॥

ਦੋਹਰਾ:

ਟਾਕ ਤੋਲ ਤਨ ਨ ਰਹਿਯੋ ਮਾਸਾ ਰਹਿਯੋ ਨ ਮਾਸ ॥

टाक तोल तन न रहियो मासा रहियो न मास ॥

ਚਾਰ ਮਾਸੇ ਸ਼ਰੀਰ ਨਹੀਂ ਰਿਹਾ ਅਤੇ ਮਾਸਾ ਜਿੰਨਾ ਵੀ ਮਾਸ ਨਹੀਂ ਰਿਹਾ।

ਬਿਰਹਿਨ ਕੌ ਤੀਨੋ ਭਲੇ ਹਾਡ ਚਾਮ ਅਰੁ ਸ੍ਵਾਸ ॥੨੫॥

बिरहिन कौ तीनो भले हाड चाम अरु स्वास ॥२५॥

ਵਿਯੋਗਣਾ ਲਈ ਹਡ, ਚੰਮ ਅਤੇ ਸੁਆਸ ਤਿੰਨੇ (ਰੋਗ) ਚੰਗੇ ਹਨ ॥੨੫॥

ਅਤਿ ਕਾਮਾ ਲੋਟਤ ਧਰਨਿ ਮਾਧਵਨਲ ਕੇ ਹੇਤ ॥

अति कामा लोटत धरनि माधवनल के हेत ॥

ਮਾਧਵਾਨਲ ਦੇ ਹਿਤ ਲਈ ਕਾਮਕੰਦਲਾ ਧਰਤੀ ਉਤੇ ਲੋਟ ਪੋਟ ਹੋ ਰਹੀ ਹੈ,

ਟੂਟੋ ਅਮਲ ਅਫੀਮਿਯਹਿ ਜਨੁ ਪਸਵਾਰੇ ਲੇਤ ॥੨੬॥

टूटो अमल अफीमियहि जनु पसवारे लेत ॥२६॥

ਮਾਨੋ ਅਮਲ ਤੋਂ ਟੁਟਿਆ ਅਫ਼ੀਮਚੀ ਪਲਸੇਟੇ ਮਾਰ ਰਿਹਾ ਹੋਵੇ ॥੨੬॥

ਮਿਲਤ ਨੈਨ ਨਹਿ ਰਹਿ ਸਕਤ ਜਾਨਤ ਪ੍ਰੀਤਿ ਪਤੰਗ ॥

मिलत नैन नहि रहि सकत जानत प्रीति पतंग ॥

ਪਤੰਗ (ਦੀਪਕ ਨਾਲ ਪਾਈ) ਪ੍ਰੀਤ ਤੋਂ ਜਾਣ ਸਕਦਾ ਹੈ ਕਿ ਨੈਣ ਮਿਲਾਏ ਬਿਨਾ ਰਿਹਾ ਨਹੀਂ ਜਾ ਸਕਦਾ।

ਛੂਟਤ ਬਿਰਹ ਬਿਯੋਗ ਤੇ ਹੋਮਤ ਅਪਨੋ ਅੰਗ ॥੨੭॥

छूटत बिरह बियोग ते होमत अपनो अंग ॥२७॥

ਉਹ ਵਿਰਹ ਵਿਯੋਗ ਕਾਰਨ (ਦੀਪਕ ਨੂੰ) ਛੋਹ ਕੇ ਆਪਣੇ ਅੰਗ ਸਾੜ (ਹੋਮ ਕਰ) ਦਿੰਦਾ ਹੈ ॥੨੭॥

ਕਾਮਾ ਬਾਚ ॥

कामा बाच ॥

ਕਾਮਕੰਦਲਾ ਨੇ ਕਿਹਾ:

ਚੌਪਈ ॥

चौपई ॥

ਚੌਪਈ:

ਖੰਡ ਖੰਡ ਕੈ ਤੀਰਥ ਕਰਿਹੌ ॥

खंड खंड कै तीरथ करिहौ ॥

(ਮੈਂ) ਸਾਰਿਆਂ ਖੰਡਾ ਦੇ ਤੀਰਥਾ ਤੇ ਜਾਵਾਗੀ।

ਬਾਰਿ ਅਨੇਕ ਆਗਿ ਮੈ ਬਰਿਹੌ ॥

बारि अनेक आगि मै बरिहौ ॥

ਅਨੇਕ ਵਾਰ ਅਗਨੀ ਵਿਚ ਸੜਾਗੀ।

ਕਾਸੀ ਬਿਖੈ ਕਰਵਤਿਹਿ ਪੈਹੌ ॥

कासी बिखै करवतिहि पैहौ ॥

ਕਾਸ਼ੀ ਵਿਚ ਆਰੇ ਨਾਲ ਚਿਰਵਾਵਾਂਗੀ।

ਢੂੰਢਿ ਮੀਤ ਤੋ ਕੌ ਤਊ ਲੈਹੌ ॥੨੮॥

ढूँढि मीत तो कौ तऊ लैहौ ॥२८॥

ਹੇ ਮਿੱਤਰ! ਤੈਨੂੰ ਤਦ (ਜਾ ਕੇ) ਲਭ ਲਵਾਂਗੀ ॥੨੮॥

ਅੜਿਲ ॥

अड़िल ॥

ਅੜਿਲ:

ਜਹਾ ਪਿਯਰਵਾ ਚਲੇ ਪ੍ਰਾਨ ਤਿਤਹੀ ਚਲੇ ॥

जहा पियरवा चले प्रान तितही चले ॥

ਜਿਥੇ ਪਿਆਰਾ ਚਲੇਗਾ, ਪ੍ਰਾਣ ਉਥੇ ਹੀ ਜਾਣਗੇ।

ਸਕਲ ਸਿਥਿਲ ਭਏ ਅੰਗ ਸੰਗ ਜੈ ਹੈ ਭਲੇ ॥

सकल सिथिल भए अंग संग जै है भले ॥

ਸਾਰੇ ਅੰਗ ਸਿਥਲ ਹੋ ਗਏ ਹਨ, (ਪ੍ਰੀਤਮ) ਦੇ ਨਾਲ ਜਾਣਾ ਹੀ ਚੰਗਾ ਹੈ।

ਮਾਧਵਨਲ ਕੌ ਨਾਮੁ ਮੰਤ੍ਰ ਸੋ ਜਾਨਿਯੈ ॥

माधवनल कौ नामु मंत्र सो जानियै ॥

ਮਾਧਵਾਨਲ ਦੇ ਨਾ ਨੂੰ ਮੰਤ੍ਰ ਸਮਝਣਾ ਚਾਹੀਦਾ ਹੈ।

ਹੋ ਜਾਤੌ ਲਗਤ ਉਚਾਟ ਸਤਿ ਕਰਿ ਮਾਨਿਯੈ ॥੨੯॥

हो जातौ लगत उचाट सति करि मानियै ॥२९॥

(ਇਸ ਦੇ) ਲਗਣ ਨਾਲ ਉਦਾਸੀ ਚਲੀ ਜਾਂਦੀ ਹੈ। ਇਸ ਨੂੰ ਸਤਿ ਕਰ ਕੇ ਸਮਝੋ ॥੨੯॥

ਦੋਹਰਾ ॥

ਦੋਹਰਾ ॥

ਦੋਹਰਾ:

ਜੋ ਤੁਮਰੀ ਬਾਛਾ ਕਰਤ ਪ੍ਰਾਨ ਹਰੈ ਜਮ ਮੋਹਿ ॥

जो तुमरी बाछा करत प्रान हरै जम मोहि ॥

ਜੇ ਤੁਹਾਡੀ ਇੱਛਾ ਕਰਦਿਆਂ ਜਮ ਮੇਰੇ ਪ੍ਰਾਣ ਹਰ ਲਏ,

ਮਰੇ ਪਰਾਤ ਚੁਰੈਲ ਹ੍ਵੈ ਚਮਕਿ ਚਿਤੈਹੌ ਤੋਹਿ ॥੩੦॥

मरे परात चुरैल ह्वै चमकि चितैहौ तोहि ॥३०॥

ਤਾ ਮੈਂ ਮਰਨ ਉਪਰੰਤ ਚੁੜੇਲ ਬਣ ਕੇ ਚਮਕ ਕੇ ਤੁਹਾਨੂੰ ਵੇਖਾਗੀ ॥੩੦॥

ਬਰੀ ਬਿਰਹ ਕੀ ਆਗਿ ਮੈ ਜਰੀ ਰਖੈ ਹੌ ਨਾਉ ॥

बरी बिरह की आगि मै जरी रखै हौ नाउ ॥

ਬਿਰਹੋਂ ਦੀ ਅੱਗ ਵਿਚ ਸੜ ਕੇ ਮੈਂ ਆਪਣਾ ਨਾ ਜੜੀ-ਬੂਟੀ ਰਖ ਲਵਾਗੀ

ਭਾਤਿ ਜਰੀ ਕੀ ਬਰੀ ਕੀ ਢਿਗ ਤੇ ਕਬਹੂੰ ਨ ਜਾਉ ॥੩੧॥

भाति जरी की बरी की ढिग ते कबहूँ न जाउ ॥३१॥

ਅਤੇ ਜੜੀ-ਬੂਟੀ ਵਾਗ (ਪ੍ਰੀਤਮ ਦੇ) ਨੇੜਿਓਂ ਕਦੇ ਵੀ ਨਹੀਂ ਜਾਵਾਗੀ ॥੩੧॥

ਸਾਚ ਕਹਤ ਹੈ ਬਿਰਹਨੀ ਰਹੀ ਪ੍ਰੇਮ ਸੌ ਪਾਗਿ ॥

साच कहत है बिरहनी रही प्रेम सौ पागि ॥

ਸਚ ਕਹਿੰਦੀ ਹਾ ਕਿ (ਮੈਂ) ਵਿਯੋਗਣ ਪ੍ਰੇਮ ਵਿਚ ਮਗਨ ਹੋ ਗਈ ਹਾ।

ਡਰਤ ਬਿਰਹ ਕੀ ਅਗਨਿ ਸੌ ਜਰਤ ਕਾਠ ਕੀ ਆਗਿ ॥੩੨॥

डरत बिरह की अगनि सौ जरत काठ की आगि ॥३२॥

ਵਿਯੋਗ ਦੀ ਅੱਗ ਤੋਂ ਡਰਦੀ ਹੋਈ ਕਾਠ ਦੀ ਅੱਗ ਵਿਚ ਸੜਦੀ ਹਾ ॥੩੨॥

ਤਬ ਮਾਧਵਨਲ ਉਠਿ ਚਲਿਯੋ ਭਯੋ ਪਵਨ ਕੋ ਭੇਸ ॥

तब माधवनल उठि चलियो भयो पवन को भेस ॥

ਤਦ ਮਾਧਵਾਨਲ ਪੌਣ ਦੀ ਤੇਜ਼ੀ ਨਾਲ ਉਠ ਕੇ ਚਲ ਪਿਆ।

ਜਸ ਧੁਨਿ ਸੁਨਿ ਸਿਰ ਧੁਨਿ ਗਯੋ ਬਿਕ੍ਰਮ ਜਹਾ ਨਰੇਸ ॥੩੩॥

जस धुनि सुनि सिर धुनि गयो बिक्रम जहा नरेस ॥३३॥

ਕੰਨਾ ਨਾਲ ਯਸ਼ ਦੀ ਧੁਨ ਸੁਣ ਕੇ ਅਤੇ ਸਿਰ ਨੂੰ ਹਿਲਾ ਕੇ ਉਥੇ ਗਿਆ, ਜਿਥੇ ਬਿਕ੍ਰਮਾਜੀਤ ਰਾਜਾ ਸੀ ॥੩੩॥

ਚੌਪਈ ॥

चौपई ॥

ਚੌਪਈ:

ਬਿਕ੍ਰਮ ਜਹਾ ਨਿਤਿ ਚਲਿ ਆਵੈ ॥

बिक्रम जहा निति चलि आवै ॥

ਜਿਥੇ ਬਿਕ੍ਰਮਾਜੀਤ ਰੋਜ਼ ਚਲ ਕੇ ਆਉਂਦਾ ਸੀ

ਪੂਜਿ ਗੌਰਜਾ ਕੌ ਗ੍ਰਿਹ ਜਾਵੈ ॥

पूजि गौरजा कौ गृह जावै ॥

ਅਤੇ ਗੌਰਜਾ ਦੀ ਪੂਜਾ ਕਰ ਕੇ ਘਰ ਜਾਦਾ ਸੀ।

ਮੰਦਿਰ ਉਚ ਧੁਜਾ ਫਹਰਾਹੀ ॥

मंदिर ऊच धुजा फहराही ॥

ਮੰਦਿਰ ਉਤੇ ਉੱਚੇ ਝੰਡੇ ਫਹਰਾ ਰਹੇ ਸਨ।

ਫਟਕਾਚਲ ਲਖਿ ਤਾਹਿ ਲਜਾਹੀ ॥੩੪॥

फटकाचल लखि ताहि लजाही ॥३४॥

ਉਸ ਨੂੰ ਵੇਖ ਕੇ ਕੈਲਾਸ਼ ਪਰਬਤ ('ਫਟਕਾਚਲ') ਵੀ ਲਜਾਉਂਦਾ ਸੀ ॥੩੪॥

ਦੋਹਰਾ ॥

दोहरा ॥

ਦੋਹਰਾ:

ਤਿਹੀ ਠੌਰਿ ਮਾਧਵ ਗਯੋ ਦੋਹਾ ਲਿਖ੍ਯੋ ਬਨਾਇ ॥

तिही ठौरि माधव गयो दोहा लिख्यो बनाइ ॥

ਉਸ ਥਾ ਤੇ ਮਾਧਵਾਨਲ ਗਿਆ ਅਤੇ ਵਿਚਾਰ ਪੂਰਵਕ ਇਕ ਦੋਹਰਾ ਲਿਖਿਆ।

ਜੌ ਬਿਕ੍ਰਮ ਇਹ ਬਾਚਿ ਹੈ ਹ੍ਵੈ ਹੋ ਮੋਰ ਉਪਾਇ ॥੩੫॥

जौ बिक्रम इह बाचि है ह्वै हो मोर उपाइ ॥३५॥

ਜੇ ਬਿਕ੍ਰਮਾਜੀਤ ਇਸ ਨੂੰ ਪੜ੍ਹੇਗਾ ਤਾ ਮੇਰਾ ਉਪਾ ਹੋਵੇਗਾ ॥੩੫॥

ਜੇ ਨਰ ਰੋਗਨ ਸੌ ਗ੍ਰਸੇ ਤਿਨ ਕੋ ਹੋਤ ਉਪਾਉ ॥

जे नर रोगन सौ ग्रसे तिन को होत उपाउ ॥

ਜੋ ਵਿਅਕਤੀ ਰੋਗਾ ਨਾਲ ਗ੍ਰਸਿਆ ਹੋਵੇ, ਉਸ ਦਾ ਉਪਾ ਹੋ ਜਾਦਾ ਹੈ।

ਬਿਰਹ ਤ੍ਰਿਦੋਖਨ ਜੇ ਗ੍ਰਸੇ ਤਿਨ ਕੋ ਕਛੁ ਨ ਬਚਾਉ ॥੩੬॥

बिरह तृदोखन जे ग्रसे तिन को कछु न बचाउ ॥३६॥

ਜੋ ਵਿਯੋਗ ਦੇ ਤ੍ਰੈ ਦੋਸ਼ਾ (ਹਡ, ਚੰਮ ਅਤੇ ਸੁਆਸ) ਦਾ ਗ੍ਰਸਿਆ ਹੋਵੇ, ਉਸ ਦਾ ਕੋਈ ਬਚਾ ਨਹੀਂ ਹੋ ਸਕਦਾ ॥੩੬॥

ਚੌਪਈ ॥

चौपई ॥

ਚੌਪਈ:

ਬਿਕ੍ਰਮ ਸੈਨਿ ਤਹਾ ਚਲਿ ਆਯੋ ॥

बिक्रम सैनि तहा चलि आयो ॥

ਰਾਜਾ ਬਿਕ੍ਰਮਾਜੀਤ ਉਥੇ ਚਲ ਕੇ ਆਇਆ।

ਆਨ ਗੌਰਜਾ ਕੌ ਸਿਰ ਨ੍ਯਾਯੋ ॥

आन गौरजा कौ सिर न्यायो ॥

ਆ ਕੇ ਗੌਰਜਾ ਨੂੰ ਸਿਰ ਨਿਵਾਇਆ।

ਬਾਚਿ ਦੋਹਰਾ ਕੋ ਚਕਿ ਰਹਿਯੋ ॥

बाचि दोहरा को चकि रहियो ॥

ਉਹ ਦੋਹਰਾ ਪੜ੍ਹ ਕੇ ਹੈਰਾਨ ਹੋ ਗਿਆ

ਕੋ ਬਿਰਹੀ ਆਯੋ ਹਯਾਂ ਕਹਿਯੋ ॥੩੭॥

को बिरही आयो ह्याँ कहियो ॥३७॥

ਅਤੇ ਕਹਿਣ ਲਗਾ ਕੀ ਕੋਈ ਵਿਯੋਗੀ ਇਥੇ ਆਇਆ ਹੈ ॥੩੭॥

ਦੋਹਰਾ ॥

दोहरा ॥

ਦੋਹਰਾ:

ਕੋ ਬਿਰਹੀ ਆਯੋ ਹਯਾਂ ਤਾ ਕੌ ਲੇਹੁ ਬੁਲਾਇ ॥

को बिरही आयो ह्याँ ता कौ लेहु बुलाइ ॥

(ਜੇ) ਕੋਈ ਵਿਯੋਗੀ ਇਥੇ ਆਇਆ ਹੈ, ਉਸ ਨੂੰ ਬੁਲਾ ਲਵੋ।

ਜੋ ਵਹੁ ਕਹੈ ਸੋ ਹੌ ਕਰੌ ਤਾ ਕੌ ਜਿਯਨ ਉਪਾਇ ॥੩੮॥

जो वहु कहै सो हौ करौ ता कौ जियन उपाइ ॥३८॥

ਉਸ ਦੇ ਜੀਣ ਦਾ ਜੋ ਉਪਾ ਉਹ ਕਹੇਗਾ, ਮੈਂ ਕਰਾਗਾ ॥੩੮॥

ਚੌਪਈ ॥

चौपई ॥

ਚੌਪਈ:

ਬਿਕ੍ਰਮ ਮਾਧਵ ਬੋਲਿ ਪਠਾਯੋ ॥

बिक्रम माधव बोलि पठायो ॥

ਬਿਕ੍ਰਮਾਜੀਤ ਨੇ ਮਾਧਵਾਨਲ ਨੂੰ ਬੁਲਾ ਭੇਜਿਆ।

ਆਦਰੁ ਦੈ ਆਸਨੁ ਬੈਠਾਯੋ ॥

ਆਦਰੁ ਦੈ ਆਸਨੁ ਬੈਠਾਯੋ ॥

ਆਦਰ ਪੂਰਵਕ ਆਸਣ ਉਤੇ ਬਿਠਾਇਆ

ਕਹਸਿ ਦਿਜਾਗ੍ਯਾ ਦੇਹੁ ਸੁ ਕਰਿਹੌਂ ॥

कहसि दिजाग्रया देहु सु करिहौ ॥

ਅਤੇ ਕਿਹਾ ਹੇ ਬ੍ਰਾਹਮਣ! ਜੋ ਆਗਿਆ ਦਿਓ, ਉਹੀ ਕਰਾਗਾ।

ਪ੍ਰਾਨਨ ਲਗੇ ਹੇਤੁ ਤੁਹਿ ਲਰਿਹੋ ॥੩੯॥

प्रानन लगे हेतु तुहि लरिहो ॥३९॥

ਜੇ ਪ੍ਰਾਣ ਵੀ ਲਗ ਜਾਣ ਤਾ ਵੀ ਤੇਰੇ ਲਈ ਲੜਾਗਾ ॥੩੯॥

ਜਬ ਮਾਧਵ ਕਹਿ ਭੇਦ ਸੁਨਾਯੋ ॥

जब माधव कहि भेद सुनायो ॥

ਜਦ ਮਾਧਵਾਨਲ ਨੇ ਭੇਦ ਦਸਿਆ,

ਤਬ ਬਿਕ੍ਰਮ ਸਭ ਸੈਨ ਬੁਲਾਯੋ ॥

तब बिक्रम सभ सैन बुलायो ॥

ਤਾ ਬਿਕ੍ਰਮਜੀਤ ਨੇ ਸਾਰੀ ਸੈਨਾ ਬੁਲਾ ਲਈ।

ਸਾਜੇ ਸਸਤ੍ਰ ਕੌਚ ਤਨ ਧਾਰੇ ॥

साजे ससत्र कौच तन धारे ॥

ਸ਼ਸਤ੍ਰ ਧਾਰ ਲਏ ਅਤੇ (ਸ਼ਰੀਰ ਉਤੇ) ਕਵਚ ਪਾ ਲਏ

ਕਾਮਵਤੀ ਕੀ ਓਰ ਸਿਧਾਰੇ ॥੪੦॥

कामवती की ओर सिधारे ॥४०॥

ਅਤੇ ਕਾਮਵਤੀ ਨਗਰੀ ਵਲ ਤੁਰ ਪਏ ॥੪੦॥

ਸੋਰਠਾ ॥

सोरठा ॥

ਸੋਰਠਾ:

ਦੂਤ ਪਠਾਯੋ ਏਕ ਕਾਮਸੈਨ ਨ੍ਰਿਪ ਸੌ ਕਹੈ ॥

दूत पठायो एक कामसैन नृप सौ कहै ॥

(ਉਸ ਨੇ) ਇਕ ਦੂਤ ਭੇਜਿਆ ਕਿ ਕਾਮਸੈਨ ਰਾਜੇ ਨੂੰ ਕਹੇ

ਕਾਮਕੰਦਲਾ ਏਕ ਦੈ ਸਭ ਦੇਸ ਉਬਾਰਿਯੈ ॥੪੧॥

कामकंदला एक दै सभ देस उबारियै ॥४१॥

ਕਿ ਇਕ ਕਾਮਕੰਦਲਾ ਦੇ ਕੇ ਆਪਣੇ ਦੇਸ਼ ਨੂੰ ਬਚਾ ਲਏ ॥੪੧॥

ਚੌਪਈ ॥

चौपई ॥

ਚੌਪਈ:

ਕਾਮਵਤੀ ਭੀਤਰ ਦੂਤਾਯੋ ॥

कामवती भीतर दूतायो ॥

ਕਾਮਵਤੀ ਨਗਰੀ ਵਿਚ ਦੂਤ ਆਇਆ।

ਕਾਮਸੈਨ ਜੂ ਕੋ ਸਿਰੁ ਨ੍ਯਾਯੋ ॥

कामसैन जू को सिरु न्यायो ॥

(ਉਸ ਨੇ ਆ ਕੇ) ਕਾਮਸੈਨ ਨੂੰ ਸਿਰ ਨਿਵਾਇਆ।

ਬਿਕ੍ਰਮ ਕਹਿਯੋ ਸੁ ਤਾਹਿ ਸੁਨਾਵਾ ॥

बिक्रम कहियो सु ताहि सुनावा ॥

(ਜੋ) ਬਿਕ੍ਰਮ ਨੇ ਕਿਹਾ ਸੀ, ਉਹ ਉਸ ਨੂੰ ਸੁਣਾ ਦਿੱਤਾ।

ਅਧਿਕ ਰਾਵ ਕੋ ਦੁਖ ਉਪਜਾਵਾ ॥੪੨॥

अधिक राव को दुख उपजावा ॥४२॥

(ਇਸ ਤਰ੍ਹਾ) ਰਾਜੇ ਨੂੰ ਬਹੁਤ ਦੁਖ ਹੋਇਆ ॥੪੨॥

ਦੋਹਰਾ ॥

दोहरा ॥

ਦੋਹਰਾ:

ਨਿਸਿਸਿ ਚੜੇ ਦਿਨ ਕੇ ਭਏ ਨਿਸਿ ਰਵਿ ਕਰੈ ਉਦੋਤ ॥

निसिसि चड़े दिन के भए निसि रवि करै उदोत ॥

(ਰਾਜੇ ਨੇ ਮਨ ਵਿਚ ਵਿਚਾਰਿਆ) ਦਿਨ ਦੇ ਹੁੰਦਿਆਂ ਚੰਨ ਭਾਵੇ ਚੜ੍ਹੇ ਅਤੇ ਰਾਤ ਨੂੰ ਸੂਰਜ ਚੜ੍ਹ ਪਏ,

ਕਾਮਕੰਦਲਾ ਕੋ ਦਿਯਬ ਤਊ ਨ ਹਮ ਤੇ ਹੋਤ ॥੪੩॥

कामकंदला को दियब तऊ न हम ते होत ॥४३॥

ਤਾ ਵੀ ਕਾਮਕੰਦਲਾ ਨੂੰ ਦੇਣਾ ਮੇਰੇ ਪਾਸੋਂ (ਸੰਭਵ) ਨਹੀਂ ਹੋਣਾ ॥੪੩॥

ਦੂਤੋ ਬਾਚ ॥

दूतो बाच ॥

ਦੂਤ ਨੇ ਕਿਹਾ:

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਸੁਨੋ ਰਾਜ ਕਹਾ ਨਾਰਿ ਕਾਮਾ ਬਿਚਾਰੀ ॥

सुनो राज कहा नारि कामा बिचारी ॥

ਹੇ ਰਾਜਨ! ਸੁਣੋ, ਇਹ ਕਾਮਕੰਦਲਾ ਨਾਰੀ ਵਿਚਾਰੀ ਕੀ ਹੈ।

ਕਹਾ ਗਾਠਿ ਬਾਧੀ ਤੁਮੈ ਜਾਨਿ ਪਯਾਰੀ ॥

कहा गाठि बाधी तुमै जानि प्यारी ॥

(ਇਸ ਨੂੰ) ਤੁਸੀਂ ਕਿਉਂ ਗੰਢ ਬੰਨ੍ਹ ਕੇ ਜਾਨ ਤੋਂ ਪਿਆਰੀ ਕਰ ਕੇ ਰਖਿਆ ਹੈ।

ਕਹੀ ਮਾਨਿ ਮੇਰੀ ਕਹਾ ਨਾਹਿ ਭਾਖੋ ॥

कही मानि मेरी कहा नाहि भाखो ॥

ਮੇਰਾ ਕਿਹਾ ਮੰਨੋ, (ਜੋ ਮੈਨੂੰ) ਰਾਜੇ ਨੇ ਕਿਹਾ ਹੈ, ਉਹੀ ਕਹਿ ਰਿਹਾ ਹਾਂ।

ਇਨੈ ਦੈ ਮਿਲੌ ਤਾਹਿ ਕੌ ਗਰਬ ਰਾਖੋ ॥੪੪॥

इनै दै मिलौ ताहि कौ गरब राखो ॥४४॥

ਇਸ ਨੂੰ ਦੇ ਕੇ (ਰਾਜੇ ਨੂੰ ਮਿਲੋ) ਅਤੇ ਉਸ ਦਾ ਮਾਣ ਰਖ ਲਵੋ ॥੪੪॥

ਹਠੀ ਹੈ ਹਮਾਰੀ ਸੁ ਤੁਮਹੂੰ ਪਛਾਨੋ ॥

हठी है हमारी सु तुमहूँ पछानो ॥

ਸਾਡੀ ਸੈਨਾ ਹਠੀ ਹੈ, ਤੁਸੀਂ ਉਸ ਨੂੰ ਪਛਾਣੋ।

ਦਿਸਾ ਚਾਰਿ ਜਾ ਕੀ ਸਦਾ ਲੋਹ ਮਾਨੋ ॥

दिसा चारि जा की सदा लोह मानो ॥

ਜਿਸ ਦਾ ਲੋਹਾ ਚਾਰੇ ਦਿਸ਼ਾਵਾ ਮੰਨਦੀਆਂ ਹਨ।

ਬਲੀ ਦੇਵ ਆਦੇਵ ਜਾ ਕੌ ਬਖਾਨੈ ॥

बली देव आदेव जा कौ बखानै ॥

ਜਿਸ ਨੂੰ ਦੇਵਤੇ ਅਤੇ ਦੈਂਤ ਬਲਵਾਨ ਕਹਿੰਦੇ ਹਨ।

ਕਹਾ ਰੋਕ ਤੂ ਤੌਨ ਸੋ ਜੁਧੁ ਠਾਨੈ ॥੪੫॥

कहा रोक तू तौन सो जुधु ठानै ॥४५॥

ਤੁਸੀਂ (ਉਸ ਨੂੰ) ਕਿਉਂ ਰੋਕ ਕੇ ਉਸ ਨਾਲ ਯੁੱਧ ਕਰਨਾ ਚਾਹੁੰਦੇ ਹੋ ॥੪੫॥

ਬਜੀ ਦੁੰਦਭੀ ਦੀਹ ਦਰਬਾਰ ਭਾਰੇ ॥

बजी दुँदभी दीह दरबार भारे ॥

ਜਦੋਂ ਦੂਤ ਨੇ ਇਸ ਤਰ੍ਹਾ ਦੇ ਚੋਭ ਵਾਲੇ ਬੋਲ ਕਹੇ

ਜਬੈ ਦੂਤ ਕਟੁ ਬੈਨ ਐਸੇ ਉਚਾਰੇ ॥

ਜਬੈ ਦੂਤ ਕਟੁ ਬੈਨ ਐਸੇ ਉਚਾਰੇ ॥
ਤਾ ਦਰਬਾਰ ਵਿਚ ਵੱਡੇ ਭਿਆਨਕ ਨਗਾਰੇ ਵਜੇ। (ਕਾਮਸੈਨ ਰਾਜੇ ਨੇ) ਕਿਹਾ,

ਹਠਿਯੋ ਬੀਰ ਹਾਠੌ ਕਹਿਯੋ ਜੁਧ ਮੰਡੋ ॥
हठियो बीर हाठौ कहियो जुध मंडो ॥
ਹੇ ਹਠੀ ਬੀਰੋ! ਯੁੱਧ ਕਰੋ।

ਕਹਾ ਬਿਕ੍ਰਮਾ ਕਾਲ ਕੋ ਖੰਡ ਖੰਡੋ ॥੪੬॥
कहा बिक्रमा काल को खंड खंडो ॥४६॥
ਬਿਕ੍ਰਮਾਜੀਤ ਕੌਣ ਵਿਚਾਰਾ ਹੈ, ਕਾਲ ਦੇ ਵੀ ਟੋਟੇ ਟੋਟੇ ਕਰ ਦਿਓ ॥੪੬॥

ਚੜਿਯੋ ਲੈ ਅਨੀ ਕੋ ਬਲੀ ਬੀਰ ਭਾਰੇ ॥
चड़ियो लै अनी को बली बीर भारे ॥
ਉਹ ਬਹੁਤ ਤਕੜੇ ਸੂਰਮਿਆਂ ਵਾਲੀ ਸੈਨਾ ਨੂੰ ਲੈ ਕੇ ਚੜ੍ਹ ਪਿਆ,

ਖੰਡੇਲੇ ਬਘੇਲੇ ਪੰਧੇਰੇ ਪਵਾਰੇ ॥
खंडेले बघेले पंधेरे पवारे ॥
(ਜਿਸ ਵਿਚ) ਖੰਡੇਲ, ਬਘੇਲ, ਪੰਧੇਰ, ਪਵਾਰ,

ਗਹਰਵਾਰ ਚੌਹਾਨ ਗਹਲੌਤ ਦੌਰੈ ॥
गहरवार चौहान गहलौत दौरै ॥
ਗਹਰਵਾਰ, ਚੌਹਾਨ, ਗਹਲੌਤ ਆਦਿ ਮਹਾਨ ਯੋਧੇ (ਸ਼ਾਮਲ ਸਨ)

ਮਹਾ ਜੰਗ ਜੋਧਾ ਜਿਤੇ ਨਾਹਿ ਔਰੈ ॥੪੭॥
महा जंग जोधा जिते नाहि औरै ॥४७॥
ਜੋ ਹੋਰਨਾ ਤੋਂ ਜਿਤੇ ਨਹੀਂ ਜਾ ਸਕਦੇ ਸਨ ॥੪੭॥

ਸੁਨਜੋ ਬਿਕ੍ਰਮਾ ਬੀਰ ਸਭ ਹੀ ਬੁਲਾਏ ॥
सुन्यो बिक्रमा बीर सभ ही बुलाए ॥

(ਜਦੋਂ) ਬਿਕ੍ਰਮਾਜੀਤ ਨੇ ਸੁਣਿਆ ਤਾ ਉਸ ਨੇ ਸਾਰੇ ਯੋਧੇ ਬੁਲਾ ਲਏ।

ਠਟੇ ਠਾਟ ਗਾੜੇ ਚਲੇ ਖੇਤ ਆਏ ॥

ठटे ठाट गाड़े चले खेत आए ॥

ਉਹ ਸਾਰੇ ਰਣ-ਭੂਮੀ ਵਿਚ ਆ ਕੇ ਦ੍ਰਿੜ੍ਹਤਾ ਨਾਲ ਡਟ ਗਏ।

ਦੁਹੂੰ ਓਰ ਤੇ ਸੂਰ ਸੈਨਾ ਉਮੰਗੈ ॥

दुहूँ ओर ते सूर सैना उमंगै ॥

ਦੋਹਾ ਪਾਸਿਆਂ ਦੇ ਸੂਰਮਿਆਂ ਵਿਚ ਬਹੁਤ ਉਮੰਗਾ ਸਨ।

ਮਿਲੇ ਜਾਇ ਜਮੁਨਾ ਮਨੌ ਧਾਇ ਗੰਗੈ ॥੪੮॥

मिले जाइ जमुना मनौ धाइ गंगै ॥४८॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਜਮਨਾ ਭਜ ਕੇ ਗੰਗਾ ਨੂੰ ਮਿਲਦੀ ਹੋਵੇ ॥੪੮॥

ਕਿਤੇ ਬੀਰ ਕਰਵਾਰਿ ਕਾਢੈ ਚਲਾਵੈ ॥

किते बीर करवारि काढै चलावै ॥

ਕਿਤੇ ਯੋਧੇ ਤਲਵਾਰਾ ਕਢ ਕੇ ਚਲਾ ਰਹੇ ਹਨ।

ਕਿਤੇ ਚਰਮ ਪੈ ਘਾਇ ਤਾ ਕੋ ਬਚਾਵੈ ॥

किते चरम पै घाइ ता को बचावै ॥

ਕਿਤੇ ਢਾਲਾ ਉਤੇ ਉਨ੍ਹਾ ਦੇ ਵਾਰ ਬਚਾਉਂਦੇ ਹਨ।

ਕਿਤੋ ਬਰਮ ਪੈ ਚਰਮ ਰੁਪਿ ਗਰਮ ਝਾਰੈ ॥

कितो बरम पै चरम रुपि गरम झारै ॥

ਕਿਤੇ ਕਵਚਾ ਅਤੇ ਢਾਲਾ ਉਤੇ ਵਜ ਕੇ ਤਪਸ਼ ਪੈਦਾ ਕਰਦੀਆਂ ਹਨ।

ਉਠੈ ਨਾਦ ਭਾਰੇ ਛੁਟੈ ਚਿੰਨਗਾਰੈ ॥੪੯॥

उठै नाद भारे छुटै चिंनगारै ॥४९॥

(ਉਨ੍ਹਾ ਤੋਂ) ਭਾਰੀ ਨਾਦ ਉਠਦੇ ਹਨ ਅਤੇ ਚਿੰਗਾਰੀਆਂ ਨਿਕਲ ਰਹੀਆਂ ਹਨ ॥੪੯॥

ਕਿਤੇ ਗੋਫਨੈ ਗੁਰਜ ਗੋਲਾ ਚਲਾਵੈ ॥

किते गोफनै गुरज गोला चलावै ॥

ਕਿਤੇ ਘੁਮਾਣੀਆਂ, ਗ਼ਰਜ ਅਤੇ ਗੋਲੇ ਚਲਾਉਂਦੇ ਹਨ

ਕਿਤੇ ਅਰਧ ਚੰਦ੍ਰਾਦਿ ਬਾਨਾ ਬਜਾਵੈ ॥

किते अरध चंद्रादि बाना बजावै ॥

ਅਤੇ ਕਿਤੇ ਅਰਧ ਚੰਦ੍ਰਮਾ ਦੇ ਰੂਪ ਵਾਲੇ ਬਾਣ ਛੁਟ ਰਹੇ ਹਨ।

ਕਿਤੇ ਸੂਲ ਸੈਥੀ ਸੂਆ ਹਾਥ ਲੈ ਕੈ ॥

किते सूल सैथी सूआ हाथ लै कै ॥

ਕਿਤੇ ਸੂਲ, ਸੈਹਥੀ ਅਤੇ ਸੂਆ ਹੱਥ ਵਿਚ ਲੈ ਕੇ

ਮੰਡੇ ਆਨਿ ਜੋਧਾ ਮਹਾ ਕੋਪ ਹ੍ਵੈ ਕੈ ॥੫੦॥

मंडे आनि जोधा महा कोप ह्वै कै ॥५०॥

ਸ਼ੂਰਵੀਰ ਕ੍ਰੋਧਵਾਨ ਹੋ ਕੇ ਭਿਆਨਕ ਯੁੱਧ ਮਚਾ ਰਹੇ ਹਨ ॥੫੦॥

ਫਰੀ ਧੋਪ ਖਾਡੇ ਲਏ ਫਾਸ ਐਸੀ ॥

फरी धोप खाडे लए फास ऐसी ॥

ਖੰਡੇ ਅਤੇ ਤਲਵਾਰਾ ਫੜੀਆਂ ਹੋਈਆਂ ਸਨ ਅਤੇ ਫਾਸ (ਫਾਹੀ) ਇਸ ਤਰ੍ਹਾ ਦੀ ਲਈ ਹੋਈ ਸੀ

ਮਨੌ ਨਾਰਿ ਕੇ ਸਾਹੁ ਕੀ ਜੁਲਫ ਜੈਸੀ ॥

मनौ नारि के साहु की जुलफ जैसी ॥

ਮਾਨੋ ਬਾਦਸ਼ਾਹ ਦੀ ਨਾਰ ਦੀ ਜ਼ੁਲਫ਼ ਵਰਗੀ (ਕੁੰਡਲਦਾਰ) ਹੋਵੇ।

ਕਰੀ ਮਤ ਕੀ ਭਾਤਿ ਮਾਰਤ ਬਿਹਾਰੈ ॥

करी मत की भाति मारत बिहारै ॥

(ਉਹ) ਮਸਤ ਹਾਥੀ ('ਕਰੀ') ਵਾਗ ਮਾਰਦੇ ਫਿਰਦੇ ਸਨ

ਜਿਸੇ ਕੰਠਿ ਡਾਰੈ ਤਿਸੈ ਐਚ ਮਾਰੈ ॥੫੧॥

जिसे कंठि डारै तिसै ऐच मारै ॥५१॥

ਅਤੇ ਜਿਸ ਦੇ ਗਲੇ ਵਿਚ ਸੁਟਦੇ ਸਨ, ਉਸੇ ਨੂੰ ਖਿਚ ਕੇ ਮਾਰ ਦਿੰਦੇ ਸਨ ॥੫੧॥

ਚੌਪਈ ॥

चौपई ॥

ਚੌਪਈ:

ਜਬ ਇਹ ਭਾਤਿ ਸਕਲ ਭਟ ਲਰੇ ॥

जब इह भाति सकल भट लरे ॥

ਜਦ ਇਸ ਤਰ੍ਹਾ ਸਾਰੇ ਯੋਧੇ ਲੜੇ

ਟੂਕ ਟੂਕ ਰਨ ਮੈ ਹ੍ਵੈ ਪਰੇ ॥

टूक टूक रन मै ह्वै परे ॥

ਅਤੇ ਟੋਟੇ ਟੋਟੇ ਹੋ ਕੇ ਯੁੱਧ-ਭੂਮੀ ਵਿਚ ਡਿਗ ਪਏ।

ਤਬ ਬਿਕ੍ਰਮ ਹਸਿ ਬੈਨ ਉਚਾਰੋ ॥

तब बिक्रम हसि बैन उचारो ॥

ਤਦ ਬਿਕ੍ਰਮ ਨੇ ਹਸ ਕੇ ਕਿਹਾ,

ਕਾਮਸੈਨ ਸੁਨੁ ਕਹਿਯੋ ਹਮਾਰੋ ॥੫੨॥

कामसैन सुनु कहियो हमारो ॥५२॥

ਹੇ ਕਾਮਸੈਨ! ਸਾਡੀ ਕਹੀ ਗੱਲ ਸੁਣ ॥੫੨॥

ਦੋਹਰਾ ॥

दोहरा ॥

ਦੋਹਰਾ:

ਦੈ ਬੇਸ੍ਵਾ ਇਹ ਬਿਪ੍ਰ ਕੌ ਸੁਨੁ ਰੇ ਬਚਨ ਅਚੇਤ ॥

दै बेस्वा इह बिप्र कौ सुनु रे बचन अचेत ॥
ਹੇ ਮੂਰਖ! ਗੱਲ ਸੁਣੋ, ਇਸ ਬ੍ਰਾਹਮਣ ਨੂੰ ਇਹ ਵੇਸਵਾ ਦੇ ਦਿਓ।

ਬ੍ਰਿਥਾ ਜੁਝਾਰਤ ਕਜੋ ਕਟਕ ਏਕ ਨਟੀ ਕੇ ਹੇਤ ॥੫੩॥
बृथा जुझारत क्यो कटक एक नटी के हेत ॥५३॥
ਇਕ ਨਾਚੀ ਲਈ ਵਿਅਰਥ ਵਿਚ ਸੈਨਾ ਨੂੰ ਕਿਉਂ ਮਰਵਾ ਰਹੇ ਹੋ ॥੫੩॥

ਚੌਪਈ ॥
चौपई ॥
ਚੌਪਈ:

ਕਾਮਸੈਨ ਤਿਹ ਕਹੀ ਨ ਕਰੀ ॥
कामसैन तिह कही न करी ॥
ਕਾਮਸੈਨ ਨੇ ਉਸ ਦੀ ਕਹੀ ਗੱਲ ਨੂੰ ਨਾ ਮੰਨਿਆ।

ਪੁਨਿ ਬਿਕ੍ਰਮ ਹਸਿ ਯਹੈ ਉਚਰੀ ॥
पुनि बिक्रम हसि यहै उचरी ॥
ਬਿਕ੍ਰਮ ਨੇ ਫਿਰ ਹਸ ਕੇ ਇਹੀ ਕਿਹਾ

ਹਮ ਤੁਮ ਲਰੈ ਕਪਟ ਤਜਿ ਦੋਈ ॥
हम तुम लरै कपट तजि दोई ॥
ਕਿ ਅਸੀਂ ਅਤੇ ਤੁਸੀਂ ਦੋਵੇਂ ਕਪਟ ਛਡ ਕੇ ਲੜੀਏ,

ਕੈ ਜੀਤੇ ਕੈ ਹਾਰੈ ਕੋਈ ॥੫੪॥
कै जीते कै हारै कोई ॥५४॥
ਭਾਵੇਂ ਕੋਈ ਜਿੱਤੇ ਭਾਵੇਂ ਹਾਰੇ ॥੫੪॥

ਅਪਨੀ ਅਪਨੇ ਹੀ ਸਿਰ ਲੀਜੈ ॥
अपनी अपने ही सिर लीजै ॥

ਆਪਣੀ ਲੜਾਈ ਆਪਣੇ ਹੀ ਸਿਰ ਉਤੇ ਲਈਏ

ਔਰਨ ਕੇ ਸਿਰ ਬ੍ਰਿਥਾ ਨ ਦੀਜੈ ॥
औरन के सिर बृथा न दीजै ॥
ਅਤੇ ਹੋਰਨਾ ਦੇ ਸਿਰ ਉਤੇ ਵਿਅਰਥ ਵਿਚ ਨਾ ਮੜ੍ਹੀਏ।

ਬੈਠਿ ਬਿਗਾਰਿ ਆਪੁ ਜੋ ਕਰਿਯੈ ॥
बैठि बिगारि आपु जो करियै ॥
(ਅਸੀਂ) ਆਪ ਬੈਠ ਕੇ ਜੋ ਵਿਗਾੜ ਕਰਦੇ ਹਾ,

ਨਾਹਕ ਔਰ ਲੋਕ ਨਹਿ ਮਰਿਯੈ ॥੫੫॥
नाहक और लोक नहि मरियै ॥५५॥
ਉਸ ਵਿਚ ਨਾਹਕ ਹੋਰਾ ਲੋਕਾ ਨੂੰ ਨਾ ਮਰਵਾਈਏ ॥੫੫॥

ਦੋਹਰਾ ॥
दोहरा ॥
ਦੋਹਰਾ:

ਕਾਮਸੈਨ ਇਹ ਬਚਨ ਸੁਨਿ ਅਧਿਕ ਉਠਿਯੋ ਰਿਸ ਖਾਇ ॥
कामसैन इह बचन सुनि अधिक उठियो रिस खाइ ॥
ਕਾਮਸੈਨ ਇਹ ਗੱਲ ਸੁਣ ਕੇ ਬਹੁਤ ਕ੍ਰੋਧਵਾਨ ਹੋ ਕੇ ਉਠਿਆ

ਅਪਨੌ ਤੁਰੈ ਧਵਾਇ ਕੈ ਬਿਕ੍ਰਮ ਲਯੋ ਬੁਲਾਇ ॥੫੬॥
अपनौ तुरै धवाइ कै बिक्रम लयो बुलाइ ॥५६॥
ਅਤੇ ਆਪਣੇ ਘੋੜੇ ਨੂੰ ਦੌੜਾ ਕੇ ਬਿਕ੍ਰਮ ਨੂੰ ਬੁਲਾ ਲਿਆ ॥੫੬॥

ਕਾਮਸੈਨ ਐਸੇ ਕਹਿਯੋ ਸੂਰ ਸਾਮੁਹੇ ਜਾਇ ॥
कामसैन ऐसे कहियो सूर सामुहे जाइ ॥
ਕਾਮਸੈਨ ਨੇ (ਉਸ) ਸੂਰਮੇ ਦੇ ਸਾਹਮਣੇ ਜਾ ਕੇ ਕਿਹਾ,

ਝਾਗਿ ਸੈਹਥੀ ਬ੍ਰਿਣ ਕਰੈ ਤੌ ਤੂ ਬਿਕ੍ਰਮ ਸਰਾਇ ॥੫੭॥

झागि सैहथी बृण करै तौ तू बिक्रम सराइ ॥५७॥

ਤੂੰ ਮੇਰੀ ਸੈਹਥੀ ਦਾ ਵਾਰ ਸਹਾਰ ਕੇ (ਜੇ ਫਿਰ ਮੈਨੂੰ) ਘਾਇਲ ਕਰ ਦੇਏਂ, ਤਾ ਹੀ ਤੂੰ ਬਿਕ੍ਰਮ ਰਾਜਾ (ਸਮਝਿਆ ਜਾਵੇਂਗਾ) ॥੫੭॥

ਝਾਗਿ ਸੈਹਥੀ ਪੇਟ ਮਹਿ ਚਿਤ ਮਹਿ ਅਧਿਕ ਰਿਸਾਇ ॥

झागि सैहथी पेट महि चित महि अधिक रिसाइ ॥

(ਰਾਜਾ ਕਾਮਸੈਨ ਵਲੋਂ ਕੀਤੇ) ਸੈਹਥੀ ਦੇ ਵਾਰ ਨੂੰ ਪੇਟ ਵਿਚ ਸਹਾਰ ਕੇ ਅਤੇ ਮਨ ਵਿਚ ਬਹੁਤ ਕ੍ਰੋਧਵਾਨ ਹੋ ਕੇ

ਆਨਿ ਕਟਾਰੀ ਕੋ ਕਿਯੋ ਕਾਮਸੈਨ ਕੋ ਘਾਇ ॥੫੮॥

आनि कटारी को कियो कामसैन को घाइ ॥५८॥

ਕਾਮਸੈਨ ਨੂੰ ਕਟਾਰ ਨਾਲ ਘਾਇਲ ਕਰ ਦਿੱਤਾ ॥੫੮॥

ਐਸੇ ਕੌ ਐਸੋ ਲਹਤ ਜਿਯਤ ਨ ਛਾਡਤ ਔਰ ॥

ऐसे कौ ऐसो लहत जियत न छाडत और ॥

ਅਜਿਹੇ ਨੂੰ ਅਜਿਹਾ ਹੀ ਟਕਰਨਾ ਚਾਹੀਦਾ ਹੈ ਅਤੇ (ਉਸ ਨੂੰ) ਜੀਉਂਦਾ ਨਹੀਂ ਛਡਣਾ ਚਾਹੀਦਾ ਹੈ।

ਮਾਰਿ ਕਟਾਰੀ ਰਾਖਿਯੋ ਜਿਯਤ ਰਾਵ ਤਿਹ ਠੌਰ ॥੫੯॥

मारि कटारी राखियो जियत राव तिह ठौर ॥५९॥

(ਉਸ ਨੇ) ਕਟਾਰ ਮਾਰ ਕੇ ਜੀਉਂਦੇ ਰਾਜੇ ਨੂੰ ਉਸ ਸਥਾਨ ਉਤੇ ਟਿਕਾ ਦਿੱਤਾ ॥੫੯॥

ਚੌਪਈ ॥

चौपई ॥

ਚੌਪਈ:

ਜੀਤਿ ਤਾਹਿ ਸਭ ਸੈਨ ਬੁਲਾਈ ॥

जीति ताहि सभ सैन बुलाई ॥

ਉਸ ਨੂੰ ਜਿਤ ਕੇ (ਬਿਕ੍ਰਮ ਨੇ) ਸਾਰੀ ਸੈਨਾ ਬੁਲਾ ਲਈ।

ਭਾਤਿ ਭਾਤਿ ਕੀ ਬਜੀ ਬਧਾਈ ॥

भाति भाति की बजी बधाई ॥

ਭਾਤ ਭਾਤ ਦੇ ਵਧਾਵੇ ਵਜਣ ਲਗੇ।

ਦੇਵਨ ਰੀਝਿ ਇਹੈ ਬਰੁ ਦਯੋ ॥

देवन रीझि इहै बरु दयो ॥

ਦੇਵਤਿਆਂ ਨੇ ਪ੍ਰਸੰਨ ਹੋ ਕੇ ਇਹ ਵਰ ਦਿੱਤਾ

ਬ੍ਰਣੀ ਹੁਤੋ ਅਬ੍ਰਣ ਹ੍ਵੈ ਗਯੋ ॥੯੦॥

ब्रणी हुतो अब्रण ह्वै गयो ॥६०॥

(ਜਿਸ ਕਰ ਕੇ) ਘਾਇਲ (ਰਾਜਾ ਬਿਕ੍ਰਮ) ਦੇ ਜ਼ਖ਼ਮ ਠੀਕ ਹੋ ਗਏ ॥੯੦॥

ਦੋਹਰਾ ॥

दोहरा ॥

ਦੋਹਰਾ:

ਅਥਿਤ ਭੇਖ ਸਜਿ ਆਪੁ ਨ੍ਰਿਪ ਗਯੋ ਬਿਪ੍ਰ ਕੇ ਕਾਮ ॥

अथित भेख सजि आपु नृप गयो बिप्र के काम ॥

ਜੋਗੀ ('ਅਤਿਥ') ਦਾ ਰੂਪ ਧਾਰ ਕੇ ਰਾਜਾ (ਬਿਕ੍ਰਮ) ਆਪ ਬ੍ਰਾਹਮਣ ਦੇ ਕੰਮ ਲਈ (ਉਥੇ) ਗਿਆ

ਜਹ ਕਾਮਾ ਲੋਟਤ ਹੁਤੀ ਲੈ ਮਾਧਵ ਕੋ ਨਾਮ ॥੯੧॥

जह कामा लोटत हुती लै माधव को नाम ॥६१॥

ਜਿਥੇ ਮਾਧਵਾਨਲ ਦਾ ਨਾ ਲੈ ਕੇ ਕਾਮਕੰਦਲਾ (ਤੜਪਦੀ ਹੋਈ) ਪਲਸੇਟੇ ਮਾਰ ਰਹੀ ਸੀ ॥੯੧॥

ਚੌਪਈ ॥

चौपई ॥

ਚੌਪਈ:

ਜਾਤੈ ਇਹੈ ਬਚਨ ਤਿਨ ਕਹਿਯੋ ॥

ਜਾਤੈ ਇਹੈ ਬਚਨ ਤਿਨ ਕਹਿਯੋ ॥

ਜਾਦਿਆਂ ਹੀ ਉਸ ਨੂੰ ਇਹ ਬਚਨ ਕਿਹਾ

ਮਾਧਵ ਖੇਤ ਹੇਤ ਤਵ ਰਹਿਯੋ ॥

माधव खेत हेत तव रहियो ॥

ਕਿ ਮਾਧਵ ਤਾ ਤੇਰੇ ਲਈ ਲੜਾਈ ਵਿਚ ਮਾਰਿਆ ਗਿਆ ਹੈ।

ਸੁਨਤ ਬਚਨ ਤਬ ਹੀ ਮਰਿ ਗਈ ॥

सुनत बचन तब ही मरि गई ॥

ਤਦ (ਇਹ) ਬੋਲ ਸੁਣਦਿਆਂ ਹੀ (ਕਾਮਕੰਦਲਾ) ਮਰ ਗਈ।

ਨ੍ਰਿਪ ਲੈ ਇਹੈ ਖਬਰਿ ਦਿਜ ਦਈ ॥੬੨॥

नृप लै इहै खबरि दिज दई ॥६२॥

(ਫਿਰ) ਰਾਜੇ ਨੇ ਇਹ ਖ਼ਬਰ ਲੈ ਕੇ ਬ੍ਰਾਹਮਣ ਨੂੰ ਜਾ ਦਿੱਤੀ ॥੬੨॥

ਯਹ ਬਚ ਜਬ ਸ੍ਰੋਨਨ ਸੁਨਿ ਲੀਨੋ ॥

यह बच जब स्रोनन सुनि लीनो ॥

ਇਹ ਖ਼ਬਰ ਜਦ (ਮਾਧਵਾਨਲ ਨੇ) ਕੰਨਾ ਨਾਲ ਸੁਣ ਲਈ

ਪਲਕ ਏਕ ਮਹਿ ਪ੍ਰਾਨਹਿ ਦੀਨੋ ॥

पलक एक महि प्रानहि दीनो ॥

ਤਾ ਅੱਖ ਦੇ ਇਕ ਪਲਕਾਰੇ ਵਿਚ ਪ੍ਰਾਣ ਤਿਆਗ ਦਿੱਤੇ।

ਜਬ ਕੌਤਕ ਇਹ ਰਾਇ ਨਿਹਾਰਿਯੋ ॥

जब कौतक इह राइ निहारियो ॥

ਜਦ ਰਾਜੇ ਨੇ ਇਹ ਕੌਤਕ ਵੇਖਿਆ

ਜਰਨ ਮਰਨ ਕਾ ਨਿਗ੍ਰਹ ਧਾਰਿਯੋ ॥੬੩॥

जरन मरन का निग्रह धारियो ॥६३॥

ਤਾ ਸੜ ਕੇ ਮਰਨ ਦਾ ਹਠ ('ਨਿਗ੍ਰਹ') ਧਾਰਨ ਕਰ ਲਿਆ ॥੬੩॥

ਚਿਤਾ ਜਰਾਇ ਜਰਨ ਜਬ ਲਾਗꠏ ॥
चिता जराइ जरन जब लाग्यो ॥
ਜਦ (ਰਾਜਾ) ਚਿਖਾ ਬਾਲ ਕੇ (ਉਸ ਵਿਚ) ਸੜਨ ਲਗਿਆ,

ਤਬ ਬੈਤਾਲ ਤਹਾ ਤੇ ਜਾਗꠏ ॥
तब बैताल तहा ते जाग्यो ॥
ਤਾ ਉਥੋਂ ਇਕ ਬੈਤਾਲ ਜਾਗ ਪਿਆ।

ਸੰਚਿ ਅੰਮ੍ਰਿਤ ਤਿਹ ਦੁਹੂੰਨ ਜਿਯਾਯੋ ॥
संचि अंमृत तिह दुहूँन जियायो ॥
ਉਸ ਨੇ ਅੰਮ੍ਰਿਤ ਛਿੜਕ ਕੇ ਦੋਹਾ ਨੂੰ ਜਿਵਾ ਦਿੱਤਾ

ਨ੍ਰਿਪ ਕੇ ਚਿਤ ਕੋ ਤਾਪੁ ਮਿਟਾਯੋ ॥੬੪॥
नृप के चित को तापु मिटायो ॥६४॥
ਅਤੇ ਰਾਜੇ ਦੇ ਮਨ ਦਾ ਦੁਖ ਦੂਰ ਕਰ ਦਿੱਤਾ ॥੬੪॥

ਦੋਹਰਾ ॥
दोहरा ॥
ਦੋਹਰਾ:

ਸਹਿ ਸੈਥੀ ਪਾਵਕ ਬਰਿਯੋ ਦੁਹੂੰਅਨ ਲਯੋ ਬਚਾਇ ॥
सहि सैथी पावक बरियो दुहूँअन लयो बचाइ ॥
ਸੈਹਥੀ ਦਾ ਵਾਰ ਸਹਿ ਕੇ ਅਤੇ ਅੱਗ ਵਿਚ ਸੜ ਕੇ (ਰਾਜੇ ਨੇ) ਦੋਹਾ ਨੂੰ ਬਚਾ ਲਿਆ।

ਕਾਮਾ ਦਈ ਦਿਜੋਤ ਮਹਿ ਧੰਨਜ ਬਿਕ੍ਰਮਾਰਾਇ ॥੬੫॥
कामा दई दिजोत महि धंन्य बिक्रमाराइ ॥६५॥
ਸ੍ਰੇਸ਼ਠ ਬ੍ਰਾਹਮਣ ਨੂੰ ਕਾਮਕੰਦਲਾ ਦੇ ਦਿੱਤੀ। (ਸਚਮੁਚ) ਬਿਕ੍ਰਮਾਰਾਇ ਧੰਨ ਹੈ ॥੬੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੯੧॥੧੬੩੪॥ਅਫਜੂੰ॥

इति स्री चरित्र पख्याने पुरख चरित्रे मंत्री भूप संबादे इकानवो चरित्र समापतम सतु सुभम सतु ॥९१॥१६३४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੯੧॥੧੬੩੪॥ ਚਲਦਾ॥

ਚੌਪਈ ॥

चौपई ॥

ਚੌਪਈ:

ਦਛਿਨ ਦੇਸ ਬਿਚਛਨ ਨਾਰੀ ॥

दछिन देस बिचछन नारी ॥

ਦੱਖਣ ਦੇਸ ਦੀਆਂ ਨਾਰੀਆਂ ਬੜੀ ਚਤੁਰ ਹਨ।

ਜੋਗੀ ਗਏ ਭਏ ਘਰ ਬਾਰੀ ॥

जोगी गए भए घर बारी ॥

ਜੇ ਉਥੇ ਜੋਗੀ ਚਲਾ ਜਾਏ ਤਾ ਗ੍ਰਿਹਸਥੀ ਹੋ ਜਾਦਾ ਹੈ।

ਮੰਗਲ ਸੈਨ ਰਾਵ ਜਗੁ ਕਹਈ ॥

मंगल सैन राव जगु कहई ॥

ਇਕ ਮੰਗਲ ਸੈਨ ਨਾ ਦਾ ਰਾਜਾ ਪ੍ਰਸਿੱਧ ਸੀ

ਸਭ ਅਰਿ ਕੁਲ ਜਾ ਤੇ ਤ੍ਰਿਣ ਗਹਈ ॥੧॥

सभ अरि कुल जा ते तृण गहई ॥१॥

ਜਿਸ ਤੋਂ ਸਾਰੇ ਵੈਰੀ ਹਾਰ ਮੰਨਦੇ ਸਨ ॥੧॥

ਸਰੂਪ ਕਲਾ ਤਾ ਕੀ ਬਰ ਨਾਰੀ ॥

सरूप कला ता की बर नारी ॥

ਸਰੂਪ ਕਲਾ (ਨਾ ਦੀ) ਉਸ ਦੀ ਸੁੰਦਰ ਇਸਤਰੀ ਸੀ,

ਮਾਨਹੁ ਮਹਾ ਰੁਦ੍ਰ ਕੀ ਪਜਾਰੀ ॥

मानहु महा रुद्र की प्यारी ॥

ਮਾਨੋ ਪਾਰਬਤੀ ਵਰਗੀ ਹੋਵੇ।

ਤਾ ਸੋ ਨੇਹ ਨ੍ਰਿਪਤਿ ਕੋ ਰਹੈ ॥

ता सो नेह नृपति को रहै ॥

ਉਸ ਨਾਲ ਰਾਜੇ ਦਾ ਬਹੁਤ ਪ੍ਰੇਮ ਸੀ।

ਕਰੈ ਸੋਈ ਜੋਈ ਵਹ ਕਹੈ ॥੨॥

करै सोई जोई वह कहै ॥२॥

ਜੋ ਉਹ ਕਹਿੰਦੀ ਸੀ, ਉਹੀ (ਰਾਜਾ) ਕਰਦਾ ਸੀ ॥੨॥

ਰੁਆਮਲ ਛੰਦ ॥

रुआमल छंद ॥

ਰੁਆਮਲ ਛੰਦ:

ਰੰਗ ਮਹਲ ਬਿਖੈ ਹੁਤੇ ਨਰ ਰਾਇ ਤਵਨੈ ਕਾਲ ॥

रंग महल बिखै हुते नर राइ तवनै काल ॥

ਜਦੋਂ ਰਾਜਾ ਰੰਗ ਮਹੱਲ ਵਿਚ ਹੁੰਦਾ,

ਰੂਪ ਪ੍ਰਭਾ ਬਿਰਾਜਤੀ ਤਹ ਸੁੰਦਰੀ ਲੈ ਬਾਲ ॥

रूप प्रभा बिराजती तह सुँदरी लै बाल ॥

ਤਾ ਉਸ ਵੇਲੇ ਰੂਪ ਪ੍ਰਭਾ ਸੁੰਦਰੀਆਂ ਨੂੰ ਨਾਲ ਨੈ ਕੇ ਉਥੇ ਬਿਰਾਜਦੀ।

ਕਾਨ੍ਹਰੇ ਨਾਦ ਔ ਨਫੀਰੀ ਬੇਨੁ ਬੀਨ ਮ੍ਰਿਦੰਗ ॥

कान्हरे नाद औ नफीरी बेनु बीन मृदंग ॥

ਕਾਨੜੇ ਰਾਗ ਦੀ ਆਵਾਜ਼ ਨਾਲ ਤੁਤੀਆਂ, ਵੀਣਾ, ਬੰਸਰੀ ਅਤੇ ਮ੍ਰਿਦੰਗ ਆਦਿ ਸਾਜ਼ ਵਜਦੇ।

ਭਾਤਿ ਭਾਤਿਨ ਕੇ ਕੁਲਾਹਲ ਹੋਤ ਨਾਨਾ ਰੰਗ ॥੩॥

भाति भातिन के कुलाहल होत नाना रंग ॥३॥

ਅਤੇ ਅਨੇਕ ਰੰਗਾ ਦਾ ਭਾਤੋ ਭਾਤੀ ਸ਼ੋਰਸ਼ਰਾਬਾ ਰਹਿੰਦਾ ॥੩॥

ਏਕ ਨਟੂਆ ਤਹ ਰਹੈ ਤਿਹ ਬਿਸੁਨ ਦਤ੍ਵਾ ਨਾਮ ॥

एक नटूआ तह रहै तिह बिसुन दत्वा नाम ॥

ਉਥੇ ਇਕ ਨਟ ਰਹਿੰਦਾ ਸੀ ਜਿਸ ਦਾ ਨਾ ਬਿਸਨ ਦਤ੍ਵਾ ਸੀ।

ਰਾਵ ਜੁ ਤਾ ਕੌ ਨਚਾਵਤ ਰਹੈ ਆਠੌ ਜਾਮ ॥

राव जू ता कौ नचावत रहै आठौ जाम ॥

ਰਾਜਾ ਉਸ ਨੂੰ ਅੱਠੇ ਪਹਿਰ ਨਚਾਉਂਦਾ ਰਹਿੰਦਾ ਸੀ।

ਅਮਿਤ ਰੂਪ ਬਿਲੋਕਿ ਤਾ ਕੌ ਰਾਨਿਯਹਿ ਨਿਜੁ ਨੈਨ ॥

अमित रूप बिलोकि ता कौ रानियहि निजु नैन ॥

ਰਾਣੀ ਆਪਣੀਆਂ ਅੱਖਾ ਨਾਲ ਉਸ ਦਾ ਅਤਿ ਸੁੰਦਰ ਰੂਪ ਵੇਖ ਕੇ

ਹ੍ਵੈ ਗਿਰੀ ਬਿਸੰਭਾਰ ਭੂ ਪੈ ਬਧੀ ਸਾਯਕ ਮੈਨ ॥੪॥

ह्वै गिरी बिसंभार भू पै बधी सायक मैन ॥४॥

ਕਾਮ ਦੇਵ ਦੇ ਬਾਣ ਨਾਲ ਵਿੰਨ੍ਹੀ ਹੋਈ ਧਰਤੀ ਉਤੇ ਬੇਸੁਧ ਹੋ ਕੇ ਡਿਗ ਪਈ ॥੪॥

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਰਾਨਿਯਿਹ ਸਖੀ ਪਠਾਇ ॥

रानियिह सखी पठाइ ॥

ਰਾਣੀ ਨੇ ਸਖੀ ਭੇਜ ਕੇ

ਸੋ ਲਯੋ ਧਾਮ ਬੁਲਾਇ ॥

सो लयो धाम बुलाइ ॥

ਉਸ ਨੂੰ ਘਰ ਬੁਲਾ ਲਿਆ।

ਤਜਿ ਕੈ ਨ੍ਰਿਪਤਿ ਕੀ ਕਾਨਿ ॥

तजि कै नृपति की कानि ॥

ਰਾਜੇ ਦੀ ਪਰਵਾਹ ਨਾ ਕਰ ਕੇ

ਤਾ ਸੌ ਰਮੀ ਰੁਚਿ ਮਾਨਿ ॥੫॥

ता सौ रमी रुचि मानि ॥५॥

ਉਸ ਨਾਲ ਰੁਚੀ ਪੂਰਵਕ ਸਹਿਵਾਸ ਕੀਤਾ ॥੫॥

ਤਿਹ ਅਮਿਤ ਰੂਪ ਨਿਹਾਰਿ ॥

तिह अमित रूप निहारि ॥

ਉਸ ਦਾ ਅਤਿ ਸੁੰਦਰ ਰੂਪ ਵੇਖਣ ਨਾਲ

ਸਿਵ ਸਤ੍ਰ ਗਯੋ ਸਰ ਮਾਰਿ ॥

सिव सत्रु गयो सर मारि ॥

ਉਸ ਨੂੰ ਸ਼ਿਵ ਦਾ ਵੈਰੀ (ਕਾਮ ਦੇਵ) ਬਾਣ ਮਾਰ ਗਿਆ।

ਤਬ ਲੌ ਨ੍ਰਿਪਤਿ ਗਯੋ ਆਇ ॥

तब लौ नृपति गयो आइ ॥

ਤਦ ਤਕ ਰਾਜਾ ਆ ਗਿਆ

ਅਬਲਾ ਅਧਿਕ ਦੁਖ ਪਾਇ ॥੬॥

अबला अधिक दुख पाइ ॥६॥

ਅਤੇ ਰਾਣੀ ਨੂੰ ਬਹੁਤ ਦੁਖ ਹੋਇਆ ॥੬॥

ਤਬ ਕਿਯੋ ਇਹੈ ਉਪਾਇ ॥

तब कियो इहै उपाइ ॥

ਤਦ ਉਸ ਨੇ ਇਹ ਉਪਾ ਕੀਤਾ।

ਇਕ ਦੇਗ ਲਈ ਮੰਗਾਇ ॥

इक देग लई मंगाइ ॥

ਇਕ ਦੇਗ ਮੰਗਵਾ ਲਈ।

ਤਾ ਪੈ ਤਵਾ ਕੌ ਦੀਨ ॥

ता पै तवा कौ दीन ॥

ਉਸ ਉਤੇ ਤਵਾ ਦੇ ਦਿੱਤਾ,

ਕੋਊ ਸਕੈ ਤਾਹਿ ਨ ਚੀਨ ॥੭॥

कोऊ सकै ताहि न चीन ॥७॥

ਤਾ ਜੋ ਉਸ ਨੂੰ ਕੋਈ ਵੇਖ ਨਾ ਸਕੇ ॥੭॥

ਜਾ ਮੈ ਘਨੌ ਜਲ ਪਰੈ ॥

जा मै घनौ जल परै ॥

ਉਸ ਵਿਚ ਬਹੁਤ ਜਲ ਪੈਂਦਾ ਸੀ।

ਤਰ ਕੌ ਨ ਬੂੰਦਿਕ ਢਰੈ ॥

तर कौ न बूँदिक ढरै ॥

ਇਕ ਬੂੰਦ ਵੀ ਹੇਠਾ ਨਹੀਂ ਡਿਗਦੀ ਸੀ।

ਤਾ ਮੈ ਗੁਲਾਬਹਿ ਪਾਇ ॥

ता मै गुलाबहि पाइ ॥

ਉਸ ਵਿਚ ਗੁਲਾਬ (ਦਾ ਅਰਕ) ਪਾ ਕੇ

ਕਾਢਿਯੋ ਪਤਿਹਿ ਦਿਖਰਾਇ ॥੮॥

काढियौ पतिहि दिखराइ ॥८॥

ਪਤੀ ਨੂੰ ਕਢ ਕੇ ਵਿਖਾ ਦਿੱਤਾ ॥੮॥

ਦੋਹਰਾ ॥

दोहरा ॥

ਦੋਹਰਾ:

ਸੀਂਚ੍ਯੋ ਵਹੈ ਗੁਲਾਬ ਲੈ ਪਤਿ ਕੀ ਪਗਿਯਾ ਮਾਹਿ ॥

सींच्रयो वहै गुलाब लै पति की पगिया माहि ॥

ਉਸ ਗੁਲਾਬ ਨੂੰ ਲੈ ਕੇ ਪਤੀ ਦੀ ਪਗੜੀ ਸਿੰਜ ਦਿੱਤੀ। (ਗੁਲਾਬ ਦੇ ਅਰਕ ਨੂੰ) ਕਢ ਕੇ

ਛਿਰਕਿ ਸਭਨ ਪਹਿ ਕਾਢਿਯੌ ਭੇਦ ਲਹਿਯੋ ਜੜ ਨਾਹਿ ॥੯॥

छिरकि सभन पहि काढियै भेद लहियो जड़ नाहि ॥९॥

ਸਭ ਉਤੇ ਛਿੜਕ ਦਿੱਤਾ ਅਤੇ ਕਿਸੇ ਮੂਰਖ ਨੇ ਭੇਦ ਨੂੰ ਨਾ ਸਮਝਿਆ ॥੯॥

ਚੌਪਈ ॥

चौपई ॥

ਚੌਪਈ:

ਨਾਥ ਬਾਗ ਜੋ ਮੈ ਲਗਵਾਯੋ ॥

नाथ बाग जो मै लगवायो ॥

ਹੇ ਨਾਥ! ਜੋ ਮੈਂ ਬਾਗ਼ ਲਗਵਾਇਆ ਹੈ,

ਯਹ ਗੁਲਾਬ ਤਿਹ ਠਾ ਤੇ ਆਯੋ ॥

यह गुलाब तिह ठा ते आयो ॥

ਇਹ ਗੁਲਾਬ ਉਥੋਂ ਆਇਆ ਹੈ।

ਸਕਲ ਸਖਿਨ ਜੁਤ ਤੁਮ ਪੈ ਡਾਰਿਯੋ ॥

सकल सखिन जुत तुम पै डारियो ॥

ਸਾਰੀਆਂ ਸਖੀਆਂ ਨਾਲ ਮਿਲ ਕੇ ਤੁਹਾਡੇ ਉਪਰ ਪਾਇਆ ਹੈ।

ਪ੍ਰਫੁਲਤ ਭਯੋ ਜੜ ਕਛੁ ਨ ਬਿਚਾਰਿਯੋ ॥੧੦॥

ਪ੍ਰਫੁਲਤ ਭਯੋ ਜੜ੍ਹ ਕਛੁ ਨ ਬਿਚਾਰਿਯੋ ॥੧੦॥
(ਉਹ) ਮੂਰਖ ਪ੍ਰਸੰਨ ਹੋ ਗਿਆ (ਅਤੇ ਅਸਲ ਭੇਦ ਨੂੰ) ਕੁਝ ਨਾ ਵਿਚਾਰ ਕੀਤਾ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੯੨॥੧੬੪੪॥ਅਫਜੂੰ॥
इति स्री चरित्र पख्याने तृया चरित्रे मंत्री भूप संबादे बानवो चरित्र समापतम सतु सुभम सतु ॥९२॥१६४४॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੯੨॥੧੬੪੪॥ ਚਲਦਾ॥

ਦੋਹਰਾ ॥
दोहरा ॥
ਦੋਹਰਾ:

ਚਲਿਯੋ ਜੁਲਾਹੋ ਸਾਹੁਰੇ ਉਡਿ ਜਾ ਕਹਤਾ ਜਾਇ ॥
चलियो जुलाहो साहुरे उडि जा कहता जाइ ॥
ਇਕ ਜੁਲਾਹਾ ਸੌਹਰੇ ਜਾਦਾ ਹੋਇਆ 'ਉਡ ਜਾ' ਕਹੀ ਜਾ ਰਿਹਾ ਸੀ।

ਬਧਿਕਨ ਕੁਸਗੁਨ ਜਾਨਿ ਕੈ ਮਾਰਿਯੋ ਤਾਹਿ ਬਨਾਇ ॥੧॥
बधिकन कुसगुन जानि कै मारियो ताहि बनाइ ॥१॥
ਇਕ ਸ਼ਿਕਾਰੀ ਨੇ (ਇਸ ਨੂੰ) ਕੁਸ਼ਗਨ ਸਮਝ ਕੇ ਉਸ ਜੁਲਾਹੇ ਨੂੰ ਬਹੁਤ ਮਾਰਿਆ ॥੧॥

ਬਧਿਕ ਬਾਚ ॥
बधिक बाच ॥
ਸ਼ਿਕਾਰੀ ਨੇ ਕਿਹਾ:

ਉਡਿ ਉਡਿ ਆਵਹੁ ਫਾਸਿਯਹੁ ਸੌ ਕਹਤਾ ਮਗੁ ਜਾਇ ॥
उडि उडि आवहु फासियहु सौ कहता मगु जाइ ॥
(ਹੁਣ ਤੂੰ) ਰਸਤੇ ਵਿਚ 'ਉਡ ਉਡ ਆਓ ਅਤੇ ਫਸਦੀਆਂ ਜਾਓ' ਇਹ ਕਹਿੰਦਾ ਹੋਇਆ ਜਾ।

ਜੋ ਐਸੋ ਬਚ ਪੁਨਿ ਕਹਿਯੋ ਹਨਿਹੈ ਤੋਹਿ ਰਿਸਾਇ ॥੨॥
जो ऐसो बच पुनि कहियो हनिहै तोहि रिसाइ ॥२॥

ਅਤੇ ਜੇ ਅਜਿਹੇ (ਪਹਿਲੇ ਵਾਲੇ) ਬੋਲ ਫਿਰ ਕਹੇ ਤਾ ਕ੍ਰੋਧ ਕਰ ਕੇ ਤੈਨੂੰ ਮਾਰ ਦਿਆਂਗਾ ॥੨॥

ਚੌਪਈ ॥

चौपई ॥

ਚੌਪਈ:

ਫਸਿ ਫਸਿ ਜਾਵਹੁ ਉਡਿ ਉਡਿ ਆਇ ॥

फसि फसि जावहु उडि उडि आइ ॥

ਉਡ ਉਡ ਆਓ ਤੇ ਫਸਦੀਆਂ ਜਾਓ

ਐਸੇ ਕਹਤ ਜੁਲਾਹੋ ਜਾਇ ॥

ऐसे कहत जुलाहो जाइ ॥

ਇਸ ਤਰ੍ਹਾ ਕਹਿੰਦਾ ਹੋਇਆ ਜੁਲਾਹਾ ਤੁਰਦਾ ਜਾ ਰਿਹਾ ਸੀ।

ਚੋਰਨ ਕੁਸਗੁਨ ਚਿਤ ਬਿਚਾਰਿਯੋ ॥

चोरन कुसगुन चित बिचारियो ॥

ਚੋਰਾ ਨੇ (ਇਸ ਨੂੰ ਸੁਣ ਕੇ) ਚਿਤ ਵਿਚ ਕੁਸ਼ਗਨ ਸਮਝਿਆ

ਦੋ ਸੈ ਜੁਤੀ ਸੌ ਤਿਹ ਮਾਰਿਯੋ ॥੩॥

दो सै जुती सौ तिह मारियो ॥३॥

ਅਤੇ ਉਸ ਨੂੰ ਦੋ ਸੌ ਜੁਤੀਆਂ ਮਾਰੀਆਂ ॥੩॥

ਚੋਰਨ ਬਾਚ ॥

चोरन बाच ॥

ਚੋਰਾ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਲੈ ਆਵਹੁ ਧਰਿ ਜਾਇਯਹੁ ਯੌਂ ਕਹਿ ਕਰੌਂ ਪਯਾਨ ॥

लै आवहु धरि जाइयहु यौ कहि करौ पयान ॥

ਲੈ ਆਓ ਅਤੇ ਧਰ ਜਾਓ' ਇਸ ਤਰ੍ਹਾ ਕਹਿੰਦੇ ਹੋਇਆਂ ਜਾਓ।

ਜੋ ਉਹਿ ਭਾਤਿ ਬਖਾਨਿਹੋ ਹਨਿਹੈ ਤੁਹਿ ਤਨ ਬਾਨ ॥੪॥

जो उहि भाति बखानिहो हनिहै तुहि तन बान ॥४॥

ਜੇ ਉਸ ਤਰ੍ਹਾ (ਪਹਿਲਾ ਵਾਗ) ਕਿਹਾ ਤਾ ਤੈਨੂੰ ਬਾਣ ਮਾਰ ਕੇ ਮਾਰ ਦਿਆਂਗੇ ॥੪॥

ਜਬ ਚੋਰਨ ਐਸੇ ਕਹਿਯੋ ਤਬ ਤਾ ਤੇ ਡਰ ਪਾਇ ॥

जब चोरन ऐसे कहियो तब ता ते डर पाइ ॥

ਜਦ ਚੋਰਾ ਨੇ ਇਸ ਤਰ੍ਹਾ ਕਿਹਾ ਤਾ ਉਨ੍ਹਾ ਤੋਂ ਡਰਦਿਆਂ

ਲੈ ਆਵਹੁ ਧਰਿ ਜਾਇਯਹੁ ਯੌਂ ਮਗੁ ਕਹਤੌਂ ਜਾਇ ॥੫॥

लै आवहु धरि जाइयहु यौ मगु कहतौ जाइ ॥५॥

ਲੈ ਆਓ ਅਤੇ ਧਰ ਜਾਓ' ਇਹ ਕਹਿੰਦਾ ਹੋਇਆ ਰਸਤੇ ਤੇ ਤੁਰਦਾ ਗਿਆ ॥੫॥

ਚਾਰ ਪੁਤ੍ਰ ਪਾਤਿਸਾਹ ਕੇ ਇਕ ਨੈ ਤਜਾ ਪਰਾਨ ॥

चार पुत्र पातिसाह के इक नै तजा परान ॥

(ਉਧਰ) ਰਾਜੇ ਦੇ ਚਾਰ ਪੁੱਤਰਾ ਵਿਚੋਂ ਇਕ ਨੇ ਪ੍ਰਾਣ ਤਿਆਗ ਦਿੱਤੇ।

ਦਾਬਨ ਤਾ ਕੌਂ ਲੈ ਚਲੇ ਅਧਿਕ ਸੋਕ ਮਨ ਮਾਨਿ ॥੬॥

दाबन ता कौ लै चले अधिक सोक मन मानि ॥६॥

(ਉਹ) ਬਹੁਤ ਦੁਖੀ ਹੋ ਕੇ ਉਸ ਨੂੰ ਦੱਬਣ ਲੈ ਚਲੇ ॥੬॥

ਚੌਪਈ ॥

चौपई ॥

ਚੌਪਈ:

ਤਬ ਲੌ ਕਹਤ ਜੁਲਾਹੋ ਐਯਹੁ ॥

तब लौ कहत जुलाहो ऐयहु ॥

ਤਦ ਤਕ ਜੁਲਾਹਾ ਇਹ ਕਹਿੰਦਾ ਹੋਇਆ ਆ ਗਿਆ

ਲੈ ਲੈ ਆਵਹੁ ਧਰ ਧਰ ਜੈਯਹੁ ॥

लै लै आवहु धर धर जैयहु ॥

ਕਿ 'ਲੈ ਲੈ ਆਓ ਅਤੇ ਧਰ ਧਰ ਜਾਓ'।

ਸੈਨਾ ਕੇ ਸ੍ਰਵਨਨ ਯਹ ਪਰੀ ॥

सैना के स्रवनन यह परी ॥

(ਜਦੋਂ ਰਾਜੇ ਦੀ) ਸੈਨਾ ਦੇ ਕੰਨਾ ਵਿਚ ਇਹ (ਗੱਲ) ਪਈ,

ਪੰਦ੍ਰਹ ਸੈ ਪਨਹੀ ਤਹ ਝਰੀ ॥੭॥

पंद्रह सै पनही तह झरी ॥७॥

ਤਾ ਉਸ ਨੂੰ ਪੰਦ੍ਰਹ ਸੌ ਜੁਤੀਆਂ ਮਾਰੀਆਂ ॥੭॥

ਤਿਨ ਸੋ ਕਹਿਯੋ ਕਹੋ ਸੁ ਉਚਾਰੋ ॥

तिन सो कहियो कहो सु उचारो ॥

(ਉਨ੍ਹਾ ਨੇ) ਉਸ ਨੂੰ ਕਿਹਾ ਜੋ (ਅਸੀਂ) ਕਹੀਏ, ਉਹ ਕਹਿ।

ਕਹਿਯੋ ਬੁਰਾ ਭਯੋ ਕਹਤ ਪਧਾਰੋ ॥

कहियो बुरा भयो कहत पधारो ॥

ਅਤੇ ਕਹਿੰਦਾ ਜਾ ਕਿ 'ਬਹੁਤ ਮਾੜਾ ਹੋਇਆ ਹੈ'।

ਭੇਦ ਅਭੇਦ ਕੀ ਬਾਤ ਨ ਜਾਨੀ ॥

भेद अभेद की बात न जानी ॥

ਉਸ ਨੇ ਭੇਦ ਅਭੇਦ ਦੀ ਗੱਲ ਨਾ ਸਮਝੀ।

ਜੋ ਤਿਨ ਕਹਿਯੋ ਵਹੈ ਜੜ ਮਾਨੀ ॥੮॥

जो तिन कहियो वहै जड़ मानी ॥८॥
ਉਨ੍ਹਾ ਨੇ ਜੋ ਕਿਹਾ, ਮੂਰਖ ਨੇ ਉਹੀ ਮੰਨ ਲਿਆ ॥੮॥

ਏਕ ਰਾਵ ਤਾ ਕੇ ਬਹੁ ਨਾਰੀ ॥
एक राव ता के बहु नारी ॥
ਇਕ ਰਾਜੇ ਦੀਆਂ ਬਹੁਤ ਸਾਰੀਆਂ ਇਸਤਰੀਆਂ ਸਨ,

ਪੂਤ ਨ ਹੋਤ ਤਾਹਿ ਦੁਖ ਭਾਰੀ ॥
पूत न होत ताहि दुख भारी ॥
ਪਰ ਪੁੱਤਰ ਨਾ ਹੋਣ ਕਰ ਕੇ ਉਹ ਬਹੁਤ ਦੁਖੀ ਸੀ।

ਔਰ ਬ੍ਯਾਹਿ ਬ੍ਯਾਕੁਲ ਹ੍ਵੈ ਕੀਨੋ ॥
और ब्याहि ब्याकुल ह्वै कीनो ॥
ਉਸ ਨੇ ਵਿਆਕੁਲ ਹੋ ਕੇ ਹੋਰ ਵਿਆਹ ਕਰ ਲਿਆ।

ਤਾ ਕੇ ਭਵਨ ਪੂਤ ਬਿਧਿ ਦੀਨੋ ॥੯॥
ता के भवन पूत बिधि दीनो ॥९॥
ਪਰਮਾਤਮਾ ਨੇ ਉਸ ਦੇ ਘਰ ਪੁੱਤਰ ਬਖ਼ਸ਼ਿਆ ॥੯॥

ਸਭਹਿਨ ਆਨੰਦ ਚਿਤ ਬਢਾਯੋ ॥
सभहिन आनंद चित बढायो ॥
ਸਭ ਦੇ ਮਨ ਵਿਚ ਬਹੁਤ ਖ਼ੁਸ਼ੀ ਹੋਈ।

ਤਬ ਲੌ ਕਹਤ ਜੁਲਾਹੋ ਆਯੋ ॥
तब लौ कहत जुलाहो आयो ॥
ਤਦ ਤਕ ਜੁਲਾਹਾ ਕਹਿੰਦਾ ਹੋਇਆ ਆ ਗਿਆ

ਬੁਰਾ ਭਯੋ ਕਹਿ ਊਚ ਪੁਕਾਰਿਯੋ ॥
बुरा भयो कहि ऊच पुकारियो ॥

ਅਤੇ 'ਬੁਰਾ ਹੋਇਆ' ਕਹਿ ਕੇ ਉਚੇ ਸੁਰ ਵਿਚ ਪੁਕਾਰਿਆ।

ਸੁਨ੍ਯੋ ਜਾਹਿ ਪਨਹਿਨ ਤਿਨ ਮਾਰਿਯੋ ॥੧੦॥

सुन्यो जाहि पनहिन तिन मारियो ॥१०॥

ਜਿਸ ਨੇ ਸੁਣਿਆ, ਉਸ ਨੂੰ ਜੁਤੀਆਂ ਮਾਰੀਆਂ ॥੧੦॥

ਪੁਰ ਜਨ ਬਾਚ ॥

पुर जन बाच ॥

ਨਗਰ ਵਾਸੀਆਂ ਨੇ ਕਿਹਾ:

ਭਲਾ ਭਯੋ ਇਹ ਕਹਤ ਪਧਾਰਿਯੋ ॥

भला भयो इह कहत पधारियो ॥

ਜਦ ਲੋਕਾ ਨੇ ਜੁਤੀਆਂ ਨਾਲ ਮਾਰਿਆ

ਜਬ ਲੋਗਨ ਜੂਤਿਨ ਸੋ ਮਾਰਿਯੋ ॥

जब लोगन जूतिन सो मारियो ॥

(ਤਾ ਉਨ੍ਹਾ ਨੇ ਕਿਹਾ) ਚੰਗਾ ਹੋਇਆ ਕਹਿੰਦਾ ਹੋਇਆ ਜਾ।

ਜਾਤ ਭਯੋ ਤਿਹ ਠਾ ਬਡਭਾਗੀ ॥

जात भयो तिह ठा बडभागी ॥

ਜਦੋਂ ਉਹ ਭਾਗਵਾਨ ਉਸ ਥਾ ਤੇ ਪਹੁੰਚਿਆ,

ਜਹ ਅਤਿ ਅਗਨਿ ਨਗਰ ਮਹਿ ਲਾਗੀ ॥੧੧॥

जह अति अगनि नगर महि लागी ॥११॥

ਜਿਥੇ ਨਗਰ ਵਿਚ ਭਿਆਨਕ ਅੱਗ ਲਗੀ ਹੋਈ ਸੀ ॥੧੧॥

ਗਿਰਿ ਗਿਰਿ ਪਰੈ ਮਹਲ ਜਹ ਭਾਰੇ ॥

गिरि गिरि परै महल जह भारे ॥

ਜਿਥੇ ਵੱਡੇ ਵੱਡੇ ਮਹੱਲ ਡਿਗ ਡਿਗ ਪੈ ਰਹੇ ਸਨ।

ਛਪਰਨ ਕੇ ਜਹ ਉਡੈ ਅਵਾਰੇ ॥

छपरन के जह उडै अवारे ॥

ਛੱਪਰਾ ਦੇ ਜਿਥੇ ਉਡ ਉਡ ਕੇ ਅੰਬਾਰ ਲਗ ਗਏ ਸਨ।

ਭਲਾ ਭਯੋ ਯੌ ਮੂੜ ਪੁਕਾਰਿਯੋ ॥

भला भयो यौ मूड़ पुकारियो ॥

ਚੰਗਾ ਹੋਇਆ ਉਸ ਮੂਰਖ ਨੇ ਇਸ ਤਰ੍ਹਾ ਕਿਹਾ।

ਜਾਹਿ ਸੁਨ੍ਯੋ ਤਾਹੀ ਗਹਿ ਮਾਰਿਯੋ ॥੧੨॥

जाहि सुन्यो ताही गहि मारियो ॥१२॥

ਜਿਸ ਨੇ ਸੁਣਿਆ, ਉਸੇ ਨੇ ਪਕੜ ਕੇ ਕੁਟਾਪਾ ਚੜ੍ਹਾ ਦਿੱਤਾ ॥੧੨॥

ਦੋਹਰਾ ॥

दोहरा ॥

ਦੋਹਰਾ:

ਦਸ ਹਜਾਰ ਪਨਹੀਨ ਕੀ ਸਹੀ ਜੁਲਾਹੇ ਮਾਰਿ ॥

दस हजार पनहीन की सही जुलाहे मारि ॥

ਦਸ ਹਜ਼ਾਰ ਜੁਤੀਆਂ ਦੀ ਮਾਰ ਜੁਲਾਹੇ ਨੇ ਖਾਈ।

ਤਾ ਪਾਛੈ ਪਹੁਚਤ ਭਯੋ ਜਹਾ ਹੁਤੀ ਸਸੁਰਾਰਿ ॥੧੩॥

ता पाछै पहुचत भयो जहा हुती ससुरारि ॥१३॥

ਇਸ ਪਿਛੋਂ ਉਥੇ ਜਾ ਪਹੁੰਚਿਆ ਜਿਥੇ ਉਸ ਦਾ ਸੌਹਰਾ ਘਰ ਸੀ ॥੧੩॥

ਚੌਪਈ ॥

चौपई ॥

ਚੌਪਈ:

ਗ੍ਰਿਹ ਜਨ ਕਹਾ ਖਾਹੁ ਨਹਿ ਖਾਵੈ ॥

गृह जन कहा खाहु नहि खावै ॥

ਘਰ ਵਾਲਿਆਂ ਨੇ ਕਿਹਾ ਕਿ ਖਾਣਾ ਖਾਓ, ਪਰ (ਉਸ ਨੇ) ਨਾ ਖਾਇਆ।

ਭੂਖਨ ਮਰਤ ਨ ਲਜਤ ਬਤਾਵੈ ॥

भूखन मरत न लजत बतावै ॥

ਭੁਖਾ ਮਰਦਾ ਰਿਹਾ ਪਰ ਸ਼ਰਮ ਦੇ ਮਾਰੇ ਨੇ ਨਾ ਦਸਿਆ।

ਆਧੀ ਰੈਨਿ ਬੀਤ ਜਬ ਗਈ ॥

आधी रैनि बीत जब गई ॥

ਜਦੋਂ ਅੱਧੀ ਰਾਤ ਬੀਤ ਗਈ

ਲਾਗਤੁ ਅਧਿਕ ਛੁਧਾ ਤਿਹ ਭਈ ॥੧੪॥

लागतु अधिक छुधा तिह भई ॥१४॥

ਤਾ ਉਸ ਨੂੰ ਅਧਿਕ ਭੁਖ ਲਗੀ ॥੧੪॥

ਲਕਰੀ ਭਏ ਤੇਲ ਘਟ ਫੋਰਿਯੋ ॥

लकरी भए तेल घट फोरियो ॥

ਲਕੜੀ ਲੈ ਕੇ ਤੇਲ ਦੇ ਘੜੇ ਨੂੰ ਤੋੜ ਦਿੱਤਾ (ਭਾਵ ਮੋਰੀ ਕਰ ਲਈ)

ਪੀਨੋ ਸਕਲ ਨੈਕ ਨਹਿ ਛੋਰਿਯੋ ॥

पीनो सकल नैक नहि छोरियो ॥

ਸਾਰਾ (ਤੇਲ) ਪੀ ਲਿਆ, ਜ਼ਰਾ ਜਿੰਨਾ ਵੀ ਨਾ ਛਡਿਆ।

ਸੂਰਜ ਚੜਿਯੋ ਉਡਗ ਛਪਿ ਗਏ ॥

सूरज चड़ियो उडग छपि गए ॥

ਸੂਰਜ ਚੜ੍ਹਿਆ ਅਤੇ ਤਾਰੇ ਛਿਪ ਗਏ।

ਫਾੱਸਿ ਪਾਨ ਸੋ ਕਊਆ ਲਏ ॥੧੫॥

ਫਾਸ੍ਸਿ ਪਾਨ ਸੋ ਕਊਆ ਲਏ ॥੧੫॥

(ਉਸ ਨੇ) ਹੱਥ ਵਿਚ ਤਾਣੀ ('ਫਾਸਿ') ਦੇ ਕਾਨੇ ਲੈ ਲਏ ॥੧੫॥

ਦੋਹਰਾ ॥

दोहरा ॥

ਦੋਹਰਾ:

ਤਾਨੀ ਬੇਚਿ ਕ੍ਰਿਪਾਨ ਲੀ ਚਲਿਯੋ ਚਾਕਰੀ ਧਾਇ ॥

तानी बेचि कृपान ली चलियो चाकरी धाइ ॥

ਤਾਣੀ ਵੇਚ ਕੇ ਕ੍ਰਿਪਾਨ ਲੈ ਲਈ ਅਤੇ ਨੌਕਰੀ ਲਈ ਜਲਦੀ ਜਲਦੀ ਚਲ ਪਿਆ।

ਮਾਰਤ ਮਾਰਗ ਸਿੰਘ ਜਹ ਤਿਹ ਠਾ ਪਹੁਚ੍ਯੋ ਜਾਇ ॥੧੬॥

मारत मारग सिंघ जह तिह ठा पहुच्यो जाइ ॥१६॥

ਜਿਥੇ ਰਸਤੇ ਵਿਚ ਸ਼ੇਰ (ਲੋਕਾ ਨੂੰ) ਮਾਰਦਾ ਸੀ, ਉਸ ਥਾ ਉਤੇ ਜਾ ਪਹੁੰਚਿਆ ॥੧੬॥

ਤ੍ਰਸਿਤ ਜੁਲਾਹੋ ਦ੍ਰੁਮ ਚੜ੍ਯੋ ਗਹੈ ਸੈਹਥੀ ਹਾਥ ॥

त्रसित जुलाहो द्रुम चड़्यो गहै सैहथी हाथ ॥

ਡਰ ਦਾ ਮਾਰਿਆ ਜੁਲਾਹਾ ਹੱਥ ਵਿਚ ਸੈਹਥੀ ਫੜ ਕੇ ਬ੍ਰਿਛ ਉਤੇ ਚੜ੍ਹ ਗਿਆ।

ਤਰੇ ਆਨਿ ਠਾਢੋ ਭਯੋ ਸਿੰਘ ਰੋਸ ਕੇ ਸਾਥ ॥੧੭॥

तरे आनि ठाढो भयो सिंघ रोस के साथ ॥१७॥

ਸ਼ੇਰ ਕ੍ਰੋਧਵਾਨ ਹੋ ਕੇ (ਬ੍ਰਿਛ ਦੇ) ਹੇਠਾ ਆ ਕੇ ਖੜੋ ਗਿਆ ॥੧੭॥

ਚੌਪਈ ॥

चौपई ॥

ਚੌਪਈ:

ਸਿੰਘਹਿ ਦ੍ਰਿਸਟਿ ਜੁਲਾਹੇ ਪਰੀ ॥

सिंघहि द्रसटि जुलाहे परी ॥

(ਜਦ) ਸ਼ੇਰ ਦੀ ਨਜ਼ਰ ਜੁਲਾਹੇ ਉਤੇ ਪਈ

ਬਰਛੀ ਕੰਪਤ ਹਾਥ ਤੇ ਝਰੀ ॥

बरछी कंपत हाथ ते झरी ॥

ਤਾ ਕੰਬਦੇ ਹੋਏ ਹੱਥਾ ਵਿਚੋਂ ਬਰਛੀ ਡਿਗ ਪਈ।

ਮੁਖ ਮੈ ਲਗੀ ਪਿਸਟਿ ਤਰ ਨਿਕਸੀ ॥

मुख मै लगी पिसटि तर निकसी ॥

(ਉਹ ਸ਼ੇਰ ਦੇ) ਮੂੰਹ ਵਿਚ ਲਗੀ ਅਤੇ ਪਿਠ ਹੇਠੋਂ ਨਿਕਲ ਗਈ।

ਜਨ ਕਰਿ ਕੰਜਕਲੀ ਸੀ ਬਿਗਸੀ ॥੧੮॥

जन करि कंजकली सी बिगसी ॥१८॥

ਮਾਨੋ ਕਮਲ ਦੇ ਫੁਲ ਦੀ ਕਲੀ (ਡੋਡੀ) ਖਿੜੀ ਹੋਵੇ ॥੧੮॥

ਜਾਨ੍ਯੋ ਸਾਚੁ ਸਿੰਘ ਮਰਿ ਗਯੋ ॥

जान्यो साचु सिंघ मरि गयो ॥

(ਜਦੋਂ ਉਸ ਨੇ) ਜਾਣ ਲਿਆ ਕਿ ਸ਼ੇਰ ਸਚਮੁਚ ਮਰ ਗਿਆ ਹੈ,

ਉਤਰਿਯੋ ਪੂਛਿ ਕਾਨ ਕਟਿ ਲਯੋ ॥

उतरियो पूछि कान कटि लयो ॥

(ਤਾ ਬ੍ਰਿਛ ਤੋਂ) ਉਤਰ ਕੇ (ਸ਼ੇਰ ਦੇ) ਕੰਨ ਅਤੇ ਪੂਛਲ ਕਟ ਲਿੱਤੀ।

ਜਾਇ ਨ੍ਰਿਪਤਿ ਕੌ ਤਾਹਿ ਦਿਖਾਯੋ ॥

जाइ नृपति कौ ताहि दिखायो ॥

ਜਾ ਕੇ ਉਹ ਰਾਜੇ ਨੂੰ ਵਿਖਾਏ

ਅਧਿਕ ਮਹੀਨੋ ਅਪਨ ਕਰਾਯੋ ॥੧੯॥

अधिक महीनो अपन करायो ॥१९॥

ਅਤੇ ਆਪਣਾ ਬਹੁਤ ਸਾਰਾ ਮਹੀਨਾ ਕਰਵਾ ਲਿਆ (ਅਰਥਾਤ ਚੰਗੀ ਤਨਖਾਹ ਲਗਵਾ ਲਈ) ॥੧੯॥

ਦੋਹਰਾ ॥

दोहरा ॥

ਦੋਹਰਾ:

ਏਕ ਸਤ੍ਰੁ ਤਾ ਕੋ ਹੁਤੋ ਚੜਿਯੋ ਅਨੀ ਬਨਾਇ ॥

एक सत्रु ता को हुतो चड़ियो अनी बनाइ ॥

ਉਸ (ਰਾਜੇ) ਦਾ ਇਕ ਵੈਰੀ ਸੀ। ਉਹ ਫ਼ੌਜ ਲੈ ਕੇ ਚੜ੍ਹ ਆਇਆ।

ਸੈਨਾਪਤਿ ਪਚਮਾਰ ਕੈ ਇਹ ਨ੍ਰਿਪ ਦਿਯੋ ਪਠਾਇ ॥੨੦॥

सैनापति पचमार कै इह न्रिप दियो पठाइ ॥२०॥

ਤਾ ਰਾਜੇ ਨੇ ਸ਼ੇਰ ਨੂੰ ਮਾਰਨ ਵਾਲੇ ('ਪਚਮਾਰ') ਨੂੰ ਸੈਨਾਪਤੀ ਬਣਾ ਕੇ ਭੇਜ ਦਿੱਤਾ ॥੨੦॥

ਚੌਪਈ ॥

चौपई ॥

ਚੌਪਈ:

ਯਹ ਪਚਮਾਰ ਖਬਰਿ ਸੁਨ ਪਾਈ ॥

यह पचमार खबरि सुन पाई ॥

ਜਦੋਂ ਪਚਮਾਰ ਨੇ ਇਹ ਖ਼ਬਰ ਸੁਣੀ

ਨਾਰਿ ਜੁਲਾਹੀ ਹੁਤੀ ਬੁਲਾਈ ॥

नारि जुलाही हुती बुलाई ॥

ਤਾ ਆਪਣੀ ਜੁਲਾਹੀ ਨਾਰ ਨੂੰ ਬੁਲਾਇਆ।

ਚਿਤ ਮੈ ਅਧਿਕ ਦੁਹੂੰ ਡਰ ਕੀਨੋ ॥

चित मै अधिक दुहूँ डर कीनो ॥

ਦੋਹਾ ਨੇ ਚਿਤ ਵਿਚ ਬਹੁਤ ਡਰ ਮੰਨਿਆ

ਅਰਧ ਰਾਤਿ ਬਨ ਕੋ ਮਗੁ ਲੀਨੋ ॥੨੧॥

अरध राति बन को मगु लीनो ॥२१॥

ਅਤੇ ਅੱਧੀ ਰਾਤ ਨੂੰ ਜੰਗਲ ਦਾ ਰਾਹ ਫੜਿਆ ॥੨੧॥

ਜਬ ਤ੍ਰਿਯ ਸਹਿਤ ਜੁਲਾਹੋ ਭਾਜ੍ਯੋ ॥

जब तृय सहित जुलाहो भाज्यो ॥

ਜਦ ਇਸਤਰੀ ਸਹਿਤ ਜੁਲਾਹਾ ਭਜ ਗਿਆ

ਤਬ ਹੀ ਘੋਰ ਘਟਾ ਘਨ ਗਾਜ੍ਰਯੋ ॥

तब ही घोर घटा घन गाज्रयो ॥

ਤਾ ਉਸ ਵੇਲੇ ਭਿਆਨਕ ਬਦਲ ਗੱਜਣ ਲਗਿਆ।

ਕਬਹੂੰ ਚਮਿਕਿ ਬਿਜੁਰਿਯਾ ਜਾਵੈ ॥

कबहूँ चमिकि बिजुरिया जावै ॥

ਕਦੇ ਕਦੇ ਬਿਜਲੀ ਚਮਕ ਪੈਂਦੀ,

ਤਬ ਮਾਰਗ ਕੋ ਚੀਨਨ ਆਵੈ ॥੨੨॥

तब मारग को चीनन आवै ॥२२॥

ਤਦ ਕਿਤੇ ਮਾਰਗ ਦਿਸ ਪੈਂਦਾ ॥੨੨॥

ਮਗ ਤੈ ਭੂਲਿ ਤਿਸੀ ਮਗੁ ਪਰਿਯੋ ॥

मग तै भूलि तिसी मगु परियो ॥

(ਉਹ) ਰਸਤਾ ਭੁਲ ਕੇ, ਉਸ ਮਾਰਗ ਉਤੇ ਪੈ ਗਿਆ

ਜਹ ਨ੍ਰਿਪ ਅਰਿ ਕੋ ਲਸਕਰ ਢਰਿਯੋ ॥

जह नृप अरि को लसकर ढरियो ॥

ਜਿਥੇ ਰਾਜੇ ਦੇ ਵੈਰੀ ਦਾ ਲਸ਼ਕਰ ਪਿਆ ਸੀ।

ਕੂੰਈ ਹੁਤੀ ਦ੍ਰਿਸਟਿ ਨਹਿ ਆਈ ॥

ਕੂੰਈ ਹੁਤੀ ਦ੍ਰਸਟਿ ਨਹਿ ਆਈ ॥

ਉਥੇ ਇਕ ਖੂਹੀ ਸੀ, (ਜੋ ਉਸ ਦੀ) ਨਜ਼ਰ ਨਾ ਪਈ

ਤਾ ਮੌ ਪਰਿਯੋ ਜੁਲਾਹੋ ਜਾਈ ॥੨੩॥

ता मौ परियो जुलाहो जाई ॥२३॥

ਅਤੇ ਜੁਲਾਹਾ ਵਿਚ ਜਾ ਡਿਗਿਆ ॥੨੩॥

ਦੋਹਰਾ ॥

दोहरा ॥

ਦੋਹਰਾ:

ਜਬ ਤਾਹੀ ਕੂੰਈ ਬਿਖੈ ਜਾਇ ਪਰਿਯੋ ਬਿਸੰਭਾਰ ॥

जब ताही कूँई बिखै जाइ परियो बिसंभार ॥

ਜਦ ਉਹ ਖੂਹੀ ਵਿਚ ਜਾ ਪਿਆ ਅਤੇ ਬੇਹੋਸ਼ (ਹੋ ਗਿਆ)

ਤਬ ਐਸੇ ਤ੍ਰਿਯ ਕਹਿ ਉਠੀ ਆਨਿ ਪਰਿਯੋ ਪਚਮਾਰ ॥੨੪॥

तब ऐसे तृय कहि उठी आनि परियो पचमार ॥२४॥

ਤਾ ਜੁਲਾਹੀ ਇਸ ਤਰ੍ਹਾ ਪੁਕਾਰ ਉਠੀ ਕਿ ਸ਼ੇਰ-ਮਾਰ (ਖੂਹੀ ਵਿਚ) ਆ ਡਿਗਿਆ ਹੈ ॥੨੪॥

ਅੜਿਲ ॥

अड़िल ॥

ਅੜਿਲ:

ਆਨਿ ਪਰਿਯੋ ਪਚਮਾਰ ਸਭਨ ਸੁਨਿ ਪਾਇਯੋ ॥

आनि परियो पचमार सभन सुनि पाइयो ॥

ਸ਼ੇਰ ਮਾਰ (ਖੂਹੀ ਵਿਚ) ਆ ਡਿਗਿਆ ਹੈ ਇਹ (ਗੱਲ) ਸਾਰਿਆਂ ਨੇ ਸੁਣ ਲਈ।

ਅਤਿ ਲਸਕਰ ਚਿਤ ਮਾਹਿ ਸੁ ਤ੍ਰਾਸ ਬਢਾਇਯੋ ॥

अति लसकर चित माहि सु त्रास बढाइयो ॥

ਤਾ ਸਾਰੇ ਲਸ਼ਕਰ ਦੇ ਮਨ ਵਿਚ ਬਹੁਤ ਡਰ ਵਿਆਪਤ ਹੋ ਗਿਆ।

ਲੋਹ ਅਧਿਕ ਤਿਨ ਮਾਹਿ ਭਾਤਿ ਐਸੀ ਪਰਿਯੋ ॥

लोह अधिक तिन माहि भाति ऐसी परियो ॥

ਉਨ੍ਹਾ ਦੀ ਆਪਸ ਵਿਚ ਇਸ ਤਰ੍ਹਾ ਦੀ ਲੜਾਈ ਹੋ ਗਈ

ਹੋ ਜੋਧਾ ਤਿਨ ਤੇ ਏਕ ਨ ਜਿਯਤੇ ਉਬਰਿਯੋ ॥੨੫॥

हो जोधा तिन ते एक न जियते उबरियो ॥२५॥

ਕਿ ਉਨ੍ਹਾ ਵਿਚੋਂ ਇਕ ਵੀ ਯੋਧਾ ਜੀਉਂਦਾ ਨਾ ਬਚਿਆ ॥੨੫॥

ਦੋਹਰਾ ॥

दोहरा ॥

ਦੋਹਰਾ:

ਪੂਤ ਪਿਤਾ ਕੇ ਸਿਰ ਦਈ ਪਿਤਾ ਪੂਤ ਸਿਰ ਮਾਹਿ ॥

पूत पिता के सिर दई पिता पूत सिर माहि ॥

ਪਿਤਾ ਨੇ ਪੁੱਤਰ ਦੇ ਸਿਰ ਵਿਚ (ਹਥਿਆਰ) ਮਾਰਿਆ ਅਤੇ ਪੁੱਤਰ ਨੇ ਪਿਤਾ ਦੇ ਸਿਰ ਵਿਚ ਮਾਰਿਆ।

ਇਸੀ ਭਾਤਿ ਸਭ ਕਟਿ ਮਰੇ ਰਹਿਯੋ ਸੁਭਟ ਕੋਊ ਨਾਹਿ ॥੨੬॥

इसी भाति सभ कटि मरे रहियो सुभट कोऊ नाहि ॥२६॥

ਇਸ ਤਰ੍ਹਾ ਸਾਰੇ ਸੂਰਮੇ ਕਟ ਮਰੇ, ਕੋਈ ਵੀ ਬਾਕੀ ਨਾ ਬਚਿਆ ॥੨੬॥

ਚੌਪਈ ॥

चौपई ॥

ਚੌਪਈ:

ਤਜ ਪੁਰ ਤਿਸੀ ਜੁਲਾਈ ਆਈ ॥

तज पुर तिसी जुलाई आई ॥

ਉਸ ਨੂੰ ਛਡ ਕੇ ਜੁਲਾਹੀ ਨਗਰ ਵਿਚ ਆ ਗਈ।

ਆਇ ਬਾਰਤਾ ਨ੍ਰਿਪਹਿ ਜਤਾਈ ॥

आइ बारता नृपहि जताई ॥

ਆ ਕੇ ਸਾਰੀ ਵਾਰਤਾ ਰਾਜੇ ਨੂੰ ਦਸੀ।

ਜਬ ਯਹ ਭੇਦ ਰਾਵ ਸੁਨਿ ਪਾਯੋ ॥

जब यह भेद राव सुनि पायो ॥

ਜਦੋਂ ਰਾਜੇ ਨੂੰ ਇਹ ਭੇਦ ਦੀ ਗੱਲ ਪਤਾ ਲਗੀ

ਪਠੈ ਪਾਲਕੀ ਤਾਹਿ ਬੁਲਾਯੋ ॥੨੭॥

पठै पालकी ताहि बुलायो ॥२७॥

ਤਾ ਪਾਲਕੀ ਭੇਜ ਕੇ ਉਸ ਨੂੰ ਬੁਲਵਾ ਲਿਆ ॥੨੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤਿਰਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੯੩॥੧੬੭੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे तिरानवो चरित्र समापतम सतु सुभम सतु ॥९३॥१६७१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੯੩॥੧੬੭੧॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਚਾਦਨ ਹੂੰ ਕੇ ਦੇਸ ਮੈ ਪ੍ਰਗਟ ਚਾਦ ਪੁਰ ਗਾਉ ॥

चादन हूँ के देस मै प्रगट चाद पुर गाउ ॥

ਚਾਦਨ ਦੇਸ ਵਿਚ ਚਾਦਪੁਰ ਦਾ ਇਕ ਪਿੰਡ ਪ੍ਰਸਿੱਧ ਸੀ।

ਬਿਪ੍ਰ ਏਕ ਤਿਹ ਠਾ ਰਹੈ ਦੀਨ ਦਯਾਲ ਤਿਹ ਨਾਉ ॥੧॥

बिप्र एक तिह ठा रहै दीन दयाल तिह नाउ ॥१॥

ਉਸ (ਪਿੰਡ) ਵਿਚ ਇਕ ਬ੍ਰਾਹਮਣ ਰਹਿੰਦਾ ਸੀ। ਉਸ ਦਾ ਨਾ ਦੀਨ ਦਿਆਲ ਸੀ ॥੧॥

ਚੌਪਈ ॥

चौपई ॥

ਚੌਪਈ:

ਦਿਸਨ ਦਿਸਨ ਕੀ ਇਸਤ੍ਰੀ ਆਵਹਿ ॥

दिसन दिसन की इसत्री आवहि ॥

(ਉਸ ਬ੍ਰਾਹਮਣ ਕੋਲ) ਦੇਸ ਦੇਸ ਤੋਂ ਇਸਤਰੀਆਂ ਆਉਂਦੀਆਂ ਸਨ

ਆਇ ਬਿਪ੍ਰ ਕੋ ਸੀਸ ਝੁਕਾਵਹਿ ॥

आइ बिप्र को सीस झुकावहि ॥

ਅਤੇ ਆ ਕੇ ਬ੍ਰਾਹਮਣ ਨੂੰ ਸੀਸ ਨਿਵਾਉਂਦੀਆਂ ਸਨ।

ਸੁਭ ਬਾਨੀ ਮਿਲਿ ਯਹੈ ਉਚਾਰੈ ॥

सुभ बानी मिलि यहै उचारै ॥

ਉਹ ਵੀ ਸਭ ਨੂੰ ਮਿਲ ਕੇ ਚੰਗੇ ਬੋਲ ਬੋਲਦਾ ਸੀ।

ਰਤਿ ਪਤਿ ਕੀ ਅਨੁਹਾਰਿ ਬਿਚਾਰੈ ॥੨॥

रति पति की अनुहारि बिचारै ॥२॥

(ਇਸਤਰੀਆਂ ਨੂੰ ਉਹ) ਕਾਮ ਦੇਵ ਦੇ ਸਮਾਨ ਲਗਦਾ ਸੀ ॥੨॥

ਦੋਹਰਾ ॥

दोहरा ॥

ਦੋਹਰਾ:

ਏਕ ਨਾਰਿ ਤਿਹ ਠਾ ਹੁਤੀ ਰਤਿ ਸਮ ਰੂਪ ਅਪਾਰ ॥

एक नारि तिह ठा हुती रति सम रूप अपार ॥

ਉਸ ਸਥਾਨ ਉਤੇ ਇਕ ਇਸਤਰੀ ਹੁੰਦੀ ਸੀ ਜਿਸ ਦਾ ਸਰੂਪ ਰਤੀ (ਕਾਮ ਦੇਵ ਦੀ ਇਸਤਰੀ) ਵਰਗਾ ਸੀ।

ਸੋ ਯਾ ਪੈ ਅਟਕਤ ਭਈ ਰਤਿ ਪਤਿ ਤਾਹਿ ਬਿਚਾਰ ॥੩॥

सो या पै अटकत भई रति पति ताहि बिचार ॥३॥

(ਉਹ ਇਸਤਰੀ) ਉਸ ਨੂੰ ਰਤੀ-ਪਤੀ ਵਿਚਾਰ ਕੇ ਉਸ ਵਿਚ ਮਗਨ ਹੋ ਗਈ ॥੩॥

ਚੌਪਈ ॥

चौपई ॥

ਚੌਪਈ:

ਕਬਹੂੰ ਤ੍ਰਿਯ ਤਾ ਕੇ ਗ੍ਰਿਹ ਆਵੈ ॥

कबहूँ तृय ता के गृह आवै ॥

ਕਦੇ ਉਹ ਇਸਤਰੀ ਉਸ ਦੇ ਘਰ ਆ ਜਾਂਦੀ

ਕਬਹੂੰ ਤਿਹ ਘਰ ਬੋਲਿ ਪਠਾਵੈ ॥

कबहूँ तिह घर बोलि पठावै ॥

ਅਤੇ ਕਦੇ ਉਸ ਨੂੰ ਆਪਣੇ ਕੋਲ ਬੁਲਾ ਲੈਂਦੀ।

ਏਕ ਦਿਵਸ ਦਿਨ ਕੌ ਵਹੁ ਆਯੋ ॥

एक दिवस दिन कौ वहु आयो ॥

ਇਕ ਦਿਨ ਉਹ ਦਿਨ ਵੇਲੇ ਹੀ ਆ ਗਿਆ,

ਤਬ ਅਬਲਾ ਇਹ ਚਰਿਤ ਦਿਖਾਯੋ ॥੪॥

तब अबला इह चरित दिखायो ॥४॥

ਤਦ (ਉਸ) ਇਸਤਰੀ ਨੇ ਇਹ ਚਰਿਤ੍ਰ ਵਿਖਾਇਆ ॥੪॥

ਸਵੈਯਾ ॥

सवैया ॥

ਸਵੈਯਾ:

ਬੈਠੀ ਹੁਤੀ ਸਖੀ ਮਧਿ ਅਲੀਨ ਮੌ ਦੀਨ ਦਯਾਲ ਸੌ ਨੇਹੁ ਨਵੀਨੋ ॥

बैठी हुती सखी मधि अलीन मौ दीन दयाल सौ नेहु नवीनो ॥

ਉਹ ਸਖੀਆਂ ਸਹੇਲੀਆਂ ਵਿਚ ਬੈਠੀ ਹੋਈ ਸੀ ਅਤੇ ਉਸ ਦਾ ਨਵਾ ਨਵਾ ਦੀਨ ਦਿਆਲ ਨਾਲ ਪ੍ਰੇਮ ਹੋਇਆ ਸੀ।

ਬੈਨਨਿ ਚਿੰਤ ਕਰੈ ਚਿਤ ਮੈ ਇਤ ਨੈਨਨਿ ਪ੍ਰੀਤਮ ਕੋ ਮਨੁ ਲੀਨੋ ॥

बैननि चिंत करै चित मै इत नैननि प्रीतम को मनु लीनो ॥

ਬੋਲਣ ਵੇਲੇ ਮਨ ਵਿਚ (ਪ੍ਰੀਤਮ ਨੂੰ) ਯਾਦ ਕਰਦੀ ਸੀ ਅਤੇ ਉਧਰ ਅੱਖਾ ਰਾਹੀਂ ਪ੍ਰੀਤਮ ਦਾ ਮਨ ਕਾਬੂ ਕੀਤਾ ਹੋਇਆ ਸੀ।

ਨੈਨ ਕੀ ਕਾਲ ਕੋ ਬੀਚਲ ਦੇਖਿ ਸੁ ਸੁੰਦਰਿ ਘਾਤ ਚਿਤੈਬੇ ਕੋ ਕੀਨੋ ॥

नैन की काल को बीचल देखि सु सुँदरि घात चितैबे को कीनो ॥

ਉਸ ਨੇ ਸਖੀਆਂ ਨੂੰ ਅੱਖਾ ਦੀ ਕਾਲਿਮਾ ਨੂੰ ਵੇਖਣ ਲਈ ਕਿਹਾ ਅਤੇ ਉਧਰ ਸੁੰਦਰ ਮਿੱਤਰ ਦਾ ਧਿਆਨ ਕੀਤਾ।

ਹੀ ਲਖਿ ਪਾਇ ਜੰਭਾਇ ਲਈ ਚੁਟਕੀ ਚਟਕਾਇ ਬਿਦਾ ਕਰਿ ਦੀਨੋ ॥੫॥

ही लखि पाइ जंभाइ लई चुटकी चटकाइ बिदा करि दीनो ॥५॥

ਉਸ ਨੂੰ ਵੇਖ ਕੇ ਉਬਾਸੀ ਲਈ ਅਤੇ ਚੁਟਕੀ ਵਜਾ ਕੇ ਉਸ ਨੂੰ ਵਿਦਾ ਕਰ ਦਿੱਤਾ ॥੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਰਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੯੪॥੧੬੭੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे चौरानवो चरित्र समापतम सतु सुभम सतु ॥९४॥१६७६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੯੪॥੧੬੭੬॥ ਚਲਦਾ॥

ਚੌਪਈ ॥

चौपई ॥

ਚੌਪਈ:

ਦੁਹਿਤਾ ਏਕ ਜਾਟ ਉਪਜਾਈ ॥

दुहिता एक जाट उपजाई ॥

ਇਕ ਜੱਟ ਦੀ ਪੁੱਤਰੀ ਪੈਦਾ ਹੋਈ।

ਮਾਗਤ ਭੀਖਿ ਹਮਾਰੇ ਆਈ ॥

मागत भीखि हमारे आई ॥

ਉਹ ਭਿਖਿਆ ਮੰਗਦੀ ਸਾਡੇ ਕੋਲ ਆਈ।

ਬਿੰਦੋ ਅਪਨੋ ਨਾਮੁ ਰਖਾਯੋ ॥

बिंदो अपनो नामु रखायो ॥

ਉਸ ਨੇ ਆਪਣਾ ਨਾ ਬਿੰਦੂ ਰਖਿਆ ਹੋਇਆ ਸੀ।

ਚੇਰਿਨ ਕੇ ਸੰਗ ਦ੍ਰੋਹ ਬਢਾਯੋ ॥੧॥

चेरिन के संग द्रोह बढायो ॥१॥

(ਹੋਰ) ਦਾਸੀਆਂ ਨਾਲ ਬਹੁਤ ਧੋਖਾ ਕਰਦੀ ਸੀ ॥੧॥

ਡੋਲਾ ਮਾਟੀ ਕੋ ਤਿਨ ਲਯੋ ॥

डोला माटी को तिन लयो ॥

ਉਸ ਨੇ ਮਿੱਟੀ ਦਾ ਡੋਲਾ ਲਿਆ।

ਤਾ ਮੈ ਡਾਰਿ ਸਰਸਵਹਿ ਦਯੋ ॥

ता मै डारि सरसवहि दयो ॥

ਉਸ ਵਿਚ ਸਰ੍ਹੋਂ ਪਾ ਦਿੱਤੀ।

ਚਾਰਿ ਮੇਖ ਲੋਹਾ ਕੀ ਡਾਰੀ ॥

चारि मेख लोहा की डारी ॥

(ਉਸ ਵਿਚ) ਲੋਹੇ ਦੀਆਂ ਚਾਰ ਕਿਲਾ ਪਾ ਕੇ

ਦਾਬਿ ਗਈ ਤਾ ਕੀ ਪਿਛਵਾਰੀ ॥੨॥

दाबि गई ता की पिछवारी ॥२॥

ਉਸ ਦੇ ਪਿਛਵਾੜੇ ਵਿਚ ਦਬ ਗਈ ॥੨॥

ਆਪ ਰਾਵ ਤਨ ਆਨਿ ਜਤਾਯੋ ॥

आप राव तन आनि जतायो ॥

ਆਪ ਆ ਕੇ ਰਾਜੇ ਨੂੰ ਦਸਿਆ

ਇਕੁ ਟੌਨਾ ਇਹ ਕਰ ਮਮ ਆਯੋ ॥

इकु टौना इह कर मम आयो ॥

ਕਿ ਇਕ ਟੂਣਾ ਮੇਰੇ ਹੱਥ ਵਿਚ ਆਇਆ ਹੈ।

ਜੋ ਤੁਮ ਕਹੋ ਤੋ ਆਨਿ ਦਿਖਾਊ ॥

जो तुम कहो तो आनि दिखाऊ ॥

ਜੇ ਤੁਸੀਂ ਕਹੋ ਤਾ ਲਿਆ ਕੇ ਵਿਖਾਵਾ,

ਕਛੁ ਮੁਖ ਤੇ ਆਗਜਾ ਤਵ ਪਾਊ ॥੩॥

कछु मुख ते आग्या तव पाऊ ॥३॥

ਜੇ (ਮੈਂ ਆਪ ਦੇ) ਮੁਖ ਤੋਂ ਕੁਝ ਆਗਿਆ ਪ੍ਰਾਪਤ ਕਰਾ ॥੩॥

ਨ੍ਰਿਪ ਕਹਿਯੋ ਆਨਿ ਦਿਖਾਇ ਦਿਖਾਯੋ ॥

नृप कहियो आनि दिखाइ दिखायो ॥

ਰਾਜੇ ਨੇ ਕਿਹਾ ਕਿ ਲਿਆ ਕੇ ਵਿਖਾਓ, (ਉਸ ਨੇ ਲਿਆ ਕੇ) ਵਿਖਾ ਦਿੱਤਾ।

ਸਭਹਿਨ ਕੇ ਚਿਤ ਭਰਮੁਪਜਾਯੋ ॥

सभहिन के चित भरमुपजायो ॥

(ਇਸ ਤਰ੍ਹਾ ਨਾਲ) ਸਭ ਦੇ ਮਨ ਵਿਚ ਭਰਮ ਪੈਦਾ ਹੋ ਗਿਆ।

ਸਤਿ ਸਤਿ ਸਭਹੂੰਨ ਬਖਾਨਜੋ ॥

सति सति सभहूँन बखान्यो ॥

ਸਭ ਨੇ ਸਚ ਸਚ ਕਹਿ ਦਿੱਤਾ

ਤਾ ਕੋ ਭੇਦ ਨ ਕਿਨਹੂੰ ਜਾਨਜੋ ॥੪॥

ता को भेद न किनहूँ जान्यो ॥४॥

ਪਰ (ਉਸ ਦਾ) ਭੇਦ ਕਿਸੇ ਨੇ ਨਾ ਸਮਝਿਆ ॥੪॥

ਇਹ ਚੁਗਲੀ ਜਿਹ ਊਪਰ ਖਾਈ ॥

इह चुगली जिह ऊपर खाई ॥
ਉਸ ਨੇ ਜਿਸ (ਦਾਸੀ) ਉਪਰ ਚੁਗਲੀ ਖਾਈ,

ਸੋ ਚੇਰੀ ਨ੍ਰਿਪਾ ਪਕਰਿ ਮੰਗਾਈ ॥
सो चेरी नृपा पकरि मंगाई ॥
ਉਸ ਦਾਸੀ ਨੂੰ ਰਾਜੇ ਨੇ ਪਕੜ ਕੇ ਮੰਗਵਾਇਆ।

ਕੁਰਰਨ ਮਾਰਿ ਅਧਿਕ ਤਿਹ ਮਾਰੀ ॥
कुररन मारि अधिक तिह मारी ॥
ਉਸ ਨੂੰ ਕੋੜਿਆਂ ਦੀ ਬਹੁਤ ਮਾਰ ਪਈ,

ਸੀ ਨ ਮੁਖ ਤੇ ਨੈਕ ਉਚਾਰੀ ॥੫॥
सी न मुख ते नैक उचारी ॥५॥
ਪਰ ਉਸ ਨੇ ਮੂੰਹ ਤੋਂ ਸੀ ਤਕ ਨਾ ਕਹੀ ॥੫॥

ਮਾਰਿ ਪਰੀ ਵਹ ਨੈਕੁ ਨ ਮਾਨ੍ਯੋ ॥
मारि परी वह नैकु न मान्यो ॥
ਮਾਰ ਪੈਣ ਤੇ ਵੀ ਉਹ ਬਿਲਕੁਲ ਨਾ ਮੰਨੀ (ਤਾ) ਰਾਜੇ ਨੇ ਸਮਝਿਆ

ਯਹ ਤ੍ਰਿਯ ਹਠੀ ਰਾਵਹੂੰ ਜਾਨ੍ਯੋ ॥
यह तृय हठी रावहूँ जान्यो ॥
ਕਿ ਇਹ ਇਸਤਰੀ ਬਹੁਤ ਹਠ ਵਾਲੀ ਹੈ।

ਦਿਬ ਕੀ ਬਾਤ ਚਲਨ ਜਬ ਲਾਗੀ ॥
दिब की बात चलन जब लागी ॥
ਜਦ (ਰਾਤ ਨੂੰ) ਦਿਨ ਦੀ ਗੱਲ ਹੋਣ ਲਗੀ (ਅਰਥਾਤਰ- ਜਦ ਤੱਤੇ ਤਵੇ ਉਤੇ ਉਸ ਦੇ ਹੱਥ ਰਖਣ ਦੀ ਗੱਲ ਚਲਣ ਲਗੀ)

ਆਧੀ ਰਾਤਿ ਗਏ ਤਬ ਭਾਗੀ ॥੬॥
आधी राति गए तब भागी ॥६॥

ਤਾ ਅੱਧ ਰਾਤ ਨੂੰ ਉਹ ਭਜ ਗਈ ॥੬॥

ਭੇਜਿ ਮਨੁਖ ਨ੍ਰਿਪ ਪਕਰਿ ਮੰਗਾਈ ॥

भेजि मनुख नृप पकरि मंगाई ॥

ਰਾਜੇ ਨੇ ਬੰਦੇ ਭੇਜ ਕੇ ਉਸ ਨੂੰ ਪਕੜ ਕੇ ਬੁਲਾਵਾ ਲਿਆ

ਏਕ ਕੋਠਰੀ ਮੈ ਰਖਵਾਈ ॥

एक कोठरी मै रखवाई ॥

ਅਤੇ ਇਕ ਕੋਠੜੀ ਵਿਚ ਬੰਦ ਕਰਵਾ ਦਿੱਤਾ।

ਬਿਖੁ ਕੋ ਖਾਨਾ ਤਾਹਿ ਖਵਾਯੋ ॥

बिखु को खाना ताहि खवायो ॥

ਉਸ ਨੂੰ ਜ਼ਹਿਰ ਮਿਲਿਆ ਖਾਣਾ ਖਵਾਇਆ

ਵਾਹਿ ਮ੍ਰਿਤੁ ਕੇ ਧਾਮ ਪਠਾਯੋ ॥੭॥

वाहि मृतु के धाम पठायो ॥७॥

ਅਤੇ ਉਸ ਨੂੰ ਮੌਤ ਦੇ ਘਰ ਪਹੁੰਚਾ ਦਿੱਤਾ ॥੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪਚਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੯੫॥੧੬੮੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे पचानवो चरित्र समापतम सतु सुभम सतु ॥९५॥१६८३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੯੫॥੧੬੮੩॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਮਰਗ ਜੌਹਡੇ ਕੇ ਬਿਖੈ ਏਕ ਪਠਾਨੀ ਨਾਰ ॥

मरग जौहडे के बिखै एक पठानी नार ॥

ਮਰਗ ਜੌਹੜੇ ਵਿਚ ਇਕ ਪਠਾਣ ਇਸਤਰੀ ਸੀ।

ਬੈਰਮ ਖਾ ਤਾ ਕੋ ਰਹੈ ਭਰਤਾ ਅਤਿ ਸੁਭ ਕਾਰ ॥੧॥

बैरम खा ता को रहै भरता अति सुभ कार ॥१॥

ਉਸ ਦਾ ਬੈਰਮ ਖਾ ਪਤੀ ਸੀ ਜੋ ਬਹੁਤ ਸ਼ੁਭ ਕੰਮ ਕਰਦਾ ਸੀ ॥੧॥

ਤਵਨ ਪਠਾਨੀ ਕੋ ਹੁਤੋ ਨਾਮ ਗੌਹਰਾ ਰਾਇ ॥

तवन पठानी को हुतो नाम गौहरा राइ ॥

ਉਸ ਪਠਾਣੀ ਦਾ ਨਾ ਗੌਹਰਾ ਰਾਇ ਸੀ।

ਜਾਨੁ ਕਨਕ ਕੀ ਪੁਤ੍ਰਿਕਾ ਬਿਧਨਾ ਰਚੀ ਬਨਾਇ ॥੨॥

जानु कनक की पुतृका बिधना रची बनाइ ॥२॥

(ਉਹ) ਮਾਨੋ ਵਿਧਾਤਾ ਨੇ ਸੋਨੇ ਦੀ ਪੁਤਲੀ ਵਰਗੀ ਬਣਾਈ ਹੋਵੇ ॥੨॥

ਅਰਿ ਬਲੁ ਕੈ ਆਵਤ ਭਏ ਤਾ ਪੈ ਅਤਿ ਦਲ ਜੋਰਿ ॥

अरि बलु कै आवत भए ता पै अति दल जोरि ॥

ਉਸ ਉਤੇ ਵੈਰੀ ਬਹੁਤ ਸੈਨਾ ਜੋੜ ਕੇ ਬਲ ਪੂਰਵਕ ਚੜ੍ਹ ਆਇਆ।

ਦੈ ਹੈ ਯਾਹਿ ਨਿਕਾਰਿ ਕੈ ਲੈ ਹੈ ਦੇਸ ਮਰੋਰਿ ॥੩॥

दै है याहि निकारि कै लै है देस मरोरि ॥३॥

(ਇਸ ਮਨੋਰਥ ਨਾਲ ਕਿ) ਉਸ ਨੂੰ ਉਥੋਂ ਕਢ ਦੇਈਏ ਅਤੇ ਦੇਸ਼ ਖੋਹ ਲਈਏ ॥੩॥

ਚੌਪਈ ॥

चौपई ॥

ਚੌਪਈ:

ਦੂਤ ਤਬੈ ਬੈਰਮ ਪਹਿ ਆਯੋ ॥

दूत तबै बैरम पहि आयो ॥

ਤਦ ਦੂਤ ਬੈਰਮ ਖਾ ਕੋਲ ਆਇਆ

ਤਾ ਕੋ ਅਧਿਕ ਰੋਸ ਉਪਜਾਯੋ ॥

ता को अधिक रोस उपजायो ॥

ਅਤੇ ਉਸ ਨੂੰ ਬਹੁਤ ਕ੍ਰੋਧਵਾਨ ਕੀਤਾ।

ਬੈਠਿਯੋ ਕਹਾ ਦੈਵ ਕੇ ਖੋਏ ॥

बैठियो कहा दैव के खोए ॥

(ਦੂਤ ਨੇ ਕਿਹਾ) ਹੇ ਰੱਬ ਦੇ ਮਾਰਿਓ! ਕਿਵੇਂ ਬੈਠੇ ਹੋ।

ਤੋ ਪੈ ਕਰੇ ਆਰਬਿਨ ਢੋਏ ॥੪॥

तो पै करे आरबिन ढोए ॥४॥

ਤੁਹਾਡੇ ਉਤੇ ਅਰਬ ਦੇਸ ਵਾਲਿਆਂ ਨੇ ਹਮਲਾ ਕੀਤਾ ਹੈ ॥੪॥

ਬੈਰਮ ਅਧਿਕ ਬਚਨ ਸੁਨਿ ਡਰਿਯੋ ॥

बैरम अधिक बचन सुनि डरियो ॥

ਬੈਰਮ ਖਾ ਇਹ ਗੱਲ ਸੁਣ ਕੇ ਬਹੁਤ ਡਰ ਗਿਆ

ਆਪੁ ਭਜਨ ਕੋ ਸਾਮੋ ਕਰਿਯੋ ॥

आपु भजन को सामो करियो ॥

ਅਤੇ ਆਪ ਦੌੜਨ ਦੀ ਵਿਉਂਤ ਬਣਾਈ।

ਤਦ ਚਲਿ ਤੀਰ ਪਠਾਨੀ ਆਈ ॥

तद चलि तीर पठानी आई ॥

ਤਦ ਪਠਾਣੀ ਉਸ ਕੋਲ ਚਲ ਕੇ ਆਈ।

ਤਾ ਸੋ ਕਹਿਯੋ ਸੁ ਚਹੌ ਸੁਨਾਈ ॥੫॥

ता सो कहियो सु चहौ सुनाई ॥५॥

ਜੋ ਉਸ ਨੇ ਆ ਕੇ ਕਿਹਾ, ਉਹ ਮੈਂ ਸੁਣਾਉਣਾ ਚਾਹੁੰਦਾ ਹਾ ॥੫॥

ਦੋਹਰਾ ॥

दोहरा ॥

ਦੋਹਰਾ:

ਤੋਰ ਪਿਤਾ ਐਸੋ ਹੁਤੋ ਜਾ ਕੋ ਜਗ ਮੈ ਨਾਮ ॥

तोर पिता ऐसो हुतो जा को जग मै नाम ॥

ਤੇਰੇ ਪਿਤਾ ਅਜਿਹੇ ਸਨ ਕਿ ਜਿੰਨਾ ਦਾ ਜਗਤ ਵਿਚ ਨਾ ਸੀ।

ਤੂ ਕਾਤਰ ਐਸੋ ਭਯੋ ਛਾਡਿ ਚਲਿਯੋ ਸੰਗ੍ਰਾਮ ॥੬॥

तू कातर ऐसो भयो छाडि चलियो संग्राम ॥६॥

ਤੂੰ ਅਜਿਹਾ ਡਰਪੋਕ ਹੈਂ ਕਿ ਜੰਗ ਨੂੰ ਛਡ ਕੇ ਭਜ ਚਲਿਆ ਹੈਂ ॥੬॥

ਚੌਪਈ ॥

चौपई ॥

ਚੌਪਈ:

ਅਪਨੀ ਪਗਿਯਾ ਮੋ ਕਹ ਦੀਜੈ ॥

अपनी पगिया मो कह दीजै ॥

(ਤੁਸੀਂ) ਆਪਣੀ ਪੱਗ ਮੈਨੂੰ ਦੇ ਦਿਓ

ਮੇਰੀ ਪਹਿਰ ਇਜਾਰਹਿ ਲੀਜੈ ॥

मेरी पहिर इजारहि लीजै ॥

ਅਤੇ ਮੇਰੀ ਸਲਵਾਰ ਪਾ ਲਵੋ।

ਜਬ ਮੈ ਸਸਤ੍ਰ ਤਿਹਾਰੋ ਧਰਿਹੌ ॥

जब मै ससत्र तिहारो धरिहौ ॥

ਜਦ ਮੈਂ ਤੁਹਾਡੇ ਸ਼ਸਤ੍ਰ ਧਾਰਨ ਕਰਾਗੀ

ਟੂਕ ਟੂਕ ਬੈਰਿਨ ਕੇ ਕਰਿਹੌ ॥੭॥

टूक टूक बैरिन के करिहौ ॥७॥

ਤਾ ਵੈਰੀਆਂ ਦੇ ਟੋਟੇ ਟੋਟੇ ਕਰ ਦਿਆਂਗੀ ॥੭॥

ਯੌਂ ਕਹਿ ਪਤਿਹਿ ਭੋਹਰੇ ਦੀਨੋ ॥

यौ कहि पतिहि भोहरे दीनो ॥

ਇਸ ਤਰ੍ਹਾ ਕਹਿ ਕੇ ਪਤੀ ਨੂੰ ਭੋਰੇ ਵਿਚ ਪਾ ਦਿੱਤਾ

ਤਾ ਕੈ ਛੀਨਿ ਆਯੁਧਨ ਲੀਨੋ ॥

ता कै छीनि आयुधन लीनो ॥

ਅਤੇ ਉਸ ਦੇ ਸਾਰੇ ਹਥਿਆਰ ਖੋਹ ਲਏ।

ਸਸਤ੍ਰ ਬਾਧਿ ਨਰ ਭੇਖ ਬਨਾਯੋ ॥

ससत्र बाधि नर भेख बनायो ॥

(ਉਸ ਪਠਾਣੀ ਨੇ) ਸ਼ਸਤ੍ਰ ਬੰਨ੍ਹ ਕੇ ਪੁਰਸ਼ ਦਾ ਭੇਸ ਬਣਾਇਆ

ਪਹਿਰਿ ਕਵਚ ਦੁੰਦਭੀ ਬਜਾਯੋ ॥੮॥

पहिरि कवच दुँदभी बजायो ॥८॥

ਅਤੇ ਕਵਚ ਪਾ ਕੇ ਨਗਾਰਾ ਵਜਾਇਆ ॥੮॥

ਦੋਹਰਾ ॥

दोहरा ॥

ਦੋਹਰਾ:

ਸੈਨ ਸਕਲ ਲੈ ਕੈ ਚੜੀ ਸੂਰਨ ਸਕਲ ਜਤਾਇ ॥

सैन सकल लै कै चड़ी सूरन सकल जताइ ॥

ਸਾਰੀ ਸੈਨਾ ਲੈ ਕੇ (ਪਠਾਣੀ) ਚੜ੍ਹ ਪਈ ਅਤੇ ਸੂਰਮਿਆਂ ਨੂੰ ਦਸਿਆ

ਬੈਰਮ ਖਾ ਮੁਹਿ ਭ੍ਰਿਤ ਕੌ ਬੀਰਾ ਦਯੋ ਬੁਲਾਇ ॥੯॥

बैरम खा मुहि भृत कौ बीरा दयो बुलाइ ॥९॥

ਕਿ ਬੈਰਮ ਖਾ ਨੇ ਮੈਨੂੰ ਦਾਸੀ ਨੂੰ ਬੁਲਾ ਕੇ (ਇਸ ਜੰਗ ਨੂੰ ਲੜਨ ਦਾ) ਬੀੜਾ ਦਿੱਤਾ ਹੈ ॥੯॥

ਚੌਪਈ ॥

चौपई ॥

ਚੌਪਈ:

ਸੈਨਾ ਸਕਲ ਸੰਗ ਲੈ ਧਾਈ ॥

सैना सकल संग लै धाई ॥

(ਉਹ) ਸਾਰੀ ਸੈਨਾ ਨੂੰ ਨਾਲ ਲੈ ਕੇ ਚੜ੍ਹ ਪਈ

ਬਾਧੇ ਗੋਲ ਸਾਮੁਹੇ ਆਈ ॥

बाधे गोल सामुहे आई ॥

ਅਤੇ ਗੋਲ ਘੇਰਾ (ਵਿਯੂਹ) ਬਣਾ ਕੇ ਸਾਹਮਣੇ ਆਈ।

ਬੈਰਮ ਖਾ ਇਕ ਭ੍ਰਿਤ ਪਠਾਯੋ ॥

बैरम खा इक भृत पठायो ॥

(ਅਤੇ ਵੈਰੀ ਦਲ ਨੂੰ ਕਹਿਣ ਲਗੀ ਕਿ) ਬੈਰਮ ਖਾ ਨੇ ਇਕ ਦਾਸ ਨੂੰ (ਜੰਗ ਕਰਨ ਲਈ) ਭੇਜਿਆ ਹੈ।

ਮੋ ਕਹ ਜੀਤਿ ਤਬ ਆਗੇ ਜਾਯੋ ॥੧੦॥

मो कह जीति तब आगे जायो ॥१०॥

ਮੈਨੂੰ ਜਿਤ ਕੇ ਹੀ ਅਗੇ ਜਾ ਸਕਦੇ ਹੋ ॥੧੦॥

ਯੌ ਸੁਨਿ ਸੂਰ ਸਕਲ ਰਿਸ ਭਰੇ ॥

यौ सुनि सूर सकल रिस भरे ॥

ਇਹ ਗੱਲ ਸੁਣ ਕੇ ਸਾਰੇ ਸੂਰਮੇ ਗੁੱਸੇ ਨਾਲ ਭਰ ਗਏ

ਭਾਤਿ ਭਾਤਿ ਕੈ ਆਯੁਧੁ ਧਰੇ ॥

भाति भाति कै आयुधु धरे ॥

ਅਤੇ ਭਾਤ ਭਾਤ ਦੇ ਹਥਿਆਰ ਧਾਰਨ ਕਰ ਲਏ।

ਤਾ ਕੋ ਘੇਰਿ ਦਸੌ ਦਿਸਿ ਆਏ ॥

ता को घेरि दसौ दिसि आए ॥

ਉਸ ਨੂੰ ਦਸਾ ਦਿਸ਼ਾਵਾ (ਭਾਵ ਸਭ ਪਾਸਿਓਂ) ਘੇਰ ਲਿਆ

ਤਾਨਿ ਕਮਾਨਨ ਬਾਨ ਚਲਾਏ ॥੧੧॥

तानि कमानन बान चलाए ॥११॥

ਅਤੇ ਕਮਾਣਾ ਖਿਚ ਕੇ ਬਾਣ ਚਲਾਏ ॥੧੧॥

ਦੋਹਰਾ ॥

दोहरा ॥

ਦੋਹਰਾ:

ਅਸਿ ਫਾਸੀ ਧਰਿ ਸਿਪਰ ਲੈ ਗੁਰਜ ਗੁਫਨ ਲੈ ਹਾਥ ॥

असि फासी धरि सिपर लै गुरज गुफन लै हाथ ॥

ਤਲਵਾਰ, ਫਾਸ, ਢਾਲ, ਗੁਰਜ, ਗੋਫਨਾ ਆਦਿ ਹੱਥ ਵਿਚ ਧਾਰਨ ਕਰ ਲਏ।

ਗਿਰਿ ਗਿਰਿ ਗੇ ਜੋਧਾ ਧਰਨਿ ਬਿਧੈ ਬਰਛਿਯਨ ਸਾਥ ॥੧੨॥

गिरि गिरि गे जोधा धरनि बिधै बरछियन साथ ॥१२॥

ਜੋਧੇ ਬਰਛੀਆਂ ਨਾਲ ਵਿੰਨ੍ਹੇ ਹੋਏ ਧਰਤੀ ਉਤੇ ਡਿਗ-ਡਿਗ ਪਏ ॥੧੨॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਲਏ ਹਾਥ ਸੈਥੀ ਅਰਬ ਖਰਬ ਧਾਏ ॥

लए हाथ सैथी अरब खरब धाए ॥

ਹੱਥ ਵਿਚ ਸੈਹਥੀਆਂ ਲੈ ਕੇ ਅਰਬਾ ਖਰਬਾ ਸੂਰਮੇ ਚੜ੍ਹ ਆਏ

ਬੰਧੇ ਗੋਲ ਹਾਠੇ ਹਠੀ ਖੇਤ ਆਏ ॥

ਬੰਧੇ ਗੋਲ ਹਾਠੇ ਹਠੀ ਖੇਤ ਆਏ ॥

ਅਤੇ ਹਠੀ ਸੂਰਮੇ ਗੋਲ ਘੇਰਾ ਬੰਨ੍ਹ ਕੇ ਯੁੱਧ-ਭੂਮੀ ਵਿਚ ਆ ਗਏ।

ਮਹਾ ਕੋਪ ਕੈ ਬਾਲ ਕੇ ਤੀਰ ਢੂਕੇ ॥

महा कोप कै बाल के तीर ढूके ॥

ਉਹ ਬਹੁਤ ਅਧਿਕ ਕ੍ਰੋਧ ਕਰ ਕੇ ਇਸਤਰੀ ਦੇ ਕੋਲ ਢੁਕੇ

ਦੁਹੂੰ ਓਰ ਤੇ ਮਾਰ ਹੀ ਮਾਰਿ ਕੂਕੇ ॥੧੩॥

दुहूँ ओर ते मार ही मारि कूके ॥१३॥

ਅਤੇ ਦੋਹਾ ਪਾਸਿਆਂ ਤੋਂ 'ਮਾਰੋ-ਮਾਰੋ' ਦੀਆਂ ਆਵਾਜ਼ਾ ਆਉਣ ਲਗੀਆਂ ॥੧੩॥

ਸਵੈਯਾ ॥

सवैया ॥

ਸਵੈਯਾ:

ਛੋਰਿ ਨਿਸਾਸਨ ਕੇ ਫਰਰੇ ਭਟ ਢੋਲ ਢਮਾਕਨ ਦੈ ਕਰਿ ਢੂਕੇ ॥

छोरि निसासन के फररे भट ढोल ढमाकन दै करि ढूके ॥

ਝੰਡਿਆਂ ਦੇ ਫਰਰਿਆਂ ਨੂੰ ਝੁਲਾ ਕੇ ਸੂਰਮੇ ਢੋਲਾ ਉਤੇ ਡਗੇ ਮਾਰ ਕੇ ਢੁਕੇ ਹਨ।

ਢਾਲਨ ਕੌ ਗਹਿ ਕੈ ਕਰ ਭੀਤਰ ਮਾਰ ਹੀ ਮਾਰਿ ਦਸੌ ਦਿਸਿ ਕੂਕੇ ॥

ढालन कौ गहि कै कर भीतर मार ही मारि दसौ दिसि कूके ॥

ਢਾਲਾ ਨੂੰ ਹੱਥਾ ਵਿਚ ਪਕੜ ਕੇ ਹਰ ਪਾਸਿਓਂ 'ਮਾਰੋ-ਮਾਰੋ' ਕੂਕਦੇ ਹਨ।

ਵਾਰ ਅਪਾਰ ਬਹੇ ਕਈ ਬਾਰ ਗਏ ਛੁਟਿ ਕੰਚਨ ਕੋਟਿ ਕਨੂਕੇ ॥

वार अपार बहे कई बार गए छुटि कंचन कोटि कनूके ॥

ਕਈ ਵਾਰ ਅਣਗਿਣਤ ਪ੍ਰਹਾਰ ਹੋਏ ਹਨ ਅਤੇ ਸੋਨੇ (ਵਰਗੇ ਸੂਰਮਿਆਂ ਦੇ ਸ਼ਰੀਰ) ਚਿੰਗਾਰੇ ਬਣ ਕੇ ਉਡ ਗਏ ਹਨ।

ਲੋਹ ਲੁਹਾਰ ਗੜੈ ਜਨੁ ਜਾਰਿ ਉਠੈ ਇਕ ਬਾਰਿ ਤ੍ਰਿਨਾਰਿ ਭਭੂਕੇ ॥੧੪॥

लोह लुहार गड़ै जनु जारि उठै इक बारि तृनारि भभूके ॥१४॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਲੋਹਾਰ ਦੁਆਰਾ ਲੋਹੇ ਨੂੰ ਸਾੜ ਕੇ (ਲਾਲ ਕਰ ਕੇ) ਕੁਟਣ ਵੇਲੇ ਇਕੋ ਵਾਰ ਅੱਗ ('ਤ੍ਰਿਨਾਰ' ਤ੍ਰਿਨ-ਅਰਿ) ਵਿਚੋਂ ਚਿਣਗਾ ਉਠੀਆਂ ਹੋਣ ॥੧੪॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਗੁਰਿਏ ਖੇਲ ਮਹਮੰਦਿਲੇ ਜਾਕ ਧਾਏ ॥

गुरिए खेल महमंदिले जाक धाए ॥

ਗੁਰਿਏ, ਖੇਲ, ਮਹਮੰਦਿਲੇ,

ਦਓਜਈ ਅਫਰੀਦੀਏ ਕੋਪਿ ਆਏ ॥

दओजई अफरीदीए कोपि आए ॥

ਦਓਜਈ, ਅਫਰੀਦੀਏ (ਆਦਿ ਜਾਤਾ ਦੇ ਸੂਰਮੇ) ਕ੍ਰੋਧਵਾਨ ਹੋ ਕੇ ਆ ਗਏ ਹਨ।

ਹਠੇ ਸੂਰ ਲੋਦੀ ਮਹਾ ਕੋਪ ਕੈ ਕੈ ॥

हठे सूर लोदी महा कोप कै कै ॥

ਹਠੀ ਲੋਦੀ ਸੂਰਮੇ ਬਹੁਤ ਕ੍ਰੋਧ ਕਰ ਕੇ

ਪਰੇ ਆਨਿ ਕੈ ਬਾਢਵਾਰੀਨ ਲੈ ਕੈ ॥੧੫॥

परे आनि कै बाढवारीन लै कै ॥१५॥

ਤਲਵਾਰਾ ਲੈ ਕੇ ਟੁਟ ਕੇ ਆ ਪਏ ਹਨ ॥੧੫॥

ਚੌਪਈ ॥

चौपई ॥

ਚੌਪਈ:

ਪਰੀ ਬਾਢਵਾਰੀਨ ਕੀ ਮਾਰਿ ਭਾਰੀ ॥

परी बाढवारीन की मारि भारी ॥

ਤਲਵਾਰਾ ਦੀ ਭਾਰੀ ਮਾਰ ਪਈ ਹੈ।

ਗਏ ਜੂਝਿ ਜੋਧਾ ਬਡੇਈ ਹੰਕਾਰੀ ॥
गए जूझि जोधा बडेई हंकारी ॥
ਵੱਡੇ ਵੱਡੇ ਹੰਕਾਰੀ ਜੋਧੇ ਮਾਰੇ ਗਏ ਹਨ।

ਮਹਾ ਮਾਰਿ ਬਾਨਨ ਕੀ ਗਾੜ ਐਸੀ ॥
महा मारि बानन की गाड़ ऐसी ॥
ਬਾਣਾ ਦੀ ਅਜਿਹੀ ਤਕੜੀ ਮਾਰ ਪਈ,

ਮਨੌ ਕੁਆਰ ਕੇ ਮੇਘ ਕੀ ਬ੍ਰਿਸਟਿ ਜੈਸੀ ॥੧੬॥
मनौ कुआर के मेघ की बृसटि जैसी ॥१६॥
ਮਾਨੋ ਅਸੂ ਦੇ ਮਹੀਨੇ ਵਰਗੀ ਬਰਖਾ ਹੋ ਰਹੀ ਹੋਵੇ ॥੧੬॥

ਪਰੇ ਆਨਿ ਜੋਧਾ ਚਹੂੰ ਓਰ ਭਾਰੇ ॥
परे आनि जोधा चहूँ ओर भारे ॥
ਚੌਹਾ ਪਾਸਿਆਂ ਤੋਂ ਬਹੁਤ ਅਧਿਕ ਯੋਧੇ ਆ ਪਏ ਹਨ।

ਮਹਾ ਮਾਰ ਹੀ ਮਾਰਿ ਐਸੇ ਪੁਕਾਰੇ ॥
महा मार ही मारि ऐसे पुकारे ॥
ਮਾਰੋ-ਮਾਰੋ' ਇਸ ਤਰ੍ਹਹਾ (ਕਹਿ ਕੇ ਬਹੁਤ) ਰੌਲਾ ਪਾ ਰਹੇ ਹਨ।

ਹਟੇ ਨਾਹਿ ਛਤ੍ਰੀ ਛਕੇ ਛੋਭ ਐਸੇ ॥
हटे नाहि छत्री छके छोभ ऐसे ॥
ਛਤ੍ਰੀ ਯੁੱਧ ਵਿਚੋਂ ਹਟਦੇ ਨਹੀਂ ਹਨ, ਉਨ੍ਹਹਾ ਨੂੰ ਅਜਿਹਾ ਜੋਸ਼ ਚੜ੍ਹਿਆ ਹੋਇਆ ਹੈ।

ਮਨੋ ਸਾਚ ਸ੍ਰੀ ਕਾਲ ਕੀ ਜ੍ਵਾਲ ਜੈਸੇ ॥੧੭॥
मनो साच स्री काल की ज्वाल जैसे ॥१७॥
ਮਾਨੋ ਸਚੀ ਮੁਚੀ (ਪਰਲੋ) ਕਾਲ ਦੀ ਜਵਾਲਾ ਹੋਵੇ ॥੧੭॥

ਧਏ ਅਰਬ ਆਛੇ ਮਹਾ ਸੂਰ ਭਾਰੀ ॥

धए अरब आछे महा सूर भारी ॥

ਅਰਬ ਦੇਸ ਦੇ ਚੰਗੇ ਅਤੇ ਮਹਾਨ ਸੂਰਮੇ ਤੁਰ ਪਏ ਹਨ

ਕਰੈ ਤੀਨਹੂੰ ਲੋਕ ਜਿਨ ਕੌ ਜੁਹਾਰੀ ॥

करै तीनहूँ लोक जिन कौ जुहारी ॥

ਜਿਨ੍ਹਾ ਨੂੰ ਤਿੰਨੋ ਲੋਕ ਪ੍ਰਨਾਮ ਕਰਦੇ ਹਨ।

ਲਏ ਹਾਥ ਤਿਰਸੂਲ ਐਸੋ ਭ੍ਰਮਾਵੈ ॥

लए हाथ तिरसूल ऐसो भ्रमावै ॥

ਉਹ ਹੱਥ ਵਿਚ ਤ੍ਰਿਸ਼ੂਲ ਲੈ ਕੇ ਇਸ ਤਰ੍ਹਾ ਘੁੰਮਾਉਂਦੇ ਹਨ,

ਮਨੋ ਮੇਘ ਮੈ ਦਾਮਨੀ ਦਮਕਿ ਜਾਵੈ ॥੧੮॥

मनो मेघ मै दामनी दमकि जावै ॥१८॥

ਮਾਨੋ ਬਦਲਾ ਵਿਚ ਬਿਜਲੀ ਚਮਕ ਜਾਦੀ ਹੋਵੇ ॥੧੮॥

ਚੌਪਈ ॥

चौपई ॥

ਚੌਪਈ:

ਧਾਏ ਬੀਰ ਜੋਰਿ ਦਲ ਭਾਰੀ ॥

धाए बीर जोरि दल भारी ॥

ਵੱਡਾ ਦਲ ਬਣਾ ਕੇ ਸੂਰਮੇ ਧਾ ਕੇ ਪੈ ਗਏ ਹਨ

ਬਾਨਾ ਬਧੇ ਬਡੇ ਹੰਕਾਰੀ ॥

बाना बधे बडे हंकारी ॥

ਅਤੇ ਵੱਡੇ ਹੰਕਾਰੀ (ਸੂਰਮਿਆਂ) ਨੂੰ ਬਾਣਾ ਨਾਲ ਵਿੰਨ੍ਹ ਦਿੱਤਾ ਹੈ।

ਤਾਨ ਧਨੁਹਿਯਨ ਬਾਨ ਚਲਾਵੈ ॥

तान धनुहियन बान चलावै ॥

ਧਨੁਸ਼ਾ ਨੂੰ ਖਿਚ ਕੇ ਬਾਣ ਚਲਾਉਂਦੇ ਹਨ,

ਬਾਧੇ ਗੋਲ ਸਾਮੁਹੇ ਆਵੈ ॥੧੯॥

बाधे गोल सामुहे आवै ॥१९॥

ਗੋਲ ਘੇਰਾ ਬੰਨ੍ਹ ਕੇ ਸਾਹਮਣੇ ਆਉਂਦੇ ਹਨ ॥੧੯॥

ਜਬ ਅਬਲਾ ਵਹ ਨੈਨ ਨਿਹਾਰੇ ॥

जब अबला वह नैन निहारे ॥

ਜਦ ਪਠਾਣੀ ਉਨ੍ਹਾ ਨੂੰ ਅੱਖਾ ਨਾਲ ਵੇਖਦੀ

ਭਾਤਿ ਭਾਤਿ ਕੇ ਸਸਤ੍ਰ ਪ੍ਰਹਾਰੇ ॥

भाति भाति के ससत्र प्रहारे ॥

(ਤਾ) ਭਾਤ ਭਾਤ ਦੇ ਸ਼ਸਤ੍ਰਾ ਦਾ ਪ੍ਰਹਾਰ ਕਰਦੀ।

ਮੂੰਡ ਜੰਘ ਬਾਹਨ ਬਿਨੁ ਕੀਨੇ ॥

मूँड जंघ बाहन बिनु कीने ॥

(ਉਹ) ਉਨ੍ਹਾ ਨੂੰ ਟੰਗਾ, ਬਾਹਵਾ ਅਤੇ ਸਿਰ ਤੋਂ ਬਿਨਾ ਕਰ ਕੇ

ਪਠੈ ਧਾਮ ਜਮ ਕੇ ਸੋ ਦੀਨੇ ॥੨੦॥

पठै धाम जम के सो दीने ॥२०॥

ਜਮਲੋਕ ਭੇਜ ਦਿੰਦੀ ॥੨੦॥

ਜੂਝਿ ਅਨੇਕ ਸੁਭਟ ਰਨ ਗਏ ॥

जूझि अनेक सुभट रन गए ॥

ਅਨੇਕਾ ਸੂਰਮੇ ਯੁੱਧ-ਭੂਮੀ ਵਿਚ ਜੂਝ ਮਰੇ

ਹੈ ਗੈ ਰਥੀ ਬਿਨਾ ਅਸਿ ਭਏ ॥

है गै रथी बिना असि भए ॥

ਅਤੇ ਹਾਥੀਆਂ, ਘੋੜਿਆਂ, ਰਥਾ ਅਤੇ ਤਲਵਾਰਾ ਤੋਂ ਬਿਨਾ ਹੋ ਗਏ।

ਜੁਝੈ ਬੀਰ ਖੇਤ ਭਟ ਭਾਰੀ ॥

जूझै बीर खेत भट भारी ॥

ਵੱਡੇ ਸੂਰਮੇ ਯੁੱਧ-ਖੇਤਰ ਵਿਚ ਜੂਝ ਗਏ

ਨਾਚੇ ਸੁਰ ਬੀਰ ਹੰਕਾਰੀ ॥੨੧॥

नाचे सूर बीर हंकारी ॥२१॥

ਅਤੇ ਹੰਕਾਰੀ ਸੂਰਮੇ ਨੱਚਣ ਲਗੇ ॥੨੧॥

ਦੋਹਰਾ ॥

दोहरा ॥

ਦੋਹਰਾ:

ਲਗੇ ਬ੍ਰਿਣਨ ਕੇ ਸੁਰਮਾ ਪਰੇ ਧਰਨਿ ਪੈ ਆਇ ॥

लगे बृणन के सूरमा परे धरनि पै आइ ॥

ਜ਼ਖ਼ਮ ਦੇ ਲਗਣ ਕਰ ਕੇ ਸੂਰਮੇਂ ਧਰਤੀ ਉਤੇ ਆਣ ਡਿਗੇ।

ਗਿਰ ਪਰੇ ਉਠਿ ਪੁਨਿ ਲਰੇ ਅਧਿਕ ਹ੍ਰਿਦੈ ਕਰਿ ਚਾਇ ॥੨੨॥

गिर परे उठि पुनि लरे अधिक ह्रदै करि चाइ ॥२२॥

ਡਿਗ ਕੇ ਫਿਰ ਉਠੇ ਅਤੇ ਹਿਰਦੇ ਵਿਚ ਉਤਸਾਹ ਭਰ ਕੇ ਲੜਨ ਲਗੇ ॥੨੨॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਕਿਤੇ ਗੋਫਨੈ ਗੁਰਜ ਗੋਲੇ ਉਭਾਰੈ ॥

किते गोफनै गुरज गोले उभारै ॥

ਕਿਧਰੇ ਗੋਫਨੇ, ਗੁਰਜ ਅਤੇ ਗੋਲੇ ਉਭਾਰਦੇ ਹਨ

ਕਿਤੇ ਚੰਦ੍ਰ ਤ੍ਰਿਸੂਲ ਸੈਥੀ ਸੰਭਾਰੈ ॥

किते चंद्र तृसूल सैथी संभारै ॥

ਅਤੇ ਕਿਧਰੇ ਚੰਦ੍ਰ ਮੁਖੀ ਵਾਲੇ ਤੀਰ, ਤ੍ਰਿਸ਼ੂਲ ਅਤੇ ਸੈਹੱਥੀਆਂ ਸੰਭਾਲਦੇ ਹਨ।

ਕਿਤੇ ਪਰਘ ਫਾਸੀ ਲਏ ਹਾਥ ਡੋਲੈ ॥

किते परघ फासी लए हाथ डोलै ॥

ਕਿਧਰੇ ਪਰਘ, ਫਾਸ (ਆਦਿ ਸ਼ਸਤ੍ਰ) ਹੱਥਾ ਵਿਚ ਲਈ ਫਿਰਦੇ ਹਨ

ਕਿਤੇ ਮਾਰ ਹੀ ਮਾਰਿ ਕੈ ਬੀਰ ਬੋਲੈ ॥੨੩॥

किते मार ही मारि कै बीर बोलै ॥२३॥

ਅਤੇ ਕਿਧਰੇ ਸੂਰਮੇ 'ਮਾਰੋ-ਮਾਰੋ' ਪੁਕਾਰਦੇ ਹਨ ॥੨੩॥

ਦੋਹਰਾ ॥

दोहरा ॥

ਦੋਹਰਾ:

ਅਤਿ ਚਿਤ ਕੋਪ ਬਢਾਇ ਕੈ ਸੂਰਨ ਸਕਲਨ ਘਾਇ ॥

अति चित कोप बढाइ कै सूरन सकलन घाइ ॥

(ਆਪਣੇ) ਮਨ ਵਿਚ ਬਹੁਤ ਕ੍ਰੋਧ ਵਧਾ ਕੇ ਅਤੇ ਸਾਰਿਆਂ ਸੂਰਮਿਆਂ ਨੂੰ ਮਾਰ ਕੇ

ਜਹਾ ਬਾਲਿ ਠਾਢੀ ਹੁਤੀ ਤਹਾ ਪਰਤ ਭੇ ਆਇ ॥੨੪॥

जहा बालि ठाढी हुती तहा परत भे आइ ॥२४॥

ਉਥੇ ਪਰਤ ਆਏ ਹਨ ਜਿਥੇ ਪਠਾਣੀ ਖੜੋਤੀ ਸੀ ॥੨੪॥

ਚੌਪਈ ॥

चौपई ॥

ਚੌਪਈ:

ਕਿਚਪਚਾਇ ਜੋਧਾ ਸਮੁਹਾਵੈ ॥

किचपचाइ जोधा समुहावै ॥

ਕਚੀਚੀਆਂ ਵਟ ਕੇ ਯੋਧੇ ਸਾਹਮਣੇ ਆਉਂਦੇ ਹਨ

ਚਟਪਟ ਸੁਭਟ ਬਿਕਟ ਕਟਿ ਜਾਵੈ ॥

चटपट सुभट बिकट कटि जावै ॥

ਅਤੇ ਝਟਪਟ ਕਠੋਰ ਸੂਰਮੇ ਕਟੇ ਜਾਦੇ ਹਨ।

ਜੂਝਿ ਪ੍ਰਾਨ ਸਨਮੁਖ ਜੇ ਦੇਹੀ ॥

जूझि प्रान सनमुख जे देही ॥

ਜੋ ਸਨਮੁਖ ਹੋ ਕੇ ਪ੍ਰਾਣ ਛਡਦੇ ਹਨ,

ਡਾਰਿ ਬਿਵਾਨ ਬਰੰਗਨਿ ਲੇਹੀ ॥੨੫॥

डारि बिवान बरंगनि लेही ॥२५॥

(ਉਨ੍ਹਾ ਨੂੰ) ਅਪੱਛਰਾਵਾ ਬਿਮਾਨਾ ਵਿਚ ਪਾ ਲੈਂਦੀਆਂ ਹਨ ॥੨੫॥

ਦੋਹਰਾ ॥

दोहरा ॥

ਦੋਹਰਾ:

ਜੇ ਭਟ ਆਨਿ ਅਪਛਰਨਿ ਲਏ ਬਿਵਾਨ ਚੜਾਇ ॥

जे भट आनि अपछरनि लए बिवान चड़ाइ ॥

ਜਿਨ੍ਹਾ ਸੂਰਮਿਆਂ ਨੂੰ ਅਪੱਛਰਾਵਾ ਨੇ ਬਿਮਾਨਾ ਉਤੇ ਚੜ੍ਹਾ ਲਿਆ ਹੈ,

ਤਿਨਿ ਪ੍ਰਤਿ ਔਰ ਨਿਹਾਰਿ ਕੈ ਲਰਤੁ ਸੂਰ ਸਮੁਹਾਇ ॥੨੬॥

तिनि प्रति और निहारि कै लरतु सूर समुहाइ ॥२६॥

ਉਨ੍ਹਾ ਨੂੰ ਵੇਖ ਕੇ ਹੋਰ ਸੂਰਮੇ ਸਨਮੁਖ ਹੋ ਕੇ ਲੜਦੇ ਹਨ ॥੨੬॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਚਹੂੰ ਓਰ ਤੇ ਚਾਵਡੈ ਚੀਤਕਾਰੀ ॥

चहूँ ओर ते चावडै चीतकारी ॥

ਚੌਹਾ ਪਾਸਿਆਂ ਤੋਂ ਇਲਾ ਚੀਕਾ ਮਾਰਦੀਆਂ ਹਨ।

ਰਹੇ ਗਿਧ ਆਕਾਸ ਮੰਡਰਾਇ ਭਾਰੀ ॥

रहे गिध आकास मंडराइ भारी ॥

ਆਕਾਸ਼ ਵਿਚ ਵੱਡੀਆਂ ਗਿਧਾ ਮੰਡਰਾ ਰਹੀਆਂ ਹਨ।

ਲਗੇ ਘਾਇ ਜੋਧਾ ਗਿਰੇ ਭੂਮਿ ਭਾਰੇ ॥

लगे घाइ जोधा गिरे भूमि भारे ॥

ਵੱਡੇ ਯੋਧੇ ਘਾਓ ਲਗਣ ਤੇ ਭੂਮੀ ਉਤੇ ਡਿਗੇ ਪਏ ਹਨ।

ਐਸੀ ਭਾਤਿ ਝੂਮੇ ਮਨੌ ਮਤਵਾਰੇ ॥੨੭॥

ऐसी भाति झूमे मनौ मतवारे ॥२७॥

ਇਸ ਤਰ੍ਹਾ ਝੂਮਦੇ ਹਨ, ਮਾਨੋ ਬਹੁਤ ਹੀ ਮਸਤੀ ਵਿਚ ਹੋਣ ॥੨੭॥

ਪਰੀ ਬਾਨ ਗੋਲਾਨ ਕੀ ਭੀਰ ਭਾਰੀ ॥

परी बान गोलान की भीर भारी ॥

ਗੋਲਿਆਂ ਅਤੇ ਬਾਣਾ ਦੀ ਭਾਰੀ (ਬਰਖਾ) ਹੋ ਰਹੀ ਹੈ।

ਬਹੈ ਤੀਰ ਤਰਵਾਰਿ ਕਾਤੀ ਕਟਾਰੀ ॥

बहै तीर तरवारि काती कटारी ॥

ਤਲਵਾਰਾ, ਛੁਰੀਆਂ, ਕਟਾਰਾ ਅਤੇ ਤੀਰ ਚਲ ਰਹੇ ਹਨ।

ਹਠੈ ਐਠਿਯਾਰੇ ਮਹਾਬੀਰ ਧਾਏ ॥

ਹਠੈ ਐਠਿਯਾਰੇ ਮਹਾਬੀਰ ਧਾਏ ॥

ਵੱਡੇ ਹਠੀ ਅਤੇ ਹੈਂਕੜਬਾਜ਼ ਸੂਰਮੇ ਪੈ ਗਏ ਹਨ।

ਬਧੇ ਗੋਲ ਗਾੜੇ ਚਲੇ ਖੇਤ ਆਏ ॥੨੮॥

बधे गोल गाड़े चले खेत आए ॥२८॥

ਗੋਲ ਪਰ੍ਹੇ ਬਣਾ ਕੇ ਯੁੱਧ-ਭੂਮੀ ਵਿਚ ਆ ਗਏ ਹਨ ॥੨੮॥

ਗੁਰਿਯਾ ਖੇਲ ਮਹਮੰਦਿ ਲੇਜਾਕ ਮਾਰੇ ॥

गुरिया खेल महमंदि लेजाक मारे ॥

ਗੁਰਿਯਾ ਖੇਲ (ਗੁਰੇਖੇਲ) ਮਹਮੰਦਿ, ਲੇਜਾਕ,

ਦਓਜਈ ਅਫਰੀਤਿ ਲੋਦੀ ਸੰਘਾਰੇ ॥

दओजई अफरीति लोदी संघारे ॥

ਦਓਜਈ, ਅਫਰੀਦੀ ਅਤੇ ਲੋਦੀ ਜਾਤਾ ਵਾਲੇ ਮਾਰੇ ਗਏ ਹਨ।

ਬਲੀ ਸੂਰ ਨ੍ਯਾਜੀ ਐਸੀ ਭਾਤਿ ਕੂਟੇ ॥

बली सूर त्रयाजी ऐसी भाति कूटे ॥

ਬਲਵਾਨ ਨਿਆਜ਼ੀ ਸੂਰਮੇ ਇਸ ਤਰ੍ਹਾ ਕੁਟੇ ਗਏ ਹਨ।

ਚਲੇ ਭਾਜ ਜੋਧਾ ਸਭੈ ਸੀਸ ਫੂਟੇ ॥੨੯॥

चले भाज जोधा सभै सीस फूटे ॥२९॥

(ਜਿਨ੍ਹਾ ਦੇ) ਸਿਰ ਪਾਟ ਗਏ ਹਨ, ਉਹ ਸਭ ਸੂਰਮੇ ਭਜ ਚਲੇ ਹਨ ॥੨੯॥

ਸਵੈਯਾ ॥

सवैया ॥

ਸਵੈਯਾ:

ਸੂਰ ਗਏ ਕਟਿ ਕੈ ਝਟ ਦੈ ਤਬ ਬਾਲ ਕੁਪੀ ਹਥਿਆਰ ਸੰਭਾਰੇ ॥

सूर गए कटि कै झट दै तब बाल कुपी हथिआर संभारे ॥

ਜਦੋਂ ਸੂਰਮੇ ਕਟ ਕੇ ਜਲਦੀ ਨਾਲ ਚਲੇ ਗਏ ਤਾ ਪਠਾਣੀ ਹਥਿਆਰ ਸੰਭਾਲ ਕੇ ਬਹੁਤ ਗੁੱਸੇ ਵਿਚ ਆ ਗਈ।

ਪਟਿਸ ਲੋਹ ਹਥੀ ਪਰਸੇ ਇਕ ਬਾਰ ਹੀ ਬੈਰਨਿ ਕੇ ਤਨ ਝਾਰੇ ॥

पटिस लोह हथी परसे इक बार ही बैरनि के तन झारे ॥

(ਉਸ ਨੇ) ਇਕੋ ਵਾਰ ਪਟਿਸ, ਲੋਹ-ਹਥੀਆਂ ਅਤੇ ਪਰਸੇ ਵੈਰੀਆਂ ਦੇ ਸ਼ਰੀਰ ਉਤੇ ਮਾਰੇ।

ਏਕ ਲਰੇ ਇਕ ਹਾਰਿ ਟਰੇ ਇਕ ਦੇਖਿ ਡਰੇ ਮਰਿ ਗੇ ਬਿਨੁ ਮਾਰੇ ॥

एक लरे इक हारि टरे इक देखि डरे मरि गे बिनु मारे ॥

ਇਕ ਲੜਦੇ ਹਨ, ਇਕ ਹਾਰ ਕੇ ਟਲ ਜਾਂਦੇ ਹਨ, ਇਕ ਵੇਖ ਕੇ ਡਰ ਗਏ ਹਨ ਅਤੇ ਇਕ ਮਾਰੇ ਬਿਨਾ ਹੀ ਮਾਰੇ ਗਏ ਹਨ।

ਬੀਰ ਕਰੋਰਿ ਸਰਾਸਨ ਛੋਰਿ ਤ੍ਰਿਨਾਨ ਕੌ ਤੋਰਿ ਸੁ ਆਨਨ ਡਾਰੇ ॥੩੦॥

बीर करोरि सरासन छोरि तृणान कौ तोरि सु आनन डारे ॥३०॥

ਕ੍ਰੋੜਾ ਸੂਰਮਿਆਂ ਨੇ ਕਮਾਨਾ ਨੂੰ ਛਡ ਕੇ ਅਤੇ ਤੀਲਿਆਂ ਨੂੰ ਤੋੜ ਕੇ ਮੂੰਹ ਵਿਚ ਪਾਇਆ ਹੋਇਆ ਹੈ। (ਅਰਥਾਤ ਹਾਰ ਮੰਨੀ ਹੋਈ ਹੈ) ॥੩੦॥

ਚੌਪਈ ॥

चौपई ॥

ਚੌਪਈ:

ਕੋਪੇ ਅਰਿ ਬਿਲੋਕਿ ਤਬ ਭਾਰੇ ॥

कोपे अरि बिलोकि तब भारे ॥

ਤਦ ਵੈਰੀ ਇਹ ਵੇਖ ਕੇ ਬਹੁਤ ਕ੍ਰੋਧਵਾਨ ਹੋਏ

ਦੁੰਦਭ ਚਲੇ ਬਜਾਇ ਨਗਾਰੇ ॥

दुँदभ चले बजाइ नगारे ॥

ਅਤੇ ਨਗਾਰੇ ਅਤੇ ਦੁੰਦਭੀਆਂ ਵਜਾ ਕੇ ਚਲ ਪਏ।

ਟੂਟੇ ਚਹੂੰ ਓਰ ਰਿਸਿ ਕੈ ਕੈ ॥

टूटे चहूँ ओर रिसि कै कै ॥

(ਵੈਰੀ ਸੈਨਿਕ) ਕ੍ਰੋਧਵਾਨ ਹੋ ਕੇ

ਭਾਤਿ ਭਾਤਿ ਕੇ ਆਯੁਧੁ ਲੈ ਕੈ ॥੩੧॥

भाति भाति के आयुधु लै कै ॥३१॥

ਅਤੇ ਭਾਤ ਭਾਤ ਦੇ ਹਥਿਆਰ ਲੈ ਕੇ ਚੌਹਾ ਪਾਸਿਆਂ ਤੋਂ ਟੁਟ ਕੇ ਪੈ ਗਏ ॥੩੧॥

ਦੋਹਰਾ ॥

दोहरा ॥

ਦੋਹਰਾ:

ਬਜ੍ਰਬਾਨ ਬਿਛੂਆ ਬਿਸਿਖ ਬਰਸਿਯੋ ਸਾਰ ਅਪਾਰ ॥

बज्रबान बिछूआ बिसिख बरसियो सार अपार ॥

ਬਜ੍ਰਬਾਨ, ਬਿਛੂਆ, ਤੀਰ ਆਦਿ ਦੇ ਰੂਪ ਵਿਚ ਬਹੁਤ ਲੋਹਾ ਵਰ੍ਹਿਆ

ਊਚ ਨੀਚ ਕਾਯਰ ਸੁਭਟ ਸਭ ਕੀਨੇ ਇਕ ਸਾਰ ॥੩੨॥

ऊच नीच कायर सुभट सभ कीने इक सार ॥३२॥

ਕਿ ਉੱਚੇ ਨੀਵੇਂ, ਕਾਇਰ ਅਤੇ ਸੂਰਮੇ ਸਭ ਨੂੰ ਇਕ ਸਮਾਨ ਕਰ ਦਿੱਤਾ ॥੩੨॥

ਚੌਪਈ ॥

चौपई ॥

ਚੌਪਈ:

ਐਸੀ ਭਾਤਿ ਖੇਤ ਜਬ ਪਰਿਯੋ ॥

ऐसी भाति खेत जब परियो ॥

ਇਸ ਤਰ੍ਹਾ ਦਾ ਜਦੋਂ ਯੁੱਧ ਹੋਇਆ

ਅਰਬ ਰਾਇ ਕੁਪਿ ਬਚਨ ਉਚਰਿਯੋ ॥

अरब राइ कुपि बचन उचरियो ॥

ਤਾ ਅਰਬ ਦੇਸ਼ ਦੇ ਰਾਜੇ ਨੇ ਕ੍ਰੋਧਿਤ ਹੋ ਕੇ ਕਿਹਾ,

ਯਾ ਕੋ ਜਿਯਤ ਜਾਨ ਨਹੀ ਦੀਜੈ ॥

या को जियत जान नही दीजै ॥

ਇਨ੍ਹਾ ਨੂੰ ਜੀਉਂਦੇ ਜਾਣ ਨਹੀਂ ਦੇਣਾ

ਘੇਰਿ ਦਸੋ ਦਿਸਿ ਤੇ ਬਧੁ ਕੀਜੈ ॥੩੩॥

घेरि दसो दिसि ते बधु कीजै ॥३३॥

ਅਤੇ ਹਰ ਪਾਸਿਓਂ ਘੇਰ ਕੇ ਮਾਰ ਦੇਣਾ ਹੈ ॥੩੩॥

ਅਰਬ ਰਾਇ ਕੁਪਿ ਬਚਨ ਉਚਾਰੇ ॥

अरब राइ कुपि बचन उचारे ॥

ਅਰਬ ਦੇ ਰਾਜੇ ਨੇ ਕ੍ਰੋਧਿਤ ਹੋ ਕੇ ਬਚਨ ਉਚਾਰੇ,

ਕੋਪੇ ਸੂਰਬੀਰ ਐਠ੍ਯਾਰੇ ॥

कोपे सूरबीर ऐठ्यारे ॥

(ਜਿਨ੍ਹਾ ਨੂੰ ਸੁਣ ਕੇ) ਹੰਕਾਰੀ ਸੂਰਮੇ ਕ੍ਰੋਧਵਾਨ ਹੋ ਗਏ।

ਤਾਨਿ ਕਮਾਨਨ ਬਾਨ ਚਲਾਏ ॥

तानि कमानन बान चलाए ॥

(ਉਨ੍ਹਾ ਨੇ) ਕਮਾਨਾ ਕਸ ਕੇ ਬਾਣ ਚਲਾਏ,

ਬੇਧਿ ਬਾਲ ਕੋ ਪਾਰ ਪਰਾਏ ॥੩੪॥

बेधि बाल को पार पराए ॥३४॥

ਜੋ ਉਸ ਇਸਤਰੀ (ਪਠਾਣੀ) ਨੂੰ ਵਿੰਨ ਕੇ ਪਾਰ ਹੋ ਗਏ ॥੩੪॥

ਦੋਹਰਾ ॥

दोहरा ॥

ਦੋਹਰਾ:

ਬੇਧਿ ਬਾਨ ਜਬ ਤਨ ਗਏ ਤਬ ਤ੍ਰਿਯ ਕੋਪ ਬਢਾਇ ॥

ਬੇਧਿ ਬਾਨ ਜਬ ਤਨ ਗਏ ਤਬ ਤ੍ਰਯ ਕੋਪ ਬਢਾਇ ॥

ਜਦੋਂ ਬਾਣ ਇਸਤਰੀ ਦਾ ਸ਼ਰੀਰ ਵਿੰਨ੍ਹ ਗਏ (ਤਦ ਉਸ ਨੇ ਆਪਣੇ ਮਨ ਵਿਚ) ਬਹੁਤ ਗੁੱਸਾ ਵਧਾਇਆ।

ਅਮਿਤ ਜੁਧ ਤਿਹ ਠਾ ਕਿਯੋ ਸੋ ਮੈ ਕਹਤ ਬਨਾਇ ॥੩੫॥

अमित जुध तिह ठा कियो सो मै कहत बनाइ ॥३५॥

(ਉਸ ਨੇ) ਉਥੇ ਬੇਹਦ ਯੁੱਧ ਕੀਤਾ। (ਹੁਣ) ਉਸ ਦਾ ਮੈਂ ਵਰਣਨ ਕਰਦਾ ਹਾਂ ॥੩੫॥

ਚੌਪਈ ॥

चौपई ॥

ਚੌਪਈ:

ਲਗੇ ਦੇਹ ਤੇ ਬਾਨ ਨਿਕਾਰੇ ॥

लगे देह ते बान निकारे ॥

ਉਸ ਨੇ ਸ਼ਰੀਰ ਵਿਚ ਲਗੇ ਬਾਣ ਕੱਢੇ

ਤਨ ਪੁਨਿ ਵਹੈ ਬੈਰਿਯਨ ਮਾਰੇ ॥

तन पुनि वहै बैरियन मारे ॥

ਅਤੇ ਫਿਰ ਉਹੀ ਖਿਚ ਕੇ ਵੈਰੀਆਂ ਨੂੰ ਮਾਰੇ।

ਜਿਨ ਕੀ ਦੇਹ ਘਾਵ ਦ੍ਰਿੜ ਲਾਗੇ ॥

जिन की देह घाव दिड़ लागे ॥

ਜਿਨ੍ਹਾਂ ਦੇ ਸ਼ਰੀਰ ਉਤੇ ਵੱਡੇ ਜ਼ਖ਼ਮ ਲਗੇ,

ਤੁਰਤ ਬਰੰਗਨਿਨ ਸੋ ਅਨੁਰਾਗੇ ॥੩੬॥

तुरत बरंगनिन सो अनुरागे ॥३६॥

ਉਹ ਤੁਰਤ ਅਪੱਛਰਾਵਾਂ ਦੇ ਪ੍ਰੇਮੀ ਬਣ ਗਏ (ਅਰਥਾਤ ਉਨ੍ਹਾਂ ਨੂੰ ਵਰ ਲਿਆ) ॥੩੬॥

ਐਸੀ ਭਾਤਿ ਬੀਰ ਬਹੁ ਮਾਰੇ ॥

ऐसी भाति बीर बहु मारे ॥

ਇਸ ਤਰ੍ਹਾ ਬਹੁਤ ਸੂਰਮੇ ਮਾਰੇ ਗਏ।

ਬਾਜੀ ਕਰੀ ਰਥੀ ਹਨਿ ਡਾਰੇ ॥

बाजी करी रथी हनि डारे ॥

ਹਾਥੀ ('ਕਰੀ') ਘੋੜੇ ਅਤੇ ਰਥਾ ਵਾਲੇ ਮਾਰੇ ਗਏ।

ਤੁਮਲ ਜੁਧ ਤਿਹ ਠਾ ਅਤਿ ਮਚਿਯੋ ॥

तुमल जुध तिह ठा अति मचियो ॥

ਉਸ ਥਾ ਬਹੁਤ ਘਮਸਾਨ ਯੁੱਧ ਹੋਇਆ

ਏਕ ਸੂਰ ਜੀਯਤ ਨਹ ਬਚਿਯੋ ॥੩੭॥

एक सूर जीयत नह बचियो ॥३७॥

ਅਤੇ ਇਕ ਸੂਰਮਾ ਵੀ ਜੀਉਂਦਾ ਨਾ ਬਚਿਆ ॥੩੭॥

ਅਰਬ ਰਾਇ ਆਪਨ ਤਬ ਧਾਯੋ ॥

अरब राइ आपन तब धायो ॥

ਤਾ ਅਰਬ ਦਾ ਰਾਜਾ ਆਪ ਅਗੇ ਵਧਿਆ

ਆਨਿ ਬਾਲ ਸੋ ਜੁਝ ਮਚਾਯੋ ॥

आनि बाल सो जूझ मचायो ॥

ਅਤੇ ਆ ਕੇ ਪਠਾਣੀ ਨਾਲ ਯੁੱਧ ਮਚਾਇਆ।

ਚਤੁਰ ਬਾਨ ਤਬ ਤ੍ਰਿਯਾ ਪ੍ਰਹਾਰੇ ॥

चतुर बान तब तृया प्रहारे ॥

ਤਦ ਇਸਤਰੀ ਨੇ ਚਾਰ ਬਾਣ ਚਲਾਏ

ਚਾਰੋ ਅਸ੍ਵ ਮਾਰ ਹੀ ਡਾਰੇ ॥੩੮॥

चारो अस्व मार ही डारे ॥३८॥

ਅਤੇ (ਉਸ ਦੇ) ਚਾਰੇ ਘੋੜੇ ਮਾਰ ਦਿੱਤੇ ॥੩੮॥

ਪੁਨਿ ਰਥ ਕਾਟਿ ਸਾਰਥੀ ਮਾਰਿਯੋ ॥

पुनि रथ काटि सारथी मारियो ॥

ਫਿਰ ਰਥ ਨੂੰ ਕਟ ਕੇ ਰਥਵਾਨ ਨੂੰ ਮਾਰ ਦਿੱਤਾ

ਅਰਬ ਰਾਇ ਕੋ ਬਾਨ ਪ੍ਰਹਾਰਿਯੋ ॥

अरब राइ को बान प्रहारियो ॥

ਅਤੇ ਅਰਬ ਦੇਸ ਦੇ ਰਾਜੇ ਨੂੰ ਬਾਣ ਮਾਰਿਆ।

ਮੋਹਿਤ ਕੈ ਤਾ ਕੋ ਗਹਿ ਲੀਨੋ ॥

मोहित कै ता को गहि लीनो ॥

ਉਸ ਨੂੰ ਮੋਹਿਤ (ਬੇਹੋਸ਼) ਕਰ ਕੇ ਪਕੜ ਲਿਆ

ਦੁੰਦਭਿ ਤਬੈ ਜੀਤਿ ਕੌ ਦੀਨੋ ॥੩੯॥

दुँदभि तबै जीति कौ दीनो ॥३९॥

ਅਤੇ ਉਸੇ ਵੇਲੇ ਜਿਤ ਦਾ ਨਗਾਰਾ ਵਜਾ ਦਿੱਤਾ ॥੩੯॥

ਤਾ ਕੋ ਬਾਧਿ ਧਾਮ ਲੈ ਆਈ ॥

ता को बाधि धाम लै आई ॥

ਉਸ ਨੂੰ ਬੰਨ੍ਹ ਕੇ ਘਰ ਲੈ ਆਈ

ਭਾਤਿ ਭਾਤਿ ਸੋ ਦਰਬੁ ਲੁਟਾਈ ॥

भाति भाति सो दरबु लुटाई ॥

ਅਤੇ ਕਈ ਤਰ੍ਹਾ ਨਾਲ ਧਨ ਲੁਟਾਇਆ।

ਜੈ ਦੁੰਦਭੀ ਦ੍ਵਾਰ ਪੈ ਬਾਜੀ ॥

जै दुँदभी द्वार पै बाजी ॥

(ਘਰ ਦੇ) ਦੁਆਰ ਉਤੇ ਜਿਤ ਦਾ ਨਗਾਰਾ ਵਜਣ ਲਗਾ।

ਗ੍ਰਿਹ ਕੇ ਲੋਕ ਸਕਲ ਭੇ ਰਾਜੀ ॥੪੦॥

गृह के लोक सकल भे राजी ॥४०॥

ਘਰ ਦੇ ਸਾਰੇ ਲੋਕ ਪ੍ਰਸੰਨ ਹੋ ਗਏ ॥੪੦॥

ਦੋਹਰਾ ॥

दोहरा ॥

ਦੋਹਰਾ:

ਕਾਢਿ ਭੋਹਰਾ ਤੇ ਪਤਿਹਿ ਦੀਨੋ ਸਤ੍ਰੁ ਦਿਖਾਇ ॥

काढि भोहरा ते पतिहि दीनो सत्रु दिखाइ ॥

ਭੋਰੇ ਤੋਂ ਪਤੀ ਨੂੰ ਕਢ ਕੇ ਵੈਰੀ ਦਿਖਾ ਦਿੱਤਾ

ਬਿਦਾ ਕਿਯੋ ਇਕ ਅਸ੍ਵ ਦੈ ਔ ਪਗਿਯਾ ਬਧਵਾਇ ॥੪੧॥

बिदा कियो इक अस्व दै औ पगिया बधवाइ ॥४१॥

ਅਤੇ ਇਕ ਘੋੜਾ ਦੇ ਕੇ ਅਤੇ ਪਗੜੀ ਬੰਨ੍ਹਵਾ ਕੇ ਵਿਦਾ ਕਰ ਦਿੱਤਾ ॥੪੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਯਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੯੬॥੧੭੨੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे छयानवो चरित्र समापतम सतु सुभम सतु ॥९६॥१७२४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੯੬॥੧੭੨੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਸਯਾਲਕੋਟ ਕੇ ਦੇਸ ਮੈ ਸਾਲਬਾਹਨਾ ਰਾਵ ॥

सयालकोट के देस मै सालबाहना राव ॥

ਸਿਆਲਕੋਟ ਦੇ ਦੇਸ਼ ਵਿਚ ਸਾਲਬਾਹਨ ਨਾ ਦਾ ਇਕ ਰਾਜਾ ਸੀ

ਖਟ ਦਰਸਨ ਕੌ ਮਾਨਈ ਰਾਖਤ ਸਭ ਕੋ ਭਾਵ ॥੧॥

खट दरसन कौ मानई राखत सभ को भाव ॥१॥
ਜੋ ਛੇ ਸ਼ਾਸਤ੍ਰਾਂ ਨੂੰ ਮੰਨਦਾ ਸੀ ਅਤੇ ਸਭ ਨਾਲ ਪ੍ਰੇਮ ਰਖਦਾ ਸੀ ॥੧॥

ਸ੍ਰੀ ਤ੍ਰਿਪਰਾਰਿ ਮਤੀ ਹੁਤੀ ਤਾ ਕੀ ਤ੍ਰਿਯ ਕੌ ਨਾਮ ॥
स्री तृपरारि मती हुती ता की तृय कौ नाम ॥
ਤ੍ਰਿਪਰਾਰਿ ਮਤੀ ਨਾ ਦੀ ਉਸ ਦੀ ਇਸਤਰੀ ਹੁੰਦੀ ਸੀ।

ਭਜੈ ਭਵਾਨੀ ਕੌ ਸਦਾ ਨਿਸੁ ਦਿਨ ਆਠੌ ਜਾਮ ॥੨॥
भजै भवानी कौ सदा निसु दिन आठौ जाम ॥२॥
(ਉਹ) ਰਾਤ ਦਿਨ ਅੱਠੇ ਪਹਿਰ ਭਵਾਨੀ ਦਾ ਜਾਪ ਕਰਦਾ ਹੁੰਦਾ ਸੀ ॥੨॥

ਚੌਪਈ ॥
चौपई ॥
ਚੌਪਈ:

ਯਹ ਜਬ ਭੇਦ ਬਿਕ੍ਰਮੈ ਪਾਯੋ ॥
यह जब भेद बिक्रमै पायो ॥
ਜਦੋਂ ਇਹ ਭੇਦ ਬਿਕ੍ਰਮ ਨੂੰ ਪਤਾ ਲਗਿਆ

ਅਮਿਤ ਸੈਨ ਲੈ ਕੈ ਚੜਿ ਧਾਯੋ ॥
अमित सैन लै कै चड़ि धायो ॥
ਤਾ ਬਹੁਤ ਸਾਰੀ ਸੈਨਾ ਲੈ ਕੇ ਚੜ੍ਹ ਆਇਆ।

ਨੈਕੁ ਸਾਲਬਾਹਨ ਨਹਿ ਡਰਿਯੋ ॥
नैकु सालबाहन नहि डरियो ॥
ਸਾਲਬਾਹਨ ਜ਼ਰਾ ਜਿੰਨਾ ਵੀ ਨਾ ਡਰਿਆ

ਜੋਰਿ ਸੂਰ ਸਨਮੁਖ ਹ੍ਵੈ ਲਰਿਯੋ ॥੩॥
जोरि सूर सनमुख ह्वै लरियो ॥३॥

ਅਤੇ ਸੂਰਮੇ ਇਕੱਠੇ ਕਰ ਕੇ ਸਾਹਮਣੇ ਹੋ ਕੇ ਲੜਿਆ ॥੩॥

ਦੋਹਰਾ ॥

दोहरा ॥

ਦੋਹਰਾ:

ਤਬ ਤਾ ਸੌ ਸ੍ਰੀ ਚੰਡਿਕਾ ਐਸੇ ਕਹਿਯੋ ਬਨਾਇ ॥

तब ता सौ स्री चंडिका ऐसे कहियो बनाइ ॥

ਤਾ ਚੰਡਿਕਾ ਨੇ ਉਸ ਨੂੰ ਇਸ ਤਰ੍ਹਾ ਕਿਹਾ,

ਸੈਨ ਮ੍ਰਿਤਕਾ ਕੀ ਰਚੋ ਤੁਮ ਮੈ ਦੇਉ ਜਿਯਾਇ ॥੪॥

सैन मृतका की रचो तुम मै देउ जियाइ ॥४॥

ਤੂੰ ਮਿੱਟੀ ਦੀ ਸੈਨਾ ਬਣਾ, ਮੈਂ ਉਸ ਵਿਚ ਪ੍ਰਾਣ ਭਰ ਦਿਆਂਗੀ ॥੪॥

ਚੌਪਈ ॥

चौपई ॥

ਚੌਪਈ:

ਜੋ ਜਗ ਮਾਤ ਕਹਿਯੋ ਸੋ ਕੀਨੋ ॥

जो जग मात कहियो सो कीनो ॥

ਦੇਵੀ ਚੰਡਿਕਾ ਨੇ ਜੋ ਕਿਹਾ, ਉਹੀ ਕੀਤਾ।

ਸੈਨ ਮ੍ਰਿਤਕਾ ਕੀ ਰਚਿ ਲੀਨੋ ॥

सैन मृतका की रचि लीनो ॥

(ਰਾਜੇ ਨੇ) ਮਿੱਟੀ ਦੀ ਸੈਨਾ ਬਣਾ ਲਈ।

ਕ੍ਰਿਪਾ ਦ੍ਰਿਸਟਿ ਸ੍ਰੀ ਚੰਡਿ ਨਿਹਾਰੇ ॥

कृपा द्रसटि स्री चंडि निहारे ॥

ਚੰਡੀ ਨੇ (ਉਨ੍ਹਾ ਨੂੰ) ਕ੍ਰਿਪਾ ਦ੍ਰਿਸ਼ਟੀ ਨਾਲ ਵੇਖਿਆ

ਜਗੇ ਸੂਰ ਹਥਿਆਰ ਸੰਭਾਰੇ ॥੫॥

जगे सूर हथिआर संभारे ॥५॥

ਅਤੇ ਉਹ ਸੂਰਮੇ ਹਥਿਆਰ ਸੰਭਾਲ ਕੇ ਤਿਆਰ ਹੋ ਗਏ ॥੫॥

ਦੋਹਰਾ ॥

दोहरा ॥

ਦੋਹਰਾ:

ਮਾਟੀ ਤੇ ਮਰਦ ਊਪਜੇ ਕਰਿ ਕੈ ਕ੍ਰੁਧ ਬਿਸੇਖ ॥

माटी ते मरद ऊपजे करि कै क्रुध बिसेख ॥

ਬਹੁਤ ਕ੍ਰੋਧ ਕਰ ਕੇ ਮਿੱਟੀ ਤੋਂ ਸੂਰਮੇ ਉਪਜ ਪਏ।

ਹੈ ਗੈ ਰਥ ਪੈਦਲ ਘਨੇ ਨ੍ਰਿਪ ਉਠਿ ਚਲੇ ਅਨੇਕ ॥੬॥

है गै रथ पैदल घने नृप उठि चले अनेक ॥६॥

ਬਹੁਤ ਘੋੜੇ, ਹਾਥੀ, ਰਥ, ਪੈਦਲ ਅਤੇ ਅਨੇਕ ਰਾਜੇ ਉਠ ਕੇ ਚਲ ਪਏ ॥੬॥

ਚੌਪਈ ॥

चौपई ॥

ਚੌਪਈ:

ਗਹਿਰੇ ਨਾਦ ਨਗਰ ਮੈ ਬਾਜੇ ॥

गहिरे नाद नगर मै बाजे ॥

ਨਗਰ ਵਿਚ ਘਨਘੋਰ ਨਾਦ ਵਜਣ ਲਗੇ

ਗਹਿ ਗਹਿ ਗੁਰਜ ਗਰਬਿਯਾ ਗਾਜੇ ॥

गहि गहि गुरज गरबिया गाजे ॥

ਅਤੇ ਹੰਕਾਰੀ ਸੂਰਮੇ ('ਗਰਬਿਯਾ') ਗੁਰਜ ਪਕੜ ਪਕੜ ਕੇ ਗੱਜਣ ਲਗੇ।

ਟੂਕ ਟੂਕ ਭਾਖੈ ਜੋ ਹ੍ਵੈ ਹੈ ॥
टूक टूक भाखै जो ह्वै है ॥
ਉਹ ਕਹਿੰਦੇ, ਭਾਵੇਂ ਟੁਕੜੇ ਟੁਕੜੇ ਹੋ ਜਾਈਏ,

ਬਹੁਰੋ ਫੇਰਿ ਧਾਮ ਨਹਿ ਜੈ ਹੈ ॥੭॥
बहुरो फेरि धाम नहि जै है ॥७॥
ਪਰ ਫਿਰ ਮੁੜ ਕੇ ਘਰ ਨੂੰ ਨਹੀਂ ਜਾਵਾਗੇ ॥੭॥

ਦੋਹਰਾ ॥
दोहरा ॥
ਦੋਹਰਾ:

ਯਹੈ ਮੰਤ੍ਰ ਕਰਿ ਸੂਰਮਾ ਪਰੇ ਸੈਨ ਮੈ ਆਇ ॥
यहै मंत्र करि सूरमा परे सैन मै आइ ॥
ਇਹ ਮਨ ਵਿਚ ਦ੍ਰਿੜ੍ਹ ਕਰ ਕੇ ਸੂਰਮੇ (ਬਿਕ੍ਰਮ ਦੀ) ਸੈਨਾ ਉਤੇ ਟੁਟ ਕੇ ਪੈ ਗਏ

ਜੋ ਬਿਕ੍ਰਮ ਕੋ ਦਲੁ ਹੁਤੋ ਸੋ ਲੈ ਚਲੇ ਉਠਾਇ ॥੮॥
जो बिक्रम को दलु हुतो सो लै चले उठाइ ॥८॥
ਅਤੇ ਜੋ ਬਿਕ੍ਰਮ ਦਾ ਸੈਨਾ-ਦਲ ਸੀ, ਉਸ ਨੂੰ ਉਠਾ ਕੇ ਚਲ ਪਏ ॥੮॥

ਭੁਜੰਗ ਛੰਦ ॥
भुजंग छंद ॥
ਭੁਜੰਗ ਛੰਦ:

ਰਥੀ ਕੋਟਿ ਕੂਟੇ ਕਰੀ ਕ੍ਰੋਰਿ ਮਾਰੇ ॥
रथी कोटि कूटे करी क्रोरि मारे ॥
ਅਨੇਕਾ ਰਥਾ ਵਾਲੇ ਕੁਟ ਦਿੱਤੇ ਅਤੇ ਬੇਹਿਸਾਬ ਹਾਥੀ ('ਕਰੀ') ਮਾਰ ਦਿੱਤੇ।

ਕਿਤੇ ਸਾਜ ਔ ਰਾਜ ਬਾਜੀ ਬਿਦਾਰੇ ॥

किते साज औ राज बाजी बिदारे ॥

ਕਿਤਨੇ ਹੀ ਸਾਜ ਸਜਾਵਟ ਵਾਲੇ ਸ਼ਾਹੀ ਘੋੜੇ ਨਸ਼ਟ ਕਰ ਦਿੱਤੇ।

ਘਨੇ ਘੂਮਿ ਜੋਧਾ ਤਿਸੀ ਭੂਮਿ ਜੂਝੇ ॥

घने घूमि जोधा तिसी भूमि जूझे ॥

ਬੇਸ਼ੁਮਾਰ ਯੋਧੇ ਉਸ ਯੁੱਧ-ਭੂਮੀ ਵਿਚ ਘੁੰਮਦੇ ਹੋਏ ਜੂਝ ਮਰੇ।

ਕਹਾ ਲੌ ਗਨੌ ਮੈ ਨਹੀ ਜਾਤ ਬੂਝੇ ॥੯॥

कहा लौ गनौ मै नही जात बूझे ॥९॥

ਮੈਂ ਕਿਥੋਂ ਤਕ ਗਿਣਾ, (ਮੈਥੋਂ) ਗਿਣੇ ਨਹੀਂ ਜਾਂਦੇ ॥੯॥

ਰੂਆਲ ਛੰਦ ॥

रूआल छंद ॥

ਰੂਆਲ ਛੰਦ:

ਅਮਿਤ ਸੈਨਾ ਲੈ ਚਲਿਯੋ ਤਹ ਆਪੁ ਰਾਜਾ ਸੰਗ ॥

अमित सैना लै चलियो तह आपु राजा संग ॥

ਤਦ ਰਾਜਾ ਬਹੁਤ ਸਾਰੀ ਸੈਨਾ ਆਪਣੇ ਨਾਲ ਲੈ ਕੇ ਚਲਿਆ

ਜੋਰਿ ਕੋਰਿ ਸੁ ਬੀਰ ਮੰਤ੍ਰੀ ਸਸਤ੍ਰ ਧਾਰਿ ਸੁਰੰਗਿ ॥

जोरि कोरि सु बीर मंत्री ससत्र धारि सुरंगि ॥

ਜਿਸ ਵਿਚ ਕ੍ਰੋੜਾ ਸੂਰਮੇ ਅਤੇ ਮੰਤ੍ਰੀ ਇਕੱਠੇ ਕਰ ਕੇ ਅਤੇ ਸੁੰਦਰ ਸ਼ਸਤ੍ਰ ਸਜਾ ਕੇ (ਸ਼ਾਮਲ ਹੋ ਗਏ ਹਨ)।

ਸੂਲ ਸੈਥਿਨ ਕੇ ਲਗੇ ਅਰੁ ਬੇਧਿ ਬਾਨਨ ਸਾਥ ॥

सूल सैथिन के लगे अरु बेधि बानन साथ ॥

ਤ੍ਰਿਸੂਲਾ, ਸੈਹੱਥੀਆਂ ਦੇ ਲਗਣ ਨਾਲ ਅਤੇ ਬਾਣਾ ਨਾਲ ਵਿੰਨ੍ਹੇ ਜਾਣ ਕਰ ਕੇ

ਜੂਝਿ ਜੂਝਿ ਗਏ ਤਹਾ ਰਨ ਭੂਮਿ ਮਧਿ ਪ੍ਰਮਾਥ ॥੧੦॥

जूझि जूझि गए तहा रन भूमि मधि प्रमाथ ॥१०॥

ਰਣ-ਭੂਮੀ ਵਿਚ ਜੂਝ ਜੂਝ ਕੇ ਯੋਧੇ ਮਾਰੇ ਗਏ ਹਨ ॥੧੦॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਜਗੇ ਜੰਗ ਜੋਧਾ ਗਏ ਜੂਝਿ ਭਾਰੇ ॥

जगे जंग जोधा गए जूझि भारे ॥

ਜੰਗ ਦੇ ਸ਼ੁਰੂ ਹੋ ਜਾਣ ਨਾਲ ਬਹੁਤ ਯੋਧੇ ਮਾਰੇ ਗਏ ਹਨ

ਕਿਤੇ ਭੂਮਿ ਘੂਮੈ ਸੁ ਮਨੋ ਮਤਵਾਰੇ ॥

किते भूमि घूमै सु मनो मतवारे ॥

ਅਤੇ ਕਿਤਨੇ ਭੂਮੀ ਵਿਚ ਮਦ-ਮਸਤਾ ਵਾਗ ਭਵਾਟਣੀਆਂ ਖਾ ਕੇ ਡਿਗੇ ਪਏ ਹਨ।

ਕਿਤੇ ਮਾਰ ਹੀ ਮਾਰਿ ਐਸੇ ਪੁਕਾਰੈ ॥

किते मार ही मारि ऐसे पुकारै ॥

ਕਈ 'ਮਾਰੋ-ਮਾਰੋ' ਇਸ ਤਰ੍ਹਾ ਪੁਕਾਰਦੇ ਹਨ।

ਕਿਤੇ ਸਸਤ੍ਰ ਛੋਰੈ ਤ੍ਰਿਯਾ ਭੇਖ ਧਾਰੈ ॥੧੧॥

किते ससत्र छोरै तृया भेख धारै ॥११॥

ਕਈਆਂ ਨੇ ਸ਼ਸਤ੍ਰ ਛਡ ਕੇ ਇਸਤਰੀ ਦਾ ਭੇਸ ਧਾਰ ਲਿਆ ਹੈ ॥੧੧॥

ਜਬੈ ਆਨਿ ਜੋਧਾ ਚਹੂੰ ਘਾਤ ਗਜੇ ॥

जबै आनि जोधा चहूँ घात गजे ॥

ਜਦੋਂ ਚੌਹਾ ਪਾਸਿਆਂ ਤੋਂ ਯੋਧੇ ਆ ਕੇ ਗੱਜੇ।

ਮਹਾ ਸੰਖ ਔ ਦੁੰਦਭੀ ਨਾਦ ਵਜੇ ॥

महा संख औ दुँदभी नाद वजे ॥

ਵੱਡੇ ਸੰਖਾ ਅਤੇ ਨਗਾਰਿਆਂ ਦੇ ਨਾਦ ਹੋਣ ਲਗੇ।

ਪਰੀ ਜੌ ਅਭੀਤਾਨ ਕੀ ਭੀਰ ਭਾਰੀ ॥

परी जौ अभीतान की भीर भारी ॥

ਜਦੋਂ ਨਿਡਰ ਸੂਰਮਿਆਂ ('ਅਭੀਤਾਨ') ਦੀ ਭੀੜ ਵਧ ਗਈ,

ਤਬੈ ਆਪੁ ਸ੍ਰੀ ਕਾਲਿਕਾ ਕਿਲਕਾਰੀ ॥੧੨॥

तबै आपु स्री कालिका किलकारी ॥१२॥

ਤਦ ਆਪ ਕਾਲਿਕਾ ਨੇ ਕਿਲਕਾਰੀਆਂ ਮਾਰੀਆਂ ॥੧੨॥

ਤਹਾ ਆਪੁ ਲੈ ਰੁਦ੍ਰ ਡੌਰੂ ਬਜਾਯੋ ॥

तहा आपु लै रुद्र डौरू बजायो ॥

ਉਥੇ ਆਪ ਸ਼ਿਵ ਨੇ ਡੌਰੂ ਲੈ ਕੇ ਵਜਾਇਆ

ਚਤਰ ਸਾਠਿ ਮਿਲਿ ਜੋਗਨੀ ਗੀਤ ਗਾਯੋ ॥

चतर साठि मिलि जोगनी गीत गायो ॥

ਅਤੇ ਚੌਂਹਠ ਜੋਗਣਾ ਨੇ ਮਿਲ ਕੇ ਗੀਤ ਗਾਇਆ।

ਕਹੂੰ ਕੋਪਿ ਕੈ ਡਾਕਨੀ ਹਾਕ ਮਾਰੈ ॥

कहूँ कोपि कै डाकनी हाक मारै ॥

ਕਿਤੇ ਕ੍ਰੋਧਿਤ ਹੋ ਕੇ ਡਾਕਣੀਆਂ ਹੁੰਕਾਰਦੀਆਂ ਸਨ

ਕਹੂੰ ਭੂਤ ਔ ਪ੍ਰੇਤ ਨਾਗੇ ਬਿਹਾਰੈ ॥੧੩॥

कहूँ भूत औ प्रेत नागे बिहारै ॥१३॥

ਅਤੇ ਕਿਤੇ ਭੂਤ ਅਤੇ ਪ੍ਰੇਤ ਨੰਗੇ ਵਿਚਰ ਰਹੇ ਸਨ ॥੧੩॥

ਤੋਮਰ ਛੰਦ ॥

तोमर छंद ॥

ਤੋਮਰ ਛੰਦ:

ਤਬ ਬਿਕ੍ਰਮੈ ਰਿਸਿ ਖਾਇ ॥

तब बिक्रमै रिसि खाइ ॥

ਤਦ ਬਿਕ੍ਰਮ ਨੇ ਗੁੱਸਾ ਖਾ ਕੇ

ਭਟ ਭਾਤਿ ਭਾਤਿ ਬੁਲਾਇ ॥

भट भाति भाति बुलाइ ॥

ਭਾਤ ਭਾਤ ਦੇ ਯੋਧੇ ਬੁਲਾਏ।

ਚਿਤ ਮੈ ਅਧਿਕ ਹਠ ਠਾਨਿ ॥

चित मै अधिक हठ ठानि ॥

(ਉਹ) ਚਿਤ ਵਿਚ ਅਧਿਕ ਹਠ ਕਰ ਕੇ

ਤਿਹ ਠਾ ਪਰਤ ਭੇ ਆਨਿ ॥੧੪॥

तिह ठा परत भे आनि ॥१४॥

ਉਸ ਥਾ ਤੇ ਆ ਕੇ ਇਕੱਠੇ ਹੋ ਗਏ ॥੧੪॥

ਅਤਿ ਤਹ ਸੁ ਜੋਧਾ ਆਨਿ ॥

अति तह सु जोधा आनि ॥

ਉਥੇ ਬਹੁਤ ਅਧਿਕ ਯੋਧੇ ਆ ਕੇ

ਲਰਿ ਮਰਤ ਭੇ ਤਜਿ ਕਾਨਿ ॥

लरि मरत भे तजि कानि ॥

(ਕਿਸੇ ਦੀ) ਪਰਵਾਹ ਛਡ ਕੇ ਲੜਨ ਮਰਨ ਲਗੇ।

ਬਾਜੰਤ੍ਰ ਕੋਟਿ ਬਜਾਇ ॥

बाजंत्र कोटि बजाइ ॥

ਅਨੇਕਾ ਵਾਜੇ ਵਜਣ ਲਗੇ

ਰਨ ਰਾਗ ਮਾਰੂ ਗਾਇ ॥੧੫॥

रन राग मारू गाइ ॥१५॥

ਅਤੇ ਰਣ ਵਿਚ ਮਾਰੂ ਰਾਗ ਗਾਇਆ ਜਾਣ ਲਗਿਆ ॥੧੫॥

ਚੌਪਈ ॥

चौपई ॥

ਚੌਪਈ:

ਆਨਿ ਪਰੇ ਤੇ ਸਕਲ ਨਿਬੇਰੇ ॥

आनि परे ते सकल निबेरे ॥

ਜੋ (ਉਥੇ) ਆ ਕੇ ਪਏ, ਉਹ ਸਾਰੇ ਨਿਬੇੜ ਦਿੱਤੇ ਗਏ।

ਉਮਡੇ ਔਰ ਕਾਲ ਕੇ ਪ੍ਰੇਰੇ ॥

उमडे और काल के प्रेरे ॥

(ਉਥੇ) ਕਾਲ ਦੇ ਪ੍ਰੇਰੇ ਹੋਏ ਹੋਰ ਉਮਡ ਕੇ ਪੈ ਗਏ।

ਜੇ ਚਲਿ ਦਲ ਰਨ ਮੰਡਲ ਆਏ ॥

जे चलि दल रन मंडल आए ॥

ਜੋ ਚਲ ਕੇ ਯੁੱਧ-ਭੂਮੀ ਵਿਚ ਆ ਗਏ,

ਲਰਿ ਮਰਿ ਕੈ ਸਭ ਸ੍ਵਰਗ ਸਿਧਾਏ ॥੧੬॥

लरि मरि कै सभ स्वरग सिधाए ॥१६॥

(ਉਹ) ਸਾਰੇ ਲੜ ਮਰੇ ਅਤੇ ਸਵਰਗ ਨੂੰ ਚਲੇ ਗਏ ॥੧੬॥

ਐਸੀ ਭਾਤਿ ਸੈਨ ਜਬ ਲਰਿਯੋ ॥

ऐसी भाति सैन जब लरियो ॥

ਇਸ ਤਰ੍ਹਾ ਜਦ ਸੈਨਾ ਲੜੀ

ਏਕ ਬੀਰ ਜੀਯਤ ਨ ਉਬਰਿਯੋ ॥

एक बीर जीयत न उबरियो ॥

ਤਾ ਇਕ ਸੂਰਮਾ ਵੀ ਜੀਉਂਦਾ ਨਾ ਬਚਿਆ।

ਤਬ ਹਠਿ ਰਾਵ ਆਪਿ ਦੋਊ ਧਾਏ ॥

तब हठि राव आपि दोऊ धाए ॥

ਤਦ ਦੋਵੇਂ ਰਾਜੇ ਹਠ ਪੂਰਵਕ ਆਪ ਚਲ ਪਏ

ਭਾਤਿ ਭਾਤਿ ਬਾਦਿਤ੍ਰ ਬਜਾਏ ॥੧੭॥

भाति भाति बादित्र बजाए ॥१७॥

ਅਤੇ ਭਾਤ ਭਾਤ ਦੇ ਵਾਜੇ ਵਜਾਏ ਗਏ ॥੧੭॥

ਤੁਰਹੀ ਨਾਦ ਨਫੀਰੀ ਬਾਜੀ ॥

तुरही नाद नफीरी बाजी ॥

ਤੁਰਹੀਆਂ, ਨਾਦ, ਨਫ਼ੀਰੀਆਂ ਵਜੀਆਂ

ਸੰਖ ਢੋਲ ਕਰਨਾਏ ਗਾਜੀ ॥

संख ढोल करनाए गाजी ॥

ਅਤੇ ਸੰਖ, ਢੋਲ ਅਤੇ ਰਣ-ਸਿੰਘੇ ਗੱਜੇ।

ਭਾਤਿ ਭਾਤਿ ਮੋ ਘੁਰੇ ਨਗਾਰੇ ॥

भाति भाति मो घुरे नगारे ॥

ਭਾਤ ਭਾਤ ਦੇ ਨਗਾਰੇ ਵਜੇ

ਦੇਖਤ ਸੁਰ ਬਿਵਾਨ ਚੜਿ ਸਾਰੇ ॥੧੮॥

देखत सुर बिवान चड़ि सारे ॥१८॥

ਅਤੇ ਵੇਖਣ ਲਈ ਸਾਰੇ ਦੇਵਤੇ ਬਿਮਾਨਾ ਉਤੇ ਚੜ੍ਹ ਕੇ ਆਏ ॥੧੮॥

ਜੋ ਬਿਕ੍ਰਮਾ ਤਿਹ ਘਾਇ ਚਲਾਵੈ ॥

जो बिक्रमा तिह घाइ चलावै ॥

ਜੋ ਵੀ ਬਿਕ੍ਰਮ ਉਸ ਉਤੇ ਵਾਰ ਕਰਦਾ,

ਆਪਿ ਆਨਿ ਸ੍ਰੀ ਚੰਡਿ ਬਚਾਵੈ ॥

आपि आनि स्री चंडि बचावै ॥

ਚੰਡਿਕਾ ਆਪ ਆ ਕੇ ਬਚਾ ਲੈਂਦੀ।

ਤਿਹ ਬ੍ਰਿਣ ਏਕ ਲਗਨ ਨਹਿ ਦੇਵੈ ॥

तिह ब्रिण एक लगन नहि देवै ॥

ਉਸ ਨੂੰ ਇਕ ਵੀ ਘਾਓ ਲਗਣ ਨਾ ਦਿੰਦੀ।

ਸੇਵਕ ਜਾਨਿ ਰਾਖਿ ਕੈ ਲੇਵੈ ॥੧੯॥

सेवक जानि राखि कै लेवै ॥१९॥

(ਆਪਣਾ) ਸੇਵਕ ਸਮਝ ਕੇ ਉਸ ਦੀ ਰਖਿਆ ਕਰਦੀ ॥੧੯॥

ਦੋਹਰਾ ॥

दोहरा ॥

ਦੋਹਰਾ:

ਦੇਵੀ ਭਗਤ ਪਛਾਨਿ ਤਿਹ ਲਗਨ ਨ ਦੀਨੇ ਘਾਇ ॥

देवी भगत पछानि तिह लगन न दीने घाइ ॥

ਦੇਵੀ ਨੇ ਆਪਣਾ ਭਗਤ ਜਾਣ ਕੇ ਉਸ (ਰਾਜੇ) ਨੂੰ ਘਾਓ ਲਗਣ ਨਾ ਦਿੱਤਾ,

ਬਜ੍ਰ ਬਾਨ ਬਰਛੀਨ ਕੋ ਬਿਕ੍ਰਮ ਰਹਿਯੋ ਚਲਾਇ ॥੨੦॥

बज्र बान बरछीन को बिक्रम रहियो चलाइ ॥२०॥

(ਭਾਵੇਂ) ਬਿਕ੍ਰਮ ਬਜ੍ਰ ਦੇ ਸਮਾਨ ਬਰਛੀਆਂ ਅਤੇ ਤੀਰ ਚਲਾਉਂਦਾ ਰਿਹਾ ॥੨੦॥

ਚੌਪਈ ॥

चौपई ॥

ਚੌਪਈ:

ਸਾਲਬਾਹਨ ਕੀ ਇਕ ਪਟਰਾਨੀ ॥

सालबाहन की इक पटरानी ॥

ਸਾਲਬਾਹਨ ਦੀ ਇਕ ਪਟਰਾਣੀ ਸੀ

ਸੋ ਰਨ ਹੇਰਿ ਅਧਿਕ ਡਰਪਾਨੀ ॥

सो रन हेरि अधिक डरपानी ॥

ਜੋ ਜੰਗ ਨੂੰ ਵੇਖ ਕੇ ਬਹੁਤ ਡਰ ਗਈ।

ਪੂਜਿ ਗੌਰਜਾ ਤਾਹਿ ਮਨਾਈ ॥

पूजि गौरजा ताहि मनाई ॥

ਉਸ ਨੇ ਗੌਰਜਾ ਦੀ ਪੂਜਾ ਕੀਤੀ

ਭੂਤ ਭਵਿਖ੍ਯ ਵਹੈ ਠਹਿਰਾਈ ॥੨੧॥

भूत भविख्य वहै ठहिराई ॥२१॥

ਅਤੇ ਭੂਤ ਤੇ ਭਵਿਖ ਵਿਚ ਉਸੇ ਨੂੰ (ਆਪਣਾ ਰਖਿਅਕ) ਮੰਨਿਆ ॥੨੧॥

ਤਬ ਤਿਹ ਦਰਸੁ ਗੌਰਜਾ ਦਯੋ ॥

तब तिह दरसु गौरजा दयो ॥

ਤਦ ਉਸ ਨੂੰ ਗੌਰਜਾ ਨੇ ਦਰਸ਼ਨ ਦਿੱਤਾ।

ਉਠਿ ਰਾਣੀ ਤਿਹ ਸੀਸ ਝੁਕਯੋ ॥

उठि राणी तिह सीस झुकयो ॥

ਰਾਣੀ ਨੇ ਉਠ ਕੇ ਉਸ (ਦੇਵੀ) ਨੂੰ ਸੀਸ ਝੁਕਾਇਆ।

ਭਾਤਿ ਭਾਤਿ ਜਗ ਮਾਤ ਮਨਾਯੋ ॥

भाति भाति जग मात मनायो ॥

ਭਾਤ ਭਾਤ ਨਾਲ ਜਗ ਮਾਤ ਦੀ ਉਸਤਤ ਕੀਤੀ

ਜੀਤ ਹੋਇ ਹਮਰੀ ਬਰੁ ਪਾਯੋ ॥੨੨॥

ਜੀਤ ਹੋਇ ਹਮਰੀ ਬਰੁ ਪਾਯੋ ॥੨੨॥

जीत होइ हमरी बरु पायो ॥२२॥

ਅਤੇ 'ਸਾਡੀ ਜਿਤ ਹੋਏ' ਇਹ ਵਰ ਪ੍ਰਾਪਤ ਕੀਤਾ ॥੨੨॥

ਦੋਹਰਾ ॥

दोहरा ॥

ਦੋਹਰਾ:

ਸਾਲਬਾਹਨ ਬਿਕ੍ਰਮ ਭਏ ਬਾਜਿਯੋ ਲੋਹ ਅਪਾਰ ॥

सालबाहन बिक्रम भए बाजियो लोह अपार ॥

ਸਾਲਬਾਹਨ ਅਤੇ ਬਿਕ੍ਰਮ ਵਿਚਕਾਰ ਬਹੁਤ ਲੋਹਾ ਵਜਣ ਲਗਿਆ।

ਆਠ ਜਾਮ ਆਹਵ ਬਿਖੈ ਜੁਧ ਭਯੋ ਬਿਕਰਾਰ ॥੨੩॥

आठ जाम आहव बिखै जुध भयो बिकरार ॥२३॥

ਯੁੱਧ-ਭੂਮੀ ਵਿਚ ਅੱਠ ਪਹਿਰ ਤਕ ਬਹੁਤ ਭਿਆਨਕ ਯੁੱਧ ਹੋਇਆ ॥੨੩॥

ਚੌਪਈ ॥

चौपई ॥

ਚੌਪਈ:

ਸ੍ਯਾਲਕੋਟਿ ਨਾਯਕ ਰਿਸਿ ਭਰਿਯੋ ॥

स्यालकोटि नायक रिसि भरियो ॥

ਸਿਆਲ ਕੋਟ ਦਾ ਰਾਜਾ (ਸਾਲਬਾਹਨ) ਕ੍ਰੋਧਿਤ ਹੋ ਕੇ ਚਾਉ ਨਾਲ

ਚਿਤ੍ਰ ਬਚਿਤ੍ਰ ਚੌਪਿ ਰਨ ਕਰਿਯੋ ॥

चित्र बचित्र चौपि रन करियो ॥

ਕਈ ਪ੍ਰਕਾਰ ਦਾ ਵਿਚਿਤ੍ਰ ਅਤੇ ਅਦਭੁਤ ਯੁੱਧ ਕਰਨ ਲਗਾ।

ਤਨਿ ਧਨ ਬਾਨ ਬਜ੍ਰ ਸੇ ਮਾਰੇ ॥

तनि धन बान बज्र से मारे ॥

(ਉਸ ਨੇ) ਕਮਾਨ ਨੂੰ ਕਸ ਕੇ ਬਜ੍ਰ ਦੇ ਸਮਾਨ ਬਾਣ ਮਾਰਿਆ।

ਰਾਵ ਬਿਕ੍ਰਮਾ ਸ੍ਵਰਗ ਸਿਧਾਰੇ ॥੨੪॥

राव बिक्रमा स्वरग सिधारे ॥२४॥

(ਜਿਸ ਦੇ ਲਗਣ ਨਾਲ) ਬਿਕ੍ਰਮਾ ਰਾਇ ਸਵਰਗ ਸਿਧਾਰ ਗਿਆ ॥੨੪॥

ਦੋਹਰਾ ॥

दोहरा ॥

ਦੋਹਰਾ:

ਜੀਤਿ ਬਿਕ੍ਰਮਾਜੀਤ ਕੋ ਚਿਤ ਮੈ ਹਰਖ ਬਢਾਇ ॥

जीति बिक्रमाजीत को चित मै हरख बढाइ ॥

ਬਿਕ੍ਰਮਾਜੀਤ ਨੂੰ ਜਿਤ ਦੇ ਅਤੇ ਮਨ ਵਿਚ ਖ਼ੁਸ਼ੀ ਵਧਾ ਕੇ

ਅੰਤਹ ਪੁਰ ਆਵਤ ਭਯੋ ਅਧਿਕ ਹ੍ਰਿਦੈ ਸੁਖੁ ਪਾਇ ॥੨੫॥

अंतह पुर आवत भयो अधिक ह्रदै सुखु पाइ ॥२५॥

(ਸਾਲਬਾਹਨ) ਅੰਤਹਪੁਰ ਵਿਚ ਆ ਗਿਆ ਅਤੇ ਹਿਰਦੇ ਵਿਚ ਬਹੁਤ ਸੁਖ ਪਾਇਆ ॥੨੫॥

ਚੌਪਈ ॥

चौपई ॥

ਚੌਪਈ:

ਜਬ ਰਾਜਾ ਅੰਤਹ ਪੁਰ ਆਯੋ ॥

जब राजा अंतह पुर आयो ॥

ਜਦ ਰਾਜਾ ਅੰਤਹਪੁਰ ਵਿਚ ਆਇਆ

ਸੁਨ੍ਯੋ ਜੁ ਬਰੁ ਰਾਨੀ ਜੂ ਪਾਯੋ ॥

सुन्यो जु बरु रानी जू पायो ॥

ਤਾ ਉਸ ਨੇ ਰਾਣੀ ਦੁਆਰਾ ਪ੍ਰਾਪਤ ਕੀਤੇ ਵਰਦਾਨ ਦੀ (ਗੱਲ) ਸੁਣੀ,

ਮੋ ਕੌ ਕਹਿਯੋ ਜੀਤਿ ਇਹ ਦਈ ॥

मो कौ कहियो जीति इह दई ॥

(ਤਾ ਰਾਜਾ) ਕਹਿਣ ਲਗਿਆ ਕਿ ਮੈਨੂੰ ਇਸੇ ਨੇ ਹੀ ਜਿਤ ਪ੍ਰਦਾਨ ਕੀਤੀ ਹੈ।

ਤਾ ਸੌ ਪ੍ਰੀਤਿ ਅਧਿਕ ਹ੍ਵੈ ਗਈ ॥੨੬॥

ता सौ प्रीति अधिक ह्वै गई ॥२६॥

ਇਸ ਲਈ ਰਾਜੇ ਦੀ ਰਾਣੀ ਨਾਲ ਪ੍ਰੀਤ ਹੋਰ ਜ਼ਿਆਦਾ ਹੋ ਗਈ ॥੨੬॥

ਦੋਹਰਾ ॥

दोहरा ॥

ਦੋਹਰਾ:

ਹਮਰੇ ਹਿਤ ਇਹ ਰਾਨਿਯੈ ਲੀਨੀ ਗੌਰਿ ਮਨਾਇ ॥

हमरे हित इह रानियै लीनी गौरि मनाइ ॥

ਸਾਡੇ ਹਿਤ ਲਈ ਇਸ ਰਾਣੀ ਨੇ ਗੌਰਜਾ ਨੂੰ ਮੰਨਾ ਲਿਆ

ਰੀਝਿ ਭਗੌਤੀ ਬਰੁ ਦਯੋ ਤਬ ਹਮ ਜਿਤੇ ਬਨਾਇ ॥੨੭॥

रीझि भगौती बरु दयो तब हम जिते बनाइ ॥२७॥

ਅਤੇ ਭਗਵਤੀ ਨੇ ਪ੍ਰਸੰਨ ਹੋ ਕੇ ਵਰ ਦਿੱਤਾ, ਤਦ ਸਾਡੀ ਜਿਤ ਹੋਈ ॥੨੭॥

ਚੌਪਈ ॥

चौपई ॥

ਚੌਪਈ:

ਨਿਸ ਦਿਨ ਰਹੈ ਤਵਨ ਕੇ ਡੇਰੈ ॥

निस दिन रहै तवन के डेरै ॥

ਉਹ ਰਾਤ ਦਿਨ ਉਸ (ਰਾਣੀ) ਦੇ ਡੇਰੇ ਹੀ ਰਹਿੰਦਾ ਸੀ

ਔਰ ਰਾਨਿਯਨ ਓਰ ਨ ਹੇਰੈ ॥

और रानियन ओर न हेरै ॥

ਅਤੇ ਹੋਰ ਰਾਣੀਆਂ ਵਲ ਵੇਖਦਾ ਤਕ ਨਹੀਂ ਸੀ।

ਬਹੁਤ ਮਾਸ ਰਹਤੇ ਜਬ ਭਯੋ ॥

बहुत मास रहते जब भयो ॥

ਜਦ (ਉਸ ਨਾਲ) ਰਹਿੰਦਿਆਂ ਬਹੁਤ ਮਹੀਨੇ ਹੋ ਗਏ

ਦੇਬੀ ਪੂਤ ਏਕ ਤਿਹ ਦਯੋ ॥੨੮॥

देबी पूत एक तिह दयो ॥२८॥

ਤਾ ਦੇਵੀ ਨੇ ਉਸ ਨੂੰ ਇਕ ਪੁੱਤਰ ਦਿੱਤਾ ॥੨੮॥

ਤਾ ਕੋ ਨਾਮ ਰਿਸਾਲੂ ਰਾਖਿਯੋ ॥

ता को नाम रिसालू राखियो ॥

ਉਸ ਦਾ ਨਾ ਰਿਸਾਲੂ ਰਖਿਆ।

ਐਸੋ ਬਚਨ ਚੰਡਿਕਾ ਭਾਖਿਯੋ ॥

ऐसो बचन चंडिका भाखियो ॥

ਚੰਡਿਕਾ ਨੇ ਇਸ ਤਰ੍ਹਾ ਕਿਹਾ

ਮਹਾ ਜਤੀ ਜੋਧਾ ਇਹ ਹੋਈ ॥

महा जती जोधा इह होई ॥

ਕਿ ਇਹ ਮਹਾਨ ਜਤੀ ਜੋਧਾ ਹੋਵੇਗਾ।

ਜਾ ਸਮ ਔਰ ਨ ਜਗ ਮੈ ਕੋਈ ॥੨੯॥

जा सम और न जग मै कोई ॥२९॥

ਇਸ ਵਰਗਾ ਜਗਤ ਵਿਚ ਹੋਰ ਕੋਈ ਨਹੀਂ ਹੈ ॥੨੯॥

ਜਸੋ ਜਸੋ ਬਢਤ ਰਿਸਾਲੂ ਜਾਵੈ ॥

ज्यो ज्यो बढत रिसालू जावै ॥

ਜਿਉਂ ਜਿਉਂ ਰਿਸਾਲੂ ਵੱਡਾ ਹੋਣ ਲਗਿਆ

ਨਿਤਿ ਅਖੇਟ ਕਰੈ ਮ੍ਰਿਗ ਘਾਵੈ ॥

निति अखेट करै मृग घावै ॥

ਤਾ ਉਹ ਨਿੱਤ ਸ਼ਿਕਾਰ ਕਰ ਕੇ ਹਿਰਨ (ਆਦਿ ਜੰਗਲੀ ਪਸ਼ੂ) ਮਾਰਨ ਲਗਿਆ।

ਸੈਰ ਦੇਸ ਦੇਸਨ ਕੋ ਕਰੈ ॥

सैर देस देसन को करै ॥

(ਉਹ) ਦੇਸ ਦੇਸਾਤਰਾ ਦੀ ਸੈਰ ਕਰਦਾ ਸੀ

ਕਿਸਹੂ ਰਾਜਾ ਤੇ ਨਹਿ ਡਰੈ ॥੩੦॥

किसहू राजा ते नहि डरै ॥३०॥

ਅਤੇ ਕਿਸੇ ਵੀ ਰਾਜੇ ਤੋਂ ਡਰਦਾ ਨਹੀਂ ਸੀ ॥੩੦॥

ਖੇਲ ਅਖੇਟਕ ਜਬ ਗ੍ਰਿਹ ਆਵੈ ॥

खेल अखेटक जब गृह आवै ॥

ਜਦੋਂ ਸ਼ਿਕਾਰ ਖੇਡ ਕੇ ਘਰ ਪਰਤਦਾ

ਤਬ ਚੌਪਰ ਕੀ ਖੇਲਿ ਮਚਾਵੈ ॥

तब चौपर की खेलि मचावै ॥

ਤਾ ਚੌਪੜ ਦੀ ਖੇਡ ਰਚਾ ਲੈਂਦਾ।

ਜੀਤਿ ਚੀਤਿ ਰਾਜਨ ਕੌ ਲੇਈ ॥

जीति चीति राजन कौ लेई ॥

ਉਹ ਰਾਜਿਆਂ ਦੇ ਚਿਤ ਨੂੰ ਜਿਤ ਲੈਂਦਾ

ਛੋਰਿ ਛੋਰਿ ਚਿਤ੍ਰ ਕਰਿ ਦੇਈ ॥੩੧॥

छोरि छोरि चित्र करि देई ॥३१॥

ਅਤੇ ਕੋਈ ਚਿੰਨ੍ਹ ਲਗਾ-ਲਗਾ ਕੇ ਛਡ ਦਿੰਦਾ ॥੩੧॥

ਏਕ ਡੋਮ ਤਾ ਕੋ ਗ੍ਰਿਹ ਆਯੋ ॥

एक डोम ता को गृह आयो ॥

ਉਸ ਦੇ ਘਰ ਇਕ ਡੂਮ ਆਇਆ

ਖੇਲ ਰਿਸਾਲੂ ਸਾਥ ਰਚਾਯੋ ॥

खेल रिसालू साथ रचायो ॥

ਅਤੇ ਉਸ ਨੇ ਰਿਸਾਲੂ ਨਾਲ (ਸ਼ਤਰੰਜ) ਦੀ ਖੇਡ ਰਚਾ ਦਿੱਤੀ।

ਪਗਿਯਾ ਬਸਤ੍ਰ ਅਸ੍ਵ ਜਬ ਹਾਰੇ ॥

पगिया बसत्र अस्व जब हारे ॥

(ਉਹ ਡੂਮ) ਜਦ ਬਸਤ੍ਰ, ਪਗੜੀ ਅਤੇ ਘੋੜਾ ਹਾਰ ਗਿਆ

ਚਿਤ੍ਰ ਚਿਤ ਯੌ ਬਚਨ ਉਚਾਰੇ ॥੩੨॥

चित्र चित यौ बचन उचारे ॥३२॥

ਤਾ ਚਿੰਨ੍ਹ ਚਿਤਰਨ ਵੇਲੇ ਉਸ ਨੇ (ਰਿਸਾਲੂ ਨੂੰ) ਕਿਹਾ ॥੩੨॥

ਚੌਪਰ ਬਾਜ ਤੋਹਿ ਤਬ ਜਾਨੋ ॥

चौपर बाज तोहि तब जानो ॥

(ਮੈਂ) ਤੈਨੂੰ ਚੌਪੜਬਾਜ਼ ਉਦੋਂ ਸਮਝਾਗਾ

ਮੇਰੋ ਕਹਿਯੋ ਏਕ ਤੁਮ ਮਾਨੋ ॥

मेरो कहियो एक तुम मानो ॥

ਜੇ ਤੂੰ ਮੇਰਾ ਇਕ ਕਿਹਾ ਮੰਨੇਗਾ।

ਸਿਰਕਪ ਕੇ ਸੰਗ ਖੇਲ ਰਚਾਵੋ ॥

सिरकप के संग खेल रचावो ॥

ਸਿਰਕਪ (ਰਾਜੇ ਨਾਲ ਸ਼ਤਰੰਜ ਦੀ) ਖੇਡ ਰਚਾਏਂਗਾ

ਤਬ ਇਹ ਖੇਲ ਜੀਤਿ ਗ੍ਰਿਹ ਆਵੋ ॥੩੩॥

तब इह खेल जीति गृह आवो ॥३३॥

ਅਤੇ ਤਦ ਇਹ ਖੇਡ ਜਿਤ ਕੇ ਘਰ ਨੂੰ ਆਵੇਂਗਾ ॥੩੩॥

ਯੌਂ ਸੁਣ ਬਚਨ ਰਿਸਾਲੂ ਧਾਯੋ ॥

यौ सुण बचन रिसालू धायो ॥

ਇਹ ਬੋਲ ਸੁਣ ਕੇ ਰਿਸਾਲੂ ਘੋੜੇ ਉਤੇ ਚੜ੍ਹ ਕੇ

ਚੜਿ ਘੋਰਾ ਪੈ ਤਹੀ ਸਿਧਾਯੋ ॥

चड़ि घोरा पै तही सिधायो ॥

ਉਸ ਵਲ ਚਲ ਪਿਆ।

ਸਿਰਕਪ ਕੇ ਦੇਸੰਤਰ ਆਯੋ ॥

सिरकप के देसंतर आयो ॥

ਸਿਰਕਪ ਦੇ ਦੇਸ ਵਿਚ ਆ ਗਿਆ

ਆਨਿ ਰਾਵ ਸੌਂ ਖੇਲ ਰਚਾਯੋ ॥੩੪॥

आनि राव सौ खेल रचायो ॥३४॥

ਅਤੇ ਆ ਕੇ ਰਾਜੇ ਨਾਲ ਖੇਡਣਾ ਸ਼ੁਰੂ ਕੀਤਾ ॥੩੪॥

ਤਬ ਸਿਰਕਪ ਛਲ ਅਧਿਕ ਸੁ ਧਾਰੇ ॥

तब सिरकप छल अधिक सु धारे ॥

ਤਦ ਸਿਰਕਪ ਨੇ ਬਹੁਤ ਛਲ ਕਪਟ ਕੀਤੇ,

ਸਸਤ੍ਰ ਅਸਤ੍ਰ ਬਸਤ੍ਰਨ ਜੁਤ ਹਾਰੇ ॥

ससत्र असत्र बसत्रन जुत हारे ॥

(ਪਰ) ਸ਼ਸਤ੍ਰ, ਅਸਤ੍ਰ ਅਤੇ ਬਸਤ੍ਰ ਸਮੇਤ (ਸਭ ਕੁਝ) ਹਾਰ ਦਿੱਤਾ।

ਧਨ ਹਰਾਇ ਸਿਰ ਬਾਜੀ ਲਾਗੀ ॥

धन हराइ सिर बाजी लागी ॥

ਧਨ ਹਾਰ ਕੇ ਉਸ ਨੇ ਸਿਰ ਦੀ ਬਾਜ਼ੀ ਲਗਾ ਦਿੱਤੀ,

ਸੋਊ ਜੀਤਿ ਲਈ ਬਡਭਾਗੀ ॥੩੫॥

सोऊ जीति लई बडभागी ॥३५॥

ਉਹ ਵੀ ਵਡਭਾਗੀ (ਰਿਸਾਲੂ) ਨੇ ਜਿੱਤ ਲਈ ॥੩੫॥

ਜੀਤਿ ਤਾਹਿ ਮਾਰਨ ਲੈ ਧਾਯੋ ॥

जीति ताहि मारन लै धायो ॥

ਉਸ ਨੂੰ ਜਿਤ ਕੇ (ਉਹ) ਮਾਰਨ ਨੂੰ ਤੁਰਿਆ।

ਯੌ ਸੁਨਿ ਕੈ ਰਨਿਵਾਸਹਿ ਪਾਯੋ ॥

यौ सुनि कै रनिवासहि पायो ॥

(ਉਸ ਨੇ) ਰਣਵਾਸ ਤੋਂ ਇਹ ਸੁਣਿਆ

ਯਾ ਕੀ ਸੁਤਾ ਕੋਕਿਲਾ ਲੀਜੈ ॥

या की सुता कोकिला लीजै ॥

ਕਿ ਇਸ ਦੀ ਪੁੱਤਰੀ ਕੋਕਿਲਾ ਲੈ ਲਵੋ,

ਜਿਯ ਤੇ ਬਧ ਯਾ ਕੌ ਨਹਿ ਕੀਜੈ ॥੩੬॥

जिय ते बध या कौ नहि कीजै ॥३६॥

ਪਰ ਇਸ ਨੂੰ ਜਾਨ ਤੋਂ ਨਾ ਮਾਰੋ ॥੩੬॥

ਤਬ ਤਿਹ ਜਾਨ ਮਾਫ ਕੈ ਦਈ ॥

तब तिह जान माफ कै दई ॥

ਤਦ ਉਸ ਨੇ (ਸਿਰਕਪ ਦੀ) ਜਾਨ ਮਾਫ਼ ਕਰ ਦਿੱਤੀ

ਤਾ ਕੀ ਸੁਤਾ ਕੋਕਿਲਾ ਲਈ ॥

ता की सुता कोकिला लई ॥

ਅਤੇ ਉਸ ਦੀ ਪੁੱਤਰੀ ਕੋਕਿਲਾ ਲੈ ਲਈ।

ਦੰਡਕਾਰ ਮੈ ਸਦਨ ਸਵਾਰਿਯੋ ॥

दंडकार मै सदन सवारियो ॥

(ਉਸ ਨੇ) ਦੰਡਕਾਰ (ਦੰਡਕ ਬਨ) ਵਿਚ ਮਹੱਲ ਬਣਵਾਇਆ

ਤਾ ਕੇ ਬੀਚ ਰਾਖ ਤਿਹ ਧਾਰਿਯੋ ॥੩੭॥

ता के बीच राख तिह धारियो ॥३७॥

ਅਤੇ ਉਸ ਵਿਚ ਉਸ ਨੂੰ ਟਿਕਾ ਦਿੱਤਾ ॥੩੭॥

ਤਾ ਕੌ ਲਰਿਕਾਪਨ ਜਬ ਗਯੋ ॥

ता कौ लरिकापन जब गयो ॥

ਜਦ ਉਸ ਦਾ ਬਚਪਨ ਖ਼ਤਮ ਹੋਇਆ,

ਜੋਬਨ ਆਨਿ ਦਮਾਮੋ ਦਯੋ ॥

जोबन आनि दमामो दयो ॥

(ਤਦ) ਜਵਾਨੀ ਨੇ ਆ ਕੇ ਨਗਾਰਾ ਵਜਾਇਆ।

ਰਾਜਾ ਨਿਕਟ ਨ ਤਾ ਕੇ ਆਵੈ ॥

राजा निकट न ता के आवै ॥

(ਪਰ) ਰਾਜਾ ਉਸ ਦੇ ਨੇੜੇ ਨਹੀਂ ਜਾਦਾ ਸੀ,

ਯਾ ਤੇ ਅਤਿ ਰਾਨੀ ਦੁਖੁ ਪਾਵੇ ॥੩੮॥

या ते अति रानी दुखु पावे ॥३८॥

ਜਿਸ ਕਰ ਕੇ ਰਾਣੀ ਬਹੁਤ ਦੁਖੀ ਹੁੰਦੀ ਸੀ ॥੩੮॥

ਏਕ ਦਿਵਸ ਰਾਜਾ ਜਬ ਆਯੋ ॥

एक दिवस राजा जब आयो ॥

ਇਕ ਦਿਨ ਜਦ ਰਾਜਾ ਆਇਆ

ਤਬ ਰਾਨੀ ਯੌ ਬਚਨ ਸੁਨਾਯੋ ॥

तब रानी यौ बचन सुनायो ॥

ਤਾ ਰਾਣੀ ਨੇ ਇਸ ਤਰ੍ਹਾ ਕਹਿ ਕੇ ਸੁਣਾਇਆ।

ਹਮ ਕੋ ਲੈ ਤੁਮ ਸੰਗ ਸਿਧਾਰੌ ॥

हम को लै तुम संग सिधारौ ॥

ਤੁਸੀਂ ਮੈਨੂੰ ਨਾਲ ਲੈ ਕੇ (ਉਥੇ) ਚਲੋ

ਬਨ ਮੈ ਜਹਾ ਮ੍ਰਿਗਨ ਕੌ ਮਾਰੌ ॥੩੯॥

बन मै जहा मृगन कौ मारौ ॥३९॥

ਜਿਥੇ (ਤੁਸੀਂ) ਜੰਗਲ ਵਿਚ ਹਿਰਨਾ (ਜੰਗਲੀ ਪਸ਼ੂਆਂ) ਨੂੰ ਮਾਰਦੇ ਹੋ ॥੩੯॥

ਲੈ ਰਾਜਾ ਤਿਹ ਸੰਗ ਸਿਧਾਯੋ ॥

लै राजा तिह संग सिधायो ॥

ਰਾਜਾ ਉਸ ਨੂੰ ਨਾਲ ਲੈ ਕੇ ਉਥੇ ਗਿਆ

ਜਹ ਮ੍ਰਿਗ ਹਨਤ ਹੇਤ ਤਹ ਆਯੋ ॥

जह मृग हनत हेत तह आयो ॥

ਜਿਥੇ ਉਹ ਹਿਰਨਾ ਨੂੰ ਮਾਰਨ ਲਈ ਆਉਂਦਾ ਸੀ।

ਦੈ ਫੇਰਾ ਸਰ ਸੌ ਮ੍ਰਿਗ ਮਾਰਿਯੋ ॥

दै फेरा सर सौ मृग मारियो ॥

(ਰਾਜੇ ਨੇ) ਹਿਰਨ ਨੂੰ ਫੇਰਾ ਦੇ ਕੇ (ਅਰਥਾਤ ਭਜਾ ਕੇ) ਬਾਣ ਨਾਲ ਮਾਰ ਦਿੱਤਾ।

ਯਹ ਕੌਤਕ ਕੋਕਿਲਾ ਨਿਹਾਰਿਯੋ ॥੪੦॥

यह कौतक कोकिला निहारियो ॥४०॥

ਇਹ ਕੌਤਕ ਕੋਕਿਲਾ ਨੇ ਵੇਖਿਆ ॥੪੦॥

ਤਬ ਰਾਨੀ ਯੌ ਬਚਨ ਉਚਾਰੇ ॥

तब रानी यौ बचन उचारे ॥

ਤਦ ਰਾਣੀ ਨੇ ਇਸ ਤਰ੍ਹਾ ਕਿਹਾ,

ਸੁਨੋ ਬਾਤ ਨ੍ਰਿਪ ਨਾਥ ਹਮਾਰੇ ॥

सुनो बात नृप नाथ हमारे ॥

ਹੇ ਰਾਜਨ! ਮੇਰੀ ਇਕ ਗੱਲ ਸੁਣੋ।

ਦ੍ਰਿਗ ਸਰ ਸੋ ਮ੍ਰਿਗ ਕੋ ਹੌ ਮਾਰੌ ॥

द्रग सर सो मृग को हौ मारौ ॥

ਮੈਂ ਨੈਣਾ ਦੇ ਬਾਣਾ ਨਾਲ ਹੀ ਹਿਰਨ ਨੂੰ ਮਾਰ ਦੇਵਾਗੀ।

ਤੁਮ ਠਾਢੇ ਯਹ ਚਰਿਤ ਨਿਹਾਰੋ ॥੪੧॥

तुम ठाढे यह चरित निहारो ॥४१॥

ਤੁਸੀਂ (ਇਥੇ) ਖੜੋਤੇ ਇਹ ਚਰਿਤ੍ਰ ਵੇਖੋ ॥੪੧॥

ਘੂੰਘਟ ਛੋਰਿ ਕੋਕਿਲਾ ਧਾਈ ॥

घूँघट छोरि कोकिला धाई ॥

ਘੁੰਘਟ ਨੂੰ ਛਡ ਕੇ ਕੋਕਿਲਾ ਭਜਦੀ ਹੋਈ ਆਈ।

ਮ੍ਰਿਗ ਲਖਿ ਤਾਹਿ ਗਯੋ ਉਰਝਾਈ ॥

मृग लखि ताहि गयो उरझाई ॥

ਹਿਰਨ ਉਸ (ਦੇ ਰੂਪ) ਨੂੰ ਵੇਖ ਕੇ ਉਲਝ ਗਿਆ (ਅਰਥਾਤ ਚਕਰਾ ਗਿਆ)।

ਅਮਿਤ ਰੂਪ ਜਬ ਤਾਹਿ ਨਿਹਾਰਿਯੋ ॥

अमित रूप जब ताहि निहारियो ॥

ਜਦ ਉਸ ਦੀ ਅਸੀਮ ਸੁੰਦਰਤਾ ਵੇਖੀ

ਠਾਢਿ ਰਹਿਯੋ ਨਹਿ ਸੰਕ ਪਧਾਰਿਯੋ ॥੪੨॥

ठाढि रहियो नहि संक पधारियो ॥४२॥

ਤਾ ਉਥੇ ਨਿਸੰਗ ਖੜੋਤਾ ਰਿਹਾ ਅਤੇ ਨਾ ਦੌੜਿਆ ॥੪੨॥

ਕਰ ਸੌ ਮ੍ਰਿਗ ਰਾਨੀ ਜਬ ਗਹਿਯੋ ॥

कर सौ मृग रानी जब गहियो ॥

ਜਦ ਰਾਣੀ ਨੇ ਹੱਥ ਨਾਲ ਹਿਰਨ ਪਕੜ ਲਿਆ

ਯਹ ਕੌਤਕ ਰੀਸਾਲੂ ਲਹਿਯੋ ॥

यह कौतक रीसालू लहियो ॥

ਅਤੇ ਰਿਸਾਲੂ ਨੇ ਇਹ ਕੌਤਕ ਵੇਖਿਆ,

ਤਬ ਚਿਤ ਭੀਤਰ ਅਧਿਕ ਰਿਸਾਯੋ ॥

तब चित भीतर अधिक रिसायो ॥

ਤਦ ਉਹ ਮਨ ਵਿਚ ਬਹੁਤ ਕ੍ਰੋਧਿਤ ਹੋਇਆ

ਕਾਨ ਕਾਟ ਕੈ ਤਾਹਿ ਪਠਾਯੋ ॥੪੩॥

कान काट कै ताहि पठायो ॥४३॥

ਅਤੇ ਕੰਨ ਕਟ ਕੇ ਉਸ ਨੂੰ ਭਜਾ ਦਿੱਤਾ ॥੪੩॥

ਕਾਨ ਕਟਿਯੋ ਮ੍ਰਿਗ ਲਖਿ ਜਬ ਪਾਯੋ ॥

कान कटियो मृग लखि जब पायो ॥

ਜਦ ਹਿਰਨ ਨੇ ਕੰਨ ਕਟੇ ਹੋਏ ਵੇਖੇ

ਸੋ ਹੋਡੀ ਮਹਲਨ ਤਰ ਆਯੋ ॥

सो होडी महलन तर आयो ॥

(ਤਾ) ਉਹ ਹੋਡੀ ਦੇ ਮਹੱਲ ਹੇਠਾ ਆ ਗਿਆ।

ਸਿੰਧ ਦੇਸ ਏਸ੍ਵਰ ਗਹਿ ਲਯੋ ॥

ਸਿੰਧ ਦੇਸ ਏਸ੍ਵਰ ਗਹਿ ਲਯੋ ॥

ਸਿੰਧ ਦੇਸ ਦੇ ਰਾਜੇ ਨੇ (ਜਦ) ਉਸ ਨੂੰ ਵੇਖਿਆ

ਚੜਿ ਘੋੜਾ ਪੈ ਪਾਛੇ ਧਯੋ ॥੪੪॥

चड़ि घोड़ा पै पाछे धयो ॥४४॥

(ਤਾ) ਉਹ ਘੋੜੇ ਉਤੇ ਚੜ੍ਹ ਕੇ ਉਸ ਦੇ ਪਿਛੇ ਦੌੜਿਆ ॥੪੪॥

ਤਬ ਆਗੇ ਤਾ ਕੇ ਮ੍ਰਿਗ ਧਾਯੋ ॥

तब आगे ता के मृग धायो ॥

ਤਦ ਉਸ ਦੇ ਅਗੇ ਹਿਰਨ ਦੌੜਦਾ ਹੋਇਆ

ਮਹਲ ਕੋਕਿਲਾ ਕੇ ਤਰ ਆਯੋ ॥

महल कोकिला के तर आयो ॥

ਕੋਕਿਲਾ ਦੇ ਮਹੱਲ ਹੇਠਾ ਆ ਗਿਆ।

ਹੋਡੀ ਤਾ ਕੋ ਰੂਪ ਨਿਹਾਰਿਯੋ ॥

होडी ता को रूप निहारियो ॥

ਹੋਡੀ (ਰਾਜੇ) ਨੇ ਉਸ (ਕੋਕਿਲਾ) ਦਾ ਰੂਪ ਵੇਖਿਆ

ਹਰਿ ਅਰਿ ਸਰ ਤਾ ਕੌ ਤਨੁ ਮਾਰਿਯੋ ॥੪੫॥

हरि अरि सर ता कौ तनु मारियो ॥४५॥

ਤਾ ਕਾਮ ਦੇਵ ('ਹਰਿ-ਅਰਿ') ਨੇ ਉਸ ਦੇ ਸ਼ਰੀਰ ਵਿਚ ਤੀਰ ਮਾਰਿਆ ॥੪੫॥

ਹੋਡੀ ਜਬ ਕੋਕਿਲਾ ਨਿਹਾਰੀ ॥

होडी जब कोकिला निहारी ॥

ਹੋਡੀ ਨੂੰ ਜਦ ਕੋਕਿਲਾ ਨੇ ਵੇਖਿਆ

ਬਿਹਸਿ ਬਾਤ ਇਹ ਭਾਤਿ ਉਚਾਰੀ ॥

बिहसि बात इह भाति उचारी ॥

ਤਾ ਹਸ ਕੇ ਇਸ ਤਰ੍ਹਾ ਗੱਲ ਕਹੀ,

ਹਮ ਤੁਮ ਆਉ ਬਿਰਾਜਹਿੰ ਦੋਊ ॥

हम तुम आउ बिराजहिं दोऊ ॥

ਆਓ, ਮੈਂ ਤੇ ਤੁਸੀਂ ਇਕੱਠੇ ਬਹੀਏ,

ਜਾ ਕੋ ਭੇਦ ਨ ਪਾਵਤ ਕੋਊ ॥੪੬॥

जा को भेद न पावत कोऊ ॥४६॥

ਜਿਸ ਦਾ ਭੇਦ ਕਿਸੇ ਨੂੰ ਪਤਾ ਨਹੀਂ ਲਗੇਗਾ ॥੪੬॥

ਹੈ ਤੇ ਉਤਰ ਭਵਨ ਪਗ ਧਾਰਿਯੋ ॥

है ते उतर भवन पग धारियो ॥

(ਰਾਜਾ ਹੋਡੀ) ਘੋੜੇ ਤੋਂ ਉਤਰ ਕੇ ਮਹੱਲ ਵਿਚ ਦਾਖ਼ਲ ਹੋਇਆ

ਆਨਿ ਕੋਕਿਲਾ ਸਾਥ ਬਿਹਾਰਿਯੋ ॥

आनि कोकिला साथ बिहारियो ॥

ਅਤੇ ਆ ਕੇ ਕੋਕਿਲਾ ਨਾਲ ਸਹਿਵਾਸ ਕੀਤਾ।

ਭੋਗ ਕਮਾਇ ਬਹੁਰਿ ਉਠ ਗਯੋ ॥

भोग कमाइ बहुरि उठ गयो ॥

ਭੋਗ ਕਰ ਕੇ ਫਿਰ ਉਠ (ਕੇ ਚਲਾ) ਗਿਆ

ਦੁਤਯ ਦਿਵਸ ਪੁਨਿ ਆਵਤ ਭਯੋ ॥੪੭॥

दुतय दिवस पुनि आवत भयो ॥४७॥

ਅਤੇ ਦੂਜੇ ਦਿਨ ਫਿਰ ਆ ਗਿਆ ॥੪੭॥

ਤਬ ਮੈਨਾ ਯਹ ਭਾਤਿ ਬਖਾਨੀ ॥

तब मैना यह भाति बखानी ॥

ਤਦ ਮੈਨਾ ਨੇ ਇਸ ਤਰ੍ਹਾ ਕਿਹਾ,

ਕਾ ਕੋਕਿਲਾ ਤੂ ਭਈ ਅਯਾਨੀ ॥

का कोकिला तू भई अयानी ॥

ਕੀ ਕੋਕਿਲਾ ਤੂੰ ਇਆਣੀ ਹੋ ਗਈ ਹੈਂ।

ਯੌਂ ਸੁਨਿ ਬੈਨ ਤਾਹਿ ਹਨਿ ਡਾਰਿਯੋ ॥

यौ सुनि बैन ताहि हनि डारियो ॥

(ਉਸ ਦੇ) ਇਸ ਤਰ੍ਹਾ ਦੇ ਬੋਲ ਸੁਣ ਕੇ ਉਸ ਨੂੰ ਮਾਰ ਦਿੱਤਾ।

ਤਬ ਸੁਕ ਤਿਹ ਇਹ ਭਾਤਿ ਉਚਾਰਿਯੋ ॥੪੮॥

तब सुक तिह इह भाति उचारियो ॥४८॥

ਤਦ ਤੋਤੇ ਨੇ ਉਸ ਪ੍ਰਤਿ ਇਸ ਤਰ੍ਹਾ ਕਿਹਾ ॥੪੮॥

ਭਲੋ ਕਰਿਯੋ ਮੈਨਾ ਤੈ ਮਾਰੀ ॥

भलो करियो मैना तै मारी ॥

ਤੂੰ ਚੰਗਾ ਕੀਤਾ ਕਿ ਮੈਨਾ ਨੂੰ ਮਾਰ ਦਿੱਤਾ ਹੈ

ਸਿੰਧ ਏਸ ਕੇ ਸਾਥ ਬਿਹਾਰੀ ॥

सिंध एस के साथ बिहारी ॥

ਅਤੇ ਸਿੰਧ ਦੇਸ ਦੇ ਰਾਜੇ ਨਾਲ ਸਹਿਵਾਸ ਕੀਤਾ ਹੈ।

ਮੋਕਹ ਕਾਢਿ ਹਾਥ ਪੈ ਲੀਜੈ ॥

मोकह काढि हाथ पै लीजै ॥

ਮੈਨੂੰ (ਪਿੰਜਰੇ ਵਿਚੋਂ) ਕਢ ਕੇ ਹੱਥ ਉਤੇ ਧਰ ਲਵੋ

ਬੀਚ ਪਿੰਜਰਾ ਰਹਨ ਨ ਦੀਜੈ ॥੪੯॥

बीच पिंजरा रहन न दीजै ॥४९॥

ਅਤੇ ਪਿੰਜਰੇ ਵਿਚ ਰਹਿਣ ਨਾ ਦਿਓ ॥੪੯॥

ਸੋਰਠਾ ॥

सोरठा ॥

ਸੋਰਠਾ:

ਜਿਨਿ ਰੀਸਾਲੂ ਧਾਇ ਇਹ ਠਾ ਪਹੁੰਚੈ ਆਇ ਕੈ ॥

जिनि रीसालू धाइ इह ठा पहुँचै आइ कै ॥

ਮਤਾ ਰਿਸਾਲੂ ਇਸ ਸਥਾਨ ਉਤੇ ਆ ਪਹੁੰਚੇ

ਮੁਹਿ ਤੁਹਿ ਸਿੰਧੁ ਬਹਾਇ ਜਮਪੁਰ ਦੇਇ ਪਠਾਇ ਲਖਿ ॥੫੦॥

मुहि तुहि सिंधु बहाइ जमपुर देइ पठाइ लखि ॥५०॥

ਅਤੇ ਮੈਨੂੰ ਅਤੇ ਤੈਨੂੰ ਵੇਖ ਕੇ ਸਿੰਧ ਨਦੀ ਵਿਚ ਵਹਾ ਕੇ ਜਮਲੋਕ ਭੇਜ ਦੇਵੇ ॥੫੦॥

ਚੌਪਈ ॥

चौपई ॥

ਚੌਪਈ:

ਤਬ ਤਿਹ ਕਾਢਿ ਹਾਥ ਪੈ ਲਯੋ ॥

तब तिह काढि हाथ पै लयो ॥

ਤਦ (ਕੋਕਿਲਾ ਨੇ) ਉਸ ਤੋਤੇ ਨੂੰ ਕਢ ਕੇ ਹੱਥ ਉਤੇ ਧਰ ਲਿਆ।

ਦ੍ਰਿਸਟਿ ਚੁਕਾਇ ਸੂਆ ਉਡਿ ਗਯੋ ॥

द्रसटि चुकाइ सूआ उडि गयो ॥

ਨਜ਼ਰ ਬਚਾ ਕੇ ਤੋਤਾ (ਉਥੋਂ) ਉਡ ਗਿਆ।

ਜਾਇ ਰਿਸਾਲੂ ਸਾਥ ਜਤਾਯੋ ॥

जाइ रिसालू साथ जतायो ॥

(ਉਸ ਨੇ) ਜਾ ਕੇ ਰਿਸਾਲੂ ਨੂੰ ਦਸਿਆ

ਖੇਲਤ ਕਹਾ ਚੋਰ ਗ੍ਰਿਹ ਆਯੋ ॥੫੧॥

खेलत कहा चोर गृह आयो ॥५१॥

ਕਿ ਤੂੰ ਕਿਥੇ (ਸ਼ਿਕਾਰ) ਖੇਡ ਰਿਹਾ ਹੈਂ, (ਤੇਰੇ) ਘਰ ਚੋਰ ਆ ਗਿਆ ਹੈ ॥੫੧॥

ਯੌ ਸੁਨਿ ਬੈਨਿ ਰਿਸਾਲੂ ਧਾਯੋ ॥

यौ सुनि बैनि रिसालू धायो ॥

ਇਹ ਬੋਲ ਸੁਣ ਕੇ (ਰਾਜਾ) ਰਿਸਾਲੂ ਦੌੜ ਪਿਆ

ਤੁਰਤੁ ਧੌਲਹਰ ਕੇ ਤਟ ਆਯੋ ॥

तुरतु धौलहर के तट आयो ॥

ਅਤੇ ਤੁਰਤ ਮਹੱਲ ਦੇ ਨੇੜੇ ਆ ਗਿਆ।

ਭੇਦ ਕੋਕਿਲਾ ਜਬ ਲਖਿ ਪਾਯੋ ॥

भेद कोकिला जब लखि पायो ॥

ਜਦੋਂ ਕੋਕਿਲਾ ਨੂੰ ਇਸ ਭੇਦ ਦਾ ਪਤਾ ਲਗਿਆ

ਸਫ ਕੇ ਬਿਖੈ ਲਪੇਟਿ ਦੁਰਾਯੋ ॥੫੨॥

सफ के बिखै लपेटि दुरायो ॥५२॥

(ਤਾ ਉਸ ਨੇ ਰਾਜਾ ਹੋਡੀ ਨੂੰ) ਚਟਾਈ ਵਿਚ ਲਪੇਟ ਕੇ ਛੁਪਾ ਦਿੱਤਾ ॥੫੨॥

ਕਹਿਯੋ ਬਕਤ੍ਰ ਫੀਕੌ ਕਿਯੋ ਭਯੋ ॥

कहियो बकत्र फीकौ कियो भयो ॥

(ਰਾਜਾ ਰਿਸਾਲੂ ਨੇ ਕੋਕਿਲਾ ਨੂੰ) ਕਿਹਾ (ਤੇਰਾ) ਮੂੰਹ ਫਿੱਕਾ ਕਿਉਂ ਪੈ ਗਿਆ ਹੈ,

ਜਨੁ ਕਰਿ ਰਾਹੁ ਲੂਟਿ ਸਸਿ ਲਯੋ ॥

जनु करि राहु लूटि ससि लयो ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਹੂ ਨੇ ਚੰਦ੍ਰਮਾ ਨੂੰ ਲੁਟ (ਗ੍ਰਸ) ਲਿਆ ਹੋਵੇ।

ਅੰਬੁਯਨ ਕੀ ਅੰਬਿਆ ਕਿਨ ਹਰੀ ॥

अंबुयन की अंबिआ किन हरी ॥

ਕਮਲ ਵਰਗੇ ਮੁਖੜੇ ('ਅੰਬੁਯਨ') ਦੀ ਚਮਕ ('ਅੰਬਿਆ') ਕਿਸ ਨੇ ਹਰ ਲਈ ਹੈ

ਢੀਲੀ ਸੇਜ ਕਹੋ ਕਿਹ ਕਰੀ ॥੫੩॥

ढीली सेज कहो किह करी ॥५३॥

ਅਤੇ (ਇਹ ਵੀ) ਦਸ ਕਿ ਸੇਜ ਨੂੰ ਢਿਲਾ ਕਿਸ ਕੀਤਾ ਹੈ ॥੫੩॥

ਦੋਹਰਾ ॥

दोहरा ॥

ਦੋਹਰਾ:

ਜਬ ਤੇ ਗਏ ਅਖੇਟ ਤੁਮ ਤਬ ਤੇ ਮੈ ਦੁਖ ਪਾਇ ॥

जब ते गए अखेट तुम तब ते मै दुख पाइ ॥

(ਰਾਣੀ ਨੇ ਉੱਤਰ ਦਿੱਤਾ) ਜਿਸ ਵੇਲੇ ਦੇ ਤੁਸੀਂ ਸ਼ਿਕਾਰ ਗਏ ਹੋ ਤਦ ਦਾ ਮੈਂ ਬਹੁਤ ਦੁਖ ਪਾ ਰਹੀ ਹਾ।

ਘਾਯਲ ਜ੍ਯੋ ਘੂੰਮਤ ਰਹੀ ਬਿਨਾ ਤਿਹਾਰੇ ਰਾਇ ॥੫੪॥

घायल ज्यो घूँमत रही बिना तिहारे राइ ॥५४॥

ਹੇ ਰਾਜਨ! ਤੇਰੇ ਬਿਨਾ ਮੈਂ ਘਾਇਲ ਵਾਗ ਘੁੰਮਦੀ ਫਿਰਦੀ ਹਾ ॥੫੪॥

ਚੌਪਈ ॥

चौपई ॥

ਚੌਪਈ:

ਬਾਤ ਬਹੀ ਅੰਬਿਯਨ ਲੈ ਗਈ ॥

बात बही अंबियन लै गई ॥

ਹਵਾ ਚਲੀ, (ਤਾ ਮੇਰੇ) ਕਮਲ ਵਰਗੇ ਮੁਖੜੇ ਦੀ ਚਮਕ ਲੈ ਗਈ

ਮੋ ਤਨ ਮੈਨੁਪਜਾਵਤਿ ਭਈ ॥

मो तन मैनुपजावति भई ॥

ਅਤੇ ਮੇਰੇ ਤਨ ਵਿਚ ਕਾਮ ਦੀ ਭਾਵਨਾ ਪੈਦਾ ਕਰ ਗਈ।

ਤਬ ਮੈ ਲਏ ਅਧਿਕ ਪਸਵਾਰੇ ॥

तब मै लए अधिक पसवारे ॥

ਤਦ ਮੈਂ ਬਹੁਤ ਕਰਵਟਾ ਲਈਆਂ

ਜੈਸੇ ਮ੍ਰਿਗ ਸਾਯਕ ਕੇ ਮਾਰੇ ॥੫੫॥

जैसे मृग सायक के मारे ॥५५॥

ਜਿਵੇਂ ਤੀਰ ਦੇ ਵਜਿਆਂ ਹਿਰਨ (ਲੈਂਦਾ ਹੈ) ॥੫੫॥

ਤਾ ਤੇ ਲਰੀ ਮੋਤਿਯਨ ਛੂਟੀ ॥

ता ते लरी मोतियन छूटी ॥

ਇਸ ਕਰ ਕੇ ਮੋਤੀਆਂ ਦੀ ਲੜੀ ਟੁਟ ਗਈ ਹੈ,

ਉਡਗ ਸਹਿਤ ਨਿਸਿ ਜਨੁ ਰਵਿ ਟੂਟੀ ॥

उडग सहित निसि जनु रवि टूटी ॥

ਮਾਨੋ ਤਾਰਿਆਂ ਸਮੇਤ ਰਾਤ ਨੂੰ ਸੂਰਜ ਨੇ ਦੂਰ ਕਰ ਦਿੱਤਾ ਹੋਵੇ।

ਹੌਂ ਅਤਿ ਦਖਿਤ ਮੈਨ ਸੌ ਭਈ ॥

हौ अति दखित मैन सौ भई ॥

(ਮੈਂ) ਕਾਮ ਕਰ ਕੇ ਬਹੁਤ ਦੁਖੀ ਹੋ ਗਈ,

ਯਾ ਤੇ ਸੇਜ ਢੀਲ ਹ੍ਵੈ ਗਈ ॥੫੬॥

या ते सेज ढील ह्वै गई ॥५६॥

ਇਸ ਕਰ ਕੇ ਸੇਜ ਢਿਲੀ ਹੋ ਗਈ ॥੫੬॥

ਦੋਹਰਾ ॥

दोहरा ॥

ਦੋਹਰਾ:

ਤਵ ਦਰਸਨ ਲਖਿ ਚਿਤ ਕੋ ਮਿਟਿ ਗਯੋ ਸੋਕ ਅਪਾਰ ॥

तव दरसन लखि चित को मिटि गयो सोक अपार ॥

(ਹੇ ਰਾਜਨ!) ਤੇਰਾ ਦਰਸ਼ਨ ਕਰ ਕੇ ਮੇਰੇ ਚਿਤ ਦਾ ਅਪਾਰ ਦੁਖ ਮਿਟ ਗਿਆ ਹੈ

ਜ੍ਯੋ ਚਕਵੀ ਪਤਿ ਆਪਨੇ ਦਿਵਕਰ ਨੈਨ ਨਿਹਾਰ ॥੫੭॥

ज्यो चकवी पति आपने दिवकर नैन निहार ॥५७॥

ਜਿਵੇਂ ਚਕਵੀ ਆਪਣੇ ਪਤੀ ਸੂਰਜ ਨੂੰ ਅੱਖੀਂ ਵੇਖ ਕੇ (ਪ੍ਰਸੰਨ ਹੋ ਜਾਂਦੀ ਹੈ) ॥੫੭॥

ਚੌਪਈ ॥

चौपई ॥

ਚੌਪਈ:

ਯੌ ਰਾਜਾ ਰਾਨੀ ਬਰਮਾਯੋ ॥

यौ राजा रानी बरमायो ॥

ਇਸ ਤਰ੍ਹਾ ਰਾਣੀ ਨੇ ਰਾਜੇ ਨੂੰ ਭਰਮਾਇਆ

ਘਰੀਕ ਬਾਤਨ ਸੋ ਉਰਝਾਯੋ ॥

घरीक बातन सो उरझायो ॥

ਅਤੇ ਘੜੀ ਕੁ ਗੱਲਾ ਵਿਚ ਉਲਝਾਈ ਰਖਿਆ।

ਪੁਨਿ ਤਾ ਸੌ ਇਹ ਭਾਤਿ ਉਚਾਰੋ ॥

पुनि ता सौ इह भाति उचारो ॥

ਫਿਰ ਉਸ ਨੂੰ ਇਸ ਤਰ੍ਹਾ ਕਿਹਾ

ਸੁਨੋ ਰਾਵ ਜੂ ਬਚਨ ਹਮਾਰੋ ॥੫੮॥

सुनो राव जू बचन हमारो ॥५८॥

ਕਿ ਹੇ ਰਾਜਨ! ਮੇਰੀ ਗੱਲ ਸੁਣੋ ॥੫੮॥

ਹਮ ਤੁਮ ਕਰ ਮੇਵਾ ਦੋਊ ਲੇਹੀ ॥

हम तुम कर मेवा दोऊ लेही ॥
ਮੈਂ ਤੇ ਤੁਸੀਂ ਦੋਵੇ ਹੱਥਾ ਵਿਚ ਮੇਵਾ ਲੈ ਕੇ

ਡਾਰਿ ਡਾਰਿ ਯਾ ਸਫ ਮੈ ਦੇਹੀ ॥
डारि डारि या सफ मै देही ॥
ਚਟਾਈ ਵਿਚ ਸੁਟਾਗੇ।

ਹਮ ਦੋਊ ਦਾਵ ਇਹੈ ਬਦ ਡਾਰੈ ॥
हम दोऊ दाव इहै बद डारै ॥
ਅਸੀਂ ਦੋਵੇਂ ਇਹ ਦਾਉ ਲਗਾਵਾਗੇ।

ਸੋ ਹਾਰੈ ਜਿਹ ਪਰੈ ਕਿਨਾਰੈ ॥੫੯॥
सो हारै जिह परै किनारै ॥५९॥
ਉਹ ਹਾਰੇਗਾ ਜਿਸ ਦਾ (ਨਿਸ਼ਾਨਾ) ਕੰਢੇ ਉਤੇ ਲਗੇਗਾ ॥੫੯॥

ਦੋਹਰਾ ॥
दोहरा ॥
ਦੋਹਰਾ:

ਤਬ ਦੁਹੂੰਅਨ ਮੇਵਾ ਲਯੋ ਐਸੇ ਬੈਨ ਬਖਾਨਿ ॥
तब दुहूँअन मेवा लयो ऐसे बैन बखानि ॥
ਇਸ ਤਰ੍ਹਾ ਗੱਲ ਕਰ ਕੇ ਤਦ ਦੋਹਾ ਨੇ ਮੇਵਾ ਲੈ ਲਿਆ।

ਚਤੁਰਿ ਨ੍ਰਿਪਤਿ ਅਤਿ ਚਿਤ ਹੁਤੋ ਇਹੀ ਬੀਚ ਗਯੋ ਜਾਨਿ ॥੬੦॥
चतुरि नृपति अति चित हुतो इही बीच गयो जानि ॥६०॥
ਰਾਜਾ ਬਹੁਤ ਸਿਆਣਾ ਸੀ, ਇਸ (ਗੱਲ ਨੂੰ) ਚਿਤ ਵਿਚ ਜਲਦੀ ਸਮਝ ਗਿਆ ॥੬੦॥

ਚੌਪਈ ॥
चौपई ॥

ਚੌਪਈ:

ਤਬ ਰਾਜੈ ਇਹ ਬਚਨ ਉਚਾਰੀ ॥

तब राजै इह बचन उचारी ॥

ਤਦ ਰਾਜੇ ਨੇ ਇਸ ਤਰ੍ਹਾ ਕਿਹਾ,

ਸੁਨੁ ਰਾਨੀ ਕੋਕਿਲਾ ਪਿਆਰੀ ॥

सुनु रानी कोकिला पिआरी ॥

ਹੇ ਪਿਆਰੀ ਕੋਕਿਲਾ ਰਾਣੀ! ਸੁਣ,

ਏਕ ਹਰਾਇ ਮ੍ਰਿਗਹਿ ਮੈ ਆਯੋ ॥

एक हराइ मृगहि मै आयो ॥

ਮੈਂ ਇਕ ਹਿਰਨ ਹਰਾ ਕੇ ਆਇਆ ਹਾ।

ਕੰਪਤ ਬੂਟ ਮੈ ਦੁਰਿਯੋ ਡਰਾਯੋ ॥੬੧॥

कंपत बूट मै दुरियो डरायो ॥६१॥

ਉਹ ਡਰ ਦਾ ਮਾਰਿਆ ਕੰਬਦਾ ਹੋਇਆ ਬੂਟਿਆਂ ਵਿਚ ਆ ਲੁਕਿਆ ਹੈ ॥੬੧॥

ਹੌਡੀ ਬਾਤ ਮੂੰਡ ਇਹ ਆਨੀ ॥

हौडी बात मूँड इह आनी ॥

(ਰਾਜਾ ਰਿਸਾਲੂ ਨੇ) ਇਹ ਗੱਲ ਹੋਡੀ ਰਾਜੇ ਦੇ ਸਿਰ ਉਤੇ ਟਿਕਾਈ ਹੈ,

ਮ੍ਰਿਗ ਪੈ ਕਰਿ ਕੋਕਿਲਾ ਪਛਾਨੀ ॥

मृग पै करि कोकिला पछानी ॥

ਪਰ ਕੋਕਿਲਾ ਨੇ ਹਿਰਨ ਉਤੇ ਸਮਝੀ ਹੈ।

ਕਹੇ ਤੌ ਤੁਰਤ ਤਾਹਿ ਹਨਿ ਲਯਾਊ ॥

कहे तौ तुरत ताहि हनि ल्याऊ ॥

(ਰਾਜੇ ਨੇ ਕਿਹਾ) ਜੇ ਕਹੇਂ ਤਾ ਤੁਰਤ ਉਸ ਨੂੰ ਮਾਰ ਲਿਆਵਾ

ਤਾ ਕੋ ਤੁਮ ਕੋ ਮਾਸੁ ਖਵਾਊ ॥੬੨॥

ता को तुम को मासु खवाऊ ॥६२॥

ਅਤੇ ਉਸ ਦਾ ਮਾਸ ਤੈਨੂੰ ਖਵਾਵਾ ॥੬੨॥

ਤਬ ਕੋਕਿਲਾ ਖੁਸੀ ਹ੍ਵੈ ਗਈ ॥

तब कोकिला खुसी ह्वै गई ॥

ਤਦ ਕੋਕਿਲਾ ਪ੍ਰਸੰਨ ਹੋ ਗਈ।

ਚਾਹਤ ਥੀ ਚਿਤ ਮੈ ਸੋ ਭਈ ॥

चाहत थी चित मै सो भई ॥

(ਜੋ ਉਹ) ਚਿਤ ਵਿਚ ਚਾਹੁੰਦੀ ਸੀ, ਉਹੀ (ਗੱਲ) ਹੋਈ।

ਯਹ ਇਨ ਮੂੜ ਭੇਦ ਨਹਿ ਪਾਯੋ ॥

यह इन मूड़ भेद नहि पायो ॥

ਇਹ ਭੇਦ ਇਸ ਮੂਰਖ (ਰਾਣੀ) ਨੇ ਨਾ ਸਮਝਿਆ।

ਤਜਿ ਯਾ ਕੌ ਮ੍ਰਿਗ ਕੋ ਤਬ ਧਾਯੋ ॥੬੩॥

तजि या कौ मृग को तब धायो ॥६३॥

ਤਦ (ਰਾਜਾ ਰਿਸਾਲੂ) ਉਸ ਨੂੰ ਛਡ ਕੇ ਹਿਰਨ ਵਲ ਚਲਾ ਗਿਆ ॥੬੩॥

ਸੀੜਿਨ ਬੀਚ ਨ੍ਰਿਪਤਿ ਲਗ ਰਹਿਯੋ ॥

सीड़िन बीच नृपति लग रहियो ॥

ਰਾਜਾ (ਰਿਸਾਲੂ) ਤੀਰ ਕਮਾਨ ਹੱਥ ਵਿਚ ਲੈ ਕੇ

ਤੀਰ ਕਮਾਨ ਹਾਥ ਮੈ ਗਹਿਯੋ ॥

तीर कमान हाथ मै गहियो ॥

ਪੌੜੀਆਂ ਵਿਚ ਲਗ ਕੇ (ਖੜੋ ਗਿਆ)।

ਜਬ ਹੋਡੀ ਤਿਹ ਠਾ ਚਲਿ ਆਯੋ ॥

जब होडी तिह ठा चलि आयो ॥

ਜਦ ਹੋਡੀ ਚਲ ਕੇ ਉਸ ਥਾ ਤੇ ਆਇਆ

ਬਿਹਸਿ ਰਿਸਾਲੁ ਬਚਨ ਸੁਨਾਯੋ ॥੬੪॥

बिहसि रिसालु बचन सुनायो ॥६४॥

ਤਾ ਰਿਸਾਲੂ ਨੇ ਹਸ ਕੇ ਕਿਹਾ ॥੬੪॥

ਅਬ ਤੁਮ ਕਹਿਯੋ ਪੌਰਖਹਿ ਧਰੋ ॥

अब तुम कहियो पौरखहि धरो ॥

ਮੈਂ ਹੁਣ ਤੁਹਾਨੂੰ ਕਹਿੰਦਾ ਹਾ ਕਿ ਆਪਣਾ ਬਲ ਸੰਭਾਲੋ

ਮੋ ਪਰ ਪ੍ਰਥਮ ਘਾਇ ਕਹ ਕਰੋ ॥

मो पर प्रथम घाइ कह करो ॥

ਅਤੇ ਮੇਰੇ ਉਤੇ ਪਹਿਲਾ ਘਾਉ ਲਗਾਓ।

ਕੰਪਤ ਤ੍ਰਸਤ ਨਹਿ ਸਸਤ੍ਰ ਸੰਭਾਰਿਯੋ ॥

कंपत त्रसत नहि ससत्र संभारियो ॥

(ਹੋਡੀ) ਡਰ ਦਾ ਮਾਰਿਆ ਕੰਬਣ ਲਗਾ ਅਤੇ (ਉਸ ਤੋਂ) ਸ਼ਸਤ੍ਰ ਨਾ ਸੰਭਾਲੇ ਗਏ।

ਤਨਿ ਧਨੁ ਬਾਨ ਰਿਸਾਲੂ ਮਾਰਿਯੋ ॥੬੫॥

तनि धनु बान रिसालू मारियो ॥६५॥

(ਤਦ) ਰਿਸਾਲੂ ਨੇ ਧਨੁਸ਼ ਖਿਚ ਕੇ ਬਾਣ ਮਾਰਿਆ ॥੬੫॥

ਲਾਗਤ ਬਾਨ ਧਰਨਿ ਗਿਰ ਪਰਿਯੋ ॥

लागत बान धरनि गिर परियो ॥

ਬਾਣ ਦੇ ਲਗਦਿਆਂ ਹੀ (ਹੋਡੀ) ਧਰਤੀ ਉਤੇ ਡਿਗ ਪਿਆ।

ਏਕੈ ਬ੍ਰਿਣ ਲਾਗਤ ਹੀ ਮਰਿਯੋ ॥

एकै बृण लागत ही मरियो ॥

ਇਕੋ ਘਾਉ ਦੇ ਲਗਣ ਨਾਲ ਹੀ ਮਰ ਗਿਆ।

ਤਾ ਕੋ ਤੁਰਤ ਮਾਸੁ ਕਟਿ ਲੀਨੋ ॥

ता को तुरत मासु कटि लीनो ॥

(ਰਸਾਲੂ ਨੇ) ਤੁਰਤ ਉਸ ਦਾ ਮਾਸ ਕਟ ਲਿਆ

ਭੂੰਜਿ ਕੋਕਿਲਾ ਕੌ ਲੈ ਦੀਨੋ ॥੯੬॥

भूँजि कोकिला कौ लै दीनो ॥६६॥

ਅਤੇ ਭੁੰਨ ਕੇ ਕੋਕਿਲਾ ਨੂੰ ਲਿਆ ਦਿੱਤਾ ॥੯੬॥

ਜਬ ਤਿਹ ਮਾਸੁ ਕੋਕਿਲਾ ਖਾਯੋ ॥

जब तिह मासु कोकिला खायो ॥

ਜਦ ਉਸ ਦਾ ਮਾਸ ਕੋਕਿਲਾ ਨੇ ਖਾਇਆ

ਲਗਿਯੋ ਸਲੌਨੋ ਅਤਿ ਚਿਤ ਭਾਯੋ ॥

लगियो सलौनो अति चित भायो ॥

ਤਾ ਉਸ ਨੂੰ ਸੁਆਦੀ ('ਸਲੌਨੋ' ਨਮਕੀਨ) ਲਗਿਆ ਅਤੇ ਚਿਤ ਨੂੰ ਬਹੁਤ ਹੀ ਭਾਇਆ।

ਜਾ ਕੇ ਤੁਲਿ ਮਾਸੁ ਕੋਊ ਨਾਹੀ ॥

जा के तुलि मासु कोऊ नाही ॥

ਇਸ ਵਰਗਾ ਮਾਸ ਹੋਰ ਕੋਈ ਨਹੀਂ ਹੈ।

ਰਾਜਾ ਮੈ ਰੀਝੀ ਮਨ ਮਾਹੀ ॥੯੭॥

राजा मै रीझी मन माही ॥६७॥

ਹੇ ਰਾਜਨ! ਮੈਂ ਮਨ ਵਿਚ ਬਹੁਤ ਪ੍ਰਸੰਨ ਹੋਈ ਹਾ ॥੯੭॥

ਤਬ ਰੀਸਾਲੂ ਬਚਨ ਉਚਾਰੇ ॥

तब रीसालू बचन उचारे ॥

ਤਾ ਰਿਸਾਲੂ ਨੇ ਕਿਹਾ

ਵ੍ਹੈ ਮਿਰਗ ਕਰ ਪਰਿਯੋ ਹਮਾਰੇ ॥

वहै मिरग कर परियो हमारे ॥

ਕਿ ਮੇਰੇ ਹੱਥ ਉਹੀ ਹਿਰਨ ਲਗਾ ਹੈ

ਜਿਯਤ ਤੂ ਜਾ ਸੌ ਭੋਗ ਕਮਾਯੋ ॥

जियत तू जा सौ भोग कमायो ॥

ਜਿਸ ਨਾਲ ਜੀਉਂਦਿਆਂ ਤੂੰ ਭੋਗ ਕੀਤਾ ਸੀ

ਮਰੇ ਪ੍ਰਾਤ ਮਾਸੁ ਤਿਹ ਖਾਯੋ ॥੬੮॥

मरे प्रात मासु तिह खायो ॥६८॥

ਅਤੇ ਮਰਨ ਉਪਰੰਤ ਉਸ ਦਾ ਮਾਸ ਖਾਇਆ ਹੈ ॥੬੮॥

ਜਬ ਯਹ ਤਨਿਕ ਭਨਿਕ ਸੁਨਿ ਪਈ ॥

जब यह तनिक भनिक सुनि पई ॥

ਜਦੋਂ (ਰਾਣੀ ਕੋਕਿਲਾ ਨੂੰ) ਇਸ ਦੀ ਮਾੜੀ ਜਿੰਨੀ ਭਿਣਕ ਪੈ ਗਈ

ਲਾਲ ਹੁਤੀ ਪਿਯਰੀ ਹ੍ਵੈ ਗਈ ॥

लाल हुती पियरी ह्वै गई ॥

ਤਾ ਉਹ ਲਾਲ ਰੰਗ ਵਾਲੀ ਪੀਲੀ ਪੈ ਗਈ।

ਧ੍ਰਿਗ ਜਿਯਬੋ ਇਹ ਜਗਤ ਹਮਾਰੋ ॥

धृग जियबो इह जगत हमारो ॥

(ਕਹਿਣ ਲਗੀ ਕਿ) ਇਸ ਜਗਤ ਵਿਚ ਮੇਰੇ ਜੀਉਣ ਨੂੰ ਧਿੱਕਾਰ ਹੈ।

ਜਿਨ ਘਾਯੋ ਨਿਜੁ ਮੀਤ ਪਯਾਰੋ ॥੬੯॥

जिन घायो निजु मीत प्यारो ॥६९॥

ਜਿਸ ਨੇ ਮੇਰਾ ਮਿੱਤਰ ਮਾਰਿਆ ਹੈ (ਉਸ ਨੂੰ ਵੀ ਧਿੱਕਾਰ ਹੈ) ॥੬੯॥

ਦੋਹਰਾ ॥

दोहरा ॥

ਦੋਹਰਾ:

ਸੁਨਤ ਕਟਾਰੀ ਨ੍ਰਿਪਤਿ ਕੀ ਲੈ ਅਪਨੇ ਉਰਿ ਮਾਰਿ ॥

सुनत कटारी नृपति की लै अपने उरि मारि ॥

(ਹੋਡੀ ਦੇ ਮਾਰੇ ਜਾਣ ਦੀ ਗੱਲ) ਸੁਣ ਕੇ (ਰਾਣੀ ਕੋਕਿਲਾ ਨੇ) ਰਾਜੇ ਦੀ ਕਟਾਰ ਲੈ ਕੇ ਆਪਣੇ ਹਿਰਦੇ ਵਿਚ ਮਾਰ ਲਈ।

ਉਰਿ ਹਨਿ ਧੌਲਹਰ ਤੇ ਗਿਰੀ ਹੋਡਿਹਿ ਨੈਨ ਨਿਹਾਰ ॥੭੦॥

उरि हनि धोलहर ते गिरी होडिहि नैन निहार ॥७०॥

ਛਾਤੀ ਵਿਚ ਮਾਰ ਕੇ ਅਤੇ ਹੋਡੀ (ਦੀ ਸ਼ਕਲ) ਨੂੰ ਅੱਖਾ ਵਿਚ ਵਸਾ ਕੇ ਮਹੱਲ ਤੋਂ ਡਿਗ ਪਈ ॥੭੦॥

ਉਦਰ ਕਟਾਰੀ ਮਾਰਿ ਕੈ ਪਰੀ ਮਹਲ ਤੈ ਟੂਟਿ ॥

उदर कटारी मारि कै परी महल तै टूटि ॥

ਪੇਟ ਵਿਚ ਕਟਾਰ ਮਾਰ ਕੇ (ਉਹ) ਮਹੱਲ ਤੋਂ ਡਿਗ ਪਈ।

ਏਕ ਘਰੀ ਸਸਤਕ ਰਹੀ ਬਹੁਰਿ ਪ੍ਰਾਨ ਗੇ ਛੂਟਿ ॥੭੧॥

एक घरी ससतक रही बहुरि प्रान गे छूटि ॥७१॥

ਇਕ ਘੜੀ ਤਕ ਸਿਸਕਦੀ ਰਹੀ, ਫਿਰ ਉਸ ਦੇ ਪ੍ਰਾਣ ਪੰਖੇਰੂ ਹੋ ਗਏ ॥੭੧॥

ਚੌਪਈ ॥

चौपई ॥

ਚੌਪਈ:

ਗ੍ਰਿਹ ਤੇ ਟੂਟਿ ਧਰਨਿ ਪਰ ਪਰੀ ॥

गृह ते टूटि धरनि पर परी ॥

ਮਹੱਲ ਤੋਂ ਡਿਗ ਕੇ ਧਰਤੀ ਉਤੇ ਆ ਪਈ

ਲਾਜ ਮਰਤ ਜਮਪੁਰ ਮਗੁ ਧਰੀ ॥

लाज मरत जमपुर मगु धरी ॥

ਅਤੇ ਸ਼ਰਮ ਦੀ ਮਾਰੀ ਨੇ ਜਮਪੁਰੀ ਦਾ ਰਸਤਾ ਪਕੜਿਆ।

ਤਬ ਚਲ ਤਹਾ ਰਿਸਾਲੂ ਆਯੋ ॥

तब चल तहा रिसालू आयो ॥

ਤਦ ਉਥੇ ਰਿਸਾਲੂ ਚਲ ਕੇ ਆਇਆ

ਮਾਸ ਕੂਕਰਨ ਦੁਹੂੰ ਖਵਾਯੋ ॥੭੨॥

मास कूकरन दुहूँ खवायो ॥७२॥

ਅਤੇ ਦੋਹਾ ਦਾ ਮਾਸ ਕੁੱਤਿਆਂ ਨੂੰ ਖਵਾਇਆ ॥੭੨॥

ਦੋਹਰਾ ॥

दोहरा ॥

ਦੋਹਰਾ:

ਜੋ ਬਨਿਤਾ ਪਤਿ ਆਪਨੋ ਤ੍ਯਾਗ ਔਰ ਪੈ ਜਾਇ ॥

जो बनिता पति आपनो त्याग और पै जाइ ॥

ਜੋ ਇਸਤਰੀ ਆਪਣੇ ਪਤੀ ਨੂੰ ਤਿਆਗ ਕੇ ਹੋਰ ਕੋਲ ਜਾਂਦੀ ਹੈ

ਸੋ ਐਸੋ ਪੁਨਿ ਤੁਰਤ ਹੀ ਕ੍ਯੋ ਨਹਿ ਲਹਤ ਸਜਾਇ ॥੭੩॥

सो ऐसो पुनि तुरत ही क्यो नहि लहत सजाइ ॥७३॥

ਤਾ ਉਹ ਫਿਰ ਤੁਰਤ ਹੀ ਅਜਿਹੀ ਸਜ਼ਾ ਕਿਉਂ ਨਹੀਂ ਲੈਂਦੀ ॥੭੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੯੭॥੧੭੯੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे सतानवो चरित्र समापतम सतु सुभम सतु ॥९७॥१७९७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੯੭॥੧੭੯੭॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਚੰਦ੍ਰਭਗਾ ਸਰਿਤਾ ਨਿਕਟਿ ਰਾਝਨ ਨਾਮਾ ਜਾਟ ॥

चंद्रभगा सरिता निकटि राझन नामा जाट ॥

ਚੰਦ੍ਰਭਗਾ (ਚਨਾਬ) ਨਦੀ ਦੇ ਕੰਢੇ ਰਾਝਾ ਨਾ ਦਾ ਜੱਟ ਰਹਿੰਦਾ ਸੀ।

ਜੋ ਅਬਲਾ ਨਿਰਖੈ ਤਿਸੈ ਜਾਤ ਸਦਨ ਪਰਿ ਖਾਟ ॥੧॥

जो अबला निरखै तिसै जात सदन परि खाट ॥१॥

ਜੋ ਵੀ ਅਬਲਾ ਉਸ ਨੂੰ ਵੇਖਦੀ, ਘਰ ਜਾਦਿਆਂ ਹੀ ਮੰਜੇ ਉਤੇ ਪੈ ਜਾਦੀ ॥੧॥

ਚੌਪਈ ॥

चौपई ॥

ਚੌਪਈ:

ਮੋਹਤ ਤਿਹ ਤ੍ਰਿਯ ਨੈਨ ਨਿਹਾਰੇ ॥

मोहत तिह तृय नैन निहारे ॥

ਉਸ ਨੂੰ ਅੱਖਾ ਨਾਲ ਵੇਖ ਕੇ ਇਸਤਰੀਆਂ ਮੋਹਿਤ ਹੋ ਜਾਦੀਆਂ,

ਜਨੁ ਸਾਵਕ ਸਾਯਕ ਕੇ ਮਾਰੇ ॥

जनु सावक सायक के मारे ॥

(ਇੰਜ ਪ੍ਰਤੀਤ ਹੁੰਦਾ) ਮਾਨੋ ਹਿਰਨ ਦਾ ਬੱਚਾ ਤੀਰ ਦੇ ਮਾਰੇ ਜਾਣ ਤੇ (ਡਿਗ ਪੈਂਦਾ ਹੋਵੇ)।

ਚਿਤ ਮੈ ਅਧਿਕ ਰੀਝ ਕੇ ਰਹੈ ॥

चित मै अधिक रीझ के रहै ॥

(ਉਹ) ਚਿਤ ਵਿਚ ਅਧਿਕ ਪ੍ਰਸੰਨ ਹੋ ਕੇ ਰਹਿੰਦੀਆਂ ਹਨ

ਰਾਝਨ ਰਾਝਨ ਮੁਖ ਤੇ ਕਹੈ ॥੨॥

राझन राझन मुख ते कहै ॥२॥

ਅਤੇ ਮੂੰਹ ਤੋਂ 'ਰਾਝਾ ਰਾਝਾ' ਕਹਿੰਦੀਆਂ ਹਨ ॥੨॥

ਕਰਮ ਕਾਲ ਤਹ ਐਸੋ ਭਯੋ ॥

करम काल तह ऐसो भयो ॥

ਕਾਲ ਦਾ ਅਜਿਹਾ ਚਕਰ ਚਲਿਆ

ਤੌਨੇ ਦੇਸ ਕਾਲ ਪਰ ਗਯੋ ॥

तौने देस काल पर गयो ॥

ਕਿ ਉਸ ਦੇ ਦੇਸ਼ ਵਿਚ ਕਾਲ ਪੈ ਗਿਆ।

ਜਿਯਤ ਨ ਕੌ ਨਰ ਬਚਿਯੋ ਨਗਰ ਮੈ ॥

जियत न कौ नर बचियो नगर मै ॥

ਕੋਈ ਵੀ ਬੰਦਾ ਜੀਉਂਦਾ ਨਗਰ ਵਿਚ ਨਾ ਬਚਿਆ।

ਸੋ ਉਬਰਿਯੋ ਜਾ ਕੇ ਧਨੁ ਘਰ ਮੈ ॥੩॥

सो उबरियो जा के धनु घर मै ॥३॥

ਉਹੀ ਬਚਿਆ ਜਿਸ ਦੇ ਘਰ ਵਿਚ ਧਨ ਸੀ ॥੩॥

ਚਿਤ੍ਰ ਦੇਵਿ ਇਕ ਰਾਨਿ ਨਗਰ ਮੈ ॥

चित्र देवि इक रानि नगर मै ॥

ਨਗਰ ਵਿਚ ਚਿਤ੍ਰ ਦੇਵੀ ਨਾ ਦੀ ਇਕ ਰਾਣੀ ਸੀ।

ਰਾਝਾ ਏਕ ਪੂਤ ਤਿਹ ਘਰ ਮੈ ॥

राझा एक पूत तिह घर मै ॥

ਉਸ ਦੇ ਘਰ ਰਾਝਾ ਨਾ ਦਾ ਇਕ ਪੁੱਤਰ ਸੀ।

ਤਾ ਕੇ ਔਰ ਨ ਬਚਿਯੋ ਕੋਈ ॥

ता के और न बचियो कोई ॥

ਉਨ੍ਹਾ ਦਾ ਹੋਰ ਕੋਈ ਵੀ ਨਾ ਬਚਿਆ।

ਮਾਇ ਪੂਤ ਵੈ ਬਾਚੇ ਦੋਈ ॥੪॥

माइ पूत वै बाचे दोई ॥४॥

ਉਹ ਮਾਤਾ ਅਤੇ ਪੁੱਤਰ ਦੋਵੇਂ ਬਚੇ ॥੪॥

ਰਨਿਯਹਿ ਭੂਖ ਅਧਿਕ ਜਬ ਜਾਗੀ ॥

रनियहि भूख अधिक जब जागी ॥

ਰਾਣੀ ਨੂੰ ਜਦੋਂ ਭੁਖ ਨੇ ਅਧਿਕ ਸਤਾਇਆ,

ਤਾ ਕੌ ਬੇਚਿ ਮੇਖਲਾ ਸਾਜੀ ॥

ता कौ बेचि मेखला साजी ॥

ਤਾ (ਉਸ ਨੇ) ਪੁੱਤਰ ਨੂੰ ਵੇਚ ਕੇ ਗੋਦੜੀ ਧਾਰਨ ਕਰ ਲਈ।

ਨਿਤਿ ਪੀਸਨ ਪਰ ਦ੍ਵਾਰੇ ਜਾਵੈ ॥

निति पीसन पर द्वारे जावै ॥

ਨਿੱਤ ਹੋਰਨਾ ਦੇ ਦੁਆਰ ਤੇ (ਅੰਨ) ਪੀਹਣ ਲਈ ਜਾਦੀ

ਜੂਠ ਚੂਨ ਚੌਕਾ ਚੁਨਿ ਖਾਵੈ ॥੫॥

जूठ चून चौका चुनि खावै ॥५॥

ਅਤੇ ਚੌਕੇ ਤੋਂ ਜੂਠ ਅਤੇ ਆਟਾ ਚੁਕ ਕੇ ਖਾਦੀ ॥੫॥

ਐਸੇ ਹੀ ਭੂਖਨ ਮਰਿ ਗਈ ॥

ऐसे ही भूखन मरि गई ॥

ਉਹ ਇਸ ਤਰ੍ਹਾ ਭੁਖਿਆਂ ਹੀ ਮਰ ਗਈ।

ਪੁਨਿ ਬਿਧਿ ਤਹਾ ਬ੍ਰਿਸਟਿ ਅਤਿ ਦਈ ॥

पुनि बिधि तहा बृसटि अति दई ॥

ਫਿਰ ਵਿਧਾਤਾ ਨੇ ਉਥੇ ਬਹੁਤ ਬਰਖਾ ਕਰ ਦਿੱਤੀ।

ਸੂਕੇ ਭਏ ਹਰੇ ਜਨੁ ਸਾਰੇ ॥

सूके भए हरे जनु सारे ॥

ਮਾਨੋ ਸਾਰੇ ਸੁਕੇ ਹੋਏ ਹਰੇ ਹੋ ਗਏ

ਬਹੁਰਿ ਜੀਤ ਕੇ ਬਜੇ ਨਗਾਰੇ ॥੬॥

बहुरि जीत के बजे नगारे ॥६॥

ਅਤੇ ਫਿਰ ਜਿਤ ਦੇ ਨਗਾਰੇ ਵਜਣ ਲਗੇ ॥੬॥

ਤਹਾ ਏਕ ਰਾਝਾ ਹੀ ਉਬਰਿਯੋ ॥

तहा एक राझा ही उबरियो ॥

ਉਥੇ ਇਕ ਰਾਝਾ ਹੀ ਬਚਿਆ ਸੀ।

ਔਰ ਲੋਗ ਸਭ ਤਹ ਕੋ ਮਰਿਯੋ ॥

और लोग सभ तह को मरियो ॥

ਉਸ ਦੇ ਹੋਰ ਸਾਰੇ ਲੋਕ ਮਰ ਗਏ ਸਨ।

ਰਾਝੋ ਜਾਟ ਹੇਤ ਤਿਨ ਪਾਰਿਯੋ ॥

राझो जाट हेत तिन पारियो ॥

ਰਾਝੇ ਨੂੰ (ਖਰੀਦਣ ਵਾਲੇ) ਜੱਟ ਨੇ ਹਿਤ ਨਾਲ ਪਾਲਿਆ

ਪੂਤ ਭਾਵ ਤੇ ਤਾਹਿ ਜਿਯਾਰਿਯੋ ॥੭॥

पूत भाव ते ताहि जियारियो ॥७॥

ਅਤੇ ਉਸ ਨੂੰ ਪੁੱਤਰਾ ਵਾਗ ਜਿਵਾਇਆ (ਭਾਵ ਵੱਡਾ ਕੀਤਾ) ॥੭॥

ਪੂਤ ਜਾਟ ਕੋ ਸਭ ਕੋ ਜਾਨੈ ॥

पूत जाट को सभ को जानै ॥

(ਹੁਣ) ਸਭ ਕੋਈ (ਉਸ ਨੂੰ) ਜੱਟ ਦਾ ਪੁੱਤਰ ਸਮਝਦਾ।

ਤਿਸ ਤੇ ਕੋਊ ਨ ਰਹਿਯੋ ਪਛਾਨੈ ॥

ਤਿਸ ते कोऊ न रहियो पछानै ॥
ਉਸ ਨੂੰ ਕੋਈ ਪਛਾਣਨ ਵਾਲਾ ਨਾ ਰਿਹਾ।

ਐਸੇ ਕਾਲ ਬੀਤ ਕੈ ਗਯੋ ॥
ऐसे काल बीत कै गयो ॥
ਇਸ ਤਰ੍ਹਾ ਸਮਾ ਬੀਤਦਾ ਗਿਆ

ਤਾ ਮੈ ਮਦਨ ਦਮਾਮੋ ਦਯੋ ॥੮॥
ता मै मदन दमामो दयो ॥८॥
ਅਤੇ ਉਸ ਵਿਚ ਕਾਮ ਦੇਵ ਨੇ ਨਗਾਰਾ ਵਜਾ ਦਿੱਤਾ ॥੮॥

ਮਹਿਖੀ ਚਾਰਿ ਨਿਤਿ ਗ੍ਰਿਹ ਆਵੈ ॥
महिखी चारि निति गृह आवै ॥
ਉਹ ਮੱਝਾ ਚਰਾ ਕੇ ਰੋਜ਼ ਘਰ ਆਉਂਦਾ ਸੀ

ਰਾਝਾ ਅਪਨੋ ਨਾਮ ਸਦਾਵੈ ॥
राझा अपनो नाम सदावै ॥
ਅਤੇ ਆਪਣਾ ਨਾ ਰਾਝਾ ਅਖਵਾਉਂਦਾ ਸੀ।

ਪੂਤ ਜਾਟ ਕੋ ਤਿਹ ਸਭ ਜਾਨੈ ॥
पूत जाट को तिह सभ जानै ॥
ਸਭ ਉਸ ਨੂੰ ਜਟ ਦਾ ਪੁੱਤਰ ਸਮਝਦੇ ਸਨ

ਰਾਜਪੂਤੁ ਕੈ ਕੋ ਪਹਿਚਾਨੈ ॥੯॥
राजपूतु कै को पहिचानै ॥९॥
ਅਤੇ ਰਾਜਪੂਤ ਵਜੋਂ ਪਛਾਣਦੇ ਸਨ ॥੯॥

ਇਤੀ ਬਾਤ ਰਾਝਾ ਕੀ ਕਹੀ ॥
इती बात राझा की कही ॥

ਇੰਨੀ ਗੱਲ ਰਾਝੇ ਬਾਰੇ ਕਹੀ ਹੈ।

ਅਬ ਚਲਿ ਬਾਤ ਹੀਰ ਪੈ ਰਹੀ ॥

अब चलि बात हीर पै रही ॥

ਹੁਣ ਗੱਲ ਹੀਰ ਵਲ ਮੁੜਦੀ ਹੈ।

ਤੁਮ ਕੌ ਤਾ ਕੀ ਕਥਾ ਸੁਨਾਊ ॥

तुम कौ ता की कथा सुनाऊ ॥

(ਹੁਣ) ਤੁਹਾਨੂੰ ਉਸ ਦੀ ਕਥਾ ਸੁਣਾਉਂਦਾ ਹਾ।

ਤਾ ਤੇ ਤੁਮਰੋ ਹ੍ਰਿਦੈ ਸਿਰਾਊ ॥੧੦॥

ता ते तुमरो ह्रदै सिराऊ ॥१०॥

ਜਿਸ ਕਰ ਕੇ ਤੁਹਾਡਾ ਮਨ ਪ੍ਰਸੰਨ ਕਰਦਾ ਹਾ ॥੧੦॥

ਅੜਿਲ ॥

अड़िल ॥

ਅੜਿਲ:

ਇੰਦ੍ਰ ਰਾਇ ਕੇ ਨਗਰ ਅਪਸਰਾ ਇਕ ਰਹੈ ॥

इंद्र राइ के नगर अपसरा इक रहै ॥

ਇੰਦਰ ਰਾਇ ਦੇ ਨਗਰ (ਇੰਦਰਪੁਰੀ) ਵਿਚ ਇਕ ਅਪੱਛਰਾ ਰਹਿੰਦੀ ਸੀ।

ਮੈਨ ਕਲਾ ਤਿਹ ਨਾਮ ਸਕਲ ਜਗ ਯੌ ਕਹੈ ॥

मैन कला तिह नाम सकल जग यौ कहै ॥

ਸਾਰਾ ਜਗਤ ਉਸ ਦਾ ਨਾ ਮੈਨ ਕਲਾ ਕਹਿੰਦਾ ਸੀ।

ਤਾ ਕੌ ਰੂਪ ਨਰੇਸ ਜੋ ਕੋਊ ਨਿਹਾਰਹੀ ॥

ता कौ रूप नरेस जो कोऊ निहारही ॥

ਉਸ ਦਾ ਰੂਪ ਜੋ ਕੋਈ ਰਾਜਾ ਵੇਖਦਾ ਉਹ ਕਾਮ ਦੇ ਬਾਣ ਦਾ ਵਿੰਨ੍ਹਿਆ ਹੋਇਆ

ਹੋ ਗਿਰੈ ਧਰਨਿ ਪਰ ਝੂਮਿ ਮੈਨ ਸਰ ਮਾਰਹੀ ॥੧੧॥

हो गिरै धरनि पर झूमि मैन सर मारही ॥११॥

ਭਵਾਟਣੀ ਖਾ ਕੇ ਧਰਤੀ ਉਤੇ ਡਿਗ ਪੈਂਦਾ ॥੧੧॥

ਚੌਪਈ ॥

चौपई ॥

ਚੌਪਈ:

ਤੌਨੇ ਸਭਾ ਕਪਿਲ ਮੁਨਿ ਆਯੋ ॥

तौने सभा कपिल मुनि आयो ॥

ਉਸ ਦੀ ਸਭਾ ਵਿਚ ਕਪਿਲ ਮੁਨੀ ਆਇਆ।

ਔਸਰ ਜਹਾ ਮੈਨਕਾ ਪਾਯੋ ॥

औसर जहा मैनका पायो ॥

(ਉਸ ਨੂੰ) ਉਥੇ ਮੈਨਕਾ ਨੂੰ (ਵੇਖਣ ਦਾ ਅਵਸਰ) ਮਿਲਿਆ।

ਤਿਹ ਲਖਿ ਮੁਨਿ ਬੀਰਜ ਗਿਰਿ ਗਯੋ ॥

तिह लखि मुनि बीरज गिरि गयो ॥

ਉਸ ਨੂੰ ਵੇਖ ਕੇ ਮੁਨੀ ਦਾ ਵੀਰਜ ਡਿਗ ਗਿਆ।

ਚਪਿ ਚਿਤ ਮੈ ਸ੍ਰਾਪਤ ਤਿਹ ਭਯੋ ॥੧੨॥

चपि चित मै स्रापत तिह भयो ॥१२॥

(ਉਸ ਨੇ) ਚਿਤ ਵਿਚ ਕ੍ਰੋਧਿਤ ਹੋ ਕੇ ਉਸ ਨੂੰ ਸਰਾਪ ਦਿੱਤਾ ॥੧੨॥

ਤੁਮ ਗਿਰਿ ਮਿਰਤ ਲੋਕ ਮੈ ਪਰੋ ॥

तुम गिरि मिरत लोक मै परो ॥

ਤੂੰ ਡਿਗ ਕੇ ਮਿਰਤ ਲੋਕ ਵਿਚ ਜਾ ਪੈ

ਜੂਨਿ ਸਯਾਲ ਜਾਟ ਕੀ ਧਰੋ ॥

जूनि सयाल जाट की धरो ॥

ਅਤੇ ਸਿਆਲ ਜੱਟ ਦੀ ਜੂਨ ਧਾਰਨ ਕਰ।

ਹੀਰ ਆਪਨੋ ਨਾਮ ਸਦਾਵੋ ॥

हीर आपनो नाम सदावो ॥

ਆਪਣਾ ਨਾਮ ਹੀਰ ਸਦਵਾ

ਜੂਠ ਕੂਠ ਤੁਰਕਨ ਕੀ ਖਾਵੋ ॥੧੩॥

जूठ कूठ तुरकन की खावो ॥१३॥

ਅਤੇ ਤੁਰਕਾ ਦੇ ਘਰ ਦੀ ਤਿਰਸਕਾਰੀ ਹੋਈ ਜੂਠ ਖਾ ॥੧੩॥

ਦੋਹਰਾ ॥

दोहरा ॥

ਦੋਹਰਾ:

ਤਬ ਅਬਲਾ ਕੰਪਤਿ ਭਈ ਤਾ ਕੇ ਪਰਿ ਕੈ ਪਾਇ ॥

तब अबला कंपति भई ता के परि कै पाइ ॥

ਤਦ ਉਹ ਅਬਲਾ ਕੰਬਣ ਲਗੀ ਅਤੇ ਉਸ ਦੇ ਪੈਰੀਂ ਪੈ ਕੇ ਕਹਿਣ ਲਗੀ,

ਕ੍ਯੋਹੂ ਹੋਇ ਉਧਾਰ ਮਮ ਸੋ ਦਿਜ ਕਹੋ ਉਪਾਇ ॥੧੪॥

क्रयोहू होइ उधार मम सो दिज कहो उपाइ ॥१४॥

ਹੇ ਬ੍ਰਾਹਮਣ! ਮੇਰੇ ਉੱਧਾਰ ਕਿਵੇਂ ਹੋਵੇਗਾ, ਇਸ ਦਾ ਕੋਈ ਉਪਾ ਦਸੋ ॥੧੪॥

ਚੌਪਈ ॥

चौपई ॥

ਚੌਪਈ:

ਇੰਦ੍ਰ ਸੁ ਮ੍ਰਿਤ ਮੰਡਲ ਜਬ ਜੈਹੈ ॥

ਇੰਦ੍ਰ ਸੁ ਮ੍ਰਿਤ ਮੰਡਲ ਜਬ ਜੈਹੈ ॥

ਜਦੋਂ ਇੰਦਰ ਮ੍ਰਿਤ ਲੋਕ ਵਿਚ ਜਾਏਗਾ

ਰਾਞਾ ਅਪਨੋ ਨਾਮੁ ਕਹੈ ਹੈ ॥

राझा अपनो नामु कहै है ॥

ਤਾ ਆਪਣਾ ਨਾ ਰਾਞਾ ਅਖਵਾਏਗਾ।

ਤੋ ਸੌ ਅਧਿਕ ਪ੍ਰੀਤਿ ਉਪਜਾਵੈ ॥

तो सौ अधिक प्रीति उपजावै ॥

ਤੇਰੇ ਨਾਲ ਅਧਿਕ ਪ੍ਰੇਮ ਕਰੇਗਾ

ਅਮਰਵਤੀ ਬਹੁਰਿ ਤੁਹਿ ਲ੍ਯਾਵੈ ॥੧੫॥

अमरवती बहुरि तुहि ल्यावै ॥१५॥

ਅਤੇ ਤੈਨੂੰ ਫਿਰ ਅਮਰਾਵਤੀ ਲੈ ਆਇਗਾ ॥੧੫॥

ਦੋਹਰਾ ॥

दोहरा ॥

ਦੋਹਰਾ:

ਜੂਨਿ ਜਾਟ ਕੀ ਤਿਨ ਧਰੀ ਮ੍ਰਿਤ ਮੰਡਲ ਮੈ ਆਇ ॥

जूनि जाट की तिन धरी मृत मंडल मै आइ ॥

ਉਸ ਨੇ ਆ ਕੇ ਮ੍ਰਿਤ ਮੰਡਲ ਵਿਚ ਜੱਟ ਦੀ ਜੂਨ ਧਾਰਨ ਕੀਤੀ

ਚੂਚਕ ਕੇ ਉਪਜੀ ਭਵਨ ਹੀਰ ਨਾਮ ਧਰਵਾਇ ॥੧੬॥

चूचक के उपजी भवन हीर नाम धरवाइ ॥१६॥

ਅਤੇ 'ਹੀਰ' ਨਾ ਧਾਰਨ ਕਰ ਕੇ ਚੂਚਕ ਦੇ ਘਰ ਪੈਦਾ ਹੋਈ ॥੧੬॥

ਚੌਪਈ ॥

चौपई ॥

ਚੌਪਈ:

ਇਸੀ ਭਾਤਿ ਸੋ ਕਾਲ ਬਿਹਾਨ੍ਯੋ ॥

इसी भाति सो काल बिहात्रयो ॥

ਇਸ ਤਰ੍ਹਾ ਸਮਾ ਬੀਤਦਾ ਗਿਆ।

ਬੀਤਯੋ ਬਰਖ ਏਕ ਦਿਨ ਜਾਨ੍ਯੋ ॥

बीतयो बरख एक दिन जान्यो ॥

ਵਰ੍ਹੇ ਦਾ ਬੀਤਣਾ ਇਕ ਦਿਨ ਵਰਗਾ ਲਗਾ।

ਬਾਲਾਪਨੋ ਛੂਟਿ ਜਬ ਗਯੋ ॥

बालापनो छूटि जब गयो ॥

ਜਦੋਂ ਬਚਪਨ ਖ਼ਤਮ ਹੋ ਗਿਆ

ਜੋਬਨ ਆਨਿ ਦਮਾਮੋ ਦਯੋ ॥੧੭॥

जोबन आनि दमामो दयो ॥१७॥

ਤਾ ਜਵਾਨੀ ਨੇ ਆ ਕੇ ਨਗਾਰਾ ਵਜਾਇਆ ॥੧੭॥

ਰਾਞ੍ਹਾ ਚਾਰਿ ਮਹਿਖਿਯਨ ਆਵੈ ॥

राझा चारि महिखियन आवै ॥

ਰਾਝਾ ਮੱਝਾ ਚਰਾ ਕੇ ਵਾਪਸ ਆਉਂਦਾ।

ਤਾ ਕੋ ਹੇਰਿ ਹੀਰ ਬਲਿ ਜਾਵੈ ॥

ता को हेरि हीर बलि जावै ॥

ਉਸ ਨੂੰ ਵੇਖ ਕੇ ਹੀਰ ਬਲਿਹਾਰੀ ਜਾਦੀ।

ਤਾ ਸੌ ਅਧਿਕ ਨੇਹੁ ਉਪਜਾਯੋ ॥

ता सौ अधिक नेहु उपजायो ॥

ਉਸ ਨਾਲ ਬਹੁਤ ਪ੍ਰੇਮ ਪੈਦਾ ਕਰ ਲਿਆ

ਭਾਤਿ ਭਾਤਿ ਸੌ ਮੋਹ ਬਢਾਯੋ ॥੧੮॥

भाति भाति सौ मोह बढायो ॥१८॥

ਅਤੇ ਭਾਤ ਭਾਤ ਨਾਲ ਮੋਹ ਵਧਾ ਲਿਆ ॥੧੮॥

ਦੋਹਰਾ ॥

दोहरा ॥

ਦੋਹਰਾ:

ਖਾਤ ਪੀਤ ਬੈਠਤ ਉਠਤ ਸੋਵਤ ਜਾਗਤ ਨਿਤਿ ॥

खात पीत बैठत उठत सोवत जागत निति ॥

ਉਸ ਨੂੰ ਨਿੱਤ ਖਾਦਿਆਂ ਪੀਂਦਿਆਂ, ਬੈਠਦਿਆਂ ਉਠਦਿਆਂ, ਸੌਂਦਿਆਂ ਜਾਗਦਿਆਂ

ਕਬਹੂੰ ਨ ਬਿਸਰੈ ਚਿਤ ਤੇ ਸੁੰਦਰ ਦਰਸ ਨਮਿਤ ॥੧੯॥

कबहूँ न बिसरै चित ते सुँदर दरस नमित ॥१९॥

ਸੁੰਦਰ ਦੀਦਾਰ ਵਾਲਾ ਮਿੱਤਰ ਕਦੇ ਵੀ ਚਿਤ ਤੋਂ ਨਹੀਂ ਭੁਲਦਾ ਸੀ ॥੧੯॥

ਹੀਰ ਬਾਚ ॥

हीर बाच ॥

ਹੀਰ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਬਾਹਰ ਜਾਉ ਤੌ ਬਾਹਰ ਹੀ ਗ੍ਰਿਹ ਆਵਤ ਆਵਤ ਸੰਗ ਲਗੇਹੀ ॥

बाहर जाउ तौ बाहर ही गृह आवत आवत संग लगेही ॥

ਜੇ ਉਹ ਬਾਹਰ ਜਾਦਾ ਤਾ ਬਾਹਰ ਹੀ ਜਾਦੀ, ਜੇ ਘਰ ਆਉਂਦਾ ਤਾ ਘਰ ਹੀ ਨਾਲ ਨਾਲ ਲਗੀ ਰਹਿੰਦੀ।

ਜੌ ਹਠਿ ਬੈਠਿ ਰਹੋ ਘਰ ਮੈ ਪਿਯ ਪੈਠਿ ਰਹੈ ਹਿਯ ਮੈ ਪਹਿ ਲੇਹੀ ॥

जौ हठि बैठि रहो घर मै पिय पैठि रहै हिय मै पहि लेही ॥

ਜੇ ਪ੍ਰੀਤਮ ਹਠ ਪੂਰਵਕ ਘਰ ਵਿਚ ਬੈਠਾ ਰਹਿੰਦਾ ਤਾ ਇਹ ਵੀ ਉਸ ਨੂੰ ਹਿਰਦੇ ਵਿਚ ਵਸਾ ਕੇ ਘਰ ਹੀ ਬੈਠੀ ਰਹਿੰਦੀ।

ਨੀਂਦ ਹਮੈ ਨਕਵਾਨੀ ਕਰੀ ਛਿਨ ਹੀ ਛਿਨ ਰਾਮ ਸਖੀ ਸੁਪਨੇਹੀ ॥

नींद हमै नकवानी करी छिन ही छिन राम सखी सुपनेही ॥

ਹੇ ਸਖੀ! ਨੀਂਦਰ ਨੇ ਮੇਰੇ ਸੁਆਸ ਨਕ ਤਕ ਲੈ ਆਂਦੇ ਹਨ। ਛਿਣ ਭਰ ਲਈ (ਮੈਨੂੰ) ਸੁਪਨੇ ਵਿਚ ਵੀ ਸੁਖ ਆਰਾਮ (ਕਿਥੇ)।

ਜਾਗਤ ਸੋਵਤ ਰਾਤਹੂੰ ਦਯੋਸ ਕਹੂੰ ਮੁਹਿ ਰਾਝਨ ਚੈਨ ਨ ਦੇਹੀ ॥੨੦॥

जागत सोवत रातहूँ द्योस कहूँ मुहि राझन चैन न देही ॥२०॥

ਜਾਗਦਿਆਂ ਸੌਂਦਿਆਂ ਰਾਤ ਦਿਨ ਰਾਝਾ ਮੈਨੂੰ ਚੈਨ ਨਹੀਂ ਲੈਣ ਦਿੰਦਾ ॥੨੦॥

ਚੌਪਈ ॥

चौपई ॥

ਚੌਪਈ:

ਰਾਝਨ ਰਾਝਨ ਸਦਾ ਉਚਾਰੈ ॥

राझन राझन सदा उचारै ॥

ਉਹ ਸਦਾ 'ਰਾਝਾ ਰਾਝਾ' ਉਚਾਰਦੀ ਸੀ

ਸੋਵਤ ਜਾਗਤ ਤਹਾ ਸੰਭਾਰੈ ॥

सोवत जागत तहा संभारै ॥

ਅਤੇ ਸੌਂਦਿਆਂ ਜਾਗਦਿਆਂ ਉਸੇ ਨੂੰ ਯਾਦ ਕਰਦੀ ਸੀ।

ਬੈਠਤ ਉਠਤ ਚਲਤ ਹੂੰ ਸੰਗਾ ॥

बैठत उठत चलत हूँ संगा ॥

ਬੈਠਦੇ, ਉਠਦੇ, ਚਲਦੇ ਫਿਰਦੇ

ਤਾਹੀ ਕੌ ਜਾਨੈ ਕੈ ਅੰਗਾ ॥੨੧॥

ताही कौ जानै कै अंगा ॥२१॥

(ਉਹ) ਉਸ ਨੂੰ ਅੰਗ ਸੰਗ ਸਮਝਦੀ ਸੀ ॥੨੧॥

ਕਾਹੂੰ ਕੋ ਜੋ ਹੀਰ ਨਿਹਾਰੈ ॥

काहूँ को जो हीर निहारै ॥

ਜਿਸ ਕਿਸੇ ਨੂੰ ਵੀ ਹੀਰ ਵੇਖਦੀ,

ਰਾਝਨ ਹੀ ਰਿਦ ਬੀਚ ਬਿਚਾਰੈ ॥

राझन ही रिद बीच बिचारै ॥

(ਉਹ ਉਸ ਨੂੰ) ਹਿਰਦੇ ਵਿਚ ਰਾਝਾ ਹੀ ਸਮਝਦੀ।

ਐਸੀ ਪ੍ਰੀਤਿ ਪ੍ਰਿਆ ਕੀ ਲਾਗੀ ॥

ऐसी प्रीति पृआ की लागी ॥

(ਉਸ ਨੂੰ) ਪ੍ਰੀਤਮ ਦੀ ਅਜਿਹੀ ਪ੍ਰੀਤ ਲਗੀ

ਨੀਂਦ ਭੂਖ ਤਾ ਕੀ ਸਭ ਭਾਗੀ ॥੨੨॥

नींद भूख ता की सभ भागी ॥२२॥

ਜਿਸ ਕਰ ਕੇ ਉਸ ਦੀ ਨੀਂਦਰ ਭੁਖ ਸਭ ਦੌੜ ਗਈ ॥੨੨॥

ਰਾਝਨ ਹੀ ਕੇ ਰੂਪ ਵਹ ਭਈ ॥

राझन ही के रूप वह भई ॥

ਉਹ ਰਾਝੇ ਦਾ ਹੀ ਰੂਪ ਹੋ ਗਈ,

ਜਯੋ ਮਿਲਿ ਬੂੰਦਿ ਬਾਰਿ ਮੋ ਗਈ ॥

ज्यो मिलि बूँदि बारि मो गई ॥

ਜਿਵੇਂ ਜਲ ਦੀ ਬੂੰਦ ਜਲ ਵਿਚ ਮਿਲ ਜਾਦੀ ਹੈ।

ਜੈਸੇ ਮ੍ਰਿਗ ਮ੍ਰਿਗਯਾ ਕੋ ਲਹੇ ॥

जैसे मृग मृगया को लहे ॥

(ਉਸ ਦੀ ਸਥਿਤੀ) ਉਸ ਹਿਰਨ ਵਰਗੀ ਹੋ ਗਈ ਜੋ 'ਮ੍ਰਿਗਯਾ' (ਸ਼ਿਕਾਰੀ) ਨੂੰ ਵੇਖ ਕੇ

ਹੋਤ ਬਧਾਇ ਬਿਨਾ ਹੀ ਗਹੇ ॥੨੩॥

होत बधाइ बिना ही गहे ॥२३॥

ਬਿਨਾ ਬੰਨ੍ਹਿਆਂ ਹੀ ਬੰਨ੍ਹਿਆ ਜਾਂਦਾ ਹੈ ॥੨੩॥

ਦੋਹਰਾ ॥

दोहरा ॥

ਦੋਹਰਾ:

ਜੈਸੇ ਲਕਰੀ ਆਗ ਮੈ ਪਰਤ ਕਹੂੰ ਤੇ ਆਇ ॥

जैसे लकरी आग मै परत कहूँ ते आइ ॥

ਜਿਵੇਂ ਕੋਈ ਲਕੜੀ ਕਿਤੋਂ ਆ ਕੇ ਅੱਗ ਵਿਚ ਆ ਪੈਂਦੀ ਹੈ,

ਪਲਕ ਦ੍ਵੈਕ ਤਾ ਮੈ ਰਹੈ ਬਹੁਰਿ ਆਗ ਹ੍ਵੈ ਜਾਇ ॥੨੪॥

पलक द्वैक ता मै रहै बहुरि आग ह्वै जाइ ॥२४॥

ਉਹ ਦੋ ਕੁ ਪਲ ਤਕ (ਲਕੜੀ ਦੇ ਰੂਪ ਵਿਚ) ਰਹਿੰਦੀ ਹੈ, ਫਿਰ ਅੱਗ ਦਾ ਰੂਪ ਹੀ ਹੋ ਜਾਂਦੀ ਹੈ ॥੨੪॥

ਹਰਿ ਜਾ ਅਸਿ ਐਸੇ ਸੁਨ੍ਯੋ ਕਰਤ ਏਕ ਤੇ ਦੋਇ ॥

हरि जा असि ऐसे सुन्यो करत एक ते दोइ ॥

ਹਰ ਥਾਂ ਅਜਿਹਾ ਸੁਣਿਆ ਜਾਂਦਾ ਹੈ ਕਿ ਤਲਵਾਰ ਇਕ ਤੋਂ ਦੋ (ਟੋਟੇ) ਕਰ ਦਿੰਦੀ ਹੈ।

ਬਿਰਹ ਬਢਾਰਨਿ ਜੋ ਬਧੇ ਏਕ ਦੋਇ ਤੇ ਹੋਇ ॥੨੫॥

बिरह बढारनि जो बधे एक दोइ ते होइ ॥२५॥

ਪਰ ਵਿਯੋਗ ਦੀ ਤਲਵਾਰ ('ਬਢਾਰਨਿ') ਨਾਲ ਜੋ ਵਢੇ ਗਏ ਹਨ, ਉਹ ਦੋ ਤੋਂ ਇਕ ਰੂਪ ਹੋ ਜਾਂਦੇ ਹਨ ॥੨੫॥

ਰਾਝਨ ਹੀਰ ਪ੍ਰੇਮ ਮੈ ਰਹੈ ਏਕ ਹੀ ਹੋਇ ॥

राझन हीर प्रेम मै रहै एक ही होइ ॥

ਰਾਂਝਾ ਅਤੇ ਹੀਰ ਪ੍ਰੇਮ ਵਿਚ ਇਕ ਹੀ ਹੋ ਗਏ ਸਨ।

ਕਹਿਬੇ ਕੌ ਤਨ ਏਕ ਹੀ ਲਹਿਬੇ ਕੋ ਤਨ ਦੋਇ ॥੨੬॥

कहिबे कौ तन एक ही लहिबे को तन दोइ ॥२६॥

ਕਹਿਣ ਲਈ ਤਾ ਇਕ ਹੀ ਤਨ ਸੀ ਪਰ ਵੇਖਣ ਲਈ ਦੋ ਤਨ ਸਨ ॥੨੬॥

ਚੌਪਈ ॥

चौपई ॥

ਚੌਪਈ:

ਐਸੀ ਪ੍ਰੀਤਿ ਪ੍ਰਿਯਾ ਕੀ ਭਈ ॥

ऐसी प्रीति पृया की भई ॥

ਪ੍ਰਿਯਾ (ਹੀਰ) ਦੀ ਪ੍ਰੀਤ ਅਜਿਹੀ ਹੋ ਗਈ

ਸਿਗਰੀ ਬਿਸਰਿ ਤਾਹਿ ਸੁਧਿ ਗਈ ॥

सिगरी बिसरि ताहि सुधि गई ॥

ਕਿ ਉਸ ਨੂੰ ਸਾਰੀ ਸੁੱਧ ਬੁੱਧ ਭੁਲ ਗਈ।

ਰਾਝਾ ਜੂ ਕੇ ਰੂਪ ਉਰਝਾਨੀ ॥

राझा जू के रूप उरझानी ॥

ਉਹ ਰਾਝੇ ਦੇ ਰੂਪ ਵਿਚ ਉਲਝ ਗਈ

ਲੋਕ ਲਾਜ ਤਜਿ ਭਈ ਦਿਵਾਨੀ ॥੨੭॥

लोक लाज तजि भई दिवानी ॥२७॥

ਅਤੇ ਲੋਕ-ਲਾਜ ਨੂੰ ਛਡ ਕੇ ਦਿਵਾਨੀ ਹੋ ਗਈ ॥੨੭॥

ਤਬ ਚੂਚਕ ਇਹ ਭਾਤਿ ਬਿਚਾਰੀ ॥

तब चूचक इह भाति बिचारी ॥

ਤਦ ਚੂਚਕ ਨੇ ਇਸ ਤਰ੍ਹਾ ਸੋਚਿਆ

ਯਹ ਕੰਨ੍ਯਾ ਨਹਿ ਜਿਯਤ ਹਮਾਰੀ ॥

यह कंन्या नहि जियत हमारी ॥

ਕਿ ਇਹ ਕੰਨਿਆ ਜੀਉਂਦੀ ਨਹੀਂ ਰਹੇਗੀ।

ਅਬ ਹੀ ਯਹ ਖੇਰਾ ਕੋ ਦੀਜੈ ॥

अब ही यह खेरा को दीजै ॥

ਹੁਣ ਹੀ ਇਹ ਖੇੜਿਆਂ ਨੂੰ ਦੇ ਦੇਈਏ।

ਯਾ ਮੈ ਤਨਿਕ ਢੀਲ ਨਹਿ ਕੀਜੈ ॥੨੮॥

या मै तनिक ढील नहि कीजै ॥२८॥

ਇਸ ਵਿਚ ਜ਼ਰਾ ਜਿੰਨੀ ਢਿਲ ਨਹੀਂ ਕਰਨੀ ਚਾਹੀਦੀ ॥੨੮॥

ਖੇਰਹਿ ਬੋਲ ਤੁਰਤੁ ਤਿਹ ਦਯੋ ॥

खेरहि बोल तुरतु तिह दयो ॥

ਉਨ੍ਹਾ ਨੇ ਖੇੜਿਆਂ ਨੂੰ ਤੁਰਤ ਬੁਲਾ ਲਿਆ (ਅਤੇ ਹੀਰ ਦਾ ਵਿਆਹ ਕਰ ਕੇ) ਉਨ੍ਹਾ ਨਾਲ ਤੋਰ ਦਿੱਤੀ।

ਰਾਝਾ ਅਤਿਥ ਹੋਇ ਸੰਗ ਗਯੋ ॥

राझा अतिथ होइ संग गयो ॥

ਰਾਝਾ ਉਨ੍ਹਾ ਨਾਲ ਫ਼ਕੀਰ ਬਣ ਕੇ ਗਿਆ।

ਮਾਗਤ ਭੀਖ ਘਾਤ ਜਬ ਪਾਯੋ ॥

मागत भीख घात जब पायो ॥

ਜਦੋਂ ਭਿਖ ਮੰਗਦੇ ਦਾ ਦਾਓ ਲਗਿਆ

ਲੈ ਤਾ ਕੋ ਸੁਰ ਲੋਕ ਸਿਧਾਯੋ ॥੨੯॥

लै ता को सुर लोक सिधायो ॥२९॥

ਤਾ ਉਹ ਉਸ ਨੂੰ ਲੈ ਕੇ ਸਵਰਗ ਚਲਿਆ ਗਿਆ ॥੨੯॥

ਰਾਝਾ ਹੀਰ ਮਿਲਤ ਜਬ ਭਏ ॥

राझा हीर मिलत जब भए ॥

ਜਦੋਂ ਹੀਰ ਅਤੇ ਰਾਝਾ ਮਿਲੇ

ਚਿਤ ਕੇ ਸਕਲ ਸੋਕ ਮਿਟਿ ਗਏ ॥

चित के सकल सोक मिटि गए ॥

ਤਾ (ਉਨ੍ਹਾ ਦੇ) ਮਨ ਦੇ ਸਾਰੇ ਦੁਖ ਦੂਰ ਹੋ ਗਏ।

ਹਿਯਾ ਕੀ ਅਵਧਿ ਬੀਤਿ ਜਬ ਗਈ ॥

हिया की अवधि बीति जब गई ॥

ਇਥੋਂ ਦੀ ਮਿਆਦ ਜਦੋਂ ਪੂਰੀ ਹੋ ਗਈ

ਬਾਟਿ ਦੁਹੂੰ ਸੁਰ ਪੁਰ ਕੀ ਲਈ ॥੩੦॥

बाटि दुहूँ सुर पुर की लई ॥३०॥

ਤਾ ਦੋਹਾ ਨੇ ਸਵਰਗ ਦਾ ਮਾਰਗ ਪਕੜ ਲਿਆ ॥੩੦॥

ਦੋਹਰਾ ॥

दोहरा ॥

ਦੋਹਰਾ:

ਰਾਝਾ ਭਯੋ ਸੁਰੇਸ ਤਹ ਭਈ ਮੈਨਕਾ ਹੀਰ ॥

राझा भयो सुरेस तह भई मैनका हीर ॥

ਉਥੇ ਰਾਝਾ ਇੰਦਰ ਬਣ ਗਿਆ ਅਤੇ ਹੀਰ ਮੈਨਿਕਾ ਬਣ ਗਈ।

ਯਾ ਜਗ ਮੈ ਗਾਵਤ ਸਦਾ ਸਭ ਕਬਿ ਕੁਲ ਜਸ ਧੀਰ ॥੩੧॥

या जग मै गावत सदा सभ कबि कुल जस धीर ॥३१॥

ਇਸ ਜਗਤ ਵਿਚ ਸਾਰੇ ਕਵੀ-ਕੁਲ (ਇਨ੍ਹਾ ਦਾ) ਸਦਾ ਧੀਰਜ ਨਾਲ ਜਸ ਗਾਉਂਦੇ ਹਨ ॥੩੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੯੮॥੧੮੨੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे अठानवो चरित्र समापतम सतु सुभम सतु ॥९८॥१८२८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੯੮॥੧੯੨੮॥ ਚਲਦਾ॥

ਚੌਪਈ ॥

चौपई ॥

ਚੌਪਈ:

ਪੋਠੋਹਾਰਿ ਨਾਰਿ ਇਕ ਰਹੈ ॥

पोठोहारि नारि इक रहै ॥

ਪੋਠੋਹਾਰ ਵਿਚ ਇਕ ਇਸਤਰੀ ਰਹਿੰਦੀ ਸੀ।

ਰੁਦ੍ਰ ਕਲਾ ਤਾ ਕੋ ਜਗ ਕਹੈ ॥

रुद्र कला ता को जग कहै ॥

ਉਸ ਨੂੰ ਸਾਰਾ ਸੰਸਾਰ ਰੁਦ੍ਰ ਕਲ ਕਹਿੰਦਾ ਸੀ।

ਤਿਹ ਗ੍ਰਿਹ ਰੋਜ ਖੁਦਾਈ ਆਵੈ ॥

तिह ग्रिह रोज खुदाई आवै ॥

ਉਸ ਦੇ ਘਰ ਰੋਜ਼ ਮੁਲਾਣੇ ('ਖੁਦਾਈ') ਆਉਂਦੇ ਸਨ

ਧਨ ਡਰ ਪਾਇ ਤਾਹਿ ਲੈ ਜਾਵੈ ॥੧॥

धन डर पाइ ताहि लै जावै ॥१॥

ਅਤੇ ਡਰਾਵਾ ਦੇ ਕੇ ਧਨ ਲੈ ਜਾਂਦੇ ਸਨ ॥੧॥

ਇਕ ਦਿਨ ਇਨ ਕਛੁ ਧਨੁ ਨਹਿ ਦਯੋ ॥

इक दिन इन कछु धनु नहि दयो ॥

(ਉਸ ਨੇ) ਇਕ ਦਿਨ ਇਨ੍ਹਾ ਨੂੰ ਕੁਝ ਵੀ ਧਨ ਨਾ ਦਿੱਤਾ,

ਕੋਪ ਖਦਾਇਨ ਕੇ ਮਨ ਭਯੋ ॥

कोप खदाइन के मन भयो ॥

ਤਾ ਮੁਲਾਣਿਆਂ ਦੇ ਮਨ ਵਿਚ ਗੁੱਸਾ ਆਇਆ।

ਸਭ ਹੀ ਹਾਥ ਕੁਰਾਨ ਉਠਾਏ ॥

सभ ही हाथ कुरान उठाए ॥

ਸਭ ਨੇ ਹੱਥ ਵਿਚ ਕੁਰਾਨ ਉਠਾ ਲਿਆ

ਮਿਲਿ ਗਿਲਿ ਭਵਨ ਤਵਨ ਕੇ ਆਏ ॥੨॥

मिलि गिलि भवन तवन के आए ॥२॥

ਅਤੇ ਮਿਲ ਕੇ ਉਸ ਦੇ ਘਰ ਆਏ ॥੨॥

ਹਾਨਤ ਕਹਿਯੋ ਨਬੀ ਕੀ ਕਰੀ ॥

हानत कहियो नबी की करी ॥

ਅਤੇ ਕਿਹਾ, ਤੂੰ ਨੱਬੀ ਦੀ ਨਿੰਦਿਆ ('ਹਾਨਤ') ਕੀਤੀ ਹੈ।

ਯਹ ਸੁਨਿ ਬਚਨ ਨਾਰਿ ਅਤਿ ਡਰੀ ॥

यह सुनि बचन नारि अति डरी ॥

ਇਹ ਗੱਲ ਸੁਣ ਕੇ ਇਸਤਰੀ (ਮਨ ਵਿਚ) ਬਹੁਤ ਡਰੀ।

ਤਿਨ ਕੋ ਸਦਨ ਬੀਚ ਬੈਠਾਯੋ ॥

तिन को सदन बीच बैठायो ॥

ਉਨ੍ਹਾ (ਮੁਲਾਣਿਆਂ) ਨੂੰ ਘਰ ਵਿਚ ਬਿਠਾਇਆ

ਖਾਨ ਮੁਹਬਤ ਸਾਥ ਜਤਾਯੋ ॥੩॥

खान मुहबत साथ जतायो ॥३॥

ਅਤੇ (ਉਥੋਂ ਦੇ ਅਧਿਕਾਰੀ) ਮੁਹੱਬਤ ਖ਼ਾਨ ਨੂੰ ਦਸ ਦਿੱਤਾ ॥੩॥

ਤਾ ਕੇ ਤੁਰਤ ਪਯਾਦੇ ਆਏ ॥

ता के तुरत पयादे आए ॥

ਉਸ ਦੇ ਤੁਰਤ ਪਿਆਦੇ ਆ ਗਏ

ਇਕ ਗ੍ਰਿਹ ਮੈ ਬੈਠਾਇ ਛਿਪਾਏ ॥

इक ग्रिह मै बैठाइ छिपाए ॥

ਅਤੇ ਉਨ੍ਹਾ ਨੂੰ ਇਕ ਘਰ (ਕਮਰੇ) ਵਿਚ ਲੁਕਾ ਕੇ ਬਿਠਾ ਦਿੱਤਾ।

ਖਾਨਾ ਭਲੋ ਤਿਨਾਗੇ ਰਾਖ੍ਯੋ ॥

खाना भलो तिनागे राख्यो ॥

ਖਾਣਾ (ਤਿਆਰ ਕਰ ਕੇ) ਚੰਗੀ ਤਰ੍ਹਾ ਉਨ੍ਹਾ (ਮੁਲਾਣਿਆਂ) ਦੇ ਅਗੇ ਪਰੋਸਿਆ

ਆਪੁ ਖਦਾਇਨ ਸੋ ਯੋ ਭਾਖ੍ਯੋ ॥੪॥

आपु खदाइन सो यो भाख्यो ॥४॥

ਅਤੇ ਆਪ ਮੁਲਾਣਿਆਂ ਨੂੰ ਇਸ ਤਰ੍ਹਾ ਕਿਹਾ ॥੪॥

ਹਾਨਤ ਮੈ ਨ ਨਬੀ ਕੀ ਕਰੀ ॥

हानत मै न नबी की करी ॥

ਮੈਂ ਨੱਬੀ ਦੀ ਨਿੰਦਿਆ ਨਹੀਂ ਕੀਤੀ।

ਮੋ ਤੌ ਕਹੋ ਚੂਕ ਕਾ ਪਰੀ ॥

मो तौ कहो चूक का परी ॥

ਦਸੋ, ਮੈਥੋਂ ਕਿਹੜੀ ਭੁਲ ਹੋਈ ਹੈ।

ਤਾ ਕੀ ਜੋ ਨਿੰਦਾ ਮੈ ਕਰੋ ॥

ता की जो निंदा मै करो ॥

ਜੇ ਮੈਂ ਉਨ੍ਹਾ ਦੀ ਨਿੰਦਿਆ ਕਰਾ

ਅਪਨੇ ਮਾਰਿ ਕਟਾਰੀ ਮਰੋ ॥੫॥

अपने मारि कटारी मरो ॥५॥

ਤਾ ਆਪਣੇ ਆਪ ਨੂੰ ਕਟਾਰ ਮਾਰ ਕੇ ਮਰ ਜਾਵਾ ॥੫॥

ਜੋ ਕਛੁ ਲੈਨੋ ਹੋਇ ਸੁ ਲੀਜੈ ॥

ਜੋ ਕਛੁ ਲੈਨੋ ਹੋਇ ਸੁ ਲੀਜੈ ॥
ਤੁਸੀਂ ਜੋ ਕੁਝ ਲੈਣਾ ਹੈ ਸੋ ਲਵੋ,

ਹਾਨਤ ਕੋ ਮੁਹਿ ਦੋਸੁ ਨ ਦੀਜੈ ॥
हानत को मुहि दोसु न दीजै ॥
ਪਰ ਮੇਰੇ ਉਤੇ ਨਿੰਦਿਆ ਕਰਨ ਦਾ ਦੋਸ਼ ਨਾ ਥੋਪੋ।

ਬਿਹਸਿ ਖੁਦਾਇਨ ਬਚਨ ਉਚਾਰਿਯੋ ॥
बिहसि खुदाइन बचन उचारियो ॥
ਮੁਲਾਣਿਆਂ ਨੇ ਹਸ ਕੇ ਕਿਹਾ

ਧਨ ਲਾਲਚ ਹਮ ਚਰਿਤ ਸੁ ਧਾਰਿਯੋ ॥੬॥
धन लालच हम चरित सु धारियो ॥६॥
ਕਿ ਧਨ ਦੇ ਲਾਲਚ ਕਰ ਕੇ ਅਸੀਂ ਇਹ ਚਰਿਤ੍ਰ ਕੀਤਾ ਹੈ ॥੬॥

ਦੋਹਰਾ ॥
दोहरा ॥
ਦੋਹਰਾ:

ਜੋ ਹੌ ਕਛੂ ਮੁਹੰਮਦਹਿ ਮੁਖ ਤੈ ਕਾਢੋ ਗਾਰਿ ॥
जो हौ कछू मुहंमदहि मुख तै काढो गारि ॥
(ਇਸਤਰੀ ਨੇ ਕਿਹਾ) ਜੇ ਮੈਂ ਮੁਹੰਮਦ ਸਾਹਿਬ ਨੂੰ ਮੁਖ ਤੋਂ ਕੁਝ ਗਾਲ੍ਹ ਕਢਦੀ

ਤੋ ਮੈ ਆਪਨ ਆਪ ਹੀ ਮਰੋ ਕਟਾਰੀ ਮਾਰਿ ॥੭॥
तो मै आपन आप ही मरो कटारी मारि ॥७॥
ਤਾ ਮੈਂ ਆਪਣੇ ਆਪ ਨੂੰ ਕਟਾਰ ਮਾਰ ਕੇ ਮਰ ਜਾਂਦੀ ॥੭॥

ਚੌਪਈ ॥
चौपई ॥

ਚੌਪਈ:

ਤੈ ਨਹਿ ਕਛੂ ਨਬੀ ਕੋ ਕਹਿਯੋ ॥

तै नहि कछू नबी को कहियो ॥

(ਮੁਲਾਣਿਆਂ ਨੇ ਕਿਹਾ) ਤੂੰ ਨੱਬੀ ਨੂੰ ਕੁਝ ਨਹੀਂ ਕਿਹਾ।

ਧਨ ਕੇ ਹੇਤ ਤੋਹਿ ਹਮ ਗਹਿਯੋ ॥

धन के हेत तोहि हम गहियो ॥

ਤੈਨੂੰ ਅਸੀਂ ਧਨ ਵਾਸਤੇ ਹੀ ਘੇਰਿਆ ਹੈ।

ਅਧਿਕ ਦਰਬੁ ਅਬ ਹੀ ਮੁਹਿ ਦੀਜੈ ॥

अधिक दरबु अब ही मुहि दीजै ॥

ਸਾਨੂੰ ਹੁਣ ਹੀ ਬਹੁਤ ਸਾਰਾ ਧਨ ਦੇ ਦਿਓ,

ਨਾਤਰ ਮੀਚ ਮੂੰਡਿ ਪੈ ਲੀਜੈ ॥੮॥

नातर मीच मूँडि पै लीजै ॥८॥

ਨਹੀਂ ਤਾ ਸਿਰ ਉਤੇ ਮੌਤ ਆਈ ਸਮਝੋ ॥੮॥

ਦੋਹਰਾ ॥

दोहरा ॥

ਦੋਹਰਾ:

ਹਮ ਬਹੁ ਲੋਗ ਪਿਸੌਰ ਕੇ ਇਨੀ ਤੁਹਮਤਨ ਸਾਥ ॥

हम बहु लोग पिसौर के इनी तुहमतन साथ ॥

ਅਸਾ ਪਿਸ਼ੌਰ ਦੇ ਬਹੁਤਿਆਂ ਸਾਰੇ ਲੋਕਾ ਨੂੰ ਇਨ੍ਹਾ ਹੀ ਤੋਹਮਤਾ ਨਾਲ

ਧਨੀ ਕਰੈ ਨਿਧਨੀ ਘਨੇ ਹ੍ਵੈ ਹ੍ਵੈ ਗਏ ਅਨਾਥ ॥੯॥

धनी करै निधनी घने ह्वै ह्वै गए अनाथ ॥९॥

ਧਨਵਾਨਾ ਤੋਂ ਧਨਹੀਨ ਕਰ ਦਿੱਤਾ ਹੈ ਅਤੇ ਬਹੁਤ ਸਾਰੇ ਅਨਾਥ ਹੋ ਗਏ ਹਨ ॥੯॥

ਚੌਪਈ ॥

चौपई ॥

ਚੌਪਈ:

ਯੌ ਸੁਨਿ ਬਚਨ ਪਯਾਦਨੁ ਪਾਯੋ ॥

यौ सुनि बचन पयादनु पायो ॥

(ਜਦੋਂ) ਪਿਆਦਿਆਂ ਨੇ ਇਹ ਬਚਨ ਸੁਣ ਲਏ,

ਵੇਈ ਸਭ ਝੂਠੇ ਠਹਿਰਾਯੋ ॥

वेई सभ झूठे ठहिरायो ॥

ਤਾ ਉਨ੍ਹਾ ਸਾਰਿਆਂ ਨੂੰ ਝੂਠਾ ਸਮਝ ਲਿਆ।

ਗ੍ਰਿਹ ਤੇ ਨਿਕਸਿ ਤਿਨੈ ਗਹਿ ਲੀਨੋ ॥

गृह ते निकसि तिनै गहि लीनो ॥

ਉਨ੍ਹਾ ਨੂੰ ਘਰੋਂ ਕਢ ਕੇ ਪਕੜ ਲਿਆ

ਸਭਹਿਨ ਕੀ ਮੁਸਕੈ ਕਸਿ ਦੀਨੋ ॥੧੦॥

सभहिन की मुसकै कसि दीनो ॥१०॥

ਅਤੇ ਸਾਰਿਆਂ ਦੀਆਂ ਮੁਸ਼ਕਾ ਕਸ ਦਿੱਤੀਆਂ ॥੧੦॥

ਦੋਹਰਾ ॥

दोहरा ॥

ਦੋਹਰਾ:

ਲਾਤ ਮੁਸਟ ਕੁਰਰੇ ਘਨੇ ਬਰਸੀ ਪਨ੍ਹੀ ਅਪਾਰ ॥

लात मुसट कुररे घने बरसी पन्रही अपार ॥

(ਉਨ੍ਹਾ ਮੁਲਾਣਿਆਂ ਨੂੰ) ਬਹੁਤ ਲਤਾ, ਮੁੱਕੇ, ਕੋਰੜੇ ਅਤੇ ਜੁਤੀਆਂ ਪਈਆਂ।

ਦੈ ਮੁਸਕਨ ਕੌ ਲੈ ਚਲੇ ਹੇਰਤੁ ਲੋਕ ਹਜਾਰ ॥੧੧॥

दै मुसकन कौ लै चले हेरतु लोक हजार ॥११॥

ਉਨ੍ਹਾ ਦੀਆਂ ਮੁਸ਼ਕਾ ਬੰਨ੍ਹ ਕੇ ਲੈ ਗਏ ਅਤੇ ਹਜ਼ਾਰਾ ਲੋਕ ਵੇਖਣ ਲਗੇ ॥੧੧॥

ਚੌਪਈ ॥

चौपई ॥

ਚੌਪਈ:

ਤਿਨ ਕੋ ਬਾਧਿ ਲੈ ਗਏ ਤਹਾ ॥

तिन को बाधि लै गए तहा ॥

ਉਨ੍ਹਾ ਨੂੰ ਬੰਨ੍ਹ ਕੇ ਉਥੇ ਲੈ ਗਏ

ਖਾਨ ਮੁਹਬਤਿ ਬੈਠੋ ਜਹਾ ॥

खान मुहबति बैठो जहा ॥

ਜਿਥੇ ਮੁਹੱਬਤ ਖ਼ਾਨ ਬੈਠਾ ਸੀ।

ਪਨਹਿਨ ਮਾਰਿ ਨਵਾਬ ਦਿਲਾਈ ॥

पनहिन मारि नवाब दिलाई ॥

ਨਵਾਬ ਨੇ (ਉਸ ਇਸਤਰੀ ਤੋਂ ਵੀ) ਜੁਤੀਆਂ ਮਰਵਾਈਆਂ

ਤੋਬਹ ਤੋਬਹ ਕਰੈ ਖੁਦਾਈ ॥੧੨॥

तोबह तोबह करै खुदाई ॥१२॥

ਅਤੇ ਮੁਲਾਣੇ ਤੋਬਾ ਤੋਬਾ ਕਰਨ ਲਗੇ ॥੧੨॥

ਪਨਹਿਨ ਕੇ ਮਾਰਤ ਮਰਿ ਗਏ ॥

पनहिन के मारत मरि गए ॥

ਜੁਤੀਆਂ ਦੀ ਮਾਰ ਨਾਲ ਉਹ ਮਰ ਗਏ।

ਤਬ ਵੈ ਡਾਰਿ ਨਦੀ ਮੈ ਦਏ ॥

ਤਬ ਵੈ ਡਾਰਿ ਨਦੀ ਮੈ ਦਏ ॥

ਤਦ ਉਨ੍ਹਾ ਨੂੰ ਨਦੀ ਵਿਚ ਸੁਟਵਾ ਦਿੱਤਾ।

ਚੁਪ ਹ੍ਵੈ ਰਹੇ ਤੁਰਕ ਸਭ ਸੋਊ ॥

चुप ह्वै रहे तुरक सभ सोऊ ॥

ਇਸ ਤੇ ਸਾਰੇ ਤੁਰਕ ਚੁਪ ਹੋ ਗਏ।

ਤਬ ਤੇ ਤੁਹਮਤਿ ਦੇਤ ਨ ਕੋਊ ॥੧੩॥

तब ते तुहमति देत न कोऊ ॥१३॥

ਤਦ ਤੋਂ ਕਿਸੇ ਨੇ ਤੋਹਮਤ ਨਾ ਲਗਾਈ ॥੧੩॥

ਦੋਹਰਾ ॥

दोहरा ॥

ਦੋਹਰਾ:

ਤਬ ਤਿਨ ਬਿਪ ਬੁਲਾਇ ਕੈ ਦੀਨੋ ਦਾਨ ਅਪਾਰ ॥

तब तिन बिप बुलाइ कै दीनो दान अपार ॥

ਤਦ (ਉਸ ਇਸਤਰੀ ਨੇ) ਬ੍ਰਾਹਮਣਾ ਨੂੰ ਬੁਲਾ ਕੇ ਅਪਾਰ ਦਾਨ ਦਿੱਤਾ।

ਛਲ ਕੈ ਕੈ ਜੂਤਿਨ ਭਏ ਬੀਸ ਖੁਦਾਈ ਮਾਰ ॥੧੪॥

छल कै कै जूतिन भए बीस खुदाई मार ॥१४॥

ਇਸ ਛਲ ਨਾਲ ਵੀ ਵੀਹ ਮੁਲਾਣਿਆਂ ਨੂੰ ਜੁਤੀਆਂ ਨਾਲ ਮਰਵਾ ਦਿੱਤਾ ॥੧੪॥

ਚੌਪਈ ॥

चौपई ॥

ਚੌਪਈ:

ਚੁਪ ਤਬ ਤੇ ਹ੍ਵੈ ਰਹੇ ਖੁਦਾਈ ॥

चुप तब ते ह्वै रहे खुदाई ॥

ਤਦ ਤੋਂ ਮੁਲਾਣੇ ਚੁਪ ਕਰ ਰਹੇ।

ਕਾਹੂ ਸਾਥ ਨ ਰਾਰਿ ਬਢਾਈ ॥
काहू साथ न रारि बढाई ॥
(ਉਨ੍ਹਾ ਨੇ) ਕਿਸੇ ਨਾਲ ਝਗੜਾ ਨਾ ਵਧਾਇਆ।

ਸੋਈ ਕਰੈ ਜੁ ਹਿੰਦੂ ਕਹੈ ॥
सोई करै जु हिंदू कहै ॥
ਉਹੀ ਕਰਦੇ ਸਨ ਜੋ ਹਿੰਦੂ ਕਹਿੰਦੇ ਸਨ

ਤੁਹਮਤਿ ਦੈ ਕਾਹੂੰ ਨ ਗਹੈ ॥੧੫॥
तुहमति दै काहूँ न गहै ॥१५॥
ਅਤੇ ਤੋਹਮਤ ਲਗਾ ਕੇ ਕਿਸੇ ਨੂੰ ਪਕੜਦੇ ਨਹੀਂ ਸਨ ॥੧੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਨਿੰਨਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੯੯॥੧੮੪੩॥ਅਫਜੂੰ॥
इति स्री चरित्र पख्याने तृया चरित्रे मंत्री भूप संबादे निंनानवो चरित्र समापतम सतु सुभम सतु ॥९९॥१८४३॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੯੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੯੯॥੧੮੪੩॥ ਚਲਦਾ॥

ਚੌਪਈ ॥
चौपई ॥
ਚੌਪਈ:

ਰੋਪਰ ਰਾਵ ਰੁਪੇਸ੍ਵਰ ਭਾਰੋ ॥
रोपर राव रुपेस्वर भारो ॥
ਰੋਪੜ ਨਗਰ ਵਿਚ ਰੂਪੇਸ਼੍ਵਰ ਨਾ ਦਾ ਵੱਡਾ ਰਾਜਾ ਸੀ।

ਰਘੁਕੁਲ ਬੀਚ ਅਧਿਕ ਉਜਿਯਾਰੋ ॥
रघुकुल बीच अधिक उजियारो ॥
ਉਹ ਰਘੂਕੁਲ ਵਿਚ ਬਹੁਤ ਪ੍ਰਸਿੱਧ ਸੀ।

ਚਿਤ੍ਰ ਕੁਅਰਿ ਰਾਨੀ ਇਕ ਤਾ ਕੇ ॥
चित्र कुअरि रानी इक ता के ॥
ਉਸ ਦੇ ਘਰ ਚਿਤ੍ਰ ਕੁਅਰਿ ਨਾ ਦੀ ਇਕ ਰਾਣੀ ਸੀ।

ਰੂਪਵਤੀ ਕੋਊ ਤੁਲਿ ਨ ਵਾ ਕੇ ॥੧॥
रूपवती कोऊ तुलि न वा के ॥१॥
ਕੋਈ ਸੁੰਦਰੀ ਵੀ ਉਸ ਦੇ ਸਮਾਨ ਨਹੀਂ ਸੀ ॥੧॥

ਦਾਨਵ ਏਕ ਲੰਕ ਤੇ ਆਯੋ ॥
दानव एक लंक ते आयो ॥
ਲੰਕਾ ਤੋਂ ਇਕ ਦੈਂਤ ਆਇਆ

ਤਾ ਕੋ ਰੂਪਿ ਹੇਰਿ ਉਰਝਾਯੋ ॥
ता को रूपि हेरि उरझायो ॥
ਅਤੇ ਉਸ ਦਾ ਰੂਪ ਵੇਖ ਕੇ ਫਸ ਗਿਆ।

ਮਨ ਮੈ ਅਧਿਕ ਰੀਝਿ ਕਰਿ ਗਯੋ ॥
मन मै अधिक रीझि करि गयो ॥
ਉਹ ਮਨ ਵਿਚ ਬਹੁਤ ਪ੍ਰਸੰਨ ਹੋ ਗਿਆ।

ਤਾ ਕੋ ਲਗਾ ਨ ਤਜਿ ਤਹਿ ਦਯੋ ॥੨॥
ता को लगा न तजि तहि दयो ॥२॥
ਉਸ ਨੂੰ ਲਗਿਆ ਕਿ (ਉਹ) ਉਸ ਨੂੰ ਛਡ ਨਹੀਂ ਸਕਦਾ ॥੨॥

ਤਬ ਤਿਨ ਮੰਤ੍ਰੀ ਅਧਿਕ ਬੁਲਾਏ ॥
तब तिन मंत्री अधिक बुलाए ॥
ਤਦ ਉਸ ਨੇ ਬਹੁਤ ਮੰਤ੍ਰੀ ਬੁਲਾਏ

ਅਨਿਕ ਭਾਤਿ ਉਪਚਾਰ ਕਰਾਏ ॥

अनिक भाति उपचार कराए ॥

ਅਤੇ ਅਨੇਕ ਤਰ੍ਹਾ ਦੇ ਉਪਚਾਰ ਕਰਵਾਏ।

ਤਹਾ ਏਕ ਮੁਲਾ ਚਲਿ ਆਯੋ ॥

तहा एक मुला चलि आयो ॥

ਉਥੇ ਇਕ ਮੁੱਲਾ ਚਲ ਕੇ ਆਇਆ।

ਆਨਿ ਆਪਨਾ ਓਜੁ ਜਨਾਯੋ ॥੩॥

आनि आपना ओजु जनायो ॥३॥

(ਉਸ ਨੇ) ਆ ਕੇ ਆਪਣਾ ਪ੍ਰਤਾਪ ਪ੍ਰਗਟ ਕੀਤਾ ॥੩॥

ਤਬ ਤਿਨ ਘਾਤ ਦਾਨਵਹਿ ਪਾਯੋ ॥

तब तिन घात दानवहि पायो ॥

ਤਦ ਉਸ ਦੈਂਤ ਨੂੰ ਇਕ ਮੌਕਾ ਲਗਿਆ।

ਏਕ ਹਾਥ ਸੌ ਮਹਲ ਉਚਾਯੋ ॥

एक हाथ सौ महल उचायो ॥

(ਉਸ ਨੇ) ਇਕ ਹੱਥ ਨਾਲ ਮਹੱਲ ਚੁਕ ਲਿਆ

ਦੁਤਿਯ ਹਾਥ ਤਾ ਕੌ ਗਹਿ ਲੀਨੋ ॥

दुतिय हाथ ता कौ गहि लीनो ॥

ਅਤੇ ਦੂਜੇ ਹੱਥ ਨਾਲ ਉਸ (ਮੁੱਲਾ) ਨੂੰ ਪਕੜ ਲਿਆ

ਤਵਨ ਛਾਤ ਭੀਤਰ ਧਰਿ ਦੀਨੋ ॥੪॥

तवन छात भीतर धरि दीनो ॥४॥

ਅਤੇ ਉਸ ਨੂੰ ਛਤ ਦੇ ਅੰਦਰ ਦੇ ਦਿੱਤਾ ॥੪॥

ਦੋਹਰਾ ॥

दोहरा ॥

ਦੋਹਰਾ:

ਧਰਿਯੋ ਥੰਭ ਊਪਰ ਤਿਸੈ ਇਕ ਕਰ ਛਾਤ ਉਠਾਇ ॥

धरियो थंभ ऊपर तिसै इक कर छात उठाइ ॥

(ਉਸ ਨੇ) ਇਕ ਹੱਥ ਨਾਲ ਛਤ ਨੂੰ ਉਠਾ ਕੇ ਥੰਮ ਉਪਰ ਧਰ ਦਿੱਤਾ

ਮਾਰਿ ਮੁਲਾਨਾ ਕੋ ਦਯੋ ਜਮ ਕੇ ਧਾਮ ਪਠਾਇ ॥੫॥

मारि मुलाना को दयो जम के धाम पठाइ ॥५॥

ਅਤੇ ਮੁਲਾਣੇ ਨੂੰ ਮਾਰ ਕੇ ਜਮਲੋਕ ਭੇਜ ਦਿੱਤਾ ॥੫॥

ਚੌਪਈ ॥

चौपई ॥

ਚੌਪਈ:

ਤਹ ਇਕ ਔਰ ਮੁਲਾਨੋ ਆਯੋ ॥

तह इक और मुलानो आयो ॥

ਤਦ ਉਥੇ ਇਕ ਹੋਰ ਮੁਲਾਣਾ ਆਇਆ।

ਸੋਊ ਪਕਰਿ ਟਾਗ ਪਟਕਾਯੋ ॥

सोऊ पकरि टाग पटकायो ॥

ਉਸ ਨੂੰ ਵੀ ਲੱਤਾ ਤੋਂ ਪਕੜਵਾ ਕੇ ਪਕਟਵਾ ਦਿੱਤਾ।

ਤੀਜੌ ਔਰ ਆਇ ਤਹ ਗਯੋ ॥

तीजौ और आइ तह गयो ॥

(ਫਿਰ) ਇਕ ਹੋਰ ਤੀਜਾ ਮੁਲਾਣਾ ਆ ਗਿਆ।

ਸੋਊ ਡਾਰਿ ਨਦੀ ਮੈ ਦਯੋ ॥੬॥

सोऊ डारि नदी मै दयो ॥६॥

ਉਸ ਨੂੰ ਨਦੀ ਵਿਚ ਸੁਟ ਦਿੱਤਾ ॥੬॥

ਤਬਿ ਇਕ ਤ੍ਰਿਯਾ ਤਹਾ ਚਲਿ ਆਈ ॥

तबि इक त्रिया तहा चलि आई ॥

ਤਦ ਇਕ ਇਸਤਰੀ ਉਥੇ ਚਲ ਕੇ ਆਈ।

ਭਾਤਿ ਭਾਤਿ ਤਿਹ ਕਰੀ ਬਡਾਈ ॥

भाति भाति तिह करी बडाई ॥

ਉਸ ਨੇ (ਉਸ ਦੀ) ਭਾਤ ਭਾਤ ਦੀ ਵਡਿਆਈ ਕੀਤੀ।

ਲੇਹਜ ਪੇਹਜ ਬਹੁ ਤਾਹਿ ਖਵਾਯੋ ॥

लेहज पेहज बहु ताहि खवायो ॥

ਉਸ (ਦੈਂਤ) ਨੂੰ ਤਰ੍ਹਾ ਤਰ੍ਹਾ ਦੇ ਭੋਜਨ ਕਰਵਾਏ

ਮਦਰੋ ਪ੍ਰਯਾਇ ਤਾਹਿ ਰਿਝਵਾਯੋ ॥੭॥

मदरो प्रयाइ ताहि रिझवायो ॥७॥

ਅਤੇ ਸ਼ਰਾਬ ਪਿਆ ਕੇ ਉਸ ਨੂੰ ਪ੍ਰਸੰਨ ਕੀਤਾ ॥੭॥

ਤਾ ਕੇ ਨਿਤਿ ਬੁਹਾਰੀ ਦੇਵੈ ॥

ता के निति बुहारी देवै ॥

ਉਸ ਦੇ (ਘਰ) ਉਹ ਰੋਜ਼ ਬੁਹਾਰੀ ਦਿੰਦੀ ਸੀ

ਤਾ ਕੋ ਚਿਤ ਚੁਰਾਇ ਕੈ ਲੇਵੈ ॥

ता को चित चुराइ कै लेवै ॥

ਅਤੇ ਉਸ ਦਾ ਮਨ ਚੁਰਾ ਲੈਂਦੀ ਸੀ (ਅਰਥਾਤ ਪ੍ਰਸੰਨ ਕਰ ਲੈਂਦੀ ਸੀ)।

ਇਕ ਦਿਨ ਹੋਇ ਬਿਮਨ ਸੀ ਰਹੀ ॥

इक दिन होइ बिमन सी रही ॥

ਇਕ ਦਿਨ ਬੇਮਨੀ ਹੋ ਕੇ ਬੈਠ ਗਈ।

ਤਬ ਐਸੇ ਦਾਨੋ ਤਿਹ ਕਹੀ ॥੮॥

तब ऐसे दानो तिह कही ॥८॥

ਤਦ ਦੈਂਤ ਨੇ ਉਸ ਨੂੰ ਇਸ ਤਰ੍ਹਾ ਕਿਹਾ ॥੮॥

ਖਾਤ ਪੀਤ ਹਮਰੋ ਤੂੰ ਨਾਹੀ ॥

खात पीत हमरो तूँ नाही ॥

ਤੂੰ ਸਾਡਾ ਕੁਝ ਖਾਦੀ ਪੀਂਦੀ ਨਹੀਂ

ਸੇਵਾ ਕਰਤ ਰਹਤ ਗ੍ਰਿਹ ਮਾਹੀ ॥

सेवा करत रहत गृह माही ॥

ਅਤੇ ਘਰ ਵਿਚ ਸੇਵਾ ਕਰਦੀ ਰਹਿੰਦੀ ਹੈਂ।

ਅਧਿਕ ਰੀਝਿ ਨਿਸਚਰਹਿ ਉਚਾਰੋ ॥

अधिक रीझि निसचरहि उचारो ॥

ਦੈਂਤ ਨੇ ਅਧਿਕ ਪ੍ਰਸੰਨ ਹੋ ਕੇ ਕਿਹਾ

ਦੇਉ ਵਹੈ ਜੋ ਹ੍ਰਿਦੈ ਬਿਚਾਰੋ ॥੯॥

देउ वहै जो ह्रदै बिचारो ॥९॥

ਕਿ ਤੂੰ ਜੋ ਮਨ ਵਿਚ ਸੋਚੇਂਗੀ, ਉਹੀ ਦਿਆਂਗਾ ॥੯॥

ਜਬ ਦੋ ਤੀਨਿ ਬਾਰ ਤਿਨ ਕਹਿਯੋ ॥

जब दो तीनि बार तिन कहियो ॥

ਜਦ ਉਸ ਨੇ ਦੋ ਤਿੰਨ ਵਾਰ ਕਿਹਾ

ਤਾ ਪੈ ਅਧਿਕ ਰੀਝਿ ਕੈ ਰਹਿਯੋ ॥

ता पै अधिक रीझि कै रहियो ॥

ਅਤੇ ਉਸ ਉਤੇ ਬਹੁਤ ਰੀਝ ਗਿਆ।

ਕਹਿਯੋ ਅਸੁਰ ਲਾਗਯੋ ਇਕ ਤ੍ਰਿਯਾ ਕੋ ॥

कहियो असुर लागयो इक तृया को ॥

(ਤਾ ਇਸਤਰੀ ਨੇ) ਕਿਹਾ ਕਿ ਇਕ ਇਸਤਰੀ ਨੂੰ ਦੈਂਤ ਚੰਬੜਿਆ ਹੋਇਆ ਹੈ,

ਸਕੈ ਦੂਰਿ ਕਰ ਤੂ ਨਹਿ ਤਾ ਕੋ ॥੧੦॥

सकै दूरि कर तू नहि ता को ॥१०॥

(ਪਰ) ਤੂੰ ਉਸ ਨੂੰ ਦੂਰ ਨਹੀਂ ਕਰ ਸਕਦਾ ॥੧੦॥

ਤਬ ਤਿਨ ਜੰਤ੍ਰ ਤੁਰਤੁ ਲਿਖਿ ਲੀਨੋ ॥

तब तिन जंत्र तुरतु लिखि लीनो ॥

ਤਦ ਉਸ ਨੇ ਇਕ ਜੰਤ੍ਰ ਲਿਖ ਲਿਆ

ਲੈ ਤਾ ਕੋ ਕਰ ਭੀਤਰ ਦੀਨੋ ॥

लै ता को कर भीतर दीनो ॥

ਅਤੇ ਲਿਖ ਕੇ ਉਸ ਦੇ ਹੱਥ ਵਿਚ ਦੇ ਦਿੱਤਾ

ਜਾ ਕੋ ਤੂ ਇਕ ਬਾਰ ਦਿਖੈ ਹੈ ॥

जा को तू इक बार दिखै है ॥

(ਅਤੇ ਕਿਹਾ) ਕਿ ਜਿਸ ਨੂੰ (ਤੂੰ ਇਹ ਜੰਤ੍ਰ) ਇਕ ਵਾਰ ਵਿਖਾਏਂਗੀ,

ਜਰਿ ਬਰਿ ਢੇਰ ਭਸਮਿ ਸੋ ਹ੍ਵੈ ਹੈ ॥੧੧॥

जरि बरि ढेर भसमि सो ह्वै है ॥११॥

ਉਹ ਸੜ ਬਲ ਕੇ ਸੁਆਹ ਦਾ ਢੇਰ ਹੋ ਜਾਏਗਾ ॥੧੧॥

ਤਾ ਕੈ ਕਰ ਤੇ ਜੰਤ੍ਰ ਲਿਖਾਯੋ ॥

ता कै कर ते जंत्र लिखायो ॥

ਉਸ ਨੇ ਉਸ ਦੇ ਹੱਥੋਂ ਇਕ ਜੰਤ੍ਰ ਲਿਖਵਾਇਆ

ਲੈ ਕਰ ਮੈ ਤਹਿ ਕੋ ਦਿਖਰਾਯੋ ॥

लै कर मै तहि को दिखरायो ॥

ਅਤੇ ਹੱਥ ਵਿਚ ਲੈ ਕੇ ਉਸ ਨੂੰ ਵਿਖਾ ਦਿੱਤਾ।

ਜਬ ਸੁ ਜੰਤ੍ਰ ਦਾਨੋ ਲਖਿ ਲਯੋ ॥

जब सु जंत्र दानो लखि लयो ॥

ਜਦੋਂ ਉਹ ਜੰਤ੍ਰ ਦੈਂਤ ਨੇ ਵੇਖ ਲਿਆ

ਸੋ ਜਰਿ ਢੇਰ ਭਸਮ ਹ੍ਵੈ ਗਯੋ ॥੧੨॥

सो जरि ढेर भसम ह्वै गयो ॥१२॥

(ਤਦ) ਉਹ ਸੜ ਕੇ ਸੁਆਹ ਦਾ ਢੇਰ ਹੋ ਗਿਆ ॥੧੨॥

ਦੋਹਰਾ ॥

दोहरा ॥

ਦੋਹਰਾ:

ਦੇਵਰਾਜ ਜਿਹ ਦੈਤ ਕੌ ਜੀਤ ਸਕਤ ਨਹਿ ਜਾਇ ॥

देवराज जिह दैत कौ जीत सकत नहि जाइ ॥

ਦੇਵਰਾਜ (ਇੰਦਰ) ਵੀ ਜਿਸ ਦੈਂਤ ਨੂੰ ਜਿਤ ਨਾ ਸਕਿਆ।

ਸੋ ਅਬਲਾ ਇਹ ਛਲ ਭਏ ਜਮ ਪੁਰ ਦਯੋ ਪਠਾਇ ॥੧੩॥

सो अबला इह छल भए जम पुर दयो पठाइ ॥१३॥

ਉਸ ਨੂੰ ਇਸ ਇਸਤਰੀ ਨੇ ਛਲ ਨਾਲ ਜਮਲੋਕ ਭੇਜ ਦਿੱਤਾ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌਵੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੦੦॥੧੮੫੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौवौ चरित्र समापतम सतु सुभम सतु ॥१००॥१८५६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੦੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੦੦॥੧੮੫੬॥ ਚਲਦਾ॥

ਚੌਪਈ ॥

चौपई ॥

ਚੌਪਈ:

ਰਾਵੀ ਤੀਰ ਜਾਟ ਇਕ ਰਹੈ ॥

रावी तीर जाट इक रहै ॥

ਰਾਵੀ (ਨਦੀ) ਦੇ ਕੰਢੇ ਉਤੇ ਇਕ ਜੱਟ ਰਹਿੰਦਾ ਸੀ,

ਮਹੀਵਾਲ ਨਾਮ ਜਗ ਕਹੈ ॥

महीवाल नाम जग कहै ॥

ਜਿਸ ਦਾ ਨਾ ਲੋਕੀਂ ਮੇਹੀਂਵਾਲ ਕਹਿੰਦੇ ਸਨ।

ਨਿਰਖਿ ਸੋਹਨੀ ਬਸਿ ਹ੍ਵੈ ਗਈ ॥

निरखि सोहनी बसि ह्वै गई ॥

ਉਸ ਨੂੰ ਵੇਖ ਕੇ ਸੋਹਣੀ (ਉਸ ਦੇ) ਵਸ ਵਿਚ ਹੋ ਗਈ

ਤਾ ਪੈ ਰੀਝਿ ਸੁ ਆਸਿਕ ਭਈ ॥੧॥

ता पै रीझि सु आसिक भई ॥१॥

ਅਤੇ ਉਸ ਉਤੇ ਰੀਝ ਕੇ ਆਸ਼ਕ ਹੋ ਗਈ ॥੧॥

ਜਬ ਹੀ ਭਾਨ ਅਸਤ ਹ੍ਵੈ ਜਾਵੈ ॥

जब ही भान असत ह्वै जावै ॥

ਜਦੋਂ ਸੂਰਜ ਡੁਬ ਜਾਦਾ,

ਤਬ ਹੀ ਪੈਰਿ ਨਦੀ ਤਹ ਆਵੈ ॥

तब ही पैरि नदी तह आवै ॥

ਤਦੋਂ ਉਹ ਨਦੀ ਤਰ ਕੇ ਉਥੇ ਆ ਜਾਦੀ।

ਦ੍ਰਿੜ ਗਹਿ ਘਟ ਉਰ ਕੇ ਤਰ ਧਰੈ ॥

द्रड़ गहि घट उर के तर धरै ॥

ਉਹ ਘੜੇ ਨੂੰ ਛਾਤੀ ਹੇਠਾ ਕਰ ਕੇ ਚੰਗੀ ਤਰ੍ਹਾ ਪਕੜ ਲੈਂਦੀ

ਛਿਨ ਮਹਿ ਪੈਰ ਪਾਰ ਤਿਹ ਪਰੈ ॥੨॥

छिन महि पैर पार तिह परै ॥२॥

ਅਤੇ ਛਿਣ ਵਿਚ (ਨਦੀ) ਤਰ ਕੇ ਪਾਰ ਹੋ ਜਾਂਦੀ ॥੨॥

ਏਕ ਦਿਵਸ ਉਠਿ ਕੈ ਜਬ ਧਾਈ ॥

एक दिवस उठि कै जब धाई ॥

ਇਕ ਦਿਨ ਜਦੋਂ ਉਹ ਉਠ ਕੇ ਤੁਰੀ

ਸੋਵਤ ਹੁਤੋ ਬੰਧੁ ਲਖਿ ਪਾਈ ॥

सोवत हुतो बंधु लखि पाई ॥

ਤਾ ਸੁਤੇ ਪਏ ਭਰਾ ਨੇ ਉਸ ਨੂੰ ਵੇਖ ਲਿਆ।

ਪਾਛੈ ਲਾਗਿ ਭੇਦ ਤਿਹ ਚਹਿਯੋ ॥

पाछै लागि भेद तिह चहियो ॥

ਉਸ ਨੇ ਪਿਛੇ ਲਗ ਕੇ ਭੇਦ ਪਾਣਾ ਚਾਹਿਆ,

ਕਛੂ ਸੋਹਨੀ ਤਾਹਿ ਨ ਲਹਿਯੋ ॥੩॥

कछू सोहनी ताहि न लहियो ॥३॥

ਪਰ ਸੋਹਣੀ ਨੂੰ (ਇਸ ਗੱਲ ਦਾ) ਪਤਾ ਨਾ ਚਲਿਆ ॥੩॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਛਕੀ ਪ੍ਰੇਮ ਬਾਲਾ ਤਿਸੀ ਠੌਰ ਧਾਈ ॥

छकी प्रेम बाला तिसी ठौर धाई ॥

ਪ੍ਰੇਮ ਵਿਚ ਮਗਨ (ਉਹ) ਇਸਤਰੀ ਉਸ ਥਾ ਤੇ ਪਹੁੰਚੀ

ਜਹਾ ਦਾਬਿ ਕੈ ਬੂਟ ਮੈ ਮਾਟ ਆਈ ॥

जहा दाबि कै बूट मै माट आई ॥

ਜਿਥੇ ਉਹ ਬ੍ਰਿਛ ਹੇਠਾ ਘੜਾ ਲੁਕਾ ਕੇ ਆਈ ਸੀ।

ਲੀਯੌ ਹਾਥ ਤਾ ਕੌ ਧਸੀ ਨੀਰ ਮ੍ਯਾਨੇ ॥

लीयौ हाथ ता कौ धसी नीर म्याने ॥

ਉਸ (ਘੜੇ) ਨੂੰ ਹੱਥ ਵਿਚ ਲੈ ਕੇ ਉਹ ਪਾਣੀ ਵਿਚ ਵੜ ਗਈ

ਮਿਲੀ ਜਾਇ ਤਾ ਕੌ ਯਹੀ ਭੇਦ ਜਾਨੇ ॥੪॥

मिली जाइ ता कौ यही भेद जाने ॥४॥

ਅਤੇ ਉਸ (ਪ੍ਰੇਮੀ) ਨੂੰ ਜਾ ਕੇ ਮਿਲੀ। (ਉਸ ਦੇ ਭਰਾ ਨੇ) ਇਹ ਸਾਰਾ ਭੇਦ ਪਾ ਲਿਆ ॥੪॥

ਮਿਲੀ ਜਾਇ ਤਾ ਕੌ ਫਿਰੀ ਫੇਰਿ ਬਾਲਾ ॥

मिली जाइ ता कौ फिरी फेरि बाला ॥

ਜਦੋਂ ਉਸ ਨੂੰ ਮਿਲ ਕੇ ਇਸਤਰੀ ਵਾਪਸ ਪਰਤੀ,

ਦਿਪੈ ਚਾਰਿ ਸੋਭਾ ਮਨੋ ਆਗਿ ਜ੍ਵਾਲਾ ॥

दिपै चारि सोभा मनो आगि ज्वाला ॥

ਤਾ ਉਸ ਦੀ ਪ੍ਰਭਾ ਬਹੁਤ ਜੋਤੀਮਾਨ ਸੀ ਮਾਨੋ ਅੱਗ (ਦੀ ਲਾਟ) ਹੋਵੇ।

ਲਏ ਹਾਥ ਮਾਟਾ ਨਦੀ ਪੈਰਿ ਆਈ ॥

लए हाथ माटा नदी पैरि आई ॥

(ਉਹ) ਹੱਥ ਵਿਚ ਘੜਾ ਲੈ ਕੇ ਨਦੀ ਦੇ ਇਸ ਪਾਰ ਆ ਗਈ।

ਕੋਊ ਨਾਹਿ ਜਾਨੈ ਤਿਨੀ ਬਾਤ ਪਾਈ ॥੫॥

कोऊ नाहि जानै तिनी बात पाई ॥५॥

(ਉਹ) ਸਮਝ ਰਹੀ ਸੀ ਕਿ ਉਸ ਦਾ ਭੇਦ ਕਿਸੇ ਨੇ ਨਹੀਂ ਪਾਇਆ ॥੫॥

ਭਯੋ ਪ੍ਰਾਤ ਲੈ ਕਾਚ ਮਾਟਾ ਸਿਧਾਯੋ ॥

भयो प्रात लै काच माटा सिधायो ॥

ਸਵੇਰ ਹੁੰਦਿਆਂ ਹੀ (ਉਸ ਦਾ ਭਰਾ) ਕੱਚਾ ਘੜਾ ਲੈ ਕੇ (ਉਥੇ) ਗਿਆ।

ਤਿਸੈ ਡਾਰਿ ਦੀਨੋ ਉਸੇ ਰਾਖਿ ਆਯੋ ॥

तिसै डारि दीनो उसे राखि आयो ॥

(ਉਸ ਨੇ ਪਹਿਲੇ ਨੂੰ ਪਰੇ) ਸੁਟ ਦਿੱਤਾ ਅਤੇ ਕੱਚਾ ਘੜਾ ਉਥੇ ਰਖ ਆਇਆ।

ਭਏ ਸੋਹਨੀ ਰੈਨਿ ਜਬ ਹੀ ਸਿਧਾਈ ॥

भए सोहनी रैनि जब ही सिधाई ॥

ਜਦੋਂ ਰਾਤ ਪਈ ਤਾ ਸੋਹਣੀ ਤੁਰ ਪਈ

ਵਹੈ ਮਾਟ ਲੈ ਕੇ ਛਕੀ ਪ੍ਰੇਮ ਆਈ ॥੬॥

वहै माट लै के छकी प्रेम आई ॥६॥

ਅਤੇ ਉਹੋ (ਕੱਚਾ) ਘੜਾ ਲੈ ਕੇ ਪ੍ਰੇਮ ਵਿੱਚ ਮਸਤ ਹੋ ਕੇ (ਦਰਿਆ ਦੇ ਕਿਨਾਰੇ) ਆ ਗਈ ॥੬॥

ਦੋਹਰਾ ॥

दोहरा ॥

ਦੋਹਰਾ:

ਅਧਿਕ ਜਬ ਸਰਿਤਾ ਤਰੀ ਮਾਟਿ ਗਯੋ ਤਬ ਫੂਟਿ ॥

अधिक जब सरिता तरी माटि गयो तब फूटि ॥

(ਦੂਜੇ ਦਿਨ ਜਦੋਂ ਸੋਹਣੀ ਕੱਚਾ ਘੜਾ ਲੈ ਕੇ ਨਦੀ ਵਿਚ ਠਿਲ੍ਹੀ ਅਤੇ) ਜਦੋਂ ਕਾਫ਼ੀ ਨਦੀ ਤਰ ਲਈ ਤਾ ਕੱਚਾ ਘੜਾ ਖੁਰ ਗਿਆ।

ਡੁਬਕੀ ਲੇਤੇ ਤਨ ਗਯੋ ਪ੍ਰਾਨ ਬਹੁਰਿ ਗੇ ਛੂਟਿ ॥੭॥

डुबकी लेते तन गयो प्रान बहुरि गे छूटि ॥७॥

ਡੁਬਕੀਆਂ ਲੈਂਦਿਆਂ ਉਸ ਦਾ ਸ਼ਰੀਰ ਗ਼ਰਕ ਹੋ ਗਿਆ ਅਤੇ ਫਿਰ ਪ੍ਰਾਣ ਨਿਕਲ ਗਏ ॥੭॥

ਚੌਪਈ ॥

चौपई ॥

ਚੌਪਈ:

ਮੇਹੀਵਾਲ ਅਧਿਕ ਦੁਖੁ ਧਾਰਿਯੋ ॥

मेहीवाल अधिक दुखु धारियो ॥

(ਉਡੀਕ ਉਡੀਕ ਕੇ) ਮੇਹੀਂਵਾਲ ਬਹੁਤ ਦੁਖੀ ਹੋਇਆ

ਕਹਾ ਸੋਹਨੀ ਰਹੀ ਬਿਚਾਰਿਯੋ ॥

कहा सोहनी रही बिचारियो ॥

(ਅਤੇ ਸੋਚੀਂ ਪੈ ਗਿਆ ਕਿ) ਸੋਹਣੀ ਵਿਚਾਰੀ ਕਿਥੇ ਰਹਿ ਗਈ ਹੈ।

ਨਦੀ ਬੀਚ ਖੋਜਤ ਬਹੁ ਭਯੋ ॥

नदी बीच खोजत बहु भयो ॥

(ਉਹ ਉਸ ਨੂੰ) ਨਦੀ ਵਿਚ ਬਹੁਤ ਖੋਜਦਾ ਰਿਹਾ

ਆਈ ਲਹਿਰ ਡੂਬਿ ਸੋ ਗਯੋ ॥੮॥

आई लहिर डूबि सो गयो ॥८॥

(ਪਰ ਇਸੇ ਦੌਰਾਨ ਇਕ) ਲਹਿਰ ਆਈ ਅਤੇ ਉਹ ਵੀ ਡੁਬ ਗਿਆ ॥੮॥

ਏਕ ਪੁਰਖ ਯਹ ਚਰਿਤ੍ਰ ਸੁਧਾਰਿਯੋ ॥

एक पुरख यह चरित्र सुधारियो ॥

ਇਕ ਪੁਰਸ਼ ਨੇ ਇਹ ਚਰਿਤ੍ਰ ਕੀਤਾ

ਮੇਹੀਵਾਲ ਸੋਹਨਿਯਹਿ ਮਾਰਿਯੋ ॥

मेहीवाल सोहनियहि मारियो ॥

ਅਤੇ ਮੇਹੀਂਵਾਲ ਅਤੇ ਸੋਹਣੀ ਨੂੰ ਮਾਰ ਦਿੱਤਾ।

ਕਾਚੋ ਘਟ ਵਾ ਕੋ ਦੈ ਬੋਰਿਯੋ ॥

काचो घट वा को दै बोरियो ॥

ਉਸ ਨੂੰ ਕੱਚਾ ਘੜਾ ਦੇ ਕੇ ਡਬੋ ਦਿੱਤਾ

ਮੇਹੀਵਾਲ ਹੂੰ ਕੋ ਸਿਰ ਤੋਰਿਯੋ ॥੯॥

मेहीवाल हूँ को सिर तोरियो ॥९॥

ਅਤੇ ਮੇਹੀਂਵਾਲ ਦਾ ਸਿਰ ਵੀ ਪਾੜ ਦਿੱਤਾ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੦੧॥੧੮੬੫॥ਅਫਜੂੰ॥

इति स्री चरित्र पख्याने पुरख चरित्रे मंत्री भूप संबादे इक सौ इक चरित्र समापतम सतु सुभम सतु ॥१०१॥१८६५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਇਕ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੦੧॥੧੮੬੫॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਅਵਧ ਪੁਰੀ ਭੀਤਰ ਬਸੈ ਅਜ ਸੁਤ ਦਸਰਥ ਰਾਵ ॥

अवध पुरी भीतर बसै अज सुत दसरथ राव ॥

(ਰਾਜਾ) ਅਜ ਦਾ ਪੁੱਤਰ ਦਸ਼ਰਥ ਰਾਜਾ ਅਵਧਪੁਰੀ (ਅਯੁਧਿਆ) ਵਿਚ ਵਸਦਾ ਸੀ।

ਦੀਨਨ ਕੀ ਰਛਾ ਕਰੈ ਰਾਖਤ ਸਭ ਕੋ ਭਾਵ ॥੧॥

दीनन की रछा करै राखत सभ को भाव ॥१॥

(ਉਹ) ਗ਼ਰੀਬਾ (ਨਿਤਾਣਿਆਂ) ਦੀ ਰਖਿਆ ਕਰਦਾ ਸੀ ਅਤੇ ਸਭ ਪ੍ਰਤਿ ਪ੍ਰੇਮ ਭਾਵ ਪਾਲਦਾ ਸੀ ॥੧॥

ਦੈਤ ਦੇਵਤਨ ਕੋ ਬਨ੍ਯੋ ਏਕ ਦਿਵਸ ਸੰਗ੍ਰਾਮ ॥

दैत देवतन को बन्यो एक दिवस संग्राम ॥

ਇਕ ਵਾਰ ਦੈਂਤਾ ਅਤੇ ਦੇਵਤਿਆਂ ਵਿਚ ਲੜਾਈ ਸ਼ੁਰੂ ਹੋ ਗਈ

ਬੋਲਿ ਪਠਾਯੋ ਇੰਦ੍ਰ ਨੈ ਲੈ ਦਸਰਥ ਕੋ ਨਾਮ ॥੨॥

बोलि पठायो इंद्र नै लै दसरथ को नाम ॥२॥

ਅਤੇ ਇੰਦਰ ਨੇ ਦਸ਼ਰਥ ਰਾਜੇ ਦਾ ਨਾ ਲੈ ਕੇ (ਸਹਾਇਤਾ ਲਈ) ਬੁਲਾ ਭੇਜਿਆ ॥੨॥

ਚੌਪਈ ॥

चौपई ॥

ਚੌਪਈ:

ਦੂਤਹਿ ਕਹਿਯੋ ਤੁਰਤ ਤੁਮ ਜੈਯਹੁ ॥

दूतहि कहियो तुरत तुम जैयहु ॥

(ਇੰਦਰ ਨੇ) ਦੂਤ ਨੂੰ ਕਿਹਾ ਕਿ ਤੂੰ ਤੁਰਤ ਜਾ

ਸੈਨ ਸਹਿਤ ਦਸਰਥ ਕੈ ਲ੍ਯੈਯਹੁ ॥

सैन सहित दसरथ कै ल्यैयहु ॥

ਅਤੇ ਸੈਨਾ ਸਹਿਤ ਦਸ਼ਰਥ ਨੂੰ ਲੈ ਆ।

ਗ੍ਰਿਹ ਕੇ ਸਕਲ ਕਾਮ ਤਜ ਆਵੈ ॥

गृह के सकल काम तज आवै ॥

(ਉਹ) ਘਰ ਦੇ ਸਾਰੇ ਕੰਮ ਛਡ ਕੇ ਆ ਜਾਵੇ

ਹਮਰੀ ਦਿਸਿ ਹ੍ਵੈ ਜੁਧੁ ਮਚਾਵੈ ॥੩॥

हमरी दिसि ह्वै जुधु मचावै ॥३॥

ਅਤੇ ਸਾਡੇ ਵਲੋਂ ਹੋ ਕੇ ਯੁੱਧ ਕਰੇ ॥੩॥

ਦੋਹਰਾ ॥

दोहरा ॥

ਦੋਹਰਾ:

ਦੂਤ ਸਤਕ੍ਰਿਤ ਜੋ ਪਠਿਯੋ ਸੋ ਦਸਰਥ ਪੈ ਆਇ ॥

दूत सतकृत जो पठियो सो दसरथ पै आइ ॥

ਇੰਦਰ ਨੇ ਜੋ ਦੂਤ ਭੇਜਿਆ ਸੀ, ਉਸ ਨੇ ਦਸ਼ਰਥ ਕੋਲ ਆ ਕੇ

ਜੋ ਤਾ ਸੋ ਸ੍ਵਾਮੀ ਕਹਿਯੋ ਸੋ ਤਿਹ ਕਹਿਯੋ ਸੁਨਾਇ ॥੪॥

जो ता सो स्वामी कहियो सो तिह कहियो सुनाइ ॥४॥

ਉਸ ਨੂੰ ਜੋ ਕੁਝ ਸੁਆਮੀ (ਇੰਦਰ) ਨੇ ਕਿਹਾ ਸੀ, ਕਹਿ ਦਿੱਤਾ ॥੪॥

ਚੌਪਈ ॥

चौपई ॥

ਚੌਪਈ:

ਬਾਸਵ ਕਹਿਯੋ ਸੁ ਤਾਹਿ ਸੁਨਾਯੋ ॥

बासव कहियो सु ताहि सुनायो ॥

ਇੰਦਰ ('ਬਾਸਵ') ਨੇ ਜੋ ਕਿਹਾ ਸੀ, ਉਹ ਉਸ (ਦਸ਼ਰਥ) ਨੂੰ ਸੁਣਾ ਦਿੱਤਾ।

ਸੋ ਸੁਨਿ ਭੇਦ ਕੇਕਈ ਪਾਯੋ ॥

सो सुनि भेद केकई पायो ॥

ਉਸ ਨੂੰ ਸੁਣ ਕੇ ਕੈਕਈ ਵਿਚਲੀ ਗੱਲ ਸਮਝ ਲਈ।

ਚਲੇ ਚਲੋ ਰਹਿ ਹੌ ਤੌ ਰਹਿ ਹੌ ॥

चले चलो रहि हौ तौ रहि हौ ॥

(ਕੈਕਈ ਨੇ ਦਸ਼ਰਥ ਨੂੰ ਕਿਹਾ ਕਿ ਜੇ ਤੁਸੀਂ) ਚਲੋਗੇ ਤਾ ਨਾਲ ਚਲਾਗੀ, ਜੇ ਰਹੋਗੇ ਤਾ ਰਹਾਗੀ।

ਨਾਤਰ ਦੇਹ ਅਗਨਿ ਮੈ ਦਹਿ ਹੌ ॥੫॥

नातर देह अगनि मै दहि हौ ॥५॥

(ਜੇ ਤੁਸੀਂ ਮੈਨੂੰ ਇਸ ਤਰ੍ਹਾ ਨਹੀਂ ਕਰਨ ਦਿਓਗੇ ਤਾ ਮੈਂ) ਆਪਣੀ ਦੇਹ ਅਗਨੀ ਵਿਚ ਸਾੜ ਦਿਆਂਗੀ ॥੫॥

ਤ੍ਰਿਯ ਕੋ ਮੋਹ ਨ੍ਰਿਪਤਿ ਸੌ ਭਾਰੋ ॥

तृय को मोह नृपति सौ भारो ॥

ਕੈਕਈ ਦਾ ਰਾਜੇ ਨਾਲ ਬਹੁਤ ਪ੍ਰੇਮ ਸੀ।

ਤਿਹ ਸੰਗ ਲੈ ਉਹ ਓਰਿ ਪਧਾਰੋ ॥

तिह संग लै उह ओरि पधारो ॥

ਉਸ ਨੂੰ ਨਾਲ ਲੈ ਕੇ (ਰਾਜਾ) ਉਥੇ (ਰਣਭੂਮੀ ਵਿਚ) ਚਲਾ ਗਿਆ।

ਬਾਲ ਕਹਿਯੋ ਸੇਵਾ ਤਵ ਕਰਿਹੋ ॥

बाल कहियो सेवा तव करिहो ॥

ਕੈਕਈ ਨੇ ਕਿਹਾ ਕਿ (ਮੈਂ ਤੁਹਾਡੀ) ਸੇਵਾ ਕਰਾਗੀ।

ਜੂਝੋ ਨਾਥ ਪਾਵਕਹਿ ਬਰਿਹੋ ॥੬॥

जूझो नाथ पावकहि बरिहो ॥६॥

ਹੇ ਨਾਥ! ਜੇ ਤੁਸੀਂ ਮਾਰੇ ਗਏ ਤਾ (ਮੈਂ ਨਾਲ ਹੀ) ਅੱਗ ਵਿਚ ਸੜ ਜਾਵਾਗੀ ॥੬॥

ਅਵਧ ਰਾਜ ਤਹ ਤੁਰਤ ਸਿਧਾਯੋ ॥

अवध राज तह तुरत सिधायो ॥

ਅਯੁਧਿਆ ਦਾ ਰਾਜਾ ਉਥੋਂ ਲਈ ਤੁਰਤ ਚਲ ਪਿਆ

ਸੁਰ ਅਸੁਰਨ ਜਹ ਜੁਧ ਮਚਾਯੋ ॥

सुर असुरन जह जुध मचायो ॥

ਜਿਥੇ ਦੇਵ-ਅਸੁਰ ਸੰਗ੍ਰਾਮ ਮਚਿਆ ਹੋਇਆ ਸੀ,

ਬਜ੍ਰ ਬਾਨ ਬਿਛੂਆ ਜਹ ਬਰਖੈ ॥

बज्र बान बिछूआ जह बरखै ॥

ਜਿਥੇ ਬਜ੍ਰ ਵਰਗੇ ਬਾਣਾ ਅਤੇ ਬਿਛੂ (ਵਰਗੇ ਪੇਸ਼ਕਬਜ਼ਾ) ਦੀ ਬਰਖਾ ਹੋ ਰਹੀ ਸੀ

ਕੁਪਿ ਕੁਪਿ ਬੀਰ ਧਨੁਹਿਯਨ ਕਰਖੈ ॥੭॥

कुपि कुपि बीर धनुहियन करखै ॥७॥

ਅਤੇ ਕ੍ਰੋਧਿਤ ਹੋ ਕੇ ਯੁੱਧਵੀਰ ਕਮਾਨਾ ਖਿਚ ਰਹੇ ਸਨ ॥੭॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਬਧੇ ਗੋਲ ਗਾੜੇ ਚਲਿਯੋ ਬਜ੍ਰਧਾਰੀ ॥

बधे गोल गाड़े चलियो बज्रधारी ॥

ਬਜ੍ਰਧਾਰੀ (ਇੰਦਰ) ਆਪਣੀ ਸੈਨਾ ਇਕੱਠੀ ਕਰ ਕੇ ਉਥੋਂ ਨੂੰ ਚਲਿਆ

ਬਜੈ ਦੇਵ ਦਾਨਵ ਜਹਾ ਹੀ ਹਕਾਰੀ ॥

बजै देव दानव जहा ही हकारी ॥

ਜਿਥੇ ਦੇਵਤੇ ਅਤੇ ਦੈਂਤ ਇਕ ਦੂਜੇ ਨੂੰ ਵੰਗਾਰ ਰਹੇ ਸਨ।

ਗਜੈ ਕੋਟਿ ਜੋਧਾ ਮਹਾ ਕੋਪ ਕੈ ਕੈ ॥

गजै कोटि जोधा महा कोप कै कै ॥

ਅਤਿ ਕ੍ਰੋਧਵਾਨ ਹੋ ਕੇ ਸੂਰਮੇ ਗਜ ਰਹੇ ਸਨ

ਪਰੈ ਆਨਿ ਕੈ ਬਾਢਵਾਰੀਨ ਲੈ ਕੈ ॥੮॥

परै आनि कै बाढवारीन लै कै ॥८॥

ਅਤੇ ਤਲਵਾਰਾ ਲੈ ਕੇ ਇਕ ਦੂਜੇ ਉਤੇ ਆ ਕੇ ਪੈ ਰਹੇ ਸਨ ॥੮॥

ਭਜੇ ਦੇਵ ਦਾਨੋ ਅਨਿਕ ਬਾਨ ਮਾਰੇ ॥

भजे देव दानो अनिक बान मारे ॥

ਦੈਂਤਾ ਦੀ ਫ਼ੌਜ ਦੇ ਬਾਣਾ ਦੀ ਮਾਰ ਕਰ ਕੇ ਦੇਵਤੇ ਭਜ ਗਏ

ਚਲੇ ਛਾਡਿ ਕੈ ਇੰਦਰ ਕੇ ਬੀਰ ਭਾਰੇ ॥

चले छाडि कै इंदर के बीर भारे ॥

ਅਤੇ ਇੰਦਰ ਦੇ ਵੱਡੇ ਸੂਰਮੇ (ਯੁੱਧ-ਭੂਮੀ ਤੋਂ) ਖਿਸਕ ਚਲੇ।

ਰਹਿਯੋ ਏਕ ਠਾਢੋ ਤਹਾ ਬਜ੍ਰਧਾਰੀ ॥

रहियो एक ठाढो तहा बज्रधारी ॥

ਉਥੇ ਕੇਵਲ ਇਕ ਇੰਦਰ ('ਬਜ੍ਰਧਾਰੀ') ਰਹਿ ਗਿਆ।

ਪਰਿਯੋ ਤਾਹਿ ਸੋ ਰਾਵ ਤਹਿ ਮਾਰ ਭਾਰੀ ॥੯॥

परियो ताहि सो राव तहि मार भारी ॥९॥

ਉਸ ਨਾਲ ਹੀ ਖ਼ੂਬ ਯੁੱਧ ਹੋਇਆ ਅਤੇ ਰਾਜੇ (ਦਸ਼ਰਥ) ਨੇ ਵੀ ਬਹੁਤ ਲੜਾਈ ਕੀਤੀ ॥੯॥

ਇਤੈ ਇੰਦ੍ਰ ਰਾਜਾ ਉਤੈ ਦੈਤ ਭਾਰੇ ॥

इतै इंद्र राजा उतै दैत भारे ॥

ਇਧਰ ਇੰਦਰ ਅਤੇ ਰਾਜਾ (ਦਸ਼ਰਥ) ਸੀ ਅਤੇ ਉਧਰ ਤਕੜੇ ਦੈਂਤ ਸਨ।

ਹਟੇ ਨ ਹਠੀਲੇ ਮਹਾ ਰੋਹ ਵਾਰੇ ॥

हटे न हठीले महा रोह वारे ॥

ਮਹਾਨ ਕ੍ਰੋਧਿਤ ਹੋਏ ਹਠੀ ਯੋਧੇ ਟਲਦੇ ਨਹੀਂ ਸਨ।

ਲਯੋ ਘੇਰਿ ਤਾ ਕੋ ਚਹੂੰ ਓਰ ਐਸੇ ॥

लयो घेरि ता को चहूँ ओर ऐसे ॥

ਉਨ੍ਹਾ ਨੂੰ ਚੌਹਾ ਪਾਸਿਆਂ ਤੋਂ ਇਸ ਤਰ੍ਹਾ ਘੇਰ ਲਿਆ

ਮਨੋ ਪਵਨ ਉਠੈ ਘਟਾ ਘੋਰ ਜੈਸੇ ॥੧੦॥

मनो पवन उठै घटा घोर जैसे ॥१०॥

ਮਾਨੋ ਪਵਨ ਦੇ ਵਗਣ ਨਾਲ ਕਾਲੀਆਂ ਘਟਾਵਾ ਘਿਰ ਆਈਆਂ ਹੋਣ ॥੧੦॥

ਪਰੀ ਦੇਵ ਦਾਵਾਨ ਕੀ ਮਾਰਿ ਭਾਰੀ ॥

परी देव दावान की मारि भारी ॥

ਦੇਵਤਿਆਂ ਅਤੇ ਦੈਂਤਾ ਦੀ ਗਹਿਗਚ ਲੜਾਈ ਹੋਈ।

ਹਠਿਯੋ ਏਕ ਹਾਠੇ ਤਹਾ ਛਤ੍ਰਧਾਰੀ ॥

हठियो एक हाठे तहा छत्रधारी ॥

ਉਥੇ ਇਕ ਛਤ੍ਰਧਾਰੀ ਸੂਰਮਾ ਡਟਿਆ ਹੋਇਆ ਸੀ।

ਅਜ੍ਯਾਨੰਦ ਜੂ ਕੌ ਸਤੇ ਲੋਕ ਜਾਨੈ ॥

अज्रयानंद जू कौ सते लोक जानै ॥
(ਉਸ) ਅਜ ਦੇ ਪੁੱਤਰ ਨੂੰ ਸੱਤੇ ਲੋਕ ਜਾਣਦੇ ਸਨ।

ਪਰੇ ਆਨਿ ਸੋਊ ਮਹਾ ਰੋਸ ਠਾਨੈ ॥੧੧॥
परे आनि सोऊ महा रोस ठानै ॥११॥
(ਦੈਂਤ) ਸੂਰਮੇ ਉਸ ਉਤੇ ਕ੍ਰੋਧਿਤ ਹੋ ਕੇ ਆ ਪਏ ॥੧੧॥

ਮਹਾ ਕੋਪ ਕੈ ਕੈ ਹਠੀ ਦੈਤ ਢੂਕੇ ॥
महा कोप कै कै हठी दैत ढूके ॥
ਹਠੀਲੇ ਦੈਂਤ ਬਹੁਤ ਕ੍ਰੋਧ ਕਰ ਕੇ ਨੇੜੇ ਢੁਕ ਗਏ

ਫਿਰੇ ਆਨਿ ਚਾਰੋ ਦਿਸਾ ਰਾਵ ਜੂ ਕੇ ॥
फिरे आनि चारो दिसा राव जू के ॥
ਅਤੇ ਰਾਜੇ (ਦਸ਼ਰਥ) ਨੂੰ ਚੌਹਾ ਪਾਸਿਆਂ ਤੋਂ ਘੇਰ ਲਿਆ।

ਮਹਾ ਬਜ੍ਰ ਬਾਨਾਨ ਕੈ ਘਾਇ ਮਾਰੈ ॥
महा बज्र बानान कै घाइ मारै ॥
ਬਜ੍ਰ ਵਰਗੇ ਬਾਣਾ ਦੇ ਪ੍ਰਹਾਰ ਕਰ ਰਹੇ ਸਨ

ਬਲੀ ਮਾਰ ਹੀ ਮਾਰਿ ਐਸੇ ਪੁਕਾਰੈ ॥੧੨॥
बली मार ही मारि ऐसे पुकारै ॥१२॥
ਅਤੇ ਬਲੀ (ਦੈਂਤ) 'ਮਾਰੋ-ਮਾਰੋ' ਇਸ ਤਰ੍ਹਾ ਪੁਕਾਰ ਰਹੇ ਸਨ ॥੧੨॥

ਹਟੇ ਨ ਹਠੀਲੇ ਹਠੇ ਐਠਿਯਾਰੇ ॥
हटे न हठीले हठे ऐठियारे ॥
ਆਕੜ ਵਾਲੇ ਹਠੀਲੇ ਸੂਰਮੇ ਪਿਛੇ ਨਾ ਹਟੇ

ਮੰਡੇ ਕੋਪ ਕੈ ਕੈ ਮਹਾਬੀਰ ਮਾਰੇ ॥
मंडे कोप कै कै महाबीर मारे ॥

ਅਤੇ ਮਹਾਨ ਕ੍ਰੋਧਵਾਨ ਹੋਏ ਸੂਰਮੇ ਮਾਰੇ ਜਾਣ ਲਗੇ।

ਚਹੁੰ ਓਰ ਬਾਦਿਤ੍ਰ ਆਨੇਕ ਬਾਜੈ ॥

चहुँ ओर बादित्र आनेक बाजै ॥

ਚੌਹਾ ਪਾਸਿਆਂ ਤੋਂ ਅਨੇਕ ਜੰਗੀ ਵਾਜੇ ਵਜਣ ਲਗੇ।

ਉਠਿਯੋ ਰਾਗ ਮਾਰੂ ਮਹਾ ਸੂਰ ਗਾਜੈ ॥੧੩॥

उठियो राग मारू महा सूर गाजै ॥१३॥

ਮਾਰੂ ਧੁਨ ਗੂੰਜਣ ਲਗੀ ਅਤੇ ਵੱਡੇ ਸੂਰਮੇ ਗੱਜਣ ਲਗੇ ॥੧੩॥

ਕਿਤੇ ਹਾਕ ਮਾਰੇ ਕਿਤੇ ਬਾਕ ਦਾਬੇ ॥

किते हाक मारे किते बाक दाबे ॥

ਕਿਤਨਿਆਂ ਨੂੰ ਵੰਗਾਰ ਕੇ ਮਾਰ ਦਿੱਤਾ ਅਤੇ ਕਿਤਨਿਆਂ ਨੂੰ ਡਰ ('ਬਾਕ') ਨਾਲ ਦਬਾ ਦਿੱਤਾ,

ਕਿਤੇ ਢਾਲ ਢਾਹੇ ਕਿਤੇ ਦਾੜ ਚਾਬੇ ॥

किते ढाल ढाहे किते दाड़ चाबे ॥

ਕਿਤਨਿਆਂ ਨੂੰ ਢਾਲਾ ਨਾਲ ਢਾਹ ਦਿੱਤਾ ਅਤੇ ਕਿਤਨਿਆਂ ਨੂੰ ਦਾੜ੍ਹਾ ਨਾਲ ਚਬਾ ਸੁਟਿਆ।

ਕਿਤੇ ਬਾਕ ਸੌ ਹਲ ਹਲੇ ਬੀਰ ਭਾਰੀ ॥

किते बाक सौ हल हले बीर भारी ॥

ਕਿਤਨੇ ਹੀ ਸੂਰਮੇ ਬੋਲਾ ਨਾਲ ਹੱਲਾ-ਗੁੱਲਾ ਕਰਦੇ ਰਹੇ

ਕਿਤੇ ਜੁਝਿ ਜੋਧਾ ਗਏ ਛਤ੍ਰਧਾਰੀ ॥੧੪॥

किते जूझि जोधा गए छत्रधारी ॥१४॥

ਅਤੇ ਕਿਤਨੇ ਹੀ ਛੱਤ੍ਰਧਾਰੀ ਯੋਧਾ (ਰਣ-ਭੂਮੀ ਵਿਚ) ਜੂਝ ਮਰੇ ॥੧੪॥

ਦੋਹਰਾ ॥

दोहरा ॥

ਦੋਹਰਾ:

ਅਸੁਰਨ ਕੀ ਸੈਨਾ ਹੁਤੇ ਅਸੁਰ ਨਿਕਸਿਯੋ ਏਕ ॥

असुरन की सैना हुते असुर निकसियो एक ॥

ਦੈਂਤਾ ਦੀ ਸੈਨਾ ਵਿਚੋਂ ਇਕ (ਬਲਵਾਨ) ਦੈਂਤ ਨਿਕਲਿਆ

ਸੂਤ ਸੰਘਾਰਿ ਅਜ ਨੰਦ ਕੌ ਮਾਰੇ ਬਿਸਿਖ ਅਨੇਕ ॥੧੫॥

सूत संघारि अज नंद कौ मारे बिसिख अनेक ॥१५॥

ਅਤੇ ਬਹੁਤ ਤੀਰ ਮਾਰ ਕੇ ਉਸ ਨੇ ਦਸ਼ਰਥ ਦਾ ਰਥਵਾਨ ਮਾਰ ਦਿੱਤਾ ॥੧੫॥

ਚੌਪਈ ॥

चौपई ॥

ਚੌਪਈ:

ਭਰਥ ਮਾਤ ਐਸੇ ਸੁਨਿ ਪਾਯੋ ॥

भरथ मात ऐसे सुनि पायो ॥

ਜਦੋਂ ਭਰਤ ਦੀ ਮਾਤਾ (ਕੈਕਈ) ਨੇ ਇਹ ਸੁਣਿਆ

ਕਾਮ ਸੂਤਿ ਅਜਿ ਸੁਤ ਕੌ ਆਯੋ ॥

काम सूति अजि सुत कौ आयो ॥

ਕਿ ਅਜ ਦੇ ਪੁੱਤਰ (ਦਸ਼ਰਥ) ਦਾ ਰਥਵਾਨ ਮਾਰਿਆ ਗਿਆ ਹੈ

ਆਪਨ ਭੇਖ ਸੁਭਟ ਕੋ ਧਰਿਯੋ ॥

आपन भेख सुभट को धरियो ॥

ਤਾ ਉਸ ਨੇ ਖ਼ੁਦ ਸੂਰਮੇ ਦਾ ਭੇਸ ਧਾਰਨ ਕੀਤਾ

ਜਾਇ ਸੂਤਪਨ ਨ੍ਰਿਪ ਕੋ ਕਰਿਯੋ ॥੧੬॥

जाइ सूतपन नृप को करियो ॥१६॥

ਅਤੇ ਰਾਜੇ ਦੀ ਰਥਵਾਨ ਜਾ ਬਣੀ ॥੧੬॥

ਸਜੰਦਨ ਐਸੀ ਭਾਤਿ ਧਵਾਵੈ ॥

स्यंदन ऐसी भाति धवावै ॥

ਉਸ ਨੇ ਅਜਿਹੇ ਢੰਗ ਨਾਲ ਰਥ ਚਲਾਇਆ

ਨ੍ਰਿਪ ਕੋ ਬਾਨ ਨ ਲਾਗਨ ਪਾਵੈ ॥

नृप को बान न लागन पावै ॥

ਕਿ ਰਾਜੇ ਨੂੰ (ਵੈਰੀ ਦਾ) ਕੋਈ ਤੀਰ ਵੀ ਲਗ ਨਾ ਸਕਿਆ।

ਜਾਯੋ ਚਾਹਤ ਅਜਿ ਸੁਤ ਜਹਾ ॥

जायो चाहत अजि सुत जहा ॥

ਜਿਥੇ ਵੀ ਦਸ਼ਰਥ ਜਾਣਾ ਚਾਹੁੰਦਾ ਸੀ,

ਲੈ ਅਬਲਾ ਪਹੁਚਾਵੈ ਤਹਾ ॥੧੭॥

लै अबला पहुचावै तहा ॥१७॥

ਉਥੇ ਹੀ ਕੈਕਈ ਲੈ ਕੇ ਪਹੁੰਚਾ ਦਿੰਦੀ ਸੀ ॥੧੭॥

ਐਸੇ ਅਬਲਾ ਰਥਹਿ ਧਵਾਵੈ ॥

ऐसे अबला रथहि धवावै ॥

ਕੈਕਈ ਇਸ ਤਰ੍ਹਾ ਰਥ ਚਲਾਉਂਦੀ ਸੀ

ਜਹੁ ਪਹੁਚੈ ਤਾ ਕੌ ਨ੍ਰਿਪ ਘਾਵੈ ॥

जहु पहुचै ता कौ नृप घावै ॥

ਕਿ ਜਿਥੇ ਰਾਜਾ ਚਾਹੁੰਦਾ ਉਥੇ (ਵੈਰੀ ਨੂੰ) ਮਾਰ ਦਿੰਦਾ।

ਉਡੀ ਧੂਰਿ ਲਗੀ ਅਸਮਾਨਾ ॥

उडी धूरि लगी असमाना ॥

(ਰਣਭੂਮੀ ਦੀ) ਧੂੜ ਉਡ ਕੇ ਆਕਾਸ਼ ਨੂੰ ਛੋਹ ਰਹੀ ਸੀ

ਅਸਿ ਚਮਕੈ ਬਿਜੁਰੀ ਪਰਮਾਨਾ ॥੧੮॥

असि चमकै बिजुरी परमाना ॥१८॥

ਅਤੇ ਤਲਵਾਰਾ ਬਿਜਲੀ ਵਾਗ ਚਮਕ ਰਹੀਆਂ ਸਨ ॥੧੮॥

ਤਿਲੁ ਤਿਲੁ ਟੂਕ ਏਕ ਕਰਿ ਮਾਰੇ ॥

तिलु तिलु टूक एक करि मारे ॥

ਇਕਨਾ ਨੂੰ (ਰਾਜੇ ਨੇ) ਪੁਰਜ਼ਾ ਪੁਰਜ਼ਾ ਕਰ ਕੇ ਮਾਰ ਦਿੱਤਾ

ਏਕ ਬੀਰ ਕਟਿ ਤੈ ਕਟਿ ਡਾਰੇ ॥

एक बीर कटि तै कटि डारे ॥

ਅਤੇ ਇਕਨਾ ਨੂੰ ਲਕ ਤੋਂ ਕਟ ਕੇ ਮਾਰ ਦਿੱਤਾ।

ਦਸਰਥ ਅਧਿਕ ਕੋਪ ਕਰਿ ਗਾਜਿਯੋ ॥

दसरथ अधिक कोप करि गाजियो ॥

ਰਾਜਾ ਦਸ਼ਰਥ ਬਹੁਤ ਕ੍ਰੋਧਵਾਨ ਹੋ ਕੇ ਗਜਿਆ

ਰਨ ਮੈ ਰਾਗ ਮਾਰੂਆ ਬਾਜਿਯੋ ॥੧੯॥

रन मै राग मारूआ बाजियो ॥१९॥

ਅਤੇ ਯੁੱਧ-ਭੂਮੀ ਵਿਚ ਮਾਰੂ ਰਾਗ ਵਜਿਆ ॥੧੯॥

ਦੋਹਰਾ ॥

दोहरा ॥

ਦੋਹਰਾ:

ਸੰਖ ਨਫੀਰੀ ਕਾਨ੍ਹਰੇ ਤੁਰਹੀ ਭੇਰ ਅਪਾਰ ॥

संख नफीरी कान्रहरे तुरही भेर अपार ॥

ਯੁੱਧ-ਭੂਮੀ ਵਿਚ ਅਣਗਿਣਤ ਸੰਖ, ਨਫ਼ੀਰੀ, ਕਾਨਰੇ, ਤੁਰਹੀ, ਭੇਰ (ਵਜ ਰਹੇ ਸਨ)

ਮੁਚੰਗ ਸਨਾਈ ਡੁਗਡੁਗੀ ਡਵਰੂ ਢੋਲ ਹਜਾਰ ॥੨੦॥

मुचंग सनाई डुगडुगी डवरू ढोल हजार ॥२०॥

ਅਤੇ ਹਜ਼ਾਰਾ ਮੁਚੰਗ, ਸਨਾਈ, ਡੁਗਡੁਗੀ, ਡੌਰੂ ਅਤੇ ਢੋਲ (ਧੁਨਾ ਕਢ ਰਹੇ ਸਨ) ॥੨੦॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਚਲੇ ਭਾਜਿ ਲੇਂਡੀ ਸੁ ਜੋਧਾ ਗਰਜੈ ॥

चले भाजि लौंडी सु जोधा गरजै ॥

ਯੋਧਿਆਂ ਦੀ ਗਰਜ ਸੁਣ ਕੇ ਬੁਜ਼ਦਿਲ ਭਜ ਰਹੇ ਹਨ

ਮਹਾ ਭੇਰ ਭਾਰੀਨ ਸੌ ਨਾਦ ਬਜੈ ॥

महा भेर भारीन सौ नाद बजै ॥

ਅਤੇ ਡਰਾਉਣੀ ਆਵਾਜ਼ ਵਿਚ ਵੱਡੀਆਂ ਭੇਰਾ ਵਜ ਰਹੀਆਂ ਹਨ।

ਪਰੀ ਆਨਿ ਭੂਤਾਨ ਕੀ ਭੀਰ ਭਾਰੀ ॥

परी आनि भूतान की भीर भारी ॥

ਉਥੇ ਭੂਤਾ ਦੀ ਬਹੁਤ ਭੀੜ ਲਗ ਗਈ ਹੈ

ਮੰਡੇ ਕੋਪ ਕੈ ਕੈ ਬਡੇ ਛਤ੍ਰ ਧਾਰੀ ॥੨੧॥

मंडे कोप कै कै बडे छत्र धारी ॥२१॥

ਅਤੇ ਵੱਡੇ ਛਤ੍ਰਧਾਰੀ ਕ੍ਰੋਧ ਨਾਲ ਭਰੇ ਡਟੇ ਹੋਏ ਹਨ ॥੨੧॥

ਦਿਪੈ ਹਾਥ ਮੈ ਕੋਟਿ ਕਾਢੀ ਕ੍ਰਿਪਾਨੈ ॥

दिपै हाथ मै कोटि काढी कृपानै ॥

ਹੱਥਾ ਵਿਚ ਕਰੋੜਾ ਕ੍ਰਿਪਾਨਾ ਕਢੀਆਂ ਹੋਈਆਂ ਦਿਸ ਰਹੀਆਂ ਹਨ

ਗਿਰੈ ਭੂਮਿ ਮੈ ਝੂਮਿ ਜੋਧਾ ਜੁਆਨੈ ॥

गिरै भूमि मै झूमि जोधा जुआनै ॥

ਅਤੇ ਵੱਡੇ ਜੁਆਨ ਸੂਰਮੇ ਯੁੱਧ-ਭੂਮੀ ਵਿਚ ਡਿਗ ਰਹੇ ਹਨ।

ਪਰੀ ਆਨਿ ਬੀਰਾਨ ਕੀ ਭੀਰ ਭਾਰੀ ॥

परी आनि बीरान की भीर भारी ॥

ਸੂਰਮਿਆਂ ਉਤੇ ਭਾਰੀ ਭੀੜ ਆਣ ਬਣੀ ਹੈ

ਬਹੈ ਸਸਤ੍ਰ ਔਰ ਅਸਤ੍ਰ ਕਾਤੀ ਕਟਾਰੀ ॥੨੨॥

बहै ससत्र और असत्र काती कटारी ॥२२॥

ਅਤੇ ਅਸਤ੍ਰ, ਸ਼ਸਤ੍ਰ, ਕਾਤੀਆਂ ਅਤੇ ਕਟਾਰੀਆਂ ਚਲ ਰਹੀਆਂ ਹਨ ॥੨੨॥

ਬਜੈ ਸਾਰ ਭਾਰੋ ਕਿਤੇ ਹੀ ਪਰਾਏ ॥

बजै सार भारो किते ही पराए ॥

ਬਹੁਤ ਹੀ ਲੋਹਾ ਖੜਕਿਆ ਹੈ, ਕਿਤਨੇ ਹੀ ਡਿਗ ਪਏ ਹਨ (ਜਾ ਭਜ ਗਏ ਹਨ)।

ਕਿਤੇ ਚੁੰਗ ਬਾਧੇ ਚਲੇ ਖੇਤ ਆਏ ॥

किते चुँग बाधे चले खेत आए ॥

ਕਿਤਨੇ ਹੀ ਯੁੱਧ-ਭੂਮੀ ਵਿਚ ਟੋਲੇ ਬਣਾ ਕੇ ਆਏ ਹਨ।

ਪਰੀ ਬਾਨ ਗੋਲਾਨ ਕੀ ਮਾਰਿ ਐਸੀ ॥

परी बान गोलान की मारि ऐसी ॥

ਗੋਲਿਆਂ ਅਤੇ ਬਾਣਾ ਦੀ ਅਜਿਹੀ ਮਾਰ ਪਈ ਹੈ

ਮਨੋ ਕ੍ਵਾਰ ਕੇ ਮੇਘ ਕੀ ਬ੍ਰਿਸਟਿ ਜੈਸੀ ॥੨੩॥

मनो क्वार के मेघ की बृसटि जैसी ॥२३॥

ਮਾਨੋ ਅਸੂ ਦੇ ਮਹੀਨੇ ਦੇ ਬਦਲਾ ਦੀ ਬਰਖਾ ਵਰਗੀ ਹੋਵੇ ॥੨੩॥

ਪਰੀ ਮਾਰਿ ਭਾਰੀ ਮਚਿਯੋ ਲੋਹ ਗਾਢੋ ॥

परी मारि भारी मचियो लोह गाढो ॥

ਬਹੁਤ ਮਾਰ ਮਚੀ ਹੈ ਅਤੇ ਖ਼ੂਬ ਲੋਹਾ ਖੜਕਿਆ ਹੈ (ਅਰਥਾਤ-ਸ਼ਸਤ੍ਰਾ ਨਾਲ ਸ਼ਸਤ੍ਰ ਵਜੇ ਹਨ)

ਅਹਿਲਾਦ ਜੋਧਾਨ ਕੈ ਚਿਤ ਬਾਢੋ ॥

अहिलाद जोधान कै चित बाढो ॥

ਜਿਸ ਕਰ ਕੇ ਯੋਧਿਆਂ ਦੇ ਮਨ ਪ੍ਰਸੰਨ ਹੋਏ ਹਨ।

ਕਹੂੰ ਭੂਤ ਔ ਪ੍ਰੇਤ ਨਾਚੈ ਰੁ ਗਾਵੈ ॥

कहूँ भूत औ प्रेत नाचै रु गावै ॥

ਕਿਤੇ ਭੂਤ ਅਤੇ ਪ੍ਰੇਤ ਨਚ ਅਤੇ ਗਾ ਰਹੇ ਹਨ

ਕਹੂੰ ਜੋਗਿਨੀ ਪੀਤ ਲੋਹੂ ਸੁਹਾਵੈ ॥੨੪॥

कहूँ जोगिनी पीत लोहू सुहावै ॥२४॥

ਅਤੇ ਕਿਤੇ ਜੋਗਣਾ ਲਹੂ ਪੀਂਦੀਆਂ ਦਿਸ ਰਹੀਆਂ ਹਨ ॥੨੪॥

ਕਹੂੰ ਬੀਰ ਬੈਤਲਾ ਬਾਕੇ ਬਿਹਾਰੈ ॥

कहूँ बीर बैतला बाके बिहारै ॥

ਕਿਤੇ ਬਾਕੇ ਬੀਰ ਬੈਤਾਲ ਵਿਚਰ ਰਹੇ ਹਨ

ਕਹੂੰ ਬੀਰ ਬੀਰਾਨ ਕੋ ਮਾਰਿ ਡਾਰੈ ॥

कहूँ बीर बीरान को मारि डारै ॥

ਅਤੇ ਕਿਤੇ ਸੂਰਮੇ ਸੂਰਮਿਆਂ ਨੂੰ ਮਾਰ ਕੇ ਸੁਟ ਰਹੇ ਹਨ।

ਕਿਤੇ ਬਾਨ ਲੈ ਸੂਰ ਕੰਮਾਨ ਐਂਚੈ ॥

किते बान लै सूर कंमान ऐंचै ॥

ਕਿਤੇ ਸੂਰਮੇ ਕਮਾਨਾ ਖਿਚ ਕੇ ਬਾਣ ਚਲਾ ਰਹੇ ਹਨ

ਕਿਤੇ ਘੈਂਚਿ ਜੋਧਾਨ ਕੇ ਕੇਸ ਖੈਂਚੈ ॥੨੫॥

किते घैंचि जोधान के केस खैंचै ॥२५॥

ਅਤੇ ਕਿਤੇ ਯੋਧਿਆਂ ਨੂੰ ਕੇਸਾ ਤੋਂ ਪਕੜ ਕੇ ਘਸੀਟ ਰਹੇ ਹਨ ॥੨੫॥

ਕਹੂੰ ਪਾਰਬਤੀ ਮੂਡ ਮਾਲਾ ਬਨਾਵੈ ॥

कहूँ पारबती मूड माला बनावै ॥
ਕਿਤੇ ਪਾਰਬਤੀ ਸਿਰਾ ਦੀ ਮਾਲਾ ਪਰੋ ਰਹੀ ਹੈ,

ਕਹੂੰ ਰਾਗ ਮਾਰੂ ਮਹਾ ਰੁਦ੍ਰ ਗਾਵੈ ॥
कहूँ राग मारू महा रुद्र गावै ॥
ਕਿਤੇ ਮਹਾ ਰੁਦ੍ਰ ਮਾਰੂ ਰਾਗ ਗਾ ਰਿਹਾ ਹੈ।

ਕਹੂੰ ਕੋਪ ਕੈ ਡਾਕਨੀ ਹਾਕ ਮਾਰੈ ॥
कहूँ कोप कै डाकनी हाक मारै ॥
ਕਿਤੇ ਕ੍ਰੋਧਿਤ ਹੋ ਕੇ ਡਾਕਣੀਆਂ ਡਕਾਰ ਰਹੀਆਂ ਹਨ।

ਗਏ ਜੂਝਿ ਜੋਧਾ ਬਿਨਾ ਹੀ ਸੰਘਾਰੈ ॥੨੬॥
गए जूझि जोधा बिना ही संघारै ॥२६॥
ਕਿਤੇ ਬਿਨਾ ਮਾਰਿਆਂ ਹੀ ਯੋਧੇ ਮਾਰੇ ਗਏ ਹਨ ॥੨੬॥

ਕਹੂੰ ਦੁੰਦਭੀ ਢੋਲ ਸਹਨਾਇ ਬਜੈ ॥
कहूँ दुँदभी ढोल सहनाइ बजै ॥
ਕਿਤੇ ਦੁੰਦਭੀ, ਢੋਲ ਅਤੇ ਸ਼ਹਿਨਾਈਆਂ ਵਜ ਰਹੀਆਂ ਹਨ

ਮਹਾ ਕੋਪ ਕੈ ਸੂਰ ਕੇਤੇ ਗਰਜੈ ॥
महा कोप कै सूर केते गरजै ॥
ਅਤੇ ਕਿਤਨੇ ਹੀ ਯੋਧੇ ਕ੍ਰੋਧਵਾਨ ਹੋ ਕੇ ਗਜ ਰਹੇ ਹਨ।

ਪਰੇ ਕੰਠ ਫਾਸੀ ਕਿਤੇ ਬੀਰ ਮੂਏ ॥
परे कंठ फासी किते बीर मूए ॥
ਕਿਤਨੇ ਹੀ ਸੂਰਮੇ ਗੱਲ ਵਿਚ ਫਾਹੀ ਪੈਣ ਕਾਰਨ ਮਰ ਗਏ ਹਨ

ਤਨੰ ਤ੍ਯਾਗ ਗਾਮੀ ਸੁ ਬੈਕੁੰਠ ਹੂਏ ॥੨੭॥
तनं त्याग गामी सु बैकुँठ हूए ॥२७॥

ਅਤੇ ਸ਼ਰੀਰ ਨੂੰ ਛਡ ਕੇ ਸਵਰਗ ਨੂੰ ਚਲੇ ਗਏ ਹਨ ॥੨੭॥

ਕਿਤੇ ਖੇਤ ਮੈ ਦੇਵ ਦੇਵਾਰਿ ਮਾਰੇ ॥

कितॆ खेत मै देव देवारि मारे ॥

ਦੇਵਤਿਆਂ ਨੇ ਕਿਤਨੇ ਹੀ ਦੈਂਤ ਯੁੱਧ-ਭੂਮੀ ਵਿਚ ਮਾਰ ਦਿੱਤੇ ਹਨ

ਕਿਤੇ ਪ੍ਰਾਨ ਸੁਰ ਲੋਕ ਤਜਿ ਕੈ ਬਿਹਾਰੇ ॥

कितॆ प्रान सुर लोक तजि कै बिहारे ॥

ਅਤੇ ਕਿਤਨੇ ਹੀ ਪ੍ਰਾਣ ਤਿਆਗ ਕੇ ਸੁਰ-ਲੋਕ ਵਿਚ ਵਿਚਰ ਰਹੇ ਹਨ।

ਕਿਤੇ ਘਾਇ ਲਾਗੋ ਮਹਾਬੀਰ ਝੂਮੈ ॥

कितॆ घाइ लागो महाबीर झूमै ॥

ਕਿਤਨੇ ਹੀ ਸੂਰਮੇ ਘਾਓ ਲਗਣ ਕਾਰਨ ਝੂੰਮ ਰਹੇ ਹਨ। (ਇੰਜ ਪ੍ਰਤੀਤ ਹੁੰਦਾ ਹੈ)

ਮਨੋ ਪਾਨਿ ਕੈ ਭੰਗ ਮਾਲੰਗ ਘੂਮੈ ॥੨੮॥

मनो पानि कै भंग मालंग घूमै ॥२८॥

ਮਾਨੋ ਮਲੰਗ ਲੋਕ ਭੰਗ ਪੀ ਕੇ ਘੁੰਮ ਰਹੇ ਹੋਣ ॥੨੮॥

ਬਲੀ ਮਾਰ ਹੀ ਮਾਰਿ ਕੈ ਕੈ ਪਧਾਰੇ ॥

बली मार ही मारि कै कै पधारे ॥

ਸੂਰਵੀਰਾ ਨੇ 'ਮਾਰੋ ਮਾਰੋ' ਪੁਕਾਰ ਕੇ

ਹਨੇ ਛਤ੍ਰਧਾਰੀ ਮਹਾ ਐਠਿਯਾਰੇ ॥

हने छत्रधारी महा ऐठियारे ॥

ਕਈ ਆਕੜਖਾ ਛਤ੍ਰਧਾਰੀਆਂ ਨੂੰ ਮਾਰ ਦਿੱਤਾ ਹੈ।

ਕਈ ਕੋਟਿ ਪਤ੍ਰੀ ਤਿਸੀ ਠੌਰ ਛੂਟੇ ॥

कई कोटि पत्री तिसी ठौर छूटे ॥

ਉਥੇ ਕਈ ਕਰੋੜ 'ਪਤ੍ਰੀ' (ਖੰਭਾ ਵਾਲੇ ਤੀਰ) ਛੁਟੇ ਹਨ

ਉਡੇ ਛਿਪ੍ਰ ਸੌ ਪਤ੍ਰ ਸੇ ਛਤ੍ਰ ਟੂਟੇ ॥੨੯॥

ऊडे छिप्र सौ पत्र से छत्र टूटे ॥२९॥

ਅਤੇ ਜਲਦੀ ਹੀ ਪੱਤਰਾ ਵਾਗ ਛਤ੍ਰਾ ਦੇ ਟੋਟੇ ਉਡੇ ਗਏ ਹਨ ॥੨੯॥

ਮਚਿਯੋ ਜੁਧ ਗਾੜੋ ਮੰਡੌ ਬੀਰ ਭਾਰੇ ॥

मचियो जुध गाड़ो मंडौ बीर भारे ॥

ਮਹਾਨ ਯੋਧਿਆਂ ਨੇ ਬੜਾ ਤਕੜਾ ਯੁੱਧ ਮਚਿਆ ਹੋਇਆ ਹੈ

ਚਹੂੰ ਓਰ ਕੇ ਕੋਪ ਕੈ ਕੈ ਹਕਾਰੇ ॥

चहूँ ओर के कोप कै कै हकारे ॥

ਅਤੇ ਚੌਹਾ ਪਾਸਿਆਂ ਤੋਂ ਕ੍ਰੋਧ ਭਰੀਆਂ ਵੰਗਾਰਾ ਪੈ ਰਹੀਆਂ ਹਨ।

ਹੂਏ ਪਾਕ ਸਾਹੀਦ ਜੰਗਾਹ ਮਜਾਨੈ ॥

हूए पाक साहीद जंगाह म्यानै ॥

(ਬਹੁਤ ਯੋਧੇ) ਜੰਗ ਵਿਚ ਲੜ ਕੇ ਪਵਿਤ੍ਰ ਸ਼ਹਾਦਤ ਪ੍ਰਾਪਤ ਕਰ ਗਏ ਹਨ।

ਗਏ ਜੂਝਿ ਜੋਧਾ ਘਨੋ ਸਜਾਮ ਜਾਨੈ ॥੩੦॥

गए जूझि जोधा घनो स्याम जानै ॥३०॥

ਸ਼ਿਆਮ ਕਵੀ ਦਸਦੇ ਹਨ ਕਿ ਉਥੇ ਬਹੁਤ ਯੋਧੇ ਜੂਝ ਗਏ ਹਨ ॥੩੦॥

ਚੌਪਈ ॥

चौपई ॥

ਚੌਪਈ:

ਅਜਿ ਸੁਤ ਜਹਾ ਚਿਤ ਲੈ ਜਾਵੈ ॥

अजि सुत जहा चित लै जावै ॥

ਜਿਥੇ ਦਸ਼ਰਥ ਦਾ ਚਿਤ ਜਾਣਾ ਚਾਹੁੰਦਾ,

ਤਹੀ ਕੇਕਈ ਲੈ ਪਹੁਚਾਵੈ ॥

तही केकई लै पहुचावै ॥

ਉਥੇ ਹੀ ਕੈਕਈ (ਰਥ ਨੂੰ) ਲੈ ਕੇ ਪਹੁੰਚਾ ਦਿੰਦੀ।

ਅਬ੍ਰਿਣ ਰਾਖਿ ਐਸੋ ਰਥ ਹਾਕ੍ਯੋ ॥

अबृण राखि ऐसो रथ हाक्रयो ॥

(ਦਸਰਥ ਨੂੰ ਕੋਈ) ਜ਼ਖ਼ਮ ਨਾ ਲੱਗਣ ਦਿੱਤਾ ਅਤੇ (ਉਸ ਨੇ) ਇਸ ਤਰ੍ਹਾ ਨਾਲ ਰਥ ਚਲਾਇਆ

ਨਿਜੁ ਪਿਯ ਕੇ ਇਕ ਬਾਰ ਨ ਬਾਕ੍ਯੋ ॥੩੧॥

निजु पिय के इक बार न बाक्यो ॥३१॥

ਕਿ ਉਸ ਦੇ ਪ੍ਰੀਤਮ ਦਾ ਕੋਈ ਵਾਲ ਵਿੰਗਾ ਨਾ ਹੋਇਆ ॥੩੧॥

ਜਹਾ ਕੇਕਈ ਲੈ ਪਹੁਚਾਯੋ ॥

जहा केकई लै पहुचायो ॥

ਜਿਨ੍ਹਾ ਉਤੇ ਵੀ ਕੈਕਈ (ਉਸ ਨੂੰ) ਲੈ ਕੇ ਪਹੁੰਚਾਉਂਦੀ,

ਅਜਿ ਸੁਤ ਤਾ ਕੌ ਮਾਰਿ ਗਿਰਾਯੋ ॥

अजि सुत ता कौ मारि गिरायो ॥

ਉਨ੍ਹਾ ਨੂੰ ਦਸ਼ਰਥ ਮਾਰ ਸੁਟਦਾ।

ਐਸੋ ਕਰਿਯੋ ਬੀਰ ਸੰਗ੍ਰਾਮਾ ॥

ऐसो करियो बीर संग्रामा ॥

(ਉਸ) ਯੋਧੇ ਨੇ ਅਜਿਹਾ ਯੁੱਧ ਕੀਤਾ

ਖਬਰੈ ਗਈ ਰੂਮ ਅਰੁ ਸਾਮਾ ॥੩੨॥

खबरै गई रूम अरु सामा ॥३२॥

ਕਿ (ਉਸ ਦੀਆਂ) ਖ਼ਬਰਾ ਰੂਮ ਅਤੇ ਸ਼ਿਆਮ ਤਕ ਪਹੁੰਚ ਗਈਆਂ ॥੩੨॥

ਐਸੀ ਭਾਤਿ ਦੁਸਟ ਬਹੁ ਮਾਰੇ ॥

ਐਸੀ ਭਾਤਿ ਦੁਸਟ ਬਹੁ ਮਾਰੇ ॥

ਇਸ ਤਰ੍ਹਾ ਨਾਲ ਬਹੁਤ ਦੁਸ਼ਟ ਮਾਰ ਦਿੱਤੇ

ਬਾਸਵ ਕੇ ਸਭ ਸੋਕ ਨਿਵਾਰੇ ॥

बासव के सभ सोक निवारे ॥

ਅਤੇ ਇੰਦਰ ('ਬਾਸਵ') ਦੇ ਸਾਰੇ ਦੁਖ ਦੂਰ ਕਰ ਦਿੱਤੇ।

ਗਹਿਯੋ ਦਾਤ ਤ੍ਰਿਣ ਉਬਰਿਯੋ ਸੋਊ ॥

गहियो दात तृण उबरियो सोऊ ॥

(ਜਿਸ ਨੇ) ਦੰਦਾ ਵਿਚ ਤੀਲਾ ਲੈ ਲਿਆ, ਉਹੀ ਬਚ ਸਕਿਆ,

ਨਾਤਰ ਜਿਯਤ ਨ ਬਾਚ੍ਯੋ ਕੋਊ ॥੩੩॥

नातर जियत न बाच्यो कोऊ ॥३३॥

ਨਹੀਂ ਤਾ ਕੋਈ ਵੀ ਜੀਉਂਦਾ ਬਚ ਨਾ ਸਕਿਆ ॥੩੩॥

ਦੋਹਰਾ ॥

दोहरा ॥

ਦੋਹਰਾ:

ਪਤਿ ਰਾਖ੍ਯੋ ਰਥ ਹਾਕਿਯੋ ਸੂਰਨ ਦਯੋ ਖਪਾਇ ॥

पति राख्यो रथ हाकियो सूरन दयो खपाइ ॥

(ਕੈਕਈ ਨੇ) ਪਤੀ ਦੀ ਰਖਿਆ ਕੀਤੀ, ਰਥ ਨੂੰ ਹਕਿਆ ਅਤੇ ਸੂਰਮਿਆਂ ਨੂੰ ਖਪਾ ਦਿੱਤਾ।

ਜੀਤਿ ਜੁਧ ਦ੍ਵੈ ਬਰ ਲਏ ਕੈ ਕੈ ਅਤਿ ਸੁਭ ਕਾਇ ॥੩੪॥

जीति जुध द्वै बर लए कै कै अति सुभ काइ ॥३४॥

ਅਤਿ ਸੁੰਦਰ ਸ਼ਰੀਰ ਵਾਲੀ (ਕੈਕਈ ਨੇ) ਯੁੱਧ ਜਿਤ ਕੇ ਦੋ ਵਰ ਪ੍ਰਾਪਤ ਕੀਤੇ ॥੩੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਦੋਇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੦੨॥੧੮੯੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ दोइ चरित्र समापतम सतु सुभम सतु ॥१०२॥१८९९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਯਾ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਦੋ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੦੨॥੧੯੯੯॥ ਚਲਦਾ॥

ਚੌਪਈ ॥

चौपई ॥

ਚੌਪਈ:

ਅਸਟ ਨਦੀ ਜਿਹ ਠਾ ਮਿਲਿ ਗਈ ॥

असट नदी जिह ठा मिलि गई ॥

ਜਿਸ ਥਾ ਤੇ ਅੱਠ ਨਦੀਆਂ ਮਿਲਦੀਆਂ ਹਨ,

ਬਹਤੀ ਅਧਿਕ ਜੋਰ ਸੋ ਭਈ ॥

बहती अधिक जोर सो भई ॥

ਉਥੇ ਬਹੁਤ ਅਧਿਕ ਜ਼ੋਰ ਨਾਲ ਵਗਦੀਆਂ ਹਨ।

ਠਟਾ ਸਹਿਰ ਬਸਿਯੋ ਤਹ ਭਾਰੋ ॥

ठटा सहिर बसियो तह भारो ॥

ਉਥੇ ਠੱਟਾ ਨਾ ਦਾ ਵੱਡਾ ਨਗਰ ਵਸਿਆ ਹੋਇਆ ਸੀ,

ਜਨ ਬਿਧਿ ਦੂਸਰ ਸ੍ਵਰਗ ਸੁ ਧਾਰੋ ॥੧॥

जन बिधि दूसर स्वरग सु धारो ॥१॥

ਮਾਨੋ ਵਿਧਾਤਾ ਨੇ ਦੂਜਾ ਸਵਰਗ ਬਣਾਇਆ ਹੋਵੇ ॥੧॥

ਦੋਹਰਾ ॥

दोहरा ॥

ਦੋਹਰਾ:

ਤਹਾ ਧਾਮ ਪਤਿਸਾਹ ਕੇ ਜਲਨ ਨਾਮਾ ਪੂਤ ॥

तहा धाम पतिसाह के जलन नामा पूत ॥

ਉਥੋਂ ਦੇ ਬਾਦਸ਼ਾਹ ਦੇ ਘਰ ਜਲਨ ਨਾ ਦਾ ਪੁੱਤਰ ਸੀ

ਸੂਰਤਿ ਸੀਰਤਿ ਮੈ ਅਧਿਕ ਬਿਧਿ ਨੈ ਸਜਿਯੋ ਸਪੂਤ ॥੨॥

सूरति सीरति मै अधिक बिधि नै सजियो सपूत ॥२॥

ਜਿਸ ਨੂੰ ਸ਼ਕਲ ਸੂਰਤ ਵਿਚ ਵਿਧਾਤਾ ਨੇ ਉਚੇਚਾ ਬਣਾਇਆ ਸੀ ॥੨॥

ਜੋ ਅਬਲਾ ਤਾ ਕੌ ਲਖੈ ਰੀਝ ਰਹੈ ਮਨ ਮਾਹਿ ॥

जो अबला ता कौ लखै रीझ रहै मन माहि ॥

ਜੋ ਮੁਟਿਆਰ ਉਸ ਨੂੰ ਵੇਖਦੀ, ਮਨ ਵਿਚ ਪ੍ਰਸੰਨ ਹੋ ਜਾਂਦੀ

ਗਿਰੇ ਮੂਰਛਨਾ ਹ੍ਵੈ ਧਰਨਿ ਤਨਿਕ ਰਹੈ ਸੁਧਿ ਨਾਹਿ ॥੩॥

गिरे मूरछना ह्वै धरनि तनिक रहै सुधि नाहि ॥३॥

ਅਤੇ ਮੂਰਛਿਤ ਹੋ ਕੇ ਧਰਤੀ ਉਤੇ ਡਿਗ ਪੈਂਦੀ, ਜ਼ਰਾ ਜਿੰਨੀ ਸੁੱਧ ਬੁੱਧ ਨਾ ਰਹਿੰਦੀ ॥੩॥

ਸਾਹ ਜਲਾਲ ਸਿਕਾਰ ਕੌ ਇਕ ਦਿਨ ਨਿਕਸਿਯੋ ਆਇ ॥

साह जलाल सिकार कौ इक दिन निकसियो आइ ॥

ਇਕ ਦਿਨ ਸ਼ਾਹ ਜਲਾਲ ਸ਼ਿਕਾਰ ਲਈ ਉਧਰ ਆ ਨਿਕਲਿਆ

ਮ੍ਰਿਗਿਯਨ ਕੌ ਮਾਰਤ ਭਯੋ ਤਰਲ ਤੁਰੰਗ ਧਵਾਇ ॥੪॥

मृगियन कौ मारत भयो तरल तुरंग धवाइ ॥४॥

ਅਤੇ ਚੰਚਲ ਘੋੜੇ ਨੂੰ ਭਜਾ ਕੇ ਹਿਰਨਾ ਨੂੰ ਮਾਰਦਾ ਰਿਹਾ ॥੪॥

ਚੌਪਈ ॥

चौपई ॥

ਚੌਪਈ:

ਏਕ ਮਿਰਗ ਆਗੇ ਤਿਹ ਆਯੌ ॥

एक मिरग आगे तिह आयौ ॥

ਇਕ ਹਿਰਨ ਉਸ ਦੇ (ਘੋੜੇ) ਅਗੇ ਆ ਗਿਆ।

ਤਿਹ ਪਾਛੇ ਤਿਨ ਤੁਰੈ ਧਵਾਯੋ ॥

तिह पाछे तिन तुरै धवायो ॥

ਉਸ ਨੇ ਉਸ ਪਿਛੇ ਘੋੜਾ ਸੁਟ ਦਿੱਤਾ।

ਛੋਰਿ ਸੈਨ ਐਸੇ ਵਹ ਧਾਯੋ ॥

छोरि सैन ऐसे वह धायो ॥

ਸੈਨਾ ਨੂੰ ਛਡ ਕੇ ਉਹ ਅਜਿਹਾ ਭਜਿਆ

ਸਹਿਰ ਬੂਬਨਾ ਕੇ ਮਹਿ ਆਯੋ ॥੫॥

सहिर बूबना के महि आयो ॥५॥

ਕਿ ਬੂਬਨਾ ਸ਼ਹਿਰ ਵਿਚ ਆ ਪਹੁੰਚਿਆ ॥੫॥

ਅਧਿਕ ਤ੍ਰਿਖਾ ਜਬ ਤਾਹਿ ਸੰਤਾਯੋ ॥

अधिक तृखा जब ताहि संतायो ॥

ਜਦੋਂ ਪਿਆਸ ਨੇ ਉਸ ਨੂੰ ਬਹੁਤ ਸਤਾਇਆ

ਬਾਗ ਬੂਬਨਾ ਕੇ ਮਹਿ ਆਯੋ ॥

बाग बूबना के महि आयो ॥

ਤਾ ਬੂਬਨਾ ਦੇ ਬਾਗ਼ ਵਿਚ ਆ ਗਿਆ।

ਪਾਨੀ ਉਤਰਿ ਅਸ੍ਵ ਤੇ ਪੀਯੋ ॥

पानी उतरि अस्व ते पीयो ॥

ਘੋੜੇ ਤੋਂ ਉਤਰ ਕੇ ਪਾਣੀ ਪੀਤਾ।

ਤਾ ਕੋ ਤਬ ਨਿੰਦ੍ਰਹਿ ਗਹਿ ਲੀਯੋ ॥੬॥

ता को तब निंद्रहि गहि लीयो ॥६॥

ਤਦ ਉਸ ਨੂੰ ਨੀਂਦਰ ਨੇ ਘੇਰ ਲਿਆ ॥੬॥

ਤਬ ਤਹ ਸੋਇ ਰਹਿਯੋ ਸੁਖ ਪਾਈ ॥

तब तह सोइ रहियो सुख पाई ॥

ਤਦ ਉਹ ਉਥੇ ਸੁਖ ਪੂਰਵਕ ਸੌਂ ਰਿਹਾ।

ਭਈ ਸਾਝ ਅਬਲਾ ਤਹ ਆਈ ॥

भई साझ अबला तह आई ॥

ਸ਼ਾਮ ਹੋਣ ਤੇ ਉਥੇ (ਇਕ) ਇਸਤਰੀ ਆਈ।

ਅਮਿਤ ਰੂਪ ਜਬ ਤਾਹਿ ਨਿਹਾਰਿਯੋ ॥

अमित रूप जब ताहि निहारियो ॥

ਜਦ ਉਸ ਦਾ ਅਸੀਮ ਰੂਪ (ਉਸ ਇਸਤਰੀ ਨੇ) ਵੇਖਿਆ,

ਹਰਿ ਅਰਿ ਸਰ ਤਾ ਕੇ ਤਨ ਮਾਰਿਯੋ ॥੭॥

हरि अरि सर ता के तन मारियो ॥७॥

ਤਾ ਕਾਮ ਦੇਵ ਨੇ ਉਸ ਦੇ ਸ਼ਰੀਰ ਵਿਚ ਬਾਣ ਮਾਰਿਆ ॥੭॥

ਤਾ ਕੌ ਰੂਪ ਹੇਰਿ ਬਸ ਭਈ ॥

ता कौ रूप हेरि बस भई ॥

ਉਸ ਦਾ ਰੂਪ ਵੇਖ ਕੇ (ਉਸ ਦੇ) ਵਸ ਵਿਚ ਹੋ ਗਈ

ਬਿਨੁ ਦਾਮਨ ਚੇਰੀ ਹ੍ਵੈ ਗਈ ॥

बिनु दामन चेरी ह्वै गई ॥

ਅਤੇ ਬਿਨਾ ਦੰਮ ਦੇ ਉਸ ਦੀ ਦਾਸੀ ਹੋ ਗਈ।

ਤਾ ਕੀ ਲਗਨ ਚਿਤ ਮੈ ਲਾਗੀ ॥

ता की लगन चित मै लागी ॥

ਚਿਤ ਵਿਚ ਉਸ ਦੀ ਲਗਨ ਲਗ ਗਈ

ਨੀਦ ਭੂਖ ਸਿਗਰੀ ਤਿਹ ਭਾਗੀ ॥੮॥

नीद भूख सिगरी तिह भागी ॥८॥

ਅਤੇ ਉਸ ਦੀ ਨੀਂਦਰ ਭੁਖ ਸਭ ਖ਼ਤਮ ਹੋ ਗਈ ॥੮॥

ਦੋਹਰਾ ॥

दोहरा ॥

ਦੋਹਰਾ:

ਜਾ ਕੇ ਲਾਗਤ ਚਿਤ ਮੈ ਲਗਨ ਪਿਯਾ ਕੀ ਆਨ ॥

जा के लागत चित मै लगन पिया की आन ॥

ਜਿਸ ਦੇ ਚਿਤ ਵਿਚ ਪ੍ਰੀਤਮ ਦੀ ਲਗਨ ਆ ਲਗਦੀ ਹੈ,

ਲਾਜ ਭੂਖਿ ਭਾਗਤ ਸਭੈ ਬਿਸਰਤ ਸਕਲ ਸਿਯਾਨ ॥੯॥

लाज भूखि भागत सभै बिसरत सकल सियान ॥९॥

ਉਸ ਦੀ ਸਾਰੀ ਭੁਖ ਅਤੇ ਲਾਜ ਖ਼ਤਮ ਹੋ ਜਾਦੀ ਹੈ ਅਤੇ ਸਾਰੀ ਸਿਆਣਪ ਭੁਲ ਜਾਦੀ ਹੈ ॥੯॥

ਜਾ ਦਿਨ ਪਿਯ ਪਜਾਰੇ ਮਿਲੈ ਸੁਖ ਉਪਜਤ ਮਨ ਮਾਹਿ ॥

जा दिन पिय प्यारे मिलै सुख उपजत मन माहि ॥

ਜਿਸ ਦਿਨ ਉਸ ਨੂੰ ਪਿਆਰਾ ਪ੍ਰੀਤਮ ਮਿਲ ਪੈਂਦਾ ਹੈ ਤਾ ਉਸ ਦੇ ਮਨ ਵਿਚ ਸੁਖ ਪੈਦਾ ਹੋ ਜਾਦਾ ਹੈ।

ਤਾ ਦਿਨ ਸੋ ਸੁਖ ਜਗਤ ਮੈ ਹਰ ਪੁਰ ਹੂੰ ਮੈ ਨਾਹਿ ॥੧੦॥

ता दिन सो सुख जगत मै हर पुर हूँ मै नाहि ॥१०॥

ਉਸ ਦਿਨ ਵਰਗਾ ਸੁਖ ਸਵਰਗ ਵਿਚ ਵੀ ਨਹੀਂ ਮਿਲਦਾ ॥੧੦॥

ਜਾ ਕੇ ਤਨ ਬਿਰਹਾ ਬਸੈ ਲਗਤ ਤਿਸੀ ਕੋ ਪੀਰ ॥

जा के तन बिरहा बसै लगत तिसी को पीर ॥

ਜਿਸ ਦੇ ਤਨ ਵਿਚ ਵਿਯੋਗ (ਦੀ ਪੀੜ) ਹੁੰਦੀ ਹੋਵੇ, ਉਸ ਨੂੰ ਇਸ ਦਰਦ ਦਾ ਅਹਿਸਾਸ ਹੁੰਦਾ ਹੈ।

ਜੈਸੇ ਚੀਰ ਹਿਰੌਲ ਕੋ ਪਰਤ ਗੋਲ ਪਰ ਭੀਰ ॥੧੧॥

जैसे चीर हिरौल को परत गोल पर भीर ॥११॥

ਜਿਵੇਂ ਸੈਨਾ ਦੇ ਸੁਆਮੀ (ਅਥਵਾ ਝੁੰਡ) ਦੇ ਜਿਤੇ ਜਾਣ ਤੇ ਸਾਰੇ ਸੈਨਾ-ਦਲ ਉਤੇ ਭੀੜ ਬਣ ਜਾਦੀ ਹੈ ॥੧੧॥

ਬੂਬਨਾ ਬਾਚ ॥

बूबना बाच ॥

ਬੂਬਨਾ ਨੇ ਕਿਹਾ:

ਕੌਨ ਦੇਸ ਏਸ੍ਰਜ ਤੂ ਕੌਨ ਦੇਸ ਕੋ ਰਾਵ ॥

कौन देस एस्वरज तू कौन देस को राव ॥

ਤੂੰ ਕਿਹੜੇ ਦੇਸ ਦਾ ਸੁਆਮੀ ਹੈਂ ਅਤੇ ਕਿਹੜੇ ਦੇਸ ਦਾ ਰਾਜਾ ਹੈਂ?

ਕ੍ਯੋਨ ਆਯੋ ਇਹ ਠੌਰ ਤੂ ਮੋ ਕਹ ਭੇਦ ਬਤਾਵ ॥੧੨॥

क्योन आयो इह ठौर तू मो कह भेद बताव ॥१२॥

ਅਤੇ ਤੂੰ ਇਸ ਸਥਾਨ ਉਤੇ ਕਿਉਂ ਆਇਆ ਹੈਂ? ਇਸ ਦਾ ਭੇਦ ਮੈਨੂੰ ਦਸ ॥੧੨॥

ਜਲੂ ਬਾਚ ॥

जलू बाच ॥

ਜਲੂ ਨੇ ਕਿਹਾ:

ਚੌਪਈ ॥

चौपई ॥

ਚੌਪਈ:

ਠਟਾ ਦੇਸ ਏਸ੍ਰ ਮਹਿ ਜਾਯੋ ॥

ठटा देस एस्वर महि जायो ॥

ਮੈਂ ਠੱਟਾ ਦੇਸ ਦੇ ਬਾਦਸ਼ਾਹ ਦਾ ਪੁੱਤਰ ਹਾ

ਖਿਲਤ ਅਖੇਟਕ ਇਹ ਠਾ ਆਯੋ ॥

खिलत अखेटक इह ठा आयो ॥

ਅਤੇ ਸ਼ਿਕਾਰ ਖੇਡਦਾ ਖੇਡਦਾ ਇਥੇ ਆ ਗਿਆ ਹਾ।

ਪਿਯਤ ਪਾਨਿ ਹਾਰਿਯੋ ਸ੍ਵੈ ਗਯੋ ॥

पियत पानि हारियो स्वै गयो ॥

ਪਾਣੀ ਪੀਂਦਿਆਂ ਹੀ ਥਕਿਆ ਹੋਇਆ ਹੋਣ ਕਰ ਕੇ (ਇਥੇ) ਸੌਂ ਗਿਆ ਸਾ

ਅਬ ਤੁਮਰੋ ਦਰਸਨ ਮੁਹਿ ਭਯੋ ॥੧੩॥

अब तुमरो दरसन मुहि भयो ॥१३॥

ਅਤੇ ਹੁਣ ਮੈਨੂੰ ਤੇਰੇ ਦਰਸ਼ਨ ਹੋਏ ਹਨ ॥੧੩॥

ਦੋਹਰਾ ॥

दोहरा ॥

ਦੋਹਰਾ:

ਹੇਰਿ ਰੂਪ ਤਾ ਕੌ ਤਰੁਨਿ ਬਸਿ ਹ੍ਵੈ ਗਈ ਪ੍ਰਬੀਨ ॥

हेरि रूप ता कौ तरुनि बसि ह्वै गई प्रबीन ॥

ਉਸ ਦਾ ਰੂਪ ਵੇਖ ਕੇ ਪ੍ਰਬੀਨ ਇਸਤਰੀ ਉਸ ਦੇ ਵਸ ਵਿਚ ਹੋ ਗਈ,

ਜੈਸੇ ਬੂੰਦ ਕੀ ਮੇਘ ਜਯੋਂ ਹੋਤ ਨਦੀ ਮੈ ਲੀਨ ॥੧੪॥

जैसे बूँद की मेघ ज्यों होत नदी मै लीन ॥१४॥

ਜਿਵੇਂ ਮੇਘ ਦੀ ਬੂੰਦ ਨਦੀ ਵਿਚ ਲੀਨ ਹੋ ਜਾਂਦੀ ਹੈ ॥੧੪॥

ਪ੍ਰੀਤਿ ਲਾਲ ਕੀ ਉਰ ਬਸੀ ਬਿਸਰੀ ਸਕਲ ਸਿਯਾਨ ॥

प्रीति लाल की उर बसी बिसरी सकल सियान ॥

ਪ੍ਰੀਤਮ ਦੀ ਪ੍ਰੀਤ ਮਨ ਵਿਚ ਵਸ ਗਈ ਅਤੇ ਸਾਰੀ ਸਿਆਣਪ ਵਿਸਰ ਗਈ।

ਗਿਰੀ ਮੂਰਛਨਾ ਹ੍ਵੈ ਧਰਨਿ ਬਿਧੀ ਬਿਰਹ ਕੇ ਬਾਨ ॥੧੫॥

गिरी मूरछना ह्वै धरनि बिधी बिरह के बान ॥१५॥

ਬਿਰਹੋਂ ਦੇ ਬਾਣ ਦੀ ਵਿੰਨ੍ਹੀ ਹੋਈ ਧਰਤੀ ਉਤੇ ਮੂਰਛਿਤ ਹੋ ਕੇ ਡਿਗ ਪਈ ॥੧੫॥

ਸੋਰਠਾ ॥

ਸੋਰਠਾ ॥

ਸੋਰਠਾ:

ਰਕਤ ਨ ਰਹਿਯੋ ਸਰੀਰ ਲੋਕ ਲਾਜ ਬਿਸਰੀ ਸਕਲ ॥

रकत न रहियो सरीर लोक लाज बिसरी सकल ॥

(ਉਸ ਦੇ) ਸ਼ਰੀਰ ਵਿਚ ਲਹੂ ਨਾ ਰਿਹਾ ਅਤੇ ਸਾਰੀ ਲੋਕ-ਲਾਜ ਭੁਲ ਗਈ।

ਅਬਲਾ ਭਈ ਅਧੀਰ ਅਮਿਤ ਰੂਪ ਪਿਯ ਕੋ ਨਿਰਖਿ ॥੧੬॥

अबला भई अधीर अमित रूप पिय को निरखि ॥१६॥

(ਉਹ) ਇਸਤਰੀ ਪ੍ਰੀਤਮ ਦਾ ਅਪਾਰ ਸੁੰਦਰ ਰੂਪ ਵੇਖ ਕੇ ਅਧੀਰ ਹੋ ਗਈ ॥੧੬॥

ਚੌਪਈ ॥

चौपई ॥

ਚੌਪਈ:

ਜਾ ਦਿਨ ਮੀਤ ਪਿਯਾਰੋ ਪੈਯੈ ॥

जा दिन मीत पियारो पैयै ॥

ਜਿਸ ਦਿਨ (ਮੈਂ) ਪਿਆਰੇ ਮਿਤਰ ਨੂੰ ਪ੍ਰਾਪਤ ਕਰਾਗੀ,

ਤੌਨ ਘਰੀ ਉਪਰ ਬਲਿ ਜੈਯੈ ॥

तौन घरी उपर बलि जैयै ॥

ਉਸ ਘੜੀ ਉਤੇ (ਮੈਂ) ਕੁਰਬਾਨ ਜਾਵਾਗੀ।

ਬਿਰਹੁ ਬਧੀ ਚੇਰੀ ਤਿਹ ਭਈ ॥

बिरहु बधी चेरी तिह भई ॥

ਬਿਰਹੋਂ ਦੀ ਵਿੰਨ੍ਹੀ ਹੋਈ ਉਸ ਦੀ ਦਾਸੀ ਬਣ ਗਈ

ਬਿਸਰਿ ਲਾਜ ਲੋਗਨ ਕੀ ਗਈ ॥੧੭॥

बिसरि लाज लोगन की गई ॥१७॥

ਅਤੇ ਲੋਕ-ਲਾਜ ਵਿਸਰ ਗਈ ॥੧੭॥

ਦੋਹਰਾ ॥

दोहरा ॥

ਦੋਹਰਾ:

ਨਿਰਖਿ ਬੂਬਨਾ ਬਸਿ ਭਈ ਪਰੀ ਬਿਰਹ ਕੀ ਫਾਸ ॥

निरखि बूबना बसि भई परी बिरह की फास ॥

ਬੂਬਨਾ (ਉਸ ਨੂੰ) ਵੇਖ ਕੇ ਵਸ ਵਿਚ ਹੋ ਗਈ ਅਤੇ ਬਿਰਹੋਂ ਦੀ ਫਾਹੀ ਵਿਚ ਫਸ ਗਈ।

ਭੂਖਿ ਪਯਾਸ ਭਾਜੀ ਸਕਲ ਬਿਨੁ ਦਾਮਨੁ ਕੀ ਦਾਸ ॥੧੮॥

भूखि प्यास भाजी सकल बिनु दामनु की दास ॥१८॥

(ਉਸ ਦੀ) ਸਾਰੀ ਭੁਖ ਤ੍ਰੇਹ ਖ਼ਤਮ ਹੋ ਗਈ ਅਤੇ ਬਿਨਾ ਦੰਮਾ ਦੇ ਗ਼ੁਲਾਮ ਬਣ ਗਈ ॥੧੮॥

ਬਤਿਸ ਅਭਰਨ ਤ੍ਰਿਯ ਕਰੈ ਸੋਰਹ ਸਜਤ ਸਿੰਗਾਰ ॥

बतिस अभरन तृय करै सोरह सजत सिंगार ॥

(ਉਸ) ਇਸਤਰੀ ਨੇ ੩੨ ਪ੍ਰਕਾਰ ਦੇ ਗਹਿਣੇ ਪਾਏ ਅਤੇ ਸੋਲ੍ਹਾ ਤਰ੍ਹਾ ਦੇ ਸ਼ਿੰਗਾਰ ਕੀਤੇ।

ਨਾਕ ਛਿਦਾਵਤ ਆਪਨੋ ਪਿਯ ਕੇ ਹੇਤੁ ਪਿਯਾਰ ॥੧੯॥

नाक छिदावत आपनो पिय के हेतु पियार ॥१९॥

ਪ੍ਰੀਤਮ ਦੇ ਪ੍ਰੇਮ ਲਈ ਉਸ ਨੇ ਆਪਣਾ ਨਕ ਵੀ ਵਿੰਨ੍ਹਵਾ ਲਿਆ ॥੧੯॥

ਤੀਯ ਪਿਯਾ ਕੇ ਚਿਤ ਮੈ ਐਸੋ ਲਾਗਿਯੋ ਨੇਹ ॥

तीय पिया के चित मै ऐसो लागियो नेह ॥

ਪ੍ਰੀਤਮ ਅਤੇ ਪ੍ਰੀਤਮਾ ਦੇ ਚਿਤ ਵਿਚ ਅਜਿਹਾ ਨੇਹੋਂ ਲਗਿਆ

ਭੂਖ ਲਾਜ ਤਨ ਕੀ ਗਈ ਦੁਹੁਅਨ ਬਿਸਰਿਯੋ ਗ੍ਰੇਹ ॥੨੦॥

भूख लाज तन की गई दुहुअन बिसरियो ग्रेह ॥२०॥

ਕਿ ਦੋਹਾ ਨੂੰ ਘਰ ਬਾਰ ਭੁਲ ਗਿਆ ਅਤੇ ਭੁਖ ਤੇ ਸ਼ਰੀਰ ਦੀ ਲਾਜ ਵੀ ਖ਼ਤਮ ਹੋ ਗਈ ॥੨੦॥

ਸਵੈਯਾ ॥

सवैया ॥

ਸਵੈਯਾ:

ਬੀਨ ਸਕੈ ਬਿਗਸੈ ਨਹਿ ਕਾਹੂ ਸੌ ਲੋਕ ਕੀ ਲਾਜ ਬਿਦਾ ਕਰਿ ਰਾਖੇ ॥

बीन सकै बिगसै नहि काहू सौ लोक की लाज बिदा करि राखे ॥

ਨ ਉਹ ਵੇਖ ਸਕਦੀ ਹੈ, ਨਾ ਹਸ ਕੇ ਕਿਸੇ ਨਾਲ (ਗੱਲ ਕਰ) ਸਕਦੀ ਹੈ ਅਤੇ ਲੋਕਲਾਜ ਨੂੰ ਵਿਦਾ ਕਰ ਦਿੱਤਾ ਹੈ।

ਬੀਰੀ ਚਬਾਤ ਨ ਬੈਠਿ ਸਕੈ ਬਿਲ ਮੈ ਨਹਿ ਬਾਲ ਹਹਾ ਕਰਿ ਭਾਖੈ ॥

बीरी चबात न बैठि सकै बिल मै नहि बाल हहा करि भाखै ॥

ਉਹ ਇਸਤਰੀ ਪਾਨ ਦਾ ਬੀੜਾ ਨਹੀਂ ਚਬਾ ਸਕਦੀ ਅਤੇ ਘਰ ਵਿਚ ਬੈਠ ਨਹੀਂ ਸਕਦੀ, ਬਸ 'ਹਾ-ਹਾ' ਉਚਾਰਦੀ ਹੈ।

ਇੰਦ੍ਰ ਕੋ ਰਾਜ ਸਮਾਜਨ ਸੋ ਸੁਖ ਛਾਡਿ ਛਿਨੇਕ ਬਿਖੈ ਦੁਖ ਗਾਖੈ ॥

इंद्र को राज समाजन सो सुख छाडि छिनेक बिखै दुख गाखै ॥

ਇੰਦਰ ਦੇ ਰਾਜ-ਸਮਾਜ ਵਰਗਾ ਸੁਖ ਛਡ ਕੇ ਛਿਣ ਭਰ ਵਿਚ ਦੁਖ ਨੂੰ ਸਹਾਰ ਸਕਦੀ ਹੈ।

ਤੀਰ ਲਗੋ ਤਰਵਾਰਿ ਲਗੋ ਨ ਲਗੋ ਜਿਨਿ ਕਾਹੂ ਸੌ ਕਾਹੂ ਕੀ ਆਖੈਂ ॥੨੧॥

तीर लगो तरवारि लगो न लगो जिनि काहू सौ काहू की आखैं ॥२१॥

ਤੀਰ ਲਗ ਜਾਏ ਜਾ ਤਲਵਾਰ ਲਗ ਜਾਏ, ਪਰ ਕਿਸੇ ਦੀ ਕਿਸੇ ਨਾਲ ਅੱਖ ਨਾ ਲਗੇ ॥੨੧॥

ਦੋਹਰਾ ॥

दोहरा ॥

ਦੋਹਰਾ:

ਹੇਰਿ ਬੂਬਨਾ ਕੌ ਧਰਨਿ ਲੋਟਤ ਮਾਤ ਅਧੀਰ ॥

हेरि बूबना कौ धरनि लोटत मात अधीर ॥

ਬੂਬਨਾ ਨੂੰ ਜਦੋਂ ਮਾ ਨੇ ਬਿਹਬਲ ਹੋਇਆ ਧਰਤੀ ਉਤੇ ਪਲਸੇਟੇ ਮਾਰਦੇ ਵੇਖਿਆ

ਚਤੁਰਿ ਹੁਤੀ ਚੀਨਤ ਭਈ ਪਿਯ ਬਿਰਹ ਕੀ ਪੀਰਿ ॥੨੨॥

चतुरि हुती चीनत भई पिय बिरह की पीरि ॥२२॥

ਤਾ ਉਹ ਸੁਝਵਾਨ ਇਸਤਰੀ ਸਮਝ ਗਈ ਕਿ ਇਸ ਨੂੰ ਬਿਰਹੋਂ ਦੀ ਪੀੜ ਨੇ (ਦੁਖੀ ਕੀਤਾ ਹੈ) ॥੨੨॥

ਚੌਪਈ ॥

चौपई ॥

ਚੌਪਈ:

ਯਾ ਕੀ ਲਗਨਿ ਕਿਸੂ ਸੋ ਲਾਗੀ ॥

या की लगनि किसू सो लागी ॥

ਇਸ ਦੀ ਕਿਸੇ ਨਾਲ ਲਗਨ ਲਗ ਗਈ ਹੈ।

ਤਾ ਤੇ ਭੂਖਿ ਪ੍ਯਾਸ ਸਭ ਭਾਗੀ ॥

ता ते भूखि प्यास सभ भागी ॥

ਇਸ ਲਈ ਸਾਰੀ ਭੁਖ ਤ੍ਰੇਹ ਖ਼ਤਮ ਹੋ ਗਈ ਹੈ।

ਤਾ ਤੇ ਬੇਗਿ ਉਪਾਯਹਿ ਕਰਿਯੈ ॥

ता ते बेगि उपायहि करियै ॥

ਇਸ ਵਾਸਤੇ ਜਲਦੀ ਕੋਈ ਉਪਾ ਕੀਤਾ ਜਾਏ

ਜਾ ਤੇ ਸਗਰੋ ਸੋਕ ਨਿਵਰਿਯੈ ॥੨੩॥

जा ते सगरो सोक निवरियै ॥२३॥

ਤਾ ਜੋ (ਇਸ ਦਾ) ਸਾਰਾ ਦੁਖ ਦੂਰ ਹੋ ਜਾਏ ॥੨੩॥

ਹ੍ਰਿਦੈ ਮੰਤ੍ਰ ਇਹ ਭਾਤਿ ਬਿਚਾਰਿਯੋ ॥

ह्रदै मंत्र इह भाति बिचारियो ॥

ਉਸ ਨੇ ਮਨ ਵਿਚ ਇਸ ਤਰ੍ਹਾ ਸੋਚਿਆ

ਨਿਜ ਪਤਿ ਸੋ ਇਹ ਭਾਤਿ ਉਚਾਰਿਯੋ ॥

ਨਿਜ ਪਤਿ ਸੋ ਇਹ ਭਾਤਿ ਉਚਾਰਿਯੋ ॥
ਅਤੇ ਆਪਣੇ ਪਤੀ ਨੂੰ ਇੰਜ ਕਿਹਾ

ਸੁਤਾ ਤਰੁਨਿ ਤੁਮਰੇ ਗ੍ਰਿਹ ਭਈ ॥
सुता तरुनि तुमरे गृह भई ॥
ਕਿ ਤੇਰੇ ਘਰ ਲੜਕੀ ਜੁਆਨ ਹੋ ਗਈ ਹੈ।

ਤਾ ਕੀ ਕਰਨ ਸਗਾਈ ਲਈ ॥੨੪॥
ता की करन सगाई लई ॥२४॥
ਇਸ ਦੀ ਮੰਗਣੀ ਕਰ ਲੈਣੀ ਚਾਹੀਦੀ ਹੈ ॥੨੪॥

ਯਾ ਕੋ ਅਧਿਕ ਸੁਯੰਬਰ ਕੈਹੈ ॥
या को अधिक सुयंबर कैहै ॥
ਇਸ ਦਾ (ਅਸੀਂ) ਵੱਡਾ ਸੁਅੰਬਰ ਕਰੀਏ

ਬਡੇ ਬਡੇ ਰਾਜਾਨ ਬੁਲੈਹੈ ॥
बडे बडे राजान बुलैहै ॥
ਅਤੇ ਵੱਡੇ ਵੱਡੇ ਰਾਜਿਆਂ ਨੂੰ ਬੁਲਾ ਲਈਏ।

ਦੁਹਿਤਾ ਦ੍ਰਿਸਟਿ ਸਭਨ ਪਰ ਕਰਿ ਹੈ ॥
दुहिता द्रसटि सभन पर करि है ॥
(ਤੁਹਾਡੀ) ਪੁੱਤਰੀ ਸਾਰਿਆਂ ਨੂੰ ਵੇਖ ਲਏਗੀ

ਜੋ ਚਿਤ ਰੁਚੇ ਤਿਸੀ ਕਹ ਬਰਿ ਹੈ ॥੨੫॥
जो चित रुचे तिसी कह बरि है ॥२५॥
ਅਤੇ ਜੋ ਚਿਤ ਨੂੰ ਚੰਗਾ ਲਗੇਗਾ, ਉਸ ਨੂੰ ਵਰ ਲਵੇਗੀ ॥੨੫॥

ਭਯੋ ਪ੍ਰਾਤ ਯਹ ਬ੍ਯੋਤ ਬਨਾਯੋ ॥
भयो प्रात यह ब्योत बनायो ॥

ਸਵੇਰ ਹੋਣ ਤੇ (ਉਸ ਨੇ) ਇਹ ਯੋਜਨਾ ਬਣਾਈ

ਪੁਰ ਬਾਸਿਨ ਸਭਹੀਨ ਬੁਲਾਯੋ ॥

पुर बासिन सभहीन बुलायो ॥

ਅਤੇ ਸਾਰੇ ਨਗਰ ਵਾਸੀਆਂ ਨੂੰ ਬੁਲਾ ਲਿਆ।

ਦੇਸ ਦੇਸ ਬਹੁ ਦੂਤ ਪਠਾਏ ॥

देस देस बहु दूत पठाए ॥

ਦੇਸ ਦੇਸਾਤਰਾ ਨੂੰ ਬਹੁਤ ਦੂਤ ਭੇਜੇ

ਨਰਪਤਿ ਸਭ ਠੌਰਨ ਤੇ ਆਏ ॥੨੬॥

नरपति सभ ठौरन ते आए ॥२६॥

ਅਤੇ ਸਾਰਿਆਂ ਦੇਸਾ ਦੇ ਰਾਜੇ ਆ ਗਏ ॥੨੬॥

ਦੋਹਰਾ ॥

दोहरा ॥

ਦੋਹਰਾ:

ਤੌਨ ਬਾਗ ਮੈ ਬੂਬਨਾ ਨਿਤ ਪ੍ਰਤਿ ਕਰਤ ਪਯਾਨ ॥

तौन बाग मै बूबना नित प्रति करत पयान ॥

ਉਸ ਬਾਗ਼ ਵਿਚ ਬੂਬਨਾ ਰੋਜ਼ ਜਾਂਦੀ ਸੀ ਙ

ਭੇਟਤ ਸਾਹ ਜਲਾਲ ਕੋ ਰੈਨਿ ਬਸੈ ਗ੍ਰਿਹ ਆਨਿ ॥੨੭॥

भेटत साह जलाल को रैनि बसै गृह आनि ॥२७॥

ਅਤੇ ਸ਼ਾਹ ਜਲਾਲ ਨੂੰ ਮਿਲ ਕੇ ਰਾਤ ਨੂੰ ਘਰ ਪਰਤ ਆਉਂਦੀ ਸੀ ॥੨੭॥

ਚੌਪਈ ॥

चौपई ॥

ਚੌਪਈ:

ਐਸੀ ਪ੍ਰੀਤਿ ਦੁਹੂੰ ਮੈ ਭਈ ॥

ऐसी प्रीति दुहूँ मै भई ॥

ਦੋਹਾ ਵਿਚ ਅਜਿਹਾ ਪ੍ਰੇਮ ਹੋ ਗਿਆ

ਦੁਹੂੰਅਨ ਬਿਸਰਿ ਸਕਲ ਸੁਧਿ ਗਈ ॥

दुहूँअन बिसरि सकल सुधि गई ॥

ਕਿ ਦੋਹਾ ਨੂੰ ਸਭ ਸੁੱਧ ਬੁੱਧ ਭੁਲ ਗਈ।

ਕਮਲ ਨਾਭ ਕੀ ਛਬਿ ਪਹਿਚਨਿਯਤ ॥

कमल नाभ की छबि पहिचनियत ॥

ਉਹ ਕਮਲ-ਨਾਭ (ਵਿਸ਼ਣੂ) ਵਾਗ ਸੁੰਦਰ ਲਗਦੇ ਸਨ।

ਟੂਕ ਦੁ ਪ੍ਰੀਤਿ ਤਾਰ ਇਕ ਜਨਿਯਤ ॥੨੮॥

टूक दु प्रीति तार इक जनियत ॥२८॥

(ਉਨ੍ਹਾ ਦੇ) ਦੋ ਸ਼ਰੀਰ ਜ਼ਰੂਰ ਸਨ ਪਰ ਉਨ੍ਹਾ ਵਿਚ ਪ੍ਰੇਮ ਦੀ ਤਾਰ ਇਕ ਹੀ ਸਮਝੀ ਜਾਦੀ ਸੀ ॥੨੮॥

ਦੋਹਰਾ ॥

दोहरा ॥

ਦੋਹਰਾ:

ਭਯੋ ਪ੍ਰਾਤ ਪਿਤ ਬੂਬਨਾ ਰਾਜਾ ਲਏ ਬੁਲਾਇ ॥

भयो प्रात पित बूबना राजा लए बुलाइ ॥

ਸਵੇਰ ਹੋਣ ਤੇ ਬੂਬਨਾ ਦੇ ਪਿਤਾ ਨੇ (ਸਾਰੇ) ਰਾਜੇ ਬੁਲਾ ਲਏ

ਆਗਯਾ ਦੁਹਿਤਾ ਕੋ ਦਈ ਰੁਚੈ ਬਰੋ ਤਿਹ ਜਾਇ ॥੨੯॥

आग्या दुहिता को दई रुचै बरो तिह जाइ ॥२९॥

ਅਤੇ ਪੁੱਤਰੀ ਨੂੰ ਆਗਿਆ ਦਿੱਤੀ ਕਿ ਜਾ ਕੇ ਮਨ ਪਸੰਦ ਅਨੁਸਾਰ ਵਰ ਚੁਣ ਲਵੋ ॥੨੯॥

ਚੌਪਈ ॥

चौपई ॥

ਚੌਪਈ:

ਯਹੈ ਸਕੇਤ ਤਹਾ ਬਦਿ ਆਈ ॥

यहै सकेत तहा बदि आई ॥

(ਉਹ ਪਹਿਲਾ ਹੀ) ਇਹ ਸੰਕੇਤ ਉਸ ਨੂੰ ਦਸ ਆਈ।

ਸਾਹਿ ਜਲਾਲਹਿ ਲਯੋ ਬੁਲਾਈ ॥

साहि जलालहि लयो बुलाई ॥

(ਫਿਰ) ਸ਼ਾਹ ਜਲਾਲ ਨੂੰ ਉਥੇ ਬੁਲਾ ਲਿਆ।

ਜਬ ਹੌ ਦ੍ਰਿਸਟਿ ਤਵੂ ਪਰ ਕਰਿਹੌ ॥

जब हौ द्रसटि तवू पर करिहौ ॥

ਕਿ ਜਦ ਮੈਂ ਤੇਰੇ ਵਲ ਨਜ਼ਰ ਕਰਾਗੀ

ਫੂਲਨ ਕੀ ਮਾਲਾ ਉਰ ਡਰਿ ਹੌ ॥੩੦॥

फूलन की माला उर डरि हौ ॥३०॥

ਤਾ ਫੁਲਾ ਦੀ ਮਾਲਾ (ਤੇਰੇ) ਗਲ ਵਿਚ ਪਾ ਦਿਆਂਗੀ ॥੩੦॥

ਚੜਿ ਬਿਵਾਨ ਦੇਖਨ ਨ੍ਰਿਪ ਗਈ ॥

चड़ि बिवान देखन नृप गई ॥

ਉਹ ਸੁਖਪਾਲ ('ਬਿਵਾਨ') ਵਿਚ ਚੜ੍ਹ ਕੇ ਰਾਜਿਆਂ ਨੂੰ ਵੇਖਣ ਗਈ

ਦ੍ਰਿਸਟਿ ਕਰਤ ਸਭਹਿਨ ਪਰ ਭਈ ॥

द्रसटि करत सभहिन पर भई ॥

ਅਤੇ ਸਾਰਿਆਂ ਉਤੇ ਨਜ਼ਰ ਮਾਰੀ।

ਜਬ ਤਿਹ ਸਾਹ ਜਲਾਲ ਨਿਹਾਰਿਯੋ ॥

जब तिह साह जलाल निहारियो ॥
ਜਦ ਉਸ ਨੇ ਸ਼ਾਹ ਜਲਾਲ ਨੂੰ ਵੇਖਿਆ

ਫੂਲ ਹਾਰ ਤਾ ਕੇ ਉਰ ਡਾਰਿਯੋ ॥੩੧॥
फूल हार ता के उर डारियो ॥३१॥
ਤਾ ਫੁਲਾ ਦੀ ਮਾਲਾ ਉਸ ਦੇ ਗਲ ਵਿਚ ਪਾ ਦਿੱਤੀ ॥੩੧॥

ਭਾਤਿ ਭਾਤਿ ਤਬ ਬਾਜਨ ਬਾਜੇ ॥
भाति भाति तब बाजन बाजे ॥
ਤਦ ਭਾਤ ਭਾਤ ਦੇ ਵਾਜੇ ਵਜਣ ਲਗੇ।

ਜਨਿਯਤ ਸਾਹਿ ਜਲੂ ਕੇ ਗਾਜੇ ॥
जनियत साहि जलू के गाजे ॥
(ਇੰਜ ਪ੍ਰਤੀਤ ਹੁੰਦਾ ਹੈ ਮਾਨੋ) ਸ਼ਾਹ ਜਲੂ ਦੀ ਜੈ ਜੈ ਕਾਰ ਹੋ ਰਹੀ ਹੋਵੇ।

ਸਭ ਨ੍ਰਿਪ ਬਕ੍ਰ ਫੂਕ ਹ੍ਵੈ ਗਏ ॥
सभ नृप बक्र फूक ह्वै गए ॥
ਸਾਰਿਆਂ ਰਾਜਿਆਂ ਦੇ ਮੂੰਹ ਫਿਕੇ ਪੈ ਗਏ,

ਜਾਨਕ ਲੂਟਿ ਬਿਧਾ ਤਹਿ ਲਏ ॥੩੨॥
जानक लूटि बिधा तहि लए ॥३२॥
ਮਾਨੋ ਉਹ ਪਰਮੇਸ਼੍ਵਰ ਨੇ ਲੁਟ ਲਏ ਹੋਣ ॥੩੨॥

ਦੋਹਰਾ ॥
दोहरा ॥
ਦੋਹਰਾ:

ਫੂਕ ਬਕਤ੍ਰ ਭੇ ਸਭ ਨ੍ਰਿਪਤਿ ਗਏ ਆਪਨੇ ਗ੍ਰੇਹ ॥
फूक बकत्र भे सभ नृपति गए आपने ग्रेह ॥

ਸਾਰਿਆਂ ਰਾਜਿਆਂ ਦੇ ਮੂੰਹ ਫਿਕੇ ਪੈ ਗਏ ਅਤੇ ਆਪਣੇ ਆਪਣੇ ਘਰਾ ਨੂੰ ਚਲੇ ਗਏ।

ਜਲੂ ਬੂਬਨਾ ਕੋ ਤਬੈ ਅਧਿਕ ਬਢਤ ਭਯੋ ਨੇਹ ॥੩੩॥

जलू बूबना को तबै अधिक बढत भयो नेह ॥३३॥

ਤਦ ਬੂਬਨਾ ਅਤੇ ਜਲੂ ਦਾ ਪ੍ਰੇਮ ਹੋਰ ਅਧਿਕ ਵੱਧ ਗਿਆ ॥੩੩॥

ਚੌਪਈ ॥

चौपई ॥

ਚੌਪਈ:

ਇਹ ਛਲ ਸੋ ਅਬਲਾ ਕਰਿ ਆਈ ॥

इह छल सो अबला करि आई ॥

ਇਹ ਛਲ ਉਹ ਇਸਤਰੀ ਕਰ ਕੇ ਆ ਗਈ,

ਜਾਨਕ ਰੰਕ ਨਵੋ ਨਿਧਿ ਪਾਈ ॥

जानक रंक नवो निधि पाई ॥

ਮਾਨੋ ਕਿਸੇ ਨਿਰਧਨ ਨੇ ਨੌਂ ਨਿਧੀਆਂ ਪ੍ਰਾਪਤ ਕਰ ਲਈਆਂ ਹੋਣ।

ਐਸੀ ਬਸਿ ਤਰੁਨੀ ਹ੍ਵੈ ਗਈ ॥

ऐसी बसि तरुनी ह्वै गई ॥

ਇਸ ਤਰ੍ਹਾ (ਉਹ) ਮੁਟਿਆਰ ਵਸ ਵਿਚ ਹੋ ਗਈ,

ਮਾਨਹੁ ਸਾਹ ਜਲਾਲੈ ਭਈ ॥੩੪॥

मानहु साह जलालै भई ॥३४॥

ਮਾਨੋ ਸ਼ਾਹ ਜਲਾਲ ਹੀ ਹੋ ਗਈ ਹੋਵੇ ॥੩੪॥

ਦੋਹਰਾ ॥

दोहरा ॥

ਦੋਹਰਾ:

ਅਰੁਨ ਬਸਤ੍ਰ ਅਤਿ ਕ੍ਰਾਤ ਤਿਹ ਤਰੁਨਿ ਤਰੁਨ ਕੋ ਪਾਇ ॥

अरुन बसत्र अति क्रात तिह तरुनि तरुन को पाइ ॥

ਉਸ ਇਸਤਰੀ ਨੇ ਲਾਲ ਰੰਗ ਦੇ ਬਹੁਤ ਚਮਕੀਲੇ ਬਸਤ੍ਰ ਆਪਣੇ ਪ੍ਰੇਮੀ ਨੂੰ ਪਵਾਏ

ਭਾਤਿ ਭਾਤਿ ਭੋਗਨ ਭਯੋ ਤਾਹਿ ਗਰੇ ਸੌ ਲਾਇ ॥੩੫॥

भाति भाति भोगन भयो ताहि गरे सौ लाइ ॥३५॥

ਅਤੇ ਉਸ ਨੂੰ ਗਲੇ ਨਾਲ ਲਾ ਕੇ ਭਾਤ ਭਾਤ ਦੀ ਰਤੀ-ਕ੍ਰੀੜਾ ਕੀਤੀ ॥੩੫॥

ਚੌਪਈ ॥

चौपई ॥

ਚੌਪਈ:

ਐਸੀ ਪ੍ਰੀਤਿ ਦੁਹੂ ਕੀ ਲਾਗੀ ॥

ऐसी प्रीति दुहू की लागी ॥

ਉਨ੍ਹਾ ਦੋਹਾ ਦੀ ਅਜਿਹੀ ਪ੍ਰੀਤ ਲਗੀ ਸੀ

ਜਾ ਕੋ ਸਭ ਗਾਵਤ ਅਨੁਰਾਗੀ ॥

जा को सभ गावत अनुरागी ॥

ਕਿ ਉਸ ਨੂੰ ਸਾਰੇ ਪ੍ਰੇਮ ਪੂਰਵਕ ਗਾਉਂਦੇ ਸਨ।

ਸੋਤ ਜਗਤ ਡੋਲਤ ਹੀ ਮਗ ਮੈ ॥

सोत जगत डोलत ही मग मै ॥

ਉਹ (ਉਸ ਪ੍ਰੇਮ ਕਥਾ ਨੂੰ) ਸੁਤਿਆਂ, ਜਾਗਦਿਆਂ ਅਤੇ ਰਸਤਿਆਂ ਵਿਚ ਗਾਉਂਦੇ ਸਨ।

ਜਾਹਿਰ ਭਈ ਸਗਲ ਹੀ ਜਗ ਮੈ ॥੩੬॥

जाहिर भई सगल ही जग मै ॥३६॥

(ਇਸ ਤਰ੍ਹਾ ਇਹ ਕਥਾ) ਸਾਰੇ ਸੰਸਾਰ ਪ੍ਰਗਟ ਹੋ ਗਈ ਹੈ ॥੩੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤਿੰਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੦੩॥੧੯੩੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ तिंन चरित्र समापतम सतु सुभम सतु ॥१०३॥१९३५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਯਾ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਤਿੰਨ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੦੩॥੧੯੩੫॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਇਕ ਅਬਲਾ ਥੀ ਜਾਟ ਕੀ ਤਸਕਰ ਸੋ ਤਿਹ ਨੇਹ ॥

इक अबला थी जाट की तसकर सो तिह नेह ॥

ਇਕ ਜੱਟ ਦੀ ਇਸਤਰੀ ਸੀ ਜਿਸ ਦਾ (ਇਕ) ਚੋਰ ਨਾਲ ਪ੍ਰੇਮ ਸੀ।

ਕੇਲ ਕਮਾਵਤ ਤੌਨ ਸੋ ਨਿਤਿ ਬੁਲਾਵਤ ਗ੍ਰੇਹ ॥੧॥

केल कमावत तौन सो निति बुलावत ग्रेह ॥१॥

(ਉਹ) ਉਸ ਨੂੰ ਨਿੱਤ ਘਰ ਬੁਲਾ ਕੇ ਕੇਲ ਕਰਦੀ ਸੀ ॥੧॥

ਚੌਪਈ ॥

चौपई ॥

ਚੌਪਈ:

ਏਕ ਦਿਵਸ ਤਸਕਰ ਗ੍ਰਿਹ ਆਯੋ ॥

एक दिवस तसकर गृह आयो ॥

ਇਕ ਦਿਨ (ਜਦ) ਚੋਰ ਘਰ ਆਇਆ

ਬਹਸਿ ਨਾਰਿ ਯੌ ਬਚਨ ਸੁਨਾਯੋ ॥

बहसि नारि यौ बचन सुनायो ॥

(ਤਾ) ਇਸਤਰੀ ਨੇ ਹਸ ਕੇ ਉਸ ਪ੍ਰਤਿ ਕਿਹਾ,

ਕਹਾ ਚੋਰ ਤੁਮ ਦਰਬੁ ਚੁਰਾਵਤ ॥

ਕਹਾ ਚੋਰ ਤੁਮ ਦਰਬੁ ਚੁਰਾਵਤ ॥

ਹੇ ਚੋਰ! ਤੂੰ ਕੀ ਧਨ ਚੁਰਾਉਂਦਾ ਹੈਂ,

ਸੁ ਤੁਮ ਨਿਜੁ ਧਨ ਹਿਰਿ ਲੈ ਜਾਵਤ ॥੨॥

सु तुम निजु धन हिरि लै जावत ॥२॥

ਉਹ ਤਾ ਤੂੰ ਆਪਣਾ ਧਨ ਹੀ ਲੁਟ ਕੇ ਲੈ ਜਾਦਾ ਹੈਂ ॥੨॥

ਦੋਹਰਾ ॥

दोहरा ॥

ਦੋਹਰਾ:

ਕਾਪਤ ਹੋ ਚਿਤ ਮੈ ਅਧਿਕ ਨੈਕੁ ਨਿਹਾਰਤ ਭੋਰ ॥

कापत हो चित मै अधिक नैकु निहारत भोर ॥

ਜ਼ਰਾ ਜਿਹੀ ਵੀ ਸਵੇਰ ਹੋਈ ਵੇਖਦਾ ਹੈਂ ਤਾ ਚਿਤ ਵਿਚ ਬਹੁਤ ਕੰਬਦਾ ਹੈਂ।

ਭਜਤ ਸੰਧਿ ਕੋ ਤਜਿ ਸਦਨ ਚਿਤ ਚੁਰਾਵੋ ਚੋਰ ॥੩॥

भजत संधि को तजि सदन चित चुरावो चोर ॥३॥

ਚਿਤ ਨੂੰ ਚੁਰਾ ਕੇ ਘਰ ਦੀ ਸੰਨ੍ਹ ਨੂੰ ਛਡ ਕੇ ਭਜ ਜਾਦਾ ਹੈਂ ॥੩॥

ਚੌਪਈ ॥

चौपई ॥

ਚੌਪਈ:

ਪ੍ਰਥਮ ਸਾਧਿ ਦੈ ਦਰਬੁ ਚੁਰਾਵੈ ॥

प्रथम साधि दै दरबु चुरावै ॥

ਪਹਿਲਾ (ਤੂੰ) ਸੰਨ੍ਹ ਲਾ ਕੇ ਧਨ ਚੁਰਾ ਲੈ।

ਪੁਨਿ ਅਪੁਨੇ ਪਤਿ ਕੌ ਦਿਖਰਾਵੈ ॥

पुनि अपुने पति कौ दिखरावै ॥

ਫਿਰ ਮੈਂ ਆਪਣੇ ਪਤੀ ਨੂੰ ਦਿਖਾਵਾਗੀ।

ਕਾਜੀ ਮੁਫਤੀ ਸਕਲ ਨਿਹਾਰੈ ॥

काजी मुफती सकल निहारै ॥

ਕਾਜ਼ੀ ਅਤੇ ਮੁਫ਼ਤੀ ਸਭ ਵੇਖਣਗੇ

ਸੋ ਤਸਕਰ ਤਿਹ ਰਾਹ ਪਧਾਰੈ ॥੪॥

सो तसकर तिह राह पधारै ॥४॥

ਕਿ ਚੋਰ (ਸੰਨ੍ਹ ਲਾ ਕੇ) ਉਸ ਰਸਤੇ ਭਜ ਗਿਆ ਹੈ ॥੪॥

ਦੋਹਰਾ ॥

दोहरा ॥

ਦੋਹਰਾ:

ਧਨ ਤਸਕਰ ਕੌ ਅਮਿਤ ਦੇ ਘਰ ਤੇ ਦਯੋ ਪਠਾਇ ॥

धन तसकर कौ अमित दे घर ते दयो पठाइ ॥

(ਉਸ ਨੇ) ਚੋਰ ਨੂੰ ਬਹੁਤ ਧਨ ਦੇ ਕੇ ਘਰੋਂ ਭਜਾ ਦਿੱਤਾ

ਕੋਟਵਾਰ ਕੋ ਖਬਰਿ ਕਰਿ ਹੌ ਮਿਲਿਹੌ ਤੁਹਿ ਆਇ ॥੫॥

कोटवार को खबरि करि हौ मिलिहौ तुहि आइ ॥५॥

(ਅਤੇ ਕਿਹਾ ਕਿ) ਕੋਤਵਾਲ ਨੂੰ ਖ਼ਬਰ ਕਰ ਕੇ ਮੈਂ ਵੀ ਤੈਨੂੰ ਆ ਮਿਲਾਗੀ ॥੫॥

ਚੌਪਈ ॥

चौपई ॥

ਚੌਪਈ:

ਅਮਿਤ ਦਰਬੁ ਦੈ ਚੋਰ ਨਿਕਾਰਿਯੋ ॥

अमित दरबु दै चोर निकारियो ॥

(ਉਸ ਨੇ) ਬਹੁਤ ਧਨ ਦੇ ਕੇ ਚੋਰ ਨੂੰ ਭਜਾ ਦਿੱਤਾ

ਦੈ ਸਾਧਹਿ ਇਹ ਭਾਤਿ ਪੁਕਾਰਿਯੋ ॥

दै साधहि इह भाति पुकारियो ॥

ਅਤੇ ਸੰਨ੍ਹ ਲਾ ਕੇ ਇਸ ਤਰ੍ਹਾ ਰੌਲਾ ਪਾਇਆ।

ਪਤਿਹਿ ਜਗਾਇ ਕਹਿਯੋ ਧਨ ਹਰਿਯੋ ॥

पतिहि जगाइ कहियो धन हरियो ॥

(ਉਸ ਨੇ) ਪਤੀ ਨੂੰ ਜਗਾ ਕੇ ਕਿਹਾ ਕਿ ਧਨ ਲੁਟਿਆ ਗਿਆ ਹੈ।

ਇਹ ਦੇਸੇਸ ਨ੍ਯਾਇ ਨਹਿ ਕਰਿਯੋ ॥੬॥

इह देसेस न्याइ नहि करियो ॥६॥

ਇਸ ਦੇਸ ਦੇ ਸੁਆਮੀ ਨੇ ਨਿਆਂ ਨਹੀਂ ਕੀਤਾ ਹੈ ॥੬॥

ਤ੍ਰਿਯੋ ਬਾਚ ॥

तृयो बाच ॥

ਇਸਤਰੀ ਨੇ ਕਿਹਾ:

ਕੋਟਵਾਰ ਪੈ ਜਾਇ ਪੁਕਾਰਿਯੋ ॥

कोटवार पै जाइ पुकारियो ॥

ਕੋਤਵਾਲ ਪਾਸ ਜਾ ਕੇ ਪੁਕਾਰ ਕੀਤੀ

ਕਿਨੀ ਚੋਰ ਧਨ ਹਰਿਯੋ ਹਮਾਰਿਯੋ ॥

किनी चोर धन हरियो हमारियो ॥

ਕਿ ਕਿਸੇ ਚੋਰ ਨੇ ਸਾਡਾ ਧਨ ਲੁਟ ਲਿਆ ਹੈ।

ਸਕਲ ਲੋਕ ਤਿਹ ਠਾ ਪਗ ਧਰਿਯੈ ॥

सकल लोक तिह ठा पग धरियै ॥

ਸਾਰੇ ਲੋਕ ਉਥੇ ਪਹੁੰਚਣ

ਹਮਰੋ ਕਛੁਕ ਨ੍ਯਾਇ ਬਿਚਰਿਯੈ ॥੭॥

हमरो कछुक न्याइ बिचरियै ॥७॥

ਅਤੇ ਸਾਡਾ ਕੁਝ ਨਿਆਂ ਵਿਚਾਰਨ ॥੭॥

ਕਾਜੀ ਕੋਟਵਾਰ ਕੌ ਲ੍ਯਾਈ ॥

काजी कोटवार कौ ल्याई ॥

(ਉਹ ਇਸਤਰੀ) ਕਾਜ਼ੀ ਅਤੇ ਕੋਤਵਾਲ ਨੂੰ ਲੈ ਆਈ

ਸਭ ਲੋਗਨ ਕੋ ਸਾਧਿ ਦਿਖਾਈ ॥

सभ लोगन को साधि दिखाई ॥

ਅਤੇ ਸਾਰਿਆਂ ਲੋਕਾ ਨੂੰ ਸੰਨ੍ਹ ਵਿਖਾਈ।

ਤਾ ਕੌ ਹੇਰਿ ਅਧਿਕ ਪਤਿ ਰੋਯੋ ॥

ता कौ हेरि अधिक पति रोयो ॥

ਉਸ (ਸੰਨ੍ਹ) ਨੂੰ ਵੇਖ ਕੇ ਪਤੀ ਵੀ ਬਹੁਤ ਰੋਇਆ

ਚੋਰਨ ਮੋਰ ਸਕਲ ਧਨੁ ਖੋਯੋ ॥੮॥

चोरन मोर सकल धनु खोयो ॥८॥

ਕਿ ਚੋਰਾ ਨੇ ਮੇਰਾ ਸਾਰਾ ਧਨ ਲੁਟ ਲਿਆ ਹੈ ॥੮॥

ਦੇਖਤ ਤਿਨੈ ਮੂੰਦ ਵਹ ਲਈ ॥

देखत तिनै मूँद वह लई ॥

ਉਨ੍ਹਾ ਦੇ ਵੇਖਦਿਆਂ (ਉਸ ਨੇ) ਉਹ (ਸੰਨ੍ਹ) ਬੰਦ ਕਰ ਦਿੱਤੀ

ਰਹਨ ਤੈਸਿਯੈ ਅੰਤਰ ਦਈ ॥

रहन तैसियै अंतर दई ॥

ਪਰ ਅੰਦਰੋਂ ਉਸੇ ਤਰ੍ਹਾ ਰਹਿਣ ਦਿੱਤੀ।

ਦਿਨ ਬੀਤਯੋ ਰਜਨੀ ਹ੍ਵੈ ਆਈ ॥

ਦਿਨ ਬੀਤਯੋ ਰਜਨੀ ਹ੍ਵੈ ਆਈ ॥

ਦਿਨ ਬੀਤ ਗਿਆ ਅਤੇ ਰਾਤ ਹੋ ਗਈ।

ਤਿਸੀ ਪੈਂਡ ਹ੍ਵੈ ਆਪੁ ਸਿਧਾਈ ॥੯॥

तिसी पैंड ह्वै आपु सिधाई ॥९॥

ਉਸੇ (ਸੰਨ੍ਹ ਦੇ) ਰਸਤੇ ਆਪ ਵੀ ਭਜ ਗਈ ॥੯॥

ਦੋਹਰਾ ॥

दोहरा ॥

ਦੋਹਰਾ:

ਕਾਜੀ ਔ ਕੁਟਵਾਰ ਪੈ ਨਿਜੁ ਪਤਿ ਸਾਧਿ ਦਿਖਾਇ ॥

काजी औ कुटवार पै निजु पति साधि दिखाइ ॥

ਕਾਜ਼ੀ, ਕੋਤਵਾਲ ਅਤੇ ਆਪਣੇ ਪਤੀ ਨੂੰ ਸੰਨ੍ਹ ਵਿਖਾ ਕੇ

ਪ੍ਰਥਮੈ ਧਨੁ ਪਹੁਚਾਇ ਕੈ ਬਹੁਰਿ ਮਿਲੀ ਤਿਹ ਜਾਇ ॥੧੦॥

प्रथमै धनु पहुचाइ कै बहुरि मिली तिह जाइ ॥१०॥

ਅਤੇ ਪਹਿਲਾ ਧਨ ਪਹੁੰਚਾ ਕੇ ਫਿਰ ਆਪ ਵੀ ਉਸ (ਪ੍ਰੇਮੀ) ਨੂੰ ਜਾ ਮਿਲੀ ॥੧੦॥

ਚੌਪਈ ॥

चौपई ॥

ਚੌਪਈ:

ਸਭ ਕੋਊ ਐਸੀ ਭਾਤਿ ਬਖਾਨੈ ॥

सभ कोऊ ऐसी भाति बखानै ॥

ਸਭ ਕੋਈ ਇਹੀ ਕਹਿੰਦੇ ਸਨ ਅਤੇ ਮੰਨਦੇ ਸਨ

ਨ੍ਯਾਇ ਨ ਭਯੋ ਤਾਹਿ ਕਰ ਮਾਨੈ ॥

न्याइ न भयो ताहि कर मानै ॥

ਕਿ ਉਸ ਨੂੰ ਇਨਸਾਫ਼ ਨਹੀਂ ਮਿਲਿਆ ਹੈ।

ਧਨੁ ਬਿਨੁ ਨਾਰਿ ਝਖਤ ਅਤਿ ਭਈ ॥

धनु बिनु नारि झखत अति भई ॥

(ਉਹ) ਇਸਤਰੀ ਧਨ ਤੋਂ ਬਿਨਾ ਬਹੁਤ ਝਖਦੀ ਰਹੀ

ਹ੍ਵੈ ਜੋਗਨ ਬਨ ਮਾਝ ਸਿਧਈ ॥੧੧॥

ह्वै जोगन बन माझ सिधई ॥११॥

ਅਤੇ ਜੋਗਣ ਬਣ ਕੇ ਬਨ ਨੂੰ ਚਲੀ ਗਈ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚਾਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੦੪॥੧੯੪੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ चार चरित्र समापतम सतु सुभम सतु ॥१०४॥१९४६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਯਾ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਚਾਰ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੦੪॥੧੯੪੬॥ ਚਲਦਾ॥

ਚੌਪਈ ॥

चौपई ॥

ਚੌਪਈ:

ਅਲਿਮਰਦਾ ਕੌ ਸੁਤ ਇਕ ਰਹੈ ॥

अलिमरदा कौ सुत इक रहै ॥

ਅਲਿਮਰਦਾ ਦਾ ਇਕ ਪੁੱਤਰ ਸੀ

ਤਾਸ ਬੇਗ ਨਾਮਾ ਜਗ ਕਹੈ ॥

तास बेग नामा जग कहै ॥

ਜਿਸ ਨੂੰ ਲੋਕ ਤਾਸ ਬੇਗ ਕਰ ਕੇ ਜਾਣਦੇ ਸਨ।

ਬਚਾ ਜੌਹਰੀ ਕੋ ਤਿਨ ਹੇਰਿਯੋ ॥

बचा जौहरी को तिन हेरियो ॥

(ਉਸ ਨੇ ਇਕ ਵਾਰ) ਇਕ ਜੌਹਰੀ ਦਾ ਬੱਚਾ ਵੇਖਿਆ

ਮਹਾ ਰੁਦ੍ਰ ਰਿਪੁ ਤਾ ਕੌ ਘੇਰਿਯੋ ॥੧॥

महा रुद्र रिपु ता कौ घेरियो ॥१॥

ਤਾ ਮਹਾ ਰੁਦ੍ਰ ਦੇ ਵੈਰੀ (ਕਾਮ ਦੇਵ) ਨੇ ਉਸ ਨੂੰ ਘੇਰ ਲਿਆ ॥੧॥

ਤਾ ਕੇ ਦ੍ਵਾਰੇ ਦੇਖਨ ਜਾਵੈ ॥

ता के द्वारे देखन जावै ॥

(ਉਹ) ਉਸ ਦੇ ਘਰ (ਉਸ ਨੂੰ) ਵੇਖਣ ਜਾਦਾ ਸੀ

ਰੂਪ ਨਿਹਾਰਿ ਹ੍ਰਿਦੈ ਸੁਖੁ ਪਾਵੈ ॥

रूप निहारि ह्रदै सुखु पावै ॥

(ਅਤੇ ਉਸ ਦਾ) ਰੂਪ ਵੇਖ ਕੇ ਮਨ ਵਿਚ ਪ੍ਰਸੰਨ ਹੁੰਦਾ ਸੀ।

ਕੇਲ ਕਰੋ ਯਾ ਸੋ ਚਿਤ ਭਾਯੋ ॥

केल करो या सो चित भायो ॥

ਉਸ ਨਾਲ 'ਕੇਲ' (ਕਾਮ-ਕ੍ਰੀੜਾ) ਕਰਨ ਲਈ (ਉਸ ਦਾ) ਚਿਤ ਕਰਨ ਲਗਾ।

ਤੁਰਤੁ ਦੂਤ ਗ੍ਰਿਹ ਤਾਹਿ ਪਠਾਯੋ ॥੨॥

तुरतु दूत गृह ताहि पठायो ॥२॥

ਤੁਰਤ ਉਸ ਨੇ ਦੂਤ ਨੂੰ ਉਸ ਦੇ ਘਰ ਭੇਜਿਆ ॥੨॥

ਦੂਤ ਅਨੇਕ ਉਪਚਾਰ ਬਨਾਵੈ ॥

दूत अनेक उपचार बनावै ॥

ਦੂਤ ਬਹੁਤ ਤਰ੍ਹਾ ਦੇ ਉਪਾ ਕਰਦਾ ਸੀ

ਮੋਹਨ ਰਾਇ ਹਾਥ ਨਹਿ ਆਵੈ ॥

मोहन राइ हाथ नहि आवै ॥

ਪਰ ਮੋਹਨ ਰਾਇ ਹੱਥ ਵਿਚ ਨਹੀਂ ਆਉਂਦਾ ਸੀ।

ਤਿਹ ਤਾ ਸੋ ਇਹ ਭਾਤਿ ਉਚਾਰਿਯੋ ॥

तिह ता सो इह भाति उचारियो ॥

ਉਸ ਨੇ ਤਾਸ ਬੇਗ ਨੂੰ ਜਾ ਕੇ ਇਸ ਤਰ੍ਹਾ ਕਿਹਾ

ਤਾਸ ਬੇਗ ਤਾ ਸੌ ਖਿਝਿ ਮਾਰਿਯੋ ॥੩॥

तास बेग ता सौ खिझि मारियो ॥३॥

ਅਤੇ ਉਸ ਨੇ ਖਿਝ ਕੇ ਉਸ ਨੂੰ ਮਾਰਿਆ ॥੩॥

ਚੋਟਨ ਲਗੇ ਦੂਤ ਰਿਸਿ ਭਰਿਯੋ ॥

चोटन लगे दूत रिसि भरियो ॥

ਸੱਟਾ ਖਾ ਕੇ ਦੂਤ ਕ੍ਰੋਧ ਨਾਲ ਭਰ ਗਿਆ

ਮੂਰਖ ਜਾਨਿ ਜਤਨ ਤਿਹ ਕਰਿਯੋ ॥

मूरख जानि जतन तिह करियो ॥

ਅਤੇ ਉਸ (ਤਾਸ ਬੇਗ) ਨੂੰ ਮੂਰਖ ਜਾਣ ਕੇ ਇਹ ਯਤਨ ਕੀਤਾ

ਮੋਹਨ ਆਜੁ ਕਹਿਯੋ ਮੈ ਐਹੋ ॥

मोहन आजु कहियो मै ऐहो ॥

(ਅਤੇ ਦਸਿਆ) ਮੋਹਨ ਨੇ ਕਿਹਾ ਹੈ ਕਿ ਅਜ ਮੈਂ ਆਵਾਗਾ।

ਤਾ ਕੌ ਤਾਸ ਬੇਗ ਤੂ ਪੈਹੋ ॥੪॥

ता कौ तास बेग तू पैहो ॥४॥

ਹੇ ਤਾਸ ਬੇਗ! ਤੂੰ ਅਜ ਉਸ ਨੂੰ ਪ੍ਰਾਪਤ ਕਰੇਂਗਾ ॥੪॥

ਯਹ ਸੁਨਿ ਬੈਨ ਫੂਲਿ ਜੜ ਗਯੋ ॥

यह सुनि बैन फूलि जड़ गयो ॥

ਇਹ ਗੱਲ ਸੁਣ ਕੇ ਮੂਰਖ ਫੁਲ ਗਿਆ

ਸਾਚ ਬਾਤ ਚੀਨਤ ਚਿਤ ਭਯੋ ॥

ਸਾਚ ਬਾਤ ਚੀਨਤ ਚਿਤ ਭਯੋ ॥

ਅਤੇ ਇਸ ਗੱਲ ਨੂੰ ਮਨ ਵਿਚ ਸੱਚਾ ਸਮਝ ਲਿਆ।

ਲੋਗ ਉਠਾਇ ਪਾਨ ਮਦ ਕਰਿਯੋ ॥

लोग उठाइ पान मद करियो ॥

ਲੋਕਾ ਨੂੰ ਉਠਾ ਕੇ (ਭਾਵ ਭੇਜ ਕੇ) ਸ਼ਰਾਬ ਪੀ ਲਈ।

ਮਾਨੁਖ ਹੁਤੋ ਜੋਨਿ ਪਸੁ ਪਰਿਯੋ ॥੫॥

मानुख हुतो जोनि पसु परियो ॥५॥

ਮਨੁੱਖ ਹੁੰਦੇ ਹੋਇਆ ਪਸ਼ੂ ਜੂਨ ਪ੍ਰਾਪਤ ਕਰ ਲਈ ॥੫॥

ਮੋ ਮਨ ਮੋਲ ਮੋਹਨਹਿ ਲਯੋ ॥

मो मन मोल मोहनहि लयो ॥

(ਜਦ ਦਾ) ਮੇਰਾ ਮਨ ਮੋਹਨ ਨੇ ਖ਼ਰੀਦ ਲਿਆ ਹੈ,

ਤਬ ਤੇ ਮੈ ਚੇਰੋ ਹ੍ਵੈ ਗਯੋ ॥

तब ते मै चेरो ह्वै गयो ॥

ਤਦ ਦਾ ਮੈਂ ਉਸ ਦਾ ਦਾਸ ਹੋ ਗਿਆ ਹਾ।

ਏਕ ਬਾਰ ਜੌ ਤਾਹਿ ਨਿਹਾਰੋ ॥

एक बार जौ ताहि निहारो ॥

ਇਕ ਵਾਰ ਜੇ ਉਸ ਨੂੰ (ਮੈਂ) ਵੇਖ ਲਵਾ

ਤਨੁ ਮਨੁ ਧਨ ਤਾ ਪੈ ਸਭ ਵਾਰੋ ॥੬॥

तनु मनु धन ता पै सभ वारो ॥६॥

ਤਾ ਤਨ, ਮਨ ਅਤੇ ਧਨ ਉਸ ਉਤੋਂ ਵਾਰ ਦਿਆਂ ॥੬॥

ਬਿਨੁ ਸੁਧਿ ਭਏ ਦੂਤ ਤਿਹ ਚੀਨੋ ॥

बिनु सुधि भए दूत तिह चीनो ॥

ਜਦ ਦੂਤ ਨੇ (ਸ਼ਰਾਬ ਦੇ ਨਸ਼ੇ ਕਾਰਨ ਉਸ ਨੂੰ) ਬੇਸੁਧ ਵੇਖਿਆ

ਅੰਡ ਫੋਰਿ ਆਸਨ ਪਰ ਦੀਨੋ ॥

अंड फोरि आसन पर दीनो ॥

ਤਾ ਉਸ ਦੇ ਗੁਪਤ ਖੇਤਰ ਉਤੇ (ਇਕ) ਅੰਡਾ ਭੰਨ ਦਿੱਤਾ।

ਭੂਖਨ ਬਸਤ੍ਰ ਪਾਗ ਤਿਹ ਹਰੀ ॥

भूखन बसत्र पाग तिह हरी ॥

ਉਸ ਦੀ ਪਗੜੀ, ਬਸਤ੍ਰ ਅਤੇ ਜ਼ੇਵਰ ਚੁਰਾ ਲਏ।

ਮੂਰਖ ਕੌ ਸੁਧਿ ਕਛੂ ਨ ਪਰੀ ॥੭॥

मूरख कौ सुधि कछू न परी ॥७॥

ਉਸ ਮੂਰਖ ਨੂੰ ਕੁਝ ਵੀ ਪਤਾ ਨਾ ਲਗਾ ॥੭॥

ਮਦਰਾ ਕੀ ਅਤਿ ਭਈ ਖੁਮਾਰੀ ॥

मदरा की अति भई खुमारी ॥

ਉਸ ਮੂਰਖ ਨੂੰ ਸ਼ਰਾਬ ਦੀ ਬਹੁਤ ਖ਼ੁਮਾਰੀ ਚੜ੍ਹ ਗਈ

ਪ੍ਰਾਤ ਲਗੇ ਜੜ ਬੁਧਿ ਨ ਸੰਭਾਰੀ ॥

प्रात लगे जड़ बुधि न संभारी ॥

ਅਤੇ ਸਵੇਰ ਤਕ ਹੋਸ਼ ਨਾ ਆਈ।

ਬੀਤੀ ਰੈਨਿ ਭਯੋ ਉਜਿਯਾਰੋ ॥

बीती रैनि भयो उजियारो ॥

ਰਾਤ ਬੀਤ ਗਈ ਅਤੇ ਸਵੇਰ ਹੋ ਗਈ।

ਤਨ ਮਨ ਅਪਨੇ ਆਪ ਸੰਭਾਰੋ ॥੮॥

तन मन अपने आप संभारो ॥८॥

(ਤਦ ਉਸ ਨੇ) ਆਪਣਾ ਤਨ ਮਨ ਅਤੇ ਆਪਣਾ ਆਪ ਸੰਭਾਲਿਆ ॥੮॥

ਹਾਥ ਜਾਇ ਆਸਨ ਪਰ ਪਰਿਯੋ ॥

हाथ जाइ आसन पर परियो ॥

(ਜਦ) ਉਸ ਦਾ ਹੱਥ ਆਸਨ (ਗੁਪਤ ਖੇਤਰ) ਉਤੇ ਪਿਆ

ਚੌਕਿ ਬਚਨ ਤਬ ਮੂੜ ਉਚਰਿਯੋ ॥

चौकि बचन तब मूड़ उचरियो ॥

ਤਾ ਚੌਂਕ ਕੇ ਮੂਰਖ ਬੋਲਿਆ।

ਨਿਕਟ ਆਪਨੋ ਦੂਤ ਬੁਲਾਯੋ ॥

निकट आपनो दूत बुलायो ॥

ਆਪਣੇ ਕੋਲ ਦੂਤ (ਨੌਕਰ) ਨੂੰ ਬੁਲਾਇਆ।

ਤਿਨ ਕਹਿ ਭੇਦ ਸਕਲ ਸਮੁਝਾਯੋ ॥੯॥

तिन कहि भेद सकल समुझायो ॥९॥

ਉਸ ਨੇ (ਉਸ ਨੂੰ) ਸਾਰਾ ਭੇਦ ਕਹਿ ਕੇ ਸਮਝਾ ਦਿੱਤਾ ॥੯॥

ਦੋਹਰਾ ॥

दोहरा ॥

ਦੋਹਰਾ:

ਮਤ ਭਏ ਤੁਮ ਮਦ ਭਏ ਸਕਿਯੋ ਕਛੂ ਨਹਿ ਪਾਇ ॥

मत भए तुम मद भए सकियो कछू नहि पाइ ॥

ਤੁਸੀਂ ਸ਼ਰਾਬ ਦੇ ਨਸ਼ੇ ਵਿਚ ਬੇਸੁੱਧ ਸੌ, ਇਸ ਲਈ ਕੁਝ ਵੀ ਸਮਝ ਨਾ ਸਕੇ।

ਮਮ ਪ੍ਰਸਾਦ ਤੁਮਰੇ ਸਦਨ ਆਯੋ ਮੋਹਨ ਰਾਇ ॥੧੦॥

मम प्रसाद तुमरे सदन आयो मोहन राइ ॥१०॥

ਮੇਰੀ ਕ੍ਰਿਪਾ ਕਰ ਕੇ ਮੋਹਨ ਰਾਇ ਤੁਹਾਡੇ ਘਰ ਆਇਆ ਸੀ ॥੧੦॥

ਚੌਪਈ ॥

चौपई ॥

ਚੌਪਈ:

ਮੋਹਨ ਤੁਮ ਕੋ ਅਧਿਕ ਰਿਝਾਯੋ ॥

मोहन तुम को अधिक रिझायो ॥

ਮੋਹਨ ਨੇ ਤੁਹਾਨੂੰ ਬਹੁਤ ਪ੍ਰਸੰਨ ਕੀਤਾ

ਭਾਤਿ ਭਾਤਿ ਕਰਿ ਭਾਵ ਲਡਾਯੋ ॥

भाति भाति करि भाव लडायो ॥

ਅਤੇ ਭਾਤ ਭਾਤ ਦੇ ਭਾਵਾ ਭਰੇ ਲਾਡ ਕੀਤੇ।

ਤਬ ਤੁਮ ਕਛੁ ਸੰਕਾ ਨ ਬਿਚਾਰੀ ॥

तब तुम कछु संका न बिचारी ॥

ਤਦ ਤੁਸੀਂ ਬਿਨਾ ਕਿਸੇ ਸ਼ੰਕਾ ਨੂੰ ਵਿਚਾਰਨ ਦੇ

ਭੂਖਨ ਬਸਤ੍ਰ ਪਾਗ ਦੈ ਡਾਰੀ ॥੧੧॥

भूखन बसत्र पाग दै डारी ॥११॥

(ਉਸ ਨੂੰ) ਜ਼ੇਵਰ, ਬਸਤ੍ਰ ਅਤੇ ਕਪੜੇ ਦੇ ਦਿੱ ਤੇ ॥੧੧॥

ਤਾ ਸੋ ਅਧਿਕ ਕੇਲ ਤੈ ਕੀਨੋ ॥

ता सो अधिक केल तै कीनो ॥

ਤੁਸੀਂ ਉਸ ਨਾਲ ਬਹੁਤ ਕੇਲ-ਕ੍ਰੀੜਾ ਕੀਤੀ

ਭਾਤਿ ਭਾਤਿ ਤਾ ਕੌ ਰਸ ਲੀਨੋ ॥

भाति भाति ता कौ रस लीनो ॥

ਅਤੇ ਕਈ ਤਰ੍ਹਾ ਨਾਲ ਉਸ ਦਾ ਰਸ ਮਾਣਿਆ।

ਬੀਤੀ ਰੈਨਿ ਪ੍ਰਾਤ ਜਬ ਭਯੋ ॥

ਬੀਤੀ ਰੈਨਿ ਪ੍ਰਾਤ ਜਬ ਭਯੋ ॥

ਜਦ ਰਾਤ ਬੀਤ ਗਈ ਅਤੇ ਸਵੇਰਾ ਹੋ ਗਿਆ,

ਤਬ ਤੁਮ ਤਾਹਿ ਬਿਦਾ ਕਰਿ ਦਯੋ ॥੧੨॥

तब तुम ताहि बिदा करि दयो ॥१२॥

ਤਾ ਤੁਸੀਂ ਉਸ ਨੂੰ ਵਿਦਾ ਕਰ ਦਿੱਤਾ ॥੧੨॥

ਤਬ ਤੇ ਅਧਿਕ ਮਤ ਹ੍ਵੈ ਸੋਯੋ ॥

तब ते अधिक मत ह्वै सोयो ॥

ਤਦ ਤੋਂ (ਤੁਸੀਂ) ਅਧਿਕ ਮਸਤ ਹੋ ਕੇ ਸੌਂ ਗਏ

ਪਰੇ ਪਰੇ ਆਧੋ ਦਿਨ ਖੋਯੋ ॥

परे परे आधो दिन खोयो ॥

ਅਤੇ ਪਿਆਂ ਪਿਆਂ ਅੱਧਾ ਦਿਨ ਬੀਤ ਗਿਆ।

ਮਿਟਿ ਮਦ ਗਯੋ ਜਬੈ ਸੁਧ ਪਾਈ ॥

मिटि मद गयो जबै सुध पाई ॥

ਜਦੋਂ ਨਸ਼ਾ ਖ਼ਤਮ ਹੋ ਗਿਆ ਅਤੇ ਹੋਸ਼ ਆ ਗਈ,

ਤਬ ਮੋ ਕੌ ਤੈ ਲਯੋ ਬੁਲਾਈ ॥੧੩॥

तब मो कौ तै लयो बुलाई ॥१३॥

ਤਦ ਤੁਸੀਂ ਮੈਨੂੰ ਬੁਲਾ ਲਿਆ ॥੧੩॥

ਯਹ ਸੁਨਿ ਬਾਤ ਰੀਝਿ ਜੜ ਗਯੋ ॥

यह सुनि बात रीझि जड़ गयो ॥

ਇਹ ਗੱਲ ਸੁਣ ਕੇ (ਉਹ) ਮੂਰਖ ਬਹੁਤ ਖ਼ੁਸ਼ ਹੋ ਗਿਆ

ਛੋਰਿ ਭੰਡਾਰ ਅਧਿਕ ਧਨੁ ਦਯੋ ॥

छोरि भंडार अधिक धनु दयो ॥

ਅਤੇ ਖ਼ਜ਼ਾਨਾ ਖੋਲ ਕੇ ਬਹੁਤ ਧਨ (ਦੂਤ ਨੂੰ) ਦਿੱਤਾ।

ਭੇਦ ਅਭੇਦ ਕਛੁ ਨੈਕੁ ਨ ਚੀਨੋ ॥

भेद अभेद कछु नैकु न चीनो ॥

(ਉਸ ਨੇ) ਭੇਦ ਅਭੇਦ ਕੁਝ ਨਾ ਜਾਣਿਆ।

ਲੂਟ੍ਯੋ ਹੁਤੋ ਲੂਟਿ ਧਨੁ ਲੀਨੋ ॥੧੪॥

लूट्यो हुतो लूटि धनु लीनो ॥१४॥

(ਦੂਤ ਨੇ ਲੋਕਾ ਤੋਂ) ਲੁਟਿਆ ਹੋਇਆ ਧਨ (ਉਸ ਤੋਂ) ਲੁਟ ਲਿਆ ॥੧੪॥

ਯਹ ਚਰਿਤ੍ਰ ਵਹ ਨਿਤਿ ਬਨਾਵੈ ॥

यह चरित्र वह निति बनावै ॥

ਇਸ ਪ੍ਰਕਾਰ ਦਾ ਚਰਿਤ੍ਰ ਉਹ ਨਿੱਤ ਕਰਦਾ ਸੀ

ਮਦਰੋ ਪ੍ਰਯਾਇ ਅਧਿਕ ਤਿਹ ਸ੍ਵਾਵੈ ॥

मदरो प्रयाइ अधिक तिह स्वावै ॥

ਅਤੇ ਜ਼ਿਆਦਾ ਸ਼ਰਾਬ ਪਿਲਾ ਕੇ ਉਸ ਨੂੰ ਸੰਵਾ ਦਿੰਦਾ ਸੀ।

ਸੁਧਿ ਬਿਨੁ ਭਯੋ ਤਾਹਿ ਜਬ ਜਾਨੈ ॥

सुधि बिनु भयो ताहि जब जानै ॥

ਜਦ ਉਸ ਨੂੰ ਬੇਸੁੱਧ ਵੇਖਦਾ

ਲੇਤ ਉਤਾਰਿ ਜੁ ਕਛੁ ਮਨੁ ਮਾਨੈ ॥੧੫॥

लेत उतारि जु कछु मनु मानै ॥१५॥

ਤਾ ਜੋ ਮਨ ਵਿਚ ਆਉਂਦਾ, (ਉਸ ਦੇ ਸ਼ਰੀਰ ਤੋਂ) ਉਤਾਰ ਲੈਂਦਾ ॥੧੫॥

ਦੋਹਰਾ ॥

दोहरा ॥

ਦੋਹਰਾ:

ਐਸੇ ਕਰੈ ਚਰਿਤ੍ਰ ਵਹੁ ਸਕੈ ਮੂੜ ਨਹਿ ਪਾਇ ॥

ऐसे करै चरित्र वहु सकै मूड़ नहि पाइ ॥

ਉਹ (ਦੂਤ) ਰੋਜ਼ ਅਜਿਹਾ ਚਰਿਤ੍ਰ ਕਰਦਾ ਅਤੇ ਮੂਰਖ (ਤਾਸ ਬੇਗ) ਉਸ ਨੂੰ ਨਾ ਸਮਝਦਾ।

ਮਦਰੋ ਅਧਿਕ ਪਿਵਾਇ ਕੈ ਮੂੰਡ ਮੂੰਡ ਲੈ ਜਾਇ ॥੧੬॥

मदरो अधिक पिवाइ कै मूँड मूँड लै जाइ ॥१६॥

(ਉਸ ਨੂੰ) ਜ਼ਿਆਦਾ ਸ਼ਰਾਬ ਪਿਲਾ ਕੇ (ਉਸ ਦਾ ਸਾਰਾ ਧਨ) ਲੁਟ ਕੇ ਲੈ ਜਾਦਾ ॥੧੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪਾਚ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੦੫॥੧੯੬੨॥ਅਫਜੂੰ॥

इति स्री चरित्र पख्याने पुरख चरित्रे मंत्री भूप संबादे इक सौ पाच चरित्र समापतम सतु सुभम सतु ॥१०५॥१९६२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਪੰਜਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੦੫॥੧੯੬੨॥ ਚਲਦਾ॥

ਚੌਪਈ ॥

चौपई ॥

ਚੌਪਈ:

ਚਾਰ ਯਾਰ ਮਿਲਿ ਮਤਾ ਪਕਾਯੋ ॥

चार यार मिलि मता पकायो ॥

ਚਾਰ ਯਾਰਾ ਨੇ ਮਿਲ ਕੇ ਇਕ ਮਤਾ ਪਕਾਇਆ

ਹਮ ਕੌ ਭੂਖਿ ਅਧਿਕ ਸੰਤਾਯੋ ॥

हम कौ भूखि अधिक संतायो ॥

ਕਿ ਸਾਨੂੰ ਭੁਖ ਬਹੁਤ ਤੰਗ ਕਰ ਰਹੀ ਹੈ।

ਤਾ ਤੇ ਜਤਨ ਕਛੂ ਅਬ ਕਰਿਯੈ ॥

ता ते जतन कछू अब करियै ॥

ਇਸ ਲਈ ਹੁਣ (ਖਾਣੇ ਦਾ) ਕੁਝ ਉਪਾ ਕਰਨਾ ਚਾਹੀਦਾ ਹੈ।

ਬਕਰਾ ਯਾ ਮੂਰਖ ਕੋ ਹਰਿਯੈ ॥੧॥

बकरा या मूरख को हरियै ॥१॥

(ਮਾਰਗ ਉਤੇ ਜਾ ਰਹੇ) ਇਸ ਮੂਰਖ ਦਾ ਬਕਰਾ ਖੋਹ ਲੈਣਾ ਚਾਹੀਦਾ ਹੈ ॥੧॥

ਕੋਸ ਕੋਸ ਲਗਿ ਠਾਢੇ ਭਏ ॥

कोस कोस लगि ठाढे भए ॥

ਉਹ ਕੋਹ ਕੋਹ ਦੇ ਫ਼ਾਸਲੇ ਉਤੇ ਖੜੇ ਹੋ ਗਏ

ਮਨ ਮੈ ਇਹੈ ਬਿਚਾਰਤ ਭਏ ॥

मन मै इहै बिचारत भए ॥

ਅਤੇ ਮਨ ਵਿਚ ਸਾਰਿਆਂ ਨੇ ਇਹ ਵਿਚਾਰ ਲਿਆ

ਵਹ ਜਾ ਕੇ ਆਗੇ ਹ੍ਵੈ ਆਯੋ ॥

वह जा के आगे ह्वै आयो ॥

ਕਿ ਉਹ ਜਿਸ ਦੇ ਅਗੋਂ ਲੰਘੇ,

ਤਿਨ ਤਾ ਸੋ ਇਹ ਭਾਤਿ ਸੁਨਾਯੋ ॥੨॥

तिन ता सो इह भाति सुनायो ॥२॥

ਉਹ ਉਸ ਨੂੰ ਇਸ ਤਰ੍ਹਾ ਕਹੇ ॥੨॥

ਕਹਾ ਸੁ ਏਹਿ ਕਾਧੋ ਪੈ ਲਯੋ ॥

कहा सु एहि काधो पै लयो ॥

ਇਸ (ਕੁੱਤੇ ਨੂੰ) ਕਿਸ ਲਈ ਮੋਢੇ ਉਤੇ ਚੁਕਿਆ ਹੋਇਆ ਹੈ।

ਕਾ ਤੋਰੀ ਮਤਿ ਕੋ ਹ੍ਵੈ ਗਯੋ ॥

का तोरी मति को ह्वै गयो ॥

ਤੇਰੀ ਅਕਲ ਨੂੰ ਕੀ ਹੋ ਗਿਆ ਹੈ।

ਯਾ ਕੋ ਪਟਕਿ ਧਰਨਿ ਪਰ ਮਾਰੋ ॥

ਯਾ ਕੋ ਪਟਕਿ ਧਰਨਿ ਪਰ ਮਾਰੋ ॥
ਇਸ ਨੂੰ ਪਟਕਾ ਕੇ ਧਰਤੀ ਉਤੇ ਸੁਟੋ

ਸੁਖ ਸੇਤੀ ਨਿਜ ਧਾਮ ਸਿਧਾਰੋ ॥੩॥
सुख सेती निज धाम सिधारो ॥३॥
ਅਤੇ ਸੁਖ ਪੂਰਵਕ ਆਪਣੇ ਘਰ ਨੂੰ ਜਾਓ ॥੩॥

ਦੋਹਰਾ ॥
दोहरा ॥
ਦੋਹਰਾ:

ਭਲੌ ਮਨੁਖ ਪਛਾਨਿ ਕੈ ਤੌ ਹਮ ਭਾਖਤ ਤੋਹਿ ॥
भलौ मनुख पछानि कै तौ हम भाखत तोहि ॥
ਤੈਨੂੰ ਭਲਾ ਮਨੁੱਖ ਸਮਝ ਕੇ ਅਸੀਂ ਇਹ ਕਹਿੰਦੇ ਹਾਂ।

ਕੂਕਰ ਤੈ ਕਾਧੈ ਲਯੋ ਲਾਜ ਲਗਤ ਹੈ ਮੋਹਿ ॥੪॥
कूकर तै काधै लयो लाज लगत है मोहि ॥४॥
(ਤੁਸੀਂ) ਕੁੱਤੇ ਨੂੰ ਮੋਢੇ ਉਤੇ ਚੁਕਿਆ ਹੋਇਆ ਹੈ ਅਤੇ ਮੈਨੂੰ ਸ਼ਰਮ ਆਉਂਦੀ ਹੈ ॥੪॥

ਚੌਪਈ ॥
चौपई ॥
ਚੌਪਈ:

ਚਾਰਿ ਕੋਸ ਮੂਰਖ ਜਬ ਆਯੋ ॥
चारि कोस मूरख जब आयो ॥
ਜਦ ਉਹ ਮੂਰਖ ਚਾਰ ਕੋਹ ਚਲਦਾ ਹੋਇਆ ਆਇਆ

ਚਹੂੰਅਨ ਯੌ ਬਚ ਭਾਖਿ ਸੁਨਾਯੋ ॥
चहूँअन यौ बच भाखि सुनायो ॥

(ਤਾ) ਚੌਹਾ ਨੇ (ਉਸ ਨੂੰ) ਇਹੋ ਗੱਲ ਕਹੀ।

ਸਾਚੁ ਸਮੁਝਿ ਲਾਜਤ ਚਿਤ ਭਯੋ ॥

साचु समुझि लाजत चित भयो ॥

(ਉਹ ਇਸ ਨੂੰ) ਸੱਚ ਸਮਝ ਕੇ ਮਨ ਵਿਚ ਬਹੁਤ ਲਜਿਤ ਹੋਇਆ

ਬਕਰਾ ਸ੍ਵਾਨਿ ਜਾਨਿ ਤਜਿ ਦਯੋ ॥੫॥

बकरा स्वानि जानि तजि दयो ॥५॥

ਅਤੇ ਬਕਰੇ ਨੂੰ ਕੁੱਤਾ ਸਮਝ ਕੇ ਛਡ ਦਿੱਤਾ ॥੫॥

ਦੋਹਰਾ ॥

दोहरा ॥

ਦੋਹਰਾ:

ਤਿਨ ਚਾਰੌ ਗਹਿ ਤਿਹ ਲਯੋ ਭਖਿਯੋ ਤਾ ਕਹ ਜਾਇ ॥

तिन चारौ गहि तिह लयो भखियो ता कह जाइ ॥

ਉਨ੍ਹਾ ਚੌਹਾ (ਯਾਰਾ ਨੇ) ਉਸ (ਬਕਰੇ ਨੂੰ) ਪਕੜ ਲਿਆ ਅਤੇ ਉਸ ਨੂੰ ਲੈ ਜਾ ਕੇ ਖਾਇਆ।

ਅਜਿ ਤਜ ਭਜਿ ਜੜਿ ਘਰ ਗਯੋ ਛਲ ਨਹਿ ਲਖ੍ਯੋ ਬਨਾਇ ॥੬॥

अजि तज भजि जड़ि घर गयो छल नहि लख्यो बनाइ ॥६॥

(ਉਹ) ਮੂਰਖ ਬਕਰਾ ਛਡ ਕੇ ਭਜ ਕੇ ਘਰ ਚਲਾ ਗਿਆ, (ਪਰ ਉਨ੍ਹਾ ਦੇ) ਛਲ ਨੂੰ ਨਾ ਸਮਝ ਸਕਿਆ ॥੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਟਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੦੬॥੧੯੬੮॥ਅਫਜੂੰ॥

इति स्री चरित्र पख्याने पुरख चरित्रे मंत्री भूप संबादे इक सौ छटि चरित्र समापतम सतु सुभम सतु ॥१०६॥१९६८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਛੇਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੦੬॥੧੯੬੮॥ ਚਲਦਾ॥

ਚੌਪਈ ॥

चौपई ॥

ਚੌਪਈ:

ਜੋਧਨ ਦੇਵ ਜਾਟ ਇਕ ਰਹੈ ॥

जोधन देव जाट इक रहै ॥

ਇਕ ਜੋਧਨ ਦੇਵ ਨਾ ਦਾ ਜੱਟ ਰਹਿੰਦਾ ਸੀ।

ਮੈਨ ਕੁਅਰਿ ਤਿਹ ਤ੍ਰਿਯ ਜਗ ਅਹੈ ॥

मैन कुअरि तिह तृय जग अहै ॥

ਉਸ ਦੀ ਇਸਤਰੀ ਮੈਨ ਕੁਅਰਿ ਸੀ।

ਜੋਧਨ ਦੇਵ ਸੋਇ ਜਬ ਜਾਵੈ ॥

जोधन देव सोइ जब जावै ॥

ਜਦ ਜੋਧਨ ਦੇਵ ਸੌਂ ਜਾਦਾ

ਜਾਰ ਤੀਰ ਤਬ ਤ੍ਰਿਯਾ ਸਿਧਾਵੈ ॥੧॥

जार तीर तब तृया सिधावै ॥१॥

ਤਾ (ਉਸ ਦੀ) ਇਸਤਰੀ ਯਾਰ ਕੋਲ ਚਲੀ ਜਾਦੀ ॥੧॥

ਜਬ ਸੋਯੋ ਜੋਧਨ ਬਡਭਾਗੀ ॥

जब सोयो जोधन बडभागी ॥

ਜਦ ਵਡਭਾਗੀ ਜੋਧਨ ਸੌਂ ਗਿਆ,

ਤਬ ਹੀ ਮੈਨ ਕੁਅਰਿ ਜੀ ਜਾਗੀ ॥

तब ही मैन कुअरि जी जागी ॥

ਤਦ ਹੀ ਮੈਨ ਕੁਅਰਿ ਜਾਗ ਪਈ।

ਪਤਿ ਕੌ ਛੋਰਿ ਜਾਰ ਪੈ ਗਈ ॥

पति कौ छोरि जार पै गई ॥

(ਉਹ) ਪਤੀ ਨੂੰ ਛਡ ਕੇ ਯਾਰ ਕੋਲ ਗਈ।

ਲਾਗੀ ਸਾਧਿ ਦ੍ਰਿਸਟਿ ਪਰ ਗਈ ॥੨॥

लागी साधि द्रसटि पर गई ॥२॥

(ਉਸ ਦੀ) ਨਜ਼ਰ ਲਗੀ ਹੋਈ ਸੰਨ੍ਹ ਉਤੇ ਪਈ ॥੨॥

ਤਬ ਗ੍ਰਿਹ ਪਲਟਿ ਬਹੁਰਿ ਵਹੁ ਆਈ ॥

तब ग्रिह पलटि बहुरि वहु आई ॥

ਤਦ ਉਹ ਫਿਰ ਘਰ ਨੂੰ ਪਰਤ ਕੇ ਆਈ

ਜੋਧਨ ਦੇਵਹਿ ਦਯੋ ਜਗਾਈ ॥

जोधन देवहि दयो जगाई ॥

ਅਤੇ ਜੋਧਨ ਦੇਵ ਨੂੰ ਆ ਕੇ ਜਗਾਇਆ

ਤੇਰੀ ਮਤਿ ਕੌਨ ਕਹੁ ਹਰੀ ॥

तेरी मति कौन कहु हरी ॥

(ਅਤੇ ਕਿਹਾ-) ਤੇਰੀ ਮਤ ਕਿਉਂ ਮਾਰੀ ਗਈ ਹੈ

ਲਾਗੀ ਸੰਧਿ ਦ੍ਰਿਸਟਿ ਨਹਿ ਪਰੀ ॥੩॥

लागी संधि द्रसटि नहि परी ॥३॥

ਕਿ ਸੰਨ੍ਹ ਲਗੀ ਹੋਈ ਹੈ ਅਤੇ ਤੇਰੀ ਨਜ਼ਰ (ਉਸ ਉਤੇ) ਨਹੀਂ ਪਈ ਹੈ ॥੩॥

ਜੋਧਨ ਜਗਤ ਲੋਗ ਸਭ ਜਾਗੇ ॥

जोधन जगत लोग सभ जागे ॥

ਜੋਧਨ ਦੇ ਜਾਗਣ ਤੇ ਸਾਰੇ ਲੋਕ ਜਾਗ ਗਏ।

ਗ੍ਰਿਹ ਤੇ ਨਿਕਸਿ ਚੋਰ ਤਬ ਭਾਗੇ ॥

ग्रिह ते निकसि चोर तब भागे ॥

ਤਦ ਚੋਰ ਘਰ ਵਿਚੋਂ ਨਿਕਲ ਕੇ ਭਜ ਗਏ।

ਕੇਤੇ ਹਨੇ ਬਾਧਿ ਕਈ ਲਏ ॥

ਕੇਤੇ ਹਨੇ ਬਾਧਿ ਕਈ ਲਏ ॥

(ਉਨ੍ਹਾ ਚੋਰਾ ਵਿਚੋਂ) ਕਈ ਮਾਰ ਦਿੱਤੇ, ਕਈ ਬੰਨ੍ਹ ਲਏ

ਕੇਤੇ ਤ੍ਰਸਤ ਭਾਜਿ ਕੈ ਗਏ ॥੪॥

केते त्रसत भाजि कै गए ॥४॥

ਅਤੇ ਕਈ ਡਰ ਦੇ ਮਾਰਿਆਂ ਭਜ ਗਏ ॥੪॥

ਜੋਧਨ ਦੇਵ ਫੁਲਿਤ ਭਯੋ ॥

जोधन देव फुलित भयो ॥

ਜੋਧਨ ਦੇਵ ਬਹੁਤ ਪ੍ਰਸੰਨ ਹੋਇਆ

ਮੇਰੌ ਧਾਮ ਰਾਖਿ ਇਹ ਲਯੋ ॥

मेरौ धाम राखि इह लयो ॥

ਕਿ ਇਸ ਨੇ ਮੇਰਾ ਘਰ ਬਚਾ ਲਿਆ ਹੈ।

ਤ੍ਰਿਯ ਕੀ ਅਧਿਕ ਬਡਾਈ ਕਰੀ ॥

तृय की अधिक बडाई करी ॥

(ਉਸ ਨੇ) ਇਸਤਰੀ ਦੀ ਬਹੁਤ ਵਡਿਆਈ ਕੀਤੀ,

ਜੜ ਕੌ ਕਛੂ ਖਬਰ ਨਹਿ ਪਰੀ ॥੫॥

जड़ कौ कछू खबर नहि परी ॥५॥

(ਪਰ ਉਸ) ਮੂਰਖ ਨੂੰ (ਵਾਸਤਵਿਕਤਾ ਦੀ) ਕੁਝ ਖ਼ਬਰ ਵੀ ਨਾ ਹੋਈ ॥੫॥

ਦੋਹਰਾ ॥

दोहरा ॥

ਦੋਹਰਾ:

ਧਾਮ ਉਬਾਰਿਯੋ ਆਪਨੋ ਕੀਨੋ ਚੋਰ ਖੁਆਰ ॥

धाम उबारियो आपनो कीनो चोर खुआर ॥

ਆਪਣੇ ਘਰ ਨੂੰ ਬਚਾ ਲਿਆ ਅਤੇ ਚੋਰਾ ਨੂੰ ਖੁਆਰ ਕੀਤਾ।

ਮੀਤ ਜਗਾਯੋ ਆਨਿ ਕੈ ਧੰਨਿ ਸੁ ਮੈਨ ਕੁਆਰ ॥੬॥

मीत जगायो आनि कै धंनि सु मैन कुआर ॥६॥

ਮਿਤਰ ਨੂੰ ਆਣ ਕੇ ਜਗਾਇਆ। (ਇਹ) ਮੈਨ ਕੁਅਰਿ (ਸਚਮੁਚ) ਧੰਨ ਹੈ ॥੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਾਤ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੦੭॥੧੯੭੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ सात चरित्र समापतम सतु सुभम सतु ॥१०७॥१९७४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਯਾ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਸਤਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੦੭॥੧੯੭੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਏਕ ਦਿਵਸ ਸ੍ਰੀ ਕਪਿਲ ਮੁਨਿ ਇਕ ਠਾ ਕਿਯੋ ਪਯਾਨ ॥

एक दिवस स्री कपिल मुनि इक ठा कियो पयान ॥

ਇਕ ਦਿਨ ਸ੍ਰੀ ਕਪਿਲ ਮੁਨੀ ਕਿਸੇ ਥਾ ਤੇ ਗਏ।

ਹੇਰਿ ਅਪਸਰਾ ਬਸਿ ਭਯੋ ਸੋ ਤੁਮ ਸੁਨਹੁ ਸੁਜਾਨ ॥੧॥

हेरि अपसरा बसि भयो सो तुम सुनहु सुजान ॥१॥

(ਉਹ ਇਕ) ਅਪੱਛਰਾ ਨੂੰ ਵੇਖ ਕੇ ਉਸ ਦੇ ਵਸ ਵਿਚ ਹੋ ਗਏ। ਹੇ ਸੁਜਾਨ (ਰਾਜੇ!) ਤੁਸੀਂ ਉਹ (ਕਥਾ) ਸੁਣੋ ॥੧॥

ਰੰਭਾ ਨਾਮਾ ਅਪਸਰਾ ਤਾ ਕੋ ਰੂਪ ਨਿਹਾਰਿ ॥

रंभा नामा अपसरा ता को रूप निहारि ॥

ਰੰਭਾ ਨਾ ਦੀ ਅਪੱਛਰਾ ਦੇ ਬਹੁਤ ਸੁੰਦਰ ਰੂਪ ਨੂੰ ਵੇਖ ਕੇ

ਮੁਨਿ ਕੋ ਗਿਰਿਯੋ ਤੁਰਤ ਹੀ ਬੀਰਜ ਭੂਮਿ ਮਝਾਰ ॥੨॥

मुनि को गिरियो तुरत ही बीरज भूमि मझार ॥२॥

ਮੁਨੀ ਦਾ ਵੀਰਜ ਤੁਰਤ ਧਰਤੀ ਉਤੇ ਡਿਗ ਪਿਆ ॥੨॥

ਗਿਰਿਯੋ ਰੇਤਿ ਮੁਨਿ ਕੇ ਜਬੈ ਰੰਭਾ ਰਹਿਯੋ ਅਧਾਨ ॥

गिरियो रेति मुनि के जबै रंभा रहियो अधान ॥

ਜਦੋਂ ਮੁਨੀ ਦਾ ਵੀਰਜ ਡਿਗਿਆ ਤਾ ਰੰਭਾ ਨੂੰ ਗਰਭ ਹੋ ਗਿਆ।

ਡਾਰਿ ਸਿੰਧੁ ਸਰਿਤਾ ਤਿਸੈ ਸੁਰ ਪੁਰ ਕਰਿਯੋ ਪਯਾਨ ॥੩॥

डारि सिंधु सरिता तिसै सुर पुर करियो पयान ॥३॥

(ਉਸ ਗਰਭ ਤੋਂ ਇਕ ਕੰਨਿਆ ਪੈਦਾ ਹੋਈ) ਉਸ ਨੂੰ (ਉਹ) ਸਿੰਧ ਨਦੀ ਵਿਚ ਸੁਟ ਕੇ ਸਵਰਗ ਲੋਕ ਨੂੰ ਚਲੀ ਗਈ ॥੩॥

ਚੌਪਈ ॥

चौपई ॥

ਚੌਪਈ:

ਬਹਤ ਬਹਤ ਕੰਨਿਯਾ ਤਹ ਆਈ ॥

बहत बहत कंनिया तह आई ॥

(ਉਹ) ਕੰਨਿਆ ਰੁੜ੍ਹਦਿਆਂ ਰੁੜ੍ਹਦਿਆਂ ਉਥੇ ਆ ਪਹੁੰਚੀ

ਆਗੇ ਜਹਾ ਸਿੰਧ ਕੋ ਰਾਈ ॥

आगे जहा सिंध को राई ॥

ਜਿਥੇ ਅਗੇ ਸਿੰਧ (ਖੇਤਰ) ਦਾ ਰਾਜਾ (ਰਹਿੰਦਾ) ਸੀ।

ਬ੍ਰਹਮਦਤ ਸੋ ਨੈਨ ਨਿਹਾਰੀ ॥

ब्रहमदत सो नैन निहारी ॥

ਬ੍ਰਹਮਦੱਤ (ਰਾਜੇ) ਨੇ ਉਸ (ਕੰਨਿਆ) ਨੂੰ ਅੱਖਾ ਨਾਲ ਵੇਖਿਆ।

ਤਹ ਤੇ ਕਾਢਿ ਸੁਤਾ ਕਰਿ ਪਾਰੀ ॥੪॥

तह ते काढि सुता करि पारी ॥४॥

ਉਸ ਨੂੰ (ਨਦੀ ਵਿਚੋਂ) ਕਢਵਾ ਕੇ ਧੀ ਬਣਾ ਕੇ ਪਾਲਿਆ ॥੪॥

ਸਸਿਯਾ ਸੰਖਿਯਾ ਤਾ ਕੀ ਧਰੀ ॥

ससिया संखिया ता की धरी ॥

ਉਸ ਦਾ ਨਾ 'ਸਸਿਯਾ' (ਸਸੀ) ਰਖਿਆ

ਭਾਤਿ ਭਾਤਿ ਸੋ ਸੇਵਾ ਕਰੀ ॥

भाति भाति सो सेवा करी ॥

ਅਤੇ ਭਾਤ ਭਾਤ ਨਾਲ ਉਸ ਦੀ ਸੇਵਾ ਕੀਤੀ।

ਜਬ ਜੋਬਨ ਤਾ ਕੇ ਹ੍ਵੈ ਆਯੋ ॥

जब जोबन ता के ह्वै आयो ॥

ਜਦ ਉਹ ਜੋਬਨਵਤੀ ਹੋ ਗਈ

ਤਬ ਰਾਜੇ ਇਹ ਮੰਤ੍ਰ ਪਕਾਯੋ ॥੫॥

तब राजे इह मंत्र पकायो ॥५॥

ਤਦ ਰਾਜੇ ਨੇ ਇਸ ਤਰ੍ਹਾ ਸੋਚਿਆ ॥੫॥

ਪੁੰਨੂ ਪਾਤਿਸਾਹ ਕੌ ਚੀਨੋ ॥

पुँनू पातिसाह कौ चीनो ॥

(ਉਸ ਲਈ ਵਰ ਵਜੋਂ) ਪੁੰਨੂੰ ਰਾਜੇ ਨੂੰ ਸੋਚਿਆ

ਪਠੈ ਦੂਤ ਤਾ ਕੋ ਇਕ ਦੀਨੋ ॥

पठै दूत ता को इक दीनो ॥

ਅਤੇ ਉਸ ਵਲ ਇਕ ਦੂਤ ਨੂੰ ਭੇਜ ਦਿੱਤਾ।

ਪੁੰਨੂ ਬਚਨ ਸੁਨਤ ਤਹ ਆਯੋ ॥

पुँनू बचन सुनत तह आयो ॥

ਪੁੰਨੂੰ ਬਚਨ ਸੁਣ ਕੇ ਉਥੇ ਆਇਆ

ਰਾਵ ਬਜਾਹ ਕੋ ਬਿਵਤ ਬਨਾਯੋ ॥੬॥

राव ब्याह को बिवत बनायो ॥६॥
ਅਤੇ ਰਾਜੇ ਨੇ ਵਿਆਹ ਦੀ ਵਿਉਂਤ ਬਣਾਈ ॥੬॥

ਦੋਹਰਾ ॥
दोहरा ॥
ਦੋਹਰਾ:

ਮ੍ਰਿਗੀਅਹਿ ਤੇ ਜਾ ਕੇ ਸਰਸ ਨੈਨ ਬਿਰਾਜਤ ਸ੍ਯਾਮ ॥
मृगीअहि ते जा के सरस नैन बिराजत स्याम ॥
ਜਿਸ ਦੇ ਸੁੰਦਰ ਕਾਲੇ ਨੈਣ ਹਿਰਨੀ ਵਾਗ ਸੁਸ਼ੋਭਿਤ ਸਨ,

ਜੀਤਿ ਲਈ ਸਸਿ ਕੀ ਕਲਾ ਯਾ ਤੇ ਸਸਿਯਾ ਨਾਮ ॥੭॥
जीति लई ससि की कला या ते ससिया नाम ॥७॥
ਉਸ ਨੇ ਚੰਦ੍ਰਮਾ ਦੀ ਕਲਾ ਨੂੰ ਜਿਤ ਲਿਆ ਸੀ, ਇਸ ਲਈ ਉਸ ਦਾ ਨਾਮ 'ਸਸਿਯਾ' ਸੀ ॥੭॥

ਚੌਪਈ ॥
चौपई ॥
ਚੌਪਈ:

ਪੁਰ ਕੇ ਲੋਕ ਸਕਲ ਮਿਲਿ ਆਏ ॥
पुर के लोक सकल मिलि आए ॥
ਨਗਰ ਦੇ ਸਾਰੇ ਲੋਕ

ਭਾਤਿ ਭਾਤਿ ਬਾਦਿਤ੍ਰ ਬਜਾਏ ॥
भाति भाति बादित्र बजाए ॥
ਭਾਤ ਭਾਤ ਦੇ ਵਾਜੇ ਵਜਾਉਂਦੇ ਹੋਏ ਮਿਲ ਕੇ ਉਥੇ ਆ ਗਏ।

ਮਿਲਿ ਮਿਲ ਗੀਤ ਸਭੈ ਸੁਭ ਗਾਵਹਿ ॥
मिलि मिल गीत सभै सुभ गावहि ॥

ਸਭ ਮਿਲ ਕੇ ਸ਼ੁਭ ਗੀਤ ਗਾ ਰਹੇ ਸਨ

ਸਸਿਯਹਿ ਹੇਰਿ ਸਭੈ ਬਲਿ ਜਾਵਹਿ ॥੮॥

ससियहि हेरि सभै बलि जावहि ॥८॥

ਅਤੇ ਸਸਿਯਾ ਨੂੰ ਵੇਖ ਕੇ ਸਾਰੇ ਨਿਛਾਵਰ ਹੁੰਦੇ ਸਨ ॥੮॥

ਦੋਹਰਾ ॥

दोहरा ॥

ਦੋਹਰਾ:

ਨਾਦ ਨਫੀਰੀ ਕਾਨ੍ਹਰੇ ਦੁੰਦਭਿ ਬਜੇ ਅਨੇਕ ॥

नाद नफीरी कान्रहरे दुँदभि बजे अनेक ॥

ਅਨੇਕ ਨਾਦ, ਨਫ਼ੀਰੀ, ਕਾਨੜੇ ਅਤੇ ਨਗਾਰੇ ਵਜਦੇ ਸਨ।

ਤਰੁਨਿ ਬ੍ਰਿਧਿ ਬਾਲਾ ਜਿਤੀ ਗ੍ਰਿਹ ਮਹਿ ਰਹੀ ਨ ਏਕ ॥੯॥

तरुनि बृधि बाला जिती गृह महि रही न एक ॥९॥

ਜਵਾਨ, ਬਿਰਧ, ਬਾਲਿਕਾ ਜਿਤਨੀਆਂ ਵੀ ਸਨ, ਇਕ ਵੀ ਘਰਾ ਵਿਚ ਨਾ ਰਹੀ (ਸਭ ਉਸ ਨੂੰ ਵੇਖਣ ਲਈ ਆ ਗਈਆਂ) ॥੯॥

ਚੌਪਈ ॥

चौपई ॥

ਚੌਪਈ:

ਅਬਲਾ ਰਹੀ ਧਾਮ ਕੋਊ ਨਾਹੀ ॥

अबला रही धाम कोऊ नाही ॥

ਕੋਈ ਵੀ ਇਸਤਰੀ ਘਰ ਵਿਚ ਨਾ ਰਹੀ।

ਹੇਰਿ ਰੂਪ ਦੁਹੂੰਅਨ ਬਲਿ ਜਾਹੀ ॥

हेरि रूप दुहूँअन बलि जाही ॥

ਦੋਹਾ (ਪੁਨੂੰ ਅਤੇ ਸਸਿਯਾ) ਦੀ ਸੁੰਦਰਤਾ ਨੂੰ ਵੇਖ ਕੇ ਬਲਿਹਾਰੀ ਜਾ ਰਹੀਆਂ ਸਨ।

ਇਹ ਭੀਤਰ ਪੁੰਨੂ ਕਹੁ ਕੋ ਹੈ ॥

इह भीतर पुँनू कहु को है ॥

ਇਨ੍ਹਾ ਵਿਚੋਂ ਪੁੰਨੂੰ ਕਿਹੜਾ ਹੈ?

ਸਬਜ ਧਨੁਖ ਜਾ ਕੇ ਕਰ ਸੋਹੈ ॥੧੦॥

सबज धनुख जा के कर सोहै ॥१०॥

(ਉੱਤਰ) ਜਿਸ ਦੇ ਹੱਥ ਵਿਚ ਹਰੇ ਰੰਗ ਦਾ ਧਨੁਸ਼ ਸੋਭ ਰਿਹਾ ਹੈ ॥੧੦॥

ਸਵੈਯਾ ॥

सवैया ॥

ਸਵੈਯਾ:

ਢੋਲ ਮ੍ਰਿਦੰਗ ਬਜੇ ਸਭ ਹੀ ਘਰ ਯੌ ਪੁਰ ਆਜੁ ਕੁਲਾਹਲ ਭਾਰੀ ॥

ढोल मृदंग बजे सभ ही घर यौ पुर आजु कुलाहल भारी ॥

ਢੋਲ ਅਤੇ ਮ੍ਰਿਦੰਗ ਸਾਰਿਆਂ ਦੇ ਘਰਾ ਵਿਚ ਵਜ ਰਹੇ ਸਨ, ਇਸ ਨਗਰ ਵਿਚ ਖ਼ੂਬ ਸ਼ੋਰ ਸ਼ਰਾਬਾ ਹੈ।

ਗਾਵਤ ਗੀਤ ਬਜਾਵਤ ਤਾਲ ਦਿਵਾਵਤ ਆਵਤਿ ਨਾਗਰਿ ਗਾਰੀ ॥

गावत गीत बजावत ताल दिवावत आवति नागरि गारी ॥

ਸ਼ਹਿਰਨਾ ਗੀਤ ਗਾਉਂਦੀਆਂ ਸਨ, ਤਾੜੀਆਂ ਵਜਾਉਂਦੀਆਂ ਸਨ ਅਤੇ ਗਾਲ੍ਹੀਆਂ ਦਿੰਦੀਆਂ ਆ ਰਹੀਆਂ ਸਨ।

ਭੇਰ ਹਜਾਰ ਬਜੀ ਇਕ ਬਾਰ ਮਹਾ ਛਬਿਯਾਰ ਹਸੈ ਮਿਲਿ ਨਾਰੀ ॥

भेर हजार बजी इक बार महा छबियार हसै मिलि नारी ॥

ਇਕੋ ਵਾਰ ਹੀ ਹਜ਼ਾਰਾ ਭੇਰੀਆਂ ਵਜ ਉਠੀਆਂ ਸਨ ਅਤੇ ਸੁੰਦਰ ਛਬੀਲੀਆਂ ਇਸਤਰੀਆਂ ਮਿਲ ਕੇ ਹਸ ਰਹੀਆਂ ਸਨ।

ਦੇਹਿ ਅਸੀਸ ਕਹੈਂ ਜਗਦੀਸ ਇਹ ਜੋਰੀ ਜਿਯੋ ਜੁਗ ਚਾਰਿ ਤਿਹਾਰੀ ॥੧੧॥

देहि असीस कहैं जगदीस इह जोरी जियो जुग चारि तिहारी ॥११॥

(ਸਾਰੀਆਂ) ਅਸੀਸ ਦਿੰਦੀਆਂ ਸਨ ਅਤੇ ਕਹਿੰਦੀਆਂ ਸਨ। ਹੇ ਜਗਦੀਸ਼! ਤੇਰੀ (ਬਣਾਈ ਹੋਈ) ਇਹ ਜੋੜੀ ਚੌਹਾ ਯੁਗਾ ਤਕ ਜੀਉਂਦੀ ਰਹੇ ॥੧੧॥

ਰੂਪ ਅਪਾਰ ਲਖੈ ਨ੍ਰਿਪ ਕੋ ਪੁਰਬਾਸਿਨ ਕੌ ਉਪਜਿਯੋ ਸੁਖ ਭਾਰੋ ॥

रूप अपार लखै नृप को पुरबासिन कौ उपजियो सुख भारो ॥

ਰਾਜੇ ਦੇ ਆਪਾਰ ਰੂਪ ਨੂੰ ਵੇਖ ਕੇ ਨਗਰ ਵਾਸੀਆਂ (ਦੇ ਮਨ ਵਿਚ) ਬਹੁਤ ਅਧਿਕ ਸੁਖ ਪੈਦਾ ਹੋ ਗਿਆ।

ਭੀਰ ਭਈ ਨਰ ਨਾਰਿਨ ਕੀ ਸਭਹੂੰ ਸਭ ਸੋਕ ਬਿਦਾ ਕਰਿ ਡਾਰੋ ॥

भीर भई नर नारिन की सभहूँ सभ सोक बिदा करि डारो ॥

ਨਰ ਨਾਰੀਆਂ ਦੀ ਭੀੜ ਲਗ ਗਈ ਅਤੇ ਸਭ ਨੇ ਆਪਣੇ ਸੰਤਾਪ ਖ਼ਤਮ ਕਰ ਦਿੱਤੇ।

ਪੂਰਨ ਪੁੰਨਜ ਪ੍ਰਤਾਪ ਤੇ ਆਜੁ ਮਿਲਿਯੋ ਮਨ ਭਾਵਤ ਮੀਤ ਪਿਯਾਰੋ ॥

पूरन पुँन्य प्रताप ते आजु मिलियो मन भावत मीत पियारो ॥

(ਪਿਛਲੇ ਜਨਮਾ ਦੇ) ਪੂਰਨ ਪੁੰਨਾ ਦੇ ਪ੍ਰਤਾਪ ਕਰ ਕੇ (ਉਨ੍ਹਾ ਨੂੰ) ਮਨ ਭਾਉਂਦਾ ਮਿਤਰ ਪਿਆਰਾ ਮਿਲਿਆ ਹੈ।

ਆਵਤ ਜਾਹਿ ਕਹੈ ਮਨ ਮਾਹਿ ਸੁ ਬਾਲ ਜੀਓ ਪਤਿ ਲਾਲ ਤਿਹਾਰੋ ॥੧੨॥

आवत जाहि कहै मन माहि सु बाल जीओ पति लाल तिहारो ॥१२॥

ਆਉਂਦਿਆਂ ਜਾਦਿਆਂ ਮਨ ਵਿਚ (ਇਹੀ) ਕਹਿੰਦੇ। ਹੇ ਬਾਲਿਕਾ! ਤੇਰਾ ਪਿਆਰਾ ਪਤੀ ਜੀਉਂਦਾ ਰਹੇ ॥੧੨॥

ਕੇਸਰਿ ਅੰਗ ਬਰਾਤਿਨ ਕੇ ਛਿਰਕੇ ਮਿਲਿ ਬਾਲ ਸੁ ਆਨੰਦ ਜੀ ਕੇ ॥

केसरि अंग बरातिन के छिरके मिलि बाल सु आनंद जी के ॥

ਮਨ ਵਿਚ ਆਨੰਦ ਵਧਾ ਕੇ ਕੁੜੀਆਂ ਨੇ ਬਰਾਤੀਆਂ ਉਤੇ ਕੇਸਰ ਛਿੜਕਿਆ।

ਛੈਲਨਿ ਛੈਲ ਛਕੇ ਚਹੂੰ ਓਰਨ ਗਾਵਤ ਗੀਤ ਸੁਹਾਵਤ ਨੀਕੇ ॥

छैलनि छैल छके चहूँ ओरन गावत गीत सुहावत नीके ॥

ਇਸਤਰੀਆਂ ਅਤੇ ਮਰਦ ਬਹੁਤ ਪ੍ਰਸੰਨ ਸਨ ਅਤੇ ਚੌਹਾ ਪਾਸਿਆਂ ਤੋਂ ਗੀਤ ਗਾਉਂਦੇ ਹੋਏ ਬਹੁਤ ਸੋਹਣੇ ਲਗ ਰਹੇ ਸਨ।

ਰਾਜ ਕੋ ਰੂਪ ਲਖੇ ਅਤਿ ਹੀ ਗਨ ਰਾਜਨ ਕੇ ਸਭ ਲਾਗਤ ਫੀਕੇ ॥

राज को रूप लखे अति ही गन राजन के सभ लागत फीके ॥

ਰਾਜੇ (ਭਾਵ ਪੁੰਨੂੰ) ਦਾ ਰੂਪ ਵੇਖ ਕੇ ਲੋਕਾ ਨੂੰ (ਬਾਕੀ) ਸਭ ਰਾਜਿਆਂ ਦਾ (ਰੂਪ) ਫਿਕਾ ਲਗਦਾ ਸੀ।

ਯੌ ਮੁਸਕਾਹਿ ਕਹੈ ਮਨ ਮਾਹਿ ਸਭੇ ਬਲਿ ਜਾਹਿ ਪਿਯਾਰੀ ਕੇ ਪੀ ਕੇ ॥੧੩॥

यौ मुसकाहि कहै मन माहि सभे बलि जाहि पियारी के पी के ॥१३॥
(ਉਹ) ਸਾਰੇ ਹੱਸ ਕੇ ਮਨ ਵਿਚ ਇੰਜ ਕਹਿੰਦੇ ਸਨ ਕਿ ਪਿਆਰੀ (ਰਾਜ ਕੁਮਾਰੀ) ਦੇ ਪ੍ਰੀਤਮ ਤੋਂ ਵਾਰੇ ਵਾਰੇ ਜਾਈਏ ॥੧੩॥

ਸਾਤ ਸੁਹਾਗਨਿ ਲੈ ਬਟਨੋ ਘਸਿ ਲਾਵਤ ਹੈ ਪਿਯ ਕੇ ਤਨ ਮੈ ॥
सात सुहागनि लै बटनो घसि लावत है पिय के तन मै ॥
(ਸ਼ਗਨ ਵਜੋਂ) ਸੱਤ ਸੁਹਾਗਣਾ ਵਟਣਾ ਲੈ ਕੇ ਪਿਆਰੇ ਦੇ ਸ਼ਰੀਰ ਉਤੇ ਮਲਦੀਆਂ ਸਨ

ਮੁਰਛਾਇ ਲੁਭਾਇ ਰਹੀ ਅਬਲਾ ਲਖਿ ਲਾਲਚੀ ਲਾਲ ਤਿਸੀ ਛਿਨ ਮੈ ॥
मुरछाइ लुभाइ रही अबला लखि लालची लाल तिसी छिन मै ॥
ਅਤੇ ਇਸਤਰੀਆਂ (ਉਸ ਨੂੰ) ਵੇਖ ਕੇ ਉਸੇ ਛਿਣ ਲਲਚਾ ਕੇ ਬੇਹੋਸ਼ ਹੋ ਰਹੀਆਂ ਸਨ।

ਨ੍ਰਿਪ ਰਾਜ ਸੁ ਰਾਜਤ ਹੈ ਤਿਨ ਮੋ ਲਖਿ ਯੌ ਉਪਮਾ ਉਪਜੀ ਮਨ ਮੈ ॥
नृप राज सु राजत है तिन मो लखि यौ उपमा उपजी मन मै ॥
ਉਨ੍ਹਾ ਵਿਚ ਰਾਜੇ ਨੂੰ ਸ਼ੋਭਦਾ ਵੇਖ ਕੇ (ਕਵੀ ਦੇ) ਮਨ ਵਿਚ ਇਸ ਤਰ੍ਹਾ ਦੀ ਉਪਮਾ ਪੈਦਾ ਹੋਈ

ਸਜਿ ਸਾਜਿ ਬਰਾਜਤ ਹੈ ਸੁ ਮਨੋ ਨਿਸਿ ਰਾਜ ਨਛਤ੍ਰਨ ਕੇ ਗਨ ਮੈ ॥੧੪॥
सजि साजि बराजत है सु मनो निसि राज नछत्रन के गन मै ॥१४॥
ਮਾਨੋ ਚੰਦ੍ਰਮਾ ਪੂਰੀ ਸਜ-ਧਜ ਨਾਲ ਤਾਰਿਆਂ ਵਿਚ ਸ਼ੋਭ ਰਿਹਾ ਹੋਵੇ ॥੧੪॥

ਸਿੰਧੁ ਕੇ ਸੰਖ ਸੁਰੇਸ ਕੇ ਆਵਜ ਸੂਰ ਕੇ ਨਾਦ ਸੁਨੈ ਦਰਵਾਜੇ ॥
सिंधु के संख सुरेस के आवज सूर के नाद सुनै दरवाजे ॥
ਸਿੰਧ (ਪ੍ਰਦੇਸ਼ ਦੇ) ਰਾਜੇ ਦੇ ਦੁਆਰ ਤੇ ਇੰਦਰ ਅਤੇ ਸੂਰਜ (ਦੇਵਤਾ ਦੇ) ਸੰਖਾ ਅਤੇ ਵਾਜਿਆਂ ਦੀ ਆਵਾਜ਼ ਸੁਣਾਈ ਪੈਂਦੀ ਸੀ।

ਮੌਜਨ ਕੇ ਮੁਰਲੀ ਮਧੁਰੀ ਧੁਨਿ ਦੇਵਨ ਕੇ ਬਹੁ ਦੁੰਦਭਿ ਬਾਜੇ ॥
मौजन के मुरली मधुरी धुनि देवन के बहु दुँदभि बाजे ॥
ਮੁਰਲੀ ਦੀ ਮਿੱਠੀ ਮਿੱਠੀ ਆਵਾਜ਼ ਦੀਆਂ ਲਹਿਰਾ ਉਠ ਰਹੀਆਂ ਸਨ ਅਤੇ ਦੇਵਤਿਆਂ ਦੇ ਨਗਾਰੇ ਵਜ ਰਹੇ ਸਨ।

ਜੀਤ ਕੇ ਜੋਗ ਮਹੇਸਨ ਕੇ ਮੁਖ ਮੰਗਲ ਕੇ ਗ੍ਰਿਹ ਮੰਦਲ ਰਾਜੇ ॥
जीत के जोग महेसन के मुख मंगल के गृह मंदल राजे ॥

ਰਾਜੇ ਦੇ ਘਰ ਜਿਤ ਦੇ ਨਗਾਰੇ ਵਜ ਰਹੇ ਸਨ ਅਤੇ ਮੂੰਹ ਤੋਂ ਮੰਗਲਮਈ ਧੁੰਨਾ ਵਾਲੇ ਵਾਜੇ ਵਜ ਰਹੇ ਸਨ।

ਬ੍ਯਾਹ ਤਹੀ ਨ੍ਰਿਪ ਰਾਜ ਤਬੈ ਅਤਿ ਆਨੰਦ ਕੇ ਅਤਿ ਆਨਕ ਬਾਜੇ ॥੧੫॥

ब्याह तही नृप राज तबै अति आनंद के अति आनक बाजे ॥१५॥

ਰਾਜੇ ਦਾ ਵਿਆਹ ਹੁੰਦਿਆਂ ਹੀ ਬਹੁਤ ਆਨੰਦ-ਦਾਇਕ ਵਾਜੇ ਵੱਜਣ ਲਗੇ ਸਨ ॥੧੫॥

ਬ੍ਯਾਹ ਭਯੋ ਜਬ ਹੀ ਇਹ ਸੋ ਤਬ ਬਾਤ ਸੁਨੀ ਨ੍ਰਿਪ ਕੀ ਬਰ ਨਾਰੀ ॥

ब्याह भयो जब ही इह सो तब बात सुनी नृप की बर नारी ॥

ਜਦੋਂ ਇਧਰ (ਪੁੰਨੂੰ ਦਾ) ਵਿਆਹ (ਸਸਿਯਾ ਨਾਲ) ਹੋ ਗਿਆ ਤਾ (ਪੁੰਨੂ) ਰਾਜੇ ਦੀਆਂ (ਪਹਿਲੀਆਂ) ਪਤਨੀਆਂ ਨੇ ਗੱਲ ਸੁਣੀ।

ਚੌਂਕਿ ਰਹੀ ਅਤਿ ਹੀ ਚਿਤ ਮੈ ਕਛੁ ਔਰ ਹੁਤੀ ਅਬ ਔਰ ਬਿਚਾਰੀ ॥

चौकि रही अति ही चित मै कछु और हुती अब और बिचारी ॥

ਉਹ ਚਿਤ ਵਿਚ ਹੈਰਾਨ ਹੋ ਗਈਆਂ। ਪਹਿਲਾ ਕੁਝ ਹੋਰ ਸਨ, ਹੁਣ ਹੋਰ ਹੋ ਗਈਆਂ (ਅਰਥਾਤ ਨਵੀਂ ਸੌਂਕਣ ਨੂੰ ਸਹਿਣ ਤੋਂ ਸੰਕੋਚ ਕਰਨ ਲਗੀਆਂ)।

ਮੰਤ੍ਰ ਕਰੇ ਲਿਖਿ ਜੰਤ੍ਰ ਘਨੇ ਅਰੁ ਤੰਤ੍ਰਨ ਸੋ ਇਹ ਬਾਤ ਸੁਧਾਰੀ ॥

मंत्र करे लिखि जंत्र घने अरु तंत्रन सो इह बात सुधारी ॥

ਕਈ ਮੰਤ੍ਰ ਪੜ੍ਹੇ, ਕਿਤਨੇ ਜੰਤ੍ਰ ਲਿਖੇ ਅਤੇ ਤੰਤ੍ਰ ਕਰ ਕੇ ਇਹ ਵਿਚਾਰ ਕੀਤਾ

ਲਾਗੀ ਉਚਾਟ ਰਹੇ ਚਿਤ ਮੈ ਕਬਹੂੰ ਨ ਸੁਹਾਇ ਪਿਯਾ ਕੋ ਪਿਆਰੀ ॥੧੬॥

लागी उचाट रहे चित मै कबहूँ न सुहाइ पिया को पिआरी ॥१६॥

ਕਿ (ਨਵੀਂ ਵਿਆਹੀ ਹੋਈ) ਪ੍ਰੀਤਮਾ ਸਦਾ ਉਦਾਸ ਰਹੇ ਅਤੇ ਆਪਣੇ ਪ੍ਰੀਤਮ ਨੂੰ ਪਿਆਰੀ ਨਾ ਲਗੇ ॥੧੬॥

ਚੌਪਈ ॥

चौपई ॥

ਚੌਪਈ:

ਯੌ ਉਚਾਟ ਅਤਿ ਹੀ ਤਿਹ ਲਾਗੀ ॥

यौ उचाट अति ही तिह लागी ॥

ਇਸ ਤਰ੍ਹਾ ਉਸ (ਸਸਿਯਾ) ਉਤੇ ਉਦਾਸੀ ਪਸਰ ਗਈ

ਨੀਦ ਭੂਖਿ ਸਿਗਰੀ ਹੀ ਭਾਗੀ ॥

नीद भूखि सिगरी ही भागी ॥

ਅਤੇ ਸਾਰੀ ਨੀਂਦਰ ਅਤੇ ਭੁਖ ਖ਼ਤਮ ਹੋ ਗਈ।

ਸੋਤ ਉਠੈ ਚਕਿ ਕਛੁ ਨ ਸੁਹਾਵੈ ॥

सोत उठै चकि कछु न सुहावै ॥

ਸੁਤੀ ਹੋਈ ਹੈਰਾਨ ਹੋ ਕੇ ਉਠ ਖੜੋਂਦੀ ਅਤੇ ਕੁਝ ਵੀ ਚੰਗਾ ਨਾ ਲਗਦਾ।

ਗ੍ਰਿਹ ਕੋ ਛੋਰਿ ਬਾਹਰੋ ਧਾਵੈ ॥੧੭॥

गृह को छोरि बाहरो धावै ॥१७॥

ਘਰ ਨੂੰ ਛਡ ਕੇ ਬਾਹਰ ਨੂੰ ਭਜਦੀ ॥੧੭॥

ਦੋਹਰਾ ॥

दोहरा ॥

ਦੋਹਰਾ:

ਤਬ ਸਸਿਯਾ ਅਤਿ ਚਮਕਿ ਚਿਤ ਤਾ ਕੌ ਕਿਯੋ ਉਪਾਇ ॥

तब ससिया अति चमकि चित ता कौ कियो उपाइ ॥

ਤਦ ਸਸਿਯਾ ਨੇ ਚਿਤ ਵਿਚ ਤ੍ਰਿਬਕ ਕੇ ਇਸ ਦਾ ਉਪਾ ਕੀਤਾ

ਸਖੀ ਜਿਤੀ ਸਜਾਨੀ ਹੁਤੀ ਤੇ ਸਭ ਲਈ ਬੁਲਾਇ ॥੧੮॥

सखी जिती स्यानी हुती ते सभ लई बुलाइ ॥१८॥

ਅਤੇ ਜਿਤਨੀਆਂ ਸਿਆਣੀਆਂ ਸਖੀਆਂ ਸਨ, ਉਨ੍ਹਾ ਸਾਰੀਆਂ ਨੂੰ ਬੁਲਾ ਲਿਆ ॥੧੮॥

ਚੌਪਈ ॥

चौपई ॥

ਚੌਪਈ:

ਤਬ ਸਖਿਯਨ ਯਹ ਕਿਯੌ ਉਪਾਈ ॥

तब सखियन यह कियौ उपाई ॥

ਤਦ ਸਖੀਆਂ ਨੇ ਇਹ ਉਪਾ ਕੀਤਾ

ਜੰਤ੍ਰ ਮੰਤ੍ਰ ਕਰਿ ਲਯੋ ਬੁਲਾਈ ॥

जंत्र मंत्र करि लयो बुलाई ॥

ਅਤੇ ਜੰਤ੍ਰ ਮੰਤ੍ਰ ਕਰ ਕੇ (ਪੁੰਨੂੰ ਨੂੰ) ਬੁਲਾ ਲਿਆ।

ਸਸਿਯਾ ਸੰਗ ਪ੍ਰੇਮ ਅਤਿ ਭਯੋ ॥

ससिया संग प्रेम अति भयो ॥

(ਉਸ ਦਾ) ਸਸਿਯਾ ਨਾਲ ਬਹੁਤ ਪ੍ਰੇਮ ਹੋ ਗਿਆ

ਪਹਿਲੀ ਤ੍ਰਿਯ ਪਰਹਰਿ ਕਰਿ ਦਯੋ ॥੧੯॥

पहिली तृय परहरि करि दयो ॥१९॥

ਅਤੇ (ਉਸ ਨੇ) ਪਹਿਲੀਆਂ ਇਸਤਰੀਆਂ ਨੂੰ ਭੁਲਾ ਦਿੱਤਾ ॥੧੯॥

ਭਾਤਿ ਭਾਤਿ ਤਾ ਸੋ ਰਤਿ ਮਾਨੈ ॥

भाति भाति ता सो रति मानै ॥

(ਉਹ) ਉਸ ਨਾਲ ਭਾਤ ਭਾਤ ਦਾ ਪ੍ਰੇਮ ਕਰਦਾ

ਬਰਸ ਦਿਵਸ ਕੋ ਇਕ ਦਿਨ ਜਾਨੈ ॥

बरस दिवस को इक दिन जानै ॥

ਅਤੇ ਇਕ ਸਾਲ ਨੂੰ ਇਕ ਦਿਨ ਜਿਤਨਾ ਸਮਝਦਾ।

ਤਾ ਪਰ ਮਤ ਅਧਿਕ ਨ੍ਰਿਪ ਭਯੋ ॥

ता पर मत अधिक नृप भयो ॥

ਉਸ ਵਿਚ ਰਾਜਾ ਇਤਨਾ ਮਗਨ ਹੋ ਗਿਆ

ਗ੍ਰਿਹ ਕੋ ਰਾਜ ਬਿਸਰਿ ਸਭ ਗਯੋ ॥੨੦॥

गृह को राज बिसरि सभ गयो ॥२०॥

ਕਿ ਰਾਜ ਅਤੇ ਘਰ ਦੇ ਸਾਰੇ (ਕੰਮ) ਭੁਲ ਗਿਆ ॥੨੦॥

ਦੋਹਰਾ ॥

दोहरा ॥

ਦੋਹਰਾ:

ਏਕ ਤਰੁਨਿ ਦੂਜੇ ਚਤੁਰਿ ਤਰੁਨ ਤੀਸਰੇ ਪਾਇ ॥

एक तरुनि दूजे चतुरि तरुन तीसरे पाइ ॥

ਇਕ ਇਸਤਰੀ, ਦੂਜੇ ਅਕਲਮੰਦ ਅਤੇ ਤੀਜੇ ਜਵਾਨ ਨੂੰ ਪ੍ਰਾਪਤ ਕਰ ਕੇ

ਚਹਤ ਲਗਾਯੋ ਉਰਨ ਸੋ ਛਿਨਕਿ ਨ ਛੋਰਿਯੋ ਜਾਇ ॥੨੧॥

चहत लगायो उरन सो छिनकि न छोरियो जाइ ॥२१॥

(ਉਹ ਸਦਾ) ਚਾਹੁੰਦਾ ਕਿ ਛਾਤੀ ਨਾਲ ਲਗੀ ਰਹੇ। (ਉਸ ਨੂੰ) ਛਿਣ ਭਰ ਲਈ ਵੀ ਛਡਿਆ ਨਹੀਂ ਜਾ ਸਕਦਾ ਸੀ ॥੨੧॥

ਚੌਪਈ ॥

चौपई ॥

ਚੌਪਈ:

ਰੈਨਿ ਦਿਵਸ ਤਾ ਸੋ ਰਤਿ ਮਾਨੈ ॥

रैनि दिवस ता सो रति मानै ॥

(ਸਸਿਯਾ ਵੀ) ਰਾਤ ਦਿਨ ਉਸ ਨਾਲ ਪ੍ਰੇਮ-ਕੀੜਾ ਕਰਦੀ ਸੀ

ਪ੍ਰਾਨਨ ਤੇ ਪਜਾਰੋ ਪਹਿਚਾਨੈ ॥

प्रानन ते प्यारो पहिचानै ॥

ਅਤੇ ਪ੍ਰਾਣਾ ਤੋਂ ਪਿਆਰਾ ਸਮਝਦੀ ਸੀ।

ਲਾਗੀ ਰਹਤ ਤਵਨ ਕੇ ਉਰ ਸੋ ॥

लागी रहत तवन के उर सो ॥

(ਹਰ ਵੇਲੇ) ਉਸ ਦੀ ਛਾਤੀ ਨਾਲ ਲਗੀ ਰਹਿੰਦੀ

ਜੈਸੋ ਭਾਤਿ ਮਾਖਿਕਾ ਗੁਰ ਸੋ ॥੨੨॥

जैसो भाति माखिका गुर सो ॥२२॥

ਜਿਸ ਤਰ੍ਹਾ ਮੱਖੀ ਗੁੜ ਨਾਲ (ਚਿਪਕੀ) ਰਹਿੰਦੀ ਹੈ ॥੨੨॥

ਸਵੈਯਾ ॥

सवैया ॥

ਸਵੈਯਾ:

ਲਾਲ ਕੋ ਖ੍ਯਾਲ ਅਨੂਪਮ ਹੇਰਿ ਸੁ ਰੀਝ ਰਹੀ ਅਬਲਾ ਮਨ ਮਾਹੀ ॥

लाल को ख्याल अनूपम हेरि सु रीझ रही अबला मन माही ॥

ਪ੍ਰੀਤਮ ਦੇ ਅਨੂਪਮ ਖ਼ਿਆਲ ਦੇ ਆਣ ਨਾਲ ਹੀ ਉਹ ਇਸਤਰੀ ਮਨ ਵਿਚ ਰੀਝ ਜਾਂਦੀ।

ਛੈਲਨਿ ਛੈਲ ਛਕੇ ਰਸ ਸੋ ਦੋਊ ਹੇਰਿ ਤਿਨੇ ਮਨ ਮੈ ਬਲਿ ਜਾਹੀ ॥

छैलनि छैल छके रस सो दोऊ हेरि तिने मन मै बलि जाही ॥

ਉਹ ਦੋਵੇਂ ਇਸਤਰੀ ਅਤੇ ਪੁਰਸ਼ ਪ੍ਰੇਮ ਰਸ ਵਿਚ ਲੀਨ ਰਹਿੰਦੇ (ਅਤੇ ਇਕ ਦੂਜੇ ਨੂੰ) ਵੇਖ ਕੇ ਬਲਿਹਾਰੇ ਜਾਂਦੇ।

ਕਾਮ ਕਸੀ ਸੁ ਸਸੀ ਸਸਿ ਸੀ ਛਬਿ ਮੀਤ ਸੋ ਨੈਨ ਮਿਲੇ ਮੁਸਕਾਹੀ ॥

काम कसी सु ससी ससि सी छबि मीत सो नैन मिले मुसकाही ॥

ਕਾਮ ਦੀ ਖਿਚੀ ਹੋਈ ਉਹ ਸੱਸੀ, ਜਿਸ ਦੀ ਚੰਦ੍ਰਮਾ ਵਰਗੀ ਚਮਕ ਹੈ, ਮਿਤਰ ਨਾਲ ਨ।ਣ ਮਿਲਣ ਤੇ ਹਸ ਪੈਂਦੀ।

ਯੌਂ ਡਹਕੀ ਬਹਕੀ ਛਬਿ ਯਾਰ ਪੀਯਾ ਹੂੰ ਕੋ ਪਾਇ ਪਤੀਜਤ ਨਾਹੀ ॥੨੩॥

यौ डहकी बहकी छबि यार पीया हूँ को पाइ पतीजत नाही ॥२३॥

ਉਹ (ਸਸਿਯਾ) ਕਮਲੀ ਹੋਈ ਯਾਰ ਦੀ ਛਬੀ ਨੂੰ ਪ੍ਰਾਪਤ ਕਰ ਕੇ ਤ੍ਰਿਪਤ ਨਹੀਂ ਹੁੰਦੀ ॥੨੩॥

ਕਬਿਤੁ ॥

कबितु ॥

ਕਬਿੱਤ:

ਜੋਬਨ ਕੇ ਜੋਰ ਜੋਰਾਵਰੀ ਜਾਗੀ ਜਾਲਿਮ ਸੋ ਜਗ ਤੇ ਅਨ੍ਯਾਰੀਯੌ ਬਿਸਾਰੀ ਸੁਧਿ ਚੀਤ ਕੀ ॥

जोबन के जोर जोरावरी जागी जालिम सो जग ते अन्यारीयौ बिसारी सुधि चीत की ॥

ਜੋਬਨ ਦੇ ਜ਼ੋਰ ਨਾਲ ਜ਼ਬਰਦਸਤੀ ਪ੍ਰੀਤ ਜਾਗ ਪਈ ਹੈ (ਜੋ ਉਸ) ਜ਼ਾਲਮ (ਪੁੰਨੂੰ) ਨਾਲ ਜਗਤ ਤੋਂ ਨਿਆਰੀ ਹੈ, (ਜਿਸ ਕਰ ਕੇ) ਚਿਤ ਦੀ ਸੁੱਧ ਬੁੱਧ ਭੁਲ ਗਈ ਹੈ।

ਨਿਸਿ ਦਿਨ ਲਾਗਿਯੋ ਰਹਿਤ ਤਾ ਸੋ ਛਬਿ ਕੀ ਜ੍ਯੋਂ ਏਕੈ ਹ੍ਵੈ ਗਈ ਸੁ ਮਾਨੋ ਐਸੀ ਰਾਜਨੀਤ ਕੀ ॥

निसि दिन लागियो रहित ता सो छबि की ज्यों एकै ह्वै गई सु मानो ऐसी राजनीत की ॥

ਉਹ ਰਾਤ ਦਿਨ ਉਸ ਦੀ ਛਬੀ ਵਿਚ ਇੰਜ ਲੀਨ ਰਹਿੰਦੀ ਜਿਵੇਂ (ਰਾਜਾ) ਰਾਜਨੀਤੀ ਵਿਚ ਪੂਰੀ ਤਰ੍ਹਾ ਮਗਨ ਰਹਿ ਕੇ ਇਕਮਿਕ ਹੋ ਜਾਦਾ ਹੈ।

ਅਪਨੇ ਹੀ ਹਾਥਨ ਬਨਾਵਤ ਸਿੰਗਾਰ ਤਾ ਕੇ ਪਾਸ ਕੀ ਸਖੀ ਨ ਕੀਨ ਨੈਕ ਕੁ ਪ੍ਰਤੀਤ ਕੀ ॥

अपने ही हाथन बनावत सिंगार ता के पास की सखी न कीन नैक कु प्रतीत की ॥

ਉਸ (ਪੁੰਨੂੰ) ਦਾ ਸ਼ਿੰਗਾਰ ਆਪ ਹੀ ਕਰਦੀ ਅਤੇ ਨਾਲ ਦੀਆਂ ਸਖੀਆਂ ਦੀ ਜ਼ਰਾ ਲੋੜ ਨਾ ਸਮਝਦੀ।

ਅੰਗ ਲਪਟਾਇ ਮੁਖੁ ਚਾਪਿ ਬਲਿ ਜਾਇ ਤਾ ਕੇ ਐਸੋ ਹੀ ਪਿਯਾਰੀ ਜਾਨੈ ਪ੍ਰੀਤਮ ਸੋ ਪ੍ਰੀਤ ਕੀ ॥੨੪॥

अंग लपटाइ मुखु चापि बलि जाइ ता के ऐसो ही पियारी जानै प्रीतम सो प्रीत की ॥२४॥

ਸ਼ਰੀਰ ('ਅੰਗ') ਨਾਲ ਲਿਪਟੀ ਰਹਿੰਦੀ ਅਤੇ ਮੁਖ ਘੁਟ ਕੇ ਬਲਿਹਾਰੀ ਜਾਦੀ। ਇਸ ਤਰ੍ਹਾ ਦੀ ਪ੍ਰੀਤਮ ਨਾਲ ਪ੍ਰੀਤ ਕਰਨ ਉਹ ਪਿਆਰੀ ਜਾਣਦੀ ਸੀ ॥੨੪॥

ਦੋਹਰਾ ॥

दोहरा ॥

ਦੋਹਰਾ:

ਰੂਪ ਲਲਾ ਕੋ ਲਾਲਚੀ ਲੋਚਨ ਲਾਲ ਅਮੋਲ ॥

रूप लला को लालची लोचन लाल अमोल ॥

ਪ੍ਰੀਤਮ ਦਾ ਰੂਪ ਬਹੁਤ ਮਨਮੋਹਕ ਹੈ ਅਤੇ ਉਸ ਦੇ ਨੈਣ ਅਣਮੁਲੇ ਹਨ।

ਬੰਕ ਬਿਲੋਕਨਿ ਖਰਚ ਧਨੁ ਮੋ ਮਨ ਲੀਨੋ ਮੋਲ ॥੨੫॥

बंक बिलौकनि खरच धनु मो मन लीनो मोल ॥२५॥

ਟੇਢੇ ਨੈਣਾ ਦਾ ਧਨ ਖ਼ਰਚ ਕੇ ਮੇਰੇ ਮਨ ਨੂੰ (ਉਨ੍ਹਾ ਨੇ) ਮੁਲ ਖ਼ਰੀਦ ਲਿਆ ਹੈ ॥੨੫॥

ਸਵੈਯਾ ॥

सवैया ॥

ਸਵੈਯਾ:

ਰੀਝ ਰਹੀ ਅਬਲਾ ਮਨ ਮੈ ਅਤਿ ਹੀ ਲਖਿ ਰੂਪ ਸਰੂਪ ਕੀ ਧਾਨੀ ॥

रीझ रही अबला मन मै अति ही लखि रूप सरूप की धानी ॥

ਉਹ ਇਸਤਰੀ (ਸਸਿਯਾ) ਉਸ ਰੂਪ ਦੇ ਖ਼ਜ਼ਾਨੇ ਨੂੰ ਵੇਖ ਕੇ ਮਨ ਵਿਚ ਪ੍ਰਸੰਨ ਹੋ ਰਹੀ ਸੀ।

ਸ੍ਯਾਨ ਛੁਟੀ ਸਿਗਰੀ ਸਭ ਕੀ ਲਖਿ ਲਾਲ ਕੋ ਖਿਯਾਲ ਭਈ ਅਤਿ ਯਾਨੀ ॥

स्यान छुटी सिगरी सभ की लखि लाल को खियाल भई अति यानी ॥

ਪ੍ਰੀਤਮ ਦਾ ਖ਼ਿਆਲ ਕਰਦਿਆਂ ਹੀ ਸਭ (ਸਖੀਆਂ) ਦੀ ਸਾਰੀ ਸਿਆਣਪ ਅਣਜਾਣ ਪੁਣੇ ਵਿਚ ਬਦਲ ਗਈ।

ਲਾਜ ਤਜੀ ਸਜਿ ਸਾਜ ਸਭੈ ਲਖਿ ਹੇਰਿ ਰਹੀ ਸਜਨੀ ਸਭ ਸ੍ਯਾਨੀ ॥

लाज तजी सजि साज सभै लखि हेरि रही सजनी सभ स्यानी ॥

ਸਭ ਤਰ੍ਹਾ ਦੇ ਸਾਜ-ਸਜਾ ਤੇ ਲਾਜ ਨੂੰ ਤਿਆਗ ਕੇ ਸਾਰੀਆਂ ਸਿਆਣੀਆਂ ਸਖੀਆਂ ਵੇਖ ਰਹੀਆਂ ਸਨ।

ਹੌਂ ਮਨ ਹੋਰਿ ਰਹੀ ਨ ਹਟਿਯੋ ਬਿਨੁ ਦਾਮਨ ਮੀਤ ਕੇ ਹਾਥ ਬਿਕਾਨੀ ॥੨੬॥

हौ मन होरि रही न हटियो बिनु दामन मीत के हाथ बिकानी ॥२६॥

ਉਹ ਮਨ ਨੂੰ ਰੋਕ ਰਹੀਆਂ ਸਨ, ਪਰ ਬਿਨਾ ਦਾਮ ਦੇ ਮਿਤਰ ਦੇ ਹੱਥ ਵਿਕੀਆਂ ਹੋਈਆਂ ਸਨ ॥੨੬॥

ਸਸਿਯਾ ਬਾਚ ॥

ससिया बाच ॥

ਸਸਿਯਾ ਨੇ ਕਿਹਾ:

ਅੰਗ ਸਭੈ ਬਿਨੁ ਸੰਗ ਸਖੀ ਸਿਵ ਕੋ ਅਰਿ ਆਨਿ ਅਨੰਗ ਜਗ੍ਯੋ ॥

अंग सभै बिनु संग सखी सिव को अरि आनि अनंग जग्यो ॥

ਹੇ ਸਖੀ! ਉਸ ਦੀ ਸੰਗਤ ਤੋਂ ਬਿਨਾ ਸਾਰੇ ਅੰਗਾ ਵਿਚ ਸ਼ਿਵ ਦਾ ਵੈਰੀ (ਕਾਮ ਦੇਵ) ਜਾਗ ਪਿਆ ਹੈ।

ਤਬ ਤੇ ਨ ਸੁਹਾਤ ਕਛੂ ਮੁਹਿ ਕੋ ਸਭ ਖਾਨ ਔ ਪਾਨ ਸਿਯਾਨ ਭਗ੍ਰਯੋ ॥

तब ते न सुहात कछू मुहि को सभ खान औ पान सियान भग्रयो ॥

ਤਦ ਤੋਂ ਮੈਨੂੰ ਕੁਝ ਚੰਗਾ ਨਹੀਂ ਲਗਦਾ ਅਤੇ ਸਾਰਾ ਖਾਣਾ ਪੀਣਾ ਅਤੇ ਸਿਆਣਪ ਖ਼ਤਮ ਹੋ ਗਈ ਹੈ।

ਝਟਕੌ ਪਟਕੌ ਚਿਤ ਤੇ ਝਟ ਦੈ ਨ ਛੂਟੇ ਇਹ ਭਾਤਿ ਸੋ ਨੇਹ ਲਗ੍ਯੋ ॥

झटकौ पटकौ चित ते झट दै न छूटे इह भाति सो नेह लग्यो ॥

(ਉਸ ਦੇ ਪ੍ਰੇਮ ਨੂੰ ਮੈਂ) ਚਿਤ ਤੋਂ ਝਟਕੇ ਦੇ ਕੇ ਪਟਕਣਾ ਚਾਹੁੰਦੀ ਹਾ, ਪਰ ਇਸ ਤਰ੍ਹਾ ਦਾ ਨੇਹੁ ਲਗਾ ਹੈ ਕਿ ਛੁਟਦਾ ਹੀ ਨਹੀਂ।

ਬਲਿ ਹੌ ਜੁ ਗਈ ਠਗ ਕੌ ਠਗਨੈ ਠਗ ਮੈ ਨ ਠਗ੍ਯੋ ਠਗ ਮੋਹਿ ਠਗ੍ਯੋ ॥੨੭॥

बलि हौ जु गई ठग कौ ठगनै ठग मै न ठग्यो ठग मोहि ठग्यो ॥२७॥

ਬਲਿਹਾਰੀ ਜਾਵਾ, ਮੈਂ ਜੋ ਠਗ ਨੂੰ ਠਗਣ ਗਈ ਸਾ, ਮੈਂ ਠਗ ਨੂੰ ਠਗ ਨਾ ਸਕੀ, ਸਗੋਂ ਠਗ ਨੇ ਮੈਨੂੰ ਠਗ ਲਿਆ ॥੨੭॥

ਕਬਿਤੁ ॥

कबितु ॥

ਕਬਿੱਤ:

ਦੇਖੇ ਮੁਖ ਜੀਹੌ ਬਿਨੁ ਦੇਖੇ ਪਿਯ ਹੂੰ ਨ ਪਾਣੀ ਤਾਤ ਮਾਤ ਤ੍ਯਾਗ ਬਾਤ ਇਹੈ ਹੈ ਪ੍ਰਤੀਤ ਕੀ ॥

देखे मुख जीहौ बिनु देखे पिय हूँ न पाणी तात मात त्याग बात इहै है प्रतीत की ॥

(ਮੈਂ) ਉਸ ਦਾ ਮੁਖ ਵੇਖ ਕੇ ਜੀਵਾਗੀ ਅਤੇ ਵੇਖੇ ਬਿਨਾ ਪਾਣੀ ਵੀ ਨਹੀਂ ਪੀਵਾਗੀ, ਮਾਤਾ ਪਿਤਾ ਨੂੰ ਤਿਆਗ ਦਿਆਂਗੀ, ਇਹੀ ਭਰੋਸੇ ਦੀ ਗੱਲ ਹੈ।

ਐਸੋ ਪ੍ਰਨ ਲੈਹੌ ਪਿਯ ਕਹੈ ਸੋਈ ਕਾਜ ਕੈਹੌ ਅਤਿ ਹੀ ਰਿਝੈਹੌ ਯਹੈ ਸਿਛਾ ਰਾਜਨੀਤ ਕੀ ॥

ऐसो प्रन लैहौ पिय कहै सोई काज कैहौ अति ही रिझैहौ यहै सिछा राजनीत की ॥

(ਮੈਂ ਤਾ) ਅਜਿਹਾ ਪ੍ਰਣ ਲਵਾਗੀ ਕਿ ਜੋ ਪ੍ਰੀਤਮ ਕਹੇਗਾ, ਉਹੀ ਕੰਮ ਕਰਾਗੀ, (ਉਸ ਨੂੰ) ਬਹੁਤ ਪ੍ਰਸੰਨ ਕਰਾਗੀ, ਇਹੀ ਰਾਜਨੀਤੀ ਦੀ ਸਿਖਿਆ ਹੈ।

ਜੌ ਕਹੈ ਬਕੈਹੌ ਕਹੈ ਪਾਨੀ ਭਰਿ ਆਨਿ ਦੈਹੌ ਹੇਰੇ ਬਲਿ ਜੈਹੌ ਸੁਨ ਸਖੀ ਬਾਤ ਚੀਤ ਕੀ ॥

जौ कहै बकैहौ कहै पानी भरि आनि दैहौ हेरे बलि जैहौ सुन सखी बात चीत की ॥

(ਉਹ) ਜੋ ਕਹੇਗਾ, (ਉਹੀ) ਕਹਾਗੀ, ਜੋ ਕਹੇਗਾ ਤਾ ਪਾਣੀ ਭਰ ਲਿਆਵਾਗੀ, (ਉਸ ਨੂੰ) ਵੇਖ ਕੇ ਬਲਿਹਾਰੀ ਜਾਵਾਗੀ, ਹੇ ਸਖੀ! (ਮੇਰੇ) ਚਿਤ ਦੀ ਗੱਲ ਸੁਣ ਲੈ।

ਲਗਨ ਨਿਗੌਡੀ ਲਾਗੀ ਜਾ ਤੈ ਨੀਦ ਭੂਖਿ ਭਾਗੀ ਪਜਾਰੋ ਮੀਤ ਮੇਰੋ ਹੋ ਪਿਯਾਰੀ ਅਤਿ ਮੀਤ ਕੀ ॥੨੮॥

लगन निगौडी लागी जा तै नीद भूखि भागी प्यारो मीत मेरो हो पियारी अति मीत की ॥२८॥

(ਉਸ ਨਾਲ) ਭੈੜੀ ਪ੍ਰੀਤ ਦੇ ਲਗਣ ਨਾਲ ਨੀਂਦਰ ਅਤੇ ਭੁਖ ਚਲੀ ਗਈ ਹੈ। (ਉਹ) ਮੇਰਾ ਪਿਆਰਾ ਮਿਤਰ ਹੈ ਅਤੇ (ਮੈਂ ਉਸ) ਮਿਤਰ ਦੀ ਪਿਆਰੀ ਹਾ ॥੨੮॥

ਚੌਪਈ ॥

चौपई ॥

ਚੌਪਈ:

ਯਹ ਸਭ ਬਾਤ ਤਵਨ ਸੁਨਿ ਪਾਈ ॥

यह सभ बात तवन सुनि पाई ॥

ਇਹ ਸਾਰੀ ਗੱਲ ਉਸ (ਰਾਣੀ) ਨੇ ਸੁਣ ਲਈ

ਪਹਿਲੇ ਬਜਾਹਿ ਧਾਮ ਮੈ ਆਈ ॥

पहिले ब्याहि धाम मै आई ॥

(ਅਤੇ ਸੋਚਣ ਲਗੀ ਕਿ) ਪਹਿਲਾ ਵਿਆਹੀ ਹੋਈ ਮੈਂ ਇਸ ਘਰ ਵਿਚ ਆਈ ਹਾ।

ਯਾ ਸੌ ਪ੍ਰੀਤਿ ਸੁਨਤ ਰਿਸਿ ਭਰੀ ॥

या सौ प्रीति सुनत रिसि भरी ॥

ਉਸ ਤੋਂ ਪ੍ਰੀਤ ਦੀ ਗੱਲ ਸੁਣ ਕੇ ਗੁੱਸੇ ਨਾਲ ਭਰ ਗਈ

ਮਸਲਤ ਜੋਰਿ ਸੂਰ ਨਿਜੁ ਕਰੀ ॥੨੯॥

मसलत जोरि सूर निजु करी ॥२९॥

ਅਤੇ ਆਪਣੇ ਸੂਰਮੇ ਇਕੱਠੇ ਕਰ ਕੇ ਸਲਾਹ ਕੀਤੀ ॥੨੯॥

ਜਨਮੇ ਕੁਅਰਿ ਬਾਪ ਕੇ ਰਹੀ ॥

जनमे कुअरि बाप के रही ॥

(ਮੈਂ ਸਮਝਾਗੀ ਕਿ) ਪਿਤਾ ਦੇ ਘਰ ਕੁਆਰੀ ਹੀ ਰਹੀ ਹਾ,

ਹ੍ਵੈ ਬੇਰਕਤ ਮੇਖਲਾ ਗਹੀ ॥

ਹ੍ਵੈ ਬੇਰਕਤ ਮੇਖਲਾ ਗਹੀ ॥
(ਜਾ) ਬੈਰਾਗਣ ਹੋ ਕੇ ਗੋਦੜੀ ਧਾਰਨ ਕਰ ਲਵਾਗੀ।

ਘਾਤ ਆਪਣੇ ਪਤ ਕੋ ਕਰਿਹੋ ॥
घात आपणे पत को करिहो ॥
ਆਪਣੇ ਪਤੀ ਦਾ ਕਤਲ ਕਰ ਦਿਆਂਗੀ

ਸੁਤ ਕੇ ਛਤ੍ਰ ਸੀਸ ਪਰ ਧਰਿਹੋ ॥੩੦॥
सुत के छत्र सीस पर धरिहो ॥३०॥
ਅਤੇ ਪੁੱਤਰ ਦੇ ਸਿਰ ਤੇ ਰਾਜ ਛਤ੍ਰ ਧਰਾਗੀ ॥੩੦॥

ਜਨੁ ਗ੍ਰਿਹ ਛੋਰਿ ਤੀਰਥਨ ਗਈ ॥
जनु गृह छोरि तीरथन गई ॥
ਜਾ ਘਰ ਛਡ ਕੇ ਤੀਰਥਾ ਉਤੇ ਚਲੀ ਜਾਵਾਗੀ

ਮਾਨਹੁ ਰਹਤ ਚੰਦ੍ਰ ਬ੍ਰਤ ਭਈ ॥
मानहु रहत चंद्र ब्रत भई ॥
ਮਾਨੋ ਚੰਦ੍ਰਬ੍ਰਤ ਧਾਰਨ ਕੀਤਾ ਹੋਇਆ ਹੋਵੇ।

ਯਾ ਸੁਹਾਗ ਤੇ ਰਾਡੈ ਨੀਕੀ ॥
या सुहाग ते राडै नीकी ॥
(ਮੈਂ) ਇਸ ਸੁਹਾਗ ਨਾਲੋਂ ਵਿਧਵਾ ਚੰਗੀ ਹਾ।

ਯਾ ਕੀ ਲਗਤ ਰਾਜੇਸ੍ਵਰਿ ਫੀਕੀ ॥੩੧॥
या की लगत राजेस्वरि फीकी ॥३१॥
ਇਸ ਦਾ ਰਾਜ-ਐਸ਼ਵਰਜ ਮੈਨੂੰ ਫਿਕਾ ਲਗਦਾ ਹੈ ॥੩੧॥

ਦੋਹਰਾ ॥
दोहरा ॥

ਦੋਹਰਾ:

ਖਿਲਤ ਅਖੇਟਕ ਜੋ ਹਨੈ ਹਮਰੇ ਪਤਿ ਕੋ ਕੋਇ ॥

खिलत अखेटक जो हनै हमरे पति को कोइ ॥

ਜੇ ਕੋਈ ਮੇਰੇ ਪਤੀ ਨੂੰ ਸ਼ਿਕਾਰ ਖੇਡਦਿਆਂ ਮਾਰ ਦੇਵੇ,

ਤੌ ਸੁਨਿ ਕੈ ਸਸਿਯਾ ਮਰੇ ਜਿਯਤ ਨ ਬਚਿ ਹੈ ਸੋਇ ॥੩੨॥

तौ सुनि कै ससिया मरे जियत न बचि है सोइ ॥३२॥

ਤਾ ਸਸਿਯਾ ਵੀ ਸੁਣ ਕੇ ਮਰ ਜਾਏਗੀ ਅਤੇ ਉਹ ਜੀਉਂਦੀ ਨਹੀਂ ਬਚੇਗੀ ॥੩੨॥

ਚੌਪਈ ॥

चौपई ॥

ਚੌਪਈ:

ਬੈਠ ਮੰਤ੍ਰ ਤਿਨ ਯਹੈ ਪਕਾਯੋ ॥

बैठ मंत्र तिन यहै पकायो ॥

ਉਸ ਨੇ ਬੈਠ ਕੇ ਇਹ ਮਤਾ ਪਕਾਇਆ

ਅਮਿਤ ਦਰਬੁ ਦੈ ਦੂਤ ਪਠਾਯੋ ॥

अमित दरबु दै दूत पठायो ॥

ਅਤੇ ਬਹੁਤ ਸਾਰਾ ਧਨ ਦੇ ਕੇ ਦੂਤ ਨੂੰ ਭੇਜਿਆ।

ਖਿਲਤ ਅਖੇਟਕ ਰਾਵ ਜਬੈ ਹੈ ॥

खिलत अखेटक राव जबै है ॥

(ਉਸ ਦੂਤ ਨੇ ਵਿਸ਼ਵਾਸ ਦਿਵਾਇਆ ਕਿ) ਜਦੋਂ ਰਾਜਾ ਸ਼ਿਕਾਰ ਖੇਡ ਰਿਹਾ ਹੋਵੇਗਾ

ਤਬ ਮੇਰੋ ਉਰ ਮੈ ਸਰ ਖੈਹੈ ॥੩੩॥

तब मेरो उर मै सर खैहै ॥३३॥

ਤਾ ਮੇਰਾ ਬਾਣ ਉਸ ਦੀ ਛਾਤੀ ਵਿਚ ਖੁਭੇਗਾ ॥੩੩॥

ਤਾ ਕੋ ਕਾਲੁ ਨਿਕਟ ਜਬ ਆਯੋ ॥

ता को कालु निकट जब आयो ॥

ਜਦੋਂ ਪੁੰਨੂੰ ਦਾ ਕਾਲ ਨੇੜੇ ਆ ਗਿਆ

ਪੁੰਨੂ ਸਾਹ ਸਿਕਾਰ ਸਿਧਾਯੋ ॥

पुँनू साह सिकार सिधायो ॥

ਤਾ ਉਹ ਸ਼ਿਕਾਰ ਨੂੰ ਚਲਾ ਗਿਆ।

ਜਬ ਗਹਿਰੇ ਬਨ ਬੀਚ ਸਿਧਾਰਿਯੋ ॥

जब गहिरे बन बीच सिधारियो ॥

ਜਦ (ਉਹ) ਸੰਘਣੇ ਬਨ ਵਿਚ ਪਹੁੰਚਿਆ

ਤਨਿ ਧਨੁ ਬਾਨ ਸਤ੍ਰ ਤਬ ਮਾਰਿਯੋ ॥੩੪॥

तनि धनु बान सत्रु तब मारियो ॥३४॥

ਤਾ ਵੈਰੀ ਨੇ ਧਨੁਸ਼ ਖਿਚ ਕੇ ਤੀਰ ਮਾਰਿਆ ॥੩੪॥

ਲਾਗਤ ਤੀਰ ਬੀਰ ਰਿਸਿ ਭਰਿਯੋ ॥

लागत तीर बीर रिसि भरियो ॥

ਸੂਰਮੇ (ਪੁੰਨੂੰ) ਨੂੰ ਤੀਰ ਲਗਦਿਆਂ ਹੀ (ਉਹ) ਕ੍ਰੋਧ ਨਾਲ ਭਰ ਗਿਆ

ਤੁਰੈ ਧਵਾਇ ਘਾਇ ਤਿਹ ਕਰਿਯੋ ॥

तुरै धवाइ घाइ तिह करियो ॥

ਅਤੇ ਘੋੜੇ ਨੂੰ ਭਜਾ ਕੇ ਉਸ ਨੂੰ ਮਾਰ ਦਿੱਤਾ।

ਤਾ ਕੋ ਮਾਰਿ ਆਪੁ ਪੁਨਿ ਮਰਿਯੋ ॥

ता को मारि आपु पुनि मरियो ॥

ਉਸ ਨੂੰ ਮਾਰ ਕੇ ਫਿਰ ਆਪ ਮਰ ਗਿਆ

ਸੁਰ ਪੁਰ ਮਾਝਿ ਪਯਾਨੋ ਕਰਿਯੋ ॥੩੫॥

सुर पुर माझि पयानो करियो ॥३५॥

ਅਤੇ ਸਵਰਗ ਲੋਕ ਵਿਚ ਜਾ ਪਹੁੰਚਿਆ ॥੩੫॥

ਦੋਹਰਾ ॥

दोहरा ॥

ਦੋਹਰਾ:

ਮਾਰਿ ਤਵਨ ਕੋ ਰਾਵ ਜੀ ਪਰਿਯੋ ਧਰਨਿ ਪਰ ਆਇ ॥

मारि तवन को राव जी परियो धरनि पर आइ ॥

ਉਸ ਨੂੰ ਮਾਰ ਕੇ ਰਾਜਾ (ਪੁੰਨੂੰ) ਧਰਤੀ ਉਤੇ ਡਿਗ ਪਿਆ।

ਭ੍ਰਿਤਨ ਨਿਕਟ ਪਹੂੰਚਿ ਕੈ ਲਯੋ ਗਰੇ ਸੋ ਲਾਇ ॥੩੬॥

भृतन निकट पहूँचि कै लयो गरे सो लाइ ॥३६॥

ਨੌਕਰਾ (ਸੇਵਕਾ) ਨੇ ਕੋਲ ਪਹੁੰਚ ਕੇ ਉਸ ਨੂੰ ਗਲੇ ਨਾਲ ਲਗਾ ਲਿਆ ॥੩੬॥

ਚੌਪਈ ॥

चौपई ॥

ਚੌਪਈ:

ਐਸੋ ਹਾਲ ਚਾਕਰਨ ਭਯੋ ॥

ऐसो हाल चाकरन भयो ॥

ਨੌਕਰਾ ਦਾ ਅਜਿਹਾ ਹਾਲ ਹੋ ਗਿਆ

ਜਨੁਕ ਧਨੀ ਨ੍ਰਿਧਨੀ ਹ੍ਵੈ ਗਯੋ ॥

जनुक धनी नृधनी ह्वै गयो ॥

ਮਾਨੋ (ਅਚਾਨਕ ਕੋਈ) ਧਨਵਾਨ ਨਿਰਧਨ ਹੋ ਗਿਆ ਹੋਵੇ।

ਨ੍ਰਿਪ ਦੈ ਕਹਾ ਧਾਮ ਹਮ ਜੈਹੈ ॥

ਨ੍ਰਿਪ ਦੈ ਕਹਾ ਧਾਮ ਹਮ ਜੈਹੈ ॥

ਰਾਜੇ ਨੂੰ ਦੇ ਕੇ (ਅਰਥਾਤ ਮਰਵਾ ਕੇ) ਅਸੀਂ ਘਰ ਕੀ ਜਾਵਾਂਗੇ

ਕਹਾ ਰਾਨਿਯਹਿ ਬਕਤ੍ਰ ਦਿਖੈ ਹੈ ॥੩੭॥

कहा रानियहि बकत्र दिखै है ॥३७॥

ਅਤੇ ਰਾਣੀ ਨੂੰ ਕੀ ਮੂੰਹ ਵਿਖਾਵਾਂਗੇ ॥੩੭॥

ਨਭ ਬਾਨੀ ਤਿਨ ਕੋ ਤਬ ਭਈ ॥

नभ बानी तिन को तब भई ॥

ਤਾ ਉਨ੍ਹਾ ਨੂੰ ਆਕਾਸ਼ਬਾਣੀ ਹੋਈ

ਭ੍ਰਿਤ ਸੁਧਿ ਕਹਾ ਤੁਮਾਰੀ ਗਈ ॥

भृत सुधि कहा तुमारी गई ॥

ਕਿ ਹੇ ਨੌਕਰੋ! ਤੁਹਾਡੀ ਹੋਸ਼ ਕਿਥੇ ਗਈ ਹੈ।

ਜੋਧਾ ਬਡੋ ਜੂਝਿ ਜਹ ਜਾਵੈ ॥

जोधा बडो जूझि जह जावै ॥

ਜੇ ਕੋਈ ਵੱਡਾ ਸੂਰਮਾ ਮਾਰਿਆ ਜਾਵੇ,

ਰਨ ਛਿਤ ਤੇ ਤਿਨ ਕੌਨ ਉਚਾਵੈ ॥੩੮॥

रन छित ते तिन कौन उचावै ॥३८॥

ਤਾ ਉਸ ਨੂੰ ਰਣ-ਭੂਮੀ ਵਿਚੋਂ ਕੌਣ ਚੁਕਦਾ ਹੈ? ॥੩੮॥

ਦੋਹਰਾ ॥

दोहरा ॥

ਦੋਹਰਾ:

ਤਾ ਤੇ ਯਾ ਕੀ ਕਬਰ ਖਨਿ ਗਾਡਹੁ ਇਹੀ ਬਨਾਇ ॥

ता ते या की कबर खनि गाडहु इही बनाइ ॥

ਇਸ ਲਈ ਇਸ ਦੀ ਕਬਰ ਪੁਟ ਕੇ ਇਥੇ ਹੀ ਦਫ਼ਨਾ ਦਿਓ

ਅਸ੍ਵ ਬਸਤ੍ਰ ਲੈ ਜਾਹੁ ਘਰ ਦੇਹੁ ਸੰਦੇਸੋ ਜਾਇ ॥੩੯॥

अस्व बसत्र लै जाहु घर देहु संदेसो जाइ ॥३९॥

ਅਤੇ ਇਸ ਦਾ ਘੋੜਾ ਅਤੇ ਬਸਤ੍ਰ ਲੈ ਕੇ ਘਰ ਜਾਓ ਅਤੇ ਜਾ ਕੇ ਸਾਰਾ ਸੁਨੇਹਾ ਦਿਓ ॥੩੯॥

ਬਾਨੀ ਸੁਨਿ ਗਾਡਿਯੋ ਤਿਸੈ ਭਏ ਪਵਨ ਭ੍ਰਿਤ ਭੇਸ ॥

बानी सुनि गाडियो तिसै भए पवन भृत भेस ॥

ਆਕਾਸ਼ ਬਾਣੀ ਸੁਣ ਕੇ ਉਸ ਨੂੰ (ਉਥੇ ਹੀ) ਗਡ ਦਿੱਤਾ ਅਤੇ ਨੌਕਰ ਪਵਨ ਦਾ ਰੂਪ ਹੋ ਗਏ। (ਅਰਥਾਤ ਬਹੁਤ ਜਲਦੀ ਚਲ ਪਏ)।

ਅਸ੍ਵ ਬਸਤ੍ਰ ਲੈ ਲਾਲ ਕੇ ਬਾਲਹਿ ਦਯੋ ਸੰਦੇਸ ॥੪੦॥

अस्व बसत्र लै लाल के बालहि दयो संदेस ॥४०॥

ਘੋੜਾ ਅਤੇ ਬਸਤ੍ਰ ਲੈ ਕੇ (ਉਨ੍ਹਾ ਨੇ) ਬਾਲਾ (ਸਸਿਯਾ) ਨੂੰ ਸੁਨੇਹਾ ਦਿੱਤਾ ॥੪੦॥

ਚੌਪਈ ॥

चौपई ॥

ਚੌਪਈ:

ਬੈਠੀ ਬਾਲ ਜਹਾ ਬਡਭਾਗੀ ॥

बैठी बाल जहा बडभागी ॥

ਉਹ ਵਡਭਾਗਣ ਬਾਲਾ (ਸਸਿਯਾ)

ਚਿਤ ਚੋਰ ਕੀ ਚਿਤਵਨਿ ਲਾਗੀ ॥

चित चोर की चितवनि लागी ॥

ਜਿਥੇ ਪ੍ਰੀਤਮ ਦੀ ਯਾਦ ਵਿਚ ਜੁੜੀ ਬੈਠੀ ਸੀ

ਤਬ ਲੌ ਖਬਰਿ ਚਾਕਰਨ ਦਈ ॥

तब लौ खबरि चाकरन दई ॥

ਤਦ (ਉਥੇ ਉਨ੍ਹਾ) ਨੌਕਰਾ ਨੇ ਖ਼ਬਰ ਦਿੱਤੀ।

ਅਰੁਨ ਹੁਤੀ ਪਿਯਰੀ ਹ੍ਵੈ ਗਈ ॥੪੧॥

अरुन हुती पियरी ह्वै गई ॥४१॥

(ਜਿਸ ਨੂੰ ਸੁਣ ਕੇ ਬਾਲਾ ਦਾ) ਲਾਲ ਰੰਗ ਪੀਲਾ ਪੈ ਗਿਆ ॥੪੧॥

ਦੋਹਰਾ ॥

दोहरा ॥

ਦੋਹਰਾ:

ਚੜਿ ਬਿਵਾਨ ਤਹ ਤ੍ਰਿਯ ਚਲੀ ਜਹਾ ਹਨ੍ਯੋ ਨਿਜੁ ਪੀਯ ॥

चड़ि बिवान तह तृय चली जहा हन्यो निजु पीय ॥

(ਤਦ) ਉਹ ਇਸਤਰੀ ਸੁਖਪਾਲ ਵਿਚ ਬੈਠ ਕੇ ਉਥੋਂ ਨੂੰ ਚਲ ਪਈ ਜਿਥੇ ਉਸ ਦਾ ਪ੍ਰੀਤਮ ਮਾਰਿਆ ਗਿਆ ਸੀ (ਅਤੇ ਮਨ ਵਿਚ ਪ੍ਰਤਿਗਿਆ ਕਰਨ ਲਗੀ ਕਿ)

ਕੈ ਲੈ ਐਹੌਂ ਪੀਯ ਕੌ ਕੈ ਤਹ ਦੈਹੌਂ ਜੀਯ ॥੪੨॥

कै लै ऐहौं पीय कौ कै तह दैहौं जीय ॥४२॥

ਜਾ ਤਾ ਪ੍ਰੀਤਮ ਨੂੰ (ਮੈਂ) ਨਾਲ ਲੈ ਜਾਵਾਂਗੀ ਜਾ ਆਪਣੇ ਪ੍ਰਾਣ ਤਿਆਗ ਦੇਵਾਂਗੀ ॥੪੨॥

ਚੌਪਈ ॥

चौपई ॥

ਚੌਪਈ:

ਚਲੀ ਚਲੀ ਅਬਲਾ ਤਹ ਆਈ ॥

चली चली अबला तह आई ॥

ਚਲਦੀ ਚਲਦੀ ਇਸਤਰੀ ਉਥੇ ਆ ਪਹੁੰਚੀ

ਦਾਬਿਯੋ ਜਹਾ ਮੀਤ ਸੁਖਦਾਈ ॥

दाबियो जहा मीत सुखदाई ॥

ਜਿਥੇ (ਉਸ ਦਾ) ਸੁਖਦਾਇਕ ਮਿਤਰ ਦਬਿਆ ਹੋਇਆ ਸੀ।

ਕਬਰਿ ਨਿਹਾਰਿ ਚਕ੍ਰਿਤ ਚਿਤ ਭਈ ॥

कबरि निहारि चकृत चित भई ॥

ਉਸ ਕਬਰ ਨੂੰ ਵੇਖ ਕੇ ਮਨ ਵਿਚ ਹੈਰਾਨ ਹੋ ਗਈ

ਤਾਹੀ ਬਿਖੈ ਲੀਨ ਹ੍ਵੈ ਗਈ ॥੪੩॥

ताही बिखै लीन ह्वै गई ॥४३॥

ਅਤੇ ਉਸੇ ਵਿਚ ਲੀਨ ਹੋ ਗਈ ॥੪੩॥

ਦੋਹਰਾ ॥

दोहरा ॥

ਦੋਹਰਾ:

ਮਰਨ ਸਭਨ ਕੇ ਮੂੰਡ ਪੈ ਸਫਲ ਮਰਨ ਹੈ ਤਾਹਿ ॥

मरन सभन के मूँड पै सफल मरन है ताहि ॥

ਮਰਨਾ ਸਭ ਦੇ ਸਿਰ ਉਤੇ (ਲਿਖਿਆ ਹੈ) ਪਰ ਸਫਲ ਮਰਨਾ ਉਸ ਦਾ ਹੈ

ਤਨਕ ਬਿਖੈ ਤਨ ਕੌ ਤਜੈ ਪਿਯ ਸੋ ਪ੍ਰੀਤਿ ਬਨਾਇ ॥੪੪॥

तनक बिखै तन कौ तजै पिय सो प्रीति बनाइ ॥४४॥

ਜੋ ਛਿਣ ਭਰ ਵਿਚ ਪ੍ਰੀਤਮ ਦੀ ਪ੍ਰੀਤ ਵਿਚ ਸ਼ਰੀਰ ਤਿਆਗ ਦੇਵੇ ॥੪੪॥

ਤਨ ਗਾਡਿਯੋ ਜਹ ਤੁਮ ਮਿਲੇ ਅੰਗ ਮਿਲਿਯੋ ਸਰਬੰਗ ॥

तन गाडियो जह तुम मिले अंग मिलियो सरबंग ॥

ਜਿਥੇ ਤਨ ਦਬਿਆ ਹੋਇਆ ਸੀ। ਹੇ ਪ੍ਰਾਣ! (ਉਥੇ) ਤੁਸੀਂ ਮਿਲ ਗਏ, ਅੰਗ ਸਾਰੇ ਅੰਗਾ ਨਾਲ ਮਿਲ ਗਏ।

ਸਭ ਕਛੁ ਤਜਿ ਗ੍ਰਿਹ ਕੋ ਚਲਿਯੋ ਪ੍ਰਾਨ ਪਿਯਾਰੇ ਸੰਗ ॥੪੫॥

सभ कछु तजि गृह को चलियो प्रान पियारे संग ॥४५॥

ਸਭ ਕੁਝ ਛਡ ਕੇ ਪਿਆਰੇ ਦੇ ਨਾਲ ਦਰਗਾਹ ਨੂੰ ਚਲੇ ਗਏ ॥੪੫॥

ਪਵਨ ਪਵਨ ਆਨਲ ਅਨਲ ਨਭ ਨਭ ਭੂ ਭੂ ਸੰਗ ॥

पवन पवन आनल अनल नभ नभ भू भू संग ॥

ਪਵਨ ਪਵਨ ਨਾਲ, ਅਗਨੀ ਅਗਨੀ ਨਾਲ, ਆਕਾਸ਼ ਆਕਾਸ਼ ਨਾਲ, ਮਿੱਟੀ ਮਿੱਟੀ ਨਾਲ,

ਜਲ ਜਲ ਕੇ ਸੰਗ ਮਿਲਿ ਰਹਿਯੋ ਤਨੁ ਪਿਯ ਕੇ ਸਰਬੰਗ ॥੪੬॥

जल जल के संग मिलि रहियो तनु पिय के सरबंग ॥४६॥

ਜਲ ਜਲ ਨਾਲ (ਭਾਵ ਪੰਜ ਤੱਤ੍ਵ ਪੰਜ ਮਹਾ ਤੱਤ੍ਵਾਂ ਨਾਲ) ਮਿਲ ਗਏ ਅਤੇ ਤਨ ਪ੍ਰੀਤਮ ਦੇ ਸਭ ਅੰਗਾ ਨਾਲ ਇਕਮਿਕ ਹੋ ਗਿਆ ॥੪੬॥

ਚੌਪਈ ॥

चौपई ॥

ਚੌਪਈ:

ਪਿਯ ਹਿਤ ਦੇਹ ਤਵਨ ਤ੍ਰਿਯ ਦਈ ॥

पिय हित देह तवन तृय दई ॥

ਉਸ ਇਸਤਰੀ ਨੇ ਪ੍ਰੀਤਮ ਲਈ ਆਪਣਾ ਸ਼ਰੀਰ ਕੁਰਬਾਨ ਕਰ ਦਿੱਤਾ

ਦੇਵ ਲੋਕ ਭੀਤਰ ਲੈ ਗਈ ॥

देव लोक भीतर लै गई ॥

ਅਤੇ ਉਸ ਨੂੰ ਦੇਵ-ਲੋਕ ਵਿਚ ਲੈ ਗਈ।

ਅਰਧਾਸਨ ਬਾਸਵ ਤਿਹ ਦੀਨੋ ॥

अरधासन बासव तिह दीनो ॥

ਇੰਦਰ ('ਬਾਸਵ') ਨੇ ਉਸ ਨੂੰ ਅੱਧਾ ਸਿੰਘਾਸਨ ਦੇ ਦਿੱਤਾ

ਭਾਤਿ ਭਾਤਿ ਸੌ ਆਦਰੁ ਕੀਨੋ ॥੪੭॥

भाति भाति सौ आदरु कीनो ॥४७॥

ਅਤੇ ਤਰ੍ਹਾ ਤਰ੍ਹਾ ਨਾਲ ਆਦਰ ਕੀਤਾ ॥੪੭॥

ਦੋਹਰਾ ॥

दोहरा ॥

ਦੋਹਰਾ:

ਦੇਵ ਬਧੂਨ ਅਪਛਰਨ ਲਯੋ ਬਿਵਾਨ ਚੜਾਇ ॥

देव बधून अपछरन लयो बिवान चड़ाइ ॥

(ਉਸ ਨੂੰ) ਦੇਵਤਿਆਂ ਦੀਆਂ ਇਸਤਰੀਆਂ ਅਤੇ ਅਪੱਛਰਾਵਾ ਨੇ ਬਿਵਾਨ ਵਿਚ ਚੜ੍ਹਾ ਲਿਆ

ਜੈ ਜੈਕਾਰ ਅਪਾਰ ਹੁਅ ਹਰਖੇ ਸੁਨਿ ਸੁਰ ਰਾਇ ॥੪੮॥

जै जैकार अपार हुअ हरखे सुनि सुर राइ ॥४८॥

ਅਤੇ ਬਹੁਤ ਜੈ ਜੈ ਕਾਰ ਹੋਈ। ਇੰਦਰ ('ਸੁਰ ਰਾਇ') ਸੁਣ ਕੇ ਬਹੁਤ ਪ੍ਰਸੰਨ ਹੋਇਆ ॥੪੮॥

ਮਛਰੀ ਔ ਬਿਰਹੀਨ ਕੇ ਬਧ ਕੋ ਕਹਾ ਉਪਾਇ ॥

मछरी औ बिरहीन के बध को कहा उपाइ ॥

ਮੱਛਲੀ ਅਤੇ ਵਿਯੋਗਣ ਦੇ ਮਾਰਨ ਦਾ ਕੀ ਉਪਾ ਹੈ।

ਜਲ ਪਿਯ ਤੇ ਬਿਛੁਰਾਇ ਯਹਿ ਤਨਿਕ ਬਿਖੈ ਮਰਿ ਜਾਇ ॥੪੯॥

जल पिय ते बिछुराइ यहि तनिक बिखै मरि जाइ ॥४९॥

ਇਨ੍ਹਾ ਨੂੰ ਜਲ-ਪ੍ਰੀਤਮ ਤੋਂ ਵਿਛੋੜਨ ਨਾਲ ਛਿਣ ਭਰ ਵਿਚ ਮਰ ਜਾਦੀਆਂ ਹਨ ॥੪੯॥

ਪਾਪ ਨਰਕ ਤੇ ਨ ਡਰੀ ਕਰੀ ਸਵਤਿ ਕੀ ਕਾਨਿ ॥

पाप नरक ते न डरी करी सवति की कानि ॥

ਸੌਂਕਣ ਨਾਲ ਕਿੜ ਕਢਣ ਲਈ ਪਾਪ ਰੂਪ ਨਰਕ ਤੋਂ (ਵੱਡੀ ਰਾਣੀ) ਨਾ ਡਰੀ

ਅਤਿ ਚਿਤ ਕੋਪ ਬਢਾਇ ਕੈ ਪਿਯ ਲਗਵਾਯੋ ਬਾਨ ॥੫੦॥

अति चित कोप बढाइ कै पिय लगवायो बान ॥५०॥

ਅਤੇ ਚਿਤ ਵਿਚ ਬਹੁਤ ਕ੍ਰੋਧ ਵਧਾ ਕੇ ਪ੍ਰੀਤਮ ਨੂੰ ਬਾਣ ਮਰਵਾ ਦਿੱਤਾ ॥੫੦॥

ਚੌਪਈ ॥

चौपई ॥

ਚੌਪਈ:

ਸਵਤਿ ਸਾਲ ਅਤਿ ਹੀ ਚਿਤ ਧਾਰਿਯੋ ॥

सवति साल अति ही चित धारियो ॥

(ਵੱਡੀ ਰਾਣੀ ਨੇ) ਚਿਤ ਵਿਚ ਬਹੁਤ ਸੌਂਕਣ ਸਾੜਾ ਧਾਰ ਕੇ

ਨਿਜੁ ਪਤਿ ਸੋ ਸਾਯਕ ਸੌ ਮਾਰਿਯੋ ॥

निजु पति सो सायक सौ मारियो ॥

ਆਪਣੇ ਪਤੀ ਨੂੰ ਬਾਣ ਨਾਲ ਮਰਵਾ ਦਿੱਤਾ।

ਯਾ ਸੁਹਾਗ ਤੇ ਰਾਡੈ ਰਹਿ ਹੌ ॥

या सुहाग ते राडै रहि हौ ॥

(ਉਸ ਨੇ ਸੋਚਿਆ ਕਿ) ਅਜਿਹੇ ਸੁਹਾਗ ਨਾਲੋਂ ਤਾ ਰੰਡੀ ਰਹਾਗੀ

ਪ੍ਰਭ ਕੋ ਨਾਮ ਨਿਤਿ ਉਠਿ ਕਹਿ ਹੌ ॥੫੧॥

प्रभ को नाम निति उठि कहि हौ ॥५१॥

ਅਤੇ ਨਿੱਤ ਉਠ ਕੇ ਪ੍ਰਭੂ ਦਾ ਨਾਮ ਜਪਾਗੀ ॥੫੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਆਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੦੮॥੨੦੨੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ आठ चरित्र समापतम सतु सुभम सतु ॥१०८॥२०२५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਯਾ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਅੱਠਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੦੮॥੨੦੨੫॥ ਚਲਦਾ॥

ਚੌਪਈ ॥

चौपई ॥

ਚੌਪਈ:

ਯਹ ਚਲਿ ਖਬਰ ਜਾਤ ਭੀ ਤਹਾ ॥

यह चलि खबर जात भी तहा ॥

(ਸਸਿਯਾ ਤੇ ਉਸ ਦੇ ਪਤੀ ਪੁੰਨੂੰ ਦੇ ਮਰਨ ਦੀ) ਇਹ ਖ਼ਬਰ ਉਥੇ ਜਾ ਪਹੁੰਚੀ

ਬੈਠੀ ਸਭਾ ਧਰਮੁ ਕੀ ਜਹਾ ॥

बैठी सभा धरमु की जहा ॥

ਜਿਥੇ ਧਰਮਰਾਜ ਦੀ ਸਭਾ ਬੈਠੀ ਸੀ।

ਸਵਤਿ ਸਾਲ ਤਿਨ ਤ੍ਰਿਯਹਿ ਨਿਹਾਰਿਯੋ ॥

सवति साल तिन तृयहि निहारियो ॥

(ਸਭਾ ਨੇ) ਉਸ ਇਸਤਰੀ ਦਾ ਸੌਂਕਣ-ਸਾੜਾ ਵੇਖਿਆ

ਨਿਜੁ ਪਤਿ ਬਾਨ ਸਾਥ ਹਨਿ ਡਾਰਿਯੋ ॥੧॥

निजु पति बान साथ हनि डारियो ॥१॥

ਜਿਸ ਨੇ ਆਪਣੇ ਪਤੀ ਨੂੰ ਬਾਣ ਨਾਲ ਮਰਵਾ ਦਿੱਤਾ ਸੀ ॥੧॥

ਧਰਮਰਾਇ ਬਾਚ ॥

धरमराइ बाच ॥

ਧਰਮਰਾਇ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਜਾ ਦੁਖ ਤੇ ਜਿਨ ਇਸਤ੍ਰਿਯਹਿ ਨਿਜੁ ਪਤਿ ਹਨਿਯੋ ਰਿਸਾਇ ॥

जा दुख ते जिन इसतृयहि निजु पति हनियो रिसाइ ॥

ਜਿਸ ਦੁਖ ਕਰ ਕੇ ਜਿਸ ਇਸਤਰੀ ਨੇ ਕ੍ਰੋਧਿਤ ਹੋ ਕੇ ਆਪਣੇ ਪਤੀ ਨੂੰ ਮਾਰਿਆ ਹੈ,

ਤਾ ਦੁਖ ਤੇ ਤਿਹ ਮਾਰਿਯੈ ਕਰਿਯੈ ਵਹੈ ਉਪਾਇ ॥੨॥

ता दुख ते तिह मारियै करियै वहै उपाइ ॥२॥

ਉਸੇ ਦੁਖ ਨਾਲ ਉਸ ਨੂੰ ਮਾਰਿਆ ਜਾਏ, ਅਜਿਹਾ ਉਪਾ ਹੀ ਕੀਤਾ ਜਾਏ ॥੨॥

ਚੌਪਈ ॥

ਚੌਪਈ ॥

ਚੌਪਈ:

ਉਰਬਸਿ ਪ੍ਰਾਤ ਹੁਤੀ ਸੁ ਨਗਰ ਮੈ ॥

उरबसि प्रात हुती सु नगर मै ॥

ਉਰਵਸ਼ੀ ਨਾ ਦੀ ਇਕ ਨਾਚੀ (ਜਾ ਵੇਸਵਾ) ਉਸ ਨਗਰ ਵਿਚ ਰਹਿੰਦੀ ਸੀ

ਨਾਚਤ ਹੁਤੀ ਕਾਲ ਕੇ ਘਰ ਮੈ ॥

नाचत हुती काल के घर मै ॥

(ਜੋ) ਕਾਲ (ਯਮਰਾਜ) ਦੇ ਘਰ ਵਿਚ ਨਚਦੀ ਹੁੰਦੀ ਸੀ।

ਤਿਹ ਬੀਰੋ ਤਿਹ ਸਭਾ ਉਚਾਯੋ ॥

तिह बीरो तिह सभा उचायो ॥

ਉਸ ਨੇ (ਇਹ ਕੰਮ ਕਰਨ ਦਾ) ਬੀੜਾ ਉਸ ਸਭਾ ਵਿਚ ਚੁਕਿਆ

ਸਕਲ ਪੁਰਖ ਕੋ ਭੇਖ ਬਣਾਯੋ ॥੩॥

सकल पुरख को भेख बणायो ॥३॥

ਅਤੇ ਸਾਰਾ ਮਰਦਾਵਾ ਭੇਸ ਬਣਾ ਲਿਆ ॥੩॥

ਉਰਬਸੀ ਬਾਚ ॥

उरबसी बाच ॥

ਉਰਵਸ਼ੀ ਨੇ ਕਿਹਾ:

ਮੁਸਕਿਲ ਹਨਨ ਤਵਨ ਕੋ ਗੁਨਿਯੈ ॥

मुसकिल हनन तवन को गुनियै ॥

ਉਸ ਦਾ ਮਾਰਨਾ ਔਖਾ ਹੁੰਦਾ ਹੈ

ਜਾ ਕੋ ਅਧਿਕ ਸੀਲ ਜਗੁ ਸੁਨਿਯੈ ॥

जा को अधिक सील जगु सुनियै ॥

ਜੋ ਜਗਤ ਵਿਚ ਸ਼ੀਲਵਾਨ ਵਜੋਂ ਜਾਣਿਆ ਜਾਦਾ ਹੈ।

ਜਾ ਕੋ ਚਿਤ ਚੰਚਲ ਪਹਿਚਾਨਹੁ ॥

जा को चित चंचल पहिचानहु ॥

ਜਿਸ ਦਾ ਚਿਤ ਚੰਚਲ ਹੁੰਦਾ ਹੈ,

ਤਾ ਕੋ ਲਈ ਹਾਥ ਮੈ ਮਾਨਹੁ ॥੪॥

ता को लई हाथ मै मानहु ॥४॥

ਉਸ ਨੂੰ ਮੇਰੇ ਹੱਥ ਵਿਚ ਆਇਆ ਹੀ ਸਮਝ ਲਵੋ ॥੪॥

ਯੌ ਕਹਿ ਨਿਕਸਿ ਮੋਲ ਹਯ ਲਯੋ ॥

यौ कहि निकसि मोल हय लयो ॥

(ਉਹ) ਇਹ ਕਹਿ ਕੇ (ਘਰੋਂ) ਨਿਕਲੀ ਅਤੇ (ਇਕ) ਘੋੜਾ ਮੁੱਲ ਲਿਆ

ਜਾ ਪੈ ਲਾਖ ਟਕਾ ਦਸ ਦਯੋ ॥

जा पै लाख टका दस दयो ॥

ਜਿਸ ਦੀ ਕੀਮਤ ਦਸ ਲਖ ਟੱਕਾ ਦਿੱਤੀ।

ਚਮਕਿ ਚਲੈ ਜਬ ਤੁਰੇ ਬਿਰਾਜੈ ॥

चमकि चलै जब तुरे बिराजै ॥

ਜਦ ਉਹ ਘੋੜੇ ਤੇ ਚੜ੍ਹਦੀ ਤਾ ਉਹ ਭੜਕ ਕੇ ਤੁਰ ਪੈਂਦਾ

ਜਾ ਕੋ ਨਿਰਖਿ ਇੰਦ੍ਰ ਹਯ ਲਾਜੈ ॥੫॥

जा को निरखि इंद्र हय लाजै ॥५॥

ਜਿਸ ਨੂੰ ਵੇਖ ਕੇ ਇੰਦਰ ਦਾ ਘੋੜਾ ਵੀ ਸ਼ਰਮਸਾਰ ਹੋ ਜਾਦਾ ॥੫॥

ਆਪ ਅਨੂਪ ਬਸਤ੍ਰ ਤਨ ਧਾਰੈ ॥

आप अनूप बसत्र तन धारै ॥

ਉਸ ਨੇ ਆਪ ਤਨ ਉਤੇ ਅਨੂਪਮ ਬਸਤ੍ਰ ਧਾਰਨ ਕੀਤੇ ਹੋਏ ਸਨ

ਭੂਖਨ ਸਕਲ ਜਰਾਇ ਸੁ ਧਾਰੈ ॥

भूखन सकल जराइ सु धारै ॥

ਜੋ ਸਾਰੇ ਗਹਿਣਿਆਂ ਨਾਲ ਸਜੇ ਹੋਏ ਸਨ।

ਲਾਬੇ ਕੇਸ ਕਾਧ ਪਰ ਛੋਰੇ ॥

लाबे केस काध पर छोरे ॥

(ਉਸ ਨੇ) ਲੰਬੇ ਕੇਸ ਮੋਢਿਆਂ ਉਤੇ ਸੁਟੇ ਹੋਏ ਸਨ,

ਜਨੁਕ ਫੁਲੇਲਹਿ ਜਾਤ ਨਿਚੋਰੇ ॥੬॥

जनुक फुलेलहि जात निचोरे ॥६॥

ਮਾਨੋ ਉਹ ਸੁਗੰਧੀ ਨਿਚੋੜਦੇ ਜਾਂਦੇ ਸਨ ॥੬॥

ਅੰਜਨ ਆਂਜਿ ਆਖਿਯਨ ਦਯੋ ॥

अंजन आँजि आखियन दयो ॥

ਅੱਖਾ ਵਿਚ ਸੁਰਮਾ ਪਾ ਕੇ (ਉਸ ਨੇ)

ਜਨੁ ਕਰਿ ਲੂਟਿ ਸਿੰਗਾਰਹਿ ਲਯੋ ॥

जनु करि लूटि सिंगारहि लयो ॥

ਮਾਨੋ ਸ਼ਿੰਗਾਰ ਨੂੰ ਹੀ ਲੁਟ ਲਿਆ ਹੋਵੇ।

ਜੁਲਫ ਜੰਜੀਰ ਜਾਲਮੈ ਸੋਹੈ ॥

जुलफ जंजीर जालमै सोहै ॥

(ਉਸ ਦੀਆਂ) ਜ਼ਾਲਮ ਜ਼ੁਲਫ਼ਾ ਜ਼ੰਜੀਰ ਵਾਗ ਸ਼ੋਭ ਰਹੀਆਂ ਸਨ

ਸੁਰ ਨਰ ਨਾਗ ਅਸੁਰ ਮਨ ਮੋਹੈ ॥੭॥

सुर नर नाग असुर मन मोहै ॥७॥

(ਜਿਨ੍ਹਾ ਨੂੰ ਵੇਖ ਕੇ) ਦੇਵਤੇ, ਮਨੁੱਖ, ਨਾਗ ਅਤੇ ਦੈਂਤ ਮੋਹਿਤ ਹੋ ਰਹੇ ਸਨ ॥੭॥

ਰਾਜਤ ਭ੍ਰਿਕੁਟਿ ਧਨੁਕ ਸੀ ਭਾਰੀ ॥

राजत भृकुटि धनुक सी भारी ॥

ਉਸ ਦੀਆਂ ਭਾਰੀਆਂ ਭੌਆਂ ਕਮਾਨ ਵਾਗ ਸਜ ਰਹੀਆਂ ਸਨ।

ਮੋਹਤ ਲੋਕ ਚੌਦਹਨਿ ਪਜਾਰੀ ॥

मोहत लोक चौदहनि प्यारी ॥

(ਉਹ) ਪਿਆਰੀ ਚੌਦਾ ਲੋਕਾ ਨੂੰ ਮੋਹਿਤ ਕਰ ਰਹੀ ਸੀ।

ਜਾ ਕੀ ਨੈਕ ਦ੍ਰਿਸਟਿ ਮੈ ਪਰੈ ॥

जा की नैक द्रसटि मै परै ॥

(ਉਹ) ਜਿਸ ਦੀ ਨਜ਼ਰ ਵਿਚ ਜ਼ਰਾ ਜਿੰਨੀ ਵੀ ਆ ਜਾਦੀ,

ਤਾ ਕੀ ਸਕਲ ਬੁਧਿ ਪਰਹਰੇ ॥੮॥

ता की सकल बुधि परहरे ॥८॥

ਉਸ ਦੀ ਸਾਰੀ ਬੁੱਧੀ ਖ਼ਤਮ ਕਰ ਦਿੰਦੀ ॥੮॥

ਦੋਹਰਾ ॥

दोहरा ॥

ਦੋਹਰਾ:

ਖਟਮੁਖ ਮੁਖ ਖਟ ਪੰਚ ਸਿਵ ਬਿਧਿ ਕੀਨੇ ਮੁਖ ਚਾਰਿ ॥

खटमुख मुख खट पंच सिव बिधि कीने मुख चारि ॥

ਕਾਰਤਿਕੇਯ ('ਖਟਮੁਖ') ਨੇ ਛੇ ਮੁਖ, ਸ਼ਿਵ ਨੇ ਪੰਜ ਅਤੇ ਬ੍ਰਹਮਾ ਨੇ ਚਾਰ ਮੁਖ ਕਰ ਲਏ,

ਉਰਬਸਿ ਕੇਰੇ ਰੂਪ ਕੋ ਤਊ ਨ ਪਾਯੋ ਪਾਰ ॥੯॥

उरबसि केरे रूप को तऊ न पायो पार ॥९॥

ਪਰ ਉਰਬਸ਼ੀ ਦੇ ਰੂਪ ਦਾ (ਉਹ) ਫਿਰ ਵੀ ਪਾਰ ਨਾ ਪਾ ਸਕੇ ॥੯॥

ਚੌਪਈ ॥

ਚੌਪਈ ॥
ਚੌਪਈ:

ਆਯੁਧ ਸਕਲ ਅੰਗ ਕਰੇ ॥
आयुध सकल अंग करे ॥
(ਉਸ ਨੇ) ਸਾਰਿਆਂ ਅੰਗਾ ਉਤੇ ਹਥਿਆਰ ਸਜਾਏ ਹੋਏ ਸਨ,

ਸੋਹਤ ਸਭ ਸਾਜਨ ਸੌ ਜਰੇ ॥
सोहत सभ साजन सौ जरे ॥
ਜੋ ਸਾਰਿਆਂ ਸਾਜਾ ਨਾਲ ਜੜ੍ਹੇ ਹੋਏ ਸਨ।

ਹੀਰਨ ਕੀ ਮੁਕਤਾ ਜਗ ਸੋਹੈ ॥
हीरन की मुकता जग सोहै ॥
ਹੀਰਿਆਂ ਅਤੇ ਮੋਤੀਆਂ (ਸਹਿਤ ਉਸ ਦਾ ਮੁਖ) ਜਗਤ ਵਿਚ ਸੁਸ਼ੋਭਿਤ ਸੀ,

ਸਸਿ ਕੋ ਮਨੋ ਤਾਰਿਕਾ ਮੋਹੈ ॥੧੦॥
ससि को मनो तारिका मोहै ॥१०॥
ਮਾਨੋ ਚੰਦ੍ਰਮਾ ਨੂੰ ਤਾਰੇ ਮੋਹ ਰਹੇ ਹੋਣ ॥੧੦॥

ਸਵੈਯਾ ॥
सवैया ॥
ਸਵੈਯਾ:

ਆਯੁਧ ਧਾਰਿ ਅਨੂਪਮ ਸੁੰਦਰਿ ਭੂਖਨ ਅੰਗ ਅਜਾਇਬ ਧਾਰੇ ॥
आयुध धारि अनूपम सुँदरि भूखन अंग अजाइब धारे ॥
(ਉਸ) ਇਸਤਰੀ ਨੇ ਅਨੁਪਮ ਸ਼ਸਤ੍ਰ ਧਾਰਨ ਕੀਤੇ ਹੋਏ ਸਨ ਅਤੇ ਅੰਗਾ ਉਤੇ ਅਜੀਬ ਗਹਿਣੇ ਪਾਏ ਹੋਏ ਸਨ।

ਲਾਲ ਕੋ ਹਾਰ ਲਸੈ ਉਰ ਭੀਤਰਿ ਭਾਨ ਤੇ ਜਾਨੁ ਬਡੇ ਛਬਿਯਾਰੇ ॥
लाल को हार लसै उर भीतरि भान ते जानु बडे छबियारे ॥

(ਉਸ ਦੇ) ਗਲੇ ਵਿਚ ਲਾਲਾ ਦਾ ਹਾਰ ਚਮਕ ਰਿਹਾ ਸੀ ਜੋ ਮਾਨੋ ਸੂਰਜ ਨਾਲੋਂ ਵੀ ਜ਼ਿਆਦਾ ਚਮਕ ਵਾਲਾ ਹੋਵੇ।

ਮੋਤਿਨ ਕੀ ਲਰਕੈ ਮੁਖ ਪੈ ਮ੍ਰਿਗਨੈਨਿ ਫਬੇ ਮ੍ਰਿਗ ਸੇ ਕਜਰਾਰੇ ॥

मोतिन की लरकै मुख पै मृगनैनि फबे मृग से कजरारे ॥

ਮੋਤੀਆਂ ਦੀਆਂ ਲੜੀਆਂ ਉਸ ਦੇ ਮੁਖ ਉਤੇ (ਸੋਭ ਰਹੀਆਂ ਸਨ) ਅਤੇ ਉਸ ਮ੍ਰਿਗਲੋਚਨੀ ਦੇ ਨੈਣ ਹਿਰਨ ਵਰਗੇ ਕਜਲਾਖੇ ਫਬ ਰਹੇ ਸਨ।

ਮੋਹਤ ਹੈ ਸਭ ਹੀ ਕੇ ਚਿਤੈ ਨਿਜ ਹਾਥ ਮਨੋ ਬ੍ਰਿਜਨਾਥ ਸੁਧਾਰੇ ॥੧੧॥

मोहत है सभ ही के चितै निज हाथ मनो बृजनाथ सुधारे ॥११॥

ਉਹ ਸਭ ਦੇ ਚਿਤ ਨੂੰ ਮੋਹ ਰਹੇ ਸਨ, ਮਾਨੋ ਬ੍ਰਜਨਾਥ (ਸ੍ਰੀ ਕ੍ਰਿਸ਼ਨ) ਨੇ ਆਪ ਸੰਵਾਰੇ ਹੋਣ ॥੧੧॥

ਛੋਰਿ ਦਏ ਕਚ ਕਾਧਨ ਊਪਰ ਸੁੰਦਰ ਪਾਗ ਸੌ ਸੀਸ ਸੁਹਾਵੈ ॥

छोरि दए कच काधन ऊपर सुँदर पाग सौ सीस सुहावै ॥

(ਉਸ ਨੇ) ਮੋਢਿਆਂ ਉਪਰ ਸੁੰਦਰ ਵਾਲ ਸੁਟ ਲਏ ਸਨ ਅਤੇ ਸਿਰ ਉਤੇ ਸੁੰਦਰ ਪਗੜੀ ਸ਼ੋਭਾ ਪਾ ਰਹੀ ਸੀ।

ਭੂਖਨ ਚਾਰੁ ਲਸੈ ਸਭ ਅੰਗਨ ਭਾਗ ਭਰਿਯੋ ਸਭ ਹੀ ਕਹ ਭਾਵੈ ॥

भूखन चारु लसै सभ अंगन भाग भरियो सभ ही कह भावै ॥

ਸਾਰਿਆਂ ਅੰਗਾ ਉਤੇ ਸੁੰਦਰ ਗਹਿਣੇ ਸਜੇ ਹੋਏ ਸਨ। (ਉਹ) ਭਾਗਵਾਨ ਸਭ ਨੂੰ ਚੰਗਾ ਲਗ ਰਿਹਾ ਸੀ।

ਬਾਲ ਲਖੈ ਕਹਿ ਲਾਲ ਤਿਸੈ ਲਟਕਾਵਤ ਅੰਗਨ ਮੈ ਜਬ ਆਵੈ ॥

बाल लखै कहि लाल तिसै लटकावत अंगन मै जब आवै ॥

ਇਸਤਰੀਆਂ (ਉਸ ਨੂੰ) ਪ੍ਰੀਤਮ ਸਮਝਦੀਆਂ ਸਨ ਜਦੋਂ ਉਹ ਮਟਕਦਾ ਹੋਇਆ ਵੇਹੜੇ ਵਿਚ ਆਉਂਦਾ ਸੀ।

ਰੀਝਤ ਕੋਟਿ ਸੁਰੀ ਅਸੁਰੀ ਸੁਧਿ ਹੇਰਿ ਛੁਟੈ ਸਤ ਹੂ ਛੁਟ ਜਾਵੈ ॥੧੨॥

रीझत कोटि सुरी असुरी सुधि हेरि छुटै सत हू छुट जावै ॥१२॥

(ਉਸ ਤੇ) ਦੇਵਤਿਆਂ ਅਤੇ ਦੈਂਤਾ ਦੀਆਂ ਕਰੋੜਾ ਇਸਤਰੀਆਂ ਰੀਝ ਕੇ ਹੋਸ਼ ਗੰਵਾ ਰਹੀਆਂ ਸਨ (ਅਤੇ ਉਸ ਨੂੰ) ਵੇਖ ਕੇ ਉਨ੍ਹਾ ਦਾ ਸਤ (ਭਾਵ-ਪਤਿਬ੍ਰਤ ਧਰਮ) ਨਸ਼ਟ ਹੋ ਜਾਦਾ ਸੀ ॥੧੨॥

ਭੂਖਨ ਧਾਰਿ ਚੜਿਯੋ ਰਥ ਊਪਰਿ ਬਾਧਿ ਕ੍ਰਿਪਾਨ ਨਿਖੰਗ ਬਨਾਯੋ ॥

भूखन धारि चड़ियो रथ ऊपरि बाधि कृपान निखंग बनायो ॥

ਜ਼ੇਵਰ ਪਾ ਕੇ ਰਥ ਉਪਰ ਚੜ੍ਹ ਗਈ ਅਤੇ ਕ੍ਰਿਪਾਨ ਅਤੇ ਭੱਥਾ ਬੰਨ੍ਹ ਲਿਆ।

ਖਾਤ ਤੰਬੋਲ ਬਿਰਾਜਤ ਸੁੰਦਰ ਦੇਵ ਅਦੇਵਨ ਕੋ ਬਿਰਮਾਯੋ ॥

खात तंबोल बिराजत सुँदर देव अदेवन को बिरमायो ॥

ਪਾਨ ਖਾਦੇ ਹੋਇਆਂ ਸ਼ੋਭਾਇਮਾਨ ਹੋਈ (ਉਸ ਇਸਤਰੀ ਨੇ) ਦੇਵਤਿਆਂ ਅਤੇ ਦੈਂਤਾ ਨੂੰ ਭਰਮ ਵਿਚ ਪਾ ਦਿੱਤਾ ਸੀ।

ਬਾਸ ਵ ਨੈਨ ਸਹੰਸ੍ਰਨ ਸੌ ਛਬਿ ਹੇਰਿ ਰਹਿਯੋ ਕਛੁ ਪਾਰ ਨ ਪਾਯੋ ॥

बास व नैन सहंस्रन सौ छबि हेरि रहियो कछु पार न पायो ॥

ਇੰਦਰ ('ਬਾਸਵ') ਹਜ਼ਾਰ ਅੱਖਾ ਨਾਲ ਉਸ ਦੀ ਛਬੀ ਨੂੰ ਵੇਖ ਕੇ ਅੰਤ ਨਹੀਂ ਪਾ ਸਕਿਆ।

ਆਪੁ ਬਨਾਇ ਅਨੂਪਮ ਕੋ ਬਿਧਿ ਐਚਿ ਰਹਿਯੋ ਦੁਤਿ ਅੰਤ ਨ ਪਾਯੋ ॥੧੩॥

आपु बनाइ अनूपम को बिधि ऐचि रहियो दुति अंत न पायो ॥१३॥

(ਉਸ) ਅਨੂਪਮ ਨੂੰ ਵਿਧਾਤਾ ਨੇ ਆਪ ਬਣਾ ਕੇ (ਫਿਰ ਨਜ਼ਰ) ਟਿਕਾ ਰਿਹਾ ਹੈ, (ਪਰ ਉਸ ਦੀ) ਸ਼ੋਭਾ ਦਾ ਅੰਤ ਨਹੀਂ ਪਾ ਰਿਹਾ ॥੧੩॥

ਪਾਨ ਚਬਾਇ ਭਲੀ ਬਿਧਿ ਸਾਥ ਜਰਾਇ ਜਰੈ ਹਥਿਯਾਰ ਬਨਾਏ ॥

पान चबाइ भली बिधि साथ जराइ जरै हथियार बनाए ॥

ਚੰਗੇ ਢੰਗ ਨਾਲ ਪਾਨ ਚਬਾ ਕੇ ਅਤੇ ਜੜਾਊ ਹਥਿਆਰ ਧਾਰਨ ਕੀਤੇ ਹੋਏ ਹਨ।

ਅੰਜਨ ਆਂਜਿ ਅਨੂਪਮ ਸੁੰਦਰਿ ਦੇਵ ਅਦੇਵ ਸਭੈ ਬਿਰਮਾਏ ॥

अंजन आँजि अनूपम सुँदरि देव अदेव सभै बिरमाए ॥

(ਉਸ) ਅਨੁਪਮ ਸੁੰਦਰੀ ਨੇ (ਅੱਖਾ ਵਿਚ) ਸੁਰਮਾ ਪਾ ਕੇ ਸਾਰਿਆਂ ਦੈਂਤਾ ਅਤੇ ਦੇਵਤਿਆਂ ਨੂੰ ਭਰਮਾ ਦਿੱਤਾ ਹੈ।

ਕੰਠ ਸਿਰੀਮਨਿ ਕੰਕਨ ਕੁੰਡਲ ਹਾਰ ਸੁ ਨਾਰਿ ਹੀਏ ਪਹਿਰਾਏ ॥

कंठ सिरीमनि कंकन कुँडल हार सु नारि हीए पहिराए ॥

ਉਸ ਇਸਤਰੀ ਨੇ ਗਲੇ ਵਿਚ ਮਣੀਆਂ ਦਾ ਹਾਰ, ਕੰਗਣ ਅਤੇ ਕੁੰਡਲ ਪਾਏ ਹੋਏ ਹਨ।

ਕਿੰਨਰ ਜਛ ਭੁਜੰਗ ਦਿਸਾ ਬਿਦਿਸਾਨ ਕੈ ਲੋਕ ਬਿਲੋਕਿਨ ਆਏ ॥੧੪॥

किंनर जछ भुजंग दिसा बिदिसान कै लोक बिलोकिन आए ॥१४॥

ਕਿੰਨਰ, ਯਕਸ਼, ਭੁਜੰਗ ਅਤੇ ਦਿਸ਼ਾ ਦਿਸ਼ਾਵਾ ਦੇ ਲੋਕ ਵੇਖਣ ਲਈ ਆਏ ਹਨ ॥੧੪॥

ਇੰਦ੍ਰ ਸਹੰਸ੍ਰ ਬਿਲੋਚਨ ਸੌ ਅਵਿਲੋਕ ਰਹਿਯੋ ਛਬਿ ਅੰਤੁ ਨ ਆਯੋ ॥

इंद्र सहंस्र बिलोचन सौ अविलोक रहियो छबि अंतु न आयो ॥

ਇੰਦਰ ਹਜ਼ਾਰ ਨੇਤਰਾ ਨਾਲ ਵੇਖ ਕੇ ਵੀ ਉਸ ਦੀ ਛਬੀ ਦਾ ਅੰਤ ਨਹੀਂ ਪਾ ਰਿਹਾ।

ਸੇਖ ਅਸੇਖਨ ਹੀ ਮੁਖ ਸੌ ਗੁਨ ਭਾਖਿ ਰਹੋ ਪਰੁ ਪਾਰ ਨ ਪਾਯੋ ॥

सेख असेखन ही मुख सौ गुन भाखि रहो परु पार न पायो ॥

ਸ਼ੇਸ਼ਨਾਗ ਬੇਸ਼ੁਮਾਰ ਮੁਖਾ ਨਾਲ ਗੁਣ ਗਾ ਰਿਹਾ ਹੈ ਪਰ (ਉਹ ਵੀ) ਪਾਰ ਨਹੀਂ ਪਾ ਰਿਹਾ।

ਰੁਦ੍ਰ ਪਿਯਾਰੀ ਕੀ ਸਾਰੀ ਕੀ ਕੋਰ ਨਿਹਾਰਨ ਕੌ ਮੁਖ ਪੰਚ ਬਨਾਯੋ ॥

रुद्र पियारी की सारी की कोर निहारन कौ मुख पंच बनायो ॥

ਰੁਦ੍ਰ ਨੇ (ਉਸ) ਪਿਆਰੀ ਦੀ ਸਾੜ੍ਹੀ ਦੀ ਕੋਰ ਵੇਖਣ ਲਈ ਪੰਜ ਮੁਖ ਬਣਾਏ,

ਪੂਤ ਕਿਯੇ ਖਟ ਚਾਰਿ ਬਿਧੈ ਚਤੁਰਾਨਨ ਯਾਹੀ ਤੇ ਨਾਮੁ ਕਹਾਯੋ ॥੧੫॥

पूत किये खट चारि बिधै चतुरानन याही ते नामु कहायो ॥१५॥

(ਉਸ ਦੇ) ਪੁੱਤਰ (ਕਾਰਤਿਕੇਯ) ਨੇ ਛੇ ਅਤੇ ਬ੍ਰਹਮਾ ਨੇ ਚਾਰ ਮੁਖ ਬਣਾਏ। ਇਸੇ ਕਰ ਕੇ ਉਸ ਨੂੰ ਚਾਰ ਮੁਖਾ ਵਾਲਾ ('ਚਤੁਰਾਨਨ') ਕਿਹਾ ਜਾਦਾ ਹੈ ॥੧੫॥

ਕੰਚਨ ਕੀਰ ਕਲਾਨਿਧਿ ਕੇਹਰ ਕੋਕ ਕਪੋਤ ਕਰੀ ਕੁਰਰਾਨੇ ॥

कंचन कीर कलानिधि केहर कोक कपोत करी कुरराने ॥

ਸੋਨਾ, ਤੋਤਾ, ਚੰਦ੍ਰਮਾ, ਸ਼ੇਰ, ਚਕਵਾ, ਕਬੂਤਰ ਅਤੇ ਹਾਥੀ ਕੁਰਲਾ ਰਹੇ ਹਨ।

ਕਲਪਦ੍ਰੁਮਕਾ ਅਨੁਜਾ ਕਮਨੀ ਬਿਨੁ ਦਾਰਿਮ ਦਾਮਨਿ ਦੇਖਿ ਬਿਕਾਨੇ ॥

कलपद्रुमका अनुजा कमनी बिनु दारिम दामनि देखि बिकाने ॥

ਕਲਪ ਬ੍ਰਿਛ ਦੀ ਭੈਣ (ਲੱਛਮੀ) ਅਤੇ ਅਨਾਰ ਉਸ ਦੀ ਸੁੰਦਰਤਾ ਨੂੰ ਵੇਖ ਕੇ ਬਿਨਾ ਦੰਮਾ ਦੇ ਵਿਕ ਗਏ ਹਨ।

ਰੀਝਤ ਦੇਵ ਅਦੇਵ ਸਭੈ ਨਰ ਦੇਵ ਭਏ ਛਬਿ ਹੇਰਿ ਦਿਵਾਨੇ ॥

रीझत देव अदेव सभै नर देव भए छबि हेरि दिवाने ॥

(ਉਸ ਨੂੰ) ਵੇਖ ਕੇ ਸਾਰੇ ਦੇਵਤੇ ਅਤੇ ਦੈਂਤ ਰੀਝ ਪਏ ਹਨ ਅਤੇ ਮਨੁੱਖ ਅਤੇ ਦੇਵਤੇ (ਉਸ ਦੀ) ਸੁੰਦਰਤਾ ਨੂੰ ਵੇਖ ਕੇ ਦਿਵਾਨੇ ਹੋ ਗਏ ਹਨ।

ਰਾਜ ਕੁਮਾਰ ਸੋ ਜਾਨਿ ਪਰੈ ਤਿਹ ਬਾਲ ਕੇ ਅੰਗ ਨ ਜਾਤ ਪਛਾਨੇ ॥੧੬॥

राज कुमार सो जानि परै तिह बाल के अंग न जात पछाने ॥१६॥

ਉਸ ਬਾਲਿਕਾ ਦੇ ਅੰਗਾ ਤੋਂ ਉਹ ਰਾਜ ਕੁਮਾਰ ਲਗਦੀ ਸੀ, ਪਰ ਪਛਾਣ ਵਿਚ ਨਹੀਂ ਆਉਂਦੀ ਸੀ ॥੧੬॥

ਦੋਹਰਾ ॥

दोहरा ॥

ਦੋਹਰਾ:

ਦਸ ਸੀਸਨ ਰਾਵਨ ਰਰੇ ਲਿਖਤ ਬੀਸ ਭੁਜ ਜਾਇ ॥

दस सीसन रावन ररे लिखत बीस भुज जाइ ॥

ਦਸਾ ਸਿਰਾ ਨਾਲ (ਉਸ ਦੇ ਗੁਣਾ ਬਾਰੇ) ਰਾਵਨ ਬੋਲਦਾ ਹੈ ਅਤੇ ਵੀਹ ਭੁਜਾਵਾ ਨਾਲ ਲਿਖਦਾ ਹੈ,

ਤਰੁਨੀ ਕੇ ਤਿਲ ਕੀ ਤਊ ਸਕ੍ਯੋ ਨ ਛਬਿ ਕੋ ਪਾਇ ॥੧੭॥

तरुनी के तिल की तऊ सक्यो न छबि को पाइ ॥१७॥

(ਪਰ ਤਾ ਵੀ) ਉਹ ਉਸ ਇਸਤਰੀ ਦੀ ਸੁੰਦਰਤਾ ਨੂੰ ਜ਼ਰਾ ਜਿੰਨਾ ਵੀ ਪਾ ਨਹੀਂ ਸਕਿਆ ॥੧੭॥

ਸਵੈਯਾ ॥

सवैया ॥

ਸਵੈਯਾ:

ਲਾਲਨ ਕੋ ਸਰਪੇਚ ਬਧ੍ਯੋ ਸਿਰ ਮੋਤਿਨ ਕੀ ਉਰ ਮਾਲ ਬਿਰਾਜੈ ॥

लालन को सरपेच बध्यो सिर मोतिन की उर माल बिराजै ॥

(ਉਸ ਨੇ) ਲਾਲਾ ਨਾਲ ਜੜ੍ਹਿਆ ਹੋਇਆ ਇਕ ਜ਼ੇਵਰ ('ਸਰਪੇਚ') ਸਿਰ ਉਤੇ ਬੰਨ੍ਹਿਆ ਹੋਇਆ ਹੈ ਅਤੇ ਗਲੇ ਵਿਚ ਮੋਤੀਆਂ ਦੀ ਮਾਲਾ ਸੋਭ ਰਹੀ ਹੈ।

ਭੂਖਨ ਚਾਰੁ ਦਿਪੈ ਅਤਿ ਹੀ ਦੁਤਿ ਦੇਖਿ ਮਨੋਜਵ ਕੋ ਮਨੁ ਲਾਜੈ ॥

भूखन चारु दिपै अति ही दुति देखि मनोजव को मनु लाजै ॥

ਸੁੰਦਰ ਗਹਿਣਿਆਂ ਦੀ ਚਮਕ ਦਮਕ ਨੂੰ ਵੇਖ ਕੇ ਕਾਮ ਦੇਵ ਵੀ ਲਜਾ ਰਿਹਾ ਹੈ।

ਮੋਦ ਬਢੈ ਨਿਰਖੇ ਚਿਤ ਮੈ ਤਨਿਕੇਕ ਬਿਖੈ ਤਨ ਕੋ ਦੁਖ ਭਾਜੈ ॥

ਮੋਦ ਬਢੈ ਨਿਰਖੇ ਚਿਤ ਮੈ ਤਨਿਕੇਕ ਬਿਖੈ ਤਨ ਕੋ ਦੁਖ ਭਾਜੈ ॥

(ਉਸ ਨੂੰ) ਵੇਖਣ ਨਾਲ ਚਿਤ ਵਿਚ ਆਨੰਦ ਵਧਦਾ ਹੈ ਅਤੇ ਇਕ ਛਿਣ ਵਿਚ ਤਨ ਦੇ ਦੁਖ ਭਜ ਜਾਂਦੇ ਹਨ।

ਜੋਬਨ ਜੋਤਿ ਜਗੈ ਸੁ ਮਨੋ ਸੁਰਰਾਜ ਸੁਰਾਨ ਕੇ ਭੀਤਰ ਰਾਜੈ ॥੧੮॥

जोबन जोति जगै सु मनो सुरराज सुरान के भीतर राजै ॥१८॥

(ਉਸ ਦੇ) ਜੋਬਨ ਦੀ ਜੋਤਿ ਇਸ ਤਰ੍ਹਾ ਜਗ ਰਹੀ ਹੈ ਮਾਨੋ ਦੇਵਤਿਆਂ ਵਿਚ ਇੰਦਰ ਸ਼ੋਭਾਇਮਾਨ ਹੋ ਰਿਹਾ ਹੋਵੇ ॥੧੮॥

ਛੋਰੈ ਹੈ ਬੰਦ ਅਨੂਪਮ ਸੁੰਦਰਿ ਪਾਨ ਚਬਾਇ ਸਿੰਗਾਰ ਬਨਾਯੋ ॥

छोरै है बंद अनूपम सुँदरि पान चबाइ सिंगार बनायो ॥

ਉਸ ਅਨੂਪਮ ਸੁੰਦਰੀ ਨੇ (ਅੰਗਰਖੇ ਦੀਆਂ) ਤਣੀਆਂ ਖੋਲ੍ਹੀਆਂ ਹੋਈਆਂ ਹਨ ਅਤੇ ਪਾਨ ਚਬਾਉਂਦੇ ਹੋਇਆਂ ਸ਼ਿੰਗਾਰ ਕੀਤਾ ਹੋਇਆ ਹੈ।

ਅੰਜਨ ਆਂਜਿ ਦੁਹੂੰ ਅਖਿਯਾਨ ਸੁ ਭਾਲ ਮੈ ਕੇਸਰਿ ਲਾਲ ਲਗਾਯੋ ॥

अंजन आँजि दुहूँ अखियान सु भाल मै केसरि लाल लगायो ॥

ਦੋਹਾ ਅੱਖਾ ਵਿਚ ਸੁਰਮਾ ਪਾਇਆ ਹੋਇਆ ਹੈ ਅਤੇ ਮੱਥੇ ਉਤੇ ਕੇਸਰ ਦਾ ਲਾਲ ਟਿੱਕਾ ਲਗਾਇਆ ਹੋਇਆ ਹੈ।

ਝੂਮਕ ਦੇਤ ਝੁਕੈ ਝੁਮਕੇ ਕਬਿ ਰਾਮ ਸੁ ਭਾਵ ਭਲੋ ਲਖਿ ਪਾਯੋ ॥

झूमक देत झुकै झुमके कबि राम सु भाव भलो लखि पायो ॥

(ਉਸ ਦੇ) ਝੁਮਕੇ (ਸਿਰ) ਫੇਰਨ ਵੇਲੇ ਇਸ ਤਰ੍ਹਾ ਝੁਕ ਜਾਂਦੇ ਹਨ, ਕਵੀ ਰਾਮ ਨੇ ਸਹਿਜ ਹੀ ਇਹ ਭਾਵ ਸੋਚਿਆ ਹੈ,

ਮਾਨਹੁ ਸੌਤਿਨ ਕੇ ਮਨ ਕੋ ਇਕ ਬਾਰਹਿ ਬਾਧਿ ਕੈ ਜੇਲ ਚਲਾਯੋ ॥੧੯॥

मानहु सौतिन के मन को इक बारहि बाधि कै जेल चलायो ॥१९॥

ਮਾਨੋ ਸੌਂਕਣਾ ਦੇ ਮਨ ਨੂੰ ਇਕੋ ਵਾਰ ਬੰਨ੍ਹ ਕੇ ਜੇਲ ਭੇਜ ਦਿੱਤਾ ਹੋਵੇ ॥੧੯॥

ਹਾਰ ਸਿੰਗਾਰ ਕਰੇ ਸਭ ਹੀ ਤਿਨ ਕੇਸ ਛੁਟੇ ਸਿਰ ਸ੍ਯਾਮ ਸੁਹਾਵੈ ॥

हार सिंगार करे सभ ही तिन केस छुटे सिर स्याम सुहावै ॥

ਉਸ ਨੇ ਹਰ ਤਰ੍ਹਾ ਦੇ ਸ਼ਿੰਗਾਰ ਕਰ ਲਏ ਹਨ ਅਤੇ ਖੁਲ੍ਹੇ ਕਾਲੇ ਕੇਸ ਸਿਰ ਉਤੇ ਬਹੁਤ ਸ਼ੋਭਦੇ ਹਨ।

ਜੋਬਨ ਜੋਤਿ ਜਗੈ ਅਤਿ ਹੀ ਮੁਨਿ ਹੇਰਿ ਡਿਗੈ ਤਪ ਤੇ ਪਛੁਤਾਵੈ ॥

जोबन जोति जगै अति ही मुनि हेरि डिगै तप ते पछुतावै ॥

(ਉਸ ਦੇ) ਜੋਬਨ ਦੀ ਜੋਤਿ ਬਹੁਤ ਅਧਿਕ ਜਗ ਰਹੀ ਹੈ। (ਉਸ ਨੂੰ) ਵੇਖ ਕੇ ਮੁਨੀ ਤਪ ਕਰਨ ਤੋਂ ਡਿਗ ਕੇ (ਅਰਥਾਤ ਭ੍ਰਸ਼ਟ ਹੋ ਕੇ) ਪਸਚਾਤਾਪ ਕਰ ਰਹੇ ਹਨ।

ਕਿੰਨਰ ਜਛ ਭੁਜੰਗ ਦਿਸਾ ਬਿਦਿਸਾਨ ਕੀ ਬਾਲ ਬਿਲੋਕਨ ਆਵੈ ॥

किंनर जछ भुजंग दिसा बिदिसान की बाल बिलोकन आवै ॥

ਕਿੰਨਰ, ਯਕਸ਼, ਭੁਜੰਗ ਅਤੇ ਦਿਸ਼ਾ-ਦਿਸ਼ਾਵਾ ਦੀਆਂ ਇਸਤਰੀਆਂ (ਉਸ ਨੂੰ) ਵੇਖਣ ਲਈ ਆ ਰਹੀਆਂ ਹਨ।

ਗੰਧ੍ਰਬ ਦੇਵ ਅਦੇਵਨ ਕੀ ਤ੍ਰਿਯ ਹੇਰਿ ਪ੍ਰਭਾ ਸਭ ਹੀ ਬਲ ਜਾਵੈ ॥੨੦॥

गंध्रब देव अदेवन की तृय हेरि प्रभा सभ ही बल जावै ॥२०॥

ਗੰਧਰਬਾ, ਦੇਵਤਿਆਂ, ਦੈਂਤਾ ਦੀਆਂ ਇਸਤਰੀਆਂ (ਉਸ ਦੀ) ਪ੍ਰਭਾ ਨੂੰ ਵੇਖ ਕੇ ਸਭ ਬਲਿਹਾਰੀ ਜਾਦੀਆਂ ਹਨ ॥੨੦॥

ਦੋਹਰਾ ॥

दोहरा ॥

ਦੋਹਰਾ:

ਐਸੋ ਭੇਖ ਬਨਾਇ ਕੈ ਤਹ ਤੇ ਕਰਿਯੋ ਪਿਯਾਨ ॥

ऐसो भेख बनाइ कै तह ते करियो पियान ॥

ਇਸ ਤਰ੍ਹਾ ਦਾ ਭੇਸ ਬਣਾ ਕੇ (ਉਸ ਨੇ) ਉਥੋਂ ਕੂਚ ਕੀਤਾ

ਪਲਕ ਏਕ ਬੀਤੀ ਨਹੀ ਤਹਾ ਪਹੂੰਚੀ ਆਨਿ ॥੨੧॥

पलक एक बीती नही तहा पहूँची आनि ॥२१॥

ਅਤੇ ਇਕ ਪਲਕਾਰੇ ਵਿਚ ਉਥੇ ਆ ਪਹੁੰਚੀ ॥੨੧॥

ਚੌਪਈ ॥

चौपई ॥

ਚੌਪਈ:

ਏਤੀ ਕਥਾ ਸੁ ਯਾ ਪੈ ਭਈ ॥

एती कथा सु या पै भई ॥

ਇੰਨੀ ਕਥਾ ਤਾ ਇਥੇ ਹੋਈ,

ਅਬ ਕਥ ਚਲਿ ਤਿਹ ਤ੍ਰਿਯ ਪੈ ਗਈ ॥
अब कथ चलि तिह तृय पै गई ॥
ਹੁਣ ਕਥਾ ਉਸ ਇਸਤਰੀ ਵਲ ਮੁੜਦੀ ਹੈ

ਨਿਜੁ ਪਤਿ ਮਾਰਿ ਰਾਜ ਜਿਨ ਲਯੋ ॥
निजु पति मारि राज जिन लयो ॥
ਜਿਸ ਨੇ ਆਪਣਾ ਪਤੀ ਮਾਰ ਕੇ ਰਾਜ ਪ੍ਰਾਪਤ ਕੀਤਾ

ਲੈ ਸੁ ਛਤ੍ਰ ਨਿਜੁ ਸੁਤ ਸਿਰ ਦਯੋ ॥੨੨॥
लै सु छत्रु निजु सुत सिर दयो ॥२२॥
ਅਤੇ ਰਾਜ-ਛਤ੍ਰ ਲੈ ਕੇ ਆਪਣੇ ਪੁੱਤਰ ਦੇ ਸਿਰ ਉਤੇ ਧਰ ਦਿੱਤਾ ॥੨੨॥

ਮੁਖੁ ਫੀਕੋ ਕਰਿ ਸਭਨ ਦਿਖਾਵੈ ॥
मुखु फीको करि सभन दिखावै ॥
ਉਹ (ਉਪਰੋਂ) ਫਿਕਾ ਮੂੰਹ ਕਰ ਕੇ (ਭਾਵ ਉਦਾਸ ਹੋ ਕੇ) ਸਭ ਨੂੰ ਵਿਖਾਉਂਦੀ ਹੈ

ਚਿਤ ਅਪਨੇ ਮੈ ਮੋਦ ਬਢਾਵੈ ॥
चित अपने मै मोद बढावै ॥
(ਪਰ) ਆਪਣੇ ਅੰਦਰੋਂ ਬਹੁਤ ਖ਼ੁਸ਼ ਹੁੰਦੀ ਹੈ।

ਸੋ ਪੁੰਨੂ ਨਿਜੁ ਸਿਰ ਤੇ ਟਾਰੋ ॥
सो पुँनू निजु सिर ते टारो ॥
ਇਸ ਤਰ੍ਹਾ (ਸੋਚਦੀ ਹੈ ਕਿ) ਪੁੰਨੂੰ ਨੂੰ ਸਿਰੋਂ ਲਾਹ ਦਿੱਤਾ ਹੈ,

ਰਾਜ ਕਮੈਹੈ ਪੁਤ੍ਰ ਹਮਾਰੋ ॥੨੩॥
राज कमैहै पुत्र हमारो ॥२३॥
(ਹੁਣ) ਮੇਰਾ ਪੁੱਤਰ ਰਾਜ ਕਰੇਗਾ ॥੨੩॥

ਦੋਹਰਾ ॥

दोहरा ॥

ਦੋਹਰਾ:

ਸਵਤਿ ਸਾਲ ਤੇ ਮੈ ਜਰੀ ਨਿਜੁ ਪਤਿ ਦਯੋ ਸੰਘਾਰ ॥

सवति साल ते मै जरी निजु पति दयो संघार ॥

(ਸੋਚਦੀ ਸੀ ਕਿ) ਸੌਂਕਣ-ਸਾੜੇ ਤੋਂ ਦੁਖੀ ਹੋ ਕੇ ਮੈਂ ਆਪਣੇ ਪਤੀ ਨੂੰ ਮਰਵਾ ਦਿੱਤਾ।

ਬਿਧਵਾ ਹੀ ਹ੍ਵੈ ਜੀਵਿ ਹੌ ਜੌ ਰਾਖੇ ਕਰਤਾਰ ॥੨੪॥

बिधवा ही ह्वै जीवि हौ जौ राखे करतार ॥२४॥

(ਹੁਣ) ਵਿਧਵਾ ਹੋ ਕੇ ਜੀਵਾਂਗੀ, ਜਿਵੇਂ ਕਰਤਾਰ ਰਖੇਗਾ (ਉਸੇ ਤਰ੍ਹਾ ਰਹਾਂਗੀ) ॥੨੪॥

ਚੌਪਈ ॥

चौपई ॥

ਚੌਪਈ:

ਸਵਤਿ ਸਾਲ ਸਿਰ ਪੈ ਤਹਿ ਸਹਿਯੈ ॥

सवति साल सिर पै तहि सहियै ॥

ਉਸ ਨੇ ਸੌਂਕਣ ਸਾੜਾ ਸਿਰ ਉਤੇ ਸਹਿਆ ਹੈ

ਬਿਧਵਾ ਹੀ ਹ੍ਵੈ ਕੈ ਜਗ ਰਹਿਯੈ ॥

बिधवा ही ह्वै कै जग रहियै ॥

(ਅਤੇ ਹੁਣ) ਵਿਧਵਾ ਹੋ ਕੇ ਜਗਤ ਵਿਚ ਰਹੇਗੀ।

ਧਨ ਕੋ ਟੋਟਿ ਕਛੂ ਮੁਹਿ ਨਾਹੀ ॥

धन को टोटि कछू मुहि नाही ॥

ਮੈਨੂੰ ਧਨ ਦੀ ਕੋਈ ਘਾਟ ਨਹੀਂ ਹੈ'

ਐਸੇ ਕਹੈ ਅਬਲਾ ਮਨ ਮਾਹੀ ॥੨੫॥

ऐसे कहै अबला मन माही ॥२५॥

ਇਸ ਤਰ੍ਹਾ ਇਸਤਰੀ ਆਪਣੇ ਮਨ ਵਿਚ ਕਹਿੰਦੀ ਹੈ ॥੨੫॥

ਦੋਹਰਾ ॥

दोहरा ॥

ਦੋਹਰਾ:

ਮਨ ਭਾਵਤ ਕੋ ਭੋਗ ਮੁਹਿ ਕਰਨਿ ਨ ਦੇਤੋ ਰਾਇ ॥

मन भावत को भोग मुहि करनि न देतो राइ ॥

ਮੈਨੂੰ (ਜੀਉਂਦੇ ਜੀ) ਰਾਜਾ ਮਨ ਚਾਹੇ ਭੋਗ ਨਹੀਂ ਕਰਨ ਦਿੰਦਾ ਸੀ।

ਅਬਿ ਚਿਤ ਮੈ ਜਿਹ ਚਾਹਿ ਹੋ ਲੈਹੋ ਨਿਕਟਿ ਬੁਲਾਇ ॥੨੬॥

अबि चित मै जिह चाहि हो लैहो निकटि बुलाइ ॥२६॥

ਹੁਣ ਮੈਂ ਚਿਤ ਵਿਚ ਜਿਸ ਨੂੰ ਚਾਹਾਗੀ, (ਉਸੇ ਨੂੰ) ਕੋਲ ਬੁਲਾ ਲਵਾਗੀ ॥੨੬॥

ਚੌਪਈ ॥

चौपई ॥

ਚੌਪਈ:

ਬੈਠਿ ਝਰੋਖੇ ਮੁਜਰਾ ਲੇਵੈ ॥

बैठि झरोखे मुजरा लेवै ॥

(ਉਹ) ਝਰੋਖੇ ਵਿਚ ਬੈਠ ਕੇ (ਲੋਕਾ ਦੀ) ਸਲਾਮੀ ਲੈਂਦੀ ਸੀ

ਜਿਹ ਭਾਵੈ ਤਾ ਕੋ ਧਨੁ ਦੇਵੈ ॥

जिह भावै ता को धनु देवै ॥

ਅਤੇ ਜਿਸ ਨੂੰ ਚਾਹੁੰਦੀ, ਉਸ ਨੂੰ ਧਨ ਪ੍ਰਦਾਨ ਕਰਦੀ ਸੀ।

ਰਾਜ ਕਾਜ ਕਛੁ ਬਾਲ ਨ ਪਾਵੈ ॥

ਰਾਜ ਕਾਜ ਕਛੁ ਬਾਲ ਨ ਪਾਵੈ ॥

ਰਾਜ ਕਾਜ ਦੀ (ਉਸ) ਇਸਤਰੀ ਨੂੰ ਕੁਝ ਸਮਝ ਨਹੀਂ ਸੀ

ਖੇਲ ਬਿਖੈ ਦਿਨੁ ਰੈਨਿ ਗਵਾਵੈ ॥੨੭॥

खेल बिखै दिनु रैनि गवावै ॥२७॥

ਅਤੇ ਖੇਡ ਤਮਾਸ਼ਿਆਂ ਵਿਚ ਹੀ ਦਿਨ ਰਾਤ ਬਤੀਤ ਕਰਦੀ ਸੀ ॥੨੭॥

ਏਕ ਦਿਵਸ ਤਿਨ ਤ੍ਰਿਯ ਯੌ ਕੀਯੋ ॥

एक दिवस तिन तृय यौ कीयो ॥

ਇਕ ਦਿਨ ਉਸ ਇਸਤਰੀ ਨੇ ਇਉਂ ਕੀਤਾ।

ਬੈਠਿ ਝਰੋਖੇ ਮੁਜਰਾ ਲੀਯੋ ॥

बैठि झरोखे मुजरा लीयो ॥

ਝਰੋਖੇ ਵਿਚ ਬੈਠ ਕੇ ਸਲਾਮੀ ਲਈ।

ਸਭ ਸੂਰਨ ਕੋ ਬੋਲਿ ਪਠਾਯੋ ॥

सभ सूरन को बोलि पठायो ॥

ਸਭ ਸੂਰਮਿਆਂ ਨੂੰ ਬੁਲਾ ਲਿਆ।

ਯਹ ਸੁਨਿ ਭੇਵ ਉਰਬਸੀ ਪਾਯੋ ॥੨੮॥

यह सुनि भेव उरबसी पायो ॥२८॥

ਇਹ (ਗੱਲ) ਸੁਣ ਕੇ ਉਰਬਸੀ ਨੇ ਵੀ ਭੇਦ ਪਾ ਲਿਆ ॥੨੮॥

ਭੂਖਨ ਵਹੈ ਅੰਗ ਤਿਨ ਧਰੇ ॥

भूखन वहै अंग तिन धरे ॥

(ਉਸ ਨੇ) ਉਹੀ ਗਹਿਣੇ ਸ਼ਰੀਰ ਉਤੇ ਸਜਾ ਲਏ

ਨਿਜੁ ਆਲੈ ਤੈ ਨਿਕਸਨਿ ਕਰੇ ॥

निजु आलै तै निकसनि करे ॥

ਅਤੇ ਆਪਣੇ ਘਰ ਵਿਚੋਂ ਨਿਕਲ ਪਈ।

ਮੁਸਕੀ ਤਾਜੀ ਚੜੀ ਬਿਰਾਜੈ ॥

मुसकी ताजी चड़ी बिराजै ॥

(ਉਹ) ਕਾਲੇ ਘੋੜੇ ਉਤੇ ਚੜ੍ਹੀ ਇੰਜ ਸ਼ੋਭ ਰਹੀ ਸੀ

ਨਿਸ ਕੋ ਮਨੋ ਚੰਦ੍ਰਮਾ ਲਾਜੈ ॥੨੯॥

निस को मनो चंद्रमा लाजै ॥२९॥

ਮਾਨੋ ਰਾਤ ਨੂੰ ਚੰਦ੍ਰਮਾ ਵੀ ਲਜਾ ਰਿਹਾ ਹੋਵੇ ॥੨੯॥

ਸਵੈਯਾ ॥

सवैया ॥

ਸਵੈਯਾ:

ਸਯਾਮ ਛੁਟੇ ਕਚ ਕਾਧਨ ਊਪਰਿ ਸੋਭਿਤ ਹੈ ਅਤਿ ਹੀ ਘੁੰਘਰਾਰੇ ॥

स्याम छुटे कच काधन ऊपरि सोभित है अति ही घुँघरारे ॥

(ਉਸ ਦੇ) ਮੋਢਿਆਂ ਉਤੇ ਸੁੰਦਰ ਕਾਲੇ ਅਤੇ ਬਹੁਤ ਘੁੰਘਰਾਲੇ ਵਾਲ ਸ਼ੋਭ ਰਹੇ ਹਨ।

ਹਾਰ ਸਿੰਗਾਰ ਦਿਪੈ ਅਤਿ ਚਾਰੁ ਸੁ ਮੋ ਪਹਿ ਤੇ ਨਹਿ ਜਾਤ ਉਚਾਰੇ ॥

हार सिंगार दिपै अति चारु सु मो पहि ते नहि जात उचारे ॥

ਹਾਰ ਸ਼ਿੰਗਾਰ ਬਹੁਤ ਸੁੰਦਰ ਲਿਸ਼ਕਦਾ ਹੈ, ਉਸ ਦਾ ਮੇਰੇ ਤੋਂ ਵਰਣਨ ਨਹੀਂ ਕੀਤਾ ਜਾ ਸਕਦਾ।

ਰੀਝਤ ਦੇਵ ਅਦੇਵ ਸਭੈ ਸੁ ਕਹਾ ਬਪੁਰੇ ਨਰ ਦੇਵ ਬਿਚਾਰੇ ॥

रीझत देव अदेव सभै सु कहा बपुरे नर देव बिचारे ॥

(ਉਸ ਉਤੇ) ਸਭ ਦੇਵਤੇ ਅਤੇ ਦੈਂਤ ਰੀਝੇ ਪਏ ਹਨ, ਵਿਚਾਰੇ ਰਾਜਿਆਂ ('ਨਰ-ਦੇਵ') ਦੀ ਗੱਲ ਹੀ ਕੀ ਹੈ।

ਬਾਲ ਕੌ ਰੋਕ ਸਭੈ ਤਜਿ ਸੋਕ ਤ੍ਰਿਲੋਕ ਕੋ ਲੋਕ ਬਿਲੋਕਿਤ ਸਾਰੇ ॥੩੦॥

बाल कौ रोक सभै तजि सोक तृलोक को लोक बिलोकित सारे ॥३०॥

ਇਸਤਰੀ ਨੂੰ ਰੋਕ ਕੇ ਅਤੇ ਤਿੰਨਾ ਲੋਕਾ ਦੇ ਦੁਖਾ ਨੂੰ ਛਡ ਕੇ ਸਾਰੇ ਲੋਕ ਵੇਖ ਰਹੇ ਹਨ ॥੩੦॥

ਹਾਰ ਸਿੰਗਾਰ ਬਨਾਇ ਕੈ ਸੁੰਦਰਿ ਅੰਜਨ ਆਖਿਨ ਆਂਜਿ ਦੀਯੋ ॥

हार सिंगार बनाइ कै सुँदरि अंजन आखिन आँजि दीयो ॥

ਉਸ ਸੁੰਦਰੀ ਨੇ ਹਾਰ ਸ਼ਿੰਗਾਰ ਬਣਾ ਕੇ ਅੱਖਾ ਵਿਚ ਸੁਰਮਾ ਪਾਇਆ ਹੋਇਆ ਹੈ।

ਅਤਿ ਹੀ ਤਨ ਬਸਤ੍ਰ ਅਨੂਪ ਧਰੇ ਜਨ ਕੰਦ੍ਰਪ ਕੋ ਬਿਨੁ ਦ੍ਰਪ ਕੀਯੋ ॥

अति ही तन बसत्र अनूप धरे जन कंद्रप को बिनु द्रप कीयो ॥

ਸ਼ਰੀਰ ਉਤੇ ਅਤਿ ਸੁੰਦਰ ਬਸਤ੍ਰ ਧਾਰਨ ਕਰ ਕੇ, ਮਾਨੋ ਕਾਮ ਦੇਵ ਨੂੰ ਬਿਨਾ ਹੰਕਾਰ ਦੇ ਕਰ ਦਿੱਤਾ ਹੋਵੇ।

ਕਲਗੀ ਗਜਗਾਹ ਬਨੀ ਘੁੰਘਰਾਰ ਚੜੀ ਹਯ ਕੈ ਹੁਲਸਾਤ ਹੀਯੋ ॥

कलगी गजगाह बनी घुँघरार चड़ी हय कै हुलसात हीयो ॥

(ਉਸ ਨੇ) ਕਲਗੀ ਅਤੇ 'ਗਜਗਾਹ' (ਸਿਰ ਦਾ ਇਕ ਭੂਸ਼ਣ) ਸਜਾ ਕੇ ਘੁੰਘਰਾਲੇ ਵਾਲਾ ਨਾਲ ਉਹ ਪ੍ਰਸੰਨਤਾ ਪੂਰਵਕ ਘੋੜੇ ਉਤੇ ਚੜ੍ਹੀ ਹੈ।

ਬਿਨੁ ਦਾਮਨ ਹੀ ਇਹ ਕਾਮਨਿ ਯੌ ਸਭ ਭਾਮਿਨਿ ਕੋ ਮਨ ਮੋਲ ਲੀਯੋ ॥੩੧॥

बिनु दामन ही इह कामनि यौ सभ भामिनि को मन मोल लीयो ॥३१॥

ਬਿਨਾ ਦੰਮਾ ਦੇ ਇਸ ਇਸਤਰੀ ਨੇ ਸਾਰੀਆਂ ਇਸਤਰੀਆਂ ਦਾ ਮਨ ਮੁੱਲ ਲੈ ਲਿਆ ਹੈ ॥੩੧॥

ਸੀਸ ਫਬੈ ਕਲਗੀ ਤੁਰਰੋ ਸੁਭ ਲਾਲਨ ਕੋ ਸਰਪੇਚ ਸੁਹਾਯੋ ॥

सीस फबै कलगी तुररो सुभ लालन को सरपेच सुहायो ॥

ਸਿਰ ਉਤੇ ਕਲਗੀ ਅਤੇ ਤੁੱਰਾ ਫਬ ਰਿਹਾ ਹੈ ਅਤੇ ਲਾਲਾ ਨਾਲ ਜੜ੍ਹਿਆ ਹੋਇਆ 'ਸਰਪੇਚ' (ਸਿਰ ਦਾ ਇਕ ਭੂਸ਼ਣ) ਸ਼ੋਭ ਰਿਹਾ ਹੈ।

ਹਾਰ ਅਪਾਰ ਧਰੇ ਉਰ ਮੈ ਮਨੁ ਦੇਖਿ ਮਨੋਜਵ ਕੋ ਬਿਰਮਾਯੋ ॥

हार अपार धरे उर मै मनु देखि मनोजव को बिरमायो ॥

ਗਲ ਵਿਚ ਬਹੁਤ ਹਾਰ ਪਾਏ ਹੋਏ ਹਨ (ਜਿਨ੍ਹਾ ਨੂੰ) ਵੇਖ ਕੇ ਕਾਮ ਦੇਵ ਦਾ ਮਨ ਵੀ ਭਰਮਾ ਜਾਦਾ ਹੈ।

ਬੀਰੀ ਚਬਾਤ ਕਛੂ ਮੁਸਕਾਤ ਬੰਧੇ ਗਜਗਾਹ ਤੁਰੰਗ ਨਚਾਯੋ ॥

बीरी चबात कछू मुसकात बंधे गजगाह तुरंग नचायो ॥

ਪਾਨ ਨੂੰ ਚਬਾਉਂਦੇ ਹੋਇਆਂ ਕੁਝ ਮੁਸਕਰਾ ਕੇ 'ਗਜਗਾਹ' ਨਾਲ ਸਜੇ ਹੋਏ ਘੋੜੇ ਨੂੰ ਨਚਾਦੀ ਹੈ।

ਸਯਾਮ ਭਨੈ ਮਹਿ ਲੋਕ ਕੀ ਮਾਨਹੁ ਮਾਨਨਿ ਕੋ ਮਨੁ ਮੋਹਨੁ ਆਯੋ ॥੩੨॥

स्याम भनै महि लोक की मानहु माननि को मनु मोहनु आयो ॥३२॥

ਕਵੀ ਸਿਆਮ ਕਹਿੰਦਾ ਹੈ ਮਾਨੋ (ਇਹ) ਮਾਤ ਲੋਕ ਦੀਆਂ ਇਸਤਰੀਆਂ ਦੇ ਮਨ ਨੂੰ ਮੋਹਣ ਆਈ ਹੋਵੇ ॥੩੨॥

ਦੋਹਰਾ ॥

दोहरा ॥

ਦੋਹਰਾ:

ਪ੍ਰਭਾਵਤੀ ਰਾਨੀ ਤਬੈ ਤਾ ਕੋ ਰੂਪ ਨਿਹਾਰਿ ॥

प्रभावती रानी तबै ता को रूप निहारि ॥

ਤਦ ਪ੍ਰਭਾਵਤੀ ਰਾਣੀ ਉਸ ਦੇ ਰੂਪ ਨੂੰ ਵੇਖ ਕੇ

ਰੀਝਿ ਅਧਿਕ ਚਿਤ ਮੈ ਰਹੀ ਹਰ ਅਰਿ ਸਰ ਗਯੋ ਮਾਰਿ ॥੩੩॥

रीझि अधिक चित मै रही हर अरि सर गयो मारि ॥३३॥

ਮਨ ਵਿਚ ਬਹੁਤ ਖ਼ੁਸ਼ ਹੋ ਗਈ (ਕਿਉਂਕਿ ਉਸ ਨੂੰ) 'ਹਰ-ਅਰਿ' (ਕਾਮ ਦੇਵ) ਤੀਰ ਮਾਰ ਗਿਆ ਸੀ ॥੩੩॥

ਕਬਿਤੁ ॥

कबितु ॥

ਕਬਿੱਤ:

ਕੈਧੋ ਕਾਹੂ ਰਿਖਿ ਇੰਦ੍ਰ ਆਸਨ ਤੇ ਟਾਰਿ ਦਯੋ ਕੈਧੋ ਇਹ ਸੂਰਜ ਸਰੂਪ ਧਰਿ ਆਯੋ ਹੈ ॥

कैधो काहू रिखि इंद्र आसन ते टारि दयो कैधो इह सूरज सरूप धरि आयो है ॥

(ਉਹ ਸੋਚਦੀ ਸੀ) ਕਿ ਕਿਸੇ ਰਿਸ਼ੀ ਨੇ ਇੰਦਰ ਨੂੰ ਆਸਣ ਤੋਂ ਹਟਾ ਦਿੱਤਾ ਹੋਵੇ, ਜਾ ਸੂਰਜ ਹੀ ਇਹ ਸਰੂਪ ਧਾਰਨ ਕਰ ਕੇ ਆਇਆ ਹੈ।

ਕੈਧੋ ਚੰਦ੍ਰ ਚੰਦ੍ਰਲੋਕ ਛੋਰਿ ਕੈ ਸਿਪਾਹੀ ਬਨ ਮੇਰੇ ਜਾਨ ਤੀਰਥ ਅਨ੍ਰਹੈਬੈ ਕੋ ਸਿਧਾਯੋ ਹੈ ॥

कैधो चंद्र चंद्रलोक छोरि कै सिपाही बन मेरे जान तीरथ अन्रहैबै को सिधायो है ॥

ਜਾ ਚੰਦ੍ਰਮਾ ਚੰਦ੍ਰਲੋਕ ਨੂੰ ਛਡ ਕੇ ਸਿਪਾਹੀ ਬਣ ਕੇ ਮੇਰੀ ਜਾਚੇ ਤੀਰਥ ਉਤੇ ਇਸ਼ਨਾਨ ਕਰਨ ਆਇਆ ਹੈ।

ਕੈਧੋ ਹੈ ਅਨੰਗ ਅਰੁਧੰਗਕ ਕੇ ਅੰਤਕ ਤੇ ਮਾਨੁਖ ਕੋ ਰੂਪ ਕੈ ਕੈ ਆਪੁ ਕੌ ਛਪਾਯੋ ਹੈ ॥

कैधो है अनंग अरुधंगक के अंतक ते मानुख को रूप कै कै आपु कौ छपायो है ॥
ਜਾ ਸ਼ਿਵ ('ਅਰੁਧੰਗਕ') ਦੇ ਡਰ ('ਅੰਤਕ' 'ਅੰਤਕ') ਤੋਂ ਕਾਮ ਦੇਵ ਨੇ ਮਨੁੱਖ ਦਾ ਰੂਪ ਧਾਰ ਕੇ ਆਪਣੇ ਆਪ ਨੂੰ ਲੁਕਾਇਆ ਹੈ।

ਕੈਧੋ ਯਹ ਸਸਿਯਾ ਕੇ ਰਸਿਯਾ ਨੈ ਕੋਪ ਕੈ ਕੈ ਮੋਰੇ ਛਲਬੇ ਕੌ ਕਛੂ ਛਲ ਸੋ ਬਨਾਯੋ ਹੈ ॥੩੪॥
कैधो यह ससिया के रसिया नै कोप कै कै मोरे छलबे कौ कछू छल सो बनायो है ॥३४॥
ਜਾ ਸਸਿਯਾ ਦੇ 'ਰਸਿਯਾ' (ਪ੍ਰੇਮੀ, ਪੁੰਨੂੰ) ਨੇ ਕ੍ਰੋਧ ਕਰ ਕੇ ਮੈਨੂੰ ਛਲਣ ਲਈ ਕੋਈ ਛਲ ਕੀਤਾ ਹੈ ॥੩੪॥

ਚੌਪਈ ॥
चौपई ॥
ਚੌਪਈ:

ਜਬ ਲੌ ਬੈਨ ਕਹਨ ਨਹਿ ਪਾਈ ॥
जब लौ बैन कहन नहि पाई ॥
ਅਜੇ ਉਹ ਇਹ ਗੱਲ ਕਹਿ ਹੀ ਨਹੀਂ ਸਕੀ ਸੀ

ਤਬ ਲੌ ਨਿਕਟ ਗਯੋ ਵਹੁ ਆਈ ॥
तब लौ निकट गयो वहु आई ॥
ਕਿ ਉਦੋਂ ਤਕ ਉਹ ਉਸ ਦੇ ਕੋਲ ਆ ਗਈ।

ਰੂਪ ਨਿਹਾਰਿ ਮਤ ਹ੍ਵੈ ਝੂਲੀ ॥
रूप निहारि मत ह्वै झूली ॥
(ਉਸ ਦਾ) ਰੂਪ ਵੇਖ ਕੇ ਉਹ ਮਸਤ ਹੋ ਗਈ

ਗ੍ਰਿਹ ਕੀ ਸਕਲ ਤਾਹਿ ਸੁਧਿ ਭੂਲੀ ॥੩੫॥
गृह की सकल ताहि सुधि भूली ॥३५॥
ਅਤੇ ਉਸ ਨੂੰ ਘਰ ਦੀ ਸਭ ਸੁੱਧ-ਬੁੱਧ ਭੁਲ ਗਈ ॥੩੫॥

ਸੋਰਠਾ ॥
सोरठा ॥

ਸੋਰਠਾ:

ਪਠਏ ਦੂਤ ਅਨੇਕ ਅਮਿਤ ਦਰਬੁ ਤਿਨ ਕੌ ਦਯੋ ॥
पठए दूत अनेक अमित दरबु तिन कौ दयो ॥
(ਉਸ ਨੇ ਆਪਣੇ) ਬਹੁਤ ਸਾਰੇ ਦੂਤਾ ਨੂੰ ਬੇਸ਼ੁਮਾਰ ਧਨ ਦੇ ਭੇਜਿਆ

ਕਹਿਯੋ ਮਹੂਰਤ ਏਕ ਕ੍ਰਿਪਾ ਕਰੋ ਇਹ ਗ੍ਰਿਹ ਬਸੋ ॥੩੬॥
कहियो महूरत एक कृपा करो इह गृह बसो ॥३६॥
ਕਿ (ਉਸ ਨੂੰ ਜਾ ਕੇ) ਕਹੋ ਕਿ ਕ੍ਰਿਪਾ ਕਰ ਕੇ ਇਕ ਮਹੂਰਤ (ਦੋ ਘੜੀਆਂ ਜਿੰਨੇ ਸਮੇਂ) ਲਈ ਇਸ ਘਰ ਵਿਚ ਠਹਿਰੇ ॥੩੬॥

ਕਬਿਤੁ ॥
कबितु ॥
ਕਬਿੱਤ:

ਕੈਧੌ ਅਲਿਕੇਸ ਹੋ ਕਿ ਸਸਿ ਹੋ ਦਿਨੇਸ ਹੋ ਕਿ ਰੂਪ ਹੂੰ ਕਿ ਭੇਸ ਹੋ ਜਹਾਨ ਮੈ ਸੁਹਾਏ ਹੋ ॥
कैधौ अलिकेस हो कि ससि हो दिनेस हो कि रूप हूँ कि भेस हो जहान मै सुहाए हो ॥
(ਰਾਣੀ ਸੁੰਦਰੀ ਨੂੰ ਸੰਬੋਧਿਤ ਹੋ ਕੇ ਕਹਿਣ ਲਗੀ) ਕੀ (ਤੁਸੀਂ) 'ਅਲਿਕੇਸ' (ਕੁਬੇਰ) ਹੋ, ਕਿ ਚੰਦ੍ਰਮਾ, ਸੂਰਜ, ਜਾ ਸੁੰਦਰਤਾ ਦਾ ਹੀ ਭੇਸ ਹੋ ਕੇ ਸੰਸਾਰ ਵਿਚ ਸ਼ੋਭ ਰਹੇ ਹੋ।

ਸੇਸ ਹੋ ਸੁਰੇਸ ਹੋ ਗਨੇਸ ਹੋ ਮਹੇਸ ਹੋ ਜੀ ਕੈਧੌ ਜਗਤੇਸ ਤੁਮ ਬੇਦਨ ਬਤਾਏ ਹੋ ॥
सेस हो सुरेस हो गनेस हो महेस हो जी कैधौ जगतेस तुम बेदन बताए हो ॥
ਜਾ ਤੁਸੀਂ ਸ਼ੇਸ਼ਨਾਗ ਹੋ, ਇੰਦਰ ਹੋ, ਗਣੇਸ਼ ਹੋ, ਮਹੇਸ਼ ਹੋ, ਜਾ ਵੇਦਾ ਵਿਚ ਦਸੇ ਜਗਦੀਸ਼ ਦਾ ਰੂਪ ਹੋ।

ਕਾਲਿੰਦ੍ਰੀ ਕੇ ਏਸ ਹੋ ਕਿ ਤੁਮ ਹੀ ਜਲੇਸ ਹੋ ਬਤਾਵੌ ਕੌਨ ਦੇਸ ਕੇ ਨਰੇਸੁਰ ਕੇ ਜਾਏ ਹੋ ॥
कालिंद्री के एस हो कि तुम ही जलेस हो बतावौ कौन देस के नरेसुर के जाए हो ॥
ਜਾ ਤੁਸੀਂ ਕਾਲਿੰਦ੍ਰੀ (ਜਮੁਨਾ) ਦੇ ਸੁਆਮੀ (ਸ੍ਰੀ ਕ੍ਰਿਸ਼ਨ) ਹੋ ਜਾ ਤੁਸੀਂ ਹੀ ਵਰੁਣ ਹੋ ਜਾ (ਤੁਸੀਂ) ਦਸੋ ਕਿਹੜੇ ਦੇਸ ਦੇ ਰਾਜੇ ਦੇ ਪੁੱਤਰ ਹੋ।

ਕਹੋ ਮੇਰੇ ਏਸ ਕਿਹ ਕਾਜ ਨਿਜੁ ਦੇਸ ਛੋਰਿ ਚਾਕਰੀ ਕੋ ਭੇਸ ਕੈ ਹਮਾਰੇ ਦੇਸ ਆਏ ਹੋ ॥੩੭॥
कहो मेरे एस किह काज निजु देस छोरि चाकरी को भेस कै हमारे देस आए हो ॥३७॥

ਹੇ ਮੇਰੇ ਸੁਆਮੀ! ਕਿਸ ਕੰਮ ਲਈ ਆਪਣੇ ਦੇਸ਼ ਨੂੰ ਛਡ ਕੇ ਨੌਕਰੀ ਕਰਨ ਲਈ ਇਸ ਭੇਸ ਵਿਚ ਸਾਡੇ ਦੇਸ਼ ਵਿਚ ਆਏ ਹੋ ॥੩੭॥

ਹੌਂ ਨ ਅਲਿਕੇਸ ਹੌਂ ਨ ਸਸਿ ਹੌਂ ਦਿਨੇਸ ਹੌਂ ਨ ਰੂਪ ਹੂ ਕੇ ਭੇਸ ਕੈ ਜਹਾਨ ਮੈ ਸੁਹਾਯੋ ਹੌਂ ॥

हौ न अलिकेस हौ न ससि हौ दिनेस हौ न रूप हू के भेस कै जहान मै सुहायो हौं ॥

(ਉਰਬਸੀ ਨੇ ਉੱਤਰ ਦਿੱਤਾ) ਮੈਂ ਨਾ ਅਲਿਕੇਸ ਹਾ, ਨਾ ਚੰਦ੍ਰਮਾ ਹਾ? ਨਾ ਸੂਰਜ ਹਾ? ਅਤੇ ਨਾ ਹੀ ਸੁੰਦਰਤਾ ਦਾ ਭੇਸ ਧਾਰ ਕੇ ਜਗਤ ਵਿਚ ਸ਼ੋਭ ਰਿਹਾ ਹਾ।

ਸੇਸ ਨ ਸੁਰੇਸ ਹੌਂ ਗਨੇਸ ਹੌਂ ਮਹੇਸ ਨਹੀ ਹੌਂ ਨ ਜਗਤੇਸ ਹੌਂ ਜੁ ਬੇਦਨ ਬਤਾਯੋ ਹੌਂ ॥

सेस न सुरेस हौ गनेस हौ महेस नही हौ न जगतेस हौ जु बेदन बतायो हौ ॥

ਨਾ ਮੈਂ ਸ਼ੇਸ਼ਨਾਗ ਹਾ, ਨਾ ਇੰਦਰ ਹਾ, ਨਾ ਗਣੇਸ਼ ਹਾ, ਨਾ ਹੀ ਮਹੇਸ਼ ਹਾ ਅਤੇ ਨਾ ਹੀ ਵੇਦਾ ਵਿਚ ਦਸਿਆ ਜਗਦੀਸ਼ ਹਾ।

ਕਾਲਿੰਦ੍ਰੀ ਕੇ ਏਸ ਅਥਿਤੇਸ ਮੈ ਜਲੇਸ ਨਹੀ ਦਛਿਨ ਕੇ ਦੇਸ ਕੇ ਨਰੇਸੁਰ ਕੋ ਜਾਯੋ ਹੌਂ ॥

कालिंद्री के एस अथितेस मै जलेस नही दछिन के देस के नरेसुर को जायो हौ ॥

ਨਾ ਮੈਂ ਕਾਲਿੰਦ੍ਰੀ ਦਾ ਪਤੀ (ਕ੍ਰਿਸ਼ਨ) ਹਾ, ਨਾ ਭਿਖਿਆ ਮੰਗਣ ਵਾਲਾ (ਵਾਮਨ ਅਵਤਾਰ) ਹਾ, ਨਾ ਵਰੁਣ ਹਾ, ਬਸ ਦੱਖਣ ਦੇਸ ਦੇ ਰਾਜੇ ਦਾ ਪੁੱਤਰ ਹਾ।

ਮੋਹਨ ਹੈ ਨਾਮ ਆਗੇ ਜੈਹੋ ਸਸੁਰਾਰੇ ਧਾਮ ਸੋਭਾ ਸੁਨਿ ਤੁਮਰੀ ਤਮਾਸੇ ਕਾਜ ਆਯੋ ਹੌਂ ॥੩੮॥

मोहन है नाम आगे जैहो ससुरारे धाम सोभा सुनि तुमरी तमासे काज आयो हौ ॥३८॥

ਮੇਰਾ ਨਾਮ ਮੋਹਨ ਹੈ ਅਤੇ ਅਗੇ ਸੌਹਰੇ ਘਰ ਜਾ ਰਿਹਾ ਹਾ। ਤੁਹਾਡੀ ਸ਼ੋਭਾ ਸੁਣ ਕੇ ਦਰਸ਼ਨ ਕਰਨ ਲਈ ਆਇਆ ਹਾ ॥੩੮॥

ਸਵੈਯਾ ॥

सवैया ॥

ਸਵੈਯਾ:

ਤੇਰੀ ਸੋਭਾ ਸੁਨਿ ਕੈ ਸੁਨਿ ਸੁੰਦਰਿ ਆਯੋ ਈਹਾ ਚਲਿ ਕੋਸ ਹਜਾਰੌ ॥

तेरी सोभा सुनि कै सुनि सुँदरि आयो ईहा चलि कोस हजारौ ॥

ਹੇ ਸੁੰਦਰੀ! ਤੇਰੀ ਸ਼ੋਭਾ ਸੁਣ ਕੇ ਹਜ਼ਾਰਾ ਕੋਹ ਚਲ ਕੇ ਇਥੇ ਆਇਆ ਹਾ।

ਆਜੁ ਮਹੂਰਤ ਹੈ ਤਿਤ ਕੋ ਕਛੁ ਸਾਥ ਮਿਲੈ ਨਹੀ ਤ੍ਰਾਸ ਬਿਚਾਰੌ ॥

आजु महूरत है तित को कछु साथ मिलै नही त्रास बिचारौ ॥

ਜੇ ਅਜ ਦੇ ਮੁਹੂਰਤ ਵਿਚ ਕੋਈ ਸਾਥ ਮਿਲ ਜਾਏ ਤਾ ਡਰ ਨਹੀਂ ਮੰਨਾਗਾ।

ਰੀਤ ਹੈ ਧਾਮ ਇਹੈ ਹਮਰੇ ਨਿਜੁ ਨਾਰਿ ਬਿਨਾ ਨਹੀ ਔਰ ਨਿਹਾਰੌ ॥

रीत है धाम इहै हमरे निजु नारि बिना नही और निहारौ ॥

ਪਰ ਸਾਡੇ ਘਰ ਇਹੀ ਰੀਤ ਹੈ ਕਿ ਆਪਣੀ ਪਤਨੀ ਤੋਂ ਛਡ ਕੇ ਹੋਰ ਕਿਸੇ ਨੂੰ ਨਹੀਂ ਵੇਖਣਾ।

ਖੇਲੋ ਹਸੌ ਸੁਖ ਸੋ ਤੁਮ ਹੂੰ ਮੁਹਿ ਦੇਹੁ ਬਿਦਾ ਸਸੁਰਾਰਿ ਸਿਧਾਰੌ ॥੩੯॥

खेलो हसौ सुख सो तुम हूँ मुहि देहु बिदा ससुरारि सिधारौ ॥३९॥

ਤੁਸੀਂ ਸੁਖ ਪੂਰਵਕ ਹਸੋ, ਖੇਡੋ ਅਤੇ ਮੈਨੂੰ ਵਿਦਾ ਕਰੋ ਕਿ ਸੌਹਰੇ ਘਰ ਜਾਵਾ ॥੩੯॥

ਬਾਤ ਬਿਦਾ ਕੀ ਸੁਨੀ ਜਬ ਹੀ ਬਿਨੁ ਚੈਨ ਭਈ ਨ ਸੁਹਾਵਤ ਜੀ ਕੀ ॥

बात बिदा की सुनी जब ही बिनु चैन भई न सुहावत जी की ॥

ਜਦੋਂ (ਉਸ ਨੇ) ਵਿਦਾ ਹੋਣ ਦੀ ਗੱਲ ਸੁਣੀ ਤਾ ਉਹ ਮਨ ਵਿਚ ਬੇਚੈਨ ਹੋ ਗਈ ਅਤੇ ਮਨ ਨੂੰ ਚੰਗੀ ਨਾ ਲਗੀ।

ਲਾਲ ਗੁਲਾਲ ਸੀ ਬਾਲ ਹੁਤੀ ਤਤਕਾਲ ਭਈ ਮੁਖ ਕੀ ਛਬਿ ਫੀਕੀ ॥

लाल गुलाल सी बाल हुती ततकाल भई मुख की छबि फीकी ॥

ਗੁਲਾਲ ਵਰਗੀ ਲਾਲ ਇਸਤਰੀ ਸੀ, ਪਰ ਉਸ ਦੇ ਮੁਖ ਦਾ ਰੰਗ ਤੁਰਤ ਫਿਕਾ ਪੈ ਗਿਆ।

ਹਾਥ ਉਚਾਇ ਹਨੀ ਛਤਿਯਾ ਉਰ ਪੈ ਲਸੈ ਸੌ ਮੁੰਦਰੀ ਅੰਗੁਰੀ ਕੀ ॥

हाथ उचाइ हनी छतिया उर पै लसै सौ मुँदरी अंगुरी की ॥

(ਉਸ ਨੇ) ਹੱਥ ਚੁਕ ਕੇ ਛਾਤੀ ਉਤੇ ਮਾਰੇ। ਛਾਤੀ ਉਤੇ ਅੰਗੁਲੀਆਂ ਵਿਚ ਪਾਈਆਂ ਮੁੰਦਰੀਆਂ ਦੇ ਨਿਸ਼ਾਨ ਇਸ ਤਰ੍ਹਾ ਲਗ ਰਹੇ ਸਨ

ਦੇਖਨ ਕੋ ਪਿਯ ਕੌ ਤਿਯ ਕੀ ਪ੍ਰਗਟੀ ਅਖਿਯਾ ਜੁਗ ਜਾਨੁਕ ਹੀ ਕੀ ॥੪੦॥

देखन को पिय कौ तिय की प्रगटी अखिया जुग जानुक ही की ॥४०॥

ਮਾਨੋ ਪ੍ਰਿਯ ਨੂੰ ਵੇਖਣ ਲਈ ਇਸਤਰੀ ਦੇ ਹਿਰਦੇ ('ਹੀ') ਦੀਆਂ ਦੋਵੇਂ ਅੱਖਾ ਖੁਲ੍ਹ ਗਈਆਂ ਹੋਣ ॥੪੦॥

ਦੋਹਰਾ ॥

दोहरा ॥

ਦੋਹਰਾ:

ਮਨੁ ਤਰਫਤ ਤਵ ਮਿਲਨ ਕੋ ਤਨੁ ਭੇਟਤ ਨਹਿ ਜਾਇ ॥

मनु तरफत तव मिलन को तनु भेटत नहि जाइ ॥

(ਮੇਰਾ) ਮਨ ਤੈਨੂੰ ਮਿਲਣ ਲਈ ਤੜਪਦਾ ਹੈ, ਪਰ ਸ਼ਰੀਰ ਮੇਲਿਆ ਨਹੀਂ ਜਾ ਸਕਦਾ।

ਜੀਭ ਜਰੋ ਤਿਨ ਨਾਰਿ ਕੀ ਦੈ ਤੁਹਿ ਬਿਦਾ ਬੁਲਾਇ ॥੪੧॥

जीभ जरो तिन नारि की दै तुहि बिदा बुलाइ ॥४१॥

ਉਸ ਇਸਤਰੀ ਦੀ ਜ਼ਬਾਨ ਸੜ ਜਾਏ ਜੋ ਤੈਨੂੰ ਵਿਦਾ ਬੁਲਾ ਦੇਵੇ ॥੪੧॥

ਕਬਿਤੁ ॥

कबितु ॥

ਕਬਿੱਤ:

ਕੋਊ ਦਿਨ ਰਹੋ ਹਸਿ ਬੋਲੋ ਆਛੀ ਬਾਤੈ ਕਹੋ ਕਹਾ ਸਸੁਰਾਰਿ ਕੀ ਅਨੋਖੀ ਪ੍ਰੀਤਿ ਪਾਗੀ ਹੈ ॥

कोऊ दिन रहो हसि बोलो आछी बातै कहो कहा ससुरारि की अनोखी प्रीति पागी है ॥

(ਫਿਰ ਰਾਣੀ ਕਹਿਣ ਲਗੀ) ਕੁਝ ਦਿਨ ਰਹੋ, ਹੱਸ ਕੇ ਚੰਗੀਆਂ ਚੰਗੀਆਂ ਗੱਲਾ ਕਰੋ, ਦਸੋ ਸੌਹਰਿਆਂ ਦਾ ਅਜਿਹਾ ਅਨੋਖਾ ਪ੍ਰੇਮ ਕਿਉਂ ਪਾਲ ਰਖਿਆ ਹੈ।

ਯਹੈ ਰਾਜ ਲੀਜੈ ਯਾ ਕੋ ਰਾਜਾ ਹ੍ਵੈ ਕੈ ਰਾਜ ਕੀਜੈ ਹਾਥੁ ਚਾਇ ਦੀਜੈ ਮੋਹਿ ਯਹੈ ਜਿਯ ਜਾਗੀ ਹੈ ॥

यहै राज लीजै या को राजा ह्वै कै राज कीजै हाथु चाइ दीजै मोहि यहै जिय जागी है ॥

ਇਥੋਂ ਦਾ ਰਾਜ ਲੈ ਲੌ ਅਤੇ ਰਾਜਾ ਬਣਾ ਕੇ ਇਥੇ ਰਾਜ ਕਰੋ; ਹੱਥ ਚੁਕ ਕੇ ਮੈਨੂੰ ਉਹੋ ਕੁਝ ਦੇ ਦਿਓ ਜਿਸ (ਦੀ ਇੱਛਾ) ਮੇਰੇ ਮਨ ਵਿਚ ਪੈਦਾ ਹੋਈ ਹੈ।

ਤੁਮ ਕੋ ਨਿਹਾਰਿ ਕਿਯ ਮਾਰ ਨੈ ਸੁ ਮਾਰ ਮੋ ਕੌ ਤਾ ਤੇ ਬਿਸੰਭਾਰ ਭਈ ਨੀਂਦ ਭੂਖਿ ਭਾਗੀ ਹੈ ॥

तुम को निहारि किय मार नै सु मार मो कौ ता ते बिसंभार भई नींद भूखि भागी है ॥

ਤੁਹਾਨੂੰ ਵੇਖ ਕੇ ਮੇਰੇ ਉਤੇ ਕਾਮ ਦੇਵ ਨੇ ਹਮਲਾ ਕੀਤਾ ਹੈ ਜਿਸ ਕਰ ਕੇ ਬੇਸੁਧ ਹੋ ਗਈ ਹਾ ਅਤੇ ਨੀਂਦਰ ਅਤੇ ਭੁਖ ਖ਼ਤਮ ਹੋ ਗਈ ਹੈ।

ਤਹਾ ਕੌ ਨ ਜੈਯੇ ਮੇਰੀ ਸੇਜ ਕੋ ਸੁਹੈਯੈ ਆਨਿ ਲਗਨ ਨਿਗੌਡੀ ਨਾਥ ਤੇਰੇ ਸਾਥ ਲਾਗੀ ਹੈ ॥੪੨॥

तहा कौ न जैये मेरी सेज को सुहैयै आनि लगन निगौडी नाथ तेरे साथ लागी है ॥४२॥

(ਤੁਸੀਂ) ਉਥੇ ਨਾ ਜਾਓ ਅਤੇ ਆ ਕੇ ਮੇਰੀ ਸੇਜ ਨੂੰ ਸੁਹਾਵਣਾ ਬਣਾਓ; ਹੇ ਨਾਥ! ਭੈੜੀ ਲਗਨ ਤੇਰੇ ਨਾਲ ਲਗ ਗਈ ਹੈ ॥੪੨॥

ਏਕ ਪਾਇ ਸੇਵਾ ਕਰੌ ਚੇਰੀ ਹ੍ਵੈ ਕੈ ਨੀਰ ਭਰੌ ਤੁਹੀ ਕੌ ਬਰੌ ਮੋਰੀ ਇਛਾ ਪੂਰੀ ਕੀਜਿਯੈ ॥

एक पाइ सेवा करौ चेरी ह्वै कै नीर भरौ तुही कौ बरौ मोरी इछा पूरी कीजियै ॥
(ਮੈਂ) ਇਕ ਪੈਰ (ਉਤੇ ਖੜੀ ਹੋ ਕੇ) ਸੇਵਾ ਕਰਾਗੀ, ਦਾਸੀ ਬਣ ਕੇ ਤੁਹਾਡਾ ਪਾਣੀ ਭਰਾਗੀ, ਤੁਹਾਨੂੰ ਹੀ ਵਰਾਗੀ, ਮੇਰੀ (ਇਹ) ਇੱਛਾ ਪੂਰੀ ਕਰ ਦਿਓ।

ਯਹੈ ਰਾਜ ਲੇਹੁ ਹਾਥ ਉਠਾਇ ਮੋ ਕੌ ਟੂਕ ਦੇਹੁ ਹਮ ਸੌ ਬਢਾਵ ਨੇਹੁ ਜਾ ਤੇ ਲਾਲ ਜੀਜਿਯੈ ॥
यहै राज लेहु हाथ उठाइ मो कौ टूक देहु हम सौ बढाव नेहु जा ते लाल जीजियै ॥
ਇਹ ਰਾਜ ਲੈ ਲਵੋ ਅਤੇ ਹੱਥ ਚੁਕ ਕੇ ਮੈਨੂੰ ਕੁਝ ਖਾਣ ਲਈ ਦਿਓ; ਮੇਰੇ ਨਾਲ ਪ੍ਰੇਮ ਵਧਾਓ, ਹੇ ਪ੍ਰੀਤਮ! ਜਿਸ ਕਰ ਕੇ ਜੀ ਸਕਾ।

ਜੌ ਕਹੌ ਬਿਕੈਹੌ ਜਹਾ ਭਾਖੋ ਤਹਾ ਚਲੀ ਜੈਹੌ ਐਸੋ ਹਾਲ ਹੇਰਿ ਨਾਥ ਕਬਹੂੰ ਪ੍ਰਸੀਜਿਯੈ ॥
जौ कहौ बिकैहौ जहा भाखो तहा चली जैहौ ऐसो हाल हेरि नाथ कबहूँ प्रसीजियै ॥
ਜੇ ਕਹੋ, ਤਾ ਵਿਕ ਜਾਵਾਗੀ, ਜਿਥੇ ਕਹੋ, ਉਥੇ ਚਲੀ ਜਾਵਾਗੀ; ਹੇ ਨਾਥ! (ਮੇਰਾ) ਅਜਿਹਾ ਹਾਲ ਵੇਖ ਕੇ ਕਦੇ ਤਾ ਤਰਸ ਆਉਣਾ ਚਾਹੀਦਾ ਹੈ।

ਯਾਹੀ ਠੌਰ ਰਹੋ ਹਸਿ ਬੋਲੋ ਆਛੀ ਬਾਤੈ ਕਹੋ ਜਾਨ ਸਸੁਰਾਰਿ ਕੋ ਨ ਨਾਮੁ ਫੇਰ ਲੀਜਿਯੈ ॥੪੩॥
याही ठौर रहो हसि बोलो आछी बातै कहो जान ससुरारि को न नामु फेर लीजियै ॥४३॥
ਇਥੇ ਹੀ ਰਹੋ, ਹੱਸ ਕੇ ਬੋਲੋ ਅਤੇ ਚੰਗੀਆਂ ਚੰਗੀਆਂ ਗੱਲਾ ਕਰੋ ਅਤੇ ਸੌਹਰੇ ਜਾਣ ਦਾ ਫਿਰ ਨਾ ਤਕ ਨਾ ਲਵੋ ॥੪੩॥

ਸਵੈਯਾ ॥
सवैया ॥
ਸਵੈਯਾ:

ਕ੍ਯੋ ਨਿਜੁ ਤ੍ਰਿਯ ਤਜਿ ਕੇ ਸੁਨਿ ਸੁੰਦਰਿ ਤੋਹਿ ਭਜੇ ਧ੍ਰਮ ਜਾਤ ਹਮਾਰੋ ॥
क्यो निजु तृय तजि के सुनि सुँदरि तोहि भजे ध्रम जात हमारो ॥
(ਉਰਬਸੀ ਨੇ ਉੱਤਰ ਦਿੱਤਾ) ਹੇ ਸੁੰਦਰੀ! ਸੁਣੋ, ਜੇ ਆਪਣੀ ਇਸਤਰੀ ਛਡ ਕੇ ਤੇਰੇ ਨਾਲ ਸੰਯੋਗ ਕਰਦਾ ਹਾ ਤਾ ਮੇਰਾ ਧਰਮ ਨਸ਼ਟ ਹੁੰਦਾ ਹੈ।

ਰਾਜ ਕਰੌ ਅਪਨੇ ਤੁਮ ਹੀ ਸੁਖ ਸੋ ਇਨ ਧਾਮਨ ਬੀਚ ਬਿਹਾਰੋ ॥
राज करौ अपने तुम ही सुख सो इन धामन बीच बिहारो ॥
ਤੂੰ ਆਪਣਾ ਰਾਜ ਆਪ ਹੀ ਸੁਖ ਪੂਰਵਕ ਕਰ ਅਤੇ ਇਨ੍ਹਾ ਮਹੱਲਾ ਵਿਚ ਵਸ।

ਮੈ ਪ੍ਰਗਟਿਯੋ ਜਬ ਤੇ ਤਬ ਤੇ ਤਜਿ ਕਾਨਿ ਤ੍ਰਿਯਾ ਨਹਿ ਆਨ ਨਿਹਾਰੋ ॥
मै प्रगटियो जब ते तब ते तजि कानि तृया नहि आन निहारो ॥

ਜਦੋਂ ਦਾ ਮੈਂ ਪ੍ਰਗਟ ਹੋਇਆ ਹਾ, ਉਦੋਂ ਤੋਂ ਮਰਯਾਦਾ ਛਡ ਕੇ ਕਿਸੇ ਹੋਰ ਇਸਤਰੀ ਨੂੰ ਨਹੀਂ ਵੇਖਿਆ।

ਕ੍ਯਾ ਤੁਮ ਖ੍ਯਾਲ ਪਰੋ ਹਮਰੇ ਮਨ ਧੀਰ ਧਰੋ ਰਘੁਨਾਥ ਉਚਾਰੋ ॥੪੪॥

क्या तुम ख्याल परो हमरे मन धीर धरो रघुनाथ उचारो ॥४४॥

ਤੂੰ ਮੇਰੇ ਖ਼ਿਆਲ ਕਿਉਂ ਪੈ ਗਈ ਹੈਂ, ਮਨ ਵਿਚ ਧੀਰਜ ਧਾਰਨ ਕਰ ਅਤੇ ਰਘੂਨਾਥ ਦਾ ਭਜਨ ਕਰ ॥੪੪॥

ਕ੍ਰੋਰਿ ਉਪਾਇ ਕਰੋ ਲਲਨਾ ਤੁਮ ਕੇਲ ਕਰੇ ਬਿਨੁ ਮੈ ਨ ਟਰੋਂਗੀ ॥

क्रोरि उपाइ करो ललना तुम केल करे बिनु मै न टरोंगी ॥

ਹੇ ਮੇਰੇ ਪਿਆਰੇ! (ਤੁਸੀਂ) ਕਰੋੜਾ ਉਪਾ ਕਰੋ, ਪਰ ਮੈਂ ਤੁਹਾਡੇ ਨਾਲ ਕਾਮ-ਕੇਲ ਕਰਨ ਤੋਂ ਨਹੀਂ ਟਲਾਗੀ।

ਭਾਜਿ ਰਹੋਬ ਕਹਾ ਹਮ ਤੇ ਤੁਮ ਭਾਤਿ ਭਲੀ ਤੁਹਿ ਆਜ ਬਰੋਂਗੀ ॥

भाजि रहोब कहा हम ते तुम भाति भली तुहि आज बरोंगी ॥

ਤੁਸੀਂ ਮੈਥੋਂ ਭਜ ਕੇ ਕਿਥੇ ਰਹੋਗੇ, (ਮੈਂ) ਅਜ ਚੰਗੀ ਤਰ੍ਹਾ ਤੁਹਾਨੂੰ ਵਰਾਗੀ।

ਜੌ ਨ ਮਿਲੋ ਤੁਮ ਆਜੁ ਹਮੈ ਅਬ ਹੀ ਤਬ ਮੈ ਬਿਖ ਖਾਇ ਮਰੋਂਗੀ ॥

जौ न मिलो तुम आजु हमै अब ही तब मै बिख खाइ मरोंगी ॥

ਜੇ ਤੁਸੀਂ ਮੈਨੂੰ ਅਜ ਨਹੀਂ ਮਿਲੋਗੇ, ਤਦ ਮੈਂ ਹੁਣੇ ਹੀ ਜ਼ਹਿਰ ਖਾ ਕੇ ਮਰ ਜਾਵਾਗੀ।

ਪ੍ਰੀਤਮ ਕੇ ਦਰਸੇ ਪਰਸੇ ਬਿਨੁ ਪਾਵਕ ਮੈਨ ਪ੍ਰਵੇਸ ਕਰੋਂਗੀ ॥੪੫॥

प्रीतम के दरसे परसे बिनु पावक मैन प्रवेस करोंगी ॥४५॥

ਆਪਣੇ ਪ੍ਰੀਤਮ ਨੂੰ ਵੇਖੇ ਅਤੇ ਮਾਣੇ ਬਿਨਾ ਮੈਂ ਅਗਨੀ ਵਿਚ ਪ੍ਰਵੇਸ਼ ਕਰ ਲਵਾਗੀ ॥੪੫॥

ਮੋਹਨ ਬਾਚ ॥

मोहन बाच ॥

ਮੋਹਨ ਨੇ ਕਿਹਾ:

ਚੌਪਈ ॥

चौपई ॥

ਚੌਪਈ:

ਰੀਤਿ ਯਹੈ ਕੁਲ ਪਰੀ ਹਮਾਰੇ ॥
रीति यहै कुल परी हमारे ॥
ਸਾਡੀ ਕੁਲ ਦੀ ਇਹੀ ਰੀਤ ਹੈ,

ਸੁ ਮੈ ਕਹਤ ਹੋ ਤੀਰ ਤਿਹਾਰੇ ॥
सु मै कहत हो तीर तिहारे ॥
ਜੋ ਮੈਂ ਤੇਰੇ ਕੋਲ ਕਹਿੰਦਾ ਹਾ।

ਚਲ ਕਿਸਹੂੰ ਕੇ ਧਾਮ ਨ ਜਾਹੀ ॥
चल किसहूँ के धाम न जाही ॥
ਆਪ ਕਿਸੇ ਦੇ ਘਰ ਨਹੀਂ ਜਾਣਾ

ਚਲਿ ਆਵੈ ਛੋਰੈ ਤਿਹ ਨਾਹੀ ॥੪੬॥
चलि आवै छोरै तिह नाही ॥४६॥
ਅਤੇ ਜੋ ਚਲ ਕੇ ਆ ਜਾਵੇ, ਉਸ ਨੂੰ ਛਡਣਾ ਨਹੀਂ ॥੪੬॥

ਜਬ ਯਹ ਬਾਤ ਤ੍ਰਿਯਹਿ ਸੁਨਿ ਪਾਈ ॥
जब यह बात तृयहि सुनि पाई ॥
ਜਦ ਇਹ ਗੱਲ ਇਸਤਰੀ ਨੇ ਸੁਣੀ

ਨਿਜੁ ਮਤਿ ਬੀਚ ਯਹੈ ਠਹਰਾਈ ॥
निजु मति बीच यहै ठहराई ॥
ਤਾ ਆਪਣੀ ਬੁੱਧੀ ਵਿਚ ਇਹ ਸੋਚਿਆ

ਹੌਂ ਚਲਿ ਧਾਮ ਮੀਤ ਕੇ ਜੈਹੌਂ ॥
हौं चलि धाम मीत के जैहौ ॥
ਕਿ ਮੈਂ ਚਲ ਕੇ ਮਿਤਰ ਦੇ ਘਰ ਜਾਵਾਗੀ

ਮਨ ਭਾਵਤ ਕੇ ਭੋਗ ਕਮੈਹੌ ॥੪੭॥

मन भावत के भोग कमैहौ ॥४७॥

ਅਤੇ ਮਨ ਭਾਉਂਦੇ ਭੋਗ ਕਰਾਗੀ ॥੪੭॥

ਸਵੈਯਾ ॥

सवैया ॥

ਸਵੈਯਾ:

ਆਜੁ ਪਯਾਨ ਕਰੋਗੀ ਤਹਾ ਸਖੀ ਭੂਖਨ ਬਸਤ੍ਰ ਅਨੂਪ ਬਨਾਊ ॥

आजु पयान करोगी तहा सखी भूखन बसत्र अनूप बनाऊ ॥

(ਇਸਤਰੀ ਕਹਿਣ ਲਗੀ) ਹੇ ਸਖੀ! ਮੈਂ ਅਜ ਗਹਿਣੇ ਅਤੇ ਬਸਤ੍ਰ ਧਾਰਨ ਕਰ ਕੇ ਅਨੂਪਮ ਸ਼ਿੰਗਾਰ ਕਰਾਗੀ

ਮੀਤ ਕੇ ਧਾਮ ਬਦ੍ਯੋ ਮਿਲਿਬੋ ਨਿਸ ਹੋਤ ਨਹੀ ਅਬ ਹੀ ਮਿਲ ਆਊ ॥

मीत के धाम बद्यो मिलिबो निस होत नही अब ही मिल आऊ ॥

ਅਤੇ (ਪ੍ਰੀਤਮ ਦੇ ਘਰ ਵਲ) ਜਾਵਾਗੀ। ਮਿਤਰ ਨੇ ਘਰ ਮਿਲਣ ਲਈ ਕਿਹਾ ਹੈ, ਰਾਤ ਨਹੀਂ ਹੁੰਦੀ, ਨਹੀਂ ਤਾ ਹੁਣੇ ਮਿਲ ਆਉਂਦੀ।

ਸਾਵਨ ਮੋ ਮਨ ਭਾਵਨ ਕੇ ਲੀਏ ਸਾਤ ਸਮੁੰਦ੍ਰਨ ਕੇ ਤਰਿ ਜਾਊ ॥

सावन मो मन भावन के लीए सात समुँद्रन के तरि जाऊ ॥

ਸਾਵਣ ਦੇ ਮਹੀਨੇ ਵਿਚ ਪ੍ਰੀਤਮ ਨੂੰ ਮਿਲਣ ਲਈ ਸੱਤ ਸਮੁੰਦਰ ਵੀ ਤਰ ਸਕਦੀ ਹਾ।

ਕ੍ਰੋਰਿ ਉਪਾਉ ਕਰੌ ਸਜਨੀ ਪਿਯ ਕੋ ਤਨ ਕੈ ਤਨ ਭੇਟਨ ਪਾਊ ॥੪੮॥

क्रोरि उपाउ करौ सजनी पिय को तन कै तन भेटन पाऊ ॥४८॥

ਹੇ ਸਜਨੀ! ਕਰੋੜਾ ਉਪਾ ਕਰ ਕੇ ਪ੍ਰੀਤਮ ਦੇ ਸ਼ਰੀਰ ਨਾਲ ਸੰਯੋਗ ਪ੍ਰਾਪਤ ਕਰਾਗੀ ॥੪੮॥

ਚੌਪਈ ॥

चौपई ॥

ਚੌਪਈ:

ਜਬ ਤੇ ਮੈ ਭਵ ਮੋ ਭਵ ਲੀਯੋ ॥

ਜਬ ਤੇ ਮੈ ਭਵ ਮੋ ਭਵ ਲੀਯੋ ॥

(ਉਰਬਸੀ ਨੇ ਉੱਤਰ ਦਿੱਤਾ) ਜਦ ਦਾ ਮੈਂ ਸੰਸਾਰ ਵਿਚ ਪ੍ਰਗਟ ਹੋਇਆ ਹਾ,

ਆਨਿ ਤ੍ਰਿਯਾ ਸੌ ਭੋਗ ਨ ਕੀਯੋ ॥

आनि तृया सौ भोग न कीयो ॥

ਕਿਸੇ ਹੋਰ ਇਸਤਰੀ ਨਾਲ ਭੋਗ ਨਹੀਂ ਕੀਤਾ।

ਜੌ ਐਸੋ ਚਿਤ ਰਿਝਿਯੋ ਤਿਹਾਰੋ ॥

जौ ऐसो चित रिझियो तिहारो ॥

ਜੇ ਤੇਰੇ ਮਨ ਵਿਚ ਇਹ ਭਾਵਨਾ ਪੈਦਾ ਹੋ ਗਈ

ਤੌ ਕਹਾ ਬਸਿ ਚਲਤ ਹਮਾਰੋ ॥੪੯॥

तौ कहा बसि चलत हमारो ॥४९॥

ਤਾ ਮੇਰਾ ਕੀ ਵਸ ਚਲ ਸਕਦਾ ਹੈ ॥੪੯॥

ਨ ਪਿਯਾਨ ਧਾਮ ਤਵ ਕਰੋ ॥

न पियान धाम तव करो ॥

(ਮੈਂ) ਤੇਰੇ ਘਰ ਇਸ ਲਈ ਨਹੀਂ ਆ ਰਿਹਾ

ਨਰਕ ਪਰਨ ਤੇ ਅਤਿ ਚਿਤ ਡਰੋ ॥

नरक परन ते अति चित डरो ॥

ਕਿ ਨਰਕ ਵਿਚ ਪੈਣ ਤੋਂ ਡਰਦਾ ਹਾ।

ਤੁਮ ਹੀ ਧਾਮ ਹਮਾਰੇ ਐਯਹੁ ॥

तुम ही धाम हमारे ऐयहु ॥

ਤੂੰ ਹੀ ਮੇਰੇ ਘਰ ਆ ਜਾ

ਮਨ ਭਾਵਤ ਕੋ ਭੋਗ ਕਮੈਯਹੁ ॥੫੦॥

मन भावत को भोग कमैयहु ॥५०॥

ਅਤੇ ਮਨ ਭਾਉਂਦੇ ਭੋਗ ਕਮਾ ਲੈ ॥੫੦॥

ਬਾਤੇ ਕਰਤ ਨਿਸਾ ਪਰਿ ਗਈ ॥

बाते करत निसा परि गई ॥

ਗੱਲਾ ਕਰਦਿਆਂ ਕਰਦਿਆਂ ਰਾਤ ਪੈ ਗਈ

ਤ੍ਰਿਯ ਕੌ ਕਾਮ ਕਰਾ ਅਤਿ ਭਈ ॥

तृय कौ काम करा अति भई ॥

ਅਤੇ ਇਸਤਰੀ (ਦੇ ਮਨ ਵਿਚ) ਕਾਮ ਕਲਾ ਬਹੁਤ ਵੱਧ ਗਈ।

ਅਧਿਕ ਅਨੂਪਮ ਭੇਸ ਬਨਾਯੋ ॥

अधिक अनूपम भेस बनायो ॥

(ਉਸ ਨੇ) ਬਹੁਤ ਸੁੰਦਰ ਭੇਸ ਬਣਾਇਆ

ਤਾ ਕੌ ਤਿਹ ਗ੍ਰਿਹ ਓਰ ਪਠਾਯੋ ॥੫੧॥

ता कौ तिह गृह ओर पठायो ॥५१॥

ਅਤੇ ਉਸ (ਮੋਹਨ) ਨੂੰ ਆਪਣੇ ਘਰ ਭੇਜ ਦਿੱਤਾ ॥੫੧॥

ਤਬ ਮੋਹਨ ਨਿਜੁ ਗ੍ਰਿਹ ਚਲਿ ਆਯੋ ॥

तब मोहन निजु गृह चलि आयो ॥

ਤਦ ਮੋਹਨ ਚਲ ਕੇ ਆਪਣੇ ਘਰ ਆ ਗਿਆ

ਅਧਿਕ ਅਨੂਪਮ ਭੇਸ ਬਨਾਯੋ ॥

अधिक अनूपम भेस बनायो ॥

ਅਤੇ ਸੁੰਦਰ ਭੇਸ ਬਣਾ ਲਿਆ।

ਟਕਿਯਨ ਕੀ ਚਪਟੀ ਉਰਬਸੀ ॥

टकियन की चपटी उरबसी ॥

ਉਰਬਸੀ ਨੇ ਟਕਿਆਂ ਦੀ ਗੁਥਲੀ (ਦਾ ਨਕਲੀ ਲਿੰਗ ਬਣਾ ਲਿਆ)

ਮੋਮ ਮਾਰਿ ਆਸਨ ਸੌ ਕਸੀ ॥੫੨॥

मोम मारि आसन सौ कसी ॥५२॥

ਅਤੇ ਮੋਮ ਲਗਾ ਕੇ ਕਾਮ ਆਸਣ (ਗੁਪਤ ਅੰਗ) ਉਤੇ ਕਸ ਲਿਆ ॥੫੨॥

ਬਿਖਿ ਕੋ ਲੇਪ ਤਵਨ ਮੌ ਕੀਯੋ ॥

बिखि को लेप तवन मौ कीयो ॥

ਉਸ ਉਤੇ ਵਿਸ਼ ਦਾ ਲੇਪ ਕਰ ਦਿੱਤਾ।

ਸਿਵਹਿ ਰਿਝਾਇ ਮਾਗ ਕਰਿ ਲੀਯੋ ॥

सिवहि रिझाइ माग करि लीयो ॥

ਉਸ ਨੇ ਸ਼ਿਵ ਨੂੰ ਪ੍ਰਸੰਨ ਕਰ ਕੇ (ਵਰ) ਮੰਗ ਲਿਆ

ਜਾ ਕੇ ਅੰਗ ਤਵਨ ਸੌ ਲਾਗੈ ॥

जा के अंग तवन सौ लागै ॥

ਕਿ ਉਹ ਜਿਸ ਦੇ ਅੰਗ ਨਾਲ ਲਗੇ

ਤਾ ਕੈ ਲੈ ਪ੍ਰਾਨਨ ਜਮ ਭਾਗੈ ॥੫੩॥

ता कै लै प्रानन जम भागै ॥५३॥

ਤਾ ਜਮ ਉਸ ਦੇ ਪ੍ਰਾਣ ਲੈ ਕੇ ਭਜ ਜਾਏ ॥੫੩॥

ਤਬ ਲੌ ਨਾਰਿ ਗਈ ਵਹੁ ਆਈ ॥

तब लौ नारि गई वहु आई ॥

ਤਦ ਤਕ ਉਹ ਇਸਤਰੀ ਉਥੇ ਆ ਗਈ

ਕਾਮਾਤੁਰ ਹ੍ਵੈ ਕੈ ਲਪਟਾਈ ॥

कामातुर ह्वै कै लपटाई ॥

ਅਤੇ ਕਾਮ ਨਾਲ ਆਤੁਰ ਹੋ ਕੇ (ਉਸ ਨਾਲ) ਲਿਪਟ ਗਈ।

ਤਾ ਕੋ ਭੇਦ ਕਛੂ ਨਹਿ ਜਾਨ੍ਯੋ ॥

ता को भेद कछू नहि जान्यो ॥

ਉਸ ਦਾ ਭੇਦ ਉਹ ਨਹੀਂ ਸਮਝਦੀ ਸੀ

ਉਰਬਸਿ ਕੌ ਕਰਿ ਪੁਰਖ ਪਛਾਨ੍ਯੋ ॥੫੪॥

उरबसि कौ करि पुरख पछान्यो ॥५४॥

ਅਤੇ ਉਰਬਸੀ ਨੂੰ ਪੁਰਸ਼ ਕਰ ਕੇ ਪਛਾਣਦੀ ਸੀ ॥੫੪॥

ਤਾ ਸੋ ਭੋਗ ਅਧਿਕ ਜਬ ਕੀਨੋ ॥

ता सो भोग अधिक जब कीनो ॥

ਜਦ ਉਸ ਨਾਲ ਬਹੁਤ ਭੋਗ ਕੀਤਾ

ਮਨ ਮੈ ਮਾਨਿ ਅਧਿਕ ਸੁਖ ਲੀਨੋ ॥

मन मै मानि अधिक सुख लीनो ॥

ਅਤੇ ਮਨ ਵਿਚ ਅਧਿਕ ਸੁਖ ਮਨਾ ਲਿਆ।

ਬਿਖੁ ਕੇ ਚੜੇ ਮਤ ਤਬ ਭਈ ॥

बिखु के चड़े मत तब भई ॥

ਤਦ ਜ਼ਹਿਰ ਦੇ ਚੜ੍ਹਨ ਨਾਲ ਬੇਹੋਸ਼ ਹੋ ਗਈ

ਜਮ ਕੇ ਧਾਮ ਬਿਖੈ ਚਲਿ ਗਈ ॥੫੫॥

जम के धाम बिखै चलि गई ॥५५॥

ਅਤੇ ਜਮ ਦੇ ਘਰ ਨੂੰ ਚਲੀ ਗਈ ॥੫੫॥

ਉਰਬਸਿ ਜਬ ਤਾ ਕੋ ਬਧ ਕੀਯੋ ॥

उरबसि जब ता को बध कीयो ॥

ਜਦ ਉਰਬਸੀ ਨੇ ਉਸ ਦਾ ਬਧ ਕਰ ਦਿੱਤਾ

ਸੁਰ ਪੁਰ ਕੋ ਮਾਰਗ ਤਬ ਲੀਯੋ ॥

ਸੁਰ ਪੁਰ ਕੋ ਮਾਰਗ ਤਬ ਲੀਯੋ ॥

ਤਦ ਉਸ ਨੇ ਸਵਰਗ ਦਾ ਰਾਹ ਪਕੜਿਆ।

ਜਹਾ ਕਾਲ ਸੁਭ ਸਭਾ ਬਨਾਈ ॥

जहा काल सुभ सभा बनाई ॥

ਜਿਥੇ ਕਾਲ ਨੇ ਸ਼ੁਭ ਸਭਾ ਲਗਾਈ ਹੋਈ ਸੀ,

ਉਰਬਸਿ ਯੌ ਚਲਿ ਕੈ ਤਹ ਆਈ ॥੫੬॥

उरबसि यौ चलि कै तह आई ॥५६॥

ਉਰਬਸੀ ਚਲ ਕੇ ਉਥੇ ਆ ਗਈ ॥੫੬॥

ਤਾ ਕੌ ਅਮਿਤ ਦਰਬੁ ਤਿਨ ਦੀਯੋ ॥

ता कौ अमित दरबु तिन दीयो ॥

(ਕਾਲ ਨੇ) ਉਸ ਨੂੰ ਬਹੁਤ ਧਨ ਦਿੱਤਾ

ਮੇਰੋ ਬਡੋ ਕਾਮ ਤੁਮ ਕੀਯੋ ॥

मेरो बडो काम तुम कीयो ॥

(ਅਤੇ ਕਿਹਾ ਕਿ) ਤੂੰ ਮੇਰਾ ਬਹੁਤ ਵੱਡਾ ਕੰਮ ਕੀਤਾ ਹੈ।

ਨਿਜੁ ਪਤਿ ਕੌ ਜਿਨ ਤ੍ਰਿਯਹਿ ਸੰਘਾਰਿਯੋ ॥

निजु पति कौ जिन तृयहि संघारियो ॥

ਜਿਸ ਇਸਤਰੀ ਨੇ ਆਪਣੇ ਪਤੀ ਨੂੰ ਮਾਰਿਆ ਹੈ,

ਤਾ ਕੋ ਤੈ ਇਹ ਭਾਤਿ ਪ੍ਰਹਾਰਿਯੋ ॥੫੭॥

ता को तै इह भाति प्रहारियो ॥५७॥

ਉਸ ਦਾ ਤੂੰ ਇਸ ਤਰ੍ਹਾ ਦਾ ਨਾਸ਼ ਕੀਤਾ ਹੈ ॥੫੭॥

ਦੋਹਰਾ ॥

दोहरा ॥

ਦੋਹਰਾ:

ਜਾ ਦੁਖ ਤੇ ਜਿਨਿ ਇਸਤ੍ਰਿਯਹਿ ਨਿਜੁ ਪਤਿ ਹਨ੍ਯੋ ਰਿਸਾਇ ॥

जा दुख ते जिनि इसतृयहि निजु पति हन्यो रिसाइ ॥

ਜਿਸ ਦੁਖ ਨਾਲ ਜਿਸ ਇਸਤਰੀ ਨੇ ਆਪਣੇ ਪਤੀ ਨੂੰ ਕ੍ਰੋਧਿਤ ਹੋ ਕੇ ਮਾਰਿਆ ਹੈ,

ਤਿਸੀ ਦੋਖ ਮਾਰਿਯੋ ਤਿਸੈ ਧੰਨ੍ਯ ਧੰਨ੍ਯ ਜਮ ਰਾਇ ॥੫੮॥

तिसी दोख मारियो तिसै धंन्य धंन्य जम राइ ॥५८॥

ਉਸ ਨੂੰ ਉਸੇ ਦੁਖ ਨਾਲ ਮਾਰਿਆ ਹੈ। ਜਮਰਾਜ ਧੰਨ ਹੈ ॥੫੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਨੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੦੯॥੨੦੮੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ नौ चरित्र समापतम सतु सुभम सतु ॥१०९॥२०८३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਨੌਂਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੦੯॥੨੦੮੩॥ ਚਲਦਾ॥

ਸਵੈਯਾ ॥

सवैया ॥

ਸਵੈਯਾ:

ਪੂਰਬ ਦੇਸ ਕੋ ਏਸ ਰੁਪੇਸ੍ਵਰ ਰਾਜਤ ਹੈ ਅਲਕੇਸ੍ਵਰ ਜੈਸੋ ॥

पूरब देस को एस रूपेस्वर राजत है अलकेस्वर जैसो ॥

ਪੂਰਬ ਦੇਸ ਦਾ ਇਕ ਰੁਪੇਸ੍ਵਰ ਰਾਜਾ ਕੁਬੇਰ ('ਅਲਕੇਸ੍ਵਰ') ਵਰਗਾ ਲਗਦਾ ਸੀ।

ਰੂਪ ਅਪਾਰ ਕਰਿਯੋ ਕਰਤਾਰ ਕਿਧੌ ਅਸੁਰਾਰਿ ਸੁਰੇਸਨ ਤੈਸੋ ॥

रूप अपार करियो करतार किधौ असुरारि सुरेसन तैसो ॥

ਕਰਤਾਰ ਨੇ ਉਸ ਦਾ ਰੂਪ ਬਹੁਤ (ਸੁੰਦਰ) ਬਣਾਇਆ ਸੀ ਕਿ ਦੈਂਤਾ ਦਾ ਵੈਰੀ ਇੰਦਰ ਵੀ ਉਸ ਵਰਗਾ ਨਹੀਂ ਸੀ।

ਭਾਰ ਭਰੇ ਭਟ ਭੂਧਰ ਕੀ ਸਮ ਭੀਰ ਪਰੇ ਰਨ ਏਕਲ ਜੈਸੋ ॥

भार भरे भट भूधर की सम भीर परे रन एकल जैसो ॥

ਉਹ ਪਰਬਤ ਵਰਗੇ ਵੱਡੇ ਆਕਾਰ ਵਾਲਾ ਸੀ, ਭੀੜ ਪੈਣ ਤੇ ਉਹ ਇਕਲਾ ਹੀ ਰਣ ਵਿਚ ਕਾਫੀ ਸੀ।

ਜੰਗ ਜਗੇ ਅਰਧੰਗ ਕਰੇ ਅਰਿ ਸੁੰਦਰ ਹੈ ਮਕਰਧ੍ਵਜ ਕੈਸੋ ॥੧॥

जंग जगे अरधंग करे अरि सुँदर है मकरध्वज कैसो ॥१॥

ਯੁੱਧ ਕਰਨ ਵਾਲਿਆਂ ਵੈਰੀਆਂ ਨੂੰ ਟੋਟੇ ਟੋਟੇ ਕਰ ਦਿੰਦਾ ਸੀ ਅਤੇ ਕਾਮ ਦੇਵ ('ਮਕਰਧ੍ਵਜ') ਵਰਗਾ ਸੁੰਦਰ ਸੀ ॥੧॥

ਚੌਪਈ ॥

चौपई ॥

ਚੌਪਈ:

ਤਾ ਕੇ ਪੂਤ ਹੋਤ ਗ੍ਰਿਹਿ ਨਾਹੀ ॥

ता के पूत होत गृहि नाही ॥

ਉਸ ਦੇ ਘਰ ਕੋਈ ਪੁੱਤਰ ਨਹੀਂ ਹੁੰਦਾ ਸੀ।

ਚਿੰਤ ਯਹੈ ਪ੍ਰਜਾ ਮਨ ਮਾਹੀ ॥

चिंत यहै प्रजा मन माही ॥

ਇਹੀ ਚਿੰਤਾ ਪ੍ਰਜਾ ਦੇ ਮਨ ਵਿਚ ਸੀ।

ਤਬ ਤਿਹ ਮਾਤ ਅਧਿਕ ਅਕੁਲਾਈ ॥

तब तिह मात अधिक अकुलाई ॥

ਤਦ ਉਸ ਦੀ ਮਾ ਨੇ ਬਹੁਤ ਵਿਆਕੁਲ ਹੋ ਕੇ

ਏਕ ਤ੍ਰਿਯਾ ਤਿਹ ਨਿਕਟ ਬੁਲਾਈ ॥੨॥

एक तृया तिह निकट बुलाई ॥२॥

ਇਕ ਇਸਤਰੀ ਨੂੰ ਆਪਣੇ ਕੋਲ ਬੁਲਾਇਆ ॥੨॥

ਕੰਨਯਾ ਏਕ ਰਾਵ ਕੀ ਲਹੀ ॥

कंन्या एक राव की लही ॥

(ਉਸ ਨੇ) ਇਕ ਰਾਜ ਕੁਮਾਰੀ ਨੂੰ ਵੇਖਿਆ

ਸੋ न्रिप वो ष्वघे वर वरी ॥

सो नृप को बरबे कह कही ॥

ਅਤੇ ਉਸ ਨੂੰ ਵਰਨ ਲਈ ਰਾਜੇ ਨੂੰ ਕਿਹਾ।

ਰਾਇ ਪੁਰਾ ਕੇ ਭੀਤਰ ਆਨੀ ॥

राइ पुरा के भीतर आनी ॥

ਉਸ ਨੂੰ ਰਾਜੇ ਦੇ ਨਗਰ ਵਿਚ ਲਿਆਂਦਾ,

ਰੋਪੇਸ੍ਵਰ ਕੇ ਮਨ ਨਹਿ ਮਾਨੀ ॥੩॥

रोपेस्वर के मन नहि मानी ॥३॥

ਪਰ ਰੋਪੇਸ਼੍ਵਰ ਦੇ ਮਨ ਨੂੰ (ਉਹ) ਚੰਗੀ ਨਾ ਲਗੀ ॥੩॥

ਜਨ ਕਹਿ ਰਹੇ ਬ੍ਯਾਹ ਨ ਕੀਯੋ ॥

जन कहि रहे ब्याह न कीयो ॥

ਲੋਕੀਂ ਕਹਿ ਥਕੇ ਪਰ (ਰਾਜੇ ਨੇ) ਵਿਆਹ ਨਾ ਕੀਤਾ

ਤਾਹਿ ਬਿਸਾਰਿ ਚਿਤ ਤੇ ਦੀਯੋ ॥

ताहि बिसारि चित ते दीयो ॥

ਅਤੇ ਉਸ ਨੂੰ ਚਿਤ ਤੋਂ ਭੁਲਾ ਦਿੱਤਾ।

ਤਵਨ ਨਾਰਿ ਹਠਨਿ ਹਠਿ ਗਹੀ ॥

तवन नारि हठनि हठि गही ॥

ਉਸ ਹਠੀਲੀ ਇਸਤਰੀ ਨੇ ਹਠ ਕਰੀ ਰਖਿਆ

ਤਾ ਕੇ ਦ੍ਵਾਰ ਬਰਿਸ ਬਹੁਤ ਰਹੀ ॥੪॥

ता के द्वार बरिस बहुत रही ॥४॥

ਅਤੇ ਉਸ ਦੇ ਦੁਆਰ ਉਤੇ ਬਹੁਤ ਵਰ੍ਹਿਆਂ ਤਕ ਬੈਠੀ ਰਹੀ ॥੪॥

ਸਵੈਯਾ ॥

ਸਵੈਯਾ ॥

ਸਵੈਯਾ:

ਰਾਵ ਰੁਪੇਸ੍ਵਰ ਕੁਅਰਿ ਥੋ ਨ੍ਰਿਪ ਸੋ ਕੁਪਿ ਕੈ ਤਿਹ ਊਪਰ ਆਯੋ ॥

राव रुपेस्वर कुअरि थो नृप सो कुपि कै तिह ऊपर आयो ॥

ਰੁਪੇਸ਼੍ਵਰ ਰਾਜੇ ਉਤੇ ਰਾਜ ਕੁਮਾਰੀ ਦੇ (ਪਿਤਾ) ਰਾਜੇ ਨੇ ਕ੍ਰੋਧ ਕਰ ਕੇ ਹਮਲਾ ਕਰ ਦਿੱਤਾ।

ਭੇਦ ਸੁਨ੍ਯੋ ਇਨ ਹੂੰ ਲਰਬੈ ਕਹ ਸੈਨ ਜਿਤੋ ਜੁ ਹੁਤੇ ਸੁ ਬੁਲਾਯੋ ॥

भेद सुन्यो इन हूँ लरबै कह सैन जितो जु हुते सु बुलायो ॥

ਜਦ (ਰੁਪੇਸ਼੍ਵਰ) ਨੇ ਇਹ ਗੱਲ ਸੁਣੀ ਤਾ (ਉਸ ਨੇ) ਜਿਤਨੀ ਸੈਨਾ ਸੀ, ਉਸ ਨੂੰ ਬੁਲਾ ਲਿਆ

ਦੁੰਦਭਿ ਭੇਰ ਬਜਾਇ ਰਿਸਾਇ ਚੜ੍ਯਿੋ ਦਲ ਜੋਰਿ ਤੁਰੰਗ ਨਚਾਯੋ ॥

दुँदभि भेर बजाइ रिसाइ चड़ियो दल जोरि तुरंग नचायो ॥

ਅਤੇ ਨਗਾਰੇ ਤੇ ਧੌਂਸੇ ਵਜਾ ਕੇ ਅਤੇ ਕ੍ਰੋਧ ਵਿਚ ਭਰ ਕੇ ਘੋੜੇ ਨਚਾਉਂਦੇ ਹੋਇਆਂ ਦਲ ਜੋੜ ਕੇ (ਇਉਂ) ਚੜ੍ਹ ਆਇਆ

ਬ੍ਰਹਮ ਕੁਮਾਰ ਕੈ ਧਾਰ ਹਜਾਰ ਮਨੋ ਜਲ ਰਾਸਿ ਕੈ ਭੇਟਨ ਧਾਯੋ ॥੫॥

ब्रहम कुमार कै धार हजार मनो जल रासि कै भेटन धायो ॥५॥

ਮਾਨੋ ਬ੍ਰਹਮ ਕੁਮਾਰ (ਬ੍ਰਹਮ ਪੁੱਤਰ) ਦਰਿਆ ਦੀਆਂ ਹਜ਼ਾਰਾ ਧਾਰਾਵਾ ਸਮੁੰਦਰ ('ਜਲ-ਰਾਸਿ') ਨੂੰ ਮਿਲਣ ਲਈ ਚਲ ਪਈਆਂ ਹੋਣ ॥੫॥

ਚੌਪਈ ॥

चौपई ॥

ਚੌਪਈ:

ਉਮਡੇ ਅਮਿਤ ਸੂਰਮਾ ਦੁਹਿ ਦਿਸਿ ॥

उमडे अमित सूरमा दुहि दिसि ॥

ਦੋਹਾ ਪਾਸਿਆਂ ਤੋਂ ਬੇਸ਼ੁਮਾਰ ਸੂਰਮੇ ਉਮਡ ਪਏ ਹਨ

ਛਾਡਤ ਬਾਨ ਤਾਨਿ ਧਨੁ ਕਰਿ ਰਿਸਿ ॥

छाडत बान तानि धनु करि रिसि ॥

ਅਤੇ ਕ੍ਰੋਧ ਨਾਲ ਕਮਾਨਾ ਖਿਚ ਕੇ ਤੀਰ ਛਡਦੇ ਹਨ।

ਧੁਕਿ ਧੁਕਿ ਪਰੇ ਬੀਰ ਰਨ ਭਾਰੇ ॥

धुकि धुकि परे बीर रन भारे ॥

ਰਣ-ਭੂਮੀ ਵਿਚ ਵੱਡੇ ਵੱਡੇ ਸੂਰਮੇ ਧੁਕ-ਧੁਕ ਕਰ ਕੇ ਡਿਗਦੇ ਹਨ

ਕਟਿ ਕਟਿ ਗਏ ਕ੍ਰਿਪਾਨਨ ਮਾਰੇ ॥੬॥

कटि कटि गए कृपानन मारे ॥६॥

ਅਤੇ ਕ੍ਰਿਪਾਨਾ ਨਾਲ ਕਟ ਕਟ ਕੇ ਮਾਰ ਦਿੱਤੇ ਗਏ ਹਨ ॥੬॥

ਨਾਚਤ ਭੂਤ ਪ੍ਰੇਤ ਰਨ ਮਾਹੀ ॥

नाचत भूत प्रेत रन माही ॥

ਰਣ-ਭੂਮੀ ਵਿਚ ਭੂਤ ਪ੍ਰੇਤ ਨਚਣ ਲਗੇ ਹਨ

ਜੰਬੁਕ ਗੀਧ ਮਾਸੁ ਲੈ ਜਾਹੀ ॥

जंबुक गीध मासु लै जाही ॥

ਅਤੇ ਗਿਦੜ ਤੇ ਗਿਰਝਾ ਮਾਸ (ਖਿਚ ਖਿਚ ਕੇ) ਲੈ ਜਾ ਰਹੀਆਂ ਹਨ।

ਕਟਿ ਕਟਿ ਮਰੇ ਬਿਕਟ ਭਟ ਲਰਿ ਕੈ ॥

कटि कटि मरे बिकट भट लरि कै ॥

ਕਰੜੇ ਸੂਰਮੇ ਲੜ ਲੜ ਕੇ ਕਟੇ ਜਾ ਰਹੇ ਹਨ

ਸੁਰ ਪੁਰ ਬਸੇ ਬਰੰਗਨਿਨ ਬਰਿ ਕੈ ॥੭॥

सुर पुर बसे बरंगनिन बरि कै ॥७॥

ਅਤੇ ਅਪੱਛਰਾਵਾ ਨੂੰ ਵਰ ਕੇ ਸਵਰਗ ਵਿਚ ਵਸ ਰਹੇ ਹਨ ॥੭॥

ਦੋਹਰਾ ॥

दोहरा ॥

ਦੋਹਰਾ:

ਬਜ੍ਰ ਬਾਨ ਬਰਛਿਨ ਭਏ ਲਰਤ ਸੂਰ ਸਮੁਹਾਇ ॥

बज्र बान बरछिन भए लरत सूर समुहाइ ॥

ਬਜ੍ਰ ਵਰਗੇ ਬਾਣ ਅਤੇ ਬਰਛੇ ਲੈ ਕੇ ਸੂਰਮੇ ਆਹਮੋ ਸਾਹਮਣੇ ਲੜ ਰਹੇ ਹਨ

ਝਟਪਟ ਕਟਿ ਛਿਤ ਪਰ ਗਿਰੇ ਬਸੈ ਦੇਵ ਪੁਰ ਜਾਇ ॥੮॥

झटपट कटि छित पर गिरे बसै देव पुर जाइ ॥८॥

ਅਤੇ ਝਟਪਟ ਹੀ ਧਰਤੀ ਉਤੇ ਡਿਗਦੇ ਹਨ ਅਤੇ ਸਵਰਗ ਵਿਚ ਜਾ ਵਸਦੇ ਹਨ ॥੮॥

ਸਵੈਯਾ ॥

सवैया ॥

ਸਵੈਯਾ:

ਦਾਰੁਨ ਲੋਹ ਪਰਿਯੋ ਰਨ ਭੀਤਰ ਕੌਨ ਬਿਯੋ ਜੁ ਤਹਾ ਠਹਰਾਵੈ ॥

दारुन लोह परियो रन भीतर कौन बियो जु तहा ठहरावै ॥

ਯੁੱਧ-ਭੂਮੀ ਵਿਚ ਭਿਆਨਕ ਹਥਿਆਰ ਚਲੇ ਹਨ; ਕੌਣ ਦੂਜਾ ਹੈ ਜੋ ਉਥੇ ਠਹਿਰ ਸਕੇ।

ਬਾਜੀ ਪਦਾਤ ਰਥੀ ਰਥ ਬਾਰੁਨ ਜੂਝੇ ਅਨੇਕ ਤੇ ਕੌਨ ਗਨਾਵੈ ॥

बाजी पदात रथी रथ बारुन जूझे अनेक ते कौन गनावै ॥

ਅਨੇਕ ਘੋੜੇ, ਪੈਦਲ, ਰਥਵਾਨ, ਰਥ, ਹਾਥੀ (ਰਣ-ਖੇਤਰ ਵਿਚ) ਮਾਰੇ ਗਏ ਹਨ, ਉਨ੍ਹਾ ਦੀ ਕੌਣ ਗਿਣਤੀ ਕਰੇ।

ਭੀਰ ਕ੍ਰਿਪਾਨਨ ਸੈਥਿਨ ਸੂਲਨ ਚਕ੍ਰਨ ਕੌ ਚਿਤ ਭੀਤਰਿ ਲ੍ਯਾਵੈ ॥

भीर कृपानन सैथिन सूलन चक्रन कौ चित भीतरि ल्यावै ॥

ਕ੍ਰਿਪਾਨਾ, ਸੈਹੱਥੀਆਂ, ਤ੍ਰਿਸ਼ੂਲਾ, ਚਕ੍ਰਾ ਦਾ (ਉਥੇ) ਢੇਰ ਲਗ ਗਿਆ ਹੈ, ਉਨ੍ਹਾ ਦੀ (ਗਿਣਤੀ) ਕੋਈ ਮਨ ਵਿਚ (ਕਿਵੇਂ) ਲਿਆਵੇ।

ਕੋਪ ਕਰੇ ਕਟਿ ਖੇਤ ਮਰੇ ਭਟ ਸੋ ਭਵ ਭੀਤਰ ਭੂਲਿ ਨ ਆਵੈ ॥੯॥

कोप करे कटि खेत मरे भट सो भव भीतर भूलि न आवै ॥९॥

ਜੋ ਕ੍ਰੋਧ ਕਰ ਕੇ ਰਣ ਵਿਚ ਮਾਰੇ ਗਏ, ਉਹ ਫਿਰ ਸੰਸਾਰ ਵਿਚ ਨਹੀਂ ਆਉਂਦੇ ਹਨ ॥੯॥

ਢਾਲ ਗਦਾ ਪ੍ਰਘ ਪਟਿਸ ਦਾਰੁਣ ਹਾਥ ਤ੍ਰਿਸੂਲਨ ਕੋ ਗਹਿ ਕੈ ॥

ढाल गदा प्रघ पटिस दारुण हाथ तृसूलन को गहि कै ॥

ਢਾਲ, ਗਦਾ, ਕੁਹਾੜਾ, ਪੱਟਾ ਅਤੇ ਭਿਆਨਕ ਤ੍ਰਿਸ਼ੂਲਾ ਨੂੰ ਹੱਥ ਵਿਚ ਲੈ ਕੇ

ਬਰਛੀ ਜਮਧਾਰ ਛੁਰੀ ਤਰਵਾਰਿ ਨਿਕਾਰਿ ਹਜਾਰ ਚਲੇ ਖਹਿ ਕੈ ॥

बरछी जमधार छुरी तरवारि निकारि हजार चले खहि कै ॥

ਅਤੇ ਬਰਛੀ, ਜਮਧਾੜ, ਛੁਰੀ, ਤਲਵਾਰ ਆਦਿ ਕਢ ਕੇ ਹਜ਼ਾਰਾ (ਸੂਰਮੇ) ਲੈ ਕੇ ਖਹਿੰਦੇ ਹੋਏ ਚਲ ਪਏ ਹਨ।

ਜਗ ਕੋ ਜਿਯਬੋ ਦਿਨ ਚਾਰਿ ਕੁ ਹੈ ਕਹਿ ਬਾਜੀ ਨਚਾਇ ਪਰੇ ਕਹਿ ਕੈ ॥

जग को जियबो दिन चारि कु है कहि बाजी नचाइ परे कहि कै ॥

ਜਗਤ ਵਿਚ ਜੀਉਣਾ ਚਾਰ ਦਿਨ ਦਾ ਹੈ' ਇਹ ਕਹਿ ਕੇ ਘੋੜੇ ਨਚਾਉਂਦੇ ਹੋਏ (ਅਗੇ) ਵਧਦੇ ਹਨ।

ਨ ਟਰੇ ਭਟ ਰੋਸ ਭਰੇ ਮਨ ਮੈ ਤਨ ਮੈ ਬ੍ਰਿਣ ਬੈਰਿਨ ਕੇ ਸਹਿ ਕੈ ॥੧੦॥

न टरे भट रोस भरे मन मै तन मै बृण बैरिन के सहि कै ॥१०॥

ਮਨ ਵਿਚ ਕ੍ਰੋਧ ਨਾਲ ਭਰੇ ਹੋਏ ਸੂਰਮੇ ਵੈਰੀਆਂ ਤੋਂ ਸ਼ਰੀਰ ਉਤੇ ਜ਼ਖ਼ਮ ਸਹਿ ਕੇ (ਪਿਛੇ ਨਹੀਂ ਹਟਦੇ ਹਨ) ॥੧੦॥

ਬੀਰ ਦੁਹੂੰ ਦਿਸ ਕੇ ਕਬਿ ਸ੍ਯਾਮ ਮੁਖ ਊਪਰ ਢਾਲਨ ਕੋ ਧਰਿ ਜੂਟੇ ॥

बीर दुहूँ दिस के कबि स्याम मुख ऊपर ढालन को धरि जूटे ॥

ਕਵੀ ਸ਼ਿਆਮ ਕਹਿੰਦੇ ਹਨ ਕਿ ਦੋਹਾ ਪਾਸਿਆਂ ਦੇ ਸੂਰਮੇ ਮੂੰਹ ਉਪਰ ਢਾਲਾ ਕਰ ਕੇ (ਆਪਸ ਵਿਚ) ਜੁਟ ਗਏ ਹਨ।

ਬਾਨ ਕਮਾਨ ਧਰੇ ਮਠਸਾਨ ਅਪ੍ਰਮਾਨ ਜੁਆਨਨ ਕੇ ਰਨ ਛੂਟੇ ॥

बान कमान धरे मठसान अप्रमान जुआनन के रन छूटे ॥

ਜੁਆਨਾ ਵਲੋਂ ਕਮਾਨਾ ਵਿਚ ਮਠੇ ਸਾਣ ਉਤੇ ਚੜ੍ਹਾਏ ਹੋਏ ਬੇਸ਼ੁਮਾਰ ਬਾਣ ਛਡੇ ਗਏ ਹਨ।

ਰਾਜ ਮਰੇ ਕਹੂੰ ਤਾਜ ਗਿਰੇ ਕਹੂੰ ਜੂਝੇ ਅਨੇਕ ਰਥੀ ਰਥ ਟੂਟੇ ॥

राज मरे कहूँ ताज गिरे कहूँ जूझे अनेक रथी रथ टूटे ॥

ਕਿਤੇ ਰਾਜੇ ਮਰੇ ਪਏ ਹਨ, ਕਿਤੇ ਤਾਜ ਡਿਗੇ ਪਏ ਹਨ, ਕਿਤੇ ਅਨੇਕ ਰਥਵਾਨ ਮਰੇ ਪਏ ਹਨ ਅਤੇ ਕਿਤੇ ਰਥ ਟੁਟੇ ਪਏ ਹਨ।

ਪੌਨ ਸਮਾਨ ਬਹੇ ਬਲਵਾਨ ਸਭੈ ਦਲ ਬਾਦਲ ਸੇ ਚਲਿ ਫੂਟੇ ॥੧੧॥

ਪੌਨ ਸਮਾਨ ਬਹੇ ਬਲਵਾਨ ਸਭੈ ਦਲ ਬਾਦਲ ਸੇ ਚਲਿ ਫੂਟੇ ॥੧੧॥

ਪੌਣ ਵਾਗ ਚਲਦੇ ਸੂਰਮਿਆਂ ਦੇ ਸਾਹਮਣੇ (ਵੈਰੀ ਰੂਪੀ) ਬਦਲ ਫਟ ਚਲੇ ਹਨ ॥੧੧॥

ਬਾਧਿ ਕਤਾਰਿਨ ਕੌ ਉਮਡੇ ਭਟ ਚਕ੍ਰਨ ਚੋਟ ਤੁਫੰਗਨ ਕੀ ਸ੍ਰਯੋਂ ॥

बाधि कतारिन कौ उमडे भट चक्रन चोट तुफंगन की स्रयों ॥

ਸੂਰਮੇ ਕਤਾਰਾ ਬੰਨ੍ਹ ਕੇ ਉਮਡੇ ਹਨ ਅਤੇ ਚਕ੍ਰਾ ਅਤੇ ਬੰਦੂਕਾ ਦੀਆਂ ਚੋਟਾ ਲਗਦੀਆਂ ਹਨ।

ਤੀਰਨ ਸੌ ਬਰ ਬੀਰਨ ਕੇ ਉਰ ਚੀਰ ਪਟੀਰ ਮਨੋ ਬਰਮਾ ਤ੍ਯੋਂ ॥

तीरन सौ बर बीरन के उर चीर पटीर मनो बरमा त्यों ॥

ਤਕੜੇ ਸੂਰਮਿਆਂ ਦੀਆਂ ਛਾਤੀਆਂ ਬਾਣਾ ਨਾਲ ਬਰਮੇ ਦੁਆਰਾ ਚੰਦਨ ਦੀ ਲਕੜੀ ਵਿਚ ਛੇਕ ਕਰਨ ਵਾਗ ਚੀਰੀਆਂ ਜਾ ਰਹੀਆਂ ਹਨ।

ਮੂੰਡਨ ਤੇ ਪਗ ਤੇ ਕਟਿ ਤੇ ਕਟਿ ਕੋਟਿ ਗਿਰੇ ਕਰਿ ਸਾਇਲ ਸੇ ਇਯੋਂ ॥

मूँडन ते पग ते कटि ते कटि कोटि गिरे करि साइल से इयों ॥

ਸਿਰ ਤੋਂ, ਪੈਰਾ ਤੋਂ ਅਤੇ ਲਕ ਤੋਂ ਕਟੇ ਹੋਏ ਕਾਲੇ ਹਿਰਨ ('ਕਰਿ ਸਾਇਲ') ਵਾਗ ਡਿਗ ਰਹੇ ਹਨ।

ਜੋਰਿ ਬਡੋ ਦਲੁ ਤੋਰਿ ਮਹਾ ਖਲ ਜੀਤਿ ਲਏ ਅਰਿ ਭੀਤਨ ਕੀ ਜ੍ਯੋਂ ॥੧੨॥

जोरि बडो दलु तोरि महा खल जीति लए अरि भीतन की ज्यों ॥१२॥

(ਉਸ ਨੇ) ਬਹੁਤ ਦਲ ਜੋੜ ਕੇ ਅਤੇ ਮਹਾਨ ਦੁਸ਼ਟਾ ਨੂੰ ਤੋੜ ਕੇ ਵੈਰੀ ਦੀਆਂ ਦੀਵਾਰਾ ਨੂੰ ਤੋੜ ਦਿੱਤਾ ਹੈ ॥੧੨॥

ਚੌਪਈ ॥

चौपई ॥

ਚੌਪਈ:

ਐਸੀ ਬਿਧਿ ਜੀਤਤ ਰਨ ਭਯੋ ॥

ऐसी बिधि जीतत रन भयो ॥

ਇਸ ਤਰ੍ਹਾ ਨਾਲ (ਰਾਜੇ ਨੇ) ਰਣ ਜਿਤ ਲਿਆ

ਬਹੁਰਿ ਧਾਮ ਕੋ ਮਾਰਗੁ ਲਯੋ ॥

बहुरि धाम को मारगु लयो ॥

ਅਤੇ ਫਿਰ ਘਰ ਦਾ ਰਾਹ ਫੜਿਆ।

ਤਉਨੈ ਨਾਰਿ ਭੇਦ ਸੁਨੈ ਪਾਯੋ ॥

तउनै नारि भेद सुनै पायो ॥

ਤਦ ਉਸ ਰਾਜ ਕੁਮਾਰੀ ਨੇ ਵੀ ਇਹ ਗੱਲ ਸੁਣ ਲਈ

ਰਨ ਕੌ ਜੀਤਿ ਰੁਪੇਸ੍ਰੂਰ ਆਯੋ ॥੧੩॥

रन कौ जीति रुपेस्वर आयो ॥१३॥

ਕਿ ਰਣ ਨੂੰ ਜਿਤ ਕੇ ਰੁਪੇਸ਼੍ਵਰ ਘਰ ਆ ਗਿਆ ਹੈ ॥੧੩॥

ਆਛੇ ਅਰੁਨ ਬਸਤ੍ਰ ਤਨ ਧਾਰੇ ॥

आछे अरुन बसत्र तन धारे ॥

(ਉਸ ਨੇ) ਸੁੰਦਰ ਲਾਲ ਬਸਤ੍ਰ ਧਾਰਨ ਕੀਤੇ

ਦੁਹੂੰ ਹਾਥ ਨਰਿਏਰ ਉਛਾਰੇ ॥

दुहूँ हाथ नरिएर उछारे ॥

ਅਤੇ ਦੋਹਾ ਹੱਥਾ ਵਿਚ ਨਾਰੀਅਲ ਪਕੜ ਲਏ।

ਹੁਤੋ ਦਰਬ ਸੋ ਸਕਲ ਲੁਟਾਯੋ ॥

हुतो दरब सो सकल लुटायो ॥

(ਉਸ) ਕੋਲ ਜੋ ਧਨ ਸੀ, ਸਾਰਾ ਲੁਟਾ ਦਿੱਤਾ

ਆਪੁ ਸਤੀ ਕੌ ਭੇਖ ਬਨਾਯੋ ॥੧੪॥

आपु सती कौ भेख बनायो ॥१४॥

ਅਤੇ ਆਪ ਸਤੀ ਦਾ ਭੇਸ ਬਣਾ ਲਿਆ ॥੧੪॥

ਜਿਹ ਮਾਰਗ ਰਾਜ ਹ੍ਵੈ ਆਯੋ ॥

जिह मारग राज ह्वै आयो ॥

ਜਿਸ ਮਾਰਗ ਤੇ ਰਾਜੇ ਨੇ ਆਉਣਾ ਸੀ,

ਤਹੀ ਆਨਿ ਤ੍ਰਿਯ ਚਿਤਹਿ ਬਨਾਯੋ ॥

तही आनि तृय चितहि बनायो ॥

ਉਸੇ ਉਤੇ ਇਸਤਰੀ ਨੇ ਆ ਕੇ ਚਿਤਾ ਬਣਾ ਲਈ।

ਤਬ ਲੌ ਰਾਇ ਆਇ ਹੀ ਗਯੋ ॥

तब लौ राइ आइ ही गयो ॥

ਤਦ ਤਕ ਰਾਜਾ ਉਥੇ ਆ ਗਿਆ

ਹੇਰਤ ਤਵਨ ਸਤੀ ਕੌ ਭਯੋ ॥੧੫॥

हेरत तवन सती कौ भयो ॥१५॥

ਅਤੇ ਉਸ ਸਤੀ ਨੂੰ ਵੇਖਿਆ ॥੧੫॥

ਰਾਇ ਬਿਹਸਿ ਤਿਹ ਓਰ ਨਿਹਾਰਿਯੋ ॥

राइ बिहसि तिह ओर निहारियो ॥

ਰਾਜੇ ਨੇ ਹਸ ਕੇ ਉਸ ਵਲ ਵੇਖਿਆ

ਨਿਕਟ ਬੋਲਿ ਭ੍ਰਿਤ ਬਚਨ ਉਚਾਰਿਯੋ ॥

निकट बोलि भृत बचन उचारियो ॥

ਅਤੇ ਸੇਵਕ ਨੂੰ ਕੋਲ ਬੁਲਾ ਕੇ ਕਿਹਾ

ਜਾ ਕੋ ਸੋਧ ਲੇਹੁ ਤੁਮ ਜਾਈ ॥

जा को सोध लेहु तुम जाई ॥

ਕਿ ਤੂੰ ਜਾ ਕੇ ਪਤਾ ਕਰ ਕੇ ਆ

ਕੌਨ ਸਤੀ ਹ੍ਵੈਬੈ ਕਹ ਆਈ ॥੧੬॥

कौन सती ह्वैबै कह आई ॥१६॥

ਕਿ ਕੌਣ ਸਤੀ ਹੋਣ ਲਈ ਆਈ ਹੈ ॥੧੬॥

ਦੋਹਰਾ ॥

दोहरा ॥

ਦੋਹਰਾ:

ਸੁਨਤ ਰਾਵ ਕੋ ਦੂਤ ਬਚ ਤਹਾ ਪਹੂਚ੍ਯੋ ਜਾਇ ॥

सुनत राव को दूत बच तहा पहूच्यो जाइ ॥

ਰਾਜੇ ਦੇ ਬੋਲ ਸੁਣ ਕੇ ਦੂਤ (ਨੌਕਰ) ਉਥੇ ਜਾ ਪਹੁੰਚਿਆ

ਸਕਲ ਸਤੀ ਕੋ ਭੇਦ ਲੈ ਨ੍ਰਿਪ ਪਤਿ ਕਹਿਯੋ ਸੁਨਾਇ ॥੧੭॥

सकल सती को भेद लै नृप पति कहियो सुनाइ ॥१७॥

ਅਤੇ ਸਤੀ (ਹੋਣ ਵਾਲੀ ਇਸਤਰੀ ਦਾ) ਸਾਰ ਭੇਦ ਲੈ ਕੇ ਆਪਣੇ ਸੁਆਮੀ ਨੂੰ ਕਹਿ ਕੇ ਸੁਣਾ ਦਿੱਤਾ ॥੧੭॥

ਚੌਪਈ ॥

चौपई ॥

ਚੌਪਈ:

ਯੌ ਸੁਨ ਬਚਨ ਰੀਝਿ ਨ੍ਰਿਪ ਰਹਿਯੋ ॥

यौ सुन बचन रीझि नृप रहियो ॥

ਉਸ (ਇਸਤਰੀ) ਦੇ ਬਚਨ ਸੁਣ ਕੇ ਰਾਜਾ ਪ੍ਰਸੰਨ ਹੋ ਗਿਆ

ਧੰਨਿ ਧੰਨਿ ਮੁਖ ਤੇ ਤਿਹ ਕਹਿਯੋ ॥

धंनि धंनि मुख ते तिह कहियो ॥

ਅਤੇ ਉਸ ਨੂੰ ਮੁਖ ਤੋਂ ਧੰਨ ਧੰਨ ਕਹਿਣ ਲਗਾ।

ਹਮ ਯਾ ਸੋ ਕਛੁ ਪ੍ਰੀਤਿ ਨ ਜਾਗੀ ॥

हम या सो कछु प्रीति न जागी ॥

ਇਸ ਪ੍ਰਤਿ ਮੇਰਾ ਕੋਈ ਪ੍ਰੇਮ ਨਹੀਂ ਜਾਗਿਆ,

ਮੇਰੇ ਹੇਤ ਦੇਨ ਜਿਯ ਲਾਗੀ ॥੧੮॥

ਮੇਰੇ ਹੇਤ ਦੇਨ ਜਿਯ ਲਾਗੀ ॥੧੮॥
ਪਰ ਮੇਰੇ ਲਈ ਇਹ ਜਾਨ ਦੇਣ ਨੂੰ ਤਿਆਰ ਹੋ ਗਈ ॥੧੮॥

ਧ੍ਰਿਗ ਮੋ ਕੋ ਮੈ ਭੇਦ ਨ ਚੀਨੋ ॥
धृग मो को मै भेद न चीनो ॥
ਮੈਨੂੰ ਧਿੱਕਾਰ ਹੈ ਕਿ ਮੈਂ ਇਸ ਭੇਦ ਨੂੰ ਨਹੀਂ ਸਮਝ ਸਕਿਆ

ਅਬ ਲੌ ਬ੍ਯਾਹ ਨ ਯਾ ਸੋ ਕੀਨੋ ॥
अब लौ ब्याह न या सो कीनो ॥
ਅਤੇ ਹੁਣ ਤਕ ਇਸ ਨਾਲ ਵਿਆਹ ਨਹੀਂ ਕੀਤਾ।

ਜਿਨ ਨਾਰਿਨ ਸੌ ਪ੍ਰੀਤਿ ਲਗਾਈ ॥
जिन नारिन सौ प्रीति लगाई ॥
ਜਿਨ੍ਹਾ ਇਸਤਰੀਆਂ ਨਾਲ (ਮੈਂ) ਪ੍ਰੀਤ ਲਗਾਈ ਸੀ,

ਸੋ ਇਹ ਸਮੈ ਕਾਮ ਨਹਿ ਆਈ ॥੧੯॥
सो इह समै काम नहि आई ॥१९॥
(ਉਨ੍ਹਾ ਵਿਚੋਂ ਕੋਈ ਵੀ) ਇਸ ਸਮੇਂ ਕੰਮ ਨਹੀਂ ਆਈ ॥੧੯॥

ਤਾ ਤੇ ਮੈ ਇਹ ਅਬੈ ਬਿਯਾਹੂੰ ॥
ता ते मै इह अबै बियाहूँ ॥
ਇਸ ਲਈ ਮੈਂ ਇਸ ਨਾਲ ਹੁਣੇ ਵਿਆਹ ਕਰਾਗਾ

ਤਨ ਲਗਿ ਯਾ ਸੋ ਨੇਹ ਨਿਬਾਹੂੰ ॥
तन लगि या सो नेह निबाहूँ ॥
ਅਤੇ ਸ਼ਰੀਰ ਦੇ ਕਾਇਮ ਰਹਿਣ ਤਕ ਇਸ ਨਾਲ ਪ੍ਰੇਮ ਨਿਭਾਵਾਗਾ।

ਬਰਤਿ ਅਗਨਿ ਤੇ ਤਾਹਿ ਉਬਾਰੋ ॥
बरति अगनि ते ताहि उबारो ॥

(ਹੁਣ ਮੈਂ) ਅਗਨੀ-ਬ੍ਰਤ ਤੋਂ ਇਸ ਨੂੰ ਉਬਾਰਦਾ ਹਾ।

ਮੋ ਸੋ ਜਰੀ ਨ ਤਨ ਕੋ ਜਾਰੋ ॥੨੦॥

मो सो जरी न तन को जारो ॥२०॥

(ਇਹ ਤਾ) ਮੇਰੇ ਕੋਲੋਂ ਪਹਿਲਾ ਹੀ ਸੜੀ ਹੋਈ ਹੈ, (ਹੁਣ) ਇਸ ਨੂੰ ਸ਼ਰੀਰ ਤੋਂ ਨਹੀਂ ਸਾੜਨਾ ਚਾਹੀਦਾ ॥੨੦॥

ਚਿਤਾ ਅਗਨਿ ਜੋ ਸਤੀ ਜਗਾਈ ॥

चिता अगनि जो सती जगाई ॥

ਉਸ ਸਤੀ ਨੇ ਜੋ ਚਿਖਾ ਬਾਲੀ ਹੋਈ ਸੀ,

ਬਿਰਹਾਨਲ ਸੋਈ ਠਹਿਰਾਈ ॥

बिरहानल सोई ठहिराई ॥

ਉਸ ਨੂੰ ਵਿਯੋਗ ਦੀ ਅੱਗ ਮੰਨ ਕੇ

ਤਾ ਕੇ ਤੀਰ ਭਾਵਰੈ ਦੀਨੀ ॥

ता के तीर भावरै दीनी ॥

ਉਸ ਦੇ ਇਰਦ ਗਿਰਦ ਫੇਰੇ ਲਏ

ਰਾਕ ਹੁਤੀ ਰਾਨੀ ਬਿਧਿ ਕੀਨੀ ॥੨੧॥

राक हुती रानी बिधि कीनी ॥२१॥

ਅਤੇ ਜੋ ਰੰਕ ਸੀ, ਉਸ ਨੂੰ ਵਿਧਾਤਾ ਨੇ ਰਾਣੀ ਬਣਾ ਦਿੱਤਾ ॥੨੧॥

ਏਹੀ ਚਰਿਤ੍ਰ ਨ੍ਰਿਪਤਿ ਕੋ ਪਾਯੋ ॥

एही चरित्र नृपति को पायो ॥

ਇਹ ਚਰਿਤ੍ਰ ਕਰ ਕੇ ਉਸ ਨੇ ਰਾਜੇ ਨੂੰ ਪ੍ਰਾਪਤ ਕਰ ਲਿਆ।

ਸਭ ਰਾਨਿਨ ਚਿਤ ਤੇ ਬਿਸਰਾਯੋ ॥

सभ रानिन चित ते बिसरायो ॥

(ਰਾਜੇ ਨੇ) ਸਾਰੀਆਂ ਰਾਣੀਆਂ ਨੂੰ ਚਿਤ ਵਿਚੋਂ ਭੁਲਾ ਦਿੱਤਾ।

ਅਪਨੀ ਆਗਜਾ ਕੇ ਬਸਿ ਕੀਨੋ ॥

अपनी आग्या के बसि कीनो ॥

(ਉਸ ਨੇ ਰਾਜੇ ਨੂੰ) ਆਪਣੀ ਆਗਿਆ ਦੇ ਅਧੀਨ ਕਰ ਲਿਆ

ਜਾਨੁਕ ਦਾਸ ਮੋਲ ਕੋ ਲੀਨੋ ॥੨੨॥

जानुक दास मोल को लीनो ॥२२॥

ਮਾਨੋ ਕੋਈ ਦਾਸ ਮੁੱਲ ਲਿਆ ਹੋਵੇ ॥੨੨॥

ਦੋਹਰਾ ॥

दोहरा ॥

ਦੋਹਰਾ:

ਤਾ ਦਿਨ ਤੈ ਤਾ ਸੋ ਘਨੀ ਪ੍ਰੀਤਿ ਬਢੀ ਸੁਖ ਪਾਇ ॥

ता दिन तै ता सो घनी प्रीति बढी सुख पाइ ॥

ਉਸ ਦਿਨ ਤੋਂ ਉਸ ਨਾਲ ਪ੍ਰੀਤ ਬਹੁਤ ਵਧ ਗਈ ਅਤੇ ਸੁਖ ਪ੍ਰਾਪਤ ਕੀਤਾ

ਸਭ ਰਨਿਯਨ ਕੋ ਰਾਵ ਕੇ ਚਿਤ ਤੇ ਦਿਯੋ ਭੁਲਾਇ ॥੨੩॥

सभ रनियन को राव के चित ते दियो भुलाइ ॥२३॥

ਅਤੇ ਸਾਰੀਆਂ ਰਾਣੀਆਂ ਨੂੰ ਰਾਜੇ ਦੇ ਚਿਤ ਤੋਂ ਭੁਲਵਾ ਦਿੱਤਾ ॥੨੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਦਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੧੦॥੨੧੦੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ दस चरित्र समापतम सतु सुभम सतु ॥११०॥२१०६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਦਸਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੧੦॥੨੧੦੬॥ ਚਲਦਾ॥

ਚੌਪਈ ॥

चौपई ॥

ਚੌਪਈ:

ਦੁਰਜਨ ਸਿੰਘ ਰਾਵ ਇਕ ਭਾਰੀ ॥

दुरजन सिंघ राव इक भारी ॥

ਦੁਰਜਨ ਸਿੰਘ ਨਾ ਦਾ ਇਕ ਵੱਡਾ ਰਾਜਾ ਸੀ,

ਦਿਸਾ ਚਾਰਿ ਜਿਹ ਕਰਤ ਜੁਹਾਰੀ ॥

दिसा चारि जिह करत जुहारी ॥

ਜਿਸ ਨੂੰ ਚਾਰੇ ਦਿਸ਼ਾਵਾ ਪ੍ਰਨਾਮ ਕਰਦੀਆਂ ਸਨ।

ਤਾ ਕੋ ਰੂਪ ਹੇਰਿ ਬਲਿ ਜਾਵਹਿ ॥

ता को रूप हेरि बलि जावहि ॥

ਉਸ ਦੇ ਰੂਪ ਨੂੰ ਵੇਖ ਕੇ (ਸਾਰੇ) ਬਲਿਹਾਰੇ ਜਾਦੇ ਸਨ

ਪ੍ਰਜਾ ਅਧਿਕ ਮਨ ਮੈ ਸੁਖੁ ਪਾਵਹਿ ॥੧॥

प्रजा अधिक मन मै सुखु पावहि ॥१॥

ਅਤੇ ਪ੍ਰਜਾ ਮਨ ਵਿਚ ਬਹੁਤ ਸੁਖ ਪਾਉਂਦੀ ਸੀ ॥੧॥

ਦੋਹਰਾ ॥

दोहरा ॥

ਦੋਹਰਾ:

ਤਾਹਿ ਦੇਸ ਆਵਤ ਜੁ ਜਨ ਤਾ ਕੋ ਰੂਪ ਨਿਹਾਰਿ ॥

ताहि देस आवत जु जन ता को रूप निहारि ॥

ਉਸ ਦੇ ਦੇਸ ਵਿਚ ਜੋ ਵੀ ਬੰਦਾ ਆਉਂਦਾ, ਉਸ ਦੇ ਰੂਪ ਨੂੰ ਵੇਖ ਕੇ

ਹ੍ਵੈ ਚੇਰੇ ਤਿਹ ਪੁਰ ਬਸੈ ਸਭ ਧਨ ਧਾਮ ਬਿਸਾਰਿ ॥੨॥

ह्वै चेरे तिह पुर बसै सभ धन धाम बिसारि ॥२॥

ਸਾਰਾ ਘਰ ਬਾਰ ਭੁਲਾ ਦਿੰਦਾ ਅਤੇ ਦਾਸ ਬਣ ਕੇ ਉਸ ਦੇ ਨਗਰ ਵਿਚ ਰਹਿ ਜਾਦਾ ॥੨॥

ਚੌਪਈ ॥

ਚੌਪਈ ॥
ਚੌਪਈ:

ਜਬ ਵਹੁ ਨ੍ਰਿਪਤਿ ਅਖੇਟਕ ਆਵੈ ॥
जब वहु नृपति अखेटक आवै ॥
ਜਦ ਉਹ ਰਾਜਾ ਸ਼ਿਕਾਰ ਚੜ੍ਹਦਾ,

ਸ੍ਵਾਨਨ ਤੇ ਬਹੁਤ ਮ੍ਰਿਗਨ ਗਹਾਵੈ ॥
स्वानन ते बहुत मृगन गहावै ॥
ਤਾ ਕੁਤਿਆਂ ਤੋਂ ਬਹੁਤ ਹਿਰਨ ਪਕੜਵਾਉਂਦਾ ਸੀ।

ਬਾਜਨ ਸਾਥ ਆਬਿਯਨ ਲੇਹੀ ॥
बाजन साथ आबियन लेही ॥
ਬਾਜ਼ਾ ਤੋਂ ਮੁਰਗ਼ਾਬੀਆਂ ਫੜਵਾਉਂਦਾ ਸੀ

ਅਮਿਤ ਦਰਬੁ ਹੁਸਨਾਕਨ ਦੇਹੀ ॥੩॥
अमित दरबु हुसनाकन देही ॥३॥
ਅਤੇ ਹੁਸੀਨਾ ਨੂੰ ਬਹੁਤ ਧਨ ਦਿੰਦਾ ਸੀ ॥੩॥

ਨਿਤਿਪ੍ਰਤਿ ਅਧਿਕ ਮ੍ਰਿਗਨ ਕੌ ਮਾਰੈ ॥
नितिप्रति अधिक मृगन कौ मारै ॥
(ਉਹ) ਹਰ ਰੋਜ਼ ਬਹੁਤ ਹਿਰਨਾ ਨੂੰ ਮਾਰਦਾ ਸੀ

ਸਦਾ ਸੁ ਬਨ ਕੇ ਬੀਚ ਬਿਹਾਰੈ ॥
सदा सु बन के बीच बिहारै ॥
ਅਤੇ ਸਦਾ ਬਨ ਵਿਚ ਹੀ ਘੁੰਮਦਾ ਰਹਿੰਦਾ ਸੀ।

ਦੁਹੂ ਹਾਥ ਸੌ ਤੀਰ ਚਲਾਵੈ ॥
दुहू हाथ सौ तीर चलावै ॥

ਉਹ ਦੋਹਾ ਹੱਥਾ ਨਾਲ ਤੀਰ ਚਲਾਉਂਦਾ ਸੀ।

ਤਾ ਤੇ ਕਹਾ ਜਾਨ ਪਸੁ ਪਾਵੈ ॥੪॥

ता ते कहा जान पसु पावै ॥४॥

ਉਸ ਤੋਂ (ਭਲਾ) ਕਿਹੜਾ ਪਸ਼ੂ ਬਚ ਸਕਦਾ ਸੀ ॥੪॥

ਏਕ ਦਿਵਸ ਨ੍ਰਿਪ ਅਖਿਟ ਸਿਧਾਯੋ ॥

एक दिवस नृप अखिट सिधायो ॥

ਇਕ ਦਿਨ ਰਾਜਾ ਸ਼ਿਕਾਰ ਖੇਡਣ ਗਿਆ

ਕਾਰੋ ਹਰਿਨ ਹੇਰਿ ਲਲਚਾਯੋ ॥

कारो हरिन हेरि ललचायो ॥

ਅਤੇ ਇਕ ਕਾਲਾ ਹਿਰਨ ਵੇਖ ਕੇ ਲਲਚਾ ਗਿਆ।

ਸੀਂਗਨ ਤੇ ਜੀਯਤ ਗਹਿ ਲੈਹੌਂ ॥

सींगन ते जीयत गहि लैहौ ॥

(ਚਾਹੁੰਦਾ ਸੀ ਕਿ ਉਸ ਨੂੰ) ਸਿੰਗਾ ਤੋਂ ਜੀਉਂਦਾ ਫੜ ਲਵਾ

ਯਾ ਕੌ ਘਾਇ ਨ ਲਾਗਨ ਦੈਹੌਂ ॥੫॥

या कौ घाइ न लागन दैहौ ॥५॥

ਅਤੇ ਉਸ ਨੂੰ ਜ਼ਖ਼ਮੀ ਨਾ ਹੋਣ ਦਿਆਂ ॥੫॥

ਹੇਰਿ ਹਰਿਨ ਕਹ ਤੁਰੈ ਧਵਾਯੋ ॥

हेरि हरिन कह तुरै धवायो ॥

ਹਿਰਨ ਨੂੰ ਵੇਖ ਕੇ (ਉਸ ਨੇ) ਘੋੜੇ ਨੂੰ ਭਜਾਇਆ

ਪਾਛੋ ਚਲਿਯੋ ਤਵਨ ਕੋ ਆਯੋ ॥

पाछो चलियो तवन को आयो ॥

ਅਤੇ ਉਸ ਦੇ ਪਿਛੇ ਚਲਦਾ ਆਇਆ।

ਜਬ ਪਰਦੇਸ ਗਯੋ ਚਲਿ ਸੋਈ ॥

जब परदेस गयो चलि सोई ॥

ਜਦ ਉਹ (ਹਿਰਨ) ਪਰਦੇਸ (ਗ਼ੈਰ ਇਲਾਕੇ) ਵਿਚ ਪਹੁੰਚ ਗਿਆ,

ਚਾਕਰ ਤਹਾ ਨ ਪਹੂੰਚ੍ਯੋ ਕੋਈ ॥੬॥

चाकर तहा न पहूँच्यो कोई ॥६॥

ਤਾ ਕੋਈ ਨੌਕਰ ਉਥੇ ਨਾ ਪਹੁੰਚ ਸਕਿਆ ॥੬॥

ਰਾਜ ਪ੍ਰਭਾ ਇਕ ਰਾਜ ਦੁਲਾਰੀ ॥

राज प्रभा इक राज दुलारी ॥

(ਉਥੇ) ਰਾਜ ਪ੍ਰਭਾ ਨਾ ਦੀ ਇਕ ਰਾਜ ਕੁਮਾਰੀ ਸੀ

ਰਾਜਾ ਕੋ ਪ੍ਰਾਨਨ ਤੇ ਪ੍ਯਾਰੀ ॥

राजा को प्रानन ते प्यारी ॥

ਜੋ ਰਾਜੇ ਨੂੰ ਪ੍ਰਾਣਾ ਤੋਂ ਪਿਆਰੀ ਸੀ।

ਧੌਲਰ ਊਚ ਤਵਨ ਕੌ ਰਾਜੈ ॥

धौलर ऊच तवन कौ राजै ॥

ਉਸ ਦਾ ਉੱਚਾ ਮਹੱਲ ਸ਼ੋਭਦਾ ਸੀ

ਮਨੋ ਚੰਦ੍ਰਮਾ ਕੋਲ ਬਿਰਾਜੈ ॥੭॥

मनो चंद्रमा कोल बिराजै ॥७॥

ਜੋ ਮਾਨੋ ਚੰਦ੍ਰਮਾ ਜਿੰਨਾ ਉੱਚਾ ਸੀ ॥੭॥

ਤਪਤੀ ਨਦੀ ਤੀਰ ਤਿਹ ਬਹੈ ॥

तपती नदी तीर तिह बहै ॥

ਉਸ ਦੇ ਨੇੜੇ ਤਪਤੀ ਨਦੀ ਵਗਦੀ ਸੀ।

ਸੂਰਜ ਸੁਤਾ ਤਾਹਿ ਜਗ ਕਹੈ ॥

सूरज सुता ताहि जग कहै ॥

ਉਸ ਨੂੰ ਜਗਤ ਵਾਲੇ ਸੂਰਜ ਦੀ ਪੁੱਤਰੀ ਕਹਿੰਦੇ ਸਨ।

ਪੰਛੀ ਤਹਾ ਚੁਗਤ ਅਤਿ ਸੋਹੈ ॥

पंछी तहा चुगत अति सोहै ॥

ਉਥੇ ਪੰਛੀ ਚੁਗਦੇ ਹੋਏ ਬਹੁਤ ਸ਼ੋਭਦੇ ਸਨ।

ਹੇਰਨਿਹਾਰਨ ਕੋ ਮਨੁ ਮੋਹੈ ॥੮॥

हेरनिहारन को मनु मोहै ॥८॥

ਵੇਖਣ ਵਾਲਿਆਂ ਦੇ ਮਨ ਮੋਹ ਲੈਂਦੇ ਸਨ ॥੮॥

ਸੁੰਦਰ ਤਾਹਿ ਝਰੋਖੇ ਜਹਾ ॥

सुँदर ताहि झरोखे जहा ॥

ਜਿਥੇ (ਮਹੱਲ ਦੇ) ਸੁੰਦਰ ਝਰੋਖੇ ਸਨ,

ਕਾਢ੍ਯੋ ਆਨਿ ਰਾਇ ਮ੍ਰਿਗ ਤਹਾ ॥

काढ्यो आनि राइ मृग तहा ॥

ਰਾਜੇ ਨੇ ਹਿਰਨ ਨੂੰ ਉਥੇ ਜਾ ਕਢਿਆ।

ਤੁਰੈ ਧਵਾਇ ਸ੍ਰਮਿਤ ਤਿਹ ਕੀਨੋ ॥

तुरै धवाइ स्रमित तिह कीनो ॥

ਘੋੜਾ ਭਜਾ ਕੇ ਰਾਜੇ ਨੇ ਉਸ ਨੂੰ ਥਕਾ ਦਿੱਤਾ

ਸ੍ਰਿੰਗਨ ਤੇ ਸ੍ਰਿੰਗੀ ਗਹਿ ਲੀਨੋ ॥੯॥

सृंगन ते सृंगी गहि लीनो ॥९॥

ਅਤੇ ਹਿਰਨ ਨੂੰ ਸਿੰਗਾ ਤੋਂ ਫੜ ਲਿਆ ॥੯॥

ਯਹ ਕੌਤਕ ਨ੍ਰਿਪ ਸੁਤਾ ਨਿਹਾਰਿਯੋ ॥

यह कौतक नृप सुता निहारियो ॥

ਇਹ ਕੌਤਕ ਰਾਜ ਕੁਮਾਰੀ ਨੇ ਵੇਖਿਆ

ਯਹੈ ਆਪਨੇ ਹ੍ਰਿਦੈ ਬਿਚਾਰਿਯੋ ॥

यहै आपने हृदै बिचारियो ॥

ਅਤੇ ਆਪਣੇ ਹਿਰਦੇ ਵਿਚ ਇਹ ਵਿਚਾਰ ਕੀਤਾ।

ਮੈ ਅਬ ਹੀ ਇਹ ਨ੍ਰਿਪ ਕੌ ਬਰੌ ॥

मै अब ही इह नृप कौ बरौ ॥

ਮੈਂ ਹੁਣ ਹੀ ਇਸ ਰਾਜੇ ਨੂੰ ਵਿਆਹਾਗੀ,

ਨਾਤਰ ਮਾਰਿ ਕਟਾਰੀ ਮਰੌ ॥੧੦॥

नातर मारि कटारी मरौ ॥१०॥

ਨਹੀਂ ਤਾ ਕਟਾਰ ਮਾਰ ਕੇ ਮਰ ਜਾਵਾਗੀ ॥੧੦॥

ਐਸੀ ਪ੍ਰੀਤਿ ਰਾਇ ਸੌ ਜੋਰੀ ॥

ऐसी प्रीति राइ सौ जोरी ॥

ਉਸ ਨੇ ਰਾਜੇ ਨਾਲ ਅਜਿਹੀ ਪ੍ਰੀਤ ਜੋੜ ਲਈ

ਕਾਹੂ ਪਾਸ ਜਾਤ ਨਹਿ ਤੋਰੀ ॥

काहू पास जात नहि तोरी ॥

ਜੋ ਕਿਸੇ ਕੋਲੋਂ ਤੋੜੀ ਨਹੀਂ ਜਾ ਸਕਦੀ।

ਨੈਨ ਸੈਨ ਦੈ ਤਾਹਿ ਬਲਾਯੋ ॥

नैन सैन दै ताहि बलायो ॥

ਅੱਖ ਦੇ ਇਸ਼ਾਰੇ ਨਾਲ ਰਾਜੇ ਨੂੰ ਬੁਲਾਇਆ

ਮੈਨ ਭੋਗ ਤਹਿ ਸਾਥ ਕਮਾਯੋ ॥੧੧॥

मैन भोग तहि साथ कमायो ॥११॥

ਅਤੇ ਉਸ ਨਾਲ ਕਾਮ-ਕ੍ਰੀੜਾ ਕੀਤੀ ॥੧੧॥

ਐਸੀ ਫਬਤ ਦੁਹੂੰਨ ਕੀ ਜੋਰੀ ॥

ऐसी फबत दुहूँन की जोरी ॥

(ਉਨ੍ਹਾ) ਦੋਹਾ ਦੀ ਜੋੜੀ ਇਸ ਤਰ੍ਹਾ ਫਬੀ,

ਜਨੁਕ ਕ੍ਰਿਸਨ ਬ੍ਰਿਖਭਾਨ ਕਿਸੋਰੀ ॥

जनुक क्रिसन ब्रिखभान किसोरी ॥

ਮਾਨੋ ਰਾਧਾ ਅਤੇ ਕ੍ਰਿਸ਼ਨ (ਦੀ ਜੋੜੀ) ਹੋਵੇ।

ਦੁਹੂੰ ਹਾਥ ਤਿਹ ਕੁਚਨ ਮਰੋਰੈ ॥

दुहूँ हाथ तिह कुचन मरोरै ॥

(ਉਹ) ਉਸ ਦੇ ਦੋਹਾ ਹੱਥਾ ਨਾਲ ਕੁਚ ਮਰੋੜ ਰਿਹਾ ਸੀ

ਜਨੁ ਖੋਯੋ ਨਿਧਨੀ ਧਨੁ ਟੋਰੈ ॥੧੨॥

जनु खोयो निधनी धनु टोरै ॥१२॥

ਮਾਨੋ ਕੋਈ ਨਿਰਧਨ ਗਵਾਚੇ ਹੋਏ ਧਨ ਨੂੰ ਲਭ ਰਿਹਾ ਹੋਵੇ ॥੧੨॥

ਬਾਰ ਬਾਰ ਤਿਹ ਗਰੇ ਲਗਾਵੈ ॥

बार बार तिह गरे लगावै ॥

(ਰਾਜਾ) ਉਸ ਨੂੰ ਬਾਰ ਬਾਰ ਗਲੇ ਲਗਾਉਂਦਾ ਸੀ

ਜਨੁ ਕੰਦ੍ਰਪ ਕੋ ਦ੍ਰਪੁ ਮਿਟਾਵੈ ॥

जनु कंद्रप को द्रपु मिटावै ॥

ਮਾਨੋ ਕਾਮਦੇਵ ਦਾ ਹੰਕਾਰ ਮਿਟਾ ਰਿਹਾ ਹੋਵੇ।

ਭੋਗਤ ਤਾਹਿ ਜੰਘ ਲੈ ਕਾਧੇ ॥

भोगत ताहि जंघ लै काधे ॥

(ਉਸ ਦੀਆਂ) ਟੰਗਾ ਨੂੰ ਮੋਢਿਆਂ ਤੇ ਰਖ ਕੇ ਉਸ ਨੂੰ (ਇਸ ਪ੍ਰਕਾਰ ਭੋਗਦਾ ਸੀ)

ਜਨੁ ਦ੍ਵੈ ਮੈਨ ਤਰਕਸਨ ਬਾਧੇ ॥੧੩॥

जनु द्वै मैन तरकसन बाधे ॥१३॥

ਮਾਨੋ ਕਾਮ ਦੇਵ ਨੇ ਦੋ ਭੱਥੇ ਬੰਨ੍ਹੇ ਹੋਣ ॥੧੩॥

ਭਾਤਿ ਭਾਤਿ ਸੌ ਚੁੰਬਨ ਕੀਨੇ ॥

भाति भाति सौ चुँबन कीने ॥

ਕਈ ਤਰ੍ਹਾ ਦੇ ਚੁੰਬਨ ਕੀਤੇ

ਭਾਤਿ ਭਾਤਿ ਆਸਨ ਤ੍ਰਿਯ ਦੀਨੇ ॥

भाति भाति आसन तृय दीने ॥

ਅਤੇ ਇਸਤਰੀ ਨੇ ਭਾਤ ਭਾਤ ਦੇ ਆਸਨ ਦਿੱਤੇ।

ਗਹਿ ਗਹਿ ਤਾ ਸੋ ਗਰੇ ਲਗਾਈ ॥

गहि गहि ता सो गरे लगाई ॥

ਪਕੜ ਪਕੜ ਕੇ ਉਸ ਨੂੰ ਗਲੇ ਲਗਾਇਆ

ਮਾਨਹੁ ਰੰਕ ਨਵੌ ਨਿਧਿ ਪਾਈ ॥੧੪॥

मानहु रंक नवौ निधि पाई ॥१४॥

ਮਾਨੋ ਨਿਰਧਨ ਨੇ ਨੌਂ ਨਿਧੀਆਂ ਪ੍ਰਾਪਤ ਕਰ ਲਈਆਂ ਹੋਣ ॥੧੪॥

ਸਵੈਯਾ ॥

सवैया ॥

ਸਵੈਯਾ:

ਮੀਤ ਅਲਿੰਗਨ ਆਸਨ ਚੁੰਬਨ ਕੀਨੇ ਅਨੇਕ ਤੇ ਕੌਨ ਗਨੈ ॥

मीत अलिंगन आसन चुँबन कीने अनेक ते कौन गनै ॥

(ਆਪਣੇ) ਮਿਤਰ ਦੇ ਅਨੇਕ ਤਰ੍ਹਾ ਦੇ ਆਲਿੰਗਨ, ਆਸਨ ਅਤੇ ਚੁੰਬਨ ਲਏ, (ਜਿਨ੍ਹਾ ਦੀ) ਗਿਣਤੀ ਕੌਣ ਕਰ ਸਕਦਾ ਹੈ।

ਮੁਸਕਾਤ ਲਜਾਤ ਕਛੂ ਲਲਤਾ ਸੁ ਬਿਲਾਸ ਲਸੈ ਪਿਯ ਸਾਥ ਤਨੈ ॥

मुसकात लजात कछू ललता सु बिलास लसै पिय साथ तनै ॥

(ਉਹ) ਇਸਤਰੀ ਹਸਦੀ ਅਤੇ ਕੁਝ ਮੁਸਕਰਾਉਂਦੀ ਹੋਈ ਪ੍ਰੀਤਮ ਦੇ ਸ਼ਰੀਰ ਨਾਲ ਹੀ ਵਿਲਾਸ ਕਰਦੀ ਰਹੀ।

ਝਮਕੈ ਜਰ ਜੇਬ ਜਰਾਇਨ ਕੀ ਦਮਕੈ ਮਨੋ ਦਾਮਨਿ ਬੀਚ ਘਨੈ ॥

झमकै जर जेब जराइन की दमकै मनो दामनि बीच घनै ॥

(ਉਸ ਦੇ) ਜ਼ਰੀਦਾਰ ਅਤੇ ਜੜਾਊ ਕਪੜੇ ਇਸ ਤਰ੍ਹਾ ਚਮਕ ਰਹੇ ਸਨ ਮਾਨੋ ਬਦਲ ਵਿਚ ਬਿਜਲੀ ਚਮਕ ਰਹੀ ਹੋਵੇ।

ਲਖਿ ਨੈਕੁ ਪ੍ਰਭਾ ਸਜਨੀ ਸਭ ਹੀ ਇਹ ਭਾਤਿ ਰਹੀਅਤਿ ਰੀਸਿ ਮਨੈ ॥੧੫॥

लखि नैकु प्रभा सजनी सभ ही इह भाति रहीअति रीसि मनै ॥१५॥

ਉਸ ਦੀ ਪ੍ਰਭਾ ਨੂੰ ਕੁਝ ਕੁ ਵੇਖ ਕੇ ਸਾਰੀਆਂ ਸਖੀਆਂ ਮਨ ਵਿਚ ਇਸ ਤਰ੍ਹਾ ਰੀਸ ਕਰਨ ਲਗੀਆਂ ॥੧੫॥

ਕੰਚਨ ਸੇ ਤਨ ਹੈ ਰਮਨੀਯ ਦ੍ਰਿਗੰਚਲ ਚੰਚਲ ਹੈ ਅਨਿਯਾਰੇ ॥

कंचन से तन है रमनीय द्रिगंचल चंचल है अनियारे ॥

ਉਸ ਦਾ ਸੋਨੇ ਵਰਗਾ ਸੁੰਦਰ ਸ਼ਰੀਰ ਸੀ ਅਤੇ ਚੰਚਲ ਨੈਣਾ ਦੀਆਂ ਪਲਕਾ ਬਹੁਤ ਤਿਖੀਆਂ ਸਨ।

ਖੰਜਨ ਸੇ ਮਨ ਰੰਜਨ ਰਾਜਤ ਕੰਜਨ ਸੇ ਅਤਿ ਹੀ ਕਜਰਾਰੇ ॥

खंजन से मन रंजन राजत कंजन से अति ही कजरारे ॥

(ਉਹ) ਮਮੋਲਿਆਂ ('ਖੰਜਨ') ਵਾਗ ਮਨ ਨੂੰ ਪ੍ਰਸੰਨ ਕਰਦੇ ਸਨ ਅਤੇ (ਉਹ) ਕਜਲਾਖੇ ਕੌਲਾ ਵਰਗੇ ਬਹੁਤ ਸੁੰਦਰ ਸਨ।

ਰੀਝਤ ਦੇਵ ਅਦੇਵ ਲਖੇ ਛਬਿ ਮੈਨ ਮਨੋ ਦੋਊ ਸਾਚਨ ਢਾਰੇ ॥

रीझत देव अदेव लखे छबि मैन मनो दोऊ साचन ढारे ॥

(ਉਨ੍ਹਾ ਨੂੰ) ਵੇਖ ਕੇ ਦੇਵਤੇ ਅਤੇ ਦੈਂਤ ਪ੍ਰਸੰਨ ਹੁੰਦੇ ਸਨ। (ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਾਮਦੇਵ ਨੇ ਦੋਹਾ ਨੂੰ ਸਾਚੇ ਵਿਚ ਢਾਲਿਆ ਹੋਵੇ।

ਜੋਬਨ ਜੇਬ ਜਗੇ ਅਤਿ ਹੀ ਸੁਭ ਬਾਲ ਬਨੇ ਦ੍ਰਿਗ ਲਾਲ ਤਿਹਾਰੇ ॥੧੬॥

जोबन जेब जगे अति ही सुभ बाल बने द्रिग लाल तिहारे ॥१६॥

ਹੇ ਇਸਤਰੀ! ਤੇਰੇ ਇਹ ਸ਼ੁਭ ਨੈਣ ਜੋਬਨ ਦੀ ਸ਼ੋਭਾ ਕਰ ਕੇ ਲਾਲ ਬਣੇ ਹੋਏ ਹਨ ॥੧੬॥

ਦੋਹਰਾ ॥

ਦੋਹਰਾ ॥

ਦੋਹਰਾ:

ਪ੍ਰੀਤ ਦੁਹਾਨ ਕੀ ਅਤਿ ਬਢੀ ਤ੍ਰੀਯ ਪਿਯਾ ਕੇ ਮਾਹਿ ॥

प्रीत दुहान की अति बढी त्रीय पिया के माहि ॥

ਇਸਤਰੀ ਅਤੇ ਪ੍ਰੀਤਮ ਦੋਹਾ ਦੀ ਪ੍ਰੀਤ ਬਹੁਤ ਵੱਧ ਗਈ।

ਪਟ ਛੂਟ੍ਯੋ ਨਿਰਪਟ ਭਏ ਰਹਿਯੋ ਕਪਟ ਕਛੁ ਨਾਹਿ ॥੧੭॥

पट छूट्यो निरपट भए रहियो कपट कछु नाहि ॥१७॥

ਬਸਤ੍ਰ ਉਤਰ ਗਏ ਅਤੇ (ਦੋਵੇਂ) ਕਪੜਿਆਂ ਤੋਂ ਬਿਨਾ ਹੋ ਗਏ। ਉਨ੍ਹਾ ਵਿਚ ਕੋਈ ਕਪਟ ਨਹੀਂ ਰਿਹਾ (ਅਰਥਾਤ-ਦੋਵੇਂ ਭਾਵ-ਮਗਨ ਹੋ ਗਏ ਹਨ) ॥੧੭॥

ਭਾਤਿ ਭਾਤਿ ਆਸਨ ਕਰੈ ਤਰੁਨ ਤਰੁਨਿ ਲਪਟਾਇ ॥

भाति भाति आसन करै तरुन तरुनि लपटाइ ॥

ਭਾਤ ਭਾਤ ਦੇ ਆਸਨ ਕਰ ਕੇ ਪ੍ਰੇਮੀ-ਪ੍ਰੇਮਿਕਾ ਆਪਸ ਵਿਚ ਲਿਪਟਦੇ ਰਹੇ।

ਮੋਦ ਦੁਹਨ ਕੋ ਅਤਿ ਬਢ੍ਯੋ ਗਨਨਾ ਗਨੀ ਨ ਜਾਇ ॥੧੮॥

मोद दुहन को अति बढ्यो गनना गनी न जाइ ॥१८॥

ਦੋਹਾ ਦਾ ਆਨੰਦ ਇਤਨਾ ਵੱਧ ਗਿਆ ਕਿ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ ॥੧੮॥

ਚੌਪਈ ॥

चौपई ॥

ਚੌਪਈ:

ਚਿਮਟਿ ਚਿਮਟਿ ਨ੍ਰਿਪ ਕੇਲ ਕਮਾਵੈ ॥

चिमटि चिमटि नृप केल कमावै ॥

ਲਿਪਟ ਲਿਪਟ ਕੇ ਰਾਜਾ ਰਤੀ-ਕ੍ਰੀੜਾ ਕਰਦਾ ਹੈ

ਲਪਟਿ ਲਪਟਿ ਤਰੁਨੀ ਸੁਖੁ ਪਾਵੈ ॥

लपटि लपटि तरुनी सुखु पावै ॥

(ਅਤੇ ਉਸ ਨਾਲ) ਲਿਪਟ ਲਿਪਟ ਕੇ ਇਸਤਰੀ ਸੁਖ ਪ੍ਰਾਪਤ ਕਰਦੀ ਹੈ।

ਬਹਸਿ ਬਹਸਿ ਆਲਿੰਗਨ ਕਰਹੀ ॥

बहसि बहसि आलिंगन करही ॥

ਹੱਸ ਹੱਸ ਕੇ ਆਲਿੰਗਨ ਕਰਦੀ ਹੈ

ਭਾਤਿ ਭਾਤਿ ਸੌ ਬਚਨ ਉਚਰੀ ॥੧੯॥

भाति भाति सौ बचन उचरी ॥१९॥

ਅਤੇ ਭਾਤ ਭਾਤ ਨਾਲ ਗੱਲਾ ਕਰਦੀ ਹੈ ॥੧੯॥

ਦੋਹਰਾ ॥

दोहरा ॥

ਦੋਹਰਾ:

ਭਾਤਿ ਭਾਤਿ ਆਸਨ ਕਰੈ ਭਾਤਿ ਭਾਤਿ ਸੁਖ ਪਾਇ ॥

भाति भाति आसन करै भाति भाति सुख पाइ ॥

(ਉਹ ਦੋਵੇਂ) ਭਾਤ ਭਾਤ ਦੇ ਆਸਨ ਕਰਦੇ ਹਨ ਅਤੇ ਤਰ੍ਹਾ ਤਰ੍ਹਾ ਦਾ ਸੁਖ ਮਾਣਦੇ ਹਨ।

ਲਪਟਿ ਲਪਟਿ ਸੁੰਦਰ ਰਮੈ ਚਿਮਟਿ ਚਿਮਟਿ ਤ੍ਰਿਯ ਜਾਇ ॥੨੦॥

लपटि लपटि सुँदर रमै चिमटि चिमटि तृय जाइ ॥२०॥

(ਉਹ) ਸੁੰਦਰ ਲਿਪਟ ਲਿਪਟ ਕੇ ਰਮਣ ਕਰਦਾ ਹੈ ਅਤੇ ਇਸਤਰੀ ਚਿਮਟ ਚਿਮਟ ਕੇ (ਆਨੰਦ ਮਾਣਦੀ ਹੈ) ॥੨੦॥

ਚੌਪਈ ॥

चौपई ॥

ਚੌਪਈ:

ਭਾਤਿ ਭਾਤਿ ਕੇ ਅਮਲ ਮੰਗਾਏ ॥

भाति भाति के अमल मंगाए ॥

(ਉਨ੍ਹਾ ਨੇ) ਕਈ ਤਰ੍ਹਾ ਦੇ ਨਸ਼ੀਲੇ ਪਦਾਰਥ ਮੰਗਵਾਏ

ਬਿਬਿਧ ਬਿਧਨ ਪਕਵਾਨ ਪਕਾਏ ॥

बिबिध बिधन पकवान पकाए ॥

ਅਤੇ ਕਈ ਪ੍ਰਕਾਰ ਦੇ ਪਕਵਾਨ ਪਕਵਾਏ।

ਦਾਰੂ ਪੋਸਤ ਔਰ ਧਤੂਰੋ ॥

दारू पोसत और धतूरो ॥

ਸ਼ਰਾਬ, ਪੋਸਤ ਅਤੇ ਧਤੂਰਾ (ਮੰਗਵਾਇਆ)।

ਪਾਨ ਡਰਾਇ ਕਸੁੰਭੜੋ ਰੂਰੋ ॥੨੧॥

पान डराइ कसुँभड़ो रूरो ॥२१॥

ਸੁੰਦਰ ਕਸੁੰਭੜੇ ਦੇ ਫੁਲ ਪਾ ਕੇ ਪਾਨ ਤਿਆਰ ਕਰਵਾਏ ॥੨੧॥

ਦੋਹਰਾ ॥

दोहरा ॥

ਦੋਹਰਾ:

ਅਮਿਤ ਆਫੂਆ ਕੀ ਬਰੀ ਖਾਇ ਚੜਾਈ ਭੰਗ ॥

अमित आफूआ की बरी खाइ चड़ाई भंग ॥

ਅਫ਼ੀਮ ਦੀ ਵੱਡੀ ਗੋਲੀ ਖਾ ਕੇ ਅਤੇ ਭੰਗ ਚੜ੍ਹਾ ਕੇ

ਚਤੁਰ ਪਹਰ ਭੋਗਿਯੋ ਤ੍ਰਿਯਹਿ ਤਉ ਨ ਮੁਚਿਯੋ ਅਨੰਗ ॥੨੨॥

चतुर पहर भोगियो त्रियहि तउ न मुचियो अनंग ॥२२॥

ਚਾਰ ਪਹਿਰ ਤਕ ਇਸਤਰੀ ਨਾਲ ਰਮਣ ਕੀਤਾ, ਫਿਰ ਵੀ ਵੀਰਜ ਖ਼ਲਾਸ ਨਾ ਹੋਇਆ ॥੨੨॥

ਤਰੁਨ ਤਰੁਨ ਤਰੁਨੀ ਤਰੁਨਿ ਤਰੁਨ ਚੰਦ੍ਰ ਕੀ ਜੌਨ ॥

तरुन तरुन तरुनी तरुनि तरुन चंद्र की जौन ॥

ਮਰਦ ਜਵਾਨ ਹੈ ਅਤੇ ਇਸਤਰੀ ਵੀ ਜਵਾਨ ਹੈ ਅਤੇ ਚੰਦ੍ਰਮਾ ਦੀ ਚਾਦਨੀ ਵੀ ਜਵਾਨ ਹੈ।

ਕੇਲ ਕਰੈ ਬਿਹਸੈ ਦੋਊ ਹਾਰਿ ਹਟੈ ਸੋ ਕੌਨ ॥੨੩॥

केल करै बिहसै दोऊ हारि हटै सो कौन ॥२३॥

ਕਾਮ-ਕ੍ਰੀੜਾ ਕਰਦੇ ਹੋਏ ਦੋਵੇਂ ਹਸਦੇ ਹਨ ਅਤੇ (ਉਨ੍ਹਾ ਵਿਚੋਂ) ਕਿਹੜਾ ਹੈ ਜੋ ਹਾਰ ਕੇ ਹਟ ਜਾਏ ॥੨੩॥

ਚਤੁਰ ਪੁਰਖ ਚਤੁਰਾ ਚਤੁਰ ਤਰੁਨ ਤਰੁਨਿ ਕੌ ਪਾਇ ॥

चतुर पुरख चतुरा चतुर तरुन तरुनि कौ पाइ ॥

ਚਤੁਰ ਪੁਰਸ਼ ਹੈ, ਚਤੁਰ ਇਸਤਰੀ ਹੈ, ਜਵਾਨ ਪੁਰਸ਼ ਜਵਾਨ ਇਸਤਰੀ ਨੂੰ ਪ੍ਰਾਪਤ ਕਰ ਕੇ

ਬਿਹਸ ਬਿਹਸ ਲਾਵੈ ਗਰੇ ਛਿਨਕਿ ਨ ਛੋਰਿਯੋ ਜਾਇ ॥੨੪॥

बिहस बिहस लावै गरे छिनकि न छोरियो जाइ ॥२४॥

ਹੱਸ ਹੱਸ ਕੇ ਗਲੇ ਲਗਾਉਂਦਾ ਹੈ; ਛਿਣ ਭਰ ਲਈ ਵੀ ਛਡਿਆ ਨਹੀਂ ਜਾ ਸਕਦਾ ॥੨੪॥

ਚੌਪਈ ॥

चौपई ॥

ਚੌਪਈ:

ਜੋ ਚਤੁਰਾ ਚਤੁਰਾ ਕੌ ਪਾਵੈ ॥

जो चतुरा चतुरा कौ पावै ॥

ਜੋ ਚਤੁਰ ਵਿਅਕਤੀ ਚਤੁਰ ਇਸਤਰੀ ਨੂੰ ਪ੍ਰਾਪਤ ਕਰ ਲੈਂਦਾ ਹੈ,

ਕਬਹੂੰ ਨ ਛਿਨ ਚਿਤ ਤੇ ਬਿਸਰਾਵੈ ॥

कबहूँ न छिन चित ते बिसरावै ॥

ਉਸ ਨੂੰ ਛਿਣ ਭਰ ਲਈ ਵੀ ਮਨ ਤੋਂ ਵਿਸਾਰਦਾ ਨਹੀਂ ਹੈ।

ਜੜ ਕੁਰੂਪ ਕੌ ਚਿਤਹਿ ਨ ਧਰੈ ॥

जड़ कुरूप कौ चितहि न धरै ॥

ਮੂਰਖ ਅਤੇ ਕੁਰੂਪ ਨੂੰ ਚਿਤ ਵਿਚ ਨਹੀਂ ਧਰਦਾ।

ਮਨ ਕ੍ਰਮ ਬਚ ਤਾਹੀ ਤੌ ਬਰੈ ॥੨੫॥

मन क्रम बच ताही तौ बरै ॥२५॥

ਮਨ ਬਚ ਕਰਮ ਕਰ ਕੇ ਉਸੇ (ਚਤੁਰ) ਨੂੰ ਵਰਦਾ ਹੈ ॥੨੫॥

ਦੋਹਰਾ ॥

दोहरा ॥

ਦੋਹਰਾ:

ਚੰਦਨ ਕੀ ਚੌਕੀ ਭਲੀ ਕਾਸਟ ਦ੍ਰੁਮ ਕਿਹ ਕਾਜ ॥

चंदन की चौकी भली कासट द्रुम किह काज ॥

ਚੰਦਨ (ਦੀ ਲਕੜੀ ਦੀ ਬਣੀ ਇਕ) ਚੌਕੀ ਚੰਗੀ ਹੈ ਪਰ ਲਕੜ ਦਾ ਬ੍ਰਿਛ ਕਿਸ ਕੰਮ ਦਾ ਹੈ।

ਚਤੁਰਾ ਕੋ ਨੀਕੋ ਚਿਤ੍ਰਯੋ ਕਹਾ ਮੂੜ ਕੋ ਰਾਜ ॥੨੬॥

चतुरा को नीको चित्रयो कहा मूड़ को राज ॥२६॥

ਚਤੁਰ ਇਸਤਰੀ ਨੂੰ ਵੇਖਣਾ ਜਾ ਯਾਦ ਕਰਨਾ ਚੰਗਾ ਹੈ, (ਉਸ ਦੇ ਮੁਕਾਬਲੇ ਤੇ) ਮੂਰਖ ਦਾ ਰਾਜ ਕਿਸ ਕੰਮ ॥੨੬॥

ਸੋਰਠਾ ॥

सोरठा ॥

ਸੋਰਠਾ:

ਤਰੁਨਿ ਪਤਰਿਯਾ ਨੀਕ ਚਪਲ ਚੀਤਿ ਭੀਤਰ ਚੁਭਿਯੋ ॥

तरुनि पतरिया नीक चपल चीति भीतर चुभियो ॥

ਇਸਤਰੀ ਪਤਲੀ, ਸੁੰਦਰ ਅਤੇ ਚੰਚਲ ਸੀ ਜੋ (ਮਿਤਰ ਦੇ) ਹਿਰਦੇ ਵਿਚ ਖੁਭ ਗਈ।

ਅਧਿਕ ਪਿਯਰਵਾ ਮੀਤ ਕਬਹੂੰ ਨ ਬਿਸਰਤ ਹ੍ਰਿਦੈ ਤੇ ॥੨੭॥

अधिक पियरवा मीत कबहूँ न बिसरत हृदै ते ॥२७॥

ਅਧਿਕ ਪਿਆਰਾ ਮਿਤਰ ਕਦੇ ਵੀ ਹਿਰਦੇ ਤੋਂ ਵਿਸਰਦਾ ਨਹੀਂ ॥੨੭॥

ਸਵੈਯਾ ॥

सवैया ॥

ਸਵੈਯਾ:

ਰੀਝ ਰਹੀ ਅਬਲਾ ਅਤਿ ਹੀ ਪਿਯ ਰੂਪ ਅਨੂਪ ਲਖੇ ਮਨ ਮਾਹੀ ॥
रीझ रही अबला अति ही पिय रूप अनूप लखे मन माही ॥
ਉਹ ਇਸਤਰੀ ਪ੍ਰੀਤਮ ਦਾ ਅਨੁਪਮ ਰੂਪ ਵੇਖ ਕੇ ਹਿਰਦੇ ਵਿਚ ਬਹੁਤ ਪ੍ਰਸੰਨ ਹੋ ਰਹੀ ਹੈ।

ਸੋਚ ਬਿਚਾਰ ਤਜ੍ਯੋ ਸਭ ਸੁੰਦਰਿ ਨੈਨ ਸੋ ਨੈਨ ਮਿਲੇ ਮੁਸਕਾਹੀ ॥
सोच बिचार तज्यो सभ सुँदरि नैन सो नैन मिले मुसकाही ॥
ਉਸ ਸੁੰਦਰੀ ਨੇ (ਮਨ ਤੋਂ) ਸੋਚ ਵਿਚਾਰ ਸਭ ਛਡ ਦਿੱਤੀ ਹੈ ਅਤੇ ਨੈਣਾ ਨਾਲ ਨੈਣ ਮਿਲਾ ਕੇ ਹੱਸ ਪੈਂਦੀ ਹੈ।

ਲਾਲ ਕੇ ਲਾਲਚੀ ਲੋਚਨ ਲੋਲ ਅਮੋਲਨ ਕੀ ਨਿਰਖੇ ਪਰਛਾਹੀ ॥
लाल के लालची लोचन लोल अमोलन की निरखे परछाही ॥
ਪ੍ਰੀਤਮ ਦੇ ਚੰਚਲ, ਅਣਮੋਲ ਨੇਤਰਾ ਦੀ ਪਰਛਾਈ ਵੇਖਣ ਲਈ (ਜੋ ਸਦਾ) ਲਲਚਾਏ ਰਹਿੰਦੇ ਹਨ।

ਮਤ ਭਈ ਮਨ ਮਾਨੋ ਪਿਯੋ ਮਦ ਮੋਹਿ ਰਹੀ ਮੁਖ ਭਾਖਤ ਨਾਹੀ ॥੨੮॥
मत भई मन मानो पियो मद मोहि रही मुख भाखत नाही ॥२८॥
ਮਨ ਚਾਹਿਆ ਪ੍ਰੀਤਮ ਪ੍ਰਾਪਤ ਕਰ ਕੇ ਉਹ ਮਸਤ ਹੋ ਗਈ ਹੈ ਅਤੇ ਮੋਹਿਤ ਹੋਈ ਦੇ ਮੂੰਹੋਂ ਬੋਲ ਨਹੀਂ ਨਿਕਲਦੇ ਹਨ ॥੨੮॥

ਸੋਭਤ ਸੁਧ ਸੁਧਾਰੇ ਸੇ ਸੁੰਦਰ ਜੋਬਨ ਜੋਤਿ ਜਗੇ ਜਰਬੀਲੇ ॥
सोभत सुध सुधारे से सुँदर जोबन जोति जगे जरबीले ॥
ਸੁੰਦਰ ਜੋਬਨ ਨਾਲ ਯੁਕਤ ਉਹ ਪ੍ਰਭਾਵਸ਼ਾਲੀ ਢੰਗ ਨਾਲ ਸੁਸ਼ੋਭਿਤ ਹਨ ਅਤੇ ਉਨ੍ਹਾ ਵਿਚ ਭੜਕੀਲੀ ਜੋਤਿ ਜਗ ਰਹੀ ਹੈ।

ਖੰਜਨ ਸੇ ਮਨੋਰੰਜਨ ਰਾਜਤ ਭਾਰੀ ਪ੍ਰਤਾਪ ਭਰੇ ਗਰਬੀਲੇ ॥
खंजन से मनोरंजन राजत भारी प्रताप भरे गरबीले ॥
(ਉਹ) ਮਮੋਲਿਆਂ ਵਾਗ ਮਨੋਰੰਜਨ ਕਰਨ ਵਾਲੇ ਅਤੇ ਭਾਰੀ ਪ੍ਰਤਾਪ ਅਤੇ ਗਰਬ ਵਾਲੇ ਸ਼ੁਭਾਇਮਾਨ ਹਨ।

ਬਾਨਨ ਸੇ ਮ੍ਰਿਗ ਬਾਰਨ ਸੇ ਤਰਵਾਰਨ ਸੇ ਚਮਕੇ ਚਟਕੀਲੇ ॥
बानन से मृग बारन से तरवारन से चमके चटकीले ॥
(ਉਹ) ਬਾਣਾ ਵਾਗ, ਹਿਰਨ ਦੇ ਬੱਚਿਆਂ ਵਾਗ ਅਤੇ ਤਲਵਾਰਾ ਵਰਗੇ ਚਮਕਦਾਰ ਅਤੇ ਚਟਕੀਲੇ ਹਨ।

ਰੀਝਿ ਰਹੀ ਸਖਿ ਹੌਹੂੰ ਲਖੇ ਛਬਿ ਲਾਲ ਕੇ ਨੈਨ ਬਿਸਾਲ ਰਸੀਲੇ ॥੨੯॥
रीझि रही सखि हौहूँ लखे छबि लाल के नैन बिसाल रसीले ॥२९॥
ਹੇ ਸਖੀ! ਮੈਂ ਉਸ ਲਾਲ ਦੇ ਵਿਸ਼ਾਲ ਅਤੇ ਰਸੀਲੇ ਨੈਣ ਵੇਖ ਕੇ ਰੀਝ ਗਈ ਹਾ ॥੨੯॥

ਭਾਤਿ ਭਲੀ ਬਿਨ ਸੰਗ ਅਲੀ ਜਬ ਤੇ ਮਨ ਭਾਵਨ ਭੇਟਿ ਗਈ ਹੌ ॥
भाति भली बिन संग अली जब ते मन भावन भेटि गई हौ ॥
ਹੇ ਸਖੀ! ਜਦ ਦੀ ਮੈਂ ਚੰਗੀ ਤਰ੍ਹਾ ਨਿਸੰਗ ਹੋ ਕੇ ਮਨ-ਭਾਵਨ (ਪ੍ਰੀਤਮ) ਨੂੰ ਮਿਲੀ ਹਾ,

ਤਾ ਦਿਨ ਤੇ ਨ ਸੁਹਾਤ ਕਛੂ ਸੁ ਮਨੋ ਬਿਨੁ ਦਾਮਨ ਮੋਲ ਲਈ ਹੌ ॥
ता दिन ते न सुहात कछू सु मनो बिनु दामन मोल लई हौ ॥
ਉਸ ਦਿਨ ਤੋਂ ਮੈਨੂੰ ਕੁਝ ਚੰਗਾ ਨਹੀਂ ਲਗਦਾ, ਮਾਨੋ ਮੈਨੂੰ ਬਿਨਾ ਦੰਮਾ ਦੇ ਮੁੱਲ ਲੈ ਲਿਆ ਗਿਆ ਹੈ।

ਭੌਹ ਕਮਾਨ ਕੋ ਤਾਨਿ ਭਲੇ ਦ੍ਰਿਗ ਸਾਇਕ ਕੇ ਜਨੁ ਘਾਇ ਘਈ ਹੌ ॥
भौह कमान को तानि भले द्रग साइक के जनु घाइ घई हौ ॥
(ਉਸ ਦੀਆਂ) ਭੌਆਂ ਰੂਪ ਕਮਾਨਾ ਨਾਲ ਨੈਣਾ ਦੇ ਬਾਣਾ ਨੂੰ ਖਿਚ ਕੇ ਮਾਨੋ ਘਾਇਲ ਕਰ ਦਿੱਤੀ ਗਈ ਹਾ।

ਮਾਰਿ ਸੁ ਮਾਰਿ ਕਰੀ ਸਜਨੀ ਸੁਨਿ ਲਾਲ ਕੋ ਨਾਮੁ ਗੁਲਾਮ ਭਈ ਹੌ ॥੩੦॥
मारि सु मारि करी सजनी सुनि लाल को नामु गुलाम भई हौ ॥३०॥
ਹੇ ਸਜਨੀ! ਸੁਣ, ਕਾਮ ਦੇਵ ਨੇ ਬਹੁਤ ਆਕ੍ਰਮਣ ਕੀਤਾ ਹੈ ਅਤੇ ਮੈਂ ਪ੍ਰੀਤਮ ਦੇ ਨਾਮ ਦੀ ਗ਼ੁਲਾਮ ਹੋ ਗਈ ਹਾ ॥੩੦॥

ਬਾਰਿਜ ਨੈਨ ਜਿਤੀ ਬਨਿਤਾ ਸੁ ਬਿਲੋਕ ਕੈ ਬਾਨ ਬਿਨਾ ਬਧ ਹ੍ਵੈ ਹੈ ॥
बारिज नैन जिती बनिता सु बिलौक कै बान बिना बध ह्वै है ॥
ਕਮਲ ਵਰਗੇ ਨੈਣਾ ਵਾਲੀਆਂ ਜਿਤਨੀਆਂ ਇਸਤਰੀਆਂ ਉਸ ਨੂੰ ਵੇਖ ਕੇ ਬਾਣ ਤੋਂ ਬਿਨਾ ਮਾਰੀਆਂ ਗਈਆਂ ਹਨ।

ਬੀਰੀ ਚਬਾਤ ਨ ਬੈਠਿ ਸਕੈ ਬਿਸੰਭਾਰ ਭਈ ਬਹੁਧਾ ਬਰਰੈ ਹੈ ॥
बीरी चबात न बैठि सकै बिसंभार भई बहुधा बररै है ॥
ਉਹ ਨਾ ਪਾਨ ਚਬਾਉਂਦੀਆਂ ਹਨ, ਨਾ ਬੈਠ ਸਕਦੀਆਂ ਹਨ ਅਤੇ ਬੇਸੁਧ ਹੋ ਕੇ ਅਕਸਰ ਬਰੜਾਉਂਦੀਆਂ ਹਨ।

ਬਾਤ ਕਹੈ ਬਿਗਸੈ ਨ ਬਬਾ ਕੀ ਸੌ ਲੇਤ ਬਲਾਇ ਸਭੈ ਬਲਿ ਜੈ ਹੈ ॥

बात कहै बिगसै न बबा की सौ लेत बलाइ सभै बलि जै है ॥

ਉਹ ਨਾ ਗੱਲ ਕਰਦੀਆਂ ਹਨ, ਨਾ ਹਸਦੀਆਂ ਹਨ, ਮੈਨੂੰ ਬਾਬੇ ਦੀ ਸੌਂਹ, ਸਭ ਉਸ ਦੀਆਂ ਬਲਾਵਾ ਲੈਂਦੀਆਂ ਹੋਈਆਂ ਨਿਛਾਵਰ ਹੁੰਦੀਆਂ ਹਨ।

ਬਾਲਮ ਹੇਤ ਬਿਯੋਮ ਕੀ ਬਾਮ ਸੁ ਬਾਰ ਅਨੇਕ ਬਜਾਰ ਬਕੈ ਹੈ ॥੩੧॥

बालम हेत बियोम की बाम सु बार अनेक बजार बकै है ॥३१॥

(ਉਸ) ਬਾਲਮ (ਪ੍ਰੀਤਮ) ਲਈ ਆਕਾਸ਼ ਦੀਆਂ ਪਰੀਆਂ ਵੀ ਅਨੇਕ ਵਾਰ ਬਾਜ਼ਾਰ ਵਿਚ ਵਿਕਦੀਆਂ ਹਨ ॥੩੧॥

ਚੌਪਈ ॥

चौपई ॥

ਚੌਪਈ:

ਏਕ ਸਖੀ ਛਬਿ ਹੇਰਿ ਰਿਸਾਈ ॥

एक सखी छबि हेरि रिसाई ॥

ਇਕ ਸਖੀ (ਉਸ ਦੀ) ਛਬੀ ਨੂੰ ਵੇਖ ਕੇ ਬਹੁਤ ਕ੍ਰੋਧਿਤ ਹੋਈ।

ਤਾ ਕੇ ਕਹਿਯੋ ਪਿਤਾ ਪ੍ਰਤੀ ਜਾਈ ॥

ता के कहियो पिता प्रती जाई ॥

ਉਸ ਦੇ ਪਿਤਾ ਪਾਸ ਜਾ ਕੇ (ਸਭ ਕੁਝ) ਦਸ ਦਿੱਤਾ।

ਬਚਨ ਸੁਨਤ ਨ੍ਰਿਪ ਅਧਿਕ ਰਿਸਾਯੋ ॥

बचन सुनत नृप अधिक रिसायो ॥

ਗੱਲ ਸੁਣ ਕੇ ਰਾਜਾ ਬਹੁਤ ਕ੍ਰੋਧਿਤ ਹੋਇਆ

ਦੁਹਿਤਾ ਕੇ ਮੰਦਿਰ ਚਲਿ ਆਯੋ ॥੩੨॥

दुहिता के मंदिर चलि आयो ॥३२॥

ਅਤੇ ਚਲ ਕੇ ਪੁੱਤਰੀ ਦੇ ਮਹੱਲ ਵਲ ਆ ਗਿਆ ॥੩੨॥

ਰਾਜ ਸੁਤਾ ਐਸੇ ਸੁਨਿ ਪਾਯੋ ॥

राज सुता ऐसे सुनि पायो ॥

ਜਦੋਂ ਰਾਜ ਕੁਮਾਰੀ ਨੇ ਇਸ ਤਰ੍ਹਾ ਸੁਣਿਆ

ਮੋ ਪਿਤੁ ਅਧਿਕ ਕੋਪ ਕਰਿ ਆਯੋ ॥

मो पितु अधिक कोप करि आयो ॥

ਕਿ ਮੇਰਾ ਪਿਤਾ ਬਹੁਤ ਕ੍ਰੋਧ ਕਰ ਕੇ ਆਇਆ ਹੈ।

ਤਬ ਤਿਨ ਹ੍ਰਿਦੈ ਕਹਿਯੋ ਕਾ ਕਰੋ ॥

तब तिन ह्रदै कहियो का करो ॥

ਤਦ ਉਸ ਨੇ ਹਿਰਦੇ ਵਿਚ ਸੋਚਿਆ ਕਿ ਕੀ ਕਰਾ,

ਉਰ ਮਹਿ ਮਾਰਿ ਕਟਾਰੀ ਮਰੋ ॥੩੩॥

उर महि मारि कटारी मरो ॥३३॥

ਹਿਰਦੇ ਵਿਚ ਕਟਾਰੀ ਮਾਰ ਕੇ ਮਰ ਜਾਵਾ ॥੩੩॥

ਦੋਹਰਾ ॥

दोहरा ॥

ਦੋਹਰਾ:

ਬਿਮਨ ਚੰਚਲਾ ਚਿਤ ਲਖੀ ਮੀਤ ਕਹਿਯੋ ਮੁਸਕਾਇ ॥

बिमन चंचला चित लखी मीत कहियो मुसकाइ ॥

ਮਿਤਰ ਨੇ ਜਦੋਂ ਇਸਤਰੀ ਨੂੰ ਬੇਮਨਾ ਵੇਖਿਆ, ਤਾ ਹੱਸ ਕੇ ਕਿਹਾ

ਤੈ ਚਿਤ ਕ੍ਯੋ ਬ੍ਰਯਾਕੁਲਿ ਭਈ ਮੁਹਿ ਕਹਿ ਭੇਦ ਸੁਨਾਇ ॥੩੪॥

तै चित क्यो ब्रयाकुलि भई मुहि कहि भेद सुनाइ ॥३४॥

ਕਿ ਤੂੰ ਚਿਤ ਵਿਚ ਕਿਉਂ ਵਿਆਕੁਲ ਹੈਂ, ਮੈਨੂੰ ਵੀ ਭੇਦ ਦੀ ਗੱਲ ਦਸ ॥੩੪॥

ਚੌਪਈ ॥

चौपई ॥

ਚੌਪਈ:

ਰਾਜ ਸੁਤਾ ਕਹਿ ਤਾਹਿ ਸੁਨਾਯੋ ॥

राज सुता कहि ताहि सुनायो ॥

ਰਾਜ ਕੁਮਾਰੀ ਨੇ ਉਸ ਨੂੰ ਦਸਿਆ

ਯਾ ਤੇ ਮੋਰ ਹ੍ਰਿਦੈ ਡਰ ਪਾਯੋ ॥

या ते मोर ह्रदै डर पायो ॥

ਕਿ ਰਾਜੇ ਨੂੰ ਕਿਸੇ ਨੇ (ਸਭ ਕੁਝ) ਦਸ ਦਿੱਤਾ ਹੈ?

ਰਾਜਾ ਸੋ ਕਿਨਹੂੰ ਕਹਿ ਦੀਨੋ ॥

राजा सो किनहूँ कहि दीनो ॥

ਇਸ ਕਰ ਕੇ ਰਾਜੇ ਨੇ ਬਹੁਤ ਕ੍ਰੋਧ ਕੀਤਾ ਹੈ।

ਤਾ ਤੇ ਰਾਵ ਕੋਪ ਅਤਿ ਕੀਨੋ ॥੩੫॥

ता ते राव कोप अति कीनो ॥३५॥

ਇਸੇ ਲਈ ਮੇਰੇ ਹਿਰਦੇ ਵਿਚ ਬਹੁਤ ਡਰ ਲਗ ਰਿਹਾ ਹੈ ॥੩੫॥

ਤਾ ਤੇ ਰਾਵ ਕ੍ਰੋਧ ਉਪਜਾਯੋ ॥

ता ते राव क्रोध उपजायो ॥

ਇਸ ਕਰ ਕੇ ਰਾਜਾ ਬਹੁਤ ਕ੍ਰੋਧਿਤ ਹੋ ਕੇ

ਦੁਹੂੰਅਨ ਕੇ ਮਾਰਨਿ ਹਿਤ ਆਯੋ ॥

दुहूँअन के मारनि हित आयो ॥

ਦੋਹਾ ਨੂੰ ਮਾਰਨ ਲਈ ਆ ਰਿਹਾ ਹੈ।

ਅਪਨੇ ਸੰਗ ਮੋਹਿ ਕਰਿ ਲੀਜੈ ॥

अपने संग मोहि करि लीजै ॥

ਮੈਨੂੰ ਆਪਣੇ ਨਾਲ ਲੈ ਕੇ

ਬਹੁਰਿ ਉਪਾਇ ਭਜਨ ਕੋ ਕੀਜੈ ॥੩੬॥

बहुरि उपाइ भजन को कीजै ॥३६॥

ਫਿਰ ਭਜਣ ਦੀ ਕੋਈ ਵਿਉਂਤ ਬਣਾਓ ॥੩੬॥

ਬਚਨ ਸੁਨਤ ਰਾਜਾ ਹਸਿ ਪਰਿਯੋ ॥

बचन सुनत राजा हसि परियो ॥

(ਇਸਤਰੀ ਦੀ) ਗੱਲ ਸੁਣ ਕੇ ਰਾਜਾ ਹੱਸ ਪਿਆ

ਤਾ ਕੋ ਸੋਕ ਨਿਵਾਰਨ ਕਰਿਯੋ ॥

ता को सोक निवारन करियो ॥

ਅਤੇ ਉਸ ਦਾ ਦੁਖ ਦੂਰ ਕਰ ਦਿੱਤਾ।

ਹਮਰੋ ਕਛੂ ਸੋਕ ਨਹਿ ਕਰਿਯੈ ॥

हमरो कछू सोक नहि करियै ॥

(ਇਸਤਰੀ ਕਹਿਣ ਲਗੀ) ਮੇਰੀ ਕੁਝ ਵੀ ਚਿੰਤਾ ਨਾ ਕਰੋ।

ਤੁਮਰੀ ਜਾਨਿ ਜਾਨ ਤੇ ਡਰਿਯੈ ॥੩੭॥

तुमरी जानि जान ते डरियै ॥३७॥

(ਮੈਂ ਤਾ) ਤੁਹਾਡੀ ਜਾਨ ਜਾਣ ਤੋਂ ਡਰਦੀ ਹਾ ॥੩੭॥

ਦੋਹਰਾ ॥

दोहरा ॥

ਦੋਹਰਾ:

ਧ੍ਰਿਗ ਅਬਲਾ ਤੇ ਜਗਤ ਮੈ ਪਿਯ ਬਧ ਨੈਨ ਨਿਹਾਰਿ ॥

धृग अबला ते जगत मै पिय बध नैन निहारि ॥

ਜਗਤ ਵਿਚ ਉਸ ਇਸਤਰੀ ਦੇ ਜੀਣ ਨੂੰ ਧਿੱਕਾਰ ਹੈ ਜੋ ਆਪਣੇ ਪ੍ਰੀਤਮ ਦਾ ਬਧ ਹੁੰਦਾ ਅੱਖਾ ਨਾਲ ਵੇਖੇ।

ਪਲਕ ਏਕ ਜੀਯਤ ਰਹੈ ਮਰਹਿ ਨ ਜਮਧਰ ਮਾਰਿ ॥੩੮॥

पलक एक जीयत रहै मरहि न जमधर मारि ॥३८॥

ਜੋ ਇਕ ਪਲਕਾਰੇ ਜਿੰਨੀ ਵੀ ਜੀਉਂਦੀ ਰਹੇ ਅਤੇ ਕਟਾਰ ਮਾਰ ਕੇ ਮਰ ਨਾ ਜਾਏ ॥੩੮॥

ਸਵੈਯਾ ॥

सवैया ॥

ਸਵੈਯਾ:

ਕੰਠਸਿਰੀ ਮਨਿ ਕੰਕਨ ਕੁੰਡਰ ਭੂਖਨ ਛੋਰਿ ਭਭੂਤ ਧਰੌਂਗੀ ॥

कंठसिरी मनि कंकन कुँडर भूखन छोरि भभूत धरौंगी ॥

ਗਲ ਦਾ ਜੜ੍ਹਾਊ ਹਾਰ, ਮਣੀ, ਕੰਗਣ, ਕੁੰਡਲ ਅਤੇ ਗਹਿਣੇ ਤਿਆਗ ਕੇ ਬਿਭੂਤ (ਸੁਆਹ) ਮਲ ਲਵਾਗੀ।

ਹਾਰ ਬਿਸਾਰਿ ਹਜਾਰਨ ਸੁੰਦਰ ਪਾਵਕ ਬੀਚ ਪ੍ਰਵੇਸ ਕਰੌਂਗੀ ॥

हार बिसारि हजारन सुँदर पावक बीच प्रवेस करौंगी ॥

ਹਜ਼ਾਰਾ ਸੁੰਦਰ ਹਾਰ ਭੁਲਾ ਕੇ ਅਗਨੀ ਵਿਚ ਪ੍ਰਵੇਸ਼ ਕਰਾਗੀ।

ਜੂਝਿ ਮਰੌਂ ਕਿ ਗਰੌਂ ਹਿਮ ਮਾਝ ਟਰੋ ਨ ਤਊ ਹਠਿ ਤੋਹਿ ਬਰੌਂਗੀ ॥

जूझि मरौ कि गरौ हिम माझ टरो न तऊ हठि तोहि बरौंगी ॥

(ਯੁੱਧ ਵਿਚ) ਲੜ ਮਰਾਗੀ, ਜਾ ਬਰਫ਼ ਵਿਚ ਗਲ ਜਾਵਾਗੀ, ਪਰ ਤਾ ਵੀ ਨਹੀਂ ਟਲਾਗੀ ਅਤੇ ਤੇਰੇ ਨਾਲ ਹੀ ਵਿਆਹ ਕਰਾਗੀ।

ਰਾਜ ਸਮਾਜ ਨ ਕਾਜ ਕਿਸੂ ਸਖਿ ਪੀਯ ਮਰਿਯੋ ਲਖਿ ਹੌਹੂ ਮਰੌਂਗੀ ॥੩੯॥

राज समाज न काज किसू सखि पीय मरियो लखि हौहू मरौंगी ॥३९॥

ਹੇ ਸਖੀ! ਰਾਜ ਸਮਾਜ (ਮੇਰੇ) ਕਿਸੇ ਕੰਮ ਨਹੀਂ, ਪ੍ਰੀਤਮ ਨੂੰ ਮਰਦਿਆਂ ਵੇਖ ਕੇ ਮੈਂ ਵੀ ਮਰ ਜਾਵਾਗੀ ॥੩੯॥

ਚੌਪਈ ॥

चौपई ॥

ਚੌਪਈ:

ਬਿਹਸਿ ਕੁਅਰ ਯੌ ਬਚਨ ਉਚਾਰੋ ॥

ਬਿਹਸਿ ਕੁਅਰ ਯੌ ਬਚਨ ਉਚਾਰੋ ॥

ਰਾਜ ਕੁਮਾਰੀ ਨੇ ਹੱਸ ਕੇ ਕਿਹਾ

ਸੋਕ ਕਰੋ ਨਹਿ ਬਾਲ ਹਮਾਰੋ ॥

सोक करो नहि बाल हमारो ॥

ਕਿ ਹੇ ਇਸਤਰੀ! ਤੂੰ ਮੇਰੀ ਚਿੰਤਾ ਨਾ ਕਰ।

ਹੌ ਅਬ ਏਕ ਉਪਾਯਹਿ ਕਰਿਹੋ ॥

हौ अब एक उपायहि करिहो ॥

ਮੈਂ ਹੁਣ ਇਕ ਉਪਾ ਕਰਦਾ ਹਾ

ਜਾ ਤੇ ਤੁਮਰੋ ਸੋਕ ਨਿਵਰਿਹੋ ॥੪੦॥

जा ते तुमरो सोक निवरिहो ॥४०॥

ਜਿਸ ਕਰ ਕੇ ਤੇਰਾ ਦੁਖ ਦੂਰ ਹੋ ਜਾਏਗਾ ॥੪੦॥

ਹਮਰੋ ਕਛੂ ਸੋਕ ਨਹਿ ਕੀਜੈ ॥

हमरो कछू सोक नहि कीजै ॥

ਮੇਰੀ ਚਿੰਤਾ ਬਿਲਕੁਲ ਨਾ ਕਰ

ਤੀਰ ਕਮਾਨ ਆਨਿ ਮੁਹਿ ਦੀਜੈ ॥

तीर कमान आनि मुहि दीजै ॥

ਅਤੇ ਮੈਨੂੰ ਤੀਰ ਕਮਾਨ ਲਿਆ ਦੇ।

ਮੁਹਕਮ ਕੈ ਦਰਵਾਜੋ ਦ੍ਰਯਾਵਹੁ ॥

मुहकम कै दरवाजो द्रयावहु ॥

ਮਜ਼ਬੂਤੀ ਨਾਲ ਦਰਵਾਜ਼ਾ ਬੰਦ ਕਰ ਦੇ

ਯਾ ਆਂਗਨ ਮਹਿ ਸੇਜ ਬਿਛਾਵਹੁ ॥੪੧॥

या आँगन महि सेज बिछावहु ॥४१॥

ਅਤੇ ਇਸ ਆਂਗਨ ਵਿਚ ਸੇਜ ਵਿਛਾ ਦੇ ॥੪੧॥

ਵਹੈ ਕਾਮ ਅਬਲਾ ਤਿਨ ਕਿਯੋ ॥

वहै काम अबला तिन कियो ॥

ਉਸ ਰਾਜ ਕੁਮਾਰੀ ਨੇ ਉਹੀ ਕੰਮ ਕੀਤਾ

ਤੀਰ ਕਮਾਨਿ ਆਨਿ ਤਿਹ ਦਿਯੋ ॥

तीर कमानि आनि तिह दियो ॥

ਅਤੇ ਤੀਰ ਕਮਾਨ ਲਿਆ ਕੇ ਉਸ ਨੂੰ ਦਿੱਤਾ।

ਭਲੀ ਭਾਤਿ ਸੌ ਸੇਜ ਬਿਛਾਈ ॥

भली भाति सौ सेज बिछाई ॥

(ਫਿਰ) ਚੰਗੀ ਤਰ੍ਹਾ ਸੇਜ ਵਿਛਾ ਦਿੱਤੀ

ਤਾ ਪਰ ਮੀਤ ਲਯੋ ਬੈਠਾਈ ॥੪੨॥

ता पर मीत लयो बैठाई ॥४२॥

ਅਤੇ ਉਸ ਉਪਰ ਮਿਤਰ ਨੂੰ ਬਿਠਾ ਲਿਆ ॥੪੨॥

ਦੋਹਰਾ ॥

दोहरा ॥

ਦੋਹਰਾ:

ਤਬ ਅਬਲਾ ਚਿੰਤਾ ਕਰੀ ਜਿਯ ਤੇ ਭਈ ਨਿਰਾਸ ॥

तब अबला चिंता करी जिय ते भई निरास ॥

ਤਦ ਇਸਤਰੀ ਨੇ ਮਨ ਵਿਚ ਫ਼ਿਕਰ ਕੀਤਾ ਅਤੇ ਮਨ ਵਿਚ ਉਦਾਸ ਹੋ ਗਈ।

ਜੀਯੋ ਤ ਪਿਯ ਕੇ ਸਹਿਤ ਹੀ ਮਰੌ ਤ ਪਤਿ ਕੇ ਪਾਸ ॥੪੩॥

जीयो त पिय के सहित ही मरौ त पति के पास ॥४३॥

(ਫਿਰ ਸੋਚਣ ਲਗੀ ਕਿ) ਜੇ ਜੀਵਾਗੀ ਤਾ ਪ੍ਰੀਤਮ ਦੇ ਨਾਲ ਅਤੇ ਜੇ ਮਰਾਗੀ ਤਾ ਵੀ ਪ੍ਰੀਤਮ ਦੇ ਕੋਲ (ਹੀ ਮਰਾਗੀ) ॥੪੩॥

ਚੌਪਈ ॥

चौपई ॥

ਚੌਪਈ:

ਪਲਕਾ ਪਰ ਮੀਤਹਿ ਬੈਠਾਯੋ ॥

पलका पर मीतहि बैठायो ॥

ਉਸ ਨੇ ਮਿਤਰ ਨੂੰ ਪਲੰਘ ('ਪਲਕਾ') ਉਤੇ ਬਿਠਾਇਆ

ਭਾਤਿ ਭਾਤਿ ਸੌ ਕੇਲ ਕਮਾਯੋ ॥

भाति भाति सौ केल कमायो ॥

ਅਤੇ ਭਾਤ ਭਾਤ ਦੀ ਕਾਮਕ੍ਰੀੜਾ ਕੀਤੀ।

ਭਾਤਿ ਭਾਤਿ ਕੇ ਭੋਗਨ ਭਰਹੀ ॥

भाति भाति के भोगन भरही ॥

ਤਰ੍ਹਾ ਤਰ੍ਹਾ ਦੇ (ਜੀ) ਭਰ ਕੇ ਭੋਗ ਕੀਤੇ

ਜਿਯ ਅਪਨੇ ਕੋ ਤ੍ਰਾਸ ਨ ਕਰਹੀ ॥੪੪॥

जिय अपने को त्रास न करही ॥४४॥

ਅਤੇ ਹਿਰਦੇ ਵਿਚ ਜ਼ਰਾ ਜਿੰਨੇ ਵੀ ਨਹੀਂ ਡਰੇ ॥੪੪॥

ਤਬ ਲੌ ਚਕ੍ਰਵਾਕ ਦੋ ਆਏ ॥

तब लौ चक्रवाक दो आए ॥

ਤਦ ਤਕ ਦੋ ਚਕਵੇ (ਚਕਵਿਆਂ ਦੀ ਜੋੜੀ) ਆਏ।

ਰਾਜ ਕੁਮਾਰ ਦ੍ਰਿਗਨ ਲਖਿ ਪਾਏ ॥

राज कुमार द्रगन लखि पाए ॥

ਰਾਜ ਕੁਮਾਰ ਨੇ (ਉਨ੍ਹਾ ਨੂੰ) ਅੱਖਾ ਨਾਲ ਵੇਖ ਲਿਆ।

ਏਕ ਧਨੁ ਤਾਨਿ ਬਾਨ ਸੌ ਮਾਰਿਯੋ ॥

एक धनु तानि बान सौ मारियो ॥

ਇਕ ਨੂੰ ਧਨੁਸ਼ ਖਿਚ ਕੇ ਬਾਣ ਨਾਲ ਮਾਰ ਦਿੱਤਾ।

ਦੁਤਿਯਾ ਹਾਥ ਸਰ ਦੁਤਿਯ ਪ੍ਰਹਾਰਿਯੋ ॥੪੫॥

दुतिया हाथ सर दुतिय प्रहारियो ॥४५॥

ਦੂਜੇ ਹੱਥ ਨਾਲ ਤੀਰ ਚਲਾ ਕੇ ਦੂਜੇ ਨੂੰ ਮਾਰ ਦਿੱਤਾ ॥੪੫॥

ਦੁਹੂੰ ਸਰਨ ਦੁਹੂੰਅਨ ਬਧ ਕੀਨੋ ॥

दुहूँ सरन दुहूँअन बध कीनो ॥

ਦੋਹਾ ਬਾਣਾ ਨਾਲ ਦੋਹਾ ਨੂੰ ਮਾਰ ਦਿੱਤਾ।

ਦੁਹੂੰਅਨ ਭੂੰਨਿ ਛਿਨਿਕ ਮਹਿ ਲੀਨੋ ॥

दुहूँअन भूँनि छिनिक महि लीनो ॥

ਦੋਹਾ ਨੂੰ ਛਿਣ ਭਰ ਵਿਚ ਭੁੰਨ ਲਿਆ।

ਤਿਨ ਦੁਹੂੰਅਨ ਦੁਹੂੰਅਨ ਕੋ ਖਾਯੋ ॥

तिन दुहूँअन दुहूँअन को खायो ॥

ਉਨ੍ਹਾ ਦੋਹਾ ਨੇ ਦੋਹਾ ਨੂੰ ਖਾ ਲਿਆ

ਸੰਕ ਛੋਰਿ ਪੁਨ ਕੇਲ ਕਮਾਯੋ ॥੪੬॥

संक छोरि पुन केल कमायो ॥४६॥

ਅਤੇ ਨਿਸੰਗ ਹੋ ਕੇ ਫਿਰ ਕੇਲ-ਕ੍ਰੀੜਾ ਕਰਨ ਲਗ ਗਏ ॥੪੬॥

ਦੋਹਰਾ ॥

दोहरा ॥

ਦੋਹਰਾ:

ਤਿਨ ਕੋ ਭਛਨ ਕਰਿ ਦੁਹਨ ਲੀਨੋ ਚਰਮ ਉਤਾਰਿ ॥

तिन को भछन करि दुहन लीनो चरम उतारि ॥
ਉਨ੍ਹਾ (ਚਕਵਿਆਂ) ਨੂੰ ਖਾ ਕੇ ਉਨ੍ਹਾ ਦੀ ਖਲੜੀ ਉਤਾਰ ਲਈ

ਪਹਿਰਿ ਦੁਹੁਨ ਸਿਰ ਪੈ ਲਯੋ ਪੈਠੇ ਨਦੀ ਮਝਾਰਿ ॥੪੭॥
पहिरि दुहुन सिर पै लयो पैठे नदी मझारि ॥४७॥
ਅਤੇ ਆਪਣੇ ਸਿਰ ਤੇ ਪਾ ਕੇ ਦੋਵੇਂ ਨਦੀ ਵਿਚ ਠਿਲ੍ਹ ਪਏ ॥੪੭॥

ਚੌਪਈ ॥
चौपई ॥
ਚੌਪਈ:

ਚਕ੍ਰਵਾਰ ਸਭ ਕੋ ਤਿਨ ਜਾਨੈ ॥
चक्रवार सभ को तिन जानै ॥
ਉਹ ਸਭ ਨੂੰ ਚਕਵੇ ਲਗਣ ਲਗੇ,

ਮਾਨੁਖ ਕੈ ਨ ਕੋਊ ਪਹਿਚਾਨੈ ॥
मानुख कै न कोऊ पहिचानै ॥
ਮਨੁੱਖ ਵਜੋਂ ਕੋਈ ਪਛਾਣਦਾ ਨਹੀਂ ਸੀ।

ਪੈਰਤ ਬਹੁ ਕੋਸਨ ਲਗਿ ਗਏ ॥
पैरत बहु कोसन लगि गए ॥
(ਉਹ) ਤਰਦੇ ਤਰਦੇ ਕਈ ਕੋਹਾ ਤਕ ਚਲੇ ਗਏ

ਲਾਗਤ ਏਕ ਕਿਨਾਰੇ ਭਏ ॥੪੮॥
लागत एक किनारे भए ॥४८॥
ਅਤੇ ਇਕ ਥਾ ਕੰਢੇ ਜਾ ਲਗੇ ॥੪੮॥

ਦੋ ਹੈ ਦੋਊ ਅਰੂੜਿਤ ਭਏ ॥
दो है दोऊ अरूड़ित भए ॥

ਦੋ ਘੋੜਿਆਂ ਉਤੇ ਦੋਵੇਂ ਸਵਾਰ ਹੋ ਗਏ

ਚਲਿ ਕਰਿ ਦੇਸ ਆਪਨੇ ਗਏ ॥

चलि करि देस आपने गए ॥

ਅਤੇ ਚਲ ਕੇ ਆਪਣੇ ਦੇਸ ਜਾ ਪਹੁੰਚੇ।

ਤਾ ਕੌ ਲੈ ਪਟਰਾਨੀ ਕੀਨੋ ॥

ता कौ लै पटरानी कीनो ॥

ਉਸ ਨੂੰ (ਰਾਜੇ ਨੇ) ਪਟਰਾਣੀ ਬਣਾ ਲਿਆ

ਚਿਤ ਕੋ ਸੋਕ ਦੂਰਿ ਕਰਿ ਦੀਨੋ ॥੪੯॥

चित को सोक दूरि करि दीनो ॥४९॥

ਅਤੇ (ਉਸ ਦੇ) ਚਿਤ ਦਾ ਦੁਖ ਦੂਰ ਕਰ ਦਿੱਤਾ ॥੪੯॥

ਦੋਹਰਾ ॥

दोहरा ॥

ਦੋਹਰਾ:

ਪੰਛਿਯਨ ਕੋ ਪੋਸਤ ਧਰੇ ਪਿਤੁ ਕੀ ਦ੍ਰਿਸਟਿ ਬਚਾਇ ॥

पंछियन को पोसत धरे पितु की द्रसटि बचाइ ॥

ਪੰਛੀਆਂ ਦੀ ਖਲੜੀ (ਪਾ ਕੇ) ਅਤੇ ਪਿਤਾ ਦੀ ਨਜ਼ਰ ਬਚਾ ਕੇ (ਉਹ ਨਿਕਲ ਗਏ)।

ਪੰਖੀ ਹੀ ਸਭ ਕੋ ਲਖੈ ਮਾਨੁਖ ਲਖ੍ਯੋ ਨ ਜਾਇ ॥੫੦॥

पंखी ही सभ को लखै मानुख लख्यो न जाइ ॥५०॥

(ਉਹ) ਸਾਰਿਆਂ ਨੂੰ ਪੰਛੀ ਹੀ ਲਗੇ, ਮਨੁੱਖ ਵਜੋਂ ਨਾ ਸਮਝੇ ਗਏ ॥੫੦॥

ਦੇਸ ਆਨਿ ਅਪਨੇ ਬਸੇ ਤਿਯ ਕੋ ਸਦਨ ਬਨਾਇ ॥

देस आनि अपने बसे तिय को सदन बनाइ ॥

ਆਪਣੇ ਦੇਸ ਵਿਚ ਆ ਕੇ ਵਸ ਗਏ ਅਤੇ ਰਾਣੀ ਨੂੰ ਨਵਾ ਮਹੱਲ ਬਣਵਾ ਦਿੱਤਾ।

ਭਾਤਿ ਭਾਤਿ ਤਾ ਸੋ ਰਮੈ ਨਿਸੁ ਦਿਨ ਮੋਦ ਬਢਾਇ ॥੫੧॥

भाति भाति ता सो रमै निसु दिन मोद बढाइ ॥५१॥

ਰਾਤ ਦਿਨ ਆਨੰਦ ਵਧਾ ਕੇ ਤਰ੍ਹਾ ਤਰ੍ਹਾ ਨਾਲ (ਉਸ ਨਾਲ) (ਰਾਜਾ) ਰਮਣ ਕਰਦਾ ॥੫੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਗਿਆਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੧੧॥੨੧੫੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ गिआरह चरित्र समापतम सतु सुभम सतु ॥१११॥२१५७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਯਾਰ੍ਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੧੧॥੨੧੫੭॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਸੂਰ ਸੈਨ ਰਾਜਾ ਹੁਤੋ ਸਮਰਕੰਦ ਕੇ ਮਾਹਿ ॥

सूर सैन राजा हुतो समरकंद के माहि ॥

ਸਮਰਕੰਦ ਵਿਚ ਸੂਰ ਸੈਨ ਨਾ ਦਾ ਰਾਜਾ ਸੀ।

ਤਾ ਕੇ ਤੁਲਿ ਨਰੇਸ ਕੋ ਔਰ ਜਗਤ ਮੈ ਨਾਹਿ ॥੧॥

ता के तुलि नरेस को और जगत मै नाहि ॥१॥

ਉਸ ਵਰਗਾ ਜਗਤ ਵਿਚ ਕੋਈ ਹੋਰ ਰਾਜਾ ਨਹੀਂ ਸੀ ॥੧॥

ਚਿਤ੍ਰਕਲਾ ਰਾਨੀ ਹੁਤੀ ਬਡਭਾਗਨਿ ਤਿਹ ਠੌਰ ॥

चित्रकला रानी हुती बडभागनि तिह ठौर ॥

ਉਸ ਦੇ ਘਰ ਚਿਤਰਕਲਾ ਨਾ ਦੀ ਵਡਭਾਗਣ ਰਾਣੀ ਸੀ।

ਰੂਪ ਸੀਲ ਲਜਾ ਗੁਨਨ ਤਾ ਕੇ ਤੁਲਿ ਨ ਔਰ ॥੨॥

रूप सील लजा गुनन ता के तुलि न और ॥२॥

ਉਸ ਦੇ ਰੂਪ, ਸ਼ੀਲ ਅਤੇ ਲਜਾ ਦੇ ਗੁਣਾ ਦੇ ਬਰਾਬਰ ਹੋਰ ਕੋਈ ਨਹੀਂ ਸੀ ॥੨॥

ਚੌਪਈ ॥

चौपई ॥

ਚੌਪਈ:

ਤਾ ਕੀ ਨ੍ਰਿਪ ਆਗਜ੍ਯਾ ਮਹਿ ਰਹਈ ॥

ता की न्रिप आग्या महि रहई ॥

ਰਾਜਾ ਉਸ ਦੀ ਆਗਿਆ ਵਿਚ ਰਹਿੰਦਾ ਸੀ।

ਸੋਈ ਕਰੈ ਜੁ ਵਹ ਹਸ ਕਹਈ ॥

सोई करै जु वह हस कहई ॥

(ਰਾਜਾ) ਉਹੀ ਕਰਦਾ ਜੋ ਉਹ ਹਸ ਕੇ ਕਹਿੰਦੀ ਸੀ।

ਆਗਜ੍ਯਾ ਦੇਸ ਸਕਲ ਤਿਹ ਮਾਨੈ ॥

आग्या देस सकल तिह मानै ॥

(ਉਸ ਦੀ) ਆਗਿਆ ਸਾਰਾ ਦੇਸ ਮੰਨਦਾ ਸੀ

ਰਾਨੀ ਕੋ ਰਾਜਾ ਪਹਿਚਾਨੈ ॥੩॥

रानी को राजा पहिचानै ॥३॥

ਅਤੇ ਰਾਣੀ ਨੂੰ ਹੀ ਰਾਜਾ ਮੰਨਦਾ ਸੀ ॥੩॥

ਦੋਹਰਾ ॥

दोहरा ॥

ਦੋਹਰਾ:

ਅਮਿਤ ਰੂਪ ਤਾ ਕੌ ਨਿਰਖਿ ਮਨ ਕ੍ਰਮ ਬਸਿ ਭਯੋ ਪੀਯ ॥

अमित रूप ता कौ निरखि मन क्रम बसि भयो पीय ॥

ਉਸ ਦੇ ਆਪਾਰ ਰੂਪ ਨੂੰ ਵੇਖ ਕੇ ਮਨ ਅਤੇ ਕਰਮ ਕਰ ਕੇ ਪ੍ਰਿਯ (ਰਾਜਾ) ਉਸ ਦੇ ਵਸ ਵਿਚ ਸੀ।

ਨਿਸੁ ਦਿਨ ਗ੍ਰਿਹ ਤਾ ਕੇ ਰਹੈ ਔਰ ਨ ਹੇਰਤ ਤ੍ਰੀਯ ॥੪॥

निसु दिन गृह ता के रहै और न हेरत त्रीय ॥४॥

ਰਾਤ ਦਿਨ ਉਸੇ ਦੇ ਘਰ ਰਹਿੰਦਾ ਅਤੇ ਹੋਰ ਕਿਸੇ ਇਸਤਰੀ ਨੂੰ ਨਾ ਵੇਖਦਾ ॥੪॥

ਚੌਪਈ ॥

चौपई ॥

ਚੌਪਈ:

ਤਵਨ ਨ੍ਰਿਪਤਿ ਇਕ ਤ੍ਰਿਯਹਿ ਨਿਹਾਰਿਯੋ ॥

तवन नृपति इक तृयहि निहारियो ॥

(ਇਕ ਦਿਨ) ਉਸ ਰਾਜੇ ਨੇ ਇਕ ਇਸਤਰੀ ਵੇਖੀ

ਭੋਗ ਕਰੌ ਤਿਹ ਸਾਥ ਬਿਚਾਰਿਯੋ ॥

भोग करौ तिह साथ बिचारियो ॥

(ਅਤੇ ਆਪਣੇ ਮਨ ਵਿਚ) ਉਸ ਨਾਲ ਭੋਗ ਕਰਨ ਦੀ ਸੋਚ ਵਿਚਾਰੀ।

ਰੈਨਿ ਭਈ ਜਬ ਹੀ ਲਖਿ ਪਾਯੋ ॥

रैनि भई जब ही लखि पायो ॥

ਜਦੋਂ (ਉਸ ਨੇ) ਵੇਖਿਆ ਕਿ ਰਾਤ ਹੋ ਗਈ ਹੈ

ਪਠੈ ਦੂਤ ਗ੍ਰਿਹ ਤਾਹਿ ਬੁਲਾਯੋ ॥੫॥

पठै दूत गृह ताहि बुलायो ॥५॥

(ਤਾ) ਦੂਤ ਭੇਜ ਕੇ ਉਸ ਨੂੰ ਮਹੱਲ ਵਿਚ ਬੁਲਾ ਲਿਆ ॥੫॥

ਤਾ ਸੌ ਬੋਲਿ ਅਧਿਕ ਰਤਿ ਮਾਨੀ ॥

ता सौ बोलि अधिक रति मानी ॥

ਉਸ ਨੂੰ ਬੁਲਾ ਕੇ ਬਹੁਤ ਰਤੀ-ਕ੍ਰੀੜਾ ਕੀਤੀ

ਪਰ ਤ੍ਰਿਯ ਕਰਿ ਅਪਨੀ ਪਹਿਚਾਨੀ ॥

पर तृय करि अपनी पहिचानी ॥

(ਅਤੇ) ਪਰਾਈ ਇਸਤਰੀ ਨੂੰ ਆਪਣਾ ਕਰ ਕੇ ਮੰਨ ਲਿਆ।

ਤਾ ਕੌ ਚਹਤ ਸਦਨ ਮੈ ਲਯਾਵੈ ॥

ता कौ चहत सदन मै ल्यावै ॥

ਉਸ ਨੂੰ (ਆਪਣੇ) ਮਹੱਲ ਵਿਚ ਲਿਆਉਣਾ ਚਾਹੁੰਦਾ ਸੀ,

ਨਿਜੁ ਨਾਰੀ ਤੇ ਅਤਿ ਡਰ ਪਾਵੈ ॥੬॥

निजु नारी ते अति डर पावै ॥६॥

ਪਰ ਆਪਣੀ ਰਾਣੀ ਤੋਂ ਬਹੁਤ ਡਰਦਾ ਸੀ ॥੬॥

ਯਹੈ ਬਾਤ ਚਿਤ ਮੈ ਮਥਿ ਰਾਖੀ ॥

यहै बात चित मै मथि राखी ॥

ਉਸ ਨੇ ਇਹ ਗੱਲ ਆਪਣੇ ਚਿਤ ਵਿਚ ਮਿਥ ਲਈ

ਕੇਲ ਸਮੈ ਤਾ ਸੌ ਯੌ ਭਾਖੀ ॥

केल समै ता सौ यौ भाखी ॥

ਅਤੇ ਪ੍ਰੇਮ ਕ੍ਰੀੜਾ ਵੇਲੇ ਉਸ (ਇਸਤਰੀ) ਨੂੰ ਕਹਿ ਦਿੱਤੀ।

ਤਾ ਕੌ ਕਹਿਯੋ ਬਕਤ੍ਰ ਤੇ ਬਰਿਹੋ ॥

ता कौ कहियो बकत्र ते बरिहो ॥

ਉਸ ਨੂੰ ਮੂੰਹੋਂ ਕਿਹਾ ਕਿ (ਤੇਰੇ ਨਾਲ) ਵਿਆਹ ਕਰਾਗਾ

ਰਾਕਹੁ ਤੇ ਰਾਨੀ ਲੈ ਕਰਿਹੋ ॥੭॥

राकहु ते रानी लै करिहो ॥७॥

ਅਤੇ ਨਿਰਧਨ ਤੋਂ ਰਾਣੀ ਬਣਾਵਾਗਾ ॥੭॥

ਜਬ ਯੌ ਬਚਨ ਤ੍ਰਿਯਹਿ ਸੁਨਿ ਪਾਯੋ ॥

जब यौ बचन तृयहि सुनि पायो ॥

ਜਦ (ਉਸ) ਇਸਤਰੀ ਨੇ ਇਹ ਬਚਨ ਸੁਣੇ

ਰਾਜ ਹੇਤ ਹਿਯਰੋ ਹੁਲਸਾਯੋ ॥

राज हेत हियरो हुलसायो ॥

ਤਾ ਰਾਜੇ ਲਈ ਉਸ ਦਾ ਮਨ ਉਮਗ ਪਿਆ।

ਅਬ ਹੌ ਹ੍ਵੈ ਤ੍ਰਿਯ ਰਹੀ ਤਿਹਾਰੇ ॥

अब हौ ह्वै तृय रही तिहारे ॥

(ਅਤੇ ਕਹਿਣ ਲਗੀ) ਹੁਣ ਮੈਂ ਤੁਹਾਡੀ ਇਸਤਰੀ ਹੋ ਕੇ ਰਹਾਂਗੀ।

ਬਰਿਯੌ ਚਹੋ ਤਬ ਬਰੋ ਪਿਯਾਰੇ ॥੮॥

बरियौ चहो तब बरो पियारे ॥८॥

ਹੇ ਪਿਆਰੇ! ਜਦੋਂ ਜੀ ਚਾਹੇ, ਮੈਨੂੰ ਵਰ ਲਵੋ ॥੮॥

ਏਕ ਬਾਤ ਮੈ ਤੁਮੈ ਬਖਾਨੋ ॥

एक बात मै तुमै बखानो ॥

ਇਕ ਗੱਲ ਮੈਂ ਤੁਹਾਨੂੰ ਕਹਿੰਦੀ ਹਾ

ਮੇਰੋ ਬਚਨ ਸਾਚ ਜੌ ਮਾਨੋ ॥

मेरो बचन साच जौ मानो ॥

ਜੇ ਮੇਰੀ ਗੱਲ ਸਚ ਮੰਨੋ।

ਜੌ ਜੀਯਤ ਲੌ ਨੇਹ ਨਿਬਾਹੋ ॥

जौ जीयत लौ नेह निबाहो ॥

ਜੇ ਜੀਵਨ ਭਰ ਪਿਆਰ ਨਿਭਾਓ

ਤੋ ਤੁਮ ਆਜੁ ਨ੍ਰਿਪਤਿ ਮੁਹਿ ਬ੍ਯਾਹੋ ॥੯॥

तो तुम आजु नृपति मुहि ब्रयाहो ॥९॥

ਤਾ ਹੇ ਰਾਜਨ! ਤੁਸੀਂ ਅਜ ਹੀ ਮੈਨੂੰ ਵਿਆਹ ਲਵੋ ॥੯॥

ਜਾ ਸੋ ਨੇਹੁ ਨੈਕਹੂੰ ਕੀਜੈ ॥

जा सो नेहु नैकहूँ कीजै ॥

ਜਿਸ ਨਾਲ ਥੋੜਾ ਜਿਹਾ ਵੀ ਪਿਆਰ ਕਰ ਲਈਏ,

ਤਾ ਕੌ ਪੀਠਿ ਜਿਯਤ ਨਹਿ ਦੀਜੈ ॥

ता कौ पीठि जियत नहि दीजै ॥

ਉਸ ਨੂੰ (ਫਿਰ) ਜੀਵਨ ਭਰ ਪਿਠ ਨਹੀਂ ਵਿਖਾਣੀ ਚਾਹੀਦੀ।

ਤਾ ਕੀ ਬਾਹ ਬਿਹਸਿ ਕਰਿ ਗਹਿਯੈ ॥

ता की बाह बिहसि करि गहियै ॥

ਉਸ ਦੀ ਬਾਹ ਖ਼ੁਸ਼ੀ ਨਾਲ ਪਕੜਨੀ ਚਾਹੀਦੀ ਹੈ

ਪ੍ਰਾਨ ਜਾਤ ਲੌ ਪ੍ਰੀਤਿ ਨਿਬਹਿਯੈ ॥੧੦॥

प्रान जात लौ प्रीति निबहियै ॥१०॥

ਅਤੇ ਪ੍ਰਾਣ-ਅੰਤ ਹੋਣ ਤਕ ਪ੍ਰੀਤ ਨਿਭਾਉਣੀ ਚਾਹੀਦੀ ਹੈ ॥੧੦॥

ਯਹ ਰਾਨੀ ਜੋ ਧਾਮ ਤਿਹਾਰੈ ॥

यह रानी जो धाम तिहारै ॥

ਇਹ ਰਾਣੀ ਜੋ ਤੁਹਾਡੇ ਘਰ ਹੈ,

ਤਾ ਕੌ ਡਰ ਹੈ ਹਿਯੈ ਹਮਾਰੇ ॥

ता कौ डर है हियै हमारे ॥

ਉਸ ਦਾ ਮੇਰੇ ਹਿਰਦੇ ਵਿਚ ਬਹੁਤ ਡਰ ਹੈ।

ਤੁਮਹੂੰ ਅਤਿ ਤਾ ਕੇ ਬਸਿ ਪਯਾਰੇ ॥

तुमहूँ अति ता के बसि प्यारे ॥

ਤੁਸੀਂ ਉਸ ਦੇ ਬਹੁਤ ਅਧਿਕ ਵਸ ਵਿਚ ਹੋ

ਜੰਤ੍ਰ ਮੰਤ੍ਰ ਤੰਤ੍ਰਨ ਕੇ ਮਾਰੇ ॥੧੧॥

जंत्र मंत्र तंत्रन के मारे ॥११॥

ਜੰਤ੍ਰ, ਮੰਤ੍ਰ ਅਤੇ ਤੰਤ੍ਰ ਦੇ ਮਾਰੇ ਹੋਏ ॥੧੧॥

ਹੌਂ ਅਬ ਏਕ ਚਰਿਤ੍ਰ ਬਨਾਊ ॥

हौ अब एक चरित्र बनाऊ ॥

ਹੁਣ ਮੈਂ ਇਕ ਚਰਿਤ੍ਰ ਬਣਾਉਂਦੀ ਹਾ

ਜਾ ਤੇ ਤੁਮ ਸੇ ਨ੍ਰਿਪ ਕੋ ਪਾਊ ॥

जा ते तुम से नृप को पाऊ ॥

ਜਿਸ ਕਰ ਕੇ ਤੁਹਾਡੇ ਵਰਗੇ ਰਾਜੇ ਨੂੰ ਪ੍ਰਾਪਤ ਕਰ ਸਕਾ।

ਸਕਲ ਸਤੀ ਕੋ ਸਾਜ ਸਵਰਿਹੌਂ ॥

सकल सती को साज सवरिहौ ॥

ਸਤੀ ਦਾ ਸਾਰਾ ਭੇਸ ਬਣਾਵਾਗੀ

ਅਰੁਨ ਬਸਤ੍ਰ ਅੰਗਨ ਮੈ ਕਰਿਹੌਂ ॥੧੨॥

अरुन बसत्र अंगन मै करिहौ ॥१२॥

ਅਤੇ ਸ਼ਰੀਰ ਉਤੇ ਲਾਲ ਬਸਤ੍ਰ ਪਾਵਾਗੀ ॥੧੨॥

ਤੁਮ ਤਹ ਇਹ ਰਾਨੀ ਸੰਗ ਲੈ ਕੈ ॥

तुम तह इह रानी संग लै कै ॥

ਤੁਸੀਂ ਉਸ ਰਾਣੀ ਨੂੰ ਨਾਲ ਲੈ ਕੇ

ਐਯਹੁ ਆਪੁ ਚਿੰਡੋਲ ਚੜੈ ਕੈ ॥

ऐयहु आपु चिंडोल चड़ै कै ॥

ਅਤੇ ਹਿੰਡੋਲੇ ਵਿਚ ਬੈਠ ਕੇ ਮੇਰੇ ਕੋਲ ਆਉਣਾ।

ਤੁਮਹੂੰ ਆਪੁ ਮੋਹਿ ਸਮਝੈਯਹੁ ॥

तुमहूँ आपु मोहि समझैयहु ॥

ਤੁਸੀਂ ਆਪ ਮੈਨੂੰ ਸਮਝਾਉਣਾ

ਰਾਨੀ ਕੌ ਮਮ ਤੀਰ ਪਠੈਯਹੁ ॥੧੩॥

रानी कौ मम तीर पठैयहु ॥१३॥

ਅਤੇ ਰਾਣੀ ਨੂੰ ਮੇਰੇ ਕੋਲ ਭੇਜਣਾ ॥੧੩॥

ਕਹਬੇ ਹੁਤੀ ਸਕਲ ਤਿਨ ਭਾਖੀ ॥

कहबे हुती सकल तिन भाखी ॥

ਉਸ ਨੇ ਜੋ ਕਹਿਣਾ ਸੀ, ਕਹਿ ਦਿੱਤਾ।

ਸੋ ਸਭ ਰਾਇ ਚਿਤ ਮੈ ਰਾਖੀ ॥

सो सभ राइ चित मै राखी ॥

ਉਹ ਸਾਰੀ ਗੱਲ ਰਾਜੇ ਨੇ ਚਿਤ ਵਿਚ ਰਖ ਲਈ।

ਨਿਸੁਪਤਿ ਛਪਿਯੋ ਦਿਨਿਸਿ ਚੜਿ ਆਯੋ ॥

निसुपति छपियो दिनिसि चड़ि आयो ॥

ਚੰਦ੍ਰਮਾ ਲੁਕ ਗਿਆ ਅਤੇ ਸੂਰਜ ਚੜ੍ਹ ਆਇਆ।

ਬਾਮ ਸਤੀ ਕੋ ਭੇਸ ਬਨਾਯੋ ॥੧੪॥

बाम सती को भेस बनायो ॥१४॥

(ਉਸ) ਇਸਤਰੀ ਨੇ ਸਤੀ ਦਾ ਭੇਸ ਬਣਾ ਲਿਆ ॥੧੪॥

ਦਿਨ ਭੇ ਚਲੀ ਸਤੀ ਹਠ ਕੈ ਕੈ ॥

दिन भे चली सती हठ कै कै ॥

ਦਿਨ ਚੜ੍ਹਨ ਤੇ ਉਚਿਆਂ ਨੀਵਿਆਂ ਸਭਨਾ ਨੂੰ ਨਾਲ ਲੈ ਕੇ

ਊਚ ਨੀਚ ਸਭਹਿਨ ਸੰਗ ਲੈ ਕੈ ॥

ऊच नीच सभहिन संग लै कै ॥

ਹਠ ਪੂਰਵਕ ਸਤੀ ਚਲ ਪਈ।

ਤ੍ਰਿਯ ਸਹਿਤ ਰਾਜ ਹੂੰ ਆਯੋ ॥

तृय सहित राज हूँ आयो ॥

(ਆਪਣੀ) ਇਸਤਰੀ ਸਹਿਤ ਰਾਜਾ ਵੀ ਆਇਆ।

ਆਨਿ ਸਤੀ ਕੋ ਸੀਸ ਝੁਕਾਯੋ ॥੧੫॥

आनि सती को सीस झुकायो ॥१५॥

ਆ ਕੇ ਸਤੀ ਨੂੰ ਸੀਸ ਝੁਕਾਇਆ ॥੧੫॥

ਨ੍ਰਿਪ ਤਿਹ ਕਹਿਯੋ ਸਤੀ ਨਹਿ ਹੂਜੈ ॥

नृप तिह कहियो सती नहि हूजै ॥

ਰਾਜੇ ਨੇ ਉਸ ਨੂੰ ਕਿਹਾ ਕਿ ਸਤੀ ਨਾ ਹੋਵੋ।

ਮੋ ਤੈ ਅਮਿਤ ਦਰਬੁ ਕ੍ਯੋ ਨ ਲੀਜੈ ॥

मो तै अमित दरबु क्यो न लीजै ॥

ਮੇਰੇ ਤੋਂ ਬੇਹਿਸਾਬਾ ਧਨ ਕਿਉਂ ਨਾ ਲੈ ਲਵੋ।

ਹੇ ਰਾਨੀ ਤੁਮਹੂੰ ਸਮਝਾਵੋ ॥

हे रानी तुमहूँ समझावो ॥

ਹੇ ਰਾਣੀ! ਤੂੰ ਵੀ ਇਸ ਨੂੰ ਸਮਝਾ

ਜਰਤ ਅਗਨ ਤੇ ਯਾਹਿ ਬਚਾਵੋ ॥੧੬॥

जरत अगन ते याहि बचावो ॥१६॥

ਅਤੇ ਅਗਨੀ ਵਿਚ ਸੜਨ ਤੋਂ ਇਸ ਨੂੰ ਬਚਾ ਲੈ ॥੧੬॥

ਨ੍ਰਿਪ ਰਾਨੀ ਤਾ ਕੌ ਸਮਝਾਯੋ ॥

नृप रानी ता कौ समझायो ॥

ਰਾਣੀ ਅਤੇ ਰਾਜੇ ਨੇ ਉਸ ਨੂੰ ਸਮਝਾਇਆ,

ਬਿਹਸਿ ਸਤੀ ਯੌ ਬਚਨ ਸੁਨਾਯੋ ॥

बिहसि सती यौ बचन सुनायो ॥

(ਤਦ) ਸਤੀ ਨੇ ਹੱਸ ਕੇ ਕਿਹਾ,

ਯਹ ਧਨ ਹੈ ਕਿਹ ਕਾਜ ਹਮਾਰੇ ॥

यह धन है किह काज हमारे ॥

ਇਹ ਧਨ ਮੇਰੇ ਕਿਸ ਕੰਮ?

ਸੁਨੋ ਰਾਵ ਪ੍ਰਤਿ ਕਹੌ ਤਿਹਾਰੇ ॥੧੭॥

सुनो राव प्रति कहौ तिहारे ॥१७॥

(ਹੇ ਰਾਜਨ!) ਮੈਂ ਤੁਹਾਡੇ ਪ੍ਰਤਿ ਕਹਿੰਦੀ ਹਾ ॥੧੭॥

ਦੋਹਰਾ ॥

दोहरा ॥

ਦੋਹਰਾ:

ਸੁਨੁ ਰਾਨੀ ਤੋ ਸੌ ਕਹੌ ਬਾਤ ਸੁਨੋ ਮਹਾਰਾਜ ॥

सुनु रानी तो सौ कहौ बात सुनो महाराज ॥

ਹੇ ਰਾਣੀ! ਸੁਣ, ਤੈਨੂੰ ਕਹਿੰਦੀ ਹਾ। ਹੇ ਮਹਾਰਾਜ! ਸੁਣੋ,

ਪਿਯ ਕਾਰਨ ਜਿਯ ਮੈ ਤਜੌ ਯਹ ਧਨ ਹੈ ਕਿਹ ਕਾਜ ॥੧੮॥

पिय कारन जिय मै तजौ यह धन है किह काज ॥१८॥

ਮੈਂ ਆਪਣੇ ਪ੍ਰੀਤਮ ਕਾਰਨ ਪ੍ਰਾਣ ਛਡ ਰਹੀ ਹਾ, ਇਹ ਧਨ (ਮੇਰੇ) ਕਿਸ ਕੰਮ ॥੧੮॥

ਪਰ ਧਨ ਗਨੌ ਪਖਾਨ ਸੋ ਪਰ ਪਤਿ ਪਿਤਾ ਸਮਾਨ ॥

पर धन गनौ पखान सो पर पति पिता समान ॥

ਪਰਾਏ ਧਨ ਨੂੰ ਪੱਥਰ ਵਾਗ ਅਤੇ ਪਰਾਏ ਪਤੀ ਨੂੰ ਪਿਤਾ ਸਮਾਨ ਸਮਝ ਕੇ

ਪਿਯ ਕਾਰਨ ਜਿਯ ਮੈ ਤਜੌ ਸੁਰਪੁਰ ਕਰੌ ਪਯਾਨ ॥੧੯॥

पिय कारन जिय मै तजौ सुरपुर करौ पयान ॥१९॥
ਮੈਂ ਆਪਣੇ ਪ੍ਰੀਤਮ ਲਈ ਪ੍ਰਾਣ ਛਡ ਕੇ ਸਵਰਗ ਨੂੰ ਜਾ ਰਹੀ ਹਾ ॥੧੯॥

ਚੌਪਈ ॥
चौपई ॥
ਚੌਪਈ:

ਪੁਨਿ ਰਾਜੈ ਇਹ ਭਾਤਿ ਉਚਾਰੀ ॥
पुनि राजै इह भाति उचारी ॥
ਰਾਜੇ ਨੇ ਫਿਰ ਇਸ ਤਰ੍ਹਾ ਕਿਹਾ,

ਏਤੇ ਹਠਿ ਜਿਨਿ ਕਰੋ ਪਿਯਾਰੀ ॥
एते हठि जिनि करो पियारी ॥
ਹੇ ਪਿਆਰੀ! ਇਤਨਾ ਹਠ ਨਾ ਕਰ।

ਪ੍ਰਾਨ ਪਤਨ ਆਪਨ ਜਿਨਿ ਕੀਜੈ ॥
प्रान पतन आपन जिनि कीजै ॥
ਆਪਣੇ ਪ੍ਰਾਣਾ ਦਾ ਪਤਨ ਨਾ ਕਰ।

ਆਧੋ ਰਾਜ ਹਮਾਰੋ ਲੀਜੈ ॥੨੦॥
आधो राज हमारो लीजै ॥२०॥
(ਇਸ ਬਦਲੇ) ਮੇਰਾ ਅੱਧਾ ਰਾਜ ਲੈ ਲੈ ॥੨੦॥

ਕੌਨ ਕਾਜ ਨ੍ਰਿਪ ਰਾਜ ਹਮਾਰੈ ॥
कौन काज नृप राज हमारै ॥
(ਇਸਤਰੀ ਨੇ ਉੱਤਰ ਦਿੱਤਾ) ਹੇ ਰਾਜਨ! ਇਹ ਰਾਜ ਮੇਰੇ ਕਿਸ ਕੰਮ ਦਾ ਹੈ।

ਸਦਾ ਰਹੋ ਇਹ ਧਾਮ ਤਿਹਾਰੈ ॥
सदा रहो इह धाम तिहारै ॥

ਇਹ ਸਦਾ ਤੁਹਾਡੇ ਕੋਲ ਹੀ ਰਹੇ।

ਮੈ ਜੁਗ ਚਾਰਿ ਲਗੈ ਨਹਿ ਥੀਹੌ ॥
मै जुग चारि लगै नहि थीहौ ॥
ਮੈਂ ਚਾਰ ਯੁਗਾ ਤਕ ਜੀਊਂਦੀ ਨਹੀਂ ਰਹਾਗੀ,

ਪਿਯ ਕੇ ਮਰੇ ਬਹੁਰਿ ਮੈ ਜੀਹੌ ॥੨੧॥
पिय के मरे बहुरि मै जीहौ ॥२१॥
(ਪਰ ਸਤੀ ਹੋਣ ਨਾਲ) ਮੈਂ ਪ੍ਰੀਤਮ ਦੇ ਮਰਨ ਉਪਰੰਤ ਵੀ ਜੀਊਂਦੀ ਰਹਾਗੀ ॥੨੧॥

ਤਬ ਰਾਨੀ ਨ੍ਰਿਪ ਬਹੁਰਿ ਪਠਾਈ ॥
तब रानी नृप बहुरि पठाई ॥
ਤਦ ਰਾਜੇ ਨੇ ਫਿਰ ਰਾਣੀ ਨੂੰ ਭੇਜਿਆ

ਯਾ ਕੋ ਕਹੋ ਬਹੁਰਿ ਤੁਮ ਜਾਈ ॥
या को कहो बहुरि तुम जाई ॥
ਅਤੇ ਕਿਹਾ ਕਿ ਉਸ ਨੂੰ ਜਾ ਕੇ ਫਿਰ ਸਮਝਾਓ।

ਜਯੋ ਤ੍ਰਯੋ ਯਾ ਤੇ ਯਾਹਿ ਨਿਵਰਿਯਹੁ ॥
ज्यो त्रयो या ते याहि निवरियहु ॥
ਜਿਵੇਂ ਕਿਵੇਂ ਉਸ ਨੂੰ ਸਤੀ ਹੋਣ ਤੋਂ ਬਚਾਓ

ਜੋ ਵਹ ਕਹੈ ਵਹੈ ਤੁਮ ਕਰਿਯਹੁ ॥੨੨॥
जो वह कहै वहै तुम करियहु ॥२२॥
ਅਤੇ ਜੋ ਉਹ ਕਹੇ, ਉਹੀ ਤੁਸੀਂ ਕਰੋ ॥੨੨॥

ਤਬ ਰਾਨੀ ਤਾ ਪੈ ਚਲਿ ਗਈ ॥
तब रानी ता पै चलि गई ॥
ਤਦ ਰਾਣੀ ਉਸ ਕੋਲ ਚਲ ਕੇ ਗਈ।

ਬਾਤ ਕਰਤ ਬਹੁਤੈ ਬਿਧਿ ਭਈ ॥

बात करत बहुतै बिधि भई ॥

ਕਈ ਤਰ੍ਹਾ ਨਾਲ ਉਸ ਨਾਲ ਗੱਲਾ ਕਰਨ ਲਗੀ।

ਕਹਿਯੋ ਸਤੀ ਸੋਊ ਬਚ ਮੈ ਕਹੂੰ ॥

कहियो सती सोऊ बच मै कहूँ ॥

ਸਤੀ ਨੇ ਕਿਹਾ ਕਿ ਮੈਂ ਇਕ ਗੱਲ ਕਹਿੰਦੀ ਹਾ।

ਇਨ ਤੇ ਹੋਇ ਨ ਸੋ ਹਠ ਗਹੂੰ ॥੨੩॥

इन ते होइ न सो हठ गहूँ ॥२३॥

(ਉਹ) ਇਨ੍ਹਾ ਤੋਂ ਹੋਣੀ ਨਹੀਂ, ਅਤੇ ਮੈਂ ਹਠ ਫੜੀ ਰਖਣਾ ਹੈ ॥੨੩॥

ਰਨਿਯਹਿ ਕਹਿਯੋ ਸਤੀ ਪਤਿ ਦੈ ਹੌ ॥

रनियहि कहियो सती पति दै हौ ॥

ਰਾਣੀ ਨੂੰ ਸਤੀ ਨੇ ਕਿਹਾ (ਮੈਨੂੰ ਆਪਣਾ) ਪਤੀ ਦੇ ਦੇ

ਮੋਰੇ ਅਗ੍ਰ ਦਾਸਿਨੀ ਹ੍ਵੈ ਹੌ ॥

मोरे अग्र दासिनी ह्वै हौ ॥

ਅਤੇ ਮੇਰੇ ਸਾਹਮਣੇ ਦਾਸੀ ਬਣ ਕੇ ਰਹਿ।

ਤਵ ਦੇਖਤ ਤੇਰੋ ਨ੍ਰਿਪ ਰਾਊ ॥

तव देखत तेरो नृप राऊ ॥

ਤੇਰੇ ਦੇਖਦਿਆਂ ਹੋਇਆਂ ਤੇਰੇ ਰਾਜੇ ਨਾਲ ਰਮਣ ਕਰਾਗੀ

ਤਵ ਘਟ ਦੈ ਸਿਰ ਨੀਰ ਭਰਾਊ ॥੨੪॥

तव घट दै सिर नीर भराऊ ॥२४॥

ਅਤੇ ਤੇਰੇ ਸਿਰ ਤੇ ਘੜਾ ਚੁਕਾ ਕੇ ਪਾਣੀ ਭਰਵਾਵਾਗੀ ॥੨੪॥

ਰਾਨੀ ਕਹਿਯੋ ਪਤਿਹਿ ਤੁਹਿ ਦੈ ਹੌ ॥

रानी कहियो पतिहि तुहि दै हौ ॥

ਰਾਣੀ ਨੇ ਕਿਹਾ ਕਿ (ਮੈਂ) ਤੈਨੂੰ ਪਤੀ ਦੇ ਦੇਵਾਗੀ

ਤੋਰੇ ਅਗ੍ਰ ਦਾਸਿਨੀ ਹ੍ਵੈ ਹੌ ॥

तोरे अग्र दासिनी ह्वै हौ ॥

ਅਤੇ ਤੇਰੇ ਅਗੇ ਦਾਸੀ ਬਣ ਕੇ ਰਹਾਗੀ।

ਦ੍ਰਿਗ ਦੇਖਤ ਨਿਰਪ ਤੁਹਿ ਰਮਵਾਊ ॥

द्रिग देखत निरप तुहि रमवाऊ ॥

ਅੱਖਾ ਨਾਲ ਦੇਖਦੇ ਹੋਇਆਂ ਰਾਜੇ ਨਾਲ ਤੇਰਾ ਰਮਣ ਕਰਵਾਵਾਗੀ

ਗਗਰੀ ਬਾਰਿ ਸੀਸ ਧਰਿ ਲ੍ਯਾਊ ॥੨੫॥

गगरी बारि सीस धरि ल्याऊ ॥२५॥

ਅਤੇ ਪਾਣੀ ਦੀ ਗਾਗਰ ਸਿਰ ਤੇ ਚੁਕ ਕੇ ਲਿਆਵਾਗੀ ॥੨੫॥

ਪਾਵਕ ਬੀਚ ਸਤੀ ਜਿਨਿ ਜਰੋ ॥

पावक बीच सती जिनि जरो ॥

(ਰਾਜੇ ਨੇ ਸਤੀ ਨੂੰ ਕਿਹਾ) ਹੇ ਸਤੀ! ਅਗਨੀ ਵਿਚ ਨਾ ਸੜ,

ਕਛੂ ਬਕਤ੍ਰ ਤੇ ਹਮੈ ਉਚਰੋ ॥

कछू बकत्र ते हमै उचरो ॥

ਮੈਨੂੰ ਮੁਖ ਤੋਂ ਕੁਝ ਕਹਿ।

ਜੌ ਤੂ ਕਹੈ ਤ ਤੋ ਕੌ ਬਰਿ ਹੌ ॥

जौ तू कहै त तो कौ बरि हौ ॥

ਜੇ ਤੂੰ ਕਹੇਂ ਤਾ ਤੇਰੇ ਨਾਲ ਵਿਆਹ ਕਰ ਲਵਾਗਾ।

ਰਾਕਹੁ ਤੇ ਰਾਨੀ ਤੁਹਿ ਕਰਿ ਹੌ ॥੨੬॥

राकहु ते रानी तुहि करि हौ ॥२६॥

ਨਿਰਧਨ ਤੋਂ ਤੈਨੂੰ ਰਾਣੀ ਕਰ ਦਿਆਂਗਾ ॥੨੬॥

ਯੌ ਕਹਿ ਪਕਰਿ ਬਾਹ ਤੇ ਲਯੋ ॥

यौ कहि पकरि बाह ते लयो ॥

ਇਹ ਕਹਿ ਕੇ (ਰਾਜੇ ਨੇ) ਉਸ ਨੂੰ ਬਾਹ ਤੋਂ ਪਕੜ ਲਿਆ

ਡੋਰੀ ਬੀਚ ਡਾਰਿ ਕਰਿ ਦਯੋ ॥

डोरी बीच डारि करि दयो ॥

(ਅਤੇ ਉਸ ਨੂੰ) ਡੋਲੀ (ਪਾਲਕੀ) ਵਿਚ ਪਾ ਲਿਆ।

ਤੁਮ ਤ੍ਰਿਯ ਜਿਨਿ ਪਾਵਕ ਮੋ ਜਰੋ ॥

तुम तृय जिनि पावक मो जरो ॥

ਹੇ ਇਸਤਰੀ! ਤੂੰ ਅਗਨੀ ਵਿਚ ਨਾ ਸੜ

ਮੋਹੂ ਕੋ ਭਰਤਾ ਲੈ ਕਰੋ ॥੨੭॥

मोहू को भरता लै करो ॥२७॥

ਅਤੇ ਮੈਨੂੰ ਹੀ (ਆਪਣਾ) ਪਤੀ ਬਣਾ ਲੈ ॥੨੭॥

ਦੋਹਰਾ ॥

दोहरा ॥

ਦੋਹਰਾ:

ਸਭਹਿਨ ਕੇ ਦੇਖਤ ਤਿਸੈ ਲਯੋ ਬਿਵਾਨ ਚੜਾਇ ॥

सभहिन के देखत तिसै लयो बिवान चड़ाइ ॥

ਸਭ ਦੇ ਦੇਖਦੇ ਹੋਇਆਂ ਉਸ ਨੂੰ ਪਾਲਕੀ ਵਿਚ ਚੜ੍ਹਾ ਲਿਆ।

ਇਹ ਚਰਿਤ੍ਰ ਤਾ ਕੋ ਬਰਿਯੋ ਰਾਨੀ ਕਿਯੋ ਬਨਾਇ ॥੨੮॥

इह चरित्र ता को बरियो रानी कियो बनाइ ॥२८॥

ਇਸ ਚਰਿਤ੍ਰ ਨਾਲ ਉਸ ਨੂੰ ਵਿਆਹ ਕੇ ਰਾਣੀ ਬਣਾ ਲਿਆ ॥੨੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਾਰਹਾ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੧੨॥੨੧੮੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ बारहा चरित्र समापतम सतु सुभम सतु ॥११२॥२१८५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਬਾਰ੍ਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੧੨॥੨੧੮੫॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਬਿਸਨ ਸਿੰਘ ਰਾਜਾ ਬਡੋ ਬੰਗਸ ਮੈ ਬਡਭਾਗ ॥

बिसन सिंघ राजा बडो बंगस मै बडभाग ॥

ਬੰਗਸ ਦੇਸ ਵਿਚ ਬਿਸ਼ਨ ਸਿੰਘ ਨਾ ਦਾ ਇਕ ਵਡਭਾਗੀ ਰਾਜਾ ਸੀ।

ਊਚ ਨੀਚ ਤਾ ਕੈ ਪ੍ਰਜਾ ਰਹੀ ਚਰਨ ਸੌ ਲਾਗ ॥੧॥

ऊच नीच ता कै प्रजा रही चरन सौ लाग ॥१॥

ਉਸ ਦੀ ਪ੍ਰਜਾ ਦੇ ਸਾਰੇ ਉੱਚੇ ਨੀਵੇਂ ਉਸ ਦੇ ਚਰਨਾ ਨਾਲ ਲਗੇ ਹੋਏ ਸਨ ॥੧॥

ਚੌਪਈ ॥

चौपई ॥

ਚੌਪਈ:

ਕ੍ਰਿਸਨ ਕੁਅਰਿ ਤਾ ਕੇ ਪਟਰਾਨੀ ॥

कृसन कुअरि ता के पटरानी ॥

ਉਸ ਦੀ ਕ੍ਰਿਸ਼ਨ ਕੁਅਰਿ ਨਾ ਦੀ ਪਟਰਾਣੀ ਸੀ,

ਜਾਨੁਕ ਤੀਰ ਸਿੰਧ ਮਥਿਆਨੀ ॥

जानुक तीर सिंध मथिआनी ॥

ਮਾਨੋ ਛੀਰ ਸਮੁੰਦਰ ਨੂੰ ਮੱਥ ਕੇ ਕਢੀ ਹੋਵੇ।

ਨੈਨ ਦਿਪੈ ਨੀਕੇ ਕਜਰਾਰੇ ॥

नैन दिपै नीके कजरारे ॥

ਉਸ ਦੇ ਸੁੰਦਰ ਕਜਲੇ ਵਾਲੇ ਨੈਣ ਸ਼ੋਭਦੇ ਸਨ।

ਲਖੇ ਹੋਤ ਲਲਨਾ ਮਤਵਾਰੇ ॥੨॥

लखे होत ललना मतवारे ॥२॥

(ਉਸ ਨੂੰ) ਵੇਖ ਕੇ ਇਸਤਰੀਆਂ ਵੀ ਮਤਵਾਲੀਆਂ ਹੋ ਜਾਦੀਆਂ ਸਨ ॥੨॥

ਦੋਹਰਾ ॥

दोहरा ॥

ਦੋਹਰਾ:

ਰੂਪ ਦਿਪੈ ਤਾ ਕੋ ਅਮਿਤ ਸੋਭਾ ਮਿਲਤ ਅਪਾਰ ॥

रूप दिपै ता को अमित सोभा मिलत अपार ॥

ਉਸ ਦਾ ਰੂਪ ਬਹੁਤ ਸੁੰਦਰ ਸੀ ਅਤੇ ਉਸ ਨੂੰ ਅਪਾਰ ਸ਼ੋਭਾ ਮਿਲਦੀ ਸੀ।

ਹੇਰਿ ਰਾਇ ਕੋ ਚਿਤ ਬਧ੍ਯੋ ਸਕਤ ਨ ਬਹੁਰਿ ਉਬਾਰ ॥੩॥

हेरि राइ को चित बध्यौ सकत न बहुरि उबार ॥३॥

ਉਸ ਨੂੰ ਵੇਖ ਕੇ ਰਾਜੇ ਦਾ ਚਿਤ ਵਿੰਨ੍ਹਿਆ ਗਿਆ ਅਤੇ ਫਿਰ ਬਚ ਨਾ ਸਕਿਆ ॥੩॥

ਚੌਪਈ ॥

चौपई ॥

ਚੌਪਈ:

ਤਾ ਸੌ ਨੇਹ ਰਾਵ ਕੋ ਭਾਰੀ ॥

ता सौ नेह राव को भारी ॥

ਉਸ ਨਾਲ ਰਾਜੇ ਦਾ ਬਹੁਤ ਪ੍ਰੇਮ ਸੀ।

ਨ੍ਰਿਪਹੂੰ ਕੋ ਅਤਿ ਚਾਹਤ ਪਜ਼ਾਰੀ ॥

नृपहूँ को अति चाहत प्यारी ॥

ਉਹ ਵੀ ਰਾਜੇ ਨੂੰ ਬਹੁਤ ਪਿਆਰ ਕਰਦੀ ਸੀ।

ਦੁਹੂੰਅਨ ਪਰਮ ਪ੍ਰੀਤ ਭੀ ਐਸੀ ॥

दुहूँअन परम प्रीत भी ऐसी ॥

ਉਨ੍ਹਾ ਦੋਹਾ ਦੀ ਅਜਿਹੀ ਪਰਮ ਪ੍ਰੀਤ ਸੀ,

ਸੀਤਾ ਸੋ ਰਘੁਨਾਥਨ ਵੈਸੀ ॥੪॥

सीता सो रघुनाथन वैसी ॥४॥

ਜਿਹੋ ਜਿਹੀ ਸੀਤਾ ਅਤੇ ਰਾਮ ਦੀ ਸੀ ॥੪॥

ਏਕ ਹੇਰਿ ਤ੍ਰਿਯ ਰਾਵ ਲੁਭਾਨੋ ॥

एक हेरि तृय राव लुभानो ॥

ਇਕ ਇਸਤਰੀ ਨੂੰ ਵੇਖ ਕੇ ਰਾਜੇ ਦਾ ਮਨ ਲਲਚਾ ਗਿਆ

ਨਿਜੁ ਤ੍ਰਿਯ ਸੰਗ ਨੇਹ ਘਟ ਮਾਨੋ ॥

निजु तृय संग नेह घट मानो ॥

ਅਤੇ ਆਪਣੀ ਇਸਤਰੀ ਨਾਲ ਉਸ ਦਾ ਪ੍ਰੇਮ ਘਟ ਗਿਆ।

ਜਬ ਇਹ ਕ੍ਰਿਸਨ ਕੁਅਰਿ ਸੁਨਿ ਪਾਈ ॥

जब इह कृसन कुअरि सुनि पाई ॥

ਜਦ ਇਹ ਗੱਲ ਕ੍ਰਿਸ਼ਨ ਕੁਅਰਿ ਨੇ ਸੁਣੀ

ਰਾਜਾ ਪੈ ਚਿਤ ਤੇ ਖੁਨਸਾਈ ॥੫॥

राजा पै चित ते खुनसाई ॥५॥

ਤਾ ਰਾਜੇ ਪ੍ਰਤਿ ਮਨ ਵਿਚ ਬਹੁਤ ਖਿਝੀ ॥੫॥

ਕ੍ਰਿਸਨ ਕੁਅਰਿ ਚਿਤ ਅਧਿਕ ਰਿਸਾਈ ॥

क्रिसन कुअरि चित अधिक रिसाई ॥
ਕ੍ਰਿਸ਼ਨ ਕੁਅਰਿ ਮਨ ਵਿਚ ਬਹੁਤ ਕ੍ਰੋਧਿਤ ਹੋਈ

ਮਨ ਮੈ ਘਾਤ ਯਹੈ ਠਹਰਾਈ ॥
मन मै घात यहै ठहराई ॥
ਅਤੇ ਮਨ ਵਿਚ ਇਹ ਜੁਗਤ ਬਣਾਈ।

ਦੁਹਕਰਿ ਕਰਿ ਮੈ ਆਜੁ ਸੁ ਕਰਿਹੋ ॥
दुहकरि करि मै आजु सु करिहो ॥
ਅਜ ਮੈਂ ਅਜਿਹਾ ਔਖਾ ਕੰਮ ਕਰਾਗੀ

ਨ੍ਰਿਪਹ ਸੰਘਾਰਿ ਆਪੁ ਪੁਨਿ ਮਰਿਹੋ ॥੬॥
नृपह संघारि आपु पुनि मरिहो ॥६॥
ਅਤੇ ਰਾਜੇ ਨੂੰ ਮਾਰ ਕੇ ਫਿਰ ਆਪ ਮਰਾਗੀ ॥੬॥

ਦੋਹਰਾ ॥
दोहरा ॥
ਦੋਹਰਾ:

ਤਬ ਰਾਨੀ ਚਿਤ ਤੇ ਜਰੀ ਮਨ ਮੈ ਅਧਿਕ ਰਿਸਾਇ ॥
तब रानी चित ते जरी मन मै अधिक रिसाइ ॥
ਤਦ ਰਾਣੀ ਚਿਤ ਵਿਚ ਸੜ ਗਈ ਅਤੇ ਮਨ ਵਿਚ ਬਹੁਤ ਕ੍ਰੋਧਿਤ ਹੋਈ

ਜਨੋਂ ਸੀਸੋ ਸਰ ਕੇ ਲਗੇ ਤੂਟਿ ਤਰਕ ਦੈ ਜਾਇ ॥੭॥
ज्यों सीसो सर के लगे तूटि तरक दै जाइ ॥७॥
ਜਿਵੇਂ ਬਾਣ ਦੇ ਲਗਣ ਨਾਲ ਸ਼ੀਸ਼ਾ ਤਿੜਕ ਕੇ ਟੁਟ ਜਾਂਦਾ ਹੈ ॥੭॥

ਪਠੈ ਦੂਤ ਰਾਜੈ ਤੁਰਤ ਲੀਨੀ ਤਰੁਨਿ ਬੁਲਾਇ ॥
पठै दूत राजै तुरत लीनी तरुनि बुलाइ ॥

ਰਾਜੇ ਨੇ ਤੁਰਤ ਦੂਤ ਭੇਜ ਕੇ (ਉਸ) ਇਸਤਰੀ ਨੂੰ ਬੁਲਾ ਲਿਆ

ਗਰਬ ਪ੍ਰਹਰਿ ਝਖ ਕੇਤੁ ਕੋ ਸੋਇ ਰਹੈ ਸੁਖੁ ਪਾਇ ॥੮॥

गरब प्रहरि झख केतु को सोइ रहै सुखु पाइ ॥८॥

ਅਤੇ ਕਾਮ ਦੇਵ ('ਝਖ ਕੇਤੁ') ਦਾ ਗਰਬ ਦੂਰ ਕਰ ਕੇ (ਭਾਵ ਸੰਯੋਗ ਕਰ ਕੇ) ਸੁਖ ਪੂਰਵਕ ਸੌਂ ਗਿਆ ॥੮॥

ਚੌਪਈ ॥

चौपई ॥

ਚੌਪਈ:

ਜਬ ਐਸੇ ਰਾਨੀ ਸੁਨਿ ਪਾਈ ॥

जब ऐसे रानी सुनि पाई ॥

ਜਦ ਰਾਣੀ ਨੇ ਇਸ ਤਰ੍ਹਾ ਸੁਣਿਆ

ਜਮਧਰ ਲਏ ਹਾਥ ਮੋ ਆਈ ॥

जमधर लए हाथ मो आई ॥

ਤਾ ਜਮਧਾੜ ਹੱਥ ਵਿਚ ਲੈ ਕੇ ਆ ਗਈ।

ਬਿਸਨ ਸਿੰਘ ਪਤਿ ਪ੍ਰਥਮ ਸੰਘਾਰਿਯੋ ॥

बिसन सिंघ पति प्रथम संघारियो ॥

ਪਹਿਲਾ (ਆਪਣੇ) ਪਤੀ ਬਿਸ਼ਨ ਸਿੰਘ ਨੂੰ ਮਾਰਿਆ

ਤਾ ਪਾਛੇ ਤਿਹ ਤ੍ਰਿਯ ਕੋ ਮਾਰਿਯੋ ॥੯॥

ता पाछे तिह तृय को मारियो ॥९॥

ਅਤੇ ਉਸ ਪਿਛੋਂ ਉਸ ਇਸਤਰੀ ਨੂੰ ਵੀ ਮਾਰ ਦਿੱਤਾ ॥੯॥

ਦੋਹਰਾ ॥

दोहरा ॥

ਦੋਹਰਾ:

ਮਾਰਿ ਮਾਸ ਤ੍ਰਿਯ ਤਵਨ ਕੋ ਰਾਧਿ ਲਯੋ ਤਿਹ ਕਾਲ ॥

मारि मास तृय तवन को राधि लयो तिह काल ॥

ਉਸ ਇਸਤਰੀ ਨੂੰ ਮਾਰ ਕੇ ਉਸ ਦਾ ਮਾਸ ਤੁਰਤ ਰਿੰਨ੍ਹ ਲਿਆ

ਸਦਨ ਏਕ ਉਮਰਾਵ ਕੇ ਭੇਜ ਦਯੋ ਤਤਕਾਲ ॥੧੦॥

सदन एक उमराव के भेज दयो ततकाल ॥१०॥

ਅਤੇ ਇਕ ਸਾਮੰਤ ਦੇ ਘਰ ਉਸੇ ਵੇਲੇ ਭੇਜ ਦਿੱਤਾ ॥੧੦॥

ਮਾਸ ਜਾਨਿ ਤਾ ਕੋ ਤੁਰਤ ਚਾਬਿ ਗਏ ਸਭ ਸੋਇ ॥

मास जानि ता को तुरत चाबि गए सभ सोइ ॥

ਉਸ ਨੂੰ ਮਾਸ ਸਮਝ ਕੇ ਸਭ ਉਸ ਨੂੰ ਖਾ ਗਏ

ਭਲੋ ਭਲੋ ਸਭ ਕੋ ਕਹੈ ਭੇਦ ਨ ਪਾਵੈ ਕੋਇ ॥੧੧॥

भलो भलो सभ को कहै भेद न पावै कोइ ॥११॥

ਅਤੇ ਸਾਰੇ 'ਚੰਗਾ ਚੰਗਾ' ਕਹਿਣ ਲਗੇ, (ਪਰ ਇਸ ਦਾ) ਭੇਦ ਕੋਈ ਵੀ ਪਾ ਨਾ ਸਕਿਆ ॥੧੧॥

ਹਾਥ ਪਾਵ ਨ੍ਰਿਪ ਕੇ ਸਕਲ ਸੰਗ ਮੁਤਹਰੀ ਤੋਰਿ ॥

हाथ पाव नृप के सकल संग मुतहरी तोरि ॥

(ਉਸ ਨੇ) ਰਾਜੇ ਦੇ ਸਾਰੇ ਅੰਗ ਸੋਟੇ ਨਾਲ ਤੋੜ ਕੇ

ਸੀੜਨ ਪਰ ਤੇ ਆਨਿ ਕੈ ਦਯੋ ਧਰਨਿ ਕਹ ਛੋਰਿ ॥੧੨॥

सीड़न पर ते आनि कै दयो धरनि कह छोरि ॥१२॥

ਅਤੇ ਪੌੜੀਆਂ ਉਤੋਂ ਲਿਆ ਕੇ ਧਰਤੀ ਉਤੇ ਸੁਟ ਦਿੱਤਾ ॥੧੨॥

ਮਦਰਾ ਕੇ ਮਦ ਸੋ ਛਕ੍ਯੋ ਉਰ ਜਮਧਰ ਕੀ ਖਾਇ ॥

मदरा के मद सो छक्यो उर जमधर की खाइ ॥

ਸ਼ਰਾਬ ਦੇ ਨਸ਼ੇ ਨਾਲ ਮਦਹੋਸ਼ ਹੋ ਕੇ ਛਾਤੀ ਵਿਚ ਜਮਧਾੜ ਮਰਵਾਈ

ਸੀੜਿਨ ਤੇ ਖਿਸਕਤ ਨ੍ਰਿਪਤ ਪਰਿਯੋ ਧਰਨਿ ਪਰ ਆਇ ॥੧੩॥

सीड़िन ते खिसकत नृपत परियो धरनि पर आइ ॥१३॥

ਅਤੇ ਪੌੜੀਆਂ ਉਤੋਂ ਖਿਸਕਦਾ ਰਾਜਾ ਧਰਤੀ ਉਤੇ ਆਣ ਪਿਆ ॥੧੩॥

ਸ੍ਰੋਨਤ ਸੋ ਭੀਜਤ ਭਈ ਸਕਲ ਧਰਨਿ ਸਰਬੰਗ ॥

स्रोनत सो भीजत भई सकल धरनि सरबंग ॥

ਸਾਰੀ ਧਰਤੀ ਲਹੂ ਨਾਲ ਰੰਗੀ ਗਈ

ਆਨਿ ਤਰੇ ਰਾਜਾ ਪਰਿਯੋ ਲਗੇ ਕਟਾਰੀ ਅੰਗ ॥੧੪॥

आनि तरे राजा परियो लगे कटारी अंग ॥१४॥

ਅਤੇ ਸ਼ਰੀਰ ਵਿਚ ਕਟਾਰ ਖਾ ਕੇ ਰਾਜਾ ਹੇਠਾ ਆ ਡਿਗਿਆ ॥੧੪॥

ਚੌਪਈ ॥

चौपई ॥

ਚੌਪਈ:

ਜਬ ਨ੍ਰਿਪ ਮਰਿਯੋ ਤ੍ਰਿਯਹਿ ਲਖਿ ਪਾਯੋ ॥

जब नृप मरियो तृयहि लखि पायो ॥

ਜਦ ਇਸਤਰੀ ਨੇ ਰਾਜੇ ਨੂੰ ਮਰਿਆ ਹੋਇਆ ਵੇਖਿਆ

ਭਾਤਿ ਭਾਤਿ ਹ੍ਵੈ ਦੁਖਿਤ ਸੁਨਾਯੋ ॥

भाति भाति ह्वै दुखित सुनायो ॥

ਤਾ ਕਈ ਤਰ੍ਹਹਾ ਨਾਲ ਦੁਖ ਪ੍ਰਗਟ ਕੀਤਾ।

ਕੌਨ ਕਾਲ ਗਤਿ ਕਰੀ ਹਮਾਰੀ ॥

कौन काल गति करी हमारी ॥

ਕਾਲ ਨੇ ਮੇਰੀ ਕੀ ਗਤੀ ਕਰ ਦਿੱਤੀ ਹੈ

ਰਾਜਾ ਜੁ ਚੁਭਿ ਮਰੇ ਕਟਾਰੀ ॥੧੫॥

राजा जू चुभि मरे कटारी ॥१५॥

ਕਿ ਰਾਜਾ ਜੀ ਕਟਾਰ ਦੇ ਚੁਭ ਜਾਣ ਨਾਲ ਮਰ ਗਏ ਹਨ ॥੧੫॥

ਜਬ ਰਾਨੀ ਹ੍ਵੈ ਦੀਨ ਉਘਾਯੋ ॥

जब रानी ह्वै दीन उघायो ॥

ਜਦ ਰਾਣੀ ਨੇ ਦੁਖੀ ਹੋ ਕੇ ਪੁਕਾਰ ਕੀਤੀ

ਬੈਠੇ ਸਭ ਲੋਗਨ ਸੁਨਿ ਪਾਯੋ ॥

बैठे सभ लोगन सुनि पायो ॥

ਤਾ ਸਾਰੇ ਲੋਕਾ ਨੇ ਬੈਠਿਆਂ ਹੋਇਆਂ ਸੁਣਿਆਂ।

ਤਾ ਕੋ ਸਭ ਪੂਛਨਿ ਮਿਲਿ ਆਏ ॥

ता को सभ पूछनि मिलि आए ॥

ਸਭ ਮਿਲ ਕੇ ਉਸ ਨੂੰ ਪੁਛਣ ਆਏ

ਕੋਨੈ ਦੁਸਟ ਰਾਵ ਜੂ ਘਾਏ ॥੧੬॥

कोनै दुसट राव जू घाए ॥१६॥

ਕਿ ਕਿਸ ਦੁਸ਼ਟ ਨੇ ਰਾਜਾ ਜੀ ਨੂੰ ਮਾਰਿਆ ਹੈ? ॥੧੬॥

ਤਬ ਰਾਨੀ ਅਤਿ ਦੁਖਿਤ ਬਖਾਨ੍ਯੋ ॥

तब रानी अति दुखित बखान्यो ॥

ਤਦ ਰਾਣੀ ਨੇ ਬਹੁਤ ਦੁਖੀ ਹੋ ਕੇ ਦਸਿਆ

ਤਾ ਕੋ ਭੇਦ ਕਛੂ ਨ ਪਛਾਨ੍ਯੋ ॥

ता को भेद कछू न पछान्यो ॥

ਕਿ ਇਸ ਦਾ ਭੇਦ ਸਮਝਿਆ ਨਹੀਂ ਜਾ ਸਕਦਾ।

ਪ੍ਰਥਮ ਰਾਵ ਜੂ ਮਾਸੁ ਮੰਗਾਯੋ ॥

प्रथम राव जू मासु मंगायो ॥

ਪਹਿਲਾ ਰਾਜਾ ਜੀ ਨੇ ਮਾਸ ਮੰਗਵਾਇਆ।

ਆਪੁ ਭਖ੍ਯੋ ਕਛੁ ਭ੍ਰਿਤਨ ਪਠਾਯੋ ॥੧੭॥
आपु भख्रयो कछु भृतन पठायो ॥१७॥
ਕੁਝ ਆਪ ਖਾਇਆ (ਬਾਕੀ) ਨੌਕਰਾ ਨੂੰ ਭੇਜ ਦਿੱਤਾ ॥੧੭॥

ਪੁਨਿ ਰਾਜਾ ਜੂ ਅਮਲ ਮੰਗਾਯੋ ॥
पुनि राजा जू अमल मंगायो ॥
ਫਿਰ ਰਾਜਾ ਜੀ ਨੇ ਸ਼ਰਾਬ ('ਅਮਲ') ਮੰਗਵਾਈ।

ਆਪੁ ਪਿਯੋ ਕਛੁ ਹਮੈ ਪਿਯਾਯੋ ॥
आपु पियो कछु हमै पियायो ॥
ਆਪ ਪੀਤੀ ਅਤੇ ਕੁਝ ਮੈਨੂੰ ਵੀ ਪਿਲਾਈ।

ਪੀਏ ਕੈਫ ਕੈ ਅਤਿ ਮਤਿ ਭਏ ॥
पीए कैफ कै अति मति भए ॥
ਸ਼ਰਾਬ ਪੀ ਕੇ ਬਹੁਤ ਮਸਤ ਹੋ ਗਏ।

ਸੁਧਿ ਮੈ ਹੁਤੇ ਬਿਸੁਧਿ ਹ੍ਵੈ ਗਏ ॥੧੮॥
सुधि मै हुते बिसुधि ह्वै गए ॥१८॥
ਹੋਸ਼ ਵਿਚ ਸਨ, ਪਰ ਬੇਹੋਸ਼ ਹੋ ਗਏ ॥੧੮॥

ਮਦ ਸੌ ਨ੍ਰਿਪਤਿ ਭਏ ਮਤਵਾਰੇ ॥
मद सौ नृपति भए मतवारे ॥
ਸ਼ਰਾਬ ਨਾਲ ਮਸਤ ਹੋ ਕੇ

ਖੇਲ ਕਾਜਿ ਗ੍ਰਿਹ ਓਰ ਪਧਾਰੇ ॥
खेल काजि गृह ओर पधारे ॥
ਰਾਜਾ ਜੀ ਕਾਮ-ਕ੍ਰੀੜਾ ਲਈ ਮਹੱਲ ਵਲ ਚਲੇ।

ਬਸਿ ਹ੍ਵੈ ਅਧਿਕ ਕਾਮ ਕੇ ਗਯੋ ॥

बसि ह्वै अधिक काम के गयो ॥

ਕਾਮ ਦੇ ਅਧਿਕ ਵਸ ਵਿਚ ਹੋ ਜਾਣ ਕਾਰਨ

ਮੇਰੋ ਹਾਥ ਹਾਥ ਗਹਿ ਲਯੋ ॥੧੯॥

मेरो हाथ हाथ गहि लयो ॥१९॥

ਮੇਰੇ ਹੱਥ ਨੂੰ ਆਪਣੇ ਹੱਥ ਨਾਲ ਪਕੜ ਲਿਆ ॥੧੯॥

ਪਾਵ ਖਿਸਤ ਪੌਰਿਨ ਤੇ ਭਯੋ ॥

पाव खिसत पौरिन ते भयो ॥

ਪੌੜੀਆਂ ਉਤੋਂ ਪੈਰ ਖਿਸਕ ਗਿਆ।

ਅਧਿਕ ਮਤ ਮੈਥੋ ਗਿਰਿ ਗਯੋ ॥

अधिक मत मैथो गिरि गयो ॥

(ਸ਼ਰਾਬ ਵਿਚ) ਅਧਿਕ ਮਸਤ ਹੋਣ ਕਾਰਨ ਮੇਰੇ ਕੋਲੋਂ ਡਿਗ ਗਏ।

ਉਰ ਤੇ ਉਗਰਿ ਕਟਾਰੀ ਲਾਗੀ ॥

उर ते उगरि कटारी लागी ॥

ਕਟਾਰ ਉਛਲ ਕੇ (ਉਨ੍ਹਾ ਦੀ) ਛਾਤੀ ਵਿਚ ਲਗੀ

ਤਾ ਤੇ ਦੇਹ ਰਾਵ ਜੂ ਤਯਾਗੀ ॥੨੦॥

ता ते देह राव जू त्यागी ॥२०॥

ਜਿਸ ਕਰ ਕੇ ਰਾਜਾ ਜੀ ਨੇ ਦੇਹ ਤਿਆਗ ਦਿੱਤੀ ॥੨੦॥

ਦੋਹਰਾ ॥

दोहरा ॥

ਦੋਹਰਾ:

ਸੀੜਿਨ ਤੇ ਰਾਜਾ ਗਿਰਿਯੋ ਪਰਿਯੋ ਧਰਨਿ ਪਰ ਆਨਿ ॥

सीड़िन ते राजा गिरियो परियो धरनि पर आनि ॥

ਪੌੜੀਆਂ ਤੋਂ ਰਾਜਾ ਡਿਗ ਕੇ ਧਰਤੀ ਉਤੇ ਆ ਪਿਆ।

ਚੁਬੀ ਕਟਾਰੀ ਪੇਟ ਮੈ ਤਾ ਤੇ ਤਜਿਯੋ ਪ੍ਰਾਨ ॥੨੧॥

चुबी कटारी पेट मै ता ते तजियो प्रान ॥२१॥

ਕਟਾਰ (ਉਸ ਦੇ) ਪੇਟ ਵਿਚ ਖੁਭ ਗਈ, ਇਸ ਲਈ ਪ੍ਰਾਨ ਛਡ ਦਿੱਤੇ ॥੨੧॥

ਚੌਪਈ ॥

चौपई ॥

ਚੌਪਈ:

ਸਭਨ ਸੁਨਤ ਯੌ ਕਥਾ ਉਚਾਰੀ ॥

सभन सुनत यौ कथा उचारी ॥

ਸਭ ਨੂੰ ਸੁਣਾਉਂਦੇ ਹੋਇਆਂ (ਰਾਣੀ ਨੇ) ਇਹ ਬ੍ਰਿੱਤਾਤ ਦਸਿਆ।

ਜਮਧਰ ਵਹੈ ਬਹੁਰਿ ਉਰਿ ਮਾਰੀ ॥

जमधर वहै बहुरि उरि मारी ॥

ਫਿਰ ਉਹ ਜਮਧਾੜ ਆਪਣੀ ਛਾਤੀ ਵਿਚ ਮਾਰ ਲਈ।

ਨ੍ਰਿਪ ਤ੍ਰਿਯ ਮਾਰਿ ਪ੍ਰਾਨ ਨਿਜੁ ਦੀਨੋ ॥

नृप तृय मारि प्रान निजु दीनो ॥

ਇਸਤਰੀ ਨੇ ਰਾਜੇ ਨੂੰ ਮਾਰ ਕੇ ਆਪਣੇ ਪ੍ਰਾਣ ਤਿਆਗ ਦਿੱਤੇ।

ਚਰਿਤ ਚੰਚਲਾ ਐਸੋ ਕੀਨੋ ॥੨੨॥

चरित चंचला ऐसो कीनो ॥२२॥

ਇਸ ਢੰਗ ਨਾਲ (ਉਸ) ਚੰਚਲਾ ਨੇ ਚਰਿਤ੍ਰ ਕੀਤਾ ॥੨੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤੇਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੧੩॥੨੨੦੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ तेरह चरित्र समापतम सतु सुभम सतु ॥११३॥२२०७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਤੇਰ੍ਹਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੧੩॥੨੨੦੭॥ ਚਲਦਾ॥

ਸਵੈਯਾ ॥

सवैया ॥

ਸਵੈਯਾ:

ਏਕ ਮਹਾ ਬਨ ਬੀਚ ਬਸੈ ਮੁਨਿ ਸ੍ਰਿੰਗ ਧਰੇ ਰਿਖ ਸ੍ਰਿੰਗ ਕਹਾਯੋ ॥

एक महा बन बीच बसै मुनि सृंग धरे रिख सृंग कहायो ॥

ਇਕ ਵੱਡੇ ਜੰਗਲ ਵਿਚ (ਇਕ) ਮੁਨੀ ਰਹਿੰਦਾ ਸੀ, ਜਿਸ ਦੇ ਸਿਰ ਉਤੇ ਸਿੰਗ ਸਨ। ਇਸ ਲਈ ਰਿਸ਼ੀ ਸ੍ਰਿੰਗ ਅਖਵਾਉਂਦਾ ਸੀ।

ਕੌਨਹੂੰ ਖ੍ਯਾਲ ਬਿਭਾਡਵ ਜੂ ਮ੍ਰਿਗਿਯਾ ਹੂੰ ਕੀ ਕੋਖਿਹੂੰ ਤੇ ਉਪਜਾਯੋ ॥

कौनहूँ ख्याल बिभाडव जू मृगिया हूँ की कोखिहूँ ते उपजायो ॥

ਕਿਸੇ ਖ਼ਿਆਲ ਨਾਲ ਵਿਭਾਡਵ (ਰਿਸ਼ੀ ਸ੍ਰਿੰਗ ਦੇ ਪਿਤਾ) ਨੇ (ਉਸ ਨੂੰ) ਹਿਰਨੀ ਦੀ ਕੁਖ ਵਿਚੋਂ ਪੈਦਾ ਕੀਤਾ।

ਹੋਤ ਭਯੋ ਤਪਸੀ ਤਬ ਤੇ ਜਬ ਤੇ ਬੁਧਿ ਲੈ ਸੁਧਿ ਕੋ ਠਹਰਾਯੋ ॥

होत भयो तपसी तब ते जब ते बुधि लै सुधि को ठहरायो ॥

ਉਦੋਂ ਤੋਂ ਹੀ ਉਹ ਤਪਸਵੀ ਹੋ ਗਿਆ ਜਦੋਂ ਤੋਂ ਉਸ ਨੇ ਬੁੱਧੀ ਨਾਲ ਸੁਰਤਿ ਨੂੰ ਸਥਿਰ ਕੀਤਾ।

ਰੈਨਿ ਦਿਨਾ ਰਘੁਨਾਥ ਭਜੈ ਕਬਹੂੰ ਪੁਰ ਭੀਤਰ ਭੂਲ ਨ ਆਯੋ ॥੧॥

रैनि दिना रघुनाथ भजै कबहूँ पुर भीतर भूल न आयो ॥१॥

ਰਾਤ ਦਿਨ ਪਰਮਾਤਮਾ ਦੀ ਭਗਤੀ ਕਰਦਾ ਅਤੇ ਕਦੇ ਭੁਲ ਕੇ ਵੀ ਨਗਰ ਵਿਚ ਨਾ ਆਇਆ ॥੧॥

ਬੀਚ ਕਰੈ ਤਪਸ੍ਯਾ ਬਨ ਕੇ ਮੁਨਿ ਰਾਮ ਕੋ ਨਾਮੁ ਜਪੈ ਸੁਖੁ ਪਾਵੈ ॥

बीच करै तपस्या बन के मुनि राम को नामु जपै सुखु पावै ॥

ਮੁਨੀ ਬਨ ਵਿਚ ਤਪਸਿਆ ਕਰਦਾ ਅਤੇ ਰਾਮ ਦਾ ਨਾਮ ਜਪ ਕੇ ਸੁਖ ਪ੍ਰਾਪਤ ਕਰਦਾ।

ਨ੍ਹਾਨ ਕਰੈ ਨਿਤ ਧ੍ਯਾਨ ਧਰੈ ਮੁਖ ਬੇਦ ਰਰੈ ਹਰਿ ਕੀ ਲਿਵ ਲਾਵੈ ॥

न्हान करै नित ध्यान धरै मुख बेद ररै हरि की लिव लावै ॥

ਨਿੱਤ ਇਸ਼ਨਾਨ ਕਰਦਾ ਅਤੇ ਧਿਆਨ ਧਰਦਾ, ਮੁਖ ਤੋਂ ਵੇਦ ਪਾਠ ਕਰਦਾ ਅਤੇ ਹਰਿ ਵਿਚ ਲਿਵ ਲਗਾਉਂਦਾ।

ਰੀਤਿ ਚਲੈ ਖਟ ਸਾਸਤ੍ਰਨ ਕੀ ਤਨ ਕਸਟ ਸਹੈ ਮਨ ਕੋ ਨ ਡੁਲਾਵੈ ॥

रीति चलै खट सासत्रन की तन कसट सहै मन को न डुलावै ॥

ਛੇ ਸ਼ਾਸਤ੍ਰਾ ਦੀ ਰੀਤ ਅਨੁਸਾਰ ਚਲਦਾ, ਸ਼ਰੀਰ ਉਤੇ ਕਸ਼ਟ ਸਹਾਰ ਲੈਂਦਾ ਪਰ ਮਨ ਨੂੰ ਨਾ ਡੁਲਾਉਂਦਾ।

ਭੂਖਿ ਪਿਆਸ ਲਗੈ ਜਬ ਹੀ ਤਬ ਕਾਨਨ ਤੇ ਚੁਨਿ ਕੈ ਫਲ ਖਾਵੈ ॥੨॥

भूखि पिआस लगै जब ही तब कानन ते चुनि कै फल खावै ॥२॥

ਜਦੋਂ ਭੁਖ ਪਿਆਸ ਲਗਦੀ ਤਾ ਬਨ ਵਿਚੋਂ ਫਲ ਚੁਣ ਕੇ ਖਾ ਲੈਂਦਾ ॥੨॥

ਕਾਲ ਬਿਤੀਤ ਭਯੋ ਇਹ ਰੀਤਿ ਪਰਿਯੋ ਦੁਰਭਿਛ ਤਹਾ ਸੁਨਿ ਪਾਯੋ ॥

काल बितीत भयो इह रीति परियो दुरभिछ तहा सुनि पायो ॥

ਇਸ ਤਰ੍ਹਾ ਸਮਾ ਬੀਤਦਾ ਗਿਆ ਅਤੇ ਉਥੇ (ਦੇਸ ਵਿਚ) ਕਾਲ ਪੈ ਗਿਆ, (ਸਭ ਨੇ ਇਹ ਗੱਲ) ਸੁਣ ਲਈ।

ਬੀਜ ਰਹਿਯੋ ਨਹਿ ਏਕ ਤਹਾ ਸਭ ਲੋਕ ਕਨੇਕਨ ਕੌ ਤਰਸਾਯੋ ॥

बीज रहियो नहि एक तहा सभ लोक कनेकन कौ तरसायो ॥

ਉਥੇ ਇਕ ਬੀਜ ਵੀ ਨਾ ਰਿਹਾ ਅਤੇ ਸਾਰੇ ਲੋਕ ਦਾਣੇ ਦਾਣੇ ਨੂੰ ਤਰਸਣ ਲਗੇ।

ਜੇਤੇ ਪੜੇ ਬਹੁ ਬਿਪ੍ਰ ਹੁਤੇ ਤਿਨ ਕੌ ਤਬ ਹੀ ਨ੍ਰਿਪ ਬੋਲਿ ਪਠਾਯੋ ॥

जेते पड़े बहु बिप्र हुते तिन कौ तब ही नृप बोलि पठायो ॥

ਜਿਤਨੇ ਵੀ ਬਹੁਤ ਪੜ੍ਹੇ ਹੋਏ ਬ੍ਰਾਹਮਣ ਸਨ, (ਉਨ੍ਹਾ ਨੂੰ) ਤਦ ਹੀ ਰਾਜੇ ਨੇ ਬੁਲਾ ਲਿਆ

ਕੌਨ ਕੁਕਾਜ ਕਿਯੋ ਕਹੋ ਮੈ ਜਿਹ ਤੇ ਭ੍ਰਿਤ ਲੋਕਨ ਜੀਵ ਨ ਪਾਯੋ ॥੩॥

कौन कुकाज कियो कहो मै जिह ते भृत लोकन जीव न पायो ॥३॥

(ਅਤੇ ਪੁੱਛਣ ਲਗਾ ਕਿ) ਮੈਂ ਕਿਹੜਾ ਮਾੜਾ ਕੰਮ ਕੀਤਾ ਹੈ ਜਿਸ ਕਰ ਕੇ ਮੇਰੀ ਪ੍ਰਜਾ ਦੇ ਲੋਕ ਜੀ ਨਹੀਂ ਰਹੇ (ਭਾਵ ਮਰਦੇ ਜਾ ਰਹੇ ਹਨ) ॥੩॥

ਰਾਜ ਕਹੀ ਜਬ ਯੌ ਤਿਨ ਕੌ ਤਬ ਬਿਪ੍ਰ ਸਭੈ ਇਹ ਭਾਤਿ ਉਚਾਰੇ ॥

राज कही जब यौ तिन कौ तब बिप्र सभै इह भाति उचारे ॥

ਜਦ ਰਾਜੇ ਨੇ ਉਨ੍ਹਾ (ਬ੍ਰਾਹਮਣਾ) ਨੂੰ ਇੰਜ ਕਿਹਾ, ਤਦ ਸਾਰਿਆਂ ਬ੍ਰਾਹਮਣਾ ਨੇ ਇਸ ਤਰ੍ਹਾ ਕਿਹਾ

ਰੀਤ ਚਲੌਂ ਰਜਨੀਤਨ ਕੀ ਤੁਮ ਕੋਊ ਨ ਦੇਖਿਯੋ ਪਾਪ ਤਿਹਾਰੇ ॥

रीत चलौ रजनीतन की तुम कोऊ न देखियो पाप तिहारे ॥

ਕਿ ਤੁਸੀਂ ਰਾਜਨੀਤੀ ਅਨੁਸਾਰ ਚਲਦੇ ਹੋ, ਤੁਹਾਡਾ ਕੋਈ ਪਾਪ ਨਹੀਂ ਵੇਖਿਆ।

ਸਿੰਮ੍ਰਿਤ ਮੈ ਖਟ ਸਾਸਤ੍ਰ ਮੈ ਸਭ ਹੂੰ ਮਿਲ ਕ੍ਰੋਰਿ ਬਿਚਾਰ ਬਿਚਾਰੇ ॥

सिंमृत मै खट सासत्र मै सभ हूँ मिल क्रोरि बिचार बिचारे ॥

(ਉਨ੍ਹਾ ਨੇ) ਸਮ੍ਰਿਤੀਆਂ ਅਤੇ ਛੇ ਸ਼ਾਸਤ੍ਰਾ ਨੂੰ (ਵਾਚ ਕੇ) ਕਈ ਪ੍ਰਕਾਰ ਦੇ ਵਿਚਾਰ ਸੋਚੇ (ਅਤੇ ਕਿਹਾ)

ਸ੍ਰਿੰਗੀ ਰਿਖੀਸਨ ਆਏ ਤਵਾਲਯ ਯਾਹੀ ਚੁਭੈ ਚਿਤ ਬਾਤ ਹਮਾਰੇ ॥੪॥

सृंगी रिखीसन आए तवालय याही चुभै चित बात हमारे ॥४॥

ਤੁਹਾਡੇ ਘਰ ਸ੍ਰਿੰਗੀ ਰਿਸ਼ੀ ਆਵੇ, ਇਹੀ ਗੱਲ ਸਾਡੇ ਮਨ ਨੂੰ ਲਗਦੀ ਹੈ ॥੪॥

ਜੌ ਚਿਤ ਬੀਚ ਰੁਚੈ ਮਹਾਰਾਜ ਬੁਲਾਇ ਕੈ ਮਾਨਸ ਸੋਈ ਪਠੈਯੈ ॥

जौ चित बीच रुचै महाराज बुलाइ कै मानस सोई पठैयै ॥

ਜੇ (ਇਹ ਗੱਲ) ਮਨ ਨੂੰ ਲਗੇ ਤਾ ਹੇ ਮਹਾਰਾਜ! ਬੰਦਾ ਭੇਜ ਕੇ ਉਸ ਨੂੰ ਬੁਲਾ ਲਵੋ।

ਕੌਨੇ ਉਪਾਇ ਬਿਭਾਡਵ ਕੋ ਸੁਤ ਯਾ ਪੁਰ ਬੀਥਨ ਮੈ ਬਹਿਰੈਯੈ ॥

कौने उपाइ बिभाडव को सुत या पुर बीथन मै बहिरैयै ॥

ਕਿਸੇ ਤਰ੍ਹਾ ਵਿਭਾਡਵ ਦਾ ਪੁੱਤਰ ਇਸ ਨਗਰ ਦੀਆਂ ਗਲੀਆਂ ਵਿਚ ਫਿਰੇ।

ਦੇਸ ਬਸੈ ਫਿਰਿ ਕਾਲ ਨਸੈ ਚਿਤ ਭੀਤਰ ਸਾਚ ਇਹੈ ਠਹਿਰੈਯੈ ॥

देस बसै फिरि काल नसै चित भीतर साच इहै ठहिरैयै ॥

ਇਹ ਮਨ ਵਿਚ ਸੱਚ ਜਾਣੋ ਕਿ ਜਦੋਂ ਉਹ ਦੇਸ ਵਿਚ ਆ ਕੇ ਵਸੇਗਾ ਤਾ ਕਾਲ ਖ਼ਤਮ ਹੋ ਜਾਏਗਾ।

ਜੌ ਨਹਿ ਆਵੈ ਤੋ ਪੂਤ ਭਿਜਾਇ ਕਿ ਆਪਨ ਜਾਇ ਉਤਾਇਲ ਲਯੈਯੈ ॥੫॥

जौ नहि आवै तो पूत भिजाइ कि आपन जाइ उताइल ल्यैयै ॥५॥

ਜੇ ਉਹ (ਬੰਦਾ ਭੇਜਣ ਤੇ) ਨਹੀਂ ਆਉਂਦਾ ਤਾ ਪੁੱਤਰ ਨੂੰ ਭੇਜ ਕੇ ਜਾ ਆਪ ਜਾ ਕੇ (ਉਸ ਨੂੰ) ਜਲਦੀ ਲੈ ਆਓ ॥੫॥

ਸੋਰਠਾ ॥

सोरठा ॥

ਸੋਰਠਾ:

ਭ੍ਰਿਤ ਮਿਤ ਪੂਤ ਪਠਾਇ ਰਾਜਾ ਅਤਿ ਹਾਯਲ ਭਯੋ ॥

भृत मित पूत पठाइ राजा अति हायल भयो ॥

ਸੇਵਕਾ, ਮਿਤਰਾ ਅਤੇ ਪੁੱਤਰ ਨੂੰ ਭੇਜ ਕੇ ਰਾਜਾ ਬਹੁਤ ਬੇਹਾਲ ਹੋ ਗਿਆ।

ਆਪਨਹੂੰ ਲਪਟਾਇ ਚਰਨ ਰਹਿਯੋ ਆਯੋ ਨ ਮੁਨਿ ॥੬॥

आपनहूँ लपटाइ चरन रहियो आयो न मुनि ॥६॥

ਆਪ ਵੀ (ਮੁਨੀ ਦੇ) ਚਰਨਾ ਨਾਲ ਲਿਪਟ ਰਿਹਾ, ਪਰ ਮੁਨੀ ਨਾ ਆਇਆ ॥੬॥

ਸਵੈਯਾ ॥

सवैया ॥

ਸਵੈਯਾ:

ਬੈਠਿ ਬਿਚਾਰ ਕੀਯੋ ਸਭ ਲੋਗਨ ਕੌਨ ਉਪਾਇ ਕਹੋ ਅਬ ਕੀਜੈ ॥

बैठि बिचार कीयो सभ लोगन कौन उपाइ कहो अब कीजै ॥

ਸਾਰਿਆਂ ਲੋਕਾ ਨੇ ਬੈਠ ਕੇ ਵਿਚਾਰ ਕੀਤਾ ਕਿ ਹੁਣ ਕੀ ਉਪਾ ਕੀਤਾ ਜਾਏ।

ਆਪਹਿ ਜਾਇ ਥਕਿਯੋ ਹਮਰੋ ਨ੍ਰਿਪ ਸੋ ਰਿਖਿ ਤੌ ਅਜਹੂੰ ਨਹਿ ਭੀਜੈ ॥

आपहि जाइ थकियो हमरो नृप सो रिखि तौ अजहूँ नहि भीजै ॥

ਸਾਡਾ ਰਾਜਾ ਆਪ ਵੀ ਜਾ ਆਇਆ ਹੈ, ਪਰ ਅਜੇ ਤਕ ਰਿਸ਼ੀ ਪਸੀਜਿਆ ਨਹੀਂ ਹੈ।

ਜੋ ਤਿਹ ਲ੍ਯਾਇ ਬੁਲਾਇ ਯਹਾ ਤਿਹ ਕੌ ਯਹ ਦੇਸ ਦੁਧਾ ਕਰਿ ਦੀਜੈ ॥

जो तिह ल्याइ बुलाइ यहा तिह कौ यह देस दुधा करि दीजै ॥

ਜੋ ਕੋਈ ਉਸ ਨੂੰ ਇਥੇ ਬੁਲਾ ਲਿਆਏ ਤਾ ਉਸ ਨੂੰ ਇਸ ਦੇਸ਼ ਦਾ ਅੱਧਾ (ਰਾਜ) ਦੇ ਦਿਆਂ।

ਯਾ ਤੇ ਲ੍ਯਾਇ ਸਬੋ ਗ੍ਰਿਹ ਆਇ ਮੁਨੀ ਸੁਖ ਪਾਇ ਸਭੈ ਤਪੁ ਛੀਜੈ ॥੭॥

या ते लजाइ सबो गृह आइ मुनी सुख पाइ सभै तपु छीजै ॥७॥
ਇਸ ਕਰ ਕੇ ਸਾਰੇ ਸ਼ਰਮਿੰਦੇ ਹੋ ਕੇ ਘਰ ਆ ਗਏ। (ਸੋਚਣ ਲਗੇ ਕਿ ਕੋਈ ਅਜਿਹਾ ਉਪਾ ਕੀਤਾ ਜਾਏ ਕਿ) ਮੁਨੀ ਪ੍ਰਸੰਨ ਹੋ ਜਾਏ (ਅਤੇ ਉਸ ਦਾ) ਸਾਰਾ ਤਪ ਨਸ਼ਟ ਹੋ ਜਾਏ ॥੭॥

ਪਾਤ੍ਰ ਸਰੂਪ ਹੁਤੀ ਤਿਹ ਠੌਰ ਸੋਊ ਚਲਿ ਕੈ ਨ੍ਰਿਪ ਕੇ ਗ੍ਰਿਹ ਆਈ ॥
पात्र सरूप हुती तिह ठौर सोऊ चलि कै नृप के गृह आई ॥
ਇਕ ਨਟੀ ਵਰਗੀ ਇਸਤਰੀ ਉਥੇ ਰਹਿੰਦੀ ਸੀ, ਉਹ ਚਲ ਕੇ ਰਾਜੇ ਦੇ ਮਹੱਲ ਵਿਚ ਆਈ।

ਭੇਦ ਅਭੇਦ ਕੀ ਬਾਤ ਸਭੈ ਕਹਿ ਕੈ ਮੁਖ ਤੇ ਸਭ ਹੀ ਸਮੁਝਾਈ ॥
भेद अभेद की बात सभै कहि कै मुख ते सभ ही समुझाई ॥
(ਉਸ ਨੇ) ਭੇਦ ਅਭੇਦ ਦੀ ਸਾਰੀ ਗੱਲ (ਰਾਜੇ ਨੂੰ) ਮੂੰਹੋਂ ਬੋਲ ਕੇ ਸਮਝਾਈ।

ਪਾਨ ਚਬਾਇ ਚਲੀ ਤਿਤ ਕੋ ਮਨ ਦੇਵ ਅਦੇਵਨ ਕੋ ਬਿਰਮਾਈ ॥
पान चबाइ चली तित को मन देव अदेवन को बिरमाई ॥
ਪਾਨ ਚਬਾਉਂਦੀ ਹੋਈ ਉਥੋਂ ਨੂੰ ਚਲ ਪਈ ਜੋ ਦੇਵਤਿਆਂ ਅਤੇ ਦੈਂਤਾ ਦਾ ਮਨ ਭਰਮਾਉਣ ਵਾਲੀ ਸੀ।

ਅਨੰਦ ਲੋਕ ਭਏ ਤਜਿ ਸੋਕ ਸੁ ਸੋਕ ਕੀ ਬਾਤ ਸਭੈ ਬਿਸਰਾਈ ॥੮॥
अनंद लोक भए तजि सोक सु सोक की बात सभै बिसराई ॥८॥
(ਉਸ ਨੂੰ ਜਾਦਿਆਂ ਵੇਖ ਕੇ) ਸਾਰੇ ਲੋਕ ਦੁਖ ਨੂੰ ਛਡ ਕੇ ਪ੍ਰਸੰਨ ਹੋ ਗਏ (ਅਤੇ ਇਸ ਤਰ੍ਹਾ) ਦੁਖ ਦੀ ਸਾਰੀ ਗੱਲ ਭੁਲਾ ਦਿੱਤੀ ॥੮॥

ਕਾ ਬਪੁਰੋ ਮੁਨਿ ਹੈ ਸੁਨਿ ਹੇ ਨ੍ਰਿਪ ਨੈਕ ਜੋ ਨੈਨ ਨਿਹਾਰਨ ਪੈਹੌ ॥
का बपुरो मुनि है सुनि हे नृप नैक जो नैन निहारन पैहौ ॥
(ਉਹ ਇਸਤਰੀ ਕਹਿਣ ਲਗੀ) ਉਹ ਮੁਨੀ ਵਿਚਾਰਾ ਕੀ ਚੀਜ਼ ਹੈ? ਹੇ ਰਾਜਨ! ਸੁਣੋ, ਜੇ ਉਹ ਜ਼ਰਾ ਵੀ ਮੇਰੇ ਵਲ ਅੱਖਾ ਖੋਲ੍ਹ ਕੇ ਵੇਖੇਗਾ।

ਰੂਪ ਦਿਖਾਇ ਤਿਸੈ ਉਰਝਾਇ ਸੁ ਬਾਤਨ ਸੌ ਅਪਨੇ ਬਸਿ ਕੈਹੌ ॥
रूप दिखाइ तिसै उरझाइ सु बातन सौ अपने बसि कैहौ ॥
(ਮੈਂ) ਉਸ ਨੂੰ (ਆਪਣਾ) ਰੂਪ ਵਿਖਾ ਕੇ ਅਤੇ ਗੱਲਾ ਵਿਚ ਉਲਝਾ ਕੇ ਆਪਣੇ ਵਸ ਵਿਚ ਕਰ ਲਵਾਗੀ।

ਪਾਗ ਬੰਧਾਇ ਜਟਾਨ ਮੁੰਡਾਇ ਸੁ ਤਾ ਨ੍ਰਿਪ ਜਾਇ ਤਵਾਲਯ ਲਜੈਹੌ ॥

पाग बंधाइ जटान मुँडाइ सु ता नृप जाइ तवालय ल्यैहौ ॥

(ਉਸ ਦੀਆਂ) ਜਟਾਵਾ ਮੁਨਵਾ ਕੇ ਅਤੇ ਪਗੜੀ ਬੰਨ੍ਹਵਾ ਕੇ ਹੇ ਰਾਜਨ! ਤੇਰੇ ਘਰ ਲੈ ਆਵਾਗੀ।

ਕੇਤਿਕ ਬਾਤ ਸੁਨੋ ਇਹ ਨਾਥ ਤਵਾਨਨ ਤੇ ਟੁਕ ਆਇਸੁ ਪੈਹੌ ॥੯॥

केतिक बात सुनो इह नाथ तवानन ते टुक आइसु पैहौ ॥९॥

ਹੇ ਨਾਥ! (ਮੇਰੀ) ਜ਼ਰਾ ਜਿੰਨੀ ਗੱਲ ਸੁਣੋ, (ਮੈਂ) ਤੁਹਾਡੇ ਮੂੰਹ ਤੋਂ ਬਸ ਆਗਿਆ ਪ੍ਰਾਪਤ ਕਰ ਲਵਾ ॥੯॥

ਕੇਤਿਕ ਬਾਤ ਸੁਨੋ ਮੁਹਿ ਹੇ ਨ੍ਰਿਪ ਤਾਰਨ ਤੋਰਿ ਅਕਾਸ ਤੇ ਲ੍ਯੈਹੌ ॥

केतिक बात सुनो मुहि हे नृप तारन तोरि अकास ते ल्यैहौ ॥

ਹੇ ਰਾਜਨ! ਮੇਰੀ ਮਾੜੀ ਜਿੰਨੀ ਗੱਲ ਸੁਣੋ, (ਮੈਂ) ਆਕਾਸ਼ ਤੋਂ ਤਾਰੇ ਤੋੜ ਲਿਆਵਾਗੀ।

ਦੇਵ ਅਦੇਵ ਕਹਾ ਨਰ ਹੈ ਬਰ ਦੇਵਨ ਕੋ ਛਿਨ ਮੈ ਬਸਿ ਕੈਹੌ ॥

देव अदेव कहा नर है बर देवन को छिन मै बसि कैहौ ॥

ਦੇਵਤੇ, ਦੈਂਤ ਅਤੇ ਮਨੁੱਖ ਕੀ ਹਨ, (ਮੈਂ) ਛਿਣ ਭਰ ਵਿਚ ਸ੍ਰੇਸ਼ਠ ਦੇਵਤਿਆਂ ਨੂੰ ਵੀ ਵਸ ਵਿਚ ਕਰ ਲਵਾਗੀ।

ਦ੍ਯੋਸ ਕੇ ਬੀਚ ਚੜੈ ਹੌ ਨਿਸਾਕਰ ਰੈਨਿ ਸਮੈ ਰਵਿ ਕੋ ਪ੍ਰਗਟੈ ਹੌ ॥

द्योस के बीच चड़ै हौ निसाकर रैनि समै रवि को प्रगटै हौ ॥

(ਮੈਂ) ਦਿਨ ਨੂੰ ਚੰਦ੍ਰਮਾ ਚੜ੍ਹਾ ਦਿਆਂਗੀ ਅਤੇ ਰਾਤ ਵੇਲੇ ਸੂਰਜ ਨੂੰ ਪ੍ਰਗਟ ਕਰ ਦਿਆਂਗੀ।

ਗ੍ਯਾਰਹ ਰੁਦ੍ਰਨ ਕੋ ਹਰਿ ਕੌ ਬਿਧਿ ਕੀ ਬੁਧਿ ਕੌ ਬਿਧਿ ਸੌ ਬਿਸਰੈਹੌ ॥੧੦॥

ग्यारह रुद्रन को हरि कौ बिधि की बुधि कौ बिधि सौ बिसरैहौ ॥१०॥

(ਮੈਂ) ਗਿਆਰਾ ਰੁਦ੍ਰਾ ਦੀ, ਵਿਸ਼ਣੂ ਦੀ, ਬ੍ਰਹਮਾ ਦੀ ਬੁੱਧੀ ਨੂੰ ਜੁਗਤ ਨਾਲ ਮਾਰ ਦਿਆਂਗੀ ॥੧੦॥

ਦੋਹਰਾ ॥

दोहरा ॥

ਦੋਹਰਾ:

ਐਸੇ ਬਚਨ ਉਚਾਰਿ ਤ੍ਰਿਯ ਤਹ ਤੇ ਕਿਯੋ ਪਯਾਨ ॥

ऐसे बचन उचारि तृय तह ते कियो पयान ॥

ਅਜਿਹੇ ਬੋਲ ਉਚਾਰ ਕੇ (ਉਹ) ਇਸਤਰੀ ਉਥੋਂ ਲਈ ਚਲ ਪਈ

ਪਲਕ ਏਕ ਬੀਤੀ ਨਹੀ ਤਹਾ ਪਹੂੰਚੀ ਆਨਿ ॥੧੧॥

पलक एक बीती नही तहा पहूँची आनि ॥११॥

ਅਤੇ (ਅਜੇ) ਇਕ ਪਲਕ ਝਪਕਣ ਦਾ ਸਮਾ ਵੀ ਬੀਤਿਆ ਨਹੀਂ ਸੀ ਕਿ ਉਥੇ ਆ ਪਹੁੰਚੀ ॥੧੧॥

ਸਵੈਯਾ ॥

सवैया ॥

ਸਵੈਯਾ:

ਦੇਖਿ ਤਪੋਧਨ ਕੌ ਬਨ ਮਾਨਨਿ ਮੋਹਿ ਰਹੀ ਮਨ ਮੈ ਸੁਖੁ ਪਾਯੋ ॥

देखि तपोधन कौ बन माननि मोहि रही मन मै सुखु पायो ॥

(ਉਹ) ਗਰਬੀਲੀ ਇਸਤਰੀ 'ਤਪੋਧਨ' (ਤਪਸਵਰੀ ਸ੍ਰਿੰਗੀ ਰਿਸ਼ੀ) ਦੇ ਬਨ ਨੂੰ ਵੇਖ ਕੇ ਮੋਹਿਤ ਹੋ ਗਈ ਅਤੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ।

ਖਾਤ ਬਿਭਾਡਵ ਜੂ ਫਲ ਥੋ ਤਿਨ ਡਾਰਿਨ ਸੋ ਪਕਵਾਨ ਲਗਾਯੋ ॥

खात बिभाडव जू फल थो तिन डारिन सो पकवान लगायो ॥

ਵਿਭਾਡਵ ਜੀ ਜੋ ਫਲ ਖਾਦੇ ਸਨ, ਉਨ੍ਹਾ ਡਾਲੀਆਂ ਨਾਲ ਪਕਵਾਨ ਲਗਾ ਦਿੱਤੇ।

ਭੂਖ ਲਗੀ ਜਬ ਹੀ ਮੁਨਿ ਕੌ ਤਬ ਹੀ ਤਹ ਠੌਰ ਛੁਧਾਤਰ ਆਯੋ ॥

भूख लगी जब ही मुनि कौ तब ही तह ठौर छुधातर आयो ॥

ਜਦੋਂ ਮੁਨੀ ਨੂੰ ਭੁਖ ਲਗੀ, ਤਾ ਉਸ ਥਾ ਤੇ ਭੁਖ ਦਾ ਸਤਾਇਆ ਹੋਇਆ ਆਇਆ।

ਤੇ ਫਲ ਖਾਇ ਰਹਿਯੋ ਬਿਸਮਾਇ ਮਹਾ ਮਨ ਭੀਤਰ ਮੋਦ ਬਢਾਯੋ ॥੧੨॥

ते फल खाइ रहियो बिसमाइ महा मन भीतर मोद बढायो ॥१२॥

(ਉਹ ਪਕਵਾਨ ਰੂਪ) ਫਲ ਖਾ ਕੇ ਬਹੁਤ ਹੈਰਾਨ ਹੋਇਆ ਅਤੇ ਮਨ ਵਿਚ ਆਨੰਦ ਵਧਾਇਆ ॥੧੨॥

ਸੋਚ ਬਿਚਾਰ ਕੀਯੋ ਚਿਤ ਮੋ ਮੁਨਿ ਏ ਫਲ ਦੈਵ ਕਹਾ ਉਪਜਾਯੋ ॥

सोच बिचार कीयो चित मो मुनि ए फल दैव कहा उपजायो ॥

ਮੁਨੀ ਨੇ ਮਨ ਵਿਚ ਵਿਚਾਰ ਕੀਤਾ ਕਿ ਇਹ ਫਲ ਪਰਮਾਤਮਾ ਨੇ ਕਿਵੇ ਪੈਦਾ ਕੀਤੇ ਹਨ?

ਕਾਨਨ ਮੈ ਨਿਰਖੇ ਨਹਿ ਨੇਤ੍ਰਨ ਆਜੁ ਲਗੇ ਕਬਹੂੰ ਨ ਚਬਾਯੋ ॥

कानन मै निरखे नहि नेत्रन आजु लगे कबहूँ न चबायो ॥

ਬਨ ਵਿਚ ਅੱਖਾ ਨਾਲ ਵੇਖੇ ਨਹੀਂ ਅਤੇ ਅਜ ਤਕ ਕਦੇ ਖਾਏ ਨਹੀਂ।

ਕੈ ਮਘਵਾ ਬਲੁ ਕੈ ਛਲੁ ਕੈ ਹਮਰੇ ਤਪ ਕੋ ਅਵਿਲੋਕਨ ਆਯੋ ॥

कै मघवा बलु कै छलु कै हमरे तप को अविलोकन आयो ॥

ਜਾ ਇੰਦਰ ਛਲ ਦੇ ਬਲ ਨਾਲ ਮੇਰੇ ਤਪ ਨੂੰ ਵੇਖਣ ਤਾ ਨਹੀਂ ਆਇਆ।

ਕੈ ਜਗਦੀਸ ਕ੍ਰਿਪਾ ਕਰਿ ਮੋ ਪਰ ਮੋਰੇ ਰਿਝਾਵਨ ਕਾਜ ਬਨਾਯੋ ॥੧੩॥

कै जगदीस कृपा करि मो पर मोरे रिझावन काज बनायो ॥१३॥

ਜਾ ਜਗਦੀਸ਼ ਨੇ ਕ੍ਰਿਪਾ ਕਰ ਕੇ ਮੈਨੂੰ ਪ੍ਰਸੰਨ ਕਰਨ ਲਈ ਇਹ ਕਾਰਜ ਤਾ ਨਹੀਂ ਕੀਤਾ ॥੧੩॥

ਆਨੰਦ ਯੌ ਉਪਜੇ ਮਨ ਮੈ ਮੁਨਿ ਚੌਕ ਰਹਿਯੋ ਬਨ ਕੇ ਫਲ ਖੈ ਕੈ ॥

आनंद यौ उपज्यो मन मै मुनि चौक रहियो बन के फल खै कै ॥

ਮੁਨੀ ਦੇ ਮਨ ਵਿਚ ਬਹੁਤ ਖ਼ੁਸ਼ੀ ਪੈਦਾ ਹੋਈ ਅਤੇ ਬਨ ਦੇ ਫਲ ਖਾ ਕੇ ਚੌਂਕ ਪਿਆ।

ਕਾਰਨ ਹੈ ਸੁ ਕਛੂ ਇਨ ਮੈ ਕਹਿ ਐਸੇ ਰਹਿਯੋ ਚਹੂੰ ਓਰ ਚਿਤੈ ਕੈ ॥

कारन है सु कछू इन मै कहि ऐसे रहियो चहूँ ओर चितै कै ॥

ਇਸ ਦਾ ਕੁਝ ਕਾਰਨ ਹੈ, ਇਹ ਕਹਿ ਕੇ ਚੌਹਾ ਪਾਸੇ ਵੇਖਣ ਲਗਾ।

ਹਾਰ ਸਿੰਗਾਰ ਧਰੇ ਇਕ ਸੁੰਦਰਿ ਠਾਢੀ ਤਹਾ ਮਨ ਮੋਦ ਬਢੈ ਕੈ ॥

हार सिंगार धरे इक सुँदरि ठाढी तहा मन मोद बढै कै ॥

(ਉਸ ਨੇ ਵੇਖਿਆ ਕਿ) ਹਾਰ ਸ਼ਿੰਗਾਰ ਕਰ ਕੇ ਇਕ ਸੁੰਦਰੀ ਉਥੇ ਪ੍ਰਸੰਨ ਚਿਤ ਖੜੋਤੀ ਹੈ।

ਸੋਭਿਤ ਹੈ ਮਹਿ ਭੂਖਨ ਪੈ ਮਹਿਭੂਖਨ ਕੌ ਮਨੋ ਭੂਖਿਤ ਕੈ ਕੈ ॥੧੪॥

सोभित है महि भूखन पै महिभूखन कौ मनो भूखित कै कै ॥१४॥

(ਉਹ) ਧਰਤੀ ਦੀ ਸ਼ਿੰਗਾਰਿਕ ਸਾਮਗ੍ਰੀ ਉਤੇ ਸੁਸ਼ੋਭਿਤ ਹੈ, ਮਾਨੋ ਧਰਤੀ ਦੇ ਸ਼ਿੰਗਾਰ ਦਾ ਸ਼ਿੰਗਾਰ ਬਣੀ ਹੋਈ ਹੋਵੇ ॥੧੪॥

ਜੋਬਨ ਜੇਬ ਜਗੇ ਅਤਿ ਹੀ ਇਕ ਮਾਨਨਿ ਕਾਨਨ ਬੀਚ ਬਿਰਾਜੈ ॥

जोबन जेब जगे अति ही इक माननि कानन बीच बिराजै ॥

(ਜਿਸ ਦਾ) ਜੋਬਨ ਬਹੁਤ ਸ਼ੋਭਾਸ਼ਾਲੀ ਸੀ, ਉਹ ਇਕ ਇਸਤਰੀ ਜੰਗਲ ਵਿਚ ਖੜੋਤੀ ਸੀ।

ਨੀਲ ਨਿਚੋਲ ਸੇ ਨੈਨ ਲਸੈ ਦੁਤਿ ਦੇਖਿ ਮਨੋਜਵ ਕੋ ਮਨੁ ਲਾਜੈ ॥

नील निचोल से नैन लसै दुति देखि मनोजव को मनु लाजै ॥

ਉਸ ਦੇ ਨੈਣ ਨੀਲੇ ਕਮਲਾ ਵਾਗ ਚਮਕ ਰਹੇ ਸਨ, (ਉਸ ਦੀ) ਖ਼ੂਬਸੂਰਤੀ ਨੂੰ ਵੇਖ ਕੇ ਕਾਮ ਦੇਵ ਦਾ ਮਨ ਵੀ ਲਲਚਾਉਂਦਾ ਸੀ।

ਕੋਕ ਕਪੋਤ ਕਲਾਨਿਧਿ ਕੇਹਰਿ ਕੀਰ ਕੁਰੰਗ ਕਹੀ ਕਿਹ ਕਾਜੈ ॥

कोक कपोत कलानिधि केहरि कीर कुरंग कही किह काजै ॥

ਚਕਵਾ, ਕਬੂਤਰ, ਚੰਦ੍ਰਮਾ, ਸ਼ੇਰ, ਤੋਤਾ ਅਤੇ ਹਿਰਨ (ਇਸ ਇਸਤਰੀ ਦੇ ਸਾਹਮਣੇ ਦਸੋ) ਕਿਸ ਕੰਮ ਦੇ ਹਨ।

ਸੋਕ ਮਿਟੈ ਨਿਰਖੇ ਸਭ ਹੀ ਛਬਿ ਆਨੰਦ ਕੌ ਹਿਯ ਮੈ ਉਪਰਾਜੈ ॥੧੫॥

सोक मिटै निरखे सभ ही छबि आनंद कौ हिय मै उपराजै ॥१५॥

ਉਸ ਨੂੰ ਵੇਖਣ ਨਾਲ ਸਭ ਦੇ ਦੁਖ ਦੂਰ ਹੋ ਜਾਦੇ ਹਨ। (ਉਸ ਨੂੰ ਵੇਖ ਕੇ) ਹਿਰਦੇ ਵਿਚ ਆਨੰਦ ਪੈਦਾ ਹੋ ਜਾਦਾ ਹੈ ॥੧੫॥

ਚਿਤ ਬਿਚਾਰ ਕਿਯੋ ਅਪਨੇ ਮਨ ਕੋ ਮੁਨਿ ਹੈ ਯਹ ਤਾਹਿ ਨਿਹਾਰੌ ॥

चित बिचार कियो अपने मन को मुनि है यह ताहि निहारौ ॥

ਮੁਨੀ ਨੇ ਉਸ (ਇਸਤਰੀ) ਨੂੰ ਵੇਖ ਕੇ ਆਪਣੇ ਮਨ ਵਿਚ ਇਹ ਵਿਚਾਰ ਕੀਤਾ।

ਦੇਵ ਅਦੇਵ ਕਿ ਜਛ ਭੁਜੰਗ ਕਿਧੌ ਨਰ ਦੇਵ ਰੁ ਦੇਵ ਬਿਚਾਰੌ ॥

देव अदेव कि जछ भुजंग किधौ नर देव रु देव बिचारौ ॥

ਕੀ ਇਸ ਨੂੰ ਦੇਵਤਾ, ਦੈਂਤ, ਯਕਸ਼, ਨਾਗ, ਨਰ ਦੇਵ ਅਤੇ ਦੇਵ ਵਿਚਾਰਾ।

ਰਾਜ ਕੁਮਾਰਿ ਬਿਰਾਜਤ ਹੈ ਕੋਊ ਤਾ ਪਰ ਆਜ ਸਭੈ ਤਨ ਵਾਰੌ ॥

राज कुमारि बिराजत है कोऊ ता पर आज सभै तन वारौ ॥

ਜਾ (ਇਹ) ਕੋਈ ਰਾਜ ਕੁਮਾਰੀ ਬਿਰਾਜਦੀ ਹੈ ਜਿਸ ਉਤੇ ਅਜ ਸਾਰਾ ਸ਼ਰੀਰ (ਭਾਵ-ਸਭ ਕੁਝ) ਵਾਰ ਦਿਆਂ।

ਯਾਹੀ ਕੋ ਤੀਰ ਰਹੌ ਦਿਨ ਰੈਨਿ ਕਰੌ ਤਪਸਯਾ ਬਨ ਬੀਚ ਬਿਹਾਰੌ ॥੧੬॥

याही को तीर रहौ दिन रैनि करौ तपस्या बन बीच बिहारौ ॥१६॥

ਦਿਨ ਰਾਤ ਇਸੇ ਦੇ ਨੇੜੇ ਰਹਾ, ਤਪਸਿਆ ਕਰਾ ਅਤੇ ਬਨ ਵਿਚ ਵਿਚਰਾ ॥੧੬॥

ਜਾਇ ਪ੍ਰਨਾਮ ਕਿਯੋ ਤਿਹ ਕੋ ਸੁਨਿ ਬਾਤ ਕਹੋ ਹਮ ਸੌ ਤੁਮ ਕੋ ਹੈ ॥

जाइ प्रनाम कियो तिह को सुनि बात कहो हम सौ तुम को है ॥

(ਮੁਨੀ ਨੇ ਉਸ ਇਸਤਰੀ ਨੂੰ) ਜਾ ਕੇ ਪ੍ਰਨਾਮ ਕੀਤਾ (ਅਤੇ ਕਿਹਾ) ਮੇਰੀ ਗੱਲ ਸੁਣ ਅਤੇ ਦਸ ਤੂੰ ਕੌਣ ਹੈਂ ?

ਦੇਵ ਅਦੇਵਨ ਕੀ ਦੁਹਿਤ ਕਿਧੌ ਰਾਮ ਕੀ ਬਾਮ ਹੁਤੀ ਬਨ ਸੋਹੈ ॥

देव अदेवन की दुहित किधौ राम की बाम हुती बन सोहै ॥

ਕੀ ਦੇਵਤਿਆਂ ਜਾ ਦੈਂਤਾ ਦੀ ਪੁੱਤਰੀ ਹੈਂ ਜਾ ਰਾਮ ਦੀ ਇਸਤਰੀ (ਸੀਤਾ) ਜੰਗਲ ਵਿਚ ਸੁਸ਼ੋਭਿਤ ਹੈਂ।

ਰਾਜਸਿਰੀ ਕਿਧੌ ਰਾਜ ਕੁਮਾਰਿ ਤੂ ਜਛ ਭੁਜੰਗਨ ਕੇ ਮਨ ਮੋਹੈ ॥

राजसिरी किधौ राज कुमारि तू जछ भुजंगन के मन मोहै ॥

ਕੀ ਤੂੰ ਰਾਣੀ ਜਾ ਰਾਜ ਕੁਮਾਰੀ ਹੈਂ ਜੋ ਯਕਸ਼ਾ ਅਤੇ ਨਾਗਾ ਨੂੰ ਵੀ ਮੋਹਣ ਵਾਲੀ ਹੈਂ।

ਸਾਚ ਉਚਾਰੁ ਸਚੀ ਕਿ ਸਿਵਾ ਕਿ ਤੁਹੀ ਰਤਿ ਹੈ ਪਤਿ ਕੋ ਮਗੁ ਜੋਹੈ ॥੧੭॥

साच उचारु सची कि सिवा कि तुही रति है पति को मगु जोहै ॥१७॥

ਸਚ ਦਸ ਕਿ ਤੂੰ ਸਚੀ (ਇੰਦ੍ਰਾਣੀ) ਹੈਂ, ਸ਼ਿਵਾ (ਦੁਰਗਾ) ਹੈ, ਜਾ (ਕਾਮ ਦੀ ਪਤਨੀ) ਰਤੀ ਹੈਂ, ਜਾ ਆਪਣੇ ਪਤੀ ਦਾ ਰਾਹ ਤਕ ਰਹੀ ਹੈਂ ॥੧੭॥

ਨਾਥ ਸਚੀ ਰਤਿ ਹੋ ਨ ਸਿਵਾ ਨਹਿ ਹੋਗੀ ਨ ਰਾਜ ਕੁਮਾਰ ਕੀ ਜਾਈ ॥

नाथ सची रति हौ न सिवा नहि हौगी न राज कुमार की जाई ॥

(ਇਸਤਰੀ ਨੇ ਉੱਤਰ ਦਿੱਤਾ) ਹੇ ਨਾਥ! ਨਾ ਮੈਂ ਸਚੀ, ਜਾ ਰਤੀ ਜਾ ਸ਼ਿਵਾ ਹਾ ਅਤੇ ਨਾ ਹੀ ਰਾਜ ਕੁਮਾਰ ਦੀ ਪੈਦਾ ਕੀਤੀ ਹੋਈ (ਭਾਵ ਰਾਜ ਕੁਮਾਰੀ) ਹਾ।

ਰਾਜਸਿਰੀ ਨਹਿ ਜਛ ਭੁਜੰਗਨਿ ਦੇਵ ਅਦੇਵ ਨਹੀ ਉਪਜਾਈ ॥

राजसिरी नहि जछ भुजंगनि देव अदेव नही उपजाई ॥

ਨਾ ਮੈਂ ਰਾਣੀ ਹਾ ਅਤੇ ਨਾ ਹੀ ਯਕਸ਼ਾ, ਨਾਗਾ, ਦੇਵਤਿਆਂ ਜਾ ਦੈਂਤਾ ਦੀ ਪੈਦਾ ਕੀਤੀ ਹੋਈ ਹਾ।

ਰਾਮ ਕੀ ਬਾਮ ਨ ਹੋ ਅਥਿਤੀਸ ਰਿਖੀਸ ਉਦਾਲਕ ਕੀ ਤ੍ਰਿਯ ਜਾਈ ॥

राम की बाम न हो अथितीस रिखीस उदालक की तृय जाई ॥

ਹੇ ਯੋਗੀ! ਨਾ ਮੈਂ ਰਾਮ ਦੀ ਇਸਤਰੀ (ਸੀਤਾ) ਹਾ; ਮੈਂ ਤਾ ਰਿਸ਼ੀ ਉਦਾਲਕ ਦੀ ਇਸਤਰੀ ਦੀ ਪੈਦਾ ਕੀਤੀ ਹੋਈ ਹਾ।

ਏਕੁ ਜੁਗੀਸ ਸੁਨੇ ਤੁਮਹੂੰ ਤਿਹ ਤੇ ਤੁਮਰੇ ਬਰਬੇ ਕਹ ਆਈ ॥੧੮॥

एकु जुगीस सुने तुमहूँ तिह ते तुमरे बरबे कह आई ॥१८॥

(ਮੈਂ) ਇਕ ਤੂੰ ਹੀ ਸ੍ਰੇਸ਼ਠ ਯੋਗੀ ਸੁਣਿਆ ਹੈ, ਇਸ ਲਈ ਤੈਨੂੰ ਵਿਆਹੁਣ ਲਈ ਆਈ ਹਾ ॥੧੮॥

ਚੰਚਲ ਨੈਨ ਕਿ ਚੰਚਲਤਾਈ ਸੋ ਟਾਮਨ ਸੌ ਤਿਹ ਕੋ ਕਰਿ ਦੀਨੋ ॥

चंचल नैन कि चंचलताई सो टामन सौ तिह को करि दीनो ॥

ਚੰਚਲ ਨੈਣਾ ਦੀ ਚੰਚਲਤਾਈ ਨਾਲ (ਇਸਤਰੀ ਨੇ) ਉਸ ਨੂੰ ਟੂਣਾ ਜਿਹਾ ਕਰ ਦਿੱਤਾ।

ਹਾਵ ਸੁ ਭਾਵ ਦਿਖਾਇ ਘਨੇ ਛਿਨਕੇਕ ਬਿਖੈ ਮੁਨਿ ਜੂ ਬਸਿ ਕੀਨੋ ॥

हाव सु भाव दिखाइ घने छिनकेक बिखै मुनि जू बसि कीनो ॥

ਬਹੁਤ ਹਾਵ ਭਾਵ ਵਿਖਾ ਕੇ ਇਕ ਛਿਣ ਵਿਚ ਹੀ ਮੁਨੀ ਨੂੰ ਵਸ ਵਿਚ ਕਰ ਲਿਆ।

ਪਾਗ ਬੰਧਾਇ ਜਟਾਨ ਮੁੰਡਾਇ ਸੁ ਭੂਖਨ ਅੰਗ ਬਨਾਇ ਨਵੀਨੋ ॥

पाग बंधाइ जटान मुँडाइ सु भूखन अंग बनाइ नवीनो ॥

(ਉਸ ਦੀਆਂ) ਜਟਾਵਾ ਮੁੰਨ ਕੇ, ਪਗੜੀ ਬੰਨ੍ਹਵਾ ਕੇ ਅਤੇ ਸ਼ਰੀਰ ਉਤੇ ਨਵੇਂ ਜ਼ੇਵਰ ਸਜਾ ਦਿੱਤੇ।

ਜੀਤਿ ਗੁਲਾਮ ਕਿਯੋ ਅਪਨੌ ਤਿਹ ਤਾਪਸ ਤੇ ਗ੍ਰਿਸਤੀ ਕਰਿ ਲੀਨੋ ॥੧੯॥

जीति गुलाम कियो अपनौ तिह तापस ते गृसती करि लीनो ॥१९॥

ਉਸ ਨੂੰ ਜਿਤ ਕੇ ਆਪਣਾ ਗ਼ੁਲਾਮ ਬਣਾ ਲਿਆ ਅਤੇ ਤਪਸਵੀ ਤੋਂ ਗ੍ਰਿਹਸਥੀ ਕਰ ਦਿੱਤਾ ॥੧੯॥

ਤਾਪਸਤਾਈ ਕੋ ਤਯਾਗ ਤਪੀਸ੍ਵਰ ਤਾ ਤ੍ਰਿਯ ਪੈ ਚਿਤ ਕੈ ਉਰਝਾਯੋ ॥

तापसताई को त्याग तपीस्वर ता तृय पै चित कै उरझायो ॥

ਤਪਸਿਆ ਨੂੰ ਤਿਆਗ ਕੇ ਉਹ ਤਪਸਵੀ ਉਸ ਇਸਤਰੀ ਵਿਚ ਆਪਣੇ ਚਿਤ ਨੂੰ ਫਸਾ ਬੈਠਾ।

ਪਾਇ ਬ੍ਰਤੋਤਮ ਕੌ ਤਰੁਨੀ ਤਨ ਸੋਕ ਨਿਵਾਰਿ ਅਸੋਕੁਪਜਾਯੋ ॥

पाइ ब्रतोतम कौ तरुनी तन सोक निवारि असोकुपजायो ॥

ਉਸ ਉੱਤਮ ਬ੍ਰਤਧਾਰੀ ਨੂੰ ਪ੍ਰਾਪਤ ਕਰ ਕੇ ਇਸਤਰੀ ਨੇ ਦੁਖ ਨੂੰ ਤਿਆਗ ਕੇ ਆਨੰਦ ਪੈਦਾ ਕਰ ਲਿਆ।

ਭਾਤਿ ਅਨੇਕ ਬਿਹਾਰਤ ਸੁੰਦਰ ਸਾਤ ਸੁਤਾ ਖਟ ਪੂਤੁਪਜਾਯੋ ॥

भाति अनेक बिहारत सुँदर सात सुता खट पूतुपजायो ॥

ਉਹ ਸੁੰਦਰ ਅਨੇਕ ਤਰ੍ਹਾ ਨਾਲ (ਜੰਗਲ ਵਿਚ) ਵਿਚਰਦੀ ਰਹੀ ਅਤੇ ਸੱਤ ਲੜਕੀਆਂ ਅਤੇ ਛੇ ਪੁੱਤਰਾ ਨੂੰ ਜਨਮ ਦਿੱਤਾ।

ਤਯਾਗ ਦਯੋ ਬਨ ਕੋ ਬਸਿਬੋ ਪੁਰ ਭੀਤਰ ਕੋ ਬਸਿਯੋ ਮਨ ਭਾਯੋ ॥੨੦॥

त्याग दये बन को बसिबो पुर भीतर को बसियो मन भायो ॥२०॥

ਉਸ ਤਪਸਵੀ ਨੇ ਜੰਗਲ ਦਾ ਵਾਸਾ ਛਡ ਕੇ ਸ਼ਹਿਰ ਵਿਚ ਵਸਣ ਦਾ ਮਨ ਬਣਾਇਆ ॥੨੦॥

ਏਕ ਮਹਾ ਬਨ ਹੈ ਸੁਨਿ ਹੋ ਮੁਨਿ ਆਜੁ ਚਲੈ ਤਹ ਜਾਇ ਬਿਹਾਰੈ ॥

एक महा बन है सुनि हो मुनि आजु चलै तह जाइ बिहारै ॥

(ਉਸ ਇਸਤਰੀ ਨੇ ਮੁਨੀ ਨੂੰ ਕਿਹਾ) ਹੇ ਮੁਨੀ! ਸੁਣੋ! (ਇਥੇ ਨੇੜੇ) ਇਕ ਮਹਾ ਬਨ ਹੈ, ਅਜ ਚਲ ਕੇ ਉਥੇ ਵਿਹਾਰ ਕਰੀਏ।

ਫੂਲ ਘਨੇ ਫਲ ਰਾਜਤ ਸੁੰਦਰ ਫੂਲਿ ਰਹੇ ਜਮੁਨਾ ਕੇ ਕਿਨਾਰੈ ॥

फूल घने फल राजत सुँदर फूलि रहे जमुना के किनारै ॥

ਉਥੇ ਬਹੁਤ ਫੁਲ ਅਤੇ ਸੁੰਦਰ ਫਲ ਹਨ, ਜੋ ਜਮਨਾ ਦੇ ਕੰਢੇ ਉਤੇ ਸੁਭਾਇਮਾਨ ਹਨ।

ਤਯਾਗ ਬਿਲੰਬ ਚਲੋ ਤਿਤ ਕੋ ਤੁਮ ਕਾਨਨ ਸੋ ਰਮਨੀਯ ਨਿਹਾਰੈ ॥

त्याग बिलंब चलो तित को तुम कानन सो रमनीय निहारै ॥

ਬਿਨਾ ਦੇਰ ਕੀਤੇ ਤੁਸੀਂ ਉਥੇ ਚਲੋ, (ਉਹ ਇਸ) ਬਨ ਤੋਂ ਜ਼ਿਆਦਾ ਸੁੰਦਰ ਦਿਸਦਾ ਹੈ।

ਕੇਲ ਕਰੈ ਮਿਲਿ ਆਪਸ ਮੈ ਦੋਊ ਕੰਦ੍ਰਪ ਕੌ ਸਭ ਦ੍ਰਪ ਨਿਵਾਰੈ ॥੨੧॥

केल करै मिलि आपस मै दोऊ कंद्रप कौ सभ द्रप निवारै ॥२१॥

ਉਥੇ ਅਸੀਂ ਦੋਵੇਂ ਮਿਲ ਕੇ ਕਾਮ-ਕ੍ਰੀੜਾ ਕਰਾਗੇ ਅਤੇ ਕਾਮ ਦੇਵ ਦਾ ਘਮੰਡ ਦੂਰ ਕਰਾਗੇ ॥੨੧॥

ਕਾਨਨ ਜੇਤਿਕ ਥੇ ਤਿਹ ਦੇਸ ਸਭੈ ਅਥਿਤੇਸ ਕੋ ਬਾਲ ਦਿਖਾਏ ॥

कानन जेतिक थे तिह देस सभै अथितेस को बाल दिखाए ॥

ਜਿਤਨੇ ਵੀ ਉਸ ਦੇਸ ਵਿਚ ਬਨ ਸਨ, ਉਹ ਸਾਰੇ ਉਸ ਇਸਤਰੀ ਨੇ ਯੋਗੀ ਨੂੰ ਵਿਖਾਏ।

ਕਾਖ ਤੇ ਕੰਕਨ ਕੁੰਡਲ ਕਾਢਿ ਜਰਾਵਕਿ ਜੇਬ ਜਰੇ ਪਹਿਰਾਏ ॥

काख ते कंकन कुँडल काढि जरावकि जेब जरे पहिराए ॥

(ਉਸ ਇਸਤਰੀ ਨੇ ਆਪਣੀ) ਪੋਟਲੀ ਵਿਚੋਂ ਕੰਗਣ, ਕੁੰਡਲ ਅਤੇ ਹੋਰ ਜੜਾਊ ਗਹਿਣੇ ਕਢ ਕੇ (ਯੋਗੀ ਨੂੰ!) ਪਵਾਏ।

ਮੋਹਿ ਰਹਿਯੋ ਤਿਹ ਕੌ ਲਖਿ ਕੈ ਮੁਨਿ ਜੋਗ ਕੈ ਨ੍ਯਾਸ ਸਭੈ ਬਿਸਰਾਏ ॥

मोहि रहियो तिह कौ लखि कै मुनि जोग कै न्यास सभै बिसराए ॥

ਉਨ੍ਹਾ ਨੂੰ ਵੇਖ ਕੇ ਮੁਨੀ ਮੋਹਿਆ ਗਿਆ ਅਤੇ ਯੋਗ ਦੀਆਂ ਸਾਰੀਆਂ ਜੁਗਤਾ ਭੁਲ ਗਿਆ।

ਕਾਹੂੰ ਪ੍ਰਬੋਧ ਕਿਯੋ ਨਹਿ ਤਾ ਕਹ ਆਪਨ ਹੀ ਗ੍ਰਿਹ ਮੈ ਮੁਨਿ ਆਏ ॥੨੨॥

काहूँ प्रबोध कियो नहि ता कह आपन ही गृह मै मुनि आए ॥२२॥

ਉਸ ਨੂੰ ਕਿਸੇ ਨੇ ਗਿਆਨ ਉਪਦੇਸ਼ ਨਾ ਕੀਤਾ, ਮੁਨੀ ਆਪਣੇ ਹੀ ਘਰ ਵਿਚ ਆ ਗਿਆ ॥੨੨॥

ਦੋਹਰਾ ॥

दोहरा ॥

ਦੋਹਰਾ:

ਸਾਤ ਸੁਤਾ ਆਗੇ ਕਰੀ ਤੀਨੁ ਤ੍ਰਿਯਹਿ ਸੁਤ ਲੀਨ ॥

सात सुता आगे करी तीनु तृयहि सुत लीन ॥

ਉਨ੍ਹਾ ਨੇ ਸੱਤ ਧੀਆਂ ਨੂੰ ਅਗੇ ਕਰ ਲਿਆ ਅਤੇ ਤਿੰਨ ਪੁੱਤਰਾ ਨੂੰ ਇਸਤਰੀ ਨੇ ਸੰਭਾਲ ਲਿਆ।

ਇਕ ਕਾਧੇ ਇਕ ਕਾਖ ਮੈ ਖਸਟਮ ਮੁਨਿ ਸਿਰ ਦੀਨ ॥੨੩॥

इक काधे इक काख मै खसटम मुनि सिर दीन ॥२३॥

(ਬਾਕੀ ਤਿੰਨ ਪੁੱਤਰਾ ਵਿਚੋਂ) ਇਕ ਮੋਢੇ ਉਤੇ, ਇਕ ਕੁਛੜ ਅਤੇ ਛੇਵਾ ਮੁਨੀ ਨੇ ਸਿਰ ਉਤੇ ਬਿਠਾ ਦਿੱਤਾ ॥੨੩॥

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਪੁਰ ਮੈ ਰਿਖਿ ਆਇ ਸੁਨੇ ਜਬ ਹੀ ॥

ਪੁਰ ਮੈ ਰਿਖਿ ਆਇ ਸੁਨੇ ਜਬ ਹੀ ॥

ਨਗਰ ਵਿਚ ਜਦ ਲੋਕਾ ਨੇ ਰਿਸ਼ੀ ਦਾ ਆਣਾ ਸੁਣਿਆ

ਜਨ ਪੂਜਨ ਤਾਹਿ ਚਲੇ ਸਭ ਹੀ ॥

जन पूजन ताहि चले सभ ही ॥

ਤਾ ਸਭ ਲੋਕ ਉਸ ਦੀ ਪੂਜਾ ਕਰਨ ਲਈ ਤੁਰ ਪਏ।

ਚਿਤ ਭਾਤਹਿ ਭਾਤਿ ਅਨੰਦਿਤ ਹ੍ਵੈ ॥

चित भातहि भाति अनंदित ह्वै ॥

ਸਾਰਿਆਂ ਦੇ ਚਿਤ ਭਾਤ ਭਾਤ ਨਾਲ ਆਨੰਦਿਤ ਹਨ

ਬ੍ਰਿਧ ਬਾਲ ਨ ਜ੍ਵਾਨ ਰਹਿਯੋ ਘਰ ਕ੍ਵੈ ॥੨੪॥

बृध बाल न ज्वान रहियो घर क्वै ॥२४॥

ਅਤੇ ਬਿਰਧ, ਬਾਲ, ਜਵਾਨ ਕੋਈ ਵੀ ਘਰ ਨਹੀਂ ਰਿਹਾ ॥੨੪॥

ਸਭ ਹੀ ਕਰ ਕੁੰਕਮ ਫੂਲ ਲੀਏ ॥

सभ ही कर कुँकम फूल लीए ॥

ਸਭ ਨੇ ਹੱਥ ਵਿਚ ਕੇਸਰ ਦੇ ਫੁਲ ਲਏ ਹੋਏ ਹਨ

ਮੁਨਿ ਊਪਰ ਵਾਰਿ ਕੈ ਡਾਰਿ ਦੀਏ ॥

मुनि ऊपर वारि कै डारि दीए ॥

(ਜੋ ਉਨ੍ਹਾ ਨੇ) ਮੁਨੀ ਉਤੇ ਵਾਰ ਸੁਟੇ ਹਨ।

ਲਖਿ ਕੈ ਤਿਨ ਕੌ ਰਿਖਿ ਯੌ ਹਰਖਿਯੋ ॥

लखि कै तिन कौ रिखि यौ हरखियो ॥

ਉਨ੍ਹਾ ਨੂੰ ਵੇਖ ਕੇ ਰਿਸ਼ੀ ਇਸ ਤਰ੍ਹਾ ਪ੍ਰਸੰਨ ਹੋਇਆ

ਤਬ ਹੀ ਘਨ ਸਾਵਨ ਜ੍ਯੋ ਬਰਖਿਯੋ ॥੨੫॥

तब ही घन सावन ज्यो बरखियो ॥२५॥

ਅਤੇ ਤਦੋਂ ਸਾਵਣ ਵਰਗੇ ਬਦਲ ਵਰ੍ਹਨ ਲਗ ਗਏ ॥੨੫॥

ਦੋਹਰਾ ॥

दोहरा ॥

ਦੋਹਰਾ:

ਬਰਖਿਯੋ ਤਹਾ ਅਸੇਖ ਜਲ ਹਰਖੇ ਲੋਕ ਅਪਾਰ ॥

बरखियो तहा असेख जल हरखे लोक अपार ॥

ਉਥੇ ਬਹੁਤ ਅਧਿਕ ਮੀਂਹ ਪਿਆ ਅਤੇ ਲੋਕੀਂ ਬਹੁਤ ਪ੍ਰਸੰਨ ਹੋਏ।

ਭਯੋ ਸੁਕਾਲ ਦੁਕਾਲ ਤੇ ਐਸੇ ਚਰਿਤ ਨਿਹਾਰਿ ॥੨੬॥

भयो सुकाल दुकाल ते ऐसे चरित निहारि ॥२६॥

ਅਜਿਹਾ ਚਰਿਤ੍ਰ ਵੇਖ ਕੇ ਕਾਲ ਤੋਂ ਸੁਕਾਲ ਹੋ ਗਿਆ ॥੨੬॥

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਘਨ ਜ੍ਯੋ ਬਰਖਿਯੋ ਸੁ ਘਨੋ ਤਹ ਆਈ ॥

घन ज्यो बरखियो सु घनो तह आई ॥

(ਉਥੇ) ਬਦਲ ਜਿਉਂ ਹੀ ਬਹੁਤ ਅਧਿਕ ਵਰ੍ਹਿਆ (ਤਾ ਹਰ ਪਾਸੇ ਜਲ ਹੀ ਜਲ) ਹੋ ਗਿਆ।

ਪੁਨਿ ਲੋਕਨ ਕੇ ਉਪਜੀ ਦੁਚਿਤਾਈ ॥

पुनि लोकन के उपजी दुचिताई ॥

ਫਿਰ ਲੋਕਾ ਦੇ ਮਨ ਵਿਚ ਦੁਬਿਧਾ ਪੈਦਾ ਹੋ ਗਈ।

ਜਬ ਲੌ ਗ੍ਰਿਹ ਤੇ ਰਿਖਿ ਰਾਜ ਨ ਜੈ ਹੈ ॥

जब लौ गृह ते रिखि राज न जै है ॥

ਜਦ ਤਕ (ਨਗਰ ਦੇ) ਘਰ ਤੋਂ ਰਿਸ਼ੀ-ਰਾਜ ਨਹੀਂ ਜਾਦੇ,

ਤਬ ਲੌ ਗਿਰਿ ਗਾਵ ਬਰਾਬਰਿ ਹ੍ਵੈ ਹੈ ॥੨੭॥

तब लौ गिरि गाव बराबरि ह्वै है ॥२७॥

ਤਦ ਤਕ ਪਿੰਡ ਡਿਗ ਕੇ ਬਰਾਬਰ ਹੋ ਜਾਵੇਗਾ ॥੨੭॥

ਤਬ ਹੀ ਤਿਹ ਪਾਤ੍ਰਹਿ ਬੋਲਿ ਲਿਯੋ ॥

तब ही तिह पात्रहि बोलि लियो ॥

(ਰਾਜੇ ਨੇ) ਤਦ ਉਸ ਇਸਤਰੀ ਨੂੰ ਬੁਲਾ ਲਿਆ

ਨਿਜੁ ਆਧਿਕ ਦੇਸ ਬਟਾਇ ਦਿਯੋ ॥

निजु आधिक देस बटाइ दियो ॥

ਅਤੇ ਉਸ ਨੂੰ ਅੱਧਾ ਰਾਜ ਵੰਡ ਦਿੱਤਾ।

ਪੁਨਿ ਤਾਹਿ ਕਹਿਯੋ ਰਿਖਿ ਕੌ ਤੁਮ ਟਾਰੋ ॥

पुनि ताहि कहियो रिखि कौ तुम टारो ॥

ਫਿਰ ਉਸ ਨੂੰ ਕਿਹਾ ਕਿ ਰਿਸ਼ੀ ਨੂੰ (ਇਥੋਂ) ਲੈ ਜਾਓ

ਪੁਰ ਬਾਸਿਨ ਕੋ ਸਭ ਸੋਕ ਨਿਵਾਰੋ ॥੨੮॥

पुर बासिन को सभ सोक निवारो ॥२८॥

ਅਤੇ ਨਗਰ ਵਾਸੀਆਂ ਦੇ ਸਭ ਦੁਖ ਦੂਰ ਕਰੋ ॥੨੮॥

ਸਵੈਯਾ ॥

सवैया ॥

ਸਵੈਯਾ:

ਬੈਸ ਬਿਤੀ ਬਸਿ ਬਾਮਹੁ ਕੇ ਬਿਸੁਨਾਥ ਕਹੂੰ ਹਿਯ ਮੈ ਨ ਸਰਿਯੋ ॥

बैस बिती बसि बामहु के बिसुनाथ कहूँ हिय मै न सरियो ॥

(ਤਦ ਇਸਤਰੀ ਮੁਨੀ ਨੂੰ ਸੰਬੋਧਿਤ ਹੋਈ ਕਿ) ਇਸਤਰੀ ਦੇ ਵਸ ਪਿਆਂ ਸਾਰੀ ਉਮਰ ਗੁਜ਼ਾਰ ਦਿੱਤੀ, ਪਰ ਕਦੇ ਪਰਮਾਤਮਾ ਦੇ ਨਾਮ ਦਾ ਸਿਮਰਨ ਨਹੀਂ ਕੀਤਾ।

ਬਿਸੰਭਾਰ ਭਯੋ ਬਰਰਾਤ ਕਹਾ ਬਿਨੁ ਬੇਦ ਕੇ ਬਾਦਿ ਬਿਬਾਦਿ ਬਰਿਯੋ ॥

बिसंभार भयो बररात कहा बिनु बेद के बादि बिबादि बरियो ॥

(ਤੂੰ) ਬੇਸੁਧ ਹੋ ਗਿਆ ਹੈਂ। ਵੇਦ ਦੇ ਵਾਦ ਵਿਵਾਦ ਨੂੰ ਛਡ ਕੇ ਤੂੰ ਬਰੜਾਉਂਦਾ ਫਿਰਦਾ ਹੈਂ।

ਬਹਿ ਕੈ ਬਲੁ ਕੈ ਬਿਝੁ ਕੈ ਉਝ ਕੈ ਤੁਹਿ ਕਾਲ ਕੋ ਖ਼ਯਾਲ ਕਹਾ ਬਿਸਰਿਯੋ ॥

बहि कै बलु कै बिझु कै उझ कै तुहि काल को ख्याल कहा बिसरियो ॥

(ਸੰਸਾਰਿਕਤਾ ਵਿਚ) ਵਹਿ ਕੇ, (ਵਾਸਨਾਵਾ ਵਿਚ) ਸੜ ਕੇ, (ਪਰਮਾਤਮਾ ਤੋਂ) ਵਿਛੜ ਕੇ ਅਤੇ (ਕਰਤੱਵ ਪਥ ਤੋਂ) ਉਖੜ ਕੇ, ਤੂੰ ਕਾਲ ਦਾ ਖਿਆਲ ਕਿਉਂ ਭੁਲਾ ਦਿੱਤਾ ਹੈ।

ਬਨਿ ਕੈ ਤਨਿ ਕੈ ਬਿਹਰੌ ਪੁਰ ਮੈ ਜੜ ਲਾਜਹਿ ਲਾਜ ਕੁਕਾਜ ਕਰਿਯੋ ॥੨੯॥

बनि कै तनि कै बिहरौ पुर मै जड़ लाजहि लाज कुकाज करियो ॥२९॥

ਤੂੰ ਬਣ ਠਣ ਕੇ, ਨਗਰ ਵਿਚ ਘੁੰਮ ਰਿਹਾ ਹੈਂ। ਹੇ ਮੂਰਖ! ਲਾਜ ਛਡ ਕੇ ਬਹੁਤ ਮਾੜਾ ਕੰਮ ਕੀਤਾ ਹੈ ॥੨੯॥

ਦੋਹਰਾ ॥

दोहरा ॥

ਦੋਹਰਾ:

ਬਚਨ ਸੁਨਤ ਐਸੋ ਮੁਨਿਜ ਮਨ ਮੈ ਕਿਯੋ ਬਿਚਾਰ ॥

बचन सुनत ऐसो मुनिज मन मै कियो बिचार ॥

ਇਸ ਤਰ੍ਹਾ ਦੇ ਬੋਲ ਸੁਣ ਕੇ ਮੁਨੀ ਨੇ ਮਨ ਵਿਚ ਵਿਚਾਰ ਕੀਤਾ।

ਤੁਰਤ ਬਨਹਿ ਪੁਰਿ ਛੋਰਿ ਕੈ ਉਠਿ ਭਾਜਿਯੋ ਬਿਸੰਭਾਰ ॥੩੦॥

तुरत बनहि पुरि छोरि कै उठि भाजियो बिसंभार ॥३०॥

ਤੁਰਤ ਬੇਸੁਧ ਹੋ ਕੇ ਨਗਰ ਨੂੰ ਛਡ ਦਿੱਤਾ ਅਤੇ ਬਨ ਵਲ ਉਠ ਭਜਿਆ ॥੩੦॥

ਪ੍ਰਿਥਮ ਆਨਿ ਕਾਢਿਯੋ ਰਿਖਹਿ ਮੇਘ ਲਯੋ ਬਰਖਾਇ ॥

पृथम आनि काढियो रिखहि मेघ लयो बरखाइ ॥

ਪਹਿਲਾ ਰਿਸ਼ੀ ਨੂੰ ਜੰਗਲ ਵਿਚੋਂ ਕਢ ਲਿਆਂਦਾ, (ਫਿਰ) ਬਦਲਾ ਤੋਂ ਬਰਖਾ ਕਰਵਾ ਲਈ

ਅਰਧ ਰਾਜ ਤਿਹ ਨ੍ਰਿਪਤਿ ਕੋ ਲੀਨੌ ਆਪੁ ਬਟਾਇ ॥੩੧॥

अरध राज तिह नृपति को लीनौ आपु बटाइ ॥३१॥

ਅਤੇ ਉਸ ਰਾਜੇ ਤੋਂ ਅਧਾ ਰਾਜ ਵੰਡਵਾ ਲਿਆ ॥੩੧॥

ਸਤ ਟਾਰਿਯੋ ਤਿਹ ਮੁਨਿਜ ਕੋ ਅਰਧ ਦੇਸ ਕੌ ਪਾਇ ॥

सत टारियो तिह मुनिज को अरध देस कौ पाइ ॥

ਉਸ ਮੁਨੀ ਦਾ ਸੱਤ ਭੰਗ ਕੀਤਾ ਅਤੇ ਅੱਧਾ ਦੇਸ਼ ਪ੍ਰਾਪਤ ਕਰ ਲਿਆ।

ਭਾਤਿ ਭਾਤਿ ਕੇ ਸੁਖ ਕਰੇ ਹ੍ਰਿਦੈ ਹਰਖ ਉਪਜਾਇ ॥੩੨॥

भाति भाति के सुख करे हृदै हरख उपजाइ ॥३२॥

(ਫਿਰ) ਹਿਰਦੇ ਵਿਚ ਆਨੰਦ ਵਧਾ ਕੇ ਭਾਤ ਭਾਤ ਦੇ ਸੁਖ ਮਾਣੇ ॥੩੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਦਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੧੪॥੨੨੩੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ चौदस चरित्र समापतम सतु सुभम सतु ॥११४॥२२३९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਚੌਦਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੧੪॥੨੨੩੯॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਰਿਖੀ ਗੌਤਮ ਬਨ ਮੈ ਬਸੈ ਤਾਹਿ ਅਹਿਲ੍ਯਾ ਤ੍ਰੀਯ ॥

रिखी गौतम बन मै बसै ताहि अहिल्या त्रीय ॥

ਗੌਤਮ ਰਿਸ਼ੀ ਬਨ ਵਿਚ ਰਹਿੰਦਾ ਸੀ। ਉਸ ਦੀ ਅਹਿਲਿਆ ਨਾ ਦੀ ਇਸਤਰੀ ਸੀ।

ਮਨਸਾ ਬਾਚਾ ਕਰਮਨਾ ਬਸਿ ਕਰਿ ਰਾਖਿਯੋ ਪੀਯ ॥੧॥

मनसा बाचा करमना बसि करि राखियो पीय ॥१॥

ਮਨ, ਬਚਨ ਅਤੇ ਕਰਮ ਕਰ ਕੇ (ਉਸ ਨੇ ਆਪਣੇ) ਪਤੀ ਨੂੰ ਵਸ ਵਿਚ ਕਰ ਰਖਿਆ ਸੀ ॥੧॥

ਸੁਰੀ ਆਸੁਰੀ ਕਿੰਨ੍ਰਨੀ ਤਾ ਸਮ ਔਰ ਨ ਕੋਇ ॥

सुरी आसुरी किंन्रनी ता सम और न कोइ ॥

ਦੇਵ-ਇਸਤਰੀਆਂ, ਦੈਂਤ-ਇਸਤਰੀਆਂ ਅਤੇ ਕਿੰਨਰ-ਇਸਤਰੀਆਂ ਵਿਚੋਂ ਹੋਰ ਕੋਈ ਵੀ ਉਸ ਦੇ ਬਰਾਬਰ ਨਹੀਂ ਸੀ।

ਰੂਪਵਤੀ ਤ੍ਰੈ ਲੋਕ ਮੈ ਤਾ ਸੀ ਅਉਰ ਨ ਹੋਇ ॥੨॥

रूपवती त्रै लोक मै ता सी अउर न होइ ॥२॥

ਤਿੰਨਾ ਲੋਕਾ ਵਿਚ ਉਸ ਵਰਗੀ ਰੂਪਵਾਨ ਕੋਈ ਹੋਰ ਨਹੀਂ ਸੀ ॥੨॥

ਸਿਵਾ ਸਚੀ ਸੀਤਾ ਸਤੀ ਤਾ ਕੋ ਰੂਪ ਨਿਹਾਰਿ ॥

सिवा सची सीता सती ता को रूप निहारि ॥

ਪਾਰਬਤੀ, ਸਚੀ (ਇੰਦ੍ਰਾਣੀ) ਸੀਤਾ ਅਤੇ ਸਤੀ ਉਸ ਦਾ ਰੂਪ ਵੇਖ ਕੇ

ਰਹਤ ਨਾਰਿ ਨਿਹੁਰਾਇ ਕਰਿ ਨਿਜ ਘਟਿ ਰੂਪ ਬਿਚਾਰਿ ॥੩॥

रहत नारि निहुराइ करि निज घटि रूप बिचारि ॥३॥

ਅਤੇ ਆਪਣੇ ਰੂਪ ਨੂੰ ਘਟ ਸਮਝ ਕੇ ਗਰਦਨ ਝੁਕਾ ਦਿੰਦੀਆਂ ਸਨ ॥੩॥

ਗੌਤਮ ਰਿਖਿ ਕੇ ਦੇਵ ਸਭ ਗਏ ਕੌਨਹੂੰ ਕਾਜ ॥

गौतम रिखि के देव सभ गए कौनहूँ काज ॥

ਕਿਸੇ ਕੰਮ ਲਈ ਸਾਰੇ ਦੇਵਤੇ ਗੌਤਮ ਰਿਸ਼ੀ ਦੇ (ਘਰ) ਗਏ।

ਰੂਪ ਅਹਿਲਯਾ ਕੋ ਨਿਰਖਿ ਰੀਝਿ ਰਹਿਯੋ ਸੁਰ ਰਾਜ ॥੪॥

रूप अहिल्या को निरखि रीझि रहियो सुर राज ॥४॥

ਅਹਿਲਿਆ ਦੇ ਰੂਪ ਨੂੰ ਵੇਖ ਕੇ ਇੰਦਰ ('ਸੁਰ ਰਾਜ') ਮੋਹਿਤ ਹੋ ਗਿਆ ॥੪॥

ਅੜਿਲ ॥

अड़िल ॥

ਅੜਿਲ:

ਬਾਸਵ ਕੀ ਛਬਿ ਹੇਰਿ ਤਿਯਾ ਹੂ ਬਸਿ ਭਈ ॥

बासव की छबि हेरि तिया हू बसि भई ॥

ਇੰਦਰ ਦੀ ਛਬੀ ਨੂੰ ਵੇਖ ਕੇ ਇਸਤਰੀ (ਅਹਿਲਿਆ) ਵੀ ਉਸ ਦੇ ਵਸ ਵਿਚ ਹੋ ਗਈ।

ਬਿਰਹ ਸਮੁੰਦ ਕੇ ਬੀਚ ਬੂਡਿ ਸਭ ਹੀ ਗਈ ॥

बिरह समुँद के बीच बूडि सभ ही गई ॥

(ਉਹ) ਬਿਰਹੋਂ ਦੇ ਸਮੁੰਦਰ ਵਿਚ ਸਾਰੀ ਡੁਬ ਗਈ

ਤੀਨ ਲੋਕ ਕੋ ਨਾਥ ਜੁ ਭੇਟਨ ਪਾਇਯੈ ॥

तीन लोक को नाथ जु भेटन पाइयै ॥

(ਅਤੇ ਸੋਚਣ ਲਗੀ ਕਿ) ਜੇ ਮੈਂ ਤਿੰਨਾ ਲੋਕਾ ਦੇ ਸੁਆਮੀ (ਇੰਦਰ) ਨੂੰ ਪ੍ਰਾਪਤ ਕਰ ਲਵਾ,

ਹੋ ਜੋਬਨ ਜੜ ਮੁਨਿ ਤੀਰ ਨ ਬ੍ਰਿਥਾ ਗਵਾਇਯੈ ॥੫॥

हो जोबन जड़ मुनि तीर न बृथा गवाइयै ॥५॥

ਤਾ (ਇਸ) ਮੂਰਖ ਮੁਨੀ ਕੋਲ ਰਹਿ ਕੇ ਵਿਅਰਥ ਵਿਚ ਜੋਬਨ ਨੂੰ ਨਾ ਗੰਵਾਾਵਾ ॥੫॥

ਦੋਹਰਾ ॥

दोहरा ॥

ਦੋਹਰਾ:

ਤਬ ਅਬਲਾ ਸੁਰ ਰਾਜ ਕੇ ਮੋਹੀ ਰੂਪ ਨਿਹਾਰਿ ॥

तब अबला सुर राज के मोही रूप निहारि ॥

ਤਦ (ਉਹ) ਅਬਲਾ (ਅਹਿਲਿਆ) ਇੰਦਰ ਦਾ ਰੂਪ ਵੇਖ ਕੇ ਮੋਹਿਤ ਹੋ ਗਈ।

ਹਰ ਅਰਿ ਸਰ ਤਾ ਕੌ ਹਨ੍ਯੋ ਘਾਯਲਿ ਭਈ ਸੁਮਾਰ ॥੬॥

हर अरि सर ता कौ हन्यौ घायलि भई सुमार ॥६॥

ਸ਼ਿਵ ਦੇ ਵੈਰੀ (ਕਾਮ ਦੇਵ) ਨੇ ਉਸ ਨੂੰ ਤੀਰ ਮਾਰ ਕੇ ਬਹੁਤ ਘਾਇਲ ਕਰ ਦਿੱਤਾ ॥੬॥

ਚੌਪਈ ॥

चौपई ॥

ਚੌਪਈ:

ਕੌਨ ਉਪਾਇ ਸੁਰੇਸਹਿ ਪੈਯੈ ॥

कौन उपाइ सुरेसहि पैयै ॥

(ਸੋਚਣ ਲਗੀ ਕਿ) ਕਿਹੜੇ ਉਪਾ ਨਾਲ ਇੰਦਰ ਨੂੰ ਪ੍ਰਾਪਤ ਕੀਤਾ ਜਾਏ।

ਪਠੈ ਸਹਚਰੀ ਤਾਹਿ ਬੁਲੈਯੈ ॥

पठै सहचरी ताहि बुलैयै ॥

ਸਹੇਲੀ ਭੇਜ ਕੇ ਉਸ ਨੂੰ ਬੁਲਾਵਾ।

ਏਕ ਰੈਨਿ ਜੌ ਭੇਟਨ ਪਾਊ ॥

एक रैनि जौ भेटन पाऊ ॥

ਜੇ ਇਕ ਰਾਤ ਉਸ ਨਾਲ ਸੰਯੋਗ ਹੋ ਜਾਏ,

ਤਾ ਪਰ ਸੁਨੋ ਸਖੀ ਬਲਿ ਜਾਊ ॥੭॥

ता पर सुनो सखी बलि जाऊ ॥७॥

ਤਾ ਹੇ ਸਖੀ! ਸੁਣ, ਮੈਂ ਉਸ ਤੋਂ ਨਿਛਾਵਰ ਹੋ ਜਾਵਾ ॥੭॥

ਦੋਹਰਾ ॥

दोहरा ॥

ਦੋਹਰਾ:

ਜੋਗਨੇਸੁਰੀ ਸਹਚਰੀ ਸੋ ਤਿਨ ਲਈ ਬੁਲਾਇ ॥

जोगनेसुरी सहचरी सो तिन लई बुलाइ ॥

ਜੇਗਨੇਸੁਰੀ ਨਾ ਦੀ ਸਹੇਲੀ ਨੂੰ ਉਸ ਨੇ ਬੁਲਾਇਆ।

ਸਕਲ ਭੇਦ ਸਮੁਝਾਇ ਕੈ ਹਰਿ ਪ੍ਰਤਿ ਦਈ ਪਠਾਇ ॥੮॥

सकल भेद समुझाइ कै हरि प्रति दई पठाइ ॥८॥

(ਉਸ ਨੂੰ) ਸਾਰਾ ਭੇਦ ਦਸ ਕੇ ਇੰਦਰ ਕੋਲ ਭੇਜ ਦਿੱਤੀ ॥੮॥

ਜਾਇ ਕਹਿਯੋ ਸੁਰ ਰਾਜ ਸੋ ਭੇਦ ਸਖੀ ਸਮਝਾਇ ॥

जाइ कहियो सुर राज सो भेद सखी समझाइ ॥

ਸਖੀ ਨੇ ਜਾ ਕੇ ਇੰਦਰ ਨੂੰ ਸਾਰਾ ਭੇਦ ਸਮਝਾ ਕੇ ਕਹਿ ਦਿੱਤਾ।

ਸੁਨਤ ਅਹਿਲਜਾ ਕੀ ਬ੍ਰਿਥਾ ਰੀਝਿ ਰਹਿਯੋ ਸੁਰ ਰਾਇ ॥੯॥

सुनत अहिल्या की बृथा रीझि रहियो सुर राइ ॥९॥

ਅਹਿਲਿਆ ਦੀ ਗੱਲ ਸੁਣ ਕੇ ਇੰਦਰ ਬਹੁਤ ਪ੍ਰਸੰਨ ਹੋਇਆ ॥੯॥

ਸਵੈਯਾ ॥

सवैया ॥

ਸਵੈਯਾ:

ਬਾਲਿ ਗਿਰੀ ਬਿਸੰਭਾਰ ਸੁਨੋ ਹਰਿ ਭਾਲ ਬਿਖੈ ਬਿੰਦਿਯੋ ਨ ਦਿਯੋ ਹੈ ॥

बालि गिरी बिसंभार सुनो हरि भाल बिखै बिंदियो न दियो है ॥

ਹੇ ਇੰਦਰ! ਸੁਣੋ, ਅਹਿਲਿਆ ਬੇਸੁਧ ਹੋ ਕੇ ਡਿਗ ਪਈ ਹੈ ਅਤੇ ਮੱਥੇ ਉਤੇ ਬਿੰਦੀ ਤਕ ਨਹੀਂ ਲਗਾਈ ਹੈ।

ਟਾਮਨ ਸੋ ਕੇਹੂੰ ਤਾਹਿ ਕਰਿਯੋ ਜਿਨ ਆਜੁ ਲਗੇ ਨ ਸਿੰਗਾਰ ਕਿਯੌ ਹੈ ॥

टामन सो केहूँ ताहि करियो जिन आजु लगे न सिंगार कियौ है ॥

ਉਸ ਨੂੰ ਕਿਸੇ ਨੇ ਟੂਣਾ ਕਰ ਦਿੱਤਾ ਹੈ ਅਤੇ ਅਜ ਸ਼ਿੰਗਾਰ ਤਕ ਨਹੀਂ ਕੀਤਾ ਹੈ।

ਬੀਰੀ ਚਬਾਇ ਸਕੈ ਨ ਸਖੀ ਪਰ ਪਾਇ ਰਹੀ ਨਹਿ ਪਾਨਿ ਪਿਯੋ ਹੈ ॥

बीरी चबाइ सकै न सखी पर पाइ रही नहि पानि पियो है ॥

(ਉਹ) ਪਾਨ ਵੀ ਨਹੀਂ ਚਬਾ ਸਕਦੀ, ਸਖੀ ਦੇ ਪੈਰੀਂ ਪੈਂਦੀ ਹੈ, ਅਤੇ (ਉਸ ਨੇ) ਪਾਣੀ ਤਕ ਨਹੀਂ ਪੀਤਾ ਹੈ।

ਬੇਗਿ ਚਲੋ ਬਨਿ ਬੈਠੇ ਕਹਾ ਮਨ ਮਾਨਨਿ ਕੋ ਮਨੋ ਮੋਹਿ ਲਿਯੋ ਹੈ ॥੧੦॥

बेगि चलो बनि बैठे कहा मन माननि को मनो मोहि लियो है ॥१०॥

ਜਲਦੀ ਚਲੋ, (ਇਥੇ) ਬਣ ਕੇ ਬੈਠੇ ਹੋ, (ਤੁਸੀਂ) ਉਸ ਮਾਣ ਮਤੀ ਦਾ ਮਨ ਮੋਹ ਲਿਆ ਹੈ ॥੧੦॥

ਕ੍ਰੋਰਿ ਕ੍ਰਲਾਪ ਕਰੈ ਕਮਲਾਛਣਿ ਦਜੋਸ ਨਿਸਾ ਕਬਹੂੰ ਨਹਿ ਸੋਵੈ ॥

क्रोरि क्रलाप करै कमलाछणि द्योस निसा कबहूँ नहि सोवै ॥

(ਉਹ) ਕਮਲ ਨੈਣੀ ਕਰੋੜਾ ਤਰ੍ਹਾ ਦੇ ਵਿਰਲਾਪ ਕਰਦੀ ਹੈ। ਦਿਨ ਅਤੇ ਰਾਤ ਵਿਚ ਕਦੇ ਵੀ ਸੌਂਦੀ ਨਹੀਂ ਹੈ।

ਸਾਪਿਨ ਜਯੋ ਸਸਕੈ ਛਿਤ ਊਪਰ ਲੋਕ ਕੀ ਲਾਜ ਸਭੈ ਹਠਿ ਖੋਵੇ ॥

सापिन ज्यो ससकै छित ऊपर लोक की लाज सभै हठि खोवे ॥

ਧਰਤੀ ਉਤੇ ਪਈ ਹੋਈ ਸੱਪਣੀ ਵਾਗ ਸਿਸਕਦੀ ਹੈ ਅਤੇ ਲੋਕ ਲਾਜ ਨੂੰ ਹਠ ਪੂਰਵਕ ਖ਼ਤਮ ਕਰ ਦਿੱਤਾ ਹੈ।

ਹਾਰ ਸਿੰਗਾਰ ਧਰੈ ਨਹਿ ਸੁੰਦਰਿ ਆਂਸ੍ਵਨ ਸੌ ਸਸਿ ਆਨਨ ਧੋਵੈ ॥

हार सिंगार धरै नहि सुँदरि आँस्वन सौ ससि आनन धोवै ॥

ਉਹ ਸੁੰਦਰੀ ਹਾਰ ਸ਼ਿੰਗਾਰ ਨਹੀਂ ਕਰਦੀ ਅਤੇ ਹੰਝੂਆਂ ਨਾਲ ਆਪਣਾ ਚੰਦ੍ਰਮਾ ਵਰਗਾ ਮੁਖ ਧੋਂਦੀ ਹੈ।

ਬੇਗਿ ਚਲੋ ਬਨਿ ਬੈਠੇ ਕਹਾ ਤਵ ਮਾਰਗਿ ਕੋ ਮੁਨਿ ਮਾਨਿਨ ਜੋਵੈ ॥੧੧॥

बेगि चलो बनि बैठे कहा तव मारगि को मुनि मानिन जोवै ॥११॥

ਜਲਦੀ ਚਲੋ, (ਇਥੇ) ਕਿਉਂ ਬਣ ਕੇ ਬੈਠੇ ਹੋ, ਤੁਹਾਡੇ ਰਸਤੇ ਨੂੰ ਮੁਨੀ ਦੀ ਇਸਤਰੀ ਵੇਖ ਰਹੀ ਹੈ ॥੧੧॥

ਬਾਤ ਤਪੀਸ੍ਵਰਨਿ ਕੀ ਸੁਨਿ ਬਾਸਵ ਬੇਗਿ ਚਲਿਯੋ ਜਹਾ ਬਾਲ ਬਿਹਾਰੈ ॥

बात तपीस्वरनि की सुनि बासव बेगि चलियो जहा बाल बिहारै ॥

ਉਸ ਤਪਸਵੀ ਇਸਤਰੀ ਦੀ ਗੱਲ ਸੁਣ ਕੇ ਇੰਦਰ ਉਸ ਪਾਸੇ ਵਲ ਚਲ ਪਿਆ ਜਿਥੇ ਇਸਤਰੀ ਵਿਚਰ ਰਹੀ ਸੀ।

ਬੀਰੀ ਚਬਾਇ ਸੁ ਬੇਖ ਬਨਾਇ ਸੁ ਬਾਰਹਿ ਬਾਰ ਸਿੰਗਾਰ ਸਵਾਰੈ ॥

बीरी चबाइ सु बेख बनाइ सु बारहि बार सिंगार सवारै ॥

(ਇੰਦਰ ਦੀ ਆਮਦ ਦੀ ਗੱਲ ਸੁਣ ਕੇ) ਪਾਨ ਚਬਾ ਕੇ ਅਤੇ ਸਰੂਪ ਸੰਵਾਰ ਕੇ ਬਾਰ ਬਾਰ ਸ਼ਿੰਗਾਰ ਕਰਦੀ ਹੈ।

ਘਾਤ ਪਛਾਨਿ ਚਲਿਯੋ ਤਿਤ ਕੌ ਮੁਨਿ ਸ੍ਰਾਪ ਕੇ ਤਾਪ ਝੁਕੈ ਝਿਝਕਾਰੈ ॥

घात पछानि चलियो तित कौ मुनि स्राप के ताप झुकै झिझकारै ॥

(ਇੰਦਰ) ਮੌਕਾ ਤਾੜ ਕੇ ਮੁਨੀ ਦੇ ਸ੍ਰਾਪ ਤੋਂ ਡਰਦਾ, ਸੰਕੋਚਦਾ ਅਤੇ ਸੁਕੜਦਾ ਹੋਇਆ ਉਧਰ ਨੂੰ ਚਲ ਪਿਆ।

ਜਾਇ ਸਕੈ ਹਟਿਹੂੰ ਨ ਰਹੈ ਮਤਵਾਰੇ ਕੀ ਭਾਤਿ ਡਿਗੈ ਡਗ ਡਾਰੈ ॥੧੨॥

जाइ सकै हटिहूँ न रहै मतवारे की भाति डिगै डग डारै ॥१२॥

ਉਹ ਨਾ ਉਥੇ ਜਾ ਸਕਦਾ ਹੈ, ਨਾ ਰਹਿ ਸਕਦਾ ਹੈ, ਮਤਵਾਲੇ ਵਾਗ ਡਿਗਡੋਲੇ ਖਾਦਾ ਤੁਰ ਰਿਹਾ ਹੈ ॥੧੨॥

ਬੇਗਿ ਮਿਲੋ ਮਨ ਭਾਵਿਤ ਭਾਵਨਿ ਪ੍ਯਾਰੇ ਜੂ ਆਜੁ ਤਿਹਾਰੇ ਭਏ ਹੈਂ ॥

बेगि मिलो मन भावित भावनि प्यारे जू आजु तिहारे भए हैं ॥

(ਸਖੀ ਨੇ ਕਿਹਾ) ਹੇ ਪਿਆਰੇ! ਮਨ ਭਾਉਂਦੀ ਪ੍ਰੇਮਿਕਾ ਨੂੰ ਜਲਦੀ ਮਿਲੋ, ਅਜ ਅਸੀਂ ਤੁਹਾਡੇ ਹੋ ਗਏ ਹਾ।

ਭੇਟਨ ਕੌ ਮਹਿਰਾਜ ਸਮੈ ਮੁਨਿ ਰਾਜ ਧਿਯਾਨ ਮੌ ਆਜੁ ਗਏ ਹੈਂ ॥

भेटन कौ महिराज समै मुनि राज धियान मौ आजु गए हैं ॥

ਹੇ ਮਹਾਰਾਜ! ਮਿਲਣ ਦੇ ਸਮੇਂ ਮੁਨੀ ਰਾਜ ਧਿਆਨ ਲਗਾਉਣ ਲਈ ਬਾਹਰ ਚਲੇ ਗਏ ਹਨ।

ਮੀਤ ਅਲਿੰਗਨ ਚੁੰਬਨ ਆਸਨ ਭਾਤਿ ਅਨੇਕਨ ਆਨਿ ਲਏ ਹੈਂ ॥

मीत अलिंगन चुँबन आसन भाति अनेकन आनि लए हैं ॥

ਮਿਤਰ ਨੇ ਆ ਕੇ ਅਨੇਕ ਤਰ੍ਹਾ ਦੇ ਚੁੰਬਨ, ਆਸਨ ਅਤੇ ਆਲਿੰਗਨ ਕੀਤੇ ਹਨ।

ਮੋਦ ਬਢਿਯੋ ਮਨ ਭਾਮਨਿ ਕੇ ਮੁਨਿ ਜਾ ਚਿਤ ਤੇ ਬਿਸਰਾਇ ਦਏ ਹੈਂ ॥੧੩॥

मोद बढियो मन भामनि के मुनि जा चित ते बिसराइ दए हैं ॥१३॥

(ਇਸ ਸੰਯੋਗ ਨਾਲ) ਪ੍ਰੇਮਿਕਾ (ਅਹਿਲਿਆ) ਦਾ ਮਨ ਬਹੁਤ ਆਨੰਦਿਤ ਹੋਇਆ ਅਤੇ ਉਸ ਨੇ ਮੁਨੀ ਨੂੰ ਮਨ ਤੋਂ ਵਿਸਾਰ ਦਿੱਤਾ ॥੧੩॥

ਦੋਹਰਾ ॥

दोहरा ॥

ਦੋਹਰਾ:

ਬਨ੍ਯੋ ਠਨ੍ਯੋ ਸੁੰਦਰ ਘਨੋ ਤੀਨਿ ਲੋਕ ਕੋ ਰਾਇ ॥

बन्यो ठन्रयो सुँदर घनो तीनि लोक को राइ ॥

ਬਹੁਤ ਬਣੇ ਠਣੇ ਸੁੰਦਰ ਤਿੰਨ ਲੋਕਾ ਦੇ ਸੁਆਮੀ ਇੰਦਰ ('ਬਾਸਵ') ਨੂੰ

ਬਾਸਵ ਸੋ ਪਤਿ ਪਾਇ ਤ੍ਰਿਯ ਮੁਨਿਹਿ ਦਯੋ ਬਿਸਰਾਇ ॥੧੪॥

बासव सो पति पाइ तृय मुनिहि दयो बिसराइ ॥१४॥

ਪਤੀ ਵਜੋਂ ਪ੍ਰਾਪਤ ਕਰ ਕੇ ਇਸਤਰੀ ਨੇ ਮੁਨੀ ਨੂੰ ਮਨੋ ਭੁਲਾ ਦਿੱਤਾ ॥੧੪॥

ਸਵੈਯਾ ॥

सवैया ॥

ਸਵੈਯਾ:

ਸ੍ਰੋਨਨ ਮੋ ਖਰਕੋ ਸੁਨਿ ਕੈ ਤਬ ਹੀ ਮੁਨਿ ਨਾਯਕ ਚੌਕਿ ਪਰਿਯੋ ਹੈ ॥

स्रोनन मो खरको सुनि कै तब ही मुनि नायक चौकि परियो है ॥

(ਧਿਆਨ ਵਿਚ ਮਗਨ) ਮੁਨੀ ਰਾਜ ਕੰਨਾ ਨਾਲ ਖੜਕਾ ਸੁਣ ਕੇ ਤਦੋਂ ਚੌਂਕ ਪਿਆ।

ਧਿਯਾਨ ਦਿਯੋ ਤਜਿ ਕੇ ਸਭ ਹੀ ਤਬ ਹੀ ਰਿਸ ਕੇ ਤਨ ਸਾਥ ਜਰਿਯੋ ਹੈ ॥

धियान दियो तजि के सभ ही तब ही रिस के तन साथ जरियो है ॥

ਉਸ ਨੇ ਸਾਰਾ ਧਿਆਨ ਛਡ ਦਿੱਤਾ ਅਤੇ ਕ੍ਰੋਧ ਨਾਲ ਸੜ ਬਲ ਗਿਆ।

ਧਾਮ ਕੀ ਓਰ ਚਲਿਯੋ ਉਠਿ ਕੈ ਸੁਰ ਰਾਜ ਲਖਿਯੋ ਤਰ ਖਾਟ ਦੁਰਿਯੋ ਹੈ ॥

धाम की ओर चलियो उठि कै सुर राज लखियो तर खाट दुरियो है ॥

ਉਹ ਉਠ ਕੇ ਘਰ ਵਲ ਚਲ ਪਿਆ ਅਤੇ (ਉਸ ਨੂੰ) ਵੇਖ ਕੇ ਇੰਦਰ ਮੰਜੇ ਹੇਠਾ ਲੁਕ ਗਿਆ।

ਚੌਕਿ ਰਹਿਯੋ ਚਿਤ ਮਾਝ ਕਹਿਯੋ ਯਹ ਕਾਹੂੰ ਨਿਲਾਜ ਕੁਕਾਜ ਕਰਿਯੋ ਹੈ ॥੧੫॥

चौकि रहियो चित माझ कहियो यह काहूँ निलाज कुकाज करियो है ॥१५॥

(ਮੁਨੀ) ਨੇ ਹੈਰਾਨ ਹੋ ਕੇ ਚਿਤ ਵਿਚ ਇਹ ਕਿਹਾ ਕਿ ਕਿਸੇ ਨਿਰਲਜ ਨੇ ਇਹ ਕੁਕਰਮ ਕੀਤਾ ਹੈ ॥੧੫॥

ਦੋਹਰਾ ॥

दोहरा ॥

ਦੋਹਰਾ:

ਰਿਖਿ ਗੋਤਮ ਰਿਸਿ ਕੈ ਕਹਿਯੋ ਕੋ ਆਯੋ ਇਹ ਧਾਮ ॥

रिखि गोतम रिसि कै कहियो को आयो इह धाम ॥

ਰਿਸ਼ੀ ਗੋਤਮ ਨੇ ਕ੍ਰੋਧਿਤ ਹੋ ਕੇ ਕਿਹਾ ਕਿ ਇਸ ਘਰ ਵਿਚ ਕੌਣ ਆਇਆ ਹੈ।

ਤਬ ਤਿਹ ਅਸ ਉਤਰ ਦਿਯੋ ਰਿਖਹਿ ਬਿਹਸਿ ਕਰਿ ਬਾਮ ॥੧੬॥

तब तिह अस उतर दियो रिखहि बिहसि करि बाम ॥१६॥

ਤਦ ਇਸਤਰੀ ਨੇ ਰਿਸ਼ੀ ਨੂੰ ਹੱਸ ਕੇ ਇਸ ਤਰ੍ਹਾ ਉੱਤਰ ਦਿੱਤਾ ॥੧੬॥

ਚੌਪਈ ॥

चौपई ॥

ਚੌਪਈ:

ਮਾਜਾਰ ਇਹ ਠਾ ਇਕ ਆਯੋ ॥

माजार इह ठा इक आयो ॥

ਇਕ ਬਿੱਲਾ ਇਥੇ ਆਇਆ ਸੀ।

ਤਮੁ ਕੌ ਹੇਰਿ ਅਧਿਕ ਡਰ ਪਾਯੋ ॥

तमु कौ हेरि अधिक डर पायो ॥

ਤੁਹਾਨੂੰ ਵੇਖ ਕੇ ਬਹੁਤ ਡਰ ਗਿਆ।

ਚਿਤ ਅਤਿ ਤ੍ਰਸਤ ਖਾਟ ਤਰ ਦੁਰਿਯੋ ॥

चित अति त्रसत खाट तर दुरियो ॥

ਚਿਤ ਵਿਚ ਬਹੁਤ ਭੈ-ਭੀਤ ਹੋ ਕੇ ਮੰਜੀ ਹੇਠ ਲੁਕ ਗਿਆ ਹੈ।

ਮੈ ਮੁਨਿ ਜੂ ਤੁਹਿ ਸਾਚੁ ਉਚਰਿਯੋ ॥੧੭॥

मै मुनि जू तुहि साचु उचरियो ॥१७॥

ਹੇ ਮੁਨੀ ਜੀ! ਮੈਂ ਤੁਹਾਨੂੰ ਸਚ ਕਿਹਾ ਹੈ ॥੧੭॥

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਮੁਨਿ ਰਾਜ ਕਛੂ ਨਹਿ ਭੇਦ ਲਹਿਯੋ ॥

ਮੁਨਿ ਰਾਜ ਕਛੁ ਨਹਿ ਭੇਦ ਲਹਿਯੋ ॥
ਮੁਨੀ ਰਾਜ ਨੇ ਕੁਝ ਭੇਦ ਨਾ ਸਮਝਿਆ।

ਤ੍ਰਿਯ ਜੋ ਕਿਯ ਸੋ ਪਤਿ ਸਾਥ ਕਹਿਯੋ ॥
तृय जो किय सो पति साथ कहियो ॥
ਇਸਤਰੀ ਨੇ ਜੋ ਕੁਝ ਕੀਤਾ ਪਤੀ ਨੂੰ (ਸੰਕੇਤਿਕ) ਦਸ ਦਿੱਤਾ।

ਮਾਜਾਰ ਦੁਰਿਯੋ ਇਹ ਖਾਟ ਤਰੈ ॥
माजार दुरियो इह खाट तरै ॥
ਬਿੱਲਾ ਇਸ ਮੰਜੀ ਹੇਠਾ ਲੁਕਿਆ ਹੈ,

ਜਨੁ ਬਾਸਵ ਕੀ ਸਭ ਸੋਭ ਧਰੈ ॥੧੮॥
जनु बासव की सभ सोभ धरै ॥१८॥
ਮਾਨੋ ਇੰਦਰ ਵਰਗੀ ਸ਼ੋਭਾ ਧਾਰਨ ਕਰਦਾ ਹੋਵੇ। (ਭਾਵ-ਇੰਦਰ ਵਰਗਾ ਹੀ ਸੀ) ॥੧੮॥

ਇਹ ਆਜਿ ਮੁਨੀ ਜਿਨਿ ਕੋਪ ਕਰੋ ॥
इह आजि मुनी जिनि कोप करो ॥
ਅਜ ਇਸ ਉਤੇ, ਹੇ ਮੁਨੀ ਜੀ! ਗੁੱਸਾ ਨਾ ਕਰੋ।

ਗ੍ਰਿਹਤੀ ਜੁਤ ਜਾਨਿ ਰਹਿਯੋ ਤੁਮਰੋ ॥
गृहती जुत जानि रहियो तुमरो ॥
(ਇਹ ਤੁਹਾਨੂੰ) ਇਸਤਰੀ ਸਹਿਤ ('ਗ੍ਰਿਹਤੀ ਜੁਤ') ਜਾਣ ਕੇ ਤੁਹਾਡੇ ਆ ਰਿਹਾ ਹੈ।

ਤੁਮ ਜਾਇ ਤਿਹੀ ਗ੍ਰਿਹ ਹੋਮ ਕਰੋ ॥
तुम जाइ तिही गृह होम करो ॥
ਤੁਸੀਂ ਘਰੋਂ ਜਾ ਕੇ ਉਥੇ ਹੋਮ ਆਦਿ ਕਰੋ

ਰਘੁਬੀਰ ਕਿ ਨਾਮਹਿ ਕੋ ਉਚਰੋ ॥੧੯॥
रघुबीर कि नामहि को उचरो ॥१९॥

ਤੇ ਪਰਮਾਤਮਾ ਦੇ ਨਾਮ ਦੀ ਆਰਾਧਨਾ ਕਰੋ ॥੧੯॥

ਸੁਨਿ ਬੈਨ ਤਹੀ ਮੁਨਿ ਜਾਤ ਭਯੋ ॥

सुनि बैन तही मुनि जात भयो ॥

ਇਹ ਗੱਲ ਸੁਣ ਕੇ ਮੁਨੀ ਚਲਾ ਗਿਆ।

ਰਿਖਿ ਨਾਰਿ ਸੁਰੇਸ ਨਿਕਾਰਿ ਦਯੋ ॥

रिखि नारि सुरेस निकारि दयो ॥

ਰਿਸ਼ੀ ਦੀ ਪਤਨੀ (ਅਹਿਲਿਆ) ਨੇ ਇੰਦਰ ਨੂੰ ਮੰਜੀ ਹੇਠੋਂ ਕਢ ਦਿੱਤਾ।

ਕਈ ਦਯੋਸ ਬਿਤੇ ਤਿਹ ਭੇਦ ਸੁਨ੍ਯੋ ॥

कई द्योस बिते तिह भेद सुन्यो ॥

ਜਦੋਂ ਕਈ ਦਿਨ ਬੀਤਣ ਤੋਂ ਬਾਦ (ਮੁਨੀ ਨੂੰ) ਭੇਦ ਦਾ ਪਤਾ ਲਗਾ

ਅਤਿ ਹੀ ਰਿਸਿ ਕੈ ਨਿਜੁ ਸੀਸੁ ਧੁਨ੍ਯੋ ॥੨੦॥

अति ही रिसि कै निजु सीसु धुन्रयो ॥२०॥

ਤਾ ਬਹੁਤ ਕ੍ਰੋਧਿਤ ਹੋ ਕੇ ਸਿਰ ਪਿਟਣ ਲਗਾ ॥੨੦॥

ਤਬ ਹੀ ਰਿਸਿ ਕੈ ਰਿਖਿ ਸ੍ਰਾਪ ਦਿਯੋ ॥

तब ही रिसि कै रिखि स्राप दियो ॥

ਤਦ ਬਹੁਤ ਗੁੱਸੇ ਵਿਚ ਆ ਕੇ ਰਿਸ਼ੀ ਨੇ ਸ੍ਰਾਪ ਦਿੱਤਾ

ਸੁਰ ਨਾਯਕ ਕੌ ਭਗਵਾਨ ਕਿਯੋ ॥

सुर नायक कौ भगवान कियो ॥

ਅਤੇ ਦੇਵਤਿਆਂ ਦੇ ਨਾਇਕ (ਇੰਦਰ) ਨੂੰ 'ਭਗਵਾਨ' (ਭਗ-ਯੁਕਤ) ਕਰ ਦਿੱਤਾ।

ਭਗ ਤਾਹਿ ਸਹੰਸ੍ਰ ਭਏ ਤਨ ਮੈ ॥

भग ताहि सहंस्र भए तन मै ॥

(ਉਸ ਸਰਾਪ ਕਰ ਕੇ ਇੰਦਰ ਦੇ) ਸ਼ਰੀਰ ਉਤੇ ਹਜ਼ਾਰ ਭਗ-ਚਿੰਨ੍ਹ (ਇਸਤਰੀ ਯੋਨੀ ਦੇ ਚਿੰਨ੍ਹ) ਹੋ ਗਏ।

ਤ੍ਰਿਦਸੇਸ ਲਜਾਇ ਰਹਿਯੋ ਮਨ ਮੈ ॥੨੧॥

तृदसेस लजाइ रहियो मन मै ॥२१॥

(ਉਨ੍ਹਾ ਨੂੰ ਵੇਖ ਕੇ) ਇੰਦਰ ('ਤ੍ਰਿਦਸੇਸ') ਮਨ ਵਿਚ ਬਹੁਤ ਲਜਿਤ ਹੋਇਆ ॥੨੧॥

ਦੋਹਰਾ ॥

दोहरा ॥

ਦੋਹਰਾ:

ਸ੍ਰਾਪ ਦਿਯੈ ਤ੍ਰਿਯ ਕੌ ਬਹੁਰਿ ਜੋ ਤੈ ਕਿਯੋ ਚਰਿਤ੍ਰ ॥

स्राप दियै तृय कौ बहुरि जो तै कियो चरित्र ॥

(ਮੁਨੀ ਨੇ) ਫਿਰ ਇਸਤਰੀ ਨੂੰ ਸਰਾਪ ਦਿੱਤਾ ਜੋ ਉਸ ਨੇ ਚਰਿਤ੍ਰ ਕੀਤਾ ਸੀ

ਤੈ ਪਾਹਨ ਕੀ ਚਾਰਿ ਜੁਗ ਹੋਹਿ ਸਿਲਾ ਅਪਵਿਤ੍ਰ ॥੨੨॥

तै पाहन की चारि जुग होहि सिला अपवित्र ॥२२॥

ਕਿ ਤੂੰ ਚਾਰ ਯੁਗਾ ਤਕ ਪੱਥਰ ਦੀ ਅਪਵਿਤ੍ਰ ਸਿਲ ਬਣੀ ਰਹਿ ॥੨੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੰਦ੍ਰਹਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੧੫॥੨੨੬੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ पंद्रहवो चरित्र समापतम सतु सुभम सतु ॥११५॥२२६१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਪੰਦਰਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੧੫॥੨੨੬੧॥ ਚਲਦਾ॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਬਢੈ ਸੁੰਦ ਅਪਸੁੰਦ ਦ੍ਵੈ ਦੈਤ ਭਾਰੀ ॥

बढै सुँद अपसुँद द्वै दैत भारी ॥

ਸੁੰਦ ਅਪਸੁੰਦ ਨਾ ਦੇ ਦੋ ਭਾਰੀ ਦੈਂਤ ਵਿਕਸਿਤ ਹੋ ਗਏ।

ਕਰੈ ਤੀਨਹੂੰ ਲੋਕ ਜਿਨ ਕੌ ਜੁਹਾਰੀ ॥
करै तीनहूँ लोक जिन कौ जुहारी ॥
ਉਨ੍ਹਾ ਨੂੰ ਤਿੰਨੋ ਲੋਕ ਪ੍ਰਨਾਮ ਕਰਦੇ ਸਨ।

ਮਹਾ ਕੈ ਤਪਸਯਾ ਸਿਵੈ ਸੋ ਰਿਝਾਯੋ ॥
महा कै तपस्या सिवै सो रिझायो ॥
ਉਨ੍ਹਾ ਨੇ ਬਹੁਤ ਤਪਸਿਆ ਕਰ ਕੇ ਸ਼ਿਵ ਨੂੰ ਪ੍ਰਸੰਨ ਕਰ ਲਿਆ

ਮਰੈ ਨਾਹਿ ਮਾਰੈ ਯਹੈ ਦਾਨ ਪਾਯੋ ॥੧॥
मरै नाहि मारै यहै दान पायो ॥१॥
ਅਤੇ ਇਹ ਵਰਦਾਨ ਪ੍ਰਾਪਤ ਕੀਤਾ ਕਿ ਮਾਰਨ ਤੇ ਵੀ ਮਰ ਨਾ ਸਕਣ ॥੧॥

ਚੌਪਈ ॥
चौपई ॥
ਚੌਪਈ:

ਰੀਝਿ ਰੁਦ੍ਰ ਯੌ ਬਚਨ ਉਚਾਰੇ ॥
रीझि रुद्र यौ बचन उचारे ॥
ਰੁਦ੍ਰ ਨੇ ਪ੍ਰਸੰਨ ਹੋ ਕੇ (ਉਨ੍ਹਾ ਪ੍ਰਤਿ) ਕਿਹਾ

ਤੁਮ ਨਹਿ ਮਰੋ ਕਿਸੂ ਤੇ ਮਾਰੇ ॥
तुम नहि मरो किसू ते मारे ॥
ਕਿ ਤੁਸੀਂ ਕਿਸੇ ਦੇ ਮਾਰਿਆਂ ਨਹੀਂ ਮਰੋਗੇ।

ਜੌ ਆਪਸ ਮੈ ਰਾਰਿ ਬਢੈਹੋ ॥
जौ आपस मै रारि बढैहो ॥
ਜੇ ਤੁਸੀਂ ਆਪਸ ਵਿਚ ਝਗੜਾ ਕਰੋਗੇ

ਤੌ ਜਮ ਕੇ ਘਰ ਕੋ ਦੋਊ ਜੈਹੋ ॥੨॥

ਤੌ ਜਮ ਕੇ ਘਰ ਕੋ ਦੋਊ ਜੈਹੋ ॥੨॥

ਤਾ ਦੋਵੇਂ ਜਮ ਦੇ ਘਰ ਨੂੰ ਜਾਓਗੇ ॥੨॥

ਮਹਾ ਰੁਦ੍ਰ ਤੇ ਜਬ ਬਰੁ ਪਾਯੋ ॥

महा रुद्र ते जब बरु पायो ॥

ਜਦੋਂ ਉਨ੍ਹਾ ਨੇ ਮਹਾ ਰੁਦ੍ਰ ਤੋਂ ਵਰ ਪ੍ਰਾਪਤ ਕਰ ਲਿਆ

ਸਭ ਲੋਕਨ ਚਿਤ ਤੇ ਬਿਸਰਾਯੋ ॥

सभ लोकन चित ते बिसरायो ॥

ਤਾ ਮਨ ਵਿਚੋਂ ਸਾਰਿਆਂ ਲੋਕਾ ਨੂੰ ਭੁਲਾ ਦਿੱਤਾ।

ਜੋ ਕੋਊ ਦੇਵ ਦ੍ਰਿਸਟਿ ਮੈ ਆਵੈ ॥

जो कोऊ देव द्रसटि मै आवै ॥

(ਉਨ੍ਹਾ ਦੀ) ਨਜ਼ਰ ਵਿਚ ਜੋ ਕੋਈ ਦੇਵਤਾ ਚੜ੍ਹ ਜਾਦਾ,

ਜਿਯ ਲੈ ਕੇ ਫਿਰ ਜਾਨ ਨ ਪਾਵੈ ॥੩॥

जिय लै के फिर जान न पावै ॥३॥

ਉਹ ਜਾਨ ਬਚਾ ਕੇ ਨਾ ਜਾ ਸਕਦਾ ॥੩॥

ਐਸੀ ਭਾਤਿ ਬਹੁਤ ਦੁਖ ਦਏ ॥

ऐसी भाति बहुत दुख दए ॥

ਇਸ ਤਰ੍ਹਾ (ਉਨ੍ਹਾ ਨੇ ਦੇਵਤਿਆਂ ਨੂੰ) ਬਹੁਤ ਦੁਖ ਦਿੱਤਾ

ਦੇਵ ਸਭੈ ਬ੍ਰਹਮਾ ਪੈ ਗਏ ॥

देव सभै ब्रहमा पै गए ॥

ਅਤੇ ਸਾਰੇ ਦੇਵਤੇ ਬ੍ਰਹਮਾ ਕੋਲ ਗਏ।

ਬਿਸੁਕਰਮਹਿ ਬਿਧਿ ਬੋਲਿ ਪਠਾਯੋ ॥

बिसुकरमहि बिधि बोलि पठायो ॥

ਬ੍ਰਹਮਾ ਨੇ ਵਿਸ਼੍ਵਕਰਮਾ ਨੂੰ ਬੁਲਾ ਲਿਆ

ਇਹੈ ਮੰਤ੍ਰ ਕੋ ਸਾਰ ਪਕਾਯੋ ॥੪॥

इहै मंत्र को सार पकायो ॥४॥

ਅਤੇ ਚੰਗੀ ਤਰ੍ਹਾ ਇਹ ਸਲਾਹ ਕੀਤੀ ॥੪॥

ਬਿਸੁਕਰਮਾ ਪ੍ਰਤਿ ਬਿਧਹਿ ਉਚਾਰੋ ॥

बिसुकरमा प्रति बिधहि उचारो ॥

ਵਿਸ਼੍ਵਕਰਮਾ ਪ੍ਰਤਿ ਬ੍ਰਹਮਾ ਨੇ ਕਿਹਾ

ਏਕ ਤ੍ਰਿਯਹਿ ਤੁਮ ਆਜੁ ਸਵਾਰੋ ॥

एक तृयहि तुम आजु सवारो ॥

ਕਿ ਤੁਸੀਂ ਅਜ ਇਕ ਅਜਿਹੀ ਇਸਤਰੀ ਬਣਾਓ,

ਰੂਪਵਤੀ ਜਾ ਸਮ ਨਹਿ ਕੋਈ ॥

रूपवती जा सम नहि कोई ॥

ਜਿਸ ਵਰਗੀ ਕੋਈ ਹੋਰ ਸੁੰਦਰ ਨਾ ਹੋਵੇ।

ਐਸੀ ਕਰੋ ਸੁੰਦਰੀ ਸੋਈ ॥੫॥

ऐसी करो सुँदरी सोई ॥५॥

ਅਜਿਹੀ ਸੁੰਦਰੀ ਤਿਆਰ ਕਰੋ ॥੫॥

ਦੋਹਰਾ ॥

दोहरा ॥

ਦੋਹਰਾ:

ਬਿਸੁਕਰਮਾ ਇਹ ਬਚਨ ਸੁਨਿ ਧਾਮ ਗਯੋ ਤਿਹ ਕਾਲ ॥

बिसुकरमा इह बचन सुनि धाम गयो तिह काल ॥

ਵਿਸ਼੍ਵਕਰਮਾ ਇਹ ਬਚਨ ਸੁਣ ਕੇ ਤੁਰਤ ਘਰ ਗਿਆ

ਤੁਰਤ ਬਨਾਇ ਤਿਲੋਤਮਹਿ ਆਨਿਯੋ ਤਹਾ ਉਤਾਲ ॥੬॥

तुरत बनाइ तिलोतमहि आनियो तहा उताल ॥६॥

ਅਤੇ ਜਲਦੀ ਹੀ ਤਿਲੋਤਮਾ ਨਾ ਦੀ ਇਸਤਰੀ ਬਣਾ ਕੇ ਉਥੇ ਲੈ ਆਇਆ ॥੬॥

ਬਿਸੁਕਰਮਾ ਅਬਲਾ ਕਰੀ ਅਮਿਤੁ ਰੂਪ ਨਿਧਿ ਸੋਇ ॥

बिसुकरमा अबला करी अमितु रूप निधि सोइ ॥

ਵਿਸ਼ੂਕਰਮਾ ਨੇ ਅਮਿਤ ਰੂਪ ਦੀ ਨਿਧੀ ਵਰਗੀ ਇਕ ਇਸਤਰੀ ਬਣਾਈ।

ਜੋ ਹੇਰੈ ਰੀਝੈ ਵਹੈ ਜਤੀ ਨ ਕਹਿਯਤ ਕੋਇ ॥੭॥

जो हेरै रीझै वहै जती न कहियत कोइ ॥७॥

ਉਸ ਨੂੰ ਜੋ ਵੇਖਦਾ, ਉਹੀ ਰੀਝ ਪੈਂਦਾ ਅਤੇ ਆਪਣਾ ਜਤ-ਸਤ ਕਾਇਮ ਨਾ ਰਖ ਸਕਦਾ ॥੭॥

ਅਮਿਤ ਰੂਪ ਤਾ ਕੋ ਨਿਰਖਿ ਸਭ ਅਬਲਾ ਰਿਸਿ ਖਾਹਿ ॥

अमित रूप ता को निरखि सभ अबला रिसि खाहि ॥

ਉਸ ਦੀ ਅਪਾਰ ਸੁੰਦਰਤਾ ਨੂੰ ਵੇਖ ਕੇ ਸਾਰੀਆਂ ਇਸਤਰੀਆਂ ਗੁੱਸੇ ਨਾਲ ਭਰ ਜਾਦੀਆਂ

ਜਿਨਿ ਹਮਰੇ ਪਤਿ ਹੇਰਿ ਇਹ ਯਾਹੀ ਕੇ ਹ੍ਵੈ ਜਾਹਿ ॥੮॥

जिनि हमरे पति हेरि इह याही के ह्वै जाहि ॥८॥

(ਅਤੇ ਸੋਚਦੀਆਂ) ਮਤਾ ਸਾਡੇ ਪਤੀ ਵੀ ਇਸ ਨੂੰ ਵੇਖ ਕੇ ਇਸ ਦੇ ਹੋ ਜਾਣ ॥੮॥

ਐਸੋ ਭੇਖ ਸੁ ਧਾਰਿ ਤ੍ਰਿਯ ਤਹ ਤੇ ਕੀਓ ਪਯਾਨ ॥

ऐसो भेख सु धारि तृय तह ते कीओ पयान ॥

ਅਜਿਹਾ ਰੂਪ ਧਾਰ ਕੇ ਉਹ ਇਸਤਰੀ ਉਥੋਂ ਚਲ ਪਈ

ਸਹਿਰ ਥਨੇਸਰ ਕੇ ਬਿਖੈ ਤੁਰਤ ਪਹੂੰਚੀ ਆਨ ॥੯॥

सहिर थनेसर के बिखै तुरत पहूँची आन ॥९॥

ਅਤੇ ਥਾਨੇਸਰ ਸ਼ਹਿਰ ਵਿਚ ਤੁਰਤ ਆ ਪਹੁੰਚੀ ॥੯॥

ਜਹਾ ਬਾਗ ਤਿਨ ਕੋ ਹੁਤੋ ਤਹਾ ਪਹੂੰਚੀ ਆਇ ॥

जहा बाग तिन को हुतो तहा पहूँची आइ ॥

ਜਿਥੇ ਉਨ੍ਹਾ (ਦੈਂਤਾ) ਦਾ ਬਾਗ਼ ਸੀ, ਉਥੇ ਆਣ ਪਹੁੰਚੀ।

ਦੇਵ ਦੈਤ ਤਾ ਕੌ ਨਿਰਖਿ ਰੂਪ ਰਹੇ ਉਰਝਾਇ ॥੧੦॥

देव दैत ता कौ निरखि रूप रहे उरझाइ ॥१०॥

ਦੇਵਤੇ ਅਤੇ ਦੈਂਤ ਉਸ ਦੇ ਰੂਪ ਨੂੰ ਵੇਖ ਕੇ ਮੋਹਿਤ ਹੋ ਗਏ ॥੧੦॥

ਚੌਪਈ ॥

चौपई ॥

ਚੌਪਈ:

ਬਾਲ ਬਿਹਰਤੀ ਬਾਗ ਨਿਹਾਰੀ ॥

बाल बिहरती बाग निहारी ॥

(ਉਸ) ਇਸਤਰੀ ਨੂੰ ਬਾਗ਼ ਵਿਚ ਘੁੰਮਦਿਆਂ ਵੇਖ ਕੇ

ਸਭਾ ਛੋਰਿ ਦੋਊ ਉਠੇ ਹੰਕਾਰੀ ॥

सभा छोरि दोऊ उठे हंकारी ॥

ਦੋਵੇਂ ਹੰਕਾਰੀ (ਦੈਂਤ) ਸਭਾ ਛਡ ਕੇ ਉਠ ਖੜੋਤੇ।

ਤੀਰ ਤਿਲੋਤਮ ਕੇ ਚਲਿ ਆਏ ॥

तीर तिलोतम के चलि आए ॥

ਉਹ ਚਲ ਕੇ ਤਿਲੋਤਮਾ ਕੋਲ ਆ ਗਏ

ਬ੍ਯਾਹਨ ਕੋ ਦੋਊ ਲਲਚਾਏ ॥੧੧॥

ब्याहन को दोऊ ललचाए ॥११॥

ਅਤੇ (ਉਸ ਨਾਲ) ਵਿਆਹ ਕਰਾਉਣ ਲਈ ਦੋਵੇਂ ਲਲਚਾਏ ॥੧੧॥

ਸੁੰਦ ਕਹਿਯੋ ਯਾ ਕੌ ਮੈ ਬਰਿ ਹੌ ॥

सुँद कहियो या कौ मै बरि हौ ॥
ਸੁੰਦ (ਦੈਂਤ) ਨੇ ਕਿਹਾ ਕਿ ਇਸ ਨਾਲ ਮੈਂ ਵਿਆਹ ਕਰਾਗਾ।

ਕਹਿਯੋ ਅਪਸੁੰਦ ਯਾਹਿ ਮੈ ਕਰਿ ਹੌ ॥
कहियो अपसुँद याहि मै करि हौ ॥
ਉਪਸੁੰਦ ('ਅਪਸੁੰਦ') ਨੇ ਕਿਹਾ ਕਿ ਇਸ ਨਾਲ ਮੈਂ (ਵਿਆਹ) ਕਰਾਗਾ।

ਰਾਰਿ ਪਰੀ ਦੁਹੂੰਅਨ ਮੈ ਭਾਰੀ ॥
रारि परी दुहूँअन मै भारी ॥
ਦੋਹਾ ਵਿਚ ਬਹੁਤ ਝਗੜਾ ਹੋ ਗਿਆ

ਬਿਚਰੇ ਸੂਰਬੀਰ ਹੰਕਾਰੀ ॥੧੨॥
बिचरे सूरबीर हंकारी ॥१२॥
ਅਤੇ ਦੋਵੇਂ ਹੰਕਾਰੀ ਸੂਰਮੇ (ਲੜਾਈ ਲਈ) ਡਟ ਗਏ ॥੧੨॥

ਭੁਜੰਗ ਛੰਦ ॥
भुजंग छंद ॥
ਭੁਜੰਗ ਛੰਦ:

ਪਰਿਯੋ ਲੋਹ ਗਾੜੋ ਮਹਾ ਬੀਰ ਮਾਡੇ ॥
परियो लोह गाड़ो महा बीर माडे ॥
ਬਹੁਤ ਤਕੜਾ ਯੁੱਧ ਹੋਇਆ, ਵੱਡੇ ਸੂਰਮੇ (ਆਪਸ ਵਿਚ) ਜੁਟ ਗਏ।

ਝੁਕੇ ਆਨਿ ਚਾਰੋ ਦਿਸਾ ਕਾਢਿ ਖਾਡੇ ॥
झुके आनि चारो दिसा काढि खाडे ॥
(ਉਹ) ਖੰਡੇ ਕਢ ਕੇ ਚੌਹਾ ਪਾਸਿਆਂ ਤੋਂ ਆ ਪਏ।

ਛਕੇ ਛੋਭ ਛਤ੍ਰੀ ਮਹਾ ਘਾਇ ਮੇਲੈ ॥
छके छोभ छत्री महा घाइ मेलै ॥

ਗੁੱਸੇ ਵਿਚ ਆ ਕੇ ਸੂਰਮਿਆਂ ਨੇ ਬਹੁਤ ਘਾਓ ਲਗਾਏ

ਕਿਤੇ ਢਾਲਿ ਤਿਰਸੂਲ ਖਗਾਨ ਖੇਲੈ ॥੧੩॥

किते ढालि तिरसूल खगान खेलै ॥१३॥

ਅਤੇ ਕਿਤਨੇ ਹੀ ਢਾਲਾ, ਤ੍ਰਿਸ਼ੂਲਾ ਅਤੇ ਤਲਵਾਰਾ ਨਾਲ ਖੇਡਣ ਲਗੇ ॥੧੩॥

ਸੋਰਠਾ ॥

सोरठा ॥

ਸੋਰਠਾ:

ਬਾਜਨ ਬਜੇ ਅਨੇਕ ਸੁਭਟ ਸਭੈ ਹਰਖਤ ਭਏ ॥

बाजन बजे अनेक सुभट सभै हरखत भए ॥

ਅਨੇਕ ਮਾਰੂ ਵਾਜੇ ਵਜੇ ਅਤੇ ਸੂਰਮੇ ਪ੍ਰਸੰਨ ਹੋ ਗਏ।

ਜੀਵਤ ਬਚਿਯੋ ਨ ਏਕ ਕਾਲ ਬੀਰ ਚਾਬੇ ਸਕਲ ॥੧੪॥

जीवत बचियो न एक काल बीर चाबे सकल ॥१४॥

ਕੋਈ ਵੀ ਸੂਰਮਾ ਜੀਉਂਦਾ ਨਾ ਬਚਿਆ, ਕਾਲ ਨੇ ਸਭ ਨੂੰ ਚਬ ਲਿਆ ॥੧੪॥

ਦੋਹਰਾ ॥

दोहरा ॥

ਦੋਹਰਾ:

ਜੁਝੈ ਜੁਝਊਆ ਕੇ ਬਜੇ ਸੂਰਬੀਰ ਸਮੁਹਾਇ ॥

जुझै जुझऊआ के बजे सूरबीर समुहाइ ॥

ਜੰਗੀ ਨਗਾਰਿਆ ਦੇ ਵਜਣ ਨਾਲ ਜੁਝਾਰੂ (ਇਕ ਦੂਜੇ ਦੇ) ਸਾਹਮਣੇ ਆ ਕੇ ਲੜਨ ਲਗੇ।

ਗਜੇ ਸੁੰਦ ਅਪਸੁੰਦ ਤਬ ਢੋਲ ਮ੍ਰਿਦੰਗ ਬਜਾਇ ॥੧੫॥

गजे सुँद अपसुँद तब ढोल मृदंग बजाइ ॥१५॥

ਤਦ ਢੋਲ ਅਤੇ ਮ੍ਰਿਦੰਗ ਵਜਾ ਕੇ ਸੁੰਦ ਅਤੇ ਉਪਸੁੰਦ ਗੱਜਣ ਲਗੇ ॥੧੫॥

ਚੌਪਈ ॥

चौपई ॥

ਚੌਪਈ:

ਪ੍ਰਥਮ ਮਾਰਿ ਬਾਨਨ ਕੀ ਪਰੀ ॥

प्रथम मारि बानन की परी ॥

ਪਹਿਲੀ ਮਾਰ ਤੀਰਾ ਦੀ ਪਈ।

ਦੁਤਿਯ ਮਾਰਿ ਸੈਥਿਨ ਸੌ ਧਰੀ ॥

दुतिय मारि सैथिन सौ धरी ॥

ਦੂਜੀ ਮਾਰ ਬਰਛੀਆਂ ਨਾਲ ਹੋਈ।

ਤ੍ਰਿਤਿਯ ਜੁਧ ਤਰਵਾਰਿਨ ਪਰਿਯੋ ॥

तृतिय जुध तरवारिन परियो ॥

ਤੀਜਾ ਯੁੱਧ ਤਲਵਾਰਾ ਦਾ ਹੋਇਆ।

ਚੌਥੋ ਭੇਰ ਕਟਾਰਿਨ ਕਰਿਯੋ ॥੧੯॥

चौथो भेर कटारिन करियो ॥१६॥

ਚੌਥਾ ਭੇੜ ਕਟਾਰਾ ਦਾ ਹੋਇਆ ॥੧੯॥

ਦੋਹਰਾ ॥

दोहरा ॥

ਦੋਹਰਾ:

ਮੁਸਟ ਜੁਧ ਪੰਚਮ ਭਯੋ ਬਰਖਿਯੋ ਲੋਹ ਅਪਾਰ ॥

मुसट जुध पंचम भयो बरखियो लोह अपार ॥

ਪੰਜਵਾ ਯੁੱਧ ਮੁਕਿਆਂ ਦਾ ਹੋਇਆ ਅਤੇ ਬਹੁਤ ਲੋਹਾ ਖੜਕਿਆ

ਊਚ ਨੀਚ ਕਾਤਰ ਸੁਭਟ ਸਭ ਕੀਨੇ ਇਕ ਸਾਰ ॥੧੭॥

ऊच नीच कातर सुभट सभ कीने इक सार ॥१७॥

ਜਿਸ ਕਰ ਕੇ ਉੱਚੇ ਨੀਵੇਂ, ਬਹਾਦਰ ਅਤੇ ਡਰਪੋਕ ਸਭ ਇਕ ਸਮਾਨ ਹੋ ਗਏ ॥੧੭॥

ਬਜ੍ਰ ਬਾਨ ਬਰਛਾ ਬਿਛੂਆ ਬਰਖੇ ਬਿਸਿਖ ਅਨੇਕ ॥

बज्र बान बरछा बिछूआ बरखे बिसिख अनेक ॥

ਬਜ੍ਰ-ਬਾਣ, ਬਰਛੇ, ਬਿਛੂਏ ਅਤੇ ਅਨੇਕ ਤਰ੍ਹਾ ਦੇ ਤੀਰ ਵਰ੍ਹੇ

ਊਚ ਨੀਚ ਕਾਤਰ ਸੁਭਟ ਜਿਯਤ ਨ ਉਬਰਿਯੋ ਏਕ ॥੧੮॥

ऊच नीच कातर सुभट जियत न उबरियो एक ॥१८॥

ਅਤੇ ਉੱਚੇ ਨੀਵੇਂ, ਡਰਪੋਕ ਅਤੇ ਬਹਾਦਰ ਕੋਈ ਵੀ ਜੀਵਿਤ ਨਾ ਬਚ ਸਕਿਆ ॥੧੮॥

ਸਵੈਯਾ ॥

सवैया ॥

ਸਵੈਯਾ:

ਗਾੜ ਪਰੀ ਇਹ ਭਾਤਿ ਤਹਾ ਇਤ ਸੁੰਦ ਉਤੇ ਅਪਸੁੰਦ ਹਕਾਰੋ ॥

गाड़ परी इह भाति तहा इत सुँद उते अपसुँद हकारो ॥

ਉਥੇ ਇਸ ਤਰ੍ਹਾ ਮੁਠਭੇੜ ਹੋਈ, ਇਧਰ ਸੁੰਦ ਅਤੇ ਉਧਰ ਉਪਸੁੰਦ ਨੇ ਲਲਕਾਰੇ ਮਾਰੇ।

ਪਟਿਸਿ ਲੋਹਹਥੀ ਪਰਸੇ ਅਮਿਤਾਯੁਧ ਲੈ ਕਰ ਕੋਪ ਪ੍ਰਹਾਰੇ ॥

पटिसि लोहहथी परसे अमितायुध लै कर कोप प्रहारे ॥

ਪਟੇ, ਲੋਹ-ਹੱਥੀ, ਫਰਸੇ ਆਦਿ ਬੇਸ਼ੁਮਾਰ ਹਥਿਆਰ ਲੈ ਕੇ ਗੁੱਸੇ ਨਾਲ (ਇਕ ਦੂਜੇ ਤੇ) ਵਾਰ ਕੀਤੇ।

ਰਾਜ ਪਰੇ ਕਹੂੰ ਤਾਜ ਹਿਰੇ ਤਰਫੈ ਕਹੂੰ ਬੀਰ ਕ੍ਰਿਪਾਨਨ ਮਾਰੇ ॥

राज परे कहूँ ताज हिरे तरफै कहूँ बीर कृपानन मारे ॥

ਕਿਤੇ ਰਾਜੇ ਪਏ ਸਨ, ਕਿਤੇ ਤਾਜ ਡਿਗੇ ਹੋਏ ਸਨ ਅਤੇ ਕਿਤੇ ਕ੍ਰਿਪਾਨਾ ਨਾਲ ਮਾਰੇ ਹੋਏ ਸੂਰਮੇ ਤੜਪ ਰਹੇ ਸਨ।

ਆਪਸ ਮੈ ਲਰਿ ਬੀਰ ਦੋਊ ਬਸਿ ਕਾਲ ਭਏ ਕਰਤਾਰ ਸੰਘਾਰੇ ॥੧੯॥

आपस मै लरि बीर दोऊ बसि काल भए करतार संघारे ॥१९॥

ਉਹ ਦੋਵੇਂ ਸ਼ੂਰਵੀਰ ਆਪਸ ਵਿਚ ਲੜ ਕੇ ਕਾਲ ਦੇ ਵਸ ਵਿਚ ਹੋ ਗਏ। ਕਰਤਾਰ ਨੇ (ਉਨ੍ਹਾ ਨੂੰ) ਸੰਘਾਰ ਦਿੱਤਾ ॥੧੯॥

ਚੌਪਈ ॥

चौपई ॥

ਚੌਪਈ:

ਆਪਸ ਬੀਚ ਬੀਰ ਲਰਿ ਮਰੇ ॥

आपस बीच बीर लरि मरे ॥

ਦੋਵੇਂ ਸੂਰਮੇ ਆਪਸ ਵਿਚ ਲੜ ਮੋਏ

ਬਜ੍ਰ ਬਾਨ ਬਿਛੂਅਨ ਬ੍ਰਿਨ ਕਰੇ ॥

बज्र बान बिछूअन बृन करे ॥

ਬਜ੍ਰ-ਬਾਨ ਅਤੇ ਬਿਛੂਆਂ ਦੇ ਜ਼ਖ਼ਮ ਲਗਾਉਂਦੇ ਹੋਏ।

ਫੂਲ ਅਨੇਕ ਮੇਘ ਜਯੋ ਬਰਖੇ ॥

फूल अनेक मेघ ज्यो बरखे ॥

(ਇਸ ਤੋਂ ਬਾਦ) ਫੁਲਾ ਦੀ ਬਦਲ ਵਾਗ ਬਰਖਾ ਹੋਣ ਲਗੀ

ਦੇਵਰਾਜ ਦੇਵਨ ਜੁਤ ਹਰਖੇ ॥੨੦॥

देवराज देवन जुत हरखे ॥२०॥

ਅਤੇ ਦੇਵਤਿਆਂ ਸਹਿਤ ਇੰਦਰ ਬਹੁਤ ਪ੍ਰਸੰਨ ਹੋਇਆ ॥੨੦॥

ਦੋਹਰਾ ॥

दोहरा ॥

ਦੋਹਰਾ:

ਦੁਹੂੰ ਭ੍ਰਾਤ ਬਧਿ ਕੈ ਤ੍ਰਿਯਾ ਗਈ ਬ੍ਰਹਮ ਪੁਰ ਧਾਇ ॥

दुहूँ भ्रात बधि कै तृया गई ब्रहम पुर धाइ ॥

ਦੋਹਾ ਭਰਾਵਾ ਨੂੰ ਇਸਤਰੀ ਮਾਰ ਕੇ ਬ੍ਰਹਮ ਪੁਰ ਨੂੰ ਚਲੀ ਗਈ।

ਜੈ ਜੈਕਾਰ ਅਪਾਰ ਹੁਅ ਹਰਖੇ ਮਨ ਸੁਰ ਰਾਇ ॥੨੧॥

जै जैकार अपार हूअ हरखे मन सुर राइ ॥२१॥

(ਹਰ ਪਾਸੇ) ਅਪਾਰ ਜੈ ਜੈਕਾਰ ਹੋਣ ਲਗੀ ਅਤੇ ਮਨ ਵਿਚ ਇੰਦਰ ਬਹੁਤ ਪ੍ਰਸੰਨ ਹੋਏ ॥੨੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸੋਹਲਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੧੬॥੨੨੮੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ सोहलवो चरित्र समापतम सतु सुभम सतु ॥११६॥२२८२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ਇਕ ਸੌ ਸੋਲਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੧੬॥੨੨੮੨॥ ਚਲਦਾ॥

ਚੌਪਈ ॥

चौपई ॥

ਚੌਪਈ:

ਦੈਤਨ ਤੁਮਲ ਜੁਧੁ ਜਬ ਕੀਨੋ ॥

दैतन तुमल जुधु जब कीनो ॥

ਦੈਂਤਾ ਨੇ ਜਦ ਘਮਸਾਨ ਯੁੱਧ ਕੀਤਾ

ਦੇਵਰਾਜ ਗ੍ਰਿਹ ਕੋ ਮਗੁ ਲੀਨੋ ॥

देवराज गृह को मगु लीनो ॥

ਤਾ ਇੰਦਰ ਨੇ ਆਪਣੇ ਘਰ ਦਾ ਰਾਹ ਫੜਿਆ।

ਕਮਲ ਨਾਲਿ ਭੀਤਰ ਛਪਿ ਰਹਿਯੋ ॥

कमल नालि भीतर छपि रहियो ॥

(ਉਹ) ਕਮਲ-ਨਾਲ ਵਿਚ ਲੁਕ ਗਿਆ

ਸਚਿਯਹਿ ਆਦਿ ਕਿਸੂ ਨਹਿ ਲਹਿਯੋ ॥੧॥

सचियहि आदि किसू नहि लहियो ॥१॥

ਅਤੇ ਸਚੀ ਆਦਿ ਕਿਸੇ ਨੂੰ ਨਾ ਲਭਿਆ ॥੧॥

ਬਾਸਵ ਕੌ ਖੋਜਨ ਸਭ ਲਾਗੇ ॥

बासव कौ खोजन सभ लागे ॥

ਇੰਦਰ ('ਬਾਸਵ') ਨੂੰ ਸਭ ਖੋਜਣ ਲਗੇ

ਸਚੀ ਸਮੇਤ ਅਸੰਖ ਨੁਰਾਗੇ ॥

सची समेत असंख नुरागे ॥

ਅਤੇ ਸਚੀ ਸਮੇਤ ਅਸੰਖਾ (ਲੋਗ) ਪ੍ਰੇਮ ਨਾਲ (ਬੇਹਬਲ ਹੋ ਗਏ)।

ਢੂੰਢਿ ਫਿਰੇ ਕਾਹੂੰ ਨਹਿ ਪਾਯੋ ॥

ढूँढि फिरे काहूँ नहि पायो ॥

(ਉਹ) ਸਾਰੇ ਲਭਦੇ ਫਿਰੇ, ਪਰ ਕਿਤੋਂ ਨਾ ਲਭਿਆ।

ਦੇਵਨ ਅਮਿਤ ਸੋਕ ਉਪਜਾਯੋ ॥੨॥

देवन अमित सोक उपजायो ॥२॥

ਦੇਵਤਿਆਂ ਦੇ (ਮਨ ਵਿਚ) ਬਹੁਤ ਦੁਖ ਹੋਣ ਲਗਾ ॥੨॥

ਦੋਹਰਾ ॥

दोहरा ॥

ਦੋਹਰਾ:

ਬ੍ਰਹਸਪਤਿ ਕੌ ਬੋਲਿਯੋ ਤਬੈ ਸਭਹਿਨ ਕਿਯੋ ਬਿਚਾਰ ॥

ब्रहसपति कौ बोलियो तबै सभहिन कियो बिचार ॥

ਤਦ ਸਭ ਨੇ ਵਿਚਾਰ ਕਰ ਕੇ ਬ੍ਰਹਸਪਤੀ ਨੂੰ ਬੁਲਾਇਆ (ਅਤੇ ਦਸਿਆ)

ਖੋਜਿ ਥਕੇ ਪਾਯੋ ਨਹੀ ਕਹ ਗਯੋ ਅਦਿਤ ਕੁਮਾਰ ॥੩॥

खोजि थके पायो नही कह गयो अदित कुमार ॥३॥

ਕਿ ਖੋਜ ਕੇ ਥਕ ਗਏ ਹਾ, (ਪਤਾ ਨਹੀਂ) ਅਦਿਤੀ ਦਾ ਪੁੱਤਰ (ਇੰਦਰ) ਕਿਥੇ ਚਲਾ ਗਿਆ ਹੈ ॥੩॥

ਚੌਪਈ ॥

चौपई ॥

ਚੌਪਈ:

ਕੈਧੌ ਜੂਝਿ ਖੇਤ ਮੈ ਮਰਿਯੋ ॥

कैधौ जूझि खेत मै मरियो ॥

ਜਾ ਤਾ ਉਹ ਯੁੱਧ ਵਿਚ ਲੜ ਮਰਿਆ ਹੈ,

ਕੈਧੌ ਤ੍ਰਸਤ ਦਰੀ ਮਹਿ ਦੁਰਿਯੋ ॥

कैधौ त्रसत दरी महि दुरियो ॥

ਜਾ ਡਰਦਾ ਮਾਰਿਆ ਗੁਫਾ ਵਿਚ ਜਾ ਲੁਕਿਆ ਹੈ,

ਭਜਿਯੋ ਜੁਧ ਤੇ ਅਧਿਕ ਲਜਾਯੋ ॥

भजियो जुध ते अधिक लजायो ॥

ਜਾ ਯੁੱਧ ਵਿਚੋਂ ਭਜਣ ਕਰ ਕੇ ਬਹੁਤ ਸ਼ਰਮਿੰਦਾ ਹੈ,

ਅਤਿਥ ਗਯੋ ਹ੍ਵੈ ਧਾਮ ਨ ਆਯੋ ॥੪॥

अतिथ गयो ह्वै धाम न आयो ॥४॥

ਜਾ ਜੋਗੀ ਹੋ ਕੇ ਘਰ ਨਹੀਂ ਆਇਆ ਹੈ ॥੪॥

ਸੁਕ੍ਰਾਚਾਰਜ ਬਾਚ ॥

सुक्राचारज बाच ॥

ਸ਼ੁਕ੍ਰਾਚਾਰਯ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਸੁਕ੍ਰਾਚਾਰਜ ਯੌ ਕਹਿਯੋ ਕੀਜੈ ਯਹੈ ਬਿਚਾਰ ॥

ਸੁਕ੍ਰਾਚਾਰਜ ਯੌ ਕਹਿਯੋ ਕੀਜੈ ਯਹੈ ਬਿਚਾਰ ॥

ਸ਼ੁਕ੍ਰਾਚਾਰਯ ਨੇ ਇਸ ਤਰ੍ਹਾ ਕਿਹਾ ਕਿ ਸਾਰੇ ਇਹ ਵਿਚਾਰ ਕਰੋ।

ਰਾਜ ਜੁਜਾਤਹਿ ਦੀਜਿਯੈ ਯਹੈ ਮੰਤ੍ਰ ਕੋ ਸਾਰ ॥੫॥

राज जुजातहि दीजियै यहै मंत्र को सार ॥५॥

ਸਾਰੀ ਸਲਹ ਦਾ ਇਹ ਸਾਰ ਹੋਇਆ ਕਿ (ਇੰਦਰ ਦਾ) ਰਾਜ ਜੁਜਾਤੀ (ਯਯਾਤੀ) ਨੂੰ ਦੇ ਦਿੱਤਾ ਜਾਵੇ ॥੫॥

ਚੌਪਈ ॥

चौपई ॥

ਚੌਪਈ:

ਤ੍ਰਿਦਸ ਇਕਤ੍ਰ ਸਕਲ ਹ੍ਵੈ ਗਏ ॥

तृदस इकत्र सकल ह्वै गए ॥

ਸਾਰੇ ਦੇਵਤੇ ('ਤ੍ਰਿਦਸ') ਇਕੱਠੇ ਹੋ ਗਏ

ਇੰਦ੍ਰਤੁ ਦੇਤ ਜੁਜਤਹਿ ਭਏ ॥

इंद्रतु देत जुजतहि भए ॥

ਅਤੇ ਇੰਦਰ ਦੀ ਪਦਵੀ ('ਇੰਦ੍ਰਤੁ' ਇੰਦ੍ਰਤ੍ਵ) ਜੁਜਾਤੀ ਨੂੰ ਦੇ ਦਿੱਤੀ।

ਜਬ ਤਿਨ ਰਾਜ ਇੰਦ੍ਰ ਮੋ ਪਾਯੋ ॥

जब तिन राज इंद्र मो पायो ॥

ਜਦ ਉਸ ਨੇ ਇੰਦਰ ਦਾ ਰਾਜ ਪ੍ਰਾਪਤ ਕਰ ਲਿਆ

ਰੂਪ ਨਿਹਾਰ ਸਚੀ ਲਲਚਾਯੋ ॥੬॥

रूप निहार सची ललचायो ॥६॥

ਤਾ (ਉਹ) ਸਚੀ ਦਾ ਰੂਪ ਵੇਖ ਕੇ ਲਲਚਾਇਆ ॥੬॥

ਕਹਿਯੋ ਤਾਹਿ ਸੁਨਿ ਸਚੀ ਪਿਆਰੀ ॥

कहियो ताहि सुनि सची पिआरी ॥

(ਜੁਜਾਤੀ ਨੇ) ਉਸ ਨੂੰ ਕਿਹਾ, ਹੇ ਪਿਆਰੀ ਸਚੀ! ਸੁਣ,

ਅਬ ਹੋਵਹੁ ਤੁਮ ਤ੍ਰਿਯਾ ਹਮਾਰੀ ॥

अब होवहु तुम तृया हमारी ॥

ਹੁਣ ਤੂੰ ਮੇਰੀ ਇਸਤਰੀ ਬਣ ਜਾ।

ਖੋਜਤ ਇੰਦ੍ਰ ਹਾਥ ਨਹਿ ਐਹੈ ॥

खोजत इंद्र हाथ नहि ऐहै ॥

ਖੋਜਣ ਨਾਲ ਵੀ (ਹੁਣ) ਇੰਦਰ ਹੱਥ ਨਹੀਂ ਆਉਣਾ

ਤਾ ਕਹ ਖੋਜਿ ਕਹੂੰ ਕਾ ਕੈਹੈ ॥੭॥

ता कह खोजि कहूँ का कैहै ॥७॥

ਅਤੇ ਉਸ ਨੂੰ ਲਭ ਕੇ ਕਿਸੇ ਕੀ ਕਰਨਾ ਹੈ ॥੭॥

ਰੋਇ ਸਚੀ ਯੌ ਬਚਨ ਉਚਾਰੋ ॥

रोइ सची यौ बचन उचारो ॥

ਸਚੀ ਨੇ ਰੋ ਕੇ ਇਸ ਤਰ੍ਹਾ ਕਿਹਾ

ਗਯੋ ਏਸ ਪਰਦੇਸ ਹਮਾਰੋ ॥

गयो एस परदेस हमारो ॥

ਕਿ ਮੇਰਾ ਸੁਆਮੀ ਪਰਦੇਸ ਗਿਆ ਹੋਇਆ ਹੈ।

ਜੇ ਹਮਰੇ ਸਤ ਕੌ ਤੂੰ ਟਰਿ ਹੈਂ ॥

जे हमरे सत कौ तूँ टरि हैं ॥

ਜੇ ਤੁਸੀਂ ਮੇਰੇ ਸੱਤ ਨੂੰ ਭੰਗ ਕਰੋਗੇ

ਮਹਾ ਨਰਕ ਕੇ ਭੀਤਰ ਪਰਿ ਹੈਂ ॥੮॥

महा नरक के भीतर परि हैं ॥८॥

ਤਾ ਮਹਾ ਨਰਕ ਵਿਚ ਪਵੋਗੇ ॥੮॥

ਯਹ ਪਾਪੀ ਤਜਿ ਹੈ ਮੁਹਿ ਨਾਹੀ ॥

यह पापी तजि है मुहि नाही ॥

(ਉਸ ਨੇ ਸੋਚਿਆ ਕਿ) ਮੇਰੇ ਮਨ ਵਿਚ

ਬਹੁ ਚਿੰਤਾ ਹਮਰੋ ਮਨ ਮਾਹੀ ॥

बहु चिंता हमरो मन माही ॥

ਹੁਣ ਇਹੀ ਵੱਡੀ ਚਿੰਤਾ ਹੈ ਕਿ ਇਹ ਪਾਪੀ ਮੈਨੂੰ ਨਹੀਂ ਛਡੇਗਾ।

ਤਾ ਤੇ ਕਛੂ ਚਰਿਤ੍ਰ ਬਿਚਰਿਯੈ ॥

ता ते कछू चरित्र बिचरियै ॥

ਇਸ ਲਈ ਮੈਨੂੰ ਕੋਈ ਚਰਿਤ੍ਰ ਵਿਚਾਰਨਾ ਚਾਹੀਦਾ ਹੈ

ਯਾ ਕੌ ਦੂਰਿ ਰਾਜ ਤੇ ਕਰਿਯੈ ॥੯॥

या कौ दूरि राज ते करियै ॥९॥

ਤਾ ਜੋ ਇਸ ਨੂੰ ਰਾਜ ਤੋਂ ਹਟਾਇਆ ਜਾ ਸਕੇ ॥੯॥

ਦੋਹਰਾ ॥

दोहरा ॥

ਦੋਹਰਾ:

ਏਕ ਪ੍ਰਤਗ੍ਯਾ ਮੈ ਕਰੀ ਜੌ ਤੁਮ ਕਰੌ ਬਨਾਇ ॥

एक प्रतग्या मै करी जौ तुम करौ बनाइ ॥

(ਸਚੀ ਨੇ ਉਸ ਨੂੰ ਕਿਹਾ) ਮੈਂ ਇਕ ਪ੍ਰਤਿਗਿਆ ਕੀਤੀ ਹੋਈ ਹੈ, ਜੇ ਤੁਸੀਂ ਉਸ ਨੂੰ ਪੂਰਾ ਕਰ ਦਿਓ,

ਤੌ ਹਮ ਕੌ ਬ੍ਯਾਹੋ ਅਬੈ ਲੈ ਘਰ ਜਾਹੁ ਸੁਹਾਇ ॥੧੦॥

तौ हम कौ ब्याहो अबै लै घर जाहु सुहाइ ॥१०॥

ਤਾ ਹੁਣੇ ਹੀ ਮੈਨੂੰ ਸ਼ੋਭਾਸ਼ਾਲੀ ਢੰਗ ਨਾਲ ਵਿਆਹ ਕੇ ਘਰ ਲੈ ਜਾਓ ॥੧੦॥

ਚੌਪਈ ॥

चौपई ॥

ਚੌਪਈ:

ਸ੍ਵਾਰੀ ਆਪੁ ਪਾਲਕੀ ਕੀਜੈ ॥

स्वारी आपु पालकी कीजै ॥

ਤੁਸੀਂ ਆਪ ਪਾਲਕੀ ਵਿਚ ਸਵਾਰ ਹੋ ਜਾਓ

ਰਿਖਿਯਨ ਕੌ ਤਾ ਕੇ ਤਰ ਦੀਜੈ ॥

रिखियन कौ ता के तर दीजै ॥

ਅਤੇ ਉਸ ਨੂੰ ਰਿਸ਼ੀਆਂ ਤੋਂ ਚੁਕਵਾਓ।

ਅਧਿਕ ਧਵਾਵਤ ਤਿਨ ਹ੍ਯਾਂ ਐਯੈ ॥

अधिक धवावत तिन ह्याँ ऐयै ॥

ਉਨ੍ਹਾ ਨੂੰ ਬਹੁਤ ਭਜਾਦੇ ਹੋਇਆਂ ਇਥੇ ਲੈ ਆਓ

ਤਬ ਮੁਹਿ ਹਾਥ ਆਜੁ ਹੀ ਪੈਯੈ ॥੧੧॥

तब मुहि हाथ आजु ही पैयै ॥११॥

ਅਤੇ ਅਜ ਹੀ ਮੇਰਾ ਹੱਥ ਪ੍ਰਾਪਤ ਕਰੋ ॥੧੧॥

ਤਬੈ ਪਾਲਕੀ ਤਾਹਿ ਮੰਗਾਯੋ ॥

तबै पालकी ताहि मंगायो ॥

ਉਸ ਨੇ ਉਸੇ ਵੇਲੇ ਪਾਲਕੀ ਮੰਗਵਾਈ

ਮੁਨਿਯਨ ਕੋ ਤਾ ਕੇ ਤਰ ਲਾਯੋ ॥

मुनियन को ता के तर लायो ॥

ਅਤੇ ਮੁਨੀਆਂ ਤੋਂ ਚੁਕਵਾਇਆ।

ਜਯੋ ਹ੍ਵੈ ਸੂਮਤ ਅਸਿਤ ਮਨ ਧਰਹੀ ॥

ज्यो ह्वै स्रमत असित मन धरही ॥
ਉਹ ਜਿਉਂ ਜਿਉਂ ਥਕ ਕੇ ਮਨ ਵਿਚ ਹੌਲੀ ਹੋਣ ਦਾ ਭਾਵ (ਧਰਦੇ)

ਤ੍ਯੋ ਤ੍ਯੋ ਕਠਿਨ ਕੋਰਰੇ ਪਰਹੀ ॥੧੨॥
त्रयो त्रयो कठिन कोररे परही ॥१२॥
ਤਿਉਂ ਤਿਉਂ ਉਨ੍ਹਾ ਨੂੰ ਸਖ਼ਤ ਕੋਰੜੇ ਪੈਂਦੇ ॥੧੨॥

ਦੋਹਰਾ ॥
दोहरा ॥
ਦੋਹਰਾ:

ਏਕ ਉਦਾਲਕ ਰਿਖਿ ਹੁਤੋ ਦਿਯੋ ਸ੍ਰਾਪ ਰਿਸਿ ਠਾਨਿ ॥
एक उदालक रिखि हुतो दियो स्राप रिसि ठानि ॥
(ਉਨ੍ਹਾ ਵਿਚ) ਇਕ ਉਦਾਲਕ ਰਿਸ਼ੀ ਸੀ, (ਉਸ ਨੇ) ਕ੍ਰੋਧਿਤ ਹੋ ਕੇ ਸਰਾਪ ਦਿੱਤਾ।

ਤਬ ਤੇ ਗਿਰਿਯੋ ਇੰਦ੍ਰਤੁ ਤੇ ਪਰਿਯੋ ਪ੍ਰਿਥੀ ਪਰ ਆਨ ॥੧੩॥
तब ते गिरियो इंद्रतु ते परियो पृथी पर आन ॥१३॥
ਉਸ ਵੇਲੇ ਤੋਂ (ਉਹ) ਇੰਦਰ ਦੀ ਪਦਵੀ ਤੋਂ ਡਿਗ ਪਿਆ ਅਤੇ ਧਰਤੀ ਉਤੇ ਆ ਪਿਆ ॥੧੩॥

ਚੌਪਈ ॥
चौपई ॥
ਚੌਪਈ:

ਇਸੀ ਚਰਿਤ੍ਰ ਤੌਨ ਕੋ ਟਾਰਿਯੋ ॥
इसी चरित्र तौन को टारियो ॥
ਇਸ ਤਰ੍ਹਾ ਚਰਿਤ੍ਰ ਕਰ ਕੇ (ਸਚੀ ਨੇ ਜੁਜਾਤੀ ਨੂੰ) ਗਲੋਂ ਲਾਹ ਦਿੱਤਾ।

ਬਹੁਰਿ ਇੰਦ੍ਰ ਕੋ ਜਾਇ ਨਿਹਾਰਿਯੋ ॥
बहुरि इंद्र को जाइ निहारियो ॥

ਫਿਰ ਜਾ ਕੇ ਇੰਦਰ ਨੂੰ ਵੇਖ (ਅਰਥਾਤ ਲਭ) ਲਿਆ।

ਤਹ ਤੇ ਆਨਿ ਰਾਜੁ ਤਿਹ ਦਯੋ ॥

तह ते आनि राजु तिह दयो ॥

ਉਸ ਨੂੰ ਰਾਜ ਦੇ ਦਿੱਤਾ ਗਿਆ

ਸੁਰ ਪੁਰ ਬਹੁਰ ਬਧਾਵੋ ਭਯੋ ॥੧੪॥

सुर पुर बहुर बधावो भयो ॥१४॥

ਅਤੇ ਸਵਰਗ ਵਿਚ ਫਿਰ ਖ਼ੁਸ਼ੀ ਦੇ ਬਹੁਤ ਵਾਜੇ ਵਜੇ ॥੧੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੧੭॥੨੨੯੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ सतरह चरित्र समापतम सतु सुभम सतु ॥११७॥२२९६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੧੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੧੭॥੨੨੯੬॥ ਚਲਦਾ॥

ਚੌਪਈ ॥

चौपई ॥

ਚੌਪਈ:

ਪਛਿਮ ਦੇਵ ਰਾਵ ਬਡਭਾਗੀ ॥

पछिम देव राव बडभागी ॥

ਪੱਛਮ ਵਿਚ ਦੇਵ ਨਾ ਦਾ ਵਡਭਾਗੀ ਰਾਜਾ ਸੀ।

ਮੰਤ੍ਰ ਕਲਾ ਰਾਨੀ ਸੌ ਪਾਗੀ ॥

मंत्र कला रानी सौ पागी ॥

ਉਹ ਮੰਤ੍ਰ ਕਲਾ ਨਾ ਦੀ ਰਾਣੀ ਵਿਚ ਮਗਨ ਸੀ।

ਜੋ ਤ੍ਰਿਯ ਕਹੈ ਵਹੈ ਜੜ ਕਰਈ ॥

जो तृय कहै वहै जड़ करई ॥

ਜੋ ਇਸਤਰੀ ਕਹਿੰਦੀ, ਉਹੀ ਉਹ ਮੂਰਖ ਕਰਦਾ।

ਬਿਨੁ ਪੂਛੈ ਕਛੁ ਤਿਹ ਨ ਨੁਸਰਈ ॥੧॥

बिनु पूछै कछु तिह न नुसरई ॥१॥

ਉਸ ਨੂੰ ਪੁਛੇ ਬਿਨਾ (ਉਸ ਦਾ) ਕੋਈ ਕੰਮ ਸਰਦਾ ਨਹੀਂ ਸੀ ॥੧॥

ਤਾ ਪਰ ਰਹਤ ਰਾਵ ਉਰਝਾਯੋ ॥

ता पर रहत राव उरझायो ॥

ਰਾਜਾ ਸਦਾ ਉਸ ਵਿਚ ਹੀ ਲੀਨ ਰਹਿੰਦਾ ਸੀ।

ਦੋਇ ਪੁਤ੍ਰ ਤਾ ਤੇ ਉਪਜਾਯੋ ॥

दोइ पुत्र ता ते उपजायो ॥

ਉਸ ਤੋਂ ਉਸ ਨੂੰ ਦੋ ਪੁੱਤਰ ਪ੍ਰਾਪਤ ਹੋਏ।

ਕਾਲ ਪਾਇ ਰਾਜਾ ਮਰਿ ਗਯੋ ॥

काल पाइ राजा मरि गयो ॥

ਸਮਾ ਆਉਣ ਤੇ ਰਾਜਾ ਮਰ ਗਿਆ

ਰਾਜ ਪੁਤ੍ਰ ਤਾ ਕੇ ਕੋ ਭਯੋ ॥੨॥

राज पुत्र ता के को भयो ॥२॥

ਅਤੇ ਉਸ ਦਾ ਪੁੱਤਰ ਰਾਜਾ ਹੋਇਆ ॥੨॥

ਦੋਹਰਾ ॥

दोहरा ॥

ਦੋਹਰਾ:

ਏਕ ਪੁਰਖ ਆਯੋ ਤਹਾ ਅਮਿਤ ਰੂਪ ਕੀ ਖਾਨਿ ॥

एक पुरख आयो तहा अमित रूप की खानि ॥

ਉਥੇ ਇਕ ਬੰਦਾ ਆ ਗਿਆ ਜੋ ਅਪਾਰ ਸੁੰਦਰਤਾ ਦੀ ਖਾਣ ਸੀ।

ਲਖਿ ਰਾਨੀ ਤਿਹ ਬਸਿ ਭਈ ਬਧੀ ਬਿਰਹ ਕੈ ਬਾਨ ॥੩॥

लखि रानी तिह बसि भई बधी बिरह कै बान ॥३॥

ਉਸ ਨੂੰ ਵੇਖ ਕੇ ਰਾਣੀ ਮੋਹਿਤ ਹੋ ਗਈ ਅਤੇ ਬਿਰਹੋਂ ਦੇ ਬਾਣ ਨਾਲ ਵਿੰਨ੍ਹੀ ਗਈ ॥੩॥

ਸੋਰਠਾ ॥

सोरठा ॥

ਸੋਰਠਾ:

ਤਾ ਕੌ ਲਯੋ ਬੁਲਾਇ ਪਠੈ ਸਹਚਰੀ ਏਕ ਤਿਹ ॥

ता कौ लयो बुलाइ पठै सहचरी एक तिह ॥

ਉਥੇ ਇਕ ਸਖੀ ਭੇਜ ਕੇ ਉਸ ਨੂੰ ਆਪਣੇ ਕੋਲ ਬੁਲਾ ਲਿਆ

ਕਹਿਯੋ ਬਿਰਾਜਹੁ ਆਇ ਸੰਕ ਤਜਾਗ ਹਮ ਕੌ ਅਬੈ ॥੪॥

कहियो बिराजहु आइ संक त्याग हम कौ अबै ॥४॥

ਅਤੇ ਕਿਹਾ ਕਿ ਸੰਕੋਚ ਤਿਆਗ ਕੇ ਹੁਣੇ ਮੇਰੇ ਨਾਲ ਆ ਕੇ ਬਿਰਾਜੋ ॥੪॥

ਚੌਪਈ ॥

चौपई ॥

ਚੌਪਈ:

ਤਬ ਸੁੰਦਰ ਤਿਨ ਹ੍ਰਿਦੈ ਬਿਚਾਰਿਯੋ ॥

तब सुँदर तिन ह्रदै बिचारियो ॥

ਤਦ (ਉਸ) ਸੁੰਦਰ ਆਦਮੀ ਨੇ ਮਨ ਵਿਚ ਵਿਚਾਰ ਕੀਤਾ

ਰਾਨੀ ਕੇ ਪ੍ਰਤਿ ਪ੍ਰਗਟ ਉਚਾਰਿਯੋ ॥

रानी के प्रति प्रगट उचारियो ॥

ਅਤੇ ਰਾਣੀ ਪ੍ਰਤਿ ਸਪਸ਼ਟ ਕਿਹਾ

ਏਕ ਬਾਤ ਤੁਮ ਕਰੋ ਤਾ ਕਹਊ ॥

ਏਕ ਬਾਤ ਤੁਮ ਕਰੋ ਤਾ ਕਹਊ ॥

ਕਿ ਜੇ ਇਕ ਗੱਲ ਕਰੇਂ ਤਾ (ਮੈਂ) ਕਹਾ,

ਨਾਤਰ ਧਾਮ ਨ ਤੁਮਰੇ ਰਹਊ ॥੫॥

नातर धाम न तुमरे रहऊ ॥५॥

ਨਹੀਂ ਤਾ ਤੇਰੇ ਘਰ ਨਹੀਂ ਰਹਾਗਾ ॥੫॥

ਸੁ ਹੌ ਕਹੌ ਜੋ ਯਹ ਨਹਿ ਕਰੈ ॥

सु हौ कहौ जो यह नहि करै ॥

ਜੋ ਮੈਂ ਕਹਾਗਾ ਕਿ ਇਹ ਨਹੀਂ ਕਰ ਸਕੇਂਗੀ

ਮੋਰ ਮਿਲਨ ਕੋ ਖਯਾਲ ਨ ਪਰੈ ॥

मोर मिलन को ख्याल न परै ॥

ਤਾ ਮੈਨੂੰ ਮਿਲਣ ਦੇ ਖ਼ਿਆਲ ਨਹੀਂ ਪਵੇਂਗੀ।

ਦੁਹਕਰ ਕਰਮ ਜੁ ਯਹ ਤ੍ਰਿਯ ਕਰਿ ਹੈ ॥

दुहकर करम जु यह तृय करि है ॥

ਜੇ (ਇਹ) ਕਠਿਨ ਕੰਮ ਇਹ ਇਸਤਰੀ ਕਰ ਲਏ

ਤਬ ਯਹ ਆਜੁ ਸੁ ਹਮ ਕੋ ਬਰਿ ਹੈ ॥੬॥

तब यह आजु सु हम को बरि है ॥६॥

ਤਦ ਇਹ ਮੈਨੂੰ ਅਜ ਹੀ ਭਾਵੇਂ ਵਰ ਲਏ ॥੬॥

ਦੋਹਰਾ ॥

दोहरा ॥

ਦੋਹਰਾ:

ਏ ਜੂ ਪੂਤ ਜੁਗ ਤੁਮ ਜਨੇ ਤਿਨ ਦੁਹੂਅਨ ਕੋ ਮਾਰਿ ॥

ए जू पूत जुग तुम जने तिन दुहूअन को मारि ॥

(ਉਸ ਆਦਮੀ ਨੇ ਕਿਹਾ) ਇਹ ਜੋ ਦੋ ਪੁੱਤਰ ਤੂੰ ਪੈਦਾ ਕੀਤੇ ਹਨ, ਇਨ੍ਹਾ ਦੋਹਾ ਨੂੰ ਮਾਰ ਦੇ

ਗੋਦ ਡਾਰਿ ਸਿਰ ਦੁਹੂੰ ਕੇ ਮਾਗਹੁ ਭੀਖ ਬਜਾਰ ॥੭॥

गोद डारि सिर दुहूँ के मागहु भीख बजार ॥७॥

ਅਤੇ ਦੋਹਾ ਦੇ ਸਿਰ ਗੋਦ ਵਿਚ ਪਾ ਕੇ ਬਾਜ਼ਾਰ ਵਿਚ ਭਿਖਿਆ ਮੰਗ ॥੭॥

ਚੌਪਈ ॥

चौपई ॥

ਚੌਪਈ:

ਤਬ ਤਿਹ ਤ੍ਰਿਯਾ ਕਾਜ ਸੋਊ ਕਿਯੋ ॥

तब तिह तृया काज सोऊ कियो ॥

ਤਦ ਉਸ ਇਸਤਰੀ ਨੇ ਉਹੀ ਕੰਮ ਕੀਤਾ

ਨਿਕਟ ਬੋਲਿ ਤਿਨ ਦੁਹੂੰਅਨ ਲਿਯੋ ॥

निकट बोलि तिन दुहूँअन लियो ॥

ਅਤੇ ਦੋਹਾ (ਪੁੱਤਰਾ) ਨੂੰ ਕੋਲ ਬੁਲਾ ਲਿਆ।

ਮਦਰਾ ਪ੍ਰਯਾਇ ਕੀਏ ਮਤਵਾਰੇ ॥

मदरा प्रयाइ कीए मतवारे ॥

ਸ਼ਰਾਬ ਪਿਲਾ ਕੇ ਉਨ੍ਹਾ ਨੂੰ ਬੇਸੁੱਧ ਕਰ ਦਿੱਤਾ

ਖੜਗ ਕਾਢਿ ਦੋਊ ਪੂਤ ਸੰਘਾਰੇ ॥੮॥

खड़ग काढि दोऊ पूत संघारे ॥८॥

ਅਤੇ ਤਲਵਾਰ ਕਢ ਕੇ ਦੋਹਾ ਪੁੱਤਰਾ ਨੂੰ ਮਾਰ ਦਿੱਤਾ ॥੮॥

ਦੋਹਰਾ ॥

दोहरा ॥

ਦੋਹਰਾ:

ਦੁਹੂੰ ਸੁਤਨ ਕੇ ਕਾਟ ਸਿਰ ਲਏ ਗੋਦ ਮੈ ਡਾਰਿ ॥
दुहूँ सुतन के काट सिर लए गोद मै डारि ॥
ਦੋਹਾ ਪੁੱਤਰਾ ਦੇ ਸਿਰ ਕਟ ਕੇ ਗੋਦ ਵਿਚ ਪਾ ਲਏ

ਅਤਿਥ ਭੇਖ ਕੋ ਧਾਰਿ ਕਰਿ ਮਾਗੀ ਭੀਖ ਬਜਾਰ ॥੯॥
अतिथ भेख को धारि करि मागी भीख बजार ॥९॥
ਅਤੇ ਸਾਧਵੀ ਦਾ ਰੂਪ ਧਾਰ ਕੇ ਬਾਜ਼ਾਰ ਵਿਚ ਭਿਖ ਮੰਗੀ ॥੯॥

ਚੌਪਈ ॥
चौपई ॥
ਚੌਪਈ:

ਭੀਖ ਮਾਗਿ ਮਿਤਵਾ ਪਹਿ ਗਈ ॥
भीख मागि मितवा पहि गई ॥
ਭਿਖ ਮੰਗ ਕੇ (ਉਹ) ਮਿਤਰ ਕੋਲ ਗਈ

ਪੂਤਨ ਮੁੰਡ ਦਿਖਾਵਤ ਭਈ ॥
पूतन मुँड दिखावत भई ॥
ਅਤੇ ਪੁੱਤਰਾ ਦੇ ਸਿਰ (ਉਸ ਨੂੰ) ਵਿਖਾਏ।

ਤੋਰੇ ਲੀਏ ਦੋਊ ਮੈ ਮਾਰੇ ॥
तोरे लीए दोऊ मै मारे ॥
(ਅਤੇ ਕਿਹਾ) ਮੈਂ ਤੇਰੇ ਲਈ ਦੋਹਾ ਨੂੰ ਮਾਰ ਦਿੱਤਾ ਹੈ।

ਅਬ ਭੋਗਹੁ ਮੁਹਿ ਆਨਿ ਪਿਯਾਰੇ ॥੧੦॥
अब भोगहु मुहि आनि पियारे ॥१०॥
ਹੇ ਪਿਆਰੇ! ਹੁਣ ਆ ਕੇ ਮੇਰੇ ਨਾਲ ਭੋਗ ਕਰ ॥੧੦॥

ਦੁਹਕਰ ਕਰਮ ਜਾਰਿ ਲਖਿ ਲਯੋ ॥

दुहकर करम जारि लखि लयो ॥

ਜਦ ਯਾਰ ਨੇ ਇਹ ਕਠਿਨ ਕਰਮ ਵੇਖ ਲਿਆ

ਪਹਰ ਏਕ ਮਿਰਤਕ ਸੌ ਭਯੋ ॥

पहर एक मिरतक सौ भयो ॥

ਤਾ ਉਹ ਇਕ ਪਹਿਰ ਤਕ ਬੇਸੁੱਧ ਹੋ ਗਿਆ।

ਦੁਤਿਯ ਪਹਰ ਆਨਿ ਜਬ ਲਾਗਿਯੋ ॥

दुतिय पहर आनि जब लागियो ॥

ਜਦ ਦੂਜਾ ਪਹਿਰ ਸ਼ੁਰੂ ਹੋਇਆ

ਚਿਤ੍ਰਯੋ ਛੋਰਿ ਮੂਰਛਨਾ ਜਾਗਿਯੋ ॥੧੧॥

चित्रयो छोरि मूरछना जागियो ॥११॥

ਤਾ ਬੇਹੋਸ਼ੀ ਨੂੰ ਛਡ ਕੇ ਸਚੇਤ ਹੋ ਕੇ ਜਾਗ ਪਿਆ ॥੧੧॥

ਸਵੈਯਾ ॥

सवैया ॥

ਸਵੈਯਾ:

ਤਜਿਹੂੰ ਨ ਸਕੈ ਰਮਿਹੂੰ ਨ ਸਕੈ ਇਹ ਭਾਤਿ ਕੀ ਆਨਿ ਬਨੀ ਦੁਚਿਤਾਈ ॥

तजिहूँ न सकै रमिहूँ न सकै इह भाति की आनि बनी दुचिताई ॥

(ਇਸ ਨੂੰ) ਛਡ ਵੀ ਨਹੀਂ ਸਕਦਾ, ਰਮਣ ਵੀ ਨਹੀਂ ਕਰ ਸਕਦਾ, ਇਸ ਤਰ੍ਹਾ ਦੀ ਦੁਬਿਧਾ ਆਣ ਬਣੀ ਹੈ।

ਬੈਠ ਸਕੈ ਉਠਿਹੂੰ ਨ ਸਕੈ ਕਹਿਹੂੰ ਨ ਸਕੈ ਕਛੁ ਬਾਤ ਬਨਾਈ ॥

बैठ सकै उठिहूँ न सकै कहिहूँ न सकै कछु बात बनाई ॥

ਬੈਠ ਨਹੀਂ ਸਕਦਾ, ਉਠ ਨਹੀਂ ਸਕਦਾ ਅਤੇ ਕੁਝ ਗੱਲ ਵੀ ਸੋਚ ਕੇ ਕਹਿ ਨਹੀਂ ਸਕਦਾ।

ਤਜਾਗਿ ਸਕੈ ਗਰ ਲਾਗਿ ਸਕੈ ਰਸ ਪਾਗਿ ਸਕੈ ਨ ਇਹੈ ਠਹਰਾਈ ॥

त्यागि सकै गर लागि सकै रस पागि सकै न इहै ठहराई ॥

ਨਾ ਤਿਆਗ ਸਕਦਾ ਹੈ, ਨਾ ਗਲੇ ਨਾਲ ਲਗਾ ਸਕਦਾ ਹੈ, ਨਾ ਰਸ ਵਿਚ ਲੀਨ ਹੋ ਸਕਦਾ ਹੈ, ਮਨ ਵਿਚ ਇਹੀ (ਦੁਬਿਧਾ) ਪਸਰੀ ਹੋਈ ਹੈ।

ਝੂਲਿ ਗਿਰਿਯੋ ਛਿਤ ਭੁਲ ਗਈ ਸੁਧਿ ਕਾ ਗਤਿ ਮੋਰੇ ਬਿਸ੍ਵਾਸ ਬਨਾਈ ॥੧੨॥

झूलि गिरियो छित भुल गई सुधि का गति मोरे बिस्वास बनाई ॥१२॥

ਘੁਮੇਰੀ ਖਾ ਕੇ ਧਰਤੀ ਉਤੇ ਡਿਗ ਪਿਆ, ਹੋਸ਼ ਭੁਲ ਗਈ, ਵਿਸ਼ਵਾਸ (ਭਰੋਸੇ) ਨੇ ਮੇਰੀ ਕੀ ਹਾਲਤ ਬਣਾ ਦਿੱਤੀ ਹੈ ॥੧੨॥

ਚੌਪਈ ॥

चौपई ॥

ਚੌਪਈ:

ਪਹਰ ਏਕ ਬੀਤੇ ਪੁਨ ਜਾਗਿਯੋ ॥

पहर एक बीते पुन जागियो ॥

ਇਕ ਪਹਿਰ ਬੀਤਣ ਤੇ ਫਿਰ ਜਾਗਿਆ।

ਤ੍ਰਸਤ ਤ੍ਰਿਯਾ ਕੇ ਗਰ ਸੋ ਲਾਗਿਯੋ ॥

त्रसत तृया के गर सो लागियो ॥

ਡਰਦੇ ਹੋਏ ਨੇ ਇਸਤਰੀ ਨੂੰ ਗਲੇ ਨਾਲ ਲਗਾ ਲਿਆ।

ਜੋ ਤ੍ਰਿਯ ਕਹਿਯੋ ਵਹੈ ਤਿਨ ਕੀਨੋ ॥

जो तृय कहियो वहै तिन कीनो ॥

ਜੋ ਇਸਤਰੀ ਨੇ ਕਿਹਾ ਉਹੀ ਉਸ ਨੇ ਕੀਤਾ

ਬਹੁਰਿ ਨਾਹਿ ਕੋ ਨਾਮੁ ਨ ਲੀਨੋ ॥੧੩॥

बहुरि नाहि को नामु न लीनो ॥१३॥

ਅਤੇ ਫਿਰ ਨਾਹ ਕਰਨ ਦਾ ਨਾ ਤਕ ਨਾ ਲਿਆ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੧੮॥੨੩੦੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ अठारह चरित्र समापतम सतु सुभम सतु ॥११८॥२३०९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੧੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੧੮॥੨੩੦੯॥ ਚਲਦਾ॥

ਚੌਪਈ ॥

चौपई ॥

ਚੌਪਈ:

ਤਿਰਹੁਤ ਮੈ ਤਿਰਹੁਤ ਪੁਰ ਭਾਰੋ ॥

तिरहुत मै तिरहुत पुर भारो ॥

ਤਿਰਹੁਤ ਪ੍ਰਦੇਸ਼ ਵਿਚ ਤਿਰਹੁਤ ਨਾ ਦਾ ਇਕ ਵੱਡਾ ਨਗਰ ਸੀ

ਤਿਹੂੰ ਲੋਕ ਭੀਤਰ ਉਜਿਯਾਰੋ ॥

तिहूँ लोक भीतर उजियारो ॥

ਜੋ ਤਿੰਨਾ ਲੋਕਾ ਵਿਚ ਪ੍ਰਸਿੱਧ ਸੀ।

ਜੰਤ੍ਰ ਕਲਾ ਰਾਨੀ ਇਕ ਤਾ ਕੇ ॥

जंत्र कला रानी इक ता के ॥

ਉਥੇ ਇਕ ਜੰਤ੍ਰ ਕਲਾ ਨਾ ਦੀ ਰਾਣੀ ਸੀ।

ਰੁਦ੍ਰ ਕਲਾ ਦੁਹਿਤਾ ਗ੍ਰਿਹ ਵਾ ਕੇ ॥੧॥

रुद्र कला दुहिता गृह वा के ॥१॥

ਉਸ ਦੇ ਘਰ ਰੁਦ੍ਰ ਕਲਾ ਨਾ ਦੀ ਪੁੱਤਰੀ ਸੀ ॥੧॥

ਲਰਿਕਾਪਨ ਤਾ ਕੋ ਜਬ ਗਯੋ ॥

लरिकापन ता को जब गयो ॥

ਜਦ ਉਸ ਦਾ ਬਚਪਨ ਬੀਤ ਗਿਆ

ਜੋਬਨ ਆਇ ਦਮਾਮੋ ਦਯੋ ॥

जोबन आइ दमामो दयो ॥

ਅਤੇ ਜਵਾਨੀ ਨੇ ਆ ਕੇ ਨਗਾਰਾ ਵਜਾਇਆ।

ਇਕ ਨ੍ਰਿਪ ਸੁਤ ਸੁੰਦਰ ਤਿਹ ਲਹਿਯੋ ॥

इक न्रिप सुत सुँदर तिह लहियो ॥

ਉਸ ਨੇ ਇਕ ਸੁੰਦਰ ਰਾਜ ਕੁਮਾਰ ਵੇਖਿਆ (ਤਾ)

ਹਰ ਅਰਿ ਸਰ ਤਾ ਕੋ ਤਨ ਦਹਿਯੋ ॥੨॥

हर अरि सर ता को तन दहियो ॥२॥

ਸ਼ਿਵ ਦੇ ਵੈਰੀ (ਕਾਮ ਦੇਵ) ਦੇ ਤੀਰ ਨੇ ਉਸ ਦੇ ਸ਼ਰੀਰ ਨੂੰ ਸਾੜ ਦਿੱਤਾ ॥੨॥

ਦੋਹਰਾ ॥

दोहरा ॥

ਦੋਹਰਾ:

ਨ੍ਰਿਪ ਸੁਤ ਅਤਿ ਸੁੰਦਰ ਘਨੋ ਸੰਬਰਾਤ੍ਰਿ ਤਿਹ ਨਾਮ ॥

न्रिप सुत अति सुँदर घनो संबरात्रि तिह नाम ॥

ਰਾਜ ਕੁਮਾਰ ਬਹੁਤ ਸੁੰਦਰ ਸੀ ਅਤੇ ਸੰਬਰਾਤ੍ਰਿ ਉਸ ਦਾ ਨਾਮ ਸੀ।

ਤੰਤ੍ਰ ਕਲਾ ਤਾ ਕੌ ਸਦਾ ਜਪਤ ਆਠਹੂੰ ਜਾਮ ॥੩॥

तंत्र कला ता कौ सदा जपत आठहूँ जाम ॥३॥

ਤੰਤ੍ਰ ਕਲਾ (ਰੁਦ੍ਰ ਕਲਾ) ਅੱਠੇ ਪਹਿਰ ਉਸ ਦਾ ਨਾਮ ਜਪਦੀ ਸੀ ॥੩॥

ਅੜਿਲ ॥

अड़िल ॥

ਅੜਿਲ:

ਭੇਜਿ ਸਹਚਰੀ ਤਾਹਿ ਬੁਲਾਯੋ ਨਿਜੁ ਸਦਨ ॥

भेजि सहचरी ताहि बुलायो निजु सदन ॥

(ਆਪਣੀ ਇਕ) ਸਖੀ ਭੇਜ ਕੇ ਉਸ ਨੂੰ ਆਪਣੇ ਘਰ ਬੁਲਾਇਆ

ਕਾਮ ਭੋਗ ਤਿਹ ਸੰਗ ਕਰਿਯੋ ਤ੍ਰਿਯ ਛੋਰਿ ਮਨ ॥

काम भोग तिह संग करियो तृय छोरि मन ॥

ਅਤੇ ਮਨ ਖੋਲ੍ਹ ਕੇ ਉਸ ਨਾਲ ਕਾਮ-ਭੋਗ ਕੀਤਾ।

ਭਾਤਿ ਭਾਤਿ ਕੈ ਆਸਨ ਲਏ ਸੁਧਾਰਿ ਕੈ ॥

भाति भाति कै आसन लए सुधारि कै ॥

ਭਾਤ ਭਾਤ ਦੇ ਆਸਨ ਚੰਗੀ ਤਰ੍ਹਾ ਨਾਲ ਕੀਤੇ

ਹੋ ਚੁੰਬਨ ਲਿੰਗਨ ਕਿਯ ਮਤ ਕੋਕ ਬਿਚਾਰਿ ਕੈ ॥੪॥

हो चुँबन लिंगन किय मत कोक बिचारि कै ॥४॥

ਅਤੇ ਕੋਕ ਸ਼ਾਸਤ੍ਰ ਅਨੁਸਾਰ ਵਿਚਾਰ ਕੇ ਚੁੰਬਨ ਅਤੇ ਆਲਿੰਗਨ ਲਏ ॥੪॥

ਦੋਹਰਾ ॥

दोहरा ॥

ਦੋਹਰਾ:

ਜੰਤ੍ਰ ਕਲਾ ਤਿਹ ਬਾਲ ਕੀ ਮਾਤ ਗਈ ਤਬ ਆਇ ॥

जंत्र कला तिह बाल की मात गई तब आइ ॥

ਤਦ ਉਸ ਦੀ ਮਾ ਜੰਤ੍ਰ ਕਲਾ (ਉਥੇ) ਆ ਗਈ।

ਤੰਤ੍ਰ ਕਲਾ ਤਾ ਤੇ ਤ੍ਰਸਤ ਮੀਤਹਿ ਲਯੋ ਦੁਰਾਇ ॥੫॥

तंत्र कला ता ते त्रसत मीतहि लयो दुराइ ॥५॥

ਤੰਤ੍ਰ ਕਲਾ ਨੇ ਉਸ ਤੋਂ ਡਰ ਕੇ ਮਿਤਰ ਨੂੰ ਲੁਕਾ ਲਿਆ ॥੫॥

ਚੌਪਈ ॥

चौपई ॥

ਚੌਪਈ:

ਕੇਸਾਤਕ ਤਿਨ ਤੁਰਤ ਮੰਗਾਯੋ ॥

केसातक तिन तुरत मंगायो ॥

(ਤਦ) ਉਸ ਨੇ ਤੁਰਤ ਰੋਮਨਾਸ਼ਕ ਮੰਗਵਾਇਆ

ਲੀਪਿ ਸਮਸ ਤਾ ਕੀ ਸੋ ਲਾਯੋ ॥

लीपि समस ता की सो लायो ॥

ਅਤੇ ਉਸ ਦਾ ਲੇਪ (ਉਸ ਵਿਅਕਤੀ ਦੀ) ਦਾੜੀ ਮੁੱਛਾ ਤੇ ਲਗਾ ਦਿੱਤਾ।

ਤਬ ਸਭ ਕੇਸ ਦੂਰ ਹ੍ਵੈ ਗਏ ॥

तब सभ केस दूर ह्वै गए ॥

ਜਦ ਉਸ ਦੇ ਵਾਲ ਸਾਫ਼ ਹੋ ਗਏ,

ਰਾਜ ਕੁਮਾਰ ਤ੍ਰਿਯਾ ਸੇ ਭਏ ॥੬॥

राज कुमार तृया से भए ॥६॥

(ਤਦ) ਰਾਜ ਕੁਮਾਰ ਇਸਤਰੀ ਵਰਗਾ ਹੋ ਗਿਆ ॥੬॥

ਦੋਹਰਾ ॥

दोहरा ॥

ਦੋਹਰਾ:

ਸਕਲ ਬਸਤ੍ਰ ਤ੍ਰਿਯ ਕੇ ਧਰੇ ਪਹਿਰਿ ਸੁ ਭੂਖਨ ਅੰਗ ॥

सकल बसत्र तृय के धरे पहिरि सु भूखन अंग ॥

(ਉਸ ਨੂੰ) ਸਾਰੇ ਬਸਤ੍ਰ ਇਸਤਰੀ ਦੇ ਪਵਾ ਦਿੱਤੇ ਅਤੇ ਸ਼ਰੀਰ ਉਤੇ ਜੇਵਰ ਸਜਾ ਦਿੱਤੇ।

ਨਿਰਖਤ ਛਬਿ ਸ੍ਰੀ ਰੁਦ੍ਰ ਕੇ ਜਰਿਯੋ ਜਗਤ ਅਨੰਗ ॥੭॥

निरखत छबि स्री रुद्र के जरियो जगत अनंग ॥७॥

ਉਸ ਦੀ ਛਬੀ ਨੂੰ ਵੇਖ ਕੇ ਸ੍ਰੀ ਰੁਦ੍ਰ ਸੜ ਗਿਆ (ਅਤੇ ਉਸ ਦਾ) ਕਾਮ ਜਾਗ ਪਿਆ ॥੭॥

ਚੌਪਈ ॥

चौपई ॥

ਚੌਪਈ:

ਨਾਰਿ ਭੇਖਿ ਤਾ ਕੋ ਪਹਿਰਾਈ ॥

नारि भेखि ता को पहिराई ॥

ਉਸ ਨੂੰ ਇਸਤਰੀ ਦੇ ਬਸਤ੍ਰ ਪਵਾ ਕੇ

ਆਪਨ ਟਰਿ ਮਾਤਾ ਪਹਿ ਆਈ ॥

आपन टरि माता पहि आई ॥

(ਫਿਰ) ਆਪਣੀ ਮਾ ਕੋਲ (ਲੈ ਕੇ) ਆਈ।

ਧਰਮ ਭਗਨਿ ਨ੍ਰਿਪ ਸੁਤ ਠਹਰਾਯੋ ॥

धरम भगनि नृप सुत ठहरायो ॥

ਉਸ ਰਾਜ ਕੁਮਾਰ ਨੂੰ ਆਪਣੀ ਧਰਮ-ਭੈਣ ਦਸਿਆ

ਜਾਇ ਸਭਨ ਸੌ ਭੇਦ ਜਤਾਯੋ ॥੮॥

जाइ सभन सौ भेद जतायो ॥८॥

ਅਤੇ ਸਾਰਿਆਂ ਨੂੰ ਇਹ ਗੱਲ ਦਸ ਦਿੱਤੀ ॥੮॥

ਦੋਹਰਾ ॥

दोहरा ॥

ਦੋਹਰਾ:

ਧਰਮ ਭਗਨਿ ਮਾਤਾ ਸੁਨੌ ਮੋਰਿ ਪਹੂੰਚੀ ਆਇ ॥

धरम भगनि माता सुनौ मोरि पहूँची आइ ॥

ਹੇ ਮਾਤਾ! ਸੁਣੋ, ਮੇਰੀ ਧਰਮ ਭੈਣ (ਮੇਰੇ ਕੋਲ) ਆਈ ਹੈ।

ਦਰਬੁ ਬਿਦਾ ਦੈ ਕੀਜਿਯੈ ਤਾਹਿ ਨ੍ਰਿਪਹਿ ਦਰਸਾਇ ॥੯॥

दरबु बिदा दै कीजियै ताहि नृपहि दरसाइ ॥९॥

ਇਸ ਨੂੰ ਰਾਜੇ ਨੂੰ ਵਿਖਾ ਕੇ ਬਹੁਤ ਸਾਰਾ ਧਨ ਦੇ ਕੇ ਵਿਦਾ ਕਰੋ ॥੯॥

ਸੁਣਿ ਮਾਤਾ ਬਿਹਸਿ ਬਚਨ ਤਾਹਿ ਨਿਹਾਰਿਯੋ ਆਇ ॥

सुणि माता बिहसि बचन ताहि निहारियो आइ ॥

ਮਾਤਾ ਬਚਨ ਸੁਣ ਕੇ ਖ਼ੁਸ਼ ਹੋਈ ਅਤੇ ਉਸ ਨੂੰ ਆ ਕੇ ਵੇਖਿਆ।

ਗਹਿ ਬਹਿਯੋ ਤਹ ਲੈ ਗਈ ਜਹਾ ਹੁਤੇ ਨਰ ਰਾਇ ॥੧੦॥

गहि बहियो तह लै गई जहा हुते नर राइ ॥१०॥

ਉਸ ਦੀ ਬਾਹ ਪਕੜ ਕੇ ਉਥੇ ਲੈ ਗਈ ਜਿਥੇ ਰਾਜਾ ਬੈਠਾ ਸੀ ॥੧੦॥

ਰਾਨੀ ਬਾਚ ॥

रानी बाच ॥

ਰਾਣੀ ਨੇ ਕਿਹਾ:

ਸੁਨੋ ਰਾਵ ਤਵ ਧਰਮਜਾ ਇਹਿ ਹਜਾਂ ਪਹੁਚੀ ਆਇ ॥

सुनो राव तव धरमजा इहि ह्याँ पहुची आइ ॥

ਹੇ ਰਾਜਨ! ਸੁਣੋ, ਤੁਹਾਡੀ ਧਰਮ-ਪੁੱਤਰੀ ਇਥੇ ਆਈ ਹੈ।

ਬਿਦਾ ਅਮਿਤ ਧਨ ਦੈ ਕਰੋ ਯਾ ਕੌ ਅਧਿਕ ਰਿਝਾਇ ॥੧੧॥

बिदा अमित धन दै करो या कौ अधिक रिझाइ ॥११॥

ਉਸ ਨੂੰ ਖ਼ੁਸ਼ ਕਰਦੇ ਹੋਇਆਂ ਬਹੁਤ ਸਾਰਾ ਧਨ ਦੇ ਕੇ ਵਿਦਾ ਕਰ ਦਿਓ ॥੧੧॥

ਚੌਪਈ ॥

चौपई ॥

ਚੌਪਈ:

ਜਬ ਇਹ ਬਾਤ ਨ੍ਰਿਪਤਿ ਸੁਨਿ ਪਾਈ ॥

जब इह बात नृपति सुनि पाई ॥

ਜਦ ਇਹ ਗੱਲ ਰਾਜੇ ਨੇ ਸੁਣੀ

ਜਾਨ੍ਯੋ ਮੋਰਿ ਧਰਮਜਾ ਆਈ ॥

जान्यो मोरि धरमजा आई ॥

ਕਿ ਮੇਰੀ ਧਰਮ-ਪੁੱਤਰੀ ਆਈ ਹੈ

ਛੋਰਿ ਭੰਡਾਰ ਅਮਿਤ ਧਨ ਦਿਯੋ ॥

छोरि भंडार अमित धन दियो ॥

ਤਾ ਖ਼ਜ਼ਾਨਾ ਖੋਲ੍ਹ ਕੇ ਬਹੁਤ ਧਨ ਦਿੱਤਾ

ਦੁਹਿਤਾ ਹੇਤ ਬਿਦਾ ਤਿਹ ਕਿਯੋ ॥੧੨॥

दुहिता हेत बिदा तिह कियो ॥१२॥

ਅਤੇ ਪੁੱਤਰੀ ਦੇ ਹਿਤ ਨਾਲ ਉਸ ਨੂੰ ਵਿਦਾ ਕੀਤਾ ॥੧੨॥

ਮੰਤ੍ਰ ਕਲਾ ਪਿਤੁ ਤੀਰ ਉਚਾਰੀ ॥

मंत्र कला पितु तीर उचारी ॥

ਮੰਤ੍ਰ ਕਲਾ ਨੇ ਪਿਤਾ ਕੋਲ ਕਿਹਾ

ਧਰਮ ਬਹਿਨ ਮੋ ਕੌ ਅਤਿ ਪ੍ਯਾਰੀ ॥

धरम बहिन मो कौ अति प्यारी ॥

ਕਿ ਧਰਮ-ਭੈਣ ਮੈਨੂੰ ਬਹੁਤ ਪਿਆਰੀ ਹੈ।

ਮੈ ਯਹ ਅਜੁ ਸੰਗ ਲੈ ਜੈਹੌਂ ॥

मै यह अजु संग लै जैहौ ॥

ਮੈਂ ਅਜ ਇਸ ਨੂੰ ਨਾਲ ਲੈ ਜਾਵਾਗੀ

ਬਨ ਉਪਬਨ ਕੇ ਚਰਿਤ੍ਰ ਦਿਖੈਹੌਂ ॥੧੩॥

बन उपबन के चरित्र दिखैहौ ॥१३॥

ਅਤੇ ਬਨਾ ਉਪਬਨਾ ਦੇ ਕਈ ਪ੍ਰਕਾਰ ਦੇ ਨਜ਼ਾਰੇ ('ਚਰਿਤ੍ਰ') ਵਿਖਾਵਾਗੀ ॥੧੩॥

ਯੌ ਕਹਿ ਪਲਟਿ ਧਾਮ ਨਿਜੁ ਆਈ ॥

ਯੌ ਕਹਿ ਪਲਟਿ ਧਾਮ ਨਿਜੁ ਆਈ ॥
ਇਹ ਕਹਿ ਕੇ ਉਹ ਮਹੱਲ ਵਿਚ ਪਰਤ ਆਈ

ਪਿਯ ਸੌ ਕਹੀ ਬਾਤ ਮੁਸਕਾਈ ॥
पिय सौ कही बात मुसकाई ॥
ਅਤੇ ਪ੍ਰੀਤਮ ਨੂੰ ਹੱਸ ਕੇ ਕਿਹਾ,

ਧਰਮ ਭਗਨਿ ਮੁਹਿ ਤੂ ਅਤਿ ਪ੍ਯਾਰੀ ॥
धरम भगनि मुहि तू अति प्यारी ॥
ਹੇ ਧਰਮ-ਭੈਣ! ਤੂੰ ਮੈਨੂੰ ਬਹੁਤ ਪਿਆਰੀ ਹੈਂ।

ਇਸੀ ਪਾਲਕੀ ਚਰ੍ਹੋ ਹਮਾਰੀ ॥੧੪॥
इसी पालकी चर्हो हमारी ॥१४॥
(ਇਸ ਲਈ) ਇਸੇ ਮੇਰੇ ਵਾਲੀ ਪਾਲਕੀ ਵਿਚ ਬੈਠ ਜਾ ॥੧੪॥

ਬਾਤ ਕਹਤ ਦੋਊ ਹਮ ਜੈਹੈ ॥
बात कहत दोऊ हम जैहै ॥
ਅਸੀਂ ਦੋਵੇਂ ਗੱਲਾ ਕਰਦੀਆਂ ਜਾਵਾਗੀਆਂ

ਚਿਤ ਕੈ ਸੋਕ ਦੂਰਿ ਕਰਿ ਦੈਹੈ ॥
चित कै सोक दूरि करि दैहै ॥
ਅਤੇ ਚਿਤ ਦੇ ਦੁਖ ਦੂਰ ਕਰ ਦਿਆਂਗੀ।

ਤਾਹਿ ਪਾਲਕੀ ਲਯੋ ਚਰ੍ਹਾਈ ॥
ताहि पालकी लयो चर्हाई ॥
ਉਸ ਨੂੰ ਪਾਲਕੀ ਵਿਚ ਚੜ੍ਹਾ ਲਿਆ

ਬਨ ਉਪਬਨ ਬਿਹਰਨ ਕੌ ਆਈ ॥੧੫॥
बन उपबन बिहरन कौ आई ॥१५॥

ਅਤੇ ਬਨ ਉਪਬਨ ਵਿਚ ਫਿਰਨ ਲਈ ਆ ਗਈ ॥੧੫॥

ਬੀਚ ਬਜਾਰ ਪਾਲਕੀ ਗਈ ॥

बीच बजार पालकी गई ॥

(ਜਦੋਂ) ਪਾਲਕੀ ਬਾਜ਼ਾਰ ਵਿਚੋਂ ਲੰਘੀ

ਪਰਦਨ ਪਾਤਿ ਛੋਰਿ ਕੈ ਦਈ ॥

परदन पाति छोरि कै दई ॥

ਤਾ ਪਰਦਿਆਂ ਦੇ ਪੱਲੇ ਖੋਲ੍ਹ ਦਿੱਤੇ।

ਤੇ ਕਾਹੂ ਕੌ ਦ੍ਰਿਸਟਿ ਨ ਆਵੈ ॥

ते काहू कौ द्रिसटि न आवै ॥

ਇਸ ਕਰ ਕੇ (ਉਹ) ਕਿਸੇ ਨੂੰ ਦਿਸ ਨਹੀਂ ਰਹੀਆਂ ਸਨ

ਕੇਲ ਕਮਾਤ ਚਲੇ ਦੋਊ ਜਾਵੈ ॥੧੬॥

केल कमात चले दोऊ जावै ॥१६॥

ਅਤੇ ਦੋਵੇਂ ਕੇਲ ਕਰਦੀਆਂ ਹੋਈਆਂ ਜਾ ਰਹੀਆਂ ਸਨ ॥੧੬॥

ਮਨ ਭਾਵਤ ਕੋ ਭੋਗ ਕਮਾਏ ॥

मन भावत को भोग कमाए ॥

ਉਹ ਮਨ ਭਾਉਂਦੇ ਭੋਗ ਕਰ ਰਹੀਆਂ ਸਨ

ਦਿਨ ਬਜਾਰ ਮਹਿ ਕਿਨੂੰ ਨ ਪਾਏ ॥

दिन बजार महि किनूँ न पाए ॥

ਅਤੇ ਦਿਨ ਵਿਚ ਵੀ ਬਾਜ਼ਾਰ ਵਿਚ ਕੋਈ ਵੇਖ ਨਹੀਂ ਰਿਹਾ ਸੀ।

ਅਸਟ ਕਹਾਰਨ ਕੇ ਕੰਧ ਊਪਰ ॥

असट कहारन के कंध ऊपर ॥

ਅੱਠਾ ਕਹਾਰਾ ਦੁਆਰਾ ਚੁਕੀ ਹੋਈ ਪਾਲਕੀ ਵਿਚ ਮਿਤਰ ਨੇ

ਜਾਘੈ ਲਈ ਮੀਤ ਭੁਜ ਦੂਪਰ ॥੧੭॥

जाघै लई मीत भुज दूपर ॥१७॥

(ਰਾਜ ਕੁਮਾਰੀ ਦੀਆਂ) ਦੋਵੇਂ ਟੰਗਾ ਦੋਹਾ ਬਾਹਵਾ ਉਪਰ ਲਈਆਂ ਹੋਈਆਂ ਸਨ ॥੧੭॥

ਜਯੋਂ ਜਯੋਂ ਚਲੀ ਪਾਲਕੀ ਜਾਵੈ ॥

ज्यों ज्यों चली पालकी जावै ॥

ਜਿਉਂ ਜਿਉਂ ਪਾਲਕੀ ਚਲਦੀ ਜਾ ਰਹੀ ਸੀ

ਤਯੋਂ ਪ੍ਰੀਤਮ ਚਟਕੇ ਚਟਕਾਵੈ ॥

त्यों प्रीतम चटके चटकावै ॥

ਤਿਵੇਂ ਪ੍ਰੀਤਮ ਚਟਕਾਰੇ ਮਾਰ ਰਿਹਾ ਸੀ।

ਲਹੈਂ ਕਹਾਰ ਪਾਲਕੀ ਚਰਿ ਕੈ ॥

लहैं कहार पालकी चरि कै ॥

(ਜਿਉਂ ਜਿਉਂ) ਕਹਾਰ ਪਾਲਕੀ ਵਿਚੋਂ 'ਚੀਕੂੰ ਚੀਕੂੰ' ਦੀ ਆਵਾਜ਼ ਸੁਣਦੇ,

ਤਯੋਂ ਤਯੋਂ ਗਹੈ ਕੰਧ ਦ੍ਰਿੜ ਕਰਿ ਕੈ ॥੧੮॥

त्यों त्यों गहै कंध द्रड़ करि कै ॥१८॥

ਤਿਉਂ ਤਿਉਂ ਉਹ ਮੋਢੇ ਨਾਲ ਘੁਟ ਕੇ ਪਕੜ ਲੈਂਦੇ ਸਨ ॥੧੮॥

ਬਨ ਮੈ ਜਾਇ ਪਾਲਕੀ ਧਰੀ ॥

बन मै जाइ पालकी धरी ॥

(ਉਨ੍ਹਾ ਨੇ) ਜਾ ਕੇ ਬਨ ਵਿਚ ਪਾਲਕੀ ਧਰ ਦਿੱਤੀ

ਭਾਤਿ ਭਾਤਿ ਸੇਤੀ ਰਤਿ ਕਰੀ ॥

भाति भाति सेती रति करी ॥

ਅਤੇ (ਉਨ੍ਹਾ ਨੇ) ਭਾਤ ਭਾਤ ਦੀ ਰਤੀ-ਕ੍ਰੀੜਾ ਕੀਤੀ।

ਅਮਿਤ ਦਰਬੁ ਚਾਹਿਯੋ ਸੋ ਲਯੋ ॥

अमित दरबु चाहियो सो लयो ॥

(ਉਸ ਨੇ) ਜੋ ਚਾਹਿਆ, ਅਮਿਤ ਧਨ ਲੈ ਲਿਆ

ਤ੍ਰਿਯ ਕਰਿ ਤਾਹਿ ਦੇਸ ਲੈ ਗਯੋ ॥੧੯॥

तृय करि ताहि देस लै गयो ॥१९॥

ਅਤੇ ਉਸ ਨੂੰ (ਆਪਣੀ) ਇਸਤਰੀ ਬਣਾ ਕੇ ਦੇਸ਼ ਲੈ ਗਿਆ ॥੧੯॥

ਲਿਖਿ ਪਤਿਯਾ ਡੋਰੀ ਮਹਿ ਧਰੀ ॥

लिखि पतिया डोरी महि धरी ॥

ਰਾਜ ਕੁਮਾਰੀ ਨੇ ਇਕ ਪੱਤਰ ਲਿਖ ਕੇ ਪਾਲਕੀ ਵਿਚ ਰਖ ਦਿੱਤਾ

ਮਾਤ ਪਿਤਾ ਤਨ ਇਹੈ ਉਚਰੀ ॥

मात पिता तन इहै उचरी ॥

ਅਤੇ ਮਾਤਾ ਪਿਤਾ ਪ੍ਰਤਿ ਇਹ ਕਿਹਾ

ਨਰ ਸੁੰਦਰ ਮੋ ਕਹ ਯਹ ਭਾਯੋ ॥

नर सुँदर मो कह यह भायो ॥

ਕਿ ਇਹ ਵਿਅਕਤੀ ਮੈਨੂੰ ਬਹੁਤ ਚੰਗਾ ਲਗਿਆ ਸੀ,

ਤਾ ਤੇ ਮੈ ਯਹ ਚਰਿਤ ਬਨਾਯੋ ॥੨੦॥

ता ते मै यह चरित बनायो ॥२०॥

ਇਸ ਲਈ ਮੈਂ ਇਹ ਚਰਿਤ੍ਰ ਬਣਾਇਆ ਸੀ ॥੨੦॥

ਵਹ ਧ੍ਰਮਜਾ ਨਹਿ ਹੋਇ ਤਿਹਾਰੀ ॥

वह ध्रमजा नहि होइ तिहारी ॥

ਉਹ ਤੁਹਾਡੀ ਧਰਮ-ਪੁੱਤਰੀ ਨਹੀਂ ਸੀ

ਜੋ ਮੈ ਪਕਰਿ ਪਾਲਕੀ ਡਾਰੀ ॥

ਜੋ ਮੈ ਪਕਰਿ ਪਾਲਕੀ ਡਾਰੀ ॥

ਜਿਸ ਨੂੰ ਪਕੜ ਕੇ ਮੈਂ ਪਾਲਕੀ ਵਿਚ ਬਿਠਾਇਆ ਸੀ।

ਕਚ ਅਰਿ ਲਏ ਦੂਰਿ ਕਚ ਕਏ ॥

कच अरि लए दूरि कच कए ॥

ਰੋਮਨਾਸਨੀ ('ਕਚਅਰਿ') ਲੈ ਕੇ (ਮੈਂ ਉਸ ਦੇ) ਵਾਲ ਦੂਰ ਕਰ ਦਿੱਤੇ

ਭੂਖਨ ਬਸਤ੍ਰ ਬਾਲ ਕੇ ਦਏ ॥੨੧॥

भूखन बसत्र बाल के दए ॥२१॥

ਅਤੇ ਇਸਤਰੀ ਦੇ ਬਸਤ੍ਰ ਅਤੇ ਗਹਿਣੇ ਦੇ ਦਿੱਤੇ ॥੨੧॥

ਜੋ ਧਨ ਚਹਿਯੋ ਸੋਊ ਸਭ ਲੀਨੋ ॥

जो धन चहियो सोऊ सभ लीनो ॥

ਜੋ ਧਨ ਚਾਹੀਦਾ ਸੀ, ਉਹ ਲੈ ਲਿਆ ਹੈ

ਤਾਤ ਮਾਤ ਕੋ ਦਰਸਨ ਕੀਨੋ ॥

तात मात को दरसन कीनो ॥

ਅਤੇ ਮਾਤਾ ਪਿਤਾ ਦੇ ਦਰਸ਼ਨ ਕਰ ਲਏ ਹਨ।

ਤੁਮ ਤੇ ਜਬ ਲੈ ਬਿਦਾ ਸਿਧਾਈ ॥

तुम ते जब लै बिदा सिधाई ॥

ਜਿਸ ਵੇਲੇ ਤੋਂ ਤੁਹਾਡੇ ਤੋਂ ਵਿਦਾ ਹੋਈ ਹਾ,

ਯਾ ਕੇ ਸੰਗ ਤਬੈ ਉਠਿ ਆਈ ॥੨੨॥

या के संग तबै उठि आई ॥२२॥

ਤਦੋਂ ਇਸ ਨਾਲ ਉਠ ਕੇ ਆ ਗਈ ਹਾ ॥੨੨॥

ਦੋਹਰਾ ॥

दोहरा ॥

ਦੋਹਰਾ:

ਦੇਸ ਸੁਖੀ ਤੁਮਰੋ ਬਸੋ ਸੁਖੀ ਰਹਹੁ ਤੁਮ ਤਾਤ ॥
देस सुखी तुमरो बसो सुखी रहहु तुम तात ॥
ਹੇ ਪਿਤਾ ਜੀ! ਤੁਸੀਂ ਸੁਖੀ ਰਹੋ ਅਤੇ ਤੁਹਾਡਾ ਦੇਸ਼ ਸੁਖੀ ਵਸੇ।

ਸੁਖੀ ਦੋਊ ਹਮਹੂੰ ਬਸੈ ਚਿਰ ਜੀਵੋ ਤੁਮ ਮਾਤ ॥੨੩॥
सुखी दोऊ हमहूँ बसै चिर जीवो तुम मात ॥२३॥
ਅਸੀਂ ਵੀ ਦੋਵੇਂ ਸੁਖੀ ਵਸੀਏ ਅਤੇ ਹੇ ਮਾਤਾ ਜੀ! ਤੁਸੀਂ ਚਿਰਾ ਤਕ ਜੀਓ ॥੨੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੧੯॥੨੩੩੨॥ਅਫਜੂੰ॥
इति स्री चरित्र पख्याने तृया चरित्रे मंत्री भूप संबादे इक सौ उनीसवो चरित्र समापतम सतु सुभम सतु ॥११९॥२३३२॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੧੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੧੯॥੨੩੩੨॥ ਚਲਦਾ॥

ਦੋਹਰਾ ॥
दोहरा ॥
ਦੋਹਰਾ:

ਏਕ ਦਿਵਸ ਸ੍ਰੀ ਇੰਦ੍ਰ ਜੂ ਹਰ ਘਰ ਕਿਯੋ ਪਿਯਾਨ ॥
एक दिवस स्री इंद्र जू हर घर कियो पियान ॥
ਇਕ ਦਿਨ ਸ੍ਰੀ ਇੰਦਰ ਜੀ ਸ਼ਿਵ ਦੇ ਘਰ ਗਏ।

ਮਹਾ ਰੁਦ੍ਰ ਕਉ ਰੁਦ੍ਰ ਲਖਿ ਚਿੰਤ ਬਢੀ ਅਪ੍ਰਮਾਨ ॥੧॥
महा रुद्र कउ रुद्र लखि चिंत बढी अप्रमान ॥१॥
ਮਹਾ ਰੁਦ੍ਰ ਨੂੰ ਭਿਆਨਕ ਰੂਪ ਵਿਚ ਵੇਖ ਕੇ ਬਹੁਤ ਚਿੰਤਾ ਹੋਈ ॥੧॥

ਚੌਪਈ ॥
चौपई ॥
ਚੌਪਈ:

ਦੇਵਤੇਸ ਜਬ ਰੁਦ੍ਰ ਨਿਹਾਰਿਯੋ ॥

देवतेस जब रुद्र निहारियो ॥

ਜਦ ਇੰਦਰ ('ਦੇਵਤੇਸ') ਨੇ ਰੁਦ੍ਰ ਨੂੰ ਵੇਖਿਆ

ਮਹਾ ਕੋਪ ਕਰਿ ਬਜ੍ਰ ਪ੍ਰਹਾਰਿਯੋ ॥

महा कोप करि बज्र प्रहारियो ॥

ਤਾ ਬਹੁਤ ਗੁੱਸੇ ਹੋ ਕੇ ਬਜ੍ਰ ਦਾ ਵਾਰ ਕੀਤਾ।

ਤਾ ਤੇ ਅਮਿਤ ਕੋਪ ਤਬ ਤਯੋ ॥

ता ते अमित कोप तब तयो ॥

(ਤਾ ਰੁਦ੍ਰ ਦਾ) ਗੁੱਸਾ ਹੋਰ ਭੜਕ ਉਠਿਆ

ਛਾਡਤ ਜ੍ਵਾਲ ਬਕਤ੍ਰ ਤੇ ਭਯੋ ॥੨॥

छाडत ज्वाल बकत्र ते भयो ॥२॥

ਅਤੇ ਮੂੰਹ ਤੋਂ ਅਗਨੀ ਕੱਢਣ ਲਗਾ ॥੨॥

ਪਸਰਿ ਜ੍ਵਾਲ ਸਭ ਜਗ ਮਹਿ ਗਈ ॥

पसरि ज्वाल सभ जग महि गई ॥

ਸਾਰੇ ਸੰਸਾਰ ਵਿਚ ਅਗਨੀ ਪਸਰ ਗਈ

ਦਾਹਤ ਤੀਨਿ ਭਵਨ ਕਹ ਭਈ ॥

दाहत तीनि भवन कह भई ॥

ਅਤੇ ਤਿੰਨਾ ਲੋਕਾ ਨੂੰ ਸਾੜਨ ਲਗੀ।

ਦੇਵ ਦੈਤ ਸਭ ਹੀ ਡਰ ਪਾਏ ॥

देव दैत सभ ही डर पाए ॥

ਦੇਵਤੇ ਅਤੇ ਦੈਂਤ ਸਾਰੇ ਡਰ ਗਏ

ਮਿਲਿ ਕਰਿ ਮਹਾ ਰੁਦ੍ਰ ਪਹਿ ਆਏ ॥੩॥

मिलि करि महा रुद्र पहि आए ॥३॥

ਅਤੇ ਮਿਲ ਕੇ ਮਹਾ ਰੁਦ੍ਰ ਕੋਲ ਪਹੁੰਚੇ ॥੩॥

ਮਹਾ ਰੁਦ੍ਰ ਤਬ ਕੋਪ ਨਿਵਾਰਿਯੋ ॥

महा रुद्र तब कोप निवारियो ॥

ਤਦ ਮਹਾ ਰੁਦ੍ਰ ਨੇ ਕ੍ਰੋਧ ਨੂੰ ਛਡ ਦਿੱਤਾ

ਬਾਰਿਧ ਮੈ ਪਾਵਕ ਕੋ ਡਾਰਿਯੋ ॥

बारिध मै पावक को डारियो ॥

ਅਤੇ ਅਗਨੀ ਨੂੰ ਸਮੁੰਦਰ ਵਿਚ ਸੁਟ ਦਿੱਤਾ।

ਸਕਲ ਤੇਜ ਇਕਠੋ ਹ੍ਵੈ ਗਯੋ ॥

सकल तेज इकठो ह्वै गयो ॥

ਸਾਰਾ ਤੇਜ ਇਕੱਠਾ ਹੋ ਗਿਆ।

ਤਾ ਤੇ ਦੈਤ ਜਲੰਧਰ ਭਯੋ ॥੪॥

ता ते दैत जलंधर भयो ॥४॥

ਉਸ ਤੋਂ ਜਲੰਧਰ ਦੈਂਤ ਪੈਦਾ ਹੋਇਆ ॥੪॥

ਬ੍ਰਿੰਦਾ ਨਾਮ ਤ੍ਰਿਯਾ ਤਿਨ ਕੀਨੀ ॥

बृंदा नाम तृया तिन कीनी ॥

ਉਸ ਨੇ ਬ੍ਰਿੰਦਾ ਨਾ ਦੀ ਇਸਤਰੀ ਨੂੰ ਗ੍ਰਹਿਣ ਕੀਤਾ

ਅਤਿ ਪਤਿਬ੍ਰਤਾ ਜਗਤ ਮੈ ਚੀਨੀ ॥

अति पतिब्रता जगत मै चीनी ॥

ਜੋ ਜਗਤ ਵਿਚ ਅਤਿ ਪਤਿਬ੍ਰਤਾ ਮੰਨੀ ਜਾਦੀ ਸੀ।

ਤਿਹ ਪ੍ਰਸਾਦਿ ਪਤਿ ਰਾਜ ਕਮਾਵੈ ॥

ਤਿਹ ਪ੍ਰਸਾਦਿ ਪਤਿ ਰਾਜ ਕਮਾਵੈ ॥

ਉਸੇ ਦੀ ਕ੍ਰਿਪਾ ਕਰ ਕੇ ਪਤੀ ਰਾਜ ਕਮਾਉਂਦਾ ਸੀ।

ਤਾ ਕੌ ਦੁਸਟ ਨ ਦੇਖਨ ਪਾਵੈ ॥੫॥

ता कौ दुसट न देखन पावै ॥५॥

ਉਸ ਨੂੰ ਕੋਈ ਦੁਸ਼ਟ ਵੇਖ ਵੀ ਨਹੀਂ ਸਕਦਾ ਸੀ ॥੫॥

ਦੇਵ ਅਦੇਵ ਜੀਤਿ ਤਿਨ ਲਏ ॥

देव अदेव जीति तिन लए ॥

ਉਸ ਨੇ (ਸਾਰੇ) ਦੇਵਤੇ ਅਤੇ ਦੈਂਤ ਜਿਤ ਲਏ

ਲੋਕ ਚਤੁਰਦਸ ਬਸਿ ਮਹਿ ਭਏ ॥

लोक चतुरदस बसि महि भए ॥

ਅਤੇ ਚੌਦਾ ਲੋਕਾ ਨੂੰ ਵਸ ਵਿਚ ਕਰ ਲਿਆ।

ਸੇਸ ਅਲਿਕੇਸ ਸਭੈ ਬਿਲਖਾਏ ॥

सेस अलिकेस सभै बिलखाए ॥

ਸ਼ੇਸ਼ਨਾਗ ਅਤੇ ਕੁਬੇਰ ('ਅਲਿਕੇਸ') ਸਭ ਬਹੁਤ ਦੁਖੀ ਹੋਏ

ਬਿਸਨ ਆਦਿ ਪੁਰ ਜੀਤਿ ਬਤਾਏ ॥੬॥

बिसन आदि पुर जीति बताए ॥६॥

ਅਤੇ ਵਿਸ਼ਣੂ ਆਦਿ ਦੀ ਪੁਰੀ ਨੂੰ ਵੀ ਜਿਤ ਕੇ ਦਸ ਦਿੱਤਾ ॥੬॥

ਦੋਹਰਾ ॥

दोहरा ॥

ਦੋਹਰਾ:

ਸੇਸ ਜਲੇਸ ਸੁਰੇਸ ਸਭ ਪੁਰੀ ਬਸਾਏ ਆਨਿ ॥

सेस जलेस सुरेस सभ पुरी बसाए आनि ॥

ਸ਼ੇਸ਼ਨਾਗ, ਵਰੁਣ, ਇੰਦਰ ਆਦਿ ਸਭ ਨੂੰ (ਆਪਣੀ) ਪੁਰੀ ਵਿਚ ਵਸਾ ਲਿਆ।

ਮਹਾ ਰੁਦ੍ਰ ਕੀ ਬਾਲ ਲਖਿ ਰੀਝਿਯੋ ਅਸੁਰ ਨਿਦਾਨ ॥੭॥

महा रुद्र की बाल लखि रीझियो असुर निदान ॥७॥

ਉਹ ਮੂਰਖ ਸ਼ਿਵ ਜੀ ਦੀ ਇਸਤਰੀ ਨੂੰ ਵੇਖ ਕੇ ਮੋਹਿਤ ਹੋ ਗਿਆ ॥੭॥

ਚੌਪਈ ॥

चौपई ॥

ਚੌਪਈ:

ਤ੍ਰਿਯ ਕੋ ਰੂਪ ਨਿਰਖਿ ਲਲਚਾਯੋ ॥

तृय को रूप निरखि ललचायो ॥

ਇਸਤਰੀ ਦਾ ਰੂਪ ਵੇਖ ਕੇ (ਜਲੰਧਰ) ਲਲਚਾ ਗਿਆ

ਚਤੁਰ ਦੂਤ ਤਿਹ ਤੀਰ ਪਠਾਯੋ ॥

चतुर दूत तिह तीर पठायो ॥

ਅਤੇ ਉਸ ਕੋਲ (ਇਕ) ਚਾਲਾਕ ਦੂਤ ਨੂੰ ਭੇਜਿਆ (ਅਤੇ ਸੁਨੇਹਾ ਘਲਿਆ)।

ਮੋ ਕਹ ਰੁਦ੍ਰ ਪਾਰਬਤੀ ਦੀਜੈ ॥

मो कह रुद्र पारबती दीजै ॥

ਹੇ ਰੁਦ੍ਰ! ਮੈਨੂੰ ਪਾਰਬਤੀ ਦੇ ਦਿਓ,

ਨਾਤਰ ਮੀਚ ਮੂੰਡ ਪਰ ਲੀਜੈ ॥੮॥

नातर मीच मूँड पर लीजै ॥८॥

ਨਹੀਂ ਤਾ ਮੌਤ ਨੂੰ ਸਿਰ ਉਤੇ ਆਇਆ ਸਮਝੋ ॥੮॥

ਮਹਾ ਰੁਦ੍ਰ ਬਾਚ ॥

महा रुद्र बाच ॥

ਮਹਾ ਰੁਦ੍ਰ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਦੁਹਿਤਾ ਭਗਨੀ ਦੀਜਿਯਤ ਬੇਦ ਬਿਧਾਨ ਬਨਾਇ ॥

दुहिता भगनी दीजियत बेद बिधान बनाइ ॥

ਧੀ ਅਤੇ ਭੈਣ ਵੇਦ ਦੇ ਵਿਧਾਨ ਅਨੁਸਾਰ ਦਿੱਤੀਆਂ ਜਾਂਦੀਆਂ ਹਨ।

ਅਬ ਲੌ ਕਿਸੂੰ ਨ ਤ੍ਰਿਯ ਦਈ ਸੁਨੁ ਅਸੁਰਨ ਕੇ ਰਾਇ ॥੯॥

अब लौ किसूँ न तृय दई सुनु असुरन के राइ ॥९॥

ਪਰ ਹੇ ਦੈਂਤਾ ਦੇ ਰਾਜੇ! ਸੁਣੋ, ਹੁਣ ਤਕ ਕਿਸੇ ਨੇ ਇਸਤਰੀ ਨਹੀਂ ਦਿੱਤੀ ॥੯॥

ਚੌਪਈ ॥

चौपई ॥

ਚੌਪਈ:

ਕੋਪ੍ਰਯੋ ਅਸੁਰੇਸਰ ਹੰਕਾਰੀ ॥

कोप्रयो असुरेसर हंकारी ॥

ਉਹ ਹੰਕਾਰੀ ਦੈਂਤ-ਰਾਜ ਕ੍ਰੋਧਿਤ ਹੋ ਗਿਆ

ਸੈਨਾ ਜੋਰਿ ਦਾਨਵਨ ਭਾਰੀ ॥

सैना जोरि दानवन भारी ॥

ਅਤੇ ਦੈਂਤਾ ਦੀ ਬਹੁਤ ਸਾਰੀ ਸੈਨਾ ਇਕੱਠੀ ਕਰ ਲਈ।

ਸੁੰਭ ਨਿਸੁੰਭ ਬੁਲਾਏ ਤਬ ਹੀ ॥

सुँभ निसुँभ बुलाए तब ही ॥

ਸੁੰਭ, ਨਿਸੁੰਭ,

ਰਕਤ ਬੀਜ ਜ੍ਵਾਲਾਛਨ ਸਭ ਹੀ ॥੧੦॥

रकत बीज ज्वालाछन सभ ही ॥१०॥

ਰਕਤਬੀਜ, ਜ੍ਵਾਲਾਛ ਵਰਗੇ ਸਾਰੇ ਦੈਂਤਾ ਨੂੰ ਉਸ ਵੇਲੇ ਬੁਲਾ ਲਿਆ ॥੧੦॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਮਹਾ ਕੋਪ ਕੈ ਕੈ ਹਠੀ ਦੈਤ ਗਾਜੈ ॥

महा कोप कै कै हठी दैत गाजै ॥

ਹਠੀ ਦੈਂਤ ਬਹੁਤ ਗੁੱਸਾ ਕਰ ਕੇ ਗਜੇ

ਉਠੇ ਬਾਧਿ ਬਾਨਾਨ ਬਾਕੇ ਬਿਰਾਜੈ ॥

उठे बाधि बानान बाके बिराजै ॥

ਅਤੇ ਸੁੰਦਰ ਬਾਣੇ ਧਾਰ ਕੇ ਸਜ ਗਏ।

ਲਏ ਸੂਲ ਸੈਥੀਨ ਆਛੇ ਸੁਹਾਵੈ ॥

लए सूल सैथीन आछे सुहावै ॥

(ਉਨ੍ਹਾ ਦੇ ਹੱਥਾ ਵਿਚ) ਤ੍ਰਿਸ਼ੂਲ ਅਤੇ ਬਰਛੇ ਸ਼ੋਭ ਰਹੇ ਸਨ।

ਬਿਯੋ ਕੌਨ ਜੋਧਾ ਜੋ ਤਾ ਕੋ ਦਬਾਵੈ ॥੧੧॥

बियो कौन जोधा जो ता को दबावै ॥११॥

ਦੂਜਾ ਹੋਰ ਕਿਹੜਾ ਯੋਧਾ ਹੈ ਜੋ ਉਨ੍ਹਾ ਨੂੰ ਦਬਾਵੇ ॥੧੧॥

ਇਤੈ ਰੁਦ੍ਰ ਕੋਪਿਯੋ ਸੁ ਡੌਰੂ ਬਜਾਯੋ ॥

इतै रुद्र कोपियो सु डौरू बजायो ॥

ਇਧਰੋਂ ਰੁਦ੍ਰ ਕ੍ਰੋਧਿਤ ਹੋਇਆ ਅਤੇ ਡੌਰੂ ਵਜਾਇਆ।

ਉਤੈ ਬਾਧ ਗਾੜੀ ਅਨੀ ਇੰਦਰ ਆਯੋ ॥

ਉਤੈ ਬਾਧ ਗਾੜੀ ਅਨੀ ਇੰਦਰ ਆਯੋ ॥

ਉਧਰੋਂ ਇੰਦਰ ਵੀ ਬਹੁਤ ਵੱਡੀ ਸੈਨਾ ਲੈ ਕੇ ਆ ਗਿਆ।

ਲਏ ਸੂਰ ਸਾਥੀ ਘਨੀ ਚੰਦ੍ਰ ਆਛੇ ॥

लए सूर साथी घनी चंद्र आछे ॥

ਸੂਰਜ ਅਤੇ ਚੰਦ੍ਰਮਾ ਨੇ ਵੀ ਬਹੁਤ ਸਾਰੇ ਸਾਥੀ ਲੈ ਲਏ

ਸਭੈ ਸੂਲ ਸੈਥੀ ਲਏ ਕਾਛ ਕਾਛੇ ॥੧੨॥

सभै सूल सैथी लए काछ काछे ॥१२॥

ਅਤੇ ਸਭ ਨੇ ਤ੍ਰਿਸ਼ੂਲ ਅਤੇ ਬਰਛੇ ਚੰਗੀ ਤਰ੍ਹਾ ਧਾਰਨ ਕਰ ਲਏ ॥੧੨॥

ਹਠੀ ਕੋਪ ਕੈ ਕੈ ਮਹਾ ਦੈਤ ਢੂਕੇ ॥

हठी कोप कै कै महा दैत ढूके ॥

ਬਹੁਤ ਕ੍ਰੋਧ ਕਰ ਕੇ ਹਠੀਲੇ ਦੈਂਤ ਆਣ ਢੁਕੇ ਸਨ

ਚਲੇ ਭਾਤਿ ਐਸੀ ਸੁ ਮਾਨੋ ਭਭੂਕੇ ॥

चले भाति ऐसी सु मानो भभूके ॥

ਅਤੇ ਇਸ ਤਰ੍ਹਾ ਚਲਦੇ ਸਨ ਮਾਨੋ ਭਾਬੜ ਹੋਣ।

ਗ੍ਰੁਜੈ ਹਾਥ ਲੀਨੇ ਗ੍ਰਜੇ ਬੀਰ ਭਾਰੇ ॥

ग्रुजै हाथ लीने ग्रजे बीर भारे ॥

(ਉਨ੍ਹਾ ਨੇ) ਹੱਥ ਵਿਚ ਗੁਰਜ ਲਏ ਹੋਏ ਸਨ ਅਤੇ ਵੱਡੇ ਸੂਰਮੇ ਗੱਜ ਰਹੇ ਸਨ।

ਟਰੈ ਨਾਹਿ ਟਾਰੇ ਨਹੀ ਜਾਤ ਮਾਰੇ ॥੧੩॥

टरै नाहि टारे नही जात मारे ॥१३॥

ਨਾ ਉਹ (ਯੁੱਧ-ਭੂਮੀ ਵਿਚੋਂ) ਹਟਾਏ ਜਾ ਸਕਦੇ ਸਨ ਅਤੇ ਨਾ ਹੀ ਮਾਰੇ ਜਾ ਸਕਦੇ ਸਨ ॥੧੩॥

ਹਠੇ ਦੇਵ ਬਾਕੀ ਅਨੀ ਸਾਥ ਲੈ ਕੈ ॥

हठे देव बाकी अनी साथ लै कै ॥

ਹਠੀ ਦੇਵਤੇ ਬਹੁਤ ਤਕੜੀ ਸੈਨਾ ਨਾਲ ਲੈ ਕੇ

ਮਹਾ ਰੁਦ੍ਰ ਕੋ ਜੁਧ ਕੈ ਅਗ੍ਰ ਕੈ ਕੈ ॥

महा रुद्र को जुध कै अग्र कै कै ॥

ਮਹਾ ਰੁਦ੍ਰ ਵਲੋਂ ਯੁੱਧ ਕਰਨ ਲਈ ਅਗੋਂ ਆ ਪਹੁੰਚੇ।

ਲਏ ਬਿਸਨ ਜੋਧਾ ਸੁ ਐਸ ਬਿਰਾਜੈ ॥

लए बिसन जोधा सु ऐस बिराजै ॥

ਵਿਸ਼ਣੂ ਵੀ ਯੋਧਿਆਂ ਨੂੰ ਨਾਲ ਲੈ ਕੇ ਇਸ ਤਰ੍ਹਾ ਸਜ ਰਹੇ ਸਨ

ਲਖੇ ਦੇਵ ਕੰਨਯਾਨ ਕੋ ਦਰਪੁ ਭਾਜੈ ॥੧੪॥

लखे देव कंन्यान को दरपु भाजै ॥१४॥

ਕਿ ਉਨ੍ਹਾ ਨੂੰ ਵੇਖ ਕੇ ਦੇਵ-ਕੰਨਿਆਵਾ ਦਾ ਹੰਕਾਰ ਵੀ ਖ਼ਤਮ ਹੋ ਰਿਹਾ ਸੀ ॥੧੪॥

ਇਤੈ ਦੈਤ ਬਾਕੇ ਉਤੇ ਦੇਵ ਸੋਹੈਂ ॥

इतै दैत बाके उते देव सोहैं ॥

ਇਧਰ ਬਾਕੇ ਦੈਂਤ ਹਨ ਅਤੇ ਉਧਰ ਦੇਵਤੇ ਸ਼ੋਭ ਰਹੇ ਹਨ,

ਦਿਤ੍ਯਾਦਿਤ ਜੂ ਜਾਨ ਕੋ ਮਾਨ ਮੋਹੈਂ ॥

दित्रयादित जू जान को मान मोहैं ॥

ਮਾਨੋ ਦਿਤੀ ਅਤੇ ਅਦਿਤੀ ਦੇ ਮਨ ਨੂੰ ਮੋਹ ਰਹੇ ਹੋਣ।

ਬਜੈ ਸਾਰ ਗਾੜੋ ਨਹੀ ਭਾਜ ਜਾਵੈ ॥

बजै सार गाड़ो नही भाज जावै ॥

(ਦੋਹਾ ਪਾਸਿਓਂ) ਬਹੁਤ ਲੋਹਾ ਵਜ ਰਿਹਾ ਹੈ ਅਤੇ (ਕੋਈ ਵੀ) ਭਜ ਕੇ ਨਹੀਂ ਜਾ ਰਿਹਾ।

ਦੁਹੂੰ ਓਰ ਤੇ ਖਿੰਗ ਖਤ੍ਰੀ ਨਚਾਵੈ ॥੧੫॥

दुहूँ ओर ते खिंग खत्री नचावै ॥१५॥

ਦੋਹਾ ਪਾਸਿਆਂ ਤੋਂ ਛਤ੍ਰੀ ਘੋੜੇ ਨਚਾ ਰਹੇ ਹਨ ॥੧੫॥

ਪਰਿਯੋ ਲੋਹ ਗਾੜੋ ਤਹਾ ਭਾਤਿ ਐਸੀ ॥

परियो लोह गाड़ो तहा भाति ऐसी ॥

ਉਥੇ ਲੋਹਾ ਬਹੁਤ ਜ਼ੋਰ ਨਾਲ ਇਸ ਤਰ੍ਹਾ ਵਜ ਰਿਹਾ ਸੀ,

ਮਨੋ ਕ੍ਵਾਰ ਕੇ ਮੇਘ ਕੀ ਬ੍ਰਿਸਟਿ ਜੈਸੀ ॥

मनो क्वार के मेघ की बृसटि जैसी ॥

ਮਾਨੋ ਅਸੂ ਦੇ ਮਹੀਨੇ ਦੀ ਬਰਖਾ ਵਰਗਾ ਹੋਵੇ।

ਹਠਿਯੋ ਹਾਥ ਮੈ ਸੂਲ ਕੋ ਸੂਲ ਲੈ ਕੈ ॥

हठियो हाथ मै सूल को सूल लै कै ॥

ਹਠੀ ਸ਼ਿਵ ਹੱਥ ਵਿਚ ਚੰਗੀ ਤਰ੍ਹਾ ਤ੍ਰਿਸ਼ੂਲ ਨੂੰ ਲੈ ਕੇ

ਤਿਸੀ ਛੇਤ੍ਰ ਛਤ੍ਰੀਨ ਕੋ ਛਿਪ੍ਰ ਛੈ ਕੈ ॥੧੯॥

तिसी छेत्र छत्रीन को छिप्र छै कै ॥१६॥

ਉਸ ਖੇਤਰ ਵਿਚ ਜਲਦੀ ਨਾਲ ਸੂਰਮਿਆਂ ਨੂੰ ਮਾਰਨ ਉਤੇ ਤੁਲਿਆ ਹੋਇਆ ਹੈ ॥੧੯॥

ਬਜਿਯੋ ਰਾਗ ਮਾਰੂ ਤਿਸੀ ਖੇਤ ਭਾਰੋ ॥

बजियो राग मारू तिसी खेत भारो ॥

ਉਸ ਰਣ-ਖੇਤਰ ਵਿਚ ਮਾਰੂ ਰਾਗ ਵਜਿਆ ਹੈ।

ਕਿਸੀ ਕਾਜ ਜੋ ਥੋ ਨ ਸੋਊ ਪਧਾਰੋ ॥

किसी काज जो थो न सोऊ पधारो ॥

ਜਿਹੜੇ ਕਿਸੇ ਕੰਮ ਦੇ ਨਹੀਂ ਸਨ, ਉਹੀ (ਉਥੋਂ) ਭਜੇ ਸਨ।

ਲਰੇ ਬਾਲ ਔ ਬ੍ਰਿਧ ਜੂ ਆ ਰਿਸੈ ਕੈ ॥

लरे बाल औ बृध जू आ रिसै कै ॥

ਬਾਲਕ ਅਤੇ ਬਿਰਧ ਸਾਰੇ ਗੁੱਸੇ ਵਿਚ ਆ ਕੇ ਲੜ ਰਹੇ ਹਨ

ਗਏ ਪਾਕ ਸਾਹੀਦ ਯਾਕੀਨ ਹ੍ਵੈ ਕੈ ॥੧੭॥

गए पाक साहीद याकीन ह्वै कै ॥१७॥

ਅਤੇ ਨਿਸਚੇ ਹੀ ਪਵਿਤ੍ਰ ਸ਼ਹੀਦ ਹੋ ਕੇ ਗਏ ਹਨ ॥੧੭॥

ਚੌਪਈ ॥

चौपई ॥

ਚੌਪਈ:

ਡਿਮਿ ਡਿਮਿ ਡਿਮਿ ਡਾਮਰੂ ਡਮਕਹਿਂ ॥

डिमि डिमि डिमि डामरू डमकहिँ ॥

ਡਮ ਡਮ ਕਰ ਕੇ ਡਮਰੂ ਵਜ ਰਿਹਾ ਹੈ

ਅਸਿ ਅਨੇਕ ਹਾਥਨ ਮਹਿਂ ਦਮਕਹਿਂ ॥

असि अनेक हाथन महिं दमकहिँ ॥

ਅਤੇ ਅਨੇਕ ਹੱਥਾ ਵਿਚ ਤਲਵਾਰਾ ਚਮਕ ਰਹੀਆਂ ਹਨ।

ਕਟਿ ਕਟਿ ਮਰੇ ਬਿਕਟ ਭਟ ਰਨ ਮੈ ॥

कटि कटि मरे बिकट भट रन मै ॥

ਬਹੁਤ ਤਕੜੇ ਸੂਰਮੇ ਯੁੱਧ ਵਿਚ ਕਟ ਕਟ ਕੇ ਮਰ ਰਹੇ ਹਨ।

ਰਿਝਿ ਰਿਝਿ ਬਰੈ ਬਰੰਗਨਨ ਮਨ ਮੈ ॥੧੮॥

रिझि रिझि बरै बरंगनन मन मै ॥१८॥

ਉਨ੍ਹਾ ਨੂੰ ਅਪੱਛਰਾਵਾ ਰੀਝ ਰੀਝ ਕੇ ਵਰ ਰਹੀਆਂ ਹਨ ॥੧੮॥

ਲਹ ਲਹ ਕੋਟਿ ਧੁਜਾ ਫਹਰਾਵੈ ॥

लह लह कोटि धुजा फहरावै ॥

ਲਹਿ ਲਹਿ ਕਰਦੀਆਂ ਕਰੋੜਾ ਧੁਜਾਵਾ ਫਹਿਰਾ ਰਹੀਆਂ ਹਨ।

ਸੂਰਜ ਚੰਦ੍ਰ ਨ ਦੇਖੇ ਜਾਵੈ ॥

ਸੂਰਜ ਚੰਦ੍ਰ ਨ ਦੇਖੇ ਜਾਵੈ ॥

(ਉਹ ਇਤਨੀਆਂ ਅਧਿਕ ਹਨ ਕਿ) ਸੂਰਜ ਅਤੇ ਚੰਦ੍ਰਮਾ ਵੀ ਦਿਸ ਨਹੀਂ ਪੈਂਦੇ।

ਕਹਕ ਕਹਕ ਤਹ ਕਰੈ ਮਸਾਨਾ ॥

कहक कहक तह करै मसाना ॥

ਉਥੇ ਮਸਾਣ (ਪ੍ਰੇਤ) ਕਹਿ ਕਹਿ ਕਰ ਰਹੇ ਹਨ

ਨਾਚੇ ਬਾਜੇ ਜੁਝਊਆ ਜ੍ਵਾਨਾ ॥੧੯॥

नाचे बाजे जुझऊआ ज्वाना ॥१९॥

ਅਤੇ ਵਾਜਿਆਂ ਦੀ ਸੁਰ ਨਾਲ ਨਚਦੇ ਹੋਏ ਸੂਰਮੇ ਜੂਝ ਰਹੇ ਹਨ ॥੧੯॥

ਦੋਹਰਾ ॥

दोहरा ॥

ਦੋਹਰਾ:

ਪਰਸ ਪਾਸ ਅਸਿ ਬਜ੍ਰ ਭੇ ਬਰਿਸੇ ਬਿਸਿਖ ਬਿਸੇਖ ॥

परस पास असि बज्र भे बरिसे बिसिख बिसेख ॥

ਪਰਸਿਆਂ, ਪਾਸਾ, ਤਲਵਾਰਾ, ਬਜ੍ਰ ਬਾਣਾ ਦੀ ਵਿਸ਼ੇਸ਼ ਬਰਖਾ ਹੋਈ ਹੈ।

ਘਾਯਲ ਸਭੁ ਸੂਰਾ ਭਏ ਜੂਝਤ ਭਏ ਅਸੇਖ ॥੨੦॥

घायल सभु सूरा भए जूझत भए असेख ॥२०॥

ਸਾਰੇ ਸੂਰਮੇ ਘਾਇਲ ਹੋ ਗਏ ਹਨ ਅਤੇ ਬੇਹਿਸਾਬੇ ਸ਼ਹੀਦ ਹੋ ਗਏ ਹਨ ॥੨੦॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਮਹਾ ਜੁਧ ਕੈ ਕੈ ਸਭੈ ਦੇਵ ਹਾਰੇ ॥

महा जुध कै कै सभै देव हारे ॥

ਮਹਾਨ ਯੁੱਧ ਕਰ ਕੇ ਸਾਰੇ ਦੇਵਤੇ ਹਾਰ ਗਏ

ਤ੍ਰਿਯਾ ਪਤਿਬ੍ਰਤਾ ਤੇ ਨ ਜਾਵੈ ਸੰਘਾਰੇ ॥

तृया पतिब्रता ते न जावै संघारे ॥

ਅਤੇ ਪਤਿਬ੍ਰਤਾ ਇਸਤਰੀ (ਵਾਲਾ ਹੋਣ ਕਰ ਕੇ ਜਲੰਧਰ) ਮਾਰਿਆ ਨਹੀਂ ਜਾ ਰਿਹਾ ਹੈ।

ਗਏ ਜੂਝ ਜੋਧਾ ਮਹਾ ਐਠਿਯਾਰੇ ॥

गए जूझ जोधा महा ऐठियारे ॥

ਬਹੁਤ ਹੈਂਕੜ ਵਾਲੇ ਯੋਧੇ ਜੂਝ ਮਰੇ ਹਨ।

ਰਹੇ ਤੇ ਚਹੂੰ ਓਰ ਐ ਕੈ ਹਕਾਰੇ ॥੨੧॥

रहे ते चहूँ ओर ऐ कै हकारे ॥२१॥

ਜੋ ਰਹਿ ਗਏ ਹਨ, ਉਹ ਚੌਹਾ ਪਾਸਿਆਂ ਤੋਂ ਆ ਕੇ ਲਲਕਾਰੇ ਮਾਰ ਰਹੇ ਹਨ ॥੨੧॥

ਕਹਾ ਜਾਤ ਦੇਵੇਸ ਜਾਨੇ ਨ ਦੈ ਹੈ ॥

कहा जात देवेस जाने न दै है ॥

(ਦੈਂਤ ਕਹਿਣ ਲਗੇ) ਹੇ ਇੰਦਰ! ਕਿਥੇ ਜਾਦਾ ਹੈਂ, (ਅਸੀਂ) ਜਾਣ ਨਹੀਂ ਦੇਣਾ।

ਇਸੀ ਛੇਤ੍ਰ ਮੈ ਮਾਰਿ ਕੈ ਤੋਹਿ ਲੈ ਹੈ ॥

इसी छेत्र मै मारि कै तोहि लै है ॥

ਇਸੇ ਰਣਖੇਤਰ ਵਿਚ ਤੈਨੂੰ ਮਾਰ ਲੈਣਾ ਹੈ।

ਮੰਡੇ ਬੀਰ ਬਾਨਾਨ ਬਾਜਾਨ ਲੈ ਕੈ ॥

मंडे बीर बानान बाजान लै कै ॥

ਸੂਰਮੇ ਘੋੜਿਆਂ ਅਤੇ ਬਾਣਾ ਨੂੰ ਲੈ ਕੇ ਡਟੇ ਹੋਏ ਹਨ।

ਮਹਾ ਕੋਪ ਕੀ ਚਿਤ ਕੋ ਓਪ ਦੈ ਕੈ ॥੨੨॥

महा कोप की चित को ओप दै कै ॥२२॥

ਮਨ ਵਿਚ ਬਹੁਤ ਗੁੱਸਾ ਕਰ ਕੇ ਸ਼ੋਭਾ ਵਧਾਈ ਹੋਈ ਹੈ ॥੨੨॥

ਤਬੈ ਬਿਸਨ ਜੂ ਮੰਤ੍ਰ ਐਸੇ ਬਿਚਾਰਿਯੋ ॥

तबै बिसन जू मंत्र ऐसे बिचारियो ॥

ਤਦੋਂ ਵਿਸ਼ਣੂ ਨੇ (ਮਨ ਵਿਚ) ਇਹ ਵਿਚਾਰ ਕੀਤਾ

ਸਭੈ ਦਾਨਵਾਨੇਸ ਕੋ ਭੇਸ ਧਾਰਿਯੋ ॥

सभै दानवानेस को भेस धारियो ॥

ਅਤੇ ਜਲੰਧਰ ਦੈਂਤ ਦਾ ਸਾਰਾ ਰੂਪ ਧਾਰਨ ਕਰ ਲਿਆ।

ਜਿਸੀ ਬਾਗ ਮੈ ਨਾਰ ਬ੍ਰਿੰਦਾ ਬਿਰਾਜੈ ॥

जिसी बाग मै नार बृंदा बिराजै ॥

ਜਿਸ ਬਾਗ਼ ਵਿਚ ਬ੍ਰਿੰਦਾ ਇਸਤਰੀ ਬੈਠੀ ਹੋਈ ਸੀ

ਲਖੇ ਜਾਹਿ ਕੰਦ੍ਰਪ ਕੋ ਦਰਪੁ ਭਾਜੈ ॥੨੩॥

लखे जाहि कंद्रप को दरपु भाजै ॥२३॥

ਅਤੇ ਜਿਸ (ਦੇ ਸਰੂਪ) ਨੂੰ ਵੇਖ ਕੇ ਕਾਮ ਦੇਵ ਦਾ ਘਮੰਡ ਵੀ ਨਸ਼ਟ ਹੋ ਰਿਹਾ ਸੀ ॥੨੩॥

ਦੋਹਰਾ ॥

दोहरा ॥

ਦੋਹਰਾ:

ਜਾਲੰਧਰ ਕੇ ਭੇਸ ਧਰਿ ਤਹਾ ਪਹੂੰਚਯੋ ਜਾਇ ॥

जालंधर के भेस धरि तहा पहूँच्यो जाइ ॥

(ਵਿਸ਼ਣੂ) ਜਲੰਧਰ ਦਾ ਭੇਸ ਧਾਰ ਕੇ ਉਥੇ ਜਾ ਪਹੁੰਚਿਆ।

ਪਤਿ ਕੋ ਰੂਪ ਪਛਾਨਿ ਕੈ ਰੀਝਤ ਭਈ ਸੁ ਭਾਇ ॥੨੪॥

पति को रूप पछानि कै रीझत भई सु भाइ ॥२४॥

(ਬ੍ਰਿੰਦਾ) ਪਤੀ ਦਾ ਰੂਪ ਵੇਖ ਕੇ ਪ੍ਰੇਮ ਪੂਰਵਕ ਉਸ ਉਤੇ ਪ੍ਰਸੰਨ ਹੋ ਗਈ ॥੨੪॥

ਚੌਪਈ ॥

चौपई ॥

ਚੌਪਈ:

ਭਾਤਿ ਭਾਤਿ ਤਿਹ ਸਾਥ ਬਿਹਾਰਿਯੋ ॥

भाति भाति तिह साथ बिहारियो ॥

(ਵਿਸ਼ਣੂ ਨੇ ਜਲੰਧਰ ਰੂਪ ਵਿਚ) ਉਸ ਨਾਲ ਭਾਤ ਭਾਤ ਦਾ ਵਿਹਾਰ ਕੀਤਾ

ਸਭ ਕੰਦ੍ਰਪ ਕੋ ਦਰਪੁ ਨਿਵਾਰਿਯੋ ॥

सभ कंद्रप को दरपु निवारियो ॥

ਅਤੇ ਕਾਮ ਦੇਵ ਦਾ ਸਾਰਾ ਹੰਕਾਰ ਦੂਰ ਕਰ ਦਿੱਤਾ।

ਉਤੈ ਜੁਧ ਜੋ ਭਯੋ ਸੁਨਾਊ ॥

उतै जुध जो भयो सुनाऊ ॥

ਉਥੇ ਜੋ ਯੁੱਧ ਹੋਇਆ, ਉਸ ਨੂੰ ਸੁਣਾਉਂਦਾ ਹਾ,

ਤਾ ਤੇ ਤੁਮਰੇ ਹ੍ਰਿਦੈ ਸਿਰਾਊ ॥੨੫॥

ता ते तुमरे हृदै सिराऊ ॥२५॥

ਜਿਸ ਕਰ ਕੇ ਤੁਹਾਡੇ ਹਿਰਦੇ ਨੂੰ ਪ੍ਰਸੰਨ ਕਰਦਾ ਹਾ ॥੨੫॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਉਤੈ ਦੈਤ ਬਾਕੈ ਇਤੈ ਦੇਵ ਆਛੇ ॥

उतै दैत बाकै इतै देव आछे ॥

ਉਧਰ ਬਾਕੇ ਦੈਂਤ ਹਨ ਅਤੇ ਇਧਰ ਚੰਗੇ ਦੇਵਤੇ ਹਨ।

ਲਏ ਸੂਲ ਸੈਥੀ ਸਭੈ ਕਾਛ ਕਾਛੇ ॥

ਲਏ ਸੂਲ ਸੈਥੀ ਸਭੈ ਕਾਛ ਕਾਛੇ ॥

ਸਾਰਿਆਂ ਨੇ ਤ੍ਰਿਸ਼ੂਲ ਅਤੇ ਬਰਛੇ ਧਾਰਨ ਕੀਤੇ ਹੋਏ ਹਨ।

ਮਹਾ ਨਾਦ ਮਾਰੂ ਤਿਸੀ ਖੇਤ ਬਾਜੇ ॥

महा नाद मारू तिसी खेत बाजे ॥

ਉਸ ਯੁੱਧ-ਭੂਮੀ ਵਿਚ ਮਾਰੂ ਨਾਦ ਵਜ ਰਿਹਾ ਹੈ।

ਦਿਤ੍ਯਾਦਿਤ ਗਾੜੇ ਦੁਹੂੰ ਓਰ ਗਾਜੇ ॥੨੬॥

दित्रयादित गाड़े दुहूँ ओर गाजे ॥२६॥

ਦਿਤੀ ਅਤੇ ਅਦਿਤੀ ਦੇ ਪੁੱਤਰ ਦੋਹਾ ਪਾਸੇ ਬਹੁਤ ਗੱਜ ਰਹੇ ਹਨ ॥੨੬॥

ਮਹਾ ਕੋਪ ਕੈ ਕੈ ਕਹੂੰ ਬੀਰ ਜੂਝੇ ॥

महा कोप कै कै कहूँ बीर जूझे ॥

ਕਿਤੇ ਬਹੁਤ ਕ੍ਰੋਧ ਕਰ ਕੇ ਸੂਰਮੇ ਜੂਝ ਰਹੇ ਸਨ।

ਪਰੇ ਭਾਤਿ ਐਸੀ ਨਹੀ ਜਾਤ ਬੂਝੇ ॥

परे भाति ऐसी नही जात बूझे ॥

ਇਸ ਤਰ੍ਹਾ ਡਿਗ ਰਹੇ ਹਨ ਕਿ ਪਛਾਣੇ ਨਹੀਂ ਜਾਦੇ।

ਕਹੂੰ ਰਾਜ ਬਾਜੀ ਜਿਰਹ ਬੀਰ ਭਾਰੀ ॥

कहूँ राज बाजी जिरह बीर भारी ॥

ਕਿਤੇ ਰਾਜੇ, ਘੋੜੇ, ਸੂਰਮੇ ਅਤੇ ਵੱਡੇ ਕਵਚ (ਡਿਗੇ ਪਏ ਹਨ)

ਕਹੂੰ ਤੇਗ ਔ ਤੀਰ ਕਾਤੀ ਕਟਾਰੀ ॥੨੭॥

कहूँ तेग औ तीर काती कटारी ॥२७॥

ਅਤੇ ਕਿਤੇ ਤੇਗ, ਤੀਰ ਅਤੇ ਕਾਤੀ-ਕਟਾਰੀ (ਪਈਆਂ ਹਨ) ॥੨੭॥

ਕਹੂੰ ਟੋਪ ਟੂਟੇ ਕਹੂੰ ਰਾਗ ਭਾਰੀ ॥

कहूँ टोप टूटे कहूँ राग भारी ॥

ਕਿਤੇ ਟੋਪ ਟੁੱਟੇ ਪਏ ਹਨ, ਕਿਤੇ ਭਾਰੀ ਵਾਜੇ ਵਜ ਰਹੇ ਹਨ,

ਕਹੂੰ ਜ੍ਵਾਨ ਜੇਬੇ ਸੁ ਕਾਤੀ ਕਟਾਰੀ ॥
कहूँ ज्वान जेबे सु काती कटारी ॥
ਕਿਤੇ ਜਵਾਨ ਸੂਰਮੇ ਕਾਤੀਆਂ ਕਟਾਰੀਆਂ ਨਾਲ ਸ਼ੁਭਾਇਮਾਨ ਹਨ।

ਕਹੂੰ ਸੂਲ ਸੈਥੀ ਗਿਰੀ ਭੂਮਿ ਐਸੀ ॥
कहूँ सूल सैथी गिरी भूमि ऐसी ॥
ਕਿਤੇ ਸ਼ੂਲ ਅਤੇ ਸੈਹਥੀਆਂ ਇਸ ਤਰ੍ਹਾ ਭੂਮੀ ਉਤੇ ਡਿਗੀਆਂ ਪਈਆਂ ਹਨ

ਦਿਪੈ ਚਾਰ ਸੋਭਾ ਮਹਾ ਜ੍ਵਾਲ ਜੈਸੀ ॥੨੮॥
दिपै चार सोभा महा ज्वाल जैसी ॥२८॥
ਕਿ ਉਨ੍ਹਾ ਦੀ ਸੁੰਦਰ ਸ਼ੋਭਾ ਮਹਾਨ ਜਵਾਲਾ ਵਰਗੀ ਹੈ ॥੨੮॥

ਚੌਪਈ ॥
चौपई ॥
ਚੌਪਈ:

ਬ੍ਰਿੰਦਾ ਕੋ ਪ੍ਰਥਮੈ ਸਤ ਟਾਰਿਯੋ ॥
बृंदा को प्रथमै सत टारियो ॥
(ਵਿਸ਼ਣੂ ਨੇ) ਪਹਿਲਾ ਬ੍ਰਿੰਦਾ ਦਾ ਸੱਤ ਭੰਗ ਕੀਤਾ।

ਤਾ ਪਾਛੈ ਜਾਲੰਧਰ ਮਾਰਿਯੋ ॥
ता पाछै जालंधर मारियो ॥
ਉਸ ਪਿਛੋਂ ਜਲੰਧਰ ਨੂੰ ਮਾਰਿਆ।

ਬਹੁਰੋ ਰਾਜ ਆਪਨੋ ਲਿਯੋ ॥
बहुरो राज आपनो लियो ॥
ਫਿਰ ਆਪਣਾ ਰਾਜ ਹਾਸਲ ਕੀਤਾ।

ਸੁਰ ਪੁਰ ਮਾਝ ਬਧਾਵੋ ਕਿਯੋ ॥੨੯॥

सुर पुर माझ बधावो कियो ॥२९॥

ਸਵਰਗ ਵਿਚ ਖ਼ੁਸ਼ੀ ਦੇ ਵਾਜੇ ਵਜਾਏ ॥੨੯॥

ਦੋਹਰਾ ॥

दोहरा ॥

ਦੋਹਰਾ:

ਇਹ ਚਰਿਤ੍ਰ ਸੌ ਬਿਸਨ ਜੂ ਬ੍ਰਿੰਦਾ ਕੋ ਸਤ ਟਾਰਿ ॥

इह चरित्र सौ बिसन जू बृंदा को सत टारि ॥

ਇਸ ਚਰਿਤ੍ਰ ਨਾਲ ਵਿਸ਼ਣੂ ਜੀ ਨੇ ਬ੍ਰਿੰਦਾ ਦਾ ਸੱਤ ਭੰਗ ਕੀਤਾ

ਆਨਿ ਰਾਜ ਅਪਨੋ ਲਯੋ ਜਾਲੰਧਰ ਕਹ ਮਾਰਿ ॥੩੦॥੧॥

आनि राज अपनो लयो जालंधर कह मारि ॥३०॥१॥

ਅਤੇ ਜਲੰਧਰ ਨੂੰ ਮਾਰ ਕੇ ਆਪਣਾ ਰਾਜ ਆ ਕੇ ਲਿਆ ॥੩੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੨੦॥੨੩੬੨॥ਅਫਜੂੰ॥

इति स्री चरित्र पख्याने पुरख चरित्रे मंत्री भूप संबादे इक सौ बीसवो चरित्र समापतम सतु सुभम सतु ॥१२०॥२३६२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਸ਼ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੨੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੨੦॥੨੩੬੨॥ ਚਲਦਾ॥

ਚੌਪਈ ॥

चौपई ॥

ਚੌਪਈ:

ਜਹਾਗੀਰ ਜਬ ਤਖਤ ਸੁਹਾਵੈ ॥

जहागीर जब तखत सुहावै ॥

ਜਦ ਜਹਾਗੀਰ ਬਾਦਸ਼ਾਹ ਤਖ਼ਤ ਉਤੇ ਬਿਰਾਜਦਾ ਸੀ

ਬੁਰਕਾ ਪਹਿਰਿ ਨਾਰਿ ਇਕ ਆਵੈ ॥

बुरका पहिरि नारि इक आवै ॥

ਤਾ ਇਕ ਇਸਤਰੀ ਬੁਰਕਾ ਪਾ ਕੇ (ਦਰਬਾਰ ਵਿਚ) ਆਉਂਦੀ ਸੀ।

ਖੀਸੇ ਕਾਟਿ ਬਹੁਨ ਕੇ ਲੇਈ ॥

खीसे काटि बहुन के लेई ॥

(ਉਹ) ਬਹੁਤਿਆਂ ਦੀਆਂ ਜੇਬਾ ਕਟ ਲੈਂਦੀ ਸੀ,

ਨਿਜ ਮੁਖ ਕਿਸੂ ਨ ਦੇਖਨ ਦੇਈ ॥੧॥

निज मुख किसू न देखन देई ॥१॥

ਪਰ ਆਪਣਾ ਮੁਖ ਕਿਸੇ ਨੂੰ ਵੇਖਣ ਨਹੀਂ ਦਿੰਦੀ ਸੀ ॥੧॥

ਤਾ ਕੋ ਭੇਦ ਏਕ ਨਰ ਪਾਯੋ ॥

ता को भेद एक नर पायो ॥

ਉਸ ਦਾ ਭੇਦ ਇਕ ਬੰਦੇ ਨੂੰ ਪਤਾ ਚਲ ਗਿਆ।

ਔਰ ਨ ਕਾਹੂੰ ਤੀਰ ਜਤਾਯੋ ॥

और न काहूँ तीर जतायो ॥

ਪਰ ਕਿਸੇ ਹੋਰ ਨੂੰ ਨਾ ਦਸਿਆ।

ਪ੍ਰਾਤ ਭਏ ਆਈ ਤ੍ਰਿਯ ਜਾਨੀ ॥

प्रात भए आई तृय जानी ॥

ਸਵੇਰ ਹੋਣ ਤੇ (ਉਸ) ਇਸਤਰੀ ਨੂੰ ਆਉਂਦਿਆਂ ਵੇਖਿਆ

ਚਿਤ ਕੇ ਬਿਖੈ ਇਹੈ ਮਤਿ ਠਾਨੀ ॥੨॥

चित के बिखै इहै मति ठानी ॥२॥

ਤਾ ਮਨ ਵਿਚ ਇਹ ਗੱਲ ਪੱਕੀ ਕੀਤੀ ॥੨॥

ਪਨਹੀ ਹਾਥ ਆਪਨੇ ਲਈ ॥

ਪਨਹੀ ਹਾਥ ਆਪਨੇ ਲਈ ॥

(ਉਸ ਨੇ) ਆਪਣੇ ਹੱਥ ਵਿਚ ਜੁਤੀ ਪਕੜ ਲਈ

ਅਧਿਕ ਮਾਰਿ ਤਾ ਤ੍ਰਿਯ ਕੌ ਦਈ ॥

अधिक मारि ता तृय कौ दई ॥

ਅਤੇ ਉਸ ਇਸਤਰੀ ਨੂੰ ਬਹੁਤ ਮਾਰੀਆਂ।

ਸਤਰ ਛੋਰਿ ਆਈ ਕਯੋਨ ਚਾਰੀ ॥

सतर छोरि आई क्योन चारी ॥

(ਇਹੀ ਕਹਿੰਦਾ ਰਿਹਾ ਕਿ ਤੂੰ) ਸਤਰ (ਪਰਦਾ) ਛਡ ਕੇ ਇਥੇ ਕਿਉਂ ਆਈ ਹੈਂ

ਜੂਤਿਨ ਸੌ ਕਮਰੀ ਕਰਿ ਡਾਰੀ ॥੩॥

जूतिन सौ कमरी करि डारी ॥३॥

ਅਤੇ ਜੁਤੀਆਂ ਮਾਰ ਮਾਰ ਕੇ ਉਸ ਨੂੰ ਕਮਲਾ ਕਰ ਦਿੱਤਾ ॥੩॥

ਦੋਹਰਾ ॥

दोहरा ॥

ਦੋਹਰਾ:

ਕਮਰੀ ਕੈ ਜੂਤਿਨ ਦਈ ਭੂਖਨ ਲਏ ਉਤਾਰਿ ॥

कमरी कै जूतिन दई भूखन लए उतारि ॥

ਉਸ ਨੂੰ ਜੁਤੀਆਂ ਮਾਰ ਮਾਰ ਕੇ ਕਮਲੀ ਕਰ ਦਿੱਤਾ ਅਤੇ ਗਹਿਣੇ ਉਤਾਰ ਲਏ।

ਕਿਹ ਨਿਮਿਤ ਆਈ ਇਹਾ ਐਸੇ ਬਚਨ ਉਚਾਰਿ ॥੪॥

किह निमित आई इहा ऐसे बचन उचारि ॥४॥

(ਬਾਰ ਬਾਰ) ਇਹੀ ਪੁਛਦਾ ਰਿਹਾ ਕਿ ਤੂੰ ਕਿਸ ਲਈ ਇਥੇ ਆਈ ਹੈਂ ॥੪॥

ਚੌਪਈ ॥

चौपई ॥

ਚੌਪਈ:

ਸਭਹੂੰ ਇਹੈ ਚਿਤ ਮੈ ਜਾਨੀ ॥
सभहूँ इहै चित मै जानी ॥
ਸਭ ਨੇ ਮਨ ਵਿਚ ਇਹੀ ਸਮਝਿਆ

ਤਾ ਕੀ ਨਾਰਿ ਤ੍ਰਿਯਾ ਪਹਿਚਾਨੀ ॥
ता की नारि तृया पहिचानी ॥
ਕਿ ਇਹ ਇਸਤਰੀ ਇਸ ਦੀ ਪਤਨੀ ਹੈ।

ਬਿਨੁ ਪੂਛੇ ਪਤਿ ਕੇ ਕ੍ਯੋਨ ਆਈ ॥
बिनु पूछे पति के क्योन आई ॥
(ਇਹ) ਪਤੀ ਦੇ ਪੁੱਛੇ ਬਿਨਾ ਕਿਉਂ ਆਈ ਹੈ।

ਜਾ ਤੇ ਆਜੁ ਮਾਰਿ ਤੈਂ ਖਾਈ ॥੫॥
जा ते आजु मारि तैं खाई ॥५॥
ਇਸ ਲਈ ਉਸ ਨੇ ਅਜ ਮਾਰ ਖਾਈ ਹੈ ॥੫॥

ਜਬ ਲੌ ਤਾਹਿ ਤ੍ਰਿਯਹਿ ਸੁਧਿ ਆਈ ॥
जब लौ ताहि तृयहि सुधि आई ॥
ਜਦ ਤਕ ਉਸ ਇਸਤਰੀ ਨੂੰ ਹੋਸ਼ ਆਈ,

ਤਬ ਲੌ ਗਯੋ ਵਹ ਪੁਰਖ ਲੁਕਾਈ ॥
तब लौ गयो वह पुरख लुकाई ॥
ਤਦ ਤਕ ਉਹ ਪੁਰਸ਼ ਲੁਕ ਗਿਆ।

ਤਾ ਤੇ ਤ੍ਰਸਤ ਨ ਤਹ ਪੁਨਿ ਗਈ ॥
ता ते त्रसत न तह पुनि गई ॥
ਉਸ ਦੇ ਡਰ ਤੋਂ ਉਹ ਫਿਰ (ਉਥੇ) ਨਹੀਂ ਗਈ।

ਚੋਰੀ ਕਰਤ ਹੁਤੀ ਤਜਿ ਦਈ ॥੬॥

चोरी करत हुती तजि दई ॥६॥

(ਉਹ) ਚੋਰੀ ਕਰਦੀ ਹੁੰਦੀ ਸੀ, (ਹੁਣ) ਛਡ ਦਿੱਤੀ ॥੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੨੧॥੨੩੬੮॥ਅਫਜੂੰ॥

इति स्री चरित्र पख्याने पुरख चरित्रे मंत्री भूप संबादे इक सौ इकीसवो चरित्र समापतम सतु सुभम सतु ॥१२१॥२३६८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਸ਼ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੨੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੨੧॥੨੩੬੮॥ ਚਲਦਾ॥

ਚੌਪਈ ॥

चौपई ॥

ਚੌਪਈ:

ਅਭੈ ਸਾਡ ਰਾਜਾ ਇਕ ਭਾਰੋ ॥

अभै साड राजा इक भारो ॥

ਅਭੈ ਸਾਡ ਨਾ ਦਾ ਇਕ ਵੱਡਾ ਰਾਜਾ ਸੀ।

ਕਹਲੂਰ ਕੇ ਦੇਸ ਉਜਿਯਾਰੋ ॥

कहलूर के देस उजियारो ॥

(ਉਹ) ਕਹਿਲੂਰ ਦੇਸ਼ ਵਿਚ ਬਹੁਤ ਪ੍ਰਸਿੱਧ ਸੀ।

ਖਾਨ ਤਤਾਰ ਖੇਤ ਤਿਨ ਮਾਰਿਯੋ ॥

खान ततार खेत तिन मारियो ॥

ਉਸ ਨੇ ਤਤਾਰ ਖ਼ਾਨ ਨੂੰ ਯੁੱਧ ਵਿਚ ਮਾਰਿਆ

ਨਾਕਨ ਕੋ ਕੂਆ ਭਰ ਡਾਰਿਯੋ ॥੧॥

नाकन को कूआ भर डारियो ॥१॥

(ਅਤੇ ਉਸ ਦੇ ਸੈਨਿਕਾ ਨੂੰ ਮਾਰ ਮਾਰ ਕੇ) ਖੂਹ ਨੂੰ ਨਕੋ ਨਕ ਭਰ ਦਿੱਤਾ ॥੧॥

ਤਾ ਪੈ ਚੜੇ ਖਾਨ ਰਿਸਿ ਭਾਰੇ ॥

ता पै चड़े खान रिसि भारे ॥

ਉਸ ਉਤੇ ਕ੍ਰੋਧਿਤ ਹੋ ਕੇ ਖ਼ਾਨ ਚੜ ਆਏ

ਭਾਤਿ ਭਾਤਿ ਤਿਨ ਨ੍ਰਿਪਤਿ ਸੰਘਾਰੇ ॥

भाति भाति तिन नृपति संघारे ॥

ਅਤੇ ਉਨ੍ਹਾ ਨੂੰ ਰਾਜੇ ਨੇ ਕਈ ਢੰਗਾ ਨਾਲ ਮਾਰ ਦਿੱਤਾ।

ਹਾਰੇ ਸਭੈ ਉਪਾਇ ਬਨਾਯੋ ॥

हारे सभै उपाइ बनायो ॥

ਜਦੋਂ ਸਭ ਹਾਰ ਗਏ ਤਾ ਇਕ ਉਪਾ ਕੀਤਾ।

ਛਜੂਅਹਿ ਗਜੂਅਹਿ ਖਾਨ ਬੁਲਾਯੋ ॥੨॥

छजूअहि गजूअहि खान बुलायो ॥२॥

ਛਜੂ ਅਤੇ ਗਜੂ (ਨਾ ਦੇ ਵਜ਼ੀਰਾ ਨੂੰ) ਖ਼ਾਨ ਨੇ ਬੁਲਾਵਇਆ ॥੨॥

ਕਾਖ ਬਿਖੈ ਕਬੂਤਰ ਇਕ ਰਾਖਿਯੋ ॥

काख बिखै कबूतर इक राखियो ॥

ਕੱਛ ਵਿਚ ਇਕ ਕਬੂਤਰ ਰਖ ਲਿਆ

ਤਿਨ ਸੌ ਬਚਨ ਬਕਤ੍ਰ ਤੇ ਭਾਖਿਯੋ ॥

तिन सौ बचन बकत्र ते भाखियो ॥

ਅਤੇ ਉਨ੍ਹਾ ਨਾਲ ਮੂਹੋਂ ਬੋਲਿਆ।

ਯਾ ਨ੍ਰਿਪ ਕੋ ਜੁ ਬੁਰਾ ਕੋਊ ਕਰਿ ਹੈ ॥

या नृप को जु बुरा कोऊ करि है ॥

ਜੋ ਇਸ ਰਾਜੇ ਦਾ ਕੋਈ ਬੁਰਾ ਕਰੇਗਾ,

ਤਾ ਕੋ ਪਾਪ ਮੂਡ ਇਹ ਪਰਿ ਹੈ ॥੩॥

ता को पाप मूड इह परि है ॥३॥

ਉਸ ਦੇ ਸਿਰ ਉਤੇ ਪਾਪ ਚੜ੍ਹੇਗਾ ॥੩॥

ਯਹ ਸੁਨਿ ਬਚਨ ਮਾਨਿ ਤੇ ਗਏ ॥

यह सुनि बचन मानि ते गए ॥

ਇਹ ਗੱਲ ਸੁਣ ਕੇ ਸਾਰੇ ਮੰਨ ਗਏ

ਭੇਦ ਅਭੇਦ ਨ ਚੀਨਤ ਭਏ ॥

भेद अभेद न चीनत भए ॥

ਅਤੇ ਵਿਚਲੇ ਭੇਦ ਨੂੰ ਕੋਈ ਸਮਝ ਨਾ ਸਕਿਆ।

ਜਾਇ ਰਾਵ ਪ੍ਰਤਿ ਯਹੈ ਉਚਾਰੋ ॥

जाइ राव प्रति यहै उचारो ॥

ਜਾ ਕੇ ਰਾਜੇ ਨੂੰ (ਸਾਡੇ ਵਲੋਂ) ਇਹ ਕਹੋ

ਤਵ ਦੇਖਨ ਕੌ ਹਿਯੋ ਹਮਾਰੋ ॥੪॥

तव देखन कौ हियो हमारो ॥४॥

ਕਿ ਤੁਹਾਨੂੰ ਦੇਖਣ ਤੇ ਸਾਡਾ ਮਨ ਕਰਦਾ ਹੈ ॥੪॥

ਯੌ ਸੁਨਿ ਬਚਨ ਰਾਵ ਤਿਹ ਆਯੋ ॥

यौ सुनि बचन राव तिह आयो ॥

ਇਹ ਬੋਲ ਸੁਣ ਕੇ ਰਾਜਾ ਉਥੇ ਆਇਆ।

ਚਾਰਿ ਚਾਰਿ ਭੀਤਰਿ ਬੈਠਾਯੋ ॥

चारि चारि भीतरि बैठायो ॥

(ਉਸ ਨੂੰ) ਚਾਰ ਚਾਰ ਦੀਆਂ ਚੌਕੀਆਂ ਵਿਚ ਬਿਠਾ ਦਿੱਤਾ।

ਤਿਨ ਆਯੁਧ ਦੇਖਨ ਕੌ ਲਏ ॥

तिन आयुध देखन कौ लए ॥

ਉਨ੍ਹਾ ਦੇ ਹਥਿਆਰ ਵੇਖਣ ਲਈ ਲਏ।

ਹਾਥੋ ਹਾਥ ਕਾਢਿ ਕੈ ਦਏ ॥੫॥

हाथो हाथ काढि कै दए ॥५॥

(ਰਾਜੇ ਨੇ) ਹੱਥੋਂ ਹੱਥ ਕਢ ਕੇ ਦੇ ਦਿੱਤੇ ॥੫॥

ਆਯੁਧੁ ਕਾਢਿ ਐਸ ਬਿਧਿ ਦਏ ॥

आयुधु काढि ऐस बिधि दए ॥

ਉਸ ਨੇ ਇਸ ਤਰ੍ਹਾ ਸ਼ਸਤ੍ਰ ਕਢ ਕੇ ਦਿੱਤੇ

ਜੋਰੇ ਏਕ ਬਨਾਵਤ ਭਏ ॥

जोरे एक बनावत भए ॥

ਕਿ (ਉਨ੍ਹਾ ਦੇ) ਜੋੜੇ ਬਣਾਉਣ ਲਗ ਗਏ।

ਜਾ ਕੀ ਬਾਹ ਸੀਵਿ ਦੋਊ ਲੀਨੀ ॥

जा की बाह सीवि दोऊ लीनी ॥

ਉਸ ਦੀਆਂ ਦੋਵੇਂ ਬਾਹਵਾ ਇਸ ਤਰ੍ਹਾ ਸੀ ਲਈਆਂ

ਬਿਨੁ ਬਾਧੋ ਮੁਸਕੈ ਜਨ ਦੀਨੀ ॥੬॥

बिनु बाधो मुसकै जन दीनी ॥६॥

ਮਾਨੋ ਬਿਨਾ ਬੰਨ੍ਹਿਆਂ ਹੀ ਮੁਸ਼ਕਾ ਕਸ ਦਿੱਤੀਆਂ ਹੋਣ ॥੬॥

ਏਕ ਭਾਟ ਕੌ ਭੇਦ ਬਤਾਯੋ ॥

एक भाट कौ भेद बतायो ॥

ਇਕ ਭਾਟ ਨੂੰ ਭੇਦ ਦਸ ਕੇ

ਰਾਜਾ ਕੇ ਮੁਖ ਪੈ ਕਹਾਯੋ ॥

राजा के मुख पै कहायो ॥

ਰਾਜੇ ਦੇ ਮੁਖ ਉਤੇ ਇਹ ਅਖਵਾਇਆ

ਜੋ ਸਭ ਸਸਤ੍ਰ ਦੈ ਮੁਝ ਡਾਰੇ ॥

जो सभ ससत्र दै मुझ डारे ॥

ਕਿ ਜੇ ਤੁਸੀਂ ਸਾਰੇ ਸ਼ਸਤ੍ਰ ਮੈਨੂੰ ਦੇ ਦਿਓ

ਤੌਂ ਦਾਤਾ ਤੂ ਜਾਨ ਹਮਾਰੈ ॥੭॥

तौ दाता तू जान हमारै ॥७॥

ਤਾ ਤੁਸੀਂ (ਆਪਣੇ ਆਪ ਨੂੰ) ਸਾਡਾ ਦਾਤਾ ਸਮਝੋ ॥੭॥

ਯਹ ਸੁਨਿ ਨ੍ਰਿਪਤਿ ਸਸਤ੍ਰ ਦੈ ਡਾਰੇ ॥

यह सुनि नृपति ससत्र दै डारे ॥

ਇਹ ਸੁਣ ਕੇ ਰਾਜੇ ਨੇ ਸ਼ਸਤ੍ਰ ਦੇ ਦਿੱਤੇ।

ਹੋਰ ਰਹੇ ਮੰਤ੍ਰੀਨ ਨਿਵਾਰੇ ॥

होर रहे मंत्रीन निवारे ॥

ਮੰਤ੍ਰੀ ਹੋੜਦੇ ਰਹੇ, ਪਰ (ਉਹ ਦੇਣੋ) ਨਾ ਟਲਿਆ।

ਜਾਨ੍ਯੋ ਨ੍ਰਿਪਤਿ ਨਿਰਾਯੁਧ ਭਯੋ ॥

जान्यो नृपति निरायुध भयो ॥

ਜਦੋਂ ਰਾਜਾ ਸ਼ਸਤ੍ਰ-ਹੀਨ ਹੋਇਆ ਜਾਣ ਲਿਆ

ਬਾਗੋ ਆਨਿ ਤਾਹਿ ਪਹਿਰਯੋ ॥੮॥

बागो आनि ताहि पहिरयो ॥८॥

ਤਾ ਉਸ ਨੂੰ ਬਸਤ੍ਰ (ਚੋਗ਼ਾ) ਪਵਾ ਦਿੱਤੇ ॥੮॥

ਦੋਹਰਾ ॥

दोहरा ॥

ਦੋਹਰਾ:

ਸੋ ਬਾਗੋ ਪਹਿਰਿਯੋ ਨ੍ਰਿਪਤਿ ਬਾਹ ਕਢੀ ਨਹਿ ਜਾਹਿ ॥

सो बागो पहिरियो नृपति बाह कढी नहि जाहि ॥

ਉਸ ਚੋਗ਼ੇ ਨੂੰ ਪਾ ਕੇ ਰਾਜੇ ਤੋਂ ਬਾਹਵਾ ਬਾਹਰ ਕੱਢੀਆਂ ਨਹੀਂ ਜਾ ਰਹੀਆਂ ਸਨ।

ਤੀਰ ਖਾਨ ਠਾਢੋ ਹੁਤੋ ਮੁਸਕੈ ਲਈ ਚਰਾਇ ॥੯॥

तीर खान ठाढो हुतो मुसकै लई चराइ ॥९॥

ਖ਼ਾਨ ਕੋਲ ਖੜੋਤਾ ਸੀ, ਉਸ ਨੇ ਮੁਸ਼ਕਾ ਕਸ ਦਿੱਤੀਆਂ ॥੯॥

ਚੌਪਈ ॥

चौपई ॥

ਚੌਪਈ:

ਸੁੰਦਰ ਰਾਜ ਪੁਤ੍ਰ ਤਹ ਭਾਰੋ ॥

सुँदर राज पुत्र तह भारो ॥

(ਖ਼ਾਨ ਨੇ ਰਾਜੇ ਨੂੰ ਕਿਹਾ) ਤੁਸੀਂ ਸੁੰਦਰ ਰਾਜ ਪੁੱਤਰ ਹੋ,

ਤੁਰਤ ਤੇਗ ਕਹ ਤਾਹਿ ਸੰਭਾਰੋ ॥

तुरत तेग कह ताहि संभारो ॥

ਇਸ ਲਈ ਤੁਰਤ ਤਲਵਾਰ ਦਾ ਵਾਰ ਸੰਭਾਲੋ।

ਤਮਕਿ ਵਾਰ ਤਾ ਤੁਰਕਹਿ ਕਿਯੋ ॥

तमकि वार ता तुरकहि कियो ॥

ਤਾ ਉਸ ਤੁਰਕ ਨੇ ਕ੍ਰੋਧ ਨਾਲ ਵਾਰ ਕੀਤਾ

ਬਾਹਨ ਦੁਹੂੰ ਦੁਧਾ ਕਰਿ ਦਿਯੋ ॥੧੦॥

बाहन दुहूँ दुधा करि दियो ॥१०॥

ਅਤੇ (ਉਸ ਦੀਆਂ) ਦੋਵੇਂ ਬਾਹਵਾ ਦੋ ਦੋ ਟੋਟੇ ਕਰ ਦਿੱਤੀਆਂ ॥੧੦॥

ਦੋਹਰਾ ॥

दोहरा ॥

ਦੋਹਰਾ:

ਏਕ ਰਾਵ ਅਗਨਿਤ ਤੁਰਕ ਕਹ ਲਗਿ ਲਰੈ ਰਸਾਇ ॥

एक राव अगनित तुरक कह लगि लरै रसाइ ॥

ਰਾਜਾ ਇਕ ਇਕੱਲਾ ਸੀ ਅਤੇ ਤੁਰਕ ਅਣਗਿਣਤ ਸਨ, (ਉਹ) ਗੁੱਸੇ ਵਿਚ ਹੋ ਕੇ ਕਦ ਤਕ ਲੜਦਾ।

ਸੁੰਦਰ ਕੌ ਰਾਜਾ ਭਏ ਮਾਰਤ ਭਏ ਬਜਾਇ ॥੧੧॥

सुँदर कौ राजा भए मारत भए बजाइ ॥११॥

ਸੁੰਦਰ ਰਾਜੇ ਨੂੰ ਲਲਕਾਰ ਲਲਕਾਰ ਕੇ ਮਾਰ ਦਿੱਤਾ ॥੧੧॥

ਚੌਪਈ ॥

चौपई ॥

ਚੌਪਈ:

ਜਲ ਕੇ ਅਸ੍ਵ ਅਸ੍ਵ ਇਕ ਜਾਯੋ ॥

जल के अस्व अस्व इक जायो ॥

ਦਰੀਆਈ ਘੋੜੇ ਤੋਂ ਪੈਦਾ ਹੋਇਆ ਇਕ ਘੋੜਾ ਸੀ।

ਸੋ ਬਾਗਾ ਰਾਜੇ ਕੇ ਆਯੋ ॥

सो बागा राजे के आयो ॥

ਉਹ ਰਾਜੇ ਦਾ ਚੋਗ਼ਾ ਲੈ ਕੇ ਆਇਆ।

ਚਰਵੇਦਾਰ ਤਾਹਿ ਲੈ ਗਯੋ ॥

चरवेदार ताहि लै गयो ॥

ਚਰਵਾਹੇ ਉਸ ਨੂੰ ਉਥੇ (ਰਾਜ ਮਹੱਲ ਵਿਚ) ਲੈ ਗਏ

ਭੇਦ ਰਾਨਿਯਨ ਕੌ ਲੈ ਦਯੋ ॥੧੨॥

भेद रानियन कौ लै दयो ॥१२॥

ਅਤੇ ਰਾਣੀਆਂ ਨੂੰ ਰਾਜੇ ਦੀ ਸਥਿਤੀ ਦਾ ਭੇਦ ਦਸ ਦਿੱਤਾ ॥੧੨॥

ਦੋਹਰਾ ॥

दोहरा ॥

ਦੋਹਰਾ:

ਕੁੰਕਮ ਦੇ ਘਨਸਾਰ ਦੇ ਯੌ ਸ੍ਰਵਨਨ ਸੁਨਿ ਪਾਇ ॥

कुँकम दे घनसार दे यौ स्रवनन सुनि पाइ ॥

ਕੁੰਕਮ ਦੇਵੀ ਅਤੇ ਘਨਸਾਰ ਦੇਵੀ ਨੇ (ਸਾਰੀ ਗੱਲ) ਕੰਨਾ ਨਾਲ ਸੁਣ ਲਈ।

ਮਤੋ ਬੈਠਿ ਦੁਹੂੰਅਨ ਕਿਯੋ ਜੂਝਿ ਮਰਨ ਕੇ ਭਾਇ ॥੧੩॥

मतो बैठि दुहूँअन कियो जूझि मरन के भाइ ॥१३॥

ਦੋਹਾ ਨੇ ਲੜਾਈ ਵਿਚ ਜੂਝ ਮਰਨ ਦਾ ਮਤਾ ਪਕਾਇਆ ॥੧੩॥

ਜੌ ਹਮਰੇ ਪਤਿ ਲਰਿ ਮਰੇ ਸਮੁਹ ਬਦਨ ਬ੍ਰਿਣ ਖਾਇ ॥

जौ हमरे पति लरि मरे समुह बदन बृण खाइ ॥

ਜੇ ਸਾਡਾ ਪਤੀ ਸਾਹਮਣੇ ਜ਼ਖ਼ਮ ਖਾ ਕੇ ਲੜ ਮਰਿਆ ਹੈ

ਤੌ ਹਮ ਹੂੰ ਸਭ ਲਰਿ ਮਰੈ ਨਰ ਕੋ ਭੇਖ ਬਨਾਇ ॥੧੪॥

तौ हम हूँ सभ लरि मरै नर को भेख बनाइ ॥१४॥

ਤਾ ਅਸੀਂ ਵੀ ਮਰਦਾਵਾ ਭੇਸ ਬਣਾ ਕੇ ਲੜ ਮਰਾਗੀਆਂ ॥੧੪॥

ਚੌਪਈ ॥

चौपई ॥

ਚੌਪਈ:

ਯਹੈ ਮੰਤ੍ਰ ਸਭਹੂੰਨ ਬਿਚਾਰਿਯੋ ॥

यहै मंत्र सभहूँन बिचारियो ॥

ਇਹ ਵਿਉਂਤ ਸਭ ਨੇ ਵਿਚਾਰੀ।

ਸਭ ਹੂੰ ਭੇਖ ਪੁਰਖ ਕੋ ਧਾਰਿਯੋ ॥

सभ हूँ भेख पुरख को धारियो ॥

ਸਭ ਨੇ ਮਰਦਾਵਾ ਭੇਸ ਬਣਾਇਆ।

ਏਕ ਦਿਸਾ ਕੁੰਕਮ ਦੇ ਗਈ ॥

एक दिसा कुँकम दे गई ॥

ਇਕ ਦਿਸ਼ਾ ਵਲ ਕੁੰਕਮ ਦੇਈ ਚਲੀ ਗਈ

ਦੇ ਘਨਸਾਰ ਦੂਜ ਦਿਸਿ ਭਈ ॥੧੫॥

दे घनसार दूज दिसि भई ॥१५॥

ਅਤੇ ਘਨਸਾਰ ਦੇਈ ਦੂਜੇ ਪਾਸੇ ਵਲ ਚਲ ਪਈ ॥੧੫॥

ਦੋਹਰਾ ॥

दोहरा ॥

ਦੋਹਰਾ:

ਕੁੰਕਮ ਦੇ ਘਨਸਾਰ ਦੇ ਦੋਊ ਅਨੀ ਬਨਾਇ ॥

कुँकम दे घनसार दे दोऊ अनी बनाइ ॥

ਕੁੰਕਮ ਦੇਈ ਅਤੇ ਘਨਸਾਰ ਦੇਈ ਨੇ ਆਪਣੀ ਸੈਨਾ ਤਿਆਰ ਕਰ ਲਈ।

ਦੁਹੂੰ ਓਰ ਠਾਢੀ ਭਈ ਜੁਧ ਕਰਨ ਕੇ ਭਾਇ ॥੧੬॥

दुहूँ ओर ठाढी भई जुध करन के भाइ ॥१६॥

ਯੁੱਧ ਕਰਨ ਲਈ ਦੋਹਾ ਪਾਸਿਆਂ ਤੇ ਡਟ ਗਈਆਂ ॥੧੬॥

ਚੌਪਈ ॥

चौपई ॥

ਚੌਪਈ:

ਦੁਹੂੰ ਓਰ ਤੇ ਸਸਤ੍ਰ ਚਲਾਏ ॥

दुहूँ ओर ते ससत्र चलाए ॥

ਦੋਹਾ ਪਾਸਿਆਂ ਤੋਂ ਸ਼ਸਤ੍ਰ ਚਲੇ।

ਦੁਹੂੰ ਓਰ ਬਾਦਿਤ੍ਰ ਬਜਾਏ ॥

दुहूँ ओर बादित्र बजाए ॥

ਦੋਹਾ ਪਾਸਿਆਂ ਤੋਂ ਵਾਜੇ ਵਜੇ।

ਐਸੀ ਮਾਰਿ ਕ੍ਰਿਪਾਨਨ ਡਾਰੀ ॥

ऐसी मारि कृपानन डारी ॥

ਕ੍ਰਿਪਾਨਾ ਦੀ ਅਜਿਹੀ ਮਾਰ ਪਈ

ਏਕ ਨ ਉਬਰੀ ਜੀਵਤ ਨਾਰੀ ॥੧੭॥

एक न उबरी जीवत नारी ॥१७॥

ਕਿ ਇਕ ਇਸਤਰੀ ਵੀ ਜੀਉਂਦੀ ਨਹੀਂ ਬਚੀ ॥੧੭॥

ਦੋਹਰਾ ॥

दोहरा ॥

ਦੋਹਰਾ:

ਬਜ੍ਰ ਬਾਨ ਬਿਛੂਆ ਬਿਸਿਖ ਬਰਖਿਯੋ ਲੋਹ ਅਪਾਰ ॥

बज्र बान बिछूआ बिसिख बरखियो लोह अपार ॥

ਬਜ੍ਰ ਬਾਣ, ਬਿਛੂਆ, ਤੀਰ ਆਦਿ ਬੇਸ਼ੁਮਾਰ ਹਥਿਆਰ ਚਲੇ।

ਸਭ ਅਬਲਾ ਜੂਝਤ ਭਈ ਏਕ ਨ ਉਬਰੀ ਨਾਰਿ ॥੧੮॥

सभ अबला जूझत भई एक न उबरी नारि ॥१८॥

ਸਾਰੀਆਂ ਇਸਤਰੀਆਂ ਮਾਰੀਆਂ ਗਈਆਂ, ਇਕ ਵੀ ਈਸਤਰੀ ਨਾ ਬਚੀ ॥੧੮॥

ਚੌਪਈ ॥

ਚੌਪਈ ॥

ਚੌਪਈ:

ਬਰਛੀ ਦੁਹੂੰ ਦੋਫਲੀ ਲੀਨੀ ॥

बरछी दुहूँ दोफली लीनी ॥

ਉਨ੍ਹਾ ਦੋਹਾ ਨੇ ਦੋਹਰੇ ਫਲਾ ਵਾਲੀਆਂ ਬਰਛੀਆਂ ਲੈ ਲਈਆਂ

ਦੁਹੂੰਅਨ ਵਹੈ ਉਦਰ ਮੈ ਦੀਨ ॥

दुहूँअन वहै उदर मै दीन ॥

ਅਤੇ ਦੋਹਾ ਨੇ (ਇਕ ਦੂਜੇ ਦੇ) ਪੇਟ ਵਿਚ ਦੇ ਮਾਰੀਆਂ।

ਤਿਹ ਕੋ ਝਾਗਿ ਕਟਾਰਿਨ ਲਰੀ ॥

तिह को झागि कटारिन लरी ॥

ਉਨ੍ਹਾ ਨੂੰ ਸਹਿ ਕੇ ਫਿਰ ਕਟਾਰਾ ਨਾਲ ਲੜੀਆਂ

ਦੋਊ ਜੂਝਿ ਖੇਤ ਮੈ ਪਰੀ ॥੧੯॥

दोऊ जूझि खेत मै परी ॥१९॥

ਅਤੇ ਦੋਵੇਂ ਯੁੱਧ-ਭੂਮੀ ਵਿਚ ਜੂਝ ਮਰੀਆਂ ॥੧੯॥

ਦੋਹਰਾ ॥

दोहरा ॥

ਦੋਹਰਾ:

ਸਤ੍ਰੁਨ ਸੌ ਬਾਲਾ ਲਰੀ ਪ੍ਰੀਤਿ ਪਿਯਾ ਕੀ ਮਾਨਿ ॥

सत्रुन सौ बाला लरी प्रीति पिया की मानि ॥

ਆਪਣੇ ਪ੍ਰੀਤਮ ਦੇ ਪ੍ਰੇਮ ਨੂੰ ਮਨ ਵਿਚ ਰਖ ਕੇ ਦੋਵੇਂ ਇਸਤਰੀਆਂ ਵੈਰੀਆਂ ਨਾਲ ਲੜੀਆਂ

ਨਿਜੁ ਪਤਿ ਕੋ ਪਾਵਤ ਭਈ ਸੁਰਪੁਰ ਕਿਯੋ ਪਯਾਨ ॥੨੦॥

निजु पति को पावत भई सुरपुर कियो पयान ॥२०॥

ਅਤੇ ਸਵਰਗ ਸਿਧਾਰ ਕੇ ਆਪਣੇ ਪਤੀ ਨੂੰ ਮਿਲ ਪਈਆਂ ॥੨੦॥

ਪ੍ਰੀਤਿ ਪਿਯਾ ਕੀ ਜੇ ਲਰੀ ਧੰਨਿ ਧੰਨਿ ਤੇ ਨਾਰਿ ॥

प्रीति पिया की जे लरी धंनि धंनि ते नारि ॥

ਆਪਣੇ ਪ੍ਰੀਤਮ ਦੇ ਪ੍ਰੇਮ ਲਈ ਜੋ ਲੜੀਆਂ ਹਨ, ਉਹ ਇਸਤਰੀਆਂ ਧੰਨ ਹਨ।

ਪੂਰਿ ਰਹਿਯੋ ਜਸੁ ਜਗਤ ਮੈ ਸੁਰ ਪੁਰ ਬਸੀ ਸੁਧਾਰਿ ॥੨੧॥

पूरि रहियो जसु जगत मै सुर पुर बसी सुधारि ॥२१॥

ਉਨ੍ਹਾ ਦਾ ਯਸ਼ ਸੰਸਾਰ ਵਿਚ ਪਸਰ ਗਿਆ ਹੈ ਅਤੇ ਸਵਰਗ ਵਿਚ ਜਾ ਵਸੀਆਂ ਹਨ ॥੨੧॥

ਜੂਝਿ ਮਰੀ ਪਿਯ ਪੀਰ ਤ੍ਰਿਯ ਤਨਿਕ ਨ ਮੋਰਿਯੋ ਅੰਗ ॥

जूझि मरी पिय पीर तृय तनिक न मोरियो अंग ॥

ਪ੍ਰੀਤਮ ਦੀ ਪੀੜ ਨੂੰ ਅਨੁਭਵ ਕਰ ਕੇ (ਉਹ) ਜੂਝ ਮਰੀਆਂ ਹਨ (ਅਤੇ ਯੁੱਧ-ਭੂਮੀ ਤੋਂ ਉਨ੍ਹਾ ਨੇ) ਪਾਸਾ ਨਹੀਂ ਮੋੜਿਆ ਹੈ।

ਸੁ ਕਬਿ ਸ੍ਯਾਮ ਪੂਰਨ ਭਯੋ ਤਬ ਹੀ ਕਥਾ ਪ੍ਰਸੰਗ ॥੨੨॥

सु कबि स्याम पूरन भयो तब ही कथा प्रसंग ॥२२॥

ਕਵੀ ਸ਼ਿਆਮ ਕਹਿੰਦੇ ਹਨ ਕਿ ਤਦ ਹੀ ਇਹ ਕਥਾ ਪੂਰੀ ਹੋ ਗਈ ਹੈ ॥੨੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਾਈਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੨੨॥੨੩੯੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ बाईसवो चरित्र समापतम सतु सुभम सतु ॥१२२॥२३९०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੨੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੨੨॥੨੩੯੦॥ ਚਲਦਾ॥

ਚੌਪਈ ॥

चौपई ॥

ਚੌਪਈ:

ਦੇਵ ਅਦੇਵ ਮਿਲਤ ਸਭ ਭਏ ॥

देव अदेव मिलत सभ भए ॥

ਦੇਵਤੇ ਅਤੇ ਦੈਂਤ ਦੋਵੇਂ ਮਿਲ ਕੇ

ਛੀਰ ਸਮੁੰਦ ਮਥਬੇ ਕਹ ਗਏ ॥

छीर समुँद मथबे कह गए ॥

ਛੀਰ ਸਮੁੰਦਰ ਰਿੜਕਣ ਲਈ ਗਏ।

ਚੌਦਹ ਰਤਨ ਨਿਕਾਰੇ ਜਬ ਹੀ ॥

चौदह रतन निकारे जब ही ॥

ਜਦੋਂ ਹੀ ਚੌਦਾ ਰਤਨ ਬਾਹਰ ਕਢੇ ਗਏ,

ਦਾਨੋ ਉਠੇ ਕੋਪ ਕਰਿ ਤਬ ਹੀ ॥੧॥

दानो उठे कोप करि तब ही ॥१॥

ਉਦੋਂ ਹੀ ਦੈਂਤ ਕ੍ਰੋਧਿਤ ਹੋ ਕੇ ਉਠ ਖੜੋਤੇ ॥੧॥

ਹਮ ਹੀ ਰਤਨ ਚੌਦਹੂੰ ਲੈ ਹੈ ॥

हम ही रतन चौदहूँ लै है ॥

(ਅਤੇ ਕਹਿਣ ਲਗੇ) ਅਸੀਂ ਹੀ ਚੌਦਾ ਰਤਨ ਲਵਾਗੇ,

ਨਾਤਰ ਜਿਯਨ ਨ ਦੇਵਨ ਦੈ ਹੈ ॥

नातर जियन न देवन दै है ॥

ਨਹੀਂ ਤਾ ਦੇਵਤਿਆਂ ਨੂੰ ਜੀਣ ਨਹੀਂ ਦਿਆਂਗੇ।

ਉਮਡੀ ਅਮਿਤ ਅਨਿਨ ਕੋ ਦਲਿ ਹੈ ॥

उमडी अमित अनिन को दलि है ॥

ਫ਼ੌਜਾ ਦੇ ਬੇਸ਼ੁਮਾਰ ਦਲ ਉਮਡ ਪਏ।

ਲਹੁ ਭੈਯਨ ਤੇ ਭਾਜਿ ਨ ਚਲਿ ਹੈ ॥੨॥

लहु भैयन ते भाजि न चलि है ॥२॥

(ਦੈਂਤ ਕਹਿਣ ਲਗੇ ਕਿ ਅਸੀਂ) ਛੋਟੇ ਭਰਾਵਾ ਤੋਂ ਭਜ ਕੇ ਨਹੀਂ ਜਾਵਾਗੇ ॥੨॥

ਦੋਹਰਾ ॥

दोहरा ॥

ਦੋਹਰਾ:

ਰਾਜ ਕਾਜ ਅਰ ਸਾਜ ਸਭ ਆਵਤ ਕਛੁ ਜੁ ਬਨਾਇ ॥

राज काज अर साज सभ आवत कछु जु बनाइ ॥

ਰਾਜ ਦਾ ਕੰਮ-ਕਾਰ ਅਤੇ ਸਾਰੀ ਸਾਜ-ਸੱਜਾ ਜੋ ਕੁਝ ਵੀ ਪ੍ਰਾਪਤ ਹੁੰਦੀ ਹੈ,

ਜੇਸਟ ਭ੍ਰਾਤ ਕੋ ਦੀਜਿਯਤ ਲਹੁਰੇ ਲਈ ਨ ਜਾਇ ॥੩॥

जेसट भ्रात को दीजियत लहुरे लई न जाइ ॥३॥

ਉਹ ਵੱਡੇ ਭਰਾ ਨੂੰ ਦਿੱਤੀ ਜਾਦੀ ਹੈ, ਛੋਟੇ ਭਰਾ ਨਹੀਂ ਲੈਂਦੇ ॥੩॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਚੜੇ ਰੋਸ ਕੈ ਕੈ ਤਹੀ ਦੈਤ ਭਾਰੇ ॥

चड़े रोस कै कै तही दैत भारे ॥

ਉਸ ਵੇਲੇ ਵੱਡੇ ਵੱਡੇ ਦੈਂਤ ਗੁੱਸੇ ਵਿਚ ਆ ਕੇ ਚੜ੍ਹ ਪਏ

ਘੁਰੇ ਘੋਰ ਬਾਜੇ ਸੁ ਮਾਰੂ ਨਗਾਰੇ ॥

घुरे घोर बाजे सु मारू नगारे ॥

ਅਤੇ ਮਾਰੂ ਨਗਾਰੇ ਅਤੇ ਭਿਆਨਕ ਵਾਜੇ ਵਜਣ ਲਗੇ।

ਉਤੈ ਕੋਪ ਕੈ ਕੈ ਹਠੀ ਦੇਵ ਢੂਕੇ ॥

उतै कोप कै कै हठी देव ढूके ॥

ਉਧਰੋਂ ਦੇਵਤੇ ਵੀ ਕ੍ਰੋਧਿਤ ਹੋ ਕੇ ਆਣ ਢੁਕੇ।

ਉਠੇ ਭਾਤਿ ਐਸੀ ਸੁ ਮਾਨੋਂ ਭਭੂਕੈ ॥੪॥

ਉਠੇ ਭਾਤਿ ਐਸੀ ਸੁ ਮਾਨੌ ਭਭੂਕੈ ॥੪॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਅੱਗ ਦੇ ਭਾਬੜ ਉਠੇ ਹੋਣ ॥੪॥

ਮੰਡੇ ਕੋਪ ਕੈ ਕੈ ਮਹਾ ਰੋਸ ਬਾਢੈ ॥

मंडे कोप कै कै महा रोस बाढै ॥

ਬਹੁਤ ਕ੍ਰੋਧਿਤ ਹੋ ਕੇ (ਸੂਰਮੇ) ਡਟ ਗਏ ਹਨ।

ਇਤੇ ਦੇਵ ਬਾਕੈ ਉਤੈ ਦੈਤ ਗਾਢੈ ॥

इते देव बाकै उतै दैत गाढै ॥

ਇਧਰ ਬਾਕੇ ਦੇਵਤੇ ਹਨ ਅਤੇ ਉਧਰ ਭਿਆਨਕ ਦੈਂਤ ਹਨ।

ਛਕੇ ਛੋਭ ਛਤ੍ਰੀ ਮਹਾ ਐਠ ਐਠੇ ॥

छके छोभ छत्री महा ऐठ ऐठे ॥

ਗੁੱਸੇ ਨਾਲ ਭਰੇ ਹੋਏ ਸੂਰਮੇ ਇਕੱਠੇ ਹੋ ਕੇ

ਚੜੇ ਜੁਧ ਕੈ ਕਾਜ ਹ੍ਵੈ ਕੈ ਇਕੈਠੇ ॥੫॥

चड़े जुध कै काज ह्वै कै इकैठे ॥५॥

ਹੈਂਕੜ ਹੈਂਕੜ ਕੇ ਯੁੱਧ ਦੇ ਕਾਰਜ ਲਈ ਚੜ੍ਹ ਪਏ ਹਨ ॥੫॥

ਕਹੂੰ ਟੀਕ ਟਾਕੈ ਕਹੂੰ ਟੋਪ ਟੂਕੇ ॥

कहूँ टीक टाकै कहूँ टोप टूके ॥

ਕਿਤੇ (ਮੱਥੇ ਉਤੇ ਧਾਰਨ ਕੀਤੇ ਜਾਣ ਵਾਲੇ ਲੋਹੇ ਦੇ) ਟਿੱਕੇ ਪਏ ਹਨ

ਕਿਯੇ ਟੀਪੋ ਟਾਪੈ ਕਈ ਕੋਟਿ ਢੂਕੇ ॥

किये टीपो टापै कई कोटि ढूके ॥

ਅਤੇ ਕਿਤੇ ਟੋਪ ਭੰਨੇ ਪਏ ਹਨ। ਚੰਗੀ ਤਰ੍ਹਾ ਸੱਜ ਧੱਜ ਕੇ ਕਰੋੜਾ ਸੂਰਮੇ ਆਣ ਢੁਕੇ ਹਨ।

ਕਹੂੰ ਟਾਕ ਟੂਕੈ ਭਏ ਬੀਰ ਭਾਰੇ ॥

कहूँ टाक टूकै भए बीर भारे ॥

ਕਿਤੇ ਵੱਡੇ ਭਾਰੀ ਸੂਰਮੇ ਹਥਿਆਰਾ ਨਾਲ ਟੁਕ ਦਿੱਤੇ ਗਏ ਹਨ।

ਕਰੇਰੇ ਕਟੀਲੇ ਕਰੀ ਕੋਟਿ ਮਾਰੇ ॥੬॥

करेरे कटीले करी कोटि मारे ॥६॥

ਨਾ ਕਟੇ ਜਾ ਸਕਣ ਵਾਲੇ ਕਰੋੜਾ ਹਾਥੀ ਮਾਰੇ ਗਏ ਹਨ ॥੬॥

ਕਿਤੇ ਡੋਬ ਡੂਬੈ ਕਿਤੇ ਘਾਮ ਘੂਮੈ ॥

किते डोब डूबै किते घाम घूमै ॥

ਕਿਤਨੇ ਹੀ (ਲਹੂ ਵਿਚ) ਡੁਬੇ ਪਏ ਹਨ ਅਤੇ ਕਿਤਨੇ ਹੀ ਘਾਇਲ ਹੋ ਕੇ ਘੁੰਮ ਰਹੇ ਹਨ।

ਕਿਤੇ ਆਨਿ ਜੋਧਾ ਪਰੇ ਝੂਮਿ ਝੂਮੈ ॥

किते आनि जोधा परे झूमि झूमै ॥

ਕਿਤਨੇ ਹੀ ਯੋਧੇ ਝੂਮ ਝੂਮ ਕੇ ਡਿਗ ਪਏ ਹਨ।

ਕਿਤੇ ਪਾਨਿ ਮਾਗੇ ਕਿਤੇ ਮਾਰਿ ਕੂਕੈ ॥

किते पानि मागे किते मारि कूकै ॥

ਕਈ ਪਾਣੀ ਮੰਗ ਰਹੇ ਹਨ ਅਤੇ ਕਿਤਨੇ ਹੀ 'ਮਾਰੋ' 'ਮਾਰੋ' ਕੂਕਦੇ ਹਨ।

ਕਿਤੇ ਬਾਢਵਾਰੀਨ ਕੋ ਕਾਢ ਢੂਕੈ ॥੭॥

किते बाढवारीन को काढ ढूकै ॥७॥

ਕਿਤਨੇ ਹੀ ਤਲਵਾਰਾ ਕਢ ਕੇ ਆ ਢੁਕੇ ਹਨ ॥੭॥

ਕਿਤੇ ਚੋਟ ਓਟੈ ਕਿਤੇ ਕੋਟਿ ਪੈਠੈ ॥

किते चोट ओटै किते कोटि पैठै ॥

ਕਈ (ਵੈਰੀ ਦੀਆਂ) ਚੋਟਾ ਨੂੰ (ਢਾਲਾ ਦੀ) ਓਟ ਵਿਚ ਬਚਾਉਂਦੇ ਹਨ ਅਤੇ ਕਿਤਨੇ ਹੀ (ਯੁੱਧ ਵਿਚ) ਪ੍ਰਵੇਸ਼ ਕਰਦੇ ਹਨ।

ਕਿਤੇ ਰਾਗ ਮਾਰੂ ਸੁਨੇ ਆਨਿ ਐਠੈ ॥

किते राग मारू सुने आनि ऐठै ॥

ਕਈ ਮਾਰੂ ਰਾਗ ਸੁਣ ਕੇ ਐਂਠ ਜਾਦੇ ਹਨ।

ਕਿਤੇ ਭੀਰ ਭਾਜੇ ਕਿਤੇ ਸੂਰ ਕੂਟੇ ॥
किते भीर भाजे किते सूर कूटे ॥
ਕਈ ਡਰਪੋਕ ਭਜੇ ਜਾ ਰਹੇ ਹਨ ਅਤੇ ਕਿਤਨੇ ਸੂਰਬੀਰ ਕੁਟੇ ਗਏ ਹਨ।

ਕਿਤੇ ਬਾਜ ਮਾਰੇ ਰਥੀ ਕ੍ਰੋਰਿ ਲੂਟੇ ॥੮॥
किते बाज मारे रथी क्रोरि लूटे ॥८॥
ਕਈ ਘੋੜੇ ਮਾਰੇ ਗਏ ਹਨ ਅਤੇ ਕਰੋੜਾ ਰਥਾ ਵਾਲੇ ਲੁਟ ਲਏ ਗਏ ਹਨ ॥੮॥

ਕਹੂੰ ਜ੍ਵਾਨ ਜੇਬੇ ਕਹੂੰ ਬਾਜ ਮਾਰੇ ॥
कहूँ ज्वान जेबे कहूँ बाज मारे ॥
ਕਿਧਰੇ ਸੂਰਮੇ ਕਤਲ ਹੋਏ ('ਜੇਬੇ' 'ਜ਼ਿਬਹ') ਪਏ ਹਨ ਅਤੇ ਕਿਤੇ ਘੋੜੇ ਮਾਰੇ ਗਏ ਹਨ।

ਕਹੂੰ ਭੂਮਿ ਝੂਮੇ ਦਿਤ੍ਯਾਦਿਤ ਭਾਰੇ ॥
कहूँ भूमि झूमे दित्रयादित भारे ॥
ਕਿਤੇ ਦਿਤੀ ਅਦਿਤੀ ਦੇ ਵੱਡੇ ਭਾਰੀ (ਸੂਰਮੇ ਪੁੱਤਰ) ਘੁਮੇਰੀਆਂ ਖਾ ਕੇ ਧਰਤੀ 'ਤੇ ਡਿਗੇ ਪਏ ਹਨ।

ਕਿਤੇ ਬੀਰ ਘਾਯਨ ਘਾਏ ਪਧਾਰੇ ॥
किते बीर घायन घाए पधारे ॥
ਕਈ ਸੂਰਮੇ ਜ਼ਖ਼ਮ ਖਾ ਕੇ ਚਲ ਗਏ ਹਨ

ਕਿਤੇ ਖੇਤ ਸੋਹੇ ਮਹਾਬੀਰ ਡਾਰੇ ॥੯॥
किते खेत सोहे महाबीर डारे ॥९॥
ਅਤੇ ਕਈ ਮਹਾਬੀਰ ਯੁੱਧ-ਭੂਮੀ ਵਿਚ ਸ਼ੋਭਾ ਪਾ ਰਹੇ ਹਨ ॥੯॥

ਇਤੈ ਸੂਰ ਕੋਪਿਯੋ ਉਤੈ ਚੰਦ੍ਰ ਧਾਯੋ ॥
इतै सूर कोपियो उतै चंद्र धायो ॥
ਇਧਰੋਂ ਸੂਰਜ ਅਤੇ ਉਧਰੋਂ ਚੰਦ੍ਰਮਾ ਕ੍ਰੋਧਿਤ ਹੋਏ ਹਨ।

ਇਤੈ ਜੋਰਿ ਗਾੜੀ ਅਨੀ ਇੰਦ੍ਰ ਆਯੋ ॥

इतै जोरि गाड़ी अनी इंद्र आयो ॥

ਇਧਰ ਇੰਦਰ ਆਪਣੀ ਤਕੜੀ ਸੈਨਾ ਜੋੜ ਕੇ ਆ ਗਏ ਹਨ।

ਉਤੈ ਬੁਧਿ ਬਾਧੀ ਧੁਜਾ ਬੀਰ ਬਾਕੋ ॥

उतै बुधि बाधी धुजा बीर बाको ॥

ਉਧਰ ਬਾਕੇ ਸੂਰਮੇ ਬੁੱਧ (ਦੇਵਤਾ) ਨੇ ਝੰਡਾ ਬੰਨ੍ਹਿਆ ਹੋਇਆ

ਇਤੋ ਕਾਲ ਕੋਪਿਯੋ ਜਿਤੈ ਕੌਨ ਤਾ ਕੋ ॥੧੦॥

इतो काल कोपियो जितै कौन ता को ॥१०॥

ਅਤੇ ਇਧਰ ਕਾਲ ਗੁੱਸੇ ਵਿਚ ਆ ਗਿਆ ਹੈ। ਉਸ ਨੂੰ ਭਲਾ ਕੌਣ ਜਿਤ ਸਕਦਾ ਹੈ ॥੧੦॥

ਇਤੈ ਕੋਪਿ ਕੈ ਐਸ ਬਾਚੇ ਸਿਧਾਯੋ ॥

इतै कोपि कै ऐस बाचे सिधायो ॥

ਇਧਰੋਂ ਕ੍ਰੋਧਿਤ ਹੋ ਕੇ ਬ੍ਰਹਸਪਤੀ ਚਲ ਪਿਆ ਹੈ

ਦੁਤਿਯ ਓਰ ਤੇ ਚਾਰਜ ਸੁਕ੍ਰਾ ਰਿਸਾਯੋ ॥

दुतिय ओर ते चारज सुक्रा रिसायो ॥

ਅਤੇ ਦੂਜੇ ਪਾਸਿਓਂ ਸ਼ੁਕ੍ਰਾਚਾਰਯ ਨੂੰ ਬਹੁਤ ਰੋਹ ਚੜ੍ਹਿਆ ਹੈ।

ਕੋਊ ਤੀਰ ਛੋਰੈ ਕੋਊ ਮੰਤ੍ਰ ਡਾਰੈ ॥

कोऊ तीर छोरै कोऊ मंत्र डारै ॥

ਕੋਈ ਤੀਰ ਛਡ ਰਿਹਾ ਹੈ ਅਤੇ ਕੋਈ ਮੰਤ੍ਰ ਪੜ੍ਹ ਰਿਹਾ ਹੈ।

ਲਿਖੈ ਜੰਤ੍ਰ ਕੇਊ ਕੇਊ ਤੰਤ੍ਰ ਸਾਰੈ ॥੧੧॥

लिखै जंत्र केऊ केऊ तंत्र सारै ॥११॥

ਕੋਈ ਜੰਤ੍ਰ ਲਿਖ ਰਿਹਾ ਹੈ ਅਤੇ ਕੋਈ ਤੰਤ੍ਰ ਨਾਲ ਕੰਮ ਚਲਾ ਰਿਹਾ ਹੈ ॥੧੧॥

ਕਿਤੇ ਤੇਗ ਸੂਤੇ ਕਿਤੇ ਬਾਨ ਮਾਰੈ ॥

ਕਿਤੇ ਤੇਗ ਸੂਤੇ ਕਿਤੇ ਬਾਨ ਮਾਰੈ ॥
ਕਿਤੇ ਤਲਵਾਰਾ ਸੂਤੀਆਂ ਜਾ ਰਹੀਆਂ ਹਨ ਅਤੇ ਕਿਧਰੇ ਬਾਣ ਮਾਰੇ ਜਾ ਰਹੇ ਹਨ।

ਕਿਤੇ ਗੋਫਨੈ ਗੁਰਜ ਗੋਲੇ ਉਭਾਰੈ ॥
किते गोफनै गुरज गोले उभारै ॥
ਕਿਤੇ ਗੋਫਨੇ, ਗੁਰਜ ਅਤੇ ਗੋਲੇ ਉਭਾਰੇ ਜਾ ਰਹੇ ਹਨ।

ਕਿਤੇ ਮੁਗਦ੍ਰ ਠਾਵੈਂ ਕਿਤੇ ਤੀਰ ਛੋਰੈ ॥
किते मुगद्र ठावैं किते तीर छोरै ॥
ਕਿਤੇ ਮੁਗਦਰ ਠਹਿਕਦੇ ਹਨ ਅਤੇ ਕਿਤੇ ਤੀਰ ਛਡੇ ਜਾ ਰਹੇ ਹਨ।

ਕਿਤੇ ਬੀਰ ਬੀਰਾਨ ਕੋ ਮੂੰਡ ਫੋਰੈ ॥੧੨॥
किते बीर बीरान को मूँड फोरै ॥१२॥
ਕਿਤੇ ਸੂਰਮੇ ਸੂਰਮਿਆਂ ਦਾ ਮੂੰਹ ਫੇਰ ਰਹੇ ਹਨ (ਅਰਥਾਤ-ਮੂੰਹ ਭੰਨ ਰਹੇ ਹਨ) ॥੧੨॥

ਕਹੂੰ ਛਤ੍ਰ ਜੂਝੇ ਕਹੂੰ ਛਤ੍ਰ ਟੂਟੇ ॥
कहूँ छत्र जूझे कहूँ छत्र टूटे ॥
ਕਿਤੇ ਛੱਤ੍ਰਧਾਰੀ (ਰਾਜੇ) ਜੂਝ ਰਹੇ ਹਨ ਅਤੇ ਕਿਤੇ ਛਤ੍ਰ ਟੁੱਟੇ ਪਏ ਹਨ।

ਕਹੂੰ ਬਾਜ ਤਾਜੀ ਜਿਰਹ ਰਾਜ ਲੂਟੈ ॥
कहूँ बाज ताजी जिरह राज लूटै ॥
ਕਿਤੇ ਚੰਗੇ ਘੋੜੇ ਅਤੇ ਰਾਜਿਆਂ ਦੇ ਕਵਚ ਲੁੜ੍ਹਕੇ ਪਏ ਹਨ।

ਕਿਤੇ ਪਾਸ ਪਾਸੇ ਕਿਤੇ ਝੋਕ ਝੋਰੇ ॥
किते पास पासे किते झोक झोरे ॥
ਕਿਤੇ ਫਾਹੀਆਂ ਨਾਲ ਫਸਾਏ ਹੋਏ ਹਨ ਅਤੇ ਕਿਤੇ ਚੰਗੀ ਤਰ੍ਹਾ ਝਕਝੋਰੇ ਜਾ ਰਹੇ ਹਨ।

ਕਿਤੇ ਛਿਪ੍ਰ ਛੇਕੇ ਕਿਤੇ ਛੈਲ ਛੋਰੇ ॥੧੩॥
किते छिप्र छेके किते छैल छोरे ॥१३॥

ਕਿਤੇ ਜਲਦੀ ਹੀ (ਸੂਰਮੇ) ਛੇਕ ਦਿੱਤੇ ਗਏ ਹਨ ਅਤੇ ਕਿਤੇ ਨੌਜਵਾਨ ਸੈਨਿਕ ਛਡ ਦਿੱਤੇ ਗਏ ਹਨ ॥੧੩॥

ਕਿਤੇ ਸੂਰ ਸ੍ਰੋਨਾਨ ਕੇ ਰੰਗ ਰੰਗੇ ॥

किते सूर स्रोनान के रंग रंगे ॥

ਕਿਤੇ ਸੂਰਮੇ ਲਹੂ ਦੇ ਰੰਗ ਵਿਚ ਰੰਗੇ ਹੋਏ ਹਨ।

ਬਚੇ ਬੀਰ ਬਾਕਾਨ ਬਾਜੀ ਉਮੰਗੇ ॥

बचे बीर बाकान बाजी उमंगे ॥

ਕਿਤੇ ਬਚ ਗਏ ਬਾਕੇ ਸੂਰਮੇ ਘੋੜਿਆਂ ਨੂੰ ਨਚਾਦੇ ਫਿਰਦੇ ਹਨ।

ਮਹਾ ਭੇਰ ਭਾਰੀ ਮਹਾ ਨਾਦ ਬਾਜੇ ॥

महा भेर भारी महा नाद बाजे ॥

ਭਿਆਨਕ ਭੇਰੀਆਂ ਅਤੇ ਵੱਡੇ ਧੌਂਸੇ ਵਜ ਰਹੇ ਹਨ।

ਇਤੈ ਦੇਵ ਬਾਕੇ ਉਤੈ ਦੈਤ ਗਾਜੇ ॥੧੪॥

इतै देव बाके उतै दैत गाजे ॥१४॥

ਇਸ ਪਾਸੇ ਬਾਕੇ ਦੇਵਤੇ ਹਨ ਅਤੇ ਉਧਰ ਦੈਂਤ ਗਜ ਰਹੇ ਹਨ ॥੧੪॥

ਉਠਿਯੋ ਰਾਗ ਮਾਰੂ ਮਹਾ ਨਾਦ ਭਾਰੋ ॥

उठियो राग मारू महा नाद भारो ॥

ਮਹਾਨ ਭਿਆਨਕ ਮਾਰੂ ਰਾਗ ਗੂੰਜ ਰਿਹਾ ਹੈ।

ਇਤੈ ਸੁੰਭ ਨੈਸੁੰਭ ਦਾਨੋ ਸੰਭਾਰੋ ॥

इतै सुँभ नैसुँभ दानो संभारो ॥

ਇਧਰ ਸੁੰਭ ਅਤੇ ਨਿਸੁੰਭ ਦੈਂਤ ਡਟੇ ਖੜੋਤੇ ਹਨ।

ਬਿੜਾਲਾਛ ਜ੍ਵਾਲਾਛ ਧੂਮ੍ਰਾਛ ਜੋਧੇ ॥

बिड़ालाछ ज्वालाछ धूम्राछ जोधे ॥

ਬਿੜਾਲਾਛ, ਜ੍ਵਾਲਾਛ, ਧੂਮ੍ਰਾਛ ਵਰਗੇ ਹਠੀ ਯੋਧੇ

ਹਟੇ ਨ ਹਠੀਲੇ ਕਿਸੂ ਕੇ ਪ੍ਰਬੋਧੇ ॥੧੫॥

हटे न हठीले किसू के प्रबोधे ॥१५॥

ਕਿਸੇ ਦੇ ਸਮਝਾਇਆਂ ਹੱਟਣ ਵਾਲੇ ਨਹੀਂ ਹਨ ॥੧੫॥

ਪਰਿਯੋ ਲੋਹ ਗਾੜੋ ਮਹਾ ਖੇਤ ਭਾਰੀ ॥

परियो लोह गाड़ो महा खेत भारी ॥

ਘਮਸਾਨ ਯੁੱਧ ਵਿਚ ਬਹੁਤ ਹਥਿਆਰ ਵਜੇ ਹਨ।

ਇਤੈ ਦੇਵ ਕੋਪੇ ਉਤੈ ਵੈ ਹਕਾਰੀ ॥

इतै देव कोपे उतै वै हकारी ॥

ਇਧਰ ਦੇਵਤੇ ਕ੍ਰੋਧਿਤ ਹੋਏ ਹਨ ਅਤੇ ਉਧਰ ਉਹ (ਦੈਂਤ) ਲਲਕਾਰ ਰਹੇ ਹਨ।

ਜੁਰੇ ਆਨਿ ਦੋਊ ਭੈਯਾ ਕੌਨ ਭਾਜੈ ॥

जुरे आनि दोऊ भैया कौन भाजै ॥

ਦੋਵੇਂ ਭਰਾ ਆਣ ਜੁੜੇ ਹਨ, (ਉਨ੍ਹਾ ਵਿਚੋਂ) ਕੌਣ ਭਜ ਸਕਦਾ ਹੈ।

ਚਲੇ ਭਾਜਿ ਤਾ ਕੀ ਸੁ ਮਾਤਾਨ ਲਾਜੈ ॥੧੬॥

चले भाजि ता की सु मातान लाजै ॥१६॥

(ਜੋ) ਭਜ ਕੇ ਜਾਏਗਾ, ਉਸ ਦੀ ਮਾਤਾ ਲਜਿਤ ਹੋਏਗੀ ॥੧੬॥

ਜੁਰੇ ਆਨਿ ਭਾਈ ਭੈਯਾ ਕੌਨ ਹਾਰੈ ॥

जुरे आनि भाई भैया कौन हारै ॥

ਦੋਵੇਂ ਭਰਾ ਭਿੜ ਰਹੇ ਹਨ, ਕਿਹੜਾ ਭਰਾ ਹਾਰਦਾ ਹੈ।

ਮਰੈ ਸਾਚੁ ਪੈ ਪਾਵ ਪਾਛੇ ਨ ਡਾਰੈ ॥

मरै साचु पै पाव पाछे न डारै ॥

ਸਚੁ ਤੇ ਮਰ ਜਾਣਗੇ, ਪਰ ਪਿਛੇ ਪੈਰ ਨਹੀਂ ਧਰਨਗੇ।

ਭਰੇ ਛੋਭ ਛਤ੍ਰੀ ਮਹਾ ਰੁਦ੍ਰ ਨਾਚਿਯੋ ॥

भरे छोभ छत्री महा रुद्र नाचियो ॥

ਛਤ੍ਰੀ ਰੋਹ ਨਾਲ ਭਰ ਗਏ ਹਨ ਅਤੇ ਮਹਾ ਰੁਦ੍ਰ ਨਚ ਰਿਹਾ ਹੈ।

ਪਰਿਯੋ ਲੋਹ ਗਾੜੋ ਮਹਾ ਲੋਹ ਮਾਚਿਯੋ ॥੧੭॥

परियो लोह गाड़ो महा लोह माचियो ॥१७॥

ਬਹੁਤ ਭਿਆਨਕ ਯੁੱਧ ਹੋਇਆ ਹੈ ਅਤੇ ਬਹੁਤ ਹਥਿਆਰ ਖੜਕੇ ਹਨ ॥੧੭॥

ਹਠੇ ਐਠਿਯਾਰੇ ਹਠੀ ਐਂਠਿ ਕੈ ਕੈ ॥

हठे ऐठियारे हठी ऐंठि कै कै ॥

ਹਠੀ ਯੋਧੇ ਹਠ ਕਰ ਕੇ ਆਕੜ ਰਹੇ ਹਨ

ਮਹਾ ਜੁਧ ਸੌਡੀ ਮਹਾ ਹੀ ਰਿਸੈ ਕੈ ॥

महा जुध सौडी महा ही रिसै कै ॥

ਅਤੇ ਮਹਾਨ ਯੁੱਧ ਨੂੰ ਧਾਰਨ ਵਾਲੇ ('ਸੌਡੀ') ਬਹੁਤ ਗੁੱਸਾ ਕਰ ਰਹੇ ਹਨ।

ਮਹਾ ਸੂਲ ਸੈਥੀਨ ਕੇ ਵਾਰ ਛੰਡੇ ॥

महा सूल सैथीन के वार छंडे ॥

ਮਹਾਨ ਤ੍ਰਿਸ਼ੂਲਾ ਅਤੇ ਸੈਹੱਥੀਆਂ ਦੇ ਵਾਰ ਹੋ ਰਹੇ ਹਨ।

ਇਤੇ ਦੈਤ ਬਾਕੇ ਉਤੇ ਦੇਵ ਮੰਡੇ ॥੧੮॥

इते दैत बाके उते देव मंडे ॥१८॥

ਇਧਰ ਬਾਕੇ ਦੈਂਤ ਹਨ ਅਤੇ ਉਧਰ ਦੇਵਤੇ ਡਟੇ ਹੋਏ ਹਨ ॥੧੮॥

ਇਤੈ ਦੇਵ ਰੋਹੇ ਉਤੇ ਦੈਤ ਕੋਪੇ ॥

इतै देव रोहे उते दैत कोपे ॥

ਇਧਰ ਦੇਵਤੇ ਕ੍ਰੋਧਿਤ ਹੋ ਰਹੇ ਹਨ ਅਤੇ ਉਧਰ ਦੈਂਤ ਰੋਹ ਵਿਚ ਆ ਰਹੇ ਹਨ।

ਭਜੈ ਨਾਹਿ ਗਾੜੇ ਪ੍ਰਿਥੀ ਪਾਇ ਰੋਪੇ ॥

ਭਜੈ ਨਾਹਿ ਗਾੜ੍ਹੇ ਪ੍ਰਿਥੀ ਪਾਇ ਰੋਪੇ ॥
ਉਹ ਭਜਦੇ ਨਹੀਂ ਹਨ, ਧਰਤੀ ਉਤੇ ਪੈਰ ਗਡ ਕੇ ਖੜੋਤੇ ਹੋਏ ਹਨ।

ਤਬੈ ਬਿਸਨ ਜੂ ਮੰਤ੍ਰ ਐਸੇ ਬਿਚਾਰਿਯੋ ॥
तबै बिसन जू मंत्र ऐसे बिचारियो ॥
ਤਦੋਂ ਵਿਸ਼ਣੂ ਨੇ ਇਸ ਤਰ੍ਹਾ ਵਿਚਾਰ ਕੀਤਾ

ਮਹਾ ਸੁੰਦਰੀ ਏਸ ਕੋ ਭੇਸ ਧਾਰਿਯੋ ॥੧੯॥
महा सुँदरी एस को भेस धारियो ॥१९॥
ਅਤੇ ਇਕ ਸ੍ਰੇਸ਼ਠ ਸੁੰਦਰੀ ਦਾ ਰੂਪ ਧਾਰਨ ਕਰ ਲਿਆ ॥੧੯॥

ਮਹਾ ਮੋਹਨੀ ਭੇਸ ਧਾਰਿਯੋ ਕਨ੍ਹਾਈ ॥
महा मोहनी भेस धारियो कन्रहाई ॥
ਵਿਸ਼ਣੂ ('ਕਨ੍ਹਾਈ'-ਕਾਨ੍ਹ) ਨੇ ਮਹਾ ਮੋਹਨੀ ਦਾ ਰੂਪ ਧਾਰਨ ਕਰ ਲਿਆ।

ਜਿਨੈ ਨੈਕ ਹੇਰਿਯੋ ਰਹਿਯੋ ਸੋ ਲੁਭਾਈ ॥
जिनै नैक हेरियो रहियो सो लुभाई ॥
ਜਿਸ ਨੇ ਜ਼ਰਾ ਜਿੰਨਾ ਵੀ ਵੇਖਿਆ, ਉਹੀ ਲੁਭਾਇਮਾਨ ਹੋ ਗਿਆ।

ਇਤੈ ਦੈਤ ਬਾਕੇ ਉਤੈ ਦੇਵ ਸੋਹੈ ॥
इतै दैत बाके उतै देव सोहै ॥
ਇਧਰ ਬਾਕੇ ਦੈਂਤ ਸਨ ਅਤੇ ਉਧਰ ਦੇਵਤੇ ਸ਼ੋਭ ਰਹੇ ਸਨ।

ਦੁਹੂ ਛੋਰਿ ਦੀਨੋ ਮਹਾ ਜੁਧ ਮੋਹੈ ॥੨੦॥
दुहू छोरि दीनो महा जुध मोहै ॥२०॥
(ਮਹਾ ਮੋਹਨੀ ਨੂੰ ਵੇਖ ਕੇ) ਮੋਹਿਤ ਹੋਏ ਦੋਹਾ ਨੇ ਯੁੱਧ ਛਡ ਦਿੱਤਾ ॥੨੦॥

ਦੋਹਰਾ ॥
दोहरा ॥

ਦੋਹਰਾ:

ਕਾਲਕੂਟ ਅਰੁ ਚੰਦ੍ਰਮਾ ਸਿਵ ਕੇ ਦਏ ਬਨਾਇ ॥

कालकूट अरु चंद्रमा सिव के दए बनाइ ॥

(ਰਤਨਾ ਦੀ ਵੰਡ ਕਰਨ ਵੇਲੇ) ਕਾਲਕੂਟ (ਵਿਸ਼) ਅਤੇ ਚੰਦ੍ਰਮਾ ਸ਼ਿਵ ਨੂੰ ਦੇ ਦਿੱਤੇ।

ਐਰਾਵਤਿ ਤਰੁ ਉਚਸ੍ਰਵਿ ਹਰਹਿ ਦਏ ਸੁਖ ਪਾਇ ॥੨੧॥

ऐरावति तरु उचस्रवि हरहि दए सुख पाइ ॥२१॥

ਐਰਾਵਤ, ਕਲਪ ਬ੍ਰਿਛ, ਉੱਚਸ੍ਰਵ (ਘੋੜਾ) ਇੰਦਰ ਨੂੰ ਸੁਖ ਪੂਰਵਕ ਦੇ ਦਿੱਤੇ ॥੨੧॥

ਕੌਸਤਕ ਮਨਿ ਅਰੁ ਲਛਿਮੀ ਆਪੁਨ ਲਈ ਮੰਗਾਇ ॥

कौसतक मनि अरु लछिमी आपुन लई मंगाइ ॥

ਕੌਸਤੁਕ ਮਣੀ ਅਤੇ ਲੱਛਮੀ (ਵਿਸ਼ਣੂ) ਨੇ ਆਪਣੇ ਕੋਲ ਮੰਗਾ ਲਏ।

ਦੇਵ ਅੰਮ੍ਰਿਤ ਅਸੁਰਨ ਸੁਰਾ ਬਾਟਤ ਪਏ ਬਨਾਇ ॥੨੨॥

देव अंमृत असुरन सुरा बाटत पए बनाइ ॥२२॥

ਦੇਵਤਿਆਂ ਨੇ ਅੰਮ੍ਰਿਤ ਅਤੇ ਦੈਂਤਾ ਨੂੰ ਸ਼ਰਾਬ ਵੰਡ ਦਿੱਤੀ ॥੨੨॥

ਚੌਪਈ ॥

चौपई ॥

ਚੌਪਈ:

ਰੰਭਾ ਔਰ ਧਨੰਤਰ ਲਿਯੋ ॥

रंभा और धनंतर लियो ॥

ਰੰਭਾ (ਅਪੱਛਰਾ) ਅਤੇ ਧਨੰਤਰਿ (ਵੈਦ) ਨੂੰ ਲੈ ਕੇ

ਸਭ ਜਗ ਕੇ ਸੁਖ ਕਾਰਨ ਦਿਯੋ ॥

सभ जग के सुख कारन दियो ॥

ਜਗਤ ਦੇ ਸੁਖ ਵਾਸਤੇ ਦੇ ਦਿੱਤਾ।

ਤੀਨਿ ਰਤਨ ਦਿਯ ਔਰੁ ਨਿਕਾਰੇ ॥

तीनि रतन दिय औरु निकारे ॥

(ਉਸ ਨੇ) ਤਿੰਨ ਰਤਨ ਹੋਰ ਕਢ ਦਿੱਤੇ।

ਤੁਮਹੂੰ ਤਿਨੋ ਲਖਤ ਹੋ ਪਜਾਰੇ ॥੨੩॥

तुमहूँ तिनो लखत हो प्यारे ॥२३॥

(ਉਹ ਕਿਸ ਨੂੰ ਦਿੱਤੇ) ਤੁਸੀਂ ਪਿਆਰਿਓ ਵੇਖਦੇ ਜਾਓ ॥੨੩॥

ਸਵੈਯਾ ॥

सवैया ॥

ਸਵੈਯਾ:

ਰੀਝਿ ਰਹੇ ਛਬਿ ਹੇਰਿ ਸੁਰਾਸਰ ਸੋਕ ਨਿਵਾਰ ਅਸੋਕੁਪਜਾਯੋ ॥

रीझि रहे छबि हेरि सुरासर सोक निवार असोकुपजायो ॥

ਉਸ ਦੀ ਛਬੀ ਨੂੰ ਵੇਖ ਕੇ ਦੇਵਤੇ ਅਤੇ ਦੈਂਤ ਦੁਖ ਨੂੰ ਭੁਲਾ ਕੇ ਆਨੰਦਿਤ ਹੋ ਗਏ।

ਛੋਰਿ ਬਿਵਾਦ ਕੌ ਦੀਨ ਦੋਊ ਸੁਭ ਭਾਗ ਭਰਿਯੋ ਸਬਹੂੰ ਹਰਿ ਭਾਯੋ ॥

छोरि बिवाद कौ दीन दोऊ सुभ भाग भरियो सबहूँ हरि भायो ॥

ਦੋਹਾ ਨੇ ਝਗੜੇ ਨੂੰ ਛਡ ਦਿੱਤਾ ਅਤੇ ਸ਼ੁਭ ਭਾਗਾ ਭਰਿਆ ਵਿਸ਼ਨੂ (ਭਾਵ ਮਹਾ ਮੋਹਨੀ) ਸਭ ਨੂੰ ਚੰਗਾ ਲਗਿਆ।

ਕੁੰਜਰ ਕੀਰ ਕਲਾਨਿਧਿ ਕੇਹਰਿ ਮਾਨ ਮਨੋਜਵ ਹੇਰਿ ਹਿਰਾਯੋ ॥

कुँजर कीर कलानिधि केहरि मान मनोजव हेरि हिरायो ॥

ਹਾਥੀ, ਤੋਤਾ, ਚੰਦ੍ਰਮਾ, ਸ਼ੇਰ ਅਤੇ ਕਾਮ ਦੇਵ ਦਾ ਵੀ (ਉਸ ਨੂੰ ਵੇਖ ਕੇ) ਹੰਕਾਰ ਖ਼ਤਮ ਹੋ ਗਿਆ।

ਜੋ ਤਿਨ ਦੀਨ ਸੁ ਲੀਨ ਸਭੋ ਹਸਿ ਕਾਹੂੰ ਨ ਹਾਥ ਹਥਿਆਰ ਉਚਾਯੋ ॥੨੪॥

जो तिन दीन सु लीन सभो हसि काहूँ न हाथ हथिआर उचायो ॥२४॥

ਉਸ (ਮਹਾ ਮੋਹਨੀ) ਨੇ ਜੋ ਦਿੱਤਾ, ਸਭ ਨੇ ਹਸ ਕੇ ਲੈ ਲਿਆ ਅਤੇ ਕਿਸੇ ਨੇ ਵੀ ਹੱਥ ਵਿਚ ਹਥਿਆਰ ਨਾ ਚੁਕਿਆ ॥੨੪॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਇਨੈ ਅੰਮ੍ਰਿਤ ਬਾਟ੍ਯੋ ਉਨੈ ਮਦ੍ਯ ਦੀਨੋ ॥

इनै अंमृत बाट्यो उनै मद्रय दीनो ॥

ਇਨ੍ਹਾ (ਦੇਵਤਿਆਂ) ਨੂੰ ਅੰਮ੍ਰਿਤ ਵੰਡ ਦਿੱਤਾ ਅਤੇ ਉਨ੍ਹਾ (ਦੈਂਤਾ) ਨੂੰ ਸ਼ਰਾਬ ਦੇ ਦਿੱਤੀ।

ਛਲੇ ਛਿਪ੍ਰ ਛੈਲੀ ਛਲੀ ਭੇਸ ਕੀਨੋ ॥

छले छिप्र छैली छली भेस कीनो ॥

(ਵਿਸ਼ਨੂ ਨੇ) ਜਲਦੀ ਨਾਲ ਸੁੰਦਰੀ ਦਾ ਰੂਪ ਧਾਰ ਕੇ (ਸਭ ਨੂੰ) ਛਲ ਲਿਆ ਹੈ।

ਮਹਾ ਬਸਤ੍ਰ ਧਾਰੇ ਇਤੈ ਆਪੁ ਸੋਹੈ ॥

महा बसत्र धारे इतै आपु सोहै ॥

ਇਧਰ (ਉਹ) ਆਪ ਸੁੰਦਰ ਬਸਤ੍ਰ ਪਾ ਕੇ ਸ਼ੋਭ ਰਿਹਾ ਸੀ

ਸਭੈ ਦੈਤ ਦੇਵਾਨ ਕੇ ਚਿਤ ਮੋਹੈ ॥੨੫॥

सभै दैत देवान के चित मोहै ॥२५॥

ਅਤੇ (ਉਧਰ) ਸਾਰਿਆਂ ਦੇਵਤਿਆਂ ਅਤੇ ਦੈਂਤਾ ਦੇ ਚਿਤ ਮੋਹੇ ਹੋਏ ਸਨ ॥੨੫॥

ਦੋਹਰਾ ॥

दोहरा ॥

ਦੋਹਰਾ:

ਧਰਿਯੋ ਰੂਪ ਤ੍ਰਿਯ ਕੋ ਤਹਾ ਆਪੁਨ ਤੁਰਤਿ ਮੁਰਾਰਿ ॥

धरियो रूप तृय को तहा आपुन तुरति मुरारि ॥

ਵਿਸ਼ਨੂ ਨੇ ਤੁਰਤ ਆਪ ਇਸਤਰੀ ਦਾ ਰੂਪ ਧਾਰਨ ਕੀਤਾ

ਛਲੀ ਛਿਨਿਕ ਮੋ ਛਲਿ ਗਯੋ ਜਿਤੇ ਹੁਤੇ ਅਸੁਰਾਰਿ ॥੨੬॥

ਛਲੀ ਛਿਨਿਕ ਮੋ ਛਲਿ ਗਯੋ ਜਿਤੇ ਹੁਤੇ ਅਸੁਰਾਰਿ ॥੨੬॥

ਅਤੇ ਉਹ ਛਲੀ ਰੂਪ ਵਾਲਾ (ਅਰਥਾਤ ਮਹਾ ਮੋਹਨੀ) ਜਲਦੀ ਹੀ ਸਾਰਿਆਂ ਦੈਂਤਾ ਨੂੰ ਛਲ ਕੇ ਚਲਾ ਗਿਆ ॥੨੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤੇਈਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੨੩॥੨੪੧੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ तेईसवो चरित्र समापतम सतु सुभम सतु ॥१२३॥२४१६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਯਾ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੨੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੨੩॥੨੪੧੬॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਨਾਰਨੌਲ ਕੇ ਦੇਸ ਮੈ ਬਿਜੈ ਸਿੰਘ ਇਕ ਨਾਥ ॥

नारनौल के देस मै बिजै सिंघ इक नाथ ॥

ਨਾਰਨੌਲ ਦੇਸ ਵਿਚ ਇਕ ਬਿਜੈ ਸਿੰਘ ਨਾ ਦਾ ਰਾਜਾ ਸੀ।

ਰੈਨਿ ਦਿਵਸ ਡਾਰਿਯੋ ਰਹੈ ਫੂਲ ਮਤੀ ਕੇ ਸਾਥ ॥੧॥

रैनि दिवस डारियो रहै फूल मती के साथ ॥१॥

(ਉਹ) ਰਾਤ ਦਿਨ ਫੂਲ ਮਤੀ ਦੇ ਨਾਲ ਹੀ ਪਿਆ ਰਹਿੰਦਾ ॥੧॥

ਬਿਜੈ ਸਿੰਘ ਜਾ ਕੋ ਸਦਾ ਜਪਤ ਆਠਹੂੰ ਜਾਮ ॥

बिजै सिंघ जा को सदा जपत आठहूँ जाम ॥

ਬਿਜੈ ਸਿੰਘ ਜਿਸ (ਰਾਣੀ) ਨੂੰ ਸਦਾ ਅੱਠੇ ਪਹਿਰ ਜਪਦਾ ਰਹਿੰਦਾ ਸੀ,

ਫੂਲਨ ਕੇ ਸੰਗ ਤੋਲਿਯੈ ਫੂਲ ਮਤੀ ਜਿਹ ਨਾਮ ॥੨॥

फूलन के संग तोलियै फूल मती जिह नाम ॥२॥

ਫੁਲਾ ਨਾਲ ਤੋਲਣ ਕਾਰਨ (ਉਸ ਦਾ) ਨਾਮ ਫੂਲ ਮਤੀ ਹੋਇਆ ॥੨॥

ਬਿਜੈ ਸਿੰਘ ਇਕ ਦਿਨ ਗਏ ਆਖੇਟਕ ਕੇ ਕਾਜ ॥

बिजै सिंघ इक दिन गए आखेटक के काज ॥

ਬਿਜੈ ਸਿੰਘ ਇਕ ਦਿਨ ਸ਼ਿਕਾਰ ਖੇਡਣ ਗਿਆ

ਭ੍ਰਮਰ ਕਲਾ ਕੋ ਰੂਪ ਲਖਿ ਰੀਝ ਰਹੇ ਮਹਾਰਾਜ ॥੩॥

भ्रमर कला को रूप लखि रीझ रहे महाराज ॥३॥

ਅਤੇ (ਉਥੇ) ਭ੍ਰਮਰ ਕਲਾ ਦਾ ਰੂਪ ਵੇਖ ਕੇ ਰਾਜਾ ਰੀਝ ਗਿਆ ॥੩॥

ਚੌਪਈ ॥

चौपई ॥

ਚੌਪਈ:

ਤਹ ਹੀ ਬ੍ਯਾਹ ਧਾਮ ਤ੍ਰਿਯ ਆਨੀ ॥

तह ही ब्याह धाम तृय आनी ॥

ਉਥੇ ਹੀ ਵਿਆਹ ਕਰ ਕੇ ਇਸਤਰੀ ਨੂੰ ਘਰ ਲੈ ਆਇਆ।

ਰਾਵ ਹੇਰਿ ਸੋਊ ਲਲਚਾਨੀ ॥

राव हेरि सोऊ ललचानी ॥

ਰਾਜੇ ਨੂੰ ਵੇਖ ਕੇ ਉਹ ਵੀ ਲਲਚਾ ਗਈ।

ਫੂਲ ਮਤੀ ਸੁਨਿ ਅਧਿਕ ਰਿਸਾਈ ॥

फूल मती सुनि अधिक रिसाई ॥

ਫੂਲ ਮਤੀ (ਨਵੇਂ ਵਿਆਹ ਦੀ ਗੱਲ) ਸੁਣ ਕੇ ਬਹੁਤ ਗੁੱਸੇ ਵਿਚ ਹੋਈ।

ਆਦਰ ਸੋ ਤਾ ਕੋ ਗ੍ਰਿਹ ਲ੍ਯਾਈ ॥੪॥

आदर सो ता को गृह ल्याई ॥४॥

(ਫਿਰ ਵੀ) ਆਦਰ ਨਾਲ ਉਸ ਨੂੰ ਘਰ ਲੈ ਆਈ ॥੪॥

ਤਾ ਸੌ ਅਧਿਕ ਨੇਹ ਉਪਜਾਯੋ ॥

ता सौ अधिक नेह उपजायो ॥

ਉਸ ਨਾਲ (ਫੂਲ ਮਤੀ) ਨੇ ਬਹੁਤ ਸਨੇਹ ਪ੍ਰਗਟ ਕੀਤਾ

ਧਰਮ ਭਗਨਿ ਕਰਿ ਤਾਹਿ ਬੁਲਾਯੋ ॥

धरम भगनि करि ताहि बुलायो ॥

ਅਤੇ ਉਸ ਨੂੰ ਧਰਮ ਭੈਣ ਕਰ ਕੇ ਬੁਲਾਇਆ।

ਚਿਤ ਮੈ ਅਧਿਕ ਕੋਪ ਤ੍ਰਿਯ ਧਰਿਯੋ ॥

चित मै अधिक कोप तृय धरियो ॥

ਪਰ (ਉਸ) ਇਸਤਰੀ (ਫੂਲ ਮਤੀ) ਨੇ ਮਨ ਵਿਚ ਬਹੁਤ ਗੁੱਸਾ ਰਖਿਆ।

ਤਾ ਕੀ ਨਾਸ ਘਾਤ ਅਟਕਰਿਯੋ ॥੫॥

ता की नास घात अटकरियो ॥५॥

(ਉਸ ਦਾ ਮਨ) ਭ੍ਰਮਰ ਕਲਾ ਨੂੰ ਨਸ਼ਟ ਕਰਨ ਦੇ ਮੌਕੇ ਦੀ ਭਾਲ ਵਿਚ ਸੀ ॥੫॥

ਜਾ ਕੀ ਤ੍ਰਿਯਾ ਉਪਾਸਿਕ ਜਾਨੀ ॥

जा की तृया उपासिक जानी ॥

ਉਸ ਇਸਤਰੀ (ਭਾਵ ਸੌਂਕਣ) ਨੂੰ ਜਿਸ ਦਾ ਉਪਾਸਕ ਜਾਣਿਆ,

ਵਹੈ ਘਾਤ ਚੀਨਤ ਭੀ ਰਾਨੀ ॥

वहै घात चीनत भी रानी ॥

ਉਸੇ ਰਾਹੀਂ ਰਾਣੀ ਨੇ ਮਾਰਨ ਦਾ ਮਨ ਵਿਚ ਵਿਚਾਰ ਕੀਤਾ।

ਰੁਦ੍ਰ ਦੇਹਰੋ ਏਕ ਬਨਾਯੋ ॥

रुद्र देहरो एक बनायो ॥

(ਉਸ ਨੇ) ਰੁਦ੍ਰ ਦਾ ਇਕ ਮੰਦਿਰ ਬਣਵਾਇਆ

ਜਾ ਪਰ ਅਗਨਿਤ ਦਰਬ ਲਗਾਯੋ ॥੬॥

जा पर अगनित दरब लगायो ॥६॥

ਜਿਸ ਉਤੇ ਬਹੁਤ ਧਨ ਖ਼ਰਚ ਕੀਤਾ ॥੬॥

ਦੋਊ ਸਵਤਿ ਤਹਾ ਚਲਿ ਜਾਵੈ ॥

दोऊ सवति तहा चलि जावै ॥

ਦੋਵੇਂ ਸੌਂਕਣਾ ਉਥੇ ਚਲ ਕੇ ਜਾਦੀਆਂ ਸਨ

ਪੂਜਿ ਰੁਦ੍ਰ ਕੌ ਪੁਨਿ ਘਰ ਆਵੈ ॥

पूजि रुद्र कौ पुनि घर आवै ॥

ਅਤੇ ਰੁਦ੍ਰ ਦੀ ਪੂਜਾ ਕਰ ਕੇ ਘਰ ਪਰਤਦੀਆਂ ਸਨ।

ਮਟ ਆਛੋ ਊਚੋ ਧੁਜ ਸੋਹੈ ॥

मट आछो ऊचो धुज सोहै ॥

ਮੰਦਿਰ ('ਮਟ'-ਮਠ) ਬਹੁਤ ਚੰਗਾ ਸੀ ਅਤੇ ਉਸ ਉਤੇ ਉੱਚਾ ਝੰਡਾ ਸ਼ੋਭਦਾ ਸੀ

ਸੁਰ ਨਰ ਨਾਗ ਅਸੁਰ ਮਨ ਮੋਹੈ ॥੭॥

सुर नर नाग असुर मन मोहै ॥७॥

(ਜੋ) ਦੇਵਤਿਆਂ, ਮਨੁੱਖਾ, ਨਾਗਾ ਅਤੇ ਦੈਂਤਾ ਦਾ ਮਨ ਮੋਹ ਲੈਂਦਾ ਸੀ ॥੭॥

ਦੋਹਰਾ ॥

दोहरा ॥

ਦੋਹਰਾ:

ਪੁਰ ਬਾਸਨਿ ਸੁੰਦਰਿ ਸਭੈ ਤਿਹ ਠਾ ਕਰੈ ਪਯਾਨ ॥

पुर बासनि सुँदरि सभै तिह ठा करै पयान ॥

ਨਗਰ ਦੀਆਂ ਰਹਿਣ ਵਾਲੀਆਂ ਸਾਰੀਆਂ ਸੁੰਦਰੀਆਂ (ਇਸਤਰੀਆਂ) ਉਥੇ ਜਾਦੀਆਂ ਸਨ

ਮਹਾ ਰੁਦ੍ਰ ਕੌ ਪੂਜਿ ਕੈ ਬਹੁਰ ਬਸੈ ਗ੍ਰਿਹ ਆਨਿ ॥੮॥

महा रुद्र कौ पूजि कै बहुर बसै गृह आनि ॥८॥

ਅਤੇ ਮਹਾ ਰੁਦ੍ਰ ਦੀ ਪੂਜਾ ਕਰ ਕੇ ਫਿਰ ਘਰ ਨੂੰ ਆ ਜਾਦੀਆਂ ਸਨ ॥੮॥

ਅੜਿਲ ॥

ਅੜਿਲ ॥

ਅੜਿਲ:

ਏਕ ਦਿਵਸ ਰਾਨੀ ਲੈ ਤਾ ਕੌ ਤਹ ਗਈ ॥

एक दिवस रानी लै ता कौ तह गई ॥

ਇਕ ਦਿਨ ਰਾਣੀ ਉਸ (ਭ੍ਰਮਰ ਕਲਾ) ਨੂੰ ਉਥੇ ਲੈ ਕੇ ਗਈ

ਨਿਜੁ ਕਰਿ ਅਸਿ ਗਹਿ ਵਾਹਿ ਮੂੰਡ ਕਾਟਤ ਭਈ ॥

निजु करि असि गहि वाहि मूँड काटत भई ॥

ਅਤੇ ਆਪਣੇ ਹੱਥ ਵਿਚ ਤਲਵਾਰ ਲੈ ਕੇ ਉਸ ਦਾ ਸਿਰ ਕਟ ਦਿੱਤਾ।

ਸੀਸ ਕਾਟਿ ਸਿਵ ਊਪਰ ਦਯੋ ਚਰਾਇ ਕੈ ॥

सीस काटि सिव ऊपर दयो चराइ कै ॥

ਸਿਰ ਕਟ ਕੇ ਸ਼ਿਵ (ਦੀ ਮੂਰਤੀ) ਉਤੇ ਚੜ੍ਹਾ ਦਿੱਤਾ

ਹੋ ਰੋਵਤ ਨ੍ਰਿਪ ਪ੍ਰਤਿ ਆਪੁ ਉਚਾਰਿਯੋ ਆਇ ਕੈ ॥੯॥

हो रोवत नृप प्रति आपु उचारियो आइ कै ॥९॥

ਅਤੇ ਰੋਂਦੀ ਹੋਈ ਨੇ ਆਪ ਰਾਜੇ ਨੂੰ ਆ ਕੇ ਕਿਹਾ ॥੯॥

ਦੋਹਰਾ ॥

दोहरा ॥

ਦੋਹਰਾ:

ਧਰਮ ਭਗਨਿ ਮੁਹਿ ਸੰਗ ਲੈ ਰੁਦ੍ਰ ਦੇਹਰੇ ਜਾਇ ॥

धरम भगनि मुहि संग लै रुद्र देहरे जाइ ॥

ਮੇਰੀ ਧਰਮ ਭੈਣ ਮੈਨੂੰ ਨਾਲ ਲੈ ਕੇ ਰੁਦ੍ਰ ਦੇ ਮੰਦਿਰ ਵਿਚ ਗਈ

ਮੂੰਡ ਕਾਟਿ ਨਿਜੁ ਕਰ ਅਸਹਿ ਹਰ ਪਰ ਦਿਯੋ ਚਰਾਇ ॥੧੦॥

मूँड काटि निजु कर असहि हर पर दियो चराइ ॥१०॥

ਅਤੇ ਆਪਣੇ ਹੱਥੀਂ ਤਲਵਾਰ ਨਾਲ ਆਪਣਾ ਸਿਰ ਕਟ ਕੇ ਸ਼ਿਵ (ਦੀ ਮੂਰਤੀ) ਉਤੇ ਚੜ੍ਹਾ ਦਿੱਤਾ ॥੧੦॥

ਚੌਪਈ ॥

चौपई ॥

ਚੌਪਈ:

ਯੌ ਸੁਨਿ ਬਾਤ ਤਹਾ ਨ੍ਰਿਪ ਆਯੋ ॥

यौ सुनि बात तहा नृप आयो ॥

ਇਹ ਗੱਲ ਸੁਣ ਕੇ ਰਾਜਾ ਉਥੇ ਆਇਆ,

ਜਹ ਤ੍ਰਿਯ ਤੌਨ ਨਾਰਿ ਕੌ ਘਾਯੋ ॥

जह तृय तौन नारि कौ घायो ॥

ਜਿਥੇ ਇਸਤਰੀ (ਫੂਲ ਮਤੀ) ਨੇ ਉਸ (ਭ੍ਰਮਰ ਕਲਾ) ਨੂੰ ਮਾਰਿਆ ਸੀ।

ਤਾਹਿ ਨਿਹਾਰਿ ਚਕ੍ਰਿਤ ਚਿਤ ਰਹਿਯੋ ॥

ताहि निहारि चकृत चित रहियो ॥

ਇਹ ਵੇਖ ਕੇ (ਰਾਜਾ) ਮਨ ਵਿਚ ਹੈਰਾਨ ਹੋ ਗਿਆ।

ਤ੍ਰਿਯ ਕੋ ਕਛੁਕ ਬੈਨ ਨ ਕਹਿਯੋ ॥੧੧॥

तृय को कछुक बैन न कहियो ॥११॥

ਇਸਤਰੀ ਨੂੰ ਕੁਝ ਵੀ ਬਚਨ ਨਾ ਕਿਹਾ ॥੧੧॥

ਦੋਹਰਾ ॥

दोहरा ॥

ਦੋਹਰਾ:

ਮੂੰਡ ਕਾਟਿ ਜਿਨ ਨਿਜੁ ਕਰਨ ਹਰ ਪਰ ਦਿਯੋ ਚਰਾਇ ॥

मूँड काटि जिन निजु करन हर पर दियो चराइ ॥

(ਰਾਜੇ ਨੇ ਕਿਹਾ) ਜਿਸ ਨੇ ਆਪਣੇ ਹੱਥ ਨਾਲ ਸਿਰ ਕਟ ਕੇ ਸ਼ਿਵ ਉਪਰ ਚੜ੍ਹਾਇਆ ਹੈ,

ਧੰਨਜੋ ਤ੍ਰਿਯਾ ਧੰਨਿ ਦੇਸ ਤਿਹ ਧੰਨਜ ਪਿਤਾ ਧੰਨਿ ਮਾਇ ॥੧੨॥

धंन्यो तृया धंनि देस तिह धंन्य पिता धंनि माइ ॥१२॥

ਉਹ ਇਸਤਰੀ ਧੰਨ ਹੈ, ਉਹ ਦੇਸ ਧੰਨ ਹੈ, ਉਸ ਦੀ ਮਾਤਾ ਧੰਨ ਹੈ, ਉਸ ਦਾ ਪਿਤਾ ਧੰਨ ਹੈ ॥੧੨॥

ਦਾਹ ਦਿਯੋ ਤਿਹ ਨਾਰਿ ਕੌ ਚਿਤ ਅਤਿ ਸੋਕ ਬਢਾਇ ॥

दाह दियो तिह नारि कौ चित अति सोक बढाइ ॥

ਉਸ ਇਸਤਰੀ ਦਾ ਦਾਹ-ਸੰਸਕਾਰ ਕਰ ਕੇ ਅਤੇ ਮਨ ਵਿਚ ਬਹੁਤ ਦੁਖੀ ਹੋ ਕੇ

ਫੂਲ ਮਤੀ ਕੇ ਭਵਨ ਮੈ ਬਹੁਰਿ ਬਸਤ ਭਯੋ ਆਇ ॥੧੩॥

फूल मती के भवन मै बहुरि बसत भयो आइ ॥१३॥

(ਰਾਜਾ) ਫੂਲ ਮਤੀ ਦੇ ਮਹੱਲ ਵਿਚ ਫਿਰ ਆ ਕੇ ਰਹਿਣ ਲਗਿਆ ॥੧੩॥

ਸਵਤਿ ਮਾਰਿ ਨਿਜੁ ਕਰਨ ਸੌ ਔਰ ਨ੍ਰਿਪਹਿ ਦਿਖਰਾਇ ॥

सवति मारि निजु करन सौ और नृपहि दिखराइ ॥

(ਆਪਣੀ) ਸੌਂਕਣ ਨੂੰ ਆਪਣੇ ਹੱਥਾ ਨਾਲ ਮਾਰ ਕੇ ਅਤੇ ਰਾਜੇ ਨੂੰ ਵਿਖਾ ਕੇ

ਰਾਜਾ ਕੌ ਨਿਜੁ ਬਸ ਕਿਯੋ ਐਸੋ ਚਰਿਤ ਬਨਾਇ ॥੧੪॥

राजा कौ निजु बस कियो ऐसो चरित बनाइ ॥१४॥

ਇਸ ਚਰਿਤ੍ਰ ਰਾਹੀਂ ਰਾਜੇ ਨੂੰ ਆਪਣੇ ਵਸ ਵਿਚ ਕਰ ਲਿਆ ॥੧੪॥

ਬ੍ਰਹਮ ਬਿਸਨ ਸਰ ਅਸੁਰ ਸਭ ਰੈਨਾਧਿਪ ਦਿਨਰਾਇ ॥

ब्रहम बिसन सर असुर सभ रैनाधिप दिनराइ ॥

ਬ੍ਰਹਮਾ, ਵਿਸ਼ਣੂ, ਦੇਵਤੇ, ਦੈਂਤ, ਚੰਦ੍ਰਮਾ, ਸੂਰਜ,

ਬੇਦ ਬਯਾਸ ਅਰੁ ਬੇਦ ਤ੍ਰਿਯ ਭੇਦ ਸਕੇ ਨਹਿ ਪਾਇ ॥੧੫॥

बेद ब्यास अरु बेद तृय भेद सके नहि पाइ ॥१५॥

ਵੇਦ ਵਿਆਸ ਅਤੇ ਵੇਦ ਕੋਈ ਵੀ ਇਸਤਰੀ ਦੇ ਭੇਦ ਨੂੰ ਪ੍ਰਾਪਤ ਨਹੀਂ ਕਰ ਸਕਿਆ ॥੧੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਬੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੨੪॥੨੪੩੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ चौबीसवो चरित्र समापतम सतु सुभम सतु ॥१२४॥२४३१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੨੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੨੪॥੨੪੩੧॥ ਚਲਦਾ॥

ਸਵੈਯਾ ॥

सवैया ॥

ਸਵੈਯਾ:

ਲੰਕ ਮੈ ਬੰਕ ਨਿਸਾਚਰ ਥੋ ਰਘੁਨੰਦਨ ਕੋ ਸੁਨਿ ਏਕ ਕਹਾਨੀ ॥

लंक मै बंक निसाचर थो रघुनंदन को सुनि एक कहानी ॥

ਲੰਕਾ ਵਿਚ ਇਕ ਵਿਗੜੇ ਹੋਏ ਦੈਂਤ ਨੇ ਰਘੁਨੰਦਨ (ਸ੍ਰੀ ਰਾਮ) ਦੀ ਕਹਾਣੀ ਸੁਣੀ

ਰਾਵਨ ਪੁਤ੍ਰ ਕਲਤ੍ਰ ਸਮੇਤ ਹਨੇ ਇਹ ਖੇਤ ਮਹਾ ਬਲਿਧਾਨੀ ॥

रावन पुत्र कलत्र समेत हने इह खेत महा बलिधानी ॥

ਕਿ ਉਸ ਮਹਾ ਬਲਵਾਨ ਨੇ ਰਾਵਣ ਨੂੰ ਪੁੱਤਰ ਅਤੇ ਇਸਤਰੀ ਸਮੇਤ ਰਣ-ਭੂਮੀ ਵਿਚ ਮਾਰ ਦਿੱਤਾ।

ਰੋਸ ਭਰਿਯੋ ਤਤਕਾਲ ਗਦਾ ਗਹਿ ਕੌਚਕ ਸੇ ਮਦ ਮਤ ਕ੍ਰਿਪਾਨੀ ॥

रोस भरियो ततकाल गदा गहि कौचक से मद मत कृपानी ॥

ਗੁੱਸੇ ਨਾਲ ਭਰ ਕੇ ਅਤੇ ਤੁਰਤ ਗਦਾ, ਕ੍ਰਿਪਾਨ ਅਤੇ ਕਵਚ ਧਾਰਨ ਕਰ ਕੇ ਸ਼ਰਾਬ ਨਾਲ ਮਸਤ ਹੋ ਗਿਆ।

ਕੋਟ ਕੌ ਕੂਦਿ ਸਮੁੰਦ੍ਰ ਕੌ ਫਾਧਿ ਫਿਰੰਗ ਮੌ ਆਨਿ ਪਰਿਯੋ ਅਭਿਮਾਨੀ ॥੧॥

कोट कौ कूदि समुँद्र कौ फाधि फिरंग मौ आनि परियो अभिमानी ॥१॥

ਕਿਲ੍ਹੇ ਤੋਂ ਕੁਦ ਕੇ ਅਤੇ ਸਮੁੰਦਰ ਨੂੰ ਟਪ ਕੇ ਉਹ ਅਭਿਮਾਨੀ ਪਰਾਏ ਦੇਸ ਵਿਚ ਆ ਗਿਆ ॥੧॥

ਆਠਿਕ ਦਯੋਸ ਅੰਧੇਰ ਰਹਿਯੋ ਪੁਨਿ ਸੂਰ ਚੜਿਯੋ ਜਗ ਧੁੰਧ ਮਿਟਾਈ ॥

आठिक द्योस अंधेर रहियो पुनि सूर चड़ियो जग धुँध मिटाई ॥

(ਉਸ ਦੇ ਆਉਣ ਨਾਲ) ਅੱਠ ਕੁ ਦਿਨ ਹਨੇਰਾ ਰਿਹਾ। ਫਿਰ ਸੂਰਜ ਚੜ੍ਹਿਆ ਅਤੇ ਜਗਤ ਵਿਚੋਂ ਧੁੰਧ ਮਿਟੀ।

ਦਾਨਵ ਕੌ ਲਖਿ ਲੋਕਨ ਕੈ ਅਤਿ ਹੀ ਚਿਤ ਮੈ ਉਪਜੀ ਦੁਚਿਤਾਈ ॥

ਦਾਨਵ ਕੌ ਲਖਿ ਲੋਕਨ ਕੈ ਅਤਿ ਹੀ ਚਿਤ ਮੈ ਉਪਜੀ ਦੁਚਿਤਾਈ ॥
(ਉਸ) ਦੈਂਤ ਨੂੰ ਵੇਖ ਕੇ ਲੋਕਾ ਦੇ ਮਨ ਵਿਚ ਬਹੁਤ ਦੁਚਿਤੀ (ਦੀ ਭਾਵਨਾ) ਪੈਦਾ ਹੋ ਗਈ।

ਬਾਧਿ ਅਨੀ ਭਟ ਭੂਰਿ ਚੜੇ ਰਿਪੁ ਜੀਤਨ ਕੀ ਜਿਯ ਬਯੋਤ ਬਨਾਈ ॥
बाधि अनी भट भूरि चड़े रिपु जीतन की जिय ब्योत बनाई ॥
ਬਹੁਤ ਸਾਰੇ ਰਾਜਿਆਂ ਨੇ ਦਲ ਬਣਾ ਕੇ ਵੈਰੀ ਨੂੰ ਜਿਤਣ ਲਈ ਮਨ ਵਿਚ ਵਿਉਂਤ ਬਣਾਈ ਅਤੇ (ਵੈਰੀ ਉਤੇ) ਚੜ੍ਹ ਚਲੇ।

ਬਾਨ ਕਮਾਨ ਗਦਾ ਬਰਛੀਨ ਕੀ ਆਨਿ ਕਰੀ ਤਿਹ ਸਾਥ ਲਰਾਈ ॥੨॥
बान कमान गदा बरछीन की आनि करी तिह साथ लराई ॥२॥
ਬਾਣਾ, ਕਮਾਨਾ, ਗਦਾਵਾ, ਬਰਛੀਆਂ ਦੀ ਉਸ ਨਾਲ ਆ ਕੇ ਲੜਾਈ ਕੀਤੀ ॥੨॥

ਏਕ ਪਰੇ ਭਭਰਾਤ ਭਟੁਤਮ ਏਕ ਲਗੇ ਭਟ ਘਾਯਲ ਘੂੰਮੈ ॥
एक परे भभरात भटुतम एक लगे भट घायल घूँमै ॥
ਕਈ ਇਕ ਸ੍ਰੇਸ਼ਠ ਸੂਰਮੇ ਘਬਰਾ ਕੇ ਡਿਗਣ ਲਗੇ ਅਤੇ ਇਕ ਘਾਇਲ ਹੋ ਕੇ ਘੁੰਮਣ ਲਗੇ।

ਏਕ ਚਲੈ ਭਜਿ ਕੈ ਰਨ ਤੇ ਇਕ ਆਨਿ ਪਰੇ ਮਰਿ ਕੈ ਗਿਰਿ ਭੂੰਮੈ ॥
एक चलै भजि कै रन ते इक आनि परे मरि कै गिरि भूँमै ॥
ਇਕ ਰਣਭੂਮੀ ਤੋਂ ਭਜ ਕੇ ਚਲੇ ਗਏ ਅਤੇ ਕਈ ਇਕ ਮਰ ਕੇ ਭੂਮੀ ਉਤੇ ਆ ਪਏ।

ਏਕ ਮਰੇ ਲਰਿ ਕੈ ਹਯ ਊਪਰ ਹਾਥਿਨ ਪੈ ਇਕ ਸਜੰਦਨ ਹੂੰ ਮੈ ॥
एक मरे लरि कै हय ऊपर हाथिन पै इक स्यंदन हूँ मै ॥
ਇਕ ਘੋੜਿਆਂ ਉਤੇ ਹੀ ਲੜਦਿਆਂ ਮਰ ਗਏ ਅਤੇ ਇਕ ਹਾਥੀਆਂ ਅਤੇ ਰਥਾ ਵਿਚ ਹੀ (ਮਰ ਗਏ)।

ਮਾਨੋ ਤ੍ਰਿਬੇਨੀ ਕੇ ਤੀਰਥ ਪੈ ਮੁਨਿ ਨਾਯਕ ਧੂਮ ਅਧੋ ਮੁਖ ਧੂੰਮੈ ॥੩॥
मानो तृबेनी के तीरथ पै मुनि नायक धूम अधो मुख धूँमै ॥३॥
(ਇੰਜ ਪ੍ਰਤੀਤ ਹੋ ਰਿਹਾ ਸੀ) ਮਾਨੋ ਤ੍ਰਿਬੇਣੀ (ਇਲਾਹਾਬਾਦ) ਦੇ ਤੀਰਥ ਉਤੇ ਮੁਨੀ ਨਾਇਕ ਮੂਧੇ ਮੂੰਹ ਧੂਮਰ ਪਾਨ ਕਰ ਰਹੇ ਹੋਣ ॥੩॥

ਕੌਚ ਕਿਪਾਨ ਕਸੇ ਕਟਨੀ ਕਟਿ ਅੰਗ ਉਤੰਗ ਸੁਰੰਗ ਨਿਖੰਗੀ ॥
कौच किपान कसे कटनी कटि अंग उतंग सुरंग निखंगी ॥

ਸੂਰਮੇ ਕਵਚ, ਕ੍ਰਿਪਾਨਾ, ਭੱਥੇ, ਆਦਿ ਲਕ ਨਾਲ ਬੰਨ੍ਹ ਕੇ ਕਦ ਵਿਚ ਬੜੇ ਉੱਚੇ ਸ਼ੋਭਾ ਪਾ ਰਹੇ ਹਨ।

ਚੌਪਿ ਚਲੇ ਚਹੂੰ ਓਰਨ ਤੇ ਘਨ ਸਾਵਨ ਕੀ ਘਟ ਜਾਨ ਉਮੰਗੀ ॥

चौपि चले चहूँ ओरन ते घन सावन की घट जान उमंगी ॥

ਬੜੇ ਸ਼ੌਕ ਨਾਲ ਚੌਹਾ ਪਾਸਿਆਂ ਤੋਂ ਚੜ੍ਹ ਆਏ ਹਨ, ਮਾਨੋ ਸਾਵਣ ਦੇ ਬਦਲਾ ਦੀ ਘਟਾ ਉਮਡ ਆਈ ਹੋਵੇ।

ਜੰਗ ਨਿਸੰਗ ਪਰਿਯੋ ਸੰਗ ਸੂਰਨ ਨਾਚਿਯੋ ਹੈ ਆਪੁ ਤਹਾ ਅਰਧੰਗੀ ॥

जंग निसंग परियो संग सूरन नाचियो है आपु तहा अरधंगी ॥

ਉਥੇ ਸੂਰਮਿਆਂ ਵਿਚ ਬੜਾ ਨਿਸੰਗ ਯੁੱਧ ਹੋਇਆ ਅਤੇ ਸ਼ਿਵ ('ਅਰਧੰਗੀ') ਨੇ ਆਪ ਨਾਚ ਕੀਤਾ।

ਰੋਸ ਭਰੇ ਨ ਫਿਰੇ ਤ੍ਰਸਿ ਕੈ ਰਨ ਰੰਗ ਪਚੇ ਰਵਿ ਰੰਗ ਫਿਰੰਗੀ ॥੪॥

रोस भरे न फिरे त्रसि कै रन रंग पचे रवि रंग फिरंगी ॥४॥

(ਸੂਰਮੇ) ਰੋਸ ਨਾਲ ਭਰ ਗਏ ਅਤੇ ਡਰ ਕੇ ਰਣ ਤੋਂ ਮੁੜੇ ਨਹੀਂ ਅਤੇ ਵਿਦੇਸੀ (ਫਿਰੰਗੀ) ਲੋਕ ਸੂਰਜ (ਦੇ ਲਾਲ) ਰੰਗ ਵਿਚ ਰੰਗੇ ਗਏ ॥੪॥

ਚੌਪਈ ॥

चौपई ॥

ਚੌਪਈ:

ਭੇਰ ਪਰਿਯੋ ਭਾਰਥ ਤੇ ਭਾਰੀ ॥

भेर परियो भारथ ते भारी ॥

ਮਹਾਭਾਰਤ ਨਾਲੋਂ ਵੀ ਵੱਡਾ ਯੁੱਧ ਹੋਇਆ

ਨਾਚੇ ਸੂਰਬੀਰ ਹੰਕਾਰੀ ॥

नाचे सूरबीर हंकारी ॥

ਅਤੇ ਹੰਕਾਰੀ ਸ਼ੂਰਬੀਰ ਨਚ ਉਠੇ।

ਬਹੁ ਬ੍ਰਿਣ ਕੀਏ ਨ ਇਕ ਤਿਹ ਲਾਗਿਯੋ ॥

बहु बृण कीए न इक तिह लागियो ॥

(ਸੂਰਮਿਆਂ ਨੇ ਦੈਂਤ ਉਤੇ) ਬਹੁਤ ਵਾਰ ਕੀਤੇ, ਪਰ ਉਸ ਨੂੰ ਇਕ ਵੀ ਨਾ ਲਗਿਆ।

ਅਧਿਕ ਕੋਪ ਦਾਨਵ ਕੋ ਜਾਗਿਯੋ ॥੫॥

अधिक कोप दानव को जागियो ॥५॥

(ਸਗੋਂ) ਦੈਂਤ ਕ੍ਰੋਧ ਨਾਲ ਹੋਰ ਭੜਕ ਪਿਆ ॥੫॥

ਏਕ ਹਾਥ ਤਿਨ ਗਦਾ ਸੰਭਾਰੀ ॥

एक हाथ तिन गदा संभारी ॥

ਉਸ ਨੇ ਇਕ ਹੱਥ ਵਿਚ ਗਦਾ ਪਕੜ ਲਈ

ਦੂਜੋ ਕਰ ਤਰਵਾਰਿ ਨਿਕਾਰੀ ॥

दूजो कर तरवारि निकारी ॥

ਅਤੇ ਦੂਜੇ ਹੱਥ ਵਿਚ ਤਲਵਾਰ ਖਿਚ ਲਈ।

ਜਾ ਕੌ ਦੌਰਿ ਦੈਤ ਬ੍ਰਿਣ ਮਾਰੇ ॥

जा कौ दौरि दैत बृण मारे ॥

ਦੈਂਤ ਜਿਸ ਨੂੰ ਦੌੜ ਕੇ ਸਟ ਮਾਰਦਾ,

ਏਕੈ ਚੋਟ ਚੌਥ ਹੀ ਡਾਰੈ ॥੬॥

एकै चोट चौथ ही डारै ॥६॥

(ਉਸ ਨੂੰ) ਇਕੋ ਹੀ ਸਟ ਨਾਲ ਚਿਥ ਦਿੰਦਾ ॥੬॥

ਜੋ ਕੋਊ ਤਾ ਕਹ ਘਾਵ ਲਗਾਵੈ ॥

जो कोऊ ता कह घाव लगावै ॥

ਜੋ ਕੋਈ ਉਸ ਉਤੇ ਸਟ ਮਾਰਦਾ

ਟੂਟਿ ਕ੍ਰਿਪਾਨ ਹਾਥ ਰਹਿ ਜਾਵੈ ॥

टूटि कृपान हाथ रहि जावै ॥

ਤਾ ਉਸ ਦੀ ਕ੍ਰਿਪਾਨ ਟੁਟ ਕੇ ਹੱਥ ਵਿਚ ਹੀ ਰਹਿ ਜਾਦੀ।

ਦਾਨਵ ਕੋਪ ਅਧਿਕ ਤਬ ਕਰੈ ॥

दानव कोप अधिक तब करै ॥

ਤਦ ਦੈਂਤ ਹੋਰ ਗੁੱਸਾ ਕਰਦਾ

ਪ੍ਰਾਨ ਫਿਰੰਗਨਿ ਬਹੁ ਕੇ ਹਰੈ ॥੭॥

प्रान फिरंगनि बहु के हरै ॥७॥

ਅਤੇ ਬਹੁਤੇ ਵਿਦੇਸੀਆਂ ('ਫਿਰੰਗਨਿ') ਦੇ ਪ੍ਰਾਣ ਹਰ ਲੈਂਦਾ ॥੭॥

ਭੁੰਜਗ ਛੰਦ ॥

भुँजग छंद ॥

ਭੁਜੰਗ ਛੰਦ:

ਮਹਾ ਨਾਦਿ ਕੈ ਕੈ ਜਬੈ ਦੈਤ ਧਾਵੈ ॥

महा नादि कै कै जबै दैत धावै ॥

ਜਦੋਂ ਮਹਾ ਨਾਦ ਕਰ ਕੈ (ਉਹ) ਦੈਂਤ ਧਾਵਾ ਕਰਦਾ

ਘਨੀ ਸੈਨ ਕੋ ਮਾਰਿ ਕੈ ਕੈ ਸੁ ਜਾਵੈ ॥

घनी सैन को मारि कै कै सु जावै ॥

ਤਾ ਬਹੁਤ ਸਾਰੀ ਸੈਨਾ ਨੂੰ ਮਾਰ ਕੇ ਜਾਦਾ।

ਬਿਯੋ ਕੌਨ ਜੋਧਾ ਲਰੈ ਰੋਸ ਕੈ ਕੈ ॥

बियो कौन जोधा लरै रोस कै कै ॥

ਹੋਰ ਕਿਹੜਾ ਸੂਰਮਾ ਹੈ ਜੋ ਉਸ ਨਾਲ ਰੋਹ ਵਿਚ ਆ ਕੇ ਲੜੇ।

ਚਲੇ ਬਾਜ ਹੇਰੈ ਮਹਾ ਤਾਪ ਤੈ ਕੈ ॥੮॥

चले बाज हेरै महा ताप तै कै ॥८॥

(ਉਸ ਨੂੰ) ਵੇਖ ਕੇ (ਯੋਧੇ) ਬਹੁਤ ਤੇਜ਼ੀ ਨਾਲ ਘੋੜਿਆਂ ਸਹਿਤ ਭਜੀ ਜਾਦੇ ਹਨ ॥੮॥

ਲਖੇ ਦੈਤ ਭਾਰੀ ਸਭੈ ਭੂਪ ਭਾਗੈ ॥

ਲਖੇ ਦੈਤ ਭਾਰੀ ਸਭੈ ਭੂਪ ਭਾਗੈ ॥

(ਇਸ) ਵੱਡੇ ਦੈਂਤ ਨੂੰ ਵੇਖ ਕੇ ਸਾਰੇ ਰਾਜੇ ਭਜ ਗਏ ਹਨ

ਮਹਾ ਤ੍ਰਾਸ ਕੇ ਤਾਪ ਸੌ ਅਨੁਰਾਗੈ ॥

महा त्रास के ताप सौ अनुरागै ॥

ਅਤੇ ਬਹੁਤ ਡਰ ਕਾਰਨ ਦੁਖੀ ਹੋਏ ਹਨ।

ਚਲੇ ਭਾਜਿ ਕੈ ਕੈ ਹਠੀ ਨਾਰਿ ਨ੍ਯਾਏ ॥

चले भाजि कै कै हठी नारि न्याए ॥

ਧੌਣਾ ਨੀਵੀਆਂ ਕਰ ਕੇ ਭਜੀ ਜਾ ਰਹੇ ਹਨ

ਕਰੀ ਬਾਜ ਰਾਜੇ ਪਿਯਾਦੇ ਪਰਾਏ ॥੯॥

करी बाज राजे पियादे पराए ॥९॥

ਹਾਥੀਆਂ, ਘੋੜਿਆਂ ਵਾਲੇ ਅਤੇ ਪਿਆਦੇ ਸਾਰੇ ਹਠੀਲੇ ਰਾਜੇ ॥੯॥

ਚੌਪਈ ॥

चौपई ॥

ਚੌਪਈ:

ਸੈਨ ਭਜਤ ਲਖਿ ਭਟਿ ਰਿਸਿ ਭਰੇ ॥

सैन भजत लखि भटि रिसि भरे ॥

ਸੈਨਾ ਨੂੰ ਭਜਦਿਆਂ ਵੇਖ ਕੇ ਸੂਰਮੇ ਰੋਹ ਵਿਚ ਆ ਗਏ ਹਨ

ਪਲਟਿ ਕੋਪ ਕੈ ਕੈ ਫਿਰਿ ਪਰੈ ॥

पलटि कोप कै कै फिरि परै ॥

ਅਤੇ ਕ੍ਰੋਧਿਤ ਹੋ ਕੇ ਫਿਰ ਪਲਟ ਪਏ ਹਨ।

ਜੇਤੇ ਲਖੇ ਦੈਤ ਫਿਰਿ ਆਏ ॥

जेते लखे दैत फिरि आए ॥

(ਦੈਂਤ ਨੇ) ਜਿਤਨਿਆਂ ਨੂੰ ਪਰਤਦਿਆਂ ਵੇਖਿਆ,

ਘਾਇ ਘਾਇ ਜਮ ਲੋਕ ਪਠਾਏ ॥੧੦॥

घाइ घाइ जम लोक पठाए ॥१०॥

(ਉਨ੍ਹਾ ਨੂੰ) ਮਾਰ ਮਾਰ ਕੇ ਯਮਲੋਕ ਭੇਜ ਦਿੱਤਾ ॥੧੦॥

ਬੀਸ ਹਜਾਰ ਕਰੀ ਤਿਨ ਘਾਯੋ ॥

बीस हजार करी तिन घायो ॥

ਉਸ ਨੇ ਵੀਹ ਹਜ਼ਾਰ ਹਾਥੀ ਮਾਰ ਦਿੱਤੇ

ਤੀਸ ਹਜਾਰ ਸੁ ਬਾਜ ਖਪਾਯੋ ॥

तीस हजार सु बाज खपायो ॥

ਅਤੇ ਤੀਹ ਹਜ਼ਾਰ ਘੋੜੇ ਨਸ਼ਟ ਕਰ ਦਿੱਤੇ।

ਚਾਲਿਸ ਸਹਸ ਤਹਾ ਰਥ ਕਾਟੇ ॥

चालिस सहस तहा रथ काटे ॥

ਉਥੇ ਚਾਲੀ ਹਜ਼ਾਰ ਰਥ ਕਟੇ ਗਏ

ਅਭ੍ਰਨ ਜ੍ਯੋ ਜੋਧਾ ਚਲਿ ਫਾਟੇ ॥੧੧॥

अभ्रन ज्यो जोधा चलि फाटे ॥११॥

ਅਤੇ ਬਦਲਾ ਵਾਗ ਸੂਰਮਿਆਂ (ਦੇ ਦਲ) ਫਟ ਗਏ ॥੧੧॥

ਦੋਹਰਾ ॥

दोहरा ॥

ਦੋਹਰਾ:

ਬਹੁਰਿ ਗਦਾ ਗਹਿ ਹਾਥ ਮੈ ਪ੍ਰਤਿਨਾ ਪਤਨ ਅਪਾਰ ॥

बहुरि गदा गहि हाथ मै प्रतिना पतन अपार ॥

(ਦੈਂਤ ਨੇ) ਫਿਰ ਹੱਥ ਵਿਚ ਗਦਾ ਫੜ ਕੇ ਬਹੁਤ ਸਾਰੀ ਸੈਨਾ ਨਸ਼ਟ ਕਰ ਦਿੱਤੀ

ਭਾਤਿ ਭਾਤਿ ਸੰਘ੍ਰਤ ਭਯੋ ਕਛੂ ਨ ਸੰਕ ਬਿਚਾਰ ॥੧੨॥

भाति भाति संघ्रत भयो कछू न संक बिचार ॥१२॥

ਅਤੇ ਕਈ ਤਰ੍ਹਾ ਨਾਲ ਨਿਸੰਗ ਹੋ ਕੇ (ਸਭ ਨੂੰ) ਸੰਘਾਰ ਦਿੱਤਾ ॥੧੨॥

ਚੌਪਈ ॥

चौपई ॥

ਚੌਪਈ:

ਤਾ ਸੌ ਜੁਧ ਸਭੈ ਕਰਿ ਹਾਰੇ ॥

ता सौ जुध सभै करि हारे ॥

ਉਸ ਨਾਲ ਯੁੱਧ ਕਰ ਕੇ ਸਾਰੇ ਹਾਰ ਗਏ,

ਤਿਨ ਤੇ ਗਏ ਨ ਅਸੁਰ ਸੰਘਾਰੇ ॥

तिन ते गए न असुर संघारे ॥

ਪਰ ਕਿਸੇ ਤੋਂ ਵੀ ਦੈਂਤ ਮਾਰਿਆ ਨਾ ਜਾ ਸਕਿਆ।

ਉਗਿਯੋ ਚੰਦ੍ਰ ਸੂਰ ਅਸਤਾਏ ॥

उगियो चंद्र सूर असताए ॥

ਚੰਦ੍ਰਮਾ ਨਿਕਲ ਆਇਆ ਅਤੇ ਸੂਰਜ ਡੁਬ ਗਿਆ।

ਸਭ ਹੀ ਸੁਭਟ ਗ੍ਰਿਹਨ ਹਟਿ ਆਏ ॥੧੩॥

सभ ही सुभट गृहन हटि आए ॥१३॥

ਸਾਰੇ ਯੋਧੇ ਆਪਣਿਆਂ ਠਿਕਾਣਿਆਂ ਉਤੇ ਪਰਤ ਆਏ ॥੧੩॥

ਭਯੋ ਪ੍ਰਾਤ ਜਬ ਤਮ ਮਿਟਿ ਗਯੋ ॥

भयो प्रात जब तम मिटि गयो ॥

ਜਦ ਸਵੇਰਾ ਹੋਇਆ ਅਤੇ ਹਨੇਰਾ ਖ਼ਤਮ ਹੋ ਗਿਆ।

ਕੋਪ ਬਹੁਰਿ ਸੂਰਨ ਕੋ ਭਯੋ ॥

कोप बहुरि सूरन को भयो ॥

ਸੂਰਮਿਆਂ ਨੂੰ ਫਿਰ ਰੋਹ ਚੜ੍ਹ ਗਿਆ।

ਫੌਜੈ ਜੋਰਿ ਤਹਾ ਚਲਿ ਆਏ ॥

फौजै जोरि तहा चलि आए ॥

ਫ਼ੌਜਾ ਜੋੜ ਕੇ ਉਥੇ ਚਲ ਕੇ ਆਏ

ਜਿਹ ਠਾ ਦੈਤ ਘਨੇ ਭਟ ਘਾਏ ॥੧੪॥

जिह ठा दैत घने भट घाए ॥१४॥

ਜਿਥੇ ਦੈਂਤ ਨੇ ਬਹੁਤ ਸੂਰਮੇ ਮਾਰੇ ਸਨ ॥੧੪॥

ਡਾਰਿ ਪਾਖਰੈ ਤੁਰੇ ਨਚਾਵੈ ॥

डारि पाखरै तुरे नचावै ॥

ਜ਼ੀਨਾ ਪਾ ਕੇ ਘੋੜਿਆਂ ਨੂੰ ਨਚਾਉਣ ਲਗੇ

ਕੇਤੇ ਚੰਦ੍ਰਹਾਸ ਚਮਕਾਵੈ ॥

केते चंद्रहास चमकावै ॥

ਅਤੇ ਕਿਤਨੇ ਤਲਵਾਰਾ ('ਚੰਦ੍ਰਹਾਸ') ਨੂੰ ਚਮਕਾਉਣ ਲਗੇ।

ਤਨਿ ਤਨਿ ਕੇਤਿਕ ਬਾਨਨ ਮਾਰੈ ॥

तनि तनि केतिक बानन मारै ॥

ਕਈ ਤਣ ਤਣ ਕੇ ਬਾਣ ਚਲਾਣ ਲਗੇ

ਅਮਿਤ ਘਾਵ ਦਾਨਵ ਪਰ ਡਾਰੈ ॥੧੫॥

अमित घाव दानव पर डारै ॥१५॥

ਅਤੇ ਬੇਸ਼ੁਮਾਰ ਸਟਾ ਦੈਂਤ ਨੂੰ ਮਾਰਨ ਲਗੇ ॥੧੫॥

ਭੁਜੰਗ ਛੰਦ ॥

ਭੁਜੰਗ ਛੰਦ ॥

ਭੁਜੰਗ ਛੰਦ:

ਹਠ੍ਯੋ ਆਪੁ ਦਾਨਵ ਗਦਾ ਹਾਥ ਲੈ ਕੈ ॥

हठ्यो आपु दानव गदा हाथ लै कै ॥

ਹੱਥ ਵਿਚ ਗਦਾ ਲੈ ਕੇ ਦੈਂਤ ਆਪ ਡਟ ਗਿਆ।

ਲਈ ਕਾਢਿ ਕਾਤੀ ਮਹਾ ਕੋਪ ਕੈ ਕੈ ॥

लई काढि काती महा कोप कै कै ॥

ਬਹੁਤ ਅਧਿਕ ਕ੍ਰੋਧ ਕਰ ਕੇ ਤਲਵਾਰ ਕਢ ਲਈ।

ਜਿਤੇ ਆਨਿ ਢੂਕੇ ਤਿਤੇ ਖੇਤ ਮਾਰੇ ॥

जिते आनि ढूके तिते खेत मारे ॥

(ਉਸ ਨਾਲ) ਜੋ ਵੀ ਲੜਾਈ ਲਈ ਆਣ ਢੁਕੇ, ਉਹ ਸਾਰੇ ਰਣਭੂਮੀ ਵਿਚ ਮਾਰੇ ਗਏ।

ਗਿਰੇ ਭਾਤਿ ਐਸੀ ਨ ਜਾਵੈ ਬਿਚਾਰੇ ॥੧੬॥

गिरे भाति ऐसी न जावै बिचारे ॥१६॥

(ਉਹ) ਇਸ ਤਰ੍ਹਾ ਡਿਗੇ ਕਿ ਵਿਚਾਰੇ ਵੀ ਨਹੀਂ ਜਾ ਸਕਦੇ ॥੧੬॥

ਕਿਤੇ ਹਾਕ ਮਾਰੈ ਕਿਤੇ ਘੂੰਮ ਘੂੰਮੈ ॥

किते हाक मारै किते घूँम घूँमै ॥

ਕਿਤਨਿਆਂ ਨੂੰ ਲਲਕਾਰ ਕੇ ਮਾਰਿਆ ਹੈ ਅਤੇ ਕਿਤਨੇ ਹੀ ਘੁੰਮ ਘੁੰਮ ਕੇ ਮਾਰੇ ਹਨ।

ਕਿਤੇ ਜੁਧ ਜੋਧਾ ਪਰੇ ਆਨਿ ਭੂਮੈ ॥

किते जुध जोधा परे आनि भूमै ॥

ਕਿਤਨੇ ਹੀ ਯੋਧੇ ਯੁੱਧ-ਭੂਮੀ ਵਿਚ ਆਣ ਡਿਗੇ ਹਨ।

ਕਿਤੇ ਪਾਨਿ ਮਾਗੈ ਕਿਤੇ ਹੂਹ ਛੋਰੈਂ ॥

किते पानि मागै किते हूह छोरैं ॥

ਕਿਤਨੇ ਪਾਣੀ ਮੰਗ ਰਹੇ ਹਨ, ਕਿਤਨੇ ਹਾਲ-ਦੁਹਾਈ ਪਾ ਰਹੇ ਹਨ

ਕਿਤੇ ਜੁਧ ਸੌਡੀਨ ਕੇ ਸੀਸ ਤੋਰੈ ॥੧੭॥

किते जुध सौडीन के सीस तोरै ॥१७॥

ਅਤੇ ਕਿਤਨੇ ਹੀ ਸੂਰਮਿਆਂ ਦੇ ਸੀਸ ਤੋੜ ਦਿੱਤੇ ਹਨ ॥੧੭॥

ਕਹੂੰ ਬਾਜ ਜੂਝੈ ਕਹੂੰ ਰਾਜ ਮਾਰੇ ॥

कहूँ बाज जूझै कहूँ राज मारे ॥

ਕਿਤੇ ਘੋੜੇ, ਕਿਤੇ ਰਾਜੇ ਮਾਰੇ ਗਏ ਹਨ।

ਕਹੂੰ ਛੇਤ੍ਰ ਛਤ੍ਰੀ ਕਰੀ ਤਾਜ ਡਾਰੇ ॥

कहूँ छेत्र छत्री करी ताज डारे ॥

ਕਿਤੇ ਰਣ-ਭੂਮੀ ਵਿਚ ਸੂਰਮਿਆਂ ਦੇ ਹਾਥੀ ਅਤੇ ਮੁਕਟ ਪਏ ਹਨ।

ਚਲੇ ਭਾਜਿ ਜੋਧਾ ਸਭੈ ਹਾਰਿ ਮਾਨੀ ॥

चले भाजि जोधा सभै हारि मानी ॥

ਸਾਰੇ ਯੋਧੇ ਹਾਰ ਮੰਨ ਕੇ ਭਜੀ ਜਾ ਰਹੇ ਹਨ

ਕਛੂ ਲਾਜ ਕੀ ਬਾਤ ਕੈ ਨਾਹਿ ਜਾਨੀ ॥੧੮॥

कछू लाज की बात कै नाहि जानी ॥१८॥

ਅਤੇ ਕਿਸੇ ਨੇ ਵੀ (ਇਸ ਨੂੰ) ਲਜਾ ਦੀ ਗੱਲ ਨਹੀਂ ਸਮਝਿਆ ॥੧੮॥

ਹਠੀ ਜੇ ਫਿਰੰਗੀ ਮਹਾ ਕੋਪ ਵਾਰੈ ॥

हठी जे फिरंगी महा कोप वारै ॥

ਜੋ ਬਹੁਤ ਕ੍ਰੋਧੀ ਅਤੇ ਹਠੀਲੇ ਵਿਦੇਸੀ (ਫਿਰੰਗੀ) ਸਨ,

ਲਰੇ ਆਨਿ ਤਾ ਸੋ ਨ ਨੈਕੈ ਪਧਾਰੇ ॥

लरे आनि ता सो न नैकै पधारे ॥

(ਉਹ) ਉਸ ਨਾਲ ਲੜਨ ਆਏ ਅਤੇ ਜ਼ਰਾ ਜਿੰਨੇ ਵੀ ਨਹੀਂ ਟਲੇ।

ਛਕੈ ਛੋਭ ਛਤ੍ਰੀ ਮਹਾ ਕੋਪ ਢੂਕੇ ॥

छकै छोभ छत्री महा कोप ढूके ॥

ਸਾਰੇ ਛਤ੍ਰੀ ਬਹੁਤ ਰੋਹ ਨਾਲ ਭਰੇ ਹੋਏ ਆਣ ਢੁਕੇ ਹਨ

ਚਹੂੰ ਓਰ ਤੇ ਮਾਰ ਹੀ ਮਾਰਿ ਕੂਕੇ ॥੧੯॥

चहूँ ओर ते मार ही मारि कूके ॥१९॥

ਅਤੇ ਚੌਹਾ ਪਾਸਿਆਂ ਤੋਂ ਮਾਰੋ-ਮਾਰੋ ਕੂਕ ਰਹੇ ਹਨ ॥੧੯॥

ਜਿਤੇ ਆਨਿ ਜੂਝੇ ਸਭੈ ਖੇਤ ਘਾਏ ॥

जिते आनि जूझे सभै खेत घाए ॥

ਕਿਤਨੇ ਹੀ (ਸੂਰਮੇ) ਆ ਕੇ ਲੜੇ ਹਨ ਅਤੇ ਰਣ-ਖੇਤਰ ਵਿਚ ਮਾਰੇ ਗਏ ਹਨ।

ਬਚੇ ਜੀਤਿ ਤੇ ਛਾਡਿ ਖੇਤੈ ਪਰਾਏ ॥

बचे जीति ते छाडि खेतै पराए ॥

ਜਿਹੜੇ ਬਚੇ ਸਨ ਉਹ ਜੀਉਂਦੇ ਜੀ ਰਣ-ਖੇਤਰ ਨੂੰ ਛਡ ਕੇ ਭਜ ਗਏ ਹਨ।

ਹਠੇ ਜੇ ਹਠੀਲੇ ਹਠੀ ਖਗ ਕੂਟੇ ॥

हठे जे हठीले हठी खग कूटे ॥

ਹਠੀ ਸੂਰਮੇ ਹਠੀਲਿਆਂ ਦੀਆਂ ਤਲਵਾਰਾ ਨਾਲ ਕੁਟੇ ਜਾ ਰਹੇ ਹਨ

ਮਹਾਰਾਜ ਬਾਜੀਨ ਕੇ ਮੂੰਡ ਫੂਟੇ ॥੨੦॥

महाराज बाजीन के मूँड फूटे ॥२०॥

ਅਤੇ ਮਹਾਨ ਰਾਜਿਆਂ ਦੇ ਘੋੜਿਆਂ ਦੇ ਸਿਰ ਫੋੜੇ ਜਾ ਰਹੇ ਹਨ ॥੨੦॥

ਚੌਪਈ ॥

चौपई ॥

ਚੌਪਈ:

ਬੀਸ ਹਜਾਰ ਕਰੀ ਕੁਪਿ ਮਾਰੇ ॥

बीस हजार करी कुपि मारे ॥

(ਦੈਂਤ ਨੇ) ਕ੍ਰੋਧ ਕਰ ਕੇ ਵੀਹ ਹਜ਼ਾਰ ਹਾਥੀ ਮਾਰੇ ਹਨ

ਤੀਸ ਹਜਾਰ ਅਸ੍ਵ ਹਨਿ ਡਾਰੈ ॥

तीस हजार अस्व हनि डारै ॥

ਅਤੇ ਤੀਹ ਹਜ਼ਾਰ ਘੋੜੇ ਸੰਘਾਰ ਦਿੱਤੇ ਹਨ।

ਚਾਲਿਸ ਸਹਸ ਰਥਿਨ ਰਥ ਟੂਟੈ ॥

चालिस सहस रथिन रथ टूटै ॥

ਚਾਲੀ ਹਜ਼ਾਰ ਰਥਵਾਨਾ ਦੇ ਰਥ ਟੁਟ ਗਏ ਹਨ

ਸਾਠਿ ਸਹਸ੍ਰ ਰਥੀ ਹੂੰ ਕੂਟੇ ॥੨੧॥

साठि सहस्र रथी हूँ कूटे ॥२१॥

ਅਤੇ ਸੱਠ ਹਜ਼ਾਰ ਰਥੀ ਵੀ ਮਾਰ ਦਿੱਤੇ ਹਨ ॥੨੧॥

ਦੋਹਰਾ ॥

दोहरा ॥

ਦੋਹਰਾ:

ਏਤੀ ਸੈਨ ਸੰਘਾਰਿ ਕੈ ਪੈਦਲ ਹਨ੍ਯੋ ਅਪਾਰ ॥

एती सैन संघारि कै पैदल हन्यो अपार ॥

ਇਤਨੀ ਸੈਨਾ ਮਾਰ ਕੇ ਬੇਸ਼ੁਮਾਰ ਪੈਦਲ ਮਾਰ ਦਿੱਤੇ,

ਜਨੁ ਕਰਿ ਜਏ ਨ ਕਾਖਿ ਤੇ ਆਏ ਨਹਿ ਸੰਸਾਰ ॥੨੨॥

जनु करि जए न काखि ते आए नहि संसार ॥२२॥

ਮਾਨੋ (ਇਹ ਮਾਵਾ ਦੀਆਂ) ਕੁਖਾ ਤੋਂ ਜਨਮ ਲੈ ਕੇ ਸੰਸਾਰ ਵਿਚ ਆਏ ਹੀ ਨਾ ਹੋਣ ॥੨੨॥

ਚੌਪਈ ॥

ਚੌਪਈ ॥

ਚੌਪਈ:

ਸਭ ਹੀ ਬੀਰ ਜੁਧ ਕਰਿ ਹਾਰੇ ॥

सभ ही बीर जुध करि हारे ॥

ਸਾਰੇ ਸੂਰਮੇ ਯੁੱਧ ਕਰ ਕੇ ਹਾਰ ਗਏ।

ਤਿਨ ਤੇ ਗਏ ਨ ਦਾਨੌ ਮਾਰੈ ॥

तिन ते गए न दानौ मारै ॥

ਉਨ੍ਹਾ ਕੋਲੋਂ ਦੈਂਤ ਨਾ ਮਾਰਿਆ ਗਿਆ।

ਖੇਤ ਛੋਰਿ ਸਭ ਹੀ ਘਰ ਗਏ ॥

खेत छोरि सभ ही घर गए ॥

ਰਣਭੂਮੀ ਛਡ ਕੇ ਸਭ ਘਰ ਚਲੇ ਗਏ।

ਮਤੋ ਕਰਤ ਐਸੀ ਬਿਧਿ ਭਏ ॥੨੩॥

मतो करत ऐसी बिधि भए ॥२३॥

ਇਸ ਪ੍ਰਕਾਰ ਦਾ ਮਤਾ ਪਕਾਉਣ ਲਗੇ ॥੨੩॥

ਸਵੈਯਾ ॥

सवैया ॥

ਸਵੈਯਾ:

ਕੈਸੇ ਹੂੰ ਮਾਰਿਯੋ ਮਰੈ ਨ ਨਿਸਾਚਰ ਜੁਧ ਸਭੈ ਕਰਿ ਕੈ ਭਟ ਹਾਰੇ ॥

कैसे हूँ मारियो मरै न निसाचर जुध सभै करि कै भट हारे ॥

ਸਾਰੇ ਹੀ ਸੈਨਿਕ ਯੁੱਧ ਕਰ ਕੇ ਥਕ ਗਏ ਹਨ, ਪਰ ਕਿਸੇ ਤਰ੍ਹਾ ਵੀ ਦੈਂਤ ਮਾਰਿਆ ਨਹੀਂ ਜਾ ਰਿਹਾ।

ਬਾਨ ਕ੍ਰਿਪਾਨ ਗਦਾ ਬਰਛੀਨ ਕੇ ਭਾਤਿ ਅਨੇਕਨ ਘਾਇ ਪ੍ਰਹਾਰੇ ॥

बान कृपान गदा बरछीन के भाति अनेकन घाइ प्रहारे ॥

ਬਾਣਾ, ਕ੍ਰਿਪਾਨਾ, ਗਦਾਵਾ, ਬਰਛੀਆਂ ਨਾਲ ਅਨੇਕ ਤਰ੍ਹਾ ਨਾਲ ਵਾਰ ਕੀਤੇ ਗਏ ਹਨ।

ਸੋ ਨਹਿ ਭਾਜਤ ਗਾਜਤ ਹੈ ਰਨ ਹੋਤ ਨਿਵਰਤਨ ਕਯੋ ਹੂੰ ਨਿਵਾਰੇ ॥

सो नहि भाजत गाजत है रन होत निवरतन क्यो हूँ निवारे ॥

ਪਰ ਉਹ ਭਜਦਾ ਨਹੀਂ, ਰਣ ਵਿਚ (ਡਟ ਕੇ) ਗਜਦਾ ਹੈ। (ਉਹ) ਕਿਸੇ ਤਰ੍ਹਾ ਵੀ (ਯੁੱਧ-ਭੂਮੀ ਵਿਚ) ਹਟਾਇਆਂ ਹਟਦਾ ਨਹੀਂ।

ਦੇਸ ਤਜੈ ਕਹੂੰ ਜਾਇ ਬਸੈ ਕਹ ਆਵਤ ਹੈ ਮਨ ਮੰਤ੍ਰ ਤਿਹਾਰੇ ॥੨੪॥

देस तजै कहूँ जाइ बसै कह आवत है मन मंत्र तिहारे ॥२४॥

ਕੀ ਦੇਸ਼ ਛਡ ਕੇ ਕਿਤੇ ਹੋਰ ਜਾ ਵਸੀਏ, ਤੁਹਾਡੇ ਮਨ ਵਿਚ ਕੀ ਸੋਚ ਆਉਂਦੀ ਹੈ ॥੨੪॥

ਚੌਪਈ ॥

चौपई ॥

ਚੌਪਈ:

ਇੰਦ੍ਰਮਤੀ ਬੇਸ੍ਵਾ ਤਹ ਰਹਈ ॥

इंद्रमती बेस्वा तह रहई ॥

ਇੰਦ੍ਰਮਤੀ ਨਾ ਦੀ ਇਕ ਵੇਸਵਾ ਉਥੇ ਰਹਿੰਦੀ ਸੀ।

ਅਧਿਕ ਰੂਪ ਤਾ ਕੌ ਜਗ ਕਹਈ ॥

अधिक रूप ता कौ जग कहई ॥

ਸਾਰਾ ਸੰਸਾਰ ਉਸ ਨੂੰ ਅਤਿ ਸੁੰਦਰ ਕਹਿੰਦਾ ਸੀ।

ਸੂਰਜ ਚੰਦ੍ਰ ਜੋਤਿ ਜੋ ਧਾਰੀ ॥

सूरज चंद्र जोति जो धारी ॥

ਮਾਨੋ ਸੂਰਜ ਅਤੇ ਚੰਦ੍ਰਮਾ ਨੇ ਜੋ ਜੋਤਿ ਧਾਰੀ ਹੋਈ ਹੈ,

ਜਨੁ ਯਾਹੀ ਤੇ ਲੈ ਉਜਿਯਾਰੀ ॥੨੫॥

जनु याही ते लै उजियारी ॥२५॥

ਉਹ ਸ਼ਾਇਦ (ਇਨ੍ਹਾ ਨੇ) ਉਸੇ ਤੋਂ ਹੀ ਲਈ ਹੋਵੇ ॥੨੫॥

ਦੋਹਰਾ ॥

दोहरा ॥

ਦੋਹਰਾ:

ਤਿਨ ਬੀਰਾ ਤਹ ਤੇ ਲਯੋ ਚਲੀ ਤਹਾ ਕਹ ਧਾਇ ॥

तिन बीरा तह ते लयो चली तहा कह धाइ ॥

(ਸਾਰਿਆਂ ਦੁਆਰਾ ਨਾ ਕੀਤੇ ਜਾ ਸਕਣ ਕਰ ਕੇ) ਉਸ (ਇੰਦ੍ਰਮਤੀ) ਨੇ ਬੀੜਾ ਚੁਕਿਆ (ਅਤੇ ਦੈਂਤ ਨੂੰ ਨਸ਼ਟ ਕਰਨ ਲਈ) ਉਥੋਂ ਲਈ ਚਲ ਪਈ।

ਬਸਤ੍ਰ ਪਹਿਰਿ ਤਿਤ ਕੌ ਚਲੀ ਜਿਤ ਅਸੁਰਨ ਕੋ ਰਾਇ ॥੨੯॥

बसत्र पहिरि तित कौ चली जित असुरन को राइ ॥२६॥

(ਉਹ) ਬਸਤ੍ਰ ਪਾ ਕੇ ਉਸ ਪਾਸੇ ਵਲ ਚਲ ਪਈ ਜਿਥੇ ਦੈਂਤਾ ਦਾ ਰਾਜਾ (ਬੈਠਾ ਹੋਇਆ) ਸੀ ॥੨੯॥

ਚੌਪਈ ॥

चौपई ॥

ਚੌਪਈ:

ਮੇਵਾ ਔਰ ਮਿਠਾਈ ਲਈ ॥

मेवा और मिठाई लई ॥

(ਵੇਸਵਾ ਨੇ) ਮੇਵੇ ਅਤੇ ਮਠਿਆਈ ਲੈ ਕੇ

ਮਾਟਨ ਮੋ ਧਰ ਪਰ ਭਰਿ ਦਈ ॥

माटन मो धर पर भरि दई ॥

ਮਟਕਿਆਂ ਵਿਚ ਭਰ ਕੇ ਧਰਤੀ ਉਤੇ ਰਖ ਦਿੱਤੀ।

ਜਹ ਫਲ ਖਾਤ ਅਸੁਰ ਕੋ ਰਾਈ ॥

जह फल खात असुर को राई ॥

ਜਿਥੇ ਦੈਂਤ ਰਾਜਾ ਫਲ ਖਾਦਾ ਸੀ,

ਤਿਨ ਲੈ ਬਨ ਸੌ ਸਕਲ ਲਗਾਈ ॥੨੭॥

तिन लै बन सौ सकल लगाई ॥२७॥

ਉਸ ਸਭ ਨੂੰ ਲੈ ਕੇ (ਉਸ ਨੇ) ਬਨ ਵਿਚ (ਡੇਰਾ) ਲਗਾ ਦਿੱਤਾ ॥੨੭॥

ਜਬ ਦਾਨੋ ਕੌ ਭੂਖਿ ਸੰਤਾਯੋ ॥

जब दानो कौ भूखि संतायो ॥

ਜਦੋਂ ਦੈਂਤ ਨੂੰ ਭੁਖ ਲਗੀ,

ਤਬ ਬਨ ਕੇ ਭਛਨ ਫਲ ਆਯੋ ॥

तब बन के भछन फल आयो ॥

ਤਦੋਂ ਬਨ ਵਿਚ ਫਲ ਖਾਣ ਲਈ ਆਇਆ।

ਮਾਟ ਫੋਰਿ ਪਕਵਾਨ ਚਬਾਇਸ ॥

माट फोरि पकवान चबाइस ॥

ਮਟਕੇ ਫੋੜ ਕੇ ਪਕਵਾਨ ਖਾਧੇ

ਮਦਰਾ ਪਿਯਤ ਅਧਿਕ ਮਨ ਭਾਇਸ ॥੨੮॥

मदरा पियत अधिक मन भाइस ॥२८॥

ਅਤੇ ਮਨ ਭਰ ਕੇ ਬਹੁਤ ਸ਼ਰਾਬ ਪੀਤੀ ॥੨੮॥

ਪੀ ਮਦਰਾ ਭਯੋ ਮਤ ਅਭਿਮਾਨੀ ॥

पी मदरा भयो मत अभिमानी ॥

ਸ਼ਰਾਬ ਪੀ ਕੇ ਅਭਿਮਾਨੀ (ਦੈਂਤ) ਬੇਸੁੱਧ ਹੋ ਗਿਆ।

ਯਹ ਜਬ ਬਾਤ ਬੇਸੁਵਨ ਜਾਨੀ ॥

यह जब बात बेसुवन जानी ॥

ਜਦ ਵੇਸਵਾ ਨੂੰ ਇਹ ਗੱਲ ਯਕੀਨੀ ਹੋ ਗਈ।

ਭਾਤਿ ਭਾਤਿ ਬਾਦਿਤ੍ਰ ਬਜਾਏ ॥

ਭਾਤਿ ਭਾਤਿ ਬਾਦਿਤ੍ਰ ਬਜਾਏ ॥

ਤਾ ਉਸ ਨੇ ਤਰ੍ਹਾ ਤਰ੍ਹਾ ਦੇ ਵਾਜੇ ਵਜਾਏ

ਗੀਤਿ ਅਨੇਕ ਤਾਨ ਕੈ ਗਾਏ ॥੨੯॥

गीति अनेक तान कै गाए ॥२९॥

ਅਤੇ ਅਨੇਕ ਤਾਨਾ ਵਾਲੇ ਗੀਤ ਗਏ ॥੨੯॥

ਜਯੋਂ ਜਯੋਂ ਪਾਤ੍ਰ ਨਾਚਤੀ ਆਵੈ ॥

ज्यों ज्यों पात्र नाचती आवै ॥

ਜਿਉਂ ਜਿਉਂ ਵੇਸਵਾ ਨਚਦੀ ਆ ਰਹੀ ਸੀ

ਤਯੋਂ ਤਯੋਂ ਦਾਨੋ ਸੀਸ ਢੁਰਾਵੈ ॥

त्यों त्यों दानो सीस ढुरावै ॥

ਤਿਉਂ ਤਿਉਂ ਦੈਂਤ ਸਿਰ ਹਿਲਾ ਰਿਹਾ ਸੀ।

ਕੋਪ ਕਥਾ ਜਿਯ ਤੇ ਜਬ ਗਈ ॥

कोप कथा जिय ते जब गई ॥

ਜਦ ਗੁੱਸੇ ਦੀ ਕਥਾ (ਅਰਥਾਤ ਜੰਗ ਦਾ ਜਨੂੰਨ) ਮਨ ਤੋਂ ਖ਼ਤਮ ਹੋ ਗਿਆ,

ਕਰ ਕੀ ਗਦਾ ਬਖਸਿ ਕਰ ਦਈ ॥੩੦॥

कर की गदा बखसि कर दई ॥३०॥

ਤਦ ਹੱਥ ਦੀ ਗਦਾ (ਵੇਸਵਾ ਨੂੰ) ਬਖ਼ਸ਼ ਦਿੱਤੀ ॥੩੦॥

ਆਈ ਨਿਕਟ ਲਖੀ ਜਬ ਪਜਾਰੀ ॥

आई निकट लखी जब प्यारी ॥

ਜਦ ਉਸ ਨੇ ਪਿਆਰੀ ਨੂੰ ਨੇੜੇ ਆਇਆ ਵੇਖਿਆ

ਹੁਤੀ ਕ੍ਰਿਪਾਨ ਸੋਊ ਦੈ ਡਾਰੀ ॥

हुती कृपान सोऊ दै डारी ॥

ਤਾ (ਉਸ ਪਾਸ ਜੋ ਕ੍ਰਿਪਾਨ) ਸੀ ਉਹ ਵੀ ਦੇ ਦਿੱਤੀ।

ਆਯੁਧ ਬਖਸਿ ਨਿਰਾਯੁਧ ਭਯੋ ॥

आयुध बखसि निरायुध भयो ॥

(ਉਹ) ਹਥਿਆਰ ਬਖ਼ਸ਼ ਕੇ ਸ਼ਸਤ੍ਰ-ਹੀਨ ਹੋ ਗਿਆ

ਯਹ ਸਭ ਭੇਦ ਤਿਨੈ ਲਖਿ ਲਯੋ ॥੩੧॥

यह सभ भेद तिनै लखि लयो ॥३१॥

ਅਤੇ ਇਹ ਸਾਰੀ ਗੱਲ ਉਸ (ਵੇਸਵਾ) ਨੇ ਜਾਣ ਲਈ ॥੩੧॥

ਨਾਚਤ ਨਿਕਟ ਦੈਂਤ ਕੇ ਆਈ ॥

नाचत निकट दैंत के आई ॥

(ਉਹ) ਨਚਦੀ ਹੋਈ ਦੈਂਤ ਦੇ ਕੋਲ ਆਈ

ਸਾਕਰ ਕਰ ਸੋਂ ਗਈ ਛੁਆਈ ॥

साकर कर सों गई छुआई ॥

ਅਤੇ (ਉਸ ਦੇ) ਹੱਥ ਨਾਲ ਸੰਗਲ ਛੁਹਾ ਦਿੱਤਾ (ਭਾਵ ਬੰਨ੍ਹ ਲਿਆ)।

ਤਾ ਸੋ ਜੰਤ੍ਰ ਮੰਤ੍ਰ ਇਹ ਕੀਯੋ ॥

ता सो जंत्र मंत्र इह कीयो ॥

ਉਸ ਨਾਲ ਇਹ ਜੰਤ੍ਰ ਮੰਤ੍ਰ ਕੀਤਾ

ਭੇਟ੍ਯੋ ਤਨਿਕ ਕੈਦ ਕਰਿ ਲੀਯੋ ॥੩੨॥

भेट्यो तनिक कैद करि लीयो ॥३२॥

ਅਤੇ ਜ਼ਰਾ ਜਿਹਾ ਮਿਲਣ ਨਾਲ ਹੀ ਉਸ ਨੂੰ ਕੈਦ ਕਰ ਲਿਆ ॥੩੨॥

ਦੋਹਰਾ ॥

दोहरा ॥

ਦੋਹਰਾ:

ਤਨਿਕ ਛੁਅਤ ਤਾ ਕੇ ਤੁਰਤ ਬਾਧਿ ਗਯੋ ਤਤਕਾਲ ॥

तनिक छुअत ता के तुरत बाधि गयो ततकाल ॥

ਉਸ ਦੇ ਜ਼ਰਾ ਜਿੰਨਾ ਛੋਹਣ ਨਾਲ (ਉਹ) ਤੁਰਤ ਬੰਨ੍ਹਿਆ ਗਿਆ।

ਦਾਨਵ ਕੋ ਬਾਧਤ ਭਈ ਇਹ ਚਰਿਤ੍ਰ ਕਰਿ ਬਾਲ ॥੩੩॥

दानव को बाधत भई इह चरित्र करि बाल ॥३३॥

ਇਹ ਚਰਿਤ੍ਰ ਕਰ ਕੇ (ਉਸ) ਇਸਤਰੀ ਨੇ ਦੈਂਤ ਨੂੰ ਬੰਨ੍ਹ ਲਿਆ ॥੩੩॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਛਲਿਯੋ ਛੈਲ ਦਾਨੋ ਇਸੀ ਛਲੈ ਬਾਲਾ ॥

छलियो छैल दानो इसी छलै बाला ॥

ਇਸਤਰੀ ਨੇ ਇਸ ਛਲ ਨਾਲ ਦੈਂਤ ਨੂੰ ਛਲ ਲਿਆ।

ਲੀਯੋ ਬਸ੍ਯ ਕੈ ਕੈ ਮਹਾ ਰੂਪ ਆਲਾ ॥

लीयो बस्रय कै कै महा रूप आला ॥

(ਉਸ ਨੂੰ) ਮਹਾਨ ਰੂਪ ਦੇ ਘਰ ਵਰਗੀ (ਇਸਤਰੀ) ਨੇ ਆਪਣੇ ਵਸ ਵਿਚ ਕਰ ਲਿਆ।

ਬੰਧ੍ਯੋ ਬੀਰ ਮੰਤ੍ਰਾਨ ਕੇ ਜੋਰ ਆਯੋ ॥

बंध्रयो बीर मंत्रान के जोर आयो ॥

ਉਹ ਯੋਧਾ ਮੰਤਰਾ ਦੇ ਜ਼ੋਰ ਨਾਲ ਬੰਨ੍ਹਿਆ ਹੋਇਆ ਆਇਆ

ਸਭੈ ਗ੍ਰਾਮ ਬਾਸੀਨ ਕੌ ਲੈ ਦਿਖਾਯੋ ॥੩੪॥

सभै ग्राम बासीन कौ लै दिखायो ॥३४॥

ਅਤੇ ਸਾਰੇ ਪਿੰਡ ਵਾਸੀਆਂ ਨੂੰ (ਵੇਸਵਾ ਨੇ) ਲਿਆ ਕੇ ਵਿਖਾਇਆ ॥੩੪॥

ਪ੍ਰਥਮ ਗ੍ਰਾਮ ਬਾਸੀਨ ਕੌ ਲੈ ਦਿਖਾਰਿਯੋ ॥

प्रथम ग्राम बासीन कौ लै दिखारियो ॥

ਪਹਿਲਾ ਉਸ ਨੇ ਸਾਰੇ ਗ੍ਰਾਮ-ਵਾਸੀਆਂ ਨੂੰ ਲਿਆ ਕੇ ਵਿਖਾਇਆ

ਪੁਨਿਰ ਖੋਦਿ ਭੂਮੈ ਤਿਸੈ ਗਾਡਿ ਡਾਰਿਯੋ ॥

पुनिर खोदि भूमै तिसै गाडि डारियो ॥

ਅਤੇ ਫਿਰ ਭੂਮੀ ਖੋਦ ਕੇ ਉਸ ਨੂੰ ਗਡ ਦਿੱਤਾ।

ਜਿਨੈ ਲੈ ਗਦਾ ਕੋ ਘਨੋ ਬੀਰ ਮਾਰੇ ॥

जिनै लै गदा को घनो बीर मारे ॥

ਜਿਸ ਨੇ ਗਦਾ ਲੈ ਕੇ ਬਹੁਤ ਸਾਰੇ ਸੂਰਮੇ ਮਾਰ ਦਿੱਤੇ ਸਨ,

ਭਏ ਤੇਜ ਮੰਤ੍ਰਾਨ ਕੇਤੇ ਬਿਚਾਰੇ ॥੩੫॥

भए तेज मंत्रान केते बिचारे ॥३५॥

ਉਹ ਮੰਤਰਾ ਦੇ ਤੇਜ ਨਾਲ ਕਿਤਨਾ ਵਿਚਾਰਾ ਬਣਿਆ ਪਿਆ ਸੀ ॥੩੫॥

ਦੋਹਰਾ ॥

दोहरा ॥

ਦੋਹਰਾ:

ਜਿਨ ਖੇਚਰ ਕਰ ਖਗ ਲੈ ਖਤ੍ਰੀ ਹਨੇ ਅਪਾਰ ॥

जिन खेचर कर खग लै खत्री हने अपार ॥

ਜਿਸ ਦੈਂਤ ('ਖੇਚਰ') ਨੇ ਹੱਥ ਵਿਚ ਤਲਵਾਰ ਲੈ ਕੇ ਬੇਸ਼ੁਮਾਰ ਛਤ੍ਰੀ ਮਾਰ ਦਿੱਤੇ ਸਨ,

ਤੇ ਛੈਲੀ ਇਹ ਛਲ ਛਲਿਯੋ ਐਸੋ ਚਰਿਤ੍ਰ ਬਿਚਾਰ ॥੩੬॥

ते छैली इह छल छलियो ऐसो चरित्र बिचार ॥३६॥

ਉਸ ਨੂੰ ਇਸ ਇਸਤਰੀ ਨੇ ਅਜਿਹਾ ਚਰਿਤ੍ਰ ਕਰ ਕੇ ਛਲ ਲਿਆ ॥੩੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪਚੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੨੫॥੨੪੯੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ पचीसवो चरित्र समापतम सतु सुभम सतु ॥१२५॥२४६७॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਯਾ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੨੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੨੫॥੨੪੬੭॥ ਚਲਦਾ॥

ਦੋਹਰਾ ॥
दोहरा ॥
ਦੋਹਰਾ:

ਦੇਸ ਤਪੀਸਾ ਕੇ ਬਿਖੈ ਗੜੀ ਸਿਨਸਿਨੀ ਏਕ ॥
देस तपीसा के बिखै गड़ी सिनसिनी एक ॥
ਤਪੀਸਾ ਦੇਸ ਵਿਚ ਇਕ 'ਸਿਨਸਿਨੀ' ਨਾ ਦੀ ਗੜ੍ਹੀ ਸੀ।

ਜੀਤਿ ਨ ਕੋਊ ਤਿਹ ਸਕਿਯੋ ਭਿਰਿ ਭਿਰਿ ਗਏ ਅਨੇਕ ॥੧॥
जीति न कोऊ तिह सकियो भिरि भिरि गए अनेक ॥१॥
ਉਸ ਨੂੰ ਕੋਈ ਵੀ ਜਿਤ ਨਾ ਸਕਿਆ, (ਭਾਵੇਂ) ਅਨੇਕਾ ਲੜ ਲੜ ਕੇ ਚਲੇ ਗਏ ॥੧॥

ਚੌਪਈ ॥
चौपई ॥
ਚੌਪਈ:

ਅਬਦੁਲ ਨਬੀ ਤਹਾ ਕਹ ਧਾਯੋ ॥
अबदुल नबी तहा कह धायो ॥
ਅਬਦੁਲ ਨਬੀ ਨੇ ਉਸ ਉਤੇ ਹਮਲਾ ਕੀਤਾ।

ਚਾਰਿ ਦਯੋਸ ਲਗਿ ਜੁਧ ਮਚਾਯੋ ॥
चारि द्योस लगि जुध मचायो ॥
ਚਾਰ ਦਿਨ ਤਕ ਘਮਸਾਨ ਯੁੱਧ ਮਚਾਇਆ।

ਅਧਿਕ ਮਾਰਿ ਗੋਲਿਨ ਕੀ ਭਈ ॥
अधिक मारि गोलिन की भई ॥

ਗੋਲਿਆਂ ਦੀ ਬਹੁਤ ਮਾਰ ਹੋਈ।

ਭ੍ਰਿਤਨ ਬਿਸਰ ਸਕਲ ਸੁਧਿ ਗਈ ॥੨॥

भृतन बिसर सकल सुधि गई ॥२॥

ਨੌਕਰਾ ਨੂੰ ਸਭ ਸੁੱਧ-ਬੁੱਧ ਭੁਲ ਗਈ ॥੨॥

ਆਖਰ ਗੜੀ ਤਵਨ ਕੌ ਤੋਰਿਯੋ ॥

आखर गड़ी तवन कौ तोरियो ॥

ਅੰਤ ਵਿਚ ਉਨ੍ਹਾ ਨੇ ਗੜ੍ਹੀ ਨੂੰ ਤੋੜ ਦਿੱਤਾ

ਯਾ ਕੌ ਕਿਨੀ ਨ ਮੁਹਰੋ ਮੋਰਿਯੋ ॥

या कौ किनी न मुहरो मोरियो ॥

ਅਤੇ ਉਨ੍ਹਾ ਨੂੰ ਅਗੋਂ ਕਿਸੇ ਨੇ ਨਾ ਮੋੜਿਆ।

ਅਟਕਤ ਏਕ ਅਟਾਰੀ ਭਈ ॥

अटकत एक अटारी भई ॥

(ਬਸ) ਇਕ ਅਟਾਰੀ ਅਟਕ ਗਈ।

ਅਧਿਕ ਮਾਰਿ ਗੋਲਿਨ ਕੀ ਦਈ ॥੩॥

अधिक मारि गोलिन की दई ॥३॥

ਉਸ ਉਤੇ ਵੀ ਬਹੁਤ ਗੋਲੇ ਚਲਾਏ ਗਏ ॥੩॥

ਭਰਿ ਭਰਿ ਤੁਪਕ ਤਵਨ ਤ੍ਰਿਯ ਲ੍ਯਾਵੈ ॥

भरि भरि तुपक तवन तृय ल्यावै ॥

ਉਥੇ ਇਸਤਰੀਆਂ ਬੰਦੂਕਾ ਭਰ ਭਰ ਕੇ ਲਿਆਉਂਦੀਆਂ ਸਨ

ਲੈ ਲੈ ਕਰ ਮੈ ਪੁਰਖ ਚਲਾਵੈ ॥

लै लै कर मै पुरख चलावै ॥

ਅਤੇ ਮਰਦ ਹੱਥ ਵਿਚ ਲੈ ਲੈ ਕੇ ਚਲਾਦੇ ਸਨ।

ਤਕਿ ਤਕਿ ਤਨ ਜਾ ਕੇ ਮੈ ਮਾਰੈ ॥

तकि तकि तन जा के मै मारै ॥

ਜਿਸ ਦੇ ਸ਼ਰੀਰ ਨੂੰ ਵੇਖ ਵੇਖ ਕੇ ਉਹ ਮਾਰਦੇ ਸਨ,

ਹੈ ਗੈ ਰਥ ਬੀਰਾਨ ਬਿਦਾਰੈ ॥੪॥

है गै रथ बीरान बिदारै ॥४॥

ਉਹ ਰਥ, ਘੋੜੇ ਅਤੇ ਹਾਥੀ ਨਸ਼ਟ ਹੋ ਜਾਂਦੇ ਸਨ ॥੪॥

ਭਰਿ ਬੰਦੂਕ ਤ੍ਰਿਯ ਸਿਸਤ ਬਨਾਈ ॥

भरि बंदूक तृय सिसत बनाई ॥

(ਇਕ) ਇਸਤਰੀ ਨੇ ਬੰਦੂਕ ਭਰ ਕੇ ਨਿਸ਼ਾਣਾ ਸਾਧਿਆ

ਖਾਨ ਨਬੀ ਕੇ ਹ੍ਰਿਦੈ ਲਗਾਈ ॥

खान नबी के ह्रदै लगाई ॥

ਅਤੇ ਨਬੀ ਖ਼ਾਨ ਦੇ ਹਿਰਦੇ ਵਿਚ ਮਾਰੀ।

ਲਾਗਤ ਘਾਇ ਹਾਹਿ ਨਹਿ ਭਾਖਿਯੋ ॥

लागत घाइ हाहि नहि भाखियो ॥

ਗੋਲੀ ਲਗਦਿਆਂ ਉਸ ਨੇ ਹਾਏ ਤਕ ਨਾ ਕਹੀ

ਮਾਰਿ ਪਾਲਕੀ ਭੀਤਰਿ ਰਾਖਿਯੋ ॥੫॥

मारि पालकी भीतरि राखियो ॥५॥

ਅਤੇ ਪਾਲਕੀ ਵਿਚ ਮਾਰ ਕੇ ਰਖ ਦਿੱਤਾ ॥੫॥

ਦੋਹਰਾ ॥

दोहरा ॥

ਦੋਹਰਾ:

ਨਬੀ ਤੁਪਕ ਕੇ ਸੰਗ ਹਨ੍ਯੋ ਉਤੈ ਜੁਧ ਅਤਿ ਹੋਇ ॥

नबी तुपक के संग हन्यो उतै जुध अति होइ ॥

ਨਬੀ ਬੰਦੂਕ ਨਾਲ ਮਾਰਿਆ ਗਿਆ ਅਤੇ ਉਧਰ ਬਹੁਤ ਜੰਗ ਹੋਈ।

ਇਤਿ ਭ੍ਰਿਤ ਪਤਿ ਲੈ ਘਰ ਗਏ ਉਤੈ ਨ ਜਾਨਤ ਕੋਇ ॥੬॥

इति भृत पति लै घर गए उतै न जानत कोइ ॥६॥

ਇਧਰ ਨੌਕਰ ਨਬੀ ਖ਼ਾਨ ਨੂੰ ਘਰ ਲੈ ਗਏ ਅਤੇ ਉਧਰ (ਇਸ ਗੱਲ ਦਾ) ਕਿਸੇ ਨੂੰ ਪਤਾ ਨਾ ਲਗਿਆ ॥੬॥

ਏਕ ਤੋਪਚੀ ਤੁਪਕ ਲੈ ਬਾਧੀ ਸਿਸਤ ਬਨਾਇ ॥

एक तोपची तुपक लै बाधी सिसत बनाइ ॥

ਇਕ ਤੋਪਚੀ ਨੇ ਤੁਪਕ ਲੈ ਕੇ ਨਿਸ਼ਾਣਾ ਬੰਨ੍ਹਿਆ।

ਤਾ ਕੇ ਪਤਿ ਕੇ ਉਰ ਬਿਖੈ ਗੋਲੀ ਹਨੀ ਰਿਸਾਇ ॥੭॥

ता के पति के उर बिखै गोली हनी रिसाइ ॥७॥

ਕ੍ਰੋਧ ਪੂਰਵਕ ਉਸ ਦੇ ਪਤੀ ਦੀ ਛਾਤੀ ਵਿਚ ਗੋਲੀ ਮਾਰ ਦਿੱਤੀ ॥੭॥

ਚੌਪਈ ॥

चौपई ॥

ਚੌਪਈ:

ਲਗੇ ਤੁਪਕ ਕੇ ਬ੍ਰਿਣ ਭਟ ਜੂਝਿਯੋ ॥

लगे तुपक के बृण भट जूझियो ॥

ਬੰਦੂਕ ਦੇ ਜ਼ਖ਼ਮ ਨਾਲ ਸੂਰਮਾ ਮਾਰਿਆ ਗਿਆ।

ਠਾਢੀ ਨਿਕਟ ਤਵਨ ਤ੍ਰਿਯ ਬੂਝਿਯੋ ॥

ठाढी निकट तवन तृय बूझियो ॥

ਕੋਲ ਖੜੋਤੀ ਉਸ ਦੀ ਇਸਤਰੀ ਨੂੰ ਪਤਾ ਲਗ ਗਿਆ।

ਚਕਮਕ ਝਾਰਿ ਕਢੀ ਚਿਨਗਾਰੀ ॥

ਚਕਮਕ ਝਾਰਿ ਕਢੀ ਚਿਨਗਾਰੀ ॥

ਉਸ ਨੇ ਚਕਮਕ ਪੱਥਰ ਨੂੰ ਰਗੜ ਕੇ ਚਿੰਗਾਰੀ ਕਢੀ

ਤਿਨ ਛਪਰਨ ਮੋ ਛਿਪ੍ਰ ਪ੍ਰਜਾਰੀ ॥੮॥

तिन छपरन मो छिप्र प्रजारी ॥८॥

ਅਤੇ ਤੁਰਤ ਛਪਰਾ ਨੂੰ ਸਾੜ ਦਿੱਤਾ ॥੮॥

ਮੁਗਲ ਸੇਖ ਸੈਯਦ ਤਹ ਆਏ ॥

मुगल सेख सैयद तह आए ॥

ਮੁਗ਼ਲ, ਸ਼ੇਖ, ਸੱਯਦ (ਸਭ) ਉਥੇ ਆਏ

ਤਾ ਤ੍ਰਿਯ ਕੋ ਯੌ ਬਚਨ ਸੁਨਾਏ ॥

ता तृय को यौ बचन सुनाए ॥

ਅਤੇ ਉਸ ਇਸਤਰੀ ਨੂੰ ਇਸ ਤਰ੍ਹਾ ਕਿਹਾ,

ਅਬ ਤੂੰ ਇਸਤ੍ਰੀ ਹੋਹਿ ਹਮਾਰੀ ॥

अब तूँ इसत्री होहि हमारी ॥

ਹੁਣ ਤੂੰ ਸਾਡੀ ਇਸਤਰੀ ਬਣ'।

ਨਿਕਟ ਲਾਗਿ ਇਹ ਭਾਤਿ ਉਚਾਰੀ ॥੯॥

निकट लागि इह भाति उचारी ॥९॥

(ਇਸਤਰੀ ਨੇ ਉਨ੍ਹਾ ਦੇ) ਨੇੜੇ ਹੋ ਕੇ ਇਸ ਤਰ੍ਹਾ ਕਿਹਾ ॥੯॥

ਦੋਹਰਾ ॥

दोहरा ॥

ਦੋਹਰਾ:

ਸੁਤ ਬਾਲਕ ਭਰਤਾ ਮਰਿਯੋ ਇਨ ਕੋ ਪ੍ਰਥਮ ਜਰਾਇ ॥

सुत बालक भरता मरियो इन को प्रथम जराइ ॥

(ਮੇਰਾ) ਬਾਲਕ ਪੁੱਤਰ ਅਤੇ ਪਤੀ ਮਰ ਗਏ ਹਨ। ਪਹਿਲਾ ਇਨ੍ਹਾ ਨੂੰ ਸਾੜ ਕੇ

ਬਹੁਰਿ ਤਿਹਾਰੋ ਧਾਮ ਮੈ ਆਜੁ ਬਸੌਗੀ ਆਇ ॥੧੦॥

बहुरि तिहारो धाम मै आजु बसौगी आइ ॥१०॥

ਫਿਰ ਅਜ ਹੀ ਤੁਹਾਡੇ ਘਰ ਆ ਕੇ ਵਸਾਗੀ ॥੧੦॥

ਚੌਪਈ ॥

चौपई ॥

ਚੌਪਈ:

ਪ੍ਰਥਮ ਚਿਤਾ ਮੈ ਸੁਤ ਕੌ ਡਾਰਿਯੋ ॥

प्रथम चिता मै सुत कौ डारियो ॥

ਪਹਿਲਾ ਉਸ ਨੇ ਪੁੱਤਰ ਨੂੰ ਚਿਖਾ ਵਿਚ ਪਾਇਆ,

ਮ੍ਰਿਤਕ ਖਸਮ ਕੌ ਬਹੁਰਿ ਪ੍ਰਜਾਰਿਯੋ ॥

मृतक खसम कौ बहुरि प्रजारियो ॥

ਫਿਰ ਮ੍ਰਿਤ ਪਤੀ ਨੂੰ ਸਾੜਿਆ।

ਬਹੁਰੌ ਕਾਖਿ ਮੁਗਲ ਕੋ ਭਰੀ ॥

बहुरौ काखि मुगल को भरी ॥

ਫਿਰ ਮੁਗ਼ਲ ਨੂੰ ਗਲਵਕੜੀ ਪਾ ਕੇ,

ਆਪਨ ਲੈ ਪਾਵਕ ਮੋ ਪਰੀ ॥੧੧॥

आपन लै पावक मो परी ॥११॥

ਆਪਣੇ ਨਾਲ ਅਗਨੀ ਵਿਚ ਛਾਲ ਮਾਰ ਦਿੱਤੀ ॥੧੧॥

ਦੋਹਰਾ ॥

दोहरा ॥

ਦੋਹਰਾ:

ਸੁਤ ਜਰਾਇ ਪਤਿ ਜਾਰਿ ਕੈ ਬਹੁਰਿ ਮੁਗਲ ਗਹਿ ਲੀਨ ॥

सुत जराइ पति जारि कै बहुरि मुगल गहि लीन ॥

ਪੁੱਤਰ ਅਤੇ ਪਤੀ ਨੂੰ ਸਾੜ ਕੇ, ਫਿਰ ਮੁਗ਼ਲ ਨੂੰ ਪਕੜ ਲਿਆ।

ਤਾ ਪਾਛੇ ਆਪਨ ਜਰੀ ਤ੍ਰਿਯ ਚਰਿਤ੍ਰ ਯੌ ਕੀਨ ॥੧੨॥

ता पाछे आपन जरी तृय चरित्र यौ कीन ॥१२॥

ਉਸ ਪਿਛੋਂ ਆਪ ਸੜ ਗਈ। (ਉਸ) ਇਸਤਰੀ ਨੇ ਇਸ ਤਰ੍ਹਾ ਦਾ ਚਰਿਤ੍ਰ ਕੀਤਾ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਬੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੨੬॥੨੪੭੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ छबीसवो चरित्र समापतम सतु सुभम सतु ॥१२६॥२४७९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਯਾ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੨੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੨੬॥੨੪੭੯॥ ਚਲਦਾ॥

ਚੌਪਈ ॥

चौपई ॥

ਚੌਪਈ:

ਬੀਰ ਦਤ ਚੰਡਾਲਿਕ ਰਹੈ ॥

बीर दत चंडालिक रहै ॥

ਬੀਰ ਦੱਤ ਨਾ ਦਾ ਇਕ ਚੰਡਾਲ ਰਹਿੰਦਾ ਸੀ।

ਅਤਿ ਤਸਕਰ ਤਾ ਕੌ ਜਗ ਕਹੈ ॥

अति तसकर ता कौ जग कहै ॥

ਉਸ ਨੂੰ ਸਾਰਾ ਜਗਤ ਵੱਡਾ ਚੋਰ ਕਹਿੰਦਾ ਸੀ।

ਖਾਨ ਖਵੀਨ ਤਹਾ ਜੋ ਆਵੈ ॥

खान खवीन तहा जो आवै ॥

ਉਥੇ ਜੋ ਖ਼ਾਨ ਖ਼ਵੀਨ ਆਉਂਦਾ,

ਤਾ ਕੌ ਲੂਟਿ ਕੂਟਿ ਲੈ ਜਾਵੇ ॥੧॥

ता कौ लूटि कूटि लै जावे ॥१॥

ਉਸ ਨੂੰ ਲੁਟ ਕੁਟ ਕੇ ਲੈ ਜਾਦਾ ॥੧॥

ਜੋ ਆਵਤ ਕੋਊ ਰਾਹ ਨਿਹਾਰੈ ॥

जो आवत कोऊ राह निहारै ॥

ਜਿਸ ਕਿਸੇ ਨੂੰ ਰਾਹ ਤੇ ਆਉਂਦਿਆਂ ਵੇਖਦਾ,

ਜਾਇ ਤਵਨ ਕੌ ਤੁਰਤ ਹਕਾਰੈ ॥

जाइ तवन कौ तुरत हकारै ॥

(ਤਾ) ਉਸ ਨੂੰ ਤੁਰਤ ਜਾ ਕੇ ਵੰਗਾਰਦਾ।

ਜੋ ਤਨਿ ਧਨੁ ਰਿਪੁ ਤੀਰ ਚਲਾਵੈ ॥

जो तनि धनु रिपु तीर चलावै ॥

ਜੇ ਕੋਈ ਵੈਰੀ ਧਨੁਸ਼ ਖਿਚ ਕੇ ਤੀਰ ਚਲਾਉਂਦਾ

ਛੁਰਾ ਭਏ ਤਿਹ ਕਾਟਿ ਗਿਰਾਵੈ ॥੨॥

छुरा भए तिह काटि गिरावै ॥२॥

ਤਾ ਉਸ ਨੂੰ ਛੁਰੇ ਨਾਲ ਕਟ ਕੇ ਸੁਟ ਦਿੰਦਾ ॥੨॥

ਦੋਹਰਾ ॥

दोहरा ॥

ਦੋਹਰਾ:

ਲਹੈ ਨਿਸਾ ਇਕ ਜਬ ਭਯੋ ਤਬ ਵਹ ਕਰਤ ਪ੍ਰਹਾਰ ॥

लहै निसा इक जब भयो तब वह करत प्रहार ॥

ਜਦ ਰਾਤ ਹੋ ਗਈ ਜਾਣ ਲੈਂਦਾ ਤਦ (ਉਹ ਬਾਹਰ ਨਿਕਲ ਕੇ) ਪ੍ਰਹਾਰ ਕਰਦਾ।

ਜੀਵਤ ਕਿਸੂ ਨ ਛੋਰਈ ਡਾਰਤ ਹੀ ਸੰਘਾਰ ॥੩॥

ਜੀਵਤ ਕਿਸੂ ਨ ਛੋਰਈ ਡਾਰਤ ਹੀ ਸੰਘਾਰ ॥੩॥

ਕਿਸੇ ਨੂੰ ਜੀਉਂਦਾ ਨਾ ਛਡਦਾ, ਮਾਰ ਹੀ ਦਿੰਦਾ ॥੩॥

ਚੌਪਈ ॥

चौपई ॥

ਚੌਪਈ:

ਰਤਨ ਸਿੰਘ ਤਿਹ ਮਗ ਹ੍ਵੈ ਆਯੋ ॥

रतन सिंघ तिह मग ह्वै आयो ॥

(ਇਕ ਦਿਨ) ਰਤਨ ਸਿੰਘ ਉਸ ਰਸਤੇ ਤੋਂ ਆ ਲੰਘਿਆ।

ਸੋ ਲਖਿ ਤਵਨ ਚੋਰ ਨੈ ਪਾਯੋ ॥

सो लखि तवन चोर नै पायो ॥

ਉਸ ਨੂੰ ਉਸ ਚੋਰ ਨੇ ਵੇਖ ਲਿਆ।

ਤਾ ਕਹੁ ਕਹਿਯੋ ਬਸਤ੍ਰ ਤੁਮ ਡਾਰੋ ॥

ता कहु कहियो बसत्र तुम डारो ॥

ਉਸ ਨੂੰ ਕਿਹਾ, ਜਾ ਤਾ ਆਪਣੇ ਕਪੜੇ ਲਾਹ ਦੇ,

ਨਾਤਰ ਤੀਰ ਕਮਾਨ ਸੰਭਾਰੋ ॥੪॥

नातर तीर कमान संभारो ॥४॥

ਜਾ ਤੀਰ ਕਮਾਨ ਸੰਭਾਲ ਲੈ' ॥੪॥

ਰਤਨ ਸਿੰਘ ਜੋ ਤੀਰ ਚਲਾਵੈ ॥

रतन सिंघ जो तीर चलावै ॥

(ਰਤਨ ਸਿੰਘ ਨੇ ਤੀਰ ਕਮਾਨ ਸੰਭਾਲ ਲਿਆ) ਰਤਨ ਸਿੰਘ ਜੋ ਤੀਰ ਚਲਾਉਂਦਾ,

ਸੋਊ ਛੁਰਾ ਤੇ ਕਾਟਿ ਗਿਰਾਵੈ ॥

सोऊ छुरा ते काटि गिरावै ॥

ਉਸ ਨੂੰ (ਚੋਰ) ਛੁਰੇ ਨਾਲ ਕਟ ਕੇ ਸੁਟ ਦਿੰਦਾ।

ਉਨਸਠਿ ਤੀਰ ਛੋਰਿ ਤਿਨ ਕਹਿਯੋ ॥

उनसठि तीर छोरि तिन कहियो ॥

(ਜਦੋਂ ਉਸ ਨੇ) ੫੯ ਤੀਰ ਚਲਾ ਲਏ ਤਾ ਉਸ ਨੇ ਕਿਹਾ

ਏਕ ਤੀਰ ਤਰਕਸ ਮਮ ਰਹਿਯੋ ॥੫॥

एक तीर तरकस मम रहियो ॥५॥

ਕਿ ਮੇਰੇ ਭੱਥੇ ਵਿਚ ਹੁਣ ਕੇਵਲ ਇਕ ਤੀਰ ਬਚਿਆ ਹੈ ॥੫॥

ਦੋਹਰਾ ॥

दोहरा ॥

ਦੋਹਰਾ:

ਸੁਨੁ ਤਸਕਰ ਮੈ ਬਿਸਿਖ ਕੋ ਜਾ ਕੌ ਕੀਯੋ ਪ੍ਰਹਾਰ ॥

सुनु तसकर मै बिसिख को जा कौ कीयो प्रहार ॥

ਹੇ ਚੋਰ! ਸੁਣ, (ਹੁਣ ਤਕ) ਜੋ ਵੀ ਤੀਰ ਮੈਂ ਚਲਾਇਆ,

ਆਜੁ ਲਗੇ ਚੂਕਿਯੋ ਨਹੀ ਸੁਨਿ ਲੈ ਬਚਨ ਹਮਾਰ ॥੬॥

आजु लगे चूकियो नही सुनि लै बचन हमार ॥६॥

ਅਜ ਤਕ (ਨਿਸ਼ਾਣੇ) ਤੋਂ ਚੁਕਿਆ ਨਹੀਂ, ਮੇਰੀ ਇਹ ਗੱਲ ਸੁਣ ਲੈ ॥੬॥

ਚੌਪਈ ॥

चौपई ॥

ਚੌਪਈ:

ਮੈ ਜੇਤੇ ਤੁਹਿ ਤੀਰ ਚਲਾਏ ॥

मै जेते तुहि तीर चलाए ॥

ਮੈਂ ਤੇਰੇ ਉਤੇ ਜਿਤਨੇ ਤੀਰ ਚਲਾਏ,

ਸੋ ਸਭ ਹੀ ਤੈ ਕਾਟਿ ਗਿਰਾਏ ॥

सो सभ ही तै काटि गिराए ॥

ਉਹ ਸਾਰੇ ਹੀ ਤੂੰ ਕਟ ਕੇ ਸੁਟ ਦਿੱਤੇ।

ਅਬ ਚੇਰੌ ਚਿਤ ਭਯੋ ਹਮਾਰੋ ॥

अब चेरौ चित भयो हमारो ॥

ਹੁਣ ਮੈਂ ਮਨ ਤੋਂ ਤੇਰਾ ਦਾਸ ਹੋ ਗਿਆ ਹਾ।

ਕਹੋ ਸੁ ਕਰਿਹੌ ਕਾਜਿ ਤਿਹਾਰੋ ॥੭॥

कहो सु करिहौ काजि तिहारो ॥७॥

ਦਸੋ, ਮੈਂ ਤੁਹਾਡਾ ਕੀ ਕੰਮ ਕਰ ਸਕਦਾ ਹਾ ॥੭॥

ਦੋਹਰਾ ॥

दोहरा ॥

ਦੋਹਰਾ:

ਏਕ ਹੌਸ ਮਨ ਮਹਿ ਰਹੀ ਸੋ ਤੁਹਿ ਕਹੌ ਸੁਨਾਇ ॥

एक हौस मन महि रही सो तुहि कहौ सुनाइ ॥

ਮੇਰੇ ਮਨ ਵਿਚ ਇਹ ਹਵਸ ਰਹਿ ਗਈ ਹੈ, ਉਹ ਮੈਂ ਤੈਨੂੰ ਦਸਦਾ ਹਾ।

ਜਿਹ ਭਾਖੈ ਮਾਰੌ ਤਿਸੈ ਦੀਜੈ ਕਛੂ ਬਤਾਇ ॥੮॥

जिह भाखै मारौ तिसै दीजै कछू बताइ ॥८॥

ਜਿਸ ਨੂੰ ਤੁਸੀਂ ਕਹੋ, ਮਾਰ ਦਿਆਂ, (ਮੈਨੂੰ) ਕੁਝ ਦਸ ਦਿਓ ॥੮॥

ਚੌਪਈ ॥

चौपई ॥

ਚੌਪਈ:

ਯੌ ਸੁਨਿ ਚੋਰ ਅਧਿਕ ਸੁਖ ਪਾਯੋ ॥

यौ सुनि चोर अधिक सुख पायो ॥

ਇਹ ਸੁਣ ਕੇ ਚੋਰ ਬਹੁਤ ਪ੍ਰਸੰਨ ਹੋਇਆ

ਏਕ ਪਤ੍ਰ ਕਰਿ ਸਾਥ ਬਤਾਯੋ ॥

एक पत्र करि साथ बतायो ॥

ਅਤੇ ਇਕ ਹੱਥ ਵਿਚ ਇਕ ਪੱਤਰ ਲੈ ਕੇ (ਉਸ ਦੇ) ਸੰਕੇਤ ਨਾਲ ਦਸਿਆ।

ਜਬ ਤਾ ਕੀ ਤਿਨ ਦ੍ਰਿਸਟਿ ਚੁਰਾਈ ॥

जब ता की तिन द्रिसटि चुराई ॥

ਜਦੋਂ ਉਸ (ਚੋਰ) ਦੀ ਨਜ਼ਰ ਹਟੀ,

ਤਨਿ ਗਾਸੀ ਤਿਹ ਮਰਮ ਲਗਾਈ ॥੯॥

तनि गासी तिह मरम लगाई ॥९॥

(ਤਾ) ਤੀਰ ਖਿਚ ਕੇ ਉਸ ਦੇ ਮਰਮ ਸਥਲ (ਛਾਤੀ) ਵਿਚ ਮਾਰਿਆ ॥੯॥

ਦੋਹਰਾ ॥

दोहरा ॥

ਦੋਹਰਾ:

ਰਤਨ ਸਿੰਘ ਇਹ ਛਲ ਭਏ ਖਲ ਕੀ ਦ੍ਰਿਸਟਿ ਬਚਾਇ ॥

रतन सिंघ इह छल भए खल की द्रिसटि बचाइ ॥

ਰਤਨ ਸਿੰਘ ਨੇ ਇਹ ਛਲ ਕਰ ਕੇ ਦੁਸ਼ਟ ਦੀ ਨਜ਼ਰ ਬਚਾਈ

ਮਰਮ ਸਥਲ ਮਾਰਿਯੋ ਬਿਸਿਖ ਦੀਨੋ ਤਾਹਿ ਗਿਰਾਇ ॥੧੦॥

मरम सथल मारियो बिसिख दीनो ताहि गिराइ ॥१०॥

ਅਤੇ ਉਸ ਦੇ ਮਰਮ ਸਥਲ ਵਿਚ ਤੀਰ ਮਾਰ ਕੇ ਡਿਗਾ ਦਿੱਤਾ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਾਤਈਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੨੭॥੨੪੯੯॥ਅਫਜੂੰ॥

इति स्री चरित्र पख्याने पुरख चरित्रे मंत्री भूप संबादे इक सौ सातईसवो चरित्र समापतम सतु सुभम सतु ॥१२७॥२४८९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਪੁਰਖ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੨੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੨੭॥੨੪੮੯॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਮਾਰਵਾਰ ਕੇ ਦੇਸ ਮੈ ਉਗ੍ਰ ਦਤ ਇਕ ਰਾਵ ॥

मारवार के देस मै उग्र दत इक राव ॥

ਮਾਰਵਾੜ ਦੇਸ ਵਿਚ ਉਗ੍ਰਦੱਤ ਨਾ ਦਾ ਇਕ ਰਾਜਾ ਸੀ।

ਕੋਪ ਜਗੇ ਪਾਵਕ ਮਨੋ ਸੀਤਲ ਸਲਿਲ ਸੁਭਾਵ ॥੧॥

कोप जगे पावक मनो सीतल सलिल सुभाव ॥१॥

ਕ੍ਰੋਧਿਤ ਹੋਣ ਤੇ ਅੱਗ ਵਾਗ ਅਤੇ ਸ਼ਾਤ ਹੋਣ ਤੇ ਪਾਣੀ ਦੇ ਸੁਭਾ (ਵਾਗ ਠੰਡਾ ਹੋ ਜਾਦਾ) ॥੧॥

ਚੌਪਈ ॥

चौपई ॥

ਚੌਪਈ:

ਧਰਵਾਰਨ ਤਾ ਕੋ ਧਨ ਮਾਰਿਯੋ ॥

धरवारन ता को धन मारियो ॥

(ਇਕ ਵਾਰ) ਧਾੜਵੀਆਂ ਨੇ ਉਸ ਦਾ ਧਨ ਲੁਟ ਲਿਆ।

ਪੁਰੀ ਆਇ ਪਾਲਕਨ ਪੁਕਾਰਿਯੋ ॥

पुरी आइ पालकन पुकारियो ॥

ਨਗਰ ਵਿਚ ਆ ਕੇ ਪਾਲਕਾ (ਚਰਵਾਹਿਆਂ) ਨੇ ਪੁਕਾਰ ਕੀਤੀ।

ਅਗਨਤ ਢੋਲ ਨਗਾਰੇ ਬਾਜੇ ॥

अगनत ढोल नगारे बाजे ॥

(ਬਦਲੇ ਲਈ ਨਗਰ ਵਿਚ) ਅਨੇਕਾ ਢੋਲ ਅਤੇ ਨਗਾਰੇ ਵਜਣ ਲਗੇ

ਕੌਚ ਪਹਿਰਿ ਸੂਰਮਾ ਬਿਰਾਜੇ ॥੨॥

कौच पहिरि सूरमा बिराजे ॥२॥

ਅਤੇ ਸੂਰਮੇ ਕਵਚ ਪਾ ਕੇ ਤਿਆਰ ਹੋ ਗਏ ॥੨॥

ਦੋਹਰਾ ॥

दोहरा ॥

ਦੋਹਰਾ:

ਬਜਿਯੋ ਜੁਝਊਆ ਦੁਹੂੰ ਦਿਸਿ ਸੂਰਾ ਭਯੋ ਸੁਰੰਗ ॥

बजियो जूझऊआ दुहूँ दिसि सूरा भयो सुरंग ॥

ਦੋਹਾ ਪਾਸਿਆਂ ਤੋਂ ਮਾਰੂ ਨਗਾਰੇ ਵਜੇ ਅਤੇ ਸੂਰਮਿਆਂ ਦਾ ਰੰਗ ਲਾਲ ਹੋ ਗਿਆ।

ਪਖਰਾਰੇ ਨਾਚਤ ਭਏ ਕਾਤਰ ਭਏ ਕੁਰੰਗ ॥੩॥

पखरारे नाचत भए कातर भए कुरंग ॥३॥

ਪਾਖਰਾ ਨਾਲ ਸਜੇ ਹੋਏ ਘੋੜੇ ਨਚਣ ਲਗੇ ਅਤੇ ਡਰਪੋਕਾ ਦੇ ਰੰਗ ਫਿਕੇ ਪੈ ਗਏ ॥੩॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਮਹਾਬੀਰ ਗਾਜੇ ਮਹਾ ਕੋਪ ਕੈ ਕੈ ॥

महाबीर गाजे महा कोप कै कै ॥

ਮਹਾਨ ਬਲੀ ਸੂਰਮੇ ਕ੍ਰੋਧਿਤ ਹੋ ਕੇ ਗਜਣ ਲਗੇ।

ਤਿਸੀ ਛੇਤ੍ਰ ਛਤ੍ਰੀਨ ਕੋ ਛਿਪ੍ਰ ਛੈ ਕੈ ॥

तिसी छेत्र छत्रीन को छिप्र छै कै ॥

ਉਸ ਖੇਤਰ ਵਿਚ ਛਤ੍ਰੀਆਂ ਦਾ ਛੇਤੀ ਨਾਲ ਨਾਸ਼ ਹੋਇਆ।

ਬ੍ਰਛੀ ਬਾਨ ਬਜ੍ਰਾਨ ਕੇ ਵਾਰ ਕੀਨੇ ॥

ब्रछी बान बज्रान के वार कीने ॥

(ਉਨ੍ਹਾ ਨੇ) ਬਰਛੀਆਂ, ਬਾਣਾ ਅਤੇ ਬਜ੍ਰਾ ਦੇ ਵਾਰ ਕੀਤੇ।

ਕਿਤੇ ਖੇਤ ਮਾਰੇ ਕਿਤੇ ਛਾਡਿ ਦੀਨੇ ॥੪॥

किते खेत मारे किते छाडि दीने ॥४॥

ਕਈਆਂ ਨੂੰ ਯੁੱਧ ਵਿਚ ਮਾਰ ਦਿੱਤਾ ਅਤੇ ਕਿਤਨੇ ਹੀ ਛਡ ਦਿੱਤੇ ॥੪॥

ਕਿਤੇ ਖਿੰਗ ਖੰਗੇ ਕਿਤੇ ਖੇਤ ਮਾਰੇ ॥

किते खिंग खंगे किते खेत मारे ॥

ਕਿਤਨੇ ਘੋੜੇ ਕਟ ਦਿੱਤੇ ਹਨ ਅਤੇ ਕਿਤਨੇ ਯੁੱਧ ਵਿਚ ਮਾਰੇ ਗਏ ਹਨ।

ਘੁਰੇ ਘੋਰ ਬਾਜੰਤ੍ਰ ਮਾਰੂ ਨਗਾਰੇ ॥

घुरे घोर बाजंत्र मारू नगारे ॥

ਮਾਰੂ ਨਗਾਰੇ ਅਤੇ ਵਾਜੇ ਵਜਦੇ ਹਨ।

ਬਚਿਯੋ ਬੀਰ ਏਕੈ ਨ ਬਾਜੰਤ੍ਰ ਬਾਜੀ ॥

बचियो बीर एकै न बाजंत्र बाजी ॥

ਨਾ ਕੋਈ ਸੂਰਮਾ ਬਚਿਆ ਅਤੇ ਨਾ ਹੀ ਵਾਜੇ ਵਜਾਉਣ ਵਾਲੇ ਬਚੇ ਹਨ।

ਮਹਾ ਤ੍ਰਾਸ ਕੈ ਕੈ ਮਹਾ ਸੈਨ ਭਾਜੀ ॥੫॥

महा त्रास कै कै महा सैन भाजी ॥५॥

ਬਹੁਤ ਡਰ ਮੰਨ ਕੇ ਵੱਡੀ ਸੈਨਾ ਭਜ ਗਈ ਹੈ ॥੫॥

ਚੌਪਈ ॥

चौपई ॥

ਚੌਪਈ:

ਜਬ ਹੀ ਭਾਜਿ ਸੈਨ ਸਭ ਗਯੋ ॥

जब ही भाजि सैन सभ गयो ॥

ਜਦੋਂ ਸਾਰੀ ਸੈਨਾ ਭਜ ਗਈ

ਕੋਪ ਤਬੈ ਰਾਜਾ ਕੋ ਭਯੋ ॥

कोप तबै राजा को भयो ॥

ਤਦ ਰਾਜੇ ਨੂੰ ਗੁੱਸਾ ਆਇਆ।

ਸਾਮੁਹਿ ਹ੍ਵੈ ਕੈ ਜੁਧ ਮਚਾਯੋ ॥

सामुहि ह्वै कै जुध मचायो ॥

(ਉਸ ਨੇ) ਸਾਹਮਣੇ ਹੋ ਕੇ ਯੁੱਧ ਮਚਾਇਆ ਜਿਸ ਨੂੰ ਵੇਖਣ ਲਈ

ਦੇਖਨ ਇੰਦ੍ਰ ਦੇਵ ਰਨ ਆਯੋ ॥੬॥

देखन इंद्र देव रन आयो ॥६॥

(ਖ਼ੁਦ) ਇੰਦਰ ਦੇਵ ਯੁੱਧ-ਭੂਮੀ ਵਿਚ ਆਇਆ ॥੬॥

ਬਿਸਨੁ ਦਤ ਅਤਿ ਹੀ ਸੁਭ ਕਾਰੀ ॥

बिसनु दत अति ही सुभ कारी ॥

ਬਿਸਨੁ ਦੱਤ ਨਾ ਦਾ ਇਕ ਚੰਗਾ ਯੋਧਾ

ਉਹਿ ਦਿਸਿ ਕੋ ਰਾਜਾ ਹੰਕਾਰੀ ॥

उहि दिसि को राजा हंकारी ॥

ਉਸ ਪਾਸੇ ਹੰਕਾਰੀ ਰਾਜਾ ਸੀ।

ਸੋ ਆਪਨ ਲਰਬੇ ਕੋ ਧਾਯੋ ॥

सो आपन लरबे को धायो ॥

ਉਹ ਆਪ ਲੜਨ ਲਈ ਆਇਆ।

ਉਤ ਤੇ ਉਗ੍ਰ ਦਤ ਨ੍ਰਿਪ ਆਯੋ ॥੭॥

उत ते उग्र दत नृप आयो ॥७॥
ਉਧਰੋਂ ਉਗ੍ਰਦੱਤ ਰਾਜਾ ਖ਼ੁਦ ਆ ਗਿਆ ॥੭॥

ਦੋਊ ਸੈਨ ਰਾਵ ਦੋਊ ਲੈ ਕੈ ॥
दोऊ सैन राव दोऊ लै कै ॥
ਦੋਵੇਂ ਰਾਜੇ ਸੈਨਾ ਲੈ ਕੇ

ਰਨ ਕੌ ਚਲੇ ਕੋਪ ਅਤਿ ਕੈ ਕੈ ॥
रन कौ चले कोप अति कै कै ॥
ਅਤੇ ਬਹੁਤ ਕ੍ਰੋਧਿਤ ਹੋ ਕੇ ਰਣ-ਭੂਮੀ ਨੂੰ ਚਲੇ।

ਖੜਗ ਸੂਲ ਸੈਥੀ ਚਮਕਾਵਤ ॥
खड़ग सूल सैथी चमकावत ॥
ਤਲਵਾਰਾ, ਤ੍ਰਿਸ਼ੂਲ ਅਤੇ ਬਰਛੀਆਂ ਚਮਕਾਉਂਦੇ ਸਨ

ਮਾਰੂ ਰਾਗ ਸਿਧਾਰੇ ਗਾਵਤ ॥੮॥
मारू राग सिधारे गावत ॥८॥
ਅਤੇ ਮਾਰੂ ਰਾਗ ਅਤੇ ਸੰਧੂਰੀਆ ਰਾਗ ਅਲਾਪਦੇ ਸਨ ॥੮॥

ਸਵੈਯਾ ॥
सवैया ॥
ਸਵੈਯਾ:

ਤਾਜ ਪਰੇ ਕਹੂੰ ਸਾਜ ਜਿਰੇ ਕਹੂੰ ਬਾਜ ਮਰੇ ਗਜਰਾਜ ਸੰਘਾਰੇ ॥
ताज परे कहूँ साज जिरे कहूँ बाज मरे गजराज संघारे ॥
ਕਿਤੇ (ਰਾਜਿਆਂ ਦੇ) ਤਾਜ ਪਏ ਸਨ, ਕਿਤੇ ਸਾਜ ਸਾਜਾਵਟ ਦੇ ਸਾਮਾਨ ਅਤੇ ਕਵਚ ਪਏ ਸਨ ਕਿਤੇ ਘੋੜੇ ਅਤੇ ਕਿਤੇ ਵੱਡੇ ਹਾਥੀ ਮਰੇ ਪਏ ਸਨ।

ਗਾਵਤ ਬੀਰ ਬਿਤਾਲ ਫਿਰੈ ਕਹੂੰ ਨਾਚਤ ਭੂਤ ਭਯਾਨਕ ਭਾਰੇ ॥
गावत बीर बिताल फिरै कहूँ नाचत भूत भयानक भारे ॥

ਕਿਤੇ ਬੀਰ ਬੈਤਾਲ ਗਾਉਂਦੇ ਫਿਰ ਰਹੇ ਸਨ ਅਤੇ ਕਿਤੇ ਭਿਆਨਕ ਭਾਰੇ ਭੂਤ ਨਚ ਰਹੇ ਸਨ।

ਭੀਤ ਭਜੇ ਲਖਿ ਭੀਰ ਪਰੀ ਅਤਿ ਤ੍ਰਾਸ ਭਰੇ ਸੁਨਿ ਨਾਦ ਨਗਾਰੇ ॥

भीत भजे लखि भीर परी अति त्रास भरे सुनि नाद नगारे ॥

ਭੀੜਾ ਦੀ ਘੜੀ ਵੇਖ ਕੇ ਅਤੇ ਨਗਾਰਿਆਂ ਦਾ ਨਾਦ ਸੁਣ ਕੇ ਭੈ ਭੀਤ ਡਰਪੋਕ ਭਜ ਗਏ ਸਨ।

ਕਾਪਤ ਹੈ ਇਹ ਭਾਤਿ ਮਨੌ ਗਨ ਗੋਰਨ ਕੇ ਜਨੁ ਓਰਨ ਮਾਰੇ ॥੯॥

कापत है इह भाति मनौ गन गोरन के जनु ओरन मारे ॥९॥

ਇਸ ਤਰ੍ਹਾ ਕੰਬ ਰਹੇ ਸਨ, ਮਾਨੋ ਗੋਲਿਆਂ ਦੇ ਸਮੂਹ ਓਲਿਆਂ ਵਾਗ ਦਾਗ਼ੇ ਜਾ ਰਹੇ ਹੋਣ ॥੯॥

ਏਕ ਮਹਾ ਭਟ ਭੀਰ ਪਰੀ ਲਖਿ ਭੀਤ ਭਏ ਸੁ ਚਲੇ ਭਜਿ ਕੈ ॥

एक महा भट भीर परी लखि भीत भए सु चले भजि कै ॥

ਕਈ ਇਕ ਸੂਰਮੇ ਭਿਆਨਕ ਭੀੜ ਪੈਣ ਤੇ ਡਰਦੇ ਹੋਏ ਭਜ ਚਲੇ ਹਨ।

ਇਕ ਆਨਿ ਪਰੇ ਨ ਟਰੇ ਰਨ ਤੇ ਕਰਵਾਰ ਕਟਾਰਿਨ ਕੌ ਸਜਿ ਕੈ ॥

इक आनि परे न टरे रन ते करवार कटारिन कौ सजि कै ॥

ਕਈ ਕਟਾਰਾ ਅਤੇ ਤਲਵਾਰਾ ਲੈ ਕੇ ਯੁੱਧ-ਭੂਮੀ ਵਿਚ ਆ ਪਏ ਹਨ ਅਤੇ ਟਲੇ ਨਹੀਂ ਹਨ।

ਇਕ ਪਾਨਿਹਿ ਪਾਨਿ ਰਟੈ ਮੁਖ ਤੇ ਇਕ ਮਾਰਹਿ ਮਾਰਿ ਕਹੈ ਗ੍ਰਜਿ ਕੈ ॥

इक पानिहि पानि रटै मुख ते इक मारहि मारि कहै ग्रजि कै ॥

ਇਕ ਮੂੰਹੋਂ ਪਾਣੀ ਹੀ ਪਾਣੀ ਮੰਗ ਰਹੇ ਹਨ ਅਤੇ ਇਕ ਗਜ ਕੇ ਮਾਰੋ-ਮਾਰੋ ਪੁਕਾਰ ਰਹੇ ਹਨ।

ਇਕ ਜੂਝਿ ਮਰੈ ਇਕ ਸ੍ਵਾਸਿ ਭਰੈ ਇਕ ਆਨਿ ਅਰੈ ਰਜਿਯਾ ਰਜਿ ਕੈ ॥੧੦॥

इक जूझि मरै इक स्वासि भरै इक आनि अरै रजिया रजि कै ॥१०॥

ਕਈ ਲੜ ਮੋਏ ਹਨ, ਕਈ ਸਾਹ ਲੈ ਰਹੇ ਹਨ ਅਤੇ ਇਕ ਰਾਜਪੂਤ ਆ ਕੇ ਲੜਦੇ ਹੋਏ ਤ੍ਰਿਪਤ ਹੋ ਰਹੇ ਹਨ ॥੧੦॥

ਦੋਹਰਾ ॥

दोहरा ॥

ਦੋਹਰਾ:

ਤਰਫਰਾਹਿ ਸੂਰਾ ਧਰਨਿ ਬਰਖਿਯੋ ਸਾਰ ਅਪਾਰ ॥

तरफराहि सूरा धरनि बरखियो सार अपार ॥

ਬਹੁਤ ਹਥਿਆਰ ਚਲੇ ਹਨ ਅਤੇ ਸੂਰਮੇ ਧਰਤੀ ਉਤੇ ਤੜਫੜਾ ਰਹੇ ਹਨ।

ਜੇ ਅਬ੍ਰਿਣੀ ਠਾਢੇ ਹੁਤੇ ਬ੍ਰਿਣੀ ਕਰੇ ਕਰਤਾਰ ॥੧੧॥

जे अबृणी ठाढे हुते बृणी करे करतार ॥११॥

ਜੋ ਜ਼ਖ਼ਮਾ ਤੋਂ ਅਜੇ ਬਚੇ ਹੋਏ ਖੜੋਤੇ ਸਨ, (ਉਨ੍ਹਾ ਨੂੰ ਵੀ) ਕਰਤਾਰ ਨੇ ਜ਼ਖ਼ਮੀ ਕਰ ਦਿੱਤਾ ਹੈ ॥੧੧॥

ਚੌਪਈ ॥

चौपई ॥

ਚੌਪਈ:

ਐਸੋ ਬੀਰ ਖੇਤ ਤਹ ਪਰਿਯੋ ॥

ऐसो बीर खेत तह परियो ॥

ਇਸ ਤਰ੍ਹਾ ਯੁੱਧ-ਭੂਮੀ ਵਿਚ ਸੂਰਮੇ ਪਏ ਸਨ।

ਏਕ ਬੀਰ ਸਾਬਤ ਨ ਉਬਰਿਯੋ ॥

एक बीर साबत न उबरियो ॥

ਇਕ ਵੀ ਸੂਰਮਾ ਸਾਬਤ ਸਬੂਤ ਨਹੀਂ ਬਚਿਆ ਸੀ।

ਰਾਜਾ ਜੂ ਖੇਤ ਗਿਰਿ ਗਏ ॥

राजा जू खेत गिरि गए ॥

ਰਾਜਾ ਵੀ ਯੁੱਧ-ਭੂਮੀ ਵਿਚ ਡਿਗ ਪਿਆ,

ਜੀਵਤ ਰਹੇ ਮ੍ਰਿਤਕ ਨਹਿ ਭਏ ॥੧੨॥

जीवत रहे मृतक नहि भए ॥१२॥

ਪਰ ਜੀਉਂਦਾ ਰਿਹਾ, ਮਰਿਆ ਨਹੀਂ ॥੧੨॥

ਦੋਹਰਾ ॥

दोहरा ॥

ਦੋਹਰਾ:

ਖੇਤ ਪਰੇ ਨ੍ਰਿਪ ਕੌ ਨਿਰਖਿ ਭਾਜੇ ਸੁਭਟ ਅਨੇਕ ॥

खेत परे नृप कौ निरखि भाजे सुभट अनेक ॥

ਯੁੱਧ-ਭੂਮੀ ਵਿਚ ਰਾਜੇ ਨੂੰ ਡਿਗਿਆ ਵੇਖ ਕੇ ਬਹੁਤ ਸਾਰੇ ਸੂਰਮੇ ਭਜ ਗਏ।

ਸ੍ਯਾਮ ਭਨੈ ਰਨ ਭੂਮਿ ਮੈ ਰਹਿਯੋ ਨ ਸੂਰਾ ਏਕ ॥੧੩॥

स्याम भनै रन भूमि मै रहियो न सूरा एक ॥१३॥

ਸ਼ਿਆਮ ਕਵੀ ਕਹਿੰਦੇ ਹਨ ਕਿ ਰਣ-ਭੂਮੀ ਵਿਚ ਇਕ ਵੀ ਸੂਰਮਾ ਨਹੀਂ ਰਿਹਾ ਹੈ ॥੧੩॥

ਕਬਿਤੁ ॥

कबितु ॥

ਕਬਿੱਤ:

ਭਾਰੇ ਭਾਰੇ ਸੂਰਮਾ ਪੁਕਾਰੈ ਕੈ ਕੈ ਮਹਾ ਨਾਦ ਰਾਨੀ ਹਮ ਮਾਰੇ ਰਾਜਾ ਜਿਯਤੇ ਸੰਘਾਰ ਹੈ ॥

भारे भारे सूरमा पुकारै कै कै महा नाद रानी हम मारे राजा जियते संघार है ॥

ਵੱਡੇ ਵੱਡੇ ਸੂਰਮੇ ਉੱਚੀ ਆਵਾਜ਼ ਵਿਚ ਪੁਕਾਰਦੇ ਹੋਏ ਰਾਣੀ (ਨੂੰ ਕਹਿਣ ਲਗੇ) ਅਸੀਂ ਮਾਰੇ ਗਏ ਅਤੇ ਰਾਜਾ ਵੀ ਜੀਉਂਦੇ ਸੰਘਾਰੇ ਗਏ।

ਕੇਤੇ ਰਥ ਟੂਟੇ ਕੇਤੇ ਸੂਰਨ ਕੇ ਸੀਸ ਫੂਟੇ ਕੇਤੇ ਹਯ ਛੂਟੇ ਕੇਤੇ ਹਯਹੂੰ ਪ੍ਰਹਾਰੇ ਹੈ ॥

केते रथ टूटे केते सूरन के सीस फूटे केते हय छूटे केते हयहूँ प्रहारे है ॥

ਕਈ ਰਥ ਟੁਟ ਗਏ ਹਨ ਅਤੇ ਕਈਆਂ ਸੂਰਮਿਆਂ ਦੇ ਸਿਰ ਫੁਟ ਗਏ ਹਨ। ਕਈ ਘੋੜੇ ਭਜ ਗਏ ਹਨ ਅਤੇ ਕਈ ਘੋੜੇ ਮਾਰੇ ਗਏ ਹਨ।

ਕੇਤੇ ਕਰੀ ਮਾਰੇ ਕੇਤੇ ਕਰਹਿ ਬਿਦਾਰੇ ਕੇਤੇ ਜੁਧ ਤੇ ਨਿਵਾਰੇ ਕੇਤੇ ਪੈਦਲ ਲਤਾਰੇ ਹੈ ॥

केते करी मारे केते करहि बिदारे केते जुध ते निवारे केते पैदल लतारे है ॥

ਕਿਤਨੇ ਹਾਥੀ ਮਾਰੇ ਗਏ ਹਨ ਅਤੇ ਕਿਤਨੇ ਚੀਰੇ ਗਏ ਹਨ। ਕਈ ਯੁੱਧ ਤੋਂ ਭਜ ਗਏ ਹਨ ਅਤੇ ਕਈ ਪੈਦਲ ਸਿਪਾਹੀ ਲਿਤਾੜੇ ਗਏ ਹਨ।

ਲੋਹ ਕੇ ਕਰਾਰੇ ਕੇਤੇ ਅਸ੍ਰ ਹੂੰ ਉਤਾਰੇ ਕੇਤੇ ਖੰਡੇ ਜਿਨਿ ਖੰਡ ਤੇ ਅਖੰਡ ਖੰਡ ਡਾਰੇ ਹੈ ॥੧੪॥

लोह के करारे केते अस्व हूँ उतारे केते खंडे जिनि खंड ते अखंड खंड डारे है ॥१४॥

ਕਈ ਕਠੋਰਤਾ ਨਾਲ ਹਥਿਆਰ ਚਲਾਉਣ ਵਾਲਿਆਂ ਨੂੰ ਘੋੜਿਆਂ ਤੋਂ ਉਤਾਰ ਸੁਟਿਆ ਹੈ। ਕਈਆਂ ਨੂੰ ਖੰਡਿਆਂ ਨਾਲ ਖੰਡਿਤ ਕਰ ਦਿੱਤਾ ਅਤੇ ਖੰਡੇ ਨਾ ਜਾ ਸਕਣ ਵਾਲਿਆਂ ਨੂੰ ਖੰਡ ਖੰਡ ਕਰ ਦਿੱਤਾ ॥੧੪॥

ਸਵੈਯਾ ॥

सवैया ॥

ਸਵੈਯਾ:

ਜੋਰਿ ਸਭਾ ਸੁਭ ਬੋਲਿ ਬਡੇ ਭਟ ਔਰ ਉਪਾਇ ਕਹੌ ਸੁ ਕਰੈ ॥

जोरि सभा सुभ बोलि बडे भट और उपाइ कहौ सु करै ॥

(ਰਾਣੀ ਨੇ) ਵਡਿਆਂ ਸੂਰਮਿਆਂ ਦੀ ਸਭਾ ਬੁਲਾ ਲਈ ਅਤੇ ਵਿਚਾਰ ਕੀਤਾ ਕਿ ਹੁਣ ਦਸੋ, ਕੀ ਉਪਾ ਕੀਤਾ ਜਾਏ।

ਉਨ ਸੂਰਨ ਤੇ ਨਹਿ ਏਕ ਬਚਿਯੋ ਦੁਖ ਹੈ ਛਤਿਯਾ ਕਿਹ ਭਾਤਿ ਭਰੈ ॥

उन सूरन ते नहि एक बचियो दुख है छतिया किह भाति भरै ॥

ਉਨ੍ਹਾ ਸੂਰਮਿਆਂ ਤੋਂ ਇਕ ਨਹੀਂ ਬਚਿਆ। ਮੇਰੀ ਛਾਤੀ ਵਿਚ ਦੁਖ ਭਰਿਆ ਪਿਆ ਹੈ, ਇਸ ਨੂੰ ਕਿਸ ਤਰ੍ਹਾ (ਦੂਰ ਕਰਾ)।

ਕ੍ਯੋ ਨ ਦੇਹੁ ਬਨਾਇ ਬਡੇ ਦਲ ਕੌ ਸੰਗ ਜਾਇ ਤਹੀ ਫਿਰਿ ਜੂਝਿ ਮਰੈ ॥

क्यो न देहु बनाइ बडे दल कौ संग जाइ तही फिरि जूझि मरै ॥

ਕਿਉਂ ਨਾ (ਸੈਨਾ ਦਾ) ਵੱਡਾ ਦਲ ਬਣਾ ਕੇ ਉਸ ਨਾਲ ਜਾ ਕੇ ਯੁੱਧ-ਭੂਮੀ ਵਿਚ ਫਿਰ ਜੂਝ ਮਰੀਏ।

ਫਿਰਿ ਹੈ ਕਿਧੌ ਜੀਤਿ ਅਯੋਧਨ ਕੋ ਨਹਿ ਰਾਇ ਮਰੇ ਤਹੀ ਜਾਇ ਮਰੈ ॥੧੫॥

फिरि है किधौ जीति अयोधन को नहि राइ मरे तही जाइ मरै ॥१५॥

ਜਾ ਮੈਂ ਜੰਗ ਨੂੰ ਜਿਤ ਕੇ ਪਰਤਾਗੀ, ਨਹੀਂ ਤਾ ਜਿਥੇ ਰਾਜਾ ਮਰਿਆ ਹੈ, ਉਥੇ ਜਾ ਮਰਾਗੀ ॥੧੫॥

ਦੋਹਰਾ ॥

दोहरा ॥

ਦੋਹਰਾ:

ਭਾਤਿ ਭਾਤਿ ਮਾਰੂ ਮੰਡੇ ਕੰਤ ਜੁਝਿਯੋ ਰਨ ਮਾਹਿ ॥

ਭਾਤਿ ਭਾਤਿ ਮਾਰੂ ਮੰਡੇ ਕੰਤ ਜੁਝਿਯੋ ਰਨ ਮਾਹਿ ॥

ਤਰ੍ਹਾ ਤਰ੍ਹਾ ਦੇ ਮਾਰੂ ਨਗਾਰੇ ਵਜਣ ਲਗੇ ਕਿ ਪਤੀ ਰਣ ਵਿਚ ਜੂਝ ਮਰਿਆ ਹੈ।

ਸਾਜਿ ਸੈਨ ਚਤੁਰੰਗਨੀ ਚਲਹੁ ਤਹਾ ਕਹ ਜਾਇ ॥੧੬॥

साजि सैन चतुरंगनी चलहु तहा कह जाइ ॥१६॥

ਚਤੁਰੰਗਨੀ ਸੈਨਾ ਸਜਾ ਕੇ ਉਥੇ ਜਾਣਾ ਬਣਦਾ ਹੈ ॥੧੬॥

ਸਵੈਯਾ ॥

सवैया ॥

ਸਵੈਯਾ:

ਮਾਰਿ ਪਰੇ ਬਿਸੰਭਾਰ ਧਰਾ ਪਰ ਸੂਰ ਸਭੇ ਸੁਖ ਸੁਧ ਅਨੀਕੇ ॥

मारि परे बिसंभार धरा पर सूर सभे सुख सुध अनीके ॥

ਸੈਨਾ ਦੇ ਸਾਰੇ ਸੂਰਮੇ ਮਾਰੇ ਜਾਣ ਤੇ ਧਰਤੀ ਉਤੇ ਬੇਸੁੱਧ ਹੋ ਕੇ ਸੁਖ ਪੂਰਵਕ ਪਏ ਹਨ।

ਤਾ ਪਰ ਕੰਤ ਸੁਨਿਯੋ ਜੁ ਜੁਝਿਯੋ ਦਿਨ ਰੈਨਿ ਬਸੈ ਜੋਊ ਅੰਤਰ ਜੀਕੇ ॥

ता पर कंत सुनियो जु जुझियो दिन रैनि बसै जोऊ अंतर जीके ॥

ਇਸ ਤੋਂ ਬਾਦ ਸੁਣਿਆ ਕਿ ਕੰਤ (ਰਾਜਾ) ਵੀ ਜੂਝ ਮਰਿਆ ਹੈ, ਜੋ ਦਿਨ ਰਾਤ ਮੇਰੇ ਮਨ ਵਿਚ ਵਸਦਾ ਹੈ।

ਤਾ ਬਿਨੁ ਹਾਰ ਸਿੰਗਾਰ ਅਪਾਰ ਸਭੈ ਸਜਨੀ ਮੁਹਿ ਲਾਗਤ ਫੀਕੇ ॥

ता बिनु हार सिंगार अपार सभै सजनी मुहि लागत फीके ॥

ਹੇ ਸਜਨੀ! ਉਸ ਤੋਂ ਬਿਨਾ ਮੈਨੂੰ ਸਾਰੇ ਹਾਰ ਸ਼ਿੰਗਾਰ ਫਿਕੇ ਲਗਦੇ ਹਨ।

ਕੈ ਰਿਪੁ ਮਾਰਿ ਮਿਲੋ ਮੈ ਪਿਯਾ ਸੰਗ ਨਾਤਰ ਪਯਾਨ ਕਰੋ ਸੰਗ ਪੀ ਕੇ ॥੧੭॥

कै रिपु मारि मिलो मै पिया संग नातर पयान करो संग पी के ॥१७॥

ਜਾ ਤਾ ਵੈਰੀ ਨੂੰ ਮਾਰ ਕੇ ਪ੍ਰੀਤਮ ਨੂੰ ਜਾ ਮਿਲਾ ਨਹੀਂ ਤਾ ਪ੍ਰੀਤਮ ਨਾਲ ਹੀ ਪ੍ਰਸਥਾਨ ਕਰਾ ॥੧੭॥

ਜੋਰਿ ਮਹਾ ਦਲ ਕੋਰਿ ਕਈ ਭਟ ਭੂਖਨ ਅੰਗ ਸੁਰੰਗ ਸੁਹਾਏ ॥

जोरि महा दल कोरि कई भट भूखन अंग सुरंग सुहाए ॥

ਬਹੁਤ ਵੱਡਾ ਦਲ ਜੋੜ ਕੇ ਕਈ ਕਰੋੜ ਸੂਰਮੇ ਨਾਲ ਲਏ, (ਜਿਨ੍ਹਾ ਦੇ) ਸ਼ਰੀਰਾ ਉਤੇ ਸੁੰਦਰ ਗਹਿਣੇ ਸਜੇ ਹੋਏ ਸਨ।

ਬਾਧਿ ਕ੍ਰਿਪਾਨ ਪ੍ਰਚੰਡ ਚੜ੍ਹੀ ਰਥ ਦੇਵ ਅਦੇਵ ਸਭੈ ਬਿਰਮਾਏ ॥

बाधि कृपान प्रचंड चड़्ही रथ देव अदेव सभै बिरमाए ॥

ਪ੍ਰਚੰਡ ਕ੍ਰਿਪਾਨ ਬੰਨ੍ਹ ਕੇ (ਰਾਣੀ) ਰਥ ਉਤੇ ਚੜ੍ਹ ਗਈ ਜਿਸ ਨੂੰ ਵੇਖ ਕੇ ਦੇਵਤੇ ਅਤੇ ਦੈਂਤ ਸਭ ਹੈਰਾਨ ਹੋ ਗਏ।

ਬੀਰੀ ਚਬਾਤ ਕਛੂ ਮੁਸਕਾਤ ਸੁ ਮੋਤਿਨ ਹਾਰ ਹਿਯੇ ਉਰਝਾਏ ॥

बीरी चबात कछू मुसकात सु मोतिन हार हिये उरझाए ॥

(ਉਹ) ਪਾਨ ਚਬਾ ਰਹੀ ਸੀ, ਕੁਝ ਮੁਸਕਰਾ ਰਹੀ ਸੀ ਅਤੇ ਮੋਤੀਆਂ ਦੇ ਹਾਰ ਉਸ ਦੀ ਛਾਤੀ ਉਤੇ ਲਟਕ ਰਹੇ ਸਨ।

ਅੰਗ ਦੁਕੂਲ ਫਬੈ ਸਿਰ ਫੂਲ ਬਿਲੋਕਿ ਪ੍ਰਭਾ ਦਿਵ ਨਾਥ ਲਜਾਏ ॥੧੮॥

अंग दुकूल फबै सिर फूल बिलोकि प्रभा दिव नाथ लजाए ॥१८॥

ਸ਼ਰੀਰ ਉਤੇ ਦੁਪੱਟਾ ਫਬ ਰਿਹਾ ਸੀ ਅਤੇ ਸਿਰ ਉਤੇ ਚੌਂਕ ('ਫੂਲ') ਨੂੰ ਵੇਖ ਕੇ ਸੂਰਜ ਦਾ ਪ੍ਰਕਾਸ਼ ਵੀ ਲਜਾ ਰਿਹਾ ਸੀ ॥੧੮॥

ਦੋਹਰਾ ॥

दोहरा ॥

ਦੋਹਰਾ:

ਜੋਰਿ ਅਨੀ ਗਾੜੇ ਸੁਭਟ ਤਹ ਤੇ ਕਿਯੋ ਪਯਾਨ ॥

जोरि अनी गाड़े सुभट तह ते कियो पयान ॥

(ਉਹ) ਹਠੀ ਸੈਨਿਕਾ ਦੀ ਫ਼ੌਜ ਲੈ ਕੇ ਉਥੋਂ ਚਲ ਪਈ।

ਪਲਕ ਏਕ ਲਾਗੀ ਨਹੀ ਤਹਾ ਪਹੂਚੈ ਆਨਿ ॥੧੯॥

पलक एक लागी नही तहा पहूचै आनि ॥१९॥

ਅੱਖ ਦੇ ਪਲਕਾਰੇ ਵਿਚ ਉਥੇ (ਮੈਦਾਨੇ ਜੰਗ) ਵਿਚ ਆਣ ਪਹੁੰਚੀ ॥੧੯॥

ਸਵੈਯਾ ॥

सवैया ॥

ਸਵੈਯਾ:

ਆਵਤ ਹੀ ਅਤਿ ਜੁਧ ਕਰਿਯੋ ਤਿਨ ਬਾਜ ਕਰੀ ਰਥ ਕ੍ਰੋਰਿਨ ਕੂਟੇ ॥

आवत ही अति जुध करियो तिन बाज करी रथ क्रोरिन कूटे ॥

ਆਉਂਦਿਆਂ ਹੀ ਉਸ ਨੇ ਬਹੁਤ ਯੁੱਧ ਕੀਤਾ ਅਤੇ ਕਰੋੜਾ ਘੋੜੇ, ਹਾਥੀ ਅਤੇ ਰਥ ਕੁਟ ਸੁਟੇ।

ਪਾਸਨ ਪਾਸਿ ਲਏ ਅਰਿ ਕੇਤਿਕ ਸੂਰਨ ਕੇ ਸਿਰ ਕੇਤਿਕ ਟੂਟੇ ॥

पासन पासि लए अरि केतिक सूरन के सिर केतिक टूटे ॥

ਕਿਤਨੇ ਹੀ ਵੈਰੀ ਫਾਸਾ ਵਿਚ ਫਸਾ ਲਏ ਅਤੇ ਕਿਤਨਿਆਂ ਹੀ ਸੂਰਮੇ ਦੇ ਸਿਰ ਪਾੜ ਦਿੱਤੇ।

ਹੇਰਿ ਟਰੇ ਕੋਊ ਆਨਿ ਅਰੇ ਇਕ ਜੂਝਿ ਪਰੇ ਰਨ ਪ੍ਰਾਨ ਨਿਖੂਟੇ ॥

हेरि टरे कोऊ आनि अरे इक जूझि परे रन प्रान निखूटे ॥

(ਉਸ ਇਸਤਰੀ ਨੂੰ) ਵੇਖ ਕੇ ਕੋਈ ਭਜ ਗਏ, ਕੋਈ ਆ ਕੇ ਲੜ ਪਏ ਅਤੇ ਇਕ ਰਣ ਵਿਚ ਜੁਝ ਮਰੇ, ਜਿਨ੍ਹਾ ਦੇ ਪ੍ਰਾਣ ਖ਼ਤਮ ਹੋ ਚੁਕੇ ਸਨ।

ਪੌਨ ਸਮਾਨ ਛੁਟੇ ਤ੍ਰਿਯ ਬਾਨ ਸਭੈ ਦਲ ਬਾਦਲ ਸੇ ਚਲਿ ਫੂਟੇ ॥੨੦॥

पौन समान छुटे तृय बान सभै दल बादल से चलि फूटे ॥२०॥

ਇਸਤਰੀ ਦੇ ਬਾਣ ਪੌਣ ਵਰਗੇ ਚਲਦੇ ਸਨ (ਜਿਸ ਦੇ ਫਲਸਰੂਪ ਵੈਰੀ ਦੇ) ਸਾਰੇ ਦਲ ਬਦਲ ਵਾਗ ਫਟ ਗਏ ਸਨ ॥੨੦॥

ਚੌਪਈ ॥

चौपई ॥

ਚੌਪਈ:

ਮਾਨਵਤੀ ਜਿਹ ਓਰ ਸਿਧਾਰੇ ॥

मानवती जिह ओर सिधारे ॥

ਮਾਨਵਤੀ (ਰਾਣੀ) ਜਿਸ ਪਾਸੇ ਵਲ ਜਾਦੀ ਸੀ,

ਏਕ ਤੀਰ ਇਕ ਸ੍ਵਾਰ ਸੰਘਾਰੇ ॥

एक तीर इक स्वार संघारे ॥

ਇਕ ਤੀਰ ਨਾਲ ਇਕ ਸਵਾਰ ਮਾਰ ਦਿੰਦੀ ਸੀ।

ਪਖਰੇ ਕੇਤੇ ਪਦੁਮ ਬਿਦਾਰੇ ॥

पखरे केते पदुम बिदारे ॥

ਕਈ ਪਦਮ ਘੋੜੇ (ਅਥਵਾ ਘੋੜ ਚੜ੍ਹੇ ਸਵਾਰ) ਮਾਰ ਦਿੱਤੇ

ਕੋਟਿਕ ਕਰੀ ਖੇਤ ਮੈ ਮਾਰੇ ॥੨੧॥

कोटिक करी खेत मै मारे ॥२१॥

ਅਤੇ ਕਰੋੜਾ ਹਾਥੀ ਯੁੱਧ-ਭੂਮੀ ਵਿਚ ਸੰਘਾਰ ਦਿੱਤੇ ॥੨੧॥

ਦੋਹਰਾ ॥

दोहरा ॥

ਦੋਹਰਾ:

ਸਭ ਸਖਿਯਾ ਹਰਖਤਿ ਭਈ ਕਾਤਰ ਭਈ ਨ ਕੋਇ ॥

सभ सखिया हरखति भई कातर भई न कोइ ॥

ਸਾਰੀਆਂ ਸਖੀਆਂ ਪ੍ਰਸੰਨਤਾ ਪੂਰਵਕ (ਯੁੱਧ ਕਰ ਰਹੀਆਂ ਸਨ) (ਉਨ੍ਹਾ ਵਿਚੋਂ) ਕੋਈ ਵੀ ਕਾਇਰ ਨਹੀਂ ਸੀ।

ਜੁਧ ਕਾਜ ਸਭ ਹੀ ਚਲੀ ਕਾਲ ਕਰੈ ਸੋ ਹੋਇ ॥੨੨॥

जुध काज सभ ही चली काल करै सो होइ ॥२२॥

ਸਾਰੀਆਂ ਯੁੱਧ ਕਰਨ ਲਈ ਚਲੀਆਂ ਸਨ, (ਅਗੋਂ ਜੋ) ਕਾਲ ਕਰੇਗਾ, ਸੋਈ ਹੋਏਗਾ ॥੨੨॥

ਸਵੈਯਾ ॥

सवैया ॥

ਸਵੈਯਾ:

ਚਾਬੁਕ ਮਾਰਿ ਤੁਰੰਗ ਧਸੀ ਰਨ ਕਾਢਿ ਕ੍ਰਿਪਾਨ ਬਡੇ ਭਟ ਘਾਏ ॥

चाबुक मारि तुरंग धसी रन काढि कृपान बडे भट घाए ॥

(ਰਾਣੀ) ਘੋੜੇ ਨੂੰ ਚਾਬਕ ਮਾਰ ਕੇ ਰਣ-ਭੂਮੀ ਵਿਚ ਧਸ ਗਈ ਅਤੇ ਕ੍ਰਿਪਾਨ ਕਢ ਕੇ ਬਹੁਤ ਸੈਨਿਕ ਮਾਰ ਦਿੱਤੇ।

ਪਾਸਨ ਪਾਸਿ ਲਏ ਅਰਿ ਕੇਤਿਕ ਜੀਵਤ ਹੀ ਗਹਿ ਜੇਲ ਚਲਾਏ ॥

पासन पासि लए अरि केतिक जीवत ही गहि जेल चलाए ॥

ਫਾਸਾ ਨਾਲ ਕਿਤਨੇ ਹੀ ਵੈਰੀ ਫਸਾ ਲਏ ਅਤੇ ਜੀਉਂਦੇ ਹੀ ਪਕੜ ਕੇ ਜੇਲ ਭੇਜ ਦਿੱਤੇ।

ਚੂਰਨ ਕੀਨ ਗਦਾ ਗਹਿ ਕੈ ਇਕ ਬਾਨਨ ਸੌ ਜਮ ਲੋਕ ਪਠਾਏ ॥

चूरन कीन गदा गहि कै इक बानन सौ जम लोक पठाए ॥

ਕਈਆਂ ਨੂੰ ਗਦਾ ਮਾਰ ਕੇ ਚੂਰ ਚੂਰ ਕਰ ਦਿੱਤਾ ਅਤੇ ਕਈਆਂ ਨੂੰ ਬਾਣਾ ਨਾਲ ਯਮ ਲੋਕ ਭੇਜ ਦਿੱਤਾ।

ਜੀਤਿ ਲਏ ਅਰਿ ਏਕ ਅਨੇਕ ਨਿਹਾਰਿ ਰਹੇ ਰਨ ਛਾਡਿ ਪਰਾਏ ॥੨੩॥

जीति लए अरि एक अनेक निहारि रहे रन छाडि पराए ॥२३॥

(ਉਸ) ਇਕ (ਇਸਤਰੀ) ਨੇ ਅਨੇਕਾ ਵੈਰੀ ਜਿਤ ਲਏ ਅਤੇ (ਜੋ ਕੇਵਲ) ਵੇਖ ਰਹੇ ਸਨ, ਉਹ ਵੀ ਰਣ-ਭੂਮੀ ਨੂੰ ਛਡ ਕੇ ਭਜ ਗਏ ॥੨੩॥

ਪਾਸਨ ਪਾਸਿ ਲਏ ਅਰਿ ਕੇਤਿਕ ਕਾਢਿ ਕ੍ਰਿਪਾਨ ਕਈ ਰਿਪੁ ਮਾਰੇ ॥

पासन पासि लए अरि केतिक काढि कृपान कई रिपु मारे ॥

ਕਈਆਂ ਵੈਰੀਆਂ ਨੂੰ ਫਾਸਾ ਵਿਚ ਫਸਾ ਲਿਆ ਅਤੇ ਕ੍ਰਿਪਾਨ ਕਢ ਕੇ ਕਿਤਨੇ ਹੀ ਵੈਰੀ ਮਾਰ ਦਿੱਤੇ।

ਕੇਤੇ ਹਨੇ ਗੁਰਜਾਨ ਭਏ ਭਟ ਕੇਸਨ ਤੇ ਗਹਿ ਏਕ ਪਛਾਰੇ ॥

केते हने गुरजान भए भट केसन ते गहि एक पछारे ॥

ਕਈਆਂ ਨੂੰ ਗੁਰਜਾ ਨਾਲ ਮਾਰ ਦਿੱਤਾ ਅਤੇ ਕਈਆਂ ਨੂੰ ਕੇਸਾ ਤੋਂ ਪਕੜ ਕੇ ਪਛਾੜ ਦਿੱਤਾ।

ਸੂਲਨ ਸਾਗਨ ਸੈਥਿਨ ਕੇ ਸੰਗ ਬਾਨਨ ਸੌ ਕਈ ਕੋਟਿ ਬਿਦਾਰੇ ॥

सूलन सागन सैथिन के संग बानन सौ कई कोटि बिदारे ॥

ਤ੍ਰਿਸ਼ੂਲਾ, ਬਰਛੀਆਂ, ਸੈਹਥੀਆਂ ਅਤੇ ਬਾਣਾ ਨਾਲ ਕਈ ਕਰੋੜ ਨਸ਼ਟ ਕਰ ਦਿੱਤੇ।

ਏਕ ਟਰੇ ਇਕ ਜੂਝਿ ਮਰੇ ਸੁਰ ਲੋਕ ਬਰੰਗਨਿ ਸਾਥ ਬਿਹਾਰੇ ॥੨੪॥

एक टरे इक जूझि मरे सुर लोक बरंगनि साथ बिहारे ॥२४॥

ਇਕ ਭਜ ਗਏ, ਇਕ ਜੂਝ ਕੇ ਮਰ ਗਏ ਅਤੇ ਕਈ ਅਪੱਛਰਾਵਾ ਨਾਲ ਸਵਰਗ ਵਿਚ ਵਿਹਾਰ ਕਰਨ ਲਗ ਗਏ ॥੨੪॥

ਚੌਪਈ ॥

चौपई ॥

ਚੌਪਈ:

ਐਸੇ ਜਬ ਅਬਲਾ ਰਨ ਕੀਨੋ ॥

ऐसे जब अबला रन कीनो ॥

ਜਦ (ਉਸ) ਇਸਤਰੀ ਨੇ ਇਸ ਤਰ੍ਹਾ ਦਾ ਯੁੱਧ ਮਚਾਇਆ,

ਠਾਢੇ ਇੰਦ੍ਰ ਦਤ ਸਭ ਚੀਨੋ ॥

ठाढे इंद्र दत सभ चीनो ॥

ਤਾ ਇੰਦ੍ਰ ਦੱਤ ਨੇ ਖੜੋ ਕੇ ਖ਼ੁਦ ਸਾਰਾ (ਯੁੱਧ) ਵੇਖਿਆ।

ਪੁਨਿ ਸੈਨਾ ਕੋ ਆਯਸੁ ਦਯੋ ॥

पुनि सैना को आयसु दयो ॥

ਫਿਰ ਉਸ ਨੇ ਸੈਨਾ ਨੂੰ ਆਗਿਆ ਦਿੱਤੀ

ਤਾ ਕੌ ਘੇਰਿ ਦਸੋ ਦਿਸਿ ਲਯੋ ॥੨੫॥

ता कौ घेरि दसो दिसि लयो ॥२५॥

ਅਤੇ ਉਸ (ਵੈਰੀ) ਨੂੰ ਚੌਹਾ ਪਾਸਿਆਂ ਤੋਂ ਘੇਰ ਲਿਆ ॥੨੫॥

ਦੋਹਰਾ ॥

दोहरा ॥

ਦੋਹਰਾ:

ਚਹੂੰ ਓਰ ਘੇਰਤ ਭਏ ਸਭ ਸੂਰਾ ਰਿਸਿ ਖਾਇ ॥

चहूँ ओर घेरत भए सभ सूरा रिसि खाइ ॥

ਸਾਰਿਆਂ ਸੂਰਮਿਆਂ ਨੇ ਕ੍ਰੋਧਿਤ ਹੋ ਕੇ (ਵੈਰੀ ਨੂੰ) ਚੌਹਾ ਪਾਸਿਆਂ ਤੋਂ ਘੇਰ ਲਿਆ।

ਭਾਤਿ ਭਾਤਿ ਜੂਝਤ ਭਏ ਅਧਿਕ ਹ੍ਰਿਦੈ ਕਰਿ ਚਾਇ ॥੨੬॥

भाति भाति जूझत भए अधिक ह्रदै करि चाइ ॥२६॥

ਹਿਰਦੇ ਵਿਚ ਚਾਉ ਵਧਾ ਕੇ ਕਈ ਤਰ੍ਹਾ ਨਾਲ ਜੂਝਣ ਲਗੇ ॥੨੬॥

ਚੌਪਈ ॥

चौपई ॥

ਚੌਪਈ:

ਮਾਰਿ ਮਾਰਿ ਕਹਿ ਬਾਨ ਚਲਾਏ ॥

मारि मारि कहि बान चलाए ॥

ਮਾਰੋ-ਮਾਰੋ' ਕਹਿੰਦੇ ਹੋਏ ਬਾਣ ਚਲਾਉਂਦੇ ਸਨ

ਮਾਨਵਤੀ ਕੇ ਸਾਮੁਹਿ ਧਾਏ ॥

मानवती के सामुहि धाए ॥

ਅਤੇ ਮਾਨਵਤੀ ਦੇ ਸਾਹਮਣੇ ਆ ਢੁਕੇ ਸਨ।

ਤਬ ਅਬਲਾ ਸਭ ਸਸਤ੍ਰ ਸੰਭਾਰੇ ॥

तब अबला सभ ससत्र संभारे ॥

ਤਦ ਇਸਤਰੀ ਨੇ ਸਾਰੇ ਸ਼ਸਤ੍ਰ ਸੰਭਾਲ ਲਏ

ਬੀਰ ਅਨੇਕ ਮਾਰ ਹੀ ਡਾਰੇ ॥੨੭॥

बीर अनेक मार ही डारे ॥२७॥

ਅਤੇ ਅਨੇਕ ਸੂਰਮਿਆਂ ਨੂੰ ਮਾਰ ਹੀ ਸੁਟਿਆ ॥੨੭॥

ਲਗੇ ਦੇਹ ਤੇ ਬਾਨ ਨਿਕਾਰੇ ॥

लगे देह ते बान निकारे ॥

ਉਸ ਨੇ ਆਪਣੇ ਸ਼ਰੀਰ ਵਿਚ ਲਗੇ ਬਾਣਾ ਨੂੰ ਕਢਿਆ

ਤਨਿ ਤਨਿ ਵਹੈ ਬੈਰਿਯਨ ਮਾਰੇ ॥

तनि तनि वहै बैरियन मारे ॥

ਅਤੇ ਫਿਰ ਉਹੀ ਖਿਚ ਖਿਚ ਕੇ ਵੈਰੀਆਂ ਨੂੰ ਮਾਰੇ।

ਜਾ ਕੇ ਅੰਗ ਘਾਇ ਦ੍ਰਿੜ ਲਾਗੇ ॥

जा के अंग घाइ द्रड़ लागे ॥

ਜਿਸ ਨੂੰ ਉਹ ਚੰਗੀ ਤਰ੍ਹਾ ਲਗੇ,

ਗਿਰਿ ਪਰੇ ਬਹੁਰਿ ਨਹਿ ਜਾਗੇ ॥੨੮॥

गिरि परे बहुरि नहि जागे ॥२८॥

ਉਹ ਡਿਗ ਪਏ ਅਤੇ ਮੁੜ ਕੇ ਸਚੇਤ ਨਾ ਹੋਏ ॥੨੮॥

ਭਾਤਿ ਭਾਤਿ ਸਭ ਸੁਭਟ ਸੰਘਾਰੇ ॥

भाति भाति सभ सुभट संघारे ॥

ਵਖ ਵਖ ਢੰਗਾ ਨਾਲ ਵੈਰੀਆਂ ਨੂੰ ਮਾਰ ਦਿੱਤਾ।

ਜਿਯਤ ਬਚੇ ਰਨ ਤਜਾਗ ਪਧਾਰੇ ॥

जियत बचे रन त्याग पधारे ॥

ਜੋ ਜੀਉਂਦੇ ਬਚ ਗਏ, ਉਹ ਰਣਭੂਮੀ ਛਡ ਕੇ ਚਲੇ ਗਏ।

ਇੰਦ੍ਰ ਦਤ ਕੋ ਪ੍ਰਿਥਮ ਸੰਘਾਰਿਯੋ ॥

इंद्र दत को पृथम संघारियो ॥

ਪਹਿਲਾ ਉਸ ਨੇ ਇੰਦ੍ਰ ਦੱਤ ਨੂੰ ਮਾਰਿਆ

ਉਗ੍ਰ ਦਤ ਕੋ ਬਹੁਰਿ ਨਿਹਾਰਿਯੋ ॥੨੯॥

उग्र दत को बहुरि निहारियो ॥२९॥

ਅਤੇ ਫਿਰ ਉਗ੍ਰ ਦੱਤ ਵਲ ਵੇਖਿਆ ॥੨੯॥

ਦੋਹਰਾ ॥

दोहरा ॥

ਦੋਹਰਾ:

ਉਗ੍ਰ ਦਤ ਕੋ ਜੀਤਿ ਰਨ ਜਿਯਤ ਬਿਲੋਕਿਯੋ ਜਾਇ ॥

उग्र दत को जीति रन जियत बिलोकियो जाइ ॥
(ਰਾਣੀ ਨੇ) ਜੰਗ ਜਿਤ ਕੇ ਫਿਰ ਉਗ੍ਰ ਦੱਤ ਨੂੰ ਜਾ ਕੇ ਜੀਉਂਦਿਆਂ ਵੇਖਿਆ।

ਅਤਿ ਰਾਨੀ ਹਰਖਤਿ ਭਈ ਰਾਜਾ ਲਿਯੋ ਉਠਾਇ ॥੩੦॥
अति रानी हरखति भई राजा लियो उठाइ ॥३०॥
ਰਾਣੀ ਬਹੁਤ ਖ਼ੁਸ਼ ਹੋਈ ਅਤੇ ਰਾਜੇ ਨੂੰ ਚੁਕ ਲਿਆ ॥੩੦॥

ਅੜਿਲ ॥
अड़िल ॥
ਅੜਿਲ:

ਰਾਨੀ ਲਯੋ ਉਠਾਇ ਨ੍ਰਿਪਤਿ ਸੁਖ ਪਾਇ ਕੈ ॥
रानी लयो उठाइ नृपति सुख पाइ कै ॥
ਰਾਣੀ ਨੇ ਆਨੰਦਿਤ ਹੋ ਕੇ ਰਾਜੇ ਨੂੰ ਚੁਕ ਲਿਆ।

ਅਮਿਤ ਦਏ ਤਿਨ ਦਾਨ ਸਦਨ ਮੈ ਆਇ ਕੈ ॥
अमित दए तिन दान सदन मै आइ कै ॥
ਉਸ ਨੇ ਮਹੱਲ ਵਿਚ ਆ ਕੇ ਬੇਹਿਸਾਬਾ ਦਾਨ ਦਿੱਤਾ।

ਘਨੇ ਘਰਨ ਕੌ ਘਾਇ ਸਤ੍ਰੁ ਪਤਿ ਘਾਇਯੋ ॥
घने घरन कौ घाइ सत्रु पति घाइयो ॥
(ਵੈਰੀ ਦੇ) ਬਹੁਤਿਆਂ ਘਰਾ ਨੂੰ ਨਸ਼ਟ ਕਰ ਕੇ, (ਫਿਰ) ਵੈਰੀਆਂ ਦੇ ਨਾਇਕ ('ਸ਼ਤ੍ਰੁ-ਪਤਿ') ਨੂੰ ਮਾਰਿਆ।

ਹੋ ਰਾਜ ਕਿਯੋ ਪੁਨਿ ਆਨਿ ਹਰਖ ਉਪਜਾਇਯੋ ॥੩੧॥
हो राज कियो पुनि आनि हरख उपजाइयो ॥३१॥
ਫਿਰ ਖੁਸ਼ੀ ਖ਼ੁਸ਼ੀ ਆ ਕੇ ਰਾਜ ਕੀਤਾ ॥੩੧॥

ਰਾਜਾ ਬਾਚ ॥
राजा बाच ॥

ਰਾਜੇ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਧੰਨਿ ਰਾਨੀ ਤੈ ਜੀਤਿ ਰਨ ਹਮ ਕੋ ਲਯੋ ਉਬਾਰਿ ॥

धंनि रानी तै जीति रन हम को लयो उबारि ॥

ਹੇ ਰਾਨੀ! ਤੂੰ ਧੰਨ ਹੈ ਜਿਸ ਨੇ ਰਣ ਨੂੰ ਜਿਤ ਕੇ ਮੈਨੂੰ ਬਚਾ ਲਿਆ ਹੈ।

ਆਜ ਲਗੇ ਚੌਦਹ ਭਵਨ ਹੋਇ ਨ ਤੋ ਸੀ ਨਾਰਿ ॥੩੨॥

आज लगे चौदह भवन होइ न तो सी नारि ॥३२॥

ਅਜ ਤਕ ਚੌਦਾ ਲੋਕਾ ਵਿਚ ਤੇਰੇ ਵਰਗੀ ਕੋਈ ਇਸਤਰੀ ਨਹੀਂ ਹੋਈ ਹੈ ॥੩੨॥

ਧੰਨ ਰਾਨੀ ਤੈ ਮਾਰਿ ਅਰਿ ਮਾਰਿ ਸਤ੍ਰੁ ਪਤਿ ਲੀਨ ॥

धंन रानी तै मारि अरि मारि सत्रु पति लीन ॥

ਹੇ ਰਾਣੀ! ਤੂੰ ਧੰਨ ਹੈਂ, ਤੂੰ ਵੈਰੀ ਨੂੰ ਮਾਰ ਕੇ (ਫਿਰ) ਵੈਰੀ-ਨਾਇਕ ਨੂੰ ਵੀ ਮਾਰ ਦਿੱਤਾ।

ਰਨ ਤੇ ਲਯੋ ਉਚਾਇ ਮੁਹਿ ਨਯੋ ਜਨਮ ਜਨੁ ਦੀਨ ॥੩੩॥

रन ते लयो उचाइ मुहि नयो जनम जनु दीन ॥३३॥

ਤੂੰ ਮੈਨੂੰ ਰਣ ਵਿਚੋਂ ਚੁਕ ਕੇ ਮਾਨੋ ਨਵਾ ਜਨਮ ਦਿੱਤਾ ਹੋਵੇ ॥੩੩॥

ਚੌਪਈ ॥

चौपई ॥

ਚੌਪਈ:

ਸੁਨੁ ਰਾਨੀ ਤੈ ਮੋਹਿ ਜਿਯਾਰੋ ॥

सुनु रानी तै मोहि जियारो ॥

ਹੇ ਰਾਣੀ! ਸੁਣ, ਤੂੰ ਮੈਨੂੰ ਜੀਵਨ-ਦਾਨ ਦਿੱਤਾ ਹੈ।

ਅਬ ਚੇਰੋ ਮੈ ਭਯੋ ਤਿਹਾਰੋ ॥

अब चेरो मै भयो तिहारो ॥

ਹੁਣ ਮੈਂ ਤੇਰਾ ਦਾਸ ਹੋ ਗਿਆ ਹਾ।

ਅਬ ਯੌ ਬਸੀ ਮੋਰ ਮਨ ਮਾਹੀ ॥

अब यौ बसी मोर मन माही ॥

ਹੁਣ ਮੇਰੇ ਮਨ ਵਿਚ ਇਹ ਗੱਲ ਸਮਾ ਗਈ ਹੈ

ਤੋ ਸਮ ਔਰ ਤ੍ਰਿਯਾ ਕਹੂੰ ਨਾਹੀ ॥੩੪॥

तो सम और तृया कहूँ नाही ॥३४॥

ਕਿ ਤੇਰੇ ਵਰਗੀ ਹੋਰ ਕੋਈ ਇਸਤਰੀ ਨਹੀਂ ਹੈ ॥੩੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਈਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੨੮॥੨੫੨੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ अठाईसवो चरित्र समापतम सतु सुभम सतु ॥१२८॥२५२३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਯਾ ਚਰਿਤ੍ਰ ਦੇ ਮੰਤ੍ਰੀ ਭੂਪ ਦੇ ਸੰਵਾਦ ਦੇ ੧੨੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੨੮॥੨੫੨੩॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਰਾਵੀ ਨਦਿ ਊਪਰ ਬਸੈ ਨਾਰਿ ਸਾਹਿਬਾ ਨਾਮ ॥

रावी नदि ऊपर बसै नारि साहिबा नाम ॥

ਰਾਵੀ ਨਦੀ ਦੇ ਕੰਢੇ ਸਾਹਿਬਾ ਨਾ ਦੀ ਇਕ ਇਸਤਰੀ ਵਸਦੀ ਸੀ,

ਮਿਰਜਾ ਕੇ ਸੰਗ ਦੋਸਤੀ ਕਰਤ ਆਠਹੂੰ ਜਾਮ ॥੧॥

मिरजा के संग दोसती करत आठहूँ जाम ॥१॥

ਜੋ ਮਿਰਜ਼ੇ ਨਾਲ ਅੱਠੇ ਪਹਿਰ ਪਿਆਰ ਪਾਲਦੀ ਸੀ ॥੧॥

ਚੌਪਈ ॥

चौपई ॥

ਚੌਪਈ:

ਤਾ ਕੋ ਦੂਲਹ ਬ੍ਯਾਹਨ ਆਯੋ ॥

ता को दूलह ब्याहन आयो ॥

ਉਸ (ਸਾਹਿਬਾ) ਦਾ ਦੂਲ੍ਹਾ ਉਸ ਨੂੰ ਵਿਆਹੁਣ ਲਈ ਆਇਆ।

ਯਹ ਮਿਰਜਾ ਚਿਤ ਚਿੰਤ ਬਢਾਯੋ ॥

यह मिरजा चित चिंत बढायो ॥

ਇਸ ਨਾਲ ਮਿਰਜ਼ੇ ਦੇ ਚਿਤ ਵਿਚ ਚਿੰਤਾ ਵਧਣ ਲਗੀ।

ਯਾ ਕੋ ਜਤਨ ਕੌਨ ਸੋ ਕੀਜੈ ॥

या को जतन कौन सो कीजै ॥

ਇਸ ਲਈ ਕਿਹੜਾ ਯਤਨ ਕੀਤਾ ਜਾਏ

ਯਾ ਤੇ ਯਹ ਅਬਲਾ ਹਰਿ ਲੀਜੈ ॥੨॥

या ते यह अबला हरि लीजै ॥२॥

ਜਿਸ ਕਰ ਕੇ ਇਸ ਇਸਤਰੀ ਨੂੰ ਕਢ ਕੇ ਲੈ ਜਾਇਆ ਜਾਏ ॥੨॥

ਤ੍ਰਿਯ ਹੂੰ ਕੇ ਜਿਯ ਮੈ ਯੋ ਆਈ ॥

तृय हूँ के जिय मै यो आई ॥

ਇਸਤਰੀ ਦੇ ਮਨ ਵਿਚ ਵੀ ਇਹ (ਗੱਲ) ਆਈ

ਪ੍ਯਾਰੋ ਮਿਤ੍ਰ ਨ ਛੋਰਿਯੋ ਜਾਈ ॥

प्यारो मित्र न छोरियो जाई ॥

ਕਿ ਪਿਆਰੇ ਮਿਤਰ ਨੂੰ ਛਡਿਆ ਨਹੀਂ ਜਾ ਸਕਦਾ।

ਯਾ ਕੌ ਬ੍ਯਾਹਿ ਕਹਾ ਮੈ ਕਰਿਹੌ ॥

या कौ ब्याहि कहा मै करिहौ ॥

ਇਸ (ਮੰਗੇਤਰ) ਨਾਲ ਵਿਆਹ ਕਰ ਕੇ ਮੈਂ ਕੀ ਕਰਾਗੀ,

ਯਾਹੀ ਸੋ ਜੀਹੌਂ ਕੈ ਮਰਿਹੌਂ ॥੩॥

याही सो जीहौ कै मरिहौ ॥३॥

(ਮੈਂ ਤਾ) ਮਿਰਜ਼ੇ ਨਾਲ ਹੀ ਜੀਆਂਗੀ ਅਤੇ ਮਰਾਗੀ ॥੩॥

ਮੀਤ ਭੋਗ ਤੁਮਰੇ ਮੈ ਰਸੀ ॥

मीत भोग तुमरे मै रसी ॥

(ਸਾਹਿਬਾ ਮਿਰਜ਼ੇ ਨੂੰ ਚਿੱਠੀ ਲਿਖਦੀ ਹੈ) ਹੇ ਮਿਤਰ! (ਮੈਂ) ਤੇਰੇ ਸੰਯੋਗ ਵਿਚ ਰਚ ਮਿਚ ਚੁਕੀ ਹਾ।

ਪਤਿ ਤ੍ਰਿਯ ਭਾਵ ਜਾਨਿ ਗ੍ਰਿਹ ਬਸੀ ॥

पति तृय भाव जानि गृह बसी ॥

(ਮੈਂ) ਪਤੀ ਪਤਨੀ ਭਾਵ ਨਾਲ ਹੀ ਘਰ ਵਿਚ ਵਸੀ ਹੋਈ ਹਾ।

ਮੇਰੋ ਚਿਤ ਚੋਰਿ ਤੈ ਲੀਨੋ ॥

मेरो चित चोरि तै लीनो ॥

ਤੂੰ ਮੇਰਾ ਚਿਤ ਚੁਰਾ ਲਿਆ ਹੈ।

ਤਾ ਤੇ ਜਾਤ ਬਯਾਹ ਨਹਿ ਕੀਨੋ ॥੪॥

ता ते जात ब्याह नहि कीनो ॥४॥

ਇਸ ਲਈ (ਮੈਂ ਕਿਸੇ ਹੋਰ ਨਾਲ) ਵਿਆਹ ਨਹੀਂ ਕਰ ਸਕਦੀ ॥੪॥

ਦੋਹਰਾ ॥

दोहरा ॥

ਦੋਹਰਾ:

ਸਾਚ ਕਹਤ ਜਿਯ ਕੀ ਤੁਮੈ ਸੁਨਿਹੌਂ ਮੀਤ ਬਨਾਇ ॥

साच कहत जिय की तुमै सुनिहौ मीत बनाइ ॥

ਹੇ ਮੇਰੇ ਮਿਤਰ! (ਮੈਂ) ਤੈਨੂੰ ਆਪਣੇ ਮਨ ਦੀ ਸੱਚੀ ਗੱਲ ਕਹਿੰਦੀ ਹਾ, ਚੰਗੀ ਤਰ੍ਹਾ ਸੁਣ ਲਵੋ।

ਮੁਖ ਮਾਗੇ ਬਰੁ ਦੇਤ ਨਹਿ ਘੋਲ ਘੁਮਾਈ ਮਾਇ ॥੫॥

मुख मागे बरु देत नहि घोल घुमाई माइ ॥५॥

ਮੈਂ ਆਪਣੀ ਮਾ ਤੋਂ ਵਾਰਨੇ ਜਾਦੀ ਹਾ, ਪਰ ਉਹ ਮੈਨੂੰ ਮਨ ਚਾਹਿਆ ਵਰ ਨਹੀਂ ਦਿੰਦੀ ॥੫॥

ਚੌਪਈ ॥

चौपई ॥

ਚੌਪਈ:

ਅਬ ਮੁਹਿ ਮੀਤ ਕਹੋ ਕਾ ਕਰੌਂ ॥

अब मुहि मीत कहो का करौं ॥

ਹੇ ਮਿਤਰ! ਹੁਣ ਮੈਨੂੰ ਦਸੋ, ਕੀ ਕਰਾ।

ਤੋਹਿ ਛਾਡਿ ਵਾ ਕੌ ਨਹਿ ਬਰੌਂ ॥

तोहि छाडि वा कौ नहि बरौं ॥

ਤੈਨੂੰ ਛਡ ਕੇ ਉਸ ਨਾਲ ਵਿਆਹ ਨਹੀਂ ਕਰਾਗੀ।

ਮੋ ਕਹੁ ਬਾਜ ਪ੍ਰਿਸਟਿ ਪਰ ਡਾਰੋ ॥

मो कहु बाज पृसटि पर डारो ॥

ਮੈਨੂੰ ਘੋੜੇ ਦੀ ਪਿਠ ਉਤੇ ਚੜ੍ਹਾਓ

ਆਪਨ ਲੈ ਕਰਿ ਸੰਗ ਸਿਧਾਰੋ ॥੬॥

आपन लै करि संग सिधारो ॥६॥

ਅਤੇ ਆਪਣੇ ਨਾਲ ਲੈ ਕੇ ਭਜ ਜਾਓ ॥੬॥

ਦੋਹਰਾ ॥

दोहरा ॥

ਦੋਹਰਾ:

ਜਬ ਲੌਂ ਹਮਰੇ ਧਾਮ ਨਹਿ ਗਏ ਬਰਾਤੀ ਆਇ ॥

जब लौ हमरे धाम नहि गए बराती आइ ॥

ਜਦ ਤਕ ਬਰਾਤੀ ਸਾਡੇ ਘਰ ਪਹੁੰਚ ਨਹੀਂ ਜਾਂਦੇ,

ਤਬ ਲੌਂ ਮੁਹਿ ਤੈ ਬਾਜ ਪੈ ਡਾਰਿ ਲਿਜਾਇ ਤੁ ਜਾਇ ॥੭॥

तब लौ मुहि तै बाज पै डारि लिजाइ तु जाइ ॥७॥

ਤਦ ਤਕ ਤੁਸੀਂ ਮੈਨੂੰ ਘੋੜੇ ਤੇ ਚੜ੍ਹਾ ਕੇ ਲੈ ਜਾ ਸਕਦੇ ਹੋ ਤਾ ਲੈ ਜਾਓ ॥੭॥

ਸਵੈਯਾ ॥

सवैया ॥

ਸਵੈਯਾ:

ਤੇਰੇ ਹੀ ਸੰਗ ਬਿਰਾਜ ਹੋ ਮੀਤ ਮੈ ਔਰ ਕਰੌਗੀ ਕਹਾ ਪਤਿ ਕੈ ਕੈ ॥

तेरे ही संग बिराज हो मीत मै और करौगी कहा पति कै कै ॥

ਹੇ ਮਿਤਰ! (ਮੈਂ) ਤੇਰੇ ਨਾਲ ਸ਼ੋਭਾ ਪਾਵਾਂਗੀ, ਹੋਰ ਪਤੀ ਕਰ ਕੇ ਕੀ ਕਰਾਂਗੀ।

ਤੋਹੂ ਕੌ ਆਜੁ ਬਰੌ ਨ ਟਰੌ ਮਰਿਹੌ ਨਹਿ ਹਾਲ ਹਲਾਹਲ ਖੈ ਕੈ ॥

तोहू कौ आजु बरौ न टरौ मरिहौ नहि हाल हलाहल खै कै ॥

(ਮੈਂ) ਅਜ ਤੈਨੂੰ ਵਿਆਹਾਂਗੀ, ਟਲਾਂਗੀ ਨਹੀਂ, ਨਹੀਂ ਤਾ ਜ਼ਹਿਰ ਖਾ ਕੇ ਮਰ ਜਾਵਾਂਗੀ।

ਨੇਹੁ ਬਢਾਇ ਸੁ ਕੇਲ ਕਮਾਇ ਸੁ ਦੇਤ ਤਿਨੈ ਅਪਨੀ ਤ੍ਰਿਯ ਕੈ ਕੈ ॥

नेहु बढाइ सु केल कमाइ सु देत तिनै अपनी तृय कै कै ॥

ਮੇਰੇ ਨਾਲ ਪਿਆਰ ਕਰ ਕੇ ਅਤੇ ਕੇਲ-ਕ੍ਰੀੜਾ ਕਰ ਕੇ (ਤੁਸੀਂ ਮੈਨੂੰ) ਆਪਣੀ ਇਸਤਰੀ ਕਰ ਕੇ ਹੋਰਾ ਨੂੰ ਦੇ ਰਹੇ ਹੋ।

ਵੈ ਦਿਨ ਭੂਲਿ ਗਏ ਤੁਮ ਕੋ ਜਿਯ ਹੋ ਕੈਸੋ ਲਾਲਨ ਲਾਜ ਲਜੈ ਕੈ ॥੮॥

वै दिन भूलि गए तुम को जिय हो कैसो लालन लाज लजै कै ॥८॥

ਤੁਹਾਨੂੰ ਉਹ ਦਿਨ ਕਿਵੇਂ ਭੁਲ ਗਏ ਹਨ। ਮੈਂ ਲਾਜ ਦੀ ਮਾਰੀ ਕਿਵੇਂ ਜੀ ਸਕਾਂਗੀ ॥੮॥

ਪੀਰੀ ਹ੍ਵੈ ਜਾਤ ਘਨੀ ਪਛੁਤਾਤ ਬਿਯਾਹ ਕੀ ਜੋ ਕੋਊ ਬਾਤ ਸੁਨਾਵੈ ॥

पीरी ह्वै जात घनी पछुतात बियाह की जो कोऊ बात सुनावै ॥

ਜੇ ਕੋਈ ਵਿਆਹ ਕਰਨ ਦੀ ਗੱਲ ਕਰਦਾ ਹੈ ਤਾ ਮੈਂ ਪੀਲੀ ਪੈ ਜਾਦੀ ਹਾ ਅਤੇ ਬਹੁਤ ਪਛਤਾਉਂਦੀ ਹਾ।

ਪਾਨ ਸੋ ਪਾਨ ਮਰੋਰਤ ਮਾਨਿਨਿ ਦਾਤਨ ਸੋ ਅੰਗੁਰੀਨ ਚਬਾਵੈ ॥

पान सो पान मरोरत मानिनि दातन सो अंगुरीन चबावै ॥

(ਮੈਂ) ਮਾਣਮਤੀ ਹੱਥ ਨਾਲ ਹੱਥ ਮਰੋੜਦੀ ਹਾ ਅਤੇ ਦੰਦਾ ਨਾਲ ਉਂਗਲਾ ਚਬਾਉਂਦੀ ਹਾ।

ਨਾਰਿ ਨਿਵਾਇ ਖਨੈ ਪੁਹਮੀ ਨਖ ਰੇਖ ਲਖੈ ਮਨ ਮੈ ਪਛੁਤਾਵੈ ॥

नारि निवाइ खनै पुहमी नख रेख लखै मन मै पछुतावै ॥

ਗਰਦਨ ਝੁਕਾ ਕੇ ਨਹੁੰਆਂ ਨਾਲ ਧਰਤੀ ਉਤੇ ਲੀਕਾ ਪਾਦੀ ਹਾ ਅਤੇ ਔਸੀ ਵੇਖ ਕੇ ਮਨ ਵਿਚ ਪਛਤਾਉਂਦੀ ਹਾ।

ਪ੍ਯਾਰੀ ਕੋ ਪੀਯ ਰੁਚੈ ਮਿਰਜਾ ਪਰੁ ਬ੍ਯਾਹੁ ਕਿਧੋ ਮਨ ਮੈ ਨ ਸੁਹਾਵੈ ॥੯॥

प्यारी को पीय रुचै मिरजा परु ब्रयाहु किधो मन मै न सुहावै ॥९॥

(ਤੁਹਾਡੀ) ਪ੍ਰੇਮਿਕਾ ਨੂੰ ਕੇਵਲ ਮਿਰਜ਼ਾ ਹੀ ਚੰਗਾ ਲਗਦਾ ਹੈ ਅਤੇ ਕਿਸੇ ਹੋਰ ਨਾਲ ਵਿਆਹ ਮਨ ਨੂੰ ਮਾਨੋ ਚੰਗਾ ਨਹੀਂ ਲਗਦਾ ॥੯॥

ਦੋਹਰਾ ॥

दोहरा ॥

ਦੋਹਰਾ:

ਰੁਚਿਰ ਰਮਨ ਤੁਮਰੈ ਰਚੀ ਔਰ ਸੁਹਾਤ ਨ ਮੋਹਿ ॥

रुचिर रमन तुमरै रची और सुहात न मोहि ॥

(ਮੇਰਾ ਮਨ) ਤੇਰੇ ਵਿਚ ਹੀ ਰੁਚੀ ਰਖਦਾ ਹੈ, ਹੋਰ ਕੋਈ ਮੈਨੂੰ (ਰਤਾ ਜਿੰਨਾ ਵੀ) ਚੰਗਾ ਨਹੀਂ ਲਗਦਾ।

ਬ੍ਯਾਹਿ ਬਰਾਤੀ ਜਾਇ ਹੈ ਲਾਜ ਨ ਐਹੈ ਤੋਹਿ ॥੧੦॥

ब्याहि बराती जाइ है लाज न ऐहै तोहि ॥१०॥

ਜੇ ਬਰਾਤੀ ਮੈਨੂੰ ਵਿਆਹ ਕੇ ਲੈ ਜਾਣਗੇ ਤਾ ਤੈਨੂੰ ਲਾਜ ਨਹੀਂ ਲਗੇਗੀ ॥੧੦॥

ਸਵੈਯਾ ॥

ਸਵੈਯਾ ॥

ਸਵੈਯਾ:

ਨੈਸਕਿ ਮੋਰਿ ਗਏ ਅਨਤੈ ਨਹਿ ਜਾਨਤ ਪ੍ਰੀਤਮ ਜੀਤ ਰਹੈਗੋ ॥

नैसकि मोरि गए अनतै नहि जानत प्रीतम जीत रहैगो ॥

ਥੋੜੇ ਜਿੰਨੇ ਸਮੇਂ ਲਈ ਮੇਰੇ ਕਿਤੇ ਹੋਰ (ਵਿਆਹੇ ਹੋਏ) ਚਲੇ ਜਾਣ ਤੇ ਕੀ ਪਤਾ (ਮੇਰਾ) ਪ੍ਰੀਤਮ ਜੀਉਂਦਾ ਰਹੇਗਾ।

ਪਯਾਰੀ ਹੀ ਪਯਾਰੀ ਪੁਕਾਰਤ ਆਰਤਿ ਬੀਥਨ ਮੈ ਬਹੁ ਬਾਰ ਕਹੈਗੋ ॥

प्यारी ही प्यारी पुकारत आरति बीथन मै बहु बार कहैगो ॥

ਦੁਖੀ ਹੋ ਕੇ ਗਲੀਆਂ ਵਿਚ ਬਹੁਤ ਵਾਰ ਪਿਆਰੀ ਹੀ ਪਿਆਰੀ ਕਹਿੰਦਾ ਫਿਰੇਗਾ।

ਤੌ ਹਮਰੈ ਇਨ ਕੇ ਦੁਹੂੰ ਬੀਚ ਕਹੌ ਕਿਹ ਭਾਤਿ ਸਨੇਹ ਰਹੈਗੋ ॥

तो हमरै इन के दुहूँ बीच कहौ किह भाति सनेह रहैगो ॥

ਫਿਰ ਮੇਰੇ ਅਤੇ ਉਸ ਵਿਚ ਪ੍ਰੇਮ ਭਲਾ ਕਿਵੇਂ ਕਾਇਮ ਰਹੇਗਾ।

ਕੌਨ ਹੀ ਕਾਜ ਸੁ ਜੀਬੋ ਸਖੀ ਜਬ ਪ੍ਰੀਤਿ ਬਧ੍ਯੋ ਨਿਜੁ ਮੀਤ ਦਹੈਗੋ ॥੧੧॥

कौन ही काज सु जीबो सखी जब प्रीति बध्यो निजु मीत दहैगो ॥११॥

ਹੇ ਸਖੀ! ਮੈਂ ਕਿਹੜੇ ਕੰਮ ਲਈ (ਇਸ ਸੰਸਾਰ ਵਿਚ) ਜੀਉਂਦੀ ਰਹਾਗੀ ਜਦ ਮੇਰਾ ਪ੍ਰੀਤਮ ਪ੍ਰੇਮ ਦਾ ਮਾਰਿਆ ਸੜਦਾ ਹੋਵੇਗਾ ॥੧੧॥

ਚੌਪਈ ॥

चौपई ॥

ਚੌਪਈ:

ਯਹੈ ਮਾਨਨੀ ਮੰਤ੍ਰ ਬਿਚਾਰਿਯੋ ॥

यहै माननी मंत्र बिचारियो ॥

ਤਦ (ਉਸ) ਮਾਨਿਨੀ (ਸਾਹਿਬਾ ਨੇ) ਮਨ ਵਿਚ ਵਿਚਾਰ ਕੀਤਾ

ਬੋਲਿ ਸਖੀ ਪ੍ਰਤਿ ਬਚਨ ਉਚਾਰਿਯੋ ॥

बोलि सखी प्रति बचन उचारियो ॥

ਅਤੇ ਸਖੀ ਪ੍ਰਤਿ ਬਚਨ ਕਹੇ।

ਮਿਰਜਾ ਸਾਥ ਜਾਇ ਤੁਮ ਕਹਿਯਹੁ ॥

मिरजा साथ जाइ तुम कहियहु ॥

ਤੂੰ ਜਾ ਕੇ ਮਿਰਜ਼ੇ ਨੂੰ ਕਹਿ

ਆਜੁ ਆਨਿ ਸਾਹਿਬਾ ਕੌ ਗਹਿਯਹੁ ॥੧੨॥

आजु आनि साहिबा कौ गहियहु ॥१२॥

ਕਿ ਅਜ ਆ ਕੇ ਸਾਹਿਬਾ ਨੂੰ ਲੈ ਜਾਏ ॥੧੨॥

ਜਬ ਵਹ ਆਇ ਬ੍ਯਾਹਿ ਕਰਿ ਲੈ ਹੈ ॥

जब वह आइ ब्याहि करि लै है ॥

ਜਦ ਉਹ ਆ ਕੇ (ਮੈਨੂੰ) ਵਿਆਹ ਲੈਣਗੇ

ਤੁਮਰੇ ਡਾਰਿ ਫੂਲ ਸਿਰ ਜੈ ਹੈ ॥

तुमरे डारि फूल सिर जै है ॥

ਅਤੇ ਤੇਰੇ ਸਿਰ ਵਿਚ ਸੁਆਹ ਪਾ ਜਾਣਗੇ।

ਮੋਰੇ ਗਏ ਕਹੋ ਕਾ ਕਰਿਹੋ ॥

मोरे गए कहो का करिहो ॥

(ਮੇਰੇ) ਜਾਣ ਤੋਂ ਬਾਦ ਦਸੋ ਕੀ ਕਰੋਗੇ।

ਉਰ ਮੈ ਮਾਰਿ ਕਟਾਰੀ ਮਰਿਹੋ ॥੧੩॥

उर मै मारि कटारी मरिहो ॥१३॥

ਹਿਰਦੇ ਵਿਚ ਕਟਾਰ ਮਾਰ ਕੇ ਮਰ ਜਾਓਗੇ ॥੧੩॥

ਦੋਹਰਾ ॥

दोहरा ॥

ਦੋਹਰਾ:

ਜੌਂ ਹਮ ਸੈ ਲਾਗੀ ਕਛੂ ਤੁਮਰੀ ਲਗਨਿ ਬਨਾਇ ॥

जौ हम सै लागी कछू तुमरी लगनि बनाइ ॥

ਜੇ ਤੇਰੀ ਮੇਰੇ ਨਾਲ ਜ਼ਰਾ ਵੀ ਪ੍ਰੇਮ-ਲਗਨ ਹੈ,

ਤੌਂ ਮੋ ਕੋ ਲੈ ਜਾਇਯੋ ਆਜ ਨਿਸਾ ਕੌ ਆਇ ॥੧੪॥

तौ मो को लै जाइयो आज निसा कौ आइ ॥१४॥

ਤਾ ਮੈਨੂੰ ਅਜ ਰਾਤੀਂ ਆ ਕੇ ਕਢ ਲੈ ਜਾ' ॥੧੪॥

ਅੜਿਲ ॥

अड़िल ॥

ਅੜਿਲ:

ਰੰਗਵਤੀ ਇਹ ਭਾਂਤਿ ਜਬੈ ਸੁਨਿ ਪਾਇਯੋ ॥

रंगवती इह भाति जबै सुनि पाइयो ॥

ਰੰਗਵਤੀ (ਨਾ ਦੀ ਸਹੇਲੀ) ਨੇ ਜਦ ਇਸ ਤਰ੍ਹਾ (ਸਭ ਕੁਝ) ਸੁਣ ਲਿਆ

ਸਕਲ ਪੁਰਖ ਕੌ ਭੇਸ ਤਬ ਆਪੁ ਬਨਾਇਯੋ ॥

सकल पुरख कौ भेस तब आपु बनाइयो ॥

ਤਾ ਆਪਣਾ ਸਾਰਾ ਭੇਸ ਪੁਰਸ਼ ਦਾ ਬਣਾਇਆ।

ਹ੍ਵੈ ਕੈ ਬਾਜ ਅਰੂੜਿ ਤਬੈ ਤਹ ਕੌ ਚਲੀ ॥

ह्वै कै बाज अरूड़ि तबै तह कौ चली ॥

ਉਹ ਘੋੜੇ ਤੇ ਚੜ੍ਹ ਕੇ ਉਥੋਂ ਲਈ ਚਲ ਪਈ

ਹੋ ਲੀਨੈ ਸਕਲ ਸੁਬੇਸ ਸਖੀ ਬੀਸਕ ਭਲੀ ॥੧੫॥

हो लीनै सकल सुबेस सखी बीसक भली ॥१५॥

ਵੀਹ ਸੁੰਦਰ ਸਖੀਆਂ ਨੂੰ ਲੈ ਕੇ ॥੧੫॥

ਚੌਪਈ ॥

चौपई ॥

ਚੌਪਈ:

ਚਲੀ ਸਖੀ ਆਵਤ ਤਹ ਭਈ ॥

चली सखी आवत तह भई ॥

ਤਦ ਸਖੀ ਚਲ ਕੇ ਉਥੇ ਆ ਗਈ

ਜਹ ਕਛੁ ਸੁਧਿ ਮਿਰਜਾ ਕੀ ਲਈ ॥

जह कछु सुधि मिरजा की लई ॥

ਅਤੇ ਮਿਰਜ਼ੇ ਦੀ ਕੁਝ ਖ਼ਬਰ ਲਈ।

ਸਖੀ ਸਹਿਤ ਚਲਿ ਸੀਸ ਝੁਕਾਯੋ ॥

सखी सहित चलि सीस झुकायो ॥

ਸਖੀਆਂ ਸਮੇਤ (ਸਖੀ ਨੇ) ਚਲ ਕੇ (ਮਿਰਜ਼ੇ ਨੂੰ) ਸਿਰ ਨਿਵਾਇਆ

ਤੋਹਿ ਸਾਹਿਬਾ ਬੇਗ ਬੁਲਾਯੋ ॥੧੯॥

तोहि साहिबा बेग बुलायो ॥१६॥

(ਅਤੇ ਕਿਹਾ ਕਿ) ਸਾਹਿਬਾ ਨੇ ਤੈਨੂੰ ਜਲਦੀ ਬੁਲਾਇਆ ਹੈ ॥੧੯॥

ਮਿਰਜਾ ਸੁਨਤ ਬਾਤ ਚੜਿ ਧਾਯੋ ॥

मिरजा सुनत बात चड़ि धायो ॥

ਮਿਰਜ਼ਾ ਗੱਲ ਸੁਣਦਿਆਂ ਹੀ ਚਲ ਪਿਆ

ਪਲਕ ਨ ਭਈ ਗਾਵ ਤਹ ਆਯੋ ॥

पलक न भई गाव तह आयो ॥

ਅਤੇ ਇਕ ਪਲਕਾਰੇ ਵਿਚ ਸਾਹਿਬਾ ਦੇ ਪਿੰਡ ਆ ਗਿਆ।

ਯਹ ਸੁਧਿ ਜਬੈ ਸਾਹਿਬਾ ਪਾਈ ॥

ਯਹ ਸੁਧਿ ਜਬੈ ਸਾਹਿਬਾ ਪਾਈ ॥

ਇਹ ਖ਼ਬਰ ਜਦ ਸਾਹਿਬਾ ਨੂੰ ਮਿਲੀ

ਤੁਰਤੁ ਏਕ ਤਹ ਸਖੀ ਪਠਾਈ ॥੧੭॥

तुरतु एक तह सखी पठाई ॥१७॥

ਤਾ ਝਟ ਇਕ ਸਖੀ ਉਸ ਪਾਸ ਭੇਜ ਦਿੱਤੀ ॥੧੭॥

ਦੋਹਰਾ ॥

दोहरा ॥

ਦੋਹਰਾ:

ਸੁਨੋ ਮਿਤ੍ਰ ਬਿਨੁ ਨਿਸਿ ਭਈ ਹ੍ਯਾਂ ਨ ਪਹੂਚਹੁ ਆਇ ॥

सुनो मित्र बिनु निसि भई ह्याँ न पहूचहु आइ ॥

ਹੇ ਮਿਤਰ! ਰਾਤ ਪਏ ਬਿਨਾ ਇਥੇ ਨਹੀਂ ਆਉਣਾ।

ਜਿਨ ਕੋਊ ਸੋਧਿ ਪਛਾਨਿ ਕੈ ਤਿਨ ਪ੍ਰਤਿ ਕਹੈ ਨ ਜਾਇ ॥੧੮॥

जिन कोऊ सोधि पछानि कै तिन प्रति कहै न जाइ ॥१८॥

ਕਿਤੇ ਕੋਈ ਤੈਨੂੰ ਲਭ ਕੇ ਅਤੇ ਪਛਾਣ ਕੇ ਉਨ੍ਹਾ (ਮਾਪਿਆਂ ਜਾ ਬਰਾਤੀਆਂ) ਨੂੰ ਜਾ ਕੇ ਨਾ ਕਹਿ ਦੇਵੇ ॥੧੮॥

ਚੌਪਈ ॥

चौपई ॥

ਚੌਪਈ:

ਬਹੁਰਿ ਸਖੀ ਤਿਹ ਆਨਿ ਜਤਾਯੋ ॥

बहुरि सखी तिह आनि जतायो ॥

ਫਿਰ ਸਖੀ ਨੇ ਆ ਕੇ ਉਸ ਨੂੰ ਸਮਝਾ ਦਿੱਤਾ।

ਬੈਠਿ ਬਾਗ ਮੈ ਦਿਵਸ ਬਿਤਾਯੋ ॥

बैठि बाग मै दिवस बितायो ॥

ਉਸ ਨੇ ਬਾਗ਼ ਵਿਚ ਬੈਠ ਕੇ ਦਿਨ ਗੁਜ਼ਾਰਿਆ।

ਸੂਰਜ ਛਪਿਯੋ ਰੈਨਿ ਜਬ ਭਈ ॥

सूरज छपियो रैनि जब भई ॥

ਜਦੋਂ ਸੂਰਜ ਡੁਬਿਆ ਅਤੇ ਰਾਤ ਹੋ ਗਈ

ਬਾਟ ਗਾਵ ਤਾ ਕੇ ਕੀ ਲਈ ॥੧੯॥

बाट गाव ता के की लई ॥१९॥

ਤਾ ਉਸ ਸਾਹਿਬਾ ਦੇ ਪਿੰਡ ਦਾ ਰਾਹ ਫੜਿਆ ॥੧੯॥

ਰੈਨਿ ਭਈ ਤਾ ਕੇ ਤਬ ਗਯੋ ॥

रैनि भई ता के तब गयो ॥

ਰਾਤ ਪਈ, ਤਾ ਸਾਹਿਬਾ ਕੋਲ ਗਿਆ

ਡਾਰਤ ਬਾਜ ਪ੍ਰਿਸਟਿ ਤਿਹ ਭਯੋ ॥

डारत बाज पृसटि तिह भयो ॥

ਅਤੇ ਉਸ ਨੂੰ ਘੋੜੇ ਦੀ ਪਿਠ ਉਤੇ ਚੜ੍ਹਾ ਲਿਆ।

ਹਰਿ ਤਾ ਕੋ ਦੇਸੌਰ ਸਿਧਾਰਿਯੋ ॥

हरि ता को देसौर सिधारियो ॥

ਉਸ ਨੂੰ ਹਰ ਕੇ ਆਪਣੇ ਦੇਸ ਵਲ ਚਲ ਪਿਆ।

ਜੋ ਪਹੁਚਿਯੋ ਤਾ ਕੋ ਸਰ ਮਾਰਿਯੋ ॥੨੦॥

जो पहुचियो ता को सर मारियो ॥२०॥

ਜੋ ਵੀ (ਪਿਛਾ ਕਰ ਕੇ) ਪਹੁੰਚਿਆ, ਉਸ ਨੂੰ ਤੀਰ ਮਾਰ ਦਿੱਤਾ ॥੨੦॥

ਰੈਨਿ ਸਕਲ ਤਾ ਕੋ ਲੈ ਗਯੋ ॥

रैनि सकल ता को लै गयो ॥

(ਉਸ ਨੇ) ਉਸ ਨੂੰ ਲੈ ਜਾ ਕੇ ਸਾਰੀ ਰਾਤ (ਘੋੜੇ ਉਤੇ ਚੜ੍ਹਾਈ ਰਖਿਆ)

ਉਤਰਤ ਚੜੇ ਦਿਵਸ ਕੇ ਭਯੋ ॥

उतरत चड़े दिवस के भयो ॥

ਅਤੇ ਦਿਨ ਦੇ ਚੜ੍ਹਨ ਤੇ ਉਤਰਿਆ।

ਥੋ ਸੁ ਕੁਮਾਰ ਅਧਿਕ ਤਨ ਹਾਰਿਯੋ ॥

थो सु कुमार अधिक तन हारियो ॥

ਅਜੇ ਸੋਹਲ ਨੌਜਵਾਨ ਸੀ, ਇਸ ਲਈ ਸ਼ਰੀਰ ਬਹੁਤ ਥਕ ਗਿਆ

ਔਰ ਸਾਹਿਬਾ ਸਾਥ ਬਿਹਾਰਿਯੋ ॥੨੧॥

और साहिबा साथ बिहारियो ॥२१॥

ਅਤੇ ਸਾਹਿਬਾ ਨਾਲ ਵੀ ਪ੍ਰੇਮ ਕਰਨ ਲਗਾ ॥੨੧॥

ਸ੍ਰਮਤ ਭਯੋ ਤਹ ਕਛੁ ਸ੍ਵੈ ਰਹਿਯੋ ॥

स्रमत भयो तह कछु स्वै रहियो ॥

ਥਕ ਜਾਣ ਕਰ ਕੇ ਕੁਝ ਸੌਂ ਗਿਆ।

ਤਬ ਲੌ ਸਭ ਸਮਧਿਨ ਸੁਨਿ ਲਯੋ ॥

तब लौ सभ समधिन सुनि लयो ॥

ਤਦ ਤਕ (ਸਾਹਿਬਾ ਦੇ) ਸਾਰੇ ਸੰਬੰਧੀਆਂ ਨੇ ਸੁਣ ਲਿਆ।

ਚੜੇ ਤੁਰੈ ਸਭ ਸੂਰ ਰਿਸਾਏ ॥

चड़े तुरै सभ सूर रिसाए ॥

ਸਾਰੇ ਸੂਰਮੇ ਕ੍ਰੋਧਿਤ ਹੋ ਕੇ ਘੋੜਿਆਂ ਉਤੇ ਚੜ੍ਹ ਪਏ।

ਬਾਧੇ ਗੋਲ ਤਹਾ ਕਹ ਧਾਏ ॥੨੨॥

बाधे गोल तहा कह धाए ॥२२॥

ਦਲ ਬਣਾ ਕੇ ਉਧਰ ਵਲ ਤੁਰ ਪਏ ॥੨੨॥

ਤਬ ਸਾਹਿਬਾ ਦ੍ਰਿਗ ਛੋਰਿ ਨਿਹਾਰਾ ॥

तब साहिबा द्रग छोरि निहारा ॥

ਤਦ ਸਾਹਿਬਾ ਨੇ ਅੱਖ ਖੋਲ੍ਹ ਕੇ ਤਕਿਆ

ਹੇਰੈ ਚਹੂੰ ਓਰ ਅਸਵਾਰਾ ॥

हेरै चहूँ ओर असवारा ॥

ਤਾ ਚੌਹਾ ਪਾਸੇ ਸਵਾਰ ਵੇਖੇ।

ਸੰਗ ਭਾਈ ਦੋਊ ਤਾਹਿ ਨਿਹਾਰੇ ॥

संग भाई दोऊ ताहि निहारे ॥

ਉਨ੍ਹਾ ਨਾਲ ਆਪਣੇ ਦੋ ਭਰਾ ਵੀ ਵੇਖੇ

ਕਰੁਣਾ ਬਹੇ ਨੈਨ ਕਜਰਾਰੇ ॥੨੩॥

करुणा बहे नैन कजरारे ॥२३॥

ਅਤੇ ਕਰੁਣਾ ਕਰ ਕੇ ਕਜਲਾਖੀਆਂ ਅੱਖਾ ਵਗ ਪਈਆਂ ॥੨੩॥

ਜੌ ਹਮਰੇ ਪਤਿ ਇਨੇ ਨਿਹਰਿ ਹੈ ॥

जौ हमरे पति इने निहरि है ॥

ਜੇ ਮੇਰਾ ਪਤੀ (ਮਿਰਜ਼ਾ) ਇਨ੍ਹਾ (ਦੋਹਾ ਭਰਾਵਾ) ਨੂੰ ਵੇਖੇਗਾ

ਦੁਹੂੰ ਬਾਨ ਦੁਹੂਅਨੰ ਕਹ ਹਰਿ ਹੈ ॥

दुहूँ बान दुहूअनं कह हरि है ॥

ਤਾ ਦੋ ਬਾਣਾ ਨਾਲ ਦੋਹਾ ਨੂੰ ਮਾਰ ਦੇਵੇਗਾ।

ਤਾ ਤੇ ਕਛੂ ਜਤਨ ਅਬ ਕੀਜੈ ॥

ता ते कछू जतन अब कीजै ॥

ਇਸ ਲਈ ਕੋਈ ਯਤਨ ਕਰਨਾ ਚਾਹੀਦਾ ਹੈ

ਜਾ ਤੇ ਰਾਖਿ ਭਾਇਯਨ ਲੀਜੈ ॥੨੪॥

जा ते राखि भाइयन लीजै ॥२४॥

ਜਿਸ ਤਰ੍ਹਾ ਦੋਵੇਂ ਭਰਾ ਬਚਾਏ ਜਾ ਸਕਣ ॥੨੪॥

ਸੋਵਤ ਹੁਤੋ ਮੀਤ ਨ ਜਗਾਯੋ ॥

सोवत हुतो मीत न जगायो ॥

ਉਸ ਨੇ ਸੁੱਤੇ ਹੋਏ ਮਿਤਰ (ਮਿਰਜ਼ੇ) ਨੂੰ ਨਾ ਜਗਾਇਆ

ਜਾਡ ਭਏ ਤਰਕਸ ਅਟਕਾਯੋ ॥

जाड भए तरकस अटकायो ॥

ਅਤੇ ਜੰਡ ਨਾਲ ਤਰਕਸ (ਭੱਥਾ) ਟੰਗ ਦਿੱਤਾ।

ਔਰ ਸਸਤ੍ਰ ਲੈ ਕਹੂੰ ਦੁਰਾਏ ॥

और ससत्र लै कहूँ दुराए ॥

ਹੋਰ ਸ਼ਸਤ੍ਰਾ ਨੂੰ ਵੀ ਲੈ ਕੇ ਕਿਤੇ ਲੁਕਾ ਦਿੱਤਾ,

ਖੋਜੇ ਹੁਤੇ ਜਾਤ ਨਹਿ ਪਾਏ ॥੨੫॥

खोजे हुते जात नहि पाए ॥२५॥

ਖੋਜਣ ਤੇ ਵੀ ਲਭੇ ਨਹੀਂ ਜਾ ਸਕਦੇ ਸਨ ॥੨੫॥

ਤਬ ਲੌ ਆਇ ਸੂਰ ਸਭ ਗਏ ॥

तब लौ आइ सूर सभ गए ॥

ਤਦ ਤਕ ਸਾਰੇ ਸੂਰਮੇ ਆ ਗਏ

ਮਾਰੋ ਮਾਰ ਪੁਕਾਰਤ ਭਏ ॥

मारो मार पुकारत भए ॥

ਅਤੇ ਮਾਰੋ-ਮਾਰੋ ਪੁਕਾਰਨ ਲਗੇ।

ਤਬ ਮਿਰਜਾ ਜੂ ਨੈਨ ਉਘਾਰੇ ॥

तब मिरजा जू नैन उघारे ॥

ਤਦ ਮਿਰਜ਼ੇ ਨੇ ਅੱਖਾ ਖੋਲ੍ਹੀਆਂ (ਅਤੇ ਕਹਿਣਾ ਲਗਾ)

ਕਹਾ ਗਏ ਹਥਿਯਾਰ ਹਮਾਰੇ ॥੨੬॥

कहा गए हथियार हमारे ॥२६॥

ਮੇਰੇ ਹਥਿਆਰ ਕਿਥੇ ਗਏ ਹਨ ॥੨੬॥

ਭੌਡੀ ਰਾਡ ਕਹਿਯੋ ਕ੍ਯਾ ਕਰਿਯੋ ॥

भौडी राड कहियो क्या करियो ॥

ਅਤੇ ਕਹਿਣ ਲਗਾ, ਹੇ ਨੀਚ ਔਰਤ! (ਇਹ ਤੂੰ) ਕੀ ਕੀਤਾ ਹੈ।

ਤਰਕਸ ਟਾਗਿ ਜਾਡ ਪੈ ਧਰਿਯੋ ॥

तरकस टागि जाड पै धरियो ॥

(ਤੂੰ ਮੇਰਾ) ਤਰਕਸ ਜੰਡ ਨਾਲ ਟੰਗ ਦਿੱਤਾ ਹੈ।

ਪਹੁਚੇ ਆਨਿ ਪਖਰਿਯਾ ਭਾਰੇ ॥

पहुचे आनि पखरिया भारे ॥

ਤਕੜੇ ਘੋੜ-ਸਵਾਰ ਆਣ ਪਹੁੰਚੇ ਹਨ।

ਕਹਾ ਧਰੇ ਤੇ ਸਸਤ੍ਰ ਹਮਾਰੇ ॥੨੭॥

कहा धरे ते ससत्र हमारे ॥२७॥

ਤੂੰ ਮੇਰੇ ਹਥਿਆਰ ਕਿਥੇ ਧਰ ਦਿੱਤੇ ਹਨ ॥੨੭॥

ਸਸਤ੍ਰਨ ਬਿਨਾ ਕਹੋ ਕਿਹ ਮਾਰੋ ॥

ससत्रन बिना कहो किह मारो ॥

ਹਥਿਆਰਾ ਤੋਂ ਬਿਨਾ (ਮੈਨੂੰ) ਦਸ ਕਿ (ਮੈਂ) ਕਿਵੇਂ ਮਾਰਾ

ਕਹੁ ਨਾਰੀ ਕ੍ਯਾ ਮੰਤ੍ਰ ਬਿਚਾਰੋ ॥

कहु नारी क्या मंत्र बिचारो ॥

ਅਤੇ ਹੇ ਇਸਤਰੀ! ਕੀ ਵਿਚਾਰ ਕਰਾ?

ਸਾਥੀ ਕੋਊ ਸੰਗ ਮੈ ਨਾਹੀ ॥

साथी कोऊ संग मै नाही ॥

ਮੇਰੇ ਨਾਲ ਮੇਰਾ ਕੋਈ ਸਾਥੀ ਨਹੀਂ ਹੈ।

ਚਿੰਤਾ ਅਧਿਕ ਇਹੈ ਚਿਤ ਮਾਹੀ ॥੨੮॥

चिंता अधिक इहै चित माही ॥२८॥

ਇਹੀ (ਮੇਰੇ) ਮਨ ਵਿਚ ਵੱਡੀ ਚਿੰਤਾ ਹੈ ॥੨੮॥

ਹੇਰ ਰਹਿਯੋ ਆਯੁਧ ਨਹਿ ਪਾਏ ॥

हेर रहियो आयुध नहि पाए ॥

ਲਭ ਥਕਿਆ, (ਪਰ ਕਿਤੇ) ਹਥਿਆਰ ਨਹੀਂ ਮਿਲੇ।

ਤਬ ਲਗ ਘੇਰ ਦੁਬਹਿਯਾ ਆਏ ॥

तब लग घेर दुबहिया आए ॥

ਤਦ ਤਕ ਸਵਾਰਾ ਨੇ ਘੇਰਾ ਪਾ ਲਿਆ।

ਤ੍ਰਿਯ ਕੋ ਬਾਜ ਪ੍ਰਿਸਟਿ ਪਰ ਡਾਰਿਯੋ ॥

तृय को बाज पृसटि पर डारियो ॥

(ਉਸ ਦੇ ਭਰਾ ਨੇ) ਇਸਤਰੀ ਨੂੰ ਘੋੜੇ ਦੀ ਪਿਠ ਉਤੇ ਸੁਟਿਆ

ਨਗਰ ਆਪਨੇ ਓਰ ਸਿਧਾਰਿਯੋ ॥੨੯॥

नगर आपने ओर सिधारियो ॥२९॥

ਅਤੇ ਆਪਣੇ ਨਗਰ ਵਲ ਚਲ ਪਿਆ ॥੨੯॥

ਬਿਨੁ ਆਯੁਧ ਭਜਿ ਚਲਿਯੋ ਨਿਹਾਰਿਯੋ ॥

बिनु आयुध भजि चलियो निहारियो ॥

ਬਿਨਾ ਹਥਿਆਰਾ ਦੇ ਮਿਰਜ਼ੇ ਨੂੰ ਭਜਿਆ ਜਾਦਾ (ਸਾਰਿਆ ਨੇ) ਵੇਖਿਆ।

ਨਿਰਭੈ ਹ੍ਵੈ ਸਭਹੂੰਨ ਬਿਚਾਰਿਯੋ ॥

निरभै ह्वै सभहूँन बिचारियो ॥

ਸਭ ਨੇ ਨਿਰਭੈ ਹੋ ਕੇ ਵਿਚਾਰਿਆ।

ਇਨ ਦੁਹੂੰਅਨ ਕੌ ਜਾਨ ਨ ਦੈਹੌ ॥

इन दुहूँअन कौ जान न दैहौ ॥

ਇਨ੍ਹਾ ਦੋਹਾ ਨੂੰ ਅਜ ਜਾਣ ਨਹੀਂ ਦੇਣਾ।

ਯਾ ਕੌ ਮਾਰਿ ਆਜੁ ਹੀ ਲੈਹੈ ॥੩੦॥

या कौ मारि आजु ही लैहै ॥३०॥

ਇਨ੍ਹਾ ਨੂੰ ਅਜ ਹੀ ਮਾਰ ਲਵਾਗੇ ॥੩੦॥

ਕੋਊ ਪਕਰਿ ਸੈਹਥੀ ਧਾਯੋ ॥

कोऊ पकरि सैहथी धायो ॥

ਕੋਈ ਸੈਹੱਥੀ ਲੈ ਕੇ ਪਿਛੇ ਲਗਿਆ।

ਕਿਨੂੰ ਕਾਢਿ ਕਰ ਖੜਗ ਨਚਾਯੋ ॥

किनूँ काढि कर खड़ग नचायो ॥

ਕਿਸੇ ਨੇ ਤਲਵਾਰ ਖਿਚ ਕੇ ਘੁੰਮਾਈ।

ਕਿਨੂੰ ਮਾਰਿ ਬਾਨਨ ਕੀ ਕਰੀ ॥

किनूँ मारि बानन की करी ॥

ਕਿਸੇ ਨੇ ਤੀਰਾ ਦੀ ਮਾਰ ਕੀਤੀ।

ਪਾਗ ਉਤਰਿ ਮਿਰਜਾ ਕੀ ਪਰੀ ॥੩੧॥

पाग उतरि मिरजा की परी ॥३१॥

(ਇਸ ਤਰ੍ਹਾ) ਮਿਰਜ਼ੇ ਦੀ ਪਗ ਉਤਰ ਕੇ ਡਿਗ ਪਈ ॥੩੧॥

ਪਾਗ ਉਤਰਿ ਤਾ ਕੀ ਜਬ ਗਈ ॥

ਪਾਗ ਉਤਰਿ ਤਾ ਕੀ ਜਬ ਗਈ ॥

ਜਦ ਉਸ ਦੀ ਪਗੜੀ ਉਤਰ ਗਈ

ਮੂੰਡੀ ਹੋਤਿ ਨਾਗ ਤਿਹ ਭਈ ॥

मूँडी होति नाग तिह भई ॥

ਤਾ ਉਸ ਦਾ ਸਿਰ ਨੰਗਾ ਹੋ ਗਿਆ।

ਸੁੰਦਰ ਅਧਿਕ ਕੇਸ ਤਿਹ ਛੂਟੇ ॥

सुँदर अधिक केस तिह छूटे ॥

ਉਸ ਦੇ ਬਹੁਤ ਸੁੰਦਰ ਵਾਲ ਖਿਲਰ ਗਏ

ਜਬ ਹੀ ਸੂਰ ਜੁਧ ਕਹ ਜੂਟੇ ॥੩੨॥

जब ही सूर जुध कह जूटे ॥३२॥

ਜਦੋਂ ਉਸ ਨਾਲ ਸੂਰਮੇ ਯੁੱਧ ਕਰਨ ਲਈ ਜੁਟੇ ॥੩੨॥

ਕਿਨੀ ਬਿਸਿਖ ਕਸਿ ਤਾਹਿ ਪ੍ਰਹਾਰਿਯੋ ॥

किनी बिसिख कसि ताहि प्रहारियो ॥

ਕਿਸੇ ਨੇ (ਉਸ ਨੂੰ) ਬਾਣ ਕਸ ਕੇ ਮਾਰਿਆ।

ਕਿਨਹੂੰ ਖੜਗ ਕਾਢਿ ਤਿਹ ਮਾਰਿਯੋ ॥

किनहूँ खड़ग काढि तिह मारियो ॥

ਕਿਸੇ ਨੇ ਖੜਗ ਕਢ ਕੇ ਉਸ ਨੂੰ ਮਾਰੀ।

ਕਿਨਹੂੰ ਵਾਰਿ ਗੁਰਜ ਕੋ ਕੀਨੋ ॥

किनहूँ वारि गुरज को कीनो ॥

ਕਿਸੇ ਨੇ ਗੁਰਜ ਦਾ ਵਾਰ ਕੀਤਾ।

ਖੇਤ ਮਾਰਿ ਮਿਰਜਾ ਕੌ ਲੀਨੋ ॥੩੩॥

खेत मारि मिरजा कौ लीनो ॥३३॥

ਮਿਰਜ਼ੇ ਨੂੰ ਰਣ ਖੇਤਰ ਵਿਚ ਹੀ ਮਾਰ ਦਿੱਤਾ ॥੩੩॥

ਪ੍ਰਿਥਮ ਨਾਸ ਮਿਰਜਾ ਕੌ ਕਰਿਯੋ ॥

प्रथम नास मिरजा कौ करियो ॥

ਪਹਿਲਾ ਮਿਰਜ਼ੇ ਨੂੰ ਮਾਰਿਆ।

ਬਹੁਰੌ ਜਾਇ ਸਾਹਿਬਹਿ ਧਰਿਯੋ ॥

बहुरौ जाइ साहिबहि धरियो ॥

ਫਿਰ ਜਾ ਕੇ ਸਾਹਿਬਾ ਨੂੰ ਧਰ ਲਿਆ।

ਬੈਠੇ ਤਿਸੀ ਬਿਰਛ ਤਰ ਆਈ ॥

बैठे तिसी बिरछ तर आई ॥

ਉਹ ਉਸ ਬ੍ਰਿਛ ਹੇਠਾ ਆ ਬੈਠੇ

ਜਹ ਤਿਨ ਦੁਹੂੰਅਨ ਰੈਨਿ ਬਿਤਾਈ ॥੩੪॥

जह तिन दुहूँअन रैनि बिताई ॥३४॥

ਜਿਥੇ ਉਨ੍ਹਾ ਦੋਹਾ ਨੇ ਰਾਤ ਬਤੀਤ ਕੀਤੀ ਸੀ ॥੩੪॥

ਦੋਹਰਾ ॥

दोहरा ॥

ਦੋਹਰਾ:

ਕਮਰ ਭਰਾਤ ਕੇ ਕੀ ਤੁਰਤੁ ਜਮਧਰ ਲਈ ਨਿਕਾਰਿ ॥

कमर भरात के की तुरतु जमधर लई निकारि ॥

ਤਦ (ਉਸ ਨੇ) ਆਪਣੇ ਭਰਾ ਦੇ ਕਮਰਕੱਸੇ ਵਿਚੋਂ ਕਟਾਰ ਕਢ ਲਈ।

ਕਿਯੋ ਪਯਾਨੌ ਮੀਤ ਪਹਿ ਉਦਰ ਕਟਾਰੀ ਮਾਰ ॥੩੫॥

कियो पयानौ मीत पहि उदर कटारी मार ॥३५॥

ਆਪਣੇ ਪੇਟ ਵਿਚ ਮਾਰ ਕੇ ਯਾਰ ਦੇ ਪਾਸ ਚਲੀ ਗਈ ॥੩੫॥

ਚੌਪਈ ॥

चौपई ॥

ਚੌਪਈ:

ਪ੍ਰਥਮ ਮੀਤ ਤਹ ਤੇ ਨਿਕਰਾਯੋ ॥

प्रथम मीत तह ते निकरायो ॥

ਪਹਿਲਾ ਉਥੋਂ (ਉਸ ਨੂੰ) ਮਿਤਰ ਨੂੰ ਕਢਿਆ।

ਬਹੁਰਿ ਬਿਰਛ ਤਰ ਆਨਿ ਸੁਵਾਯੋ ॥

बहुरि बिरछ तर आनि सुवायो ॥

ਫਿਰ ਬ੍ਰਿਛ ਦੇ ਹੇਠਾ ਆਣ ਸਵਾਇਆ।

ਭ੍ਰਾਤਨ ਮੋਹ ਬਹੁਰਿ ਲਖਿ ਕਿਯੋ ॥

भ्रातन मोह बहुरि लखि कियो ॥

ਫਿਰ ਭਰਾਵਾ ਨੂੰ ਵੇਖ ਕੇ (ਉਨ੍ਹਾ ਦੇ) ਮੋਹ ਵਿਚ ਪੈ ਗਈ

ਸਸਤ੍ਰਨ ਟਾਗਿ ਜਾਡ ਪਰ ਦਿਯੋ ॥੩੯॥

ससत्रन टागि जाड पर दियो ॥३६॥

ਅਤੇ ਸ਼ਸਤ੍ਰਾ ਨੂੰ ਜੰਡ ਉਤੇ ਟੰਗ ਦਿੱਤਾ ॥੩੯॥

ਪ੍ਰਥਮੈ ਰੂਪ ਹੇਰਿ ਤਿਹ ਬਿਗਸੀ ॥

प्रथमै रूप हेरि तिह बिगसी ॥

ਪਹਿਲਾ (ਮਿਰਜ਼ੇ ਦਾ) ਰੂਪ ਵੇਖ ਕੇ ਆਨੰਦਿਤ ਹੋਈ

ਨਿਜੁ ਪਤਿ ਕੈ ਤਾ ਕੌ ਲੈ ਨਿਕਸੀ ॥

निजु पति कै ता कौ लै निकसी ॥

ਅਤੇ ਉਸ ਨੂੰ ਆਪਣਾ ਪਤੀ ਬਣਾ ਕੇ ਨਿਕਲ ਆਈ।

ਭ੍ਰਾਤਿਨ ਹੇਰਿ ਮੋਹ ਮਨ ਆਯੋ ॥

भ्रातिन हेरि मोह मन आयो ॥

ਭਰਾਵਾ ਨੂੰ ਵੇਖ ਕੇ ਮਨ ਵਿਚ ਮੋਹ ਜਾਗ ਪਿਆ।

ਨਿਜੁ ਪ੍ਰੀਤਮ ਕੋ ਨਾਸ ਕਰਾਯੋ ॥੩੭॥

निजु प्रीतम को नास करायो ॥३७॥

ਆਪਣੇ ਪ੍ਰੀਤਮ ਦਾ ਨਾਸ਼ ਕਰਵਾ ਦਿੱਤਾ ॥੩੭॥

ਵਹ ਤ੍ਰਿਯ ਪੀਰ ਪਿਯਾ ਕੇ ਬਰੀ ॥

वह तृय पीर पिया के बरी ॥

(ਪਹਿਲਾ) ਉਹ ਇਸਤਰੀ ਪ੍ਰੀਤਮ ਦੇ ਵਿਯੋਗ ਦੀ ਪੀੜ ਵਿਚ ਸੜੀ

ਆਪਹੁ ਮਾਰਿ ਕਟਾਰੀ ਮਰੀ ॥

आपहु मारि कटारी मरी ॥

ਅਤੇ ਆਪ ਕਟਾਰ ਮਾਰ ਕੇ ਮਰ ਗਈ।

ਜੋ ਤ੍ਰਿਯ ਚਰਿਤ ਚਹੈ ਸੁ ਬਨਾਵੈ ॥

जो तृय चरित चहै सु बनावै ॥

ਇਸਤਰੀ ਜਿਸ ਤਰ੍ਹਾ ਚਾਹੇ ਚਰਿਤ੍ਰ ਬਣਾ ਲੈਂਦੀ ਹੈ।

ਦੇਵ ਅਦੇਵ ਭੇਵ ਨਹਿ ਪਾਵੈ ॥੩੮॥

देव अदेव भेव नहि पावै ॥३८॥

ਦੇਵਤੇ ਤੇ ਦੈਂਤ (ਇਸ ਦਾ) ਭੇਦ ਨਹੀਂ ਪਾ ਸਕਦੇ ਹਨ ॥੩੮॥

ਦੋਹਰਾ ॥

दोहरा ॥

ਦੋਹਰਾ:

ਪ੍ਰਥਮ ਤਹਾ ਤੇ ਕਾਢਿ ਕੈ ਪੁਨਿ ਨਿਜੁ ਮੀਤ ਹਨਾਇ ॥

प्रथम तहा ते काढि कै पुनि निजु मीत हनाइ ॥
ਪਹਿਲਾ ਉਥੋਂ ਕਢ ਕੇ ਫਿਰ ਆਪਣੇ ਮਿਤਰ ਨੂੰ ਮਰਵਾਇਆ।

ਪੁਨਿ ਜਮਧਰ ਉਰ ਹਨਿ ਮਰੀ ਭ੍ਰਾਤ ਮੋਹ ਕੇ ਭਾਇ ॥੩੯॥
पुनि जमधर उर हनि मरी भ्रात मोह के भाइ ॥३९॥
ਫਿਰ ਭਰਾਵਾ ਦੇ ਮੋਹ ਕਾਰਨ (ਆਪ) ਛਾਤੀ ਵਿਚ ਕਟਾਰ ਮਾਰ ਕੇ ਮਰ ਗਈ ॥੩੯॥

ਭੂਤ ਭਵਿਖ ਭਵਾਨ ਮੈ ਸੁਨਿਯਤ ਸਦਾ ਬਨਾਇ ॥
भूत भविख भवान मै सुनियत सदा बनाइ ॥
ਭੂਤ, ਭਵਿਖਤ ਅਤੇ ਵਰਤਮਾਨ ਵਿਚ ਇਹ ਗੱਲਾ ਸੁਣੀਆਂ ਜਾਦੀਆਂ ਰਹਿਣਗੀਆਂ

ਚਤੁਰਿ ਚਰਿਤ੍ਰਨ ਕੌ ਸਦਾ ਭੇਵ ਨ ਪਾਯੋ ਜਾਇ ॥੪੦॥
चतुरि चरित्रन कौ सदा भेव न पायो जाइ ॥४०॥
ਕਿ ਚਤੁਰ ਇਸਤਰੀ ਦੇ ਚਰਿਤ੍ਰਾ ਦਾ ਭੇਦ ਕਿਸੇ ਤੋਂ ਵੀ ਪਾਇਆ ਨਹੀਂ ਜਾ ਸਕਦਾ ॥੪੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੨੯॥੨੫੬੩॥ਅਫਜੂੰ॥
इति स्री चरित्र पख्याने तृया चरित्रे मंत्री भूप संबादे इक सौ उनतीसवो चरित्र समापतम सतु सुभम सतु ॥१२९॥२५६३॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰਿਯਾ ਚਰਿਤ੍ਰ ਦੇ ਮੰਤ੍ਰੀ ਭੂਪ ਦੇ ਸੰਵਾਦ ਦੇ ੧੨੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੨੯॥੨੫੬੩॥ ਚਲਦਾ॥

ਚੌਪਈ ॥
चौपई ॥
ਚੌਪਈ:

ਸੁਮਤਿ ਕੁਅਰਿ ਰਾਨੀ ਇਕ ਸੁਨੀ ॥
सुमति कुअरि रानी इक सुनी ॥
ਸੁਮਤਿ ਕੁਅਰਿ ਨਾ ਦੀ ਇਕ ਰਾਣੀ ਸੁਣੀਂਦੀ ਸੀ।

ਬੇਦ ਪੁਰਾਨ ਬਿਖੈ ਅਤਿ ਗੁਨੀ ॥
बेद पुरान बिखै अति गुनी ॥

(ਉਹ) ਵੇਦਾ ਅਤੇ ਪੁਰਾਣਾ ਵਿਚ ਬਹੁਤ ਗੁੜ੍ਹੀ ਹੋਈ ਸੀ।

ਸਿਵ ਕੀ ਅਧਿਕ ਉਪਾਸਕ ਰਹੈ ॥

सिव की अधिक उपासक रहै ॥

(ਉਹ) ਸ਼ਿਵ ਦੀ ਬਹੁਤ ਉਪਾਸ਼ਕ ਸੀ।

ਹਰ ਹਰ ਸਦਾ ਬਕਤ੍ਰ ਤੇ ਕਹੈ ॥੧॥

हर हर सदा बकत्र ते कहै ॥१॥

ਮੂੰਹੋਂ ਸਦਾ 'ਹਰ-ਹਰ' ਕਹਿੰਦੀ ਰਹਿੰਦੀ ਸੀ ॥੧॥

ਬਿਸਨ ਸਿਖ੍ਯ ਰਾਜਾ ਜੂ ਰਹਈ ॥

बिसन सिख्य राजा जू रहई ॥

ਰਾਜਾ ਵਿਸ਼ਨੂ ਦਾ ਉਪਾਸਕ ਸੀ।

ਹਰਿ ਹਰਿ ਸਦਾ ਬਕਤ੍ਰ ਤੇ ਕਹਈ ॥

हरि हरि सदा बकत्र ते कहई ॥

ਮੂੰਹ ਤੋਂ ਸਦਾ 'ਹਰਿ-ਹਰਿ' ਕਹਿੰਦਾ ਰਹਿੰਦਾ ਸੀ।

ਸਿਵ ਕੌ ਨੈਕ ਨ ਮਨ ਮੈ ਲ੍ਯਾਵੈ ॥

सिव कौ नैक न मन मै ल्यावै ॥

ਉਹ ਸ਼ਿਵ ਨੂੰ ਮਨ ਵਿਚ ਬਿਲਕੁਲ ਨਹੀਂ ਲਿਆਉਂਦਾ ਸੀ।

ਸਦਾ ਕ੍ਰਿਸਨ ਦੇ ਗੀਤਨ ਗਾਵੈ ॥੨॥

सदा क्रिसन दे गीतन गावै ॥२॥

ਸਦਾ ਕ੍ਰਿਸ਼ਨ (ਵਿਸ਼ਨੂ) ਦੇ ਗੀਤ ਗਾਉਂਦਾ ਹੁੰਦਾ ਸੀ ॥੨॥

ਰਾਨੀ ਸੋ ਇਹ ਭਾਤਿ ਉਚਾਰੈ ॥

रानी सो इह भाति उचारै ॥

ਰਾਣੀ ਨੂੰ (ਉਹ) ਇਸ ਤਰ੍ਹਾ ਕਹਿੰਦਾ ਸੀ

ਤੈ ਸਿਵ ਸਿਵ ਕਾਹੇ ਕੌ ਬਿਚਾਰੈ ॥
तै सिव सिव काहे कौ बिचारै ॥
ਕਿ ਤੂੰ 'ਸ਼ਿਵ ਸ਼ਿਵ' ਦਾ ਜਾਪ ਕਿਉਂ ਕਰਦੀ ਹੈਂ।

ਚਮਤਕਾਰ ਯਾ ਮੈ ਕਛੁ ਨਾਹੀ ॥
चमतकार या मै कछु नाही ॥
ਇਸ ਵਿਚ ਕੋਈ ਚਮਤਕਾਰ ਨਹੀਂ ਹੈ।

ਯੌ ਆਵਤ ਮੋਰੇ ਮਨ ਮਾਹੀ ॥੩॥
यौ आवत मोरे मन माही ॥३॥
ਮੇਰੇ ਮਨ ਵਿਚ ਇਹ ਗੱਲ ਆਉਂਦੀ ਹੈ ॥੩॥

ਚਮਤਕਾਰ ਸਿਵ ਤੁਮੈ ਬਤਾਊਂ ॥
चमतकार सिव तुमै बताऊँ ॥
(ਇਕ ਵਾਰ ਰਾਣੀ ਨੇ ਕਿਹਾ) ਜੇ ਮੈਂ ਤੁਹਾਨੂੰ ਸ਼ਿਵ ਦਾ ਚਮਤਕਾਰ ਵਿਖਾਵਾ

ਤੋ ਤੁਮ ਕੋ ਇਹ ਮਾਰਗ ਲ੍ਯਾਊਂ ॥
तो तुम को इह मारग ल्याऊं ॥
ਤਾ ਤੁਹਾਨੂੰ ਇਸ ਧਰਮ ਮਾਰਗ ਉਤੇ ਲੈ ਆਵਾ।

ਤੈ ਸਿਵ ਕੋ ਕਛੁ ਚਰਿਤ ਨ ਜਾਨੋ ॥
तै सिव को कछु चरित न जानो ॥
ਤੁਸੀਂ ਸ਼ਿਵ ਦੇ ਚਰਿਤ੍ਰ ਨੂੰ ਕੁਝ ਨਹੀਂ ਜਾਣਦੇ।

ਧਨ ਪ੍ਰਸਾਦ ਤੇ ਭਯੋ ਦਿਵਾਨੋ ॥੪॥
धन प्रसाद ते भयो दिवानो ॥४॥
ਧਨ ਅਤੇ ਮਹੱਲ ('ਪ੍ਰਸਾਦ') ਕਰ ਕੇ ਦਿਵਾਨੇ ਹੋਏ ਰਹਿੰਦੇ ਹੋ ॥੪॥

ਛਪੈ ਛੰਦ ॥

ਛਪੈ ਛੰਦ ॥

ਛਪੈ ਛੰਦ:

ਪ੍ਰਥਮ ਤ੍ਰਿਪੁਰ ਕੌ ਘਾਇ ਰੁਦ੍ਰ ਤ੍ਰਿਪੁਰਾਰਿ ਕਹਾਯੋ ॥

प्रथम तृपुर कौ घाइ रुद्र तृपुरारि कहायो ॥

ਪਹਿਲਾ ਤ੍ਰਿਪੁਰ (ਦੈਂਤ) ਨੂੰ ਮਾਰ ਕੇ ਰੁਦ੍ਰ 'ਤ੍ਰਿਪੁਰਾਰਿ' ਅਖਵਾਇਆ।

ਗੰਗ ਜਟਨ ਮੈ ਧਾਰਿ ਗੰਗਧਰ ਨਾਮ ਸੁਹਾਯੋ ॥

गंग जटन मै धारि गंगधर नाम सुहायो ॥

ਗੰਗਾ ਨੂੰ ਜਟਾਵਾ ਵਿਚ ਧਾਰਨ ਕਰ ਕੇ 'ਗੰਗਧਰ' ਨਾਮ ਨਾਲ ਸੁਸ਼ੋਭਿਤ ਹੋਇਆ।

ਜਟਾ ਜੂਟ ਕੌ ਧਾਰਿ ਜਟੀ ਨਾਮਾ ਸਦ ਸੋਹੈ ॥

जटा जूट कौ धारि जटी नामा सद सोहै ॥

ਜਟਾਵਾ ਦਾ ਜੂੜਾ ਧਾਰਨ ਕਰ ਕੇ ਸਦਾ 'ਜਟੀ' ਨਾ ਨਾਲ ਪ੍ਰਸਿੱਧ ਹੋਇਆ।

ਖਗ ਮ੍ਰਿਗ ਜਛ ਭੁਜੰਗ ਅਸੁਰ ਸੁਰ ਨਰ ਮੁਨਿ ਮੋਹੈ ॥

खग मृग जछ भुजंग असुर सुर नर मुनि मोहै ॥

ਪੰਛੀਆਂ, ਪਸ਼ੂਆਂ, ਯਕਸ਼ਾ, ਭੁਜੰਗਾ, ਦੈਂਤਾ, ਦੇਵਤਿਆਂ, ਮਨੁੱਖਾ ਅਤੇ ਮੁਨੀਆਂ (ਦੇ ਮਨ) ਨੂੰ ਮੋਹੰਦਾ ਹੈ।

ਕਰੀ ਪਾਰਬਤੀ ਨਾਰਿ ਪਾਰਬਤੀਸ੍ਵਰ ਸਭ ਜਾਨੈ ॥

करी पारबती नारि पारबतीस्वर सभ जानै ॥

ਪਾਰਬਤੀ ਨਾਲ ਵਿਆਹ ਕਰਨ ਕਰ ਕੇ ਸਾਰੇ ਪਾਰਬਤੀਸ੍ਵਰ ਵਜੋਂ ਜਾਣਦੇ ਹਨ।

ਕਹਾ ਮੂੜ ਤੈ ਰਾਵ ਭੇਦ ਤਾ ਕੌ ਪਹਿਚਾਨੇ ॥੫॥

कहा मूड़ तै राव भेद ता कौ पहिचाने ॥५॥

ਹੇ ਮੂਰਖ ਰਾਜੇ! ਤੂੰ ਉਸ ਦਾ ਭੇਦ ਕਿਵੇਂ ਜਾਣ ਸਕਦਾ ਹੈਂ ॥੫॥

ਦੋਹਰਾ ॥

ਦੋਹਰਾ ॥

ਦੋਹਰਾ:

ਚਮਤਕਾਰ ਤੋ ਕੌ ਤੁਰਤੁ ਪ੍ਰਥਮੈ ਦੇਊ ਦਿਖਾਇ ॥

चमतकार तो कौ तुरतु प्रथमै देऊ दिखाइ ॥

(ਮੈਂ) ਤੁਹਾਨੂੰ ਪਹਿਲਾ (ਉਸ ਦਾ) ਚਮਤਕਾਰ ਤੁਰਤ ਵਿਖਾਉਂਦੀ ਹਾ।

ਬਹੁਰਿ ਸਿਖ੍ਯ ਸਿਵ ਕੋ ਕਰੌ ਯਾ ਮਾਰਗ ਮੈ ਲ੍ਯਾਇ ॥੬॥

बहुरि सिख्य सिव को करौ या मारग मै ल्याइ ॥६॥

ਫਿਰ ਸ਼ਿਵ ਦਾ ਸੇਵਕ ਕਰ ਕੇ ਇਸ ਮਾਰਗ ਤੇ ਲਿਆਉਂਦੀ ਹਾ ॥੬॥

ਚੌਪਈ ॥

चौपई ॥

ਚੌਪਈ:

ਸੋਇ ਗਯੋ ਤਬ ਪਤਿਹਿ ਨਿਹਾਰਿਯੋ ॥

सोइ गयो तब पतिहि निहारियो ॥

ਜਦ ਉਸ ਨੇ ਪਤੀ ਨੂੰ ਸੁਤਾ ਹੋਇਆ ਵੇਖਿਆ,

ਤੁਰਤ ਖਾਟ ਤੇ ਪਕਰਿ ਪਛਾਰਿਯੋ ॥

तुरत खाट ते पकरि पछारियो ॥

(ਤਾ ਉਸ ਨੂੰ) ਮੰਜੇ ਤੋਂ ਪਕੜ ਕੇ ਹੇਠਾ ਸੁਟ ਦਿੱਤਾ।

ਸਿਵ ਸਿਵ ਸਿਵ ਆਪਨ ਤਬ ਕੀਨੋ ॥

सिव सिव सिव आपन तब कीनो ॥

(ਉਹ) ਤਦ ਆਪ ਸ਼ਿਵ, ਸ਼ਿਵ, ਸ਼ਿਵ ਕਰਨ ਲਗ ਗਈ,

ਕਛੂ ਰਾਵ ਯਹ ਭੇਦ ਨ ਚੀਨੋ ॥੭॥

कछू राव यह भेद न चीनो ॥७॥

ਪਰ ਰਾਜੇ ਨੇ ਕੁਝ ਵੀ ਭੇਦ ਨਾ ਸਮਝਿਆ ॥੭॥

ਕਿਨ ਧੈ ਕੈ ਮੋ ਕੌ ਪਟਕਾਯੋ ॥

किन धै कै मो कौ पटकायो ॥

ਕਿਸ ਨੇ ਮੈਨੂੰ ਧੱਕਾ ਦੇ ਕੇ ਪਟਕਾਇਆ ਹੈ

ਰਾਨੀ ਮੈ ਯਹ ਕਛੂ ਨ ਪਾਯੋ ॥

रानी मै यह कछू न पायो ॥

ਹੇ ਰਾਣੀ! ਮੈਂ ਇਹ ਕੁਝ ਨਹੀਂ ਸਮਝ ਸਕਿਆ।

ਸਕਲ ਬ੍ਰਿਥਾ ਤੁਮ ਹਮੈ ਸੁਨਾਵੋ ॥

सकल बृथा तुम हमै सुनावो ॥

ਇਹ ਸਾਰੀ ਵਿਥਿਆ ਮੈਨੂੰ ਦਸੋ

ਹਮਰੇ ਚਿਤ ਕੋ ਤਾਪ ਮਿਟਾਵੋ ॥੮॥

हमरे चित को ताप मिटावो ॥८॥

ਅਤੇ ਮੇਰੇ ਚਿਤ ਦਾ ਦੁਖ ਦੂਰ ਕਰੋ ॥੮॥

ਕਛੂ ਰੁਦ੍ਰ ਤੁਮ ਬਚਨ ਉਚਾਰੇ ॥

कछू रुद्र तुम बचन उचारे ॥

(ਰਾਣੀ ਨੇ ਉੱਤਰ ਦਿੱਤਾ) ਤੁਸੀਂ ਰੁਦ੍ਰ ਪ੍ਰਤਿ ਕੁਝ (ਮਾੜੇ) ਬਚਨ ਉਚਾਰੇ ਹੋਣੇ ਹਨ।

ਤਬ ਊਪਰ ਸਿਵ ਕੁਪਿਯੋ ਤਿਹਾਰੇ ॥

तब ऊपर सिव कुपियो तिहारे ॥

ਤਦ ਹੀ ਸ਼ਿਵ ਤੁਹਾਡੇ ਉਤੇ ਨਾਰਾਜ਼ ਹੋਇਆ ਹੈ।

ਚਮਤਕਾਰ ਯਹ ਤੁਮੈ ਦਿਖਾਯੋ ॥

चमतकार यह तुमै दिखायो ॥

(ਉਸ ਨੇ) ਇਹ ਚਮਤਕਾਰ ਤੁਹਾਨੂੰ ਵਿਖਾਇਆ ਹੈ।

ਪਟਕਿ ਖਾਟ ਤੇ ਭੂਮਿ ਗਿਰਾਯੋ ॥੯॥

पटकि खाट ते भूमि गिरायो ॥९॥

ਮੰਜੀ ਤੋਂ ਭੁਮੀ ਉਤੇ ਪਟਕ ਦਿੱਤਾ ਹੈ ॥੯॥

ਸੁਨਤ ਬਚਨ ਮੂਰਖ ਅਤਿ ਡਰਿਯੋ ॥

सुनत बचन मूरख अति डरियो ॥

ਇਹ ਬਚਨ ਸੁਣ ਕੇ ਮੂਰਖ ਬਹੁਤ ਡਰ ਗਿਆ।

ਤਾ ਤ੍ਰਿਯ ਕੋ ਪਾਇਨ ਉਠਿ ਪਰਿਯੋ ॥

ता तृय को पाइन उठि परियो ॥

ਉਠ ਕੇ ਉਸ ਇਸਤਰੀ ਦੇ ਪੈਰੀਂ ਪੈ ਗਿਆ।

ਬਿਸਨ ਜਾਪ ਅਬ ਤੇ ਮੈ ਤਯਾਗਿਯੋ ॥

बिसन जाप अब ते मै त्यागियो ॥

(ਅਤੇ ਕਹਿਣ ਲਗਾ) ਮੈਂ ਅਜ ਤੋਂ ਵਿਸ਼ਨੂ ਦਾ ਜਾਪ ਛਡ ਦਿੱਤਾ ਹੈ

ਸਿਵ ਜੂ ਕੇ ਪਾਇਨ ਸੌ ਲਾਗਿਯੋ ॥੧੦॥

सिव जू के पाइन सौ लागियो ॥१०॥

ਅਤੇ ਸ਼ਿਵ ਜੀ ਦੇ ਚਰਨਾ ਨਾਲ ਲਗ ਗਿਆ ਹਾ ॥੧੦॥

ਚਮਤਕਾਰ ਸਿਵ ਮੋਹਿ ਦਿਖਾਰਿਯੋ ॥

चमतकार सिव मोहि दिखारियो ॥

ਸ਼ਿਵ ਨੇ ਮੈਨੂੰ ਚਮਤਕਾਰ ਵਿਖਾਇਆ ਹੈ।

ਤਾ ਤੇ ਚਰਨ ਆਪਨੇ ਡਾਰਿਯੋ ॥

ता ते चरन आपने डारियो ॥

ਇਸ ਲਈ ਉਸ ਨੇ ਆਪਣੇ ਚਰਨਾ ਵਿਚ ਪਾਇਆ ਹੈ।

ਅਬ ਚੇਰੋ ਤਾ ਕੋ ਮੈ ਭਯੋ ॥

अब चेरो ता को मै भयो ॥

ਹੁਣ ਮੈਂ ਉਸ ਦਾ ਚੇਲਾ ਹੋ ਗਿਆ ਹਾ।

ਬਿਸਨ ਜਾਪ ਤਬ ਤੇ ਤਜਿ ਦਯੋ ॥੧੧॥

बिसन जाप तब ते तजि दयो ॥११॥

ਤਦ ਤੋਂ (ਮੈਂ) ਵਿਸ਼ਣੂ ਦਾ ਜਾਪ ਛਡ ਦਿੱਤਾ ਹੈ ॥੧੧॥

ਦੋਹਰਾ ॥

दोहरा ॥

ਦੋਹਰਾ:

ਪਲਕਾ ਪਰ ਤੇ ਰਾਨਿਯਹਿ ਸੋਤ ਨ੍ਰਿਪਤਿ ਕੋ ਡਾਰਿ ॥

पलका पर ते रानियहि सोत नृपति को डारि ॥

ਪਲੰਘ ਉਤੇ ਸੁੱਤੇ ਹੋਏ ਰਾਜੇ ਨੂੰ ਰਾਣੀ ਨੇ ਥਲੇ ਸੁਟ ਕੇ

ਸਿਖ੍ਯ ਤੁਰਤੁ ਸਿਵ ਕੋ ਕਿਯੋ ਐਸੋ ਚਰਿਤ ਸੁਧਾਰਿ ॥੧੨॥

सिख्य तुरतु सिव को कियो ऐसो चरित सुधारि ॥१२॥

ਤੁਰਤ ਸ਼ਿਵ ਦਾ ਸ਼ਿਸ਼ ਬਣਾਇਆ, ਇਸ ਤਰ੍ਹਾ ਦਾ ਚਰਿਤ੍ਰ ਕੀਤਾ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੩੦॥੨੫੭੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ तीसवो चरित्र समापतम सतु सुभम सतु ॥१३०॥२५७५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੩੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੩੦॥੨੫੭੫॥ ਚਲਦਾ॥

ਚੌਪਈ ॥

चौपई ॥

ਚੌਪਈ:

ਪਰਬਤੇਸ ਰਾਜਾ ਇਕ ਭਾਰੋ ॥

ਪਰਬਤੇਸ ਰਾਜਾ ਇਕ ਭਾਰੋ ॥

ਇਕ ਵੱਡਾ ਪਰਬਤੇਸ ਰਾਜਾ ਸੀ।

ਚੰਦ੍ਰ ਬੰਸ ਚੰਦ੍ਰੋਤੁਜਿਯਾਰੋ ॥

चंद्र बंस चंद्रोतुजियारो ॥

(ਉਸ) ਚੰਦ੍ਰਬੰਸੀ ਰਾਜੇ ਦਾ ਪ੍ਰਕਾਸ਼ ਚੰਦ੍ਰਮਾ ਤੋਂ ਵੀ ਜ਼ਿਆਦਾ ਸੀ।

ਭਾਗਮਤੀ ਤਾ ਕੀ ਬਰ ਨਾਰੀ ॥

भागमती ता की बर नारी ॥

ਉਸ ਦੀ ਭਾਗਮਤੀ ਨਾ ਦੀ ਇਸਤਰੀ ਸੀ।

ਚੰਦ੍ਰ ਲਈ ਜਾ ਤੇ ਉਜਿਯਾਰੀ ॥੧॥

चंद्र लई जा ते उजियारी ॥१॥

(ਜੋ ਇਤਨੀ ਸੁੰਦਰ ਸੀ ਕਿ) ਚੰਦ੍ਰਮਾ ਨੇ ਵੀ ਉਸ ਤੋਂ ਜੋਤਿ ਲਈ (ਪ੍ਰਤੀਤ ਹੁੰਦੀ) ਸੀ ॥੧॥

ਦੋਹਰਾ ॥

दोहरा ॥

ਦੋਹਰਾ:

ਸੁਨਾ ਧਾਮ ਤਾ ਕੋ ਬਡੋ ਧੁਜਾ ਰਹੀ ਫਹਰਾਇ ॥

सुना धाम ता को बडो धुजा रही फहराइ ॥

ਉਸ ਦਾ ਮਹੱਲ ਬਹੁਤ ਵੱਡਾ ਸੁਣੀਂਦਾ ਸੀ ਅਤੇ (ਉਸ ਉਤੇ) ਧੁਜਾ ਲਹਿਰਾਉਂਦੀ ਰਹਿੰਦੀ ਸੀ।

ਸਾਚ ਸ੍ਵਰਗ ਸੋ ਜਾਨਿਯੋ ਧੌਲਰ ਲਖ੍ਯੋ ਨ ਜਾਇ ॥੨॥

साच स्वरग सो जानियो धौलर लख्यो न जाइ ॥२॥

ਉਸ ਨੂੰ ਸਚਮੁਚ ਸਵਰਗ ਸਮਝਣਾ ਚਾਹੀਦਾ ਹੈ, (ਉਸ ਨੂੰ) ਮਹੱਲ ਨਹੀਂ ਸੀ ਸਮਝਿਆ ਜਾ ਸਕਦਾ ॥੨॥

ਚੌਪਈ ॥

चौपई ॥

ਚੌਪਈ:

ਦੇਬਿਦਤ ਰਾਨਿਯਹਿ ਨਿਹਾਰਿਯੋ ॥

देबिदत रानियहि निहारियो ॥

(ਇਕ ਵਾਰ) ਰਾਣੀ ਨੇ ਦੇਬਿਦੱਤ ਨੂੰ ਵੇਖਿਆ,

ਜਨੁਕ ਰੂਪ ਕੀ ਰਾਸਿ ਬਿਚਾਰਿਯੋ ॥

जनुक रूप की रासि बिचारियो ॥

ਮਾਨੋ ਉਸ ਨੂੰ ਰੂਪ ਦੀ ਰਾਸ ਵਿਚਾਰਿਆ ਹੋਵੇ।

ਪਠੈ ਸਹਚਰੀ ਬੋਲਿ ਸੁ ਲੀਨੋ ॥

पठै सहचरी बोलि सु लीनो ॥

ਸਖੀ ਨੂੰ ਭੇਜ ਕੇ ਉਸ ਨੂੰ ਬੁਲਾ ਲਿਆ

ਕਾਮ ਕੇਲ ਤਾ ਸੌ ਅਤਿ ਕੀਨੋ ॥੩॥

काम केल ता सौ अति कीनो ॥३॥

ਅਤੇ ਉਸ ਨਾਲ ਬਹੁਤ ਕਾਮਕ੍ਰੀੜਾ ਕੀਤੀ ॥੩॥

ਬੀਰਦੇਵ ਰਾਜਾ ਸੁਨਿ ਪਾਵਾ ॥

बीरदेव राजा सुनि पावा ॥

ਬੀਰਦੇਵ ਰਾਜੇ ਨੇ ਸੁਣਿਆ

ਕੋਊ ਜਾਰ ਹਮਾਰੇ ਆਵਾ ॥

कोऊ जार हमारे आवा ॥

ਕਿ ਸਾਡੇ (ਮਹੱਲ ਵਿਚ) ਕੋਈ ਯਾਰ (ਪ੍ਰੇਮੀ) ਆਇਆ ਹੈ।

ਅਧਿਕ ਕੋਪ ਨ੍ਰਿਪ ਖੜਗ ਉਚਾਯੋ ॥

अधिक कोप नृप खड़ग उचायो ॥

ਰਾਜੇ ਨੇ ਬਹੁਤ ਕ੍ਰੋਧਿਤ ਹੋ ਕੇ ਤਲਵਾਰ ਚੁਕ ਲਈ

ਪਲਕ ਨ ਬੀਤੀ ਤਹ ਚਲਿ ਆਯੋ ॥੪॥

पलक न बीती तह चलि आयो ॥४॥

ਅਤੇ ਅੱਖ ਦੇ ਪਲਕਾਰੇ ਵਿਚ ਚਲ ਕੇ ਉਥੇ ਆ ਗਿਆ ॥੪॥

ਭਾਗਵਤੀ ਜਬ ਨ੍ਰਿਪ ਲਖਿ ਲੀਨੋ ॥

भागवती जब नृप लखि लीनो ॥

ਭਾਗਵਤੀ ਨੇ ਜਦ ਰਾਜੇ ਨੂੰ ਵੇਖ ਲਿਆ

ਤਾਹਿ ਚੜਾਇ ਮਹਲ ਪਰ ਦੀਨੋ ॥

ताहि चड़ाइ महल पर दीनो ॥

ਤਾ ਉਸ (ਯਾਰ) ਨੂੰ ਮਹੱਲ ਉਤੇ ਚੜ੍ਹਾ ਦਿੱਤਾ।

ਟਰਿ ਆਗੇ ਨਿਜੁ ਪਤਿ ਕੌ ਲਿਯੋ ॥

टरि आगे निजु पति कौ लियो ॥

ਉਸ ਨੇ ਅਗੇ ਹੋ ਕੇ ਪਤੀ ਦਾ ਸੁਆਗਤ ਕੀਤਾ

ਬਹੁਤ ਪ੍ਰਕਾਰ ਸਮਾਗਮ ਕਿਯੋ ॥੫॥

बहुत प्रकार समागम कियो ॥५॥

ਅਤੇ ਬਹੁਤ ਤਰ੍ਹਾ ਨਾਲ ਸੰਯੋਗ ਕੀਤਾ ॥੫॥

ਦੋਹਰਾ ॥

दोहरा ॥

ਦੋਹਰਾ:

ਰੂੰਈ ਸੌ ਸਾਰੋ ਸਦਨ ਏਕ ਤੁਰਤੁ ਭਰਿ ਲੀਨ ॥

रूँई सौ सारो सदन एक तुरतु भरि लीन ॥

(ਭਾਗਵਤੀ ਨੇ) ਰੂੰ ਨਾਲ ਤੁਰਤ ਇਕ ਸਦਨ (ਘਰ, ਕਮਰਾ) ਭਰ ਲਿਆ

ਆਜ ਚੋਰ ਇਕ ਮੈ ਗਹਿਯੋ ਯੌ ਨ੍ਰਿਪ ਸੌ ਕਹਿ ਦੀਨ ॥੬॥

आज चोर इक मै गहियो यौ नृप सौ कहि दीन ॥६॥

ਅਤੇ ਰਾਜੇ ਨੂੰ ਕਹਿ ਦਿੱਤਾ ਕਿ 'ਅਜ ਮੈਂ ਇਕ ਚੋਰ ਪਕੜਿਆ ਹੈ' ॥੬॥

ਚੌਪਈ ॥

चौपई ॥

ਚੌਪਈ:

ਕਹੁ ਤੁ ਤੁਮ ਤਾ ਕੌ ਗਹਿ ਲ੍ਯਾਊ ॥

कहु तु तुम ता कौ गहि ल्याऊ ॥

ਜੇ ਤੁਸੀਂ ਕਹੋ ਤਾ ਉਸ ਨੂੰ ਪਕੜ ਲਿਆਵਾ।

ਆਨਿ ਰਾਵ ਜੂ ਤੁਮੈ ਦਿਖਾਊ ॥

आनि राव जू तुमै दिखाऊ ॥

ਹੇ ਰਾਓ ਜੀ! ਲੈ ਆ ਕੇ ਤੁਹਾਨੂੰ ਵਿਖਾਵਾ।

ਜੋ ਮੁਹਿ ਕਹੋ ਤਾਹਿ ਸੋਊ ਕੀਜੈ ॥

जो मुहि कहो ताहि सोऊ कीजै ॥

ਜੋ ਤੁਸੀਂ ਕਹੋ ਉਹੀ ਉਸ ਨਾਲ ਕਰਾ

ਡਾਰਿ ਮਹਲ ਊਪਰ ਤੇ ਦੀਜੈ ॥੭॥

डारि महल ऊपर ते दीजै ॥७॥

(ਜੇ ਕਹੋ ਤਾ) ਉਸ ਨੂੰ ਮਹੱਲ ਦੇ ਉਪਰੋਂ (ਹੇਠਾ) ਸੁਟ ਦਿਆਂ ॥੭॥

ਪ੍ਰਥਮ ਨ੍ਰਿਪਹਿ ਇਹ ਭਾਤਿ ਜਤਾਈ ॥

प्रथम नृपहि इह भाति जताई ॥

ਪਹਿਲਾ ਰਾਜੇ ਨੂੰ ਇਸ ਤਰ੍ਹਾ ਕਿਹਾ

ਬਹੁਰੋ ਬਾਧਿ ਜਾਰ ਕੌ ਲ੍ਯਾਈ ॥

ਬਹੁਰੋ ਬਾਧਿ ਜਾਰ ਕੌ ਲ੍ਯਾਈ ॥
ਅਤੇ ਫਿਰ ਯਾਰ ਨੂੰ ਬੰਨ੍ਹ ਲਿਆਈ।

ਆਪੁ ਭੋਗ ਜਿਹ ਸਾਥ ਕਮਾਯੋ ॥
आपु भोग जिह साथ कमायो ॥
ਜਿਸ ਨਾਲ (ਉਸ ਨੇ) ਆਪ ਭੋਗ ਕੀਤਾ ਸੀ,

ਬਹੁਰਿ ਰਾਵ ਕੌ ਆਨ ਦਿਖਾਯੋ ॥੮॥
बहुरि राव कौ आन दिखायो ॥८॥
(ਉਸ ਨੂੰ) ਫਿਰ ਰਾਜੇ ਨੂੰ ਆਣ ਵਿਖਾਇਆ ॥੮॥

ਰਾਨੀ ਹੇਰਿ ਤਾਹਿ ਰਿਸਿ ਭਰੀ ॥
रानी हेरि ताहि रिसि भरी ॥
ਰਾਣੀ ਨੇ ਉਸ ਵਲ ਕ੍ਰੋਧ ਨਾਲ ਵੇਖਿਆ

ਸਖਿਯਨ ਕੌ ਆਗਯਾ ਯੌ ਕਰੀ ॥
सखियन कौ आग्या यौ करी ॥
ਅਤੇ ਸਖੀਆਂ ਨੂੰ ਇਸ ਤਰ੍ਹਾ ਆਗਿਆ ਕੀਤੀ।

ਧੌਲਰ ਤੇ ਯਾ ਕੌ ਤੁਮ ਡਾਰੋ ॥
धौलर ते या कौ तुम डारो ॥
ਇਸ ਨੂੰ ਮਹੱਲ ਦੇ ਉਪਰੋਂ ਸੁਟ ਦਿਓ

ਆਇਸੁ ਰਾਜਾ ਕੋ ਨ ਨਿਹਾਰੋ ॥੯॥
आइसु राजा को न निहारो ॥९॥
ਅਤੇ ਰਾਜੇ ਦੀ ਆਗਿਆ ਨੂੰ ਨਾ ਵੇਖੋ (ਭਾਵ ਨਾ ਉਡੀਕੋ) ॥੯॥

ਵੈ ਸਖਿਆਂ ਤਾ ਕੌ ਲੈ ਗਈ ॥
वै सखिआँ ता कौ लै गई ॥

ਉਹ ਸਖੀਆਂ ਉਸ ਨੂੰ ਲੈ ਗਈਆਂ।

ਚੀਨਤ ਸਦਨ ਸੁ ਆਗੇ ਭਈ ॥

चीनत सदन सु आगे भई ॥

(ਉਹ ਰੂੰ ਵਾਲੇ) ਕਮਰੇ ਨੂੰ ਪਹਿਲਾ ਹੀ ਜਾਣਦੀਆਂ ਸਨ।

ਸਕਲ ਰਾਵ ਕੋ ਸੋਕ ਨਿਵਾਰਿਯੋ ॥

सकल राव को सोक निवारियो ॥

ਉਨ੍ਹਾ ਨੇ ਰਾਜੇ ਦੇ ਦੁਖ ਨੂੰ ਦੂਰ ਕੀਤਾ

ਰੂੰਈ ਪੈ ਤਾ ਕੌ ਗਹਿ ਡਾਰਿਯੋ ॥੧੦॥

रूँई पै ता कौ गहि डारियो ॥१०॥

ਅਤੇ ਉਸ ਨੂੰ ਪਕੜ ਕੇ ਰੂੰ ਉਤੇ ਸੁਟ ਦਿੱਤਾ ॥੧੦॥

ਰਾਜੈ ਲਖੀ ਦੁਸਟ ਇਹ ਘਾਯੋ ॥

राजै लखी दुसट इह घायो ॥

ਰਾਜੇ ਨੇ ਸਮਝਿਆ ਕਿ ਇਹ ਨੇ ਦੁਸ਼ਟ ਮਾਰ ਦਿੱਤਾ ਹੈ।

ਤਿਨ ਤਨਿ ਤਨਿਕ ਖੇਦ ਨਹਿ ਪਾਯੋ ॥

तिन तनि तनिक खेद नहि पायो ॥

(ਜਿਸ ਕਰ ਕੇ) ਉਸ ਨੇ ਸ਼ਰੀਰ ਉਤੇ ਜ਼ਰਾ ਜਿੰਨਾ ਵੀ ਦੁਖ ਨਹੀਂ ਪਾਇਆ ਹੈ।

ਉਠਿ ਤਹ ਤੇ ਨਿਜੁ ਧਾਮ ਸਿਧਾਯੋ ॥

उठि तह ते निजु धाम सिधायो ॥

(ਉਹ) ਉਥੋਂ ਉਠ ਕੇ ਆਪਣੇ ਘਰ ਆ ਗਿਆ।

ਇਹ ਚਰਿਤ੍ਰ ਨਿਜੁ ਜਾਰ ਲੰਘਾਯੋ ॥੧੧॥

इह चरित्र निजु जार लंघायो ॥११॥

ਇਸ ਤਰ੍ਹਾ ਚਰਿਤ੍ਰ ਕਰ ਕੇ ਆਪਣੇ ਮਿਤਰ ਨੂੰ ਲੰਘਾ ਦਿੱਤਾ ॥੧੧॥

ਪੁਨਿ ਰਾਜੇ ਇਹ ਭਾਤਿ ਉਚਾਰਿਯੋ ॥

पुनि राजे इह भाति उचारियो ॥

ਫਿਰ ਰਾਜੇ ਨੇ ਇਸ ਤਰ੍ਹਾ ਕਿਹਾ

ਇਹ ਜੋ ਚੋਰ ਧਾਮ ਤੇ ਡਾਰਿਯੋ ॥

इह जो चोर धाम ते डारियो ॥

ਕਿ ਇਹ ਜੋ ਚੋਰ ਮਹੱਲ ਤੋਂ ਹੇਠਾ ਸੁਟਿਆ ਸੀ।

ਮੋਹਿ ਆਨ ਵਹੁ ਮ੍ਰਿਤਕ ਦਿਖੈਯੈ ॥

मोहि आन वहु मृतक दिखैयै ॥

ਉਸ ਦੀ ਲਾਸ਼ ਆਣ ਕੇ ਮੈਨੂੰ ਵਿਖਾਓ।

ਆਗਜਾ ਮੋਹਿ ਮਾਨਿ ਯਹ ਲੈਯੈ ॥੧੨॥

आग्या मोहि मानि यह लैयै ॥१२॥

ਮੇਰੀ ਇਹ ਆਗਿਆ ਮੰਨ ਲਈ ਜਾਏ ॥੧੨॥

ਜੋ ਨਰ ਹਜਾਂ ਤੇ ਮਿਲੈ ਬਗਾਈ ॥

जो नर ह्याँ ते मिलै बगाई ॥

(ਰਾਣੀ ਨੇ ਕਿਹਾ) ਜੋ ਵਿਅਕਤੀ ਇਥੋਂ ਹੇਠਾ ਵਗਾਇਆ ਗਿਆ ਹੈ,

ਟੂਕ ਟੂਕ ਹ੍ਵੈ ਕੈ ਸੋ ਜਾਈ ॥

टूक टूक ह्वै कै सो जाई ॥

ਉਹ ਟੋਟੇ ਟੋਟੇ ਹੋ ਗਿਆ ਹੋਵੇਗਾ।

ਤਿਲ ਤਿਲ ਭਯੋ ਦ੍ਰਿਸਟਿ ਨਹਿ ਆਵੈ ॥

तिल तिल भयो दृसटि नहि आवै ॥

ਉਹ ਤਾ ਚੀਥੜਾ ਚੀਥੜਾ ਹੋ ਗਿਆ ਹੋਵੇਗਾ ਅਤੇ ਨਜ਼ਰ ਨਹੀਂ ਆਉਂਦਾ ਹੋਵੇਗਾ।

ਤਾ ਕੌ ਕੌਨ ਖੋਜ ਕਰ ਲ੍ਯਾਵੈ ॥੧੩॥

ता कौ कौन खोज कर ल्यावै ॥१३॥

ਉਸ ਨੂੰ ਕੌਣ ਖੋਜ ਕੇ ਲਿਆਏਗਾ ॥੧੩॥

ਤਿਲ ਤਿਲ ਪਾਇ ਅੰਗ ਤਿਹ ਭਏ ॥

तिल तिल पाइ अंग तिह भए ॥

ਉਸ ਦੇ ਅੰਗ ਚੀਥੜਾ ਚੀਥੜਾ ਹੋ ਗਏ ਹੋਣਗੇ।

ਗੀਧ ਕਾਕ ਆਮਿਖ ਭਖਿ ਗਏ ॥

गीध काक आमिख भखि गए ॥

ਗਿਰਝਾ ਅਤੇ ਕਾ ਮਾਸ ਖਾ ਗਏ ਹੋਣਗੇ।

ਤਾ ਕੋ ਅੰਗ ਦ੍ਰਿਸਟਿ ਨਹਿ ਆਵੈ ॥

ता को अंग द्रिसटि नहि आवै ॥

ਉਸ ਦਾ (ਕੋਈ) ਅੰਗ ਨਜ਼ਰ ਨਹੀਂ ਆਉਂਦਾ।

ਕੌਨ ਬਿਯੋ ਤਾ ਕੌ ਲੈ ਆਵੈ ॥੧੪॥

कौन बियो ता कौ लै आवै ॥१४॥

(ਫਿਰ) ਹੋਰ ਕੌਣ ਉਸ ਨੂੰ ਲੈ ਕੇ ਆਵੇਗਾ ॥੧੪॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਦਿਯੋ ਡਾਰਿ ਜਾ ਕੋ ਮਹਾਰਾਜ ਐਸੇ ॥

दियो डारि जा को महाराज ऐसे ॥

ਹੇ ਮਹਾਰਾਜ! ਜਿਸ ਨੂੰ ਇਸ ਤਰ੍ਹਾ ਸੁਟਿਆ ਗਿਆ ਹੋਵੇ,

ਲਹਿਯੋ ਜਾਇ ਤਾ ਕੌ ਕਛੂ ਅੰਗ ਕੈਸੇ ॥

ਲਹਿਯੋ ਜਾਇ ਤਾ ਕੌ ਕਛੂ ਅੰਗ ਕੈਸੇ ॥
ਉਸ ਦਾ ਕੋਈ ਅੰਗ ਭਲਾ ਕਿਵੇਂ ਪ੍ਰਾਪਤ ਕੀਤਾ ਜਾ ਸਕਦਾ ਹੈ।

ਕਈ ਟੂਕ ਹ੍ਵੈ ਕੈ ਪਰਿਯੋ ਕਹੂੰ ਜਾਈ ॥
कई टूक ह्वै कै परियो कहूँ जाई ॥
ਉਹ ਕਈ ਟੋਟੇ ਹੋ ਕੇ ਕਿਤੇ ਜਾ ਡਿਗਿਆ ਹੋਵੇਗਾ।

ਗਏ ਗੀਧ ਔ ਕਾਕ ਤਾ ਕੌ ਚਬਾਈ ॥੧੫॥
गए गीध औ काक ता कौ चबाई ॥१५॥
ਉਸ ਨੂੰ ਗਿਰਝਾ ਅਤੇ ਕਾ ਚਬਾ ਗਏ ਹੋਣਗੇ ॥੧੫॥

ਚੌਪਈ ॥
चौपई ॥
ਚੌਪਈ:

ਯੌ ਸੁਨਿ ਮੋਨਿ ਨ੍ਰਿਪਤਿ ਮੁਖ ਧਰੀ ॥
यौ सुनि मोनि नृपति मुख धरी ॥
ਇਹ ਸੁਣ ਕੇ ਰਾਜਾ ਚੁਪ ਕਰ ਗਿਆ

ਦ੍ਰਿਸਟਿ ਰਾਜ ਕਾਰਜ ਪਰ ਕਰੀ ॥
द्रसटि राज कारज पर करी ॥
ਅਤੇ ਆਪਣੇ ਰਾਜ-ਕਾਜ ਵਲ ਧਿਆਨ ਦਿੱਤਾ।

ਰਾਨੀ ਅਪਨੋ ਮੀਤ ਬਚਾਯੋ ॥
रानी अपनो मीत बचायो ॥
ਰਾਣੀ ਨੇ ਆਪਣਾ ਮਿਤਰ ਬਚਾ ਲਿਆ।

ਵਾ ਪਸੁ ਕੌ ਯੌ ਚਰਿਤ੍ਰ ਦਿਖਾਯੋ ॥੧੬॥
वा पसु कौ यौ चरित्र दिखायो ॥१६॥

ਉਸ ਮੂਰਖ (ਰਾਜੇ) ਨੂੰ ਇਹ ਚਰਿਤ੍ਰ ਵਿਖਾ ਦਿੱਤਾ ॥੧੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਤੀਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੩੧॥੨੫੯੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ इकतीह चरित्र समापतम सतु सुभम सतु ॥१३१॥२५९१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੩੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੩੧॥੨੫੯੧॥ ਚਲਦਾ॥

ਚੌਪਈ ॥

चौपई ॥

ਚੌਪਈ:

ਏਕ ਪਲਾਊ ਦੇਸ ਸੁਨੀਜੈ ॥

एक पलाऊ देस सुनीजै ॥

ਪਲਾਊ ਨਾ ਦਾ ਇਕ ਦੇਸ ਸੁਣੀਂਦਾ ਸੀ।

ਮੰਗਲ ਦੇਵ ਸੁ ਰਾਵ ਭਨੀਜੈ ॥

मंगल देव सु राव भनीजै ॥

(ਉਥੋਂ ਦਾ) ਮੰਗਲ ਦੇਵ ਨਾ ਦਾ ਰਾਜਾ ਦਸਿਆ ਜਾਦਾ ਸੀ।

ਸੁਘਰਿ ਕੁਅਰਿ ਤਾ ਕੀ ਬਰ ਨਾਰੀ ॥

सुघरि कुअरि ता की बर नारी ॥

ਉਸ ਦੇ (ਘਰ) ਸੁਘਰਿ ਕੁਅਰਿ ਨਾ ਦੀ ਚੰਗੀ ਰਾਣੀ ਸੀ।

ਜਨੁਕ ਜਗਤ ਕੀ ਜੋਤਿ ਸਵਾਰੀ ॥੧॥

जनुक जगत की जोति सवारी ॥१॥

ਮਾਨੋ (ਉਸ ਵਿਚ) ਜਗਤ ਦੀ ਜੋਤਿ ਸੰਵਾਰੀ ਗਈ ਹੋਵੇ ॥੧॥

ਗਰਬੀ ਰਾਇ ਕੁਅਰਿ ਤਿਹ ਲਹਿਯੋ ॥

गरबी राइ कुअरि तिह लहियो ॥

(ਉਸ) ਰਾਣੀ ਨੇ ਗਰਬੀ ਰਾਇ ਨੂੰ ਵੇਖਿਆ

ਤਾ ਕੀ ਮੈਨ ਦੇਹ ਕੌ ਦਹਿਯੋ ॥

ता की मैन देह कौ दहियो ॥

ਤਾ ਕਾਮ ਨੇ ਉਸ ਦੇ ਸ਼ਰੀਰ ਨੂੰ ਸਾੜ ਦਿੱਤਾ।

ਅਮਿਤ ਰੂਪ ਤਾ ਕੋ ਲਖਿ ਅਟਕੀ ॥

अमित रूप ता को लखि अटकी ॥

ਉਸ ਦੇ ਅਮਿਤ ਰੂਪ ਨੂੰ ਵੇਖ ਕੇ ਮੋਹਿਤ ਹੋ ਗਈ।

ਬਿਸਰਿ ਗਈ ਸਭ ਹੀ ਸੁਧਿ ਘਟ ਕੀ ॥੨॥

बिसरि गई सभ ही सुधि घट की ॥२॥

ਸ਼ਰੀਰ ਦੀ ਸਾਰੀ ਸੁੱਧ ਬੁੱਧ ਭੁਲ ਗਈ ॥੨॥

ਸੋਰਠਾ ॥

सोरठा ॥

ਸੋਰਠਾ:

ਪਠੈ ਸਹਚਰੀ ਤਾਹਿ ਲੀਨੋ ਸਦਨ ਬੁਲਾਇ ਕੈ ॥

पठै सहचरी ताहि लीनो सदन बुलाइ कै ॥

(ਉਸ ਨੇ) ਸਖੀ ਭੇਜ ਕੇ ਉਸ (ਗਰਬੀ ਰਾਇ) ਨੂੰ ਘਰ ਬੁਲਾ ਲਿਆ

ਅਧਿਕ ਹ੍ਰਿਦੈ ਹਰਖਾਇ ਕਾਮ ਕੇਲ ਤਾ ਸੌ ਕਿਯੋ ॥੩॥

अधिक ह्रदै हरखाइ काम केल ता सौ कियो ॥३॥

ਅਤੇ ਮਨ ਵਿਚ ਪ੍ਰਸੰਨ ਹੋ ਕੇ ਉਸ ਨਾਲ ਰਤੀ-ਕ੍ਰੀੜਾ ਕੀਤੀ ॥੩॥

ਦੋਹਰਾ ॥

दोहरा ॥

ਦੋਹਰਾ:

ਭਾਤਿ ਭਾਤਿ ਆਸਨ ਕਰੇ ਚੁੰਬਨ ਕਰੇ ਬਨਾਇ ॥

भाति भाति आसन करे चुँबन करे बनाइ ॥

ਕਈ ਪ੍ਰਕਾਰ ਦੇ ਆਸਨ ਕੀਤੇ ਅਤੇ ਤਰ੍ਹਾ ਤਰ੍ਹਾ ਦੇ ਚੁੰਬਨ ਲਏ।

ਚਿਮਟਿ ਚਿਮਟਿ ਤਾ ਸੌ ਰਮੈ ਛਿਨਿਕ ਨ ਛੋਰਿਯੋ ਜਾਇ ॥੪॥

चिमटि चिमटि ता सौ रमै छिनिक न छोरियो जाइ ॥४॥

ਚਿੰਮਟ ਚਿੰਮਟ ਕੇ ਉਸ ਨਾਲ ਰਮਣ ਕਰਦੀ ਸੀ ਅਤੇ ਛਿਣ ਭਰ ਲਈ ਵੀ ਛਡਦੀ ਨਹੀਂ ਸੀ ॥੪॥

ਚੌਪਈ ॥

चौपई ॥

ਚੌਪਈ:

ਮੀਤ ਅਧਿਕ ਚਿਤ ਭੀਤਰ ਭਾਯੋ ॥

मीत अधिक चित भीतर भायो ॥

(ਉਸ ਨੂੰ) ਯਾਰ ਮਨ ਵਿਚ ਬਹੁਤ ਚੰਗਾ ਲਗਿਆ

ਰਾਜਾ ਕੌ ਮਨ ਤੇ ਬਿਸਰਾਯੋ ॥

राजा कौ मन ते बिसरायो ॥

ਅਤੇ ਰਾਜੇ ਨੂੰ ਮਨ ਤੋਂ ਭੁਲਾ ਦਿੱਤਾ।

ਮਨ ਬਚ ਕ੍ਰਮ ਤਾਹੀ ਕੀ ਭਈ ॥

मन बच क्रम ताही की भई ॥

(ਉਹ) ਮਨ, ਬਚ ਅਤੇ ਕਰਮ ਕਰ ਕੇ ਉਸ ਦੀ ਹੋ ਗਈ।

ਪਰ ਤ੍ਰਿਯ ਤੇ ਨਿਜੁ ਤ੍ਰਿਯ ਹ੍ਵੈ ਗਈ ॥੫॥

पर त्रिय ते निजु त्रिय ह्वै गई ॥५॥

ਉਹ (ਉਸ ਲਈ) ਪਰਾਈ ਇਸਤਰੀ ਦੀ ਥਾ ਆਪਣੀ ਇਸਤਰੀ ਹੋ ਗਈ ॥੫॥

ਨਿਸੁ ਦਿਨ ਰਹਤ ਧਾਮ ਤਿਹ ਪਰੀ ॥

ਨਿਸੁ ਦਿਨ ਰਹਤ ਧਾਮ ਤਿਹ ਪਰੀ ॥

ਰਾਤ ਦਿਨ ਉਸੇ ਦੇ ਘਰ ਪਈ ਰਹਿੰਦੀ,

ਜਨੁ ਤਿਹ ਜੀਤਿ ਸੁਯੰਬਰ ਬਰੀ ॥

जनु तिह जीति सुयंबर बरी ॥

ਮਾਨੋ ਉਸ ਨੇ ਉਸ ਨੂੰ ਸੁਅੰਬਰ ਵਿਚ ਜਿਤ ਕੇ ਵਰਿਆ ਹੋਵੇ।

ਰਾਜਾ ਕੇ ਤ੍ਰਿਯ ਨਿਕਟ ਨ ਆਵੈ ॥

राजा के तृय निकट न आवै ॥

(ਉਹ) ਇਸਤਰੀ ਰਾਜੇ ਦੇ ਨੇੜੇ ਨਹੀਂ ਆਉਂਦੀ ਸੀ

ਤਾ ਕੇ ਸੰਗ ਅਤਿ ਕੇਲ ਕਮਾਵੈ ॥੬॥

ता के संग अति केल कमावै ॥६॥

ਅਤੇ ਉਸ (ਯਾਰ) ਨਾਲ ਬਹੁਤ ਕਾਮ-ਕ੍ਰੀੜਾ ਕਰਦੀ ਸੀ ॥੬॥

ਚੁੰਬਨ ਔਰ ਅਲਿੰਗਨ ਦੇਈ ॥

चुँबन और अलिंगन देई ॥

(ਉਸ ਨੂੰ) ਚੁੰਬਨ ਅਤੇ ਆਲਿੰਗਨ ਦਿੰਦੀ

ਭਾਤਿ ਭਾਤਿ ਕੈ ਆਸਨ ਲੇਈ ॥

भाति भाति कै आसन लेई ॥

ਅਤੇ ਭਾਤ ਭਾਤ ਦੇ ਆਸਨ ਮਾਣਦੀ।

ਹਰਖ ਠਾਨਿ ਤ੍ਰਿਯ ਕੇਲ ਕਮਾਵੈ ॥

हरख ठानि तृय केल कमावै ॥

ਖ਼ੁਸ਼ ਹੋ ਕੇ (ਉਹ) ਇਸਤਰੀ ਕਾਮ-ਕ੍ਰੀੜਾ ਕਰਦੀ ਸੀ

ਕਾਮ ਰੀਤਿ ਕੀ ਪ੍ਰੀਤਿ ਜਤਾਵੈ ॥੭॥

काम रीति की प्रीति जतावै ॥७॥

ਅਤੇ ਕਾਮ-ਕਲਾ ਦੁਆਰਾ ਪ੍ਰੇਮ ਨੂੰ ਦਰਸਾਉਂਦੀ ਸੀ ॥੭॥

ਕਿਨੀ ਰਾਵ ਸੋ ਭੇਦ ਜਤਾਵਾ ॥

किनी राव सो भेद जतावा ॥

ਕਿਸੇ ਨੇ ਰਾਜੇ ਨੂੰ ਭੇਦ ਦੀ ਗੱਲ ਦਸ ਦਿੱਤੀ

ਕੋਊ ਜਾਰ ਤਿਹਾਰੇ ਆਵਾ ॥

कोऊ जार तिहारे आवा ॥

ਕਿ ਤੁਹਾਡੇ (ਘਰ) ਕੋਈ ਯਾਰ ਆਉਂਦਾ ਹੈ।

ਰਾਜਾ ਤਵ ਤ੍ਰਿਯ ਦਯੋ ਭੁਲਾਈ ॥

राजा तव तृय दयो भुलाई ॥

ਹੇ ਰਾਜਨ! (ਤੈਨੂੰ) ਤੇਰੀ ਇਸਤਰੀ ਨੇ ਭੁਲਾ ਦਿੱਤਾ ਹੈ

ਜਾਰ ਸਾਥ ਅਤਿ ਪ੍ਰੀਤਿ ਲਗਾਈ ॥੮॥

जार साथ अति प्रीति लगाई ॥८॥

ਅਤੇ ਯਾਰ ਨਾਲ ਬਹੁਤ ਪ੍ਰੇਮ ਪਾਲਿਆ ਹੋਇਆ ਹੈ ॥੮॥

ਦੋਹਰਾ ॥

दोहरा ॥

ਦੋਹਰਾ:

ਤੈਂ ਮੰਤ੍ਰਨ ਕੇ ਬਸਿ ਭਏ ਛੋਰੀ ਸਕਲ ਸਿਯਾਨ ॥

तैं मंत्रन के बसि भए छोरी सकल सियान ॥

ਤੂੰ ਤਾ ਮੰਤਰਾ ਦੇ ਵਸ ਹੋ ਕੇ ਸਾਰੀ ਸਿਆਣਪ ਛਡ ਦਿੱਤੀ ਹੈ

ਉਤ ਰਾਨੀ ਇਕ ਜਾਰ ਸੌ ਰਮਤ ਰਹੈ ਰੁਚਿ ਮਾਨ ॥੯॥

उत रानी इक जार सौ रमत रहै रुचि मान ॥९॥

ਅਤੇ ਉਧਰ (ਤੇਰੀ) ਰਾਣੀ ਇਕ ਯਾਰ ਨਾਲ ਆਨੰਦ ਪੂਰਵਕ ਭੋਗ ਵਿਲਾਸ ਕਰ ਰਹੀ ਹੈ ॥੯॥

ਚੌਪਈ ॥

चौपई ॥

ਚੌਪਈ:

ਸਕਲ ਕਥਾ ਸ੍ਰਵਨਨ ਨ੍ਰਿਪ ਕਰੀ ॥

सकल कथा स्रवनन नृप करी ॥

ਰਾਜੇ ਨੇ ਸਾਰੀ ਗੱਲ ਕੰਨਾ ਨਾਲ ਸੁਣੀ

ਕਾਢਿ ਕ੍ਰਿਪਾਨ ਹਾਥ ਮੈ ਧਰੀ ॥

काढि कृपान हाथ मै धरी ॥

ਅਤੇ ਕ੍ਰਿਪਾਨ ਕਢ ਕੇ ਹੱਥ ਵਿਚ ਲੈ ਲਈ।

ਰਾਜਾ ਗ੍ਰਿਹ ਰਾਨੀ ਕੇ ਆਏ ॥

राजा गृह रानी के आए ॥

ਰਾਜਾ ਰਾਣੀ ਦੇ ਮਹੱਲ ਵਿਚ ਆਇਆ

ਰਖਵਾਰੇ ਚਹੂੰ ਓਰ ਬੈਠਾਏ ॥੧੦॥

रखवारे चहूँ ओर बैठाए ॥१०॥

ਅਤੇ ਚੌਹਾ ਪਾਸੇ ਰਖਵਾਲੇ ਬਿਠਾ ਦਿੱਤੇ ॥੧੦॥

ਸਖੀ ਏਕ ਲਖਿ ਭੇਦ ਸੁ ਪਾਯੋ ॥

सखी एक लखि भेद सु पायो ॥

(ਰਾਣੀ ਦੀ) ਇਕ ਸਖੀ ਨੇ ਭੇਦ ਸਮਝ ਲਿਆ

ਸੁਘਰਿ ਕੁਅਰਿ ਸੌਂ ਜਾਇ ਜਤਾਯੋ ॥

सुघरि कुअरि सौ जाइ जतायो ॥

ਅਤੇ ਸੁਘਰਿ ਕੁਅਰਿ ਨੂੰ ਜਾ ਦਸਿਆ।

ਪੌਢੀ ਕਹਾ ਮੀਤ ਸੌ ਪਜਾਰੀ ॥

पौढी कहा मीत सौ प्यारी ॥

ਹੇ ਪਿਆਰੀ! (ਤੂੰ) ਮਿਤਰ ਨਾਲ ਕਿਵੇਂ ਲੇਟੀ ਪਈ ਹੈਂ।

ਤੋ ਪਰ ਕਰੀ ਰਾਵ ਰਖਵਾਰੀ ॥੧੧॥

तो पर करी राव रखवारी ॥११॥

ਤੇਰੇ ਉਤੇ ਰਾਜੇ ਨੇ ਪਹਿਰਾ ਬਿਠਾ ਦਿੱਤਾ ਹੈ ॥੧੧॥

ਤਾ ਤੇ ਜਤਨ ਅਬੈ ਕਛੁ ਕੀਜੈ ॥

ता ते जतन अबै कछु कीजै ॥

ਇਸ ਲਈ (ਹੇ ਰਾਣੀ!) ਹੁਣੇ ਕੋਈ ਯਤਨ ਕਰ

ਪ੍ਰਾਨ ਰਾਖਿ ਪ੍ਰੀਤਮ ਕੋ ਲੀਜੈ ॥

प्रान राखि प्रीतम को लीजै ॥

ਅਤੇ ਪ੍ਰੀਤਮ ਦੇ ਪ੍ਰਾਣ ਬਚਾ ਲੈ।

ਜੌ ਯਹ ਹਾਥ ਰਾਵ ਕੇ ਐਹੈ ॥

जौ यह हाथ राव के ऐहै ॥

ਜੇ ਇਹ ਰਾਜੇ ਦੇ ਹੱਥ ਆ ਗਿਆ,

ਤੋਹਿ ਸਹਿਤ ਜਮ ਧਾਮ ਪਠੈਹੈ ॥੧੨॥

तोहि सहित जम धाम पठैहै ॥१२॥

ਤਾ ਤੇਰੇ ਸਮੇਤ ਯਮ-ਲੋਕ ਨੂੰ ਭੇਜ ਦਿੱਤਾ ਜਾਵੇਗਾ ॥੧੨॥

ਦੋਹਰਾ ॥

दोहरा ॥

ਦੋਹਰਾ:

ਬਹੁਤ ਦੇਗ ਅਰੁ ਦੇਗਚੇ ਰਾਨੀ ਲਏ ਮੰਗਾਇ ॥

बहुत देग अरु देगचे रानी लए मंगाइ ॥

ਰਾਣੀ ਨੇ ਬਹੁਤ ਸਾਰੇ ਦੇਗਚੇ ਅਤੇ ਦੇਗਾ ਮੰਗਵਾ ਲਈਆਂ।

ਦੁਗਧ ਡਾਰਿ ਪਾਵਕ ਬਿਖੈ ਸਭ ਹੀ ਦਏ ਚੜਾਇ ॥੧੩॥

दुगध डारि पावक बिखै सभ ही दए चड़ाइ ॥१३॥

(ਉਨ੍ਹਾ ਵਿਚ) ਦੁੱਧ ਪਾ ਕੇ ਸਭ ਨੂੰ ਅਗਨੀ ਉਤੇ ਚੜ੍ਹਾ ਦਿੱਤਾ ॥੧੩॥

ਚੌਪਈ ॥

चौपई ॥

ਚੌਪਈ:

ਏਕ ਦੇਗ ਮੈ ਤਿਹ ਬੈਠਾਰਿਯੋ ॥

एक देग मै तिह बैठारियो ॥

ਇਕ ਦੇਗ ਵਿਚ ਉਸ (ਮਿਤਰ) ਨੂੰ ਬਿਠਾ ਦਿੱਤਾ

ਤਾ ਪਰ ਏਕ ਤਵਾ ਕੌ ਡਾਰਿਯੋ ॥

ता पर एक तवा कौ डारियो ॥

ਅਤੇ ਉਸ ਉਤੇ ਇਕ ਤਵਾ (ਢੱਕਣ) ਦੇ ਦਿੱਤਾ।

ਮਖਨੀ ਲੈ ਘੇਇਯਾ ਤਿਹ ਕਰਿਯੋ ॥

मखनी लै घेइया तिह करियो ॥

ਮੱਖਣ ਦੀ ਪਿੰਨੀ ਲੈ ਕੇ ਉਸ ਨੂੰ ਥਿੰਧਾ ਕਰ ਦਿੱਤਾ।

ਤਪਤ ਮਿਟਾਇ ਤਵਨ ਪਰ ਧਰਿਯੋ ॥੧੪॥

तपत मिटाइ तवन पर धरियो ॥१४॥

ਤਪਸ਼ ਨੂੰ ਘਟਾ ਕੇ ਉਸ ਉਤੇ ਰਖ ਦਿੱਤਾ ॥੧੪॥

ਦੋਹਰਾ ॥

दोहरा ॥

ਦੋਹਰਾ:

ਤਵਾ ਸੁ ਜਰਿ ਕੈ ਤਾਸੁ ਪੈ ਘੇਇਯਾ ਧਰਿਯੋ ਬਨਾਇ ॥

तवा सु जरि कै तासु पै घेइया धरियो बनाइ ॥

ਤਵੇ ਨੂੰ ਘਿਓ ਨਾਲ ਥਿੰਦਾ ਕਰ ਕੇ (ਉਸ ਉਤੇ) ਜੜ੍ਹ ਦਿੱਤਾ (ਭਾਵ ਰਖ ਦਿੱਤਾ)।

ਲੀਪਿ ਮ੍ਰਿਤਕਾ ਸੌ ਲਿਯੋ ਦੀਨੀ ਆਗਿ ਜਰਾਇ ॥੧੫॥

लीपि मृतका सौ लियो दीनी आगि जराइ ॥१५॥

ਮਿਟੀ ਨਾਲ ਲਿੰਬ ਕੇ ਅੱਗ ਬਾਲ ਦਿੱਤੀ ॥੧੫॥

ਖੀਰ ਭਰੀ ਜਹ ਦੇਗ ਥੀ ਤਹੀ ਧਰੀ ਲੈ ਸੋਇ ॥

खीर भरी जह देग थी तही धरी लै सोइ ॥

ਜਿਥੇ ਖੀਰ ਦੀ ਭਰੀ ਹੋਈ ਦੇਗ ਪਈ ਸੀ, ਉਸ ਨੂੰ ਵੀ ਉਥੇ ਲਿਆ ਕੇ ਰਖ ਦਿੱਤਾ।

ਦੁਗਧ ਫੇਨ ਸੋ ਜਾਨਿਯੈ ਜਾਰ ਨ ਚੀਨੈ ਕੋਇ ॥੧੬॥

दुगध फेन सो जानियै जार न चीनै कोइ ॥१६॥

ਉਸ ਨੂੰ ਸਾਰੇ ਦੁੱਧ ਦੀ ਝਗ ਸਮਝਦੇ ਸਨ, (ਉਸ ਨੂੰ) ਕੋਈ ਵੀ ਯਾਰ ਨਹੀਂ ਸਮਝਦਾ ਸੀ ॥੧੬॥

ਚੌਪਈ ॥

चौपई ॥

ਚੌਪਈ:

ਟਰਿ ਆਵਤ ਰਾਜ ਗੈ ਲੀਨੋ ॥

टरि आवत राज गै लीनो ॥

(ਉਸ ਨੇ) ਅਗੇ ਵੱਧ ਕੇ ਰਾਜੇ ਦਾ ਸੁਆਗਤ ਕੀਤਾ

ਭਾਤਿ ਭਾਤਿ ਸੋ ਆਦਰੁ ਕੀਨੋ ॥

भाति भाति सो आदरु कीनो ॥

ਅਤੇ ਭਾਤ ਭਾਤ ਨਾਲ ਆਦਰ ਮਾਣ ਕੀਤਾ।

ਨਏ ਮਹਲ ਜੇ ਹਮੈ ਸਵਾਰੇ ॥

नए महल जे हमै सवारे ॥

ਜੋ ਨਵੇਂ ਮਹੱਲ ਮੈਂ ਬਣਵਾਏ ਹਨ,

ਤੇ ਤੁਮ ਰਾਇ ਦ੍ਰਿਸਟਿ ਨਹਿ ਡਾਰੇ ॥੧੭॥

ते तुम राइ द्रिसटि नहि डारे ॥१७॥

ਹੇ ਰਾਜਨ! ਉਨ੍ਹਾ ਉਤੇ ਤੁਸੀਂ ਨਜ਼ਰ ਨਹੀਂ ਪਾਈ ॥੧੭॥

ਦੋਹਰਾ ॥

दोहरा ॥

ਦੋਹਰਾ:

ਟਰਿ ਆਗੇ ਪਤਿ ਕੌ ਲਿਯੋ ਰਹੀ ਚਰਨ ਸੌ ਲਾਗਿ ॥

टरि आगे पति कौ लियो रही चरन सौ लागि ॥

ਅਗੇ ਵੱਧ ਕੇ (ਉਸ ਨੇ) ਪਤੀ ਦਾ ਸੁਆਗਤ ਕੀਤਾ ਅਤੇ ਚਰਨਾ ਨਾਲ ਲਿਪਟ ਗਈ।

ਬਹੁਤ ਦਿਨਨ ਆਏ ਨ੍ਰਿਪਤਿ ਧੰਨਜ ਹਮਾਰੇ ਭਾਗ ॥੧੮॥

बहुत दिनन आए न्रिपति धंन्य हमारे भाग ॥१८॥

(ਅਤੇ ਕਹਿਣ ਲਗੀ) ਹੇ ਰਾਜਨ! ਬਹੁਤ ਦਿਨਾ ਬਾਦ ਤੁਸੀਂ ਆਏ ਹੋ, ਸਾਡਾ ਧੰਨ ਭਾਗ ਹੈ ॥੧੮॥

ਚੌਪਈ ॥

चौपई ॥

ਚੌਪਈ:

ਜੋ ਚਿਤ ਚਿੰਤ ਰਾਵ ਜੁ ਆਯੋ ॥

जो चित चिंत राव जू आयो ॥

ਜਿਸ ਗੱਲ ਦੀ ਚਿੰਤਾ ਕਰ ਕੇ ਰਾਜਾ ਆਇਆ ਸੀ,

ਸੋ ਆਗੇ ਤ੍ਰਿਯ ਭਾਖਿ ਸੁਨਾਯੋ ॥

सो आगे तृय भाखि सुनायो ॥

ਉਹ ਰਾਣੀ ਨੂੰ ਦਸ ਦਿੱਤੀ।

ਮੈ ਸਭ ਸਦਨ ਦ੍ਰਿਸਟਿ ਮੈ ਕੈ ਹੌ ॥

मै सभ सदन द्रिसटि मै कै हौ ॥

ਮੈਂ ਆਪ ਸਾਰਾ ਮਹੱਲ ਵੇਖਾਗਾ

ਜਾਰਿ ਪਕਰਿ ਜਮ ਧਾਮ ਪਠੈ ਹੌ ॥੧੯॥

जारि पकरि जम धाम पठै हौ ॥१९॥

ਅਤੇ ਯਾਰ ਨੂੰ ਪਕੜ ਕੇ ਯਮਲੋਕ ਭੇਜਾਗਾ ॥੧੯॥

ਸਕਲ ਸਦਨ ਫਿਰਿ ਨ੍ਰਿਪਹਿ ਦਿਖਾਏ ॥

सकल सदन फिरि नृपहि दिखाए ॥

ਉਸ ਨੇ ਫਿਰ ਕੇ ਸਾਰਾ ਮਹੱਲ ਰਾਜੇ ਨੂੰ ਵਿਖਾ ਦਿੱਤਾ।

ਰਹਿਯੋ ਬਿਲੋਕਿ ਚੋਰ ਨਹਿ ਪਾਏ ॥

रहियो बिलोकि चोर नहि पाए ॥

ਵੇਖ ਹਟੇ, ਪਰ ਚੋਰ ਨਜ਼ਰ ਨਾ ਪਿਆ।

ਜਹਾ ਦੇਗ ਮੈ ਜਾਰਹਿ ਡਾਰਿਯੋ ॥

जहा देग मै जारहि डारियो ॥

ਜਿਥੇ ਦੇਗ ਵਿਚ ਯਾਰ ਨੂੰ ਪਾਇਆ ਹੋਇਆ ਸੀ,

ਤਹੀ ਆਨਿ ਪਤਿ ਕੌ ਬੈਠਾਰਿਯੋ ॥੨੦॥

तही आनि पति कौ बैठारियो ॥२०॥

ਉਥੇ ਆ ਕੇ ਪਤੀ ਨੂੰ ਬਿਠਾ ਦਿੱਤਾ ॥੨੦॥

ਜਬ ਰਾਜਾ ਆਵਤ ਸੁਨਿ ਪਾਏ ॥

ਜਬ ਰਾਜਾ ਆਵਤ ਸੁਨਿ ਪਾਏ ॥

(ਅਤੇ ਕਹਿਣ ਲਗੀ) ਜਦ ਮੈਂ ਸੁਣਿਆ ਕਿ ਰਾਜਾ ਜੀ ਆ ਰਹੇ ਹਨ,

ਮੋਦ ਭਯੋ ਮਨ ਸੋਕ ਮਿਟਾਏ ॥

मोद भयो मन सोक मिटाए ॥

(ਤਾ) ਪ੍ਰਸੰਨ ਹੋ ਗਈ ਅਤੇ ਦੁਖ ਮਿਟ ਗਿਆ।

ਯਹ ਸਭ ਖਾਨ ਪਕ੍ਵਾਏ ਤਬ ਹੀ ॥

यह सभ खान पक्वाए तब ही ॥

ਤਦ ਹੀ ਮੈਂ ਇਹ ਭੋਜਨ ਤਿਆਰ ਕਰਵਾਏ ਹਨ,

ਭੇਟਤ ਸੁਨੇ ਪਿਯਾਰੇ ਜਬ ਹੀ ॥੨੧॥

भेटत सुने पियारे जब ही ॥२१॥

ਜਦੋਂ ਇਹ ਸੁਣਿਆ ਕਿ ਤੁਸੀਂ ਮਿਲਣ ਆਏ ਹੋ ॥੨੧॥

ਤਵਨ ਦੇਗ ਕੋ ਢਾਪਨੁਤਾਰਿਯੋ ॥

तवन देग को ढापनुतारियो ॥

ਉਸ ਦੇਗ ਦਾ ਢੱਕਣ ਉਤਾਰਿਆ

ਪ੍ਰਥਮ ਦੂਧ ਪਜਾਰੇ ਕੋ ਪ੍ਰਯਾਰਿਯੋ ॥

प्रथम दूध प्यारे को प्रयारियो ॥

ਅਤੇ ਪਹਿਲਾ ਆਪਣੇ ਪਿਆਰੇ (ਰਾਜੇ) ਨੂੰ ਦੁੱਧ ਪਿਲਾਇਆ।

ਬਹੁਰਿ ਬਾਟਿ ਲੋਗਨ ਕੌ ਦੀਨੋ ॥

बहुरि बाटि लोगन कौ दीनो ॥

ਫਿਰ ਲੋਕਾ ਵਿਚ ਵੰਡ ਦਿੱਤਾ,

ਮੂਰਖ ਰਾਵ ਭੇਦ ਨਹਿ ਚੀਨੋ ॥੨੨॥

मूरख राव भेद नहि चीनो ॥२२॥

ਪਰ ਮੂਰਖ ਰਾਜੇ ਨੇ ਭੇਦ ਨੂੰ ਨਹੀਂ ਪਾਇਆ ॥੨੨॥

ਏਕ ਦੇਗ ਅਤਿਥਾਨ ਪਠਾਈ ॥

एक देग अतिथान पठाई ॥

ਇਕ ਦੇਗ ਜੋਗੀਆਂ ਵਲ ਭੇਜ ਦਿੱਤੀ

ਦੂਜੀ ਬੈਰਾਗਿਨ ਕੇ ਦ੍ਰਯਾਈ ॥

दूजी बैरागिन के द्रयाई ॥

ਅਤੇ ਦੂਜੀ ਬੈਰਾਗੀਆਂ ਨੂੰ ਦੇ ਦਿੱਤੀ।

ਤੀਜੀ ਦੇਗ ਸੰਨ੍ਯਾਸਨ ਦਈ ॥

तीजी देग संन्यासन दई ॥

ਤੀਜੀ ਦੇਗ ਸੰਨਿਆਸੀਆਂ ਨੂੰ ਭੇਜੀ

ਚੌਥੀ ਬ੍ਰਹਮਚਾਰਿਯਨ ਲਈ ॥੨੩॥

चौथी ब्रहमचारियन लई ॥२३॥

ਅਤੇ ਚੌਥੀ ਬ੍ਰਹਮਚਾਰੀਆਂ ਨੇ ਲਈ ॥੨੩॥

ਪੰਚਈ ਦੇਗ ਚਾਕਰਨ ਦੀਨੀ ॥

पंचई देग चाकरन दीनी ॥

ਪੰਜਵੀਂ ਦੇਗ ਨੌਕਰਾ ਨੂੰ ਦਿੱਤੀ

ਛਟਈ ਦੇਗ ਪਿਯਾਦਨ ਲੀਨੀ ॥

छटई देग पियादन लीनी ॥

ਅਤੇ ਛੇਵੀਂ ਦੇਗ ਪਿਆਦਿਆਂ (ਸਿਪਾਹੀਆਂ) ਨੇ ਲਈ।

ਦੇਗ ਸਪਤਈ ਤਾਹਿ ਡਰਾਯੋ ॥

देग सपतई ताहि डरायो ॥

ਸੱਤਵੀਂ ਦੇਗ ਵਿਚ ਉਸ ਨੂੰ ਪਾਇਆ।

ਸਖੀ ਸੰਗ ਦੈ ਘਰੁ ਪਹਚਾਯੋ ॥੨੪॥

सखी संग दै घरु पहचायो ॥२४॥

ਸਖੀ ਨੂੰ ਨਾਲ ਭੇਜ ਕੇ ਘਰ ਪਹੁੰਚਾਇਆ ॥੨੪॥

ਦੇਖਤ ਨ੍ਰਿਪ ਕੇ ਜਾਰ ਨਿਕਾਰਿਯੋ ॥

देखत नृप के जार निकारियो ॥

ਰਾਜੇ ਦੇ ਵੇਖਦਿਆਂ ਵੇਖਦਿਆਂ (ਉਥੋਂ) ਯਾਰ ਨੂੰ ਕਢ ਦਿੱਤਾ,

ਮੂੜ ਰਾਵ ਕਛੁ ਸੋ ਨ ਬਿਚਾਰਿਯੋ ॥

मूड़ राव कछु सो न बिचारियो ॥

ਪਰ ਮੂਰਖ ਰਾਜਾ ਇਸ ਬਾਰੇ ਕੁਝ ਵੀ ਸਮਝ ਨਾ ਸਕਿਆ।

ਅਧਿਕ ਚਿਤ ਰਾਨੀ ਮੈ ਦੀਨੌ ॥

अधिक चित रानी मै दीनौ ॥

(ਉਹ) ਰਾਣੀ ਵਿਚ ਹੋਰ ਜ਼ਿਆਦਾ ਰੁਚੀ ਲੈਣ ਲਗਾ,

ਮੋਰੈ ਹਿਤਨ ਬਧਾਵੌ ਕੀਨੌ ॥੨੫॥

मोरै हितन बधावौ कीनौ ॥२५॥

(ਕਿਉਂਕਿ) ਉਸ ਨੇ ਮੇਰੇ ਲਈ ਮੰਗਲ-ਕਾਰਜ ਕੀਤਾ ਹੈ (ਅਰਥਾਤ ਖੁਸ਼ੀ ਮਨਾਈ ਹੈ) ॥੨੫॥

ਦੋਹਰਾ ॥

दोहरा ॥

ਦੋਹਰਾ:

ਮੁਖੁ ਦਿਸਿ ਜੜ ਦੇਖਤ ਰਹਿਯੋ ਤ੍ਰਿਯ ਸੋ ਨੇਹੁਪਜਾਇ ॥

मुखु दिसि जड़ देखत रहियो तृय सो नेहुपजाइ ॥

ਉਹ ਮੂਰਖ (ਰਾਜਾ) ਪਿਆਰ ਵਧਾ ਕੇ ਰਾਣੀ ਦੇ ਮੂੰਹ ਵਲ ਵੇਖਦਾ ਰਿਹਾ।

ਦੇਗ ਡਾਰਿ ਰਾਨੀ ਤੁਰਤ ਜਾਰਹਿ ਦਯੋ ਲੰਘਾਇ ॥੨੬॥

देग डारि रानी तुरत जारहि दयो लंघाइ ॥२६॥

(ਯਾਰ ਨੂੰ) ਦੇਗ ਵਿਚ ਪਾ ਕੇ ਰਾਣੀ ਨੇ ਯਾਰ ਨੂੰ ਬਾਹਰ ਕਢ ਦਿੱਤਾ ॥੨੬॥

ਚੌਪਈ ॥

चौपई ॥

ਚੌਪਈ:

ਮੂਰਖ ਰਾਵ ਬਾਇ ਮੁਖ ਰਹਿਯੋ ॥

मूरख राव बाइ मुख रहियो ॥

ਮੂਰਖ ਰਾਜਾ ਮੂੰਹ ਅਡੀ ਰਹਿ ਗਿਆ

ਦੇਖਤ ਰਹਿਯੋ ਜਾਰ ਨਹਿੰ ਗਹਿਯੋ ॥

देखत रहियो जार नहिं गहियो ॥

ਅਤੇ ਵੇਖਦਾ ਹੀ ਰਹਿ ਗਿਆ ਪਰ ਯਾਰ ਪਕੜਿਆ ਨਾ ਗਿਆ।

ਪਾਹਰੂਨ ਜੋ ਖੀਰ ਪਠਾਈ ॥

पाहरून जो खीर पठाई ॥

ਪਹਿਰੇਦਾਰਾ ਨੂੰ ਜੋ ਖੀਰ ਭੇਜੀ ਸੀ,

ਖਾਨ ਲਗੇ ਗ੍ਰੀਵਾ ਨਿਹੁਰਾਈ ॥੨੭॥

खान लगे ग्रीवा निहुराई ॥२७॥

ਉਹ ਗਰਦਨ ਨੀਵੀਂ ਕਰ ਕੇ ਖਾਣ ਲਗ ਪਏ ॥੨੭॥

ਜਿਯਤ ਜਾਰ ਤ੍ਰਿਯ ਘਰ ਪਹੁਚਾਯੋ ॥

जियत जार तृय घर पहुचायो ॥

(ਉਸ) ਇਸਤਰੀ ਨੇ ਪ੍ਰੇਮੀ ਨੂੰ ਜੀਉਂਦਾ ਹੋਇਆ ਘਰ ਪਹੁੰਚਾ ਦਿੱਤਾ

ਪਾਹਰੂ ਨ ਰਾਜਾ ਲਖ ਪਾਯੋ ॥

ਪਾਹਰੂ ਨ ਰਾਜਾ ਲਖ ਪਾਯੋ ॥
ਜਿਸ ਨੂੰ ਰਾਜਾ ਅਤੇ ਪਹਿਰੇਦਾਰ ਨਾ ਵੇਖ ਸਕੇ।

ਤਿਹ ਪਹੁਚਾਇ ਸਖੀ ਜਬ ਆਈ ॥
तिह पहुचाइ सखी जब आई ॥
ਉਸ ਨੂੰ ਪਹੁੰਚਾ ਕੇ ਜਦ ਸਖੀ ਪਰਤੀ,

ਤਬ ਰਾਨੀ ਅਤਿ ਹੀ ਹਰਖਾਈ ॥੨੮॥
तब रानी अति ही हरखाई ॥२८॥
ਤਦ ਰਾਣੀ ਬਹੁਤ ਹੀ ਖ਼ੁਸ਼ ਹੋਈ ॥੨੮॥

ਬਹੁਰਿ ਰਾਵ ਰਾਨੀ ਰਤਿ ਕੀਨੀ ॥
बहुरि राव रानी रति कीनी ॥
ਫਿਰ ਰਾਜੇ ਨੇ ਰਾਣੀ ਨਾਲ ਪ੍ਰੇਮ-ਕ੍ਰੀੜਾ ਕੀਤੀ

ਚਿਤ ਕੀ ਬਾਤ ਤਾਹਿ ਕਹਿ ਦੀਨੀ ॥
चित की बात ताहि कहि दीनी ॥
ਅਤੇ ਆਪਣੇ ਮਨ ਦੀ ਗੱਲ ਉਸ ਨੂੰ ਦਸ ਦਿੱਤੀ

ਕਿਨਹੂੰ ਭ੍ਰਮ ਮੋਰੇ ਚਿਤ ਪਾਯੋ ॥
किनहूँ भ्रम मोरे चित पायो ॥
ਕਿ ਕਿਸੇ ਨੇ ਮੇਰੇ ਚਿਤ ਵਿਚ ਭਰਮ ਪਾਇਆ ਸੀ,

ਤਾ ਤੇ ਮੈ ਦੇਖਨਿ ਗ੍ਰਿਹ ਆਯੋ ॥੨੯॥
ता ते मै देखनि गृह आयो ॥२९॥
ਤਾ ਹੀ ਮੈਂ ਵੇਖਣ ਲਈ ਘਰ ਆਇਆ ਸਾ ॥੨੯॥

ਪੁਨਿ ਰਾਨੀ ਯਹ ਭਾਤਿ ਉਚਾਰੋ ॥
पुनि रानी यह भाति उचारो ॥

ਫਿਰ ਰਾਣੀ ਨੇ ਇਸ ਤਰ੍ਹਾ ਕਿਹਾ

ਸੁਨੋ ਨ੍ਰਿਪਤਿ ਤੁਮ ਬਚਨ ਹਮਾਰੋ ॥

सुनो नृपति तुम बचन हमारो ॥

ਕਿ ਹੇ ਰਾਜਨ! ਤੁਸੀਂ ਮੇਰੀ ਗੱਲ ਸੁਣੋ।

ਜਿਨ ਤੁਹਿ ਕਹਿਯੋ ਸੁ ਮੁਹਿ ਕਹਿ ਦੀਜੈ ॥

जिन तुहि कहियो सु मुहि कहि दीजै ॥

ਜਿਸ ਨੇ (ਮੇਰੇ ਬਾਰੇ) ਤੁਹਾਨੂੰ ਕਿਹਾ ਹੈ, ਉਹ ਮੈਨੂੰ ਦਸ ਦਿਓ,

ਨਾਤਰ ਆਸ ਨ ਹਮਰੀ ਕੀਜੈ ॥੩੦॥

नातर आस न हमरी कीजै ॥३०॥

ਨਹੀਂ ਤਾ ਮੇਰੀ ਆਸ ਛਡ ਦਿਓ। (ਭਾਵ ਮੈਂ ਮਰ ਜਾਵਾਗੀ) ॥੩੦॥

ਜਬ ਰਾਨੀ ਇਹ ਭਾਤਿ ਸੁਨਾਈ ॥

जब रानी इह भाति सुनाई ॥

ਜਦ ਰਾਣੀ ਨੇ ਇਸ ਤਰ੍ਹਾ ਕਿਹਾ

ਤਬ ਰਾਜੇ ਸੋ ਸਖੀ ਬਤਾਈ ॥

तब राजे सो सखी बताई ॥

ਤਦ ਰਾਜੇ ਨੇ ਉਹ ਸਖੀ ਦਸ ਦਿੱਤੀ।

ਜੋ ਤੁਮ ਕਹਿਯੋ ਸਾਚੀ ਪਹੁਚਾਵੋ ॥

जो तुम कहियो साची पहुचावो ॥

(ਤਾ ਰਾਣੀ ਨੇ ਉਸ ਸਖੀ ਨੂੰ ਬੁਲਾ ਕੇ ਕਿਹਾ) ਜੋ ਤੂੰ (ਰਾਜੇ ਨੂੰ) ਕਿਹਾ ਹੈ, ਉਸ ਨੂੰ ਸੱਚਾ ਸਿੱਧ ਕਰ,

ਨਾਤਰ ਧਾਮ ਮ੍ਰਿਤੁ ਕੇ ਜਾਵੋ ॥੩੧॥

नातर धाम मृतु के जावो ॥३१॥

ਨਹੀਂ ਤਾ ਮੌਤ ਦੇ ਘਰ ਨੂੰ ਜਾ ॥੩੧॥

ਰਾਨਿਨ ਕੋ ਕੋਊ ਦੋਸ ਲਗਾਵੈ ॥

रानिन को कोऊ दोस लगावै ॥

ਰਾਣੀਆਂ ਨੂੰ ਵੀ ਕੋਈ ਦੋਸ਼ ਲਗਾਉਂਦਾ ਹੈ,

ਜਿਨ ਕੌ ਜਗਤ ਸੀਸ ਨਿਹੁਰਾਵੈ ॥

जिन कौ जगत सीस निहुरावै ॥

ਜਿਨ੍ਹਾ ਨੂੰ ਜਗਤ ਸਿਰ ਨਿਵਾਉਂਦਾ ਹੈ।

ਝੂਠੀ ਸਖੀ ਜਾਨਿ ਬਧ ਕੀਨੋ ॥

झूठी सखी जानि बध कीनो ॥

(ਰਾਣੀ ਨੇ) ਸਖੀ ਨੂੰ ਝੂਠਾ ਜਾਣ ਕੇ ਮਰਵਾ ਦਿੱਤਾ।

ਮੂਰਖ ਰਾਵ ਭੇਦ ਨਹਿ ਚੀਨੋ ॥੩੨॥

मूरख राव भेद नहि चीनो ॥३२॥

ਮੂਰਖ ਰਾਜਾ ਭੇਦ ਨਾ ਪਾ ਸਕਿਆ ॥੩੨॥

ਦੋਹਰਾ ॥

दोहरा ॥

ਦੋਹਰਾ:

ਰਾਜਾ ਕੌ ਕਰਿ ਬਸਿ ਲਿਯੋ ਦੀਨੋ ਜਾਰ ਨਿਕਾਰਿ ॥

राजा कौ करि बसि लियो दीनो जार निकारि ॥

ਉਸ ਨੇ ਰਾਜੇ ਨੂੰ ਵਸ ਵਿਚ ਕਰ ਲਿਆ ਅਤੇ ਯਾਰ ਨੂੰ ਕੱਢ ਦਿੱਤਾ।

ਸਖਿਯਨ ਮੈ ਸਾਚੀ ਭਈ ਤੌਨੈ ਸਖੀ ਸੰਘਾਰਿ ॥੩੩॥

सखियन मै साची भई तौनै सखी संघारि ॥३३॥

ਉਸ ਸਖੀ ਨੂੰ ਮਾਰ ਕੇ (ਹੋਰਨਾ) ਸਖੀਆਂ ਵਿਚ ਸੱਚੀ ਹੋ ਗਈ ॥੩੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੩੨॥੨੬੨੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ बतीसवो चरित्र समापतम सतु सुभम सतु ॥१३२॥२६२४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੩੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੩੨॥੨੬੨੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਹੁਗਲੀ ਬੰਦਰ ਕੋ ਹੁਤੋ ਹਿੰਮਤ ਸਿੰਘ ਨ੍ਰਿਪ ਏਕ ॥

हुगली बंदर को हुतो हिंमत सिंघ नृप एक ॥

ਹੁਗਲੀ ਬੰਦਰਗਾਹ ਦਾ ਇਕ ਹਿੰਮਤ ਸਿੰਘ ਰਾਜਾ ਸੀ।

ਤਹਾ ਜਹਾਜ ਜਹਾਨ ਕੇ ਲਾਗਹਿ ਆਨਿ ਅਨੇਕ ॥੧॥

तहा जहाज जहान के लागहि आनि अनेक ॥१॥

ਉਥੇ ਸੰਸਾਰ ਦੇ ਅਨੇਕ ਜਹਾਜ਼ ਆ ਕੇ ਲਗਦੇ ਸਨ ॥੧॥

ਚੌਪਈ ॥

चौपई ॥

ਚੌਪਈ:

ਸੁਜਨਿ ਕੁਅਰਿ ਤਾ ਕੀ ਬਰ ਨਾਰੀ ॥

सुजनि कुअरि ता की बर नारी ॥

ਸੁਜਨਿ ਕੁਅਰਿ ਉਸ ਦੀ ਸੁੰਦਰ ਨਾਰੀ ਸੀ।

ਜਨੁਕ ਚੰਦ੍ਰ ਮੌ ਚੀਰਿ ਨਿਕਾਰੀ ॥

जनुक चंद्र मौ चीरि निकारी ॥

ਮਾਨੋ ਚੰਦ੍ਰਮਾ ਨੂੰ ਚੀਰ ਕੇ ਕਢੀ ਹੋਵੇ।

ਜੋਬਨ ਜੇਬ ਅਧਿਕ ਤਿਹ ਸੋਹੈ ॥

जोबन जेब अधिक तिह सोहै ॥

ਉਸ ਦਾ ਜੋਬਨ ਅਤੇ ਸਾਜ ਸਜਾਵਟ ਬਹੁਤ ਫਬਦੀ ਸੀ।

ਸੁਰ ਨਰ ਨਾਗ ਅਸੁਰ ਮਨ ਮੋਹੈ ॥੨॥

सुर नर नाग असुर मन मोहै ॥२॥

(ਉਸ ਨੂੰ ਵੇਖ ਕੇ) ਦੇਵਤਿਆਂ, ਮਨੁੱਖਾ, ਨਾਗਾ, ਦੈਂਤਾ ਦਾ ਮਨ ਮੋਹਿਆ ਜਾਦਾ ਸੀ ॥੨॥

ਪਰਮ ਸਿੰਘ ਰਾਜਾ ਅਤਿ ਭਾਰੋ ॥

परम सिंघ राजा अति भारो ॥

ਪਰਮ ਸਿੰਘ ਨਾ ਦਾ ਇਕ ਬਹੁਤ ਵੱਡਾ ਰਾਜਾ ਸੀ।

ਪਰਮ ਪੁਰਖ ਜਗ ਮਹਿ ਉਜਿਯਾਰੋ ॥

परम पुरख जग महि उजियारो ॥

ਸਾਰੇ ਜਗਤ ਵਿਚ ਉਹ ਪਰਮ ਪੁਰਖ ਵਜੋਂ ਪ੍ਰਸਿੱਧ ਸੀ।

ਤਾ ਕੀ ਦੇਹ ਰੂਪ ਅਤਿ ਝਮਕੈ ॥

ता की देह रूप अति झमकै ॥

ਉਸ ਦੇ ਸ਼ਰੀਰ ਦਾ ਰੂਪ ਲਿਸ਼ਕਾਰੇ ਮਾਰਦਾ ਸੀ।

ਮਾਨਹੁ ਦਿਪਤ ਦਾਮਨੀ ਦਮਕੈ ॥੩॥

मानहु दिपत दामनी दमकै ॥३॥

(ਇਸ ਤਰ੍ਹਾ ਪ੍ਰਤੀਤ ਹੁੰਦਾ ਸੀ) ਮਾਨੋ ਬਿਜਲੀ ਚਮਕ ਰਹੀ ਹੋਵੇ ॥੩॥

ਦੋਹਰਾ ॥

दोहरा ॥

ਦੋਹਰਾ:

ਸੁਜਨਿ ਕੁਅਰਿ ਤਾ ਕੋ ਮਹਾ ਰੀਝੀ ਰੂਪ ਨਿਹਾਰਿ ॥

सुजनि कुअरि ता को महा रीझी रूप निहारि ॥

(ਇਕ ਦਿਨ) ਸੁਜਨਿ ਕੁਅਰਿ ਉਸ ਦਾ ਰੂਪ ਵੇਖ ਕੇ ਬਹੁਤ ਰੀਝ ਗਈ।

ਗਿਰੀ ਮੂਰਛਨਾ ਹ੍ਵੈ ਧਰਨਿ ਮਾਰ ਕਰੀ ਬਿਸੰਭਾਰਿ ॥੪॥

गिरी मूरछना ह्वै धरनि मार करी बिसंभारि ॥४॥

ਬੇਹੋਸ਼ ਹੋ ਕੇ ਧਰਤੀ ਉਤੇ ਡਿਗ ਪਈ ਅਤੇ ਕਾਮ ਦੇਵ ('ਮਾਰ') ਨੇ ਬੇਸੁੱਧ ਕਰ ਦਿੱਤੀ ॥੪॥

ਅੜਿਲ ॥

अड़िल ॥

ਅੜਿਲ:

ਪਠੇ ਸਹਚਰੀ ਲੀਨੌ ਤਾਹਿ ਬੁਲਾਇ ਕੈ ॥

पठे सहचरी लीनौ ताहि बुलाइ कै ॥

ਸਖੀ ਨੂੰ ਭੇਜ ਕੇ (ਰਾਣੀ ਨੇ) ਉਸ ਨੂੰ ਬੁਲਾ ਲਿਆ।

ਰਤਿ ਮਾਨੀ ਤਿਹ ਸੰਗ ਸੁ ਮੋਦ ਬਢਾਇ ਕੈ ॥

रति मानी तिह संग सु मोद बढाइ कै ॥

ਆਨੰਦ ਵਧਾ ਕੇ ਉਸ ਨਾਲ ਰਤੀ-ਕ੍ਰੀੜਾ ਕੀਤੀ।

ਬਹੁਰਿ ਬਿਦਾ ਕਰਿ ਦਿਯੋ ਅਧਿਕ ਸੁਖ ਪਾਇਯੋ ॥

बहुरि बिदा करि दियो अधिक सुख पाइयो ॥

ਫਿਰ ਬਹੁਤ ਆਨੰਦ ਮਾਣ ਕੇ (ਉਸ ਨੂੰ) ਵਿਦਾ ਕਰ ਦਿੱਤਾ।

ਹੋ ਕਾਲ ਕ੍ਰਿਪਾ ਕਰਿ ਧਾਮ ਹਮਾਰੇ ਆਇਯੋ ॥੫॥

हो काल कृपा करि धाम हमारे आइयो ॥५॥

(ਅਤੇ ਕਿਹਾ) ਕ੍ਰਿਪਾ ਕਰ ਕੇ ਕਲ ਵੀ ਸਾਡੇ ਘਰ ਆਉਣਾ ॥੫॥

ਭੋਗ ਮਾਨਿ ਨ੍ਰਿਪ ਗਯੋ ਪ੍ਰਾਤ ਪੁਨਿ ਆਇਯੋ ॥

भोग मानि नृप गयो प्रात पुनि आइयो ॥

ਭੋਗ ਕਰ ਕੇ ਰਾਜਾ ਚਲਾ ਗਿਆ ਅਤੇ ਦੂਜੇ ਦਿਨ ਫਿਰ ਆ ਗਿਆ।

ਕਾਮ ਕੇਲ ਤ੍ਰਿਯ ਸਾਥ ਬਹੁਰਿ ਉਪਜਾਯੋ ॥

काम केल तृय साथ बहुरि उपजायो ॥

(ਉਸ ਨੇ) ਇਸਤਰੀ ਨਾਲ ਫਿਰ ਬਹੁਤ ਕਾਮ-ਕੇਲ ਕੀਤੀ।

ਪੁਨਿ ਰਾਨੀ ਜੂ ਬਚਨ ਮੀਤ ਸੋ ਯੌ ਕਿਯੋ ॥

पुनि रानी जू बचन मीत सो यौ कियो ॥

ਫਿਰ ਰਾਣੀ ਨੇ ਮਿਤਰ ਨਾਲ ਇਸ ਤਰ੍ਹਾ ਗੱਲ ਕੀਤੀ

ਹੋ ਹਮਰੈ ਚਿਤ ਚੁਰਾਇ ਲਲਾ ਜੂ ਤੁਮ ਲਿਯੋ ॥੬॥

हो हमरै चित चुराइ लला जू तुम लियो ॥६॥

ਕਿ ਹੇ ਮੇਰੇ ਪਿਆਰੇ! ਤੁਸੀਂ ਮੇਰਾ ਚਿਤ ਚੁਰਾ ਲਿਆ ਹੈ ॥੬॥

ਜਾ ਤੇ ਤੁਮ ਕੋ ਮੀਤ ਸੁ ਪਤਿ ਕਰਿ ਪਾਇਯੈ ॥

जा ते तुम को मीत सु पति करि पाइयै ॥

ਹੇ ਮਿਤਰ! ਜਿਸ ਤਰ੍ਹਾ ਨਾਲ ਤੁਹਾਨੂੰ ਪਤੀ ਰੂਪ ਵਿਚ ਪ੍ਰਾਪਤ ਕਰ ਸਕਾ,

ਤਾ ਤੇ ਸੋਊ ਆਜੁ ਚਰਿਤ੍ਰ ਬਨਾਇਯੈ ॥

ता ते सोऊ आजु चरित्र बनाइयै ॥

ਇਸ ਲਈ ਅਜ ਮੈਂ ਉਹੀ ਚਰਿਤ੍ਰ ਕਰਦੀ ਹਾ।

ਜੌ ਮੈ ਕਹੋ ਸੁ ਕਰਿਯਹੁ ਸਾਜਨ ਆਇ ਕੈ ॥

जौ मै कहो सु करियहु साजन आइ कै ॥

ਹੇ ਸਾਜਨ! ਜੋ ਮੈਂ ਕਹਾ, ਉਹੀ ਤੁਸੀਂ ਆ ਕੇ ਕਰਨਾ

ਹੋ ਮੋ ਕਹ ਹਰ ਲੈ ਜੈਯਹੁ ਹਰਖ ਬਢਾਇ ਕੈ ॥੭॥

हो मो कह हर लै जैयहु हरख बढाइ कै ॥७॥

ਅਤੇ ਮੈਨੂੰ ਆਨੰਦ ਪੂਰਵਕ ਕਢ ਲੈ ਜਾਣਾ ॥੭॥

ਏਕ ਬਾਸ ਸੋ ਕੁਪਿਯਾ ਕਸੀ ਸੁਧਾਰਿ ਕੈ ॥

एक बास सो कुपिया कसी सुधारि कै ॥

ਇਕ ਬਾਸ ਨਾਲ (ਇਕ) ਕੁਪੀ ਚੰਗੀ ਤਰ੍ਹਾ ਕਸ ਕੇ ਬੰਨ ਦਿੱਤੀ

ਗਾੜੀ ਰੇਤੀ ਮਾਝ ਸੁ ਸਭਨ ਦਿਖਾਰਿ ਕੈ ॥

गाड़ी रेती माझ सु सभन दिखारि कै ॥

ਅਤੇ ਸਭ ਨੂੰ ਵਿਖਾ ਕੇ ਚੰਗੀ ਤਰ੍ਹਾ ਰੇਤ ਵਿਚ ਗਡ ਦਿੱਤੀ।

ਆਖੈ ਦੋਊ ਬੰਧਾਇ ਨਿਸਾ ਕੋ ਆਇ ਕੈ ॥

आखै दोऊ बंधाइ निसा को आइ कै ॥

ਜੋ ਵਿਅਕਤੀ ਰਾਤ ਨੂੰ ਆ ਕੇ ਅੱਖਾ ਬੰਨ੍ਹਵਾ ਕੇ

ਹੋ ਮਾਰੈ ਯਾ ਕੋ ਬਾਨ ਤੁਰੰਗ ਧਵਾਇ ਕੈ ॥੮॥

हो मारै या को बान तुरंग धवाइ कै ॥८॥

ਅਤੇ ਘੋੜੇ ਨੂੰ ਭਜਾ ਕੇ ਇਸ ਨੂੰ ਬਾਣ ਮਾਰੇਗਾ ॥੮॥

ਚੌਪਈ ॥

चौपई ॥

ਚੌਪਈ:

ਪ੍ਰਥਮ ਜੁ ਨਰ ਦੋਊ ਆਖਿ ਮੁੰਦਾਵੈ ॥

प्रथम जु नर दोऊ आखि मुँदावै ॥

ਪਹਿਲਾ ਜੋ ਵਿਅਕਤੀ ਅੱਖਾ ਨੂੰ ਬੰਨ੍ਹਵਾਏਗਾ (ਮੁੰਦਵਾਏਗਾ)

ਰਾਤਿ ਅੰਧੇਰੀ ਤੁਰੈ ਧਵਾਵੈ ॥

राति अंधेरी तुरै धवावै ॥

ਅਤੇ ਹਨੇਰੀ ਰਾਤ ਵਿਚ ਘੋੜਾ ਭਜਾਏਗਾ।

ਬਾਦਗਸਤਿਯਾ ਇਹ ਸਰ ਮਾਰੈ ॥

ਬਾਦਗਸਤਿਯਾ ਇਹ ਸਰ ਮਾਰੈ ॥
ਸ਼ਬਦਬੇਧੀ ਨਿਸ਼ਾਣਾ (ਬਾਦਗਸਤਿਯਾ) ਬੰਨ੍ਹ ਕੇ ਇਸ (ਕੁਪੀ) ਨੂੰ ਤੀਰ ਮਾਰੇਗਾ,

ਸੋ ਰਾਨੀ ਕੈ ਸਾਥ ਬਿਹਾਰੈ ॥੯॥
सो रानी कै साथ बिहारै ॥९॥
ਉਹ ਰਾਣੀ ਨਾਲ ਰਮਣ ਕਰੇਗਾ ॥੯॥

ਯਹ ਸੁਨਿ ਬਾਤ ਸਭਨ ਹੂੰ ਪਾਯੋ ॥
यह सुनि बात सभन हूँ पायो ॥
ਇਹ ਗੱਲ ਸਾਰਿਆਂ ਨੇ ਸੁਣ ਲਈ।

ਬਿਸਿਖ ਚਲਾਤ ਤੁਰੰਗ ਧਵਾਯੋ ॥
बिसिख चलात तुरंग धवायो ॥
ਘੋੜੇ ਦੌੜਾ ਕੇ ਤੀਰ ਚਲਾਏ।

ਰਾਤ੍ਰਿ ਅਧੇਰੀ ਆਖਿ ਮੁੰਦਾਵੈ ॥
रातृ अधेरी आखि मुँदावै ॥
ਪਰ ਹਨੇਰੀ ਰਾਤ ਵਿਚ ਅੱਖਾ ਬੰਦ ਕਰਵਾ ਕੇ

ਚੋਟ ਚਲਾਤ ਕਹੂੰ ਕਹੂੰ ਜਾਵੈ ॥੧੦॥
चोट चलात कहूँ कहूँ जावै ॥१०॥
(ਜੋ ਕੋਈ ਵੀ ਤੀਰ ਦੀ) ਚੋਟ ਕਰਦਾ, ਉਹ ਚਲਾਉਂਦਾ ਕਿਧਰ ਨੂੰ ਸੀ ਅਤੇ ਪਹੁੰਚਦਾ ਕਿਧਰੇ ਹੋਰ ਸੀ ॥੧੦॥

ਦੇਸ ਦੇਸ ਏਸ੍ਵਰ ਚਲਿ ਆਵੈ ॥
देस देस एस्वर चलि आवै ॥
ਦੇਸ ਦੇਸਾਤਰਾ ਦੇ ਰਾਜੇ ਚਲ ਕੇ ਆਉਂਦੇ।

ਆਖਿ ਮੂੰਦ ਦੋਊ ਤੀਰ ਚਲਾਵੈ ॥
आखि मूँद दोऊ तीर चलावै ॥

ਦੋਵੇਂ ਅੱਖਾ ਬੰਦ ਕਰ ਕੇ ਤੀਰ ਚਲਾਉਂਦੇ।

ਅਰਧ ਰਾਤ੍ਰਿ ਕਛੁ ਦ੍ਰਿਸਟਿ ਨ ਆਵੈ ॥

अरध रातृ कछु द्रसटि न आवै ॥

ਅੱਧੀ ਰਾਤ ਨੂੰ ਕੁਝ ਨਜ਼ਰ ਨਹੀਂ ਸੀ ਆਉਂਦਾ।

ਛੋਰੈ ਚੋਟ ਕਹੂੰ ਕਹੂੰ ਜਾਵੈ ॥੧੧॥

छोरै चोट कहूँ कहूँ जावै ॥११॥

(ਉਹ ਤੀਰ ਦੀ) ਚੋਟ ਕਿਧਰੇ ਕਰਦੇ, ਪਰ (ਉਹ) ਕਿਤੇ ਹੋਰ ਹੀ ਜਾ ਕੇ ਡਿਗਦੇ ॥੧੧॥

ਦੋਹਰਾ ॥

दोहरा ॥

ਦੋਹਰਾ:

ਅਰਧ ਰਾਤ੍ਰਿ ਮੂੰਦੇ ਦ੍ਰਿਗਨ ਸਭ ਕੋਊ ਤੀਰ ਚਲਾਇ ॥

अरध रातृ मूँदे द्रगन सभ कोऊ तीर चलाइ ॥

ਅੱਧੀ ਰਾਤ ਨੂੰ ਅੱਖਾ ਬੰਦ ਕਰ ਕੇ ਸਭ ਕੋਈ ਤੀਰ ਚਲਾਉਂਦੇ।

ਜੀਤਿ ਨ ਰਾਨੀ ਕੌ ਸਕੈ ਨਿਜੁ ਰਾਨਿਨ ਦੈ ਜਾਇ ॥੧੨॥

जीति न रानी कौ सकै निजु रानिन दै जाइ ॥१२॥

ਪਰ ਰਾਣੀ ਨੂੰ ਜਿਤ ਨਾ ਸਕਦੇ, ਸਗੋਂ ਆਪਣੀਆਂ ਰਾਣੀਆਂ ਦੇ ਜਾਦੇ ॥੧੨॥

ਚੌਪਈ ॥

चौपई ॥

ਚੌਪਈ:

ਰਾਜਾ ਜੂ ਹਰਖਿਤ ਅਤਿ ਭਯੋ ॥

राजा जू हरखित अति भयो ॥

ਰਾਜਾ (ਹਿੰਮਤ ਸਿੰਘ) ਇਸ ਕਰ ਕੇ ਬਹੁਤ ਖ਼ੁਸ਼ ਹੋਇਆ

ਰਾਨੀ ਭਲੋ ਭੇਦ ਕਹਿ ਦਯੋ ॥

रानी भलो भेद कहि दयो ॥

ਕਿ ਰਾਣੀ ਨੇ ਚੰਗੀ ਭੇਦ ਦੀ ਗੱਲ ਦਸੀ ਹੈ।

ਸੁਜਨਿ ਕੁਅਰਿ ਜੂ ਕੋ ਕੋ ਪੈ ਹੈ ॥

सुजनि कुअरि जू को को पै है ॥

ਸੁਜਨਿ ਕੁਅਰਿ ਨੂੰ ਤਾ ਕੋਈ ਪ੍ਰਾਪਤ ਨਹੀਂ ਕਰ ਸਕਦਾ,

ਨਿਜੁ ਰਾਨਿਨ ਮੋ ਕੌ ਦੈ ਜੈ ਹੈ ॥੧੩॥

निजु रानिन मो कौ दै जै है ॥१३॥

ਪਰ ਆਪਣੀਆਂ ਰਾਣੀਆਂ ਮੈਨੂੰ ਦੇ ਜਾਦੇ ਹਨ ॥੧੩॥

ਤਬ ਲੌ ਪਰਮ ਸਿੰਘ ਜੂ ਆਏ ॥

तब लौ परम सिंघ जू आए ॥

ਤਦ ਤਕ ਪਰਮ ਸਿੰਘ ਆ ਗਿਆ

ਜਿਹ ਰਾਨੀ ਸੌ ਕੇਲ ਕਮਾਏ ॥

जिह रानी सौ केल कमाए ॥

ਜਿਸ ਨੇ ਰਾਣੀ ਨਾਲ ਰਤੀ ਮਨਾਈ ਸੀ।

ਭਲੀ ਭਾਤਿ ਡੇਰਾ ਤਿਹ ਦੀਨੋ ॥

भली भाति डेरा तिह दीनो ॥

ਉਸ ਨੂੰ ਚੰਗੀ ਤਰ੍ਹਾ ਨਾਲ ਠਿਕਾਣਾ ਦਿੱਤਾ ਗਿਆ

ਭਾਤਿ ਭਾਤਿ ਸੌ ਆਦਰੁ ਕੀਨੋ ॥੧੪॥

भाति भाति सौ आदरु कीनो ॥१४॥

ਅਤੇ ਭਾਤ ਭਾਤ ਨਾਲ ਆਦਰ ਕੀਤਾ ਗਿਆ ॥੧੪॥

ਰੈਨਿ ਭਈ ਰਾਨੀਯਹਿ ਬੁਲਾਯੋ ॥

रैनि भई रानीयहि बुलायो ॥

ਰਾਤ ਪੈਣ ਤੇ ਰਾਣੀ ਨੇ ਬੁਲਾਇਆ।

ਬਹੁਰਿ ਤਵਨ ਸੌ ਕੇਲ ਕਮਾਯੋ ॥

बहुरि तवन सौ केल कमायो ॥

ਉਸ ਨਾਲ ਫਿਰ ਕਾਮ-ਕ੍ਰੀੜਾ ਕੀਤੀ।

ਅੰਧਕਾਰ ਭਏ ਬਾਸ ਉਤਾਰਿਯੋ ॥

अंधकार भए बास उतारियो ॥

ਹਨੇਰਾ ਪੈਣ ਤੇ ਬਾਸ ਉਤਾਰ ਲਿਆ

ਕੁਪਿਯਾ ਕੌ ਭੂ ਪਰ ਧਰਿ ਪਾਰਿਯੋ ॥੧੫॥

कुपिया कौ भू पर धरि पारियो ॥१५॥

ਅਤੇ ਕੁਪੀ ਨੂੰ ਧਰਤੀ ਉਤੇ ਧਰ ਦਿੱਤਾ ॥੧੫॥

ਦੋਹਰਾ ॥

दोहरा ॥

ਦੋਹਰਾ:

ਕੁਪਿਯਹਿ ਬਾਨ ਪ੍ਰਹਾਰ ਕਰਿ ਵੈਸਹਿ ਧਰੀ ਬਨਾਇ ॥

कुपियहि बान प्रहार करि वैसहि धरी बनाइ ॥

ਕੁਪੀ ਵਿਚ ਬਾਣ ਮਾਰ ਕੇ (ਫਿਰ) ਉਸੇ ਤਰ੍ਹਾ ਰਖ ਦਿੱਤੀ।

ਬਿਦਾ ਕਿਯੋ ਰਤਿ ਮਾਨਿ ਕੈ ਐਸੋ ਮੰਤ੍ਰ ਸਿਖਾਇ ॥੧੬॥

बिदा कियो रति मानि कै ऐसो मंत्र सिखाइ ॥१६॥

ਰਤੀ-ਕ੍ਰੀੜਾ ਕਰ ਕੇ ਅਤੇ ਸਾਰੀ ਗੱਲ ਸਮਝਾ ਕੇ (ਮਿਤਰ ਨੂੰ) ਵਿਦਾ ਕਰ ਦਿੱਤਾ ॥੧੬॥

ਚੌਪਈ ॥

ਚੌਪਈ ॥

ਚੌਪਈ:

ਤੁਮ ਅਬ ਹੀ ਰਾਜਾ ਪੈ ਜੈਯੋ ॥

तुम अब ही राजा पै जैयो ॥

(ਉਸ ਨੂੰ ਸਮਝਾਇਆ ਕਿ) ਤੁਸੀਂ ਹੁਣ ਹੀ ਰਾਜੇ ਕੋਲ ਜਾਓ

ਐਸੇ ਬਚਨ ਉਚਾਰਤ ਹ੍ਵੈਯੋ ॥

ऐसे बचन उचारत ह्वैयो ॥

ਅਤੇ ਇਸ ਤਰ੍ਹਾ ਬਚਨ ਕਹਿਣਾ

ਹੋਹੂੰ ਬਿਸਿਖ ਬਗਾਵਨ ਆਯੋ ॥

होहूँ बिसिख बगावन आयो ॥

ਕਿ ਮੈਂ ਵੀ ਤੀਰ ਚਲਾਉਣ ਆਇਆ ਹਾ

ਚਾਹਤ ਤੁਮੈ ਚਰਿਤ੍ਰ ਦਿਖਾਯੋ ॥੧੭॥

चाहत तुमै चरित्र दिखायो ॥१७॥

ਅਤੇ ਤੁਹਾਨੂੰ ਆਪਣੀ ਕਲਾ (ਦਾ ਰੂਪ) ਵਿਖਾਉਣਾ ਚਾਹੁੰਦਾ ਹਾ ॥੧੭॥

ਰਾਜਾ ਕੋ ਮਨ ਭਯੋ ਅਨੰਦੰ ॥

राजा को मन भयो अनंदं ॥

(ਰਾਜਾ ਪਰਮ ਸਿੰਘ ਦੀ ਗੱਲ ਸੁਣ ਕੇ) ਰਾਜਾ (ਹਿੰਮਤ ਸਿੰਘ) ਦਾ ਮਨ ਪ੍ਰਸੰਨ ਹੋ ਗਿਆ।

ਬੋਲਤ ਬਚਨ ਕਹਾ ਮਤਿ ਮੰਦੰ ॥

बोलत बचन कहा मति मंदं ॥

(ਸੋਚਣ ਲਗਾ ਕਿ) ਇਹ ਮੂਰਖ ਕੀ ਕਹਿ ਰਿਹਾ ਹੈ।

ਆਖਿ ਮੂੰਦਿ ਦੋਊ ਬਾਨ ਚਲੈਹੌਂ ॥

आखि मूँदि दोऊ बान चलैहौ ॥

ਇਹ ਦੋਵੇਂ ਅੱਖਾ ਬੰਦ ਕਰ ਕੇ ਤੀਰ ਚਲਾਵੇਗਾ (ਅਤੇ ਇਸ ਦੇ ਅਸਫਲ ਹੋਣ ਤੇ)

ਯਾ ਕੀ ਦੋਊ ਤ੍ਰਿਯਾ ਗਹਿ ਲੈ ਹੋ ॥੧੮॥

या की दोऊ तृया गहि लै हो ॥१८॥

ਇਸ ਦੀਆਂ ਦੋਵੇਂ ਇਸਤਰੀਆਂ ਮੈਂ ਪ੍ਰਾਪਤ ਕਰ ਲਵਾਗਾ ॥੧੮॥

ਤਾ ਕੀ ਆਂਖਿ ਬਾਧਿ ਦੋਊ ਲਈ ॥

ता की आँखि बाधि दोऊ लई ॥

ਉਸ ਦੀਆਂ ਦੋਵੇਂ ਅੱਖਾ ਬੰਨ੍ਹ ਦਿੱਤੀਆਂ।

ਤੀਰ ਕਮਾਨ ਹਾਥ ਮੈ ਦਈ ॥

तीर कमान हाथ मै दई ॥

ਤੀਰ ਕਮਾਨ ਹੱਥ ਵਿਚ ਦੇ ਦਿੱਤੀ।

ਚਾਬੁਕ ਹੈ ਹਨਿ ਬਿਸਿਖ ਬਗਾਯੋ ॥

चाबुक है हनि बिसिख बगायो ॥

ਘੋੜੇ ਨੂੰ ਚਾਬੁਕ ਮਾਰ ਕੇ (ਉਸ ਨੇ) ਬਾਣ ਚਲਾ ਦਿੱਤਾ।

ਉਹਾ ਠਾਢਿ ਤ੍ਰਿਯ ਤਾਲ ਬਜਾਯੋ ॥੧੯॥

उहा ठाढि तृय ताल बजायो ॥१९॥

ਉਧਰ ਖੜੋਤੀ ਇਸਤਰੀ ਨੇ ਤਾੜੀ ਵਜਾ ਦਿੱਤੀ (ਅਰਥਾਤ ਆਵਾਜ਼ ਕਰ ਦਿੱਤੀ) ॥੧੯॥

ਸਭਨ ਤਰਾਕ ਸਬਦ ਸੁਨਿ ਪਾਯੋ ॥

सभन तराक सबद सुनि पायो ॥

ਸਭ ਨੇ ਤਾੜੀ ਦੇ ਖੜਾਕ ਦਾ ਸ਼ਬਦ ਸੁਣ ਲਿਆ।

ਜਾਨੁਕਿ ਇਨ ਤਿਹ ਤੀਰ ਲਗਾਯੋ ॥

जानुकि इन तिह तीर लगायो ॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਇਸ ਨੇ (ਕੁਪੀ ਨੂੰ) ਤੀਰ ਮਾਰਿਆ ਹੋਵੇ।

ਬਾਸ ਉਤਾਰਿ ਬਿਲੋਕਹਿ ਕਹਾ ॥

बास उतारि बिलोकहि कहा ॥

ਫਿਰ ਬਾਸ ਉਤਾਰ ਕੇ ਵੇਖਿਆ ਗਿਆ।

ਬਾਕੋ ਬਾਨ ਬਿਰਾਜਤ ਉਹਾ ॥੨੦॥

बाको बान बिराजत उहा ॥२०॥

ਸੁੰਦਰ ਬਾਣ ਉਥੇ ਲਗਾ ਹੋਇਆ ਸੀ ॥੨੦॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਭਯੋ ਫੂਕ ਰਾਜਾ ਤ੍ਰਿਯੋ ਪਿੰਡ ਹਾਰੀ ॥

भयो फूक राजा तृयो पिंड हारी ॥

ਰਾਜੇ ਨੇ ਆਪਣੀ ਇਸਤਰੀ ਨੂੰ ਸਦੇਹ ਹਾਰ ਕੇ ਫੂਕ ਕਢਵਾ ਲਈ।

ਮਨੋਂ ਆਨਿ ਕੈ ਲਾਤ ਸੈਤਾਨ ਮਾਰੀ ॥

मनौ आनि कै लात सैतान मारी ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸ਼ੈਤਾਨ ਨੇ ਆ ਕੇ ਲਤ ਮਾਰੀ ਹੋਵੇ।

ਰਹਿਯੋ ਮੂੰਡ ਕੌ ਨ੍ਯਾਇ ਬੈਨੇ ਨ ਬੋਲੈ ॥

रहियो मूँड कौ न्याइ बैने न बोलै ॥

ਉਹ ਸਿਰ ਨੀਵਾ ਕਰ ਕੇ ਬੈਠ ਗਿਆ ਅਤੇ ਮੂਹੋਂ ਨਾ ਬੋਲਿਆ।

ਗਿਰਿਯੋ ਝੂੰਮਿ ਕੈ ਭੂੰਮਿ ਆਖੈਂ ਨ ਖੋਲੈ ॥੨੧॥

गिरियो झूँमि कै भूँमि आखैं न खोलै ॥२१॥

ਘੁਮੇਰੀ ਖਾ ਕੇ ਧਰਤੀ ਉਤੇ ਡਿਗ ਪਿਆ ਅਤੇ ਅੱਖਾ ਨਾ ਖੋਲ੍ਹੀਆਂ ॥੨੧॥

ਘਰੀ ਚਾਰਿ ਬੀਤੇ ਪ੍ਰਭਾ ਨੈਕ ਪਾਈ ॥

घरी चारि बीते प्रभा नैक पाई ॥

ਚਾਰ ਘੜੀਆਂ ਬੀਤਣ ਤੋਂ ਬਾਦ ਕੁਝ ਸੁਰਤ ਆਈ।

ਗਿਰਿਯੋ ਫੇਰਿ ਭੂਮੈ ਕਹੂੰ ਰਾਵ ਜਾਈ ॥

गिरियो फेरि भूमै कहूँ राव जाई ॥

(ਪਰ) ਫਿਰ ਕਿਤੇ ਜਾ ਕੇ ਭੂਮੀ ਉਤੇ ਡਿਗ ਪਿਆ।

ਕਹੂੰ ਪਾਗ ਛੂਟੀ ਕਹੂੰ ਹਾਰ ਟੂਟੇ ॥

कहूँ पाग छूटी कहूँ हार टूटे ॥

ਕਿਤੇ ਪੱਗ ਡਿਗ ਗਈ ਅਤੇ ਕਿਤੇ ਹਾਰ ਟੁਟ ਗਏ।

ਗਿਰੈ ਬੀਰ ਜਯੋ ਘੂੰਮਿ ਪ੍ਰਾਨੈ ਨਿਖੂਟੇ ॥੨੨॥

गिरै बीर ज्यो घूँमि प्रानै निखूटे ॥२२॥

(ਉਹ ਉਸ) ਸੂਰਮੇ ਵਾਗ ਘੁਮੇਰੀ ਖਾ ਕੇ ਡਿਗ ਰਿਹਾ ਸੀ, ਜੋ ਮਰਨ ਵਾਲਾ ਹੁੰਦਾ ਹੈ ॥੨੨॥

ਸਭੈ ਲੋਕ ਧਾਏ ਲਯੋਠਾਇ ਤਾ ਕੌ ॥

सभै लोक धाए लयोठाइ ता कौ ॥

ਸਾਰੇ ਲੋਕ ਭਜ ਪਏ ਅਤੇ ਉਸ ਨੂੰ ਸੰਭਾਲ ਲਿਆ।

ਘਨੌ ਸੀਂਚਿ ਕੈ ਬਾਰਿ ਗੁਲਾਬ ਵਾ ਕੌ ॥

घनौ सींचि कै बारि गुलाब वा कौ ॥

ਉਸ ਉਤੇ ਗੁਲਾਬ ਦਾ ਬਹੁਤ ਅਰਕ ਛਿੜਕਿਆ।

ਘਰੀ ਪਾਚ ਪਾਛੈ ਨ੍ਰਿਪਤਿ ਸੁਧਿ ਪਾਈ ॥

घरी पाच पाछै नृपति सुधि पाई ॥

ਪੰਜ ਘੜੀਆਂ ਬਾਦ ਰਾਜੇ ਨੂੰ ਹੋਸ਼ ਆਈ।

ਕਰੀ ਭਾਤਿ ਭ੍ਰਿਤੰ ਅਨੇਕੈ ਬਢਾਈ ॥੨੩॥

ਕਰੀ ਭਾਤਿ ਭ੍ਰਿਤੰ ਅਨੇਕੈ ਬਢਾਈ ॥੨੩॥

करी भाति भृतं अनेकै बढाई ॥२३॥

ਨੌਕਰਾ ਚਾਕਰਾ ਨੇ ਬਹੁਤ ਤਰ੍ਹਾ ਨਾਲ ਵਡਿਆਈ ਕੀਤੀ ॥੨੩॥

ਡਰੇ ਕਾਜ ਕਾਹੇ ਮਹਾਰਾਜ ਮੇਰੇ ॥

डरे काज काहे महाराज मेरे ॥

ਹੇ ਮੇਰੇ ਮਹਾਰਾਜ! ਤੁਸੀਂ ਕਿਹੜੀ ਗੱਲ ਕਰ ਕੇ ਡਰੇ ਹੋ।

ਲਏ ਸੂਰ ਠਾਢੇ ਸਭੈ ਸਸਤ੍ਰ ਤੇਰੇ ॥

लए सूर ठाढे सभै ससत्र तेरे ॥

ਤੁਹਾਡੇ ਸਾਰੇ ਸੂਰਮੇ ਸ਼ਸਤ੍ਰ ਲੈ ਕੇ ਇਥੇ ਖੜੋਤੇ ਹਨ।

ਕਹੋ ਮਾਰਿ ਡਾਰੈ ਕਹੋ ਬਾਧਿ ਲ੍ਯਾਵੈ ॥

कहो मारि डारै कहो बाधि ल्यावै ॥

ਜੇ ਆਗਿਆ ਹੋਵੇ (ਤਾ ਉਸ ਵਿਅਕਤੀ ਨੂੰ) ਮਾਰ ਦੇਈਏ ਜਾ ਬੰਨ੍ਹ ਕੇ ਲੈ ਆਈਏ।

ਕਹੋ ਕਾਟਿ ਕੇ ਨਾਕ ਲੀਕੈ ਲਗਾਵੈ ॥੨੪॥

कहो काटि के नाक लीकै लगावै ॥२४॥

ਆਗਿਆ ਹੋਵੇ ਤਾ (ਉਸ ਦਾ) ਨਕ ਵਢ ਕੇ ਲਕੀਰਾ ਕਢਾਈਏ (ਅਥਵਾ ਨਕ ਕਟ ਕੇ ਕਲੰਕਿਤ ਕਰ ਦੇਈਏ) ॥੨੪॥

ਸਵੈਯਾ ॥

सवैया ॥

ਸਵੈਯਾ:

ਹਿੰਮਤ ਸਿੰਘ ਕਹੀ ਹਸਿ ਕੈ ਚਿਤ ਮੈ ਅਤਿ ਰੋਸ ਕੋ ਮਾਰਿ ਮਰੂਰੋ ॥

हिंमत सिंघ कही हसि कै चित मै अति रोस को मारि मरूरो ॥

ਚਿਤ ਵਿਚ ਬਹੁਤ ਕ੍ਰੋਧ ਕਰ ਕੇ ਪਰ ਉਪਰੋਂ ਹਸ ਕੇ ਹਿੰਮਤ ਸਿੰਘ ਨੇ ਕਿਹਾ

ਏਕ ਧਨੀ ਨਵ ਜੋਬਨ ਦੂਸਰ ਤੀਸਰੇ ਹੋ ਪੁਰਸੋਤਮ ਪੂਰੋ ॥

एक धनी नव जोबन दूसर तीसरे हो पुरसोतम पूरो ॥

ਕਿ (ਇਹ ਰਾਜਾ ਪਰਮ ਸਿੰਘ) ਇਕ ਤਾ ਧਨੀ ਹੈ, ਦੂਜਾ ਨੌਜਵਾਨ ਹੈ ਅਤੇ ਤੀਜਾ ਇਹ ਪੂਰੀ ਤਰ੍ਹਾ ਉਤਮ ਪੁਰਸ਼ ਹੈ।

ਆਖਿਨ ਮੂੰਦਿ ਹਨ੍ਯੋ ਕੁਪਿਯਾ ਕਹ ਯਾ ਪਰ ਕੋਪ ਕਿਯੋ ਸਭ ਕੂਰੋ ॥

आखिन मूँदि हन्यो कुपिया कह या पर कोप कियो सभ कूरो ॥

(ਇਸ ਨੇ) ਅੱਖਾ ਬੰਦ ਕਰ ਕੇ ਕੁਪੀ ਨੂੰ ਤੀਰ ਨਾਲ ਵਿੰਨ੍ਹਿਆ ਹੈ, ਇਸ ਲਈ ਇਸ ਉਤੇ ਗੁੱਸਾ ਕਰਨਾ ਵਿਅਰਥ ਹੈ।

ਕੈਸੇ ਕੈ ਆਜੁ ਹਨੋ ਇਹ ਕੋ ਜੁ ਹੈ ਰਾਵ ਬਡੋ ਅਰੁ ਸੁੰਦਰ ਸੂਰੋ ॥੨੫॥

कैसे कै आजु हनो इह को जु है राव बडो अरु सुँदर सूरो ॥२५॥

(ਮੈਂ) ਅਜ ਇਸ ਨੂੰ ਕਿਵੇਂ ਮਾਰ ਦਿਆਂ, ਇਹ ਬਹੁਤ ਸੁੰਦਰ ਰਾਜਾ ਅਤੇ ਸੂਰਮਾ ਹੈ ॥੨੫॥

ਚੌਪਈ ॥

चौपई ॥

ਚੌਪਈ:

ਕਹਿ ਐਸੀ ਨ੍ਰਿਪ ਸੀਸ ਢੁਰਾਯੋ ॥

कहि ऐसी नृप सीस ढुरायो ॥

ਇਸ ਤਰ੍ਹਾ ਕਹਿ ਕੇ ਰਾਜੇ ਨੇ ਸਿਰ ਹਿਲਾਇਆ।

ਤਾ ਸੁੰਦਰਿ ਪਰ ਕਛੂ ਨ ਬਸਾਯੋ ॥

ता सुँदरि पर कछु न बसायो ॥

ਉਸ ਸੁੰਦਰ (ਰਾਜੇ) ਉਤੇ ਉਸ ਦਾ ਕੋਈ ਵਸ ਨਾ ਚਲਿਆ।

ਗ੍ਰਿਹ ਤੇ ਕਾਢਿ ਤ੍ਰਿਯਹਿ ਪੁਨਿ ਦੀਨੀ ॥

गृह ते काढि तृयहि पुनि दीनी ॥

(ਉਸ ਨੇ) ਘਰੋਂ ਇਸਤਰੀ ਕਢ ਕੇ ਫਿਰ (ਉਸ ਨੂੰ) ਦੇ ਦਿੱਤੀ।

ਇਹ ਚਰਿਤ੍ਰ ਸੇਤੀ ਹਰਿ ਲੀਨੀ ॥੨੬॥

इह चरित्र सेती हरि लीनी ॥२६॥

ਇਸ ਚਰਿਤ੍ਰ ਨਾਲ (ਪਰਮ ਸਿੰਘ ਨੇ ਰਾਣੀ ਨੂੰ) ਜਿਤ ਲਿਆ ॥੨੬॥

ਦੋਹਰਾ ॥

दोहरा ॥

ਦੋਹਰਾ:

ਤਿਹ ਰਾਨੀ ਪਾਵਤ ਭਈ ਐਸੋ ਚਰਿਤ੍ਰ ਬਨਾਇ ॥

तिह रानी पावत भई ऐसो चरित्र बनाइ ॥

ਰਾਣੀ ਨੇ ਅਜਿਹਾ ਚਰਿਤ੍ਰ ਖੇਡ ਕੇ ਉਸ ਨੂੰ ਪ੍ਰਾਪਤ ਕਰ ਲਿਆ।

ਲੈ ਤਾ ਕੋ ਗ੍ਰਿਹ ਕੋ ਗਯੋ ਅਧਿਕ ਹ੍ਰਿਦੈ ਸੁਖ ਪਾਇ ॥੨੭॥

लै ता को ग्रिह को गयो अधिक ह्रिदै सुख पाइ ॥२७॥

ਉਸ ਨੂੰ ਲੈ ਕੇ ਉਹ ਆਨੰਦ ਪੂਰਵਕ ਘਰ ਗਿਆ ॥੨੭॥

ਸੋਰਠਾ ॥

सोरठा ॥

ਸੋਰਠਾ:

ਸਕਿਯੋ ਨ ਭੇਦ ਪਛਾਨਿ ਇਹ ਛਲ ਸੋ ਛੈਲੀ ਛਲ੍ਯੋ ॥

सकियो न भेद पछानि इह छल सो छैली छल्यो ॥

(ਰਾਜਾ) ਇਸ ਭੇਦ ਨੂੰ ਨਾ ਪਛਾਣ ਸਕਿਆ ਅਤੇ ਇਸ ਛਲ ਨਾਲ ਇਸਤਰੀ ਨੇ ਛਲ ਲਿਆ।

ਰਹਿਯੋ ਮੋਨਿ ਮੁਖਿ ਠਾਨਿ ਨਾਰ ਰਹਿਯੋ ਨਿਹੁਰਾਇ ਕੈ ॥੨੮॥

रहियो मोनि मुखि ठानि नार रहियो निहुराइ कै ॥२८॥

ਉਹ (ਆਪਣੀ ਇਸਤਰੀ ਹਾਰ ਕੇ) ਅਤੇ ਗਰਦਨ ਨੀਵੀਂ ਕਰ ਕੇ ਚੁਪ ਹੋ ਕੇ ਬੈਠ ਗਿਆ ॥੨੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤੇਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੩੩॥੨੬੫੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ तेतीसवो चरित्र समापतम सतु सुभम सतु ॥१३३॥२६५२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੩੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੩੩॥੨੬੫੨॥ ਚਲਦਾ॥

ਚੌਪਈ ॥

चौपई ॥

ਚੌਪਈ:

ਸਬਕ ਸਿੰਘ ਰਾਜਾ ਇਕ ਭਾਰੀ ॥

सबक सिंघ राजा इक भारी ॥

ਸਬਕ ਸਿੰਘ ਨਾ ਦਾ ਇਕ ਵੱਡਾ ਰਾਜਾ ਸੀ।

ਬਾਜ ਮਤੀ ਤਾ ਕੀ ਬਰ ਨਾਰੀ ॥

बाज मती ता की बर नारी ॥

ਉਸ ਦੀ ਬਾਜ ਮਤੀ ਨਾ ਦੀ ਸੁੰਦਰ ਇਸਤਰੀ ਸੀ।

ਕਾਹੂ ਸੋ ਨਹਿ ਰਾਵ ਲਜਾਵੈ ॥

काहू सो नहि राव लजावै ॥

ਰਾਜਾ ਕਿਸੇ ਵੀ (ਇਸਤਰੀ ਤੋਂ) ਸ਼ਰਮਾਉਂਦਾ ਨਹੀਂ ਸੀ

ਸਭ ਇਸਤ੍ਰਿਨ ਸੋ ਕੇਲ ਕਮਾਵੈ ॥੧॥

सभ इसत्रिन सो केल कमावै ॥१॥

ਅਤੇ ਸਾਰੀਆਂ ਇਸਤਰੀਆਂ ਨਾਲ ਕਾਮ-ਕ੍ਰੀੜਾ ਕਰਦਾ ਸੀ ॥੧॥

ਜੋ ਇਸਤ੍ਰੀ ਤਿਹ ਕਹੇ ਨ ਆਵੈ ॥

जो इसत्री तिह कहे न आवै ॥

ਜੋ ਇਸਤਰੀ ਉਸ ਦੇ ਕਹੇ 'ਤੇ ਨਾ ਆਉਂਦੀ,

ਤਾ ਕੀ ਖਾਟ ਉਠਾਇ ਮੰਗਾਵੈ ॥

ता की खाट उठाइ मंगावै ॥

ਉਸ ਦੀ ਮੰਜੀ ਚੁਕਵਾ ਕੇ ਮੰਗਵਾ ਲੈਂਦਾ।

ਅਧਿਕ ਭੋਗ ਤਾ ਸੋ ਨ੍ਰਿਪ ਕਰਈ ॥

अधिक भोग ता सो नृप करई ॥
ਉਸ ਨਾਲ ਰਾਜਾ ਖ਼ੂਬ ਭੋਗ ਕਰਦਾ ਸੀ

ਰਾਨੀ ਤੇ ਜਿਯ ਨੈਕ ਨ ਡਰਈ ॥੨॥
रानी ते जिय नैक न डरई ॥२॥
ਅਤੇ ਮਨ ਵਿਚ ਰਾਣੀ ਤੋਂ ਜ਼ਰਾ ਜਿੰਨਾ ਵੀ ਨਹੀਂ ਡਰਦਾ ਸੀ ॥੨॥

ਬਾਜ ਮਤੀ ਜਿਯ ਅਧਿਕ ਰਿਸਾਵੈ ॥
बाज मती जिय अधिक रिसावै ॥
ਬਾਜ ਮਤੀ (ਰਾਣੀ) ਮਨ ਵਿਚ ਬਹੁਤ ਕ੍ਰੋਧ ਕਰਦੀ ਸੀ,

ਸਬਕ ਸਿੰਘ ਪਰ ਕਛੁ ਨ ਬਸਾਵੈ ॥
सबक सिंघ पर कछु न बसावै ॥
ਪਰ ਸਬਕ ਸਿੰਘ ਤੇ ਉਸ ਦਾ ਕੋਈ ਵਸ ਨਹੀਂ ਚਲਦਾ ਸੀ।

ਤਬ ਤ੍ਰਿਯ ਏਕ ਚਰਿਤ੍ਰ ਬਿਚਾਰਿਯੋ ॥
तब तृय एक चरित्र बिचारियो ॥
ਤਦ ਰਾਣੀ ਨੇ ਇਕ ਚਰਿਤ੍ਰ ਬਣਾਇਆ

ਰਾਜਾ ਕੋ ਦੁਰਮਤਿ ਤੇ ਟਾਰਿਯੋ ॥੩॥
राजा को दुरमति ते टारियो ॥३॥
ਅਤੇ ਰਾਜੇ ਨੂੰ ਮਾੜੀ ਬੁੱਧੀ ਤੋਂ ਹਟਾਇਆ ॥੩॥

ਰੂਪਵਤੀ ਜੋ ਤ੍ਰਿਯ ਲਖਿ ਪਾਵੈ ॥
रूपवती जो तृय लखि पावै ॥
ਕੋਈ ਰੂਪਵਾਨ ਇਸਤਰੀ ਰਾਣੀ ਵੇਖ ਲੈਂਦੀ,

ਸਬਕ ਸਿੰਘ ਸੋ ਜਾਇ ਸੁਨਾਵੈ ॥
सबक सिंघ सो जाइ सुनावै ॥

ਤਾ ਸਬਕ ਸਿੰਘ ਨੂੰ ਜਾ ਕੇ ਕਹਿੰਦੀ।

ਤੁਮ ਰਾਜਾ ਤਿਹ ਤ੍ਰਿਯਾ ਬੁਲਾਵੋ ॥

तुम राजा तिह तृया बुलावो ॥

ਹੇ ਰਾਜਨ! ਤੁਸੀਂ ਉਸ ਇਸਤਰੀ ਨੂੰ ਬੁਲਾਓ

ਕਾਮ ਕੇਲ ਤਿਹ ਸਾਥ ਕਮਾਵੋ ॥੪॥

काम केल तिह साथ कमावो ॥४॥

ਅਤੇ ਉਸ ਨਾਲ ਕਾਮ ਕ੍ਰੀੜਾ ਕਰੋ ॥੪॥

ਜਬ ਯੌ ਬਚਨ ਰਾਵ ਸੁਨਿ ਪਾਵੈ ॥

जब यौ बचन राव सुनि पावै ॥

ਜਦ ਰਾਜਾ ਇਹ ਗੱਲ ਸੁਣ ਲੈਂਦਾ

ਤੌਨ ਤ੍ਰਿਯਾ ਕੋ ਬੋਲਿ ਪਠਾਵੈ ॥

तौन तृया को बोलि पठावै ॥

ਤਾ ਉਸ ਇਸਤਰੀ ਨੂੰ ਬੁਲਾ ਲੈਂਦਾ।

ਜਾ ਕੀ ਰਾਨੀ ਪ੍ਰਭਾ ਉਚਾਰੈ ॥

जा की रानी प्रभा उचारै ॥

ਜਿਸ (ਇਸਤਰੀ) ਦੀ ਰਾਣੀ ਸੁੰਦਰਤਾ ਦਸਦੀ,

ਤਾ ਕੇ ਰਾਜਾ ਸੰਗ ਬਿਹਾਰੈ ॥੫॥

ता के राजा संग बिहारै ॥५॥

ਉਸ ਨਾਲ ਰਾਜਾ ਰਮਣ ਕਰਦਾ ॥੫॥

ਯਾ ਮੈ ਕਹੋ ਕਹਾ ਘਟ ਗਈ ॥

या मै कहो कहा घट गई ॥

(ਰਾਣੀ ਸੋਚਦੀ) ਇਸ ਵਿਚ ਮੇਰਾ ਕੀ ਘਟਦਾ ਹੈ,

ਜਾਨੁਕ ਹੋਹੂੰ ਭਿਟੋਅਨਿ ਭਈ ॥

जानुक होहूँ भिटोअनि भई ॥

ਮਾਨੋ ਮੈਂ ਮੇਲ ਕਰਾਉਣ ਵਾਲੀ ('ਭਿਟੋਅਨਿ') ਹੋ ਗਈ ਹਾਂ।

ਜਾ ਤੇ ਮੋਰ ਰਾਵ ਸੁਖ ਪਾਵੈ ॥

जा ते मोर राव सुख पावै ॥

ਜਿਸ ਤੇ ਮੇਰਾ ਰਾਜਾ ਸੁਖ ਪ੍ਰਾਪਤ ਕਰਦਾ ਹੈ,

ਵਹੈ ਬਾਤ ਹਮਰੇ ਜਿਯ ਭਾਵੈ ॥੬॥

वहै बात हमरे जिय भावै ॥६॥

ਉਹੀ ਗੱਲ ਮੇਰੇ ਚਿਤ ਨੂੰ ਚੰਗੀ ਲਗਦੀ ਹੈ ॥੬॥

ਬਲੀ ਏਕ ਸੁੰਦਰ ਲਖਿ ਪਾਯੋ ॥

बली एक सुँदर लखि पायो ॥

ਰਾਣੀ ਨੇ ਇਕ ਸੁੰਦਰ ਬਲਵਾਨ ਵੇਖਿਆ।

ਪ੍ਰਥਮ ਤਵਨ ਕੀ ਤ੍ਰਿਯਹਿ ਭਿਟਾਯੋ ॥

प्रथम तवन की तृयहि भिटायो ॥

ਪਹਿਲਾ ਉਸ ਦੀ ਇਸਤਰੀ ਨੂੰ ਰਾਜੇ ਨਾਲ ਮਿਲਾਇਆ।

ਜਬ ਵਹੁ ਪੁਰਖ ਅਧਿਕ ਰਿਸਿ ਭਰਿਯੋ ॥

जब वहु पुरख अधिक रिसि भरियो ॥

ਜਦ ਉਹ ਪੁਰਸ਼ ਗੁੱਸੇ ਨਾਲ ਭਰ ਗਿਆ।

ਤਬ ਤਾ ਸੋ ਯੌ ਬਚਨ ਉਚਰਿਯੋ ॥੭॥

तब ता सो यौ बचन उचरियो ॥७॥

ਤਦ ਉਸ ਨਾਲ ਰਾਣੀ ਨੇ ਇਸ ਤਰ੍ਹਾ ਗੱਲ ਕੀਤੀ ॥੭॥

ਦੋਹਰਾ ॥

दोहरा ॥

ਦੋਹਰਾ:

ਕਾਮ ਕੇਲ ਤਾ ਸੌ ਕਰਿਯੋ ਰਾਨੀ ਅਤਿ ਸੁਖ ਪਾਇ ॥

काम केल ता सौ करियो रानी अति सुख पाइ ॥

ਰਾਣੀ ਨੇ ਉਸ ਨਾਲ ਕਾਮ-ਕ੍ਰੀੜਾ ਕੀਤੀ ਅਤੇ ਬਹੁਤ ਸੁਖ ਪ੍ਰਾਪਤ ਕੀਤਾ।

ਬਹੁਰਿ ਬਚਨ ਤਿਹ ਪੁਰਖ ਸੋ ਐਸੋ ਕਹਿਯੋ ਸੁਨਾਇ ॥੮॥

बहुरि बचन तिह पुरख सो ऐसो कहियो सुनाइ ॥८॥

ਫਿਰ ਉਸ ਪੁਰਸ਼ ਨੂੰ ਇਸ ਤਰ੍ਹਾ ਸੁਣਾ ਕੇ ਕਿਹਾ ॥੮॥

ਚੌਪਈ ॥

चौपई ॥

ਚੌਪਈ:

ਤੁਮਰੀ ਪ੍ਰਭਾ ਕਹੋ ਕਾ ਰਹੀ ॥

तुमरी प्रभा कहो का रही ॥

(ਹੇ ਮਿਤਰ!) ਦਸ, ਤੇਰੀ ਸ਼ੋਭਾ ਕੀ ਰਹਿ ਗਈ ਹੈ,

ਨਿਜ ਨਾਰੀ ਰਾਜੈ ਜੋ ਚਹੀ ॥

निज नारी राजै जो चही ॥

ਜੇ ਰਾਜਾ ਤੇਰੀ ਇਸਤਰੀ ਨੂੰ ਚਾਹੁੰਦਾ ਹੈ।

ਜਾ ਕੀ ਤ੍ਰਿਯ ਸੋ ਔਰ ਬਿਹਾਰੈ ॥

जा की तृय सो और बिहारै ॥

ਜਿਸ ਦੀ ਇਸਤਰੀ ਨਾਲ ਕੋਈ ਹੋਰ ਰਮਣ ਕਰੇ,

ਧ੍ਰਿਗ ਤਾ ਕੋ ਸਭ ਜਗਤ ਉਚਾਰੈ ॥੯॥

ਧ੍ਰਿਗ ਤਾ ਕੋ ਸਭ ਜਗਤ ਉਚਾਰੈ ॥੯॥

ਉਸ ਨੂੰ ਸਾਰਾ ਸੰਸਾਰ ਧਿਕਾਰਦਾ ਹੈ ॥੯॥

ਦੋਹਰਾ ॥

दोहरा ॥

ਦੋਹਰਾ:

ਪ੍ਰਥਮ ਭੋਗ ਮਨ ਭਾਵਤੋ ਰਾਨੀ ਕਿਯੋ ਬਨਾਇ ॥

प्रथम भोग मन भावतो रानी कियो बनाइ ॥

ਪਹਿਲਾ ਰਾਣੀ ਨੇ ਉਸ ਨਾਲ ਮਨ ਭਾਉਂਦਾ ਭੋਗ ਕੀਤਾ

ਬਹੁਰਿ ਬਚਨ ਤਾ ਸੌ ਕਹਿਯੋ ਐਸੇ ਰਿਸ ਉਪਜਾਇ ॥੧੦॥

बहुरि बचन ता सौ कहियो ऐसे रिस उपजाइ ॥१०॥

ਅਤੇ ਫਿਰ ਇਸ ਤਰ੍ਹਾ ਬਚਨ ਕਹਿ ਕੇ ਉਸ ਦਾ ਗੁੱਸਾ ਭੜਕਾਇਆ ॥੧੦॥

ਚੌਪਈ ॥

चौपई ॥

ਚੌਪਈ:

ਤੁਮਰੀ ਤ੍ਰਿਯ ਕੌ ਰਾਵ ਬੁਲਾਵੈ ॥

तुमरी तृय कौ राव बुलावै ॥

(ਅਤੇ ਕਿਹਾ) ਤੇਰੀ ਇਸਤਰੀ ਨੂੰ ਰਾਜਾ ਬੁਲਾਉਂਦਾ ਹੈ।

ਕਾਮ ਭੋਗ ਤਿਹ ਸਾਥ ਕਮਾਵੈ ॥

काम भोग तिह साथ कमावै ॥

ਉਸ ਨਾਲ ਕਾਮ-ਭੋਗ ਕਰਦਾ ਹੈ।

ਤੂ ਨਹਿ ਮਰਿਯੋ ਲਾਜ ਕੋ ਮਰਈ ॥

तू नहि मरियो लाज को मरई ॥

ਤੂੰ ਲਾਜ ਦਾ ਮਾਰਿਆ ਮਰਦਾ ਕਿਉਂ ਨਹੀਂ

ਪਾਵਕ ਬਿਖੈ ਜਾਇ ਨਹਿ ਜਰਈ ॥੧੧॥

पावक बिखै जाइ नहि जरई ॥११॥

ਜਾ ਅੱਗ ਵਿਚ ਜਾ ਕੇ ਸੜਦਾ ਕਿਉਂ ਨਹੀਂ ॥੧੧॥

ਦੋਹਰਾ ॥

दोहरा ॥

ਦੋਹਰਾ:

ਕੈ ਯਹ ਮੂਰਖ ਰਾਵ ਤੇ ਬਦਲੋ ਲੇਹਿ ਬਨਾਇ ॥

कै यह मूरख राव ते बदलो लेहि बनाइ ॥

ਜਾ ਤਾ ਇਸ ਮੂਰਖ ਰਾਜੇ ਤੋਂ ਚੰਗੀ ਤਰ੍ਹਾ ਬਦਲਾ ਲੈ,

ਨਾਤਰ ਬਦ੍ਰਿਕਾਸ੍ਰਮ ਬਿਖੈ ਗਰੌ ਹਿਮਾਚਲ ਜਾਇ ॥੧੨॥

नातर बद्रकास्रम बिखै गरौ हिमाचल जाइ ॥१२॥

ਨਹੀਂ ਤਾ ਬਦ੍ਰਿਕਾਸ਼੍ਰਮ (ਬਦਰੀਨਾਥ) ਜਾ ਕੇ ਹਿਮਾਲੇ ਵਿਚ ਗਲ ਜਾ ॥੧੨॥

ਚੌਪਈ ॥

चौपई ॥

ਚੌਪਈ:

ਜੋ ਤ੍ਰਿਯ ਕਹੋ ਮੋਹਿ ਸੋ ਕਰੌ ॥

जो तृय कहो मोहि सो करौ ॥

(ਉਸ ਪੁਰਸ਼ ਨੇ ਕਿਹਾ) ਹੇ ਰਾਣੀ! ਜੋ ਤੂੰ ਕਹੇਂਗੀ, ਉਹੀ ਮੈਂ ਕਰਾਗਾ।

ਸਬਕ ਸਿੰਘ ਤੇ ਨੈਕ ਨ ਡਰੌ ॥

सबक सिंघ ते नैक न डरौ ॥

(ਮੈਂ) ਸਬਕ ਸਿੰਘ ਤੋਂ ਜ਼ਰਾ ਵੀ ਨਹੀਂ ਡਰਾਗਾ।

ਇਨ ਕੀਨੋ ਗ੍ਰਿਹ ਖ੍ਵਾਰ ਹਮਾਰੋ ॥

इन कीनो गृह ख्वार हमारो ॥

ਇਸ ਨੇ ਮੇਰਾ ਘਰ ਬਰਬਾਦ ਕੀਤਾ ਹੈ।

ਮੈਹੂੰ ਤਿਹ ਤ੍ਰਿਯ ਸੰਗ ਬਿਹਾਰੋ ॥੧੩॥

मैहूँ तिह तृय संग बिहारो ॥१३॥

ਮੈਂ ਵੀ ਉਸ ਦੀ ਇਸਤਰੀ ਨਾਲ ਰਮਣ ਕਰਾਂਗਾ ॥੧੩॥

ਰੋਮਾਤਕ ਤੁਮ ਪ੍ਰਥਮ ਲਗਾਵੋ ॥

रोमातक तुम प्रथम लगावो ॥

(ਰਾਣੀ ਨੇ ਉਸ ਨੂੰ ਸਮਝਾਇਆ ਕਿ) ਤੂੰ ਪਹਿਲਾ ਰੋਮ-ਨਾਸਨੀ ਲਗਾ

ਸਕਲ ਤ੍ਰਿਯਾ ਕੌ ਭੇਸ ਛਕਾਵੋ ॥

सकल तृया कौ भेस छकावो ॥

ਅਤੇ ਸਾਰਾ ਇਸਤਰੀ ਦਾ ਸਰੂਪ ਬਣਾ।

ਜਬ ਤੁਮ ਕੌ ਰਾਜਾ ਲਖਿ ਪੈ ਹੈ ॥

जब तुम कौ राजा लखि पै है ॥

ਜਦ ਰਾਜਾ ਤੈਨੂੰ (ਇਸਤਰੀ ਰੂਪ) ਵਿਚ ਵੇਖ ਲਏਗਾ

ਤੁਰਤੁ ਮਦਨ ਕੇ ਬਸਿ ਹ੍ਵੈ ਜੈ ਹੈ ॥੧੪॥

तुरतु मदन के बसि ह्वै जै है ॥१४॥

ਤਾ ਤੁਰਤ ਕਾਮ ਦੇ ਵਸ ਵਿਚ ਹੋ ਜਾਏਗਾ ॥੧੪॥

ਜਾਰ ਕੇਸ ਸਭ ਦੂਰਿ ਕਰਾਏ ॥

जार केस सभ दूरि कराए ॥

ਯਾਰ ਨੇ ਸਾਰੇ ਵਾਲ ਸਾਫ਼ ਕਰ ਦਿੱਤੇ।

ਭੂਖਨ ਅੰਗ ਅਨੂਪ ਸੁਹਾਏ ॥
भूखन अंग अनूप सुहाए ॥
ਸ਼ਰੀਰ ਉਤੇ ਅਨੁਪਮ ਗਹਿਣੇ ਸਜਾ ਲਏ।

ਜਾਇ ਦਰਸ ਰਾਜਾ ਕੋ ਦਿਯੋ ॥
जाइ दरस राजा को दियो ॥
ਜਾ ਕੇ ਰਾਜੇ ਨੂੰ ਵਿਖਾਲੀ ਦਿੱਤੀ।

ਨ੍ਰਿਪ ਕੋ ਮੋਹਿ ਆਤਮਾ ਲਿਯੋ ॥੧੫॥
नृप को मोहि आतमा लियो ॥१५॥
ਰਾਜੇ ਦੀ ਆਤਮਾ ਨੂੰ ਮੋਹ ਲਿਆ ॥੧੫॥

ਜਬ ਰਾਜੈ ਤਾ ਕੋ ਲਖਿ ਪਾਯੋ ॥
जब राजै ता को लखि पायो ॥
ਜਦ ਰਾਜੇ ਨੇ ਉਸ ਨੂੰ ਵੇਖਿਆ

ਦੌਰਿ ਸਦਨ ਰਾਨੀ ਕੇ ਆਯੋ ॥
दौरि सदन रानी के आयो ॥
ਤਾ ਦੌੜ ਕੇ ਰਾਣੀ ਦੇ ਮਹੱਲ ਵਿਚ ਆਇਆ।

ਹੇ ਸੁੰਦਰਿ ਮੈ ਤ੍ਰਿਯਿਕ ਨਿਹਾਰੀ ॥
हे सुँदरि मै तृयिक निहारी ॥
(ਕਹਿਣ ਲਗਾ) ਹੇ ਸੁੰਦਰੀ! ਮੈਂ ਇਕ ਇਸਤਰੀ ਵੇਖੀ ਹੈ,

ਜਾਨੁਕ ਮਹਾ ਰੁਦ੍ਰ ਕੀ ਪਯਾਰੀ ॥੧੬॥
जानुक महा रुद्र की प्यारी ॥१६॥
ਮਾਨੋ ਮਹਾ ਰੁਦ੍ਰ ਦੀ ਪਿਆਰੀ (ਪਾਰਬਤੀ) ਹੋਵੇ ॥੧੬॥

ਜੋ ਮੁਹਿ ਤਿਹ ਤੂ ਆਜ ਮਿਲਾਵੈਂ ॥

ਜੋ ਮੁਹਿ ਤਿਹ ਤੂ ਆਜ ਮਿਲਾਵੈਂ ॥
ਜੇ ਤੂੰ ਮੈਨੂੰ ਉਹ ਅਜ ਮਿਲਾ ਦੇਵੇਂ,

ਜੋ ਮਾਗੈ ਮੁਖ ਤੇ ਸੋ ਪਾਵੈਂ ॥
जो मागै मुख ते सो पावैं ॥
ਜੋ ਮੂੰਹੋਂ ਮੰਗੇਗੀ, ਉਹੀ ਪ੍ਰਾਪਤ ਕਰ ਲਵੇਂਗੀ।

ਰਾਨੀ ਫੂਲਿ ਬਚਨ ਸੁਨਿ ਗਈ ॥
रानी फूलि बचन सुनि गई ॥
ਰਾਣੀ ਬਚਨ ਸੁਣ ਕੇ ਫੁਲ ਗਈ,

ਜੋ ਮੈ ਚਾਹਤ ਥੀ ਸੋਊ ਭਈ ॥੧੭॥
जो मै चाहत थी सोऊ भई ॥१७॥
(ਕਿਉਂਕਿ) ਜੋ ਮੈਂ ਚਾਹੁੰਦੀ ਸਾ, ਉਹੀ ਹੋ ਗਿਆ ਹੈ ॥੧੭॥

ਸੁਨਤ ਬਚਨ ਰਾਨੀ ਗ੍ਰਿਹ ਆਈ ॥
सुनत बचन रानी गृह आई ॥
(ਇਹ) ਬਚਨ ਸੁਣ ਕੇ ਰਾਣੀ ਘਰ ਆਈ।

ਤੌਨ ਜਾਰ ਕੋ ਦਯੋ ਭਿਟਾਈ ॥
तौन जार को दयो भिटाई ॥
ਉਸ ਯਾਰ ਨੂੰ ਮਿਲਵਾ ਦਿੱਤਾ।

ਜਬ ਤਾ ਕੋ ਨ੍ਰਿਪ ਹਾਥ ਚਲਾਯੋ ॥
जब ता को नृप हाथ चलायो ॥
ਜਦ ਰਾਜੇ ਨੇ ਉਸ ਪ੍ਰਤਿ ਹੱਥ ਵਧਾਇਆ।

ਪਕਰਿ ਰਾਵ ਕੋ ਤਰੇ ਦਬਾਯੋ ॥੧੮॥
पकरि राव को तरे दबायो ॥१८॥

ਉਸ ਨੇ ਪਕੜ ਕੇ ਰਾਜੇ ਨੂੰ ਦਬੋਚ ਲਿਆ ॥੧੮॥

ਨ੍ਰਿਪ ਕੋ ਪਕਰਿ ਭੁਜਨ ਤੇ ਲਿਯੋ ॥

नृप को पकरि भुजन ते लियो ॥

ਰਾਜੇ ਨੂੰ ਬਾਹਵਾ ਤੋਂ ਪਕੜ ਲਿਆ

ਗੁਦਾ ਭੋਗ ਤਾ ਕੋ ਦ੍ਰਿੜ ਕਿਯੋ ॥

गुदा भोग ता को द्रड़ कियो ॥

ਅਤੇ ਉਸ ਨਾਲ ਚੰਗੀ ਤਰ੍ਹਾ ਗੁਦਾ-ਭੋਗ ਕੀਤਾ।

ਤੋਰਿ ਤਾਰਿ ਤਨ ਰੁਧਿਰ ਚਲਾਯੋ ॥

तोरि तारि तन रुधिर चलायो ॥

ਤੋੜ ਤਾੜ ਕੇ ਰਾਜੇ ਦੇ ਸ਼ਰੀਰ (ਭਾਵ ਗੁਦਾ) ਤੋਂ ਲਹੂ ਵਗਾ ਦਿੱਤਾ।

ਅਧਿਕ ਰਾਵ ਮਨ ਮਾਝ ਲਜਾਯੋ ॥੧੯॥

अधिक राव मन माझ लजायो ॥१९॥

ਰਾਜਾ (ਇਸ ਕਰ ਕੇ) ਮਨ ਵਿਚ ਬਹੁਤ ਲਜਿਤ ਹੋਇਆ ॥੧੯॥

ਦੋਹਰਾ ॥

दोहरा ॥

ਦੋਹਰਾ:

ਗੁਦਾ ਭੋਗ ਭੇ ਤੇ ਨ੍ਰਿਪਤਿ ਮਨ ਮਹਿ ਰਹਿਯੋ ਲਜਾਇ ॥

गुदा भोग भे ते नृपति मन महि रहियो लजाइ ॥

ਗੁਦਾ-ਭੋਗ ਕਰ ਕੇ ਰਾਜਾ ਮਨ ਵਿਚ ਬਹੁਤ ਲਜਾਇਆ।

ਤਾ ਦਿਨ ਤੇ ਕਾਹੂੰ ਤ੍ਰਿਯਹਿ ਲਯੋ ਨ ਨਿਕਟਿ ਬੁਲਾਇ ॥੨੦॥

ता दिन ते काहूँ तृयहि लयो न निकटि बुलाइ ॥२०॥

ਉਸ ਦਿਨ ਤੋਂ ਕਿਸੇ ਵੀ ਇਸਤਰੀ ਨੂੰ (ਰਾਜੇ ਨੇ ਆਪਣੇ) ਨੇੜੇ ਨਾ ਬੁਲਾਇਆ ॥੨੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੩੪॥੨੬੭੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ चौतीसवो चरित्र समापतम सतु सुभम सतु ॥१३४॥२६७२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੩੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੩੪॥੨੬੭੨॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਦੁਹਿਤਾ ਸਾਹੁ ਫਿਰੰਗ ਕੀ ਜਾ ਕੋ ਰੂਪ ਅਪਾਰ ॥

दुहिता साहु फिरंग की जा को रूप अपार ॥

ਫਿਰੰਗ ਸ਼ਾਹ ਦੀ ਇਕ ਪੁੱਤਰੀ ਦਾ ਬਹੁਤ ਸੁੰਦਰ ਰੂਪ ਸੀ।

ਤੀਨਿ ਭਵਨ ਭੀਤਰ ਕਹੂੰ ਤਾ ਸਮ ਔਰ ਨ ਨਾਰਿ ॥੧॥

तीनि भवन भीतर कहूँ ता सम और न नारि ॥१॥

ਤਿੰਨਾ ਲੋਕਾ ਵਿਚ ਉਸ ਸਮਾਨ ਕੋਈ ਸੁੰਦਰ ਇਸਤਰੀ ਨਹੀਂ ਸੀ ॥੧॥

ਚੌਪਈ ॥

चौपई ॥

ਚੌਪਈ:

ਅਬਦੁਲ ਨਾਮ ਮੁਲਾਨਾ ਭਾਰੋ ॥

अबदुल नाम मुलाना भारो ॥

ਅਬਦੁਲ ਨਾ ਦਾ ਇਕ ਵੱਡਾ ਮੁਲਾਣਾ ਸੀ।

ਸਹਿਰ ਜਹਾਨਾਬਾਦਿ ਉਜਿਯਾਰੋ ॥

सहिर जहानाबादि उजियारो ॥

(ਉਹ) ਜਹਾਨਾਬਾਦ ਸ਼ਹਿਰ ਵਿਚ ਬਹੁਤ ਪ੍ਰਸਿੱਧ ਸੀ।

ਹਾਜਰਾਤਿ ਜਬ ਬੈਠਿ ਮੰਗਾਵੈ ॥

हाजराति जब बैठि मंगावै ॥

ਜਦ ਉਹ ਬੈਠ ਕੇ 'ਹਾਜਰਾਤਿ' (ਜਿੰਨ ਭੂਤ) ਮੰਗਵਾਉਣ (ਦੀ ਕ੍ਰਿਆ) ਕਰਦਾ ਸੀ

ਦੇਵ ਭੂਤ ਜਿਨਾਨ ਬੁਲਾਵੈ ॥੨॥

देव भूत जिनान बुलावै ॥२॥

ਤਾ ਦੇਓ, ਭੂਤ ਅਤੇ ਜਿੰਨਾ ਨੂੰ ਬੁਲਾ ਲੈਂਦਾ ਸੀ ॥੨॥

ਦੋਹਰਾ ॥

दोहरा ॥

ਦੋਹਰਾ:

ਦੇਵ ਭੂਤ ਜਿਨਾਤ ਕਹ ਲੇਵੈ ਨਿਕਟ ਬੁਲਾਇ ॥

देव भूत जिनात कह लेवै निकट बुलाइ ॥

(ਉਹ) ਦੇਓਆਂ, ਭੂਤਾ ਅਤੇ ਜਿੰਨਾ ਨੂੰ ਆਪਣੇ ਕੋਲ ਬੁਲਾ ਲੈਂਦਾ ਸੀ।

ਜੌਨ ਬਾਤ ਚਿਤ ਮੈ ਰੁਚੈ ਤਿਨ ਤੇ ਲੇਤ ਮੰਗਾਇ ॥੩॥

जौन बात चित मै रुचै तिन ते लेत मंगाइ ॥३॥

ਜੋ ਵੀ ਗੱਲ (ਭਾਵ ਵਸਤੂ) ਉਸ ਦੇ ਚਿਤ ਵਿਚ ਚੰਗੀ ਲਗਦੀ, ਉਨ੍ਹਾ ਰਾਹੀਂ ਮੰਗਵਾ ਲੈਂਦਾ ॥੩॥

ਚੌਪਈ ॥

चौपई ॥

ਚੌਪਈ:

ਤਾ ਪੈ ਪਰੀ ਬਹੁਤ ਚਲਿ ਆਵੈ ॥

ता पै परी बहुत चलि आवै ॥

ਉਸ ਕੋਲ ਬਹੁਤ ਸਾਰੀਆਂ ਪਰੀਆਂ ਚਲ ਕੇ ਆਉਂਦੀਆਂ ਸਨ।

ਕੋਊ ਨਾਚਿ ਉਠ ਕੋਊ ਗਾਵੈ ॥

ਕੋਊ ਨਾਚਿ ਉਠ ਕੋਊ ਗਾਵੈ ॥

ਕੋਈ ਉਠ ਕੇ ਨਚਦੀ ਸੀ ਅਤੇ ਕੋਈ ਗਾਉਂਦੀ ਸੀ।

ਭਾਤਿ ਭਾਤਿ ਕੇ ਭਾਵ ਦਿਖਾਵਹਿ ॥

भाति भाति के भाव दिखावहि ॥

ਭਾਤ ਭਾਤ ਦੇ ਹਾਵ-ਭਾਵ ਦਿਖਾਉਂਦੀਆਂ ਸਨ।

ਦੇਖਨਹਾਰ ਸਭੇ ਬਲਿ ਜਾਵਹਿ ॥੪॥

देखनहार सभे बलि जावहि ॥४॥

ਸਾਰੇ ਦੇਖਣ ਵਾਲੇ ਬਲਿਹਾਰੇ ਜਾਦੇ ਸਨ ॥੪॥

ਲਾਲ ਪਰੀ ਇਕ ਬਚਨ ਉਚਾਰੋ ॥

लाल परी इक बचन उचारो ॥

ਲਾਲ ਪਰੀ ਨੇ ਕਿਹਾ

ਸਾਹ ਪਰੀ ਸੁਨੁ ਬੈਨ ਹਮਾਰੋ ॥

साह परी सुनु बैन हमारो ॥

ਕਿ ਸ਼ਾਹ ਪਰੀ! ਤੂੰ ਮੇਰੀ ਇਕ ਗੱਲ ਸੁਣ।

ਸੁੰਦਰਿ ਕਲਾ ਕੁਅਰਿ ਇਕ ਭਾਰੀ ॥

सुँदरि कला कुअरि इक भारी ॥

ਇਕ ਕਲਾ ਕੁਅਰਿ ਨਾ ਦੀ ਬਹੁਤ ਸੁੰਦਰ ਇਸਤਰੀ ਹੈ,

ਜਨੁਕ ਰੂਪ ਕੀ ਰਾਸਿ ਸਵਾਰੀ ॥੫॥

जनुक रूप की रासि सवारी ॥५॥

ਮਾਨੋ ਰੂਪ ਦੀ ਖਾਣ ਬਣਾਈ ਗਈ ਹੋਵੇ ॥੫॥

ਦੋਹਰਾ ॥

दोहरा ॥

ਦੋਹਰਾ:

ਤਾਹੀ ਤੇ ਬਿਧਿ ਰੂਪ ਲੈ ਕੀਨੇ ਰੂਪ ਅਨੇਕ ॥

ताही ते बिधि रूप लै कीने रूप अनेक ॥

ਉਸੇ ਤੋਂ ਵਿਧਾਤਾ ਨੇ ਰੂਪ ਲੈ ਕੇ ਅਨੇਕ ਰੂਪ ਤਿਆਰ ਕੀਤੇ ਹਨ।

ਰੀਝਿ ਰਹੀ ਮੈ ਨਿਰਖਿ ਛਬਿ ਮਨ ਕ੍ਰਮ ਸਹਿਤ ਬਿਬੇਕ ॥੬॥

रीझि रही मै निरखि छबि मन क्रम सहित बिबेक ॥६॥

ਉਸ ਦੀ ਛਬੀ ਨੂੰ ਵੇਖ ਕੇ ਮੈਂ ਮਨ, ਕਰਮ ਅਤੇ ਵਿਵੇਕ ਕਰ ਕੇ ਰੀਝ ਗਈ ਹਾ ॥੬॥

ਚੌਪਈ ॥

चौपई ॥

ਚੌਪਈ:

ਤਾ ਕੀ ਪ੍ਰਭਾ ਜਾਤ ਨਹਿ ਕਹੀ ॥

ता की प्रभा जात नहि कही ॥

ਉਸ ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਜਾਨੁਕ ਫੂਲਿ ਮਾਲਿਤੀ ਰਹੀ ॥

जानुक फूलि मालिती रही ॥

ਮਾਨੋ ਮਾਲਤੀ ਦਾ ਫੁਲ ਹੋਵੇ।

ਕਵਨ ਸੁ ਕਬਿ ਤਿਹ ਪ੍ਰਭਾ ਉਚਾਰੈ ॥

कवन सु कबि तिह प्रभा उचारै ॥

ਕਿਹੜਾ ਕਵੀ ਉਸ ਦੀ ਪ੍ਰਭਾ ਦਾ ਬਖਾਨ ਕਰ ਸਕਦਾ ਹੈ।

ਕੋਟਿ ਸੂਰ ਜਨੁ ਚੜੇ ਸਵਾਰੇ ॥੭॥

कोटि सूर जनु चड़े सवारे ॥७॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਕਰੋੜਾ ਸੂਰਜ ਸੰਵਰ ਕੇ ਚੜ੍ਹ ਪਏ ਹੋਣ ॥੭॥

ਮੁਲਾ ਬਾਤ ਸ੍ਰਵਨ ਯਹ ਸੁਨੀ ॥

मुला बात स्रवन यह सुनी ॥

ਮੁੱਲਾ ਨੇ ਜਦ ਕੰਨਾ ਨਾਲ ਸਭ ਕੁਝ ਸੁਣਿਆ

ਬਿਰਹ ਬਿਕਲ ਹ੍ਵੈ ਮੂੰਡੀ ਧੁਨੀ ॥

बिरह बिकल ह्वै मूँडी धुनी ॥

ਤਾ ਬਿਰਹੋਂ ਨਾਲ ਵਿਆਕੁਲ ਹੋ ਕੇ ਸਿਰ ਹਿਲਾਉਣ ਲਗਾ।

ਏਕ ਦੇਵ ਭੇਜਾ ਤਹ ਜਾਈ ॥

एक देव भेजा तह जाई ॥

(ਉਸ ਨੇ) ਇਕ ਦੇਓ ਉਥੇ ਭੇਜਿਆ

ਤਾ ਕੀ ਖਾਟ ਉਠਾਇ ਮੰਗਾਈ ॥੮॥

ता की खाट उठाइ मंगाई ॥८॥

ਅਤੇ ਉਸ ਦੀ ਮੰਜੀ ਚੁਕਵਾ ਕੇ ਮੰਗਵਾ ਲਈ ॥੮॥

ਵਾ ਸੁੰਦਰਿ ਕੋ ਕਛੁ ਨ ਬਸਾਯੋ ॥

वा सुँदरि को कछु न बसायो ॥

ਉਸ ਸੁੰਦਰੀ ਦਾ ਕੋਈ ਵਸ ਨਾ ਚਲਿਆ

ਮੁਲਾ ਕੇ ਸੰਗ ਭੋਗ ਕਮਾਯੋ ॥

मुला के संग भोग कमायो ॥

ਅਤੇ ਮੁੱਲਾ ਨਾਲ (ਉਸ ਨੇ) ਭੋਗ ਕੀਤਾ।

ਬੀਤੀ ਰੈਨਿ ਭੋਰ ਜਬ ਭਯੋ ॥

बीती रैनि भोर जब भयो ॥

ਜਦ ਰਾਤ ਬੀਤ ਗਈ ਅਤੇ ਸਵੇਰ ਹੋ ਗਈ

ਤਿਹ ਪਹੁਚਾਇ ਤਹੀ ਤਿਨ ਦਯੋ ॥੯॥

तिह पहुचाइ तही तिन दयो ॥९॥

ਤਾ ਉਸ ਨੂੰ ਉਥੇ ਹੀ ਪਹੁੰਚਾ ਦਿੱਤਾ ਗਿਆ ॥੯॥

ਐਸੀ ਬਿਧਿ ਤਿਹ ਰੋਜ ਬੁਲਾਵੈ ॥

ऐसी बिधि तिह रोज बुलावै ॥

ਇਸ ਤਰ੍ਹਾ ਨਾਲ (ਮੁੱਲਾ) ਉਸ ਨੂੰ ਰੋਜ਼ ਬੁਲਾਉਂਦਾ।

ਹੋਤ ਉਦੋਤ ਫਿਰੰਗ ਪਠਾਵੈ ॥

होत उदोत फिरंग पठावै ॥

ਅਤੇ ਸਵੇਰ ਹੋਣ ਤੇ ਫਿਰੰਗ (ਸ਼ਾਹ) ਕੋਲ ਭੇਜ ਦਿੰਦਾ।

ਮਨ ਮਾਨਤ ਕੇ ਕੇਲਨ ਕਰੈ ॥

मन मानत के केलन करै ॥

ਮਨ ਭਾਉਂਦੀ ਕਾਮ-ਕ੍ਰੀੜਾ ਕਰਦਾ

ਭਾਤਿ ਭਾਤਿ ਕੇ ਭੋਗਨ ਭਰੈ ॥੧੦॥

भाति भाति के भोगन भरै ॥१०॥

ਅਤੇ ਭਾਤ ਭਾਤ ਦੇ ਭੋਗ ਨਾਲ (ਮਨ) ਭਰਦਾ ॥੧੦॥

ਦੋਹਰਾ ॥

दोहरा ॥

ਦੋਹਰਾ:

ਦੇਵ ਦੇਖਿ ਕਾਜੀ ਨਿਰਖਿ ਸੁੰਦਰਿ ਅਧਿਕ ਡਰਾਇ ॥

देव देखि काजी निरखि सुँदरि अधिक डराइ ॥

ਦੇਓ ਅਤੇ ਕਾਜ਼ੀ ਨੂੰ ਵੇਖ ਕੇ ਉਹ ਸੁੰਦਰੀ ਬਹੁਤ ਡਰਦੀ ਸੀ।

ਨਾਕ ਚੜਾਏ ਰਤਿ ਕਰੈ ਤਾ ਪੈ ਕਛੂ ਨ ਬਸਾਇ ॥੧੧॥

नाक चड़्हाए रति करै ता पै कछु न बसाइ ॥११॥

ਉਹ ਨਕ ਚੜ੍ਹਾ ਕੇ ਰਤੀ-ਕ੍ਰੀੜਾ ਕਰਦੀ ਸੀ, (ਕਿਉਂਕਿ) ਉਸ ਦਾ ਕੁਝ ਵਸ ਨਹੀਂ ਚਲਦਾ ਸੀ ॥੧੧॥

ਚੌਪਈ ॥

चौपई ॥

ਚੌਪਈ:

ਤਬ ਤਿਨ ਏਕ ਉਪਾਇ ਬਿਚਾਰਿਯੋ ॥

तब तिन एक उपाइ बिचारियो ॥

ਤਦ ਉਸ ਨੇ ਇਕ ਉਪਾ ਵਿਚਾਰਿਆ

ਕਰ ਮੈ ਏਕ ਪਤ੍ਰ ਲਿਖਿ ਡਾਰਿਯੋ ॥

कर मै एक पत्र लिखि डारियो ॥

ਅਤੇ ਹੱਥ ਨਾਲ ਇਕ ਪੱਤਰ ਲਿਖਿਆ।

ਕਾਜੀ ਸਾਥ ਬਾਤ ਯੌ ਕਹੀ ॥

काजी साथ बात यौ कही ॥

ਕਾਜ਼ੀ ਨਾਲ ਇਸ ਤਰ੍ਹਾ ਗੱਲ ਕੀਤੀ

ਮੇਰੇ ਹੌਸ ਚਿਤ ਇਕ ਰਹੀ ॥੧੨॥

मेरे हौस चित इक रही ॥१२॥

ਕਿ ਮੇਰੇ ਮਨ ਵਿਚ ਇਕ ਇੱਛਾ ('ਹੌਸ') ਰਹੀ ਹੈ ॥੧੨॥

ਦੋਹਰਾ ॥

दोहरा ॥

ਦੋਹਰਾ:

ਅਬ ਲੌ ਸਦਨ ਦਿਲੀਸ ਕੇ ਦ੍ਰਿਗਨ ਬਿਲੋਕੇ ਨਾਹਿ ॥

अब लौ सदन दिलीस के द्रगन बिलोके नाहि ॥

ਮੈਂ ਅਜ ਤਕ ਦਿੱਲੀ ਦੇ ਬਾਦਸ਼ਾਹ ਦਾ ਮਹੱਲ ਨਹੀਂ ਵੇਖਿਆ।

ਯਹੈ ਹੌਸ ਮਨ ਮੈ ਚੁਭੀ ਸੁਨੁ ਕਾਜਿਨ ਕੇ ਨਾਹਿ ॥੧੩॥

यहै हौस मन मै चुभी सुनु काजिन के नाहि ॥१३॥

ਹੇ ਕਾਜ਼ੀਆਂ ਦੇ ਸ਼ਿਰੋਮਣੀ! ਸੁਣੋ, ਇਹੀ ਇੱਛਾ ਮੇਰੇ ਮਨ ਵਿਚ ਚੁਭੀ ਪਈ ਹੈ ॥੧੩॥

ਦੇਵ ਸਾਥ ਕਾਜੀ ਕਹਿਯੋ ਯਾ ਕੋ ਭਵਨ ਦਿਖਾਇ ॥

देव साथ काजी कहियो या को भवन दिखाइ ॥

ਕਾਜ਼ੀ ਨੇ ਦੇਓ ਨੂੰ ਕਿਹਾ। ਇਸ ਨੂੰ ਬਾਦਸ਼ਾਹ ਦਾ ਮਹੱਲ ਵਿਖਾ ਦਿਓ

ਬਹੁਰੋ ਖਾਟ ਉਠਾਇ ਕੈ ਦੀਜਹੁ ਹਜਾਂ ਪਹੁਚਾਇ ॥੧੪॥

बहुरो खाट उठाइ कै दीजहु ह्याँ पहुचाइ ॥१४॥

ਅਤੇ ਫਿਰ ਮੰਜੀ ਨੂੰ ਚੁਕ ਕੇ ਇਥੇ ਪਹੁੰਚਾ ਦਿਓ ॥੧੪॥

ਚੌਪਈ ॥

चौपई ॥

ਚੌਪਈ:

ਤਾ ਕੌ ਦੇਵ ਤਹਾ ਲੈ ਗਯੋ ॥

ता कौ देव तहा लै गयो ॥

ਉਸ (ਪਰੀ) ਨੂੰ ਦੇਓ ਉਥੇ ਲੈ ਗਿਆ।

ਸਭ ਹੀ ਧਾਮ ਦਿਖਾਵਤ ਭਯੋ ॥

सभ ही धाम दिखावत भयो ॥

ਸਾਰਾ ਮਹੱਲ ਵਿਖਾ ਦਿੱਤਾ।

ਸਾਹ ਸਾਹ ਕੋ ਪੂਤ ਦਿਖਾਰਿਯੋ ॥

साह साह को पूत दिखारियो ॥

ਬਾਦਸ਼ਾਹ ਅਤੇ ਬਾਦਸ਼ਾਹ ਦਾ ਪੁੱਤਰ ਵਿਖਾਇਆ।

ਹਰ ਅਰਿ ਸਰ ਤਾ ਤ੍ਰਿਯ ਕੌ ਮਾਰਿਯੋ ॥੧੫॥

हर अरि सर ता तृय कौ मारियो ॥१५॥

(ਜਿਸ ਨੂੰ ਵੇਖ ਕੇ) ਕਾਮ ਦੇਵ ('ਹਰ-ਅਰਿ') ਨੇ ਉਸ ਇਸਤਰੀ ਨੂੰ ਤੀਰ ਮਾਰਿਆ ॥੧੫॥

ਚਿਤ੍ਰ ਦੇਵ ਕੋ ਹੇਰਤ ਭਈ ॥

चित्र देव को हेरत भई ॥

ਉਹ ਚਿਤ੍ਰ ਦੇਓ ਨੂੰ ਵੇਖਦੀ ਰਹੀ

ਪਤਿਯਾ ਡਾਰਿ ਹਾਥ ਤੇ ਦਈ ॥

पतिया डारि हाथ ते दई ॥

ਅਤੇ ਹੱਥ ਵਿਚੋਂ ਪਾਤੀ (ਪਤ੍ਰਿਕਾ) ਸੁਟ ਦਿੱਤੀ।

ਆਪੁ ਬਹੁਰਿ ਕਾਜੀ ਕੈ ਆਈ ॥

आपु बहुरि काजी कै आई ॥

(ਉਹ) ਆਪ ਫਿਰ ਕਾਜ਼ੀ ਕੋਲ ਆ ਗਈ।

ਉਤਿ ਪਤਿਯਾ ਤਿਨ ਛੋਰਿ ਬਚਾਈ ॥੧੬॥

उति पतिया तिन छोरि बचाई ॥१६॥

ਉਧਰ ਉਸ ਨੇ ਚਿੱਠੀ ਖੋਲ੍ਹ ਕੇ ਪੜ੍ਹਾਈ ॥੧੬॥

ਦੋਹਰਾ ॥

दोहरा ॥

ਦੋਹਰਾ:

ਫਿਰੰਗ ਰਾਵ ਕੀ ਮੈ ਸੁਤਾ ਲ੍ਯਾਵਤ ਦੇਵ ਉਠਾਇ ॥

फिरंग राव की मै सुता ल्यावत देव उठाइ ॥

(ਉਸ ਵਿਚ ਲਿਖਿਆ ਸੀ) ਮੈਂ ਫਿਰੰਗ ਰਾਜੇ ਦੀ ਧੀ ਹਾ ਅਤੇ ਮੈਨੂੰ ਦੇਓ ਉਠਾ ਲਿਆਉਂਦਾ ਹੈ।

ਮੋ ਸੋ ਕਾਜੀ ਮਾਨਿ ਰਤਿ ਦੇਹ ਤਹਾ ਪਹੁਚਾਇ ॥੧੭॥

मो सो काजी मानि रति देह तहा पहुचाइ ॥१७॥

ਮੇਰੇ ਨਾਲ ਕਾਜ਼ੀ ਕਾਮ-ਕ੍ਰੀੜਾ ਕਰਦਾ ਹੈ ਅਤੇ (ਫਿਰ) ਮੈਨੂੰ ਉਥੇ ਪਹੁੰਚਾ ਦਿੰਦਾ ਹੈ ॥੧੭॥

ਮੈ ਤੁਮ ਪਰ ਅਟਕਤਿ ਭਈ ਤਾ ਤੇ ਲਿਖਿਯੋ ਬਨਾਇ ॥

मै तुम पर अटकति भई ता ते लिखियो बनाइ ॥

ਮੈਂ ਤੈਨੂੰ (ਵੇਖਦਿਆਂ ਹੀ) ਮੋਹਿਤ ਹੋ ਗਈ ਹਾ, ਇਸ ਲਈ ਇਹ ਪੱਤਰ ਲਿਖਿਆ ਹੈ।

ਨਿਜੁ ਨਾਰੀ ਮੁਹਿ ਕੀਜੀਯੈ ਦੇਵ ਕਾਜਿਯਹਿ ਘਾਇ ॥੧੮॥

निजु नारी मुहि कीजीयै देव काजियहि घाइ ॥१८॥

ਮੈਨੂੰ ਆਪਣੀ ਪਤਨੀ ਬਣਾ ਲਵੋ ਅਤੇ ਦੇਓ ਤੇ ਕਾਜ਼ੀ ਨੂੰ ਮਾਰ ਦਿਓ ॥੧੮॥

ਚੌਪਈ ॥

चौपई ॥

ਚੌਪਈ:

ਤਬ ਤਿਨ ਜੰਤ੍ਰ ਮੰਤ੍ਰ ਬਹੁ ਕਰੇ ॥

तब तिन जंत्र मंत्र बहु करे ॥

ਤਦ ਉਸ (ਬਾਦਸ਼ਾਹ ਦੇ ਪੁੱਤਰ ਨੇ) ਬਹੁਤ ਜੰਤ੍ਰ ਮੰਤ੍ਰ ਕੀਤੇ।

ਜਾ ਤੇ ਦੇਵ ਰਾਜ ਜੂ ਜਰੇ ॥

जा ते देव राज जू जरे ॥

ਜਿਸ ਕਰ ਕੇ ਦੇਓ ਸੜ ਗਿਆ।

ਬਹੁਰਿ ਕਾਜਿਯਹਿ ਪਕਰਿ ਮੰਗਾਯੋ ॥

बहुरि काजियहि पकरि मंगायो ॥

ਫਿਰ ਕਾਜ਼ੀ ਨੂੰ ਪਕੜ ਕੇ ਮੰਗਵਾਇਆ।

ਮੁਸਕ ਬਾਧਿ ਦਰਿਯਾਇ ਡੁਬਾਯੋ ॥੧੯॥

ਮੁਸਕ ਬਾਧਿ ਦਰਿਯਾਇ ਡੁਬਾਯੋ ॥੧੯॥

ਮੁਸ਼ਕਾ ਬੰਨ੍ਹ ਕੇ ਦਰਿਆ ਵਿਚ ਡੁਬਵਾਇਆ ॥੧੯॥

ਬਹੁਰੋ ਤੌਨ ਤ੍ਰਿਯਾ ਕੌ ਬਰਿਯੋ ॥

बहुरो तौन तृया कौ बरियो ॥

ਫਿਰ ਉਸ ਇਸਤਰੀ ਨਾਲ ਵਿਆਹ ਕਰ ਲਿਆ

ਭਾਤਿ ਭਾਤਿ ਕੇ ਭੋਗਨ ਕਰਿਯੋ ॥

भाति भाति के भोगन करियो ॥

ਅਤੇ (ਉਸ ਨਾਲ) ਭਾਤ ਭਾਤ ਦੇ ਭੋਗ ਵਿਲਾਸ ਕੀਤੇ।

ਦੇਵਰਾਜ ਮੰਤ੍ਰਨ ਸੋ ਜਾਰਿਯੋ ॥

देवराज मंत्रन सो जारियो ॥

(ਪਹਿਲਾ) ਦੇਓ ਨੂੰ ਮੰਤ੍ਰਾ ਨਾਲ ਸਾੜਿਆ।

ਤਾ ਪਾਛੇ ਕਾਜੀ ਕੌ ਮਾਰਿਯੋ ॥੨੦॥

ता पाछे काजी कौ मारियो ॥२०॥

ਉਸ ਪਿਛੋਂ ਕਾਜ਼ੀ ਨੂੰ ਮਾਰਿਆ ॥੨੦॥

ਜੋ ਚਤੁਰਾ ਚਿਤ ਚਰਿਤ ਬਨਾਯੋ ॥

जो चतुरा चित चरित बनायो ॥

ਉਸ ਚਾਲਾਕ ਇਸਤਰੀ ਨੇ ਮਨ ਵਿਚ ਜੋ ਚਰਿਤ੍ਰ ਬਣਾਇਆ,

ਮਨ ਮੋ ਚਹਿਯੋ ਵਹੈ ਪਤਿ ਪਾਯੋ ॥

मन मो चहियो वहै पति पायो ॥

(ਉਸ ਕਰ ਕੇ) ਮਨ ਚਾਹਿਆ ਪਤੀ ਪ੍ਰਾਪਤ ਕੀਤਾ।

ਦੇਵ ਰਾਜ ਕੌ ਆਦਿ ਜਰਾਇਸ ॥

देव राज कौ आदि जराइस ॥

ਪਹਿਲਾ ਦੇਓ ਨੂੰ ਸੜਵਾਇਆ।

ਤਾ ਪਾਛੈ ਕਾਜੀ ਕਹ ਘਾਇਸ ॥੨੧॥

ता पाछै काजी कह घाइस ॥२१॥

ਉਸ ਪਿਛੋਂ ਕਾਜ਼ੀ ਨੂੰ ਮਰਵਾਇਆ ॥੨੧॥

ਦੋਹਰਾ ॥

दोहरा ॥

ਦੋਹਰਾ:

ਨ੍ਰਿਪ ਸੁਤ ਕੋ ਭਰਤਾ ਕਿਯੋ ਚਤੁਰਾ ਚਰਿਤ ਸੁ ਧਾਰਿ ॥

नृप सुत को भरता कियो चतुरा चरित सु धारि ॥

ਇਹ ਚਰਿਤ੍ਰ ਕਰ ਕੇ ਚਤੁਰ ਇਸਤਰੀ ਨੇ ਬਾਦਸ਼ਾਹ ਦੇ ਪੁੱਤਰ ਨੂੰ ਪਤੀ ਬਣਾਇਆ

ਮਨ ਮਾਨਤ ਕੋ ਬਰੁ ਬਰਿਯੋ ਦੇਵ ਕਾਜਿਯਹਿ ਮਾਰਿ ॥੨੨॥

मन मानत को बरु बरियो देव काजियहि मारि ॥२२॥

ਅਤੇ ਮਨਚਾਹੇ ਵਰ ਨੂੰ ਪ੍ਰਾਪਤ ਕਰ ਕੇ ਦੇਓ ਅਤੇ ਕਾਜ਼ੀ ਨੂੰ ਮਰਵਾ ਦਿੱਤਾ ॥੨੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੈਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੩੫॥੨੬੯੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ पैतीसवो चरित्र समापतम सतु सुभम सतु ॥१३५॥२६९४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੩੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੩੫॥੨੬੯੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਧਰਮ ਛੇਤ੍ਰ ਕੁਰਛੇਤ੍ਰ ਕੋ ਰਥ ਬਚਿਤ੍ਰ ਨ੍ਰਿਪ ਏਕ ॥

धरम छेत्र कुरछेत्र को रथ बचित्र नृप एक ॥

ਧਰਮ-ਖੇਤਰ ਕਰੁਕਸ਼ੇਤ੍ਰ ਵਿਚ ਬਚਿਤ੍ਰ ਰਥ ਨਾ ਦਾ ਇਕ ਰਾਜਾ ਸੀ।

ਬਾਜ ਰਾਜ ਸੰਪਤਿ ਸਹਿਤ ਜੀਤੇ ਜੁਧ ਅਨੇਕ ॥੧॥

बाज राज संपति सहित जीते जुध अनेक ॥१॥

ਉਸ ਨੇ ਘੋੜਿਆਂ, ਰਾਜਿਆਂ ਅਤੇ ਸੰਪਤੀ ਸਮੇਤ ਅਨੇਕ ਯੁੱਧ ਜਿਤੇ ਸਨ ॥੧॥

ਚੌਪਈ ॥

चौपई ॥

ਚੌਪਈ:

ਭ੍ਰਮਰ ਮਤੀ ਤਾ ਕੀ ਬਰ ਨਾਰੀ ॥

भ्रमर मती ता की बर नारी ॥

ਉਸ ਦੀ ਭ੍ਰਮਰ ਮਤੀ ਨਾਮ ਦੀ ਇਕ ਸੁੰਦਰ ਇਸਤਰੀ ਸੀ,

ਜਨੁਕ ਚੰਦ੍ਰ ਕੌ ਚੀਰਿ ਨਿਕਾਰੀ ॥

जनुक चंद्र कौ चीरि निकारी ॥

ਮਾਨੋ ਚੰਦ੍ਰਮਾ ਨੂੰ ਚੀਰ ਕੇ ਕਢੀ ਹੋਵੇ।

ਜੋਬਨ ਜੇਬ ਅਧਿਕ ਤਿਹ ਸੋਹੈ ॥

जोबन जेब अधिक तिह सोहै ॥

ਉਸ ਦਾ ਜੋਬਨ ਅਤੇ ਛਬੀ ਬਹੁਤ ਸ਼ੋਭਦੀ ਸੀ

ਸੁਰ ਨਰ ਨਾਗਿ ਭੁਜੰਗਨ ਮੋਹੈ ॥੨॥

सुर नर नागि भुजंगन मोहै ॥२॥

(ਜਿਸ ਕਰ ਕੇ) ਦੇਵਤੇ, ਮਨੁੱਖ ਅਤੇ ਨਾਗ ਤੇ ਭੁਜੰਗ ਮੋਹੇ ਪਏ ਸਨ ॥੨॥

ਭਦ੍ਰ ਭਵਾਨੀ ਇਕ ਸੰਨਜਾਸੀ ॥

भद्र भवानी इक संन्यासी ॥

ਭਦ੍ਰ ਭਵਾਨੀ ਨਾ ਦਾ ਇਕ ਸੰਨਿਆਸੀ ਸੀ।

ਜਾਨੁਕ ਆਪੁ ਗੜਿਯੋ ਅਬਿਨਾਸੀ ॥

जानुक आपु गड़ियो अबिनासी ॥

(ਇੰਜ ਪ੍ਰਤੀਤ ਹੁੰਦਾ ਸੀ ਕਿ) ਅਬਿਨਾਸ਼ੀ ਨੇ (ਉਸ ਨੂੰ) ਆਪ ਬਣਾਇਆ ਹੋਵੇ।

ਰਾਨੀ ਲਖਿਯੋ ਜਬੈ ਅਭਿਮਾਨੀ ॥

रानी लखियो जबै अभिमानी ॥

ਰਾਣੀ ਨੇ ਜਦ ਉਸ ਅਭਿਮਾਨੀ ਨੂੰ ਵੇਖਿਆ

ਨਿਰਖਿ ਰੂਪ ਹ੍ਵੈ ਗਈ ਦਿਵਾਨੀ ॥੩॥

निरखि रूप ह्वै गई दिवानी ॥३॥

ਤਾ ਉਸ ਦਾ ਰੂਪ ਵੇਖ ਕੇ ਦੀਵਾਨੀ ਹੋ ਗਈ ॥੩॥

ਦੋਹਰਾ ॥

दोहरा ॥

ਦੋਹਰਾ:

ਭਦ੍ਰ ਭਵਾਨੀ ਕੇ ਭਵਨ ਦੀਨੀ ਸਖੀ ਪਠਾਇ ॥

भद्र भवानी के भवन दीनी सखी पठाइ ॥

ਭਦ੍ਰ ਭਵਾਨੀ ਦੇ ਘਰ (ਭ੍ਰਮਰ ਮਤੀ ਨੇ) ਆਪਣੀ ਸਖੀ ਨੂੰ ਭੇਜਿਆ

ਭਵਨ ਬੁਲਾਯੋ ਭਦ੍ਰ ਕਰ ਭ੍ਰਮਰ ਕਲਾ ਸੁਖ ਪਾਇ ॥੪॥

भवन बुलायो भद्र कर भ्रमर कला सुख पाइ ॥४॥

ਅਤੇ ਭਦ੍ਰ ਨੂੰ ਘਰ ਬੁਲਾ ਕੇ ਭ੍ਰਮਰ ਮਤੀ (ਭ੍ਰਮਰ ਕਲਾ) ਨੇ ਬਹੁਤ ਸੁਖ ਪ੍ਰਾਪਤ ਕੀਤਾ ॥੪॥

ਅੜਿਲ ॥

अड़िल ॥

ਅੜਿਲ:

ਸੁਨਤ ਭਵਾਨੀ ਭਦ੍ਰ ਬਚਨ ਤਹ ਆਇਯੋ ॥

ਸੁਨਤ ਭਵਾਨੀ ਭਦ੍ਰ ਬਚਨ ਤਹ ਆਇਯੋ ॥

ਭਦ੍ਰ ਭਵਾਨੀ ਬਚਨ ਸੁਣ ਕੇ ਉਥੇ ਆ ਗਿਆ।

ਭ੍ਰਮਰ ਕਲਾ ਕੋ ਰੂਪ ਨਿਰਖਿ ਸੁਖ ਪਾਇਯੋ ॥

भ्रमर कला को रूप निरखि सुख पाइयो ॥

ਭ੍ਰਮਰ ਕਲਾ ਦਾ ਰੂਪ ਵੇਖ ਕੇ ਬਹੁਤ ਪ੍ਰਸੰਨ ਹੋਇਆ।

ਨਾਥ ਭਲੀ ਬਿਧਿ ਰਹੌ ਸਦਾ ਸੁਖ ਮੰਗਹੀ ॥

नाथ भली बिधि रहौ सदा सुख मंगही ॥

(ਇਸਤਰੀ ਨੇ ਕਿਹਾ) ਹੇ ਨਾਥ! (ਮੈਂ) ਸਦਾ ਤੇਰਾ ਸੁਖ ਮੰਗਦੀ ਹਾ ਕਿ ਤੁਸੀਂ ਚੰਗੀ ਤਰ੍ਹਾ ਰਹੋ।

ਹੋ ਆਜੁ ਸਭੈ ਦੁਖ ਬਿਸਰੇ ਨਿਰਖਤ ਅੰਗ ਹੀ ॥੫॥

हो आजु सभै दुख बिसरे निरखत अंग ही ॥५॥

ਤੁਹਾਡੇ ਸ਼ਰੀਰ ਨੂੰ ਵੇਖ ਕੇ ਮੇਰੇ ਸਾਰੇ ਦੁਖ ਦੂਰ ਹੋ ਗਏ ਹਨ ॥੫॥

ਦੋਹਰਾ ॥

दोहरा ॥

ਦੋਹਰਾ:

ਭ੍ਰਮਰ ਕਲਾ ਤਾ ਕੋ ਨਿਰਖਿ ਬਿਸਰੇ ਸੋਕ ਅਪਾਰ ॥

भ्रमर कला ता को निरखि बिसरे सोक अपार ॥

ਉਸ ਨੂੰ ਵੇਖ ਕੇ ਭ੍ਰਮਰ ਕਲਾ ਦੇ ਬੇਸ਼ੁਮਾਰ ਦੁਖ ਦੂਰ ਹੋ ਗਏ।

ਮੋਦ ਬਢਿਯੋ ਤਨ ਮੈ ਘਨੋ ਸੁਖੀ ਕਰੇ ਕਰਤਾਰ ॥੬॥

मोद बढियो तन मै घनो सुखी करे करतार ॥६॥

ਪਰਮਾਤਮਾ ਨੇ (ਉਸ ਦੇ ਮਨ ਵਿਚ) ਆਨੰਦ ਵਧਾਇਆ ਅਤੇ ਸੁਖੀ ਕਰ ਦਿੱਤਾ ॥੬॥

ਡਾਰੇ ਸਾਰੀ ਨੀਲ ਕੀ ਓਟ ਅਚੂਕ ਚੁਕੈਨ ॥

डारे सारी नील की ओट अचूक चुकैन ॥

ਨੀਲੇ ਰੰਗ ਦਾ ਪਰਦਾ (ਸਾੜੀ) ਪਾ ਕੇ ਉਸ ਦੀ ਓਟ ਵਿਚ ਅਚੁਕ ਨੈਣ ਚੁਕਦੇ ਨਹੀਂ ਹਨ।

ਲਗੇ ਅਟਿਕ ਠਾਢੈ ਰਹੈ ਬਡੇ ਬਿਰਹਿਯਾ ਨੈਨ ॥੭॥

लगे अटिक ठाढै रहै बडे बिरहिया नैन ॥७॥

(ਪ੍ਰੇਮ ਵਿਚ) ਮੋਹਿਤ ਹੋ ਜਾਣ ਕਰ ਕੇ ਖੜੋਤੇ ਰਹਿੰਦੇ ਹਨ। ਇਹ ਨੈਣ ਬਹੁਤ ਬਿਰਹੋਂ (ਉਪਜਾਣ ਵਾਲੇ) ਹਨ ॥੭॥

ਛੰਦ ॥

छंद ॥

ਛੰਦ:

ਪ੍ਰਥਮ ਬਿਰਹ ਹਮ ਬਰੇ ਮੂੰਡ ਅਪਨੌ ਮੂੰਡਾਯੋ ॥

प्रथम बिरह हम बरे मूँड अपनौ मूँडायो ॥

(ਸੰਨਿਆਸੀ ਨੇ ਕਿਹਾ) ਪਹਿਲਾ ਬਿਰਹੋਂ ਨੂੰ ਅਸੀਂ ਵਰਿਆ ਅਤੇ ਆਪਣਾ ਸਿਰ ਮੁਨਵਾਇਆ।

ਬਹੁਰਿ ਬਿਰਹਿ ਕੇ ਬਰੇ ਜਟਨ ਕੋ ਸੀਸ ਰਖਾਯੋ ॥

बहुरि बिरहि के बरे जटन को सीस रखायो ॥

ਫਿਰ ਬਿਰਹੋਂ ਨੂੰ ਵਰਿਆ ਤਾ ਸਿਰ ਉਤੇ ਜਟਾਵਾ ਰਖ ਲਈਆਂ।

ਧੂਰਿ ਸੀਸ ਮੈ ਡਾਰਿ ਅਧਿਕ ਜੋਗੀਸ ਕਹਾਏ ॥

धूरि सीस मै डारि अधिक जोगीस कहाए ॥

ਸਿਰ ਵਿਚ ਸੁਆਹ ਪਾ ਕੇ ਵੱਡਾ ਜੋਗੀਸਰ ਅਖਵਾਇਆ।

ਜਬ ਤੇ ਬਨ ਕੌ ਗਏ ਬਹੁਰਿ ਪੁਰ ਮਾਝ ਨ ਆਏ ॥੮॥

जब ते बन कौ गए बहुरि पुर माझ न आए ॥८॥

ਜਦ ਤੋਂ ਬਨ ਨੂੰ ਗਿਆ, ਫਿਰ ਨਗਰ ਵਿਚ ਨਹੀਂ ਵੜਿਆ ॥੮॥

ਪ੍ਰਥਮ ਅਤ੍ਰ ਰਿਖਿ ਭਏ ਬਰੀ ਅਨਸੂਆ ਜਿਨਹੂੰ ॥

प्रथम अत्र रिखि भए बरी अनसूआ जिनहूँ ॥

ਪਹਿਲਾ ਅਤ੍ਰਿ ਰਿਸ਼ੀ ਹੋਇਆ ਜਿਸ ਨੇ ਅਨਸੂਆ ਨਾਲ ਵਿਆਹ ਕੀਤਾ।

ਬਹੁਰਿ ਰਾਮ ਜੂ ਭਏ ਕਰੀ ਸੀਤਾ ਤ੍ਰਿਯ ਤਿਨਹੂੰ ॥

बहुरि राम जू भए करी सीता तृय तिनहूँ ॥

ਫਿਰ ਰਾਮਚੰਦ੍ਰ ਜੀ ਹੋਏ ਅਤੇ ਉਨ੍ਹਾ ਨੇ ਸੀਤਾ ਨੂੰ ਇਸਤਰੀ ਬਣਾਇਆ।

ਕ੍ਰਿਸਨ ਬਿਸਨ ਅਵਤਾਰ ਕਰੀ ਸੋਲਹ ਸੈ ਨਾਰੀ ॥

कृसन बिसन अवतार करी सोलह सै नारी ॥

ਵਿਸ਼ਣੂ ਦੇ ਅਵਤਾਰ ਕ੍ਰਿਸ਼ਨ ਨੇ ੧੬ ਸੌ ਨਾਰੀਆਂ ਨਾਲ ਵਿਆਹ ਕੀਤਾ।

ਤ੍ਰਿਯਾ ਪੁਰਖ ਕੀ ਰੀਤਿ ਜਗਤ ਜਗਤੇਸ ਬਿਥਾਰੀ ॥੯॥

तृया पुरख की रीति जगत जगतेस बिथारी ॥९॥

ਇਸ ਲਈ ਇਸਤਰੀ ਪੁਰਸ਼ ਦੀ ਰੀਤ ਜਗਤ ਵਿਚ ਪਰਮਾਤਮਾ ਨੇ ਫੈਲਾਈ ਹੋਈ ਹੈ ॥੯॥

ਸੁਨਤ ਚਤੁਰਿ ਕੋ ਬਚਨ ਚਤੁਰ ਰੀਝਿਯੋ ਸੰਨਜਾਸੀ ॥

सुनत चतुरि को बचन चतुर रीझियो संन्यासी ॥

ਉਸ ਚਾਲਾਕ ਇਸਤਰੀ ਦੀ ਗੱਲ ਸੁਣ ਕੇ (ਉਹ) ਚਤੁਰ ਸੰਨਿਆਸੀ ਪ੍ਰਸੰਨ ਹੋ ਗਿਆ।

ਹਾਵ ਭਾਵ ਕਰਿ ਬਹੁਤ ਬਿਹਸਿ ਇਕ ਗਾਥ ਪ੍ਰਕਾਸੀ ॥

हाव भाव करि बहुत बिहसि इक गाथ प्रकासी ॥

ਬਹੁਤ ਹਾਵ-ਭਾਵ ਕਰ ਕੇ ਅਤੇ ਹਸ ਕੇ ਇਕ ਗਾਥਾ ਪ੍ਰਗਟ ਕੀਤੀ।

ਸੁਨੁ ਸੁੰਦਰਿ ਤਵ ਰੂਪ ਅਧਿਕ ਬਿਧਿ ਆਪੁ ਬਨਾਯੋ ॥

सुनु सुँदरि तव रूप अधिक बिधि आपु बनायो ॥

ਹੇ ਸੁੰਦਰੀ! ਤੇਰਾ ਅਤਿ ਅਧਿਕ ਸੁੰਦਰ ਰੂਪ ਵਿਧਾਤਾ ਨੇ ਆਪ ਬਣਾਇਆ ਹੈ।

ਹੋ ਤਾ ਤੇ ਹਮਰੋ ਚਿਤ ਤੁਮੈ ਲਖਿ ਅਧਿਕ ਲੁਭਾਯੋ ॥੧੦॥

हो ता ते हमरो चित तुमै लखि अधिक लुभायो ॥१०॥

ਇਸ ਲਈ ਤੁਹਾਨੂੰ ਵੇਖ ਕੇ ਮੇਰਾ ਚਿਤ ਬਹੁਤ ਲਲਚਾਇਆ ਹੈ ॥੧੦॥

ਦੋਹਰਾ ॥

ਦोहरा ॥

ਦੋਹਰਾ:

ਭ੍ਰਮਰ ਕਲਾ ਏ ਬਚਨ ਕਹਿ ਤਾ ਕੇ ਸਤਹਿ ਟਰਾਇ ॥

भ्रमर कला ए बचन कहि ता के सतहि टराइ ॥

ਭ੍ਰਮਰ ਕਲਾ ਨੇ ਇਹ ਬਚਨ ਕਹਿ ਕੇ ਉਸ ਦੇ ਸੱਤ ਨੂੰ ਭੰਗ ਕਰ ਦਿੱਤਾ।

ਬਹੁਰਿ ਭੋਗਿ ਤਾ ਸੋ ਕਰਿਯੋ ਅਧਿਕ ਹ੍ਰਿਦੈ ਸੁਖ ਪਾਇ ॥੧੧॥

बहुरि भोगि ता सो करियो अधिक ह्रदै सुख पाइ ॥११॥

ਫਿਰ ਉਸ ਨਾਲ ਭੋਗ ਕੀਤਾ ਅਤੇ ਹਿਰਦੇ ਵਿਚ ਬਹੁਤ ਸੁਖ ਪ੍ਰਾਪਤ ਕੀਤਾ ॥੧੧॥

ਭਾਤਿ ਭਾਤਿ ਚੁੰਬਨ ਕਰੇ ਆਸਨ ਕਰੇ ਅਨੇਕ ॥

भाति भाति चुँबन करे आसन करे अनेक ॥

ਭਾਤ ਭਾਤ ਦੇ ਚੁੰਬਨ ਲਏ ਅਤੇ ਅਨੇਕ ਪ੍ਰਕਾਰ ਦੇ ਆਸਨ ਕੀਤੇ।

ਰਤਿ ਮਾਨੀ ਰੁਚਿ ਮਾਨਿ ਕੈ ਸੋਕਿ ਨ ਰਹਿਯੋ ਏਕ ॥੧੨॥

रति मानी रुचि मानि कै सोकि न रहियो एक ॥१२॥

ਪ੍ਰਸੰਨਤਾ ਪੂਰਵਕ ਰਤੀ-ਕ੍ਰੀੜਾ ਕੀਤੀ ਅਤੇ ਇਕ ਵੀ ਦੁਖ ਨਹੀਂ ਰਹਿਣ ਦਿੱਤਾ ॥੧੨॥

ਰਥ ਬਚਿਤ੍ਰ ਰਾਜਾ ਤਹਾ ਤੁਰਤ ਪਹੂੰਚ੍ਯੋ ਆਇ ॥

रथ बचित्र राजा तहा तुरत पहूँच्यो आइ ॥

ਬਚਿਤ੍ਰ ਰਥ ਰਾਜਾ ਉਥੇ ਤੁਰਤ ਆਣ ਪਹੁੰਚਿਆ।

ਭੇਦ ਸੁਨਤ ਰਾਨੀ ਡਰੀ ਚਿਤ ਮੈ ਅਧਿਕ ਲਜਾਇ ॥੧੩॥

भेद सुनत रानी डरी चित मै अधिक लजाइ ॥१३॥

ਇਹ ਗੱਲ ਸੁਣ ਕੇ ਰਾਣੀ ਬਹੁਤ ਡਰੀ ਅਤੇ ਮਨ ਵਿਚ ਬਹੁਤ ਸ਼ਰਮਿੰਦੀ ਹੋਈ ॥੧੩॥

ਚੌਪਈ ॥

ਚੌਪਈ ॥

ਚੌਪਈ:

ਦੇਗ ਬਿਖੈ ਤਾ ਕੋ ਬੈਠਾਰਿਯੋ ॥

देग बिखै ता को बैठारियो ॥

ਉਸ ਨੂੰ ਦੇਗ ਵਿਚ ਬਿਠਾ ਦਿੱਤਾ

ਸਭ ਹੀ ਮੂੰਦਿ ਰੌਜਨਹਿ ਡਾਰਿਯੋ ॥

सभ ही मूँदि रौजनहि डारियो ॥

ਅਤੇ ਸਭ ਛੇਕ ('ਰੌਜਨਹਿ') ਬੰਦ ਕਰਵਾ ਦਿੱਤੇ।

ਪੈਠਨ ਪਵਨ ਨ ਤਾ ਮੈ ਪਾਵੈ ॥

पैठन पवन न ता मै पावै ॥

(ਤਾ ਜੋ) ਉਸ ਵਿਚ ਪੌਣ ਨਾ ਜਾ ਸਕੇ

ਬੂੰਦ ਬਾਰਿ ਤਿਹ ਬੀਚ ਨ ਜਾਵੈ ॥੧੪॥

बूँद बारि तिह बीच न जावै ॥१४॥

ਅਤੇ ਪਾਣੀ ਦੀ ਬੂੰਦ ਵੀ ਉਸ ਵਿਚ ਨਾ ਪੈ ਸਕੇ ॥੧੪॥

ਜਿਵਰਨ ਸੋ ਤਿਹ ਦ੍ਰਿੜ ਗਹਿ ਲਯੋ ॥

जिवरन सो तिह द्रड़ गहि लयो ॥

(ਫਿਰ) ਉਸ ਨੂੰ ਰੱਸੀਆਂ ('ਜਿਵਰਨ') ਨਾਲ ਬੰਨ੍ਹ ਲਿਆ

ਬਹੁਰੋ ਰਾਖਿ ਨਦੀ ਮੈ ਦਯੋ ॥

बहुरो राखि नदी मै दयो ॥

ਅਤੇ ਫਿਰ ਨਦੀ ਵਿਚ ਰਖ ਦਿੱਤਾ।

ਬਾਧਿ ਤੂੰਬਰੀ ਤਾ ਪਰ ਲੀਨੀ ॥

बाधि तूँबरी ता पर लीनी ॥

ਉਸ ਉਤੇ ਇਕ ਤੂੰਬੀ ਬੰਨ੍ਹ ਦਿੱਤੀ,

ਜਾ ਤੇ ਜਾਇ ਦੇਗ ਸੋ ਚੀਨੀ ॥੧੫॥

जा ते जाइ देग सो चीनी ॥१५॥

ਜਿਸ ਤੋਂ ਦੇਗ ਪਛਾਣੀ ਜਾ ਸਕੇ ॥੧੫॥

ਤਬ ਲੌ ਰਾਵ ਤਹਾ ਗਯੋ ਆਈ ॥

तब लौ राव तहा गयो आई ॥

ਤਦ ਤਕ ਰਾਜਾ ਉਥੇ ਆ ਗਿਆ।

ਉਠਿ ਰਾਨੀ ਅਤਿ ਕਰੀ ਬਡਾਈ ॥

उठि रानी अति करी बडाई ॥

ਰਾਣੀ ਨੇ ਉਠ ਕੇ ਬਹੁਤ ਵਡਿਆਈ ਕੀਤੀ।

ਜੌ ਤੁਮ ਭੂਪ ਅਚੂਕ ਕਹਾਵੋ ॥

जौ तुम भूप अचूक कहावो ॥

ਹੇ ਰਾਜਨ! ਜੇ ਤੁਸੀਂ ਅਚੂਕ (ਨਿਸ਼ਾਣਾ ਨਾ ਖੁੰਝਾਣ ਵਾਲੇ) ਰਾਜਾ ਅਖਵਾਉਂਦੇ ਹੋ,

ਯਾ ਤੁਮਰੀ ਕਹ ਬਿਸਿਖ ਲਗਾਵੋ ॥੧੬॥

या तुमरी कह बिसिख लगावो ॥१६॥

(ਤਾ) ਇਸ ਤੂੰਬੀ ਨੂੰ ਬਾਣ ਮਾਰੋ ॥੧੬॥

ਤਬ ਰਾਜਾ ਤਿਹ ਤੀਰ ਲਗਾਯੋ ॥

तब राजा तिह तीर लगायो ॥

ਤਦ ਰਾਜੇ ਨੇ ਉਥੇ ਇਕ ਤੀਰ ਮਾਰਿਆ।

ਭਦਰ ਭਵਾਨੀ ਅਤਿ ਡਰ ਪਾਯੋ ॥

भदर भवानी अति डर पायो ॥

ਭਦ੍ਰ ਭਵਾਨੀ ਬਹੁਤ ਡਰ ਗਿਆ।

ਮੋ ਕਹ ਆਜੁ ਰਾਵ ਯਹ ਲੈਹਿ ਹੈ ॥

मो कह आजु राव यह लैहि है ॥

ਅਜ ਮੈਨੂੰ ਇਹ ਰਾਜਾ ਵੇਖ ਲਏਗਾ।

ਜਾਨੋ ਕਹਾ ਕੋਪ ਕਰਿ ਕਹਿਹੈ ॥੧੭॥

जानो कहा कोप करि कहिहै ॥१७॥

ਪਤਾ ਨਹੀਂ ਕ੍ਰੋਧਿਤ ਹੋ ਕੇ ਕੀ ਕਹੇਗਾ ॥੧੭॥

ਦੋਹਰਾ ॥

दोहरा ॥

ਦੋਹਰਾ:

ਤਬ ਰਾਜਾ ਹਰਖਤ ਭਯੋ ਤੁਮਰੀ ਤੀਰ ਲਗਾਇ ॥

तब राजा हरखत भयो तुमरी तीर लगाइ ॥

ਤਦ ਰਾਜਾ ਤੂੰਬੀ ਨੂੰ ਤੀਰ ਮਾਰ ਕੇ ਬਹੁਤ ਖ਼ੁਸ਼ ਹੋਇਆ।

ਧੰਨ੍ਯ ਧੰਨ੍ਯ ਰਾਨੀ ਕਹਿਯੋ ਮੁਖ ਤੇ ਮੋਦ ਬਢਾਇ ॥੧੮॥

धंन्य धंन्य रानी कहियो मुख ते मोद बढाइ ॥१८॥

ਰਾਣੀ ਨੇ ਮੁਖ ਤੇ ਪ੍ਰਸੰਨਤਾ ਵਧਾ ਕੇ ਰਾਜੇ ਨੂੰ 'ਧੰਨ ਧੰਨ' ਕਿਹਾ ॥੧੮॥

ਤਬ ਰਾਜਾ ਗ੍ਰਿਹ ਕੋ ਗਯੋ ਸਕਿਯੋ ਭੇਦ ਨਹਿ ਚੀਨ ॥

तब राजा गृह को गयो सकियो भेद नहि चीन ॥

ਤਦ ਰਾਜਾ ਮਹੱਲ ਨੂੰ ਚਲਾ ਗਿਆ ਅਤੇ ਭੇਦ ਨੂੰ ਨਾ ਪਾ ਸਕਿਆ।

ਇਹ ਛਲੈ ਸੋ ਛੈਲੀ ਛਲ੍ਯੋ ਰਾਨੀ ਅਧਿਕ ਪ੍ਰਬੀਨ ॥੧੯॥

इह छलै सो छैली छल्यो रानी अधिक प्रबीन ॥१९॥

ਇਸ ਤਰ੍ਹਾ ਨਾਲ ਪ੍ਰਬੀਨ ਰਾਣੀ ਨੇ ਰਾਜੇ ਨੂੰ ਛਲ ਨਾਲ ਛਲ ਲਿਆ ॥੧੯॥

ਪ੍ਰਥਮ ਭੋਗ ਤਾ ਸੋ ਕਰਿਯੋ ਬਹੁਰਿ ਦੇਗ ਮੈ ਡਾਰਿ ॥

प्रथम भोग ता सो करियो बहुरि देग मै डारि ॥

ਪਹਿਲਾ ਉਸ ਨਾਲ ਭੋਗ ਕੀਤਾ ਅਤੇ ਫਿਰ ਦੇਗ ਵਿਚ ਪਾ ਦਿੱਤਾ।

ਪੁਨਿ ਬਚਿਤ੍ਰ ਰਥ ਕੋ ਛਰਿਯੋ ਐਸੋ ਚਰਿਤ ਸੁ ਧਾਰਿ ॥੨੦॥

पुनि बचित्र रथ को छरियो ऐसो चरित सु धारि ॥२०॥

ਫਿਰ ਬਚਿਤ੍ਰ ਰਥ ਨੂੰ ਅਜਿਹਾ ਚਰਿਤ੍ਰ ਬਣਾ ਕੇ ਛਲ ਲਿਆ ॥੨੦॥

ਚੌਪਈ ॥

चौपई ॥

ਚੌਪਈ:

ਪ੍ਰਥਮ ਤੀਰ ਤੁਮਰਹਿ ਲਗਵਾਯੋ ॥

प्रथम तीर तुमरहि लगवायो ॥

ਪਹਿਲਾ ਤੂੰਬੀ ਨੂੰ ਤੀਰ ਮਰਵਾਇਆ।

ਬਹੁਰਿ ਭਵਾਨੀ ਭਦ੍ਰ ਡਰਾਇਯੋ ॥

बहुरि भवानी भद्र डराइयो ॥

ਫਿਰ ਭਦ੍ਰ ਭਵਾਨੀ ਨੂੰ ਡਰਾਇਆ।

ਬਹੁਰਿ ਦੇਗ ਤੇ ਕਾਢਿ ਮੰਗਾਯੋ ॥

बहुरि देग ते काढि मंगायो ॥

ਮਗਰੋਂ (ਉਸ ਨੂੰ) ਦੇਗ ਵਿਚੋਂ ਕਢ ਕੇ ਮੰਗਵਾਇਆ।

ਪੁਨਿ ਤ੍ਰਿਯ ਤਾ ਸੌ ਕੇਲ ਕਮਾਯੋ ॥੨੧॥

पुनि तृय ता सौ केल कमायो ॥२१॥

ਫਿਰ ਇਸਤਰੀ ਨੇ ਉਸ ਨਾਲ ਪ੍ਰੇਮ-ਕ੍ਰੀੜਾ ਕੀਤੀ ॥੨੧॥

ਦੋਹਰਾ ॥

दोहरा ॥

ਦੋਹਰਾ:

ਇਹ ਛਲ ਸੌ ਛਲਿ ਰਾਵ ਕੋ ਤਾ ਸੋ ਕੇਲ ਕਮਾਇ ॥

इह छल सौ छलि राव को ता सो केल कमाइ ॥

ਇਸ ਛਲ ਨਾਲ ਰਾਜੇ ਨੂੰ ਛਲ ਕੇ, ਭਦ੍ਰ ਭਵਾਨੀ ਨਾਲ ਰਤੀ-ਕ੍ਰੀੜਾ ਕੀਤੀ

ਬਹੁਰਿ ਭਵਾਨੀ ਭਦ੍ਰ ਕੌ ਦੀਨੋ ਧਾਮ ਪਠਾਇ ॥੨੨॥

बहुरि भवानी भद्र कौ दीनो धाम पठाइ ॥२२॥

ਅਤੇ ਫਿਰ ਉਸ ਨੂੰ ਘਰ ਪਹੁੰਚਾ ਦਿੱਤਾ ॥੨੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੩੬॥੨੭੧੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ छतीसवो चरित्र समापतम सतु सुभम सतु ॥१३६॥२७१६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੩੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੩੬॥੨੭੧੬॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਮਛਲੀ ਬੰਦਰ ਕੋ ਰਹੇ ਦ੍ਰੁਪਦ ਦੇਵ ਬਡਭਾਗ ॥

मछली बंदर को रहे द्रुपद देव बडभाग ॥

ਮੱਛਲੀ ਬੰਦਰਗਾਹ ਵਿਚ ਦ੍ਰੁਪਦ ਦੇਵ ਨਾ ਦਾ ਵਡਭਾਗੀ (ਰਾਜਾ) ਰਹਿੰਦਾ ਸੀ।

ਸੂਰਬੀਰ ਜਾ ਕੇ ਸਦਾ ਰਹੈ ਚਰਨ ਸੋ ਲਾਗ ॥੧॥

सूरबीर जा के सदा रहै चरन सो लाग ॥१॥

ਸੂਰਬੀਰ ਉਸ ਦੇ ਸਦਾ ਚਰਨੀ ਲਗੇ ਰਹਿੰਦੇ ਸਨ ॥੧॥

ਚੌਪਈ ॥

चौपई ॥

ਚੌਪਈ:

ਤਿਨਿਕ ਜਗਜ ਕੋ ਬਜੋਤ ਬਨਾਯੋ ॥

तिनिक जग्य को ब्योत बनायो ॥

ਉਸ ਨੇ ਇਕ ਯੱਗ ਕਰਨ ਦੀ ਵਿਉਂਤ ਬਣਾਈ।

ਸਭ ਬਿਪ੍ਰਨ ਕੌ ਧਾਮ ਬੁਲਾਯੋ ॥

सभ बिप्रन कौ धाम बुलायो ॥

ਸਾਰੇ ਬ੍ਰਾਹਮਣਾ ਨੂੰ ਘਰ ਬੁਲਾਇਆ।

ਖਾਨ ਪਾਨ ਤਿਨ ਕੋ ਬਹੁ ਦੀਨੋ ॥

खान पान तिन को बहु दीनो ॥

ਉਨ੍ਹਾ ਨੂੰ ਖਾਣ ਪੀਣ ਲਈ ਬਹੁਤ ਕੁਝ ਦਿੱਤਾ।

ਤਿਨ ਕੇ ਮੋਹਿ ਚਿਤ ਕੋ ਲੀਨੋ ॥੨॥

तिन के मोहि चित को लीनो ॥२॥

ਉਨ੍ਹਾ ਦੇ ਮਨ ਨੂੰ ਮੋਹ ਲਿਆ ॥੨॥

ਦੋਹਰਾ ॥

दोहरा ॥

ਦੋਹਰਾ:

ਤੌਨ ਅਨਲ ਕੀ ਆਂਚ ਤੇ ਨਿਕਸੀ ਸੁਤਾ ਅਪਾਰ ॥

तौन अनल की आँच ते निकसी सुता अपार ॥

ਉਸ (ਯੱਗ ਦੀ) ਅਗਨੀ ਵਿਚੋਂ ਇਕ ਸੁੰਦਰ ਕੰਨਿਆ ਨਿਕਲੀ।

ਨਾਮ ਦ੍ਰੋਪਤੀ ਤਵਨ ਕੋ ਬਿਪ੍ਰਨ ਧਰਿਯੋ ਬਿਚਾਰ ॥੩॥

नाम द्रोपती तवन को बिप्रन धरियो बिचार ॥३॥

ਬ੍ਰਾਹਮਣਾ ਨੇ ਵਿਚਾਰ ਪੂਰਵਕ ਉਸ ਦਾ ਨਾ ਦ੍ਰੋਪਤੀ ਰਖ ਦਿੱਤਾ ॥੩॥

ਤਾ ਪਾਛੇ ਬਿਧਨੈ ਦਯੋ ਧ੍ਰਿਸਟਦੁਮਨ ਸੁਤ ਏਕ ॥

ता पाछे बिधनै दयो धृसटदुमन सुत एक ॥

ਉਸ ਤੋਂ ਬਾਦ ਵਿਧਾਤਾ ਨੇ ਧ੍ਰਿਸ਼ਟਦੁਮਨ ਨਾ ਦਾ ਇਕ ਪੁੱਤਰ ਦਿੱਤਾ

ਦ੍ਰੋਣਚਾਰਜ ਕੇ ਛੈ ਨਿਮਿਤ ਜੀਤਨ ਜੁਧ ਅਨੇਕ ॥੪॥

द्रोणचारज के छै निमित जीतन जुध अनेक ॥४॥

ਦ੍ਰੋਣਾਚਾਰਯ ਨੂੰ ਮਾਰਨ ਅਤੇ ਅਨੇਕ ਯੁੱਧ ਜਿਤਣ ਲਈ ॥੪॥

ਚੌਪਈ ॥

चौपई ॥

ਚੌਪਈ:

ਜੋਬਨ ਜਬੈ ਦ੍ਰੋਪਤੀ ਭਯੋ ॥

जोबन जबै द्रोपती भयो ॥

ਜਦ ਦ੍ਰੋਪਤੀ ਜਵਾਨ ਹੋ ਗਈ।

ਨਿਜ ਜਿਯ ਮੈ ਅਸ ਠਾਟ ਠਟਯੋ ॥

निज जिय मै अस ठाट ठटयो ॥

ਉਸ ਨੇ ਆਪਣੇ ਮਨ ਵਿਚ ਇਹ ਵਿਉਂਤ ਸੋਚੀ।

ਐਸੋ ਕਛੂ ਸੁਯੰਬਰ ਕਰੌ ॥

ऐसो कछू सुयंबर करौ ॥

ਅਜਿਹਾ ਕੋਈ ਸੁਅੰਬਰ ਕਰਾ

ਜਾ ਤੇ ਸੂਰਬੀਰ ਪਤਿ ਬਰੌ ॥੫॥

जा ते सूरबीर पति बरौ ॥५॥

ਜਿਸ ਕਰ ਕੇ ਸੂਰਬੀਰ ਪਤੀ ਪ੍ਰਾਪਤ ਕਰਾ ॥੫॥

ਅੜਿਲ ॥

अड़िल ॥

ਅੜਿਲ:

ਏਕ ਮਛ ਕੋ ਊਪਰ ਬਧ੍ਯੋ ਬਨਾਇ ਕੈ ॥

एक मछ को ऊपर बध्यो बनाइ कै ॥

ਇਕ ਮੱਛ ਨੂੰ ਉਪਰ ਵਲ ਚੰਗੀ ਤਰ੍ਹਾ ਬੰਨ੍ਹ ਦਿੱਤਾ।

ਤੇਲ ਡਾਰਿ ਤਰ ਦਿਯੋ ਕਰਾਹ ਚੜਾਇ ਕੈ ॥

तेल डारि तर दियो कराह चड़ाइ कै ॥

ਹੇਠਾ ਤੇਲ ਪਾ ਕੇ ਕੜਾਹ ਚੜ੍ਹਾ ਦਿੱਤਾ।

ਛਾਹ ਹੇਰ ਜੋ ਇਹ ਚਖ ਦਛਿਨ ਮਾਰਿ ਹੈ ॥

छाह हेर जो इह चख दछिन मारि है ॥

(ਸ਼ਰਤ ਇਹ ਰਖੀ ਕਿ) ਜੋ ਉਸ ਦੀ ਪਰਛਾਈਂ ਵੇਖ ਕੇ ਸੱਜੀ ਅੱਖ ਵਿਚ (ਤੀਰ) ਮਾਰੇਗਾ,

ਹੋ ਸੋ ਨਰ ਹਮਰੇ ਸਾਥ ਸੁ ਆਇ ਬਿਹਾਰਿ ਹੈ ॥੬॥

हो सो नर हमरे साथ सु आइ बिहारि है ॥६॥

ਉਹ ਪੁਰਸ਼ ਮੇਰੇ ਨਾਲ ਆ ਕੇ ਰਮਣ ਕਰੇਗਾ ॥੬॥

ਦੇਸ ਦੇਸ ਕੇ ਏਸਨ ਲਯੋ ਬੁਲਾਇ ਕੈ ॥

देस देस के एसन लयो बुलाइ कै ॥

ਦੇਸ ਦੇਸ ਦੇ ਰਾਜਿਆਂ ਨੂੰ (ਉਥੇ) ਬੁਲਾ ਲਿਆ

ਮਛ ਅਛ ਸਰ ਮਾਰੋ ਧਨੁਖ ਚੜਾਇ ਕੈ ॥

मछ अछ सर मारो धनुख चड़ाइ कै ॥

(ਅਤੇ ਉਨ੍ਹਾ ਨੂੰ ਕਿਹਾ ਕਿ) ਚੰਗੀ ਤਰ੍ਹਾ ਧਨੁਸ਼ ਚੜ੍ਹਾ ਕੇ ਮੱਛ ਦੀ ਅੱਖ ਵਿਚ ਤੀਰ ਮਾਰਿਆ ਜਾਏ।

ਡੀਮ ਡਾਮ ਕਰਿ ਤਾ ਕੋ ਬਿਸਿਖ ਬਗਾਵਹੀ ॥

ਡੀਮ ਡਾਮ ਕਰਿ ਤਾ ਕੋ ਬਿਸਿਖ ਬਗਾਵਹੀ ॥

ਕਈ ਬਣ ਠਣ ਕੇ ਉਸ (ਮੱਛ) ਨੂੰ ਤੀਰ ਮਾਰਦੇ ਸਨ।

ਹੋ ਲਗੈ ਨ ਤਾ ਕੋ ਚੋਟ ਬਹੁਰਿ ਫਿਰਿ ਆਵਹੀ ॥੭॥

हो लगै न ता को चोट बहुरि फिरि आवही ॥७॥

ਉਹ ਮੱਛ ਨੂੰ ਨਹੀਂ ਲਗਦੇ ਸਨ ਅਤੇ ਫਿਰ (ਹੇਠਾ) ਆ ਡਿਗਦੇ ਸਨ ॥੭॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਕਰੈ ਡੀਮ ਡਾਮੈ ਬਡੇ ਸੂਰ ਧਾਵੈ ॥

करै डीम डामै बडे सूर धावै ॥

ਵੱਡੇ ਵੱਡੇ ਸੂਰਮੇ ਬਣ ਠਣ ਕੇ (ਆਕੜ ਕੇ) ਜਾਦੇ ਸਨ।

ਲਗੈ ਬਾਨ ਤਾ ਕੌ ਨ ਰਾਜਾ ਲਜਾਵੈ ॥

लगै बान ता कौ न राजा लजावै ॥

ਪਰ ਬਾਣ ਨਾ ਲਗਣ ਕਾਰਨ ਰਾਜੇ ਸ਼ਰਮਾਉਂਦੇ ਸਨ।

ਚਲੈ ਨੀਚ ਨਾਰੀਨ ਕੈ ਭਾਤਿ ਐਸੀ ॥

चलै नीच नारीन कै भाति ऐसी ॥

ਉਹ ਇਸਤਰੀਆਂ ਵਾਗ ਨੀਵੀਂ ਪਾਈ ਇਸ ਤਰ੍ਹਾ ਜਾਦੇ ਸਨ,

ਮਨੋ ਸੀਲਵੰਤੀ ਸੁ ਨਾਰੀ ਨ ਵੈਸੀ ॥੮॥

मनो सीलवंती सु नारी न वैसी ॥८॥

ਮਾਨੋ ਉਸ ਤਰ੍ਹਾ ਸ਼ੀਲਵਾਨ ਨਾਰੀ ਵੀ ਨਾ ਹੋਵੇ ॥੮॥

ਦੋਹਰਾ ॥

दोहरा ॥

ਦੋਹਰਾ:

ਐਂਡੇ ਬੈਂਡੇ ਹ੍ਵੈ ਨ੍ਰਿਪਤਿ ਚੋਟ ਚਲਾਵੈ ਜਾਇ ॥

ऐंडे बैंडे ह्वै नृपति चोट चलावै जाइ ॥

ਵਿੰਗੇ ਟੇਢੇ ਹੋ ਕੇ ਰਾਜੇ ਤੀਰ ਮਾਰਨ ਲਈ ਜਾਂਦੇ ਸਨ।

ਤਾਹਿ ਬਿਸਿਖ ਲਾਗੇ ਨਹੀ ਸੀਸ ਰਹੈ ਨਿਹੁਰਾਇ ॥੯॥

ताहि बिसिख लागे नही सीस रहै निहुराइ ॥९॥

ਮੱਛ ਨੂੰ ਤੀਰ ਨਹੀਂ ਲਗਦਾ ਅਤੇ ਉਹ ਸਿਰ ਝੁਕਾਏ ਰਹਿ ਜਾਂਦੇ ਸਨ ॥੯॥

ਬਿਸਿਖ ਬਗਾਵੈ ਕੋਪ ਕਰਿ ਤਾਹਿ ਨ ਲਾਗੇ ਘਾਇ ॥

बिसिख बगावै कोप करि ताहि न लागे घाइ ॥

(ਕਈ) ਕ੍ਰੋਧਿਤ ਹੋ ਕੇ ਤੀਰ ਚਲਾਂਦੇ ਸਨ, (ਪਰ ਤੀਰ) ਮੱਛ ਨੂੰ ਨਹੀਂ ਲਗਦੇ ਸਨ।

ਖਿਸਲਿ ਕਰਾਹਾ ਤੇ ਪਰੈ ਜਰੇ ਤੇਲ ਮੈ ਜਾਇ ॥੧੦॥

खिसलि कराहा ते परै जरे तेल मै जाइ ॥१०॥

(ਉਹ) ਖਿਸਕ ਕੇ ਕੜਾਹੇ ਵਿਚ ਜਾ ਪੈਂਦੇ ਸਨ ਅਤੇ ਤੇਲ ਵਿਚ ਸੜ ਜਾਂਦੇ ਸਨ ॥੧੦॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਪਰੇ ਤੇਲ ਮੈ ਭੂਜਿ ਕੈ ਭਾਤਿ ਐਸੀ ॥

परे तेल मै भूजि कै भाति ऐसी ॥

ਉਹ ਤੇਲ ਵਿਚ ਪੈ ਕੇ ਇਸ ਤਰ੍ਹਾ ਭੁਜ ਜਾਂਦੇ ਸਨ

ਬਰੇ ਜਯੋਂ ਪਕਾਵੈ ਮਹਾ ਨਾਰਿ ਜੈਸੀ ॥

बरे ज्यों पकावै महा नारि जैसी ॥

ਜਿਸ ਤਰ੍ਹਾ ਬਿਰਧ ਇਸਤਰੀਆਂ ਵੜੇ ਪਕਾਉਂਦੀਆਂ ਹਨ।

ਕੋਊ ਬਾਨ ਤਾ ਕੋ ਨਹੀ ਬੀਰ ਮਾਰੈ ॥

कोऊ बान ता को नही बीर मारै ॥

ਕੋਈ ਸੂਰਮਾ ਉਸ ਮੱਛੀ ਨੂੰ ਤੀਰ ਨਹੀਂ ਮਾਰ ਸਕਿਆ।

ਮਰੇ ਲਾਜ ਤੇ ਰਾਜ ਧਾਮੈ ਸਿਧਾਰੈ ॥੧੧॥

मरे लाज ते राज धामै सिधारै ॥११॥

(ਇਸ ਲਈ) ਸ਼ਰਮ ਦੇ ਮਾਰੇ (ਆਪਣੀਆਂ) ਰਾਜਧਾਨੀਆਂ ਨੂੰ ਚਲੇ ਗਏ ॥੧੧॥

ਦੋਹਰਾ ॥

दोहरा ॥

ਦੋਹਰਾ:

ਅਧਿਕ ਲਜਤ ਭੂਪਤਿ ਭਏ ਤਾ ਕੌ ਬਾਨ ਚਲਾਇ ॥

अधिक लजत भूपति भए ता कौ बान चलाइ ॥

ਉਸ ਮੱਛ ਉਤੇ ਬਾਣ ਚਲਾ ਕੇ ਬਹੁਤ ਰਾਜੇ ਲਜਿਤ ਹੋਏ।

ਚੋਟ ਨ ਕਾਹੂੰ ਕੀ ਲਗੀ ਸੀਸ ਰਹੇ ਨਿਹੁਰਾਇ ॥੧੨॥

चोट न काहूँ की लगी सीस रहे निहुराइ ॥१२॥

ਕਿਸੇ ਦਾ ਬਾਣ ਵੀ ਨਾ ਵਜਿਆ, ਬਸ ਸਿਰ ਨੀਵਾ ਕਰ ਕੇ (ਬੈਠ ਗਏ) ॥੧੨॥

ਪਰੀ ਨ ਪ੍ਯਾਰੀ ਹਾਥ ਮੈ ਮਛਹਿ ਲਗਿਯੋ ਨ ਬਾਨ ॥

परी न प्यारी हाथ मै मछहि लगियो न बान ॥

ਮੱਛ ਨੂੰ ਬਾਣ ਨਾ ਲਗਿਆ ਅਤੇ ਉਹ ਪਿਆਰੀ (ਦ੍ਰੋਪਤੀ) ਹੱਥ ਨਾ ਲਗੀ।

ਲਜਤਨ ਗ੍ਰਿਹ ਅਪਨੇ ਗਏ ਬਨ ਕੋ ਕਿਯੋ ਪਯਾਨ ॥੧੩॥

लजतन गृह अपने गए बन को कियो पयान ॥१३॥

ਉਹ ਸ਼ਰਮਿੰਦੇ ਹੋ ਕੇ ਆਪਣੇ ਘਰਾ ਨੂੰ ਚਲੇ ਗਏ ਅਤੇ (ਕਈ) ਬਨ ਵਲ ਚਲੇ ਗਏ ॥੧੩॥

ਚੌਪਈ ॥

चौपई ॥

ਚੌਪਈ:

ਐਸੀ ਭਾਤਿ ਕਥਾ ਤਹ ਭਈ ॥

ऐसी भाति कथा तह भई ॥

ਇਸ ਤਰ੍ਹਾ ਦੀ ਕਥਾ ਉਥੇ ਹੋਈ।

ਉਤੈ ਕਥਾ ਪੰਡ੍ਵਨ ਪਰ ਗਈ ॥

उतै कथा पंड्वन पर गई ॥

ਉਧਰ ਇਹ ਗੱਲ ਪਾਡਵਾ ਤਕ ਪਹੁੰਚ ਗਈ

ਜਹਾ ਦੁਖਿਤ ਵੈ ਬਨਹਿ ਬਿਹਾਰੈ ॥

जहा दुखित वै बनहि बिहारै ॥

ਜਿਥੇ ਉਹ ਦੁਖੀ ਹੋ ਕੇ ਬਨ ਵਿਚ ਫਿਰਦੇ ਸਨ

ਕੰਦ ਮੂਲ ਭਛੈ ਮ੍ਰਿਗ ਮਾਰੈ ॥੧੪॥

कंद मूल भछै मृग मारै ॥१४॥

ਅਤੇ ਕੰਦ ਮੂਲ ਖਾ ਕੇ ਅਤੇ ਹਿਰਨ (ਜਾ ਜੰਗਲੀ ਪਸ਼ੂ) ਮਾਰ ਕੇ (ਸਮਾ ਬਿਤਾ ਰਹੇ ਸਨ) ॥੧੪॥

ਦੋਹਰਾ ॥

दोहरा ॥

ਦੋਹਰਾ:

ਕੁੰਤੀ ਪੁਤ੍ਰ ਬਿਲੋਕਿ ਕੈ ਐਸੇ ਕਹਿਯੋ ਸੁਨਾਇ ॥

कुँती पुत्र बिलोकि कै ऐसे कहियो सुनाइ ॥

ਕੁੰਤੀ ਦੇ ਪੁੱਤਰਾ ਨੇ ਗੱਲ ਸੁਣ ਕੇ (ਅਥਵਾ ਵੇਖ ਕੇ) ਇਸ ਤਰ੍ਹਾ ਕਿਹਾ

ਮਤਸ ਦੇਸ ਮੈ ਬਨ ਘਨੋ ਤਹੀ ਬਿਹਾਰੈ ਜਾਇ ॥੧੫॥

मतस देस मै बन घनो तही बिहारै जाइ ॥१५॥

ਕਿ ਮਤਸ ਦੇਸ ਵਿਚ ਬਹੁਤ ਬਨ ਹਨ, ਉਥੇ ਹੀ ਜਾ ਕੇ ਵਿਚਰੀਏ ॥੧੫॥

ਚੌਪਈ ॥

चौपई ॥

ਚੌਪਈ:

ਪਾੱਡਵ ਬਚਨ ਸੁਨਤ ਜਬ ਭਏ ॥

पाड्डव बचन सुनत जब भए ॥

ਪਾਡਵਾ ਨੇ ਜਦ ਇਹ ਗੱਲ ਸੁਣੀ

ਮਤਸ ਦੇਸ ਕੀ ਓਰ ਸਿਧਏ ॥

मतस देस की ओर सिधए ॥

ਤਾ ਮਤਸ ਦੇਸ਼ ਵਲ ਚਲ ਪਏ।

ਜਹਾ ਸੁਯੰਬਰ ਦ੍ਰੁਪਦ ਰਚਾਯੋ ॥

जहा सुयंबर द्रुपद रचायो ॥

ਜਿਥੇ ਦ੍ਰੁਪਦ ਨੇ ਸੁਅੰਬਰ ਰਚਿਆ ਹੋਇਆ ਸੀ

ਸਭ ਭੂਪਨ ਕੋ ਬੋਲਿ ਪਠਾਯੋ ॥੧੬॥

सभ भूपन को बोलि पठायो ॥१६॥

ਅਤੇ ਸਾਰਿਆਂ ਰਾਜਿਆਂ ਨੂੰ ਬੁਲਾਇਆ ਹੋਇਆ ਸੀ ॥੧੬॥

ਦੋਹਰਾ ॥

दोहरा ॥

ਦੋਹਰਾ:

ਜਹਾ ਸੁਯੰਬਰ ਦ੍ਰੋਪਦੀ ਰਚਿਯੋ ਕਰਾਹ ਤਪਾਇ ॥

जहा सुयंबर द्रोपदी रचियो कराह तपाइ ॥

ਜਿਥੇ ਦ੍ਰੋਪਤੀ ਨੇ ਕੜਾਹ ਤਪਾ ਕੇ ਸੁਅੰਬਰ ਰਚਿਆ ਹੋਇਆ ਸੀ,

ਤਹੀ ਜਾਇ ਠਾਢੋ ਭਯੋ ਧਨੀ ਧਨੰਜੈ ਰਾਇ ॥੧੭॥

तही जाइ ठाढो भयो धनी धनंजै राइ ॥१७॥

ਉਥੇ ਹੀ ਧਨੁਸ਼ ਬਾਣ ਦਾ ਮਾਹਿਰ ਰਾਜਾ ਅਰਜਨ ਜਾ ਖੜੋਤਾ ॥੧੭॥

ਦੋਊ ਪਾਵ ਕਰਾਹ ਪਰ ਰਾਖਤ ਭਯੋ ਬਨਾਇ ॥

दोऊ पाव कराह पर राखत भयो बनाइ ॥

ਉਸ ਨੇ ਚੰਗੀ ਤਰ੍ਹਾ ਦੋਵੇਂ ਪੈਰ ਕੜਾਹ ਉਤੇ ਟਿਕਾ ਦਿੱਤੇ

ਬਹੁਰਿ ਮਛ ਕੀ ਛਾਹ ਕਹ ਹੇਰਿਯੋ ਧਨੁਖ ਚੜਾਇ ॥੧੮॥

बहुरि मछ की छाह कह हेरियो धनुख चड़ाइ ॥१८॥

ਅਤੇ ਫਿਰ ਮੱਛ ਦੀ ਪਰਛਾਈ ਨੂੰ ਵੇਖ ਕੇ ਧਨੁਸ਼ ਕਸ ਲਿਆ ॥੧੮॥

ਸਵੈਯਾ ॥

सवैया ॥

ਸਵੈਯਾ:

ਕੋਪਿ ਕੁਵੰਡ ਚੜਾਇ ਕੈ ਪਾਰਥ ਮਛ ਕੌ ਦਛਿਨ ਪਛ ਨਿਹਾਰਿਯੋ ॥

कोपि कुवंड चड़ाइ कै पारथ मछ कौ दछिन पछ निहारियो ॥

ਕ੍ਰੋਧ ਨਾਲ ਧਨੁਸ਼ ਖਿਚ ਕੇ ਅਰਜਨ ਨੇ ਮੱਛ ਦੀ ਸਜੀ ਅੱਖ ਨੂੰ ਵੇਖਿਆ।

ਕਾਨ ਪ੍ਰਮਾਨ ਪ੍ਰਤੰਚਹਿ ਆਨ ਮਹਾ ਕਰਿ ਕੈ ਅਭਿਮਾਨ ਹਕਾਰਿਯੋ ॥

कान प्रमान प्रतंचहि आन महा करि कै अभिमान हकारियो ॥

ਕੰਨ ਤਕ ਡੋਰੀ ਖਿਚ ਕੇ ਅਤੇ ਬਹੁਤ ਅਭਿਮਾਨ ਕਰ ਕੇ ਲਲਕਾਰਿਆ

ਖੰਡਨ ਕੈ ਰਨ ਮੰਡਨ ਜੇ ਬਲਵੰਡਨ ਕੋ ਸਭ ਪੌਰਖ ਹਾਰਿਯੋ ॥

खंडन कै रन मंडन जे बलवंडन को सभ पौरख हारियो ॥

ਕਿ ਖੰਡ ਖੰਡ ਦੇ ਰਣ ਨੂੰ ਮੰਡਣ ਵਾਲੇ (ਰਾਜੇ) ਆਪਣੀ ਸ਼ਕਤੀ ਨੂੰ ਹਾਰ ਗਏ ਹਨ।

ਯੌ ਕਹਿ ਬਾਨ ਤਜਯੋ ਤਜਿ ਕਾਨਿ ਘਨੀ ਰਿਸਿ ਠਾਨਿ ਤਕਿਯੋ ਤਿਹ ਮਾਰਿਯੋ ॥੧੯॥

यौ कहि बान तज्यो तजि कानि घनी रिसि ठानि तकियो तिह मारियो ॥१९॥

ਇਸ ਤਰ੍ਹਾ ਕਹਿ ਕੇ ਅਤੇ ਬਹੁਤ ਰੋਹ ਵਧਾ ਕੇ, ਕੰਨ ਤਕ ਖਿਚ ਕੇ ਅਤੇ ਨਿਸ਼ਾਨੇ ਨੂੰ ਵੇਖ ਕੇ ਬਾਣ ਮਾਰਿਆ ॥੧੯॥

ਦੋਹਰਾ ॥

दोहरा ॥

ਦੋਹਰਾ:

ਪਾਰਥ ਧਨੁ ਕਰਖਤ ਭਏ ਬਰਖੇ ਫੂਲ ਅਨੇਕ ॥

पारथ धनु करखत भए बरखे फूल अनेक ॥

ਅਰਜਨ ('ਪਾਰਥ') ਦੇ ਧਨੁਸ਼ ਨੂੰ ਖਿਚਣ ਨਾਲ ਫੁਲਾ ਦੀ ਬਹੁਤ ਬਰਖਾ ਹੋਣ ਲਗੀ।

ਦੇਵ ਸਭੈ ਹਰਖਤ ਭਏ ਹਰਖਿਯੋ ਹਠੀ ਨ ਏਕ ॥੨੦॥

देव सभै हरखत भए हरखियो हठी न एक ॥२०॥

ਸਾਰੇ ਦੇਵਤੇ ਪ੍ਰਸੰਨ ਹੋ ਗਏ, ਪਰ (ਉਥੇ ਮੌਜੂਦ) ਹਠੀ ਰਾਜਿਆਂ ਵਿਚੋਂ ਕੋਈ ਵੀ ਪ੍ਰਸੰਨ ਨਾ ਹੋਇਆ ॥੨੦॥

ਚੌਪਈ ॥

चौपई ॥

ਚੌਪਈ:

ਯਹ ਗਤਿ ਦੇਖਿ ਬੀਰ ਰਿਸ ਭਰੇ ॥

यह गति देखि बीर रिस भरे ॥

ਇਹ ਸਥਿਤੀ ਵੇਖ ਕੇ ਸਾਰੇ ਸੂਰਮੇ ਕ੍ਰੋਧ ਨਾਲ ਭਰ ਗਏ

ਲੈ ਲੈ ਹਥਿ ਹਥਿਯਾਰਨ ਪਰੇ ॥

लै लै हथि हथियारन परे ॥

ਅਤੇ ਹੱਥਾ ਵਿਚ ਹਥਿਆਰ ਲੈ ਕੇ ਆ ਪਏ।

ਯਾ ਜੁਗਿਯਹਿ ਜਮ ਲੋਕ ਪਠੈਹੈਂ ॥

या जुगियहि जम लोक पठैहैं ॥

(ਸੋਚਣ ਲਗੇ ਕਿ) ਇਸ ਜੋਗੀ ਨੂੰ ਯਮ-ਲੋਕ ਭੇਜੀਏ

ਐਂਚਿ ਦ੍ਰੋਪਦੀ ਨਿਜੁ ਤ੍ਰਿਯ ਕੈਹੈਂ ॥੨੧॥

ऐंचि द्रोपदी निजु तृय कैहैं ॥२१॥

ਅਤੇ ਦ੍ਰੋਪਤੀ ਨੂੰ ਖਿਚ ਕੇ ਆਪਣੀ ਇਸਤਰੀ ਬਣਾਈਏ ॥੨੧॥

ਦੋਹਰਾ ॥

दोहरा ॥

ਦੋਹਰਾ:

ਤਬ ਪਾਰਥ ਕੇਤੇ ਕਟਕ ਕਾਟੇ ਕੋਪ ਬਢਾਇ ॥

तब पारथ केते कटक काटे कोप बढाइ ॥

ਤਦ ਅਰਜਨ ਨੇ ਕ੍ਰੋਧ ਵਧਾ ਕੇ ਕਈ ਸੂਰਮੇ ਮਾਰ ਦਿੱਤੇ।

ਕੇਤੇ ਕਟਿ ਡਾਰੇ ਕਟਿਨ ਕਾਟੇ ਕਰੀ ਬਨਾਇ ॥੨੨॥

केते कटि डारे कटिन काटे करी बनाइ ॥२२॥

ਕਿਤਨੇ ਹੀ ਸੂਰਮਿਆਂ ਨੂੰ ਮਾਰ ਦਿੱਤਾ ਅਤੇ ਕਈ ਹਾਥੀ ਕਟ ਦਿੱਤੇ ॥੨੨॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਕਿਤੇ ਛਤ੍ਰਿ ਛੇਕੇ ਕਿਤੇ ਛੈਲ ਛੋਰੇ ॥

किते छतृ छेके किते छैल छोरे ॥

ਕਿਤਨੇ ਛਤ੍ਰ ਛੇਕ ਦਿੱਤੇ ਅਤੇ ਕਿਤੇ ਨੌਜਵਾਨ ਸੂਰਮੇ ਛਡ ਦਿੱਤੇ।

ਕਿਤੇ ਛਤ੍ਰ ਧਾਰੀਨ ਕੇ ਛਤ੍ਰ ਤੋਰੇ ॥

ਕਿਤੇ ਛਤ੍ਰ ਧਾਰੀਨ ਕੇ ਛਤ੍ਰ ਤੋਰੇ ॥
ਕਿਤਨੇ ਛਤ੍ਰਧਾਰੀਆਂ ਦੇ ਛਤ੍ਰ ਤੋੜ ਦਿੱਤੇ।

ਕਿਤੇ ਹਾਕਿ ਮਾਰੇ ਕਿਤੇ ਮਾਰਿ ਡਾਰੈ ॥
कितेे हाकि मारे किते मारि डारै ॥
ਕਿਤਨਿਆਂ ਨੂੰ ਵੰਗਾਰ ਕੇ ਮਾਰਿਆ ਅਤੇ ਕਿਤਨਿਆਂ ਨੂੰ (ਉਂਜ ਹੀ) ਮਾਰ ਦਿੱਤਾ।

ਚਹੂੰ ਓਰ ਬਾਜੇ ਸੁ ਮਾਰੂ ਨਗਾਰੇ ॥੨੩॥
चहूँ ओर बाजे सु मारू नगारे ॥२३॥
ਚੌਹਾ ਪਾਸਿਆਂ ਵਿਚ ਮਾਰੂ ਨਗਾਰੇ ਵਜਣ ਲਗੇ ॥੨੩॥

ਦੋਹਰਾ ॥
दोहरा ॥
ਦੋਹਰਾ:

ਅਨ ਵਰਤ੍ਰਯਨ ਨਿਰਵਰਤ ਕੈ ਅਬਲਾ ਲਈ ਉਠਾਇ ॥
अन वरत्रयन निरवरत कै अबला लई उठाइ ॥
ਨ ਹਟਾਏ ਜਾ ਸਕਣ ਵਾਲਿਆਂ ਨੂੰ ਹਟਾ ਕੇ ਅਰਜਨ ਨੇ ਇਸਤਰੀ ਨੂੰ ਉਠਾ ਲਿਆ

ਡਾਰਿ ਕਾਪਿ ਧ੍ਵਜ ਰਥ ਲਈ ਬਹੁ ਬੀਰਨ ਕੋ ਘਾਇ ॥੨੪॥
डारि कापि ध्वज रथ लई बहु बीरन को घाइ ॥२४॥
ਅਤੇ ਅਰਜਨ ('ਕਾਪੀ ਧ੍ਵਜ') ਬਹੁਤ ਸੂਰਮਿਆਂ ਨੂੰ ਮਾਰ ਕੇ (ਉਸ ਨੂੰ) ਰਥ ਵਿਚ ਬਿਠਾ ਲਿਆ ॥੨੪॥

ਭੁਜੰਗ ਛੰਦ ॥
भुजंग छंद ॥
ਭੁਜੰਗ ਛੰਦ:

ਕਿਤੀ ਬਾਹ ਕਾਟੇ ਕਿਤੇ ਪਾਵ ਤੋਰੇ ॥
किती बाह काटे किते पाव तोरे ॥

ਕਈਆਂ ਦੀਆਂ ਬਾਹਵਾ ਵਢ ਦਿੱਤੀਆਂ ਅਤੇ ਕਿਤਨਿਆਂ ਦੇ ਪੈਰ ਤੋੜ ਦਿੱਤੇ।

ਮਹਾ ਜੁਧ ਸੋਡੀਨ ਕੇ ਛਤ੍ਰ ਛੋਰੇ ॥

महा जुध सोडीन के छत्र छोरे ॥

ਮਹਾਨ ਸੂਰਮਿਆਂ ਦੇ ਛਤ੍ਰ ਉਡਾ ਦਿੱਤੇ।

ਕਿਤੇ ਪੇਟ ਫਾਟੇ ਕਿਤੇ ਠੌਰ ਮਾਰੇ ॥

किते पेट फाटे किते ठौर मारे ॥

ਕਈਆਂ ਦੇ ਪੇਟ ਫਟ ਗਏ ਅਤੇ ਕਈ ਉਥੇ ਹੀ ਮਾਰੇ ਗਏ।

ਗਿਰੇ ਭਾਤਿ ਐਸੀ ਸੁ ਮਾਨੋ ਮੁਨਾਰੇ ॥੨੫॥

गिरे भाति ऐसी सु मानो मुनारे ॥२५॥

ਇਸ ਤਰ੍ਹਾ ਡਿਗ ਪਏ ਹਨ ਮਾਨੋ ਮੁਨਾਰੇ ਹੋਣ ॥੨੫॥

ਚੌਪਈ ॥

चौपई ॥

ਚੌਪਈ:

ਦਸ ਹਜਾਰ ਹੈਵਰ ਹਨਿ ਡਾਰਿਯੋ ॥

दस हजार हैवर हनि डारियो ॥

ਦਸ ਹਜ਼ਾਰ ਘੋੜੇ ਮਾਰ ਦਿੱਤੇ

ਬੀਸ ਹਜਾਰ ਹਾਥਯਹਿ ਮਾਰਿਯੋ ॥

बीस हजार हाथयहि मारियो ॥

ਅਤੇ ਵੀਹ ਹਜ਼ਾਰ ਹਾਥੀ ਮਾਰੇ ਗਏ।

ਏਕ ਲਛ ਰਾਜਾ ਰਥ ਘਾਯੋ ॥

एक लछ राजा रथ घायो ॥

ਇਕ ਲੱਖ ਰਾਜੇ, ਰਥ ਆਦਿ ਨਸ਼ਟ ਕਰ ਦਿੱਤੇ

ਬਹੁ ਪੈਦਲ ਜਮ ਧਾਮ ਪਠਾਯੋ ॥੨੬॥

बहु पैदल जम धाम पठायो ॥२६॥

ਅਤੇ ਬਹੁਤ ਸਾਰੇ ਪੈਦਲਾ ਨੂੰ ਯਮ-ਲੋਕ ਭੇਜ ਦਿੱਤਾ ॥੨੬॥

ਦੋਹਰਾ ॥

दोहरा ॥

ਦੋਹਰਾ:

ਦ੍ਰੋਨਜ ਦ੍ਰੋਣ ਕ੍ਰਿਪਾ ਕਰਨ ਭੂਰਸ੍ਰਵਾ ਕੁਰਰਾਇ ॥

द्रोणज द्रोण कृपा करन भूरस्रवा कुरराइ ॥

ਦ੍ਰੋਣਾਚਾਰਯ, ਉਸ ਦਾ ਪੁੱਤਰ (ਅਸ਼੍ਵਸਥਾਮਾ) ਕ੍ਰਿਪਾਚਾਰਯ, ਕਰਨ, ਭੂਰਸ਼੍ਰਵਾ ਅਤੇ ਦੁਰਯੋਧਨ

ਅਮਿਤ ਸੰਗ ਸੈਨਾ ਲਏ ਸਭੈ ਪਹੂੰਚੈ ਆਇ ॥੨੭॥

अमित संग सैना लए सभै पहूँचै आइ ॥२७॥

ਬੇਸ਼ੁਮਾਰ ਸੈਨਾ ਲੈ ਕੇ ਉਥੇ ਆਣ ਪਹੁੰਚੇ ॥੨੭॥

ਸਵੈਯਾ ॥

सवैया ॥

ਸਵੈਯਾ:

ਯਾ ਦ੍ਰੁਪਦਾ ਤੁਮ ਤੇ ਸੁਨੁ ਰੇ ਸਠ ਜੀਤਿ ਸੁਯੰਬਰ ਮੈ ਹਮ ਲੈਹੈ ॥

या द्रुपदा तुम ते सुनु रे सठ जीति सुयंबर मै हम लैहै ॥

(ਕਹਿਣ ਲਗੇ) ਹੇ ਦੁਸ਼ਟ! ਸੁਣ, ਇਹ ਦ੍ਰੋਪਤੀ ਨੂੰ ਤਾ ਅਸੀਂ ਸੁਅੰਬਰ ਵਿਚ ਜਿਤ ਲਵਾਗੇ।

ਸਾਗਨ ਸੂਲਨ ਸੈਥਿਨ ਸੋਂ ਹਨਿ ਕੈ ਤੁਹਿ ਕੋ ਜਮ ਧਾਮ ਪਠੈਹੈ ॥

सागन सूलन सैथिन सों हनि कै तुहि को जम धाम पठैहै ॥

ਬਰਛੇ, ਤ੍ਰਿਸ਼ੂਲ ਅਤੇ ਬਰਛੀਆਂ ('ਸੈਥਿਨ') ਨਾਲ ਤੈਨੂੰ ਮਾਰ ਕੇ ਯਮਲੋਕ ਭੇਜਾਗੇ।

ਡਾਰਿ ਰਥੋਤਮ ਮੈ ਤ੍ਰਿਯ ਕੋ ਕਤ ਭਾਜਤ ਹੈ ਜੜ ਜਾਨ ਨ ਦੈਹੈ ॥

डारि रथोतम मै तृय को कत भाजत है जड़ जान न दैहै ॥

ਸੋਹਣੇ ਰਥ ਉਸ ਇਸਤਰੀ ਨੂੰ ਬਿਠਾ ਕੇ ਕਿਥੇ ਭਜਿਆ ਜਾ ਰਿਹਾ ਹੈਂ, ਹੇ ਮੂਰਖ! (ਅਸੀਂ ਤੈਨੂੰ) ਜਾਣ ਨਹੀਂ ਦਿਆਂਗੇ।

ਏਕ ਨਿਦਾਨ ਕਰੈ ਰਨ ਮੈ ਕਿਧੋ ਪਾਰਥ ਹੀ ਕਿ ਦ੍ਰੁਜੋਧਨ ਹ੍ਵੈਹੈ ॥੨੮॥

एक निदान करै रन मै किधो पारथ ही कि द्रुजोधन ह्वैहै ॥२८॥

(ਅਸੀਂ ਹੁਣ) ਇਹ ਨਿਰਣਾ ਕਰ ਕੇ ਹੀ ਛਡਾਗੇ ਕਿ ਜਾ ਅਰਜਨ ਰਹੇਗਾ ਜਾ ਦੁਰਯੋਧਨ ॥੨੮॥

ਚੌਪਈ ॥

चौपई ॥

ਚੌਪਈ:

ਤੋ ਕਹ ਜੀਤਿ ਜਾਨ ਨਹਿ ਦੈਹੈ ॥

तो कह जीति जान नहि दैहै ॥

ਤੈਨੂੰ ਜੀਉਂਦਾ ਜਾਣ ਨਹੀਂ ਦਿਆਂਗੇ।

ਸ੍ਰੋਨ ਸੁਹਾਨੇ ਬਾਗਨ ਹ੍ਵੈਹੈ ॥

स्रोन सुहाने बागन ह्वैहै ॥

ਲਹੂ ਨਾਲ ਸਫ਼ੈਦ ਬਸਤ੍ਰ ਸੋਹਣੇ ਹੋ ਜਾਣਗੇ।

ਏਕ ਨਿਦਾਨ ਕਰੈ ਰਨ ਮਾਹੀ ॥

एक निदान करै रन माही ॥

(ਅਜ) ਰਣ ਵਿਚ ਇਕ ਫੈਸਲਾ ਹੋ ਜਾਏਗਾ,

ਕੈ ਪਾਡਵ ਕੈ ਕੈਰਵ ਨਾਹੀ ॥੨੯॥

कै पाडव कै कैरव नाही ॥२९॥

ਜਾ ਪਾਡਵ ਰਹਿਣਗੇ ਜਾ ਕੌਰਵ ॥੨੯॥

ਅੜਿਲ ॥

अड़िल ॥

ਅੜਿਲ:

ਪ੍ਰਥਮ ਪਾਰਥ ਭਾਨੁਜ ਕੌ ਬਿਸਿਖ ਪ੍ਰਹਾਰਿਯੋ ॥

प्रथम पारथ भानुज कौ बिसिख प्रहारियो ॥

ਅਰਜਨ ਨੇ ਪਹਿਲਾ ਕਰਨ ('ਭਾਨੁਜ') ਨੂੰ ਬਾਣ ਮਾਰਿਆ

ਤਾ ਪਾਛੇ ਕੁਰਰਾਵਿ ਕ੍ਵਾਡ ਭੇ ਮਾਰਿਯੋ ॥

ता पाछे कुररावि क्वाड भे मारियो ॥

ਅਤੇ ਫਿਰ ਧਨੁਸ਼ ਤੇ ਤੀਰ ਚੜ੍ਹਾ ਕੇ ਦੁਰਯੋਧਨ ਨੂੰ ਮਾਰਿਆ।

ਭੀਮ ਭੀਖਮਹਿ ਸਾਇਕ ਹਨੇ ਰਿਸਾਇ ਕੈ ॥

भीम भीखमहि साइक हने रिसाइ कै ॥

ਭੀਮ ਨੇ ਕ੍ਰੋਧਿਤ ਹੋ ਕੇ ਭੀਸ਼ਮ (ਪਿਤਾਮਾ) ਨੂੰ ਬਾਣ ਮਾਰਿਆ

ਹੋ ਦ੍ਰੋਣ ਦ੍ਰੋਣਜਾਨੁਜ ਕੇ ਘੋਰਨ ਘਾਇ ਕੈ ॥੩੦॥

हो द्रोण द्रोणजानुज के घोरन घाइ कै ॥३०॥

ਜੋ ਦ੍ਰੋਣਾਚਾਰਯ ਅਤੇ ਉਸ ਦੇ ਪੁੱਤਰ (ਅਸ਼੍ਵਸਥਾਮਾ) ਦੇ ਘੋੜਿਆਂ ਨੂੰ ਸੰਘਾਰ ਗਿਆ ॥੩੦॥

ਭੂਰਸ੍ਰਵਾ ਕੌ ਬਹੁਰਿ ਬਾਣ ਸੋ ਬਸਿ ਕਿਯੋ ॥

भूरस्रवा कौ बहुरि बाण सो बसि कियो ॥

ਫਿਰ ਭੂਰਸ਼੍ਰਵਾ ਨੂੰ ਬਾਣ (ਮਾਰ ਕੇ) ਵਸ ਵਿਚ ਕਰ ਲਿਆ।

ਕ੍ਰਿਪਾਚਾਰਜਹਿ ਬਹੁਰਿ ਮੂਰਛਨਾ ਕਰਿ ਲਿਯੋ ॥

कृपाचारजहि बहुरि मूरछना करि लियो ॥

ਮਗਰੋਂ ਕ੍ਰਿਪਾਚਾਰਯ ਨੂੰ ਬੇਹੋਸ਼ ਕਰ ਦਿੱਤਾ।

ਹਠੀ ਕਰਣ ਤਬ ਧਾਯੋ ਕੋਪ ਬਢਾਇ ਕੈ ॥

हठी करण तब धायो कोप बढाइ कै ॥

ਤਦ ਹਠੀ ਕਰਨ ਗੁੱਸੇ ਵਿਚ ਆ ਕੇ ਅਗੇ ਵਧਿਆ

ਹੋ ਤੁਮਲ ਜੁਧ ਰਣ ਕਿਯੋ ਸਨੰਮੁਖ ਆਇ ਕੈ ॥੩੧॥

हो तुमल जुध रण कियो सनंमुख आइ कै ॥३१॥

ਅਤੇ ਸਾਹਮਣੇ ਆ ਕੇ ਘਮਸਾਨ ਯੁੱਧ ਕੀਤਾ ॥੩੧॥

ਏਕ ਬਿਸਿਖ ਅਰਜੁਨ ਕੇ ਉਰ ਮੈ ਮਾਰਿਯੋ ॥

एक बिसिख अरजुन के उर मै मारियो ॥

(ਉਸ ਨੇ) ਇਕ ਤੀਰ ਅਰਜਨ ਦੀ ਛਾਤੀ ਵਿਚ ਮਾਰਿਆ।

ਗਿਰਿਯੋ ਮੂਰਛਨਾ ਧਰਨਿ ਨ ਨੈਕ ਸੰਭਾਰਿਯੋ ॥

गिरियो मूरछना धरनि न नैक संभारियो ॥

ਉਹ ਜ਼ਰਾ ਵੀ ਸੰਭਲ ਨਾ ਸਕਿਆ ਅਤੇ ਮੂਰਛਿਤ ਹੋ ਕੇ ਧਰਤੀ ਤੇ ਡਿਗ ਪਿਆ।

ਤਬੈ ਦ੍ਰੋਪਤੀ ਸਾਇਕ ਧਨੁਖ ਸੰਭਾਰਿ ਕੈ ॥

तबै द्रोपती साइक धनुख संभारि कै ॥

ਤਦੋਂ ਦ੍ਰੋਪਤੀ ਨੇ ਧਨੁਸ਼ ਬਾਣ ਸੰਭਾਲਿ ਲਿਆ

ਹੋ ਬਹੁ ਬੀਰਨ ਕੌ ਦਿਯੋ ਛਿਨਿਕ ਮੌ ਮਾਰਿ ਕੈ ॥੩੨॥

हो बहु बीरन कौ दियो छिनिक मौ मारि कै ॥३२॥

ਅਤੇ ਛਿਣ ਭਰ ਵਿਚ ਬਹੁਤ ਸੂਰਮਿਆਂ ਨੂੰ ਮਾਰ ਦਿੱਤਾ ॥੩੨॥

ਏਕ ਬਿਸਿਖ ਭਾਨੁਜ ਕੇ ਉਰ ਮੈ ਮਾਰਿਯੋ ॥

एक बिसिख भानुज के उर मै मारियो ॥

(ਉਸ ਨੇ) ਇਕ ਤੀਰ ਕਰਨ ਦੀ ਛਾਤੀ ਵਿਚ ਮਾਰਿਆ।

ਦੁਤਿਯ ਬਾਨ ਸੋ ਦੁਰਜੋਧਨਹਿ ਪ੍ਰਹਾਰਿਯੋ ॥

दुतिय बान सो दुरजोधनहि प्रहारियो ॥

ਦੂਜਾ ਬਾਣ ਦੁਰਯੋਧਨ ਨੂੰ ਮਾਰਿਆ।

ਭੀਖਮ ਭੂਰਸ੍ਰਵਾਹਿ ਦ੍ਰੋਣ ਘਾਇਲ ਕਰਿਯੋ ॥
भीखम भूरस्रवाहि द्रोण घाइल करियो ॥
(ਫਿਰ) ਭੀਸ਼ਮ, ਭੂਰਸ਼੍ਰਵਾ ਅਤੇ ਦ੍ਰੋਣਾਚਾਰਯ ਨੂੰ ਘਾਇਲ ਕੀਤਾ।

ਹੋ ਦ੍ਰੋਣਜ ਕ੍ਰਿਪਾ ਦੁਸਾਸਨ ਕੋ ਸ੍ਯੰਦਨ ਹਰਿਯੋ ॥੩੩॥
हो द्रोणज कृपा दुसासन को स्यंदन हरियो ॥३३॥
(ਇਸ ਤੋਂ ਬਾਦ) ਅਸ਼੍ਵਸਥਾਮਾ, ਕ੍ਰਿਪਾਚਾਰਯ, ਦੁਸ਼ਾਸਨ ਦੇ ਰਥਾ ਨੂੰ ਨਸ਼ਟ ਕਰ ਦਿੱਤਾ ॥੩੩॥

ਦੋਹਰਾ ॥
दोहरा ॥
ਦੋਹਰਾ:

ਸਭੈ ਸੂਰ ਹਰਖਤ ਭਏ ਕਾਯਰ ਭਯੋ ਨ ਏਕ ॥
सभै सूर हरखत भए कायर भयो न एक ॥
(ਯੁੱਧ ਕਰ ਕੇ) ਸਾਰੇ ਸੂਰਮੇ ਖ਼ੁਸ਼ ਹੋਏ ਅਤੇ ਕੋਈ ਵੀ ਕਾਇਰ ਨਾ ਬਣਿਆ।

ਮਾਚਿਯੋ ਪ੍ਰਬਲ ਪ੍ਰਚੰਡ ਰਣ ਨਾਚੇ ਸੁਭਟ ਅਨੇਕ ॥੩੪॥
माचियो प्रबल प्रचंड रण नाचे सुभट अनेक ॥३४॥
ਬਹੁਤ ਪ੍ਰਚੰਡ ਯੁੱਧ ਮਚਿਆ ਅਤੇ ਅਨੇਕ ਸੂਰਮੇ ਯੁੱਧ-ਕ੍ਰੀੜਾ ਵਿਚ ਮਗਨ ਹੋ ਗਏ ॥੩੪॥

ਅੜਿਲ ॥
अड़िल ॥
ਅੜਿਲ:

ਰਾਜ ਬਾਜ ਤਾਜਿਯਨ ਸੁ ਦਯੋ ਗਿਰਾਇ ਕੈ ॥
राज बाज ताजियन सु दयो गिराइ कै ॥
ਸ਼ਾਹੀ ਘੋੜੇ ਅਤੇ ਤਾਜ਼ੀ ਘੋੜੇ ਮਾਰ ਕੇ ਡਿਗਾ ਦਿੱਤੇ।

ਸਾਜ ਬਾਜ ਸਾਜਿਯਨ ਸੁ ਗੈਨ ਫਿਰਾਇ ਕੈ ॥

साज बाज साजियन सु गैन फिराइ कै ॥

ਘੋੜਿਆਂ ਨੂੰ ਸਾਜ਼-ਸਮਾਨ ਸਹਿਤ ਆਕਾਸ਼ ਵਿਚ ਫਿਰਾ ਦਿੱਤਾ (ਅਰਥਾਤ ਮਾਰ ਕੇ ਧਰਤੀ ਤੋਂ ਉਪਰ ਚੁਕ ਦਿੱਤਾ ਹੈ)।

ਹੈ ਪਾਖਰੇ ਸੰਘਾਰੇ ਸਸਤ੍ਰ ਸੰਭਾਰਿ ਕੈ ॥

है पाखरे संघारे ससत्र संभारि कै ॥

ਸ਼ਸਤ੍ਰ ਸੰਭਾਲ ਕੇ ਕਾਠੀਆਂ ਵਾਲਿਆਂ ਘੋੜਿਆਂ ਨੂੰ ਖ਼ਤਮ ਕਰ ਦਿੱਤਾ।

ਹੋ ਪੈਦਲ ਰਥੀ ਬਿਦਾਰੇ ਬਾਨ ਪ੍ਰਹਾਰਿ ਕੈ ॥੩੫॥

हो पैदल रथी बिदारे बान प्रहारि कै ॥३५॥

ਬਾਣ ਮਾਰ ਕੇ ਪੈਦਲ ਅਤੇ ਰਥਾ ਵਾਲਿਆਂ ਨੂੰ ਨਸ਼ਟ ਕਰ ਦਿੱਤਾ ॥੩੫॥

ਚੌਪਈ ॥

चौपई ॥

ਚੌਪਈ:

ਪਹਰ ਏਕ ਰਾਖੇ ਅਟਕਾਈ ॥

पहर एक राखे अटकाई ॥

ਇਕ ਪਹਿਰ ਤਕ ਉਨ੍ਹਾ ਨੂੰ ਅਟਕਾਈ ਰਖਿਆ

ਭਾਤਿ ਭਾਤਿ ਸੋ ਕਰੀ ਲਰਾਈ ॥

भाति भाति सो करी लराई ॥

ਅਤੇ ਭਾਤ ਭਾਤ ਨਾਲ ਲੜਾਈ ਕੀਤੀ।

ਗਹਿ ਧਨੁ ਪਾਨ ਧਨੰਜੈ ਗਾਜਿਯੋ ॥

गहि धनु पान धनंजै गाजियो ॥

ਹੱਥ ਵਿਚ ਧਨੁਸ਼ ਫੜ ਕੇ ਅਰਜਨ ਗਜਿਆ,

ਤਬ ਹੀ ਸੈਨ ਕੈਰਵਨ ਭਾਜਿਯੋ ॥੩੬॥

ਤਬ ਹੀ ਸੈਨ ਕੈਰਵਨ ਭਾਜਿਯੋ ॥੩੬॥
तब ही सैन कैरवन भाजियो ॥३६॥
ਤਦ ਹੀ ਕੌਰਵਾ ਦੀ ਸੈਨਾ ਭਜ ਗਈ ॥੩੬॥

ਦੋਹਰਾ ॥
दोहरा ॥
ਦੋਹਰਾ:

ਤ੍ਰਿਯ ਕੌ ਜੁਧ ਬਿਲੋਕਿ ਕੈ ਪਾਰਥ ਭਯੋ ਪ੍ਰਸੰਨ੍ਯ ॥
तृय कौ जुध बिलौकि कै पारथ भयो प्रसंन्य ॥
ਇਸਤਰੀ ਦਾ ਯੁੱਧ ਵੇਖ ਕੇ ਅਰਜਨ ਬਹੁਤ ਖ਼ੁਸ਼ ਹੋਇਆ

ਕਹਿਯੋ ਆਜੁ ਤੈ ਦ੍ਰੋਪਤੀ ਧਰਨੀ ਤਲ ਮੈ ਧੰਨ੍ਯ ॥੩੭॥
कहियो आजु तै द्रोपती धरनी तल मै धंन्य ॥३७॥
ਅਤੇ ਕਿਹਾ, ਹੇ ਦ੍ਰੋਪਤੀ! ਤੂੰ ਅਜ ਧਰਤੀ ਉਤੇ ਧੰਨ ਹੈਂ ॥੩੭॥

ਚੌਪਈ ॥
चौपई ॥
ਚੌਪਈ:

ਮੈ ਅਬ ਬਿਕਿ ਦਾਮਨ ਬਿਨੁ ਗਯੋ ॥
मै अब बिकि दामन बिनु गयो ॥
ਮੈਂ ਹੁਣ ਬਿਨਾ ਦੰਮਾ ਦੇ ਵਿਕ ਗਿਆ ਹਾਂ।

ਜਨੁ ਤੈ ਦਾਸ ਮੋਲ ਕੋ ਲਯੋ ॥
जनु तै दास मोल को लयो ॥
(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਤੂੰ ਦਾਸ ਮੁੱਲ ਲੈ ਲਿਆ ਹੋਵੇ।

ਜੋ ਕਛੁ ਕਹੌ ਕਾਰਜ ਤਵ ਕਰਿਹੋ ॥
जो कछु कहौ कारज तव करिहो ॥

ਜੋ ਤੂੰ ਕਹੇਂਗੀ, ਉਹੀ ਕੰਮ (ਮੈਂ) ਕਰਾਗਾ।

ਪ੍ਰਾਨ ਜਾਨ ਤੇ ਨੈਕੁ ਨ ਡਰਿਹੋ ॥੩੮॥

प्रान जान ते नैकु न डरिहो ॥३८॥

ਪ੍ਰਾਣਾ ਦੀ ਬਾਜ਼ੀ ਲਗਾਣੋ ਵੀ ਸੰਕੋਚ ਨਹੀਂ ਕਰਾਗਾ ॥੩੮॥

ਦੋਹਰਾ ॥

दोहरा ॥

ਦੋਹਰਾ:

ਤਰੁਨ ਬਿਧਾਤੈ ਤਵ ਕਰਿਯੋ ਤਰਨੀ ਕੀਨੋ ਮੋਹਿ ॥

तरुन बिधातै तव करियो तरनी कीनो मोहि ॥

(ਦ੍ਰੋਪਤੀ ਨੇ ਕਿਹਾ) ਵਿਧਾਤਾ ਨੇ ਤੈਨੂੰ ਮਰਦ ਅਤੇ ਮੈਨੂੰ ਇਸਤਰੀ ਬਣਾਇਆ ਹੈ।

ਕੇਲ ਕਰੇ ਬਿਨੁ ਜਾਤ ਲੈ ਲਾਜ ਨ ਲਾਗਤ ਤੋਹਿ ॥੩੯॥

केल करे बिनु जात लै लाज न लागत तोहि ॥३९॥

(ਤੂੰ ਮੈਨੂੰ) ਕੇਲ ਕੀਤੇ ਬਿਨਾ ਲੈ ਜਾ ਰਿਹਾ ਹੈਂ, ਤੈਨੂੰ ਲਾਜ ਨਹੀਂ ਲਗਦੀ ॥੩੯॥

ਚੌਪਈ ॥

चौपई ॥

ਚੌਪਈ:

ਬਾਨਾਵਲੀ ਧਨੰਜੈ ਧਾਰੀ ॥

बानावली धनंजै धारी ॥

ਅਰਜਨ ਨੇ ਤੀਰਾ ਦੀ ਝੜੀ ਲਗਾ ਦਿੱਤੀ

ਮੁਰਛਿਤ ਸਕਲ ਸੈਨ ਕਰਿ ਡਾਰੀ ॥

मुरछित सकल सैन करि डारी ॥

ਅਤੇ ਸਾਰੀ ਸੈਨਾ ਨੂੰ ਮੂਰਛਿਤ ਕਰ ਦਿੱਤਾ।

ਦ੍ਰੁਪਤੀ ਸਾਥ ਬਿਹਾਰਿਯੋ ਸੋਊ ॥

द्रुपती साथ बिहारियो सोऊ ॥

ਉਸ ਨੇ ਦ੍ਰੋਪਤੀ ਨਾਲ ਰਮਣ ਕੀਤਾ।

ਤਾ ਕੋ ਦੇਖਤ ਭਯੋ ਨ ਕੋਊ ॥੪੦॥

ता को देखत भयो न कोऊ ॥४०॥

ਉਨ੍ਹਾ ਨੂੰ ਕੋਈ ਵੀ ਨਹੀਂ ਵੇਖ ਸਕਿਆ ॥੪੦॥

ਦੋਹਰਾ ॥

दोहरा ॥

ਦੋਹਰਾ:

ਚੁੰਬਨ ਆਸਨ ਲੈ ਘਨੇ ਰਤਿ ਮਾਨੀ ਦ੍ਰੁਪਤੀਸ ॥

चुँबन आसन लै घने रति मानी द्रुपतीस ॥

ਬਹੁਤ ਅਧਿਕ ਚੁੰਬਨ ਅਤੇ ਆਸਨ ਲੈ ਕੇ ਦ੍ਰੋਪਤੀ ਦੇ ਪਤੀ (ਅਰਜਨ) ਨੇ ਰਤੀ ਮਨਾਈ।

ਤਾ ਪਰ ਕੋਊ ਨ ਪਰ ਸਕੇ ਠਟਕਿ ਰਹੇ ਅਵਨੀਸ ॥੪੧॥

ता पर कोऊ न पर सके ठटकि रहे अवनीस ॥४१॥

ਉਸ (ਅਰਜਨ) ਉਤੇ ਕੋਈ ਵੀ ਨਾ ਪੈ ਸਕਿਆ, ਸਾਰੇ ਰਾਜੇ ਠਠੰਬਰ ਕੇ ਰਹਿ ਗਏ ॥੪੧॥

ਜੀਤਿ ਕੈਰਵਨ ਕੇ ਦਲਹਿ ਦ੍ਰੁਪਤਿਹ ਲਯੋ ਛਿਨਾਇ ॥

जीति कैरवन के दलहि द्रुपतिह लयो छिनाइ ॥

ਕੌਰਵਾ ਦੇ ਦਲ ਨੂੰ ਜਿਤ ਲਿਆ ਅਤੇ (ਉਨ੍ਹਾ ਤੋਂ) ਦ੍ਰੋਪਤੀ ਖੋਹ ਲਈ।

ਨ੍ਰਿਪ ਮਾਰੇ ਹਾਰੇ ਗਏ ਧੰਨਜ ਧਨੰਜੈ ਰਾਇ ॥੪੨॥

नृप मारे हारे गए धंन्य धनंजै राइ ॥४२॥

(ਸਾਰੇ) ਰਾਜੇ ਮਾਰ ਖਾ ਕੇ ਹਾਰ ਗਏ। (ਸਚਮੁਚ) ਅਰਜਨ ਰਾਜਾ ਧੰਨ ਹੈ ॥੪੨॥

ਚੌਪਈ ॥

चौपई ॥

ਚੌਪਈ:

ਪ੍ਰਥਮ ਸੂਰਮਾ ਸਕਲ ਨਿਵਾਰੇ ॥

प्रथम सूरमा सकल निवारे ॥

ਪਹਿਲਾ ਸਾਰੇ ਸੂਰਮੇ ਦੂਰ ਕਰ ਦਿੱਤੇ।

ਬਚੇ ਭਾਜੇ ਭਿਰੇ ਤੇ ਮਾਰੇ ॥

बचे भाजे भिरे ते मारे ॥

ਜੋ ਲੜੇ ਉਹ ਮਾਰੇ ਗਏ, ਜੋ ਭਜੇ ਉਹ ਬਚ ਗਏ।

ਜੀਤਿ ਦ੍ਰੋਪਤੀ ਅਤਿ ਸੁਖ ਪਾਯੋ ॥

जीति द्रोपती अति सुख पायो ॥

ਦ੍ਰੋਪਤੀ ਨੂੰ ਜਿਤ ਕੇ ਅਰਜਨ ਨੇ ਬਹੁਤ ਸੁਖ ਪ੍ਰਾਪਤ ਕੀਤਾ,

ਤਬ ਪਾਰਥ ਗ੍ਰਿਹ ਓਰ ਸਿਧਾਯੋ ॥੪੩॥

तब पारथ गृह ओर सिधायो ॥४३॥

ਤਦ ਘਰ ਵਲ ਚਲ ਪਿਆ ॥੪੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸੈਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੩੭॥੨੭੫੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ सैतीसवो चरित्र समापतम सतु सुभम सतु ॥१३७॥२७५९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੩੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੩੭॥੨੭੫੯॥ ਚਲਦਾ॥

ਚੌਪਈ ॥

चौपई ॥

ਚੌਪਈ:

ਆਭਾਵਤੀ ਓਡਛੇ ਰਾਨੀ ॥

आभावती ओडछे रानी ॥
ਓਡਛਾ (ਉੜੀਸਾ) ਦੇਸ ਦੀ ਆਭਾਵਤੀ ਨਾ ਦੀ ਰਾਣੀ

ਸੁੰਦਰੀ ਭਵਨ ਚੌਦਹੂੰ ਜਾਨੀ ॥
सुँदरी भवन चौदहूँ जानी ॥
(ਆਪਣੀ) ਸੁੰਦਰਤਾ ਕਾਰਨ ਚੌਦਾ ਲੋਕਾ ਵਿਚ ਪ੍ਰਸਿੱਧ ਸੀ।

ਤਾ ਕੌ ਅਤਿ ਹੀ ਰੂਪ ਬਿਰਾਜੈ ॥
ता कौ अति ही रूप बिराजै ॥
ਉਸ ਨੂੰ ਅਤਿ ਸੁੰਦਰ ਰੂਪ ਬਿਰਾਜਿਆ (ਵੇਖ ਕੇ)

ਸੁਰੀ ਆਸੁਰਿਨਿ ਕੌ ਮਨੁ ਲਾਜੈ ॥੧॥
सुरी आसुरिनि कौ मनु लाजै ॥१॥
ਦੇਵਤਿਆਂ ਅਤੇ ਦੈਂਤਾ ਦੀਆਂ ਇਸਤਰੀਆਂ ਵੀ ਸ਼ਰਮਸਾਰ ਹੁੰਦੀਆਂ ਸਨ ॥੧॥

ਰੂਪਮਾਨ ਤਿਹ ਨੈਨ ਨਿਹਾਰਿਯੋ ॥
रूपमान तिह नैन निहारियो ॥
(ਇਕ ਵਾਰ) ਉਸ ਨੇ ਰੂਪਮਾਨ ਨੂੰ ਅੱਖਾ ਨਾਲ ਵੇਖਿਆ

ਤਾ ਕੋ ਚੀਤਿ ਮੀਤ ਕਰਿ ਡਾਰਿਯੋ ॥
ता को चीति मीत करि डारियो ॥
ਅਤੇ ਉਸ ਨੂੰ ਦਿਲ ਦੇ ਕੇ ਮਿਤਰ ਬਣਾ ਲਿਆ।

ਵਾ ਕੇ ਧਾਮ ਬੁਲਾਵਨ ਕੀਨੋ ॥
वा के धाम बुलावन कीनो ॥
ਉਸ ਨੂੰ ਘਰ ਬੁਲਾਇਆ

ਭਾਤਿ ਭਾਤਿ ਸੋ ਆਸਨ ਦੀਨੋ ॥੨॥
भाति भाति सो आसन दीनो ॥२॥

ਅਤੇ ਕਈ ਤਰ੍ਹਾ ਦੇ ਆਸਨ ਦਿੱਤੇ ॥੨॥

ਤਾਹਿ ਕੇਸਅਰਿ ਬਕਤ੍ਰ ਲਗਾਯੋ ॥

ताहि केसअरि बकत्र लगायो ॥

ਉਸ ਦੇ ਮੂੰਹ ਉਤੇ ਰੋਮਨਾਸਨੀ ਲਗਾਈ।

ਸਭ ਕੇਸਨ ਕੌ ਦੂਰਿ ਕਰਾਯੋ ॥

सभ केसन कौ दूरि करायो ॥

ਸਾਰੇ ਵਾਲ ਸਾਫ ਕਰ ਦਿੱਤੇ।

ਪੁਰਖਹੁ ਤੇ ਇਸਤ੍ਰੀ ਕਰਿ ਡਾਰੀ ॥

पुरखहु ते इसत्री करि डारी ॥

(ਉਸ ਨੂੰ) ਪੁਰਸ਼ ਤੋਂ ਇਸਤਰੀ ਬਣਾ ਦਿੱਤਾ।

ਮਿਤ ਪਤਿ ਲੈ ਤੀਰਥਨ ਸਿਧਾਰੀ ॥੩॥

मित पति लै तीरथन सिधारी ॥३॥

ਮਿਤਰ ਅਤੇ ਪਤੀ ਨੂੰ ਲੈ ਕੇ ਤੀਰਥ-ਯਾਤ੍ਰਾ ਉਤੇ ਚਲੀ ਗਈ ॥੩॥

ਪਤਿ ਕੋ ਕਹੀ ਬਾਤ ਸਮੁਝਾਈ ॥

पति को कही बात समुझाई ॥

ਪਤੀ ਨੂੰ (ਇਹ) ਗੱਲ ਸਮਝਾ ਦਿੱਤੀ

ਮੋਰੀ ਹਿਯਾ ਬਹਿਨ ਇਕ ਆਈ ॥

मोरी हिया बहिन इक आई ॥

ਕਿ ਮੇਰੀ ਇਥੇ ਇਕ ਭੈਣ ਆਈ ਹੈ।

ਤਾਹਿ ਸੰਗ ਲੈ ਤੀਰਥ ਲੈਹੋ ॥

ताहि संग लै तीरथ लैहो ॥

ਉਸ ਨੂੰ ਨਾਲ ਲੈ ਕੇ ਤੀਰਥ-ਇਸ਼ਨਾਨ ਕਰਾਂਗੇ

ਸਭ ਹੀ ਪਾਪ ਬਿਦਾ ਕਰ ਦੈਹੋ ॥੪॥

सभ ही पाप बिदा कर दैहो ॥४॥

ਅਤੇ ਸਾਰੇ ਹੀ ਪਾਪ ਧੋ ਦਿਆਂਗੇ ॥੪॥

ਅੜਿਲ ॥

अड़िल ॥

ਅੜਿਲ:

ਪਤਿ ਮਿਤ ਲੈ ਕੇ ਸੰਗ ਸਿਧਾਈ ਤੀਰਥਨ ॥

पति मित लै के संग सिधाई तीरथन ॥

(ਉਹ) ਪਤੀ ਅਤੇ ਮਿਤਰ ਨੂੰ ਨਾਲ ਲੈ ਕੇ ਤੀਰਥ-ਯਾਤ੍ਰਾ ਨੂੰ ਚਲੀ ਗਈ।

ਐਸ ਸਹੇਟ ਬਨਾਈ ਅਪਨੇ ਯਾਰ ਤਨ ॥

ऐस सहेट बनाई अपने यार तन ॥

ਆਪਣੇ ਯਾਰ ਨੂੰ ਮਿਲਣ ਲਈ (ਉਸ ਨੇ) ਇਸ ਤਰ੍ਹਾ ਦੀ ਵਿਵਸਥਾ ਕੀਤੀ।

ਜਬ ਪਿਯ ਲੈ ਗੰਗਾ ਮਹਿ ਨੈਹੋ ਜਾਇ ਕੈ ॥

जब पिय लै गंगा महि नैहो जाइ कै ॥

ਜਦ ਪਤੀ ਗੰਗਾ ਵਿਚ ਇਸ਼ਨਾਨ ਕਰਨ ਲਈ ਜਾਏਗਾ

ਹੋ ਭਗਨੀ ਮੁਖ ਤੇ ਭਾਖਿ ਮਿਲੌਗੀ ਆਇ ਕੈ ॥੫॥

हो भगनी मुख ते भाखि मिलौगी आइ कै ॥५॥

ਤਾ ਉਹ (ਮਿਤਰ ਨੂੰ) ਮੂੰਹੋਂ ਭੈਣ ਕਹਿ ਕੇ ਆ ਮਿਲੇਗੀ ॥੫॥

ਦੋਹਰਾ ॥

दोहरा ॥

ਦੋਹਰਾ:

ਮੀਤ ਨਾਥ ਕੌ ਸੰਗ ਲੈ ਤਹ ਕੋ ਕਿਯੋ ਪਯਾਨ ॥

मीत नाथ कौ संग लै तह को कियो पयान ॥

ਪਤੀ ਅਤੇ ਮਿਤਰ ਨੂੰ ਨਾਲ ਲੈ ਕੇ ਤੀਰਥ-ਯਾਤ੍ਰਾ ਲਈ ਚਲ ਪਈ।

ਕੇਤਿਕ ਦਿਨਨ ਬਿਤਾਇ ਕੈ ਗੰਗ ਕਿਯੋ ਇਸਨਾਨ ॥੬॥

केतिक दिनन बिताइ कै गंग कियो इसनान ॥६॥

ਕਈ ਦਿਨਾ ਦੇ ਬੀਤਣ ਉਪਰੰਤ ਗੰਗਾ ਵਿਚ ਇਸ਼ਨਾਨ ਕੀਤਾ ॥੬॥

ਚੌਪਈ ॥

चौपई ॥

ਚੌਪਈ:

ਪਤਿ ਕੋ ਸੰਗ ਗੰਗ ਲੈ ਨ੍ਹਾਈ ॥

पति को संग गंग लै न्रहाई ॥

ਪਤੀ ਨੂੰ ਨਾਲ ਲੈ ਕੇ ਗੰਗਾ ਵਿਚ ਇਸ਼ਨਾਨ ਕੀਤਾ

ਭਾਖਿ ਬਹਿਨਿ ਤਾ ਸੋ ਲਪਟਾਈ ॥

भाखि बहिनि ता सो लपटाई ॥

ਅਤੇ ਭੈਣ ਕਹਿ ਕੇ ਉਸ (ਮਿਤਰ) ਨਾਲ ਲਿਪਟ ਗਈ।

ਮਨ ਮਾਨਤ ਤਿਨ ਕੇਲ ਕਮਾਯੋ ॥

मन मानत तिन केल कमायो ॥

ਉਸ ਨਾਲ ਮਨ ਚਾਹੀ ਕੇਲ ਕ੍ਰੀੜਾ ਕੀਤੀ

ਮੂਰਖ ਕੰਤ ਭੇਵ ਨਹਿ ਪਾਯੋ ॥੭॥

मूरख कंत भेव नहि पायो ॥७॥

ਅਤੇ ਮੂਰਖ ਪਤੀ ਨੇ (ਅਸਲੀਅਤ ਦਾ) ਭੇਦ ਨਹੀਂ ਪਾਇਆ ॥੭॥

ਚਿਮਟਿ ਚਿਮਟਿ ਤਾ ਸੋ ਲਪਟਾਈ ॥

ਚਿਮਟਿ ਚਿਮਟਿ ਤਾ ਸੋ ਲਪਟਾਈ ॥

ਚਿਮਟ ਚਿਮਟ ਕੇ ਉਸ ਨਾਲ ਲਿਪਟੀ

ਮਨ ਮਾਨਤ ਤ੍ਰਿਯ ਕੇਲ ਕਮਾਈ ॥

मन मानत तृय केल कमाई ॥

ਅਤੇ ਮਨ ਭਾਉਂਦੇ ਢੰਗ ਨਾਲ ਰਤੀ-ਕ੍ਰੀੜਾ ਕੀਤੀ।

ਦਿਨ ਦੇਖਤ ਤ੍ਰਿਯ ਕੇਲ ਕਮਾਯੋ ॥

दिन देखत तृय केल कमायो ॥

ਦਿਨ ਨੂੰ ਵੇਖਦੇ ਹੋਇਆਂ ਇਸਤਰੀ ਨੇ ਕਾਮ-ਕ੍ਰੀੜਾ ਕੀਤੀ,

ਮੂਰਖ ਕੰਤ ਭੇਵ ਨਹਿ ਪਾਯੋ ॥੮॥

मूरख कंत भेव नहि पायो ॥८॥

ਪਰ ਮੂਰਖ ਪਤੀ ਨੇ ਭੇਦ ਨਾ ਪਾਇਆ ॥੮॥

ਦੋਹਰਾ ॥

दोहरा ॥

ਦੋਹਰਾ:

ਮਨ ਮਾਨਤ ਕੋ ਮਾਨਿ ਰਤਿ ਦੀਨੋ ਜਾਰ ਉਠਾਇ ॥

मन मानत को मानि रति दीनो जार उठाइ ॥

ਮਨਮਰਜ਼ੀ ਅਨੁਸਾਰ ਰਤੀ-ਕ੍ਰੀੜਾ ਕਰ ਕੇ ਯਾਰ ਨੂੰ ਭੇਜ ਦਿੱਤਾ

ਮੁਖ ਬਾਏ ਮੂਰਖ ਰਹਿਯੋ ਭੇਦ ਨ ਸਕਿਯੋ ਪਾਇ ॥੯॥

मुख बाए मूरख रहियो भेद न सकियो पाइ ॥९॥

ਅਤੇ ਮੂਰਖ (ਪਤੀ) ਮੂੰਹ ਅਡੀ ਰਹਿ ਗਿਆ, ਪਰ ਭੇਦ ਨੂੰ ਨਾ ਪਾ ਸਕਿਆ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੩੮॥੨੭੬੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ अठतीसवो चरित्र समापतम सतु सुभम सतु ॥१३८॥२७६९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੩੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੩੮॥੨੭੬੯॥ ਚਲਦਾ॥

ਅੜਿਲ ॥

अड़िल ॥

ਅੜਿਲ:

ਮਾਨਣੇਸੁਰੀ ਰਾਨੀ ਅਤਿਹਿ ਸੁ ਸੋਹਨੀ ॥

मानणेसुरी रानी अतिहि सु सोहनी ॥

ਮਾਨਣੇਸੁਰੀ ਰਾਣੀ ਬਹੁਤ ਹੀ ਸੋਹਣੀ ਸੀ

ਸਿੰਘ ਗਰੂਰ ਨ੍ਰਿਪਤਿ ਕੇ ਚਿਤ ਕੀ ਮੋਹਨੀ ॥

सिंघ गरूर नृपति के चित की मोहनी ॥

ਅਤੇ ਗਰੂਰ ਸਿੰਘ ਰਾਜੇ ਦੇ ਮਨ ਨੂੰ ਮੋਹਿਤ ਕਰਨ ਵਾਲੀ ਸੀ।

ਬੈਰਮ ਸਿੰਘ ਬਿਲੋਕਿਯੋ ਜਬ ਤਿਨ ਜਾਇ ਕੈ ॥

बैरम सिंघ बिलोकियो जब तिन जाइ कै ॥

ਉਸ (ਰਾਣੀ) ਨੇ ਜਦ ਬੈਰਮ ਸਿੰਘ ਨੂੰ ਜਾ ਕੇ ਵੇਖਿਆ

ਹੋ ਮਦਨ ਬਸ੍ਯ ਹ੍ਵੈ ਗਿਰੀ ਭੂਮਿ ਮੁਰਛਾਇ ਕੈ ॥੧॥

हो मदन बस्य ह्वै गिरी भूमि मुरछाइ कै ॥१॥

ਤਾ ਕਾਮ ਵਸ ਹੋ ਕੇ ਬੇਹੋਸ਼ ਹੋ ਕੇ ਧਰਤੀ ਉਤੇ ਡਿਗ ਪਈ ॥੧॥

ਚੌਪਈ ॥

चौपई ॥

ਚੌਪਈ:

ਉਠਤ ਪ੍ਰੀਤਿ ਪ੍ਰਿਯ ਅਧਿਕ ਲਗਾਈ ॥

उठत प्रीति पृय अधिक लगाई ॥

ਉਠ ਕੇ ਇਸਤਰੀ ਨੇ ਉਸ ਨਾਲ ਬਹੁਤ ਪ੍ਰੇਮ ਕੀਤਾ

ਕਾਮ ਕੇਲ ਤਿਹ ਸਾਥ ਕਮਾਈ ॥

काम केल तिह साथ कमाई ॥

ਅਤੇ ਉਸ ਨਾਲ ਕਾਮ-ਕ੍ਰੀੜਾ ਕੀਤੀ।

ਬਹੁਰਿ ਜਾਰ ਇਹ ਭਾਤਿ ਉਚਾਰੋ ॥

बहुरि जार इह भाति उचारो ॥

ਫਿਰ ਯਾਰ ਨੇ ਇਸ ਤਰ੍ਹਾ ਕਿਹਾ,

ਸੁਨੋ ਤ੍ਰਿਯਾ ਤੁਮ ਬਚਨ ਹਮਾਰੋ ॥੨॥

सुनो तृया तुम बचन हमारो ॥२॥

ਹੇ ਇਸਤਰੀ! ਤੂੰ ਮੇਰੀ ਗੱਲ ਸੁਣ ॥੨॥

ਤੌ ਲਖਿ ਹੌ ਮੈ ਤੁਮੈ ਪ੍ਯਾਰੋ ॥

तौ लखि हौ मै तुमै प्यारो ॥

ਮੈਂ ਤੇਰੇ ਪਿਆਰ ਨੂੰ ਤਦ ਸਮਝਾਗਾ

ਪਤਿ ਦੇਖਤ ਮੁਹਿ ਸਾਥ ਬਿਹਾਰੋ ॥

पति देखत मुहि साथ बिहारो ॥

ਕਿ ਪਤੀ ਦੇ ਦੇਖਦਿਆਂ ਹੀ ਮੇਰੇ ਨਾਲ ਰਮਣ ਕਰ।

ਤਬ ਤੈਸੀ ਤ੍ਰਿਯ ਘਾਤ ਬਨਾਈ ॥

तब तैसी तृय घात बनाई ॥

ਤਦ ਉਸ ਇਸਤਰੀ ਨੇ ਅਜਿਹਾ ਚਰਿਤ੍ਰ ਬਣਾਇਆ।

ਸੋ ਮੈ ਤੁਮ ਸੌ ਕਹਤ ਸੁਨਾਈ ॥੩॥

सो मै तुम सौ कहत सुनाई ॥३॥

ਉਹ ਮੈਂ (ਹੁਣ) ਤੁਹਾਨੂੰ ਕਹਿ ਕੇ ਸੁਣਾਉਂਦਾ ਹਾ ॥੩॥

ਦੋਹਰਾ ॥

दोहरा ॥

ਦੋਹਰਾ:

ਤਿਨ ਘਰ ਭੀਤਰ ਪੀਰ ਕੋ ਰਾਖਿਯੋ ਥਾਨ ਬਨਾਇ ॥

तिन घर भीतर पीर को राखियो थान बनाइ ॥

ਉਸ ਨੇ ਘਰ ਵਿਚ ਪੀਰ ਦਾ ਇਕ ਥਾਨ (ਥੇਹ) ਬਣਾਇਆ

ਮਾਨਨੇਸ੍ਵਰੀ ਘਾਤ ਲਖਿ ਦੀਨੋ ਤਾਹਿ ਗਿਰਾਇ ॥੪॥

माननेस्वरी घात लखि दीनो ताहि गिराइ ॥४॥

ਤਾ ਮਾਨਨੇਸ੍ਵਰੀ ਨੇ ਮੌਕਾ ਤਾੜ ਕੇ ਉਸ ਨੂੰ ਡਿਗਾ ਦਿੱਤਾ ॥੪॥

ਚੌਪਈ ॥

चौपई ॥

ਚੌਪਈ:

ਢਾਹਿ ਥਾਨ ਨਿਜੁ ਪਤਿਹਿ ਦਿਖਾਯੋ ॥

ढाहि थान निजु पतिहि दिखायो ॥

ਥਾਨ ਨੂੰ ਢਾਹ ਕੇ ਆਪਣੇ ਪਤੀ ਨੂੰ ਵਿਖਾਇਆ

ਪੀਰ ਨਾਮ ਲੈ ਅਤਿ ਡਰ ਪਾਯੋ ॥

पीर नाम लै अति डर पायो ॥

ਅਤੇ ਪੀਰ ਦਾ ਨਾਮ ਲੈ ਕੇ ਬਹੁਤ ਡਰਾਇਆ।

ਰੋਸ ਅਬੈ ਸੁਰਤਾਨ ਬਢੈਹੈ ॥

रोस अबै सुरतान बढैहै ॥

ਹੁਣ ਉਹ ਪੀਰ (ਸੁਲਤਾਨ ਸਖੀ ਸਰਵਰ) ਬਹੁਤ ਕ੍ਰੋਧਿਤ ਹੋ ਕੇ

ਤੋ ਕੌ ਡਾਰਿ ਖਾਟ ਤੇ ਦੈਹੈ ॥੫॥

तो कौ डारि खाट ते दैहै ॥५॥

ਤੁਹਾਨੂੰ ਮੰਜੀ ਤੋਂ ਹੇਠਾ ਸੁਟ ਦੇਵੇਗਾ ॥੫॥

ਪ੍ਰਥਮ ਡਾਰਿ ਤਹ ਤੇ ਤੁਹਿ ਦੈ ਹੈ ॥

प्रथम डारि तह ते तुहि दै है ॥

ਪਹਿਲਾ ਤਾ ਉਹ ਤੁਹਾਨੂੰ ਮੰਜੀ ਤੋਂ ਡਿਗਾ ਦੇਵੇਗਾ।

ਬਹੁਰਿ ਖਾਟ ਕੇ ਤਰੇ ਦਬੈ ਹੈ ॥

बहुरि खाट के तरे दबै है ॥

ਫਿਰ ਤੁਹਾਨੂੰ ਮੰਜੀ ਹੇਠਾ ਦਬ ਦੇਵੇਗਾ।

ਮੋ ਕਹ ਪਕਰਿ ਤਹਾ ਹੀ ਡਰਿ ਹੈ ॥

मो कह पकरि तहा ही डरि है ॥

ਮੈਨੂੰ ਵੀ ਪਕੜ ਕੇ ਉਥੇ ਸੁਟ ਦੇਵੇਗਾ।

ਦੁਹੂੰਅਨਿ ਕੌ ਗੋਡਨ ਸੌ ਮਰਿ ਹੈ ॥੬॥

दुहूँअनि कौ गोडन सौ मरि है ॥६॥

ਦੋਹਾ ਨੂੰ ਗੋਡਿਆਂ ਨਾਲ ਮਾਰੇਗਾ ॥੬॥

ਰਸਰਨ ਸਾਥ ਬੰਧ ਕਰਿ ਲੈ ਹੈ ॥

रसरन साथ बंध करि लै है ॥

ਰਸਿਆਂ ਨਾਲ ਬੰਨ੍ਹ ਲਏਗਾ

ਤਾ ਪਾਛੇ ਤੋ ਕੌ ਉਲਟੈ ਹੈ ॥

ता पाछे तो कौ उलटै है ॥

ਅਤੇ ਫਿਰ ਤੈਨੂੰ ਉਲਟਾਏਗਾ।

ਔਧ ਖਾਟ ਤਵ ਉਪਰਿ ਡਰਿ ਹੈ ॥

औध खाट तव उपरि डरि है ॥

ਤੇਰੇ ਉਪਰ ਉਲਟੀ ਮੰਜੀ ਸੁਟੇਗਾ,

ਬਹੁਰਿ ਤੁਮੈ ਜਾਨਨ ਸੌ ਮਰਿ ਹੈ ॥੭॥

बहुरि तुमै जानन सौ मरि है ॥७॥

ਫਿਰ ਤੈਨੂੰ ਜਾਨੋ ਮਾਰ ਦੇਵੇਗਾ ॥੭॥

ਪ੍ਰਥਮ ਕਥਾ ਤਾ ਸੋ ਯੌ ਕਹੀ ॥

प्रथम कथा ता सो यौ कही ॥

ਪਹਿਲਾ ਇਸ ਤਰ੍ਹਾ ਕਥਾ ਉਸ ਨੂੰ ਕਹੀ

ਖਾਟ ਡਾਰਿ ਪਤਿ ਸੌ ਸ੍ਵੈ ਰਹੀ ॥

खाट डारि पति सौ स्वै रही ॥

ਅਤੇ ਫਿਰ ਮੰਜੀ ਵਿਛਾ ਕੇ ਪਤੀ ਨਾਲ ਸੌਂ ਗਈ।

ਜਬ ਸੋਯੋ ਤਾ ਕੌ ਲਖਿ ਪਾਯੋ ॥

जब सोयो ता कौ लखि पायो ॥

ਜਦ ਉਸ ਨੂੰ ਸੁਤਾ ਵੇਖਿਆ

ਦ੍ਰਿੜ ਰਸਰਨ ਕੇ ਸਾਥ ਬੰਧਾਯੋ ॥੮॥

द्रड़ रसरन के साथ बंधायो ॥८॥

ਤਾ ਰਸਿਆਂ ਨਾਲ ਚੰਗੀ ਤਰ੍ਹਾ ਬੰਨ੍ਹ ਦਿੱਤਾ ॥੮॥

ਜਿਵਰਨ ਸਾਥ ਬਾਧਿ ਤਿਹ ਗਈ ॥

जिवरन साथ बाधि तिह गई ॥

ਉਸ ਨੂੰ (ਉਸ ਨੇ) ਰਸਿਆਂ ਨਾਲ ਬੰਨ੍ਹ ਦਿੱਤਾ।

ਸੋਇ ਰਹਿਯੋ ਜੜ ਸੁਧਿ ਨ ਲਈ ॥

सोइ रहियो जड़ सुधि न लई ॥

(ਉਹ) ਮੂਰਖ ਸੁੱਤਾ ਰਿਹਾ, (ਕੋਈ) ਜਾਗ ਨਾ ਆਈ।

ਖਾਟ ਤਰੇ ਇਹ ਭਾਤਿ ਕਰੋ ਹੈ ॥

खाट तरे इह भाति करो है ॥

ਮੰਜੀ ਹੇਠਾ ਇਸ ਤਰ੍ਹਾ ਕੀਤਾ ਹੈ,

ਜਾਨੁਕ ਮ੍ਰਿਤਕ ਸਿਰ੍ਹੀ ਪੈ ਸੋਹੈ ॥੯॥

जानुक मृतक सिर्रही पै सोहै ॥९॥

ਮਾਨੋ ਲੋਥ ਅਰਥੀ ਉਤੇ ਪਈ ਹੋਵੇ ॥੯॥

ਦੋਹਰਾ ॥

दोहरा ॥

ਦੋਹਰਾ:

ਖਾਟ ਸਾਥ ਦ੍ਰਿੜ ਬਾਧਿ ਕੈ ਔਧ ਦਿਯੋ ਉਲਟਾਇ ॥

खाट साथ द्रड़ बाधि कै औध दियो उलटाइ ॥

ਮੰਜੀ ਨਾਲ ਪਕੀ ਤਰ੍ਹਾ ਬੰਨ੍ਹ ਕੇ, ਫਿਰ ਉਸ ਨੂੰ ਉਲਟਾ ਦਿੱਤਾ।

ਚੜਿ ਬੈਠੀ ਤਾ ਪਰ ਤੁਰਤੁ ਜਾਰ ਸੰਗਿ ਲਪਟਾਇ ॥੧੦॥

चड़ि बैठी ता पर तुरतु जार संगि लपटाइ ॥१०॥

ਯਾਰ ਨਾਲ ਲਿਪਟ ਕੇ ਉਸ ਉਤੇ ਤੁਰਤ ਚੜ੍ਹ ਬੈਠੀ ॥੧੦॥

ਅੜਿਲ ॥

अड़िल ॥

ਅੜਿਲ:

ਭਾਤਿ ਭਾਤਿ ਤਿਹ ਤ੍ਰਿਯ ਕੌ ਜਾਰ ਬਜਾਇ ਕੈ ॥

भाति भाति तिह तृय कौ जार बजाइ कै ॥

ਕਈ ਤਰ੍ਹਾ ਨਾਲ ਉਸ ਇਸਤਰੀ ਨੂੰ ਯਾਰ ਨੇ ਵਜਾਇਆ (ਅਰਥਾਤ ਪ੍ਰੇਮ ਕ੍ਰੀੜਾ ਕੀਤੀ)।

ਭਾਤਿ ਭਾਤਿ ਕੇ ਆਸਨ ਲਏ ਬਨਾਇ ਕੈ ॥

भाति भाति के आसन लए बनाइ कै ॥

ਭਾਤ ਭਾਤ ਦੇ ਆਸਣ ਚੰਗੀ ਤਰ੍ਹਾ ਲਏ।

ਚੁੰਬਨ ਆਲਿੰਗਨ ਲੀਨੇ ਰੁਚਿ ਮਾਨਿ ਕੈ ॥

चुँबन आलिंगन लीने रुचि मानि कै ॥

ਆਪਣੀ ਇੱਛਾ ਅਨੁਸਾਰ ਚੁੰਬਨ ਅਤੇ ਅਲਿੰਗਨ ਕੀਤੇ।

ਹੋ ਤਰ ਡਾਰਿਯੋ ਜੜ ਰਹਿਯੋ ਮੋਨ ਮੁਖਿ ਠਾਨਿ ਕੈ ॥੧੧॥

हो तर डारियो जड़ रहियो मोन मुखि ठानि कै ॥११॥

(ਆਪਣੇ ਪਤੀ ਨੂੰ) ਹੇਠਾ ਸੁਟ ਲਿਆ ਅਤੇ ਉਸ ਮੂਰਖ ਨੇ ਦੜ ਵੱਟੀ ਰਖਿਆ ॥੧੧॥

ਚੌਪਈ ॥

चौपई ॥

ਚੌਪਈ:

ਹਾਹਿ ਹਾਇ ਤਰ ਪਰਿਯੋ ਉਚਾਰੈ ॥

हाहि हाइ तर परियो उचारै ॥

ਮੰਜੀ ਹੇਠਾ ਪਿਆ ਹਾਇ ਹਾਇ ਕਰਦਾ ਕਹਿਣ ਲਗਾ,

ਕਹਾ ਕਰਿਯੋ ਤੈ ਪੀਰ ਹਮਾਰੈ ॥

कहा करियो तै पीर हमारै ॥

ਹੇ ਮੇਰੇ ਪੀਰ! ਤੁਸੀਂ ਕੀ ਕਰ ਰਹੇ ਹੋ।

ਤੁਮੈ ਤਜਾਗ ਮੈ ਅਨਤ ਨ ਧਾਯੋ ॥

तुमै त्याग मै अनत न धायो ॥

(ਅਗੋਂ ਪੀਰ ਨੇ ਕਿਹਾ) ਮੈਂ ਤੈਨੂੰ ਛਡ ਕੇ ਹੋਰ ਕਿਤੇ ਨਹੀਂ ਜਾਵਾਗਾ।

ਜੈਸੋ ਕਿਯੋ ਤੈਸੋ ਫਲ ਪਾਯੋ ॥੧੨॥

ਜੈਸੋ ਕਿਯੋ ਤੈਸੋ ਫਲ ਪਾਯੋ ॥੧੨॥

जैसो कियो तैसो फल पायो ॥१२॥

ਜਿਹੋ ਜਿਹਾ (ਤੂੰ) ਕੀਤਾ ਹੈ, ਓਹੋ ਜਿਹਾ ਫਲ ਪਾਇਆ ਹੈ ॥੧੨॥

ਅੜਿਲ ॥

अड़िल ॥

ਅੜਿਲ:

ਅਬ ਮੋਰੋ ਅਪਰਾਧ ਛਿਮਾਪਨ ਕੀਜਿਯੈ ॥

अब मोरो अपराध छिमापन कीजियै ॥

(ਰਾਜੇ ਨੇ ਕਿਹਾ) ਹੁਣ ਮੇਰਾ ਅਪਰਾਧ ਖਿਮਾ ਕਰ ਦਿਓ।

ਕਛੂ ਚੂਕ ਜੋ ਭਈ ਛਿਮਾ ਕਰਿ ਲੀਜਿਯੈ ॥

कछू चूक जो भई छिमा करि लीजियै ॥

ਜੋ ਕੋਈ ਭੁਲ ਹੋ ਗਈ ਹੈ, ਉਸ ਨੂੰ ਮਾਫ਼ ਕਰ ਦਿਓ।

ਤੋਹਿ ਤ੍ਯਾਗਿ ਕਰਿ ਅਨਤ ਨ ਕਿਤਹੂੰ ਜਾਇਹੌ ॥

तोहि त्यागि करि अनत न कितहूँ जाइहौ ॥

(ਪੀਰ ਨੇ ਕਿਹਾ) ਮੈਂ ਤੈਨੂੰ ਤਿਆਗ ਕੇ ਕਿਤੇ ਨਹੀਂ ਜਾਵਾਗਾ।

ਹੋ ਪੀਰ ਤੁਹਾਰੇ ਸਾਲ ਸਾਲ ਮੈ ਆਇਹੌ ॥੧੩॥

हो पीर तुहारे साल साल मै आइहौ ॥१३॥

(ਰਾਜੇ ਨੇ ਕਿਹਾ) ਹੇ ਪੀਰ ਜੀ! ਮੈਂ ਵਰ੍ਹੇ ਦੇ ਵਰ੍ਹੇ ਤੁਹਾਡੇ ਪਾਸ ਆਵਾਗਾ ॥੧੩॥

ਚੌਪਈ ॥

चौपई ॥

ਚੌਪਈ:

ਜਾਰ ਭੋਗ ਦ੍ਰਿੜ ਜਬ ਕਰਿ ਲਯੋ ॥

जार भोग द्रड़ जब करि लयो ॥

ਯਾਰ ਨੇ ਜਦ ਚੰਗੀ ਤਰ੍ਹਾ ਭੋਗ ਕਰ ਲਿਆ।

ਨ੍ਰਿਪ ਕੌ ਛੋਰਿ ਤਰੇ ਤੇ ਦਯੋ ॥
नृप कौ छोरि तरे ते दयो ॥
ਤਾ ਰਾਜੇ ਨੂੰ ਹੇਠੋਂ ਛਡ ਦਿੱਤਾ।

ਪ੍ਰਥਮ ਮੀਤ ਨਿਜੁ ਤ੍ਰਿਯ ਨੈ ਟਾਰਿਯੋ ॥
प्रथम मीत निजु तृय नै टारियो ॥
ਪਹਿਲਾ ਇਸਤਰੀ ਨੇ ਆਪਣੇ ਮਿਤਰ ਨੂੰ ਭੇਜਿਆ।

ਬਹੁਰਿ ਆਨਿ ਕੈ ਰਾਵ ਉਠਾਰਿਯੋ ॥੧੪॥
बहुरि आनि कै राव उठारियो ॥१४॥
ਫਿਰ ਆ ਕੇ ਰਾਜੇ ਨੂੰ ਉਠਾਇਆ ॥੧੪॥

ਮੂਰਖ ਕਛੂ ਭੇਵ ਨਹਿ ਪਾਯੋ ॥
मूरख कछू भेव नहि पायो ॥
(ਉਸ) ਮੂਰਖ ਰਾਜੇ ਨੇ ਕੁਝ ਵੀ ਭੇਦ ਨਾ ਸਮਝਿਆ।

ਜਾਨਿਯੋ ਮੋਹਿ ਪੀਰ ਪਟਕਾਯੋ ॥
जानियो मोहि पीर पटकायो ॥
(ਉਸ ਨੇ ਸਮਝਿਆ ਕਿ) ਮੈਨੂੰ ਪੀਰ ਨੇ ਪਟਕਾਇਆ ਹੈ।

ਬੰਧਨ ਛੂਟੇ ਸੁ ਥਾਨ ਸਵਾਰਿਯੋ ॥
बंधन छूटे सु थान सवारियो ॥
ਬੰਧਨ ਤੋਂ ਛੁਟਣ ਤੇ (ਉਸ ਨੇ ਪੀਰ ਦੇ) ਥਾਨ ਨੂੰ ਸੰਵਾਰਿਆ।

ਤ੍ਰਿਯ ਕੌ ਚਰਿਤ ਨ ਜਿਯ ਮੈ ਧਾਰਿਯੋ ॥੧੫॥
तृय कौ चरित न जिय मै धारियो ॥१५॥
ਇਸਤਰੀ ਦੇ ਚਰਿਤ੍ਰ ਨੂੰ ਮਨ ਵਿਚ ਨਾ ਸਮਝ ਸਕਿਆ ॥੧੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੩੯॥੨੭੮੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ उनतालीसवो चरित्र समापतम सतु सुभम सतु ॥१३९॥२७८३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੩੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੩੯॥੨੭੮੩॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਹਿਜਲੀ ਬੰਦਰ ਕੋ ਰਹੈ ਬਾਨੀ ਰਾਇ ਨਰੇਸ ॥

हिजली बंदर को रहै बानी राइ नरेस ॥

ਹਿਜਲੀ ਬੰਦਰ ਵਿਚ ਬਾਨੀ ਰਾਇ ਨਾ ਦਾ ਰਾਜਾ ਰਹਿੰਦਾ ਸੀ।

ਮੇਘਮਤੀ ਰਾਨੀ ਤਹਾ ਰਤਿ ਕੇ ਰਹਤ ਸੁਬੇਸ ॥੧॥

मेघमती रानी तहा रति के रहत सुबेस ॥१॥

(ਉਸ ਦੀ) ਮੇਘਮਤੀ ਨਾ ਦੀ ਰਾਣੀ ਰਤੀ ਦੇ ਸਰੂਪ ਵਰਗੀ ਸੀ ॥੧॥

ਮਜਲਿਸਿ ਰਾਇ ਬਿਲੋਕਿ ਕੈ ਰੀਝਿ ਰਹੀ ਤ੍ਰਿਯ ਸੋਇ ॥

मजलिसि राइ बिलोकि कै रीझि रही तृय सोइ ॥

ਉਹ ਇਸਤਰੀ ਮਜਲਿਸ ਰਾਇ ਨੂੰ ਵੇਖ ਕੇ ਮੋਹਿਤ ਹੋ ਗਈ।

ਬੋਲਿ ਭੋਗ ਤਾ ਸੌ ਕਿਯੋ ਰਘੁਪਤਿ ਕਰੈ ਸੁ ਹੋਇ ॥੨॥

बोलि भोग ता सौ कियो रघुपति करै सु होइ ॥२॥

(ਉਸ ਨੂੰ) ਬੁਲਾ ਕੇ ਉਸ ਨਾਲ ਭੋਗ ਕੀਤਾ। (ਅਗੋਂ) ਜੋ ਭਗਵਾਨ ਕਰੇਗਾ, ਉਹੀ ਹੋਵੇਗਾ ॥੨॥

ਚੌਪਈ ॥

चौपई ॥

ਚੌਪਈ:

ਬਾਨੀ ਰਾਇ ਜਬ ਯੌ ਸੁਨਿ ਪਾਯੋ ॥

बानी राइ जब यौ सुनि पायो ॥

ਜਦ ਬਾਨੀ ਰਾਇ ਨੇ ਇਹ ਗੱਲ ਸੁਣੀ

ਕੋਊ ਜਾਰ ਹਮਾਰੇ ਆਯੋ ॥

कोऊ जार हमारे आयो ॥

ਕਿ ਕੋਈ ਯਾਰ ਸਾਡੇ (ਮਹੱਲ ਵਿਚ) ਆਇਆ ਹੈ।

ਦੋਊ ਬਾਧਿ ਭੁਜਾ ਇਹ ਲੈਹੌ ॥

दोऊ बाधि भुजा इह लैहौ ॥

(ਤਾ ਉਸ ਨੇ ਸੋਚਿਆ ਕਿ) ਇਸ ਦੀਆਂ ਦੋਵੇਂ ਬਾਹਵਾ ਬੰਨ੍ਹ ਲਵਾਗਾ

ਗਹਰੀ ਨਦੀ ਬੀਚ ਬੁਰਵੈਹੌ ॥੩॥

गहरी नदी बीच बुरवैहौ ॥३॥

ਅਤੇ ਡੂੰਘੀ ਨਦੀ ਵਿਚ ਡੁਬਵਾਵਾਗਾ ॥੩॥

ਰਾਨੀ ਬਾਤ ਜਬੈ ਸੁਨ ਪਾਈ ॥

रानी बात जबै सुन पाई ॥

ਜਦ ਰਾਣੀ ਨੂੰ ਇਸ ਗੱਲ ਦਾ ਪਤਾ ਲਗਾ

ਏਕ ਗੋਹ ਕੌ ਲਯੋ ਮੰਗਾਈ ॥

एक गोह कौ लयो मंगाई ॥

ਤਾ ਇਕ ਗੋਹ ਨੂੰ ਮੰਗਵਾ ਲਿਆ।

ਬਾਧਿ ਰਸਨ ਤਾ ਸੋ ਇਕ ਲਿਯੋ ॥

बाधि रसन ता सो इक लियो ॥

ਉਸ ਨਾਲ ਇਕ ਰੱਸਾ ਬੰਨ੍ਹ ਲਿਆ।

ਤਾਹਿ ਚਰਾਇ ਦਿਵਾਰਹਿ ਦਿਯੋ ॥੪॥

ਤਾਹਿ ਚਰਾਇ ਦਿਵਾਰਹਿ ਦਿਯੋ ॥੪॥
ਉਸ ਨੂੰ ਕੰਧ ਉਤੇ ਚੜ੍ਹਾ ਦਿੱਤਾ ॥੪॥

ਦੋਹਰਾ ॥
दोहरा ॥
ਦੋਹਰਾ:

ਤਾ ਸੋ ਰਸਨ ਬਨ੍ਹਾਇ ਕੈ ਜਾਰਹਿ ਦਯੋ ਲੰਘਾਇ ॥
ता सो रसन बन्रहाइ कै जारहि दयो लंघाइ ॥
ਉਸ (ਗੋਹ) ਨਾਲ ਰੱਸਾ ਬੰਨ੍ਹ ਕੇ, ਯਾਰ ਨੂੰ ਉਥੋਂ ਕਢ ਦਿੱਤਾ।

ਮੂੜ ਰਾਵ ਚਕ੍ਰਿਤ ਰਹਿਯੋ ਸਕਿਯੋ ਚਰਿਤ੍ਰ ਨ ਪਾਇ ॥੫॥
मूड़ राव चकृत रहियो सकियो चरित्र न पाइ ॥५॥
ਮੂਰਖ ਰਾਜਾ ਹੈਰਾਨ ਰਹਿ ਗਿਆ ਅਤੇ (ਇਸਤਰੀ ਦਾ) ਚਰਿਤ੍ਰ ਨਾ ਸਮਝ ਸਕਿਆ ॥੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੪੦॥੨੭੮੮॥ਅਫਜੂੰ॥
इति स्री चरित्र पख्याने तृया चरित्रे मंत्री भूप संबादे इक सौ चालीसवो चरित्र समापतम सतु सुभम सतु ॥१४०॥२७८८॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੪੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੪੦॥੨੭੮੮॥ ਚਲਦਾ॥

ਦੋਹਰਾ ॥
दोहरा ॥
ਦੋਹਰਾ:

ਭਸਮਾਗਦ ਦਾਨੋ ਬਡੋ ਭੀਮ ਪੁਰੀ ਕੇ ਮਾਹਿ ॥
भसमागद दानो बडो भीम पुरी के माहि ॥
ਭੀਮਪਰੀ ਵਿਚ ਭਸਮਾਗਦ ਨਾ ਦਾ ਵੱਡਾ ਦੈਂਤ (ਰਹਿੰਦਾ ਸੀ)।

ਤਾਹਿ ਬਰਾਬਰਿ ਭਾਸਕਰਿ ਜੁਧ ਸਮੈ ਮੋ ਨਾਹਿ ॥੧॥
ताहि बराबरि भासकरि जुध समै मो नाहि ॥१॥

ਯੁੱਧ ਵਿਚ ਉਸ ਦੇ ਬਰਾਬਰ ਸੂਰਜ ਵੀ ਨਹੀਂ ਸੀ ॥੧॥

ਚੌਪਈ ॥
चौपई ॥
ਚੌਪਈ:

ਤਿਨ ਬਹੁ ਬੈਠਿ ਤਪਸਯਾ ਕਿਯੋ ॥
तिन बहु बैठि तपस्या कियो ॥
ਉਸ (ਦੈਂਤ) ਨੇ ਬੈਠ ਕੇ ਬਹੁਤ ਤਪਸਿਆ ਕੀਤੀ

ਯੌ ਬਰਦਾਨ ਰੁਦ੍ਰ ਤੇ ਲਿਯੋ ॥
यौ बरदान रुद्र ते लियो ॥
ਅਤੇ ਰੁਦ੍ਰ ਤੋਂ ਇਹ ਵਰ ਪ੍ਰਾਪਤ ਕੀਤਾ।

ਜਾ ਕੇ ਸਿਰ ਪਰ ਹਾਥ ਲਗਾਵੈ ॥
जा के सिर पर हाथ लगावै ॥
(ਉਹ) ਜਿਸ ਦੇ ਸਿਰ ਉਤੇ ਹੱਥ ਲਗਾਵੇਗਾ,

ਜਰਿ ਬਰਿ ਭਸਮ ਸੁ ਨਰ ਹੋ ਜਾਵੈ ॥੨॥
जरि बरि भसम सु नर हो जावै ॥२॥
ਉਹ ਬੰਦਾ ਸੜ ਬਲ ਕੇ ਭਸਮ ਹੋ ਜਾਵੇਗਾ ॥੨॥

ਤਿਨ ਗੌਰੀ ਕੋ ਰੂਪ ਨਿਹਾਰਿਯੋ ॥
तिन गौरी को रूप निहारियो ॥
ਉਸ ਨੇ ਗੌਰੀ (ਸ਼ਿਵ ਪਤਨੀ) ਦਾ ਰੂਪ ਵੇਖਿਆ

ਯਹੈ ਆਪਨੇ ਹ੍ਰਿਦੈ ਬਿਚਾਰਿਯੋ ॥
यहै आपने हृदै बिचारियो ॥
ਅਤੇ ਆਪਣੇ ਹਿਰਦੇ ਵਿਚ ਇਹ ਸੋਚਿਆ।

ਸਿਵ ਕੇ ਸੀਸ ਹਾਥ ਮੈ ਧਰਿਹੋ ॥

सिव के सीस हाथ मै धरिहो ॥

ਮੈਂ ਸ਼ਿਵ ਦੇ ਸਿਰ ਉਤੇ ਹੱਥ ਰਖਾਗਾ

ਛਿਨ ਮੈ ਯਾਹਿ ਭਸਮ ਕਰਿ ਡਰਿਹੋ ॥੩॥

छिन मै याहि भसम करि डरिहो ॥३॥

ਅਤੇ ਛਿਣ ਵਿਚ ਉਸ ਨੂੰ ਭਸਮ ਕਰ ਦਿਆਂਗਾ ॥੩॥

ਚਿਤ ਮੈ ਇਹੈ ਚਿੰਤ ਕਰਿ ਧਾਯੋ ॥

चित मै इहै चिंत करि धायो ॥

ਚਿਤ ਵਿਚ ਇਹੀ ਵਿਚਾਰ ਕੇ ਤੁਰਿਆ

ਮਹਾ ਰੁਦ੍ਰ ਕੇ ਬਧ ਹਿਤ ਆਯੋ ॥

महा रुद्र के बध हित आयो ॥

ਅਤੇ ਮਹਾ ਰੁਦ੍ਰ ਦਾ ਬਧ ਕਰਨ ਲਈ ਆਇਆ।

ਮਹਾ ਰੁਦ੍ਰ ਜਬ ਨੈਨ ਨਿਹਾਰਿਯੋ ॥

महा रुद्र जब नैन निहारियो ॥

ਜਦ ਮਹਾ ਰੁਦ੍ਰ ਨੇ ਨੈਣਾ ਨਾਲ ਵੇਖਿਆ

ਨਿਜੁ ਤ੍ਰਿਯ ਕੋ ਲੈ ਸੰਗ ਸਿਧਾਰਿਯੋ ॥੪॥

निजु तृय को लै संग सिधारियो ॥४॥

ਤਾ ਆਪਣੀ ਇਸਤਰੀ ਨੂੰ ਨਾਲ ਲੈ ਕੇ ਭਜ ਪਿਆ ॥੪॥

ਰੁਦ੍ਰ ਭਜਤ ਦਾਨੋ ਹੂੰ ਧਾਯੋ ॥

रुद्र भजत दानो हूँ धायो ॥

ਰੁਦ੍ਰ ਨੂੰ ਭਜਦਿਆਂ ਵੇਖ ਕੇ ਦੈਂਤ ਵੀ (ਪਿਛੇ) ਭਜ ਪਿਆ

ਦਛਿਨ ਪੂਰਬ ਸਿਵਹਿ ਭ੍ਰਮਾਯੋ ॥

दछिन पूरब सिवहि भ्रमायो ॥

ਅਤੇ ਦੱਖਣ ਤੇ ਪੂਰਬ ਵਲ ਸ਼ਿਵ ਨੂੰ ਭਜਾਇਆ।

ਪੁਨਿ ਪਛਿਮ ਕੋ ਹਰ ਜੂ ਧਯੋ ॥

पुनि पछिम को हर जू धयो ॥

ਫਿਰ ਪੱਛਮ ਵਲ ਸ਼ਿਵ ਜੀ ਗਿਆ।

ਪਾਛੇ ਲਗਿਯੋ ਤਾਹਿ ਸੋ ਗਯੋ ॥੫॥

पाछे लगियो ताहि सो गयो ॥५॥

(ਦੈਂਤ ਵੀ) ਉਸ ਦੇ ਪਿਛੇ ਪਿਛੇ ਗਿਆ ॥੫॥

ਦੋਹਰਾ ॥

दोहरा ॥

ਦੋਹਰਾ:

ਤੀਨਿ ਦਿਸਨ ਮੈ ਭ੍ਰਮਿ ਰਹਿਯੋ ਠੌਰ ਨ ਪਾਯੋ ਕੋਇ ॥

तीनि दिसन मै भ्रमि रहियो ठौर न पायो कोइ ॥

(ਸ਼ਿਵ) ਤਿੰਨਾ ਦਿਸ਼ਾਵਾ ਵਿਚ ਭਰਮਦਾ ਰਿਹਾ, ਪਰ ਕਿਤੇ ਵੀ ਠਿਕਾਣਾ ਨਾ ਮਿਲਿਆ।

ਉਤਰ ਦਿਸਿ ਕੋ ਪੁਨਿ ਭਜਿਯੋ ਹਰਿ ਜੂ ਕਰੈ ਸੁ ਹੋਇ ॥੬॥

उतर दिसि को पुनि भजियो हरि जू करै सु होइ ॥६॥

ਫਿਰ ਉੱਤਰ ਦਿਸ਼ਾ ਵਲ ਭਜਿਆ। ਜੋ ਪ੍ਰਭੂ ਕਰੇਗਾ, ਉਹੀ ਹੋਏਗਾ ॥੬॥

ਚੌਪਈ ॥

चौपई ॥

ਚੌਪਈ:

ਜਬ ਉਤਰ ਕੋ ਰੁਦ੍ਰ ਸਿਧਾਯੋ ॥

जब उतर को रुद्र सिधायो ॥
ਜਦ ਰੁਦ੍ਰ ਉੱਤਰ ਦਿਸ਼ਾ ਵਲ ਗਿਆ।

ਭਸਮਾਗਦ ਪਾਛੇ ਤਿਹ ਧਾਯੋ ॥
भसमागद पाछे तिह धायो ॥
ਭਸਮਾਗਦ ਉਸ ਦੇ ਪਿਛੇ ਭਜਿਆ।

ਯਾ ਕੋ ਭਸਮ ਅਬੈ ਕਰਿ ਦੈਹੋ ॥
या को भसम अबै करि दैहो ॥
(ਉਹ ਕਹਿਣ ਲਗਾ) ਮੈਂ ਇਸ ਨੂੰ ਹੁਣੇ ਭਸਮ ਕਰ ਦੇਵਾਗਾ

ਛੀਨਿ ਪਾਰਬਤੀ ਕੋ ਤ੍ਰਿਯ ਕੈਹੋ ॥੭॥
छीनि पारबती को तृय कैहो ॥७॥
(ਅਤੇ ਫਿਰ) ਪਾਰਬਤੀ ਨੂੰ ਖੋਹ ਕੇ (ਆਪਣੀ) ਇਸਤਰੀ ਬਣਾਵਾਗਾ ॥੭॥

ਪਾਰਬਤੀ ਬਾਚ ॥
पारबती बाच ॥
ਪਾਰਬਤੀ ਨੇ ਕਿਹਾ:

ਦੋਹਰਾ ॥
दोहरा ॥
ਦੋਹਰਾ:

ਯਾ ਬੌਰਾ ਤੇ ਮੂੜ ਤੈ ਕਾ ਬਰੁ ਲਿਯੋ ਬਨਾਇ ॥
या बौरा ते मूड़ तै का बरु लियो बनाइ ॥
ਹੇ ਮੂਰਖ (ਭਸਮਾਗਦ)! ਤੂੰ ਇਸ ਕਮਲੇ ਤੋਂ ਕੀ ਵਰ ਲੈ ਬੈਠਾ ਹੈਂ।

ਸਭ ਝੂਠਾ ਸੋ ਜਾਨਿਯੈ ਲੀਨ ਅਬੈ ਪਤਿਯਾਇ ॥੮॥
सभ झूठा सो जानियै लीन अबै पतियाइ ॥८॥

(ਇਹ) ਸਭ ਝੂਠ ਹੈ, ਇਸ ਨੂੰ ਹੁਣੇ ਪਰਖ ਕੇ ਵੇਖ ਲੈ ॥੮॥

ਚੌਪਈ ॥

चौपई ॥

ਚੌਪਈ:

ਪ੍ਰਥਮ ਹਾਥ ਨਿਜੁ ਸਿਰ ਪਰ ਧਰੋ ॥

प्रथम हाथ निजु सिर पर धरो ॥

ਪਹਿਲਾ ਆਪਣੇ ਸਿਰ ਉਤੇ ਹੱਥ ਰਖੋ।

ਲਹਿਹੋ ਏਕ ਕੇਸ ਜਬ ਜਰੋ ॥

लहिहो एक केस जब जरो ॥

ਜਦੋਂ ਇਕ ਅੱਧ ਵਾਲ ਸੜਨ ਲਗੇ (ਤਾ ਹੱਥ) ਚੁਕ ਲੈਣਾ।

ਤਬ ਸਿਰ ਕਰ ਸਿਵ ਜੂ ਕੇ ਧਰਿਯੋ ॥

तब सिर कर सिव जू के धरियो ॥

ਤਦ ਆਪਣਾ ਹੱਥ ਸ਼ਿਵ ਦੇ ਸਿਰ ਉਤੇ ਰਖਣਾ

ਮੋ ਕੋ ਨਿਜੁ ਨਾਰੀ ਲੈ ਕਰਿਯੋ ॥੯॥

मो को निजु नारी लै करियो ॥९॥

ਅਤੇ ਮੈਨੂੰ ਆਪਣੀ ਇਸਤਰੀ ਬਣਾ ਲੈਣਾ ॥੯॥

ਯੌ ਬਚ ਦੈਤ ਸ੍ਰਵਨ ਜਬ ਕਰਿਯੋ ॥

यौ बच दैत स्रवन जब करियो ॥

ਜਦੋਂ ਦੈਂਤ ਨੇ ਇਹ ਗੱਲ ਸੁਣੀ (ਤਾ)

ਹਾਥ ਅਪਨੇ ਸਿਰ ਪਰ ਧਰਿਯੋ ॥

हाथ अपने सिर पर धरियो ॥

ਆਪਣੇ ਸਿਰ ਉਤੇ ਹੱਥ ਧਰਿਆ।

ਛਿਨਕ ਬਿਖੈ ਮੂਰਖ ਜਰਿ ਗਯੋ ॥

छिनक बिखै मूरख जरि गयो ॥

ਛਿਣ ਵਿਚ ਹੀ ਮੂਰਖ ਸੜ ਗਿਆ

ਸਿਵ ਕੋ ਸੋਕ ਦੂਰਿ ਕਰ ਦਯੋ ॥੧੦॥

सिव को सोक दूरि कर दयो ॥१०॥

(ਅਤੇ ਇਸ ਤਰ੍ਹਾ ਪਾਰਬਤੀ ਨੇ) ਸ਼ਿਵ ਦਾ ਦੁਖ ਦੂਰ ਕਰ ਦਿੱਤਾ ॥੧੦॥

ਦੋਹਰਾ ॥

दोहरा ॥

ਦੋਹਰਾ:

ਅਸ ਚਰਿਤ੍ਰ ਕਰਿ ਪਾਰਬਤੀ ਦੀਨੋ ਅਸੁਰ ਜਰਾਇ ॥

अस चरित्र करि पारबती दीनो असुर जराइ ॥

ਇਸ ਤਰ੍ਹਾ ਚਰਿਤ੍ਰ ਕਰ ਕੇ ਪਾਰਬਤੀ ਨੇ ਦੈਂਤ ਨੂੰ ਸਾੜ ਦਿੱਤਾ

ਫਟਕਾਚਲ ਸਿਵ ਕੇ ਸਹਿਤ ਬਹੁਰਿ ਬਿਰਾਜੀ ਜਾਇ ॥੧੧॥

फटकाचल सिव के सहित बहुरि बिराजी जाइ ॥११॥

ਅਤੇ ਫਿਰ ਕੈਲਾਸ਼ ਪਰਬਤ ('ਫਟਕਾਚਲ') ਉਤੇ ਸ਼ਿਵ ਨਾਲ ਜਾ ਬਿਰਾਜੀ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ରਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੪੧॥੨੭੯੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ इकतालीसवो चरित्र समापतम सतु सुभम सतु ॥१४१॥२७९९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੪੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੪੧॥੨੭੯੯॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਸਹਿਰ ਬੇਸਹਰ ਕੇ ਬਿਖੈ ਬਾਣਾਸੁਰ ਨਰੇਸ ॥

सहिर बेसहर के बिखै बाणासुर नरेस ॥

ਬੇਸਹਰ ਸ਼ਹਿਰ ਦਾ ਬਾਣਾਸੁਰ ਨਾ ਦਾ ਰਾਜਾ ਸੀ।

ਦੇਸ ਦੇਸ ਏਸ੍ਵਰ ਝੁਕੇ ਜਨੁਕ ਦੁਤਿਯ ਅਲਿਕੇਸ ॥੧॥

देस देस एस्वर झुके जनुक दुतिय अलिकेस ॥१॥

ਦੇਸ਼ ਦੇਸ਼ ਦੇ ਰਾਜੇ (ਉਸ ਅਗੇ) ਝੁਕਦੇ ਸਨ, ਇਹ ਸਮਝ ਕੇ (ਕਿ ਉਹ) ਦੂਜਾ ਕੁਬੇਰ ('ਅਲਿਕੇਸ') ਹੈ ॥੧॥

ਚੌਪਈ ॥

चौपई ॥

ਚੌਪਈ:

ਜੋਗ ਮਤੀ ਤਾ ਕੀ ਪਟਰਾਨੀ ॥

जोग मती ता की पटरानी ॥

ਜੋਗ ਮਤੀ ਉਸ ਦੀ ਪਟਰਾਣੀ ਸੀ।

ਸੁੰਦਰ ਭਵਨ ਤੀਨ ਹੂੰ ਜਾਨੀ ॥

सुँदर भवन तीन हूँ जानी ॥

ਉਹ ਤਿੰਨਾ ਲੋਕਾ ਵਿਚ ਸਭ ਤੋਂ ਸੁੰਦਰ ਜਾਣੀ ਜਾਦੀ ਸੀ।

ਜੋਬਨ ਜੇਬ ਅਧਿਕ ਤਿਸ ਸੋਹੈ ॥

जोबन जेब अधिक तिस सोहै ॥

ਉਸ ਦਾ ਜੋਬਨ ਅਤੇ ਸ਼ੋਭਾ ਬਹੁਤ ਸੋਹਜ ਭਰੀ ਸੀ।

ਸੁਰ ਨਰ ਜਛ ਭੁਜੰਗਨ ਮੋਹੈ ॥੨॥

सुर नर जछ भुजंगन मोहै ॥२॥

ਦੇਵਤੇ, ਮਨੁੱਖ, ਯਕਸ਼ ਅਤੇ ਭੁਜੰਗ ਉਸ ਉਤੇ ਮੋਹਿਤ ਸਨ ॥੨॥

ਦੋਹਰਾ ॥

ਦੋਹਰਾ ॥

ਦੋਹਰਾ:

ਊਖਾ ਨਾਮਾ ਕੰਨਿਕਾ ਉਪਜਤ ਭਈ ਅਪਾਰ ॥

ऊखा नामा कंनिका उपजत भई अपार ॥

ਉਨ੍ਹਾ ਦੇ ਘਰ ਊਖਾ (ਉਸ਼ਾ) ਨਾ ਦੀ ਅਪਾਰ (ਸੁੰਦਰਤਾ ਵਾਲੀ) ਲੜਕੀ ਪੈਦਾ ਹੋਈ।

ਲਾਜ ਸੀਲ ਸੁਭ ਸਕੁਚ ਬ੍ਰਤ ਨਿਜੁ ਕਰਿ ਕਿਯ ਕਰਤਾਰ ॥੩॥

लाज सील सुभ सकुच ब्रत निजु करि किय करतार ॥३॥

ਲੱਜਾ, ਸ਼ੀਲ, ਸ਼ੁਭ ਹੱਯਾ ਅਤੇ ਬ੍ਰਤ ਵਾਲੀ ਨੂੰ (ਮਾਨੋ) ਆਪ ਕਰਤਾਰ ਨੇ ਸਿਰਜਿਆ ਹੋਵੇ ॥੩॥

ਅੜਿਲ ॥

अड़िल ॥

ਅੜਿਲ:

ਤਾ ਕੋ ਰੂਪ ਅਨੂਪ ਸਰੂਪ ਬਿਰਾਜਈ ॥

ता को रूप अनूप सरूप बिराजई ॥

ਉਸ ਨੂੰ ਆਪਣੇ ਸੁੰਦਰ ਅਤੇ ਅਨੂਪਮ ਸਰੂਪ ਵਿਚ ਬਿਰਾਜਮਾਨ ਵੇਖ ਕੇ

ਸੁਰ ਨਰ ਜਛ ਭੁਜੰਗਨ ਕੋ ਮਨੁ ਲਾਜਈ ॥

सुर नर जछ भुजंगन को मनु लाजई ॥

ਦੇਵਤੇ, ਮਨੁੱਖ, ਯਕਸ਼ ਅਤੇ ਭੁਜੰਗ ਮਨ ਵਿਚ ਲਜਿਤ ਹੁੰਦੇ ਸਨ।

ਤਾ ਕੋ ਕੋਰ ਕਟਾਛ ਬਿਲੋਕਨ ਪਾਇਯੈ ॥

ता को कोर कटाछ बिलोकन पाइयै ॥

ਉਸ ਦੀ ਟੇਢੀ ਨਜ਼ਰ ਨੂੰ ਵੇਖ ਕੇ

ਹੋ ਬਿਨ ਦੀਨੋ ਹੀ ਦਾਮਨ ਸਦਾ ਬਿਕਾਇਯੈ ॥੪॥

हो बिन दीनो ही दामन सदा बिकाइयै ॥४॥

ਬਿਨਾ ਦਾਮ ਦਿੱਤੇ ਹੀ (ਵਿਅਕਤੀ) ਸਦਾ ਵਿਕ ਜਾਦੇ ਸਨ ॥੪॥

ਨੈਨ ਹਰਨ ਸੇ ਸ੍ਯਾਮ ਬਿਸਿਖ ਜਾਨੁਕ ਬਢਿਯਾਰੇ ॥

नैन हरन से स्याम बिसिख जानुक बढियारे ॥

ਉਸ ਦੇ ਨੈਣ ਹਿਰਨ ਵਰਗੇ ਕਾਲੇ ਅਤੇ ਤੀਰ ਵਾਗ ਤਿਖੇ ਸਨ।

ਸੁਭ ਸੁਹਾਗ ਤਨ ਭਰੇ ਚਾਰੁ ਸੋਭਿਤ ਕਜਰਾਰੇ ॥

सुभ सुहाग तन भरे चारु सोभित कजरारे ॥

ਉਹ ਸ਼ੁਭ ਸੌਭਾਗ ਨਾਲ ਭਰੇ ਹੋਏ ਅਤੇ ਬਹੁਤ ਹੀ ਕਜਲਾਖੇ ਸ਼ੋਭਦੇ ਸਨ।

ਕਮਲ ਹੇਰਿ ਛਬਿ ਲਜੈ ਦਿਪਤ ਦਾਮਨ ਕੁਰਰਾਵੈ ॥

कमल हेरि छबि लजै दिपत दामन कुररावै ॥

ਉਸ ਦੇ (ਮੁਖ ਦੀ) ਛਬੀ ਨੂੰ ਵੇਖ ਕੇ ਕਮਲ ਦਾ ਫੁਲ ਲਜਾਦਾ ਸੀ ਅਤੇ ਬਿਜਲੀ ਕੁੜ੍ਹਦੀ ਸੀ।

ਹੋ ਬਨ ਬਨ ਭਰਮੈ ਬਿਹੰਗ ਆਜੁ ਲਗਿ ਅੰਤ ਨ ਪਾਵੈ ॥੫॥

हो बन बन भरमै बिहंग आजु लगि अंत न पावै ॥५॥

ਬਨ ਬਨ ਵਿਚ ਪੰਛੀ ਭੌਂਦੇ ਫਿਰਦੇ ਸਨ, ਪਰ ਅਜੇ ਤਕ (ਉਸ ਦੀ ਸੁੰਦਰਤਾ ਦਾ) ਅੰਤ ਨਹੀਂ ਪਾ ਸਕੇ ਸਨ ॥੫॥

ਜਨੁਕ ਪਖਰਿਆ ਤੁਰੈ ਜਨੁਕ ਜਮਧਰ ਸੀ ਸੋਹੈ ॥

जनुक पखरिआ तुरै जनुक जमधर सी सोहै ॥

ਉਹ ਮਾਨੋ ਕਾਠੀਆਂ ਵਾਲੇ ਘੋੜੇ ਹੋਣ ਜਾ ਮਾਨੋ ਕਟਾਰ ਵਰਗੇ ਸ਼ੋਭਦੇ ਹੋਣ।

ਖੜਗ ਬਾਢਿ ਜਨੁ ਧਰੇ ਪੁਹਪ ਨਰਗਿਸਿ ਤਟ ਕੋ ਹੈ ॥

खड़ग बाढि जनु धरे पुहप नरगिसि तट को है ॥

ਉਹ ਤਲਵਾਰ ਵਾਗ ਵਢਦੇ ਸਨ ਅਤੇ ਨਰਗਸ ਦੇ ਫੁਲ ਵਰਗੇ ਸਨ।

ਜਨੁਕ ਰੈਨਿ ਕੇ ਜਗੇ ਹੇਰਿ ਹਰ ਨਿਜ ਛਬਿ ਹਾਰੇ ॥

जनुक रैनि के जगे हेरि हर निज छबि हारे ॥

ਮਾਨੋ ਰਾਤ ਦੇ ਜਾਗੇ ਹੋਏ (ਦੀਆਂ ਲਾਲ ਅੱਖਾ) ਵੇਖ ਕੇ ਅਗਨੀ ('ਹਰ') ਆਪਣੀ ਛਬੀ ਨੂੰ ਤੁਛ ਸਮਝਦੀ ਹੋਵੇ।

ਹੋ ਬਾਲਿ ਤਿਹਾਰੇ ਨੈਨ ਜਨੁਕ ਦੋਊ ਮਤਵਾਰੇ ॥੬॥

हो बालि तिहारे नैन जनुक दोऊ मतवारे ॥६॥

ਹੇ ਬਾਲਕਾ! ਤੇਰੇ ਦੋਵੇਂ ਨੈਣ ਮਾਨੋ ਬੜੇ ਮਤਵਾਲੇ ਹੋਣ ॥੬॥

ਚੁੰਚਰੀਟ ਛਬਿ ਹੇਰਿ ਭਏ ਅਬ ਲਗੇ ਦਿਵਾਨੇ ॥

चुँचरीट छबि हेरि भए अब लगे दिवाने ॥

ਭੌਰੇ (ਤੇਰੀ) ਛਬੀ ਨੂੰ ਵੇਖ ਕੇ ਹੁਣ ਤਕ ਦੀਵਾਨੇ ਹੋਈ ਫਿਰਦੇ ਹਨ।

ਮ੍ਰਿਗ ਅਬ ਲੌ ਬਨ ਬਸਤ ਬਹੁਰਿ ਗ੍ਰਿਹ ਕੌ ਨ ਸਿਧਾਨੇ ॥

मृग अब लौ बन बसत बहुरि गृह कौ न सिधाने ॥

ਹਿਰਨ ਹੁਣ ਤਕ ਬਨ ਵਿਚ ਵਸੇ ਹੋਏ ਹਨ, ਫਿਰ ਘਰ ਨੂੰ ਨਹੀਂ ਪਰਤੇ ਹਨ।

ਤਪੀਸਨ ਦੁਤਿ ਕੌ ਹੇਰਿ ਜਟਨ ਕੋ ਜੂਟ ਛਕਾਯੋ ॥

तपीसन दुति कौ हेरि जटन को जूट छकायो ॥

ਤਪਸਵੀਆਂ ਨੇ ਵੀ ਤੇਰੀ ਛਬੀ ਨੂੰ ਵੇਖ ਕੇ ਜਟਾਵਾ ਦੇ ਜੂੜਿਆਂ ਨੂੰ ਖੋਲ ਦਿੱਤਾ ਹੈ।

ਹੋ ਭ੍ਰਮਤ ਪੰਖੇਰੂ ਗਗਨ ਪ੍ਰਭਾ ਕੋ ਪਾਰ ਨ ਪਾਯੋ ॥੭॥

हो भ्रमत पंखेरू गगन प्रभा को पार न पायो ॥७॥

ਪੰਛੀ ਵੀ ਆਕਾਸ਼ ਵਿਚ ਘੁੰਮ ਰਹੇ ਹਨ, ਪਰ ਉਸ ਦੀ ਛਬੀ ਦਾ ਪਾਰ ਨਹੀਂ ਪਾ ਸਕੇ ॥੭॥

ਤਾ ਕੌ ਰੂਪ ਅਨੂਪ ਬਿਧਾਤੈ ਜੋ ਰਚਿਯੋ ॥

ता कौ रूप अनूप बिधातै जो रचियो ॥

ਉਸ ਦਾ ਜੋ ਅਨੁਪਮ ਰੂਪ ਵਿਧਾਤਾ ਨੇ ਰਚਿਆ ਹੈ,

ਰੂਪ ਚਤੁਰਦਸ ਲੋਗਨ ਕੌ ਯਾ ਮੈ ਗਚਿਯੋ ॥

रूप चतुरदस लोगन कौ या मै गचियो ॥

ਉਸ ਵਿਚ ਚੌਦਾ ਲੋਕਾ ਦਾ ਸਰੂਪ ਸਮੋ ਦਿੱਤਾ ਹੈ।

ਜੋ ਕੋਊ ਦੇਵ ਅਦੇਵ ਬਿਲੋਕੈ ਜਾਇ ਕੈ ॥

जो कोऊ देव अदेव बिलोकै जाइ कै ॥

ਜੇ ਉਸ ਨੂੰ ਕੋਈ ਦੇਵਤਾ ਜਾ ਦੈਂਤ ਜਾ ਕੇ ਵੇਖਦਾ ਸੀ,

ਹੋ ਗਿਰੈ ਮੂਰਛਨਾ ਖਾਇ ਧਰਨਿ ਪਰ ਆਇ ਕੈ ॥੮॥

हो गिरै मूरछना खाइ धरनि पर आइ कै ॥८॥

ਉਹ ਮੂਰਛਿਤ ਹੋ ਕੇ ਧਰਤੀ ਉਤੇ ਡਿਗ ਪੈਂਦਾ ਸੀ ॥੮॥

ਦੋਹਰਾ ॥

दोहरा ॥

ਦੋਹਰਾ:

ਸਹਸ੍ਰਬਾਹੁ ਤਾ ਕੋ ਪਿਤਾ ਜਾ ਕੋ ਬੀਰਜ ਅਪਾਰ ॥

सहस्रबाहु ता को पिता जा को बीरज अपार ॥

ਸਹਸ੍ਰਬਾਹੁ ਉਸ ਦਾ ਪਿਤਾ ਸੀ, ਜਿਸ ਦਾ ਅਪਾਰ ਬਲ ਸੀ।

ਬਾਹੁ ਸਹਸ ਆਯੁਧ ਧਰੇ ਜਨੁ ਦੂਜੋ ਕਰਤਾਰ ॥੯॥

बाहु सहस आयुध धरे जनु दूजो करतार ॥९॥

ਉਹ (ਆਪਣੀਆਂ) ਬਾਹਵਾ ਵਿਚ ਹਜ਼ਾਰ ਸ਼ਸਤ੍ਰ ਧਾਰਨ ਕਰਦਾ ਸੀ ਮਾਨੋ ਦੂਜਾ ਕਰਤਾਰ ਹੋਵੇ ॥੯॥

ਛਿਤ ਕੇ ਜਿਤੇ ਛਿਤੇਸ ਸਭ ਬਡੇ ਛਤ੍ਰਿਯਨ ਘਾਇ ॥

छित के जिते छितेस सभ बडे छतृयन घाइ ॥

ਧਰਤੀ ਉਤੇ ਜਿਤਨੇ ਰਾਜੇ ਸਨ, ਉਨ੍ਹਾ ਸਾਰਿਆਂ ਵਡਿਆਂ ਛਤ੍ਰੀਆਂ ਨੂੰ ਮਾਰ ਕੇ

ਬਿਪ੍ਰਨ ਕੌ ਦਛਿਨਾ ਦਈ ਭੂਰਿ ਗਾਇ ਸੈ ਦਾਇ ॥੧੦॥

बिप्रन कौ दछिना दई भूरि गाइ सै दाइ ॥१०॥

ਬ੍ਰਾਹਮਣਾ ਨੂੰ ਦੱਛਣਾ ਦਿੱਤੀ ਅਤੇ ਬਹੁਤ ਸਾਰੀਆਂ ਸੈਂਕੜੇ ਗਊਆਂ ਦਾਨ ਦਿੱਤੀਆਂ ॥੧੦॥

ਚੌਪਈ ॥

ਚੌਪਈ ॥

ਚੌਪਈ:

ਜਾ ਕੌ ਖੰਡ ਡੰਡ ਨਿਤਿ ਭਰੈ ॥

जा कौ खंड डंड निति भरै ॥

ਜਿਸ ਦਾ (ਸਾਰੇ) ਖੰਡਾ (ਦੇ ਰਾਜੇ) ਦੰਡ ਭਰਦੇ ਸਨ (ਅਰਥਾਤ ਅਧੀਨਗੀ ਸਵੀਕਾਰ ਕਰਦੇ ਸਨ)।

ਤੇ ਸਿਵ ਕੀ ਪੂਜਾ ਨਿਤਿ ਕਰੈ ॥

ते सिव की पूजा निति करै ॥

ਉਹ ਨਿੱਤ ਸ਼ਿਵ ਦੀ ਪੂਜਾ ਕਰਦਾ ਸੀ।

ਏਕ ਦਿਵਸ ਪਸੁਰਾਟ ਰਿਝਾਯੋ ॥

एक दिवस पसुराट रिझायो ॥

(ਉਸ ਨੇ) ਇਕ ਦਿਨ ਸ਼ਿਵ ('ਪਸੁਰਾਟ') ਨੂੰ ਪ੍ਰਸੰਨ ਕੀਤਾ

ਤੁਮਲ ਜੁਧ ਮਾਗ੍ਯੋ ਮੁਖ ਪਾਯੋ ॥੧੧॥

तुमल जुध माग्यो मुख पायो ॥११॥

ਅਤੇ ਘੋਰ ਯੁੱਧ ਦਾ ਮੂੰਹ ਮੰਗਿਆ ਵਰਦਾਨ ਪ੍ਰਾਪਤ ਕੀਤਾ ॥੧੧॥

ਸਿਵ ਬਾਚ ॥

सिव बाच ॥

ਸ਼ਿਵ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਜਬ ਤੇਰੇ ਗ੍ਰਿਹ ਤੇ ਧਰਨਿ ਧੁਜਾ ਪਰੈਗੀ ਆਨ ॥

जब तेरे गृह ते धरनि धुजा परैगी आन ॥

ਜਦ ਤੇਰੇ ਘਰ ਦੀ ਧੁਜਾ ਧਰਤੀ ਉਤੇ ਡਿਗ ਪਵੇਗੀ,

ਤੁਮਲ ਜੁਧ ਤਬ ਹੀ ਭਯੋ ਲੀਜੌ ਸਮਝਿ ਸੁਜਾਨਿ ॥੧੨॥

तुमल जुध तब ही भयो लीजौ समझि सुजानि ॥१२॥

ਹੇ ਸੁਜਾਨ! ਸਮਝ ਲਵੋ ਕਿ ਉਸੇ ਦਿਨ ਘਮਸਾਨ ਯੁੱਧ ਹੋਵੇਗਾ ॥੧੨॥

ਚੌਪਈ ॥

चौपई ॥

ਚੌਪਈ:

ਸੋਵਤ ਸੁਤਾ ਸੁਪਨ ਯੌਂ ਪਾਯੋ ॥

सोवत सुता सुपन यौं पायो ॥

ਉਸ ਦੀ ਪੁੱਤਰੀ ਨੇ ਸੁਤੇ ਹੋਇਆਂ ਇਹ ਸੁਪਨਾ ਵੇਖਿਆ।

ਜਾਨੁਕ ਮੈਨ ਰੂਪ ਧਰਿ ਆਯੋ ॥

जानुक मैन रूप धरि आयो ॥

ਮਾਨੋ (ਉਸ ਦੇ ਘਰ) ਕਾਮ ਦਾ ਰੂਪ ਧਾਰ ਕੇ (ਕੋਈ) ਆਇਆ ਹੈ।

ਤਾਹਿ ਛੋਰਿ ਤਾ ਕੋ ਸੁਤ ਬਰਿਯੋ ॥

ताहि छोरि ता को सुत बरियो ॥

ਉਸ (ਕਾਮ-'ਪ੍ਰਦੁਮਨ') ਨੂੰ ਛਡ ਕੇ ਉਸ ਦੇ ਪੁੱਤਰ (ਅਨਰੁੱਧ) ਨੂੰ ਵਰ ਲਿਆ

ਨਗਰ ਦ੍ਵਾਰਿਕਾ ਚਿਤਵਨ ਕਰਿਯੋ ॥੧੩॥

नगर द्वारिका चितवन करियो ॥१३॥

ਅਤੇ ਦ੍ਵਾਰਿਕਾ ਨਗਰ ਨੂੰ ਯਾਦ ਕੀਤਾ (ਕਿਉਂਕਿ ਅਨਰੁੱਧ ਉਥੇ ਰਹਿੰਦਾ ਸੀ) ॥੧੩॥

ਦੋਹਰਾ ॥

दोहरा ॥

ਦੋਹਰਾ:

ਚਮਕ ਪਰੀ ਅਬਲਾ ਤਬੈ ਪ੍ਰੀਤਿ ਪਿਯਾ ਕੇ ਸੰਗ ॥

चमक परी अबला तबै प्रीति पिया के संग ॥

ਤਦ ਉਸ ਅਬਲਾ ਦਾ ਪ੍ਰੀਤਮ ਨਾਲ ਪ੍ਰੇਮ ਭੜਕ ਪਿਆ।

ਪੁਲਿਕ ਪਸੀਜਤ ਤਨ ਭਯੋ ਬਿਰਹ ਬਿਕਲ ਭਯੋ ਅੰਗ ॥੧੪॥

पुलिक पसीजत तन भयो बिरह बिकल भयो अंग ॥१४॥

ਉਸ ਦਾ ਸ਼ਰੀਰ ਰੋਮਾਂਚਿਤ ਹੋ ਗਿਆ ਅਤੇ ਬਿਰਹੋਂ ਕਰ ਕੇ ਅੰਗ ਵਿਆਕੁਲ ਹੋ ਗਏ ॥੧੪॥

ਚੌਪਈ ॥

चौपई ॥

ਚੌਪਈ:

ਪਿਯ ਪਿਯ ਉਠ ਅਬਲਾਹਿ ਉਚਰੀ ॥

पिय पिय उठ अबलाहि उचरी ॥

ਅਬਲਾ ਉਠ ਕੇ 'ਪ੍ਰਿਯ ਪ੍ਰਿਯ' ਕਹਿਣ ਲਗੀ।

ਛਿਤ ਗਿਰਿ ਗਈ ਦਾਤਨੀ ਪਰੀ ॥

छित गिरि गई दातनी परी ॥

ਧਰਤੀ ਉਤੇ ਡਿਗ ਪਈ ਅਤੇ ਦੰਦਣ ਪੈ ਗਿਆ।

ਤਬ ਸਖਿਯਨ ਤਿਹ ਲਯੋ ਉਚਾਈ ॥

तब सखियन तिह लयो उचाई ॥

ਤਦ ਸਖੀਆਂ ਨੇ ਉਸ ਨੂੰ ਉਠਾ ਲਿਆ।

ਰੇਖਾ ਚਿਤ੍ਰ ਕਥਾ ਸੁਨਿ ਪਾਈ ॥੧੫॥

रेखा चित्र कथा सुनि पाई ॥१५॥

ਚਿਤ੍ਰ ਰੇਖਾ (ਨਾ ਦੀ) ਸਖੀ ਨੇ ਉਸ ਦੀ (ਸਾਰੀ) ਗੱਲ ਸੁਣੀ ॥੧੫॥

ਸਵੈਯਾ ॥

सवैया ॥

ਸਵੈਯਾ:

ਘੂਮਤ ਨੈਨ ਖੁਮਾਰੀ ਸੀ ਮਾਨਹੁ ਗੂੜ ਅਗੂੜਨ ਭੇਦ ਬਤਾਵੈ ॥

घूमत नैन खुमारी सी मानहु गूड़ अगूड़न भेद बतावै ॥

(ਉਸ ਦੇ) ਮਸਤ ਨੈਣ (ਇੰਜ) ਘੁੰਮਦੇ ਸਨ ਮਾਨੋ ਕੋਈ ਗੁੜ ਭੇਦ ਪ੍ਰਗਟ ਕਰ ਰਿਹਾ ਹੋਵੇ।

ਤਾਪ ਚੜੀ ਤਿਹ ਕੋ ਤਨ ਕੌ ਸਖੀ ਹਾਰ ਸਿੰਗਾਰ ਕਿਯੋ ਨ ਸੁਹਾਵੈ ॥

ताप चड़ी तिह को तन कौ सखी हार सिंगार कियो न सुहावै ॥

(ਵਿਯੋਗ ਦਾ) ਉਸ ਦੇ ਸ਼ਰੀਰ ਨੂੰ ਤਾਪ ਚੜ੍ਹ ਗਿਆ ਸੀ, ਹੇ ਸਖੀ! ਹਾਰ ਸ਼ਿੰਗਾਰ ਕੀਤੇ (ਉਸ ਨੂੰ) ਚੰਗੇ ਨਹੀਂ ਲਗਦੇ ਸਨ।

ਬੇਗਿ ਚਲੋ ਸੁਨਿ ਬੈਨ ਬਲਾਇ ਲਿਉ ਤੇਰੀ ਦਸਾ ਕਹਿ ਮੁਹਿ ਨ ਆਵੈ ॥

बेगि चलो सुनि बैन बलाइ लिउ तेरी दसा कहि मुहि न आवै ॥

(ਮੈਂ) ਤੇਰੀਆਂ ਬਲਾਵਾ ਲੈਂਦੀ ਹਾ, ਬਚਨ ਸੁਣ ਕੇ ਜਲਦੀ ਚਲੋ, ਤੇਰੀ ਹਾਲਤ ਮੇਰੇ ਕੋਲੋਂ ਵੇਖੀ ਨਹੀਂ ਜਾਦੀ।

ਪੀਯ ਕੀ ਪੀਰ ਕਿ ਪੀਰ ਕਛੂ ਨਿਰਖੋ ਪਲ ਮੈ ਕਿ ਮਰਿਯੋ ਬਚਿ ਆਵੈ ॥੧੬॥

पीय की पीर कि पीर कछू निरखो पल मै कि मरियो बचि आवै ॥१६॥

(ਉਸ ਨੂੰ) ਪ੍ਰੀਤਮ ਦੀ ਪੀੜ ਹੈ, ਜਾ ਕੋਈ ਹੋਰ ਪੀੜ ਹੈ, (ਜਲਦੀ ਚਲ ਕੇ) ਵੇਖੋ, ਉਹ ਪਲ ਭਰ ਵਿਚ ਬਚਦੀ ਹੈ ਜਾ ਮਰਦੀ ਹੈ ॥੧੬॥

ਬੋਲਤ ਹੋ ਮਤਵਾਰੇ ਜਯੋ ਮਾਨਨਿ ਡਾਰਤ ਆਂਖਨਿ ਤੇ ਜਲ ਜੈਹੈ ॥

बोलत हो मतवारे ज्यो माननि डारत आँखनि ते जल जैहै ॥

ਉਹ ਮਾਣਮਤੀ ਮਤਵਾਲਿਆਂ ਵਾਗ ਬੋਲਦੀ ਹੈ ਅਤੇ ਅੱਖਾ ਵਿਚੋਂ ਹੰਝੂ ਵਗਦੇ ਹਨ।

ਘੋਰਿ ਹਲਾਹਲ ਆਜੁ ਪਿਯੈ ਨਹਿ ਕਾਸੀ ਬਿਖੈ ਕਰਵਤ੍ਰਹਿ ਲੈਹੈ ॥

घोरि हलाहल आजु पियै नहि कासी बिखै करवत्रहि लैहै ॥

ਉਸ ਨੇ ਅਜ ਜ਼ਹਿਰ ਘੋਲ ਕੇ ਪੀ ਲਈ ਹੈ ਜਾ ਕਾਸ਼ੀ ਵਿਚ ਕਲਵਤ੍ਰ ਲੈ ਕੇ (ਆਪਣੇ ਆਪ ਨੂੰ ਚਿਰਵਾ) ਲਿਆ ਹੈ।

ਜਾਨਤ ਹੋ ਗ੍ਰਿਹ ਛਾਡਿ ਸਖੀ ਸਭ ਹੀ ਪਟ ਫਾਰਿ ਅਤੀਤਨਿ ਹ੍ਵੈਹੈ ॥

जानत हो गृह छाडि सखी सभ ही पट फारि अतीतनि ह्वैहै ॥
ਹੇ ਸਖੀ! ਮੈਨੂੰ ਲਗਦਾ ਹੈ ਉਹ ਅਜ ਹੀ ਘਰ ਛਡ ਕੇ ਅਤੇ ਬਸਤ੍ਰ ਫਾੜ ਕੇ ਜੋਗਣ ਹੋ ਜਾਵੇਗੀ।

ਲੇਹੁ ਬਿਲੋਕਿ ਪਿਯਾਰੀ ਕੋ ਆਨਨ ਊਖ ਕਲਾ ਮਰਿਗੇ ਦੁਖੁ ਪੈਹੈ ॥੧੭॥
लेहु बिलोकि पियारी को आनन ऊख कला मरिगे दुखु पैहै ॥१७॥
ਅਜ (ਉਸ) ਪਿਆਰੀ ਦੇ ਮੁਖ ਨੂੰ ਆ ਕੇ ਵੇਖ ਲੈ, ਨਹੀਂ ਤਾ ਊਖ ਕਲਾ ਦੁਖ ਪਾ ਕੇ ਮਰ ਜਾਵੇਗੀ ॥੧੭॥

ਦੋਹਰਾ ॥
दोहरा ॥
ਦੋਹਰਾ:

ਚਿਤ੍ਰ ਰੇਖਾ ਸੁਨਿ ਏ ਬਚਨ ਹਿਤੂ ਹੇਤ ਦੁਖ ਪਾਇ ॥
चित्र रेखा सुणि ए बचन हितू हेत दुख पाइ ॥
ਚਿਤ੍ਰਰੇਖਾ ਨੇ ਬਚਨ ਸੁਣ ਕੇ (ਆਪਣੀ) ਪਿਆਰੀ ਸਹੇਲੀ ਲਈ ਬਹੁਤ ਦੁਖ ਪਾਇਆ।

ਪਵਨ ਡਾਰਿ ਪਾਛੇ ਚਲੀ ਤਹਾ ਪਹੂੰਚੀ ਜਾਇ ॥੧੮॥
पवन डारि पाछे चली तहा पहूँची जाइ ॥१८॥
ਉਹ ਪੌਣਾ ਦੀ ਚਾਲ ਨਾਲੋਂ ਵੀ ਅਧਿਕ ਤੇਜ਼ ਚਲ ਕੇ ਉਥੇ ਜਾ ਪਹੁੰਚੀ (ਜਿਥੇ ਊਖ ਕਲਾ ਸੀ) ॥੧੮॥

ਅੜਿਲ ॥
अड़िल ॥
ਅੜਿਲ:

ਤਾ ਕੋ ਰੂਪ ਬਿਲੋਕਿਯੋ ਜਬ ਹੀ ਜਾਇ ਕੈ ॥
ता को रूप बिलोकियो जब ही जाइ कै ॥
ਉਸ ਨੇ ਜਦ ਜਾ ਕੇ ਉਸ ਦਾ ਰੂਪ ਵੇਖਿਆ

ਹਿਤੂ ਹੇਤੁ ਗਿਰਿ ਪਰੀ ਧਰਨਿ ਦੁਖੁ ਪਾਇ ਕੈ ॥
हितू हेतु गिरि परी धरनि दुखु पाइ कै ॥

ਤਾ (ਆਪਣੀ) ਪਿਆਰੀ ਲਈ ਦੁਖੀ ਹੋ ਕੇ ਧਰਤੀ ਉਤੇ ਡਿਗ ਪਈ।

ਯਾਹਿ ਸਖੀ ਜਿਹਿ ਬਿਧਿ ਸੌ ਪਿਯਹਿ ਮਿਲਾਇਯੈ ॥

याहि सखी जिहि बिधि सौ पियहि मिलाइयै ॥

ਹੇ ਸਖੀ! ਕਿਸੇ ਤਰ੍ਹਾ ਉਸ ਪ੍ਰੀਤਮ ਨਾਲ ਇਸ ਨੂੰ ਮਿਲਾ ਦੇਈਏ।

ਹੌ ਜੌਨ ਸੁਪਨਿਯੈ ਲਹਿਯੋ ਵਹੈ ਲੈ ਆਇਯੈ ॥੧੯॥

हौ जौन सुपनियै लहियो वहै लै आइयै ॥१९॥

(ਉਖ ਕਲਾ ਕਹਿਣ ਲਗੀ) ਜੋ ਸੁਪਨੇ ਵਿਚ ਵੇਖਿਆ ਹੈ, ਉਸ ਨੂੰ ਲਿਆ ਕੇ ਮਿਲਾ ਦਿਓ ॥੧੯॥

ਚੌਪਈ ॥

चौपई ॥

ਚੌਪਈ:

ਚਿਤ੍ਰਕਲਾ ਧੌਲਹਰ ਉਸਾਰਿਸ ॥

चित्रकला धौलहर उसारिस ॥

ਚਿਤ੍ਰਕਲਾ ਨੇ ਉਥੇ (ਇਹ ਵੱਡਾ ਸਾਰਾ) ਮਹੱਲ ਉਸਾਰਿਆ (ਅਰਥਾਤ ਚਿਤਰਿਆ)।

ਚੌਦਹ ਭਵਨ ਤਹਾ ਲਿਖਿ ਡਾਰਿਸ ॥

चौदह भवन तहा लिखि डारिस ॥

ਉਸ ਵਿਚ ਚੌਦਾ ਲੋਕ ਚਿਤਰ ਦਿੱਤੇ।

ਦੇਵ ਦੈਤ ਤਿਹ ਠੌਰ ਬਨਾਏ ॥

देव दैत तिह ठौर बनाए ॥

ਉਸ ਵਿਚ ਦੇਵਤੇ, ਦੈਂਤ,

ਗੰਧ੍ਰਬ ਜਛ ਭੁਜੰਗ ਸੁਹਾਏ ॥੨੦॥

गंध्रब जछ भुजंग सुहाए ॥२०॥

ਗੰਧਰਬ, ਯਕਸ਼ ਅਤੇ ਨਾਗ ਬਣਾ ਕੇ ਸੁਸ਼ੋਭਿਤ ਕੀਤੇ ॥੨੦॥

ਦੋਹਰਾ ॥

दोहरा ॥

ਦੋਹਰਾ:

ਦੇਸ ਦੇਸ ਕੇ ਏਸ ਜੇ ਤਹ ਸਭ ਲਿਖੇ ਬਨਾਇ ॥

देस देस के एस जे तह सभ लिखे बनाइ ॥

ਜਿਹੜੇ ਜਿਹੜੇ ਦੇਸਾ ਦੇ ਸੁਆਮੀ ਸਨ, ਉਨ੍ਹਾ ਸਾਰਿਆਂ ਨੂੰ ਚਿਤਰਿਆ।

ਰੋਹਣੇਹ ਪ੍ਰਦੁਮਨ ਸੁਤ ਹਰਿ ਆਦਿਕ ਜਦੁਰਾਇ ॥੨੧॥

रोहणेह प्रदुमन सुत हरि आदिक जदुराइ ॥२१॥

ਰੋਹਣੀ ਦੇ ਪਤੀ (ਬਲਭਦ੍ਰ) ਪ੍ਰਦੁਮਨ ਦੇ ਪੁੱਤਰ ਅਨਰੁਧ ਅਤੇ ਕ੍ਰਿਸ਼ਨ ਆਦਿ ਯਾਦਵਾ ਨੂੰ ਪ੍ਰਸਤੁਤ ਕੀਤਾ ॥੨੧॥

ਚੌਦਹ ਪੁਰੀ ਬਨਾਇ ਕੈ ਤਾਹਿ ਕਹਿਯੋ ਸਮਝਾਹਿ ॥

चौदह पुरी बनाइ कै ताहि कहियो समझाहि ॥

ਚੌਦਾ ਪੁਰੀਆਂ ਬਣਾ ਕੇ ਉਸ ਨੂੰ ਸਮਝਾ ਕੇ ਕਿਹਾ

ਤੁਮਰੋ ਜਿਯਬ ਉਪਾਇ ਮੈ ਕੀਯੋ ਬਿਲੋਕਹੁ ਆਇ ॥੨੨॥

तुमरो जियब उपाइ मै कीयो बिलोकहु आइ ॥२२॥

ਕਿ ਤੇਰੇ ਜੀਣ ਦਾ ਉਪਾ ਮੈਂ ਬਣਾਇਆ ਹੈ, ਆ ਕੇ ਵੇਖ ॥੨੨॥

ਚੌਪਈ ॥

चौपई ॥

ਚੌਪਈ:

ਦੇਵ ਦਿਖਾਇ ਦੈਤ ਦਿਖਰਾਏ ॥

देव दिखाइ दैत दिखराए ॥

ਦੇਵਤੇ ਵਿਖਾਏ, ਦੈਂਤ ਵਿਖਾਏ,

ਗੰਧ੍ਰਬ ਜਛ ਭੁਜੰਗ ਹਿਰਾਏ ॥
गंध्रब जछ भुजंग हिराए ॥
ਗੰਧਰਬ, ਯਕਸ਼ ਅਤੇ ਭੁਜੰਗ ਵਿਖਾਏ।

ਪੁਨਿ ਕੈਰਵ ਕੇ ਕੁਲਹਿ ਦਿਖਾਯੋ ॥
पुनि कैरव के कुलहि दिखायो ॥
ਫਿਰ ਕੌਰਵਾ ਦਾ ਖ਼ਾਨਦਾਨ ਵਿਖਾਇਆ।

ਤਿਨਹਿ ਬਿਲੋਕਿਨ ਤ੍ਰਿਯ ਸੁਖੁ ਪਾਯੋ ॥੨੩॥
तिनहि बिलौकिन तृय सुखु पायो ॥२३॥
ਉਨ੍ਹਾ ਨੂੰ ਵੇਖ ਕੇ ਊਖ ਕਲਾ ਨੇ ਬਹੁਤ ਸੁਖ ਪ੍ਰਾਪਤ ਕੀਤਾ ॥੨੩॥

ਦੋਹਰਾ ॥
दोहरा ॥
ਦੋਹਰਾ:

ਚੌਦਹਿ ਪੁਰੀ ਬਿਲੋਕ ਕਰਿ ਤਹਾ ਪਹੂੰਚੀ ਆਇ ॥
चौदहि पुरी बिलोक करि तहा पहूँची आइ ॥
ਚੌਦਾ ਪੁਰੀਆਂ ਨੂੰ ਵੇਖ ਕੇ (ਊਖਾ) ਉਥੇ ਆ ਪਹੁੰਚੀ

ਜਹ ਸਭ ਜਦੁ ਕੁਲ ਕੇ ਸਹਿਤ ਸੋਭਿਤ ਸ੍ਰੀ ਜਦੁਰਾਇ ॥੨੪॥
जह सभ जदु कुल के सहित सोभित स्री जदुराइ ॥२४॥
ਜਿਥੇ ਸਾਰੇ ਖ਼ਾਨਦਾਨ ਸਹਿਤ ਸ੍ਰੀ ਕ੍ਰਿਸ਼ਨ ਬਿਰਾਜਮਾਨ ਸਨ ॥੨੪॥

ਪ੍ਰਥਮ ਲਾਗਿਲੀ ਕੌ ਨਿਰਖਿ ਪੁਨਿ ਨਿਰਖੇ ਜਦੁਰਾਇ ॥
प्रथम लागिली कौ निरखि पुनि निरखे जदुराइ ॥
ਪਹਿਲਾ ਬਲਭਦ੍ਰ ('ਲਾਗਿਲੀ') ਨੂੰ ਵੇਖਿਆ, ਫਿਰ ਕ੍ਰਿਸ਼ਨ ਨੂੰ ਵੇਖਿਆ।

ਹ੍ਵੈ ਪ੍ਰਸੰਨਤ ਪਾਇਨ ਪਰੀ ਜਗਤ ਗੁਰੂ ਠਹਰਾਇ ॥੨੫॥

ਹ੍ਵੈ ਪ੍ਰਸੰਨ੍ਯ ਪਾਇਨ ਪਰੀ ਜਗਤ ਗੁਰੂ ਠਹਰਾਇ ॥੨੫॥
ਫਿਰ (ਉਸ ਨੂੰ) ਜਗਤ ਗੁਰੂ ਮਿਥ ਕੇ ਝੁਕ ਕੇ ਪੈਰੀਂ ਪਈ ॥੨੫॥

ਚੌਪਈ ॥
चौपई ॥
ਚੌਪਈ:

ਬਹੁਰਿ ਪ੍ਰਦੁਮਨ ਨਿਹਾਰਿਯੋ ਜਾਈ ॥
बहुरि प्रदुमन निहारियो जाई ॥
ਫਿਰ ਉਸ ਨੇ ਪ੍ਰਦੁਮਨ ਨੂੰ ਜਾ ਕੇ ਵੇਖਿਆ,

ਲਜਤ ਨਾਰਿ ਨਾਰੀ ਨਿਹੁਰਾਈ ॥
लजत नारि नारी निहुराई ॥
(ਤਾ ਉਸ) ਇਸਤਰੀ ਨੇ ਸ਼ਰਮਾ ਕੇ ਆਪਣੀ ਧੌਣ ('ਨਾਰਿ') ਨੀਵੀਂ ਕਰ ਲਈ।

ਤਾ ਕੋ ਪੂਤ ਬਿਲੋਕਿਯੋ ਜਬ ਹੀ ॥
ता को पूत बिलोकियो जब ही ॥
ਜਦ ਉਸ ਦੇ ਪੁੱਤਰ ਨੂੰ ਵੇਖਿਆ,

ਮਿਟਿ ਗਯੋ ਸੋਕ ਦੇਹ ਕੋ ਸਭ ਹੀ ॥੨੬॥
मिटि गयो सोक देह को सभ ही ॥२६॥
ਤਾ ਸ਼ਰੀਰ ਦੇ ਸਾਰੇ ਦੁਖ ਮਿਟ ਗਏ ॥੨੬॥

ਦੋਹਰਾ ॥
दोहरा ॥
ਦੋਹਰਾ:

ਧੰਨ੍ਯ ਧੰਨ੍ਯ ਮੁਖ ਕਹਿ ਉਠੀ ਸਖਿਯਹਿ ਸੀਸ ਝੁਕਾਇ ॥
धंन्य धंन्य मुख कहि उठी सखियहि सीस झुकाइ ॥

ਸਿਰ ਨਿਵਾ ਕੇ ਮੂੰਹੋਂ ਧੰਨ ਧੰਨ ਕਹਿਣ ਲਗੀ ਕਿ ਹੇ ਸਖੀ!

ਜੋ ਸੁਪਨੇ ਭੀਤਰ ਲਹਿਯੋ ਸੋਈ ਦਯੋ ਦਿਖਾਇ ॥੨੭॥

जो सुपने भीतर लहियो सोई दयो दिखाइ ॥२७॥

ਜੋ (ਮੈਂ) ਸੁਪਨੇ ਵਿਚ ਵੇਖਿਆ ਸੀ, ਉਹੀ (ਤੂੰ) ਵਿਖਾ ਦਿੱਤਾ ਹੈ ॥੨੭॥

ਚੌਦਹ ਪੁਰੀ ਬਨਾਇ ਕੈ ਪਿਯ ਕੋ ਦਰਸ ਦਿਖਾਇ ॥

चौदह पुरी बनाइ कै पिय को दरस दिखाइ ॥

ਚੌਦਾ ਪੁਰੀਆਂ ਬਣਾ ਕੇ ਪਿਆਰੇ ਪ੍ਰੀਤਮ ਦੇ ਦਰਸ਼ਨ ਕਰਵਾਏ ਹਨ।

ਚਿਤ੍ਰ ਬਿਖੈ ਜਿਹ ਬਿਧਿ ਲਿਖਿਯੋ ਸੋ ਮੈ ਦੇਹੁ ਮਿਲਾਇ ॥੨੮॥

चित्र बिखै जिह बिधि लिखियो सो मै देहु मिलाइ ॥२८॥

ਚਿਤਰ ਵਿਚ ਜਿਸ ਤਰ੍ਹਾ ਲਿਖਿਆ ਹੈ (ਉਹ ਹੁਣ) ਮੈਨੂੰ ਮਿਲਾ ਦੇ ॥੨੮॥

ਚੌਪਈ ॥

चौपई ॥

ਚੌਪਈ:

ਚਿਤ੍ਰ ਰੇਖ ਜਬ ਯੌ ਸੁਨਿ ਪਾਈ ॥

चित्र रेख जब यौ सुनि पाई ॥

ਚਿਤ੍ਰ-ਰੇਖਾ ਨੇ ਜਦੋਂ ਇਸ ਤਰ੍ਹਾ ਸੁਣਿਆਂ

ਪਵਨ ਰੂਪ ਹ੍ਵੈ ਕੈ ਤਿਤ ਧਾਈ ॥

पवन रूप ह्वै कै तित धाई ॥

ਤਾ ਪਵਨ ਦਾ ਰੂਪ ਧਾਰ ਕੇ ਉਧਰ ਨੂੰ ਚਲ ਪਈ।

ਦ੍ਵਾਰਕਾਵਤੀ ਬਿਲੋਕਿਯੋ ਜਬ ਹੀ ॥

द्वारकावती बिलोकियो जब ही ॥

ਜਦ ਦ੍ਵਾਰਿਕਾ ਨਗਰੀ ਵੇਖੀ

ਚਿਤ ਕੌ ਸੋਕ ਦੂਰਿ ਭਯੋ ਸਭ ਹੀ ॥੨੯॥

चित कौ सोक दूरि भयो सभ ही ॥२९॥

ਤਾ ਚਿਤ ਦਾ ਸਾਰਾ ਦੁਖ ਦੂਰ ਹੋ ਗਿਆ ॥੨੯॥

ਦੋਹਰਾ ॥

दोहरा ॥

ਦੋਹਰਾ:

ਚਿਤ੍ਰ ਕਲਾ ਤਹ ਜਾਇ ਕੈ ਕਹੇ ਕੁਅਰ ਸੋ ਬੈਨ ॥

चित्र कला तह जाइ कै कहे कुअर सो बैन ॥

ਚਿਤ੍ਰਕਲਾ ਨੇ ਉਥੇ ਜਾ ਕੇ ਕੰਵਰ ਨੂੰ ਕਿਹਾ

ਗਿਰਿ ਬਾਸਿਨ ਬਿਰਹਨਿ ਭਈ ਨਿਰਖਿ ਤਿਹਾਰੇ ਨੈਨ ॥੩੦॥

गिरि बासिन बिरहनि भई निरखि तिहारे नैन ॥३०॥

ਕਿ ਤੁਹਾਡੇ ਨੈਣ ਵੇਖ ਕੇ ਪਰਬਤ ਵਿਚ ਰਹਿਣ ਵਾਲੀ (ਊਖਾ) ਵਿਆਕੁਲ ਹੋ ਗਈ ਹੈ ॥੩੦॥

ਚੌਪਈ ॥

चौपई ॥

ਚੌਪਈ:

ਲਾਲ ਕਰੋ ਤਿਹ ਠੌਰ ਪਯਾਨੋ ॥

लाल करो तिह ठौर पयानो ॥

ਹੇ ਪਿਆਰੇ ਲਾਲ! ਉਸ ਦੇਸ ਵਲ ਜਾਓ

ਜੌਨ ਦੇਸ ਮੈ ਤੁਮੈ ਬਖਾਨੋ ॥

जौन देस मै तुमै बखानो ॥

ਜਿਸ ਦਾ ਮੈਂ ਤੁਹਾਨੂੰ ਬਖਾਨ ਕਰਦੀ ਹਾ।

ਚੜਿ ਬਿਵਾਨ ਮੈ ਤਹਾ ਸਿਧਰਿਯੈ ॥

चड़ि बिवान मै तहा सिधरियै ॥

ਬਿਮਾਨ ਵਿਚ ਚੜ ਕੇ ਉਥੇ ਚਲੋ

ਧਾਮ ਪਵਿਤ੍ਰ ਹਮਾਰੋ ਕਰਿਯੈ ॥੩੧॥

धाम पवित्र हमारो करियै ॥३१॥

ਅਤੇ ਸਾਡਾ ਘਰ ਪਵਿਤ੍ਰ ਕਰੋ ॥੩੧॥

ਦੋਹਰਾ ॥

दोहरा ॥

ਦੋਹਰਾ:

ਅਨਰੁਧ ਸੁਨਿ ਐਸੇ ਬਚਨ ਤਹ ਤੇ ਕਿਯੋ ਪਯਾਨ ॥

अनरुध सुनि ऐसे बचन तह ते कियो पयान ॥

ਅਨਰੁਧ ਇਸ ਤਰ੍ਹਾ ਦੇ ਬਚਨ ਸੁਣ ਕੇ ਉਥੋਂ ਚਲ ਪਿਆ।

ਬਹਰ ਬੇਸਹਰ ਕੇ ਬਿਖੈ ਤਹਾ ਪਹੁੰਚਿਯੋ ਆਨਿ ॥੩੨॥

बहर बेसहर के बिखै तहा पहूँचियो आनि ॥३२॥

ਫਿਰ ਬੇਸਹਰ ਸ਼ਹਿਰ ਵਿਚ ਆ ਪਹੁੰਚਿਆ ॥੩੨॥

ਜੋ ਪਯਾਰੋ ਚਿਤ ਮੈ ਬਸ੍ਯੋ ਤਾਹਿ ਮਿਲਾਵੈ ਕੋਇ ॥

जो प्यारो चित मै बस्यो ताहि मिलावै कोइ ॥

ਜਿਹੜਾ ਪਿਆਰਾ ਚਿਤ ਵਿਚ ਵਸਦਾ ਹੋਵੇ, ਉਸ ਨੂੰ ਜੋ ਕੋਈ ਮਿਲਾ ਦੇਵੇ,

ਤਾ ਕੀ ਸੇਵਾ ਕੀਜਿਯੈ ਦਾਸਨ ਦਾਸੀ ਹੋਇ ॥੩੩॥

ता की सेवा कीजियै दासन दासी होइ ॥३३॥

ਉਸ ਦੀ ਦਾਸਨ ਦਾਸੀ ਹੋ ਕੇ ਸੇਵਾ ਕਰੀਏ ॥੩੩॥

ਅੜਿਲ ॥

ਅੜ੍ਹਿਲ ॥

ਅੜਿਲ:

ਕਹੌ ਤ ਦਾਸੀ ਹੋਇ ਨੀਰ ਗਗਰੀ ਭਰਿ ਲ੍ਯਾਊ ॥

कहौ त दासी होइ नीर गगरी भरि ल्याऊ ॥

ਹੇ ਸਖੀ! ਕਹੇਂ ਤਾ (ਮੈਂ ਤੇਰੀ) ਦਾਸੀ ਹੋ ਕੇ ਪਾਣੀ ਦੀ ਗਾਗਰ ਭਰ ਲਿਆਵਾ।

ਕਹੋ ਤਾ ਬੀਚ ਬਜਾਰ ਦਾਮ ਬਿਨੁ ਦੇਹ ਬਿਕਾਊ ॥

कहो ता बीच बजार दाम बिनु देह बिकाऊ ॥

ਕਹੇਂ ਤਾ ਬਾਜ਼ਾਰ ਵਿਚ ਬਿਨਾ ਦੰਮਾ ਦੇ ਦੇਹ ਵੇਚ ਦਿਆਂ।

ਭ੍ਰਿਤਨ ਭ੍ਰਿਤਨੀ ਹੋਇ ਕਹੌ ਕਾਰਜ ਸੋਊ ਕੈਹੌ ॥

भृतन भृतनी होइ कहौ कारज सोऊ कैहौ ॥

(ਤੇਰੇ) ਦਾਸਾ ਦੀ ਦਾਸੀ ਹੋ ਕੇ (ਜੋ ਤੂੰ) ਕਹੇਂ, ਉਹੀ ਕੰਮ ਕਰਾ।

ਹੋ ਤਵਪ੍ਰਸਾਦਿ ਮੈ ਸਖੀ ਆਜੁ ਸਾਜਨ ਕਹ ਪੈਹੌ ॥੩੪॥

हो तवप्रसादि मै सखी आजु साजन कह पैहौ ॥३४॥

ਕਿਉਂਕਿ ਮੈਂ ਅਜ ਤੇਰੀ ਕ੍ਰਿਪਾ ਨਾਲ ਸਜਨ ਨੂੰ ਪ੍ਰਾਪਤ ਕੀਤਾ ਹੈ ॥੩੪॥

ਤਵਪ੍ਰਸਾਦਿ ਮੈ ਸਖੀ ਆਜੁ ਸਾਜਨ ਕੋ ਪਾਯੋ ॥

तवप्रसादि मै सखी आजु साजन को पायो ॥

ਹੇ ਸਖੀ! ਤੇਰੀ ਕ੍ਰਿਪਾ ਕਰ ਕੇ ਅਜ ਮੈਂ ਸਜਨ ਨੂੰ ਪ੍ਰਾਪਤ ਕੀਤਾ ਹੈ।

ਤਵਪ੍ਰਸਾਦਿ ਸੁਨਿ ਹਿਤੂ ਸੋਕ ਸਭ ਹੀ ਬਿਸਰਾਯੋ ॥

तवप्रसादि सुनि हितू सोक सभ ही बिसरायो ॥

ਹੇ ਪਿਆਰੀ! ਸੁਣ, ਤੇਰੀ ਕ੍ਰਿਪਾ ਕਰ ਕੇ ਮੇਰੇ ਸਾਰੇ ਦੁਖ ਦੂਰ ਹੋ ਗਏ ਹਨ।

ਤਵਪ੍ਰਸਾਦਿ ਸੁਨਿ ਮਿਤ੍ਰ ਭੋਗ ਭਾਵਤ ਮਨ ਕਰਿਹੌ ॥

तवप्रसादि सुनि मित्र भोग भावत मन करिहौ ॥

ਤੇਰੀ ਕ੍ਰਿਪਾ ਨਾਲ ਮੈਂ ਮਿਤਰ ਨਾਲ ਮਨ ਚਾਹਿਆ ਆਨੰਦ ਪ੍ਰਾਪਤ ਕਰਾਗੀ।

ਹੋ ਪੁਰੀ ਚੌਦਹੂੰ ਮਾਝ ਚੀਨਿ ਸੁੰਦਰ ਪਤਿ ਬਰਿਹੌ ॥੩੫॥

हो पुरी चौदहूँ माझ चीनि सुँदर पति बरिहौ ॥३५॥

ਮੈਂ ਚੌਦਾ ਪੁਰੀਆਂ ਵਿਚ (ਸਭ ਤੋਂ) ਸੁੰਦਰ ਪਤੀ ਚੁਣ ਕੇ ਵਰਾਗੀ ॥੩੫॥

ਦੋਹਰਾ ॥

दोहरा ॥

ਦੋਹਰਾ:

ਐਸੇ ਬਚਨ ਉਚਾਰਿ ਕਰਿ ਮਿਤਵਹਿ ਲਿਯੋ ਬੁਲਾਇ ॥

ऐसे बचन उचारि करि मितवहि लियो बुलाइ ॥

ਇਸ ਤਰ੍ਹਾ ਦੇ ਬਚਨ ਕਹਿ ਕੇ ਮਿਤਰ ਨੂੰ ਬੁਲਾ ਲਿਆ

ਭਾਤਿ ਭਾਤਿ ਕੇ ਭੋਗ ਕਿਯ ਮਨ ਭਾਵਤ ਲਪਟਾਇ ॥੩੬॥

भाति भाति के भोग किय मन भावत लपटाइ ॥३६॥

ਅਤੇ ਭਾਤ ਭਾਤ ਨਾਲ ਲਿਪਟ ਕੇ ਮਨ ਭਾਉਂਦੇ ਭੋਗ ਕੀਤੇ ॥੩੬॥

ਚੌਪਈ ॥

चौपई ॥

ਚੌਪਈ:

ਆਸਨ ਚੌਰਾਸੀ ਹੂੰ ਲਏ ॥

आसन चौरासी हूँ लए ॥

ਚੌਰਾਸੀ ਆਸਣਾ ਅਨੁਸਾਰ ਕੇਲ ਕੀਤੀ

ਚੁੰਬਨ ਭਾਤਿ ਭਾਤਿ ਸੋ ਦਏ ॥

चुँबन भाति भाति सो दए ॥

ਭਾਤ ਭਾਤ ਦੇ ਚੁੰਬਨ ਦਿੱਤੇ।

ਅਤਿ ਰਤਿ ਕਰਤ ਰੈਨਿ ਬੀਤਾਈ ॥

अति रति करत रैनि बीताई ॥

ਬਹੁਤ ਅਧਿਕ ਰਤੀ ਕਰਦਿਆਂ ਰਾਤ ਬਿਤਾ ਦਿੱਤੀ

ਊਖਾ ਕਾਲ ਪਹੂੰਚਿਯੋ ਆਈ ॥੩੭॥

ऊखा काल पहूँचियो आई ॥३७॥

ਅਤੇ ਪ੍ਰਭਾਤ ਦਾ ਸਮਾ ਆ ਗਿਆ ॥੩੭॥

ਭੋਰ ਭਈ ਘਰ ਮੀਤਹਿ ਰਾਖਿਯੋ ॥

भोर भई घर मीतहि राखियो ॥

ਸਵੇਰ ਹੋਣ ਤੇ ਵੀ ਘਰ ਵਿਚ ਮਿਤਰ ਨੂੰ ਰਖਿਆ

ਬਾਣਾਸੁਰ ਸੋ ਪ੍ਰਗਟਿ ਨ ਭਾਖਿਯੋ ॥

बाणासुर सो प्रगटि न भाखियो ॥

ਅਤੇ ਬਾਣਾਸੁਰ ਨੂੰ ਪ੍ਰਗਟ ਰੂਪ ਵਿਚ ਨਾ ਦਸਿਆ।

ਤਬ ਲੌ ਧੁਜਾ ਬਧੀ ਗਿਰਿ ਗਈ ॥

तब लौ धुजा बधी गिरि गई ॥

ਤਦ ਤਕ ਬੰਨ੍ਹੀ ਹੋਈ ਧੁਜਾ ਗਿਰ ਗਈ।

ਤਾ ਕੋ ਚਿਤ ਚਿੰਤਾ ਅਤਿ ਭਈ ॥੩੮॥

ता को चित चिंता अति भई ॥३८॥

(ਫਲਸਰੂਪ) ਬਾਣਾਸੁਰ ਦੇ ਮਨ ਵਿਚ ਬਹੁਤ ਚਿੰਤਾ ਹੋਈ ॥੩੮॥

ਦੋਹਰਾ ॥

दोहरा ॥

ਦੋਹਰਾ:

ਭਾਤਿ ਭਾਤਿ ਕੇ ਸਸਤ੍ਰ ਲੈ ਸੂਰਾ ਸਭੈ ਬੁਲਾਇ ॥

भाति भाति के ससत्र लै सूरा सभै बुलाइ ॥

(ਬਾਣਾਸੁਰ ਨੇ) ਭਾਤ ਭਾਤ ਦੇ ਹਥਿਆਰਾ ਨਾਲ ਲੈਸ ਸਾਰਿਆਂ ਸੂਰਮਿਆਂ ਨੂੰ ਬੁਲਾ ਲਿਆ।

ਸਿਵ ਕੋ ਬਚਨ ਸੰਭਾਰਿ ਕੈ ਤਹਾ ਪਹੂਚਿਯੋ ਆਇ ॥੩੯॥

सिव को बचन संभारि कै तहा पहूचियो आइ ॥३९॥

ਸ਼ਿਵ ਦੇ ਬਚਨ ਨੂੰ ਯਾਦ ਕਰ ਕੇ ਉਥੇ ਆ ਪਹੁੰਚਿਆ ॥੩੯॥

ਚੌਪਈ ॥

चौपई ॥

ਚੌਪਈ:

ਜੋਰ ਅਨੀ ਰਾਜਾ ਇਤਿ ਆਯੋ ॥

जोर अनी राजा इति आयो ॥

ਇਧਰ ਰਾਜਾ ਸੈਨਾ ਇਕੱਠੀ ਕਰ ਕੇ ਆ ਗਿਆ।

ਉਤ ਇਨ ਮਿਲਿ ਕੈ ਕੇਲ ਮਚਾਯੋ ॥

उत इन मिलि कै केल मचायो ॥

ਉਧਰ ਇਹ (ਦੋਵੇਂ) ਮਿਲ ਕੇ ਰਤੀਕ੍ਰੀੜਾ ਕਰਨ ਲਗੇ।

ਚੌਰਾਸਿਨ ਆਸਨ ਕਹ ਲੇਹੀ ॥

चौरासिन आसन कह लेही ॥

(ਉਹ) ਚੌਰਾਸੀ ਆਸਣ ਮਾਣਦੇ ਸਨ

ਹਸਿ ਹਸਿ ਦੋਊ ਅਲਿੰਗਨ ਦੇਹੀ ॥੪੦॥

हसि हसि दोऊ अलिंगन देही ॥४०॥

ਅਤੇ ਦੋਵੇਂ ਹਸ ਹਸ ਕੇ ਜਫੀਆਂ ਪਾਉਂਦੇ ਸਨ ॥੪੦॥

ਕੇਲ ਕਰਤ ਦੁਹਿਤਾ ਲਖਿ ਪਾਈ ॥

ਕੇਲ ਕਰਤ ਦੁਹਿਤਾ ਲਖਿ ਪਾਈ ॥

ਕਾਮ-ਕ੍ਰੀੜਾ ਕਰਦਿਆਂ ਪੁੱਤਰੀ ਨੂੰ ਵੇਖ ਲਿਆ

ਜਾਗ੍ਯੋ ਕ੍ਰੋਧ ਨ੍ਰਿਪਨ ਕੇ ਰਾਈ ॥

जाग्यो क्रोध नृपन के राई ॥

ਤਾ ਰਾਜਿਆਂ ਦੇ ਰਾਜੇ ਦੇ ਮਨ ਵਿਚ ਬਹੁਤ ਕ੍ਰੋਧ ਪੈਦਾ ਹੋਇਆ।

ਅਬ ਹੀ ਇਨ ਦੁਹੂੰਅਨ ਗਹਿ ਲੈਹੈਂ ॥

अब ही इन दुहूँअन गहि लैहैं ॥

(ਉਸ ਨੇ ਮਨ ਵਿਚ ਸੋਚਿਆ ਕਿ) ਹੁਣੇ ਇਨ੍ਹਾ ਦੋਹਾ ਨੂੰ ਪਕੜਦਾ ਹਾ

ਮਾਰਿ ਕੂਟਿ ਜਮ ਲੋਕ ਪਠੈਹੈਂ ॥੪੧॥

मारि कूटि जम लोक पठैहैं ॥४१॥

ਅਤੇ ਮਾਰ ਕੁਟ ਕੇ ਯਮ-ਲੋਕ ਭੇਜਦਾ ਹਾ ॥੪੧॥

ਦੋਹਰਾ ॥

दोहरा ॥

ਦੋਹਰਾ:

ਊਖਾ ਨਿਜੁ ਪਿਤੁ ਕੇ ਨਿਰਖਿ ਨੈਨ ਰਹੀ ਨਿਹੁਰਾਇ ॥

ऊखा निजु पितु के निरखि नैन रही निहुराइ ॥

ਊਖਾ ਨੇ ਆਪਣੇ ਪਿਤਾ ਨੂੰ ਵੇਖ ਕੇ ਅੱਖਾ ਨੀਵੀਆਂ ਕਰ ਲਈਆਂ।

ਕਰਿਯੈ ਕਛੂ ਉਪਾਇ ਅਬ ਲੀਜੈ ਮੀਤ ਬਚਾਇ ॥੪੨॥

करियै कछू उपाइ अब लीजै मीत बचाइ ॥४२॥

(ਸੋਚਣ ਲਗੀ ਕਿ) ਹੁਣ ਕੁਝ ਉਪਾ ਕਰੀਏ ਅਤੇ ਆਪਣੇ ਮਿਤਰ ਨੂੰ ਬਚਾ ਲਈਏ ॥੪੨॥

ਉਠਿ ਅਨਰੁਧ ਠਾਢੋ ਭਯੋ ਧਨੁਖ ਬਾਨ ਲੈ ਹਾਥ ॥

उठि अनरुध ठाढो भयो धनुख बान लै हाथ ॥

ਅਨਰੁਧ ਹੱਥ ਵਿਚ ਧਨੁਸ਼ ਬਾਣ ਲੈ ਕੇ ਉਠ ਖੜੋਤਾ।

ਪ੍ਰਗਟ ਸੁਭਟ ਝਟਪਟ ਕਟੇ ਅਮਿਤ ਬਿਕਟ ਬਲ ਸਾਥ ॥੪੩॥

प्रगट सुभट झटपट कटे अमित बिकट बल साथ ॥४३॥

(ਉਸ ਨੇ) ਸਾਫ਼ ਤੌਰ ਤੇ ਬਹੁਤ ਸ਼ਕਤੀ ਸਹਿਤ ਅਨੇਕਾ ਸੂਰਮਿਆਂ ਨੂੰ ਤੁਰਤ ਫੁਰਤ ਕਟ ਦਿੱਤਾ ॥੪੩॥

ਭੁਜੰਦ ਛੰਦ ॥

भुजंद छंद ॥

ਭੁਜੰਗ ਛੰਦ:

ਪਰਿਯੋ ਲੋਹ ਗਾੜੋ ਮਹਾ ਜੁਧ ਮਚਿਯੋ ॥

परियो लोह गाड़ो महा जुध मचियो ॥

ਬਹੁਤ ਹਥਿਆਰ ਖੜਕੇ ਅਤੇ ਘਮਸਾਨ ਯੁੱਧ ਮਚਿਆ।

ਲਏ ਪਾਰਬਤੀ ਪਾਰਬਤੀ ਨਾਥ ਨਚਿਯੋ ॥

लए पारबती पारबती नाथ नचियो ॥

ਪਾਰਬਤੀ ਨੂੰ ਲੈ ਕੇ ਸ਼ਿਵ ਨਚ ਉਠਿਆ।

ਗਹੇ ਸੂਲ ਸੈਥੀ ਸਭੈ ਸੂਰ ਧਾਏ ॥

गहे सूल सैथी सभै सूर धाए ॥

ਸਾਰੇ ਸੂਰਮੇ ਤ੍ਰਿਸ਼ੂਲ ਅਤੇ ਸੈਹਥੀਆਂ ਲੈ ਕੇ ਦੌੜੇ।

ਮਹਾਕੋਪ ਕੈ ਤੁੰਦ ਬਾਜੀ ਨਚਾਏ ॥੪੪॥

महाकोप कै तुँद बाजी नचाए ॥४४॥

ਬਹੁਤ ਕ੍ਰੋਧਵਾਨ ਹੋ ਕੇ ਤੇਜ਼ ਘੋੜਿਆਂ ਨੂੰ ਨਚਾਇਆ ॥੪੪॥

ਚੌਪਈ ॥

चौपई ॥

ਚੌਪਈ:

ਕੇਤੇ ਪ੍ਰਬਲ ਨਿਬਲ ਤਹ ਕੀਨੇ ॥

केते प्रबल निबल तह कीने ॥

ਕਿਤਨੇ ਹੀ ਬਲਵਾਨ ਸੂਰਮਿਆਂ ਨੂੰ ਨਿਰਬਲ ਕਰ ਦਿੱਤਾ

ਜੀਤਿ ਜੀਤਿ ਕੇਤੇ ਰਿਪੁ ਲੀਨੇ ॥

जीति जीति केते रिपु लीने ॥

ਅਤੇ ਕਿਤਨਿਆਂ ਹੀ ਸੂਰਮਿਆਂ ਨੂੰ ਜਿਤ ਲਿਆ।

ਕੇਤੇ ਬਿਨੁ ਪ੍ਰਾਨਨ ਭਟ ਭਏ ॥

केते बिनु प्रानन भट भए ॥

ਕਿਤਨੇ ਹੀ ਸੂਰਮੇ ਪ੍ਰਾਣਾ ਤੋਂ ਬਿਨਾ ਹੋ ਗਏ।

ਰਹਿ ਰਹਿ ਸਸਤ੍ਰ ਸਾਥ ਹੀ ਗਏ ॥੪੫॥

रहि रहि ससत्र साथ ही गए ॥४५॥

ਅਤੇ ਸ਼ਸਤ੍ਰਾ ਨੂੰ ਹੱਥਾ ਵਿਚ ਪਕੜੇ ਹੋਇਆਂ ਹੀ (ਯਮਲੋਕ ਵਲ) ਚਲੇ ਗਏ ॥੪੫॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਕਰੀ ਕ੍ਰੋਰਿ ਮਾਰੇ ਰਥੀ ਕੋਟਿ ਕੂਟੇ ॥

करी क्रोरि मारे रथी कोटि कूटे ॥

ਕਰੋੜਾ ਹਾਥੀ ਮਾਰ ਦਿੱਤੇ ਅਤੇ ਕਰੋੜਾ ਰਥਾ ਵਾਲੇ ਕੁਟ ਦਿੱਤੇ।

ਕਿਤੇ ਸ੍ਵਾਰ ਘਾਏ ਫਿਰੈ ਬਾਜ ਛੂਟੇ ॥

किते स्वार घाए फिरै बाज छूटे ॥

ਕਿਤਨੇ ਹੀ ਸਵਾਰ ਮਾਰ ਦਿੱਤੇ ਅਤੇ ਘੋੜੇ ਖੁਲ੍ਹੇ ਫਿਰਨ।

ਕਿਤੇ ਛਤ੍ਰ ਛੇਕੇ ਕਿਤੇ ਛਤ੍ਰ ਤੋਰੇ ॥

किते छत्र छेके कितॆ छत्र तोरे ॥

ਕਿਤਨੇ ਹੀ ਛਤ੍ਰ ਫਾੜ ਦਿੱਤੇ ਅਤੇ ਕਿਤਨੇ ਹੀ ਛਤ੍ਰ ਤੋੜ ਦਿੱਤੇ।

ਕਿਤੇ ਬਾਧਿ ਲੀਨੇ ਕਿਤੇ ਛੈਲ ਛੋਰੇ ॥੪੬॥

कितॆ बाधि लीने कितॆ छैल छोरे ॥४६॥

ਕਿਤਨੇ ਹੀ ਸੂਰਮੇ ਫੜ ਲਏ ਅਤੇ ਕਿਤਨੇ ਹੀ ਛਡ ਦਿੱਤੇ ॥੪੬॥

ਕਿਤੇ ਭੀਰੁ ਭਾਜੇ ਕਿਤੇ ਕੋਪਿ ਢੂਕੇ ॥

कितॆ भीरु भाजे कितॆ कोपि ढूके ॥

ਕਿਤਨੇ ਹੀ ਡਰਪੋਕ ('ਭੀਰੁ') ਭਜ ਗਏ ਅਤੇ ਕਿਤਨੇ ਹੀ ਕ੍ਰੋਧ ਨਾਲ ਭਰੇ ਹੋਏ (ਯੁੱਧ ਲਈ) ਆਣ ਢੁਕੇ।

ਚਹੂੰ ਓਰ ਤੇ ਮਾਰ ਹੀ ਮਾਰਿ ਕੂਕੇ ॥

चहूँ ओर ते मार ही मारि कूके ॥

ਚੌਹਾ ਪਾਸਿਆਂ ਤੋਂ 'ਮਾਰੋ ਮਾਰੋ' ਦੀਆਂ ਆਵਾਜ਼ਾ ਆ ਰਹੀਆਂ ਸਨ।

ਲਏ ਬਾਹੁ ਸਾਹੰਸ੍ਰ ਸੋ ਸਸਤ੍ਰ ਭਾਰੇ ॥

लए बाहु साहंस्र सो ससत्र भारे ॥

ਸਹਸ੍ਰਬਾਹੂ ਨੇ ਭਾਰੇ ਸ਼ਸਤ੍ਰ ਧਾਰਨ ਕਰ ਲਏ

ਚਲਿਯੋ ਕੋਪਿ ਕੈ ਰਾਜ ਬਾਜੇ ਨਗਾਰੇ ॥੪੭॥

चलियो कोपि कै राज बाजे नगारे ॥४७॥

ਅਤੇ ਕ੍ਰੋਧਿਤ ਹੋ ਕੇ ਚਲ ਪਿਆ ਅਤੇ ਸ਼ਾਹੀ ਨਗਾਰੇ ਵਜਣ ਲਗੇ ॥੪੭॥

ਦੋਹਰਾ ॥

दोहरा ॥

ਦੋਹਰਾ:

ਜੁਧ ਭਯੋ ਕਹ ਲੌ ਗਨੋ ਇਤੀ ਨ ਆਵਤ ਸੁਧਿ ॥

ਜੁਧ ਭਯੇ ਕਹ ਲੌ ਗਨੋ ਇਤੀ ਨ ਆਵਤ ਸੁਧਿ ॥

ਕਿਹੋ ਜਿਹਾ ਯੁੱਧ ਹੋਇਆ, ਉਸ ਦਾ ਵਰਣਨ ਕਰਨ ਦੀ ਸੁਧ ਨਹੀਂ ਆਉਂਦੀ।

ਘਾਇਨ ਕੈ ਘਾਇਲ ਭਏ ਬਾਧਿ ਲਯੋ ਅਨਰੁਧ ॥੪੮॥

घाइन कै घाइल भए बाधि लयो अनरुध ॥४८॥

ਘਾਉਆਂ ਨਾਲ ਘਾਇਲ ਹੋਏ ਅਨਰੁਧ ਨੂੰ ਬੰਨ੍ਹ ਲਿਆ ॥੪੮॥

ਚੌਪਈ ॥

चौपई ॥

ਚੌਪਈ:

ਜਬ ਊਖਾ ਐਸੇ ਸੁਨਿ ਪਾਈ ॥

जब ऊखा ऐसे सुनि पाई ॥

ਜਦੋਂ ਊਖਾ ਨੇ ਇਸ ਤਰ੍ਹਾ ਸੁਣਿਆ

ਲੀਨੇ ਮੋਰ ਬਾਧਿ ਸੁਖਦਾਈ ॥

लीने मोर बाधि सुखदाई ॥

ਕਿ ਮੇਰਾ ਪ੍ਰੀਤਮ ਬੰਨ੍ਹ ਲਿਆ ਗਿਆ ਹੈ।

ਤਬ ਰੇਖਾ ਕਹ ਬੋਲਿ ਪਠਾਇਸ ॥

तब रेखा कह बोलि पठाइस ॥

ਤਦ ਰੇਖਾ ਨੂੰ ਸਦ ਲਿਆ

ਨਗਰ ਦ੍ਵਾਰਿਕਾ ਬਹੁਰਿ ਪਠਾਇਸ ॥੪੯॥

नगर द्वारिका बहुरि पठाइस ॥४९॥

ਅਤੇ ਫਿਰ ਦ੍ਵਾਰਿਕਾ ਨਗਰ ਨੂੰ ਭੇਜ ਦਿੱਤਾ ॥੪੯॥

ਚਲੀ ਚਲੀ ਜੈਯਹੁ ਤੁਮ ਤਹਾ ॥

चली चली जैयहु तुम तहा ॥

(ਉਸ ਨੂੰ ਕਿਹਾ) ਤੂੰ ਉਥੇ ਚਲ ਕੇ ਜਾ

ਬੈਠੇ ਕ੍ਰਿਸਨ ਸ੍ਯਾਮ ਘਨ ਜਹਾ ॥

बैठे कृसन स्याम घन जहा ॥

ਜਿਥੇ ਸ੍ਰੀ ਕ੍ਰਿਸ਼ਨ ਬੈਠੇ ਹਨ।

ਦੈ ਪਤਿਯਾ ਪਾਇਨ ਪਰਿ ਰਹਿਯਹੁ ॥

दै पतिया पाइन परि रहियहु ॥

ਮੇਰੀ ਚਿੱਠੀ ਦੇ ਕੇ (ਉਨ੍ਹਾ ਦੇ) ਪੈਰਾ ਉਤੇ ਡਿਗ ਪੈਣਾ

ਹਮਰੀ ਕਥਾ ਛੋਰਿ ਤੇ ਕਹਿਯਹੁ ॥੫੦॥

हमरी कथा छोरि ते कहियहु ॥५०॥

ਅਤੇ ਮੇਰੀ ਗੱਲ ਵਿਸਥਾਰ ਨਾਲ ਕਹਿਣਾ ॥੫੦॥

ਅੜਿਲ ॥

अड़िल ॥

ਅੜਿਲ:

ਦੀਨਾ ਨਾਥ ਹਮਾਰੀ ਰਛਾ ਕੀਜਿਯੈ ॥

दीना नाथ हमारी रछा कीजियै ॥

(ਉਨ੍ਹਾ ਨੂੰ ਕਹਿਣਾ) ਹੇ ਦੀਨਾ ਦੇ ਨਾਥ! ਸਾਡੀ ਰਖਿਆ ਕਰੋ

ਯਾ ਸੰਕਟ ਕੋ ਕਾਟਿ ਆਇ ਕਰਿ ਦੀਜਿਯੈ ॥

या संकट को काटि आइ करि दीजियै ॥

ਅਤੇ ਆ ਕੇ ਇਸ ਸੰਕਟ ਨੂੰ ਕਟ ਦਿਓ।

ਪਰਿਯੋ ਬੰਦ ਤੇ ਪੌਤ੍ਰਹਿ ਅਬੈ ਛੁਰਾਇਯੈ ॥

परियो बंद ते पौत्रहि अबै छुराइयै ॥

ਤੁਹਾਡੇ ਪੋਤਰੇ ਨੂੰ ਬੰਧਨ ਪੈ ਗਏ ਹਨ, ਹੁਣੇ (ਉਸ ਨੂੰ) ਛੁੜਾ ਲਵੋ।

ਹੋ ਤਬ ਆਪਨ ਕਹ ਦੀਨੁ ਧਰਨ ਕਹਾਇਯੈ ॥੫੧॥

हो तब आपन कह दीनु धरन कहाइयै ॥५१॥

ਤਦ ਆਪਣੇ ਆਪ ਨੂੰ ਦੀਨਾ ਦੇ ਰਖਿਅਕ ਅਖਵਾਓ ॥੫੧॥

ਪ੍ਰਥਮ ਬਕੀ ਕੋ ਮਾਰਿ ਬਹੁਰਿ ਬਗੁਲਾਸੁਰ ਮਾਰਿਯੋ ॥

प्रथम बकी को मारि बहुरि बगुलासुर मारियो ॥

ਪਹਿਲਾ ਆਪ ਨੇ ਬਕੀ ਨੂੰ ਮਾਰ ਕੇ ਫਿਰ ਬਗੁਲਾਸੁਰ ਨੂੰ ਮਾਰਿਆ।

ਸਕਟਾਸੁਰ ਕੇਸਿਯਹਿ ਕੇਸ ਗਹਿ ਕੰਸ ਪਛਾਰਿਯੋ ॥

सकटासुर केसियहि केस गहि कंस पछारियो ॥

ਫਿਰ ਸਕਟਾਸੁਰ ਅਤੇ ਕੇਸੀ ਨੂੰ ਮਾਰਿਆ ਅਤੇ ਕੰਸ ਨੂੰ ਕੇਸਾ ਤੋਂ ਪਕੜ ਕੇ ਪਛਾੜ ਦਿੱਤਾ।

ਆਘਾਸੁਰ ਤ੍ਰਿਣਵਰਤ ਮੁਸਟ ਚੰਡੂਰ ਬਿਦਾਰੇ ॥

आघासुर तृणवरत मुसट चंडूर बिदारे ॥

ਅਘਾਸੁਰ, ਤ੍ਰਿਣਵਰਤ, ਮੁਸਟ ਅਤੇ ਚੰਡੂਰ ਨੂੰ ਮਾਰਿਆ।

ਹੋ ਲੀਜੈ ਹਮੈ ਬਚਾਇ ਸਕਲ ਹਮ ਸਰਨਿ ਤਿਹਾਰੇ ॥੫੨॥

हो लीजै हमै बचाइ सकल हम सरनि तिहारे ॥५२॥

ਹੁਣ ਸਾਨੂੰ ਬਚਾ ਲਵੋ। ਅਸੀਂ ਸਾਰੇ ਤੁਹਾਡੀ ਸ਼ਰਨ ਵਿਚ ਹਾ ॥੫੨॥

ਮਧੁ ਕੌ ਪ੍ਰਥਮ ਸੰਘਾਰਿ ਬਹੁਰਿ ਮੁਰ ਮਰਦਨ ਕੀਨੋ ॥

मधु कौ प्रथम संघारि बहुरि मुर मरदन कीनो ॥

ਪਹਿਲਾ ਮਧੁ ਨੂੰ ਮਾਰਿਆ ਫਿਰ ਮੁਰ ਦੈਂਤ ਨੂੰ ਮਸਲ ਦਿੱਤਾ।

ਦਾਵਾਨਲ ਤੇ ਰਾਖਿ ਸਕਲ ਗੋਪਨ ਕੋ ਲੀਨੋ ॥

दावानल ते राखि सकल गोपन को लीनो ॥

ਸਾਰਿਆਂ ਗੋਪਾ ਨੂੰ ਦਾਵਾਨਲ ਤੋਂ ਬਚਾ ਲਿਆ।

ਮਹਾ ਕੋਪਿ ਕਰਿ ਇੰਦ੍ਰ ਜਬੈ ਬਰਖਾ ਬਰਖਾਈ ॥

महा कोपि करि इंद्र जबै बरखा बरखाई ॥

ਜਦੋਂ ਬਹੁਤ ਕ੍ਰੋਧਿਤ ਹੋ ਕੇ ਇੰਦਰ ਨੇ ਮੀਂਹ ਵਸਾਇਆ,

ਹੋ ਤਿਸੀ ਠੌਰ ਤੁਮ ਆਨ ਭਏ ਬ੍ਰਿਜਨਾਥ ਸਹਾਈ ॥੫੩॥

हो तिसी ठौर तुम आन भए बृजनाथ सहाई ॥५३॥

ਤਾ ਉਸ ਥਾ ਤੇ ਹੇ ਬ੍ਰਜਨਾਥ! ਤੁਸੀਂ (ਸਭ ਦੀ) ਸਹਾਇਤਾ ਕੀਤੀ ॥੫੩॥

ਦੋਹਰਾ ॥

दोहरा ॥

ਦੋਹਰਾ:

ਜਹ ਸਾਧਨ ਸੰਕਟ ਬਨੈ ਤਹ ਤਹ ਲਏ ਬਚਾਇ ॥

जह साधन संकट बनै तह तह लए बचाइ ॥

ਜਿਥੇ ਜਿਥੇ ਵੀ ਸਾਧ ਪੁਰਸ਼ਾ ਉਤੇ ਸਕਟ ਬਣਿਆ ਹੈ, ਉਥੇ ਉਥੇ (ਤੁਸੀਂ) ਬਚਾ ਲਿਆ ਹੈ।

ਅਬ ਹਮਹੋ ਸੰਕਟ ਬਨਿਯੋ ਕੀਜੈ ਆਨਿ ਸਹਾਇ ॥੫੪॥

अब हमहो संकट बनियो कीजै आनि सहाइ ॥५४॥

ਹੁਣ ਸਾਡੇ ਉਤੇ ਸੰਕਟ ਬਣਿਆ ਹੈ, ਸਾਡੀ ਆ ਕੇ ਸਹਾਇਤਾ ਕਰੋ ॥੫੪॥

ਅੜਿਲ ॥

अड़िल ॥

ਅੜਿਲ:

ਚਿਤ੍ਰ ਕਲਾ ਇਹ ਭਾਤਿ ਦੀਨ ਹ੍ਵੈ ਜਬ ਕਹੀ ॥

चित्र कला इह भाति दीन ह्वै जब कही ॥

ਚਿਤ੍ਰ ਕਲਾ ਨੇ ਜਦ ਬਹੁਤ ਆਜਿਜ਼ੀ ਨਾਲ ਇਸ ਤਰ੍ਹਾ ਕਿਹਾ।

ਤਾ ਕੀ ਬ੍ਰਿਥਾ ਸਮਸਤ ਚਿਤ ਜਦੁਪਤਿ ਲਈ ॥

ता की बृथा समसत चित जदुपति लई ॥

ਸ੍ਰੀ ਕ੍ਰਿਸ਼ਨ ਨੇ ਉਨ੍ਹਾ ਦੀ ਸਾਰੀ ਸਥਿਤੀ ਨੂੰ ਹਿਰਦੇ ਵਿਚ ਸਮਝ ਲਿਆ।

ਹ੍ਵੈ ਕੈ ਗਰੁੜ ਅਰੂੜ ਪਹੁੰਚੈ ਆਇ ਕੈ ॥

ह्वै कै गरुड़ अरूड़ पहुँचै आइ कै ॥

(ਉਹ) ਤੁਰਤ ਗਰੁੜ ਉਤੇ ਸਵਾਰ ਹੋ ਕੇ ਉਥੇ ਆ ਪਹੁੰਚੇ

ਹੋ ਬਿਕਟ ਸੁਭਟ ਚਟਪਟ ਕਟਿ ਦਏ ਰਿਸਾਇ ਕੈ ॥੫੫॥

हो बिकट सुभट चटपट कटि दए रिसाइ कै ॥५५॥

ਅਤੇ ਗੁੱਸੇ ਵਿਚ ਆ ਕੇ ਭਿਆਨਕ ਸੂਰਮਿਆਂ ਨੂੰ ਝਟਪਟ ਸੰਘਾਰ ਦਿੱਤਾ ॥੫੫॥

ਚੌਪਈ ॥

चौपई ॥

ਚੌਪਈ:

ਭੀਰਿ ਪਰੇ ਭਾਜੇ ਭਟ ਭਾਰੇ ॥

भीरि परे भाजे भट भारे ॥

ਸੰਕਟ ਪੈਣ ਤੇ ਸਾਰੇ ਸੂਰਮੇ ਭਜ ਗਏ।

ਜਾਇ ਰਾਵ ਪੈ ਬਹੁਰਿ ਪੁਕਾਰੇ ॥

जाइ राव पै बहुरि पुकारे ॥

ਫਿਰ ਜਾ ਕੇ ਰਾਜੇ ਪਾਸ ਪੁਕਾਰ ਕਰਨ ਲਗੇ।

ਬੈਠਿਯੋ ਕਹਾ ਦੈਵ ਕੇ ਘਾਏ ॥

बैठियो कहा दैव के घाए ॥

ਹੇ ਰੱਬ ਦੇ ਮਾਰੇ! (ਤੂੰ ਇਥੇ) ਕਿਉਂ ਬੈਠਾ ਹੈਂ।

ਚੜ੍ਹੇ ਗਰੁੜ ਗਰੁੜਧ੍ਵਜ ਆਏ ॥੫੬॥

चड्हे गरुड़ गरुड़ध्वज आए ॥५६॥

(ਉਧਰ) ਗਰੁੜ ਉਤੇ ਚੜ੍ਹ ਕੇ ਭਗਵਾਨ ਕ੍ਰਿਸ਼ਨ ਆ ਗਏ ਹਨ ॥੫੬॥

ਦੋਹਰਾ ॥

दोहरा ॥

ਦੋਹਰਾ:

ਯੌ ਸੁਨਿ ਕੈ ਰਾਜਾ ਤਬੈ ਰਨ ਚੜਿ ਚਲਿਯੋ ਰਿਸਾਤ ॥

यौ सुनि कै राजा तबै रन चड़ि चलियो रिसात ॥

ਇਸ ਤਰ੍ਹਾ ਸੁਣ ਕੇ ਤਦੋਂ ਰਾਜਾ ਗੁੱਸੇ ਨਾਲ ਰਣ ਨੂੰ ਚੜ੍ਹ ਚਲਿਆ।

ਬਾਧਿ ਬਢਾਰੀ ਉਮਗਿਯੋ ਕੌਚ ਨ ਪਹਿਰ੍ਯੋ ਗਾਤ ॥੫੭॥

बाधि बढारी उमगियो कौच न पहिर्यो गात ॥५७॥

(ਕਾਹਲ ਵਿਚ) ਉਹ ਤਲਵਾਰ ਬੰਨ੍ਹ ਕੇ ਉਮੰਗ ਵਿਚ ਆ ਗਿਆ ਅਤੇ ਸ਼ਰੀਰ ਉਤੇ ਕਵਚ ਪਾਣਾ ਵੀ ਭੁਲ ਗਿਆ ॥੫੭॥

ਚੌਪਈ ॥

चौपई ॥

ਚੌਪਈ:

ਜੋਰੇ ਸੈਨ ਜਾਤ ਭਯੋ ਤਹਾ ॥

जोरे सैन जात भयो तहा ॥

ਸੈਨਾ ਜੋੜ ਕੇ ਉਧਰ ਨੂੰ ਚਲ ਪਿਆ

ਗਾਜਤ ਕ੍ਰਿਸਨ ਸਿੰਘ ਜੂ ਜਹਾ ॥

गाजत कृसन सिंघ जू जहा ॥

ਜਿਥੇ ਕ੍ਰਿਸ਼ਨ ਸ਼ੇਰ ਵਾਗ ਗਜ ਰਿਹਾ ਸੀ।

ਅਸਤ੍ਰ ਸਸਤ੍ਰ ਕਰਿ ਕੋਪ ਚਲਾਏ ॥

असत्र ससत्र करि कोप चलाए ॥

(ਉਸ ਦੈਂਤ ਨੇ) ਕ੍ਰੋਧਿਤ ਹੋ ਕੇ ਅਸਤ੍ਰ ਅਤੇ ਸ਼ਸਤ੍ਰ ਚਲਾਏ

ਕਾਟਿ ਸ੍ਯਾਮ ਸਭ ਭੂਮਿ ਗਿਰਾਏ ॥੫੮॥

काटि स्याम सभ भूमि गिराए ॥५८॥

ਜਿਨ੍ਹਾ ਨੂੰ ਕ੍ਰਿਸ਼ਨ ਨੇ (ਵਿਚੋਂ ਹੀ) ਕਟ ਕੇ ਧਰਤੀ ਉਤੇ ਸੁਟ ਦਿੱਤਾ ॥੫੮॥

ਨਰਾਜ ਛੰਦ ॥

नराज छंद ॥

ਨਰਾਜ ਛੰਦ:

ਸਹਸ੍ਰ ਹੀ ਭੁਜਾਨ ਮੈ ਸਹਸ੍ਰ ਅਸਤ੍ਰ ਸਸਤ੍ਰ ਲੈ ॥

सहस्र ही भुजान मै सहस्र असत्र ससत्र लै ॥

(ਰਾਜਾ) ਹਜ਼ਾਰ ਬਾਹਵਾ ਵਿਚ ਸ਼ਸਤ੍ਰ ਅਤੇ ਅਸਤ੍ਰ ਲੈ ਕੇ,

ਹਠਿਯੋ ਰਿਸਾਇ ਕੈ ਹਠੀ ਕਮਾਨ ਬਾਨ ਪਾਨ ਲੈ ॥

हठियो रिसाइ कै हठी कमान बान पान लै ॥

ਹਠੀ ਹਠ ਪੂਰਵਕ ਕ੍ਰੋਧਿਤ ਹੋ ਕੇ ਅਤੇ ਹੱਥ ਵਿਚ ਧਨੁਸ਼ ਬਾਣ ਲੈ ਕੇ (ਆ ਗਿਆ)।

ਬਧੇ ਰਥੀ ਮਹਾਰਥੀ ਅਪ੍ਰਮਾਨ ਬਾਨ ਮਾਰਿ ਕੈ ॥

बधे रथी महारथी अप्रमान बान मारि कै ॥

ਉਸ ਨੇ ਬੇਸ਼ੁਮਾਰ ਬਾਣ ਮਾਰ ਕੇ ਰਥੀਆਂ ਅਤੇ ਮਹਾਰਥੀਆਂ ਦਾ ਬਧ ਕਰ ਦਿੱਤਾ।

ਦਏ ਪਠਾਇ ਸ੍ਵਰਗ ਸੂਰ ਕੋਪ ਕੌ ਸਭਾਰਿ ਕੈ ॥੫੯॥

दए पठाइ स्वरग सूर कोप कौ सभारि कै ॥५९॥

(ਬਹੁਤ ਸਾਰੇ) ਸੂਰਮਿਆਂ ਨੂੰ ਕ੍ਰੋਧਵਾਨ ਹੋ ਕੇ ਸਵਰਗ ਨੂੰ ਭੇਜ ਦਿੱਤਾ ॥੫੯॥

ਚੌਪਈ ॥

चौपई ॥

ਚੌਪਈ:

ਬਹੁ ਸਾਇਕ ਜਦੁਪਤਿ ਕੌ ਮਾਰੇ ॥

बहु साइक जदुपति कौ मारे ॥

(ਉਸ ਦੈਂਤ ਨੇ) ਬਹੁਤ ਅਧਿਕ ਬਾਣ ਸ੍ਰੀ ਕ੍ਰਿਸ਼ਨ ਨੂੰ ਮਾਰੇ

ਬਹੁ ਬਾਨਨ ਸੋ ਗਰੁੜ ਪ੍ਰਹਾਰੇ ॥

बहु बानन सो गरुड़ प्रहारे ॥

ਅਤੇ ਬਹੁਤ ਸਾਰੇ ਬਾਣ ਗਰੁੜ ਨੂੰ ਵੀ ਮਾਰੇ।

ਬਹੁ ਸੂਲਨ ਸੋ ਰਥੀ ਪਰੋਏ ॥

बहु सूलन सो रथी परोए ॥

ਬਹੁਤ ਸਾਰੇ ਸ਼ੂਲਾ ਨਾਲ ਰਥਾ ਵਾਲਿਆਂ ਨੂੰ ਪਰੋ ਦਿੱਤਾ।

ਲਗੇ ਸੁਭਟ ਸੈਹਥਿਯਨ ਸੋਏ ॥੬੦॥

लगे सुभट सैहथियन सोए ॥६०॥

ਸੈਹਥੀਆਂ ਦੇ ਲਗਣ ਨਾਲ ਬਹੁਤ ਸਾਰੇ ਸੂਰਮੇ ਸੌਂ ਗਏ ॥੬੦॥

ਤਬ ਸ੍ਰੀ ਕੋਪ ਕ੍ਰਿਸਨ ਕਰਿ ਦੀਨੋ ॥

तब स्री कोप कृसन करि दीनो ॥

ਤਦ ਸ੍ਰੀ ਕ੍ਰਿਸ਼ਨ ਕ੍ਰੋਧ ਵਿਚ ਆ ਗਏ

ਖੰਡ ਖੰਡ ਸਤ੍ਰਾਸਤ੍ਰ ਕੀਨੋ ॥

खंड खंड सत्रासत्र कीनो ॥

ਅਤੇ (ਵੈਰੀ ਦੇ) ਸ਼ਸਤ੍ਰਾ ਅਸਤ੍ਰਾ ਨੂੰ ਖੰਡ ਖੰਡ ਕਰ ਦਿੱਤਾ।

ਬਾਣਾਸੁਰਹਿ ਬਾਨ ਬਹੁ ਮਾਰੇ ॥

बाणासुरहि बान बहु मारे ॥

ਬਾਣਾਸੁਰ ਨੂੰ ਬਹੁਤ ਤੀਰ ਮਾਰੇ।

ਬੇਧਿ ਬਰਮ ਧਨੁ ਚਰਮ ਸਿਧਾਰੇ ॥੬੧॥

ਬੇਧਿ ਬਰਮ ਧਨੁ ਚਰਮ ਸਿਧਾਰੇ ॥੬੧॥

ਉਹ ਧਨੁਸ਼, ਢਾਲ ਅਤੇ ਕਵਚ ਨੂੰ ਵਿੰਨ੍ਹ ਕੇ ਨਿਕਲ ਗਏ ॥੬੧॥

ਅੜਿਲ ॥

अड़िल ॥

ਅੜਿਲ:

ਬਹੁਰਿ ਕ੍ਰਿਸਨ ਜੀ ਬਾਨ ਚਲਾਏ ਕੋਪ ਕਰਿ ॥

बहुरि क्रिसन जी बान चलाए कोप करि ॥

ਫਿਰ ਕ੍ਰਿਸ਼ਨ ਨੇ ਕ੍ਰੋਧ ਵਿਚ ਆ ਕੇ ਤੀਰ ਚਲਾਏ।

ਬਾਣਾਸੁਰ ਕੇ ਚਰਮ ਬਰਮ ਸਰਬਾਸਤ੍ਰ ਹਰਿ ॥

बाणासुर के चरम बरम सरबासत्र हरि ॥

ਜੋ ਬਾਣਾਸੁਰ ਦੀ ਢਾਲ, ਕਵਚ ਅਤੇ ਸਾਰਿਆਂ ਅਸਤ੍ਰਾਂ ਨੂੰ ਪਾਰ ਕਰ ਗਏ।

ਸੂਤ ਮਾਰਿ ਹੈ ਚਾਰੋ ਦਏ ਗਿਰਾਇ ਕੈ ॥

सूत मारि है चारो दए गिराइ कै ॥

(ਉਸ ਦੇ) ਚੌਹਾ ਰਥਵਾਨਾ ਨੂੰ ਮਾਰ ਕੇ ਡਿਗਾ ਦਿੱਤਾ

ਹੋ ਰਥੀ ਮਹਾਰਥ ਅਤਿ ਰਥਿਯਨ ਕੋ ਘਾਇ ਕੈ ॥੬੨॥

हो रथी महारथ अति रथियन को घाइ कै ॥६२॥

ਅਤੇ ਰਥੀਆਂ, ਮਹਾਰਥੀਆਂ ਨਿਕੇ ਵੱਡੇ ਰਥਵਾਨਾ ਨੂੰ ਮਾਰ ਦਿੱਤਾ ॥੬੨॥

ਚਮਕਿ ਠਾਢ ਭੂਅ ਭਯੋ ਅਯੁਧਨ ਧਾਰਿ ਕੈ ॥

चमकि ठाढ भूअ भयो अयुधन धारि कै ॥

ਉਤੇਜਿਤ ਹੋ ਕੇ ਅਤੇ ਸ਼ਸਤ੍ਰਾਂ ਨੂੰ ਧਾਰ ਕੇ (ਉਹ) ਧਰਤੀ ਉਤੇ ਫਿਰ ਖੜੋ ਗਿਆ।

ਗਰੁੜ ਗਰੁੜ ਨਾਯਕ ਕੋ ਬਿਸਿਖ ਪ੍ਰਹਾਰਿ ਕੈ ॥

गरुड़ गरुड़ नायक को बिसिख प्रहारि कै ॥

(ਉਸ ਨੇ) ਗਰੁੜ ਅਤੇ ਗਰੁੜ ਦੇ ਨਾਇਕ (ਸ੍ਰੀ ਕ੍ਰਿਸ਼ਨ) ਨੂੰ ਬਹੁਤ ਬਾਣ ਮਾਰੇ।

ਸਾਤ ਸਾਤਕਹਿ ਆਠ ਅਰੁਜਨਹਿ ਮਾਰਿ ਕਰਿ ॥

सात सातकहि आठ अरुजनहि मारि करि ॥

ਸੱਤ ਬਾਣ ਸਾਤਕਿ ('ਯੁਯੁਧਾਨ') ਅਤੇ ਅੱਠ ਬਾਣ ਅਰਜਨ ਨੂੰ ਮਾਰੇ।

ਹੋ ਕੋਟਿ ਕਰੀ ਕੁਰਰਾਇ ਹਨੇ ਰਿਸਿ ਧਾਰਿ ਕਰਿ ॥੬੩॥

हो कोटि करी कुरराइ हने रिसि धारि करि ॥६३॥

ਕ੍ਰੋਧਿਤ ਹੋ ਕੇ ਕਰੋੜਾ ਹਾਥੀ ਅਤੇ ਕੌਰਵਾ ਨੂੰ ਵੀ ਮਾਰਿਆ ॥੬੩॥

ਕੋਪ ਕ੍ਰਿਸਨ ਕੇ ਜਗ੍ਯੋ ਧੁਜਾ ਕਾਟਤ ਭਯੋ ॥

कोप कृसन के जग्यो धुजा काटत भयो ॥

ਕ੍ਰਿਸ਼ਨ ਨੂੰ ਕ੍ਰੋਧ ਆ ਗਿਆ ਅਤੇ (ਉਸ ਦੀ) ਧੁਜਾ ਨੂੰ ਕਟ ਸੁਟਿਆ

ਛਿਪ੍ਰਛਟਾ ਕਰ ਛਤ੍ਰ ਛਿਤਹਿ ਡਾਰਤ ਭਯੋ ॥

छिप्रछटा कर छत्र छितहि डारत भयो ॥

ਅਤੇ ਛੇਤੀ ਨਾਲ ਛਤ੍ਰ ਨੂੰ ਧਰਤੀ ਉਤੇ ਡਿਗਾ ਦਿੱਤਾ।

ਚਰਮ ਬਰਮ ਰਿਪੁ ਚਰਮ ਕੋਪ ਕਰਿ ਕਾਟਿਯੋ ॥

चरम बरम रिपु चरम कोप करि काटियो ॥

ਵੈਰੀ ਦੀਆਂ ਢਾਲਾ, ਕਵਚਾ ਅਤੇ ਚਮੜੀ ਨੂੰ ਕ੍ਰੋਧ ਕਰ ਕੇ ਕਟ ਦਿੱਤਾ

ਹੋ ਰਥ ਰਥਿਯਨ ਰਨ ਭੀਤਰ ਤਿਲ ਤਿਲ ਬਾਟਿਯੋ ॥੬੪॥

हो रथ रथियन रन भीतर तिल तिल बाटियो ॥६४॥

ਅਤੇ ਰਥਾ ਅਤੇ ਰਥਾ ਵਾਲਿਆਂ ਨੂੰ ਯੁੱਧ-ਭੂਮੀ ਵਿਚ ਕਟ ਵਢ ਕੇ ਤਿਲ ਤਿਲ ਕਰ ਕੇ (ਖੇਰੂੰ ਖੇਰੂੰ) ਕਰ ਦਿੱਤਾ ॥੬੪॥

ਬਡੇ ਦੁਬਹਿਯਾ ਮਾਰੇ ਕ੍ਰਿਸਨ ਰਿਸਾਇ ਕੈ ॥

बडे दुबहिया मारे कृसन रिसाइ कै ॥

ਕ੍ਰਿਸ਼ਨ ਨੇ ਰੋਹ ਵਿਚ ਆ ਕੇ ਦੋਹਾ ਬਾਹਵਾ ਨਾਲ ਯੁੱਧ ਕਰਨ ਵਾਲਿਆਂ ਨੂੰ ਮਾਰ ਦਿੱਤਾ।

ਤਿਲ ਤਿਲ ਪਾਇ ਪ੍ਰਹਾਰੇ ਰਥਿਯਨ ਘਾਇ ਕੈ ॥

तिल तिल पाइ प्रहारे रथियन घाइ कै ॥

ਰਥਾ ਵਾਲਿਆਂ ਨੂੰ ਮਾਰ ਕੇ ਟੁਕੜੇ ਟੁਕੜੇ ਕਰ ਦਿੱਤਾ।

ਛੈਲ ਚਿਕਨਿਯਾ ਕਾਟੇ ਭੁਜਾ ਸਹਸ੍ਰ ਹਰਿ ॥

छैल चिकनिया काटे भुजा सहस्र हरि ॥

(ਸਹਸ੍ਰਬਾਹੁ ਦੀਆਂ) ਹਜ਼ਾਰ ਭੁਜਾਵਾ ਅਤੇ ਸੂਰਮਿਆਂ ਨੂੰ ਸ੍ਰੀ ਕ੍ਰਿਸ਼ਨ ('ਹਰਿ') ਨੇ ਕਟ ਕੇ ਸੁਟ ਦਿੱਤਾ।

ਹੋ ਤਵ ਸਿਵ ਪਹੁਚੇ ਆਇ ਸੁ ਭਗਤ ਬਿਚਾਰਿ ਕਰਿ ॥੬੫॥

हो तव सिव पहुचे आइ सु भगत बिचारि करि ॥६५॥

ਤਦ ਸ਼ਿਵ (ਸਹਸ੍ਰਬਾਹੁ ਨੂੰ) ਆਪਣਾ ਭਗਤ ਸਮਝ ਕੇ (ਉਸ ਦੀ ਸਹਾਇਤਾ ਲਈ) ਆ ਪਹੁੰਚੇ ॥੬੫॥

ਬੀਸ ਬਾਨ ਬਿਸੁਇਸ ਕਹ ਬ੍ਰਿਜਪਤਿ ਮਾਰਿਯੋ ॥

बीस बान बिसुइस कह बृजपति मारियो ॥

ਬ੍ਰਜਪਤੀ ਸ੍ਰੀ ਕ੍ਰਿਸ਼ਨ ਨੇ (ਸ਼ਿਵ ਨੂੰ) ਵਿਸ਼੍ਵਪਤੀ ਕਹਿ ਕੇ ਵੀਹ ਤੀਰ ਮਾਰੇ।

ਬਹੁਰਿ ਬਾਨ ਬਤੀਸ ਸੁ ਵਾਹਿ ਪ੍ਰਹਾਰਿਯੋ ॥

बहुरि बान बतीस सु वाहि प्रहारियो ॥

ਫਿਰ ਬਤੀ ਬਾਣ ਸ਼ਿਵ ਨੇ ਕ੍ਰਿਸ਼ਨ ਨੂੰ ਮਾਰੇ।

ਨਿਰਖਿ ਜੁਧ ਕੋ ਜਛ ਰਹੈ ਚਿਤ ਲਾਇ ਕੈ ॥

निरखि जुध को जछ रहै चित लाइ कै ॥

ਯੁੱਧ ਨੂੰ ਵੇਖਣ ਲਈ ਯਕਸ਼ਾ ਨੇ ਵੀ ਚਿਤ ਲਗਾ ਲਿਆ।

ਹੋ ਦੇਵ ਅਦੇਵਨ ਦੇਵ ਰਹੇ ਉਰਝਾਇ ਕੈ ॥੬੬॥

हो देव अदेवन देव रहे उरझाइ कै ॥६६॥

(ਯੁੱਧ ਨੂੰ ਵੇਖ ਕੇ) ਦੇਵਤੇ ਅਤੇ ਦੈਂਤ ਉਲਝ ਕੇ ਰਹਿ ਗਏ ॥੬੬॥

ਰੁਦ੍ਰ ਕ੍ਰੁਧ ਅਤਿ ਭਯੋ ਤਪਤ ਤਪ ਛੋਰਿਯੋ ॥

रुद्र क्रुध अति भयो तपत तप छोरियो ॥

ਰੁਦ੍ਰ ਨੇ ਅਤਿ ਕ੍ਰੋਧਿਤ ਹੋ ਕੇ ਤਪਦੇ ਤਾਪ ਨੂੰ ਛਡਿਆ।

ਸੀਤ ਤਾਪ ਤਜਿ ਕ੍ਰਿਸਨ ਬਕਤ੍ਰ ਤਿਹ ਮੋਰਿਯੋ ॥

सीत ताप तजि कृसन बकत्र तिह मोरियो ॥

ਕ੍ਰਿਸ਼ਨ ਨੇ ਠੰਡੇ ਤਾਪ ਨੂੰ ਛਡ ਕੇ ਉਸ ਦਾ ਮੂੰਹ ਮੋੜ ਦਿੱਤਾ।

ਐਸ ਗੌਰਿ ਸੌ ਗਾਹ ਗਗਨ ਸਰ ਲਾਇ ਕੈ ॥

ऐस गौरि सौ गाह गगन सर लाइ कै ॥

ਇਸ ਤਰ੍ਹਾ ਸਾਵਧਾਨੀ ਨਾਲ ਸ਼ਿਵ ਨਾਲ ਆਕਾਸ਼ ਵਿਚ ਬਾਣ ਯੁੱਧ ਕੀਤਾ

ਹੋ ਤੁਮਲ ਜੁਧ ਕਰਿ ਲੀਨੋ ਖੇਤ ਛਿਨਾਇ ਕੈ ॥੬੭॥

हो तुमल जुध करि लीनो खेत छिनाइ कै ॥६७॥

ਅਤੇ ਘਮਸਾਨ ਯੁੱਧ ਕਰ ਕੇ ਮੈਦਾਨ ਜਿਤ ਲਿਆ ॥੬੭॥

ਦੋਹਰਾ ॥

दोहरा ॥

ਦੋਹਰਾ:

ਜੀਤਿ ਸਤ੍ਰੁ ਨਿਜੁ ਪੌਤ੍ਰ ਕੀ ਕੀਨੀ ਬੰਦਿ ਖਲਾਸ ॥

जीति सत्रु निजु पौत्र की कीनी बंदि खलास ॥

ਵੈਰੀ ਨੂੰ ਜਿਤ ਕੇ ਆਪਣੇ ਪੋਤਰੇ ਦੀ ਬੰਦ ਖ਼ਲਾਸ ਕੀਤੀ।

ਭਾਤਿ ਭਾਤਿ ਬਾਜਨ ਬਜੇ ਹਰਖੇ ਸੁਨਿ ਸੁਰਿ ਬ੍ਯਾਸ ॥੬੮॥

भाति भाति बाजन बजे हरखे सुनि सुरि ब्यास ॥६८॥

ਭਾਤ ਭਾਤ ਦੇ ਵਾਜੇ ਵਜੇ ਜਿਨ੍ਹਾ ਨੂੰ ਸੁਣ ਕੇ ਦੇਵਤੇ ਅਤੇ ਵਿਆਸ (ਵਰਗੇ ਰਿਸ਼ੀ) ਪ੍ਰਸੰਨ ਹੋਏ ॥੬੮॥

ਅੜਿਲ ॥

ਅੜਿਲ ॥

अड़िल ॥

ਅੜਿਲ:

ਆਨਰੁਧ ਕੌ ਊਖਾ ਦਈ ਬਿਵਾਹਿ ਕੈ ॥

आनरुध कौ ऊखा दई बिवाहि कै ॥

ਅਨਰੁੱਧ ਦਾ ਊਖਾ ਨਾਲ ਵਿਆਹ ਕਰ ਦਿੱਤਾ।

ਗਾੜੇ ਗੜਵਾਰਨ ਗੜ ਗਜਿਯਨ ਗਾਹਿ ਕੈ ॥

गाड़े गड़वारन गड़ गजियन गाहि कै ॥

ਮਜ਼ਬੂਤ ਕਿਲ੍ਹਿਆਂ ਵਾਲਿਆਂ (ਸੂਰਮਿਆਂ) ਅਤੇ ਹਾਥੀਆਂ ਨੂੰ ਚੰਗੀ ਤਰ੍ਹਾ ਲਿਤਾੜਕੇ (ਇਹ ਸਭ ਕੁਝ ਸੰਭਵ ਹੋਇਆ)।

ਹਠੇ ਹਠੀਲਨ ਜੀਤਿ ਚਲੇ ਸੁਖ ਪਾਇ ਕੈ ॥

हठे हठीलन जीति चले सुख पाइ कै ॥

ਹਠੀਲੇ ਸੂਰਮੇ ਹਠੀਆਂ ਨੂੰ ਜਿਤ ਕੇ ਸੁਖ ਪੂਰਵਕ ਚਲ ਪਏ।

ਹੋ ਦੰਤ ਬਕਤ੍ਰ ਕੇ ਸੰਗ ਬਨ੍ਯੋ ਰਨ ਆਇ ਕੈ ॥੬੯॥

हो दंत बकत्र के संग बन्यो रन आइ कै ॥६९॥

ਅਤੇ ਫਿਰ ਦੰਤ ਬਕਤ੍ਰ ਨਾਲ ਯੁੱਧ ਸ਼ੁਰੂ ਹੋ ਗਿਆ ॥੬੯॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਉਤੈ ਦੰਤ ਬਕਤ੍ਰਾ ਇਤੇ ਕ੍ਰਿਸਨ ਸੂਰੋ ॥

उतै दंत बकत्रा इते क्रिसन सूरो ॥

ਉਧਰ ਦੰਤ ਬਕਤ੍ਰ ਹੈ ਅਤੇ ਇਧਰ ਕ੍ਰਿਸ਼ਨ ਸੂਰਮਾ ਹੈ।

ਹਟੈ ਨ ਹਠੀਲੋ ਮਹਾ ਜੁਧ ਪੂਰੋ ॥

हटै न हठीलो महा जुध पूरो ॥

ਹਠੀਲੇ ਹਟਦੇ ਨਹੀਂ ਹਨ, ਯੁੱਧ ਕਰਨ ਵਿਚ (ਦੋਵੇਂ) ਪ੍ਰਬੀਨ ਹਨ।

ਲਏ ਸੂਲ ਸੈਥੀ ਮਹਾਬੀਰ ਰਾਜੈ ॥

लए सूल सैथी महाबीर राजै ॥

(ਹੱਥਾ ਵਿਚ) ਸ਼ੂਲ ਅਤੇ ਸੈਹਥੀਆਂ ਲੈ ਕੇ ਮਹਾਬੀਰ ਸ਼ੋਭ ਰਹੇ ਹਨ।

ਲਖੇ ਦਿਤ੍ਯ ਅਦਿਤ੍ਯ ਕੋ ਦ੍ਰਪੁ ਭਾਜੈ ॥੭੦॥

लखे दित्रय अदित्रय को द्रपु भाजै ॥७०॥

ਉਨ੍ਹਾ ਨੂੰ ਵੇਖ ਕੇ ਦੇਵਤਿਆਂ (ਅਦਿਤ੍ਯ) ਅਤੇ ਦੈਂਤਾ (ਦਿਤ੍ਯ) ਦਾ ਹੰਕਾਰ ਦੂਰ ਹੁੰਦਾ ਹੈ ॥੭੦॥

ਤਬੈ ਛਾਡਿ ਕੈ ਚਕ੍ਰ ਦੀਨੋ ਕਨ੍ਹਾਈ ॥

तबै छाडि कै चक्र दीनो कन्रहाई ॥

ਤਦੇ ਸ੍ਰੀ ਕ੍ਰਿਸ਼ਨ ਨੇ ਚਕ੍ਰ ਛਡ ਦਿੱਤਾ।

ਬਹੀ ਦੈਤ ਕੀ ਨਾਰਿ ਮੈ ਧਾਰਿ ਜਾਈ ॥

बही दैत की नारि मै धारि जाई ॥

ਉਸ ਦੀ ਧਾਰ ਦੈਂਤ ਦੀ ਗਰਦਨ ਉਤੇ ਵਜੀ।

ਗਿਰਿਯੋ ਝੂਮਿ ਕੈ ਭੂਮਿ ਮੈ ਕੋਪਿ ਕੂਟਿਯੋ ॥

गिरियो झूमि कै भूमि मै कोपि कूटियो ॥

ਕ੍ਰੋਧ ਦਾ ਮਾਰਿਆ ਹੋਇਆ ਧਰਤੀ ਉਤੇ ਭਵਾਟਣੀ ਖਾ ਕੇ ਡਿਗ ਪਿਆ।

ਮਨੋ ਮੇਰੁ ਕੋ ਸਾਤਵੋ ਸ੍ਰਿੰਗ ਟੂਟਿਯੋ ॥੭੧॥

मनो मेरु को सातवो सृंग टूटियो ॥७१॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਸੁਮੇਰ ਪਰਬਤ ਦੀ ਸੱਤਵੀਂ ਚੋਟੀ ਡਿਗ ਪਈ ਹੋਵੇ ॥੭੧॥

ਚੌਪਈ ॥

चौपई ॥

ਚੌਪਈ:

ਹਨਿ ਅਰਿ ਦ੍ਵਾਰਾਵਤੀ ਸਿਧਾਰੇ ॥

हनि अरि द्वारावती सिधारे ॥

(ਸ੍ਰੀ ਕ੍ਰਿਸ਼ਨ) ਵੈਰੀ ਨੂੰ ਮਾਰ ਕੇ ਦ੍ਵਾਰਿਕਾ ਚਲੇ ਗਏ।

ਭਾਤਿ ਭਾਤਿ ਕੇ ਬਜੇ ਨਗਾਰੇ ॥

भाति भाति के बजे नगारे ॥

ਭਾਤ ਭਾਤ ਦੇ ਨਗਾਰੇ ਵਜੇ।

ਪਠੇ ਤਰੁਨਿ ਪਖਰਿਯਾ ਹਰਖੇ ॥

पठे तरुनि पखरिया हरखे ॥

ਅਪੱਛਰਾਵਾ ('ਤਰੁਨਿ') ਨੇ ਖ਼ੁਸ਼ੀ ਨਾਲ ਉਨ੍ਹਾ ਲਈ (ਸੁਵਰਗ ਵਿਚ ਆਣ ਵਾਸਤੇ) ਘੋੜੇ ਭੇਜੇ

ਸੁਰ ਸਭ ਪੁਹਪ ਗਗਨ ਤੇ ਬਰਖੇ ॥੭੨॥

सुर सभ पुहप गगन ते बरखे ॥७२॥

ਅਤੇ ਸਾਰਿਆਂ ਦੇਵਤਿਆਂ ਨੇ ਆਕਾਸ਼ ਤੋਂ ਫੁਲਾ ਦੀ ਬਰਖ ਕੀਤੀ ॥੭੨॥

ਦੋਹਰਾ ॥

दोहरा ॥

ਦੋਹਰਾ:

ਬਾਹੂ ਛੈ ਬਾਨਾਸ੍ਰ ਕਰਿ ਦੰਤ ਬਕਤ੍ਰਹਿ ਘਾਇ ॥

बाहू छै बानास्र करि दंत बकत्रहि घाइ ॥

ਬਾਣਾਸੁਰ ਦੀਆਂ ਬਾਹਵਾ ਕਟਣ ਅਤੇ ਦੰਤ ਬਕਤ੍ਰ ਨੂੰ ਮਾਰਨ, ਪਤਲੇ ਲਕ ਵਾਲੀ

ਹਰੀ ਕ੍ਰਿਸੋਦਰਿ ਜੀਤਿ ਸਿਵ ਧੰਨਜ ਧੰਨਜ ਜਦੁਰਾਇ ॥੭੩॥

हरी कृसोदरि जीति सिव धंन्य धंन्य जदुराइ ॥७३॥

(ਊਖਾ ਨੂੰ) ਹਰਨ ਅਤੇ ਸ਼ਿਵ ਨੂੰ ਜਿਤਣ ਵਾਲੇ ਸ੍ਰੀ ਕ੍ਰਿਸ਼ਨ ਧੰਨ ਹਨ ॥੭੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਿਆਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੪੨॥੨੮੭੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ बिआलीसवो चरित्र समापतम सतु सुभम सतु ॥१४२॥२८७२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੪੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੪੨॥੨੮੭੨॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਰਾਜ ਮਤੀ ਰਾਨੀ ਰਹੈ ਉਤਰ ਦੇਸ ਅਪਾਰ ॥

राज मती रानी रहै उतर देस अपार ॥

ਉੱਤਰ ਦੇਸ਼ ਵਿਚ ਅਪਾਰ (ਸੁੰਦਰਤਾ ਵਾਲੀ) ਇਕ ਰਾਜ ਮਤੀ ਰਾਣੀ ਰਹਿੰਦੀ ਸੀ।

ਗੜਿ ਬਿਧਨੈ ਤਾ ਸੀ ਬਧੂ ਔਰ ਨ ਸਕਿਯੋ ਸਵਾਰਿ ॥੧॥

गड़ि बिधनै ता सी बधू और न सकियो सवारि ॥१॥

ਵਿਧਾਤਾ ਉਸ ਨੂੰ ਬਣਾ ਕੇ ਫਿਰ ਉਸ ਵਰਗੀ ਕੋਈ ਹੋਰ ਇਸਤਰੀ ਨਹੀਂ ਬਣਾ ਸਕਿਆ ॥੧॥

ਬਿਭ੍ਰਮ ਦੇਵ ਬਡੋ ਬਲੀ ਤਾ ਕੋ ਰਹੈ ਨਰੇਸ ॥

बिभ्रम देव बडो बली ता को रहै नरेस ॥

ਉਸ ਦੇਸ਼ ਦਾ ਰਾਜਾ ਬਿਭ੍ਰਮ ਦੇਵ ਸੀ ਜੋ ਬਹੁਤ ਬਲਵਾਨ ਸੀ।

ਤਾ ਕੋ ਤ੍ਰਾਸ ਸਮੁੰਦ੍ਰ ਲਗ ਮਨਿਯਤ ਚਾਰੋ ਦੇਸ ॥੨॥

ता को त्रास समुँद्र लग मनियत चारो देस ॥२॥

ਉਸ ਦੇ ਤ੍ਰਾਸ ਨੂੰ ਸਮੁੰਦਰ ਤਕ ਚੌਹਾ ਪਾਸੇ ਮੰਨਿਆ ਜਾਦਾ ਸੀ (ਅਰਥਾਤ ਉਸ ਦੀ ਧਾਕ ਬੈਠੀ ਹੋਈ ਸੀ) ॥੨॥

ਕ੍ਰਿਪਾ ਨਾਥ ਜੋਗੀ ਤਹਾ ਜਾ ਸਮ ਰੂਪ ਨ ਔਰ ॥

कृपा नाथ जोगी तहा जा सम रूप न और ॥

ਉਥੇ ਇਕ ਕ੍ਰਿਪਾ ਨਾਥ ਯੋਗੀ ਰਹਿੰਦਾ ਸੀ ਜਿਸ ਵਰਗਾ ਕਿਸੇ ਹੋਰ ਦਾ ਰੂਪ ਨਹੀਂ ਸੀ।

ਲਖਿ ਅਬਲਾ ਭੂ ਪਰ ਗਿਰੈ ਭਈ ਮੂਰਛਨਾ ਠੌਰ ॥੩॥

लखि अबला भू पर गिरै भई मूरछना ठौर ॥३॥

ਉਸ ਨੂੰ ਵੇਖ ਕੇ ਰਾਣੀ ਧਰਤੀ ਉਤੇ ਮੂਰਛਿਤ ਹੋ ਕੇ ਡਿਗ ਪਈ ॥੩॥

ਚੌਪਈ ॥

चौपई ॥

ਚੌਪਈ:

ਬੋਲਿ ਲਯੋ ਰਾਨੀ ਜੋਗਿਸ ਬਰ ॥

बोलि लयो रानी जोगिस बर ॥

ਰਾਣੀ ਨੇ (ਆਪਣੇ ਕੋਲ) ਜੋਗੀ ਨੂੰ ਬੁਲਾ ਲਿਆ।

ਕਾਮਕੇਲ ਤਾ ਸੋ ਬਹੁ ਬਿਧਿ ਕਰਿ ॥

कामकेल ता सो बहु बिधि करि ॥

ਉਸ ਨਾਲ ਬਹੁਤ ਢੰਗਾ ਨਾਲ ਕਾਮ-ਕ੍ਰੀੜਾ ਕੀਤੀ।

ਪੁਨਿ ਤਾਹੀ ਆਸਨ ਪਹੁਚਾਯੋ ॥

पुनि ताही आसन पहुचायो ॥

ਫਿਰ ਉਸ ਨੂੰ (ਆਪਣੇ) ਥਾਨ ਉਤੇ ਭੇਜ ਦਿੱਤਾ।

ਰੈਨਿ ਭਈ ਤਬ ਬਹੁਰਿ ਮੰਗਾਯੋ ॥੪॥

रैनि भई तब बहुरि मंगायो ॥४॥

ਰਾਤ ਪੈਣ ਤੇ ਫਿਰ ਬੁਲਾ ਲਿਆ ॥੪॥

ਦੋਹਰਾ ॥

दोहरा ॥

ਦੋਹਰਾ:

ਭੂਧਰ ਸਿੰਘ ਤਹਾ ਹੁਤੋ ਅਤਿ ਸੁੰਦਰਿ ਇਕ ਰਾਜ ॥

भूधर सिंघ तहा हुतो अति सुँदरि इक राज ॥

ਉਥੇ ਭੂਧਰ ਸਿੰਘ ਨਾ ਦਾ ਇਕ ਸੁੰਦਰ ਰਾਜਾ ਸੀ

ਸਾਜ ਬਾਜ ਭੀਤਰ ਕਿਧੌ ਬਿਸਕਰਮਾ ਤੇ ਬਾਜ ॥੫॥
साज बाज भीतर किधौ बिसकरमा ते बाज ॥५॥
ਜੋ ਸਜ ਧਜ ਵਿਚ ਵਿਸ਼੍ਵਕਰਮਾ ਤੋਂ ਵੀ ਵੱਧ ਸੀ ॥੫॥

ਰਾਜ ਨਿਰਖਿ ਸੁੰਦਰ ਘਨੋ ਰਾਨੀ ਲਿਯੋ ਬੁਲਾਇ ॥
राज निरखि सुँदर घनो रानी लियो बुलाइ ॥
ਉਸ ਅਤਿ ਸੁੰਦਰ ਰਾਜੇ ਨੂੰ ਵੇਖ ਕੇ ਰਾਣੀ ਨੇ ਬੁਲਾ ਲਿਆ।

ਪ੍ਰਥਮ ਭੋਗ ਤਾ ਸੌ ਕਰਿਯੋ ਪੁਨਿ ਯੌ ਕਹਿਯੋ ਬਨਾਇ ॥੬॥
प्रथम भोग ता सौ करियो पुनि यौ कहियो बनाइ ॥६॥
ਪਹਿਲਾ ਉਸ ਨਾਲ ਭੋਗ ਕੀਤਾ ਅਤੇ ਫਿਰ ਇਸ ਤਰ੍ਹਾ ਕਿਹਾ ॥੬॥

ਅੜਿਲ ॥
अड़िल ॥
ਅੜਿਲ:

ਸੁਨਿਹੋ ਪ੍ਰੀਤਮ ਰਾਜ ਕਾਜ ਮੁਰ ਕੀਜਿਯੈ ॥
सुनिहो प्रीतम राज काज मुर कीजियै ॥
ਹੇ ਮੇਰੇ ਪ੍ਰੀਤਮ ਰਾਜਨ! ਸੁਣੋ, ਮੇਰਾ (ਇਕ) ਕੰਮ ਕਰੋ।

ਕਛੁ ਧਨ ਛੋਰਿ ਭੰਡਾਰ ਹਮਾਰੋ ਲੀਜਿਯੈ ॥
कछु धन छोरि भंडार हमारो लीजियै ॥
ਕੁਝ ਧਨ ਛਡ ਕੇ ਮੇਰਾ ਸਾਰਾ ਖ਼ਜ਼ਾਨਾ ਲੈ ਲਵੋ।

ਖੋਦਿ ਭੂਮਿ ਤਰ ਮੰਡਪ ਏਕ ਬਨਾਇਯੈ ॥
खोदि भूमि तर मंडप एक बनाइयै ॥
ਧਰਤੀ ਨੂੰ ਪੁਟ ਕੇ ਹੇਠਾ ਇਕ ਮਠ ('ਮੰਡਪ') ਬਣਾਓ।

ਹੋ ਮੰਡਪ ਲਖਿਯੋ ਨ ਜਾਇ ਭੂਮਿ ਲਹਿ ਜਾਇਯੈ ॥੭॥

हो मंडप लखियो न जाइ भूमि लहि जाइयै ॥७॥

(ਉਹ) ਮਠ (ਉਪਰੋਂ) ਵੇਖਿਆ ਨਾ ਜਾ ਸਕੇ, ਬਸ ਭੂਮੀ ਦਾ ਹੀ ਪਤਾ ਲਗੇ ॥੭॥

ਤਬ ਤਿਨ ਛੋਰਿ ਭੰਡਾਰ ਅਮਿਤ ਧਨ ਕੋ ਲਿਯੋ ॥

तब तिन छोरि भंडार अमित धन को लियो ॥

ਫਿਰ ਉਸ ਨੇ (ਕੁਝ) ਭੰਡਾਰ ਛਡ ਕੇ ਅਮਿਤ ਧਨ ਨੂੰ ਲੈ ਲਿਆ।

ਖੋਦਿ ਭੂਮਿ ਕੇ ਤਰੇ ਬਨਾਵਤ ਮਟ ਭਯੋ ॥

खोदि भूमि के तरे बनावत मट भयो ॥

ਭੂਮੀ ਨੂੰ ਪੁਟ ਕੇ ਹੇਠਾ ਮਠ ਬਣਵਾਇਆ।

ਕੈ ਸੋਈ ਸ੍ਯਾਨੋ ਲਖੈ ਨ ਦੇਵਲ ਪਾਇਯੈ ॥

कै सोई स्यानो लखै न देवल पाइयै ॥

ਉਸ ਮਠ ਨੂੰ ਕੋਈ ਵੀ ਸਿਆਣਾ ਵੇਖ ਨਹੀਂ ਸਕਦਾ ਸੀ।

ਹੋ ਔਰ ਭੂਮਿ ਸੀ ਸੋ ਭੂਅ ਚਿਤ ਮੈ ਲ੍ਯਾਇਯੈ ॥੮॥

हो और भूमि सी सो भूअ चित मै ल्याइयै ॥८॥

ਉਹ ਬਾਕੀ ਧਰਤੀ ਵਾਗ ਹੀ ਮਨ ਨੂੰ ਲਗਦੀ ਸੀ ॥੮॥

ਚੌਪਈ ॥

चौपई ॥

ਚੌਪਈ:

ਰਾਜਹਿ ਰਾਨੀ ਰੋਜ ਬੁਲਾਵੈ ॥

राजहि रानी रोज बुलावै ॥

(ਉਸ) ਰਾਜੇ ਨੂੰ ਰਾਣੀ ਰੋਜ਼ ਬੁਲਾਉਂਦੀ ਸੀ।

ਭਾਤਿ ਭਾਤਿ ਕੇ ਕੇਲ ਕਮਾਵੈ ॥

भाति भाति के केल कमावै ॥

(ਉਸ ਨਾਲ) ਭਾਤ ਭਾਤ ਦੀ ਕੇਲਕ੍ਰੀੜਾ ਕਰਦੀ ਸੀ।

ਅਤਿ ਸਨੇਹ ਤਾ ਸੌ ਉਪਜਾਯੋ ॥

अति सनेह ता सौ उपजायो ॥

ਉਸ ਨੇ ਉਸ ਨਾਲ ਬਹੁਤ ਪ੍ਰੇਮ ਪਾਲ ਲਿਆ ਸੀ,

ਜਨੁਕ ਸਾਤ ਫੇਰਨ ਕੋ ਪਾਯੋ ॥੯॥

जनुक सात फेरन को पायो ॥९॥

ਮਾਨੋ ਸੱਤ ਫੇਰੇ ਲੈ ਕੇ ਪ੍ਰਾਪਤ ਕੀਤਾ ਹੋਵੇ (ਅਰਥਾਤ ਵਿਆਹ ਕੀਤਾ ਹੋਵੇ) ॥੯॥

ਕੇਲ ਕਮਾਇ ਰਾਜ ਜਬ ਜਾਵੈ ॥

केल कमाइ राज जब जावै ॥

ਜਦ ਰਾਜਾ ਕਾਮ-ਕਲਾ ਕਰ ਕੇ ਚਲਾ ਜਾਦਾ

ਤਬ ਰਾਨੀ ਜੋਗਿਯਹਿ ਬੁਲਾਵੈ ॥

तब रानी जोगियहि बुलावै ॥

ਤਾ ਰਾਣੀ ਜੋਗੀ ਨੂੰ ਬੁਲਾ ਲੈਂਦੀ।

ਚਿਮਟਿ ਚਿਮਟਿ ਤਾ ਸੌ ਰਤਿ ਮਾਨੈ ॥

चिमटि चिमटि ता सौ रति मानै ॥

ਉਸ ਨਾਲ ਲਿਪਟ ਲਿਪਟ ਕੇ ਰਤੀ ਮਨਾਉਂਦੀ।

ਮੂਰਖ ਰਾਵ ਭੇਦ ਨਹਿ ਜਾਨੈ ॥੧੦॥

मूरख राव भेद नहि जानै ॥१०॥

ਪਰ ਮੂਰਖ ਰਾਜਾ ਇਸ ਭੇਦ ਨੂੰ ਨਹੀਂ ਸਮਝ ਸਕਦਾ ॥੧੦॥

ਕਾਮ ਅਧਿਕ ਦਿਨ ਰਾਜ ਸੰਤਾਯੋ ॥

काम अधिक दिन राज संतायो ॥
ਇਕ ਦਿਨ ਰਾਜੇ (ਭੂਧਰ ਸਿੰਘ) ਨੂੰ ਕਾਮ ਨੇ ਬਹੁਤ ਸਤਾਇਆ

ਬਿਨੁ ਬੋਲੇ ਰਾਨੀ ਕੇ ਆਯੋ ॥
बिनु बोले रानी के आयो ॥
ਅਤੇ ਰਾਣੀ ਦੇ ਬਿਨਾ ਬੁਲਾਇਆਂ ਆ ਗਿਆ।

ਕੇਲ ਕਰਤ ਸੋ ਤ੍ਰਿਯ ਲਖਿ ਪਾਈ ॥
केल करत सो तृय लखि पाई ॥
(ਉਸ ਨੇ) ਉਸ ਇਸਤਰੀ ਨੂੰ ਕਾਮ ਕਰਦਿਆਂ ਵੇਖ ਲਿਆ।

ਤਾ ਕੇ ਕੋਪ ਜਗਯੋ ਜਿਯ ਆਈ ॥੧੧॥
ता के कोप जग्यो जिय आई ॥११॥
(ਤਾ) ਉਸ ਦੇ ਮਨ ਵਿਚ ਬਹੁਤ ਕ੍ਰੋਧ ਪੈਦਾ ਹੋ ਗਿਆ ॥੧੧॥

ਅੜਿਲ ॥
अड़िल ॥
ਅੜਿਲ:

ਕੇਲ ਕਰਤ ਰਾਨੀ ਤਿਹ ਲਖਿਯੋ ਬਨਾਇ ਕੈ ॥
केल करत रानी तिह लखियो बनाइ कै ॥
(ਇਧਰ) ਕਾਮ-ਕ੍ਰੀੜਾ ਕਰਦੀ ਰਾਣੀ ਨੇ ਵੀ ਉਸ ਨੂੰ ਵੇਖ ਲਿਆ।

ਬਾਧਿ ਰਸਰਿਯਨ ਲਿਯੋ ਸੁ ਦਿਯੋ ਜਰਾਇ ਕੈ ॥
बाधि रसरियन लियो सु दियो जराइ कै ॥
ਉਸ ਨੂੰ ਰੱਸੀਆਂ ਨਾਲ ਬੰਨ੍ਹ ਕੇ ਸਾੜ ਦਿੱਤਾ।

ਕ੍ਰਿਪਾ ਨਾਥ ਕੇ ਸਾਥ ਕਹਿਯੋ ਯੌਂ ਜਾਇ ਕਰਿ ॥
कृपा नाथ के साथ कहियो यौ जाइ करि ॥

ਫਿਰ ਕ੍ਰਿਪਾ ਨਾਥ (ਜੋਗੀ) ਨੂੰ ਇਸ ਤਰ੍ਹਾ ਕਿਹਾ,

ਹੋ ਜੋ ਮੈ ਕਹੋ ਚਰਿਤ੍ਰ ਸੁ ਕਰਿਯੈ ਨਾਥ ਬਰ ॥੧੨॥

हो जो मै कहो चरित्र सु करियै नाथ बर ॥१२॥

ਹੇ ਸ੍ਰੇਸ਼ਠ ਨਾਥ! ਜੋ ਮੈਂ ਚਰਿਤ੍ਰ ਕਹਾ, ਉਹੀ ਤੁਸੀਂ ਕਰੋ ॥੧੨॥

ਚੌਪਈ ॥

चौपई ॥

ਚੌਪਈ:

ਖਾਨ ਪਾਨ ਆਗੇ ਤਵ ਧਰਿਹੌ ॥

खान पान आगे तव धरिहौ ॥

(ਮੈਂ) ਖਾਣ ਪੀਣ (ਦੀ ਸਾਮਗ੍ਰੀ) ਤੁਹਾਡੇ ਅਗੇ ਧਰ ਦੇਵਾਗੀ

ਮੁੰਦ੍ਰਿਤ ਮਠ ਕੋ ਦ੍ਵਾਰਨਿ ਕਰਿਹੌ ॥

मुँद्रत मठ को द्वारनि करिहौ ॥

ਅਤੇ ਮਠ ਦੇ ਦਰਵਾਜ਼ੇ ਬੰਦ ਕਰ ਦੇਵਾਗੀ।

ਖੋਦਿ ਭੂਮਿ ਇਕ ਚਰਿਤ੍ਰ ਦਿਖੈਹੌ ॥

खोदि भूमि इक चरित्र दिखैहौ ॥

ਫਿਰ ਭੂਮੀ ਪੁਟ ਕੇ ਇਕ ਹੋਰ ਚਰਿਤ੍ਰ ਵਿਖਾਵਾਗੀ

ਤਵ ਚਰਨਨ ਤਰ ਰਾਵ ਝੁਕੈਹੌ ॥੧੩॥

तव चरनन तर राव झुकैहौ ॥१३॥

ਅਤੇ ਤੁਹਾਡੇ ਚਰਨਾ ਉਤੇ ਰਾਜੇ (ਬਿਕ੍ਰਮ ਸਿੰਘ) ਨੂੰ ਪਾ ਦਿਆਂਗੀ ॥੧੩॥

ਯੌ ਕਹਿ ਮੂੰਦਿ ਦੁਆਰਨ ਲਿਯੋ ॥

यौ कहि मूँदि दुआरन लियो ॥

ਇਹ ਕਹਿ ਕੇ (ਉਸ ਨੇ) ਦਰਵਾਜ਼ਾ ਬੰਦ ਕਰ ਦਿੱਤਾ

ਆਗੇ ਢੇਰ ਭਸਮ ਤਿਹ ਕਿਯੋ ॥

आगे ढेर भसम तिह कियो ॥

ਅਤੇ ਉਸ ਅਗੇ ਭਸਮ (ਵਿਭੂਤੀ) ਦਾ ਢੇਰ ਲਗਾ ਦਿੱਤਾ।

ਆਪੁ ਰਾਵ ਸੌ ਜਾਇ ਜਤਾਯੋ ॥

आपु राव सौ जाइ जतायो ॥

ਆਪ ਜਾ ਕੇ ਰਾਜੇ ਨੂੰ ਦਸਿਆ

ਸੋਵਤ ਸਮੈ ਸੁਪਨ ਮੈ ਪਾਯੋ ॥੧੪॥

सोवत समै सुपन मै पायो ॥१४॥

ਕਿ ਸੁੱਤੀ ਹੋਈ ਨੇ ਮੈਂ ਸੁਪਨਾ ਵੇਖਿਆ ਹੈ ॥੧੪॥

ਇਕ ਜੋਗੀ ਸੁਪਨੇ ਮੈ ਲਹਿਯੋ ॥

इक जोगी सुपने मै लहियो ॥

ਸੁਪਨੇ ਵਿਚ (ਮੈਂ) ਇਕ ਜੋਗੀ ਵੇਖਿਆ ਹੈ।

ਤਿਹ ਮੋ ਸੋ ਐਸੇ ਜਨੁ ਕਹਿਯੋ ॥

तिह मो सो ऐसे जनु कहियो ॥

ਉਸ ਨੇ ਮੈਨੂੰ ਇਸ ਤਰ੍ਹਾ ਕਿਹਾ ਹੈ,

ਖੋਦਿ ਭੂਮਿ ਤੁਮ ਮੋਹਿ ਨਿਕਾਰੋ ॥

खोदि भूमि तुम मोहि निकारो ॥

ਭੂਮੀ ਪੁਟ ਕੇ ਮੈਨੂੰ (ਬਾਹਰ) ਕਢੋ।

ਹ੍ਵੈ ਬਡੋ ਪ੍ਰਤਾਪ ਤਿਹਾਰੋ ॥੧੫॥

ह्वै बडो प्रताप तिहारो ॥१५॥

(ਇਸ ਕਰ ਕੇ) ਤੁਹਾਡਾ ਬਹੁਤ ਪ੍ਰਤਾਪ ਹੋਵੇਗਾ ॥੧੫॥

ਭੂਧਰ ਰਾਜ ਖੋਦਬੋ ਲਾਯੋ ॥

भूधर राज खोदबो लायो ॥

ਭੂਧਰ ਰਾਜੇ ਨੂੰ ਵੀ ਪੁਟਣ ਲਈ ਲਗਾਇਆ ਹੋਇਆ ਹੈ।

ਮੈ ਤੁਮ ਸੋ ਯੌ ਆਨਿ ਸੁਨਾਯੋ ॥

मै तुम सो यौ आनि सुनायो ॥

ਮੈਂ (ਇਹ ਵੇਖ ਕੇ) ਤੁਹਾਨੂੰ ਆ ਕੇ ਦਸਿਆ ਹੈ।

ਤੁਮਹੂੰ ਚਲੇ ਸੰਗ ਹ੍ਵੈ ਤਹਾ ॥

तुमहूँ चले संग ह्वै तहा ॥

ਤੁਸੀਂ ਮੇਰੇ ਨਾਲ ਉਥੇ ਚਲੋ (ਅਤੇ ਵੇਖੋ)

ਕਹਾ ਚਰਿਤ੍ਰ ਹ੍ਵੈ ਹੈ ਧੌ ਉਹਾ ॥੧੬॥

कहा चरित्र ह्वै है धौ उहा ॥१६॥

ਉਥੇ ਕੀ ਵਾਪਰ ਰਿਹਾ ਹੈ ॥੧੬॥

ਯੌ ਕਹਿ ਨ੍ਰਿਪਤਿ ਸੰਗ ਲੈ ਆਈ ॥

यौ कहि नृपति संग लै आई ॥

ਇਸ ਤਰ੍ਹਾ ਕਹਿ ਕੇ (ਉਹ) ਰਾਜੇ ਨੂੰ ਨਾਲ ਲੈ ਆਈ

ਭੂਅ ਖੋਦਨ ਤ੍ਰਿਯ ਦਯੋ ਲਗਾਈ ॥

भूअ खोदन तृय दयो लगाई ॥

ਅਤੇ ਇਸਤਰੀਆਂ (ਗੋਲੀਆਂ) ਨੂੰ ਧਰਤੀ ਪੁਟਣ ਤੇ ਲਗਾ ਦਿੱਤਾ।

ਮੰਡਪ ਤਹਾ ਏਕ ਜਬ ਲਹਿਯੋ ॥

मंडप तहा एक जब लहियो ॥

ਜਦ ਉਥੇ (ਰਾਜੇ ਨੇ) ਇਕ ਮਠ ਵੇਖਿਆ

ਧੰਨਜ ਧੰਨਜ ਪਤਿ ਤ੍ਰਿਯ ਸੋ ਕਹਿਯੋ ॥੧੭॥

ਧੰਨ੍ਯ ਧੰਨ੍ਯ ਪਤਿ ਤ੍ਰਿਯ ਸੋ ਕਹਿਯੋ ॥੧੭॥
ਤਾ ਪਤੀ ਨੇ ਇਸਤਰੀ ਨੂੰ ਧੰਨ ਧੰਨ ਕਿਹਾ ॥੧੭॥

ਜੋਗੀ ਨਿਰਖਿ ਸਖੀ ਭਜਿ ਆਈ ॥
जोगी निरखि सखी भजि आई ॥
ਜੋਗੀ ਨੂੰ ਵੇਖ ਕੇ (ਇਕ) ਸਖੀ ਭਜ ਕੇ ਆਈ

ਦੌਰਿ ਨ੍ਰਿਪਤਿ ਚਰਨਨ ਲਪਟਾਈ ॥
दौरि नृपति चरनन लपटाई ॥
ਅਤੇ ਰਾਜੇ ਦੇ ਚਰਨਾ ਨਾਲ ਲਿਪਟ ਗਈ।

ਕਹਿਯੋ ਸੁ ਜਬ ਖੋਲਤ ਦ੍ਰਿਗ ਭਯੋ ॥
कहियो सु जब खोलत द्रग भयो ॥
ਕਹਿਣ ਲਗੀ ਕਿ ਜਦ (ਜੋਗੀ ਨੇ) ਅੱਖਾ ਖੋਲ੍ਹੀਆਂ

ਤਬ ਹੀ ਰਾਜ ਭਸਮ ਹ੍ਵੈ ਗਯੋ ॥੧੮॥
तब ही राज भसम ह्वै गयो ॥१८॥
ਤਾ ਉਦੋਂ ਹੀ ਰਾਜਾ (ਭੂਧਰ) ਭਸਮ ਹੋ ਗਿਆ ॥੧੮॥

ਤਬ ਰਾਨੀ ਯੌ ਬਚਨ ਉਚਾਰੇ ॥
तब रानी यौ बचन उचारे ॥
ਤਦ ਰਾਣੀ ਨੇ ਇਸ ਤਰ੍ਹਾ ਕਿਹਾ,

ਸੁਨਹੋ ਰਾਵ ਪ੍ਰਾਨ ਤੇ ਪ੍ਯਾਰੇ ॥
सुनहो राव प्रान ते प्यारे ॥
ਹੇ ਮੇਰੇ ਪ੍ਰਾਣਾ ਤੋਂ ਪਿਆਰੇ ਰਾਜਨ! ਸੁਣੋ,

ਮੋ ਕੋ ਜਾਨ ਪ੍ਰਥਮ ਤਹ ਦੀਜੈ ॥
मो को जान प्रथम तह दीजै ॥

ਉਥੇ (ਤੁਸੀਂ) ਮੈਨੂੰ ਪਹਿਲਾ ਜਾਣ ਦਿਓ।

ਬਹੁਰੋ ਆਪੁ ਪਯਾਨੋ ਕੀਜੈ ॥੧੯॥

बहुरो आपु पयानो कीजै ॥१९॥

ਮਗਰੋਂ ਤੁਸੀਂ ਆਪ ਆਉਣਾ ॥੧੯॥

ਯੌ ਕਹਿ ਕੈ ਅਬਲਾ ਤਹ ਗਈ ॥

यौ कहि कै अबला तह गई ॥

ਇਹ ਕਹਿ ਕੇ ਰਾਣੀ ਉਥੇ ਗਈ

ਤਾ ਸੋ ਕੇਲ ਕਮਾਵਤ ਭਈ ॥

ता सो केल कमावत भई ॥

ਅਤੇ ਉਸ (ਜੋਗੀ) ਨਾਲ ਕਾਮ-ਕ੍ਰੀੜਾ ਕੀਤੀ।

ਤਾ ਪਾਛੇ ਨ੍ਰਿਪ ਕੋ ਤਹ ਲਯਾਈ ॥

ता पाछे नृप को तह ल्याई ॥

ਉਸ ਪਿਛੋਂ ਰਾਜੇ ਨੂੰ ਉਥੇ ਲਿਆਈ

ਜੋਗੀ ਕੀ ਝਾਈ ਦਿਖਰਾਈ ॥੨੦॥

जोगी की झाई दिखराई ॥२०॥

ਅਤੇ ਜੋਗੀ ਦੀ ਪਰਛਾਈ ਵਿਖਾਈ ॥੨੦॥

ਤਬ ਜੋਗੀ ਯੌ ਬਚਨ ਉਚਾਰੇ ॥

तब जोगी यौ बचन उचारे ॥

ਤਦ ਜੋਗੀ ਨੇ ਇਸ ਤਰ੍ਹਾ ਕਿਹਾ,

ਬਹਤ ਜਾਨ੍ਹਵੀ ਅਬਿ ਲਗਿ ਥਾਰੇ ॥

बहत जान्हवी अबि लगि थारे ॥

ਤੁਹਾਡੇ ਨੇੜੇ ਹੁਣ ਗੰਗਾ ਵਗਦੀ ਹੈ।

ਤਾ ਕੋ ਹਮ ਕੋ ਨੀਰ ਦਿਖਰਿਯੈ ॥

ता को हम को नीर दिखरियै ॥

ਉਸ ਦਾ ਮੈਨੂੰ ਜਲ ਵਿਖਾਓ

ਹਮ ਕੋ ਸੋਕ ਨਿਵਾਰਨ ਕਰਿਯੈ ॥੨੧॥

हम को सोक निवारन करियै ॥२१॥

ਅਤੇ ਮੇਰਾ ਦੁਖ ਦੂਰ ਕਰੋ ॥੨੧॥

ਜਬ ਰਾਜੈ ਐਸੇ ਸੁਨਿ ਪਾਯੋ ॥

जब राजै ऐसे सुनि पायो ॥

ਜਦ ਰਾਜੇ ਨੇ ਇਸ ਤਰ੍ਹਾ ਸੁਣਿਆ

ਭਰਿ ਗਾਗਰਿ ਗੰਗਾ ਜਲ ਲ੍ਯਾਯੋ ॥

भरि गागरि गंगा जल ल्यायो ॥

ਤਾ ਗੰਗਾ-ਜਲ ਦੀ ਗਾਗਰ ਭਰ ਲਿਆਇਆ।

ਆਇ ਸੁ ਨੀਰ ਬਿਲੋਕਿਯੋ ਜਬ ਹੀ ॥

आइ सु नीर बिलोकियो जब ही ॥

ਲਿਆਉਂਦੇ ਹੋਏ ਜਲ ਨੂੰ ਜਦ (ਜੋਗੀ ਨੇ) ਵੇਖਿਆ,

ਐਸੇ ਬਚਨ ਉਚਾਰੇ ਤਬ ਹੀ ॥੨੨॥

ऐसे बचन उचारे तब ही ॥२२॥

ਤਦ ਇਸ ਤਰ੍ਹਾ ਬਚਨ ਕੀਤਾ ॥੨੨॥

ਨਿਜੁ ਤੂੰਬਾ ਤੇ ਦੂਧ ਦਿਖਾਯੋ ॥

निजु तूँबा ते दूध दिखायो ॥

ਆਪਣੇ ਤੂੰਬੇ (ਵਿਚ ਪਿਆ) ਦੁੱਧ (ਜੋਗੀ ਨੇ) ਵਿਖਾਇਆ

ਗੰਗੋਦਕ ਤਹਿ ਕੋ ਠਹਰਾਯੋ ॥

गंगोदक तहि को ठहरायो ॥

ਅਤੇ ਉਸ ਨੂੰ ਗੰਗਾ-ਜਲ ਦਸਿਆ।

ਕਹਿਯੋ ਜਾਨ੍ਰਹਵੀ ਕੋ ਕਾ ਭਯੋ ॥

कहियो जात्रहवी को का भयो ॥

(ਫਿਰ) ਕਹਿਣ ਲਗਾ (ਪਤਾ ਨਹੀਂ) ਗੰਗਾ ਨੂੰ ਕੀ ਹੋ ਗਿਆ ਹੈ।

ਤਬ ਪੈ ਥੋ ਅਬ ਜਲ ਹ੍ਵੈ ਗਯੋ ॥੨੩॥

तब पै थो अब जल ह्वै गयो ॥२३॥

ਪਹਿਲਾ ਇਹ ਦੁੱਧ ('ਪੈ') ਸੀ, ਹੁਣ ਪਾਣੀ ਹੋ ਗਿਆ ਹੈ ॥੨੩॥

ਦੋਹਰਾ ॥

दोहरा ॥

ਦੋਹਰਾ:

ਸਤਿਜੁਗ ਕੇ ਜੁਗ ਮੈ ਹਮੋ ਯਾ ਮੈ ਕਿਯੋ ਨਿਵਾਸ ॥

सतिजुग के जुग मै हमो या मै कियो निवास ॥

ਮੈਂ ਸਤਿਯੁਗ ਵਿਚ ਇਥੇ ਨਿਵਾਸ ਕੀਤਾ ਸੀ।

ਅਬ ਬਰਤਤ ਜੁਗ ਕੌਨ ਸੋ ਸੋ ਤੁਮ ਕਹਹੁ ਪ੍ਰਕਾਸ ॥੨੪॥

अब बरतत जुग कौन सो सो तुम कहहु प्रकास ॥२४॥

ਤੁਸੀਂ ਮੈਨੂੰ ਦਸੋ ਕਿ ਹੁਣ ਕਿਹੜਾ ਯੁਗ ਚਲ ਰਿਹਾ ਹੈ ॥੨੪॥

ਚੌਪਈ ॥

चौपई ॥

ਚੌਪਈ:

ਸਤਿਜੁਗ ਬੀਤੇ ਤ੍ਰੇਤਾ ਭਯੋ ॥

सतिजुग बीते त्रेता भयो ॥
(ਉਸ ਨੂੰ ਦਸਿਆ ਗਿਆ ਕਿ) ਸਤਿਯੁਗ ਬੀਤਣ ਤੋਂ ਬਾਦ ਤ੍ਰੇਤਾ ਗੁਜ਼ਰਿਆ

ਤਾ ਪਾਛੇ ਦ੍ਵਾਪਰ ਬਰਤਯੋ ॥
ता पाछे द्वापर बरतयो ॥
ਅਤੇ ਉਸ ਪਿਛੋਂ ਦ੍ਵਾਪਰ ਵੀ ਵਰਤ ਗਿਆ।

ਤਬ ਤੇ ਸੁਨੁ ਕਲਜੁਗ ਅਬ ਆਯੋ ॥
तब ते सुनु कलजुग अब आयो ॥
ਤਦ ਤੋਂ ਸੁਣਿਆ ਹੈ, ਹੁਣ ਕਲਿਯੁਗ ਆ ਗਿਆ ਹੈ।

ਸੁ ਤੁਹਿ ਕਹ ਹਮ ਪ੍ਰਗਟ ਸੁਨਾਯੋ ॥੨੫॥
सु तुहि कह हम प्रगट सुनायो ॥२५॥
ਇਹ ਅਸੀਂ ਸਪਸ਼ਟ ਰੂਪ ਵਿਚ ਤੁਹਾਨੂੰ ਦਸ ਦਿੱਤਾ ਹੈ ॥੨੫॥

ਕਲਜੁਗ ਨਾਮ ਜਬੈ ਸੁਨਿ ਲਯੋ ॥
कलजुग नाम जबै सुनि लयो ॥
ਜਦ (ਜੋਗੀ ਨੇ) ਕਲਿਯੁਗ ਦਾ ਨਾ ਸੁਣਿਆ

ਹਾਹਾ ਸਬਦ ਉਚਾਰਤ ਭਯੋ ॥
हाहा सबद उचारत भयो ॥
ਤਾ 'ਹਾਇ ਹਾਇ' ਸ਼ਬਦ ਬੋਲਣ ਲਗਿਆ।

ਤਿਹਿ ਮੁਹਿ ਬਾਤ ਲਗਨ ਨਹਿ ਦੀਜੈ ॥
तिहि मुहि बात लगन नहि दीजै ॥
ਉਸ ਦੀ ਮੈਨੂੰ ਹਵਾ ('ਬਾਤ') ਨਾ ਲਗਣ ਦਿਓ

ਬਹੁਰੋ ਮੂੰਦਿ ਦੁਆਰਨ ਲੀਜੈ ॥੨੬॥
बहुरो मूँदि दुआरन लीजै ॥२६॥

ਅਤੇ ਦਰਵਾਜ਼ੇ ਨੂੰ ਦੋਬਾਰਾ ਬੰਦ ਕਰ ਲਓ ॥੨੬॥

ਰਾਨੀ ਬਾਚ ॥

रानी बाच ॥

ਰਾਣੀ ਨੇ ਕਿਹਾ:

ਮੈ ਸੇਵਾ ਤੁਮਰੀ ਪ੍ਰਭੁ ਕਰਿਹੋ ॥

मै सेवा तुमरी प्रभु करिहो ॥

ਹੇ ਪ੍ਰਭੂ! ਮੈਂ ਤੁਹਾਡੀ ਸੇਵਾ ਕਰਾਗੀ।

ਏਕ ਪਾਇ ਠਾਢੀ ਜਲ ਭਰਿਹੋ ॥

एक पाइ ठाढी जल भरिहो ॥

ਇਕ ਪੈਰ ਉਤੇ ਖੜੋ ਕੇ (ਤੁਹਾਡੇ ਲਈ) ਪਾਣੀ ਭਰਾਗੀ।

ਮੂੰਦਿਨ ਦ੍ਵਾਰਨ ਕੋ ਕ੍ਯੋਨ ਲੀਜੈ ॥

मूँदिन द्वारन को क्योन लीजै ॥

ਪਰ ਦਰਵਾਜ਼ੇ ਨੂੰ ਕਿਉਂ ਬੰਦ ਕਰਦੇ ਹੋ।

ਹਮ ਪਰ ਨਾਥ ਅਨੁਗ੍ਰਹੁ ਕੀਜੈ ॥੨੭॥

हम पर नाथ अनुग्रहु कीजै ॥२७॥

ਹੇ ਨਾਥ! ਸਾਡੇ ਉਤੇ ਕ੍ਰਿਪਾ ਕਰੋ ॥੨੭॥

ਪੁਨਿ ਰਾਜੈ ਯੌ ਬਚਨ ਉਚਾਰੋ ॥

पुनि राजै यौ बचन उचारो ॥

ਫਿਰ ਰਾਜੇ ਨੇ ਇਸ ਤਰ੍ਹਾ ਕਿਹਾ,

ਕ੍ਰਿਪਾ ਕਰਹੁ ਮੈ ਦਾਸ ਤਿਹਾਰੋ ॥

कृपा करहु मै दास तिहारो ॥

ਹੇ ਨਾਥ! ਕ੍ਰਿਪਾ ਕਰੋ, ਮੈਂ ਤੁਹਾਡਾ ਦਾਸ ਹਾ।

ਯਹ ਰਾਨੀ ਸੇਵਾ ਕਹ ਲੀਜੈ ॥

यह रानी सेवा कह लीजै ॥

(ਮੇਰੀ) ਇਹ ਰਾਣੀ ਸੇਵਾ ਲਈ ਪ੍ਰਵਾਨ ਕਰੋ।

ਮੋ ਪਰ ਨਾਥ ਅਨੁਗ੍ਰਹੁ ਕੀਜੈ ॥੨੮॥

मो पर नाथ अनुग्रहु कीजै ॥२८॥

ਮੇਰੇ ਉਤੇ ਮਿਹਰ ਦੀ ਦ੍ਰਿਸ਼ਟੀ ਕਰੋ ॥੨੮॥

ਦੋਹਰਾ ॥

दोहरा ॥

ਦੋਹਰਾ:

ਸੇਵਾ ਕਹ ਰਾਨੀ ਦਈ ਯੌ ਰਾਜੈ ਸੁਖ ਪਾਇ ॥

सेवा कह रानी दई यौ राजै सुख पाइ ॥

ਰਾਜੇ ਨੇ ਸੁਖ ਪੂਰਵਕ ਰਾਣੀ ਸੇਵਾ ਲਈ ਦੇ ਦਿੱਤੀ।

ਦ੍ਵਾਰਨ ਮੂੰਦਿਨ ਨ ਦਯੋ ਰਹਿਯੋ ਚਰਨ ਲਪਟਾਇ ॥੨੯॥

द्वारन मूँदिन न दयो रहियो चरन लपटाइ ॥२९॥

ਦਰਵਾਜ਼ੇ ਨੂੰ ਬੰਦ ਨਾ ਹੋਣ ਦਿੱਤਾ ਅਤੇ ਚਰਨਾ ਨਾਲ ਲਿਪਟ ਗਿਆ ॥੨੯॥

ਮੂੜ ਰਾਵ ਪ੍ਰਫੁਲਿਤ ਭਯੋ ਸਕਿਯੋ ਨ ਛਲ ਕਛੁ ਪਾਇ ॥

मूड़ राव प्रफुलित भयो सकियो न छल कछु पाइ ॥

ਮੂਰਖ ਰਾਜਾ ਖ਼ੁਸ਼ ਹੋ ਗਿਆ ਪਰ ਛਲ ਨੂੰ ਕੁਝ ਨਾ ਸਮਝ ਸਕਿਆ।

ਸੇਵਾ ਕੋ ਰਾਨੀ ਦਈ ਤਾਹਿ ਸਿਧ ਠਹਰਾਇ ॥੩੦॥

सेवा को रानी दई ताहि सिध ठहराइ ॥३०॥

ਉਸ ਨੂੰ ਸਿੱਧ (ਜੋਗੀ) ਸਮਝ ਕੇ ਸੇਵਾ ਲਈ ਰਾਣੀ ਦੇ ਦਿੱਤੀ ॥੩੦॥

ਰਾਜ ਮਾਰਿ ਰਾਜਾ ਛਲਿਯੋ ਰਤਿ ਜੋਗੀ ਸੋ ਕੀਨ ॥

राज मारि राजा छलियो रति जोगी सो कीन ॥

ਰਾਜੇ (ਭੂਧਰ ਸਿੰਘ) ਨੂੰ ਮਾਰ ਕੇ ਰਾਜੇ (ਬਿਕ੍ਰਮ ਦੇਵ) ਨੂੰ ਛਲਿਆ ਅਤੇ ਜੋਗੀ ਨਾਲ ਰਤੀ-ਕ੍ਰੀੜਾ ਕੀਤੀ।

ਅਤਭੁਤ ਚਰਿਤ੍ਰ ਤ੍ਰਿਯਾਨ ਕੌ ਸਕਤ ਨ ਕੋਊ ਚੀਨ ॥੩੧॥

अतभुत चरित्र तृयान कौ सकत न कोऊ चीन ॥३१॥

ਇਸਤਰੀਆਂ ਦੇ ਅਜੀਬ ਚਰਿਤ੍ਰ ਹਨ, ਉਨ੍ਹਾ ਨੂੰ ਕੋਈ ਸਮਝ ਨਹੀਂ ਸਕਦਾ ॥੩੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤੈਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੪੩॥੨੯੦੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ तैतालीसवो चरित्र समापतम सतु सुभम सतु ॥१४३॥२९०३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੪੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੪੩॥੨੯੦੩॥ ਚਲਦਾ॥

ਚੌਪਈ ॥

चौपई ॥

ਚੌਪਈ:

ਬੀਕਾਨੇਰ ਰਾਵ ਇਕ ਭਾਰੋ ॥

बीकानेर राव इक भारो ॥

ਬੀਕਾਨੇਰ ਵਿਚ ਇਕ ਵੱਡਾ ਰਾਜਾ ਸੀ,

ਤੀਨ ਭਵਨ ਭੀਤਰ ਉਜਿਯਾਰੋ ॥

तीन भवन भीतर उजियारो ॥

(ਜਿਸ ਦਾ) ਯਸ਼ ਤਿੰਨਾ ਲੋਕਾ ਵਿਚ ਪਸਰਿਆ ਹੋਇਆ ਸੀ।

ਵਤੀ ਸਿੰਗਾਰ ਰਾਵ ਕੀ ਰਾਨੀ ॥

वती सिंगार राव की रानी ॥

(ਉਸ) ਰਾਜੇ ਦੀ ਸ਼ਿੰਗਾਰ ਵਤੀ ਨਾ ਦੀ ਰਾਣੀ ਸੀ,

ਸੁੰਦਰਿ ਭਵਨ ਚੌਦਹੂੰ ਜਾਨੀ ॥੧॥

ਸੁੰਦਰਿ ਭਵਨ ਚੌਦਹੂੰ ਜਾਨੀ ॥੧॥

ਜਿਸ ਨੂੰ ਚੌਦਾ ਲੋਕਾ ਵਿਚ ਸੁੰਦਰ ਜਾਣਿਆ ਜਾਦਾ ਸੀ ॥੧॥

ਅੜਿਲ ॥

अड़िल ॥

ਅੜਿਲ:

ਤਹਾ ਰਾਇ ਮਹਤਾਬ ਸੁਦਾਗਰ ਆਇਯੋ ॥

तहा राइ महताब सुदागर आइयो ॥

ਉਥੇ ਮਹਤਾਬ ਰਾਇ ਨਾ ਦਾ ਸੌਦਾਗਰ ਆਇਆ।

ਲਖਿ ਰਾਨੀ ਕੋ ਰੂਪ ਹਿਯੋ ਲਲਚਾਇਯੋ ॥

लखि रानी को रूप हियो ललचाइयो ॥

(ਉਸ ਦੇ) ਰੂਪ ਨੂੰ ਵੇਖ ਕੇ ਰਾਣੀ ਦਾ ਮਨ ਲਲਚਾਇਆ (ਅਰਥਾਤ-ਮੋਹਿਤ ਹੋ ਗਈ)।

ਭੇਜਿ ਸਹਚਰੀ ਤਿਹ ਗ੍ਰਿਹ ਲਯੋ ਬੁਲਾਇ ਕੈ ॥

भेजि सहचरी तिह गृह लयो बुलाइ कै ॥

(ਰਾਣੀ ਨੇ) ਇਕ ਦਾਸੀ ਭੇਜ ਕੇ ਉਸ ਨੂੰ ਘਰ ਬੁਲਾ ਲਿਆ।

ਹੋ ਮਨ ਮਾਨਤ ਰਤਿ ਕਰੀ ਅਧਿਕ ਸੁਖ ਪਾਇ ਕੈ ॥੨॥

हो मन मानत रति करी अधिक सुख पाइ कै ॥२॥

(ਉਸ ਨਾਲ) ਸੁਖ ਪੂਰਵਕ ਮਨ ਇਛਿਤ ਰਤੀ-ਕ੍ਰੀੜਾ ਕੀਤੀ ॥੨॥

ਚੌਪਈ ॥

चौपई ॥

ਚੌਪਈ:

ਨਿਤਪ੍ਰਤਿ ਰਾਨੀ ਤਾਹਿ ਬੁਲਾਵੈ ॥

नितप्रति रानी ताहि बुलावै ॥

ਰਾਣੀ ਉਸ ਨੂੰ ਹਰ ਰੋਜ਼ ਬੁਲਾਉਂਦੀ

ਭਾਤਿ ਭਾਤਿ ਸੋ ਭੋਗ ਕਮਾਵੈ ॥

भाति भाति सो भोग कमावै ॥

ਅਤੇ (ਉਸ ਨਾਲ) ਭਾਤ ਭਾਤ ਦੇ ਭੋਗ ਕਰਦੀ।

ਜਾਨਤ ਰੈਨਿ ਅੰਤ ਜਬ ਆਈ ॥

जानत रैनि अंत जब आई ॥

ਜਦੋਂ ਵੇਖਦੀ ਕਿ ਰਾਤ ਖ਼ਤਮ ਹੋਣ ਵਾਲੀ ਹੈ,

ਤਾਹਿ ਦੇਤ ਨਿਜੁ ਧਾਮ ਪਠਾਈ ॥੩॥

ताहि देत निजु धाम पठाई ॥३॥

ਤਾ ਉਸ ਨੂੰ ਆਪਣੇ ਘਰ ਭੇਜ ਦਿੰਦੀ ॥੩॥

ਅੜਿਲ ॥

अड़िल ॥

ਅੜਿਲ:

ਚੁਨਿ ਚੁਨਿ ਭਲੀ ਮਤਾਹ ਸੁਦਾਗਰ ਲ੍ਯਾਵਈ ॥

चुनि चुनि भली मताह सुदागर ल्यावई ॥

(ਉਹ) ਸੌਦਾਗਰ ਚੰਗੀ ਤਰ੍ਹਾ ਚੁਣ ਚੁਣ ਕੇ ਵਪਾਰ ਦਾ ਸਾਮਾਨ ('ਮਤਾਹ') ਲਿਆਉਂਦਾ।

ਰਾਨੀ ਤਾ ਕੌ ਪਾਇ ਘਨੋ ਸੁਖ ਪਾਵਈ ॥

रानी ता कौ पाइ घनो सुख पावई ॥

ਉਸ ਨੂੰ ਪ੍ਰਾਪਤ ਕਰ ਕੇ ਰਾਣੀ ਬਹੁਤ ਸੁਖ ਪ੍ਰਾਪਤ ਕਰਦੀ।

ਅਤਿ ਧਨ ਛੋਰਿ ਭੰਡਾਰ ਦੇਤ ਤਹਿ ਨਿਤ੍ਯ ਪ੍ਰਤਿ ॥

अति धन छोरि भंडार देत तहि नित्य प्रति ॥

(ਰਾਣੀ ਵੀ) ਸੌਦਾਗਰ ਨੂੰ ਖ਼ਜ਼ਾਨਾ ਖੋਲ੍ਹ ਕੇ ਰੋਜ਼ ਬਹੁਤ ਧਨ ਦਿੰਦੀ।

ਹੋ ਬਸ੍ਯੋ ਰਹਤ ਅਬਲਾ ਕੇ ਪ੍ਰੀਤਮ ਨਿਤ੍ਯ ਚਿਤ ॥੪॥

हो बस्यो रहत अबला के प्रीतम नित्य चित ॥४॥

(ਉਹ) ਪ੍ਰੀਤਮ ਸਦਾ ਉਸ ਇਸਤਰੀ ਦੇ ਚਿਤ ਵਿਚ ਵਸਿਆ ਰਹਿੰਦਾ ॥੪॥

ਚੌਪਈ ॥

चौपई ॥

ਚੌਪਈ:

ਮੂਰਖ ਰਾਵ ਜਬੈ ਸੁਨਿ ਪਾਈ ॥

मूरख राव जबै सुनि पाई ॥

ਜਦੋਂ ਰਾਜੇ ਨੇ (ਇਹ) ਗੱਲ ਸੁਣ ਲਈ,

ਭਾਤਿ ਭਾਤਿ ਰਾਨੀ ਡਰ ਪਾਈ ॥

भाति भाति रानी डर पाई ॥

ਤਾ ਰਾਣੀ ਕਈ ਤਰ੍ਹਾ ਨਾਲ ਡਰ ਗਈ।

ਯਾ ਤ੍ਰਿਯ ਕੋ ਅਬ ਹੀ ਹਨਿ ਦੈਹੌ ॥

या तृय को अब ही हनि दैहौ ॥

(ਰਾਜਾ ਸੋਚਦਾ ਕਿ) ਇਸ ਇਸਤਰੀ ਨੂੰ ਹੁਣੇ ਮਾਰਦਾ ਹਾ

ਖੋਦਿ ਭੂਮਿ ਕੇ ਬਿਖੈ ਗਡੈਹੌ ॥੫॥

खोदि भूमि के बिखै गडैहौ ॥५॥

ਅਤੇ ਧਰਤੀ ਪੁਟ ਕੇ ਵਿਚ ਦਬਾਉਂਦਾ ਹਾ ॥੫॥

ਜਬ ਰਾਨੀ ਐਸੇ ਸੁਨਿ ਪਾਯੋ ॥

जब रानी ऐसे सुनि पायो ॥

ਜਦ ਰਾਣੀ ਨੇ ਇਸ ਤਰ੍ਹਾ ਸੁਣਿਆ,

ਤੌਨ ਜਾਰ ਕੋ ਬੋਲਿ ਪਠਾਯੋ ॥

तौन जार को बोलि पठायो ॥

ਤਾ ਉਸ ਯਾਰ ਨੂੰ ਬੁਲਾ ਲਿਆ।

ਤਾ ਕੇ ਕਹਿਯੋ ਸੰਗ ਮੁਹਿ ਲੀਜੈ ॥

ता के कहियो संग मुहि लीजै ॥

ਉਸ ਨੂੰ ਕਿਹਾ ਕਿ ਮੈਨੂੰ ਨਾਲ ਲੈ ਕੇ

ਅਪਨੇ ਦੇਸ ਪਯਾਨੋ ਕੀਜੈ ॥੬॥

अपने देस पयानो कीजै ॥६॥

ਆਪਣੇ ਦੇਸ਼ ਵਲ ਚਲ ਪਵੋ ॥੬॥

ਮੰਦਿਰ ਏਕ ਉਜਾਰਿ ਬਨਾਯੋ ॥

मंदिर एक उजारि बनायो ॥

ਉਨ੍ਹਾ ਨੇ ਉਜਾੜ ਵਿਚ ਇਕ ਘਰ ਬਣਵਾਇਆ।

ਦੋ ਦ੍ਵਾਰਨ ਤਾ ਮੈ ਰਖਵਾਯੋ ॥

दो द्वारन ता मै रखवायो ॥

ਉਸ ਵਿਚ ਦੋ ਦਰਵਾਜ਼ੇ ਰਖਵਾਏ।

ਹਮ ਖੋਜਤ ਇਹ ਮਗ ਜੌ ਐਹੈ ॥

हम खोजत इह मग जौ ऐहै ॥

ਸਾਨੂੰ ਲਭਦਿਆਂ (ਜੇ ਰਾਜਾ) ਇਸ ਰਸਤੇ ਰਾਹੀਂ ਆ ਜਾਏ

ਦੂਜੇ ਦ੍ਵਾਰ ਨਿਕਸਿ ਹਮ ਜੈਹੈ ॥੭॥

दूजे द्वार निकसि हम जैहै ॥७॥

(ਤਾ) ਅਸੀਂ ਦੂਜੇ ਦਰਵਾਜ਼ੇ ਰਾਹੀਂ ਨਿਕਲ ਜਾਈਏ ॥੭॥

ਅੜਿਲ ॥

अड़िल ॥

ਅੜਿਲ:

ਏਕ ਸਾਢਨੀ ਨ੍ਰਿਪ ਕੀ ਲਈ ਮੰਗਾਇ ਕੈ ॥

एक साढनी नृप की लई मंगाइ कै ॥

(ਉਨ੍ਹਾ ਨੇ) ਰਾਜੇ ਦੀ ਇਕ ਸਾਢਨੀ ਮੰਗਵਾ ਲਈ।

ਤਾ ਪਰ ਭਏ ਸ੍ਵਾਰ ਦੋਊ ਸੁਖ ਪਾਇ ਕੈ ॥

ता पर भए स्वार दोऊ सुख पाइ कै ॥

ਉਸ ਉਤੇ ਦੋਵੇਂ ਸੁਖ ਪੂਰਵਕ ਸਵਾਰ ਹੋ ਗਏ।

ਤੌਨ ਮਹਲ ਕੇ ਭੀਤਰ ਪਹੁਚੇ ਆਇ ਕਰਿ ॥

तौन महल के भीतर पहुचे आइ करि ॥

ਉਸ ਮਹੱਲ ਵਿਚ ਉਹ ਆਣ ਪਹੁੰਚੇ

ਹੌ ਭਾਤਿ ਭਾਤਿ ਕੇ ਕੇਲ ਕਰੇ ਸੁਖ ਪਾਇ ਕਰਿ ॥੮॥

हौ भाति भाति के केल करे सुख पाइ करि ॥८॥

ਅਤੇ ਸੁਖ ਨਾਲ ਭਾਤ ਭਾਤ ਦੀ ਕੇਲ-ਕ੍ਰੀੜਾ ਕਰਨ ਲਗੇ ॥੮॥

ਸੁਨਿ ਰਾਜਾ ਤ੍ਰਿਯ ਭਜੀ ਚੜਿਯੋ ਰਿਸਿ ਖਾਇ ਕੈ ॥

सुनि राजा तृय भजी चड़ियो रिसि खाइ कै ॥

ਜਦੋਂ ਰਾਜੇ ਨੇ ਇਸਤਰੀ ਦੇ ਭਜ ਜਾਣ ਦੀ (ਗੱਲ) ਸੁਣੀ ਤਾ ਕ੍ਰੋਧਿਤ ਹੋ ਕੇ ਤੁਰ ਪਿਆ।

ਸਾਥੀ ਲੀਨੋ ਸੰਗ ਨ ਕੋਊ ਬੁਲਾਇ ਕੈ ॥

साथी लीनो संग न कोऊ बुलाइ कै ॥

ਕੋਈ ਸਾਥੀ ਵੀ ਬੁਲਾ ਕੇ ਨਾਲ ਨਾ ਲਿਆ।

ਲੈ ਪਾਇਨ ਕੇ ਖੋਜ ਪਹੂਚਿਯੋ ਆਇ ਕਰਿ ॥

लै पाइन के खोज पहूचियो आइ करि ॥

ਪੈਰਾ ਦੀ ਟੋਹ ਲੈ ਕੇ ਆ ਪਹੁੰਚਿਆ

ਹੋ ਵਾ ਮੰਦਿਰ ਕੇ ਮਾਝ ਧਸ੍ਯੋ ਕੁਰਰਾਇ ਕਰਿ ॥੯॥

हो वा मंदिर के माझ धस्यो कुरराइ करि ॥९॥

ਅਤੇ ਬੁੜਬੁੜਾਉਂਦਾ ਹੋਇਆ ਉਸ ਮਹੱਲ ਵਿਚ ਦਾਖ਼ਲ ਹੋਇਆ ॥੯॥

ਦੋਹਰਾ ॥

दोहरा ॥

ਦੋਹਰਾ:

ਥਕਿ ਸਾਢਿਨ ਤਿਨ ਕੀ ਗਈ ਤਹਾ ਜੁ ਪਹੁਚੇ ਜਾਇ ॥

थकि साढिन तिन की गई तहा जु पहुचे जाइ ॥

ਉਨ੍ਹਾ (ਰਾਣੀ ਅਤੇ ਸੌਦਾਗਰ) ਵਾਲੀ ਸਾਢਨੀ ਉਥੇ ਥਕ ਕੇ ਜਾ ਪਹੁੰਚੀ।

ਅਥਕ ਊਂਟਨੀ ਰਾਵ ਚੜਿ ਤਹਾ ਪਹੂੰਚਿਯੋ ਆਇ ॥੧੦॥

अथक ऊँटनी राव चड़ि तहा पहूँचियो आइ ॥१०॥

ਪਰ ਰਾਜਾ ਅਣਥਕ ਸਾਢਨੀ ਉਤੇ ਚੜ੍ਹ ਕੇ ਉਥੇ ਆ ਪਹੁੰਚਿਆ ॥੧੦॥

ਉਤਰ ਸਾਢਿ ਤੇ ਰਾਵ ਤਬ ਤਹਾ ਚੜਿਯੋ ਰਿਸਿ ਖਾਇ ॥

उतर साढि ते राव तब तहा चड़ियो रिसि खाइ ॥

ਸਾਢਨੀ ਤੋਂ ਉਤਰ ਕੇ ਰਾਜਾ ਰੋਹ ਭਰਿਆ ਉਥੇ ਜਾ ਚੜ੍ਹਿਆ (ਅਤੇ ਮਨ ਵਿਚ ਸੋਚਣ ਲਗਾ)

ਇਨ ਦੁਹੂੰਅਨ ਗਹਿ ਜਮ ਸਦਨ ਦੈਹੌ ਅਬੈ ਪਠਾਇ ॥੧੧॥

इन दुहूँअन गहि जम सदन दैहौ अबै पठाइ ॥११॥

ਕਿ ਇਨ੍ਹਾ ਦੋਹਾ ਨੂੰ ਫੜ ਕੇ ਹੁਣੇ ਯਮ-ਲੋਕ ਪਹੁੰਚਾਦਾ ਹਾ ॥੧੧॥

ਚੌਪਈ ॥

चौपई ॥

ਚੌਪਈ:

ਇਹ ਮਾਰਗ ਜਬ ਨ੍ਰਿਪ ਚੜਿ ਗਏ ॥

इह मारग जब नृप चड़ि गए ॥

ਇਸ ਰਸਤੇ ਤੋਂ ਜਦੋਂ ਰਾਜਾ ਚੜ੍ਹ ਕੇ ਆਇਆ,

ਦੁਤਿਯ ਮਾਰਗੁ ਉਤਰਤ ਤੇ ਭਏ ॥

दुतिय मारगु उतरत ते भए ॥

(ਤਾਂ) ਉਹ ਦੂਜੇ ਰਸਤੇ ਤੋਂ ਉਤਰ ਗਏ।

ਅਥਕ ਸਾਢਨੀ ਪਰ ਚੜਿ ਬੈਠੈ ॥

अथक साढनी पर चड़ि बैठै ॥

ਉਹ (ਰਾਜੇ ਵਾਲੀ) ਅਣਥਕ ਸਾਢਨੀ ਉਤੇ

ਰਾਨੀ ਸਹਿਤ ਸੁ ਜਾਰ ਇਕੈਠੈ ॥੧੨॥

रानी सहित सु जार इकैठै ॥१२॥

ਰਾਣੀ ਅਤੇ ਯਾਰ ਇਕੱਠੇ ਸਵਾਰ ਹੋ ਗਏ ॥੧੨॥

ਅੜਿਲ ॥

अड़िल ॥

ਅੜਿਲ:

ਅਥਕ ਸਾਢਿ ਚੜਿ ਬੈਠੈ ਦਈ ਧਵਾਇ ਕੈ ॥

अथक साढि चड़ि बैठै दई धवाइ कै ॥

ਅਣਥਕ ਸਾਢਨੀ ਉਤੇ ਬੈਠ ਕੇ (ਉਸ ਨੂੰ) ਭਜਾ ਦਿੱਤਾ।

ਪਵਨ ਬੇਗਿ ਜਯੋ ਚਲੀ ਮਿਲੈ ਕੋ ਜਾਇ ਕੈ ॥

पवन बेगि ज्यो चली मिलै को जाइ कै ॥

(ਉਹ) ਪੌਣ ਦੇ ਵੇਗ ਨਾਲ ਚਲੀ, ਭਲਾ ਉਸ ਨੂੰ ਕੌਣ ਮਿਲ ਸਕਦਾ ਸੀ।

ਉਤਰਿ ਰਾਵ ਕਾ ਦੇਖੈ ਦਿਸਟਿ ਪਸਾਰਿ ਕੈ ॥

उतरि राव का देखै दिसटि पसारि कै ॥

ਰਾਜਾ ਮਹੱਲ ਤੋਂ ਉਤਰ ਕੇ ਅੱਖਾ ਪਸਾਰ ਕੇ ਕੀ ਵੇਖਦਾ ਹੈ

ਹੋ ਉਤਿਮ ਸਾਢਿਨ ਹਰੀ ਮਤ ਮਹਿ ਮਾਰਿ ਕੈ ॥੧੩॥

हो उतिम साढिन हरी मत महि मारि कै ॥१३॥

ਕਿ ਮੈਨੂੰ ਮੂਰਖ ਬਣਾ ਕੇ ਉਹ ਉੱਤਮ ਸਾਢਨੀ ਲੈ ਗਏ ਹਨ ॥੧੩॥

ਚੌਪਈ ॥

चौपई ॥

ਚੌਪਈ:

ਤਬ ਰਾਜਾ ਪ੍ਯਾਦੋ ਰਹਿ ਗਯੋ ॥

तब राजा प्रयादो रहि गयो ॥

ਤਦ ਰਾਜਾ (ਇਕ ਪ੍ਰਕਾਰ ਨਾਲ) ਪੈਦਲ ਰਹਿ ਗਿਆ।

ਪਹੁਚਤ ਤਿਨੈ ਨ ਕ੍ਯੋਹੂੰ ਭਯੋ ॥

पहुचत तिनै न क्योहूँ भयो ॥

ਉਨ੍ਹਾ ਤਕ ਕਿਸੇ ਤਰ੍ਹਾ ਵੀ ਪਹੁੰਚ ਨਹੀਂ ਸਕਿਆ।

ਛਲ ਬਲ ਸਭ ਅਪਨੇ ਕਰਿ ਹਾਰਿਯੋ ॥

छल बल सभ अपने करि हारियो ॥

ਉਹ ਆਪਣਾ ਸਾਰਾ ਛਲ ਬਲ ਕਰ ਕੇ ਹਾਰ ਗਿਆ।

ਲੈ ਰਾਨੀ ਗ੍ਰਿਹ ਜਾਰ ਪਧਾਰਿਯੋ ॥੧੪॥

लै रानी गृह जार पधारियो ॥१४॥

(ਉਹ) ਯਾਰ ਰਾਣੀ ਨੂੰ ਲੈ ਕੇ (ਆਪਣੇ) ਘਰ ਜਾ ਪਹੁੰਚਿਆ ॥੧੪॥

ਅੜਿਲ ॥

ਅੜਿਲ ॥

ਅੜਿਲ:

ਦੁਹੂੰ ਹਾਥ ਨਿਜੁ ਮੂੰਡ ਛਾਰ ਡਾਰਤ ਭਯੋ ॥

दुहूँ हाथ निजु मूँड छार डारत भयो ॥

(ਰਾਜਾ) ਆਪਣੇ ਦੋਹਾ ਹੱਥਾ ਨਾਲ ਸਿਰ ਵਿਚ ਮਿੱਟੀ ਪਾਣ ਲਗਾ,

ਜਨੁਕ ਰਾਹ ਮੈ ਲੂਟਿ ਕਿਨੂ ਤਾ ਕੌ ਲਯੋ ॥

जनुक राह मै लूटि किनू ता कौ लयो ॥

ਮਾਨੋ ਉਸ ਨੂੰ ਰਸਤੇ ਵਿਚ ਕਿਸੇ ਨੇ ਲੁਟ ਲਿਆ ਹੋਵੇ।

ਗਿਰਿਯੋ ਝੂਮਿ ਕੈ ਭੂਮਿ ਅਧਿਕ ਮੁਰਝਾਇ ਕੈ ॥

गिरियो झूमि कै भूमि अधिक मुरझाइ कै ॥

ਉਹ ਬੇਹੋਸ਼ ਹੋ ਕੇ ਧਰਤੀ ਉਤੇ ਘੁਮੇਰੀ ਖਾ ਕੇ ਡਿਗ ਪਿਆ

ਹੋ ਡੂਬਿ ਨਦੀ ਮਹਿ ਮਰਿਯੋ ਅਧਿਕ ਬਿਖ ਖਾਇ ਕੈ ॥੧੫॥

हो डूबि नदी महि मरियो अधिक बिख खाइ कै ॥१५॥

ਅਤੇ ਬਹੁਤ ਜ਼ਹਿਰ ਖਾ ਕੇ ਨਦੀ ਵਿਚ ਡੁਬ ਮਰਿਆ ॥੧੫॥

ਲੈ ਰਾਨੀ ਕੋ ਜਾਰ ਜਬੈ ਗ੍ਰਿਹ ਆਇਯੋ ॥

लै रानी को जार जबै गृह आइयो ॥

ਰਾਣੀ ਨੂੰ ਲੈ ਕੇ ਜਦ ਯਾਰ (ਆਪਣੇ) ਘਰ ਆਇਆ

ਭਾਤਿ ਭਾਤਿ ਸੋ ਦਰਬੁ ਦਿਜਾਨੁ ਲੁਟਾਇਯੋ ॥

भाति भाति सो दरबु दिजानु लुटाइयो ॥

ਤਾ ਕਈ ਤਰ੍ਹਾ ਨਾਲ ਬ੍ਰਾਹਮਣਾ ਵਿਚ ਧਨ ਵੰਡਿਆ।

ਜੌ ਐਸੀ ਅਬਲਾ ਕੌ ਛਲ ਸੌ ਪਾਇਯੈ ॥

जौ ऐसी अबला कौ छल सौ पाइयै ॥

ਜੇ ਛਲ ਨਾਲ ਅਜਿਹੀ ਇਸਤਰੀ ਨੂੰ ਪ੍ਰਾਪਤ ਕਰ ਲਈਏ

ਹੋ ਬਿਨੁ ਦਾਮਨ ਤਿਹ ਦਏ ਹਾਥ ਬਿਕਿ ਜਾਇਯੈ ॥੧੬॥

हो बिनु दामन तिह दए हाथ बिकि जाइयै ॥१६॥

ਤਾ ਬਿਨਾ ਦੰਮਾ ਦੇ ਹੀ ਉਸ ਦੇ ਹੱਥ ਵਿਕ ਜਾਈਏ ॥੧੬॥

ਛਲ ਅਬਲਾ ਛੈਲਨ ਕੋ ਕਛੂ ਨ ਜਾਨਿਯੈ ॥

छल अबला छैलन को कछू न जानियै ॥

ਚਤੁਰ ਇਸਤਰੀਆਂ ਦੇ ਛਲ (ਚਰਿਤ੍ਰ) ਨੂੰ ਕੁਝ ਵੀ ਸਮਝਿਆ ਨਹੀਂ ਜਾ ਸਕਦਾ।

ਲਹਿਯੋ ਨ ਜਾ ਕੌ ਜਾਇ ਸੁ ਕੈਸ ਬਖਾਇਨੈ ॥

लहियो न जा कौ जाइ सु कैस बखाइनै ॥

ਜਿਸ ਨੂੰ ਸਮਝਿਆ ਨਾ ਜਾ ਸਕੇ ਉਸ ਦਾ ਬਖਾਨ ਕਿਵੇਂ ਕੀਤਾ ਜਾਏ।

ਜੁ ਕਛੁ ਛਿਦ੍ਰ ਇਨ ਕੇ ਛਲ ਕੌ ਲਖਿ ਪਾਇਯੈ ॥

जु कछु छिद्र इन के छल कौ लखि पाइयै ॥

ਜੇ ਕੋਈ ਕਮਜ਼ੋਰੀ ਇਨ੍ਹਾ ਦੇ ਚਰਿਤ੍ਰ ਦੀ ਪਤਾ ਵੀ ਲਗ ਜਾਵੇ

ਹੋ ਸਮੁਝਿ ਚਿਤ ਚੁਪ ਰਹੋ ਨ ਕਿਸੂ ਬਤਾਇਯੈ ॥੧੭॥

हो समुझि चित चुप रहो न किसू बताइयै ॥१७॥

ਤਾ ਸਮਝ ਕੇ ਚੁਪ ਰਹੋ, ਕਿਸੇ ਨੂੰ ਨਾ ਦਸੋ ॥੧੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੪੪॥੨੯੨੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ चौतालीसवो चरित्र समापतम सतु सुभम सतु ॥१४४॥२९२०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੪੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੪੪॥੨੯੨੦॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਸਹਿਰ ਸਿਪਾਹਾ ਕੈ ਬਿਖੈ ਭਗਵਤੀ ਤ੍ਰਿਯ ਏਕ ॥

सहिर सिपाहा कै बिखै भगवती तृय एक ॥

ਸਿਪਾਹਾ ਸ਼ਹਿਰ ਵਿਚ ਇਕ ਭਾਗਵਤੀ ਨਾ ਦੀ ਇਸਤਰੀ ਸੀ।

ਤਾ ਕੇ ਪਤਿ ਕੇ ਧਾਮ ਮੈ ਘੋਰੀ ਰਹੈ ਅਨੇਕ ॥੧॥

ता के पति के धाम मै घोरी रहै अनेक ॥१॥

ਉਸ ਦੇ ਪਤੀ ਦੇ ਘਰ ਅਨੇਕਾ ਘੋੜੀਆਂ ਹੁੰਦੀਆਂ ਸਨ ॥੧॥

ਚੌਪਈ ॥

चौपई ॥

ਚੌਪਈ:

ਘੋਰੀ ਏਕ ਨਦੀ ਤਟ ਗਈ ॥

घोरी एक नदी तट गई ॥

ਉਸ ਦੀ ਇਕ ਘੋੜੀ ਨਦੀ ਦੇ ਕੰਢੇ ਉਤੇ ਗਈ।

ਦਰਿਆਈ ਹੈ ਲਾਗਤ ਭਈ ॥

दरिआई है लागत भई ॥

ਉਹ ਦਰਿਆਈ ਘੋੜੇ ਨਾਲ ਲਗ ਗਈ।

ਤਾ ਤੇ ਏਕ ਬਛੇਰੋ ਭਯੋ ॥

ता ते एक बछेरो भयो ॥

ਉਸ ਤੋਂ ਇਕ ਵਛੇਰਾ ਜਨਮਿਆ,

ਜਨੁ ਅਵਤਾਰ ਇੰਦ੍ਰ ਹੈ ਲਯੋ ॥੨॥

जनु अवतार इंद्र है लयो ॥२॥

ਮਾਨੋ ਇੰਦਰ ਦੇ ਘੋੜੇ ਨੇ ਅਵਤਾਰ ਲਿਆ ਹੋਵੇ ॥੨॥

ਸਕ੍ਰ ਬਰਨ ਅਤਿ ਤਾਹਿ ਬਿਰਾਜੈ ॥

सक्र बरन अति ताहि बिराजै ॥

ਉਸ ਦਾ ਸੁੰਦਰ ਸਫ਼ੈਦ ('ਸਕ੍ਰ'-ਇੰਦਰ ਵਰਗਾ) ਰੰਗ ਸੀ

ਤਾ ਕੌ ਨਿਰਖਿ ਚੰਦ੍ਰਮਾ ਲਾਜੈ ॥

ता कौ निरखि चंद्रमा लाजै ॥

ਜਿਸ ਨੂੰ ਵੇਖ ਕੇ ਚੰਦ੍ਰਮਾ ਵੀ ਸ਼ਰਮਿੰਦਾ ਹੁੰਦਾ ਸੀ।

ਚਮਕਿ ਚਲਿਯੋ ਇਹ ਭਾਤਿ ਸੁਹਾਵੈ ॥

चमकि चलियो इह भाति सुहावै ॥

ਜਦੋਂ ਉਹ ਤਿੜਕ ਕੇ ਚਲਦਾ (ਤਾ ਇੰਜ ਲਗਦਾ)

ਜਨੁ ਘਨ ਪ੍ਰਭਾ ਦਾਮਨੀ ਪਾਵੈ ॥੩॥

जनु घन प्रभा दामनी पावै ॥३॥

ਮਾਨੋ ਬਦਲਾ ਵਿਚ ਬਿਜਲੀ ਸ਼ੋਭ ਰਹੀ ਹੋਵੇ ॥੩॥

ਤਾ ਕੌ ਲੈ ਬੇਚਨ ਤ੍ਰਿਯ ਗਈ ॥

ता कौ लै बेचन तृय गई ॥

ਉਸ ਨੂੰ ਲੈ ਕੇ ਵੇਚਣ ਲਈ (ਉਹ) ਇਸਤਰੀ ਗਈ।

ਸਹਿਰ ਸਾਹ ਕੇ ਆਵਤ ਭਈ ॥

सहिर साह के आवत भई ॥

ਰਾਜੇ ਦੇ ਸ਼ਹਿਰ ਵਿਚ ਆ ਗਈ।

ਆਪੁਨ ਭੇਸ ਪੁਰਖ ਕੋ ਧਾਰੇ ॥

आपुन भेस पुरख को धारे ॥

(ਉਸ ਨੇ) ਆਪਣਾ ਭੇਸ ਪੁਰਸ਼ ਵਰਗਾ ਬਣਾਇਆ ਹੋਇਆ ਸੀ,

ਕੋਟਿ ਸੂਰ ਜਨ ਚੜੇ ਸਵਾਰੇ ॥੪॥

कोटि सूर जन चड़े सवारे ॥४॥

ਮਾਨੋ ਕਰੋੜਾ ਸੂਰਜਾ ਦੇ ਚੜ੍ਹਨ ਵਰਗਾ ਸੀ ॥੪॥

ਜਬੈ ਸਾਹ ਦੀਵਾਨ ਲਗਾਯੋ ॥

जबै साह दीवान लगायो ॥

ਜਦੋਂ ਸ਼ਾਹ ਨੇ ਦੀਵਾਨ (ਸਭਾ) ਲਗਾਇਆ।

ਤ੍ਰਿਯਾ ਤੁਰੈ ਲੈ ਤਾਹਿ ਦਿਖਾਯੋ ॥

तृया तुरै लै ताहि दिखायो ॥

ਇਸਤਰੀ ਨੇ ਘੋੜਾ ਲਿਆ ਕੇ ਉਸ ਨੂੰ ਵਿਖਾਇਆ।

ਨਿਰਖਿ ਰੀਝਿ ਰਾਜਾ ਤਿਹ ਰਹਿਯੋ ॥

निरखि रीझि राजा तिह रहियो ॥

ਉਸ ਨੂੰ ਵੇਖ ਕੇ ਰਾਜਾ ਪ੍ਰਸੰਨ ਹੋ ਗਿਆ।

ਲੀਜੈ ਮੋਲ ਤਿਸੈ ਚਿਤ ਚਹਿਯੋ ॥੫॥

लीजै मोल तिसै चित चहियो ॥५॥

ਉਸ ਨੂੰ ਮੁੱਲ ਖ਼ਰੀਦਣ ਬਾਰੇ ਮਨ ਵਿਚ ਸੋਚਿਆ ॥੫॥

ਪ੍ਰਥਮ ਹੁਕਮ ਕਰਿ ਤੁਰੈ ਫਿਰਾਯੋ ॥

प्रथम हुकम करि तुरै फिरायो ॥

ਪਹਿਲਾ (ਸ਼ਾਹ ਨੇ) ਹੁਕਮ ਕਰ ਕੇ ਘੋੜੇ ਨੂੰ ਫਿਰਾਇਆ।

ਬਹੁਰਿ ਭੇਜਿ ਭ੍ਰਿਤ ਮੋਲ ਕਰਾਯੋ ॥

बहुरि भेजि भृत मोल करायो ॥

ਫਿਰ ਨੌਕਰਾ ਨੂੰ ਭੇਜ ਕੇ ਮੁੱਲ ਕਰਾਇਆ।

ਟਕਾ ਲਾਖ ਦਸ ਕੀਮਤਿ ਪਰੀ ॥

टका लाख दस कीमति परी ॥

ਉਸ ਦੀ ਦਸ ਲੱਖ ਟੱਕੇ ਕੀਮਤ ਪਾਈ

ਮਿਲਿ ਗਿਲਿ ਮੋਲ ਦਲਾਲਨ ਕਰੀ ॥੬॥
मिलि गिलि मोल दलालन करी ॥६॥
ਦਲਾਲਾ ਨੇ ਮਿਲ ਗਿਲ ਕੇ (ਇਤਨਾ) ਮੁੱਲ ਦੱਸਿਆ ॥੬॥

ਅੜਿਲ ॥
अड़िल ॥
ਅੜਿਲ:

ਤਬ ਅਬਲਾ ਤਿਨ ਬਚਨ ਉਚਾਰੇ ਬਿਹਸਿ ਕਰਿ ॥
तब अबला तिन बचन उचारे बिहसि करि ॥
ਤਦ ਉਸ ਇਸਤਰੀ ਨੇ ਹਸ ਕੇ ਇਸ ਤਰ੍ਹਾ ਕਿਹਾ, ਹੇ ਸ਼ਾਹ!

ਲੀਜੈ ਹਮਰੋ ਬੈਨ ਸਾਹ ਤੂ ਸ੍ਰੋਨ ਧਰਿ ॥
लीजै हमरो बैन साह तू स्रोन धरि ॥
ਤੂੰ ਮੇਰੀ ਗੱਲ ਕੰਨ ਵਿਚ ਪਾ ਲੈ।

ਪਾਚ ਹਜਾਰ ਮੁਹਰ ਮੁਹਿ ਹਯਾਂ ਦੈ ਜਾਇਯੈ ॥
पाच हजार मुहर मुहि ह्याँ दै जाइयै ॥
ਮੈਨੂੰ ਇਥੇ ਪੰਜ ਹਜ਼ਾਰ ਮੋਹਰਾ ਦੇ ਜਾਓ।

ਹੋ ਲੈ ਕੈ ਬਹੁਰਿ ਤਬੇਲੇਮ ਤੁਰੈ ਬੰਧਾਇਯੈ ॥੭॥
हो लै कै बहुरि तबेलेम तुरै बंधाइयै ॥७॥
ਫਿਰ ਘੋੜਾ ਲੈ ਕੇ ਆਪਣੇ ਤਬੇਲੇ ਵਿਚ ਬੰਨ੍ਹ ਲਵੋ ॥੭॥

ਸਾਹ ਅਸਰਫੀ ਪਾਚ ਹਜਾਰ ਮੰਗਾਇ ਕੈ ॥
साह असरफी पाच हजार मंगाइ कै ॥
ਸ਼ਾਹ ਨੇ ਪੰਜ ਹਜ਼ਾਰ ਅਸ਼ਰਫ਼ੀਆਂ ਮੰਗਵਾ ਕੇ

ਚਰੇ ਤੁਰੰਗ ਤਿਹ ਦੀਨੀ ਕਰ ਪਕਰਾਇ ਕੈ ॥

चरे तुरंग तिह दीनी कर पकराइ कै ॥

ਅਤੇ ਉਸ ਦੇ ਹੱਥ ਵਿਚ ਘੋੜੇ ਉਤੇ ਚੜ੍ਹਿਆਂ ਪਕੜਾ ਦਿੱਤੀਆਂ।

ਕਹਿਯੋ ਮੁਹਰ ਪਹੁਚਾਇ ਬਹੁਰ ਮੈ ਆਇ ਹੌ ॥

कहियो मुहर पहुचाइ बहुर मै आइ हौ ॥

(ਤਦ ਉਸ ਨੇ) ਕਿਹਾ, ਮੈਂ ਮੋਹਰਾ (ਘਰ) ਪਹੁੰਚਾ ਕੇ ਫਿਰ ਆਉਂਦੀ ਹਾ

ਹੋ ਤਾ ਪਾਛੇ ਘੁਰਸਾਰਹਿ ਘੋਰ ਬੰਧਾਇ ਹੌ ॥੮॥

हो ता पाछे घुरसारहि घोर बंधाइ हौ ॥८॥

ਅਤੇ ਇਸ ਪਿਛੋਂ ਘੋੜਾ ਤੁਹਾਡੇ ਅਸਤਬਲ ਵਿਚ ਬੰਨ੍ਹਦੀ ਹਾ ॥੮॥

ਯੌ ਕਹਿ ਤਿਨ ਸੌ ਬਚਨ ਧਵਾਯੋ ਤੁਰੈ ਤ੍ਰਿਯ ॥

यौ कहि तिन सौ बचन धवायो तुरै तृय ॥

ਉਨ੍ਹਾ ਨੂੰ ਇਹ ਗੱਲ ਕਹਿ ਕੇ ਇਸਤਰੀ ਨੇ ਘੋੜਾ ਭਜਾ ਲਿਆ।

ਪਠੈ ਪਖਰਿਯਾ ਪਹੁਚੇ ਕਰਿ ਕੈ ਕੋਪ ਹਿਯ ॥

पठै पखरिया पहुचे करि कै कोप हिय ॥

ਰਾਜੇ ਨੇ ਕ੍ਰੋਧ ਕਰ ਕੇ ਪਿਛੇ ਘੋੜ ਸਵਾਰ ਲਗਾ ਦਿੱਤੇ।

ਕੋਸ ਡੇਢ ਸੈ ਲਗੇ ਹਟੇ ਸਭ ਹਾਰਿ ਕੈ ॥

कोस डेढ सै लगे हटे सभ हारि कै ॥

ਡੇਢ ਸੌ ਕੋਹ ਚਲ ਕੇ ਸਾਰੇ ਥਕ ਕੇ ਹਟ ਗਏ।

ਹੋ ਹਾਥ ਨ ਆਈ ਬਾਲ ਰਹੇ ਸਿਰ ਮਾਰਿ ਕੈ ॥੯॥

हो हाथ न आई बाल रहे सिर मारि कै ॥९॥

ਉਹ ਇਸਤਰੀ ਹੱਥ ਨਾ ਆਈ, ਉਹ ਸਿਰ ਪਟਕ ਕੇ ਰਹਿ ਗਏ ॥੯॥

ਮੁਹਰੈ ਗ੍ਰਿਹ ਪਹੁਚਾਇ ਸੁ ਆਈ ਬਾਲ ਤਹ ॥
मुहरै गृह पहुचाइ सु आई बाल तह ॥
ਮੋਹਰਾ ਘਰ ਪਹੁੰਚਾ ਕੇ ਉਹ ਇਸਤਰੀ ਉਥੇ ਆਈ

ਬੈਠੋ ਚਾਰੁ ਬਨਾਇ ਸਾਹ ਜੂ ਸਭਾ ਜਹ ॥
बैठो चारु बनाइ साह जू सभा जह ॥
ਜਿਥੇ ਸ਼ਾਹ ਸੋਹਣਾ ਦਰਬਾਰ ਲਗਾ ਕੇ ਬੈਠਾ ਸੀ।

ਤੁਰਤੁ ਤੁਰੈ ਤੇ ਉਤਰ ਸਲਾਮੈ ਤੀਨਿ ਕਰ ॥
तुरतु तुरै ते उतर सलामै तीनि कर ॥
ਤੁਰਤ ਘੋੜੇ ਤੋਂ ਉਤਰ ਕੇ (ਉਸ ਇਸਤਰੀ ਨੇ) ਤਿੰਨ ਵਾਰ ਸਲਾਮ ਕੀਤਾ

ਹੋ ਲੀਜੈ ਅਪਨੋ ਤੁਰੈ ਲਯੋ ਮੈ ਮੋਲ ਭਰਿ ॥੧੦॥
हो लीजै अपनो तुरै लयो मै मोल भरि ॥१०॥
(ਅਤੇ ਕਿਹ) ਮੈਂ ਆਪਣਾ ਮੁੱਲ ਲੈ ਲਿਆ, (ਹੁਣ) ਤੁਸੀਂ ਆਪਣਾ ਘੋੜਾ ਲੈ ਲਵੋ ॥੧੦॥

ਦੋਹਰਾ ॥
दोहरा ॥
ਦੋਹਰਾ:

ਮੁਹਰੈ ਘਰ ਪਹੁਚਾਇ ਕੈ ਤਿਨ ਕੌ ਚਰਿਤ ਦਿਖਾਇ ॥
मुहरै घर पहुचाइ कै तिन कौ चरित दिखाइ ॥
ਮੋਹਰਾ ਘਰ ਪਹੁੰਚਾ ਕੇ ਅਤੇ ਉਸ ਨੂੰ ਚਰਿਤ੍ਰ ਵਿਖਾ ਕੇ

ਆਨਿ ਤੁਰੋ ਨ੍ਰਿਪ ਕੋ ਦਿਯੋ ਹ੍ਰਿਦੈ ਹਰਖ ਉਪਜਾਇ ॥੧੧॥
आनि तुरो नृप को दियो हृदै हरख उपजाइ ॥११॥
ਫਿਰ ਰਾਜੇ ਨੂੰ ਦਿਲੋਂ ਪ੍ਰਸੰਨ ਹੋ ਕੇ ਘੋੜਾ ਦੇ ਦਿੱਤਾ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੈਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੪੫॥੨੯੩੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ पैतालीसवो चरित्र समापतम सतु सुभम सतु ॥१४५॥२९३१॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੪੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੪੫॥੨੯੩੧॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਪ੍ਰਮੁਦ ਕੁਮਾਰਿ ਰਾਨੀ ਰਹੈ ਜਾ ਕੋ ਰੂਪ ਅਪਾਰ ॥

प्रमुद कुमारि रानी रहै जा को रूप अपार ॥

(ਇਕ) ਪ੍ਰਮੁਦ ਕੁਮਾਰੀ ਨਾ ਦੀ ਰਾਣੀ ਸੀ ਜਿਸ ਦਾ ਰੂਪ ਬਹੁਤ ਸੁੰਦਰ ਸੀ।

ਬਿਜੈ ਰਾਜ ਰਾਜਾ ਨਿਰਖਿ ਕਿਯੋ ਆਪਨਾ ਯਾਰ ॥੧॥

बिजै राज राजा निरखि कियो आपना यार ॥१॥

(ਉਸ ਨੇ) ਬਿਜੈ ਰਾਜ ਨਾ ਦੇ ਰਾਜੇ ਨੂੰ ਵੇਖ ਕੇ ਆਪਣਾ ਯਾਰ ਬਣਾ ਲਿਆ ॥੧॥

ਅੜਿਲ ॥

अड़िल ॥

ਅੜਿਲ:

ਬਿਜੈ ਰਾਜ ਕੋ ਲੀਨੋ ਧਾਮ ਬੁਲਾਇ ਕੈ ॥

बिजै राज को लीनो धाम बुलाइ कै ॥

(ਉਸ ਨੇ) ਬਿਜੈ ਰਾਜ ਨੂੰ ਘਰ ਬੁਲਾ ਲਿਆ।

ਲਪਟਿ ਲਪਟਿ ਰਤਿ ਕਰੀ ਹਰਖ ਉਪਜਾਇ ਕੈ ॥

लपटि लपटि रति करी हरख उपजाइ कै ॥

ਪ੍ਰਸੰਨਤਾ ਪੂਰਵਕ (ਉਸ ਨਾਲ) ਲਿਪਟ ਲਿਪਟ ਕੇ ਰਤੀ-ਕ੍ਰੀੜਾ ਕੀਤੀ।

ਪੁਨਿ ਤਾ ਸੋ ਯੌ ਬਚਨ ਉਚਾਰੇ ਪ੍ਰੀਤਿ ਕਰਿ ॥

पुनि ता सो यौ बचन उचारे प्रीति करि ॥

ਫਿਰ ਉਸ ਨਾਲ ਪ੍ਰੇਮ ਕਰ ਕੇ ਇਸ ਤਰ੍ਹਾ ਬਚਨ ਉਚਾਰੇ।

ਹੋ ਸੁਨਿ ਰਾਜਾ ਮੁਰਿ ਬੈਨ ਲੀਜਿਅਹਿ ਹ੍ਰਿਦੈ ਧਰਿ ॥੨॥

हो सुनि राजा मुरि बैन लीजिअहि ह्रदै धरि ॥२॥

ਹੇ ਰਾਜਨ! ਮੇਰੀ ਗੱਲ ਸੁਣ ਕੇ ਮਨ ਵਿਚ ਧਾਰਨ ਕਰ ਲਵੋ ॥੨॥

ਜਬ ਮੁਰ ਕਿਯੋ ਸੁਯੰਬਰ ਪਿਤਾ ਬਨਾਇ ਕਰਿ ॥

जब मुर कियो सुयंबर पिता बनाइ करि ॥

ਜਦ ਮੇਰੇ ਪਿਤਾ ਨੇ ਸੁਅੰਬਰ ਕੀਤਾ

ਹੌਂ ਲਖਿ ਕੈ ਤੁਮਰੋ ਰੂਪ ਰਹੀ ਉਰਝਾਇ ਕਰ ॥

हौ लखि कै तुमरो रूप रही उरझाइ कर ॥

ਤਾ ਮੈਂ ਤੇਰਾ ਰੂਪ ਵੇਖ ਕੇ ਉਲਝ ਗਈ।

ਅਵਰ ਰਾਵ ਮੁਹਿ ਲੈ ਗਯੋ ਜੁਧ ਮਚਾਇ ਕੈ ॥

अवर राव मुहि लै गयो जुध मचाइ कै ॥

ਪਰ ਦੂਜਾ ਰਾਜਾ ਯੁੱਧ ਮਚਾ ਕੇ ਮੈਨੂੰ ਲੈ ਗਿਆ।

ਹੋ ਮੋਰ ਨ ਬਸ ਕਛੁ ਚਲਿਯੋ ਮਰੋ ਬਿਖ ਖਾਇ ਕੈ ॥੩॥

हो मोर न बस कछु चलियो मरो बिख खाइ कै ॥३॥

ਮੇਰਾ ਕੋਈ ਵੀ ਵਸ ਨਾ ਚਲਿਆ, (ਸਿਵਾਏ) ਜ਼ਹਿਰ ਖਾ ਕੇ ਮਰ ਜਾਣ ਦੇ ॥੩॥

ਲਗਨ ਅਨੋਖੀ ਲਗੈ ਨ ਤੋਰੀ ਜਾਤ ਹੈ ॥

लगन अनोखी लगै न तोरी जात है ॥

ਅਨੋਖੀ ਲਗਨ ਲਗੀ ਹੋਈ ਤੋੜੀ ਨਹੀਂ ਜਾ ਸਕਦੀ।

ਨਿਰਖਿ ਤਿਹਾਰੋ ਰੂਪ ਨ ਹਿਯੋ ਸਿਰਾਤ ਹੈ ॥

निरखि तिहारो रूप न हियो सिरात है ॥

ਤੁਹਾਡੇ ਰੂਪ ਨੂੰ ਵੇਖੇ ਬਿਨਾ ਹਿਰਦੇ ਵਿਚ ਠੰਡ ਨਹੀਂ ਪੈਂਦੀ।

ਕੀਜੈ ਸੋਊ ਚਰਿਤ ਜੁ ਤੁਮ ਕਹ ਪਾਇਯੈ ॥

कीजै सोऊ चरित जु तुम कह पाइयै ॥

ਕੋਈ ਅਜਿਹਾ ਚਰਿਤ੍ਰ ਕਰੋ ਜਿਸ ਨਾਲ ਤੁਹਾਨੂੰ ਪ੍ਰਾਪਤ ਕਰ ਸਕਾ।

ਹੋ ਨਿਜੁ ਨਾਰੀ ਮੁਹਿ ਕੀਜੈ ਸੁ ਬਿਧਿ ਬਤਾਇਯੈ ॥੪॥

हो निजु नारी मुहि कीजै सु बिधि बताइयै ॥४॥

ਅਜਿਹੀ ਵਿਧੀ ਦਸੋ ਕਿ ਮੈਨੂੰ ਆਪਣੀ ਇਸਤਰੀ ਬਣਾ ਸਕੋ ॥੪॥

ਮਹਾ ਰੁਦ੍ਰ ਕੇ ਭਵਨ ਜੁਗਿਨ ਹ੍ਵੈ ਆਇਹੌ ॥

महा रुद्र के भवन जुगिन ह्वै आइहौ ॥

ਮੈਂ ਮਹਾ ਰੁਦ੍ਰ ਦੇ ਮੰਦਿਰ ਵਿਚ ਜੋਗਣ ਬਣ ਕੇ ਆਵਾਗੀ।

ਕਛੁਕ ਮਨੁਖ ਲੈ ਸੰਗ ਤਹਾ ਚਲਿ ਜਾਇਹੌ ॥

कछुक मनुख लै संग तहा चलि जाइहौ ॥

ਮੈਂ ਕੁਝ ਬੰਦੇ ਨਾਲ ਲੈ ਕੇ ਉਥੇ ਜਾਵਾਗੀ।

ਮਹਾਰਾਜ ਜੂ ਤੁਮ ਤਹ ਦਲੁ ਲੈ ਆਇਯੋ ॥

महाराज जू तुम तह दलु लै आइयो ॥

ਹੇ ਮਹਾਰਾਜ ਜੀ! ਤੁਸੀਂ (ਆਪਣਾ) ਦਲ ਲੈ ਕੇ ਉਥੇ ਆ ਜਾਣਾ।

ਹੋ ਦੁਸਟਨ ਪ੍ਰਥਮ ਸੰਘਾਰਿ ਹਮੈ ਲੈ ਜਾਇਯੋ ॥੫॥

हो दुसटन प्रथम संघारि हमै लै जाइयो ॥५॥

(ਨਾਲ ਆਏ) ਦੁਸ਼ਟਾ ਨੂੰ ਮਾਰ ਕੇ ਮੈਨੂੰ ਲੈ ਜਾਣਾ ॥੫॥

ਬਦਿ ਤਾ ਸੋ ਸੰਕੇਤ ਬਹੁਰਿ ਸੁਖ ਪਾਇ ਕੈ ॥

बदि ता सो संकेत बहुरि सुख पाइ कै ॥

ਉਸ ਨੂੰ ਇਹ ਸੰਕੇਤ ਦਸ ਕੇ ਅਤੇ ਫਿਰ ਸੁਖ ਪੂਰਵਕ

ਨਿਜੁ ਮੁਖ ਤੇ ਕਹਿ ਲੋਗਨ ਦਈ ਸੁਨਾਇ ਕੈ ॥

निजु मुख ते कहि लोगन दई सुनाइ कै ॥

ਆਪਣੇ ਮੂੰਹ ਤੋਂ ਲੋਕਾ ਨੂੰ ਸੁਣਾ ਕੇ ਕਿਹਾ,

ਮਹਾ ਰੁਦ੍ਰ ਕੇ ਭਵਨ ਕਾਲਿ ਮੈ ਜਾਇਹੌ ॥

महा रुद्र के भवन कालि मै जाइहौ ॥

ਮੈਂ ਕਲ ਮਹਾ ਰੁਦ੍ਰ ਦੇ ਮੰਦਿਰ ਜਾਵਾਗੀ

ਹੋ ਏਕ ਰੈਨਿ ਜਗਿ ਬਹੁਰਿ ਸਦਨ ਉਠਿ ਆਇਹੌ ॥੬॥

हो एक रैनि जगि बहुरि सदन उठि आइहौ ॥६॥

ਅਤੇ ਇਕ ਰਾਤ ਜਗਰਾਤਾ ਕਟ ਕੇ ਫਿਰ ਘਰ ਪਰਤ ਆਵਾਗੀ ॥੬॥

ਕਛੁਕ ਮਨੁਛ ਲੈ ਸੰਗਿ ਜਾਤਿ ਤਿਤ ਕੋ ਭਈ ॥

कछुक मनुछ लै संगि जाति तित को भई ॥

ਕੁਝ ਬੰਦੇ ਨਾਲ ਲੈ ਕੇ (ਉਹ) ਉਧਰ ਨੂੰ ਚਲ ਪਈ।

ਮਹਾ ਰੁਦ੍ਰ ਕੇ ਭਵਨ ਜਗਤ ਰਜਨੀ ਗਈ ॥

महा रुद्र के भवन जगत रजनी गई ॥

ਮਹਾ ਰੁਦ੍ਰ ਦੇ ਮੰਦਿਰ ਵਿਚ ਜਗਰਾਤਾ ਕਰਨ ਲਈ ਗਈ।

ਪਜਾਰੀ ਕੋ ਆਗਮ ਰਾਜੈ ਸੁਨਿ ਪਾਇਯੋ ॥

प्यारी को आगम राजै सुनि पाइयो ॥

(ਉਸ) ਪਿਆਰੀ ਦੇ ਆਣ ਦਾ ਰਾਜੇ ਨੂੰ ਪਤਾ ਲਗ ਗਿਆ।

ਹੋ ਭੋਰ ਹੋਨ ਨਹਿ ਦਈ ਜੋਰਿ ਦਲੁ ਆਇਯੋ ॥੭॥

हो भोर होन नहि दई जोरि दलु आइयो ॥७॥

(ਉਸ ਨੇ) ਸਵੇਰ ਨਾ ਹੋਣ ਦਿੱਤੀ ਅਤੇ ਦਲ ਜੋੜ ਕੇ ਪਹੁੰਚ ਗਿਆ ॥੭॥

ਜੋ ਜਨ ਤ੍ਰਿਯ ਕੇ ਸੰਗ ਪ੍ਰਥਮ ਤਿਨ ਘਾਇਯੋ ॥

जो जन तृय के संग प्रथम तिन घाइयो ॥

ਜੋ ਬੰਦੇ ਇਸਤਰੀ ਨਾਲ ਸਨ, ਪਹਿਲਾ ਉਨ੍ਹਾ ਨੂੰ ਮਾਰਿਆ।

ਜੀਯਤ ਬਚੇ ਜੋ ਜੋਧਾ ਤਿਨੈ ਭਜਾਇਯੋ ॥

जीयत बचे जो जोधा तिनै भजाइयो ॥

ਜਿਹੜੇ ਸੂਰਮੇ ਜੀਉਂਦੇ ਬਚ ਗਏ, ਉਨ੍ਹਾ ਨੂੰ ਭਜਾ ਦਿੱਤਾ।

ਤਾ ਪਾਛੇ ਰਾਨੀ ਕੋ ਲਯੋ ਉਚਾਇ ਕੈ ॥

ता पाछे रानी को लयो उचाइ कै ॥

ਉਸ ਪਿਛੋਂ ਰਾਣੀ ਨੂੰ ਚੁਕ ਲਿਆ

ਹੋ ਗ੍ਰਿਹ ਅਪਨੇ ਕੋ ਗਯੋ ਹਰਖ ਉਪਜਾਇ ਕੈ ॥੮॥

हो गृह अपने को गयो हरख उपजाइ कै ॥८॥

ਅਤੇ ਖ਼ੁਸ਼ੀ ਖ਼ੁਸ਼ੀ ਆਪਣੇ ਘਰ ਨੂੰ ਚਲਾ ਗਿਆ ॥੮॥

ਰਾਨੀ ਕੋ ਲੀਨੋ ਸੁਖਪਾਲ ਚੜਾਇ ਕੈ ॥

रानी को लीनो सुखपाल चड़ाइ कै ॥

ਰਾਣੀ ਨੂੰ ਸੁਖਪਾਲ ਵਿਚ ਚੜ੍ਹਾ ਲਿਆ।

ਆਲਿੰਗਨ ਚੁੰਬਨ ਕੀਨੇ ਸੁਖ ਪਾਇ ਕੈ ॥

आलिंगन चुँबन कीने सुख पाइ कै ॥

ਸੁਖ ਪੂਰਵਕ ਆਲਿੰਗਨ ਅਤੇ ਚੁੰਬਨ ਲਏ।

ਸੁਨਤ ਲੋਗ ਕੇ ਤ੍ਰਿਯ ਬਹੁ ਕੂਕ ਪੁਕਾਰ ਕੀ ॥

सुनत लोग के तृय बहु कूक पुकार की ॥

ਲੋਕਾ ਨੂੰ ਸੁਣਾਉਣ ਲਈ ਇਸਤਰੀ ਨੇ ਬਹੁਤ ਚੀਖ਼ ਪੁਕਾਰ ਕੀਤੀ।

ਹੋ ਚਿਤ ਆਪਨੇ ਕੇ ਬੀਚ ਦੁਆਏ ਦੇਤ ਭੀ ॥੯॥

हो चित आपने के बीच दुआए देत भी ॥९॥

ਪਰ ਆਪਣੇ ਚਿਤ ਵਿਚ (ਯਾਰ ਨੂੰ) ਦੁਆਵਾ ਦੇ ਰਹੀ ਸੀ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਯਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੪੬॥੨੯੪੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ छयालीसवो चरित्र समापतम सतु सुभम सतु ॥१४६॥२९४०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੪੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੪੬॥੨੯੪੦॥ ਚਲਦਾ॥

ਚੌਪਈ ॥

चौपई ॥

ਚੌਪਈ:

ਖੈਰੀ ਨਾਮ ਬਲੋਚਨਿ ਰਹੈ ॥

खैरी नाम बलोचनि रहै ॥

ਖੈਰੀ ਨਾ ਦੀ ਇਕ ਬਲੋਚਣ ਰਹਿੰਦੀ ਸੀ।

ਦੁਤਿਯ ਸਵਤਿ ਸੰਮੀ ਜਗ ਕਹੈ ॥

दुतिय सवति संमी जग कहै ॥

ਉਸ ਦੀ ਦੂਜੀ ਸੌਂਕਣ ਨੂੰ ਲੋਕੀਂ ਸੰਮੀ ਕਹਿੰਦੇ ਸਨ।

ਫਤਹ ਖਾਨ ਤਾ ਕੋ ਪਤਿ ਭਾਰੋ ॥

फतह खान ता को पति भारो ॥

ਉਸ ਦਾ ਪਤੀ ਫ਼ਤਹ ਖ਼ਾਨ ਬਹੁਤ ਮਹਾਨ ਸੀ।

ਤਿਹੂੰ ਭਵਨ ਭੀਤਰ ਉਜਿਯਾਰੋ ॥੧॥

तिहूँ भवन भीतर उजियारो ॥१॥

ਉਹ ਤਿੰਨਾ ਲੋਕਾ ਵਿਚ ਪ੍ਰਸਿੱਧ ਸੀ ॥੧॥

ਰੋਸ ਕਿਯੋ ਤਾ ਪੈ ਹਜਰਤਿ ਅਤਿ ॥

रोस कियो ता पै हजरति अति ॥

ਉਸ ਉਤੇ ਬਾਦਸ਼ਾਹ ਨੇ ਬਹੁਤ ਗੁੱਸਾ ਕੀਤਾ।

ਮੁਹਿੰਮ ਸੈਦ ਖਾ ਕਰੀ ਬਿਕਟ ਮਤਿ ॥

मुहिंम सैद खा करी बिकट मति ॥

ਕਠੋਰ ਮਤ ਵਾਲੇ ਸੈਦ ਖ਼ਾਨ ਨੂੰ (ਉਸ ਨੂੰ ਪਕੜਨ ਲਈ) ਮੁਹਿੰਮ ਉਤੇ ਚੜ੍ਹਾ ਦਿੱਤਾ।

ਤਾਹਿ ਮਿਲਾਇ ਬਹੁਰਿ ਗਹਿ ਲੀਨੋ ॥

ताहि मिलाइ बहुरि गहि लीनो ॥

ਉਸ ਨੂੰ ਮਿਲ ਕੇ ਫਿਰ ਪਕੜ ਲਿਆ

ਮੁਲਤਾਨ ਓਰ ਪਯਾਨੋ ਕੀਨੋ ॥੨॥

मुलतान ओर पयानो कीनो ॥२॥

ਅਤੇ ਮੁਲਤਾਨ ਵਲ ਚਲ ਪਿਆ ॥੨॥

ਬੰਧ੍ਯੋ ਰਾਵ ਬਾਲਨ ਸੁਨਿ ਪਾਯੋ ॥

बंध्यो राव बालन सुनि पायो ॥

ਰਾਜਾ ਪਕੜ ਲਿਆ ਗਿਆ ਹੈ, (ਇਹ ਗੱਲ) ਇਸਤਰੀਆਂ ਨੇ ਸੁਣ ਲਈ।

ਸਕਲ ਪੁਰਖ ਕੋ ਭੇਖ ਬਨਾਯੋ ॥

सकल पुरख को भेख बनायो ॥

(ਉਨ੍ਹਾ ਨੇ) ਸਾਰਾ ਮਰਦਾਵਾ ਭੇਸ ਬਣਾ ਲਿਆ।

ਬਾਲੋਚੀ ਸੈਨਾ ਸਭ ਜੋਰੀ ॥

बालोची सैना सभ जोरी ॥

ਸਾਰੀ ਬਲੋਚੀ ਸੈਨਾ ਨੂੰ ਇਕੱਠਾ ਕਰ ਲਿਆ

ਭਾਤਿ ਭਾਤਿ ਅਰਿ ਪ੍ਰਤਿਨਾ ਤੋਰੀ ॥੩॥

भाति भाति अरि प्रतिना तोरी ॥३॥

ਅਤੇ ਭਾਤ ਭਾਤ ਨਾਲ ਵੈਰੀ ਦੀ ਸੈਨਾ ਨੂੰ ਤੋੜ ਦਿੱਤਾ ॥੩॥

ਦੋਹਰਾ ॥

दोहरा ॥

ਦੋਹਰਾ:

ਘੇਰਿ ਸੈਦ ਖਾ ਕੌ ਤ੍ਰਿਯਨ ਐਸੇ ਕਹਿਯੋ ਸੁਨਾਇ ॥

घेरि सैद खा कौ तृयन ऐसे कहियो सुनाइ ॥

ਸੈਦ ਖ਼ਾਨ ਨੂੰ ਘੇਰ ਕੇ ਇਸਤਰੀਆਂ ਨੇ ਇਸ ਤਰ੍ਹਾ ਸੁਣਾ ਕੇ ਕਿਹਾ,

ਕੈ ਹਮਰੋ ਪਤਿ ਛੋਰਿਯੈ ਕੈ ਲਰਿਯੈ ਸਮੁਹਾਇ ॥੪॥

कै हमरो पति छोरियै कै लरियै समुहाइ ॥४॥

ਜਾ ਤਾ ਸਾਡਾ ਪਤੀ ਛਡ ਦੇ ਜਾ ਫਿਰ ਸਾਡੇ ਨਾਲ ਸਾਹਮਣੇ ਹੋ ਕੇ ਲੜ ॥੪॥

ਅੜਿਲ ॥

अड़िल ॥

ਅੜਿਲ:

ਸੈਦ ਖਾਨ ਐਸੇ ਬਚਨਨ ਸੁਨਿ ਪਾਇ ਕੈ ॥

सैद खान ऐसे बचनन सुनि पाइ कै ॥

ਸੈਦ ਖ਼ਾਨ ਅਜਿਹੇ ਬਚਨ ਸੁਣ ਕੇ

ਚੜਿਯੋ ਜੋਰਿ ਦਲੁ ਪ੍ਰਬਲ ਸੁ ਕੋਪ ਬਢਾਇ ਕੈ ॥

चड़ियो जोरि दलु प्रबल सु कोप बढाइ कै ॥

ਅਤੇ ਕ੍ਰੋਧਿਤ ਹੋ ਕੇ ਬਹੁਤ ਸਾਰੀ ਸੈਨਾ ਇਕੱਠੀ ਕਰ ਕੇ ਚਲ ਪਿਆ।

ਹੈ ਗੈ ਪੈਦਲ ਬਹੁ ਬਿਧਿ ਦਏ ਸੰਘਾਰਿ ਕੈ ॥

है गै पैदल बहु बिधि दए संघारि कै ॥

ਹਾਥੀ, ਘੋੜੇ, ਪੈਦਲ ਆਦਿ ਨੂੰ ਸੰਘਾਰ ਕੇ

ਹੋ ਸੂਰਬੀਰ ਬਾਕਨ ਕੌ ਬਾਨ ਪ੍ਰਹਾਰਿ ਕੈ ॥੫॥

हो सूरबीर बाकन कौ बान प्रहारि कै ॥५॥

ਅਤੇ ਬਾਕੇ ਯੋਧਿਆਂ ਨੂੰ ਤੀਰ ਮਾਰ ਕੇ (ਕਈ ਤਰ੍ਹਾ ਦਾ ਯੁੱਧ ਕੀਤਾ) ॥੫॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਬਜੀ ਭੇਰ ਭਾਰੀ ਮਹਾ ਸੂਰ ਗਾਜੇ ॥

बजी भेर भारी महा सूर गाजे ॥

ਭਾਰੀ ਭੇਰੀ ਵਜੀ ਹੈ ਅਤੇ ਮਹਾਨ ਸੂਰਮੇ ਗੱਜਣ ਲਗੇ ਹਨ।

ਬੰਧੇ ਬੀਰ ਬਾਨਾਨ ਬਾਕੇ ਬਿਰਾਜੇ ॥

बंधे बीर बानान बाके बिराजे ॥

ਸੁੰਦਰ ਸੂਰਮੇ ਬਾਣਾ ਨੂੰ ਬੰਨ੍ਹ ਕੇ ਆ ਬਿਰਾਜੇ ਹਨ।

ਕਿਤੇ ਸੂਲ ਸੈਥੀਨ ਕੇ ਘਾਇ ਘਾਏ ॥

किते सूल सैथीन के घाइ घाए ॥

ਕਿਤੇ ਤ੍ਰਿਸ਼ੂਲਾ ਅਤੇ ਸੈਹਥੀਆਂ ਦੇ ਘਾਓ ਲਗੇ ਹਨ।

ਮਰੇ ਜੂਝਿ ਜਾਹਾਨ ਮਾਨੋ ਨ ਆਏ ॥੬॥

मरे जूझि जाहान मानो न आए ॥६॥

ਜੋ (ਯੁੱਧਭੂਮੀ ਵਿਚ) ਜੂਝ ਮਰੇ ਹਨ, ਉਹ ਮਾਨੋ ਇਸ ਸੰਸਾਰ ਵਿਚ ਆਏ ਹੀ ਨਾ ਹੋਣ ॥੬॥

ਗਜੈ ਰਾਜ ਜੂਝੈ ਕਿਤੇ ਬਾਜ ਮਾਰੇ ॥

गजै राज जूझै किते बाज मारे ॥

ਕਿਤੇ ਹਾਥੀ ਮਾਰੇ ਗਏ ਹਨ ਅਤੇ ਕਿਤੇ ਘੋੜੇ ਮਾਰੇ ਗਏ ਹਨ।

ਕਹੂੰ ਰਾਜ ਘੂਮੈ ਕਹੂੰ ਤਾਜ ਡਾਰੇ ॥

कहूँ राज घूमै कहूँ ताज डारे ॥

ਕਿਤੇ ਰਾਜੇ ਘੁੰਮ ਰਹੇ ਹਨ ਅਤੇ ਕਿਤੇ ਤਾਜ ਪਏ ਹਨ।

ਕਿਤੇ ਪਾਕ ਸਾਹੀਦ ਮੈਦਾਨ ਹੂਏ ॥

किते पाक साहीद मैदान हूए ॥

ਕਿਤਨੇ ਹੀ ਯੁੱਧ-ਭੂਮੀ ਵਿਚ ਸ਼ਹੀਦ ਹੋ ਕੇ ਪਵਿਤ੍ਰ ਹੋ ਗਏ ਹਨ

ਬਸੇ ਸ੍ਵਰਗ ਮੋ ਜਾਇ ਮਾਨੋ ਨ ਮੂਏ ॥੭॥

बसे स्वरग मो जाइ मानो न मूए ॥७॥

ਅਤੇ ਸਵਰਗ ਵਿਚ ਜਾ ਵਸੇ ਹਨ ਮਾਨੋ ਮੋਏ ਹੀ ਨਾ ਹੋਣ ॥੭॥

ਚੌਪਈ ॥

चौपई ॥

ਚੌਪਈ:

ਖੈਰੀ ਜਾਹਿ ਖਗ ਗਹਿ ਮਾਰੈ ॥

खैरी जाहि खग गहि मारै ॥

ਖੈਰੀ ਤਲਵਾਰ ਪਕੜ ਕੇ ਜਿਨ੍ਹਾ ਨੂੰ ਮਾਰਦੀ ਸੀ,

ਗਿਰੈ ਭੂਮਿ ਨ ਰਤੀਕ ਸੰਭਾਰੈ ॥

गिरै भूमि न रतीक संभारै ॥

ਉਹ ਧਰਤੀ ਉਤੇ ਡਿਗ ਪੈਂਦੇ ਸਨ ਅਤੇ ਰਤੀ ਭਰ ਵੀ ਨਹੀਂ ਸੰਭਲਦੇ ਸਨ।

ਸੰਮੀ ਨਿਰਖਿ ਜਾਹਿ ਸਰ ਛੋਰੈ ॥

संमी निरखि जाहि सर छोरै ॥

ਸੰਮੀ ਜਿਸ ਨੂੰ ਵੇਖ ਕੇ ਬਾਣ ਛਡਦੀ ਸੀ,

ਏਕੈ ਬਾਨ ਮੂੰਡ ਅਰਿ ਤੋਰੈ ॥੮॥

एकै बान मूँड अरि तोरै ॥८॥

(ਉਹ) ਇਕੋ ਬਾਣ ਨਾਲ ਵੈਰੀ ਦਾ ਸਿਰ ਪਾੜ ਦਿੰਦੀ ਸੀ ॥੮॥

ਸਵੈਯਾ ॥

सवैया ॥

ਸਵੈਯਾ:

ਖਗ ਪਰੇ ਕਹੂੰ ਖੋਲ ਝਰੇ ਕਹੂੰ ਟੂਕ ਗਿਰੇ ਛਿਤ ਤਾਜਨ ਕੇ ॥

खग परे कहूँ खोल झरे कहूँ टूक गिरे छित ताजन के ॥

ਕਿਤੇ ਤਲਵਾਰਾ ਪਈਆਂ ਹਨ ਕਿਤੇ ਮਿਆਨ ਪਏ ਹਨ, ਕਿਤੇ ਧਰਤੀ ਉਤੇ ਤਾਜਾ ਦੇ ਟੁਕੜੇ ਡਿਗੇ ਪਏ ਹਨ।

ਅਰੁ ਬਾਨ ਕਹੂੰ ਬਰਛੀ ਕਤਹੂੰ ਕਹੂੰ ਅੰਗ ਕਟੇ ਬਰ ਬਾਜਨ ਕੇ ॥

अरु बान कहूँ बरछी कतहूँ कहूँ अंग कटे बर बाजन के ॥

ਕਿਤੇ ਬਾਣ, ਕਿਤੇ ਬਰਛੀਆਂ ਅਤੇ ਕਿਤੇ ਘੋੜਿਆਂ ਦੇ ਅੰਗ ਕਟੇ ਹੋਏ ਪਏ ਹਨ।

ਕਹੂੰ ਬੀਰ ਪਰੈ ਕਹੂੰ ਚੀਰ ਦਿਪੈ ਕਹੂੰ ਸੁੰਡ ਗਿਰੇ ਗਜਰਾਜਨ ਕੇ ॥

कहूँ बीर परै कहूँ चीर दिपै कहूँ सूँड गिरे गजराजन के ॥

ਕਿਤੇ ਸੂਰਮੇ ਪਏ ਹਨ ਕਿਤੇ ਬਸਤ੍ਰ ਸ਼ੋਭ ਰਹੇ ਹਨ ਅਤੇ ਕਿਤੇ ਹਾਥੀਆਂ ਦੇ ਸੁੰਡ ਡਿਗੇ ਪਏ ਹਨ।

ਅਤਿ ਮਾਰਿ ਪਰੀ ਨ ਸੰਭਾਰਿ ਰਹੀ ਸਭ ਭਾਜਿ ਚਲੇ ਸੁਤ ਰਾਜਨ ਕੇ ॥੯॥

अति मारि परी न संभारि रही सभ भाजि चले सुत राजन के ॥९॥

ਬਹੁਤ ਅਧਿਕ ਮਾਰ ਪਈ ਹੈ, (ਕਿਸੇ ਨੂੰ ਕੋਈ) ਸੰਭਾਲ ਨਹੀਂ ਰਹੀ ਹੈ ਅਤੇ ਸਭ ਰਾਜ ਕੁਮਾਰ ਭਜ ਚਲੇ ਹਨ ॥੯॥

ਚੌਪਈ ॥

चौपई ॥

ਚੌਪਈ:

ਕੇਤੇ ਬਿਕਟ ਸੁਭਟ ਕਟਿ ਡਾਰੇ ॥

केते बिकट सुभट कटि डारे ॥

ਕਿਤਨੇ ਹੀ ਭਿਆਨਕ ਸੂਰਮੇ ਕਟ ਦਿੱਤੇ ਗਏ ਹਨ।

ਕੇਤੇ ਕਰੀ ਹਨੇ ਮਤਵਾਰੇ ॥

केते करी हने मतवारे ॥

ਕਈ ਮਸਤ ਹਾਥੀ ਮਾਰੇ ਗਏ ਹਨ।

ਦਲ ਪੈਦਲ ਕੇਤੇ ਰਨ ਘਾਏ ॥

दल पैदल केते रन घाए ॥

ਕਿਤਨੇ ਹੀ ਪੈਦਲ ਰਣ ਵਿਚ ਮਾਰੇ ਗਏ ਹਨ।

ਜਿਯਤ ਬਚੇ ਲੈ ਪ੍ਰਾਨ ਪਰਾਏ ॥੧੦॥

जियत बचे लै प्रान पराए ॥१०॥

ਜੋ ਜੀਉਂਦੇ ਬਚ ਗਏ ਹਨ, ਉਹ ਪ੍ਰਾਣ ਬਚਾ ਕੇ ਭਜ ਗਏ ਹਨ ॥੧੦॥

ਖੈਰੀ ਸੰਮੀ ਜਾਤ ਭਈ ਤਹਾ ॥

खैरी संमी जात भई तहा ॥

ਖੈਰੀ ਅਤੇ ਸੰਮੀ ਉਥੇ ਜਾ ਪਹੁੰਚੀਆਂ

ਠਾਢੋ ਸੈਦ ਖਾਨ ਥੋ ਜਹਾ ॥

ठाढो सैद खान थो जहा ॥

ਜਿਥੇ ਸੈਦ ਖ਼ਾਨ ਖੜੋਤਾ ਸੀ।

ਨਿਜੁ ਹਥਿਯਹਿ ਜੰਜੀਰਹਿ ਡਾਰੇ ॥

निजु हथियहि जंजीरहि डारे ॥

ਆਪਣੇ ਹਾਥੀਆਂ ਦੀਆਂ ਜ਼ੰਜੀਰਾ (ਧਰਤੀ ਉਤੇ) ਸੁਟ ਦਿੱਤੀਆਂ

ਤਹੀ ਜਾਇ ਝਾਰੀ ਤਰਵਾਰੈ ॥੧੧॥

तही जाइ झारी तरवारै ॥११॥

ਅਤੇ ਉਥੇ ਜਾ ਕੇ ਤਲਵਾਰਾ ਝਾੜੀਆਂ ॥੧੧॥

ਖੁਨਸਿ ਖਗ ਖਤ੍ਰਿਯਹਿ ਪ੍ਰਹਾਰਿਯੋ ॥

खुनसि खग खतृयहि प्रहारियो ॥

ਖੁਣਸ ਖਾ ਕੇ ਛਤ੍ਰੀ ਸੂਰਮੇ ਉਤੇ ਤਲਵਾਰ ਦਾ ਵਾਰ ਕੀਤਾ।

ਪ੍ਰਥਮ ਕਰੀ ਕਰ ਕੌ ਕਟਿ ਡਾਰਿਯੋ ॥

प्रथम करी कर कौ कटि डारियो ॥

ਪਹਿਲਾ ਹਾਥੀ ਦੀ ਸੁੰਡ ਕਟ ਦਿੱਤੀ।

ਬਹੁਰਿ ਖਾਨ ਕੌ ਤੇਗ ਚਲਾਈ ॥

बहुरि खान कौ तेग चलाई ॥

ਫਿਰ ਖ਼ਾਨ ਉਤੇ ਖੜਗ ਦਾ ਹਮਲਾ ਕੀਤਾ।

ਗ੍ਰੀਵਾ ਬਚੀ ਨਾਕ ਪਰ ਆਈ ॥੧੨॥

ग्रीवा बची नाक पर आई ॥१२॥

ਗਰਦਨ ਤਾ ਬਚ ਗਈ, ਪਰ ਨੱਕ ਉਤੇ ਆ ਵਜੀ ॥੧੨॥

ਦੋਹਰਾ ॥

दोहरा ॥

ਦੋਹਰਾ:

ਅਟਿਕ ਨਾਕ ਮੈ ਅਸਿ ਰਹਿਯੋ ਗਯੋ ਹਾਥ ਤੇ ਛੂਟਿ ॥

अटिक नाक मै असि रहियो गयो हाथ ते छूटि ॥

ਨੱਕ ਵਿਚ ਤਲਵਾਰ ਅਟਕ ਕੇ ਹੱਥ ਵਿਚੋਂ ਛੁਟ ਗਈ।

ਭੁਜਾ ਅੰਬਾਰੀ ਸੌ ਬਜੀ ਰਹੀ ਬੰਗੁਰਿਯੈ ਟੂਟਿ ॥੧੩॥

भुजा अंबारी सौ बजी रही बंगुरियै टूटि ॥१३॥

(ਉਸ ਇਸਤਰੀ ਦੀ) ਬਾਹ ਹਾਥੀ ਦੀ ਅੰਬਾਰੀ ਨਾਲ ਲਗੀ ਅਤੇ ਵੰਗਾ ਟੁੱਟ ਗਈਆਂ ॥੧੩॥

ਚੌਪਈ ॥

चौपई ॥

ਚੌਪਈ:

ਤਬ ਸੰਮੀ ਸੈਹਥੀ ਸੰਭਾਰੀ ॥

तब संमी सैहथी संभारी ॥

ਤਦ ਸੰਮੀ ਨੇ ਸੈਹਥੀ ਸੰਭਾਲ ਲਈ

ਮਹਾ ਸਤ੍ਰੁ ਕੇ ਉਰ ਮੈ ਮਾਰੀ ॥

महा सत्रु के उर मै मारी ॥

ਅਤੇ ਵੱਡੇ ਵੈਰੀ ਦੀ ਛਾਤੀ ਵਿਚ ਮਾਰੀ।

ਬਰਛਾ ਭਏ ਪਰੋਏ ਉਤਾਰਿਯੋ ॥

बरछा भए परोए उतारियो ॥

ਬਰਛੇ ਵਿਚ ਪਰੋ ਕੇ (ਅੰਬਾਰੀ ਤੋਂ) ਉਤਾਰ ਲਿਆ

ਸਭਨ ਦਿਖਾਇ ਭੂਮ ਪਰ ਮਾਰਿਯੋ ॥੧੪॥

सभन दिखाइ भूम पर मारियो ॥१४॥

ਅਤੇ ਸਭ ਨੂੰ ਵਿਖਾ ਕੇ ਧਰਤੀ ਉਤੇ ਸੁਟ ਦਿੱਤਾ ॥੧੪॥

ਬੰਗੁ ਨਿਹਾਰ ਤ੍ਰਿਯਾ ਪਹਿਚਾਨੀ ॥

बंगु निहार तृया पहिचानी ॥

ਵੰਗਾ ਵੇਖ ਕੇ ਸੈਦ ਖ਼ਾਨ ਨੇ ਇਸਤਰੀ ਨੂੰ ਪਛਾਣਿਆ

ਧੰਨ ਧੰਨ ਸੈਦ ਖਾ ਬਖਾਨੀ ॥

धंन धंन सैद खा बखानी ॥

ਅਤੇ (ਉਸ ਨੂੰ) ਧੰਨ ਧੰਨ ਕਹਿਣ ਲਗਾ।

ਇਨ ਕੇ ਪੇਟ ਪੁਤ੍ਰ ਜੋ ਹ੍ਵੈ ਹੈ ॥

इन के पेट पुत्र जो ह्वै है ॥

ਇਸ ਦੇ ਪੇਟ ਵਿਚੋਂ ਜੋ ਬੱਚਾ ਪੈਦਾ ਹੋਵੇਗਾ,

ਬਾਤਨ ਜੀਤਿ ਲੰਕ ਗੜ ਲੈਹੈ ॥੧੫॥

बातन जीति लंक गड़ लैहै ॥१५॥

ਉਹ ਗੱਲਾ ਗੱਲਾ ਵਿਚ ਹੀ ਲੰਕਾ ਦੇ ਕਿਲ੍ਹੇ ਨੂੰ ਜਿਤ ਲਏਗਾ ॥੧੫॥

ਦੋਹਰਾ ॥

दोहरा ॥

ਦੋਹਰਾ:

ਚੀਰ ਫੌਜ ਗਜ ਫਾਧਿ ਕੈ ਆਨਿ ਕਿਯੋ ਮੁਹਿ ਘਾਇ ॥

चीर फौज गज फाधि कै आनि कियो मुहि घाइ ॥

(ਇਸ ਇਸਤਰੀ ਨੇ) ਫ਼ੌਜ ਨੂੰ ਚੀਰ ਕੇ ਅਤੇ ਹਾਥੀਆਂ ਨੂੰ ਟਪ ਕੇ ਮੇਰੇ ਉਤੇ ਆ ਕੇ ਵਾਰ ਕੀਤਾ ਹੈ।

ਇਨ ਕੌ ਇਹੈ ਇਨਾਮੁ ਹੈ ਭਰਤਾ ਦੇਹੁ ਮਿਲਾਇ ॥੧੬॥

इन कौ इहै इनामु है भरता देहु मिलाइ ॥१६॥

ਇਨ੍ਹਾ ਦਾ ਇਹੀ ਇਨਾਮ ਹੈ ਕਿ ਇਨ੍ਹਾ ਨੂੰ ਪਤੀ ਮਿਲਾ ਦੇਈਏ ॥੧੬॥

ਐਸ ਖਗ ਸਿਰ ਝਾਰਿ ਕੈ ਬਡੇ ਪਖਰਿਯਨ ਘਾਇ ॥

ऐस खग सिर झारि कै बडे पखरियन घाइ ॥

ਇਸ ਤਰ੍ਹਾ ਤਲਵਾਰ ਸਿਰ ਵਿਚ ਝਾੜ ਕੇ, ਵੱਡੇ ਘੋੜ ਸਵਾਰਾ ਨੂੰ ਮਾਰ ਕੇ

ਸੈਨ ਸਕਲ ਅਵਗਾਹਿ ਕੈ ਨਿਜੁ ਪਤਿ ਲਯੌ ਛਨਾਇ ॥੧੭॥

सैन सकल अवगाहि कै निजु पति लयौ छनाइ ॥१७॥

ਅਤੇ ਸਾਰੀ ਫ਼ੌਜ ਨੂੰ ਮਿਧ ਕੇ (ਉਨ੍ਹਾ ਨੇ) ਆਪਣੇ ਪਤੀ ਨੂੰ ਛੁੜਵਾ ਲਿਆ ॥੧੭॥

ਚੌਪਈ ॥

चौपई ॥

ਚੌਪਈ:

ਸੂਰਬੀਰ ਬਹੁ ਭਾਤਿ ਸੰਘਾਰੇ ॥

सूरबीर बहु भाति संघारे ॥

ਸੂਰਬੀਰਾ ਨੂੰ ਬਹੁਤ ਤਰ੍ਹਾ ਮਾਰਿਆ

ਖੇਦਿ ਖੇਤ ਤੇ ਖਾਨ ਨਿਕਾਰੇ ॥

खेदि खेत ते खान निकारे ॥

ਅਤੇ ਖ਼ਾਨਾ ਨੂੰ ਯੁੱਧ-ਭੂਮੀ ਵਿਚ ਖਦੇੜ ਦਿੱਤਾ।

ਨਿਜੁ ਭਰਤਹਿ ਛੁਰਵਾਹਇ ਲਜਾਈ ॥

निजु भरतहि छुरवाहइ ल्याई ॥

ਆਪਣੇ ਪਤੀ ਨੂੰ ਛੁੜਵਾ ਲਿਆਈਆਂ।

ਭਾਤਿ ਭਾਤਿ ਸੋ ਬਜੀ ਬਧਾਈ ॥੧੮॥

भाति भाति सो बजी बधाई ॥१८॥

ਭਾਤ ਭਾਤ ਦੇ ਖ਼ੁਸ਼ੀ ਦੇ ਵਾਜੇ ਵਜਣ ਲਗੇ ॥੧੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸੈਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੪੭॥੨੯੫੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ सैतालीसवो चरित्र समापतम सतु सुभम सतु ॥१४७॥२९५८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੪੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੪੭॥੨੯੫੮॥ ਚਲਦਾ॥

ਚੌਪਈ ॥

चौपई ॥

ਚੌਪਈ:

ਸਹਿਰ ਕਨੌਜ ਕੰਚਨੀ ਰਹੈ ॥

सहिर कनौज कंचनी रहै ॥

ਕਨੌਜ ਨਗਰ ਵਿਚ ਇਕ ਵੇਸਵਾ ਰਹਿੰਦੀ ਸੀ।

ਅਧਿਕ ਰੂਪ ਤਾ ਕੌ ਜਗ ਕਹੈ ॥

अधिक रूप ता कौ जग कहै ॥

ਸੰਸਾਰ ਉਸ ਨੂੰ ਬਹੁਤ ਰੂਪਵਾਨ ਕਹਿੰਦਾ ਸੀ।

ਦੁਰਗ ਦਤ ਰਾਜਾ ਬਸਿ ਭਯੋ ॥

दुरग दत राजा बसि भयो ॥

ਦੁਰਗਾ ਦੱਤ ਨਾ ਦਾ ਰਾਜਾ ਉਸ ਦੇ ਵਸ ਵਿਚ ਹੋ ਗਿਆ

ਰਾਨਿਨ ਡਾਰਿ ਹ੍ਰਿਦੈ ਤੇ ਦਯੋ ॥੧॥

रानिन डारि ह्रदै ते दयो ॥१॥

ਅਤੇ (ਆਪਣੀਆਂ) ਰਾਣੀਆਂ ਨੂੰ ਹਿਰਦੇ ਤੋਂ ਵਿਸਾਰ ਦਿੱਤਾ ॥੧॥

ਰਾਨਿਨ ਬੈਠ ਮੰਤ੍ਰ ਯੌ ਕਯੋ ॥

रानिन बैठ मंतृ यौ कयो ॥

ਰਾਣੀਆਂ ਨੇ ਬੈਠ ਕੇ ਇਹ ਸਲਾਹ ਕੀਤੀ

ਰਾਜਾ ਕਰ ਹਮਰੇ ਤੇ ਗਯੋ ॥

राजा कर हमरे ते गयो ॥

ਕਿ ਰਾਜਾ ਸਾਡੇ ਹੱਥੋਂ ਨਿਕਲ ਗਿਆ ਹੈ।

ਸੋਊ ਜਤਨ ਆਜੁ ਮਿਲਿ ਕਰਿਯੈ ॥

सोऊ जतन आजु मिलि करियै ॥

(ਸਾਨੂੰ) ਉਹੀ ਯਤਨ ਮਿਲ ਕੇ ਕਰਨਾ ਚਾਹੀਦਾ ਹੈ

ਜਾ ਤੇ ਯਾ ਬੇਸ੍ਵਾ ਕੌ ਮਰਿਯੈ ॥੨॥

जा ते या बेस्वा कौ मरियै ॥२॥

ਜਿਸ ਕਰ ਕੇ ਇਸ ਵੇਸਵਾ ਨੂੰ ਮਾਰਿਆ ਜਾਏ ॥੨॥

ਅੜਿਲ ॥

अड़िल ॥

ਅੜਿਲ:

ਬਿਸਨ ਸਿੰਘ ਕੌ ਰਾਣੀ ਲਯੋ ਬੁਲਾਇ ਕੈ ॥

बिसन सिंघ कौ राणी लयो बुलाइ कै ॥

ਰਾਣੀ ਨੇ ਬਿਸਨ ਸਿੰਘ ਨੂੰ ਬੁਲਾਇਆ।

ਕਾਮ ਕੇਲ ਤਾ ਸੌ ਕਿਯ ਪ੍ਰੀਤੁਪਜਾਇ ਕੈ ॥

काम केल ता सौ किय प्रीतुपजाइ कै ॥

ਉਸ ਨਾਲ ਪ੍ਰੇਮ ਪੈਦਾ ਕਰ ਕੇ ਕਾਮ-ਕ੍ਰੀੜਾ ਕੀਤੀ।

ਪੁਨਿ ਤਾ ਸੌ ਯੌ ਬੈਨ ਕਹੇ ਹਿਤ ਮਾਨਿ ਕੈ ॥

पुनि ता सौ यौ बैन कहे हित मानि कै ॥

ਫਿਰ ਉਸ ਨਾਲ ਹਿਤ ਸਹਿਤ ਗੱਲ ਕੀਤੀ

ਹੋ ਮੋਰ ਕਾਰਜਹਿ ਕਰੋ ਹਿਤੂ ਮੁਹਿ ਜਾਨਿ ਕੈ ॥੩॥

हो मोर कारजहि करो हितू मुहि जानि कै ॥३॥

ਕਿ ਮੈਨੂੰ (ਆਪਣਾ) ਹਿਤੂ ਜਾਣ ਕੇ ਮੇਰਾ ਇਕ ਕੰਮ ਜ਼ਰੂਰ ਕਰੋ ॥੩॥

ਪ੍ਰਥਮ ਬਹੁਤ ਧਨ ਯਾ ਬੇਸ੍ਵਾ ਕੌ ਦੀਜਿਯੈ ॥

प्रथम बहुत धन या बेस्वा कौ दीजियै ॥

ਪਹਿਲਾ ਤਾ ਇਸ ਵੇਸਵਾ ਨੂੰ ਬਹੁਤ ਧਨ ਦਿਓ

ਬਹੁਰਿ ਰਾਵ ਦੇਖਤ ਹਿਤ ਯਾ ਸੌ ਕੀਜਿਯੈ ॥

बहुरि राव देखत हित या सौ कीजियै ॥

ਅਤੇ ਫਿਰ ਰਾਜੇ ਦੇ ਵੇਖਦਿਆਂ ਉਸ ਨਾਲ ਪ੍ਰੇਮ ਦਾ ਪ੍ਰਗਟਾਵਾ ਕਰੋ।

ਜਬ ਰਾਜਾ ਸੌ ਯਾ ਕੌ ਨੇਹੁ ਤੁਰਾਇਯੈ ॥

जब राजा सौ या कौ नेहु तुराइयै ॥

ਜਦ ਇਸ ਦਾ ਰਾਜੇ ਨਾਲੋਂ ਪ੍ਰੇਮ ਟੁਟ ਜਾਵੇ

ਹੋ ਬਹੁਰਿ ਆਪਨੇ ਧਾਮ ਬੋਲਿ ਇਹ ਘਾਇਯੈ ॥੪॥

हो बहुरि आपने धाम बोलि इह घाइयै ॥४॥

ਤਾ ਫਿਰ ਇਸ ਨੂੰ ਆਪਣੇ ਘਰ ਬੁਲਾ ਕੇ ਮਾਰ ਦਿਓ ॥੪॥

ਪ੍ਰਥਮ ਦਰਬੁ ਬੇਸ੍ਵਾ ਕਹ ਦਯੋ ਬਨਾਇ ਕੈ ॥

प्रथम दरबु बेस्वा कह दयो बनाइ कै ॥

ਪਹਿਲਾ ਤਾ ਵੇਸਵਾ ਨੂੰ ਬਹੁਤ ਸਾਰਾ ਧਨ ਦਿੱਤਾ।

ਪੁਨਿ ਤਾ ਸੌ ਰਤਿ ਮਾਨੀ ਪ੍ਰੀਤੁਪਜਾਇ ਕੈ ॥

पुनि ता सौ रति मानी प्रीतुपजाइ कै ॥

ਫਿਰ ਪ੍ਰੇਮ ਪੈਦਾ ਕਰ ਕੇ ਉਸ ਨਾਲ ਰਤੀ-ਕ੍ਰੀੜਾ ਕੀਤੀ।

ਜਬ ਤਾ ਕੋ ਨ੍ਰਿਪ ਲੀਨੋ ਸਦਨ ਬੁਲਾਇ ਕੈ ॥

जब ता को न्रिप लीनो सदन बुलाइ कै ॥

ਜਦ ਰਾਜੇ ਨੇ ਉਸ (ਵੇਸਵਾ) ਨੂੰ ਸਦਨ (ਅਥਵਾ ਸਭਾ) ਵਿਚ ਬੁਲਾਇਆ

ਹੋ ਤੌਨ ਸਭਾ ਮੈ ਬੈਠਿਯੋ ਸੋਊ ਆਇ ਕੈ ॥੫॥

हो तौन सभा मै बैठियो सोऊ आइ कै ॥५॥

ਤਾ ਉਹ (ਬਿਸ਼ਨ ਸਿੰਘ) ਵੀ ਉਸ ਸਭਾ ਵਿਚ ਆ ਕੇ ਬੈਠ ਗਿਆ ॥੫॥

ਬਿਸਨ ਸਿੰਘ ਤਿਹ ਕਹਿਯੋ ਕਛੂ ਮੁਸਕਾਇ ਕੈ ॥

बिसन सिंघ तिह कहियो कछू मुसकाइ कै ॥

ਬਿਸ਼ਨ ਸਿੰਘ ਨੇ ਕੁਝ ਹਸ ਕੇ ਉਸ ਨੂੰ ਕਿਹਾ

ਬਹੁਰਿ ਸਾਰਤੈ ਕਰੀ ਨ੍ਰਿਪਹਿ ਦਿਖਰਾਇ ਕੈ ॥

बहुरि सारतै करी न्रिपहि दिखराइ कै ॥

ਅਤੇ ਫਿਰ ਰਾਜੇ ਨੂੰ ਵਿਖਾਉਂਦੇ ਹੋਇਆਂ ਇਸ਼ਾਰੇ ਕੀਤੇ।

ਯਾ ਮੂਰਖ ਨ੍ਰਿਪ ਕੌ ਨਹਿ ਦੇਸੀ ਦੀਜਿਯੈ ॥
या मूरख नृप कौ नहि देसी दीजियै ॥
ਇਸ ਮੂਰਖ ਰਾਜੇ ਨੂੰ ਹੋਰ ਹਾਵ ਭਾਵ ('ਦੇਸੀ') ਨਾ ਵਿਖਾ।

ਹੋ ਯਾ ਸੌ ਨੇਹੁ ਬਢਾਇ ਨ ਯਾ ਕੋ ਕੀਜਿਯੈ ॥੬॥
हो या सौ नेहु बढाइ न या को कीजियै ॥६॥
ਇਸ ਨਾਲ ਪ੍ਰੇਮ ਵਧਾ ਕੇ ਅਜਿਹਾ ਨਾ ਕਰ ॥੬॥

ਚੌਪਈ ॥
चौपई ॥
ਚੌਪਈ:

ਤਬ ਰਾਨੀ ਨ੍ਰਿਪ ਚਲਿ ਆਈ ॥
तब रानी नृप चलि आई ॥
ਤਦ ਰਾਣੀ ਰਾਜੇ ਕੋਲ ਚਲ ਕੇ ਆ ਗਈ

ਸਕਲ ਭੇਦ ਤਿਹ ਦਿਯੋ ਬਤਾਈ ॥
सकल भेद तिह दियो बताई ॥
ਅਤੇ ਉਸ ਨੂੰ ਸਾਰੀ ਗੱਲ ਦਸ ਦਿੱਤੀ।

ਤੁਹਿ ਦੇਖਤ ਦੇਸੀ ਉਹਿ ਦਈ ॥
तुहि देखत देसी उहि दई ॥
ਤੁਹਾਡੇ ਵੇਖਦੇ ਹੋਇਆਂ ਉਹ ਹਾਵ-ਭਾਵ ਉਸ ਨੂੰ ਦਿਖਾ ਰਹੀ ਹੈ।

ਤੋਰੀ ਪ੍ਰੀਤਿ ਕਹਾ ਇਹ ਭਈ ॥੭॥
तोरी प्रीति कहा इह भई ॥७॥
ਤੇਰੀ ਇਸ ਨਾਲ ਕਿਹੋ ਜਿਹੀ ਪ੍ਰੀਤ ਹੈ ॥੭॥

ਦੋਹਰਾ ॥

ਦੋਹਰਾ ॥

ਦੋਹਰਾ:

ਤੁਹਿ ਦੇਖਤ ਇਨ ਉਹਿ ਦਈ ਦੇਸੀ ਸੁਨੁ ਮਹਾਰਾਜ ॥

तुहि देखत इन उहि दई देसी सुनु महाराज ॥

ਹੇ ਮਹਾਰਾਜ! ਸੁਣੋ, ਤੁਹਾਡੇ ਵੇਖਦੇ ਹੋਇਆਂ ਇਸ ਨੇ ਹਾਵ-ਭਾਵ ਉਸ ਨੂੰ ਵਿਖਾਏ ਹਨ।

ਤਾ ਤੇ ਤੁਮਰੋ ਯਾ ਭਏ ਹਿਤ ਕੀਨੋ ਕਿਹ ਕਾਜ ॥੮॥

ता ते तुमरो या भए हित कीनो किह काज ॥८॥

ਤਾ ਫਿਰ ਇਸ ਨਾਲ ਕੀਤਾ ਪਿਆਰ ਕਿਸ ਕੰਮ ਦਾ ॥੮॥

ਬੇਸ੍ਵਾ ਤੁਮ ਕੌ ਭਾਵਈ ਤ੍ਯਾਗ ਕਰਿਯੋ ਤੈ ਮੋਹਿ ॥

बेस्वा तुम कौ भावई त्याग करियो तै मोहि ॥

ਵੇਸਵਾ ਤੁਹਾਨੂੰ ਚੰਗੀ ਲਗਦੀ ਹੈ ਅਤੇ ਮੈਨੂੰ ਤਿਆਗ ਦਿੱਤਾ ਹੈ।

ਔਰ ਪੁਰਖੁ ਤਾ ਕੌ ਰੁਚੈ ਲਾਜ ਨ ਲਾਗਤ ਤੋਹਿ ॥੯॥

और पुरखु ता कौ रुचै लाज न लागत तोहि ॥९॥

ਉਸ ਨੂੰ ਹੋਰ ਮਰਦ ਚੰਗਾ ਲਗਦਾ ਹੈ, ਕੀ ਤੁਹਾਨੂੰ ਲਾਜ ਨਹੀਂ ਲਗਦੀ ॥੯॥

ਚੌਪਈ ॥

चौपई ॥

ਚੌਪਈ:

ਜੌ ਇਨ ਕੇ ਰਾਖੇ ਪਤਿ ਪੈਯੈ ॥

जौ इन के राखे पति पैयै ॥

ਜੇ ਇਸ (ਵੇਸਵਾ) ਨੂੰ ਘਰ ਵਿਚ ਰਖਣ ਨਾਲ ਇਜ਼ਤ ('ਪਤਿ') ਮਿਲਦੀ ਹੈ

ਤੌ ਬਰਾਗਿਨਿਨ ਕ੍ਯੋ ਗ੍ਰਿਹ ਲ੍ਯੈਯੈ ॥

तौ बरागिनिन क्यो गृह ल्यैयै ॥

ਤਾ (ਫਿਰ) ਸ੍ਰੇਸ਼ਠ ਇਸਤਰੀਆਂ ('ਬਰਾਗਿਨਿਨ') ਨੂੰ ਘਰ ਵਿਚ ਕਿਉਂ ਲਿਆਂਦਾ ਜਾਏ।

ਟਟੂਅਹਿ ਚੜਿ ਜੀਤੇ ਸੰਗ੍ਰਾਮਾ ॥

टटूअहि चड़ि जीते संग्रामा ॥

ਜੇ ਟਟੂ ਉਤੇ ਚੜ੍ਹ ਕੇ ਜੰਗ ਜਿਤੀ ਜਾ ਸਕੇ,

ਕੋ ਖਰਚੈ ਤਾਜੀ ਪੈ ਦਾਮਾ ॥੧੦॥

को खरचै ताजी पै दामा ॥१०॥

ਤਾ ਫਿਰ ਘੋੜਿਆਂ ਉਤੇ ਪੈਸੇ ਖ਼ਰਚਣ ਦੀ ਕੀ ਲੋੜ ਹੈ ॥੧੦॥

ਦੋਹਰਾ ॥

दोहरा ॥

ਦੋਹਰਾ:

ਇਨ ਬੇਸ੍ਵਨਿ ਕੌ ਲਾਜ ਨਹਿ ਨਹਿ ਜਾਨਤ ਰਸ ਰੀਤਿ ॥

इन बेस्वनि कौ लाज नहि नहि जानत रस रीति ॥

ਇਨ੍ਹਾ ਵੇਸਵਾਵਾ ਨੂੰ (ਕਿਸੇ ਤਰ੍ਹਾ ਦੀ) ਕੋਈ ਲਾਜ ਨਹੀਂ ਹੈ ਅਤੇ ਨਾ ਹੀ ਪ੍ਰੇਮ ਦੀ ਰੀਤ ਨੂੰ ਜਾਣਦੀਆਂ ਹਨ।

ਰਾਵ ਛੋਰਿ ਰੰਕਹਿ ਭਜਹਿ ਪੈਸਨ ਕੀ ਪਰਤੀਤ ॥੧੧॥

राव छोरि रंकहि भजहि पैसन की परतीत ॥११॥

ਇਹ ਪੈਸਿਆਂ ਲਈ ਰਾਜਿਆਂ ਨੂੰ ਛਡ ਕੇ ਰੰਕਾ ਨਾਲ ਰਮਣ ਕਰ ਸਕਦੀਆਂ ਹਨ ॥੧੧॥

ਅੜਿਲ ॥

अड़िल ॥

ਅੜਿਲ:

ਤੁਮ ਸੇਤੀ ਬਾਹਰ ਕੋ ਨੇਹ ਜਤਾਵਈ ॥

तुम सेती बाहर को नेह जतावई ॥

ਇਹ ਤੁਹਾਡੇ ਨਾਲ ਬਾਹਰੋਂ ਪ੍ਰੇਮ ਪ੍ਰਗਟ ਕਰਦੀ ਹੈ,

ਨਿਜੁ ਹਿਤ ਵਾ ਕੇ ਸੰਗ ਟਕਾ ਜੋ ਲ੍ਯਾਵਈ ॥

निजु हित वा के संग टका जो ल्यावई ॥

ਪਰ (ਇਸ ਦਾ) ਆਪਣਾ ਹਿਤ ਉਸ ਨਾਲ ਹੈ ਜੋ ਧਨ ਲਿਆਉਂਦਾ ਹੈ।

ਔਰ ਸਦਨ ਮੌ ਜਾਤ ਜੁ ਯਾਹਿ ਬਤਾਇਯੈ ॥

और सदन मौ जात जु याहि बताइयै ॥

ਜੇ ਦਸ ਦਿੱਤਾ ਜਾਏ ਕਿ ਇਹ ਕਿਸੇ ਹੋਰ ਦੇ ਘਰ ਜਾਂਦੀ ਹੈ,

ਹੋ ਤਬ ਰਾਜਾ ਜੂ ਇਹ ਕਹ ਲੀਕ ਲਗਾਇਯੈ ॥੧੨॥

हो तब राजा जू इह कह लीक लगाइयै ॥१२॥

ਤਦ ਹੇ ਰਾਜਨ! ਇਸ ਦੇ ਸੰਬੰਧ ਤੇ ਲਕੀਰ ਹੀ ਫੇਰ ਦੇਣੀ ਚਾਹੀਦੀ ਹੈ (ਅਰਥਾਤ ਸੰਬੰਧ ਖ਼ਤਮ ਕਰ ਦੇਣਾ ਚਾਹੀਦਾ ਹੈ) ॥੧੨॥

ਦੋਹਰਾ ॥

दोहरा ॥

ਦੋਹਰਾ:

ਇਤ ਰਾਨੀ ਰਾਜਾ ਭਏ ਐਸ ਕਹਿਯੋ ਸਮੁਝਾਇ ॥

इत रानी राजा भए ऐस कहियो समुझाइ ॥

ਇਧਰ ਰਾਣੀ ਨੇ ਰਾਜੇ ਨੂੰ ਇਸ ਤਰ੍ਹਾ ਕਹਿ ਕੇ ਸਮਝਾਇਆ

ਮਨੁਛ ਪਠੈ ਉਤ ਜਾਰ ਕੋ ਬੇਸ੍ਵਾ ਲਈ ਬੁਲਾਇ ॥੧੩॥

मनुछ पठै उत जार को बेस्वा लई बुलाइ ॥१३॥

ਅਤੇ ਉਧਰ ਉਸ ਯਾਰ ਵਲੋਂ ਬੰਦਾ ਭੇਜ ਕੇ ਵੇਸਵਾ ਨੂੰ ਬੁਲਵਾ ਲਿਆ ॥੧੩॥

ਚੌਪਈ ॥

चौपई ॥

ਚੌਪਈ:

ਜਬ ਬੇਸ੍ਵਾ ਤਾ ਕੇ ਘਰ ਗਈ ॥

जब बेस्वा ता के घर गई ॥

ਜਦ ਵੇਸਵਾ ਉਸ (ਯਾਰ) ਦੇ ਘਰ ਗਈ

ਰਨਿਯਹਿ ਆਨਿ ਸਖੀ ਸੁਧਿ ਦਈ ॥

रनियहि आनि सखी सुधि दई ॥

ਤਾ ਰਾਣੀ ਨੂੰ ਸਖੀ ਨੇ ਆ ਕੇ ਦਸਿਆ।

ਨਿਜੁ ਪਤਿ ਕੌ ਲੈ ਚਰਿਤਿ ਦਿਖਾਇਯੋ ॥

निजु पति कौ लै चरिति दिखाइयो ॥

(ਰਾਣੀ ਨੇ) ਆਪਣੇ ਪਤੀ ਨੂੰ ਉਸ ਦਾ ਚਰਿਤ੍ਰ ਵਿਖਾ ਦਿੱਤਾ

ਨ੍ਰਿਪ ਧ੍ਰਿਗ ਚਿਤ ਆਪਨ ਠਹਰਾਯੋ ॥੧੪॥

नृप धृग चित आपन ठहरायो ॥१४॥

ਅਤੇ ਰਾਜੇ ਨੇ ਆਪਣੇ ਚਿਤ ਨੂੰ ਧਿਕਾਰਿਆ ॥੧੪॥

ਦੋਹਰਾ ॥

दोहरा ॥

ਦੋਹਰਾ:

ਮੈ ਜਾ ਕੌ ਧਨੁ ਅਮਿਤ ਦੈ ਕਰੀ ਆਪਨੀ ਯਾਰ ॥

मै जा कौ धनु अमित दै करी आपनी यार ॥

(ਰਾਜਾ ਸੋਚਣ ਲਗਾ) ਜਿਸ ਨੂੰ ਮੈਂ ਬੇਸ਼ੁਮਾਰ ਧਨ ਦੇ ਕੇ ਆਪਣਾ ਮਿਤਰ ਬਣਾਇਆ ਸੀ,

ਤਿਨ ਪੈਸਨ ਹਿਤ ਤਜਾਗ ਮੁਹਿ ਅਨਤੈ ਕਿਯੋ ਪਾ੍ਰ ॥੧੫॥

तिन पैसन हित त्याग मुहि अनतै कियो पा्र ॥१५॥

ਉਸ ਨੇ ਪੈਸਿਆਂ ਲਈ ਮੈਨੂੰ ਤਿਆਗ ਕੇ ਹੋਰ ਨੂੰ ਪਿਆਰ ਕਰ ਲਿਆ ਹੈ ॥੧੫॥

ਅੜਿਲ ॥

ਅੜਿ੍ਲ ॥

ਅੜਿਲ:

ਬੇਸ੍ਵਾ ਬਾਹਰ ਆਈ ਕੇਲ ਕਮਾਇ ਕੈ ॥

बेस्वा बाहर आई केल कमाइ कै ॥

ਜਦ (ਯਾਰ ਨਾਲ) ਪ੍ਰੇਮ-ਕ੍ਰੀੜਾ ਕਰ ਕੇ ਵੇਸਵਾ ਬਾਹਰ ਆਈ

ਰਾਵ ਲਰਿਕਵਾ ਦਏ ਬਹੁਤ ਚਿਮਟਾਇ ਕੈ ॥

राव लरिकवा दए बहुत चिमटाइ कै ॥

ਤਾ ਰਾਜੇ ਨੇ ਉਸ ਦੇ ਪਿਛੇ ਕਈ ਲੜਕੇ ਲਗਾ ਦਿੱਤੇ।

ਕੇਲ ਕਰਤ ਮਰਿ ਗਈ ਤਵਨ ਦੁਖ ਪਾਇਯੋ ॥

केल करत मरि गई तवन दुख पाइयो ॥

ਉਨ੍ਹਾ ਨਾਲ (ਜ਼ਬਰਦਸਤੀ) ਕਾਮ-ਕ੍ਰੀੜਾ ਕਰਦਿਆਂ ਦੁਖ ਪਾ ਕੇ (ਉਹ) ਮਰ ਗਈ।

ਹੋ ਕੈਸੁ ਪੇਸਨੀ ਰਾਨੀ ਚਰਿਤ ਬਨਾਇਯੋ ॥੧੬॥

हो कैसु पेसनी रानी चरित बनाइयो ॥१६॥

ਰਾਣੀ ਨੇ ਵੇਸਵਾ (ਨੂੰ ਗਲੋਂ ਲਾਹਣ ਲਈ) ਕਿਸ ਤਰ੍ਹਾ ਦਾ ਚਰਿਤ੍ਰ ਬਣਾਇਆ ॥੧੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਤਾਲੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੪੮॥੨੯੭੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ अठतालीसवो चरित्र समापतम सतु सुभम सतु ॥१४८॥२९७४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੧੪੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੪੮॥੨੯੭੪॥ ਚਲਦਾ॥

ਚੌਪਈ ॥

चौपई ॥

ਚੌਪਈ:

ਪਰਬਤ ਸਿੰਘ ਪੋਸਤੀ ਰਹੈ ॥

परबत सिंघ पोसती रहै ॥

ਪਰਬਤ ਸਿੰਘ ਨਾ ਦਾ ਇਕ ਪੋਸਤੀ ਰਹਿੰਦਾ ਸੀ।

ਪਾਚਿਸਤ੍ਰੀ ਜਾ ਕੇ ਜਗ ਕਹੈ ॥

पाचिसत्री जा के जग कहै ॥

ਉਸ ਦੇ (ਘਰ) ਪੰਜ ਇਸਤਰੀਆਂ ਦਸੀਆਂ ਜਾਦੀਆਂ ਸਨ।

ਪੋਸਤ ਪਿਯਤ ਕਬਹੂੰ ਨ ਅਘਾਵੈ ॥

पोसत पियत कबहूँ न अघावै ॥

ਉਹ ਪੋਸਤ ਪੀਂਦਿਆਂ ਕਦੇ ਤ੍ਰਿਪਤ ਨਹੀਂ ਹੁੰਦਾ ਸੀ।

ਤਾ ਕੌ ਕਵਨ ਮੋਲ ਲੈ ਪ੍ਰਯਾਵੈ ॥੧॥

ता कौ कवन मोल लै प्रयावै ॥१॥

ਉਸ ਨੂੰ ਭਲਾ ਕੌਣ ਮੁਲ ਲੈ ਕੇ (ਪੋਸਤ) ਪਿਲਾਵੇ ॥੧॥

ਇਕ ਦਿਨ ਟੂਟਿ ਅਮਲ ਤਿਹ ਗਯੋ ॥

इक दिन टूटि अमल तिह गयो ॥

ਇਕ ਦਿਨ ਉਸ ਦਾ ਅਮਲ ਟੁੱਟ ਗਿਆ।

ਅਧਿਕ ਦੁਖੀ ਤਬ ਹੀ ਸੋ ਭਯੋ ॥

अधिक दुखी तब ही सो भयो ॥

ਤਦ ਹੀ ਉਹ ਬਹੁਤ ਦੁਖੀ ਹੋ ਗਿਆ।

ਤਬ ਪਾਚੋ ਇਸਤ੍ਰਿਨ ਸੁਨਿ ਪਯੋ ॥

तब पाचो इसतृन सुनि पयो ॥

ਤਦ ਪੰਜਾ ਇਸਤਰੀਆਂ ਨੇ ਸੁਣਿਆ (ਕਿ ਉਸ ਦਾ ਅਮਲ ਟੁੱਟ ਗਿਆ ਹੈ)

ਖੋਜਿ ਰਹੀ ਗ੍ਰਿਹ ਕਛੂ ਨ ਲਹਿਯੋ ॥੨॥

खोजि रही गृह कछू न लहियो ॥२॥

ਤਾ ਘਰੋਂ ਲਭਣ ਤੇ ਵੀ ਉਨ੍ਹਾ ਨੂੰ ਕੁਝ ਨਾ ਮਿਲਿਆ ॥੨॥

ਤਬ ਪਾਚੋ ਮਿਲਿ ਮਤੋ ਬਿਚਾਰਿਯੋ ॥

तब पाचो मिलि मतो बिचारियो ॥

ਤਦ ਪੰਜਾ ਨੇ ਮਿਲ ਕੇ ਮਤਾ ਪਕਾਇਆ

ਊਪਰ ਖਾਟ ਦੁਖਿਤ ਸੋ ਡਾਰਿਯੋ ॥

ऊपर खाट दुखित सो डारियो ॥

ਅਤੇ ਉਸ ਦੁਖਿਆਰੇ ਨੂੰ ਮੰਜੀ ਉਤੇ ਲਿਟਾ ਦਿੱਤਾ।

ਇਨ ਗਾਡਨ ਲੈ ਚਲੈ ਉਚਾਰਿਯੋ ॥

इन गाडन लै चलै उचारियो ॥

(ਉਨ੍ਹਾ ਨੇ) ਕਿਹਾ ਇਸ ਨੂੰ ਕਿਤੇ ਦਬਣ ਲੈ ਚਲੀਏ,

ਨਿਜੁ ਮਨ ਯਹੇ ਤ੍ਰਿਯਾਨ ਬਿਚਾਰਿਯੋ ॥੩॥

निजु मन यहे तृयान बिचारियो ॥३॥

ਉਨ੍ਹਾ ਇਸਤਰੀਆਂ ਨੇ ਮਨ ਵਿਚ ਵਿਚਾਰ ਕਰ ਕੇ ਕਿਹਾ ॥੩॥

ਅੜਿਲ ॥

अड़िल ॥

ਅੜਿਲ:

ਡੰਡਕਾਰ ਕੇ ਬੀਚ ਜਬੈ ਤ੍ਰਿਯ ਵੈ ਗਈ ॥

डंडकार के बीच जबै तृय वै गई ॥

ਜਦ ਉਹ ਇਸਤਰੀਆਂ ਉਜਾੜ ('ਡੰਡਕਾਰ') ਵਿਚ ਗਈਆਂ

ਮਾਰਗ ਮਹਿ ਗਡਹਾ ਗਹਿਰੋ ਨਿਰਖਤ ਭਈ ॥

मारग महि गडहा गहिरो निरखत भई ॥

ਤਾ ਉਨ੍ਹਾ ਨੇ ਰਸਤੇ ਵਿਚ ਇਹ ਡੂੰਘਾ ਟੋਆ ਵੇਖਿਆ।

ਆਵਤ ਲਖੇ ਬਟਊਆ ਧਨ ਲੀਨੇ ਘਨੋ ॥

आवत लखे बटऊआ धन लीने घनो ॥

(ਇਸ ਦੇ ਨਾਲ ਹੀ ਉਨ੍ਹਾ ਨੇ) ਬਹੁਤ ਸਾਰਾ ਧਨ ਲਿਆਉਂਦੇ ਹੋਏ ਰਾਹੀ ਵੇਖੇ।

ਹੋ ਕਹਿਯੋ ਹਮਾਰੋ ਸੌਦੋ ਅਬ ਆਛੇ ਬਨੋ ॥੪॥

हो कहियो हमारो सौदो अब आछे बनो ॥४॥

(ਉਨ੍ਹਾ ਨੇ) ਸੋਚਿਆ ਕਿ ਹੁਣ ਸਾਡਾ ਸੌਦਾ ਚੰਗਾ ਬਣੇਗਾ ॥੪॥

ਸੁਨਹੋ ਬੀਰ ਬਟਾਊ ਬਾਤ ਬਲੋਚ ਸਭ ॥

सुनहो बीर बटाऊ बात बलोच सभ ॥

ਹੇ ਸਾਡੇ ਬਲੋਚ ਭਰਾਵੋ! ਸਾਡੀ ਗੱਲ ਸੁਣੋ।

ਪਿਯ ਗਾਡਨ ਕੇ ਹੇਤ ਇਹਾ ਆਈ ਹਮ ਸਭ ਅਬ ॥

पिय गाडन के हेत इहा आई हम सभ अब ॥

ਅਸੀਂ ਸਾਰੀਆਂ ਇਥੇ ਹੁਣ ਆਪਣੇ ਪਿਆਰੇ ਪਤੀ ਨੂੰ ਦਬਣ ਆਈਆਂ ਹਾ।

ਯਾ ਸੌ ਆਨਿ ਜਨਾਜੋ ਅਬੈ ਸਵਾਰਿਯੈ ॥

या सौ आनि जनाजो अबै सवारियै ॥

ਇਸ ਦੇ ਜਨਾਜ਼ੇ (ਅਰਥੀ) ਨੂੰ ਹੁਣ ਚੰਗੀ ਤਰ੍ਹਾ ਸੰਵਾਰ ਦਿਓ

ਹੋ ਹਮਰੇ ਗੁਨ ਔਗੁਨ ਨ ਹ੍ਰਿਦੈ ਬਿਚਾਰਿਯੈ ॥੫॥

हो हमरे गुन औगुन न हृदै बिचारियै ॥५॥

ਅਤੇ ਸਾਡੇ ਗੁਣਾ ਔਗੁਣਾ ਨੂੰ ਮਨ ਵਿਚ ਨਾ ਵਿਚਾਰੋ ॥੫॥

ਉਸਟਨ ਤੇ ਸਭ ਉਤਰਿ ਬਲੋਚ ਤਹਾ ਗਏ ॥

उसटन ते सभ उतरि बलोच तहा गए ॥

ਊਠਾ ਤੋਂ ਉਤਰ ਕੇ ਸਾਰੇ ਬਲੋਚ ਉਥੇ ਗਏ।

ਨੀਤ ਖੈਰ ਕੀ ਫਾਤਯਾ ਦੇਤ ਊਹਾ ਭਏ ॥

नीत खैर की फातया देत ऊहा भए ॥

ਉਥੇ ਖ਼ੈਰਾਤ ਦਾ ਫ਼ਾਤਿਆ ਪੜ੍ਹਨ ਵਾਸਤੇ ਆ ਗਏ।

ਤਾ ਕੋ ਪਰੇ ਸੁਮਾਰ ਮ੍ਰਿਤਕ ਕੀ ਜਯੋਂ ਨਿਰਖ ॥

ता को परे सुमार मृतक की ज्यों निरख ॥

(ਤਦ) ਉਸ ਨੂੰ ਮੁਰਦਿਆਂ ਵਾਗ ਪਏ ਹੋਇਆਂ ਵੇਖ ਕੇ

ਹੋ ਨਿਕਟ ਇਸਥਿਤਹ ਭਏ ਗੜਾ ਕੋ ਗੋਰ ਲਖਿ ॥੬॥

हो निकट इसथितह भए गड़ा को गोर लखि ॥६॥

ਟੋਏ ਨੂੰ ਕਬਰ ਸਮਝ ਕੇ ਕੋਲ ਖੜੋ ਗਏ ॥੬॥

ਲੀਨੀ ਖਾਟ ਉਠਾਇ ਮ੍ਰਿਤਕ ਤਿਹ ਜਾਨਿ ਕੈ ॥

लीनी खाट उठाइ मृतक तिह जानि कै ॥

ਉਨ੍ਹਾ ਨੇ ਉਸ ਨੂੰ ਮੋਇਆ ਹੋਇਆ ਸਮਝ ਕੇ ਉਸ ਦੀ ਮੰਜੀ ਚੁਕ ਲਈ।

ਸਕਿਯੋ ਨ ਭੇਦ ਅਭੇਦ ਕਛੂ ਪਹਿਚਾਨਿ ਕੈ ॥

सकियो न भेद अभेद कछू पहिचानि कै ॥

ਉਸ ਦੇ ਭੇਦ ਅਭੇਦ ਨੂੰ ਕੁਝ ਵੀ ਸਮਝ ਨਾ ਸਕੇ।

ਜਬ ਤਾ ਪੈ ਸਭ ਹੀ ਇਸਥਿਤ ਭੇ ਆਇ ਕੈ ॥

जब ता पै सभ ही इसथित भे आइ कै ॥

ਜਦ ਉਹ ਸਾਰੇ (ਟੋਏ ਕੋਲ) ਆ ਕੇ ਖੜੋ ਗਏ

ਹੋ ਡਾਰਿ ਫਾਸਿਯਨ ਗਡਹੇ ਦਏ ਗਿਰਾਇ ਕੈ ॥੭॥

हो डारि फासियन गडहे दए गिराइ कै ॥७॥

(ਤਾ ਉਨ੍ਹਾ ਇਸਤਰੀਆਂ ਨੇ ਉਨ੍ਹਾ ਦੇ) ਗਲ ਵਿਚ ਫਾਹੀਆਂ ਪਾ ਕੇ ਟੋਏ ਵਿਚ ਸੁਟ ਦਿੱਤਾ ॥੭॥

ਏਕ ਗਾਵ ਤੇ ਦੌਰਿ ਆਫੂ ਲਯਾਵਤਿ ਭਈ ॥

एक गाव ते दौरि आफू ल्यावति भई ॥

ਇਕ (ਇਸਤਰੀ) ਦੌੜ ਕੇ ਪਿੰਡ ਤੋਂ ਅਫ਼ੀਮ ਲੈ ਆਈ।

ਏਕ ਪੁਕਾਰਤ ਊਚ ਚਲੀ ਕੋਸਕ ਗਈ ॥

एक पुकारत ऊच चली कोसक गई ॥

ਇਕ ਉੱਚੀ ਰੌਲਾ ਪਾਦੀ ਹੋਈ ਇਕ ਕੋਹ ਦੂਰ ਚਲੀ ਗਈ।

ਬਹੁ ਲੋਗਨ ਕੌ ਲਯਾਇ ਸੁ ਉਨ ਕੌ ਘਾਇ ਕੈ ॥

बहु लोगन कौ ल्याइ सु उन कौ घाइ कै ॥

ਉਨ੍ਹਾ (ਰਾਹੀਆਂ ਨੂੰ) ਮਾਰ ਕੇ ਬਹੁਤ ਸਾਰੇ ਲੋਕਾ ਨੂੰ ਲੈ ਆਈ।

ਹੋ ਕਹਿ ਫਾਸਿਨ ਪਤਿ ਹਨੇ ਦਏ ਦਿਖਰਾਇ ਕੈ ॥੮॥

हो कहि फासिन पति हने दए दिखराइ कै ॥८॥

ਅਤੇ ਵਿਖਾ ਦਿੱਤਾ ਕਿ ਸਾਡੇ ਪਤੀਆਂ ਨੂੰ ਫਾਹੀਆਂ ਪਾ ਕੇ ਮਾਰ ਦਿੱਤਾ ਗਿਆ ਹੈ ॥੮॥

ਚੌਪਈ ॥

चौपई ॥

ਚੌਪਈ:

ਪੰਚ ਇਸਤ੍ਰੀ ਤਿਨ ਜੁਤ ਆਈ ॥

पंच इसत्री तिन जुत आई ॥

ਪੰਜੇ ਇਸਤਰੀਆਂ ਉਨ੍ਹਾ (ਲੋਕਾ) ਕੋਲ ਆਈਆਂ

ਧਨਵੰਤੀ ਅਤਿ ਠਗਨ ਤਕਾਈ ॥

धनवंती अति ठगन तकाई ॥

ਠਗਾ ਨੂੰ (ਇਹ) ਬਹੁਤ ਧਨਵਾਨ ਲਗੇ।

ਪੰਚਨ ਕੇ ਫਾਸੀ ਗਹਿ ਡਾਰੀ ॥

पंचन के फासी गहि डारी ॥

(ਲੁਟੇਰਿਆਂ ਨੇ ਸਾਡੇ) ਪੰਜ ਪਤੀਆਂ ਨੂੰ ਫਾਸੀ ਲਾ ਦਿੱਤਾ

ਹਮ ਪਾਚੋ ਰਹਿ ਗਈ ਬਿਚਾਰੀ ॥੯॥

हम पाचो रहि गई बिचारी ॥९॥

ਅਤੇ (ਹੁਣ) ਅਸੀਂ ਪੰਜ ਵਿਚਾਰੀਆਂ ਰਹਿ ਗਈਆਂ ਹਾ ॥੯॥

ਦੋਹਰਾ ॥

दोहरा ॥

ਦੋਹਰਾ:

ਪਤਿ ਮਾਰੇ ਫਾਸਿਨ ਠਗਨ ਸਾਥੀ ਰਹਿਯੋ ਨ ਕੋਇ ॥

पति मारे फासिन ठगन साथी रहियो न कोइ ॥

ਫਾਸੀ ਲਗਾ ਕੇ ਸਾਡੇ ਪਤੀਆਂ ਨੂੰ ਠਗਾ ਨੇ ਮਾਰ ਦਿੱਤਾ ਹੈ (ਅਤੇ ਸਾਡਾ) ਕੋਈ ਸਾਥੀ ਨਹੀਂ ਰਿਹਾ ਹੈ।

ਹਮ ਬਨ ਮੈ ਏਕਲ ਤ੍ਰਿਯਾ ਦੈਵ ਕਹਾ ਗਤਿ ਹੋਇ ॥੧੦॥

हम बन मै एकल तृया दैव कहा गति होइ ॥१०॥

ਅਸੀਂ ਬਨ ਵਿਚ ਇਕਲੀਆਂ ਇਸਤਰੀਆਂ ਹਾ। ਪਰਮਾਤਮਾ ਜਾਣੇ, ਹੁਣ ਸਾਡਾ ਕੀ ਹਾਲ ਹੋਵੇਗਾ ॥੧੦॥

ਚੌਪਈ ॥

चौपई ॥

ਚੌਪਈ:

ਕਾਜੀ ਕੋਟਵਾਰ ਤਹ ਆਏ ॥

काजी कोटवार तह आए ॥

ਕਾਜ਼ੀ ਅਤੇ ਕੋਤਵਾਲ ਉਥੇ ਆਏ।

ਰਨਸਿੰਗੇ ਰਨ ਨਾਦ ਬਜਾਏ ॥

रनसिंगे रन नाद बजाए ॥

ਰਣ-ਸਿੰਘੇ ਅਤੇ ਨਗਾਰੇ ਵਜਾਏ।

ਕੋਪ ਠਾਨ ਯੌ ਬਚਨ ਉਚਾਰੇ ॥

कोप ठान यौ बचन उचारे ॥

(ਉਨ੍ਹਾ ਨੇ) ਰੋਹ ਵਿਚ ਆ ਕੇ ਕਿਹਾ

ਹਮ ਸਾਥੀ ਇਹ ਠਾਉ ਤਿਹਾਰੇ ॥੧੧॥

हम साथी इह ठाउ तिहारे ॥११॥

ਕਿ ਇਥੇ ਅਸੀਂ ਤੁਹਾਡੇ ਸਾਥੀ ਹਾ ॥੧੧॥

ਦੋਹਰਾ ॥

दोहरा ॥

ਦੋਹਰਾ:

ਚਾਰਿ ਊਟ ਮੁਹਰਨ ਭਰੇ ਆਠ ਰੁਪੈਯਨ ਸਾਥ ॥

चारि ऊट मुहरन भरे आठ रुपैयन साथ ॥

(ਉਹ ਕਹਿਣ ਲਗੀਆਂ ਕਿ) ਚਾਰ ਊਠ ਮੋਹਰਾ ਨਾਲ ਲਦੇ ਹੋਏ ਹਨ ਅਤੇ ਅੱਠ ਰੁਪੈਯਾ ਨਾਲ (ਲਦੇ ਹੋਏ ਹਨ)।

ਪਤਿ ਮੂਏ ਏਊ ਗਏ ਤੌ ਹਮ ਭਈ ਅਨਾਥ ॥੧੨॥

पति मूए एऊ गए तौ हम भई अनाथ ॥१२॥

ਪਤੀ ਇਸ ਤਰ੍ਹਾ ਮਰ ਗਏ ਹਨ ਅਤੇ ਅਸੀਂ ਅਨਾਥ ਹੋ ਗਈਆਂ ਹਾ ॥੧੨॥

ਚੌਪਈ ॥

चौपई ॥

ਚੌਪਈ:

ਤਬ ਕਾਜੀ ਇਹ ਭਾਤਿ ਉਚਾਰੋ ॥

तब काजी इह भाति उचारो ॥

ਤਦ ਕਾਜ਼ੀ ਨੇ ਇਸ ਤਰ੍ਹਾ ਕਿਹਾ,

ਤ੍ਰਿਯਾ ਕਛੂ ਜਿਨਿ ਸੋਕ ਬਿਚਾਰੋ ॥

ਤ੍ਰਿਯਾ ਕਛੂ ਜਿਨਿ ਸੋਕ ਬਿਚਾਰੋ ॥

हे इसतरीओ! (तुसीं) कुझ वी दुख ना मनाओ।

ਹਮ ਕੌ ਫਾਰਖਤੀ ਲਿਖ ਦੀਜੈ ॥

हम कौ फारखती लिख दीजै ॥

ਸਾਨੂੰ ਫ਼ਾਰਖ਼ਤੀ (ਬੇਬਾਕੀ ਦੀ ਚਿੱਠੀ ਪਤਰੀ) ਲਿਖ ਦਿਓ

ਦ੍ਵਾਦਸ ਊਟ ਆਪਨੇ ਲੀਜੈ ॥੧੩॥

द्वादस ऊट आपने लीजै ॥१३॥

ਅਤੇ ਆਪਣੇ ਬਾਰ੍ਹਾ ਊਠ ਲੈ ਜਾਓ ॥੧੩॥

ਦੋਹਰਾ ॥

दोहरा ॥

ਦੋਹਰਾ:

ਦੀਨਨ ਕੀ ਰਛਾ ਕਰੀ ਕੌਡੀ ਗਨੀ ਕੁਪਾਇ ॥

दीनन की रछा करी कौडी गनी कुपाइ ॥

(ਇਸਤਰੀਆਂ ਨੇ ਕਿਹਾ, ਤੁਸੀਂ) ਅਸਾ ਅਨਾਥਾ ਦੀ ਰਖਿਆ ਕੀਤੀ ਹੈ ਅਤੇ ਇਕ ਕੌਡੀ ਪ੍ਰਾਪਤ ਕਰਨਾ ਮਾੜਾ ਸਮਝਿਆ ਹੈ।

ਸਭ ਹੀ ਦਯੋ ਬਹੋਰਿ ਧਨ ਧੰਨ ਕਾਜਿਨ ਕੇ ਰਾਇ ॥੧੪॥

सभ ही दयो बहोरि धन धंन काजिन के राइ ॥१४॥

ਫਿਰ ਤੁਸੀਂ ਸਾਰਾ ਧਨ ਦੇ ਦਿੱਤਾ ਹੈ। ਹੇ ਕਾਜ਼ੀਆਂ ਦੇ ਸੁਆਮੀ! (ਤੁਸੀਂ) ਧੰਨ ਹੋ ॥੧੪॥

ਦੁਸਟ ਅਰਿਸਟ ਨਿਵਾਰਿ ਕੈ ਲੀਨੋ ਪਤਹ ਬਚਾਇ ॥

दुसट अरिसट निवारि कै लीनो पतह बचाइ ॥

ਦੁਸ਼ਟਾ ਅਤੇ ਦੁੱਖਾ ਨੂੰ ਹਟਾ ਕੇ ਪਤੀ ਨੂੰ ਬਚਾ ਲਿਆ

ਭਾਤਿ ਭਾਤਿ ਸੇਵਾ ਕਰੀ ਹੀਏ ਹਰਖ ਉਪਜਾਇ ॥੧੫॥

भाति भाति सेवा करी हीए हरख उपजाइ ॥१५॥

ਅਤੇ ਮਨ ਵਿਚ ਪ੍ਰਸੰਨ ਹੋ ਕੇ ਉਸ ਦੀ ਕਈ ਤਰ੍ਹਾ ਨਾਲ ਸੇਵਾ ਕੀਤੀ ॥੧੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਵਿੰਜਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੪੯॥੨੯੮੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ उनविंजवो चरित्र समापतम सतु सुभम सतु ॥१४९॥२९८९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੧੪੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੪੯॥੨੯੮੯॥ ਚਲਦਾ॥

ਚੌਪਈ ॥

चौपई ॥

ਚੌਪਈ:

ਰਾਨੀ ਏਕ ਨਗੌਰੇ ਰਹੈ ॥

रानी एक नगौरे रहै ॥

ਨਗੌਰ ਨਗਰ ਵਿਚ ਇਕ ਰਾਣੀ ਰਹਿੰਦੀ ਸੀ।

ਗਰਭਵਤੀ ਤਾ ਕੌ ਜਗ ਕਹੈ ॥

गरभवती ता कौ जग कहै ॥

ਉਸ ਨੂੰ ਜਗਤ ਵਾਲੇ ਗਰਭਵਤੀ ਕਹਿੰਦੇ ਸਨ।

ਪੂਤ ਰਾਵ ਕੇ ਗ੍ਰਿਹ ਕੋਊ ਨਾਹੀ ॥

पूत राव के गृह कोऊ नाही ॥

ਰਾਜੇ ਦੇ ਘਰ ਕੋਈ ਪੁੱਤਰ ਨਹੀਂ ਸੀ।

ਚਿੰਤਾ ਇਹੇ ਤਾਹਿ ਮਨ ਮਾਹੀ ॥੧॥

चिंता इहे ताहि मन माही ॥१॥

ਉਸ ਦੇ ਮਨ ਵਿਚ ਇਹੀ ਚਿੰਤਾ ਰਹਿੰਦੀ ਸੀ ॥੧॥

ਗਰਭਵਤੀ ਆਪਹਿ ਠਹਿਰਾਯੋ ॥

गरभवती आपहि ठहिरायो ॥

(ਉਸ ਨੇ) ਆਪਣੇ ਆਪ ਨੂੰ ਗਰਭਵਤੀ ਠਹਿਰਾਇਆ

ਪੂਤ ਆਨ ਕੋ ਆਨ ਜਿਵਾਯੋ ॥

पूत आन को आन जिवायो ॥

ਅਤੇ ਕਿਸੇ ਹੋਰ ਦਾ ਪੁੱਤਰ (ਆਪਣੇ ਘਰ ਵਿਚ) ਆ ਜਮਵਾਇਆ।

ਸਭ ਕੋਊ ਪੂਤ ਰਾਵ ਕੋ ਮਾਨੈ ॥

सभ कोऊ पूत राव को मानै ॥

ਸਾਰੇ ਉਸ ਨੂੰ ਰਾਜੇ ਦਾ ਪੁੱਤਰ ਸਮਝਣ ਲਗੇ।

ਤਾ ਕੌ ਭੇਦ ਨ ਕੋਊ ਜਾਨੈ ॥੨॥

ता कौ भेद न कोऊ जानै ॥२॥

ਉਸ ਦਾ ਅਸਲ ਭੇਦ ਕੋਈ ਨਹੀਂ ਸਮਝਦਾ ਸੀ ॥੨॥

ਅੜਿਲ ॥

अड़िल ॥

ਅੜਿਲ:

ਦੋਇ ਪੁਤ੍ਰ ਜਬ ਤਾਹਿ ਬਿਧਾਤੈ ਪੁਨ ਦਏ ॥

दोइ पुत्र जब ताहि बिधातै पुन दए ॥

ਜਦ ਫਿਰ ਪਰਮਾਤਮਾ ਨੇ ਉਸ ਨੂੰ ਦੋ ਪੁੱਤਰ ਦਿੱਤੇ,

ਰੂਪਵੰਤ ਸੁਭ ਸੀਲ ਜਤ ਬ੍ਰਤ ਹੋਤ ਭੇ ॥

रूपवंत सुभ सील जत ब्रत होत भे ॥

ਉਹ ਬਹੁਤ ਰੂਪਵਾਨ, ਸੁਘੜ ਜਤ ਬ੍ਰਤ ਵਾਲੇ ਅਤੇ ਸ਼ੀਲਵਾਨ ਸਨ।

ਤਬ ਉਨ ਦੁਹੂੰ ਪਾਲਕਨ ਲੈ ਕੈ ਬਿਖੁ ਦਈ ॥

तब उन दुहूँ पालकन लै कै बिखु दई ॥

ਤਦ ਉਨ੍ਹਾ ਦੋਹਾ ਨੇ ਪਾਲੇ ਹੋਏ ਪੁੱਤਰ ਨੂੰ ਵਿਸ਼ ਦੇ ਦਿੱਤੀ

ਹੋ ਨਿਜੁ ਪੂਤਨ ਕਹ ਰਾਜ ਪਕਾਵਤ ਤਹ ਭਈ ॥੩॥

हो निजु पूतन कह राज पकावत तह भई ॥३॥

ਅਤੇ (ਰਾਣੀ) ਆਪਣੇ ਪੁੱਤਰਾ ਨੂੰ ਰਾਜ ਭਾਗ ਦੇਣ ਦੀ ਸੋਚਣ ਲਗੀ ॥੩॥

ਭਾਤਿ ਭਾਤਿ ਸੌ ਰੋਦਨ ਕਿਯੋ ਪੁਕਾਰਿ ਕੈ ॥

भाति भाति सौ रोदन कियो पुकारि कै ॥

ਉਹ ਭਾਤ ਭਾਤ ਨਾਲ ਕੁਰਲਾ ਕੇ ਰੋਣ ਲਗੀ।

ਨਿਰਖਾ ਤਿਨ ਕੀ ਓਰ ਸਿਰੋਕਚੁਪਾਰਿ ਕੈ ॥

निरखा तिन की ओर सिरोकचुपारि कै ॥

ਸਿਰ ਦੇ ਵਾਲ ਪੁਟਦੀ ਹੋਈ ਉਸ ਵਲ ਵੇਖਣ ਲਗੀ।

ਪ੍ਰਾਨਨਾਥ ਊ ਆਏ ਕਹਿਯੋ ਨ ਸੋਕ ਕਰਿ ॥

प्राननाथ ऊ आए कहियो न सोक करि ॥

ਪ੍ਰਾਣਨਾਥ (ਰਾਜਾ) ਆਇਆ ਅਤੇ ਕਹਿਣ ਲਗਾ, ਦੁਖੀ ਨਾ ਹੋ।

ਹੋ ਅਕਥ ਕਥਾ ਕੀ ਕਥਾ ਜਾਨਿ ਜਿਯ ਧੀਰ ਧਰਿ ॥੪॥

हो अकथ कथा की कथा जानि जिय धीर धरि ॥४॥

ਇਸ ਨੂੰ ਅਕਥਨੀ ਪਰਮਾਤਮਾ ਦੀ ਕਥਾ ਜਾਣ ਅਤੇ ਧੀਰਜ ਧਾਰਨ ਕਰ ॥੪॥

ਦੋਹਰਾ ॥

दोहरा ॥

ਦੋਹਰਾ:

ਜਿਯਤ ਤਿਹਾਰੇ ਪੂਤ ਦੋ ਸਦਾ ਰਹੈ ਜਗ ਮਾਹਿ ॥

जियत तिहारे पूत दो सदा रहै जग माहि ॥

ਤੇਰੇ ਦੋ ਪੁੱਤਰ ਸਦਾ ਜਗਤ ਵਿਚ ਜੀਉਂਦੇ ਰਹਿਣ।

ਉਨ ਕੋ ਸੋਕ ਨ ਕੀਜਿਯੈ ਜਿਯਤ ਅਜੌ ਤਵ ਨਾਹ ॥੫॥

उन को सोक न कीजियै जियत अजौ तव नाह ॥५॥

ਉਸ ਦਾ ਦੁਖ ਨਾ ਮੰਨਾ, ਅਜੇ ਤਾ ਤੇਰਾ ਪਤੀ ਵੀ ਜੀਉਂਦਾ ਹੈ ॥੫॥

ਚੌਪਈ ॥

चौपई ॥

ਚੌਪਈ:

ਜੋ ਕੋਊ ਤ੍ਰਿਯਾ ਤਹਾ ਚਲਿ ਆਵੈ ॥

जो कोऊ तृया तहा चलि आवै ॥

ਜੋ ਕੋਈ ਇਸਤਰੀ ਉਥੇ (ਅਫ਼ਸੋਸ ਕਰਨ ਲਈ) ਚਲ ਕੇ ਆਉਂਦੀ,

ਯਹੈ ਆਹਿ ਪਰਬੋਧ ਜਤਾਵੈ ॥

यहै आहि परबोध जतावै ॥

ਤਾ ਇਹੀ ਗੱਲ ਸਮਝਾਉਂਦੀ

ਜਿਯੌ ਚਾਰਿ ਜੁਗ ਪੂਤ ਤਿਹਾਰੇ ॥

जियौ चारि जुग पूत तिहारे ॥

ਕਿ ਤੇਰੇ ਪੁੱਤਰ ਚਾਰ ਯੁੱਗਾ ਤਕ ਜੀਣ

ਦੋਊਅਨ ਕੋ ਨਹਿ ਸੋਕ ਬਿਚਾਰੇ ॥੬॥

दोऊअन को नहि सोक बिचारे ॥६॥

ਅਤੇ ਦੋਹਾ ਦਾ ਕਦੇ ਕੋਈ ਦੁਖ ਨਾ ਸੋਚ ॥੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੰਜਾਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੫੦॥੨੯੯੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ पंजाह चरित्र समापतम सतु सुभम सतु ॥१५०॥२९९५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੧੫੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੫੦॥੨੯੯੫॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਕੁਪਿਤ ਸਿੰਘ ਰਾਜਾ ਰਹੈ ਰਾਜੌਰੀ ਕੇ ਮਾਹਿ ॥

कुपित सिंघ राजा रहै राजौरी के माहि ॥

ਰਾਜੌਰੀ ਵਿਚ ਕੁਪਿਤ ਸਿੰਘ ਨਾ ਦਾ (ਇਕ) ਰਾਜਾ ਰਹਿੰਦਾ ਸੀ।

ਸਦਾ ਸੀਲ ਸੁ ਤਾਹਿ ਅਤਿ ਰੋਹ ਤਵਨ ਮੈ ਨਾਹਿ ॥੧॥

सदा सील सु ताहि अति रोह तवन मै नाहि ॥१॥

ਉਹ ਸਦਾ ਬਹੁਤ ਸ਼ੀਲਵਾਨ ਰਹਿੰਦਾ ਅਤੇ ਉਸ ਨੂੰ ਕਦੇ ਕ੍ਰੋਧ ਨਹੀਂ ਸੀ ਆਉਂਦਾ ॥੧॥

ਚੌਪਈ ॥

चौपई ॥

ਚੌਪਈ:

ਤ੍ਰਿਯਾ ਗੁਮਾਨ ਮਤੀ ਤਿਹ ਜਨਿਯਤ ॥

तृया गुमान मती तिह जनियत ॥

ਉਸ ਦੀ ਇਸਤਰੀ ਦਾ ਨਾ ਗੁਮਾਨ ਮਤੀ ਸੀ।

ਅਤਿ ਸੁੰਦਰਿ ਤਿਹੁ ਲੋਕ ਬਖਨਿਯਤ ॥

अति सुँदरि तिहु लोक बखनियत ॥

(ਉਸ ਨੂੰ) ਤਿੰਨਾ ਲੋਕਾ ਵਿਚ ਸੁੰਦਰ ਕਿਹਾ ਜਾਦਾ ਸੀ।

ਪਤਿ ਕੇ ਸੰਗ ਨੇਹ ਤਿਹ ਭਾਰੋ ॥

पति के संग नेह तिह भारो ॥

ਉਸ ਦਾ ਪਤੀ ਨਾਲ ਬਹੁਤ ਸਨੇਹ ਸੀ

ਵਾ ਕੋ ਰਹਤ ਪ੍ਰਾਨ ਤੇ ਪਜਾਰੋ ॥੨॥

वा को रहत प्रान ते प्यारो ॥२॥

ਅਤੇ ਉਸ ਨੂੰ ਪ੍ਰਾਣਾ ਤੋਂ ਵੀ ਪਿਆਰਾ ਸਮਝਦੀ ਸੀ ॥੨॥

ਜਬ ਰਾਜਾ ਰਨ ਕਾਜ ਸਿਧਾਰੈ ॥

जब राजा रन काज सिधारै ॥

ਜਦ ਰਾਜਾ ਯੁੱਧ ਲਈ ਜਾਂਦਾ

ਤਬ ਰਾਨੀ ਇਹ ਭਾਤਿ ਉਚਾਰੈ ॥

तब रानी इह भाति उचारै ॥

ਤਾਂ ਰਾਣੀ ਇਸ ਤਰ੍ਹਾਂ ਕਹਿੰਦੀ,

ਹੌਂ ਨਹਿ ਤੁਮੈ ਛੋਰਿ ਗ੍ਰਿਹ ਰਹਿਹੋ ॥

हौ नहि तुमै छोरि गृह रहिहो ॥

(ਹੇ ਨਾਥ!) ਮੈਂ ਤੁਹਾਨੂੰ ਛਡ ਕੇ ਘਰ ਨਹੀਂ ਰਹਾਂਗੀ

ਪ੍ਰਾਨਨਾਥ ਕੇ ਚਰਨਨ ਗਹਿਹੋਂ ॥੩॥

प्राननाथ के चरनन गहिहों ॥३॥

ਅਤੇ ਪ੍ਰਾਣਨਾਥ ਦੇ ਚਰਨ ਪਕੜੀ ਰਖਾਂਗੀ ॥੩॥

ਜਬ ਨ੍ਰਿਪ ਕੋ ਰਨ ਬਨਿ ਕਹੂੰ ਆਵੈ ॥

जब नृप को रन बनि कहूँ आवै ॥

ਜਦ ਰਾਜੇ ਨੂੰ ਕਿਤੇ ਰਣ-ਖੇਤਰ ਵਿਚ ਜਾਣਾ ਪੈਂਦਾ,

ਤ੍ਰਿਯ ਆਗੈ ਹ੍ਵੈ ਖੜਗ ਬਜਾਵੈ ॥

तृय आगै ह्वै खड़ग बजावै ॥

ਤਾਂ ਰਾਣੀ ਅਗੇ ਹੋ ਕੇ ਤਲਵਾਰ ਚਲਾਉਂਦੀ ਸੀ।

ਬੈਰਿਨ ਜੀਤਿ ਬਹੁਰਿ ਘਰ ਆਵੈ ॥

बैरिन जीति बहुरि घर आवै ॥

(ਜਦ ਰਾਜਾ) ਵੈਰੀਆਂ ਨੂੰ ਜਿਤ ਕੇ ਘਰ ਪਰਤਦਾ ਸੀ

ਭਾਤਿ ਭਾਤਿ ਕੇ ਭੋਗ ਕਮਾਵੈ ॥੪॥

भाति भाति के भोग कमावै ॥४॥

(ਤਾ ਉਸ ਨਾਲ) ਭਾਤ ਭਾਤ ਦੇ ਭੋਗ ਕਰਦੀ ਸੀ ॥੪॥

ਇਕ ਦਿਨ ਜੁਧ ਨ੍ਰਿਪਹਿ ਬਨਿ ਆਯੋ ॥

इक दिन जुध नृपहि बनि आयो ॥

ਇਕ ਦਿਨ ਰਾਜੇ ਨੂੰ ਯੁੱਧ ਵਿਚ ਜਾਣਾ ਪੈ ਗਿਆ

ਚੜਿ ਗੈ ਪੈ ਤ੍ਰਿਯ ਸਹਿਤ ਸਿਧਾਯੋ ॥

चड़ि गै पै तृय सहित सिधायो ॥

(ਤਾ ਉਹ) ਇਸਤਰੀ ਸਮੇਤ ਹਾਥੀ ਉਤੇ ਚੜ੍ਹ ਕੇ ਚਲ ਪਿਆ।

ਜਾਤਹਿ ਪਰਿਯੋ ਭੇਰ ਰਨ ਭਾਰੀ ॥

जातहि परियो भेर रन भारी ॥

ਜਾਦਿਆਂ ਹੀ ਘਮਸਾਨ ਯੁੱਧ ਵਿਚ ਜਾ ਪਿਆ

ਨਾਚੇ ਸੂਰਬੀਰ ਹੰਕਾਰੀ ॥੫॥

नाचे सूरबीर हंकारी ॥५॥

ਅਤੇ ਹੰਕਾਰੀ ਸੂਰਮੇ ਨਚ ਉਠੇ ॥੫॥

ਅੜਿਲ ॥

अड़िल ॥

ਅੜਿਲ:

ਭਾਤਿ ਭਾਤਿ ਰਨ ਸੁਭਟ ਸੰਘਾਰੇ ਕੋਪ ਕਰਿ ॥

भाति भाति रन सुभट संघारे कोप करि ॥

(ਰਾਜੇ ਨੇ) ਕ੍ਰੋਧਿਤ ਹੋ ਕੇ ਰਣ-ਭੂਮੀ ਵਿਚ ਭਾਤ ਭਾਤ ਦੇ ਸੂਰਮੇ ਮਾਰ ਦਿੱਤੇ।

ਭਾਤਿ ਭਾਤਿ ਰਥ ਬਾਜ ਬਿਦਾਰੇ ਸਰ ਪ੍ਰਹਰਿ ॥

भाति भाति रथ बाज बिदारे सर प्रहरि ॥

ਕਈ ਤਰ੍ਹਾ ਦੇ ਬਾਣ ਚਲਾ ਕੇ ਰਥ ਅਤੇ ਘੋੜੇ ਨਸ਼ਟ ਕਰ ਦਿੱਤੇ।

ਨਿਰਖਿ ਜੁਧ ਕੋ ਸੂਰ ਪਰੇ ਅਰਰਾਇ ਕੈ ॥

निरखि जुध को सूर परे अरराइ कै ॥

ਯੁੱਧ ਨੂੰ ਵੇਖ ਕੇ ਸੂਰਮੇ ਅਰੜਾ ਕੇ

ਹੋ ਮੰਦਲ ਤੂਰ ਮ੍ਰਿਦੰਗ ਮੁਚੰਗ ਬਜਾਇ ਕੈ ॥੬॥

हो मंदल तूर मृदंग मुचंग बजाइ कै ॥६॥

ਅਤੇ ਢੋਲ, ਤੂਰ ਅਤੇ ਮ੍ਰਿਦੰਗ-ਮੁਚੰਗ ਵਜਾ ਕੇ ਪੈ ਗਏ ॥੬॥

ਪਠੇ ਪਖਰਿਯਨ ਕੋਪ ਅਧਿਕ ਜਿਯ ਮੈ ਜਗ੍ਯੋ ॥

पठे पखरियन कोप अधिक जिय मै जग्यो ॥

ਮਨ ਵਿਚ ਅਧਿਕ ਰੋਹ ਪੈਦਾ ਕਰ ਕੇ ਘੋੜਸਵਾਰ ਜਵਾਨ (ਯੁੱਧ-ਭੂਮੀ ਨੂੰ) ਚਲ ਪਏ।

ਸਜੇ ਸੰਜੋਅਨ ਸੈਨ ਦੁਹੂੰ ਦਿਸਿ ਉਮਗ੍ਯੋ ॥

सजे संजोअन सैन दुहूँ दिसि उमग्रयो ॥

ਕਵਚਾ ਨਾਲ ਸਜੀ ਹੋਈ ਸੈਨਾ ਦੋਹਾ ਪਾਸਿਆਂ ਤੋਂ ਉਮਗ ਪਈ।

ਬਜੇ ਜੁਝਊਆ ਨਾਦ ਪਰੇ ਅਰਰਾਇ ਕੈ ॥

बजे जुझऊआ नाद परे अरराइ कै ॥

ਜੂਝਣ ਵਾਲਾ ਨਾਦ ਹੋਣ ਲਗਾ ਅਤੇ (ਸੂਰਮੇ) ਵੰਗਾਰ ਕੇ ਆ ਪਏ

ਹੋ ਟੂਕ ਟੂਕ ਹ੍ਵੈ ਜੁਝੇ ਸੁਭਟ ਸਮੁਹਾਇ ਕੈ ॥੭॥

हो टूक टूक ह्वै जुझे सुभट समुहाइ कै ॥७॥

ਅਤੇ ਸਾਹਮਣੇ ਹੋ ਕੇ ਲੜਦੇ ਹੋਏ ਸੂਰਮੇ ਟੋਟੇ ਟੋਟੇ ਹੋ ਗਏ ॥੭॥

ਚਟਪਟ ਸੁਭਟ ਬਿਕਟਿ ਕਟਿ ਕਟਿ ਕੇ ਭੂ ਪਰੈ ॥

चटपट सुभट बिकटि कटि कटि के भू परै ॥

ਜਲਦੀ ਹੀ ਭਿਆਨਕ ਯੋਧੇ ਕਟ ਕਟ ਕੇ ਧਰਤੀ ਉਤੇ ਆ ਡਿਗੇ।

ਖੰਡਿ ਖੰਡਿ ਕਿਤੇ ਅਖੰਡਿਯਨ ਖਹਿ ਖਗਨ ਮਰੈ ॥

खंडि खंडि किते अखंडियन खहि खगन मरै ॥

ਨਾ ਖੰਡੇ ਜਾ ਸਕਣ ਵਾਲੇ ਕਈ ਸੂਰਮੇ ਤਲਵਾਰਾ ਨਾਲ ਖਹਿ ਖਹਿ ਕੇ ਖੰਡ ਖੰਡ ਹੋ ਗਏ।

ਟੂਕ ਟੂਕ ਹ੍ਵੈ ਗਿਰੇ ਨ ਮੋਰੈ ਨੈਕ ਮਨ ॥

टूक टूक ह्वै गिरे न मोरै नैक मन ॥

(ਉਹ ਭਾਵੇਂ) ਟੋਟੇ ਟੋਟੇ ਹੋ ਕੇ ਡਿਗੇ, ਪਰ ਮਨ ਨੂੰ (ਯੁੱਧ ਤੋਂ) ਜ਼ਰਾ ਜਿੰਨਾ ਵੀ ਨਹੀਂ ਮੋੜਿਆ।

ਹੋ ਪ੍ਰਲੈ ਕਾਲ ਸੋ ਕਿਯੋ ਬਿਧਾਤੈ ਬਹੁਰਿ ਜਨੁ ॥੮॥

हो प्रलै काल सो कियो बिधातै बहुरि जनु ॥८॥

(ਇੰਜ ਪ੍ਰਤੀਤ ਹੋ ਰਿਹਾ ਸੀ) ਮਾਨੋ ਵਿਧਾਤਾ ਨੇ ਫਿਰ ਪਰਲੋ ਲਿਆ ਦਿੱਤੀ ਹੋਵੇ ॥੮॥

ਜਬ ਰਾਨੀ ਕੈ ਸਹਿਤ ਰਾਵ ਜੂ ਰਿਸਿ ਭਰੈ ॥

जब रानी कै सहित राव जू रिसि भरै ॥

ਜਦ ਰਾਣੀ ਸਹਿਤ ਰਾਜਾ ਗੁੱਸੇ ਨਾਲ ਭਰ ਗਿਆ।

ਦੋਊ ਕੈ ਬਰ ਕਠਿਨ ਕਮਾਨਨ ਕਰ ਧਰੈ ॥

दोऊ कै बर कठिन कमानन कर धरै ॥

ਤਾ ਦੋਹਾ ਨੇ ਕਠੋਰ ਕਮਾਨਾ ਅਤੇ ਤੀਰ ਹੱਥ ਵਿਚ ਲੈ ਲਏ।

ਦਛਿਨ ਬਿਸਿਖ ਦਿਖਾਇ ਬਾਮ ਅਰਿ ਮਾਰਹੀ ॥

दछिन बिसिख दिखाइ बाम अरि मारही ॥

ਦੱਖਣ ਦਿਸ਼ਾ ਵਿਚ ਵੈਰੀ ਨੂੰ ਵੇਖ ਕੇ ਇਸਤਰੀ ਨੇ ਤੀਰ ਚਲਾਇਆ

ਹੋ ਏਕ ਘਾਇ ਕੈ ਸੰਗ ਚੂਰ ਕਰਿ ਡਾਰਹੀ ॥੯॥

हो एक घाइ कै संग चूर करि डारही ॥९॥

ਅਤੇ ਇਕੋ ਤੀਰ ਨਾਲ ਵੈਰੀ ਨੂੰ ਚੂਰ ਚੂਰ ਕਰ ਦਿੱਤਾ ॥੯॥

ਜਨੁਕ ਜੇਠ ਕੇ ਮਾਸ ਅਦਿਤ ਅਧ ਦਿਨ ਚੜਿਯੋ ॥

जनुक जेठ के मास अदित अध दिन चड़ियो ॥

(ਇੰਜ ਲਗ ਰਿਹਾ ਸੀ) ਮਾਨੋ ਜੇਠ ਦੇ ਮਹੀਨੇ ਵਿਚ ਦੋਪਹਿਰ ਦਾ ਸੂਰਜ ਚੜ੍ਹਿਆ ਹੋਵੇ।

ਜਨੁਕ ਕਰਾਰਨ ਛੋਰਿ ਨੀਰ ਨਾਯਕ ਹੜਿਯੋ ॥

जनुक करारन छोरि नीर नायक हड़ियो ॥

(ਜਾ) ਮਾਨੋ ਹੜ ਕਾਰਨ ਸਮੁੰਦਰ ਕੰਢਿਆਂ ਨੂੰ ਛਡ ਚਲਿਆ ਹੋਵੇ।

ਬਜ੍ਰ ਬਿਸਿਖ ਅਸਿ ਹਨ੍ਯੋ ਸੁ ਸੈਨ ਉਚਾਇਯੋ ॥

बज्र बिसिख असि हन्यो सु सैन उचाइयो ॥

ਬਜ੍ਰਬਾਣਾ ਅਤੇ ਤਲਵਾਰਾ ਨਾਲ ਸੈਨਾ ਨੂੰ ਲਲਕਾਰ ਕੇ ਮਾਰਿਆ,

ਹੋ ਜਬੈ ਬਿਸੁਨ ਲਛਮੀ ਕੇ ਸਹਤ ਰਿਸਾਇਯੋ ॥੧੦॥

हो जबै बिसुन लछमी के सहत रिसाइयो ॥१०॥

ਜਿਵੇਂ ਵਿਸ਼ਨੂ ਲੱਛਮੀ ਸਹਿਤ ਰੋਹ ਵਿਚ ਆ ਗਿਆ ਹੈ ॥੧੦॥

ਰਾਨੀ ਜਾ ਤਨ ਬਿਸਿਖ ਪ੍ਰਹਾਰੈ ਕੋਪ ਕਰਿ ॥

रानी जा तन बिसिख प्रहारै कोप करि ॥

ਰਾਣੀ ਨੇ ਕ੍ਰੋਧਿਤ ਹੋ ਕੇ ਜਿਸ ਦੇ ਤਨ ਤੇ ਵੀ ਬਾਣ ਚਲਾਏ

ਤਛਿਨ ਮ੍ਰਿਤਕ ਹ੍ਵੈ ਪਰਈ ਸੂਰ ਸੁ ਭੂਮਿ ਪਰ ॥

तछिन मृतक ह्वै परई सूर सु भूमि पर ॥

ਤਾ ਉਸੇ ਵੇਲੇ ਉਹ ਸੂਰਮਾ ਧਰਤੀ ਉਤੇ ਮਰ ਕੇ ਡਿਗ ਪਿਆ।

ਫੂਲ ਦਏ ਬਰਖਾਇ ਗਗਨ ਤੇ ਦੇਵਤਨ ॥

फूल दए बरखाइ गगन ते देवतन ॥

ਦੇਵਤਿਆਂ ਨੇ ਆਕਾਸ਼ ਤੋਂ ਫੁਲਾ ਦੀ ਬਰਖਾ ਕਰ ਦਿੱਤੀ

ਹੋ ਰਾਨੀ ਕੌ ਰਨ ਹੇਰ ਉਚਾਰੈ ਧੰਨਯ ਧੰਨਿ ॥੧੧॥

हो रानी कौ रन हेर उचारै धंन्य धंनि ॥११॥

ਅਤੇ ਰਾਣੀ ਦੇ ਯੁੱਧ ਨੂੰ ਵੇਖ ਕੇ ਧੰਨ ਧੰਨ ਕਿਹਾ ॥੧੧॥

ਤ੍ਰਿਯਾ ਸਹਿਤ ਨ੍ਰਿਪ ਲਰਿਯੋ ਅਧਿਕ ਰਿਸ ਖਾਇ ਕੈ ॥

तृया सहित नृप लरियो अधिक रिस खाइ कै ॥

ਇਸਤਰੀ ਸਮੇਤ ਰਾਜਾ ਬਹੁਤ ਕ੍ਰੋਧਿਤ ਹੋ ਕੇ ਲੜਿਆ।

ਤਬ ਹੀ ਲਗੀ ਤੁਫੰਗ ਹ੍ਰਿਦੈ ਮੈ ਆਇ ਕੈ ॥

तब ही लगी तुफंग हृदै मै आइ कै ॥

ਉਸੇ ਵੇਲੇ ਉਸ ਦੇ ਹਿਰਦੇ ਵਿਚ ਆ ਕੇ ਗੋਲੀ ਲਗੀ।

ਗਿਰਿਯੋ ਅੰਬਾਰੀ ਮਧਯ ਮੂਰਛਨਾ ਹੋਇ ਕਰਿ ॥

गिरियो अंबारी मध्य मूरछना होइ करि ॥

ਉਹੇ ਮੂਰਛਿਤ ਹੋ ਕੇ ਅੰਬਾਰੀ ਵਿਚ ਡਿਗ ਪਿਆ।

ਹੋ ਤਬ ਤ੍ਰਿਯ ਲਿਯੋ ਉਚਾਇ ਨਾਥ ਦੁਹੂੰ ਭੁਜਨਿ ਭਰਿ ॥੧੨॥

हो तब तृय लियो उचाइ नाथ दुहूँ भुजनि भरि ॥१२॥

ਤਦ ਰਾਣੀ ਨੇ (ਆਪਣੀਆਂ) ਦੋਹਾ ਭੁਜਾਵਾ ਵਿਚ ਭਰ ਕੇ ਰਾਜੇ ਨੂੰ ਚੁਕ ਲਿਆ ॥੧੨॥

ਤਵਨ ਅੰਬਾਰੀ ਸੰਗ ਨ੍ਰਿਪਹਿ ਬਾਧਤ ਭਈ ॥

तवन अंबारी संग नृपहि बाधत भई ॥

ਉਸ ਨੇ ਰਾਜੇ ਨੂੰ ਅੰਬਾਰੀ ਨਾਲ ਬੰਨ੍ਹ ਦਿੱਤਾ

ਨਿਜੁ ਕਰ ਕਰਹਿ ਉਚਾਇ ਇਸਾਰਤਿ ਦਲ ਦਈ ॥

निजु कर करहि उचाइ इसारति दल दई ॥

ਅਤੇ ਆਪ ਹੱਥ ਚੁਕ ਚੁਕ ਕੇ ਸੈਨਾ ਦੀ ਅਗਵਾਈ ਕਰਨ ਲਗੀ।

ਜਿਯਤ ਨ੍ਰਿਪਤਿ ਲਖਿ ਸੁਭਟ ਸਭੇ ਧਾਵਤ ਭਏ ॥

ਜਿਯਤ ਨ੍ਰਿਪਤਿ ਲਖਿ ਸੁਭਟ ਸਭੇ ਧਾਵਤ ਭਏ ॥
ਰਾਜੇ ਨੂੰ ਜੀਉਂਦਾ ਵੇਖ ਕੇ ਸਾਰੇ ਸੂਰਮੇ ਧਾ ਕੇ ਪੈ ਗਏ

ਹੋ ਚਿਤ੍ਰ ਬਚਿਤ੍ਰ ਅਯੋਧਨ ਤਿਹ ਠਾ ਕਰਤ ਭੇ ॥੧੩॥
हो चित्र बचित्र अयोधन तिह ठा करत भे ॥१३॥
ਅਤੇ ਉਥੇ ਵਿਚਿਤ੍ਰ ਢੰਗ ਦਾ ਯੁੱਧ ਕਰਨ ਲਗੇ ॥੧੩॥

ਪੀਸਿ ਪੀਸਿ ਕਰਿ ਦਾਤ ਸੂਰਮਾ ਰਿਸਿ ਭਰੇ ॥
पीसि पीसि करि दात सूरमा रिसि भरे ॥
ਕ੍ਰੋਧਿਤ ਹੋ ਹੋ ਕੇ ਸੂਰਮੇ ਦੰਦ ਪੀਹਣ ਲਗੇ।

ਟੂਕ ਟੂਕ ਹ੍ਵੈ ਪਰੇ ਤਊ ਪਗੁ ਨ ਟਰੇ ॥
टूक टूक ह्वै परे तऊ पगु न टरे ॥
ਟੋਟੇ ਟੋਟੇ ਹੋ ਕੇ ਡਿਗ ਪੈਂਦੇ, ਪਰ ਤਾ ਵੀ ਪੈਰ ਪਿਛੇ ਨਾ ਧਰਦੇ।

ਤੌਨ ਸੈਨ ਸੰਗ ਰਾਜਾ ਲੀਨੇ ਘਾਇ ਕੈ ॥
तौन सैन संग राजा लीने घाइ कै ॥
ਸੈਨਾ ਸਮੇਤ ਉਸ (ਵੈਰੀ) ਰਾਜੇ ਨੂੰ ਮਾਰ ਕੇ

ਹੋ ਜੀਤ ਨਗਾਰੇ ਬਜੇ ਅਧਿਕ ਹਰਿਖਾਇ ਕੈ ॥੧੪॥
हो जीत नगारे बजे अधिक हरिखाइ कै ॥१४॥
ਅਤੇ ਪ੍ਰਸੰਨ ਹੋ ਕੇ ਜਿਤ ਦੇ ਨਗਾਰੇ ਵਜਾਏ ॥੧੪॥

ਤਬ ਰਾਨੀ ਨਿਜੁ ਕਰਨ ਬੈਰਿਯਹਿ ਮਾਰਿ ਕੈ ॥
तब रानी निजु करन बैरियहि मारि कै ॥
ਤਦ ਰਾਣੀ ਨੇ ਆਪਣੇ ਹੱਥ ਨਾਲ ਵੈਰੀ ਨੂੰ ਮਾਰ ਕੇ

ਨਿਜੁ ਸੁਤ ਦੀਨੋ ਰਾਜ ਸੁ ਘਰੀ ਬਿਚਾਰਿ ਕੈ ॥
निजु सुत दीनो राज सु घरी बिचारि कै ॥

ਅਤੇ ਸ਼ੁਭ ਘੜੀ ਵਿਚਾਰ ਕੇ ਆਪਣੇ ਪੁੱਤਰ ਨੂੰ ਰਾਜ ਦਿੱਤਾ।

ਕਰਿ ਕੈ ਬਡੋ ਅਡੰਬਰ ਆਪੁ ਜਰਨ ਚਲੀ ॥

करि कै बडो अडंबर आपु जरन चली ॥

(ਜਦ) ਬਹੁਤ ਠਾਠ-ਬਾਠ ਕਰ ਕੇ ਸਤੀ ਹੋਣ ਲਈ ਉਹ ਚਲੀ,

ਹੋ ਤਬੈ ਗਗਨ ਤੇ ਬਾਨੀ ਤਾਹਿ ਭਈ ਭਲੀ ॥੧੫॥

हो तबै गगन ते बानी ताहि भई भली ॥१५॥

ਤਾ ਉਸ ਨੂੰ ਆਕਾਸ਼ ਤੋਂ ਭਲੀ ਬਾਣੀ ਹੋਈ ॥੧੫॥

ਕ੍ਰਿਪਾ ਸਿੰਧੁ ਜੂ ਕ੍ਰਿਪਾ ਅਧਿਕ ਤੁਮ ਪਰ ਕਰੀ ॥

कृपा सिंधु जू कृपा अधिक तुम पर करी ॥

ਕ੍ਰਿਪਾ ਨਿਧਾਨ ਪਰਮਾਤਮਾ ਨੇ ਤੇਰੇ ਉਤੇ ਬਹੁਤ ਕ੍ਰਿਪਾ ਕੀਤੀ ਹੈ

ਨਿਜੁ ਨਾਯਕ ਕੇ ਹੇਤੁ ਬਹੁਤ ਬਿਧਿ ਤੈ ਲਰੀ ॥

निजु नायक के हेतु बहुत बिधि तै लरी ॥

ਕਿਉਂਕਿ ਤੂੰ ਆਪਣੇ ਸੁਆਮੀ ਲਈ ਚੰਗੀ ਤਰ੍ਹਾ ਲੜੀ ਹੈਂ।

ਤਾ ਤੇ ਅਪਨੌ ਭਰਤਾ ਲੇਹੁ ਜਿਯਾਇ ਕੈ ॥

ता ते अपनौ भरता लेहु जियाइ कै ॥

ਇਸ ਲਈ ਤੂੰ ਆਪਣਾ ਪਤੀ ਜਿਵਾ ਲੈ

ਹੋ ਬਹੁਰਿ ਰਾਜ ਕੌ ਕਰੋ ਹਰਖ ਉਪਜਾਇ ਕੈ ॥੧੬॥

हो बहुरि राज कौ करो हरख उपजाइ कै ॥१६॥

ਅਤੇ ਖ਼ੁਸ਼ੀ ਨਾਲ ਫਿਰ ਆਪਣਾ ਰਾਜ ਕਰ ॥੧੬॥

ਦੋਹਰਾ ॥

दोहरा ॥

ਦੋਹਰਾ:

ਸਤ੍ਰ ਨਾਥ ਹਨਿ ਜੁਧ ਕਰਿ ਲੀਨੋ ਪਤਿਹਿ ਜਿਯਾਇ ॥
सत्रु नाथ हनि जुध करि लीनो पतिहि जियाइ ॥
ਯੁੱਧ ਕਰ ਕੇ ਸੁਆਮੀ ਦੇ ਵੈਰੀ ਨੂੰ ਮਾਰ ਦਿੱਤਾ ਅਤੇ ਪਤੀ ਨੂੰ ਜੀਵਿਤ ਕਰ ਲਿਆ।

ਬਹੁਰਿ ਰਾਜ ਅਪਨੌ ਕਰਿਯੋ ਨਾਥ ਸਹਿਤ ਸੁਖ ਪਾਇ ॥੧੭॥
बहुरि राज अपनौ करियो नाथ सहित सुख पाइ ॥१७॥
ਫਿਰ ਰਾਜੇ ਨਾਲ ਸੁਖ ਪੂਰਵਕ ਆਪਣਾ ਰਾਜ ਕੀਤਾ ॥੧੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਯਾਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੫੧॥੩੦੧੨॥ਅਫਜੂੰ॥
इति स्री चरित्र पख्याने तृया चरित्रे मंत्री भूप संबादे इक सौ इकयावनो चरित्र समापतम सतु सुभम सतु ॥१५१॥३०१२॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੧੫੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੫੧॥੩੦੧੨॥ ਚਲਦਾ॥

ਚਿਤ੍ਰ ਸਿੰਘ ਬਾਚ ॥
चित्र सिंघ बाच ॥
ਚਿਤ੍ਰ ਸਿੰਘ ਨੇ ਕਿਹਾ:

ਦੋਹਰਾ ॥
दोहरा ॥
ਦੋਹਰਾ:

ਜੈਸੋ ਤ੍ਰਿਯ ਇਨ ਰਨ ਕਿਯੋ ਤੋਸੋ ਕਰੈ ਨ ਕੋਇ ॥
जैसो तृय इन रन कियो तोसो करै न कोइ ॥
ਜਿਹੋ ਜਿਹਾ ਇਸ ਇਸਤਰੀ ਨੇ ਯੁੱਧ ਕੀਤਾ ਹੈ, ਅਜਿਹਾ ਕਿਸੇ ਨੇ ਨਹੀਂ ਕੀਤਾ।

ਪਾਛੇ ਭਯੋ ਨ ਅਬ ਸੁਨ੍ਯੋ ਆਗੇ ਕਬਹੂੰ ਨ ਹੋਇ ॥੧॥
पाछे भयो न अब सुन्यो आगे कबहूँ न होइ ॥१॥
(ਇਸ ਤਰ੍ਹਾ ਦਾ) ਨਾ ਪਹਿਲਾ ਹੋਇਆ ਹੈ, ਨਾ ਹੁਣ ਸੁਣਿਆ ਹੈ ਅਤੇ ਨਾ ਹੀ ਕਦੇ ਅਗੋਂ ਹੋਵੇਗਾ ॥੧॥

ਚੌਪਈ ॥

चौपई ॥

ਚੌਪਈ:

ਤਬ ਮੰਤ੍ਰੀ ਇਹ ਭਾਤਿ ਉਚਾਰੀ ॥

तब मंत्री इह भाति उचारी ॥

ਤਦ ਮੰਤ੍ਰੀ ਨੇ ਇਸ ਤਰ੍ਹਾ ਕਿਹਾ,

ਸੁਨੋ ਰਾਜ ਤੁਮ ਬਾਤ ਹਮਾਰੀ ॥

सुनो राज तुम बात हमारी ॥

ਹੇ ਰਾਜਨ! ਤੁਸੀਂ ਮੇਰੀ ਗੱਲ ਸੁਣੋ।

ਬਿਸੁਨ ਸਾਥ ਜੰਭਾਸੁਰ ਲਰਿਯੋ ॥

बिसुन साथ जंभासुर लरियो ॥

(ਇਕ ਵਾਰ) ਵਿਸ਼ਣੂ ਨਾਲ ਜੰਭਾਸੁਰ ਲੜਿਆ,

ਤਾ ਕੌ ਪ੍ਰਾਨ ਲਛਿਮੀ ਹਰਿਯੋ ॥੨॥

ता कौ प्रान लछिमी हरियो ॥२॥

(ਤਾ ਉਸ ਦੇ) ਪ੍ਰਾਣਾ ਨੂੰ ਲੱਛਮੀ ਨੇ ਹਰ ਲਿਆ ॥੨॥

ਤਾ ਤੇ ਹੋਤ ਇੰਦ੍ਰ ਭੈ ਭੀਤ੍ਰਯੋ ॥

ता ते होत इंद्र भै भीत्रयो ॥

ਉਸ (ਦੈਂਤ ਜੰਭਾਸੁਰ) ਤੋਂ ਇੰਦਰ ਵੀ ਭੈਭੀਤ ਹੁੰਦਾ ਸੀ

ਚੌਦਹ ਭਵਨ ਨਰਹ ਤਨਿ ਜੀਤ੍ਯੋ ॥

चौदह भवन नरह तनि जीत्यो ॥

ਅਤੇ ਉਸ ਨੇ ਚੌਦਾ ਲੋਕਾ ਦੇ ਰਾਜਿਆਂ ਨੂੰ ਜਿਤ ਲਿਆ ਸੀ।

ਸੋਊ ਅਸੁਰ ਇਹ ਪਰ ਚੜਿ ਆਯੋ ॥

ਸੋਊ ਅਸੁਰ ਇਹ ਪਰ ਚੜ਼ਿ ਆਯੋ ॥
ਉਹੀ ਦੈਂਤ ਵਿਸ਼ਣੂ ਉਤੇ ਚੜ੍ਹ ਆਇਆ

ਤੁਮਲ ਜੁਧ ਹਰਿ ਸਾਥ ਮਚਾਯੋ ॥੩॥
तुमल जुध हरि साथ मचायो ॥३॥
ਅਤੇ ਉਸ ਨਾਲ ਘੋਰ ਯੁੱਧ ਮਚਾ ਦਿੱਤਾ ॥੩॥

ਅੜਿਲ ॥
अड़िल ॥
ਅੜਿਲ:

ਭਾਤਿ ਭਾਤਿ ਤਾ ਸੋ ਰਨ ਇੰਦ੍ਰ ਮਚਾਇਯੋ ॥
भाति भाति ता सो रन इंद्र मचाइयो ॥
ਇੰਦਰ ਨੇ ਉਸ ਨਾਲ ਕਈ ਤਰ੍ਹਾ ਦਾ ਯੁੱਧ ਕੀਤਾ।

ਸੂਰ ਚੰਦ੍ਰ ਥਕਿ ਰਹੇ ਨ ਕਛੂ ਬਸਾਇਯੋ ॥
सूर चंद्र थकि रहे न कछू बसाइयो ॥
ਸੂਰਜ ਅਤੇ ਚੰਦ੍ਰਮਾ ਵੀ (ਲੜ ਲੜ ਕੇ) ਥਕ ਗਏ (ਪਰ ਕਿਸੇ ਦਾ) ਕੋਈ ਵਸ ਨਾ ਚਲਿਆ।

ਦੇਵ ਦੈਤ ਹ੍ਵੈ ਮ੍ਰਿਤਕ ਬਿਰਾਜੇ ਤਾਹਿ ਰਨ ॥
देव दैत ह्वै मृतक बिराजे ताहि रन ॥
ਉਸ ਰਣ-ਭੂਮੀ ਵਿਚ ਦੇਵਤੇ ਅਤੇ ਦੈਂਤ ਇਸ ਤਰ੍ਹਾ ਮਰੇ ਪਏ ਸਨ,

ਹੋ ਜਨੁ ਅਲਿਕਿਸ ਕੇ ਬਾਗ ਬਿਰਾਜੈ ਮਾਲਿ ਜਨ ॥੪॥
हो जनु अलिकिस के बाग बिराजै मालि जन ॥४॥
ਮਾਨੋ ਕੁਬੇਰ ਦੇ ਬਾਗ਼ ਵਿਚ ਧਨਵਾਨ ('ਮਾਲਿ ਜਨ') ਬੈਠੇ ਹੋਣ ॥੪॥

ਭੁਜੰਗ ਛੰਦ ॥
भुजंग छंद ॥

ਭੁਜੰਗ ਛੰਦ:

ਲਏ ਬੀਰ ਧੀਰੇ ਮਹਾ ਕੋਪਿ ਢੂਕੇ ॥

लए बीर धीरे महा कोपि ढूके ॥

ਧੀਰਜ ਵਾਲੇ ਸੂਰਮੇ ਬਹੁਤ ਕ੍ਰੋਧ ਕਰ ਕੇ (ਯੁੱਧ ਵਿਚ) ਡਟ ਗਏ

ਚਹੂੰ ਓਰ ਗਾਜੇ ਹਠੀ ਇੰਦ੍ਰ ਜੂ ਕੇ ॥

चहूँ ओर गाजे हठी इंद्र जू के ॥

ਅਤੇ ਇੰਦਰ ਦੇ ਹਠੀ ਸੂਰਮੇ ਗਜਣ ਲਗ ਗਏ।

ਉਤੇ ਦੈਤ ਬਾਕੇ ਇਤੈ ਦੇਵ ਰੂਰੇ ॥

उते दैत बाके इतै देव रूरे ॥

ਉਧਰ ਬਾਕੇ ਦੈਂਤ ਸਨ ਅਤੇ ਇਧਰ ਸੁੰਦਰ ਦੇਵਤੇ।

ਹਟੇ ਨ ਹਠੀਲੇ ਮਹਾ ਰੋਸ ਪੂਰੇ ॥੫॥

हटे न हठीले महा रोस पूरे ॥५॥

ਕ੍ਰੋਧ ਨਾਲ ਭਰੇ ਹੋਏ (ਉਹ) ਹਠੀਲੇ ਹਟਦੇ ਨਹੀਂ ਸਨ ॥੫॥

ਦੁਹੂੰ ਓਰ ਬਾਜੰਤ੍ਰ ਆਨੇਕ ਬਾਜੇ ॥

दुहूँ ओर बाजंत्र आनेक बाजे ॥

ਦੋਹਾ ਪਾਸਿਆਂ ਤੋਂ ਅਨੇਕ ਵਾਜੇ ਵਜਦੇ ਸਨ

ਬਧੇ ਬੀਰ ਬਾਨੇ ਦੁਹੂੰ ਓਰ ਗਾਜੇ ॥

बधे बीर बाने दुहूँ ओर गाजे ॥

ਅਤੇ ਬਾਣੇ ਸਜਾ ਕੇ ਦੋਹਾ ਪਾਸੇ ਸੂਰਮੇ ਗਜਦੇ ਸਨ।

ਮਚਿਯੋ ਜੁਧ ਗਾੜੋ ਪਰੀ ਮਾਰ ਭਾਰੀ ॥

मचियो जुध गाड़ो परी मार भारी ॥

ਬਹੁਤ ਘਮਸਾਨ ਯੁੱਧ ਹੋਇਆ ਅਤੇ ਭਾਰੀ ਮਾਰ ਪਈ।

ਬਹੈ ਤੀਰ ਤਰਵਾਰਿ ਕਾਤੀ ਕਟਾਰੀ ॥੬॥

बहै तीर तरवारि काती कटारी ॥६॥

ਤੀਰ, ਤਲਵਾਰਾ ਅਤੇ ਕਟਾਰਾ ਚਲੀਆਂ ॥੬॥

ਮਹਾ ਕੋਪ ਕੈ ਕੈ ਬਲੀ ਦੈਤ ਧਾਏ ॥

महा कोप कै कै बली दैत धाए ॥

ਬਹੁਤ ਅਧਿਕ ਕ੍ਰੋਧ ਕਰ ਕੇ ਬਲਵਾਨ ਦੈਂਤ ਟੁਟ ਕੇ ਪੈ ਗਏ।

ਹਠਿਨ ਕੋਪ ਕੈ ਸਸਤ੍ਰ ਅਸਤ੍ਰੈ ਚਲਾਏ ॥

हठिन कोप कै ससत्र असत्रै चलाए ॥

ਹਠੀ ਯੋਧਿਆਂ ਨੇ ਕ੍ਰੋਧ ਕਰ ਕੇ ਸ਼ਸਤ੍ਰ ਅਤੇ ਅਸਤ੍ਰ ਚਲਾਏ।

ਬਧੇ ਕੌਚ ਕਾਤੀ ਜਬੈ ਜੰਭ ਗਜਿਯੋ ॥

बधे कौच काती जबै जंभ गजियो ॥

ਜਦੋਂ ਕਵਚ ਪਾ ਕੇ ਅਤੇ ਕਟਾਰ ਲੈ ਕੇ ਜੰਭਾਸੁਰ ਗਜਿਆ

ਤਬੈ ਛਾਡਿ ਕੈ ਖੇਤ ਦੇਵੇਸ ਭਜਿਯੋ ॥੭॥

तबै छाडि कै खेत देवेस भजियो ॥७॥

ਤਦੋਂ ਇੰਦਰ ('ਦੇਵੇਸ') ਯੁੱਧ-ਭੂਮੀ ਛਡ ਕੇ ਭਜ ਗਿਆ ॥੭॥

ਚੌਪਈ ॥

चौपई ॥

ਚੌਪਈ:

ਭਾਜਤ ਇੰਦ੍ਰ ਜਾਤ ਭਯੋ ਤਹਾ ॥

भाजत इंद्र जात भयो तहा ॥

ਇੰਦਰ ਭਜ ਕੇ ਉਥੇ ਗਿਆ

ਲਏ ਲਛਮੀ ਹਰਿ ਥਿਰ ਜਹਾ ॥

लए लछमी हरि थिर जहा ॥

ਜਿਥੇ ਲੱਛਮੀ ਨੂੰ ਲੈ ਕੇ ਵਿਸ਼ਣੂ ਬੈਠੇ ਸਨ।

ਭਾਤਿ ਭਾਤਿ ਹ੍ਵੈ ਦੁਖਿਤ ਪੁਕਾਰੇ ॥

भाति भाति ह्वै दुखित पुकारे ॥

ਦੁਖੀ ਹੋਏ ਨੇ ਭਾਤ ਭਾਤ ਨਾਲ ਪੁਕਾਰ ਕੀਤੀ (ਅਤੇ ਕਿਹਾ)

ਤੁਮਰੇ ਜਿਯਤ ਨਾਥ ਹਮ ਹਾਰੇ ॥੮॥

तुमरे जियत नाथ हम हारे ॥८॥

ਹੇ ਨਾਥ! ਤੁਹਾਡੇ ਜੀਉਂਦਿਆਂ ਅਸੀਂ ਹਾਰ ਗਏ ਹਾ ॥੮॥

ਜਗਪਤਿ ਸੂਲ ਕੋਪ ਤਬ ਆਯੋ ॥

जगपति सूल कोप तब आयो ॥

ਤਦ ਵਿਸ਼ਣੂ ਨੂੰ (ਇੰਦਰ ਦਾ) ਦੁਖ (ਸੁਣ ਕੇ) ਬਹੁਤ ਕ੍ਰੋਧ ਹੋਇਆ

ਲਛਿਮੀ ਕੁਅਰਿ ਲੈ ਸੰਗ ਸਿਧਾਯੋ ॥

लछिमी कुअरि लै संग सिधायो ॥

ਅਤੇ ਲੱਛਮੀ ਕੁਅਰਿ ਨੂੰ ਨਾਲ ਲੈ ਕੇ ਚਲ ਪਿਆ।

ਬਾਧਿ ਸਨਧਿ ਬਿਰਾਜਿਯੋ ਤਹਾ ॥

बाधि सनधि बिराजियो तहा ॥

ਸ਼ਸਤ੍ਰ ਸਜਾ ਕੇ ਉਥੇ ਜਾ ਪਹੁੰਚਿਆ

ਗਾਜਤ ਬੀਰ ਜੰਭ ਬਹੁ ਜਹਾ ॥੯॥

गाजत बीर जंभ बहु जहा ॥९॥

ਜਿਥੇ ਜੰਭਾਸੁਰ ਸੂਰਮਾ ਬਹੁਤ ਗਜ ਰਿਹਾ ਸੀ ॥੯॥

ਅੜਿਲ ॥

ਅੜਿ੍ਲ ॥

ਅੜਿਲ:

ਬੀਸ ਬਾਨ ਬਿਸੁਨਾਥ ਚਲਾਏ ਕੋਪ ਕਰਿ ॥

बीस बान बिसुनाथ चलाए कोप करि ॥

ਵਿਸ਼ਣੂ ਨੇ ਕ੍ਰੋਧਿਤ ਹੋ ਕੇ ਵੀਹ ਬਾਣ ਚਲਾਏ।

ਲਗੇ ਜੰਭ ਕੇ ਦੇਹ ਗਏ ਉਹਿ ਘਾਨਿ ਕਰਿ ॥

लगे जंभ के देह गए उहि घानि करि ॥

(ਉਹ) ਜੰਭਾਸੁਰ ਦੀ ਦੇਹ ਵਿਚ ਲਗੇ ਅਤੇ ਉਸ ਨੂੰ ਜ਼ਖ਼ਮੀ ਕਰ ਦਿੱਤਾ।

ਭਏ ਸ੍ਰੋਨ ਬਿਸਿਖੋਤਮ ਅਧਿਕ ਬਿਰਾਜਹੀ ॥

भए स्रोन बिसिखोतम अधिक बिराजही ॥

ਲਹੂ ਨਾਲ ਰੰਗੇ ਹੋਏ ਉਤਮ ਬਾਣ ਬਹੁਤ ਸ਼ੋਭਾ ਪਾ ਰਹੇ ਸਨ,

ਹੋ ਜਿਨ ਕੀ ਪ੍ਰਭਾ ਬਿਲੋਕਿ ਤਛਜਾ ਲਾਜਹੀ ॥੧੦॥

हो जिन की प्रभा बिलोकि तछजा लाजही ॥१०॥

ਜਿਨ੍ਹਾ ਦੀ ਪ੍ਰਭਾ ਨੂੰ ਵੇਖ ਕੇ ਤੱਛਕ ਨਾਗ ਦਾ ਪੁੱਤਰ ('ਤਛਜਾ') ਵੀ ਲਜਾ ਰਿਹਾ ਸੀ ॥੧੦॥

ਦੋਹਰਾ ॥

दोहरा ॥

ਦੋਹਰਾ:

ਲਛਿਮ ਕੁਮਾਰਿ ਐਸੋ ਕਹਿਯੋ ਸੁਨਹੁ ਬਿਸਨ ਜੂ ਬੈਨ ॥

लछिम कुमारि ऐसो कहियो सुनहु बिसन जू बैन ॥

ਤਦ ਲੱਛਮੀ ਕੁਮਾਰੀ ਨੇ ਇਸ ਤਰ੍ਹਾ ਕਿਹਾ, ਹੇ ਵਿਸ਼ਣੂ ਜੀ! (ਮੇਰੀ) ਗੱਲ ਸੁਣੋ।

ਯਾ ਕੌ ਹੌਹੂੰ ਜੀਤਿ ਕੈ ਪਠਊ ਜਮ ਕੈ ਐਨ ॥੧੧॥

या कौ हौहूँ जीति कै पठऊ जम कै ऐन ॥११॥

ਇਸ ਨੂੰ ਮੈਂ ਜਿਤ ਕੇ ਯਮ ਲੋਕ ਭੇਜਦੀ ਹਾ ॥੧੧॥

ਅੜਿਲ ॥

अड़िल ॥

ਅੜਿਲ:

ਬਿਸਨ ਠਾਢਿ ਕੈ ਲਛਮਿ ਕੁਅਰਿ ਕਰ ਧਨੁਖ ਲਿਯ ॥

बिसन ठाढि कै लछमि कुअरि कर धनुख लिय ॥

ਵਿਸ਼ਣੂ ਨੂੰ ਰੋਕ ਕੇ ਲੱਛਮੀ ਨੇ ਹੱਥ ਵਿਚ ਧਨੁਸ਼ ਲੈ ਲਿਆ

ਚਿਤ੍ਰ ਬਚਿਤ੍ਰ ਅਯੋਧਨ ਤਾ ਸੋ ਐਸ ਕਿਯ ॥

चित्र बचित्र अयोधन ता सो ऐस किय ॥

ਅਤੇ ਉਸ ਨਾਲ ਇਸ ਤਰ੍ਹਾ ਬੜਾ ਵਿਚਿਤ੍ਰ ਯੁੱਧ ਕੀਤਾ।

ਅਮਿਤ ਰੂਪ ਦਿਖਰਾਇ ਮੋਹਿ ਅਰਿ ਕੌ ਲਿਯੋ ॥

अमित रूप दिखराइ मोहि अरि कौ लियो ॥

ਅਮਿਤ ਰੂਪ ਵਿਖਾ ਕੇ ਵੈਰੀ ਨੂੰ ਮੋਹ ਲਿਆ

ਹੋ ਬਹੁ ਘਾਇਨ ਕੇ ਸੰਗ ਤਾਹਿ ਘਾਯਲ ਕਿਯੋ ॥੧੨॥

हो बहु घाइन के संग ताहि घायल कियो ॥१२॥

ਅਤੇ ਬਹੁਤ ਘਾਉਆਂ ਨਾਲ ਉਸ ਨੂੰ ਘਾਇਲ ਕਰ ਦਿੱਤਾ ॥੧੨॥

ਮਿਸਹੀ ਕਹਿਯੋ ਨ ਹਨੁ ਰੇ ਹਰਿ ਇਹ ਮਾਰ ਹੈ ॥

मिसही कहियो न हनु रे हरि इह मार है ॥

ਬਹਾਨੇ ਨਾਲ ਕਿਹਾ, ਓਏ! ਇਸ ਨੂੰ ਨਾ ਮਾਰ, ਵਿਸ਼ਣੂ ਇਸ ਨੂੰ ਮਾਰੇਗਾ।

ਬਹੁਤ ਜੁਧ ਕਰਿ ਯਾ ਸੌ ਬਹੁਰਿ ਸੰਘਾਰਿ ਹੈ ॥

बहुत जुध करि या सौ बहुरि संघारि है ॥

ਇਸ ਨਾਲ ਬਹੁਤ ਯੁੱਧ ਕਰ ਕੇ ਫਿਰ ਮਾਰੇਗਾ।

ਜਬ ਪਾਛੇ ਕੀ ਓਰ ਸੁ ਸਤ੍ਰੁ ਨਿਹਾਰਿਯੋ ॥

जब पाछे की ओर सु सत्रु निहारियो ॥

ਜਦ ਵੈਰੀ ਨੇ ਪਿਛਲੇ ਪਾਸੇ ਵਲ ਤਕਿਆ,

ਹੋ ਦਯੋ ਸੁਦਰਸਨ ਛਾਡ ਮੂੰਡਿ ਕਟ ਡਾਰਿਯੋ ॥੧੩॥

हो दयो सुदरसन छाड मूँडि कट डारियो ॥१३॥

ਤਾ (ਵਿਸ਼ਨੂ ਨੇ) ਸੁਦਰਸ਼ਨ ਚਕ੍ਰ ਛਡ ਕੇ ਸਿਰ ਕਟ ਦਿੱਤਾ ॥੧੩॥

ਦੋਹਰਾ ॥

दोहरा ॥

ਦੋਹਰਾ:

ਲਛਮਿ ਕੁਅਰਿ ਜਬ ਜੰਭ ਸੋ ਐਸੋ ਕਿਯੋ ਚਰਿਤ੍ਰ ॥

लछमि कुअरि जब जंभ सो ऐसो कियो चरित्र ॥

ਜਦ ਲੱਛਮੀ ਨੇ ਜੰਭਾਸੁਰ ਨਾਲ ਇਸ ਤਰ੍ਹਾ ਦਾ ਚਰਿਤ੍ਰ ਕੀਤਾ।

ਮਾਰਿ ਸੁਦਰਸਨ ਸੋ ਲਯੋ ਸੁਖਿਤ ਕੀਏ ਹਰਿ ਮਿਤ੍ਰ ॥੧੪॥

मारि सुदरसन सो लयो सुखित कीए हरि मित्र ॥१४॥

(ਤਦ) ਵਿਸ਼ਨੂ ਨੇ ਸੁਦਰਸ਼ਨ ਚਕ੍ਰ ਨਾਲ ਮਾਰ ਕੇ (ਆਪਣੇ) ਮਿਤਰ (ਇੰਦਰ) ਨੂੰ ਸੁਖੀ ਕੀਤਾ ॥੧੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਾਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੫੨॥੩੦੨੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ बावनो चरित्र समापतम सतु सुभम सतु ॥१५२॥३०२६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੧੫੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੫੨॥੩੦੨੯॥ ਚਲਦਾ॥

ਚੌਪਈ ॥

चौपई ॥

ਚੌਪਈ:

ਨਾਜ ਮਤੀ ਅਬਲਾ ਜਗ ਕਹੈ ॥

नाज मती अबला जग कहै ॥

ਇਕ ਨਾਜ ਮਤੀ ਨਾ ਦੀ ਇਸਤਰੀ ਸੀ

ਅਟਕੀ ਏਕ ਨ੍ਰਿਪਤ ਪਰ ਰਹੈ ॥

अटकी एक नृपत पर रहै ॥

ਜੋ ਇਕ ਰਾਜੇ ਨਾਲ ਅਟਕੀ ਹੋਈ ਸੀ।

ਬਾਹੂ ਸਿੰਘ ਜਿਹ ਜਗਤ ਬਖਾਨੈ ॥

बाहू सिंघ जिह जगत बखानै ॥

ਉਸ ਨੂੰ ਜਗਤ ਬਾਹੂ ਸਿੰਘ ਕਹਿੰਦਾ ਸੀ।

ਚੌਦਹ ਲੋਕ ਆਨਿ ਕੌ ਮਾਨੇ ॥੧॥

चौदह लोक आनि कौ माने ॥१॥

ਚੌਦਾ ਲੋਕ ਉਸ ਦੇ ਪ੍ਰਭੁਤਾ ਨੂੰ ਮੰਨਦੇ ਸਨ ॥੧॥

ਨ੍ਰਿਪ ਕੀ ਪ੍ਰਭਾ ਹੇਰਿ ਛਕਿ ਰਹੀ ॥

नृप की प्रभा हेरि छकि रही ॥

ਉਹ ਰਾਜੇ ਦੀ ਸੁੰਦਰਤਾ ਨੂੰ ਵੇਖ ਕੇ ਮੋਹਿਤ ਹੋ ਗਈ।

ਕੇਲ ਕਰੈ ਮੋ ਸੌ ਚਿਤ ਚਹੀ ॥

केल करै मो सौ चित चही ॥

(ਉਹ) ਚਿਤ ਵਿਚ ਚਾਹੁੰਦੀ ਸੀ (ਕਿ ਰਾਜਾ) ਮੇਰੇ ਨਾਲ ਕੇਲ ਕਰੇ।

ਭਾਤਿ ਭਾਤਿ ਉਪਚਾਰ ਬਨਾਏ ॥

भाति भाति उपचार बनाए ॥

(ਉਸ ਨੇ) ਤਰ੍ਹਾ ਤਰ੍ਹਾ ਦੇ ਯਤਨ ਕੀਤੇ,

ਕੈ ਸਿਹੁ ਰਾਵ ਹਾਥ ਨਹਿ ਆਏ ॥੨॥

कै सिहु राव हाथ नहि आए ॥२॥

ਪਰ ਕਿਸੇ ਤਰ੍ਹਾ ਰਾਜਾ ਹੱਥ ਨਾ ਆਇਆ ॥੨॥

ਜਬ ਤ੍ਰਿਯ ਸੋਇ ਸਦਨ ਮੈ ਜਾਵੈ ॥

जब तृय सोइ सदन मै जावै ॥

ਜਦ ਉਹ ਇਸਤਰੀ ਸੌਣ ਲਈ ਸਦਨ ਵਿਚ ਜਾਦੀ

ਨ੍ਰਿਪ ਕੀ ਪ੍ਰਭਾ ਚਿਤ ਮੈ ਆਵੈ ॥

नृप की प्रभा चित मै आवै ॥

ਤਾ ਰਾਜੇ ਦੀ ਸੁੰਦਰਤਾ ਚਿਤ ਵਿਚ ਆ ਜਾਦੀ।

ਚਕਿ ਚਕਿ ਉਠੈ ਨੀਂਦ ਨਹਿ ਪਰੈ ॥

चकि चकि उठै नींद नहि परै ॥

ਉਹ ਚੌਂਕ ਚੌਂਕ ਕੇ ਉਠ ਪੈਂਦੀ ਅਤੇ ਨੀਂਦਰ ਨਾ ਆਉਂਦੀ।

ਮੀਤ ਮਿਲਨ ਕੀ ਚਿੰਤਾ ਕਰੈ ॥੩॥

मीत मिलन की चिंता करै ॥३॥

(ਹਰ ਵੇਲੇ) ਪ੍ਰੀਤਮ ਨੂੰ ਮਿਲਣ ਦੀ ਚਿੰਤਾ ਕਰਦੀ ਰਹਿੰਦੀ ॥੩॥

ਦੋਹਰਾ ॥

दोहरा ॥

ਦੋਹਰਾ:

ਵੈ ਸਮ੍ਰਥ ਅਸਮ੍ਰਥ ਮੈ ਵੈ ਸਨਾਥ ਮੈ ਅਨਾਥ ॥

वै सम्रथ असम्रथ मै वै सनाथ मै अनाथ ॥

(ਮਨ ਵਿਚ ਵਿਚਾਰਦੀ ਕਿ) ਉਹ ਸਮਰਥ ਹੈ ਅਤੇ ਮੈਂ ਅਸਮਰਥ ਹਾ। ਉਹ ਸਨਾਥ ਹੈ ਅਤੇ ਮੈਂ ਅਨਾਥ ਹਾ।

ਜਤਨ ਕਵਨ ਸੋ ਕੀਜਿਯੈ ਆਵੈ ਜਾ ਤੇ ਹਾਥ ॥੪॥

जतन कवन सो कीजियै आवै जा ते हाथ ॥४॥

(ਮੈਂ) ਕਿਹੜਾ ਯਤਨ ਕਰਾ ਜਿਸ ਨਾਲ (ਪ੍ਰੀਤਮ) ਹੱਥ ਵਿਚ ਆ ਜਾਵੇ ॥੪॥

ਚੌਪਈ ॥

चौपई ॥

ਚੌਪਈ:

ਕਾਸੀ ਬਿਖੈ ਕਰਵਤਹਿ ਲੈਹੋ ॥

कासी बिखै करवतहि लैहो ॥

(ਪ੍ਰੀਤਮ ਦੀ ਪ੍ਰਾਪਤੀ ਲਈ) ਮੈਂ ਕਾਸ਼ੀ ਵਿਚ ਕਲਵਤ੍ਰ ਸਹਾਰਾਗੀ।

ਪਿਯ ਕਾਰਨ ਅਪਨੋ ਜਿਯ ਦੈਹੋ ॥

पिय कारन अपनो जिय दैहो ॥

ਪ੍ਰੀਤਮ ਲਈ (ਮੈਂ) ਆਪਣੇ ਆਪ ਨੂੰ ਸਾੜ ਦਿਆਂਗੀ।

ਮਨ ਭਾਵਤ ਪ੍ਰੀਤਮ ਜੌ ਪਾਊ ॥

मन भावत प्रीतम जौ पाऊ ॥

ਜੇ (ਮੈਂ) ਮਨ ਭਾਉਂਦਾ ਪ੍ਰੀਤਮ ਪ੍ਰਾਪਤ ਕਰ ਲਵਾ

ਬਾਰ ਅਨੇਕ ਬਜਾਰ ਬਿਕਾਊ ॥੫॥

बार अनेक बजार बिकाऊ ॥५॥

ਤਾ (ਉਸ ਲਈ) ਅਨੇਕ ਵਾਰ ਬਾਜ਼ਾਰ ਵਿਚ ਵਿਕ ਜਾਵਾ ॥੫॥

ਦੋਹਰਾ ॥

दोहरा ॥

ਦੋਹਰਾ:

ਕਹਾ ਕਰੋਂ ਕੈਸੇ ਬਚੋਂ ਲਗੀ ਬਿਰਹ ਕੀ ਭਾਹ ॥

कहा करों कैसे बचों लगी बिरह की भाह ॥

ਕੀ ਕਰਾ, ਕਿਵੇਂ ਬਚਾ, (ਮੈਨੂੰ) ਬਿਰਹੋਂ ਦੀ ਅੱਗ ਲਗੀ ਹੋਈ ਹੈ।

ਰੁਚਿ ਉਨ ਕੀ ਹਮ ਕੋ ਘਨੀ ਹਮਰੀ ਉਨੈ ਨ ਚਾਹ ॥੬॥

रुचि उन की हम को घनी हमरी उनै न चाह ॥६॥

ਮੈਨੂੰ ਉਸ ਲਈ ਬਹੁਤ ਖਿਚ ਹੈ, ਪਰ ਉਸ ਨੂੰ ਮੇਰੀ ਕੋਈ ਚਾਹ ਨਹੀਂ ਹੈ ॥੬॥

ਨਾਜ ਮਤੀ ਤਬ ਆਪਨੀ ਲੀਨੀ ਸਖੀ ਬੁਲਾਇ ॥

नाज मती तब आपनी लीनी सखी बुलाइ ॥

ਨਾਜ ਮਤੀ ਨੇ ਤਦ ਆਪਣੀ ਇਕ ਸਖੀ ਨੂੰ ਬੁਲਾ ਕੇ (ਕਿਹਾ ਕਿ ਇਕ)

ਬਾਹੂ ਸਿੰਘ ਰਾਜਾ ਭਏ ਕਹੋ ਸੰਦੇਸੋ ਜਾਇ ॥੭॥

बाहू सिंघ राजा भए कहो संदेसो जाइ ॥७॥

ਬਾਹੂ ਸਿੰਘ ਰਾਜਾ ਹੈ, (ਉਸ ਨੂੰ) ਜਾ ਕੇ ਸੁਨੇਹਾ ਦੇ ॥੭॥

ਬਚਨ ਸੁਨਤ ਤਾ ਕਉ ਸਖੀ ਤਹਾ ਪਹੂੰਚੀ ਆਇ ॥

बचन सुनत ता कउ सखी तहा पहूँची आइ ॥

ਉਸ ਦੀ ਗੱਲ ਸੁਣ ਕੇ ਸਖੀ ਉਥੇ ਜਾ ਪਹੁੰਚੀ।

ਨਾਜ ਮਤੀ ਜੈਸੇ ਕਹਿਯੋ ਤ੍ਯੋਂ ਤਿਨ ਕਹਿਯੋ ਸੁਨਾਇ ॥੮॥

नाज मती जैसे कहियो त्यों तिन कहियो सुनाइ ॥८॥

(ਉਸ ਨੂੰ) ਜਿਵੇਂ ਨਾਜ ਮਤੀ ਨੇ ਕਿਹਾ ਸੀ, ਉਸੇ ਤਰ੍ਹਾ ਉਸ ਨੂੰ ਜਾ ਸੁਣਾਇਆ ॥੮॥

ਅੜਿਲ ॥

अड़िल ॥

ਅੜਿਲ:

ਮੈ ਛਬਿ ਤੁਮਰੀ ਨਿਰਖ ਨਾਥ ਅਟਕਤ ਭਈ ॥

मै छबि तुमरी निरख नाथ अटकत भई ॥

ਹੇ ਨਾਥ! ਮੈਂ ਤੇਰੀ ਸੁੰਦਰਤਾ ਨੂੰ ਵੇਖ ਕੇ ਮੋਹਿਤ ਹੋ ਗਈ ਹਾ

ਬਿਰਹ ਸਮੁੰਦ ਕੇ ਬੀਚ ਬੂਡਿ ਸਿਰ ਲੌ ਗਈ ॥

बिरह समुँद के बीच बूडि सिर लौ गई ॥

ਅਤੇ ਬਿਰਹੋਂ ਦੇ ਸਮੁੰਦਰ ਵਿਚ ਸਿਰ ਤਕ ਡੁਬ ਗਈ ਹਾਂ।

ਏਕ ਬਾਰ ਕਰਿ ਕ੍ਰਿਪਾ ਹਮਾਰੇ ਆਇਯੈ ॥

एक बार करि कृपा हमारे आइयै ॥

ਇਕ ਵਾਰ ਕ੍ਰਿਪਾ ਕਰ ਕੇ ਮੇਰੇ ਕੋਲ ਆਓ

ਹੋ ਮਨ ਭਾਵਤ ਕੋ ਹਮ ਸੋ ਭੋਗ ਕਮਾਇਯੈ ॥੯॥

हो मन भावत को हम सो भोग कमाइयै ॥९॥

ਅਤੇ ਮੇਰੇ ਨਾਲ ਮਨ ਇਛਿਤ ਭੋਗ ਕਮਾਓ ॥੯॥

ਚੌਪਈ ॥

चौपई ॥

ਚੌਪਈ:

ਜਬ ਚੇਰੀ ਅਸ ਜਾਇ ਉਚਾਰੀ ॥

जब चेरी अस जाइ उचारी ॥

ਜਦ ਦਾਸੀ ਨੇ ਇਹ ਗੱਲ (ਰਾਜੇ ਨੂੰ) ਜਾ ਕੇ ਦਸੀ।

ਤਬ ਰਾਜੈ ਯੌ ਹਿਯੈ ਬਿਚਾਰੀ ॥

तब राजै यौ हियै बिचारी ॥

ਤਦ ਰਾਜੇ ਨੇ ਮਨ ਵਿਚ ਇਸ ਤਰ੍ਹਾ ਵਿਚਾਰ ਕੀਤਾ।

ਸੋਊ ਬਾਤ ਇਹ ਤ੍ਰਿਯਹਿ ਕਹਿਜੈ ॥

सोऊ बात इह तृयहि कहिजै ॥

ਇਸ ਇਸਤਰੀ ਨਾਲ ਉਹੀ ਗੱਲ ਕਰਨੀ ਚਾਹੀਦੀ ਹੈ

ਜਾ ਤੇ ਆਪ ਧਰਮ ਜੁਤ ਰਹਿਜੈ ॥੧੦॥

जा ते आप धरम जुत रहिजै ॥१०॥

ਜਿਸ ਨਾਲ ਆਪ ਧਰਮ-ਸਹਿਤ ਰਹਿ ਸਕੀਏ ॥੧੦॥

ਅੜਿਲ ॥

अड़िल ॥

ਅੜਿਲ:

ਦੋਇ ਸਤ੍ਰੁ ਹਮਰਿਨ ਤੇ ਏਕ ਸੰਘਾਰਿਯੈ ॥

दोइ सत्रु हमरिन ते एक संघारियै ॥

(ਰਾਜੇ ਨੇ ਉੱਤਰ ਵਜੋਂ ਕਹਿ ਭੇਜਿਆ) ਮੇਰੇ ਦੋ ਵੈਰੀਆਂ ਵਿਚੋਂ ਇਕ ਨੂੰ (ਤੂੰ) ਮਾਰ ਦੇ

ਬਿਨਾ ਘਾਇ ਕੇ ਕਿਯੇ ਦੂਸਰੋ ਮਾਰਿਯੈ ॥

बिना घाइ के किये दूसरो मारियै ॥

ਅਤੇ ਦੂਜੇ ਨੂੰ ਬਿਨਾ ਜ਼ਖ਼ਮ ਲਗਾਏ ਖ਼ਤਮ ਕਰ ਦੇ।

ਤਬ ਮੈ ਤੁਮ ਕੋ ਅਪਨੇ ਸਦਨ ਬੁਲਾਇ ਹੋਂ ॥

तब मै तुम को अपने सदन बुलाइ हों ॥

ਤਦ ਮੈਂ ਤੈਨੂੰ ਆਪਣੇ ਘਰ ਬੁਲਾਵਾਂਗਾ

ਹੋ ਮਨ ਭਾਵਤ ਕੇ ਤੁਮ ਸੋ ਭੋਗ ਕਮਾਇ ਹੋਂ ॥੧੧॥

हो मन भावत के तुम सो भोग कमाइ हों ॥११॥

ਅਤੇ ਮਨ ਭਾਉਂਦੇ ਭੋਗ ਤੇਰੇ ਨਾਲ ਕਰਾਂਗਾ ॥੧੧॥

ਜਾਇ ਸਹਚਰੀ ਕਹਿਯੋ ਤ੍ਰਿਯਾ ਸੁਨਿ ਪਾਇ ਕੈ ॥

जाइ सहचरी कहियो तृया सुनि पाइ कै ॥

ਤਦ ਦਾਸੀ ਨੇ ਸੁਣ ਕੇ ਅਤੇ ਜਾ ਕੇ ਇਸਤਰੀ ਨੂੰ ਦਸਿਆ।

ਪ੍ਰੀਤ ਰਾਵ ਕੀ ਬਧੀ ਉਠੀ ਮਰਰਾਇ ਕੈ ॥

प्रीत राव की बधी उठी मरराइ कै ॥

ਰਾਜੇ ਦੀ ਪ੍ਰੀਤ ਵਿਚ ਬੰਨ੍ਹੀ ਹੋਈ (ਉਹ) ਅੰਗੜਾਈ ਲੈ ਕੇ ਉਠ ਖੜੋਤੀ।

ਹ੍ਵੈ ਕੈ ਬਾਜ ਅਰੂੜ ਭੇਖ ਨਰ ਧਾਰਿ ਕੈ ॥

ਹ੍ਵੈ कै बाज अरूड़ भेख नर धारि कै ॥

ਉਹ ਮਰਦਾਵਾ ਭੇਸ ਬਣਾ ਕੇ ਘੋੜੇ ਉਤੇ ਚੜ੍ਹ ਬੈਠੀ

ਹੋ ਨ੍ਰਿਪ ਕੇ ਅਰਿ ਪੈ ਗਈ ਚਰਿਤ੍ਰ ਬਿਚਾਰਿ ਕੈ ॥੧੨॥

हो नृप के अरि पै गई चरित्र बिचारि कै ॥१२॥

ਅਤੇ (ਇਕ) ਚਰਿਤ੍ਰ ਸੋਚ ਕੇ ਰਾਜੇ ਦੇ ਵੈਰੀ ਕੋਲ ਗਈ ॥੧੨॥

ਸੁਨੋ ਰਾਵ ਜੂ ਮੋ ਕੋ ਚਾਕਰ ਰਾਖਿਯੈ ॥

सुनो राव जू मो को चाकर राखियै ॥

(ਕਹਿਣ ਲਗੀ) ਹੇ ਰਾਜਨ! ਮੈਨੂੰ ਆਪਣਾ ਨੌਕਰ ਰਖ ਲਵੋ।

ਤਹ ਕੋ ਕਰੋ ਮੁਹਿੰਮ ਜਹਾ ਕੋ ਭਾਖਿਯੈ ॥

तह को करो मुहिंम जहा को भाखियै ॥

(ਮੈਂ) ਉਥੋਂ ਦੀ ਮੁਹਿੰਮ ਕਰਾਗੀ, ਜਿਥੋਂ ਦੀ ਤੁਸੀਂ ਕਹੋਗੇ।

ਪ੍ਰਾਨ ਲੇਤ ਲੌ ਲਰੋਂ ਨ ਰਨ ਤੇ ਹਾਰਿਹੋਂ ॥

प्रान लेत लौ लरों न रन ते हारिहों ॥

ਮੈਂ ਪ੍ਰਾਣ ਨਿਕਲਣ ਤਕ ਲੜਾਗੀ ਅਤੇ ਯੁੱਧ ਵਿਚ ਨਹੀਂ ਹਾਰਾਗੀ

ਹੌ ਬਿਨੁ ਅਰਿ ਮਾਰੈ ਖੇਤ ਨ ਬਾਜੀ ਟਾਰਿਹੋ ॥੧੩॥

हौ बिनु अरि मारै खेत न बाजी टारिहो ॥१३॥

ਅਤੇ ਵੈਰੀ ਨੂੰ ਯੁੱਧ-ਭੂਮੀ ਵਿਚ ਮਾਰੇ ਬਿਨਾ ਬਾਜ਼ੀ ਨਹੀਂ ਛਡਾਗੀ ॥੧੩॥

ਤਾ ਕੋ ਸੂਰ ਨਿਹਾਰਿ ਨ੍ਰਿਪਤਿ ਚਾਕਰ ਕਿਯੋ ॥

ता को सूर निहारि नृपति चाकर कियो ॥

ਉਸ ਦੀ ਸੂਰਬੀਰਤਾ ਨੂੰ ਵੇਖ ਕੇ ਰਾਜੇ ਨੇ ਨੌਕਰ ਰਖ ਲਿਆ।

ਗ੍ਰਿਹ ਤੇ ਕਾਢਿ ਖਜਾਨੋ ਤਾ ਕੋ ਬਹੁ ਦਿਯੋ ॥

गृह ते काढि खजानो ता को बहु दियो ॥

ਘਰ ਦੇ ਖ਼ਜ਼ਾਨੇ ਵਿਚੋਂ ਕਢ ਕੇ (ਉਸ ਨੂੰ) ਬਹੁਤ ਕੁਝ ਦਿੱਤਾ।

ਦੂਜੋ ਰਾਵ ਬੁਲਾਇ ਸੁ ਬੀਰ ਬੁਲਾਇ ਕੈ ॥

दूजो राव बुलाइ सु बीर बुलाइ कै ॥

ਦੂਜੇ ਰਾਜੇ ਨੂੰ ਸੂਰਮਾ ਭੇਜ ਕੇ ਬੁਲਾ ਲਿਆ।

ਹੋ ਬਾਹੂ ਸਿੰਘ ਪੈ ਚੜਿਯੋ ਮਹਾ ਰਿਸਿ ਖਾਇ ਕੈ ॥੧੪॥

हो बाहू सिंघ पै चड़ियो महा रिसि खाइ कै ॥१४॥

ਬਾਹੂ ਸਿੰਘ ਉਤੇ ਬਹੁਤ ਕ੍ਰੋਧਿਤ ਹੋ ਕੇ ਚੜ੍ਹਾਈ ਕਰ ਦਿੱਤੀ ॥੧੪॥

ਚੌਪਈ ॥

चौपई ॥

ਚੌਪਈ:

ਨਾਜ ਮਤੀ ਇਹ ਭਾਤਿ ਉਚਾਰੀ ॥

नाज मती इह भाति उचारी ॥

(ਤਦ) ਨਾਜ ਮਤੀ ਨੇ ਇਸ ਤਰ੍ਹਾ ਕਿਹਾ,

ਸੁਨੋ ਰਾਵ ਤੁਮ ਬਾਤ ਹਮਾਰੀ ॥

सुनो राव तुम बात हमारी ॥

ਹੇ ਰਾਜਨ! ਤੁਸੀਂ ਮੇਰੀ ਗੱਲ ਸੁਣੋ।

ਸਭ ਬੀਰਨ ਕੋ ਬੋਲਿ ਪਠੈਯੈ ॥

सभ बीरन को बोलि पठैयै ॥

ਸਾਰਿਆਂ ਸ਼ੂਰਵੀਰਾ ਨੂੰ ਬੁਲਾ ਲਵੋ

ਸਭ ਕੇ ਸਰ ਪਰ ਨਾਮ ਡਰੈਯੈ ॥੧੫॥

सभ के सर पर नाम डरैयै ॥१५॥

ਅਤੇ ਸਾਰਿਆਂ ਦੇ ਤੀਰਾ ਉਤੇ (ਉਨ੍ਹਾ ਦੇ) ਨਾ ਉਕਰ ਦਿਓ ॥੧੫॥

ਦੋਹਰਾ ॥

दोहरा ॥

ਦੋਹਰਾ:

ਜਬ ਗਾੜੋ ਰਨ ਪਰੈਗੋ ਬਹੈ ਤੀਰ ਤਰਵਾਰਿ ॥

जब गाड़ो रन परैगो बहै तीर तरवारि ॥

ਜਦ ਘੋਰ ਯੁੱਧ ਹੋਵੇਗਾ ਅਤੇ ਤੀਰ ਅਤੇ ਤਲਵਾਰਾ ਚਲਣ ਗੀਆਂ।

ਬਿਨਾ ਨਾਮ ਸਰ ਪੈ ਲਿਖੈ ਸਕਿ ਹੈ ਕਵਨ ਬਿਚਾਰਿ ॥੧੬॥

बिना नाम सर पै लिखै सकि है कवन बिचारि ॥१६॥

ਤੀਰਾ ਉਤੇ ਨਾਮ ਲਿਖੇ ਬਿਨਾ ਕੌਣ ਵਿਚਾਰ ਸਕੇਗਾ (ਕਿ ਕਿਸ ਨੇ ਕਿਸ ਨੂੰ ਮਾਰਿਆ ਹੈ) ॥੧੬॥

ਚੌਪਈ ॥

चौपई ॥

ਚੌਪਈ:

ਨਾਜ ਮਤੀ ਜਬ ਐਸ ਬਖਾਨ੍ਯੋ ॥

नाज मती जब ऐस बखान्यो ॥

ਨਾਜ ਮਤੀ ਨੇ ਜਦ ਇਸ ਤਰ੍ਹਾ ਕਿਹਾ

ਸਤ੍ਯ ਸਤ੍ਯ ਰਾਜੇ ਕਰਿ ਮਾਨ੍ਯੋ ॥

सत्य सत्य राजे करि मान्यो ॥

ਤਾ ਰਾਜੇ ਨੇ ਸਚ-ਸਚ ਮੰਨ ਲਿਆ।

ਸਕਲ ਸੂਰਮਾ ਬੋਲਿ ਪਠਾਏ ॥

ਸਕਲ ਸੂਰਮਾ ਬੋਲਿ ਪਠਾਏ ॥

ਉਸ ਨੇ ਸਾਰਿਆਂ ਸੂਰਮਿਆਂ ਨੂੰ ਬੁਲਾਇਆ

ਸਭਨ ਸਰਨ ਪਰ ਨਾਮ ਲਿਖਾਏ ॥੧੭॥

सभन सरन पर नाम लिखाए ॥१७॥

ਅਤੇ ਸਾਰਿਆਂ ਦੇ ਤੀਰਾ ਉਤੇ ਨਾਮ ਲਿਖਵਾ ਦਿੱਤੇ ॥੧੭॥

ਦੋਹਰਾ ॥

दोहरा ॥

ਦੋਹਰਾ:

ਸਰ ਪਰ ਨਾਮ ਲਿਖਾਇ ਕੈ ਰਨ ਕਹ ਚੜੇ ਰਿਸਾਇ ॥

सर पर नाम लिखाइ कै रन कह चड़े रिसाइ ॥

ਤੀਰਾ ਉਤੇ ਨਾਮ ਲਿਖਵਾ ਕੇ ਰੋਹ ਨਾਲ ਭਰੇ ਹੋਏ ਯੁੱਧ-ਭੂਮੀ ਵਲ ਚੜ੍ਹ ਪਏ।

ਜਾ ਕੋ ਸਰ ਜਿਹ ਲਾਗਿ ਹੈ ਸੋ ਭਟ ਚੀਨੋ ਜਾਇ ॥੧੮॥

जा को सर जिह लागि है सो भट चीनो जाइ ॥१८॥

ਜਿਸ ਦਾ ਤੀਰ ਜਿਸ ਨੂੰ ਲਗੇਗਾ, (ਉਸ ਤੋਂ) ਉਹ ਯੋਧਾ ਪਛਾਣਿਆ ਜਾਏਗਾ ॥੧੮॥

ਜੁਧ ਜਬੈ ਗਾੜੋ ਪਰਿਯੋ ਘਾਤ ਬਾਲ ਤਿਨ ਪਾਇ ॥

जुध जबै गाड़ो परियो घात बाल तिन पाइ ॥

ਜਦ ਯੁੱਧ ਬਹੁਤ ਭਿਆਨਕ ਹੋ ਗਿਆ ਤਾ ਉਸ ਇਸਤਰੀ ਨੇ ਮੌਕਾ ਤਾੜ ਕੇ,

ਉਹਿ ਰਾਜਾ ਕੋ ਬਾਨ ਲੈ ਇਹ ਨ੍ਰਿਪ ਹਨ੍ਯੋ ਰਿਸਾਇ ॥੧੯॥

उहि राजा को बान लै इह नृप हन्यो रिसाइ ॥१९॥

ਉਸ ਰਾਜੇ ਦਾ ਬਾਣ ਲੈ ਕੇ ਕ੍ਰੋਧ ਨਾਲ ਇਸ ਰਾਜੇ ਨੂੰ ਮਾਰ ਦਿੱਤਾ ॥੧੯॥

ਚੌਪਈ ॥

चौपई ॥

ਚੌਪਈ:

ਲਾਗਤ ਬਾਨ ਰਾਵ ਰਿਸਿ ਭਯੋ ॥

लागत बान राव रिसि भयो ॥

ਬਾਣ ਲਗਦਿਆਂ ਹੀ

ਸਰ ਪਰ ਨਾਮ ਲਿਖਿਯੋ ਲਖਿ ਲਯੋ ॥

सर पर नाम लिखियो लखि लयो ॥

ਤੀਰ ਉਤੇ (ਮਿਤਰ ਰਾਜੇ ਦਾ) ਨਾਮ ਲਿਖਿਆ ਵੇਖ ਕੇ ਰਾਜਾ ਕ੍ਰੋਧ ਨਾਲ ਭਰ ਗਿਆ।

ਮੁਹਿ ਇਨ ਹਨ੍ਯੋ ਨ੍ਰਿਪਤਿ ਸੋਊ ਮਾਰਿਯੋ ॥

मुहि इन हन्यो नृपति सोऊ मारियो ॥

ਮੈਨੂੰ ਇਸ ਨੇ ਮਾਰਿਆ ਹੈ, ਰਾਜੇ ਨੇ ਉਸ ਨੂੰ ਮਾਰ ਦਿੱਤਾ

ਬਹੁਰਿ ਆਪਹੂੰ ਸ੍ਵਰਗ ਸਿਧਾਰਿਯੋ ॥੨੦॥

बहुरि आपहूँ स्वरग सिधारियो ॥२०॥

ਅਤੇ ਫਿਰ ਆਪ ਵੀ ਸਵਰਗ ਚਲਾ ਗਿਆ ॥੨੦॥

ਦੋਹਰਾ ॥

दोहरा ॥

ਦੋਹਰਾ:

ਨਾਜ ਮਤੀ ਇਹ ਚਰਿਤ੍ਰ ਸੋ ਦੁਹੂੰ ਨ੍ਰਿਪਨ ਕੌ ਘਾਇ ॥

नाज मती इह चरित्र सो दुहूँ नृपन कौ घाइ ॥

ਨਾਜ ਮਤੀ ਨੇ ਇਸ ਚਰਿਤ੍ਰ ਨਾਲ ਦੋਹਾ ਰਾਜਿਆਂ ਨੂੰ ਮਾਰਿਆ

ਬਹੁਰ ਰੈਬਾਰੀ ਰਾਵ ਸੋਂ ਆਨਿ ਦਈ ਸੁਖ ਪਾਇ ॥੨੧॥

बहुर रैबारी राव सों आनि दई सुख पाइ ॥२१॥

ਅਤੇ ਫਿਰ ਆ ਕੇ ਰਾਜੇ (ਬਾਹੂ ਸਿੰਘ) ਨੂੰ ਸੁਖ ਪੂਰਵਕ ਅਗਵਾਈ ('ਰੈਬਾਰੀ') ਦਿੱਤੀ ॥੨੧॥

ਚੌਪਈ ॥

चौपई ॥

ਚੌਪਈ:

ਨ੍ਰਿਪ ਮੈ ਤੁਮਰੇ ਕਾਜ ਸਵਾਰੇ ॥

नृप मै तुमरे काज सवारे ॥

(ਆ ਕੇ ਕਹਿਣ ਲਗੀ) ਹੇ ਰਾਜਨ!

ਦੋਨੋ ਸਤ੍ਰ ਤਿਹਾਰੇ ਮਾਰੇ ॥

दोनो सत्रु तिहारे मारे ॥

ਮੈਂ ਤੁਹਾਡੇ ਦੋਵੇਂ ਵੈਰੀ ਮਾਰ ਕੇ ਤੁਹਾਡੇ ਕੰਮ ਸੰਵਾਰ ਦਿੱਤੇ ਹਨ।

ਅਬ ਮੋ ਕੋ ਤੁਮ ਧਾਮ ਬੁਲਾਵੋ ॥

अब मो को तुम धाम बुलावो ॥

ਹੁਣ ਤੁਸੀਂ ਮੈਨੂੰ ਆਪਣੇ ਘਰ ਬੁਲਾਓ

ਕਾਮ ਭੋਗ ਮੁਹਿ ਸਾਥ ਕਮਾਵੋ ॥੨੨॥

काम भोग मुहि साथ कमावो ॥२२॥

ਅਤੇ ਮੇਰੇ ਨਾਲ ਕਾਮ-ਭੋਗ ਕਰੋ ॥੨੨॥

ਦੋਹਰਾ ॥

दोहरा ॥

ਦੋਹਰਾ:

ਤਬ ਰਾਜੈ ਤਾ ਕੌ ਤੁਰਤ ਲੀਨੋ ਸਦਨ ਬੁਲਾਇ ॥

तब राजै ता कौ तुरत लीनो सदन बुलाइ ॥

ਤਦ ਰਾਜੇ ਨੇ ਉਸ ਨੂੰ ਤੁਰਤ ਸਦਨ ਵਿਚ ਬੁਲਾ ਲਿਆ

ਕਾਮ ਭੋਗ ਤਾ ਸੋ ਕਿਯੋ ਹ੍ਰਿਦੈ ਹਰਖ ਉਪਜਾਇ ॥੨੩॥

काम भोग ता सो कियो हृदै हरख उपजाइ ॥२३॥

ਅਤੇ ਮਨ ਵਿਚ ਆਨੰਦ ਵਧਾ ਕੇ ਉਸ ਨਾਲ ਕਾਮ-ਭੋਗ ਕੀਤਾ ॥੨੩॥

ਏਕ ਨ੍ਰਿਪਤਿ ਨਿਜੁ ਕਰ ਹਨ੍ਯੋ ਤਾ ਤੇ ਦੁਤਿਯ ਹਨਾਇ ॥

एक नृपति निजु कर हन्यो ता ते दुतिय हनाइ ॥

ਇਕ ਰਾਜੇ ਨੂੰ ਆਪਣੇ ਹੱਥ ਨਾਲ ਮਾਰਿਆ ਅਤੇ ਉਸ ਤੋਂ ਦੂਜਾ ਮਰਵਾ ਦਿੱਤਾ।

ਰਤਿ ਮਾਨੀ ਇਹ ਨ੍ਰਿਪ ਭਏ ਨਾਜ ਮਤੀ ਸੁਖ ਪਾਇ ॥੨੪॥

रति मानी इह नृप भए नाज मती सुख पाइ ॥२४॥

ਨਾਜ ਮਤੀ ਨੇ ਸੁਖ ਪੂਰਵਕ ਇਸ ਰਾਜੇ ਨਾਲ ਰਤੀਕ੍ਰੀੜਾ ਕੀਤੀ ॥੨੪॥

ਚੌਪਈ ॥

चौपई ॥

ਚੌਪਈ:

ਨਾਜ ਮਤੀ ਨ੍ਰਿਪ ਲੈ ਘਰ ਰਾਖੀ ॥

नाज मती नृप लै घर राखी ॥

ਨਾਜ ਮਤੀ ਨੂੰ ਰਾਜੇ ਨੇ ਲੈ ਜਾ ਕੇ ਘਰ ਰਖ ਲਿਆ।

ਤ੍ਰਿਯ ਕੀਨੀ ਰਵਿ ਸਸਿ ਕਰਿ ਸਾਖੀ ॥

तृय कीनी रवि ससि करि साखी ॥

ਸੂਰਜ ਅਤੇ ਚੰਦ੍ਰਮਾ ਨੂੰ ਸਾਖੀ ਮੰਨ ਕੇ ਉਸ ਨੂੰ ਪਤਨੀ ਬਣਾਇਆ।

ਰਾਕ ਹੁਤੀ ਰਾਨੀ ਕਰਿ ਡਾਰਿਯੋ ॥

राक हुती रानी करि डारियो ॥

(ਉਹ) ਨਿਰਧਨ ਸੀ, ਰਾਣੀ ਬਣਾ ਦਿੱਤਾ।

ਤ੍ਰਿਯਾ ਚਰਿਤ੍ਰ ਨ ਜਾਤ ਬਿਚਾਰਿਯੋ ॥੨੫॥

ਤ੍ਰਯਾ ਚਰਿਤ੍ਰ ਨ ਜਾਤ ਬਿਚਾਰਿਯੋ ॥੨੫॥
इसतरी दे चरित्र नूं समझिआ नहीं जा सकदा ॥२५॥

इति स्री चरित्र पख्याने त्रिया चरित्रे मंत्री भूप संबादे इक सौ त्रिपनो चरित्र समापतम सतु सुभम सतु ॥१५३॥३०५१॥अफजूं॥
इति स्री चरित्र पख्याने तृया चरित्रे मंत्री भूप संबादे इक सौ तृपनो चरित्र समापतम सतु सुभम सतु ॥१५३॥३०५१॥अफजूँ॥
इथे स्री चरित्रोपाखिआन दे त्रीआ चरित्र दे मंत्री भूप संबाद दे १५३वें चरित्र दी समापती, सभ शुभ है ॥१५३॥३०५१॥ चलदा॥

ਦੋਹਰਾ ॥
दोहरा ॥
ਦੋਹਰਾ:

ਸ੍ਯਾਲਕੋਟ ਕੇ ਦੇਸ ਮੈ ਦਰਪ ਕਲਾ ਇਕ ਬਾਮ ॥
स्यालकोट के देस मै दरप कला इक बाम ॥
ਸਿਆਲਕੋਟ ਦੇਸ਼ ਵਿਚ ਦਰਪ ਕਲਾ ਨਾ ਦੀ ਇਕ ਇਸਤਰੀ ਸੀ।

ਤਰੁਨ ਦੇਹ ਤਾ ਕੌ ਰਹੈ ਅਧਿਕ ਸਤਾਵਤ ਕਾਮ ॥੧॥
तरुन देह ता कौ रहै अधिक सतावत काम ॥१॥
ਉਸ ਦਾ ਸ਼ਰੀਰ ਜਵਾਨ ਸੀ (ਇਸ ਕਰ ਕੇ) ਕਾਮ ਬਹੁਤ ਸਤਾਉਂਦਾ ਸੀ ॥੧॥

ਦਾਨੀ ਰਾਇ ਤਹਾ ਹੁਤੋ ਏਕ ਸਾਹ ਕੇ ਪੂਤ ॥
दानी राइ तहा हुतो एक साह के पूत ॥
ਉਥੇ ਇਕ ਸ਼ਾਹ ਦਾ ਪੁੱਤਰ ਦਾਨੀ ਰਾਇ ਹੁੰਦਾ ਸੀ।

ਸੂਰਤਿ ਸੀਰਤਿ ਕੇ ਬਿਖੈ ਬਿਧਨੈ ਕਿਯੋ ਸਪੂਤ ॥੨॥
सूरति सीरति के बिखै बिधनै कियो सपूत ॥२॥
ਉਸ ਨੂੰ ਸ਼ਕਲ ਅਤੇ ਸੁਭਾ ਵਜੋਂ ਵਿਧਾਤਾ ਨੇ ਸੁਪੁੱਤਰ ਬਣਾਇਆ ਸੀ ॥੨॥

ਦਰਪ ਕਲਾ ਇਹ ਸਾਹ ਕੀ ਦੁਹਿਤ ਰਹੈ ਅਪਾਰ ॥
दरप कला इह साह की दुहित रहै अपार ॥

ਉਥੋਂ ਦੇ ਬਾਦਸ਼ਾਹ ਦੀ ਪੁੱਤਰੀ ਦਰਪ ਕਲਾ ਬਹੁਤ (ਸੁੰਦਰ) ਸੀ।

ਹਿਯੈ ਬਿਚਾਰਿਯੋ ਸਾਹ ਕੇ ਸੁਤ ਸੌ ਰਮੌ ਸੁਧਾਰ ॥੩॥

हियै बिचारियो साह के सुत सौ रमौ सुधार ॥३॥

(ਉਸ ਨੇ) ਹਿਰਦੇ ਵਿਚ ਵਿਚਾਰਿਆ ਕਿ ਸ਼ਾਹ ਦੇ ਪੁੱਤਰ ਨਾਲ ਚੰਗੀ ਤਰ੍ਹਾ ਰਮਣ ਕਰਾ ॥੩॥

ਚੌਪਈ ॥

चौपई ॥

ਚੌਪਈ:

ਬੋਲਿ ਸਾਹੁ ਕੋ ਪੂਤ ਮੰਗਾਯੋ ॥

बोलि साहु को पूत मंगायो ॥

ਉਸ ਨੇ ਸ਼ਾਹ ਦੇ ਪੁੱਤਰ ਨੂੰ ਬੁਲਵਾਇਆ।

ਕਾਮ ਕੇਲ ਤਿਹ ਸੰਗ ਕਮਾਯੋ ॥

काम केल तिह संग कमायो ॥

ਉਸ ਨਾਲ ਕਾਮ-ਕ੍ਰੀੜਾ ਕੀਤੀ।

ਦਿਵਸ ਭਏ ਗ੍ਰਿਹ ਦੇਤ ਪਠਾਈ ॥

दिवस भए गृह देत पठाई ॥

ਦਿਨ ਵੇਲੇ (ਉਸ ਨੂੰ) ਘਰ ਭੇਜ ਦਿੰਦੀ।

ਰੈਨਿ ਭਏ ਪੁਨਿ ਲੇਤ ਬੁਲਾਈ ॥੪॥

रैनि भए पुनि लेत बुलाई ॥४॥

ਰਾਤ ਪੈਣ ਤੇ ਫਿਰ ਬੁਲਾ ਲੈਂਦੀ ॥੪॥

ਐਸੀ ਪ੍ਰੀਤਿ ਦੁਹਨਿ ਮੈ ਭਈ ॥

ऐसी प्रीति दुहनि मै भई ॥

ਉਨ੍ਹਾ ਦੋਹਾ ਵਿਚ ਅਜਿਹੀ ਪ੍ਰੀਤ ਹੋ ਗਈ

ਲੋਕ ਲਾਜ ਸਭ ਹੀ ਤਜਿ ਦਈ ॥

लोक लाज सभ ही तजि दई ॥

ਕਿ ਉਸ ਨੇ ਸਾਰੀ ਲੋਕ ਲਾਜ ਤਿਆਗ ਦਿੱਤੀ।

ਜਾਨੁਕ ਕਹੂੰ ਬ੍ਯਾਹ ਕਰਿ ਆਨੀ ॥

जानुक कहूँ ब्याह करि आनी ॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਵਿਆਹ ਕੇ ਲਿਆਂਦੀ ਹੋਵੇ।

ਤਿਨ ਪਰ ਨਾਰਿ ਐਸ ਪਹਿਚਾਨੀ ॥੫॥

तिन पर नारि ऐस पहिचानी ॥५॥

ਉਹ ਪਰਾਈ ਇਸਤਰੀ ਇਸ ਤਰ੍ਹਾ ਲਗਦੀ ਸੀ ॥੫॥

ਅੜਿਲ ॥

अड़िल ॥

ਅੜਿਲ:

ਇਸਕ ਮੁਸਕ ਖਾਸੀ ਅਰੁ ਖੁਰਕ ਬਖਾਨਿਯੈ ॥

इसक मुसक खासी अरु खुरक बखानियै ॥

ਇਸ਼ਕ, ਮੁਸ਼ਕ, ਖੰਘ, ਖੁਰਕ,

ਖੂਨ ਖੈਰ ਮਦਪਾਨ ਸੁ ਬਹੁਰਿ ਪ੍ਰਮਾਨਿਯੈ ॥

खून खैर मदपान सु बहुरि प्रमानियै ॥

ਖ਼ੂਨ (ਕਤਲ) ਖੈਰ (ਨੇਕੀ ਜਾ ਪੁੰਨਦਾਨ) ਅਤੇ ਸ਼ਰਾਬ ਬਾਰੇ ਬਖਾਨ ਕੀਤਾ ਜਾਦਾ ਹੈ

ਕਸ ਕੋਊ ਕਰਈ ਸਾਤ ਛਪਾਏ ਛਪਤ ਨਹਿ ॥

कस कोऊ करई सात छपाए छपत नहि ॥

ਕਿ ਇਨ੍ਹਾ ਸੱਤਾ ਬਾਰੇ ਚਾਹੇ ਕੋਈ ਕਿਤਨਾ ਕਰੇ, ਲੁਕਾਇਆਂ ਲੁਕਦੀਆਂ ਨਹੀਂ ਹਨ।

ਹੋ ਹੋਵਤ ਪ੍ਰਗਟ ਨਿਦਾਨ ਸੁ ਸਾਰੀ ਸ੍ਰਿਸਟਿ ਮਹਿ ॥੬॥

हो होवत प्रगट निदान सु सारी स्रिसटि महि ॥६॥

ਇਹ ਅੰਤ ਵਿਚ ਸਾਰੀ ਸ੍ਰਿਸ਼ਟੀ ਵਿਚ ਪ੍ਰਗਟ ਹੋ ਜਾਦੀਆਂ ਹਨ ॥੬॥

ਦੋਹਰਾ ॥

दोहरा ॥

ਦੋਹਰਾ:

ਦਰਪ ਕਲਾ ਸੁਤ ਸਾਹੁ ਕੇ ਊਪਰ ਰਹੀ ਬਿਕਾਇ ॥

दरप कला सुत साहु के ऊपर रही बिकाइ ॥

ਦਰਪ ਕਲਾ ਸ਼ਾਹ ਦੇ ਪੁੱਤਰ ਦੇ ਉਪਰ ਵਿਕ ਚੁਕੀ ਸੀ।

ਰੈਨਿ ਦਿਵਸ ਤਾ ਸੌ ਰਮੈ ਸਭਹਿਨ ਸੁਨੀ ਬਨਾਇ ॥੭॥

रैनि दिवस ता सौ रमै सभहिन सुनी बनाइ ॥७॥

ਰਾਤ ਦਿਨ ਉਸੇ ਨਾਲ ਰਮਣ ਕਰਦੀ ਸੀ; ਸਭ ਨੇ ਇਹ ਗੱਲ ਸੁਣੀ ਹੋਈ ਸੀ ॥੭॥

ਦਰਪ ਕਲਾ ਜਬ ਸਾਹੁ ਕੌ ਲੀਨੋ ਪੂਤ ਬੁਲਾਇ ॥

दरप कला जब साहु कौ लीनो पूत बुलाइ ॥

ਦਰਪ ਕਲਾ ਨੇ ਜਦ ਸ਼ਾਹ ਦੇ ਪੁੱਤਰ ਨੂੰ ਬੁਲਾਇਆ।

ਆਨ ਪਿਯਾਦਨ ਗਹਿ ਲਿਯੋ ਰਹਿਯੋ ਨ ਕਛੂ ਉਪਾਇ ॥੮॥

आन पियादन गहि लियो रहियो न कछू उपाइ ॥८॥

ਤਾ ਪਿਆਦਿਆਂ (ਪੈਦਲ ਸਿਪਾਹੀਆਂ) ਨੇ ਆ ਕੇ ਪਕੜ ਲਿਆ, (ਬਚਣ) ਦਾ ਕੋਈ ਉਪਾ ਨਾ ਰਿਹਾ ॥੮॥

ਚੌਪਈ ॥

चौपई ॥

ਚੌਪਈ:

ਦਰਪ ਕਲਾ ਇਹ ਭਾਤ ਉਚਾਰੀ ॥

ਦਰਪ ਕਲਾ ਇਹ ਭਾਤ ਉਚਾਰੀ ॥

ਦਰਪ ਕਲਾ ਨੇ (ਆਪਣੇ ਮਿਤਰ ਨੂੰ) ਇਸ ਤਰ੍ਹਾ ਕਿਹਾ,

ਸੁਨੋ ਮੀਤ ਤੁਮ ਬਾਤ ਹਮਾਰੀ ॥

सुनो मीत तुम बात हमारी ॥

ਹੇ ਮਿਤਰ! ਮੇਰੀ ਗੱਲ ਸੁਣੋ। (ਜਦੋਂ ਤੈਨੂੰ ਰਾਜੇ ਦੇ ਪੇਸ਼ ਕਰਨਗੇ ਤਾ)

ਸੋਨਾ ਬੋਵਤ ਮੁਹਿ ਤੁਮ ਕਹਿਯਹੁ ॥

सोना बोवत मुहि तुम कहियहु ॥

ਕਹਿਣਾ ਕਿ ਤੂੰ ਮੈਨੂੰ ਸੋਨਾ ਬੀਜ ਕੇ (ਵਿਖਾ ਰਿਹਾ ਸੈਂ)।

ਯੌ ਕਹਿ ਨੈਨ ਨੀਚ ਕਰਿ ਰਹਿਯਹੁ ॥੯॥

यौ कहि नैन नीच करि रहियहु ॥९॥

ਇਹ ਕਹਿ ਕੈ ਨੈਣ ਹੇਠਾ ਕਰ ਲਈਂ ॥੯॥

ਨ੍ਰਿਪ ਪਹਿ ਬਾਧ ਤਾਹਿ ਲੈ ਗਏ ॥

नृप पहि बाध ताहि लै गए ॥

ਉਸ ਨੂੰ ਬੰਨ੍ਹ ਕੇ ਰਾਜੇ ਕੋਲ ਲੈ ਗਏ।

ਤੇ ਵੈ ਬੈਨ ਬਖਾਨਤ ਭਏ ॥

ते वै बैन बखानत भए ॥

ਉਥੇ ਉਸ ਨੇ ਉਹੀ ਗੱਲ ਕਹੀ।

ਏਕ ਬਾਤ ਮੈ ਤੁਮੈ ਦਿਖਾਊ ॥

एक बात मै तुमै दिखाऊ ॥

ਜੇ ਮੈਂ ਇਕ ਗੱਲ ਤੁਹਾਨੂੰ ਵਿਖਾਵਾ ਤਾ ਦਸੋ,

ਤੁਮ ਤੇ ਕਹੋ ਕਹਾ ਤਬ ਪਾਊਂ ॥੧੦॥

तुम ते कहो कहा तब पाऊँ ॥१०॥

ਤੁਹਾਡੇ ਤੋਂ ਕੀ ਪ੍ਰਾਪਤ ਕਰਾਗਾ ॥੧੦॥

ਜਾ ਪੈ ਬੈਠੇ ਮੁਹਿ ਗਹਿ ਆਨੋ ॥

जा पै बैठे मुहि गहि आनो ॥

ਜਿਥੋਂ ਮੈਨੂੰ ਬੈਠੇ ਨੂੰ ਤੁਸੀਂ ਪਕੜ ਲਿਆਂਦਾ ਸੀ,

ਉਨ ਮੋ ਸੋ ਇਹ ਭਾਤਿ ਬਖਾਨੋ ॥

उन मो सो इह भाति बखानो ॥

ਉਸ ਨੇ ਮੈਨੂੰ ਇਸ ਤਰ੍ਹਾ ਕਿਹਾ ਸੀ।

ਜੌ ਮੈ ਕੰਚਨ ਬੀਜਿ ਦਿਖਾਊ ॥

जौ मै कंचन बीजि दिखाऊ ॥

ਜੇ ਮੈਂ ਸੋਨਾ ਬੀਜ ਕੇ ਵਿਖਾਵਾ,

ਤਬ ਮੈ ਕਹੋ ਕਹਾ ਬਰ ਪਾਊ ॥੧੧॥

तब मै कहो कहा बर पाऊ ॥११॥

ਦਸੋ, ਤਦ ਮੈਂ ਕੀ ਵਰ ਪ੍ਰਾਪਤ ਕਰਾਗਾ ॥੧੧॥

ਜਦ ਯੌ ਬਚਨ ਰਾਵ ਸੁਨਿ ਪਾਯੋ ॥

जद यौ बचन राव सुनि पायो ॥

ਜਦ ਰਾਜੇ ਨੇ ਇਹ ਬੋਲ ਸੁਣਿਆ

ਦਰਪ ਕਲਾ ਕੌ ਬੋਲਿ ਪਠਾਯੋ ॥

दरप कला कौ बोलि पठायो ॥

ਤਾ ਦਰਪ ਕਲਾ ਨੂੰ ਬੁਲਵਾ ਲਿਆ।

ਤਾ ਕੋ ਏਕ ਧਾਮ ਮੈ ਰਾਖਿਯੋ ॥

ता को एक धाम मै राखियो ॥

ਉਸ (ਵਿਅਕਤੀ) ਨੂੰ ਇਕ ਮਹੱਲ ਵਿਚ ਰਖਿਆ

ਕੰਚਨ ਕੇ ਬੀਜਨ ਕਹ ਭਾਖਿਯੋ ॥੧੨॥

कंचन के बीजन कह भाखियो ॥१२॥

ਅਤੇ ਸੋਨਾ ਬੀਜਣ ਲਈ ਕਿਹਾ ॥੧੨॥

ਮੋਹਿ ਇਹ ਏਕ ਸਦਨ ਮੈ ਰਾਖੋ ॥

मोहि इह एक सदन मै राखो ॥

ਮੈਨੂੰ ਅਤੇ ਇਸ ਨੂੰ ਇਕ ਘਰ ਵਿਚ ਰਖੋ

ਭਲੀ ਬੁਰੀ ਕਛੁ ਬਾਤ ਨ ਭਾਖੋ ॥

भली बुरी कछु बात न भाखो ॥

ਅਤੇ ਕੋਈ ਮਾੜੀ ਚੰਗੀ ਗੱਲ ਨਾ ਕਹੋ।

ਜਬ ਮੈ ਮਾਸ ਇਕਾਦਸ ਲਹਿਹੌ ॥

जब मै मास इकादस लहिहौ ॥

ਜਦ ਗਿਆਰਾ ਮਹੀਨੇ ਬੀਤ ਜਾਣਗੇ

ਤੁਮ ਸੌ ਆਇ ਆਪ ਹੀ ਕਹਿਹੌ ॥੧੩॥

तुम सौ आइ आप ही कहिहौ ॥१३॥

ਤਾ ਮੈਂ ਤੁਹਾਨੂੰ ਆਪ ਹੀ ਆ ਕੇ ਕਹਾਗਾ ॥੧੩॥

ਜਬ ਵੈ ਦੋਊ ਏਕ ਗ੍ਰਿਹ ਰਾਖੈ ॥

जब वै दोऊ एक गृह राखै ॥

ਜਦ ਉਨ੍ਹਾ ਦੋਹਾ ਨੂੰ ਇਕ ਘਰ ਵਿਚ ਰਖਿਆ ਗਿਆ

ਤਬ ਤ੍ਰਿਯ ਯੌ ਤਾ ਸੌ ਬਚ ਭਾਖੈ ॥

तब तृय यौ ता सौ बच भाखै ॥

ਤਾ ਇਸਤਰੀ ਨੇ ਮਿਤਰ ਨੂੰ ਇਸ ਤਰ੍ਹਾ ਕਿਹਾ,

ਮੋ ਸੌ ਭੋਗ ਮੀਤ ਅਬ ਕਰਿਯੈ ॥

मो सौ भोग मीत अब करियै ॥

ਹੇ ਮਿਤਰ! ਹੁਣ ਮੇਰੇ ਨਾਲ ਭੋਗ ਕਰੋ

ਯਾ ਚਿੰਤ ਤੇ ਨੈਕੁ ਨ ਡਰਿਯੈ ॥੧੪॥

या चिंत ते नैकु न डरियै ॥१४॥

ਅਤੇ ਇਸ ਤਰ੍ਹਾ ਦੀ ਚਿੰਤਾ ਤੋਂ ਨਾ ਡਰੋ ॥੧੪॥

ਦੋਹਰਾ ॥

दोहरा ॥

ਦੋਹਰਾ:

ਪਕਰਿ ਮੀਤ ਕੋ ਆਪਨੇ ਊਪਰ ਲਯੋ ਚਰਾਇ ॥

पकरि मीत को आपने ऊपर लये चराइ ॥

ਮਿਤਰ ਨੂੰ ਪਕੜ ਕੇ ਆਪਣੇ ਉਪਰ ਚੜ੍ਹਾ ਲਿਆ।

ਤਾ ਸੌ ਰਤਿ ਮਾਨਤ ਭਈ ਲਪਟਿ ਲਪਟਿ ਸੁਖ ਪਾਇ ॥੧੫॥

ता सौ रति मानत भई लपटि लपटि सुख पाइ ॥१५॥

ਉਸ ਨਾਲ ਲਿਪਟ ਲਿਪਟ ਕੇ ਸੁਖ ਪੂਰਵਕ ਰਤੀ-ਕ੍ਰੀੜਾ ਕਰਦੀ ਰਹੀ ॥੧੫॥

ਕਾਲਿ ਕਿਨੀ ਜਾਨਜੋ ਨਹੀ ਆਜੁ ਰਮੌਂ ਤਵ ਸੰਗ ॥

कालि किनी जान्यो नही आजु रमौ तव संग ॥

ਕਲ ਨੂੰ ਕਿਸੇ ਨੇ ਨਹੀਂ ਜਾਣਿਆ ਹੈ, ਅਜ ਮੈਂ ਤੇਰੇ ਨਾਲ ਰਮਣ ਕਰਾਗੀ।

ਲਾਜ ਨ ਕਾਹੂ ਕੀ ਕਰੋ ਮੋ ਤਨ ਬਢਿਯੋ ਅਨੰਗ ॥੧੬॥

लाज न काहू की करो मो तन बढियो अनंग ॥१६॥

ਕਿਸੇ ਦੀ ਕੋਈ ਸ਼ਰਮ ਨਾ ਕਰੋ, ਮੇਰੇ ਸ਼ਰੀਰ ਵਿਚ ਕਾਮ ਬਹੁਤ ਵੱਧ ਗਿਆ ਹੈ ॥੧੬॥

ਅੜਿਲ ॥

अड़िल ॥

ਅੜਿਲ:

ਦਸ ਮਾਸਨ ਰਤਿ ਕਰੀ ਹਰਖ ਉਪਜਾਇ ਕੈ ॥

दस मासन रति करी हरख उपजाइ कै ॥

ਉਨ੍ਹਾ ਨੇ ਆਨੰਦ ਸਹਿਤ ਦਸ ਮਹੀਨੇ ਰਤੀ ਕ੍ਰੀੜਾ ਕੀਤੀ

ਆਸਨ ਚੁੰਬਨ ਅਨਿਕ ਕਿਯੇ ਲਪਟਾਇ ਕੈ ॥

आसन चुँबन अनिक किये लपटाइ कै ॥

ਅਤੇ ਲਿਪਟ ਕੇ ਅਨੇਕ ਆਸਣ ਅਤੇ ਚੁੰਬਨ ਕੀਤੇ।

ਜਬ ਗਿਯਾਰਵੋ ਮਾਸ ਪਹੂਚ੍ਯੌ ਆਇ ਕਰਿ ॥

जब गियारवो मास पहूच्यौ आइ करि ॥

ਜਦੋਂ ਗਿਆਰ੍ਹਵਾ ਮਹੀਨਾ ਆ ਪਹੁੰਚਿਆ

ਹੋ ਦਰਪ ਕਲਾ ਕਹਿਯੋ ਨ੍ਰਿਪਤਿ ਸੌ ਜਾਇ ਕਰਿ ॥੧੭॥

हो दरप कला कहियो नृपति सौ जाइ करि ॥१७॥

ਤਾ ਦਰਪ ਕਲਾ ਨੇ ਰਾਜੇ ਨੂੰ ਜਾ ਕੇ ਕਿਹਾ ॥੧੭॥

ਕੰਚਨ ਬੋਵਨ ਸਮੈ ਪਹੂਚ੍ਯੋ ਆਇ ਕੈ ॥

कंचन बोवन समै पहूच्यो आइ कै ॥

ਸੋਨਾ ਬੀਜਣ ਦਾ ਸਮਾ ਆ ਗਿਆ ਹੈ।

ਸਭ ਰਾਨੀ ਜੁਤ ਨ੍ਰਿਪ ਕੌ ਲਿਯੋ ਬੁਲਾਇ ਕੈ ॥

सभ रानी जुत नृप कौ लियो बुलाइ कै ॥

(ਉਸ ਨੇ) ਸਾਰੀਆਂ ਰਾਣੀਆਂ ਸਹਿਤ ਰਾਜੇ ਨੂੰ ਬੁਲਾ ਲਿਆ।

ਪੁਰ ਬਾਸੀ ਜਨ ਸਭੇ ਤਮਾਸਾ ਕੌ ਗਏ ॥

पुर बासी जन सभे तमासा कौ गए ॥

ਸਾਰੇ ਨਗਰਵਾਸੀ ਵੀ ਤਮਾਸ਼ਾ ਵੇਖਣ ਲਈ ਆ ਗਏ

ਹੋ ਜਹ ਅਸਥਿਤ ਵਹ ਤ੍ਰਿਯਾ ਤਹਾ ਹੀ ਜਾਤ ਭੇ ॥੧੮॥

हो जह असथित वह तृया तहा ही जात भे ॥१८॥

ਅਤੇ ਜਿਥੇ ਉਹ ਇਸਤਰੀ ਬੈਠੀ ਸੀ, ਉਥੇ ਹੀ ਜਾ ਪਹੁੰਚੇ ॥੧੮॥

ਜੋ ਤ੍ਰਿਯ ਪੁਰਖ ਨ ਬਿਨਸਿਯੋ ਤਾਹਿ ਬੁਲਾਇਯੈ ॥

जो तृय पुरख न बिनसियो ताहि बुलाइयै ॥

ਜੋ ਇਸਤਰੀ ਜਾ ਪੁਰਸ਼ (ਧਰਮ ਤੋਂ) ਪਤਿਤ ਨਹੀਂ ਹੋਇਆ, ਉਸ ਨੂੰ ਬੁਲਾਓ।

ਵਾ ਕੈ ਕਰ ਦੈ ਹਜਾਂ ਕਲਧੌਤ ਬਿਜਾਇਯੈ ॥

वा कै कर दै ह्याँ कलधौत बिजाइयै ॥

ਉਸ ਦੇ ਹੱਥੋਂ ਇਥੇ ਸੋਨਾ ਬਿਜਵਾਓ।

ਜੋ ਬਿਨਸਿਯੋ ਨਰ ਤ੍ਰਿਯ ਇਹ ਹਾਥ ਛੁਵਾਇ ਹੈ ॥

जो बिनसियो नर तृय इह हाथ छुवाइ है ॥

ਜੇ ਕੋਈ ਭ੍ਰਸ਼ਟ ਮਰਦ ਜਾ ਇਸਤਰੀ ਇਸ ਨੂੰ ਛੋਹੇਗੀ,

ਹੋ ਉਗੈ ਨ ਕੰਚਨ ਨੈਕ ਦੋਸ ਮੁਹਿ ਆਇ ਹੈ ॥੧੯॥

हो उगै न कंचन नैक दोस मुहि आइ है ॥१९॥

ਤਾ ਸੋਨਾ ਬਿਲਕੁਲ ਪੈਦਾ ਨਹੀਂ ਹੋਵੇਗਾ ਅਤੇ ਦੋਸ਼ ਮੈਨੂੰ ਲਗੇਗਾ ॥੧੯॥

ਤਬ ਰਾਜੈ ਸਭਹਿਨ ਯੌ ਕਹਿਯੋ ਸੁਨਾਇ ਕੈ ॥

तब राजै सभहिन यौ कहियो सुनाइ कै ॥

ਤਦ ਰਾਜੇ ਨੇ ਸਾਰਿਆਂ ਨੂੰ ਸੁਣਾ ਕੇ ਇਹ ਕਿਹਾ,

ਜੋ ਬਿਨਸਿਯੋ ਨਹਿ ਹੋਇ ਸੁ ਬੀਜਹੁ ਜਾਇ ਕੈ ॥

जो बिनसियो नहि होइ सु बीजहु जाइ कै ॥

ਜੋ ਭ੍ਰਸ਼ਟ ਨਹੀਂ ਹੋਇਆ, ਉਹ ਜਾ ਕੇ ਸੋਨਾ ਬੀਜੇ।

ਸੁਨਤ ਬਚਨ ਤ੍ਰਿਯ ਨਰ ਸਭ ਹੀ ਚਕ੍ਰਿਤ ਭਏ ॥

सुनत बचन तृय नर सभ ही चकृत भए ॥

ਗੱਲ ਸੁਣ ਕੇ ਸਭ ਮਰਦ ਅਤੇ ਇਸਤਰੀਆਂ ਹੈਰਾਨ ਰਹਿ ਗਈਆਂ

ਹੋ ਸੋਨੋ ਬੀਜਨ ਕਾਜ ਨ ਤਿਤ ਕੌ ਜਾਤ ਭੇ ॥੨੦॥

हो सोनो बीजन काज न तित कौ जात भे ॥२०॥

ਅਤੇ ਕੋਈ ਵੀ ਸੋਨੇ ਨੂੰ ਬੀਜਣ ਲਈ ਉਧਰ ਨੂੰ ਨਾ ਗਿਆ ॥੨੦॥

ਚੌਪਈ ॥

चौपई ॥

ਚੌਪਈ:

ਦਰਪ ਕਲਾ ਇਹ ਭਾਤਿ ਉਚਾਰੀ ॥

दरप कला इह भाति उचारी ॥

ਦਰਪ ਕਲਾ ਨੇ ਇਸ ਤਰ੍ਹਾ ਕਿਹਾ

ਜੋ ਰਾਜਾ ਸਭ ਤ੍ਰਿਯਾ ਤੁਹਾਰੀ ॥

जो राजा सभ तृया तुहारी ॥

ਕਿ ਹੇ ਰਾਜਾ ਜੀ! ਜੋ ਤੁਹਾਡੀਆਂ ਸਾਰੀਆਂ ਇਸਤਰੀਆਂ ਹਨ।

ਤਿਨ ਸਭਹਿਨ ਇਹ ਠੌਰ ਬੁਲਾਵਹੁ ॥

तिन सभहिन इह ठौर बुलावहु ॥

ਉਨ੍ਹਾ ਸਾਰੀਆਂ ਨੂੰ ਇਸ ਥਾ ਤੇ ਬੁਲਾਓ

ਕੰਚਨ ਦੇ ਕਰਿ ਹਾਥ ਬਿਜਾਵਹੁ ॥੨੧॥

कंचन दे करि हाथ बिजावहु ॥२१॥

ਅਤੇ ਸੋਨਾ ਉਨ੍ਹਾ ਦੇ ਹੱਥ ਨਾਲ ਬਿਜਵਾਓ ॥੨੧॥

ਦੋਹਰਾ ॥

दोहरा ॥

ਦੋਹਰਾ:

ਸਭ ਰਾਨੀ ਜੇਤਕ ਹੁਤੀ ਠਟਕਿ ਰਹੀ ਮਨ ਮਾਹਿ ॥

सभ रानी जेतक हुती ठटकि रही मन माहि ॥

ਸਭ ਰਾਣੀਆਂ ਜਿਤਨੀਆਂ ਕੁ ਸਨ, ਮਨ ਵਿਚ ਠਠੰਬਰ ਗਈਆਂ।

ਕਛੁ ਚਰਿਤ੍ਰ ਇਹ ਠਾਨਿ ਰਖਿ ਕੰਚਨ ਬੋਯੋ ਨਾਹਿ ॥੨੨॥

कछु चरित्र इह ठानि रखि कंचन बोयो नाहि ॥२२॥

ਇਸ ਵਿਚ ਕੋਈ ਚਰਿਤ੍ਰ ਹੈ, ਸੋਨਾ ਕਿਸੇ ਨੇ ਵੀ ਨਾ ਬੀਜਿਆ ॥੨੨॥

ਚੌਪਈ ॥

चौपई ॥

ਚੌਪਈ:

ਦਰਪ ਕਲਾ ਪੁਨ ਐਸ ਉਚਾਰੀ ॥

दरप कला पुन ऐस उचारी ॥

ਦਰਪ ਕਲਾ ਨੇ ਫਿਰ ਇਸ ਤਰ੍ਹਾ ਕਿਹਾ,

ਜੋ ਤੁਮ ਰਾਵਹੁ ਨ ਬਿਭਚਾਰੀ ॥

जो तुम रावहु न बिभचारी ॥

ਜੇ ਤੁਸੀਂ ਵਿਭਚਾਰੀ ਨਹੀਂ, ਤਾ ਬੀਜੋ।

ਤੌ ਤੁਮ ਆਇ ਕੰਚਨਹਿ ਬੋਵਹੁ ॥

तौ तुम आइ कंचनहि बोवहु ॥

ਇਸ ਲਈ ਤੁਸੀਂ ਆ ਕੇ ਸੋਨਾ ਬੀਜੋ

ਹਮਰੋ ਸਕਲ ਅਸੁਖ ਕਹ ਖੋਵਹੁ ॥੨੩॥

ਹਮਰੋ ਸਕਲ ਅਸੁਖ ਕਹ ਖੋਵਹੁ ॥੨੩॥

ਅਤੇ ਮੇਰੇ ਸਾਰਿਆਂ ਦੁਖਾ ਨੂੰ ਨਸ਼ਟ ਕਰ ਦਿਓ ॥੨੩॥

ਅੜਿਲ ॥

अड़िल ॥

ਅੜਿਲ:

ਤ੍ਰਿਯਾ ਪੁਰਖ ਸੁਨਿ ਬੈਨ ਮੂੰਦਿ ਮੁਖ ਰਹਤ ਭੇ ॥

तृया पुरख सुनि बैन मूँदि मुख रहत भे ॥

(ਸਾਰੇ) ਇਸਤਰੀ ਮਰਦ ਗੱਲ ਸੁਣ ਕੇ ਮੂੰਹ ਬੰਦ ਕਰ ਕੇ ਰਹਿ ਗਏ।

ਕੰਚਨ ਬੋਵਨ ਕਾਜ ਨ ਟਰਿ ਤਿਤ ਕੌ ਗਏ ॥

कंचन बोवन काज न टरि तित कौ गए ॥

ਸੋਨਾ ਬੀਜਣ ਲਈ ਕੋਈ ਉਧਰ ਨੂੰ ਨਾ ਗਿਆ।

ਦਰਪ ਕਲਾ ਤਬ ਬਚਨ ਕਹੇ ਮੁਸਕਾਇ ਕੈ ॥

दरप कला तब बचन कहे मुसकाइ कै ॥

ਤਦ ਦਰਪ ਕਲਾ ਨੇ ਹੱਸ ਕੇ ਕਿਹਾ,

ਹੋ ਸੁਨੋ ਰਾਵ ਜੂ ਬਚਨ ਹਮਾਰੋ ਆਇ ਕੈ ॥੨੪॥

हो सुनो राव जू बचन हमारो आइ कै ॥२४॥

ਹੇ ਰਾਜਾ ਜੀ! ਆ ਕੇ ਮੇਰੀ ਗੱਲ ਸੁਣੋ ॥੨੪॥

ਪੁਰਖ ਇਸਤ੍ਰਿਨ ਕੌ ਜੋ ਨ੍ਰਿਪ ਪ੍ਰਥਮ ਸੰਘਾਰਿਯੈ ॥

पुरख इसतृन कौ जो नृप प्रथम संघारियै ॥

ਜੇ ਕੋਈ ਰਾਜਾ ਇਸਤਰੀ ਪੁਰਸ਼ ਨੂੰ ਪਹਿਲਾ ਮਾਰਦਾ ਸੀ,

ਤੌ ਕਰ ਲੈ ਕੇ ਖੜਗ ਦੁਹੁਨ ਹੁਮ ਮਾਰਿਯੈ ॥

तौ कर लै के खड़ग दुहुन हुम मारियै ॥

ਤਾ ਤਲਵਾਰ ਲੈ ਕੇ ਸਾਨੂੰ ਮਾਰ ਦਿਓ।

ਬਿਨਸੇ ਬਿਨਾ ਨ ਰਹਿਯੋ ਕੋਊ ਜਗਤ ਮੈ ॥

बिनसे बिना न रहियो कोऊ जगत मै ॥

ਭ੍ਰਸ਼ਟ ਹੋਣ ਤੋਂ ਬਿਨਾ ਕੋਈ ਇਸ ਸੰਸਾਰ ਵਿਚ ਨਹੀਂ ਰਿਹਾ।

ਹੋ ਛਮਾ ਕਰੋ ਅਪਰਾਧੁ ਜੁ ਕੀਨੋ ਆਜੁ ਮੈ ॥੨੫॥

हो छमा करो अपराधु जु कीनो आजु मै ॥२५॥

ਇਸ ਲਈ ਜੋ ਅਜ ਮੈਂ ਅਪਰਾਧ ਕੀਤਾ ਹੈ, ਉਸ ਨੂੰ ਮਾਫ਼ ਕਰ ਦਿਓ ॥੨੫॥

ਦੋਹਰਾ ॥

दोहरा ॥

ਦੋਹਰਾ:

ਜਬ ਰਿਤੁ ਰਾਜ ਸਮੈ ਬਿਖੈ ਬੇਗ ਪਵਨ ਕੋ ਹੋਇ ॥

जब रितु राज समै बिखै बेग पवन को होइ ॥

ਜਦ ਬਸੰਤ ਵੇਲੇ ਪੌਣ ਦਾ ਵੇਗ ਹੁੰਦਾ ਹੈ

ਊਚ ਨੀਚ ਕਾਪੇ ਬਿਨਾ ਰਹਿਯੋ ਬਿਰਛ ਨ ਕੋਇ ॥੨੬॥

ऊच नीच कापे बिना रहियो बिरछ न कोइ ॥२६॥

ਤਾ ਵੱਡੇ ਨਿੱਕੇ ਬ੍ਰਿਛਾ ਵਿਚੋਂ ਕੰਬੇ ਬਿਨਾ ਕੋਈ ਵੀ ਨਹੀਂ ਰਹਿੰਦਾ ॥੨੬॥

ਸੁਨਿ ਰਾਜਾ ਐਸੋ ਬਚਨ ਕੀਨੋ ਤਿਨੈ ਨਿਹਾਲ ॥

सुनि राजा ऐसो बचन कीनो तिनै निहाल ॥

ਰਾਜੇ ਨੇ ਉਸ ਤੋਂ ਇਸ ਪ੍ਰਕਾਰ ਦੇ ਬਚਨ ਸੁਣ ਕੇ (ਉਸ ਨੂੰ) ਨਿਹਾਲ ਕਰ ਦਿੱਤਾ

ਸਾਹੁ ਸੁਤਾ ਸੁਤ ਸਾਹੁ ਕੋ ਦੇਤ ਭਯੋ ਤਤਕਾਲ ॥੨੭॥

साहु सुता सुत साहु को देत भयो ततकाल ॥२७॥

ਅਤੇ ਬਾਦਸ਼ਾਹ ਦੀ ਪੁੱਤਰੀ ਸ਼ਾਹ ਦੇ ਪੁੱਤਰ ਨੂੰ ਉਸੇ ਵੇਲੇ ਦੇ ਦਿੱਤੀ ॥੨੭॥

ਅੜਿਲ ॥

अड़िल ॥

ਅੜਿਲ:

ਇਹ ਛਲ ਸੌ ਤ੍ਰਿਯ ਛੈਲ ਸਭਨ ਕੌ ਛਲਿ ਗਈ ॥

इह छल सौ तृय छैल सभन कौ छलि गई ॥

ਇਸ ਤਰ੍ਹਾ ਦੇ ਚਰਿਤ੍ਰ ਨਾਲ ਨੌਜਵਾਨ ਇਸਤਰੀ ਨੇ ਸਭ ਨੂੰ ਛਲ ਲਿਆ।

ਕੇਲ ਨ੍ਰਿਪਤਿ ਕੇ ਧਾਮ ਮਾਸ ਦਸ ਕਰਤ ਭੀ ॥

केल नृपति के धाम मास दस करत भी ॥

ਰਾਜੇ ਦੇ ਘਰ ਦਸ ਮਹੀਨੇ ਕੇਲ-ਕ੍ਰੀੜਾ ਕਰਦੀ ਰਹੀ।

ਬਹੁਰ ਸਭਨ ਕੋ ਐਸੋ ਚਰਿਤ੍ਰ ਦਿਖਾਇ ਕਰਿ ॥

बहुर सभन को ऐसो चरित्र दिखाइ करि ॥

ਫਿਰ ਸਭ ਨੂੰ ਅਜਿਹਾ ਚਰਿਤ੍ਰ ਵਿਖਾ ਕੇ,

ਹੋ ਮਨ ਭਾਵਤ ਕੋ ਮੀਤ ਬਰਿਯੋ ਸੁਖ ਪਾਇ ਕਰਿ ॥੨੮॥

हो मन भावत को मीत बरियो सुख पाइ करि ॥२८॥

ਸੁਖ ਪੂਰਵਕ ਮਨ ਭਾਉਂਦਾ ਮਿਤਰ ਪ੍ਰਾਪਤ ਕਰ ਲਿਆ ॥੨੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੫੪॥੩੦੭੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ चौवनो चरित्र समापतम सतु सुभम सतु ॥१५४॥३०७९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੧੫੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੫੪॥੩੦੭੯॥ ਚਲਦਾ॥

ਚੌਪਈ ॥

चौपई ॥

ਚੌਪਈ:

ਸਾਹਿਜਹਾ ਕੀ ਏਕ ਬਰ ਨਾਰੀ ॥

साहिजहा की एक बर नारी ॥

ਸ਼ਾਹਜਹਾਨ ਦੀ ਇਕ ਸੁੰਦਰ ਇਸਤਰੀ ਸੀ।

ਪ੍ਰਾਨਮਤੀ ਤਿਹ ਨਾਮ ਉਚਾਰੀ ॥

प्रानमती तिह नाम उचारी ॥

ਉਸ ਦਾ ਨਾਮ ਪ੍ਰਾਨਮਤੀ ਕਿਹਾ ਜਾਂਦਾ ਸੀ।

ਤਿਨਿਕ ਸਾਹੁ ਕੋ ਪੂਤ ਬਿਲੋਕਿਯੋ ॥

तिनिक साहु को पूत बिलोकियो ॥

ਉਸ ਨੇ ਸ਼ਾਹ ਦਾ (ਇਕ) ਪੁੱਤਰ ਵੇਖਿਆ,

ਤਬ ਹੀ ਆਨਿ ਕਾਮੁ ਤਿਹ ਰੋਕਿਯੋ ॥੧॥

तब ही आनि कामु तिह रोकियो ॥१॥

ਤਦ ਹੀ ਕਾਮ ਨੇ ਉਸ ਨੂੰ ਘੇਰ ਲਿਆ ॥੧॥

ਅੜਿਲ ॥

अड़िल ॥

ਅੜਿਲ:

ਪਠੈ ਸਹਿਚਰੀ ਤਾ ਕੋ ਲਿਯੋ ਬੁਲਾਇ ਕੈ ॥

पठै सहिचरी ता को लियो बुलाइ कै ॥

(ਉਸ ਨੇ) ਦਾਸੀ ਭੇਜ ਕੇ ਉਸ ਨੂੰ ਬੁਲਾ ਲਿਆ

ਲਪਟਿ ਲਪਟਿ ਰਤਿ ਕਰੀ ਹਰਖ ਉਪਜਾਇ ਕੈ ॥

लपटि लपटि रति करी हरख उपजाइ कै ॥

ਅਤੇ ਪ੍ਰਸੰਨਤਾ ਸਹਿਤ (ਉਸ ਨਾਲ) ਲਿਪਟ ਲਿਪਟ ਕੇ ਰਤੀ-ਕ੍ਰੀੜਾ ਕੀਤੀ।

ਕੇਲ ਕਰਤ ਦੋਊ ਬਚਨ ਕਹੇ ਮੁਸਕਾਇ ਕੈ ॥

केल करत दोहूँ बचन कहे मुसकाइ कै ॥

ਕੇਲ ਕਰਦਿਆਂ ਦੋਹਾ ਨੇ ਹੱਸ ਕੇ ਕਿਹਾ

ਹੋ ਚੌਰਾਸੀ ਆਸਨ ਲੀਨੇ ਸੁਖ ਪਾਇ ਕੈ ॥੨॥

हो चौरासी आसन लीने सुख पाइ कै ॥२॥

ਕਿ (ਅਸੀਂ) ਚੌਰਾਸੀ ਆਸਣ ਕਰ ਕੇ ਸੁਖ ਪ੍ਰਾਪਤ ਕੀਤਾ ਹੈ ॥੨॥

ਦੋਹਰਾ ॥

दोहरा ॥

ਦੋਹਰਾ:

ਬਹੁਤ ਦਿਵਸ ਤਾ ਸੋ ਰਮੀ ਪੁਨਿ ਯੌ ਕਹਿਯੋ ਬਨਾਇ ॥

बहुत दिवस ता सो रमी पुनि यौ कहियो बनाइ ॥

ਉਸ ਨਾਲ ਬਹੁਤ ਦਿਨਾ ਤਕ ਰਮਣ ਕਰ ਕੇ ਫਿਰ ਇਸ ਤਰ੍ਹਾ (ਮਨ ਵਿਚ) ਕਿਹਾ

ਯਾਹਿ ਮਾਰਿ ਕਰਿ ਡਾਰਿਯੈ ਜਿਨਿ ਕੋਊ ਲਖਿ ਜਾਇ ॥੩॥

याहि मारि करि डारियै जिनि कोऊ लखि जाइ ॥३॥

ਕਿ ਇਸ ਨੂੰ ਮਾਰ ਦੇਈਏ, ਮਤਾ ਕੋਈ ਜਾਣ ਨਾ ਜਾਏ ॥੩॥

ਚੌਪਈ ॥

चौपई ॥

ਚੌਪਈ:

ਪ੍ਰਾਨਮਤੀ ਆਗਯਾ ਤਿਹ ਦਈ ॥

प्रानमती आग्या तिह दई ॥

ਪ੍ਰਾਨਮਤੀ ਨੇ ਸਖੀ ਨੂੰ ਆਗਿਆ ਦਿੱਤੀ

ਮਾਰਨ ਸਖੀ ਤਾਹਿ ਲੈ ਗਈ ॥

मारन सखी ताहि लै गई ॥

ਅਤੇ ਉਹ ਉਸ ਨੂੰ ਮਾਰਨ ਲਈ ਲੈ ਗਈ।

ਆਪੁ ਭੋਗ ਤਿਹ ਸਾਥ ਕਮਾਯੋ ॥

आपु भोग तिह साथ कमायो ॥

(ਪਹਿਲਾ) ਸਖੀ ਨੇ ਆਪ ਉਸ ਨਾਲ ਭੋਗ ਕੀਤਾ

ਪੁਨਿ ਤਾ ਸੋ ਇਹ ਭਾਤਿ ਸੁਨਾਯੋ ॥੪॥

पुनि ता सो इह भाति सुनायो ॥४॥

ਅਤੇ ਫਿਰ ਉਸ ਨੂੰ ਇਸ ਤਰ੍ਹਾ ਕਿਹਾ ॥੪॥

ਮੋ ਸੋ ਭੋਗ ਭਲੋ ਤੈ ਦਿਯੋ ॥

मो सो भोग भलो तै दियो ॥

ਤੂੰ ਮੇਰੇ ਨਾਲ ਚੰਗੀ ਤਰ੍ਹਾ ਨਾਲ ਭੋਗ ਕੀਤਾ ਹੈ

ਮੋਹਿ ਚਿਤ ਹਮਰੋ ਕੌ ਲਿਯੋ ॥

मोहि चित हमरो कौ लियो ॥

ਅਤੇ ਮੇਰੇ ਚਿਤ ਨੂੰ ਮੋਹ ਲਿਆ ਹੈ।

ਤੋ ਪਰ ਚੋਟ ਮੈ ਨਹੀ ਡਾਰੋ ॥

तो पर चोट मै नही डारो ॥

ਮੈਂ ਤੇਰੇ ਉਤੇ ਚੋਟ ਨਹੀਂ ਕਰਦੀ (ਅਰਥਾਤ ਮਾਰਦੀ ਨਹੀਂ)

ਏਕ ਚਰਿਤ ਤਨ ਤੁਮੈ ਨਿਕਾਰੋ ॥੫॥

एक चरित तन तुमै निकारो ॥५॥

ਅਤੇ ਇਕ ਚਰਿਤ੍ਰ ਕਰ ਕੇ ਤੈਨੂੰ (ਇਥੋਂ) ਕਢਦੀ ਹਾ ॥੫॥

ਅੜਿਲ ॥

अड़िल ॥

ਅੜਿਲ:

ਅਰਧ ਸੂਰ ਜਬ ਚੜ੍ਯੋ ਸੁ ਦ੍ਰਿਗਨ ਨਿਹਾਰਿਹੌ ॥
अरध सूर जब चड़्यो सु द्रगन निहारिहौ ॥
ਜਦ ਅੱਧਾ ਕੁ ਸੂਰਜ ਚੜ੍ਹਿਆ ਹੋਇਆ ਅੱਖਾ ਨਾਲ ਵੇਖਾਗੀ

ਤਬ ਤੋਰੋ ਗਹਿ ਹਾਥ ਨਦੀ ਮੈ ਡਾਰਿ ਹੌ ॥
तब तोरो गहि हाथ नदी मै डारि हौ ॥
ਤਦ ਮੈਂ ਤੇਰਾ ਹੱਥ ਫੜ ਕੇ ਨਦੀ ਵਿਚ ਧਕ ਦਿਆਂਗੀ।

ਤਬੈ ਹਾਥ ਅਰ ਪਾਵ ਅਧਿਕ ਤੁਮ ਮਾਰਿਯੋ ॥
तबै हाथ अर पाव अधिक तुम मारियो ॥
ਤਦ ਤੂੰ ਬਹੁਤ ਹੱਥ ਪੈਰ ਮਾਰੀਂ

ਹੋ ਡੂਬਤ ਡੂਬਤ ਕਹਿ ਕੈ ਊਚ ਪੁਕਾਰਿਯੋ ॥੬॥
हो डूबत डूबत कहि कै ऊच पुकारियो ॥६॥
ਅਤੇ ਉੱਚੀ ਆਵਾਜ਼ ਵਿਚ, 'ਡੁਬ ਗਿਆ, ਡੁਬ ਗਿਆ' ਕਹੀਂ ॥੬॥

ਤਬ ਸਰਤਾ ਕੇ ਬਿਖੇ ਤਾਹਿ ਗਹਿ ਡਾਰਿਯੋ ॥
तब सरता के बिखे ताहि गहि डारियो ॥
ਤਦ ਉਸ ਨੂੰ ਪਕੜ ਕੇ ਨਦੀ ਵਿਚ ਧਕ ਦਿੱਤਾ।

ਹਾਥ ਪਾਵ ਬਹੁ ਮਾਰਿ ਸੁ ਜਾਰ ਪੁਕਾਰਿਯੋ ॥
हाथ पाव बहु मारि सु जार पुकारियो ॥
(ਤਦ) ਉਹ ਯਾਰ ਹੱਥ ਪੈਰ ਮਾਰ ਕੇ ਬਹੁਤ ਪੁਕਾਰ ਕਰਨ ਲਗਾ।

ਡੂਬਤ ਤਿਹ ਲਖਿ ਲੋਗ ਪਹੂਚੈ ਆਇ ਕੈ ॥
डूबत तिह लखि लोग पहूचै आइ कै ॥
ਉਸ ਨੂੰ ਡੁਬਦਾ ਵੇਖ ਕੇ ਬਹੁਤ ਸਾਰੇ ਲੋਕ ਆ ਪਹੁੰਚੇ

ਹੋ ਹਾਥੋ ਹਾਥ ਉਬਾਰਿਯੋ ਲਯੋ ਬਚਾਇ ਕੈ ॥੭॥

हो हाथो हाथ उबारियो लयो बचाइ कै ॥७॥

ਅਤੇ ਉਸ ਨੂੰ ਹੱਥੋਂ ਹੱਥ ਚੁਕ ਕੇ ਬਚਾ ਲਿਆ ॥੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪਚਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੫੫॥੩੦੮੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ पचानवो चरित्र समापतम सतु सुभम सतु ॥१५५॥३०८६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੫੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੫੫॥੩੦੮੬॥ ਚਲਦਾ॥

ਚੌਪਈ ॥

चौपई ॥

ਚੌਪਈ:

ਮਦ੍ਰ ਦੇਸ ਚੌਧਰੀ ਭਣਿਜੈ ॥

मद्र देस चौधरी भणिजै ॥

ਮਦ੍ਰ ਦੇਸ ਦਾ (ਇਕ) ਚੌਧਰੀ ਦਸਿਆ ਜਾਦਾ ਸੀ।

ਰੋਸਨ ਸਿੰਘ ਤਿਹ ਨਾਮ ਕਹਿਜੈ ॥

रोसन सिंघ तिह नाम कहिजै ॥

ਉਸ ਦਾ ਨਾ (ਲੋਕੀਂ) ਰੋਸ਼ਨ ਸਿੰਘ ਕਹਿੰਦੇ ਸਨ।

ਕੰਦ੍ਰਪ ਕਲਾ ਬਾਲ ਤਿਹ ਸੋਹੈ ॥

कंद्रप कला बाल तिह सोहै ॥

ਕੰਦ੍ਰਪ ਕਲਾ ਉਸ ਦੀ ਇਸਤਰੀ ਸੀ

ਖਗ ਮ੍ਰਿਗ ਜਛ ਭੁਜੰਗਨ ਮੋਹੈ ॥੧॥

खग मृग जछ भुजंगन मोहै ॥१॥

(ਜਿਸ ਨੇ) ਪੰਛੀਆਂ, ਹਿਰਨਾ (ਅਥਵਾ ਜੰਗਲੀ ਪਸ਼ੂਆਂ) ਯਕਸ਼ਾ ਅਤੇ ਭੁਜੰਗਾ ਨੂੰ ਮੋਹਿਆ ਹੋਇਆ ਸੀ ॥੧॥

ਤਾ ਕੇ ਧਾਮ ਅੰਨੁ ਧਨੁ ਭਾਰੀ ॥

ता के धाम अंनु धनु भारी ॥

ਉਸ ਦੇ ਘਰ ਅੰਨ ਅਤੇ ਧਨ ਬਹੁਤ ਸੀ।

ਨਿਤਿ ਉਠਿ ਕਰੈ ਨਾਥ ਰਖਵਾਰੀ ॥

निति उठि करै नाथ रखवारी ॥

ਮਾਲਕ ਨਿੱਤ ਉਠ ਕੇ ਉਸ ਦੀ ਰਖਵਾਲੀ ਕਰਦਾ ਸੀ।

ਜੌ ਅਤਿਥ ਮਾਗਨ ਕਹ ਆਵੈ ॥

जौ अतिथ मागन कह आवै ॥

ਜੋ ਜੋਗੀ (ਸਾਧ) ਮੰਗਣ ਲਈ ਆਉਂਦਾ ਸੀ,

ਮੁਖ ਮਾਗਤ ਬਰੁ ਲੈ ਘਰੁ ਜਾਵੈ ॥੨॥

मुख मागत बरु लै घरु जावै ॥२॥

ਉਹ ਮੂੰਹ ਮੰਗਿਆ ਵਰ (ਦਾਨ) ਲੈ ਕੇ ਘਰ ਜਾਦਾ ਸੀ ॥੨॥

ਅੜਿਲ ॥

अड़िल ॥

ਅੜਿਲ:

ਤਿਹ ਠਾ ਇਕ ਅਤਿਥ ਪਹੂੰਚ੍ਯੋ ਆਇ ਕੈ ॥

तिह ठा इक अतिथ पहूँच्यो आइ कै ॥

ਉਥੇ ਇਕ ਜੋਗੀ ਆ ਪਹੁੰਚਿਆ।

ਲਖਿ ਤਿਹ ਛਬਿ ਝਖ ਕੇਤੁ ਰਹੈ ਉਰਝਾਇ ਕੈ ॥

लखि तिह छबि झख केतु रहै उरझाइ कै ॥

ਉਸ ਦੀ ਛਬੀ ਨੂੰ ਵੇਖ ਕੇ ਕਾਮ ਦੇਵ ('ਝਖ ਕੇਤੁ') ਵੀ ਫਸ ਜਾਦਾ ਸੀ।

ਅਪ੍ਰਮਾਨ ਅਪ੍ਰਤਿਮ ਸਰੂਪ ਬਿਧਨੈ ਦਯੋ ॥

अप्रमान अप्रतिम सरूप बिधनै दयो ॥

(ਉਸ ਨੂੰ) ਪਰਮਾਤਮਾ ਨੇ ਅਮਿਤ ਸੁੰਦਰ ਸਰੂਪ ਦਿੱਤਾ ਸੀ

ਹੋ ਭੂਤ ਭਵਿਖ ਭਵਾਨ ਨ ਕੋ ਐਸੌ ਭਯੋ ॥੩॥

हो भूत भविख भवान न को ऐसौ भयो ॥३॥

ਜਿਸ ਵਰਗਾ ਭੂਤ, ਭਵਿਖ ਅਤੇ ਵਰਤਮਾਨ ਵਿਚ ਕੋਈ ਨਹੀਂ ਹੋਇਆ ਹੋਵੇਗਾ ॥੩॥

ਕੰਦ੍ਰਪ ਕਲਾ ਹੇਰਿ ਤਾ ਕੀ ਛਬ ਬਸਿ ਭਈ ॥

कंद्रप कला हेरि ता की छब बसि भई ॥

ਕੰਦ੍ਰਪ ਕਲਾ ਉਸ ਦੀ ਛਬੀ ਨੂੰ ਵੇਖ ਕੇ ਮੋਹਿਤ ਹੋ ਗਈ।

ਬਿਰਹ ਨਦੀ ਕੇ ਬੀਚ ਡੂਬਿ ਸਿਗਰੀ ਗਈ ॥

बिरह नदी के बीच डूबि सिगरी गई ॥

ਉਹ ਬਿਰਹੋਂ ਦੀ ਨਦੀ ਵਿਚ ਸਾਰੀ ਡੁਬ ਗਈ।

ਪਠੈ ਸਹਚਰੀ ਤਿਹ ਗ੍ਰਿਹ ਲਿਯੋ ਬੁਲਾਇ ਕੈ ॥

पठै सहचरी तिह गृह लियो बुलाइ कै ॥

ਦਾਸੀ ਭੇਜ ਕੇ ਉਸ ਨੂੰ ਘਰ ਬੁਲਾ ਲਿਆ।

ਹੋ ਭਾਤਿ ਭਾਤਿ ਰਤਿ ਕਰੀ ਹਰਖ ਉਪਜਾਇ ਕੈ ॥੪॥

हो भाति भाति रति करी हरख उपजाइ कै ॥४॥

ਉਸ ਨਾਲ ਆਨੰਦ ਸਹਿਤ ਭਾਤ ਭਾਤ ਦੀ ਰਤੀ-ਕ੍ਰੀੜਾ ਕੀਤੀ ॥੪॥

ਪਾਚ ਚੌਤਰੋ ਛੋਰਿ ਚੌਧਰੀ ਆਇਯੋ ॥

पाच चौतरो छोरि चौधरी आइयो ॥

(ਜਦ) ਪੰਚਾ ਦਾ ਚੌਬੂਤਰਾ ਛਡ ਕੇ ਚੌਧਰੀ (ਘਰ) ਆਇਆ

ਕੁਠਿਆ ਮੋ ਚੌਧ੍ਰਨੀ ਤਾਹਿ ਛਪਾਇਯੋ ॥

कुठिआ मो चौध्रनी ताहि छपाइयो ॥

(ਤਦ) ਚੌਧਰਾਣੀ ਨੇ ਉਸ (ਜੋਗੀ) ਨੂੰ ਕੋਠੜੀ ਵਿਚ ਲੁਕਾ ਦਿੱਤਾ।

ਬਹੁਰਿ ਉਚਾਰੇ ਬੈਨ ਮੂੜ ਸੌ ਕੋਪਿ ਕੈ ॥

बहुरि उचारे बैन मूड़ सौ कोपि कै ॥

ਫਿਰ ਕ੍ਰੋਧ ਕਰ ਕੇ ਉਸ ਮੂਰਖ (ਚੌਧਰੀ) ਨੂੰ ਕਿਹਾ

ਹੋ ਤਾ ਕੋ ਸਿਰ ਕੈ ਬਿਖੈ ਪਨਹਿਯਾ ਸੌ ਕੁ ਦੈ ॥੫॥

हो ता को सिर कै बिखै पनहिया सौ कु दै ॥५॥

ਕਿ ਤੇਰੇ ਸਿਰ ਵਿਚ ਸੌ ਕੁ ਜੁਤੀਆਂ ਮਾਰਨੀਆਂ ਚਾਹੀਦੀਆਂ ਹਨ ॥੫॥

ਤੁਮਰੇ ਰਾਜ ਨ ਧਰੈ ਸੁਯੰਬਰ ਅੰਗ ਮੈ ॥

तुमरे राज न धरै सुयंबर अंग मै ॥

ਤੇਰੇ ਰਾਜ ਵਿਚ ਮੈਂ ਨਾ ਸੁੰਦਰ ਬਸਤ੍ਰ ਸ਼ਰੀਰ ਉਤੇ ਪਾਏ ਹਨ।

ਆਛੋ ਸਦਨ ਸਵਾਰੋ ਦਯੋ ਨ ਦਰਬ ਤੈ ॥

आछो सदन सवारो दयो न दरब तै ॥

ਨਾ ਚੰਗਾ ਮਕਾਨ ਬਣਿਆ ਹੈ ਅਤੇ ਨਾ ਹੀ (ਤੂੰ) ਧਨ ਦਿੱਤਾ ਹੈ।

ਕਛੁ ਨ ਕੀਨੋ ਭੋਗ ਜਗਤ ਮੈ ਆਇ ਕੈ ॥

कछु न कीनो भोग जगत मै आइ कै ॥

ਨਾ ਹੀ ਸੰਸਾਰ ਵਿਚ ਆ ਕੇ ਮੌਜ ਮੇਲਾ ਕੀਤਾ ਹੈ।

ਬਿਪ੍ਰਨ ਦਿਯੋ ਸੁ ਕਛੁ ਨ ਦਾਨ ਬੁਲਾਇ ਕੈ ॥੬॥

बिप्रन दियो सु कछु न दान बुलाइ कै ॥६॥

ਨਾ ਹੀ ਬ੍ਰਾਹਮਣਾ ਨੂੰ ਬੁਲਾ ਕੇ ਕੁਝ ਦਾਨ ਆਦਿ ਦਿੱਤਾ ਹੈ ॥੬॥

ਚੌਪਈ ॥

चौपई ॥

ਚੌਪਈ:

ਤਬ ਮੂਰਖ ਐਸੀ ਬਿਧਿ ਭਾਖਿਯੋ ॥

तब मूरख ऐसी बिधि भाखियो ॥

ਤਦ ਉਸ ਮੂਰਖ ਨੇ ਇਸ ਤਰ੍ਹਾ ਕਿਹਾ

ਮੈ ਤੁਮ ਤੇ ਕਛੁ ਦਰਬੁ ਨ ਰਾਖਿਯੋ ॥

मै तुम ते कछु दरबु न राखियो ॥

ਕਿ ਮੈਂ ਤੇਰੇ ਤੋਂ ਕੁਝ ਵੀ ਧਨ (ਲੁਕਾ ਕੇ) ਨਹੀਂ ਰਖਿਆ।

ਜਾ ਕੌ ਰੁਚੈ ਤਿਸੀ ਕੋ ਦੀਜੈ ॥

जा कौ रुचै तिसी को दीजै ॥

ਜਿਸ ਨੂੰ ਚਾਹੇਂ, ਉਸੇ ਨੂੰ ਦੇ ਦੇਵੀਂ।

ਮੋਰੀ ਕਛੂ ਕਾਨਿ ਨਹਿ ਕੀਜੈ ॥੭॥

मोरी कछू कानि नहि कीजै ॥७॥

ਮੇਰੀ ਬਿਲਕੁਲ ਪਰਵਾਹ ਨਾ ਕਰੀਂ ॥੭॥

ਅੜਿਲ ॥

अड़िल ॥

ਅੜਿਲ:

ਤਾਬ੍ਰ ਦਾਨ ਤੇ ਦੁਗਨ ਰੁਕਮ ਕੌ ਜਾਨੀਯੈ ॥

ताब्र दान ते दुगन रुकम कौ जानीयै ॥

(ਇਸਤਰੀ ਨੇ ਕਿਹਾ) ਤਾਬੇ ਦੇ ਦਾਨ ਨਾਲੋਂ ਚਾਦੀ (ਦੇ ਦਾਨ ਦਾ ਪੁੰਨ) ਦੁਗਣਾ ਜਾਣਿਆ ਜਾਦਾ ਹੈ।

ਰੁਕਮ ਦਾਨ ਤੈ ਚੌਗੁਨ ਸ੍ਵਰਨਹਿਂ ਮਾਨੀਯੈ ॥

रुकम दान तै चौगुन स्वरनहिं मानीयै ॥

ਚਾਦੀ ਦੇ ਦਾਨ ਨਾਲੋਂ ਸੋਨੇ (ਦਾ ਦਾਨ) ਚੌਗੁਣੇ (ਪੁੰਨ ਵਾਲਾ) ਮੰਨਿਆ ਜਾਦਾ ਹੈ।

ਬਡੋ ਧਾਨ ਕੋ ਧਨ ਤੈ ਦਾਨ ਪ੍ਰਮਾਨਹੀ ॥

ਬਡੋ ਧਾਨ ਕੋ ਧਨ ਤੈ ਦਾਨ ਪ੍ਰਮਾਨਹੀ ॥

ਧਨ ਨਾਲੋਂ ਵੀ ਧਾਨ (ਅਨਾਜ) ਦੇ ਦਾਨ (ਦਾ ਪੁੰਨ) ਵੱਡਾ ਮੰਨਿਆ ਜਾਂਦਾ ਹੈ।

ਹੋ ਚਾਰਿ ਸੁ ਖਟ ਦਸ ਆਠ ਪੁਰਾਨ ਬਖਾਨਹੀ ॥੮॥

हो चारि सु खट दस आठ पुरान बखानही ॥८॥

ਇਹ ਗੱਲ ਚਾਰ ਵੇਦਾ, ਛੇ ਸ਼ਾਸਤ੍ਰਾ ਅਤੇ ਅਠਾਰ੍ਹਾ ਪੁਰਾਣਾ ਵਿਚ ਦਸੀ ਗਈ ਹੈ ॥੮॥

ਦੋਹਰਾ ॥

दोहरा ॥

ਦੋਹਰਾ:

ਇਹ ਜੋ ਕੋਠੀ ਅੰਨ ਜੁਤ ਦੀਜੈ ਦਿਜਨ ਬੁਲਾਇ ॥

इह जो कोठी अंन जुत दीजै दिजन बुलाइ ॥

ਇਹ ਜੋ ਅੰਨ ਦੀ ਕੋਠੀ ਹੈ, (ਇਸ ਨੂੰ) ਬ੍ਰਾਹਮਣਾ ਨੂੰ ਬੁਲਾ ਕੇ ਦਾਨ ਕਰ ਦਿਓ।

ਇਹੈ ਕਹਿਯੋ ਮੁਰਿ ਮਾਨਿਯੈ ਸੁਨੁ ਚੌਧ੍ਰਿਨ ਕੇ ਰਾਇ ॥੯॥

इहै कहियो मुरि मानियै सुनु चौधृन के राइ ॥९॥

ਹੇ ਸ਼ਿਰੋਮਣੀ ਚੌਧਰੀ! ਜੋ ਮੈਂ ਚਾਹੁੰਦੀ ਹਾ, ਮੇਰੀ ਇਹ (ਗੱਲ) ਮੰਨ ਲਵੋ ॥੯॥

ਵਹੈ ਭਿਟੌਅਨ ਬਾਮਨੀ ਲੀਨੀ ਨਿਕਟ ਬੁਲਾਇ ॥

वहै भिटौअन बामनी लीनी निकट बुलाइ ॥

(ਇਸਤਰੀ ਨੇ) ਉਸ ਮੇਲ ਕਰਾਉਣ ਵਾਲੀ ਬ੍ਰਾਹਮਣੀ (ਦਾਸੀ) ਨੂੰ ਆਪਣੇ ਕੋਲ ਬੁਲਾਇਆ

ਜਾਰ ਸਹਿਤ ਤਿਹ ਨਾਜ ਕੀ ਕੁਠਿਯਾ ਦਈ ਉਠਾਇ ॥੧੦॥

जार सहित तिह नाज की कुठिया दई उठाइ ॥१०॥

ਅਤੇ ਯਾਰ ਸਮੇਤ ਅਨਾਜ ਦੀ ਕੋਠੜੀ ਨੂੰ ਉਠਵਾ ਦਿੱਤਾ ॥੧੦॥

ਚੌਪਈ ॥

चौपई ॥

ਚੌਪਈ:

ਮੂਰਖ ਬਾਤ ਨ ਕਛੁ ਲਖਿ ਲਈ ॥

मूरख बात न कछु लखि लई ॥

ਮੂਰਖ (ਚੌਧਰੀ) ਕੁਝ ਵੀ ਨਾ ਸਮਝ ਸਕਿਆ

ਕਿਹ ਬਿਧਿ ਨਾਰਿ ਤਾਹਿ ਛਲਿ ਗਈ ॥

किह बिधि नारि ताहि छलि गई ॥

ਕਿ ਕਿਸ ਤਰ੍ਹਾ ਇਸਤਰੀ ਉਸ ਨੂੰ ਛਲ ਗਈ ਹੈ।

ਜਾਨ੍ਯੋ ਦਾਨ ਆਜੁ ਤ੍ਰਿਯ ਕੀਨੋ ॥

जान्यो दान आजु तृय कीनो ॥

(ਉਸ ਨੇ) ਸਮਝਿਆ ਕਿ ਅਜ ਇਸਤਰੀ ਨੇ ਦਾਨ ਕੀਤਾ ਹੈ

ਤਾ ਕੌ ਕਛੂ ਚਰਿਤ੍ਰ ਨ ਚੀਨੋ ॥੧੧॥

ता कौ कछू चरित्र न चीनो ॥११॥

(ਪਰ) ਉਸ ਦੇ ਚਰਿਤ੍ਰ ਨੂੰ ਕੁਝ ਵੀ ਸਮਝ ਨਾ ਸਕਿਆ ॥੧੧॥

ਦਾਨ ਭਿਟੌਅਨ ਕੋ ਜਬ ਦਿਯੋ ॥

दान भिटौअन को जब दियो ॥

ਜਦ ਮੇਲ ਕਰਵਾਉਣ ਵਾਲੀ (ਦਾਸੀ) ਨੂੰ ਦਾਨ ਦਿੱਤਾ

ਕਛੁ ਜੜ ਭੇਦ ਸਮਝਿ ਨਹਿ ਲਿਯੋ ॥

कछु जड़ भेद समझि नहि लियो ॥

ਤਾ ਮੂਰਖ (ਚੌਧਰੀ) ਕੁਝ ਵੀ ਭੇਦ ਨਾ ਸਮਝ ਸਕਿਆ।

ਤਹ ਤੇ ਕਾਢਿ ਅੰਨ ਤਿਨ ਖਾਯੋ ॥

तह ते काढि अंन तिन खायो ॥

ਉਨ੍ਹਾ ਨੇ ਕੋਠੜੀ ਵਿਚ ਅੰਨ ਕਢ ਕੇ ਖਾ ਲਿਆ

ਤਵਨ ਜਾਰ ਕੋ ਘਰ ਪਹੁਚਾਯੋ ॥੧੨॥

तवन जार को घर पहुचायो ॥१२॥

ਅਤੇ ਉਸ (ਇਸਤਰੀ) ਦੇ ਯਾਰ ਨੂੰ ਘਰ ਪਹੁੰਚਾ ਦਿੱਤਾ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਪਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੫੬॥੩੦੯੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ छपनो चरित्र समापतम सतु सुभम सतु ॥१५६॥३०९८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੫੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੫੬॥੩੦੯੮॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਬਿਦ੍ਰਭ ਦੇਸ ਭੀਤਰ ਰਹੈ ਭੀਮਸੈਨ ਨ੍ਰਿਪ ਏਕ ॥

बिद्रभ देस भीतर रहै भीमसैन नृप एक ॥

ਵਿਦਰਭ ਦੇਸ ਵਿਚ ਭੀਮਸੈਨ (ਨਾ ਦਾ) ਇਕ ਰਾਜਾ ਰਹਿੰਦਾ ਸੀ।

ਹੈ ਗੈ ਰਥ ਹੀਰਨ ਜਰੇ ਝੂਲਹਿ ਦ੍ਵਾਰ ਅਨੇਕ ॥੧॥

है गै रथ हीरन जरे झूलहि द्वार अनेक ॥१॥

ਉਸ ਦੇ ਦੁਆਰ ਤੇ ਹਾਥੀ, ਘੋੜੇ ਅਤੇ ਹੀਰਿਆਂ ਨਾਲ ਜੜ੍ਹੇ ਰਥ ਝੂਲਦੇ ਰਹਿੰਦੇ ਸਨ ॥੧॥

ਦਮਵੰਤੀ ਤਾ ਕੀ ਸੁਤਾ ਜਾ ਕੋ ਰੂਪ ਅਪਾਰ ॥

दमवंती ता की सुता जा को रूप अपार ॥

ਦਮਵੰਤੀ ਨਾ ਦੀ ਉਸ ਦੀ ਪੁੱਤਰੀ ਸੀ ਜਿਸ ਦੀ ਸੁੰਦਰਤਾ ਅਪਾਰ ਸੀ।

ਦੇਵ ਅਦੇਵ ਗਿਰੈ ਧਰਨਿ ਤਿਸ ਕੀ ਪ੍ਰਭਾ ਨਿਹਾਰਿ ॥੨॥

देव अदेव गिरै धरनि तिस की प्रभा निहारि ॥२॥

ਉਸ ਦੀ ਪ੍ਰਭਾ ਨੂੰ ਵੇਖ ਕੇ ਦੇਵਤੇ ਅਤੇ ਦੈਂਤ ਧਰਤੀ ਉਤੇ ਡਿਗ ਪੈਂਦੇ ਸਨ ॥੨॥

ਅੜਿਲ ॥

अड़िल ॥

ਅੜਿਲ:

ਕਾਮ ਦੇਵ ਤਿਹ ਚਹੈ ਸੁ ਕਯੋਹੂੰ ਪਾਇਯੈ ॥

काम देव तिह चहै सु क्योहूँ पाइयै ॥

ਕਾਮ ਦੇਵ ਵੀ ਚਾਹੁੰਦਾ ਸੀ ਕਿ ਕਿਸੇ ਤਰ੍ਹਾ ਉਸ ਨੂੰ ਪ੍ਰਾਪਤ ਕਰ ਲਵਾ।

ਇੰਦ੍ਰ ਚੰਦ੍ਰ ਕਹੈ ਤਾਹਿ ਬ੍ਯਾਹਿ ਲੈ ਆਇਯੈ ॥

इंद्र चंद्र कहै ताहि ब्याहि लै आइयै ॥

ਇੰਦਰ ਅਤੇ ਚੰਦ੍ਰਮਾ ਵੀ ਕਹਿੰਦੇ ਸਨ ਕਿ ਉਸ ਨੂੰ ਵਿਆਹ ਲਿਆਈਏ।

ਕਾਰਤਕੇਅ ਤਿਹ ਬ੍ਯਾਹਨ ਕਿਯੋ ਨਿਹਾਰਿ ਕਰਿ ॥

कारतकेअ तिह ब्याहन कियो निहारि करि ॥

ਕਾਰਤਿਕੇਯ ਨੇ ਵੀ ਉਸ ਨੂੰ ਵੇਖ ਕੇ ਵਿਆਹ ਕਰਨਾ ਚਾਹਿਆ।

ਹੋ ਮਹਾ ਰੁਦ੍ਰ ਬਨ ਬਸੇ ਨ ਆਏ ਪਲਟਿ ਘਰਿ ॥੩॥

हो महा रुद्र बन बसे न आए पलटि घरि ॥३॥

(ਅਤੇ ਉਸ ਨੂੰ ਵੇਖ ਕੇ) ਮਹਾ ਰੁਦ੍ਰ ਬਨ ਵਿਚ ਜਾ ਵਸਿਆ ਅਤੇ (ਫਿਰ ਕਦੇ) ਘਰ ਨਾ ਪਰਤਿਆ ॥੩॥

ਨੈਨ ਹਰਨ ਕੇ ਹਰੇ ਬੈਨ ਪਿਕ ਕੇ ਹਰਿ ਲੀਨੇ ॥

नैन हरन के हरे बैन पिक के हरि लीने ॥

(ਉਸ ਨੇ) ਅੱਖਾ ਹਿਰਨ ਦੀਆਂ ਚੁਰਾਈਆਂ ਹਨ ਅਤੇ ਬੋਲ ਕੋਇਲ ਤੋਂ ਖੋਹ ਲਏ ਹਨ।

ਹਰਿ ਦਾਮਨਿ ਕੀ ਦਿਪਤਿ ਦਸਨ ਦਾਰਿਮ ਬਸ ਕੀਨੇ ॥

हरि दामनि की दिपति दसन दारिम बस कीने ॥

ਬਿਜਲੀ ਤੋਂ ਚਮਕ ਹਰ ਲਈ ਹੈ ਅਤੇ ਦੰਦਾ ਲਈ ਅਨਾਰ ਦੇ ਦਾਣਿਆਂ ਨੂੰ ਵਸ ਵਿਚ ਕਰ ਲਿਆ ਹੈ।

ਕੀਰ ਨਾਸਿਕਾ ਹਰੀ ਕਦਲਿ ਜੰਘਨ ਤੇ ਹਾਰੇ ॥

ਕੀਰ ਨਾਸਿਕਾ ਹਰੀ ਕਦਲਿ ਜੰਘਨ ਤੇ ਹਾਰੇ ॥

ਨਕ ਤੋਤੇ ਤੋਂ ਖੋਹੀ ਹੈ ਅਤੇ ਜੰਘਾ ਨੂੰ (ਵੇਖ ਕੇ) ਕੇਲੇ ਦਾ ਬ੍ਰਿਛ ਹਾਰ ਮੰਨ ਰਿਹਾ ਹੈ।

ਹੋ ਛਪੇ ਜਲਜ ਜਲ ਮਾਹਿ ਆਂਖਿ ਲਖਿ ਲਜਤ ਤਿਹਾਰੇ ॥੪॥

हो छपे जलज जल माहि आँखि लखि लजत तिहारे ॥४॥

ਉਸ ਦੀਆਂ ਅੱਖਾ ਨੂੰ ਵੇਖ ਕੇ ਸ਼ਰਮਿੰਦੇ ਹੋਏ ਕਮਲ ਜਲ ਵਿਚ ਜਾ ਲੁਕੇ ਹਨ ॥੪॥

ਦੋਹਰਾ ॥

दोहरा ॥

ਦੋਹਰਾ:

ਤਾ ਕੀ ਪ੍ਰਭਾ ਜਹਾਨ ਮੈ ਪ੍ਰਚੁਰ ਭਈ ਚਹੂੰ ਦੇਸ ॥

ता की प्रभा जहान मै प्रचुर भई चहूँ देस ॥

ਉਸ ਦੀ ਸੁੰਦਰਤਾ ਸੰਸਾਰ ਦੇ ਚੌਹਾ ਪਾਸੇ ਪਸਰ ਗਈ ਹੈ (ਭਾਵ ਪ੍ਰਸਿੱਧ ਹੋ ਗਈ ਹੈ)

ਸਭ ਬ੍ਯਾਹਨ ਤਾ ਕੌ ਚਹੈ ਸੇਸ ਸੁਰੇਸ ਲੁਕੇਸ ॥੫॥

सभ ब्याहन ता कौ चहै सेस सुरेस लुकेस ॥५॥

ਅਤੇ ਸ਼ੇਸ਼ਨਾਗ, ਇੰਦਰ ਅਤੇ ਕੁਬੇਰ ('ਲੁਕੇਸ') ਸਾਰੇ ਉਸ ਨੂੰ ਵਿਆਹੁਣਾ ਚਾਹੁੰਦੇ ਹਨ ॥੫॥

ਸੁਨਿ ਪਛਿਨ ਕੇ ਬਕਤ੍ਰ ਤੇ ਤਿਯ ਕੀ ਸੁੰਦਰ ਹਾਲ ॥

सुनि पछिन के बकत्र ते तिय की सुँदर हाल ॥

ਪੰਛੀਆਂ ਦੇ ਮੂੰਹੋਂ ਇਸਤਰੀ ਦੀ ਸੁੰਦਰਤਾ ਦੀ ਸਥਿਤੀ ਬਾਰੇ ਸੁਣ ਕੇ

ਮਾਨ ਸਰੋਵਰ ਛੋਡਿ ਤਿਹ ਆਵਤ ਭਏ ਮਰਾਲ ॥੬॥

मान सरोवर छोडि तिह आवत भए मराल ॥६॥

ਮਾਨਸਰੋਵਰ ਨੂੰ ਛਡ ਕੇ ਹੰਸ ਉਥੇ ਆ ਗਏ ਹਨ ॥੬॥

ਚੌਪਈ ॥

चौपई ॥

ਚੌਪਈ:

ਦਮਵੰਤੀ ਤੇ ਹੰਸ ਨਿਹਾਰੇ ॥

दमवंती ते हंस निहारे ॥

ਦਮਵੰਤੀ ਨੇ ਹੰਸ ਵੇਖੇ

ਰੂਪ ਮਾਨ ਚਿਤ ਮਾਝ ਬਿਚਾਰੇ ॥

रूप मान चित माझ बिचारे ॥

(ਤਾ ਉਨ੍ਹਾ ਨੂੰ) ਮਨ ਵਿਚ ਬਹੁਤ ਰੂਪਮਾਨ ਵਿਚਾਰਿਆ।

ਸਖਿਯਨ ਸਹਿਤ ਆਪ ਉਠ ਧਾਈ ॥

सखियन सहित आप उठ धाई ॥

ਸਖੀਆਂ ਸਮੇਤ ਆਪ ਉਠ ਕੇ ਤੁਰ ਪਈ

ਏਕ ਹੰਸ ਤਿਨ ਤੇ ਗਹਿ ਲਜ੍ਾਈ ॥੭॥

एक हंस तिन ते गहि ल्याई ॥७॥

ਅਤੇ ਉਨ੍ਹਾ ਵਿਚੋਂ ਇਕ ਹੰਸ ਪਕੜ ਲਿਆਈ ॥੭॥

ਹੰਸ ਬਾਚ ॥

हंस बाच ॥

ਹੰਸ ਨੇ ਕਿਹਾ:

ਸੁਨੁ ਰਾਨੀ ਇਕ ਕਥਾ ਪ੍ਰਕਾਸੌ ॥

सुनु रानी इक कथा प्रकासौ ॥

ਹੇ ਰਾਣੀ! ਸੁਣੋ, (ਮੈਂ) ਇਕ ਕਥਾ ਦਸਦਾ ਹਾ

ਤੁਮਰੇ ਜਿਯ ਕੋ ਭਰਮ ਬਿਨਾਸੌ ॥

तुमरे जिय को भरम बिनासौ ॥

ਅਤੇ ਤੁਹਾਡੇ ਮਨ ਦਾ ਭਰਮ ਦੂਰ ਕਰਦਾ ਹਾ।

ਨਲ ਰਾਜਾ ਦਛਿਨ ਇਕ ਰਹਈ ॥

नल राजा दछिन इक रहई ॥

ਦੱਖਣ ਦਿਸ਼ਾ ਵਿਚ ਇਕ ਨਲ ਨਾ ਦਾ ਰਾਜਾ ਰਹਿੰਦਾ ਹੈ।

ਅਤਿ ਸੁੰਦਰ ਤਾ ਕੋ ਜਗ ਕਹਈ ॥੮॥

अति सुँदर ता को जग कहई ॥८॥

ਉਸ ਨੂੰ ਜਗਤ ਅਤਿ ਸੁੰਦਰ ਕਹਿੰਦਾ ਹੈ ॥੮॥

ਦੋਹਰਾ ॥

दोहरा ॥

ਦੋਹਰਾ:

ਤੇਜਮਾਨ ਸੁੰਦਰ ਧਨੀ ਤਾਹਿ ਉਚਾਰਤ ਲੋਗ ॥

तेजमान सुँदर धनी ताहि उचारत लोग ॥

ਉਸ ਨੂੰ ਲੋਕੀਂ ਤੇਜ ਵਾਲਾ, ਸੁੰਦਰ ਅਤੇ ਧਨੀ ਕਹਿੰਦੇ ਹਨ।

ਤਾ ਕੋ ਬੋਲਿ ਬਿਵਾਹਿਯੈ ਵਹੁ ਬਰ ਤੁਮਰੋ ਜੋਗ ॥੯॥

ता को बोलि बिवाहियै वहु बर तुमरो जोग ॥९॥

ਉਸ ਨੂੰ ਬੁਲਾ ਕੇ ਵਿਆਹ ਕਰ ਲੈ, ਉਹ ਵਰ ਤੇਰੇ ਯੋਗ ਹੈ ॥੯॥

ਚੌਪਈ ॥

चौपई ॥

ਚੌਪਈ:

ਹਮ ਹੈ ਮਾਨ ਸਰੋਵਰ ਬਾਸੀ ॥

हम है मान सरोवर बासी ॥

ਅਸੀਂ ਮਾਨਸਰੋਵਰ ਦੇ ਵਾਸੀ ਹਾ।

ਹੰਸ ਜੋਨਿ ਦੀਨੀ ਅਬਿਨਾਸੀ ॥

हंस जोनि दीनी अबिनासी ॥

ਸਾਨੂੰ ਪਰਮਾਤਮਾ ਨੇ ਹੰਸ ਦੀ ਜੂਨ ਦਿੱਤੀ ਹੈ।

ਦੇਸ ਦੇਸ ਕੇ ਚਰਿਤ ਬਿਚਾਰੈ ॥

देस देस के चरित बिचारै ॥

(ਅਸੀਂ) ਦੇਸ ਦੇਸ ਦੇ ਚਰਿਤ੍ਰ ਵਿਚਾਰਦੇ ਹਾ

ਰਾਵ ਰੰਕ ਕੀ ਪ੍ਰਭਾ ਨਿਹਾਰੈ ॥੧੦॥

राव रंक की प्रभा निहारै ॥१०॥

ਅਤੇ ਰਾਓ ਤੇ ਰੰਕ ਦੀ ਸ਼ੋਭਾ ਨੂੰ ਵੇਖਦੇ ਹਾ ॥੧੦॥

ਅੜਿਲ ॥

अड़िल ॥

ਅੜਿਲ:

ਧਨਦ ਧਨੀ ਹਮ ਲਹਿਯੋ ਤਪੀ ਇਕ ਰੁਦ੍ਰ ਨਿਹਾਰਿਯੋ ॥

धनद धनी हम लहियो तपी इक रुद्र निहारियो ॥

ਅਸੀਂ ਧਨ ਵਾਲਾ (ਇਕ) ਧਨੀ (ਕੁਬੇਰ) ਵੇਖਿਆ ਹੈ ਅਤੇ ਇਕ ਤਪਸਵੀ ਰੁਦ੍ਰ ਨੂੰ ਵੀ ਵੇਖਿਆ ਹੈ।

ਇੰਦ੍ਰ ਰਾਜ ਇਕ ਲਹਿਯੋ ਸੂਰ ਬਿਸੁਇਸਹਿ ਬਿਚਾਰਿਯੋ ॥

इंद्र राज इक लहियो सूर बिसुइसहि बिचारियो ॥

ਇਕ ਇੰਦ੍ਰ-ਰਾਜ ਵੀ ਵੇਖਿਆ ਹੈ। (ਇਸ ਨੂੰ) ਸੰਸਾਰ ਦਾ ਸੁਆਮੀ ਵਿਚਾਰਿਆ ਜਾਦਾ ਹੈ।

ਲੋਕ ਚਤ੍ਰਦਸ ਬਿਖੈ ਤੁਹੀ ਸੁੰਦਰੀ ਨਿਹਾਰੀ ॥

लोक चत्रदस बिखै तुही सुँदरी निहारी ॥

ਚੌਦਾ ਲੋਕਾ ਵਿਚ ਇਕ ਤੂੰ ਹੀ ਸੁੰਦਰੀ ਵੇਖੀ ਹੈਂ।

ਹੋ ਰੂਪਮਾਨ ਨਲ ਰਾਜ ਤਾਹਿ ਤੁਮ ਬਰੋ ਪਜਾਰੀ ॥੧੧॥

हो रूपमान नल राज ताहि तुम बरो प्यारी ॥११॥
ਨਲ ਬਹੁਤ ਰੂਪਮਾਨ ਹੈ, ਹੇ ਪਿਆਰੀ! ਤੂੰ ਉਸ ਨੂੰ ਵਰ ਲੈ ॥੧੧॥

ਦੋਹਰਾ ॥
दोहरा ॥
ਦੋਹਰਾ:

ਦਮਵੰਤੀ ਏ ਬਚਨ ਸੁਨਿ ਹੰਸਹਿ ਦਯੋ ਉਡਾਇ ॥
दमवंती ए बचन सुनि हंसहि दयो उडाइ ॥
ਦਮਵੰਤੀ ਨੇ ਇਹ ਬੋਲ ਸੁਣ ਕੇ ਹੰਸ ਨੂੰ ਉਡਾ ਦਿੱਤਾ

ਲਿਖਿ ਪਤਿਯਾ ਕਰ ਮੈ ਦਈ ਕਹਿਯਹੁ ਨਲ ਪ੍ਰਤਿ ਜਾਇ ॥੧੨॥
लिखि पतिया कर मै दई कहियहु नल प्रति जाइ ॥१२॥
ਅਤੇ ਇਕ ਚਿੱਠੀ ਉਸ ਦੇ ਹੱਥ ਵਿਚ ਦਿੱਤੀ ਕਿ ਨਲ ਪ੍ਰਤਿ ਜਾ ਕੇ ਕਹਿਣਾ ॥੧੨॥

ਅੜਿਲ ॥
अड़िल ॥
ਅੜਿਲ:

ਬੋਲਿ ਪਿਤਾ ਕੌ ਕਾਲਿ ਸੁਯੰਬ੍ਰ ਬਨਾਇ ਹੌ ॥
बोलि पिता कौ कालि सुयंब्र बनाइ हौ ॥
ਮੈਂ ਕਲ ਹੀ ਪਿਤਾ ਨੂੰ ਕਹਿ ਕੇ ਸੁਅੰਬਰ ਰਚਵਾਉਂਦੀ ਹਾਂ।

ਬਡੇ ਬਡੇ ਰਾਜਨ ਕੋ ਬੋਲਿ ਪਠਾਇ ਹੌ ॥
बडे बडे राजन को बोलि पठाइ हौ ॥
(ਉਸ ਵਿਚ) ਵੱਡੇ ਵੱਡੇ ਰਾਜਿਆਂ ਨੂੰ ਬੁਲਵਾਉਂਦੀ ਹਾਂ।

ਪਤਿਯਾ ਕੇ ਬਾਚਤ ਤੁਮ ਹਜਾਂ ਉਠਿ ਆਇਯੈ ॥
पतिया के बाचत तुम ह्याँ उठि आइयै ॥

ਚਿੱਠੀ ਨੂੰ ਪੜ੍ਹ ਕੇ ਤੁਸੀਂ ਇਥੇ ਚਲੇ ਆਉਣਾ

ਹੋ ਨਿਜੁ ਨਾਰੀ ਕਰਿ ਮੋਹਿ ਸੰਗ ਲੈ ਜਾਇਯੈ ॥੧੩॥

हो निजु नारी करि मोहि संग लै जाइयै ॥१३॥

ਅਤੇ ਮੈਨੂੰ ਆਪਣੀ ਪਤਨੀ ਬਣਾ ਕੇ ਨਾਲ ਲੈ ਜਾਣਾ ॥੧੩॥

ਹੰਸ ਉਹਾ ਤੇ ਉਡਿਯੋ ਤਹਾ ਆਵਤ ਭਯੋ ॥

हंस उहा ते उडियो तहा आवत भयो ॥

ਹੰਸ ਉਥੋਂ ਉਡਿਆ ਅਤੇ ਉਥੇ ਆ ਗਿਆ

ਦਮਵੰਤ੍ਰਯਹਿ ਸੰਦੇਸ ਨ੍ਰਿਪਤਿ ਨਲ ਕੌ ਦਯੋ ॥

दमवंत्रयहि संदेस नृपति नल कौ दयो ॥

ਅਤੇ ਦਮਵੰਤੀ ਦਾ ਸੰਦੇਸ਼ ਰਾਜੇ ਨਲ ਨੂੰ ਦਿੱਤਾ।

ਨਲ ਪਤਿਯਾ ਕੌ ਰਹਿਯੋ ਹ੍ਰਿਦੈ ਸੋ ਲਾਇ ਕੈ ॥

नल पतिया कौ रहियो ह्रदै सो लाइ कै ॥

ਨਲ ਨੇ (ਉਸ ਦੀ) ਚਿੱਠੀ ਨੂੰ ਹਿਰਦੇ ਨਾਲ ਲਗਾਇਆ

ਹੋ ਜੋਰਿ ਸੈਨ ਤਿਤ ਚਲਿਯੋ ਮ੍ਰਿਦੰਗ ਬਜਾਇ ਕੈ ॥੧੪॥

हो जोरि सैन तित चलियो मृदंग बजाइ कै ॥१४॥

ਅਤੇ ਸੈਨਾ ਜੋੜ ਕੇ ਧੌਂਸਾ ਵਜਾਉਂਦਾ ਹੋਇਆ ਚਲ ਪਿਆ ॥੧੪॥

ਦੋਹਰਾ ॥

दोहरा ॥

ਦੋਹਰਾ:

ਦੂਤ ਪਹੂਚ੍ਯੋ ਮੀਤ ਕੋ ਪਤਿਯਾ ਲੀਨੇ ਸੰਗ ॥

दूत पहूच्यो मीत को पतिया लीने संग ॥

ਪ੍ਰੀਤਮਾ ਦਾ ਦੂਤ ਚਿੱਠੀ ਲੈ ਕੇ ਪਹੁੰਚਿਆ।

ਆਖੈ ਅਤਿ ਨਿਰਮਲ ਭਈ ਨਿਰਖਤ ਵਾ ਕੇ ਅੰਗ ॥੧੫॥

आखै अति निरमल भई निरखत वा के अंग ॥१५॥

ਉਸ ਨੂੰ ਵੇਖ ਕੇ ਉਸ ਦੀਆਂ ਅੱਖਾ ਬਹੁਤ ਨਿਰਮਲ ਹੋ ਗਈਆਂ ॥੧੫॥

ਸੁਨਿ ਰਾਜਾ ਬਚ ਹੰਸ ਕੇ ਮਨ ਮੈ ਮੋਦ ਬਢਾਇ ॥

सुनि राजा बच हंस के मन मै मोद बढाइ ॥

ਹੰਸ ਦੇ ਬੋਲ ਸੁਣ ਕੇ ਰਾਜਾ ਮਨ ਵਿਚ ਬਹੁਤ ਪ੍ਰਸੰਨ ਹੋਇਆ।

ਬਿਦ੍ਰਭ ਦੇਸ ਕੌ ਉਠਿ ਚਲਿਯੋ ਢੋਲ ਮ੍ਰਿਦੰਗ ਬਜਾਇ ॥੧੬॥

बिद्रभ देस कौ उठि चलियो ढोल मृदंग बजाइ ॥१६॥

ਬਿਦ੍ਰਭ ਦੇਸ ਨੂੰ ਢੋਲ ਮ੍ਰਿਦੰਗ ਵਜਾਉਂਦਾ ਹੋਇਆ ਉਠ ਚਲਿਆ ॥੧੬॥

ਅੜਿਲ ॥

अड़िल ॥

ਅੜਿਲ:

ਦੇਵਊ ਪਹੁਚੇ ਆਇ ਦੈਤ ਆਵਤ ਭਏ ॥

देवऊ पहुचे आइ दैत आवत भए ॥

ਦੇਵਤੇ ਆ ਪਹੁੰਚੇ ਅਤੇ ਦੈਂਤ ਵੀ ਆ ਗਏ।

ਗੰਧ੍ਰਬ ਜਛ ਭੁਜੰਗ ਸਭੈ ਚਲਿ ਤਹ ਗਏ ॥

गंध्रब जछ भुजंग सभै चलि तह गए ॥

ਗੰਧਰਬ, ਯਕਸ਼, ਭੁਜੰਗ ਸਭ ਚਲ ਕੇ ਉਥੇ ਗਏ।

ਇੰਦ੍ਰ ਚੰਦ੍ਰ ਅਰ ਸੂਰਜ ਪਹੁਚੇ ਆਇ ਕਰਿ ॥

इंद्र चंद्र अर सूरज पहुचे आइ करि ॥

ਇੰਦਰ, ਚੰਦ੍ਰਮਾ ਅਤੇ ਸੂਰਜ ਉਥੇ ਆ ਪਹੁੰਚੇ।

ਹੋ ਧਨਧਿਈਸ ਜਲਿ ਰਾਵ ਬਦਿਤ੍ਰ ਬਜਾਇ ਕਰਿ ॥੧੭॥

हो धनधिईस जलि राव बदित्र बजाइ करि ॥१७॥

ਕੁਬੇਰ ('ਧਨਧਿਈਸ') ਅਤੇ ਵਰੁਣ ('ਜਲਿ ਰਾਵ') ਵਾਜੇ ਵਜਾ ਕੇ ਆ ਪਹੁੰਚੇ ॥੧੭॥

ਨਲ ਹੀ ਕੋ ਧਰਿ ਰੂਪ ਸਕਲ ਚਲਿ ਤਹ ਗਏ ॥

नल ही को धरि रूप सकल चलि तह गए ॥

ਸਾਰੇ ਨਲ ਦਾ ਹੀ ਰੂਪ ਧਾਰ ਕੇ ਉਥੇ ਚਲ ਕੇ ਆ ਗਏ।

ਨਲ ਕੋ ਕਰਿ ਹਰਿ ਦੂਤ ਪਠਾਵਤ ਤਹ ਭਏ ॥

नल को करि हरि दूत पठावत तह भए ॥

ਇੰਦਰ ਨੇ ਨਲ ਨੂੰ ਦੂਤ ਬਣਾ ਕੇ ਉਥੇ ਭੇਜ ਦਿੱਤਾ।

ਸੁਨਿ ਨ੍ਰਿਪ ਬਰ ਏ ਬਚਨ ਚਲਿਯੋ ਤਹ ਧਾਇ ਕਰਿ ॥

सुनि नृप बर ए बचन चलियो तह धाइ करि ॥

(ਇੰਦਰ ਦੇ) ਬੋਲ ਸੁਣ ਕੇ ਸ੍ਰੇਸ਼ਠ ਰਾਜਾ ਉਥੇ ਧਾ ਕੇ ਗਿਆ।

ਹੋ ਕਿਨੀ ਨ ਹਟਕਿਯੋ ਤਾਹਿ ਪਹੂਚੵੋ ਜਾਇ ਕਰਿ ॥੧੮॥

हो किनी न हटकियो ताहि पहूच्यो जाइ करि ॥१८॥

(ਉਸ ਨੂੰ) ਕਿਸੇ ਨੇ ਨਾ ਰੋਕਿਆ, ਉਥੇ ਜਾ ਪਹੁੰਚਿਆ ॥੧੮॥

ਦਮਵੰਤੀ ਛਬਿ ਨਿਰਖਿ ਅਧਿਕ ਰੀਝਤ ਭਈ ॥

दमवंती छबि निरखि अधिक रीझत भई ॥

(ਉਸ ਦੀ) ਛਬੀ ਨੂੰ ਵੇਖ ਕੇ ਦਮਵੰਤੀ ਬਹੁਤ ਪ੍ਰਸੰਨ ਹੋਈ।

ਜੁ ਕਛੁ ਹੰਸ ਕਹਿਯੋ ਸੁ ਸਭ ਸਾਚੀ ਭਈ ॥

जु कछु हंस कहियो सु सभ साची भई ॥

ਹੰਸ ਨੇ ਜੋ ਕੁਝ ਕਿਹਾ ਸੀ, ਉਹ ਸਭ ਸਚ ਹੀ ਸਿੱਧ ਹੋਇਆ।

ਜਾ ਦਿਨ ਮੈ ਯਾ ਕੋ ਪਤਿ ਕਰਿ ਕਰਿ ਪਾਇ ਹੌ ॥

ਜਾ ਦਿਨ ਮੈ ਯਾ ਕੋ ਪਤਿ ਕਰਿ ਕਰਿ ਪਾਇ ਹੌ ॥
ਜਿਸ ਦਿਨ ਉਸ ਨੂੰ ਮੈਂ ਪਤੀ ਰੂਪ ਵਿਚ ਪ੍ਰਾਪਤ ਕਰ ਲਵਾਗੀ,

ਹੋ ਤਦਿਨ ਘਰੀ ਕੇ ਸਖੀ ਸਹਿਤ ਬਲਿ ਜਾਇ ਹੌਂ ॥੧੯॥
हो तदिन घरी के सखी सहित बलि जाइ हौ ॥१९॥
ਉਸ ਦਿਨ ਦੀ ਉਸ ਘੜੀ ਤੋਂ ਮੈਂ ਸਖੀ ਸਹਿਤ ਵਾਰਨੇ ਜਾਵਾਗੀ ॥੧੯॥

ਮਨ ਮੈ ਇਹੈ ਦਮਵੰਤੀ ਮੰਤ੍ਰ ਬਿਚਾਰਿਯੋ ॥
मन मै इहै दमवंती मंत्र बिचारियो ॥
ਦਮਵੰਤੀ ਨੇ ਮਨ ਵਿਚ ਇਹ ਸੋਚ ਕੀਤੀ

ਸਭਹਿਨ ਕੇ ਬੈਠੇ ਇਹ ਭਾਤਿ ਉਚਾਰਿਯੋ ॥
सभहिन के बैठे इह भाति उचारियो ॥
ਅਤੇ ਸਾਰਿਆਂ ਦੇ ਬੈਠਿਆਂ ਇਸ ਤਰ੍ਹਾ ਕਿਹਾ,

ਸੁਨੋ ਸਕਲ ਜਨ ਇਹੈ ਭੀਮਜਾ ਪ੍ਰਨ ਕਰਿਯੋ ॥
सुनो सकल जन इहै भीमजा प्रन करियो ॥
ਹੇ ਸਾਰੇ ਲੋਕੋ! ਸੁਣ ਲਵੋ! ਭੀਮਸੈਨ ਦੀ ਪੁੱਤਰੀ ਇਹ ਪ੍ਰਣ ਕਰਦੀ ਹੈ

ਹੋ ਜੋ ਤੁਮ ਮੈ ਨਲ ਰਾਵ ਵਹੈ ਕਰਿ ਪਤਿ ਬਰਿਯੋ ॥੨੦॥
हो जो तुम मै नल राव वहै करि पति बरियो ॥२०॥
ਕਿ ਤੁਹਾਡੇ ਵਿਚੋਂ ਜੋ ਨਲ ਰਾਜਾ ਹੈ, ਉਸ ਨੂੰ ਮੈਂ ਪਤੀ ਵਜੋਂ ਵਰਾਗੀ ॥੨੦॥

ਫੂਕ ਬਦਨ ਹ੍ਵੈ ਨ੍ਰਿਪਤ ਸਕਲ ਘਰ ਕੌ ਗਏ ॥
फूक बदन ह्वै नृपत सकल घर कौ गए ॥
ਸਭ ਰਾਜਿਆਂ ਦੇ ਮੂੰਹ ਫਕ ਹੋ ਗਏ ਅਤੇ ਉਹ ਘਰਾ ਨੂੰ ਚਲੇ ਗਏ।

ਕਲਿਜੁਗਾਦਿ ਜੇ ਹੁਤੇ ਦੁਖਿਤ ਚਿਤ ਮੈ ਭਏ ॥
कलिजुगादि जे हुते दुखित चित मै भए ॥

ਕਲਿਯੁਗ ਆਦਿ ਜੋ ਸਨ, (ਉਹ) ਮਨ ਵਿਚ ਬਹੁਤ ਦੁਖੀ ਹੋਏ।

ਨਲਹਿ ਭੀਮਜਾ ਬਰੀ ਅਧਿਕ ਸੁਖ ਪਾਇ ਕੈ ॥

नलहि भीमजा बरी अधिक सुख पाइ कै ॥

ਨਲ ਨੇ ਭੀਮਸੈਨ ਦੀ ਪੁੱਤਰੀ ਨਾਲ ਬਹੁਤ ਸੁਖ ਮਨਾ ਕੇ

ਹੋ ਭਾਤਿ ਭਾਤਿ ਬਾਦਿਤ੍ਰ ਅਨੇਕ ਬਜਾਇ ਕੈ ॥੨੧॥

हो भाति भाति बादित्र अनेक बजाइ कै ॥२१॥

ਅਤੇ ਅਨੇਕ ਤਰ੍ਹਾ ਦੇ ਵਾਜੇ ਵਜਾ ਕੇ (ਵਿਧੀ ਪੂਰਵਕ) ਵਿਆਹ ਕਰ ਲਿਆ ॥੨੧॥

ਧਰਿ ਪੁਹਕਰਿ ਕੋ ਰੂਪ ਤਹਾ ਕਲਿਜੁਗ ਗਯੋ ॥

धरि पुहकरि को रूप तहा कलिजुग गयो ॥

ਕਲਿਯੁਗ (ਨਲ ਦੇ ਭਰਾ) ਪੁਹਕਰਿ (ਪੁਸ਼ਕਰ) ਦਾ ਰੂਪ ਧਾਰ ਕੇ ਉਥੇ ਗਿਆ

ਜਬ ਤਾ ਕੌ ਨਲ ਬ੍ਯਾਹਿ ਸਦਨ ਲ੍ਯਾਵਤ ਭਯੋ ॥

जब ता कौ नल ब्याहि सदन ल्यावत भयो ॥

ਜਦੋਂ ਨਾਲ ਦਮਵੰਤੀ ਨੂੰ ਵਿਆਹ ਕੇ ਘਰ ਲਿਆਇਆ।

ਖੇਲਿ ਜੂਪ ਬਹੁ ਭਾਤਿਨ ਤਾਹਿ ਹਰਾਇਯੋ ॥

खेलि जूप बहु भातिन ताहि हराइयो ॥

ਕਈ ਪ੍ਰਕਾਰ ਨਾਲ ਜੂਆ ('ਜੂਪ') ਖੇਡ ਕੇ ਨਲ ਨੂੰ ਹਰਾ ਦਿੱਤਾ

ਹੋ ਰਾਜ ਪਾਟ ਨਲ ਬਨ ਕੌ ਜੀਤਿ ਪਠਾਇਯੋ ॥੨੨॥

हो राज पाट नल बन कौ जीति पठाइयो ॥२२॥

ਅਤੇ ਸਾਰਾ ਰਾਜ ਅਤੇ ਠਾਠ-ਬਾਠ ਜਿਤ ਕੇ ਨਲ ਨੂੰ ਬਨ ਵਿਚ ਭੇਜ ਦਿੱਤਾ ॥੨੨॥

ਰਾਜ ਪਾਟ ਨਲ ਜਬ ਇਹ ਭਾਤਿ ਹਰਾਇਯੋ ॥

राज पाट नल जब इह भाति हराइयो ॥

ਜਦ ਨਲ ਰਾਜ-ਸਾਜ ਇਸ ਤਰ੍ਹਾ ਹਾਰ ਗਿਆ,

ਬਨ ਮੈ ਅਤਿ ਦੁਖੁ ਪਾਇ ਅਜੁਧਿਆ ਆਇਯੋ ॥

बन मै अति दुखु पाइ अजुधिआ आइयो ॥

ਤਾ ਬਨ ਵਿਚ ਬਹੁਤ ਦੁਖ ਪ੍ਰਾਪਤ ਕਰ ਕੇ ਅਯੁਧਿਆ ਆ ਗਿਆ।

ਬਿਛਰੇ ਪਤਿ ਕੇ ਭੀਮਸੁਤਾ ਬਿਰਹਿਨ ਭਈ ॥

बिछरे पति के भीमसुता बिरहिन भई ॥

ਪਤੀ ਦੇ ਵਿਛੜਨ ਕਰ ਕੇ ਦਮਵੰਤੀ ਵਿਯੋਗਨ ਹੋ ਗਈ

ਜੋ ਜਿਹ ਮਾਰਗ ਗੇ ਨਾਥ ਤਿਸੀ ਮਾਰਗ ਗਈ ॥੨੩॥

जो जिह मारग गे नाथ तिसी मारग गई ॥२३॥

ਅਤੇ ਜਿਸ ਰਾਹ ਉਤੇ ਪਤੀ ਗਿਆ, ਉਸੇ ਰਸਤੇ ਉਤੇ ਪੈ ਗਈ ॥੨੩॥

ਭੀਮ ਸੁਤਾ ਬਿਨ ਨਾਥ ਅਧਿਕ ਦੁਖ ਪਾਇਯੋ ॥

भीम सुता बिन नाथ अधिक दुख पाइयो ॥

ਦਮਵੰਤੀ ਨੇ ਵੀ ਪਤੀ ਤੋਂ ਬਿਨਾ ਬਹੁਤ ਅਧਿਕ ਦੁਖ ਪਾਇਆ।

ਕਹ ਲਗਿ ਕਰੌ ਬਖ੍ਯਾਨ ਨ ਜਾਤ ਬਤਾਇਯੋ ॥

कह लगि करौ बख्यान न जात बताइयो ॥

(ਉਸ ਦੁਖ ਦਾ) ਕਿਥੋਂ ਤਕ ਵਰਣਨ ਕਰਾ, ਵਰਣਨ ਨਹੀਂ ਕੀਤਾ ਜਾ ਸਕਦਾ।

ਨਲ ਰਾਜ ਕੇ ਬਿਰਹਿ ਬਾਲ ਬਿਰਹਿਨਿ ਭਈ ॥

नल राज के बिरहि बाल बिरहिनि भई ॥

ਨਲ ਰਾਜੇ ਦੇ ਬਿਰਹੋਂ ਵਿਚ ਵਿਯੋਗਣ ਹੋਈ

ਹੋ ਸਹਰਿ ਚੰਦੇਰੀ ਮਾਝ ਵਹੈ ਆਵਤ ਭਈ ॥੨੪॥

हो सहरि चंदेरी माझ वहै आवत भई ॥२४॥

ਉਹ ਇਸਤਰੀ ਚੰਦੇਰੀ ਨਗਰ ਵਿਚ ਆ ਗਈ ॥੨੪॥

ਭੀਮਸੈਨ ਤਿਨ ਹਿਤ ਜਨ ਬਹੁ ਪਠਵਤ ਭਏ ॥

भीमसैन तिन हित जन बहु पठवत भए ॥

ਭੀਮਸੈਨ ਨੇ ਉਸ (ਨੂੰ ਲਭਣ) ਲਈ ਬਹੁਤ ਬੰਦੇ ਭੇਜੇ।

ਦਮਵੰਤੀ ਕਹ ਖੋਜਿ ਬਹੁਰਿ ਗ੍ਰਿਹ ਲੈ ਗਏ ॥

दमवंती कह खोजि बहुरि गृह लै गए ॥

(ਉਹ) ਦਮਵੰਤੀ ਨੂੰ ਲਭ ਕੇ ਫਿਰ ਘਰ ਲੈ ਗਏ।

ਵਹੈ ਜੁ ਇਹ ਲੈ ਗਯੋ ਦਿਜ ਬਹੁਰਿ ਪਠਾਇਯੋ ॥

वहै जु इह लै गयो दिज बहुरि पठाइयो ॥

ਜੋ (ਦਮਵੰਤੀ ਨੂੰ) ਲਭ ਲਿਆਏ ਸਨ ਉਨ੍ਹਾ ਬ੍ਰਾਹਮਣਾ ਨੂੰ ਫਿਰ (ਨਲ ਨੂੰ ਲਭਣ ਲਈ) ਭੇਜਿਆ

ਹੋ ਖੋਜਤ ਖੋਜਤ ਦੇਸ ਅਜੁਧ੍ਯਾ ਆਇਯੋ ॥੨੫॥

हो खोजत खोजत देस अजुध्या आइयो ॥२५॥

ਅਤੇ ਉਹ ਖੋਜਦੇ ਖੋਜਦੇ ਆਯੁਧਿਆ ਆ ਪਹੁੰਚੇ ॥੨੫॥

ਹੇਰਿ ਹੇਰਿ ਬਹੁ ਲੋਗ ਸੁ ਯਾਹਿ ਨਿਹਾਰਿਯੋ ॥

हेरि हेरि बहु लोग सु याहि निहारियो ॥

ਬਹੁਤ ਸਾਰੇ ਲੋਕਾ ਨੂੰ ਵੇਖ ਵੇਖ ਕੇ ਫਿਰ ਉਸ (ਨਲ) ਨੂੰ ਤਕਿਆ

ਦਮਵੰਤੀ ਕੋ ਮੁਖ ਤੇ ਨਾਮ ਉਚਾਰਿਯੋ ॥

दमवंती को मुख ते नाम उचारियो ॥

ਅਤੇ ਦਮਵੰਤੀ ਦਾ ਨਾ ਮੂੰਹੋਂ ਉਚਾਰਿਆ।

ਕੁਸਲ ਤਾਹਿ ਇਹ ਪੂਛਿਯੋ ਨੈਨਨ ਨੀਰ ਭਰਿ ॥

कुसल ताहि इह पूछियो नैनन नीर भरि ॥

ਉਸ ਨੇ ਅੱਖਾ ਵਿਚ ਜਲ ਭਰ ਕੇ ਉਸ (ਦਮਵੰਤੀ) ਦੀ ਸੁਖ ਸਾਦ ਪੁਛੀ।

ਹੋ ਤਬ ਦਿਜ ਗਯੋ ਪਛਾਨਿ ਇਹੈ ਨਲ ਨ੍ਰਿਪਤਿ ਬਰ ॥੨੬॥

हो तब दिज गयो पछानि इहै नल नृपति बर ॥२६॥
ਤਦ ਬ੍ਰਾਹਮਣ ਪਛਾਣ ਗਏ ਕਿ ਇਹੀ ਨਲ ਰਾਜਾ ਹੈ ॥੨੬॥

ਜਾਇ ਤਿਨੈ ਸੁਧਿ ਦਈ ਨ੍ਰਿਪਤਿ ਨਲ ਪਾਇਯੋ ॥
जाइ तिनै सुधि दई नृपति नल पाइयो ॥
ਜਦ ਉਨ੍ਹਾ ਨੇ ਜਾ ਕੇ ਸੂਚਨਾ ਦਿੱਤੀ ਕਿ ਨਲ ਰਾਜਾ ਮਿਲ ਗਿਆ ਹੈ,

ਤਬ ਦਮਵੰਤੀ ਬਹੁਰਿ ਸੁਯੰਬ੍ਰ ਬਨਾਇਯੋ ॥
तब दमवंती बहुरि सुयंब्र बनाइयो ॥
ਤਦ ਦਮਵੰਤੀ ਨੇ ਦੋਬਾਰਾ ਸੁਅੰਬਰ ਦੀ ਵਿਵਸਥਾ ਕੀਤੀ।

ਸੁਨਿ ਰਾਜਾ ਏ ਬੈਨ ਸਕਲ ਚਲਿ ਤਹ ਗਏ ॥
सुनि राजा ए बैन सकल चलि तह गए ॥
ਰਾਜਾ (ਭੀਮਸੈਨ) ਦੇ ਬੋਲ ਸੁਣ ਕੇ ਸਾਰੇ (ਰਾਜੇ) ਚਲ ਕੇ ਉਥੇ ਗਏ।

ਹੋ ਰਥ ਪੈ ਚੜਿ ਨਲ ਰਾਜ ਤਹਾ ਆਵਤ ਭਏ ॥੨੭॥
हो रथ पै चड़ि नल राज तहा आवत भए ॥२७॥
ਨਲ ਰਾਜਾ ਵੀ ਰਥ ਉਤੇ ਚੜ੍ਹ ਕੇ ਉਥੇ ਆ ਗਿਆ ॥੨੭॥

ਦੋਹਰਾ ॥
दोहरा ॥
ਦੋਹਰਾ:

ਨ੍ਰਿਪ ਨਲ ਕੌ ਰਥ ਪੈ ਚੜੇ ਸਭ ਜਨ ਗਏ ਪਛਾਨਿ ॥
नृप नल कौ रथ पै चड़े सभ जन गए पछानि ॥
ਨਲ ਰਾਜੇ ਨੂੰ ਰਥ ਉਤੇ ਚੜ੍ਹੇ ਹੋਇਆਂ (ਵੇਖ ਕੇ) ਸਭ ਲੋਕ ਪਛਾਣ ਗਏ।

ਦਮਵੰਤੀ ਪੁਨਿ ਤਿਹ ਬਰਿਯੋ ਇਹ ਚਰਿਤ੍ਰ ਕਹ ਠਾਨਿ ॥੨੮॥
दमवंती पुनि तिह बरियो इह चरित्र कह ठानि ॥२८॥

ਦਮਵੰਤੀ ਨੇ ਇਹ ਚਰਿਤ੍ਰ ਕਰ ਕੇ ਉਸ ਨੂੰ ਫਿਰ ਵਿਆਹ ਲਿਆ ॥੨੮॥

ਚੌਪਈ ॥

चौपई ॥

ਚੌਪਈ:

ਲੈ ਤਾ ਕੋ ਰਾਜਾ ਘਰ ਆਏ ॥

लै ता को राजा घर आए ॥

ਦਮਵੰਤੀ ਨੂੰ ਲੈ ਕੇ ਰਾਜਾ ਨਲ ਘਰ ਆਇਆ

ਖੇਲਿ ਜੂਪ ਪੁਨਿ ਸਤ੍ਰੁ ਹਰਾਏ ॥

खेलि जूप पुनि सत्रु हराए ॥

ਅਤੇ ਫਿਰ ਜੂਆ ਖੇਡ ਕੇ ਵੈਰੀਆਂ ਨੂੰ ਹਰਾਇਆ।

ਜੀਤਿ ਰਾਜ ਆਪਨੌ ਪੁਨਿ ਲੀਨੋ ॥

जीति राज आपनौ पुनि लीनो ॥

(ਉਸ ਨੇ) ਦੋਬਾਰਾ ਆਪਣਾ ਰਾਜ ਜਿਤ ਲਿਆ।

ਭਾਤਿ ਭਾਤਿ ਦੁਹੂੰਅਨ ਸੁਖ ਕੀਨੋ ॥੨੯॥

भाति भाति दुहूँअन सुख कीनो ॥२९॥

ਦੋਹਾ ਨੇ ਭਾਤ ਭਾਤ ਦਾ ਸੁਖ ਪ੍ਰਾਪਤ ਕੀਤਾ ॥੨੯॥

ਦੋਹਰਾ ॥

दोहरा ॥

ਦੋਹਰਾ:

ਮੈ ਜੁ ਕਥਾ ਸੰਛੇਪਤੇ ਯਾ ਕੀ ਕਹੀ ਬਨਾਇ ॥

मै जु कथा संछेपते या की कही बनाइ ॥

ਮੈਂ ਉਸ ਦੀ ਇਹ ਕਥਾ ਸੰਖੇਪ ਨਾਲ ਬਣਾ ਕੇ ਕਹੀ ਹੈ।

ਯਾ ਤੇ ਕਿਯ ਬਿਸਥਾਰ ਨਹਿ ਮਤਿ ਪੁਸਤਕ ਬਢ ਜਾਇ ॥੩੦॥

या ते किय बिसथार नहि मति पुसतक बढ जाइ ॥३०॥

ਇਸ ਲਈ ਵਿਸਤਾਰ ਨਹੀਂ ਕੀਤਾ ਮਤਾ ਪੁਸਤਕ ਵਧ ਜਾਏ ॥੩੦॥

ਦਮਵੰਤੀ ਇਹ ਚਰਿਤ ਸੋ ਪੁਨਿ ਪਤਿ ਬਰਿਯੋ ਬਨਾਇ ॥

दमवंती इह चरित सो पुनि पति बरियो बनाइ ॥

ਦਮਵੰਤੀ ਨੇ ਇਹ ਚਰਿਤ੍ਰ ਕਰ ਕੇ ਫਿਰ (ਰਾਜਾ ਨਲ ਨਾਲ) ਵਿਆਹ ਕਰ ਲਿਆ।

ਸਭ ਤੇ ਜਗ ਜੂਆ ਬੁਰੋ ਕੋਊ ਨ ਖੇਲਹੁ ਰਾਇ ॥੩੧॥

सभ ते जग जूआ बुरो कोऊ न खेलहु राइ ॥३१॥

ਜਗਤ ਵਿਚ ਸਭ ਤੋਂ ਮਾੜਾ ਜੂਆ ਹੈ, ਕੋਈ ਵੀ ਰਾਜਾ ਇਸ ਨੂੰ ਨਾ ਖੇਡੇ ॥੩੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਾਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੫੭॥੩੧੨੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ सतावनो चरित्र समापतम सतु सुभम सतु ॥१५७॥३१२९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੫੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੫੭॥੩੧੨੯॥ ਚਲਦਾ॥

ਚੌਪਈ ॥

चौपई ॥

ਚੌਪਈ:

ਚੌੜ ਭਰਥ ਸੰਨ੍ਯਾਸੀ ਰਹੈ ॥

चौड़ भरथ संन्यासी रहै ॥

ਚੌੜ ਭਰਤ ਨਾ ਦਾ ਇਕ ਸੰਨਿਆਸੀ ਰਹਿੰਦਾ ਸੀ।

ਰੰਡੀਗਿਰ ਦੁਤਿਯੈ ਜਗ ਕਹੈ ॥

रंडीगिर दुतियै जग कहै ॥

ਦੂਜੇ ਨੂੰ ਲੋਕੀਂ ਰੰਡੀਗਿਰ ਕਹਿੰਦੇ ਸਨ।

ਬਾਲਕ ਰਾਮ ਏਕ ਬੈਰਾਗੀ ॥

बालक राम एक बैरागी ॥

ਇਕ ਬਾਲਕ ਰਾਮ ਨਾ ਦਾ ਬੈਰਾਗੀ ਸੀ।

ਤਿਨ ਸੌ ਰਹੈ ਸਪਰਧਾ ਲਾਗੀ ॥੧॥

तिन सौ रहै सपरधा लागी ॥१॥

ਉਨ੍ਹਾ ਪ੍ਰਤਿ ਉਸ ਦੀ ਖ਼ਾਰਬਾਜ਼ੀ ਸੀ ॥੧॥

ਏਕ ਦਿਵਸ ਤਿਨ ਪਰੀ ਲਰਾਈ ॥

एक दिवस तिन परी लराई ॥

ਇਕ ਦਿਨ ਉਨ੍ਹਾ ਵਿਚ ਲੜਾਈ ਹੋ ਗਈ

ਕੁਤਕਨ ਸੇਤੀ ਮਾਰਿ ਮਚਾਈ ॥

कुतकन सेती मारि मचाई ॥

ਅਤੇ ਡੰਡਿਆਂ ਨਾਲ ਖ਼ੂਬ ਮਾਰ ਮਚੀ।

ਕੰਠੀ ਕਹੂੰ ਜਟਨ ਕੇ ਜੂਟੇ ॥

कंठी कहूँ जटन के जूटे ॥

ਕਿਤੇ ਕੰਠੀਆਂ ਅਤੇ ਕਿਤੇ ਜਟਾਵਾ ਦੇ ਜੁੜੇ (ਖੁਲ੍ਹ ਗਏ)

ਖਪਰ ਸੌ ਖਪਰ ਬਹੁ ਫੂਟੇ ॥੨॥

खपर सौ खपर बहु फूटे ॥२॥

ਅਤੇ ਖਪਰਾ ਉਤੇ ਖਪਰ (ਵਜ ਕੇ) ਬਹੁਤ ਅਧਿਕ ਟੁੱਟੇ ॥੨॥

ਗਿਰਿ ਗਿਰਿ ਕਹੂੰ ਟੋਪਿਯੈ ਪਰੀ ॥

गिरि गिरि कहूँ टोपियै परी ॥

ਕਿਤੇ ਟੋਪੀਆਂ ਡਿਗ ਡਿਗ ਕੇ ਪਈਆਂ

ਢੇਰ ਜਟਨ ਹ੍ਵੈ ਗਏ ਉਪਰੀ ॥

ਢੇਰ ਜਟਨ ਹ੍ਵੈ ਗਏ ਉਪਰੀ ॥

ਅਤੇ ਕਿਤੇ ਜਟਾਵਾ ਦੇ ਉੱਚੇ ਢੇਰ ਲਗ ਗਏ।

ਲਾਤ ਮੁਸਟ ਕੇ ਕਰੈ ਪ੍ਰਹਾਰਾ ॥

लात मुसट के करै प्रहारा ॥

(ਉਹ ਇਕ ਦੂਜੇ ਉਤੇ) ਲੱਤਾ ਅਤੇ ਮੁਕਿਆਂ ਦਾ ਪ੍ਰਹਾਰ ਕਰਦੇ ਸਨ,

ਜਨ ਕਰਿ ਚੋਟ ਪਰੈ ਘਰਿਯਾਰਾ ॥੩॥

जन करि चोट परै घरियारा ॥३॥

ਮਾਨੋ ਘੜੀਆਲ ਉਤੇ ਸਟਾ ਪੈਂਦੀਆਂ ਹੋਣ ॥੩॥

ਦੋਹਰਾ ॥

दोहरा ॥

ਦੋਹਰਾ:

ਸਭ ਕਾਪੈ ਕੁਤਕਾ ਬਜੈ ਪਨਹੀ ਬਹੈ ਅਨੇਕ ॥

सभ कापै कुतका बजै पनही बहै अनेक ॥

ਸੋਟੇ ਵਜਣ ਤੇ ਸਭ ਕੰਬ ਰਹੇ ਸਨ ਅਤੇ ਅਨੇਕ ਜੁਤੀਆਂ ਵਗਾਈਆਂ ਜਾ ਰਹੀਆਂ ਸਨ।

ਸਭ ਹੀ ਕੇ ਫੂਟੇ ਬਦਨ ਸਾਬਤ ਰਹਿਯੋ ਨ ਏਕ ॥੪॥

सभ ही के फूटे बदन साबत रहियो न एक ॥४॥

ਸਭ ਦੇ ਮੁਖ ('ਬਦਨ') ਫੁਟ ਗਏ ਸਨ, ਕੋਈ ਇਕ ਵੀ ਸਾਬਤ ਨਹੀਂ ਰਿਹਾ ਸੀ ॥੪॥

ਚੌਪਈ ॥

चौपई ॥

ਚੌਪਈ:

ਕੰਠਨ ਕੀ ਕੰਠੀ ਬਹੁ ਟੂਟੀ ॥

कंठन की कंठी बहु टूटी ॥

ਗਲਿਆਂ ਦੀਆਂ ਬਹੁਤ ਕੰਠੀਆਂ ਟੁਟ ਗਈਆਂ।

ਮਾਰੀ ਜਟਾ ਲਾਠਿਯਨ ਛੂਟੀ ॥
मारी जटा लाठियन छूटी ॥
ਲਾਠੀਆਂ ਦੇ ਮਾਰਨ ਨਾਲ ਜਟਾਵਾ ਖੁਲ੍ਹ ਗਈਆਂ।

ਕਿਸੀ ਨਖਨ ਕੇ ਘਾਇ ਬਿਰਾਜੈਂ ॥
किसी नखन के घाइ बिराजैं ॥
ਕਿਸੇ (ਦੇ ਮੁਖ ਉਤੇ) ਨਹੁੰ ਦਾ ਜ਼ਖ਼ਮ ਲਗਿਆ ਹੋਇਆ ਸੀ,

ਜਨੁ ਕਰਿ ਚੜੇ ਚੰਦ੍ਰਮਾ ਰਾਜੈਂ ॥੫॥
जनु करि चड़े चंद्रमा राजैं ॥५॥
ਮਾਨੋ ਚੰਦ੍ਰਮਾ ਚੜ੍ਹਿਆ ਹੋਇਆ ਹੋਵੇ ॥੫॥

ਕੇਸ ਅਕੇਸ ਹੋਤ ਕਹੀ ਭਏ ॥
केस अकेस होत कही भए ॥
ਕਈ ਕੇਸਾ (ਜਟਾਵਾ) ਵਾਲੇ ਬਿਨਾ ਕੇਸਾ ਦੇ ਹੋ ਗਏ।

ਕਿਤੇ ਹਨੇ ਨਸਿ ਕਿਨ ਮਰ ਗਏ ॥
किते हने नसि किन मर गए ॥
ਕਿਤਨੇ ਮਾਰੇ ਗਏ, ਕਿਤਨੇ ਨਸ ਗਏ (ਅਤੇ ਕਿਤਨੇ) ਮਰ ਗਏ।

ਕਾਟਿ ਕਾਟਿ ਦਾਤਨ ਕੋਊ ਖਾਹੀ ॥
काटि काटि दातन कोऊ खाही ॥
ਕਈ ਦੰਦਾ ਨਾਲ ਇਕ ਦੂਜੇ ਨੂੰ ਕਟ ਕੇ ਖਾਦੇ।

ਐਸੋ ਕਹੂੰ ਜੁਧ ਭਯੋ ਨਾਹੀ ॥੬॥
ऐसो कहूँ जुध भयो नाही ॥६॥
ਇਸ ਤਰ੍ਹਾ ਦਾ ਯੁੱਧ ਅਗੇ ਕਦੇ ਨਹੀਂ ਹੋਇਆ ॥੬॥

ਐਸੀ ਮਾਰਿ ਜੂਤਿਯਨ ਪਰੀ ॥

ऐसी मारि जूतियन परी ॥

ਜੁਤੀਆਂ ਦੀ ਅਜਿਹੀ ਮਾਰ ਪਈ

ਜਟਾ ਨ ਕਿਸਹੂੰ ਸੀਸ ਉਬਰੀ ॥

जटा न किसहूँ सीस उबरी ॥

ਕਿ ਕਿਸੇ ਦੇ ਸਿਰ ਉਤੇ ਜਟਾ ਨਾ ਰਹੀ।

ਕਿਸੂ ਕੰਠ ਕੰਠੀ ਨਹਿ ਰਹੀ ॥

किसू कंठ कंठी नहि रही ॥

ਕਿਸੇ ਦੇ ਗਲੇ ਵਿਚ ਕੰਠੀ ਨਾ ਰਹੀ।

ਬਾਲਕ ਰਾਮ ਪਨ੍ਹੀ ਤਬ ਗਹੀ ॥੭॥

बालक राम पन्ही तब गही ॥७॥

ਤਦ ਬਾਲਕ ਰਾਮ ਨੇ ਹੱਥ ਵਿਚ ਜੁਤੀ ਪਕੜ ਲਈ ॥੭॥

ਏਕ ਸੰਨ੍ਯਾਸੀ ਕੇ ਸਿਰ ਝਾਰੀ ॥

एक संन्यासी के सिर झारी ॥

(ਉਸ ਨੇ) ਇਕ ਸੰਨਿਆਸੀ ਦੇ ਸਿਰ ਵਿਚ ਜੁਤੀ ਮਾਰੀ

ਦੂਜੇ ਕੇ ਮੁਖ ਊਪਰ ਮਾਰੀ ॥

दूजे के मुख ऊपर मारी ॥

ਅਤੇ ਦੂਜੇ (ਸੰਨਿਆਸੀ) ਦੇ ਮੂੰਹ ਉਤੇ ਮਾਰੀ।

ਸ੍ਰੋਨਤ ਬਹਿਯੋ ਬਦਨ ਜਬ ਫੂਟਿਯੋ ॥

स्रौनत बहियो बदन जब फूटियो ॥

ਜਦ ਮੂੰਹ ਫੁਟਿਆ ਤਾ ਲਹੂ ਵਗਿਆ,

ਸਾਵਨ ਜਾਨ ਪਨਾਰੋ ਛੂਟਿਯੋ ॥੮॥

सावन जान पनारो छूटियो ॥८॥

ਮਾਨੋ ਸਾਵਣ (ਮਹੀਨੇ) ਵਿਚ ਪਰਨਾਲਾ ਵਗਿਆ ਹੋਵੇ ॥੮॥

ਤਬ ਸਭ ਹੀ ਸੰਨਯਾਸੀ ਧਾਏ ॥

तब सभ ही संन्यासी धाए ॥

ਤਦ ਸਾਰੇ ਸੰਨਿਆਸੀ ਧਾ ਕੇ ਪੈ ਗਏ

ਗਹਿ ਗਹਿ ਹਾਥ ਜੂਤਿਯੈ ਆਏ ॥

गहि गहि हाथ जूतियै आए ॥

ਅਤੇ ਹੱਥਾ ਵਿਚ ਜੁਤੀਆਂ ਫੜ ਫੜ ਕੇ ਆ ਗਏ।

ਚੌੜ ਭਰਥ ਰੰਡੀਗਿਰ ਦੌਰੇ ॥

चौड़ भरथ रंडीगिर दौरे ॥

ਚੌੜ ਭਰਥ ਅਤੇ ਰੰਡੀਗਿਰ ਵੀ ਦੌੜੇ

ਲੈ ਲੈ ਢੋਵ ਚੇਲਕਾ ਔਰੇ ॥੯॥

लै लै ढोव चेलका औरे ॥९॥

ਅਤੇ ਬਹੁਤ ਸਾਰੇ ਚੇਲੇ ਇਕੱਠੇ ਕਰ ਲਿਆਏ ॥੯॥

ਬਾਲਕ ਰਾਮ ਘੇਰਿ ਕੈ ਲਿਯੋ ॥

बालक राम घेरि कै लियो ॥

(ਉਨ੍ਹਹਾ ਨੇ) ਬਾਲਕ ਰਾਮ ਨੂੰ ਘੇਰ ਲਿਆ

ਜੂਤਨ ਸਾਥ ਦਿਵਾਨੋ ਕਿਯੋ ॥

जूतन साथ दिवानो कियो ॥

ਅਤੇ ਜੁਤੀਆਂ ਮਾਰ ਮਾਰ ਕੇ ਹੋਸ਼ ਭੁਲਾ ਦਿੱਤੀ।

ਘੂਮਿ ਭੂਮਿ ਕੇ ਊਪਰ ਛਰਿਯੋ ॥

ਘੂਮਿ ਭੂਮਿ ਕੇ ਊਪਰ ਛਰਿਯੋ ॥

(ਉਹ) ਭਵਾਟਣੀਆਂ ਖਾ ਖਾ ਕੇ ਧਰਤੀ ਉਤੇ ਡਿਗਿਆ।

ਜਨੁ ਕਰਿ ਬੀਜੁ ਮੁਨਾਰਾ ਪਰਿਯੋ ॥੧੦॥

जनु करि बीजु मुनारा परियो ॥१०॥

ਮਾਨੋ ਬਿਜਲੀ ਦੇ ਪਿਆਂ ਮੁਨਾਰਾ ਡਿਗਿਆ ਹੋਵੇ ॥੧੦॥

ਦੋਹਰਾ ॥

दोहरा ॥

ਦੋਹਰਾ:

ਸਭ ਮੁੰਡਿਯਾ ਕ੍ਰੁਧਿਤ ਭਏ ਭਾਜਤ ਭਯੋ ਨ ਏਕ ॥

सभ मुँडिया क्रुधित भए भाजत भयो न एक ॥

ਸਾਰੇ ਬੈਰਾਗੀ ਗੁੱਸੇ ਵਿਚ ਆ ਗਏ ਅਤੇ ਇਕ ਵੀ ਨਾ ਭਜਿਆ।

ਚੌੜ ਭਰਥ ਗਿਰ ਰਾਡ ਪੈ ਕੁਤਕਾ ਹਨੇ ਅਨੇਕ ॥੧੧॥

चौड़ भरथ गिर राड पै कुतका हने अनेक ॥११॥

(ਉਨ੍ਹਾ ਨੇ) ਚੌੜ ਭਰਥ ਅਤੇ ਰੰਡੀਗਿਰ ਉਤੇ ਬਹੁਤ ਡੰਡੇ ਮਾਰੇ ॥੧੧॥

ਸੰਨਜਾਸੀ ਕੋਪਿਤ ਭਏ ਲਗੇ ਮੁਤਹਰੀ ਘਾਇ ॥

संन्यासी कोपित भए लगे मुतहरी घाइ ॥

ਸੋਟਿਆਂ ਦੇ ਜ਼ਖ਼ਮ ਖਾ ਕੇ ਸੰਨਿਆਸੀ ਕ੍ਰੋਧ ਵਿਚ ਆ ਗਏ

ਲਾਤ ਮੁਸਟ ਜੁਤਿਨ ਭਏ ਮੁੰਡਿਯਾ ਦਏ ਗਿਰਾਇ ॥੧੨॥

लात मुसट जूतिन भए मुँडिया दए गिराइ ॥१२॥

ਅਤੇ ਜੁਤੀਆਂ, ਮੁਕਿਆਂ ਅਤੇ ਲੱਤਾ ਨਾਲ ਬੈਰਾਗੀਆਂ ਨੂੰ ਧਰਤੀ ਤੇ ਲੰਬਾ ਪਾ ਦਿੱਤਾ ॥੧੨॥

ਅੜਿਲ ॥

अड़िल ॥

ਅੜਿਲ:

ਪਕਰਿ ਮੁਤਹਰੀ ਪੁਨਿ ਸਕੋਪ ਮੁੰਡਿਯਾ ਭਏ ॥

पकरि मुतहरी पुनि सकोप मुँडिया भए ॥

ਸੋਟੇ ਪਕੜ ਕੇ ਫਿਰ ਬੈਰਾਗੀ ਰੋਹ ਵਿਚ ਆ ਗਏ

ਫਰੂਆ ਲਾਠੀ ਸਭੇ ਲਏ ਉਦਿਤ ਭਏ ॥

फरूआ लाठी सभे लए उदित भए ॥

ਅਤੇ ਸਾਰੇ ਫਾਹੁੜੇ ਤੇ ਡਾਗਾ ਲੈ ਕੇ ਉਠ ਖੜੋਤੇ।

ਕਾਟਿ ਕਾਟਿ ਕੈ ਅੰਗ ਸੰਨਯਾਸਿਨ ਖਾਵਹੀ ॥

काटि काटि कै अंग संन्यासिन खावही ॥

ਉਹ ਸੰਨਿਆਸੀਆਂ ਦੇ ਅੰਗ ਵਢ ਵਢ ਕੇ ਖਾਣ ਲਗੇ

ਹੋ ਦਸ ਨਾਮਨ ਕੋ ਲੈ ਲੈ ਨਾਮ ਗਿਰਾਵਹੀ ॥੧੩॥

हो दस नामन को लै लै नाम गिरावही ॥१३॥

ਅਤੇ ਦਸ ਨਾਮੀ (ਸੰਪ੍ਰਦਾਵਾ) ਦੇ ਨਾ ਲੈ ਲੈ ਕੇ ਡਿਗਾਉਣ ਲਗੇ ॥੧੩॥

ਤਬ ਸੰਨਯਾਸੀ ਧਾਇ ਧਾਇ ਤਿਨ ਕਾਟਹੀ ॥

तब संन्यासी धाइ धाइ तिन काटही ॥

ਤਦ ਸੰਨਿਆਸੀ ਵੀ ਭਜ ਭਜ ਉਨ੍ਹਾ ਨੂੰ (ਦੰਦਾ ਨਾਲ) ਕਟਦੇ ਸਨ।

ਤੋਰਿ ਤੋਰਿ ਕੰਠਿਨ ਤੇ ਕੰਠੀ ਸਾਟਹੀ ॥

तोरि तोरि कंठिन ते कंठी साटही ॥

ਗਲਿਆਂ ਵਿਚੋਂ ਕੰਠੀਆਂ ਤੋੜ ਤੋੜ ਕੇ ਸੁਟਦੇ ਸਨ।

ਐਚ ਐਚ ਟਾਗਨ ਤੇ ਗਹ ਗਹ ਡਾਰਹੀ ॥

ऐच ऐच टागन ते गह गह डारही ॥

ਟੰਗਾ ਤੋਂ ਖਿਚ ਖਿਚ ਕੇ ਉਨ੍ਹਾ ਨੂੰ ਡਿਗਾਉਂਦੇ ਸਨ

ਦੋ ਦੁਹੂੰ ਹਾਥ ਭੇ ਖੈਂਚਿ ਮੁਤਹਰੀ ਮਾਰਹੀ ॥੧੪॥

दो दुहूँ हाथ भे खैंचि मुतहरी मारही ॥१४॥

ਅਤੇ ਦੋਹਾ ਹੱਥਾ ਨਾਲ ਖਿਚ ਕੇ ਮੁਗਦਰ ਮਾਰਦੇ ਸਨ ॥੧੪॥

ਮੁੰਡਿਯਾ ਤਾਬ੍ਰ ਕਲਾ ਪੈ ਆਏ ॥

मुँडिया ताब्र कला पै आए ॥

ਤਦ ਬੈਰਾਗੀ (ਰਾਣੀ) ਤਾਬ੍ਰ ਕਲਾ ਕੋਲ ਆਏ

ਹਮ ਸਭ ਸੰਨ੍ਯਾਸੀਨ ਦੁਖਾਏ ॥

हम सभ संन्यासीन दुखाए ॥

(ਅਤੇ ਕਹਿਣ ਲਗੇ ਕਿ) ਸਾਨੂੰ ਸੰਨਿਆਸੀਆਂ ਨੇ ਬਹੁਤ ਦੁਖੀ ਕੀਤਾ ਹੈ।

ਜਬ ਰਾਨੀ ਐਸੇ ਸੁਨ ਲਈ ॥

जब रानी ऐसे सुन लई ॥

ਜਦ ਰਾਣੀ ਨੇ ਇਸ ਤਰ੍ਹਾ ਸੁਣਿਆ

ਦਤਾਤ੍ਰੈਨ ਬੁਲਾਵਤ ਭਈ ॥੧੫॥

दतात्रैन बुलावत भई ॥१५॥

ਤਾ ਦੱਤਾਤ੍ਰੇ ਨੂੰ ਬੁਲਾਇਆ ॥੧੫॥

ਸੰਨ੍ਯਾਸੀ ਦਤਾਤ੍ਰੈ ਮਾਨੈ ॥

संन्यासी दतात्रै मानै ॥

ਸੰਨਿਆਸੀ ਦੱਤਾਤ੍ਰੇ ਨੂੰ ਮੰਨਦੇ ਸਨ

ਰਾਮਾਨੰਦ ਬੈਰਾਗ ਪ੍ਰਮਾਨੈ ॥

रामानंद बैराग प्रमानै ॥

ਅਤੇ ਬੈਰਾਗੀ ਰਾਮਨੰਦ ਨੂੰ ਪੂਜਦੇ ਸਨ।

ਤੇ ਤੁਮ ਕਹੈ ਵਹੈ ਚਿਤ ਧਰਿਯਹੁ ॥

ते तुम कहै वहै चित धरियहु ॥

(ਰਾਣੀ ਨੇ ਉਨ੍ਹਾ ਨੂੰ ਕਿਹਾ) ਜੋ ਇਹ ਤੁਹਾਨੂੰ ਕਹਿਣ ਉਹੀ ਚਿਤ ਵਿਚ ਧਰੋ

ਮੇਰੀ ਕਹੀ ਚਿਤ ਮੈ ਕਰਿਯਹੁ ॥੧੬॥

मेरी कही चित मै करियहु ॥१६॥

ਅਤੇ ਮੇਰੀ ਕਹੀ ਹੋਈ ਗੱਲ ਨੂੰ ਚਿਤ ਵਿਚ ਧਾਰਨ ਕਰੋ ॥੧੬॥

ਏਕ ਦਿਵਸ ਹਮੇ ਗ੍ਰਿਹ ਸੋਵਹੁ ॥

एक दिवस हमे गृह सोवहु ॥

ਇਕ ਦਿਨ ਤੁਸੀਂ (ਦੋਵੇਂ) ਮੇਰੇ ਘਰ ਸੌਂ ਜਾਓ

ਸਗਰੀ ਨਿਸਾ ਜਾਗਤਹਿ ਖੋਵਹੁ ॥

सगरी निसा जागतहि खोवहु ॥

ਅਤੇ ਸਾਰੀ ਰਾਤ ਜਾਗ ਕੇ ਲੰਘਾਓ।

ਜੋ ਤੁਮ ਕਹੈ ਲਰੌ ਤੌ ਲਰਿਯਹੁ ॥

जो तुम कहै लरौ तौ लरियहु ॥

ਜੇ (ਉਹ ਧਾਰਮਿਕ ਆਗੂ) ਤੁਹਾਨੂੰ ਕਹਿਣ ਕਿ ਲੜੋ, ਤਾ ਲੜੋ,

ਨਾਤਰ ਬੈਰ ਭਾਵ ਨਹਿ ਕਰਿਯਹੁ ॥੧੭॥

नातर बैर भाव नहि करियहु ॥१७॥

ਨਹੀਂ ਤਾ ਵੈਰ ਭਾਵ ਨਾ ਕਰੋ ॥੧੭॥

ਜੁਦਾ ਜੁਦਾ ਘਰ ਦੋਊ ਸੁਵਾਏ ॥

जुदा जुदा घर दोऊ सुवाए ॥

ਦੋਹਾ ਨੂੰ ਵਖਰੀ ਵਖਰੀ ਥਾ ਤੇ ਸਵਾਇਆ

ਅਰਧ ਰਾਤ੍ਰਿ ਭੇ ਬੈਨ ਸੁਨਾਏ ॥

अरध रातृ भे बैन सुनाए ॥
ਅਤੇ ਅੱਧੀ ਰਾਤ ਨੂੰ ਗੱਲ ਕੀਤੀ।

ਦਤ ਰਾਮਾਨੰਦ ਕਹੈ ਸੁ ਕਰਿਯਹੁ ॥
दत रामानंद कहै सु करियहु ॥
ਦੱਤਾਤ੍ਰੇ ਅਤੇ ਰਾਮਾਨੰਦ ਜੋ ਕਹਿਣ ਉਹੀ ਕਰਨਾ

ਬਹੁਰੋ ਕੋਪ ਠਾਨਿ ਨਹਿ ਲਰਿਯਹੁ ॥੧੮॥
बहुरो कोप ठानि नहि लरियहु ॥१८॥
ਅਤੇ ਫਿਰ ਗੁੱਸੇ ਕਰ ਕੇ ਨਹੀਂ ਲੜਨਾ ॥੧੮॥

ਦੋਹਰਾ ॥
दोहरा ॥
ਦੋਹਰਾ:

ਛਲਿ ਛੈਲੀ ਇਹ ਬਿਧਿ ਗਈ ਐਸੋ ਚਰਿਤ ਸਵਾਰਿ ॥
छलि छैली इह बिधि गई ऐसो चरित सवारि ॥
ਅਜਿਹਾ ਚਰਿਤ੍ਰ ਕਰ ਕੇ ਇਸ ਤਰ੍ਹਾ ਇਸਤਰੀ (ਉਨ੍ਹਾ ਨੂੰ) ਛਲ ਗਈ।

ਸਿਮਰਿ ਗੁਰਨ ਕੇ ਬਚਨ ਦ੍ਵੈ ਬਹੁਰਿ ਨ ਕੀਨੀ ਰਾਰਿ ॥੧੯॥
सिमरि गुरन के बचन द्वै बहुरि न कीनी रारि ॥१९॥
ਦੋਹਾ ਨੇ ਆਪਣੇ ਗੁਰੂਆਂ ਦੇ ਬਚਨ ਯਾਦ ਕਰ ਕੇ ਫਿਰ ਲੜਾਈ ਨਹੀਂ ਕੀਤੀ ॥੧੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੫੮॥੩੧੪੮॥ਅਫਜੂੰ॥
इति स्री चरित्र पख्याने तृया चरित्रे मंत्री भूप संबादे इक सौ अठावनो चरित्र समापतम सतु सुभम सतु ॥१५८॥३१४८॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੫੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੫੮॥੩੧੪੮॥ ਚਲਦਾ॥

ਚੌਪਈ ॥
चौपई ॥

ਚੌਪਈ:

ਰਾਜ ਸਿੰਘ ਰਾਜਾ ਇਕ ਰਹਈ ॥

राज सिंघ राजा इक रहई ॥

ਇਕ ਰਾਜ ਸਿੰਘ ਨਾ ਦਾ ਰਾਜਾ ਰਹਿੰਦਾ ਸੀ।

ਬੀਰ ਕਲਾ ਰਾਨੀ ਜਗ ਕਹਈ ॥

बीर कला रानी जग कहई ॥

ਉਸ ਦੀ ਰਾਣੀ ਨੂੰ ਸਾਰੇ ਬੀਰ ਕਲਾ ਕਹਿੰਦੇ ਸਨ।

ਤਾ ਸੌ ਨੇਹ ਨ੍ਰਿਪਤਿ ਕੋ ਭਾਰੋ ॥

ता सौ नेह नृपति को भारो ॥

ਉਸ ਨਾਲ ਰਾਜੇ ਦਾ ਬਹੁਤ ਸਨੇਹ ਸੀ।

ਜਾਨਤ ਭੇਦ ਦੇਸ ਇਹ ਸਾਰੋ ॥੧॥

जानत भेद देस इह सारो ॥१॥

ਸਾਰਾ ਦੇਸ ਇਹ ਭੇਦ ਜਾਣਦਾ ਸੀ ॥੧॥

ਅੜਿਲ ॥

अड़िल ॥

ਅੜਿਲ:

ਔਰ ਰਾਨਿਯਨ ਕਬਹੂੰ ਨ ਨ੍ਰਿਪਤਿ ਬੁਲਾਵਈ ॥

और रानियन कबहूँ न नृपति बुलावई ॥

ਹੋਰਨਾ ਰਾਣੀਆਂ ਨੂੰ ਰਾਜਾ ਕਦੇ ਵੀ ਬੁਲਾਉਂਦਾ ਨਹੀਂ ਸੀ

ਭੂਲਿ ਨ ਕਬਹੂੰ ਤਿਨ ਕੌ ਸਦਨ ਸੁਹਾਵਈ ॥

भूलि न कबहूँ तिन कौ सदन सुहावई ॥

ਅਤੇ ਭੁਲ ਕੇ ਵੀ ਕਦੇ ਉਨ੍ਹਾ ਦੇ ਮਹੱਲ ਦੀ ਸ਼ੋਭਾ ਨਹੀਂ ਵਧਾਉਂਦਾ ਸੀ।

ਇਹ ਚਿੰਤਾ ਚਿਤ ਮਾਝ ਚੰਚਲਾ ਸਭ ਧਰੈ ॥

इह चिंता चित माझ चंचला सभ धरै ॥

ਸਾਰੀਆਂ ਰਾਣੀਆਂ ਇਹੀ ਚਿੰਤਾ ਮਨ ਵਿਚ ਕਰਦੀਆਂ ਸਨ।

ਹੋ ਜੰਤ੍ਰ ਮੰਤ੍ਰ ਅਰੁ ਤੰਤ੍ਰ ਰਾਵ ਸੌ ਸਭ ਕਰੈ ॥੨॥

हो जंत्र मंत्र अरु तंत्र राव सौ सभ करै ॥२॥

ਇਸ ਲਈ ਸਾਰੀਆਂ ਰਾਜੇ ਉਤੇ ਜੰਤ੍ਰ, ਮੰਤ੍ਰ ਅਤੇ ਤੰਤ੍ਰ ਕਰਦੀਆਂ ਸਨ ॥੨॥

ਚੌਪਈ ॥

चौपई ॥

ਚੌਪਈ:

ਜੰਤ੍ਰ ਮੰਤ੍ਰ ਸਭ ਹੀ ਕਰਿ ਹਾਰੇ ॥

जंत्र मंत्र सभ ही करि हारे ॥

ਉਹ ਸਾਰੇ ਜੰਤ੍ਰ ਮੰਤ੍ਰ ਕਰ ਹਟੀਆਂ

ਕੈਸੇ ਹੂੰ ਪਰੇ ਹਾਥ ਨਹਿ ਪਜਾਰੇ ॥

कैसे हूँ परे हाथ नहि प्यारे ॥

ਪਰ ਕਿਸੇ ਤਰ੍ਹਾ ਵੀ ਪਿਆਰਾ ਹੱਥ ਵਿਚ ਨਹੀਂ ਆਇਆ।

ਏਕ ਸਖੀ ਇਹ ਭਾਤ ਉਚਾਰੋ ॥

एक सखी इह भात उचारो ॥

ਤਦ ਇਕ ਸਖੀ ਨੇ ਇਸ ਤਰ੍ਹਾ ਕਿਹਾ,

ਸੁਨੁ ਰਾਨੀ ਤੈ ਬਚਨ ਹਮਾਰੋ ॥੩॥

सुनु रानी तै बचन हमारो ॥३॥

ਹੇ ਰਾਣੀ! ਤੂੰ ਮੇਰੀ (ਇਕ) ਗੱਲ ਸੁਣ ॥੩॥

ਜੌ ਉਨ ਸੌ ਮੈ ਪ੍ਰੀਤਿ ਤੁਰਾਊ ॥

जौ उन सौ मै प्रीति तुराऊ ॥

ਜੇ ਮੈਂ ਉਸ ਨਾਲੋਂ (ਰਾਜੇ ਦੀ) ਪ੍ਰੀਤ ਤੁੜਵਾ ਦਿਆਂ

ਤੌ ਤੁਮ ਤੇ ਕਹੁ ਮੈ ਕਾ ਪਾਊ ॥

तौ तुम ते कहु मै का पाऊ ॥

ਤਾ ਮੈਂ ਤੁਹਾਡੇ ਕੋਲੋਂ ਕੀ ਪ੍ਰਾਪਤ ਕਰਾਗੀ (ਭਾਵ ਮੈਨੂੰ ਕੀ ਇਨਾਮ ਮਿਲੇਗਾ)।

ਬੀਰ ਕਲਹਿ ਨ੍ਰਿਪ ਮੁਖ ਨ ਦਿਖਾਵੈ ॥

बीर कलहि नृप मुख न दिखावै ॥

(ਮੈਂ ਅਜਿਹਾ ਕਰ ਵਿਖਾਵਾਗੀ ਕਿ) ਬੀਰ ਕਲਾ ਨੂੰ ਰਾਜਾ ਮੂੰਹ ਵੀ ਨਹੀਂ ਵਿਖਾਏਗਾ

ਤੁਮਰੇ ਪਾਸਿ ਰੈਨਿ ਦਿਨ ਆਵੈ ॥੪॥

तुमरे पासि रैनि दिन आवै ॥४॥

ਅਤੇ ਰਾਤ ਦਿਨ ਤੇਰੇ ਕੋਲ ਹੀ ਆਵੇਗਾ ॥੪॥

ਯੌ ਕਹਿ ਜਾਤ ਤਹਾ ਤੇ ਭਈ ॥

यौ कहि जात तहा ते भई ॥

ਇਹ ਕਹਿ ਕੇ ਉਥੋਂ ਚਲੀ ਗਈ

ਨ੍ਰਿਪ ਬਰ ਕੇ ਮੰਦਿਰ ਮਹਿ ਗਈ ॥

नृप बर के मंदिर महि गई ॥

ਅਤੇ ਸ੍ਰੇਸ਼ਠ ਰਾਜੇ ਦੇ ਮਹੱਲ ਵਿਚ ਜਾ ਪਹੁੰਚੀ।

ਪਤਿ ਤ੍ਰਿਯ ਕੇ ਕਾਨਨ ਮਹਿ ਪਰੀ ॥

पति तृय के कानन महि परी ॥

ਪਤੀ ਅਤੇ ਪਤਨੀ ਦੇ ਕੰਨੀ ਪਈ

ਮੁਖ ਤੇ ਕਛੂ ਨ ਬਾਤ ਉਚਰੀ ॥੫॥

ਮੁਖ ਤੇ ਕਛੂ ਨ ਬਾਤ ਉਚਰੀ ॥੫॥

ਅਤੇ ਮੂੰਹ ਤੋਂ ਕੁਝ ਵੀ ਨਾ ਬੋਲੀ ॥੫॥

ਨ੍ਰਿਪ ਤ੍ਰਿਯ ਕਹਿਯੋ ਤੋਹਿ ਕਾ ਕਹਿਯੋ ॥

नृप तृय कहियो तोहि का कहियो ॥

ਰਾਜੇ ਨੇ ਰਾਣੀ ਨੂੰ ਪੁਛਿਆ ਕਿ ਤੈਨੂੰ ਕੀ ਕਿਹਾ ਹੈ,

ਸੁਨਿ ਪਤਿ ਬਚਨ ਮੋਨ ਹ੍ਵੈ ਰਹਿਯੋ ॥

सुनि पति बचन मोन ह्वै रहियो ॥

ਤਾ ਪਤੀ (ਰਾਜਾ) ਬੋਲ ਸੁਣ ਕੇ ਚੁਪ ਹੋ ਗਿਆ।

ਪਤਿ ਪੂਛ੍ਯੋ ਤੁਹਿ ਇਹ ਕਾ ਕਹੀ ॥

पति पूछ्यो तुहि इह का कही ॥

ਪਤੀ ਨੇ (ਰਾਣੀ ਨੂੰ) ਪੁਛਿਆ ਕਿ ਤੈਨੂੰ ਕੀ ਕਿਹਾ ਹੈ,

ਸੁਨ ਤ੍ਰਿਯ ਬਚਨ ਮੋਨ ਹ੍ਵੈ ਰਹੀ ॥੬॥

सुन तृय बचन मोन ह्वै रही ॥६॥

ਤਾ ਇਸਤਰੀ (ਰਾਣੀ) ਬਚਨ ਸੁਣ ਕੇ ਚੁਪ ਹੋ ਗਈ ॥੬॥

ਪਤਿ ਜਾਨ੍ਯੋ ਤ੍ਰਿਯ ਬਾਤ ਦੁਰਾਈ ॥

पति जान्यो तृय बात दुराई ॥

ਪਤੀ ਨੇ ਸਮਝਿਆ ਕਿ ਇਸਤਰੀ ਨੇ (ਕੋਈ) ਗੱਲ ਲੁਕਾਈ ਹੈ

ਤ੍ਰਿਯ ਜਾਨ੍ਯੋ ਕਛੁ ਨ੍ਰਿਪਤਿ ਚੁਰਾਈ ॥

तृय जान्यो कछु नृपति चुराई ॥

ਅਤੇ ਰਾਣੀ ਨੇ ਸਮਝਿਆ ਕਿ ਰਾਜੇ ਨੇ ਕੁਝ ਛੁਪਾਇਆ ਹੈ।

ਕੋਪ ਕਰਾ ਦੁਹੂੰਅਨ ਕੈ ਪਈ ॥

कोप करा दुहूँअन कै पई ॥

ਦੋਹਾ ਦੇ ਮਨ ਵਿਚ ਕ੍ਰੋਧ ਦੀ ਕਲਾ ਪਸਰ ਗਈ

ਪ੍ਰੀਤਿ ਰੀਤ ਸਭ ਹੀ ਛੁਟਿ ਗਈ ॥੭॥

प्रीति रीत सभ ही छुटि गई ॥७॥

ਅਤੇ ਪ੍ਰੀਤ ਦੀ ਸਭ ਰੀਤ ਛੁਟ ਗਈ ॥੭॥

ਵਾ ਰਾਨੀ ਸੋ ਨੇਹ ਬਢਾਯੋ ॥

वा रानी सो नेह बढायो ॥

ਰਾਜੇ ਨੇ ਉਸ ਰਾਣੀ ਨਾਲ ਪ੍ਰੇਮ ਵਧਾ ਲਿਆ

ਜਿਨ ਚਰਿਤ੍ਰ ਇਹ ਭਾਤਿ ਬਨਾਯੋ ॥

जिन चरित्र इह भाति बनायो ॥

ਜਿਸ ਨੇ ਇਸ ਤਰ੍ਹਾ ਚਰਿਤ੍ਰ ਖੇਡਿਆ ਸੀ।

ਵਾ ਸੋ ਪ੍ਰੀਤਿ ਰੀਤਿ ਉਪਜਾਈ ॥

वा सो प्रीति रीति उपजाई ॥

(ਰਾਜੇ ਨੇ ਹੁਣ) ਉਸ ਨਾਲ ਪ੍ਰੀਤ ਕਰਨੀ ਸ਼ੁਰੂ ਕੀਤੀ

ਬੀਰ ਕਲਾ ਚਿਤ ਤੇ ਬਿਸਰਾਈ ॥੮॥

बीर कला चित ते बिसराई ॥८॥

ਅਤੇ ਬੀਰ ਕਲਾ ਨੂੰ ਮਨ ਤੋਂ ਵਿਸਾਰ ਦਿੱਤਾ ॥੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੫੯॥੩੧੫੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ उनसठवो चरित्र समापतम सतु सुभम सतु ॥१५९॥३१५६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੫੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੫੯॥੩੧੫੬॥ ਚਲਦਾ॥

ਚੌਪਈ ॥

चौपई ॥

ਚੌਪਈ:

ਬਲਵੰਡ ਸਿੰਘ ਤਿਰਹੁਤਿ ਕੋ ਨ੍ਰਿਪ ਬਰ ॥

बलवंड सिंघ तिरहुति को नृप बर ॥

ਬਲਵੰਤ ਸਿੰਘ ਤਿਰਹੁਤ ਦਾ ਵੱਡਾ ਰਾਜਾ ਸੀ।

ਜਨੁ ਬਿਧਿ ਕਰਿਯੋ ਦੂਸਰੋ ਤਮ ਹਰ ॥

जनु बिधि करियो दूसरो तम हर ॥

(ਉਸ ਦਾ ਤੇਜ ਇਤਨਾ ਸੀ) ਮਾਨੋ ਵਿਧਾਤਾ ਨੇ ਉਸ ਨੂੰ ਦੂਜਾ ਸੂਰਜ ਬਣਾਇਆ ਹੋਵੇ।

ਅਮਿਤ ਰੂਪ ਤਾ ਕੋ ਅਤਿ ਸੋਹੈ ॥

अमित रूप ता को अति सोहै ॥

ਉਸ ਦਾ ਬਹੁਤ ਸੁੰਦਰ ਰੂਪ ਸ਼ੋਭਦਾ ਸੀ

ਖਗ ਮ੍ਰਿਗ ਜਛ ਭੁਜੰਗਨ ਮੋਹੈ ॥੧॥

खग मृग जछ भुजंगन मोहै ॥१॥

ਜਿਸ ਤੋਂ ਪੰਛੀ, ਮਿਰਗ (ਜੰਗਲੀ ਪਸ਼ੂ) ਯਕਸ਼ ਅਤੇ ਭੁਜੰਗ ਮੋਹੇ ਹੋਏ ਸਨ ॥੧॥

ਰਾਨੀ ਸਾਠਿ ਸਦਨ ਤਿਹ ਮਾਹੀ ॥

रानी साठि सदन तिह माही ॥

ਉਸ ਦੇ ਮਹੱਲ ਵਿਚ ਸੱਠ ਰਾਣੀਆਂ ਸਨ।

ਰੂਪਵਤੀ ਤਿਨ ਸਮ ਕਹੂੰ ਨਾਹੀ ॥

रूपवती तिन सम कहूँ नाही ॥

ਉਨ੍ਹਾ ਵਰਗੀਆਂ ਸੁੰਦਰ ਕੋਈ ਹੋਰ ਇਸਤਰੀਆਂ ਨਹੀਂ ਸਨ।

ਸਭਹਿਨ ਸੌ ਪਤਿ ਨੇਹ ਬਢਾਵਤ ॥

सभहिन सौ पति नेह बढावत ॥

ਸਾਰੀਆਂ ਨਾਲ ਪਤੀ ਪ੍ਰੇਮ ਕਰਦਾ ਸੀ

ਬਾਰੀ ਬਾਰੀ ਕੇਲ ਕਮਾਵਤ ॥੨॥

बारी बारी केल कमावत ॥२॥

ਅਤੇ ਵਾਰੀ ਵਾਰੀ ਰਤੀਕ੍ਰੀੜਾ ਕਰਦਾ ਸੀ ॥੨॥

ਰੁਕਮ ਕਲਾ ਰਾਨੀ ਰਸ ਭਰੀ ॥

रुकम कला रानी रस भरी ॥

ਰੁਕਮ ਕਲਾ ਰਾਣੀ ਬਹੁਤ ਰਸਿਕ ਸੀ।

ਜੋਬਨ ਜੇਬ ਸਭਨ ਤਿਨ ਹਰੀ ॥

जोबन जेब सभन तिन हरी ॥

ਉਸ ਨੇ ਸਭ ਦੇ ਜੋਬਨ ਅਤੇ ਛਬੀ ਨੂੰ ਹਰਿਆ ਹੋਇਆ ਸੀ।

ਆਨ ਮੈਨ ਜਬ ਤਾਹਿ ਸੰਤਾਵੈ ॥

आन मैन जब ताहि संतावै ॥

ਜਦੋਂ ਕਾਮ ਉਸ ਨੂੰ ਆ ਕੇ ਸਤਾਉਂਦਾ ਸੀ

ਪਠੈ ਸਹਚਰੀ ਨ੍ਰਿਪਤਿ ਬੁਲਾਵੈ ॥੩॥

पठै सहचरी नृपति बुलावै ॥३॥

ਤਾ ਦਾਸੀ ਭੇਜ ਕੇ ਰਾਜੇ ਨੂੰ ਬੁਲਾ ਲੈਂਦੀ ਸੀ ॥੩॥

ਦੋਹਰਾ ॥

दोहरा ॥

ਦੋਹਰਾ:

ਕ੍ਰਿਸਨ ਕਲਾ ਇਕ ਸਹਚਰੀ ਪਠੈ ਦਈ ਨ੍ਰਿਪ ਤੀਰ ॥

कृसन कला इक सहचरी पठै दई नृप तीर ॥

ਕ੍ਰਿਸਨ ਕਲਾ ਨਾ ਦੀ ਇਕ ਦਾਸੀ ਰਾਜੇ ਕੋਲ ਭੇਜ ਦਿੱਤੀ,

ਸੋ ਯਾ ਪਰ ਅਟਕਤ ਭਈ ਹਰਿਅਰਿ ਕਰੀ ਅਧੀਰ ॥੪॥

ਸੋ ਯਾ ਪਰ ਅਟਕਤ ਭਈ ਹਰਿਅਰਿ ਕਰੀ ਅਧੀਰ ॥੪॥

ਤਾ ਉਹ ਕਾਮ ਦੇਵ ਦੁਆਰਾ ਅਧੀਰ ਕੀਤੀ ਉਸ (ਰਾਜੇ) ਉਤੇ ਮੋਹਿਤ ਹੋ ਗਈ ॥੪॥

ਚੌਪਈ ॥

चौपई ॥

ਚੌਪਈ:

ਸੁਨੋ ਨ੍ਰਿਪਤਿ ਜੂ ਬਾਤ ਹਮਾਰੀ ॥

सुनो नृपति जू बात हमारी ॥

(ਦਾਸੀ ਕਹਿਣ ਲਗੀ) ਹੇ ਰਾਜਨ! ਮੇਰੀ ਗੱਲ ਸੁਣੋ।

ਮੈ ਰੀਝੀ ਲਖਿ ਪ੍ਰਭਾ ਤਿਹਾਰੀ ॥

मै रीझी लखि प्रभा तिहारी ॥

ਮੈਂ ਤੁਹਾਡੀ ਸੁੰਦਰਤਾ ਵੇਖ ਕੇ ਮੋਹਿਤ ਹੋ ਗਈ ਹਾ।

ਮੈ ਤਵ ਹੇਰਿ ਦਿਵਾਨੀ ਭਈ ॥

मै तव हेरि दिवानी भई ॥

ਮੈਂ ਤੁਹਾਨੂੰ ਵੇਖ ਕੇ ਦੀਵਾਨੀ ਹੋ ਗਈ ਹਾ।

ਮੋ ਕਹ ਬਿਸਰ ਸਕਲ ਸੁਧਿ ਗਈ ॥੫॥

मो कह बिसर सकल सुधि गई ॥५॥

ਮੈਨੂੰ ਸਾਰੀ ਸੁੱਧ ਬੁੱਧ ਭੁਲ ਗਈ ਹੈ ॥੫॥

ਦੋਹਰਾ ॥

दोहरा ॥

ਦੋਹਰਾ:

ਸੁਧਿ ਭੂਲੀ ਮੋਰੀ ਸਭੈ ਬਿਰਹ ਬਿਕਲ ਭਯੋ ਅੰਗ ॥

सुधि भूली मोरी सभै बिरह बिकल भयो अंग ॥

ਮੇਰੀ ਸਾਰੀ ਸੁੱਧ ਬੁੱਧ ਚਲੀ ਗਈ ਹੈ ਅਤੇ ਮੇਰਾ ਸ਼ਰੀਰ ਬਿਰਹੋਂ ਨਾਲ ਵਿਆਕੁਲ ਹੋ ਗਿਆ ਹੈ।

ਕਾਮ ਕੇਲ ਮੋ ਸੌ ਕਰੌ ਗਹਿ ਗਹਿ ਰੇ ਸਰਬੰਗ ॥੬॥

काम केल मो सौ करौ गहि गहि रे सरबंग ॥६॥

ਹੇ (ਰਾਜਨ!) ਸਾਰੇ ਅੰਗ ਫੜ ਫੜ ਕੇ ਮੇਰੇ ਨਾਲ ਕਾਮ-ਕ੍ਰੀੜਾ ਕਰੋ ॥੬॥

ਚੌਪਈ ॥

चौपई ॥

ਚੌਪਈ:

ਜਬ ਰਾਜੈ ਐਸੇ ਸੁਨਿ ਪਾਯੋ ॥

जब राजै ऐसे सुनि पायो ॥

ਜਦ ਰਾਜੇ ਨੇ ਇਸ ਤਰ੍ਹਾ ਸੁਣਿਆ

ਤਾ ਕੋ ਭੋਗ ਹੇਤ ਲਲਚਾਯੋ ॥

ता को भोग हेत ललचायो ॥

ਤਾ ਉਸ ਨਾਲ ਭੋਗ ਕਰਨ ਲਈ ਲਲਚਾ ਗਿਆ।

ਲਪਟਿ ਲਪਟਿ ਤਾ ਸੌ ਰਤਿ ਕਰੀ ॥

लपटि लपटि ता सौ रति करी ॥

ਉਸ ਨਾਲ ਲਿਪਟ ਲਿਪਟ ਕੇ ਕਾਮ-ਕ੍ਰੀੜਾ ਕੀਤੀ

ਚਿਮਟਿ ਚਿਮਟਿ ਆਸਨ ਤਨ ਧਰੀ ॥੭॥

चिमटि चिमटि आसन तन धरी ॥७॥

ਅਤੇ ਚਿਮਟ ਚਿਮਟ ਕੇ ਆਸਣ ਧਾਰਨ ਕੀਤੇ ॥੭॥

ਚਿਮਿਟ ਚਿਮਿਟ ਤਾ ਸੌ ਰਤਿ ਮਾਨੀ ॥

चिमिट चिमिट ता सौ रति मानी ॥

ਚਿਮਟ ਚਿਮਟ ਕੇ ਉਸ ਨਾਲ ਰਤੀ-ਕ੍ਰੀੜਾ ਕੀਤੀ

ਕਾਮਾਤੁਰ ਹ੍ਵੈ ਤ੍ਰਿਯ ਲਪਟਾਨੀ ॥

कामातुर ह्वै तृय लपटानी ॥

ਅਤੇ ਕਾਮ ਨਾਲ ਆਤੁਰ ਹੋਈ ਇਸਤਰੀ ਲਿਪਟੀ ਰਹੀ।

ਨ੍ਰਿਪ ਬਰ ਛਿਨਿਕ ਨ ਛੋਰਿਯੋ ਭਾਵੈ ॥

नृप बर छिनिक न छोरियो भावै ॥

ਉਹ ਰਾਜੇ ਨੂੰ ਛਿਣ ਭਰ ਲਈ ਵੀ ਛਡਣਾ ਨਹੀਂ ਚਾਹੁੰਦੀ ਸੀ

ਗਹਿ ਗਹਿ ਤਾਹਿ ਗਰੇ ਸੌ ਲਾਵੈ ॥੮॥

गहि गहि ताहि गरे सौ लावै ॥८॥

ਅਤੇ ਫੜ ਫੜ ਕੇ ਉਸ ਨੂੰ ਗਲੇ ਨਾਲ ਲਗਾਉਂਦੀ ਸੀ ॥੮॥

ਦੋਹਰਾ ॥

दोहरा ॥

ਦੋਹਰਾ:

ਭਾਤਿ ਭਾਤਿ ਆਸਨ ਲਏ ਚੁੰਬਨ ਕਰੇ ਬਨਾਇ ॥

भाति भाति आसन लए चुँबन करे बनाइ ॥

ਉਸ ਨੇ ਭਾਤ ਭਾਤ ਦੇ ਆਸਣ ਬਣਾਏ ਅਤੇ ਚੁੰਬਨ ਲਏ।

ਚਿਮਟਿ ਚਿਮਟਿ ਭੋਗਤ ਭਯੋ ਗਨਨਾ ਗਨੀ ਨ ਜਾਇ ॥੯॥

चिमटि चिमटि भोगत भयो गनना गनी न जाइ ॥९॥

ਚਿਮਟ ਚਿਮਟ ਕੇ ਭੋਗ ਵਿਲਾਸ ਕੀਤਾ ਜਿਸ ਦਾ ਵਰਣਨ ਨਹੀਂ ਕੀਤਾ ਜਾ ਸਕਦਾ ॥੯॥

ਸਵੈਯਾ ॥

सवैया ॥

ਸਵੈਯਾ:

ਖਾਇ ਬੰਧੇਜਨ ਕੀ ਬਰਿਯੈ ਨ੍ਰਿਪ ਭਾਗ ਚਬਾਇ ਅਫੀਮ ਚੜਾਈ ॥

खाइ बंधेजन की बरियै नृप भाग चबाइ अफीम चड़ाई ॥

ਬੀਰਜ ਰੋਕਣ ਦੀਆਂ ਬਟੀਆਂ ('ਬਰਿਯੈ') ਖਾ ਕੇ ਰਾਜੇ ਨੇ ਭੰਗ ਚਬੀ ਅਤੇ ਅਫ਼ੀਮ ਚੜ੍ਹਾ ਲਈ।

ਪੀਤ ਸਰਾਬ ਬਿਰਾਜਤ ਸੁੰਦਰ ਕਾਮ ਕੀ ਰੀਤਿ ਸੌ ਪ੍ਰੀਤ ਮਚਾਈ ॥

पीत सराब बिराजत सुँदर काम की रीति सौ प्रीत मचाई ॥

ਸ਼ਰਾਬ ਪੀ ਕੇ ਡਟ ਗਏ ਅਤੇ ਕਾਮ ਦੀ ਸੁੰਦਰ ਰੀਤ ਨਾਲ ਪ੍ਰੇਮ ਨੂੰ ਪ੍ਰਗਟ ਕੀਤਾ।

ਆਸਨ ਔਰ ਅਲਿੰਗਨ ਚੁੰਬਨ ਭਾਤਿ ਅਨੇਕ ਲੀਏ ਸੁਖਦਾਈ ॥

आसन और अलिंगन चुँबन भाति अनेक लीए सुखदाई ॥

ਸੁਖਦਾਇਕ ਆਸਣ, ਆਲਿੰਗਨ ਅਤੇ ਚੁੰਬਨ ਅਨੇਕ ਤਰ੍ਹਾ ਨਾਲ ਕੀਤੇ।

ਯੌ ਤਿਹ ਤੋਰਿ ਕੁਚਾਨ ਮਰੋਰਿ ਸੁ ਭੋਰ ਲਗੇ ਝਕਝੋਰਿ ਬਜਾਈ ॥੧੦॥

यौ तिह तोरि कुचान मरोरि सु भोर लगे झकझोरि बजाई ॥१०॥

ਉਸ ਦੀਆਂ ਛਾਤੀਆਂ ਤੋੜ ਮੋੜ ਕੇ ਸਵੇਰ ਤਕ ਚੰਗੀ ਤਰ੍ਹਾ ਰਤੀ ਮਨਾਈ ॥੧੦॥

ਅੜਿਲ ॥

अड़िल ॥

ਅੜਿਲ:

ਰਤਿ ਮਾਨੀ ਤਿਹ ਸੰਗ ਨ੍ਰਿਪਤਿ ਹਰਖਾਇ ਕੈ ॥

रति मानी तिह संग नृपति हरखाइ कै ॥

ਰਾਜੇ ਨੇ ਪ੍ਰਸੰਨ ਹੋ ਕੇ ਉਸ ਨਾਲ ਕਾਮ-ਕ੍ਰੀੜਾ ਕੀਤੀ

ਕਾਮਾਤੁਰ ਹ੍ਵੈ ਜਾਤ ਤ੍ਰਿਯਾ ਲਪਟਾਇ ਕੈ ॥

कामातुर ह्वै जात तृया लपटाइ कै ॥

ਅਤੇ ਕਾਮ ਨਾਲ ਆਤੁਰ ਹੋ ਕੇ ਇਸਤਰੀ ਵੀ ਲਿਪਟਦੀ ਰਹੀ।

ਭਾਤਿ ਭਾਤਿ ਕੇ ਆਸਨ ਲਏ ਬਨਾਇ ਕਰਿ ॥

ਭਾਤਿ ਭਾਤਿ ਕੇ ਆਸਨ ਲਏ ਬਨਾਇ ਕਰਿ ॥

(ਰਾਜੇ ਨੇ) ਭਾਤ ਭਾਤ ਦੇ ਆਸਨ ਲਏ

ਹੋ ਭੋਰ ਹੋਤ ਲੌ ਭਜੀ ਹਿਯੇ ਸੁਖ ਪਾਇ ਕਰਿ ॥੧੧॥

हो भोर होत लौ भजी हिये सुख पाइ करि ॥११॥

ਅਤੇ ਸੇਵਰ ਹੋਣ ਤਕ ਹਿਰਦੇ ਵਿਚ ਆਨੰਦ ਵਧਾ ਕੇ ਭੋਗ ਕੀਤਾ ॥੧੧॥

ਚੌਪਈ ॥

चौपई ॥

ਚੌਪਈ:

ਬਿਤਈ ਰੈਨ ਭੋਰ ਜਬ ਭਈ ॥

बितई रैन भोर जब भई ॥

ਜਦ ਰਾਤ ਬੀਤ ਗਈ ਅਤੇ ਸਵੇਰਾ ਹੋ ਗਿਆ,

ਚੇਰੀ ਨ੍ਰਿਪਤਿ ਬਿਦਾ ਕਰ ਦਈ ॥

चेरी नृपति बिदा कर दई ॥

(ਤਦ) ਰਾਜੇ ਨੇ ਦਾਸੀ ਨੂੰ ਵਿਦਾ ਕਰ ਦਿੱਤਾ।

ਬਿਹਬਲ ਭਈ ਬਿਸਰਿ ਸਭ ਗਯੋ ॥

बिहबल भई बिसरि सभ गयो ॥

ਬਿਹਬਲ ਹੋਈ ਸਭ ਕੁਝ ਭੁਲ ਗਈ

ਤਾ ਕਾ ਓਡਿ ਉਪਰਨਾ ਲਯੋ ॥੧੨॥

ता का ओडि उपरना लयो ॥१२॥

ਅਤੇ ਰਾਜੇ ਦਾ ਉਪਰ ਲੈਣ ਦਾ ਬਸਤ੍ਰ ਓੜ ਲਿਆ ॥੧੨॥

ਦੋਹਰਾ ॥

दोहरा ॥

ਦੋਹਰਾ:

ਕ੍ਰਿਸਨ ਕਲਾ ਰਤਿ ਮਾਨਿ ਕੈ ਤਹਾ ਪਹੂਚੀ ਜਾਇ ॥

कृसन कला रति मानि कै तहा पहूची जाइ ॥

ਕ੍ਰਿਸ਼ਨ ਕਲਾ ਰਤੀ ਮੰਨਾ ਕੇ ਉਥੇ ਜਾ ਪਹੁੰਚੀ (ਜਿਥੇ ਰੁਕਮ ਕਲਾ ਸੀ)।

ਰੁਕਮ ਕਲਾ ਪੂਛਿਤ ਭਈ ਤਾ ਕਹ ਨਿਕਟਿ ਬੁਲਾਇ ॥੧੩॥

रुकम कला पूछित भई ता कह निकटि बुलाइ ॥१३॥

ਉਸ ਨੂੰ ਕੋਲ ਬੁਲਾ ਕੇ ਰੁਕਮ ਕਲਾ ਪੁਛਣ ਲਗੀ ॥੧੩॥

ਪ੍ਰਤਿ ਉਤਰ ॥

प्रति उतर ॥

ਪ੍ਰਤਿ ਉੱਤਰ

ਸਵੈਯਾ ॥

सवैया ॥

ਸਵੈਯਾ:

ਕਾਹੇ ਕੌ ਲੇਤ ਹੈ ਆਤੁਰ ਸ੍ਵਾਸ ਗਈ ਹੀ ਉਤਾਇਲ ਦੌਰੀ ਇਹਾ ਤੇ ॥

काहे कौ लेत है आतुर स्वास गई ही उताइल दौरी इहा ते ॥

(ਰਾਣੀ ਨੇ ਕਿਹਾ-) ਤੂੰ ਔਖੇ ਔਖੇ ਸਾਹ ਕਿਉਂ ਲੈ ਰਹੀ ਹੈਂ। (ਦਾਸੀ ਨੇ ਕਿਹਾ-) (ਮੈਂ ਤੇਰੇ ਲਈ) ਇਥੋਂ ਕਾਹਲ ਨਾਲ ਦੌੜਦੀ ਗਈ ਸਾ।

ਕਾਹੇ ਕੌ ਕੇਸ ਖੁਲੇ ਲਟ ਛੂਟਿਯੋ ਪਾਇ ਪਰੀ ਤਵ ਨੇਹ ਕੇ ਨਾਤੇ ॥

काहे कौ केस खुले लट छूटिये पाइ परी तव नेह के नाते ॥

(ਰਾਣੀ ਨੇ ਕਿਹਾ-) ਤੇਰੇ ਵਾਲ ਕਿਉਂ ਖੁਲ੍ਹੇ ਹੋਏ ਹਨ ਅਤੇ ਜ਼ੁਲਫ਼ਾ ਲਟਕ ਰਹੀਆਂ ਹਨ। (ਦਾਸੀ ਨੇ ਕਿਹਾ-) ਮੈਂ ਤੇਰੇ ਲਈ (ਉਸ ਦੇ) ਪੈਰੀਂ ਪਈ ਸਾ।

ਓਠਨ ਕੀ ਅਰੁਨਾਈ ਕਹਾ ਭਈ ਤੇਰੀ ਬਡਾਈ ਕਰੀ ਬਹੁ ਭਾਤੇ ॥

ओठन की अरुनाई कहा भई तेरी बडाई करी बहु भाते ॥

(ਰਾਣੀ ਨੇ ਕਿਹਾ-) ਤੇਰੇ ਹੋਠਾ ਦੀ ਲਾਲੀ ਕਿਥੇ ਗਈ ਹੈ। (ਦਾਸੀ ਨੇ ਕਿਹਾ-) ਤੇਰੀ ਬਹੁਤ ਤਰ੍ਹਾ ਨਾਲ ਵਡਿਆਈ ਕਰਨ ਕਰ ਕੇ (ਲਾਲੀ ਖ਼ਤਮ ਹੋ ਗਈ)।

ਕੌਨ ਕੌ ਅੰਬਰ ਓਢਿਯੋ ਅਲੀ ਪਰਤੀਤਿ ਕੌ ਲਾਈ ਹੌ ਲੇਹੁ ਉਹਾ ਤੇ ॥੧੪॥

कौन कौ अंबर ओढियो अली परतीति कौ लाई हौ लेहु उहा ते ॥१४॥

(ਰਾਣੀ ਨੇ ਕਿਹਾ-) ਹੇ ਸਖੀ! ਇਹ ਬਸਤ੍ਰ ਕਿਸ ਦਾ ਲਿਆ ਹੋਇਆ ਹੈ। (ਦਾਸੀ ਨੇ ਉੱਤਰ ਦਿੱਤਾ-) ਉਥੋਂ ਤੁਹਾਡੇ ਲਈ (ਪ੍ਰੇਮ ਵਿਚ) ਭਰੋਸੇ (ਦੀ ਨਿਸ਼ਾਨੀ) ਲਿਆਂਦੀ ਹੈ ॥੧੪॥

ਦੋਹਰਾ ॥

दोहरा ॥

ਦੋਹਰਾ:

ਸੁਨਿ ਬਚ ਰਾਨੀ ਚੁਪ ਰਹੀ ਜਾ ਕੇ ਰੂਪ ਅਪਾਰ ॥

सुनि बच रानी चुप रही जा के रूप अपार ॥

ਜਿਸ ਦਾ ਅਪਾਰ ਸੁੰਦਰ ਰੂਪ ਸੀ, ਉਹ ਰਾਣੀ ਉਸ ਦੇ ਬਚਨ ਸੁਣ ਕੇ ਚੁਪ ਹੋ ਗਈ।

ਛਲ ਕੋ ਛਿਦ੍ਰ ਨ ਕਿਛੁ ਲਖਿਯੋ ਇਮ ਛਲਗੀ ਬਰ ਨਾਰਿ ॥੧੫॥

छल को छिद्र न किछु लखियो इम छलगी बर नारि ॥१५॥

(ਉਸ ਨੇ) ਛਲ ਦਾ ਭੇਦ ਨਾ ਪਾਇਆ। ਇਸ ਤਰ੍ਹਾ (ਉਹ ਇਸਤਰੀ) ਰਾਣੀ ਛਲੀ ਗਈ ॥੧੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੬੦॥੩੧੭੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ सठवो चरित्र समापतम सतु सुभम सतु ॥१६०॥३१७१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੬੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੬੦॥੩੧੭੧॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਨਰਵਰ ਕੋ ਰਾਜਾ ਬਡੋ ਬੀਰ ਸੈਨ ਤਿਹ ਨਾਮ ॥

नरवर को राजा बडो बीर सैन तिह नाम ॥

ਨਰਵਰ ਦੇਸ਼ ਦਾ ਬੀਰ ਸੈਨ ਨਾ ਦਾ ਵੱਡਾ ਰਾਜਾ ਸੀ

ਦੇਸ ਦੇਸ ਕੇ ਏਸ ਜਿਹ ਜਪਤ ਆਠਹੂੰ ਜਾਮ ॥੧॥

देस देस के एस जिह जपत आठहूँ जाम ॥१॥

ਜਿਸ (ਦੇ ਨਾਮ) ਨੂੰ ਦੇਸ ਦੇਸ ਦੇ ਰਾਜੇ ਅੱਠੇ ਪਹਿਰ ਜਪਦੇ ਰਹਿੰਦੇ ਸਨ ॥੧॥

ਚੌਪਈ ॥

चौपई ॥

ਚੌਪਈ:

ਸ੍ਵਰਨਮਤੀ ਤਾ ਕੀ ਬਰ ਨਾਰੀ ॥

स्वरनमती ता की बर नारी ॥

ਉਸ ਦੀ ਸ੍ਵਰਨਮਤੀ ਨਾ ਦੀ ਸੁੰਦਰ ਰਾਣੀ ਸੀ।

ਜਨ ਸਮੁੰਦ੍ਰ ਮਥਿ ਸਾਤ ਨਿਕਾਰੀ ॥

जन समुँद्र मथि सात निकारी ॥

ਮਾਨੋ ਸਤ ਸਮੁੰਦਰ ਰਿੜਕ ਕੇ ਕਢੀ ਗਈ ਹੋਵੇ।

ਰੂਪ ਪ੍ਰਭਾ ਤਾ ਕੀ ਅਤਿ ਸੋ ਹੈ ॥

रूप प्रभा ता की अति सो है ॥

ਉਸ ਦਾ ਰੂਪ ਅਤਿ ਸੁੰਦਰ ਸ਼ੋਭਦਾ ਸੀ।

ਜਾ ਸਮ ਰੂਪਵਤੀ ਨਹਿ ਕੋ ਹੈ ॥੨॥

जा सम रूपवती नहि को है ॥२॥

ਉਸ ਵਰਗੀ ਕੋਈ ਹੋਰ ਸੁੰਦਰੀ ਨਹੀਂ ਸੀ ॥੨॥

ਸੁਨਿਯੋ ਜੋਤਕਿਨ ਗ੍ਰਹਨ ਲਗਾਯੋ ॥

सुनियो जोतकिन ग्रहन लगायो ॥

ਜੋਤਸ਼ੀਆਂ ਕੋਲੋਂ ਸੁਣ ਕੇ ਕਿ ਗ੍ਰਹਿਣ ਲਗਾ ਹੈ,

ਕੁਰੂਛੇਤ੍ਰ ਨਾਵਨ ਨ੍ਰਿਪ ਆਯੋ ॥

कुरूछेत्र नावन नृप आयो ॥

ਰਾਜਾ ਕੁਰੁਕੇਸ਼ਤ੍ਰ ਇਸ਼ਨਾਨ ਕਰਨ ਲਈ ਆਇਆ।

ਰਾਨੀ ਸਕਲ ਸੰਗ ਕਰ ਲੀਨੀ ॥

रानी सकल संग कर लीनी ॥

ਉਸ ਨੇ ਸਾਰੀਆਂ ਰਾਣੀਆਂ ਨੂੰ ਨਾਲ ਲੈ ਲਿਆ।

ਬਹੁ ਦਛਿਨਾ ਬਿਪ੍ਰਨ ਕਹ ਦੀਨੀ ॥੩॥

बहु दछिना बिप्रन कह दीनी ॥३॥

ਬ੍ਰਾਹਮਣਾ ਨੂੰ ਬਹੁਤ ਦੱਛਣਾ ਦਿੱਤੀ ॥੩॥

ਦੋਹਰਾ ॥

दोहरा ॥

ਦੋਹਰਾ:

ਸ੍ਵਰਨਮਤੀ ਗਰਭਿਤ ਹੁਤੀ ਸੋਊ ਸੰਗ ਕਰਿ ਲੀਨ ॥

स्वरनमती गरभित हुती सोऊ संग करि लीन ॥

ਸ੍ਵਰਨਮਤੀ ਗਰਭਿਤ ਸੀ, ਉਸ ਨੂੰ ਵੀ ਨਾਲ ਲੈ ਲਿਆ।

ਛੋਰਿ ਭੰਡਾਰ ਦਿਜਾਨ ਕੋ ਅਮਿਤ ਦਛਿਨਾ ਦੀਨ ॥੪॥

छोरि भंडार दिजान को अमित दछिना दीन ॥४॥

ਖ਼ਜ਼ਾਨੇ ਨੂੰ ਖੋਲ੍ਹ ਕੇ ਬ੍ਰਾਹਮਣਾ ਨੂੰ ਬਹੁਤ ਦੱਛਣਾ ਦਿੱਤੀ ॥੪॥

ਨਵਕੋਟੀ ਮਰਵਾਰ ਕੋ ਸੂਰ ਸੈਨ ਥੋ ਨਾਥ ॥

नवकोटी मरवार को सूर सैन थो नाथ ॥

ਨਵਕੋਟੀ ਮਾਰਵਾੜ ਦਾ ਸੂਰ ਸੈਨ ਨਾ ਦਾ ਰਾਜਾ ਸੀ।

ਸੋਊ ਤਹਾ ਆਵਤ ਭਯੋ ਸਭ ਰਨਿਯਨ ਲੈ ਸਾਥ ॥੫॥

सोऊ तहा आवत भयो सभ रनियन लै साथ ॥५॥

ਉਹ ਵੀ ਸਾਰੀਆਂ ਰਾਣੀਆਂ ਸਹਿਤ ਉਥੇ ਆ ਗਿਆ ॥੫॥

ਚੌਪਈ ॥

चौपई ॥

ਚੌਪਈ:

ਬੀਰ ਕਲਾ ਤਾ ਕੀ ਬਰ ਨਾਰੀ ॥

बीर कला ता की बर नारी ॥

ਬੀਰ ਕਲਾ ਉਸ ਦੀ ਸੁੰਦਰ ਰਾਣੀ ਸੀ।

ਦੁਹੂੰ ਪਛ ਭੀਤਰ ਉਜਿਆਰੀ ॥

दुहूँ पछ भीतर उजिआरी ॥

ਉਹ ਦੋਹਾ ਪੱਖਾ (ਸੌਹਰੇ ਅਤੇ ਪੇਕੇ) ਵਿਚ ਬਹੁਤ ਪ੍ਰਭਾਵਸ਼ਾਲੀ ਸੀ।

ਤਾ ਕੀ ਪ੍ਰਭਾ ਜਾਤ ਨਹਿ ਕਹੀ ॥

ता की प्रभा जात नहि कही ॥

ਉਸ ਦੀ ਛਬੀ ਦਾ ਵਰਣਨ ਨਹੀਂ ਕੀਤਾ ਜਾ ਸਕਦਾ,

ਮਾਨਹੁ ਫੂਲਿ ਚੰਬੇਲੀ ਰਹੀ ॥੬॥

मानहु फूलि चंबेली रही ॥६॥

ਮਾਨੋ ਚੰਬੇਲੀ ਦਾ ਫੁਲ ਹੋਵੇ ॥੬॥

ਰਾਜਾ ਦੋਊ ਅਨੰਦਿਤ ਭਏ ॥

राजा दोऊ अनंदित भए ॥

ਦੋਵੇਂ ਰਾਜੇ (ਇਕ ਦੂਜੇ ਨੂੰ ਮਿਲ ਕਿ) ਆਨੰਦਿਤ ਹੋਏ

ਅੰਕ ਭੁਜਨ ਦੋਊ ਭੇਟਤ ਭਏ ॥

अंक भुजन दोऊ भेटत भए ॥

ਅਤੇ (ਇਕ ਦੂਜੇ ਨੂੰ) ਜਫੀਆਂ ਭਰੀਆਂ।

ਰਨਿਯਨ ਦੁਹੂ ਮਿਲਾਵੈ ਭਯੋ ॥

रनियन दुहू मिलावै भयो ॥

ਦੋਹਾ ਰਾਣੀਆਂ ਦਾ ਵੀ ਮੇਲ ਹੋਇਆ।

ਚਿਤ ਕੋ ਸੋਕ ਬਿਦਾ ਕਰਿ ਦਯੋ ॥੭॥

चित को सोक बिदा करि दयो ॥७॥

(ਉਨ੍ਹਾ ਨੇ) ਚਿਤ ਦਾ ਦੁਖ ਦੂਰ ਕਰ ਦਿੱਤਾ ॥੭॥

ਅੜਿਲ ॥

अड़िल ॥

ਅੜਿਲ:

ਨਿਜ ਦੇਸਨ ਕੀ ਕਥਾ ਬਖਾਨਤ ਸਭ ਭਈ ॥

निज देसन की कथा बखानत सभ भई ॥

(ਉਹ) ਆਪਣੇ ਆਪਣੇ ਦੇਸ ਦੀਆਂ ਸਭ ਗੱਲਾ ਕਰਨ ਲਗੀਆਂ

ਦੁਹੂੰ ਆਪੁ ਮੈ ਕੁਸਲ ਕਥਾ ਕੀ ਸੁਧਿ ਲਈ ॥

दुहूँ आपु मै कुसल कथा की सुधि लई ॥

ਅਤੇ ਦੋਹਾ ਨੇ ਇਕ ਦੂਜੀ ਦੀ ਸੁਖ ਸਾਦ ਪੁਛੀ।

ਗਰਭ ਦੁਹੂੰਨ ਕੇ ਦੁਹੂੰਅਨ ਸੁਨੇ ਬਨਾਇ ਕੈ ॥

गरभ दुहूँन के दुहूँअन सुने बनाइ कै ॥

ਜਦੋਂ ਦੋਹਾ ਨੇ ਇਕ ਦੂਜੀ ਦੇ ਗਰਭਿਤ ਹੋਣ ਬਾਰੇ ਸੁਣਿਆ,

ਹੋ ਤਬ ਰਨਿਯਨ ਬਚ ਉਚਰੇ ਕਛੁ ਮੁਸਕਾਇ ਕੈ ॥੮॥

हो तब रनियन बच उचरे कछु मुसकाइ कै ॥८॥

ਤਾ ਰਾਣੀਆਂ ਨੇ ਹਸ ਕੇ ਕਿਹਾ ॥੮॥

ਜੌ ਦੁਹੂੰਅਨ ਹਰਿ ਦੈਹੈ ਪੂਤੁਪਜਾਇ ਕੈ ॥
जौ दुहूँअन हरि दैहै पूतुपजाइ कै ॥
ਜੇ ਦੋਹਾ ਦੇ ਘਰ ਪ੍ਰਭੂ ਪੁੱਤਰ ਪੈਦਾ ਕਰਦਾ ਹੈ

ਤਬ ਹਮ ਤੁਮ ਮਿਲਿ ਹੈਂ ਹਜਾਂ ਬਹੁਰੌ ਆਇ ਕੈ ॥
तब हम तुम मिलि हैं ह्याँ बहुरौ आइ कै ॥
ਤਾ ਅਸੀਂ ਇਕ ਦੂਜੀ ਨੂੰ ਇਥੇ ਆ ਕੇ ਮਿਲਾਗੀਆਂ।

ਪੂਤ ਏਕ ਕੇ ਸੁਤਾ ਬਿਧਾਤਾ ਦੇਇ ਜੌ ॥
पूत एक के सुता बिधाता देइ जौ ॥
ਜੇ ਵਿਧਾਤਾ ਇਕ ਨੂੰ ਪੁੱਤਰ ਅਤੇ ਇਕ ਨੂੰ ਧੀ ਦੇਵੇ

ਹੋ ਆਪਸ ਬੀਚ ਸਗਾਈ ਤਿਨ ਕੀ ਕਰੈਂ ਤੌ ॥੯॥
हो आपस बीच सगाई तिन की करैं तौ ॥९॥
ਤਾ ਆਪਸ ਵਿਚ ਉਨ੍ਹਾ ਦੀ ਮੰਗਣੀ ਕਰ ਦਿਆਂਗੀ ॥੯॥

ਦੋਹਰਾ ॥
दोहरा ॥
ਦੋਹਰਾ:

ਯੌ ਕਹਿ ਕੈ ਤ੍ਰਿਯ ਗ੍ਰਿਹ ਗਈ ਦ੍ਵੈਕਨ ਬੀਤੇ ਜਾਮ ॥
यौ कहि कै तृय गृह गई द्वैकन बीते जाम ॥
ਇਸ ਤਰ੍ਹਾ ਦੀ ਗੱਲ ਕਰ ਕੇ ਦੋਵੇਂ ਇਸਤਰੀਆਂ ਆਪਣੇ ਆਪਣੇ ਘਰ ਚਲੀਆਂ ਗਈਆਂ। ਜਦ ਦੋ ਕੁ ਪਹਿਰ ਬੀਤੇ

ਸੁਤਾ ਏਕ ਕੇ ਗ੍ਰਿਹ ਭਈ ਪੂਤ ਏਕ ਕੇ ਧਾਮ ॥੧੦॥
सुता एक के गृह भई पूत एक के धाम ॥१०॥
(ਤਾ) ਇਕ ਦੇ ਘਰ ਲੜਕਾ ਅਤੇ ਇਕ ਦੇ ਘਰ ਲੜਕੀ ਪੈਦਾ ਹੋਈ ॥੧੦॥

ਚੌਪਈ ॥

चौपई ॥

ਚੌਪਈ:

ਸੰਮਸ ਨਾਮ ਸੁਤਾ ਕੋ ਧਰਿਯੋ ॥

संमस नाम सुता को धरियो ॥

ਲੜਕੀ ਦਾ ਨਾ ਸ਼ਮਸ ਰਖਿਆ ਗਿਆ

ਢੋਲਾ ਨਾਮ ਪੂਤ ਉਚਰਿਯੋ ॥

ढोला नाम पूत उचरियो ॥

ਅਤੇ ਲੜਕੇ ਦਾ ਨਾ ਢੋਲਾ ਦਸਿਆ ਗਿਆ।

ਖਾਰਿਨ ਬੀਚ ਡਾਰਿ ਦੋਊ ਬ੍ਯਾਹੇ ॥

खारिन बीच डारि दोऊ ब्रयाहे ॥

ਦੋਹਾ ਨੂੰ ਖਾਰਿਆਂ ਵਿਚ ਪਾ ਕੇ ਵਿਆਹਿਆ ਗਿਆ।

ਭਾਤਿ ਭਾਤਿ ਸੌ ਭਏ ਉਮਾਹੇ ॥੧੧॥

भाति भाति सौ भए उमाहे ॥११॥

ਕਈ ਤਰ੍ਹਾ ਦੀਆਂ ਖ਼ੁਸ਼ੀਆਂ ਹੋਣ ਲਗੀਆਂ ॥੧੧॥

ਦੋਹਰਾ ॥

दोहरा ॥

ਦੋਹਰਾ:

ਕੁਰੂਛੇਤ੍ਰ ਕੋ ਨ੍ਹਾਨ ਕਰਿ ਤਹ ਤੇ ਕਿਯੋ ਪਯਾਨ ॥

कुरूछेत्र को न्रहान करि तह ते कियो पयान ॥

ਕੁਰੁਕਸ਼ੇਤ੍ਰ ਦਾ ਇਸ਼ਨਾਨ ਕਰ ਕੇ ਉਥੋ (ਦੋਵੇਂ ਪਰਿਵਾਰ) ਚਲ ਪਏ।

ਅਪਨੇ ਅਪਨੇ ਦੇਸ ਕੇ ਰਾਜ ਕਰਤ ਭੇ ਆਨਿ ॥੧੨॥

अपने अपने देस के राज करत भे आनि ॥१२॥

ਆਪਣੇ ਆਪਣੇ ਦੇਸ ਵਿਚ ਆ ਕੇ ਰਾਜ ਕਰਨ ਲਗੇ ॥੧੨॥

ਚੌਪਈ ॥

चौपई ॥

ਚੌਪਈ:

ਐਸੀ ਭਾਤਿਨ ਬਰਖ ਬਿਤਏ ॥

ऐसी भातिन बरख बितए ॥

ਇਸ ਤਰ੍ਹਾ ਕਈ ਵਰ੍ਹੇ ਬੀਤ ਗਏ।

ਬਾਲਕ ਹੁਤੇ ਤਰੁਨ ਦੋਊ ਭਏ ॥

बालक हुते तरुन दोऊ भए ॥

ਦੋਵੇਂ ਬਾਲਕ ਸਨ, (ਹੁਣ) ਜਵਾਨ ਹੋ ਗਏ।

ਜਬ ਅਪਨੋ ਤਿਨ ਰਾਜ ਸੰਭਾਰਿਯੋ ॥

जब अपनो तिन राज संभारियो ॥

ਜਦ ਢੋਲੇ ਨੇ ਆਪਣਾ ਰਾਜ ਭਾਗ ਸੰਭਾਲ ਲਿਆ,

ਪੂਰਬ ਕਰਿਯੋ ਬਿਵਾਹ ਚਿਤਾਰਿਯੋ ॥੧੩॥

पूरब करियो बिवाह चितारियो ॥१३॥

(ਤਦ) ਪਹਿਲਾ ਕੀਤੇ ਵਿਆਹ ਨੂੰ ਯਾਦ ਕੀਤਾ ॥੧੩॥

ਲਰਿਕਾਪਨੋ ਦੂਰਿ ਜਬ ਭਯੋ ॥

लरिकापनो दूरि जब भयो ॥

ਜਦ (ਉਸ ਦਾ) ਬਚਪਨਾ ਦੂਰ ਹੋਇਆ

ਠੌਰਹਿ ਠੌਰ ਔਰ ਹ੍ਵੈ ਗਯੋ ॥

ठौरहि ठौर और ह्वै गयो ॥

(ਤਾ ਉਸ ਦਾ ਸਰੂਪ) ਹੌਲੀ ਹੌਲੀ ਹੋਰ ਦਾ ਹੋਰ ਹੋ ਗਿਆ।

ਬਾਲਾਈ ਕਿ ਤਗੀਰੀ ਆਈ ॥

बालाई कि तगीरी आई ॥

ਬਾਲਪਨ ਵਿਚ ਤਬਦੀਲੀ ਆ ਗਈ

ਅੰਗ ਅੰਗ ਫਿਰੀ ਅਨੰਗ ਦੁਹਾਈ ॥੧੪॥

अंग अंग फिरी अनंग दुहाई ॥१४॥

ਅਤੇ ਅੰਗ ਅੰਗ ਵਿਚ ਕਾਮ ਦੇਵ ਦੀ ਦੁਹਾਈ ਫਿਰ ਗਈ ॥੧੪॥

ਸਵੈਯਾ ॥

सवैया ॥

ਸਵੈਯਾ:

ਏਕ ਦਿਨਾ ਮ੍ਰਿਗ ਮਾਰਿ ਕੈ ਢੌਲਨ ਯੌ ਅਪਨੇ ਮਨ ਬੀਚ ਬੀਚਾਰਿਯੋ ॥

एक दिना मृग मारि कै ढौलन यौ अपने मन बीच बीचारियो ॥

ਇਕ ਦਿਨ ਹਿਰਨ (ਨੂੰ ਸ਼ਿਕਾਰ ਵਿਚ) ਮਾਰ ਕੇ ਢੋਲੇ ਨੇ ਆਪਣੇ ਮਨ ਵਿਚ ਇਸ ਤਰ੍ਹਾ ਵਿਚਾਰ ਕੀਤਾ

ਬੈਸ ਬਿਤੀ ਬਸਿ ਬਾਮਨ ਕੇ ਅਬਿਬੇਕ ਬਿਬੇਕ ਕਛੂ ਨ ਬਿਚਾਰਿਯੋ ॥

बैस बिती बसि बामन के अबिबेक बिबेक कछू न बिचारियो ॥

ਕਿ (ਮੇਰੀ) ਉਮਰ ਇਸਤਰੀਆਂ ਦੇ ਵਸ ਵਿਚ ਹੀ ਬੀਤੀ ਜਾ ਰਹੀ ਹੈ, (ਕਦੇ) ਵਿਵੇਕ ਅਵਿਵੇਕ ਦਾ ਕੁਝ ਵਿਚਾਰ ਹੀ ਨਹੀਂ ਕੀਤਾ।

ਬ੍ਯਾਹ ਕਿਯੋ ਲਰਿਕਾਪਨ ਮੈ ਹਮ ਜੋ ਤਿਹ ਕੋ ਕਬਹੂ ਨ ਸੰਭਾਰਿਯੋ ॥

ब्याह कियो लरिकापन मै हम जो तिह को कबहू न संभारियो ॥

ਜੋ ਮੈਂ ਬਚਪਨ ਵਿਚ ਵਿਆਹ ਕੀਤਾ ਸੀ, ਉਸ ਦੀ ਕਦੀ ਖ਼ਬਰ ਸਾਰ ਨਹੀਂ ਲਈ।

ਆਵਤ ਭਯੋ ਨਿਜੁ ਧਾਮ ਨਹੀ ਤਿਹ ਮਾਰਗ ਹੀ ਸਸੁਰਾਰਿ ਸਿਧਾਰਿਯੋ ॥੧੫॥

आवत भयो निजु धाम नही तिह मारग ही ससुरारि सिधारियो ॥१५॥

ਉਹ ਘਰ ਨੂੰ ਆ ਰਿਹਾ ਸੀ (ਪਰ ਇਹ ਸੋਚ ਕੇ) ਨਹੀਂ ਆਇਆ ਅਤੇ ਰਸਤੇ ਵਿਚੋਂ ਹੀ ਸੌਹਰੇ ਘਰ ਨੂੰ ਚਲਾ ਗਿਆ ॥੧੫॥

ਕੰਬਰ ਬਾਧਿ ਅਡੰਬਰ ਕੈ ਕਰਿ ਬੋਲਿ ਸੁ ਬੀਰ ਬਰਾਤ ਬਨਾਈ ॥

कंबर बाधि अडंबर कै करि बोलि सु बीर बरात बनाई ॥

ਕਮਰ ਕਸੇ ਕਰ ਕੇ ਅਤੇ ਸਾਜ ਸਜਾਵਟ ਕਰ ਕੇ ਸੂਰਮਿਆਂ ਨੂੰ ਬੁਲਾ ਕੇ ਬਰਾਤ ਤਿਆਰ ਕੀਤੀ।

ਭੂਖਨ ਚਾਰੁ ਦਿਪੈ ਸਭ ਅੰਗਨ ਆਨੰਦ ਆਜੁ ਹਿਯੇ ਨ ਸਮਾਈ ॥

भूखन चारु दिपै सभ अंगन आनंद आजु हिये न समाई ॥

ਸੁੰਦਰ ਗਹਿਣੇ ਸਾਰਿਆਂ ਅੰਗਾ ਉਤੇ ਚਮਕ ਰਹੇ ਸਨ ਅਤੇ ਅਜ ਆਨੰਦ ਹਿਰਦੇ ਵਿਚ ਨਹੀਂ ਸਮਾਉਂਦਾ ਸੀ।

ਰੂਪ ਅਨੂਪ ਬਿਰਾਜਤ ਸੁੰਦਰ ਨੈਨਨ ਕੀ ਕਹਿ ਕ੍ਰਾਤਿ ਨ ਜਾਈ ॥

रूप अनूप बिराजत सुँदर नैनन की कहि क्राति न जाई ॥

(ਉਸ ਦਾ) ਰੂਪ ਬਹੁਤ ਹੀ ਸੁੰਦਰਤਾ ਨਾਲ ਫਬ ਰਿਹਾ ਸੀ ਅਤੇ ਨੈਣਾ ਦੀ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ ਸੀ।

ਚਾਰੁ ਛਕੇ ਛਬਿ ਹੇਰਿ ਚਰਾਚਰ ਦੇਵ ਅਦੇਵ ਰਹੈ ਉਰਝਾਈ ॥੧੯॥

चारु छके छबि हेरि चराचर देव अदेव रहै उरझाई ॥१६॥

ਸਾਰੇ ਜੜ ਚੇਤਨ, ਦੇਵਤੇ-ਦੈਂਤ (ਉਸ ਦੀ) ਸੁੰਦਰਤਾ ਨੂੰ ਚੰਗੀ ਤਰ੍ਹਾ ਵੇਖ ਕੇ ਉਲਝ ਗਏ ਹਨ (ਅਰਥਾਤ ਮਸਤ ਹੋ ਗਏ ਹਨ) ॥੧੯॥

ਚੌਪਈ ॥

चौपई ॥

ਚੌਪਈ:

ਸੂਰ ਸੈਨ ਰਾਜੈ ਸੁਨਿ ਪਾਯੋ ॥

सूर सैन राजै सुनि पायो ॥

(ਜਦ) ਸੂਰ ਸੈਨ ਰਾਜੇ ਨੇ ਸੁਣਿਆ

ਬੇਟਾ ਬੀਰ ਸੈਨ ਕੋ ਆਯੋ ॥

बेटा बीर सैन को आयो ॥

ਕਿ ਬੀਰ ਸੈਨ ਰਾਜੇ ਦਾ ਪੁੱਤਰ ਆਇਆ ਹੈ,

ਲੋਕ ਅਗਮਨੈ ਅਧਿਕ ਪਠਾਏ ॥

लोक अगमनै अधिक पठाए ॥

(ਤਦ) ਅਗਵਾਨੀ ਲਈ ਬਹੁਤ ਸਾਰੇ ਲੋਕ ਭੇਜੇ

ਆਦਰ ਸੌ ਗ੍ਰਿਹ ਮੈ ਤਿਹ ਲ੍ਯਾਏ ॥੧੭॥

आदर सौ गृह मै तिह ल्याए ॥१७॥

ਜੋ ਬੜੇ ਆਦਰ ਨਾਲ ਉਨ੍ਹਾ ਨੂੰ ਘਰ ਲੈ ਕੇ ਆ ਗਏ ॥੧੭॥

ਤਬ ਰਾਨੀ ਸੰਮਸ ਸੁਨਿ ਪਾਯੋ ॥

तब रानी संमस सुनि पायो ॥

ਤਦ ਸ਼ਮਸ ਰਾਣੀ ਨੇ ਸੁਣ ਲਿਆ

ਢੋਲਾ ਦੇਸ ਹਮਾਰੇ ਆਯੋ ॥

ढोला देस हमारे आयो ॥

ਕਿ ਢੋਲਾ ਸਾਡੇ ਦੇਸ ਆਇਆ ਹੈ।

ਫੂਲਤ ਅਧਿਕ ਹ੍ਰਿਦੈ ਮਹਿ ਭਈ ॥

फूलत अधिक ह्रदै महि भई ॥

(ਉਹ) ਮਨ ਵਿਚ ਬਹੁਤ ਖ਼ੁਸ਼ ਹੋਈ

ਦੁਰਬਲ ਹੁਤੀ ਪੁਸਟ ਹ੍ਵੈ ਗਈ ॥੧੮॥

दुरबल हुती पुसट ह्वै गई ॥१८॥

ਅਤੇ (ਪਤੀ ਵਿਯੋਗ ਵਿਚ) ਨਿਰਬਲ ਹੋਈ ਨੂੰ (ਢੋਲੇ ਦੇ ਆਣ ਨਾਲ) ਬਲ ਪ੍ਰਾਪਤ ਹੋ ਗਿਆ ॥੧੮॥

ਭੇਟਤ ਪੀਯ ਪਿਯਵਹਿ ਭਈ ॥

भेटत पीय पियवहि भई ॥

ਉਹ ਪਿਆਰੀ ਆਪਣੇ ਪ੍ਰੀਤਮ ਨੂੰ ਮਿਲੀ

ਚਿਤ ਮੈ ਅਤਿ ਪ੍ਰਫੁਲਤ ਹ੍ਵੈ ਗਈ ॥

ਚਿਤ ਮੈ ਅਤਿ ਪ੍ਰਫੁਲਤ ਹ੍ਵੈ ਗਈ ॥

ਅਤੇ ਮਨ ਵਿਚ ਬਹੁਤ ਪ੍ਰਸੰਨ ਹੋ ਗਈ।

ਐਚਿ ਐਚਿ ਪਿਯ ਗਰੇ ਲਗਾਵੈ ॥

ऐचि ऐचि पिय गरे लगावै ॥

(ਉਹ) ਖਿਚ ਖਿਚ ਕੇ ਪ੍ਰੀਤਮ ਨੂੰ ਗਲ ਨਾਲ ਲਾਉਂਦੀ ਸੀ

ਛੈਲਹਿ ਛੈਲ ਨ ਛੋਰਿਯੋ ਜਾਵੈ ॥੧੯॥

छैलहि छैल न छोरियो जावै ॥१९॥

ਅਤੇ ਉਸ ਮੁਟਿਆਰ ਤੋਂ ਬਾਕਾ (ਪਤੀ) ਛਡਿਆ ਨਹੀਂ ਜਾ ਰਿਹਾ ਸੀ ॥੧੯॥

ਦੋਹਰਾ ॥

दोहरा ॥

ਦੋਹਰਾ:

ਪਿਯ ਪਾਤਰ ਪਤਰੀ ਤ੍ਰਿਯਾ ਪਰਮ ਪ੍ਰੀਤਿ ਉਪਜਾਇ ॥

पिय पातर पतरी तृया परम प्रीति उपजाइ ॥

ਪ੍ਰੀਤਮ ਪਤਲਾ ਸੀ ਅਤੇ ਪ੍ਰੀਤਮਾ ਵੀ ਪਤਲੀ ਸੀ। ਬਹੁਤ ਅਧਿਕ ਪ੍ਰੀਤ ਪੈਦਾ ਕਰ ਕੇ

ਗਹਿ ਗਹਿ ਪਰੈ ਪ੍ਰਜੰਕ ਪਰ ਪਲ ਪਲ ਬਲਿ ਬਲਿ ਜਾਇ ॥੨੦॥

गहि गहि परै प्रजंक पर पल पल बलि बलि जाइ ॥२०॥

(ਉਸ ਨੂੰ) ਪਕੜ ਪਕੜ ਕੇ ਪਲੰਘ ਉਤੇ ਪਸਰਦੀ ਅਤੇ ਪਲ ਪਲ ਉਸ ਤੋਂ ਵਾਰਨੇ ਜਾਦੀ ॥੨੦॥

ਚੌਪਈ ॥

चौपई ॥

ਚੌਪਈ:

ਸੰਮਸ ਸੰਗ ਨ ਕਸਿ ਰਤਿ ਕਰੈ ॥

संमस संग न कसि रति करै ॥

(ਉਹ) ਸ਼ਮਸ ਨਾਲ ਕਸਵੀਂ ਰਤੀ-ਕ੍ਰੀੜਾ ਨਹੀਂ ਕਰ ਰਿਹਾ ਸੀ।

ਚਿਤ ਮੈ ਇਹੈ ਬਿਚਾਰ ਬਿਚਰੈ ॥

चित मै इहै बिचार बिचरै ॥

ਉਹ ਚਿਤ ਵਿਚ ਇਹੀ ਸੋਚਦਾ ਸੀ।

ਐਚਿ ਹਾਥ ਤਾ ਕੋ ਨ ਚਲਾਵੈ ॥

ऐचि हाथ ता को न चलावै ॥

(ਇਸ ਲਈ) ਖਿਚਵਾ ਹੱਥ ਨਹੀਂ ਚਲਾਦਾ ਸੀ

ਜਿਨਿ ਕਟਿ ਟੂਟਿ ਪ੍ਰਿਯਾ ਕੀ ਜਾਵੈ ॥੨੧॥

जिनि कटि टूटि प्रिया की जावै ॥२१॥

ਮਤਾ ਪ੍ਰਿਯਾ ਦੀ (ਪਤਲੀ) ਕਮਰ ਟੁਟ ਜਾਵੇ ॥੨੧॥

ਦੋਹਰਾ ॥

दोहरा ॥

ਦੋਹਰਾ:

ਤਬ ਸੰਮਸ ਐਸੇ ਕਹਿਯੋ ਸੁਨਿਹੋ ਢੋਲਨ ਮੀਤ ॥

तब संमस ऐसे कहियो सुनिहो ढोलन मीत ॥

ਤਦ ਸ਼ਮਸ ਨੇ ਇਸ ਤਰ੍ਹਾ ਕਿਹਾ, ਹੇ ਢੋਲਨ ਮਿਤਰ! ਸੁਣੋ।

ਰਤਿ ਕਸਿ ਕਸਿ ਮੋ ਸੌ ਕਰੌ ਹ੍ਵੈ ਕੈ ਹ੍ਰਿਦੈ ਨਿਚੀਤ ॥੨੨॥

रति कसि कसि मो सौ करौ ह्वै कै हृदै निचीत ॥२२॥

ਹਿਰਦੇ ਵਿਚ ਨਿਸਚਿੰਤ ਹੋ ਕੇ ਮੇਰੇ ਨਾਲ ਕਸ ਕਸ ਕੇ ਰਤੀ-ਕ੍ਰੀੜਾ ਕਰੋ ॥੨੨॥

ਢੋਲਾ ਨਰਵਰ ਕੋਟ ਕੋ ਬਸੌ ਨੇਹ ਕੇ ਗਾਵ ॥

ढोला नरवर कोट को बसौ नेह के गाव ॥

ਨਰਵਰ ਕੋਟ ਦਾ ਢੋਲਾ ਪ੍ਰੇਮ ਦੇ ਨਗਰ ਵਿਚ ਵਸ ਗਿਆ।

ਤਾ ਤੇ ਸਭ ਤ੍ਰਿਯ ਪਿਯਨ ਕੋ ਢੋਲਾ ਉਚਰਤ ਨਾਵ ॥੨੩॥

ता ते सभ तृय पियन को ढोला उचरत नाव ॥२३॥

ਇਸ ਲਈ ਸਾਰੀਆਂ ਇਸਤਰੀਆਂ (ਆਪਣੇ) ਪਿਆਰਿਆਂ ਲਈ ਢੋਲੇ ਦਾ ਹੀ ਨਾ ਉਚਾਰਨ ਲਗੀਆਂ ॥੨੩॥

ਨਿਡਰ ਹੋਇ ਤੁਮ ਮੁਹਿ ਭਜੋ ਸੰਕਾ ਕਰੌ ਨ ਏਕ ॥

निडर होइ तुम मुहि भजो संका करौ न एक ॥

(ਤਾ ਸ਼ਮਸ ਨੇ ਕਿਹਾ) ਤੁਸੀਂ ਮੇਰੇ ਨਾਲ ਨਿਡਰ ਹੋ ਕੇ ਰਤੀ ਕਰੋ ਅਤੇ ਮਨ ਵਿਚ ਇਕ ਵੀ ਸ਼ੰਕਾ ਨਾ ਲਿਆਓ

ਜ੍ਯੋਂ ਰੇਸਮ ਟੂਟੇ ਨਹੀ ਕਸਿਸੈ ਕਰੋ ਅਨੇਕ ॥੨੪॥

ज्यों रेसम टूटे नही कसिसै करो अनेक ॥२४॥

(ਕਿਉਂਕਿ) ਜਿਵੇਂ ਰੇਸ਼ਮ ਅਨੇਕ ਵਾਰ ਕਸਣ ਨਾਲ ਟੁਟਦਾ ਨਹੀਂ (ਉਸੇ ਤਰ੍ਹਾ ਮੇਰੇ ਸ਼ਰੀਰ ਉਤੇ ਵੀ ਕੋਈ ਅਸਰ ਨਹੀਂ ਪੈਂਦਾ) ॥੨੪॥

ਅੜਿਲ ॥

अड़िल ॥

ਅੜਿਲ:

ਸੁਨਤ ਪਿਯਰਵਾ ਬੈਨ ਤਾਹਿ ਭੋਗਤ ਭਯੋ ॥

सुनत पियरवा बैन ताहि भोगत भयो ॥

ਪ੍ਰੀਤਮ ਨੇ ਇਹ ਗੱਲ ਸੁਣ ਕੇ ਉਸ ਨਾਲ ਭੋਗ ਕੀਤਾ

ਚੌਰਾਸੀ ਆਸਨ ਸੰਮਸ ਕੇ ਕਸਿ ਲਯੋ ॥

चौरासी आसन संमस के कसि लयो ॥

ਅਤੇ ਸ਼ਮਸ ਦੇ ਕਸ ਕੇ ਚੌਰਾਸੀ ਆਸਣ ਲਏ।

ਚੁੰਬਨ ਲਏ ਅਨੇਕ ਅੰਗ ਲਪਟਾਇ ਕੈ ॥

चुँबन लए अनेक अंग लपटाइ कै ॥

ਅੰਗਾ ਨਾਲ ਲਿਪਟ ਲਿਪਟ ਕੇ ਅਨੇਕ ਚੁੰਬਨ ਲਏ

ਹੋ ਚਿਮਟਿ ਚਿਮਟਿ ਤਿਹ ਭਜਿਯੋ ਹਰਖ ਉਪਜਾਇ ਕੈ ॥੨੫॥

हो चिमटि चिमटि तिह भजियो हरख उपजाइ कै ॥२५॥

ਅਤੇ ਪ੍ਰਸੰਨਤਾ ਪੂਰਵਕ ਚਿਮਟ ਚਿਮਟ ਕੇ ਉਸ ਨਾਲ ਰਤੀ-ਕ੍ਰੀੜਾ ਕੀਤੀ ॥੨੫॥

ਚਤੁਰੁ ਚਤੁਰਿਯਾ ਚਿਮਟਿ ਚਿਮਟਿ ਰਤਿ ਮਾਨਹੀ ॥

चतुरु चतुरिया चिमटि चिमटि रति मानही ॥

ਚਤੁਰ ਪੁਰਸ਼ ਅਤੇ ਚਤੁਰ ਇਸਤਰੀ ਚਿਮਟ ਚਿਮਟ ਕੇ ਰਤੀ ਮਨਾ ਰਹੇ ਸਨ।

ਬਿਹਸਿ ਬਿਹਸਿ ਬਹੁ ਭਾਤਿਨ ਬਚਨ ਬਖਾਨਹੀ ॥

बिहसि बिहसि बहु भातिन बचन बखानही ॥

ਹਸ ਹਸ ਕੇ ਕਈ ਤਰ੍ਹਾ ਨਾਲ ਬਚਨ ਬਿਲਾਸ ਕਰਦੇ ਸਨ।

ਤ੍ਰਿਯਾ ਤਿਹਾਰੋ ਆਸਨ ਤਜਿਯੋ ਨ ਜਾਵਈ ॥

तृया तिहारो आसन तजियो न जावई ॥

(ਪ੍ਰੀਤਮ ਕਹਿਣ ਲਗਿਆ) ਹੇ ਪ੍ਰਿਯਾ! ਤੇਰਾ ਆਸਣ ਛਡਿਆ ਨਹੀਂ ਜਾ ਸਕਦਾ

ਹੋ ਕਹਿ ਕਹਿ ਐਸੀ ਭਾਤਿ ਗਲੇ ਲਪਟਾਵਈ ॥੨੬॥

हो कहि कहि ऐसी भाति गले लपटावई ॥२६॥

ਅਤੇ ਇਸ ਤਰ੍ਹਾ ਕਹਿ ਕਹਿ ਕੇ ਗਲੇ ਨਾਲ ਲਿਪਟ ਰਿਹਾ ਸੀ ॥੨੬॥

ਭਾਤਿ ਭਾਤਿ ਅਬਲਾ ਕੇ ਆਸਨ ਲੇਤ ਭਯੋ ॥

भाति भाति अबला के आसन लेत भयो ॥

ਉਹ ਭਾਤ ਭਾਤ ਨਾਲ ਇਸਤਰੀ ਨਾਲ ਆਸਣਾ ਦੀ ਵਰਤੋਂ ਕਰਨ ਲਗਾ

ਲਪਟਿ ਲਪਟਿ ਕਰਿ ਗਰੇ ਤਾਹਿ ਸੁਖ ਦੇਤ ਭਯੋ ॥

लपटि लपटि करि गरे ताहि सुख देत भयो ॥

ਅਤੇ ਉਸ ਦੇ ਗਲੇ ਨਾਲ ਲਿਪਟ ਲਿਪਟ ਕੇ ਸੁਖ ਦੇਣ ਲਗਾ।

ਚਿਮਟਿ ਚਿਮਟਿ ਰਤਿ ਕਰੈ ਦੋਊ ਮੁਸਕਾਇ ਕੈ ॥

ਚਿਮਟਿ ਚਿਮਟਿ ਰਤਿ ਕਰੈ ਦੋਊ ਮੁਸਕਾਇ ਕੈ ॥

ਦੋਵੇਂ ਹਸ ਹਸ ਕੇ ਅਤੇ ਚਿਮਟ ਚਿਮਟ ਕੇ ਰਤੀ ਕਰਦੇ ਸਨ

ਹੌ ਸਕਲ ਕੋਕ ਕੋ ਮਤ ਕੌ ਕਹੈ ਬਨਾਇ ਕੈ ॥੨੭॥

हौ सकल कोक को मत कौ कहै बनाइ कै ॥२७॥

ਅਤੇ ਕੋਕ ਸ਼ਾਸਤ੍ਰ ਦੀਆਂ ਸਾਰੀਆਂ ਗੱਲਾ ਨੂੰ ਪੂਰੀ ਤਰ੍ਹਾ ਮਾਣ ਰਹੇ ਸਨ ॥੨੭॥

ਚੌਪਈ ॥

चौपई ॥

ਚੌਪਈ:

ਲੈ ਮੁਕਲਾਵੋ ਅਤਿ ਸੁਖ ਪਾਯੋ ॥

लै मुकलावो अति सुख पायो ॥

ਉਹ ਮੁਕਲਾਵਾ ਲੈ ਕੇ ਅਤੇ ਬਹੁਤ ਆਨੰਦਿਤ ਹੋ ਕੇ

ਨਰਵਰ ਗੜ ਕੀ ਓਰ ਸਿਧਾਯੋ ॥

नरवर गड़ की ओर सिधायो ॥

ਨਰਵਰ ਗੜ੍ਹ ਵਲ ਚਲ ਪਿਆ।

ਬ੍ਯਾਹਿਤ ਦੂਤ ਤ੍ਰਿਯਾ ਕੋ ਧਾਯੋ ॥

ब्याहित दूत तृया को धायो ॥

(ਤਦ) ਦੂਜੀ ਵਿਆਹੀ ਹੋਈ ਇਸਤਰੀ ਦਾ ਦੂਤ ਭਜਿਆ

ਸਕਲ ਜਾਇ ਤਿਹ ਭੇਦ ਜਤਾਯੋ ॥੨੮॥

सकल जाइ तिह भेद जतायो ॥२८॥

ਅਤੇ ਉਸ ਨੇ ਸਾਰਾ ਭੇਦ ਜਾ ਕੇ (ਉਸ ਨੂੰ) ਦਸ ਦਿੱਤਾ ॥੨੮॥

ਦੋਹਰਾ ॥

दोहरा ॥

ਦੋਹਰਾ:

ਤਬ ਬਯਾਹਿਤ ਅਗਲੀ ਤ੍ਰਿਯਹਿ ਭੇਦ ਸਕਲ ਸੁਨਿ ਪਾਇ ॥

तब ब्याहित अगली तृयहि भेद सकल सुनि पाइ ॥

ਜਦ ਅਗਲੀ ਵਿਆਹੀ ਹੋਈ ਇਸਤਰੀ ਨੇ ਸਾਰਾ ਭੇਦ ਜਾਣ ਲਿਆ।

ਕੋਪਿ ਅਧਿਕ ਚਿਤ ਮੈ ਕੀਯੋ ਸੁਨਿ ਸੰਮਸ ਕੋ ਨਾਇ ॥੨੯॥

कोपि अधिक चित मै कीयो सुनि संमस को नाइ ॥२९॥

ਸ਼ਮਸ ਦਾ ਨਾ ਸੁਣ ਕੇ ਚਿਤ ਵਿਚ ਬਹੁਤ ਕ੍ਰੋਧ ਕੀਤਾ ॥੨੯॥

ਸ੍ਵਰਨਮਤੀ ਬਯਾਹਿਤ ਅਗਲਿ ਚਿਤ ਅਤਿ ਕੋਪ ਬਢਾਇ ॥

स्वरनमती ब्याहित अगलि चित अति कोप बढाइ ॥

ਪਹਿਲਾ ਵਿਆਹੀ ਹੋਈ ਸ੍ਵਰਨਮਤੀ ਨੇ ਮਨ ਵਿਚ ਬਹੁਤ ਗੁੱਸਾ ਕੀਤਾ

ਬੀਰ ਸੈਨ ਪਤਿ ਪਿਤੁ ਭਏ ਐਸ ਕਹਤ ਭੀ ਜਾਇ ॥੩੦॥

बीर सैन पति पितु भए ऐस कहत भी जाइ ॥३०॥

ਅਤੇ ਪਤੀ ਦੇ ਪਿਤਾ ਬੀਰ ਸੈਨ ਨੂੰ ਇਸ ਤਰ੍ਹਾ ਜਾ ਕੇ ਕਿਹਾ ॥੩੦॥

ਕਹੋਂ ਬਚਨ ਚਿਤ ਦੈ ਸੁਨੋ ਬੈਨ ਏਸ ਕੇ ਏਸ ॥

कहों बचन चित दै सुनो बैन एस के एस ॥

ਹੇ ਰਾਜਿਆਂ ਦੇ ਰਾਜੇ! ਮੇਰੀ ਗੱਲ ਧਿਆਨ ਨਾਲ ਸੁਣੋ!

ਭਜਿ ਢੋਲਾ ਤੁਮ ਤੇ ਗਯੋ ਲੇਨ ਤਿਹਾਰੋ ਦੇਸ ॥੩੧॥

भजि ढोला तुम ते गयो लेन तिहारो देस ॥३१॥

ਤੁਹਾਡਾ ਦੇਸ ਹਥਿਆਣ ਲਈ ਢੋਲਾ ਤੁਹਾਡੇ ਕੋਲੋਂ ਭਜ ਗਿਆ ਹੈ ॥੩੧॥

ਚੌਪਈ ॥

चौपई ॥

ਚੌਪਈ:

ਜੋ ਤੂ ਜਿਯ ਤੇ ਤਾਹਿ ਨ ਮਰਿ ਹੈ ॥

जो तू जिय ते ताहि न मरि है ॥

ਜੇ ਤੁਸੀਂ ਉਸ ਨੂੰ ਜਾਨੋ ਨਹੀਂ ਮਾਰੋਗੇ

ਤੌ ਤੇਰੋ ਸੋਊ ਬਧ ਕਰਿ ਹੈ ॥

तौ तेरो सोऊ बध करि है ॥

ਤਾ ਉਹ ਤੁਹਾਨੂੰ ਮਾਰ ਦੇਵੇਗਾ।

ਕੈ ਰਾਜਾ ਜਿਯ ਤੇ ਤਿਹ ਮਾਰੋ ॥

कै राजा जिय ते तिह मारो ॥

ਹੇ ਰਾਜਨ! ਜਾ ਤਾ ਉਸ ਨੂੰ ਜਾਨ ਤੋਂ ਮਾਰ ਦਿਓ,

ਨਾਤਰ ਅਬ ਹੀ ਦੇਸ ਨਿਕਾਰੋ ॥੩੨॥

नातर अब ही देस निकारो ॥३२॥

ਨਹੀਂ ਤਾ ਹੁਣੇ ਦੇਸ-ਨਿਕਾਲਾ ਦੇ ਦਿਓ ॥੩੨॥

ਜਬ ਇਹ ਭਾਤਿ ਰਾਵ ਸੁਨਿ ਪਾਈ ॥

जब इह भाति राव सुनि पाई ॥

ਜਦ ਰਾਜੇ ਨੇ ਇਸ ਤਰ੍ਹਾ (ਦੀ ਗੱਲ) ਸੁਣੀ

ਚਿਤ ਕੇ ਬਿਖੈ ਸਤਿ ਠਹਰਾਈ ॥

चित के बिखै सति ठहराई ॥

ਤਾ ਚਿਤ ਵਿਚ ਸਚ ਕਰ ਕੇ ਮਨ ਲਈ।

ਜੌ ਤ੍ਰਿਯ ਲ੍ਯਾਵਨ ਕਾਜ ਸਿਧਾਵਤ ॥

जौ तृय ल्यावन काज सिधावत ॥

(ਸੋਚਣ ਲਗਾ ਕਿ) ਜੇ ਉਹ ਇਸਤਰੀ ਨੂੰ ਲੈਣ ਲਈ ਗਿਆ ਹੁੰਦਾ

ਮੇਰੇ ਕਹੇ ਬਿਨਾ ਨਹਿ ਜਾਵਤ ॥੩੩॥

मेरे कहे बिना नहि जावत ॥३३॥

ਤਾ ਮੇਰੇ ਕਹੇ ਬਿਨਾ ਨਾ ਜਾਦਾ ॥੩੩॥

ਪੁਤ੍ਰ ਬਧੂ ਮੁਹਿ ਸਾਚੁ ਉਚਾਰੋ ॥

पुत्र बधू मुहि साचु उचारो ॥

ਮੈਨੂੰ ਨੂੰਹ ਨੇ ਸਚ ਦਸਿਆ ਹੈ।

ਲਿਯੋ ਚਹਤ ਸੁਤ ਰਾਜ ਹਮਾਰੋ ॥

लियो चहत सुत राज हमारो ॥

ਮੇਰਾ ਪੁੱਤਰ ਮੇਰਾ ਰਾਜ ਲੈਣਾ ਚਾਹੁੰਦਾ ਹੈ।

ਯਾ ਕੌ ਕਹੌਂ ਨ ਮੁਖ ਦਿਖਰਾਵੈ ॥

या कौ कहौं न मुख दिखरावै ॥

(ਉਸ ਨੇ ਹੁਕਮ ਦੇ ਦਿੱਤਾ ਕਿ) ਉਸ ਨੂੰ ਕਹੋ ਕਿ ਮੈਨੂੰ ਮੂੰਹ ਨਾ ਵਿਖਾਵੇ

ਦ੍ਵਾਦਸ ਬਰਖ ਬਨਹਿ ਬਸਿ ਆਵੈ ॥੩੪॥

द्वादस बरख बनहि बसि आवै ॥३४॥

ਅਤੇ ਬਾਰ੍ਹਾ ਸਾਲ ਬਨ ਵਿਚ ਕਟ ਕੇ ਆਵੇ ॥੩੪॥

ਦੋਹਰਾ ॥

दोहरा ॥

ਦੋਹਰਾ:

ਪਲਟਿ ਖਰਾਵਨ ਕੌ ਧਰਿਯੋ ਪਠੈ ਮਨੁਛ ਇਕ ਦੀਨ ॥

पलटि खरावन कौ धरियो पठै मनुछ इक दीन ॥

(ਉਸ ਨੇ) ਖੜਾਵਾ ਨੂੰ ਪੁਠਾ ਕਰ ਦਿੱਤਾ ਅਤੇ ਇਕ ਵਿਅਕਤੀ ਨੂੰ ਭੇਜਿਆ।

ਮੋਹਿ ਮਿਲੇ ਬਿਨੁ ਬਨ ਬਸੈ ਰਾਵ ਬਚਨ ਇਹ ਕੀਨ ॥੩੫॥

ਮੋਹਿ ਮਿਲੇ ਬਿਨੁ ਬਨ ਬਸੈ ਰਾਵ ਬਚਨ ਇਹ ਕੀਨ ॥੩੫॥

ਰਾਜੇ ਨੇ ਇਸ ਤਰ੍ਹਾ ਬਚਨ ਕੀਤਾ ਕਿ ਮੈਨੂੰ ਮਿਲੇ ਬਿਨਾ ਬਨ ਵਿਚ ਚਲਾ ਜਾਏ ॥੩੫॥

ਸੁਨਤ ਭ੍ਰਿਤ ਨ੍ਰਿਪ ਕੇ ਬਚਨ ਤਾਹਿ ਕਹਿਯੋ ਸਮਝਾਇ ॥

सुनत भृत नृप के बचन ताहि कहियो समझाइ ॥

ਰਾਜੇ ਦੇ ਬੋਲ ਸੁਣ ਕੇ ਨੌਕਰ ਨੇ ਜਾ ਕੇ ਸਮਝਾਇਆ

ਦੇਸ ਨਿਕਾਰੋ ਤੁਹਿ ਦਿਯੋ ਮਿਲਹੁ ਨ ਮੋ ਕੋ ਆਇ ॥੩੬॥

देस निकारो तुहि दियो मिलहु न मो को आइ ॥३६॥

ਕਿ (ਰਾਜੇ ਨੇ) ਤੈਨੂੰ ਦੇਸ-ਨਿਕਾਲਾ ਦਿੱਤਾ ਹੈ (ਅਤੇ ਕਹਿੰਦਾ ਹੈ ਕਿ) ਮੈਨੂੰ ਆ ਕੇ ਨਾ ਮਿਲੇ ॥੩੬॥

ਤਬ ਢੋਲਨ ਅਤਿ ਦੁਖਿਤ ਹ੍ਵੈ ਐਸੇ ਕਹਿਯੋ ਪੁਕਾਰਿ ॥

तब ढोलन अति दुखित ह्वै ऐसे कहियो पुकारि ॥

ਤਦ ਢੋਲਨ ਨੇ ਬਹੁਤ ਦੁਖੀ ਹੋ ਕੇ ਇਸ ਤਰ੍ਹਾ ਪੁਕਾਰ ਕੇ ਕਿਹਾ,

ਜੀਵਹਿਗੇ ਤੌ ਮਿਲਹਿਗੇ ਨਰਵਰ ਕੋਟ ਜੁਹਾਰ ॥੩੭॥

जीवहिगे तौ मिलहिगे नरवर कोट जुहार ॥३७॥

ਹੇ ਨਰਵਰਕੋਟ! ਤੈਨੂੰ ਨਮਸਕਾਰ ਹੈ, ਜੇ ਜੀਉਂਦੇ ਰਹੇ ਤਾ (ਫਿਰ) ਮਿਲਾਗੇ ॥੩੭॥

ਤਬ ਸੁੰਦਰਿ ਸੰਗਿ ਉਠਿ ਚਲੀ ਸੁਨਿ ਕਰਿ ਐਸੋ ਬੈਨ ॥

तब सुँदरि संगि उठि चली सुनि करि ऐसो बैन ॥

ਤਦ ਸੁੰਦਰੀ ਵੀ ਇਸ ਤਰ੍ਹਾ ਦੀ ਗੱਲ ਸੁਣ ਕੇ ਨਾਲ ਚਲ ਪਈ।

ਹਿਯੋ ਫਟਤ ਅੰਤਰ ਘਟਤ ਬਾਰਿ ਚੁਆਵਤ ਨੈਨ ॥੩੮॥

हियो फटत अंतर घटत बारि चुआवत नैन ॥३८॥

ਉਸ ਦਾ ਹਿਰਦਾ ਫਟ ਰਿਹਾ ਸੀ, ਦਿਲ ਡੋਬੇ ਖਾ ਰਿਹਾ ਸੀ ਅਤੇ ਅੱਖਾ ਹੰਝੂ ਵਹਾ ਰਹੀਆਂ ਸਨ ॥੩੮॥

ਅੜਿਲ ॥

अड़िल ॥

ਅੜਿਲ:

ਸੁਨਿ ਢੋਲਨ ਏ ਬੈਨ ਨਰਵਰਹਿ ਤਜਿ ਗਯੋ ॥

सुनि ढोलन ए बैन नरवरहि तजि गयो ॥

ਢੋਲਨ ਨੇ (ਪਿਤਾ ਦੇ) ਇਹ ਬਚਨ ਸੁਣ ਕੇ ਨਰਵਰਕੋਟ ਨੂੰ ਛਡ ਦਿੱਤਾ

ਦ੍ਵਾਦਸ ਬਰਖ ਪ੍ਰਮਾਨ ਬਸਤ ਬਨ ਮੈ ਭਯੋ ॥

द्वादस बरख प्रमान बसत बन मै भयो ॥

ਅਤੇ ਬਾਰ੍ਹਾ ਸਾਲ ਤਕ ਜੰਗਲ ਵਿਚ ਰਿਹਾ।

ਬਨ ਉਪਬਨ ਮੈ ਭ੍ਰਮਤ ਫਲਨ ਕੋ ਖਾਇ ਕੈ ॥

बन उपबन मै भ्रमत फलन को खाइ कै ॥

ਉਹ ਫਲਾ ਨੂੰ ਖਾਉਂਦਾ ਹੋਇਆ ਬਨਾ ਉਪਬਨਾ ਵਿਚ ਫਿਰਦਾ ਰਿਹਾ।

ਹੋ ਤ੍ਰਿਯਾ ਸਹਿਤ ਤਹ ਬਸ੍ਯੋ ਮ੍ਰਿਗਨ ਕਹ ਘਾਇ ਕੈ ॥੩੯॥

हो तृया सहित तह बस्यो मृगन कह घाइ कै ॥३९॥

ਹਿਰਨਾ ਦਾ ਸ਼ਿਕਾਰ ਕਰਦਾ ਹੋਇਆ ਇਸਤਰੀ ਸਹਿਤ ਉਥੇ ਵਸਦਾ ਰਿਹਾ ॥੩੯॥

ਬਰਖ ਤ੍ਰਿਦਸਏ ਬੀਰ ਸੈਨ ਤਨ ਤਜਿ ਦਯੋ ॥

बरख तृदसए बीर सैन तन तजि दयो ॥

ਤੇਰ੍ਹਵੇਂ ਵਰ੍ਹੇ ਬੀਰ ਸੈਨ ਨੇ ਸ਼ਰੀਰ ਛਡ ਦਿੱਤਾ

ਮ੍ਰਿਤੁ ਲੋਕ ਕਹ ਛੋਰਿ ਸ੍ਵਰਗਬਾਸੀ ਭਯੋ ॥

मृतु लोक कह छोरि स्वरगबासी भयो ॥

ਅਤੇ (ਇਸ) ਮ੍ਰਿਤ ਲੋਕ ਨੂੰ ਤਿਆਗ ਕੇ ਸਵਰਗ-ਵਾਸੀ ਹੋ ਗਿਆ।

ਤਬ ਢੋਲਨ ਫਿਰਿ ਆਨਿ ਰਾਜ ਅਪਨੋ ਲਿਯੌ ॥

तब ढोलन फिरि आनि राज अपनो लियौ ॥

ਤਦ ਢੋਲਨ ਨੇ ਆ ਕੇ ਆਪਣਾ ਰਾਜ ਹਾਸਲ ਕਰ ਲਿਆ

ਹੋ ਰਾਨੀ ਸੰਮਸ ਸਾਥ ਬਰਖ ਬਹੁ ਸੁਖ ਕਿਯੌ ॥੪੦॥
हो रानी संमस साथ बरख बहु सुख कियौ ॥४०॥
ਅਤੇ ਰਾਣੀ ਸ਼ਮਸ ਨਾਲ ਬਹੁਤ ਵਰ੍ਹਿਆਂ ਤਕ ਸੁਖ ਮਾਣਿਆ ॥੪੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੬੧॥੩੨੧੧॥ਅਫਜੂੰ॥
इति स्री चरित्र पख्याने तृया चरित्रे मंत्री भूप संबादे इक सौ इकसठवो चरित्र समापतम सतु सुभम सतु ॥१६१॥३२११॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੬੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੬੧॥੩੨੧੧॥ ਚਲਦਾ॥

ਦੋਹਰਾ ॥
दोहरा ॥
ਦੋਹਰਾ:

ਦੇਸ ਤਪੀਸਾ ਕੇ ਰਹੈ ਆਠ ਚੋਰਟੀ ਨਾਰਿ ॥
देस तपीसा के रहै आठ चोरटी नारि ॥
ਤਪੀਸਾ ਦੇਸ ਵਿਚ ਅੱਠ ਚੋਰ ਇਸਤਰੀਆਂ (ਚੋਰਟੀਆਂ) ਰਹਿੰਦੀਆਂ ਸਨ।

ਰੈਨਿ ਦਿਵਸ ਚੋਰੀ ਕਰੈ ਸਕੈ ਨ ਕਊ ਬਿਚਾਰਿ ॥੧॥
रैनि दिवस चोरी करै सकै न कऊ बिचारि ॥१॥
(ਉਹ) ਰਾਤ ਦਿਨ ਚੋਰੀ ਕਰਦੀਆਂ ਸਨ, ਪਰ ਕੋਈ ਵੀ (ਉਨ੍ਹਾ ਨੂੰ) ਸਮਝ ਨਹੀਂ ਸਕਦਾ ਸੀ ॥੧॥

ਚਿਤ੍ਰਮਤੀ ਤਸਕਰ ਕੁਅਰਿ ਦ੍ਵੈ ਤਿਨ ਕੀ ਸਿਰਦਾਰ ॥
चित्रमती तसकर कुअरि द्वै तिन की सिरदार ॥
ਚਿਤ੍ਰਮਤੀ ਅਤੇ ਤਸਕਰ ਕੁਅਰਿ ਦੋਵੇਂ ਉਨ੍ਹਾ ਚੋਰਟੀਆਂ ਦੀਆਂ ਸਿਰਦਾਰ ਸਨ।

ਮਾਰਗ ਮੈ ਇਸਥਿਤ ਰਹੈ ਘਾਵਹਿ ਲੋਗ ਹਜਾਰ ॥੨॥
मारग मै इसथित रहै घावहि लोग हजार ॥२॥
(ਉਹ) ਮਾਰਗ ਵਿਚ ਬੈਠੀਆਂ ਰਹਿੰਦੀਆਂ ਸਨ ਅਤੇ ਹਜ਼ਾਰਾ ਲੋਕਾ ਨੂੰ ਲੁਟਦੀਆਂ ਸਨ ॥੨॥

ਨਾਰਾਇਨ ਦਾਮੋਦ੍ਰ ਭਨਿ ਬਿੰਦ੍ਰਾਬਨਹਿ ਉਚਾਰਿ ॥

नाराइन दामोद्र भनि बिंद्राबनहि उचारि ॥

ਨਾਰਾਇਨ ਅਤੇ ਦਾਮੋਦ੍ਰ (ਸ਼ਬਦ) ਕਹਿ ਕੇ (ਫਿਰ) ਬਿੰਦ੍ਰਾਬਨ (ਸ਼ਬਦ) ਉਚਾਰਦੀਆਂ ਸਨ।

ਸੁਨਿ ਸਾਰਤ ਐਸੇ ਤ੍ਰਿਯਾ ਸਭ ਹੀ ਜਾਹਿ ਬਿਚਾਰਿ ॥੩॥

सुनि सारत ऐसे तृया सभ ही जाहि बिचारि ॥३॥

ਇਸ ਤਰ੍ਹਾ ਸੰਕੇਤ ('ਸਾਰਤ') ਸੁਣਾ ਕੇ ਸਭ ਹੀ ਸਮਝ ਜਾਦੀਆਂ ਸਨ ॥੩॥

ਨਾਰਾਇਨ ਨਰ ਆਇਯੌ ਦਾਮੋਦਰ ਦਾਮੰਗ ॥

नाराइन नर आइयौ दामोदर दामंग ॥

ਨਾਰਾਇਨ' (ਤੋਂ ਉਨ੍ਹਾ ਦਾ ਭਾਵ ਸੀ) 'ਨਰ ਆਇਆ ਹੈ', 'ਦਾਮੋਦਰ' (ਤੋਂ ਸੰਕੇਤ ਸੀ ਕਿ ਇਸ ਦੇ) ਅੰਗ (ਲਕ) ਨਾਲ ਦਾਮ (ਧਨ) ਹੈ।

ਬਿੰਦ੍ਰਾਬਨ ਲੈ ਜਾਇ ਬਨ ਮਾਰਹੁ ਯਾਹਿ ਨਿਸੰਗ ॥੪॥

बिंद्राबन लै जाइ बन मारहु याहि निसंग ॥४॥

ਬਿੰਦ੍ਰਾਬਨ' (ਤੋਂ ਭਾਵ ਸੀ ਕਿ ਇਸ ਨੂੰ) ਬਨ ਵਿਚ ਲੈ ਜਾ ਕੇ ਨਿਸੰਗ ਮਾਰ ਦਿਓ ॥੪॥

ਚੌਪਈ ॥

चौपई ॥

ਚੌਪਈ:

ਜਬ ਅਬਲਾ ਐਸੇ ਸੁਨਿ ਪਾਵੈ ॥

जब अबला ऐसे सुनि पावै ॥

ਜਦ (ਬਾਕੀ) ਇਸਤਰੀਆਂ ਇਸ ਤਰ੍ਹਾ ਸੁਣ ਲੈਂਦੀਆਂ

ਤਾ ਨਰ ਕੌ ਬਨ ਮੈ ਲੈ ਜਾਵੈ ॥

ता नर कौ बन मै लै जावै ॥

ਤਾ ਉਸ ਆਦਮੀ ਨੂੰ ਬਨ ਵਿਚ ਲੈ ਜਾਦੀਆਂ।

ਫਾਸੀ ਡਾਰਿ ਪ੍ਰਥਮ ਤਿਹ ਘਾਵੈ ॥

ਫਾਸੀ ਡਾਰਿ ਪ੍ਰਥਮ ਤਿਹ ਘਾਵੈ ॥

ਪਹਿਲਾ ਫਾਹੀ ਪਾ ਕੇ ਉਸ ਨੂੰ ਮਾਰ ਦਿੰਦੀਆਂ,

ਤਾ ਪਾਛੈ ਤਿਹ ਦਰਬੁ ਚੁਰਾਵੈ ॥੫॥

ता पाछै तिह दरबु चुरावै ॥५॥

ਫਿਰ ਪਿਛੋਂ ਉਸ ਦਾ ਧਨ ਚੁਰਾ ਲੈਂਦੀਆਂ ॥੫॥

ਆਵਤ ਏਕ ਨਾਰ ਤਹ ਭਈ ॥

आवत एक नार तह भई ॥

ਉਥੇ ਇਕ ਇਸਤਰੀ ਆਈ।

ਫਾਸੀ ਡਾਰਿ ਤਿਸੂ ਕੌ ਲਈ ॥

फासी डारि तिसू कौ लई ॥

ਉਸ ਦੇ ਗਲੇ ਵਿਚ (ਉਨ੍ਹਾ ਨੇ) ਫਾਹੀ ਪਾ ਦਿੱਤੀ।

ਤਬ ਅਬਲਾ ਤਿਨ ਬਚਨ ਉਚਾਰੇ ॥

तब अबला तिन बचन उचारे ॥

ਤਦ ਉਸ ਇਸਤਰੀ ਨੇ ਉਨ੍ਹਾ ਨੂੰ ਬਚਨ ਕਿਹਾ,

ਸੁ ਮੈ ਕਹਤ ਹੌ ਤੀਰ ਤਿਹਾਰੇ ॥੬॥

सु मै कहत हौ तीर तिहारे ॥६॥

(ਹੇ ਰਾਜਨ!) ਉਹ (ਬਚਨ) ਮੈਂ ਤੁਹਾਡੇ ਕੋਲ ਕਹਿੰਦੀ ਹਾ ॥੬॥

ਅੜਿਲ ॥

अड़िल ॥

ਅੜਿਲ:

ਕਹਿ ਨਿਮਿਤਿ ਮੁਹਿ ਮਾਰੋ ਅਤਿ ਧਨ ਦੇਤ ਹੌ ॥

कहि निमिति मुहि मारो अति धन देत हौ ॥

(ਤੁਸੀਂ) ਮੈਨੂੰ ਕਿਸ ਲਈ ਮਾਰਦੀਆਂ ਹੋ? (ਮੈਂ ਤੁਹਾਨੂੰ) ਬਹੁਤ ਧਨ ਦਿੰਦੀ ਹਾ।

ਤੁਮਰੋ ਕਛੂ ਨ ਦਰਬੁ ਚੁਰਾਏ ਲੇਤ ਹੌ ॥

तुमरो कछू न दरबु चुराए लेत हौ ॥

ਮੈਂ ਤੁਹਾਡਾ ਕੋਈ ਧਨ ਨਹੀਂ ਚੁਰਾਇਆ ਹੈ।

ਸਰਖਤ ਅਬ ਹੀ ਹਮ ਤੇ ਲੇਹੁ ਲਿਖਾਇ ਕੈ ॥

सरखत अब ही हम ते लेहु लिखाइ कै ॥

ਮੇਰੇ ਕੋਲੋਂ ਹੁਣ ਹੀ ਸੰਨਦ ('ਸਰਖਤ') ਲਿਖਵਾ ਲਵੋ

ਹੋ ਸਦਨ ਸਹਿਤ ਸਭ ਲੇਹੁ ਖਜਾਨੋ ਜਾਇ ਕੈ ॥੭॥

हो सदन सहित सभ लेहु खजानो जाइ कै ॥७॥

ਅਤੇ (ਮੇਰੇ) ਘਰ ਸਮੇਤ ਸਭ ਕੁਝ ਖ਼ਜ਼ਾਨੇ ਵਿਚੋਂ ਜਾ ਕੇ ਲੈ ਲਵੋ ॥੭॥

ਜੌ ਤੁਮ ਫਾਸੀ ਡਾਰਿ ਅਬੈ ਮੁਹਿ ਘਾਇ ਹੋ ॥

जौ तुम फासी डारि अबै मुहि घाइ हो ॥

ਜੇ ਤੁਸੀਂ ਮੈਨੂੰ ਫਾਹੀ ਦੇ ਕੇ ਹੁਣ ਮਾਰ ਦਿਓਗੀਆਂ,

ਜੋ ਧਨ ਹਮਰੇ ਪਾਸ ਵਹੈ ਤੁਮ ਪਾਇ ਹੋ ॥

जो धन हमरे पास वहै तुम पाइ हो ॥

ਤਾ ਤੁਸੀਂ ਉਹੀ ਧਨ ਪ੍ਰਾਪਤ ਕਰ ਸਕੋਗੀਆਂ ਜੋ ਮੇਰੇ ਪਾਸ ਹੈ।

ਸਰਖਤ ਕ੍ਯੋ ਨ ਲਿਖਾਇ ਮੰਗਾਇਨ ਲੀਜਿਯੈ ॥

सरखत क्यो न लिखाइ मंगाइन लीजियै ॥

ਸੰਨਦ' ਕਿਉਂ ਨਾ ਲਿਖਵਾ ਕੇ (ਸਾਰਾ ਧਨ) ਮੰਗਵਾ ਲਵੋ

ਹੋ ਧਾਮ ਸਹਿਤ ਸਭ ਜਾਇ ਖਜਾਨੋ ਲੀਜਿਯੈ ॥੮॥

हो धाम सहित सभ जाइ खजानो लीजियै ॥८॥

ਅਤੇ ਸਦਨ ਸਮੇਤ ਸਭ ਕੁਝ ਖ਼ਜ਼ਾਨੇ ਵਿਚੋਂ ਜਾ ਕੇ ਲੈ ਲਵੋ ॥੮॥

ਦੋਹਰਾ ॥

दोहरा ॥

ਦੋਹਰਾ:

ਚਿੰਤ ਕਰੀ ਇਸਤ੍ਰਿਨ ਜੁ ਹਮ ਲੈਹੈ ਇਹ ਧਨ ਘਾਇ ॥

चिंत करी इसत्रिन जु हम लैहै इह धन घाइ ॥

(ਉਨ੍ਹਾ) ਚੋਰਟੀਆਂ ਨੇ ਵਿਚਾਰ ਕੀਤਾ ਕਿ ਇਸ ਨੂੰ ਮਾਰ ਕੇ ਅਸੀਂ ਜੋ ਧਨ ਲਵਾਗੀਆਂ

ਹਯਾਂ ਕੋ ਦਰਬੁ ਕਰ ਆਇ ਹੈ ਹੁਆਂ ਕੋ ਲਯੋ ਨ ਜਾਇ ॥੯॥

ह्याँ को दरबु कर आइ है हुआँ को लयो न जाइ ॥९॥

(ਉਹ) ਤਾ ਇਥੋਂ ਦਾ ਧਨ ਹੀ ਹੱਥ ਲਗੇਗਾ, ਉਥੋਂ ਦਾ (ਭਾਵ ਇਸ ਦੇ ਘਰ ਦਾ) ਧਨ ਨਹੀਂ ਲਿਆ ਜਾ ਸਕੇਗਾ ॥੯॥

ਤਾ ਤੇ ਅਬੈ ਮੰਗਾਇ ਕੈ ਸਰਖਤ ਲੇਹੁ ਲਿਖਾਇ ॥

ता ते अबै मंगाइ कै सरखत लेहु लिखाइ ॥

ਇਸ ਲਈ ਹੁਣ (ਕਾਗ਼ਜ਼) ਮੰਗਵਾ ਕੇ ਇਸ ਤੋਂ ਸੰਨਦ ਲਿਖਵਾ ਲਈ ਜਾਏ

ਧਾਮ ਸਹਿਤ ਯਾ ਕੌ ਦਰਬ ਲੇਹਿ ਸਹਿਰ ਮੈ ਜਾਇ ॥੧੦॥

धाम सहित या कौ दरब लेहि सहिर मै जाइ ॥१०॥

ਅਤੇ ਘਰ ਸਮੇਤ ਇਸ ਦਾ ਸਾਰਾ ਧਨ ਸ਼ਹਿਰ ਵਿਚ ਜਾ ਕੇ ਪ੍ਰਾਪਤ ਕਰ ਲਿਆ ਜਾਏ ॥੧੦॥

ਅੜਿਲ ॥

अड़िल ॥

ਅੜਿਲ:

ਸਰਖਤ ਲਿਯੋ ਲਿਖਾਇ ਸੁ ਤੁਰਤੁ ਮੰਗਾਇ ਕੈ ॥

सरखत लियो लिखाइ सु तुरतु मंगाइ कै ॥

(ਉਨ੍ਹਾ ਨੇ ਕਾਗ਼ਜ਼) ਮੰਗਵਾ ਕੇ ਸੰਨਦ ਲਿਖਵਾ ਲਈ।

ਇਹੈ ਤ੍ਰਿਯਾ ਤਿਨ ਤਾ ਮੈ ਲਿਖਿਯੌ ਰਿਸਾਇ ਕੈ ॥

इहै त्रिया तिन ता मै लिखियौ रिसाइ कै ॥

ਉਸ ਇਸਤਰੀ ਨੇ ਵੀ ਰੋਹ ਵਿਚ ਆ ਕੇ ਉਸ ਵਿਚ ਲਿਖ ਦਿੱਤਾ।

ਮੋਹਿ ਏਕਲੋ ਜਾਨਿ ਫਾਸ ਗਰ ਡਾਰਿ ਕਰਿ ॥

मोहि एकलो जानि फास गर डारि करि ॥

(ਉਸ ਨੇ ਲਿਖ ਦਿੱਤਾ ਕਿ) ਮੈਨੂੰ ਇਕੱਲਾ ਜਾਣ ਕੇ ਫਾਹੀ ਪਾ ਲਈ ਹੈ

ਹੋ ਸਰਖਤ ਲਿਯੋ ਲਿਖਾਇ ਬਸਤ੍ਰ ਧਨ ਮੋਹਿ ਹਰਿ ॥੧੧॥

हो सरखत लियो लिखाइ बसत्र धन मोहि हरि ॥११॥

ਅਤੇ ਸਾਰੇ ਬਸਤ੍ਰ ਅਤੇ ਧਨ ਖੋਹ ਕੇ ਸੰਨਦ ਲਿਖਵਾ ਲਈ ਹੈ ॥੧੧॥

ਚੌਪਈ ॥

चौपई ॥

ਚੌਪਈ:

ਤਾ ਕੌ ਛੋਰਿ ਫਾਸ ਤੇ ਦਿਯੋ ॥

ता कौ छोरि फास ते दियो ॥

ਉਸ ਨੂੰ ਫਾਹੀ ਤੋਂ ਮੁਕਤ ਕਰ ਦਿੱਤਾ।

ਆਪੁ ਨਗਰ ਕੋ ਮਾਰਗ ਲਿਯੋ ॥

आपु नगर को मारग लियो ॥

ਆਪ ਨਗਰ ਦਾ ਰਾਹ ਫੜਿਆ।

ਜਬ ਸਰਖਤ ਕਾਜਿਯਹਿ ਨਿਹਾਰਿਯੋ ॥

जब सरखत काजियहि निहारियो ॥

ਜਦ ਕਾਜ਼ੀ ਨੇ ਸੰਨਦ ਵੇਖੀ,

ਤਿਨ ਕੌ ਚੌਕ ਚਾਦਨੀ ਮਾਰਿਯੋ ॥੧੨॥

तिन कौ चौक चादनी मारियो ॥१२॥

ਤਾ ਉਨ੍ਹਾ ਨੂੰ ਚਾਦਨੀ ਚੌਕ ਵਿਚ ਮਾਰ ਦਿੱਤਾ ॥੧੨॥

ਦੋਹਰਾ ॥

दोहरा ॥

ਦੋਹਰਾ:

ਤੁੰਦ ਕਲਾ ਤਬ ਬਨ ਬਿਖੈ ਐਸੋ ਚਤਿਰ ਬਨਾਇ ॥

तुँद कला तब बन बिखै ऐसो चतिर बनाइ ॥

ਤਦ ਤੁੰਦ ਕਲਾ ਨੇ ਬਨ ਵਿਚ ਇਸ ਪ੍ਰਕਾਰ ਦਾ ਚਰਿਤ੍ਰ ਖੇਡਿਆ।

ਪ੍ਰਾਨ ਰਾਖਿ ਧਨ ਰਾਖਿਯੋ ਉਨ ਇਸਤ੍ਰਿਨਿ ਕੋ ਘਾਇ ॥੧੩॥

प्रान राखि धन राखियो उन इसतृनि को घाइ ॥१३॥

(ਉਸ ਨੇ) ਪ੍ਰਾਣ ਬਚਾ ਕੇ ਧਨ ਵੀ ਸੁਰਖਿਅਤ ਕਰ ਲਿਆ ਅਤੇ ਉਨ੍ਹਾ ਚੋਰਟੀਆਂ ਨੂੰ ਮਰਵਾ ਦਿੱਤਾ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਾਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੬੨॥੩੨੨੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ बासठवो चरित्र समापतम सतु सुभम सतु ॥१६२॥३२२४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੬੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੬੨॥੩੨੨੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਗ੍ਵਾਰਿਏਰ ਗੜ ਮੋ ਰਹੈ ਭਦ੍ਰ ਸੈਨ ਨ੍ਰਿਪ ਨਾਮ ॥

ग्वारिएर गड़ मो रहै भद्र सैन नृप नाम ॥

ਗਵਾਲੀਅਰ ਕਿਲੇ ਵਿਚ ਭਦ੍ਰ ਸੈਨ ਨਾ ਦਾ ਰਾਜਾ ਰਹਿੰਦਾ ਸੀ।

ਜਾ ਕੋ ਜੀਵ ਜਗਤ੍ਰ ਕੇ ਜਪਤ ਆਠਹੂ ਜਾਮ ॥੧॥

जा को जीव जगत्र के जपत आठहू जाम ॥१॥

ਜਿਸ ਦੇ (ਨਾਮ ਨੂੰ) ਜਗਤ ਦੇ ਸਾਰੇ ਜੀਵ ਅੱਠੇ ਪਹਿਰ ਜਪਦੇ ਸਨ ॥੧॥

ਚੌਪਈ ॥

चौपई ॥

ਚੌਪਈ:

ਬਿਜੈ ਕੁਅਰਿ ਤਾ ਕੀ ਬਰ ਨਾਰੀ ॥

बिजै कुअरि ता की बर नारी ॥

ਉਸ ਦੀ ਬਿਜੈ ਕੁਅਰਿ ਨਾ ਦੀ ਸੁੰਦਰ ਇਸਤਰੀ ਸੀ।

ਨਿਜੁ ਹਾਥਨ ਬਿਧਿ ਜਨੁਕ ਸਵਾਰੀ ॥

निजु हाथन बिधि जनुक सवारी ॥

ਮਾਨੋ ਵਿਧਾਤਾ ਨੇ ਆਪਣੇ ਹੱਥਾ ਨਾਲ ਬਣਾਈ ਹੋਵੇ।

ਅਪ੍ਰਮਾਨ ਤਿਹ ਪ੍ਰਭਾ ਬਿਰਾਜੈ ॥

अप्रमान तिह प्रभा बिराजै ॥

ਉਸ ਦਾ ਬਹੁਤ ਸੁੰਦਰ ਸਰੂਪ ਸੀ

ਜਾ ਕੌ ਨਿਰਖਿ ਚੰਦ੍ਰਮਾ ਲਾਜੈ ॥੨॥

जा कौ निरखि चंद्रमा लाजै ॥२॥

ਜਿਸ ਨੂੰ ਵੇਖ ਕੇ ਚੰਦ੍ਰਮਾ ਵੀ ਲਜਾਉਂਦਾ ਸੀ ॥੨॥

ਦੋਹਰਾ ॥

दोहरा ॥

ਦੋਹਰਾ:

ਭਦ੍ਰ ਸੈਨ ਨ੍ਰਿਪ ਏਕ ਦਿਨ ਖੇਲਨ ਚੜਿਯੋ ਸਿਕਾਰ ॥

भद्र सैन नृप एक दिन खेलन चड़ियो सिकार ॥

ਭਦ੍ਰ ਸੈਨ ਰਾਜਾ ਇਕ ਦਿਨ ਸ਼ਿਕਾਰ ਖੇਡਣ ਚੜ੍ਹਿਆ।

ਜਾਨ ਬੈਰਿਯਨ ਘਾਤ ਤਿਹ ਤਾ ਕੌ ਦਿਯੋ ਸੰਘਾਰ ॥੩॥

जान बैरियन घात तिह ता कौ दियो संघार ॥३॥

ਵੈਰੀਆਂ ਨੇ ਘਾਤ ਲਗਾ ਕੇ ਉਸ ਨੂੰ ਮਾਰ ਦਿੱਤਾ ॥੩॥

ਚੌਪਈ ॥

चौपई ॥

ਚੌਪਈ:

ਚਲੀ ਖਬਰਿ ਰਾਨੀ ਪਹਿ ਆਈ ॥

चली खबरि रानी पहि आई ॥

ਇਹ ਖ਼ਬਰ ਰਾਣੀ ਤਕ ਪਹੁੰਚੀ

ਰਾਜਾ ਹਨੇ ਬੈਰਿਯਨ ਜਾਈ ॥

राजा हने बैरियन जाई ॥

ਕਿ ਵੈਰੀਆਂ ਨੇ ਜਾ ਕੇ ਰਾਜੇ ਨੂੰ ਮਾਰ ਦਿੱਤਾ ਹੈ।

ਤਬ ਰਾਨੀ ਮਨ ਮੰਤ੍ਰ ਬਿਚਾਰਿਯੋ ॥

तब रानी मन मंत्र बिचारियो ॥

ਤਦ ਰਾਣੀ ਨੇ ਮਨ ਵਿਚ ਵਿਚਾਰ ਕੀਤਾ।

ਸੁ ਮੈ ਚੌਪਈ ਮੋ ਕਹਿ ਡਾਰਿਯੋ ॥੪॥

सु मै चौपई मो कहि डारियो ॥४॥

(ਕਵੀ ਕਹਿੰਦਾ ਹੈ) ਉਹ ਮੈਂ ਚੌਪਈ ਵਿਚ ਕਹਿ ਦਿੱਤਾ ਹੈ ॥੪॥

ਸੁਤ ਬਾਲਕ ਹਮਰੋ ਬਿਧਿ ਕੀਨੋ ॥

सुत बालक हमरो बिधि कीनो ॥

ਮੇਰਾ ਪੁੱਤਰ ਤਾ ਪਰਮਾਤਮਾ ਨੇ (ਅਜੇ) ਛੋਟਾ ਹੀ ਕੀਤਾ ਹੈ (ਭਾਵ ਰਖਿਆ ਹੈ)

ਨਾਥ ਮਾਰਗ ਸੁਰ ਪੁਰ ਕੋ ਲੀਨੋ ॥

नाथ मारग सुर पुर को लीनो ॥

ਅਤੇ ਪਤੀ ਨੇ ਸਵਰਗ ਦਾ ਮਾਰਗ ਲੈ ਲਿਆ ਹੈ।

ਤਾ ਤੇ ਇਹੈ ਚਰਿਤ੍ਰ ਬਿਚਾਰੋ ॥

ता ते इहै चरित्र बिचारो ॥

ਇਸ ਲਈ ਕੋਈ ਅਜਿਹਾ ਚਰਿਤ੍ਰ ਵਿਚਾਰਨਾ ਚਾਹੀਦਾ ਹੈ।

ਛਲ ਕਰਿ ਤਿਨ ਬੈਰਿਨ ਕੋ ਮਾਰੋ ॥੫॥

छल करि तिन बैरिन को मारो ॥५॥

ਛਲ ਨਾਲ ਉਸ ਵੈਰੀ ਨੂੰ ਮਾਰ ਦੇਣਾ ਚਾਹੀਦਾ ਹੈ ॥੫॥

ਲਿਖ ਪਤ੍ਰੀ ਤਿਨ ਤੀਰ ਪਠਾਈ ॥

लिख पत्री तिन तीर पठाई ॥

ਉਸ ਨੇ ਚਿੱਠੀ ਲਿਖ ਕੇ ਵੈਰੀ ਰਾਜੇ ਕੋਲ ਭੇਜੀ।

ਨ੍ਰਿਪ ਜੋ ਕਰੀ ਤੈਸਿਯੈ ਪਾਈ ॥

नृप जो करी तैसियै पाई ॥

(ਅਤੇ ਲਿਖਿਆ ਕਿ) ਰਾਜੇ ਨੇ ਜੋ ਕੀਤਾ ਹੈ, ਉਹੀ ਪਾਇਆ ਹੈ।

ਸੂਰਜ ਕਲਾ ਦੁਹਿਤਾ ਕੌ ਲੀਜੈ ॥

सूरज कला दुहिता कौ लीजै ॥

(ਹੁਣ ਕ੍ਰਿਪਾ ਕਰ ਕੇ ਮੇਰੀ) ਪੁੱਤਰੀ ਸੂਰਜ ਕਲਾ ਨੂੰ ਲੈ ਲਵੋ

ਹਮ ਸਭ ਕੀ ਪ੍ਰਤਿਪਾਰਾ ਕੀਜੈ ॥੬॥

हम सभ की प्रतिपारा कीजै ॥६॥

ਅਤੇ ਅਸਾ ਸਾਰਿਆਂ ਦੀ ਪ੍ਰਤਿਪਾਲਨਾ ਕਰੋ ॥੬॥

ਪਤ੍ਰੀ ਬਾਚਿ ਫੂਲਿ ਜੜ ਗਏ ॥

ਪਤ੍ਰੀ ਬਾਚਿ ਫੂਲਿ ਜੜ ਗਏ ॥

ਚਿੱਠੀ ਪੜ੍ਹ ਕੇ (ਸਾਰੇ) ਮੂਰਖ ਫੁਲ ਗਏ

ਜੋਰਿ ਬਰਾਤਹਿ ਆਵਤ ਭਏ ॥

जोरि बरातहि आवत भए ॥

ਅਤੇ ਬਰਾਤ ਜੋੜ ਕੇ ਆ ਗਏ।

ਜਬ ਹੀ ਭਦ੍ਰ ਸੈਨ ਪੁਰ ਆਏ ॥

जब ही भद्र सैन पुर आए ॥

ਜਦ ਉਹ ਭਦ੍ਰ ਸੈਨ ਦੇ ਨਗਰ ਵਿਚ ਆਏ,

ਤਬ ਰਾਨੀ ਯੌ ਬਚਨ ਸੁਨਾਏ ॥੭॥

तब रानी यौ बचन सुनाए ॥७॥

ਤਦ ਰਾਣੀ ਨੇ ਇਸ ਤਰ੍ਹਾ ਕਿਹਾ ॥੭॥

ਏਕ ਏਕ ਸਾਊ ਹਯਾਂ ਆਵਹਿ ॥

एक एक साऊ ह्याँ आवहि ॥

ਇਕ ਇਕ ਸਾਊ ਇਥੇ ਆਵੇ

ਹਮ ਤੇ ਪਾਵ ਪੁਜਾਵਤ ਜਾਵਹਿ ॥

हम ते पाव पुजावत जावहि ॥

ਅਤੇ ਮੇਰੇ ਕੋਲੋਂ (ਆਪਣੇ) ਪੈਰ ਪੁਜਵਾਉਂਦਾ ਜਾਏ।

ਤਾ ਪਾਛੇ ਆਪੁਨ ਨ੍ਰਿਪ ਆਵੈ ॥

ता पाछे आपुन नृप आवै ॥

ਉਨ੍ਹਾ ਤੋਂ ਬਾਦ ਰਾਜਾ ਆਪ ਆਵੇ

ਸੂਰਜ ਕਲਾ ਕੋ ਲੈ ਘਰ ਜਾਵੈ ॥੮॥

सूरज कला को लै घर जावै ॥८॥

ਅਤੇ ਸੂਰਜ ਕਲਾ ਨੂੰ ਲੈ ਕੇ ਘਰ ਜਾਵੇ ॥੮॥

ਹਮਰੇ ਧਾਮ ਰੀਤਿ ਇਹ ਪਰੀ ॥

हमरे धाम रीति इह परी ॥

ਸਾਡੇ ਘਰ ਦੀ ਇਹ ਰੀਤ ਹੈ

ਤਾ ਤੇ ਜਾਤ ਦੂਰਿ ਨਹਿ ਕਰੀ ॥

ता ते जात दूरि नहि करी ॥

ਜਿਸ ਕਰ ਕੇ (ਇਸ ਨੂੰ) ਦੂਰ ਨਹੀਂ ਕੀਤਾ ਜਾ ਸਕਦਾ।

ਏਕ ਏਕ ਜੋਧਾ ਪ੍ਰਥਮਾਵਹਿ ॥

एक एक जोधा प्रथमावहि ॥

ਪਹਿਲਾ ਇਕ ਇਕ ਯੋਧਾ ਆਵੇ

ਤਾ ਪਾਛੈ ਰਾਜਾ ਕੌ ਲ੍ਯਾਵਹਿ ॥੯॥

ता पाछै राजा कौ ल्यावहि ॥९॥

ਅਤੇ ਉਸ ਤੋਂ ਬਾਦ ਰਾਜੇ ਨੂੰ ਲੈ ਕੇ ਆਉਣਾ ॥੯॥

ਏਕ ਏਕ ਸਾਊ ਤਹ ਆਯੋ ॥

एक एक साऊ तह आयो ॥

ਇਕ ਇਕ ਕਰ ਕੇ ਸਾਊ ਉਥੇ ਆਇਆ।

ਡਾਰਿ ਡਾਰਿ ਫਾਸੀ ਤ੍ਰਿਯ ਘਾਯੋ ॥

डारि डारि फासी तृय घायो ॥

ਉਨ੍ਹਾ ਨੂੰ ਫਾਹੀ ਪਾ ਪਾ ਕੇ ਇਸਤਰੀ ਨੇ ਮਾਰ ਦਿੱਤਾ।

ਏਕ ਸੰਘਾਰਿ ਡਾਰਿ ਕਰਿ ਦੀਜੈ ॥

एक संघारि डारि करि दीजै ॥

ਇਕ ਨੂੰ ਮਾਰ ਕੇ ਸੁਟ ਦਿੰਦੀ

ਦੂਸਰ ਕੌ ਯੌ ਹੀ ਬਧ ਕੀਜੈ ॥੧੦॥

दूसर कौ यौ ही बध कीजै ॥१०॥

(ਅਤੇ ਫਿਰ) ਦੂਜੇ ਦਾ ਵੀ ਇਸੇ ਤਰ੍ਹਾ ਬਧ ਕਰ ਦਿੰਦੀ ॥੧੦॥

ਸਭ ਸੂਰਨ ਕੋ ਪ੍ਰਥਮ ਸੰਘਾਰਿਯੋ ॥

सभ सूरन को प्रथम संघारियो ॥

ਸਭ ਸੂਰਮਿਆਂ ਨੂੰ ਪਹਿਲਾ ਮਾਰ ਦਿੱਤਾ

ਮਾਰਿ ਭੋਹਰਨ ਭੀਤਰਿ ਡਾਰਿਯੋ ॥

मारि भोहरन भीतरि डारियो ॥

ਅਤੇ ਮਾਰ ਕੇ ਭੋਰਿਆਂ ਵਿਚ ਸੁਟ ਦਿੱਤਾ।

ਤਾ ਪਾਛੇ ਨ੍ਰਿਪ ਬੋਲ ਪਠਾਯੋ ॥

ता पाछे नृप बोल पठायो ॥

ਉਨ੍ਹਾ ਤੋਂ ਬਾਦ ਰਾਜੇ ਨੂੰ ਬੁਲਾਇਆ।

ਰਾਨੀ ਡਾਰਿ ਫਾਸ ਗਰ ਘਾਯੋ ॥੧੧॥

रानी डारि फास गर घायो ॥११॥

ਰਾਣੀ ਨੇ ਉਸ ਦੇ ਗਲੇ ਵਿਚ ਫਾਹੀ ਪਾ ਕੇ ਮਾਰ ਦਿੱਤਾ ॥੧੧॥

ਦੋਹਰਾ ॥

दोहरा ॥

ਦੋਹਰਾ:

ਸਭ ਸੂਰਾ ਪ੍ਰਥਮੈ ਹਨੇ ਬਹੁਰਿ ਨ੍ਰਿਪਤਿ ਕੌ ਕੂਟਿ ॥

सभ सूरा प्रथमै हने बहुरि नृपति कौ कूटि ॥

ਪਹਿਲਾ ਸਾਰੇ ਸੂਰਮੇ ਮਾਰ ਦਿੱਤੇ ਅਤੇ ਫਿਰ ਰਾਜੇ ਨੂੰ ਕੁਟ ਸੁਟਿਆ।

ਜੋ ਲਸਕਰ ਬਾਕੀ ਬਚਿਯੋ ਸੋ ਸਭ ਲੀਨੋ ਲੂਟਿ ॥੧੨॥

जो लसकर बाकी बचियो सो सभ लीनो लूटि ॥१२॥

ਜੋ ਲਸ਼ਕਰ ਬਾਕੀ ਬਚਿਆ ਸੀ ਉਸ ਸਾਰੇ ਨੂੰ ਲੁਟ ਲਿਆ ॥੧੨॥

ਸਭ ਬੈਰਿਨ ਕੌ ਘਾਇ ਕੈ ਸੁਤ ਕੌ ਰਾਜ ਬੈਠਾਇ ॥

सभ बैरिन कौ घाइ कै सुत कौ राज बैठाइ ॥

ਸਭ ਵੈਰੀਆਂ ਨੂੰ ਮਾਰ ਕੇ ਪੁੱਤਰ ਨੂੰ ਗੱਦੀ ਉਤੇ ਬਿਠਾਇਆ।

ਪੁਨਿ ਪਤਿ ਕੇ ਫੈਂਟਾ ਭਏ ਜਰੀ ਮ੍ਰਿਦੰਗ ਬਜਾਇ ॥੧੩॥

पुनि पति के फैंटा भए जरी मृदंग बजाइ ॥१३॥

ਫਿਰ ਢੋਲ ਵਜਾ ਕੇ ਪਤੀ ਦੇ ਫੈਂਟੇ (ਸਿਰ ਲਪੇਟਣ ਦੇ ਬਸਤ੍ਰ) ਨਾਲ ਸੜ ਮੋਈ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤ੍ਰਿਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੬੩॥੩੨੩੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ तृसठवो चरित्र समापतम सतु सुभम सतु ॥१६३॥३२३७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੬੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੬੩॥੩੨੩੭॥ ਚਲਦਾ॥

ਚੌਪਈ ॥

चौपई ॥

ਚੌਪਈ:

ਉਦੈ ਪੁਰੀ ਖੁਰਰਮ ਕੀ ਨਾਰੀ ॥

उदै पुरी खुररम की नारी ॥

ਉਦੈ ਪੁਰੀ (ਨਾਲ ਸੰਬੰਧ ਰਖਣ ਵਾਲੀ) ਖੁੱਰਮ (ਸ਼ਾਹਜਹਾਨ) ਦੀ ਇਸਤਰੀ

ਹਜਰਤਿ ਕੌ ਪ੍ਰਾਨਨ ਤੇ ਪ੍ਯਾਰੀ ॥

हजरति कौ प्रानन ते प्यारी ॥

ਬਾਦਸ਼ਾਹ ਨੂੰ ਪ੍ਰਾਣਾ ਤੋਂ ਵੀ ਪਿਆਰੀ ਸੀ।

ਮੁਖ ਸੂਖਤ ਜੀ ਜੀ ਤਿਹ ਕਰਤੇ ॥

ਮੁਖ ਸੂਖਤ ਜੀ ਜੀ ਤਿਹ ਕਰਤੇ ॥

ਉਸ ਨੂੰ ਜੀ ਜੀ ਕਰਦਿਆਂ ਉਸ ਦਾ ਮੂੰਹ ਸੁਕਦਾ ਸੀ

ਅਨਤ ਨ ਲਖੇ ਤਵਨ ਕੇ ਡਰਤੇ ॥੧॥

अनत न लखे तवन के डरते ॥१॥

ਅਤੇ ਉਸ ਤੋਂ ਡਰਦਿਆਂ ਹੋਰ ਕਿਸੇ ਵਲ ਵੇਖਦਾ ਵੀ ਨਹੀਂ ਸੀ ॥੧॥

ਬੇਗਮ ਬਾਗ ਏਕ ਦਿਨ ਚਲੀ ॥

बेगम बाग एक दिन चली ॥

ਇਕ ਦਿਨ ਬੇਗਮ ਬਾਗ਼ ਵਲ ਗਈ

ਸੋਰਹ ਸਤ ਲੀਨੋ ਸੰਗ ਅਲੀ ॥

सोरह सत लीनो संग अली ॥

ਸੋਲ੍ਹਾ ਸੌ ਸਹੇਲੀਆਂ ਨੂੰ ਨਾਲ ਲੈ ਕੇ।

ਸੁੰਦਰ ਨਰ ਇਕ ਪੇਖਤ ਭਈ ॥

सुँदर नर इक पेखत भई ॥

(ਉਥੇ) ਉਸ ਨੇ ਇਕ ਸੁੰਦਰ ਆਦਮੀ ਨੂੰ ਵੇਖਿਆ

ਤ੍ਰਿਯ ਕੌ ਭੂਲਿ ਸਕਲ ਸੁਧਿ ਗਈ ॥੨॥

तृय कौ भूलि सकल सुधि गई ॥२॥

(ਤਾ ਉਸ) ਇਸਤਰੀ ਨੂੰ ਸਾਰੀ ਸੁੱਧ ਬੁੱਧ ਭੁਲ ਗਈ ॥੨॥

ਦੋਹਰਾ ॥

दोहरा ॥

ਦੋਹਰਾ:

ਜੋਬਨ ਕੁਅਰਿ ਸਖੀ ਹੁਤੀ ਲੀਨੀ ਨਿਕਟ ਬੁਲਾਇ ॥

जोबन कुअरि सखी हुती लीनी निकट बुलाइ ॥

(ਬੇਗਮ ਦੀ ਇਕ) ਜੋਬਨ ਕੁਅਰਿ ਨਾ ਦੀ ਸਖੀ ਸੀ, ਉਸ ਨੂੰ ਕੋਲ ਬੁਲਾ ਲਿਆ।

ਉਦੈ ਪੁਰੀ ਤਾ ਸੌ ਸਕਲ ਭੇਦ ਕਹਿਯੋ ਸਮਝਾਇ ॥੩॥

उदै पुरी ता सौ सकल भेद कहियो समझाइ ॥३॥

ਉਸ ਨੂੰ ਉਦੈ ਪੁਰੀ (ਬੇਗਮ) ਨੇ ਸਾਰੀ ਗੱਲ ਸਮਝਾ ਦਿੱਤੀ ॥੩॥

ਸਵੈਯਾ ॥

सवैया ॥

ਸਵੈਯਾ:

ਕਾਨਿ ਕਰੌ ਨਹਿ ਸਾਹਿਜਹਾਨ ਕੀ ਧਾਮ ਜਿਤੋ ਧਨ ਹੈ ਸੁ ਲੁਟਾਊਂ ॥

कानि करौ नहि साहिजहान की धाम जितो धन है सु लुटाऊँ ॥

(ਤੂੰ) ਸ਼ਾਹਜਹਾਨ ਦੀ ਬਿਲਕੁਲ ਪਰਵਾਹ ਨਾ ਕਰੀਂ, (ਮੇਰੇ ਪਾਸ) ਜਿਤਨਾ ਧਨ ਹੈ, ਲੁਟਾ ਦਿਆਂਗੀ।

ਅੰਬਰ ਫਾਰਿ ਦਿਗੰਬਰ ਹ੍ਵੈ ਕਰਿ ਚੰਦਨੁਤਾਰਿ ਬਿਭੂਤਿ ਚੜਾਊਂ ॥

अंबर फारि दिगंबर ह्वै करि चंदनुतारि बिभूति चड़ाऊँ ॥

ਬਸਤ੍ਰ ਫਾੜ ਕੇ ਅਤੇ ਨਿਰਬਸਤ੍ਰ ਹੋ ਕੇ ਚੰਦਨ (ਦੇ ਲੇਪ ਨੂੰ) ਉਤਾਰ ਕੇ ਬਿਭੂਤ ਮਲ ਲਵਾਗੀ।

ਕਾ ਸੌ ਕਹੌ ਨਹਿ ਤੂ ਹਮਰੋ ਕੋਊ ਜੀ ਕੀ ਬ੍ਰਿਥਾ ਕਹਿ ਤਾਹਿ ਸੁਨਾਊਂ ॥

का सौ कहौ नहि तू हमरो कोऊ जी की बृथा कहि ताहि सुनाऊँ ॥

ਕਿਸ ਨਾਲ ਗੱਲ ਕਰਾ, ਤੇਰੇ ਬਿਨਾ ਮੇਰਾ ਕੋਈ ਨਹੀਂ ਹੈ ਜਿਸ ਨੂੰ ਮਨ ਦੀ ਪੀੜ ਸੁਣਾ ਸਕਾ।

ਪੰਖ ਦਏ ਬਿਧਿ ਤੂ ਲਖਿ ਮੋ ਕਹ ਪ੍ਰੀਤਮ ਕੌ ਉਡਿ ਕੈ ਮਿਲਿ ਆਊਂ ॥੪॥

पंख दए बिधि तू लखि मो कह प्रीतम कौ उडि कै मिलि आऊँ ॥४॥

ਜੇ ਰੱਬ ਨੇ ਮੈਨੂੰ ਖੰਭ ਲਗਾਏ ਹੁੰਦੇ, ਤਾ ਤੇਰੇ ਵੇਖਦਿਆਂ ਪ੍ਰੀਤਮ ਨੂੰ ਉਡ ਕੇ ਮਿਲ ਆਉਂਦੀ ॥੪॥

ਪ੍ਰੀਤਿ ਕਰੀ ਤਿਹ ਸੌ ਕਿਹ ਕਾਜ ਸੁ ਮੀਤ ਕੇ ਕਾਜ ਜੁ ਮੀਤ ਨ ਆਵੈ ॥

प्रीति करी तिह सौ किह काज सु मीत के काज जु मीत न आवै ॥

ਉਸ ਨਾਲ ਕੀਤੀ ਪ੍ਰੀਤ ਕਿਸ ਕੰਮ ਦੀ, ਜੇ ਮਿਤਰ ਦੇ ਕੰਮ ਮਿਤਰ ਨਾ ਆਵੇ।

ਪੀਰ ਕਹੈ ਅਪਨੇ ਚਿਤ ਮੈ ਉਹਿ ਪੀਰ ਕੌ ਪੀਰ ਕੇ ਨੀਰ ਬੁਝਾਵੈ ॥

पीर कहै अपने चित मै उहि पीर कौ पीर के नीर बुझावै ॥

ਆਪਣੇ ਚਿਤ ਦੀ ਪੀੜ ਉਸ ਨਾਲ ਸਾਂਝੀ ਕਰੇ, ਉਸ ਪੀੜ ਨੂੰ (ਮਿਤਰ ਆਪਣੀ) ਪੀੜ ਸਮਝ ਕੇ (ਅੱਖਾ ਦੇ) ਜਲ ਨਾਲ ਬੁਝਾ ਦੇਵੇ।

ਹੌ ਅਟਕੀ ਮਨ ਭਾਵਨ ਸੌ ਮੁਹਿ ਕੈਸਿਯੈ ਬਾਤ ਕੋਊ ਕਹਿ ਜਾਵੈ ॥

हौ अटकी मन भावन सौ मुहि कैसियै बात कोऊ कहि जावै ॥

ਮੈਂ ਤਾ ਆਪਣੇ ਮਨ ਭਾਉਂਦੇ ਪ੍ਰੀਤਮ ਨਾਲ ਅਟਕ ਗਈ ਹਾ, ਮੈਨੂੰ ਕੋਈ ਭਾਵੇਂ ਕੁਝ ਗੱਲ ਕਹਿ ਜਾਵੇ।

ਹੌ ਹੋਊ ਦਾਸਨ ਦਾਸਿ ਸਖੀ ਮੁਹਿ ਜੋ ਕੋਊ ਪ੍ਰੀਤਮ ਆਨਿ ਮਿਲਾਵੈ ॥੫॥

हौ होऊ दासन दासि सखी मुहि जो कोऊ प्रीतम आनि मिलावै ॥५॥

ਹੇ ਸਖੀ! ਮੈਂ ਉਸ ਦੇ ਦਾਸਾ ਦੀ ਦਾਸੀ ਹੋਵਾਗੀ ਜੋ ਕੋਈ ਮੈਨੂੰ ਪ੍ਰੀਤਮ ਆਣ ਕੇ ਮਿਲਾ ਦੇਵੇ ॥੫॥

ਜੋ ਸਖੀ ਕਾਜ ਕਰੈ ਹਮਰੋ ਤਿਹ ਭੂਖਨ ਕੀ ਕਛੁ ਭੂਖ ਨ ਹ੍ਵੈ ਹੈ ॥

जो सखी काज करै हमरो तिह भूखन की कछु भूख न ह्वै है ॥

ਹੇ ਸਖੀ! ਜੇ ਤੂੰ ਮੇਰਾ ਕੰਮ ਕਰ ਦੇਵੇਂ ਤਾ ਤੈਨੂੰ ਗਹਿਣਿਆਂ ਦੀ ਭੁਖ ਨਹੀਂ ਰਹੇਗੀ।

ਬਸਤ੍ਰ ਅਪਾਰ ਭਰੇ ਘਰ ਬਾਰ ਸੁ ਏਕਹਿ ਬਾਰ ਹਜਾਰਨ ਲੈ ਹੈ ॥

बसत्र अपार भरे घर बार सु एकहि बार हजारन लै है ॥

ਘਰ ਵਿਚ ਅਪਾਰ ਬਸਤ੍ਰ ਭਰੇ ਹੋਏ ਹਨ, (ਭਾਵੇਂ) ਇਕੋ ਵਾਰ ਹਜ਼ਾਰਾ ਲੈ ਲਈਂ।

ਮੋਰੀ ਦਸਾ ਅਵਲੋਕਿ ਕੈ ਸੁੰਦਰਿ ਜਾਨਤ ਹੀ ਹਿਯੋ ਮੈ ਪਛੁਤੈ ਹੈ ॥

मोरी दसा अवलोकि कै सुँदरि जानत ही हियो मै पछुतै है ॥

ਹੇ ਸੁੰਦਰੀ! ਮੇਰੀ ਹਾਲਤ ਵੇਖ ਕੇ ਉਹ ਹਿਰਦੇ ਵਿਚ ਪਛਤਾਵੇਗਾ।

ਕੀਜੈ ਉਪਾਇ ਦੀਜੈ ਬਿਖੁ ਆਇ ਕਿ ਮੀਤ ਮਿਲਾਇ ਕਿ ਮੋਹੂ ਨ ਪੈ ਹੈ ॥੬॥

कीजै उपाइ दीजै बिखु आइ कि मीत मिलाइ कि मोहू न पै है ॥६॥

ਕੋਈ ਉਪਾ ਕਰ ਕੇ ਮੈਨੂੰ ਮਿਤਰ ਮਿਲਾ ਦੇ, ਜਾ ਆ ਕੇ ਵਿਸ਼ ਦੇ ਦੇ, (ਪ੍ਰੀਤਮ ਤੋਂ ਬਿਨਾ ਮੈਨੂੰ) ਨਹੀਂ ਪਾ ਸਕੇਂਗੀ (ਅਰਥਾਤ ਮਰ ਜਾਵਾਗੀ) ॥੬॥

ਐਸੇ ਉਦੈ ਪੁਰੀ ਕੇ ਮੁਖ ਤੇ ਬਚ ਜੋਬਨ ਕੁਅਰਿ ਜਬੈ ਸੁਨਿ ਪਾਯੋ ॥

ऐसे उदै पुरी के मुख ते बच जोबन कुअरि जबै सुनि पायो ॥

ਇਸ ਤਰ੍ਹਾ ਦੇ ਬਚਨ ਉਦੈ ਪੁਰੀ ਬੇਗਮ ਦੇ ਮੂੰਹ ਤੋਂ ਜਦੋਂ ਜੋਬਨ ਕੁਅਰਿ ਨੇ ਸੁਣੇ

ਤਾਹਿ ਪਛਾਨ ਭਲੀ ਬਿਧਿ ਸੌ ਮਨ ਬੀਚ ਬਿਚਾਰ ਇਹੈ ਠਹਰਾਯੋ ॥

ताहि पछान भली बिधि सौ मन बीच बिचार इहै ठहरायो ॥

ਤਾ ਸਾਰੀ ਸਥਿਤੀ ਨੂੰ ਚੰਗੀ ਤਰ੍ਹਾ ਸਮਝ ਕੇ ਮਨ ਵਿਚ ਇਹ ਵਿਚਾਰ ਕੀਤਾ।

ਦੇਗ ਮੈ ਡਾਰਿ ਚਲੀ ਤਿਤ ਕੋ ਬਗਵਾਨਨ ਭਾਖਿ ਪਕ੍ਵਾਨ ਲਖਾਯੋ ॥

देग मै डारि चली तित को बगवानन भाखि पक्वान लखायो ॥

ਉਸ ਨੂੰ ਦੇਗ ਵਿਚ ਪਾ ਕੇ ਉਸ ਪਾਸੇ ਵਲ ਚਲ ਪਈ ਅਤੇ ਮਾਲੀਆਂ ਨੂੰ (ਉਸ ਵਿਚ) ਪਕਵਾਨ ਪਿਆ ਹੋਇਆ ਦਸਿਆ।

ਸਾਇਤ ਏਕ ਬਿਹਾਨੀ ਨ ਬਾਗ ਮੈ ਆਨਿ ਪਿਆਰੀ ਕੌ ਮੀਤ ਮਿਲਾਯੋ ॥੭॥

साइत एक बिहानी न बाग मै आनि पिआरी कौ मीत मिलायो ॥७॥

ਇਕ ਘੜੀ ('ਸਾਇਤ') ਵੀ ਨਾ ਬੀਤੀ ਕਿ ਪਿਆਰੀ ਨੂੰ ਬਾਗ਼ ਵਿਚ ਯਾਰ ਮਿਲਾ ਦਿੱਤਾ ॥੭॥

ਦੋਹਰਾ ॥

दोहरा ॥

ਦੋਹਰਾ:

ਉਦੈ ਪੁਰੀ ਪਿਯ ਪਾਇ ਤਿਹ ਚਰਨ ਰਹੀ ਲਪਟਾਇ ॥

उदै पुरी पिय पाइ तिह चरन रही लपटाइ ॥

ਉਦੈ ਪੁਰੀ ਬੇਗਮ ਪ੍ਰੀਤਮ ਨੂੰ ਪ੍ਰਾਪਤ ਕਰ ਕੇ ਉਸ ਦੇ ਚਰਨਾ ਨਾਲ ਲਿਪਟ ਗਈ।

ਤਾ ਕੋ ਜੋ ਦਾਰਿਦ ਹੁਤੇ ਛਿਨ ਮੈ ਦਯੋ ਮਿਟਾਇ ॥੮॥

ता को जो दारिद हुते छिन मै दयो मिटाइ ॥८॥

ਉਸ (ਸਹੇਲੀ) ਦਾ ਜੋ ਦਰਿਦ੍ਰ (ਗ਼ਰੀਬੀ) ਸੀ, ਛਿਣ ਭਰ ਵਿਚ ਮਿਟਾ ਦਿੱਤਾ ॥੮॥

ਅੜਿਲ ॥

ਅੜਿਲ ॥

ਅੜਿਲ:

ਗਹਿ ਗਹਿ ਤਾ ਕੋ ਬਾਲ ਗਰੇ ਚਿਮਟਤ ਭਈ ॥

गहि गहि ता को बाल गरे चिमटत भई ॥

ਉਸ (ਯਾਰ) ਨੂੰ ਇਸਤਰੀ ਫੜ ਫੜ ਕੇ ਗਲੇ ਨਾਲ ਲਗਾਉਣ ਲਗੀ

ਲਪਟਿ ਲਪਟਿ ਤਾ ਕੇ ਆਸਨ ਕੇ ਤਰ ਗਈ ॥

लपटि लपटि ता के आसन के तर गई ॥

ਅਤੇ ਲਿਪਟ ਲਿਪਟ ਕੇ ਉਸ ਦੇ ਆਸਣ ਦੇ ਹੇਠਾ ਹੋ ਗਈ।

ਚੌਰਾਸੀ ਆਸਨ ਸਭ ਲਿਯੇ ਬਨਾਇ ਕੈ ॥

चौरासी आसन सभ लिये बनाइ कै ॥

ਚੌਰਾਸੀ ਆਸਣਾ ਨੂੰ ਚੰਗੀ ਤਰ੍ਹਾ ਕਰ ਕੇ

ਹੋ ਆਠ ਜਾਮ ਰਤਿ ਕਰੀ ਹਰਖ ਉਪਜਾਇ ਕੈ ॥੯॥

हो आठ जाम रति करी हरख उपजाइ कै ॥९॥

ਅੱਠ ਪਹਿਰ ਤਕ ਪ੍ਰਸੰਨਤਾ ਪੂਰਵਕ ਰਤੀ-ਕ੍ਰੀੜਾ ਕੀਤੀ ॥੯॥

ਦੋਹਰਾ ॥

दोहरा ॥

ਦੋਹਰਾ:

ਤਰੁਨ ਪੁਰਖ ਤਰੁਨੈ ਤ੍ਰਿਯਾ ਤ੍ਰਿਤਿਯ ਚੰਦ੍ਰ ਕੀ ਜੌਨਿ ॥

तरुन पुरख तरुनै तृया तृतिय चंद्र की जौनि ॥

ਨੌਜਵਾਨ ਇਸਤਰੀ ਅਤੇ ਨੌਜਵਾਨ ਮਰਦ ਅਤੇ ਤੀਜੀ ਚੰਦ੍ਰਮਾ ਦੀ ਚਾਦਨੀ ('ਜੌਨਿ') ਵਿਚ

ਲਪਟਿ ਲਪਟਿ ਕਰਿ ਰਤਿ ਕਰੈ ਤਿਨ ਤੇ ਹਾਰੈ ਕੌਨ ॥੧੦॥

लपटि लपटि करि रति करै तिन ते हारै कौन ॥१०॥

ਲਿਪਟ ਲਿਪਟ ਕੇ ਰਤੀ ਕਰਦੇ, ਉਨ੍ਹਾ ਵਿਚੋਂ ਭਲਾ ਕੌਣ ਹਾਰੇ ॥੧੦॥

ਅੜਿਲ ॥

अड़िल ॥

ਅੜਿਲ:

ਕੋਕਸਾਰ ਕੇ ਮੁਖ ਤੇ ਮਤਨ ਉਚਾਰਹੀ ॥

कोकसार के मुख ते मतन उचारही ॥

(ਉਹ) ਕੋਕ ਸ਼ਾਸਤ੍ਰ ਦੇ ਮਤਾ ਨੂੰ ਮੂੰਹੋਂ ਉਚਾਰ ਕੇ,

ਭਾਤਿ ਭਾਤਿ ਉਪਬਨ ਕੀ ਪ੍ਰਭਾ ਨਿਹਾਰਹੀ ॥

भाति भाति उपबन की प्रभा निहारही ॥

ਭਾਤ ਭਾਤ ਦੀ ਬਾਗ਼ ਦੀ ਪ੍ਰਭਾ ਨੂੰ ਵੇਖਦੇ ਸਨ।

ਚੌਰਾਸੀ ਆਸਨ ਸਭ ਕਰੇ ਬਨਾਇ ਕਰਿ ॥

चौरासी आसन सभ करे बनाइ करि ॥

(ਉਨ੍ਹਾ ਨੇ) ਚੰਗੀ ਤਰ੍ਹਾ ਚੌਰਾਸੀ ਆਸਣ ਕੀਤੇ।

ਹੋ ਭਾਤਿ ਭਾਤਿ ਰਤਿ ਕਰੀ ਗਰੇ ਲਪਟਾਇ ਕਰਿ ॥੧੧॥

हो भाति भाति रति करी गरे लपटाइ करि ॥११॥

ਗਲੇ ਨਾਲ ਲਿਪਟ ਲਿਪਟ ਕੇ ਕਈ ਪ੍ਰਕਾਰ ਦੀ ਰਤੀ-ਕ੍ਰੀੜਾ ਕੀਤੀ ॥੧੧॥

ਦੋਹਰਾ ॥

दोहरा ॥

ਦੋਹਰਾ:

ਚੌਰਾਸੀ ਆਸਨ ਲਏ ਭਾਤਿ ਭਾਤਿ ਲਪਟਾਇ ॥

चौरासी आसन लए भाति भाति लपटाइ ॥

ਭਾਤ ਭਾਤ ਨਾਲ ਲਿਪਟ ਕੇ (ਉਨ੍ਹਾ ਨੇ) ਚੌਰਾਸੀ ਆਸਣ ਕੀਤੇ।

ਚਤੁਰ ਚਤੁਰਿਯਹਿ ਭਾਵਈ ਛਿਨਕ ਨ ਛੋਰਿਯੋ ਜਾਇ ॥੧੨॥

चतुर चतुरियहि भावई छिनक न छोरियो जाइ ॥१२॥

ਪ੍ਰਿਯ ਨੂੰ ਪ੍ਰਿਯਾ ਚੰਗੀ ਲਗਦੀ ਸੀ ਅਤੇ ਛਿਣ ਭਰ ਲਈ ਛਡੀ ਨਹੀਂ ਜਾ ਸਕਦੀ ਸੀ ॥੧੨॥

ਚੌਪਈ ॥

चौपई ॥

ਚੌਪਈ:

ਤਾ ਕੀ ਤ੍ਰਿਯਾ ਭੇਦ ਸੁਨਿ ਪਾਯੋ ॥

ता की तृया भेद सुनि पायो ॥

ਉਸ (ਵਿਅਕਤੀ) ਦੀ ਇਸਤਰੀ ਨੇ ਇਹ ਭੇਦ ਪਾ ਲਿਆ

ਉਦੈ ਪੁਰੀ ਮੋ ਪਤਿਹਿ ਬੁਲਾਯੋ ॥

उदै पुरी मो पतिहि बुलायो ॥

ਕਿ ਉਦੈ ਪੁਰੀ ਬੇਗਮ ਨੇ ਮੇਰੇ ਪਤੀ ਨੂੰ ਬੁਲਾਇਆ ਹੈ

ਭਾਤਿ ਭਾਤਿ ਤਾ ਸੌ ਰਤਿ ਕਰੀ ॥

भाति भाति ता सौ रति करी ॥

ਅਤੇ ਉਸ ਨਾਲ ਕਈ ਤਰ੍ਹਾ ਨਾਲ ਕਾਮ-ਕ੍ਰੀੜਾ ਕੀਤੀ ਹੈ।

ਮੋ ਤੇ ਜਾਤ ਬਾਤ ਨਹਿ ਜਰੀ ॥੧੩॥

मो ते जात बात नहि जरी ॥१३॥

ਮੇਰੇ ਕੋਲੋਂ ਇਹ ਗੱਲ (ਹੁਣ) ਜਰੀ ਨਹੀਂ ਜਾਦੀ ॥੧੩॥

ਸਾਹਿਜਹਾ ਪੈ ਅਬੈ ਪੁਕਾਰੌ ॥

साहिजहा पै अबै पुकारौ ॥

(ਸੋਚਦੀ ਹੈ ਕਿ ਮੈਂ) ਸ਼ਾਹ ਜਹਾਨ ਪਾਸ ਹੁਣੇ ਪੁਕਾਰ ਕਰਾ।

ਛਿਨ ਮੈ ਤੁਮੈ ਖ੍ਵਾਰ ਕਰਿ ਡਾਰੌ ॥

छिन मै तुमै ख्वार करि डारौ ॥

ਛਿਣ ਭਰ ਵਿਚ ਤੁਹਾਨੂੰ ਖੁਆਰ ਕਰ ਦਿਆਂ।

ਯੌ ਕਹਿ ਬੈਨ ਜਾਤ ਭੀ ਤਹਾ ॥

यौ कहि बैन जात भी तहा ॥

ਇਸ ਤਰ੍ਹਾ ਬਚਨ ਕਹਿ ਕੇ ਉਹ ਉਥੇ ਗਈ

ਹਜਰਤਿ ਰੰਗ ਮਹਲ ਮਹਿ ਜਹਾ ॥੧੪॥

हजरति रंग महल महि जहा ॥१४॥

ਜਿਥੇ ਬਾਦਸ਼ਾਹ ਰੰਗ ਮਹਲ ਵਿਚ ਬੈਠਾ ਸੀ ॥੧੪॥

ਉਦੈਪੁਰੀ ਤਿਹ ਸੰਗ ਲਯਾਈ ॥

उदैपुरी तिह संग ल्याई ॥

ਉਦੈ ਪੁਰੀ ਬੇਗਮ ਉਸ (ਮਿਤਰ) ਨੂੰ ਨਾਲ ਲੈ ਕੇ ਆ ਗਈ।

ਤਬ ਲੌ ਨਾਰਿ ਪੁਕਾਰਿ ਸੁਨਾਈ ॥

तब लौ नारि पुकारि सुनाई ॥

ਤਦ ਤਕ ਉਸ ਇਸਤਰੀ ਦੀ ਪੁਕਾਰ ਸੁਣਾ ਦਿੱਤੀ।

ਸਾਹਿਜਹਾ ਤਬ ਬਚਨ ਉਚਾਰੇ ॥

साहिजहा तब बचन उचारे ॥

ਤਦ ਸ਼ਾਹਜਹਾਨ ਨੇ ਕਿਹਾ,

ਕਵਨ ਕਰਤ ਇਹ ਸੋਰ ਦੁਆਰੇ ॥੧੫॥

कवन करत इह सोर दुआरे ॥१५॥

ਦੁਆਰ ਉਤੇ ਇਹ ਸ਼ੋਰ ਕੌਣ ਕਰ ਰਿਹਾ ਹੈ ॥੧੫॥

ਦੋਹਰਾ ॥

ਦੋਹਰਾ ॥

ਦੋਹਰਾ:

ਉਦੈ ਪੁਰੀ ਤਬ ਯੌ ਕਹਿਯੋ ਸਮੁਝਿ ਚਿਤ ਕੈ ਮਾਹਿ ॥

उदै पुरी तब यौ कहियो समुझि चित कै माहि ॥

ਉਦੈ ਪੁਰੀ ਬੇਗਮ ਨੇ ਮਨ ਵਿਚ ਸੋਚ ਕੇ ਇਸ ਤਰ੍ਹਾ ਕਿਹਾ,

ਸਤੀ ਭਯੋ ਚਾਹਤ ਤ੍ਰਿਯਾ ਹੋਨ ਦੇਤ ਇਹ ਨਾਹਿ ॥੧੬॥

सती भयो चाहत तृया होन देत इह नाहि ॥१६॥

ਇਹ ਇਸਤਰੀ ਸਤੀ ਹੋਣਾ ਚਾਹੁੰਦੀ ਹੈ, ਪਰ ਇਹ (ਬੰਦਾ) ਇਸ ਨੂੰ (ਸਤੀ ਹੋਣ) ਨਹੀਂ ਦਿੰਦਾ ॥੧੬॥

ਚੌਪਈ ॥

चौपई ॥

ਚੌਪਈ:

ਤਬ ਹਜਰਤਿ ਇਹ ਭਾਤਿ ਉਚਾਰੋ ॥

तब हजरति इह भाति उचारो ॥

ਤਦ ਬਾਦਸ਼ਾਹ ਨੇ ਇਸ ਤਰ੍ਹਾ ਕਿਹਾ,

ਯਾ ਕੌ ਮਨੈ ਕਰੋ ਜਿਨਿ ਜਾਰੋ ॥

या कौ मनै करो जिनि जारो ॥

ਇਸ ਨੂੰ ਨਾ ਰੋਕੋ, ਸਾੜ ਦਿਓ।

ਤ੍ਰਿਯ ਜਨ ਸੰਗ ਅਮਿਤ ਕਰਿ ਦਏ ॥

तृय जन संग अमित करि दए ॥

ਬੇਗਮ ਨੇ ਉਸ ਇਸਤਰੀ ਨਾਲ ਬੇਸ਼ੁਮਾਰ ਆਦਮੀ ਭੇਜ ਦਿੱਤੇ

ਤਾ ਕਹ ਪਕਰਿ ਜਰਾਵਤ ਭਏ ॥੧੭॥

ता कह पकरि जरावत भए ॥१७॥

ਅਤੇ ਉਨ੍ਹਾ ਨੇ ਉਸ ਨੂੰ ਪਕੜ ਕੇ ਸਾੜ ਦਿੱਤਾ ॥੧੭॥

ਦੋਹਰਾ ॥

दोहरा ॥

ਦੋਹਰਾ:

ਅਤਿ ਰਤਿ ਤਾ ਸੋ ਮਾਨਿ ਕੈ ਸੰਗ ਪਿਯਰਵਹਿ ਲ੍ਯਾਇ ॥

अति रति ता सो मानि कै संग पियरवहि ल्याइ ॥

ਉਸ ਨਾਲ ਬਹੁਤ ਰਤੀ ਮੰਨਾ ਕੇ ਉਸ ਪ੍ਰੀਤਮ ਨੂੰ ਨਾਲ ਲੈ ਆਈ।

ਹਜਰਤ ਕੋ ਇਹ ਛਲ ਛਲਿਯੋ ਸਵਤਿਹਿ ਦਿਯੋ ਜਰਾਇ ॥੧੮॥

हजरत को इह छल छलियो सवतिहि दियो जराइ ॥१८॥

ਬਾਦਸ਼ਾਹ ਨੂੰ ਇਸ ਛਲ ਨਾਲ ਛਲ ਕੇ ਸੌਂਕਣ ('ਸਵਤਿਹਿ') ਨੂੰ ਸੜਵਾ ਦਿੱਤਾ ॥੧੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੬੪॥੩੨੫੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ चौसठवो चरित्र समापतम सतु सुभम सतु ॥१६४॥३२५५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੬੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੬੪॥੩੨੫੫॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਹਿੰਗੁਲਾਜ ਜਗ ਮਾਤ ਕੇ ਰਹੈ ਦੇਹਰੋ ਏਕ ॥

हिंगुलाज जग मात के रहै देहरो एक ॥

ਹਿੰਗੁਲਾਜ ਵਿਚ ਦੇਵੀ ਦਾ ਇਕ ਮੰਦਿਰ ਸੀ

ਜਾਹਿ ਜਗਤ ਕੇ ਜੀਵ ਸਭ ਬੰਦਤ ਆਨਿ ਅਨੇਕ ॥੧॥

जाहि जगत के जीव सभ बंदत आनि अनेक ॥१॥

ਜਿਸ ਨੂੰ ਸੰਸਾਰ ਦੇ ਸਾਰੇ ਜੀਵ ਅਨੇਕ ਤਰ੍ਹਾ ਨਾਲ ਆ ਕੇ ਪੂਜਦੇ ਸਨ ॥੧॥

ਚੌਪਈ ॥

चौपई ॥

ਚੌਪਈ:

ਸਿੰਘ ਬਚਿਤ੍ਰ ਤਹਾ ਕੋ ਨ੍ਰਿਪ ਬਰ ॥

सिंघ बचित्र तहा को नृप बर ॥

ਬਚਿਤ੍ਰ ਸਿੰਘ ਉਥੋਂ ਦਾ ਸ੍ਰੇਸ਼ਠ ਰਾਜਾ ਸੀ।

ਭਾਤਿ ਭਾਤਿ ਕੋ ਧਨੁ ਤਾ ਕੇ ਘਰ ॥

भाति भाति को धनु ता के घर ॥

ਉਸ ਦੇ ਘਰ ਵਿਚ ਭਾਤ ਭਾਤ ਦਾ ਧਨ ਸੀ।

ਭਾਨ ਕਲਾ ਤਿਹ ਤ੍ਰਿਯਾ ਭਣਿਜੈ ॥

भान कला तिह तृया भणिजै ॥

ਉਸ ਦੀ ਭਾਨ ਕਲਾ ਨਾ ਦੀ ਇਸਤਰੀ ਸੀ।

ਤਾ ਕੇ ਕੋ ਤ੍ਰਿਯ ਤੁਲਿ ਕਹਿਜੈ ॥੨॥

ता के को तृय तुलि कहिजै ॥२॥

ਉਸ ਦੇ ਬਰਾਬਰ ਕਿਹੜੀ ਇਸਤਰੀ ਜਾਏ? (ਅਰਥਾਤ ਕੋਈ ਵੀ ਉਸ ਵਰਗੀ ਨਹੀਂ ਸੀ) ॥੨॥

ਦਿਜਬਰ ਸਿੰਘ ਏਕ ਦਿਜ ਤਾ ਕੇ ॥

दिजबर सिंघ एक दिज ता के ॥

ਉਸ ਪਾਸ ਦਿਜਬਰ ਸਿੰਘ ਨਾ ਦਾ ਇਕ ਬ੍ਰਾਹਮਣ ਸੀ।

ਭਿਸਤ ਕਲਾ ਅਬਲਾ ਗ੍ਰਿਹ ਵਾ ਕੇ ॥

भिसत कला अबला गृह वा के ॥

ਉਸ ਦੇ ਘਰ ਭਿਸਤ ਕਲਾ ਨਾ ਦੀ ਇਸਤਰੀ ਸੀ।

ਸਾਤ ਪੂਤ ਸੁੰਦਰ ਤਿਹ ਘਰ ਮੈ ॥

सात पूत सुँदर तिह घर मै ॥

ਉਸ (ਬ੍ਰਾਹਮਣ) ਦੇ ਸੱਤ ਸੁੰਦਰ ਪੁੱਤਰ ਸਨ।

ਕੋਬਿਦ ਸਭ ਹੀ ਰਹਤ ਹੁਨਰ ਮੈ ॥੩॥

कोबिद सभ ही रहत हुनर मै ॥३॥

ਉਹ ਸਭ ਹੁਨਰ ਵਿਚ ਮਾਹਿਰ ਸਨ ॥੩॥

ਦੋਹਰਾ ॥

दोहरा ॥

ਦੋਹਰਾ:

ਤਹਾ ਭਵਾਨੀ ਕੋ ਭਵਨ ਜਾਹਿਰ ਸਕਲ ਜਹਾਨ ॥

तहा भवानी को भवन जाहिर सकल जहान ॥

ਉਥੇ ਇਕ ਸੰਸਾਰ ਪ੍ਰਸਿੱਧ ਭਵਾਨੀ ਦਾ ਮੰਦਿਰ ਸੀ

ਦੇਸ ਦੇਸ ਕੇ ਏਸ ਜਿਹ ਸੀਸ ਝੁਕਾਵਤ ਆਨਿ ॥੪॥

देस देस के एस जिह सीस झुकावत आनि ॥४॥

ਜਿਸ ਵਿਚ ਦੇਸਾ ਦੇਸਾ ਦੇ ਰਾਜੇ ਆ ਕੇ ਸੀਸ ਝੁਕਾਉਂਦੇ ਸਨ ॥੪॥

ਅੜਿਲ ॥

अड़िल ॥

ਅੜਿਲ:

ਅਤਿ ਸੁੰਦਰ ਮਠ ਊਚੀ ਧੁਜਾ ਬਿਰਾਜਹੀ ॥

अति सुँदर मठ ऊची धुजा बिराजही ॥

ਉਹ ਬਹੁਤ ਸੁੰਦਰ ਮਠ ਸੀ ਅਤੇ (ਉਸ ਉਤੇ) ਉੱਚੀ ਧੁਜਾ ਸ਼ੁਭਾਇਮਾਨ ਸੀ।

ਨਿਰਖਿ ਦਿਪਤਤਾ ਤਾਹਿ ਸੁ ਦਾਮਨਿ ਲਾਜਹੀ ॥

निरखि दिपतता ताहि सु दामनि लाजही ॥

ਉਸ ਦੀ ਕਾਤੀ ਨੂੰ ਵੇਖ ਕੇ ਬਿਜਲੀ ਵੀ ਸ਼ਰਮਾਉਂਦੀ ਸੀ।

ਦੇਸ ਦੇਸ ਕੇ ਏਸ ਤਹਾ ਚਲਿ ਆਵਹੀ ॥

देस देस के एस तहा चलि आवही ॥

ਦੇਸਾ ਦੇਸਾ ਦੇ ਰਾਜੇ ਉਥੇ ਚਲ ਕੇ ਆਉਂਦੇ ਸਨ।

ਹੋ ਜਾਨਿ ਸਿਵਾ ਕੋ ਭਵਨ ਸਦਾ ਸਿਰ ਨਜਾਵਹੀ ॥੫॥

हो जानि सिवा को भवन सदा सिर न्यावही ॥५॥

ਉਸ ਨੂੰ ਸ਼ਿਵਾ (ਭਵਾਨੀ) ਦਾ ਮੰਦਿਰ ਜਾਣ ਕੇ ਸਿਰ ਝੁਕਾਉਂਦੇ ਸਨ ॥੫॥

ਦੋਹਰਾ ॥

दोहरा ॥

ਦੋਹਰਾ:

ਜੋ ਇਛਾ ਕੋਊ ਕਰੈ ਸੋ ਸਭ ਪੂਰਨ ਹੋਇ ॥

जो इछा कोऊ करै सो सभ पूरन होइ ॥

ਉਥੇ ਜੋ ਕੋਈ ਵੀ ਇੱਛਾ ਕਰਦਾ ਸੀ, ਉਹ ਸਭ ਪੂਰੀ ਹੋ ਜਾਦੀ ਸੀ।

ਪ੍ਰਗਟ ਬਾਤ ਸਭ ਜਗਤ ਇਹ ਜਾਨਤ ਹੈ ਸਭ ਕੋਇ ॥੬॥

प्रगट बात सभ जगत इह जानत है सभ कोइ ॥६॥

ਇਹ ਗੱਲ ਸਾਰੇ ਜਗਤ ਵਿਚ ਪ੍ਰਗਟ ਸੀ ਅਤੇ ਸਭ ਕੋਈ ਜਾਣਦਾ ਸੀ ॥੬॥

ਚੌਪਈ ॥

चौपई ॥

ਚੌਪਈ:

ਏਕ ਦਿਵਸ ਐਸੋ ਤਹ ਭਯੋ ॥

एक दिवस ऐसो तह भयो ॥

ਇਕ ਦਿਨ ਉਥੇ ਇਸ ਤਰ੍ਹਾ ਹੋਇਆ।

ਅਥ੍ਯੋ ਸੂਰ ਚੰਦ੍ ਪ੍ਰਗਟਯੋ ॥

अथ्रयो सूर चंद्र प्रगटयो ॥

ਸੂਰਜ ਡੁਬਿਆ ਅਤੇ ਚੰਦ੍ਰਮਾ ਚੜ੍ਹਿਆ।

ਅਕਸਮਾਤ੍ ਬਾਨੀ ਤਿਹ ਭਈ ॥

अकसमात्र बानी तिह भई ॥

(ਤਾ) ਉਥੇ ਅਚਾਨਕ ਆਕਾਸ਼-ਬਾਣੀ ਹੋਈ

ਸੋ ਦਿਜਬਰ ਸ੍ਰਵਨਨ ਸੁਨਿ ਲਈ ॥੭॥

सो दिजबर स्रवनन सुनि लई ॥७॥

ਜੋ ਬ੍ਰਾਹਮਣ ਨੇ ਕੰਨਾ ਨਾਲ ਸੁਣ ਲਈ ॥੭॥

ਪ੍ਰਾਤ ਭਏ ਰਾਜਾ ਇਹ ਮਰਿ ਹੈ ॥

प्रात भए राजा इह मरि है ॥

ਸਵੇਰ ਹੁੰਦਿਆਂ ਹੀ ਇਹ ਰਾਜਾ ਮਰ ਜਾਏਗਾ।

ਕੋਟਿ ਉਪਾਵ ਕਿਸੈ ਨ ਉਬਰਿ ਹੈ ॥

कोटि उपाव किसै न उबरि है ॥

ਕਰੋੜਾ ਉਪਾ ਕਰਨ ਨਾਲ ਵੀ ਨਹੀਂ ਬਚੇਗਾ।

ਜੋ ਕੋਊ ਸਾਤ ਪੂਤ ਹਯਾਂ ਮਾਰੈ ॥

जो कोऊ सात पूत ह्याँ मारै ॥

ਜੇ ਕੋਈ (ਆਪਣੇ) ਸੱਤ ਪੁੱਤਰਾ ਦੀ ਬਲੀ ਇਥੇ ਦੇਵੇ

ਤੌ ਅਪਨੌ ਯਹ ਰਾਵ ਉਬਾਰੇ ॥੮॥

तौ अपनौ यह राव उबारे ॥८॥

ਤਾ (ਉਹ) ਆਪਣੇ ਇਸ ਰਾਜੇ ਨੂੰ ਬਚਾ ਸਕਦਾ ਹੈ ॥੮॥

ਦਿਜਬਰ ਸੁਨਿ ਬਚਨਨ ਗ੍ਰਿਹ ਆਯੋ ॥

दिजबर सुनि बचनन गृह आयो ॥

ਬ੍ਰਾਹਮਣ ਇਹ ਬੋਲ ਸੁਣ ਕੇ ਘਰ ਆਇਆ।

ਨਿਜੁ ਨਾਰੀ ਤਨ ਭੇਦ ਜਤਾਯੋ ॥

निजु नारी तन भेद जतायो ॥

ਆਪਣੀ ਇਸਤਰੀ ਨੂੰ ਸਾਰੀ ਗੱਲ ਦਸੀ।

ਤਬ ਤ੍ਰਿਯ ਸਾਤ ਪੂਤ ਸੰਗ ਲੀਨੇ ॥

तब तृय सात पूत संग लीने ॥

ਤਦ ਇਸਤਰੀ ਨੇ (ਆਪਣੇ) ਸੱਤ ਪੁੱਤਰ ਨਾਲ ਲਏ।

ਸਰਬ ਮੰਗਲਾ ਕੀ ਬਲਿ ਦੀਨੇ ॥੯॥

सरब मंगला की बलि दीने ॥९॥

ਸਾਰੇ ਦੇਵੀ ('ਮੰਗਲਾ') ਦੀ ਬਲੀ ਚੜ੍ਹਾ ਦਿੱਤੇ ॥੯॥

ਸਾਤ ਪੂਤ ਪਿਤ ਹਨੇ ਨਿਹਾਰੇ ॥

सात पूत पित हने निहारे ॥

ਜਦ ਪਿਤਾ ਨੇ ਸੱਤ ਪੁੱਤਰਾ ਨੂੰ ਮਰਿਆ ਹੋਇਆ ਵੇਖਿਆ

ਅਸਿ ਲੈ ਕੰਠ ਆਪਨੇ ਮਾਰੇ ॥

असि लै कंठ आपने मारे ॥

ਤਾ ਤਲਵਾਰ ਲੈ ਕੇ ਆਪਣੇ ਗਲੇ ਉਤੇ ਮਾਰੀ।

ਸੁਰ ਪੁਰ ਬਾਟ ਜਬੈ ਤਿਨ ਲਈ ॥

सुर पुर बाट जबै तिन लई ॥

ਜਦੋਂ ਉਸ ਨੇ ਸਵਰਗ ਦਾ ਰਾਹ ਫੜਿਆ

ਠਾਢੀ ਨਾਰਿ ਨਿਹਾਰਤ ਭਈ ॥੧੦॥

ठाढी नारि निहारत भई ॥१०॥

ਤਦੋਂ ਉਹ ਇਸਤਰੀ ਖੜੋਤੀ ਵੇਖ ਰਹੀ ਸੀ ॥੧੦॥

ਵਹੈ ਹਾਥ ਅਪਨੇ ਅਸਿ ਲੀਨੋ ॥

वहै हाथ अपने असि लीनो ॥

ਉਸ ਨੇ ਵੀ ਆਪਣੇ ਹੱਥ ਵਿਚ ਤਲਵਾਰ ਲੈ ਲਈ

ਨਿਜੁ ਪ੍ਰਾਨਨ ਕੋ ਤ੍ਰਾਸ ਨ ਕੀਨੋ ॥

निजु प्रानन को त्रास न कीनो ॥

ਅਤੇ ਆਪਣੇ ਪ੍ਰਾਣਾ ਦਾ ਡਰ ਨਾ ਮੰਨਿਆ।

ਰਾਵ ਬਚੈ ਕਹਿ ਤਾਹਿ ਸੰਭਾਰਿਯੋ ॥

राव बचै कहि ताहि संभारियो ॥

ਉਸ ਨੇ ਸੋਚਿਆ ਕਿ ਕਿਸੇ ਤਰ੍ਹਾ ਰਾਜਾ ਬਚ ਜਾਏ।

ਗਹਿ ਕਰਿ ਕੰਠ ਆਪਨੇ ਮਾਰਿਯੋ ॥੧੧॥

गहि करि कंठ आपने मारियो ॥११॥

(ਉਸ ਨੇ ਤਲਵਾਰ ਨੂੰ) ਪਕੜ ਕੇ ਆਪਣੇ ਗਲੇ ਉਤੇ ਮਾਰੀ ॥੧੧॥

ਸਾਤ ਪੂਤ ਹਨਿ ਪਤਹਿ ਸੰਘਾਰਿਯੋ ॥

सात पूत हनि पतहि संघारियो ॥

ਸੱਤ ਪੁੱਤਰਾ ਨੂੰ ਮਾਰ ਕੇ ਫਿਰ ਪਤੀ ਨੂੰ ਸੰਘਾਰਿਆ।

ਬਹੁਰਿ ਮੂੰਡ ਅਪਨੋ ਕਟਿ ਡਾਰਿਯੋ ॥

बहुरि मूँड अपनो कटि डारियो ॥

ਫਿਰ ਆਪਣਾ ਸਿਰ ਕਟ ਦਿੱਤਾ।

ਰਾਵ ਚਕ੍ਰਯੋ ਕੌਤਕ ਜਬ ਲਹਿਯੋ ॥

राव चक्रयो कौतक जब लहियो ॥

ਰਾਜੇ ਨੇ ਜਦ ਕੌਤਕ ਵੇਖਿਆ ਤਾ ਹੈਰਾਨ ਹੋ ਗਿਆ।

ਸੋਈ ਖੜਗ ਹਾਥ ਮੈ ਗਹਿਯੋ ॥੧੨॥

सोई खड़्ग हाथ मै गहियो ॥१२॥

(ਉਸ ਨੇ) ਉਹ ਤਲਵਾਰ ਹੱਥ ਵਿਚ ਪਕੜ ਲਈ ॥੧੨॥

ਸਾਤ ਪੂਤ ਹਮਰੇ ਹਿਤ ਮਾਰੇ ॥

सात पूत हमरे हित मारे ॥

(ਰਾਜੇ ਨੇ ਕਿਹਾ ਕਿ ਇਸ ਇਸਤਰੀ ਨੇ) ਮੇਰੇ ਲਈ (ਪਹਿਲਾ) ਸੱਤ ਪੁੱਤਰ ਮਾਰੇ

ਬਹੁਰਿ ਆਪੁਨੇ ਨਾਥ ਸੰਘਾਰੇ ॥

बहुरि आपुने नाथ संघारे ॥

ਅਤੇ ਫਿਰ ਆਪਣੇ ਨਾਥ ਨੂੰ ਮਾਰ ਦਿੱਤਾ।

ਪੁਨਿ ਇਨ ਦੇਹ ਨੇਹ ਮਮ ਦਿਯੋ ॥

पुनि इन देह नेह मम दियो ॥

ਫਿਰ ਮੇਰੇ ਪਿਆਰ ਲਈ ਆਪਣੀ ਦੇਹ ਵੀ ਕੁਰਬਾਨ ਕਰ ਦਿੱਤੀ।

ਧ੍ਰਿਗ ਇਹ ਰਾਜ ਹਮਾਰੋ ਕਿਯੋ ॥੧੩॥

धृग इह राज हमारो कियो ॥१३॥

ਇਸ ਤਰ੍ਹਾ ਦਾ ਰਾਜ ਕਰਨਾ ਮੇਰੇ ਲਈ ਧਿੱਕਾਰ ਹੈ ॥੧੩॥

ਸੋਈ ਖੜਗ ਕੰਠੀ ਪਰ ਧਰਿਯੋ ॥

सोई खड़्ग कंठी पर धरियो ॥

ਉਹੀ ਤਲਵਾਰ (ਉਸ ਨੇ) ਆਪਣੇ ਗਲੇ ਉਤੇ ਧਰ ਲਈ

ਮਾਰਨ ਅਪਨੋ ਆਪੁ ਬਿਚਰਿਯੋ ॥

मारन अपनो आपु बिचरियो ॥

ਅਤੇ ਆਪਣੇ ਆਪ ਨੂੰ ਮਾਰਨ ਦਾ ਵਿਚਾਰ ਬਣਾਇਆ।

ਕ੍ਰਿਪਾ ਕਰੀ ਤਬ ਤਾਹਿ ਭਵਾਨੀ ॥

कृपा करी तब ताहि भवानी ॥

ਤਦ ਭਵਾਨੀ ਨੇ ਉਸ ਉਤੇ ਕ੍ਰਿਪਾ ਕੀਤੀ

ਐਸੀ ਭਾਤਿ ਬਖਾਨੀ ਬਾਨੀ ॥੧੪॥

ऐसी भाति बखानी बानी ॥१४॥

ਅਤੇ ਇਸ ਤਰ੍ਹਾ ਬਚਨ ਉਚਾਰੇ ॥੧੪॥

ਅੜਿਲ ॥

अड़िल ॥

ਅੜਿਲ:

ਇਨ ਕੌ ਲੇਹੁ ਜਿਯਾਇ ਨ ਨਿਜੁ ਬਧ ਕੀਜਿਯੈ ॥

इन कौ लेहु जियाइ न निजु बध कीजियै ॥

(ਹੇ ਰਾਜਨ!) ਇਨ੍ਹਾ ਨੂੰ ਜਿਵਾ ਲਵੋ ਅਤੇ ਆਪਣਾ ਬਧ ਨਾ ਕਰੋ।

ਰਾਜ ਬਰਿਸ ਬਹੁ ਕਰੌ ਬਹੁਤ ਦਿਨ ਜੀਜੀਯੈ ॥

राज बरिस बहु करौ बहुत दिन जीजीयै ॥

ਬਹੁਤ ਸਾਲ ਰਾਜ ਕਰੋ ਅਤੇ ਬਹੁਤ ਸਮੇਂ ਤਕ ਜੀਓ।

ਤਬ ਦੁਰਗਾ ਤੈ ਸਭ ਹੀ ਦਏ ਜਿਯਾਇ ਕੈ ॥

तब दुरगा तै सभ ही दए जियाइ कै ॥

ਤਦ ਦੁਰਗਾ ਨੇ ਰਾਜੇ ਦੀ ਪ੍ਰੀਤ ਨੂੰ ਵੇਖ ਕੇ

ਹੋ ਨਿਰਖਿ ਨ੍ਰਿਪਤਿ ਕੀ ਪ੍ਰੀਤਿ ਹਰਖ ਉਪਜਾਇ ਕੈ ॥੧੫॥

हो निरखि नृपति की प्रीति हरख उपजाइ कै ॥१५॥

ਖ਼ੁਸ਼ੀ ਖ਼ੁਸ਼ੀ ਸਭ ਨੂੰ ਜੀਵਿਤ ਕਰ ਦਿੱਤਾ ॥੧੫॥

ਚੌਪਈ ॥

चौपई ॥

ਚੌਪਈ:

ਐਸੋ ਢੀਠ ਤਵਨ ਤ੍ਰਿਯ ਕਰਿਯੋ ॥

ऐसो ढीठ तवन तृय करियो ॥

ਇਸ ਪ੍ਰਕਾਰ ਦਾ ਉਸ ਇਸਤਰੀ ਨੇ ਨਿਧੜਕ ਹਠ ਕੀਤਾ।

ਪਤਿ ਪੂਤਨ ਕੇ ਪ੍ਰਾਨਨ ਹਰਿਯੋ ॥

पति पूतन के प्रानन हरियो ॥

ਪਤੀ ਅਤੇ ਪੁੱਤਰ ਦੇ ਪ੍ਰਾਣ ਹਰ ਲਏ।

ਬਹੁਰੋ ਬਧ ਅਪਨੋ ਕਹੂੰ ਕੀਨੋ ॥

बहुरो बध अपनो कहूँ कीनो ॥

ਫਿਰ ਆਪਣੇ ਆਪ ਨੂੰ ਮਾਰ ਦਿੱਤਾ।

ਪ੍ਰਾਨ ਬਚਾਇ ਨ੍ਰਿਪਤਿ ਕੋ ਲੀਨੋ ॥੧੬॥

प्रान बचाइ नृपति को लीनो ॥१६॥

ਰਾਜੇ ਦੇ ਪ੍ਰਾਣ ਬਚਾ ਲਏ ॥੧੬॥

ਦੋਹਰਾ ॥

दोहरा ॥

ਦੋਹਰਾ:

ਨਿਰਖਿ ਸਤਤਾ ਸਭਨ ਕੀ ਜਗ ਜਨਨੀ ਹਰਖਾਇ ॥

निरखि सतता सभन की जग जननी हरखाइ ॥

ਸਾਰਿਆਂ ਦੀ ਸਤਿਅਤਾ ਵੇਖ ਕੇ ਜਗ ਜਨਨੀ (ਦੇਵੀ) ਨੇ ਪ੍ਰਸੰਨਤਾ ਪੂਰਵਕ

ਸਾਤ ਪੂਤ ਪਤਿ ਕੇ ਸਹਿਤ ਤਿਹ ਜੁਤ ਦਏ ਜਿਯਾਇ ॥੧੭॥

सात पूत पति के सहित तिह जुत दए जियाइ ॥१७॥

ਉਸ ਇਸਤਰੀ ਨੂੰ ਪਤੀ ਅਤੇ ਸੱਤ ਪੁੱਤਰਾ ਸਹਿਤ ਜੀਵਿਤ ਕਰ ਦਿੱਤਾ ॥੧੭॥

ਤ੍ਰਿਯ ਚਰਿਤ੍ਰ ਦੁਹਕਰਿ ਕਰਿਯੋ ਜੈਸੋ ਕਰੈ ਨ ਕੋਇ ॥

तृय चरित्र दुहकरि करियो जैसो करै न कोइ ॥

ਉਸ ਇਸਤਰੀ ਨੇ ਬਹੁਤ ਔਖਾ ਚਰਿਤ੍ਰ ਕੀਤਾ ਜਿਹੋ ਜਿਹਾ ਕੋਈ ਵੀ ਨਹੀਂ ਕਰ ਸਕਦਾ।

ਪੁਰੀ ਚਤ੍ਰਦਸ ਕੇ ਬਿਖੈ ਧੰਨਜ ਧੰਨਜ ਤਿਹ ਹੋਇ ॥੧੮॥

पुरी चत्रदस के बिखै धंन्य धंन्य तिह होइ ॥१८॥

ਚੌਦਾ ਲੋਕਾ ਵਿਚ ਉਸ ਦੀ ਧੰਨ ਧੰਨ ਹੋਣ ਲਗ ਗਈ ॥੧੮॥

ਚੌਪਈ ॥

चौपई ॥

ਚੌਪਈ:

ਸਾਤ ਪੂਤ ਮੂਏ ਜਿਯਰਾਏ ॥

सात पूत मूए जियराए ॥

ਮੋਏ ਹੋਏ ਸੱਤ ਪੁੱਤਰ ਜਿਵਾਏ।

ਅਪਨੀ ਦੇਹ ਸਹਿਤ ਪਤਿ ਪਾਏ ॥

अपनी देह सहित पति पाए ॥

ਆਪਣੀ ਦੇਹ ਸਮੇਤ ਪਤੀ ਨੂੰ ਪ੍ਰਾਪਤ ਕੀਤਾ।

ਨ੍ਰਿਪ ਕੀ ਬਡੀ ਆਰਬਲ ਹੋਈ ॥

नृप की बडी आरबल होई ॥

ਰਾਜੇ ਦੀ ਆਯੂ ਲੰਬੀ ਹੋ ਗਈ।

ਐਸੋ ਕਰਤ ਚਰਿਤ੍ਰ ਨ ਕੋਈ ॥੧੯॥

ऐसो करत चरित्र न कोई ॥१९॥

ਅਜਿਹਾ ਚਰਿਤ੍ਰ ਕੋਈ ਵੀ ਨਹੀਂ ਕਰ ਸਕਦਾ ॥੧੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੈਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੬੫॥੩੨੭੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ पैसठवो चरित्र समापतम सतु सुभम सतु ॥१६५॥३२७४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੬੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੬੫॥੩੨੭੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਸੁਕ੍ਰਿਤ ਸਿੰਘ ਸੂਰੋ ਬਡੋ ਸੂਰਤਿ ਕੋ ਨਰਪਾਲ ॥

सुकृत सिंघ सूरो बडो सूरति को नरपाल ॥

ਸੂਰਤ (ਨਗਰ) ਦਾ ਸੁਕ੍ਰਿਤ ਸਿੰਘ ਨਾ ਦਾ ਵੱਡਾ ਸੂਰਮਾ ਰਾਜਾ ਸੀ।

ਜੁਬਨ ਕਲਾ ਰਾਨੀ ਰਹੈ ਜਾ ਕੇ ਨੈਨ ਬਿਸਾਲ ॥੧॥

जुबन कला रानी रहै जा के नैन बिसाल ॥१॥

ਉਸ ਦੀ ਰਾਣੀ ਜੁਬਨ ਕਲਾ ਸੀ ਜਿਸ ਦੇ ਵੱਡੇ ਨੇਤਰ ਸਨ ॥੧॥

ਚੌਪਈ ॥

चौपई ॥

ਚੌਪਈ:

ਤਾ ਕੇ ਏਕ ਪੂਤ ਗ੍ਰਿਹ ਭਯੋ ॥

ता के एक पूत गृह भयो ॥

ਉਸ ਦੇ ਘਰ ਇਕ ਪੁੱਤਰ ਪੈਦਾ ਹੋਇਆ।

ਸਵਤਿਨ ਡਾਰਿ ਸਿੰਧੁ ਮੈ ਦਯੋ ॥

सवतिन डारि सिंधु मै दयो ॥

(ਉਸ ਨੂੰ) ਸੌਂਕਣ ('ਸਵਤਿਨ') ਨੇ ਸਮੁੰਦਰ ਵਿਚ ਸੁਟ ਦਿੱਤਾ।

ਕਹਿਯੋ ਕਿ ਇਹ ਭਿਰਟੀ ਲੈ ਗਈ ॥

कहियो कि इह भिरटी लै गई ॥

ਕਿਹਾ ਕਿ ਉਸ ਨੂੰ ਬਘਿਆੜੀ ('ਭਿਰਟੀ') ਲੈ ਗਈ ਹੈ।

ਇਹੈ ਖਬਰਿ ਰਾਜਾ ਕਹ ਭਈ ॥੨॥

इहै खबरि राजा कह भई ॥२॥

ਇਹੀ ਖ਼ਬਰ (ਉਸ ਨੇ) ਰਾਜੇ ਨੂੰ ਵੀ ਕਹਿ ਦਿੱਤੀ ॥੨॥

ਰਾਨੀ ਅਧਿਕ ਸੋਕ ਤਬ ਕੀਨੋ ॥

रानी अधिक सोक तब कीनो ॥

ਰਾਣੀ ਨੇ ਤਦ ਬਹੁਤ ਦੁਖ ਮਨਾਇਆ

ਮਾਥੋ ਫੋਰਿ ਭੂੰਮਿ ਤਨ ਦੀਨੋ ॥

माथो फोरि भूँमि तन दीनो ॥

ਅਤੇ ਧਰਤੀ ਨਾਲ ਮੱਥਾ ਮਾਰ ਕੇ ਫੋੜ ਲਿਆ।

ਤਬ ਰਾਜਾ ਤਾ ਕੇ ਗ੍ਰਿਹ ਆਯੋ ॥

तब राजा ता के ग्रिह आयो ॥

ਤਦ ਰਾਜਾ ਉਸ ਦੇ ਮਹੱਲ ਵਿਚ ਆਇਆ

ਭਾਤਿ ਭਾਤਿ ਤਿਹ ਤਾਪ ਮਿਟਾਯੋ ॥੩॥

भाति भाति तिह ताप मिटायो ॥३॥

ਅਤੇ ਕਈ ਤਰ੍ਹਾ ਨਾਲ ਉਸ ਦੇ ਦੁਖ ਨੂੰ ਦੂਰ ਕੀਤਾ ॥੩॥

ਰੀਤਿ ਕਾਲ ਕੀ ਕਿਨੂੰ ਨ ਜਾਨੀ ॥

रीति काल की किनूँ न जानी ॥

(ਰਾਜੇ ਨੇ ਕਿਹਾ) ਕਾਲ ਦੀ ਰੀਤ ਕਿਸੇ ਨੇ ਨਹੀਂ ਸਮਝੀ।

ਊਚ ਨੀਚ ਕੇ ਸੀਸ ਬਿਹਾਨੀ ॥

ऊच नीच के सीस बिहानी ॥

ਉੱਚੇ ਨੀਵੇਂ (ਸਭ) ਦੇ ਸਿਰ ਉਤੇ ਪੈਂਦੀ ਹੈ।

ਏਕੈ ਬਚਤ ਕਾਲ ਸੇ ਸੋਊ ॥

एकै बचत काल से सोऊ ॥

ਕਾਲ ਤੋਂ ਇਕੋ (ਪਰਮਾਤਮਾ) ਹੀ ਬਚਦਾ ਹੈ।

ਰਾਵ ਰੰਕ ਅਰੁ ਬਚਤ ਨ ਕੋਊ ॥੪॥

राव रंक अरु बचत न कोऊ ॥४॥

ਰਾਜਾ ਰੰਕ ਅਤੇ ਹੋਰ ਕੋਈ ਵੀ ਨਹੀਂ ਬਚਦਾ ॥੪॥

ਦੋਹਰਾ ॥

दोहरा ॥

ਦੋਹਰਾ:

ਜੋ ਉਪਜਿਯੋ ਸੋ ਬਿਨਸਿਯੋ ਜਿਯਤ ਨ ਰਹਸੀ ਕੋਇ ॥

जो उपजियो सो बिनसियो जियत न रहसी कोइ ॥

ਜੋ ਪੈਦਾ ਹੋਇਆ ਹੈ, ਉਹ (ਅਵੱਸ਼) ਨਸ਼ਟ ਹੋਏਗਾ, ਕੋਈ ਵੀ ਜੀਉਂਦਾ ਨਹੀਂ ਰਹੇਗਾ।

ਊਚ ਨੀਚ ਰਾਜਾ ਪ੍ਰਜਾ ਸੁਰ ਸੁਰਪਤਿ ਕੋਊ ਹੋਇ ॥੫॥

ऊच नीच राजा प्रजा सुर सुरपति कोऊ होइ ॥५॥

(ਭਾਵੇਂ) ਉੱਚਾ-ਨੀਵਾ, ਰਾਜਾ-ਪ੍ਰਜਾ, ਦੇਵਤੇ ਜਾ ਇੰਦਰ, ਕੋਈ ਵੀ (ਕਿਉਂ ਨ) ਹੋਵੇ ॥੫॥

ਚੌਪਈ ॥

चौपई ॥

ਚੌਪਈ:

ਤੁਮ ਸੁੰਦਰਿ ਸਭ ਸੋਕ ਨਿਵਾਰਹੁ ॥

तुम सुँदरि सभ सोक निवारहु ॥

(ਤਦ ਰਾਜੇ ਨੇ ਕਿਹਾ) ਹੇ ਸੁੰਦਰੀ! ਤੂੰ ਸਾਰੇ ਦੁਖ ਨੂੰ ਦੂਰ ਕਰ

ਸ੍ਰੀ ਜਦੁਪਤਿ ਕਹ ਹਿਯੈ ਸੰਭਾਰਹੁ ॥

स्री जदुपति कह हियै संभारहु ॥

ਅਤੇ ਸ੍ਰੀ ਕ੍ਰਿਸ਼ਨ ਦਾ ਮਨ ਵਿਚ ਸਿਮਰਨ ਕਰ।

ਵਾ ਸੁਤ ਕੋ ਕਛੁ ਸੋਕ ਨ ਕੀਜੈ ॥

वा सुत को कछु सोक न कीजै ॥

ਉਸ ਪੁੱਤਰ ਦਾ ਕੋਈ ਦੁਖ ਨਾ ਮਨਾ

ਔਰ ਮਾਗਿ ਪ੍ਰਭੁ ਤੇ ਸੁਤ ਲੀਜੈ ॥੬॥

और मागि प्रभु ते सुत लीजै ॥६॥

ਅਤੇ ਪਰਮਾਤਮਾ ਕੋਲੋਂ ਹੋਰ ਪੁੱਤਰ ਮੰਗ ਲੈ ॥੬॥

ਦੋਹਰਾ ॥

दोहरा ॥

ਦੋਹਰਾ:

ਅਵਰ ਤੁਮਾਰੇ ਧਾਮ ਮੈ ਹ੍ਵੈ ਹੈ ਪੂਤ ਅਪਾਰ ॥

अवर तुमारे धाम मै ह्वै है पूत अपार ॥

ਹੇ ਕੋਮਲ ਸੁੰਦਰੀ! ਸੁਣ, ਤੇਰੇ ਘਰ ਹੋਰ ਕਈ ਪੁੱਤਰ ਹੋਣਗੇ।

ਵਾ ਕੋ ਸੋਕ ਨ ਕੀਜਿਯੈ ਸੁਨ ਸੁੰਦਰਿ ਸੁਕੁਮਾਰਿ ॥੭॥

वा को सोक न कीजियै सुन सुँदरि सुकुमारि ॥७॥

ਇਸ ਲਈ ਉਸ ਦਾ ਬਹੁਤ ਦੁਖ ਨਾ ਮਨਾ ॥੭॥

ਚੌਪਈ ॥

ਚੌਪਈ ॥

ਚੌਪਈ:

ਜਬ ਰਾਜੈ ਯੌ ਤਿਹ ਸਮਝਾਯੋ ॥

जब राजै यौ तिह समझायो ॥

ਜਦ ਰਾਜੇ ਨੇ ਉਸ ਨੂੰ ਇਸ ਤਰ੍ਹਾ ਸਮਝਾਇਆ।

ਤਬ ਰਾਨੀ ਸੁਤ ਸੋਕ ਮਿਟਾਯੋ ॥

तब रानी सुत सोक मिटायो ॥

ਤਦ ਰਾਣੀ ਨੇ ਪੁੱਤਰ ਦਾ ਦੁਖ ਭੁਲਾ ਦਿੱਤਾ।

ਅਵਰ ਪੂਤ ਕੀ ਆਸਾ ਭਏ ॥

अवर पूत की आसा भए ॥

ਹੋਰ ਪੁੱਤਰ ਦੀ ਆਸ ਕਰਨ ਲਗੀ।

ਚੌਬਿਸ ਬਰਿਸ ਬੀਤਿ ਕਰਿ ਗਏ ॥੮॥

चौबिस बरिस बीति करि गए ॥८॥

(ਇਸ ਆਸ ਵਿਚ ਹੀ) ਚੌਵੀ ਵਰ੍ਹੇ ਬੀਤ ਗਏ ॥੮॥

ਅੜਿਲ ॥

अड़िल ॥

ਅੜਿਲ:

ਸੁੰਦਰ ਨਰ ਇਕ ਪੇਖਤ ਤਬ ਅਬਲਾ ਭਈ ॥

सुँदर नर इक पेखत तब अबला भई ॥

ਤਦ ਉਸ ਇਸਤਰੀ ਨੇ ਇਕ ਸੁੰਦਰ ਪੁਰਸ਼ ਵੇਖਿਆ।

ਗ੍ਰਿਹ ਕੀ ਸਭ ਸੁਧਿ ਬਿਸਰਿ ਤਾਹਿ ਤਬ ਹੀ ਗਈ ॥

गृह की सभ सुधि बिसरि ताहि तब ही गई ॥

ਉਸੇ ਵੇਲੇ ਉਸ ਨੂੰ ਘਰ ਦੀ ਸਾਰੀ ਸੁੱਧ ਬੁੱਧ ਵਿਸਰ ਗਈ।

ਪਠੈ ਸਹਚਰੀ ਤਾ ਕੌ ਲਿਯੋ ਮੰਗਾਇ ਕੈ ॥

पठै सहचरी ता कौ लियो मंगाइ कै ॥

ਦਾਸੀ ਨੂੰ ਭੇਜ ਕੇ ਉਸ ਨੂੰ ਬੁਲਵਾ ਲਿਆ।

ਹੋ ਕਾਮ ਕੇਲ ਤਿਹ ਸੰਗ ਕਰਿਯੋ ਸੁਖ ਪਾਇ ਕੈ ॥੯॥

हो काम केल तिह संग करियो सुख पाइ कै ॥९॥

ਸੁਖ ਸਹਿਤ ਉਸ ਨਾਲ ਕਾਮ-ਕ੍ਰੀੜਾ ਕੀਤੀ ॥੯॥

ਚੌਪਈ ॥

चौपई ॥

ਚੌਪਈ:

ਤਬ ਰਾਨੀ ਯੌ ਹ੍ਰਿਦੈ ਬਿਚਾਰੀ ॥

तब रानी यौ हृदै बिचारी ॥

ਤਦ ਰਾਨੀ ਨੇ ਹਿਰਦੇ ਵਿਚ ਇਹ ਗੱਲ ਸੋਚੀ।

ਬੋਲਿ ਜਾਰ ਪ੍ਰਤਿ ਸਕਲ ਸਿਖਾਰੀ ॥

बोलि जार प्रति सकल सिखारी ॥

ਯਾਰ ਨੂੰ ਸਾਰੀ ਗੱਲ ਬੋਲ ਕੇ ਸਿਖਾ ਦਿੱਤੀ

ਲਰਿਕਾ ਹੁਤੋ ਜੋਗ੍ਰਯਹ ਹਰਿਯੋ ॥

लरिका हुतो जोग्रयह हरियो ॥

(ਕਿ ਜਦੋਂ ਮੈਂ) ਬਾਲਕ ਸਾ ਤਾ (ਇਕ) ਜੋਗੀ ਨੇ ਚੁਰਾ ਲਿਆ,

ਸੁੰਦਰ ਜਾਨਿ ਨ ਮੋ ਬਧਿ ਕਰਿਯੋ ॥੧੦॥

सुँदर जानि न मो बधि करियो ॥१०॥

ਪਰ ਸੁੰਦਰ ਸਮਝ ਕੇ ਮੈਨੂੰ ਨਾ ਮਾਰਿਆ ॥੧੦॥

ਦੋਹਰਾ ॥

दोहरा ॥

ਦੋਹਰਾ:

ਥੋ ਬਾਲਕ ਜੋਗੀ ਹਰਿਯੋ ਹ੍ਵੈ ਭਿਰਟੀ ਕੇ ਭੇਸ ॥

थो बालक जोगी हरियो ह्वै भिरटी के भेस ॥

(ਮੈਂ) ਬਾਲਕ ਸਾ ਅਤੇ ਜੋਗੀ ਨੇ ਬਘਿਆੜੀ ਦਾ ਰੂਪ ਧਾਰ ਕੇ ਹਰ ਲਿਆ ਸੀ।

ਮੈ ਜਾਨਤ ਨਹਿ ਕਵਨ ਸੁਤ ਬਸਤ ਕਵਨ ਸੇ ਦੇਸ ॥੧੧॥

मै जानत नहि कवन सुत बसत कवन से देस ॥११॥

ਮੈਂ ਨਹੀਂ ਜਾਣਦਾ ਕਿ ਕਿਸ ਦਾ ਪੁੱਤਰ ਹਾ ਅਤੇ ਕਿਸ ਦੇਸ ਦੇ ਰਹਿਣ ਵਾਲਾ ਹਾ ॥੧੧॥

ਚੌਪਈ ॥

चौपई ॥

ਚੌਪਈ:

ਜਾਰ ਸੰਗ ਇਹ ਭਾਤਿ ਸਿਖਾਈ ॥

जार संग इह भाति सिखाई ॥

ਯਾਰ ਨੂੰ ਇਸ ਤਰ੍ਹਾ ਸਿਖਾ ਦਿੱਤਾ

ਆਪ ਰਾਵ ਸੋ ਜਾਇ ਜਤਾਈ ॥

आप राव सो जाइ जताई ॥

ਅਤੇ ਆਪ ਜਾ ਕੇ ਰਾਜੇ ਨੂੰ ਦਸਿਆ

ਜੋ ਬਾਲਕ ਮੈ ਪੂਤ ਗਵਾਯੋ ॥

जो बालक मै पूत गवायो ॥

ਕਿ ਜਿਸ ਬਾਲਕ ਪੁੱਤਰ ਨੂੰ ਮੈਂ ਗੰਵਾ ਦਿੱਤਾ ਸੀ,

ਸੋ ਮੈ ਆਜੁ ਖੋਜ ਤੇ ਪਾਯੋ ॥੧੨॥

सो मै आजु खोज ते पायो ॥१२॥

ਉਹ ਮੈਂ ਅਜ ਖੋਜ ਕੇ ਪ੍ਰਾਪਤ ਕਰ ਲਿਆ ਹੈ ॥੧੨॥

ਸੁਨਿ ਨ੍ਰਿਪ ਬਚਨ ਅਨੰਦਿਤ ਭਯੋ ॥

सुनि नृप बचन अनंदित भयो ॥

ਰਾਜਾ ਇਹ ਬਚਨ ਸੁਣ ਕੇ ਆਨੰਦਿਤ ਹੋਇਆ

ਤਾ ਕੋ ਬੋਲਿ ਨਿਕਟਿ ਤਬ ਲਯੋ ॥

ता को बोलि निकटि तब लयो ॥

ਅਤੇ ਉਸ ਨੂੰ ਆਪਣੇ ਕੋਲ ਬੁਲਾ ਲਿਆ।

ਤਬ ਰਾਨੀ ਇਹ ਭਾਤਿ ਉਚਾਰੋ ॥

तब रानी इह भाति उचारो ॥

ਤਦ ਰਾਣੀ ਨੇ ਇਸ ਤਰ੍ਹਾ ਕਿਹਾ,

ਸੁਨੋ ਪੂਤ ਤੁਮ ਬਚਨ ਹਮਾਰੋ ॥੧੩॥

सुनो पूत तुम बचन हमारो ॥१३॥

ਹੇ ਪੁੱਤਰ! ਤੂੰ ਸਾਡੀ ਗੱਲ ਸੁਣ ॥੧੩॥

ਸਕਲ ਬ੍ਰਿਥਾ ਅਪਨੀ ਤੁਮ ਕਹੋ ॥

सकल बृथा अपनी तुम कहो ॥

ਤੂੰ ਆਪਣੀ ਸਾਰੀ ਬੀਤੀ (ਸਾਨੂੰ) ਸੁਣਾ

ਹਮਰੇ ਸਭ ਸੋਕਨ ਕਹ ਦਹੋ ॥

हमरे सभ सोकन कह दहो ॥

ਅਤੇ ਸਾਡੇ ਸਾਰੇ ਦੁਖਾ ਨੂੰ ਸਾੜ ਦੇ।

ਰਾਜਾ ਸੌਂ ਕਹਿ ਪ੍ਰਗਟ ਸੁਨਾਯੋ ॥

राजा सों कहि प्रगट सुनायो ॥
ਰਾਜੇ ਨੂੰ ਸਾਫ਼ ਸਾਫ਼ ਦਸ

ਰਾਜਪੂਤ ਹ੍ਵੈ ਰਾਜ ਕਮਾਯੋ ॥੧੪॥
राजपूत ह्वै राज कमायो ॥१४॥
ਅਤੇ ਰਾਜ ਪੁੱਤਰ ਹੋ ਕੇ ਰਾਜ ਕਰ ॥੧੪॥

ਸੁਨੁ ਰਾਨੀ ਮੈ ਕਹਾ ਬਖਾਨੋ ॥
सुनु रानी मै कहा बखानो ॥
ਹੇ ਰਾਣੀ! ਸੁਣੋ, ਮੈਂ ਕੀ ਦਸਾ।

ਬਾਲਕ ਹੁਤੋ ਕਛੂ ਨਹਿ ਜਾਨੋ ॥
बालक हुतो कछू नहि जानो ॥
ਮੈਂ ਬਾਲਕ ਸਾ ਅਤੇ ਕੁਝ ਨਹੀਂ ਜਾਣਦਾ ਸਾ।

ਜੋਗੀ ਕਹਿਯੋ ਸੁ ਤੁਮ ਤਨ ਕਹਿਹੌ ॥
जोगी कहियो सु तुम तन कहिहौ ॥
ਜੋ ਜੋਗੀ ਨੇ ਕਿਹਾ ਸੀ, ਉਹੀ ਤੁਹਾਨੂੰ ਦਸਦਾ ਹਾ

ਸੋਕ ਸੰਤਾਪ ਤਿਹਾਰੋ ਦਹਿਹੌ ॥੧੫॥
सोक संताप तिहारो दहिहौ ॥१५॥
ਅਤੇ ਤੁਹਾਡੇ ਦੁਖ ਅਤੇ ਸੰਤਾਪ ਨੂੰ ਦੂਰ ਕਰਦਾ ਹਾ ॥੧੫॥

ਇਕ ਦਿਨ ਯੌ ਜੌਗੀਸ ਉਚਾਰਿਯੋ ॥
इक दिन यौ जौगीस उचारियो ॥
ਇਕ ਦਿਨ (ਉਸ) ਜੋਗੀ ਨੇ (ਮੈਨੂੰ) ਇਸ ਤਰ੍ਹਾ ਦਸਿਆ

ਸੂਰਤਿ ਸਹਿਰ ਬਡੋ ਉਜਿਯਾਰਿਯੋ ॥
सूरति सहिर बडो उजियारियो ॥

ਕਿ ਇਕ ਵੱਡਾ ਸੁੰਦਰ 'ਸੂਰਤ' ਨਗਰ ਹੈ।

ਹ੍ਵੈ ਭਿਰਟੀ ਮੈ ਤਹਾ ਸਿਧਾਯੋ ॥
ह्वै भिरटी मै तहा सिधायो ॥
ਮੈਂ ਬਘਿਆੜੀ ਬਣ ਕੇ ਉਥੇ ਗਿਆ

ਬਾਲਕ ਸੁਤ ਰਾਜਾ ਕੋ ਪਾਯੋ ॥੧੬॥
बालक सुत राजा को पायो ॥१६॥
ਅਤੇ ਰਾਜੇ ਦੇ ਬਾਲਕ ਪੁੱਤਰ ਨੂੰ ਪ੍ਰਾਪਤ ਕੀਤਾ ॥੧੬॥

ਹ੍ਵੈ ਭਿਰਟੀ ਜਬ ਹੀ ਮੈ ਧਯੋ ॥
ह्वै भिरटी जब ही मै धयो ॥
ਜਦ ਬਘਿਆੜੀ ਬਣ ਕੇ ਮੈਂ ਭਜਿਆ,

ਭਾਜਿ ਲੋਗ ਆਗੇ ਤੇ ਗਯੋ ॥
भाजि लोग आगे ते गयो ॥
ਤਾ ਲੋਕੀਂ ਅਗੋਂ ਦੌੜ ਗਏ।

ਤੋਹਿ ਡਾਰਿ ਬਗਲੀ ਮਹਿ ਲੀਨੋ ॥
तोहि डारि बगली महि लीनो ॥
(ਮੈਂ) ਤੈਨੂੰ ਬਗਲੀ ਵਿਚ ਪਾ ਲਿਆ

ਔਰੈ ਦੇਸ ਪਯਾਨੋ ਕੀਨੋ ॥੧੭॥
औरै देस पयानो कीनो ॥१७॥
ਅਤੇ ਹੋਰ ਦੇਸ਼ ਵਲ ਚਲਾ ਗਿਆ ॥੧੭॥

ਚੇਲਾ ਅਵਰ ਭਛ ਤਬ ਲਯਾਏ ॥
चेला अवर भछ तब ल्याए ॥
ਤਦ ਹੋਰ ਚੇਲੇ ਖਾਣ ਲਈ (ਪਦਾਰਥ) ਲੈ ਆਏ।

ਤਾਹਿ ਖ੍ਵਾਇ ਕਰਿ ਨਾਥ ਰਿਝਾਏ ॥

ताहि ख्वाइ करि नाथ रिझाए ॥

ਉਨ੍ਹਾ ਨੇ ਸੁਆਮੀ ਨੂੰ ਖਵਾ ਕੇ ਪ੍ਰਸੰਨ ਕੀਤਾ।

ਭਛਨ ਕਾਜਿ ਔਰ ਕੋਊ ਧਰਿਯੋ ॥

भछन काजि और कोऊ धरियो ॥

ਖਾਣ ਲਈ (ਉਨ੍ਹਾ ਨੇ) ਹੋਰ ਕੁਝ ਅਗੇ ਰਖਿਆ

ਰਾਵ ਪੂਤ ਲਖਿ ਮੋਹਿ ਉਬਰਿਯੋ ॥੧੮॥

राव पूत लखि मोहि उबरियो ॥१८॥

ਅਤੇ ਰਾਜੇ ਦਾ ਪੁੱਤਰ ਸਮਝ ਕੇ ਮੈਨੂੰ ਛਡ ਦਿੱਤਾ ॥੧੮॥

ਦੋਹਰਾ ॥

दोहरा ॥

ਦੋਹਰਾ:

ਸੁਨੁ ਰਾਨੀ ਐਸੇ ਬਚਨ ਨੈਨਨ ਨੀਰੁ ਬਹਾਇ ॥

सुनु रानी ऐसे बचन नैनन नीरु बहाइ ॥

ਰਾਣੀ ਨੇ ਇਹ ਗੱਲ ਸੁਣ ਕੇ ਅੱਖਾ ਵਿਚੋਂ ਹੰਝੂ ਵਗਾਏ

ਨ੍ਰਿਪ ਦੇਖਤ ਸੁਤ ਜਾਰ ਕਹਿ ਲਯੋ ਗਰੇ ਸੋ ਲਾਇ ॥੧੯॥

नृप देखत सुत जार कहि लयो गरे सो लाइ ॥१९॥

ਅਤੇ ਰਾਜੇ ਦੇ ਵੇਖਦਿਆਂ ਯਾਰ ਨੂੰ ਪੁੱਤਰ ਕਹਿ ਕੇ ਗਲੇ ਨਾਲ ਲਗਾ ਲਿਆ ॥੧੯॥

ਚੌਪਈ ॥

चौपई ॥

ਚੌਪਈ:

ਬਾਲਕ ਹੁਤੋ ਪੂਤ ਤਬ ਹਰਿਯੋ ॥

बालक हुतो पूत तब हरियो ॥

(ਜਦ) ਪੁੱਤਰ ਬਾਲਕ ਹੁੰਦਾ ਸੀ, ਤਦ ਚੁਰਾ ਲਿਆ ਗਿਆ।

ਮੋਰੇ ਭਾਗ ਸੁ ਜਿਯਤ ਉਬਰਿਯੋ ॥

मोरे भाग सु जियत उबरियो ॥

ਪਰ ਮੇਰੇ ਚੰਗੇ ਭਾਗਾ ਕਰ ਕੇ ਹੀ ਜੀਵਿਤ ਬਚਿਆ ਹੈ।

ਕੌਨਹੂੰ ਕਾਜ ਦੇਸ ਇਹ ਆਯੋ ॥

कौनहूँ काज देस इह आयो ॥

ਇਹ ਕਿਸੇ ਕੰਮ ਲਈ ਹੀ (ਇਸ) ਦੇਸ ਵਲ ਆਇਆ ਸੀ।

ਸੋ ਹਮ ਆਜੁ ਖੋਜ ਤੇ ਪਾਯੋ ॥੨੦॥

सो हम आजु खोज ते पायो ॥२०॥

ਸੋ ਅਜ ਮੈਂ ਖੋਜ ਕੇ ਪ੍ਰਾਪਤ ਕਰ ਲਿਆ ਹੈ ॥੨੦॥

ਗਹਿ ਗਹਿ ਤਾ ਕੋ ਗਰੇ ਲਗਾਵੈ ॥

गहि गहि ता को गरे लगावै ॥

ਉਸ ਨੂੰ ਫੜ ਫੜ ਕੇ ਗਲੇ ਲਗਾਉਂਦੀ

ਦੇਖਤ ਰਾਵ ਚੂੰਬਿ ਮੁਖ ਜਾਵੈ ॥

देखत राव चूँबि मुख जावै ॥

ਅਤੇ ਰਾਜੇ ਦੇ ਵੇਖਦਿਆਂ (ਉਸ ਦਾ) ਮੂੰਹ ਚੁੰਮ ਲੈਂਦੀ।

ਅਪਨੇ ਧਾਮ ਸੇਜ ਡਸਵਾਈ ॥

अपने धाम सेज डसवाई ॥

ਉਸ ਦੀ ਆਪਣੇ ਘਰ ਵਿਚ ਸੇਜ ਵਿਛਵਾਈ

ਤਾ ਸੌ ਰੈਨਿ ਬਿਰਾਜਤ ਜਾਈ ॥੨੧॥

ਤਾ ਸੌ ਰੈਨਿ ਬਿਰਾਜਤ ਜਾਈ ॥੨੧॥

अते रात नूं उस नाल बिराजण लगी ॥२१॥

ਆਠੋ ਜਾਮ ਧਾਮ ਤਿਹ ਰਾਖੈ ॥

आठो जाम धाम तिह राखै ॥

ਅੱਠੇ ਪਹਿਰ ਉਸ ਨੂੰ ਘਰ ਵਿਚ ਰਖਦੀ

ਪੂਤ ਪੂਤ ਮੁਖ ਤੇ ਤਿਹ ਭਾਖੈ ॥

पूत पूत मुख ते तिह भाखै ॥

ਅਤੇ ਉਸ ਨੂੰ ਮੂੰਹੋਂ ਪੁੱਤਰ ਪੁੱਤਰ ਕਹਿੰਦੀ।

ਕਾਮ ਕੇਲ ਨਿਸਿ ਭਈ ਕਮਾਵੈ ॥

काम केल निसि भई कमावै ॥

ਰਾਤ ਦਿਨ ਉਸ ਨਾਲ ਕਾਮ-ਕ੍ਰੀੜਾ ਕਰਦੀ।

ਮੂਰਖ ਰਾਵ ਭੇਦ ਨਹਿ ਪਾਵੈ ॥੨੨॥

मूरख राव भेद नहि पावै ॥२२॥

ਪਰ ਮੂਰਖ ਰਾਜਾ ਕੋਈ ਭੇਦ ਸਮਝ ਨਾ ਸਕਦਾ ॥੨੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਿਆਸਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੬੬॥੩੨੯੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ छिआसठवो चरित्र समापतम सतु सुभम सतु ॥१६६॥३२९६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੬੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੬੬॥੩੨੯੬॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਬਾਸ ਬਰੇਲੀ ਕੇ ਬਿਖੈ ਬੀਰ ਬਡੋ ਧਨ ਰਾਵ ॥

बास बरेली के बिखै बीर बडो धन राव ॥

ਬਾਸ ਬਰੇਲੀ ਵਿਚ ਧਨ ਰਾਵ ਨਾ ਦਾ ਬਹੁਤ ਵੱਡਾ ਸੂਰਮਾ ਸੀ।

ਸਾਹ ਪਰੀ ਤਾ ਕੀ ਤ੍ਰਿਯਾ ਰਾਖਤ ਸਭ ਕੋ ਭਾਵ ॥੧॥

साह परी ता की तृया राखत सभ को भाव ॥१॥

ਉਸ ਦੀ ਸ਼ਾਹ ਪਰੀ ਨਾ ਦੀ ਇਸਤਰੀ ਸਭ ਦਾ ਆਦਰ ਭਾਵ ਕਰਦੀ ਸੀ ॥੧॥

ਚੌਪਈ ॥

चौपई ॥

ਚੌਪਈ:

ਏਕ ਪਾਤ੍ਰ ਰਾਜਾ ਕੇ ਆਈ ॥

एक पात्र राजा के आई ॥

ਇਕ ਵੇਸਵਾ ('ਪਾਤ੍ਰ') ਰਾਜੇ ਪਾਸ ਆਈ

ਭੂਖਨ ਬਸਤ੍ਰ ਅਨੂਪ ਸੁਹਾਈ ॥

भूखन बसत्र अनूप सुहाई ॥

ਜੋ ਸੁੰਦਰ ਬਸਤ੍ਰਾ ਅਤੇ ਗਹਿਣਿਆਂ ਨਾਲ ਖ਼ੂਬ ਸਜੀ ਹੋਈ ਸੀ।

ਨ੍ਰਿਪ ਬਰ ਅਟਿਕ ਤਵਨ ਪਰ ਗਯੋ ॥

नृप बर अटिक तवन पर गयो ॥

ਰਾਜਾ ਉਸ ਉਤੇ ਮੋਹਿਤ ਹੋ ਗਿਆ

ਰਾਨਿਨ ਡਾਰਿ ਹ੍ਰਿਦੈ ਤੇ ਦਯੋ ॥੨॥

रानिन डारि हृदै ते दयो ॥२॥

ਅਤੇ ਰਾਣੀ ਨੂੰ ਮਨ ਤੋਂ ਵਿਸਾਰ ਦਿੱਤਾ ॥੨॥

ਦੋਹਰਾ ॥

दोहरा ॥

ਦੋਹਰਾ:

ਏਕ ਭ੍ਰਾਤ ਨ੍ਰਿਪ ਕੋ ਹੁਤੋ ਜਾ ਕੋ ਰੂਪ ਅਪਾਰ ॥

एक भ्रात नृप को हुतो जा को रूप अपार ॥

ਰਾਜੇ ਦਾ ਇਕ ਭਰਾ ਹੁੰਦਾ ਸੀ ਜਿਸ ਦਾ ਰੂਪ ਅਪਾਰ ਸੁੰਦਰ ਸੀ।

ਸਾਹ ਪਰੀ ਤਾ ਸੌ ਬਿਧੀ ਰਾਜਾ ਕੋ ਡਰ ਡਾਰਿ ॥੩॥

साह परी ता सौ बिधी राजा को डर डारि ॥३॥

ਸ਼ਾਹ ਪਰੀ ਰਾਜੇ ਦਾ ਡਰ ਛਡ ਕੇ ਉਸ ਨਾਲ ਫਸ ਗਈ ॥੩॥

ਚੌਪਈ ॥

चौपई ॥

ਚੌਪਈ:

ਨਿਤਪ੍ਰਤਿ ਰਾਨੀ ਤਾਹਿ ਬੁਲਾਵੈ ॥

नितप्रति रानी ताहि बुलावै ॥

ਰਾਣੀ ਉਸ ਨੂੰ ਰੋਜ ਬੁਲਾਉਣ ਲਗੀ।

ਕਾਮ ਭੋਗ ਤਿਹ ਸੰਗ ਕਮਾਵੈ ॥

काम भोग तिह संग कमावै ॥

ਉਸ ਨਾਲ ਕਾਮ-ਕ੍ਰੀੜਾ ਕਰਨ ਲਗੀ।

ਰਾਜਾ ਕੌ ਹਿਯ ਤੇ ਬਿਸਰਾਯੋ ॥

राजा कौ हिय ते बिसरायो ॥

(ਉਸ ਨੇ) ਰਾਜੇ ਨੂੰ ਹਿਰਦੇ ਤੋਂ ਭੁਲਾ ਦਿੱਤਾ

ਤਾ ਕੌ ਰਾਜ ਦੇਉ ਠਹਰਾਯੋ ॥੪॥

ता कौ राज देउ ठहरायो ॥४॥

(ਅਤੇ ਮਨ ਵਿਚ) ਫੈਸਲਾ ਕਰ ਲਿਆ ਕਿ ਉਸ ਨੂੰ ਰਾਜ ਦਿਵਾਵਾਗੀ ॥੪॥

ਅਬ ਮੈ ਰਾਜ ਦੇਤ ਹੌ ਤੋ ਕੌ ॥

अब मै राज देत हौ तो कौ ॥

ਹੁਣ ਮੈਂ ਤੈਨੂੰ ਰਾਜ ਦਿਆਂਗੀ

ਨਿਜੁ ਨਾਰੀ ਕਰਿਯਹੁ ਤੁਮ ਮੋ ਕੌ ॥

निजु नारी करियहु तुम मो कौ ॥

ਅਤੇ ਤੂੰ ਮੈਨੂੰ ਆਪਣੀ ਪਤਨੀ ਬਣਾ ਲਈਂ।

ਜੋ ਮੈ ਤੁਮੈ ਕਹੌਂ ਸੋ ਕਰਿਯਹੁ ॥

जो मै तुमै कहौं सो करियहु ॥

ਜੋ ਮੈਂ ਤੈਨੂੰ ਕਹਾਗੀ, ਉਹੀ ਕਰੀਂ

ਯਾ ਰਾਜਾ ਤੇ ਨੈਕ ਨ ਡਰਿਯਹੁ ॥੫॥

या राजा ते नैक न डरियहु ॥५॥

ਅਤੇ ਇਸ ਰਾਜੇ ਤੋਂ ਜ਼ਰਾ ਜਿੰਨਾ ਵੀ ਨਾ ਡਰੀਂ ॥੫॥

ਮਨ ਬੀਸਕ ਇਕ ਬਿਸਹਿ ਮੰਗੈਯੈ ॥

मन बीसक इक बिसहि मंगैयै ॥

ਵੀਹ ਕੁ ਮਣ ਇਕ ਜ਼ਹਿਰ ਮੰਗਵਾ

ਸਭ ਭੋਜਨ ਕੇ ਬੀਚ ਡਰੈਯੈ ॥

सभ भोजन के बीच डरैयै ॥

ਅਤੇ ਸਾਰਿਆਂ ਦੇ ਭੋਜਨ ਵਿਚ ਪਾ ਦੇ।

ਰਾਜਾ ਸਹਿਤ ਆਨ ਸਭ ਖੈ ਹੈ ॥

राजा सहित आन सभ खै है ॥

ਰਾਜੇ ਸਮੇਤ ਸਾਰੇ ਆ ਕੇ ਖਾਣਗੇ

ਛਿਨਕਿਕ ਬਿਖੈ ਮ੍ਰਿਤਕ ਹ੍ਵੈ ਜੈਹੈ ॥੬॥

ਛਿਨਕਿਕ ਬਿਖੈ ਮ੍ਰਿਤਕ ਹ੍ਵੈ ਜੈਹੈ ॥੬॥
ਅਤੇ ਇਕ ਛਿਣ ਵਿਚ ਸਾਰੇ ਮਰ ਜਾਣਗੇ ॥੬॥

ਦੋਹਰਾ ॥
दोहरा ॥
ਦੋਹਰਾ:

ਤਿਨ ਕੌ ਪ੍ਰਥਮ ਸੰਘਾਰਿ ਕੈ ਲੀਜੈ ਰਾਜੁ ਛਿਨਾਇ ॥
तिन कौ प्रथम संघारि कै लीजै राजु छिनाइ ॥
ਉਨ੍ਹਾ ਨੂੰ ਪਹਿਲਾ ਮਾਰ ਕੇ (ਫਿਰ) ਰਾਜ ਖੋਹ ਲੈ

ਆਪ ਦੇਸ ਪਤਿ ਹੂਜਿਯੈ ਮੋਹਿ ਸਹਿਤ ਸੁਖ ਪਾਇ ॥੭॥
आप देस पति हूजियै मोहि सहित सुख पाइ ॥७॥
ਅਤੇ ਆਪ ਦੇਸ ਦਾ ਸੁਆਮੀ ਬਣ ਕੇ ਮੇਰੇ ਸਹਿਤ ਸੁਖ ਪ੍ਰਾਪਤ ਕਰ ॥੭॥

ਚੌਪਈ ॥
चौपई ॥
ਚੌਪਈ:

ਤਬ ਤਿਨ ਜਾਰ ਕਾਜ ਸੋਊ ਕਿਯੋ ॥
तब तिन जार काज सोऊ कियो ॥
ਤਦ ਉਸ ਦੇ ਯਾਰ ਨੇ ਉਹੀ ਕੰਮ ਕੀਤਾ

ਸੈਨ ਸਹਿਤ ਨਿਵਤੋ ਨ੍ਰਿਪ ਦਿਯੋ ॥
सैन सहित निवतो नृप दियो ॥
ਅਤੇ ਰਾਜੇ ਨੂੰ ਸੈਨਾ ਸਹਿਤ ਨਿਉਤਾ ਦਿੱਤਾ।

ਸਭ ਭੋਜਨ ਭੀਤਰ ਬਿਸੁ ਡਾਰੀ ॥
सभ भोजन भीतर बिसु डारी ॥

ਯੌ ਕਹਿ ਜਾਤ ਤਹਾ ਤੇ ਭਈ ॥
ਇਹ ਕਹਿ ਕੇ ਉਥੋਂ ਚਲੀ ਗਈ

ਗ੍ਰਿਹ ਕੀ ਐਂਚਿ ਕਿਵਰਿਯਾ ਦਈ ॥੫॥
गृह की ऐंचि किवरिया दई ॥५॥
ਅਤੇ ਘਰ ਦੇ ਕਿਵਾੜ ਕਸ ਕੇ ਬੰਦ ਕਰ ਦਿੱਤੇ ॥੫॥

ਪਤਿ ਕਹ ਜਾਇ ਸਕਲ ਸੁਧਿ ਦਈ ॥
पति कह जाइ सकल सुधि दई ॥
ਪਤੀ ਨੂੰ ਜਾ ਕੇ ਸਾਰੀ ਗੱਲ ਦਸੀ

ਸੰਗ ਕਰਿ ਨਾਥੇ ਲ੍ਯਾਵਤ ਭਈ ॥
संग करि नाथे ल्यावत भई ॥
ਅਤੇ ਉਸ ਨੂੰ ਨਾਲ ਲੈ ਕੇ ਆ ਗਈ।

ਅਤਿ ਤਬ ਕੋਪ ਬਨਿਕ ਕੋ ਭਯੋ ॥
अति तब कोप बनिक को भयो ॥
ਤਦ ਬਾਨੀਏ ਨੇ ਬਹੁਤ ਕ੍ਰੋਧ ਕੀਤਾ

ਛਿਤ੍ਰ ਉਤਾਰਿ ਹਾਥ ਮੈ ਲਯੋ ॥੬॥
छित्र उतारि हाथ मै लयो ॥६॥
ਅਤੇ ਜੁਤੀ ਉਤਾਰ ਕੇ ਹੱਥ ਵਿਚ ਪਕੜ ਲਈ ॥੬॥

ਹਜਰਤਿ ਕੋ ਪਨਹੀ ਸਿਰ ਝਾਰੈ ॥
हजरति को पनही सिर झारै ॥
ਬਾਦਸ਼ਾਹ ਦੇ ਸਿਰ ਵਿਚ ਜੁਤੀਆਂ ('ਪਨਹੀ') ਮਾਰਨ ਲਗ ਗਿਆ।

ਲਜਤ ਸਾਹ ਨਹਿ ਬਚਨ ਉਚਾਰੈ ॥
लजत साह नहि बचन उचारै ॥

ਸ਼ਰਮਿੰਦਾ ਹੋਇਆ ਬਾਦਸ਼ਾਹ ਬੋਲ ਨਾ ਸਕਿਆ।

ਜੂਤਨਿ ਮਾਰਿ ਭੋਹਰੇ ਦਿਯੋ ॥

जूतनि मारि भोहरे दियो ॥

ਜੁਤੀਆਂ ਮਾਰ ਕੇ ਉਸ ਨੂੰ ਭੋਰੇ ਵਿਚ ਸੁਟ ਦਿੱਤਾ

ਵੈਸਹਿ ਦੈ ਦਰਵਾਜੋ ਲਿਯੋ ॥੭॥

वैसहि दै दरवाजो लियो ॥७॥

ਅਤੇ ਉਸੇ ਤਰ੍ਹਾ ਦਰਵਾਜ਼ਾ ਬੰਦ ਕਰ ਦਿੱਤਾ ॥੭॥

ਦੋਹਰਾ ॥

दोहरा ॥

ਦੋਹਰਾ:

ਪ੍ਰਾਤ ਭਏ ਕੁਟਵਾਰ ਕੇ ਭਈ ਪੁਕਾਰੂ ਜਾਇ ॥

प्रात भए कुटवार के भई पुकारू जाइ ॥

ਸਵੇਰ ਹੁੰਦਿਆਂ ਹੀ ਕੋਤਵਾਲ ਕੋਲ ਜਾ ਕੇ ਪੁਕਾਰ ਕੀਤੀ।

ਕਾਜੀ ਮੁਫਤੀ ਸੰਗ ਲੈ ਤਹਾ ਪਹੂਚੀ ਆਇ ॥੮॥

काजी मुफती संग लै तहा पहूची आइ ॥८॥

ਕਾਜ਼ੀ ਤੇ ਮੁਫ਼ਤੀ ਨੂੰ ਨਾਲ ਲੈ ਕੇ ਉਥੇ ਆ ਪਹੁੰਚੀ ॥੮॥

ਚੋਰ ਜਾਰ ਕੈ ਸਾਧ ਕਉ ਸਾਹੁ ਕਿਧੋ ਪਾਤਿਸਾਹ ॥

चोर जार कै साध कउ साहु किधो पातिसाह ॥

(ਉਹ) ਕੋਈ ਚੋਰ ਹੈ, ਯਾਰ ਹੈ, ਸਾਧ ਹੈ, ਸ਼ਾਹ ਹੈ ਜਾ ਬਾਦਸ਼ਾਹ ਹੈ (ਮੈਨੂੰ ਪਤਾ ਨਹੀਂ)।

ਆਪਨ ਹੀ ਚਲਿ ਦੇਖਿਯੈ ਏ ਕਾਜਿਨ ਕੋ ਨਾਹ ॥੯॥

आपन ही चलि देखियै ए काजिन को नाह ॥९॥

ਹੇ ਸ਼ਿਰੋਮਣੀ ਕਾਜ਼ੀ! ਤੁਸੀਂ ਆਪ ਹੀ ਚਲ ਕੇ ਵੇਖ ਲਵੋ ॥੯॥

ਚੌਪਈ ॥

चौपई ॥

ਚੌਪਈ:

ਪਤਿ ਤ੍ਰਿਯ ਬਚਨ ਭਾਖਿ ਭਜਿ ਗਏ ॥

पति तृय बचन भाखि भजि गए ॥

ਪਤੀ ਅਤੇ ਪਤਨੀ ਗੱਲ ਕਹਿ ਕੇ ਭਜ ਗਏ

ਹੇਰਤ ਤੇ ਅਕਬਰ ਕਹ ਭਏ ॥

हेरत ते अकबर कह भए ॥

ਅਤੇ ਅਕਬਰ ਨੂੰ ਵੇਖਣ ਲਗੇ।

ਹਜਰਤਿ ਲਜਤ ਬਚਨ ਨਹਿ ਬੋਲੈ ॥

हजरति लजत बचन नहि बोलै ॥

ਬਾਦਸ਼ਾਹ ਸ਼ਰਮ ਦਾ ਮਾਰਿਆ ਬਚਨ ਬੋਲਦਾ ਨਹੀਂ ਸੀ।

ਨਯਾਇ ਰਹਿਯੋ ਸਿਰ ਆਂਖਿ ਨ ਖੋਲੈ ॥੧੦॥

न्याइ रहियो सिर आँखि न खोलै ॥१०॥

ਸਿਰ ਨੀਵਾ ਕੀਤਾ ਹੋਇਆ ਸੀ ਅਤੇ ਅੱਖ ਖੋਲ੍ਹਦਾ ਨਹੀਂ ਸੀ ॥੧੦॥

ਜੇ ਕੋਈ ਧਾਮ ਕਿਸੀ ਕੇ ਜਾਵੈ ॥

जे कोई धाम किसी के जावै ॥

ਜੇ ਕੋਈ (ਵਿਅਕਤੀ) ਕਿਸੇ ਦੇ ਘਰ (ਅਜਿਹੇ ਕੰਮ ਲਈ) ਜਾਵੇ,

ਕ੍ਯੋ ਨਹਿ ਐਸ ਤੁਰਤ ਫਲੁ ਪਾਵੈ ॥

क्यो नहि ऐस तुरत फलु पावै ॥

ਤਾ ਤੁਰਤ ਅਜਿਹਾ ਕਿਉਂ ਨਾ ਫਲ ਪਾਵੇ।

ਜੇ ਕੋਊ ਪਰ ਨਾਰੀ ਸੋ ਪਾਗੈ ॥

जे कोऊ पर नारी सो पागै ॥

ਜੇ ਕੋਈ ਪਰਾਈ ਇਸਤਰੀ ਵਿਚ ਮਗਨ ਹੋਵੇ

ਪਨਹੀ ਇਹਾ ਨਰਕ ਤਿਹ ਆਗੈ ॥੧੧॥

पनही इहा नरक तिह आगै ॥११॥

ਤਾ ਇਥੇ ਉਸ ਨੂੰ ਜੁਤੀਆਂ ਪੈਣ ਗੀਆਂ ਅਤੇ ਅਗੇ ਨਰਕ ਮਿਲੇਗੀ ॥੧੧॥

ਜਬ ਇਹ ਭਾਤਿ ਹਜਰਤਿਹਿ ਭਯੋ ॥

जब इह भाति हजरतिहि भयो ॥

ਜਦ ਬਾਦਸ਼ਾਹ ਨਾਲ ਇਸ ਤਰ੍ਹਾ ਦੀ (ਘਟਨਾ) ਹੋਈ,

ਬਹੁਰਿ ਕਿਸੂ ਕੇ ਧਾਮ ਨ ਗਯੋ ॥

बहुरि किसू के धाम न गयो ॥

ਤਾ ਫਿਰ ਉਹ ਕਿਸੇ ਦੇ ਘਰ ਨਾ ਗਿਆ।

ਜੈਸਾ ਕਿਯ ਤੈਸਾ ਫਲ ਪਾਯੋ ॥

जैसा किय तैसा फल पायो ॥

ਜਿਹੋ ਜਿਹਾ ਕੀਤਾ ਸੀ, ਉਹੋ ਜਿਹਾ ਫਲ ਪ੍ਰਾਪਤ ਕਰ ਲਿਆ

ਦੁਰਾਚਾਰ ਚਿਤ ਤੇ ਬਿਸਰਾਯੋ ॥੧੨॥

दुराचार चित ते बिसरायो ॥१२॥

ਅਤੇ ਦੁਰਾਚਾਰ ਨੂੰ ਮਨ ਵਿਚੋਂ ਵਿਸਾਰ ਦਿੱਤਾ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪਚਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੮੫॥੩੫੫੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ पचासीवो चरित्र समापतम सतु सुभम सतु ॥१८५॥३५५५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੮੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੮੫॥੩੫੫੫॥ ਚਲਦਾ॥

ਦੋਹਰਾ ॥

ਦੋਹਰਾ ॥

ਦੋਹਰਾ:

ਮਦ੍ਰ ਦੇਸ ਇਕ ਛਤ੍ਰਜਾ ਅਚਲ ਕਲਾ ਤਿਹ ਨਾਉ ॥

मद्र देस इक छत्रजा अचल कला तिह नाउ ॥

ਮਦ੍ਰ ਦੇਸ਼ ਵਿਚ ਛਤ੍ਰੀ ਦੀ ਧੀ ਸੀ ਜਿਸ ਦਾ ਨਾਮ ਅਚਲ ਕਲਾ ਸੀ।

ਅਧਿਕ ਦਰਬ ਤਾ ਕੇ ਰਹੈ ਬਸਤ ਦਯਾਲ ਪੁਰ ਗਾਉ ॥੧॥

अधिक दरब ता के रहै बसत दयाल पुर गाउ ॥१॥

ਉਸ ਪਾਸ ਬਹੁਤ ਧਨ ਸੀ ਅਤੇ ਦਿਆਲਪੁਰ ਪਿੰਡ ਵਿਚ ਰਹਿੰਦੀ ਸੀ ॥੧॥

ਚੌਪਈ ॥

चौपई ॥

ਚੌਪਈ:

ਰਵਿ ਜਬ ਹੀ ਅਸਤਾਚਲ ਗਏ ॥

रवि जब ही असताचल गए ॥

ਜਦੋਂ ਸੂਰਜ ਡੁਬ ਗਿਆ

ਪ੍ਰਾਚੀ ਦਿਸਾ ਚੰਦ੍ਰ ਪ੍ਰਗਟਏ ॥

प्राची दिसा चंद्र प्रगटए ॥

ਅਤੇ ਪੂਰਬ ਦਿਸ਼ਾ ਵਲ ਚੰਦ੍ਰਮਾ ਚੜ੍ਹ ਆਇਆ।

ਜਾਰਿ ਦੀਵਟੈ ਤਸਕਰ ਧਾਏ ॥

जारि दीवटै तसकर धाए ॥

ਤਾ ਮਸ਼ਾਲਾ ('ਦੀਵਟੈ') ਜਗਾ ਕੇ ਚੋਰ ਚਲ ਪਏ

ਤਾ ਕੇ ਤਾਕਿ ਭਵਨ ਕਹ ਆਏ ॥੨॥

ता के ताकि भवन कह आए ॥२॥

ਅਤੇ ਲਭ ਲਭਾ ਕੇ ਉਸ ਦੇ ਘਰ ਵਲ ਆਏ ॥੨॥

ਦੋਹਰਾ ॥

दोहरा ॥

ਦੋਹਰਾ:

ਠਾਢਿ ਭਏ ਤਿਹ ਬਾਲ ਕੇ ਸਿਰ ਪਰ ਖੜਗ ਨਿਕਾਰਿ ॥

ठाढि भए तिह बाल के सिर पर खड़ग निकारि ॥

ਉਹ ਤਲਵਾਰਾ ਕਢ ਕੇ ਉਸ ਇਸਤਰੀ ਦੇ ਸਿਰ ਉਤੇ ਆ ਖੜੋਤੇ।

ਕੈ ਧਨ ਦੇਹਿ ਬਤਾਇ ਕੈ ਨਹ ਤੁਹਿ ਦੇਹਿ ਸੰਘਾਰਿ ॥੩॥

कै धन देहि बताइ कै नह तुहि देहि संघारि ॥३॥

(ਕਹਿਣ ਲਗੇ) ਜਾ ਤਾ ਧਨ ਦਸ ਦੇ, ਨਹੀਂ ਤਾ ਤੈਨੂੰ ਮਾਰ ਦੇਵਾਗੇ ॥੩॥

ਚੌਪਈ ॥

चौपई ॥

ਚੌਪਈ:

ਜਬ ਅਬਲਾ ਐਸੇ ਸੁਨਿ ਪਾਯੋ ॥

जब अबला ऐसे सुनि पायो ॥

ਜਦ ਇਸਤਰੀ ਨੇ ਇਸ ਤਰ੍ਹਾ ਸੁਣਿਆ

ਕਛੂਕ ਧਾਮ ਕੋ ਦਰਬੁ ਦਿਖਾਯੋ ॥

कछूक धाम को दरबु दिखायो ॥

ਤਾ ਘਰ ਦਾ ਕੁਝ ਕੁ ਧਨ ਵਿਖਾਇਆ।

ਬਹੁਰਿ ਕਹਿਯੋ ਮੈ ਦਰਬੁ ਦਿਖਾਊਂ ॥

बहुरि कहियो मै दरबु दिखाऊँ ॥

ਫਿਰ ਕਿਹਾ, ਮੈਂ ਹੋਰ ਧਨ ਵੀ ਵਿਖਾਉਂਦੀ ਹਾ

ਜੌ ਮੈ ਦਾਨ ਜੀਵ ਕੋ ਪਾਊਾਂ ॥੪॥

जौ मै दान जीव को पाऊँ ॥४॥

ਜੇ ਮੇਰੀ ਜਾਨ ਬਖ਼ਸ਼ੀ ਕਰ ਦਿਓ ॥੪॥

ਸਵੈਯਾ ॥

सवैया ॥

ਸਵੈਯਾ:

ਕਾਹੇ ਕੌ ਆਜੁ ਸੰਘਾਰਤ ਮੋ ਕਹ ਸੰਗ ਚਲੋ ਬਹੁ ਮਾਲ ਬਤਾਊ ॥

काहे कौ आजु संघारत मो कह संग चलो बहु माल बताऊ ॥

(ਤੁਸੀਂ) ਮੈਨੂੰ ਅਜ ਕਿਉਂ ਮਾਰਦੇ ਹੋ, ਮੇਰੇ ਨਾਲ ਚਲੋ (ਮੈਂ ਤੁਹਾਨੂੰ) ਬਹੁਤ ਮਾਲ ਦਸਾਗੀ।

ਰਾਖਿ ਮਹਾਬਤਿ ਖਾਨ ਗਏ ਸਭ ਹੀ ਇਕ ਬਾਰ ਸੁ ਤੇ ਹਰਿ ਲਯਾਊ ॥

राखि महाबति खान गए सभ ही इक बार सु ते हरि लयाऊ ॥

(ਉਸ) ਸਾਰੇ ਮਾਲ ਨੂੰ ਮਹਾਬਤਿ ਖ਼ਾਨ ਰਖ ਕੇ ਗਿਆ ਹੈ, ਉਸ (ਮਾਲ) ਨੂੰ ਇਕੋ ਵਾਰ ਹਰ ਲਿਆਵਾਗੀ।

ਪੂਤਨ ਪ੍ਰੋਤਨ ਲੌ ਸਭ ਕੋ ਛਿਨ ਭੀਤਰਿ ਆਜੁ ਦਰਦ੍ਰ ਬਹਾਊ ॥

पूतन प्रोतन लौ सभ को छिन भीतरि आजु दरद्द बहाऊ ॥

(ਤੁਹਾਡੇ) ਪੁੱਤਰਾ ਪੋਤਰਿਆਂ ਤਕ ਸਭ ਦੀ ਗ਼ਰੀਬੀ ਅਜ ਛਿਣ ਭਰ ਵਿਚ ਦੂਰ ਕਰ ਦਿਆਂਗੀ।

ਲੀਜਹੁ ਲੂਟਿ ਸਭੈ ਤੁਮ ਤਾ ਕਹ ਮੈ ਅਪਨੋ ਨਹਿ ਪਾਨ ਛੁਆਊ ॥੫॥

लीजहु लूटि सभै तुम ता कह मै अपनो नहि पान छुआऊ ॥५॥

ਉਸ ਸਾਰੇ (ਮਾਲ) ਨੂੰ ਤੁਸੀਂ ਲੁਟ ਲਵੋ, ਮੈਂ ਉਸ ਨੂੰ ਆਪਣਾ ਹੱਥ ਤਕ ਨਹੀਂ ਲਗਾਵਾਗੀ ॥੫॥

ਚੌਪਈ ॥

चौपई ॥

ਚੌਪਈ:

ਸੁਨਤ ਬਚਨ ਤਸਕਰ ਤੇ ਭਏ ॥

सुनत बचन तसकर ते भए ॥

(ਇਸਤਰੀ ਦੇ) ਬੋਲ ਸੁਣ ਕੇ ਚੋਰ ਤਿਆਰ ਹੋ ਗਏ।

ਤ੍ਰਿਯ ਕੌ ਸੰਗ ਤਹਾ ਲੈ ਗਏ ॥

तृय कौ संग तहा लै गए ॥

ਇਸਤਰੀ ਨੂੰ ਉਥੇ ਨਾਲ ਲੈ ਗਏ।

ਜਹ ਕੋਠਾ ਦਾਰੂ ਕੋ ਭਰਿਯੋ ॥

जह कोठा दारू को भरियो ॥

ਜਿਥੇ ਦਾਰੂ (ਬਾਰੂਦ) ਦਾ ਕੋਠਾ ਭਰਿਆ ਹੋਇਆ ਸੀ,

ਤਹੀ ਜਾਇ ਤਸਕਰਨ ਉਚਰਿਯੋ ॥੬॥

तही जाइ तसकरन उचरियो ॥६॥

ਉਥੇ ਜਾ ਕੇ ਚੋਰਾ ਨੂੰ ਕਿਹਾ ॥੬॥

ਦੋਹਰਾ ॥

दोहरा ॥

ਦੋਹਰਾ:

ਅਗਨਿ ਬਾਨ ਸੋ ਬਾਧਿ ਤ੍ਰਿਯ ਤਹ ਕੌ ਦਈ ਚਲਾਇ ॥

अगनि बान सो बाधि तृय तह कौ दई चलाइ ॥

ਇਸਤਰੀ ਨੇ ਬਾਣ ਨਾਲ ਅਗਨੀ ਬੰਨ੍ਹ ਕੇ ਉਧਰ ਨੂੰ ਛਡ ਦਿੱਤਾ।

ਕਾਲ ਸਭਨ ਤਿਨ ਕੋ ਹੁਤੋ ਪਰਿਯੋ ਤਹੀ ਸਰ ਜਾਇ ॥੭॥

काल सभन तिन को हुतो परियो तही सर जाइ ॥७॥

ਸਾਰਿਆਂ ਚੋਰਾ ਦਾ ਕਾਲ ਰੂਪ ਤੀਰ ਉਥੇ ਜਾ ਪਿਆ ॥੭॥

ਚੌਪਈ ॥

ਚੌਪਈ ॥

ਚੌਪਈ:

ਤਸਕਰ ਜਾਰਿ ਮਸਾਲੈ ਪਰੇ ॥

तसकर जारि मसालै परे ॥

ਚੋਰ ਮਸਾਲਾ ਜਲਾ ਕੇ ਉਥੇ ਜਾ ਪਏ।

ਦਾਰੂ ਬਿਖੈ ਅੰਗਾਰੇ ਝਰੇ ॥

दारू बिखै अंगारे झरे ॥

(ਮਿਸਾਲਾ ਤੋਂ) ਬਾਰੂਦ ਵਿਚ ਚੰਗਿਆੜੇ ਡਿਗੇ।

ਸਭ ਤਸਕਰ ਤਬ ਹੀ ਉਡ ਗਏ ॥

सभ तसकर तब ही उड गए ॥

(ਬਾਰੂਦ ਦੇ ਫਟਣ ਨਾਲ) ਤਦ ਹੀ ਸਾਰੇ ਚੋਰ ਉਡ ਗਏ।

ਭੂਚਰ ਤੇ ਖੇਚਰ ਸੋ ਭਏ ॥੮॥

भूचर ते खेचर सो भए ॥८॥

ਭੂਮੀ ਉਤੇ ਚਲਣ ਵਾਲੇ ਆਕਾਸ਼-ਚਾਰੀ ਹੋ ਗਏ ॥੮॥

ਦਾਰੂ ਉਡਤ ਚੋਰਿ ਉਡਿ ਗਏ ॥

दारू उडत चोरि उडि गए ॥

ਬਾਰੂਦ ਦੇ ਉਡਣ ਨਾਲ ਚੋਰ ਉਡ ਗਏ

ਸਭ ਹੀ ਫਿਰਤ ਗਗਨ ਮੌ ਭਏ ॥

सभ ही फिरत गगन मौ भए ॥

ਅਤੇ ਸਾਰੇ ਆਕਾਸ਼ ਵਿਚ ਘੁੰਮਣ ਲਗ ਗਏ।

ਦਸ ਦਸ ਕੋਸ ਜਾਇ ਕਰ ਪਰੇ ॥

दस दस कोस जाइ कर परे ॥

ਦਸ ਦਸ ਕੋਹ ਦੂਰ ਜਾ ਕੇ ਡਿਗੇ

ਹਾਡ ਗੋਡ ਨਹਿ ਮੂੰਡ ਉਬਰੇ ॥੯॥

हाड गोड नहि मूँड उबरे ॥९॥

ਅਤੇ ਹਡ ਗੋਡੇ ਅਤੇ ਸਿਰ (ਸਭ) ਖ਼ਤਮ ਹੋ ਗਏ ॥੯॥

ਏਕੈ ਬਾਰ ਚੋਰ ਉਡ ਗਏ ॥

एकै बार चोर उड गए ॥

ਇਕੋ ਹੀ ਵਾਰ ਚੋਰ (ਸਾਰੇ) ਉਡ ਗਏ।

ਜੀਵਤ ਏਕ ਨ ਬਾਚਤ ਭਏ ॥

जीवत एक न बाचत भए ॥

(ਉਨ੍ਹਾ ਵਿਚੋਂ) ਇਕ ਵੀ ਜੀਊਂਦਾ ਨਾ ਬਚਿਆ।

ਇਹ ਚਰਿਤ੍ਰ ਅਬਲਾ ਤਿਹ ਮਾਰਿਯੋ ॥

इह चरित्र अबला तिह मारियो ॥

ਇਸ ਚਰਿਤ੍ਰ ਨਾਲ ਇਸਤਰੀ ਨੇ ਉਨ੍ਹਾ ਨੂੰ ਮਾਰ ਦਿੱਤਾ

ਛਲ ਕੇ ਅਪਨੋ ਧਾਮ ਉਬਾਰਿਯੋ ॥੧੦॥

छल के अपनो धाम उबारियो ॥१०॥

ਅਤੇ ਛਲ ਨਾਲ ਆਪਣਾ ਘਰ ਬਚਾ ਲਿਆ ॥੧੦॥

ਇਹ ਛਲ ਸਭ ਚੋਰਨ ਕਹ ਘਾਈ ॥

इह छल सभ चोरन कह घाई ॥

ਇਸ ਛਲ ਨਾਲ ਸਾਰਿਆਂ ਚੋਰਾ ਨੂੰ ਮਾਰ ਕੇ

ਬਹੁਰੈ ਧਾਮ ਆਪਨੋ ਆਈ ॥

बहुरै धाम आपनो आई ॥

ਫਿਰ ਆਪਣੇ ਘਰ ਨੂੰ ਆਈ।

ਇੰਦ੍ਰ ਬਿਸਨ ਬ੍ਰਹਮਾ ਸਿਵ ਹੋਈ ॥

इंद्र बिसन ब्रहमा सिव होई ॥

ਇੰਦਰ, ਵਿਸ਼ਣੂ, ਬ੍ਰਹਮਾ, ਸ਼ਿਵ (ਕੋਈ ਵੀ) ਹੋਵੇ,

ਤ੍ਰਿਯ ਚਰਿਤ੍ਰ ਤੇ ਬਚਤ ਨ ਕੋਈ ॥੧੧॥

तृय चरित्र ते बचत न कोई ॥११॥

ਇਸਤਰੀ ਚਰਿਤ੍ਰ ਤੋਂ ਕੋਈ ਵੀ ਬਚ ਨਹੀਂ ਸਕਦਾ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਿਆਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੮੬॥੩੫੬੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ छिआसीवो चरित्र समापतम सतु सुभम सतु ॥१८६॥३५६६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੮੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੮੬॥੩੫੬੬॥ ਚਲਦਾ॥

ਚੌਪਈ ॥

चौपई ॥

ਚੌਪਈ:

ਕਾਮ ਕਲਾ ਕਾਮਨਿ ਇਕ ਸੁਨੀ ॥

काम कला कामनि इक सुनी ॥

ਕਾਮ ਕਲਾ ਨਾ ਦੀ ਇਕ ਇਸਤਰੀ ਸੁਣੀਂਦੀ ਸੀ

ਬੇਦ ਸਾਸਤ੍ਰ ਭੀਤਰਿ ਅਤਿ ਗੁਨੀ ॥

बेद सासत्र भीतरि अति गुनी ॥

ਜੋ ਵੇਦ ਸ਼ਾਸਤ੍ਰ ਵਿਚ ਬਹੁਤ ਗੁਣਵਾਨ ਸੀ।

ਤਾ ਕੋ ਪੁਤ੍ਰ ਨ ਆਗਯਾ ਮਾਨੈ ॥

ता को पुत्र न आग्या मानै ॥

ਉਸ ਦਾ ਪੁੱਤਰ ਆਗਿਆ ਨਹੀਂ ਮੰਨਦਾ ਸੀ।

ਯਾ ਤੇ ਮਾਤ ਕੋਪ ਚਿਤ ਠਾਨੈ ॥੧॥

या ते मात कोप चित ठानै ॥१॥

ਇਸ ਲਈ ਮਾਤਾ ਸਦਾ ਚਿਤ ਵਿਚ ਕ੍ਰੋਧਿਤ ਰਹਿੰਦੀ ਸੀ ॥੧॥

ਕੁਬੁਧਿ ਬਿਖੈ ਦਿਨੁ ਰੈਨਿ ਗਵਾਵੈ ॥

कुबुधि बिखै दिनु रैनि गवावै ॥

(ਉਹ ਪੁੱਤਰ) ਮਾੜੀ ਬੁੱਧੀ ਵਿਚ ਹੀ ਦਿਨ ਰਾਤ ਬਤੀਤ ਕਰਦਾ ਸੀ

ਮਾਤ ਪਿਤਾ ਕੋ ਦਰਬੁ ਲੁਟਾਵੈ ॥

मात पिता को दरबु लुटावै ॥

ਅਤੇ ਮਾਤਾ ਪਿਤਾ ਦੇ ਧਨ ਨੂੰ ਲੁਟਾਈ ਜਾਂਦਾ ਸੀ।

ਗੁੰਡਨ ਸਾਥ ਕਰੈ ਗੁਜਰਾਨਾ ॥

गुँडन साथ करै गुजराना ॥

ਉਹ ਗੁੰਡਿਆਂ ਨਾਲ ਸਮਾ ਬਤੀਤ ਕਰਦਾ ਸੀ

ਕਰਤ ਕੁਬਿਰਤਿ ਪਿਯਤ ਮਦ ਪਾਨਾ ॥੨॥

करत कुबिरति पियत मद पाना ॥२॥

ਅਤੇ ਸ਼ਰਾਬ ਪੀ ਕੇ ਮਾੜੇ ਕੰਮ ਕਰਦਾ ਸੀ ॥੨॥

ਤਾ ਕੋ ਭ੍ਰਾਤ ਦੁਤਿਯ ਸੁਭ ਕਾਰੀ ॥

ता को भ्रात दुतिय सुभ कारी ॥

ਉਸ ਦਾ ਦੂਜਾ ਭਰਾ ਸ਼ੁਭ ਕਰਮ ਕਰਨ ਵਾਲਾ ਸੀ।

ਜੂਪ ਰਹਿਤ ਨ ਕਛੂ ਦੁਰਚਾਰੀ ॥

जूप रहित न कछू दुरचारी ॥

(ਉਹ) ਜੂਏ ਤੋਂ ਰਹਿਤ ਸੀ ਅਤੇ ਕੁਝ ਵੀ ਦੁਰਾਚਾਰ ਨਹੀਂ (ਕਰਦਾ) ਸੀ।

ਤਾ ਸੌ ਨੇਹ ਮਾਤ ਕੋ ਰਹੈ ॥

ता सौ नेह मात को रहै ॥

ਉਸ ਨਾਲ ਮਾਤਾ ਨੂੰ ਪਿਆਰ ਸੀ

ਯਾ ਕੌ ਬੇਗਿ ਸੰਘਾਰੋ ਚਹੈ ॥੩॥

या कौ बेगि संघारो चहै ॥३॥

ਅਤੇ ਇਸ (ਕੁਪੁੱਤਰ) ਨੂੰ ਮਾਰ ਦੇਣਾ ਚਾਹੁੰਦੀ ਸੀ ॥੩॥

ਏਕ ਦਿਵਸ ਜਬ ਸੋ ਘਰ ਆਯੋ ॥

एक दिवस जब सो घर आयो ॥

ਇਕ ਦਿਨ ਜਦ ਉਹ ਘਰ ਆਇਆ

ਸੋਤ ਛਾਪਰੀ ਮਾਝ ਤਕਾਯੋ ॥

सोत छापरी माझ तकायो ॥

ਅਤੇ ਛਪਰੀ ਵਿਚ ਸੁਤਾ ਹੋਇਆ ਵੇਖਿਆ।

ਟਟਿਆ ਦ੍ਵਾਰ ਆਗਿ ਦੈ ਦਈ ॥

टटिआ द्वार आगि दै दई ॥

(ਛਪਰੀ ਦੇ) ਦੁਆਰ ਦੇ ਖਿੜਕੇ ਨੂੰ ਅੱਗ ਲਗਾ ਦਿੱਤੀ।

ਸੁਤ ਕੋ ਮਾਤ ਜਰਾਵਤ ਭਈ ॥੪॥

सुत को मात जरावत भई ॥४॥

(ਇਸ ਤਰ੍ਹਾ) ਪੁੱਤਰ ਨੂੰ ਮਾ ਨੇ ਸਾੜ ਦਿੱਤਾ ॥੪॥

ਮਾਤ ਪੂਤ ਕੌ ਪ੍ਰਥਮ ਜਰਾਯੋ ॥

मात पूत कौ प्रथम जरायो ॥

ਮਾ ਨੇ ਪਹਿਲਾ ਪੁੱਤਰ ਨੂੰ ਸਾੜਿਆ

ਰੋਇ ਰੋਇ ਸਭ ਜਗਤ ਸੁਨਾਯੋ ॥

रोइ रोइ सभ जगत सुनायो ॥

(ਅਤੇ ਫਿਰ) ਰੋ ਰੋ ਕੇ ਸਾਰੇ ਜਗਤ ਨੂੰ ਸੁਣਾਇਆ।

ਆਗਿ ਲਗਾਇ ਪਾਨਿ ਕੌ ਧਾਈ ॥

आगि लगाइ पानि कौ धाई ॥

(ਉਹ ਛਪਰੀ ਨੂੰ) ਅਗ ਲਗਾ ਕੇ ਪਾਣੀ ਲੈਣ ਲਈ ਭਜੀ।

ਮੂਰਖ ਬਾਤ ਨ ਕਿਨਹੂੰ ਪਾਈ ॥੫॥

मूरख बात न किनहूँ पाई ॥५॥

ਕਿਸੇ ਵੀ ਮੂਰਖ ਨੇ ਇਸ ਗੱਲ ਨੂੰ ਨਹੀਂ ਸਮਝਿਆ ॥੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੮੭॥੩੫੭੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ सतासीवो चरित्र समापतम सतु सुभम सतु ॥१८७॥३५७१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੮੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੮੭॥੩੫੭੧॥ ਚਲਦਾ॥

ਚੌਪਈ ॥

चौपई ॥

ਚੌਪਈ:

ਕੰਚਨ ਪ੍ਰਭਾ ਜਾਟਜਾ ਰਹੈ ॥

कंचन प्रभा जाटजा रहै ॥

ਕੰਚਨ ਪ੍ਰਭਾ ਨਾ ਦੀ ਇਕ ਜੱਟ ਦੀ ਧੀ ਰਹਿੰਦੀ ਸੀ।

ਅਤਿ ਦੁਤਿਵਾਨ ਤਾਹਿ ਜਗ ਕਹੈ ॥

अति दुतिवान ताहि जग कहै ॥

ਉਸ ਨੂੰ ਜਗਤ ਅਤਿ ਸੁੰਦਰ ਕਹਿੰਦਾ ਸੀ।

ਭਰਤਾ ਏਕ ਪ੍ਰਥਮ ਤਿਨ ਕਿਯੋ ॥

भरता एक प्रथम तिन कियो ॥

ਉਸ ਨੇ ਪਹਿਲਾ ਇਕ ਪਤੀ ਕੀਤਾ।

ਰੁਚਿਯੋ ਨ ਡਾਰਿ ਫਾਸ ਹਨਿ ਦਿਯੋ ॥੧॥

रुचियो न डारि फास हनि दियो ॥१॥

ਉਹ ਚੰਗਾ ਨਾ ਲਗਿਆ, ਫਾਹੀ ਪਾ ਕੇ ਮਾਰ ਦਿੱਤਾ ॥੧॥

ਕੇਤਿਕ ਦਿਨਨ ਔਰ ਪਤਿ ਕਰਿਯੋ ॥

केतिक दिनन और पति करियो ॥

ਕੁਝ ਕੁ ਦਿਨਾ ਬਾਦ ਹੋਰ ਪਤੀ ਕਰ ਲਿਆ।

ਸੋਊ ਨ ਰੁਚਿਯੋ ਕਟਾਰੀ ਮਰਿਯੋ ॥

सोऊ न रुचियो कटारी मरियो ॥

ਉਹ ਵੀ ਪਸੰਦ ਨਾ ਆਇਆ ਅਤੇ ਕਟਾਰੀ ਮਾਰ ਕੇ ਮਾਰ ਦਿੱਤਾ।

ਮਾਸ ਬਿਖੈ ਔਰੈ ਪਤਿ ਪਾਯੋ ॥

मास बिखै औरै पति पायो ॥

(ਇਕ) ਮਹੀਨੇ ਬਾਦ ਹੋਰ ਪਤੀ ਪ੍ਰਾਪਤ ਕੀਤਾ।

ਸੋਊ ਦੈ ਕੈ ਬਿਖੁ ਤ੍ਰਿਯ ਘਾਯੋ ॥੨॥

सोऊ दै कै बिखु तृय घायो ॥२॥

ਉਸ ਨੂੰ ਵੀ ਇਸਤਰੀ ਨੇ ਜ਼ਹਿਰ ਦੇ ਕੇ ਮਾਰ ਦਿੱਤਾ ॥੨॥

ਚੌਥੇ ਨਾਥ ਨਾਇਕਾ ਕੀਨੋ ॥

चौथे नाथ नाइका कीनो ॥

ਉਸ ਨਾਇਕਾ ਨੇ ਚੌਥਾ ਪਤੀ ਕੀਤਾ।

ਤਾ ਕਹ ਹਨਿ ਪੰਚਮ ਕਹ ਲੀਨੋ ॥

ता कह हनि पंचम कह लीनो ॥

ਉਸ ਨੂੰ ਮਾਰ ਕੇ ਪੰਜਵਾ ਕਰ ਲਿਆ।

ਛਠਵੇ ਮਾਰਿ ਸਪਤਮੋ ਘਾਯੋ ॥

छठवे मारि सपतमो घायो ॥

ਛੇਵੇਂ ਨੂੰ ਮਾਰ ਕੇ (ਫਿਰ) ਸੱਤਵਾ ਮਾਰ ਦਿੱਤਾ।

ਅਸਟਮ ਕੈ ਸੰਗ ਨੇਹ ਲਗਾਯੋ ॥੩॥

असटम कै संग नेह लगायो ॥३॥

(ਫਿਰ) ਅੱਠਵੇਂ ਨਾਲ ਪ੍ਰੇਮ ਕਰਨ ਲਗੀ ॥੩॥

ਕਰਮ ਕਾਲ ਸੋਊ ਨਹਿ ਭਾਯੋ ॥

करम काल सोऊ नहि भायो ॥

ਕਾਲ ਕਰਮ (ਵੇਖੋ) ਉਹ ਵੀ ਚੰਗਾ ਨਾ ਲਗਾ।

ਜਮਧਰ ਭਏ ਤਾਹਿ ਤਿਨ ਘਾਯੋ ॥

जमधर भए ताहि तिन घायो ॥

ਕਟਾਰ ਮਾਰ ਕੇ ਉਸ ਨੂੰ ਵੀ ਉਸ ਨੇ ਮਾਰ ਦਿੱਤਾ।

ਧ੍ਰਿਗ ਧ੍ਰਿਗ ਜਾਨਿ ਜਗਤ ਤਿਹ ਕਰਿਯੋ ॥

धृग धृग जानि जगत तिह करियो ॥

ਸਾਰੇ ਜਗਤ ਨੇ ਇਹ ਜਾਣ ਕੇ ਉਸ ਨੂੰ ਧਿਕਾਰਿਆ।

ਹਾਹਾਕਾਰ ਸਭਨ ਉਚਰਿਯੋ ॥੪॥

हाहाकार सभन उचरियो ॥४॥

ਸਭ ਲੋਕਾ ਨੇ ਹਾ-ਹਾ ਕਾਰ ਮਚਾਇਆ ॥੪॥

ਜਬ ਇਹ ਭਾਤਿ ਸੁਨਤਿ ਤ੍ਰਿਯ ਭਈ ॥

जब इह भाति सुनति तृय भई ॥

ਜਦ ਇਸਤਰੀ ਨੇ ਇਸ ਤਰ੍ਹਾ ਸੁਣਿਆ

ਜਾਨੁਕ ਬਿਨ ਮਾਰੇ ਮਰ ਗਈ ॥

ਜਾਨੁਕ ਬਿਨ ਮਾਰੇ ਮਰ ਗਈ ॥

ਤਾ ਮਾਨੋ ਬਿਨਾ ਮਾਰਿਆਂ ਹੀ ਮਰ ਗਈ।

ਅਬ ਹੌ ਜਰੋ ਨਾਥ ਤਨ ਜਾਈ ॥

अब हौ जरो नाथ तन जाई ॥

(ਸੋਚਣ ਲਗੀ) ਹੁਣ ਮੈਂ ਆਪਣੇ ਪਤੀ ਨਾਲ ਹੀ ਸੜ ਮਰਾਗੀ

ਇਨ ਸਭਹੂੰਨ ਚਰਿਤ੍ਰ ਦਿਖਾਈ ॥੫॥

इन सभहूँन चरित्र दिखाई ॥५॥

ਅਤੇ ਇਨ੍ਹਾ ਸਾਰਿਆਂ ਨੂੰ ਚਰਿਤ੍ਰ ਵਿਖਾਵਾਗੀ ॥੫॥

ਅਰੁਨ ਬਸਤ੍ਰ ਧਰ ਪਾਨ ਚਬਾਏ ॥

अरुन बसत्र धर पान चबाए ॥

ਉਸ ਨੇ ਲਾਲ ਬਸਤ੍ਰ ਧਾਰਨ ਕਰ ਕੇ ਪਾਨ ਚਬਾਇਆ

ਲੋਗ ਸਭਨ ਕੋ ਕੂਕ ਸੁਨਾਏ ॥

लोग सभन को कूक सुनाए ॥

ਅਤੇ ਸਾਰਿਆਂ ਲੋਕਾ ਨੂੰ ਕੂਕ ਕੂਕ ਕੇ ਸੁਣਾਇਆ।

ਯੌ ਕਹਿ ਹਾਥਿ ਸਿਧੌਰੇ ਗਹਿਯੋ ॥

यौ कहि हाथि सिधौरे गहियो ॥

ਇਹ ਕਹਿ ਕੇ ਉਸ ਨੇ ਹੱਥ ਵਿਚ ਸੰਧੂਰ ਲੈ ਲਿਆ

ਜਰਿਬੋ ਸਾਥ ਨਾਥ ਕੈ ਚਹਿਯੋ ॥੬॥

जरिबो साथ नाथ कै चहियो ॥६॥

ਅਤੇ ਪਤੀ ਨਾਲ ਸੜਨਾ ਚਾਹਿਆ ॥੬॥

ਦੋਹਰਾ ॥

दोहरा ॥

ਦੋਹਰਾ:

ਸਪਤ ਨਾਥ ਨਿਜ ਕਰਨ ਹਨਿ ਕਿਯੋ ਸਤੀ ਕੋ ਭੇਸ ॥
सपत नाथ निज करन हनि कियो सती को भेस ॥
ਸੱਤ ਪਤੀਆਂ ਨੂੰ ਆਪਣੇ ਹੱਥਾ ਨਾਲ ਮਾਰ ਕੇ (ਹੁਣ) ਸਤੀ ਦਾ ਭੇਸ ਕਰ ਲਿਆ।

ਊਚ ਨੀਚ ਦੇਖਤ ਤਰਨਿ ਪਾਵਕ ਕਿਯੋ ਪ੍ਰਵੇਸ ॥੭॥
ऊच नीच देखत तरनि पावक कियो प्रवेस ॥७॥
ਉੱਚਿਆਂ ਨੀਵਿਆਂ ਦੇ ਵੇਖਦੇ ਹੋਇਆਂ ਇਸਤਰੀ ਨੇ ਅਗਨੀ (ਭਾਵ ਚਿਖਾ) ਵਿਚ ਪ੍ਰਵੇਸ਼ ਕਰ ਲਿਆ ॥੭॥

ਸਪਤ ਨਾਥ ਨਿਜੁ ਹਾਥ ਹਨਿ ਅਸਟਮ ਕੌ ਗਰ ਲਾਇ ॥
सपत नाथ निजु हाथ हनि असटम कौ गर लाइ ॥
ਸੱਤ ਪਤੀਆਂ ਨੂੰ ਆਪਣੇ ਹੱਥਾ ਨਾਲ ਮਾਰ ਕੇ ਅਤੇ ਅੱਠਵੇਂ ਨੂੰ ਗਲ ਨਾਲ ਲਗਾ ਕੇ,

ਸਭ ਲੋਗਨ ਦੇਖਤ ਜਰੀ ਢੋਲ ਮ੍ਰਿਦੰਗ ਬਜਾਇ ॥੮॥
सभ लोगन देखत जरी ढोल मृदंग बजाइ ॥८॥
ਸਾਰਿਆਂ ਲੋਕਾ ਦੇ ਵੇਖਦੇ ਵੇਖਦੇ ਢੋਲ ਮ੍ਰਿਦੰਗਿ ਵਜਾਉਂਦੀ ਹੋਈ ਸੜ ਮੋਈ ॥੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਸੀਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੮੮॥੩੫੭੯॥ਅਫਜੂੰ॥
इति स्री चरित्र पख्याने तृया चरित्रे मंत्री भूप संबादे इक सौ अठासीवो चरित्र समापतम सतु सुभम सतु ॥१८८॥३५७९॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੮੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੮੮॥੩੫੭੯॥ ਚਲਦਾ॥

ਦੋਹਰਾ ॥
दोहरा ॥
ਦੋਹਰਾ:

ਭੂਪ ਕਲਾ ਨਾਮਾ ਰਹੈ ਸੁਤਾ ਸਾਹ ਕੀ ਏਕ ॥
भूप कला नामा रहै सुता साह की एक ॥
ਭੂਪ ਕਲਾ ਨਾ ਦੀ ਇਕ ਸ਼ਾਹ ਦੀ ਪੁੱਤਰੀ ਰਹਿੰਦੀ ਸੀ।

ਅਧਿਕ ਦਰਬ ਤਾ ਕੇ ਰਹੈ ਦਾਸੀ ਰਹੈ ਅਨੇਕ ॥੧॥

अधिक दरब ता के रहै दासी रहै अनेक ॥१॥

ਉਸ ਕੋਲ ਬਹੁਤ ਧਨ ਸੀ ਅਤੇ ਅਨੇਕ ਦਾਸੀਆਂ ਰਹਿੰਦੀਆਂ ਸਨ ॥੧॥

ਚੌਪਈ ॥

चौपई ॥

ਚੌਪਈ:

ਮਿਸਰੀ ਕੋ ਹੀਰਾ ਤਿਨ ਲਿਯੋ ॥

मिसरी को हीरा तिन लियो ॥

ਉਸ ਨੇ ਮਿਸਰੀ ਦਾ ਇਕ ਹੀਰਾ (ਬਣਾ) ਲਿਆ

ਡਬਿਯਾ ਬਿਖੈ ਡਾਰਿ ਕਰਿ ਦਿਯੋ ॥

डबिया बिखै डारि करि दियो ॥

ਅਤੇ ਉਸ ਨੂੰ ਡਬੀ ਵਿਚ ਬੰਦ ਕਰ ਦਿੱਤਾ।

ਸਾਹਜਹਾ ਜਹ ਸਭਾ ਬਨਾਈ ॥

साहजहा जह सभा बनाई ॥

ਜਿਥੇ ਸ਼ਾਹਜਹਾਨ ਸਭਾ ਬਣਾ ਕੇ (ਬੈਠਾ ਸੀ)

ਬਹਲ ਬੈਠਿ ਤਿਹ ਓਰ ਸਿਧਾਈ ॥੨॥

बहल बैठि तिह ओर सिधाई ॥२॥

ਬਹਿਲ (ਬੈਲ-ਗੱਡੀ) ਵਿਚ ਬੈਠ ਕੇ ਉਧਰ ਨੂੰ ਚਲ ਪਈ ॥੨॥

ਅਰਧ ਬਜਾਰ ਬਿਖੈ ਜਬ ਗਈ ॥

अरध बजार बिखै जब गई ॥

ਜਦ ਉਹ ਬਾਜ਼ਾਰ ਦੇ ਅੱਧ ਵਿਚ ਪਹੁੰਚੀ,

ਸੁੰਦਰ ਨਰਿਕ ਬਿਲੋਕਤ ਭਈ ॥

सुँदर नरिक बिलोकत भई ॥

(ਤਾ ਉਸ ਨੇ) ਇਕ ਸੁੰਦਰ ਪੁਰਸ਼ ਨੂੰ ਵੇਖਿਆ।

ਅਧਿਕ ਦਰਬੁ ਦੈ ਨਿਕਟਿ ਬੁਲਾਯੋ ॥

अधिक दरबु दै निकटि बुलायो ॥

ਉਸ ਨੂੰ ਬਹੁਤ ਧਨ ਦੇ ਕੇ ਨੇੜੇ ਬੁਲਾਇਆ

ਨਿਜ ਗਾਡੀ ਕੇ ਸਾਥ ਲਗਾਯੋ ॥੩॥

निज गाडी के साथ लगायो ॥३॥

ਅਤੇ ਆਪਣੀ ਬਹਿਲ ਦੇ ਨਾਲ ਨਾਲ ਤੋਰ ਲਿਆ ॥੩॥

ਚਲਿਤ ਚਲਿਤ ਰਜਨੀ ਪਰਿ ਗਈ ॥

चलित चलित रजनी परि गई ॥

ਤੁਰਦਿਆਂ ਤੁਰਦਿਆਂ ਰਾਤ ਪੈ ਗਈ।

ਸੂਰਜ ਛਪ੍ਯੋ ਚੰਦ੍ਰ ਦੁਤਿ ਭਈ ॥

सूरज छप्यो चंद्र दुति भई ॥

ਸੂਰਜ ਡੁਬ ਗਿਆ ਅਤੇ ਚੰਨ ਦੀ ਚਾਨਣੀ ਹੋ ਗਈ।

ਬਹਲ ਬਿਖੈ ਗਹਿ ਬਾਹ ਚੜਾਯੋ ॥

बहल बिखै गहि बाह चड़ायो ॥

ਬਾਹ ਪਕੜ ਕੇ (ਉਸ ਪੁਰਸ਼ ਨੂੰ) ਬਹਿਲ ਵਿਚ ਚੜ੍ਹਾ ਲਿਆ

ਕਾਮ ਕੇਲ ਤਿਹ ਸੰਗ ਉਪਜਾਯੋ ॥੪॥

काम केल तिह संग उपजायो ॥४॥

ਅਤੇ ਉਸ ਨਾਲ ਕਾਮਕ੍ਰੀੜਾ ਕੀਤੀ ॥੪॥

ਜਯੋ ਜਯੋ ਬਹਲ ਹਿਲੋਰੇ ਖਾਵੈ ॥

ज्यो ज्यो बहल हिलोरे खावै ॥

ਜਿਉਂ ਜਿਉਂ ਬਹਿਲ ਹਿਲੋਰੇ (ਹਿਚਕੋਲੇ) ਖਾਦੀ ਸੀ

ਉਛਰੇ ਬਿਨਾ ਕਾਜ ਹ੍ਵੈ ਜਾਵੈ ॥

उछरे बिना काज ह्वै जावै ॥

(ਤਾ ਉਨ੍ਹਾ ਦਾ) ਉਛਲਣ ਤੋਂ ਬਿਨਾ ਕੰਮ ਹੁੰਦਾ ਜਾਦਾ ਸੀ।

ਲਖੈ ਲੋਗ ਗਾਡੀ ਕਰ ਮਾਰੈ ॥

लखै लोग गाडी कर मारै ॥

ਲੋਕੀਂ ਸਮਝਦੇ ਕਿ ਬਹਿਲ 'ਚੀਕੂੰ ਚੀਕੂੰ' ਕਰਦੀ ਸੀ,

ਭੇਦ ਅਭੇਦ ਨ ਕੋਊ ਬਿਚਾਰੈ ॥੫॥

भेद अभेद न कोऊ बिचारै ॥५॥

ਪਰ ਭੇਦ ਅਭੇਦ (ਦੀ ਗੱਲ) ਕੋਈ ਵੀ ਵਿਚਾਰਦਾ ਨਹੀਂ ਸੀ ॥੫॥

ਭਾਖਿ ਬੈਨ ਤੇ ਬਹਲ ਧਵਾਈ ॥

भाखि बैन ते बहल धवाई ॥

ਉਸ ਨੇ ਬੋਲ ਕੇ ਬਹਲ ਨੂੰ ਤੇਜ਼ ਚਲਵਾਇਆ

ਕਾਮ ਰੀਤਿ ਕਰਿ ਪ੍ਰੀਤਿ ਉਪਜਾਈ ॥

काम रीति करि प्रीति उपजाई ॥

ਅਤੇ ਪ੍ਰੇਮ ਪੂਰਵਕ ਰਤੀ-ਕ੍ਰੀੜਾ ਕੀਤੀ।

ਭਰਿ ਕਰਿ ਭੋਗ ਬਾਮ ਸੌ ਕੀਨੋ ॥

भरि करि भोग बाम सौ कीनो ॥

ਉਸ ਨੇ ਜੀ ਭਰ ਕੇ ਇਸਤਰੀ ਨਾਲ ਕਾਮ-ਕੇਲ ਕੀਤੀ।

ਬੀਚ ਬਜਾਰਨ ਕਿਨਹੂੰ ਚੀਨੋ ॥੬॥

बीच बजारन किनहूँ चीनो ॥६॥

ਬਾਜ਼ਾਰ ਵਿਚ ਕਿਸੇ ਨੇ ਵੀ ਨਾ ਸਮਝਿਆ ॥੬॥

ਦੋਹਰਾ ॥

दोहरा ॥

ਦੋਹਰਾ:

ਕੇਲ ਕਰਤ ਇਹ ਚੰਚਲਾ ਤਹਾ ਪਹੂਚੀ ਆਇ ॥

केल करत इह चंचला तहा पहूची आइ ॥

ਕਾਮ-ਕ੍ਰੀੜਾ ਕਰਦਿਆਂ ਉਹ ਇਸਤਰੀ ਉਥੇ ਆ ਪਹੁੰਚੀ

ਸਾਹਜਹਾ ਬੈਠੇ ਜਹਾ ਨੀਕੀ ਸਭਾ ਬਨਾਇ ॥੭॥

साहजहा बैठे जहा नीकी सभा बनाइ ॥७॥

ਜਿਥੇ ਸ਼ਾਹਜਹਾਨ ਚੰਗੀ ਤਰ੍ਹਾ ਸਭਾ ਲਗਾ ਕੇ ਬੈਠਾ ਸੀ ॥੭॥

ਚੌਪਈ ॥

चौपई ॥

ਚੌਪਈ:

ਮਿਸਰੀ ਕੇ ਹੀਰਾ ਕਰ ਲਿਯੋ ॥

मिसरी के हीरा कर लियो ॥

(ਉਸ ਨੇ) ਮਿਸਰੀ ਦਾ ਹੀਰਾ ਹੱਥ ਵਿਚ ਲਿਆ

ਲੈ ਹਜਰਤਿ ਕੇ ਹਾਜਰ ਕਿਯੋ ॥

लै हजरति के हाजर कियो ॥

ਅਤੇ ਲੈ ਕੇ ਬਾਦਸ਼ਾਹ ਦੇ ਹਾਜ਼ਰ ਕੀਤਾ।

ਸਾਹਜਹਾ ਤਿਹ ਕਛੂ ਨ ਚੀਨੋ ॥

साहजहा तिह कछू न चीनो ॥

ਸ਼ਾਹਜਹਾਨ ਨੇ ਉਸ (ਹੀਰੇ) ਨੂੰ ਨਾ ਪਛਾਣਿਆ

ਤੀਸ ਹਜਾਰ ਰੁਪੈਯਾ ਦੀਨੋ ॥੮॥

तीस हजार रुपैया दीनो ॥८॥

ਅਤੇ ਤੀਹ ਹਜ਼ਾਰ ਰੁਪਇਆ ਦੇ ਦਿੱਤਾ ॥੮॥

ਇਹ ਛਲ ਸੌ ਸਾਹਹਿ ਛਲਿ ਗਈ ॥

इह छल सौ साहहि छलि गई ॥

ਇਸ ਛਲ ਨਾਲ (ਉਹ ਇਸਤਰੀ) ਬਾਦਸ਼ਾਹ ਨੂੰ ਛਲ ਗਈ

ਉਠੀ ਸਭਾ ਆਵਤ ਸੋਊ ਭਈ ॥

उठी सभा आवत सोऊ भई ॥

ਅਤੇ ਸਭਾ ਤੋਂ ਉਠ ਕੇ ਆ ਗਈ।

ਪੰਦ੍ਰਹ ਸਹਸ੍ਰ ਆਪੁ ਤ੍ਰਿਯ ਲੀਨੋ ॥

पंद्रह सहस्र आपु तृय लीनो ॥

(ਉਸ) ਇਸਤਰੀ ਨੇ ਪੰਦ੍ਰਹਾ ਹਜ਼ਾਰ ਆਪ ਰਖ ਲਏ

ਪੰਦ੍ਰਹ ਸਹਸ੍ਰ ਮੀਤ ਕੋ ਦੀਨੋ ॥੯॥

पंद्रह सहस्र मीत को दीनो ॥९॥

ਅਤੇ ਪੰਦ੍ਰਹਾ ਹਜ਼ਾਰ ਮਿਤਰ ਨੂੰ ਦੇ ਦਿੱਤੇ ॥੯॥

ਦੋਹਰਾ ॥

दोहरा ॥

ਦੋਹਰਾ:

ਸਾਹਜਹਾ ਛਲਿ ਮੀਤ ਸੌ ਕਾਮ ਕਲੋਲ ਕਮਾਇ ॥

साहजहा छलि मीत सौ काम कलोल कमाइ ॥

ਸ਼ਾਹਜਹਾਨ ਨੂੰ ਛਲ ਕੇ ਅਤੇ ਮਿਤਰ ਨਾਲ ਕਾਮ-ਕ੍ਰੀੜਾ ਕਰ ਕੇ

ਧਾਮ ਆਨਿ ਪਹੁਚਤ ਭਈ ਸਕਿਯੋ ਨ ਕੋਊ ਪਾਇ ॥੧੦॥

धाम आनि पहुचत भई सकियो न कोऊ पाइ ॥१०॥

ਆਪਣੇ ਘਰ ਵਿਚ ਆ ਗਈ। ਕੋਈ ਵੀ (ਉਸ ਦੇ ਭੇਦ ਨੂੰ) ਨਾ ਪਾ ਸਕਿਆ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੮੯॥੩੫੮੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ उनानवो चरित्र समापतम सतु सुभम सतु ॥१८९॥३५८९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੮੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੮੯॥੩੫੮੯॥ ਚਲਦਾ॥

ਚੌਪਈ ॥

चौपई ॥

ਚੌਪਈ:

ਇਕ ਦਿਨ ਬਾਗ ਚੰਚਲਾ ਗਈ ॥

इक दिन बाग चंचला गई ॥

ਇਕ ਦਿਨ ਬਾਗ਼ ਵਿਚ ਇਸਤਰੀਆਂ ਗਈਆਂ

ਹਸਿ ਹਸਿ ਬਚਨ ਬਖਾਨਤ ਭਈ ॥

हसि हसि बचन बखानत भई ॥

ਅਤੇ ਹਸ ਹਸ ਕੇ ਗੱਲਾ ਕਰਨ ਲਗੀਆਂ।

ਸ੍ਰੀ ਨਿਸਿ ਰਾਜ ਪ੍ਰਭਾ ਤ੍ਰਿਯ ਤਹਾ ॥

स्री निसि राज प्रभा तृय तहा ॥

ਉਥੇ ਇਕ ਨਿਸਿ ਰਾਜ ਪ੍ਰਭਾ ਨਾ ਦੀ ਇਸਤਰੀ ਸੀ।

ਐਸੀ ਭਾਤਿ ਉਚਾਰਿਯੋ ਉਹਾ ॥੧॥

ऐसी भाति उचारियो उहा ॥१॥

ਉਸ ਨੇ ਉਥੇ ਇਸ ਤਰ੍ਹਾ ਕਿਹਾ ॥੧॥

ਜੌ ਰਾਜੇ ਤੇ ਬਾਰਿ ਭਿਰਾਊ ॥

ਜੌ ਰਾਜੇ ਤੇ ਬਾਰਿ ਭਿਰਾਊ ॥
ਜੇ (ਮੈਂ) ਰਾਜੇ ਤੋਂ ਪਾਣੀ ਭਰਵਾਵਾ

ਅਪਨੀ ਝਾਟੈ ਸਭੈ ਮੁੰਡਾਊ ॥
अपनी झाटै सभै मुँडाऊ ॥
ਅਤੇ ਆਪਣੀਆਂ ਸਾਰੀਆਂ ਝਾਟਾ ਉਸ ਤੋਂ ਮੁਨਵਾਵਾ।

ਤਬ ਤ੍ਰਿਯ ਹੋਡ ਸਕਲ ਤੁਮ ਹਾਰਹੁ ॥
तब तृय होड सकल तुम हारहु ॥
ਤਦ ਹੇ ਇਸਤਰੀਓ! ਤੁਸੀਂ ਸਾਰੀਆਂ ਸ਼ਰਤ ਹਾਰ ਜਾਓਗੀਆਂ।

ਨਿਜੁ ਨੈਨਨ ਇਹ ਚਰਿਤ ਨਿਹਾਰਹੁ ॥੨॥
निजु नैनन इह चरित निहारहु ॥२॥
ਆਪਣੀਆਂ ਅੱਖਾ ਨਾਲ (ਮੇਰਾ) ਇਹ ਚਰਿਤ੍ਰ ਵੇਖਿਓ ॥੨॥

ਯੌ ਕਹਿ ਕੈ ਸੁਭ ਭੇਸ ਬਨਾਯੋ ॥
यौ कहि कै सुभ भेस बनायो ॥
ਇਹ ਕਹਿ ਕੇ ਉਸ ਨੇ ਸੁੰਦਰ ਭੇਸ ਬਣਾਇਆ

ਦੇਵ ਅਦੇਵਨ ਕੋ ਬਿਰਮਾਯੋ ॥
देव अदेवन को बिरमायो ॥
ਅਤੇ ਦੇਵਤਿਆਂ ਤੇ ਦੈਂਤਾ ਨੂੰ (ਆਪਣੀ ਸੁੰਦਰਤਾ ਨਾਲ) ਭਰਮਾ ਦਿੱਤਾ।

ਚਰਿਤ੍ਰ ਸਿੰਘ ਰਾਜਾ ਜਬ ਆਯੋ ॥
चरित्र सिंघ राजा जब आयो ॥
ਜਦ ਚਰਿਤ੍ਰ ਸਿੰਘ ਰਾਜਾ ਆਇਆ

ਸੁਨਿ ਇਹ ਬਚਨ ਚੰਚਲਾ ਪਾਯੋ ॥੩॥
सुनि इह बचन चंचला पायो ॥३॥

ਤਾ ਇਸਤਰੀਆਂ ਨੇ ਇਹ ਗੱਲ ਸੁਣ ਲਈ (ਭਾਵ ਰਾਜੇ ਦੀ ਆਮਦ ਦਾ ਪਤਾ ਚਲ ਗਿਆ) ॥੩॥

ਬੈਠ ਝਰੋਖਾ ਦਈ ਦਿਖਾਈ ॥

बैठ झरोखा दई दिखाई ॥

ਉਸ ਨੇ ਝਰੋਖੇ ਵਿਚ ਬੈਠ ਕੇ ਰਾਜੇ ਨੂੰ ਵਿਖਾਲੀ ਦਿੱਤੀ।

ਰਾਜਾ ਰਹੇ ਰੂਪ ਉਰਝਾਈ ॥

राजा रहे रूप उरझाई ॥

ਰਾਜਾ ਉਸ ਦੇ ਰੂਪ ਉਤੇ ਮੋਹਿਤ ਹੋ ਗਿਆ।

ਏਕ ਬਾਰ ਇਹ ਕੌ ਜੌ ਪਾਊ ॥

एक बार इह कौ जौ पाऊ ॥

(ਰਾਜਾ ਮਨ ਵਿਚ ਸੋਚਣ ਲਗਾ ਕਿ) ਜੇ ਇਕ ਵਾਰ ਮੈਂ ਇਸ ਨੂੰ ਪ੍ਰਾਪਤ ਕਰ ਲਵਾ

ਜਨਮ ਸਹਸ੍ਰ ਲਗੇ ਬਲਿ ਜਾਊ ॥੪॥

जनम सहस्र लगे बलि जाऊ ॥४॥

ਤਾ ਹਜ਼ਾਰ ਜਨਮ ਤਕ (ਇਸ ਤੋਂ) ਵਾਰਨੇ ਜਾਵਾ ॥੪॥

ਪਠੈ ਸਹਚਰੀ ਲਈ ਬੁਲਾਈ ॥

पठै सहचरी लई बुलाई ॥

ਦਾਸੀ ਭੇਜ ਕੇ ਉਸ ਨੂੰ ਬੁਲਾ ਲਿਆ

ਪ੍ਰੀਤਿ ਸਹਿਤ ਰਸ ਰੀਤੁਪਜਾਈ ॥

प्रीति सहित रस रीतुपजाई ॥

ਅਤੇ ਪ੍ਰੀਤ ਸਹਿਤ ਰਤੀ ਰਸ ਨੂੰ ਪੈਦਾ ਕੀਤਾ।

ਅਬਲਾ ਤਬ ਮੁਰਛਿਤ ਹ੍ਵੈ ਗਈ ॥

अबला तब मुरछित ह्वै गई ॥

ਇਸਤਰੀ ਤਦ ਬੇਹੋਸ਼ ਹੋ ਗਈ

ਪਾਨਿ ਪਾਨਿ ਉਚਰਤ ਮੁਖ ਭਈ ॥੫॥

पानि पानि उचरत मुख भई ॥५॥

ਅਤੇ ਮੂੰਹੋਂ ਪਾਣੀ ਪਾਣੀ ਕਹਿਣ ਲਗੀ ॥੫॥

ਉਠ ਕਰਿ ਆਪੁ ਰਾਵ ਤਬ ਗਯੋ ॥

उठ करि आपु राव तब गयो ॥

ਤਦ ਰਾਜਾ ਆਪ ਉਠ ਕੇ ਗਿਆ

ਤਾ ਕਹ ਪਾਨਿ ਪਯਾਵਤ ਭਯੋ ॥

ता कह पानि पयावत भयो ॥

ਅਤੇ ਉਸ ਨੂੰ ਪਾਣੀ ਪਿਲਾਣ ਲਗਾ।

ਪਾਨਿ ਪਿਏ ਬਹੁਰੇ ਸੁਧਿ ਭਈ ॥

पानि पिए बहुरे सुधि भई ॥

ਪਾਣੀ ਪੀਣ ਨਾਲ ਫਿਰ ਉਸ ਨੂੰ ਹੋਸ਼ ਆਈ

ਰਾਜੈ ਫਿਰਿ ਚੁੰਬਨ ਤਿਹ ਲਈ ॥੬॥

राजै फिरि चुँबन तिह लई ॥६॥

ਅਤੇ ਰਾਜੇ ਨੇ ਫਿਰ ਉਸ ਦਾ ਚੁੰਬਣ ਲਿਆ ॥੬॥

ਜਬ ਸੁਧਿ ਮੈ ਅਬਲਾ ਕਛੁ ਆਈ ॥

जब सुधि मै अबला कछु आई ॥

ਜਦ ਉਹ ਇਸਤਰੀ ਜ਼ਰਾ ਹੋਸ਼ ਵਿਚ ਆਈ

ਬਹੁਰਿ ਕਾਮ ਕੀ ਕੇਲ ਮਚਾਈ ॥

बहुरि काम की केल मचाई ॥

ਤਾ ਫਿਰ ਕਾਮ-ਕ੍ਰੀੜਾ ਸ਼ੁਰੂ ਕਰ ਦਿੱਤੀ।

ਦੋਊ ਤਰਨ ਨ ਕੋਊ ਹਾਰੈ ॥

दोऊ तरन न कोऊ हारै ॥

ਦੋਵੇਂ ਜਵਾਨ ਸਨ, ਕੋਈ ਹਾਰ ਨਹੀਂ ਰਿਹਾ ਸੀ।

ਯੌ ਰਾਜਾ ਤਿਹ ਸਾਥ ਬਿਹਾਰੈ ॥੭॥

यौ राजा तिह साथ बिहारै ॥७॥

ਇਸ ਤਰ੍ਹਾ ਰਾਜਾ ਉਸ ਨਾਲ ਰਮਣ ਕਰ ਰਿਹਾ ਸੀ ॥੭॥

ਬਹੁਰਿ ਬਾਲ ਇਹ ਭਾਤਿ ਉਚਾਰੀ ॥

बहुरि बाल इह भाति उचारी ॥

ਫਿਰ ਇਸਤਰੀ ਨੇ ਇਸ ਤਰ੍ਹਾ ਕਿਹਾ,

ਸੁਨੋ ਰਾਵ ਤੁਮ ਬਾਤ ਹਮਾਰੀ ॥

सुनो राव तुम बात हमारी ॥

ਹੇ ਰਾਜਨ! ਤੁਸੀਂ ਮੇਰੀ ਗੱਲ ਸੁਣੋ।

ਤ੍ਰਿਯ ਕੀ ਝਾਟਿ ਨ ਮੂੰਡੀ ਜਾਈ ॥

तृय की झाटि न मूँडी जाई ॥

ਮੈਂ ਵੇਦਾ ਪੁਰਾਣਾ ਵਿਚ ਸੁਣਿਆ ਹੈ

ਬੇਦ ਪੁਰਾਨਨ ਮੈ ਸੁਨਿ ਪਾਈ ॥੮॥

बेद पुरानन मै सुनि पाई ॥८॥

ਕਿ ਇਸਤਰੀ ਦੀ ਝਾਟ ਮੁੰਨੀ ਨਹੀਂ ਜਾਦੀ ॥੮॥

ਹਸਿ ਕਰਿ ਰਾਵ ਬਚਨ ਯੌ ਠਾਨ੍ਯੋ ॥

हसि करि राव बचन यौ ठान्रयो ॥

ਹਸ ਕੇ ਰਾਜੇ ਨੇ ਕਿਹਾ (ਕਿ ਇਸ ਗੱਲ ਨੂੰ)

ਮੈ ਅਪੁਨੇ ਜਿਯ ਸਾਚ ਨ ਜਾਨ੍ਯੋ ॥

मै अपुने जिय साच न जान्यो ॥

ਮੈਂ ਆਪਣੇ ਮਨ ਵਿਚ ਸਚ ਨਹੀਂ ਮੰਨਦਾ।

ਤੈ ਤ੍ਰਿਯ ਹਮ ਸੋ ਝੂਠ ਉਚਾਰੀ ॥

तै तृय हम सो झूठ उचारी ॥

ਹੇ ਇਸਤਰੀ! ਤੂੰ ਮੈਨੂੰ ਝੂਠ ਕਿਹਾ ਹੈ।

ਹਮ ਮੂੰਡੈਗੇ ਝਾਟਿ ਤਿਹਾਰੀ ॥੯॥

हम मूँडैगे झाटि तिहारी ॥९॥

ਮੈਂ ਤੇਰੀ ਝਾਟ ਮੁੰਨਾਗਾ ॥੯॥

ਤੇਜ ਅਸਤੁਰਾ ਏਕ ਮੰਗਾਯੋ ॥

तेज असतुरा एक मंगायो ॥

(ਰਾਜੇ ਨੇ) ਇਕ ਤੇਜ਼ ਉਸਤਰਾ ਮੰਗਵਾਇਆ

ਨਿਜ ਕਰ ਗਹਿ ਕੈ ਰਾਵ ਚਲਾਯੋ ॥

निज कर गहि कै राव चलायो ॥

ਅਤੇ ਰਾਜੇ ਨੇ ਆਪਣੇ ਹਥ ਵਿਚ ਲੈ ਕੇ ਚਲਾਇਆ।

ਤਾ ਕੀ ਮੂੰਡਿ ਝਾਟਿ ਸਭ ਡਾਰੀ ॥

ता की मूँडि झाटि सभ डारी ॥

ਉਸ ਦੀ ਸਾਰੀ ਝਾਟ ਮੁੰਨ ਦਿੱਤੀ।

ਦੈ ਕੈ ਹਸੀ ਚੰਚਲਾ ਤਾਰੀ ॥੧੦॥

दै कै हसी चंचला तारी ॥१०॥

ਇਸਤਰੀ ਤਾੜੀ ਵਜਾ ਕੇ ਹਸੀ ॥੧੦॥

ਦੋਹਰਾ ॥

दोहरा ॥

ਦੋਹਰਾ:

ਪਾਨਿ ਭਰਾਯੋ ਰਾਵ ਤੇ ਨਿਜੁ ਕਰ ਝਾਟਿ ਮੁੰਡਾਇ ॥

पानि भरायो राव ते निजु कर झाटि मुँडाइ ॥

(ਪਹਿਲਾ) ਰਾਜੇ ਤੋਂ ਪਾਣੀ ਭਰਵਾਇਆ (ਫਿਰ ਉਸ ਦੇ) ਹੱਥੋਂ ਝਾਟ ਮੁੰਨਵਾਈ।

ਹੋਡ ਜੀਤ ਲੇਤੀ ਭਈ ਤਿਨ ਅਬਲਾਨ ਦਿਖਾਇ ॥੧੧॥

होड जीत लेती भई तिन अबलान दिखाइ ॥११॥

ਉਨ੍ਹਾ ਇਸਤਰੀਆਂ ਨੂੰ ਵਿਖਾ ਕੇ ਸ਼ਰਤ ਜਿਤ ਲਈ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਨਬਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੯੦॥੩੬੦੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ नबवो चरित्र समापतम सतु सुभम सतु ॥१९०॥३६००॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੯੦॥੩੬੦੦॥ ਚਲਦਾ॥

ਚੌਪਈ ॥

चौपई ॥

ਚੌਪਈ:

ਏਕ ਲਹੌਰ ਛਤ੍ਰਿਜਾ ਰਹੈ ॥

एक लहौर छतृजा रहै ॥

ਲਾਹੌਰ ਵਿਚ ਇਕ ਛਤ੍ਰੀ-ਪੁੱਤਰੀ ਰਹਿੰਦੀ ਸੀ।

ਰਾਇ ਪ੍ਰਬੀਨ ਤਾਹਿ ਜਗ ਕਹੈ ॥

राइ प्रबीन ताहि जग कहै ॥

ਉਸ ਨੂੰ ਸਾਰੇ ਪ੍ਰਬੀਨ ਰਾਇ ਆਖਦੇ ਸਨ।

ਅਪ੍ਰਮਾਨ ਤਿਹ ਪ੍ਰਭਾ ਬਿਰਾਜੈ ॥

अप्रमान तिह प्रभा बिराजै ॥

ਉਸ ਦੀ ਸੁੰਦਰਤਾ ਬੇਹਿਸਾਬੀ ਸੀ

ਦੇਵ ਜਨਨਿ ਕੋ ਲਖਿ ਮਨੁ ਲਾਜੈ ॥੧॥

देव जननि को लखि मनु लाजै ॥१॥

ਜਿਸ ਨੂੰ ਵੇਖ ਕੇ ਦੇਵਤਿਆਂ ਦੀਆਂ ਮਾਵਾ ਵੀ ਮਨ ਵਿਚ ਲਜਿਤ ਹੁੰਦੀਆਂ ਸਨ ॥੧॥

ਦੋਹਰਾ ॥

दोहरा ॥

ਦੋਹਰਾ:

ਏਕ ਮੁਗਲ ਤਿਹ ਨ੍ਹਾਤ ਕੈ ਰੀਝ੍ਯੋ ਅੰਗ ਨਿਹਾਰਿ ॥

एक मुगल तिह न्रहात कै रीझ्यो अंग निहारि ॥

ਇਕ ਮੁਗ਼ਲ ਉਸ ਦਾ ਨਹਾਣ ਵੇਲੇ ਸ਼ਰੀਰ ਵੇਖ ਕੇ ਮੋਹਿਤ ਹੋ ਗਿਆ।

ਗਿਰਿਯੋ ਮੂਰਛਨਾ ਹ੍ਵੈ ਧਰਨਿ ਬਿਰਹਾ ਤਨ ਗਯੋ ਮਾਰਿ ॥੨॥

गिरियो मूरछना ह्वै धरनि बिरहा तन गयो मारि ॥२॥

ਬਿਰਹੋਂ (ਦਾ ਬਾਣ) ਵਜਣ ਕਾਰਨ (ਉਹ) ਮੂਰਛਿਤ ਹੋ ਕੇ ਧਰਤੀ ਉਤੇ ਡਿਗ ਪਿਆ ॥੨॥

ਚੌਪਈ ॥

चौपई ॥

ਚੌਪਈ:

ਧਾਮ ਆਨ ਇਕ ਸਖੀ ਬੁਲਾਈ ॥

धाम आन इक सखी बुलाई ॥

ਉਸ ਨੇ ਘਰ ਆ ਕੇ ਇਕ ਦਾਸੀ ('ਸਖੀ') ਬੁਲਾਈ

ਬਾਤ ਸਭੈ ਤਿਹ ਤੀਰ ਜਤਾਈ ॥

बात सभै तिह तीर जताई ॥

ਅਤੇ ਉਸ ਨੂੰ ਸਾਰੀ ਗੱਲ ਦਸੀ।

ਜੌ ਮੋ ਕੌ ਤੂ ਤਾਹਿ ਮਿਲਾਵੈ ॥

जौ मो कौ तू ताहि मिलावै ॥

ਜੇ ਤੂੰ ਮੈਨੂੰ ਉਸ ਨਾਲ ਮਿਲਾ ਦੇਵੇਂ

ਅਪੁਨੇ ਮੁਖ ਮਾਗੈ ਸੋ ਪਾਵੈ ॥੩॥

अपुने मुख मागै सो पावै ॥३॥

ਤਾ ਆਪਣੇ ਮੂੰਹ ਮੰਗਿਆ (ਇਨਾਮ) ਪ੍ਰਾਪਤ ਕਰੇਂ ॥੩॥

ਤਬ ਸੋ ਸਖੀ ਧਾਮ ਤਿਹ ਗਈ ॥

तब सो सखी धाम तिह गई ॥

ਤਦ ਉਹ ਦਾਸੀ ਉਸ ਦੇ ਘਰ ਗਈ

ਐਸੋ ਬਚਨ ਬਖਾਨਤ ਭਈ ॥

ऐसो बचन बखानत भई ॥

ਅਤੇ ਇਸ ਤਰ੍ਹਾ ਗੱਲ ਕਰਨ ਲਗੀ।

ਮਾਤਾ ਤੋਰਿ ਬੁਲਾਵਤ ਤੋ ਕੌ ॥

माता तोरि बुलावत तो कौ ॥

ਤੇਰੀ ਮਾ ਤੈਨੂੰ ਬੁਲਾਉਂਦੀ ਹੈ।

ਤਾ ਤੇ ਪਠੈ ਦਯੋ ਹਜਾਂ ਮੋ ਕੌ ॥੪॥

ता ते पठै दयो ह्याँ मो कौ ॥४॥

ਇਸ ਲਈ ਮੈਨੂੰ ਇਥੇ ਭੇਜਿਆ ਹੈ ॥੪॥

ਯੌ ਜਬ ਬਚਨ ਤਾਹਿ ਤਿਹ ਕਹਿਯੋ ॥

यौ जब बचन ताहि तिह कहियो ॥

ਜਦ ਉਸ ਨੇ ਉਸ ਨੂੰ ਇਹ ਗੱਲ ਕਹੀ,

ਮਿਲਬ ਸੁਤਾ ਮਾਤਾ ਸੌ ਚਹਿਯੋ ॥

ਮਿਲਬ ਸੁਤਾ ਮਾਤਾ ਸੌ ਚਹਿਯੋ ॥

ਤਾ ਪੁੱਤਰੀ ਨੇ ਵੀ ਮਾ ਨੂੰ ਮਿਲਣਾ ਚਾਹਿਆ।

ਡੋਰੀ ਬਿਖੈ ਤਾਹਿ ਬੈਠਾਰਿਯੋ ॥

डोरी बिखै ताहि बैठारियो ॥

ਉਸ ਨੂੰ ਸੁਖਪਾਲ ਵਿਚ ਬਿਠਾ ਲਿਆ

ਦਰ ਪਰਦਨ ਦ੍ਰਿੜ ਐਚਿ ਸਵਾਰਿਯੋ ॥੫॥

दर परदन द्रड़ ऐचि सवारियो ॥५॥

ਅਤੇ ਦਰਵਾਜ਼ੇ ਦੇ ਪਰਦਿਆਂ ਨੂੰ ਚੰਗੀ ਤਰ੍ਹਾ ਕਸ ਕੇ ਬੰਨ੍ਹ ਦਿੱਤਾ ॥੫॥

ਤਾ ਕੌ ਦ੍ਰਿਸਟਿ ਕਛੂ ਨਹਿ ਆਵੈ ॥

ता कौ द्रसटि कछू नहि आवै ॥

ਉਸ ਨੂੰ ਕੁਝ ਵੀ ਨਜ਼ਰ ਨਹੀਂ ਆ ਰਿਹਾ ਸੀ।

ਕੁਟਨੀ ਚਹੈ ਜਹਾ ਲੈ ਜਾਵੈ ॥

कुटनी चहै जहा लै जावै ॥

ਫਫੇਕੁਟਣੀ ਭਾਵੇਂ ਉਸ ਨੂੰ ਜਿਥੇ ਚਾਹੇ ਲੈ ਜਾਏ।

ਮਾਤ ਨਾਮ ਲੈ ਤਾਹਿ ਸਿਧਾਈ ॥

मात नाम लै ताहि सिधाई ॥

ਮਾ ਦਾ ਨਾ ਲੈ ਕੇ ਉਸ ਨੂੰ ਲੈ ਚਲੀ

ਲੈ ਕੈ ਧਾਮ ਮੁਗਲ ਕੇ ਆਈ ॥੬॥

लै कै धाम मुगल के आई ॥६॥

ਅਤੇ ਲੈ ਕੇ ਮੁਗ਼ਲ ਦੇ ਘਰ ਆ ਗਈ ॥੬॥

ਪਰਦਾ ਤਹੀ ਉਘਾਰਾ ਜਾਈ ॥

परदा तही उघारा जाई ॥

ਉਥੇ ਜਾ ਕੇ ਪਰਦਾ ਚੁਕਿਆ

ਤਾਸ ਬੇਗ ਜਹ ਸੇਜ ਸੁਹਾਈ ॥

तास बेग जह सेज सुहाई ॥

ਜਿਥੇ ਤਾਸ ਬੇਗ ਸੇਜ ਉਤੇ ਡਟਿਆ ਹੋਇਆ ਸੀ।

ਬਹਿਯਾ ਆਨਿ ਮੁਗਲ ਤਬ ਗਹੀ ॥

बहिया आनि मुगल तब गही ॥

ਤਦ ਮੁਗ਼ਲ ਨੇ ਆ ਕੇ (ਉਸ ਦੀ) ਬਾਹ ਪਕੜ ਲਈ।

ਚਿਤ ਮੈ ਚਕ੍ਰਿਤ ਚੰਚਲਾ ਰਹੀ ॥੭॥

चित मै चकृत चंचला रही ॥७॥

(ਉਹ) ਇਸਤਰੀ ਮਨ ਵਿਚ ਹੈਰਾਨ ਰਹਿ ਗਈ ॥੭॥

ਮੇਰੇ ਧਰਮ ਲੋਪ ਅਬ ਭਯੋ ॥

मेरे धरम लोप अब भयो ॥

(ਸੋਚਣ ਲਗੀ ਕਿ) ਤੁਰਕ ਨੇ ਆਪਣੇ ਸ਼ਰੀਰ ਨਾਲ ਮੇਰਾ ਸ਼ਰੀਰ ਛੋਹ ਲਿਆ ਹੈ,

ਤੁਰਕ ਅੰਗ ਸੌ ਅੰਗ ਭਿਟਯੋ ॥

तुरक अंग सौ अंग भिटयो ॥

(ਇਸ ਲਈ) ਹੁਣ ਮੇਰਾ ਧਰਮ ਭ੍ਰਸ਼ਟ ਹੋ ਗਿਆ ਹੈ।

ਤਾ ਤੇ ਕਛੂ ਚਰਿਤ੍ਰ ਬਨਾਊ ॥

ता ते कछू चरित्र बनाऊ ॥

ਇਸ ਕਰ ਕੇ ਕੋਈ ਚਰਿਤ੍ਰ ਖੇਡਾ

ਜਾ ਤੇ ਛੂਟਿ ਮੁਗਲ ਤੇ ਜਾਊ ॥੮॥

जा ते छूटि मुगल ते जाऊ ॥८॥

ਜਿਸ ਨਾਲ ਮੁਗ਼ਲ (ਦੇ ਸ਼ਿਕੰਜੇ ਤੋਂ) ਖ਼ਲਾਸ ਹੋ ਜਾਵਾ ॥੮॥

ਅਬ ਆਇਸੁ ਤੁਮਰੋ ਜੌਂ ਪਾਊ ॥

अब आइसु तुमरो जौ पाऊ ॥

(ਮੁਗ਼ਲ ਨੂੰ ਸੰਬੋਧਿਤ ਹੋ ਕੇ ਕਹਿਣ ਲਗੀ) ਜੇ ਹੁਣ ਤੁਹਾਡੀ ਆਗਿਆ ਹੋਵੇ

ਸਭ ਸੁੰਦਰ ਸਿੰਗਾਰ ਬਨਾਊ ॥

सभ सुँदर सिंगार बनाऊ ॥

ਤਾ ਮੈਂ ਸਭ ਤਰ੍ਹਾ ਦੇ ਸੁੰਦਰ ਸ਼ਿੰਗਾਰ ਕਰ ਲਵਾ।

ਬਹੁਰਿ ਆਇ ਤੁਮ ਸਾਥ ਬਿਹਾਰੋ ॥

बहुरि आइ तुम साथ बिहारो ॥

ਫਿਰ ਆ ਕੇ ਤੁਹਾਡੇ ਨਾਲ ਰਮਣ ਕਰਾ

ਤੁਮਰੋ ਚਿਤ ਕੋ ਸੋਕ ਨਿਵਾਰੋ ॥੯॥

तुमरो चित को सोक निवारो ॥९॥

ਅਤੇ ਤੁਹਾਡੇ ਚਿਤ ਦੇ ਦੁਖ ਨੂੰ ਦੂਰ ਕਰ ਦਿਆਂ ॥੯॥

ਦੋਹਰਾ ॥

दोहरा ॥

ਦੋਹਰਾ:

ਹਾਰ ਸਿੰਗਾਰ ਬਨਾਇ ਕੈ ਕੇਲ ਕਰੌ ਤਵ ਸੰਗ ॥

हार सिंगार बनाइ कै केल करौ तव संग ॥

ਹਾਰ ਸ਼ਿੰਗਾਰ ਕਰ ਕੇ ਤੁਹਾਡੇ ਨਾਲ ਕੇਲ ਕਰਾਗੀ।

ਬਹੁਰਿ ਤਿਹਾਰੇ ਗ੍ਰਿਹ ਬਸੌ ਹ੍ਵੈ ਤੁਮ ਤ੍ਰਿਯ ਅਰਧੰਗ ॥੧੦॥

बहुरि तिहारे गृह बसौ ह्वै तुम तृय अरधंग ॥१०॥

ਫਿਰ ਤੁਹਾਡੇ ਘਰ ਤੁਹਾਡੀ ਅਰਧੰਗਨੀ ਬਣ ਕੇ ਵਸਾਗੀ ॥੧੦॥

ਚੌਪਈ ॥

चौपई ॥

ਚੌਪਈ:

ਯੌ ਕਹਿ ਬਚਨ ਤਹਾ ਤੇ ਗਈ ॥

यौ कहि बचन तहा ते गई ॥

ਇਹ ਕਹਿ ਕੇ (ਉਹ) ਉਥੋਂ ਚਲੀ ਗਈ

ਗ੍ਰਿਹ ਕੌ ਆਗਿ ਲਗਾਵਤ ਭਈ ॥

गृह कौ आगि लगावत भई ॥

ਅਤੇ ਘਰ ਨੂੰ (ਬਾਹਰੋਂ) ਅੱਗ ਲਗਾ ਦਿੱਤੀ।

ਕੁਟਨੀ ਸਹਿਤ ਮੁਗਲ ਕੌ ਜਾਰਿਯੋ ॥

कुटनी सहित मुगल कौ जारियो ॥

(ਇਸ ਤਰ੍ਹਾ) ਫਫੇਕੁਟਣੀ ਸਮੇਤ ਮੁਗ਼ਲ ਨੂੰ ਸਾੜ ਦਿੱਤਾ।

ਬਾਲ ਆਪਨੋ ਧਰਮ ਉਬਾਰਿਯੋ ॥੧੧॥

बाल आपनो धरम उबारियो ॥११॥

ਇਸਤਰੀ ਨੇ ਆਪਣੇ ਧਰਮ ਨੂੰ ਬਚਾ ਲਿਆ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਯਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੯੧॥੩੬੧੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ इकयानवो चरित्र समापतम सतु सुभम सतु ॥१९१॥३६११॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੯੧॥੩੬੧੧॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਤੇਜ ਸਿੰਘ ਰਾਜਾ ਬਡੋ ਅਪ੍ਰਮਾਨ ਜਿਹ ਰੂਪ ॥

ਤੇਜ ਸਿੰਘ ਰਾਜਾ ਬਡੋ ਅਪ੍ਰਮਾਨ ਜਿਹ ਰੂਪ ॥
तेज सिंघ राजा बडो अप्रमान जिह रूप ॥
ਤੇਜ ਸਿੰਘ ਨਾ ਦਾ ਇਕ ਵੱਡਾ ਰਾਜਾ ਸੀ ਜਿਸ ਦਾ ਰੂਪ ਅਤਿ ਸੁੰਦਰ ਸੀ।

ਗਾਨ ਕਲਾ ਤਾ ਕੀ ਸਖੀ ਰਤਿ ਕੇ ਰਹੈ ਸਰੂਪ ॥੧॥
गान कला ता की सखी रति के रहै सरूप ॥१॥
ਉਸ ਦੀ ਗਾਨ ਕਲਾ ਨਾ ਦੀ ਇਕ ਦਾਸੀ ਸੀ ਜੋ ਰਤੀ (ਕਾਮ ਦੇਵ ਦੀ ਪਤਨੀ) ਵਾਗ ਸੁੰਦਰ ਸੀ ॥੧॥

ਚੌਪਈ ॥
चौपई ॥
ਚੌਪਈ:

ਰਾਜਾ ਕੋ ਤਾ ਸੌ ਹਿਤ ਭਾਰੋ ॥
राजा को ता सौ हित भारो ॥
ਰਾਜੇ ਦਾ ਉਸ ਨਾਲ ਬਹੁਤ ਪ੍ਰੇਮ ਸੀ

ਦਾਸੀ ਤੇ ਰਾਨੀ ਕਰਿ ਡਾਰੋ ॥
दासी ते रानी करि डारो ॥
(ਜਿਸ ਕਰ ਕੇ ਉਸ ਨੂੰ) ਦਾਸੀ ਤੋਂ ਰਾਣੀ ਬਣਾ ਦਿੱਤਾ ਸੀ।

ਜੈਸੇ ਕਰੈ ਰਸਾਇਨ ਕੋਈ ॥
जैसे करै रसाइन कोई ॥
ਜਿਵੇਂ ਕੋਈ ਕਿਸੇ ਰਸਾਇਣ ਨਾਲ

ਤਾਬੈ ਸੌ ਸੋਨਾ ਸੋ ਹੋਈ ॥੨॥
ताबै सौ सोना सो होई ॥२॥
ਤਾਬੇ ਨੂੰ ਸੋਨਾ ਬਣਾ ਦਿੰਦਾ ਹੈ ॥੨॥

ਅੜਿਲ ॥
अड़िल ॥

ਅੜਿਲ:

ਰੈਨਿ ਦਿਨਾ ਤਿਹ ਧਾਮ ਰਾਵ ਜੂ ਆਵਈ ॥

रैनि दिना तिह धाम राव जू आवई ॥

ਰਾਤ ਦਿਨ ਰਾਜਾ ਉਸ ਦੇ ਘਰ ਆਉਂਦਾ

ਕਾਮ ਕੇਲ ਨਿਸ ਦਿਨ ਤਿਸ ਸੰਗ ਕਮਾਵਈ ॥

काम केल निस दिन तिस संग कमावई ॥

ਅਤੇ ਦਿਨ ਰਾਤ ਉਸ ਨਾਲ ਕਾਮ-ਕ੍ਰੀੜਾ ਕਰਦਾ।

ਦਾਸ ਏਕ ਪਰ ਸੋ ਦਾਸੀ ਅਟਕਤਿ ਭਈ ॥

दास एक पर सो दासी अटकति भई ॥

ਇਕ ਦਾਸ ਨਾਲ ਉਹ ਦਾਸੀ ਅਟਕ ਗਈ

ਹੋ ਪਤਿ ਕੀ ਪ੍ਰੀਤਿ ਬਿਸਾਰਿ ਤਬੈ ਚਿਤ ਤੇ ਦਈ ॥੩॥

हो पति की प्रीति बिसारि तबै चित ते दई ॥३॥

ਅਤੇ ਪਤੀ (ਰਾਜੇ) ਦੀ ਪ੍ਰੀਤ ਨੂੰ ਤਦ ਦਿਲੋਂ ਭੁਲਾ ਦਿੱਤਾ ॥੩॥

ਤਿਲ ਚੁਗਨਾ ਪਰ ਗਾਨ ਕਲਾ ਅਟਕਤ ਭਈ ॥

तिल चुगना पर गान कला अटकत भई ॥

ਤਿਲ ਚੁਗਨਾ (ਨਾ ਦੇ ਦਾਸ ਉਤੇ) ਗਾਨ ਕਲਾ ਮੋਹਿਤ ਹੋ ਗਈ।

ਨ੍ਰਿਪ ਕੀ ਪ੍ਰੀਤਿ ਬਿਸਾਰਿ ਤੁਰਤ ਚਿਤ ਤੇ ਦਈ ॥

नृप की प्रीति बिसारि तुरत चित ते दई ॥

(ਉਸ ਨੇ) ਰਾਜੇ ਦੀ ਪ੍ਰੀਤ ਤੁਰਤ ਦਿਲੋਂ ਭੁਲਾ ਦਿੱਤੀ।

ਜੋ ਦਾਸੀ ਸੌ ਪ੍ਰੇਮ ਪੁਰਖੁ ਕੋਊ ਠਾਨਈ ॥

जो दासी सौ प्रेम पुरखु कोऊ ठानई ॥

ਜੋ ਕੋਈ ਮਰਦ ਦਾਸੀ ਨਾਲ ਪ੍ਰੇਮ ਪਾ ਲੈਂਦਾ ਹੈ,

ਹੋ ਧ੍ਰਿਗ ਧ੍ਰਿਗ ਤਾ ਕੌ ਸਭ ਹੀ ਲੋਕ ਬਖਾਨਈ ॥੪॥
हो धृग धृग ता कौ सभ ही लोक बखानई ॥४॥
ਤਾ ਉਸ ਨੂੰ ਸਾਰੇ ਲੋਕ ਧਿੱਕਾਰਦੇ ਹਨ ॥੪॥

ਸੰਗ ਦਾਸੀ ਕੈ ਦਾਸ ਕਹਿਯੋ ਮੁਸਕਾਇ ਕੈ ॥
संग दासी कै दास कहियो मुसकाइ कै ॥
ਦਾਸੀ ਨੂੰ ਦਾਸ ਨੇ ਹਸ ਕੇ ਕਿਹਾ

ਸੰਗ ਹਮਾਰੇ ਚਲੋ ਪ੍ਰੀਤਿ ਉਪਜਾਇ ਕੈ ॥
संग हमारे चलो प्रीति उपजाइ कै ॥
ਕਿ ਪ੍ਰੇਮ ਵਿਕਸਿਤ ਕਰ ਕੇ ਮੇਰੇ ਨਾਲ ਚਲ।

ਕਾਮ ਕੇਲ ਕਰਿ ਜੀਹੈਂ ਕਛੂ ਨ ਲੀਜਿਯੈ ॥
काम केल करि जीहैं कछू न लीजियै ॥
ਸਾਨੂੰ ਕੁਝ ਨਹੀਂ ਚਾਹੀਦਾ, ਬਸ ਕਾਮ-ਕ੍ਰੀੜਾ ਕਰ ਕੇ ਜੀਵਾਂਗੇ।

ਹੋ ਗਾਨ ਕਲਾ ਜੂ ਬਚਨ ਹਮਾਰੋ ਕੀਜਿਯੈ ॥੫॥
हो गान कला जू बचन हमारो कीजियै ॥५॥
ਹੇ ਗਾਨ ਕਲਾ! ਮੇਰੀ ਗੱਲ ਮੰਨ ਲੈ ॥੫॥

ਉਠ ਦਾਸੀ ਸੰਗ ਚਲੀ ਪ੍ਰੀਤਿ ਉਪਜਾਇ ਕੈ ॥
उठ दासी संग चली प्रीति उपजाइ कै ॥
ਪ੍ਰੇਮ ਵਸ ਹੋਈ ਦਾਸੀ (ਉਸ ਨਾਲ) ਉਠ ਕੇ ਚਲ ਪਈ

ਨ੍ਰਿਪ ਕੀ ਓਰ ਨਿਹਾਰਿ ਨ ਰਹੀ ਲਜਾਇ ਕੈ ॥
नृप की ओर निहारि न रही लजाइ कै ॥
ਅਤੇ ਲਜਾ ਦੀ ਮਾਰੀ ਨੇ ਰਾਜੇ ਵਲ ਵੇਖਿਆ ਤਕ ਨਹੀਂ।

ਜੋ ਦਾਸੀ ਸੌ ਪ੍ਰੇਮ ਪੁਰਖ ਉਪਜਾਵਈ ॥

जो दासी सौ प्रेम पुरख उपजावई ॥

ਜੋ ਮਰਦ ਦਾਸੀ ਨਾਲ ਪ੍ਰੇਮ ਲਗਾਉਂਦਾ ਹੈ,

ਹੋ ਅੰਤ ਸ੍ਵਾਨ ਕੀ ਮ੍ਰਿਤੁ ਮਰੈ ਪਛੁਤਾਵਈ ॥੬॥

हो अंत स्वान की मृतु मरै पछुतावई ॥६॥

ਉਹ ਅੰਤ ਵਿਚ ਪਛਤਾਉਂਦਾ ਹੋਇਆ ਕੁੱਤੇ ਦੀ ਮੌਤ ਮਰਦਾ ਹੈ ॥੬॥

ਚਾਰਿ ਪਹਰ ਮੈ ਚਾਰਿ ਕੋਸ ਮਾਰਗ ਚਲਿਯੋ ॥

चारि पहर मै चारि कोस मारग चलियो ॥

(ਉਨ੍ਹਾ ਨੇ) ਚਾਰ ਪਹਿਰਾ ਵਿਚ ਚਾਰ ਕੋਹ ਪੈਂਡਾ ਮਾਰ ਲਿਆ।

ਜੋ ਕੰਦ੍ਰਪ ਕੋ ਦ੍ਰਪ ਹੁਤੋ ਸਭੁ ਹੀ ਦਲਿਯੋ ॥

जो कंद्रप को द्रप हुतो सभु ही दलियो ॥

ਕਾਮ ਦਾ ਜੋ ਘਮੰਡ ਸੀ, (ਉਸ) ਸਾਰੇ ਨੂੰ ਦਲ ਦਿੱਤਾ।

ਚਹੂੰ ਓਰ ਭ੍ਰਮਿ ਭ੍ਰਮਿ ਤੇ ਹੀ ਪੁਰ ਆਵਹੀ ॥

चहूँ ओर भ्रमि भ्रमि ते ही पुर आवही ॥

ਚੌਹਾ ਪਾਸੇ ਘੁੰਮ ਘੁੰਮ ਕੇ (ਆਪਣੇ) ਨਗਰ ਨੂੰ ਹੀ ਪਰਤ ਆਏ।

ਹੋ ਗਾਨ ਕਲਾ ਤਿਲ ਚੁਗਨ ਨ ਪੈਡੋ ਪਾਵਹੀ ॥੭॥

हो गान कला तिल चुगन न पैडो पावही ॥७॥

ਗਾਨ ਕਲਾ ਅਤੇ ਤਿਲ ਚੁਗਨ ਰਸਤਾ ਨਾ ਲਭ ਸਕੇ ॥੭॥

ਅਧਿਕ ਸ੍ਰਮਿਤ ਤੇ ਭਏ ਹਾਰਿ ਗਿਰਿ ਕੈ ਪਰੈ ॥

अधिक स्रमित ते भए हारि गिरि कै परै ॥

ਬਹੁਤ ਥਕ ਜਾਣ ਕਰ ਕੇ ਉਹ ਹਾਰ ਕੇ ਡਿਗ ਪਏ,

ਜਨੁਕ ਘਾਵ ਬਿਨੁ ਕੀਏ ਆਪ ਹੀ ਤੇ ਮਰੈ ॥

जनुक घाव बिनु कीए आप ही ते मरै ॥
ਮਾਨੋ ਬਿਨਾ ਜ਼ਖ਼ਮ ਖਾਇਆਂ ਆਪ ਹੀ ਮਰ ਗਏ ਹੋਣ।

ਅਧਿਕ ਛੁਧਾ ਜਬ ਲਗੀ ਦੁਹੁਨਿ ਕੌ ਆਇ ਕੈ ॥
अधिक छुधा जब लगी दुहुनि कौ आइ कै ॥
ਜਦ ਦੋਹਾ ਨੂੰ ਬਹੁਤ ਭੁਖ ਆਣ ਲਗੀ

ਹੋ ਤਬ ਦਾਸੀ ਸੌ ਦਾਸ ਕਹਿਯੋ ਦੁਖ ਪਾਇ ਕੈ ॥੮॥
हो तब दासी सौ दास कहियो दुख पाइ कै ॥८॥
ਤਾ ਦਾਸੀ ਨੂੰ ਦਾਸ ਨੇ ਦੁਖੀ ਹੋ ਕੇ ਕਿਹਾ ॥੮॥

ਗਾਨ ਕਲਾ ਤੁਮ ਪਰੋ ਸੁ ਬੁਰਿ ਅਪੁਨੀ ਕਰੋ ॥
गान कला तुम परो सु बुरि अपुनी करो ॥
ਹੇ ਗਾਨ ਕਲਾ! ਤੂੰ ਆਪਣੀ ਯੋਨੀ ਪਰੇ ਕਰ

ਖਰਿ ਕੋ ਟੁਕਰਾ ਹਾਥ ਹਮਾਰੇ ਪੈ ਧਰੋ ॥
खरि को टुकरा हाथ हमारे पै धरो ॥
ਅਤੇ (ਖਾਣ ਲਈ) ਖਲ਼ੀ ਦਾ ਟੁਕੜਾ ਮੇਰੇ ਹੱਥ ਉਤੇ ਰਖ।

ਦਾਸ ਜਬੇ ਖੈਬੈ ਕੌ ਕਛੂ ਨ ਪਾਇਯੋ ॥
दास जबे खैबै कौ कछू न पाइयो ॥
ਜਦ ਦਾਸ ਨੂੰ ਖਾਣ ਲਈ ਕੁਝ ਹਾਸਲ ਨਾ ਹੋਇਆ

ਹੋ ਅਧਿਕ ਕੋਪ ਤਬ ਚਿਤ ਕੇ ਬਿਖੈ ਬਢਾਇਯੋ ॥੯॥
हो अधिक कोप तब चित के बिखै बढाइयो ॥९॥
ਤਾ ਉਹ ਚਿਤ ਵਿਚ ਬਹੁਤ ਗੁੱਸੇ ਹੋਇਆ ॥੯॥

ਮਾਰ ਕੂਟਿ ਦਾਸੀ ਕੋ ਦਯੋ ਬਹਾਇ ਕੈ ॥
मार कूटि दासी को दयो बहाइ कै ॥

(ਉਸ ਨੇ) ਮਾਰ ਕੁਟ ਕੇ ਦਾਸੀ ਨੂੰ (ਨਦੀ ਵਿਚ) ਵਹਾ ਦਿੱਤਾ

ਆਪਨ ਗਯੋ ਫਲ ਚੁਗਨ ਮਹਾ ਬਨ ਜਾਇ ਕੈ ॥

आपन गयो फल चुगन महा बन जाइ कै ॥

ਅਤੇ ਆਪ ਵੱਡੇ ਬਨ ਵਿਚ ਫਲ ਚੁਗਣ ਲਈ ਚਲਾ ਗਿਆ।

ਬੇਰ ਭਖਤ ਤਾ ਕੌ ਹਰਿ ਜਛ ਨਿਹਾਰਿਯੋ ॥

बेर भखत ता कौ हरि जछ निहारियो ॥

ਉਸ ਨੂੰ ਬੇਰ ਖਾਦਿਆਂ ਸ਼ੇਰ ('ਹਰਿਜਛ') ਨੇ ਵੇਖਿਆ

ਹੋ ਤਿਲ ਚੁਗਨਾ ਕੋ ਪਕਰ ਭਛ ਕਰਿ ਡਾਰਿਯੋ ॥੧੦॥

हो तिल चुगना को पकर भछ करि डारियो ॥१०॥

ਅਤੇ ਤਿਲ ਚੁਗਨਾ ਨੂੰ ਪਕੜ ਕੇ ਖਾ ਲਿਆ ॥੧੦॥

ਬਹਤ ਬਹਤ ਦਾਸੀ ਸਰਿਤਾ ਮਹਿ ਤਹਿ ਗਈ ॥

बहत बहत दासी सरिता महि तहि गई ॥

ਦਾਸੀ ਨਦੀ ਵਿਚ ਰੁੜ੍ਹਦੀ ਰੁੜ੍ਹਦੀ ਉਥੇ ਜਾ ਪਹੁੰਚੀ

ਜਹਾ ਆਇ ਸ੍ਵਾਰੀ ਨ੍ਰਿਪ ਕੀ ਨਿਕਸਤ ਭਈ ॥

जहा आइ स्वारी नृप की निकसत भई ॥

ਜਿਥੇ ਰਾਜੇ ਦੀ ਸਵਾਰੀ ਨਿਕਲ ਰਹੀ ਸੀ।

ਨਿਰਖਿ ਪ੍ਰਿਯਾ ਰਾਜਾ ਤਿਹ ਲਿਯੋ ਨਿਕਾਰਿ ਕੈ ॥

निरखि प्रिया राजा तिह लियो निकारि कै ॥

ਪ੍ਰਿਯਾ ਨੂੰ ਵੇਖ ਕੇ ਰਾਜੇ ਨੇ ਉਸ ਨੂੰ ਕਢਵਾ ਲਿਆ।

ਹੋ ਭੇਦ ਅਭੇਦ ਨ ਮੂਰਖ ਸਕਿਯੋ ਬਿਚਾਰਿ ਕੈ ॥੧੧॥

हो भेद अभेद न मूरख सकियो बिचारि कै ॥११॥

ਉਹ ਮੂਰਖ ਕੁਝ ਭੇਦ ਅਭੇਦ ਨਾ ਸਮਝ ਸਕਿਆ ॥੧੧॥

ਚੌਪਈ ॥

चौपई ॥

ਚੌਪਈ:

ਦਾਸੀ ਕਾਢ ਨਦੀ ਤੇ ਲਿਯੋ ॥

दासी काढ नदी ते लियो ॥

ਦਾਸੀ ਨੂੰ ਨਦੀ ਵਿਚੋਂ ਰਾਜੇ (ਨੇ ਕਢਵਾ) ਲਿਆ

ਬੈਠ ਤੀਰ ਐਸੇ ਬਚ ਕਿਯੋ ॥

बैठ तीर ऐसे बच कियो ॥

ਅਤੇ ਕੰਢੇ ਉਤੇ ਬੈਠ ਕੇ ਇਸ ਤਰ੍ਹਾ ਗੱਲ ਕੀਤੀ।

ਕਿਹ ਨਿਮਿਤ ਕੈ ਹਜਾਂ ਤੈ ਆਈ ॥

किह निमित कै ह्याँ तै आई ॥

(ਰਾਜੇ ਨੇ ਪੁਛਿਆ) ਤੂੰ ਕਿਸ ਲਈ ਇਥੇ ਆਈ ਹੈਂ।

ਸੋ ਕਹਿਯੈ ਮੁਹਿ ਪ੍ਰਗਟ ਜਤਾਈ ॥੧੨॥

सो कहियै मुहि प्रगट जताई ॥१२॥

ਇਹ (ਸਾਰੀ ਵਿਥਿਆ) ਮੈਨੂੰ ਸਪਸ਼ਟ ਰੂਪ ਵਿਚ ਦਸ ॥੧੨॥

ਜਬ ਤੁਮ ਅਖੇਟਕਹਿ ਸਿਧਾਏ ॥

जब तुम अखेटकहि सिधाए ॥

(ਦਾਸੀ ਨੇ ਕਿਹਾ, ਹੇ ਰਾਜਨ!) ਜਦ ਤੁਸੀਂ ਸ਼ਿਕਾਰ ਖੇਡਣ ਗਏ ਸੌ

ਬਹੁ ਚਿਰ ਭਯੋ ਗ੍ਰਿਹ ਕੌ ਨਹਿ ਆਏ ॥

बहु चिर भयो गृह कौ नहि आए ॥

ਅਤੇ ਬਹੁਤ ਸਮੇਂ ਲਈ ਘਰ ਨਹੀਂ ਪਰਤੇ ਸੌ।

ਤੁਮ ਬਿਨੁ ਮੈ ਅਤਿਹਿ ਅਕੁਲਾਈ ॥

तुम बिनु मै अतिहि अकुलाई ॥

ਤਾ ਤੁਹਾਡੇ ਬਿਨਾ ਮੈਂ ਬਹੁਤ ਵਿਆਕੁਲ ਹੋ ਗਈ ਸਾ।

ਤਾ ਤੇ ਬਨ ਗਹਿਰੇ ਮੋ ਆਈ ॥੧੩॥

ता ते बन गहिरे मो आई ॥१३॥

ਇਸ ਲਈ ਸੰਘਣੇ ਬਨ ਵਿਚ ਆ ਗਈ ॥੧੩॥

ਜਬ ਮੈ ਅਧਿਕ ਤ੍ਰਿਖਾਤੁਰ ਭਈ ॥

जब मै अधिक तृखातुर भई ॥

ਜਦ ਮੈਂ ਪਿਆਸ ਨਾਲ ਬੇਹਾਲ ਹੋ ਗਈ

ਪਾਨਿ ਪਿਵਨ ਸਰਿਤਾ ਢਿਗ ਗਈ ॥

पानि पिवन सरिता ढिग गई ॥

ਤਾ ਪਾਣੀ ਪੀਣ ਲਈ ਨਦੀ ਦੇ ਕੰਢੇ ਗਈ।

ਫਿਸਲਿਯੋ ਪਾਵ ਨਦੀ ਮੌ ਪਰੀ ॥

फिसलियो पाव नदी मौ परी ॥

ਪੈਰ ਫਿਸਲ ਗਿਆ (ਅਤੇ ਮੈਂ) ਨਦੀ ਵਿਚ ਡਿਗ ਪਈ।

ਅਧਿਕ ਕ੍ਰਿਪਾ ਕਰ ਤੁਮਹਿ ਨਿਕਰੀ ॥੧੪॥

अधिक कृपा कर तुमहि निकरी ॥१४॥

ਤੁਸੀਂ ਬਹੁਤ ਕ੍ਰਿਪਾ ਕਰ ਕੇ ਨਦੀ ਵਿਚੋਂ ਕਢਵਾਇਆ ॥੧੪॥

ਦੋਹਰਾ ॥

दोहरा ॥

ਦੋਹਰਾ:

ਨੀਚ ਸੰਗ ਕੀਜੈ ਨਹੀ ਸੁਨਹੋ ਮੀਤ ਕੁਮਾਰ ॥

ਨੀਚ ਸੰਗ ਕੀਜੈ ਨਹੀ ਸੁਨਹੋ ਮੀਤ ਕੁਮਾਰ ॥

ਹੇ ਮਿਤਰ ਰਾਜ ਕੁਮਾਰ! ਸੁਣੋ, ਨੀਚ ਦਾ ਕਦੇ ਵੀ ਸੰਗ ਨਹੀਂ ਕਰਨਾ ਚਾਹੀਦਾ।

ਭੇਡ ਪੂਛਿ ਭਾਦੌ ਨਦੀ ਕੋ ਗਹਿ ਉਤਰਿਯੋ ਪਾਰ ॥੧੫॥

भेड पूछि भादौ नदी को गहि उतरियो पार ॥१५॥

(ਕਿਉਂਕਿ) ਭੇਡ ਦੀ ਪੂਛ ਪਕੜ ਕੇ ਭਾਦੋਂ ਵਿਚ (ਹੜੀ ਹੋਈ) ਨਦੀ ਨੂੰ ਕੀ ਕੋਈ ਪਾਰ ਕਰ ਸਕਦਾ ਹੈ? ॥੧੫॥

ਪਾਨੀ ਉਦਰ ਤਾ ਕੌ ਭਰਿਯੋ ਦਾਸ ਨਦੀ ਗਯੋ ਡਾਰਿ ॥

पानी उदर ता कौ भरियो दास नदी गयो डारि ॥

ਦਾਸ (ਉਸ ਦਾਸੀ ਨੂੰ) ਨਦੀ ਵਿਚ ਸੁਟ ਗਿਆ ਅਤੇ ਉਸ ਦਾ ਪੇਟ ਪਾਣੀ ਨਾਲ ਭਰ ਗਿਆ।

ਬਿਨੁ ਪ੍ਰਾਨਨ ਅਬਲਾ ਭਈ ਸਕਿਯੋ ਨ ਨ੍ਰਿਪ ਬੀਚਾਰਿ ॥੧੬॥

बिनु प्रानन अबला भई सकियो न नृप बीचारि ॥१६॥

(ਜਿਸ ਕਰ ਕੇ) ਇਸਤਰੀ ਮਰ ਗਈ, ਪਰ ਰਾਜਾ ਇਸ ਨੂੰ ਵਿਚਾਰ ਨਾ ਸਕਿਆ ॥੧੬॥

ਫਲ ਭਛਤ ਜਛਨ ਗਹਿਯੋ ਦਾਸ ਨਾਸ ਕੋ ਕੀਨ ॥

फल भछत जछन गहियो दास नास को कीन ॥

ਫਲ ਖਾਦੇ ਦਾਸ ਨੂੰ ਸ਼ੇਰ ('ਜਛਨ') ਨੇ ਪਕੜ ਕੇ ਨਸ਼ਟ ਕਰ ਦਿੱਤਾ।

ਦਾਸਨਿ ਕੈ ਸੰਗ ਦੋਸਤੀ ਮਤਿ ਕਰਿਯਹੁ ਮਤਿਹੀਨ ॥੧੭॥

दासनि कै संग दोसती मति करियहु मतिहीन ॥१७॥

ਇਸ ਲਈ ਹੇ ਮਤਹੀਨੋ! ਦਾਸਾ ਨਾਲ ਦੋਸਤੀ ਨਾ ਕਰੋ ॥੧੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੯੨॥੩੬੨੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ बानवो चरित्र समापतम सतु सुभम सतु ॥१९२॥३६२८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੯੨॥੩੬੨੮॥ ਚਲਦਾ॥

ਚੌਪਈ ॥

चौपई ॥

ਚੌਪਈ:

ਤਿਰਦਸਿ ਕਲਾ ਏਕ ਬਰ ਨਾਰੀ ॥
तिरदसि कला एक बर नारी ॥
ਤਿਰਦਸ ਕਲਾ ਨਾ ਦੀ ਇਕ ਉਤਮ ਇਸਤਰੀ ਸੀ

ਚੋਰਨ ਕੀ ਅਤਿ ਹੀ ਹਿਤਕਾਰੀ ॥
चोरन की अति ही हितकारी ॥
ਜੋ ਚੋਰਾ ਦੀ ਬਹੁਤ ਹਿਤਕਾਰੀ ਸੀ।

ਜਹਾ ਕਿਸੂ ਕਾ ਦਰਬੁ ਤਕਾਵੈ ॥
जहा किसू का दरबु तकावै ॥
ਜਿਥੇ ਕਿਸੇ ਦਾ ਧਨ ਵੇਖਦੀ,

ਹੀਂਗ ਲਗਾਇ ਤਹਾ ਉਠਿ ਆਵੈ ॥੧॥
हींग लगाइ तहा उठि आवै ॥१॥
ਉਥੇ ਹਿੰਗ ਲਗਾ ਕੇ ਆ ਜਾਦੀ ॥੧॥

ਹੀਂਗ ਬਾਸ ਤਸਕਰ ਜਹ ਪਾਵੈ ॥
हींग बास तसकर जह पावै ॥
ਜਿਥੇ ਹਿੰਗ ਦੀ ਵਾਸਨਾ ਚੋਰਾ ਨੂੰ ਮਿਲਦੀ,

ਤਿਸੀ ਠੌਰ ਕਹ ਸਾਧਿ ਲਗਾਵੈ ॥
तिसी ठौर कह साधि लगावै ॥
ਉਥੇ ਆ ਕੇ ਸੰਨ੍ਹ ਲਗਾ ਲੈਂਦੇ।

ਤਿਹ ਠਾ ਰਹੈ ਸਾਹੁ ਇਕ ਭਾਰੀ ॥
तिह ठा रहै साहु इक भारी ॥
ਉਥੇ ਇਕ ਬਹੁਤ ਵੱਡਾ ਸ਼ਾਹ ਰਹਿੰਦਾ ਸੀ।

ਤ੍ਰਿਦਸਿ ਕਲਾ ਤਾਹੂ ਸੋ ਬਿਹਾਰੀ ॥੨॥

तृदसि कला ताहू सो बिहारी ॥२॥

ਤਿਰਦਸ ਕਲਾ ਉਸ ਨਾਲ ਰਮਣ ਕਰਦੀ ਸੀ ॥੨॥

ਹੀਂਗ ਲਗਾਇ ਤ੍ਰਿਯ ਚੋਰ ਲਗਾਏ ॥

हींग लगाइ तृय चोर लगाए ॥

(ਉਸ ਨੇ ਸ਼ਾਹ ਦੇ ਘਰ) ਹਿੰਗ ਲਗਾ ਕੇ ਫਿਰ ਚੋਰ ਲਗਾ ਦਿੱਤੇ (ਭਾਵ ਚੋਰਾ ਤੋਂ ਸੰਨ੍ਹ ਮਰਵਾ ਦਿੱਤੀ)

ਕਰਤੇ ਕੇਲ ਸਾਹੁ ਚਿਤ ਆਏ ॥

करते केल साहु चित आए ॥

ਅਤੇ ਕੇਲ-ਕ੍ਰੀੜਾ ਕਰਦੀ ਨੂੰ ਸ਼ਾਹ ਦਾ ਧਿਆਨ ਆ ਗਿਆ (ਅਰਥਾਤ ਸ਼ਾਹ ਦੀ ਚੋਰੀ ਦਾ ਚੇਤਾ ਆ ਗਿਆ)।

ਤਾ ਸੌ ਤੁਰਤ ਖਬਰਿ ਤ੍ਰਿਯ ਕਰੀ ॥

ता सौ तुरत खबरि तृय करी ॥

ਉਸ ਨੂੰ ਝਟ ਖ਼ਬਰ ਕਰ ਦਿੱਤੀ

ਮੀਤ ਤਿਹਾਰੀ ਮਾਤ੍ਰਾ ਹਰੀ ॥੩॥

मीत तिहारी मात्रा हरी ॥३॥

ਕਿ ਹੇ ਮਿਤਰ! ਤੇਰਾ ਧਨ ਲੁਟਿਆ ਗਿਆ ਹੈ ॥੩॥

ਚੋਰ ਚੋਰ ਤਬ ਸਾਹੁ ਪੁਕਾਰਿਯੋ ॥

चोर चोर तब साहु पुकारियो ॥

ਤਦ ਸ਼ਾਹ ਨੇ 'ਚੋਰ ਚੋਰ' ਕਹਿ ਕੇ ਰੌਲਾ ਪਾਇਆ

ਅਰਧ ਆਪਨੋ ਦਰਬੁ ਉਚਾਰਿਯੋ ॥

अरध आपनो दरबु उचारियो ॥

ਅਤੇ ਆਪਣੇ ਅੱਧੇ ਧਨ (ਦੇ ਬਚ ਜਾਣ ਦੀ ਗੱਲ ਵੀ) ਕਹਿ ਦਿੱਤੀ।

ਦੁਹੂੰਅਨ ਤਾਹਿ ਹਿਤੂ ਕਰਿ ਮਾਨ੍ਯੋ ॥

दुहूँअन ताहि हितू करि मान्यो ॥

ਦੋਹਾ ਨੇ ਉਸ (ਇਸਤਰੀ) ਨੂੰ ਹਿਤੂ ਕਰ ਕੇ ਸਮਝਿਆ

ਮੂਰਖ ਭੇਦ ਨ ਕਾਹੂ ਜਾਨ੍ਯੋ ॥੪॥

मूरख भेद न काहू जान्यो ॥४॥

ਅਤੇ ਕਿਸੇ ਮੂਰਖ ਨੇ ਭੇਦ ਨੂੰ ਨਹੀਂ ਸਮਝਿਆ ॥੪॥

ਅਰਧ ਬਾਟਿ ਚੋਰਨ ਤਿਹ ਦੀਨੋ ॥

अरध बाटि चोरन तिह दीनो ॥

ਅੱਧਾ ਧਨ ਉਸ ਨੂੰ ਚੋਰਾ ਨੇ ਵੰਡਾ ਦਿੱਤਾ

ਆਧੋ ਦਰਬੁ ਸਾਹੁ ਤੇ ਲੀਨੋ ॥

आधो दरबु साहु ते लीनो ॥

ਅਤੇ ਅੱਧਾ ਧਨ ਸ਼ਾਹ ਤੋਂ ਲੈ ਲਿਆ।

ਦੁਹੂੰਅਨ ਤਾਹਿ ਲਖਿਯੋ ਹਿਤਕਾਰੀ ॥

दुहूँअन ताहि लखियो हितकारी ॥

ਦੋਹਾ ਨੇ ਉਸ ਨੂੰ (ਆਪਣਾ) ਹਿਤਕਾਰੀ ਸਮਝਿਆ।

ਮੂਰਖ ਕਿਨੂੰ ਨ ਬਾਤ ਬਿਚਾਰੀ ॥੫॥

मूरख किनूँ न बात बिचारी ॥५॥

ਕਿਸੇ ਮੂਰਖ ਨੇ ਗੱਲ ਨੂੰ ਨਾ ਸਮਝਿਆ ॥੫॥

ਚੋਰ ਲਾਇ ਪਾਹਰੂ ਜਗਾਏ ॥

चोर लाइ पाहरू जगाए ॥

(ਪਹਿਲਾ ਸ਼ਾਹ ਦੇ ਘਰ) ਚੋਰ ਲਗਾ ਦਿੱਤੇ (ਅਤੇ ਫਿਰ) ਪਹਿਰੇਦਾਰ ਜਗਾ ਦਿੱਤੇ।

ਇਹ ਚਰਿਤ੍ਰ ਤੇ ਦੋਊ ਭੁਲਾਏ ॥

ਇਹ ਚਰਿਤ੍ਰ ਤੇ ਦੋਊ ਭੁਲਾਏ ॥

ਇਸ ਚਰਿਤ੍ਰ ਨਾਲ ਦੋਵੇਂ ਭਰਮਾ ਦਿੱਤੇ।

ਤਸਕਰ ਕਹੈ ਹਮਾਰੀ ਨਾਰੀ ॥

तसकर कहै हमारी नारी ॥

ਚੋਰ ਕਹਿੰਦੇ ਸਨ ਕਿ ਇਹ ਸਾਡੀ ਇਸਤਰੀ ਹੈ

ਸਾਹੁ ਲਖ੍ਯੋ ਮੋਰੀ ਹਿਤਕਾਰੀ ॥੬॥

साहु लख्यो मोरी हितकारी ॥६॥

ਅਤੇ ਸ਼ਾਹ ਸਮਝਦਾ ਸੀ ਕਿ ਮੇਰੀ ਖੈਰਖ਼੍ਵਾਹ ਹੈ ॥੬॥

ਦੋਹਰਾ ॥

दोहरा ॥

ਦੋਹਰਾ:

ਚੰਚਲਾਨ ਕੇ ਚਰਿਤ ਕੌ ਸਕਤ ਨ ਕੋਊ ਪਾਇ ॥

चंचलान के चरित कौ सकत न कोऊ पाइ ॥

ਇਸਤਰੀਆਂ ਦੇ ਚਰਿਤ੍ਰ ਨੂੰ ਕੋਈ ਵੀ ਪਾ ਨਹੀਂ ਸਕਿਆ।

ਵਹ ਚਰਿਤ੍ਰ ਤਾ ਕੌ ਲਖੈ ਜਾ ਕੇ ਸ੍ਯਾਮ ਸਹਾਇ ॥੭॥

वह चरित्र ता कौ लखै जा के स्याम सहाइ ॥७॥

ਉਹੀ ਇਨ੍ਹਾਂ ਦੇ ਚਰਿਤ੍ਰ ਨੂੰ ਸਮਝ ਸਕਦਾ ਹੈ, ਜਿਸ ਦੇ ਪਰਮਾਤਮਾ ਸਹਾਇਕ ਹੋਣ ॥੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤਿਰਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੯੩॥੩੬੩੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ तिरानवो चरित्र समापतम सतु सुभम सतु ॥१९३॥३६३५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੯੩॥੩੬੩੫॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਦੇਵਰਾਨ ਹੰਡੂਰ ਕੋ ਰਾਜਾ ਏਕ ਰਹੈ ॥

देवरान हंडूर को राजा एक रहै ॥

ਦੇਵਰਾਨ ਨਾ ਦਾ ਹੰਡੂਰ ਦਾ ਇਕ ਰਾਜਾ ਸੀ।

ਨਾਰਾ ਕੋ ਹੋਛਾ ਘਨੋ ਸਭ ਜਗ ਤਾਹਿ ਕਹੈ ॥੧॥

नारा को होछा घनो सभ जग ताहि कहै ॥१॥

ਸਾਰਾ ਜਗਤ ਉਸ ਨੂੰ ਨਾੜੇ ਦਾ ਹੌਲਾ ਸਮਝਦਾ ਸੀ (ਭਾਵ ਕਾਮੀ ਰੁਚੀ ਵਾਲਾ ਹੀ ਸਮਝਦੇ ਸਨ) ॥੧॥

ਏਕ ਦਿਸਾਰਿਨ ਸੌ ਰਹੈ ਤਾ ਕੀ ਪ੍ਰੀਤਿ ਅਪਾਰ ॥

एक दिसारिन सौ रहै ता की प्रीति अपार ॥

ਉਸ ਦੀ ਇਕ ਪਰਦੇਸਣ ਨਾਲ ਬਹੁਤ ਪ੍ਰੀਤ ਸੀ।

ਤਿਨ ਨ ਬੁਲਾਯੋ ਧਾਮ ਕੋ ਆਪੁ ਗਯੋ ਬਿਸੰਭਾਰ ॥੨॥

तिन न बुलायो धाम को आपु गयो बिसंभार ॥२॥

ਉਸ ਨੂੰ ਘਰ ਨਾ ਬੁਲਾਇਆ, ਸਗੋਂ ਆਪ ਹੀ ਬੇਸਮਝਾ ਵਾਗ (ਉਸ ਦੇ ਘਰ) ਚਲਾ ਗਿਆ ॥੨॥

ਅੜਿਲ ॥

अड़िल ॥

ਅੜਿਲ:

ਜਬ ਆਯੋ ਨ੍ਰਿਪ ਧਾਮ ਦਿਸਾਰਿਨਿ ਜਾਨਿਯੋ ॥

जब आयो नृप धाम दिसारिनि जानियो ॥

ਜਦ ਪਰਦੇਸਨ ਨੇ ਰਾਜੇ ਨੂੰ ਘਰ ਆਇਆ ਜਾਣਿਆ

ਨਿਜੁ ਪਤਿ ਸੌ ਸਭ ਹੀ ਤਿਨ ਭੇਦ ਬਖਾਨਿਯੋ ॥

निजु पति सौ सभ ही तिन भेद बखानियो ॥

ਤਾ ਆਪਣੇ ਪਤੀ ਨੂੰ ਸਾਰਾ ਭੇਦ ਦਸ ਦਿੱਤਾ।

ਖਾਤ ਬਿਖੈ ਰਾਜਾ ਕੋ ਗਹਿ ਤਿਨ ਡਾਰਿਯੋ ॥

खात बिखै राजा को गहि तिन डारियो ॥

ਉਸ ਨੇ ਰਾਜੇ ਨੂੰ ਫੜ ਕੇ ਟੋਏ ਵਿਚ ਸੁਟ ਦਿੱਤਾ

ਹੋ ਪਕਰਿ ਪਾਨਹੀ ਹਾਥ ਬਹੁਤ ਬਿਧਿ ਮਾਰਿਯੋ ॥੩॥

हो पकरि पानही हाथ बहुत बिधि मारियो ॥३॥

ਅਤੇ ਹੱਥ ਵਿਚ ਜੁਤੀ ਪਕੜ ਕੇ ਚੰਗੀ ਤਰ੍ਹਾ ਮਾਰਿਆ ॥੩॥

ਪ੍ਰਥਮ ਕੇਲ ਕਰਿ ਨ੍ਰਿਪ ਕੌ ਧਾਮ ਬੁਲਾਇਯੋ ॥

प्रथम केल करि नृप कौ धाम बुलाइयो ॥

ਪਹਿਲਾ ਰਾਜੇ ਨਾਲ ਘਰ ਬੁਲਾ ਕੇ ਕਾਮ-ਕ੍ਰੀੜਾ ਕੀਤੀ।

ਬਨੀ ਨ ਤਾ ਸੌ ਪਤਿ ਸੋ ਭੇਦ ਜਤਾਇਯੋ ॥

बनी न ता सौ पति सो भेद जताइयो ॥

ਉਸ ਨਾਲ (ਕਿਸੇ ਗੱਲੋਂ) ਨਾ ਬਣੀ ਤਾ ਪਤੀ ਨੂੰ ਭੇਦ ਦਸ ਦਿੱਤਾ।

ਪਨਿਨ ਮਾਰਿ ਖਤ ਡਾਰ ਉਪਰ ਕਾਟਾ ਦਏ ॥

पनिन मारि खत डार उपर काटा दए ॥

(ਉਸ ਨੂੰ) ਜੁਤੀਆਂ ਨਾਲ ਮਾਰ ਕੇ ਅਤੇ ਟੋਟੇ ਵਿਚ ਸੁਟ ਕੇ ਉਪਰ ਕੰਡੇ (ਕੰਡਿਆਂ ਵਾਲੇ ਛਾਪੇ) ਰਖ ਦਿੱਤੇ।

ਹੋ ਚਿਤ ਮੌ ਤ੍ਰਾਸ ਬਿਚਾਰਿ ਪੁਰਖੁ ਤ੍ਰਿਯ ਭਜਿ ਗਏ ॥੪॥

हो चित मौ त्रास बिचारि पुरखु तृय भजि गए ॥४॥

ਮਨ ਵਿਚ ਡਰੇ ਹੋਏ ਮਰਦ ਅਤੇ ਇਸਤਰੀ (ਦੋਵੇਂ) ਭਜ ਗਏ ॥੪॥

ਚੌਪਈ ॥

चौपई ॥

ਚੌਪਈ:

ਪ੍ਰਾਤ ਸਭੈ ਖੋਜਨ ਨ੍ਰਿਪ ਲਾਗੇ ॥

प्रात सभै खोजन नृप लागे ॥

ਸਵੇਰ ਹੋਣ ਤੇ ਸਾਰੇ ਰਾਜੇ ਨੂੰ ਖੋਜਣ ਲਗੇ।

ਰਾਨਿਨ ਸਹਿਤ ਸੋਕ ਅਨੁਰਾਗੇ ॥

रानिन सहित सोक अनुरागे ॥

ਰਾਣੀਆਂ ਸਮੇਤ (ਸਾਰੇ ਕਰਮਚਾਰੀ) ਸੋਗ ਵਿਚ ਦੁਖੀ ਹੋ ਗਏ।

ਖਤਿਯਾ ਪਰੇ ਰਾਵ ਜੂ ਪਾਏ ॥

खतिया परे राव जू पाए ॥

(ਉਨ੍ਹਾ ਨੇ) ਰਾਜੇ ਨੂੰ ਟੋਏ ਵਿਚ ਪਿਆ ਵੇਖਿਆ।

ਤਹ ਤੇ ਕਾਢਿ ਧਾਮ ਲੈ ਆਏ ॥੫॥

तह ते काढि धाम लै आए ॥५॥

ਉਥੋਂ ਕਢ ਕੇ ਘਰ ਲੈ ਆਏ ॥੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੁਰਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੯੪॥੩੬੪੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ चुरानवो चरित्र समापतम सतु सुभम सतु ॥१९४॥३६४०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੯੪॥੩੬੪੦॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਨੌਕੋਟੀ ਮਰਵਾਰ ਕੇ ਜਸਵੰਤ ਸਿੰਘ ਨਰੇਸ ॥

नौकोटी मरवार के जसवंत सिंघ नरेस ॥

ਮਾਰਵਾਰ ਨੌਕੋਟੀ ਦਾ ਜਸਵੰਤ ਸਿੰਘ ਨਾ ਦਾ ਰਾਜਾ ਸੀ

ਜਾ ਕੀ ਮਾਨਤ ਆਨਿ ਸਭ ਰਘੁਬੰਸੀਸੂਰ ਦੇਸ ॥੧॥

जा की मानत आनि सभ रघुबंसीस्वर देस ॥१॥

ਜਿਸ ਦੀ ਸਾਰੇ ਰਘੁਵੰਸ਼ੀ ਰਾਜੇ ਅਧੀਨਗੀ ਸਵੀਕਾਰ ਕਰਦੇ ਸਨ ॥੧॥

ਚੌਪਈ ॥

चौपई ॥

ਚੌਪਈ:

ਮਾਨਮਤੀ ਤਿਹ ਕੀ ਬਰ ਨਾਰੀ ॥

मानमती तिह की बर नारी ॥

ਮਾਨਵਤੀ ਉਸ ਦੀ ਸੁੰਦਰ ਇਸਤਰੀ ਸੀ।

ਜਨੁਕ ਚੀਰ ਚੰਦ੍ਰਮਾ ਨਿਕਾਰੀ ॥

जनुक चीर चंद्रमा निकारी ॥

ਮਾਨੋ ਚੰਦ੍ਰਮਾ ਨੂੰ ਚੀਰ ਕੇ ਕਢੀ ਹੋਵੇ।

ਬਿਤਨ ਪ੍ਰਭਾ ਦੂਜੀ ਤਿਹ ਰਾਨੀ ॥

बितन प्रभा दूजी तिह रानी ॥

ਬਿਤਨ ਪ੍ਰਭਾ ਨਾ ਦੀ ਉਸ ਦੀ ਦੂਜੀ ਰਾਣੀ ਸੀ।

ਜਾ ਸਮ ਲਖੀ ਨ ਕਿਨੂੰ ਬਖਾਨੀ ॥੨॥

जा सम लखी न किनूँ बखानी ॥२॥

ਜਿਸ ਵਰਗੀ ਹੋਰ ਕੋਈ ਨਾ ਵੇਖੀ ਗਈ ਸੀ, ਨਾ ਸੁਣੀ ਗਈ ਸੀ ॥੨॥

ਕਾਬਲ ਦਰੋ ਬੰਦ ਜਬ ਭਯੋ ॥

काबल दरो बंद जब भयो ॥

ਜਦੋਂ ਕਾਬਲ ਦਾ ਦਰਾ (ਵੈਰੀਆਂ ਨੇ) ਬੰਦ ਕਰ ਦਿੱਤਾ

ਲਿਖਿ ਐਸੇ ਖਾ ਮੀਰ ਪਠਯੋ ॥

लिखि ऐसे खा मीर पठयो ॥

ਤਾ ਮੀਰ ਖ਼ਾਨ ਨੇ (ਬਾਦਸ਼ਾਹ ਨੂੰ) ਇਸ ਤਰ੍ਹਾ ਲਿਖ ਭੇਜਿਆ।

ਅਵਰੰਗ ਬੋਲਿ ਜਸਵੰਤਹਿ ਲੀਨੋ ॥

अवरंग बोलि जसवंतहि लीनो ॥

ਔਰੰਗਜ਼ੇਬ ਨੇ ਜਸਵੰਤ ਸਿੰਘ ਨੂੰ ਬੁਲਾ ਲਿਆ

ਤਵਨੈ ਠੌਰ ਭੇਜਿ ਕੈ ਦੀਨੋ ॥੩॥

तवनै ठौर भेजि कै दीनो ॥३॥

(ਅਤੇ ਉਸ ਨੂੰ) ਉਸ ਜਗ੍ਹਾ ਵਲ ਭੇਜ ਦਿੱਤਾ ॥੩॥

ਅੜਿਲ ॥

अड़िल ॥

ਅੜਿਲ:

ਛੋਰਿ ਜਹਾਨਾਬਾਦ ਤਹਾ ਜਸਵੰਤ ਗਯੋ ॥

छोरि जहानाबाद तहा जसवंत गयो ॥

ਜਸਵੰਤ ਸਿੰਘ ਜਹਾਨਾਬਾਦ ਨੂੰ ਛਡ ਕੇ ਉਧਰ ਗਿਆ।

ਜੋ ਕੋਊ ਯਾਕੀ ਭਯੋ ਸੰਘਾਰਤ ਤਿਹ ਭਯੋ ॥

जो कोऊ याकी भयो संघारत तिह भयो ॥

ਜੋ ਵੀ ਕੋਈ ਬਾਗ਼ੀ ਹੋਇਆ, ਉਸ ਨੂੰ ਮਾਰ ਦਿੱਤਾ।

ਆਇ ਮਿਲਿਯੋ ਤਾ ਕੌ ਸੋ ਲਿਯੋ ਉਬਾਰਿ ਕੈ ॥

आइ मिलियो ता कौ सो लियो उबारि कै ॥

ਜੋ ਉਸ ਨੂੰ ਅਗੋਂ (ਅਧੀਨਗੀ ਦੇ ਭਾਵ ਨਾਲ) ਆ ਕੇ ਮਿਲਦਾ, ਉਸ ਨੂੰ ਬਚਾ ਲੈਂਦਾ।

ਹੋ ਡੰਡਿਯਾ ਬੰਗਸਤਾਨ ਪਠਾਨ ਸੰਘਾਰਿ ਕੈ ॥੪॥

हो डंडिया बंगसतान पठान संघारि कै ॥४॥

ਉਸ ਨੇ ਡੰਡੀਆ ਅਤੇ ਬੰਗਸਤਾਨ ਦੇ ਪਠਾਣਾ ਦੀ ਮਾਰ ਕੇ (ਸਫ਼ਾਈ ਕਰ ਦਿੱਤੀ) ॥੪॥

ਜੀਵ ਅਨਮਨੋ ਕਿਤਕ ਦਿਨਨ ਤਾ ਕੋ ਭਯੋ ॥

जीव अनमनो कितक दिनन ता को भयो ॥

ਉਸ ਦਾ ਕਈ ਦਿਨ ਜੀ ਖ਼ਰਾਬ ਰਿਹਾ (ਅਰਥਾਤ ਬੀਮਾਰ ਰਿਹਾ)

ਤਾ ਤੇ ਜਸਵੰਤ ਸਿੰਘ ਨ੍ਰਿਪਤਿ ਸੁਰ ਪੁਰ ਗਯੋ ॥

ता ते जसवंत सिंघ नृपति सुर पुर गयो ॥

ਜਿਸ ਕਰ ਕੇ ਰਾਜਾ ਜਸਵੰਤ ਸਿੰਘ ਸਵਰਗ ਨੂੰ ਚਲਾ ਗਿਆ।

ਦ੍ਰੁਮਤਿ ਦਹਨ ਅਧਤਮ ਪ੍ਰਭਾ ਤਹ ਆਇ ਕੈ ॥

द्रुमति दहन अधतम प्रभा तह आइ कै ॥

ਦ੍ਰੁਮਤਿ ਦਹਨ ਅਤੇ ਅਧਤਮ ਪ੍ਰਭਾ ਉਥੇ ਆ ਕੇ

ਹੋ ਤਰੁਨਿ ਇਤ੍ਰਯਾਦਿਕ ਤ੍ਰਿਯ ਸਭ ਜਰੀ ਬਨਾਇ ਕੈ ॥੫॥

हो तरुनि इत्रयादिक तृय सभ जरी बनाइ कै ॥५॥

ਅਤੇ ਹੋਰ ਇਸਤਰੀਆਂ ਨਾਲ ਰਲ ਕੇ ਸਾਰੀਆਂ (ਰਾਜੇ ਨਾਲ) ਸਤੀ ਹੋ ਗਈਆਂ ॥੫॥

ਡੀਕ ਅਗਨਿ ਕੀ ਉਠੀ ਰਾਨਿਯਨ ਯੌ ਕਿਯੋ ॥

डीक अगनि की उठी रानियन यौ कियो ॥

(ਜਦ) ਅੱਗ ਦੀ ਲਾਟ ('ਡੀਕ') ਉਠੀ ਤਾ ਰਾਣੀਆਂ ਨੇ ਇੰਜ ਕੀਤਾ।

ਨਮਸਕਾਰ ਕਰਿ ਸਪਤ ਪ੍ਰਦਛਿਨ ਕੌ ਦਿਯੋ ॥

नमसकार करि सपत प्रदछिन कौ दियो ॥

ਸੱਤ ਪ੍ਰਦੱਛਣਾ ਦੇ ਕੇ ਨਮਸਕਾਰ ਕੀਤਾ।

ਕੂਦਿ ਕੂਦਿ ਕਰਿ ਪਰੀ ਨਰੇਰ ਨਚਾਇ ਕੈ ॥

कूदि कूदि करि परी नरेर नचाइ कै ॥

ਫਿਰ ਹੱਥਾ ਵਿਚ ਨਾਰੀਅਲ ਉਛਾਲਦੀਆਂ ਹੋਈਆਂ (ਅਗਨੀ ਵਿਚ) ਕੁਦ ਕੁਦ ਕੇ ਜਾ ਪਈਆਂ।

ਹੋ ਜਨੁਕ ਗੰਗ ਕੇ ਮਾਝ ਅਪਛਰਾ ਆਇ ਕੈ ॥੬॥

हो जनुक गंग के माझ अपछरा आइ कै ॥६॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਅਪੱਛਰਾਵਾ ਨੇ ਗੰਗਾ ਵਿਚ ਛਾਲਾ ਮਾਰੀਆਂ ਹੋਣ ॥੬॥

ਦੋਹਰਾ ॥

दोहरा ॥

ਦੋਹਰਾ:

ਬਿਤਨ ਕਲਾ ਦੁਤਿਮਾਨ ਮਤਿ ਚਲੀ ਜਰਨ ਕੇ ਕਾਜ ॥

बितन कला दुतिमान मति चली जरन के काज ॥

ਬਿਤਨ ਕਲਾ ਅਤੇ ਦੁਤਿਮਾਨ ਮਤਿ ਵੀ ਸੜਨ ਲਈ ਚਲੀਆਂ।

ਦੁਰਗ ਦਾਸ ਸੁਨਿ ਗਤਿ ਤਿਸੈ ਰਾਖਿਯੋ ਕੋਟਿ ਇਲਾਜ ॥੭॥

दुरग दास सुनि गति तिसै राखियो कोटि इलाज ॥७॥

ਦੁਰਗ ਦਾਸ ਨੇ ਇਹ ਸਥਿਤੀ ਸੁਣ ਕੇ ਬਹੁਤ ਯਤਨਾ ਨਾਲ ਉਨ੍ਹਾ ਨੂੰ ਰੋਕ ਲਿਆ (ਭਾਵ ਬਚਾ ਲਿਆ) ॥੭॥

ਮੇੜਤੇਸ ਥਾਰੇ ਉਦਰ ਸੁਨਿ ਰਾਨੀ ਮਮ ਬੈਨ ॥

मेड़तेस थारे उदर सुनि रानी मम बैन ॥

ਹੇ ਰਾਣੀ! ਮੇਰੀ ਗੱਲ ਸੁਣੋ। ਮਾਰਵਾੜ ਦਾ (ਹੋਣ ਵਾਲਾ) ਰਾਜਾ ਤੁਹਾਡੇ ਪੇਟ ਵਿਚ ਹੈ।

ਮੈ ਨ ਮਿਲੌ ਹਜਰਤਿ ਤਨੈ ਜਾਸਾ ਅਪਨੇ ਐਨ ॥੮॥

मै न मिलौ हजरति तनै जासा अपने ऐन ॥८॥

(ਉਹ ਕਹਿਣ ਲਗੀ) ਮੈਂ ਬਾਦਸ਼ਾਹ ਨੂੰ ਨਹੀਂ ਮਿਲਾਗੀ ਅਤੇ ਆਪਣੇ ਘਰ ਜਾਵਾਗੀ ॥੮॥

ਚੌਪਈ ॥

चौपई ॥

ਚੌਪਈ:

ਤਬ ਹਾਡੀ ਪਤਿ ਸੌ ਨਹਿ ਜਰੀ ॥

ਤਬ ਹਾਡੀ ਪਤਿ ਸੌ ਨਹਿ ਜਰੀ ॥

ਤਦ ਹਾਡੀ (ਰਾਜਪੂਤ ਰਾਣੀ) ਪਤੀ ਨਾਲ ਨਾ ਸੜੀ

ਲਰਿਕਨ ਕੀ ਆਸਾ ਜਿਯ ਧਰੀ ॥

लरिकन की आसा जिय धरी ॥

ਅਤੇ ਲੜਕਿਆਂ ਦੀ ਆਸ ਮਨ ਵਿਚ ਰਖ ਲਈ।

ਛੋਰਿ ਪਿਸੌਰ ਦਿਲੀ ਕੌ ਆਏ ॥

छोरि पिसौर दिली कौ आए ॥

ਪਿਸ਼ਾਵਰ ਨੂੰ ਛਡ ਕੇ ਦਿੱਲੀ ਵਲ ਚਲ ਪਈਆਂ।

ਸਹਿਰ ਲਹੌਰ ਪੂਤ ਦੋ ਜਾਏ ॥੯॥

सहिर लहौर पूत दो जाए ॥९॥

ਲਾਹੌਰ ਸ਼ਹਿਰ ਵਿਚ ਆ ਕੇ ਦੋ ਪੁੱਤਰਾ ਨੂੰ ਜਨਮ ਦਿੱਤਾ ॥੯॥

ਜਬ ਰਾਨੀ ਦਿਲੀ ਮੌ ਗਈ ॥

जब रानी दिली मौ गई ॥

ਜਦ ਰਾਣੀ ਦਿੱਲੀ ਪਹੁੰਚੀ

ਹਜਰਤਿ ਕੌ ਐਸੀ ਸੁਧਿ ਭਈ ॥

हजरति कौ ऐसी सुधि भई ॥

ਤਾ ਬਾਦਸ਼ਾਹ ਨੂੰ ਇਸ ਦਾ ਪਤਾ ਲਗ ਗਿਆ।

ਸੋਊਅਨ ਕਹਿਯੋ ਇਨੈ ਮੁਹਿ ਦੀਜੈ ॥

सोऊअन कहियो इनै मुहि दीजै ॥

(ਤਾ ਬਾਦਸ਼ਾਹ ਨੇ) ਸਾਊਆਂ ਨੂੰ ਕਿਹਾ ਕਿ ਇਨ੍ਹਾ (ਰਾਣੀਆਂ) ਨੂੰ ਮੇਰੇ ਹਵਾਲੇ ਕਰ ਦਿਓ

ਤੁਮ ਮਨਸਬ ਜਸਵੰਤ ਕੋ ਲੀਜੈ ॥੧੦॥

तुम मनसब जसवंत को लीजै ॥१०॥

ਅਤੇ ਤਸੀਂ ਜਸਵੰਤ ਸਿੰਘ ਦਾ ਰੁਤਬਾ ਸੰਭਾਲ ਲਵੋ ॥੧੦॥

ਰਨਿਯਨ ਕੋ ਸਊਅਨ ਨਹਿ ਦਯੋ ॥

रनियन को सऊअन नहि दयो ॥

ਸਾਊਆਂ ਨੇ ਰਾਣੀਆਂ ਨਾ ਦਿੱਤੀਆਂ

ਹਜਰਤਿ ਸੈਨ ਪਠਾਵਤ ਭਯੋ ॥

हजरति सैन पठावत भयो ॥

ਤਾ ਬਾਦਸ਼ਾਹ ਨੇ (ਉਨ੍ਹਾ ਪਿਛੇ) ਸੈਨਾ ਚੜ੍ਹਾ ਦਿੱਤੀ।

ਰਨਛੋਰੈ ਇਹ ਭਾਤਿ ਉਚਾਰੋ ॥

रनछोरै इह भाति उचारो ॥

ਰਣਛੋੜ ਨੇ ਇਸ ਤਰ੍ਹਾ ਕਿਹਾ

ਨਰ ਕੋ ਭੇਸ ਸਭੈ ਤੁਮ ਧਾਰੋ ॥੧੧॥

नर को भेस सभै तुम धारो ॥११॥

ਕਿ ਤੁਸੀਂ ਸਾਰੀਆਂ ਮਰਦਾਵਾ ਭੇਸ ਧਾਰ ਲਵੋ ॥੧੧॥

ਖਾਨ ਪੁਲਾਦ ਜਬੈ ਚੜਿ ਆਏ ॥

खान पुलाद जबै चड़ि आए ॥

ਜਦ ਪੁਲਾਦ ਖ਼ਾਨ ਚੜ੍ਹ ਕੇ ਆ ਗਿਆ

ਤਬ ਰਨਿਯਨ ਯੌ ਬਚਨ ਸੁਨਾਏ ॥

तब रनियन यौ बचन सुनाए ॥

ਤਦ ਰਾਣੀਆਂ ਨੇ ਇਸ ਤਰ੍ਹਾ ਬਚਨ ਸੁਣਾਏ।

ਹਮੈ ਨਗਜ ਸੈਨਾ ਮੌ ਦੀਜੈ ॥

हमै नगज सैना मौ दीजै ॥

ਸਾਨੂੰ ਨਗਜ (ਪਹਾੜੀ) ਸੈਨਾ ਦੇ ਹਵਾਲੇ ਕਰ ਦਿਓ

ਹਿੰਦੂ ਧਰਮ ਰਾਖਿ ਕਰਿ ਲੀਜੈ ॥੧੨॥

हिंदू धरम राखि करि लीजै ॥१२॥

ਤਾ ਜੋ ਅਸੀਂ (ਆਪਣੇ) ਹਿੰਦੂ ਧਰਮ ਨੂੰ ਬਚਾ ਸਕੀਏ ॥੧੨॥

ਨਾਵਨ ਕੌ ਸੁਭ ਵਾਰੋ ਦਿਯੋ ॥

नावन कौ सुभ वारो दियो ॥

ਇਸ਼ਨਾਨ ਕਰਨ ਦਾ ਭੁਲਾਵਾ ਦੇ ਕੇ

ਬਾਲਨ ਸਹਿਤ ਦੇਸ ਮਗੁ ਲਿਯੋ ॥

बालन सहित देस मगु लियो ॥

ਬਾਲਕਾ ਸਮੇਤ (ਉਨ੍ਹਾ ਨੇ ਆਪਣੇ) ਦੇਸ ਦਾ ਰਸਤਾ ਪਕੜਿਆ।

ਰਜਪੂਤਨ ਰੂਮਾਲ ਫਿਰਾਏ ॥

रजपूतन रूमाल फिराए ॥

ਤਦ ਰਾਜਪੂਤਨੀਆਂ ਨੇ ਰੁਮਾਲ ਫਿਰਾਏ

ਹਮ ਮਿਲਨੇ ਹਜਰਤਿ ਕੌ ਆਏ ॥੧੩॥

हम मिलने हजरति कौ आए ॥१३॥

ਕਿ ਅਸੀਂ ਬਾਦਸ਼ਾਹ ਨੂੰ ਮਿਲਣ ਲਈ ਆਈਆਂ ਹਾ ॥੧੩॥

ਤਿਨ ਕੌ ਕਿਨੀ ਨ ਚੋਟਿ ਚਲਾਈ ॥

तिन कौ किनी न चोटि चलाई ॥

ਉਨ੍ਹਾ ਉਤੇ ਕਿਸੇ ਨੇ ਹਮਲਾ ਨਾ ਕੀਤਾ।

ਇਹ ਰਾਨੀ ਹਜਰਤਿ ਪਹ ਆਈ ॥

इह रानी हजरति पह आई ॥

(ਅਤੇ ਸਮਝਿਆ ਕਿ) ਇਹ ਰਾਣੀ ਬਾਦਸ਼ਾਹ ਕੋਲ ਆਈ ਹੈ।

ਤੁਪਕ ਤਲੋ ਤੈ ਜਬੈ ਉਬਰੇ ॥

तुपक तलो तै जबै उबरे ॥

ਜਦ ਇਹ ਬੰਦੂਕਾ ਦੀ ਮਾਰ ਤੋਂ ਨਿਕਲ ਆਈਆਂ,

ਤਬ ਹੀ ਕਾਢਿ ਕ੍ਰਿਪਾਨੈ ਪਰੇ ॥੧੪॥

तब ही काढि क्रिपानै परे ॥१४॥

ਤਦ ਹੀ ਕ੍ਰਿਪਾਨਾ ਕਢ ਕੇ ਪੈ ਗਈਆਂ ॥੧੪॥

ਜੌਨੈ ਸੂਰ ਸਰੋਹੀ ਬਹੈ ॥

जौनै सूर सरोही बहै ॥

ਜਿਸ ਵੀ ਸੂਰਮੇ ਉਤੇ ਤਲਵਾਰ ਚਲਾਉਂਦੀਆਂ ਸਨ,

ਜੈਬੋ ਟਿਕੈ ਨ ਬਖਤਰ ਰਹੈ ॥

जैबो टिकै न बखतर रहै ॥

ਤਾ ਨਾ ਲੋਹੇ ਦੇ ਕਫ ('ਜੈਬੋ') ਟਿਕਦੇ ਸਨ ਅਤੇ ਨਾ ਹੀ ਕਵਚ।

ਏਕੈ ਤੀਰ ਏਕ ਅਸਵਾਰਾ ॥

एकै तीर एक असवारा ॥

ਇਕ ਸਵਾਰ ਲਈ ਇਕ ਤੀਰ

ਏਕੈ ਘਾਇ ਏਕ ਗਜ ਭਾਰਾ ॥੧੫॥

एकै घाइ एक गज भारा ॥१५॥

ਅਤੇ ਇਕ ਵੱਡੇ ਹਾਥੀ ਲਈ (ਕਿਰਪਾਨ ਦਾ) ਇਕ ਜ਼ਖ਼ਮ (ਕਾਫ਼ੀ ਸਨ) ॥੧੫॥

ਜਾ ਪਰ ਪਰੈ ਖੜਗ ਕੀ ਧਾਰਾ ॥

जा पर परै खड़ग की धारा ॥

ਜਿਸ ਉਤੇ ਵੀ ਤਲਵਾਰ ਦੀ ਧਾਰ ਪੈਂਦੀ ਸੀ।

ਜਨੁਕ ਬਹੇ ਬਿਰਛ ਪਰ ਆਰਾ ॥

जनुक बहे बिरछ पर आरा ॥
(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਬ੍ਰਿਛ ਉਤੇ ਆਰਾ ਚਲ ਰਿਹਾ ਹੋਵੇ।

ਕਟਿ ਕਟਿ ਸੁਭਟ ਧਰਨਿ ਪਰ ਪਰਹੀ ॥
कटि कटि सुभट धरनि पर परही ॥
ਸੂਰਵੀਰ ਕਟ ਕਟ ਕੇ ਧਰਤੀ ਉਤੇ ਡਿਗ ਰਹੇ ਸਨ।

ਚਟਪਟ ਆਨਿ ਅਪਛਰਾ ਬਰਹੀ ॥੧੬॥
चटपट आनि अपछरा बरही ॥१६॥
(ਅਤੇ ਉਨ੍ਹਾ ਨੂੰ) ਝਟਪਟ ਆ ਕੇ ਅਪੱਛਰਾਵਾ ਵਰ ਰਹੀਆਂ ਸਨ ॥੧੬॥

ਦੋਹਰਾ ॥
दोहरा ॥
ਦੋਹਰਾ:

ਰਨਛੋਰੈ ਰਘੁਨਾਥ ਸਿੰਘ ਕੀਨੋ ਕੋਪ ਅਪਾਰ ॥
रनछोरै रघुनाथ सिंघ कीनो कोप अपार ॥
ਰਣਛੋੜ ਅਤੇ ਰਘੁਨਾਥ ਸਿੰਘ ਨੇ ਬਹੁਤ ਕ੍ਰੋਧ ਕੀਤਾ।

ਸਾਹ ਝਰੋਖਾ ਕੇ ਤਰੇ ਬਾਹਤ ਭੇ ਹਥਿਯਾਰ ॥੧੭॥
साह झरोखा के तरे बाहत भे हथियार ॥१७॥
ਬਾਦਸ਼ਾਹ ਦੇ ਝਰੋਖੇ ਹੇਠਾ ਹਥਿਆਰ ਚਲਾਉਣ ਲਗੇ ॥੧੭॥

ਭੁਜੰਗ ਛੰਦ ॥
भुजंग छंद ॥
ਭੁਜੰਗ ਛੰਦ:

ਕਹੂੰ ਧੋਪ ਬਾਕੈ ਕਹੂੰ ਬਾਨ ਛੂਟੈ ॥
कहूँ धोप बाकै कहूँ बान छूटै ॥

ਕਿਤੇ ਸੁੰਦਰ ਤਲਵਾਰਾ ਚਲਦੀਆਂ ਸਨ ਅਤੇ ਕਿਤੇ ਬਾਣ ਛੁਟਦੇ ਸਨ

ਕਹੂੰ ਬੀਰ ਬਾਨੀਨ ਕੇ ਬਕਤ੍ਰ ਟੂਟੈ ॥

कहूँ बीर बानीन के बकत्र टूटै ॥

ਅਤੇ ਕਿਤੇ ਬਾਣਾ ਵਾਲੇ ਸੂਰਮਿਆਂ ਦੇ ਕਵਚ ਟੁੱਟੇ ਹੋਏ ਸਨ।

ਕਹੂੰ ਬਾਜ ਮਾਰੇ ਗਜਾਰਾਜ ਜੂਝੈ ॥

कहूँ बाज मारे गजाराज जूझै ॥

ਕਿਤੇ ਘੋੜੇ ਮਾਰੇ ਗਏ ਸਨ ਅਤੇ ਕਿਤੇ ਵੱਡੇ ਹਾਥੀ ਜੂਝੇ ਪਏ ਸਨ।

ਕਟੇ ਕੋਟਿ ਜੋਧਾ ਨਹੀ ਜਾਤ ਬੂਝੇ ॥੧੮॥

कटे कोटि जोधा नही जात बूझे ॥१८॥

ਬੇਸ਼ੁਮਾਰ ਯੋਧੇ ਕਟੇ ਪਏ ਸਨ, ਜਿਨ੍ਹਾ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ ਸੀ ॥੧੮॥

ਅੜਿਲ ॥

अड़िल ॥

ਅੜਿਲ:

ਖਾਇ ਟਾਕਿ ਆਫੂਐ ਰਾਜ ਸਭ ਰਿਸਿ ਭਰੇ ॥

खाइ टाकि आफूऐ राज सभ रिसि भरे ॥

ਚਾਰ ਮਾਸੇ ਅਫ਼ੀਮ ਖਾ ਕੇ ਸਾਰੇ ਰਾਜੇ ਕ੍ਰੋਧ ਵਿਚ ਆ ਗਏ।

ਪੋਸਤ ਭਾਗ ਸਰਾਬ ਪਾਨ ਕਰਿ ਅਤਿ ਲਰੇ ॥

पोसत भाग सराब पान करि अति लरे ॥

ਪੋਸਤ, ਭੰਗ ਅਤੇ ਸ਼ਰਾਬ ਦਾ ਸੇਵਨ ਕਰ ਕੇ ਖ਼ੂਬ ਲੜੇ।

ਸਾਹ ਝਰੋਖਾ ਤਰੈ ਚਰਿਤ੍ਰ ਦਿਖਾਇ ਕੈ ॥

साह झरोखा तरै चरित्र दिखाइ कै ॥

ਬਾਦਸ਼ਾਹ ਦੇ ਝਰੋਖੇ ਹੇਠਾ ਚਰਿਤ੍ਰ ਵਿਖਾ ਕੇ

ਹੋ ਰਨਛੋਰਾ ਸੁਰ ਲੋਕ ਗਏ ਸੁਖ ਪਾਇ ਕੈ ॥੧੯॥

हो रनछोरा सुर लोक गए सुख पाइ कै ॥१९॥

ਰਣਛੋੜ ਸੁਖ ਪੂਰਵਕ ਸਵਰਗ ਨੂੰ ਚਲਾ ਗਿਆ ॥੧੯॥

ਰਨਛੋਰਹਿ ਰਘੁਨਾਥ ਨਿਰਖਿ ਕਰਿ ਰਿਸਿ ਭਰਿਯੋ ॥

रनछोरहि रघुनाथ निरखि करि रिसि भरियो ॥

ਰਣਛੋੜ ਨੂੰ (ਮਰਿਆ) ਵੇਖ ਕੇ ਰਘੁਨਾਥ ਬਹੁਤ ਰੋਹ ਵਿਚ ਆ ਗਿਆ।

ਤਾ ਤੇ ਤੁਰੈ ਧਵਾਇ ਜਾਇ ਦਲ ਮੈ ਪਰਿਯੋ ॥

ता ते तुरै धवाइ जाइ दल मै परियो ॥

ਇਸ ਲਈ ਘੋੜੇ ਨੂੰ ਭਜਾ ਕੇ ਦਲ ਵਿਚ ਪਹੁੰਚ ਗਿਆ।

ਜਾ ਕੌ ਬਹੈ ਸਰੋਹੀ ਰਹੈ ਨ ਬਾਜ ਪਰ ॥

जा कौ बहै सरोही रहै न बाज पर ॥

ਜਿਸ ਨੂੰ ਤਲਵਾਰ ਵਜਦੀ ਸੀ, ਉਹ ਘੋੜੇ ਉਤੇ ਸਵਾਰ ਨਹੀਂ ਰਹਿ ਸਕਦਾ ਸੀ।

ਹੋ ਗਿਰੈ ਮੂਰਛਨਾ ਖਾਇ ਤੁਰਤ ਸੋ ਭੂਮਿ ਪਰ ॥੨੦॥

हो गिरै मूरछना खाइ तुरत सो भूमि पर ॥२०॥

ਉਹ ਤੁਰਤ ਮੂਰਛਿਤ ਹੋ ਕੇ ਧਰਤੀ ਉਤੇ ਡਿਗ ਪੈਂਦਾ ਸੀ ॥੨੦॥

ਧਨਿ ਧਨਿ ਔਰੰਗਸਾਹ ਤਿਨੈ ਭਾਖਤ ਭਯੋ ॥

धनि धनि औरंगसाह तिनै भाखत भयो ॥

ਉਨ੍ਹਾ ਨੂੰ ਵੇਖ ਕੇ ਔਰੰਗਜ਼ੇਬ ਵੀ ਧੰਨ ਧੰਨ ਕਹਿਣ ਲਗਾ।

ਘੇਰਹੁ ਇਨ ਕੌ ਜਾਇ ਦਲਹਿ ਆਇਸ ਦਯੋ ॥

घेरहु इन कौ जाइ दलहि आइस दयो ॥

(ਅਤੇ ਆਪਣੀ) ਸੈਨਾ ਨੂੰ ਆਗਿਆ ਦਿੱਤੀ ਕਿ ਇਨ੍ਹਾ ਨੂੰ ਜਾ ਕੇ ਘੇਰ ਲਵੋ।

ਜੋ ਐਸੇ ਦੋ ਚਾਰ ਔਰ ਭਟ ਧਾਵਹੀ ॥

जो ऐसे दो चार और भट धावही ॥

ਜੇ ਇਹੋ ਜਿਹੇ ਦੋ ਚਾਰ ਸੂਰਮੇ ਆ ਪਏ

ਹੋ ਬੰਕ ਲੰਕ ਗੜ ਜੀਤਿ ਛਿਨਿਕ ਮੋ ਲਯਾਵਹੀ ॥੨੧॥

हो बंक लंक गड़ जीति छिनिक मो ल्यावही ॥२१॥

ਤਾ ਉਹ ਲੰਕਾ ਦੇ ਸੁੰਦਰ ਕਿਲ੍ਹੇ ਨੂੰ ਵੀ ਛਿਣ ਵਿਚ ਜਿਤ ਲਿਆਉਣਗੇ ॥੨੧॥

ਹਾਕਿ ਹਾਕਿ ਕਰਿ ਮਹਾ ਬੀਰ ਸੂਰਾ ਧਏ ॥

हाकि हाकि करि महा बीर सूरा धए ॥

ਸੂਰਮੇ ਲਲਕਾਰੇ ਮਾਰ ਮਾਰ ਕੇ ਅਗੇ ਵਧ ਰਹੇ ਸਨ।

ਠਿਲਾ ਠਿਲੀ ਬਰਛਿਨ ਸੌ ਕਰਤ ਤਹਾ ਭਏ ॥

ठिला ठिली बरछिन सौ करत तहा भए ॥

ਬਰਛਿਆਂ ਨਾਲ ਉਥੇ ਧੱਕਮਧੱਕੀ ਕਰ ਰਹੇ ਸਨ।

ਕੜਾਕੜੀ ਮੈਦਾਨ ਮਚਾਯੋ ਆਇ ਕਰ ॥

कड़ाकड़ी मैदान मचायो आइ कर ॥

(ਉਨ੍ਹਾ ਨੇ) ਆ ਕੇ ਕੜਾਕੇਦਾਰ ਯੁੱਧ ਮਚਾ ਦਿੱਤਾ ਹੈ

ਹੋ ਭਾਤਿ ਭਾਤਿ ਬਾਦਿਤ੍ਰ ਅਨੇਕ ਬਜਾਇ ਕਰ ॥੨੨॥

हो भाति भाति बादित्र अनेक बजाइ कर ॥२२॥

ਅਤੇ ਭਾਤ ਭਾਤ ਦੇ ਅਨੇਕ ਵਾਜੇ ਵਜਾ ਦਿੱਤੇ ॥੨੨॥

ਚੌਪਈ ॥

चौपई ॥

ਚੌਪਈ:

ਤੁਮਲ ਜੁਧ ਮਚਤ ਤਹ ਭਯੋ ॥

तुमल जुध मचत तह भयो ॥

ਉਥੇ ਘਮਸਾਨ ਯੁੱਧ ਹੋਇਆ।

ਲੈ ਰਘੁਨਾਥ ਸੈਨ ਸਮੁਹਯੋ ॥

लै रघुनाथ सैन समुहयो ॥

ਰਘੂਨਾਥ ਸੈਨਾ ਲੈ ਕੇ ਸਾਹਮਣੇ ਆ ਡਟਿਆ।

ਭਾਤਿ ਭਾਤਿ ਸੋ ਬਜੇ ਨਗਾਰੇ ॥

भाति भाति सो बजे नगारे ॥

ਭਾਤ ਭਾਤ ਦੇ ਨਗਾਰੇ ਵਜੇ।

ਖੇਤਿ ਮੰਡਿ ਸੂਰਮਾ ਹਕਾਰੇ ॥੨੩॥

खेति मंडि सूरमा हकारे ॥२३॥

ਯੁੱਧ ਮਚਾ ਕੇ ਸੂਰਮੇ ਇਕ ਦੂਜੇ ਨੂੰ ਵੰਗਾਰਨ ਲਗੇ ॥੨੩॥

ਗਹਿ ਗਹਿ ਸਸਤ੍ਰ ਸੂਰਮਾ ਧਾਏ ॥

गहि गहि ससत्र सूरमा धाए ॥

ਸ਼ਸਤ੍ਰ ਪਕੜ ਪਕੜ ਕੇ ਸੂਰਮੇ (ਯੁੱਧ ਲਈ) ਦੌੜੇ।

ਦੇਵ ਅਦੇਵ ਬਿਲੋਕਨ ਆਏ ॥

देव अदेव बिलोकन आए ॥

ਦੇਵਤੇ ਅਤੇ ਦੈਂਤ (ਜੰਗ ਨੂੰ) ਵੇਖਣ ਲਈ ਆਏ।

ਜਾ ਪਰ ਦੋਇ ਕਰੰਧਰ ਧਰੈ ॥

जा पर दोइ करंधर धरै ॥

ਜਿਸ ਉਤੇ ਦੋਹਾ ਹੱਥਾ ਵਿਚ ਧਾਰਨ ਕਰ ਕੇ (ਤਲਵਾਰ) ਮਾਰਦੇ,

ਏਕ ਸੁਭਟ ਤੇ ਦੋ ਦੋ ਕਰੈ ॥੨੪॥

एक सुभट ते दो दो करै ॥२४॥

ਤਾ ਇਕ ਸੂਰਮੇ ਦੇ ਦੋ ਦੋ ਕਰ ਦਿੰਦੇ ॥੨੪॥

ਜਾ ਕੈ ਅੰਗ ਸਰੋਹੀ ਬਹੀ ॥

जा कै अंग सरोही बही ॥

ਜਿਸ ਦੇ ਸ਼ਰੀਰ ਉਤੇ ਤਲਵਾਰ ਚਲ ਗਈ,

ਤਾ ਕੀ ਗ੍ਰੀਵ ਸੰਗ ਨਹਿ ਰਹੀ ॥

ता की ग्रीव संग नहि रही ॥

ਉਸ ਦੀ ਗਰਦਨ ਨਾਲ ਨਹੀਂ ਰਹੀ।

ਜਾ ਕੈ ਲਗਿਯੋ ਕੁਹਕਤੋ ਬਾਨਾ ॥

जा कै लगियो कुहकतो बाना ॥

ਜਿਸ ਨੂੰ ਸ਼ੂਕਦਾ ਹੋਇਆ ਬਾਣ ਲਗਦਾ,

ਪਲਕ ਏਕ ਮੈ ਤਜੈ ਪਰਾਨਾ ॥੨੫॥

पलक एक मै तजै पराना ॥२५॥

ਉਹ ਇਕ ਪਲਕ ਵਿਚ ਪ੍ਰਾਣ ਛਡ ਜਾਦਾ ॥੨੫॥

ਜਾ ਕੈ ਘਾਇ ਗੁਰਜ ਕੋ ਲਾਗਿਯੋ ॥

जा कै घाइ गुरज को लागियो ॥

ਜਿਸ ਨੂੰ ਗੁਰਜ ਦਾ ਵਾਰ ਵਜਦਾ,

ਤਾ ਕੋ ਪ੍ਰਾਨ ਦੇਹ ਤਜਿ ਭਾਗਿਯੋ ॥

ता को प्रान देह तजि भागियो ॥

ਉਸ ਦੀ ਦੇਹ ਨੂੰ ਪ੍ਰਾਣ ਛਡ ਕੇ ਭਜ ਜਾਦੇ।

ਹਾਹਾਕਾਰ ਪਖਰਿਯਾ ਕਰਹੀ ॥

हाहाकार पखरिया करही ॥

ਘੋੜ ਸਵਾਰ ਹਾਹਾ-ਕਾਰ ਮਚਾ ਰਹੇ ਸਨ।

ਰਾਠੌਰਨ ਕੇ ਪਾਲੇ ਪਰਹੀ ॥੨੬॥

राठौरन के पाले परही ॥२६॥

(ਉਨ੍ਹਾ ਦਾ) ਰਾਠੌਰ ਰਾਜਪੂਤਾ ਨਾਲ ਪਾਲਾ ਪੈ ਗਿਆ ਸੀ ॥੨੬॥

ਸਵੈਯਾ ॥

सवैया ॥

ਸਵੈਯਾ:

ਆਨਿ ਪਰੇ ਰਿਸਿ ਠਾਨਿ ਰਠੌਰ ਚਹੂੰ ਦਿਸ ਤੇ ਕਰ ਆਯੁਧ ਲੀਨੇ ॥

आनि परे रिसि ठानि रठौर चहूँ दिस ते कर आयुध लीने ॥

ਰਾਠੌਰ ਹੱਥਾ ਵਿਚ ਹਥਿਆਰ ਲੈ ਕੇ ਅਤੇ ਰੋਹ ਨਾਲ ਭਰ ਕੇ ਚੌਹਾ ਪਾਸਿਆਂ ਤੋਂ ਆ ਪਏ।

ਬੀਰ ਕਰੋਰਿਨ ਕੇ ਸਿਰ ਤੋਰਿ ਸੁ ਹਾਥਨ ਕੋ ਹਲਕਾਹਿਨ ਦੀਨੇ ॥

बीर करोरिन के सिर तोरि सु हाथन को हलकाहिन दीने ॥

ਕਰੋੜਾ ਸੂਰਮਿਆਂ ਦੇ ਸਿਰ ਤੋੜ ਕੇ ਹਾਥੀਆਂ ਨੂੰ ਘੇਰ ('ਹਲਕਾਹਿਨ') ਲਿਆ।

ਰੁੰਡ ਪਰੇ ਕਹੂੰ ਤੁੰਡ ਨ੍ਰਿਪਾਨ ਕੇ ਝੁੰਡ ਹਯਾਨ ਕੇ ਜਾਤ ਨ ਚੀਨੇ ॥

रुँड परे कहूँ तुँड नृपान के झुँड हयान के जात न चीने ॥

ਕਿਤੇ ਰਾਜਿਆਂ ਦੇ ਸਿਰ ਪਏ ਹਨ ਅਤੇ ਕਿਤੇ ਧੜ ਅਤੇ ਘੋੜਿਆਂ ਦੇ ਕਿਤੇ ਝੁੰਡ ਪਏ ਸਨ ਜਿਨ੍ਹਾ ਨੂੰ ਪਛਾਣਿਆ ਤਕ ਨਹੀਂ ਜਾ ਸਕਦਾ।

ਕੰਬਰ ਕੇ ਬਹੁ ਟੰਬਰ ਅੰਬਰ ਅੰਬਰ ਛੀਨਿ ਦਿਗੰਬਰ ਕੀਨੈ ॥੨੭॥

कंबर के बहु टंबर अंबर अंबर छीनि दिगंबर कीनै ॥२७॥

ਦੁਸ਼ਾਲਿਆਂ ('ਕੰਬਰ') ਦੇ ਬਣੇ ਸੈਨਿਕ ਬਸਤ੍ਰ ('ਟੰਬਰ ਅੰਬਰ') ਨੂੰ ਖੋਹ ਕੇ ਅੰਬਰ ਹੀਨ ('ਦਿਗੰਬਰ') ਕੀਤਾ ਜਾ ਰਿਹਾ ਸੀ ॥੨੭॥

ਚੌਪਈ ॥

चौपई ॥

ਚੌਪਈ:

ਐਸੀ ਭਾਤਿ ਸੁ ਭਟ ਬਹੁ ਮਾਰੇ ॥

ऐसी भाति सु भट बहु मारे ॥

ਇਸ ਤਰ੍ਹਾ ਬਹੁਤ ਸਾਰੇ ਸੂਰਮੇ ਮਾਰ ਕੇ

ਰਘੁਨਾਥੋ ਸੁਰ ਲੋਕ ਸਿਧਾਰੇ ॥

रघुनाथो सुर लोक सिधारे ॥

ਰਘੂਨਾਥ ਸਿੰਘ ਸਵਰਗ ਨੂੰ ਚਲੇ ਗਏ।

ਸ੍ਵਾਮਿ ਕਾਜ ਕੇ ਪ੍ਰਨਹਿ ਨਿਬਾਹਿਯੋ ॥

स्वामि काज के प्रनहि निबाहियो ॥

ਸੁਆਮੀ ਦੇ ਕੰਮ ਦੇ ਪ੍ਰਣ ਨੂੰ ਨਿਭਾਇਆ

ਹਡਿਯਹਿ ਪੁਰੇ ਜੋਧ ਪਹੁਚਾਯੋ ॥੨੮॥

हडियहि पुरे जोध पहुचायो ॥२८॥

ਅਤੇ ਰਾਜਪੂਤਣੀਆਂ ('ਹਡਿਯਹਿ') ਨੂੰ ਜੋਧਪੁਰ ਪਹੁੰਚਾ ਦਿੱਤਾ ॥੨੮॥

ਦੋਹਰਾ ॥

दोहरा ॥

ਦੋਹਰਾ:

ਅਤਿ ਬਰਿ ਕੈ ਭਾਰੀ ਜੁਝ੍ਯੋ ਤਨਕ ਨ ਮੋਰਿਯੋ ਅੰਗ ॥

अति बरि कै भारी जुझ्यो तनक न मोरियो अंग ॥

ਬਹੁਤ ਬਲ ਪੂਰਵਕ ਵੱਡਾ (ਸੂਰਮਾ) ਜੂਝ ਮਰਿਆ ਅਤੇ ਜ਼ਰਾ ਵੀ (ਯੁੱਧ-ਭੂਮੀ ਵਿਚੋਂ) ਅੰਗ ਨਹੀਂ ਮੋੜਿਆ।

ਸੁ ਕਬਿ ਕਾਲ ਪੂਰਨ ਭਯੋ ਤਬ ਹੀ ਕਥਾ ਪ੍ਰਸੰਗ ॥੨੯॥

सु कबि काल पूरन भयो तब ही कथा प्रसंग ॥२९॥

ਕਵੀ ਕਾਲ (ਕਹਿੰਦਾ ਹੈ) (ਅਰਥਾਤਰ- ਕਵੀ ਅਨੁਸਾਰ) ਉਦੋਂ ਹੀ ਕਥਾ ਪ੍ਰਸੰਗ ਪੂਰਾ ਹੋ ਗਿਆ ॥੨੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪਚਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤ ॥੧੯੫॥੩੬੬੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ पचानवो चरित्र समापतम सतु सुभम सत ॥१९५॥३६६९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੯੫॥੩੬੬੯॥ ਚਲਦਾ॥

ਚੌਪਈ ॥

चौपई ॥

ਚੌਪਈ:

ਚੰਦ੍ਰਪੁਰੀ ਨਗਰੀ ਇਕ ਸੁਨੀ ॥

चंद्रपुरी नगरी इक सुनी ॥

ਚੰਦ੍ਰਪੁਰੀ ਨਾ ਦੀ ਇਕ ਨਗਰੀ ਸੁਣੀਂਦੀ ਸੀ।

ਅਪ੍ਰਤਿਮ ਕਲਾ ਰਾਨੀ ਬਹੁ ਗੁਨੀ ॥

अप्रतिम कला रानी बहु गुनी ॥

(ਉਥੋਂ ਦੀ) ਅਪ੍ਰਤਿਮ ਕਲਾ ਨਾ ਦੀ ਰਾਣੀ ਬਹੁਤ ਗੁਣਵਾਨ ਸੀ।

ਅੰਜਨ ਰਾਇ ਬਿਲੋਕ੍ਯੋ ਜਬ ਹੀ ॥

अंजन राइ बिलोक्यो जब ही ॥

(ਉਸ ਨੇ) ਜਦੋਂ ਹੀ ਅੰਜਨ ਰਾਇ ਨੂੰ ਵੇਖਿਆ

ਹਰਅਰਿ ਸਰ ਮਾਰਿਯੋ ਤਿਹ ਤਬ ਹੀ ॥੧॥

हरअरि सर मारियो तिह तब ही ॥१॥

ਤਦੋਂ ਹੀ ਉਸ ਨੂੰ ਸ਼ਿਵ ਦੇ ਵੈਰੀ (ਕਾਮ ਦੇਵ) ਨੇ ਤੀਰ ਮਾਰਿਆ ॥੧॥

ਤਾ ਕੌ ਧਾਮ ਬੋਲਿ ਕਰਿ ਲਿਯੋ ॥

ता कौ धाम बोलि करि लियो ॥

ਉਸ ਨੂੰ ਘਰ ਬੁਲਾ ਲਿਆ

ਕਾਮ ਕੇਲ ਤਾ ਸੌ ਦ੍ਰਿੜ ਕਿਯੋ ॥

काम केल ता सौ द्रड़ कियो ॥

ਅਤੇ ਉਸ ਨਾਲ ਚੰਗੀ ਤਰ੍ਹਾ ਕਾਮ-ਕ੍ਰੀੜਾ ਕੀਤੀ।

ਬਹੁਰਿ ਜਾਰ ਇਹ ਭਾਤਿ ਉਚਾਰੋ ॥

बहुरि जार इह भाति उचारो ॥

ਫਿਰ ਯਾਰ ਨੇ ਇਸ ਤਰ੍ਹਾ ਕਿਹਾ

ਜਿਨਿ ਮਤਿ ਲਖਿ ਪਤਿ ਹਨੈ ਤੁਮਾਰੇ ॥੨॥

जिनि मति लखि पति हनै तुमारे ॥२॥

ਕਿ ਕਿਤੇ ਤੇਰਾ ਪਤੀ ਮੈਨੂੰ ਵੇਖ ਕੇ ਮਾਰ ਨਾ ਦੇਵੇ ॥੨॥

ਤ੍ਰਿਯੋ ਵਾਚ ॥

तृयो वाच ॥

ਇਸਤਰੀ ਨੇ ਕਿਹਾ:

ਤੁਮ ਚਿਤ ਮੈ ਨਹਿ ਤ੍ਰਾਸ ਬਢਾਵੋ ॥

तुम चित मै नहि त्रास बढावो ॥

ਤੁਸੀਂ ਚਿਤ ਵਿਚ ਡਰ ਨਾ ਮੰਨੋ

ਹਮ ਸੌ ਦ੍ਰਿੜ ਕਰਿ ਕੇਲ ਕਮਾਵੋ ॥

हम सौ द्रड़ करि केल कमावो ॥

ਅਤੇ ਮੇਰੇ ਨਾਲ ਚੰਗੀ ਤਰ੍ਹਾ ਰਤੀ-ਕ੍ਰੀੜਾ ਕਰੋ।

ਮੈ ਤੁਹਿ ਏਕ ਚਰਿਤ੍ਰ ਦਿਖੈਹੌ ॥

मै तुहि एक चरित्र दिखैहौ ॥

ਮੈਂ ਤੈਨੂੰ ਇਕ ਚਰਿਤ੍ਰ ਦਸਾਗੀ

ਤਾ ਤੇ ਤੁਮਰੋ ਸੋਕ ਮਿਟੈਹੌ ॥੩॥

ता ते तुमरो सोक मिटैहौ ॥३॥

ਜਿਸ ਨਾਲ ਤੁਹਾਡਾ ਦੁਖ ਦੂਰ ਕਰ ਦਿਆਂਗੀ ॥੩॥

ਦੋਹਰਾ ॥

दोहरा ॥

ਦੋਹਰਾ:

ਪਤਿ ਦੇਖਤ ਤੋ ਸੌ ਰਮੌ ਗ੍ਰਿਹ ਕੋ ਦਰਬੁ ਲੁਟਾਇ ॥

पति देखत तो सौ रमौ गृह को दरबु लुटाइ ॥

ਪਤੀ ਦੇ ਵੇਖਦੇ ਹੋਇਆਂ ਤੇਰੇ ਨਾਲ ਰਮਣ ਕਰਾਗੀ ਅਤੇ ਘਰ ਦਾ ਧਨ ਲੁਟਾ ਦਿਆਂਗੀ।

ਨ੍ਰਿਪ ਕੋ ਸੀਸ ਝੁਕਾਇ ਹੌ ਪਗਨ ਤਿਹਾਰੇ ਲਾਇ ॥੪॥

नृप को सीस झुकाइ हौ पगन तिहारे लाइ ॥४॥

ਮੈਂ ਰਾਜੇ ਦਾ ਸਿਰ ਤੇਰੇ ਪੈਰਾ ਉਤੇ ਝੁਕਾਵਾਗੀ ॥੪॥

ਚੌਪਈ ॥

चौपई ॥

ਚੌਪਈ:

ਤੁਮ ਸਭ ਜੋਗ ਭੇਸ ਕੌ ਕਰੋ ॥

तुम सभ जोग भेस कौ करो ॥

ਤੁਸੀਂ ਮੇਰੀ ਗੱਲ ਕੰਨ ਵਿਚ ਪਾਓ

ਮੋਰੀ ਕਹੀ ਕਾਨ ਮੈ ਧਰੋ ॥

मोरी कही कान मै धरो ॥

ਅਤੇ ਜੋਗ ਦਾ ਸਾਰਾ ਭੇਸ ਧਾਰ ਲਵੋ।

ਮੂਕ ਮੰਤ੍ਰ ਕਛੁ ਯਾਹਿ ਸਿਖਾਵਹੁ ॥

मूक मंत्र कछु याहि सिखावहु ॥

ਕੁਝ ਕੁ ਗੁਪਤ ('ਮੂਕ') ਮੰਤਰ ਰਾਜੇ ਨੂੰ ਸਿਖਾ ਦਿਓ।

ਜਾ ਤੇ ਯਾ ਕੋ ਗੁਰੂ ਕਹਾਵਹੁ ॥੫॥

जा ते या को गुरू कहावहु ॥५॥

ਜਿਸ ਕਰ ਕੇ (ਤੁਸੀਂ) ਉਸ ਦੇ ਗੁਰੂ ਅਖਵਾ ਸਕੋ ॥੫॥

ਤਬ ਤਿਨ ਕਾਮ ਜਾਰ ਸੋਊ ਕਿਯੋ ॥

तब तिन काम जार सोऊ कियो ॥

ਤਦ ਯਾਰ ਨੇ ਉਹੀ ਕੰਮ ਕੀਤਾ

ਮੂਕ ਮੰਤ੍ਰ ਰਾਜਾ ਕੋ ਦਿਯੋ ॥

मूक मंत्र राजा को दियो ॥

ਅਤੇ ਰਾਜੇ ਨੂੰ ਗੁਪਤ ਮੰਤਰ ਦਿੱਤਾ।

ਆਪਨ ਤਾ ਕੌ ਗੁਰੂ ਕਹਾਯੋ ॥

आपन ता कौ गुरू कहायो ॥

ਆਪਣੇ ਆਪ ਨੂੰ ਉਸ ਦਾ ਗੁਰੂ ਅਖਵਾਇਆ।

ਭੇਦ ਅਭੇਦ ਰਾਵ ਨਹਿ ਪਾਯੋ ॥੬॥

भेद अभेद राव नहि पायो ॥६॥

ਰਾਜਾ ਭੇਦ ਅਭੇਦ ਕੁਝ ਵੀ ਨਾ ਸਮਝ ਸਕਿਆ ॥੬॥

ਜਬ ਰਾਜਾ ਅੰਤਹਪੁਰ ਆਏ ॥

जब राजा अंतहपुर आए ॥

ਜਦ ਰਾਜਾ ਰਣਵਾਸ ਵਿਚ ਆਇਆ।

ਤਬ ਰਾਨੀ ਯੌ ਬਚਨ ਸੁਨਾਏ ॥

तब रानी यौ बचन सुनाए ॥

ਤਦ ਰਾਣੀ ਨੇ ਇਸ ਤਰ੍ਹਾ ਕਿਹਾ,

ਗੁਰ ਜੁ ਭ੍ਰਮਾਵੈ ਰਾਇ ਨ ਭ੍ਰਮਿਯੈ ॥

ਗੁਰ ਜੁ ਭ੍ਰਮਾਵੈ ਰਾਇ ਨ ਭ੍ਰਮਿਯੈ ॥

ਹੇ ਰਾਜਨ! ਜੇ ਗੁਰੂ ਕੁਝ ਭਰਮਾਉਣਾ ਚਾਹੇ, ਤਾ ਭਰਮਣਾ ਨਹੀਂ।

ਭਲੀ ਬੁਰੀ ਗੁਰ ਕਰੇ ਸੁ ਛਮਿਯੈ ॥੭॥

भली बुरी गुर करे सु छमियै ॥७॥

ਗੁਰੂ ਜੇ ਕੋਈ ਮਾੜੀ ਚੰਗੀ ਗੱਲ ਕਰੇ ਤਾ ਉਸ ਨੂੰ ਖਿਮਾ ਕਰ ਦੇਣਾ ॥੭॥

ਜੋ ਗੁਰ ਗ੍ਰਿਹ ਕੋ ਦਰਬੁ ਚੁਰਾਵੈ ॥

जो गुर गृह को दरबु चुरावै ॥

ਜੇ ਗੁਰੂ ਘਰ ਦਾ ਧਨ ਚੁਰਾ ਲਵੇ।

ਸੌਕ ਤ੍ਰਿਯਾ ਤਨ ਕੇਲ ਕਮਾਵੈ ॥

सौक तृया तन केल कमावै ॥

(ਜਾ) ਸ਼ੌਂਕ ਨਾਲ ਇਸਤਰੀ ਨਾਲ ਕੇਲ ਕਰੇ,

ਜੋ ਕੁਪਿ ਕਰੈ ਖੜਗ ਕੋ ਵਾਰਾ ॥

जो कुपि करै खड़ग को वारा ॥

(ਜਾ) ਕ੍ਰੋਧ ਕਰ ਕੇ ਖੜਗ ਦਾ ਵਾਰ ਕਰੇ,

ਜੋ ਸਿਖ ਭ੍ਰਮਤ ਲਹੈ ਸੋ ਮਾਰਾ ॥੮॥

जो सिख भ्रमत लहै सो मारा ॥८॥

(ਤਾ) ਜੋ ਸਿੱਖ ਭਰਮਾ ਗਿਆ, ਸੋ ਮਾਰਿਆ ਗਿਆ ॥੮॥

ਜਿਨ ਨੈ ਮੰਤ੍ਰ ਕਛੂ ਜਿਹ ਦਯੋ ॥

जिन नै मंत्र कछू जिह दयो ॥

ਗੁਰੂ ਨੇ ਜੇ ਕੁਝ ਮੰਤਰ ਦਿੱਤਾ ਹੈ

ਤਿਨ ਗੁਰ ਮੋਲ ਸਿਖ ਕੋ ਲਯੋ ॥

तिन गुर मोल सिख को लयो ॥

ਤਾ ਉਸ ਸਿੱਖ ਨੂੰ ਗੁਰੂ ਨੇ ਮੁੱਲ ਲੈ ਲਿਆ ਹੈ।

ਭਗਨਿ ਮਾਤ ਜੌ ਰਮਤ ਨਿਹਰੀਯੈ ॥

भगनि मात जौ रमत निहरीयै ॥

(ਜੇ ਉਸ ਨੂੰ) ਮਾ ਭੈਣ ਨਾਲ ਭੋਗ ਕਰਦਿਆਂ ਵੇਖ ਲਈਏ

ਸੀਸ ਝੁਕਾਇ ਰੋਸ ਨਹਿ ਕਰੀਯੈ ॥੯॥

सीस झुकाइ रोस नहि करीयै ॥९॥

ਤਾ ਸਿਰ ਨੀਵਾ ਕਰ ਕੇ ਰੋਸ ਨਾ ਕੀਤਾ ਜਾਏ ॥੯॥

ਦੋਹਰਾ ॥

दोहरा ॥

ਦੋਹਰਾ:

ਸਭਾ ਪਰਬ ਭੀਤਰ ਸੁਨੀ ਜਮ ਕੀ ਕਥਾ ਰਸਾਲ ॥

सभा परब भीतर सुनी जम की कथा रसाल ॥

('ਮਹਾਭਾਰਤ' ਦੇ) ਸਭਾ ਪਰਵ ਵਿਚ ਯਮ ਦੀ ਇਕ ਰੋਚਕ ਕਥਾ ਸੁਣੀ ਹੈ।

ਬ੍ਯਾਸਾਸਿਨ ਸੁਕ ਬਕਤ੍ਰ ਤੇ ਸੋ ਤੁਹਿ ਕਹੌ ਉਤਾਲ ॥੧੦॥

ब्रयासासिन सुक बकत्र ते सो तुहि कहौ उताल ॥१०॥

(ਹੇ ਰਾਜਨ!) ਬਿਆਸ ਦੇ ਆਸਣ (ਉਤੇ ਬੈਠੇ) ਸੁਕਦੇਵ ਦੇ ਮੂੰਹ (ਤੋਂ ਸੁਣ ਕੇ) ਹੁਣ ਤੁਹਾਨੂੰ ਜਲਦੀ ਕਹਿੰਦੀ ਹਾ ॥੧੦॥

ਜਮ ਰਾਜਾ ਰਿਖਿ ਏਕ ਕੋ ਘਰ ਮੈ ਕਿਯੋ ਪਯਾਨ ॥

जम राजा रिखि एक को घर मै कियो पयान ॥

ਜਮ ਰਾਜਾ ਇਕ ਰਿਸ਼ੀ ਦੇ ਘਰ ਗਿਆ।

ਮਾਤ ਭਗਨਿ ਰਿਖਿ ਬਾਲ ਸੌ ਰਤਿ ਮਾਨੀ ਰੁਚਿ ਮਾਨ ॥੧੧॥

मात भगनि रिखि बाल सौ रति मानी रुचि मान ॥११॥

(ਉਸ ਨੇ) ਰਿਸ਼ੀ ਦੀ ਮਾ, ਭੈਣ ਅਤੇ ਇਸਤਰੀ ਨਾਲ ਰੁਚੀ ਪੂਰਵਕ ਰਤੀ-ਕ੍ਰੀੜਾ ਕੀਤੀ ॥੧੧॥

ਚੌਪਈ ॥

चौपई ॥

ਚੌਪਈ:

ਜਬ ਰਿਖਿ ਚਲਿ ਅਪੁਨੇ ਗ੍ਰਿਹ ਆਯੋ ॥

जब रिखि चलि अपुने गृह आयो ॥

ਜਦ ਰਿਸ਼ੀ (ਬਾਹਰੋਂ) ਚਲ ਕੇ ਆਪਣੇ ਘਰ ਆਇਆ

ਤ੍ਰਿਯ ਸੌ ਰਮਤ ਪੁਰਖ ਲਖਿ ਪਾਯੋ ॥

तृय सौ रमत पुरख लखि पायो ॥

ਤਾ (ਆਪਣੀ) ਇਸਤਰੀ ਨਾਲ ਇਕ ਪੁਰਸ਼ ਨੂੰ ਭੋਗ ਕਰਦਿਆਂ ਵੇਖਿਆ।

ਧਰਮ ਬਿਚਾਰ ਨ ਤਿਹ ਕਛੁ ਕਹਿਯੋ ॥

धरम बिचार न तिह कछु कहियो ॥

ਧਰਮ ਅਨੁਸਾਰ (ਅਤਿਥੀ ਦੀ ਸੇਵਾ ਕਰਨ ਦਾ ਕਰਤੱਵ) ਵਿਚਾਰ ਕੇ ਉਸ ਨੂੰ ਕੁਝ ਨਾ ਕਿਹਾ।

ਤਿਹ ਪਗ ਮਾਥ ਛੂਆਵਨ ਚਹਿਯੋ ॥੧੨॥

तिह पग माथ छूआवन चहियो ॥१२॥

(ਸਗੋਂ) ਉਸ ਦੇ ਚਰਨਾ ਨਾਲ (ਆਪਣਾ) ਮੱਥਾ ਛੋਹਣਾ ਚਾਹਿਆ ॥੧੨॥

ਸਿਰ ਮੌ ਚਰਨ ਛੁਅਤ ਧਰ ਰਹਿਯੋ ॥

सिर मौ चरन छुअत धर रहियो ॥

ਸਿਰ ਵਿਚ (ਉਸ ਦੇ) ਚਰਨ ਛੋਹਾਈ ਰਖੇ।

ਧੰਨਜ ਧੰਨਜ ਤਾ ਕੌ ਜਮ ਕਹਿਯੋ ॥

धंन्य धंन्य ता कौ जम कहियो ॥

ਜਮ ਨੇ ਉਸ ਨੂੰ ਧੰਨ ਧੰਨ ਕਿਹਾ।

ਮੈ ਹੌਂ ਕਾਲ ਜਗਤ ਜਿਹ ਘਾਯੋ ॥

मै हौ काल जगत जिह घायो ॥

(ਹੇ ਰਿਸ਼ੀ!) ਮੈਂ ਕਾਲ ਹਾ ਜਿਸ ਨੇ ਸਾਰੇ ਜਗਤ ਨੂੰ ਮਾਰਿਆ ਹੈ।

ਤੇਰੋ ਧਰਮ ਬਿਲੋਕਨ ਆਯੋ ॥੧੩॥

तेरो धरम बिलोकन आयो ॥१३॥

(ਮੈਂ ਤਾ) ਤੇਰਾ ਧਰਮ ਵੇਖਣ ਆਇਆ ਸਾ ॥੧੩॥

ਸੁਨਤ ਹੁਤੌ ਤੈਸੋ ਤੁਹਿ ਦੇਖਿਯੋ ॥

सुनत हुतौ तैसो तुहि देखियो ॥

ਜਿਸ ਤਰ੍ਹਾ ਦਾ (ਮੈਂ ਤੈਨੂੰ) ਸੁਣਿਆ ਹੈ, ਉਸੇ ਤਰ੍ਹਾ ਦਾ ਹੀ ਵੇਖਿਆ ਹੈ।

ਧਰਮ ਸਕਲ ਤੁਮਰੌ ਅਵਰੇਖਿਯੋ ॥

धरम सकल तुमरौ अवरेखियो ॥

(ਮੈਂ) ਤੇਰੇ ਸਾਰੇ ਧਰਮ ਨੂੰ ਅਨੁਮਾਨ ਕਰ ਲਿਆ ਹੈ।

ਤੋਰੇ ਬਿਖੈ ਕਪਟ ਕਛੁ ਨਾਹੀ ॥

तोरे बिखै कपट कछु नाही ॥

ਤੇਰੇ ਵਿਚ ਕਿਸੇ ਕਿਸਮ ਦਾ ਕਪਟ ਨਹੀਂ ਹੈ।

ਯੌ ਮੈ ਲਹਿਯੋ ਸਾਚੁ ਮਨ ਮਾਹੀ ॥੧੪॥

यौ मै लहियो साचु मन माही ॥१४॥

ਇਹ ਗੱਲ ਮੈਂ ਮਨ ਵਿਚ ਸਚ ਕਰ ਕੇ ਮੰਨ ਲਈ ਹੈ ॥੧੪॥

ਦੋਹਰਾ ॥

दोहरा ॥

ਦੋਹਰਾ:

ਨਿਰਖ ਸਤਤਾ ਬਿਪ੍ਰ ਕੀ ਮਨ ਮੈ ਮੋਦ ਬਢਾਇ ॥

ਨਿਰਖ ਸਤਤਾ ਬਿਪ੍ਰ ਕੀ ਮਨ ਮੈ ਮੋਦ ਬਢਾਇ ॥
ब्राहमण (रिशी) दी सचाई वेख के अते मन विच प्रसंन हो के

ਜਿਯਨ ਮੁਕਤਿ ਤਾ ਕੌ ਦਿਯੋ ਕਾਲ ਦਾਨ ਬਰ ਦਾਇ ॥੧੫॥
जियन मुकति ता कौ दियो काल दान बर दाइ ॥१५॥
ਕਾਲ ਨੇ ਉਸ ਨੂੰ ਜੀਵਨ-ਮੁਕਤ ਹੋਣ ਦਾ ਵਰਦਾਨ ਦਿੱਤਾ ॥੧੫॥

ਨ੍ਰਿਪ ਕੌ ਪ੍ਰਥਮ ਪ੍ਰਬੋਧ ਕਰਿ ਜਾਰਹਿ ਲਯੋ ਬੁਲਾਇ ॥
नृप कौ प्रथम प्रबोध करि जारहि लयो बुलाइ ॥
(ਰਾਣੀ ਨੇ) ਰਾਜੇ ਨੂੰ ਸਮਝਾ ਕੇ ਯਾਰ ਨੂੰ ਬੁਲਾ ਲਿਆ

ਪ੍ਰਗਟਿ ਖਾਟ ਡਸਵਾਇ ਕੈ ਭੋਗ ਕਿਯੋ ਸੁਖ ਪਾਇ ॥੧੬॥
प्रगटि खाट डसवाइ कै भोग कियो सुख पाइ ॥१६॥
ਅਤੇ ਸਭ ਦੇ ਸਾਹਮਣੇ ਮੰਜੀ ਵਿਛਵਾ ਕੇ (ਯਾਰ ਨਾਲ) ਸੁਖ ਪੂਰਵਕ ਭੋਗ ਕੀਤਾ ॥੧੬॥

ਚੌਪਈ ॥
चौपई ॥
ਚੌਪਈ:

ਤਬ ਲੌ ਆਪ ਰਾਵ ਜੂ ਆਯੋ ॥
तब लौ आप राव जू आयो ॥
ਤਦ ਤਕ ਰਾਜਾ ਆਪ ਆ ਗਿਆ

ਤ੍ਰਿਯ ਸੌ ਰਮਤ ਜਾਰ ਲਖਿ ਪਾਯੋ ॥
तृय सौ रमत जार लखि पायो ॥
ਅਤੇ ਇਸਤਰੀ ਨਾਲ ਯਾਰ ਨੂੰ ਰਮਣ ਕਰਦਿਆਂ ਵੇਖ ਲਿਆ।

ਕਥਾ ਸੰਭਾਰਿ ਵਹੈ ਚੁਪ ਰਹਿਯੋ ॥
कथा संभारि वहै चुप रहियो ॥

ਕਥਾ ਨੂੰ ਯਾਦ ਕਰ ਕੇ ਉਹ ਚੁਪ ਰਿਹਾ

ਤਿਨ ਕੌ ਕੋਪ ਬਚਨ ਨਹਿ ਕਹਿਯੋ ॥੧੭॥

तिन कौ कोप बचन नहि कहियो ॥१७॥

ਅਤੇ ਉਸ ਨੂੰ ਕ੍ਰੋਧ ਵਾਲਾ ਕੋਈ ਸ਼ਬਦ ਨਾ ਕਿਹਾ ॥੧੭॥

ਚਰਨ ਛੁਅਨ ਤਾ ਕੇ ਚਿਤ ਚਹਿਯੋ ॥

चरन छुअन ता के चित चहियो ॥

ਉਸ ਦੇ ਚਰਨਾ ਨੂੰ ਛੋਹਣ ਦੀ ਇੱਛਾ ਕਰਨ ਲਗਾ

ਵੈਸਹਿ ਜਾਰ ਭਜਤ ਤ੍ਰਿਯ ਰਹਿਯੋ ॥

वैसहि जार भजत तृय रहियो ॥

ਅਤੇ ਯਾਰ ਉਸੇ ਤਰ੍ਹਾ ਇਸਤਰੀ ਨਾਲ ਭੋਗ ਕਰਦਾ ਰਿਹਾ।

ਤਬ ਯੌ ਜਾਰਿ ਕਾਢਿ ਕਰਿ ਦਿਯੋ ॥

तब यौ जारि काढि करि दियो ॥

ਤਦ ਯਾਰ ਨੇ ਉਸ ਨੂੰ ਬਾਹਰ ਕਢ ਦਿੱਤਾ।

ਮੂਰਖ ਸੀਸ ਨਜਾਇ ਕਰਿ ਗਯੋ ॥੧੮॥

मूरख सीस न्याइ करि गयो ॥१८॥

ਮੂਰਖ ਸਿਰ ਨਿਵਾ ਕੇ ਚਲਾ ਗਿਆ ॥੧੮॥

ਜੜ ਜਾਨਜੋ ਮੁਹਿ ਗੁਰੂ ਭ੍ਰਮਾਯੋ ॥

जड़ जान्यो मुहि गुरू भ्रमायो ॥

ਮੂਰਖ ਨੇ ਸਮਝਿਆ ਕਿ ਮੈਨੂੰ ਗੁਰੂ ਨੇ ਭਰਮਾਇਆ ਹੈ

ਭੇਦ ਅਭੇਦ ਕਛੂ ਨਹਿ ਪਾਯੋ ॥

भेद अभेद कछू नहि पायो ॥

ਅਤੇ ਭੇਦ ਅਭੇਦ ਨੂੰ ਕੁਝ ਨਾ ਸਮਝਿਆ।

ਇਹ ਚਰਿਤ੍ਰ ਅਬਲਾ ਛਲਿ ਗਈ ॥

इह चरित्र अबला छलि गई ॥

ਇਸ ਚਰਿਤ੍ਰ ਨਾਲ ਇਸਤਰੀ ਨੇ ਰਾਜੇ ਨੂੰ ਛਲ ਲਿਆ

ਰਤਿ ਕਰਿ ਮਾਥ ਟਿਕਾਵਤ ਭਈ ॥੧੯॥

रति करि माथ टिकावत भई ॥१९॥

ਅਤੇ ਰਤੀ-ਕ੍ਰੀੜਾ ਕਰ ਕੇ (ਉਸ ਤੋਂ) ਮੱਥਾ ਟਿਕਵਾ ਦਿੱਤਾ ॥੧੯॥

ਦੋਹਰਾ ॥

दोहरा ॥

ਦੋਹਰਾ:

ਪਤਿ ਦੇਖਤ ਰਤਿ ਮਾਨਿ ਕੈ ਨ੍ਰਿਪ ਕੋ ਮਾਥ ਟਿਕਾਇ ॥

पति देखत रति मानि कै नृप को माथ टिकाइ ॥

ਪਤੀ ਦੇ ਵੇਖਦੇ ਹੋਇਆਂ (ਯਾਰ ਨਾਲ) ਕਾਮ-ਕ੍ਰੀੜਾ ਕਰ ਕੇ ਰਾਜੇ ਤੋਂ ਮੱਥਾ ਟਿਕਵਾਇਆ।

ਧਨ ਦੀਨੋ ਸਭ ਪ੍ਰੀਤਮਹਿ ਐਸੇ ਚਰਿਤ ਦਿਖਾਇ ॥੨੦॥

धन दीनो सभ प्रीतमहि ऐसे चरित दिखाइ ॥२०॥

ਇਸ ਤਰ੍ਹਾ ਦਾ ਚਰਿਤ੍ਰ ਵਿਖਾ ਕੇ ਪ੍ਰੀਤਮ ਨੂੰ ਬਹੁਤ ਸਾਰਾ ਧਨ ਦਿੱਤਾ ॥੨੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਿਆਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੯੬॥੩੬੮੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ छिआनवो चरित्र समापतम सतु सुभम सतु ॥१९६॥३६८९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੯੬॥੩੬੮੯॥ ਚਲਦਾ॥

ਚੌਪਈ ॥

चौपई ॥

ਚੌਪਈ:

ਤ੍ਰਿਯ ਰਨਰੰਗ ਮਤੀ ਇਕ ਕਹਿਯੈ ॥

तृय रनरंग मती इक कहियै ॥

ਰਨਰੰਗ ਮਤੀ ਨਾ ਦੀ ਇਕ ਇਸਤਰੀ ਦਸੀਂਦੀ ਸੀ।

ਤਾ ਸਮ ਅਵਰ ਨ ਰਾਨੀ ਲਹਿਯੈ ॥

ता सम अवर न रानी लहियै ॥

ਉਸ ਵਰਗੀ ਕੋਈ ਹੋਰ ਰਾਣੀ ਨਹੀਂ ਸੀ।

ਅਪ੍ਰਮਾਨ ਤਿਹ ਪ੍ਰਭਾ ਬਿਰਾਜੈ ॥

अप्रमान तिह प्रभा बिराजै ॥

ਉਸ ਦੀ ਬਹੁਤ ਅਧਿਕ ਸੁੰਦਰਤਾ ਸੀ

ਜਾ ਕੋ ਨਿਰਖ ਚੰਦ੍ਰਮਾ ਲਾਜੈ ॥੧॥

जा को निरख चंद्रमा लाजै ॥१॥

ਜਿਸ ਨੂੰ ਵੇਖ ਕੇ ਚੰਦ੍ਰਮਾ ਵੀ ਲਜਾਉਂਦਾ ਸੀ ॥੧॥

ਏਕ ਦੁਰਗ ਤਿਨ ਬਡੌ ਤਕਾਯੋ ॥

एक दुरग तिन बडौ तकायो ॥

ਉਸ ਨੇ ਇਕ ਬਹੁਤ ਵੱਡਾ ਕਿਲ੍ਹਾ ਵੇਖਿਆ।

ਯਹੈ ਰਾਨਿਯਹਿ ਮੰਤ੍ਰ ਉਪਜਾਯੋ ॥

यहै रानियहि मंतृ उपजायो ॥

ਰਾਣੀ ਦੇ (ਮਨ ਵਿਚ) ਇਹ ਵਿਚਾਰ ਪੈਦਾ ਹੋਇਆ (ਕਿ ਇਸ ਕਿਲ੍ਹੇ ਨੂੰ ਹਾਸਲ ਕੀਤਾ ਜਾਏ)।

ਡੋਰਾ ਪਾਚ ਸਹੰਸ੍ਰ ਸਵਾਰੇ ॥

डोरा पाच सहंस्र सवारे ॥

(ਉਸ ਨੇ) ਪੰਜ ਹਜ਼ਾਰ ਡੋਲੇ ਤਿਆਰ ਕਰਵਾ ਲਏ

ਤਾ ਮੈ ਪੁਰਖ ਪਾਚ ਸੈ ਡਾਰੈ ॥੨॥

ता मै पुरख पाच सै डारै ॥२॥

ਅਤੇ ਉਸ ਵਿਚ ਪੰਜ ਸੌ ਪੁਰਸ਼ (ਸਿਪਾਹੀ) ਬਿਠਾ ਦਿੱਤੇ ॥੨॥

ਕਛੂ ਆਪ ਕੌ ਤ੍ਰਾਸ ਜਤਾਯੋ ॥

कछू आप कौ त्रास जतायो ॥

ਆਪਣਾ ਕੁਝ ਡਰ ਪ੍ਰਗਟ ਕਰਨ ਲਈ

ਏਕ ਦੂਤ ਦ੍ਰੁਗ ਸਾਹਿ ਪਠਾਯੋ ॥

एक दूत द्रुग साहि पठायो ॥

(ਉਸ ਨੇ) ਇਕ ਦੂਤ ਕਿਲ੍ਹੇ ਦੇ ਸੁਆਮੀ ਪਾਸ ਭੇਜਿਆ

ਠਉਰ ਕਬੀਲਨ ਕੌ ਹਜਾਂ ਪਾਊ ॥

ठउर कबीलन कौ ह्याँ पाऊ ॥

ਕਿ ਜੇ ਮੇਰੇ ਕਬੀਲੇ ਨੂੰ ਇਥੇ ਠਹਿਰਨ ਦੀ ਥਾ ਪ੍ਰਾਪਤ ਹੋ ਜਾਏ

ਮੈ ਤੁਰਕਨ ਸੌ ਖੜਗ ਬਜਾਊ ॥੩॥

मै तुरकन सौ खड़ग बजाऊ ॥३॥

ਤਾ ਮੈਂ ਤੁਰਕਾ ਨਾਲ ਚੰਗੀ ਤਰ੍ਹਾ ਲੋਹਾ ਲੈ ਸਕਾਗੀ ॥੩॥

ਤੇ ਸੁਨਿ ਬੈਨ ਭੂਲਿ ਏ ਗਏ ॥

ते सुनि बैन भूलि ए गए ॥

ਉਸ ਦੀ ਗੱਲ ਸੁਣ ਕੇ ਇਹ ਭੁਲ ਗਏ

ਗੜ ਮੈ ਪੈਠਨ ਡੋਰਾ ਦਏ ॥

गड़ मै पैठन डोरा दए ॥

(ਕਿ ਇਸ ਵਿਚ ਵੈਰੀ ਦੀ ਕੋਈ ਚਾਲ ਹੀ ਨਾ ਹੋਵੇ)। (ਉਨ੍ਹਾ ਨੇ) ਕਿਲ੍ਹੇ ਵਿਚ ਡੋਲਿਆਂ ਨੂੰ ਵੜਨ ਦਿੱਤਾ।

ਕੋਟ ਦ੍ਵਾਰ ਕੇ ਜਬੈ ਉਤਰੇ ॥

कोट द्वार के जबै उतरे ॥

(ਉਹ) ਜਦੋਂ ਹੀ ਕਿਲ੍ਹੇ ਦੇ ਦਰਵਾਜ਼ੇ ਉਤੇ ਉਤਰੇ,

ਤਬ ਹੀ ਕਾਢਿ ਕ੍ਰਿਪਾਨੈ ਪਰੇ ॥੪॥

तब ही काढि कृपानै परे ॥४॥

ਤਦ ਹੀ ਤਲਵਾਰਾ ਖਿਚ ਕੇ ਪੈ ਗਏ ॥੪॥

ਸਮੁਹ ਭਯੋ ਤਿਨ ਸੈ ਸੋ ਮਾਰਿਯੋ ॥

समुह भयो तिन सै सो मारियो ॥

(ਜੋ ਵੀ) ਸਾਹਮਣੇ ਆਇਆ, ਉਸ ਨੂੰ ਮਾਰ ਦਿੱਤਾ।

ਭਾਜਿ ਚਲਿਯੋ ਸੋ ਖੇਦਿ ਨਿਕਾਰਿਯੋ ॥

भाजि चलियो सो खेदि निकारियो ॥

ਜੋ ਭਜ ਚਲਿਆ, ਉਸ ਨੂੰ ਖਦੇੜ ਦਿੱਤਾ।

ਇਹ ਚਰਿਤ੍ਰ ਦੁਰਗਤਿ ਦ੍ਰੁਗ ਲਿਯੋ ॥

इह चरित्र दुरगति द्रुग लियो ॥

ਇਹ ਚਰਿਤ੍ਰ ਕਰ ਕੇ ਧੋਖੇ ਨਾਲ ਕਿਲ੍ਹਾ ਲੈ ਲਿਆ

ਤਹ ਠਾ ਹੁਕਮ ਸੁ ਆਪਨੋ ਕਿਯੋ ॥੫॥

तह ठा हुकम सु आपनो कियो ॥५॥

ਅਤੇ ਉਥੇ ਆਪਣਾ ਹੁਕਮ ਚਲਾ ਦਿੱਤਾ ॥੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੯੭॥੩੬੯੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ सतानवो चरित्र समापतम सतु सुभम सतु ॥१९७॥३६९४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੯੭॥੩੬੯੪॥ ਚਲਦਾ॥

ਚੌਪਈ ॥

चौपई ॥

ਚੌਪਈ:

ਸੰਖ ਕੁਅਰ ਸੁੰਦਰਿਕ ਭਨਿਜੈ ॥

संख कुअर सुँदरिक भनिजै ॥

ਸੰਖ ਕੁਅਰਿ ਨਾ ਦੀ ਇਕ ਸੁੰਦਰੀ ਦਸੀ ਜਾਂਦੀ ਸੀ।

ਏਕ ਰਾਵ ਕੇ ਸਾਥ ਰਹਿਜੈ ॥

एक राव के साथ रहिजै ॥

(ਉਹ) ਇਕ ਰਾਜੇ ਨਾਲ ਰਹਿੰਦੀ ਸੀ।

ਏਕ ਬੋਲਿ ਤਬ ਸਖੀ ਪਠਾਈ ॥

एक बोलि तब सखी पठाई ॥

(ਉਸ ਨੇ) ਤਦ ਇਕ ਸਖੀ ਨੂੰ ਬੁਲਾ ਭੇਜਿਆ

ਸੋਤ ਨਾਥ ਸੋ ਜਾਤ ਜਗਾਈ ॥੧॥

सोत नाथ सो जात जगाई ॥१॥

ਅਤੇ ਆਪਣੇ ਪਤੀ ਨਾਲ ਸੁਤਿਆਂ ਉਸ ਨੂੰ ਜਾ ਜਗਾਇਆ ॥੧॥

ਤਾਹਿ ਜਗਾਤ ਨਾਥ ਤਿਹ ਜਾਗਿਯੋ ॥

ताहि जगात नाथ तिह जागियो ॥

ਉਸ ਨੂੰ ਜਗਾਣ ਕਰ ਕੇ ਉਸ ਦਾ ਪਤੀ ਵੀ ਜਾਗ ਪਿਆ।

ਪੂਛਨ ਤਵਨ ਦੂਤਿਯਹਿ ਲਾਗਿਯੋ ॥

पूछन तवन दूतियहि लागियो ॥

(ਉਹ) ਉਸ ਦੂਤੀ ਨੂੰ ਪੂਛਣ ਲਗਾ।

ਯਾਹਿ ਜਾਤ ਲੈ ਕਹਾ ਜਗਾਈ ॥

याहि जात लै कहा जगाई ॥

ਇਸ ਨੂੰ ਜਗਾ ਕੇ ਕਿਥੇ ਲੈ ਜਾ ਰਹੀ ਹੈਂ।

ਤਬ ਤਿਨ ਯੌ ਤਿਹ ਸਾਥ ਜਤਾਈ ॥੨॥

तब तिन यौ तिह साथ जताई ॥२॥

ਤਦ ਉਸ ਨੇ ਉਸ ਨੂੰ ਇਸ ਤਰ੍ਹਾ ਕਿਹਾ ॥੨॥

ਮੋਰੇ ਨਾਥ ਜਨਾਨੇ ਗਏ ॥

मोरे नाथ जनाने गए ॥

ਮੇਰਾ ਪਤੀ ਜ਼ਨਾਨਖ਼ਾਨੇ ਵਿਚ ਗਿਆ ਹੈ।

ਚੌਕੀ ਹਿਤਹਿ ਬੁਲਾਵਤ ਭਏ ॥

चौकी हितहि बुलावत भए ॥

ਚੌਕੀਦਾਰੀ ਲਈ ਬੁਲਾਇਆ ਗਿਆ ਹੈ।

ਤਾ ਤੇ ਮੈ ਲੈਨੇ ਇਹ ਆਈ ॥

ता ते मै लैने इह आई ॥

ਇਸ ਲਈ ਮੈਂ ਇਸ ਨੂੰ ਲੈਣ ਲਈ ਆਈ ਹਾ।

ਸੋ ਤੁਮ ਸੌ ਮੈ ਭਾਖਿ ਸੁਨਾਈ ॥੩॥

सो तुम सौ मै भाखि सुनाई ॥३॥

ਇਸ ਤਰ੍ਹਾ ਮੈਂ ਤੁਹਾਨੂੰ ਸਭ ਕੁਝ ਦਸ ਦਿੱਤਾ ਹੈ ॥੩॥

ਦੋਹਰਾ ॥

दोहरा ॥

ਦੋਹਰਾ:

ਸੋਤ ਜਗਾਯੋ ਨਾਥ ਤਿਹ ਭੁਜ ਤਾ ਕੀ ਗਹਿ ਲੀਨ ॥

सोत जगायो नाथ तिह भुज ता की गहि लीन ॥

ਉਸ ਦੇ ਪਤੀ ਨੂੰ ਸੁਤੇ ਹੋਇਆਂ ਜਗਾ ਦਿੱਤਾ ਅਤੇ ਉਸ ਦੀ ਬਾਹ ਪਕੜ ਲਈ।

ਆਨਿ ਮਿਲਾਯੋ ਨ੍ਰਿਪਤ ਸੌ ਸਕਿਯੋ ਨ ਜੜ ਕਛੁ ਚੀਨ ॥੪॥

आनि मिलायो नृपत सौ सकियो न जड़ कछु चीन ॥४॥
ਆ ਕੇ ਰਾਜੇ ਨਾਲ ਮਿਲਾ ਦਿੱਤਾ। ਉਹ ਮੂਰਖ ਕੁਝ ਵੀ ਸਮਝ ਨਾ ਸਕਿਆ ॥੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੯੮॥੩੬੯੮॥ਅਫਜੂੰ॥
इति स्री चरित्र पख्याने तृया चरित्रे मंत्री भूप संबादे इक सौ अठानवो चरित्र समापतम सतु सुभम सतु ॥१९८॥३६९८॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੯੮॥੩੬੯੮॥ ਚਲਦਾ॥

ਦੋਹਰਾ ॥
दोहरा ॥
ਦੋਹਰਾ:

ਰਤਨ ਸੈਨ ਰਾਨਾ ਰਹੈ ਗੜਿ ਚਿਤੌਰ ਕੇ ਮਾਹਿ ॥
रतन सैन राना रहै गड़ि चितौर के माहि ॥
ਚਿਤੌੜ ਗੜ ਵਿਚ ਰਤਨ ਸੈਨ ਰਾਣਾ ਰਹਿੰਦਾ ਸੀ।

ਰੂਪ ਸੀਲ ਸੁਚਿ ਬ੍ਰਤਨ ਮੈ ਜਾ ਸਮ ਕਹ ਜਗ ਨਾਹਿ ॥੧॥
रूप सील सुचि ब्रतन मै जा सम कह जग नाहि ॥१॥
ਉਸ ਜਿਹਾ ਸੁੰਦਰ, ਸ਼ੀਲਵਾਨ, ਵਿਵਹਾਰ ਵਿਚ ਸੁੱਚਾ ਜਗਤ ਵਿਚ ਕੋਈ ਨਹੀਂ ਸੀ ॥੧॥

ਚੌਪਈ ॥
चौपई ॥
ਚੌਪਈ:

ਅਧਿਕ ਸੂਆ ਤਿਨ ਏਕ ਪੜਾਯੋ ॥
अधिक सूआ तिन एक पड़ायो ॥
ਉਸ ਨੇ ਇਕ ਤੋਤੇ ਨੂੰ ਬਹੁਤ ਪੜ੍ਹਾਇਆ।

ਤਾਹਿ ਸਿੰਗਲਾਦੀਪ ਪਠਾਯੋ ॥
ताहि सिंगलादीप पठायो ॥

ਉਸ ਨੂੰ ਸਿੰਗਲਾਦੀਪ ਭੇਜਿਆ।

ਤਹ ਤੇ ਏਕ ਪਦਮਿਨੀ ਆਨੀ ॥

तह ते एक पदमिनी आनी ॥

ਉਥੋਂ (ਉਸ ਨੇ) ਇਕ ਪਦਮਨੀ ਇਸਤਰੀ ਲਿਆਂਦੀ,

ਜਾ ਕੀ ਪ੍ਰਭਾ ਨ ਜਾਤ ਬਖਾਨੀ ॥੨॥

जा की प्रभा न जात बखानी ॥२॥

ਜਿਸ ਦੀ ਸੁੰਦਰਤਾ ਦਾ ਬਖਾਨ ਨਹੀਂ ਕੀਤਾ ਜਾ ਸਕਦਾ ॥੨॥

ਜਬ ਵਹ ਸੁੰਦਰਿ ਪਾਨ ਚਬਾਵੈ ॥

जब वह सुँदरि पान चबावै ॥

ਜਦੋਂ ਉਹ ਸੁੰਦਰੀ ਪਾਨ ਚਬਾਉਂਦੀ ਸੀ,

ਦੇਖੀ ਪੀਕ ਕੰਠ ਮੈ ਜਾਵੈ ॥

देखी पीक कंठ मै जावै ॥

ਤਾ ਪੀਕ ਉਸ ਦੇ ਗਲੇ ਵਿਚੋਂ ਲੰਘਦੀ ਦਿਸ ਪੈਂਦੀ ਸੀ।

ਊਪਰ ਭਵਰ ਭ੍ਰਮਹਿ ਮਤਵਾਰੇ ॥

ऊपर भवर भ्रमहि मतवारे ॥

(ਉਸ ਉਤੇ) ਭੌਰੇ ਮਤਵਾਲੇ ਹੋ ਕੇ ਭੌਂਦੇ ਸਨ

ਨੈਨ ਜਾਨ ਦੋਊ ਬਨੇ ਕਟਾਰੇ ॥੩॥

नैन जान दोऊ बने कटारे ॥३॥

(ਅਤੇ ਉਸ ਦੀਆਂ) ਅੱਖਾ ਮਾਨੋ ਕਟਾਰੀਆਂ ਬਣੀਆਂ ਹੋਈਆਂ ਸਨ ॥੩॥

ਤਾ ਪਰ ਰਾਵ ਅਸਕਤਿ ਅਤਿ ਭਯੋ ॥

ता पर राव असकति अति भयो ॥

ਰਾਜਾ (ਰਤਨ ਸੈਨ) ਉਸ ਉਤੇ ਬਹੁਤ ਮੋਹਿਤ ਹੋ ਗਿਆ

ਰਾਜ ਕਾਜ ਸਭ ਹੀ ਤਜਿ ਦਯੋ ॥

राज काज सभ ही तजि दयो ॥

ਅਤੇ ਉਸ ਨੇ ਰਾਜ ਦਾ ਸਭ ਕੰਮ ਕਾਜ ਛਡ ਦਿੱਤਾ।

ਤਾ ਕੀ ਨਿਰਖਿ ਪ੍ਰਭਾ ਕੌ ਜੀਵੈ ॥

ता की निरखि प्रभा कौ जीवै ॥

(ਉਹ) ਉਸ ਦੇ ਰੂਪ ਨੂੰ ਵੇਖ ਵੇਖ ਕੇ ਜੀਉਂਦਾ

ਬਿਨੁ ਹੇਰੇ ਤਿਹ ਪਾਨ ਨ ਪੀਵੈ ॥੪॥

बिनु हेरे तिह पान न पीवै ॥४॥

ਅਤੇ ਉਸ ਨੂੰ ਵੇਖੇ ਬਿਨਾ ਪਾਣੀ ਵੀ ਨਾ ਪੀਂਦਾ ॥੪॥

ਦੋਹਰਾ ॥

दोहरा ॥

ਦੋਹਰਾ:

ਰਾਘੌ ਚੇਤਨਿ ਦੋ ਹੁਤੇ ਮੰਤ੍ਰੀ ਤਾਹਿ ਅਪਾਰ ॥

राघौ चेतनि दो हुते मंत्री ताहि अपार ॥

ਰਾਘੌ ਅਤੇ ਚੇਤਨ ਨਾ ਦੇ ਉਸ ਦੇ ਦੋ ਅਤਿ ਸੂਝਵਾਨ ਮੰਤਰੀ ਸਨ।

ਨਿਰਖਿ ਰਾਵ ਤਿਹ ਬਸਿ ਭਯੋ ਐਸੋ ਕਿਯੋ ਬਿਚਾਰ ॥੫॥

निरखि राव तिह बसि भयो ऐसो कियो बिचार ॥५॥

ਉਸ ਸੁੰਦਰੀ ਦੇ ਵਸ ਵਿਚ ਹੋਏ ਰਾਜੇ ਨੂੰ ਵੇਖ ਕੇ ਉਨ੍ਹਾ ਨੇ ਵਿਚਾਰ ਕੀਤਾ ॥੫॥

ਚੌਪਈ ॥

चौपई ॥

ਚੌਪਈ:

ਤਾ ਕੀ ਪ੍ਰਤਿਮਾ ਪ੍ਰਥਮ ਬਨਾਈ ॥

ता की प्रतिमा प्रथम बनाई ॥

ਪਹਿਲਾ ਉਸ ਦੀ ਮੂਰਤੀ ਬਣਾਈ

ਜਾ ਸਮ ਦੇਵ ਅਦੇਵ ਨ ਜਾਈ ॥

जा सम देव अदेव न जाई ॥

ਜਿਸ ਵਰਗੀ ਦੇਵਤੇ ਅਤੇ ਦੈਂਤ ਦੀ ਪੁੱਤਰੀ ('ਜਾਈ') ਵੀ ਨਹੀਂ ਸੀ।

ਜੰਘਹੁ ਤੇ ਤਿਲ ਤਿਹ ਲਿਖਿ ਡਰਿਯੋ ॥

जंघहु ते तिल तिह लिखि डरियो ॥

ਉਸ ਦੀ ਜੰਘ ਉਤੇ ਇਕ ਤਿਲ ਅੰਕਿਤ ਕਰ ਦਿੱਤਾ।

ਅਤਿਭੁਤ ਕਰਮ ਮੰਤ੍ਰਿਯਨ ਕਰਿਯੋ ॥੬॥

अतिभुत करम मंतृयन करियो ॥६॥

ਮੰਤਰੀਆਂ ਨੇ ਇਹ ਵਿਚਿਤ੍ਰ ਕੰਮ ਕੀਤਾ ॥੬॥

ਜਬ ਬਚਿਤ੍ਰ ਨ੍ਰਿਪ ਚਿਤ੍ਰ ਨਿਹਾਰੈ ॥

जब बचित्र नृप चित्र निहारै ॥

ਜਦ ਰਾਜੇ ਨੇ ਵਿਚਿਤ੍ਰ ਚਿਤਰ ਵੇਖਿਆ।

ਬੈਠਿ ਸਭਾ ਕਛੁ ਕਾਜ ਸਵਾਰੈ ॥

बैठि सभा कछु काज सवारै ॥

(ਉਸ ਵੇਲੇ) ਉਹ ਰਾਜ ਸਭਾ ਵਿਚ ਬੈਠਾ ਕੋਈ ਕੰਮ ਕਰ ਰਿਹਾ ਸੀ।

ਤਾ ਕੇ ਤਿਲਹਿ ਬਿਲੋਕਿਯੋ ਜਬ ਹੀ ॥

ता के तिलहि बिलोकियो जब ही ॥

ਜਦ (ਉਸ ਨੇ) ਉਸ ਦਾ ਤਿਲ ਵੇਖਿਆ

ਭਰਮ ਬਢਿਯੋ ਰਾਜਾ ਕੈ ਤਬ ਹੀ ॥੭॥

ਭਰਮ ਬਢਿਯੋ ਰਾਜਾ ਕੈ ਤਬ ਹੀ ॥੭॥

ਤਾ ਉਸ ਦਾ ਸ਼ਕ ਵੱਧ ਗਿਆ ॥੭॥

ਤਬ ਨ੍ਰਿਪ ਤਿਨ ਮੰਤ੍ਰਿਨ ਗਹਿ ਮਾਰਿਯੋ ॥

तब नृप तिन मंतृन गहि मारियो ॥

ਤਦ ਰਾਜੇ ਨੇ (ਸੰਦੇਹ ਦੇ ਆਧਾਰ ਤੇ) ਉਨ੍ਹਾ ਮੰਤਰੀਆਂ ਨੂੰ ਮਰਵਾ ਦਿੱਤਾ

ਇਨ ਰਾਨੀ ਸੌ ਕਾਜ ਬਿਗਾਰਿਯੋ ॥

इन रानी सौ काज बिगारियो ॥

(ਕਿਉਂਕਿ) ਉਨ੍ਹਾ ਰਾਣੀ ਨਾਲ ਕੋਈ ਮਾੜਾ ਕੰਮ ਕੀਤਾ ਹੋਇਆ ਸੀ।

ਦਿਬ੍ਯ ਦ੍ਰਿਸਟਿ ਇਨ ਕੇ ਕਤ ਹੋਈ ॥

दिब्रय द्रसटि इन के कत होई ॥

ਇਨ੍ਹਾ ਨੂੰ ਦਿਬ ਦ੍ਰਿਸ਼ਟੀ ਕਿਵੇਂ ਹੋ ਸਕਦੀ ਹੈ।

ਕੇਲ ਕਰੇ ਬਿਨੁ ਲਖੈ ਨ ਕੋਈ ॥੮॥

केल करे बिनु लखै न कोई ॥८॥

ਬਿਨਾ ਰਤੀ-ਕ੍ਰੀੜਾ ਕੀਤਿਆਂ (ਇਹ ਤਿਲ) ਕੋਈ ਕਿਵੇਂ ਵੇਖ ਸਕਦਾ ਹੈ ॥੮॥

ਜਬ ਮੰਤ੍ਰੀ ਦੋਊ ਨ੍ਰਿਪ ਮਾਰਿਯੋ ॥

जब मंत्री दोऊ नृप मारियो ॥

ਜਦ ਰਾਜੇ ਨੇ ਦੋਹਾ ਮੰਤਰੀਆਂ ਨੂੰ ਮਰਵਾਇਆ

ਸਾਹ ਤਨੈ ਤਿਨ ਪੂਤ ਪੁਕਾਰਿਯੋ ॥

साह तनै तिन पूत पुकारियो ॥

ਤਾ ਉਨ੍ਹਾ ਦੇ ਪੁੱਤਰਾ ਨੇ ਬਾਦਸ਼ਾਹ ਪਾਸ ਪੁਕਾਰ ਕੀਤੀ

ਏਕ ਚਿਤਉਰ ਪਦੁਮਿਨਿ ਨਾਰੀ ॥

एक चितउर पदुमिनि नारी ॥

ਕਿ ਚਿਤੌੜ ਵਿਚ ਇਕ ਪਦਮਨੀ ਨਾਰੀ ਹੈ।

ਜਾ ਸਮ ਕਾਨ ਸੁਨੀ ਨ ਨਿਹਾਰੀ ॥੯॥

जा सम कान सुनी न निहारी ॥९॥

ਉਸ ਵਰਗੀ ਨਾ ਕੰਨ ਨਾਲ ਸੁਣੀ ਹੈ ਅਤੇ ਨਾ ਅੱਖਾ ਨਾਲ ਵੇਖੀ ਹੈ ॥੯॥

ਅੜਿਲ ॥

अड़िल ॥

ਅੜਿਲ:

ਤਨਿਕ ਭਨਕ ਪਦੁਮਿਨਿ ਜਬ ਸਹ ਕਾਨਨ ਪਰੀ ॥

तनिक भनक पदुमिनि जब सह कानन परी ॥

ਜਦ ਪਦਮਨੀ ਬਾਰੇ ਬਾਦਸ਼ਾਹ ਦੇ ਕੰਨ ਵਿਚ ਮਾਮੂਲੀ ਜਿਹੀ ਭਿਣਕ ਪਈ

ਅਮਿਤ ਸੈਨ ਲੈ ਸੰਗ ਚੜਤ ਤਿਤ ਕੌ ਕਰੀ ॥

अमित सैन लै संग चड़त तित कौ करी ॥

ਤਾ (ਉਸ ਨੇ) ਬੇਸ਼ੁਮਾਰ ਸੈਨਾ ਲੈ ਕੇ ਉਸ ਪਾਸੇ ਵਲ ਧਾਵਾ ਬੋਲ ਦਿੱਤਾ।

ਗੜਹਿ ਗਿਰਦ ਕਰਿ ਜੁਧ ਬਹੁਤ ਭਾਤਿਨ ਕਰਿਯੋ ॥

गड़हि गिरद करि जुध बहुत भातिन करियो ॥

(ਉਸ ਨੇ) ਕਿਲ੍ਹੇ ਨੂੰ ਘੇਰ ਕੇ ਬਹੁਤ ਤਰ੍ਹਾ ਨਾਲ ਯੁੱਧ ਕੀਤਾ।

ਹੋ ਜੈਨ ਲਾਵਦੀ ਤਬੈ ਚਿਤ ਮੈ ਰਿਸਿ ਭਰਿਯੋ ॥੧੦॥

हो जैन लावदी तबै चित मै रिसि भरियो ॥१०॥

ਅਲਾਉੱਦੀਨ ਨੇ ਤਦ ਚਿਤ ਰੋਹ ਨਾਲ ਭਰ ਲਿਆ ॥੧੦॥

ਚੌਪਈ ॥

चौपई ॥

ਚੌਪਈ:

ਨਿਜੁ ਕਰਿ ਲਾਇ ਆਂਬ ਤਿਨ ਖਾਏ ॥

निजु करि लाइ आँब तिन खाए ॥

(ਬਾਦਸ਼ਾਹ ਨੇ) ਆਪਣੇ ਹੱਥ ਨਾਲ ਅੰਬ ਦੇ ਬੂਟੇ ਲਗਾ ਕੇ ਫਿਰ ਉਸ ਦੇ ਅੰਬ ਖਾਏ (ਭਾਵ ਬਹੁਤ ਲੰਬੇ ਸਮੇਂ ਤਕ ਯੁੱਧ ਚਲਦਾ ਰਿਹਾ)

ਗੜ ਚਿਤੌਰ ਹਾਥ ਨਹਿ ਆਏ ॥

गड़ चितौर हाथ नहि आए ॥

ਪਰ ਚਿਤੌੜ ਦਾ ਕਿਲ੍ਹਾ ਹੱਥ ਨਾ ਲਗਾ।

ਤਬ ਤਿਨ ਸਾਹ ਦਗਾ ਯੌ ਕਿਯੋ ॥

तब तिन साह दगा यौ कियो ॥

ਤਦ ਬਾਦਸ਼ਾਹ ਨੇ ਇਸ ਤਰ੍ਹਾ ਧੋਖਾ ਕੀਤਾ

ਲਿਖਿ ਕੈ ਲਿਖੋ ਪਠੈ ਇਕ ਦਿਯੋ ॥੧੧॥

लिखि कै लिखो पठै इक दियो ॥११॥

ਅਤੇ ਇਕ ਚਿੱਠੀ ਲਿਖ ਕੇ ਭੇਜ ਦਿੱਤੀ ॥੧੧॥

ਸੁਨੁ ਰਾਨਾ ਜੀ ਮੈ ਅਤਿ ਹਾਰੋ ॥

सुनु राना जी मै अति हारो ॥

(ਚਿੱਠੀ ਵਿਚ ਲਿਖਿਆ) ਹੇ ਰਾਜਾ ਜੀ! ਸੁਣੋ; ਮੈਂ (ਕਿਲ੍ਹੇ ਨੂੰ ਘੇਰਾ ਪਾਈ ਰਖਣ ਕਰ ਕੇ) ਬਹੁਤ ਥਕ ਗਿਆ ਹਾ।

ਅਬ ਛੋਡਤ ਹੌ ਦੁਰਗ ਤਿਹਾਰੋ ॥

अब छोडत हौ दुरग तिहारो ॥

ਹੁਣ ਮੈਂ ਤੁਹਾਡਾ ਕਿਲ੍ਹਾ ਛਡਦਾ ਹਾ।

ਏਕ ਸ੍ਵਾਰ ਸੌ ਮੈ ਹਜਾਂ ਆਊ ॥

एक स्वार सौ मै ह्याँ आऊ ॥

ਮੈਂ ਕੇਵਲ ਇਕ ਸਵਾਰ ਨਾਲ ਇਥੇ (ਕਿਲ੍ਹੇ ਅੰਦਰ) ਆਵਾਗਾ

ਗੜਿਹਿ ਨਿਹਾਰਿ ਘਰਹਿ ਉਠਿ ਜਾਊ ॥੧੨॥

गड़िहि निहारि घरहि उठि जाऊ ॥१२॥

ਅਤੇ ਕਿਲ੍ਹੇ ਨੂੰ ਵੇਖ ਕੇ ਘਰ ਚਲਾ ਜਾਵਾਗਾ ॥੧੨॥

ਰਾਨਾ ਬਾਤ ਤਬੈ ਯਹ ਮਾਨੀ ॥

राना बात तबै यह मानी ॥

ਰਾਣੇ ਨੇ ਤਦ ਇਹ ਗੱਲ ਮੰਨ ਲਈ

ਭੇਦ ਅਭੇਦ ਕੀ ਰੀਤਿ ਨ ਜਾਨੀ ॥

भेद अभेद की रीति न जानी ॥

ਅਤੇ ਭੇਦ ਅਭੇਦ ਦੀ ਗੱਲ ਨੂੰ ਸਮਝ ਨਾ ਸਕਿਆ।

ਏਕ ਸ੍ਵਾਰ ਸੰਗ ਲੈ ਤਹ ਗਯੋ ॥

एक स्वार संग लै तह गयो ॥

(ਉਹ) ਇਕ ਸਵਾਰ ਨਾਲ ਲੈ ਕੇ ਉਥੇ ਗਿਆ

ਤਾ ਕੌ ਸੰਗ ਅਪਨੇ ਕਰਿ ਲਯੋ ॥੧੩॥

ता कौ संग अपने करि लयो ॥१३॥

ਅਤੇ ਉਸ ਨੂੰ ਆਪਣੇ ਨਾਲ ਨਾਲ ਰਖ ਲਿਆ ॥੧੩॥

ਜੋ ਜੋ ਦ੍ਵਾਰ ਉਤਰਤ ਗੜ ਆਵੈ ॥

जो जो द्वार उतरत गड़ आवै ॥

ਉਹ ਕਿਲ੍ਹੇ ਦਾ ਜੋ ਜੋ ਦੁਆਰ ਉਤਰਦਾ ਆਉਂਦਾ,

ਤਹੀ ਤਹੀ ਸਿਰਪਾਉ ਬਧਾਵੈ ॥

तही तही सिरपाउ बधावै ॥

ਉਥੇ ਉਥੇ (ਉਸ ਨੂੰ) ਸਿਰਪਾਓ ਭੇਂਟ ਕੀਤਾ ਜਾਦਾ।

ਸਪਤ ਦ੍ਵਾਰ ਉਤਰਤ ਜਬ ਭਯੋ ॥

ਸਪਤ द्वार उतरत जब भयो ॥

ਜਦ ਉਹ ਸੱਤਵਾ ਦੁਆਰ ਉਤਰਨ ਲਗਾ

ਤਬ ਹੀ ਪਕਰਿ ਨਰਾਧਿਪ ਲਯੋ ॥੧੪॥

तब ही पकरि नराधिप लयो ॥१४॥

ਤਾ ਉਸ ਨੇ ਰਾਜੇ ਨੂੰ ਪਕੜ ਲਿਆ ॥੧੪॥

ਐਸੀ ਭਾਤਿ ਸਾਹਿ ਛਲ ਕੀਨੋ ॥

ऐसी भाति साहि छल कीनो ॥

ਇਸ ਤਰ੍ਹਾ ਨਾਲ ਬਾਦਸ਼ਾਹ ਨੇ ਧੋਖਾ ਕੀਤਾ।

ਮੂਰਖ ਭੇਦ ਅਭੇਦ ਨ ਚੀਨੋ ॥

मूरख भेद अभेद न चीनो ॥

ਮੂਰਖ ਰਾਜੇ ਨੇ ਭੇਦ ਅਭੇਦ ਨਾ ਸਮਝਿਆ।

ਜਬ ਲੰਘਿ ਸਭ ਦ੍ਰੁਗ ਦ੍ਵਾਰਨ ਆਯੋ ॥

जब लंघि सभ द्रुग द्वारन आयो ॥

ਜਦ ਉਹ ਕਿਲ੍ਹਿਆਂ ਦੇ ਸਾਰੇ ਦਰਵਾਜ਼ੇ ਲੰਘ ਕੇ ਆ ਗਿਆ,

ਤਬ ਹੀ ਬਾਧਿ ਤਵਨ ਕੌ ਲ੍ਯਾਯੋ ॥੧੫॥

तब ही बाधि तवन कौ ल्यायो ॥१५॥

ਤਦ ਉਸ ਨੂੰ ਬੰਨ੍ਹ ਕੇ (ਨਾਲ) ਲੈ ਆਇਆ ॥੧੫॥

ਦੋਹਰਾ ॥

दोहरा ॥

ਦੋਹਰਾ:

ਜਬ ਰਾਨਾ ਛਲ ਸੌ ਗਹਿਯੋ ਕਹਿਯੋ ਹਨਤ ਹੈ ਤੋਹਿ ॥

जब राना छल सौ गहियो कहियो हनत है तोहि ॥

ਜਦ ਰਾਣੇ ਨੂੰ ਛਲ ਨਾਲ ਪਕੜ ਲਿਆ, ਤਾ ਕਿਹਾ ਕਿ ਮੈਂ ਤੈਨੂੰ ਮਾਰ ਦਿਆਂਗਾ।

ਨਾਤਰ ਅਪਨੀ ਪਦੁਮਿਨੀ ਆਨਿ ਦੀਜਿਯੈ ਮੋਹਿ ॥੧੬॥

नातर अपनी पदुमिनी आनि दीजियै मोहि ॥१६॥

ਨਹੀਂ ਤਾ ਆਪਣੀ ਪਦਮਨੀ ਮੈਨੂੰ ਲਿਆ ਦੇ ॥੧੬॥

ਚੌਪਈ ॥

चौपई ॥

ਚੌਪਈ:

ਤਬ ਪਦੁਮਿਨਿ ਇਹ ਚਰਿਤ ਬਨਾਯੋ ॥

तब पदुमिनि इह चरित बनायो ॥

ਜਦ ਪਦਮਨੀ ਨੇ ਇਹ ਚਰਿਤ੍ਰ ਬਣਾਇਆ।

ਗੌਰਾ ਬਾਦਿਲ ਨਿਕਟ ਬੁਲਾਯੋ ॥

गौरा बादिल निकट बुलायो ॥

ਗੋਰਾ ਅਤੇ ਬਾਦਲ (ਨਾ ਦੇ ਸੂਰਮਿਆਂ ਨੂੰ ਆਪਣੇ) ਕੋਲ ਬੁਲਾਇਆ।

ਤਿਨ ਪ੍ਰਤਿ ਕਹਿਯੋ ਕਹਿਯੋ ਮੁਰਿ ਕੀਜੈ ॥

तिन प्रति कहियो कहियो मुरि कीजै ॥

ਉਨ੍ਹਾ ਪ੍ਰਤਿ ਕਿਹਾ ਕਿ (ਤੁਸੀਂ) ਮੇਰੇ ਕਹੇ ਅਨੁਸਾਰ ਕਰੋ

ਹਜਰਤਿ ਸਾਥ ਜ੍ਵਾਬ ਯੌ ਦੀਜੈ ॥੧੭॥

हजरति साथ ज्वाब यौ दीजै ॥१७॥

ਅਤੇ ਬਾਦਸ਼ਾਹ ਨੂੰ ਇਹ ਉੱਤਰ ਦਿਓ ॥੧੭॥

ਅਸਟ ਸਹਸ ਪਾਲਕੀ ਸਵਾਰੋ ॥

असट सहस पालकी सवारो ॥

(ਅਤੇ ਕਿਹਾ) ਅੱਠ ਹਜ਼ਾਰ ਪਾਲਕੀਆਂ ਤਿਆਰ ਕਰੋ

ਅਸਟ ਅਸਟ ਤਾ ਮੈ ਭਟ ਡਾਰੋ ॥

असट असट ता मै भट डारो ॥

ਅਤੇ ਉਨ੍ਹਾ ਪਾਲਕੀਆਂ ਵਿਚ ਅੱਠ ਅੱਠ ਯੋਧੇ ਬਿਠਾਓ।

ਗੜ ਲਗਿ ਲਿਆਇ ਸਭਨ ਤਿਨ ਧਰੋ ॥

गड़ लगि लिआइ सभन तिन धरो ॥

ਕਿਲ੍ਹੇ ਕੋਲ ਲਿਆ ਕੇ ਸਾਰੀਆਂ ਨੂੰ ਰਖ ਦਿਓ

ਤੁਮ ਹਜਰਤਿ ਸੌ ਐਸ ਉਚਰੋ ॥੧੮॥

तुम हजरति सौ ऐस उचरो ॥१८॥

ਅਤੇ ਤੁਸੀਂ ਬਾਦਸ਼ਾਹ ਨੂੰ ਇਸ ਤਰ੍ਹਾ ਕਹੋ ॥੧੮॥

ਏਕ ਬਸਤ੍ਰ ਹਮਰੋ ਤੁਮ ਲੀਜੈ ॥

एक बसत्र हमरो तुम लीजै ॥

ਤੁਸੀਂ ਮੇਰਾ ਇਕ ਬਸਤ੍ਰ ਲੈ ਲੈਣਾ

ਪ੍ਰਥਮ ਪਾਲਕੀ ਮੈ ਧਰਿ ਦੀਜੈ ॥

प्रथम पालकी मै धरि दीजै ॥

ਅਤੇ (ਉਸ ਨੂੰ) ਪਹਿਲੀ ਪਾਲਕੀ ਵਿਚ ਰਖ ਦੇਣਾ।

ਤਾ ਪਰ ਭਵਰ ਗੁੰਜਾਰਤ ਜੈ ਹੈ ॥

ता पर भवर गुँजारत जै है ॥

ਉਸ ਉਤੇ ਭੌਰੇ ਗੂੰਜਦੇ ਜਾਣਗੇ।

ਭੇਦ ਅਭੇਦ ਲੋਕ ਨਹਿ ਪੈ ਹੈ ॥੧੯॥

भेद अभेद लोक नहि पै है ॥१९॥

(ਇਸ ਦਾ) ਭੇਦ ਅਭੇਦ ਲੋਕੀਂ ਨਹੀਂ ਸਮਝ ਸਕਣਗੇ ॥੧੯॥

ਤਬ ਗੋਰੈ ਬਾਦਿਲ ਸੋਈ ਕਿਯੋ ॥

तब गोरै बादिल सोई कियो ॥

ਤਦ ਗੋਰੇ ਅਤੇ ਬਾਦਲ ਨੇ ਉਹੀ ਕੁਝ ਕੀਤਾ

ਜਿਹ ਬਿਧਿ ਮੰਤ੍ਰ ਪਦੁਮਿਨੀ ਦਿਯੋ ॥

जिह बिधि मंत्र पदुमिनी दियो ॥

ਜਿਸ ਪ੍ਰਕਾਰ ਪਦਮਨੀ ਨੇ ਸਮਝਾਇਆ ਸੀ।

ਗੜ ਕੇ ਲਹਤ ਡੋਰਿਕਾ ਧਰੀ ॥

गड़ के लहत डोरिका धरी ॥

ਕਿਲ੍ਹੇ ਕੋਲ ਪਹੁੰਚ ਕੇ ਪਾਲਕੀਆਂ ਰਖ ਦਿੱਤੀਆਂ

ਪਦੁਮਿਨਿ ਅਗ੍ਰ ਪਾਲਕੀ ਕਰੀ ॥੨੦॥

पदुमिनि अग्र पालकी करी ॥२०॥

ਅਤੇ ਪਦਮਨੀ ਦੀ (ਮਿਥਿਆ) ਪਾਲਕੀ ਅਗੇ ਕਰ ਦਿੱਤੀ ॥੨੦॥

ਦੋਹਰਾ ॥

दोहरा ॥

ਦੋਹਰਾ:

ਪਦਮਿਨਿ ਕੇ ਪਟ ਪਰ ਘਨੇ ਭਵਰ ਕਰੈ ਗੁੰਜਾਰ ॥

पदमिनि के पट पर घने भवर करै गुँजार ॥

ਪਦਮਨੀ ਦੇ ਬਸਤ੍ਰਾਂ ਤੇ ਬਹੁਤ ਸਾਰੇ ਭੌਰੇ ਗੁੰਜਾਰ ਕਰਨ ਲਗੇ।

ਲੋਕ ਸਭੈ ਪਦੁਮਿਨਿ ਲਖੈ ਬਸਤ੍ਰ ਨ ਸਕੈ ਬਿਚਾਰਿ ॥੨੧॥

लोक सभै पदुमिनि लखै बसत्र न सकै बिचारि ॥२१॥

ਸਭ ਲੋਕ (ਉਸ ਨੂੰ) ਪਦਮਨੀ (ਦੀ ਪਾਲਕੀ) ਹੀ ਸਮਝਦੇ ਅਤੇ ਬਸਤ੍ਰ ਬਾਰੇ ਵਿਚਾਰ ਤਕ ਨਾ ਕਰ ਸਕੇ ॥੨੧॥

ਚੌਪਈ ॥

ਚੌਪਈ ॥

ਚੌਪਈ:

ਤਾ ਮੈ ਡਾਰਿ ਲੁਹਾਰਿਕ ਲਯੋ ॥

ता मै डारि लुहारिक लयौ ॥

ਉਸ ਵਿਚ ਇਕ ਲੁਹਾਰ ਬਿਠਾਇਆ ਹੋਇਆ ਸੀ

ਤਾ ਕੌ ਬਸਤ੍ਰ ਤਵਨ ਪਰ ਦਯੋ ॥

ता कौ बसत्र तवन पर दयौ ॥

ਜਿਸ ਨੇ ਪਦਮਨੀ ਦੇ ਬਸਤ੍ਰ ਪਾਏ ਹੋਏ ਸਨ।

ਛੈਨੀ ਔਰ ਹਥੌਰਾ ਲਏ ॥

छैनी और हथौरा लए ॥

ਛੈਣੀ ਅਤੇ ਹਥੌੜਾ ਲੈ ਕੇ

ਵਾ ਬਢਈ ਕੇ ਕਰ ਮੋ ਦਏ ॥੨੨॥

वा बढई के कर मो दए ॥२२॥

ਉਸ ਲੁਹਾਰ ਦੇ ਹੱਥ ਵਿਚ ਦੇ ਦਿੱਤੇ ਸਨ ॥੨੨॥

ਦੂਤ ਦਿਲੀਸਹਿ ਬਚਨ ਉਚਾਰੇ ॥

दूत दिलीसहि बचन उचारे ॥

ਦਿੱਲੀ ਦੇ ਬਾਦਸ਼ਾਹ (ਅਲਾਉੱਦੀਨ) ਨੂੰ ਦੂਤ ਨੇ ਦਸਿਆ

ਗ੍ਰਿਹ ਆਵਤ ਪਦੁਮਿਨਿ ਤਿਹਾਰੇ ॥

गृह आवत पदुमिनि तिहारे ॥

ਕਿ ਪਦਮਨੀ ਤੁਹਾਡੇ ਘਰ ਆ ਪਹੁੰਚੀ ਹੈ।

ਰਾਨਾ ਸਾਥ ਪ੍ਰਥਮ ਮਿਲਿ ਆਊ ॥

राना साथ प्रथम मिलि आऊ ॥

(ਉਸ ਨੇ ਕਿਹਾ ਹੈ ਕਿ ਮੈਂ) ਪਹਿਲਾ ਰਾਣਾ ਨੂੰ ਮਿਲ ਆਵਾ,

ਬਹੁਰਿ ਤਿਹਾਰੀ ਸੇਜ ਸੁਹਾਊ ॥੨੩॥

बहुरि तिहारी सेज सुहाऊ ॥२३॥

ਫਿਰ ਆ ਕੇ ਤੇਰੀ ਸੇਜ ਨੂੰ ਸੁਹਾਵਣਾ ਬਣਾਵਾਗੀ ॥੨੩॥

ਯੌ ਕਹਿ ਬਢੀ ਤਹਾ ਚਲਿ ਗਯੋ ॥

यौ कहि बढी तहा चलि गयो ॥

ਇਹ ਕਹਿ ਕੇ ਲੁਹਾਰ ਉਥੇ (ਰਾਜਾ ਰਤਨ ਸੈਨ ਪਾਸ) ਚਲਾ ਗਿਆ

ਤਾ ਕੀ ਕਟਤ ਬੇਰਿਯੈ ਭਯੋ ॥

ता की कटत बेरियै भयो ॥

ਅਤੇ ਉਸ ਦੀਆਂ ਬੇੜੀਆਂ ਕਟਣ ਲਗਾ।

ਤਿਹ ਪਾਲਕੀ ਪ੍ਰਥਮ ਬੈਠਾਯੋ ॥

तिह पालकी प्रथम बैठायो ॥

ਉਸ ਨੂੰ ਪਹਿਲੀ ਪਾਲਕੀ ਵਿਚ ਬਿਠਾਇਆ।

ਇਹ ਤੇ ਓਹਿ ਡੋਰੀ ਪਹੁਚਾਯੋ ॥੨੪॥

इह ते ओहि डोरी पहुचायो ॥२४॥

ਇਸ ਤੋਂ ਉਸ ਨੂੰ (ਦੂਜੀ) ਪਾਲਕੀ (ਵਿਚ) ਪਹੁੰਚਾਇਆ ॥੨੪॥

ਇਕ ਤੇ ਨਿਕਰਿ ਅਵਰ ਮੋ ਗਯੋ ॥

इक ते निकरि अवर मो गयो ॥

(ਰਾਣਾ) ਇਕ (ਪਾਲਕੀ) ਤੋਂ ਬਾਦ

ਅਨਤ ਤਹਾ ਤੇ ਨਿਕਸਤ ਭਯੋ ॥

अनत तहा ते निकसत भयो ॥

ਹੋਰਨਾ ਵਿਚੋਂ ਨਿਕਲਦਾ ਹੋਇਆ ਉਥੋਂ ਖਿਸਕ ਗਿਆ।

ਇਹ ਛਲ ਤਹਾ ਪਹੂੰਚਯੋ ਜਾਈ ॥

इह छल तहा पहूँच्यो जाई ॥

ਇਸ ਛਲ ਨਾਲ ਉਥੇ (ਆਪਣੇ ਕਿਲ੍ਹੇ ਵਿਚ) ਜਾ ਪਹੁੰਚਿਆ।

ਤਬੈ ਦੁਰਗ ਮੈ ਬਜੀ ਬਧਾਈ ॥੨੫॥

तबै दुरग मै बजी बधाई ॥२५॥

ਤਦ ਕਿਲ੍ਹੇ ਵਿਚ ਵਧਾਈ ਦੇ ਨਗਾਰੇ ਵਜਣ ਲਗੇ ॥੨੫॥

ਗੜ ਪਰ ਜਬੈ ਬਧਾਈ ਭਈ ॥

गड़ पर जबै बधाई भई ॥

ਕਿਲੇ ਉਤੇ ਜਦ ਵਧਾਈ ਦੇ ਨਗਾਰੇ ਵਜਣ ਲਗੇ

ਸਊਅਨ ਕਾਢਿ ਕ੍ਰਿਪਾਨੈ ਲਈ ॥

सऊअन काढि कृपानै लई ॥

ਤਾ ਸੂਰਮਿਆਂ ਨੇ ਕ੍ਰਿਪਾਨਾ ਕਢ ਲਈਆਂ।

ਜਾ ਪਰ ਪਹੁਚਿ ਖੜਗ ਕਹ ਝਾਰਿਯੋ ॥

जा पर पहुचि खड़ग कह झारियो ॥

ਜਿਸ ਉਤੇ ਪਹੁੰਚ ਕੇ ਖੜਗ ਦਾ ਵਾਰ ਕੀਤਾ,

ਏਕੈ ਘਾਇ ਮਾਰ ਹੀ ਡਾਰਿਯੋ ॥੨੬॥

एकै घाइ मार ही डारियो ॥२६॥

ਇਕੋ ਹੀ ਵਾਰ ਨਾਲ ਮਾਰ ਹੀ ਦਿੱਤਾ ॥੨੬॥

ਧੁਕਿ ਧੁਕਿ ਪਰੇ ਧਰਨਿ ਭਟ ਭਾਰੇ ॥

धुकि धुकि परे धरनि भट भारे ॥

ਧਮ ਧਮ ਕਰਦੇ ਵੱਡੇ ਸੂਰਮੇ ਧਰਤੀ ਉਤੇ ਡਿਗ ਰਹੇ ਸਨ,

ਜਨੁਕ ਕਰਵਤਨ ਬਿਰਛ ਬਿਦਾਰੇ ॥
जनुक करवतन बिरछ बिदारे ॥
ਮਾਨੋ ਆਰਿਆਂ ਨਾਲ ਬ੍ਰਿਛ ਕਟ ਕੇ ਸੁਟੇ ਜਾਦੇ ਹੋਣ।

ਜੁਝਿ ਜੁਝਿ ਮਰੈ ਅਧਿਕ ਰਿਸਿ ਭਰੇ ॥
जुझि जुझि मरै अधिक रिसि भरे ॥
ਉਹ ਬਹੁਤ ਰੋਹ ਨਾਲ ਭਰੇ ਹੋਏ ਜੂਝ ਜੂਝ ਕੇ ਮਰ ਰਹੇ ਸਨ

ਬਹੁਰਿ ਨ ਦਿਖਯਤ ਤਾਜਿਯਨ ਚਰੇ ॥੨੭॥
बहुरि न दिखयत ताजियन चरे ॥२७॥
ਅਤੇ ਉਨ੍ਹਾ ਨੂੰ ਫਿਰ ਘੋੜਿਆਂ ਉਤੇ ਚੜ੍ਹਿਆ ਹੋਇਆ ਨਹੀਂ ਵੇਖਿਆ ਗਿਆ ਸੀ ॥੨੭॥

ਦੋਹਰਾ ॥
दोहरा ॥
ਦੋਹਰਾ:

ਜੈਨ ਲਾਵਦੀ ਸਾਹ ਕੌ ਤਬ ਹੀ ਦਯੋ ਭਜਾਇ ॥
जैन लावदी साह कौ तब ही दयो भजाइ ॥
ਅਲਾਉਦੀਨ ਬਾਦਸ਼ਾਹ ਨੂੰ ਤਦ ਭਜਾ ਦਿੱਤਾ ਗਿਆ

ਰਤਨ ਸੈਨ ਰਾਨਾ ਗਏ ਗੜ ਇਹ ਚਰਿਤ ਦਿਖਾਇ ॥੨੮॥
रतन सैन राना गए गड़ इह चरित दिखाइ ॥२८॥
ਅਤੇ ਇਹ ਚਰਿਤ੍ਰ ਵਿਖਾ ਕੇ ਰਾਣਾ ਰਤਨ ਸੈਨ ਕਿਲ੍ਹੇ ਵਿਚ ਪਹੁੰਚ ਗਿਆ ॥੨੮॥

ਗੋਰਾ ਬਾਦਿਲ ਕੌ ਦਿਯੋ ਅਤਿ ਧਨ ਛੋਰਿ ਭੰਡਾਰ ॥
गोरा बादिल कौ दियो अति धन छोरि भंडार ॥
ਖ਼ਜ਼ਾਨਾ ਖੋਲ੍ਹ ਕੇ ਗੋਰਾ ਅਤੇ ਬਾਦਲ ਨੂੰ ਬਹੁਤ ਧਨ ਦਿੱਤਾ ਗਿਆ।

ਤਾ ਦਿਨ ਤੈ ਪਦੁਮਿਨਿ ਭਏ ਬਾਢੀ ਪ੍ਰੀਤਿ ਅਪਾਰ ॥੨੯॥

ਤਾ ਦਿਨ ਤੈ ਪਦੁਮਿਨਿ ਭਏ ਬਾਢੀ ਪ੍ਰੀਤਿ ਅਪਾਰ ॥੨੯॥

ਉਸ ਦਿਨ ਤੋਂ ਪਦਮਨੀ ਨਾਲ (ਰਾਣੇ ਦੀ) ਪ੍ਰੀਤ ਬਹੁਤ ਵਧ ਗਈ ॥੨੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਨਿੰਨਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੧੯੯॥੩੭੨੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे इक सौ निंनानवो चरित्र समापतम सतु सुभम सतु ॥१९९॥३७२७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੧੯੯ ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੧੯੯॥੩੭੨੭॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਤ੍ਰਿਗਤਿ ਦੇਸ ਏਸ੍ਵਰ ਬਡੋ ਦ੍ਰੁਗਤਿ ਸਿੰਘ ਇਕ ਭੂਪ ॥

तृगति देस एस्वर बडो द्रुगति सिंघ इक भूप ॥

ਤ੍ਰਿਗਤ ਦੇਸ ਦਾ ਦ੍ਰੁਗਤਿ ਸਿੰਘ ਨਾ ਦਾ ਇਕ ਵੱਡਾ ਰਾਜਾ ਸੀ

ਦੇਗ ਤੇਗ ਪੂਰੋ ਪੁਰਖ ਸੁੰਦਰ ਕਾਮ ਸਰੂਪ ॥੧॥

देग तेग पूरो पुरख सुँदर काम सरूप ॥१॥

ਜੋ ਦੇਗ ਅਤੇ ਤੇਗ (ਦੇ ਚਲਾਣ) ਵਿਚ ਨਿਪੁਣ ਸੀ ਅਤੇ ਕਾਮ ਦੇਵ ਵਰਗਾ ਸੁੰਦਰ ਸੀ ॥੧॥

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਉਡਗਿੰਦ੍ਰ ਪ੍ਰਭਾ ਇਕ ਤਾ ਕੀ ਤ੍ਰਿਯਾ ॥

उडगिंद्र प्रभा इक ता की तृया ॥

ਉਸ ਦੀ ਉਡਗਿੰਦ੍ਰ ਪ੍ਰਭਾ ਨਾ ਦੀ ਇਕ ਇਸਤਰੀ ਸੀ

ਦਿਨ ਰੈਨਿ ਭਜੈ ਮੁਖ ਜਾਸੁ ਪਿਯਾ ॥

दिन रैनि भजै मुख जासु पिया ॥

ਜੋ ਦਿਨ ਰਾਤ ਆਪਣੇ ਪ੍ਰਿਯ (ਦਾ ਨਾਮ) ਮੁਖ ਤੋਂ ਜਪਦੀ ਸੀ।

ਬਿਸੁਨਾਥ ਪ੍ਰਭਾ ਤ੍ਰਿਯ ਔਰ ਰਹੈ ॥
बिसुनाथ प्रभा तृय और रहै ॥
(ਉਸ ਰਾਜੇ ਦੀ) ਬਿਸੁਨਾਥ ਪ੍ਰਭਾ ਨਾ ਦੀ ਇਕ ਹੋਰ ਇਸਤਰੀ ਸੀ।

ਅਤਿ ਸੁੰਦਰ ਤਾ ਕਹ ਜਗਤ ਕਹੈ ॥੨॥
अति सुँदर ता कह जगत कहै ॥२॥
ਉਸ ਨੂੰ ਜਗਤ ਅਤਿ ਸੁੰਦਰ ਕਹਿੰਦਾ ਸੀ ॥੨॥

ਬਿਸੁਨਾਥ ਪ੍ਰਭਾ ਤਨ ਪ੍ਰੀਤਿ ਰਹੈ ॥
बिसुनाथ प्रभा तन प्रीति रहै ॥
(ਰਾਜੇ ਦੀ) ਬਿਸੁਨਾਥ ਨਾਲ ਬਹੁਤ ਪ੍ਰੀਤ ਸੀ।

ਉਡਗਿੰਦ੍ਰ ਪ੍ਰਭਾ ਇਕ ਬੈਨ ਚਹੈ ॥
उडगिंद्र प्रभा इक बैन चहै ॥
ਉਡਗਿੰਦ੍ਰ ਪ੍ਰਭਾ ਤਾ ਬਸ ਇਕ ਬੋਲ ਦੀ ਹੀ ਚਾਹਵਾਨ ਸੀ।

ਦਿਨ ਰੈਨਿ ਬਿਤੀਤ ਕਰੈ ਇਹ ਕੇ ॥
दिन रैनि बितीत करै इह के ॥
ਉਹ ਦਿਨ ਰਾਤ ਇਸ ਨਾਲ ਗੁਜ਼ਾਰਦਾ ਸੀ

ਕਬਹੂੰ ਗ੍ਰਿਹ ਜਾਤ ਨਹੀ ਤਿਹ ਕੇ ॥੩॥
कबहूँ गृह जात नही तिह के ॥३॥
ਅਤੇ ਉਸ ਦੇ ਘਰ ਜਾਦਾ ਤਕ ਨਹੀਂ ਸੀ ॥੩॥

ਚੌਪਈ ॥
चौपई ॥
ਚੌਪਈ:

ਤਾ ਪਰ ਸਤ੍ਰ ਤਵਨ ਕੋ ਧਾਯੋ ॥

ता पर सत्रु तवन को धायो ॥

ਰਾਜੇ ਉਤੇ ਉਸ ਦੇ ਵੈਰੀ ਨੇ ਧਾਵਾ ਬੋਲ ਦਿੱਤਾ।

ਦ੍ਰਗਤਿ ਸਿੰਘ ਦਲੁ ਲੈ ਸਮੁਹਾਯੋ ॥

द्रुगति सिंघ दलु लै समुहायो ॥

ਦ੍ਰਗਤਿ ਸਿੰਘ ਵੀ ਦਲ ਲੈ ਕੇ ਸਾਹਮਣੇ ਆ ਗਿਆ।

ਮਚਿਯੋ ਜੁਧ ਅਤਿ ਬਜੇ ਨਗਾਰੇ ॥

मचियो जुध अति बजे नगारे ॥

ਬਹੁਤ ਜ਼ਿਆਦਾ ਯੁੱਧ ਮਚ ਪਿਆ ਅਤੇ ਨਗਾਰੇ ਵਜਣ ਲਗੇ।

ਦੇਵ ਅਦੇਵ ਬਿਲੋਕਤ ਸਾਰੇ ॥੪॥

देव अदेव बिलोकत सारे ॥४॥

ਸਾਰੇ ਦੇਵਤੇ ਅਤੇ ਦੈਂਤ ਵੇਖਣ ਲਗ ਗਏ ॥੪॥

ਉਮਡੇ ਸੂਰ ਸਿੰਘ ਜਿਮਿ ਗਾਜਹਿ ॥

उमडे सूर सिंघ जिमि गाजहि ॥

ਉਮਡੇ ਹੋਏ ਸੂਰਮੇ ਸ਼ੇਰਾ ਵਾਗ ਗਜਦੇ ਸਨ।

ਦੋਊ ਦਿਸਨ ਜੁਝਊਆ ਬਾਜਹਿ ॥

दोऊ दिसन जुझऊआ बाजहि ॥

ਦੋਹਾ ਪੱਖਾ ਤੋਂ ਮਾਰੂ ਵਾਜੇ ਵਜਦੇ ਸਨ।

ਗੋਮੁਖ ਸੰਖ ਨਿਸਾਨ ਅਪਾਰਾ ॥

गोमुख संख निसान अपारा ॥

ਗੋਮੁਖ, ਸੰਖ, ਧੌਂਸੇ,

ਢੋਲ ਮ੍ਰਿਦੰਗ ਮੁਚੰਗ ਨਗਾਰਾ ॥੫॥

ढोल मृदंग मुचंग नगारा ॥५॥

ਢੋਲ, ਮ੍ਰਿਦੰਗ, ਮੁਚੰਗ, ਨਗਾਰੇ ਆਦਿ ਬਹੁਤ ਵਜਦੇ ਸਨ ॥੫॥

ਤੁਰਹੀ ਨਾਦ ਨਫੀਰੀ ਬਾਜਹਿ ॥

तुरही नाद नफीरी बाजहि ॥

ਤੁਰਹੀ, ਨਾਦ, ਨਫੀਰੀ,

ਮੰਦਲ ਤੂਰ ਉਤੰਗ ਬਿਰਾਜਹਿ ॥

मंदल तूर उतंग बिराजहि ॥

ਮੰਦਲ, ਤੂਰ, ਉਤੰਗ,

ਮੁਰਲੀ ਝਾਝ ਭੇਰ ਰਨ ਭਾਰੀ ॥

मुरली झाझ भेर रन भारी ॥

ਮੁਰਲੀ, ਝਾਝ, ਭੇਰ ਆਦਿ ਬਹੁਤ ਵਾਜੇ ਵਜਦੇ ਸਨ

ਸੁਨਤ ਨਾਦ ਧੁਨਿ ਹਠੇ ਹਕਾਰੀ ॥੬॥

सुनत नाद धुनि हठे हकारी ॥६॥

ਅਤੇ (ਉਨ੍ਹਾ ਦਾ) ਨਾਦ ਸੁਣ ਕੇ ਹਠੀਲੇ (ਸੂਰਮੇ) ਲਲਕਾਰੇ ਮਾਰਦੇ ਸਨ ॥੬॥

ਜੁਗਨਿ ਦੈਤ ਅਧਿਕ ਹਰਖਾਨੇ ॥

जुगनि दैत अधिक हरखाने ॥

ਜੋਗਣਾ ਅਤੇ ਦੈਂਤ ਬਹੁਤ ਖ਼ੁਸ਼ ਹੋ ਰਹੇ ਸਨ।

ਗੀਧ ਸਿਵਾ ਫਿਕਰਹਿ ਅਭਿਮਾਨੈ ॥

गीध सिवा फिकरहि अभिमानै ॥

ਗਿਰਝਾ ਅਤੇ ਸਿਵਾ (ਗਿਦੜੀਆਂ) ਅਭਿਮਾਨ ਸਹਿਤ ਹੁੰਕਾਰ ਰਹੀਆਂ ਸਨ।

ਭੂਤ ਪ੍ਰੇਤ ਨਾਚਹਿ ਅਰੁ ਗਾਵਹਿ ॥

ਭੂਤ ਪ੍ਰੇਤ ਨਾਚਹਿ ਅਰੁ ਗਾਵਹਿ ॥

ਭੂਤ, ਪ੍ਰੇਤ ਨਚਦੇ ਅਤੇ ਗਾਉਂਦੇ ਸਨ।

ਕਹੂੰ ਰੁਦ੍ਰ ਡਮਰੂ ਡਮਕਾਵਹਿ ॥੭॥

कहूँ रुद्र डमरू डमकावहि ॥७॥

ਕਿਤੇ ਰੁਦ੍ਰ ਡਮਰੂ ਨੂੰ ਵਜਾ ਰਿਹਾ ਸੀ ॥੭॥

ਅਚਿ ਅਚਿ ਰੁਧਰ ਡਾਕਨੀ ਡਹਕਹਿ ॥

अचि अचि रुधर डाकनी डहकहि ॥

ਡਾਕਣੀਆਂ ਲਹੂ ਪੀ ਪੀ ਕੇ ਡਕਾਰ ਰਹੀਆਂ ਸਨ

ਭਖਿ ਭਖਿ ਅਮਿਖ ਕਾਕ ਕਹੂੰ ਕਹਕਹਿ ॥

भखि भखि अमिख काक कहूँ कहकहि ॥

ਅਤੇ ਕਾ ਮਾਸ ਖਾ ਖਾ ਕੇ ਕਾ-ਕਾ ਕਰਦੇ ਸਨ।

ਜੰਬੁਕ ਗੀਧ ਮਾਸੁ ਲੈ ਜਾਹੀ ॥

जंबुक गीध मासु लै जाही ॥

ਗਿਦੜ ਅਤੇ ਗਿੱਧਾ ਮਾਸ ਲੈ ਜਾ ਰਹੀਆਂ ਸਨ।

ਕਛੁ ਕਛੁ ਸਬਦ ਬਿਤਾਲ ਸੁਨਾਹੀ ॥੮॥

कछु कछु सबद बिताल सुनाही ॥८॥

ਕਿਤੇ ਕਿਤੇ ਬਿਤਾਲਾ ਦੇ ਸ਼ਬਦ ਸੁਣਾਈ ਪੈਂਦੇ ਸਨ ॥੮॥

ਝਮਕੈ ਕਹੂੰ ਅਸਿਨ ਕੀ ਧਾਰਾ ॥

झमकै कहूँ असिन की धारा ॥

ਕਿਤੇ ਤਲਵਾਰਾ ਦੀਆਂ ਧਾਰਾ ਲਿਸ਼ਕ ਰਹੀਆਂ ਸਨ।

ਭਭਕਹਿ ਰੁੰਡ ਮੁੰਡ ਬਿਕਰਾਰਾ ॥

भभकहि रुँड मुँड बिकरारा ॥

ਭਿਆਨਕ ਸਿਰ ਅਤੇ ਧੜ ਭਕ ਭਕ ਕਰ ਰਹੇ ਸਨ।

ਧੁਕਿ ਧੁਕਿ ਪਰੇ ਧਰਨਿ ਭਟ ਭਾਰੇ ॥

धुकि धुकि परे धरनि भट भारे ॥

ਧੁਕ ਧੁਕ ਕਰਦੇ ਵੱਡੇ ਸੂਰਮੇ ਧਰਤੀ ਉਤੇ ਡਿਗ ਰਹੇ ਸਨ।

ਝੁਕਿ ਝੁਕਿ ਬਡੇ ਪਖਰਿਯਾ ਮਾਰੇ ॥੯॥

झुकि झुकि बडे पखरिया मारे ॥९॥

ਬਹੁਤ ਸਾਰੇ ਘੋੜ ਸਵਾਰਾ ਨੂੰ ਝੁਕ ਝੁਕ ਕੇ ਮਾਰਿਆ ਜਾ ਰਿਹਾ ਸੀ ॥੯॥

ਠਿਲਾ ਠਿਲੀ ਬਰਛਨਿ ਸੌ ਮਾਚੀ ॥

ठिला ठिली बरछनि सौ माची ॥

ਬਰਛਿਆਂ ਦੀ ਠੇਲ ਠਾਲ ਹੋ ਰਹੀ ਹੈ

ਕਢਾ ਕਢੀ ਕਰਵਾਰਿਨ ਰਾਚੀ ॥

कढा कढी करवारिन राची ॥

ਅਤੇ ਤਲਵਾਰਾ ਕਢ ਕਢ ਕੇ ਚਲਾਈਆਂ ਜਾ ਰਹੀਆਂ ਹਨ।

ਕਟਾ ਕਟੀ ਕਹੂੰ ਭਈ ਕਟਾਰੀ ॥

कटा कटी कहूँ भई कटारी ॥

ਕਿਤੇ ਕਟਾਰਾ ਨਾਲ ਕਟਾ ਕਟੀ (ਇਤਨੀ) ਹੋਈ ਹੈ

ਧਰਨੀ ਅਰੁਨ ਭੇਸ ਭਈ ਸਾਰੀ ॥੧੦॥

धरनी अरुन भेस भई सारी ॥१०॥

ਕਿ ਸਾਰੀ ਧਰਤੀ ਲਾਲ ਰੰਗ ਦੀ ਹੋ ਗਈ ਹੈ ॥੧੦॥

ਕਾਢੇ ਦੈਤ ਦਾਤ ਕਹੂੰ ਫਿਰੈਂ ॥

काढे दैत दात कहूँ फिरैं ॥

ਕਿਤੇ ਦੈਂਤ ਦੰਦ ਕਢ ਕੇ ਫਿਰ ਰਹੇ ਹਨ

ਬਰਿ ਬਰਿ ਕਹੂੰ ਬਰੰਗਨ ਬਰੈਂ ॥

बरि बरि कहूँ बरंगन बरैं ॥

ਅਤੇ ਕਿਤੇ ਅਪੱਛਰਾਵਾ ਚੰਗੇ ਸੂਰਮਿਆਂ ਨੂੰ ਵਰ ਰਹੀਆ ਹਨ।

ਭੀਖਨ ਭਏ ਨਾਦ ਕਹੂੰ ਭਾਰੇ ॥

भीखन भए नाद कहूँ भारे ॥

ਕਿਤੇ ਭਿਆਨਕ ਨਾਦ ਹੋ ਰਹੇ ਹਨ।

ਭੈਰਵਾਦਿ ਛਬਿ ਲਖਨ ਸਿਧਾਰੇ ॥੧੧॥

भैरवादि छबि लखन सिधारे ॥११॥

ਕਿਤੇ ਭੈਰੋਂ ਆਦਿ (ਯੁੱਧ ਦੀ) ਛਬੀ ਵੇਖਣ ਲਈ ਆ ਪਹੁੰਚੇ ਹਨ ॥੧੧॥

ਦੋਹਰਾ ॥

दोहरा ॥

ਦੋਹਰਾ:

ਭਕਭਕਾਹਿ ਘਾਯਲ ਕਹੂੰ ਕਹਕੈ ਅਮਿਤ ਮਸਾਨ ॥

भकभकाहि घायल कहूँ कहकै अमित मसान ॥

ਕਿਤੇ ਘਾਇਲਾ (ਦੇ ਜ਼ਖ਼ਮ) ਭਕ ਭਕ ਕਰ ਰਹੇ ਹਨ ਅਤੇ ਕਿਤੇ ਬੇਸ਼ੁਮਾਰ ਮਸਾਣ (ਪ੍ਰੇਤ) ਕਹਿਕੇ ਮਾਰ ਰਹੇ ਹਨ।

ਬਿਕਟਿ ਸੁਭਟ ਚਟਪਟ ਕਟੇ ਤਨ ਬ੍ਰਿਨ ਬਹੈ ਕ੍ਰਿਪਾਨ ॥੧੨॥

बिकटि सुभट चटपट कटे तन बृन बहै कृपान ॥१२॥

ਕਠੋਰ ਸੂਰਮੇ ਝਟਪਟ ਕ੍ਰਿਪਾਨਾ ਨਾਲ ਸ਼ਰੀਰ ਕਟ ਰਹੇ ਹਨ ਅਤੇ ਜ਼ਖ਼ਮਾ (ਵਿਚੋਂ ਲਹੂ) ਵਗ ਰਿਹਾ ਹੈ ॥੧੨॥

ਚੌਪਈ ॥

चौपई ॥

ਚੌਪਈ:

ਭੈਰਵ ਕਹੂੰ ਅਧਿਕ ਭਵਕਾਰੈ ॥

भैरव कहूँ अधिक भवकारै ॥

ਕਿਤੇ ਭੈਰੋ ਬਹੁਤ ਭਭਕਾ ਮਾਰ ਰਹੇ ਹਨ

ਕਹੂੰ ਮਸਾਨ ਕਿਲਕਟੀ ਮਾਰੈ ॥

कहूँ मसान किलकटी मारै ॥

ਅਤੇ ਕਿਤੇ ਮਸਾਣ ਕਿਲਕਾਰੀਆਂ ਮਾਰ ਰਹੇ ਹਨ।

ਭਾ ਭਾ ਬਜੇ ਭੇਰ ਕਹੂੰ ਭੀਖਨ ॥

भा भा बजे भेर कहूँ भीखन ॥

ਕਿਤੇ ਭਿਆਨਕ ਭੇਰੀਆਂ ਭਾ ਭਾ ਕਰ ਕੇ ਵਜਦੀਆਂ ਹਨ।

ਤਨਿ ਧਨੁ ਤਜਹਿ ਸੁਭਟ ਸਰ ਤੀਖਨ ॥੧੩॥

तनि धनु तजहि सुभट सर तीखन ॥१३॥

ਕਿਤੇ ਸੂਰਮੇ ਧਨੁਸ਼ ਖਿਚ ਕੇ ਤਿਖੇ ਤੀਰ ਛਡ ਰਹੇ ਹਨ ॥੧੩॥

ਅੜਿਲ ॥

अड़िल ॥

ਅੜਿਲ:

ਚਾਬਿ ਚਾਬਿ ਕਰਿ ਓਸਠ ਦੁਬਹਿਯਾ ਧਾਵਹੀ ॥

चाबि चाबि करि ओसठ दुबहिया धावही ॥

ਹੋਠਾ ਨੂੰ ਚਬ ਚਬ ਕੇ ਦੋਹਾ ਬਾਹਵਾ ਨਾਲ ਸ਼ਸਤ੍ਰ ਚਲਾਣ ਵਾਲੇ ਦੌੜ ਰਹੇ ਹਨ।

ਬਜ੍ਰ ਬਾਨ ਬਿਛੂਅਨ ਕੇ ਬ੍ਰਿਨਨ ਲਗਾਵਹੀ ॥

बज्र बान बिछूअन के बृनन लगावही ॥

ਬਜ੍ਰ ਬਾਣਾ ਅਤੇ ਬਿਛੂਆਂ ਦੇ ਜ਼ਖ਼ਮ ਲਗ ਰਹੇ ਹਨ।

ਟੂਕ ਟੂਕ ਹ੍ਵੈ ਗਿਰੈ ਨ ਮੋਰੈ ਨੇਕ ਮਨ ॥

ਟੂਕ ਟੂਕ ਹ੍ਵੈ ਗਿਰੈ ਨ ਮੋਰੈ ਨੇਕ ਮਨ ॥

(ਯੋਧੇ) ਟੋਟੇ ਟੋਟੇ ਹੋ ਕੇ ਡਿਗ ਰਹੇ ਹਨ, (ਪਰ ਯੁੱਧ ਤੋਂ) ਮਨ ਮੋੜਦੇ ਨਹੀਂ ਹਨ।

ਹੋ ਤਨਿਕ ਤਨਿਕ ਲਗਿ ਗਏ ਅਸਿਨ ਕੀ ਧਾਰ ਤਨ ॥੧੪॥

हो तनिक तनिक लगि गए असिन की धार तन ॥१४॥

ਤਲਵਾਰਾ ਦੀ ਧਾਰ ਲਗਣ ਨਾਲ (ਉਨ੍ਹਾ ਦੇ) ਸ਼ਰੀਰਾ ਦੇ ਚੀਥੜੇ ਚੀਥੜੇ ਹੋ ਗਏ ਹਨ ॥੧੪॥

ਮੋਰਿ ਬਾਗ ਬਾਜਨ ਕੀ ਨੈਕ ਨ ਭਾਜਹੀ ॥

मोरि बाग बाजन की नैक न भाजही ॥

ਉਹ ਘੋੜਿਆਂ ਦੀਆਂ ਵਾਗਾ ਮੋੜ ਕੇ ਜ਼ਰਾ ਜਿੰਨੇ ਵੀ ਭਜੇ ਨਹੀਂ ਹਨ।

ਖਰੇ ਖੇਤ ਕੇ ਮਾਝ ਸਿੰਘ ਜਯੋਂ ਗਾਜਹੀ ॥

खरे खेत के माझ सिंघ ज्यों गाजही ॥

ਯੁੱਧ-ਭੂਮੀ ਵਿਚ ਖੜੇ ਹੋ ਕੇ ਸ਼ੇਰਾ ਵਾਗ ਗਜ ਰਹੇ ਹਨ।

ਖੰਡ ਖੰਡ ਹ੍ਵੈ ਗਿਰੇ ਖੰਡਿਸਨ ਖੰਡ ਕਰਿ ॥

खंड खंड ह्वै गिरे खंडिसन खंड करि ॥

ਖੰਡਿਆਂ ਨਾਲ ਕਟ ਕੇ ਟੋਟੇ ਟੋਟੇ ਹੋ ਕੇ ਡਿਗ ਰਹੇ ਹਨ।

ਹੋ ਖੰਡੇ ਖੜਗ ਕੀ ਧਾਰ ਗਏ ਭਵਿਸਿੰਧ ਤਰਿ ॥੧੫॥

हो खंडे खड़ग की धार गए भविसिंध तरि ॥१५॥

ਉਹ ਖੜਗ ਦੀ ਧਾਰ ਨਾਲ ਖੰਡਿਤ ਹੋ ਕੇ ਭਵਸਾਗਰ ਪਾਰ ਕਰ ਗਏ ਹਨ ॥੧੫॥

ਦੋਹਰਾ ॥

दोहरा ॥

ਦੋਹਰਾ:

ਭਕਭਕਾਹਿ ਘਾਯਲ ਕਹੂੰ ਰੁੰਡ ਮੁੰਡ ਬਿਕਰਾਰ ॥

भकभकाहि घायल कहूँ रुँड मुँड बिकरार ॥

ਕਿਤੇ ਘਾਇਲ ਹੋਏ ਭਿਆਨਕ ਸਿਰ ਅਤੇ ਧੜ ਭਕ ਭਕ ਕਰ ਰਹੇ ਹਨ।

ਤਰਫਰਾਹਿ ਲਾਗੇ ਕਹੂੰ ਛਤ੍ਰੀ ਛਤ੍ਰਨ ਧਾਰਿ ॥੧੬॥

तरफराहि लागे कहूँ छत्री छत्रन धारि ॥१६॥

ਕਿਤੇ ਛਤ੍ਰ ਧਾਰੀ ਛਤ੍ਰੀ ਤੜਫੜਾ ਰਹੇ ਹਨ ॥੧੬॥

ਚੌਪਈ ॥

चौपई ॥

ਚੌਪਈ:

ਹਾਕਿ ਹਾਕਿ ਭਟ ਤਰੈ ਧਵਾਵਹਿ ॥

हाकि हाकि भट तरै धवावहि ॥

ਸੂਰਮੇ ਘੋੜਿਆਂ ਨੂੰ ਹਿਕ ਹਿਕ ਕੇ ਧਾਵਾ ਕਰਦੇ ਹਨ।

ਗਹਿ ਗਹਿ ਅਸਿਨ ਅਰਿਨ ਬ੍ਰਣ ਲਾਵਹਿ ॥

गहि गहि असिन अरिन बृण लावहि ॥

ਤਲਵਾਰਾ ਪਕੜ ਕੇ ਵੈਰੀਆਂ ਨੂੰ ਜ਼ਖ਼ਮ ਲਗਾਉਂਦੇ ਹਨ।

ਚਟਪਟ ਸੁਭਟ ਬਿਕਟ ਕਟਿ ਮਰੈ ॥

चटपट सुभट बिकट कटि मरै ॥

ਝਟਪਟ ਵਰਿਆਮ ਸੂਰਮੇ ਨੂੰ ਕਟ ਕੇ ਮਰ ਰਹੇ ਹਨ।

ਚੁਨਿ ਚੁਨਿ ਐਨ ਅਪਛਰਾ ਬਰੇ ॥੧੭॥

चुनि चुनि ऐन अपछरा बरे ॥१७॥

ਚੰਗੀ ਤਰ੍ਹਾ ਨਾਲ ਚੁਣ ਚੁਣ ਕੇ ਅਪੱਛਰਾਵਾ (ਉਨ੍ਹਾ ਨੂੰ) ਵਰ ਰਹੀਆਂ ਹਨ ॥੧੭॥

ਅੜਿਲ ॥

अड़िल ॥

ਅੜਿਲ:

ਦ੍ਰੁਗਤਿ ਸਿੰਘ ਕੇ ਸੂਰ ਸਕਲ ਭਾਜਤ ਭਏ ॥

द्रुगति सिंघ के सूर सकल भाजत भए ॥

ਦ੍ਰੁਗਤਿ ਸਿੰਘ ਦੇ ਸਾਰੇ ਸੂਰਮੇ ਭਜਣ ਲਗ ਗਏ।

ਨ੍ਰਿਪ ਜੂਝੇ ਰਨ ਮਾਹਿ ਸੰਦੇਸਾ ਅਸ ਦਏ ॥

नृप जूझे रन माहि संदेसा अस दए ॥

(ਉਨ੍ਹਾ ਨੇ) ਇਸ ਤਰ੍ਹਾ ਦਾ ਸੁਨੇਹਾ ਦਿੱਤਾ ਕਿ ਰਾਜਾ ਯੁੱਧ ਵਿਚ ਮਾਰਿਆ ਗਿਆ ਹੈ।

ਸੁਨਿ ਬਿਸੁਨਾਥ ਪ੍ਰਭਾ ਚਿਤ ਭੀਤਰਿ ਚਕਿ ਗਈ ॥

सुनि बिसुनाथ प्रभा चित भीतरि चकि गई ॥

ਬਿਸੁਨਾਥ ਪ੍ਰਭਾ ਇਹ (ਸੁਨੇਹਾ) ਸੁਣ ਕੇ ਮਨ ਵਿਚ ਹੈਰਾਨ ਹੋ ਗਈ

ਹੋ ਸ੍ਰੀ ਉਡਗਿੰਦ੍ਰ ਪ੍ਰਭਾ ਜਰਬੇ ਕਹ ਉਦਿਤ ਭਈ ॥੧੮॥

हो स्री उडगिंद्र प्रभा जरबे कह उदित भई ॥१८॥

ਅਤੇ ਸ੍ਰੀ ਉਡਗਿੰਦ੍ਰ ਪ੍ਰਭਾ ਸੜਨ ਲਈ (ਭਾਵ ਸਤੀ ਹੋਣ ਲਈ) ਤਿਆਰ ਹੋ ਗਈ ॥੧੮॥

ਜੋ ਧਨੁ ਤਾ ਕੋ ਹੁਤੋ ਸੁ ਦਿਯੋ ਲੁਟਾਇ ਕੈ ॥

जो धनु ता को हुतो सु दियो लुटाइ कै ॥

ਉਸ ਪਾਸ ਜੋ ਧਨ ਸੀ, ਉਹ (ਲੋਕਾ ਵਿਚ) ਵੰਡ ਦਿੱਤਾ

ਚਲੀ ਜਰਨ ਕੇ ਹੇਤ ਮ੍ਰਿਦੰਗ ਬਜਾਇ ਕੈ ॥

चली जरन के हेत मृदंग बजाइ कै ॥

ਅਤੇ ਸੜਨ ਲਈ ਮ੍ਰਿਦੰਗ ਵਜਾ ਕੇ ਚਲ ਪਈ।

ਪ੍ਰਾਨ ਨਾਥ ਜਿਤ ਗਏ ਤਹੀ ਮੈ ਜਾਇ ਹੌਂ ॥

प्रान नाथ जित गए तही मै जाइ हौ ॥

ਜਿਥੇ ਪ੍ਰਾਣਨਾਥ ਗਏ ਹਨ, ਉਥੇ ਹੀ ਮੈਂ ਜਾਵਾਗੀ।

ਹੋ ਜਿਯਤ ਨ ਆਵਤ ਧਾਮ ਮਰੇ ਤੇ ਪਾਇ ਹੌ ॥੧੯॥

हो जियत न आवत धाम मरे ते पाइ हौ ॥१९॥

ਉਹ ਜੀਉਂਦੇ ਤਾ ਮੇਰੇ ਘਰ ਨਹੀਂ ਆਉਂਦੇ ਸਨ, ਪਰ ਮਰਨ ਤੇ ਮੈਂ (ਉਨ੍ਹਾ ਨੂੰ) ਪ੍ਰਾਪਤ ਕਰ ਲਵਾਗੀ ॥੧੯॥

ਸ੍ਰੀ ਬਿਸੁਨਾਥ ਪ੍ਰਭਾ ਜਰਬੇ ਤੇ ਡਰਿ ਗਈ ॥

स्री बिसुनाथ प्रभा जरबे ते डरि गई ॥

ਸ੍ਰੀ ਬਿਸੁਨਾਥ ਪ੍ਰਭਾ ਸੜਨ ਤੋਂ ਡਰ ਗਈ।

ਮਰਿਯੋ ਨ੍ਰਿਪਤਿ ਸੁਨਿ ਕਾਨ ਅਧਿਕ ਪੀਟਤ ਭਈ ॥

मरियो नृपति सुनि कान अधिक पीटत भई ॥

ਪਤੀ ਦੀ ਮੌਤ ਕੰਨ ਨਾਲ ਸੁਣ ਕੇ ਬਹੁਤ ਪਿਟਣ ਲਗ ਗਈ।

ਤਬ ਲੌ ਅਰਿਨ ਬਿਦਾਰਿ ਗਯੋ ਨ੍ਰਿਪ ਆਇ ਕੈ ॥

तब लौ अरिन बिदारि गयो नृप आइ कै ॥

ਤਦ ਤਕ ਵੈਰੀਆਂ ਨੂੰ ਸੰਘਾਰ ਕੇ ਰਾਜਾ ਆ ਗਿਆ

ਹੋ ਹੇਰਿ ਸਤੀ ਕੀ ਮੀਚਿ ਰਹਿਯੋ ਬਿਸਮਾਇ ਕੈ ॥੨੦॥

हो हेरि सती की मीचि रहियो बिसमाइ कै ॥२०॥

ਅਤੇ ਸਤੀ ਦੀ ਮ੍ਰਿਤੂ ਬਾਰੇ ਸੁਣ ਕੇ ਹੈਰਾਨ ਰਹਿ ਗਿਆ ॥੨੦॥

ਜਬ ਉਡਗਿੰਦ੍ਰ ਪ੍ਰਭਾ ਕੀ ਸੁਧਿ ਕਾਨਨ ਪਰੀ ॥

जब उडगिंद्र प्रभा की सुधि कानन परी ॥

ਜਦ ਉਡਗਿੰਦ੍ਰ ਪ੍ਰਭਾ ਦੀ ਖ਼ਬਰ (ਉਸ ਦੇ) ਕੰਨਾ ਨਾਲ ਪਈ

ਬਿਰਹ ਤਿਹਾਰੇ ਬਾਲ ਅਗਨਿ ਮੋ ਜਰਿ ਮਰੀ ॥

बिरह तिहारे बाल अगनि मो जरि मरी ॥

ਕਿ ਤੇਰੇ ਬਿਰਹੋਂ ਵਿਚ ਇਸਤਰੀ ਸੜ ਮਰੀ ਹੈ,

ਤਬ ਪਿਯ ਤਬ ਹੀ ਤਹਾ ਪਹੂਚਯੋ ਆਇ ਕੈ ॥

ਤਬ ਪਿਯ ਤਬ ਹੀ ਤਹਾ ਪਹੂਚ੍ਯੋ ਆਇ ਕੈ ॥
ਤਦ ਪ੍ਰੀਤਮ ਤੁਰਤ ਤੇਜ਼ ਘੋੜਿਆਂ ਵਿਚ

ਹੋ ਤਰਲ ਤੁਰੰਗਨ ਮਾਝ ਤੁਰੰਗ ਧਵਾਇ ਕੈ ॥੨੧॥
हो तरल तुरंगन माझ तुरंग धवाइ कै ॥२१॥
ਇਕ ਬਹੁਤ ਤੇਜ਼ ਘੋੜਾ ਦੌੜਾ ਕੇ ਉਥੇ ਆ ਪਹੁੰਚਿਆ ॥੨੧॥

ਦੋਹਰਾ ॥
दोहरा ॥
ਦੋਹਰਾ:

ਨ੍ਰਿਪ ਆਵਤ ਲੌ ਮੂਰਖਨ ਦੀਨੀ ਚਿਤਾ ਜਰਾਇ ॥
नृप आवत लौ मूरखन दीनी चिता जराइ ॥
ਰਾਜੇ ਦੇ ਆਣ ਤਕ ਮੂਰਖਾ ਨੇ ਚਿਤਾ ਨੂੰ ਅਗਨੀ ਦੇ ਦਿੱਤੀ ਸੀ।

ਜਿਯਤ ਮਰੇ ਪਤਿ ਕੀ ਕਛੂ ਸੁਧਿ ਨਹਿ ਲਈ ਬਨਾਇ ॥੨੨॥
जियत मरे पति की कछू सुधि नहि लई बनाइ ॥२२॥
ਉਨ੍ਹਾ ਨੇ ਪਤੀ ਦੇ ਜੀਉਂਦੇ ਜਾ ਮਰੇ ਦੀ ਖ਼ਬਰ ਲਏ ਬਿਨਾ ਹੀ (ਸਭ ਕੁਝ ਕਰ ਦਿੱਤਾ) ॥੨੨॥

ਅੜਿਲ ॥
अड़िल ॥
ਅੜਿਲ:

ਤ੍ਰਿਯ ਕੋ ਲੈ ਲੈ ਨਾਮੁ ਨ੍ਰਿਪਤਿ ਪੀਟਤ ਭਯੋ ॥
तृय को लै लै नामु नृपति पीटत भयो ॥
ਇਸਤਰੀ ਦਾ ਨਾਮ ਲੈ ਲੈ ਕੇ ਰਾਜਾ ਪਿਟਣ ਲਗਾ।

ਮੁਹਿ ਕਾਰਨ ਇਹ ਬਾਲ ਅਗਨਿ ਮਹਿ ਜਿਯ ਦਯੋ ॥
मुहि कारन इह बाल अगनि महि जिय दयो ॥

ਮੇਰੇ ਲਈ ਇਸ ਇਸਤਰੀ ਨੇ ਅਗਨੀ ਵਿਚ ਪ੍ਰਾਣ ਅਰਪਿਤ ਕਰ ਦਿੱਤੇ ਹਨ।

ਬਰਤ ਬਾਲ ਕੌ ਅਬ ਹੀ ਐਂਚਿ ਨਿਕਾਰਿ ਹੌ ॥

बरत बाल कौ अब ही ऐंचि निकारि हौ ॥

ਮੈਂ ਸੜਦੀ ਹੋਈ ਇਸਤਰੀ ਨੂੰ ਹੁਣੇ ਬਾਹਰ ਖਿਚਾਗਾ,

ਹੋ ਨਾਤਰ ਜਰਿ ਯਾਹੀ ਸੰਗ ਸ੍ਵਰਗ ਸਿਧਾਰਿ ਹੌ ॥੨੩॥

हो नातर जरि याही संग स्वरग सिधारि हौ ॥२३॥

ਨਹੀਂ ਤਾ ਇਸੇ ਨਾਲ ਸੜ ਕੇ ਸਵਰਗ ਨੂੰ ਜਾਵਾਗਾ ॥੨੩॥

ਚੌਪਈ ॥

चौपई ॥

ਚੌਪਈ:

ਅਬ ਹੀ ਤੁਰੰਗ ਅਗਨਿ ਮੈ ਡਾਰੌ ॥

अब ही तुरंग अगनि मै डारौ ॥

ਮੈਂ ਹੁਣੇ ਅਗਨੀ ਵਿਚ ਘੋੜਾ ਸੁਟਦਾ ਹਾ।

ਜਰਤ ਪ੍ਰਿਯਾ ਕਹੁ ਐਚਿ ਨਿਕਾਰੋ ॥

जरत प्रिया कहु ऐचि निकारो ॥

ਸੜਦੀ ਹੋਈ ਪ੍ਰੀਤਮਾ ਨੂੰ ਖਿਚ ਕੇ ਬਾਹਰ ਕਢਦਾ ਹਾ।

ਕੈ ਹਮਹੂੰ ਯਾਹੀ ਚਿਤ ਜਰਿ ਹੈ ॥

कै हमहूँ याही चित जरि है ॥

ਜਾ ਮੈਂ ਇਸ ਚਿਤਾ ਵਿਚ ਸੜ ਕੇ ਮਰਦਾ ਹਾ

ਸੁਰ ਪੁਰ ਦੋਊ ਪਯਾਨੋ ਕਰਿ ਹੈ ॥੨੪॥

सुर पुर दोऊ पयानो करि है ॥२४॥

ਅਤੇ ਦੋਵੇਂ ਸਵਰਗ ਲਈ ਪ੍ਰਸਥਾਨ ਕਰਦੇ ਹਾ ॥੨੪॥

ਦੋਹਰਾ ॥

दोहरा ॥

ਦੋਹਰਾ:

ਖੜਗ ਕਾਢ ਕਰ ਮੈ ਲਯੋ ਮੋਹਿ ਨ ਪਕਰਿਯੋ ਕੋਇ ॥

खड़ग काढ कर मै लयो मोहि न पकरियो कोइ ॥

(ਰਾਜੇ ਨੇ) ਹੱਥ ਵਿਚ ਤਲਵਾਰ ਕਢ ਲਈ ਅਤੇ ਕਿਹਾ, ਮੈਨੂੰ ਕੋਈ ਵੀ ਨਾ ਪਕੜਿਓ।

ਕੈ ਕਾਢੌਂ ਇਹ ਕੈ ਜਰੌਂ ਕਰਤਾ ਕਰੈ ਸੋ ਹੋਇ ॥੨੫॥

कै काढौं इह कै जरौं करता करै सो होइ ॥२५॥

ਜਾ ਮੈਂ ਇਸ ਨੂੰ ਖਿਚ ਲਵਾਗਾ, ਜਾ ਸੜ ਜਾਵਾਗਾ। (ਅਗੋਂ) ਜੋ ਕੁਝ ਕਰਤਾ ਕਰੇਗਾ, ਉਹੀ ਹੋਵੇਗਾ ॥੨੫॥

ਅੜਿਲ ॥

अड़िल ॥

ਅੜਿਲ:

ਖੜਗ ਕਾਢਿ ਕਰ ਮਾਝ ਧਵਾਵਤ ਹੈ ਭਯੋ ॥

खड़ग काढि कर माझ धवावत है भयो ॥

ਹੱਥ ਵਿਚ ਤਲਵਾਰ ਕਢ ਕੇ ਘੋੜੇ ਨੂੰ ਭਜਾਉਂਦਾ ਹੋਇਆ (ਰਾਜਾ ਉਥੇ ਆ) ਪਹੁੰਚਿਆ

ਜਰਤ ਜਹਾ ਤ੍ਰਿਯ ਹੁਤੀ ਚਿਤਾ ਮੈ ਪਤਿ ਗਯੋ ॥

जरत जहा तृय हुती चिता मै पति गयो ॥

ਜਿਥੇ ਇਸਤਰੀ, ਸੜ ਰਹੀ ਸੀ ਅਤੇ ਪਤੀ ਚਿਤਾ ਵਿਚ ਵੜ ਗਿਆ।

ਪਕਰ ਭੁਜਾ ਤੇ ਐਂਚਿ ਤਰੁਨ ਤਰੁਨੀ ਲਿਯੋ ॥

पकर भुजा ते ऐंचि तरुन तरुनी लियो ॥

ਰਾਜੇ ਨੇ ਇਸਤਰੀ ਨੂੰ ਬਾਹੋਂ ਪਕੜ ਕੇ (ਬਾਹਰ) ਖਿਚ ਲਿਆ

ਹੋ ਰਾਜ ਸਿੰਘਾਸਨ ਪਾਵ ਬਹੁਰਿ ਅਪਨੋ ਦਿਯੋ ॥੨੬॥

हो राज सिंघासन पाव बहुरि अपनो दियो ॥२६॥

ਅਤੇ ਫਿਰ ਰਾਜ-ਸਿੰਘਾਸਨ ਉਤੇ ਆਪਣ ਪੈਰ ਰਖੇ ॥੨੬॥

ਦੋਹਰਾ ॥

दोहरा ॥

ਦੋਹਰਾ:

ਨਿਰਖ ਰਾਵ ਤਨ ਕਹਿ ਉਠੇ ਧੰਨਜ ਧੰਨਜ ਸਭ ਸੂਰ ॥

निरख राव तन कहि उठे धंन्य धंन्य सभ सूर ॥

ਰਾਜੇ ਨੂੰ ਵੇਖ ਕੇ ਸਾਰੇ ਸੂਰਮੇ ਧੰਨ ਧੰਨ ਕਹਿਣ ਲਗੇ।

ਮਰੈ ਸ੍ਵਰਗ ਬਾਸਾ ਤਿਨੈ ਜੀਵਤ ਬਾਚਾ ਪੂਰ ॥੨੭॥

मरै स्वरग बासा तिनै जीवत बाचा पूर ॥२७॥

(ਅਜਿਹੇ ਸੂਰਮੇ) ਮਰਨ ਤੇ ਸਵਰਗ ਵਿਚ ਜਾਦੇ ਹਨ ਅਤੇ ਜੀਉਂਦੇ ਹੋਇਆਂ ਆਪਣੇ ਬੋਲਾ ਨੂੰ ਪੂਰਾ ਕਰਦੇ ਹਨ ॥੨੭॥

ਚੌਪਈ ॥

चौपई ॥

ਚੌਪਈ:

ਸਭ ਰਾਨਿਨ ਐਸੇ ਸੁਨਿ ਪਾਯੋ ॥

सभ रानिन ऐसे सुनि पायो ॥

ਜਦ ਸਾਰੀਆਂ ਰਾਣੀਆਂ ਨੇ ਇਸ ਤਰ੍ਹਾ ਸੁਣਿਆ

ਤਾਹਿ ਜਰਤ ਨ੍ਰਿਪ ਆਪੁ ਬਚਾਯੋ ॥

ताहि जरत नृप आपु बचायो ॥

ਕਿ ਉਸ ਸੜਦੀ ਨੂੰ ਰਾਜੇ ਨੇ ਆਪ ਬਚਾਇਆ ਹੈ। (ਕਰਤਾਰ ਦੇ ਰੂਪ ਵੇਖੋ)

ਮਰਤ ਹੁਤੀ ਜੀਵਤ ਸੋ ਭਈ ॥

ਮਰਤ ਹੁਤੀ ਜੀਵਤ ਸੋ ਭਈ ॥

ਜੋ ਮਰਨ ਲਗੀ ਸੀ, ਉਹ ਜੀਉਂਦੀ ਹੋ ਗਈ

ਜੀਵਤ ਹੁਤੀ ਮ੍ਰਿਤਕ ਹ੍ਵੈ ਗਈ ॥੨੮॥

जीवत हुती मृतक ह्वै गई ॥२८॥

ਅਤੇ ਜੋ ਜੀਉਂਦੀ ਸੀ, ਉਹ ਮਰ ਗਈ ॥੨੮॥

ਅਬ ਹਮ ਕੌ ਨ੍ਰਿਪ ਚਿਤ ਨ ਲਯੈ ਹੈ ॥

अब हम कौ नृप चित न लयै है ॥

(ਦੂਜੀ ਰਾਣੀ ਨੇ ਸੋਚਿਆ ਕਿ) ਹੁਣ ਰਾਜਾ ਮੈਨੂੰ ਆਪਣੇ ਚਿਤ ਵਿਚ ਨਹੀਂ ਰਖੇਗਾ

ਵਾਹੀ ਕੇ ਹ੍ਵੈ ਕੈ ਬਸਿ ਜੈ ਹੈ ॥

वाही के ह्वै कै बसि जै है ॥

ਅਤੇ ਉਸੇ ਦੇ ਵਸ ਵਿਚ ਹੋ ਜਾਏਗਾ।

ਅਬ ਕਛੁ ਐਸ ਉਪਾਇ ਬਨਾਊ ॥

अब कछु ऐस उपाइ बनाऊ ॥

ਹੁਣ ਕੋਈ ਅਜਿਹਾ ਉਪਾ ਕਰਾ

ਯਾ ਸੌ ਪਤਿ ਕੀ ਪ੍ਰੀਤ ਮਿਟਾਊ ॥੨੯॥

या सौ पति की प्रीत मिटाऊ ॥२९॥

ਜਿਸ ਨਾਲ (ਉਸ ਪ੍ਰਤਿ) ਪਤੀ ਦੀ ਪ੍ਰੀਤ ਖ਼ਤਮ ਕਰ ਸਕਾ ॥੨੯॥

ਦੇਖਹੁ ਇਹ ਰਾਵਹਿ ਕ੍ਯਾ ਕਹਿਯੈ ॥

देखहु इह रावहि क्या कहियै ॥

ਵੇਖੋ, ਇਸ ਰਾਜੇ ਨੂੰ ਕੀ ਕਿਹਾ ਜਾਵੇ।

ਮਨ ਮੈ ਸਮੁਝਿ ਮੌਨਿ ਹ੍ਵੈ ਰਹਿਯੈ ॥

मन मै समुझि मौनि ह्वै रहियै ॥

ਮਨ ਵਿਚ ਸਮਝ ਕੇ ਚੁਪ ਹੀ ਰਿਹਾ ਜਾਵੇ।

ਜੋ ਲੈ ਮੂਰਤਿ ਜਾਰ ਕੀ ਜਰੀ ॥

जो लै मूरति जार की जरी ॥

ਉਹ ਯਾਰ ਦੀ ਮੂਰਤੀ ਨੂੰ ਨਾਲ ਲੈ ਕੇ ਸੜੀ ਹੈ।

ਤਾ ਕੇ ਹੇਤ ਇਤੀ ਇਨ ਕਰੀ ॥੩੦॥

ता के हेत इती इन करी ॥३०॥

ਉਸ ਲਈ ਇਸ (ਰਾਜੇ ਨੇ) ਇਤਨਾ ਕੁਝ ਕੀਤਾ ਹੈ ॥੩੦॥

ਯਹ ਲੈ ਮੂਰਤਿ ਜਾਰ ਕੀ ਜਰੀ ॥

यह लै मूरति जार की जरी ॥

ਜਿਸ ਯਾਰ ਦੀ ਮੂਰਤੀ ਲੈ ਕੇ ਇਹ ਸੜਨਾ ਚਾਹੁੰਦੀ ਸੀ,

ਹ੍ਵੈ ਹੈ ਅਰਧ ਜਰੀ ਹੂੰ ਪਰੀ ॥

ह्वै है अरध जरी हूँ परी ॥

ਉਹ ਅਜੇ ਅੱਧੀ ਹੀ ਸੜੀ ਹੈ।

ਜੌ ਤਾ ਕੌ ਇਹ ਰਾਵ ਨਿਹਾਰੈ ॥

जौ ता कौ इह राव निहारै ॥

ਜੇ ਉਸ ਨੂੰ ਇਹ ਰਾਜਾ ਵੇਖ ਲਵੇ

ਅਬ ਹੀ ਯਾ ਕੌ ਜਿਯਤੇ ਮਾਰੈ ॥੩੧॥

अब ही या कौ जियते मारै ॥३१॥

ਤਾ ਉਸ ਨੂੰ ਹੁਣੇ ਹੀ ਜੀਉਂਦਾ ਮਾਰ ਦੇਵੇ ॥੩੧॥

ਯੌਂ ਜਬ ਬੈਨ ਰਾਵ ਸੁਨਿ ਪਾਯੋ ॥

यौ जब बैन राव सुनि पायो ॥

ਜਦ ਰਾਜੇ ਨੇ ਇਹ ਗੱਲ ਸੁਣ ਲਈ

ਹੇਰਨ ਤਵਨ ਚਿਤਾ ਕਹ ਆਯੋ ॥

हेरन तवन चिता कह आयो ॥

ਤਾ ਉਸ ਦੀ ਚਿਤਾ ਨੂੰ ਵੇਖਣ ਲਈ ਆਇਆ।

ਅਰਧ ਜਰੀ ਪ੍ਰਤਿਮਾ ਲਹਿ ਲੀਨੀ ॥

अरध जरी प्रतिमा लहि लीनी ॥

ਉਸ ਨੇ ਅੱਧੀ ਸੜੀ ਹੋਈ ਮੂਰਤੀ ਲੈ ਲਈ

ਪ੍ਰੀਤਿ ਜੁ ਬਢੀ ਹੁਤੀ ਤਜਿ ਦੀਨੀ ॥੩੨॥

प्रीति जु बढी हुती तजि दीनी ॥३२॥

ਅਤੇ (ਉਸ ਰਾਣੀ ਪ੍ਰਤਿ) ਜੋ ਪ੍ਰੀਤ ਵਧੀ ਹੋਈ ਸੀ, ਉਸ ਨੂੰ ਤਿਆਗ ਦਿੱਤਾ ॥੩੨॥

ਤਬ ਬਾਨੀ ਨਭ ਤੇ ਇਹ ਹੋਈ ॥

तब बानी नभ ते इह होई ॥

ਤਦ ਆਕਾਸ਼ ਬਾਣੀ ਹੋਈ

ਉਡਗ ਪ੍ਰਭਾ ਮਹਿ ਦੋਸੁ ਨ ਕੋਈ ॥

उडग प्रभा महि दोसु न कोई ॥

ਕਿ 'ਉਡਗ ਪ੍ਰਭਾ' (ਉਡਗਿੰਦ੍ਰ ਪ੍ਰਭਾ) ਵਿਚ ਕੋਈ ਦੋਸ਼ ਨਹੀਂ ਹੈ।

ਬਿਸੁਸਿ ਪ੍ਰਭਾ ਯਹਿ ਚਰਿਤ ਬਨਾਯੋ ॥

बिसुसि प्रभा यहि चरित बनायो ॥

ਬਿਸੁਸਿ ਪ੍ਰਭਾ' (ਬਿਸੁਨਾਥ ਪ੍ਰਭਾ) ਨੇ ਇਹ ਚਰਿਤ੍ਰ ਬਣਾਇਆ ਹੈ

ਤਾ ਤੇ ਚਿਤ ਤੁਮਰੋ ਡਹਿਕਾਯੋ ॥੩੩॥

ता ते चित तुमरो डहिकायो ॥३३॥

ਜਿਸ ਕਰ ਕੇ ਤੇਰਾ ਚਿਤ ਭਰਮ ਗਿਆ ਹੈ ॥੩੩॥

ਜਿਹ ਤ੍ਰਿਯ ਤੁਮ ਤਨ ਜਰਿਯੋ ਨ ਗਯੋ ॥
जिह तृय तुम तन जरियो न गयो ॥
ਜਿਸ ਇਸਤਰੀ ਤੋਂ ਤੁਹਾਡੇ ਲਈ ਸੜਿਆ ਨਹੀਂ ਗਿਆ,

ਤਵਨਿ ਬਾਲ ਅਸਿ ਚਰਿਤ ਬਨਯੋ ॥
तवनि बाल असि चरित बनयो ॥
ਉਸ ਇਸਤਰੀ ਨੇ ਇਹ ਚਰਿਤ੍ਰ ਬਣਾਇਆ ਹੈ।

ਜਿਨਿ ਨ੍ਰਿਪ ਕੀ ਯਾ ਸੌ ਰੁਚਿ ਬਾਢੈ ॥
जिनि नृप की या सौ रुचि बाढै ॥
ਮਤਾ ਰਾਜੇ ਦੀ ਉਸ ਨਾਲ ਪ੍ਰੀਤ ਵੱਧ ਜਾਏ

ਜੀਯਤ ਹਮੈ ਛੋਰਿ ਕਰਿ ਛਾਡੈ ॥੩੪॥
जीयत हमै छोरि करि छाडै ॥३४॥
ਅਤੇ ਸਾਨੂੰ ਜੀਉਂਦੇ ਜੀ ਛਡ ਦੇਵੇ ॥੩੪॥

ਤਬ ਰਾਜੇ ਐਸੇ ਸੁਨਿ ਪਾਈ ॥
तब राजे ऐसे सुनि पाई ॥
ਤਦ ਰਾਜੇ ਨੇ ਇਹ ਸੁਣ ਕੇ

ਸਾਚੀ ਹੀ ਸਾਚੀ ਠਹਰਾਈ ॥
साची ही साची ठहराई ॥
ਸੱਚੀ (ਬਾਣੀ) ਨੂੰ ਸੱਚਾ ਹੀ ਮੰਨਿਆ।

ਉਡਗਿ ਪ੍ਰਭਾ ਤਨ ਅਤਿ ਹਿਤ ਕੀਨੋ ॥
उडगि प्रभा तन अति हित कीनो ॥
(ਰਾਜੇ ਨੇ) ਉਡਗ ਪ੍ਰਭਾ ਨਾਲ ਬਹੁਤ ਅਧਿਕ ਹਿਤ ਕੀਤਾ

ਵਾ ਸੌ ਤਜਾਗਿ ਨੇਹ ਸਭ ਦੀਨੋ ॥੩੫॥

वा सौ त्यागि नेह सभ दीनो ॥३५॥

ਅਤੇ ਉਸ (ਦੂਜੀ) ਨਾਲ ਸਾਰਾ ਪ੍ਰੇਮ ਤਿਆਗ ਦਿੱਤਾ ॥੩੫॥

ਦੋਹਰਾ ॥

दोहरा ॥

ਦੋਹਰਾ:

ਸ੍ਰੀ ਉਡਗਿੰਦ੍ਰ ਪ੍ਰਭਾ ਭਏ ਰਾਜ ਕਰਿਯੋ ਸੁਖ ਮਾਨ ॥

स्री उडगिंद्र प्रभा भए राज करियो सुख मान ॥

ਸ੍ਰੀ ਉਡਗਿੰਦ੍ਰ ਪ੍ਰਭਾ ਨਾਲ ਰਾਜੇ ਨੇ ਸੁਖ ਪੂਰਵਕ ਰਾਜ ਕੀਤਾ।

ਬਿਸੁਸਿ ਪ੍ਰਭਾ ਸੰਗ ਦੋਸਤੀ ਦੀਨੀ ਤਯਾਗ ਨਿਦਾਨ ॥੩੬॥

बिसुसि प्रभा संग दोसती दीनी त्याग निदान ॥३६॥

ਬਿਸੁਸਿ ਪ੍ਰਭਾ ਨਾਲ ਮਿਤਰਤਾ ਆਖਿਰ ਵਿਚ ਛਡ ਦਿੱਤੀ ॥੩੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੦੦॥੩੭੬੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ चरित्र समापतम सतु सुभम सतु ॥२००॥३७६३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੦੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੦੦॥੩੭੬੩॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਰੂਮ ਸਹਿਰ ਕੇ ਸਾਹ ਕੀ ਸੁਤਾ ਜਲੀਖਾ ਨਾਮ ॥

रूम सहिर के साह की सुता जलीखा नाम ॥

ਰੂਮ ਸ਼ਹਿਰ ਦੇ ਬਾਦਸ਼ਾਹ ਦੀ ਜ਼ੁਲੈਖਾ ਨਾ ਦੀ ਪੁੱਤਰੀ ਸੀ।

ਕਿਧੌ ਕਾਮ ਕੀ ਕਾਮਨੀ ਕਿਧੌ ਆਪ ਹੀ ਕਾਮ ॥੧॥

किधौ काम की कामनी किधौ आप ही काम ॥१॥

ਜਾ ਤਾ ਉਹ ਕਾਮ ਦੇਵ ਦੀ ਪਤਨੀ (ਰਤੀ) ਸੀ ਜਾ ਖ਼ੁਦ ਹੀ ਕਾਮ ਦੇਵ ਸੀ ॥੧॥

ਅਤਿ ਜੋਬਨ ਤਾ ਕੈ ਦਿਪੈ ਸਭ ਅੰਗਨ ਕੇ ਸਾਥ ॥

अति जोबन ता कै दिपै सभ अंगन के साथ ॥

ਉਸ ਦਾ ਅਤਿ ਅਧਿਕ ਜੋਬਨ ਸਾਰਿਆਂ ਅੰਗਾ ਉਤੇ ਲਿਸ਼ਕਦਾ ਸੀ।

ਦਿਨ ਆਸਿਕ ਦਿਨਪਤਿ ਰਹੈ ਨਿਸੁ ਆਸਿਕ ਨਿਸਨਾਥ ॥੨॥

दिन आसिक दिनपति रहै निसु आसिक निसनाथ ॥२॥

ਦਿਨ ਨੂੰ ਸੂਰਜ ਉਸ ਦਾ ਪ੍ਰੇਮੀ ਹੁੰਦਾ ਸੀ ਅਤੇ ਰਾਤ ਨੂੰ ਚੰਦ੍ਰਮਾ ਉਸ ਦਾ ਆਸ਼ਿਕ ਹੁੰਦਾ ਸੀ ॥੨॥

ਸਹਸਾਨਨ ਸੋਭਾ ਭਨੈ ਲਿਖਤ ਸਹਸ ਭੁਜ ਜਾਹਿ ॥

सहसानन सोभा भनै लिखत सहस भुज जाहि ॥

(ਜੇ) ਸ਼ੇਸ਼ਨਾਗ ('ਸਹਸਾਨਨ') ਉਸ ਦੀ ਸ਼ੋਭਾ ਦਾ ਬਖਾਨ ਕਰੇ ਅਤੇ ਸਹਸ੍ਰਬਾਹੁ ਲਿਖੇ।

ਤਦਿਪ ਜਲੀਖਾ ਕੀ ਪ੍ਰਭਾ ਬਰਨਿ ਨ ਆਵਤ ਤਾਹਿ ॥੩॥

तदिप जलीखा की प्रभा बरनि न आवत ताहि ॥३॥

ਤਾ ਵੀ ਜ਼ੁਲੈਖਾ ਦੀ ਸੁੰਦਰਤਾ ਦਾ ਵਰਣਨ ਉਨ੍ਹਾ ਤੋਂ ਨਹੀਂ ਹੋ ਸਕਦਾ ॥੩॥

ਚੌਪਈ ॥

चौपई ॥

ਚੌਪਈ:

ਮਿਸਰ ਸਾਹ ਕੋ ਪੂਤ ਭਣਿਜੈ ॥

मिसर साह को पूत भणिजै ॥

ਮਿਸਰ ਦੇਸ਼ ਦੇ ਬਾਦਸ਼ਾਹ ਦਾ ਇਕ ਪੁੱਤਰ ਦਸਿਆ ਜਾਦਾ ਸੀ।

ਯੂਸਫ ਖਾ ਤਿਹ ਨਾਮ ਕਹਿਜੈ ॥

यूसफ खा तिह नाम कहिजै ॥

ਉਸ ਦਾ ਨਾਮ ਯੂਸਫ਼ ਖ਼ਾਨ ਕਹੀਦਾ ਸੀ।

ਜੋ ਅਬਲਾ ਤਿਹ ਨੈਕੁ ਨਿਹਾਰੈ ॥

जो अबला तिह नैकु निहारै ॥

ਜੋ ਇਸਤਰੀ ਉਸ ਨੂੰ ਛਿਣ ਭਰ ਲਈ ਵੇਖ ਲੈਂਦੀ,

ਚਟ ਦੈ ਲਾਜ ਬਸਤ੍ਰ ਕੌ ਫਾਰੈ ॥੪॥

चट दै लाज बसत्र कौ फारै ॥४॥

ਉਹ ਝਟਪਟ ਲਾਜ ਰੂਪੀ ਬਸਤ੍ਰਾ ਨੂੰ ਫਾੜ ਦਿੰਦੀ ॥੪॥

ਦੋਹਰਾ ॥

दोहरा ॥

ਦੋਹਰਾ:

ਤਾ ਕੇ ਤਨ ਮੈ ਅਤਿ ਪ੍ਰਭਾ ਆਪਿ ਕਰੀ ਕਰਤਾਰ ॥

ता के तन मै अति प्रभा आपि करी करतार ॥

ਉਸ ਦੇ ਸ਼ਰੀਰ ਦੀ ਅਤਿ ਸੁੰਦਰਤਾ ਪ੍ਰਭੂ ਨੇ ਆਪ ਸਿਰਜੀ ਸੀ।

ਪੈਗੰਬਰ ਅੰਬਰ ਤਿਸੈ ਕਹਤ ਸੁ ਬੁਧਿ ਬਿਚਾਰਿ ॥੫॥

पैगंबर अंबर तिसै कहत सु बुधि बिचारि ॥५॥

ਵਿਚਾਰਵਾਨ ਅਤੇ ਬੁੱਧੀਮਾਨ ਉਸ ਨੂੰ ਪੈਗ਼ੰਬਰ ਦੇ ਬਸਤ੍ਰ (ਸ਼ਰੀਰ) ਧਾਰਨ ਕਰਨ ਵਾਲਾ ਕਹਿੰਦੇ ਸਨ। (ਭਾਵ ਉਸ ਨੂੰ ਪੈਗ਼ੰਬਰ ਮੰਨਦੇ ਸਨ) ॥੫॥

ਚੌਪਈ ॥

चौपई ॥

ਚੌਪਈ:

ਤਾ ਕੇ ਭ੍ਰਾਤ ਸਕਲ ਰਿਸਿ ਧਾਰੈ ॥

ता के भ्रात सकल रिसि धारै ॥

ਉਸ ਦੇ ਸਾਰੇ ਭਰਾ (ਉਸ ਨਾਲ) ਵੈਰ ਭਾਵ ਰਖਦੇ ਸਨ

ਹਮ ਕਯੋਨ ਹੂੰ ਯੂਸਫ ਕੌ ਮਾਰੈ ॥

हम क्योन हूँ यूसफ कौ मारै ॥

(ਅਤੇ ਸੋਚਦੇ ਸਨ ਕਿ) ਯੂਸਫ਼ ਨੂੰ ਅਸੀਂ ਕਿਸੇ ਤਰ੍ਹਾ ਮਾਰ ਦੇਈਏ।

ਹਮਰੋ ਰੂਪ ਕਰਿਯੋ ਘਟ ਕਰਤਾ ॥

हमरो रूप करियो घट करता ॥

(ਇਹ ਵੀ ਸੋਚਦੇ ਸਨ ਕਿ) ਪਰਮਾਤਮਾ ਨੇ ਸਾਡਾ ਰੂਪ (ਉਸ ਨਾਲੋਂ) ਘਟ (ਸੋਹਣਾ) ਬਣਾਇਆ ਹੈ।

ਯਾ ਕੋ ਰੂਪ ਦੁਖਨ ਕੋ ਹਰਤਾ ॥੬॥

या को रूप दुखन को हरता ॥६॥

ਇਸ ਦਾ ਰੂਪ ਦੁੱਖਾ ਨੂੰ ਨਸ਼ਟ ਕਰਨ ਵਾਲਾ ਹੈ ॥੬॥

ਤਾ ਕੋ ਲੈ ਅਖੇਟ ਕਹਿ ਗਏ ॥

ता को लै अखेट कहि गए ॥

(ਫਿਰ ਉਹ) ਉਸ ਨੂੰ ਲੈ ਕੇ ਸ਼ਿਕਾਰ ਖੇਡਣ ਗਏ

ਬਹੁ ਬਿਧਿ ਮ੍ਰਿਗਨ ਸੰਘਾਰਤ ਭਏ ॥

बहु बिधि मृगन संघारत भए ॥

ਅਤੇ ਬਹੁਤ ਤਰ੍ਹਾ ਨਾਲ ਹਿਰਨਾ (ਅਥਵਾ ਜੰਗਲੀ ਪਸ਼ੂਆਂ) ਨੂੰ ਮਾਰਦੇ ਰਹੇ।

ਅਧਿਕ ਪਯਾਸ ਜਬ ਤਾਹਿ ਸਤਾਯੋ ॥

अधिक प्यास जब ताहि सतायो ॥

ਜਦ ਉਸ (ਯੱੂਸਫ਼) ਨੂੰ ਪਿਆਸ ਨੇ ਬਹੁਤ ਸਤਾਇਆ,

ਏਕ ਕੂਪ ਭ੍ਰਾਤਾਨ ਤਕਾਯੋ ॥੭॥

एक कूप भ्रातान तकायो ॥७॥

ਤਾ (ਉਸ ਨੂੰ) ਭਰਾਵਾ ਨੇ ਇਕ ਖੂਹ ਵਿਖਾਇਆ ॥੭॥

ਤਹ ਹਮ ਜਾਇ ਪਾਨਿ ਸਭ ਪੀਯੈ ॥

तह हम जाइ पानि सभ पीयै ॥

(ਉਨ੍ਹਾ ਨੇ ਕਿਹਾ) ਅਸੀਂ ਸਾਰੇ ਉਥੇ ਜਾ ਕੇ ਪਾਣੀ ਪੀਂਦੇ ਹਾ

ਸੋਕ ਨਿਵਾਰਿ ਸੁਖੀ ਹ੍ਵੈ ਜੀਯੈ ॥

सोक निवारि सुखी ह्वै जीयै ॥

ਅਤੇ (ਪਿਆਸ ਤੋਂ ਪੈਦਾ ਹੋਏ) ਦੁਖ ਨੂੰ ਦੂਰ ਕਰ ਕੇ ਸੁਖੀ ਹੁੰਦੇ ਹਾ।

ਯੂਸਫ ਬਾਤ ਨ ਪਾਵਤ ਭਯੋ ॥

यूसफ बात न पावत भयो ॥

ਯੂਸਫ਼ (ਉਨ੍ਹਾ ਦੀ) ਗੱਲ ਸਮਝ ਨਾ ਸਕਿਆ

ਜਹ ਵਹ ਕੂਪ ਹੁਤੋ ਤਹ ਗਯੋ ॥੮॥

जह वह कूप हुतो तह गयो ॥८॥

ਅਤੇ ਜਿਥੇ ਉਹ ਖੂਹ ਸੀ, ਉਥੇ ਗਿਆ ॥੮॥

ਚਲਿ ਬਨ ਮੈ ਜਬ ਕੂਪ ਨਿਹਾਰਿਯੋ ॥

चलि बन मै जब कूप निहारियो ॥

ਬਨ ਵਿਚ ਚਲ ਕੇ ਜਦ ਖੂਹ ਵੇਖਿਆ

ਗਹਿ ਭਇਯਨ ਤਾ ਮੈ ਤਿਹ ਡਾਰਿਯੋ ॥

गहि भइयन ता मै तिह डारियो ॥

ਤਾ ਭਰਾਵਾ ਨੇ ਪਕੜ ਕੇ ਉਸ ਨੂੰ ਖੂਹ ਵਿਚ ਸੁਟ ਦਿੱਤਾ।

ਘਰ ਯੌ ਆਨਿ ਸੰਦੇਸੋ ਦਯੋ ॥

घर यौ आनि संदेसो दयो ॥

ਘਰ ਆ ਕੇ ਇਹ ਸੁਨੇਹਾ ਦਿੱਤਾ

ਯੂਸਫ ਆਜੁ ਸਿੰਘ ਭਖਿ ਲਯੋ ॥੯॥

यूसफ आजु सिंघ भखि लयो ॥९॥

ਕਿ ਯੂਸਫ਼ ਨੂੰ ਅਜ ਸ਼ੇਰ ਨੇ ਖਾ ਲਿਆ ਹੈ ॥੯॥

ਖੋਜਿ ਸਕਲ ਯੂਸਫ ਕੋ ਹਾਰੇ ॥

खोजि सकल यूसफ को हारे ॥

ਸਾਰੇ ਯੂਸਫ਼ ਨੂੰ ਖੋਜ ਖੋਜ ਕੇ ਥਕ ਗਏ

ਅਸੁਖ ਭਏ ਸੁਖ ਸਭੈ ਬਿਸਾਰੇ ॥

असुख भए सुख सभै बिसारे ॥

ਅਤੇ ਦੁਖੀ ਹੋ ਗਏ, (ਉਨ੍ਹਾ ਦਾ) ਸੁਖ ਖ਼ਤਮ ਹੋ ਗਿਆ।

ਤਹਾ ਏਕ ਸੌਦਾਗਰ ਆਯੋ ॥

तहा एक सौदागर आयो ॥

ਉਥੇ ਇਕ ਸੌਦਾਗਰ ਆਇਆ

ਕੂਪ ਬਿਖੈ ਤੇ ਤਾ ਕਹ ਪਾਯੋ ॥੧੦॥

कूप बिखै ते ता कह पायो ॥१०॥

ਅਤੇ ਉਸ ਨੇ ਯੂਸਫ਼ ਨੂੰ ਖੂਹ ਵਿਚ ਵੇਖਿਆ ॥੧੦॥

ਤਾ ਕਹ ਸੰਗ ਅਪੁਨੇ ਕਰਿ ਲਯੋ ॥

ता कह संग अपुने करि लयो ॥

ਉਸ ਨੂੰ (ਖੂਹ ਵਿਚੋਂ ਕਢ ਕੇ) ਆਪਣੇ ਨਾਲ ਲੈ ਲਿਆ

ਬੇਚਨ ਸਾਹ ਰੂਮ ਕੇ ਗਯੋ ॥

बेचन साह रूम के गयो ॥

ਅਤੇ ਰੂਮ ਦੇਸ਼ ਦੇ ਬਾਦਸ਼ਾਹ ਪਾਸ ਵੇਚਣ ਗਿਆ।

ਅਧਿਕ ਮੋਲ ਕੋਊ ਨਹਿ ਲੇਵੈ ॥

अधिक मोल कोऊ नहि लेवै ॥

(ਉਹ ਸੌਦਗਾਰ ਯੂਸਫ਼ ਦਾ) ਬਹੁਤ ਜ਼ਿਆਦਾ ਮੁਲ (ਕਰਦਾ ਸੀ ਜਿਸ ਕਰ ਕੇ) ਕੋਈ ਲੈਂਦਾ ਨਹੀਂ ਸੀ।

ਗ੍ਰਿਹ ਕੋ ਕਾਢਿ ਸਕਲ ਧਨੁ ਦੇਵੈ ॥੧੧॥

गृह को काढि सकल धनु देवै ॥११॥

(ਭਾਵੇਂ) ਕੋਈ ਘਰ ਦਾ ਸਾਰਾ ਧਨ ਕਢ ਕੇ ਕਿਉਂ ਨਾ ਦੇ ਦੇਵੇ ॥੧੧॥

ਦੋਹਰਾ ॥

दोहरा ॥

ਦੋਹਰਾ:

ਜਬੈ ਜਲੀਖਾ ਯੂਸਫਹਿ ਰੂਪ ਬਿਲੋਕ੍ਯੋ ਜਾਇ ॥

जबै जलीखा यूसफहि रूप बिलोक्यो जाइ ॥

ਜਦ ਜ਼ੁਲੈਖਾ ਨੇ ਜਾ ਕੇ ਯੂਸਫ਼ ਦਾ ਰੂਪ ਵੇਖਿਆ

ਬਸੁ ਅਸੁ ਦੈ ਤਾ ਕੋ ਤੁਰਤ ਲਿਯੋ ਸੁ ਮੋਲ ਬਨਾਇ ॥੧੨॥

बसु असु दै ता को तुरत लियो सु मोल बनाइ ॥१२॥

ਅਤੇ ਕਿਸੇ ਨਾ ਕਿਸੇ ਤਰ੍ਹਾ ਮੁੱਲ ਤਹਿ ਕਰ ਕੇ ਤੁਰਤ ਲੈ ਲਿਆ ॥੧੨॥

ਚੌਪਈ ॥

चौपई ॥

ਚੌਪਈ:

ਮੁਖ ਮਾਗ੍ਯੋ ਤਾ ਕੋ ਧਨੁ ਦਿਯੋ ॥

मुख माग्यो ता को धनु दियो ॥

ਮੂੰਹ ਮੰਗਿਆ ਧਨ ਉਸ (ਸੌਦਾਗਰ) ਨੂੰ ਦਿੱਤਾ

ਯੂਸਫ ਮੋਲ ਅਮੋਲਕ ਲਿਯੋ ॥

यूसफ मोल अमोलक लियो ॥

ਅਤੇ ਅਮੋਲਕ ਯੂਸਫ਼ ਨੂੰ ਮੁਲ ਲੈ ਲਿਆ।

ਭਾਤਿ ਭਾਤਿ ਸੇਤੀ ਤਿਹ ਪਾਰਿਯੋ ॥

भाति भाति सेती तिह पारियो ॥

ਉਸ ਨੂੰ ਕਈ ਤਰ੍ਹਾ ਨਾਲ (ਨਿਘ ਸਹਿਤ) ਪਾਲਿਆ।

ਬਡੋ ਭਯੋ ਇਹ ਭਾਤਿ ਉਚਾਰਿਯੋ ॥੧੩॥

बडो भयो इह भाति उचारियो ॥१३॥

ਜਦੋਂ ਉਹ ਵੱਡਾ ਹੋਇਆ ਤਾ ਇਸ ਤਰ੍ਹਾ ਕਿਹਾ ॥੧੩॥

ਚਿਤ੍ਰਸਾਲ ਤਾ ਕੌ ਲੈ ਗਈ ॥

चित्रसाल ता कौ लै गई ॥

ਉਸ ਨੂੰ ਚਿਤ੍ਰਸ਼ਾਲਾ ਵਿਚ ਲੈ ਗਈ

ਨਾਨਾ ਚਿਤ੍ਰ ਦਿਖਾਵਤ ਭਈ ॥

नाना चित्र दिखावत भई ॥

ਅਤੇ ਕਈ ਤਰ੍ਹਾ ਦੇ ਚਿਤ੍ਰ ਵਿਖਾਣ ਲਗੀ।

ਅਧਿਕ ਯੂਸਫਹਿ ਜਬੈ ਰਿਝਾਯੋ ॥

अधिक यूसफहि जबै रिझायो ॥

ਜਦ (ਉਸ ਨੇ) ਯੂਸਫ਼ ਨੂੰ ਖ਼ੂਬ ਰਿਝਾ ਲਿਆ

ਤਬ ਤਾ ਸੋ ਯੌ ਬਚਨ ਸੁਨਾਯੋ ॥੧੪॥

तब ता सो यौ बचन सुनायो ॥१४॥

ਤਦ ਉਸ ਨਾਲ (ਇੰਜ) ਬੋਲ ਸਾਝੇ ਕੀਤੇ ॥੧੪॥

ਹਮ ਤੁਮ ਆਜੁ ਕਰੈ ਰਤਿ ਦੋਊ ॥

हम तुम आजु करै रति दोऊ ॥

(ਕਹਿਣ ਲਗੀ) ਅਜ ਮੈਂ ਤੇ ਤੂੰ ਦੋਵੇਂ ਸਹਿਵਾਸ ਕਰੀਏ।

ਹੈ ਨ ਇਹਾ ਠਾਢੋ ਜਨ ਕੋਊ ॥

ਹੈ ਨ ਇਹਾ ਠਾਢੋ ਜਨ ਕੋਊ ॥

ਇਥੇ ਕੋਈ ਵੀ ਬੰਦਾ ਖੜੋਤਾ ਹੋਇਆ ਨਹੀਂ ਹੈ।

ਕਵਨ ਲਖੇ ਕਾ ਸੋ ਕੋਊ ਕਹਿ ਹੈ ॥

कवन लखे का सो कोऊ कहि है ॥

ਕੌਣ ਵੇਖੇਗਾ ਅਤੇ ਕਿਸ ਨੂੰ ਕਹੇਗਾ।

ਹਯਾਂ ਕੋ ਆਨਿ ਰਮਤ ਹਮ ਗਹਿ ਹੈ ॥੧੫॥

ह्याँ को आनि रमत हम गहि है ॥१५॥

ਸਾਨੂੰ ਰਮਣ ਕਰਦਿਆਂ ਇਥੇ ਕੌਣ ਆ ਕੇ ਪਕੜੇਗਾ ॥੧੫॥

ਦੋਹਰਾ ॥

दोहरा ॥

ਦੋਹਰਾ:

ਮੈ ਤਰੁਨੀ ਤੁਮ ਹੂੰ ਤਰੁਨ ਦੁਹੂੰਅਨ ਰੂਪ ਅਪਾਰ ॥

मै तरुनी तुम हूँ तरुन दुहूँअन रूप अपार ॥

ਮੈਂ ਜਵਾਨ ਹਾ, ਤੂੰ ਵੀ ਜਵਾਨ ਹੈਂ ਅਤੇ ਦੋਹਾ ਦਾ ਅਪਾਰ ਰੂਪ ਹੈ।

ਸੰਕ ਤਯਾਗਿ ਰਤਿ ਕੀਜਿਯੈ ਕਤ ਜਕਿ ਰਹੇ ਕੁਮਾਰ ॥੧੬॥

संक त्यागि रति कीजियै कत जकि रहे कुमार ॥१६॥

ਹੇ ਕੁਮਾਰ! ਸੰਕੋਚ ਨੂੰ ਛਡ ਕੇ ਰਤੀ-ਕ੍ਰੀੜਾ ਕਰ, ਕਿਉਂ ਝਿਝਕ ਰਿਹਾ ਹੈਂ ॥੧੬॥

ਚੌਪਈ ॥

चौपई ॥

ਚੌਪਈ:

ਤੈ ਜੁ ਕਹਤ ਨਹਿ ਕੋਊ ਨਿਹਾਰੈ ॥

तै जु कहत नहि कोऊ निहारै ॥

(ਯੂਸਫ਼ ਨੇ ਉੱਤਰ ਦਿੱਤਾ) ਤੂੰ ਜੋ ਕਹਿੰਦੀ ਹੈਂ ਕਿ (ਸਾਨੂੰ) ਕੋਈ ਨਹੀਂ ਵੇਖ ਰਿਹਾ,

ਆਂਧਰ ਜਯੋਂ ਤੈ ਬਚਨ ਉਚਾਰੈ ॥

आँधर ज्यों तै बचन उचारै ॥

ਇਹ ਤਾ ਤੂੰ ਅੰਨ੍ਹਿਆਂ ਵਰਗੀ ਗੱਲ ਕੀਤੀ ਹੈ।

ਸਾਖੀ ਸਾਤ ਸੰਗ ਕੇ ਲਹਿ ਹੈ ॥

साखी सात संग के लहि है ॥

(ਅਸੀਂ ਜੋ) ਸੱਤ ਸਾਖੀ (ਜਲ, ਅਗਨੀ, ਵਾਯੂ, ਆਕਾਸ਼, ਧਰਤੀ, ਸੂਰਜ ਅਤੇ ਚੰਦ੍ਰਮਾ) ਨਾਲ ਲਏ ਹੋਏ ਹਨ।

ਅਬ ਹੀ ਜਾਇ ਧਰਮ ਤਨ ਕਹਿ ਹੈ ॥੧੭॥

अब ही जाइ धरम तन कहि है ॥१७॥

ਇਹ ਹੁਣੇ ਧਰਮਰਾਜ ਨੂੰ ਜਾ ਕਹਿਣਗੇ ॥੧੭॥

ਅੜਿਲ ॥

अड़िल ॥

ਅੜਿਲ:

ਧਰਮਰਾਇ ਕੀ ਸਭਾ ਜਬੈ ਦੋਊ ਜਾਇ ਹੈਂ ॥

धरमराइ की सभा जबै दोऊ जाइ हैं ॥

ਜਦੋਂ (ਅਸੀਂ) ਦੋਵੇਂ ਧਰਮਰਾਜ ਦੀ ਸਭਾ ਵਿਚ ਜਾਵਾਗੇ

ਕਹਾ ਬਦਨ ਲੈ ਤਾ ਸੌ ਉਤ੍ਰ ਦਿਯਾਇ ਹੈ ॥

कहा बदन लै ता सौ उत्र दियाइ है ॥

ਤਾ ਕਿਹੜਾ ਮੂੰਹ ਲੈ ਕੇ ਉਸ ਨੂੰ ਉੱਤਰ ਦਿਆਂਗੇ।

ਇਨ ਬਾਤਨ ਕੌ ਤੈ ਤ੍ਰਿਯ ਕਹਾ ਬਿਚਾਰਈ ॥

इन बातन कौ तै तृय कहा बिचारई ॥

ਇਨ੍ਹਾ ਗੱਲਾ ਨੂੰ, ਹੇ ਇਸਤ੍ਰੀ! ਤੂੰ ਕੀ ਵਿਚਾਰ ਕਰ ਰਹੀ ਹੈਂ।

ਹੋ ਮਹਾ ਨਰਕ ਕੇ ਬੀਚ ਨ ਮੋ ਕੌ ਡਾਰਈ ॥੧੮॥

हो महा नरक के बीच न मो कौ डारई ॥१८॥

ਮੈਨੂੰ ਮਹਾ ਨਰਕ ਵਿਚ ਨਾ ਸੁਟ ॥੧੮॥

ਸਾਲਗ੍ਰਾਮ ਪਰਮੇਸ੍ਰ ਇਹੀ ਗਤਿ ਤੇ ਭਏ ॥

सालग्राम परमेस्र इही गति ते भए ॥

ਇਸੇ ਚਾਲ ('ਗਤਿ') ਕਰ ਕੇ ਪਰਮੇਸ਼੍ਵਰ ਸਾਲਗ੍ਰਾਮ ਬਣੇ।

ਦਸ ਰਾਵਨ ਕੇ ਸੀਸ ਇਹੀ ਬਾਤਨ ਗਏ ॥

दस रावन के सीस इही बातन गए ॥

ਇਨ੍ਹਾ ਗੱਲਾ ਕਰ ਕੇ ਰਾਵਣ ਦੇ ਦਸ ਸਿਰ ਗਏ।

ਸਹਸ ਭਗਨ ਬਾਸਵ ਯਾਹੀ ਤੇ ਪਾਇਯੋ ॥

सहस भगन बासव याही ते पाइयो ॥

ਇਸੇ ਕਰ ਕੇ ਇੰਦਰ ਨੇ (ਆਪਣੇ ਸ਼ਰੀਰ ਉਤੇ) ਹਜ਼ਾਰ ਭਗ-ਚਿੰਨ੍ਹ ਪ੍ਰਾਪਤ ਕੀਤੇ।

ਹੋ ਇਨ ਬਾਤਨ ਤੇ ਮਦਨ ਅਨੰਗ ਕਹਾਇਯੋ ॥੧੯॥

हो इन बातन ते मदन अनंग कहाइयो ॥१९॥

ਇਨ੍ਹਾ ਗੱਲਾ ਕਰ ਕੇ ਹੀ ਕਾਮ ਦੇਵ ਅਨੰਗ (ਅੰਗ ਹੀਨ) ਅਖਵਾਇਆ ॥੧੯॥

ਇਨ ਬਾਤਨ ਤੇ ਚੰਦ੍ਰ ਕਲੰਕਤਿ ਤਨ ਭਏ ॥

इन बातन ते चंद्र कलंकति तन भए ॥

ਇਨ੍ਹਾ ਗੱਲਾ ਕਰ ਕੇ ਹੀ ਚੰਦ੍ਰਮਾ ਦਾ ਸ਼ਰੀਰ ਕਲੰਕਿਤ ਹੋਇਆ।

ਸੁੰਭ ਅਸੁੰਭ ਅਸੁਰਿੰਦ੍ਰ ਸਦਨ ਜਮ ਕੇ ਗਏ ॥

सुँभ असुँभ असुरिंद्र सदन जम के गए ॥

ਇਸੇ ਕਰ ਕੇ ਦੈਂਤ ਰਾਜੇ ਸ਼ੁੰਭ ਅਤੇ ਅਸ਼ੁੰਭ ਜਮ ਦੇ ਘਰ ਗਏ।

ਇਹੀ ਕਾਜ ਕ੍ਰੀਚਕ ਕ੍ਰੀਚਕਨ ਖਪਾਯੋ ॥

इही काज क्रीचक क्रीचकन खपायो ॥

ਇਸ ਕੰਮ ਕਰ ਕੇ (ਇਕ) ਕ੍ਰੀਚਕ ਨੇ (ਸਾਰਿਆਂ) ਕ੍ਰੀਚਕਾ ਨੂੰ ਨਸ਼ਟ ਕਰਵਾ ਦਿੱਤਾ।

ਹੋ ਧਰਮਰਾਟ ਦਾਸੀ ਸੁਤ ਬਿਦੁਰ ਕਹਾਇਯੋ ॥੨੦॥

हो धरमराट दासी सुत बिदुर कहाइयो ॥२०॥

ਧਰਮਰਾਜ ਵੀ ਦਾਸੀ ਦਾ ਪੁੱਤਰ ਬਿਦੁਰ ਅਖਵਾਇਆ ॥੨੦॥

ਸੁਨਿ ਸੁੰਦਰਿ ਤਵ ਸੰਗ ਭੋਗ ਮੋ ਤੇ ਨਹਿ ਹੋਈ ॥

सुनि सुँदरि तव संग भोग मो ते नहि होई ॥

ਹੇ ਸੁੰਦਰੀ! ਸੁਣ, ਮੇਰੇ ਕੋਲੋਂ ਤੇਰੇ ਨਾਲ ਭੋਗ ਨਹੀਂ ਹੋਏਗਾ,

ਸਿਵ ਸਨਕਾਦਿਕ ਕੋਟਿ ਕਹੈ ਮਿਲਿ ਕੈ ਸਭ ਕੋਈ ॥

सिव सनकादिक कोटि कहै मिलि कै सभ कोई ॥

ਭਾਵੇਂ ਸ਼ਿਵ, ਸਨਕ ਆਦਿ ਅਨੇਕਾ ਹੀ ਸਾਰੇ ਮਿਲ ਕੇ (ਕਿਉਂ ਨ) ਕਹਿਣ।

ਯੌਂ ਕਹਿ ਕੈ ਭਜਿ ਚਲ੍ਯੋ ਬਾਲ ਠਾਢੀ ਲਹਿਯੋ ॥

यौ कहि कै भजि चल्यो बाल ठाढी लहियो ॥

ਇਸ ਤਰ੍ਹਾ ਕਹਿ ਕੇ (ਉਹ) ਭਜਣ ਲਗਿਆ। ਇਸਤਰੀ ਨੇ ਖੜੋਤੇ ਹੋਇਆਂ ਵੇਖਿਆ

ਹੋ ਗਹਿ ਕੈ ਕਰਿ ਸੋ ਐਂਚ ਤਾਹਿ ਦਾਮਨ ਗਹਿਯੋ ॥੨੧॥

हो गहि कै करि सो ऐंच ताहि दामन गहियो ॥२१॥

ਅਤੇ ਉਸ ਦੇ ਦਾਮਨ ਨੂੰ ਹੱਥ ਨਾਲ ਪਕੜ ਕੇ ਖਿਚ ਲਿਆ ॥੨੧॥

ਦੋਹਰਾ ॥

दोहरा ॥

ਦੋਹਰਾ:

ਕਰ ਦਾਮਨ ਪਕਰਿਯੋ ਰਹਿਯੋ ਗਯੋ ਸੁ ਯੂਸਫ ਭਾਜਿ ॥

कर दामन पकरियो रहियो गयो सु यूसफ भाजि ॥
(ਜ਼ੁਲੈਖਾ ਦੇ) ਹੱਥ ਵਿਚ (ਉਸ ਦਾ) ਦਾਮਨ ਪਕੜਿਆ ਰਹਿ ਗਿਆ ਅਤੇ ਯੂਸਫ਼ ਭਜ ਗਿਆ।

ਕਾਮ ਕੇਲ ਤਾ ਸੌ ਨ ਭਯੋ ਰਹੀ ਚੰਚਲਾ ਲਾਜਿ ॥੨੨॥
काम केल ता सौ न भयो रही चंचला लाजि ॥२२॥
ਉਸ ਨਾਲ ਕਾਮ-ਕ੍ਰੀੜਾ ਨਾ ਹੋ ਸਕੀ ਅਤੇ ਇਸਤਰੀ ਸ਼ਰਮਿੰਦੀ ਹੋ ਕੇ ਰਹਿ ਗਈ ॥੨੨॥

ਅੜਿਲ ॥
अड़िल ॥
ਅੜਿਲ:

ਅਵਰ ਕਥਾ ਜੋ ਭਈ ਕਹਾ ਲੌ ਭਾਖਿਯੈ ॥
अवर कथा जो भई कहा लौ भाखियै ॥
ਹੋਰ ਜੋ ਕਥਾ ਹੋਈ, (ਉਸ ਨੂੰ) ਕਿਥੋਂ ਤਕ ਸੁਣਾਵਾ।

ਬਾਤ ਬਢਨ ਕੀ ਕਰਿ ਚਿਤ ਹੀ ਮੈ ਰਾਖਿਯੈ ॥
बात बढन की करि चित ही मै राखियै ॥
ਗੱਲ ਦੇ ਵਧਣ ਤੋਂ ਬਚਣ ਲਈ (ਬਾਕੀ) ਚਿਤ ਵਿਚ ਹੀ ਰਖਣੀ ਚਾਹੀਦੀ ਹੈ।

ਤਰੁਨ ਭਯੋ ਯੂਸਫ ਅਬਲਾ ਬ੍ਰਿਧਿਤ ਭਈ ॥
तरुन भयो यूसफ अबला बृधित भई ॥
ਯੂਸਫ਼ ਜਵਾਨ ਹੋ ਗਿਆ ਅਤੇ ਇਸਤਰੀ (ਜ਼ੁਲੈਖਾ) ਬਿਰਧ ਹੋ ਗਈ,

ਹੋ ਤਾ ਕੋ ਚਿਤ ਤੇ ਰੀਤਿ ਪ੍ਰੀਤਿ ਕੀ ਨਹਿ ਗਈ ॥੨੩॥
हो ता को चित ते रीति प्रीति की नहि गई ॥२३॥
ਪਰ ਉਸ ਦੇ ਚਿਤ ਵਿਚੋਂ ਪ੍ਰੀਤ ਦੀ ਰੁਚੀ ਖ਼ਤਮ ਨਾ ਹੋਈ ॥੨੩॥

ਮਾਰਿ ਮ੍ਰਿਗਨ ਯੂਸਫ ਤਹ ਇਕ ਦਿਨ ਆਇਯੋ ॥
मारि मृगन यूसफ तह इक दिन आइयो ॥

ਇਕ ਦਿਨ ਯੂਸਫ਼ ਹਿਰਨ ਦਾ ਸ਼ਿਕਾਰ ਕਰ ਕੇ ਉਥੇ ਆਇਆ।

ਪੂਛਨ ਕੇ ਮਿਸੁ ਤਾ ਕੋ ਹਾਥ ਲਗਾਇਯੋ ॥

पूछन के मिसु ता को हाथ लगाइयो ॥

(ਜ਼ੁਲੈਖਾ ਨੇ) ਪੁਛਣ ਦੇ ਬਹਾਨੇ ਉਸ ਦੇ (ਘੋੜੇ) ਨੂੰ ਹੱਥ ਲਗਾਇਆ।

ਬਾਜ ਤਾਜ ਜੁਤ ਬਸਤ੍ਰ ਬਿਰਹ ਬਾਲਾ ਜਰਿਯੋ ॥

बाज ताज जुत बसत्र बिरह बाला जरियो ॥

(ਉਸ) ਇਸਤਰੀ ਦੇ ਬਿਰਹੋਂ (ਦੀ ਅੱਗ ਨਾਲ) ਕਪੜਿਆਂ ਸਮੇਤ ਘੋੜਾ ਅਤੇ ਤਾਜ ਸੜ ਗਿਆ।

ਹੋ ਸੋ ਅੰਤਰ ਬਸਿ ਰਹਿਯੋ ਜੁ ਯਾ ਤੇ ਉਬਰਿਯੋ ॥੨੪॥

हो सो अंतर बसि रहियो जु या ते उबरियो ॥२४॥

ਉਹ (ਯੂਸਫ਼ ਉਸ ਦੇ) ਹਿਰਦੇ ਵਿਚ ਵਸ ਰਿਹਾ ਸੀ, ਇਸ ਲਈ ਬਚ ਗਿਆ ॥੨੪॥

ਹੇਰਿ ਬਾਲ ਕੋ ਰੂਪ ਚਕ੍ਰਿਤ ਯੂਸਫ ਭਯੋ ॥

हेरि बाल को रूप चकृत यूसफ भयो ॥

ਇਸਤਰੀ ਦਾ ਰੂਪ ਵੇਖ ਕੇ ਯੂਸਫ਼ ਹੈਰਾਨ ਹੋ ਗਿਆ।

ਜੋ ਤਿਹ ਮਨੋਰਥ ਹੁਤੋ ਵਹੇ ਤਾ ਕੋ ਦਯੋ ॥

जो तिह मनोरथ हुतो वहे ता को दयो ॥

ਉਸ ਦਾ ਜੋ ਮਨੋਰਥ ਸੀ, ਉਹ ਉਸ ਨੂੰ ਦੇ ਦਿੱਤਾ।

ਬਸਤ੍ਰ ਬਾਜ ਕੋ ਜਾਰਿ ਜਲੀਖਾ ਤਿਹ ਛਰਿਯੋ ॥

बसत्र बाज को जारि जलीखा तिह छरियो ॥

ਉਸ ਦੇ ਬਸਤ੍ਰ ਅਤੇ ਘੋੜਾ ਸਾੜ ਕੇ ਜ਼ੁਲੈਖਾ ਨੇ ਉਸ ਨੂੰ ਛਲ ਲਿਆ।

ਹੋ ਮਿਤ੍ਰ ਪੁਤ੍ਰ ਜਯੋਂ ਪਾਇ ਤਬੈ ਤਾ ਕੋ ਬਰਿਯੋ ॥੨੫॥

हो मित्र पुत्र ज्यों पाइ तबै ता को बरियो ॥२५॥

ਪੁੱਤਰ ਵਰਗੇ ਮਿਤਰ ਨੂੰ ਪ੍ਰਾਪਤ ਕਰ ਕੇ ਉਸ ਨਾਲ ਵਿਆਹ ਕਰ ਲਿਆ ॥੨੫॥

ਦੋਹਰਾ ॥

दोहरा ॥

ਦੋਹਰਾ:

ਜਿਹ ਪਾਛੇ ਬਾਲਾ ਪਰੈ ਬਚਨ ਨ ਤਾ ਕੋ ਕੋਇ ॥

जिह पाछे बाला परै बचन न ता को कोइ ॥

ਜਿਸ ਦੇ ਪਿਛੇ ਇਸਤਰੀ ਪੈ ਜਾਏ, ਉਸ ਦਾ ਬਚਣਾ ਸੰਭਵ ਨਹੀਂ।

ਸਭ ਛਲ ਸੋ ਤਾ ਕੋ ਛਲੈ ਸਿਵ ਸੁਰਪਤਿ ਕੋਊ ਹੋਇ ॥੨੬॥

सभ छल सो ता को छलै सिव सुरपति कोऊ होइ ॥२६॥

ਉਸ ਨੂੰ ਸਭ ਤਰ੍ਹਾ ਦੇ ਛਲਾ ਨਾਲ ਛਲ ਲੈਂਦੀ ਹੈ, ਭਾਵੇਂ ਸ਼ਿਵ ਜਾ ਇੰਦਰ ਹੀ ਕੋਈ ਕਿਉਂ ਨਾ ਹੋਵੇ ॥੨੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੦੧॥੩੭੮੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ इक चरित्र समापतम सतु सुभम सतु ॥२०१॥३७८९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੦੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੦੧॥੩੭੮੯॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਉਗ੍ਰ ਸਿੰਘ ਰਾਜਾ ਬਡੋ ਕਾਸਿਕਾਰ ਕੋ ਨਾਥ ॥

उग्र सिंघ राजा बडो कासिकार को नाथ ॥

ਕਾਸਿਕਾਰ ਦਾ ਸੁਆਮੀ ਉਗ੍ਰ ਸਿੰਘ ਵੱਡਾ ਰਾਜਾ ਸੀ।

ਅਮਿਤ ਦਰਬੁ ਤਾ ਕੋ ਸਦਨ ਅਧਿਕ ਚੜਤ ਦਲ ਸਾਥ ॥੧॥

अमित दरबु ता को सदन अधिक चड़त दल साथ ॥१॥

ਉਸ ਦੇ ਘਰ ਬੇਸ਼ੁਮਾਰ ਧਨ ਸੀ ਅਤੇ ਬਹੁਤ ਸੈਨਾ-ਦਲ ਨਾਲ ਚੜ੍ਹਦਾ ਸੀ ॥੧॥

ਚਪਲ ਕਲਾ ਤਾ ਕੀ ਸੁਤਾ ਸਭ ਸੁੰਦਰ ਤਿਹ ਅੰਗ ॥

चपल कला ता की सुता सभ सुँदर तिह अंग ॥

ਉਸ ਦੀ ਪੁੱਤਰੀ ਚਪਲ ਕਲਾ ਸੀ ਜਿਸ ਦੇ ਸਾਰੇ ਅੰਗ ਬਹੁਤ ਸੁੰਦਰ ਸਨ।

ਕੈ ਅਨੰਗ ਕੀ ਆਤਮਜਾ ਕੈ ਆਪੈ ਆਨੰਗ ॥੨॥

कै अनंग की आतमजा कै आपै आनंग ॥२॥

ਜਾ ਤਾ ਉਹ ਕਾਮ ਦੇਵ ਦੀ ਪੁੱਤਰੀ ਸੀ ਜਾ ਖ਼ੁਦ ਕਾਮ ਦੇਵ ਸੀ ॥੨॥

ਸੁੰਦਰ ਐਠੀ ਸਿੰਘ ਲਖਿ ਤਬ ਹੀ ਲਯੋ ਬੁਲਾਇ ॥

सुँदर ऐठी सिंघ लखि तब ही लयो बुलाइ ॥

ਸੁੰਦਰ ਐਂਠੀ ਸਿੰਘ ਨੂੰ ਵੇਖ ਕੇ ਉਸ ਨੂੰ (ਮਹੱਲ ਵਿਚ) ਬੁਲਾ ਲਿਆ

ਕਾਮ ਕੇਲ ਚਿਰ ਲੌ ਕਿਯੌ ਹ੍ਰਿਦੈ ਹਰਖ ਉਪਜਾਇ ॥੩॥

काम केल चिर लौ कियौ ह्रदै हरख उपजाइ ॥३॥

ਅਤੇ ਹਿਰਦੇ ਵਿਚ ਆਨੰਦ ਵਧਾ ਕੇ ਉਸ ਨਾਲ ਚਿਰ ਤਕ ਕਾਮ-ਕ੍ਰੀੜਾ ਕੀਤੀ ॥੩॥

ਚੌਪਈ ॥

चौपई ॥

ਚੌਪਈ:

ਨਿਤ ਪ੍ਰਤਿ ਤਾ ਸੋ ਕੇਲ ਕਮਾਵੈ ॥

नित प्रति ता सो केल कमावै ॥

ਰੋਜ਼ ਉਸ ਨਾਲ ਕੇਲ-ਕ੍ਰੀੜਾ ਕਰਦੀ ਸੀ।

ਛੈਲਿਹਿ ਛੈਲ ਨ ਛੋਰਿਯੋ ਭਾਵੈ ॥

छैलिहि छैल न छोरियो भावै ॥

ਉਸ ਸੁੰਦਰੀ ਤੋਂ ਬਾਕਾ ਜਵਾਨ ਛਡਿਆ ਨਹੀਂ ਜਾਦਾ ਸੀ।

ਏਕੈ ਸਦਨ ਮਾਝ ਤਿਹ ਰਾਖ੍ਯੋ ॥

ਏਕੈ ਸਦਨ ਮਾਝ ਤਿਹ ਰਾਖ੍ਯੋ ॥
ਉਸ ਨੂੰ ਇਕ ਘਰ ਵਿਚ ਰਖਿਆ,

ਕਾਹੂ ਸਾਥ ਭੇਦ ਨਹਿ ਭਾਖ੍ਯੋ ॥੪॥
काहू साथ भेद नहि भाख्यो ॥४॥
ਪਰ ਕਿਸੇ ਨੂੰ ਭੇਦ ਨਾ ਦਸਿਆ ॥੪॥

ਕੇਤਿਕ ਦਿਨਨ ਬ੍ਯਾਹਿ ਤਿਹ ਭਯੋ ॥
केतिक दिनन ब्याहि तिह भयो ॥
ਉਸ ਦਾ ਵਿਆਹ ਹੋਇਆਂ ਕਾਫ਼ੀ ਸਮਾ ਬੀਤ ਗਿਆ ਸੀ।

ਤਾ ਕੋ ਨਾਥ ਲੈਨ ਤਿਹ ਆਯੋ ॥
ता को नाथ लैन तिह आयो ॥
ਉਸ ਨੂੰ ਇਕ ਦਿਨ ਪਤੀ ਲੈਣ ਆ ਗਿਆ।

ਕਾਮ ਕੇਲ ਤਾ ਸੋ ਉਪਜਾਯੋ ॥
काम केल ता सो उपजायो ॥
ਉਸ (ਨੇ ਇਸਤਰੀ) ਨਾਲ ਕਾਮ-ਕ੍ਰੀੜਾ ਕੀਤੀ

ਸੋਇ ਰਹਿਯੋ ਅਤਿ ਹੀ ਸੁਖ ਪਾਯੋ ॥੫॥
सोइ रहियो अति ही सुख पायो ॥५॥
ਅਤੇ ਬਹੁਤ ਸੁਖ ਪ੍ਰਾਪਤ ਕਰ ਕੇ ਸੌਂ ਗਿਆ ॥੫॥

ਤ੍ਰਿਯ ਕੌ ਤ੍ਰਿਪਤਿ ਨ ਤਾ ਤੇ ਭਈ ॥
तृय कौ तृपति न ता ते भई ॥
ਉਸ ਨਾਲ ਇਸਤਰੀ ਨੂੰ ਤ੍ਰਿਪਤੀ ਨਾ ਹੋਈ।

ਛੋਰਿ ਸੰਦੂਕ ਜਾਰ ਪੈ ਗਈ ॥
छोरि संदूक जार पै गई ॥

(ਸੰਦੂਕ ਵਿਚ ਲੁਕਾਏ ਹੋਏ) ਯਾਰ ਕੋਲ ਗਈ ਅਤੇ ਸੰਦੂਕ ਖੋਲ ਕੇ (ਯਾਰ ਨਾਲ ਭੋਗ ਕੀਤਾ)।

ਅਧਿਕ ਮਿਤ੍ਰ ਤਬ ਤਾਹਿ ਰਿਝਾਯੋ ॥

अधिक मित्र तब ताहि रिझायो ॥

ਤਦ ਮਿਤਰ ਨੇ ਉਸ ਨੂੰ ਚੰਗੀ ਤਰ੍ਹਾ ਨਾਲ ਰਿਝਾਇਆ

ਕਾਮ ਕੇਲ ਚਿਰ ਲਗੇ ਕਮਾਯੋ ॥੬॥

काम केल चिर लगे कमायो ॥६॥

ਅਤੇ ਚਿਰ ਤਕ ਉਸ ਨਾਲ ਸੰਯੋਗ ਕੀਤਾ ॥੬॥

ਦੋਹਰਾ ॥

दोहरा ॥

ਦੋਹਰਾ:

ਕਹਾ ਭਯੋ ਬਲਵੰਤ ਭਯੋ ਭੋਗ ਨ ਚਿਰ ਲੌ ਕੀਨ ॥

कहा भयो बलवंत भयो भोग न चिर लौ कीन ॥

ਕੀ ਹੋਇਆ (ਜੇ ਕੋਈ) ਬਲਵਾਨ ਹੋ ਗਿਆ। ਜੇ ਚਿਰ ਤਕ ਭੋਗ ਨਹੀਂ ਕਰ ਸਕਿਆ

ਆਪ ਨ ਕਛੁ ਸੁਖ ਪਾਇਯੋ ਕਛੁ ਨ ਤਰੁਨਿ ਸੁਖ ਦੀਨ ॥੭॥

आप न कछु सुख पाइयो कछु न तरुनि सुख दीन ॥७॥

ਤਾ ਉਸ ਨੇ ਨਾ ਆਪ ਸੁਖ ਪਾਇਆ ਅਤੇ ਨਾ ਹੀ ਇਸਤਰੀ ਨੂੰ ਸੁਖ ਦਿੱਤਾ ॥੭॥

ਚੌਪਈ ॥

चौपई ॥

ਚੌਪਈ:

ਸੋ ਤਰੁਨੀ ਕੋ ਪੁਰਖ ਰਿਝਾਵੈ ॥

सो तरुनी को पुरख रिझावै ॥

ਉਹੀ ਪੁਰਸ਼ ਇਸਤਰੀ ਨੂੰ ਪ੍ਰਸੰਨ ਕਰ ਸਕਦਾ ਹੈ

ਬਹੁਤ ਚਿਰ ਲਗੈ ਭੋਗ ਕਮਾਵੈ ॥

बहुत चिर लगै भोग कमावै ॥

ਜੋ ਬਹੁਤ ਚਿਰ ਤਕ ਭੋਗ ਕਰਦਾ ਹੈ।

ਤਾ ਕੋ ਐਂਚਿ ਆਪੁ ਸੁਖੁ ਲੇਵੈ ॥

ता को ऐंचि आपु सुखु लेवै ॥

ਉਸ ਨੂੰ ਖਿਚ ਕੇ ਆਪ ਸੁਖ ਲੈਂਦਾ ਹੈ

ਅਪਨੋ ਸੁਖ ਅਬਲਾ ਕੋ ਦੇਵੈ ॥੮॥

अपनो सुख अबला को देवै ॥८॥

ਅਤੇ ਆਪਣਾ ਸੁਖ ਇਸਤਰੀ ਨੂੰ ਦਿੰਦਾ ਹੈ ॥੮॥

ਐਸੇ ਬਲੀ ਕੈਸ ਕੋਊ ਹੋਈ ॥

ऐसे बली कैस कोऊ होई ॥

ਅਜਿਹਾ ਬਲੀ ਭਾਵੇਂ ਕੋਈ ਕਿਉਂ ਨਾ ਹੋਵੇ,

ਤਾ ਪਰ ਤ੍ਰਿਯਾ ਨ ਰੀਝਤ ਕੋਈ ॥

ता पर तृया न रीझत कोई ॥

ਉਸ ਉਤੇ ਕੋਈ ਇਸਤਰੀ ਰੀਝਦੀ ਨਹੀਂ।

ਜੋ ਚਿਰ ਚਿਮਟਿ ਕਲੋਲ ਕਮਾਵੈ ॥

जो चिर चिमटि कलोल कमावै ॥

ਜੋ (ਪੁਰਸ਼) ਚਿਰ ਤਕ ਲਿਪਟ ਕੇ ਕਲੋਲ ਕਰਦਾ ਹੈ,

ਵਹੈ ਤਰੁਨਿ ਕੋ ਚਿਤ ਚੁਰਾਵੈ ॥੯॥

वहै तरुनि को चित चुरावै ॥९॥

ਉਹੀ ਇਸਤਰੀ ਦਾ ਚਿਤ ਚੁਰਾ ਸਕਦਾ ਹੈ ॥੯॥

ਦੋਹਰਾ ॥

दोहरा ॥

ਦੋਹਰਾ:

ਚਿਮਟਿ ਚਿਮਟਿ ਤਿਹ ਮੀਤ ਸੌ ਗਰੇ ਗਈ ਲਪਟਾਇ ॥

चिमटि चिमटि तिह मीत सौ गरे गई लपटाइ ॥

ਉਹ ਚਿਮਟ ਚਿਮਟ ਕੇ ਉਸ ਮਿਤਰ ਦੇ ਗਲੇ ਨਾਲ ਲਿਪਟ ਗਈ।

ਸ੍ਰਵਨ ਚਟਾਕੋ ਨਾਥ ਸੁਨਿ ਜਾਗ੍ਯੋ ਨੀਂਦ ਗਵਾਇ ॥੧੦॥

स्रवन चटाको नाथ सुनि जाग्यो नींद गवाइ ॥१०॥

(ਉਧਰ ਉਸ ਦਾ) ਪਤੀ ਚਟਾਕਿਆਂ ਦੀ ਆਵਾਜ਼ ਸੁਣ ਕੇ ਨੀਂਦਰ ਨੂੰ ਗਵਾ ਕੇ ਜਾਗ ਪਿਆ ॥੧੦॥

ਲਪਟਿ ਲਪਟਿ ਅਤਿ ਰਤਿ ਕਰੀ ਜੈਸੀ ਕਰੈ ਨ ਕੋਇ ॥

लपटि लपटि अति रति करी जैसी करै न कोइ ॥

(ਉਨ੍ਹਾ ਦੋਹਾ ਨੇ) ਲਿਪਟ ਲਿਪਟ ਕੇ ਬਹੁਤ ਰਤੀ-ਕ੍ਰੀੜਾ ਕੀਤੀ, ਜਿਸ ਤਰ੍ਹਾ ਦੀ ਹੋਰ ਕੋਈ ਨਹੀਂ ਕਰਦਾ।

ਸ੍ਰਮਿਤ ਭਏ ਤਰੁਨੀ ਤਰੁਨ ਰਹੇ ਤਹਾ ਹੀ ਸੋਇ ॥੧੧॥

स्रमित भए तरुनी तरुन रहे तहा ही सोइ ॥११॥

ਉਹ ਇਸਤਰੀ ਅਤੇ ਪੁਰਸ਼ ਥਕ ਕੇ ਉਥੇ ਹੀ ਸੌਂ ਗਏ ॥੧੧॥

ਚੌਪਈ ॥

चौपई ॥

ਚੌਪਈ:

ਜਬ ਤ੍ਰਿਯ ਜਾਰ ਸਹਿਤ ਸ੍ਵੈ ਗਈ ॥

जब तृय जार सहित स्वै गई ॥

ਜਦ ਇਸਤਰੀ ਯਾਰ ਸਹਿਤ ਸੌਂ ਗਈ

ਪਰੇ ਪਰੇ ਤਿਹ ਨਾਥ ਤਕਈ ॥

ਪਰੇ ਪਰੇ ਤਿਹ ਨਾਥ ਤਕਈ ॥

ਤਾ ਉਨ੍ਹਾ ਨੂੰ ਪਏ ਹੋਇਆਂ ਪਤੀ ਨੇ ਵੇਖਿਆ।

ਪਕਰੇ ਕੇਸ ਛੁਟੇ ਲਹਲਹੇ ॥

पकरे केस छुटे लहलहे ॥

(ਉਸ ਨੇ ਦੂਜੇ ਪੁਰਸ਼ ਦੇ) ਖਿਲਰੇ ਹੋਏ ਵਾਲ ਪਕੜ ਲਏ

ਜਾਨੁਕ ਸਰਪ ਗਾਰਰੂ ਗਹੇ ॥੧੨॥

जानुक सरप गाररू गहे ॥१२॥

ਮਾਨੋ ਮਾਦਰੀ (ਗਾਰੁੜ ਵਿਦਿਆ ਜਾਣਨ ਵਾਲੇ) ਨੇ ਸੱਪ ਨੂੰ ਪਕੜਿਆ ਹੋਵੇ ॥੧੨॥

ਦੋਹਰਾ ॥

दोहरा ॥

ਦੋਹਰਾ:

ਅੰਗਰੇਜੀ ਗਹਿ ਕੈ ਛੁਰੀ ਤਾ ਕੀ ਗ੍ਰੀਵ ਤਕਾਇ ॥

अंगरेजी गहि कै छुरी ता की ग्रीव तकाइ ॥

(ਪਤੀ ਨੇ) ਅੰਗਾ ਨੂੰ ਕਟਣ ਵਾਲੀ ('ਅੰਗਰੇਜ਼ੀ') ਤੇਜ਼ ਛੁਰੀ ਉਸ ਦੀ ਗਰਦਨ ਉਤੇ ਰਖ ਦਿੱਤੀ।

ਤਾਨਿਕ ਦਬਾਈ ਇਹ ਦਿਸਾ ਉਹਿ ਦਿਸਿ ਨਿਕਸੀ ਜਾਇ ॥੧੩॥

तानिक दबाई इह दिसा उहि दिसि निकसी जाइ ॥१३॥

ਇਸ ਪਾਸਿਓਂ ਜ਼ਰਾ ਜਿੰਨੀ ਦਬਾਈ ਜੋ ਦੂਜੇ ਪਾਸੇ ਨਿਕਲ ਗਈ ॥੧੩॥

ਚੌਪਈ ॥

चौपई ॥

ਚੌਪਈ:

ਛੁਰਕੀ ਭਏ ਜਾਰ ਕੌ ਘਾਯੋ ॥

छुरकी भए जार कौ घायो ॥

ਛੁਰੀ ਨਾਲ (ਪਤਨੀ ਦੇ) ਯਾਰ ਨੂੰ ਮਾਰ ਦਿੱਤਾ।

ਨਿਜੁ ਨਾਰੀ ਤਨ ਕਛੁ ਨ ਜਤਾਯੋ ॥

निजु नारी तन कछु न जतायो ॥

ਪਰ ਆਪਣੀ ਇਸਤਰੀ ਨੂੰ ਕੁਝ ਨਾ ਦਸਿਆ।

ਤਾ ਕੋ ਤਪਤ ਰੁਧਿਰ ਜਬ ਲਾਗਿਯੋ ॥

ता को तपत रुधिर जब लागियो ॥

ਉਸ ਨੂੰ ਜਦੋਂ ਗਰਮ ਲਹੂ ਲਗਿਆ,

ਤਬ ਹੀ ਕੋਪਿ ਨਾਰਿ ਕੋ ਜਾਗਿਯੋ ॥੧੪॥

तब ही कोपि नारि को जागियो ॥१४॥

ਤਦ ਨਾਰੀ ਦਾ ਕ੍ਰੋਧ ਜਾਗ ਪਿਆ ॥੧੪॥

ਛੁਰਕੀ ਵਹੈ ਹਾਥ ਮੈ ਲਈ ॥

छुरकी वहै हाथ मै लई ॥

ਉਸ ਨੇ ਉਹੀ ਛੁਰੀ ਹੱਥ ਵਿਚ ਲਈ

ਪਤਿ ਕੇ ਪਕਰਿ ਕੰਠ ਮੋ ਦਈ ॥

पति के पकरि कंठ मो दई ॥

ਅਤੇ ਫੜ ਕੇ ਪਤੀ ਦੇ ਗਲੇ ਵਿਚ ਦੇ ਮਾਰੀ।

ਅਜ ਜ੍ਯੋ ਤਾਹਿ ਜਬੈ ਕਰਿ ਡਾਰਿਯੋ ॥

अज ज्यो ताहि जबै करि डारियो ॥

ਉਸ ਨੂੰ ਬਕਰੇ ('ਅਜ') ਵਾਗ ਕਤਲ ('ਜਬੈ') ਕਰ ਦਿੱਤਾ।

ਬਾਰ ਦੁਹਨ ਇਹ ਭਾਤਿ ਪੁਕਾਰਿਯੋ ॥੧੫॥

बार दुहन इह भाति पुकारियो ॥१५॥

ਦੋਹਾ ਨੂੰ ਸਾੜ ਕੇ ਇਸ ਤਰ੍ਹਾ ਰੌਲਾ ਪਾਇਆ ॥੧੫॥

ਦੋਹਰਾ ॥

दोहरा ॥

ਦੋਹਰਾ:

ਮੋਰੇ ਨਾਥ ਬਿਰਕਤ ਹ੍ਵੈ ਬਨ ਕੋ ਕਿਯੋ ਪਯਾਨ ॥

मोरे नाथ बिरकत ह्वै बन को कियो पयान ॥

ਮੇਰਾ ਪਤੀ ਵਿਰਕਤ ਹੋ ਕੇ ਬਨ ਵਿਚ (ਨਿਵਾਸ ਕਰਨ ਲਈ) ਚਲਾ ਗਿਆ ਹੈ।

ਬਾਰਿ ਸਕਲ ਘਰ ਉਠਿ ਗਏ ਸੰਕਾ ਛਾਡਿ ਨਿਦਾਨ ॥੧੬॥

बारि सकल घर उठि गए संका छाडि निदान ॥१६॥

ਕੋਈ ਵੀ ਸ਼ੰਕਾ ਨਾ ਛਡਦੇ ਹੋਏ ਅੰਤ ਨੂੰ ਘਰ ਨੂੰ ਸਾੜ ਕੇ ਉਠ ਗਿਆ ਹੈ ॥੧੬॥

ਚੌਪਈ ॥

चौपई ॥

ਚੌਪਈ:

ਤਾ ਤੇ ਕਛੂ ਉਪਾਇ ਬਨੈਯੈ ॥

ता ते कछू उपाइ बनैयै ॥

(ਕਹਿਣ ਲਗੀ) ਇਸ ਲਈ ਕੁਝ ਉਪਾ ਕੀਤਾ ਜਾਏ।

ਖੋਜਿ ਨਾਥ ਬਨ ਤੇ ਗ੍ਰਿਹ ਲਯੈਯੈ ॥

खोजि नाथ बन ते गृह लयैयै ॥

ਨਾਥ ਨੂੰ ਬਨ ਤੋਂ ਖੋਜ ਕੇ ਘਰ ਲਿਆਂਦਾ ਜਾਏ।

ਤਾ ਕੋ ਹੇਰਿ ਪਾਨਿ ਮੈ ਪੀਵੌਂ ॥

ता को हेरि पानि मै पीवौ ॥

ਉਸ ਨੂੰ ਵੇਖ ਕੇ ਮੈਂ ਪਾਣੀ ਪੀਵਾਂਗੀ

ਬਿਨੁ ਦੇਖੈ ਨੈਨਾ ਦੋਊ ਸੀਵੌ ॥੧੭॥

बिनु देखै नैना दोऊ सीवौ ॥१७॥

ਅਤੇ ਨਾ ਵੇਖ ਸਕਣ ਦੀ ਸੂਰਤ ਵਿਚ ਦੋਹਾ ਅੱਖਾ ਨੂੰ ਸੀ ਲਵਾਗੀ ॥੧੭॥

ਅੜਿਲ ॥

अड़िल ॥

ਅੜਿਲ:

ਖੋਜਿ ਖੋਜਿ ਬਨ ਲੋਗ ਸਭੈ ਆਵਤ ਭਏ ॥

खोजि खोजि बन लोग सभै आवत भए ॥

ਜੰਗਲ ਨੂੰ ਖੋਜ ਖੋਜ ਕੇ ਸਾਰੇ ਲੋਕ ਵਾਪਸ ਆ ਗਏ

ਕਹੈ ਤ੍ਰਿਯਾ ਤਵ ਨਾਥ ਨ ਹਾਥ ਕਹੂੰ ਅਏ ॥

कहै तृया तव नाथ न हाथ कहूँ अए ॥

ਅਤੇ ਕਹਿਣ ਲਗੇ ਕਿ ਹੇ ਇਸਤਰੀ! ਤੇਰਾ ਸੁਆਮੀ ਕਿਤੇ ਨਹੀਂ ਮਿਲਿਆ।

ਆਇ ਨਿਕਟਿ ਤਾ ਕੌ ਸਭ ਹੀ ਸਮੁਝਾਵਹੀ ॥

आइ निकटि ता कौ सभ ही समुझावही ॥

ਸਾਰੇ ਉਸ ਦੇ ਨੇੜੇ ਆ ਕੇ ਸਮਝਾਉਣ ਲਗੇ।

ਹੋ ਭੂਲੇ ਲੋਕ ਅਜਾਨ ਮਰਮ ਨਹਿ ਪਾਵਹੀ ॥੧੮॥

हो भूले लोक अजान मरम नहि पावही ॥१८॥

ਉਹ ਭੋਲੇ ਅਜਾਣ ਲੋਕ ਅਸਲ ਭੇਦ ਨੂੰ ਸਮਝ ਨਹੀਂ ਸਕੇ ॥੧੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਦੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੦੨॥੩੮੦੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ दो चरित्र समापतम सतु सुभम सतु ॥२०२॥३८०७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੦੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੦੨॥੩੮੦੭॥ ਚਲਦਾ॥

ਦੋਹਰਾ ॥

ਦੋਹਰਾ ॥

ਦੋਹਰਾ:

ਨਰਾਕਸੁਰ ਰਾਜਾ ਬਡੋ ਗੂਆਹਟੀ ਕੋ ਰਾਇ ॥

नराकसुर राजा बडो गूआहटी को राइ ॥

ਨਰਕਾਸੁਰ ਨਾ ਦਾ ਗੁਹਾਟੀ ਦਾ ਵੱਡਾ ਰਾਜਾ ਸੀ।

ਜੀਤਿ ਜੀਤਿ ਰਾਜਾਨ ਕੀ ਦੁਹਿਤਾ ਲੇਤ ਛਿਨਾਇ ॥੧॥

जीति जीति राजान की दुहिता लेत छिनाइ ॥१॥

ਉਹ ਰਾਜਿਆਂ ਨੂੰ ਜਿਤ ਜਿਤ ਕੇ ਉਨ੍ਹਾ ਦੀਆਂ ਪੁੱਤਰੀਆਂ ਨੂੰ ਖੋਹ ਲੈਂਦਾ ਸੀ ॥੧॥

ਚੌਪਈ ॥

चौपई ॥

ਚੌਪਈ:

ਤਿਨ ਇਕ ਬਿਵਤ ਜਗਯ ਕੋ ਕੀਨੋ ॥

तिन इक बिवत जग्य को कीनो ॥

ਉਸ ਨੇ ਇਕ ਯੱਗ ਦੀ ਵਿਉਂਤ ਬਣਾਈ।

ਏਕ ਲਛ ਰਾਜਾ ਗਹਿ ਲੀਨੋ ॥

एक लछ राजा गहि लीनो ॥

ਇਕ ਲੱਖ ਰਾਜਿਆਂ ਨੂੰ ਫੜ ਲਿਆ।

ਜੌ ਇਕ ਔਰ ਬੰਦ ਨ੍ਰਿਪ ਪਰੈ ॥

जौ इक और बंद नृप परै ॥

ਜੇ ਇਕ ਹੋਰ ਰਾਜਾ ਪਕੜਿਆ ਜਾਏ

ਤਿਨ ਨ੍ਰਿਪ ਮੇਧ ਜਗਯ ਕਰਿ ਬਰੈ ॥੨॥

तिन नृप मेध जग्य करि बरै ॥२॥

ਤਾ ਉਹ ਵੱਡਾ ਨ੍ਰਿਪ-ਮੇਧ ਯਗ ਕਰੇ ॥੨॥

ਪ੍ਰਥਮ ਕੋਟ ਲੋਹਾ ਕੋ ਰਾਜੈ ॥

प्रथम कोट लोहा को राजै ॥

ਉਸ ਦਾ ਪਹਿਲਾ ਕਿਲ੍ਹਾ ਲੋਹੇ ਦਾ ਸੀ,

ਦੁਤਿਯ ਤਾਬ੍ਰ ਕੇ ਦੁਰਗ ਬਿਰਾਜੈ ॥

दुतिय ताब्र के दुरग बिराजै ॥

ਦੂਜਾ ਤਾਬੇ ਦਾ ਦੁਰਗ ਸੀ,

ਤੀਜੋ ਅਸਟ ਧਾਮ ਗੜ ਸੋਹੈ ॥

तीजो असट धाम गड़ सोहै ॥

ਤੀਜਾ ਅੱਠ ਧਾਤਾ ਦਾ ਬਣਿਆ ਹੋਇਆ ਸੀ

ਚੌਥ ਸਿਕਾ ਕੋ ਕਿਲੋ ਕਰੋਹੈ ॥੩॥

चौथ सिका को किलो करोहै ॥३॥

ਅਤੇ ਚੌਥਾ ਕਿਲ੍ਹਾ ਸਿਕੇ ਦਾ ਬਣਿਆ ਹੋਇਆ ਸੀ ॥੩॥

ਬਹੁਰਿ ਫਟਕ ਕੋ ਕੋਟ ਬਨਾਯੋ ॥

बहुरि फटक को कोट बनायो ॥

ਫਿਰ ਉਸ ਨੇ ਸਫਟਿਕ ਦਾ ਕਿਲ੍ਹਾ ਬਣਵਾਇਆ ਹੋਇਆ ਸੀ

ਜਿਹ ਲਖਿ ਰੁਦ੍ਰਾਚਲ ਸਿਰ ਨ੍ਯਾਯੋ ॥

जिह लखि रुद्राचल सिर न्यायो ॥

ਜਿਸ ਨੂੰ ਵੇਖ ਕੇ ਕੈਲਾਸ਼ ਪਰਬਤ ('ਰੁਦ੍ਰਾਚਲ') ਵੀ ਸਿਰ ਨਿਵਾਉਂਦਾ ਸੀ।

ਖਸਟਮ ਦੁਰਗ ਰੁਕਮ ਕੋ ਸੋਹੈ ॥

खसटम दुरग रुकम को सोहै ॥

(ਉਸ ਨੇ) ਛੇਵਾ ਕਿਲ੍ਹਾ ਚਾਦੀ ਦਾ ਸ਼ੋਭਦਾ ਸੀ

ਜਾ ਕੇ ਤੀਰ ਬ੍ਰਹਮਪੁਰ ਕੋਹੈ ॥੪॥

जा के तीर ब्रहमपुर कोहै ॥४॥

ਜਿਸ ਦੇ ਸਾਹਮਣੇ ਬ੍ਰਹਮਪੁਰੀ ਵੀ ਕੋਈ ਚੀਜ਼ ਨਹੀਂ ਸੀ ॥੪॥

ਸਪਤਮ ਗੜ ਸੋਨਾ ਕੋ ਰਾਜੈ ॥

सपतम गड़ सोना को राजै ॥

ਸੱਤਵਾ ਕਿਲ੍ਹਾ ਸੋਨੇ ਦਾ ਸੀ ਜਿਸ ਨੂੰ ਵੇਖ ਕੇ

ਜਾ ਕੋ ਲੰਕ ਬੰਕ ਲਖਿ ਲਾਜੈ ॥

जा को लंक बंक लखि लाजै ॥

ਲੰਕਾ ਦਾ ਸੁੰਦਰ ਕਿਲ੍ਹਾ ਵੀ ਲਜਾਉਂਦਾ ਸੀ।

ਤਾ ਕੇ ਮਧਜ ਆਪੁ ਨ੍ਰਿਪ ਰਹੈ ॥

ता के मध्य आपु नृप रहै ॥

ਉਸ ਵਿਚ ਰਾਜਾ ਆਪ ਰਹਿੰਦਾ ਸੀ।

ਆਨਿ ਨ ਮਾਨੈ ਜੋ ਤਿਹ ਗਹੈ ॥੫॥

आनि न मानै जो तिह गहै ॥५॥

ਜੋ ਉਸ ਦੀ ਈਨ ਨਹੀਂ ਮੰਨਦਾ ਸੀ, ਉਸ ਨੂੰ ਪਕੜ ਲੈਂਦਾ ਸੀ ॥੫॥

ਜੌ ਨ੍ਰਿਪ ਔਰ ਹਾਥ ਤਿਹ ਆਵੈ ॥

जौ नृप और हाथ तिह आवै ॥

ਜੇ ਉਸ ਦੇ ਹੱਥ ਕੋਈ ਇਕ ਹੋਰ ਰਾਜਾ ਚੜ੍ਹ ਜਾਵੇ

ਤਬ ਵਹੁ ਸਭ ਰਾਜਾ ਕਹ ਘਾਵੈ ॥

तब वहु सभ राजा कह घावै ॥

ਤਾ ਉਹ ਸਾਰਿਆਂ ਰਾਜਿਆਂ ਨੂੰ ਮਾਰ ਕੇ (ਯੱਗ ਕਰੇ)।

ਸੋਰਹ ਸਹਸ ਰਾਨਿਯਨ ਬਰੈ ॥

सोरह सहस रानियन बरै ॥

(ਫਿਰ) ਉਹ ਸੋਲਹਾ ਹਜ਼ਾਰ ਰਾਣੀਆਂ ਨਾਲ ਵਿਆਹ ਕਰੇ

ਨਰਾਮੇਧ ਨ੍ਰਿਪ ਪੂਰਨ ਕਰੈ ॥੬॥

नरामेध नृप पूरन करै ॥६॥

ਅਤੇ 'ਨਰਮੇਧ ਯੱਗ' ਪੂਰਾ ਕਰੇ ॥੬॥

ਇਕ ਰਾਨੀ ਯੌ ਬਚਨ ਉਚਾਰਾ ॥

इक रानी यौ बचन उचारा ॥

ਇਕ ਰਾਣੀ ਨੇ ਇਸ ਤਰ੍ਹਾ ਕਿਹਾ

ਦ੍ਵਾਰਾਵਤਿ ਉਗ੍ਰੇਸੁਜਿਆਰਾ ॥

द्वारावति उग्रेसुजिआरा ॥

ਕਿ ਦ੍ਵਾਰਾਵਤੀ ਵਿਚ ਇਕ ਉਗ੍ਰਸੈਨ ('ਉਗ੍ਰੇਸ') ਨਾ ਦਾ ਪ੍ਰਤਾਪੀ ਰਾਜਾ ਹੈ।

ਜੌ ਤੂ ਤਾਹਿ ਜੀਤਿ ਕੈ ਲ੍ਯਾਵੈ ॥

जौ तू ताहि जीति कै ल्यावै ॥

ਜੇ ਤੂੰ ਉਸ ਨੂੰ ਜਿੱਤ ਕੇ ਲਿਆਵੇਂ,

ਤਬ ਯਹ ਹੋਮ ਜਗ੍ਯ ਨ੍ਰਿਪ ਪਾਵੈ ॥੭॥

तब यह होम जग्य नृप पावै ॥७॥

ਤਦ ਇਹ ਨ੍ਰਿਪ-ਯੱਗ ਪੂਰਾ ਹੋਵੇਗਾ ॥੭॥

ਦੋਹਰਾ ॥

दोहरा ॥

ਦੋਹਰਾ:

ਯੌ ਕਹਿ ਕੈ ਰਾਜਾ ਭਏ ਪਤਿਯਾ ਲਿਖੀ ਬਨਾਇ ॥

ਯੌ ਕਹਿ ਕੈ ਰਾਜਾ ਭਏ ਪਤਿਯਾ ਲਿਖੀ ਬਨਾਇ ॥
ਇਹ ਕਹਿ ਕੇ ਰਾਜੇ ਵਲੋਂ (ਉਸ ਨੂੰ) ਚਿੱਠੀ ਲਿਖ ਦਿੱਤੀ

ਜਹਾ ਕ੍ਰਿਸਨ ਬੈਠੇ ਹੁਤੇ ਦੀਨੀ ਤਹਾ ਪਠਾਇ ॥੮॥
जहा क्रिसन बैठे हुते दीनी तहा पठाइ ॥८॥
ਅਤੇ ਜਿਥੇ ਕ੍ਰਿਸ਼ਨ ਬੈਠੇ ਸਨ, ਉਥੇ ਭੇਜ ਦਿੱਤੀ ॥੮॥

ਚੌਪਈ ॥
चौपई ॥
ਚੌਪਈ:

ਬੈਠੇ ਕਹਾ ਕ੍ਰਿਸਨ ਬਡਭਾਗੀ ॥
बैठे कहा क्रिसन बडभागी ॥
(ਚਿੱਠੀ ਵਿਚ ਲਿਖਿਆ) ਹੇ ਵਡਭਾਗੀ ਕ੍ਰਿਸ਼ਨ ਜੀ! (ਤੁਸੀਂ) ਕਿਥੇ ਬੈਠ ਰਹੇ ਹੋ।

ਤੁਮ ਸੌ ਡੀਠਿ ਹਮਾਰੀ ਲਾਗੀ ॥
तुम सौ डीठि हमारी लागी ॥
ਤੁਹਾਡੇ ਵਲ ਸਾਡੀ ਨਜ਼ਰ ਟਿੱਕੀ ਹੋਈ ਹੈ।

ਇਹ ਨ੍ਰਿਪ ਘਾਇ ਨ੍ਰਿਪਾਨ ਛੁਰੈਯੈ ॥
इह न्रिप घाइ न्रिपान छुरैयै ॥
ਇਸ ਰਾਜੇ ਨੂੰ ਮਾਰ ਕੇ (ਹੋਰਨਾ) ਰਾਜਿਆਂ ਨੂੰ ਛੁੜਵਾਓ

ਹਮ ਸਭਹਿਨਿ ਬਰਿ ਘਰ ਲੈ ਜੈਯੈ ॥੯॥
हम सभहिनि बरि घर लै जैयै ॥९॥
ਅਤੇ ਅਸਾ ਸਾਰੀਆਂ ਨੂੰ ਵਰ ਕੇ ਘਰ ਲੈ ਜਾਓ ॥੯॥

ਜੌ ਜਬ ਬੈਨ ਕ੍ਰਿਸਨ ਸੁਨਿ ਪਾਯੋ ॥
जौ जब बैन क्रिसन सुनि पायो ॥

ਜਦ (ਚਿੱਠੀ ਵਿਚ ਲਿਖੇ) ਬੋਲ ਕ੍ਰਿਸ਼ਨ ਨੇ ਸੁਣੇ

ਗਰੁੜ ਚੜੇ ਗਰੁੜਾਧ੍ਵਜ ਆਯੋ ॥

गरुड़ चड़े गरुड़ाध्वज आयो ॥

ਤਾ ਗਰੁੜ ਦੀ ਸਵਾਰੀ ਕਰਨ ਵਾਲੇ (ਭਗਵਾਨ) ਗਰੁੜ ਉਤੇ ਚੜ੍ਹ ਕੇ ਆ ਗਏ।

ਪ੍ਰਥਮ ਕੋਟ ਲੋਹਾ ਕੇ ਤੋਰਿਯੋ ॥

प्रथम कोट लोहा के तोरियो ॥

ਪਹਿਲਾ (ਉਨ੍ਹਾ ਨੇ) ਲੋਹੇ ਦਾ ਕਿਲ੍ਹਾ ਤੋੜਿਆ।

ਸਮੁਹਿ ਭਏ ਤਾ ਕੋ ਸਿਰ ਫੋਰਿਯੋ ॥੧੦॥

समुहि भए ता को सिर फोरियो ॥१०॥

ਜੋ ਸਾਹਮਣੇ ਆਇਆ ਉਸ ਦਾ ਸਿਰ ਪਾੜ ਦਿੱਤਾ ॥੧੦॥

ਬਹੁਰੌ ਦੁਰਗ ਤਾਬ੍ਰ ਕੋ ਲੀਨੋ ॥

बहुरौ दुरग ताब्र को लीनो ॥

ਫਿਰ ਤਾਬੇ ਦਾ ਕਿਲ੍ਹਾ ਜਿਤਿਆ,

ਅਸਟ ਧਾਤਿ ਪੁਨਿ ਗੜ ਬਸਿ ਕੀਨੋ ॥

असट धाति पुनि गड़ बसि कीनो ॥

ਮਗਰੋਂ ਅੱਠਾ ਧਾਤਾ ਵਾਲਾ ਕਿਲ੍ਹਾ ਆਪਣੇ ਅਧੀਨ ਕੀਤਾ।

ਬਹੁਰਿ ਸਿਕਾ ਕੋ ਕੋਟ ਛਿਨਾਯੋ ॥

बहुरि सिका को कोट छिनायो ॥

ਫਿਰ ਸਿਕੇ ਦਾ ਕਿਲ੍ਹਾ ਜਿਤਿਆ।

ਬਹੁਰਿ ਫਟਕ ਕੋ ਕਿਲੋ ਗਿਰਾਯੋ ॥੧੧॥

बहुरि फटक को किलो गिरायो ॥११॥

ਇਸ ਤੋਂ ਬਾਦ ਸਫਟਿਕ ਦਾ ਕਿਲ੍ਹਾ ਢਾਹ ਢੇਰੀ ਕਰ ਦਿੱਤਾ ॥੧੧॥

ਜਬ ਹੀ ਰੁਕਮ ਕੋਟ ਕੌ ਲਾਗਿਯੋ ॥

जब ही रुकम कोट कौ लागियो ॥

ਜਦੋਂ ਚਾਦੀ ਦੇ ਕਿਲ੍ਹੇ ਨੂੰ ਲਗੇ,

ਤਬ ਨ੍ਰਿਪ ਸਕਲ ਸਸਤ੍ਰ ਗਹਿ ਜਾਗਿਯੋ ॥

तब नृप सकल ससत्र गहि जागियो ॥

ਤਾ ਰਾਜੇ ਨੇ ਜਾਗ ਕੇ ਸਾਰੇ ਸ਼ਸਤ੍ਰ ਧਾਰਨ ਕੀਤੇ।

ਸਕਲ ਸੈਨ ਲੀਨੇ ਸੰਗ ਆਯੋ ॥

सकल सैन लीने संग आयो ॥

ਸਾਰੀ ਸੈਨਾ ਨਾਲ ਲੈ ਕੇ ਆਇਆ

ਮਹਾ ਕੋਪ ਕਰਿ ਨਾਦਿ ਬਜਾਯੋ ॥੧੨॥

महा कोप करि नादि बजायो ॥१२॥

ਅਤੇ ਬਹੁਤ ਕ੍ਰੋਧਵਾਨ ਹੋ ਕੇ ਨਾਦ ਵਜਾਇਆ ॥੧੨॥

ਅੜਿਲ ॥

अड़िल ॥

ਅੜਿਲ:

ਕਾਢਿ ਕਾਢਿ ਕਰਿ ਖੜਗ ਪਖਰਿਯਾ ਧਾਵਹੀ ॥

काढि काढि करि खड़ग पखरिया धावही ॥

ਤਲਵਾਰਾ ਕਢ ਕਢ ਕੇ ਘੋੜ ਸਵਾਰ ਦੌੜਨ ਲਗੇ

ਮਹਾ ਖੇਤ ਮੈ ਖਤ੍ਰੀ ਖਿੰਗ ਨਚਾਵਈ ॥

महा खेत मै खत्री खिंग नचावई ॥

ਅਤੇ ਮਹਾਨ ਯੁੱਧ ਵਿਚ ਛਤ੍ਰੀ ਘੋੜੇ ਨਚਾਉਣ ਲਗੇ।

ਖੰਡ ਖੰਡ ਹ੍ਵੈ ਗਿਰੇ ਖਗਿਸ ਕੇ ਸਰ ਲਗੇ ॥

खंड खंड ह्वै गिरे खगिस के सर लगे ॥

ਸ੍ਰੀ ਕ੍ਰਿਸ਼ਨ ('ਖਗਿਸ') ਦੇ ਤੀਰ ਲਗਣ ਨਾਲ ਸੂਰਮੇ ਟੋਟੇ ਟੋਟੇ ਹੋ ਕੇ ਡਿਗਣ ਲਗੇ।

ਹੋ ਚਲੇ ਖੇਤ ਕੋ ਛਾਡਿ ਕ੍ਰੋਧ ਅਤਿ ਹੀ ਜਗੇ ॥੧੩॥

हो चले खेत को छाडि क्रोध अति ही जगे ॥१३॥

ਬਹੁਤ ਕ੍ਰੋਧ ਵਧਾ ਕੇ ਰਣ-ਭੂਮੀ ਨੂੰ ਛਡ ਕੇ ਚਲਣ ਲਗੇ ॥੧੩॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਮੰਡੇ ਆਨਿ ਮਾਨੀ ਮਹਾ ਕੋਪ ਹ੍ਵੈ ਕੈ ॥

मंडे आनि मानी महा कोप ह्वै कै ॥

ਬੜੇ ਅਭਿਮਾਨੀ (ਸੂਰਮੇ) ਬਹੁਤ ਕ੍ਰੋਧਿਤ ਹੋ ਕੇ ਡਟ ਗਏ ਹਨ।

ਕਿਤੇ ਬਾਢਵਾਰੀਨ ਕੌ ਬਾਧਿ ਕੈ ਕੈ ॥

किते बाढवारीन कौ बाधि कै कै ॥

ਕਿਤਨਿਆਂ ਨੇ ਤਲਵਾਰਾ ਨੂੰ ਬੰਨ੍ਹ ਲਿਆ ਹੈ।

ਕਿਤੇ ਪਾਨਿ ਮਾਗੈ ਕਿਤੇ ਮਾਰਿ ਕੂਕੈ ॥

किते पानि मागै किते मारि कूकै ॥

ਕਿਤੇ (ਕੋਈ) ਪਾਣੀ ਮੰਗ ਰਿਹਾ ਹੈ ਅਤੇ ਕਿਤੇ (ਕੋਈ) 'ਮਾਰੋ' 'ਮਾਰੋ' ਪੁਕਾਰ ਰਿਹਾ ਹੈ।

ਕਿਤੇ ਚਾਰਿ ਓਰਾਨ ਤੇ ਆਨ ਢੂਕੈ ॥੧੪॥

किते चारि ओरान ते आन ढूकै ॥१४॥

ਕਿ (ਵੈਰੀ) ਚੌਹਾ ਪਾਸਿਆਂ ਤੋਂ ਆਣ ਢੁਕੇ ਹਨ ॥੧੪॥

ਕਿਤੇ ਸਸਤ੍ਰ ਅਸਤ੍ਰਾਨ ਲੈ ਕੈ ਪਧਾਰੈ ॥

ਕਿਤੇ ਸਸਤ੍ਰ ਅਸਤ੍ਰਾਨ ਲੈ ਕੈ ਪਧਾਰੈ ॥
ਕਿਤਨੇ ਸ਼ਸਤ੍ਰ ਅਸਤ੍ਰ ਲੈ ਕੇ ਆ ਪਹੁੰਚੇ ਹਨ।

ਕਿਤੇ ਬਾਢਵਾਰੀ ਕਿਤੇ ਬਾਨ ਮਾਰੈ ॥
किते बाढवारी किते बान मारै ॥
ਕਿਤਨੇ ਤਲਵਾਰਾ (ਚਲਾ ਰਹੇ ਹਨ) ਅਤੇ ਕਿਤਨੇ ਹੀ ਬਾਣ ਮਾਰ ਰਹੇ ਹਨ।

ਕਿਤੇ ਹਾਕ ਕੂਕੈ ਕਿਤੇ ਰੂਹ ਛੋਰੈ ॥
किते हाक कूकै किते रूह छोरै ॥
ਕਿਤਨੇ ਚੀਕ਼ਾ ਮਾਰ ਰਹੇ ਹਨ ਅਤੇ ਕਿਤਨੇ ਹੀ ਪ੍ਰਾਣਾ ਨੂੰ ਤਿਆਗ ਰਹੇ ਹਨ।

ਕਿਤੇ ਛਿਪ੍ਰ ਛਤ੍ਰੀਨ ਕੇ ਛਤ੍ਰ ਤੋਰੈ ॥੧੫॥
किते छिप्र छत्रीन के छत्र तोरै ॥१५॥
ਕਿਤਨੇ ਜਲਦੀ ਨਾਲ ਛਤ੍ਰੀਆਂ ਦੇ ਛਤ੍ਰਾ ਨੂੰ ਤੋੜ ਰਹੇ ਹਨ ॥੧੫॥

ਭਏ ਨਾਦ ਭਾਰੇ ਮਹਾ ਕੋਪ ਕੈ ਕੈ ॥
भए नाद भारे महा कोप कै कै ॥
(ਕਿਤਨੇ ਹੀ) ਬਹੁਤ ਅਧਿਕ ਗੁੱਸਾ ਕਰ ਕੇ ਭਾਰੇ ਨਾਦ ਵਜਾ ਰਹੇ ਹਨ।

ਕਿਤੇ ਬਾਢਵਾਰੀਨ ਕੋ ਬਾਢ ਦੈ ਕੈ ॥
किते बाढवारीन को बाढ दै कै ॥
ਕਿਤਨੇ ਹੀ ਕ੍ਰਿਪਾਨਾ ਨਾਲ ਵਾਢੀ ਕਰ ਰਹੇ ਹਨ।

ਹਨਯੋ ਕ੍ਰਿਸਨ ਕ੍ਰੋਧੀ ਭਟੰ ਬ੍ਰਿਣਤ ਘਾਯੋ ॥
हन्यो कृसन क्रोधी भटं बृणत घायो ॥
ਕ੍ਰੋਧਵਾਨ ਹੋ ਕੇ ਕ੍ਰਿਸ਼ਨ ਨੇ ਸੂਰਮਿਆਂ ਨੂੰ ਘਾਇਲ ਕਰ ਕੇ ਮਾਰ ਦਿੱਤਾ ਹੈ।

ਭਜੈ ਸੂਰਮਾ ਰੁਕਮ ਕੋਟੈ ਗਿਰਾਯੋ ॥੧੬॥
भजै सूरमा रुकम कोटै गिरायो ॥१६॥

ਚਾਦੀ ਦਾ ਕਿਲ੍ਹਾ ਡਿਗ ਜਾਣ ਨਾਲ ਸਾਰੇ ਭਜ ਗਏ ਹਨ ॥੧੬॥

ਦੋਹਰਾ ॥

दोहरा ॥

ਦੋਹਰਾ:

ਰੁਕਮ ਕੋਟ ਕੌ ਜੀਤਿ ਕੈ ਤਹਾ ਪਹੂਚਿਯੋ ਜਾਇ ॥

रुकम कोट कौ जीति कै तहा पहूचियो जाइ ॥

(ਸ੍ਰੀ ਕ੍ਰਿਸ਼ਨ) ਚਾਦੀ ਦਾ ਕਿਲ੍ਹਾ ਜਿਤ ਕੇ ਉਥੇ ਜਾ ਪਹੁੰਚੇ

ਜਹਾ ਦੁਰਗ ਕਲਧੋਤ ਕੌ ਰਾਖ੍ਯੋ ਦ੍ਰੁਗਤ ਬਨਾਇ ॥੧੭॥

जहा दुरग कलधोत कौ राख्यो द्रुगत बनाइ ॥१७॥

ਜਿਥੇ ਸੋਨੇ ਦਾ ਕਠੋਰ (ਅਪਹੁੰਚ) ਕਿਲ੍ਹਾ ਬਣਿਆ ਹੋਇਆ ਸੀ ॥੧੭॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਤਹੀ ਜਾਇ ਲਾਗੋ ਮਚਿਯੋ ਲੋਹ ਗਾਢੋ ॥

तही जाइ लागो मचियो लोह गाढो ॥

(ਸ੍ਰੀ ਕ੍ਰਿਸ਼ਨ) ਉਥੇ ਪਹੁੰਚੇ ਤਾ ਬਹੁਤ ਭਾਰੀ ਯੁੱਧ ਹੋਇਆ।

ਮਹਾ ਛਤ੍ਰ ਧਾਰੀਨ ਕੌ ਛੋਭ ਬਾਢੋ ॥

महा छत्र धारीन कौ छोभ बाढो ॥

ਮਹਾਨ ਛਤ੍ਰਧਾਰੀਆਂ ਦਾ ਕ੍ਰੋਧ ਬਹੁਤ ਵਧ ਗਿਆ।

ਕਿਤੇ ਫਾਸ ਫਾਸੇ ਕਿਤੇ ਮਾਰਿ ਛੋਰੇ ॥

किते फास फासे किते मारि छोरे ॥

ਕਿਤਨੇ ਹੀ ਫਾਹੀਆਂ ਵਿਚ ਫਸਾ ਲਏ ਅਤੇ ਕਿਤਨਿਆਂ ਨੂੰ ਮਾਰ ਛਡਿਆ।

ਫਿਰੈ ਮਤ ਦੰਤੀ ਕਹੂੰ ਛੂਛ ਘੋਰੇ ॥੧੮॥

फिरै मत दंती कहूँ छूछ घोरे ॥१८॥

ਕਿਤੇ ਮਦ ਮਸਤ ਹਾਥੀ ਫਿਰਦੇ ਹਨ ਅਤੇ ਕਿਤੇ ਖਾਲੀ ਘੋੜੇ ਫਿਰ ਰਹੇ ਹਨ ॥੧੮॥

ਚੌਪਈ ॥

चौपई ॥

ਚੌਪਈ:

ਜੁਝਿ ਜੁਝਿ ਸੁਭਟ ਸਾਮੁਹੇ ਮਰੈ ॥

जुझि जुझि सुभट सामुहे मरै ॥

ਸੂਰਮੇ ਸਾਹਮਣੇ ਹੋ ਕੇ ਲੜ ਲੜ ਕੇ ਮਰ ਰਹੇ ਹਨ।

ਚੁਨਿ ਚੁਨਿ ਕਿਤੇ ਬਰੰਗਨਿਨ ਬਰੈ ॥

चुनि चुनि किते बरंगनिन बरै ॥

ਕਿਤਨਿਆਂ ਨੂੰ ਅਪੱਛਰਾਵਾ ਚੁਣ ਚੁਣ ਕੇ ਵਰ ਰਹੀਆਂ ਹਨ।

ਬਰਤ ਬਰੰਗਨਿਨ ਜੁ ਨਰ ਨਿਹਾਰੈ ॥

बरत बरंगनिन जु नर निहारै ॥

ਅਪੱਛਰਾਵਾ ਦੁਆਰਾ ਵਰੇ ਹੋਇਆਂ ਨੂੰ ਜੋ ਵਿਅਕਤੀ ਵੇਖਦੇ ਹਨ,

ਲਰਿ ਲਰਿ ਮਰੈ ਨ ਸਦਨ ਸਿਧਾਰੈ ॥੧੯॥

लरि लरि मरै न सदन सिधारै ॥१९॥

ਉਹ ਲੜ ਲੜ ਕੇ ਮਰਦੇ ਹਨ, ਪਰ ਘਰਾ ਨੂੰ ਨਹੀਂ ਪਰਤਦੇ ॥੧੯॥

ਦੋਹਰਾ ॥

दोहरा ॥

ਦੋਹਰਾ:

ਕ੍ਰਿਸਨ ਜੀਤਿ ਸਭ ਸੂਰਮਾ ਰਾਜਾ ਦਏ ਛੁਰਾਇ ॥

कृसन जीति सभ सूरमा राजा दए छुराइ ॥

ਕ੍ਰਿਸ਼ਨ ਨੇ ਜਿਤ ਪ੍ਰਾਪਤ ਕਰ ਕੇ ਸਾਰੇ ਸੂਰਵੀਰ ਰਾਜਿਆਂ ਨੂੰ ਮੁਕਤ ਕਰਵਾ ਦਿੱਤਾ।

ਨਰਕਾਸੁਰ ਕੌ ਘਾਇਯੋ ਅਬਲਾ ਲਈ ਛਿਨਾਇ ॥੨੦॥

नरकासुर कौ घाइयो अबला लई छिनाइ ॥२०॥

ਨਰਕਾਸੁਰ ਨੂੰ ਮਾਰ ਕੇ ਇਸਤਰੀਆਂ ਨੂੰ ਖੋਹ ਲਿਆ ॥੨੦॥

ਇਹ ਚਰਿਤ੍ਰ ਤਨ ਚੰਚਲਾ ਰਾਜਾ ਦਏ ਛੁਰਾਇ ॥

इह चरित्र तन चंचला राजा दए छुराइ ॥

ਇਹ ਚਰਿਤ੍ਰ ਕਰ ਕੇ ਇਸਤਰੀ ਨੇ ਰਾਜਿਆਂ ਨੂੰ ਛੁੜਵਾ ਦਿੱਤਾ

ਕ੍ਰਿਸਨ ਨਾਥ ਸਭ ਹੂ ਕਰੇ ਨਰਕਾਸੁਰਹਿ ਹਨਾਇ ॥੨੧॥

कृसन नाथ सभ हू करे नरकासुरहि हनाइ ॥२१॥

ਅਤੇ ਨਰਕਾਸੁਰ ਨੂੰ ਮਰਵਾ ਕੇ ਕ੍ਰਿਸ਼ਨ ਨੂੰ ਸਭ ਨੇ ਆਪਣਾ ਪਤੀ ਬਣਾ ਲਿਆ ॥੨੧॥

ਚੌਪਈ ॥

चौपई ॥

ਚੌਪਈ:

ਸੋਰਹ ਸਪਤ ਕ੍ਰਿਸਨ ਤਿਯ ਬਰੀ ॥

सोरह सपत कृसन तिय बरी ॥

ਕ੍ਰਿਸ਼ਨ ਨੇ ਸੋਲਹਾ ਹਜ਼ਾਰ ਇਸਤਰੀਆਂ ਨਾਲ ਵਿਆਹ ਕਰ ਲਿਆ

ਭਾਤਿ ਭਾਤਿ ਕੇ ਭੋਗਨ ਭਰੀ ॥

भाति भाति के भोगन भरी ॥

ਅਤੇ ਕਈ ਢੰਗਾ ਨਾਲ ਰਮਣ ਕੀਤਾ।

ਕੰਚਨ ਕੋ ਸਭ ਕੋਟ ਗਿਰਾਯੋ ॥

कंचन को सभ कोट गिरायो ॥
ਸੋਨੇ ਦਾ ਸਾਰਾ ਕਿਲ੍ਹਾ ਢਵਾ ਕੇ

ਆਨਿ ਦ੍ਵਾਰਿਕਾ ਦੁਰਗ ਬਨਾਯੋ ॥੨੨॥
आनि द्वारिका दुरग बनायो ॥२२॥
ਦ੍ਵਾਰਿਕਾ ਵਿਚ ਆ ਕੇ ਕਿਲ੍ਹਾ ਬਣਾਇਆ ॥੨੨॥

ਸਵੈਯਾ ॥
सवैया ॥
ਸਵੈਯਾ:

ਗ੍ਰਿਹ ਕਾਹੂ ਕੇ ਚੌਪਰਿ ਮੰਡਤ ਹੈ ਤ੍ਰਿਯ ਕਾਹੂ ਸੋ ਫਾਗ ਮਚਾਵਤ ਹੈ ॥
गृह काहू के चौपरि मंडत है तृय काहू सो फाग मचावत है ॥
ਕਿਸੇ ਦੇ ਘਰ ਚੌਪੜ ਖੇਡੀ ਜਾ ਰਹੀ ਹੈ ਅਤੇ ਕਿਤੇ ਇਸਤਰੀਆਂ ਫਾਗ ਖੇਡ ਰਹੀਆਂ ਹਨ।

ਕਹੂੰ ਗਾਵਤ ਗੀਤ ਬਜਾਵਤ ਤਾਲ ਸੁ ਬਾਲ ਕਹੂੰ ਦੁਲਰਾਵਤ ਹੈ ॥
कहूँ गावत गीत बजावत ताल सु बाल कहूँ दुलरावत है ॥
ਕਿਤੇ ਗੀਤ ਗਾਏ ਜਾ ਰਹੇ ਹਨ, ਕਿਤੇ ਤਾਲ ਵਜਾਏ ਜਾ ਰਹੇ ਹਨ ਅਤੇ ਕਿਤੇ ਬੱਚਿਆਂ ਨੂੰ ਲਾਡ ਕੀਤਾ ਜਾ ਰਿਹਾ ਹੈ।

ਗਨਿਕਾਨ ਕੇ ਖਜਾਲ ਸੁਨੈ ਕਤਹੂੰ ਕਹੂੰ ਬਸਤ੍ਰ ਅਨੂਪ ਬਨਾਵਤ ਹੈ ॥
गनिकान के ख्याल सुनै कतहूँ कहूँ बसत्र अनूप बनावत है ॥
ਕਿਤੇ ਵੇਸ਼ਵਾਵਾ ਦੇ ਖਿਆਲ (ਗੀਤ ਦਾ ਇਕ ਰੂਪ) ਸੁਣੇ ਜਾ ਰਹੇ ਹਨ ਅਤੇ ਕਿਤੇ ਅਨੂਪਮ ਬਸਤ੍ਰ ਬਣਾਏ ਜਾ ਰਹੇ ਹਨ।

ਸੁਭ ਚਿਤ੍ਰਨ ਚਿਤ ਸੁ ਬਿਤ ਹਰੇ ਕੋਊ ਤਾ ਕੌ ਚਰਿਤ੍ਰ ਨ ਪਾਵਤ ਹੈ ॥੨੩॥
सुभ चित्रन चित सु बित हरे कोऊ ता कौ चरित्र न पावत है ॥२३॥
(ਕਿਤੇ) ਸ਼ੁਭ ਚਿਤਰ ਚਿਤ ਰੂਪ ਧਨ ਨੂੰ ਚੁਰਾਉਂਦੇ ਹਨ ਅਤੇ ਕੋਈ ਉਨ੍ਹਾ ਚਰਿਤ੍ਰਾ ਨੂੰ ਸਮਝ ਨਹੀਂ ਰਿਹਾ ॥੨੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤਿੰਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੦੩॥੩੮੩੦॥ਅਫਜੂੰ॥
इति स्री चरित्र पख्याने तृया चरित्रे मंत्री भूप संबादे दोइ सौ तिंन चरित्र समापतम सतु सुभम सतु ॥२०३॥३८३०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੦੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੦੩॥੩੮੩੦॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਇਕ ਕੈਲਾਸ ਮਤੀ ਰਹੈ ਰਾਨੀ ਰੂਪ ਅਪਾਰ ॥

इक कैलास मती रहै रानी रूप अपार ॥

ਕੈਲਾਸ਼ ਮਤੀ ਨਾ ਦੀ ਇਕ ਅਤਿ ਸੁੰਦਰ ਰਾਣੀ ਹੁੰਦੀ ਸੀ

ਜਾ ਤੇ ਜਗਤ ਨਰੇਸ ਬਿਧਿ ਸੀਖੀ ਜੁਧ ਮਝਾਰ ॥੧॥

जा ते जगत नरेस बिधि सीखी जुध मझार ॥१॥

ਜਿਸ ਤੋਂ ਜਗਤ ਦੇ ਰਾਜਿਆਂ ਨੇ ਯੁੱਧ ਦੀ ਸਿਖਿਆ ਲਈ ਸੀ ॥੧॥

ਚੌਪਈ ॥

चौपई ॥

ਚੌਪਈ:

ਸਿੰਘ ਸੁ ਬੀਰ ਨਾਥ ਇਕ ਤਾ ਕੋ ॥

सिंघ सु बीर नाथ इक ता को ॥

ਉਸ ਦਾ ਪਤੀ ਇਕ ਬੀਰ ਸਿੰਘ (ਨਾ ਦਾ ਵਿਅਕਤੀ) ਸੀ

ਰੂਪ ਬੇਸ ਭਾਖਤ ਜਗ ਵਾ ਕੋ ॥

रूप बेस भाखत जग वा को ॥

ਜਿਸ ਦੇ ਸਰੂਪ ਅਤੇ ਭੇਸ ਦੀ ਜਗਤ ਚਰਚਾ ਕਰਦਾ ਸੀ।

ਅਪ੍ਰਮਾਨ ਤਿਹ ਪ੍ਰਭਾ ਬਿਰਾਜੈ ॥

अप्रमान तिह प्रभा बिराजै ॥

ਉਸ ਦੀ ਅਪਾਰ ਸੁੰਦਰਤਾ ਸ਼ੋਭਦੀ ਸੀ

ਨਿਸਿਸਿ ਦਿਨਿਸਿ ਨਿਰਖਤ ਮਨੁ ਲਾਜੈ ॥੨॥

निसिसि दिनिसि निरखत मनु लाजै ॥२॥

ਜਿਸ ਨੂੰ ਵੇਖ ਕੇ ਸੂਰਜ ਅਤੇ ਚੰਦ੍ਰਮਾ ਮਨ ਵਿਚ ਲਜਾਉਂਦੇ ਸਨ ॥੨॥

ਰੈਨਿ ਦਿਵਸ ਬੈਰਿਯਨ ਬਿਦਾਰੈ ॥

रैनि दिवस बैरियन बिदारै ॥

(ਉਹ) ਰਾਤ ਦਿਨ ਵੈਰੀਆਂ ਨੂੰ ਨਸ਼ਟ ਕਰਦਾ ਸੀ

ਸਾਹ ਕੇ ਰੋਜ ਪਰਗਨੇ ਮਾਰੈ ॥

साह के रोज परगने मारै ॥

ਅਤੇ ਬਾਦਸ਼ਾਹ ਦੇ ਰੋਜ਼ ਪਰਗਨੇ ਮਾਰ ਲੈਂਦਾ ਸੀ।

ਏਕ ਜਹਾਜ ਜਾਨ ਨਹਿ ਦੇਵੈ ॥

एक जहाज जान नहि देवै ॥

ਉਹ ਇਕ ਜਹਾਜ਼ ਵੀ ਜਾਣ ਨਹੀਂ ਦਿੰਦਾ ਸੀ।

ਲੂਟਿ ਲੂਟਿ ਸਭਹਿਨ ਕੋ ਲੇਵੈ ॥੩॥

लूटि लूटि सभहिन को लेवै ॥३॥

ਉਹ ਸਭ ਨੂੰ ਲੁਟ ਲੈਂਦਾ ਸੀ ॥੩॥

ਅੜਿਲ ॥

अड़िल ॥

ਅੜਿਲ:

ਲੂਟਿ ਫਿਰੰਗੀ ਲਏ ਸਕਲ ਇਕਠੇ ਭਏ ॥

लूटि फिरंगी लए सकल इकठे भए ॥

ਲੁਟੇ ਗਏ ਸਾਰੇ ਫਿਰੰਗੀ ਇਕੱਠੇ ਹੋ ਕੇ

ਸਾਹਜਹਾ ਜੁ ਜਹਾ ਤਹੀ ਸਭ ਹੀ ਗਏ ॥

साहजहा जू जहा तही सभ ही गए ॥

ਜਿਥੇ ਸ਼ਾਹਜਹਾ ਬਾਦਸ਼ਾਹ ਸੀ, ਉਥੇ ਗਏ।

ਸਭੈ ਲਗੇ ਦੀਵਾਨਿ ਪੁਕਾਰੇ ਆਇ ਕੈ ॥

सभै लगे दीवानि पुकारे आइ कै ॥

ਸਾਰੇ ਦਰਬਾਰ ਵਿਚ ਆ ਕੇ ਪੁਕਾਰਨ ਲਗੇ,

ਹੋ ਹਮਰੋ ਨਜਾਇ ਕਰੋ ਇਹ ਹਨੋ ਰਿਸਾਇ ਕੈ ॥੪॥

हो हमरो न्याइ करो इह हनो रिसाइ कै ॥४॥

(ਹੇ ਬਾਦਸ਼ਾਹ!) ਸਾਡਾ ਨਿਆਂ ਕਰੋ ਅਤੇ ਇਨ੍ਹਾ ਨੂੰ ਮਾਰ ਦਿਓ ॥੪॥

ਸਾਹ ਬਾਚ ॥

साह बाच ॥

ਬਾਦਸ਼ਾਹ ਨੇ ਕਿਹਾ:

ਕਹੋ ਲੂਟਿ ਕਿਨ ਲਏ ਤਿਸੀ ਕੋ ਮਾਰਿਯੈ ॥

कहो लूटि किन लए तिसी को मारियै ॥

ਦਸੋ, ਤੁਹਾਨੂੰ ਕਿਸ ਨੇ ਲੁਟਿਆ ਹੈ, (ਅਸੀਂ) ਉਸ ਨੂੰ ਮਾਰਦੇ ਹਾ।

ਤਾਹੀ ਕੌ ਇਹ ਠੌਰ ਸੁ ਨਾਇ ਉਚਾਰਿਯੈ ॥

ताही कौ इह ठौर सु नाइ उचारियै ॥

ਉਸ ਦਾ ਇਥੇ ਹੀ ਨਾ ਦਸੋ।

ਤਾ ਪੈ ਅਬ ਹੀ ਅਪਨੀ ਫੌਜ ਪਠਾਇ ਹੈ ॥

ता पै अब ही अपनी फौज पठाइ है ॥

ਹੁਣ ਹੀ ਉਸ ਉਤੇ ਆਪਣੀ ਫੌਜ ਚੜ੍ਹਾਉਂਦਾ ਹਾ

ਹੋ ਤਾ ਤੇ ਤੁਮਰੋ ਸਭ ਹੀ ਮਾਲ ਦਿਲਾਇ ਹੈ ॥੫॥

हो ता ते तुमरो सभ ही माल दिलाइ है ॥५॥

ਅਤੇ ਉਸ ਤੋਂ ਤੁਹਾਡਾ ਸਾਰਾ ਮਾਲ ਦਿਵਾਉਂਦਾ ਹਾ ॥੫॥

ਫਿਰੰਗੀ ਵਾਚ ॥

फिरंगी वाच ॥

ਫਿਰੰਗੀਆਂ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਜਹਾ ਕਮਛ੍ਰਯਾ ਕੋ ਭਵਨ ਤਿਸੀ ਠੌਰ ਕੇ ਰਾਇ ॥

जहा कमछ्रया को भवन तिसी ठौर के राइ ॥

ਜਿਥੇ ਕਮਛ੍ਰਯਾ (ਦੇਵੀ) ਦਾ ਮੰਦਿਰ ਹੈ, ਉਥੋਂ ਦਾ ਹੀ ਉਹ ਰਾਜਾ ਹੈ।

ਅਧਿਕ ਫਿਰੰਗੀ ਮਾਰਿ ਕੈ ਲੀਨੋ ਮਾਲ ਛਿਨਾਇ ॥੬॥

अधिक फिरंगी मारि कै लीनो माल छिनाइ ॥६॥

(ਉਸ ਨੇ) ਬਹੁਤ ਫਿਰੰਗੀਆਂ ਨੂੰ ਮਾਰ ਕੇ ਮਾਲ ਖੋਹ ਲਿਆ ਹੈ ॥੬॥

ਚੌਪਈ ॥

चौपई ॥

ਚੌਪਈ:

ਐਸੇ ਜਬ ਹਜਰਤਿ ਸੁਨਿ ਪਾਈ ॥

ऐसे जब हजरति सुनि पाई ॥

ਇਸ ਤਰ੍ਹਾ ਜਦ ਬਾਦਸ਼ਾਹ ਨੇ ਸੁਣਿਆ।

ਫੌਜੈ ਅਤਿ ਹੀ ਤਹਾ ਪਠਾਈ ॥

फौजै अति ही तहा पठाई ॥

ਬਹੁਤ ਸਾਰੀਆਂ ਫੌਜਾ ਉਥੇ ਭੇਜੀਆਂ।

ਉਮਡਿ ਅਨੀ ਚਲਿ ਆਵੈ ਤਹਾ ॥

उमडि अनी चलि आवै तहा ॥

ਫੌਜ ਉਥੇ ਉਮਡ ਕੇ ਆ ਰਹੀ ਸੀ,

ਰਾਜਤ ਭਵਨ ਕਮਛ੍ਯਾ ਜਹਾ ॥੭॥

राजत भवन कमछ्या जहा ॥७॥

ਜਿਥੇ ਕਮਛ੍ਯਾ ਦਾ ਮੰਦਿਰ ਸੁਸ਼ੋਭਿਤ ਸੀ ॥੭॥

ਅੜਿਲ ॥

अड़िल ॥

ਅੜਿਲ:

ਤਬ ਲੌ ਸਿੰਘ ਸੁ ਬੀਰ ਲੋਕ ਦਿਵ ਕੇ ਗਯੋ ॥

तब लौ सिंघ सु बीर लोक दिव के गयो ॥

ਉਦੋਂ ਤਕ ਬੀਰ ਸਿੰਘ ਦਿਵ-ਲੋਕ (ਸਵਰਗ) ਵਿਚ ਜਾ ਚੁਕਿਆ ਸੀ।

ਰਾਨੀ ਦਯੋ ਜਰਾਇ ਨ ਲੋਗਨ ਭਾਖਿਯੋ ॥

रानी दयो जराइ न लोगन भाखियो ॥

ਰਾਣੀ ਨੇ (ਰਾਜੇ ਦੀ ਦੇਹ ਨੂੰ) ਸਾੜ ਦਿੱਤਾ, ਪਰ ਲੋਕਾ ਨੂੰ ਨਾ ਦਸਿਆ।

ਕਹਿਯੋ ਅਨਮਨੋ ਰਾਵ ਕਛੁਕ ਦਿਨ ਦ੍ਵੈ ਰਹਿਯੋ ॥

कहियो अनमनो राव कछुक दिन द्वै रहियो ॥

(ਲੋਕਾ ਨੂੰ ਉਸ ਨੇ) ਕਿਹਾ ਕਿ ਰਾਜਾ ਕੁਝ ਦਿਨਾ ਤੋਂ ਅਸੁਅਸਥ ਹੈ।

ਹੋ ਰਾਜ ਸਾਜ ਲੈ ਹਾਥ ਆਪੁ ਅਸਿ ਕੌ ਗਹਿਯੋ ॥੮॥

हो राज साज लै हाथ आपु असि कौ गहियो ॥८॥

(ਰਾਣੀ ਨੇ) ਤਲਵਾਰ ਧਾਰਨ ਕਰ ਕੇ ਰਾਜ ਦਾ ਕੰਮਕਾਜ ਆਪ ਸੰਭਾਲ ਲਿਆ ॥੮॥

ਜਬ ਲਗਿ ਰਾਜਾ ਨਾਇ ਤਬ ਲਗੇ ਜਾਇ ਹੌ ॥

जब लगि राजा नाइ तब लगे जाइ हौ ॥

ਜਦ ਤਕ ਰਾਜਾ ਨਹੀਂ ਆਉਂਦਾ, ਤਦ ਤਕ ਮੈਂ ਜਾ ਕੇ (ਯੁੱਧ ਕਰਦੀ) ਹਾ।

ਇਨ ਬੈਰਿਨ ਕੇ ਸਿਰ ਪਰ ਖੜਗ ਮਚਾਇ ਹੌ ॥

इन बैरिन के सिर पर खड़ग मचाइ हौ ॥

ਇਨ੍ਹਾ ਵੈਰੀਆਂ ਦੇ ਸਿਰ ਉਤੇ ਤਲਵਾਰ ਚਲਾਉਂਦੀ ਹਾ।

ਸਕਲ ਬੈਰਿਯਨ ਘਾਇ ਪਲਟਿ ਘਰ ਆਇ ਕੈ ॥

सकल बैरियन घाइ पलटि घर आइ कै ॥

ਸਾਰਿਆਂ ਵੈਰੀਆਂ ਨੂੰ ਮਾਰ ਕੇ, (ਫਿਰ) ਘਰ ਨੂੰ ਪਰਤਾਗੀ

ਹੋ ਕਰਿ ਹੌ ਜਾਇ ਪ੍ਰਨਾਮ ਪਤਿਹਿ ਮੁਸਕਾਇ ਕੈ ॥੯॥

हो करि हौ जाइ प्रनाम पतिहि मुसकाइ कै ॥९॥

ਅਤੇ ਹਸ ਕੇ ਪਤੀ ਨੂੰ ਪ੍ਰਨਾਮ ਕਰਾਗੀ ॥੯॥

ਸੁਨਿ ਐਸੇ ਬਚ ਸੂਰ ਸਭੇ ਹਰਖਤ ਭਏ ॥

सुनि ऐसे बच सूर सभे हरखत भए ॥

ਇਹੋ ਜਿਹੇ ਬਚਨ ਸੁਣ ਕੇ ਸਾਰੇ ਸੂਰਮੇ ਖ਼ੁਸ਼ ਹੋ ਗਏ।

ਭਾਂਤਿ ਭਾਂਤਿ ਕੇ ਸਸਤ੍ਰ ਸਭਨ ਹਾਥਨ ਲਏ ॥

भाति भाति के ससत्र सभन हाथन लए ॥

ਸਭ ਨੇ ਭਾਤ ਭਾਤ ਦੇ ਸ਼ਸਤ੍ਰ ਹੱਥ ਵਿਚ ਲੈ ਲਏ।

ਕਛੁ ਭਟ ਦਲਹਿ ਦਿਖਾਇ ਲਯਾਏ ਲਾਇ ਕੈ ॥

कछु भट दलहि दिखाइ ल्याए लाइ कै ॥

ਕੁਝ ਸੂਰਮੇ (ਰਾਣੀ ਨੂੰ ਵੈਰੀ ਦੀ) ਸੈਨਾ ਵਿਖਾ ਲਿਆਏ।

ਹੋ ਬਡੀ ਫੌਜ ਮਹਿ ਆਨਿ ਦਏ ਸਭ ਘਾਇ ਕੈ ॥੧੦॥

हो बडी फौज महि आनि दए सभ घाइ कै ॥१०॥

ਉਹ ਫ਼ੌਜ ਵਿਚ ਆ ਕੇ ਧਸ ਗਈ ਅਤੇ ਸਭ ਨੂੰ ਮਾਰ ਦਿੱਤਾ ॥੧੦॥

ਦਸ ਸਹਸ੍ਰ ਨਿਸਿ ਕੋ ਲਿਯ ਬੈਲ ਮੰਗਾਇ ਕੈ ॥

दस सहस्र निसि को लिय बैल मंगाइ कै ॥

(ਰਾਣੀ ਨੇ) ਰਾਤ ਨੂੰ ਦਸ ਹਜ਼ਾਰ ਬਲਦ ਮੰਗਵਾ ਲਏ

ਦ੍ਵੈ ਦ੍ਵੈ ਸੀਂਗਨ ਬਧੀ ਮਸਾਲ ਜਰਾਇ ਕੈ ॥

द्वै द्वै सींगन बधी मसाल जराइ कै ॥

ਅਤੇ ਦੋ ਦੋ ਮਸਾਲਾ ਬਾਲ ਕੇ ਬਲਦਾ ਦੇ ਸਿੰਘਾ ਨਾਲ ਬੰਨ੍ਹ ਦਿੱਤੀਆਂ।

ਇਹ ਦਿਸਿ ਦਲਹਿ ਦਿਖਾਇ ਆਇ ਓਹਿ ਦਿਸਿ ਪਰੀ ॥

इह दिसि दलहि दिखाइ आइ ओहि दिसि परी ॥

ਇਸ ਪਾਸੇ ਵਲ (ਬਲਦਾ ਨੂੰ) ਵੈਰੀ ਦਲ ਨੂੰ ਵਿਖਾ ਕੇ (ਆਪ) ਉਹ ਦੂਜੇ ਪਾਸਿਓਂ ਆ ਪਈ।

ਹੋ ਬਡੇ ਬਡੇ ਨ੍ਰਿਪ ਘਾਇ ਮਾਰ ਕ੍ਰੀਚਕ ਕਰੀ ॥੧੧॥

हो बडे बडे नृप घाइ मार क्रीचक करी ॥११॥

ਵੱਡੇ ਵੱਡੇ ਰਾਜਿਆਂ ਨੂੰ ਕ੍ਰੀਚਕਾ ਵਾਗ ਮਾਰ ਦਿੱਤਾ ॥੧੧॥

ਅੜਿਲ ॥

अड़िल ॥

ਅੜਿਲ:

ਜਬ ਹੀ ਦੂਜੋ ਦਿਵਸ ਪਹੂਚਯੋ ਆਇ ਕੈ ॥

जब ही दूजो दिवस पहूच्यो आइ कै ॥

ਜਦੋਂ ਦੂਜਾ ਦਿਨ ਆ ਪਹੁੰਚਿਆ

ਭਰਿ ਗੋਨੈ ਪਨਿਯਨ ਕੀ ਦਈ ਚਲਾਇ ਕੈ ॥

भरि गोनै पनियन की दई चलाइ कै ॥
ਤਾ ਜੁਤੀਆਂ ਦੀਆਂ ਬੋਰੀਆਂ ਭਰ ਕੇ ਭੇਜ ਦਿੱਤੀਆਂ।

ਲੋਗ ਖਜਾਨੌ ਜਾਨਿ ਟੂਟਿ ਤਾ ਪੈ ਪਰੇ ॥
लोग खजानौ जानि टूटि ता पै परे ॥
(ਵੈਰੀ) ਲੋਕ ਖ਼ਜ਼ਾਨਾ ਸਮਝ ਕੇ ਉਸ ਉਤੇ ਟੁਟ ਕੇ ਪੈ ਗਏ।

ਹੋ ਉਹਿ ਦਿਸਿ ਤੇ ਉਨ ਬਾਲ ਨ੍ਰਿਪਤਿ ਧਨ ਜੁਤ ਹਰੇ ॥੧੨॥
हो उहि दिसि ते उन बाल नृपति धन जुत हरे ॥१२॥
ਉਸ ਪਾਸੇ ਉਸ ਇਸਤਰੀ ਨੇ ਧਨ ਸਹਿਤ ਰਾਜਿਆਂ ਨੂੰ ਲੁਟ ਲਿਆ ॥੧੨॥

ਦਿਨ ਦੂਜੋ ਗਯੋ ਦਿਵਸ ਤੀਸਰੋ ਆਇਯੋ ॥
दिन दूजो गयो दिवस तीसरो आइयो ॥
(ਜਦ) ਦੂਜਾ ਦਿਨ ਬੀਤ ਗਿਆ ਅਤੇ ਤੀਜਾ ਦਿਨ ਆਇਆ

ਤਬ ਰਾਨੀ ਦੁੰਦਭਿ ਇਕ ਠੌਰ ਬਜਾਇਯੋ ॥
तब रानी दुँदभि इक ठौर बजाइयो ॥
ਤਾ ਰਾਣੀ ਨੇ ਇਕ ਥਾ ਤੇ ਨਗਾਰਾ ਵਜਾਇਆ।

ਲੋਗ ਦਰਬੁ ਲੈ ਭਜੈ ਜੁ ਤਿਹ ਮਗੁ ਆਇਯੋ ॥
लोग दरबु लै भजै जु तिह मगु आइयो ॥
ਲੋਕੀਂ ਆਪਣੀ ਧਨ-ਦੌਲਤ ਲੈ ਕੇ ਭਜੇ (ਅਤੇ ਇਹ ਉਸ) ਰਸਤੇ ਤੇ ਆ ਗਈ।

ਹੋ ਲੂਟਿ ਧਨੀ ਸਭ ਲੀਏ ਨ ਜਾਨਿਕ ਪਾਇਯੋ ॥੧੩॥
हो लूटि धनी सभ लीए न जानिक पाइयो ॥१३॥
(ਉਸ ਨੇ) ਸਾਰੇ ਧਨਵਾਨ ਲੁਟ ਲਏ, ਕਿਸੇ ਇਕ ਨੂੰ ਵੀ ਜਾਣ ਨਾ ਦਿੱਤਾ ॥੧੩॥

ਦਿਵਸ ਚਤ੍ਰਥੇ ਦੀਨੀ ਆਗਿ ਲਗਾਇ ਕੈ ॥
दिवस चत्रथे दीनी आगि लगाइ कै ॥

(ਉਸ ਨੇ) ਚੌਥੇ ਦਿਨ ਅੱਗ ਲਗਾ ਦਿੱਤੀ।

ਆਪੁ ਏਕ ਠਾ ਥਿਰ ਭਈ ਦਲਹਿ ਦੁਰਾਇ ਕੈ ॥

आपु एक ठा थिर भई दलहि दुराइ कै ॥

ਆਪ ਇਕ ਥਾ ਦਲ ਨੂੰ ਲੁਕਾ ਕੇ ਡਟ ਗਈ।

ਸਭ ਰਾਜਨ ਕੇ ਲੋਗ ਬੁਝਾਵਨ ਲਾਗਏ ॥

सभ राजन के लोग बुझावन लागए ॥

ਰਾਜਿਆਂ ਦੇ ਸਾਰੇ ਲੋਕ ਅੱਗ ਬੁਝਾਉਣ ਲਗ ਗਏ।

ਹੋ ਜੋ ਪਾਏ ਨ੍ਰਿਪ ਰਹੇ ਮਾਰਿ ਅਬਲਾ ਦਏ ॥੧੪॥

हो जो पाए नृप रहे मारि अबला दए ॥१४॥

(ਇਧਰ) ਜੋ ਰਾਜੇ ਰਹਿ ਗਏ, (ਉਨ੍ਹਾ ਨੂੰ) ਇਸਤਰੀ ਨੇ ਮਾਰ ਦਿੱਤਾ ॥੧੪॥

ਦਿਵਸ ਪਾਚਵੇ ਅਪਨੀ ਅਨੀ ਸੁਧਾਰਿ ਕੈ ॥

दिवस पाचवे अपनी अनी सुधारि कै ॥

ਪੰਜਵੇਂ ਦਿਨ ਆਪਣੀ ਫ਼ੌਜ ਨੂੰ ਤਿਆਰ ਕਰ ਕੇ

ਮਧਿ ਸੈਨ ਕੇ ਪਰੀ ਮਸਾਲੇ ਜਾਰਿ ਕੈ ॥

मधि सैन के परी मसाले जारि कै ॥

(ਵੈਰੀ ਦੀ) ਸੈਨਾ ਵਿਚ ਮਸ਼ਾਲਾ ਜਗਾ ਕੇ ਜਾ ਪਈ।

ਮਾਰਿ ਕੂਟਿ ਨ੍ਰਿਪ ਸੈਨ ਨਿਕਸਿ ਆਪੁਨ ਗਈ ॥

मारि कूटि नृप सैन निकसि आपुन गई ॥

ਰਾਜੇ ਦੀ ਸੈਨਾ ਨੂੰ ਮਾਰਦੀ ਕੁਟਦੀ ਹੋਈ ਆਪ ਨਿਕਲ ਗਈ।

ਹੋ ਪਿਤਾ ਪੂਤ ਸਿਰ ਤੇਗ ਪੂਤ ਪਿਤੁ ਕੇ ਦਈ ॥੧੫॥

हो पिता पूत सिर तेग पूत पितु के दई ॥१५॥

(ਵੈਰੀ ਦਲ ਵਿਚ ਅਜਿਹੀ ਅਫਰਾ ਤਫਰੀ ਮਚ ਗਈ ਕਿ) ਪਿਓ ਨੇ ਪੁੱਤਰ ਦੇ ਸਿਰ ਵਿਚ ਅਤੇ ਪੁੱਤਰ ਨੇ ਪਿਤਾ ਦੇ ਸਿਰ ਵਿਚ ਤਲਵਾਰ ਮਾਰ ਦਿੱਤੀ ॥੧੫॥

ਦੋਹਰਾ ॥

दोहरा ॥

ਦੋਹਰਾ:

ਰੈਨ ਸਮੇ ਤਿਨ ਹੀ ਬਿਖੈ ਮਾਚਿਯੋ ਲੋਹ ਅਪਾਰ ॥

रैन समे तिन ही बिखै माचियो लोह अपार ॥

ਰਾਤ ਵੇਲੇ ਉਨ੍ਹਾ ਵਿਚ ਘਮਸਾਨ ਯੁੱਧ ਹੋਇਆ।

ਭਟ ਜੂਝੇ ਪਿਤੁ ਪੂਤ ਹਨਿ ਪੂਤ ਪਿਤਾ ਕੋ ਮਾਰ ॥੧੬॥

भट जूझे पितु पूत हनि पूत पिता को मार ॥१६॥

ਸੂਰਮੇ ਜੂਝ ਮਰੇ, ਪਿਤਾ ਨੇ ਪੁੱਤਰ ਨੂੰ ਅਤੇ ਪੁੱਤਰ ਨੇ ਪਿਤਾ ਨੂੰ ਮਾਰ ਦਿੱਤਾ ॥੧੬॥

ਰੈਨ ਸਮੈ ਤਵਨੈ ਕਟਕ ਲੋਹ ਪਰਿਯੋ ਬਿਕਰਾਰ ॥

रैन समै तवनै कटक लोह परियो बिकरार ॥

ਰਾਤ ਵੇਲੇ ਉਨ੍ਹਾ ਦੀ ਫ਼ੌਜ ਵਿਚ ਭਿਆਨਕ ਯੁੱਧ ਹੋਇਆ।

ਊਚ ਨੀਚ ਰਾਜਾ ਪ੍ਰਜਾ ਘਾਯਲ ਭਏ ਸੁਮਾਰ ॥੧੭॥

ऊच नीच राजा प्रजा घायल भए सुमार ॥१७॥

ਵੱਡੇ ਛੋਟੇ, ਰਾਜਾ ਪ੍ਰਜਾ, ਬੇਸ਼ੁਮਾਰ ਲੋਕ ਘਾਇਲ ਹੋ ਗਏ ॥੧੭॥

ਚੌਪਈ ॥

चौपई ॥

ਚੌਪਈ:

ਪਿਤੁ ਲੈ ਖੜਗੁ ਪੂਤ ਕੋ ਮਾਰਿਯੋ ॥

पितु लै खड़गु पूत को मारियो ॥

ਪਿਤਾ ਨੇ ਤਲਵਾਰ ਲੈ ਕੇ ਪੁੱਤਰ ਨੂੰ ਮਾਰ ਦਿੱਤਾ

ਪੂਤ ਪਿਤਾ ਕੇ ਸਿਰ ਪਰ ਝਾਰਿਯੋ ॥

पूत पिता के सिर पर झारियो ॥

ਅਤੇ ਪੁੱਤਰ ਨੇ (ਤਲਵਾਰ ਲੈ ਕੇ) ਪਿਤਾ ਦੇ ਸਿਰ ਉਤੇ ਝਾੜ ਦਿੱਤੀ।

ਐਸੇ ਲੋਹ ਪਰਿਯੋ ਬਿਕਰਾਰਾ ॥

ऐसे लोह परियो बिकरारा ॥

ਇਤਨਾ ਭਿਆਨਕ ਯੁੱਧ ਹੋਇਆ

ਸਭ ਘਾਯਲ ਭੇ ਭੂਪ ਸਮਾਰਾ ॥੧੮॥

सभ घायल भे भूप समारा ॥१८॥

ਅਤੇ ਸਾਰੇ ਰਾਜੇ ਘਾਇਲ ਹੋ ਕੇ ਮਾਰੇ ਗਏ ॥੧੮॥

ਅੜਿਲ ॥

अड़िल ॥

ਅੜਿਲ:

ਦਿਵਸ ਖਸਟਮੋ ਜਬੈ ਪਹੂਚ੍ਯੋ ਆਇ ਕੈ ॥

दिवस खसटमो जबै पहूच्यो आइ कै ॥

ਜਦੋਂ ਛੇਵਾ ਦਿਨ ਹੋਇਆ

ਦੋ ਦੋ ਮਰਦ ਲੌ ਖਾਈ ਗਈ ਖੁਦਾਇ ਕੈ ॥

दो दो मरद लौ खाई गई खुदाइ कै ॥

ਤਾ ਦੋ ਦੋ ਮਰਦਾ ਜਿੰਨੀ ਡੂੰਘੀ ਖਾਈ ਪੁਟਵਾਈ ਗਈ।

ਗਡਿ ਸੂਰੀ ਜਲ ਊਪਰ ਦਏ ਬਹਾਇ ਕੈ ॥

गडि सूरी जल ऊपर दए बहाइ कै ॥

(ਉਸ ਵਿਚ) (ਲੋਹੇ ਦੇ) ਸੂਲ ਗਡ ਕੇ ਉਪਰ ਪਾਣੀ ਵਹਾ ਦਿੱਤਾ।

ਹੋ ਬਦਯੋ ਖਲਨ ਸੋ ਜੁਧ ਖਿੰਗ ਖੁਨਸਾਇ ਕੈ ॥੧੯॥

हो बद्यो खलन सो जुध खिंग खुनसाइ कै ॥१९॥

ਆਪ ਉਨ੍ਹਾ ਦੁਸ਼ਟਾ ਨਾਲ ਯੁੱਧ ਮਿਥ ਕੇ ਘੋੜਿਆਂ ਨੂੰ ਮਛਰਾ ਦਿੱਤਾ ॥੧੯॥

ਪਰਾ ਬੰਧਿ ਕਰਿ ਫੌਜ ਦੋਊ ਠਾਢੀ ਭਈ ॥

परा बंधि करि फौज दोऊ ठाढी भई ॥

(ਰਾਣੀ ਨੇ) ਸੈਨਾ ਨੂੰ ਦੋ ਕਤਾਰਾ ਬਣਾ ਕੇ ਖੜਾ ਕਰ ਦਿੱਤਾ।

ਤੀਰ ਤੁਪਕ ਤਰਵਾਰਿ ਮਾਰਿ ਚਿਰ ਲੌ ਦਈ ॥

तीर तुपक तरवारि मारि चिर लौ दई ॥

ਤੀਰਾ, ਬੰਦੂਕਾ ਅਤੇ ਤਲਵਾਰਾ ਦੀ ਚਿਰ ਤਕ ਮਾਰ ਚਲਦੀ ਰਹੀ।

ਭਾਜਿ ਚਲੀ ਤ੍ਰਿਯ ਪਾਛੇ ਕਟਕ ਲਗਾਇ ਕੈ ॥

भाजि चली तृय पाछे कटक लगाइ कै ॥

(ਫਿਰ) ਰਾਣੀ ਆਪਣੀ ਫੌਜ ਨੂੰ ਪਿਛੇ ਲਗਾ ਕੇ ਭਜ ਪਈ। (ਇਹ ਵੇਖ ਕੇ ਵੈਰੀ ਦਲ ਨੇ ਪਿਛਾ ਕੀਤਾ)

ਹੋ ਪਛੇ ਪਖਰਿਯਾ ਪਰੈ ਤੁਰੰਗ ਨਚਾਇ ਕੈ ॥੨੦॥

हो पछे पखरिया परै तुरंग नचाइ कै ॥२०॥

ਘੋੜਿਆਂ ਨੂੰ ਨਚਾਉਂਦੇ ਹੋਏ ਘੋੜ-ਸਵਾਰ ਖਾਈ ਵਿਚ ਡਿਗ ਕੇ (ਸੂਲਾ ਨਾਲ) ਪਛੇ ਗਏ ॥੨੦॥

ਦੋਹਰਾ ॥

दोहरा ॥

ਦੋਹਰਾ:

ਏਕ ਬਾਰ ਸੋਰਹ ਸਹਸ ਸ੍ਵਾਰ ਜੁਝੇ ਬਰਬੀਰ ॥

एक बार सोरह सहस स्वार जुझे बरबीर ॥

ਇਕੋ ਵਾਰ ਹੀ ਸੋਲਹਾ ਹਜ਼ਾਰ ਸੂਰਮੇ ਸਵਾਰ ਜੂਝ ਮਰੇ।

ਬਹੁਰਿ ਆਨਿ ਅਬਲਾ ਪਰੀ ਹਨੇ ਤੁਪਕ ਕੈ ਤੀਰ ॥੨੧॥

बहुरि आनि अबला परी हने तुपक कै तीर ॥२१॥

ਰਾਣੀ ਫਿਰ ਆ ਪਈ ਅਤੇ ਬੰਦੂਕਾ ਅਤੇ ਤੀਰਾ ਨਾਲ (ਬਾਕੀ ਬਚੇ ਹੋਇਆਂ ਨੂੰ) ਮਾਰ ਮੁਕਾਇਆ ॥੨੧॥

ਅੜਿਲ ॥

अड़िल ॥

ਅੜਿਲ:

ਜਬੈ ਸਪਤਵੌ ਦਿਵਸ ਪਹੂਚਿਯੋ ਆਇ ਕਰਿ ॥

जबै सपतवौ दिवस पहूचियो आइ करि ॥

ਜਦੋਂ ਸੱਤਵਾ ਦਿਨ ਆਣ ਪਹੁੰਚਿਆ

ਸਭ ਪਕਵਾਨਨ ਮੌ ਦਈ ਜਹਰ ਡਰਾਇ ਕਰਿ ॥

सभ पकवानन मौ दई जहर डराइ करि ॥

ਤਾ ਸਾਰਿਆਂ ਖਾਣਿਆਂ ਵਿਚ ਜ਼ਹਿਰ ਮਿਲਾ ਦਿੱਤੀ।

ਖਲਨ ਖੰਡ ਕਛੁ ਚਿਰ ਲੌ ਲੋਹ ਬਜਾਇ ਕੈ ॥

खलन खंड कछु चिर लौ लोह बजाइ कै ॥

ਕੁਝ ਚਿਰ ਲਈ ਵੈਰੀਆਂ ਨਾਲ ਯੁੱਧ ਕਰ ਕੇ ਅਤੇ (ਉਨ੍ਹਾ ਨੂੰ) ਖੰਡ ਖੰਡ ਕਰ ਕੇ

ਹੋ ਔਰ ਠੌਰ ਚਲਿ ਗਈ ਨਿਸਾਨੁ ਦਿਵਾਇ ਕੈ ॥੨੨॥

हो और ठौर चलि गई निसानु दिवाइ कै ॥२२॥

ਫਿਰ ਨਗਾਰਾ ਵਜਾ ਕੇ ਦੂਜੇ ਪਾਸੇ ਚਲੀ ਗਈ ॥੨੨॥

ਮਾਰਿ ਪਰਨਿ ਤੇ ਰਹੀ ਸਿਪਾਹਿਨ ਯੌ ਕਿਯੋ ॥

मारि परनि ते रही सिपाहिन यौ कियो ॥

ਜਦ ਲੜਾਈ ਰੁਕੀ ਤਾ (ਵੈਰੀ ਦਲ ਦੇ) ਸਿਪਾਹੀਆਂ ਨੇ ਇਸ ਤਰ੍ਹਾ ਕੀਤਾ

ਸਰਕਿ ਸਰਕਿ ਕਰ ਸਕਤਿ ਨਿਕਰ ਤਿਹ ਕੋ ਲਿਯੋ ॥

सरकि सरकि कर सकति निकर तिह को लियो ॥

ਕਿ ਸਰਕ ਸਰਕ ਕੇ ਅਤੇ ਬਰਛੀਆਂ ਹੱਥ ਵਿਚ ਲੈ ਕੇ

ਝੂਮਿ ਪਰੇ ਚਹੂੰ ਓਰ ਦੁਰਗ ਕੇ ਦੁਆਰ ਪਰ ॥

झूमि परे चहूँ ओर दुरग के दुआर पर ॥

ਸਾਰਿਆਂ ਪਾਸਿਆਂ ਤੋਂ ਕਿਲ੍ਹੇ ਦੇ ਦਰਵਾਜ਼ੇ ਵਲ ਟੁਟ ਪਏ।

ਹੋ ਲਈ ਮਿਠਾਈ ਛੀਨਿ ਗਠਰਿਯੈ ਬਾਧਿ ਕਰਿ ॥੨੩॥

हो लई मिठाई छीनि गठरियै बाधि करि ॥२३॥

(ਉਥੋਂ) ਮਠਿਆਈ ਖੋਹ ਕੇ ਗੰਢਾ ਬੰਨ੍ਹ ਲਈਆਂ ॥੨੩॥

ਦੋਹਰਾ ॥

दोहरा ॥

ਦੋਹਰਾ:

ਬੈਠਿ ਬੈਠਿ ਸੋ ਸੋ ਪੁਰਖ ਜੋ ਜੋ ਮਿਠਾਈ ਖਾਹਿ ॥

बैठि बैठि सो सो पुरख जो जो मिठाई खाहि ॥

(ਉਥੇ) ਜੋ ਜੋ ਆਦਮੀ ਬੈਠ ਬੈਠ ਕੇ ਮਠਿਆਈ ਖਾਦਾ ਸੀ,

ਮਦ ਬਿਖੁ ਕੇ ਤਿਨ ਤਨ ਚਰੈ ਤੁਰਤੁ ਤਰਫਿ ਮਰਿ ਜਾਹਿ ॥੨੪॥

मद बिखु के तिन तन चरै तुरतु तरफि मरि जाहि ॥२४॥

ਉਸ ਦੇ ਸ਼ਰੀਰ ਨੂੰ ਜ਼ਹਿਰ ਦੀ ਮਸਤੀ ਚੜ੍ਹ ਜਾਦੀ ਅਤੇ ਤੁਰਤ ਤੜਫ ਤੜਫ ਕੇ ਮਰ ਜਾਦਾ ॥੨੪॥

ਚਾਰਿ ਪਾਚ ਘਟਿਕਾ ਬਿਤੇ ਬਾਲ ਪਰੀ ਅਸਿ ਧਾਰ ॥

चारि पाच घटिका बिते बाल परी असि धार ॥

ਚਾਰ ਪੰਜ ਘੜੀਆਂ ਬੀਤਣ ਤੇ ਰਾਣੀ ਤਲਵਾਰ ਧਾਰਨ ਕਰ ਕੇ ਟੁਟ ਕੇ ਪੈ ਗਈ

ਜੋ ਬਿਖੁ ਤੇ ਘੂਮਤ ਹੁਤੇ ਸਭ ਹੀ ਦਏ ਸੰਘਾਰਿ ॥੨੫॥

जो बिखु ते घूमत हुते सभ ही दए संघारि ॥२५॥

ਅਤੇ ਜੋ ਜ਼ਹਿਰ (ਦੇ ਅਸਰ ਕਰ ਕੇ) ਘੁਮੇਰੀਆਂ ਖਾਦੇ ਪਏ ਸਨ, ਉਨ੍ਹਾ ਸਾਰਿਆਂ ਨੂੰ ਮਾਰ ਦਿੱਤਾ ॥੨੫॥

ਅੜਿਲ ॥

अड़िल ॥

ਅੜਿਲ:

ਬਹੁਰਿ ਮਿਲਨ ਤ੍ਰਿਯ ਬਦ੍ਯੋ ਸੁ ਦੂਤ ਪਠਾਇ ਕੈ ॥

बहुरि मिलन तृय बद्यो सु दूत पठाइ कै ॥

ਫਿਰ ਇਸਤਰੀ ਨੇ ਦੂਤ ਭੇਜ ਕੇ ਮੇਲ ਮਿਲਾਪ ਦੀ ਵਿਵਸਥਾ ਕੀਤੀ

ਚਲੀ ਆਪਨੀ ਆਛੀ ਅਨੀ ਬਨਾਇ ਕੈ ॥

चली आपनी आछी अनी बनाइ कै ॥

ਅਤੇ ਆਪ ਚੰਗੀ ਸੈਨਾ ਤਿਆਰ ਕਰ ਕੇ ਚਲ ਪਈ।

ਤੁਪਕ ਚੋਟ ਕੋ ਜਬੈ ਸੈਨ ਲਾਘਤ ਭਈ ॥

तुपक चोट को जबै सैन लाघत भई ॥

ਜਦੋਂ ਬੰਦੂਕਾ ਦੀ ਮਾਰ ਤੋਂ ਸੈਨਾ ਪਰੇ ਲੰਘ ਗਈ,

ਹੋ ਪਰੀ ਤੁਰੰਗ ਧਵਾਇ ਕ੍ਰਿਪਾਨੈ ਕਢਿ ਲਈ ॥੨੬॥

हो परी तुरंग धवाइ कृपानै कढि लई ॥२६॥

ਤਾ ਕ੍ਰਿਪਾਨਾ ਕਢ ਕੇ ਅਤੇ ਘੋੜੇ ਭਜਾ ਕੇ (ਵੈਰੀ ਦਲ ਉਤੇ) ਟੁੱਟ ਕੇ ਪੈ ਗਈ ॥੨੬॥

ਦੋਹਰਾ ॥

दोहरा ॥

ਦੋਹਰਾ:

ਸਭ ਰਾਜਨ ਕੌ ਮਾਰਿ ਕੈ ਸੈਨਾ ਦਈ ਖਪਾਇ ॥

सभ राजन कौ मारि कै सैना दई खपाइ ॥

ਸਾਰਿਆਂ ਰਾਜਿਆਂ ਨੂੰ ਮਾਰ ਕੇ (ਉਨ੍ਹਾ ਦੀ) ਸੈਨਾ ਨੂੰ ਨਸ਼ਟ ਕਰ ਦਿੱਤਾ

ਜੀਤਿ ਜੁਧ ਗ੍ਰਿਹ ਕੋ ਗਈ ਜੈ ਦੁੰਦਭੀ ਬਜਾਇ ॥੨੭॥

ਜੀਤਿ ਜੁਧ ਗ੍ਰਿਹ ਕੋ ਗਈ ਜੈ ਦੁੰਦਭੀ ਬਜਾਇ ॥੨੭॥
अते जित दा धौंसा वजाउंदी होई युॱध जित के घर नूं (परत) गई ॥२७॥

ਤਾਹੀ ਤੇ ਜਗਤੇਸ ਨ੍ਰਿਪ ਸੀਖੇ ਚਰਿਤ ਅਨੇਕ ॥
ताही ते जगतेस नृप सीखे चरित अनेक ॥
ਉਸੇ ਤੋਂ ਜਗਤ ਦੇ ਸੁਆਮੀ ਰਾਜਿਆਂ ਨੇ ਅਨੇਕ ਚਰਿਤ੍ਰ ਸਿਖੇ।

ਸਾਹਿਜਹਾ ਕੇ ਬੀਰ ਸਭ ਚੁਨਿ ਚੁਨਿ ਮਾਰੇ ਏਕ ॥੨੮॥
साहिजहा के बीर सभ चुनि चुनि मारे एक ॥२८॥
(ਉਸ ਨੇ) ਸ਼ਾਹਜਹਾਨ ਦੇ ਇਕ ਇਕ ਸੂਰਮੇ ਨੂੰ ਚੁਣ ਚੁਣ ਕੇ ਮਾਰਿਆ ॥੨੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚਾਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੦੪॥੩੮੫੮॥ਅਫਜੂੰ॥
इति स्री चरित्र पख्याने तृया चरित्रे मंत्री भूप संबादे दोइ सौ चार चरित्र समापतम सतु सुभम सतु ॥२०४॥३८५८॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੦੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੦੪॥੩੮੫੮॥ ਚਲਦਾ॥

ਚੌਪਈ ॥
चौपई ॥
ਚੌਪਈ:

ਭੂਪ ਬਡੀ ਗੁਜਰਾਤ ਬਖਨਿਯਤ ॥
भूप बडी गुजरात बखनियत ॥
ਵੱਡੀ ਗੁਜਰਾਤ ਦਾ ਇਕ ਰਾਜਾ ਦਸਿਆ ਜਾਦਾ ਸੀ।

ਬਿਜੈ ਕੁਅਰਿ ਤਾ ਕੀ ਤ੍ਰਿਯ ਜਨਿਯਤ ॥
बिजै कुअरि ता की तृय जनियत ॥
ਉਸ ਦੀ ਇਸਤਰੀ ਦਾ ਨਾ ਬਿਜੈ ਕੁਅਰਿ ਜਾਣਿਆ ਜਾਦਾ ਸੀ।

ਛਤ੍ਰੀ ਏਕ ਤਹਾ ਬਡਭਾਗੀ ॥
छत्री एक तहा बडभागी ॥

ਉਥੇ ਇਕ ਵਡਭਾਗੀ ਛਤ੍ਰੀ ਰਹਿੰਦਾ ਸੀ।

ਤਾ ਤਨ ਦ੍ਰਿਸਟਿ ਕੁਅਰਿ ਕੀ ਲਾਗੀ ॥੧॥

ता तन द्रिसटि कुअरि की लागी ॥१॥

ਉਸ ਨਾਲ ਕੁਮਾਰੀ ਦੀਆਂ ਅੱਖਾ ਲੜ ਗਈਆਂ ॥੧॥

ਅੜਿਲ ॥

अड़िल ॥

ਅੜਿਲ:

ਰੈਨਿ ਪਰੀ ਤਾ ਕੋ ਤ੍ਰਿਯ ਲਯੋ ਬੁਲਾਇ ਕੈ ॥

रैनि परी ता को त्रिय लयो बुलाइ कै ॥

ਰਾਤ ਪੈਣ ਤੇ ਇਸਤਰੀ ਨੇ ਉਸ ਨੂੰ ਬੁਲਾ ਲਿਆ

ਰਤਿ ਮਾਨੀ ਚਿਰ ਲੌ ਅਤਿ ਰੁਚ ਉਪਜਾਇ ਕੈ ॥

रति मानी चिर लौ अति रुच उपजाइ कै ॥

ਅਤੇ ਰੁਚੀ ਪੂਰਵਕ ਉਸ ਨਾਲ ਚਿਰ ਤਕ ਰਤੀ-ਕ੍ਰੀੜਾ ਕੀਤੀ।

ਲਪਟਿ ਲਪਟਿ ਉਰ ਜਾਇ ਨ ਛੋਰਿਯੋ ਭਾਵਈ ॥

लपटि लपटि उर जाइ न छोरियो भावई ॥

(ਉਸ ਨੂੰ) ਲਿਪਟ ਲਿਪਟ ਕੇ ਛਾਤੀ ਨਾਲ ਲਗਾਉਂਦੀ ਅਤੇ ਛਡਿਆ ਜਾਣਾ ਚੰਗਾ ਨਾ ਲਗਦਾ।

ਹੋ ਭਾਤਿ ਭਾਤਿ ਕੇ ਆਸਨ ਕਰਤ ਸੁਹਾਵਈ ॥੨॥

हो भाति भाति के आसन करत सुहावई ॥२॥

(ਉਹ) ਭਾਤ ਭਾਤ ਦੇ ਆਸਣ ਕਰਦੀ ਹੋਈ ਸੁਹਾਵਣੀ ਲਗ ਰਹੀ ਸੀ ॥੨॥

ਦੋਹਰਾ ॥

दोहरा ॥

ਦੋਹਰਾ:

ਰਾਨੀ ਮੀਤਹਿ ਸੰਗ ਲੈ ਬਾਗਹਿ ਗਈ ਲਵਾਇ ॥

रानी मीतहि संग लै बागहि गई लवाइ ॥

ਰਾਣੀ ਮਿਤਰ ਨੂੰ ਨਾਲ ਲੈ ਕੇ ਬਾਗ਼ ਵਿਚ ਗਈ

ਕਾਮ ਭੋਗ ਤਾ ਸੋ ਕਰਿਯੋ ਹ੍ਰਿਦੈ ਹਰਖ ਉਪਜਾਇ ॥੩॥

काम भोग ता सो करियो हृदै हरख उपजाइ ॥३॥

ਅਤੇ ਹਿਰਦੇ ਵਿਚ ਖ਼ੁਸ਼ ਹੋ ਕੇ ਉਸ ਨਾਲ ਕਾਮ ਭੋਗ ਕੀਤਾ ॥੩॥

ਜਹਾ ਬਾਗ ਮੋ ਜਾਰ ਸੌ ਰਾਨੀ ਰਮਤ ਬਨਾਇ ॥

जहा बाग मो जार सौ रानी रमत बनाइ ॥

ਬਾਗ਼ ਵਿਚ ਜਿਥੇ ਰਾਣੀ ਯਾਰ ਨਾਲ ਰਮਣ ਕਰ ਰਹੀ ਸੀ,

ਤਾ ਕੋ ਨ੍ਰਿਪ ਕੌਤਕ ਨਮਿਤਿ ਤਹ ਹੀ ਨਿਕਸਿਯੋ ਆਇ ॥੪॥

ता को नृप कौतक नमिति तह ही निकसियो आइ ॥४॥

ਤਾ ਉਧਰ ਨੂੰ ਰਾਜਾ ਕੌਤਕ ਵਸ ਆ ਨਿਕਲਿਆ ॥੪॥

ਚੌਪਈ ॥

चौपई ॥

ਚੌਪਈ:

ਲਖਿ ਰਾਜਾ ਰਾਨੀ ਡਰ ਪਾਨੀ ॥

लखि राजा रानी डर पानी ॥

ਰਾਜੇ ਨੂੰ ਵੇਖ ਕੇ ਰਾਣੀ ਡਰ ਗਈ

ਮਿਤ੍ਰ ਪਏ ਇਹ ਭਾਤਿ ਬਖਾਨੀ ॥

मित्र पए इह भाति बखानी ॥

ਅਤੇ ਮਿਤਰ ਪ੍ਰਤਿ ਕਹਿਣ ਲਗੀ।

ਮੇਰੀ ਕਹੀ ਚਿਤ ਮੈ ਧਰਿਯਹੁ ॥

मेरी कही चित मै धरियहु ॥

ਮੇਰੀ ਗੱਲ ਮਨ ਵਿਚ ਧਾਰਨ ਕਰ

ਮੂੜ ਰਾਵ ਤੇ ਨੈਕੁ ਨ ਡਰਿਯਹੁ ॥੫॥

मूड़ राव ते नैकु न डरियहु ॥५॥

ਅਤੇ ਮੂਰਖ ਰਾਜੇ ਤੋਂ ਜ਼ਰਾ ਵੀ ਨਾ ਡਰ ॥੫॥

ਅੜਿਲ ॥

अड़िल ॥

ਅੜਿਲ:

ਇਕ ਗਡਹਾ ਮੈ ਦਯੋ ਜਾਰ ਕੋ ਡਾਰਿ ਕੈ ॥

इक गडहा मै दयो जार को डारि कै ॥

ਉਸ ਨੇ ਯਾਰ ਨੂੰ ਇਕ ਟੋਏ ਵਿਚ ਸੁਟ ਦਿੱਤਾ

ਤਖਤਾ ਪਰ ਬਾਘੰਬਰ ਡਾਰਿ ਸੁਧਾਰਿ ਕੈ ॥

तखता पर बाघंबर डारि सुधारि कै ॥

ਅਤੇ (ਉਸ ਉਤੇ) ਤਖ਼ਤਾ ਰਖ ਕੇ ਉਸ ਉਪਰ ਚੰਗੀ ਤਰ੍ਹਾ ਨਾਲ ਸ਼ੇਰ ਦੀ ਖਲ੍ਹ ਵਿਛਾ ਦਿੱਤੀ।

ਆਪੁ ਜੋਗ ਕੋ ਭੇਸ ਬਹਿਠੀ ਤਹਾ ਧਰ ॥

आपु जोग को भेस बहिठी तहा धर ॥

ਆਪ ਜੋਗ ਦਾ ਭੇਸ ਬਣਾ ਕੇ ਉਪਰ ਬੈਠ ਗਈ।

ਹੋ ਰਾਵ ਚਲਿਯੋ ਦਿਯ ਜਾਨ ਨ ਆਨ੍ਯੋ ਦ੍ਰਿਸਟਿ ਤਰ ॥੬॥

हो राव चलियो दिय जान न आन्रयो द्रसटि तर ॥६॥

ਰਾਜੇ ਨੂੰ ਚਲਣ ਦਿੱਤਾ ਅਤੇ (ਉਸ ਨੂੰ) ਦ੍ਰਿਸ਼ਟੀ ਹੇਠ ਨਾ ਲਿਆਂਦਾ ॥੬॥

ਰਾਇ ਨਿਰਖਿ ਤਿਹ ਰੂਪ ਚਕ੍ਰਿਤ ਚਿਤ ਮੈ ਭਯੋ ॥

राइ निरखि तिह रूप चकृत चित मै भयो ॥

ਰਾਜਾ ਉਸ ਦਾ ਰੂਪ ਵੇਖ ਕੇ ਚਿਤ ਵਿਚ ਹੈਰਾਨ ਹੋ ਗਿਆ

ਕਵਨ ਦੇਸ ਕੋ ਏਸ ਭਯੋ ਜੋਗੀ ਕਹਿਯੋ ॥

कवन देस को एस भयो जोगी कहियो ॥

ਅਤੇ ਕਹਿਣ ਲਗਾ ਕਿ ਕਿਹੜੇ ਦੇਸ ਦਾ ਰਾਜਾ ਜੋਗੀ ਹੋ ਗਿਆ ਹੈ।

ਯਾ ਕੇ ਦੋਨੋ ਪਾਇਨ ਪਰਿਯੈ ਜਾਇ ਕੈ ॥

या के दोनो पाइन परियै जाइ कै ॥

ਇਸ ਦੇ ਦੋਹਾ ਪੈਰਾ ਉਤੇ ਪੈਣਾ ਚਾਹੀਦਾ ਹੈ

ਹੋ ਆਇਸੁ ਕੌ ਲਈਐ ਚਿਤ ਬਿਰਮਾਇ ਕੈ ॥੭॥

हो आइसु कौ लईऐ चित बिरमाइ कै ॥७॥

ਅਤੇ ਇਸ ਦਾ ਮਨ ਪ੍ਰਸੰਨ ਕਰ ਕੇ ਆਗਿਆ (ਭਾਵ ਅਸੀਸ) ਲੈਣੀ ਚਾਹੀਦੀ ਹੈ ॥੭॥

ਚੌਪਈ ॥

चौपई ॥

ਚੌਪਈ:

ਜਬ ਰਾਜਾ ਤਾ ਕੇ ਢਿਗ ਆਯੋ ॥

जब राजा ता के ढिग आयो ॥

ਜਦ ਰਾਜਾ ਉਸ ਕੋਲ ਆਇਆ,

ਜੋਗੀ ਉਠਿਯੋ ਨ ਬੈਨ ਸੁਨਾਇਯੋ ॥

जोगी उठियो न बैन सुनाइयो ॥

ਤਾ ਜੋਗੀ ਨਾ ਉਠਿਆ ਅਤੇ ਨਾ ਹੀ ਬੋਲਿਆ।

ਇਹ ਦਿਸਿ ਤੇ ਉਹਿ ਦਿਸਿ ਪ੍ਰਭ ਗਯੋ ॥

इह दिसि ते उहि दिसि प्रभ गयो ॥

ਰਾਜਾ ਇਸ ਪਾਸੇ ਤੋਂ ਉਸ ਪਾਸੇ ਵਲ ਗਿਆ।

ਤਬ ਰਾਜੈ ਸੁ ਜੋਰ ਕਰ ਲਯੋ ॥੮॥

तब राजै सु जोर कर लयो ॥८॥

(ਜਦ ਜੋਗੀ ਕੁਝ ਨਾ ਬੋਲਿਆ) ਤਦ ਰਾਜੇ ਨੇ ਹੱਥ ਜੋੜ ਲਏ ॥੮॥

ਨਮਸਕਾਰ ਜਬ ਤਿਹ ਨ੍ਰਿਪ ਕਿਯੋ ॥

नमसकार जब तिह नृप कियो ॥

ਰਾਜੇ ਨੇ ਜਦ ਉਸ ਨੂੰ ਪ੍ਰਨਾਮ ਕੀਤਾ,

ਤਬ ਜੋਗੀ ਮੁਖ ਫੇਰਿ ਸੁ ਲਿਯੋ ॥

तब जोगी मुख फेरि सु लियो ॥

ਤਦ ਜੋਗੀ ਨੇ ਮੁਖ ਫੇਰ ਲਿਆ।

ਜਿਹ ਜਿਹ ਦਿਸਿ ਰਾਜਾ ਚਲਿ ਆਵੈ ॥

जिह जिह दिसि राजा चलि आवै ॥

ਜਿਸ ਜਿਸ ਪਾਸੇ ਵਲ ਰਾਜਾ ਚਲ ਕੇ ਆਉਂਦਾ,

ਤਹ ਤਹ ਤੇ ਤ੍ਰਿਯ ਆਖਿ ਚੁਰਾਵੈ ॥੯॥

तह तह ते तृय आखि चुरावै ॥९॥

ਉਸ ਉਸ ਪਾਸੇ ਵਲੋਂ ਇਸਤਰੀ (ਜੋਗੀ) ਅੱਖ ਬਚਾ ਲੈਂਦੀ ॥੯॥

ਯਹ ਗਤਿ ਦੇਖਿ ਨ੍ਰਿਪਤਿ ਚਕਿ ਰਹਿਯੋ ॥

यह गति देखि नृपति चकि रहियो ॥

ਇਹ ਹਾਲਤ ਵੇਖ ਕੇ ਰਾਜਾ ਹੈਰਾਨ ਰਹਿ ਗਿਆ

ਧੰਨਿ ਧੰਨਿ ਮਨ ਮੈ ਤਿਹ ਕਹਿਯੋ ॥

धंनि धंनि मन मै तिह कहियो ॥

ਅਤੇ ਮਨ ਵਿਚ ਜੋਗੀ ਨੂੰ ਧੰਨ ਧੰਨ ਕਹਿਣ ਲਗਾ।

ਯਹ ਮੋਰੀ ਪਰਵਾਹਿ ਨ ਰਾਖੈ ॥
यह मोरी परवाहि न राखै ॥
ਇਹ ਮੇਰੀ ਪਰਵਾਹ ਨਹੀਂ ਕਰਦਾ,

ਤਾ ਤੇ ਮੋਹਿ ਨ ਮੁਖ ਤੇ ਭਾਖੇ ॥੧੦॥
ता ते मोहि न मुख ते भाखे ॥१०॥
ਇਸ ਲਈ ਮੈਨੂੰ ਮੁਖ ਤੋਂ ਕੁਝ ਨਹੀਂ ਬੋਲਦਾ ॥੧੦॥

ਅਨਿਕ ਜਤਨ ਰਾਜਾ ਕਰਿ ਹਾਰਿਯੋ ॥
अनिक जतन राजा करि हारियो ॥
ਰਾਜਾ ਅਨੇਕ ਯਤਨ ਕਰ ਕੇ ਹਾਰ ਗਿਆ,

ਕ੍ਯੋਹੂੰ ਨਹਿ ਰਾਨੀਯਹਿ ਨਿਹਾਰਿਯੋ ॥
क्योहूँ नहि रानीयहि निहारियो ॥
ਪਰ ਕਿਸੇ ਤਰ੍ਹਾ ਰਾਣੀ ਨੇ ਨਾ ਵੇਖਿਆ।

ਕਰਤ ਕਰਤ ਇਕ ਬਚਨ ਬਖਾਨੋ ॥
करत करत इक बचन बखानो ॥
ਕਰਦਿਆਂ ਕਰਦਿਆਂ (ਆਖਿਰ ਰਾਣੀ ਨੇ) ਮੂਹੋਂ ਇਕ ਬੋਲ ਕਿਹਾ,

ਮੂਰਖ ਰਾਵ ਨ ਬੋਲਿ ਪਛਾਨੋ ॥੧੧॥
मूरख राव न बोलि पछानो ॥११॥
ਪਰ ਮੂਰਖ ਰਾਜਾ ਬੋਲ ਨਾ ਪਛਾਣ ਸਕਿਆ ॥੧੧॥

ਬਾਤੈ ਸੌ ਨ੍ਰਿਪ ਸੋ ਕੋਊ ਕਰੈ ॥
बातै सौ नृप सो कोऊ करै ॥
ਰਾਜੇ ਨਾਲ ਉਹੀ ਗੱਲ ਕਰੇ

ਜੋ ਇਛਾ ਧੰਨ ਕੀ ਮਨ ਧਰੈ ॥

जो इछा धंन की मन धरै ॥

ਜੋ ਮਨ ਵਿਚ ਧਨ ਦੀ ਇੱਛਾ ਰਖਦਾ ਹੋਵੇ।

ਰਾਵ ਰੰਕ ਹਮ ਕਛੂ ਨ ਜਾਨੈ ॥

राव रंक हम कछू न जानै ॥

ਅਸੀਂ ਰਾਜੇ ਅਤੇ ਰੰਕ (ਨਿਰਧਨ) ਨੂੰ ਕੁਝ ਨਹੀਂ ਜਾਣਦੇ,

ਏਕੈ ਹਰਿ ਕੋ ਨਾਮ ਪਛਾਨੈ ॥੧੨॥

एकै हरि को नाम पछानै ॥१२॥

(ਬਸ) ਇਕੋ ਹਰੀ ਦਾ ਨਾਮ ਹੀ ਪਛਾਣਦੇ ਹਾ ॥੧੨॥

ਬਾਤੈ ਕਰਤ ਨਿਸਾ ਪਰਿ ਗਈ ॥

बातै करत निसा परि गई ॥

ਗੱਲਾ ਕਰਦਿਆਂ ਕਰਦਿਆਂ ਰਾਤ ਪੈ ਗਈ।

ਨ੍ਰਿਪ ਸਭ ਸੈਨ ਬਿਦਾ ਕਰ ਦਈ ॥

नृप सभ सैन बिदा कर दई ॥

ਰਾਜੇ ਨੇ ਸਾਰੀ ਸੈਨਾ ਭੇਜ ਦਿੱਤੀ।

ਹ੍ਵੈ ਏਕਲ ਰਹਿਯੋ ਤਹ ਸੋਈ ॥

ह्वै एकल रहियो तह सोई ॥

ਉਥੇ ਉਹ ਇਕਲਾ ਹੀ ਰਹਿ ਗਿਆ

ਚਿੰਤਾ ਕਰਤ ਅਰਧ ਨਿਸਿ ਖੋਈ ॥੧੩॥

चिंता करत अरध निसि खोई ॥१३॥

ਅਤੇ ਚਿੰਤਾ ਕਰਦਿਆਂ (ਭਾਵ ਸੋਚਦਿਆਂ) ਅੱਧੀ ਰਾਤ ਬੀਤ ਗਈ ॥੧੩॥

ਅੜਿਲ ॥

ਅੜ੍ਹਿਲ ॥

ਅੜਿਲ:

ਸੋਇ ਨ੍ਰਿਪਤਿ ਲਹਿ ਗਯੋ ਤ੍ਰਿਯ ਮੀਤਹਿ ਉਚਰਿਯੋ ॥

सोइ नृपति लहि गयो तृय मीतहि उचरियो ॥

ਜਦੋਂ ਰਾਜੇ ਨੂੰ ਰਾਣੀ ਨੇ ਸੁੱਤਾ ਹੋਇਆ ਵੇਖ ਲਿਆ ਤਾ ਮਿਤਰ ਨੂੰ ਸਦਿਆ।

ਕਰ ਭੇ ਟੂੰਬਿ ਜਗਾਇ ਭੋਗ ਬਹੁ ਬਿਧਿ ਕਰਿਯੋ ॥

कर भे टूँबि जगाइ भोग बहु बिधि करियो ॥

ਉਸ ਨੂੰ ਹੱਥ ਨਾਲ ਟੁੰਬ ਕੇ ਜਗਾਇਆ ਅਤੇ ਬਹੁਤ ਤਰ੍ਹਾ ਨਾਲ ਭੋਗ ਕੀਤਾ।

ਜਾਤ ਤਹਾ ਤੇ ਭਏ ਯਹੈ ਲਿਖਿ ਖਾਤ ਪਰ ॥

जात तहा ते भए यहै लिखि खात पर ॥

ਟੋਏ ਉਤੇ ਇਹ ਲਿਖ ਕੇ ਦੋਵੇਂ ਉਥੋਂ ਚਲੇ ਗਏ

ਹੋ ਸ੍ਵਰਗ ਦੇਖਿ ਭੂਅ ਦੇਖਿ ਸੁ ਗਏ ਪਤਾਰ ਤਰ ॥੧੪॥

हो स्वरग देखि भूअ देखि सु गए पतार तर ॥१४॥

ਕਿ ਸਵਰਗ ਅਤੇ ਧਰਤੀ ਨੂੰ ਵੇਖ ਕੇ ਹੇਠਾ ਪਾਤਾਲ ਲੋਕ ਜਾ ਰਹੇ ਹਾ ॥੧੪॥

ਚੌਪਈ ॥

चौपई ॥

ਚੌਪਈ:

ਭਈ ਪ੍ਰਾਤ ਰਾਜਾ ਸੁਧਿ ਲਯੋ ॥

भई प्रात राजा सुधि लयो ॥

ਸਵੇਰ ਹੋਈ, ਤਾ ਰਾਜਾ ਨੂੰ ਜਾਗ ਆਈ।

ਤਿਨੈ ਨ ਤਹਾ ਬਿਲੋਕਤ ਭਯੋ ॥

तिनै न तहा बिलोकत भयो ॥

(ਉਸ ਨੇ) ਉਸ (ਜੋਗੀ) ਨੂੰ ਉਥੇ ਨਾ ਵੇਖਿਆ।

ਗਡਹਾ ਪਰ ਕੋ ਲਿਖ੍ਯੋ ਨਿਹਾਰਿਯੋ ॥

गडहा पर को लिख्यो निहारियो ॥

ਟੋਏ ਉਪਰ ਕੁਝ ਲਿਖਿਆ ਵੇਖਿਆ

ਮੰਤ੍ਰਿਨ ਜੁਤਿ ਇਹ ਭਾਤਿ ਬਿਚਾਰਿਯੋ ॥੧੫॥

मंत्रन जुति इह भाति बिचारियो ॥१५॥

ਅਤੇ ਮੰਤ੍ਰੀਆਂ ਨਾਲ ਇਸ ਤਰ੍ਹਾ ਵਿਚਾਰ ਕੀਤਾ ॥੧੫॥

ਦੋਹਰਾ ॥

दोहरा ॥

ਦੋਹਰਾ:

ਯਾ ਜੋਗੀਸ੍ਵਰ ਲੋਕ ਲਖਿ ਬਹੁਰਿ ਲਖ੍ਯੋ ਯਹ ਲੋਕ ॥

या जोगीस्वर लोक लखि बहुरि लख्यो यह लोक ॥

ਇਸ ਜੋਗੀ ਨੇ (ਸਵਰਗ) ਲੋਕ ਵੇਖ ਕੇ ਫਿਰ ਇਹ ਲੋਕ ਵੇਖਿਆ ਹੈ।

ਅਬ ਪਤਾਰ ਦੇਖਨ ਗਯੋ ਹ੍ਵੈ ਕੈ ਹ੍ਰਿਦੈ ਨਿਸੋਕ ॥੧੬॥

अब पतार देखन गयो ह्वै कै हृदै निसोक ॥१६॥

ਹੁਣ ਨਿਸਚਿੰਤ ਹੋ ਕੇ ਪਾਤਾਲ (ਲੋਕ) ਵੇਖਣ ਲਈ ਗਿਆ ਹੈ ॥੧੬॥

ਚੌਪਈ ॥

चौपई ॥

ਚੌਪਈ:

ਸਿਧ੍ਯ ਸਿਧ੍ਯ ਸਭ ਤਾਹਿ ਉਚਾਰੈ ॥

सिध्य सिध्य सभ ताहि उचारै ॥

ਸਭ ਉਸ ਨੂੰ 'ਸਿੱਧ ਸਿੱਧ' ਕਹਿਣ ਲਗੇ।

ਭੇਦ ਅਭੇਦ ਨ ਮੂੜ ਬਿਚਾਰੈ ॥

भेद अभेद न मूड़ बिचारै ॥

(ਕਿਸੇ ਵੀ) ਮੂਰਖ ਨੇ ਭੇਦ ਨੂੰ ਨਾ ਵਿਚਾਰਿਆ।

ਇਹ ਚਰਿਤ੍ਰ ਤ੍ਰਿਯ ਜਾਰ ਬਚਾਯੋ ॥

इह चरित्र तृय जार बचायो ॥

ਇਹ ਚਰਿਤ੍ਰ ਖੇਡ ਕੇ ਇਸਤਰੀ ਨੇ ਯਾਰ ਨੂੰ ਬਚਾ ਲਿਆ

ਰਾਜਾ ਤੇ ਗਡਹਾ ਪੂਜਾਯੋ ॥੧੭॥

राजा ते गडहा पूजायो ॥१७॥

ਅਤੇ ਰਾਜੇ ਤੋਂ ਟੋਏ ਦੀ ਪੂਜਾ ਕਰਾਈ ॥੧੭॥

ਗਡਹਾ ਕੀ ਪੂਜਾ ਨ੍ਰਿਪ ਕਰੈ ॥

गडहा की पूजा नृप करै ॥

ਰਾਜਾ ਟੋਏ ਦੀ ਪੂਜਾ ਕਰਨ ਲਗਿਆ

ਤਾ ਕੀ ਬਾਤ ਨ ਚਿਤ ਮੈ ਧਰੈ ॥

ता की बात न चित मै धरै ॥

ਅਤੇ ਉਸ ਦੀਆਂ ਗੱਲਾ ਨੂੰ ਮਨ ਵਿਚ ਨਾ ਧਾਰਿਆ।

ਸ੍ਵਰਗ ਛੋਰਿ ਜੋ ਪਯਾਰ ਸਿਧਾਰੋ ॥

स्वरग छोरि जो पयार सिधारो ॥

(ਜੋ) ਸਵਰਗ ਲੋਕ ਨੂੰ ਛਡ ਕੇ ਪਾਤਾਲ ਲੋਕ ਨੂੰ ਗਿਆ ਹੈ,

ਨਮਸਕਾਰ ਹੈ ਤਾਹਿ ਹਮਾਰੋ ॥੧੮॥

नमसकार है ताहि हमारो ॥१८॥

ਉਸ ਨੂੰ ਮੇਰਾ ਪ੍ਰਨਾਮ ਹੈ ॥੧੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪਾਚ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੦੫॥੩੮੭੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ पाच चरित्र समापतम सतु सुभम सतु ॥२०५॥३८७६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੦੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੦੫॥੩੮੭੬॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਘਰਾਵਤੀ ਨਗਰ ਇਕ ਸੁਨਾ ॥

सुघरावती नगर इक सुना ॥

ਸੁਘਰਾਵਤੀ ਨਾ ਦਾ ਇਕ ਸ਼ਹਿਰ ਸੁਣੀਂਦਾ ਸੀ

ਸਿੰਘ ਬਿਸੇਸ੍ਵਰ ਰਾਵ ਬਹੁ ਗੁਨਾ ॥

सिंघ बिसेस्वर राव बहु गुना ॥

(ਜਿਥੋਂ ਦਾ) ਬਿਸ਼ੇਸ੍ਵਰ ਸਿੰਘ ਨਾ ਦਾ ਬਹੁਤ ਗੁਣਵਾਨ ਰਾਜਾ ਸੀ।

ਇਸਕ ਮਤੀ ਤਾ ਕੀ ਬਰ ਨਾਰੀ ॥

इसक मती ता की बर नारी ॥

ਇਸ਼ਕ ਮਤੀ ਉਸ ਦੀ ਸੁੰਦਰ ਰਾਣੀ ਸੀ।

ਖੋਜਿ ਲੋਕ ਚੌਦਹੂੰ ਨਿਕਾਰੀ ॥੧॥

खोजि लोक चौदहूँ निकारी ॥१॥

(ਮਾਨੋ) ਚੌਦਾ ਲੋਕਾ ਵਿਚੋਂ ਖੋਜ ਕੇ ਲਿਆਂਦੀ ਹੋਵੇ ॥੧॥

ਦੋਹਰਾ ॥

दोहरा ॥

ਦੋਹਰਾ:

ਅਪ੍ਰਮਾਨ ਤਾ ਕੀ ਪ੍ਰਭਾ ਜਲ ਥਲ ਰਹੀ ਸਮਾਇ ॥

अप्रमान ता की प्रभा जल थल रही समाइ ॥

ਉਸ ਦੀ ਅਨੁਪਮ ਸੁੰਦਰਤਾ ਜਲ ਥਲ ਵਿਚ ਸਮਾਈ ਹੋਈ ਸੀ।

ਸੁਰੀ ਆਸੁਰੀ ਕਿੰਨ੍ਰਨੀ ਹੇਰਿ ਰਹਤ ਸਿਰ ਨ੍ਯਾਇ ॥੨॥

सुरी आसुरी किंन्रनी हेरि रहत सिर न्याइ ॥२॥

(ਉਸ ਨੂੰ) ਵੇਖ ਕੇ ਦੇਵ-ਇਸਤਰੀਆਂ, ਦੈਂਤ-ਇਸਤਰੀਆਂ ਅਤੇ ਕਿੰਨਰ-ਇਸਤਰੀਆਂ ਸਿਰ ਝੁਕਾਉਂਦੀਆਂ ਸਨ ॥੨॥

ਅੜਿਲ ॥

अड़िल ॥

ਅੜਿਲ:

ਨੌਜੋਬਨ ਰਾਇਕ ਸੁਤ ਸਾਹੁ ਨਿਹਾਰਿਯੋ ॥

नौजोबन राइक सुत साहु निहारियो ॥

ਉਸ ਨੇ ਸ਼ਾਹ ਦੇ ਇਕ ਪੁੱਤਰ ਨੌਜੋਬਨ ਰਾਇ ਨੂੰ ਵੇਖਿਆ।

ਰਮੌ ਤਵਨ ਕੇ ਸੰਗਿ ਇਹ ਭਾਤਿ ਬਿਚਾਰਿਯੋ ॥

रमौ तवन के संगि इह भाति बिचारियो ॥

(ਅਤੇ ਮਨ ਵਿਚ) ਇਸ ਤਰ੍ਹਾ ਵਿਚਾਰ ਬਣਾਇਆ ਕਿ ਉਸ ਨਾਲ ਰਮਣ ਕੀਤਾ ਜਾਏ।

ਪਠੇ ਅਲੀ ਇਕ ਲੀਨੋ ਭਵਨ ਬੁਲਾਇ ਕੈ ॥

पठे अली इक लीनो भवन बुलाइ कै ॥

ਇਕ ਸਹੇਲੀ ਭੇਜ ਕੇ ਉਸ ਨੂੰ ਭਵਨ ਵਿਚ ਬੁਲਾ ਲਿਆ

ਹੋ ਰੀਤਿ ਪ੍ਰੀਤਿ ਕੀ ਕਰੀ ਹਰਖ ਉਪਜਾਇ ਕੈ ॥੩॥

हो रीति प्रीति की करी हरख उपजाइ कै ॥३॥

ਅਤੇ ਉਸ ਨਾਲ ਆਨੰਦ ਪੂਰਵਕ ਪ੍ਰੀਤ ਦੀ ਰੀਤ ਨੂੰ ਨਿਭਾਇਆ ॥੩॥

ਭਾਤਿ ਭਾਤਿ ਮਿਤਵਾ ਕੋ ਗਰੇ ਲਗਾਇਯੋ ॥

भाति भाति मितवा को गरे लगाइयो ॥

(ਉਸ ਨੇ) ਤਰ੍ਹਾ ਤਰ੍ਹਾ ਨਾਲ ਮਿਤਰ ਨੂੰ ਗਲੇ ਨਾਲ ਲਗਾਇਆ

ਲਪਟਿ ਲਪਟਿ ਕਰਿ ਕਾਮ ਕੇਲ ਉਪਜਾਇਯੋ ॥

लपटि लपटि करि काम केल उपजाइयो ॥

ਅਤੇ ਲਿਪਟ ਲਿਪਟ ਕੇ ਕਾਮ-ਕ੍ਰੀੜਾ ਕੀਤੀ।

ਆਸਨ ਚੁੰਬਨ ਬਹੁ ਬਿਧਿ ਕਰੇ ਬਨਾਇ ਕੈ ॥

आसन चुँबन बहु बिधि करे बनाइ कै ॥

ਬੁਹੁਤ ਤਰ੍ਹਾ ਨਾਲ ਚੁੰਬਨ ਲਏ ਅਤੇ ਆਸਣ ਕੀਤੇ।

ਹੋ ਨਿਜੁ ਪ੍ਰੀਤਮ ਕੇ ਚਿਤ ਕੋ ਲਯੋ ਲੁਭਾਇ ਕੈ ॥੪॥

हो निजु प्रीतम के चित को लयो लुभाइ कै ॥४॥

ਇਸ ਤਰ੍ਹਾ ਅਪਣੇ ਮਿਤਰ ਦਾ ਚਿਤ ਲੁਭਾ ਲਿਆ ॥੪॥

ਹਾਵ ਭਾਵ ਬਹੁਤ ਭਾਤਿ ਦਿਖਾਏ ਮੀਤ ਕੋ ॥

हाव भाव बहुत भाति दिखाए मीत को ॥

(ਉਸ ਨੇ) ਮਿਤਰ ਨੂੰ ਬਹੁਤ ਹਾਵ ਭਾਵ ਵਿਖਾਏ

ਛਿਨ ਭੀਤਰਿ ਬਸਿ ਕਿਯੋ ਤਵਨ ਕੇ ਚੀਤ ਕੋ ॥

छिन भीतरि बसि कियो तवन के चीत को ॥

ਅਤੇ ਛਿਣ ਭਰ ਵਿਚ ਉਸ ਦੇ ਚਿਤ ਨੂੰ ਕਾਬੂ ਕਰ ਲਿਆ।

ਲਪਟਿ ਲਪਟਿ ਲਲਤਾ ਉਰ ਗਈ ਬਨਾਇ ਕੈ ॥

लपटि लपटि ललता उर गई बनाइ कै ॥

ਇਸਤਰੀ ਲਿਪਟ ਲਿਪਟ ਕੇ ਚੰਗੀ ਤਰ੍ਹਾ ਉਸ ਦੇ ਗਲ ਲਗੀ।

ਹੋ ਸ੍ਰੀ ਨਵਜੋਬਨ ਰਾਇ ਲਯੋ ਲਲਚਾਇ ਕੈ ॥੫॥

हो स्री नवजोबन राइ लयो ललचाइ कै ॥५॥

(ਇਸ ਤਰ੍ਹਾ) ਨਵਜੋਬਨ ਰਾਇ ਨੂੰ (ਆਪਣੇ ਪ੍ਰਤਿ) ਮੋਹਿਤ ਕਰ ਲਿਆ ॥੫॥

ਦੋਹਰਾ ॥

दोहरा ॥

ਦੋਹਰਾ:

ਰਾਵਤ ਜੋਬਨਿ ਰੈਨਿ ਦਿਨ ਇਸਕ ਮਤੀ ਕੇ ਸੰਗ ॥

रावत जोबनि रैनि दिन इसक मती के संग ॥

ਉਹ ਨਵਜੋਬਨ ਰਾਇ ਰਾਤ ਦਿਨ ਇਸ਼ਕ ਮਤੀ ਦੇ ਨਾਲ ਰਮਣ ਕਰਦਾ ਸੀ।

ਰਤਿ ਮਾਨਤ ਰੁਚਿ ਮਾਨਿ ਕੈ ਹ੍ਵੈ ਪ੍ਰਮੁਦਿਤ ਸਰਬੰਗ ॥੬॥

रति मानत रुचि मानि कै ह्वै प्रमुदित सरबंग ॥६॥

(ਉਹ) ਰੁਚੀ ਪੂਰਵਕ ਕਾਮ-ਕ੍ਰੀੜਾ ਕਰਦਾ ਹੋਇਆ ਸਭ ਪੱਖੋਂ ਆਨੰਦਿਤ ਹੁੰਦਾ ਸੀ ॥੬॥

ਸਵੈਯਾ ॥

सवैया ॥

ਸਵੈਯਾ:

ਪੌਢਿ ਤ੍ਰਿਯਾ ਕੇ ਪ੍ਰਜੰਕ ਲਲਾ ਕੋ ਲੈ ਸੁੰਦਰਿ ਗੀਤ ਸੁਹਾਵਤ ਗਾਵੈ ॥

पौढि तृया के प्रजंक लला को लै सुँदरि गीत सुहावत गावै ॥

ਇਸਤਰੀ ਪ੍ਰੀਤਮ ਨਾਲ ਲੈ ਕੇ ਪਲੰਘ ਉਪਰ ਲੇਟੀ ਹੋਈ ਸੁੰਦਰ ਸੁਹਾਵਣੇ ਗੀਤ ਗਾ ਰਹੀ ਸੀ।

ਚੁੰਬਨ ਔਰ ਅਲਿੰਗਨ ਆਸਨ ਭਾਤਿ ਅਨੇਕ ਰਮੈ ਲਪਟਾਵੈ ॥

चुँबन और अलिंगन आसन भाति अनेक रमै लपटावै ॥

ਅਨੇਕ ਤਰ੍ਹਾ ਦੇ ਚੁੰਬਨ, ਆਲਿੰਗਨ ਅਤੇ ਆਸਣ ਕਰ ਕੇ ਲਿਪਟਦੀ ਹੋਈ ਰਮਣ ਕਰ ਰਹੀ ਸੀ।

ਜੋ ਤ੍ਰਿਯ ਜੋਬਨਵੰਤ ਜੁਬਾ ਦੋਊ ਕਾਮ ਕੀ ਰੀਤਿ ਸੋ ਪ੍ਰੀਤੁਪਜਾਵੈ ॥

जो तृय जोबनवंत जुबा दोऊ काम की रीति सो प्रीतुपजावै ॥

ਜੇ ਇਸਤਰੀ ਜੋਬਨਵੰਤ ਸੀ (ਤਾ ਉਹ ਵੀ) ਜਵਾਨ ਸੀ। (ਇਸ ਲਈ) ਕਾਮ ਦੀ ਰੀਤ ਵਿਚ ਦੋਵੇਂ ਪ੍ਰੀਤ ਉਪਜਾ ਰਹੇ ਸਨ।

ਛਾਡਿ ਕੈ ਸੋਕ ਤ੍ਰਿਲੋਕੀ ਕੇ ਲੋਕ ਬਿਲੋਕਿ ਪ੍ਰਭਾ ਸਭ ਹੀ ਬਲਿ ਜਾਵੈ ॥੭॥

छाडि कै सोक तृलोकी के लोक बिलोकि प्रभा सभ ही बलि जावै ॥७॥

ਤਿੰਨਾ ਲੋਕਾ ਦੇ ਲੋਗ ਦੁਖਾ ਨੂੰ ਛਡ ਕੇ (ਉਨ੍ਹਾ ਦੀ) ਸੁੰਦਰਤਾ ਨੂੰ ਵੇਖ ਕੇ ਬਲਿਹਾਰੇ ਜਾਦੇ ਸਨ ॥੭॥

ਕੋਕ ਕੀ ਰੀਤਿ ਸੋ ਪ੍ਰੀਤਿ ਕਰੈ ਸੁਭ ਕਾਮ ਕਲੋਲ ਅਮੋਲ ਕਮਾਵੈ ॥

कोक की रीति सो प्रीति करै सुभ काम कलोल अमोल कमावै ॥

(ਉਹ) ਕੋਕ ਸ਼ਾਸਤ੍ਰ ਦੀ ਵਿਧੀ ਅਨੁਸਾਰ ਪ੍ਰੀਤ ਕਰਦੇ ਸਨ ਅਤੇ ਅਨੇਕ ਤਰ੍ਹਾ ਦੇ ਚੰਗੇ ਕਾਮ ਕਲੋਲ ਕਰਦੇ ਸਨ।

ਬਾਰਹਿ ਬਾਰ ਰਮੈ ਰੁਚਿ ਸੋ ਦੋਊ ਹੇਰਿ ਪ੍ਰਭਾ ਤਨ ਕੀ ਬਲਿ ਜਾਵੈ ॥

बारहि बार रमै रुचि सो दोऊ हेरि प्रभा तन की बलि जावै ॥

ਦੋਵੇਂ ਬਾਰ ਬਾਰ ਰੁਚੀ ਪੂਰਵਕ ਰਮਣ ਕਰਦੇ ਸਨ। ਉਨ੍ਹਾ ਦੇ ਸ਼ਰੀਰਾ ਦੀ ਸੁੰਦਰਤਾ ਨੂੰ ਵੇਖ ਕੇ ਬਲਿਹਾਰੇ ਜਾਈਦਾ ਸੀ।

ਬੀਰੀ ਚਬਾਇ ਸਿੰਗਾਰ ਬਨਾਇ ਸੁ ਨੈਨ ਨਚਾਇ ਮਿਲੈ ਮੁਸਕਾਵੈ ॥

बीरी चबाइ सिंगार बनाइ सु नैन नचाइ मिलै मुसकावै ॥

ਪਾਨ ਚਬਾ ਕੇ, ਸ਼ਿੰਗਾਰ ਕਰ ਕੇ ਅਤੇ ਅੱਖਾ ਮਟਕਾ ਕੇ ਮਿਲਦੇ ਅਤੇ ਹਸਦੇ ਸਨ।

ਮਾਨਹੁ ਬੀਰ ਜੁਟੇ ਰਨ ਮੈ ਸਿਤ ਤਾਨਿ ਕਮਾਨਨ ਬਾਨ ਚਲਾਵੈ ॥੮॥

मानहु बीर जुटे रन मै सित तानि कमानन बान चलावै ॥८॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਦੋ ਸੂਰਮੇ ਰਣ ਵਿਚ ਜੁਟੇ ਹੋਣ ਅਤੇ ਤਣ ਕੇ ਕਮਾਨਾ ਤੋਂ ਤਿਖੇ ਤੀਰ ਚਲਾਉਂਦੇ ਹੋਣ ॥੮॥

ਚੌਪਈ ॥

चौपई ॥

ਚੌਪਈ:

ਐਸੀ ਪ੍ਰੀਤਿ ਦੁਹੁਨ ਮੈ ਭਈ ॥

ऐसी प्रीति दुहुन मै भई ॥

ਦੋਹਾ ਵਿਚ ਅਜਿਹਾ ਪਿਆਰ ਪਿਆ

ਬਿਸਰਿ ਲੋਕ ਕੀ ਲਜਾ ਗਈ ॥

ਬਿਸਰਿ ਲੋਕ ਕੀ ਲਜਾ ਗਈ ॥

ਕਿ (ਉਨ੍ਹਾ ਨੂੰ) ਲੋਕ ਲਾਜ ਵੀ ਭੁਲ ਗਈ।

ਨੋਖੋ ਨੇਹ ਨਿਗੋਡੋ ਲਾਗੋ ॥

नोखो नेह निगोडो लागो ॥

ਅਜਿਹਾ ਭੈੜਾ ਅਨੋਖਾ ਪਿਆਰ ਲਗਿਆ

ਜਾ ਤੇ ਨੀਂਦ ਭੂਖਿ ਦੋਊ ਭਾਗੋ ॥੯॥

जा ते नींद भूखि दोऊ भागो ॥९॥

ਜਿਸ ਕਰ ਕੇ ਨੀਂਦਰ ਅਤੇ ਭੁਖ ਦੋਵੇਂ ਭਜ ਗਏ ॥੯॥

ਏਕ ਦਿਵਸ ਤ੍ਰਿਯ ਮੀਤ ਬੁਲਾਯੋ ॥

एक दिवस तृय मीत बुलायो ॥

ਇਕ ਦਿਨ ਇਸਤਰੀ ਨੇ ਮਿਤਰ ਨੂੰ ਬੁਲਾਇਆ।

ਸੋਤ ਸੰਗਿ ਸਵਤਨਿਨ ਤਕਾਯੋ ॥

सोत संगि सवतनिन तकायो ॥

(ਉਸ ਨਾਲ) ਸੁੱਤੀ ਹੋਈ ਨੂੰ ਸੌਂਕਣਾ ਨੇ ਵੇਖ ਲਿਆ।

ਭੇਵ ਰਛਪਾਲਨ ਕੋ ਦੀਨੋ ॥

भेव रछपालन को दीनो ॥

(ਉਨ੍ਹਾ ਨੇ ਇਹ) ਭੇਦ ਪਹਿਰੇਦਾਰਾ ਨੂੰ ਦਿੱਤਾ।

ਤਿਨ ਕੋ ਕੋਪ ਆਤਮਾ ਕੀਨੋ ॥੧੦॥

तिन को कोप आतमा कीनो ॥१०॥

ਉਨ੍ਹਾ ਦੇ ਮਨ ਵਿਚ ਬਹੁਤ ਕ੍ਰੋਧ ਪੈਦਾ ਕੀਤਾ ॥੧੦॥

ਰਛਪਾਲ ਕ੍ਰੁਧਿਤ ਅਤਿ ਭਏ ॥

रछपाल क्रुधित अति भए ॥

ਪਹਿਰੇਦਾਰ ਬਹੁਤ ਕ੍ਰੋਧਿਤ ਹੋਏ

ਰਾਨੀ ਹੁਤੀ ਤਹੀ ਤੇ ਗਏ ॥

रानी हुती तही ते गए ॥

ਅਤੇ ਜਿਥੇ ਰਾਣੀ ਸੀ, ਉਥੇ ਗਏ।

ਜਾਰ ਸਹਿਤ ਤਾ ਕੋ ਲਹਿ ਲੀਨੋ ॥

जार सहित ता को लहि लीनो ॥

ਉਸ ਨੂੰ ਯਾਰ ਸਹਿਤ ਪਕੜ ਲਿਆ।

ਬਿਵਤ ਹਨਨ ਦੁਹੂੰਅਨ ਕੌ ਕੀਨੋ ॥੧੧॥

बिवत हनन दुहूँअन कौ कीनो ॥११॥

ਦੋਹਾ ਨੂੰ ਮਾਰਨ ਦੀ ਯੋਜਨਾ ਬਣਾਈ ॥੧੧॥

ਤਬ ਰਾਨੀ ਇਹ ਭਾਤਿ ਉਚਾਰੀ ॥

तब रानी इह भाति उचारी ॥

ਤਦ ਰਾਣੀ ਨੇ ਇਸ ਤਰ੍ਹਾ ਕਿਹਾ,

ਸੁਨੋ ਰਛਕੋ ਬਾਤ ਹਮਾਰੀ ॥

सुनो रछको बात हमारी ॥

ਹੇ ਪਹਿਰੇਦਾਰੋ! ਮੇਰੀ ਗੱਲ ਸੁਣੋ।

ਮੀਤ ਮਰੇ ਨ੍ਰਿਪ ਤ੍ਰਿਯ ਮਰਿ ਜੈ ਹੈ ॥

मीत मरे नृप तृय मरि जै है ॥

ਮਿਤਰ ਦੇ ਮਰਨ ਨਾਲ ਰਾਣੀ ਵੀ ਮਰ ਜਾਵੇਗੀ

ਤ੍ਰਿਯਾ ਮਰੈ ਰਾਜਾ ਕੋ ਛੈ ਹੈ ॥੧੨॥

तृया मरै राजा को छै है ॥१२॥

ਅਤੇ ਰਾਣੀ ਦੇ ਮਰਨ ਨਾਲ ਰਾਜਾ ਵੀ ਮਰ ਜਾਏਗਾ ॥੧੨॥

ਦੋ ਕੁਕਟ ਕੁਕਟੀ ਮੰਗਵਾਈ ॥

दो कुकट कुकटी मंगवाई ॥

(ਉਸ ਨੇ) ਦੋ ਕੁਕੜ ਅਤੇ ਕੁਕੜੀਆਂ ਮੰਗਵਾਈਆਂ

ਸਖਿਯਹਿ ਬੋਲ ਤਿਨੈ ਬਿਖੁ ਖ੍ਵਾਈ ॥

सखियहि बोल तिनै बिखु ख्वाई ॥

ਅਤੇ ਸਖੀਆਂ ਨੂੰ ਕਹਿ ਕੇ ਉਨ੍ਹਾ ਨੂੰ ਜ਼ਹਿਰ ਖਵਾ ਦਿੱਤੀ।

ਨਿਕਟ ਆਪਨੈ ਦੁਹੁਅਨ ਆਨੋ ॥

निकट आपनै दुहुअन आनो ॥

ਉਨ੍ਹਾ ਦੋਹਾ ਨੂੰ ਆਪਣੇ ਕੋਲ ਮੰਗਵਾ ਲਿਆ।

ਮੂੜ ਰਛਕਨ ਚਰਿਤ ਨ ਜਾਨੋ ॥੧੩॥

मूड़ रछकन चरित न जानो ॥१३॥

ਪਰ ਮੂਰਖ ਪਹਿਰੇਦਾਰ ਚਰਿਤ੍ਰ ਨੂੰ ਸਮਝ ਨਾ ਸਕੇ ॥੧੩॥

ਪ੍ਰਥਮ ਮਾਰਿ ਕੁਕਟ ਕੋ ਦਯੋ ॥

प्रथम मारि कुकट को दयो ॥

ਪਹਿਲਾ ਕੁਕੜ ਨੂੰ ਮਾਰ ਦਿੱਤਾ।

ਕੁਕਟੀ ਕੋ ਬਿਨੁ ਬਧ ਬਧ ਭਯੋ ॥

कुकटी को बिनु बध बध भयो ॥

ਕੁਕੜੀ ਬਿਨਾ ਮਾਰਿਆਂ ਹੀ ਮਰ ਗਈ।

ਬਹੁਰਿ ਨਾਸ ਕੁਕਟੀ ਕੋ ਭਯੋ ॥

बहुरि नास कुकटी को भयो ॥

ਫਿਰ ਕੁਕੜੀ ਦਾ ਨਾਸ਼ ਹੋ ਗਿਆ

ਪਲਕ ਬਿਖੈ ਕੁਕਟੋ ਮਰਿ ਗਯੋ ॥੧੪॥

पलक बिखै कुकटो मरि गयो ॥१४॥

ਅਤੇ ਛਿਣ ਭਰ ਵਿਚ ਕੁਕੜ ਵੀ ਮਰ ਗਿਆ ॥੧੪॥

ਰਾਨੀ ਬਾਚ ॥

रानी बाच ॥

ਰਾਣੀ ਨੇ ਕਿਹਾ:

ਸਨਹੁ ਲੋਗ ਮੈ ਤੁਮੈ ਸੁਨਾਊ ॥

सनहु लोग मै तुमै सुनाऊ ॥

ਹੇ ਲੋਕੋ! ਸੁਣੋ, ਮੈਂ ਤੁਹਾਨੂੰ ਸੁਣਾਉਂਦੀ ਹਾ।

ਮਿਤ੍ਰ ਮਰੇ ਮੈ ਪ੍ਰਾਨ ਗਵਾਊ ॥

मित्र मरे मै प्रान गवाऊ ॥

ਮਿਤਰ ਮਰਨ ਨਾਲ ਮੈਂ ਪ੍ਰਾਣ ਤਿਆਗ ਦਿਆਂਗੀ।

ਮੋਹਿ ਮਰੇ ਰਾਜਾ ਮਰਿ ਜੈ ਹੈ ॥

मोहि मरे राजा मरि जै है ॥

ਮੇਰੇ ਮਰਨ ਨਾਲ ਰਾਜਾ ਮਰ ਜਾਏਗਾ।

ਤੁਮਰੇ ਕਹੋ ਹਾਥ ਕਾ ਐ ਹੈ ॥੧੫॥

तुमरे कहो हाथ का ऐ है ॥१५॥

(ਦਸੋ ਭਲਾ) ਤੁਹਾਡੇ ਹੱਥ ਕੀ ਆਏਗਾ ॥੧੫॥

ਹੋ ਰਾਜਾ ਜੌ ਜਿਯਤ ਉਬਰਿ ਹੈ ॥

हो राजा जौ जियत उबरि है ॥

ਜੇ ਰਾਜਾ ਜੀਉਂਦਾ ਰਹੇਗਾ

ਤੁਮਰੀ ਸਦਾ ਪਾਲਨਾ ਕਰਿ ਹੈ ॥

ਤੁਮਰੀ ਸਦਾ ਪਾਲਨਾ ਕਰਿ ਹੈ ॥

ਤਾ ਤੁਹਾਡੀ ਸਦਾ ਪਾਲਨਾ ਕਰੇਗਾ।

ਜੋ ਨ੍ਰਿਪ ਤ੍ਰਿਯ ਜੁਤ ਸ੍ਵਰਗ ਸਿਧੈ ਹੈ ॥

जो नृप तृय जुत स्वरग सिधै है ॥

ਜੇ ਰਾਜਾ ਇਸਤਰੀ ਸਮੇਤ ਮਰ ਜਾਏਗਾ

ਤੁਮ ਧਨ ਤੇ ਵੈ ਜਿਯਤੇ ਜੈ ਹੈ ॥੧੬॥

तुम धन ते वै जियते जै है ॥१६॥

ਤਾ ਤੁਸੀਂ ਵੀ ਉਸ ਧਨ ਤੋਂ ਜੀਉਂਦੇ ਜੀ ਵਾਂਝੇ ਹੋ ਜਾਓਗੇ ॥੧੬॥

ਤਾ ਤੇ ਕ੍ਯੋਨ ਨ ਦਰਬੁ ਅਤਿ ਲੀਜੈ ॥

ता ते क्योन न दरबु अति लीजै ॥

ਇਸ ਲਈ ਤੁਸੀਂ ਕਿਉਂ ਨਾ ਅਧਿਕ ਧਨ ਲੈ ਲਵੋ

ਤਿਹੂੰ ਜਿਯਨ ਕੀ ਰਛਾ ਕੀਜੈ ॥

तिहूँ जियन की रछा कीजै ॥

ਅਤੇ ਤਿੰਨਾ ਜੀਵਾ ਦੀ ਰਖਿਆ ਕਰੋ।

ਜੜਨ ਕੁਕਟ ਕੋ ਚਰਿਤ ਨਿਹਾਰਿਯੋ ॥

जड़न कुकट को चरित निहारियो ॥

(ਉਨ੍ਹਾ) ਮੂਰਖਾ ਨੇ ਕੁਕੜਾ ਦਾ ਚਰਿਤ੍ਰ ਵੇਖਿਆ

ਜਾਰ ਸਹਿਤ ਰਾਨੀਯਹਿ ਨ ਮਾਰਿਯੋ ॥੧੭॥

जार सहित रानीयहि न मारियो ॥१७॥

ਅਤੇ ਯਾਰ ਸਹਿਤ ਰਾਣੀ ਨੂੰ ਨਾ ਮਾਰਿਆ ॥੧੭॥

ਦੋਹਰਾ ॥

दोहरा ॥

ਦੋਹਰਾ:

ਇਸਕਮਤੀ ਇਹ ਛਲ ਭਏ ਕੁਕਟ ਕੁਕਟਿਯਹਿ ਘਾਇ ॥

इसकमती इह छल भए कुकट कुकटियहि घाइ ॥

ਕੁਕੜ ਅਤੇ ਕੁਕੜੀ ਨੂੰ ਮਾਰ ਕੇ ਇਸ਼ਕ ਮਤੀ ਨੇ ਇਹ ਚਰਿਤ੍ਰ ਵਿਖਾਇਆ

ਪ੍ਰਾਨ ਉਬਾਰਿਯੋ ਪ੍ਰਿਯ ਸਹਿਤ ਨ੍ਰਿਪ ਡਰ ਜੜਨ ਦਿਖਾਇ ॥੧੮॥

प्रान उबारियो प्रिय सहित नृप डर जड़न दिखाइ ॥१८॥

ਅਤੇ ਉਨ੍ਹਾ ਮੂਰਖਾ ਨੂੰ ਰਾਜੇ (ਦੇ ਮਰਨ ਦਾ) ਡਰ ਵਿਖਾ ਕੇ ਪ੍ਰਿਯ ਸਹਿਤ ਆਪਣੇ ਪ੍ਰਾਣ ਬਚਾ ਲਏ ॥੧੮॥

ਚੌਪਈ ॥

चौपई ॥

ਚੌਪਈ:

ਤਿਨ ਇਹ ਭਾਤਿ ਬਿਚਾਰ ਬਿਚਾਰੇ ॥

तिन इह भाति बिचार बिचारे ॥

ਉਨ੍ਹਾ (ਪਹਿਰੇਦਾਰਾ) ਨੇ ਇਸ ਤਰ੍ਹਾ ਵਿਚਾਰ ਬਣਾਇਆ

ਰਾਨੀ ਮਰਤ ਮੀਤ ਕੇ ਮਾਰੇ ॥

रानी मरत मीत के मारे ॥

ਕਿ ਮਿਤਰ ਦੇ ਮਾਰਿਆਂ ਰਾਣੀ ਮਰ ਜਾਏਗੀ।

ਰਾਨੀ ਮਰੈ ਰਾਜਾ ਮਰਿ ਜੈ ਹੈ ॥

रानी मरै राजा मरि जै है ॥

ਰਾਣੀ ਦੇ ਮਰਿਆਂ ਰਾਜਾ ਮਰ ਜਾਏਗਾ

ਹਮਰੇ ਕਹਾ ਹਾਥ ਧਨੁ ਐ ਹੈ ॥੧੯॥

हमरे कहा हाथ धनु ऐ है ॥१९॥

ਅਤੇ ਸਾਡੇ ਹੱਥ ਧਨ ਕਿਥੋਂ ਆਵੇਗਾ ॥੧੯॥

ਅਤਿ ਹੀ ਲੋਭ ਰਛਕਨ ਕਿਯੋ ॥

अति ही लोभ रछकन कियो ॥

ਪਹਿਰੇਦਾਰਾ ਨੇ ਬਹੁਤ ਲੋਭ ਕੀਤਾ

ਰਾਜਾ ਸੰਗ ਭੇਦ ਨਹਿ ਦਿਯੋ ॥

राजा संग भेद नहि दियो ॥

ਅਤੇ ਰਾਜੇ ਨੂੰ ਭੇਦ ਨਹੀਂ ਦਸਿਆ।

ਸਹਿਤ ਜਾਰ ਰਾਨਿਯਹਿ ਨ ਮਾਰਿਯੋ ॥

सहित जार रानियहि न मारियो ॥

ਮਿਤਰ ਸਹਿਤ ਰਾਣੀ ਨੂੰ ਨਹੀਂ ਮਾਰਿਆ

ਧਨ ਕੇ ਲੋਭ ਬਾਤ ਕੋ ਟਾਰਿਯੋ ॥੨੦॥

धन के लोभ बात को टारियो ॥२०॥

ਅਤੇ ਧਨ ਦੇ ਲੋਭ ਕਰ ਕੇ ਗੱਲ ਨੂੰ ਟਾਲ ਦਿੱਤਾ ॥੨੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੦੬॥੩੮੯੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ छठवो चरित्र समापतम सतु सुभम सतु ॥२०६॥३८९६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੦੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੦੬॥੩੮੯੬॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਰਾਜਾ ਕੌਚ ਬਿਹਾਰ ਕੋ ਬੀਰ ਦਤ ਤਿਹ ਨਾਮ ॥

राजा कौच बिहार को बीर दत तिह नाम ॥

ਕੌਚ (ਕੂਚ) ਬਿਹਾਰ ਦੇ ਰਾਜੇ ਦਾ ਨਾ ਬੀਰ ਦੱਤ ਸੀ।

ਅਮਿਤ ਦਰਬੁ ਤਾ ਕੇ ਰਹੈ ਬਸਤੁ ਇੰਦ੍ਰ ਪੁਰ ਗ੍ਰਾਮ ॥੧॥

अमित दरबु ता के रहै बसतु इंद्र पुर ग्राम ॥१॥

ਉਸ ਪਾਸ ਬਹੁਤ ਧਨ ਸੀ ਅਤੇ ਇੰਦ੍ਰ ਪੁਰ ਨਗਰ ਵਿਚ ਰਹਿੰਦਾ ਸੀ ॥੧॥

ਚੌਪਈ ॥

चौपई ॥

ਚੌਪਈ:

ਮੁਸਕ ਮਤੀ ਤਾ ਕੀ ਬਰ ਨਾਰੀ ॥

मुसक मती ता की बर नारी ॥

ਉਸ ਦੀ ਮੁਸ਼ਕ ਮਤੀ ਨਾ ਦੀ ਸੁੰਦਰ ਇਸਤਰੀ ਸੀ।

ਜਨੁ ਰਤਿ ਪਤਿ ਕੇ ਭਈ ਕੁਮਾਰੀ ॥

जनु रति पति के भई कुमारी ॥

ਮਾਨੋ ਰਤੀ ਦੇ ਪਤੀ (ਕਾਮ ਦੇਵ) ਦੀ ਪੁੱਤਰੀ ਹੋਵੇ।

ਕਾਮ ਕਲਾ ਦੁਹਿਤਾ ਤਿਹ ਸੋਹੈ ॥

काम कला दुहिता तिह सोहै ॥

ਉਸ ਦੀ ਕਾਮ ਕਲਾ ਨਾ ਦੀ ਪੁੱਤਰੀ ਸੀ

ਦੇਵ ਅਦੇਵਨ ਕੋ ਮਨ ਮੋਹੈ ॥੨॥

देव अदेवन को मन मोहै ॥२॥

ਜੋ ਦੇਵਤਿਆਂ ਅਤੇ ਦੈਂਤਾ ਦਾ ਮਨ ਮੋਂਹਦੀ ਸੀ ॥੨॥

ਜੋ ਪੁਰ ਚਹੈ ਤਿਸੀ ਕੌ ਮਾਰੈ ॥

जो पुर चहै तिसी कौ मारै ॥

ਉਹ ਨਗਰ ਵਿਚ ਜਿਸ ਨੂੰ ਚਾਹੁੰਦੀ ਸੀ, ਉਸ ਨੂੰ ਮਾਰ ਦਿੰਦੀ ਸੀ।

ਅਕਬਰ ਕੀ ਕਛੁ ਕਾਨਿ ਨ ਧਾਰੈ ॥

अकबर की कछु कानि न धारै ॥

ਅਕਬਰ ਤਕ ਦੀ ਵੀ ਕੁਝ ਪਰਵਾਹ ਨਹੀਂ ਕਰਦੀ ਸੀ।

ਦੇਸ ਤਲਟੀ ਬਸਨ ਨਹਿ ਦੇਵਹਿ ॥

देस तलटी बसन नहि देवहि ॥

ਤਲਹਟੀ ਖੇਤਰ ਵਿਚ ਕਿਸੇ ਨੂੰ ਵਸਣ ਨਹੀਂ ਦਿੰਦੀ ਸੀ

ਲੂਟਿ ਕੂਟਿ ਸੌਦਾਗ੍ਰਨ ਲੇਵਹਿ ॥੩॥

लूटि कूटि सौदाग्रन लेवहि ॥३॥

ਅਤੇ ਸੌਦਾਗਰਾ ਨੂੰ ਲੁਟ ਪੁਟ ਲੈਂਦੀ ਸੀ ॥੩॥

ਅਕਬਰ ਸਾਹਿ ਕੋਪ ਅਤਿ ਆਯੋ ॥

अकबर साहि कोप अति आयो ॥

ਅਕਬਰ ਬਾਦਸ਼ਾਹ ਨੂੰ ਬਹੁਤ ਗੁੱਸਾ ਆਇਆ

ਤਿਨ ਪੈ ਬੈਰਿਨ ਓਘ ਪਠਾਯੋ ॥

तिन पै बैरिन ओघ पठायो ॥

ਅਤੇ ਉਸ ਉਤੇ ਵੈਰੀ-ਦਲ ਚੜ੍ਹਾ ਦਿੱਤਾ।

ਜੋਰਿ ਸੈਨਿ ਸੂਰਾ ਸਭ ਧਾਏ ॥

जोरि सैनि सूरा सभ धाए ॥

ਸੈਨਾ ਜੋੜ ਕੇ ਸਾਰੇ ਸੂਰਮੇ ਧਾ ਕੇ ਪਏ

ਪਹਿਰਿ ਕੌਚ ਦੁੰਦਭੀ ਬਜਾਏ ॥੪॥

पहिरि कौच दुँदभी बजाए ॥४॥

ਅਤੇ ਕਵਚ ਪਾ ਕੇ ਨਗਾਰੇ ਵਜਾ ਦਿੱਤੇ ॥੪॥

ਦੋਹਰਾ ॥

दोहरा ॥

ਦੋਹਰਾ:

ਜਬ ਹੀ ਕੌਚ ਬਿਹਾਰ ਕੇ ਨਿਕਟ ਪਹੂੰਚੇ ਆਇ ॥

जब ही कौच बिहार के निकट पहूँचे आइ ॥

ਜਦੋਂ ਉਹ ਕੌਚ ਬਿਹਾਰ ਦੇ ਨੇੜੇ ਆ ਪਹੁੰਚੇ

ਲਿਖਿ ਪਤਿਯਾ ਐਸੇ ਪਠੀ ਰਣ ਦੁੰਦਭੀ ਬਜਾਇ ॥੫॥

लिखि पतिया ऐसे पठी रण दुँदभी बजाइ ॥५॥

(ਤਦੋਂ) ਉਨ੍ਹਾ ਨੇ ਰਣ ਦਾ ਨਗਾਰਾ ਵਜਾ ਕੇ (ਰਾਜੇ ਨੂੰ) ਇਸ ਤਰ੍ਹਾ ਦੀ ਚਿੱਠੀ ਭੇਜੀ ॥੫॥

ਕੈ ਹਮ ਕੌ ਮਿਲੁ ਆਇ ਕੈ ਪਤੀਆ ਲਿਖੀ ਸੁਧਾਰਿ ॥

कै हम कौ मिलु आइ कै पतीआ लिखी सुधारि ॥

ਚਿੱਠੀ ਵਿਚ ਚੰਗੀ ਤਰ੍ਹਾ ਲਿਖਿਆ ਕਿ ਜਾ ਤਾ ਆ ਕੇ

ਕੈ ਪਗੁ ਪਰੁ ਕੈ ਅਨਤ ਟਰੁ ਕੈ ਲਰੁ ਸਸਤ੍ਰ ਸੰਭਾਰਿ ॥੬॥

कै पगु परु कै अनत टरु कै लरु ससत्र संभारि ॥६॥

ਪੈਰੀ ਪੈ ਜਾ ਕਿਤੇ ਹੋਰ ਚਲਾ ਜਾ ਜਾ (ਫਿਰ) ਸ਼ਸਤ੍ਰ ਸੰਭਾਲ ਲੈ ॥੬॥

ਚੌਪਈ ॥

चौपई ॥

ਚੌਪਈ:

ਜਬ ਨ੍ਰਿਪ ਕੇ ਸ੍ਰਵਨਨ ਸੌ ਪਰਿਯੋ ॥

जब नृप के स्रवनन सौ परियो ॥

ਜਦ ਰਾਜੇ ਦੇ ਕੰਨ ਵਿਚ ਇਹ ਗੱਲ ਪਈ

ਭਾਜਿ ਚਲਤ ਭਯੋ ਧੀਰ ਨ ਧਰਿਯੋ ॥

भाजि चलत भयो धीर न धरियो ॥

ਤਾ ਉਹ ਭਜ ਚਲਿਆ, ਧੀਰਜ ਧਾਰਨ ਨਾ ਕੀਤਾ।

ਮੁਸਕ ਮਤੀ ਜਬ ਹੀ ਸੁਨਿ ਪਾਈ ॥

मुसक मती जब ही सुनि पाई ॥

ਜਦੋਂ ਮੁਸ਼ਕ ਮਤੀ ਨੇ ਇਹ ਗੱਲ ਸੁਣੀ

ਬਾਧਿ ਨ੍ਰਿਪਹਿ ਦੁੰਦਭੀ ਬਜਾਈ ॥੭॥

बाधि नृपहि दुँदभी बजाई ॥७॥

ਤਾ ਰਾਜੇ ਨੂੰ ਬੰਨ੍ਹ ਕੇ ਨਗਾਰਾ ਵਜਾ ਦਿੱਤਾ ॥੭॥

ਭਾਤਿ ਭਾਤਿ ਤੇ ਸੈਨਿ ਸੰਭਾਰੀ ॥

भाति भाति ते सैनि संभारी ॥

ਕਈ ਤਰ੍ਹਾ ਨਾਲ (ਉਸ ਨੇ) ਸੈਨਾ ਨੂੰ ਤਿਆਰ ਕੀਤਾ

ਮਾਰੇ ਸੂਰਬੀਰ ਹੰਕਾਰੀ ॥

मारे सूरबीर हंकारी ॥

ਅਤੇ ਹੰਕਾਰੀ ਸੂਰਮਿਆਂ ਨੂੰ ਮਾਰ ਦਿੱਤਾ।

ਰਾਜਾ ਕਿਤੇ ਬਾਧਿ ਕਰਿ ਲੀਨੇ ॥

राजा किते बाधि करि लीने ॥

(ਉਸ ਨੇ) ਕਿਤਨੇ ਰਾਜੇ ਬੰਨ੍ਹ ਲਏ

ਜਾਇ ਭਵਾਨੀ ਕੇ ਬਲਿ ਦੀਨੇ ॥੮॥

जाइ भवानी के बलि दीने ॥८॥

ਅਤੇ ਜਾ ਕੇ ਭਵਾਨੀ ਦੀ ਬਲੀ ਚੜ੍ਹਾ ਦਿੱਤੇ ॥੮॥

ਦੋਹਰਾ ॥

दोहरा ॥

ਦੋਹਰਾ:

ਦਲਦਲ ਏਕ ਤਕਾਇ ਕੈ ਦਯੋ ਦਮਾਮੋ ਜਾਇ ॥

दलदल एक तकाइ कै दयो दमामो जाइ ॥

ਇਕ ਦਲਦਲ ਖੇਤਰ ਵੇਖ ਕੇ (ਉਥੇ) ਜਾ ਕੇ ਧੌਂਸਾ ਵਜਾ ਦਿੱਤਾ।

ਸੁਨਤ ਨਾਦ ਸੂਰਾ ਸਭੈ ਤਹੀ ਪਰੇ ਅਰਰਾਇ ॥੯॥

सुनत नाद सूरा सभै तही परे अरराइ ॥९॥

ਧੌਂਸੇ ਦਾ ਨਾਦ ਸੁਣ ਕੇ (ਵੈਰੀ ਦਲ ਦੇ) ਸਾਰੇ ਸੂਰਮੇ ਅਰੜਾ ਕੇ ਪੈ ਗਏ ॥੯॥

ਚੌਪਈ ॥

चौपई ॥

ਚੌਪਈ:

ਜੌ ਧਾਏ ਫਸਿ ਫਸਿ ਤੇ ਗਏ ॥

जौ धाए फसि फसि ते गए ॥

ਜਿਹੜੇ ਵੀ (ਉਧਰ) ਨੂੰ ਵਧੇ, ਦਲਦਲ ਵਿਚ ਫਸ ਗਏ।

ਗਹਿ ਗਹਿ ਤਰੁਨਿ ਤੁਰਤ ਤੇ ਲਏ ॥

गहि गहि तरुनि तुरत ते लए ॥

ਉਨ੍ਹਾ ਨੂੰ ਇਸਤਰੀ ਨੇ ਤੁਰਤ ਪਕੜ ਲਿਆ।

ਸਕਲ ਕਾਲਿਕਾ ਕੀ ਬਲਿ ਦੀਨੇ ॥

सकल कालिका की बलि दीने ॥

ਸਾਰਿਆਂ ਨੂੰ ਕਾਲਿਕਾ ਦੀ ਬਲੀ ਚੜ੍ਹਾ ਦਿੱਤਾ।

ਬਾਜ ਤਾਜ ਸਭਹਿਨ ਕੇ ਛੀਨੇ ॥੧੦॥

बाज ताज सभहिन के छीने ॥१०॥

ਸਾਰਿਆਂ ਦੇ ਤਾਜ ਅਤੇ ਘੋੜੇ ਖੋਹ ਲਏ ॥੧੦॥

ਅੜਿਲ ॥

ਅੜਿ੍ਲ ॥

ਅੜਿਲ:

ਏਕ ਭ੍ਰਿਤ ਤਿਹ ਭੀਤਰ ਪਠਿਯੋ ਬਨਾਇ ਕੈ ॥

एक भृत तिह भीतर पठियो बनाइ कै ॥

(ਉਸ ਨੇ) ਇਕ ਨੌਕਰ ਨੂੰ ਉਸ (ਵੈਰੀ ਧੜੇ) ਵਿਚ ਸਮਝਾ ਕੇ ਭੇਜ ਦਿੱਤਾ।

ਤਾ ਸੌ ਚਿਤ ਕੀ ਬਾਤ ਕਹੀ ਸਮੁਝਾਇ ਕੈ ॥

ता सौ चित की बात कही समुझाइ कै ॥

ਉਸ ਨੂੰ ਚਿਤ ਦੀ ਗੱਲ ਸਮਝਾ ਕੇ ਦਸ ਦਿੱਤੀ

ਮਹਾ ਗਹਿਰ ਬਨ ਭੀਤਰ ਤਿਨ ਤੁਮ ਲ੍ਯਾਇਯੋ ॥

महा गहिर बन भीतर तिन तुम ल्याइयो ॥

ਕਿ ਤੂੰ ਉਨ੍ਹਾ ਨੂੰ ਸੰਘਣੇ ਬਨ ਵਿਚ ਲੈ ਆ।

ਹੋ ਧਸੇ ਨਿਰਖਿ ਪਰਬਤ ਮੋ ਮੋਹਿ ਜਤਾਇਯੋ ॥੧੧॥

हो धसे निरखि परबत मो मोहि जताइयो ॥११॥

ਮੇਰੇ ਵਲੋਂ ਜਤਾ ਦੇਈਂ (ਕਿ ਤੁਹਾਨੂੰ) ਵੇਖ ਕੇ (ਡਰ ਦੇ ਮਾਰੇ) ਪਰਬਤ ਵਿਚ ਧਸ ਗਈ ਹੈ ॥੧੧॥

ਸੁਨਤ ਮਨੁਖ ਇਹ ਬਾਤ ਤਹਾ ਤੇ ਤਹ ਗਯੋ ॥

सुनत मनुख इह बात तहा ते तह गयो ॥

ਇਹ ਗੱਲ ਸੁਣ ਕੇ ਉਹ ਬੰਦਾ ਉਥੋਂ ਉਥੇ ਗਿਆ

ਤੁਮੈ ਬਤਾਵਤ ਰਾਹ ਭਾਖਿ ਲ੍ਯਾਵਤ ਭਯੋ ॥

तुमै बतावत राह भाखि ल्यावत भयो ॥

ਅਤੇ ਕਹਿਣ ਲਗਾ (ਕਿ ਮੈਂ) ਤੁਹਾਨੂੰ ਰਾਹ ਦਸਦਾ ਹਾ, (ਇਹ) ਕਹਿ ਕੇ (ਉਨ੍ਹਾ ਨੂੰ) ਲੈ ਆਇਆ।

ਸਕਲ ਸੂਰ ਚਿਤ ਮਾਝ ਅਧਿਕ ਹਰਖਤ ਭਏ ॥

सकल सूर चित माझ अधिक हरखत भए ॥

ਸਾਰੇ ਸੂਰਮੇ ਚਿਤ ਵਿਚ ਬਹੁਤ ਪ੍ਰਸੰਨ ਹੋ ਗਏ।

ਹੋ ਭੇਦ ਅਭੇਦ ਨ ਲਹਿਯੋ ਸਕਲ ਬਨ ਮੈ ਗਏ ॥੧੨॥

हो भेद अभेद न लहियो सकल बन मै गए ॥१२॥

(ਕਿਸੇ ਨੇ) ਭੇਦ ਅਭੇਦ ਨਾ ਸਮਝਿਆ ਅਤੇ ਸਾਰੇ ਬਨ ਵਿਚ ਚਲੇ ਗਏ ॥੧੨॥

ਧਸਿਯੋ ਕਟਕ ਬਨ ਮਾਝ ਦੂਤ ਲਖਿ ਪਾਇ ਕੈ ॥

धसियो कटक बन माझ दूत लखि पाइ कै ॥

ਜਦੋਂ ਦੂਤ ਨੇ ਵੇਖ ਲਿਆ ਕਿ ਸੈਨਾ-ਦਲ ਬਨ ਵਿਚ ਧਸ ਗਿਆ ਹੈ

ਭੇਦ ਦਯੋ ਰਾਨੀ ਕਹ ਤਬ ਤਿਨ ਆਇ ਕੈ ॥

भेद दयो रानी कह तब तिन आइ कै ॥

ਤਦ ਉਸ ਨੇ ਰਾਣੀ ਨੂੰ ਆ ਕੇ ਸਾਰਾ ਭੇਦ ਦਸ ਦਿੱਤਾ।

ਬੰਦ ਦ੍ਵਾਰ ਪਰਬਤ ਕੇ ਕਰਿ ਦੋਊ ਲਏ ॥

बंद द्वार परबत के करि दोऊ लए ॥

ਉਸ ਨੇ ਪਰਬਤ ਦੇ ਦੋਵੇਂ ਮਾਰਗ ਬੰਦ ਕਰ ਦਿੱਤੇ

ਹੋ ਕਾਟਿ ਕਾਟਿ ਕੈ ਨਾਕ ਜਾਨ ਗ੍ਰਿਹ ਕੌ ਦਏ ॥੧੩॥

हो काटि काटि कै नाक जान गृह कौ दए ॥१३॥

ਅਤੇ (ਉਨ੍ਹਾ ਦੇ) ਨਕ ਕਟ ਕਟ ਕੇ ਘਰਾ ਨੂੰ ਜਾਣ ਦਿੱਤਾ ॥੧੩॥

ਬਿਮਨ ਭਏ ਬਹੁ ਬੀਰ ਭਾਜਿ ਰਨ ਤੇ ਚਲੇ ॥

बिमन भए बहु बीर भाजि रन ते चले ॥

ਬਹੁਤ ਸਾਰੇ ਸੂਰਮੇ ਦੁਖੀ ਹੋ ਕੇ (ਭਾਵ ਉਦਾਸ ਹੋ ਕੇ) ਰਣ-ਭੂਮੀ ਵਿਚੋਂ ਭਜ ਚਲੇ।

ਸੈਯਦ ਮੁਗਲ ਪਠਾਨ ਸੇਖ ਸੂਰਾ ਭਲੇ ॥

सैयद मुगल पठान सेख सूरा भले ॥

ਇਨ੍ਹਾ ਵਿਚ ਸੈਯਦ, ਮੁਗ਼ਲ, ਪਠਾਣ, ਸ਼ੇਖ (ਜਾਤੀਆਂ ਦੇ) ਚੰਗੇ ਸੂਰਮੇ ਸਨ।

ਡਾਰਿ ਡਾਰਿ ਹਥਿਯਾਰ ਭੇਖ ਤ੍ਰਿਯ ਧਾਰਹੀ ॥

डारि डारि हथियार भेख तृय धारही ॥

ਉਹ ਇਸਤਰੀਆਂ ਦਾ ਭੇਸ ਧਾਰ ਕੇ ਹਥਿਆਰ ਸੁਟੀ ਜਾਂਦੇ ਸਨ

ਹੋ ਲੀਜੈ ਪ੍ਰਾਨ ਉਬਾਰਿ ਇਹ ਭਾਤਿ ਉਚਾਰਹੀ ॥੧੪॥

हो लीजै प्रान उबारि इह भाति उचारही ॥१४॥

ਅਤੇ ਇਸ ਤਰ੍ਹਾ ਕਹਿੰਦੇ ਸਨ, (ਕਿ ਸਾਡੇ) ਪ੍ਰਾਣ ਬਚਾ ਲਵੋ ॥੧੪॥

ਭਜੇ ਬੀਰ ਤਹ ਤੇ ਇਕ ਠਾ ਉਤਰਤ ਭਏ ॥

भजे बीर तह ते इक ठा उतरत भए ॥

ਬੀਰਾ ਨੇ ਉਥੋਂ ਭਜ ਕੇ ਇਕ ਥਾ ਉਤੇ ਠਿਕਾਣਾ ਕੀਤਾ।

ਮੁਸਕ ਮਤੀ ਰਾਨਿਯਹਿ ਨਿਰਖਿ ਸਭ ਹੀ ਲਏ ॥

मुसक मती रानियहि निरखि सभ ही लए ॥

ਮੁਸ਼ਕ ਮਤੀ ਰਾਣੀ ਨੇ ਉਨ੍ਹਾ ਸਾਰਿਆਂ ਨੂੰ ਵੇਖ ਲਿਆ।

ਕਾਟਿ ਨਦੀ ਤਿਹ ਊਪਰ ਦਈ ਚਲਾਇ ਕੈ ॥

काटि नदी तिह ऊपर दई चलाइ कै ॥

(ਉਸ ਨੇ) ਨਦੀ ਕਟ ਕੇ ਉਨ੍ਹਾ ਵਲ ਚਲਾ ਦਿੱਤੀ।

ਹੋ ਬਾਜ ਤਾਜ ਰਾਜਨ ਜੁਤ ਦਏ ਬਹਾਇ ਕੈ ॥੧੫॥

हो बाज ताज राजन जुत दए बहाइ कै ॥१५॥

ਤਾਜਾ ਅਤੇ ਘੋੜਿਆਂ ਸਹਿਤ ਰਾਜਿਆਂ ਨੂੰ ਰੋੜ੍ਹ ਦਿੱਤਾ ॥੧੫॥

ਮਾਰਿ ਫੌਜ ਇਕ ਦੀਨੋ ਦੂਤ ਪਠਾਇ ਕੈ ॥

मारि फौज इक दीनो दूत पठाइ कै ॥

ਫ਼ੌਜ ਨੂੰ ਮਾਰ ਕੇ ਇਕ ਦੂਤ ਭੇਜ ਦਿੱਤਾ

ਜੈਨ ਖਾਨ ਜੁ ਬਰੋ ਸੁਤਾ ਕੋ ਆਇ ਕੈ ॥

जैन खान जू बरो सुता को आइ कै ॥

ਕਿ ਜੈਨ ਖ਼ਾਨ ਜੀ! ਆ ਕੇ ਪੁੱਤਰੀ ਨੂੰ ਵਿਆਹ ਲਵੋ।

ਹਮ ਹਜਰਤਿ ਕੇ ਸੰਗ ਨ ਰਨ ਕੀਨੋ ਬਨੈ ॥

हम हजरति के संग न रन कीनो बनै ॥

ਸਾਡਾ ਬਾਦਸ਼ਾਹ ਨਾਲ ਯੁੱਧ ਕਰਨਾ ਨਹੀਂ ਬਣਦਾ।

ਹੋ ਸਭ ਮੰਤ੍ਰਿਨ ਅਰ ਮੋਰ ਰੁਚਿਤ ਯੌ ਹੀ ਮਨੈ ॥੧੬॥

हो सभ मंतृन अर मोर रुचित यौ ही मनै ॥१६॥

ਇਹੀ ਗੱਲ ਮੇਰੇ ਅਤੇ ਮੰਤ੍ਰੀਆਂ ਦੇ ਮਨ ਨੂੰ ਚੰਗੀ ਲਗਦੀ ਹੈ ॥੧੬॥

ਜੈਨ ਖਾਨ ਮੂਰਖ ਸੁਨਿ ਏ ਬਚ ਫੂਲਿ ਗਯੋ ॥

जैन खान मूरख सुनि ए बच फूलि गयो ॥

ਜੈਨ ਖ਼ਾਨ ਮੂਰਖ ਇਹ ਗੱਲ ਸੁਣ ਕੇ ਫੁਲ ਗਿਆ।

ਸੂਰਬੀਰ ਲੈ ਸੰਗ ਭਲੇ ਤਿਤ ਜਾਤ ਭਯੋ ॥

सूरबीर लै संग भले तित जात भयो ॥

ਚੰਗੇ ਸੂਰਮੇ ਨਾਲ ਲੈ ਕੇ ਉਧਰ ਨੂੰ ਚਲ ਪਿਆ।

ਤਾ ਕੀ ਦੁਹਿਤਾ ਬ੍ਯਾਹਿ ਅਬੈ ਘਰ ਆਇ ਹੌਂ ॥

ता की दुहिता ब्याहि अबै घर आइ हौ ॥

(ਮਨ ਵਿਚ ਸੋਚ ਰਿਹਾ ਸੀ) ਉਸ (ਰਾਜੇ) ਦੀ ਪੁੱਤਰੀ ਵਿਆਹ ਕੇ ਹੁਣੇ ਘਰ ਆਉਂਦਾ ਹਾ

ਹੋ ਇਨੈ ਬਾਹ ਅਪਨੀ ਹਜਰਤਹਿ ਮਿਲਾਇ ਹੌਂ ॥੧੭॥

हो इनै बाह अपनी हजरतहि मिलाइ हौ ॥१७॥

ਅਤੇ ਇਨ੍ਹਾ ਦੀ ਬਾਹ ਆਪਣੇ ਬਾਦਸ਼ਾਹ ਨਾਲ ਮਿਲਾਉਂਦਾ ਹਾ ॥੧੭॥

ਚੌਪਈ ॥

ਚੌਪਈ ॥

ਚੌਪਈ:

ਤਬ ਰਾਨੀ ਦਾਰੂ ਬਹੁ ਲਿਯੋ ॥

तब रानी दारू बहु लियो ॥

ਤਦ ਰਾਣੀ ਨੇ ਬਹੁਤ ਸਾਰਾ ਬਾਰੂਦ ('ਦਾਰੂ') ਲੈ ਲਿਆ

ਤਰੈ ਬਿਛਾਇ ਭੂਮਿ ਕੇ ਦਿਯੋ ॥

तरै बिछाइ भूमि के दियो ॥

ਅਤੇ (ਉਸ ਨੂੰ) ਹੇਠਾ ਧਰਤੀ ਉਤੇ ਵਿਛਾ ਦਿੱਤਾ।

ਊਪਰ ਤਨਿਕ ਬਾਰੂਅਹਿ ਡਾਰਿਯੋ ॥

ऊपर तनिक बारूअहि डारियो ॥

ਉਸ ਉਪਰ ਕੁਝ ਰੇਤ ਖਿਲਾਰ ਦਿੱਤੀ।

ਸੋ ਜਰਿ ਜਾਤ ਨ ਨੈਕੁ ਨਿਹਾਰਿਯੋ ॥੧੮॥

सो जरि जात न नैकु निहारियो ॥१८॥

(ਇਸ ਲਈ ਕਿ ਉਹ) ਸੜ ਤਾ ਜਾਵੇ, ਪਰ ਵੇਖਿਆ ਨਾ ਜਾ ਸਕੇ ॥੧੮॥

ਏਕ ਲੌਡਿਯਾ ਬੋਲਿ ਪਠਾਈ ॥

एक लौडिया बोलि पठाई ॥

(ਉਸ ਰਾਣੀ) ਨੇ ਇਕ ਦਾਸੀ ਨੂੰ ਬੁਲਾ ਲਿਆ

ਖਾਰਨ ਪਰ ਕਹਿ ਸੁਤਾ ਬਿਠਾਈ ॥

खारन पर कहि सुता बिठाई ॥

ਅਤੇ ਧੀ ਕਹਿ ਕੇ (ਉਸ ਨੂੰ) ਖਾਰਿਆਂ ਉਤੇ ਬਿਠਾ ਦਿੱਤਾ ਹੈ।

ਪਠ੍ਯੋ ਮਨੁਖ ਖਾਨ ਅਬ ਆਵੈ ॥

पठ्यो मनुख खान अब आवै ॥

(ਉਸ ਨੇ) ਇਕ ਬੰਦਾ (ਖ਼ਾਨ ਵਲ) ਭੇਜਿਆ ਕਿ ਖ਼ਾਨ ਹੁਣ ਆਵੇ

ਯਾਹਿ ਬ੍ਯਾਹਿ ਧਾਮ ਲੈ ਜਾਵੈ ॥੧੯॥

याहि ब्याहि धाम लै जावै ॥१९॥

ਅਤੇ ਇਸ ਨੂੰ ਵਿਆਹ ਕੇ ਘਰ ਲੈ ਜਾਵੇ ॥੧੯॥

ਸੈਨ ਸਹਿਤ ਮੂਰਖ ਤਹ ਗਯੋ ॥

सैन सहित मूरख तह गयो ॥

ਮੂਰਖ (ਖ਼ਾਨ) ਸੈਨਾ ਸਹਿਤ ਉਥੇ ਗਿਆ।

ਭੇਦ ਅਭੇਦ ਨ ਪਾਵਤ ਭਯੋ ॥

भेद अभेद न पावत भयो ॥

ਭੇਦ ਅਭੇਦ ਨੂੰ ਨਾ ਸਮਝ ਸਕਿਆ।

ਜਬ ਰਾਨੀ ਜਾਨ੍ਯੋ ਜੜ ਆਯੋ ॥

जब रानी जान्यो जड़ आयो ॥

ਜਦ ਰਾਣੀ ਨੇ ਜਾਣਿਆ ਕਿ ਮੂਰਖ ਆ ਗਿਆ ਹੈ,

ਦਾਰੂਅਹਿ ਤੁਰਤ ਪਲੀਤਾ ਦ੍ਰਯਾਯੋ ॥੨੦॥

दारूअहि तुरत पलीता द्रयायो ॥२०॥

ਤਾ (ਰਾਣੀ ਨੇ) ਬਾਰੂਦ ਨੂੰ ਤੁਰਤ ਪਲੀਤਾ ਲਗਾ ਦਿੱਤਾ ॥੨੦॥

ਦੋਹਰਾ ॥

दोहरा ॥

ਦੋਹਰਾ:

ਲਗੇ ਪਲੀਤਾ ਸੂਰ ਸਭ ਭ੍ਰਮੇ ਗਗਨ ਕੇ ਮਾਹਿ ॥

लगे पलीता सूर सभ भ्रमे गगन के माहि ॥

ਪਲੀਤੇ ਨੂੰ (ਅੱਗ ਲਗਣ ਨਾਲ) ਸਾਰੇ ਸੂਰਮੇ ਆਕਾਸ਼ ਵਿਚ ਘੁੰਮਣ ਲਗੇ (ਅਰਥਾਤ ਆਕਾਸ਼ ਵਲ ਉਡੇ ਗਏ)

ਉਡਿ ਉਡਿ ਪਰੈ ਸਮੁੰਦ੍ਰ ਮੈ ਬਚ੍ਯੋ ਏਕਊ ਨਾਹਿ ॥੨੧॥
उडि उडि परै समुँद्र मै बच्यो एकऊ नाहि ॥२१॥
ਅਤੇ ਉਡ ਉਡ ਕੇ ਸਮੁੰਦਰ ਵਿਚ ਜਾ ਡਿਗੇ। (ਉਨ੍ਹਾ ਵਿਚੋਂ) ਇਕ ਵੀ ਨਾ ਬਚਿਆ ॥੨੧॥

ਇਹ ਚਰਿਤ੍ਰ ਇਨ ਚੰਚਲਾ ਲੀਨੋ ਦੇਸ ਬਚਾਇ ॥
इह चरित्र इन चंचला लीनो देस बचाइ ॥
ਇਸ ਚਰਿਤ੍ਰ ਨਾਲ ਇਸਤਰੀ ਨੇ ਆਪਣਾ ਦੇਸ ਬਚਾ ਲਿਆ

ਜੈਨ ਖਾਨ ਸੂਰਨ ਸਹਿਤ ਇਹ ਬਿਧਿ ਦਯੋ ਉਡਾਇ ॥੨੨॥
जैन खान सूरन सहित इह बिधि दयो उडाइ ॥२२॥
ਜੈਨ ਖ਼ਾਨ ਨੂੰ ਸੂਰਮਿਆਂ ਸਮੇਤ ਇਸ ਢੰਗ ਨਾਲ ਉਡਾ ਦਿੱਤਾ ॥੨੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਾਤ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੦੭॥੩੯੧੮॥ਅਫਜੂੰ॥
इति स्री चरित्र पख्याने तृया चरित्रे मंत्री भूप संबादे दोइ सौ सात चरित्र समापतम सतु सुभम सतु ॥२०७॥३९१८॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੦੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੦੭॥੩੯੧੮॥ ਚਲਦਾ॥

ਦੋਹਰਾ ॥
दोहरा ॥
ਦੋਹਰਾ:

ਏਕ ਰਾਵ ਕੀ ਪੁਤ੍ਰਿਕਾ ਅਟਪਲ ਦੇਵੀ ਨਾਮ ॥
एक राव की पुतृका अटपल देवी नाम ॥
ਇਕ ਰਾਜੇ ਦੀ ਪੁੱਤਰੀ ਦਾ ਨਾ ਅਟਪਲ ਦੇਵੀ ਸੀ।

ਬ੍ਯਾਹੀ ਏਕ ਨਰੇਸ ਕੌ ਜਾ ਤੇ ਪੂਤ ਨ ਧਾਮ ॥੧॥
ब्याही एक नरेस कौ जा ते पूत न धाम ॥१॥
ਉਹ ਇਕ ਰਾਜੇ ਨੂੰ ਵਿਆਹੀ ਹੋਈ ਸੀ ਪਰ ਉਸ ਦੇ ਘਰ ਕੋਈ ਪੁੱਤਰ ਨਹੀਂ ਸੀ ॥੧॥

ਚੌਪਈ ॥

चौपई ॥

ਚੌਪਈ:

ਰਾਜਾ ਜਤਨ ਕਰਤ ਬਹੁ ਭਯੋ ॥

राजा जतन करत बहु भयो ॥

ਰਾਜੇ ਨੇ ਅਨੇਕ ਤਰ੍ਹਾ ਦੇ ਯਤਨ ਕੀਤੇ

ਪੂਤ ਨ ਧਾਮ ਬਿਧਾਤੈ ਦਯੋ ॥

पूत न धाम बिधातै दयो ॥

ਪਰ ਪਰਮਾਤਮਾ ਨੇ ਉਸ ਨੂੰ ਪੁੱਤਰ ਦੀ ਦਾਤ ਨਾ ਦਿੱਤੀ।

ਤਰੁਨ ਅਵਸਥਹਿ ਸਕਲ ਬਿਤਾਯੋ ॥

तरुन अवसथहि सकल बितायो ॥

(ਉਸ ਦੀ) ਸਾਰੀ ਜਵਾਨ ਅਵਸਥਾ ਖ਼ਤਮ ਹੋ ਗਈ

ਬਿਰਧਾਪਨੋ ਅੰਤ ਗਤਿ ਆਯੋ ॥੨॥

बिरधापनो अंत गति आयो ॥२॥

ਅਤੇ ਅੰਤ ਨੂੰ ਬੁਢਾਪਾ ਆ ਗਿਆ ॥੨॥

ਤਬ ਤਰੁਨੀ ਰਾਨੀ ਸੋ ਭਈ ॥

तब तरुनी रानी सो भई ॥

ਤਦ ਰਾਣੀ ਜਵਾਨ ਹੋ ਗਈ

ਜਬ ਜ੍ਵਾਨੀ ਰਾਜਾ ਕੀ ਗਈ ॥

जब ज्वानी राजा की गई ॥

ਜਦ ਰਾਜੇ ਦੀ ਜਵਾਨੀ ਬੀਤ ਗਈ।

ਤਾ ਸੌ ਭੋਗ ਰਾਵ ਨਹਿ ਕਰਈ ॥

ता सौ भोग राव नहि करई ॥

ਉਸ ਨਾਲ ਰਾਜਾ ਭੋਗ ਨਹੀਂ ਕਰਦਾ ਸੀ

ਯਾ ਤੇ ਅਤਿ ਅਬਲਾ ਜਿਯ ਜਰਈ ॥੩॥

या ते अति अबला जिय जरई ॥३॥

ਜਿਸ ਕਰ ਕੇ ਇਸਤਰੀ ਮਨ ਵਿਚ ਬਹੁਤ ਸੜਦੀ ਸੀ (ਅਰਥਾਤ ਦੁਖੀ ਹੁੰਦੀ ਸੀ) ॥੩॥

ਦੋਹਰਾ ॥

दोहरा ॥

ਦੋਹਰਾ:

ਏਕ ਪੁਰਖ ਸੌ ਦੋਸਤੀ ਰਾਨੀ ਕਰੀ ਬਨਾਇ ॥

एक पुरख सौ दोसती रानी करी बनाइ ॥

ਰਾਨੀ ਨੇ ਇਕ ਮਰਦ ਨਾਲ ਦੋਸਤੀ ਕਾਇਮ ਕਰ ਲਈ।

ਕਾਮ ਭੋਗ ਤਾ ਸੌ ਕਰੈ ਨਿਤਿਪ੍ਰਤਿ ਧਾਮ ਬੁਲਾਇ ॥੪॥

काम भोग ता सौ करै नितिप्रति धाम बुलाइ ॥४॥

ਰੋਜ਼ ਘਰ ਬੁਲਾ ਕੇ ਉਸ ਨਾਲ ਕਾਮ ਭੋਗ ਕਰਦੀ ॥੪॥

ਚੌਪਈ ॥

चौपई ॥

ਚੌਪਈ:

ਤਾ ਕੌ ਧਰਮ ਭ੍ਰਾਤ ਠਹਰਾਯੋ ॥

ता कौ धरम भ्रात ठहरायो ॥

ਉਸ ਨੂੰ ਧਰਮ ਦਾ ਭਰਾ ਮਿਥ ਕੇ

ਸਭ ਜਗ ਮਹਿ ਇਹ ਭਾਤਿ ਉਡਾਯੋ ॥

सभ जग महि इह भाति उडायो ॥

ਸਾਰੇ ਸੰਸਾਰ ਵਿਚ ਇਸ ਗੱਲ ਨੂੰ ਧੁੰਮਾ ਦਿੱਤਾ।

ਭਾਇ ਭਾਇ ਕਹਿ ਰੋਜ ਬੁਲਾਵੈ ॥

भाइ भाइ कहि रोज बुलावै ॥

ਉਸ ਨੂੰ ਭਰਾ ਭਰਾ ਕਰ ਕੇ ਨਿੱਤ ਬੁਲਾਉਂਦੀ ਸੀ

ਕਾਮ ਕੇਲ ਰੁਚਿ ਮਾਨ ਕਮਾਵੈ ॥੫॥

काम केल रुचि मान कमावै ॥५॥

ਅਤੇ (ਉਸ ਨਾਲ) ਰੁਚੀ ਪੂਰਵਕ ਕਾਮ-ਕ੍ਰੀੜਾ ਕਰਦੀ ਸੀ ॥੫॥

ਜੌ ਯਾ ਤੇ ਮੋ ਕੌ ਸੁਤ ਹੋਈ ॥

जौ या ते मो कौ सुत होई ॥

(ਰਾਣੀ ਸੋਚਦੀ ਕਿ) ਇਸ ਤੋਂ ਜੋ ਮੈਨੂੰ ਪੁੱਤਰ ਪੈਦਾ ਹੋਵੇਗਾ,

ਨ੍ਰਿਪ ਕੋ ਪੂਤ ਲਖੈ ਸਭ ਕੋਈ ॥

नृप को पूत लखै सभ कोई ॥

ਉਸ ਨੂੰ ਸਭ ਕੋਈ ਰਾਜੇ ਦਾ ਪੁੱਤਰ ਸਮਝੇਗਾ।

ਦੇਸ ਬਸੈ ਸਭ ਲੋਗ ਰਹੈ ਸੁਖ ॥

देस बसै सभ लोग रहै सुख ॥

(ਇਸ ਨਾਲ) ਦੇਸ਼ ਵਸਦਾ ਰਹੇਗਾ, ਲੋਕੀਂ ਸੁਖ ਪੂਰਵਕ ਰਹਿਣਗੇ

ਹਮਰੋ ਮਿਟੈ ਚਿਤ ਕੋ ਸਭ ਦੁਖ ॥੬॥

हमरो मिटै चित को सभ दुख ॥६॥

ਅਤੇ ਮੇਰੇ ਚਿਤ ਦਾ ਸਾਰਾ ਦੁਖ ਦੂਰ ਹੋ ਜਾਏਗਾ ॥੬॥

ਅੜਿਲ ॥

अड़िल ॥

ਅੜਿਲ:

ਭਾਤਿ ਭਾਤਿ ਕੇ ਭੋਗ ਕਰਤ ਤਾ ਸੋ ਭਈ ॥

भाति भाति के भोग करत ता सो भई ॥

ਉਸ ਨਾਲ ਅਨੇਕ ਤਰ੍ਹਾ ਦੇ ਭੋਗ ਕਰਨ ਲਗੀ।

ਨ੍ਰਿਪ ਕੀ ਬਾਤ ਬਿਸਾਰਿ ਸਭੈ ਚਿਤ ਤੇ ਦਈ ॥

नृप की बात बिसारि सभै चित ते दई ॥

ਰਾਜੇ ਦੀ ਸਾਰੀ ਗੱਲ (ਉਸ ਨੇ) ਮਨ ਤੋਂ ਭੁਲਾ ਦਿੱਤੀ।

ਲਪਟਿ ਲਪਟਿ ਗਈ ਨੈਨਨ ਨੈਨ ਮਿਲਾਇ ਕੈ ॥

लपटि लपटि गई नैनन नैन मिलाइ कै ॥

ਉਹ ਅੱਖਾ ਨਾਲ ਅੱਖਾ ਮਿਲਾ ਇਸ ਤਰ੍ਹਾ ਲਿਪਟਦੀ ਸੀ

ਹੋ ਫਸਤ ਹਿਰਨ ਜਜੋ ਹਿਰਨਿ ਬਿਲੋਕਿ ਬਨਾਇ ਕੈ ॥੭॥

हो फसत हिरन ज्यो हिरनि बिलोकि बनाइ कै ॥७॥

ਜਿਵੇਂ ਹਿਰਨ ਹਿਰਨੀ ਨੂੰ ਵੇਖ ਕੇ ਫਸ ਜਾਦਾ ਹੈ ॥੭॥

ਇਤਕ ਦਿਨਨ ਰਾਜਾ ਜੂ ਦਿਵ ਕੇ ਲੋਕ ਗੇ ॥

इतक दिनन राजा जू दिव के लोक गे ॥

ਇਨ੍ਹਾ ਦਿਨਾ ਵਿਚ ਹੀ ਰਾਜਾ ਸਵਰਗ ਸਿਧਾਰ ਗਿਆ।

ਨਸਟ ਰਾਜ ਲਖਿ ਲੋਗ ਅਤਿ ਆਕੁਲ ਹੋਤ ਭੈ ॥

नसट राज लखि लोग अति आकुल होत भै ॥

ਰਾਜ ਨੂੰ ਬਰਬਾਦ ਹੁੰਦਿਆਂ ਵੇਖ ਕੇ ਲੋਕੀਂ ਵਿਆਕੁਲ ਹੋ ਗਏ।

ਤਬ ਰਾਨੀ ਮਿਤਵਾ ਕੌ ਲਯੋ ਬੁਲਾਇ ਕੈ ॥

तब रानी मितवा कौ लयो बुलाइ कै ॥

ਤਦ ਰਾਣੀ ਨੇ ਮਿਤਰ ਨੂੰ ਬੁਲਾ ਲਿਆ

ਹੋ ਦਯੋ ਰਾਜ ਕੋ ਸਾਜੁ ਜੁ ਛਤ੍ਰ ਫਿਰਾਇ ਕੈ ॥੮॥

हो दयो राज को साजु जु छत्रु फिराइ कै ॥८॥

ਅਤੇ ਉਸ ਨੂੰ ਛਤ੍ਰ ਧਾਰਨ ਕਰਵਾ ਕੇ ਰਾਜ-ਪਾਟ ਸੌਂਪ ਦਿੱਤਾ ॥੮॥

ਚੌਪਈ ॥

चौपई ॥

ਚੌਪਈ:

ਪੂਤ ਨ ਧਾਮ ਹਮਾਰੇ ਭਏ ॥

पूत न धाम हमारे भए ॥

ਸਾਡੇ ਘਰ ਕੋਈ ਪੁੱਤਰ ਨਹੀਂ ਹੋਇਆ

ਰਾਜਾ ਦੇਵ ਲੋਕ ਕੌ ਗਏ ॥

राजा देव लोक कौ गए ॥

ਅਤੇ ਰਾਜਾ ਜੀ ਸਵਰਗ ਸਿਧਾਰ ਗਏ ਹਨ।

ਰਾਜ ਇਹ ਭ੍ਰਾਤ ਹਮਾਰੋ ਕਰੋ ॥

राज इह भ्रात हमारो करो ॥

ਹੁਣ ਇਹ ਮੇਰਾ ਭਰਾ ਰਾਜ ਕਰੇਗਾ

ਯਾ ਕੈ ਸੀਸ ਛਤ੍ਰ ਸੁਭ ਢਰੋ ॥੯॥

या कै सीस छत्र सुभ ढरो ॥९॥

ਅਤੇ ਇਸ ਦੇ ਸਿਰ ਉਤੇ ਸੁਭ ਛਤ੍ਰ ਝੁਲੇਗਾ ॥੯॥

ਮੇਰੋ ਭ੍ਰਾਤ ਰਾਜ ਇਹ ਕਰੋ ॥

मेरो भ्रात राज इह करो ॥

(ਹੁਣ) ਮੇਰਾ ਇਹ ਭਰਾ ਰਾਜ ਕਰੇਗਾ

ਅਤ੍ਰ ਪਤ੍ਰ ਯਾ ਕੇ ਸਿਰ ਢਰੋ ॥

अत्र पत्र या के सिर ढरो ॥
ਅਤੇ ਚੌਰ ਤੇ ਛਤ੍ਰ ਇਸ ਦੇ ਸਿਰ ਉਤੇ ਝੁਲੇਗਾ।

ਸੂਰਬੀਰ ਆਗਯਾ ਸਭ ਕੈ ਹੈ ॥
सूरबीर आग्या सभ कै है ॥
ਸਾਰੇ ਸ਼ੂਰਬੀਰਾ ਨੂੰ ਆਗਿਆ ਕਰੇਗਾ।

ਜਹਾ ਪਠੈਯੈ ਤਹ ਤੇ ਜੈ ਹੈ ॥੧੦॥
जहा पठैयै तह ते जै है ॥१०॥
ਜਿਥੇ ਭੇਜੋਗਾ, ਉਥੇ ਜਾਣਗੇ ॥੧੦॥

ਦੋਹਰਾ ॥
दोहरा ॥
ਦੋਹਰਾ:

ਰਾਨੀ ਐਸੋ ਬਚਨ ਕਹਿ ਦਯੋ ਜਾਰ ਕੌ ਰਾਜ ॥
रानी ऐसो बचन कहि दयो जार कौ राज ॥
ਰਾਣੀ ਨੇ ਇਸ ਤਰ੍ਹਾ ਬੋਲ ਕਹਿ ਕੇ (ਆਪਣੇ) ਯਾਰ ਨੂੰ ਰਾਜ ਦੇ ਦਿੱਤਾ।

ਮਿਤਵਾ ਕੌ ਰਾਜਾ ਕਿਯਾ ਫੇਰਿ ਛਤ੍ਰ ਦੈ ਸਾਜ ॥੧੧॥
मितवा कौ राजा किया फेरि छत्र दै साज ॥११॥
ਮਿਤਰ ਨੂੰ ਛਤ੍ਰ ਅਤੇ ਰਾਜ-ਸਾਜ ਦੇ ਕੇ ਰਾਜਾ ਬਣਾ ਦਿੱਤਾ ॥੧੧॥

ਚੌਪਈ ॥
चौपई ॥
ਚੌਪਈ:

ਸੂਰਬੀਰ ਸਭ ਪਾਇ ਲਗਾਏ ॥
सूरबीर सभ पाइ लगाए ॥

ਸਾਰਿਆਂ ਸੁਰਮਿਆਂ ਨੂੰ (ਉਸ ਨੇ ਯਾਰ ਦੇ) ਪੈਰੀਂ ਪਵਾਇਆ

ਗਾਉ ਗਾਉ ਚੌਧਰੀ ਬੁਲਾਏ ॥

गाउ गाउ चौधरी बुलाए ॥

ਅਤੇ ਪਿੰਡ ਪਿੰਡ ਦੇ ਚੌਧਰੀ ਬੁਲਵਾਏ।

ਦੈ ਸਿਰਪਾਉ ਬਿਦਾ ਕਰਿ ਦੀਨੇ ॥

दै सिरपाउ बिदा करि दीने ॥

ਉਨ੍ਹਾ ਨੂੰ ਸਿਰੋਪੇ ਦੇ ਕੇ ਵਾਪਸ ਭੇਜ ਦਿੱਤਾ

ਆਪਨ ਭੋਗ ਜਾਰ ਸੌ ਕੀਨੈ ॥੧੨॥

आपन भोग जार सौ कीनै ॥१२॥

ਅਤੇ ਆਪ ਯਾਰ ਨਾਲ ਭੋਗ ਕਰਨ ਲਗੀ ॥੧੨॥

ਮੇਰੋ ਰਾਜ ਸੁਫਲ ਸਭ ਭਯੋ ॥

मेरो राज सुफल सभ भयो ॥

(ਹੁਣ) ਮੇਰਾ ਰਾਜ ਸਫਲ ਹੋ ਗਿਆ

ਸਭ ਧਨ ਰਾਜ ਮਿਤ੍ਰ ਕੌ ਦਯੋ ॥

सभ धन राज मित्र कौ दयो ॥

(ਅਤੇ ਇਸ ਤਰ੍ਹਾ) ਸਾਰਾ ਧਨ ਅਤੇ ਰਾਜ ਮਿਤਰ ਨੂੰ ਦੇ ਦਿੱਤਾ।

ਮਿਤ੍ਰ ਅਰੁ ਮੋ ਮੈ ਭੇਦ ਨ ਹੋਈ ॥

मित्र अरु मो मै भेद न होई ॥

(ਕਹਿਣ ਲਗੀ) ਮੇਰੇ ਅਤੇ ਮਿਤਰ ਵਿਚ ਕੋਈ ਭੇਦ ਨਹੀਂ ਹੈ।

ਬਾਲ ਬ੍ਰਿਧ ਜਾਨਤ ਸਭ ਕੋਈ ॥੧੩॥

बाल बृध जानत सभ कोई ॥१३॥

(ਇਹ ਗੱਲ) ਸਾਰੇ ਬਾਲ ਅਤੇ ਬਿਰਧ ਜਾਣਦੇ ਹਨ ॥੧੩॥

ਸਕਲ ਪ੍ਰਜਾ ਇਹ ਭਾਤਿ ਉਚਾਰੈ ॥

सकल प्रजा इह भाति उचारै ॥

ਸਾਰੀ ਪ੍ਰਜਾ ਇਸ ਤਰ੍ਹਾ ਕਹਿ ਰਹੀ ਸੀ

ਬੈਠਿ ਸਦਨ ਮੈ ਮੰਤ੍ਰ ਬਿਚਾਰੈ ॥

बैठि सदन मै मंत्र बिचारै ॥

ਅਤੇ ਸਭਾ-ਸਦਨ ਵਿਚ ਬੈਠ ਕੇ ਵਿਚਾਰ ਕਰ ਰਹੀ ਸੀ

ਨਸਟ ਰਾਜ ਰਾਨੀ ਲਖਿ ਲਯੋ ॥

नसट राज रानी लखि लयो ॥

ਕਿ ਰਾਣੀ ਨੇ ਰਾਜ ਨੂੰ ਬਰਬਾਦ ਹੁੰਦਿਆਂ ਵੇਖ ਲਿਆ,

ਤਾ ਤੇ ਰਾਜ ਭ੍ਰਾਤ ਕੋ ਦਯੋ ॥੧੪॥

ता ते राज भ्रात को दयो ॥१४॥

ਇਸ ਲਈ ਰਾਜ ਭਰਾ ਨੂੰ ਦੇ ਦਿੱਤਾ ॥੧੪॥

ਦੋਹਰਾ ॥

दोहरा ॥

ਦੋਹਰਾ:

ਕੇਲ ਕਰਤ ਰੀਝੀ ਅਧਿਕ ਹੇਰਿ ਤਰਨਿ ਤਰੁਨੰਗ ॥

केल करत रीझी अधिक हेरि तरनि तरुनंग ॥

ਰਾਣੀ (ਆਪਣੇ ਯਾਰ ਦੇ) ਜਵਾਨ ਸ਼ਰੀਰ ਨੂੰ ਵੇਖ ਕੇ ਕੇਲ-ਕ੍ਰੀੜਾ ਕਰਦੀ ਹੋਈ ਬਹੁਤ ਪ੍ਰਸੰਨ ਹੋਈ।

ਰਾਜ ਸਾਜ ਤਾ ਤੇ ਦਯੋ ਇਹ ਚਰਿਤ੍ਰ ਕੇ ਸੰਗ ॥੧੫॥

राज साज ता ते दयो इह चरित्र के संग ॥१५॥

ਉਸ ਨੂੰ ਇਹ ਚਰਿਤ੍ਰ ਖੇਡ ਕੇ ਰਾਜ-ਪਾਟ ਦੇ ਦਿੱਤਾ ॥੧੫॥

ਨਸਟ ਹੋਤ ਤ੍ਰਿਯ ਰਾਜਿ ਲਖਿ ਕਿਯੋ ਭ੍ਰਾਤ ਕੌ ਦਾਨ ॥

नसट होत तृय राजि लखि कियो भ्रात कौ दान ॥

ਮੂਰਖ ਲੋਕ ਇਸ ਤਰ੍ਹਾ ਕਹਿ ਰਹੇ ਸਨ ਕਿ ਬਰਬਾਦ ਹੁੰਦਿਆਂ ਵੇਖ ਕੇ (ਰਾਣੀ ਨੇ) ਰਾਜ ਭਰਾ ਨੂੰ ਪ੍ਰਦਾਨ ਕਰ ਦਿੱਤਾ।

ਲੋਗ ਮੂੜ ਐਸੇ ਕਹੈ ਸਕੈ ਨ ਭੇਦ ਪਛਾਨ ॥੧੬॥

लोग मूड़ ऐसे कहै सकै न भेद पछान ॥१६॥

ਪਰ ਉਹ ਵਾਸਤਵਿਕ ਭੇਦ ਨੂੰ ਨਾ ਸਮਝ ਸਕੇ ॥੧੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਆਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੦੮॥੩੯੩੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ आठवो चरित्र समापतम सतु सुभम सतु ॥२०८॥३९३४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੦੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੦੮॥੩੯੩੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਧਾਰਾ ਨਗਰੀ ਕੋ ਰਹੈ ਭਰਥਰਿ ਰਾਵ ਸੁਜਾਨ ॥

धारा नगरी को रहै भरथरि राव सुजान ॥

ਧਾਰਾ ਨਗਰ ਵਿਚ ਭਰਥਰੀ ਨਾ ਦਾ ਇਕ ਸੁਜਾਨ ਰਾਜਾ ਰਹਿੰਦਾ ਸੀ।

ਦੋ ਦ੍ਵਾਦਸ ਬਿਦਜਾ ਨਿਪੁਨ ਸੂਰਬੀਰ ਬਲਵਾਨ ॥੧॥

दो द्वादस बिद्या निपुन सूरबीर बलवान ॥१॥

ਉਹ ਚੌਦਾ ਵਿਦਿਆਵਾ ਵਿਚ ਨਿਪੁਣ ਅਤੇ ਸੂਰਵੀਰ ਤੇ ਬਲਵਾਨ ਸੀ ॥੧॥

ਚੌਪਈ ॥

चौपई ॥

ਚੌਪਈ:

ਭਾਨ ਮਤੀ ਤਾ ਕੇ ਬਰ ਨਾਰੀ ॥

भान मती ता के बर नारी ॥
ਉਸ ਦੀ ਭਾਨ ਮਤੀ ਨਾ ਦੀ ਸੁੰਦਰ ਰਾਣੀ ਸੀ

ਪਿੰਗੁਲ ਦੇਇ ਪ੍ਰਾਨਨਿ ਤੇ ਪਜਾਰੀ ॥
पिंगुल देइ प्रानिन ते प्यारी ॥
ਅਤੇ ਪਿੰਗੁਲ ਦੇਵੀ ਵੀ ਪ੍ਰਾਣਾ ਤੋਂ ਪਿਆਰੀ ਸੀ।

ਅਪ੍ਰਮਾਨ ਭਾ ਰਾਨੀ ਸੋਹੈ ॥
अप्रमान भा रानी सोहै ॥
ਰਾਣੀਆਂ ਦੀ ਅਨੁਪਮ ਸੁੰਦਰਤਾ ਸ਼ੋਭਦੀ ਸੀ।

ਦੇਵ ਅਦੇਵ ਸੁਤਾ ਢਿਗ ਕੋ ਹੈ ॥੨॥
देव अदेव सुता ढिग को है ॥२॥
ਉਨ੍ਹਾ ਸਾਹਮਣੇ ਦੇਵਤਿਆਂ ਅਤੇ ਦੈਂਤਾ ਦੀਆਂ ਪੁੱਤਰੀਆਂ ਭਲਾ ਕੀ ਸਨ ॥੨॥

ਦੋਹਰਾ ॥
दोहरा ॥
ਦੋਹਰਾ:

ਭਾਨ ਮਤੀ ਕੀ ਅਧਿਕ ਛਬਿ ਜਲ ਥਲ ਰਹੀ ਸਮਾਇ ॥
भान मती की अधिक छबि जल थल रही समाइ ॥
ਭਾਨ ਮਤੀ ਦੀ ਬਹੁਤ ਅਧਿਕ ਸੁੰਦਰਤਾ ਜਲ ਥਲ ਵਿਚ ਸਮਾ ਰਹੀ ਸੀ।

ਦੇਵ ਦਿਵਾਨੇ ਲਖਿ ਭਏ ਦਾਨਵ ਗਏ ਬਿਕਾਇ ॥੩॥
देव दिवाने लखि भए दानव गए बिकाइ ॥३॥
ਜਿਸ ਨੂੰ ਵੇਖ ਕੇ ਦੇਵਤੇ ਦੀਵਾਨੇ ਹੋ ਗਏ ਸਨ ਅਤੇ ਦੈਂਤ ਤਾ (ਸਮਝੋ) ਵਿਕ ਹੀ ਗਏ ਸਨ ॥੩॥

ਔਰ ਪਿੰਗੁਲਾ ਮਤੀ ਕੀ ਸੋਭਾ ਲਖੀ ਅਪਾਰ ॥
और पिंगुला मती की सोभा लखी अपार ॥

ਅਤੇ ਪਿੰਗੁਲ ਮਤੀ ਦੀ ਸ਼ੋਭਾ ਵੀ ਅਪਰ ਅਪਾਰ ਦਿਸਦੀ ਸੀ।

ਗੜਿ ਚਤੁਰਾਨਨ ਤਵਨ ਸਮ ਔਰ ਨ ਸਕਿਯੋ ਸੁਧਾਰ ॥੪॥

गड़ि चतुरानन तवन सम और न सकियो सुधार ॥४॥

(ਉਸ ਨੂੰ) ਬ੍ਰਹਮਾ ਨੇ ਬਣਾ ਕੇ ਫਿਰ ਉਸ ਵਰਗੀ ਹੋਰ ਕੋਈ ਨਾ ਬਣਾ ਸਕਿਆ ॥੪॥

ਚੌਪਈ ॥

चौपई ॥

ਚੌਪਈ:

ਏਕ ਦਿਵਸ ਨ੍ਰਿਪ ਗਯੋ ਸਿਕਾਰਾ ॥

एक दिवस नृप गयो सिकारा ॥

ਇਕ ਦਿਨ ਰਾਜਾ ਸ਼ਿਕਾਰ ਲਈ ਗਿਆ

ਚਿਤ ਭੀਤਰ ਇਹ ਭਾਤਿ ਬਿਚਾਰਾ ॥

चित भीतर इह भाति बिचारा ॥

ਅਤੇ ਮਨ ਵਿਚ ਇਸ ਤਰ੍ਹਾ ਵਿਚਾਰ ਕੀਤਾ।

ਬਸਤ੍ਰ ਬੋਰਿ ਸ੍ਰੋਨਤਹਿ ਪਠਾਏ ॥

बसत्र बोरि स्रोनतहि पठाए ॥

(ਉਸ ਨੇ ਆਪਣੇ) ਬਸਤ੍ਰ ਲਹੂ ਵਿਚ ਡਬੋ ਕੇ (ਘਰ) ਭੇਜ ਦਿੱਤੇ

ਕਹਿਯੋ ਸਿੰਘ ਭਰਥਰ ਹਰਿ ਘਾਏ ॥੫॥

कहियो सिंघ भरथर हरि घाए ॥५॥

ਅਤੇ ਕਹਿਲਵਾ ਭੇਜਿਆ ਕਿ ਸ਼ੇਰ ਭਰਥਰ ਹਰਿ ਨੂੰ ਖਾ ਗਿਆ ਹੈ ॥੫॥

ਬਸਤ੍ਰ ਭ੍ਰਿਤ ਲੈ ਸਦਨ ਸਿਧਾਰਿਯੋ ॥

बसत्र भृत लै सदन सिधारियो ॥

ਬਸਤ੍ਰ ਲੈ ਕੇ ਸੇਵਕ ਮਹੱਲ ਵਿਚ ਗਿਆ

ਉਚਰਿਯੋ ਆਜੁ ਸਿੰਘ ਨ੍ਰਿਪ ਮਾਰਿਯੋ ॥

उचरियो आजु सिंघ नृप मारियो ॥

ਅਤੇ (ਜਾ ਕੇ) ਕਹਿਣ ਲਗਾ ਕਿ ਅਜ ਸ਼ੇਰ ਨੇ ਰਾਜੇ ਨੂੰ ਮਾਰ ਦਿੱਤਾ ਹੈ।

ਰਾਨੀ ਉਦਿਤ ਜਰਨ ਕੌ ਭਈ ॥

रानी उदित जरन कौ भई ॥

ਰਾਣੀ (ਭਾਨ ਮਤੀ) ਸੜ ਮਰਨ ਲਈ ਤਤਪਰ ਹੋ ਗਈ

ਹਾਇ ਉਚਰਿ ਪਿੰਗਲ ਮਰਿ ਗਈ ॥੬॥

हाइ उचरि पिंगल मरि गई ॥६॥

ਅਤੇ ਪਿੰਗੁਲਮਤੀ (ਕੇਵਲ) ਹਾਇ ਕਹਿ ਕੇ ਮਰ ਗਈ ॥੬॥

ਦੋਹਰਾ ॥

दोहरा ॥

ਦੋਹਰਾ:

ਤ੍ਰਿਯਾ ਨ ਤਵਨ ਸਰਾਹੀਯਹਿ ਕਰਤ ਅਗਨਿ ਮੈ ਪਯਾਨ ॥

तृया न तवन सराहीयहि करत अगनि मै पयान ॥

ਉਸ ਇਸਤਰੀ ਦੀ ਸ਼ਲਾਘਾ ਨਹੀਂ ਕਰਨੀ ਚਾਹੀਦੀ ਜੋ ਅਗਨੀ ਵਿਚ ਪ੍ਰਵੇਸ਼ ਕਰਦੀ ਹੈ।

ਧੰਨਯ ਧੰਨਯ ਅਬਲਾ ਤੇਈ ਬਧਤ ਬਿਰਹ ਕੇ ਬਾਨ ॥੭॥

धंन्य धंन्य अबला तेई बधत बिरह के बान ॥७॥

ਧੰਨ ਧੰਨ ਤਾ ਉਹ ਇਸਤਰੀ ਹੈ ਜੋ ਬਿਰਹੋਂ ਦੇ ਬਾਣ ਨਾਲ ਹੀ ਵਿੰਨ੍ਹੀ ਜਾਦੀ ਹੈ ॥੭॥

ਅੜਿਲ ॥

अड़िल ॥

ਅੜਿਲ:

ਖੇਲਿ ਅਖੇਟਕ ਜਬ ਭਰਥਰਿ ਘਰਿ ਆਇਯੋ ॥

खेलि अखेटक जब भरथरि घरि आइयो ॥

ਸ਼ਿਕਾਰ ਖੇਡ ਕੇ ਜਦ ਭਰਥਰੀ ਘਰ ਪਰਤਿਆ

ਹਾਇ ਕਰਤ ਪਿੰਗੁਲਾ ਮਰੀ ਸੁਨਿ ਪਾਇਯੋ ॥

हाइ करत पिंगुला मरी सुनि पाइयो ॥

(ਤਾ ਉਸ ਨੇ) ਸੁਣਿਆ ਕਿ ਪਿੰਗੁਲਾਮਤੀ 'ਹਾਇ' ਕਹਿੰਦੀ ਹੋਈ ਮਰ ਗਈ ਹੈ।

ਡਾਰਿ ਡਾਰਿ ਸਿਰ ਧੂਰਿ ਹਾਇ ਰਾਜਾ ਕਹੈ ॥

डारि डारि सिर धूरि हाइ राजा कहै ॥

ਸਿਰ ਵਿਚ ਖੇਹ ਪਾ ਪਾ ਕੇ ਰਾਜਾ ਹਾਇ ਹਾਇ ਕਹਿਣ ਲਗਾ

ਹੋ ਪਠੈ ਬਸਤ੍ਰ ਜਿਹ ਸਮੈ ਸਮੋ ਸੌ ਨ ਲਹੈ ॥੮॥

हो पठै बसत्र जिह समै समो सौ न लहै ॥८॥

ਕਿ ਉਹ ਸਮਾ ਹੁਣ ਹੱਥ ਨਹੀਂ ਆਉਂਦਾ ਜਿਸ ਸਮੇਂ ਮੈਂ ਬਸਤ੍ਰ ਘਰ ਭੇਜੇ ਸਨ ॥੮॥

ਚੌਪਈ ॥

चौपई ॥

ਚੌਪਈ:

ਕੈ ਮੈ ਆਜੁ ਕਟਾਰੀ ਮਾਰੌ ॥

कै मै आजु कटारी मारौ ॥

ਜਾ ਤਾ ਮੈਂ ਕਟਾਰੀ ਮਾਰ ਕੇ ਮਰ ਜਾਵਾਗਾ,

ਹ੍ਵੈ ਜੋਗੀ ਸਭ ਹੀ ਘਰ ਜਾਰੌ ॥

ह्वै जोगी सभ ही घर जारौ ॥

ਜਾ ਜੋਗੀ ਬਣ ਕੇ ਸਾਰਾ ਘਰ ਸਾੜ ਦਿਆਂਗਾ।

ਧ੍ਰਿਗ ਮੇਰੋ ਜਿਯਬੋ ਜਗ ਮਾਹੀ ॥

ਧ੍ਰਿਗ ਮੇਰੋ ਜਿਯਬੋ ਜਗ ਮਾਹੀ ॥
ਜਗਤ ਵਿਚ ਮੇਰੇ ਜੀਣੇ ਨੂੰ ਧਿੱਕਾਰ ਹੈ

ਜਾ ਕੇ ਨਾਰਿ ਪਿੰਗੁਲਾ ਨਾਹੀ ॥੯॥
जा के नारि पिंगुला नाही ॥९॥
ਜਿਸ ਦੇ (ਘਰ) ਪਿੰਗੁਲਾ ਰਾਣੀ ਨਹੀਂ ਹੈ ॥੯॥

ਦੋਹਰਾ ॥
दोहरा ॥
ਦੋਹਰਾ:

ਜੋ ਭੂਖਨ ਬਹੁ ਮੋਲ ਕੇ ਅੰਗਨ ਅਧਿਕ ਸੁਹਾਹਿ ॥
जो भूखन बहु मोल के अंगन अधिक सुहाहि ॥
ਜੋ ਵਡ-ਮੁਲੇ ਗਹਿਣੇ ਅੰਗਾ ਨੂੰ ਬਹੁਤ ਸੁਸਜਿਤ ਕਰਦੇ ਸਨ,

ਤੇ ਅਬ ਨਾਗਨਿ ਸੇ ਭਏ ਕਾਟਿ ਕਾਟਿ ਤਨ ਖਾਹਿ ॥੧੦॥
ते अब नागनि से भए काटि काटि तन खाहि ॥१०॥
ਉਹ ਹੁਣ ਨਾਗਾ ਵਰਗੇ ਹੋ ਗਏ ਹਨ ਅਤੇ ਸ਼ਰੀਰ ਨੂੰ ਕਟ ਕਟ ਕੇ ਖਾਦੇ ਹਨ ॥੧੦॥

ਸਵੈਯਾ ॥
सवैया ॥
ਸਵੈਯਾ:

ਬਾਕ ਸੀ ਬੀਨ ਸਿੰਗਾਰ ਅੰਗਾਰ ਸੇ ਤਾਲ ਮ੍ਰਿਦੰਗ ਕ੍ਰਿਪਾਨ ਕਟਾਰੇ ॥
बाक सी बीन सिंगार अंगार से ताल मृदंग कृपान कटारे ॥
ਬੀਨ 'ਬਾਕ' (ਤਲਵਾਰ) ਵਰਗੀ, ਸ਼ਿੰਗਾਰ ਅੰਗਾਰਿਆਂ ਜਿਹੇ ਅਤੇ ਤਾਲ ਤੇ ਮ੍ਰਿਦੰਗ ਕ੍ਰਿਪਾਨ ਅਤੇ ਕਟਾਰ ਦੇ ਸਮਾਨ ਲਗਦੇ ਸਨ।

ਜ੍ਵਾਲ ਸੀ ਜੌਨਿ ਜੁਡਾਈ ਸੀ ਜੇਬ ਸਖੀ ਘਨਸਾਰ ਕਿਸਾਰ ਕੇ ਆਰੇ ॥
ज्वाल सी जौनि जुडाई सी जेब सखी घनसार किसार के आरे ॥

ਹੇ ਸਖੀ! ਚਾਦਨੀ ਅੱਗ ਵਰਗੀ, ਸੁੰਦਰਤਾ ('ਜੇਬ') ਕੁਹਰੇ ('ਜੁਡਾਈ') ਜਿਹੀ ਅਤੇ ਮੁਸ਼ਕ ਕਪੂਰ ਆਰੇ ਦੇ ਤਿਖੇ ਦੰਦਿਆਂ (ਨੋਕਾ) ਦੇ ਸਮਾਨ ਹਨ।

ਰੋਗ ਸੋ ਰਾਗ ਬਿਰਾਗ ਸੋ ਬੋਲ ਬਬਾਰਿਦ ਬੂੰਦਨ ਬਾਨ ਬਿਸਾਰੇ ॥

रोग सो राग बिराग सो बोल बबारिद बूँदन बान बिसारे ॥

ਰਾਗ ਰੋਗ ਵਰਗਾ, ਬੋਲ ਬੈਰਾਗ ਜਿਹੇ, ਬਦਲ ਦੀਆਂ ਕਣੀਆਂ ਵਿਸ਼-ਬੁਝੇ ਤੀਰਾ ਦੇ ਸਮਾਨ ਹਨ।

ਬਾਨ ਸੇ ਬੈਨ ਭਾਲਾ ਜੈਸੇ ਭੂਖਨ ਹਾਰਨ ਹੋਹਿ ਭੁਜੰਗਨ ਕਾਰੇ ॥੧੧॥

बान से बैन भाला जैसे भूखन हारन होहि भुजंगन कारे ॥११॥

ਬੋਲ ਤੀਰਾ ਵਰਗੇ, ਗਹਿਣੇ ਭਾਲਿਆਂ ਜਿਹੇ ਅਤੇ ਹਾਰ ਕਾਲੇ ਸੱਪਾ ਦੇ ਸਮਾਨ ਹੋ ਗਏ ਹਨ ॥੧੧॥

ਬਾਕ ਸੇ ਬੈਨ ਬ੍ਰਿਲਾਪ ਸੇ ਬਾਰਨ ਬ੍ਯਾਧ ਸੀ ਬਾਸ ਬਿਯਾਰ ਬਹੀ ਰੀ ॥

बाक से बैन बृलाप से बारन ब्रयाध सी बास बियार बही री ॥

ਬੋਲ ਤਲਵਾਰ ਵਰਗੇ, ਵਾਜਿਆਂ ਦੀ ਧੁਨ ('ਬਾਰਨ') ਵਿਰਲਾਪ ਦੇ ਸਮਾਨ ਅਤੇ ਵਗਦੀ ਹੋਈ ਹਵਾ ਦੀ ਬਾਸ ਵੱਡੇ ਰੋਗ ਜਿਹੀ ਲਗਦੀ ਹੈ।

ਕਾਕ ਸੀ ਕੋਕਿਲ ਕੂਕ ਕਰਾਲ ਮ੍ਰਿਨਾਲ ਕਿ ਬ੍ਯਾਲ ਘਰੀ ਕਿ ਛੁਰੀ ਰੀ ॥

काक सी कोकिल कूक कराल मृनाल कि ब्रयाल घरी कि छुरी री ॥

ਕੋਇਲ ਦੀ ਕੂਕ ਕਰਕਸ਼ ਕਾ ਕਾ ਵਰਗੀ, ਕਮਲ ਦੀ ਡੰਡੀ ਸੱਪ ਜਿਹੀ ਅਤੇ ਇਕ ਘੜੀ ਛੁਰੀ ਦੇ ਸਮਾਨ ਹੈ।

ਭਾਰ ਸੀ ਭੌਨ ਭਯਾਨਕ ਭੂਖਨ ਜੌਨ ਕੀ ਜ੍ਵਾਲ ਸੌ ਜਾਤ ਜਰੀ ਰੀ ॥

भार सी भौन भयानक भूखन जौन की ज्वाल सौ जात जरी री ॥

ਭੌਆਂ ('ਭੌਨ') ਭਠੀ ਵਰਗੀਆਂ (ਲਗਦੀਆਂ ਹਨ) ਗਹਿਣੇ ਭਿਆਨਕ (ਪ੍ਰਤੀਤ ਹੁੰਦੇ ਹਨ) ਅਤੇ ਚੰਨ ਦੀ ਚਾਨਣੀ ਨਾਲ ਸੜਦੀ ਜਾ ਰਹੀ ਹਾ।

ਬਾਨ ਸੀ ਬੀਨ ਬਿਨਾ ਉਹਿ ਬਾਲ ਬਸੰਤ ਕੋ ਅੰਤਕਿ ਅੰਤ ਸਖੀ ਰੀ ॥੧੨॥

बान सी बीन बिना उहि बाल बसंत को अंतकि अंत सखी री ॥१२॥

ਹੇ ਸਖੀ! ਬੀਨ ਤੀਰ ਵਰਗੀ ਲਗਦੀ ਹੈ ਅਤੇ ਉਸ ਇਸਤਰੀ ਤੋਂ ਬਿਨਾ ਬਸੰਤ ਤਾ ਮਾਨੋ ਅੰਤ ਹੀ ਹੋ ਗਿਆ ਹੋਵੇ ॥੧੨॥

ਬੈਰੀ ਸੀ ਬ੍ਯਾਰ ਬ੍ਰਿਲਾਪ ਸੌ ਬੋਲ ਬਬਾਨ ਸੀ ਬੀਨ ਬਜੰਤ ਬਿਥਾਰੇ ॥

बैरी सी ब्रयार बृलाप सौ बोल बबान सी बीन बजंत बिथारे ॥

ਪੌਣ ਵੈਰੀ ਵਰਗੀ, ਬੋਲ ਵਿਰਲਾਪ ਵਰਗੇ, ਬੀਨ ਬਾਣ ਦੇ ਸਮਾਨ ਵਿਅਰਥ ਵਿਚ ਵਜਦੀ ਹੈ।

ਜੰਗ ਸੇ ਜੰਗ ਮੁਚੰਗ ਦੁਖੰਗ ਅਨੰਗ ਕਿ ਅੰਕਸੁ ਆਕ ਕਿਆਰੇ ॥

जंग से जंग मुचंग दुखंग अनंग कि अंकसु आक किआरे ॥

ਸੰਖ ਯੁੱਧ ਵਰਗੇ, ਮੁਚੰਗ ਸ਼ਰੀਰ ਨੂੰ ਦੁਖ ਦੇਣ ਵਾਲਾ ('ਦੁਖੰਗ') ਹੈ ਅਤੇ ਕਾਮ ਦੇਵ ਦਾ ਦਬਾਓ ਅੱਕ ਵਰਗਾ ਦੁਖਦਾਈ ਜਾ ਕੌੜਾ ('ਕਿਆਰੇ') ਹੈ।

ਚਾਦਨੀ ਚੰਦ ਚਿਤਾ ਚਹੂੰ ਓਰ ਸੁ ਕੋਕਿਲਾ ਕੂਕ ਕਿ ਹੂਕ ਸੀ ਮਾਰੇ ॥

चादनी चंद चिता चहूँ ओर सु कोकिला कूक कि हूक सी मारे ॥

ਚੌਹਾ ਪਾਸਿਆਂ ਵਿਚ ਪਸਰੀ ਹੋਈ ਚਾਦਨੀ ਚਿਤਾ ਵਰਗੀ ਲਗਦੀ ਹੈ ਅਤੇ ਕੋਇਲ ਦਾ ਕੂਕ ਮਾਰਨਾ ਪੀੜ ਦੀ ਕਸਕ ਦੇ ਸਮਾਨ ਹੈ।

ਭਾਰ ਸੇ ਭੌਨ ਭਯਾਨਕ ਭੂਖਨ ਫੂਲੇ ਨ ਫੂਲ ਫਨੀ ਫਨਿਯਾਰੇ ॥੧੩॥

भार से भौन भयानक भूखन फूले न फूल फनी फनियारे ॥१३॥

ਭਵਨ ਭਠੀ ਵਰਗੇ, ਗਹਿਣੇ ਭਿਆਨਕ ਹਨ ਖਿੜੇ ਹੋਏ ਫੁਲ ਫੁਲ ਨਹੀਂ, ਸਗੋਂ ਸੱਪਾ ਦੇ ਫਨ ਦੇ ਸਮਾਨ ਹਨ ॥੧੩॥

ਚੌਪਈ ॥

चौपई ॥

ਚੌਪਈ:

ਹੋ ਹਠਿ ਹਾਥ ਸਿੰਧੌਰਾ ਧਰਿ ਹੌ ॥

हो हठि हाथ सिंधौरा धरि हौ ॥

ਮੈਂ ਹਠ ਪੂਰਵਕ ਹੱਥ ਵਿਚ ਸਿੰਧੌਰਾ ਧਾਰਨ ਕਰ ਕੇ

ਪਿੰਗੁਲ ਹੇਤ ਅਗਨਿ ਮਹਿ ਜਰਿ ਹੌ ॥

पिंगुल हेत अगनि महि जरि हौ ॥

ਪਿੰਗੁਲਮਤੀ ਲਈ ਅਗਨੀ ਵਿਚ ਸੜਾਗਾ।

ਜੌ ਇਹ ਆਜੁ ਚੰਚਲਾ ਜੀਯੈ ॥

जौ इह आजु चंचला जीयै ॥

ਜੇ ਇਹ ਇਸਤਰੀ ਅਜ ਜੀ ਪਏ,

ਤਬ ਭਰਥਰੀ ਪਾਨਿ ਕੌ ਪੀਯੈ ॥੧੪॥

तब भरथरी पानि कौ पीयै ॥१४॥

ਤਦ ਭਰਥਰੀ ਪਾਣੀ ਗ੍ਰਹਿਣ ਕਰੇਗਾ ॥੧੪॥

ਅੜਿਲ ॥

अड़िल ॥

ਅੜਿਲ:

ਤਬ ਤਹ ਗੋਰਖਨਾਥ ਪਹੂੰਚ੍ਯੋ ਆਇ ਕੈ ॥

तब तह गोरखनाथ पहूँच्यो आइ कै ॥

ਤਦ ਉਥੇ ਗੋਰਖਨਾਥ ਆ ਪਹੁੰਚਿਆ।

ਨ੍ਰਿਪ ਪ੍ਰਤਿ ਕਹਿਯੋ ਅਦੇਸੁ ਸੁ ਨਾਦ ਬਜਾਇ ਕੈ ॥

नृप प्रति कहियो अदेसु सु नाद बजाइ कै ॥

(ਉਸ ਨੇ) ਸਿੰਗੀ ਵਜਾ ਕੇ ਰਾਜੇ ਪ੍ਰਤਿ 'ਆਦੇਸ' ਦਿੱਤਾ।

ਰਾਨੀ ਦਈ ਜਿਵਾਇ ਸਰੂਪ ਅਨੇਕ ਧਰਿ ॥

रानी दई जिवाइ सरूप अनेक धरि ॥

(ਗੋਰਖਨਾਥ ਨੇ) ਰਾਣੀ ਨੂੰ ਅਨੇਕ ਸਰੂਪ ਧਾਰਨ ਕਰ ਕੇ ਜੀਵਿਤ ਕਰ ਦਿੱਤਾ।

ਹੋ ਸੁਨਹੋ ਭਰਥਰਿ ਰਾਵ ਲੇਹੁ ਗਹਿ ਏਕ ਕਰੁ ॥੧੫॥

हो सुनहो भरथरि राव लेहु गहि एक करु ॥१५॥

ਹੇ ਭਰਥਰੀ ਰਾਜੇ! ਸੁਣੋ, (ਇਨ੍ਹਾ ਵਿਚੋਂ) ਹੱਥ ਨਾਲ ਇਕ ਪਕੜ ਲਵੋ ॥੧੫॥

ਭਰਥਰਿ ਬਾਚ ॥

भरथरि बाच ॥

ਭਰਥਰੀ ਨੇ ਕਿਹਾ:

ਦੋਹਰਾ ॥

ਦੋਹਰਾ ॥

ਦੋਹਰਾ:

ਕਾਹ ਗਹੌਂ ਕੌਨੇ ਤਜੌਂ ਚਿਤ ਮੈ ਕਰੈ ਬਿਬੇਕ ॥

काह गहौ कौने तजौ चित मै करै बिबेक ॥

ਕਿਸ ਨੂੰ ਪਕੜਾ ਅਤੇ ਕਿਹੜੀ ਨੂੰ ਛਡਾ, (ਮੈਂ) ਚਿਤ ਵਿਚ ਸੋਚ ਕਰ ਰਿਹਾ ਹਾ।

ਸਭੈ ਪਿੰਗੁਲਾ ਕੀ ਪ੍ਰਭਾ ਰਾਨੀ ਭਈ ਅਨੇਕ ॥੧੬॥

सभै पिंगुला की प्रभा रानी भई अनेक ॥१६॥

ਸਾਰੀਆਂ ਹੀ ਪਿੰਗੁਲਾ ਦੀ ਸੁੰਦਰਤਾ ਵਰਗੀਆਂ ਅਨੇਕ ਰਾਣੀਆਂ ਬਣ ਗਈਆਂ ਹਨ ॥੧੬॥

ਅੜਿਲ ॥

अड़िल ॥

ਅੜਿਲ:

ਯੌ ਕਹਿ ਗੋਰਖ ਨਾਥ ਤਹਾ ਤੇ ਜਾਤ ਭਯੋ ॥

यौ कहि गोरख नाथ तहा ते जात भयो ॥

ਇਹ ਕਹਿ ਕੇ ਗੋਰਖ ਨਾਥ ਉਥੋਂ ਚਲਿਆ ਗਿਆ।

ਭਾਨ ਮਤੀ ਕੋ ਚਿਤ ਚੰਡਾਰ ਇਕ ਹਰ ਲਿਯੋ ॥

भान मती को चित चंडार इक हर लियो ॥

(ਇਧਰ) ਭਾਨ ਮਤੀ ਦਾ ਚਿਤ ਇਕ ਚੰਡਾਲ ਨੇ ਹਰ ਲਿਆ।

ਤਾ ਦਿਨ ਤੇ ਰਾਜਾ ਕੌ ਦਿਯੋ ਭੁਲਾਇ ਕੈ ॥

ता दिन ते राजा कौ दियो भुलाइ कै ॥

ਉਸ ਦਿਨ ਤੋਂ (ਰਾਣੀ ਨੇ) ਰਾਜੇ ਨੂੰ ਭੁਲਾ ਦਿੱਤਾ।

ਹੋ ਰਾਨੀ ਨੀਚ ਕੇ ਰੂਪ ਰਹੀ ਉਰਝਾਇ ਕੈ ॥੧੭॥

हो रानी नीच के रूप रही उरझाइ कै ॥१७॥

ਰਾਣੀ (ਉਸ) ਨੀਚ ਦੇ ਰੂਪ ਵਿਚ ਉਲਝ ਕੇ ਰਹਿ ਗਈ ॥੧੭॥

ਦੋਹਰਾ ॥

दोहरा ॥

ਦੋਹਰਾ:

ਦੂਤਮਤੀ ਦਾਸੀ ਹੁਤੀ ਤਬ ਹੀ ਲਈ ਬੁਲਾਇ ॥

दूतमती दासी हुती तब ही लई बुलाइ ॥

(ਉਸ ਦੀ) ਦੂਤਮਤੀ ਨਾ ਦੀ ਇਕ ਦਾਸੀ ਸੀ। (ਉਸ ਨੂੰ) ਉਸੇ ਵੇਲੇ ਬੁਲਾ ਲਿਆ।

ਪਠੈ ਦੇਤ ਭੀ ਨੀਚ ਸੌ ਪਰਮ ਪ੍ਰੀਤਿ ਉਪਜਾਇ ॥੧੮॥

पठै देत भी नीच सौ परम प्रीति उपजाइ ॥१८॥

ਉਸ ਨੀਚ ਨਾਲ ਬਹੁਤ ਪ੍ਰੀਤ ਪੈਦਾ ਕਰ ਕੇ (ਬੁਲਾਉਣ ਲਈ) ਭੇਜ ਦਿੱਤਾ ॥੧੮॥

ਚੌਪਈ ॥

चौपई ॥

ਚੌਪਈ:

ਜਬ ਦੂਤੀ ਤਹ ਤੇ ਫਿਰਿ ਆਈ ॥

जब दूती तह ते फिरि आई ॥

ਜਦ ਦੂਤੀ ਉਥੋਂ ਪਰਤ ਕੇ ਆਈ,

ਯੌ ਪੂਛੌ ਰਾਨੀ ਤਿਹ ਜਾਈ ॥

यौ पूछौ रानी तिह जाई ॥

ਤਾ ਰਾਣੀ ਨੇ ਉਸ ਨੂੰ ਜਾ ਕੇ ਪੁਛਿਆ,

ਕਹੁ ਅਲਿ ਮੀਤ ਕਬੈ ਹਜਾਂ ਐ ਹੈ ॥

कहु अलि मीत कबै ह्याँ ऐ है ॥

ਹੇ ਸਖੀ! ਦਸ, (ਮੇਰਾ) ਮਿਤਰ ਇਥੇ ਕਦ ਆਵੇਗਾ

ਹਮਰੇ ਚਿਤ ਕੋ ਤਾਪ ਮਿਟੈ ਹੈ ॥੧੯॥

हमरे चित को ताप मिटै है ॥१९॥

ਅਤੇ ਮੇਰੇ ਚਿਤ ਦਾ ਤਾਪ ਮਿਟਾਏਗਾ ॥੧੯॥

ਅੜਿਲ ॥

अड़िल ॥

ਅੜਿਲ:

ਕਹੁ ਨ ਸਹਚਰੀ ਸਾਚੁ ਸਜਨੁ ਕਬ ਆਇ ਹੈ ॥

कहु न सहचरी साचु सजनु कब आइ है ॥

ਹੇ ਸਖੀ! ਸਚ ਦਸ ਨ, ਸੱਜਨ ਕਦ ਆਵੇਗਾ।

ਜੋਰ ਨੈਨ ਸੌ ਨੈਨ ਕਬੈ ਮੁਸਕਾਇ ਹੈ ॥

जोर नैन सौ नैन कबै मुसकाइ है ॥

(ਮੇਰੇ) ਨੈਣਾ ਨਾਲ ਨੈਣ ਮਿਲਾ ਕੇ ਕਦ ਮੁਸਕਰਾਏਗਾ।

ਲਪਟਿ ਲਪਟਿ ਕਰਿ ਜਾਉ ਲਲਾ ਸੌ ਤੌਨ ਛਿਨ ॥

लपटि लपटि करि जाउ लला सौ तौन छिन ॥

ਉਸ ਵੇਲੇ ਮੈਂ ਪ੍ਰੀਤਮ ਨਾਲ ਲਿਪਟ ਲਿਪਟ (ਕੇ ਆਨੰਦਿਤ ਹੋ) ਜਾਵਾਗੀ।

ਹੋ ਕਹੋ ਸਖੀ ਮੁਹਿ ਮੀਤ ਕਬੈਹੈ ਕਵਨ ਦਿਨ ॥੨੦॥

हो कहो सखी मुहि मीत कबैहै कवन दिन ॥२०॥

ਹੇ ਸਖੀ! ਦਸ, ਮੇਰਾ ਮਿਤਰ ਕਦੋਂ ਅਤੇ ਕਿਹੜੇ ਦਿਨ ਆਵੇਗਾ ॥੨੦॥

ਬਾਰ ਬਾਰ ਗਜ ਮੁਤਿਯਨ ਗੁਹੌ ਬਨਾਇ ਕੈ ॥

बार बार गज मुतियन गुहौ बनाइ कै ॥

(ਮੈਂ) ਆਪਣੇ ਵਾਲ ਵਾਲ ਵਿਚ ਗਜ-ਮੋਤੀਆਂ (ਹਾਥੀ ਦੇ ਸਿਰ ਵਿਚੋਂ ਨਿਕਲੇ ਕਲਪਿਤ ਮੋਤੀਆਂ) ਨੂੰ ਚੰਗੀ ਤਰ੍ਹਾ ਗੁੰਦਾਗੀ।

ਅਪਨੇ ਲਲਾ ਕੋ ਛਿਨ ਮੈ ਲੇਉ ਰਿਝਾਇ ਕੈ ॥

अपने लला को छिन मै लेउ रिझाइ कै ॥

(ਮੈਂ) ਆਪਣੇ ਪ੍ਰੀਤਮ ਨੂੰ ਛਿਣ ਭਰ ਵਿਚ ਰਿਝਾ ਲਵਾਗੀ।

ਟੂਕ ਟੂਕ ਤਨ ਹੋਇ ਨ ਮੇਰੋ ਨੈਕ ਮਨ ॥

टूक टूक तन होइ न मेरो नैक मन ॥

ਜੇ ਮੇਰਾ ਸ਼ਰੀਰ ਟੋਟੇ ਟੋਟੇ ਹੋ ਜਾਵੇ ਤਾ ਵੀ (ਮੈਂ ਆਪਣਾ) ਮਨ ਨਹੀਂ ਮੋੜਾਗੀ।

ਹੋ ਕਾਸੀ ਕਰਵਤ ਲਿਯੋ ਪ੍ਰਿਯਾ ਕੀ ਪ੍ਰੀਤ ਤਨ ॥੨੧॥

हो कासी करवत लियो पृया की प्रीत तन ॥२१॥

ਪ੍ਰਿਯ ਦੀ ਪ੍ਰੀਤ ਲਈ ਕਾਸ਼ੀ ਦਾ ਕਲਵਤ੍ਰ ਵੀ ਤਨ ਉਤੇ ਸਹਿ ਲਵਾਗੀ ॥੨੧॥

ਬਿਹਸਿ ਬਿਹਸਿ ਕਬ ਗਰੇ ਹਮਾਰੇ ਲਾਗਿ ਹੈ ॥

बिहसि बिहसि कब गरे हमारे लागि है ॥

ਹੇ ਸਖੀ! ਉਹ ਕਦੋਂ ਹਸ ਹਸ ਕੇ ਮੇਰੇ ਗਲ ਨਾਲ ਲਗੇਗਾ।

ਤਬ ਹੀ ਸਭ ਹੀ ਸੋਕ ਹਮਾਰੇ ਭਾਗਿ ਹੈ ॥

तब ही सभ ही सोक हमारे भागि है ॥

ਤਦੋਂ ਹੀ ਮੇਰੇ ਸਾਰੇ ਦੁਖ ਦੂਰ ਹੋ ਜਾਣਗੇ।

ਚਟਕ ਚਟਕ ਦੈ ਬਾਤੈ ਮਟਕਿ ਬਤਾਇ ਹੈ ॥

चटक चटक दै बातै मटकि बताइ है ॥

(ਮੇਰੇ ਨਾਲ ਜਦ ਉਹ) ਚਟਕ ਚਟਕ ਕੇ ਅਤੇ ਮਟਕ ਮਟਕ ਕੇ ਗੱਲਾ ਕਰੇਗਾ।

ਹੋ ਤਾ ਦਿਨ ਸਖੀ ਸਹਿਤ ਹਮ ਬਲਿ ਬਲਿ ਜਾਇ ਹੈ ॥੨੨॥

हो ता दिन सखी सहित हम बलि बलि जाइ है ॥२२॥

ਉਸ ਦਿਨ ਮੈਂ ਉਸ ਉਤੋਂ ਬਲਿਹਾਰ ਬਲਿਹਾਰ ਜਾਵਾਗੀ ॥੨੨॥

ਜੌ ਐਸੇ ਝਰਿ ਮਿਲੈ ਸਜਨ ਸਖਿ ਆਇ ਕੈ ॥

ਜੌ ਐਸੇ ਝਰਿ ਮਿਲੈ ਸਜਨ ਸਖਿ ਆਇ ਕੈ ॥
ਹੇ ਸਖੀ! (ਜਦੋਂ ਮੈਨੂੰ) ਇਸ ਤਰ੍ਹਾ ਆ ਕੇ ਸਜਨ ਮਿਲਣ ਲਈ ਟਪਕ ਪਵੇਗਾ

ਮੋ ਮਨ ਕੌ ਲੈ ਤਬ ਹੀ ਜਾਇ ਚੁਰਾਇ ਕੈ ॥
मो मन कौ लै तब ही जाइ चुराइ कै ॥
ਤਾ ਮੇਰੇ ਮਨ ਨੂੰ ਤੁਰਤ ਚੁਰਾ ਕੇ ਲੈ ਜਾਏਗਾ।

ਭਾਤਿ ਭਾਤਿ ਰਤਿ ਕਰੌ ਨ ਛੋਰੋ ਏਕ ਛਿਨ ॥
भाति भाति रति करौ न छोरो एक छिन ॥
(ਮੈਂ) ਉਸ ਨਾਲ ਭਾਤ ਭਾਤ ਦੀ ਰਤੀ-ਕ੍ਰੀੜਾ ਕਰਾਗੀ ਅਤੇ ਇਕ ਛਿਣ ਲਈ ਵੀ ਨਹੀਂ ਛਡਾਗੀ।

ਹੋ ਬੀਤੈ ਮਾਸ ਪਚਾਸਨ ਜਾਨੌ ਏਕ ਦਿਨ ॥੨੩॥
हो बीतै मास पचासन जानौ एक दिन ॥२३॥
ਪੰਜਾਹ ਮਹੀਨੇ ਬੀਤਣ ਤੇ ਮੈਂ ਇਕ ਦਿਨ ਬੀਤਿਆ ਸਮਝਾਗੀ ॥੨੩॥

ਮਚਕਿ ਮਚਕਿ ਕਬ ਕਹਿ ਹੈ ਬਚਨ ਬਨਾਇ ਕੈ ॥
मचकि मचकि कब कहि है बचन बनाइ कै ॥
(ਉਹ ਮੈਨੂੰ) ਕਦ ਮਟਕ ਮਟਕ ਕੇ ਬੋਲ ਸੁਣਾਏਗਾ

ਲਚਕਿ ਲਚਕਿ ਉਰ ਸਾਥ ਚਿਮਟਿ ਹੈ ਆਇ ਕੈ ॥
लचकि लचकि उर साथ चिमटि है आइ कै ॥
ਅਤੇ ਲਚਕ ਲਚਕ ਕੇ ਮੇਰੇ ਹਿਰਦੇ ਨਾਲ ਆ ਕੇ ਚਿਮਟ ਜਾਏਗਾ।

ਲਪਟਿ ਲਪਟਿ ਮੈ ਜਾਉ ਪ੍ਰਿਯ ਕੈ ਅੰਗ ਤਨ ॥
लपटि लपटि मै जाउ प्रिय कै अंग तन ॥
ਮੈਂ ਵੀ ਪ੍ਰੀਤਮ ਦੇ ਸ਼ਰੀਰ ਨਾਲ ਲਿਪਟ ਲਿਪਟ ਜਾਵਾਗੀ।

ਹੋ ਮੇਲ ਮੇਲ ਕਰਿ ਰਾਖੋ ਭੀਤਰ ਤਾਹਿ ਮਨ ॥੨੪॥
हो मेल मेल करि राखो भीतर ताहि मन ॥२४॥

(ਮੈ ਆਪਣਾ) ਮਨ ਉਸ ਦੇ ਅੰਦਰ ਮਿਲਾ ਮਿਲਾ ਕੇ ਰਖਾਗੀ ॥੨੪॥

ਸਵੈਯਾ ॥

सवैया ॥

ਸਵੈਯਾ:

ਖੰਜਨ ਹੂੰ ਨ ਬਦ੍ਯੋ ਕਛੁ ਕੈ ਕਰਿ ਕੰਜੁ ਕੁਰੰਗ ਕਹਾ ਕਰਿ ਡਾਰੇ ॥

खंजन हूँ न बद्यो कछु कै करि कंजु कुरंग कहा करि डारे ॥

(ਮੈਂ ਤਾ ਹੁਣ) ਮਮੋਲੇ ਪੰਛੀ, ਕਮਲ ਅਤੇ ਹਿਰਨ ਨੂੰ ਵੀ ਕਿਧਰੋਂ ਦਾ ਕੁਝ ਨਹੀਂ ਸਮਝਦੀ ਹਾ।

ਚਾਰੁ ਚਕੋਰ ਨ ਆਨੇ ਹ੍ਰਿਦੈ ਪਰ ਝੁੰਡ ਝਖੀਨਹੁ ਕੋ ਝਝਕਾਰੇ ॥

चारु चकोर न आने ह्रदै पर झुँड झखीनहु को झझकारे ॥

(ਹੁਣ) ਸੁੰਦਰ ਚਕੋਰ ਨੂੰ ਮੈਂ ਹਿਰਦੇ ਵਿਚ ਨਹੀਂ ਲਿਆਉਂਦੀ ਅਤੇ ਮੱਛੀਆਂ ਦੇ ਝੁੰਡ ਵੀ ਝਿੜਕ ਦਿੱਤੇ ਹਨ (ਅਰਥਾਤ ਸਮਾਨ ਨਹੀਂ ਮੰਨੇ ਹਨ)।

ਮੈਨ ਰਹਿਯੋ ਮੁਰਛਾਇ ਪ੍ਰਭਾ ਲਖਿ ਸਾਰਸ ਭੇ ਸਭ ਦਾਸ ਬਿਚਾਰੇ ॥

मैन रहियो मुरछाइ प्रभा लखि सारस भे सभ दास बिचारे ॥

(ਉਸ ਦੀ) ਪ੍ਰਭਾ ਨੂੰ ਵੇਖ ਕੇ ਕਾਮ ਦੇਵ ਮੂਰਛਿਤ ਹੋ ਗਿਆ ਹੈ ਅਤੇ ਸਾਰੇ ਸਾਰਸ ਵਿਚਾਰੇ ਦਾਸ ਹੋ ਗਏ ਹਨ।

ਅੰਤਕ ਸੋਚਨ ਧੀਰਜ ਮੋਚਨ ਲਾਲਚੀ ਲੋਚਨ ਲਾਲ ਤਿਹਾਰੇ ॥੨੫॥

अंतक सोचन धीरज मोचन लालची लोचन लाल तिहारे ॥२५॥

ਹੇ ਲਾਲ! ਤੇਰੇ ਲਾਲਚੀ ਨੈਣ ਚਿੰਤਾ ਨੂੰ ਖ਼ਤਮ ਕਰਨ ਵਾਲੇ ਅਤੇ ਧੀਰਜ ਨੂੰ ਨਸ਼ਟ ਕਰਨ ਵਾਲੇ ਹਨ ॥੨੫॥

ਅੜਿਲ ॥

अड़िल ॥

ਅੜਿਲ:

ਸੁਨਤ ਸਹਚਰੀ ਬਚਨ ਤਹਾ ਤੇ ਤਹ ਗਈ ॥

सुनत सहचरी बचन तहा ते तह गई ॥

ਸਖੀ ਬੋਲ ਸੁਣ ਕੇ ਉਥੋਂ ਉਸ ਜਗ੍ਹਾ ਉਤੇ ਗਈ।

ਚਾਤੁਰਤਾ ਬਹੁ ਭਾਤਿ ਸਿਖਾਵਤ ਇਹ ਭਈ ॥

चातुरता बहु भाति सिखावत इह भई ॥

ਬਹੁਤ ਤਰ੍ਹਾ ਦੀਆਂ ਚਾਲਾਕੀਆਂ ਉਸ ਨੂੰ ਸਿਖਾ ਦਿੱਤੀਆਂ।

ਬਸਤ੍ਰ ਮਲੀਨ ਉਤਾਰਿ ਭਲੇ ਪਹਿਰਾਇ ਕੈ ॥

बसत्र मलीन उतारि भले पहिराइ कै ॥

(ਉਸ ਦੇ) ਮੈਲੇ ਕਪੜੇ ਉਤਾਰ ਕੇ ਚੰਗੇ ਪਵਾ ਦਿੱਤੇ।

ਹੋ ਤਹ ਲ੍ਯਾਵਤ ਤਿਹ ਭਈ ਸੁ ਭੇਸ ਬਨਾਇ ਕੈ ॥੨੬॥

हो तह ल्यावत तिह भई सु भेस बनाइ कै ॥२६॥

ਉਸ ਦਾ ਸੁੰਦਰ ਰੂਪ ਬਣਾ ਕੇ ਉਥੇ ਲੈ ਆਈ ॥੨੬॥

ਮਨ ਭਾਵਤ ਜਬ ਮੀਤ ਤਰੁਨਿ ਤਿਨ ਪਾਇਯੋ ॥

मन भावत जब मीत तरुनि तिन पाइयो ॥

ਜਦ ਮਨ ਭਾਉਂਦਾ ਮਿਤਰ ਉਸ ਇਸਤਰੀ ਨੂੰ ਪ੍ਰਾਪਤ ਹੋ ਗਿਆ।

ਭਾਤਿ ਭਾਤਿ ਤਾ ਕੌ ਗਹਿ ਗਰੇ ਲਗਾਇਯੋ ॥

भाति भाति ता कौ गहि गरे लगाइयो ॥

ਉਸ ਨੂੰ ਕਈ ਤਰ੍ਹਾ ਨਾਲ ਪਕੜ ਕੇ ਗਲੇ ਨਾਲ ਲਗਾਇਆ।

ਆਸਨ ਚੁੰਬਨ ਕਰੇ ਹਰਖ ਉਪਜਾਇ ਕੈ ॥

आसन चुँबन करे हरख उपजाइ कै ॥

ਪ੍ਰਸੰਨਤਾ ਪੂਰਵਕ ਉਸ ਨਾਲ ਆਸਣ ਅਤੇ ਚੁੰਬਨ ਕੀਤੇ।

ਹੋ ਤਵਨ ਸਖੀ ਕੋ ਦਾਰਿਦ ਸਕਲ ਮਿਟਾਇ ਕੈ ॥੨੭॥

हो तवन सखी को दारिद सकल मिटाइ कै ॥२७॥

(ਰਾਣੀ ਨੇ) ਉਸ ਸਖੀ ਦੀ ਸਾਰੀ ਗ਼ਰੀਬੀ ਖ਼ਤਮ ਕਰ ਦਿੱਤੀ ॥੨੭॥

ਦਿਜਿਕ ਦ੍ਰੁਗਾ ਕੀ ਪੂਜਾ ਕਰੀ ਰਿਝਾਇਯੋ ॥

दिजिक द्रुगा की पूजा करी रिझाइयो ॥

ਇਕ ਬ੍ਰਾਹਮਣ ਨੇ ਦੇਵੀ ਦੁਰਗਾ ਦੀ ਪੂਜਾ ਕਰ ਕੇ ਉਸ ਨੂੰ ਪ੍ਰਸੰਨ ਕਰ ਲਿਆ।

ਤਾ ਕੈ ਕਰ ਤੇ ਏਕ ਅਮਰ ਫਲ ਪਾਇਯੋ ॥

ता कै कर ते एक अमर फल पाइयो ॥

ਉਸ ਦੇ ਹੱਥ ਤੋਂ ਇਕ ਅਮਰ ਫਲ ਪ੍ਰਾਪਤ ਕੀਤਾ।

ਤਿਨਿ ਲੈ ਕੈ ਭਰਥਰਿ ਰਾਜਾ ਜੂ ਕੋ ਦਿਯੋ ॥

तिनि लै कै भरथरि राजा जू को दियो ॥

ਉਹ ਫਲ ਲੈ ਕੇ (ਉਸ ਨੇ) ਰਾਜਾ ਭਰਥਰੀ ਨੂੰ ਦਿੱਤਾ।

ਹੋ ਜਬ ਲੌ ਪ੍ਰਿਥੀ ਅਕਾਸ ਨ੍ਰਿਪਤ ਤਬ ਲੌ ਜਿਯੋ ॥੨੮॥

हो जब लौ पृथी अकास नृपत तब लौ जियो ॥२८॥

(ਤਾ ਜੋ) ਜਦ ਤਕ ਪ੍ਰਿਥਵੀ ਅਤੇ ਆਕਾਸ਼ ਕਾਇਮ ਹਨ, ਉਦੋਂ ਤਕ ਰਾਜਾ ਜੀਉਂਦਾ ਰਹੇ ॥੨੮॥

ਦੁਰਗ ਦਤ ਫਲ ਅਮਰ ਜਬੈ ਨ੍ਰਿਪ ਕਰ ਪਰਿਯੋ ॥

दुरग दत फल अमर जबै नृप कर परियो ॥

ਜਦੋਂ ਦੁਰਗਾ ਦਾ ਦਿੱਤਾ ਹੋਇਆ ਫਲ ਰਾਜੇ ਦੇ ਹੱਥ ਪਿਆ

ਭਾਨ ਮਤੀ ਕੋ ਦੇਉ ਇਹੈ ਚਿਤ ਮੈ ਕਰਿਯੋ ॥

भान मती को देउ इहै चित मै करियो ॥

ਤਾ ਮਨ ਵਿਚ ਇਹ ਸੋਚ ਕੇ (ਉਹ ਫਲ) ਭਾਨ ਮਤੀ ਨੂੰ ਦੇ ਦਿੱਤਾ (ਕਿ ਇਹ ਚਿਰ ਤਕ ਜੀਵਿਤ ਰਹਿ ਕੇ ਸੇਵਾ ਕਰੇਗੀ)।

ਤ੍ਰਿਯ ਕਿਯ ਮਨਹਿ ਬਿਚਾਰ ਕਿ ਮਿਤ੍ਰਹਿ ਦੀਜੀਯੈ ॥

तृय किय मनहि बिचार कि मित्रहि दीजीयै ॥

ਇਸਤਰੀ ਨੇ ਮਨ ਵਿਚ ਵਿਚਾਰ ਕੀਤਾ (ਕਿ ਇਹ ਫਲ) ਮਿਤਰ ਨੂੰ ਦਿੱਤਾ ਜਾਵੇ,

ਹੋ ਸਦਾ ਤਰੁਨ ਸੋ ਰਹੈ ਕੇਲ ਅਤਿ ਕੀਜੀਯੈ ॥੨੯॥

हो सदा तरुन सो रहै केल अति कीजीयै ॥२९॥

ਜੋ ਸਦਾ ਜਵਾਨ ਰਹੇ ਅਤੇ (ਉਸ ਨਾਲ) ਬਹੁਤ ਕੇਲ-ਕ੍ਰੀੜਾ ਕਰਦਾ ਰਹੇ ॥੨੯॥

ਮਨ ਭਾਵੰਤ ਮੀਤ ਜਦਿਨ ਸਖਿ ਪਾਈਯੈ ॥

मन भावंत मीत जदिन सखि पाईयै ॥

ਹੇ ਸਖੀ! ਜਿਸ ਦਿਨ ਮਨ ਭਾਉਂਦਾ ਮਿਤਰ ਪ੍ਰਾਪਤ ਕਰ ਲਈਏ

ਤਨ ਮਨ ਧਨ ਸਭ ਵਾਰਿ ਬਹੁਰੁ ਬਲਿ ਜਾਈਯੈ ॥

तन मन धन सभ वारि बहुरु बलि जाईयै ॥

ਤਾ ਉਸ ਤੋਂ ਤਨ, ਮਨ ਅਤੇ ਧਨ ਸਭ ਕੁਝ ਵਾਰ ਕੇ ਫਿਰ ਬਲਿਹਾਰ ਜਾਣਾ ਚਾਹੀਦਾ ਹੈ।

ਮੋ ਮਨ ਲਯੋ ਚੁਰਾਇ ਪ੍ਰੀਤਮਹਿ ਆਜੁ ਸਭ ॥

मो मन लयो चुराइ प्रीतमहि आजु सभ ॥

(ਮੇਰੇ) ਪ੍ਰੀਤਮ ਨੇ ਅਜ ਮੇਰਾ ਮਨ ਸਭ ਤਰ੍ਹਾ ਨਾਲ ਚੁਰਾ ਲਿਆ ਹੈ।

ਹੋ ਰਹੈ ਤਰੁਨ ਚਿਰੁ ਜਿਯੈ ਦਿਯੌ ਫਲ ਤਾਹਿ ਲਭ ॥੩੦॥

हो रहै तरुन चिरु जियै दियौ फल ताहि लभ ॥३०॥

ਇਹ ਜਵਾਨ ਰਹੇ ਅਤੇ ਚਿਰ ਤਕ ਜੀਉਂਦਾ ਰਹੇ। (ਇਸ ਲਈ) ਫਲ ਲਭ ਕੇ (ਭਾਵ ਪ੍ਰਾਪਤ ਕਰ ਕੇ) ਉਸ ਨੂੰ ਦੇ ਦਿੱਤਾ ॥੩੦॥

ਚੌਪਈ ॥

चौपई ॥

ਚੌਪਈ:

ਨ੍ਰਿਪ ਕੋ ਚਿਤ ਰਾਨੀ ਹਰ ਲਯੋ ॥

नृप को चित रानी हर लयो ॥

ਰਾਜੇ ਦਾ ਚਿਤ ਰਾਣੀ ਨੇ ਹਰ ਲਿਆ।

ਅਬਲਾ ਮਨੁ ਤਾ ਕੈ ਕਰ ਦਯੋ ॥

अबला मनु ता कै कर दयो ॥

ਇਸਤਰੀ (ਰਾਣੀ) ਨੇ ਆਪਣਾ ਮਨ ਉਸ (ਚੰਡਾਲ) ਨੂੰ ਦੇ ਦਿੱਤਾ।

ਵਹੁ ਅਟਕਤ ਬੇਸ੍ਵਾ ਪਰ ਭਯੋ ॥

वहु अटकत बेस्वा पर भयो ॥

ਉਹ ਅਗੋਂ ਇਕ ਵੇਸਵਾ ਉਤੇ ਅਟਕਿਆ ਹੋਇਆ ਸੀ।

ਫਲ ਲੈ ਕੈ ਤਾ ਕੇ ਕਰ ਦਯੋ ॥੩੧॥

फल लै कै ता के कर दयो ॥३१॥

(ਉਸ ਨੇ ਉਹ) ਫਲ ਲੈ ਕੇ ਵੇਸਵਾ ਨੂੰ ਦੇ ਦਿੱਤਾ ॥੩੧॥

ਅੜਿਲ ॥

अड़िल ॥

ਅੜਿਲ:

ਰਹੀ ਤਰੁਨਿ ਸੋ ਰੀਝਿ ਅੰਗ ਨ੍ਰਿਪ ਕੇ ਨਿਰਖਿ ॥

रही तरुनि सो रीझि अंग नृप के निरखि ॥

ਉਹ ਇਸਤਰੀ (ਵੇਸਵਾ) ਰਾਜੇ ਦੇ ਸ਼ਰੀਰ (ਦੀ ਸੁੰਦਰਤਾ) ਨੂੰ ਵੇਖ ਕੇ (ਉਸ ਉਤੇ) ਰੀਝੀ ਹੋਈ ਸੀ।

ਚਾਰੁ ਕੀਏ ਚਖ ਰਹੈ ਸਰੂਪ ਅਮੋਲ ਲਖਿ ॥

चारु कीए चख रहै सरूप अमोल लखि ॥

ਉਸ ਦੇ ਸੁੰਦਰ ਨੈਣ ਉਸ ਦੇ ਅਮੋਲਕ ਰੂਪ ਨੂੰ ਵੇਖਿਆ ਕਰਦੇ ਸਨ।

ਫਲ ਸੋਈ ਲੈ ਹਾਥ ਰੁਚਿਤ ਰੁਚਿ ਸੌ ਦਿਯੋ ॥

फल सोई लै हाथ रुचित रुचि सौ दियो ॥

ਉਹੀ ਫਲ ਹੱਥ ਵਿਚ ਲੈ ਕੇ ਰੁਚੀ ਪੂਰਵਕ (ਰਾਜੇ ਨੂੰ) ਦੇ ਦਿੱਤਾ

ਹੋ ਜਬ ਲੌ ਪ੍ਰਿਥੀ ਅਕਾਸ ਨ੍ਰਿਪਤਿ ਤਬ ਲੌ ਜਿਯੋ ॥੩੨॥

हो जब लौ पृथी अकास नृपति तब लौ जियो ॥३२॥

ਕਿ ਜਦ ਤਕ ਪ੍ਰਿਥਵੀ ਅਤੇ ਆਕਾਸ਼ ਹਨ, ਰਾਜਾ ਉਦੋਂ ਤਕ ਜੀਵੇ ॥੩੨॥

ਲੈ ਬੇਸ੍ਵਾ ਫਲ ਦਿਯੋ ਨ੍ਰਿਪਤਿ ਕੌ ਆਨਿ ਕੈ ॥

लै बेस्वा फल दियो नृपति कौ आनि कै ॥

ਵੇਸਵਾ ਨੇ ਆ ਕੇ ਫਲ ਰਾਜੇ ਨੂੰ ਦੇ ਦਿੱਤਾ।

ਰੂਪ ਹੇਰਿ ਬਸਿ ਭਈ ਪ੍ਰੀਤਿ ਅਤਿ ਠਾਨਿ ਕੈ ॥

रूप हेरि बसि भई प्रीति अति ठानि कै ॥

(ਰਾਜੇ ਦਾ) ਰੂਪ ਵੇਖ ਕੇ ਅਤਿ ਅਧਿਕ ਪ੍ਰੀਤ ਕਾਰਨ ਉਸ ਦੇ ਵਸ ਵਿਚ ਹੋ ਗਈ।

ਲੈ ਰਾਜੈ ਤਿਹ ਹਾਥ ਚਿੰਤ ਚਿਤ ਮੈ ਕਿਯੋ ॥

लै राजै तिह हाथ चिंत चित मै कियो ॥

ਰਾਜੇ ਨੇ (ਫਲ) ਹੱਥ ਵਿਚ ਲੈ ਕੇ ਮਨ ਵਿਚ ਸੋਚ ਕੀਤੀ

ਹੋ ਯਹ ਸੋਈ ਦ੍ਰੁਮ ਜਾਹਿ ਜੁ ਮੈ ਤ੍ਰਿਯ ਕੌ ਦਿਯੋ ॥੩੩॥

हो यह सोई द्रुम जाहि जु मै तृय कौ दियो ॥३३॥

ਕਿ ਇਹ ਉਹੀ ਫਲ ('ਦ੍ਰੂਮ') ਹੈ ਜੋ ਮੈਂ ਇਸਤਰੀ (ਰਾਣੀ) ਨੂੰ ਦਿੱਤਾ ਸੀ ॥੩੩॥

ਭਾਤਿ ਭਾਤਿ ਤਿਹ ਲੀਨੋ ਸੋਧ ਬਨਾਇ ਕੈ ॥

भाति भाति तिह लीनो सोध बनाइ कै ॥

ਉਸ ਨੇ ਕਈ ਢੰਗਾ ਨਾਲ ਇਸ ਦੀ ਪੜਤਾਲ ਕੀਤੀ।

ਤਿਹ ਬੇਸ੍ਵਾ ਕੋ ਪੂਛ੍ਯੋ ਨਿਕਟਿ ਬੁਲਾਇ ਕੈ ॥

तिह बेस्वा को पूछ्यो निकटि बुलाइ कै ॥

ਉਸ ਵੇਸਵਾ ਨੂੰ ਕੋਲ ਬੁਲਾ ਕੇ ਪੁਛਿਆ,

ਸਾਚ ਕਹੋ ਮੁਹਿ ਯਹ ਫਲ ਤੈ ਕਹ ਤੇ ਲਹਿਯੋ ॥

साच कहो मुहि यह फल तै कह ते लहियो ॥

ਮੈਨੂੰ ਸਚ ਦਸ, ਤੂੰ ਇਹ ਫਲ ਕਿਸ ਤੋਂ ਲਿਆ ਹੈ।

ਹੋ ਹਾਥ ਜੋਰਿ ਤਿਨ ਬਚਨ ਨ੍ਰਿਪਤਿ ਸੌ ਯੌ ਕਹਿਯੋ ॥੩੪॥

हो हाथ जोरि तिन बचन नृपति सौ यौ कहियो ॥३४॥

ਉਸ ਨੇ ਹਥ ਜੋੜ ਕੇ ਰਾਜੇ ਨੂੰ ਇਸ ਤਰ੍ਹਾ ਕਿਹਾ ॥੩੪॥

ਤੁਮ ਅਪਨੇ ਚਿਤ ਜਿਹ ਰਾਨੀ ਕੇ ਕਰ ਦਿਯੋ ॥

तुम अपने चित जिह रानी के कर दियो ॥

(ਹੇ ਰਾਜਨ!) ਤੁਸੀਂ (ਜੋ ਫਲ) ਆਪਣੇ ਚਿਤ ਤੋਂ ਜਿਸ ਰਾਣੀ ਦੇ ਹੱਥ ਵਿਚ ਦਿੱਤਾ ਸੀ,

ਤਾ ਕੌ ਏਕ ਚੰਡਾਰ ਮੋਹਿ ਕਰਿ ਮਨੁ ਲਿਯੋ ॥

ता कौ एक चंडार मोहि करि मनु लियो ॥

ਉਸ ਰਾਣੀ ਦਾ ਮਨ ਇਕ ਚੰਡਾਲ ਨੇ ਮੋਹ ਲਿਆ ਸੀ।

ਤਵਨ ਨੀਚ ਮੁਹਿ ਊਪਰ ਰਹਿਯੋ ਬਿਕਾਇ ਕੈ ॥

तवन नीच मुहि ऊपर रहियो बिकाइ कै ॥

ਉਹ ਨੀਚ (ਚੰਡਾਲ) ਮੇਰੇ ਉਪਰ ਵੀ ਵਿਕਿਆ ਹੋਇਆ ਸੀ।

ਤਵ ਤ੍ਰਿਯ ਤਿਹ ਦਿਯ ਤਿਨ ਮੁਹਿ ਦਯੋ ਬਨਾਇ ਕੈ ॥੩੫॥

तव तृय तिह दिय तिन मुहि दयो बनाइ कै ॥३५॥

ਤੁਹਾਡੀ ਇਸਤਰੀ ਨੇ ਉਸ ਨੂੰ ਦੇ ਦਿੱਤਾ ਅਤੇ ਉਸ ਨੇ ਫਿਰ ਮੈਨੂੰ ਦੇ ਦਿੱਤਾ ॥੩੫॥

ਮੈ ਲਖਿ ਤੁਮਰੌ ਰੂਪ ਰਹੀ ਉਰਝਾਇ ਕੈ ॥

मै लखि तुमरौ रूप रही उरझाइ कै ॥

ਮੈਂ ਤੁਹਾਡਾ ਰੂਪ ਵੇਖ ਕੇ ਅਟਕੀ ਹੋਈ ਹਾ।

ਹਰਅਰਿ ਸਰ ਤਨ ਬਧੀ ਸੁ ਗਈ ਬਿਕਾਇ ਕੈ ॥

हरअरि सर तन बधी सु गई बिकाइ कै ॥

ਸ਼ਿਵ ਦੇ ਵੈਰੀ ਕਾਮ ਦੇਵ ਦੇ ਬਾਣਾ ਨਾਲ ਵਿੰਨ੍ਹੀ ਹੋਈ (ਤੁਹਾਡੇ ਉਤੇ) ਵਿਕੀ ਹੋਈ ਹਾ।

ਸਦਾ ਤਰਨਿ ਤਾ ਕੋ ਫਲੁ ਹਮ ਤੇ ਲੀਜਿਯੈ ॥

ਸਦਾ ਤਰਨਿ ਤਾ ਕੋ ਫਲੁ ਹਮ ਤੇ ਲੀਜਿਯੈ ॥
ਸਦਾ ਜਵਾਨ ਰਖਣ ਵਾਲਾ ਇਹ ਫਲ ਮੇਰੇ ਤੋਂ ਲੈ ਲਵੋ

ਹੋ ਕਾਮ ਕੇਲ ਮੁਹਿ ਸਾਥ ਹਰਖ ਸੋ ਕੀਜਿਯੈ ॥੩੬॥
हो काम केल मुहि साथ हरख सो कीजियै ॥३६॥
ਅਤੇ ਮੇਰੇ ਨਾਲ ਪ੍ਰਸੰਨਤਾ ਪੂਰਵਕ ਕਾਮ-ਕ੍ਰੀੜਾ ਕਰੋ ॥੩੬॥

ਤੁਮ ਤਿਹ ਤ੍ਰਿਯ ਜੋ ਦਯੋ ਫਲ ਅਤਿ ਰੁਚਿ ਮਾਨਿ ਕੈ ॥
तुम तिह तृय जो दयो फल अति रुचि मानि कै ॥
ਤੁਸੀਂ ਜੋ ਇਹ ਫਲ ਉਸ ਇਸਤਰੀ (ਰਾਣੀ) ਨੂੰ ਬਹੁਤ ਪ੍ਰਸੰਨ ਹੋ ਕੇ ਦਿੱਤਾ ਸੀ।

ਤਿਨ ਲੈ ਦਿਯੋ ਚੰਡਾਰਹਿ ਅਤਿ ਹਿਤੁ ਠਾਨਿ ਕੈ ॥
तिन लै दियो चंडारहि अति हितु ठानि कै ॥
ਉਸ ਨੇ ਚੰਡਾਲ ਨਾਲ ਪ੍ਰੀਤ ਪਾ ਕੇ (ਉਸ ਨੂੰ) ਦੇ ਦਿੱਤਾ।

ਉਨ ਮੁਹਿ ਮੈ ਤੁਹਿ ਦਿਯੋ ਸੁ ਬਿਰਹਾ ਕੀ ਦਹੀ ॥
उन मुहि मै तुहि दियो सु बिरहा की दही ॥
ਉਸ (ਚੰਡਾਲ ਨੇ ਫਲ) ਮੈਨੂੰ (ਦੇ ਦਿੱਤਾ) ਅਤੇ ਮੈਂ ਵਿਯੋਗ ਦੀ ਸੜੀ ਹੋਈ ਨੇ ਤੁਹਾਨੂੰ ਦੇ ਦਿੱਤਾ।

ਹੋ ਨਿਰਖਿ ਤਿਹਾਰੀ ਪ੍ਰਭਾ ਦਿਵਾਨੀ ਹ੍ਵੈ ਰਹੀ ॥੩੭॥
हो निरखि तिहारी प्रभा दिवानी ह्वै रही ॥३७॥
ਮੈਂ ਤੁਹਾਡੀ ਖ਼ੂਬਸੂਰਤੀ ਵੇਖ ਕੇ ਦੀਵਾਨੀ ਹੋ ਗਈ ਹਾ ॥੩੭॥

ਹੌ ਤਵ ਪ੍ਰਭਾ ਬਿਲੋਕਿ ਰਹੀ ਉਰਝਾਇ ਕੈ ॥
हौ तव प्रभा बिलोकि रही उरझाइ कै ॥
ਮੈਂ ਤੁਹਾਡੀ ਪ੍ਰਭਾ ਨੂੰ ਵੇਖ ਕੇ ਮੋਹਿਤ ਹੋ ਗਈ ਹਾ।

ਗ੍ਰਿਹ ਸਿਗਰੇ ਕੀ ਸੰਗ੍ਰਯਾ ਦਈ ਭੁਲਾਇ ਕੈ ॥
गृह सिगरे की संग्रया दई भुलाइ कै ॥

(ਮੈਂ) ਸਾਰੇ ਘਰ ਦੀ ਸੁੱਧ ਬੁੱਧ ਭੁਲਾ ਦਿੱਤੀ ਹੈ।

ਅਮਰ ਅਜਰ ਫਲ ਤੁਮ ਕੌ ਦੀਨੋ ਆਨਿ ਕਰਿ ॥

अमर अजर फल तुम कौ दीनो आनि करि ॥

(ਇਸ ਲਈ ਇਹ) ਅਮਰ ਅਜਰ ਫਲ ਤੁਹਾਨੂੰ ਲਿਆ ਕੇ ਦਿੱਤਾ ਹੈ।

ਹੋ ਤਾ ਤੇ ਮਦਨ ਸੰਤਾਪ ਨ੍ਰਿਪਤਿ ਹਮਰੋ ਪ੍ਰਹਰਿ ॥੩੮॥

हो ता ते मदन संताप नृपति हमरो प्रहरि ॥३८॥

(ਇਸ ਲਈ) ਹੇ ਰਾਜਨ! ਮੇਰੀ ਕਾਮ-ਪੀੜਾ ਨੂੰ ਸੰਤੁਸ਼ਟ ਕਰੋ ॥੩੮॥

ਧੰਨਜ ਧੰਨਜ ਤਾ ਕੌ ਤਬ ਨ੍ਰਿਪਤਿ ਉਚਾਰਿਯੋ ॥

धंन्य धंन्य ता कौ तब नृपति उचारियो ॥

ਤਦ ਰਾਜੇ ਨੇ ਉਸ ਨੂੰ ਧੰਨ ਧੰਨ ਕਿਹਾ

ਭਾਤਿ ਭਾਤਿ ਸੌ ਤਾ ਕੇ ਸੰਗ ਬਿਹਾਰਿਯੋ ॥

भाति भाति सौ ता के संग बिहारियो ॥

ਅਤੇ ਭਾਤ ਭਾਤ ਨਾਲ ਉਸ ਨਾਲ ਰਮਣ ਕੀਤਾ।

ਲਪਟਿ ਲਪਟਿ ਬੇਸ੍ਵਾ ਹੂੰ ਗਈ ਬਨਾਇ ਕੈ ॥

लपटि लपटि बेस्वा हूँ गई बनाइ कै ॥

ਵੇਸਵਾ ਵੀ ਉਸ ਨਾਲ ਚੰਗੀ ਤਰ੍ਹਾ ਲਿਪਟਦੀ ਗਈ

ਹੋ ਅਪ੍ਰਮਾਨ ਦੁਤਿ ਹੇਰਿ ਰਹੀ ਉਰਝਾਇ ਕੈ ॥੩੯॥

हो अप्रमान दुति हेरि रही उरझाइ कै ॥३९॥

ਅਤੇ ਉਸ ਦੀ ਅਨੂਪਮ ਸੁੰਦਰਤਾ ਨੂੰ ਵੇਖ ਕੇ ਅਟਕ ਗਈ ॥੩੯॥

ਮਨ ਭਾਵੰਤੋ ਮੀਤ ਜਵਨ ਦਿਨ ਪਾਈਯੈ ॥

मन भावंतो मीत जवन दिन पाईयै ॥

ਜਿਸ ਦਿਨ ਮਨ ਭਾਉਂਦਾ ਮਿਤਰ ਪ੍ਰਾਪਤ ਹੋ ਜਾਏ,

ਤਵਨ ਘਰੀ ਕੇ ਪਲ ਪਲ ਬਲਿ ਬਲਿ ਜਾਈਯੈ ॥

तवन घरी के पल पल बलि बलि जाईयै ॥

ਤਾ ਉਸ ਘੜੀ ਦੇ ਪਲ ਪਲ ਤੋਂ ਵਾਰੇ ਵਾਰੇ ਜਾਈਏ।

ਲਪਟਿ ਲਪਟਿ ਕਰਿ ਤਾ ਸੌ ਅਧਿਕ ਬਿਹਾਰੀਯੈ ॥

लपटि लपटि करि ता सौ अधिक बिहारीयै ॥

ਲਿਪਟ ਲਿਪਟ ਕੇ ਉਸ ਨਾਲ ਅਧਿਕ ਰਮਣ ਕਰੀਏ।

ਹੋ ਤਤਖਿਨ ਦ੍ਰਪ ਕੰਦ੍ਰਪ ਕੋ ਸਕਲ ਨਿਵਾਰੀਯੈ ॥੪੦॥

हो ततखिन द्रप कंद्रप को सकल निवारीयै ॥४०॥

ਅਤੇ ਉਸ ਛਿਣ ਕਾਮ ਦੇਵ ਦਾ ਸਾਰਾ ਘਮੰਡ ਦੂਰ ਕਰ ਦੇਈਏ ॥੪੦॥

ਸਵੈਯਾ ॥

सवैया ॥

ਸਵੈਯਾ:

ਬਾਲ ਕੋ ਰੂਪ ਬਿਲੋਕਿ ਕੈ ਲਾਲ ਕਛੂ ਹਸਿ ਕੈ ਅਸ ਬੈਨ ਉਚਾਰੇ ॥

बाल को रूप बिलोकि कै लाल कछू हसि कै अस बैन उचारे ॥

ਰਾਜੇ ਨੇ ਵੇਸਵਾ ਦਾ ਰੂਪ ਵੇਖ ਕੇ ਅਤੇ ਹਸ ਕੇ ਕੁਝ ਬਚਨ ਉਚਾਰੇ,

ਤੈ ਅਟਕੀ ਸੁਨਿ ਸੁੰਦਰਿ ਮੋ ਪਰ ਐਸੇ ਨ ਸੁੰਦਰ ਅੰਗ ਹਮਾਰੇ ॥

तै अटकी सुनि सुँदरि मो पर ऐसे न सुँदर अंग हमारे ॥

ਹੇ ਸੁੰਦਰੀ! ਸੁਣ, ਤੂੰ ਮੇਰੇ ਉਤੇ ਅਟਕੀ ਹੈਂ, ਪਰ ਮੇਰੇ ਇਤਨੇ ਸੁੰਦਰ ਅੰਗ ਤਾ ਨਹੀਂ ਹਨ।

ਜੀਬੋ ਘਨੋ ਸਿਗਰੋ ਜਗ ਚਾਹਤ ਸੋ ਨ ਰੁਚਿਯੋ ਚਿਤ ਮਾਝਿ ਤਿਹਾਰੇ ॥

जीबो घनो सिगरो जग चाहत सो न रुचियो चित माझि तिहारे ॥

ਸਾਰਾ ਜਗਤ ਬਹੁਤ ਜੀਉਣਾ ਚਾਹੁੰਦਾ ਹੈ, ਪਰ ਇਹ ਗੱਲ ਤੇਰੇ ਚਿਤ ਨੂੰ ਕਿਉਂ ਨਾ ਚੰਗੀ ਲਗੀ।

ਆਨਿ ਜਰਾਰਿ ਦਯੋ ਹਮ ਕੌ ਫਲੁ ਦਾਸ ਭਏ ਹਮ ਆਜੁ ਤਿਹਾਰੇ ॥੪੧॥

आनि जरारि दयो हम कौ फलु दास भए हम आजु तिहारे ॥४१॥

ਇਹ ਬੁਢਾਪੇ ਦਾ ਵੈਰੀ ਜਾ ਅਮਰ ('ਜਰਾਰਿ') ਫਲ ਮੈਨੂੰ ਆਣ ਦਿੱਤਾ ਹੈ। ਇਸ ਲਈ ਅਜ ਮੈਂ ਤੇਰਾ ਦਾਸ ਹੋ ਗਿਆ ਹਾ ॥੪੧॥

ਬੇਸ੍ਵਾ ਵਾਚ ॥

बेस्वा वाच ॥

ਵੇਸਵਾ ਨੇ ਕਿਹਾ:

ਨੈਨ ਲਗੇ ਜਬ ਤੇ ਤੁਮ ਸੌ ਤਬ ਤੇ ਤਵ ਹੇਰਿ ਪ੍ਰਭਾ ਬਲਿ ਜਾਊਾਂ ॥

नैन लगे जब ते तुम सौ तब ते तव हेरि प्रभा बलि जाऊँ ॥

(ਹੇ ਰਾਜਨ!) ਸੁਣੋ, ਜਦ ਦੀਆਂ ਤੁਹਾਡੇ ਨਾਲ ਅੱਖਾ ਲਗੀਆਂ ਹਨ, ਉਦੋਂ ਤੋਂ ਤੁਹਾਡੀ ਸੁੰਦਰਤਾ ਵੇਖ ਕੇ ਬਲਿਹਾਰੀ ਜਾ ਰਹੀ ਹਾ।

ਭੌਨ ਭੰਡਾਰ ਸੁਹਾਤ ਨ ਮੋ ਕਹ ਸੋਵਤ ਹੂੰ ਬਿਝ ਕੈ ਬਰਰਾਊਾਂ ॥

भौन भंडार सुहात न मो कह सोवत हूँ बिझ कै बरराऊँ ॥

ਮਹੱਲ ਅਤੇ ਭੰਡਾਰ ਮੈਨੂੰ ਚੰਗੇ ਨਹੀਂ ਲਗਦੇ ਅਤੇ ਸੁੱਤੀ ਹੋਈ ਚੌਂਕ ਕੇ ਬਰੜਾਉਣ ਲਗਦੀ ਹਾ।

ਜੈਤਿਕ ਆਪਨੀ ਆਰਬਲਾ ਸਭ ਮੀਤ ਕੇ ਊਪਰ ਵਾਰਿ ਬਹਾਊਾਂ ॥

जैतिक आपनी आरबला सभ मीत के ऊपर वारि बहाऊँ ॥

(ਮੇਰੀ) ਜਿਤਨੀ ਵੀ ਆਯੂ ਹੈ, ਸਾਰੀ ਮਿਤਰ ਉਪਰੋਂ ਵਾਰ ਦੇਣਾ ਚਾਹੁੰਦੀ ਹਾ।

ਕੇਤਿਕ ਬਾਤ ਜਰਾਰਿ ਸੁਨੋ ਫਲ ਪ੍ਰਾਨ ਦੈ ਮੋਲ ਪਿਯਾ ਕਹ ਲ੍ਯਾਊਂ ॥੪੨॥

केतिक बात जरारि सुनो फल प्रान दै मोल पिया कह ल्याऊं ॥४२॥

ਅਮਰ ('ਜਰਾਰਿ') ਫਲ ਦੀ ਕੀ ਗੱਲ ਹੈ, ਮੈਂ ਤਾ ਪ੍ਰਾਣਾ ਦਾ ਮੁੱਲ ਤਾਰ ਕੇ ਪ੍ਰੀਤਮ ਨੂੰ ਪ੍ਰਾਪਤ ਕਰ ਲਵਾਗੀ ॥੪੨॥

ਤੈ ਜੁ ਦਿਯੋ ਤੀਯ ਕੋ ਫਲ ਥੋ ਦਿਜ ਤੇ ਕਰਿ ਕੋਟਿਕੁਪਾਇ ਲੀਯੋ ॥

तै जु दियो तीय को फल थो दिज ते करि कोटिकुपाइ लीयो ॥

ਤੁਸੀਂ ਜੋ ਫਲ ਇਸਤਰੀ (ਰਾਣੀ) ਨੂੰ ਦਿੱਤਾ ਸੀ, ਉਹ ਬ੍ਰਾਹਮਣ ਨੇ ਬਹੁਤ ਉਪਾ ਕਰ ਕੇ ਪ੍ਰਾਪਤ ਕੀਤਾ ਸੀ।

ਸੋਊ ਲੈ ਕਰ ਜਾਰ ਕੌ ਦੇਤ ਭਈ ਤਿਨ ਰੀਝਿ ਕੈ ਮੋ ਪਰ ਮੋਹਿ ਦੀਯੋ ॥

सोऊ लै कर जार कौ देत भई तिन रीझि कै मो पर मोहि दीयो ॥
ਉਸ ਨੂੰ ਲੈ ਕੇ (ਰਾਣੀ ਨੇ) ਯਾਰ ਨੂੰ ਦੇ ਦਿੱਤਾ ਅਤੇ ਉਸ (ਯਾਰ) ਨੇ ਪ੍ਰਸੰਨ ਹੋ ਕੇ ਮੈਨੂੰ ਦੇ ਦਿੱਤਾ।

ਨ੍ਰਿਪ ਹੌ ਅਟਕੀ ਤਵ ਹੇਰਿ ਪ੍ਰਭਾ ਤਨ ਕੋ ਤਨਿ ਕੈ ਨਹਿ ਤਾਪ ਕੀਯੋ ॥
नृप हौ अटकी तव हेरि प्रभा तन को तनि कै नहि ताप कीयो ॥
ਹੇ ਰਾਜਨ! ਤੇਰੇ ਸ਼ਰੀਰ ਦੀ ਸੁੰਦਰਤਾ ਨੂੰ ਵੇਖ ਕੇ ਮੈਂ ਅਟਕ ਗਈ ਹਾ, (ਇਸ ਲਈ ਮੈਨੂੰ ਫਲ ਦਿੰਦਿਆਂ) ਕੋਈ ਦੁਖ ਨਹੀਂ ਹੋਇਆ।

ਤਿਹ ਖਾਹੁ ਹਮੈ ਸੁਖ ਦੇਹ ਦਿਯੋ ਨ੍ਰਿਪ ਰਾਜ ਕਰੋ ਜੁਗ ਚਾਰ ਜੀਯੋ ॥੪੩॥
तिह खाहु हमै सुख देह दियो नृप राज करो जुग चार जीयो ॥४३॥
(ਤੁਸੀਂ) ਇਸ ਫਲ ਨੂੰ ਖਾਓ, ਮੈਨੂੰ ਦੇਹ ਦਾ ਸੁਖ ਦਿਓ ਅਤੇ ਹੇ ਰਾਜਾ ਜੀ! (ਤੁਸੀਂ) ਚਾਰ ਯੁਗਾ ਤਕ ਰਾਜ ਕਰੋ ॥੪੩॥

ਭਰਥਰਿ ਬਾਚ ॥
भरथरि बाच ॥
ਭਰਥਰੀ ਨੇ ਕਿਹਾ:

ਅੜਿਲ ॥
अड़िल ॥
ਅੜਿਲ:

ਧ੍ਰਿਗ ਮੁਹਿ ਕੌ ਮੈ ਜੁ ਫਲੁ ਤ੍ਰਿਯਹਿ ਦੈ ਡਾਰਿਯੌ ॥
धृग मुहि कौ मै जु फलु तृयहि दै डारियौ ॥
ਮੈਨੂੰ ਧਿੱਕਾਰ ਹੈ ਜੋ ਉਹ ਫਲ ਇਸਤਰੀ (ਰਾਣੀ) ਨੂੰ ਦੇ ਦਿੱਤਾ ਸੀ।

ਧ੍ਰਿਗ ਤਿਹ ਦਿਯੋ ਚੰਡਾਰ ਜੁ ਧ੍ਰਮ ਨ ਬਿਚਾਰਿਯੌ ॥
धृग तिह दियो चंडार जु ध्रम न बिचारियौ ॥
ਉਸ (ਰਾਣੀ) ਨੂੰ ਵੀ ਧਿੱਕਾਰ ਹੈ (ਜਿਸ ਨੇ ਇਹ ਫਲ) ਧਰਮ ਨੂੰ ਵਿਚਾਰੇ ਬਿਨਾ ਚੰਡਾਲ ਨੂੰ ਦੇ ਦਿੱਤਾ।

ਧ੍ਰਿਗ ਤਾ ਕੋ ਤਿਨ ਤ੍ਰਿਯ ਰਾਨੀ ਸੀ ਪਾਇ ਕੈ ॥
धृग ता को तिन तृय रानी सी पाइ कै ॥

(ਉਸ (ਚੰਡਾਲ) ਨੂੰ ਵੀ ਧਿੱਕਾਰ ਹੈ ਜਿਸ ਨੇ ਰਾਣੀ ਵਰਗੀ ਇਸਤਰੀ ਪ੍ਰਾਪਤ ਕਰ ਕੇ

ਹੋ ਦਯੋ ਬੇਸ੍ਵਹਿ ਪਰਮ ਪ੍ਰੀਤਿ ਉਪਜਾਇ ਕੈ ॥੪੪॥

हो दयो बेस्वहि परम प्रीति उपजाइ कै ॥४४॥

(ਉਹ ਫਲ) ਇਕ ਵੇਸਵਾ ਨਾਲ ਬਹੁਤ ਪ੍ਰੀਤ ਪੈਦਾ ਕਰ ਕੇ ਦੇ ਦਿੱਤਾ ॥੪੪॥

ਸਵੈਯਾ ॥

सवैया ॥

ਸਵੈਯਾ:

ਆਧਿਕ ਆਪੁ ਭਖ੍ਯੋ ਨ੍ਰਿਪ ਲੈ ਫਲ ਆਧਿਕ ਰੂਪਮਤੀ ਕਹ ਦੀਨੋ ॥

आधिक आपु भख्यो नृप लै फल आधिक रूपमती कह दीनो ॥

ਰਾਜੇ ਨੇ ਫਲ ਲੈ ਕੇ ਅੱਧਾ ਆਪ ਖਾਇਆ ਅਤੇ ਅੱਧਾ ਰੂਪਮਤੀ (ਵੇਸਵਾ) ਨੂੰ ਦੇ ਦਿੱਤਾ।

ਯਾਰ ਕੈ ਟੂਕ ਹਜਾਰ ਕਰੇ ਗਹਿ ਨਾਰਿ ਭਿਟ੍ਯਾਰ ਤਿਨੈ ਬਧਿ ਕੀਨੋ ॥

यार कै टूक हजार करे गहि नारि भिट्यार तिनै बधि कीनो ॥

(ਉਸ) ਯਾਰ (ਚੰਡਾਲ) ਦੇ ਹਜ਼ਾਰ ਟੋਟੇ ਕਰ ਦਿੱਤੇ ਅਤੇ ਰਾਣੀ ਤੇ ਦਾਸੀ ('ਭਿਟ੍ਯਾਰ' ਰਾਣੀ ਦਾ ਚੰਡਾਲ ਨਾਲ ਮੇਲ ਕਰਾਉਣ ਵਾਲੀ) ਨੂੰ ਮਾਰ ਦਿੱਤਾ।

ਭੌਨ ਭੰਡਾਰ ਬਿਸਾਰ ਸਭੈ ਕਛੁ ਰਾਮ ਕੋ ਨਾਮੁ ਹ੍ਰਿਦੈ ਦ੍ਰਿੜ ਚੀਨੋ ॥

भौन भंडार बिसार सभै कछु राम को नामु हृदै दड़ चीनो ॥

ਮਹੱਲ, ਖ਼ਜ਼ਾਨੇ ਅਤੇ ਹੋਰ ਸਭ ਕੁਝ ਵਿਸਾਰ ਕੇ ਰਾਮ ਨਾਮ ਨੂੰ ਹਿਰਦੇ ਵਿਚ ਦ੍ਰਿੜ੍ਹ ਕਰ ਲਿਆ।

ਜਾਇ ਬਸ੍ਯੋ ਤਬ ਹੀ ਬਨ ਮੈ ਨ੍ਰਿਪ ਭੇਸ ਕੋ ਤ੍ਯਾਗ ਜੁਗੇਸ ਕੋ ਲੀਨੋ ॥੪੫॥

जाइ बस्यो तब ही बन मै नृप भेस को त्याग जुगेस को लीनो ॥४५॥

(ਭਰਥਰੀ ਨੇ) ਰਾਜੇ ਵਾਲੇ ਬਸਤ੍ਰ ਤਿਆਗ ਕੇ ਜੋਗੀ ਵਾਲਾ ਭੇਖ ਕਰ ਲਿਆ ਅਤੇ ਬਨ ਵਿਚ ਜਾ ਟਿਕਿਆ ॥੪੫॥

ਦੋਹਰਾ ॥

दोहरा ॥

ਦੋਹਰਾ:

ਬਨ ਭੀਤਰ ਭੇਟਾ ਭਈ ਗੋਰਖ ਸੰਗ ਸੁ ਧਾਰ ॥

बन भीतर भेटा भई गोरख संग सु धार ॥

(ਰਾਜੇ ਦੀ) ਬਨ ਵਿਚ ਗੋਰਖਨਾਥ ਨਾਲ ਭੇਂਟ ਹੋਈ

ਰਾਜ ਤ੍ਯਾਗ ਅੰਮ੍ਰਿਤ ਲਯੋ ਭਰਥਿਰ ਰਾਜ ਕੁਮਾਰ ॥੪੬॥

राज त्याग अंमृत लयो भरथिर राज कुमार ॥४६॥

ਅਤੇ ਰਾਜ-ਪਾਟ ਤਿਆਗ ਕੇ ਭਰਥਰੀ ਰਾਜ ਕੁਮਾਰ ਨੇ ਅੰਮ੍ਰਿਤ ਪ੍ਰਾਪਤ ਕੀਤਾ ॥੪੬॥

ਸਵੈਯਾ ॥

सवैया ॥

ਸਵੈਯਾ:

ਰੋਵਤ ਹੈ ਸੁ ਕਹੂੰ ਪੁਰ ਕੇ ਜਨ ਬੌਰੇ ਸੇ ਡੋਲਤ ਜ੍ਯੋ ਮਤਵਾਰੇ ॥

रोवत है सु कहूँ पुर के जन बौरे से डोलत ज्यो मतवारे ॥

ਕਿਤੇ ਨਗਰ ਦੇ ਲੋਕ ਰੋਂਦੇ ਹਨ ਅਤੇ ਬੌਰਿਆਂ ਵਾਗ ਮਤਵਾਲੇ ਹੋਏ ਡੋਲਦੇ ਫਿਰਦੇ ਹਨ।

ਫਾਰਤ ਚੀਰ ਸੁ ਬੀਰ ਗਿਰੇ ਕਹੂੰ ਜੂਝੈ ਹੈ ਖੇਤ ਮਨੋ ਜੁਝਿਯਾਰੇ ॥

फारत चीर सु बीर गिरे कहूँ जूझै है खेत मनो जुझियारे ॥

ਕਿਤੇ ਸੂਰਮੇ ਬਸਤ੍ਰ ਪਾੜ ਕੇ ਇਸ ਤਰ੍ਹਾ ਡਿਗੇ ਪਏ ਹਨ, ਮਾਨੋ ਯੁੱਧ-ਭੂਮੀ ਵਿਚ ਯੋਧੇ ਜੂਝੇ ਪਏ ਹੋਣ।

ਰੋਵਤ ਨਾਰ ਅਪਾਰ ਕਹੂੰ ਬਿਸੰਭਾਰਿ ਭਈ ਕਰਿ ਨੈਨਨ ਤਾਰੇ ॥

रोवत नार अपार कहूँ बिसंभारि भई करि नैनन तारे ॥

ਕਿਤੇ ਬੇਸ਼ੁਮਾਰ ਇਸਤਰੀਆਂ ਰੋ ਰਹੀਆਂ ਹਨ ਅਤੇ ਬਿਨਾ ਨੈਣ ਝਮਕਾਏ ਬੇਹੋਸ਼ ਪਈਆਂ ਹਨ।

ਤ੍ਯਾਗ ਕੈ ਰਾਜ ਸਮਾਜ ਸਭੈ ਮਹਾਰਾਜ ਸਖੀ ਬਨ ਆਜੁ ਪਧਾਰੇ ॥੪੭॥

त्याग कै राज समाज सभै महाराज सखी बन आजु पधारे ॥४७॥

(ਅਤੇ ਕਹਿੰਦੀਆਂ ਫਿਰਦੀਆਂ ਹਨ) ਹੇ ਸਖੀ! ਸਾਰੇ ਰਾਜ-ਪਾਟ ਨੂੰ ਛਡ ਕੇ ਮਹਾਰਾਜ ਅਜ ਬਨ ਨੂੰ ਚਲੇ ਗਏ ਹਨ ॥੪੭॥

ਨਿਜੁ ਨਾਰਿ ਨਿਹਾਰਿ ਕੈ ਭਰਥ ਕੁਮਾਰਿ ਬਿਸਾਰਿ ਸੰਭਾਰਿ ਛਕੀ ਮਨ ਮੈ ॥

निजु नारि निहारि कै भरथ कुमारि बिसारि संभारि छकी मन मै ॥

ਭਰਥਰੀ ਕੁਮਾਰ ਨੂੰ ਵੇਖ ਕੇ ਉਸ ਦੀਆਂ ਇਸਤਰੀਆਂ ਹੋਸ਼ ਭੁਲਾ ਕੇ ਮਨ ਵਿਚ (ਦੁਖ ਨਾਲ) ਭਰੀਆਂ ਪਈਆਂ ਹਨ।

ਕਹੂੰ ਹਾਰ ਗਿਰੈ ਕਹੂੰ ਬਾਰ ਲਸੈ ਕਛੁ ਨੈਕੁ ਪ੍ਰਭਾ ਨ ਰਹੀ ਤਨ ਮੈ ॥

कहूँ हार गिरै कहूँ बार लसै कछु नैकु प्रभा न रही तन मै ॥

ਕਿਤੇ (ਉਨ੍ਹਾ ਦੇ) ਹਾਰ ਡਿਗੇ ਪਏ ਹਨ, ਕਿਤੇ ਵਾਲ (ਖਿਲਰੇ ਹੋਏ) ਲਿਸ਼ਕ ਰਹੇ ਹਨ ਅਤੇ (ਕਿਸੇ ਦੇ) ਤਨ ਵਿਚ ਜ਼ਰਾ ਜਿੰਨੀ ਵੀ ਸ਼ੋਭਾ ਨਹੀਂ ਰਹੀ ਹੈ।

ਝਖ ਕੇਤੁਕ ਬਾਨਨ ਪੀੜਤ ਭੀ ਮਨ ਜਾਇ ਰਹਿਯੋ ਮਨ ਮੋਹਨ ਮੈ ॥

झख केतुक बानन पीड़त भी मन जाइ रहियो मन मोहन मै ॥

ਕਈ ਕਾਮ ਦੇਵ ('ਝਖ ਕੇਤੁ') ਦੇ ਬਾਣ ਲਗਣ ਨਾਲ ਦੁਖੀ ਹੋ ਗਈਆਂ ਹਨ ਅਤੇ ਉਨ੍ਹਾ ਦਾ ਮਨ ਮਨਮੋਹਨ ਪਾਸ ਚਲਾ ਗਿਆ ਹੈ।

ਮਨੋ ਦੀਪਕ ਭੇਦ ਸੁਨੋ ਸੁਰ ਨਾਦ ਮ੍ਰਿਗੀ ਗਨ ਜਾਨੁ ਬਿਧੀ ਮਨ ਮੈ ॥੪੮॥

मनो दीपक भेद सुनो सुर नाद मृगी गन जानु बिधी मन मै ॥४८॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਦੀਪਕ ਦਾ ਭੇਦ (ਪਰਵਾਨਿਆਂ ਨੇ ਪਾ ਲਿਆ ਹੋਵੇ) ਜਾ ਮਾਨੋ ਘੰਡਾ ਹੇੜੇ ਦਾ ਨਾਦ ਸੁਣ ਕੇ ਬਹੁਤ ਸਾਰੀਆਂ ਹਿਰਨੀਆਂ ਮਨ ਵਿਚ ਵਿੰਨ੍ਹੀਆਂ ਗਈਆਂ ਹੋਣ ॥੪੮॥

ਦੋਹਰਾ ॥

दोहरा ॥

ਦੋਹਰਾ:

ਅਨਿਕ ਜਤਨ ਕਰਿ ਕਰਿ ਤ੍ਰਿਯਾ ਹਾਰਤ ਭਈ ਅਨੇਕ ॥

अनिक जतन करि करि तृया हारत भई अनेक ॥

ਅਨੇਕਾ ਇਸਤਰੀਆਂ ਕਈ ਪ੍ਰਕਾਰ ਦੇ ਯਤਨ ਕਰ ਕਰ ਕੇ ਹਾਰ ਗਈਆਂ,

ਬਨ ਹੀ ਕੌ ਨ੍ਰਿਪ ਜਾਤ ਭਯੋ ਮਾਨਿਯੋ ਬਚਨ ਨ ਏਕ ॥੪੯॥

बन ही कौ नृप जात भयो मानियो बचन न एक ॥४९॥

ਪਰ ਰਾਜਾ ਬਨ ਨੂੰ ਚਲਾ ਗਿਆ ਅਤੇ ਕਿਸੇ ਇਕ ਦੀ ਵੀ ਗੱਲ ਨਾ ਮੰਨੀ ॥੪੯॥

ਜਬ ਰਾਜਾ ਬਨ ਮੈ ਗਏ ਗੋਰਖ ਗੁਰੂ ਬੁਲਾਇ ॥

जब राजा बन मै गए गोरख गुरू बुलाइ ॥

ਜਦ ਰਾਜਾ ਬਨ ਵਿਚ ਗਿਆ (ਤਾਂ) ਗੁਰੂ ਗੋਰਖ ਨਾਥ ਨੇ ਬੁਲਾ ਲਿਆ।

ਬਹੁਰਿ ਭਾਤਿ ਸਿਛ੍ਯਾ ਦਈ ਤਾਹਿ ਸਿਖ੍ਯ ਠਹਰਾਇ ॥੫੦॥

बहुरि भाति सिछ्या दई ताहि सिख्य ठहराइ ॥५०॥

ਕਈ ਤਰ੍ਹਾਂ ਦੀ ਸਿਖਿਆ ਦੇ ਕੇ ਉਸ ਨੂੰ ਆਪਣਾ ਚੇਲਾ ਬਣਾ ਲਿਆ ॥੫੦॥

ਭਰਥਰੀ ਬਾਚ ॥

भरथरी बाच ॥

ਭਰਥਰੀ ਨੇ ਕਿਹਾ:

ਕਵਨ ਮਰੈ ਮਾਰੈ ਕਵਨ ਕਹਤ ਸੁਨਤ ਕਹ ਕੋਇ ॥

कवन मरै मारै कवन कहत सुनत कह कोइ ॥

(ਹੇ ਗੁਰੂ ਗੋਰਖ ਨਾਥ! ਇਹ ਦਸੋ) ਕੌਣ ਮਰਦਾ ਹੈ, ਕੌਣ ਮਾਰਦਾ ਹੈ, ਕੌਣ ਕਹਿੰਦਾ ਹੈ, ਕੌਣ ਸੁਣਦਾ ਹੈ,

ਕੋ ਰੋਵੈ ਕਵਨੈ ਹਸੈ ਕਵਨ ਜਰਾ ਜਿਤ ਹੋਇ ॥੫੧॥

को रोवै कवनै हसै कवन जरा जित होइ ॥५१॥

ਕੌਣ ਰੋਂਦਾ ਹੈ, ਕੌਣ ਹਸਦਾ ਹੈ, ਕੌਣ ਬੁਢਾਪੇ ਨੂੰ ਜਿਤਣ ਵਾਲਾ ਹੈ? ॥੫੧॥

ਚੌਪਈ ॥

चौपई ॥

ਚੌਪਈ:

ਹਸਿ ਗੋਰਖ ਇਮਿ ਬਚਨ ਉਚਾਰੇ ॥

हसि गोरख इमि बचन उचारे ॥

ਗੋਰਖ ਨੇ ਹਸ ਕੇ ਇਸ ਤਰ੍ਹਾਂ ਕਿਹਾ,

ਸੁਨਹੁ ਭਰਥ ਹਰਿ ਰਾਜ ਹਮਾਰੇ ॥

ਸੁਨਹੁ ਭਰਥ ਹਰਿ ਰਾਜ ਹਮਾਰੇ ॥
ਹੇ ਮੇਰੇ ਭਰਥਰੀ ਹਰਿ ਰਾਜਾ! ਸੁਣੋ।

ਸਤਿ ਝੂਠ ਮੂਓ ਹੰਕਾਰਾ ॥
सति झूठ मूओ हंकारा ॥
ਸਚ, ਝੂਠ ਅਤੇ ਹੰਕਾਰ ਮਰਦਾ ਹੈ,

ਕਬਹੂ ਮਰਤ ਨ ਬੋਲਨਹਾਰਾ ॥੫੨॥
कबहू मरत न बोलनहारा ॥५२॥
ਪਰ ਬੋਲਣ ਵਾਲੀ ਆਤਮਾ ਕਦੇ ਵੀ ਨਹੀਂ ਮਰਦੀ ॥੫੨॥

ਦੋਹਰਾ ॥
दोहरा ॥
ਦੋਹਰਾ:

ਕਾਲ ਮਰੈ ਕਾਯਾ ਮਰੈ ਕਾਲੈ ਕਰਤ ਉਚਾਰ ॥
काल मरै काया मरै कालै करत उचार ॥
ਕਾਲ ਮਰਦਾ ਹੈ, ਸ਼ਰੀਰ ਮਰਦਾ ਹੈ ਅਤੇ ਕਾਲ ਹੀ (ਬਚਨ) ਉਚਾਰਦਾ ਹੈ।

ਜੀਭੈ ਗੁਨ ਬਖ੍ਯਾਨ ਹੀ ਸ੍ਰਵਨਨ ਸੁਨਤ ਸੁਧਾਰ ॥੫੩॥
जीभै गुन बख्यान ही स्रवनन सुनत सुधार ॥५३॥
ਜੀਭ ਦਾ ਗੁਣ ਬਖਾਨ ਕਰਨਾ ਹੈ ਅਤੇ ਕੰਨਾ ਦਾ ਕੰਮ ਪੂਰੀ ਤਰ੍ਹਾ ਸੁਣਨਾ ਹੈ ॥੫੩॥

ਚੌਪਈ ॥
चौपई ॥
ਚੌਪਈ:

ਕਾਲ ਨੈਨ ਹ੍ਵੈ ਸਭਨ ਨਿਹਰਈ ॥
काल नैन ह्वै सभन निहरई ॥

ਕਾਲ ਹੀ ਨੈਣ ਬਣ ਕੇ ਸਭ ਨੂੰ ਵੇਖਦਾ ਹੈ,

ਕਾਲ ਬਕਤ੍ਰ ਹ੍ਵੈ ਬਾਕ ਉਚਰਈ ॥
काल बकत्र ह्वै बाक उचरई ॥
ਕਾਲ ਮੁਖ ਬਣ ਕੇ ਬਾਣੀ (ਬੋਲ) ਉਚਾਰਦਾ ਹੈ।

ਕਾਲ ਮਰਤ ਕਾਲ ਹੀ ਮਾਰੈ ॥
काल मरत काल ही मारै ॥
ਕਾਲ ਮਰਦਾ ਹੈ ਅਤੇ ਕਾਲ ਹੀ ਮਾਰਦਾ ਹੈ।

ਭੂਲਾ ਲੋਗ ਭਰਮ ਬੀਚਾਰੈ ॥੫੪॥
भूला लोग भरम बीचारै ॥५४॥
(ਇਸ ਵਾਸਤਵਿਕਤਾ ਤੋਂ) ਭੁਲੇ ਹੋਏ ਲੋਕੀਂ ਭਰਮਾ ਵਿਚ ਪਏ ਹਨ ॥੫੪॥

ਦੋਹਰਾ ॥
दोहरा ॥
ਦੋਹਰਾ:

ਕਾਲ ਹਸਤ ਕਾਲੈ ਰੋਵਤ ਕਰਤ ਜਰਾ ਜਿਤ ਹੋਇ ॥
काल हसत कालै रोवत करत जरा जित होइ ॥
ਕਾਲ ਹੀ ਹਸਦਾ ਹੈ, ਕਾਲ ਹੀ ਰੋਂਦਾ ਹੈ, ਕਾਲ ਹੀ ਬੁਢਾਪੇ ਉਤੇ ਜਿਤ ਪ੍ਰਾਪਤ ਕਰਦਾ ਹੈ।

ਕਾਲ ਪਾਇ ਉਪਜਤ ਸਭੈ ਕਾਲ ਪਾਇ ਬਧ ਹੋਇ ॥੫੫॥
काल पाइ उपजत सभै काल पाइ बध होइ ॥५५॥
ਕਾਲ ਪਾ ਕੇ ਹੀ ਸਭ ਪੈਦਾ ਹੁੰਦੇ ਹਨ ਅਤੇ ਕਾਲ ਪਾ ਕੇ ਹੀ ਮਰਦੇ ਹਨ ॥੫੫॥

ਚੌਪਈ ॥
चौपई ॥
ਚੌਪਈ:

ਕਾਲੈ ਮਰਤ ਕਾਲ ਹੀ ਮਾਰੈ ॥

कालै मरत काल ही मारै ॥

ਕਾਲ ਹੀ ਮਰਦਾ ਹੈ, ਕਾਲ ਹੀ ਮਾਰਦਾ ਹੈ।

ਭ੍ਰਮਿ ਭ੍ਰਮਿ ਪਿੰਡ ਅਵਾਰਾ ਪਾਰੈ ॥

भ्रमि भ्रमि पिंड अवारा पारै ॥

(ਕਾਲ ਹੀ) ਆਵਾਗਵਣ ਵਿਚ ਭਰਮ ਭਰਮ ਕੇ ਸ਼ਰੀਰ ('ਪਿੰਡ') ਧਾਰਨ ਕਰਦਾ ਹੈ।

ਕਾਮ ਕ੍ਰੋਧ ਮੂਓ ਹੰਕਾਰਾ ॥

काम क्रोध मूओ हंकारा ॥

ਕਾਮ, ਕ੍ਰੋਧ ਅਤੇ ਹੰਕਾਰ ਮਰਦੇ ਹਨ,

ਏਕ ਨ ਮਰਿਯੋ ਸੁ ਬੋਲਣਹਾਰਾ ॥੫੬॥

एक न मरियो सु बोलणहारा ॥५६॥

(ਪਰ ਕੇਵਲ) ਬੋਲਣ ਵਾਲਾ (ਕਰਤਾਰ) ਨਹੀਂ ਮਰਦਾ ॥੫੬॥

ਆਸਾ ਕਰਤ ਸਕਲ ਜਗ ਮਰਈ ॥

आसा करत सकल जग मरई ॥

ਆਸ਼ਾ ਕਰਦਿਆਂ ਕਰਦਿਆਂ ਸਾਰਾ ਜਗਤ ਮਰ ਜਾਦਾ ਹੈ।

ਕੌਨ ਪੁਰਖੁ ਆਸਾ ਪਰਹਰਈ ॥

कौन पुरखु आसा परहरई ॥

ਕੌਣ (ਅਜਿਹਾ) ਮਨੁੱਖ ਹੈ ਜੋ ਆਸ਼ਾ ਨੂੰ ਤਿਆਗਦਾ ਹੈ।

ਜੋ ਨਰ ਕੋਊ ਆਸ ਕੌ ਤਜਾਗੈ ॥

जो नर कोऊ आस कौ त्यागै ॥

ਜੋ ਕੋਈ ਵਿਅਕਤੀ ਆਸ਼ਾ ਨੂੰ ਤਿਆਗ ਦਿੰਦਾ ਹੈ

ਸੋ ਹਰਿ ਕੇ ਪਾਇਨ ਸੌ ਲਾਗੈ ॥੫੭॥

सो हरि के पाइन सौ लागै ॥५७॥

ਉਹ ਪਰਮਾਤਮਾ ਦੇ ਪੈਰਾ ਵਿਚ ਸਥਾਨ ਪਾਦਾ ਹੈ ॥੫੭॥

ਦੋਹਰਾ ॥

दोहरा ॥

ਦੋਹਰਾ:

ਆਸਾ ਕੀ ਆਸਾ ਪੁਰਖ ਜੋ ਕੋਊ ਤਜਤ ਬਨਾਇ ॥

आसा की आसा पुरख जो कोऊ तजत बनाइ ॥

ਆਸ਼ਾ ਦੀ ਆਸ ਜੋ ਕੋਈ ਵਿਅਕਤੀ ਤਿਆਗ ਦਿੰਦਾ ਹੈ,

ਪਾਪ ਪੁੰਨਜ ਸਰ ਤਰਿ ਤੁਰਤ ਪਰਮ ਪੁਰੀ ਕਹ ਜਾਇ ॥੫੮॥

पाप पुँन्य सर तरि तुरत परम पुरी कह जाइ ॥५८॥

ਉਹ ਪਾਪ ਪੁੰਨ ਦੇ ਸਰੋਵਰ (ਜਗਤ) ਨੂੰ ਤੁਰਤ ਤਰ ਕੇ ਪਰਮ ਪੁਰੀ ਨੂੰ ਚਲਾ ਜਾਦਾ ਹੈ ॥੫੮॥

ਜਯੋ ਸਮੁੰਦਹਿ ਗੰਗਾ ਮਿਲਤ ਸਹੰਸ ਧਾਰ ਕੈ ਸਾਜ ॥

ज्यो समुँदहि गंगा मिलत सहंस धार कै साज ॥

ਜਿਵੇਂ ਸਮੁੰਦਰ ਵਿਚ ਗੰਗਾ ਹਜ਼ਾਰਾ ਧਾਰਾਵਾ ਬਣਾ ਕੇ ਮਿਲ ਜਾਦੀ ਹੈ,

ਤਯੋਂ ਗੋਰਖ ਰਿਖਿਰਾਜ ਸਿਯੋਂ ਆਜੁ ਮਿਲਯੋ ਨ੍ਰਿਪ ਰਾਜ ॥੫੯॥

त्यों गोरख रिखिराज सियों आजु मिल्यो नृप राज ॥५९॥

ਉਸੇ ਤਰ੍ਹਾ ਰਿਖੀ ਰਾਜ ਗੋਰਖ ਨਾਲ ਸ਼ਿਰੋਮਣੀ ਰਾਜਾ (ਭਰਥਰੀ) ਮਿਲ ਗਿਆ ਹੈ ॥੫੯॥

ਚੌਪਈ ॥

चौपई ॥

ਚੌਪਈ:

ਯਾਤੇ ਮੈ ਬਿਸਥਾਰ ਨ ਕਰੌ ॥

याते मै बिसथार न करौ ॥

ਇਸ ਲਈ ਮੈਂ ਹੋਰ ਵਿਸਤਾਰ ਵਿਚ ਨਹੀਂ ਪੈਂਦਾ

ਗ੍ਰੰਥ ਬਢਨ ਤੇ ਅਤਿ ਚਿਤ ਡਰੌ ॥

ग्रंथ बढन ते अति चित डरौ ॥

ਕਿਉਂਕਿ ਗ੍ਰੰਥ ਦੇ ਵੱਧ ਜਾਣ ਤੋਂ ਮਨ ਵਿਚ ਡਰਦਾ ਹਾ।

ਤਾ ਤੇ ਕਥਾ ਨ ਅਧਿਕ ਬਢਾਈ ॥

ता ते कथा न अधिक बढाई ॥

ਇਸ ਲਈ ਕਥਾ ਨੂੰ ਅਧਿਕ ਨਹੀਂ ਵਧਾਇਆ।

ਭੂਲ ਪਰੀ ਤਹ ਲੇਹੁ ਬਨਾਈ ॥੬੦॥

भूल परी तह लेहु बनाई ॥६०॥

(ਜੇ ਕਿਤੇ) ਭੁਲ ਹੋ ਗਈ ਹੋਵੇ ਤਾ ਸੁਧਾਰ ਲੈਣਾ ॥੬੦॥

ਗੋਰਖ ਸੋ ਗੋਸਟਿ ਜਬ ਭਈ ॥

गोरख सो गोसटि जब भई ॥

ਜਦ (ਰਾਜਾ ਭਰਥਰੀ ਹਰਿ ਦੀ) ਗੋਸਟਿ ਗੋਰਖ ਨਾਲ ਹੋਈ

ਰਾਜਾ ਕੀ ਦੁਰਮਤਿ ਸਭ ਗਈ ॥

राजा की दुरमति सभ गई ॥

ਤਾ ਰਾਜੇ ਦੀ ਦੁਰਬੁੱਧੀ ਖ਼ਤਮ ਹੋ ਗਈ।

ਸੀਖਤ ਗਗ੍ਯਾਨ ਭਲੀ ਬਿਧਿ ਭਯੋ ॥

सीखत ग्यान भली बिधि भयो ॥

(ਉਸ ਨੇ) ਚੰਗੀ ਤਰ੍ਹਾ ਨਾਲ ਗਿਆਨ ਸਿਖ ਲਿਆ

ਜਲ ਹ੍ਵੈ ਜਗ੍ਯੋਂ ਜਲ ਮੈ ਮਿਲਿ ਗਯੋ ॥੬੧॥

जल ह्वै ज्यों जल मै मिलि गयो ॥६१॥

ਅਤੇ (ਗੋਰਖ ਨਾਲ ਇੰਜ ਮਿਲ ਗਿਆ) ਜਿਵੇਂ ਜਲ ਨਾਲ ਜਲ ਮਿਲ ਜਾਦਾ ਹੈ ॥੬੧॥

ਅੜਿਲ ॥

अड़िल ॥

ਅੜਿਲ:

ਏਕ ਮੂੰਡ ਭਰਥਰਿ ਘ੍ਰਿਤ ਚੁਅਤ ਨਿਹਾਰਿਯੋ ॥

एक मूँड भरथरि घृत चुअत निहारियो ॥

(ਕਿਸੇ ਦਿਨ ਭਿਖਿਆ ਮੰਗਦਿਆਂ) ਭਰਥਰੀ ਨੇ (ਇਕ ਚਰਖੇ ਦਾ) ਮੁੰਨਾ ਵੇਖਿਆ (ਜਿਸ ਵਿਚੋਂ ਗਰਮੀ ਕਰ ਕੇ) ਘਿਓ ਚੋ ਰਿਹਾ ਸੀ।

ਹਸਿ ਹਸਿ ਤਾ ਸੋ ਬਚਨ ਇਹ ਭਾਤਿ ਉਚਾਰਿਯੋ ॥

हसि हसि ता सो बचन इह भाति उचारियो ॥

(ਉਸ ਚਰਖਾ ਕੱਤਣ ਵਾਲੀ ਪ੍ਰਤਿ ਭਰਥਰੀ ਨੇ) ਹਸ ਕੇ ਇਸ ਤਰ੍ਹਾ ਬੋਲ ਉਚਾਰਿਆ।

ਜਿਨ ਕੋ ਲਗੇ ਕਟਾਛ ਰਾਜ ਤੇ ਖੋਵਹੀ ॥

जिन को लगे कटाछ राज ते खोवही ॥

ਜਿਨ੍ਹਾ ਨੂੰ (ਇਸਤਰੀ ਦੀ) ਕਟਾਖ ਲਗ ਜਾਵੇ, ਉਹ ਰਾਜ ਖੋਹ ਦਿੰਦੇ ਹਨ।

ਹੋ ਤੁਹਿ ਕਰ ਲਾਗੇ ਤੈ ਕਯੋ ਮੂਢ ਨ ਰੋਵਹੀ ॥੬੨॥

हो तुहि कर लागे तै क्यो मूढ न रोवही ॥६२॥

ਹੇ ਚਰਖੇ ਦੇ ਮੁੰਨੇ! ਤੈਨੂੰ ਤਾ (ਇਸਤਰੀ ਦੇ) ਹੱਥ ਲਗ ਗਏ ਹਨ, ਭਲਾ ਤੂੰ ਕਿਉਂ ਨਾ ਰੋਵੇਂ ॥੬੨॥

ਚੌਪਈ ॥

चौपई ॥

ਚੌਪਈ:

ਬੀਤਤ ਬਰਖ ਬਹੁਤ ਜਬ ਭਏ ॥

बीतत बरख बहुत जब भए ॥

ਜਦ ਬਹੁਤ ਸਾਲ ਬੀਤ ਗਏ

ਭਰਥਰਿ ਦੇਸ ਆਪਨੇ ਗਏ ॥

भरथरि देस आपने गए ॥

ਤਾ ਭਰਥਰੀ ਆਪਣੇ ਦੇਸ ਗਿਆ।

ਚੀਨਤ ਏਕ ਚੰਚਲਾ ਭਈ ॥

चीनत एक चंचला भई ॥

(ਉਥੋਂ ਦੀ) ਇਕ ਇਸਤਰੀ ਨੇ (ਰਾਜੇ ਨੂੰ) ਪਛਾਣ ਲਿਆ

ਨਿਕਟ ਰਾਨਿਯਨ ਕੇ ਚਲਿ ਗਈ ॥੬੩॥

निकट रानियन के चलि गई ॥६३॥

ਅਤੇ ਰਾਣੀਆਂ ਦੇ ਕੋਲ ਚਲੀ ਗਈ ॥੬੩॥

ਦੋਹਰਾ ॥

दोहरा ॥

ਦੋਹਰਾ:

ਸੁਨਿ ਰਾਨਿਯਨ ਐਸੋ ਬਚਨ ਰਾਜਾ ਲਿਯੋ ਬੁਲਾਇ ॥

सुनि रानियन ऐसो बचन राजा लियो बुलाइ ॥

ਅਜਿਹੀ ਗੱਲ ਸੁਣ ਕੇ ਰਾਣੀਆਂ ਨੇ ਰਾਜੇ ਨੂੰ (ਆਪਣੇ ਕੋਲ) ਬੁਲਾ ਲਿਆ।

ਭਾਤਿ ਭਾਤਿ ਰੋਦਨ ਕਰਤ ਰਹੀ ਚਰਨ ਲਪਟਾਇ ॥੬੪॥

भाति भाति रोदन करत रही चरन लपटाइ ॥६४॥

ਕਈ ਤਰ੍ਹਾ ਦਾ ਰੋਣਾ ਧੋਣਾ ਕਰ ਕੇ (ਰਾਜੇ ਦੇ) ਚਰਨਾ ਨਾਲ ਲਿਪਟ ਗਈਆਂ ॥੬੪॥

ਸੋਰਠਾ ॥

सोरठा ॥

ਸੋਰਠਾ:

ਮਾਸਾ ਰਹਿਯੋ ਨ ਮਾਸ ਰਕਤ ਰੰਚ ਤਨ ਨ ਰਹਿਯੋ ॥

मासा रहियो न मास रकत रंच तन न रहियो ॥

(ਰਾਣੀਆਂ ਕਹਿਣ ਲਗੀਆਂ) ਸ਼ਰੀਰ ਵਿਚ ਮਾਸਾ ਜਿੰਨਾ ਵੀ ਮਾਸ ਨਹੀਂ ਰਿਹਾ ਅਤੇ ਨਾ ਹੀ ਰਤਾ ਜਿੰਨਾ ਲਹੂ ਰਿਹਾ ਹੈ।

ਸ੍ਵਾਸ ਨ ਉਡ੍ਯੋ ਉਸਾਸ ਆਸ ਤਿਹਾਰੈ ਮਿਲਨ ਕੀ ॥੬੫॥

स्वास न उड्यो उसास आस तिहारै मिलन की ॥६५॥

ਉਭੇ ਸੁਆਸਾ ਨਾਲ ਸੁਆਸ ਨਹੀਂ ਉਡੇ (ਕਿਉਂਕਿ) ਤੁਹਾਡੇ ਮਿਲਣ ਦੀ ਆਸ ਸੀ ॥੬੫॥

ਚੌਪਈ ॥

चौपई ॥

ਚੌਪਈ:

ਜੋਗ ਕੀਯੋ ਪੂਰਨ ਭਯੋ ਨ੍ਰਿਪ ਬਰ ॥

जोग कीयो पूरन भयो नृप बर ॥

ਹੇ ਸ੍ਰੇਸ਼ਠ ਰਾਜੇ! ਤੁਸੀਂ ਯੋਗ ਸਾਧਨਾ ਕਰ ਕੇ ਪੂਰਨ ਹੋ ਗਏ ਹੋ।

ਅਬ ਤੁਮ ਰਾਜ ਕਰੋ ਸੁਖ ਸੌ ਘਰ ॥

अब तुम राज करो सुख सौ घर ॥

ਹੁਣ ਤੁਸੀਂ ਸੁਖ ਪੂਰਵਕ ਘਰ ਵਿਚ ਰਾਜ ਕਰੋ।

ਜੌ ਸਭਹਿਨ ਹਮ ਪ੍ਰਥਮ ਸੰਘਾਰੋ ॥

जौ सभहिन हम प्रथम संघारो ॥

ਜਾ (ਤੁਸੀਂ ਹੁਣ) ਅਸਾ ਸਾਰੀਆਂ ਨੂੰ ਪਹਿਲਾ ਮਾਰ ਦਿਓ

ਤਾ ਪਾਛੇ ਬਨ ਓਰ ਸਿਧਾਰੋ ॥੬੬॥

ता पाछे बन ओर सिधारो ॥६६॥

ਤਾ ਪਿਛੋਂ ਬਨ ਵਲ ਜਾਓ ॥੬੬॥

ਭਰਥਰਿ ਬਾਚ ॥

ਭਰਥਰਿ ਬਾਚ ॥

ਭਰਥਰੀ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਜੇ ਰਾਨੀ ਜੋਬਨ ਭਰੀ ਅਧਿਕ ਤਬੈ ਗਰਬਾਹਿ ॥

जे रानी जोबन भरी अधिक तबै गरबाहि ॥

ਜਿਹੜੀਆਂ ਰਾਣੀਆਂ ਉਦੋਂ ਜੋਬਨਵੰਤ ਸਨ, ਅਤੇ ਬਹੁਤ ਹੰਕਾਰ ਕਰਦੀਆਂ ਸਨ,

ਤੇ ਅਬ ਰੂਪ ਰਹਿਤ ਭਈ ਰਹਿਯੋ ਗਰਬ ਕਛੁ ਨਾਹਿ ॥੬੭॥

ते अब रूप रहित भई रहियो गरब कछु नाहि ॥६७॥

ਉਹ ਹੁਣ ਰੂਪ ਤੋਂ ਰਹਿਤ ਹੋ ਗਈਆਂ ਹਨ, ਉਨ੍ਹਾ ਵਿਚ ਕੁਝ ਵੀ ਹੰਕਾਰ ਨਹੀਂ ਰਿਹਾ ॥੬੭॥

ਚੌਪਈ ॥

चौपई ॥

ਚੌਪਈ:

ਅਬਲਾ ਹੁਤੀ ਤਰੁਨਿ ਤੇ ਭਈ ॥

अबला हुती तरुनि ते भई ॥

ਜੋ (ਉਦੋਂ) ਅਬਲਾ ਸੀ, ਉਹ ਜਵਾਨ ਹੋ ਗਈ

ਤਰੁਨਿ ਜੁ ਹੁਤੀ ਬ੍ਰਿਧ ਹ੍ਵੈ ਗਈ ॥

तरुनि जु हुती बृध ह्वै गई ॥

ਅਤੇ ਜੋ ਜੁਆਨ ਸੀ ਉਹ ਬੁੱਢੀ ਹੋ ਗਈ।

ਬਿਰਧਨਿ ਤੇ ਕੋਊ ਲਹੀ ਨ ਜਾਵੈ ॥

बिरधनि ते कोऊ लही न जावै ॥

ਜੋ ਬਿਰਧ ਸਨ (ਉਨ੍ਹਾ ਵਿਚੋਂ) ਕੋਈ ਦਿਸਦੀ ਨਹੀਂ ਹੈ।

ਚਿਤ ਕੌ ਇਹੈ ਅਸਚਰਜ ਆਵੈ ॥੬੮॥

चित कौ इहै असचरज आवै ॥६८॥

ਚਿਤ ਵਿਚ ਇਹੀ ਹੈਰਾਨੀ ਹੁੰਦੀ ਹੈ ॥੬੮॥

ਜੇ ਰਾਨੀ ਜੋਬਨ ਕੀ ਭਰੀ ॥

जे रानी जोबन की भरी ॥

ਜਿਹੜੀਆਂ ਰਾਣੀਆਂ (ਉਦੋਂ) ਜੋਬਨ ਨਾਲ ਭਰੀਆਂ ਹੋਈਆਂ ਸਨ,

ਤੇ ਅਬ ਭਈ ਜਰਾ ਕੀ ਧਰੀ ॥

ते अब भई जरा की धरी ॥

ਉਨ੍ਹਾ ਨੂੰ ਬੁਢਾਪੇ ਨੇ ਕਾਬੂ ਕਰ ਲਿਆ ਹੈ।

ਜੇ ਅਬਲਾ ਸੁੰਦਰ ਗਰਬਾਹੀ ॥

जे अबला सुँदर गरबाही ॥

ਜਿਹੜੀਆਂ ਇਸਤਰੀਆਂ ਸੁੰਦਰਤਾ ਕਰ ਕੇ ਹੰਕਾਰੀਆਂ ਹੋਈਆਂ ਸਨ,

ਤਿਨ ਕੋ ਰਹਿਯੋ ਗਰਬ ਕਛੁ ਨਾਹੀ ॥੬੯॥

तिन को रहियो गरब कछु नाही ॥६९॥

ਉਨ੍ਹਾ ਦਾ ਗਰਬ ਬਿਲਕੁਲ ਖ਼ਤਮ ਹੋ ਗਿਆ ਹੈ ॥੬੯॥

ਦੋਹਰਾ ॥

दोहरा ॥

ਦੋਹਰਾ:

ਜੇ ਮਨ ਮੈ ਗਰਬਤ ਤਬੈ ਅਧਿਕ ਚੰਚਲਾ ਨਾਰਿ ॥

जे मन मै गरबत तबै अधिक चंचला नारि ॥

ਜੋ ਅਧਿਕ ਚੰਚਲ ਇਸਤਰੀਆਂ ਉਦੋਂ ਮਨ ਵਿਚ ਬਹੁਤ ਅਭਿਮਾਨ ਕਰਦੀਆਂ ਸਨ,

ਤੇ ਅਬ ਜੀਤਿ ਜਰਾ ਲਈ ਸਕਤ ਨ ਦੇਹ ਸੰਭਾਰਿ ॥੭੦॥

ते अब जीति जरा लई सकत न देह संभारि ॥७०॥

ਉਨ੍ਹਾ ਨੂੰ ਹੁਣ ਬੁਢਾਪੇ ਨੇ ਜਿਤ ਲਿਆ ਹੈ, (ਉਹ) ਸ਼ਰੀਰ ਨੂੰ ਵੀ ਸੰਭਾਲ ਨਹੀਂ ਸਕਦੀਆਂ ॥੭੦॥

ਚੌਪਈ ॥

चौपई ॥

ਚੌਪਈ:

ਜੇ ਜੇ ਤ੍ਰਿਯਾ ਤਬੈ ਗਰਬਾਹੀ ॥

जे जे तृया तबै गरबाही ॥

ਜੋ ਜੋ ਇਸਤਰੀਆਂ ਉਦੋਂ ਮਾਣ ਕਰਦੀਆਂ ਸਨ,

ਤਿਨ ਕੇ ਰਹਿਯੋ ਗਰਬ ਕਛੁ ਨਾਹੀ ॥

तिन के रहियो गरब कछु नाही ॥

ਉਨ੍ਹਾ ਦਾ ਹੁਣ ਕੁਝ ਵੀ ਮਾਣ ਨਹੀਂ ਰਿਹਾ।

ਤਰੁਨੀ ਹੁਤੀ ਬਿਰਧ ਤੇ ਭਈ ॥

तरुनी हुती बिरध ते भई ॥

ਜੋ ਜਵਾਨ ਸਨ, ਉਹ ਬਿਰਧ ਹੋ ਗਈਆਂ ਹਨ।

ਠੌਰੈ ਠੌਰ ਔਰ ਹ੍ਵੈ ਗਈ ॥੭੧॥

ठौरै ठौर और ह्वै गई ॥७१॥

ਹੌਲੀ ਹੌਲੀ ਹੋਰ ਦੀਆਂ ਹੋਰ ਹੋ ਗਈਆਂ ਹਨ ॥੭੧॥

ਕੇਸਨ ਪ੍ਰਭਾ ਜਾਤ ਨਹਿ ਕਹੀ ॥

केसन प्रभा जात नहि कही ॥

(ਉਨ੍ਹਾ ਦੇ) ਕੇਸਾ ਦੀ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ ਸੀ,

ਜਾਨੁਕ ਜਟਨ ਜਾਨਵੀ ਬਹੀ ॥

जानुक जटन जानवी बही ॥

(ਪਰ ਹੁਣ ਉਹ ਇੰਜ ਪ੍ਰਤੀਤ ਹੋ ਰਹੇ ਹਨ) ਮਾਨੋ (ਸ਼ਿਵ ਦੀਆਂ) ਜਟਾਵਾ ਵਿਚ ਗੰਗਾ ਵਗ ਰਹੀ ਹੋਵੇ।

ਕੈਧੋ ਸਕਲ ਦੁਗਧ ਸੌ ਧੋਏ ॥

कैधो सकल दुगध सौ धोए ॥

ਜਾ ਸਾਰੇ ਕੇਸ ਦੁੱਧ ਨਾਲ ਧੋਏ ਗਏ ਹੋਣ,

ਤਾ ਤੇ ਸੇਤ ਬਰਨ ਕਚ ਹੋਏ ॥੭੨॥

ता ते सेत बरन कच होए ॥७२॥

ਇਸ ਕਰ ਕੇ ਸਫ਼ੈਦ ਰੰਗ ਵਾਲੇ ਹੋ ਗਏ ਹਨ ॥੭੨॥

ਦੋਹਰਾ ॥

दोहरा ॥

ਦੋਹਰਾ:

ਮੁਕਤਨ ਹੀਰਨ ਕੇ ਬਹੁਤ ਇਨ ਪਰ ਕੀਏ ਸਿੰਗਾਰ ॥

मुकतन हीरन के बहुत इन पर कीए सिंगार ॥

(ਕਦੇ) ਇਨ੍ਹਾ ਉਤੇ ਹੀਰਿਆਂ ਅਤੇ ਮੋਤੀਆਂ ਦੇ ਸ਼ਿੰਗਾਰ ਕੀਤੇ ਹੁੰਦੇ ਸਨ,

ਤਾ ਤੇ ਤਿਨ ਕੀ ਛਬਿ ਭਏ ਤਰੁਨਿ ਤਿਹਾਰੇ ਬਾਰ ॥੭੩॥

ता ते तिन की छबि भए तरुनि तिहारे बार ॥७३॥

ਇਸ ਲਈ ਹੇ ਇਸਤਰੀਓ! ਤੁਹਾਡੇ ਇਨ੍ਹਾ ਵਾਲਾ ਦੀ ਛਬੀ ਉਨ੍ਹਾ ਵਰਗੀ (ਸਫ਼ੈਦ) ਹੋ ਗਈ ਹੈ ॥੭੩॥

ਜੋ ਤਬ ਅਤਿ ਸੋਭਿਤ ਹੁਤੇ ਤਰੁਨਿ ਤਿਹਾਰੇ ਕੇਸ ॥

जो तब अति सोभित हुते तरुनि तिहारे केस ॥

ਹੇ ਇਸਤਰੀਓ! ਤਦ ਜੋ ਤੁਹਾਡੇ ਕੇਸ ਬਹੁਤ ਸ਼ੋਭਦੇ ਸਨ,

ਨੀਲ ਮਨੀ ਕੀ ਛਬਿ ਹੁਤੇ ਭਏ ਰੁਕਮ ਕੇ ਭੇਸ ॥੭੪॥

ਨੀਲ ਮਨੀ ਕੀ ਛਬਿ ਹੁਤੇ ਭਏ ਰੁਕਮ ਕੇ ਭੇਸ ॥੭੪॥
नील मनी की छबि हुते भए रुकम के भेस ॥७४॥
ਨੀਲਮਣੀ ਦੇ ਛਬੀ ਵਾਲੇ ਹੁੰਦੇ ਸਨ (ਹੁਣ) ਚਾਦੀ ਦੇ ਰੰਗ ਵਾਲੇ ਹੋ ਗਏ ਹਨ ॥੭੪॥

ਚੌਪਈ ॥
चौपई ॥
ਚੌਪਈ:

ਕੈਧੋ ਸਕਲ ਪੁਹਪ ਗੁਹਿ ਡਾਰੇ ॥
कैधो सकल पुहप गुहि डारे ॥
ਜਾ ਸਾਰਿਆਂ ਨਾਲ ਫੁਲ ਗੁੰਦ ਦਿੱਤੇ ਹੋਣ,

ਤਾ ਤੇ ਕਚ ਸਿਤ ਭਏ ਤਿਹਾਰੇ ॥
ता ते कच सित भए तिहारे ॥
ਇਸ ਲਈ ਤੁਹਾਡੇ ਵਾਲ ਸਫ਼ੈਦ ਹੋ ਗਏ ਹਨ।

ਸਸਿ ਕੀ ਜੌਨਿ ਅਧਿਕਧੌ ਪਰੀ ॥
ससि की जौनि अधिकधौ परी ॥
ਜਾ ਚੰਦ੍ਰਮਾ ਦੀ ਚਾਦਨੀ ('ਜੌਨਿ') ਅਧਿਕ ਪੈ ਗਈ ਹੈ,

ਤਾ ਤੇ ਸਕਲ ਸ੍ਯਾਮਤਾ ਹਰੀ ॥੭੫॥
ता ते सकल स्यामता हरी ॥७५॥
ਜਿਸ ਕਰ ਕੇ ਸਾਰਾ ਕਾਲਾਪਨ ਖ਼ਤਮ ਹੋ ਗਿਆ ਹੈ ॥੭੫॥

ਅੜਿਲ ॥
अड़िल ॥
ਅੜਿਲ:

ਇਕ ਰਾਨੀ ਤਬ ਕਹਿਯੋ ਨ੍ਰਿਪਹਿ ਸਮਝਾਇ ਕੈ ॥
इक रानी तब कहियो नृपहि समझाइ कै ॥

ਤਦ ਇਕ ਰਾਣੀ ਨੇ ਰਾਜੇ ਨੂੰ ਸਮਝਾ ਕੇ ਕਿਹਾ

ਮੁਹਿ ਗੋਰਖ ਕਹਿ ਗਏ ਸੁਪਨ ਮੈ ਆਇ ਕੈ ॥

मुहि गोरख कहि गए सुपन मै आइ कै ॥

ਕਿ ਮੈਨੂੰ ਸੁਪਨੇ ਵਿਚ ਆ ਕੇ ਗੋਰਖ ਨਾਥ ਕਹਿ ਗਏ ਸਨ

ਜਬ ਲੌ ਤ੍ਰਿਯ ਏ ਜਿਯਤ ਰਾਜ ਤਬ ਲੌ ਕਰੌ ॥

जब लौ तृय ए जियत राज तब लौ करौ ॥

ਕਿ ਜਦ ਤਕ ਇਹ ਇਸਤਰੀਆਂ ਜੀਉਂਦੀਆਂ ਹਨ, ਤਦ ਤਕ (ਤੁਸੀਂ) ਰਾਜ ਕਰੋ।

ਹੋ ਜਬ ਏ ਸਭ ਮਰਿ ਜੈ ਹੈ ਤਬ ਪਗ ਮਗ ਧਰੋ ॥੭੬॥

हो जब ए सभ मरि जै है तब पग मग धरो ॥७६॥

ਜਦ ਇਹ ਸਾਰੀਆਂ ਮਰ ਜਾਣਗੀਆਂ ਤਦ ਤੁਸੀਂ (ਯੋਗ ਦੇ) ਮਾਰਗ ਉਤੇ ਕਦਮ ਰਖਣਾ ॥੭੬॥

ਸੁਨਿ ਰਨਿਯਨ ਕੇ ਬਚਨ ਨ੍ਰਿਪਹਿ ਕਰੁਣਾ ਭਈ ॥

सुनि रनियन के बचन नृपहि करुणा भई ॥

ਰਾਣੀਆਂ ਦੇ ਬਚਨ ਸੁਣ ਕੇ ਰਾਜੇ (ਦੇ ਮਨ ਵਿਚ) ਕਰੁਣਾ ਪੈਦਾ ਹੋ ਗਈ।

ਤਿਨ ਕੈ ਭੀਤਰ ਬੁਧ ਕਛੁਕ ਅਪੁਨੀ ਦਈ ॥

तिन कै भीतर बुध कछुक अपुनी दई ॥

ਉਸ ਨੇ ਉਨ੍ਹਾ ਵਿਚ ਕੁਝ ਆਪਣਾ ਗਿਆਨ ਦਾਖਲ ਕੀਤਾ।

ਜੋ ਕਛੁ ਪਿੰਗੁਲ ਕਹਿਯੋ ਮਾਨ ਸੋਈ ਲਿਯੋ ॥

जो कछु पिंगुल कहियो मान सोई लियो ॥

ਜੋ ਕੁਝ ਪਿੰਗੁਲਾ (ਰਾਣੀ) ਨੇ ਕਿਹਾ, ਉਹੀ ਮੰਨ ਲਿਆ

ਹੋ ਰਾਜ ਜੋਗ ਘਰ ਬੈਠ ਦੋਊ ਅਪਨੇ ਕਿਯੋ ॥੭੭॥

हो राज जोग घर बैठ दोऊ अपने कियो ॥७७॥

ਅਤੇ ਘਰ ਵਿਚ ਬੈਠ ਕੇ ਰਾਜ ਅਤੇ ਯੋਗ ਦੋਵੇਂ ਕੀਤੇ ॥੭੭॥

ਦੋਹਰਾ ॥

दोहरा ॥

ਦੋਹਰਾ:

ਮਾਨਿ ਰਾਨਿਯਨ ਕੋ ਬਚਨ ਰਾਜ ਕਰਿਯੋ ਸੁਖ ਮਾਨਿ ॥

मानि रानियन को बचन राज करियो सुख मानि ॥

ਰਾਣੀਆਂ ਦੇ ਬਚਨ ਮੰਨ ਕੇ (ਭਰਥਰੀ ਨੇ) ਸੁਖ ਪੂਰਵਕ ਰਾਜ ਕੀਤਾ।

ਬਹੁਰਿ ਪਿੰਗੁਲ ਕੇ ਮਰੇ ਬਨ ਕੌ ਕਿਯੋ ਪਯਾਨ ॥੭੮॥

बहुरि पिंगुल के मरे बन कौ कियो पयान ॥७८॥

ਫਿਰ ਪਿੰਗੁਲਾ ਦੇ ਮਰਨ ਤੇ ਬਨ ਨੂੰ ਚਲਾ ਗਿਆ ॥੭੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਨੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੦੯॥੪੦੧੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ नौ चरित्र समापतम सतु सुभम सतु ॥२०९॥४०१२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੦੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੦੯॥੪੦੧੨॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਮਗਧ ਦੇਸ ਕੋ ਰਾਵ ਇਕ ਸਰਸ ਸਿੰਘ ਬਡਭਾਗਿ ॥

मगध देस को राव इक सरस सिंघ बडभागि ॥

ਮਗਧ ਦੇਸ਼ ਦਾ ਸਰਸ ਸਿੰਘ ਨਾ ਦਾ ਇਕ ਵਡਭਾਗੀ ਰਾਜਾ ਸੀ

ਜਾ ਕੈ ਤ੍ਰਾਸੈ ਸੂਰ ਸਭ ਰਹੈ ਚਰਨ ਸੌ ਲਾਗਿ ॥੧॥

जा कै त्रासै सूर सभ रहै चरन सौ लागि ॥१॥

ਜਿਸ ਕੋਲੋਂ ਡਰਦਿਆਂ ਸਾਰੇ ਸੂਰਮੇ (ਉਸ ਦੇ) ਚਰਨੀ ਲਗੇ ਰਹਿੰਦੇ ਸਨ ॥੧॥

ਚੌਪਈ ॥

चौपई ॥

ਚੌਪਈ:

ਚੰਚਲ ਕੁਅਰਿ ਤਵਨ ਕੀ ਨਾਰੀ ॥

चंचल कुअरि तवन की नारी ॥

ਉਸ ਦੀ ਰਾਣੀ ਚੰਚਲ ਕੁਅਰਿ ਸੀ

ਆਪ ਹਾਥ ਜਗਦੀਸ ਸਵਾਰੀ ॥

आप हाथ जगदीस सवारी ॥

ਜਿਸ ਨੂੰ ਭਗਵਾਨ ਨੇ ਆਪਣੇ ਹੱਥ ਨਾਲ ਬਣਾਇਆ ਸੀ।

ਅਪ੍ਰਮਾਨ ਤਿਹ ਪ੍ਰਭਾ ਬਿਰਾਜੈ ॥

अप्रमान तिह प्रभा बिराजै ॥

ਉਸ ਦੀ ਅਨੁਪਮ ਸੁੰਦਰਤਾ ਸ਼ੁਭਾਇਮਾਨ ਰਹਿੰਦੀ ਸੀ,

ਜਨੁ ਰਤਿ ਪਤਿ ਕੀ ਪ੍ਰਿਯਾ ਸੁ ਰਾਜੈ ॥੨॥

जनु रति पति की प्रिया सु राजै ॥२॥

ਮਾਨੋ ਰਤੀ ਦੇ ਪਤੀ ਦੀ ਪ੍ਰਿਯਾ (ਭਾਵ ਰਤੀ) ਬਿਰਾਜ ਰਹੀ ਹੋਵੇ ॥੨॥

ਅੜਿਲ ॥

अड़िल ॥

ਅੜਿਲ:

ਏਕ ਰਾਵ ਕੋ ਭ੍ਰਿਤ ਅਧਿਕ ਸੁੰਦਰ ਹੁਤੋ ॥

एक राव को भृत अधिक सुँदर हुतो ॥

ਰਾਜੇ ਦਾ ਇਕ ਨੌਕਰ ਬਹੁਤ ਹੀ ਸੁੰਦਰ ਸੀ।

ਇਕ ਦਿਨ ਤਾਹਿ ਬਿਲੋਕ ਗਈ ਰਾਨੀ ਸੁਤੋ ॥

ਇਕ ਦਿਨ ਤਾਹਿ ਬਿਲੋਕ ਗਈ ਰਾਨੀ ਸੁਤੋ ॥
ਇਕ ਦਿਨ ਰਾਣੀ ਨੇ ਉਸ ਨੂੰ ਸੁਤਿਆਂ ਹੋਇਆਂ ਵੇਖ ਲਿਆ।

ਤਾ ਦਿਨ ਤੇ ਸੁ ਕੁਮਾਰ ਰਹੀ ਉਰਝਾਇ ਕੈ ॥
ता दिन ते सु कुमार रही उरझाइ कै ॥
ਉਸ ਦਿਨ ਤੋਂ ਉਸ ਕੁਮਾਰ ਦੀ ਸੁੰਦਰਤਾ ਵਿਚ ਅਟਕ ਗਈ।

ਹੋ ਕ੍ਰੋਰਿ ਜਤਨ ਕਰਿ ਤਾ ਕੌ ਲਿਯੋ ਬੁਲਾਇ ਕੈ ॥੩॥
हो क्रोरि जतन करि ता कौ लियो बुलाइ कै ॥३॥
ਅਨੇਕ ਪ੍ਰਕਾਰ ਦੇ ਯਤਨ ਕਰ ਕੇ ਉਸ ਨੂੰ ਬੁਲਾ ਲਿਆ ॥੩॥

ਜਬੈ ਕੁਅਰਿ ਤਿਨ ਲਖ੍ਯੋ ਸਜਨ ਘਰ ਆਇਯੋ ॥
जबै कुअरि तिन लख्यो सजन घर आइयो ॥
ਜਦ ਕੁਮਾਰੀ ਨੇ ਵੇਖਿਆ ਕਿ ਸੱਜਨ ਘਰ ਆ ਗਿਆ ਹੈ

ਚੰਚਲ ਕੁਅਰਿ ਬਚਨ ਇਹ ਭਾਤਿ ਸੁਨਾਇਯੋ ॥
चंचल कुअरि बचन इह भाति सुनाइयो ॥
(ਤਦ) ਉਸ ਚੰਚਲ ਕੁਮਾਰੀ ਨੇ ਇਸ ਤਰ੍ਹਾ ਬਚਨ ਸੁਣਾਏ

ਕਾਮ ਭੋਗ ਮੁਹਿ ਸਾਥ ਕਰੋ ਤੁਮ ਆਇ ਕਰਿ ॥
काम भोग मुहि साथ करो तुम आइ करि ॥
ਕਿ ਤੁਸੀਂ ਆ ਕੇ ਮੇਰੇ ਨਾਲ ਕੇਲ ਕਰੋ

ਹੋ ਚਿਤ ਕੋ ਸਭ ਹੀ ਦੀਜੈ ਸੋਕ ਮਿਟਾਇ ਕਰ ॥੪॥
हो चित को सभ ही दीजै सोक मिटाइ कर ॥४॥
ਅਤੇ ਚਿਤ ਦੇ ਸਾਰੇ ਦੁਖ ਮਿਟਾ ਦਿਓ ॥੪॥

ਚੌਪਈ ॥
चौपई ॥

ਚੌਪਈ:

ਤਵਨ ਪੁਰਖ ਇਹ ਭਾਤਿ ਬਿਚਾਰੀ ॥

तवन पुरख इह भाति बिचारी ॥

ਉਸ ਪੁਰਸ਼ ਨੇ ਇਸ ਤਰ੍ਹਾ ਸੋਚਿਆ

ਰਮਿਯੋ ਚਹਤ ਮੋ ਸੋ ਨ੍ਰਿਪ ਨਾਰੀ ॥

रमियो चहत मो सो नृप नारी ॥

ਕਿ ਮੇਰੇ ਨਾਲ ਰਾਜੇ ਦੀ ਪਤਨੀ ਰਮਣ ਕਰਨਾ ਚਾਹੁੰਦੀ ਹੈ।

ਕਾਮ ਭੋਗ ਯਾ ਸੌ ਮੈ ਕਰਿਹੌ ॥

काम भोग या सौ मै करिहौ ॥

(ਜੇ) ਮੈਂ ਇਸ ਨਾਲ ਕਾਮ-ਭੋਗ ਕਰਦਾ ਹਾ

ਕੁੰਭੀ ਨਰਕ ਬੀਚ ਤਬ ਪਰਿਹੌ ॥੫॥

कुँभी नरक बीच तब परिहौ ॥५॥

ਤਾ ਮੈਂ ਕੁੰਭੀ ਨਰਕ ਵਿਚ ਪੈਂਦਾ ਹਾ ॥੫॥

ਨਾਹਿ ਨਾਹਿ ਤਿਨ ਪੁਰਖ ਬਖਾਨੀ ॥

नाहि नाहि तिन पुरख बखानी ॥

ਉਸ ਪੁਰਸ਼ ਨੇ 'ਨਾਹ ਨਾਹ' ਕਰਦੇ ਹੋਇਆ ਕਿਹਾ,

ਤੋ ਸੋ ਰਮਤ ਮੈ ਨਹੀ ਰਾਨੀ ॥

तो सो रमत मै नही रानी ॥

ਹੇ ਰਾਣੀ! ਮੈਂ ਤੇਰੇ ਨਾਲ ਰਮਣ ਨਹੀਂ ਕਰਾਗਾ।

ਐਸੇ ਖ੍ਯਾਲ ਬਾਲ ਨਹਿ ਪਰਿਯੈ ॥

ऐसे ख्याल बाल नहि परियै ॥

ਹੇ ਇਸਤਰੀ! (ਤੂੰ) ਅਜਿਹੇ ਖ਼ਿਆਲ ਵਿਚ ਨਾ ਪੈ

ਬੇਗਿ ਬਿਦਾ ਹਯਾਂ ਤੇ ਮੁਹਿ ਕਰਿਯੈ ॥੬॥
बेगि बिदा ह्याँ ते मुहि करियै ॥६॥
ਅਤੇ ਮੈਨੂੰ ਇਥੋਂ ਜਲਦੀ ਵਿਦਾ ਕਰ ਦੇ ॥੬॥

ਨਹੀਂ ਨਹੀਂ ਪਿਯਰਵਾ ਜਯੋਂ ਕਰੈ ॥
नहीं नहीं पियरवा ज्यों करै ॥
ਜਿਉਂ ਜਿਉਂ (ਉਹ) ਪਿਆਰਾ 'ਨਹੀਂ ਨਹੀਂ' ਕਰਦਾ ਸੀ,

ਤਯੋਂ ਤਯੋਂ ਚਰਨ ਚੰਚਲਾ ਪਰੈ ॥
त्यों त्यों चरन चंचला परै ॥
ਤਿਉਂ ਤਿਉਂ (ਉਹ) ਇਸਤਰੀ (ਉਸ ਦੇ) ਪੈਰੀਂ ਪੈਂਦੀ ਸੀ।

ਮੈ ਤੁਮਰੀ ਲਖਿ ਪ੍ਰਭਾ ਬਿਕਾਨੀ ॥
मै तुमरी लखि प्रभा बिकानी ॥
(ਅਤੇ ਕਹਿੰਦੀ ਸੀ) ਮੈਂ ਤੇਰੀ ਸੁੰਦਰਤਾ ਨੂੰ ਵੇਖ ਕੇ ਵਿਕ ਗਈ ਹਾ

ਮਦਨ ਤਾਪ ਤੇ ਭਈ ਦਿਵਾਨੀ ॥੭॥
मदन ताप ते भई दिवानी ॥७॥
ਅਤੇ ਕਾਮ ਦੀ ਗਰਮੀ ਕਰ ਕੇ ਦੀਵਾਨੀ ਹੋ ਗਈ ਹਾ ॥੭॥

ਦੋਹਰਾ ॥
दोहरा ॥
ਦੋਹਰਾ:

ਮੈ ਰਾਨੀ ਤੁਹਿ ਰੰਕ ਕੇ ਚਰਨ ਰਹੀ ਲਪਟਾਇ ॥
मै रानी तुहि रंक के चरन रही लपटाइ ॥
(ਰਾਣੀ ਨੇ ਕਿਹਾ) ਮੈਂ ਰਾਣੀ ਹੋ ਕੇ ਤੇਰੇ ਵਰਗੇ ਰੰਕ ਦੇ ਚਰਨਾ ਨਾਲ ਲਿਪਟ ਰਹੀ ਹਾ।

ਕਾਮ ਕੇਲ ਮੋ ਸੋ ਤਰੁਨ ਕ੍ਯੋ ਨਹਿ ਕਰਤ ਬਨਾਇ ॥੮॥

काम केल मो सो तरुन क्यो नहि करत बनाइ ॥८॥

ਹੇ ਨੌਜਵਾਨ! ਤੂੰ ਮੇਰੇ ਨਾਲ ਕਾਮ-ਕ੍ਰੀੜਾ ਕਿਉਂ ਨਹੀਂ ਕਰਦਾ ॥੮॥

ਅੜਿਲ ॥

अड़िल ॥

ਅੜਿਲ:

ਅਧਿਕ ਮੋਲ ਕੋ ਰਤਨੁ ਜੋ ਕ੍ਯੋਹੂੰ ਪਾਇਯੈ ॥

अधिक मोल को रतनु जो क्योहूँ पाइयै ॥

ਜੇ ਕਿਤੋਂ ਬਹੁਤ ਮੁੱਲਵਾਨ ਹੀਰਾ ਮਿਲ ਜਾਏ

ਅਨਿਕ ਜਤਨ ਭੇ ਰਾਖਿ ਨ ਬ੍ਰਿਥਾ ਗਵਾਇਯੈ ॥

अनिक जतन भे राखि न बृथा गवाइयै ॥

ਤਾ ਅਨੇਕ ਯਤਨ ਕਰ ਕੇ ਉਸ ਨੂੰ ਸੰਭਾਲ ਕੇ ਰਖਣਾ ਚਾਹੀਦਾ ਹੈ, ਵਿਅਰਥ ਵਿਚ ਗੰਵਾਣਾ ਨਹੀਂ ਚਾਹੀਦਾ।

ਤਾਹਿ ਗਰੇ ਸੋ ਲਾਇ ਭਲੀ ਬਿਧਿ ਲੀਜਿਯੈ ॥

ताहि गरे सो लाइ भली बिधि लीजियै ॥

ਉਸ ਨੂੰ ਚੰਗੀ ਤਰ੍ਹਾ ਗਲ ਨਾਲ ਲਗਾ ਲੈਣਾ ਚਾਹੀਦਾ ਹੈ।

ਹੋ ਗ੍ਰਿਹ ਆਵਤ ਨਿਧ ਨਵੌ ਕਿਵਾਰ ਨ ਦੀਜਿਯੈ ॥੯॥

हो गृह आवत निध नवौ किवार न दीजियै ॥९॥

ਜੇ ਨੌਂ ਨਿਧੀਆਂ ਘਰ ਆਉਂਦੀਆਂ ਹੋਣ ਤਾ ਦਰਵਾਜ਼ਾ ਬੰਦ ਨਹੀਂ ਕਰਨਾ ਚਾਹੀਦਾ ॥੯॥

ਤੁਮਰੀ ਪ੍ਰਭਾ ਬਿਲੋਕ ਦਿਵਾਨੀ ਮੈ ਭਈ ॥

तुमरी प्रभा बिलोक दिवानी मै भई ॥

ਤੇਰੀ ਸੁੰਦਰਤਾ ਨੂੰ ਵੇਖ ਕੇ ਮੈਂ ਦੀਵਾਨੀ ਹੋ ਗਈ ਹਾ।

ਤਬ ਤੇ ਸਕਲ ਬਿਸਾਰਿ ਸਦਨ ਕੀ ਸੁਧਿ ਦਈ ॥

तब ते सकल बिसारि सदन की सुधि दई ॥
ਤਦ ਤੋਂ ਮੈਂ ਘਰ ਦੀ ਸੁੱਧ ਬੁੱਧ ਭੁਲਾ ਦਿੱਤੀ ਹੈ।

ਜੋਰਿ ਹਾਥ ਸਿਰ ਨ੍ਯਾਇ ਰਹੀ ਤਵ ਪਾਇ ਪਰ ॥
जोरि हाथ सिर न्याइ रही तव पाइ पर ॥
ਮੈਂ ਹੱਥ ਜੋੜ ਕੇ ਅਤੇ ਸਿਰ ਨਿਵਾ ਕੇ ਤੇਰੇ ਪੈਰੀਂ ਪੈ ਰਹੀ ਹਾ

ਹੋ ਕਾਮ ਕੇਲ ਮੁਹਿ ਸਾਥ ਕਰੋ ਲਪਟਾਇ ਕਰਿ ॥੧੦॥
हो काम केल मुहि साथ करो लपटाइ करि ॥१०॥
ਕਿ ਮੇਰੇ ਨਾਲ ਲਿਪਟ ਕੇ ਕਾਮ-ਕ੍ਰੀੜਾ ਕਰੋ ॥੧੦॥

ਚੌਪਈ ॥
चौपई ॥
ਚੌਪਈ:

ਮੂਰਖ ਕਛੂ ਬਾਤ ਨਹਿ ਜਾਨੀ ॥
मूरख कछू बात नहि जानी ॥
ਉਸ ਮੂਰਖ (ਪੁਰਸ਼) ਨੇ ਜ਼ਰਾ ਵੀ ਗੱਲ ਨਹੀਂ ਸਮਝੀ

ਪਾਇਨ ਸੋ ਰਾਨੀ ਲਪਟਾਨੀ ॥
पाइन सो रानी लपटानी ॥
ਕਿ (ਮੇਰੇ) ਪੈਰਾ ਨਾਲ ਰਾਣੀ ਲਿਪਟੀ ਪਈ ਹੈ।

ਮਾਨ ਹੇਤ ਬਚ ਮਾਨਿ ਨ ਲਯੋ ॥
मान हेत बच मानि न लयो ॥
(ਉਸ ਦਾ) ਮਾਣ ਰਖਣ ਲਈ ਵੀ ਬਚਨ ਨਾ ਮੰਨਿਆ।

ਅਧਿਕ ਕੋਪ ਅਬਲਾ ਕੇ ਭਯੋ ॥੧੧॥
अधिक कोप अबला के भयो ॥११॥

(ਇਸ ਕਰ ਕੇ) ਰਾਣੀ ਨੂੰ ਬਹੁਤ ਕ੍ਰੋਧ ਹੋ ਗਿਆ ॥੧੧॥

ਅੜਿਲ ॥

अड़िल ॥

ਅੜਿਲ:

ਸੁਨੁ ਮੂਰਖ ਮੈ ਤੋ ਕੋ ਪ੍ਰਥਮ ਸੰਘਾਰਹੋਂ ॥

सुनु मूरख मै तो को प्रथम संघारहों ॥

(ਰਾਣੀ ਨੇ ਕਿਹਾ) ਹੇ ਮੂਰਖ! ਸੁਣ, ਪਹਿਲਾ ਮੈਂ ਤੈਨੂੰ ਮਾਰਾਗੀ।

ਤਾ ਪਾਛੇ ਨਿਜ ਪੇਟ ਕਟਾਰੀ ਮਾਰਿਹੋਂ ॥

ता पाछे निज पेट कटारी मारिहों ॥

ਉਸ ਪਿਛੋਂ ਆਪਣੇ ਪੇਟ ਵਿਚ ਕਟਾਰੀ ਮਾਰਾਗੀ।

ਯਹੈ ਕੂਪ ਤਵ ਕਾਲ ਜਾਨਿ ਜਿਯ ਲੀਜਿਯੈ ॥

यहै कूप तव काल जानि जिय लीजियै ॥

ਇਸ ਖੂਹ ਨੂੰ ਤੂੰ ਮਨ ਵਿਚ ਕਾਲ ਸਮਝ ਲੈ,

ਹੋ ਨਾਤਰ ਹਮ ਸੌ ਆਨਿ ਅਬੈ ਰਤਿ ਕੀਜਿਯੈ ॥੧੨॥

हो नातर हम सौ आनि अबै रति कीजियै ॥१२॥

ਨਹੀਂ ਤਾ ਹੁਣੇ ਆ ਕੇ ਮੇਰੇ ਨਾਲ ਰਤੀ-ਕ੍ਰੀੜਾ ਕਰ ॥੧੨॥

ਚੌਪਈ ॥

चौपई ॥

ਚੌਪਈ:

ਤਾ ਕੀ ਕਹੀ ਨ ਮੂਰਖ ਮਾਨੀ ॥

ता की कही न मूरख मानी ॥

ਉਸ (ਰਾਣੀ) ਦੀ ਕਹੀ ਹੋਈ (ਗੱਲ) ਮੂਰਖ (ਪੁਰਸ਼) ਨੇ ਨਾ ਮੰਨੀ।

ਤਬ ਰਾਨੀ ਅਤਿ ਹ੍ਰਿਦੈ ਰਿਸਾਨੀ ॥

तब रानी अति ह्रदै रिसानी ॥

ਤਦ ਰਾਣੀ ਹਿਰਦੇ ਵਿਚ ਬਹੁਤ ਕ੍ਰੋਧਿਤ ਹੋਈ।

ਫਾਸ ਡਾਰਿ ਤਾ ਕੌ ਬਧ ਕਿਯੋ ॥

फास डारि ता कौ बध कियो ॥

ਉਸ ਨੂੰ ਫਾਹੀ ਪਾ ਕੇ ਮਾਰ ਦਿੱਤਾ।

ਬਹੁਰੋ ਡਾਰਿ ਕੂਪ ਮਹਿ ਦਿਯੋ ॥੧੩॥

बहुरो डारि कूप महि दियो ॥१३॥

ਫਿਰ ਉਸ ਨੂੰ ਖੂਹ ਵਿਚ ਸੁਟ ਦਿੱਤਾ ॥੧੩॥

ਹਾਇ ਹਾਇ ਕਰਿ ਰਾਵ ਬੁਲਾਯੋ ॥

हाइ हाइ करि राव बुलायो ॥

(ਰਾਣੀ ਨੇ) 'ਹਾਇ ਹਾਇ' ਕਰ ਕੇ ਰਾਜੇ ਨੂੰ ਬੁਲਾਇਆ

ਪਰਿਯੋ ਕੂਪ ਤਿਹ ਤਾਹਿ ਦਿਖਾਯੋ ॥

परियो कूप तिह ताहि दिखायो ॥

ਅਤੇ ਖੂਹ ਵਿਚ ਪਈ ਹੋਈ ਉਸ ਦੀ (ਦੇਹ) ਰਾਜੇ ਨੂੰ ਵਿਖਾਈ।

ਤਬੈ ਨ੍ਰਿਪਤਿ ਅਸ ਬਚਨ ਉਚਾਰੇ ॥

तबै नृपति अस बचन उचारे ॥

ਤਦ ਰਾਜੇ ਨੇ ਇਸ ਤਰ੍ਹਾ ਕਿਹਾ।

ਸੋ ਮੈ ਕਹਤ ਹੌ ਸੁਨਹੁ ਪ੍ਯਾਰੇ ॥੧੪॥

सो मै कहत हौ सुनहु प्यारे ॥१४॥

ਉਹ ਮੈਂ ਕਹਿੰਦਾ ਹਾ, ਹੇ ਪਿਆਰੇ (ਰਾਜਨ!) (ਧਿਆਨ ਨਾਲ) ਸੁਣੋ ॥੧੪॥

ਦੋਹਰਾ ॥

दोहरा ॥

ਦੋਹਰਾ:

ਯਾ ਕੀ ਇਤਨੀ ਆਰਬਲਾ ਬਿਧਨਾ ਲਿਖੀ ਬਨਾਇ ॥

या की इतनी आरबला बिधना लिखी बनाइ ॥

ਇਸ ਦੀ ਇਤਨੀ ਹੀ ਆਯੂ ਵਿਧਾਤਾ ਨੇ ਲਿਖੀ ਸੀ।

ਤਾ ਤੇ ਪਰਿ ਕੂਏ ਮਰਿਯੋ ਕਯਾ ਕੋਊ ਕਰੈ ਉਪਾਇ ॥੧੫॥

ता ते परि कूए मरियो क्या कोऊ करै उपाइ ॥१५॥

ਇਸ ਲਈ ਖੂਹ ਵਿਚ ਡਿਗ ਮਰਿਆ ਹੈ। ਕੋਈ ਕੀ ਉਪਾ ਕਰ ਸਕਦਾ ਹੈ ॥੧੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਦਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੧੦॥੪੦੨੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ दस चरित्र समापतम सतु सुभम सतु ॥२१०॥४०२७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੧੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੧੦॥੪੦੨੭॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਨੈਪਾਲੀ ਕੇ ਦੇਸ ਮੈ ਰੁਦ੍ਰ ਸਿੰਘ ਨ੍ਰਿਪ ਰਾਜ ॥

नैपाली के देस मै रुद्र सिंघ नृप राज ॥

ਨਿਪਾਲ ਦੇਸ ਵਿਚ ਰੁਦ੍ਰ ਸਿੰਘ ਨਾ ਦਾ ਰਾਜਾ (ਰਾਜ ਕਰਦਾ) ਸੀ।

ਸੂਰਬੀਰ ਜਾ ਕੇ ਘਨੇ ਸਦਨ ਭਰੇ ਸਭ ਸਾਜ ॥੧॥

सूरबीर जा के घने सदन भरे सभ साज ॥१॥

ਉਸ ਪਾਸ ਬਹੁਤ ਸੂਰਬੀਰ ਸਨ ਅਤੇ (ਉਸ ਦਾ) ਮਹੱਲ ਸਭ ਤਰ੍ਹਾ ਦੇ ਸਾਜ਼-ਸਾਮਾਨ ਨਾਲ ਭਰਿਆ ਰਹਿੰਦਾ ਸੀ ॥੧॥

ਚੌਪਈ ॥

ਚੌਪਈ ॥

ਚੌਪਈ:

ਤਿਹ ਅਰਿਕ੍ਰਤੁਮ ਪ੍ਰਭਾ ਤ੍ਰਿਯ ਰਹੈ ॥

तिह अरिकृतुम प्रभा तृय रहै ॥

ਉਸ ਦੀ ਅਰਿਕ੍ਰਤੁਮ ਪ੍ਰਭਾ ਨਾ ਦੀ ਇਸਤਰੀ ਹੁੰਦੀ ਸੀ।

ਅਤਿ ਸੁੰਦਰਿ ਤਾ ਕੌ ਜਗ ਕਹੈ ॥

अति सुँदरि ता कौ जग कहै ॥

ਉਸ ਨੂੰ ਜਗਤ ਅਤਿ ਉਤਮ ਕਹਿੰਦਾ ਸੀ।

ਸ੍ਰੀ ਤੜਿਤਾਕ੍ਰਿਤ ਪ੍ਰਭਾ ਦੁਹਿਤਾ ਤਿਹ ॥

स्री तड़िताकृत प्रभा दुहिता तिह ॥

ਉਸ ਦੀ ਪੁੱਤਰੀ ਦਾ ਨਾ ਤੜਿਤਾਕ੍ਰਿਤ ਪ੍ਰਭਾ ਸੀ,

ਜੀਤਿ ਲਈ ਸਸਿ ਅੰਸ ਸਕਲ ਜਿਹ ॥੨॥

जीति लई ससि अंस सकल जिह ॥२॥

ਜਿਸ ਨੇ ਮਾਨੋ ਚੰਦ੍ਰਮਾ ਦੀਆਂ ਸਾਰੀਆਂ ਕਿਰਨਾ (ਕਲਾਵਾ) ਜਿਤ ਲਈਆਂ ਹੋਣ ॥੨॥

ਲਰਿਕਾਪਨ ਤਾ ਕੋ ਜਬ ਗਯੋ ॥

लरिकापन ता को जब गयो ॥

ਜਦ ਉਸ ਦਾ ਬਚਪਨ ਖ਼ਤਮ ਹੋਇਆ

ਅੰਗ ਅੰਗ ਜੋਬਨ ਝਮਕ੍ਯੋ ॥

अंग अंग जोबन झमक्यो ॥

(ਤਾ ਉਸ ਦੇ) ਅੰਗ ਅੰਗ ਵਿਚ ਜੋਬਨ ਝਲਕਾਰੇ ਮਾਰਨ ਲਗਾ।

ਆਨਿ ਮੈਨ ਤਿਹ ਜਬੈ ਸੰਤਾਵੈ ॥

आनि मैन तिह जबै संतावै ॥

ਜਦੋਂ ਉਸ ਨੂੰ ਕਾਮ ਆ ਕੇ ਸਤਾਉਂਦਾ,

ਮੀਤ ਮਿਲਨ ਕੋ ਸਮੋ ਨ ਪਾਵੈ ॥੩॥

मीत मिलन को समो न पावै ॥३॥

(ਤਾ ਉਸ ਨੂੰ) ਮਿਤਰ ਨਾਲ ਮਿਲਣ ਦਾ ਮੌਕਾ ਨਾ ਮਿਲਦਾ ॥੩॥

ਅੜਿਲ ॥

अड़िल ॥

ਅੜਿਲ:

ਕੰਜਮਤੀ ਇਕ ਸਹਚਰਿ ਲਈ ਬੁਲਾਇ ਕੈ ॥

कंजमती इक सहचरि लई बुलाइ कै ॥

(ਉਸ ਨੇ) ਇਕ ਕੰਜਮਤੀ ਨਾ ਦੀ ਸਖੀ (ਦਾਸੀ) ਨੂੰ ਬੁਲਾ ਲਿਆ।

ਤਾ ਸੌ ਚਿਤ ਕੀ ਬਾਤ ਕਹੀ ਸਮੁਝਾਇ ਕੈ ॥

ता सौ चित की बात कही समुझाइ कै ॥

ਉਸ ਨੂੰ ਚਿਤ ਦੀ ਸਾਰੀ ਗੱਲ ਸਮਝਾ ਕੇ ਕਹਿ ਦਿੱਤੀ।

ਛੈਲ ਕੁਅਰਿ ਕੌ ਤੈ ਮੁਹਿ ਆਨਿ ਮਿਲਾਇ ਦੈ ॥

छैल कुअरि कौ तै मुहि आनि मिलाइ दै ॥

ਤੂੰ ਛੈਲ ਕੁਮਾਰ ਨੂੰ ਲਿਆ ਕੇ ਮੈਨੂੰ ਮਿਲਾ ਦੇ

ਹੋ ਜਵਨ ਬਾਤ ਤੁਹਿ ਰੁਚੈ ਸੁ ਮੋ ਸੌ ਆਇ ਲੈ ॥੪॥

हो जवन बात तुहि रुचै सु मो सौ आइ लै ॥४॥

ਅਤੇ ਜੋ ਵੀ ਤੈਨੂੰ ਚੰਗਾ ਲਗੇ, ਮੇਰੇ ਕੋਲੋਂ ਆ ਕੇ ਲੈ ਲਈਂ ॥੪॥

ਦੋਹਰਾ ॥

दोहरा ॥

ਦੋਹਰਾ:

ਕੁੰਜਮਤੀ ਤਿਹ ਕੁਅਰਿ ਕੇ ਅਤਿ ਆਤੁਰ ਸੁਨਿ ਬੈਨ ॥

कुँजमती तिह कुअरि के अति आतुर सुनि बैन ॥

ਕੰਜਮਤੀ ਉਸ ਰਾਜ ਕੁਮਾਰੀ ਦੇ ਅਤਿ ਆਤੁਰ ਬੋਲ ਸੁਣ ਕੇ

ਛੈਲ ਕੁਅਰ ਕੇ ਗ੍ਰਿਹ ਗਈ ਤਜਾਗ ਤੁਰਤੁ ਨਿਜ ਐਨ ॥੫॥

छैल कुअर के गृह गई त्याग तुरतु निज ऐन ॥५॥

ਤੁਰਤ ਆਪਣਾ ਘਰ ਛਡ ਕੇ ਛੈਲ ਕੁਮਾਰ ਦੇ ਘਰ ਚਲੀ ਗਈ ॥੫॥

ਅੜਿਲ ॥

अड़िल ॥

ਅੜਿਲ:

ਛੈਲ ਕੁਅਰ ਕੌ ਦਿਯੋ ਤੁਰਤ ਤਿਹ ਆਨਿ ਕੈ ॥

छैल कुअर कौ दियो तुरत तिह आनि कै ॥

ਉਸ ਨੇ ਛੈਲ ਕੁਮਾਰ ਨੂੰ ਤੁਰਤ ਲਿਆ ਦਿੱਤਾ।

ਰਮੀ ਕੁਅਰਿ ਤਿਹ ਸਾਥ ਅਧਿਕ ਰੁਚਿ ਮਾਨਿ ਕੈ ॥

रमी कुअरि तिह साथ अधिक रुचि मानि कै ॥

ਕੁਮਾਰੀ ਨੇ ਉਸ ਨਾਲ ਬਹੁਤ ਆਨੰਦਿਤ ਹੋ ਕੇ ਰਮਣ ਕੀਤਾ।

ਛੈਲ ਛੈਲਨੀ ਛਕੇ ਨ ਛੋਰਹਿ ਏਕ ਛਿਨ ॥

छैल छैलनी छके न छोरहि एक छिन ॥

ਛੈਲ ਅਤੇ ਛੈਲਨੀ ਦੋਵੇਂ ਤ੍ਰਿਪਤ ਹੋ ਗਏ ਅਤੇ ਇਕ ਛਿਣ ਲਈ ਵੀ (ਇਕ ਦੂਜੇ ਨੂੰ) ਨਹੀਂ ਛਡਦੇ।

ਹੋ ਜਨੁਕ ਨਵੌ ਨਿਧਿ ਰਾਕ ਸੁ ਪਾਈ ਆਜੁ ਇਨ ॥੬॥

हो जनुक नवौ निधि राक सु पाई आजु इन ॥६॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਇਨ੍ਹਾ ਰੰਕਾ ਨੇ ਅਜ ਨੌਂ ਨਿਧੀਆਂ ਪ੍ਰਾਪਤ ਕੀਤੀਆਂ ਹੋਣ ॥੬॥

ਗਹਿ ਗਹਿ ਤਾ ਕੇ ਗਰੇ ਗਈ ਲਪਟਾਇ ਕੈ ॥

गहि गहि ता के गरे गई लपटाइ कै ॥

(ਉਸ ਨੇ) ਉਸ ਨੂੰ ਪਕੜ ਪਕੜ ਕੇ ਗਲ ਨਾਲ ਲਗਾਇਆ

ਆਸਨ ਚੁੰਬਨ ਬਹੁ ਬਿਧਿ ਕੀਏ ਬਨਾਇ ਕੈ ॥

आसन चुँबन बहु बिधि कीए बनाइ कै ॥

ਅਤੇ ਕਈ ਤਰ੍ਹਾ ਦੇ ਆਸਣ ਅਤੇ ਚੁੰਬਨ ਲਏ।

ਟੂਟਿ ਖਾਟ ਬਹੁ ਗਈ ਨ ਛੋਰਿਯੋ ਮੀਤ ਕੌ ॥

टूटि खाट बहु गई न छोरियो मीत कौ ॥

ਮੰਜੀ ਬਹੁਤ ਸਾਰੀ ਟੁੱਟ ਗਈ (ਪਰ ਉਸ ਨੇ) ਮਿਤਰ ਨੂੰ ਨਾ ਛਡਿਆ

ਹੋ ਤਿਹ ਕਰ ਦਿਯੋ ਉਠਾਇ ਸੁ ਅਪਨੇ ਚੀਤ ਕੌ ॥੭॥

हो तिह कर दियो उठाइ सु अपने चीत कौ ॥७॥

ਅਤੇ ਆਪਣੇ ਚਿਤ (ਨੂੰ ਹਰਨ ਵਾਲੇ ਨੂੰ) ਹੱਥਾ ਉਤੇ ਉਠਾ ਲਿਆ ॥੭॥

ਚੌਪਈ ॥

चौपई ॥

ਚੌਪਈ:

ਕੇਲ ਕਰਤ ਤਰੁਨੀ ਅਤਿ ਰਸੀ ॥

केल करत तरुनी अति रसी ॥

ਕਾਮ-ਕ੍ਰੀੜਾ ਕਰਦੀ ਉਹ ਇਸਤਰੀ ਇਤਨੀ ਮਗਨ ਹੋ ਗਈ,

ਜਨੁ ਕਰਿ ਪ੍ਰੇਮ ਫਾਸ ਜ੍ਯੋਂ ਫਸੀ ॥

जनु करि प्रेम फास ज्यों फसी ॥

ਮਾਨੋ ਪ੍ਰੇਮ ਦੀ ਫਾਹੀ ਵਿਚ ਫਸ ਗਈ ਹੋਵੇ।

ਮਨ ਮੈ ਕਹਿਯੋ ਇਸੀ ਕੇ ਬਰਿਹੌਂ ॥

मन मै कहियो इसी के बरिहौं ॥

(ਉਸ ਨੇ) ਮਨ ਵਿਚ ਕਿਹਾ ਕਿ ਇਸ ਨਾਲ ਵਿਆਹ ਕਰਾਗੀ।

ਨਾਤਰ ਮਾਰਿ ਕਟਾਰੀ ਮਰਿਹੌਂ ॥੮॥

नातर मारि कटारी मरिहौं ॥८॥

ਨਹੀਂ ਤਾ ਕਟਾਰ ਮਾਰ ਕੇ ਮਰ ਜਾਵਾਗੀ ॥੮॥

ਅੜਿਲ ॥

अड़िल ॥

ਅੜਿਲ:

ਅਧਿਕ ਭੋਗ ਪ੍ਰੀਤਮ ਕਰ ਦਿਯੋ ਉਠਾਇ ਕੈ ॥

अधिक भोग प्रीतम कर दियो उठाइ कै ॥

(ਉਸ ਨੇ) ਪ੍ਰੀਤਮ ਨਾਲ ਅਧਿਕ ਭੋਗ ਕਰ ਕੇ ਉਠਾ ਦਿੱਤਾ

ਆਪੁ ਸੋਇ ਆਂਗਨ ਰਹੀ ਖਾਟ ਡਸਾਇ ਕੈ ॥

आपु सोइ आँगन रही खाट डसाइ कै ॥

ਅਤੇ ਆਪ ਆਂਗਨ ਵਿਚ ਮੰਜੀ ਡਾਹ ਕੇ ਸੌਂ ਰਹੀ।

ਚਮਕਿ ਠਾਢਿ ਉਠ ਭੀ ਪਿਤੁ ਆਯੋ ਜਾਨਿ ਕਰਿ ॥

चमकि ठाढि उठ भी पितु आयो जानि करि ॥

ਪਿਤਾ ਨੂੰ ਆਇਆ ਜਾਣ ਕੇ ਅਬੜਵਾਹੇ ਉਠ ਖੜੋਤੀ

ਹੋ ਅਧਿਕ ਰੋਇ ਗਿਰਿ ਪਰੀ ਤੌਨ ਹੀ ਖਾਟ ਤਰਿ ॥੯॥

हो अधिक रोइ गिरि परी तौन ही खाट तरि ॥९॥

ਅਤੇ ਬਹੁਤ ਰੋ ਕੇ ਉਸੇ ਮੰਜੀ ਤੋਂ ਹੇਠਾ ਡਿਗ ਪਈ ॥੯॥

ਰਾਜਾ ਬਾਚ ॥

राजा बाच ॥

ਰਾਜੇ ਨੇ ਕਿਹਾ:

ਚੌਪਈ ॥

चौपई ॥

ਚੌਪਈ:

ਤਾਹਿ ਤਬੈ ਪੂਛਿਯੋ ਨ੍ਰਿਪ ਆਈ ॥

ताहि तबै पूछियो नृप आई ॥

ਤਦ ਰਾਜੇ ਨੇ ਆ ਕੇ ਪੁਛਿਆ,

ਕ੍ਯੋ ਰੋਵਤ ਦੁਹਿਤਾ ਸੁਖਦਾਈ ॥

क्यो रोवत दुहिता सुखदाई ॥

ਹੇ ਸੁਖ ਦੇਣ ਵਾਲੀ ਬੇਟੀ! ਕਿਉਂ ਰੋਂਦੀ ਹੈਂ।

ਜੋ ਆਗ੍ਯਾ ਮੁਹਿ ਦੇਹੁ ਸੁ ਕਰਿਹੌਂ ॥

जो आग्या मुहि देहु सु करिहौं ॥

ਜੋ ਤੂੰ ਮੈਨੂੰ ਕਹੇਂਗੀ, ਉਹੀ ਕਰਾਗਾ।

ਤੈ ਕੋਪੀ ਜਿਹ ਪਰ ਤਿਹ ਹਰਿਹੌਂ ॥੧੦॥

तै कोपी जिह पर तिह हरिहौं ॥१०॥

ਜਿਸ ਉਤੇ ਤੂੰ ਗੁੱਸੇ ਹੈਂ, ਉਸ ਨੂੰ ਮਾਰ ਦਿਆਂਗਾ ॥੧੦॥

ਸੁਤਾ ਬਾਚ ॥

सुता बाच ॥

ਬੇਟੀ ਨੇ ਕਿਹਾ:

ਸੋਵਤ ਹੁਤੀ ਸੁਪਨ ਮੁਹਿ ਭਯੋ ॥

सोवत हुती सुपन मुहि भयो ॥

ਮੈਨੂੰ ਸੁਤੀ ਹੋਈ ਨੂੰ ਸੁਪਨਾ ਆਇਆ,

ਜਾਨਕ ਰਾਵ ਰਾਕ ਕੌ ਦਯੋ ॥

जानक राव राक कौ दयो ॥

ਮਾਨੋ ਰਾਜੇ ਨੇ (ਮੈਨੂੰ ਕਿਸੇ) ਕੰਗਾਲ ਦੇ ਹਵਾਲੇ ਕਰ ਦਿੱਤਾ ਹੈ।

ਹੌ ਨਹਿ ਜੋਗ੍ਯ ਹੁਤੀ ਪਿਤੁ ਤਾ ਕੇ ॥

हौ नहि जोग्रय हुती पितु ता के ॥

ਕੀ ਪਿਤਾ ਜੀ! ਕੀਹ (ਮੈਂ) ਉਸ ਦੇ ਯੋਗ ਨਹੀਂ ਸਾ

ਤੈ ਗ੍ਰਿਹ ਦਯੋ ਸੁਪਨ ਮੈ ਜਾ ਕੇ ॥੧੧॥

तै गृह दयो सुपन मै जा के ॥११॥

ਜਿਸ ਦੇ ਘਰ ਸੁਪਨੇ ਵਿਚ ਤੁਸੀਂ ਦੇ ਦਿੱਤਾ ਸੀ ॥੧੧॥

ਦੋਹਰਾ ॥

दोहरा ॥

ਦੋਹਰਾ:

ਜਾਨੁਕ ਆਗਿ ਜਰਾਇ ਕੈ ਲਈ ਭਾਵਰੈ ਸਾਤ ॥

जानुक आगि जराइ कै लई भावरै सात ॥

ਮਾਨੋ ਅੱਗ ਬਾਲ ਕੇ ਸੱਤ ਫੇਰੇ ਲਏ

ਬਾਹ ਪਕਰਿ ਪਿਤੁ ਤਿਹੁ ਦਈ ਸੁਤਾ ਦਾਨ ਕਰਿ ਮਾਤ ॥੧੨॥

बाह पकरि पितु तिहु दई सुता दान करि मात ॥१२॥

ਅਤੇ ਮਾਤਾ ਪਿਤਾ ਨੇ ਬਾਹੋਂ ਪਕੜ ਕੇ ਕੰਨਿਆ ਦਾਨ ਕਰ ਦਿੱਤਾ ॥੧੨॥

ਸੋਰਠਾ ॥

सोरठा ॥

ਸੋਰਠਾ:

ਮੈ ਤਿਹ ਹੁਤੀ ਨ ਜੋਗ ਜਾ ਕੌ ਮੁਹਿ ਰਾਜੈ ਦਿਯੋ ॥

मै तिह हुती न जोग जा कौ मुहि राजै दियो ॥

ਮੈਂ ਉਸ ਦੇ ਯੋਗ ਨਹੀਂ ਸਾ ਜਿਸ ਦੇ ਹਵਾਲੇ ਮੈਨੂੰ ਰਾਜੇ ਨੇ ਕਰ ਦਿੱਤਾ।

ਤਾ ਤੇ ਭਈ ਸੁ ਸੋਗ ਰੋਵਤ ਹੌ ਭਰਿ ਜਲ ਚਖਨ ॥੧੩॥

ता ते भई सु सोग रोवत हौ भरि जल चखन ॥१३॥

ਇਸ ਲਈ ਮੈਂ ਸੋਗੀ ਹੋ ਕੇ ਅੱਖਾ ਵਿਚ ਹੰਝੂ ਭਰ ਕੇ ਰੋ ਰਹੀ ਹਾ ॥੧੩॥

ਚੌਪਈ ॥

चौपई ॥

ਚੌਪਈ:

ਅਬ ਮੋਰੇ ਪਰਮੇਸਰ ਓਹੂ ॥

अब मोरे परमेसर ओहू ॥

ਹੁਣ ਓਹੀ ਮੇਰਾ ਪਰਮੇਸ਼੍ਵਰ ਹੈ।

ਭਲਾ ਬੁਰਾ ਭਾਖੌ ਜਨ ਕੋਊ ॥

भला बुरा भाखौ जन कोऊ ॥

ਉਸ ਨੂੰ ਮਤਾ ਕੋਈ ਚੰਗਾ ਮਾੜਾ ਕਹੇ।

ਪ੍ਰਾਨਨ ਲਗਤ ਤਵਨ ਕੌ ਬਰਿ ਹੌ ॥

प्रानन लगत तवन कौ बरि हौ ॥

(ਮੈਂ ਤਾ) ਪ੍ਰਾਣਾ ਦੇ ਅੰਤ ਹੋਣ ਤਕ ਉਸੇ ਨੂੰ ਵਰਾਗੀ।

ਨਾਤਰਿ ਮਾਰਿ ਕਟਾਰੀ ਮਰਿ ਹੌ ॥੧੪॥

नातरि मारि कटारी मरि हौ ॥१४॥

ਨਹੀਂ ਤਾ ਕਟਾਰੀ ਮਾਰ ਕੇ ਮਰ ਜਾਵਾਗੀ ॥੧੪॥

ਦੋਹਰਾ ॥

ਦੋਹਰਾ ॥

ਦੋਹਰਾ:

ਸੁਪਨ ਬਿਖੈ ਮਾਤਾ ਪਿਤਾ ਜਿਹ ਮੁਹਿ ਦਿਯੋ ਸੁਧਾਰਿ ॥

सुपन बिखै माता पिता जिह मुहि दियो सुधारि ॥

ਸੁਪਨੇ ਵਿਚ ਮਾਤਾ ਪਿਤਾ ਨੇ ਮੈਨੂੰ ਜਿਸ ਨਾਲ ਭਲੀ ਭਾਤ (ਵਿਆਹ) ਦਿੱਤਾ ਹੈ,

ਮਨ ਬਚ ਕ੍ਰਮ ਕਰਿ ਕੈ ਭਈ ਮੈ ਤਾਹੀ ਕੀ ਨਾਰਿ ॥੧੫॥

मन बच क्रम करि कै भई मै ताही की नारि ॥१५॥

ਮੈਂ ਹੁਣ ਮਨ ਬਚ ਕਰਮ ਕਰ ਕੇ ਉਸ ਦੀ ਹੀ ਪਤਨੀ ਹੋ ਗਈ ਹਾ ॥੧੫॥

ਅੜਿਲ ॥

अड़िल ॥

ਅੜਿਲ:

ਕੈ ਮਰਿ ਹੌ ਬਿਖ ਖਾਇ ਕਿ ਵਾਹੀ ਕੌ ਬਰੌ ॥

कै मरि हौ बिख खाइ कि वाही कौ बरौ ॥

ਜਾ ਤਾ (ਮੈਂ) ਉਸ ਨੂੰ ਵਰਾਗੀ ਜਾ ਜ਼ਹਿਰ ਖਾ ਕੇ ਮਰ ਜਾਵਾਗੀ।

ਬਿਨੁ ਦੇਖੇ ਮੁਖ ਨਾਥ ਕਟਾਰੀ ਹਨਿ ਮਰੌ ॥

बिनु देखे मुख नाथ कटारी हनि मरौ ॥

ਮੈਂ ਆਪਣੇ ਸੁਆਮੀ ਦਾ ਮੂੰਹ ਵੇਖੇ ਬਿਨਾ ਕਟਾਰੀ ਮਾਰ ਕੇ ਮਰ ਜਾਵਾਗੀ।

ਕੈ ਮੋ ਕਉ ਵਹ ਦੀਜੈ ਅਬੈ ਬੁਲਾਇ ਕੈ ॥

कै मो कउ वह दीजै अबै बुलाइ कै ॥

ਜਾ ਤਾ ਹੁਣੇ ਉਸ ਨੂੰ ਬੁਲਾ ਕੇ ਮੈਨੂੰ ਦੇ ਦਿਓ,

ਹੋ ਨਾਤਰ ਹਮਰੀ ਆਸਾ ਤਜਹੁ ਬਨਾਇ ਕੈ ॥੧੬॥

हो नातर हमरी आसा तजहु बनाइ कै ॥१६॥

ਨਹੀਂ ਤਾ ਮੇਰੀ ਆਸ ਬਿਲਕੁਲ ਛਡ ਦਿਓ ॥੧੬॥

ਕਹਿ ਕਹਿ ਐਸੇ ਬਚਨ ਮੂਰਛਨਾ ਹ੍ਵੈ ਗਿਰੀ ॥

कहि कहि ऐसे बचन मूरछना ह्वै गिरी ॥

ਇਸ ਤਰ੍ਹਾ ਦੇ ਬਚਨ ਕਹਿ ਕਹਿ ਕੇ ਬੇਹੋਸ਼ ਹੋ ਕੇ ਡਿਗ ਪਈ।

ਜਨੁ ਪ੍ਰਹਾਰ ਜਮਧਰ ਕੇ ਕੀਏ ਬਿਨਾ ਮਰੀ ॥

जनु प्रहार जमधर के कीए बिना मरी ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਜਮਧਾੜ ਦੇ ਵਾਰ ਕੀਤੇ ਬਿਨਾ ਹੀ ਮਰ ਗਈ ਹੋਵੇ।

ਆਨਿ ਪਿਤਾ ਤਿਹ ਲਿਯੋ ਗਰੇ ਸੌ ਲਾਇ ਕੈ ॥

आनि पिता तिह लियो गरे सौ लाइ कै ॥

ਪਿਤਾ ਨੇ ਆ ਕੇ ਉਸ ਨੂੰ ਗਲੇ ਨਾਲ ਲਗਾ ਲਿਆ।

ਹੋ ਕੁਅਰਿ ਕੁਅਰਿ ਕਹਿ ਧਾਇ ਪਈ ਦੁਖ ਪਾਇ ਕੈ ॥੧੭॥

हो कुअरि कुअरि कहि धाइ पई दुख पाइ कै ॥१७॥

(ਅਤੇ ਮਾਤਾ ਵੀ) ਦੁਖ ਪੂਰਵਕ 'ਕੁਅਰਿ ਕੁਅਰਿ' ਕਹਿੰਦੀ ਭਜ ਕੇ ਆ ਗਈ ॥੧੭॥

ਜੋ ਸੁਪਨੇ ਤੈ ਬਰਿਯੋ ਸੁ ਹਮੈ ਬਤਾਇਯੈ ॥

जो सुपने तै बरियो सु हमै बताइयै ॥

(ਪਿਤਾ ਨੇ ਕਿਹਾ) ਜੋ ਤੂੰ ਸੁਪਨੇ ਵਿਚ ਵਰਿਆ ਹੈ, ਉਹ ਸਾਨੂੰ ਦਸ ਦੇ।

ਕਰਿਯੈ ਵਹੈ ਉਪਾਇ ਮਨੈ ਸੁਖੁ ਪਾਇਯੈ ॥

करियै वहै उपाइ मनै सुखु पाइयै ॥

(ਅਸੀਂ) ਮਨ ਵਿਚ ਸੁਖ ਪ੍ਰਾਪਤ ਕਰ ਕੇ ਉਹੀ ਉਪਾ ਕਰਾਗੇ।

ਬਹੁ ਚਿਰ ਦ੍ਰਿਗਨ ਪਸਾਰਿ ਪਿਤਾ ਕੀ ਓਰਿ ਚਹਿ ॥

बहु चिर द्रगन पसारि पिता की ओरि चहि ॥

ਬਹੁਤ ਦੇਰ ਤਕ ਅੱਖਾ ਪਸਾਰ ਕੇ ਪਿਤਾ ਵਲ ਚਾਹ ਨਾਲ ਦੇਖਦੀ ਰਹੀ।

ਕਛੁ ਕਹਬੇ ਕੌ ਭਈ ਗਈ ਨ ਤਾਹਿ ਕਹਿ ॥੧੮॥

कछु कहबे कौ भई गई न ताहि कहि ॥१८॥

ਉਹ ਕੁਝ ਕਹਿਣਾ ਚਾਹੁੰਦੀ ਸੀ, ਪਰ ਕਹਿ ਨਾ ਸਕੀ ॥੧੮॥

ਕਰਤ ਕਰਤ ਬਹੁ ਚਿਰ ਲੌ ਬਚਨ ਸੁਨਾਇਯੋ ॥

करत करत बहु चिर लौ बचन सुनाइयो ॥

ਬਹੁਤ ਦੇਰ ਕਰ ਕੇ (ਆਖਰ) ਉਸ ਨੇ ਬੋਲ ਕਹੇ

ਛੈਲੁ ਕੁਅਰ ਕੋ ਸਭਹਿਨ ਨਾਮ ਸੁਨਾਇਯੋ ॥

छैलु कुअर को सभहिन नाम सुनाइयो ॥

ਅਤੇ ਸਭ ਨੂੰ (ਉਸ ਦਾ) ਛੈਲ ਕੁਅਰ ਨਾ ਸੁਣਾ ਦਿੱਤਾ।

ਸੁਪਨ ਬਿਖੈ ਪਿਤੁ ਮਾਤ ਸੁ ਮੁਹਿ ਜਾ ਕੌ ਦਿਯੋ ॥

सुपन बिखै पितु मात सु मुहि जा कौ दियो ॥

ਸੁਪਨੇ ਵਿਚ ਜਿਸ ਨੂੰ (ਮੇਰੇ) ਮਾਤਾ ਪਿਤਾ ਨੇ ਮੈਨੂੰ ਦਿੱਤਾ ਹੈ,

ਹੋ ਵਹੈ ਆਪਨੋ ਨਾਥ ਮਾਨਿ ਕੈ ਮੈ ਲਿਯੋ ॥੧੯॥

हो वहै आपनो नाथ मानि कै मै लियो ॥१९॥

ਉਸੇ ਨੂੰ ਮੈਂ ਆਪਣਾ ਨਾਥ ਮੰਨ ਲਿਆ ਹੈ ॥੧੯॥

ਚੌਪਈ ॥

चौपई ॥

ਚੌਪਈ:

ਧੰਨਜ ਧੰਨਜ ਤਬ ਰਾਵ ਉਚਾਰਿਯੋ ॥

धंन्य धंन्य तब राव उचारियो ॥

ਰਾਜੇ ਨੇ ਉਸ ਨੂੰ ਧੰਨ ਧੰਨ ਕਿਹਾ

ਇਹ ਪਤਿਬ੍ਰਤਾ ਸੁਤਾ ਬੀਚਾਰਿਯੋ ॥

इह पतिब्रता सुता बीचारियो ॥

ਅਤੇ ਇਸ ਨੂੰ ਪਤਿਬ੍ਰਤਾ ਪੁੱਤਰੀ ਮੰਨਿਆ।

ਜੋ ਇਹ ਚਹੈ ਵਹੈ ਇਹ ਦੀਜੈ ॥

जो इह चहै वहै इह दीजै ॥

ਜਿਸ ਨੂੰ ਇਹ ਚਾਹੁੰਦੀ ਹੈ, ਉਹੀ ਇਸ ਨੂੰ ਦੇ ਦਿਓ

ਤਿਹ ਕਰਿ ਰਾਵ ਰਾਕ ਤੇ ਲੀਜੈ ॥੨੦॥

तिह करि राव राक ते लीजै ॥२०॥

ਅਤੇ ਉਸ ਨੂੰ ਰੰਕ ਤੋਂ ਰਾਜਾ ਬਣਾ ਲਵੋ ॥੨੦॥

ਨ੍ਰਿਪ ਬਰ ਬੋਲ ਤਵਨ ਕਹਿ ਲਿਯੋ ॥

नृप बर बोल तवन कहि लियो ॥

ਸ੍ਰੇਸ਼ਠ ਰਾਜੇ ਨੇ ਉਸ ਨੂੰ ਬੁਲਾ ਲਿਆ।

ਛੋਰਿ ਭੰਡਾਰ ਅਮਿਤ ਧਨ ਦਿਯੋ ॥

छोरि भंडार अमित धन दियो ॥

ਖ਼ਜ਼ਾਨਾ ਖੋਲ੍ਹ ਕੇ ਬਹੁਤ ਅਧਿਕ ਧਨ ਦਿੱਤਾ।

ਰੰਕ ਹੁਤੋ ਰਾਜਾ ਹ੍ਵੈ ਗਯੋ ॥

रंक हुतो राजा ह्वै गयो ॥

(ਉਹ) ਰੰਕ ਸੀ, ਰਾਜਾ ਬਣ ਗਿਆ

ਲੇਤ ਸੁਤਾ ਰਾਜਾ ਕੀ ਭਯੋ ॥੨੧॥

लेत सुता राजा की भयो ॥२१॥

ਅਤੇ ਰਾਜੇ ਦੀ ਪੁੱਤਰੀ ਲੈ ਗਿਆ ॥੨੧॥

ਅੜਿਲ ॥

अड़िल ॥

ਅੜਿਲ:

ਛੈਲ ਕੁਅਰ ਕੌ ਨ੍ਰਿਪ ਬਰ ਲਿਯੋ ਬੁਲਾਇ ਕੈ ॥

छैल कुअर कौ नृप बर लियो बुलाइ कै ॥

ਛੈਲ ਕੁਅਰ ਨੂੰ ਮਹਾਨ ਰਾਜੇ ਨੇ ਬੁਲਾ ਲਿਆ

ਬੇਦ ਬਿਧਨ ਸੌ ਦੁਹਿਤਾ ਦਈ ਬਨਾਇ ਕੈ ॥

बेद बिधन सौ दुहिता दई बनाइ कै ॥

ਅਤੇ ਵੇਦ ਰੀਤ ਅਨੁਸਾਰ ਪੁੱਤਰੀ ਦਾ (ਵਿਆਹ ਉਸ ਨਾਲ) ਕਰ ਦਿੱਤਾ।

ਛੈਲ ਛੈਲਨੀ ਇਹ ਛਲ ਛਲਿਯੋ ਸੁਧਾਰਿ ਕਰਿ ॥

छैल छैलनी इह छल छलियो सुधारि करि ॥

(ਉਸ) ਛੈਲ ਨੂੰ ਛੈਲਨੀ ਨੇ ਇਸ ਤਰ੍ਹਾ ਨਾਲ ਚੰਗੀ ਤਰ੍ਹਾ ਛਲ ਲਿਆ।

ਹੋ ਭੇਦ ਨ ਕਿਨਹੂੰ ਮੂਰਖ ਸਮਝਿਯੋ ਚਿਤ ਧਰਿ ॥੨੨॥

हो भेद न किनहूँ मूरख समझियो चित धरि ॥२२॥

ਉਸ ਭੇਦ ਨੂੰ ਕਿਸੇ ਮੂਰਖ ਨੇ ਵੀ ਚਿਤ ਵਿਚ ਨਾ ਸਮਝਿਆ ॥੨੨॥

ਦੋਹਰਾ ॥

दोहरा ॥

ਦੋਹਰਾ:

ਇਹ ਛਲ ਸੌ ਤਿਹ ਛੈਲਨੀ ਛੈਲ ਬਰਿਯੋ ਸੁਖ ਪਾਇ ॥

इह छल सौ तिह छैलनी छैल बरियो सुख पाइ ॥

ਇਸ ਛਲ ਨਾਲ ਉਸ ਛੈਲਨੀ ਨੇ ਛੈਲ ਨੂੰ ਵਰ ਲਿਆ।

ਮੁਖ ਬਾਏ ਸਭ ਕੋ ਰਹਿਯੋ ਲਹਿਯੋ ਨ ਭੇਦ ਬਨਾਇ ॥੨੩॥

मुख बाए सभ को रहियो लहियो न भेद बनाइ ॥२३॥

ਸਾਰੇ ਮੂੰਹ ਅੱਡੀ ਰਹਿ ਗਏ, ਕੋਈ ਵੀ ਭੇਦ ਨੂੰ ਨਾ ਪਾ ਸਕਿਆ ॥੨੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਗਿਆਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੧੧॥੪੦੫੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ गिआरह चरित्र समापतम सतु सुभम सतु ॥२११॥४०५०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੧੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੧੧॥੪੦੫੦॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਸਹਿਰ ਬੁਖਾਰਾ ਮੈ ਰਹੈ ਏਕ ਰਾਵ ਮੁਚਕੰਦ ॥

सहिर बुखारा मै रहै एक राव मुचकंद ॥

ਬੁਖਾਰਾ ਨਗਰ ਵਿਚ ਮੁਚਕੰਦ ਨਾ ਦਾ ਇਕ ਰਾਜਾ ਰਹਿੰਦਾ ਸੀ।

ਸੂਰਤ ਕੇ ਭੀਤਰ ਗੜ੍ਯੋ ਜਨੁ ਦੂਜੋ ਬਿਧਿ ਚੰਦ ॥੧॥

सूरत के भीतर गड़्यो जनु दूजो बिधि चंद ॥१॥

ਸ਼ਕਲ ਸੂਰਤ ਵਿਚ (ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਬ੍ਰਹਮਾ ਨੇ ਦੂਜਾ ਚੰਦ੍ਰਮਾ ਘੜਿਆ ਹੋਵੇ ॥੧॥

ਹੁਸਨ ਜਹਾ ਤਾ ਕੀ ਤ੍ਰਿਯਾ ਜਾ ਕੋ ਰੂਪ ਅਪਾਰ ॥

हुसन जहा ता की तृया जा को रूप अपार ॥

ਉਸ ਦੀ ਇਸਤਰੀ ਦਾ ਨਾ ਹੁਸਨ ਜਹਾ ਸੀ, ਜਿਸ ਦਾ ਅਪਾਰ ਰੂਪ ਸੀ।

ਸ੍ਰੀ ਸੁਕੁਮਾਰ ਮਤੀ ਰਹੈ ਦੁਹਿਤਾ ਤਿਹ ਸੁਭ ਕਾਰ ॥੨॥

स्री सुकुमार मती रहै दुहिता तिह सुभ कार ॥२॥

ਉਸ ਦੀ ਸੁਕੁਮਾਰ ਮਤੀ ਨਾ ਦੀ ਸ਼ੁਭ ਕਰਨੀ ਵਾਲੀ ਪੁੱਤਰੀ ਸੀ ॥੨॥

ਏਕ ਪੂਤ ਤਾ ਤੇ ਭਯੋ ਸ੍ਰੀ ਸੁਭ ਕਰਨ ਸੁਜਾਨੁ ॥

एक पूत ता ते भयो स्री सुभ करन सुजानु ॥

ਉਸ ਤੋਂ ਇਕ ਸ਼ੁਭ ਕਰਨ ਨਾ ਦਾ ਸੁਜਾਨ ਪੁੱਤਰ ਵੀ ਸੀ

ਸੂਰਬੀਰ ਸੁੰਦਰ ਸਰਸ ਜਾਨਤ ਸਕਲ ਜਹਾਨ ॥੩॥

सूरबीर सुँदर सरस जानत सकल जहान ॥३॥

ਜਿਸ ਨੂੰ ਸਾਰਾ ਸੰਸਾਰ ਸ਼ੂਰਵੀਰ, ਸੁੰਦਰ ਅਤੇ ਰਸਿਕ ਵਜੋਂ ਜਾਣਦਾ ਸੀ ॥੩॥

ਚਲਨ ਚਾਤੁਰੀ ਕੇ ਬਿਖੈ ਚੰਚਲ ਚਾਰ ਪ੍ਰਬੀਨ ॥

चलन चातुरी के बिखै चंचल चार प्रबीन ॥

ਉਹ ਚਾਲ ਢਾਲ ਅਤੇ ਸਿਆਣਪ ਵਿਚ ਸੁੰਦਰ, ਚਤੁਰ ਅਤੇ ਪ੍ਰਬੀਨ ਸੀ।

ਜਨੁਕ ਚਿਤ੍ਰ ਕੀ ਪੁਤ੍ਰਕਾ ਗੜਿ ਬਿਧਿ ਔਰ ਨ ਕੀਨ ॥੪॥

जनुक चित्र की पुत्रका गड़ि बिधि और न कीन ॥४॥

(ਇੰਜ ਲਗਦਾ ਸੀ) ਮਾਨੋ ਚਿਤ੍ਰ ਦੀ ਪੁਤਲੀ ਘੜ ਕੇ ਬ੍ਰਹਮਾ ਨੇ ਹੋਰ ਕੋਈ ਨਾ ਬਣਾਈ ਹੋਵੇ ॥੪॥

ਚੌਪਈ ॥

चौपई ॥

ਚੌਪਈ:

ਤਰੁਨ ਭ੍ਰਾਤ ਭਗਨੀ ਭੇ ਦੋਊ ॥

तरुन भ्रात भगनी भे दोऊ ॥

ਦੋਵੇਂ ਭੈਣ ਭਰਾ ਜਵਾਨ ਹੋ ਗਏ।

ਰਾਜ ਕਰਤ ਨ੍ਰਿਪ ਮਰਿ ਗਯੋ ਸੋਊ ॥

राज करत नृप मरि गयो सोऊ ॥

ਰਾਜਾ ਰਾਜ ਕਰਦਿਆਂ ਕਰਦਿਆਂ ਮਰ ਗਿਆ।

ਹੁਸਨ ਜਹਾ ਬਿਧਵਾ ਰਹਿ ਗਈ ॥

हुसन जहा बिधवा रहि गई ॥

ਹੁਸਨ ਜਹਾ ਵਿਧਵਾ ਰਹਿ ਗਈ।

ਪਤਿ ਬਿਨੁ ਅਧਿਕ ਦੁਖਾਤੁਰ ਭਈ ॥੫॥

पति बिनु अधिक दुखातुर भई ॥५॥

ਪਤੀ ਤੋਂ ਬਿਨਾ (ਉਹ) ਬਹੁਤ ਦੁਖੀ ਹੋਈ ॥੫॥

ਮਿਲਿ ਸਾਊਅਨ ਇਹ ਭਾਤਿ ਉਚਾਰੋ ॥

मिलि साऊअन इह भाति उचारो ॥

ਸਾਊਆਂ (ਮੰਤ੍ਰੀਆਂ) ਨੇ ਮਿਲ ਕੇ (ਰਾਣੀ ਨੂੰ) ਇਸ ਤਰ੍ਹਾ ਕਿਹਾ,

ਰਾਜ ਕਰੋ ਸੁਤ ਤਰੁਨ ਤਿਹਾਰੋ ॥

राज करो सुत तरुन तिहारो ॥

ਤੁਹਾਡਾ ਜੁਆਨ ਪੁੱਤਰ (ਹੁਣ) ਰਾਜ ਕਰੇਗਾ।

ਮਨ ਕੋ ਸੋਕ ਨਿਵਾਰਨ ਕੀਜੈ ॥

मन को सोक निवारन कीजै ॥

(ਇਸ ਲਈ) ਮਨ ਦਾ ਦੁਖ ਦੂਰ ਕਰ ਦਿਓ

ਹੇਰਿ ਹੇਰਿ ਸੁਤ ਕੀ ਛਬਿ ਜੀਜੈ ॥੬॥

हेरि हेरि सुत की छबि जीजै ॥६॥

ਅਤੇ ਪੁੱਤਰ ਦੀ ਸੁੰਦਰਤਾ ਨੂੰ ਵੇਖ ਵੇਖ ਕੇ ਜੀਓ ॥੬॥

ਕੇਤਿਕ ਦਿਵਸ ਬੀਤਿ ਜਬ ਗਏ ॥

केतिक दिवस बीति जब गए ॥

ਜਦ ਬਹੁਤ ਦਿਨ ਬੀਤ ਗਏ

ਰਾਜ ਕਰਤ ਸੁਖ ਸੌ ਤੇ ਭਏ ॥

राज करत सुख सौ ते भए ॥

ਤਾ ਉਹ ਸੁਖ ਪੂਰਵਕ ਰਾਜ ਕਰਦੇ ਰਹੇ।

ਸੁਤ ਸੁੰਦਰ ਮਾਤਾ ਲਖਿ ਪਾਯੋ ॥

ਸੁਤ ਸੁੰਦਰ ਮਾਤਾ ਲਖਿ ਪਾਯੋ ॥
ਸੁੰਦਰ ਪੁੱਤਰ ਨੂੰ ਮਾਤਾ ਨੇ ਵੇਖਿਆ

ਰਾਜਾ ਕੋ ਚਿਤ ਤੇ ਬਿਸਰਾਯੋ ॥੭॥
राजा को चित ते बिसरायो ॥७॥
ਤਾ (ਹੌਲੀ ਹੌਲੀ) ਰਾਜੇ ਨੂੰ ਮਨ ਤੋਂ ਭੁਲਾ ਦਿੱਤਾ ॥੭॥

ਦੋਹਰਾ ॥
दोहरा ॥
ਦੋਹਰਾ:

ਨਰੀ ਗੰਧ੍ਰਬੀ ਨਾਗਨੀ ਪ੍ਰਭਾ ਬਿਲੋਕਿਤ ਆਇ ॥
नरी गंध्रबी नागनी प्रभा बिलोकित आइ ॥
ਮਨੁੱਖਾ ਦੀਆਂ, ਗੰਧਰਬਾ ਦੀਆਂ, ਨਾਗਾ ਦੀਆਂ ਇਸਤਰੀਆਂ (ਉਸ ਦੀ) ਸੁੰਦਰਤਾ ਨੂੰ ਆ ਕੇ ਵੇਖਦੀਆਂ।

ਸੁਰੀ ਆਸੁਰੀ ਕਿੰਨ੍ਰਨੀ ਹੇਰਿ ਰਹਤ ਉਰਝਾਇ ॥੮॥
सुरी आसुरी किंन्रनी हेरि रहत उरझाइ ॥८॥
ਦੇਵਤਿਆਂ, ਦੈਂਤਾ ਅਤੇ ਕਿੰਨਰਾ ਦੀਆਂ ਇਸਤਰੀਆਂ (ਉਸ ਨੂੰ) ਵੇਖ ਕੇ ਅਟਕ ਜਾਦੀਆਂ ॥੮॥

ਹੇਰਿ ਕੁਅਰ ਕੀ ਛਬਿ ਸਭੈ ਧੰਨਿ ਧੰਨਿ ਕਹੈ ਪੁਕਾਰਿ ॥
हेरि कुअर की छबि सभै धंनि धंनि कहै पुकारि ॥
(ਇਹ) ਸਾਰੀਆਂ ਰਾਜ ਕੁਮਾਰ ਦੀ ਸੁੰਦਰਤਾ ਨੂੰ ਵੇਖ ਕੇ ਧੰਨ ਧੰਨ ਕਹਿੰਦੀਆਂ।

ਮਨਿ ਮੋਤੀ ਕੁੰਡਲ ਕਨਕ ਦੇਤ ਤਵਨ ਪਰ ਵਾਰਿ ॥੯॥
मनि मोती कुँडल कनक देत तवन पर वारि ॥९॥
ਮਣੀਆਂ, ਮੋਤੀ ਅਤੇ ਸੋਨੇ ਦੇ ਕੁੰਡਲ ਉਸ ਤੋਂ ਵਾਰ ਦਿੰਦੀਆਂ ॥੯॥

ਅੜਿਲ ॥
अड़िल ॥

ਅੜਿਲ:

ਐਸੋ ਕੁਅਰ ਏਕ ਦਿਨ ਜੌ ਸਖਿ ਪਾਇਯੈ ॥

ऐसो कुअर एक दिन जौ सखि पाइयै ॥

(ਆਪਸ ਵਿਚ ਗੱਲਾ ਕਰਦੀਆਂ) ਹੇ ਸਖੀ! ਅਜਿਹਾ ਰਾਜ-ਕੁਮਾਰ ਜੇ ਇਕ ਦਿਨ ਪ੍ਰਾਪਤ ਕਰ ਲਈਏ

ਜਨਮ ਜਨਮ ਇਹ ਊਪਰ ਬਲਿ ਬਲਿ ਜਾਇਯੈ ॥

जनम जनम इह ऊपर बलि बलि जाइयै ॥

ਤਾ ਇਸ ਉਪਰੋਂ ਜਨਮ ਜਨਮਾਤਰਾ ਤਕ ਕੁਰਬਾਨ ਹੁੰਦੇ ਰਹੀਏ।

ਉਰ ਭਏ ਲੇਹਿ ਲਗਾਇ ਨ ਨ੍ਯਾਰੋ ਕੀਜਿਯੈ ॥

उर भए लेहि लगाइ न न्यारो कीजियै ॥

(ਇਸ ਨੂੰ) ਛਾਤੀ ਨਾਲ ਲਗਾ ਲਈਏ ਅਤੇ (ਕਦੇ) ਵਖਰਾ ਨਾ ਕਰੀਏ।

ਹੋ ਨਿਰਖਿ ਨਿਰਖਿ ਛਬਿ ਅਮਿਤ ਸਜਨ ਕੀ ਜੀਜਿਯੈ ॥੧੦॥

हो निरखि निरखि छबि अमित सजन की जीजियै ॥१०॥

ਸੱਜਨ ਦੀ ਅਸੀਮ ਛਬੀ ਨੂੰ ਵੇਖ ਵੇਖ ਕੇ ਜੀਵੀਏ ॥੧੦॥

ਜਿ ਕੋ ਤਰੁਨਿ ਪੁਰਿ ਨਾਰਿ ਕੁਅਰ ਕੀ ਛਬਿ ਲਹੈ ॥

जि को तरुनि पुरि नारि कुअर की छबि लहै ॥

ਜੇ ਕੋਈ ਨਗਰ ਦੀ ਇਸਤਰੀ ਜਾ ਮੁਟਿਆਰ ਰਾਜ ਕੁਮਾਰ ਦੀ ਛਬੀ ਨੂੰ ਵੇਖਦੀ

ਉਡ ਲਪਟੋਂ ਇਹ ਸੰਗ ਯਹੇ ਚਿਤ ਮੈ ਕਹੈ ॥

उड लपटों इह संग यहे चित मै कहै ॥

ਤਾ ਚਿਤ ਵਿਚ ਇਹੀ ਕਹਿੰਦੀ ਕਿ ਉਡ ਕੇ ਉਸ ਨਾਲ ਜਾ ਲਿਪਟਾ।

ਏਕ ਬਾਰ ਇਹ ਛੈਲ ਚਿਕਨਿਯਹਿ ਪਾਇਯੈ ॥

एक बार इह छैल चिकनियहि पाइयै ॥

ਇਕ ਵਾਰ ਜੇ ਇਹ ਕੋਮਲ ਗਭਰੂ ਪਾ ਲਵਾ

ਹੋ ਜਨਮ ਜਨਮ ਜੁਗ ਕ੍ਰੋਰਿ ਸੁ ਬਲਿ ਬਲਿ ਜਾਇਯੈ ॥੧੧॥

हो जनम जनम जुग क्रोरि सु बलि बलि जाइयै ॥११॥

ਤਾ ਜਨਮ ਜਨਮਾਤਰਾ ਅਤੇ ਕਰੋੜ ਯੁਗਾ ਤਕ ਇਸ ਤੋਂ ਬਲਿਹਾਰ ਜਾਵਾ ॥੧੧॥

ਅਧਿਕ ਕੁਅਰ ਕੀ ਪ੍ਰਭਾ ਬਿਲੋਕਹਿ ਆਇ ਕੈ ॥

अधिक कुअर की प्रभा बिलोकहि आइ कै ॥

ਬਹੁਤ ਸਾਰੀਆਂ ਕੁੰਵਰ ਦੀ ਸੁੰਦਰਤਾ ਨੂੰ ਆ ਕੇ ਵੇਖਦੀਆਂ।

ਜੋਰਿ ਜੋਰਿ ਦ੍ਰਿਗ ਰਹੈ ਕਛੂ ਮੁਸਕਾਇ ਕੈ ॥

जोरि जोरि द्रग रहै कछू मुसकाइ कै ॥

ਨੈਣਾ ਨੂੰ ਜੋੜ ਜੋੜ ਕੇ ਕੁਝ ਮੁਸਕਰਾਉਂਦੀਆਂ।

ਪਰਮ ਪ੍ਰੀਤਿ ਤਨ ਬਿਧੀ ਦਿਵਾਨੀ ਤੇ ਭਈ ॥

परम प्रीति तन बिधी दिवानी ते भई ॥

ਉਹ (ਇਸ ਦੇ) ਪਰਮ ਪ੍ਰੇਮ (ਦੇ ਬਾਣ ਨਾਲ) ਵਿੰਨ੍ਹੀਆਂ ਹੋਈਆਂ ਦੀਵਾਨੀਆਂ ਹੋ ਗਈਆਂ।

ਹੋ ਲੋਕ ਲਾਜ ਕੀ ਬਾਤ ਬਿਸਰਿ ਚਿਤ ਤੇ ਗਈ ॥੧੨॥

हो लोक लाज की बात बिसरि चित ते गई ॥१२॥

ਲੋਕ ਲਾਜ ਦੀ ਗੱਲ (ਉਨ੍ਹਾ ਦੇ) ਚਿਤ ਤੋਂ ਵਿਸਰ ਗਈ ॥੧੨॥

ਨਰੀ ਸੁਰੀ ਕਿਨ ਮਾਹਿ ਆਸੁਰੀ ਗੰਧ੍ਰਬੀ ॥

नरी सुरी किन माहि आसुरी गंध्रबी ॥

ਮਨੁੱਖਾ ਦੀਆਂ, ਦੇਵਤਿਆਂ ਦੀਆਂ, ਦੈਂਤਾ ਦੀਆਂ, ਗੰਧਰਬਾ ਦੀਆਂ,

ਕਹਾ ਕਿੰਨ੍ਰਨੀ ਕੂਰ ਜਛਨੀ ਨਾਗਨੀ ॥

कहा किंत्रनी कूर जछनी नागनी ॥

ਕਿੰਨਰਾ ਦੀਆਂ, ਯਕਸ਼ਾ ਦੀਆਂ ਅਤੇ ਨਾਗਾ ਦੀਆਂ ਤੁਛ ('ਕੂਰ') ਇਸਤਰੀਆਂ ਤਾ ਕੀ,

ਲਛਮਿ ਆਦਿ ਦੁਤਿ ਹੇਰਿ ਰਹੈ ਉਰਝਾਇ ਕੈ ॥

लछमि आदि दुति हेरि रहै उरझाइ कै ॥

ਲੱਛਮੀ ਆਦਿ ਵੀ (ਇਸ ਦੀ) ਸੁੰਦਰਤਾ ਨੂੰ ਵੇਖ ਕੇ ਮੋਹੀਆਂ ਗਈਆਂ ਸਨ

ਹੋ ਬਿਨੁ ਦਾਮਨ ਕੈ ਦੀਏ ਸੁ ਜਾਤ ਬਿਕਾਇ ਕੈ ॥੧੩॥

हो बिनु दामन कै दीए सु जात बिकाइ कै ॥१३॥

ਅਤੇ ਬਿਨਾ ਦਾਮ ਦਿੱਤੇ ਵਿਕ ਗਈਆਂ ਸਨ ॥੧੩॥

ਰਹੀ ਚੰਚਲਾ ਰੀਝਯਤਿ ਪ੍ਰਭਾ ਨਿਹਾਰਿ ਕੈ ॥

रही चंचला रीझयति प्रभा निहारि कै ॥

(ਉਸ ਦੀ) ਸੁੰਦਰਤਾ ਨੂੰ ਵੇਖ ਕੇ ਇਸਤਰੀਆਂ ਮੋਹਿਤ ਹੋ ਗਈਆਂ ਸਨ।

ਪ੍ਰਾਨਨ ਲੌ ਧਨ ਧਾਮ ਦੇਤ ਸਭ ਵਾਰਿ ਕੈ ॥

प्रानन लौ धन धाम देत सभ वारि कै ॥

ਪ੍ਰਾਣਾ ਤੋਂ ਲੈ ਕੇ ਧਨ ਅਤੇ ਧਾਮ ਨਿਛਾਵਰ ਕਰ ਰਹੀਆਂ ਸਨ।

ਹਸਿ ਹਸਿ ਕਹੈ ਕੁਅਰ ਜੌ ਇਕ ਦਿਨ ਪਾਇਯੈ ॥

हसि हसि कहै कुअर जौ इक दिन पाइयै ॥

ਹੱਸ ਹੱਸ ਕੇ ਕਹਿੰਦੀਆਂ ਸਨ ਕਿ ਜੇ ਇਕ ਦਿਨ ਰਾਜ ਕੁਮਾਰ ਨੂੰ ਪ੍ਰਾਪਤ ਕਰ ਲਈਏ

ਹੋ ਬਹੁਰ ਨ ਨ੍ਯਾਰੋ ਕਰਿਯੈ ਹਿਯੈ ਲਗਾਇਯੈ ॥੧੪॥

हो बहुर न न्यारो करियै हियै लगाइयै ॥१४॥

ਤਾ ਹਿਰਦੇ ਨਾਲ ਲਗਾ ਲਈਏ ਅਤੇ ਫਿਰ (ਕਦੇ ਵੀ) ਵਖਰਾ ਨਾ ਕਰੀਏ ॥੧੪॥

ਦੋਹਰਾ ॥

दोहरा ॥

ਦੋਹਰਾ:

ਸ੍ਰੀ ਸੁਕੁਮਾਰ ਮਤੀ ਬਹਨਿ ਤਾ ਕੀ ਰਾਜ ਕੁਮਾਰਿ ॥

ਸ੍ਰੀ ਸੁਕੁਮਾਰ ਮਤੀ ਬਹਨਿ ਤਾ ਕੀ ਰਾਜ ਕੁਮਾਰਿ ॥

ਉਸ ਦੀ ਭੈਣ ਰਾਜ ਕੁਮਾਰੀ ਸੁਕੁਮਾਰ ਮਤੀ ਸੀ,

ਅਪ੍ਰਮਾਨ ਛਬਿ ਭ੍ਰਾਤ ਕੀ ਰੀਝਤ ਭਈ ਨਿਹਾਰਿ ॥੧੫॥

अप्रमान छबि भ्रात की रीझत भई निहारि ॥१५॥

ਉਹ ਭਰਾ ਦੀ ਅਨੁਪਮ ਸੁੰਦਰਤਾ ਨੂੰ ਵੇਖ ਕੇ ਮੋਹਿਤ ਹੋ ਗਈ ॥੧੫॥

ਚੌਪਈ ॥

चौपई ॥

ਚੌਪਈ:

ਨਿਸੁ ਦਿਨ ਯੌ ਮਨ ਮਾਹਿ ਬਿਚਾਰੈ ॥

निसु दिन यौ मन माहि बिचारै ॥

ਰਾਤ ਦਿਨ ਮਨ ਵਿਚ ਇਸ ਤਰ੍ਹਾ ਵਿਚਾਰਦੀ

ਕਿਹ ਬਿਧਿ ਮੌ ਸੌ ਕੁਅਰ ਬਿਹਾਰੈ ॥

किह बिधि मौ सौ कुअर बिहारै ॥

ਕਿ ਕਿਸੇ ਤਰ੍ਹਾ ਮੇਰੇ ਨਾਲ ਕੁੰਵਰ ਰਮਣ ਕਰੇ।

ਭ੍ਰਾਤ ਲਾਜ ਮਨ ਮਹਿ ਜਬ ਧਰੈ ॥

भ्रात लाज मन महि जब धरै ॥

ਜਦ ਭਰਾ (ਦੇ ਰਿਸ਼ਤੇ) ਦੀ ਲਾਜ ਮਨ ਵਿਚ ਧਾਰਨ ਕਰਦੀ

ਲੋਕ ਲਾਜ ਕੀ ਚਿੰਤਾ ਕਰੈ ॥੧੬॥

लोक लाज की चिंता करै ॥१६॥

ਤਾ ਲੋਕ ਲਾਜ ਦੀ ਚਿੰਤਾ ਕਰਨ ਲਗ ਜਾਦੀ ॥੧੬॥

ਲਾਜ ਕਰੈ ਅਰੁ ਚਿਤ ਚਲਾਵੈ ॥

लाज करै अरु चित चलावै ॥

(ਉਹ) ਲਾਜ ਤਾ ਕਰਦੀ ਸੀ, ਪਰ ਚਿਤ ਨੂੰ ਵੀ ਡੋਲਾਉਂਦੀ ਸੀ

ਕ੍ਯੋ ਹੂੰ ਕੁਅਰ ਹਾਥ ਨਹਿ ਆਵੈ ॥

क्यो हूँ कुअर हाथ नहि आवै ॥

ਕਿਵੇਂ ਵੀ ਕੁਮਾਰ ਹੱਥ ਵਿਚ ਨਹੀਂ ਆ ਰਿਹਾ ਸੀ।

ਇਕ ਚਰਿਤ੍ਰ ਤਬ ਬਚਿਤ੍ਰ ਬਿਚਾਰਿਯੋ ॥

इक चरित्र तब बचित्र बिचारियो ॥

ਤਦ ਉਸ ਨੇ ਇਕ ਵਿਚਿਤ੍ਰ ਚਰਿਤ੍ਰ ਵਿਚਾਰਿਆ

ਜਾ ਤੇ ਧਰਮ ਕੁਅਰ ਕੋ ਟਾਰਿਯੋ ॥੧੭॥

जा ते धरम कुअर को टारियो ॥१७॥

ਜਿਸ ਨਾਲ ਕੁੰਵਰ ਦਾ ਧਰਮ ਭ੍ਰਸ਼ਟ ਕਰ ਦਿੱਤਾ ॥੧੭॥

ਬੇਸ੍ਵਾ ਰੂਪ ਆਪਨੋ ਕਰਿਯੋ ॥

बेस्वा रूप आपनो करियो ॥

(ਉਸ ਨੇ) ਆਪਣਾ ਵੇਸਵਾ ਦਾ ਰੂਪ ਬਣਾਇਆ

ਬਾਰ ਬਾਰ ਗਜ ਮੋਤਿਨ ਜਰਿਯੋ ॥

बार बार गज मोतिन जरियो ॥

ਅਤੇ (ਆਪਣਾ) ਵਾਲ ਵਾਲ ਗਜਮੋਤੀਆਂ ਨਾਲ ਸਜਾਇਆ।

ਹਾਰ ਸਿੰਗਾਰ ਚਾਰੁ ਤਨ ਧਾਰੇ ॥

हार सिंगार चारु तन धारे ॥

ਸੁੰਦਰ ਹਾਰ ਸ਼ਿੰਗਾਰ ਸ਼ਰੀਰ ਉਤੇ ਕੀਤੇ।

ਜਨ ਸਸਿ ਤੀਰ ਬਿਰਾਜਤ ਤਾਰੇ ॥੧੮॥

जन ससि तीर बिराजत तारे ॥१८॥

(ਇੰਜ ਲਗਦਾ ਸੀ) ਮਾਨੋ ਚੰਦ੍ਰਮਾ ਦੇ ਨੇੜੇ ਤਾਰੇ ਸ਼ੋਭ ਰਹੇ ਹੋਣ ॥੧੮॥

ਪਾਨ ਚਬਾਤ ਸਭਾ ਮੈ ਆਈ ॥

पान चबात सभा मै आई ॥

ਪਾਨ ਖਾਦੀ ਹੋਈ ਦਰਬਾਰ ਵਿਚ ਆਈ

ਸਭ ਲੋਗਨ ਕੌ ਲਯੋ ਲੁਭਾਈ ॥

सभ लोगन कौ लयो लुभाई ॥

ਅਤੇ ਸਾਰਿਆਂ ਲੋਕਾ ਨੂੰ ਲੁਭਾ ਲਿਆ।

ਨ੍ਰਿਪ ਕਹ ਅਧਿਕ ਕਟਾਛ ਦਿਖਾਏ ॥

नृप कह अधिक कटाछ दिखाए ॥

ਰਾਜੇ ਨੂੰ ਬਹੁਤ ਕਟਾਖ ਵਿਖਾਏ,

ਜਾਨੁਕ ਬਿਨਾ ਸਾਇਕਨ ਘਾਏ ॥੧੯॥

जानुक बिना साइकन घाए ॥१९॥

ਮਾਨੋ ਬਿਨਾ ਬਾਣ ਦੇ ਹੀ ਘਾਇਲ ਕਰ ਦਿੱਤਾ ਹੋਵੇ ॥੧੯॥

ਹੇਰਤ ਨ੍ਰਿਪਤ ਰੀਝਿ ਛਬਿ ਗਯੋ ॥

हेरत नृपत रीझि छबि गयो ॥

ਰਾਜਾ (ਉਸ ਦੀ) ਸੁੰਦਰਤਾ ਨੂੰ ਵੇਖ ਕੇ ਮੋਹਿਤ ਹੋ ਗਿਆ

ਘਾਇਲ ਬਿਨਾ ਸਾਇਕਨ ਭਯੋ ॥

घाइल बिना साइकन भयो ॥

ਅਤੇ ਬਿਨਾ ਤੀਰ ਦੇ ਘਾਇਲ ਹੋ ਗਿਆ।

ਆਜੁ ਨਿਸਾ ਇਹ ਬੋਲ ਪਠੈਹੋ ॥

आजु निसा इह बोल पठैहो ॥

(ਮਨ ਵਿਚ ਸੋਚਣ ਲਗਾ) ਅਜ ਰਾਤ ਇਸ ਨੂੰ ਬੁਲਵਾਵਾਗਾ

ਕਾਮ ਭੋਗ ਰੁਚਿ ਮਾਨਿ ਕਮੈਹੋ ॥੨੦॥

काम भोग रुचि मानि कमैहो ॥२०॥

ਅਤੇ (ਇਸ ਨਾਲ) ਰੁਚੀ ਪੂਰਵਕ ਕਾਮ-ਕ੍ਰੀੜਾ ਕਰਾਂਗਾ ॥੨੦॥

ਬੀਤਯੋ ਦਿਵਸ ਨਿਸਾ ਜਬ ਭਈ ॥

बीतयो दिवस निसा जब भई ॥

ਜਦ ਦਿਨ ਬੀਤ ਗਿਆ ਅਤੇ ਰਾਤ ਹੋ ਗਈ

ਨਿਕਟਿ ਬੁਲਾਇ ਕੁਅਰ ਵਹੁ ਲਈ ॥

निकटि बुलाइ कुअर वहु लई ॥

ਤਾਂ ਕੁੰਵਰ ਨੇ ਉਸ ਨੂੰ ਕੋਲ ਬੁਲਾ ਲਿਆ।

ਕਾਮ ਭੋਗ ਤਿਹ ਸਾਥ ਕਮਾਯੋ ॥

काम भोग तिह साथ कमायो ॥

ਉਸ ਨਾਲ ਕਾਮ-ਭੋਗ ਕੀਤਾ,

ਭੇਦ ਅਭੇਦ ਕਛੂ ਨਹਿ ਪਾਯੋ ॥੨੧॥

भेद अभेद कछू नहि पायो ॥२१॥

ਪਰ ਭੇਦ ਅਭੇਦ ਕੁਝ ਨਾ ਸਮਝ ਸਕਿਆ ॥੨੧॥

ਦੋਹਰਾ ॥

दोहरा ॥

ਦੋਹਰਾ:

ਲਪਟਿ ਲਪਟਿ ਤਾ ਸੋ ਕੁਅਰਿ ਰਤਿ ਮਾਨੀ ਰੁਚਿ ਮਾਨਿ ॥

लपटि लपटि ता सो कुअरि रति मानी रुचि मानि ॥

ਕੁਮਾਰੀ ਨੇ ਲਿਪਟ ਲਿਪਟ ਕੇ ਉਸ ਨਾਲ ਰੁਚੀ ਪੂਰਵਕ ਰਤੀ-ਕ੍ਰੀੜਾ ਕੀਤੀ।

ਭ੍ਰਾਤ ਭਗਨਿ ਕੇ ਭੇਦ ਕੋ ਸਕਤ ਨ ਭਯੋ ਪਛਾਨ ॥੨੨॥

भ्रात भगनि के भेद को सकत न भयो पछान ॥२२॥

ਭਰਾ ਭੈਣ ਦੇ ਭੇਤ ਨੂੰ (ਬਿਲਕੁਲ) ਪਛਾਣ ਨਾ ਸਕਿਆ ॥੨੨॥

ਸੋਰਠਾ ॥

सोरठा ॥

ਸੋਰਠਾ:

ਰਮਤ ਭਯੋ ਰੁਚਿ ਮਾਨਿ ਭੇਦ ਅਭੇਦ ਪਾਯੋ ਨ ਕਛੁ ॥

रमत भयो रुचि मानि भेद अभेद पायो न कछु ॥

ਰੁਚੀ ਪੂਰਵਕ ਰਮਣ ਕੀਤਾ ਅਤੇ ਭੇਦ ਅਭੇਦ ਕੁਝ ਨਾ ਸਮਝਿਆ।

ਛੈਲੀ ਛਲ੍ਯੋ ਨਿਦਾਨ ਛੈਲ ਚਿਕਨਿਯਾ ਰਾਵ ਕੋ ॥੨੩॥

छैली छल्यो निदान छैल चिकनिया राव को ॥२३॥

ਇਸ ਤਰ੍ਹਾ ਛੈਲੀ ਨੇ ਅੰਤ ਵਿਚ ਬਾਂਕੇ ਅਤੇ ਕੋਮਲ ਰਾਜੇ ਨੂੰ ਛਲ ਲਿਆ ॥੨੩॥

ਚੌਪਈ ॥

चौपई ॥

ਚੌਪਈ:

ਬੇਸ੍ਵਾ ਕੇ ਭੂਖਨ ਜਬ ਧਰੈ ॥

बेस्वा के भूखन जब धरै ॥

ਜਦ ਉਹ ਵੇਸਵਾ ਦੇ ਗਹਿਣੇ ਸਜਾ ਲੈਂਦੀ,

ਨਿਸ ਦਿਨ ਕੁਅਰ ਕਲੋਲੈ ਕਰੈ ॥

निस दिन कुअर कलोलै करै ॥

ਤਾ ਰਾਤ ਦਿਨ ਕੁੰਵਰ ਨਾਲ ਕਲੋਲਾ ਕਰਦੀ।

ਜਬ ਭਗਨੀ ਕੇ ਭੂਖਨ ਧਰਈ ॥

जब भगनी के भूखन धरई ॥

ਜਦ ਉਹ ਭੈਣ ਦੇ ਗਹਿਣੇ ਧਾਰਨ ਕਰਦੀ

ਲਹੈ ਨ ਕੋ ਰਾਜਾ ਕੋ ਕਰਈ ॥੨੪॥

लहै न को राजा को करई ॥२४॥

ਤਾ ਕੋਈ ਨਾ ਸਮਝ ਸਕਦਾ ਕਿ ਰਾਜਾ ਉਸ ਨਾਲ ਕੀ ਕਰਦਾ ਹੈ ॥੨੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਾਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੧੨॥੪੦੭੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ बारह चरित्र समापतम सतु सुभम सतु ॥२१२॥४०७४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੧੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੧੨॥੪੦੭੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਰਾਜਾ ਖੰਡ ਬੁਦੇਲ ਕੌ ਰੁਦ੍ਰ ਕੇਤੁ ਤਿਹ ਨਾਮ ॥

राजा खंड बुदेल कौ रुद्र केतु तिह नाम ॥

ਬੁੰਦੇਲ ਖੰਡ ਦੇ ਰਾਜੇ ਦਾ ਨਾ ਰੁਦ੍ਰ ਕੇਤੁ ਸੀ।

ਸੇਵ ਰੁਦ੍ਰ ਕੀ ਰੈਨਿ ਦਿਨ ਕਰਤ ਆਠਹੂੰ ਜਾਮ ॥੧॥

सेव रुद्र की रैनि दिन करत आठहूँ जाम ॥१॥

ਉਹ ਰਾਤ ਦਿਨ, ਅੱਠੇ ਪਹਿਰ ਰੁਦ੍ਰ ਦੀ ਸੇਵਾ ਕਰਦਾ ਸੀ ॥੧॥

ਚੌਪਈ ॥

चौपई ॥

ਚੌਪਈ:

ਸ੍ਰੀ ਕ੍ਰਿਤੁ ਕ੍ਰਿਤ ਮਤੀ ਤ੍ਰਿਯ ਤਾ ਕੀ ॥

स्री कृतु कृत मती तृय ता की ॥

ਉਸ ਦੀ ਪਤਨੀ ਦਾ ਨਾਮ ਕ੍ਰਿਤੁ ਕ੍ਰਿਤ ਮਤੀ ਸੀ।

ਔਰ ਨ ਬਾਲ ਰੂਪ ਸਮ ਵਾ ਕੀ ॥

और न बाल रूप सम वा की ॥

ਉਸ ਵਰਗੀ ਕੋਈ ਹੋਰ ਇਸਤਰੀ ਨਹੀਂ ਸੀ।

ਤਾ ਸੋ ਨੇਹ ਨ੍ਰਿਪਤਿ ਕੌ ਭਾਰੋ ॥

ता सो नेह नृपति कौ भारो ॥

ਉਸ ਨਾਲ ਰਾਜੇ ਦਾ ਬਹੁਤ ਪ੍ਰੇਮ ਸੀ

ਨਿਜੁ ਮਨ ਕਰ ਤਾ ਕੇ ਦੈ ਡਾਰੋ ॥੨॥

निजु मन कर ता के दै डारो ॥२॥

ਅਤੇ ਆਪਣਾ ਮਨ ਉਸ ਦੇ ਹੱਥ ਵਿਚ ਦੇ ਦਿੱਤਾ ਸੀ ॥੨॥

ਦੋਹਰਾ ॥

दोहरा ॥

ਦੋਹਰਾ:

ਸ੍ਰੀ ਮ੍ਰਿਗ ਨੇਤ੍ਰ ਸਰੂਪ ਅਤਿ ਦੁਹਿਤ ਤਾ ਕੀ ਏਕ ॥

स्री मृग नेत्र सरूप अति दुहित ता की एक ॥

ਉਸ ਦੀ ਮ੍ਰਿਗਨੈਣੀ ਵਰਗੇ ਸਰੂਪ ਵਾਲੀ ਇਕ ਪੁੱਤਰੀ ਸੀ।

ਲਹਿ ਨ ਗਈ ਰਾਜਾ ਬਡੇ ਚਹਿ ਚਹਿ ਰਹੇ ਅਨੇਕ ॥੩॥

लहि न गई राजा बडे चहि चहि रहे अनेक ॥३॥

ਅਨੇਕ ਵੱਡੇ ਵੱਡੇ ਰਾਜੇ ਉਸ ਨੂੰ ਚਾਹਣ ਦੇ ਬਾਵਜੂਦ ਪ੍ਰਾਪਤ ਨਾ ਕਰ ਸਕੇ ॥੩॥

ਇੰਦ੍ਰ ਕੇਤੁ ਛਤ੍ਰੀ ਹੁਤੋ ਚਛੁ ਮਤੀ ਲਹਿ ਲੀਨ ॥

इंद्र केतु छत्री हुतो चछु मती लहि लीन ॥

ਇੰਦ੍ਰ ਕੇਤੁ ਨਾ ਦਾ ਇਕ ਛਤ੍ਰੀ ਹੁੰਦਾ ਸੀ। ਚਛ ਮਤੀ ਨੇ ਉਸ ਨੂੰ ਵੇਖ ਲਿਆ

ਅਪਨੋ ਤੁਰਤ ਨਿਕਾਰਿ ਮਨੁ ਬੇਚਿ ਤਵਨ ਕਰ ਦੀਨ ॥੪॥

अपनो तुरत निकारि मनु बेचि तवन कर दीन ॥४॥

ਅਤੇ ਆਪਣਾ ਮਨ ਕਢ ਕੇ ਤੁਰਤ ਉਸ ਨੂੰ ਵੇਚ ਦਿੱਤਾ ॥੪॥

ਚੌਪਈ ॥

चौपई ॥

ਚੌਪਈ:

ਰੈਨਿ ਦਿਵਸ ਤਿਹ ਰੂਪ ਨਿਹਾਰੈ ॥

रैनि दिवस तिह रूप निहारै ॥

ਰਾਤ ਦਿਨ (ਉਹ) ਉਸ ਦਾ ਰੂਪ ਵੇਖਦੀ ਸੀ

ਚਿਤ ਮੈ ਇਹੈ ਬਿਚਾਰੁ ਬਿਚਾਰੈ ॥

चित मै इहै बिचारु बिचारै ॥

ਅਤੇ ਮਨ ਵਿਚ ਇਹੀ ਵਿਚਾਰ ਕਰਦੀ ਰਹਿੰਦੀ ਸੀ

ਐਸੋ ਛੈਲ ਕੈਸਹੂੰ ਪੈਯੈ ॥

ऐसो छैल कैसहूँ पैयै ॥

ਕਿ ਅਜਿਹੇ ਛੈਲ ਨੂੰ ਕਿਸੇ ਤਰ੍ਹਾ ਪ੍ਰਾਪਤ ਕਰਾ

ਕਾਮ ਭੋਗ ਕਰਿ ਗਰੇ ਲਗੈਯੈ ॥੫॥

काम भोग करि गरे लगैयै ॥५॥

ਅਤੇ ਕਾਮ-ਭੋਗ ਕਰ ਕੇ ਆਪਣੇ ਗਲੇ ਨਾਲ ਲਗਾਵਾ ॥੫॥

ਏਕ ਸਖੀ ਕਹ ਨਿਕਟ ਬੁਲਾਯੋ ॥

एक सखी कह निकट बुलायो ॥

(ਉਸ ਨੇ) ਇਕ ਸਖੀ ਨੂੰ ਆਪਣੇ ਕੋਲ ਬੁਲਾਇਆ

ਮਨ ਭਾਵਨ ਕੇ ਸਦਨ ਪਠਾਯੋ ॥

मन भावन के सदन पठायो ॥
ਅਤੇ ਆਪਣੇ ਪ੍ਰੇਮੀ ਦੇ ਘਰ ਭੇਜਿਆ।

ਸਹਿਚਰਿ ਤਾਹਿ ਤੁਰਤ ਲੈ ਆਈ ॥
सहिचरि ताहि तुरत लै आई ॥
ਸਖੀ ਉਸ ਨੂੰ ਤੁਰਤ ਲੈ ਕੇ ਆ ਗਈ

ਆਨਿ ਕੁਅਰਿ ਕਹ ਦਯੋ ਮਿਲਾਈ ॥੬॥
आनि कुअरि कह दयो मिलाई ॥६॥
ਅਤੇ ਲਿਆ ਕੇ ਕੁਮਾਰੀ ਨਾਲ ਮਿਲਾ ਦਿੱਤਾ ॥੬॥

ਅੜਿਲ ॥
अड़िल ॥
ਅੜਿਲ:

ਮਨ ਭਾਵੰਤ ਮੀਤ ਕੁਅਰਿ ਜਬ ਪਾਇਯੋ ॥
मन भावंत मीत कुअरि जब पाइयो ॥
ਮਨ ਭਾਉਂਦਾ ਮਿਤਰ ਜਦ ਕੁਮਾਰੀ ਨੇ ਪ੍ਰਾਪਤ ਕੀਤਾ

ਦ੍ਰਿੜ ਗਹਿ ਗਹਿ ਕਰ ਤਾ ਕੌ ਗਰੇ ਲਗਾਇਯੋ ॥
द्रिड़ गहि गहि कर ता कौ गरे लगाइयो ॥
ਤਾ ਚੰਗੀ ਤਰ੍ਹਾ ਫੜ ਫੜ ਕੇ ਉਸ ਨੂੰ ਗਲੇ ਨਾਲ ਲਗਾਇਆ।

ਅਧਰਨ ਕੋ ਕਰਿ ਪਾਨ ਸੁ ਆਸਨ ਬਹੁ ਕੀਏ ॥
अधरन को करि पान सु आसन बहु कीए ॥
ਹੋਠਾ ਨੂੰ ਚੂਸ ਕੇ ਬਹੁਤ ਆਸਣ ਕੀਤੇ।

ਹੋ ਜਨਮ ਜਨਮ ਕੇ ਸੋਕ ਬਿਸਾਰਿ ਸਭੈ ਦੀਏ ॥੭॥
हो जनम जनम के सोक बिसारि सभै दीए ॥७॥

(ਇਸ ਤਰ੍ਹਾ) ਜਨਮ ਜਨਮਾਤਰਾ ਦੇ ਦੁਖ ਦੂਰ ਕਰ ਦਿੱਤੇ ॥੭॥

ਸਿਵ ਮੰਦਿਰ ਮੈ ਜਾਇ ਭੋਗ ਤਾ ਸੌ ਕਰੈ ॥
सिव मंदिर मै जाइ भोग ता सौ करै ॥
(ਉਹ) ਸ਼ਿਵ ਮੰਦਿਰ ਵਿਚ ਜਾ ਕੇ ਉਸ ਨਾਲ ਭੋਗ ਵਿਲਾਸ ਕਰਦੀ।

ਮਹਾ ਰੁਦ੍ਰ ਕੀ ਕਾਨਿ ਨ ਕਛੁ ਚਿਤ ਮੈ ਧਰੈ ॥
महा रुद्र की कानि न कछु चित मै धरै ॥
ਮਹਾ ਰੁਦ੍ਰ ਦੀ ਚਿਤ ਵਿਚ ਕੁਝ ਵੀ ਪਰਵਾਹ ਚਿਤ ਵਿਚ ਨਾ ਧਰਦੀ।

ਜ੍ਯੋਂ ਜ੍ਯੋਂ ਜੁਰਕੈ ਖਾਟ ਸੁ ਘੰਟ ਬਜਾਵਹੀ ॥
ज्यों ज्यों जुरकै खाट सु घंट बजावही ॥
ਜਿਉਂ ਜਿਉਂ ਮੰਜੀ ਦੀ ਆਵਾਜ਼ ਨਿਕਲਦੀ, (ਉਹ) ਘੰਟੇ ਵਜਾਉਂਦੀ।

ਹੋ ਪੂਰਿ ਤਵਨ ਧੁਨਿ ਰਹੈ ਨ ਜੜ ਕਛੁ ਪਾਵਹੀ ॥੮॥
हो पूरि तवन धुनि रहै न जड़ कछु पावही ॥८॥
(ਉਥੇ) ਉਸ ਘੰਟੇ ਦੀ ਧੁਨ ਪੂਰੀ ਰਹਿੰਦੀ ਅਤੇ ਕੋਈ ਵੀ ਮੂਰਖ ਸਮਝ ਨਾ ਸਕਦਾ ॥੮॥

ਏਕ ਦਿਵਸ ਪੂਜਤ ਸਿਵ ਨ੍ਰਿਪ ਗਯੋ ਆਇ ਕੈ ॥
एक दिवस पूजत सिव नृप गयो आइ कै ॥
ਇਕ ਦਿਨ (ਉਨ੍ਹਾ ਦੁਆਰਾ) ਸ਼ਿਵ-ਪੂਜਾ ਕਰਦਿਆਂ ਰਾਜਾ (ਉਥੇ) ਆ ਗਿਆ।

ਸੁਤਾ ਸਹਚਰੀ ਪਿਤੁ ਪ੍ਰਤਿ ਦਈ ਉਠਾਇ ਕੈ ॥
सुता सहचरी पितु प्रति दई उठाइ कै ॥
ਪੁੱਤਰੀ ਨੇ ਸਖੀ ਨੂੰ ਉਠਾ ਕੇ ਪਿਤਾ ਕੋਲ ਭੇਜ ਦਿੱਤਾ।

ਜਾਇ ਰਾਵ ਕੇ ਤੀਰ ਸਖੀ ਤੁਮ ਯੌ ਕਹੌ ॥
जाइ राव के तीर सखी तुम यौ कहौ ॥
(ਉਸ ਨੇ ਕਿਹਾ) ਹੇ ਸਖੀ! ਰਾਜੇ ਕੋਲ ਜਾ ਕੇ ਤੂੰ ਇਸ ਤਰ੍ਹਾ ਕਹੀਂ

ਹੋ ਹਮ ਪੂਜਾ ਹਜਾਂ ਕਰਤ ਘਰੀ ਦ੍ਵੈ ਤੁਮ ਰਹੌ ॥੯॥
हो हम पूजा ह्याँ करत घरी द्वै तुम रहौ ॥९॥
ਕਿ ਮੈਂ (ਕੁਮਾਰੀ) ਇਥੇ ਪੂਜਾ ਕਰ ਰਹੀ ਹਾ, (ਇਸ ਲਈ ਅਜੇ) ਤੁਸੀਂ ਦੋ ਘੜੀਆਂ ਰੁਕ ਜਾਓ ॥੯॥

ਦੋਹਰਾ ॥
दोहरा ॥
ਦੋਹਰਾ:

ਸ੍ਰੀ ਸਿਵ ਕੀ ਪੂਜਾ ਕਰਤ ਹਮਰੀ ਸੁਤਾ ਬਨਾਇ ॥
स्री सिव की पूजा करत हमरी सुता बनाइ ॥
(ਰਾਜੇ ਨੇ ਕਿਹਾ) ਸਾਡੀ ਪੁੱਤਰੀ ਸ਼ਿਵ ਜੀ ਦੀ ਪੂਜਾ ਕਰ ਰਹੀ ਹੈ।

ਘਰੀ ਦ੍ਵੈ ਕੁ ਹਮ ਬੈਠਿ ਹਜਾਂ ਬਹੁਰਿ ਪੂਜ ਹੈ ਜਾਇ ॥੧੦॥
घरी द्वै कु हम बैठि ह्याँ बहुरि पूज है जाइ ॥१०॥
(ਇਸ ਲਈ) ਦੋ ਘੜੀਆਂ ਇਥੇ ਬੈਠ ਕੇ ਫਿਰ ਅਸੀਂ ਪੂਜਾ ਲਈ ਜਾਵਾਗੇ ॥੧੦॥

ਚੌਪਈ ॥
चौपई ॥
ਚੌਪਈ:

ਉਤੈ ਮੀਤ ਤਿਨ ਲਿਯੋ ਬੁਲਾਈ ॥
उतै मीत तिन लियो बुलाई ॥
ਉਧਰ ਉਸ (ਕੁਮਾਰੀ) ਨੇ ਮਿਤਰ ਨੂੰ ਬੁਲਾ ਲਿਆ

ਕਾਮ ਰੀਤਿ ਕਰਿ ਪ੍ਰੀਤੁਪਜਾਈ ॥
काम रीति करि प्रीतुपजाई ॥
ਅਤੇ ਕਾਮ-ਕ੍ਰੀੜਾ ਕਰ ਕੇ ਪ੍ਰੀਤ ਨੂੰ ਪ੍ਰਗਟ ਕੀਤਾ।

ਕਰਿ ਕਰਿ ਕੁਵਤਿ ਸੇਜ ਚਰਕਾਵੈ ॥

करि करि कुवति सेज चरकावै ॥

ਜ਼ੋਰ ('ਕੁਵਤਿ') ਨਾਲ (ਘਰਸ਼ਣ ਕਰਨ ਤੇ) ਮੰਜੀ ਚਰ ਚਰ ਕਰਨ ਲਗੀ

ਏਕ ਹਾਥ ਤਨ ਘੰਟ ਬਜਾਵੈ ॥੧੧॥

एक हाथ तन घंट बजावै ॥११॥

(ਅਤੇ ਕੁਮਾਰੀ) ਇਕ ਹੱਥ ਨਾਲ ਘੰਟਾ ਵਜਾਉਣ ਲਗੀ (ਤਾ ਜੋ ਮੰਜੀ ਦੀ ਆਵਾਜ਼ ਸੁਣਾਈ ਨਾ ਦੇਵੇ) ॥੧੧॥

ਭਾਤਿ ਭਾਤਿ ਤਾ ਕੌ ਰਤਿ ਕੀਨੀ ॥

भाति भाति ता कौ रति कीनी ॥

ਉਸ ਨੇ ਕਈ ਢੰਗਾ ਨਾਲ ਰਤੀ-ਕ੍ਰੀੜਾ ਕੀਤੀ।

ਨ੍ਰਿਪ ਜੜ ਧੁਨਿ ਘੰਟਾ ਕੀ ਚੀਨੀ ॥

नृप जड़ धुनि घंटा की चीनी ॥

ਮੂਰਖ ਰਾਜੇ ਨੇ ਉਸ ਨੂੰ ਘੰਟੇ ਦੀ ਧੁਨੀ ਸਮਝਿਆ।

ਭੇਦ ਅਭੇਦ ਕਛੂ ਨਹਿ ਪਾਯੋ ॥

भेद अभेद कछू नहि पायो ॥

(ਉਸ ਨੇ) ਭੇਦ ਅਭੇਦ ਕੁਝ ਨਾ ਜਾਣਿਆ

ਇਹ ਦੁਹਿਤਾ ਕਸ ਕਰਮ ਕਮਾਯੋ ॥੧੨॥

इह दुहिता कस करम कमायो ॥१२॥

ਕਿ ਇਸ ਪੁੱਤਰੀ ਨੇ ਕਿਹੋ ਜਿਹਾ ਕਰਮ ਕਮਾਇਆ ਹੈ ॥੧੨॥

ਤਾ ਸੌ ਭੋਗ ਬਹੁਤ ਬਿਧਿ ਕੀਨੋ ॥

ता सौ भोग बहुत बिधि कीनो ॥

ਉਸ ਨਾਲ ਬਹੁਤ ਤਰ੍ਹਾ ਦਾ ਭੋਗ ਕੀਤਾ

ਲਪਟਿ ਲਪਟਿ ਆਸਨ ਕਹ ਦੀਨੋ ॥

ਲਪਟਿ ਲਪਟਿ ਆਸਨ ਕਹ ਦੀਨੋ ॥

ਅਤੇ ਲਿਪਟ ਲਿਪਟ ਕੇ ਆਸਣ ਦਿੱਤੇ।

ਚੁੰਬਨ ਆਲਿੰਗਨ ਕੀਨੇ ਤਿਨ ॥

चुँबन आलिंगन कीने तिन ॥

ਉਨ੍ਹਾ ਨੇ ਚੁੰਬਨ ਅਤੇ ਆਲਿੰਗਨ ਕੀਤੇ

ਭੇਦ ਨ ਲਹਿਯੋ ਮੂੜ ਰਾਜੈ ਇਨ ॥੧੩॥

भेद न लहियो मूड़ राजै इन ॥१३॥

ਅਤੇ ਇਸ ਮੂਰਖ ਰਾਜੇ ਨੇ ਭੇਦ ਨਾ ਜਾਣਿਆ ॥੧੩॥

ਕਾਮ ਕੇਲ ਤਾ ਸੌ ਬਹੁ ਕਿਯੋ ॥

काम केल ता सौ बहु कियो ॥

ਉਸ ਨਾਲ (ਕੁਮਾਰੀ ਨੇ) ਬਹੁਤ ਕਾਮ-ਕ੍ਰੀੜੀ ਕੀਤੀ।

ਬਹੁਰੋ ਛੋਰ ਦ੍ਵਾਰ ਕਹ ਦਿਯੋ ॥

बहुरो छोर द्वार कह दियो ॥

ਫਿਰ ਦਰਵਾਜ਼ਾ ਖੋਲ੍ਹ ਦਿੱਤਾ।

ਪਠੈ ਸਹਚਰੀ ਪਿਤਾ ਬੁਲਾਇਯੋ ॥

पठै सहचरी पिता बुलाइयो ॥

ਸਖੀ ਨੂੰ ਭੇਜ ਕੇ ਪਿਤਾ ਨੂੰ ਬੁਲਾ ਲਿਆ।

ਮਨ ਮੈ ਅਧਿਕ ਜਾਰ ਦੁਖ ਪਾਯੋ ॥੧੪॥

मन मै अधिक जार दुख पायो ॥१४॥

(ਜਿਸ ਕਰ ਕੇ) ਯਾਰ ਨੇ ਮਨ ਵਿਚ ਬਹੁਤ ਦੁਖ ਪਾਇਆ ॥੧੪॥

ਯਾ ਕੌ ਪਿਤਾ ਮੋਹਿ ਗਹਿ ਲੈਹੈ ॥

या कौ पिता मोहि गहि लैहै ॥

(ਯਾਰ ਮਨ ਵਿਚ ਸੋਚਣ ਲਗਿਆ ਕਿ) ਇਸ ਦਾ ਪਿਤਾ ਮੈਨੂੰ ਪਕੜ ਲਵੇਗਾ

ਬਹੁਰਿ ਹਮੈ ਜਮਪੁਰੀ ਪਠੈਹੈ ॥

बहुरि हमै जमपुरी पठैहै ॥

ਅਤੇ ਫਿਰ ਮੈਨੂੰ ਯਮਲੋਕ ਭੇਜ ਦੇਵੇਗਾ।

ਚਿੰਤਾਤੁਰ ਥਰਹਰਿ ਕੰਪਾਵੈ ॥

चिंतातुर थरहरि कंपावै ॥

ਚਿੰਤਾਵਾਨ ਹੋ ਕੇ ਥਰ ਥਰ ਕੰਬਣ ਲਗਾ

ਜਯੋਂ ਕਦਲੀ ਕਹ ਬਾਤ ਡੁਲਾਵੈ ॥੧੫॥

ज्यों कदली कह बात डुलावै ॥१५॥

ਜਿਵੇਂ ਕੇਲੇ ਦੇ ਬੂਟੇ ਨੂੰ ਹਵਾ ਹਿਲਾਉਂਦੀ ਹੈ ॥੧੫॥

ਜਾਰ ਬਾਚ ॥

जार बाच ॥

ਯਾਰ ਨੇ ਕਿਹਾ

ਚੌਪਈ ॥

चौपई ॥

ਚੌਪਈ:

ਮੋਰੇ ਪ੍ਰਾਨ ਰਾਖਿ ਅਬ ਲੀਜੈ ॥

मोरे प्रान राखि अब लीजै ॥

ਹੁਣ ਮੇਰੀ ਜਾਨ ਬਚਾ ਲੈ

ਨਾਹਕ ਮੁਹਿ ਨ ਅਜਾਏ ਕੀਜੈ ॥

नाहक मुहि न अजाए कीजै ॥

ਅਤੇ ਮੈਨੂੰ ਵਿਅਰਥ ਵਿਚ ਨਾ ਖ਼ਤਮ ਕਰਵਾ।

ਮੋਰੋ ਮੂੰਡਿ ਕਾਟ ਨ੍ਰਿਪ ਦੈਹੈ ॥

मोरो मूँडि काट नृप दैहै ॥

ਮੇਰਾ ਸਿਰ ਰਾਜਾ ਕਟ ਦੇਵੇਗਾ

ਕਾਪਰਦੀ ਕੇ ਕੰਠ ਚੜੈਹੈ ॥੧੯॥

कापरदी के कंठ चड़ैहै ॥१६॥

ਅਤੇ ਸ਼ਿਵ ('ਕਾਪਰਦੀ') ਦੇ ਗਲੇ ਵਿਚ ਪਾ ਦੇਵੇਗਾ ॥੧੯॥

ਸੁਤਾ ਬਾਚ ॥

सुता बाच ॥

ਪੁੱਤਰੀ ਨੇ ਕਿਹਾ

ਚੌਪਈ ॥

चौपई ॥

ਚੌਪਈ:

ਤਿਨ ਕਹਿਯੋ ਤਰੁਨ ਨ ਚਿੰਤਾ ਕਰੋ ॥

तिन कहियो तरुन न चिंता करो ॥

ਉਸ ਨੇ ਕਿਹਾ, ਹੇ ਨੌਜਵਾਨ! ਚਿੰਤਾ ਨਾ ਕਰ।

ਧੀਰਜ ਚਿਤ ਆਪਨੇ ਧਰੋ ॥

धीरज चित आपने धरो ॥

ਆਪਣੇ ਚਿਤ ਵਿਚ ਧੀਰਜ ਧਾਰਨ ਕਰ।

ਤੇਰੋ ਅਬ ਮੈ ਪ੍ਰਾਨ ਉਬਰਿਹੌ ॥

तेरो अब मै प्रान उबरिहौ ॥

ਮੈਂ ਹੁਣ ਤੇਰੇ ਪ੍ਰਾਣ ਬਚਾਉਂਦੀ ਹਾ

ਪਿਤ ਹੇਰਤ ਤੋ ਕੌ ਪਤਿ ਕਰਿਹੌ ॥੧੭॥

पित हेरत तो कौ पति करिहौ ॥१७॥

ਅਤੇ ਪਿਤਾ ਦੇ ਵੇਖਦਿਆਂ ਵੇਖਦਿਆਂ ਤੈਨੂੰ ਪਤੀ (ਵਜੋਂ ਗ੍ਰਹਿਣ) ਕਰਦੀ ਹਾ ॥੧੭॥

ਆਪ ਪਿਤਾ ਤਨ ਜਾਇ ਉਚਰੀ ॥

आप पिता तन जाइ उचरी ॥

ਆਪ (ਕੁਮਾਰੀ) ਪਿਤਾ ਕੋਲ ਜਾ ਕੇ ਕਹਿਣ ਲਗੀ

ਮੋ ਪਰ ਕ੍ਰਿਪਾ ਅਧਿਕ ਸਿਵ ਕਰੀ ॥

मो पर कृपा अधिक सिव करी ॥

ਕਿ ਮੇਰੇ ਉਤੇ ਸ਼ਿਵ ਜੀ ਨੇ ਬਹੁਤ ਕ੍ਰਿਪਾ ਕੀਤੀ ਹੈ।

ਨਿਜੁ ਕਰ ਪਕਰਿ ਮੋਹਿ ਪਤਿ ਦੀਨੋ ॥

निजु कर पकरि मोहि पति दीनो ॥

ਆਪਣੇ ਹੱਥ ਨਾਲ ਪਕੜ ਕੇ ਮੈਨੂੰ ਪਤੀ ਦਿੱਤਾ ਹੈ

ਹਮ ਪਰ ਅਧਿਕ ਅਨੁਗ੍ਰਹ ਕੀਨੋ ॥੧੮॥

हम पर अधिक अनुग्रह कीनो ॥१८॥

ਅਤੇ ਮੇਰੇ ਉਤੇ ਬਹੁਤ ਮਿਹਰ ਕੀਤੀ ਹੈ ॥੧੮॥

ਚਲਹੁ ਪਿਤਾ ਤਹ ਤਾਹਿ ਦਿਖਾਊ ॥

चलहु पिता तह ताहि दिखाऊ ॥

ਹੇ ਪਿਤਾ ਜੀ! ਚਲੋ, ਉਹ ਤੁਹਾਨੂੰ ਵਿਖਾਉਂਦੀ ਹਾ

ਤਾ ਸੌ ਬਹੁਰਿ ਸੁ ਬ੍ਯਾਹ ਕਰਾਊ ॥

ता सौ बहुरि सु ब्याह कराऊ ॥

ਅਤੇ ਫਿਰ ਉਸ ਨਾਲ ਵਿਆਹ ਕਰਵਾਉਂਦੀ ਹਾ।

ਬਾਹਿ ਪਕਰਿ ਰਾਜਾ ਕੌ ਲਜਾਈ ॥

ਬਾਹਿ ਪਕਰਿ ਰਾਜਾ ਕੌ ਲ੍ਯਾਈ ॥

(ਉਹ) ਬਾਹ ਪਕੜ ਕੇ ਰਾਜੇ ਨੂੰ ਲੈ ਆਈ

ਆਨਿ ਜਾਰ ਸੌ ਦਿਯੋ ਦਿਖਾਈ ॥੧੯॥

आनि जार सौ दियो दिखाई ॥१९॥

ਅਤੇ ਆ ਕੇ (ਆਪਣਾ) ਮਿਤਰ ਵਿਖਾ ਦਿੱਤਾ ॥੧੯॥

ਧੰਨ੍ਯ ਧੰਨ੍ਯ ਤਾ ਕੌ ਪਿਤੁ ਕਹਿਯੋ ॥

धंन्य धंन्य ता कौ पितु कहियो ॥

ਪਿਤਾ ਨੇ ਉਸ ਨੂੰ ਧੰਨ ਧੰਨ ਕਿਹਾ

ਕਰ ਸੌ ਕਰਿ ਦੁਹਿਤਾ ਕੌ ਗਹਿਯੋ ॥

कर सौ करि दुहिता कौ गहियो ॥

ਅਤੇ ਆਪਣੇ ਹੱਥ ਨਾਲ ਪੁੱਤਰੀ ਦਾ ਹੱਥ ਪਕੜ ਲਿਆ।

ਕ੍ਰਿਪਾ ਕਟਾਛ ਅਧਿਕ ਸਿਵ ਕੀਨੋ ॥

कृपा कटाछ अधिक सिव कीनो ॥

(ਰਾਜੇ ਨੇ ਕਿਹਾ) ਸ਼ਿਵ ਜੀ ਨੇ ਬਹੁਤ ਮਿਹਰ ਦੀ ਦ੍ਰਿਸ਼ਟੀ ਕੀਤੀ ਹੈ।

ਤਾ ਤੇ ਬਰ ਉਤਮ ਤੁਹਿ ਦੀਨੋ ॥੨੦॥

ता ते बर उतम तुहि दीनो ॥२०॥

ਇਸ ਲਈ ਤੈਨੂੰ ਉਤਮ ਵਰ ਦਿੱਤਾ ਹੈ ॥੨੦॥

ਤੁਮ ਪਰ ਕ੍ਰਿਪਾ ਜੁ ਸਿਵ ਜੂ ਕੀਨੀ ॥

तुम पर कृपा जु सिव जू कीनी ॥

ਤੇਰੇ ਉਤੇ ਸ਼ਿਵ ਜੀ ਨੇ ਜੋ ਕ੍ਰਿਪਾ ਕੀਤੀ ਹੈ,

ਹਮਹੂੰ ਆਜੁ ਤਾਹਿ ਤੁਹਿ ਦੀਨੀ ॥

हमहूँ आजु ताहि तुहि दीनी ॥

(ਇਸ ਵਾਸਤੇ) ਅਜ ਮੈ ਤੈਨੂੰ ਉਸੇ ਨੂੰ ਸੌਂਪਦਾ ਹਾ।

ਬੋਲਿ ਦਿਜਨ ਕਹ ਬ੍ਯਾਹ ਕਰਾਯੋ ॥

बोलि दिजन कह ब्याह करायो ॥

(ਰਾਜੇ ਨੇ) ਬ੍ਰਾਹਮਣਾ ਨੂੰ ਬੁਲਾ ਕੇ ਵਿਆਹ ਕਰ ਦਿੱਤਾ।

ਭੇਦ ਅਭੇਦ ਮੂੜ ਨਹਿ ਪਾਯੋ ॥੨੧॥

भेद अभेद मूड़ नहि पायो ॥२१॥

ਮੂਰਖ (ਰਾਜਾ) ਭੇਦ ਅਭੇਦ ਨੂੰ ਨਾ ਪਾ ਸਕਿਆ ॥੨੧॥

ਦੋਹਰਾ ॥

दोहरा ॥

ਦੋਹਰਾ:

ਇਹ ਚਰਿਤ੍ਰ ਤਹ ਚੰਚਲਾ ਬ੍ਯਾਹ ਜਾਰ ਸੋ ਕੀਨ ॥

इह चरित्र तह चंचला ब्याह जार सो कीन ॥

ਇਸ ਚਰਿਤ੍ਰ ਨਾਲ ਉਸ ਇਸਤਰੀ ਨੇ ਯਾਰ ਨਾਲ ਵਿਆਹ ਕੀਤਾ।

ਪਿਤੁ ਹੂੰ ਲੈ ਤਾ ਕੋ ਦਈ ਸਕ੍ਯੋ ਨ ਛਲ ਜੜ ਚੀਨ ॥੨੨॥

पितु हूँ लै ता को दई सक्यो न छल जड़ चीन ॥२२॥

ਪਿਤਾ ਨੇ ਹੀ ਲੈ ਕੇ ਉਸ ਨੂੰ ਦੇ ਦਿੱਤਾ। (ਉਹ) ਮੂਰਖ ਛਲ ਨੂੰ ਸਮਝ ਨਾ ਸਕਿਆ ॥੨੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤੇਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੧੩॥੪੦੯੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ तेरह चरित्र समापतम सतु सुभम सतु ॥२१३॥४०९६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੧੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੧੩॥੪੦੯੬॥ ਚਲਦਾ॥

ਚੌਪਈ ॥

चौपई ॥

ਚੌਪਈ:

ਚਾਦਾ ਸਹਿਰ ਬਸਤ ਜਹ ਭਾਰੋ ॥

ਚਾਦਾ ਸਹਿਰ ਬਸਤ ਜਹ ਭਾਰੋ ॥

ਜਿਥੇ ਚਾਦਾ ਨਾ ਦਾ ਵੱਡਾ ਸ਼ਹਿਰ ਵਸਦਾ ਸੀ

ਧਰਨੀ ਤਲ ਮਹਿ ਅਤਿ ਉਜਿਯਾਰੋ ॥

धरनी तल महि अति उजियारो ॥

(ਅਤੇ ਜੋ) ਧਰਤੀ ਉਤੇ ਬਹੁਤ ਪ੍ਰਸਿੱਧ ਸੀ।

ਬਿਸੁਨ ਕੇਤੁ ਰਾਜਾ ਤਹ ਰਹਈ ॥

बिसुन केतु राजा तह रहई ॥

ਉਥੇ ਬਿਸਨ ਕੇਤੁ ਨਾ ਦਾ ਰਾਜਾ ਰਹਿੰਦਾ ਸੀ

ਕਰਮ ਧਰਮ ਸੁਚਿ ਬ੍ਰਤ ਖਗ ਕਹਈ ॥੧॥

करम धरम सुचि ब्रत खग कहई ॥१॥

ਜੋ ਕਰਮ, ਧਰਮ, ਪਵਿਤ੍ਰਤਾ, ਬ੍ਰਤ ਅਤੇ ਤਲਵਾਰ ਵਿਚ ਪ੍ਰਬੀਨ ਸੀ ॥੧॥

ਸ੍ਰੀ ਬੁੰਦੇਲ ਮਤੀ ਤਾ ਕੀ ਤ੍ਰਿਯ ॥

स्री बुँदेल मती ता की तृय ॥

ਬੁੰਦੇਲ ਮਤੀ ਨਾ ਦੀ ਉਸ ਦੀ ਇਸਤਰੀ ਸੀ

ਜਾ ਮਹਿ ਬਸਤ ਸਦਾ ਨ੍ਰਿਪ ਕੋ ਜਿਯ ॥

जा महि बसत सदा नृप को जिय ॥

ਜਿਸ ਵਿਚ ਰਾਜੇ ਦਾ ਮਨ ਸਦਾ ਸਮਾਇਆ ਹੋਇਆ ਸੀ।

ਸ੍ਰੀ ਗੁਲਜਾਰ ਮਤੀ ਦੁਹਿਤਾ ਤਿਹ ॥

स्री गुलजार मती दुहिता तिह ॥

ਉਸ ਦੀ ਪੁੱਤਰੀ ਦਾ ਨਾ ਗੁਲਜ਼ਾਰ ਮਤੀ ਸੀ,

ਕਹੂੰ ਨ ਤਰੁਨਿ ਜਗਤ ਮੈ ਸਮ ਜਿਹ ॥੨॥

कहूँ न तरुनि जगत मै सम जिह ॥२॥

ਜਿਸ ਵਰਗੀ ਸੰਸਾਰ ਵਿਚ ਕੋਈ ਮੁਟਿਆਰ ਨਹੀਂ ਸੀ ॥੨॥

ਦੋਹਰਾ ॥

दोहरा ॥

ਦੋਹਰਾ:

ਤਿਨ ਇਕ ਤਰੁਨ ਬਿਲੋਕਿਯੋ ਅਮਿਤ ਰੂਪ ਕੀ ਖਾਨਿ ॥

तिन इक तरुन बिलोकियो अमित रूप की खानि ॥

ਉਸ ਨੇ ਅਪਾਰ ਸੁੰਦਰਤਾ ਦੇ ਖਾਣ ਵਰਗਾ ਇਕ ਨੌਜਵਾਨ ਵੇਖਿਆ।

ਲੀਨੋ ਸਦਨ ਬੁਲਾਇ ਕੈ ਰਮਤ ਭਈ ਰੁਚਿ ਮਾਨਿ ॥੩॥

लीनो सदन बुलाइ कै रमत भई रुचि मानि ॥३॥

(ਉਸ ਨੂੰ) ਘਰ ਬੁਲਾ ਕੇ ਰੁਚੀ ਪੂਰਵਕ ਉਸ ਨਾਲ ਰਮਣ ਕੀਤਾ ॥੩॥

ਚੌਪਈ ॥

चौपई ॥

ਚੌਪਈ:

ਤਾ ਸੌ ਲਪਟਿ ਕਰਤ ਰਸ ਭਈ ॥

ता सौ लपटि करत रस भई ॥

ਉਸ ਨਾਲ ਲਿਪਟ ਕੇ ਆਨੰਦ ਲੈਣ ਲਗੀ

ਗ੍ਰਿਹ ਕੀ ਸੁਧਿ ਸਭਹੂੰ ਤਜਿ ਦਈ ॥

गृह की सुधि सभहूँ तजि दई ॥

ਅਤੇ ਘਰ ਦੀ ਸਭ ਸੁੱਧ ਬੁੱਧ ਭੁਲਾ ਦਿੱਤੀ।

ਨਿਸ ਦਿਨ ਤਾ ਸੌ ਭੋਗ ਕਮਾਵੈ ॥

निस दिन ता सौ भोग कमावै ॥

ਰਾਤ ਦਿਨ ਉਸ ਨਾਲ ਭੋਗ ਕਰਦੀ

ਲਪਟਿ ਲਪਟਿ ਤਾ ਕੇ ਉਰ ਜਾਵੈ ॥੪॥

लपटि लपटि ता के उर जावै ॥४॥

ਅਤੇ ਉਸ ਨੂੰ ਲਿਪਟ ਲਿਪਟ ਕੇ ਗਲੇ ਨਾਲ ਲਗਾਉਂਦੀ ॥੪॥

ਦੋਹਰਾ ॥

दोहरा ॥

ਦੋਹਰਾ:

ਤਰੁਨ ਪੁਰਖ ਤਰੁਨੀ ਤਰੁਨ ਬਾਢੀ ਪ੍ਰੀਤਿ ਅਪਾਰ ॥

तरुन पुरख तरुनी तरुन बाढी प्रीति अपार ॥

ਜਵਾਨ ਮਰਦ ਅਤੇ ਜਵਾਨ ਔਰਤ (ਹੋਣ ਕਰ ਕੇ ਦੋਹਾ ਵਿਚ) ਬਹੁਤ ਅਧਿਕ ਪ੍ਰੀਤ ਵੱਧ ਗਈ।

ਲਪਟਿ ਲਪਟਿ ਆਸਨ ਕਰੈ ਹੇਰਿ ਹੇਰਿ ਮੁਖ ਯਾਰ ॥੫॥

लपटि लपटि आसन करै हेरि हेरि मुख यार ॥५॥

ਯਾਰ ਦਾ ਮੂੰਹ ਵੇਖ ਵੇਖ ਕੇ ਲਿਪਟ ਲਿਪਟ ਕੇ ਆਸਣ ਕਰਦੀ ॥੫॥

ਚੌਪਈ ॥

चौपई ॥

ਚੌਪਈ:

ਰੈਨਿ ਦਿਵਸ ਤਾ ਸੌ ਰਤਿ ਕਰੈ ॥

रैनि दिवस ता सौ रति करै ॥

ਰਾਤ ਦਲ ਉਸ ਨਾਲ ਰਤੀ-ਕ੍ਰੀੜਾ ਕਰਦੀ,

ਮਾਤ ਪਿਤਾ ਤੈ ਚਿਤ ਮੈ ਡਰੈ ॥

मात पिता तै चित मै डरै ॥

ਪਰ ਚਿਤ ਵਿਚ ਮਾਤਾ ਪਿਤਾ ਤੋਂ ਡਰਦੀ ਸੀ।

ਪਿਯ ਮੁਹਿ ਕਹਿਯੋ ਸੰਗਿ ਕਰ ਲੀਜੈ ॥

पिय मुहि कहियो संगि कर लीजै ॥

(ਇਕ ਦਿਨ ਉਸ ਨੇ) ਪ੍ਰੀਤਮ ਨੂੰ ਕਿਹਾ ਕਿ ਮੈਨੂੰ ਨਾਲ ਲੈ ਕੇ

ਅਵਰੈ ਦੇਸ ਪਯਾਨੋ ਕੀਜੈ ॥੬॥

अवरै देस पयानो कीजै ॥६॥

ਕਿਸੇ ਹੋਰ ਦੇਸ ਵਲ ਚਲੋ ॥੬॥

ਦ੍ਵੈ ਬਾਜਨ ਆਰੂੜਿਤ ਹ੍ਵੈਹੈਂ ॥

द्वै बाजन आरूड़ित ह्वैहैं ॥

(ਅਸੀਂ) ਦੋ ਘੋੜਿਆਂ ਉਤੇ ਸਵਾਰ ਹੋਵਾਗੇ

ਪਿਤੁ ਕੋ ਸਕਲ ਖਜਾਨ ਲੈਹੈਂ ॥

पितु को सकल खजान लैहैं ॥

ਅਤੇ ਪਿਤਾ ਦਾ ਸਾਰਾ ਖ਼ਜ਼ਾਨਾ ਲੈ ਜਾਵਾਗੇ।

ਮਨ ਭਾਵਤ ਤੋ ਸੌ ਰਤਿ ਕਰਿ ਹੌ ॥

मन भावत तो सौ रति करि हौ ॥

ਤੇਰੇ ਨਾਲ ਮਨ ਭਾਉਂਦੀ ਰਤੀ-ਕ੍ਰੀੜਾ ਕਰਾਗੀ,

ਸਕਲ ਦ੍ਰਪ ਕੰਦ੍ਰਪ ਕੇ ਹਰਿ ਹੌ ॥੭॥

सकल द्रप कंद्रप के हरि हौ ॥७॥

ਜਿਸ ਨਾਲ ਕਾਮ ਦੇਵ ਦਾ ਸਾਰਾ ਹੰਕਾਰ ਨਸ਼ਟ ਕਰ ਦਿਆਂਗੀ ॥੭॥

ਭਲੀ ਭਲੀ ਤਬ ਤਾਹਿ ਬਖਾਨੵੋ ॥

भली भली तब ताहि बखान्यो ॥

ਤਦ (ਯਾਰ ਨੇ ਪ੍ਰੇਮਿਕਾ ਦੀ ਗੱਲ ਸੁਣ ਕੇ) ਉਸ ਨੂੰ ਚੰਗੀ ਚੰਗੀ ਕਿਹਾ

ਤਾ ਕੋ ਬਚਨ ਸਤ੍ਯ ਕਰਿ ਮਾਨ੍ਯੋ ॥

ता को बचन सत्य करि मान्यो ॥

ਅਤੇ ਉਸ ਦੇ ਬੋਲਾ ਨੂੰ ਸਚ ਕਰ ਕੇ ਮੰਨ ਲਿਆ।

ਪਿਤੁ ਕੋ ਲੇਤ ਖਜਾਨਾ ਭਈ ॥

पितु को लेत खजाना भई ॥

(ਉਸ ਨੇ) ਪਿਤਾ ਦਾ ਖ਼ਜ਼ਾਨਾ ਹਥਿਆ ਲਿਆ

ਚਾਦਾ ਛੋਰਿ ਦਛਿਨਹਿ ਗਈ ॥੮॥

चादा छोरि दछिनहि गई ॥८॥

ਅਤੇ ਚਾਦਾ ਨਗਰ ਨੂੰ ਛਡ ਕੇ ਦੱਖਣ ਵਲ ਚਲੀ ਗਈ ॥੮॥

ਲੇਖਤ ਇਹੈ ਭਵਨ ਮੈ ਭਈ ॥

लेखत इहै भवन मै भई ॥

ਘਰ ਵਿਚ ਇਹ ਲਿਖ ਕੇ ਛਡ ਗਈ

ਹੌਂ ਤੀਰਥ ਨ੍ਰਹੈਬੇ ਕੋ ਗਈ ॥

हौ तीरथ न्रहैबे को गई ॥

ਕਿ ਮੈਂ ਤੀਰਥ ਇਸ਼ਨਾਨ ਕਰਨ ਚਲੀ ਹਾ।

ਮਿਲਿਹੋਂ ਤੁਮੈ ਜਿਯਤ ਜੌ ਆਈ ॥

मिलिहों तुमै जियत जौ आई ॥

ਜੇ ਜੀਉਂਦੀ ਪਰਤੀ ਤਾ ਤੁਹਾਨੂੰ ਆ ਮਿਲਾਗੀ।

ਜੌਂ ਮਰਿ ਗਈ ਤ ਰਾਮ ਸਹਾਈ ॥੯॥

जौ मरि गई त राम सहाई ॥९॥

ਜੇ ਮਰ ਗਈ ਤਾ ਰਾਮ ਬਹੁੜੀ ਕਰਨਗੇ ॥੯॥

ਗ੍ਰਿਹ ਕੋ ਸਕਲ ਦਰਬੁ ਸੰਗ ਲੈ ਕੈ ॥

गृह को सकल दरबु संग लै कै ॥

ਘਰ ਦੀ ਸਾਰੀ ਦੌਲਤ ਨਾਲ ਲੈ ਕੇ

ਉਧਰਿ ਚਲੀ ਤਾ ਸੌ ਹਿਤ ਕੈ ਕੈ ॥

उधरि चली ता सौ हित कै कै ॥

ਉਸ ਨਾਲ ਪ੍ਰੇਮ ਕਰ ਕੇ ਉਧਲ ਕੇ ਚਲੀ ਗਈ।

ਲਪਟਿ ਲਪਟਿ ਤਾ ਸੌ ਰਤਿ ਕਰੈ ॥

लपटि लपटि ता सौ रति करै ॥

ਲਿਪਟ ਲਿਪਟ ਕੇ ਉਸ ਨਾਲ ਰਤੀ-ਕ੍ਰੀੜਾ ਕਰਦੀ

ਦ੍ਰਪ ਕੰਦ੍ਰਪ ਕੋ ਸਭ ਹੀ ਹਰੈ ॥੧੦॥

द्रप कंद्रप को सभ ही हरै ॥१०॥

ਅਤੇ ਕਾਮ ਦੇਵ ਦਾ ਸਾਰਾ ਹੰਕਾਰ ਦੂਰ ਕਰ ਦਿੰਦੀ ॥੧੦॥

ਬੀਤਤ ਬਰਖ ਬਹੁਤ ਜਬ ਭਏ ॥

बीतत बरख बहुत जब भए ॥

ਜਦ ਬਹੁਤ ਸਾਲ ਲੰਘ ਗਏ

ਸਭ ਹੀ ਖਾਇ ਖਜਾਨੋ ਗਏ ॥

सभ ही खाइ खजानो गए ॥

ਅਤੇ ਸਾਰਾ ਖ਼ਜ਼ਾਨਾ ਖਾ ਲਿਆ।

ਭੂਖੀ ਮਰਨ ਤਰੁਨਿ ਜਬ ਲਾਗੀ ॥

भूखी मरन तरुनि जब लागी ॥

ਜਦ ਇਸਤਰੀ ਭੁਖੀ ਮਰਨ ਲਗੀ,

ਤਬ ਹੀ ਛੋਰਿ ਪ੍ਰੀਤਮਹਿ ਭਾਗੀ ॥੧੧॥

तब ही छोरि प्रीतमहि भागी ॥११॥

ਤਦ ਪ੍ਰੀਤਮ ਨੂੰ ਛਡ ਕੇ ਭਜ ਪਈ ॥੧੧॥

ਅੜਿਲ ॥

अड़िल ॥

ਅੜਿਲ:

ਬਹੁਰਿ ਸਹਿਰ ਚਾਦਾ ਮੈ ਪਹੁਚੀ ਆਇ ਕੈ ॥

बहुरि सहिर चादा मै पहुची आइ कै ॥

ਫਿਰ ਚਾਦਾ ਨਗਰ ਵਿਚ ਆ ਪਹੁੰਚੀ

ਮਾਤ ਪਿਤਾ ਕੇ ਪਗਨ ਰਹੀ ਲਪਟਾਇ ਕੈ ॥

मात पिता के पगन रही लपटाइ कै ॥

ਅਤੇ ਮਾਤਾ ਪਿਤਾ ਦੇ ਚਰਨਾ ਨਾਲ ਲਿਪਟ ਗਈ।

ਮੈ ਜੁ ਤੀਰਥਨ ਧਰਮ ਕਰਿਯੋ ਸੋ ਲੀਜਿਯੈ ॥

मै जु तीरथन धरम करियो सो लीजियै ॥

(ਕਹਿਣ ਲਗੀ) ਮੈਂ ਜੋ ਤੀਰਥਾ ਉਤੇ ਧਰਮ ਕਰਮ ਕੀਤਾ ਹੈ, ਉਸ ਨੂੰ (ਤੁਸੀਂ) ਲਵੋ।

ਹੋ ਅਰਧ ਪੁੰਨਜ ਦੈ ਮੋਹਿ ਅਸੀਸਾ ਦੀਜਿਯੈ ॥੧੨॥

हो अरध पुँन्य दै मोहि असीसा दीजियै ॥१२॥

ਅਤੇ (ਉਸ ਦਾ) ਅੱਧਾ ਪੁੰਨ ਮੈਨੂੰ ਦੇ ਕੇ ਅਸੀਸ ਦਿਉ ॥੧੨॥

ਸੁਨਿ ਸੁਨਿ ਐਸੇ ਬਚਨ ਰੀਝਿ ਰਾਜਾ ਰਹਿਯੋ ॥

सुनि सुनि ऐसे बचन रीझि राजा रहियो ॥

ਇਸ ਤਰ੍ਹਾ ਦੇ ਬੋਲ ਸੁਣ ਸੁਣ ਕੇ ਰਾਜਾ ਪ੍ਰਸੰਨ ਹੋ ਗਿਆ

ਧੰਨਜ ਧੰਨਜ ਦੁਹਿਤਾ ਕੋ ਨਾਰਿ ਸਹਿਤ ਕਹਿਯੋ ॥

धंन्य धंन्य दुहिता को नारि सहित कहियो ॥

ਅਤੇ (ਆਪਣੀ) ਇਸਤਰੀ ਸਹਿਤ ਪੁੱਤਰੀ ਨੂੰ ਧੰਨ ਧੰਨ ਕਿਹਾ।

ਤੀਰਥ ਸਕਲ ਅਨ੍ਹਾਇ ਮਿਲੀ ਮੁਹਿ ਆਇ ਕੈ ॥

तीरथ सकल अन्रहाइ मिली मुहि आइ कै ॥

(ਇਹ) ਸਾਰਿਆਂ ਤੀਰਥਾ ਦਾ ਇਸ਼ਨਾਨ ਕਰ ਕੇ ਮੈਨੂੰ ਆ ਕੇ ਮਿਲੀ ਹੈ

ਹੋ ਜਨਮ ਜਨਮ ਕੇ ਪਾਪਨ ਦਯੋ ਮਿਟਾਇ ਕੈ ॥੧੩॥

हो जनम जनम के पापन दयो मिटाइ कै ॥१३॥

(ਅਤੇ ਮੇਰੇ) ਜਨਮ ਜਨਮ ਦੇ ਪਾਪ ਮਿਟਾ ਦਿੱਤੇ ਹਨ ॥੧੩॥

ਦੋਹਰਾ ॥

दोहरा ॥

ਦੋਹਰਾ:

ਭੋਗ ਪ੍ਰਥਮ ਕਰਿ ਜਾਰ ਤਜ ਤਹੀ ਪਹੂਚੀ ਆਇ ॥

भोग प्रथम करि जार तज तही पहूची आइ ॥

ਪਹਿਲਾ ਯਾਰ ਨਾਲ ਭੋਗ ਕਰ ਕੇ (ਫਿਰ) ਉਸ ਨੂੰ ਛਡ ਕੇ (ਆਪਣੇ ਘਰ) ਆ ਪਹੁੰਚੀ।

ਭੇਦ ਮੂੜ ਨ੍ਰਿਪ ਨ ਲਹਿਯੋ ਲਈ ਗਰੇ ਸੌ ਲਾਇ ॥੧੪॥

भेद मूड़ नृप न लहियो लई गरे सौ लाइ ॥१४॥

ਮੂਰਖ ਰਾਜੇ ਨੇ ਭੇਦ ਨਾ ਸਮਝਿਆ ਅਤੇ ਗਲੇ ਨਾਲ ਲਗਾ ਲਿਆ ॥੧੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਦਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੧੪॥੪੧੧੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ चौदस चरित्र समापतम सतु सुभम सतु ॥२१४॥४११०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੧੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੧੪॥੪੧੧੦॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਦਛਿਨ ਕੋ ਰਾਜਾ ਬਡੋ ਸੰਭਾ ਨਾਮ ਸੁ ਬੀਰ ॥

दछिन को राजा बडो संभा नाम सु बीर ॥

ਸੰਭਾ ਨਾ ਦਾ ਦੱਖਣ ਦਾ ਇਕ ਵੱਡਾ ਸੂਰਮਾ ਰਾਜਾ ਸੀ

ਔਰੰਗ ਸਾਹ ਜਾ ਸੋ ਸਦਾ ਲਰਤ ਰਹਤ ਰਨਧੀਰ ॥੧॥

औरंग साह जा सो सदा लरत रहत रनधीर ॥१॥

ਜਿਸ ਨਾਲ ਔਰੰਗਜ਼ੇਬ ਦੀ ਸਦਾ ਲੜਾਈ ਭਿੜਾਈ ਹੁੰਦੀ ਰਹਿੰਦੀ ਸੀ ॥੧॥

ਚੌਪਈ ॥

चौपई ॥

ਚੌਪਈ:

ਸੰਭਾ ਪੁਰ ਸੁ ਨਗਰ ਇਕ ਤਹਾ ॥

संभा पुर सु नगर इक तहा ॥

ਉਥੇ ਇਕ ਸੰਭਾ ਪੁਰ ਨਾ ਦਾ ਨਗਰ ਸੀ

ਰਾਜ ਕਰਤ ਸੰਭਾ ਜੂ ਜਹਾ ॥

राज करत संभा जू जहा ॥

ਜਿਥੇ ਸੰਭਾ ਜੀ ਰਾਜ ਕਰਦਾ ਸੀ।

ਇਕ ਕਵਿ ਕਲਸ ਰਹਤ ਗ੍ਰਿਹ ਵਾ ਕੇ ॥

इक कवि कलस रहत ग्रिह वा के ॥

ਉਸ ਦੇ ਘਰ ਇਕ ਸ਼ਿਰੋਮਣੀ ('ਕਲਸ') ਕਵੀ ਰਹਿੰਦਾ ਸੀ,

ਪਰੀ ਸਮਾਨ ਸੁਤਾ ਗ੍ਰਿਹ ਤਾ ਕੈ ॥੨॥

परी समान सुता ग्रिह ता कै ॥२॥

ਜਿਸ ਦੇ ਘਰ ਪਰੀ ਵਰਗੀ ਪੁੱਤਰੀ ਸੀ ॥੨॥

ਜਬ ਸੰਭਾ ਤਿਹ ਰੂਪ ਨਿਹਾਰਿਯੋ ॥

जब संभा तिह रूप निहारियो ॥

ਜਦ ਸੰਭਾ ਨੇ ਉਸ ਦਾ ਰੂਪ ਵੇਖਿਆ

ਇਹੈ ਆਪਨੇ ਚਿਤ ਬਿਚਾਰਿਯੋ ॥

इहै आपने चित बिचारियो ॥

ਤਾ ਆਪਣੇ ਚਿਤ ਵਿਚ ਇਸ ਤਰ੍ਹਾ ਵਿਚਾਰ ਕੀਤਾ।

ਯਾ ਕੌ ਭਲੀ ਭਾਤਿ ਗਹਿ ਤੋਰੋ ॥

या कौ भली भाति गहि तोरो ॥

ਇਸ ਨੂੰ (ਮੈਂ) ਚੰਗੀ ਤਰ੍ਹਾ ਪਕੜ ਕੇ ਤੋੜਾਗਾ (ਅਰਥਾਤ-ਕਾਮ-ਭੋਗ ਵਿਚ ਥਕਾ ਦਿਆਂਗਾ)।

ਬ੍ਰਾਹਮਨੀ ਹਮ ਨ ਕਛੁ ਛੋਰੋ ॥੩॥

ब्राहमनी हम न कछु छोरो ॥३॥

ਬ੍ਰਾਹਮਣੀ ਹੋਣ ਤੇ ਵੀ ਮੈਂ (ਇਸ ਨੂੰ) ਬਿਲਕੁਲ ਨਹੀਂ ਛਡਾਗਾ ॥੩॥

ਏਕ ਸਹਿਚਰੀ ਤਹਾ ਪਠਾਈ ॥

एक सहिचरी तहा पठाई ॥

(ਰਾਜੇ ਨੇ) ਇਕ ਦਾਸੀ ਉਸ ਪਾਸ ਭੇਜੀ

ਤਰੁਨਿ ਕੁਅਰਿ ਤਨ ਬਾਤ ਜਤਾਈ ॥

तरुनि कुअरि तन बात जताई ॥

ਅਤੇ ਜਵਾਨ ਲੜਕੀ ਤਕ (ਆਪਣੇ ਮਨ ਦੀ) ਗੱਲ ਪਹੁੰਚਾਈ।

ਆਜੁ ਨ੍ਰਿਪਤਿ ਕੇ ਸਦਨ ਸਿਧਾਰੋ ॥

आजु नृपति के सदन सिधारो ॥

(ਦਾਸੀ ਨੇ ਉਸ ਨੂੰ ਸਮਝਾਇਆ ਕਿ) ਅਜ ਰਾਜੇ ਦੇ ਮਹੱਲ ਵਿਚ ਜਾਓ

ਲਪਟਿ ਲਪਟਿ ਤਿਹ ਸੰਗ ਬਿਹਾਰੋ ॥੪॥

ਲਪਟਿ ਲਪਟਿ ਤਿਹ ਸੰਗ ਬਿਹਾਰੋ ॥੪॥

ਅਤੇ ਲਿਪਟ ਲਿਪਟ ਕੇ ਉਸ ਨਾਲ ਸੰਯੋਗ ਕਰੋ ॥੪॥

ਤਰੁਨਿ ਕੁਅਰਿ ਮਨ ਮੈ ਯੌ ਕਹੀ ॥

तरुनि कुअरि मन मै यौ कही ॥

ਉਸ ਜਵਾਨ ਲੜਕੀ ਨੇ ਮਨ ਵਿਚ ਇਸ ਤਰ੍ਹਾ ਸੋਚਿਆ

ਹਮਰੀ ਬਾਤ ਧਰਮ ਕੀ ਰਹੀ ॥

हमरी बात धरम की रही ॥

ਕਿ ਮੇਰੇ ਧਰਮ ਦੀ ਗੱਲ ਟਲ ਰਹੀ ਹੈ (ਭਾਵ-ਧਰਮ ਭ੍ਰਸ਼ਟ ਹੁੰਦਾ ਦਿਸਦਾ ਹੈ)।

ਹਾ ਭਾਖੌਂ ਤੌਂ ਧਰਮ ਗਵਾਊਂ ॥

हा भाखौ तौ धरम गवाऊँ ॥

ਹਾ' ਕਹਿੰਦੀ ਹਾ ਤਾ ਧਰਮ ਨਸ਼ਟ ਕਰਵਾ ਲਵਾਗੀ

ਨਾਹਿ ਕਰੇ ਬਾਧੀ ਘਰ ਜਾਊਂ ॥੫॥

नाहि करे बाधी घर जाऊँ ॥५॥

ਅਤੇ 'ਨਾਹ' ਕਰਦੀ ਹਾ ਤਾ ਘਰੋਂ ਬੰਨ੍ਹੀ ਹੋਈ ਜਾਵਾਗੀ ॥੫॥

ਤਾ ਤੇ ਜਤਨ ਐਸ ਕਛੁ ਕਰਿਯੈ ॥

ता ते जतन ऐस कछु करियै ॥

ਇਸ ਕਰ ਕੇ ਕੁਝ ਅਜਿਹਾ ਯਤਨ ਕਰਨਾ ਚਾਹੀਦਾ ਹੈ

ਧਰਮ ਰਾਖਿ ਮੂਰਖ ਕਹ ਮਰਿਯੈ ॥

धरम राखि मूरख कह मरियै ॥

ਕਿ ਧਰਮ ਨੂੰ ਬਚਾ ਕੇ ਮੂਰਖ (ਰਾਜੇ) ਨੂੰ ਮਾਰ ਦਿੱਤਾ ਜਾਏ।

ਨਾਹਿ ਨਾਮ ਪਾਪੀ ਸੁਨਿ ਲੈਹੈ ॥

नाहि नाम पापी सुनि लैहै ॥

(ਉਹ) ਪਾਪੀ ਜਦੋਂ 'ਨਾਹ' ਸ਼ਬਦ ਸੁਣ ਲਵੇਗਾ

ਖਾਟਿ ਉਠਾਇ ਮੰਗਾਇ ਪਠੈਹੈ ॥੬॥

खाटि उठाइ मंगाइ पठैहै ॥६॥

ਤਾ ਮੰਜੀ (ਸਮੇਤ) ਉਠਵਾ ਕੇ ਮੰਗਵਾ ਲਵੇਗਾ ॥੬॥

ਤਬ ਤਿਨ ਕਹਿਯੋ ਬਚਨ ਸਹਚਰਿ ਸੁਨਿ ॥

तब तिन कहियो बचन सहचरि सुनि ॥

ਤਦ ਉਸ ਨੇ ਦਾਸੀ ਨੂੰ ਕਿਹਾ, (ਮੇਰੀ) ਗੱਲ ਸੁਣ।

ਪੂਜਨ ਕਾਲਿ ਜਾਊਗੀ ਮੈ ਮੁਨਿ ॥

पूजन कालि जाऊगी मै मुनि ॥

(ਰਾਜੇ ਨੂੰ ਕਹੀਂ ਕਿ) ਮੈਂ ਕਲ 'ਮੁਨਿ' (ਸ਼ਿਵ) ਨੂੰ ਪੂਜਣ ਜਾਵਾਂਗੀ।

ਤਹ ਹੀ ਆਪ ਨ੍ਰਿਪਤਿ ਤੁਮ ਐਯਹੁ ॥

तह ही आप नृपति तुम ऐयहु ॥

ਉਥੇ ਹੀ ਹੇ ਰਾਜਨ! ਤੁਸੀਂ ਆਪ ਆ ਜਾਣਾ

ਕਾਮ ਭੋਗ ਮੁਹਿ ਸਾਥ ਕਮੈਯਹੁ ॥੭॥

काम भोग मुहि साथ कमैयहु ॥७॥

ਅਤੇ ਮੇਰੇ ਨਾਲ ਕਾਮ-ਭੋਗ ਕਰਨਾ ॥੭॥

ਭੋਰ ਭਯੋ ਪੂਜਨ ਸਿਵ ਗਈ ॥

भोर भयो पूजन सिव गई ॥

ਸਵੇਰ ਹੋਣ ਤੇ (ਉਹ) ਸ਼ਿਵ ਪੂਜਾ ਲਈ ਗਈ

ਨ੍ਰਿਪਹੂੰ ਤਹਾ ਬੁਲਾਵਤ ਭਈ ॥

नृपहूँ तहा बुलावत भई ॥

ਅਤੇ ਰਾਜੇ ਨੂੰ ਉਥੇ ਬੁਲਾ ਲਿਆ।

ਉਤੈ ਦੁਸਮਨਨ ਦੂਤ ਪਠਾਯੋ ॥

उतै दुसमनन दूत पठायो ॥

ਉਧਰ ਦੁਸ਼ਮਣ ਵਲ ਦੂਤ ਭੇਜ ਦਿੱਤਾ

ਸੰਭਹਿ ਮ੍ਰਿਤੁ ਸ੍ਵਾਨ ਕੀ ਘਾਯੋ ॥੮॥

संभहि मृतु स्वान की घायो ॥८॥

ਕਿ ਸੰਭਾ ਨੂੰ ਕੁੱਤੇ ਦੀ ਮੌਤੇ ਮਾਰੋ ॥੮॥

ਜਬ ਹੀ ਫੌਜ ਸਤ੍ਰੁ ਕੀ ਧਈ ॥

जब ही फौज सत्रु की धई ॥

ਜਦੋਂ ਵੈਰੀ ਦੀ ਫ਼ੌਜ ਚੜ੍ਹ ਆਈ

ਅਬਲਾ ਸਹਿਤ ਨ੍ਰਿਪਤਿ ਗਹਿ ਲਈ ॥

अबला सहित नृपति गहि लई ॥

ਤਾ ਇਸਤਰੀ ਸਮੇਤ ਰਾਜੇ ਨੂੰ ਪਕੜ ਲਿਆ।

ਨਿਰਖਿ ਰੂਪ ਤਾ ਕੋ ਲਲਚਾਯੋ ॥

निरखि रूप ता को ललचायो ॥

(ਉਸ ਲੜਕੀ ਦਾ) ਰੂਪ ਵੇਖ ਕੇ ਵੈਰੀ ਵੀ ਲਲਚਾ ਗਿਆ

ਭੋਗ ਕਰਨ ਤਾ ਸੌ ਚਿਤ ਭਾਯੋ ॥੯॥

भोग करन ता सौ चित भायो ॥९॥

ਅਤੇ ਉਸ ਨਾਲ ਭੋਗ ਕਰਨ ਲਈ ਮਨ ਵਿਚ ਸੋਚਣ ਲਗਾ ॥੯॥

ਦੋਹਰਾ ॥

दोहरा ॥

ਦੋਹਰਾ:

ਤਰੁਨ ਕਲਾ ਤਰੁਨੀ ਤਬੈ ਅਧਿਕ ਕਟਾਛ ਦਿਖਾਇ ॥

तरुन कला तरुनी तबै अधिक कटाछ दिखाइ ॥

ਤਦ ਤਰੁਨ ਕਲਾ ਨਾ ਦੀ ਇਸਤਰੀ ਨੇ ਉਸ ਨੂੰ ਬਹੁਤ ਅਧਿਕ ਹਾਵ ਭਾਵ ਵਿਖਾਏ

ਮੂੜ ਮੁਗਲ ਕੌ ਆਤਮਾ ਛਿਨ ਮੈ ਲਯੋ ਚੁਰਾਇ ॥੧੦॥

मूड़ मुगल कौ आतमा छिन मै लयो चुराइ ॥१०॥

ਅਤੇ ਮੂਰਖ ਮੁਗ਼ਲ ਦੀ ਆਤਮਾ ਨੂੰ ਛਿਣ ਭਰ ਵਿਚ ਚੁਰਾ ਲਿਆ ॥੧੦॥

ਚੌਪਈ ॥

चौपई ॥

ਚੌਪਈ:

ਅਧਿਕ ਕੈਫ ਤਬ ਤਾਹਿ ਪਿਵਾਈ ॥

अधिक कैफ तब ताहि पिवाई ॥

ਤਦ ਉਸ ਨੂੰ ਬਹੁਤ ਸ਼ਰਾਬ ਪਿਲਾਈ

ਬਹੁ ਬਿਧਿ ਤਾਹਿ ਗਰੇ ਲਪਟਾਈ ॥

बहु बिधि ताहि गरे लपटाई ॥

ਅਤੇ ਬਹੁਤ ਢੰਗ ਨਾਲ ਉਸ ਦੇ ਗਲੇ ਨਾਲ ਲਿਪਟੀ।

ਦੋਊ ਏਕ ਖਾਟ ਪਰ ਸੋਏ ॥

दोऊ एक खाट पर सोए ॥

ਦੋਵੇਂ ਇਕ ਮੰਜੀ ਉਤੇ ਸੁਤੇ

ਮਨ ਕੇ ਮੁਗਲ ਸਗਲ ਦੁਖ ਖੋਏ ॥੧੧॥

मन के मुगल सगल दुख खोए ॥११॥

ਅਤੇ ਮੁਗ਼ਲ ਨੇ ਆਪਣੇ ਮਨ ਦੇ ਸਾਰੇ ਦੁਖ ਖ਼ਤਮ ਕਰ ਦਿੱਤੇ ॥੧੧॥

ਦੋਹਰਾ ॥

ਦੋਹਰਾ ॥

ਦੋਹਰਾ:

ਨਿਰਖਿ ਮੁਗਲ ਸੋਯੋ ਪਰਿਯੋ ਕਾਢਿ ਲਈ ਕਰਵਾਰਿ ॥

निरखि मुगल सोयो परियो काढि लई करवारि ॥

ਮੁਗ਼ਲ ਨੂੰ ਸੁਤਾ ਹੋਇਆ ਵੇਖ ਕੇ (ਲੜਕੀ ਨੇ) ਤਲਵਾਰ ਕਢ ਲਈ

ਕਾਟਿ ਕੰਠ ਤਾ ਕੋ ਗਈ ਅਪਨੋ ਧਰਮ ਉਬਾਰਿ ॥੧੨॥

काटि कंठ ता को गई अपनो धरम उबारि ॥१२॥

ਅਤੇ ਉਸ ਦਾ ਗੱਲਾ ਕਟ ਕੇ ਆਪਣੇ ਧਰਮ ਨੂੰ ਬਚਾ ਕੇ ਚਲੀ ਗਈ ॥੧੨॥

ਚੰਚਲਾਨ ਕੇ ਚਰਿਤ੍ਰ ਕੋ ਚੀਨਿ ਸਕਤ ਨਹਿ ਕੋਇ ॥

चंचलान के चरित्र को चीनि सकत नहि कोइ ॥

ਇਸਤਰੀਆਂ ਦੇ ਚਰਿਤ੍ਰ ਨੂੰ ਕੋਈ ਵੀ ਸਮਝ ਨਹੀਂ ਸਕਿਆ,

ਬ੍ਰਹਮ ਬਿਸਨ ਰੁਦ੍ਰਾਦਿ ਸਭ ਸੁਰ ਸੁਰਪਤਿ ਕੋਊ ਹੋਇ ॥੧੩॥

ब्रहम बिसन रुद्रादि सभ सुर सुरपति कोऊ होइ ॥१३॥

ਭਾਵੇਂ ਬ੍ਰਹਮਾ, ਵਿਸ਼ਣੂ, ਰੁਦ੍ਰ, ਸਾਰੇ ਦੇਵਤੇ ਅਤੇ ਇੰਦਰ ਵੀ ਕਿਉਂ ਨਾ ਹੋਵੇ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪੰਦਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੧੫॥੪੧੨੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ पंदरह चरित्र समापतम सतु सुभम सतु ॥२१५॥४१२३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੧੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੧੫॥੪੧੨੩॥ ਚਲਦਾ॥

ਚੌਪਈ ॥

चौपई ॥

ਚੌਪਈ:

ਜੋਗੀ ਇਕ ਗਹਬਰ ਬਨ ਰਹਈ ॥

जोगी इक गहबर बन रहई ॥

ਇਕ ਜੋਗੀ ਸੰਘਣੇ ਬਨ ਵਿਚ ਰਹਿੰਦਾ ਸੀ।

ਚੇਟਕ ਨਾਥ ਤਾਹਿ ਜਗ ਕਹਈ ॥

चेटक नाथ ताहि जग कहई ॥

ਉਸ ਨੂੰ ਸਾਰੇ ਚੇਟਕ ਨਾਥ ਕਹਿੰਦੇ ਸਨ।

ਏਕ ਪੁਰਖ ਪੁਰ ਤੇ ਨਿਤਿ ਖਾਵੈ ॥

एक पुरख पुर ते निति खावै ॥

(ਉਹ) ਸ਼ਹਿਰ ਦਾ ਇਕ ਬੰਦਾ ਰੋਜ਼ ਖਾਦਾ ਸੀ

ਤਾ ਤੇ ਤ੍ਰਾਸ ਸਭਨ ਚਿਤ ਆਵੈ ॥੧॥

ता ते त्रास सभन चित आवै ॥१॥

ਜਿਸ ਕਰ ਕੇ ਸਭ ਚਿਤ ਵਿਚ ਡਰਦੇ ਸਨ ॥੧॥

ਤਹਾ ਕਟਾਛਿ ਕੁਅਰਿ ਇਕ ਰਾਨੀ ॥

तहा कटाछि कुअरि इक रानी ॥

ਉਥੇ ਇਕ ਕਟਾਛ ਕੁਅਰਿ ਨਾ ਦੀ ਰਾਣੀ ਸੀ

ਜਾ ਕੀ ਪ੍ਰਭਾ ਨ ਜਾਤ ਬਖਾਨੀ ॥

जा की प्रभा न जात बखानी ॥

ਜਿਸ ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਸੁੰਦਰਿ ਸਕਲ ਜਗਤ ਤੇ ਰਹਈ ॥

सुँदरि सकल जगत ते रहई ॥

ਉਹ ਸਾਰੇ ਸੰਸਾਰ ਵਿਚੋਂ ਸੋਹਣੀ ਸੀ

ਬੇਦ ਸਾਸਤ੍ਰ ਸਿੰਮ੍ਰਿਤ ਸਭ ਕਹਈ ॥੨॥

बेद सासत्र सिंमृत सभ कहई ॥२॥

ਅਤੇ ਵੇਦਾ, ਸ਼ਾਸਤ੍ਰਾ ਅਤੇ ਸਮ੍ਰਿਤੀਆਂ ਨੂੰ ਜਾਣਦੀ ਸੀ ॥੨॥

ਤਾ ਕੋ ਨਾਥ ਅਧਿਕ ਡਰੁ ਪਾਵੈ ॥

ता को नाथ अधिक डरु पावै ॥

ਉਸ ਦਾ ਪਤੀ (ਜੋਗੀ ਤੋਂ) ਬਹੁਤ ਡਰਦਾ ਸੀ।

ਏਕ ਪੁਰਖ ਤਿਹ ਨਿਤ ਖਵਾਵੈ ॥

एक पुरख तिह नित खवावै ॥

(ਇਸ ਲਈ) ਉਸ ਨੂੰ ਇਕ ਆਦਮੀ ਰੋਜ਼ ਖਵਾਦਾ ਸੀ।

ਚਿਤ ਕੇ ਬਿਖੈ ਤ੍ਰਾਸ ਅਤਿ ਧਰੈ ॥

चित के बिखै त्रास अति धरै ॥

ਉਹ ਚਿਤ ਵਿਚ ਬਹੁਤ ਡਰ ਮੰਨਦਾ ਸੀ

ਮੇਰੋ ਭਛ ਜੁਗਿਸ ਮਤਿ ਕਰੈ ॥੩॥

मेरो भछ जुगिस मति करै ॥३॥

ਮਤਾ ਜੋਗੀ ਉਸ ਨੂੰ ਹੀ ਖਾ ਜਾਏ ॥੩॥

ਤਬ ਰਾਨੀ ਹਸਿ ਬਚਨ ਉਚਾਰੇ ॥

तब रानी हसि बचन उचारे ॥

ਤਦ ਰਾਣੀ ਨੇ ਹੱਸ ਕੇ ਕਿਹਾ,

ਸੁਨੁ ਰਾਜਾ ਪ੍ਰਾਨਨ ਤੇ ਪਜਾਰੇ ॥

सुनु राजा प्रानन ते प्यारे ॥

ਹੇ ਪ੍ਰਾਣਾ ਤੋਂ ਪਿਆਰੇ ਰਾਜੇ! ਸੁਣੋ।

ਐਸੋ ਜਤਨ ਕਜੋਨ ਨਹੀ ਕਰੀਯੈ ॥

ऐसो जतन क्योन नही करीयै ॥

ਅਜਿਹਾ ਯਤਨ ਕਿਉਂ ਨਾ ਕੀਤਾ ਜਾਏ

ਪ੍ਰਜਾ ਉਬਾਰਿ ਜੋਗਿਯਹਿ ਮਰੀਯੈ ॥੪॥

प्रजा उबारि जोगियहि मरीयै ॥४॥

ਕਿ ਜੋਗੀ ਨੂੰ ਮਾਰ ਕੇ ਪ੍ਰਜਾ ਨੂੰ ਬਚਾ ਲਿਆ ਜਾਏ ॥੪॥

ਰਾਜਾ ਤਨ ਇਹ ਭਾਤਿ ਉਚਾਰਿਯੋ ॥

राजा तन इह भाति उचारियो ॥

ਰਾਜੇ ਨੂੰ ਇਸ ਤਰ੍ਹਾ ਕਹਿ ਕੇ

ਅਭਰਨ ਸਕਲ ਅੰਗ ਮੈ ਧਾਰਿਯੋ ॥

अभरन सकल अंग मै धारियो ॥

(ਉਸ ਨੇ) ਸਾਰੇ ਸ਼ਰੀਰ ਉਤੇ ਸੁੰਦਰ ਗਹਿਣੇ ਸਜਾ ਲਏ।

ਬਲਿ ਕੀ ਬਹੁਤ ਸਮਗ੍ਰੀ ਲਈ ॥

बलि की बहुत समग्री लई ॥

ਬਲੀ ਦੀ ਬਹੁਤ ਸਾਮਗ੍ਰੀ ਲੈ ਲਈ

ਅਰਧ ਰਾਤ੍ਰੀ ਜੋਗੀ ਪਹਿ ਗਈ ॥੫॥

अरध रात्री जोगी पहि गई ॥५॥

ਅਤੇ ਅੱਧੀ ਰਾਤ ਨੂੰ ਜੋਗੀ ਕੋਲ ਗਈ ॥੫॥

ਭਛ ਭੋਜ ਤਿਹ ਪ੍ਰਥਮ ਖਵਾਯੋ ॥

भछ भोज तिह प्रथम खवायो ॥

ਪਹਿਲਾ ਉਸ ਨੂੰ ਭੋਜਨ ਖਵਾਇਆ

ਅਧਿਕ ਮਦ੍ਰਯ ਲੈ ਬਹੁਰਿ ਪਿਵਾਯੋ ॥

अधिक मद्रय लै बहुरि पिवायो ॥

ਅਤੇ ਫਿਰ ਬਹੁਤ ਸ਼ਰਾਬ ਲੈ ਕੇ ਪਿਲਾਈ।

ਬਹੁਰਿ ਆਪੁ ਹਸਿ ਬਚਨ ਉਚਾਰੇ ॥

ਬਹੁਰਿ ਆਪੁ ਹਸਿ ਬਚਨ ਉਚਾਰੇ ॥
ਫਿਰ ਆਪ ਹੱਸ ਕੇ ਕਹਿਣ ਲਗੀ

ਹੌਂ ਆਈ ਹਿਤ ਭਜਨ ਤਿਹਾਰੇ ॥੬॥
हौ आई हित भजन तिहारे ॥६॥
ਕਿ ਮੈਂ ਤੇਰੇ ਨਾਲ ਭੋਗ ਕਰਨ ਲਈ ਆਈ ਹਾ ॥੬॥

ਦੋਹਰਾ ॥
दोहरा ॥
ਦੋਹਰਾ:

ਜਿਹ ਬਿਧਿ ਤੁਮ ਭਛਤ ਪੁਰਖ ਸੋ ਮੁਹਿ ਪ੍ਰਥਮ ਬਤਾਇ ॥
जिह बिधि तुम भछत पुरख सो मुहि प्रथम बताइ ॥
ਪਹਿਲਾ ਮੈਨੂੰ ਇਹ ਦਸੋ ਜਿਸ ਢੰਗ ਨਾਲ ਕਿ ਤੁਸੀਂ ਬੰਦੇ ਨੂੰ ਖਾਦੇ ਹੋ।

ਬਹੁਰਿ ਅਧਿਕ ਰੁਚਿ ਮਾਨਿ ਕਰਿ ਭੋਗ ਕਰੋ ਲਪਟਾਇ ॥੭॥
बहुरि अधिक रुचि मानि करि भोग करो लपटाइ ॥७॥
ਫਿਰ ਬਹੁਤ ਰੁਚੀ ਪੂਰਵਕ ਮੇਰੇ ਨਾਲ ਲਿਪਟ ਕੇ ਭੋਗ ਕਰੋ ॥੭॥

ਜਬ ਜੋਗੀ ਐਸੇ ਸੁਨਿਯੋ ਫੂਲ ਗਯੋ ਮਨ ਮਾਹਿ ॥
जब जोगी ऐसे सुनियो फूल गयो मन माहि ॥
ਜਦ ਜੋਗੀ ਨੇ ਇਸ ਤਰ੍ਹਾ ਸੁਣਿਆ, ਉਹ ਮਨ ਵਿਚ ਬਹੁਤ ਫੁਲ ਗਿਆ

ਆਜ ਬਰਾਬਰ ਸੁਖ ਕਹੂੰ ਪ੍ਰਿਥਵੀ ਤਲ ਮੈ ਨਾਹਿ ॥੮॥
आज बराबर सुख कहूँ पृथवी तल मै नाहि ॥८॥
(ਅਤੇ ਕਹਿਣ ਲਗਾ ਕਿ) ਅਜ ਵਰਗਾ ਸੁਖ ਪ੍ਰਿਥਵੀ ਉਤੇ ਕਿਤੇ ਵੀ ਨਹੀਂ ਹੈ ॥੮॥

ਚੌਪਈ ॥
चौपई ॥

ਚੌਪਈ:

ਭਰਭਰਾਇ ਠਾਢਾ ਉਠ ਭਯੋ ॥

भरभराइ ठाढा उठ भयो ॥

ਉਹ ਅਬੜਵਾਏ ਉਠ ਖੜੋਤਾ

ਰਾਨਿਯਹਿ ਸੰਗ ਆਪੁਨੇ ਲਯੋ ॥

रानियहि संग आपुने लयो ॥

ਅਤੇ ਰਾਣੀ ਨੂੰ ਆਪਣੇ ਨਾਲ ਲੈ ਲਿਆ।

ਗਹਿ ਬਹਿਯਾ ਮਨ ਮੈ ਹਰਖਾਯੋ ॥

गहि बहिया मन मै हरखायो ॥

(ਉਸ ਦੀ) ਬਾਹ ਪਕੜ ਕੇ ਮਨ ਵਿਚ ਬਹੁਤ ਪ੍ਰਸੰਨ ਹੋਇਆ।

ਭੇਦ ਅਭੇਦ ਕਛੂ ਨਹਿ ਪਾਯੋ ॥੯॥

भेद अभेद कछू नहि पायो ॥९॥

(ਪਰ ਉਸ ਨੇ) ਭੇਦ ਅਭੇਦ ਨੂੰ ਕੁਝ ਨਾ ਸਮਝਿਆ ॥੯॥

ਬਡੋ ਕਰਾਹ ਬਿਲੋਕਤ ਭਯੋ ॥

बडो कराह बिलोकत भयो ॥

(ਉਥੇ ਉਸ ਨੇ ਇਕ) ਵੱਡਾ ਸਾਰਾ ਕੜਾਹ ਵੇਖਿਆ

ਸਾਤ ਭਾਵਰਨਿ ਤਾ ਪਰ ਲਯੋ ॥

सात भावरनि ता पर लयो ॥

ਅਤੇ ਉਸ ਦੇ ਸੱਤ ਫੇਰੇ ਲਏ।

ਰਾਨੀ ਪਕਰਿ ਤਾਹਿ ਤਹ ਡਾਰਿਯੋ ॥

रानी पकरि ताहि तह डारियो ॥

ਰਾਣੀ ਨੇ ਉਸ ਨੂੰ ਪਕੜ ਕੇ ਕੜਾਹੇ ਵਿਚ ਸੁਟ ਦਿੱਤਾ।

ਜੀਵਤ ਹੁਤੋ ਭੂੰਜਿ ਕਰਿ ਮਾਰਿਯੋ ॥੧੦॥

जीवत हुतो भूँजि करि मारियो ॥१०॥

ਜੀਉਂਦੇ ਨੂੰ ਹੀ ਭੁੰਨ ਕੇ ਮਾਰ ਦਿੱਤਾ ॥੧੦॥

ਦੋਹਰਾ ॥

दोहरा ॥

ਦੋਹਰਾ:

ਆਪਨੋ ਆਪੁ ਬਚਾਇ ਕੈ ਭੂੰਨਿ ਜੋਗਿਯਹਿ ਦੀਨ ॥

आपनो आपु बचाइ कै भूँनि जोगियहि दीन ॥

ਆਪਣੇ ਆਪ ਨੂੰ ਬਚਾ ਕੇ (ਰਾਣੀ ਨੇ) ਜੋਗੀ ਨੂੰ ਭੁੰਨ ਦਿੱਤਾ।

ਲੀਨੀ ਪ੍ਰਜਾ ਉਬਾਰਿ ਕੈ ਚਰਿਤ ਚੰਚਲਾ ਕੀਨ ॥੧੧॥

लीनी प्रजा उबारि कै चरित चंचला कीन ॥११॥

(ਇਸ ਤਰ੍ਹਾ) ਚਰਿਤ੍ਰ ਕਰ ਕੇ ਇਸਤਰੀ ਨੇ ਪ੍ਰਜਾ ਨੂੰ ਬਚਾ ਲਿਆ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸੋਲਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੧੬॥੪੧੩੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ सोलह चरित्र समापतम सतु सुभम सतु ॥२१६॥४१३४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੧੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੧੬॥੪੧੩੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਫੈਲਕੂਸ ਪਾਤਿਸਾਹ ਕੇ ਸੂਰ ਸਿਕੰਦਰ ਪੂਤ ॥

फैलकूस पातिसाह के सूर सिकंदर पूत ॥

ਫੈਲਕੂਸ ਬਾਦਸ਼ਾਹ ਦਾ ਸਿਕੰਦਰ ਨਾ ਦਾ ਸ਼ੂਰਵੀਰ ਪੁੱਤਰ ਸੀ।

ਸੰਬਰਾਰਿ ਲਾਜਤ ਨਿਰਖਿ ਸੀਰਤਿ ਸੂਰਤਿ ਸਪੂਤ ॥੧॥

संबरारि लाजत निरखि सीरति सूरति सपूत ॥१॥

ਉਸ ਸੁਪੁੱਤਰ ਦੀ ਸੀਰਤ ਅਤੇ ਸੂਰਤ ਨੂੰ ਵੇਖ ਕੇ ਕਾਮ ਦੇਵ ('ਸੰਬਰਾਰਿ') ਵੀ ਸ਼ਰਮਿੰਦਾ ਹੁੰਦਾ ਸੀ ॥੧॥

ਚੌਪਈ ॥

चौपई ॥

ਚੌਪਈ:

ਰਾਜ ਸਾਜ ਜਬ ਹੀ ਤਿਨ ਧਰਿਯੋ ॥

राज साज जब ही तिन धरियो ॥

ਜਦੋਂ ਉਸ ਨੇ ਰਾਜ-ਪਾਟ ਸੰਭਾਲਿਆ,

ਪ੍ਰਥਮ ਜੰਗ ਜੰਗਿਰ ਸੌ ਕਰਿਯੋ ॥

प्रथम जंग जंगिर सौ करियो ॥

ਤਾ ਪਹਿਲੀ ਲੜਾਈ ਜੰਗਿਰ ਨਾਲ ਕੀਤੀ।

ਤਾ ਕੋ ਦੇਸ ਛੀਨਿ ਕਰਿ ਲੀਨੋ ॥

ता को देस छीनि करि लीनो ॥

ਉਸ ਦਾ ਦੇਸ਼ ਖੋਹ ਲਿਆ

ਨਾਮੁ ਸਿਕੰਦਰ ਸਾਹ ਕੋ ਕੀਨੋ ॥੨॥

नामु सिकंदर साह को कीनो ॥२॥

ਅਤੇ ਆਪਣਾ ਨਾ ਸਿਕੰਦਰ ਸ਼ਾਹ ਰਖਿਆ ॥੨॥

ਬਹੁਰਿ ਸਾਹ ਦਾਰਾ ਕੌ ਮਾਰਿਯੋ ॥

बहुरि साह दारा कौ मारियो ॥

ਫਿਰ ਉਸ ਨੇ ਦਾਰਾ ਬਾਦਸ਼ਾਹ ਨੂੰ ਮਾਰਿਆ

ਹਿੰਦੁਸਤਾ ਕੌ ਬਹੁਰਿ ਪਧਾਰਿਯੋ ॥

ਹਿੰਦੁਸਤਾ कौ बहुरि पधारियो ॥

ਅਤੇ ਮਗਰੋਂ ਹਿੰਦੁਸਤਾਨ ਵਲ ਚੜ੍ਹ ਆਇਆ।

ਕਨਕਬਜਾ ਏਸ੍ਵਰ ਕੌ ਜਿਨਿਯੋ ॥

कनकबजा एस्वर कौ जिनियो ॥

(ਪਹਿਲਾ) ਕਾਨਕੁਬਜ ਦੇ ਰਾਜੇ (ਜਾ ਐਸ਼ਵਰਜ) ਨੂੰ ਜਿਤਿਆ

ਸਾਮੁਹਿ ਭਯੋ ਤਾਹਿ ਤਿਹ ਝਿਨਿਯੋ ॥੩॥

सामुहि भयो ताहि तिह झिनियो ॥३॥

(ਅਤੇ ਜੋ ਵੀ) ਸਾਹਮਣੇ ਆਇਆ, ਉਸ ਨੂੰ ਪਛਾੜ ਦਿੱਤਾ ॥੩॥

ਦੋਹਰਾ ॥

दोहरा ॥

ਦੋਹਰਾ:

ਪ੍ਰਥਮ ਸੁਤਾ ਰੂਮੀਨ ਕੀ ਕੀਯੋ ਬ੍ਯਾਹ ਬਨਾਇ ॥

प्रथम सुता रूमीन की कीयो ब्याह बनाइ ॥

ਪਹਿਲਾ ਰੂਮ ਦੇਸ (ਦੇ ਰਾਜੇ ਦੀ) ਲੜਕੀ ਨਾਲ ਵਿਆਹ ਕੀਤਾ

ਬਹੁਰਿ ਕਨੌਜਿਸ ਕੀ ਸੁਤਾ ਬਰੀ ਮ੍ਰਿਦੰਗ ਬਜਾਇ ॥੪॥

बहुरि कनौजिस की सुता बरी मृदंग बजाइ ॥४॥

ਅਤੇ ਫਿਰ ਨਗਾਰਾ ਵਜਾ ਕੇ ਕਨੌਜ ਦੇ ਰਾਜੇ ਦੀ ਧੀ ਨੂੰ ਵਿਆਹਿਆ ॥੪॥

ਅੜਿਲ ॥

अड़िल ॥

ਅੜਿਲ:

ਬਹੁਰਿ ਦੇਸ ਨੈਪਾਲ ਪਯਾਨੋ ਤਿਨ ਕਿਯੋ ॥

बहुरि देस नैपाल पयानो तिन कियो ॥

ਫਿਰ ਉਹ ਨਿਪਾਲ ਦੇਸ ਵਲ ਚਲਾ ਗਿਆ

ਕਸਤੂਰੀ ਕੇ ਮ੍ਰਿਗਨ ਬਹੁਤ ਬਿਧਿ ਗਹਿ ਲਿਯੋ ॥

कसतूरी के मृगन बहुत बिधि गहि लियो ॥

ਅਤੇ ਬਹੁਤ ਢੰਗਾ ਨਾਲ ਕਸਤੂਰੀ ਵਾਲੇ ਹਿਰਨਾ ਨੂੰ ਪਕੜ ਲਿਆ।

ਬਹੁਰਿ ਬੰਗਾਲਾ ਕੀ ਦਿਸਿ ਆਪੁ ਪਧਾਰਿਯੋ ॥

बहुरि बंगाला की दिसि आपु पधारियो ॥

ਫਿਰ ਆਪ ਬੰਗਾਲ ਵਲ ਚਲਾ ਗਿਆ।

ਹੋ ਆਨਿ ਮਿਲ੍ਯੋ ਸੋ ਬਚ੍ਯੋ ਅਰ੍ਯੋ ਤਿਹ ਮਾਰਿਯੋ ॥੫॥

हो आनि मिल्यो सो बच्यो अर्रयो तिह मारियो ॥५॥

(ਉਸ ਨੂੰ) ਜੋ ਆ ਕੇ ਮਿਲ ਪਿਆ, ਉਹ ਬਚ ਗਿਆ ਅਤੇ ਜੋ ਅੜਿਆ, ਉਹ ਮਾਰ ਦਿੱਤਾ ॥੫॥

ਜੀਤ ਬੰਗਾਲਾ ਛਾਜ ਕਰਨ ਪਰ ਧਾਇਯੋ ॥

जीत बंगाला छाज करन पर धाइयो ॥

ਬੰਗਾਲ ਨੂੰ ਜਿਤ ਕੇ ਫਿਰ 'ਛਾਜ ਕਰਨ' ਉਤੇ ਹਮਲਾ ਕੀਤਾ।

ਤਿਨੋ ਜੀਤਿ ਨਾਗਰ ਪਰ ਅਧਿਕ ਰਿਸਾਇਯੋ ॥

तिनो जीति नागर पर अधिक रिसाइयो ॥

ਉਨ੍ਹਾ ਨੂੰ ਜਿਤ ਕੇ ਫਿਰ ਨਾਗਰ (ਨਾਗ) ਦੇਸ਼ ਉਤੇ ਬਹੁਤ ਰੋਹ ਵਿਚ ਆਇਆ।

ਏਕਪਾਦ ਬਹੁ ਹਨੈ ਸੂਰ ਸਾਵਤ ਬਨੇ ॥

एकपाद बहु हनै सूर सावत बने ॥

(ਫਿਰ) ਏਕਪਾਦ (ਕੇਰਲ) ਪ੍ਰਦੇਸ ਵਿਚ ਬਹੁਤ ਸਾਰੇ ਸਾਮੰਤ ਅਤੇ ਸੂਰਮੇ ਮਾਰ ਦਿੱਤੇ।

ਹੋ ਜੀਤਿ ਪੂਰਬਹਿ ਕਿਯੋ ਪਯਾਨੋ ਦਛਿਨੇ ॥੬॥

हो जीति पूरबहि कियो पयानो दछिने ॥६॥

(ਇਸ ਤਰ੍ਹਾ) ਪੂਰਬ ਨੂੰ ਜਿਤ ਕੇ ਦੱਖਣ ਵਲ ਚਲ ਪਿਆ ॥੬॥

ਛਪੈ ਛੰਦ ॥

छपै छंद ॥

ਛਪੈ ਛੰਦ:

ਝਾਰਿ ਖੰਡਿਯਨ ਝਾਰਿ ਚਮਕਿ ਚਾਦਿਯਨ ਸੰਘਾਰਿਯੋ ॥

झारि खंडियन झारि चमकि चादियन संघारियो ॥

ਝਾੜ ਖੰਡ ਦੇ ਰਹਿਣ ਵਾਲਿਆਂ ਨੂੰ ਝਾੜਿਆ ਅਤੇ ਫਿਰ ਕ੍ਰੋਧਿਤ ਹੋ ਕੇ ਚਾਦ ਨਗਰ ਵਾਲਿਆਂ ਨੂੰ ਮਾਰ ਦਿੱਤਾ।

ਬਿਦ੍ਰਭ ਦੇਸਿਯਨ ਬਾਰਿ ਖੰਡ ਬੁੰਦੇਲ ਬਿਦਾਰਿਯੋ ॥

बिद्रभ देसियन बारि खंड बुँदेल बिदारियो ॥

(ਫਿਰ) ਬਿਦ੍ਰਭ ਦੇਸ਼ ਵਾਸੀਆਂ ਨੂੰ ਸਾੜ ਕੇ, ਬੁੰਦੇਲ ਖੰਡ (ਦੇ ਸੂਰਮਿਆਂ) ਨੂੰ ਨਸ਼ਟ ਕਰ ਦਿੱਤਾ।

ਖੜਗ ਪਾਨ ਗਹਿ ਖੇਤ ਖੁਨਿਸ ਖੰਡਿਸਨ ਬਿਹੰਡਿਯੋ ॥

खड़ग पान गहि खेत खुनिस खंडिसन बिहंडियो ॥

ਹੱਥ ਵਿਚ ਤਲਵਾਰ ਲੈ ਕੇ, ਯੁੱਧ-ਭੂਮੀ ਵਿਚ ਕ੍ਰੋਧਿਤ ਹੋ ਕੇ ਖੜਗਧਾਰੀਆਂ ਨੂੰ ਸੰਘਾਰ ਦਿੱਤਾ।

ਪੁਨਿ ਮਾਰਾਸਟ੍ਰ ਤਿਲੰਗ ਦ੍ਰੌੜ ਤਿਲ ਤਿਲ ਕਰਿ ਖੰਡਿਯੋ ॥

पुनि मारासट्र तिलंग द्रौड़ तिल तिल करि खंडियो ॥

ਫਿਰ ਮਹਾਰਾਸ਼ਟਰ, ਤਿਲੰਗ, ਦ੍ਰਾਵੜ (ਦੇਸ ਵਾਸੀਆਂ ਨੂੰ) ਤਿਲ ਤਿਲ ਕਰ ਕੇ ਕਟ ਸੁਟਿਆ।

ਨ੍ਰਿਪ ਸੂਰਬੀਰ ਸੁੰਦਰ ਸਰਸ ਮਹੀ ਦਈ ਮਹਿ ਇਸਨ ਗਹਿ ॥

नृप सूरबीर सुँदर सरस मही दई महि इसन गहि ॥

ਜਿਹੜੇ ਬਹੁਤ ਸੁੰਦਰ ਸੂਰਵੀਰ ਰਾਜੇ ਸਨ, (ਉਨ੍ਹਾ ਤੋਂ) ਧਰਤੀ ਲੈ ਕੇ ਫਿਰ ਵਾਪਸ ਕਰ ਦਿੱਤੀ।

ਦਛਨਹਿ ਜੀਤਿ ਪਟਨ ਉਪਟਿ ਸੁ ਕਿਯ ਪਯਾਨ ਪੁਨਿ ਪਸਚਮਹਿ ॥੭॥

दछनहि जीति पटन उपटि सु किय पयान पुनि पसचमहि ॥७॥

ਦੱਖਣ ਦਿਸ਼ਾ ਨੂੰ ਜਿਤ ਕੇ ਅਤੇ 'ਪਟਨ' (ਨਗਰ) ਬਰਬਾਦ ਕਰ ਕੇ ਫਿਰ ਪੱਛਮ ਦਿਸ਼ਾ ਵਲ ਧਾਵਾ ਕੀਤਾ ॥੭॥

ਅੜਿਲ ॥

अड़िल ॥

ਅੜਿਲ:

ਬਰਬਰੀਨ ਕੌ ਜੀਤਿ ਬਾਹੁ ਸਾਲੀਨ ਬਿਹੰਡਿਯੋ ॥

बरबरीन कौ जीति बाहु सालीन बिहंडियो ॥

ਬਰਬਰ ਦੇਸ਼ ਵਾਲਿਆਂ ਨੂੰ ਜਿਤ ਕੇ (ਫਿਰ) ਸ਼ਾਲੀਵਾਹਨ ਦੇਸ਼ ਵਾਲਿਆਂ ਦਾ ਵਿਨਾਸ਼ ਕੀਤਾ।

ਗਰਬ ਅਰਬ ਕੋ ਦਾਹਿ ਸਰਬ ਦਰਬਿਨ ਕੋ ਦੰਡਿਯੋ ॥

गरब अरब को दाहि सरब दरबिन को दंडियो ॥

(ਫਿਰ) ਅਰਬ ਦੇਸ਼ ਦੀ ਹੈਂਕੜ ਨੂੰ ਸਾੜ ਫੂਕ ਕੇ ਧਨਵਾਨਾ ('ਦਰਬਿਨ') ਨੂੰ ਦੰਡ ਦਿੱਤਾ।

ਅਰਬ ਖਰਬ ਰਿਪੁ ਚਰਬਿ ਜਰਬਿ ਛਿਨ ਇਕ ਮੈ ਮਾਰੇ ॥

अरब खरब रिपु चरबि जरबि छिन इक मै मारे ॥

ਫਿਰ ਬੇਗਿਣਤ ਵੈਰੀਆਂ ਨੂੰ ਚਬ ਲਿਆ ਅਤੇ ਦੁਖ ਦੇ ਕੇ ('ਜਰਬਿ' ਸੱਟਾ ਮਾਰ ਕੇ) ਛਿਣ ਵਿਚ ਮਾਰ ਦਿੱਤਾ।

ਹੋ ਹਿੰਗੁਲਾਜ ਹਬਸੀ ਹਰੇਵ ਹਲਬੀ ਹਨਿ ਡਾਰੇ ॥੮॥

हो हिंगुलाज हबसी हरेव हलबी हनि डारे ॥८॥

ਫਿਰ ਹਿੰਗਲਾਜ ਦੇਸ, ਹਬਸ਼ ਦੇਸ, ਹਰੇਵ ਦੇਸ ਅਤੇ ਹਲਬ ਦੇਸ਼ ਵਾਲਿਆਂ ਨੂੰ ਮਾਰ ਦਿੱਤਾ ॥੮॥

ਮਗਰਬੀਨ ਕੋ ਜੀਤਿ ਸਰਬ ਗਰਬਿਨ ਕੋ ਮਾਰਿਯੋ ॥

मगरबीन को जीति सरब गरबिन को मारियो ॥

ਫਿਰ ਪੱਛਮ ਨੂੰ ਜਿਤ ਕੇ ਸਾਰਿਆਂ ਹੰਕਾਰੀਆਂ ਨੂੰ ਮਾਰ ਦਿੱਤਾ।

ਸਰਬ ਚਰਬਿਯਨ ਚਰਬਿ ਗਰਬਿ ਗਜਨੀ ਕੋ ਗਾਰਿਯੋ ॥

सरब चरबियन चरबि गरबि गजनी को गारियो ॥

ਸਾਰੇ ਸ਼ਕਤੀਵਰਾ ਨੂੰ ਚਬਿਆ ਅਤੇ ਗ਼ਜ਼ਨੀ ਦੇ ਗਰਬ ਨੂੰ ਨਸ਼ਟ ਕੀਤਾ।

ਮਾਲਨੇਰ ਮੁਲਤਾਨ ਮਾਲਵਾ ਬਸਿ ਕਿਯੋ ॥

ਮਾਲਨੇਰ ਮੁਲਤਾਨ ਮਾਲਵਾ ਬਸਿ ਕਿਯੋ ॥
(ਫਿਰ) ਮਾਲਨੇਰ, ਮੁਲਤਾਨ ਅਤੇ ਮਾਲਵਾ ਦੇਸ਼ ਨੂੰ ਵਸ ਵਿਚ ਕੀਤਾ।

ਹੋ ਦੁੰਦਭਿ ਜੀਤ ਪ੍ਰਤੀਚੀ ਦਿਸਿ ਜੈ ਕੋ ਦਿਯੋ ॥੯॥
हो दुँदभि जीत प्रतीची दिसि जै को दियो ॥९॥
(ਇਸ ਤਰ੍ਹਾ) ਪੱਛਮ ਦਿਸ਼ਾ ਨੂੰ ਜਿਤ ਕੇ 'ਜੈ' ਦਾ ਨਗਾਰਾ ਵਜਾਇਆ ॥੯॥

ਦੋਹਰਾ ॥
दोहरा ॥
ਦੋਹਰਾ:

ਤੀਨਿ ਦਿਸਾ ਕੋ ਜੀਤਿ ਕੈ ਉਤਰ ਕਿਯੋ ਪਯਾਨ ॥
तीनि दिसा को जीति कै उतर कियो पयान ॥
ਤਿੰਨ ਦਿਸ਼ਾਵਾ ਨੂੰ ਜਿਤ ਕੇ ਉੱਤਰ ਦਿਸ਼ਾ ਵਲ ਪ੍ਰਸਥਾਨ ਕੀਤਾ।

ਸਭ ਦੇਸੀ ਰਾਜਾਨ ਲੈ ਦੈ ਕੈ ਜੀਤ ਨਿਸਾਨ ॥੧੦॥
सभ देसी राजान लै दै कै जीत निसान ॥१०॥
ਸਭ ਦੇਸਾ ਦੇ ਰਾਜਿਆਂ ਨੂੰ ਜਿਤ ਦੇ ਧੌਂਸੇ ਪ੍ਰਦਾਨ ਕਰ ਕੇ ਨਾਲ ਲੈ ਲਿਆ ॥੧੦॥

ਦੇਸ ਦੇਸ ਕੇ ਏਸ ਸਭ ਅਪਨੀ ਅਪਨੀ ਸੈਨ ॥
देस देस के एस सभ अपनी अपनी सैन ॥
ਦੇਸ਼ਾ ਦੇਸ਼ਾ ਦੇ ਸਾਰੇ ਸੂਰਬੀਰ ਅਤੇ ਸੁੰਦਰਤਾ ਦੇ ਪੁੰਜ ਰਾਜੇ

ਜੋਰਿ ਸਿਕੰਦਰਿ ਸੇ ਚੜੇ ਸੂਰ ਸਰਸ ਸਭ ਐਨ ॥੧੧॥
जोरि सिकंदरि से चड़े सूर सरस सभ ऐन ॥११॥
ਆਪਣੀ ਆਪਣੀ ਸੈਨਾ ਇਕੱਠੀ ਕਰ ਕੇ ਸਿਕੰਦਰ ਦੇ ਨਾਲ ਚੜ੍ਹ ਪਏ ॥੧੧॥

ਭੁਜੰਗ ਛੰਦ ॥
भुजंग छंद ॥

ਭੁਜੰਗ ਛੰਦ:

ਚੜੇ ਉਤਰਾ ਪੰਥ ਕੇ ਬੀਰ ਭਾਰੇ ॥
चड़े उतरा पंथ के बीर भारे ॥
ਉਤਰ ਦਿਸ਼ਾ ਦੇ ਸਾਰੇ ਮਹਾਨ ਸੂਰਮੇ ਚੜ੍ਹ ਪਏ

ਬਜੇ ਘੋਰ ਬਾਦਿਤ੍ਰ ਭੇਰੀ ਨਗਾਰੇ ॥
बजे घोर बादित्र भेरी नगारे ॥
ਅਤੇ ਭਾਰੀ ਜੰਗੀ ਵਾਜੇ ਵਜਣ ਲਗ ਪਏ।

ਪ੍ਰਿਥੀ ਚਾਲ ਕੀਨੋ ਦਸੋ ਨਾਗ ਭਾਗੇ ॥
पृथी चाल कीनो दसो नाग भागे ॥
ਪ੍ਰਿਥਵੀ ਡੋਲਣ ਲਗ ਗਈ ਅਤੇ ਦਸਾ ਦਿਸ਼ਾਵਾ ਦੇ ਹਾਥੀ ('ਨਾਗ') ਭਜ ਗਏ।

ਭਯੋ ਸੋਰ ਭਾਰੋ ਮਹਾ ਰੁਦ੍ਰ ਜਾਗੇ ॥੧੨॥
भयो सोर भारो महा रुद्र जागे ॥१२॥
ਬਹੁਤ ਅਧਿਕ ਸ਼ੋਰ ਹੋਇਆ (ਜਿਸ ਕਰ ਕੇ) ਮਹਾ ਰੁਦ੍ਰ ਦੀ ਸਮਾਧੀ ਖੁਲ੍ਹ ਗਈ ॥੧੨॥

ਚੌਪਈ ॥
चौपई ॥
ਚੌਪਈ:

ਪ੍ਰਥਮਹਿ ਜਾਇ ਬਲਖ ਕੌ ਮਾਰਿਯੋ ॥
प्रथमहि जाइ बलख कौ मारियो ॥
ਪਹਿਲਾ ਬਲਖ ਦੇਸ਼ ਨੂੰ ਜਾ ਕੇ ਮਾਰਿਆ।

ਸਹਿਰ ਬੁਖਾਰਾ ਬਹੁਰਿ ਉਜਾਰਿਯੋ ॥
सहिर बुखारा बहुरि उजारियो ॥
ਫਿਰ ਬੁਖਾਰਾ ਸ਼ਹਿਰ ਨੂੰ ਉਜਾੜਿਆ।

ਤਿਬਿਤ ਜਾਇ ਤਲਬ ਕੌ ਦੀਨੋ ॥

तिबित जाइ तलब कौ दीनो ॥

ਤਿਬਤ ਦੇਸ਼ ਵਿਚ ਪਹੁੰਚ ਕੇ ਸਦਾ ਦਿੱਤਾ (ਭਾਵ ਵੰਗਾਰਿਆ)

ਜੀਤਿ ਦੇਸ ਅਪਨੇ ਬਸਿ ਕੀਨੋ ॥੧੩॥

जीति देस अपने बसि कीनो ॥१३॥

ਅਤੇ ਉਸ ਦੇਸ਼ ਨੂੰ ਜਿਤ ਕੇ ਆਪਣੇ ਅਧੀਨ ਕਰ ਲਿਆ ॥੧੩॥

ਅੜਿਲ ॥

अड़िल ॥

ਅੜਿਲ:

ਕਾਸਮੀਰ ਕਸਿਕਾਰ ਕਬੁਜ ਕਾਬਲ ਕੌ ਕੀਨੋ ॥

कासमीर कसिकार कबुज काबल कौ कीनो ॥

ਕਸ਼ਮੀਰ, ਕਾਸ਼ਗਾਰ, ਕੰਬੋਜ, ਕਾਬਲ,

ਕਸਟਵਾਰ ਕੁਲੂ ਕਲੂਰ ਕੈਠਲ ਕਹ ਲੀਨੋ ॥

कसटवार कुलू कलूर कैठल कह लीनो ॥

ਕਸਟਵਾਰ, ਕੁਲੂ, ਕਲੂਰ, ਕੈਠਲ (ਕੈਥਲ) ਆਦਿ ਨੂੰ ਪ੍ਰਾਪਤ ਕੀਤਾ।

ਕਾਬੋਜ ਕਿਲਮਾਕ ਕਠਿਨ ਪਲ ਮੈ ਕਟਿ ਡਾਰੇ ॥

काबोज किलमाक कठिन पल मै कटि डारे ॥

ਕੰਬੋਜ, ਕਿਲਮਾਕ ਆਦਿ ਕਠੋਰ (ਸੂਰਮਿਆਂ) ਨੂੰ ਪਲਾ ਵਿਚ ਕਟ ਸੁਟਿਆ

ਹੋ ਕੋਟਿ ਚੀਨ ਕੇ ਕਟਕ ਹਨੇ ਕਰਿ ਕੋਪ ਕਰਾਰੇ ॥੧੪॥

हो कोटि चीन के कटक हने करि कोप करारे ॥१४॥

ਅਤੇ ਬਹੁਤ ਕ੍ਰੋਧ ਵਿਚ ਆ ਕੇ ਚੀਨ ਦੀ ਬੇਸ਼ੁਮਾਰ ਫ਼ੌਜ ਮਾਰ ਦਿੱਤੀ ॥੧੪॥

ਦੋਹਰਾ ॥

दोहरा ॥

ਦੋਹਰਾ:

ਬਹੁਰਿ ਚੀਨ ਮਾਚੀਨ ਕੀ ਦਿਸਿ ਕੌ ਕਿਯੋ ਪਯਾਨ ॥

बहुरि चीन माचीन की दिसि कौ कियो पयान ॥

ਫਿਰ ਚੀਨ ਮਾਚੀਨ ਦੀ ਦਿਸ਼ਾ ਵਲ ਪ੍ਰਸਥਾਨ ਕੀਤਾ।

ਲੈ ਲੌਂਡੀ ਰਾਜਾ ਮਿਲਿਯੋ ਸਾਹ ਸਿਕੰਦਰਹਿ ਆਨਿ ॥੧੫॥

लै लौंडी राजा मिलियो साह सिकंदरहि आनि ॥१५॥

ਅਗੋਂ (ਉਥੋਂ ਦਾ) ਰਾਜਾ ਸਿਕੰਦਰ ਸ਼ਾਹ ਨੂੰ ਲੌਂਡੀ (ਲੜਕੀ) ਲੈ ਕੇ ਆ ਮਿਲਿਆ ॥੧੫॥

ਜੀਤਿ ਚੀਨ ਮਾਚੀਨ ਕੌ ਬਸਿ ਕੀਨੀ ਦਿਸਿ ਚਾਰਿ ॥

जीति चीन माचीन कौ बसि कीनी दिसि चारि ॥

ਚੀਨ ਮਾਚੀਨ ਨੂੰ ਜਿਤ ਕੇ ਚਾਰੇ ਦਿਸ਼ਾਵਾ ਵਸ ਵਿਚ ਕਰ ਲਈਆਂ।

ਬਹੁਰਿ ਸਮੁੰਦ ਮਾਪਨ ਨਿਮਿਤ ਮਨ ਮੈ ਕੀਯੋ ਬੀਚਾਰਿ ॥੧੬॥

बहुरि समुँद मापन निमित मन मै कीयो बीचारि ॥१६॥

ਫਿਰ ਸਮੁੰਦਰ ਨੂੰ ਮਾਪਣ ਲਈ (ਭਾਵ ਜਿਤਣ ਲਈ) ਮਨ ਵਿਚ ਵਿਚਾਰ ਕੀਤਾ ॥੧੬॥

ਅੜਿਲ ॥

अड़िल ॥

ਅੜਿਲ:

ਵੁਲੰਦੇਜਿਯਨ ਜੀਤਿ ਅੰਗਰੇਜਿਯਨ ਕੌ ਮਾਰਿਯੋ ॥

वुलंदेजियन जीति अंगरेजियन कौ मारियो ॥

ਵਲੰਦੇਜੀਆਂ ਨੂੰ ਜਿਤ ਕੇ ਅੰਗ੍ਰੇਜ਼ਾ ਨੂੰ ਮਾਰਿਆ।

ਮਛਲੀ ਬੰਦਰ ਮਾਰਿ ਬਹੁਰਿ ਹੁਗਲਿਯਹਿ ਉਜਾਰਿਯੋ ॥

मछली बंदर मारि बहुरि हुगलियहि उजारियो ॥

ਮੱਛਲੀ ਬੰਦਰ ਨੂੰ ਜਿਤ ਕੇ ਫਿਰ ਹੁਗਲੀ ਬੰਦਰ ਨੂੰ ਉਜਾੜਿਆ।

ਕੋਕ ਬੰਦਰ ਕੌ ਜੀਤਿ ਗੂਆ ਬੰਦਰ ਹੂੰ ਲੀਨੋ ॥

कोक बंदर कौ जीति गूआ बंदर हूँ लीनो ॥

ਕੋਕ ਬੰਦਰ ਨੂੰ ਜਿਤ ਕੇ ਫਿਰ ਗੁਆ ਬੰਦਰ ਨੂੰ ਅਧੀਨ ਕੀਤਾ।

ਹੋ ਹਿਜਲੀ ਬੰਦਰ ਜਾਇ ਬਿਜੈ ਦੁੰਦਭਿ ਕਹ ਦੀਨੋ ॥੧੭॥

हो हिजली बंदर जाइ बिजै दुँदभि कह दीनो ॥१७॥

(ਫਿਰ) ਹਿਜਲੀ ਬੰਦਰ ਵਿਚ ਜਾ ਕੇ ਜਿਤ ਦਾ ਧੌਂਸਾ ਵਜਾਇਆ ॥੧੭॥

ਸਾਤ ਸਮੁੰਦ੍ਰਨ ਮਾਪਿ ਪ੍ਰਿਥੀ ਤਲ ਕੌ ਗਯੋ ॥

सात समुँद्रन मापि पृथी तल कौ गयो ॥

ਸੱਤ ਸਮੁੰਦਰਾ ਨੂੰ ਪਾਰ ਕਰ ਕੇ ਫਿਰ ਪਾਤਾਲ ਲੋਕ ('ਪ੍ਰਿਥੀ ਤਲ') ਵਿਚ ਗਿਆ।

ਜੀਤਿ ਰਸਾਤਲ ਸਾਤ ਸ੍ਵਰਗ ਕੋ ਮਗ ਲਿਯੋ ॥

जीति रसातल सात स्वरग को मग लियो ॥

ਸੱਤ ਪਾਤਾਲਾ ਨੂੰ ਜਿਤ ਕੇ ਸਵਰਗ ਦਾ ਰਾਹ ਪਕੜਿਆ।

ਇੰਦ੍ਰ ਸਾਥ ਹੂੰ ਲਰਿਯੋ ਅਧਿਕ ਰਿਸਿ ਠਾਨਿ ਕੈ ॥

इंद्र साथ हूँ लरियो अधिक रिसि ठानि कै ॥

ਇੰਦਰ ਨਾਲ ਬਹੁਤ ਕ੍ਰੋਧ ਕਰ ਕੇ ਲੜਿਆ।

ਹੋ ਬਹੁਰਿ ਪ੍ਰਿਥੀ ਤਲ ਮਾਝ ਪ੍ਰਗਟਿਯੋ ਆਨਿ ਕੈ ॥੧੮॥

हो बहुरि पृथी तल माझ प्रगटियो आनि कै ॥१८॥

ਫਿਰ ਪ੍ਰਿਥਵੀ ਤਲ ਵਿਚ ਆ ਪ੍ਰਗਟ ਹੋਇਆ ॥੧੮॥

ਦੋਹਰਾ ॥

दोहरा ॥

ਦੋਹਰਾ:

ਲੋਕ ਚੌਦਹੂੰ ਬਸਿ ਕੀਏ ਜੀਤਿ ਪ੍ਰਿਥੀ ਸਭ ਲੀਨ ॥

लोक चौदहूँ बसि कीए जीति पृथी सभ लीन ॥

ਸਾਰੀ ਪ੍ਰਿਥਵੀ ਨੂੰ ਜਿਤ ਕੇ ਚੌਦਾ ਲੋਕਾ ਨੂੰ ਵਸ ਵਿਚ ਕੀਤਾ।

ਬਹੁਰਿ ਰੂਸ ਕੇ ਦੇਸ ਕੀ ਓਰ ਪਯਾਨੋ ਕੀਨ ॥੧੯॥

बहुरि रूस के देस की ओर पयानो कीन ॥१९॥

ਫਿਰ ਰੂਸ ਦੇਸ ਵਲ ਪ੍ਰਸਥਾਨ ਕੀਤਾ ॥੧੯॥

ਚੌਪਈ ॥

चौपई ॥

ਚੌਪਈ:

ਬੀਰਜ ਸੈਨ ਰੂਸ ਕੋ ਰਾਜਾ ॥

बीरज सैन रूस को राजा ॥

ਬੀਰਜ ਸੈਨ ਰੂਸ ਦਾ ਰਾਜਾ ਸੀ

ਜਾ ਤੇ ਮਹਾ ਰੁਦ੍ਰ ਸੋ ਭਾਜਾ ॥

जा ते महा रुद्र सो भाजा ॥

ਜਿਸ ਤੋਂ ਮਹਾ ਰੁਦ੍ਰ ਵਰਗਾ ਵੀ ਭਜ ਗਿਆ ਸੀ।

ਜਬ ਤਿਨ ਸੁਨ੍ਯੋ ਸਿਕੰਦਰ ਆਯੋ ॥

जब तिन सुन्यो सिकंदर आयो ॥

ਜਦ ਉਸ ਨੇ ਸੁਣਿਆ ਕਿ ਸਿਕੰਦਰ ਆਇਆ ਹੈ

ਆਨਿ ਅਗਮਨੈ ਜੁਧ ਮਚਾਯੋ ॥੨੦॥

आनि अगमनै जुध मचायो ॥२०॥

ਤਾ ਉਸ ਨੇ ਅਗੇ ਵੱਧ ਕੇ ਯੁੱਧ ਮਚਾ ਦਿੱਤਾ ॥੨੦॥

ਤਹਾ ਯੁਧ ਗਾੜੋ ਅਤਿ ਮਾਚਿਯੋ ॥

तहा युध गाड़ो अति माचियो ॥

ਉਥੇ ਬਹੁਤ ਘਮਸਾਨ ਯੁੱਧ ਹੋਇਆ

ਬਿਨੁ ਬ੍ਰਿਣ ਏਕ ਸੁਭਟ ਨਹਿ ਬਾਚਿਯੋ ॥

बिनु बृण एक सुभट नहि बाचियो ॥

ਅਤੇ ਬਿਨਾ ਜ਼ਖ਼ਮ ਲਗੇ ਇਕ ਸੂਰਮਾ ਵੀ ਨਾ ਬਚਿਆ।

ਹਾਰਿ ਪਰੇ ਇਕ ਜਤਨ ਬਨਾਯੋ ॥

हारि परे इक जतन बनायो ॥

(ਜਦੋਂ ਉਹ ਸਾਰੇ) ਹਾਰਨ ਲਗੇ ਤਾ ਇਕ ਯਤਨ ਕੀਤਾ।

ਦੈਤ ਹੁਤੋ ਇਕ ਤਾਹਿ ਬੁਲਾਯੋ ॥੨੧॥

दैत हुतो इक ताहि बुलायो ॥२१॥

(ਉਥੇ) ਇਕ ਦੈਂਤ ਹੁੰਦਾ ਸੀ, ਉਸ ਨੂੰ ਬੁਲਾਇਆ ॥੨੧॥

ਦੋਹਰਾ ॥

दोहरा ॥

ਦੋਹਰਾ:

ਕੁਹਨ ਪੋਸਤੀ ਤਨ ਧਰੇ ਆਵਤ ਭਯੋ ਬਜੰਗ ॥

कुहन पोसती तन धरे आवत भयो बजंग ॥

ਪੁਰਾਣੀ ('ਕੁਹਨ') ਪੋਸਤੀਨ ਸ਼ਰੀਰ ਉਤੇ ਧਾਰਨ ਕੀਤੇ ਹੋਇਆਂ (ਉਹ ਦੈਂਤ) ਜੰਗ ਕਰਨ ਲਈ ਆ ਗਿਆ।

ਜਨੁਕ ਲਹਿਰ ਦਰਿਯਾਵ ਤੇ ਨਿਕਸਿਯੋ ਬਡੋ ਨਿਹੰਗ ॥੨੨॥

जनुक लहिर दरियाव ते निकसियो बडो निहंग ॥२२॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਦਰਿਆ ਦੀ ਲਹਿਰ ਤੋਂ ਕੋਈ ਵੱਡਾ ਮਗਰਮਛ ਨਿਕਲਿਆ ਹੋਵੇ ॥੨੨॥

ਚੌਪਈ ॥

चौपई ॥

ਚੌਪਈ:

ਜੋ ਕਬਹੂੰ ਕਰ ਕੋ ਬਲ ਕਰੈ ॥

जो कबहूँ कर को बल करै ॥

ਜੇ ਉਹ ਕਦੇ ਹੱਥ ਦਾ ਜ਼ੋਰ ਲਗਾਦਾ

ਹਾਥ ਭਏ ਹੀਰਾ ਮਲਿ ਡਰੈ ॥

हाथ भए हीरा मलि डरै ॥

ਤਾ ਹੱਥਾ ਨਾਲ ਹੀਰਾ ਮਸਲ ਦਿੰਦਾ।

ਜਹਾ ਕੂਦਿ ਕਰਿ ਕੋਪ ਦਿਖਾਵੈ ॥

जहा कूदि करि कोप दिखावै ॥

ਜਿਥੇ ਕੁਦ ਕੇ ਕ੍ਰੋਧ ਪ੍ਰਗਟ ਕਰਦਾ,

ਤੌਨੈ ਠੌਰ ਕੂਪ ਪਰਿ ਜਾਵੈ ॥੨੩॥

तौनै ठौर कूप परि जावै ॥२३॥

ਉਥੇ ਡੂੰਘਾ ਟੋਆ ਪੈ ਜਾਦਾ ॥੨੩॥

ਦੋਹਰਾ ॥

दोहरा ॥

ਦੋਹਰਾ:

ਏਕ ਗਦਾ ਕਰ ਮੈ ਧਰੈ ਔਰਨ ਫਾਸੀ ਪ੍ਰਾਸ ॥

एक गदा कर मै धरै औरन फासी प्रास ॥

(ਉਸ ਨੇ) ਇਕ ਹੱਥ ਵਿਚ ਗਦਾ ਧਾਰਨ ਕੀਤਾ ਹੋਇਆ ਸੀ ਅਤੇ ਹੋਰਨਾ ਵਿਚ ਫਾਹੀ ਅਤੇ ਕੁਹਾੜਾ (ਪਕੜਿਆ ਹੋਇਆ ਸੀ)।

ਪਾਚ ਸਹਸ੍ਰ ਸ੍ਵਾਰ ਤੇ ਮਾਰਤ ਤਾ ਕੌ ਤ੍ਰਾਸੁ ॥੨੪॥

पाच सहस्र स्वार ते मारत ता कौ त्रासु ॥२४॥
ਉਸ ਦਾ (ਕੇਵਲ) ਡਰ ਹੀ ਪੰਜ ਹਜ਼ਾਰ ਸਿਪਾਹੀਆਂ ਨੂੰ ਮਾਰ ਦਿੰਦਾ ਸੀ ॥੨੪॥

ਚੌਪਈ ॥
चौपई ॥
ਚੌਪਈ:

ਜਾ ਕੌ ਐਂਚ ਗਦਾ ਕੀ ਮਾਰੈ ॥
जा कौ ऐंच गदा की मारै ॥
ਜਿਸ ਨੂੰ ਖਿਚ ਕੇ ਗਦਾ ਮਾਰਦਾ ਸੀ,

ਤਾ ਕੋ ਮੂੰਡ ਫੋਰ ਹੀ ਡਾਰੈ ॥
ता को मूँड फोर ही डारै ॥
ਉਸ ਦਾ ਸਿਰ ਫੋੜ ਦਿੰਦਾ ਸੀ।

ਰਿਸ ਭਰਿ ਪਵਨ ਬੇਗਿ ਜਯੋਂ ਧਾਵੈ ॥
रिस भरि पवन बेगि ज्यों धावै ॥
ਜਦੋਂ ਕ੍ਰੋਧ ਨਾਲ ਭਰ ਕੇ ਹਵਾ ਵਾਗ ਚਲਦਾ ਸੀ,

ਪਤ੍ਰਨ ਜਯੋਂ ਛਤ੍ਰਿਯਨ ਭਜਾਵੈ ॥੨੫॥
पत्रन ज्यों छतृयन भजावै ॥२५॥
ਤਾ ਪੱਤਰਾ ਵਾਗ ਛਤ੍ਰੀਆਂ ਨੂੰ ਭਜਾ ਦਿੰਦਾ ਸੀ (ਭਾਵ ਉਡਾ ਲੈ ਜਾਦਾ ਸੀ) ॥੨੫॥

ਭਾਤਿ ਭਾਤਿ ਤਿਨ ਬੀਰ ਖਪਾਏ ॥
भाति भाति तिन बीर खपाए ॥
ਉਸ ਨੇ ਭਾਤ ਭਾਤ ਦੇ ਸੂਰਮੇ ਖਪਾ ਦਿੱਤੇ ਸਨ,

ਮੋ ਪਹਿ ਤੇ ਨਹਿ ਜਾਤ ਗਨਾਏ ॥
मो पहि ते नहि जात गनाए ॥

ਜਿਨ੍ਹਾ ਦੀ ਗਿਣਤੀ ਮੇਰੇ ਪਾਸੋਂ ਨਹੀਂ ਕੀਤੀ ਜਾ ਸਕਦੀ।

ਜੌ ਤਿਨ ਕੇ ਨਾਮਨ ਹ੍ਯਾਂ ਧਰਿਯੈ ॥

जौ तिन के नामन ह्याँ धरियै ॥

ਜੇ ਉਨ੍ਹਾ ਦੇ ਨਾਵਾ ਨੂੰ ਇਥੇ ਲਿਖਾ

ਏਕ ਗ੍ਰੰਥ ਇਨਹੀ ਕੋ ਭਰਿਯੈ ॥੨੬॥

एक ग्रंथ इनही को भरियै ॥२६॥

ਤਾ ਇਕ ਗ੍ਰੰਥ ਇਨ੍ਹਾ ਨਾਲ ਹੀ ਭਰ ਜਾਏਗਾ ॥੨੬॥

ਮਤ ਕਰੀ ਤਾ ਕੇ ਪਰ ਡਾਰਿਯੋ ॥

मत करी ता के पर डारियो ॥

ਉਸ ਉਤੇ ਇਕ ਮਸਤ ਹਾਥੀ ('ਕਰੀ') ਛਡਿਆ ਗਿਆ।

ਸੋ ਤਿਨ ਐਂਚ ਗਦਾ ਸੋ ਮਾਰਿਯੋ ॥

सो तिन ऐंच गदा सो मारियो ॥

ਉਸ ਨੂੰ ਉਸ ਨੇ ਗਦਾ ਖਿਚ ਕੇ ਮਾਰ ਦਿੱਤਾ।

ਜੋ ਕੋਊ ਸੁਭਟ ਤਵਨ ਪਰ ਧਾਵੈ ॥

जो कोऊ सुभट तवन पर धावै ॥

ਜੋ ਕੋਈ ਸੂਰਮਾ ਉਸ ਉਤੇ ਹਮਲਾ ਕਰਦਾ

ਏਕ ਚੋਟ ਜਮ ਲੋਕ ਪਠਾਵੈ ॥੨੭॥

एक चोट जम लोक पठावै ॥२७॥

ਤਾ ਇਕ ਚੋਟ ਨਾਲ ਹੀ (ਉਸ ਨੂੰ) ਯਮ ਲੋਕ ਵਿਚ ਭੇਜ ਦਿੰਦਾ ॥੨੭॥

ਰਨ ਤੇ ਏਕ ਪੈਗ ਨਹਿ ਭਾਜੈ ॥

रन ते एक पैग नहि भाजै ॥

(ਉਹ) ਰਣ ਤੋਂ ਇਕ ਕਦਮ ਤਕ ਨਹੀਂ ਭਜਦਾ ਸੀ।

ਠਾਢੋ ਬੀਰ ਖੇਤ ਮੈ ਗਾਜੈ ॥

ठाढो बीर खेत मै गाजै ॥

(ਉਹ) ਸੂਰਮਾ ਯੁੱਧਭੂਮੀ ਵਿਚ ਖੜੋਤਾ ਗਜਦਾ ਸੀ।

ਅਧਿਕ ਰਾਵ ਰਾਜਨ ਕੌ ਮਾਰਿਯੋ ॥

अधिक राव राजन कौ मारियो ॥

(ਉਸ ਨੇ) ਬਹੁਤ ਸਾਰੇ ਰਾਜਿਆਂ ਰਜਵਾੜਿਆਂ ਨੂੰ (ਜਦ) ਮਾਰ ਦਿੱਤਾ

ਕਾਪਿ ਸਿਕੰਦਰ ਮੰਤ੍ਰ ਬਿਚਾਰਿਯੋ ॥੨੮॥

कापि सिकंदर मंत्र बिचारियो ॥२८॥

ਤਾ ਸਿਕੰਦਰ ਨੇ (ਡਰ ਨਾਲ) ਕੰਬ ਕੇ ਵਿਚਾਰ ਕੀਤਾ ॥੨੮॥

ਦੋਹਰਾ ॥

दोहरा ॥

ਦੋਹਰਾ:

ਸ੍ਰੀ ਦਿਨਨਾਥ ਮਤੀ ਤਰੁਨਿ ਸਾਹ ਚੀਨ ਕੇ ਦੀਨ ॥

स्री दिननाथ मती तरुनि साह चीन के दीन ॥

ਦਿਨਨਾਥ ਮਤੀ ਨਾ ਦੀ ਇਸਤਰੀ (ਜੋ) ਚੀਨ ਦੇ ਬਾਦਸ਼ਾਹ ਨੇ (ਸਿਕੰਦਰ ਨੂੰ) ਦਿੱਤੀ ਸੀ,

ਸੋ ਤਾ ਪਰ ਧਾਵਤ ਭਈ ਭੇਸ ਪੁਰਖ ਕੋ ਕੀਨ ॥੨੯॥

सो ता पर धावत भई भेस पुरख को कीन ॥२९॥

ਉਹ ਪੁਰਸ਼ ਦਾ ਭੇਸ ਧਾਰਨ ਕਰ ਕੇ ਉਸ ਉਤੇ ਟੁੱਟ ਕੇ ਪੈ ਗਈ ॥੨੯॥

ਚੌਪਈ ॥

चौपई ॥

ਚੌਪਈ:

ਪਹਿਲੇ ਤੀਰ ਤਵਨ ਕੌ ਮਾਰੈ ॥

पहिले तीर तवन कौ मारै ॥

ਪਹਿਲਾ ਉਸ ਨੂੰ ਤੀਰ ਮਾਰਿਆ

ਬਰਛਾ ਬਹੁਰਿ ਕੋਪ ਤਨ ਝਾਰੈ ॥

बरछा बहुरि कोप तन झारै ॥

ਅਤੇ ਫਿਰ ਕ੍ਰੋਧਵਾਨ ਹੋ ਕੇ ਉਸ ਦੇ ਸ਼ਰੀਰ ਉਤੇ ਬਰਛੇ ਦਾ ਵਾਰ ਕੀਤਾ।

ਤਮਕਿ ਤੇਗ ਕੋ ਘਾਇ ਪ੍ਰਹਾਰਿਯੋ ॥

तमकि तेग को घाइ प्रहारियो ॥

ਫਿਰ ਰੋਹ ਨਾਲ ਤਲਵਾਰ ਦਾ ਵਾਰ ਕੀਤਾ।

ਗਿਰਿਯੋ ਭੂਮਿ ਜਾਨੁ ਹਨਿ ਡਾਰਿਯੋ ॥੩੦॥

गिरियो भूमि जानु हनि डारियो ॥३०॥

(ਜਿਸ ਨਾਲ ਉਹ) ਧਰਤੀ ਉਤੇ ਡਿਗ ਪਿਆ, ਮਾਨੋ ਮਾਰ ਹੀ ਦਿੱਤਾ ਗਿਆ ਹੋਵੇ ॥੩੦॥

ਭੂ ਪਰ ਗਿਰਿਯੋ ਠਾਢਿ ਉਠਿ ਭਯੋ ॥

भू पर गिरियो ठाढि उठि भयो ॥

(ਉਹ) ਧਰਤੀ ਉਤੇ ਡਿਗਿਆ ਅਤੇ ਫਿਰ ਉਠ ਖੜੋਤਾ।

ਤਾ ਕੌ ਪਕਰਿ ਕੰਠ ਤੇ ਲਯੋ ॥

ता कौ पकरि कंठ ते लयो ॥

ਉਸ (ਇਸਤਰੀ) ਨੂੰ ਗਲੇ ਤੋਂ ਪਕੜ ਲਿਆ।

ਸੁੰਦਰ ਬਦਨ ਅਧਿਕ ਤਿਹ ਚੀਨੋ ॥

सुँदर बदन अधिक तिह चीनो ॥

ਉਸ ਦਾ ਬਹੁਤ ਸੁੰਦਰ ਮੁਖ ('ਬਦਨ') ਵੇਖਿਆ

ਮਾਰਿ ਨ ਦਈ ਰਾਖਿ ਤਿਹ ਲੀਨੋ ॥੩੧॥

मारि न दई राखि तिह लीनो ॥३१॥

(ਤਾ) ਉਸ ਨੂੰ ਮਾਰਿਆ ਨ, ਛਡ ਦਿੱਤਾ ॥੩੧॥

ਤਾ ਕਹ ਪਕਰਿ ਰੂਸਿਯਨ ਦਯੋ ॥

ता कह पकरि रूसियन दयो ॥

ਉਸ ਨੂੰ ਪਕੜ ਕੇ ਰੂਸੀਆਂ ਨੂੰ ਦੇ ਦਿੱਤਾ

ਆਪੁ ਉਦਿਤ ਰਨ ਕੋ ਪੁਨਿ ਭਯੋ ॥

आपु उदित रन को पुनि भयो ॥

ਅਤੇ ਆਪ ਫਿਰ ਯੁੱਧ ਲਈ ਤਿਆਰ ਹੋ ਗਿਆ।

ਭਾਤਿ ਭਾਤਿ ਅਰਿ ਅਮਿਤ ਸੰਘਾਰੈ ॥

भाति भाति अरि अमित संघारै ॥

(ਉਸ ਨੇ) ਕਈ ਢੰਗਾ ਨਾਲ ਬੇਸ਼ੁਮਾਰ ਵੈਰੀਆਂ ਨੂੰ ਮਾਰ ਦਿੱਤਾ।

ਜਨੁ ਦ੍ਰੁਮ ਪਵਨ ਪ੍ਰਚੰਡ ਉਖਾਰੈ ॥੩੨॥

जनु द्रुम पवन प्रचंड उखारै ॥३२॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਤੇਜ਼ ਹਵਾ ਨੇ ਬ੍ਰਿਛਾ ਨੂੰ ਉਖਾੜ ਸੁਟਿਆ ਹੋਵੇ ॥੩੨॥

ਸਵੈਯਾ ॥

सवैया ॥

ਸਵੈਯਾ:

ਕਾਤੀ ਕ੍ਰਿਪਾਨ ਕਸੇ ਕਟਿ ਮੈ ਭਟ ਭਾਰੀ ਭੁਜਾਨ ਕੌ ਭਾਰ ਭਰੇ ਹੈ ॥

काती कृपान कसे कटि मै भट भारी भुजान कौ भार भरे है ॥

ਕਟਾਰ, ਕ੍ਰਿਪਾਨ ਨੂੰ ਲਕ ਨਾਲ ਕਸ ਕੇ ਭਾਰੀ ਭੁਜਾਵਾ ਵਾਲੇ ਸੂਰਮੇ ਬਹੁਤ ਬਲ ਨਾਲ ਭਰੇ ਹੋਏ ਹਨ।

ਭੂਤ ਭਵਿਖ੍ਯ ਭਵਾਨ ਸਦਾ ਕਬਹੂੰ ਰਨ ਮੰਡਲ ਤੇ ਨ ਟਰੇ ਹੈ ॥

भूत भविख्य भवान सदा कबहूँ रन मंडल ते न टरे है ॥

ਭੂਤ, ਭਵਿਖਤ ਅਤੇ ਵਰਤਮਾਨ ਕਾਲਾ ਵਿਚ ਕਦੇ ਵੀ ਯੁੱਧ-ਭੂਮੀ ਵਿਚੋਂ ਹਟੇ ਨਹੀਂ ਹਨ।

ਭੀਰ ਪਰੇ ਨਹਿ ਭੀਰ ਭੇ ਭੂਪਤਿ ਲੈ ਲੈ ਭਲਾ ਭਲੀ ਭਾਤਿ ਅਰੇ ਹੈ ॥

भीर परे नहि भीर भे भूपति लै लै भला भली भाति अरे है ॥

ਭੀੜ ਪੈਣ ਤੇ ਇਹ ਰਾਜੇ ਡਰਦੇ ਨਹੀਂ, ਸਗੋਂ ਭਾਲੇ ਲੈ ਲੈ ਕੇ ਚੰਗੀ ਤਰ੍ਹਾ ਡੱਟੇ ਰਹਿੰਦੇ ਹਨ।

ਤੇ ਇਨ ਬੀਰ ਮਹਾ ਰਨਧੀਰ ਸੁ ਹਾਕਿ ਹਜਾਰ ਅਨੇਕ ਹਰੇ ਹੈ ॥੩੩॥

ते इन बीर महा रनधीर सु हाकि हजार अनेक हरे है ॥३३॥

ਇਸ ਮਹਾਨ ਯੋਧੇ ਨੇ ਹਜ਼ਾਰਾ ਨੂੰ ਵੰਗਾਰ ਵੰਗਾਰ ਕੇ ਮਾਰ ਦਿੱਤਾ ਹੈ ॥੩੩॥

ਚੌਪਈ ॥

चौपई ॥

ਚੌਪਈ:

ਤਬ ਹੀ ਸਾਹ ਸਕੰਦਰ ਡਰਿਯੋ ॥

तब ही साह सकंदर डरियो ॥

ਤਦ ਸਿਕੰਦਰ ਬਾਦਸ਼ਾਹ ਡਰ ਗਿਆ

ਬੋਲਿ ਅਰਸਤੂ ਮੰਤ੍ਰ ਬਿਚਰਿਯੋ ॥

बोलि अरसतू मंत्र बिचरियो ॥

ਅਤੇ ਅਰਸਤੂ ਨੂੰ ਬੁਲਾ ਕੇ ਸਲਾਹ ਕੀਤੀ।

ਬਲੀ ਨਾਸ ਕੋ ਬੋਲਿ ਪਠਾਯੋ ॥

बली नास को बोलि पठायो ॥

ਬਲੀ ਨਾਸ (ਨਾ ਦੇ ਦੈਂਤ) ਨੂੰ ਬੁਲਾ ਲਿਆ

ਚਿਤ ਮੈ ਅਧਿਕ ਤ੍ਰਾਸ ਉਪਜਾਯੋ ॥੩੪॥

चित मै अधिक त्रास उपजायो ॥३४॥

ਚਿਤ ਵਿਚ ਬਹੁਤ ਡਰ ਪੈਦਾ ਹੋ ਜਾਣ ਕਾਰਨ ॥੩੪॥

ਅੜਿਲ ॥

अड़िल ॥

ਅੜਿਲ:

ਜੋ ਤੁਮ ਹਮ ਕੌਂ ਕਹੋ ਤੋ ਹਜਾਂ ਤੈ ਭਾਜਿਯੈ ॥

जो तुम हम कौ कहो तो ह्याँ तै भाजियै ॥

ਜੇ ਤੁਸੀਂ ਮੈਨੂੰ ਕਹੋ ਤਾ (ਮੈਂ) ਇਥੋਂ ਭਜ ਜਾਵਾ

ਰੂਸ ਸਹਿਰ ਕੇ ਭੀਤਰਿ ਜਾਇ ਬਿਰਾਜਿਯੈ ॥

रूस सहिर के भीतरि जाइ बिराजियै ॥

ਅਤੇ ਰੂਸ ਸ਼ਹਿਰ ਦੇ ਵਿਚ ਜਾ ਰਹਾ।

ਗੋਲ ਬ੍ਯਾਬਾਨੀ ਸਭ ਹੀ ਕੌਂ ਮਾਰਿ ਹੈ ॥

गोल ब्रयाबानी सभ ही कौ मारि है ॥

(ਇਹ) ਮ੍ਰਿਗ ਤ੍ਰਿਸਨਾ ਵਾਲਾ ਮਰੁਸਥਲੀ ਛਲਾਵਾ (ਸਾਨੂੰ) ਸਾਰਿਆਂ ਨੂੰ (ਭਜਾ ਭਜਾ ਕੇ) ਮਾਰ ਦੇਵੇਗਾ

ਹੋ ਕਾਟਿ ਕਾਟਿ ਮੂੰਡਨ ਕੇ ਕੋਟ ਉਸਾਰਿ ਹੈ ॥੩੫॥

हो काटि काटि मूँडन के कोट उसारि है ॥३५॥

ਅਤੇ ਸਿਰਾ ਨੂੰ ਕਟ ਕਟ ਕੇ ਕਿਲਾ ਬਣਾ ਦੇਵੇਗਾ ॥੩੫॥

ਦੋਹਰਾ ॥

दोहरा ॥

ਦੋਹਰਾ:

ਬਲੀ ਨਾਸ ਜੋਤਕ ਬਿਖੈ ਅਧਿਕ ਹੁਤੋ ਪਰਬੀਨ ॥

बली नास जोतक बिखै अधिक हुतो परबीन ॥

ਬਲੀ ਨਾਸ ਜੋਤਿਸ਼ ਵਿਚ ਬਹੁਤ ਪ੍ਰਬੀਨ ਸੀ।

ਧੀਰਜ ਦੀਯਾ ਸਕੰਦਰਹਿ ਬਿਜੈ ਆਪਨੀ ਚੀਨ ॥੩੬॥

धीरज दीया सकंदरहि बिजै आपनी चीन ॥३६॥

(ਉਸ ਨੇ) ਆਪਣੀ ਜਿਤ ਪਛਾਣ ਕੇ (ਵੇਖ ਕੇ) ਸਿਕੰਦਰ ਨੂੰ ਧੀਰਜ ਦਿੱਤਾ ॥੩੬॥

ਚੌਪਈ ॥

चौपई ॥

ਚੌਪਈ:

ਬਲੀ ਨਾਸ ਹਜਰਤਿਹਿ ਉਚਾਰੋ ॥

बली नास हजरतिहि उचारो ॥

ਬਲੀ ਨਾਸ ਨੇ ਬਾਦਸ਼ਾਹ ਨੂੰ ਕਿਹਾ

ਤੁਮਹੂੰ ਆਪੁ ਕਮੰਦਹਿ ਡਾਰੋ ॥

तुमहूँ आपु कमंदहि डारो ॥

ਕਿ ਤੂੰ ਆਪ (ਉਸ ਦੇ ਗਲ ਵਿਚ) ਫਾਹੀ ਪਾ।

ਤੁਮਰੇ ਬਿਨਾ ਜੀਤਿ ਨਹਿ ਹੋਈ ॥

तुमरे बिना जीति नहि होई ॥

ਤੇਰੇ (ਅਜਿਹਾ ਕੀਤੇ ਬਿਨਾ) ਜਿਤ ਨਹੀਂ ਹੋ ਸਕੇਗੀ,

ਅਮਿਤਿ ਸੁਭਟ ਧਾਵਹਿਾਂ ਮਿਲਿ ਕੋਈ ॥੩੭॥

अमिति सुभट धावहिँ मिलि कोई ॥३७॥

ਭਾਵੇਂ ਬੇਸ਼ੁਮਾਰ ਸੂਰਮੇ ਮਿਲ ਕੇ ਹਮਲਾ ਕਿਉਂ ਨਾ ਕਰਨ ॥੩੭॥

ਦੋਹਰਾ ॥

दोहरा ॥

ਦੋਹਰਾ:

ਸੁਨਤ ਸਿਕੰਦਰ ਏ ਬਚਨ ਕਰਿਯੋ ਤੈਸੋਈ ਕਾਮ ॥

ਸੁਨਤ ਸਿਕੰਦਰ ਏ ਬਚਨ ਕਰਿਯੋ ਤੈਸੋਈ ਕਾਮ ॥

ਸਿਕੰਦਰ ਨੇ ਇਹ ਗੱਲ ਸੁਣ ਕੇ ਉਹੋ ਜਿਹਾ ਹੀ ਕੰਮ ਕੀਤਾ।

ਕਮੰਦ ਡਾਰਿ ਤਾ ਕੋ ਗਰੇ ਬਾਧ ਲਿਆਇਯੋ ਧਾਮ ॥੩੮॥

कमंद डारि ता को गरे बाध लिआइयो धाम ॥३८॥

ਉਸ ਦੇ ਗਲੇ ਵਿਚ ਫਾਹੀ ਪਾ ਕੇ ਘਰ (ਠਿਕਾਣੇ) ਨੂੰ ਬੰਨ੍ਹ ਲਿਆਂਦਾ ॥੩੮॥

ਅੜਿਲ ॥

अड़िल ॥

ਅੜਿਲ:

ਭੋਜਨ ਸਾਹਿ ਭਲੀ ਬਿਧਿ ਤਾਹਿ ਖਵਾਇਯੋ ॥

भोजन साहि भली बिधि ताहि खवाइयो ॥

ਬਾਦਸ਼ਾਹ ਨੇ ਉਸ ਨੂੰ ਚੰਗੀ ਤਰ੍ਹਾ ਭੋਜਨ ਖਵਾਇਆ।

ਬੰਧਨ ਤਾ ਕੇ ਕਾਟਿ ਭਲੇ ਬੈਠਾਇਯੋ ॥

बंधन ता के काटि भले बैठाइयो ॥

ਉਸ ਦੇ ਬੰਧਨ ਕਟ ਕੇ ਉਸ ਨੂੰ ਚੰਗੀ ਤਰ੍ਹਾ ਬਿਠਾਇਆ।

ਛੂਟਤ ਬੰਧਨ ਭਜ੍ਯੋ ਤਹਾ ਹੀ ਕੋ ਗਯੋ ॥

छूटत बंधन भज्यो तहा ही को गयो ॥

ਬੰਧਨਾ ਤੋਂ ਖ਼ਲਾਸ ਹੁੰਦਿਆਂ ਹੀ ਉਹ ਉਥੇ ਭਜ ਕੇ ਗਿਆ

ਹੋ ਆਨਿ ਲੌਂਡਿਯਹਿ ਬਹੁਰਿ ਸਿਕੰਦਰ ਕੌ ਦਯੋ ॥੩੯॥

हो आनि लौंडियहि बहुरि सिकंदर कौ दयो ॥३९॥

ਅਤੇ ਇਸਤਰੀ (ਲੌਂਡੀ) ਨੂੰ ਲਿਆ ਕੇ ਫਿਰ ਸਿਕੰਦਰ ਨੂੰ ਆਣ ਦਿੱਤਾ ॥੩੯॥

ਦੋਹਰਾ ॥

दोहरा ॥

ਦੋਹਰਾ:

ਤਾ ਕੋ ਰੂਪ ਬਿਲੋਕਿ ਕੈ ਹਜਰਤਿ ਰਹਿਯੋ ਲੁਭਾਇ ॥

ता को रूप बिलोकि कै हजरति रहियो लुभाइ ॥

ਉਸ (ਇਸਤਰੀ) ਦਾ ਰੂਪ ਵੇਖ ਕੇ ਸਿਕੰਦਰ ਮੋਹਿਤ ਹੋ ਗਿਆ

ਲੈ ਆਪੁਨੀ ਇਸਤ੍ਰੀ ਕਰੀ ਢੋਲ ਮ੍ਰਿਦੰਗ ਬਜਾਇ ॥੪੦॥

लै आपुनी इसत्री करी ढोल मृदंग बजाइ ॥४०॥

ਅਤੇ ਢੋਲ ਮ੍ਰਿਦੰਗ ਵਜਾ ਕੇ ਉਸ ਨੂੰ ਆਪਣੀ ਇਸਤਰੀ ਬਣਾ ਲਿਆ ॥੪੦॥

ਬਹੁਰਿ ਜਹਾ ਅੰਮ੍ਰਿਤ ਸੁਨ੍ਯੋ ਗਯੋ ਤਵਨ ਕੀ ਓਰ ॥

बहुरि जहा अंमृत सुन्यो गयो तवन की ओर ॥

ਫਿਰ ਜਿਥੇ ਅੰਮ੍ਰਿਤ-ਕੁੰਡ ਸੁਣਿਆ ਸੀ, ਉਧਰ ਵਲ ਚਲ ਪਿਆ।

ਕਰਿ ਇਸਤ੍ਰੀ ਚੇਰੀ ਲਈ ਔਰ ਬੇਗਮਨ ਛੋਰਿ ॥੪੧॥

करि इसत्री चेरी लई और बेगमन छोरि ॥४१॥

(ਉਸ ਨੇ) ਦਾਸੀ ਨੂੰ ਇਸਤਰੀ ਬਣਾ ਲਿਆ ਅਤੇ ਹੋਰਨਾ ਬੇਗਮਾ ਨੂੰ ਛਡ ਦਿੱਤਾ ॥੪੧॥

ਚੌਪਈ ॥

चौपई ॥

ਚੌਪਈ:

ਜੁ ਤ੍ਰਿਯ ਰੈਨਿ ਕੌ ਸੇਜ ਸੁਹਾਵੈ ॥

जु तृय रैनि कौ सेज सुहावै ॥

ਜੋ ਇਸਤਰੀ ਰਾਤ ਨੂੰ ਸੇਜ ਨੂੰ ਸੁਸ਼ੋਭਿਤ ਕਰਦੀ ਹੈ

ਦਿਵਸ ਬੈਰਿਯਨ ਖੜਗ ਬਜਾਵੈ ॥

दिवस बैरियन खड़ग बजावै ॥

ਅਤੇ ਦਿਨ ਨੂੰ ਵੈਰੀਆਂ ਨਾਲ ਤਲਵਾਰ ਚਲਾਉਂਦੀ ਹੈ।

ਐਸੀ ਤਰੁਨਿ ਕਰਨ ਜੌ ਪਰਈ ॥

ऐसी तरुनि करन जौ परई ॥

ਅਜਿਹੀ ਇਸਤਰੀ ਜੇ ਹੱਥ ਲਗ ਜਾਵੇ,

ਤਿਹ ਤਜਿ ਔਰ ਕਵਨ ਚਿਤ ਕਰਈ ॥੪੨॥

तिह तजि और कवन चित करई ॥४२॥

ਤਾ ਉਸ ਨੂੰ ਛਡ ਕੇ ਕਿਸੇ ਹੋਰ ਨੂੰ ਚਿਤ ਵਿਚ (ਕਿਉਂ) ਲਿਆਇਆ ਜਾਏ ॥੪੨॥

ਭਾਤਿ ਭਾਤਿ ਤਾ ਸੋ ਰਤਿ ਠਾਨੀ ॥

भाति भाति ता सो रति ठानी ॥

ਉਸ (ਇਸਤਰੀ) ਨਾਲ ਭਾਤ ਭਾਤ ਦੀ ਰਤੀ-ਕ੍ਰੀੜਾ ਕੀਤੀ।

ਚੇਰੀ ਤੇ ਬੇਗਮ ਕਰਿ ਜਾਨੀ ॥

चेरी ते बेगम करि जानी ॥

(ਉਸ) ਨੂੰ ਦਾਸੀ ਤੋਂ ਬੇਗਮ ਕਰ ਲਿਆ।

ਤਾ ਕੌ ਸੰਗ ਆਪੁਨੇ ਲਯੋ ॥

ता कौ संग आपुने लयो ॥

ਉਸ ਨੂੰ ਆਪਣੇ ਨਾਲ ਲੈ ਲਿਆ

ਆਬਹਯਾਤ ਸੁਨ੍ਯੋ ਤਹ ਗਯੋ ॥੪੩॥

आबहयात सुन्यो तह गयो ॥४३॥

ਅਤੇ ਜਿਥੇ ਅੰਮ੍ਰਿਤ ('ਆਬਹਯਾਤ') ਸੁਣਿਆ ਸੀ, ਉਥੇ ਜਾ ਪਹੁੰਚਿਆ ॥੪੩॥

ਦੋਹਰਾ ॥

दोहरा ॥

ਦੋਹਰਾ:

ਜਹ ਤਾ ਕੌ ਚਸਮਾ ਹੁਤੋ ਤਹੀ ਪਹੂਚੋ ਜਾਇ ॥

जह ता कौ चसमा हुतो तही पहूचो जाइ ॥

ਜਿਥੇ ਉਸ (ਅੰਮ੍ਰਿਤ) ਦਾ ਚਸ਼ਮਾ ਸੀ ਉਥੇ ਹੀ ਜਾ ਪਹੁੰਚਿਆ।

ਮਕਰ ਕੁੰਟ ਜਹ ਡਾਰਿਯੈ ਮਛਲੀ ਹੋਇ ਬਨਾਇ ॥੪੪॥

मकर कुँट जह डारियै मछली होइ बनाइ ॥४४॥

ਜੇ ਉਸ ਕੁੰਡ ਵਿਚ ਮਗਰਮਛ ਸੁਟ ਦੇਈਏ ਤਾ ਉਹ ਮਛਲੀ ਬਣ ਜਾਦਾ ਹੈ ॥੪੪॥

ਚੌਪਈ ॥

चौपई ॥

ਚੌਪਈ:

ਇੰਦ੍ਰ ਦੇਵ ਤਬ ਮੰਤ੍ਰ ਬਤਾਯੋ ॥

इंद्र देव तब मंत्र बतायो ॥

ਇੰਦਰ ਦੇਵ ਨੂੰ ਤਦ ਦੇਵਤਿਆਂ ਨੇ ਦਸਿਆ

ਅੰਮ੍ਰਿਤ ਸਾਹ ਸਿਕੰਦਰ ਪਾਯੋ ॥

अंमृत साह सिकंदर पायो ॥

ਕਿ ਸਿਕੰਦਰ ਬਾਦਸ਼ਾਹ ਨੇ ਅੰਮ੍ਰਿਤ ਲਭ ਲਿਆ ਹੈ।

ਅਜਰ ਅਮਰ ਮਨੁਖ੍ਯ ਜੋ ਹ੍ਵੈ ਹੈ ॥

अजर अमर मनुख्य जो ह्वै है ॥

ਜੇ ਮਨੁੱਖ ਅਜਰ ਅਮਰ ਹੋ ਜਾਵੇਗਾ

ਜੀਤਿ ਸੁ ਲੋਕ ਚੌਦਹੂੰ ਲੈ ਹੈ ॥੪੫॥

जीति सु लोक चौदहूँ लै है ॥४५॥

(ਤਾ ਉਹ) ਚੌਦਾ ਲੋਕਾ ਨੂੰ ਜਿਤ ਲਏਗਾ ॥੪੫॥

ਦੋਹਰਾ ॥

दोहरा ॥

ਦੋਹਰਾ:

ਤਾ ਤੇ ਯਾ ਕੋ ਕੀਜਿਯੈ ਕਛੁ ਉਪਚਾਰ ਬਨਾਇ ॥

ता ते या को कीजियै कछु उपचार बनाइ ॥

ਇਸ ਲਈ ਇਸ ਦਾ ਕੋਈ ਉਪਾ ਕਰਨਾ ਚਾਹੀਦਾ ਹੈ

ਜਿਤੵੋ ਜਰਾ ਤਨ ਜੜ ਰਹੈ ਅੰਮ੍ਰਿਤ ਪਿਯੌ ਨ ਜਾਇ ॥੪੬॥

जित्यो जरा तन जड़ रहै अंमृत पियौ न जाइ ॥४६॥

ਜਿਸ ਨਾਲ ਇਸ ਮੂਰਖ ਦਾ ਸ਼ਰੀਰ ਬੁੱਢਾ ਹੋ ਜਾਏ ਅਤੇ ਅੰਮ੍ਰਿਤ ਪੀਤਾ ਨਾ ਜਾ ਸਕੇ ॥੪੬॥

ਅੜਿਲ ॥

अड़िल ॥

ਅੜਿਲ:

ਰੰਭਾ ਨਾਮ ਅਪਛਰਾ ਦਈ ਪਠਾਇ ਕੈ ॥

रंभा नाम अपछरा दई पठाइ कै ॥

ਇੰਦਰ ਨੇ ਰੰਭਾ ਨਾ ਦੀ ਅਪੱਛਰਾ ਨੂੰ ਭੇਜਿਆ।

ਬਿਰਧ ਰੂਪ ਖਗ ਕੋ ਧਰਿ ਬੈਠੀ ਆਇ ਕੈ ॥

बिरध रूप खग को धरि बैठी आइ कै ॥

ਜੋ ਇਕ ਬੁੱਢੇ ਪੰਛੀ ਦਾ ਰੂਪ ਧਾਰ ਕੇ (ਕੁੰਡ ਦੇ ਨੇੜੇ) ਆ ਬੈਠੀ।

ਏਕ ਪੰਖ ਤਨ ਰਹਿਯੋ ਨ ਤਾ ਕੌ ਜਾਨਿਯੈ ॥

एक पंख तन रहियो न ता कौ जानियै ॥

ਉਸ ਦੇ ਸ਼ਰੀਰ ਉਤੇ ਇਕ ਖੰਭ ਵੀ ਰਿਹਾ ਹੋਇਆ ਨਾ ਸਮਝੋ।

ਹੋ ਜਾ ਤਨ ਲਹਿਯੋ ਨ ਜਾਇ ਘ੍ਰਿਣਾ ਜਿਯ ਠਾਨਿਯੈ ॥੪੭॥

हो जा तन लहियो न जाइ घृणा जिय ठानियै ॥४७॥

ਉਸ ਦੇ ਸ਼ਰੀਰ ਨੂੰ ਵੇਖਿਆ ਨਹੀਂ ਜਾ ਸਕਦਾ, ਮਨ ਵਿਚ ਘਿਰਨਾ ਪੈਦਾ ਹੋ ਜਾਂਦੀ ਹੈ ॥੪੭॥

ਦੋਹਰਾ ॥

दोहरा ॥

ਦੋਹਰਾ:

ਜਬੈ ਸਿਕੰਦਰ ਅੰਮ੍ਰਿਤ ਕੋ ਪੀਵਨ ਲਗ੍ਯੋ ਬਨਾਇ ॥

जबै सिकंदर अंमृत को पीवन लग्यो बनाइ ॥

ਜਦ ਸਿਕੰਦਰ ਅੰਮ੍ਰਿਤ ਨੂੰ ਪੀਣ ਲਗਿਆ,

ਗਲਤ ਅੰਗ ਪੰਛੀ ਤਬੈ ਨਿਰਖਿ ਉਠਿਯੋ ਮੁਸਕਾਇ ॥੪੮॥

गलत अंग पंछी तबै निरखि उठियो मुसकाइ ॥४८॥

ਤਾ ਉਹ ਗਲੇ ਹੋਏ ਸ਼ਰੀਰ ਵਾਲਾ ਪੰਛੀ ਵੇਖ ਕੇ ਹੱਸ ਪਿਆ ॥੪੮॥

ਚੌਪਈ ॥

चौपई ॥

ਚੌਪਈ:

ਪੂਛਿਯੋ ਤਾਹਿ ਪੰਛਿਯਹਿ ਜਾਈ ॥

पूछियो ताहि पंछियहि जाई ॥

(ਸਿਕੰਦਰ ਨੇ) ਉਸ ਪੰਛੀ ਨੂੰ ਜਾ ਕੇ ਪੁਛਿਆ,

ਕ੍ਯੋਨ ਤੈ ਹਸ੍ਯੋ ਹੇਰਿ ਮੁਹਿ ਭਾਈ ॥

क्योन तै हस्यो हेरि मुहि भाई ॥

ਹੇ ਭਰਾ! (ਤੂੰ) ਮੈਨੂੰ ਵੇਖ ਕੇ ਕਿਉਂ ਹਸਿਆ ਹੈਂ।

ਸਕਲ ਬ੍ਰਿਥਾ ਵਹੁ ਮੋਹਿ ਬਤੈਯੈ ॥

सकल बृथा वहु मोहि बतैयै ॥

ਉਹ ਸਾਰੀ ਗੱਲ ਮੈਨੂੰ ਦਸ

ਹਮਰੇ ਚਿਤ ਕੋ ਤਾਪ ਮਿਟੈਯੈ ॥੪੯॥

हमरे चित को ताप मिटैयै ॥४९॥

ਅਤੇ ਮੇਰੇ ਮਨ ਦਾ ਦੁਖ ਦੂਰ ਕਰ ॥੪੯॥

ਪੰਛੀ ਬਾਚ ॥

पंछी बाच ॥

ਪੰਛੀ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਪਛ ਏਕ ਤਨ ਨ ਰਹਿਯੋ ਰਕਤ ਨ ਰਹਿਯੋ ਸਰੀਰ ॥

पछ एक तन न रहियो रकत न रहियो सरीर ॥

(ਮੇਰੇ) ਤਨ ਉਤੇ ਇਕ ਖੰਭ ਵੀ ਨਹੀਂ ਰਿਹਾ ਅਤੇ ਨਾ ਹੀ ਸ਼ਰੀਰ ਵਿਚ ਲਹੂ ਰਿਹਾ ਹੈ।

ਤਨ ਨ ਛੁਟਤ ਦੁਖ ਸੌ ਜਿਯਤ ਜਬ ਤੇ ਪਿਯੋ ਕੁਨੀਰ ॥੫੦॥

तन न छुटत दुख सौ जियत जब ते पियो कुनीर ॥५०॥

ਸ਼ਰੀਰ ਖ਼ਲਾਸ ਨਹੀਂ ਹੁੰਦਾ ਅਤੇ ਦੁਖ ਨਾਲ ਜੀ ਰਿਹਾ ਹਾ ਜਦ ਦਾ (ਮੈਂ) ਇਹ ਭੈੜਾ ਜਲ ਪੀ ਲਿਆ ਹੈ ॥੫੦॥

ਚੌਪਈ ॥

चौपई ॥

ਚੌਪਈ:

ਭਲਾ ਭਯੋ ਅੰਮ੍ਰਿਤ ਯਹ ਪੀਹੈ ॥

भला भयो अंमृत यह पीहै ॥

ਚੰਗਾ ਹੋਵੇ ਜੇ (ਤੁਸੀਂ ਇਹ) ਅੰਮ੍ਰਿਤ ਪੀ ਲਵੋ।

ਹਮਰੀ ਭਾਤਿ ਬਹੁਤ ਦਿਨ ਜੀਹੈ ॥

हमरी भाति बहुत दिन जीहै ॥

ਮੇਰੇ ਵਾਂਗ ਬਹੁਤ ਸਮੇਂ ਤਕ ਜੀਉਂਦੇ ਰਹੋ।

ਸੁਨਿ ਏ ਬਚਨ ਸਿਕੰਦਰ ਡਰਿਯੋ ॥

सुनि ए बचन सिकंदर डरियो ॥

ਸਿਕੰਦਰ ਇਹ ਗੱਲ ਸੁਣ ਕੇ ਬਹੁਤ ਡਰਿਆ।

ਪਿਯਤ ਹੁਤੋ ਮਧੁ ਪਾਨ ਨ ਕਰਿਯੋ ॥੫੧॥

पियत हुतो मधु पान न करियो ॥५१॥

ਅੰਮ੍ਰਿਤ ਨੂੰ ਪੀਣ ਲਗਿਆ ਸੀ, ਪਰ ਨਾ ਪੀਤਾ ॥੫੧॥

ਦੋਹਰਾ ॥

दोहरा ॥

ਦੋਹਰਾ:

ਅਛਲ ਛੈਲ ਛੈਲੀ ਛਲ੍ਯੋ ਇਹ ਚਰਿਤ੍ਰ ਕੇ ਸੰਗ ॥

अछल छैल छैली छल्यो इह चरित्र के संग ॥

ਨ ਛਲੇ ਜਾ ਸਕਣ ਵਾਲੇ ਛੈਲ (ਭਾਵ ਸਿਕੰਦਰ) ਨੂੰ ਇਸਤਰੀ ਨੇ ਇਹ ਚਰਿਤ੍ਰ ਕਰ ਕੇ ਛਲ ਲਿਆ।

ਸੁ ਕਬਿ ਕਾਲ ਤਬ ਹੀ ਭਯੋ ਪੂਰਨ ਕਥਾ ਪ੍ਰਸੰਗ ॥੫੨॥

सु कबि काल तब ही भयो पूरन कथा प्रसंग ॥५२॥

ਕਵੀ ਕਾਲ ਕਹਿੰਦਾ ਹੈ ਕਿ ਤਦ ਇਹ ਕਥਾ ਪ੍ਰਸੰਗ ਸਮਾਪਤ ਹੋਇਆ ॥੫੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਤਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੧੭॥੪੧੮੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ सतरह चरित्र समापतम सतु सुभम सतु ॥२१७॥४१८६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੧੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੧੭॥੪੧੮੬॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਮਸਹਦ ਕੋ ਰਾਜਾ ਬਡੋ ਚੰਦ੍ਰ ਕੇਤੁ ਰਣਧੀਰ ॥

मसहद को राजा बडो चंद्र केतु रणधीर ॥

ਮਸਹਦ ਦਾ ਰਾਜਾ ਚੰਦ੍ਰ ਕੇਤੁ ਬੜਾ ਰਣਧੀਰ ਸੀ

ਦ੍ਵਾਰ ਪਰੇ ਜਾ ਕੇ ਰਹੈ ਦੇਸ ਦੇਸ ਕੇ ਬੀਰ ॥੧॥

द्वार परे जा के रहै देस देस के बीर ॥१॥

ਜਿਸ ਦੇ ਦੁਆਰ ਉਤੇ ਦੇਸਾ ਦੇਸਾ ਦੇ ਸੂਰਮੇ ਪਏ ਰਹਿੰਦੇ ਸਨ ॥੧॥

ਅੜਿਲ ॥

अड़िल ॥

ਅੜਿਲ:

ਸਸਿ ਧੁਜ ਅਰੁ ਰਵਿ ਕੇਤੁ ਪੂਤ ਤਾ ਕੇ ਭਏ ॥

ससि धुज अरु रवि केतु पूत ता के भए ॥

ਸਸਿ ਧੁਜ ਅਤੇ ਰਵਿ ਕੇਤੁ ਉਸ ਦੇ ਦੋ ਪੁੱਤਰ ਹੋਏ।

ਜਿਨ ਸਮ ਸੁੰਦਰ ਸੂਰ ਨ ਲੋਕ ਤਿਹੂੰ ਠਏ ॥

जिन सम सुँदर सूर न लोक तिहूँ ठए ॥

ਜਿਨ੍ਹਾ ਵਰਗਾ ਤਿੰਨਾ ਲੋਕਾ ਵਿਚ ਕੋਈ ਸੂਰਮਾ ਨਹੀਂ ਸੀ।

ਰਹੀ ਪ੍ਰਭਾ ਤਿਨ ਅਧਿਕ ਜਗਤ ਮੈ ਛਾਇ ਕੈ ॥

रही प्रभा तिन अधिक जगत मै छाइ कै ॥

ਉਨ੍ਹਾ ਦੀ ਪ੍ਰਭਾ ਸਾਰੇ ਜਗਤ ਵਿਚ ਬਹੁਤ ਪਸਰੀ ਹੋਈ ਸੀ।

ਹੋ ਹ੍ਵੈ ਤਾ ਕੇ ਸਸਿ ਸੂਰ ਰਹੇ ਮਿਡਰਾਇ ਕੈ ॥੨॥

हो ह्वै ता के ससि सूर रहे मिडराइ कै ॥२॥

(ਉਨ੍ਹਾ ਦੀ ਸੁੰਦਰਤਾ ਨੂੰ ਵੇਖਣ ਲਈ) ਸੂਰਜ ਅਤੇ ਚੰਦ੍ਰਮਾ ਵੀ ਮੰਡਰਾਦੇ ਰਹਿੰਦੇ ਸਨ ॥੨॥

ਦੋਹਰਾ ॥

दोहरा ॥

ਦੋਹਰਾ:

ਸ੍ਰੀ ਦਿਨ ਕੇਤੁ ਮਤੀ ਰਹੈ ਨ੍ਰਿਪ ਕੀ ਬਾਲ ਅਪਾਰ ॥

स्री दिन केतु मती रहै नृप की बाल अपार ॥

ਰਾਜੇ ਦੀ ਪਤਨੀ ਦਿਨ ਕੇਤੁ ਮਤੀ ਅਪਾਰ ਰੂਪ ਵਾਲੀ ਸੀ।

ਅਧਿਕ ਤੇਜ ਤਾ ਕੇ ਰਹੈ ਕੋਊ ਨ ਸਕਤਿ ਨਿਹਾਰਿ ॥੩॥

अधिक तेज ता के रहै कोऊ न सकति निहारि ॥३॥

ਉਸ ਦੇ ਅਧਿਕ ਤੇਜ ਕਰ ਕੇ (ਉਸ ਵਲ) ਕੋਈ ਵੇਖ ਤਕ ਨਹੀਂ ਸੀ ਸਕਦਾ ॥੩॥

ਸ੍ਰੀ ਰਸਰੰਗ ਮਤੀ ਹੁਤੀ ਤਾ ਕੀ ਔਰ ਕੁਮਾਰਿ ॥

स्री रसरंग मती हुती ता की और कुमारि ॥

ਰਸਰੰਗ ਮਤੀ ਉਸ ਦੀ ਦੂਜੀ ਇਸਤਰੀ ਸੀ।

ਬਸਿ ਰਾਜਾ ਤਾ ਕੋ ਭਯੋ ਨਿਜੁ ਤ੍ਰਿਯ ਦਈ ਬਿਸਾਰਿ ॥੪॥

बसि राजा ता को भयो निजु तृय दई बिसारि ॥४॥

ਰਾਜਾ ਉਸ ਦੇ ਵਸ ਵਿਚ ਹੋ ਗਿਆ ਅਤੇ ਆਪਣੀ ਇਸਤਰੀ ਭੁਲਾ ਦਿੱਤੀ ॥੪॥

ਚੌਪਈ ॥

चौपई ॥

ਚੌਪਈ:

ਅਧਿਕ ਰੋਖ ਰਾਨੀ ਤਬ ਭਈ ॥

अधिक रोख रानी तब भई ॥

ਤਦ ਰਾਣੀ ਬਹੁਤ ਕ੍ਰੋਧਿਤ ਹੋ ਗਈ।

ਜਰਿ ਬਰਿ ਆਠ ਟੂਕ ਹ੍ਵੈ ਗਈ ॥

जरि बरि आठ टूक ह्वै गई ॥

(ਸੌਂਕਣ ਸਾੜੇ) ਕਾਰਨ ਜਲ ਬਲ ਕੇ ਅੱਠ ਟੁਕੜੇ ਹੋ ਗਈ।

ਇਹ ਨ੍ਰਿਪ ਕੋ ਛਲ ਸੋ ਗਹਿ ਲੀਜੈ ॥

इह नृप को छल सो गहि लीजै ॥

(ਉਸ ਨੇ ਸੋਚਿਆ) ਇਸ ਰਾਜੇ ਨੂੰ ਛਲ ਨਾਲ ਪਕੜ ਲਿਆ ਜਾਵੇ

ਰਾਜ੍ਯ ਪੂਤ ਆਪੁਨੇ ਕੋ ਦੀਜੈ ॥੫॥

राज्रय पूत आपुने को दीजै ॥५॥

ਅਤੇ ਰਾਜ ਆਪਣੇ ਪੁੱਤਰ ਨੂੰ ਦੇ ਦਿੱਤਾ ਜਾਵੇ ॥੫॥

ਸੋਵਤ ਨਿਰਖਿ ਰਾਵ ਗਹਿ ਲਯੋ ॥

सोवत निरखि राव गहि लयो ॥

ਉਸ ਨੇ ਰਾਜੇ ਨੂੰ ਸੁਤਾ ਹੋਇਆ ਵੇਖ ਲਿਆ

ਗਹਿ ਕਰਿ ਏਕ ਧਾਮ ਮੈ ਦਯੋ ॥

गहि करि एक धाम मै दयो ॥

ਅਤੇ ਪਕੜ ਕੇ ਇਕ ਘਰ (ਭਾਵ ਕਮਰੇ) ਵਿਚ ਬੰਦ ਕਰ ਦਿੱਤਾ।

ਸ੍ਰੀ ਰਸਰੰਗ ਮਤੀ ਜਿਯ ਮਾਰੀ ॥

स्री रसरंग मती जिय मारी ॥

ਰਸਰੰਗ ਮਤੀ ਨੂੰ ਜਾਨੋ ਮਾਰ ਦਿੱਤਾ

ਸਭਹਿਨ ਲਹਤ ਰਾਵ ਕਹਿ ਜਾਰੀ ॥੬॥

सभहिन लहत राव कहि जारी ॥६॥

ਅਤੇ ਸਾਰਿਆਂ ਦੇ ਵੇਖਦਿਆਂ ਰਾਜਾ ਕਹਿ ਕੇ ਸਾੜ ਦਿੱਤੀ ॥੬॥

ਭਯੋ ਸੂਰ ਰਾਜਾ ਜੂ ਮਰਿਯੋ ॥

भयो सूर राजा जू मरियो ॥

(ਫਿਰ ਲੋਕਾ ਵਿਚ ਧੁੰਮਾ ਦਿੱਤਾ ਕਿ) ਰਾਜਾ ਸੂਲ ਉਠਣ ਕਾਰਨ ਮਰ ਗਿਆ ਹੈ

ਹਮ ਕੋ ਨਾਥ ਨਾਥ ਬਿਨੁ ਕਰਿਯੋ ॥

हम को नाथ नाथ बिनु करियो ॥

ਅਤੇ ਸਾਨੂੰ ਨਾਥ ਨੇ ਅਨਾਥ ਕਰ ਦਿੱਤਾ ਹੈ।

ਯਾ ਕੋ ਪ੍ਰਥਮ ਦਾਹ ਦੈ ਲੀਜੈ ॥

या को प्रथम दाह दै लीजै ॥

ਪਹਿਲਾ ਉਸ ਦਾ ਸਸਕਾਰ ਕਰ ਲਿਆ ਜਾਵੇ

ਚੰਦ੍ਰ ਕੇਤੁ ਕੋ ਰਾਜਾ ਕੀਜੈ ॥੭॥

चंद्र केतु को राजा कीजै ॥७॥

ਅਤੇ ਫਿਰ ਚੰਦ੍ਰ ਕੇਤੁ ਨੂੰ ਰਾਜਾ ਬਣਾ ਦਿੱਤਾ ਜਾਵੇ ॥੭॥

ਰਾਜਾ ਮਰਿਯੋ ਪ੍ਰਜਾ ਸਭ ਜਾਨ੍ਯੋ ॥

राजा मरियो प्रजा सभ जान्यो ॥

ਸਾਰੀ ਪ੍ਰਜਾ ਨੇ ਜਾਣ ਲਿਆ ਕਿ ਰਾਜਾ ਮਰ ਗਿਆ ਹੈ।

ਭੇਦ ਅਭੇਦ ਕਿਨੂੰ ਨ ਪਛਾਨ੍ਯੋ ॥

भेद अभेद किनूँ न पछान्यो ॥

ਕਿਸੇ ਨੇ ਵੀ ਭੇਦ ਅਭੇਦ ਨਾ ਪਛਾਣਿਆ।

ਭਲੋ ਬੁਰੋ ਕਬਹੂੰ ਨ ਬਿਚਾਰਿਯੋ ॥

भलो बुरो कबहूँ न बिचारियो ॥

ਕਿਸੇ ਨੇ ਵੀ ਮਾੜਾ ਚੰਗਾ ਨਹੀਂ ਸੋਚਿਆ

ਆਤਪਤ੍ਰ ਸਸਿਧੁਜ ਪਰ ਢਾਰਿਯੋ ॥੮॥

आतपत्र ससिधुज पर ढारियो ॥८॥

ਅਤੇ ਛਤ੍ਰ ਅਤੇ ਚੌਰ ਸਸਿ ਧੁਜ ਦੇ (ਸਿਰ) ਉਪਰ ਧਰ ਦਿੱਤੇ ॥੮॥

ਚੌਪਈ ॥

चौपई ॥

ਚੌਪਈ:

ਇਹ ਚਰਿਤ੍ਰ ਅਬਲਾ ਪਿਯ ਗਹਿਯੋ ॥

इह चरित्र अबला पिय गहियो ॥

ਇਸ ਚਰਿਤ੍ਰ ਨਾਲ ਇਸਤਰੀ ਨੇ ਪ੍ਰਿਯ (ਰਾਜੇ) ਨੂੰ ਪਕੜ ਲਿਆ

ਦੂਜੇ ਕਾਨ ਭੇਦ ਨਹਿ ਲਹਿਯੋ ॥

दूजे कान भेद नहि लहियो ॥

ਜਿਸ ਨੂੰ ਦੂਜੇ ਕੰਨ ਤਕ ਕਿਸੇ ਨਾ ਜਾਣਿਆ।

ਰਾਜਾ ਕਹਿ ਕਰ ਸਵਤਿ ਜਰਾਈ ॥

राजा कहि कर सवति जराई ॥

ਰਾਜਾ ਕਹਿ ਕੇ ਸੌਂਕਣ ਸਾੜ ਦਿੱਤੀ

ਨਿਜੁ ਸੁਤ ਕੋ ਦੀਨੀ ਠਕੁਰਾਈ ॥੯॥

निजु सुत को दीनी ठकुराई ॥९॥

ਅਤੇ ਆਪਣੇ ਪੁੱਤਰ ਨੂੰ ਰਾਜਗੱਦੀ ਦੇ ਦਿੱਤੀ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਾਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੧੮॥੪੧੯੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ अठारह चरित्र समापतम सतु सुभम सतु ॥२१८॥४१९५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੧੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੧੮॥੪੧੯੫॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਪੀਰ ਏਕ ਮੁਲਤਾਨ ਮੈ ਸਰਫ ਦੀਨ ਤਿਹ ਨਾਉ ॥

पीर एक मुलतान मै सरफ दीन तिह नाउ ॥

ਮੁਲਤਾਨ ਵਿਚ ਇਕ ਪੀਰ ਸੀ ਜਿਸ ਦਾ ਨਾ ਸ਼ਰਫ ਦੀਨ ਸੀ।

ਖੂੰਟਾਗੜ ਕੇ ਤਟ ਬਸੈ ਬਾਦ ਰਹੀਮਹਿ ਗਾਉ ॥੧॥

खूँटागड़ के तट बसै बाद रहीमहि गाउ ॥१॥

ਉਹ ਖੂੰਟਾਗੜ ਦੇ ਨੇੜੇ ਰਹੀਮਾਬਾਦ ਪਿੰਡ ਵਿਚ ਰਹਿੰਦਾ ਸੀ ॥੧॥

ਅੜਿਲ ॥

अड़िल ॥

ਅੜਿਲ:

ਏਕ ਸਿਖ੍ਯ ਕੀ ਦੁਹਿਤਾ ਪੀਰ ਮੰਗਾਇ ਕੈ ॥

एक सिख्य की दुहिता पीर मंगाइ कै ॥

ਪੀਰ ਨੇ ਇਕ ਚੇਲੇ ਦੀ ਧੀ ਨੂੰ ਮੰਗਵਾ ਕੇ

ਆਨੀ ਅਪਨੇ ਧਾਮ ਅਧਿਕ ਸੁਖ ਪਾਇ ਕੈ ॥

आनी अपने धाम अधिक सुख पाइ कै ॥

ਆਪਣੇ ਘਰ ਵਿਚ ਬਹੁਤ ਸੁਖ ਪੂਰਵਕ ਰਖ ਲਿਆ।

ਸ੍ਰੀ ਚਪਲਾਗ ਮਤੀ ਜਿਹ ਜਗਤ ਬਖਾਨਈ ॥

स्री चपलाग मती जिह जगत बखानई ॥

ਉਸ ਨੂੰ ਜਗਤ ਵਿਚ ਚਪਲਾਗ ਮਤੀ ਕਿਹਾ ਜਾਦਾ ਸੀ।

ਹੋ ਤਾਹਿ ਰੂਪ ਕੀ ਰਾਸਿ ਸਭੇ ਪਹਿਚਾਨਈ ॥੨॥

हो ताहि रूप की रासि सभे पहिचानई ॥२॥

ਉਸ ਨੂੰ ਸਾਰੇ ਰੂਪ ਦੀ ਰਾਸ ਸਮਝਦੇ ਸਨ ॥੨॥

ਦੋਹਰਾ ॥

दोहरा ॥

ਦੋਹਰਾ:

ਕਿਤਕ ਦਿਨਨ ਭੀਤਰ ਤਵਨ ਤਜਾਗੇ ਪੀਰ ਪਰਾਨ ॥

कितक दिनन भीतर तवन त्यागे पीर परान ॥

ਕੁਝ ਦਿਨਾ ਬਾਦ ਉਸ ਪੀਰ ਨੇ ਪ੍ਰਾਣ ਤਿਆਗ ਦਿੱਤੇ।

ਸ੍ਰੀ ਚਪਲਾਗ ਮਤੀ ਬਚੀ ਪਾਛੇ ਜਿਯਤ ਜਵਾਨ ॥੩॥

स्री चपलाग मती बची पाछे जियत जवान ॥३॥

ਚਪਲਾਗ ਮਤੀ ਜਵਾਨ ਜਹਾਨ ਪਿਛੇ ਰਹਿ ਗਈ ॥੩॥

ਰਾਇ ਖੁਸਾਲ ਭਏ ਕਰੀ ਤਿਨ ਤ੍ਰਿਯ ਪ੍ਰੀਤਿ ਬਨਾਇ ॥

राइ खुसाल भए करी तिन तृय प्रीति बनाइ ॥

ਖੁਸ਼ਾਲ ਰਾਇ ਨਾਲ ਉਸ ਨੂੰ ਬਹੁਤ ਪ੍ਰੀਤ ਕਾਇਮ ਕਰ ਲਈ

ਭਾਤਿ ਭਾਤਿ ਤਾ ਸੌ ਰਮੀ ਹ੍ਰਿਦੈ ਹਰਖ ਉਪਜਾਇ ॥੪॥

भाति भाति ता सौ रमी ह्रदै हरख उपजाइ ॥४॥

ਅਤੇ ਮਨ ਵਿਚ ਆਨੰਦ ਵਧਾ ਕੇ ਉਸ ਨਾਲ ਭਾਤ ਭਾਤ ਦਾ ਰਮਣ ਕੀਤਾ ॥੪॥

ਨਿਤ ਪ੍ਰਤਿ ਰਾਇ ਖੁਸਾਲ ਤਿਹ ਨਿਜੁ ਗ੍ਰਿਹ ਲੇਤ ਬੁਲਾਇ ॥

नित प्रति राइ खुसाल तिह निजु गृह लेत बुलाइ ॥

ਹਰ ਰੋਜ਼ ਉਹ ਖੁਸ਼ਾਲ ਰਾਇ ਨੂੰ ਘਰ ਬੁਲਾ ਲੈਂਦੀ

ਲਪਟਿ ਲਪਟਿ ਤਾ ਸੌ ਰਮੇ ਭਾਗ ਅਫੀਮ ਚੜਾਇ ॥੫॥

लपटि लपटि ता सौ रमे भाग अफीम चड़ाइ ॥५॥

ਅਤੇ ਭੰਗ ਤੇ ਅਫ਼ੀਮ ਖਵਾ ਕੇ ਉਸ ਨਾਲ ਲਿਪਟ ਲਿਪਟ ਕੇ ਕਾਮ ਕ੍ਰੀੜਾ ਕਰਦੀ ॥੫॥

ਰਮਤ ਰਮਤ ਤ੍ਰਿਯ ਤਵਨ ਕੌ ਰਹਿ ਗਯੋ ਉਦਰ ਅਧਾਨ ॥

रमत रमत तृय तवन कौ रहि गयो उदर अधान ॥

(ਉਸ ਨਾਲ) ਰਮਣ ਕਰਦਿਆਂ ਕਰਦਿਆਂ ਉਸ ਇਸਤਰੀ ਨੂੰ ਗਰਭ ਠਹਿਰ ਗਿਆ।

ਲੋਗਨ ਸਭਹਨ ਸੁਨਤ ਹੀ ਐਸੇ ਕਹਿਯੋ ਸੁਜਾਨ ॥੬॥

लोगन सभहन सुनत ही ऐसे कहियो सुजान ॥६॥

ਸਾਰਿਆਂ ਲੋਕਾ ਨੂੰ ਸੁਣਾ ਕੇ ਉਸ ਚਤੁਰ ਇਸਤਰੀ ਨੇ ਇਸ ਤਰ੍ਹਾ ਕਹਿ ਦਿੱਤਾ ॥੬॥

ਅੜਿਲ ॥

अड़िल ॥

ਅੜਿਲ:

ਰੈਨਿ ਸਮੈ ਗ੍ਰਿਹਿ ਪੀਰ ਹਮਾਰੇ ਆਵਈ ॥

रैनि समै गृहि पीर हमारे आवई ॥

ਰਾਤ ਵੇਲੇ ਪੀਰ ਜੀ ਮੇਰੇ ਘਰ ਆਉਂਦੇ ਹਨ।

ਰੀਤਿ ਪ੍ਰੀਤਿ ਕੀ ਮੋ ਸੌ ਅਧਿਕੁਪਜਾਵਈ ॥

रीति प्रीति की मो सौ अधिकुपजावई ॥

ਮੇਰੇ ਨਾਲ ਬਹੁਤ ਅਧਿਕ ਪ੍ਰੇਮ ਕਰਦੇ ਹਨ।

ਏਕ ਪੂਤ ਮੈ ਮਾਗਿ ਤਬੈ ਤਾ ਤੇ ਲਿਯੋ ॥

एक पूत मै मागि तबै ता ते लियो ॥

ਉਨ੍ਹਾ ਤੋਂ ਤਦ ਮੈਂ ਇਕ ਪੁੱਤਰ ਦੀ ਦਾਤ ਮੰਗ ਲਈ।

ਹੋ ਨਾਥ ਕ੍ਰਿਪਾ ਕਰਿ ਮੋ ਪਰ ਸੁਤ ਮੋ ਕੌ ਦਿਯੋ ॥੭॥

हो नाथ कृपा करि मो पर सुत मो कौ दियो ॥७॥

ਤਦ ਨਾਥ ਨੇ ਕ੍ਰਿਪਾ ਕਰ ਕੇ ਮੈਨੂੰ ਪੁੱਤਰ ਦੇ ਦਿੱਤਾ ॥੭॥

ਕੇਤਿਕ ਦਿਨਨ ਪ੍ਰਸੂਤ ਪੂਤ ਤਾ ਕੇ ਭਯੋ ॥

केतिक दिनन प्रसूत पूत ता के भयो ॥

ਕਿਤਨਿਆਂ ਦਿਨਾ ਤੋਂ ਬਾਦ ਉਸ ਦੇ ਘਰ ਲੜਕਾ ਪੈਦਾ ਹੋਇਆ।

ਸਤਿ ਪੀਰ ਕੋ ਬਚਨ ਮਾਨਿ ਸਭਹੂੰ ਲਯੋ ॥

सति पीर को बचन मानि सभहूँ लयो ॥

ਸਭ ਨੇ ਪੀਰ ਦਾ ਬਚਨ ਸਚ ਮੰਨ ਲਿਆ।

ਧੰਨਜ ਧੰਨਜ ਅਬਲਾਹਿ ਖਾਦਿਮਨੁਚਾਰਿਯੋ ॥

धंन्य धंन्य अबलाहि खादिमनुचारियो ॥

ਉਸ ਇਸਤਰੀ ਦੇ ਨੌਕਰਾ ਨੇ ਵੀ ਧੰਨ ਧੰਨ ਕਿਹਾ।

ਹੋ ਭੇਦ ਅਭੇਦ ਨ ਕਿਨਹੂੰ ਮੂਰਖ ਬਿਚਾਰਿਯੋ ॥੮॥

हो भेद अभेद न किनहूँ मूरख बिचारियो ॥८॥

ਪਰ ਕਿਸੇ ਮੂਰਖ ਨੇ ਵੀ ਭੇਦ ਅਭੇਦ ਦੀ ਗੱਲ ਨਾ ਵਿਚਾਰੀ ॥੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨਈਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੧੯॥੪੨੦੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ उनईस चरित्र समापतम सतु सुभम सतु ॥२१९॥४२०३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੧੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੧੯॥੪੨੦੩॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਆਸਫ ਖਾ ਉਮਰਾਵ ਕੇ ਰਹਤ ਆਠ ਸੈ ਤ੍ਰੀਯ ॥

आसफ खा उमराव के रहत आठ सै त्रीय ॥

ਆਸਫ਼ ਖ਼ਾਨ ਉਮਰਾਓ ਕੋਲ ਅੱਠ ਸੌ ਇਸਤਰੀਆਂ ਰਹਿੰਦੀਆਂ ਸਨ।

ਨਿਤਿਪ੍ਰਤਿ ਰੁਚਿ ਮਾਨੇ ਘਨੇ ਅਧਿਕ ਮਾਨ ਸੁਖ ਜੀਯ ॥੧॥

नितिप्रति रुचि माने घने अधिक मान सुख जीय ॥१॥

ਉਹ ਹਰ ਰੋਜ਼ ਮਨ ਵਿਚ ਬਹੁਤ ਸੁਖ ਮਨਾ ਕੇ ਉਨ੍ਹਾ ਵਿਚ ਰੁਚੀ ਲੈਂਦਾ ਸੀ ॥੧॥

ਚੌਪਈ ॥

चौपई ॥

ਚੌਪਈ:

ਰੋਸਨ ਜਹਾ ਤਵਨ ਕੀ ਨਾਰੀ ॥

रोसन जहा तवन की नारी ॥

ਉਸ ਦੀ (ਇਕ) ਇਸਤਰੀ ਰੋਸ਼ਨ ਜਹਾ ਸੀ

ਆਪੁ ਹਾਥ ਜਨੁਕੀਸ ਸਵਾਰੀ ॥

आपु हाथ जनुकीस सवारी ॥

ਜਿਸ ਨੂੰ ਮਾਨੋ ਪ੍ਰਭੂ ਨੇ ਆਪਣੇ ਹੱਥਾ ਨਾਲ ਬਣਾਇਆ ਹੋਵੇ।

ਆਸਫ ਖਾ ਤਾ ਸੌ ਹਿਤ ਕਰੈ ॥

आसफ खा ता सौ हित करै ॥

ਆਸਫ਼ ਖ਼ਾ ਉਸ ਨਾਲ ਬਹਤੁ ਪ੍ਰੇਮ ਕਰਦਾ ਸੀ,

ਵਹੁ ਤ੍ਰਿਯ ਰਸ ਤਾ ਕੇ ਨਹਿ ਢਰੈ ॥੨॥

वहु तृय रस ता के नहि ढरै ॥२॥

ਪਰ ਉਹ ਇਸਤਰੀ ਉਸ ਵਲ ਰੁਚਿਤ ਨਹੀਂ ਹੁੰਦੀ ਸੀ ॥੨॥

ਮੋਤੀ ਲਾਲ ਸਾਹੁ ਕੋ ਇਕੁ ਸੁਤ ॥

मोती लाल साहु को इकु सुत ॥

(ਉਥੇ) ਮੋਤੀ ਲਾਲ ਨਾ ਦਾ ਇਕ ਸ਼ਾਹ ਦਾ ਪੁੱਤਰ ਸੀ

ਤਾ ਕੋ ਰੂਪ ਦਿਯੋ ਬਿਧਨਾ ਅਤਿ ॥

ता को रूप दियो बिधना अति ॥

ਜਿਸ ਨੂੰ ਪਰਮਾਤਮਾ ਨੇ ਬਹੁਤ ਰੂਪ ਦਿੱਤਾ ਸੀ।

ਇਹ ਤ੍ਰਿਯ ਤਾਹਿ ਬਿਲੋਕ੍ਯੋ ਜਬ ਹੀ ॥

इह तृय ताहि बिलोक्यो जब ही ॥

ਇਸ ਇਸਤਰੀ ਨੇ ਜਦ ਉਸ ਨੂੰ ਵੇਖਿਆ,

ਲਾਗੀ ਲਗਨ ਨੇਹ ਕੀ ਤਬ ਹੀ ॥੩॥

लागी लगन नेह की तब ही ॥३॥

ਤਦ ਤੋਂ ਹੀ ਉਸ ਨਾਲ ਪ੍ਰੇਮ ਕਰਨ ਲਗੀ ॥੩॥

ਸਖੀ ਏਕ ਤਿਨ ਤੀਰ ਬੁਲਾਈ ॥

सखी एक तिन तीर बुलाई ॥

ਉਸ ਨੇ ਆਪਣੀ ਇਕ ਸਖੀ ਨੂੰ ਕੋਲ ਬੁਲਾਇਆ।

ਜਾਨਿ ਹੇਤ ਕੀ ਕੈ ਸਮੁਝਾਈ ॥

जानि हेत की कै समुझाई ॥

ਉਸ ਨੂੰ (ਆਪਣਾ) ਹਿਤੂ ਜਾਣ ਕੇ ਸਮਝਾਇਆ।

ਮੇਰੀ ਕਹੀ ਮੀਤ ਸੌ ਕਹਿਯਹੁ ॥

मेरी कही मीत सौ कहियहु ॥

ਮੇਰੀ ਗੱਲ ਜਾ ਕੇ ਮਿਤਰ ਨੂੰ ਕਹੀਂ

ਹਮਰੀ ਓਰ ਨਿਹਾਰਤ ਰਹਿਯਹੁ ॥੪॥

हमरी ओर निहारत रहियहु ॥४॥

ਕਿ ਮੇਰੇ ਵਲ ਕ੍ਰਿਪਾ ਦ੍ਰਿਸ਼ਟੀ ਕਰਦਾ ਰਹੇ ॥੪॥

ਸਵੈਯਾ ॥

सवैया ॥

ਸਵੈਯਾ:

ਸੀਸੇ ਸਰਾਬ ਕਿ ਫੂਲ ਗੁਲਾਬ ਕਿ ਮਤ ਕਿਧੌ ਮਦਰਾਕਿ ਸੇ ਪ੍ਯਾਰੇ ॥

सीसे सराब कि फूल गुलाब कि मत किधौ मदराकि से प्यारे ॥

(ਉਸ ਇਸਤਰੀ ਨੇ ਅਖਵਾ ਭੇਜਿਆ) ਹੇ ਪਿਆਰੇ! ਤੇਰੇ ਨੈਣ ਸ਼ਰਾਬ ਭਰੇ ਸ਼ੀਸ਼ੇ ਦੇ ਜਾਮ ਹਨ, ਜਾ ਗੁਲਾਬ ਦੇ ਫੁਲ ਹਨ ਜਾ ਸ਼ਰਾਬ ਨਾਲ ਮਦਮਸਤ ਹਨ।

ਬਾਨਨ ਸੇ ਮ੍ਰਿਗ ਬਾਰਨ ਸੇ ਤਰਵਾਰਨ ਸੇ ਕਿ ਬਿਖੀ ਬਿਖਿਯਾਰੇ ॥

बानन से मृग बारन से तरवारन से कि बिखी बिखियारे ॥

ਬਾਣਾ ਵਰਗੇ ਹਨ ਜਾ ਹਿਰਨ ਦੇ ਬਚਿਆਂ ਵਰਗੇ ਹਨ, ਜਾ ਤਲਵਾਰਾ (ਵਰਗੇ ਤਿਖੇ ਹਨ) ਜਾ ਜ਼ਹਿਰੀਲੇ ਸੱਪ ਹਨ।

ਨਾਰਿਨ ਕੋ ਕਜਰਾਰਨ ਕੇ ਦੁਖ ਟਾਰਨ ਹੈ ਕਿਧੌ ਨੀਦ ਨਿੰਦਾਰੇ ॥

नारिन को कजरारन के दुख टारन है किधौ नीद निंदारे ॥

ਸੁਰਮਾ ਪਾ ਕੇ ਬੈਠੀਆਂ ਇਸਤਰੀਆਂ ਦੇ ਦੁਖ ਨੂੰ ਦੂਰ ਕਰਨ ਵਾਲੇ ਹਨ ਜਾ ਨੀਂਦ ਦੇ ਭਰੇ ਹੋਏ ਹਨ।

ਨੇਹ ਜਗੇ ਕਿ ਰੰਗੇ ਰੰਗ ਕਾਹੂ ਕੇ ਮੀਤ ਕੇ ਨੈਨ ਸਖੀ ਰਸਿਯਾਰੇ ॥੫॥

नेह जगे कि रंगे रंग काहू के मीत के नैन सखी रसियारे ॥५॥

ਪ੍ਰੇਮ ਵਿਚ ਜਾਗੇ ਹੋਏ ਹਨ, ਜਾ ਕਿਸੇ ਦੇ ਰੰਗ ਵਿਚ ਰੰਗੇ ਹੋਏ ਹਨ। ਹੇ ਸਖੀ! ਮੇਰੇ ਪ੍ਰੀਤਮ ਦੇ ਨੈਣ ਬਹੁਤ ਰਸ-ਯੁਕਤ ਹਨ ॥੫॥

ਅੜਿਲ ॥

अड़िल ॥

ਅੜਿਲ:

ਚੰਦ ਚਾਦਨੀ ਰਾਤਿ ਸਜਨ ਸੌ ਪਾਈਯੈ ॥

चंद चादनी राति सजन सौ पाईयै ॥

ਜੇ ਚੰਦ ਚਾਦਨੀ ਰਾਤ ਵਿਚ ਸੱਜਨ ਨੂੰ ਪ੍ਰਾਪਤ ਕਰ ਲਈਏ

ਗਹਿ ਗਹਿ ਤਾ ਕੇ ਅੰਗ ਗਰੇ ਲਪਟਾਇਯੈ ॥

गहि गहि ता के अंग गरे लपटाइयै ॥

ਤਾ ਉਸ ਦੇ ਸ਼ਰੀਰ ਨੂੰ ਪਕੜ ਪਕੜ ਕੇ ਗੱਲੇ ਨਾਲ ਲਗਾਇਆ ਜਾਏ।

ਪਲ ਪਲ ਬਲਿ ਬਲਿ ਜਾਉ ਨ ਛੋਰੋ ਏਕ ਛਿਨ ॥

पल पल बलि बलि जाउ न छोरो एक छिन ॥
ਉਸ ਉਤੇ ਪਲ ਪਲ ਵਾਰਦੇ ਹੋਇਆਂ ਇਕ ਛਿਣ ਲਈ ਵੀ ਨਾ ਛਡੀਏ।

ਹੋ ਬੀਤਹਿਾਂ ਬਰਸ ਪਚਾਸ ਨ ਜਾਨੋ ਏਕ ਦਿਨ ॥੬॥
हो बीतहिँ बरस पचास न जानो एक दिन ॥६॥
ਪੰਜਾਹ ਵਰ੍ਹਿਆਂ ਦੇ ਬੀਤਣ ਨੂੰ ਇਕ ਦਿਨ ਦੇ ਬੀਤਣ ਦੇ ਸਮਾਨ ਵੀ ਨਾ ਸਮਝੀਏ ॥੬॥

ਪਲ ਪਲ ਬਲਿ ਬਲਿ ਜਾਉ ਪਿਯਾ ਕੋ ਪਾਇ ਕੈ ॥
पल पल बलि बलि जाउ पिया को पाइ कै ॥
ਪ੍ਰੀਤਮ ਨੂੰ ਪ੍ਰਾਪਤ ਕਰ ਕੇ ਪਲ ਪਲ ਉਸ ਤੋਂ ਵਾਰਨੇ ਜਾਵਾ।

ਨਿਰਖਿ ਨਿਰਖਿ ਦੋਊ ਨੈਨ ਰਹੋ ਉਰਝਾਇ ਕੈ ॥
निरखि निरखि दोऊ नैन रहो उरझाइ कै ॥
ਉਸ ਦੇ ਦੋਵੇਂ ਨੈਣ ਵੇਖ ਵੇਖ ਕੇ ਉਲਝੀ ਰਹਾ।

ਕਰਿ ਅਧਰਨ ਕੋ ਪਾਨ ਅਜਰ ਹ੍ਵੈ ਜਗ ਰਹੋ ॥
करि अधरन को पान अजर ह्वै जग रहो ॥
ਉਸ ਦੇ ਹੋਠਾ ਨੂੰ ਚੂਸ ਕੇ ਜਗ ਵਿਚ ਜਵਾਨ ਹੋਈ ਰਹਾ।

ਹੋ ਅਪਨੇ ਚਿਤ ਕੀ ਬਾਤ ਨ ਕਾਹੂ ਸੌ ਕਹੋ ॥੭॥
हो अपने चित की बात न काहू सौ कहो ॥७॥
ਆਪਣੇ ਮਨ ਦੀ ਗੱਲ ਕਿਸੇ ਨੂੰ ਨਾ ਕਹਾ ॥੭॥

ਮਰਿ ਕੈ ਹੋਇ ਚੁਰੈਲ ਲਲਾ ਕੋ ਲਾਗਿਹੋ ॥
मरि कै होइ चुरैल लला को लागिहो ॥
ਮਰਨ ਤੇ ਵੀ ਚੁੜੇਲ ਬਣ ਕੇ ਪ੍ਰੀਤਮ ਨੂੰ ਚੰਬੜ ਜਾਵਾ।

ਟੂਕ ਕੋਟਿ ਤਨ ਹੋਇ ਨ ਤਿਹ ਤਜਿ ਭਾਗਿਹੋ ॥
टूक कोटि तन होइ न तिह तजि भागिहो ॥

ਸ਼ਰੀਰ ਦੇ ਭਾਵੇਂ ਬੇਸ਼ੁਮਾਰ ਟੋਟੇ ਹੋ ਜਾਣ (ਤਾ ਵੀ ਉਸ ਨੂੰ) ਛਡ ਕੇ ਨਾ ਭਜਾ।

ਬਿਰਹ ਸਜਨ ਕੇ ਬਧੀ ਦਿਵਾਨੀ ਹ੍ਵੈ ਮਰੋ ॥
बिरह सजन के बधी दिवानी ह्वै मरो ॥
ਸੱਜਨ ਦੇ ਬਿਰਹੋਂ ਦੀ ਵਿੰਨ੍ਹੀ ਹੋਈ ਦੀਵਾਨੀ ਹੋ ਕੇ ਮਰ ਜਾਵਾ।

ਹੋ ਪਿਯ ਪਿਯ ਪਰੀ ਕਬਰ ਕੋ ਬੀਚ ਸਦਾ ਕਰੋ ॥੮॥
हो पिय पिय परी कबर को बीच सदा करो ॥८॥
ਅਤੇ ਕਬਰ ਵਿਚ ਪਈ ਪਈ ਸਦਾ ਪ੍ਰੀਤਮ ਪ੍ਰੀਤਮ ਕਰਦੀ ਰਹਾ ॥੮॥

ਕਾਜੀ ਜਹਾ ਅਲਹ ਹ੍ਵੈ ਨ੍ਯਾਇ ਚੁਕਾਇ ਹੈ ॥
काजी जहा अलह ह्वै न्याइ चुकाइ है ॥
ਜਿਥੇ ਅਲ੍ਹਾ ਕਾਜ਼ੀ ਹੋ ਕੇ ਨਿਆਂ ਕਰੇਗਾ

ਸਭ ਰੂਹਨ ਕੋ ਅਪੁਨ ਨਿਕਟ ਬੁਲਾਇ ਹੈ ॥
सभ रूहन को अपुन निकट बुलाइ है ॥
ਅਤੇ ਸਾਰੀਆਂ ਰੂਹਾ ਨੂੰ ਆਪਣੇ ਕੋਲ ਬੁਲਾਏਗਾ।

ਤਹਾ ਠਾਢੀ ਹ੍ਵੈ ਜ੍ਵਾਬ ਨਿਡਰ ਹ੍ਵੈ ਮੈ ਕਰੋਂ ॥
तहा ठाढी ह्वै ज्वाब निडर ह्वै मै करों ॥
ਉਥੇ ਡਟ ਕੇ ਅਤੇ ਨਿਰਭੈ ਹੋ ਕੇ ਜਵਾਬ ਦਿਆਂਗੀ

ਹੋ ਇਸਕ ਤਿਹਾਰੇ ਪਗੀ ਨ ਕਾਨਿ ਕਛੂ ਧਰੋ ॥੯॥
हो इसक तिहारे पगी न कानि कछू धरो ॥९॥
ਕਿ ਹੇ ਪਿਆਰੇ! ਮੈਂ ਤੇਰੇ ਇਸ਼ਕ ਵਿਚ ਗ਼ਰਕੀ ਹੋਈ ਕਿਸੇ ਦੀ ਪਰਵਾਹ ਨਹੀਂ ਕਰਦੀ ॥੯॥

ਨਿਰਖਿ ਲਲਾ ਕੋ ਰੂਪ ਦਿਵਾਨੇ ਹਮ ਭਏ ॥
निरखि लला को रूप दिवाने हम भए ॥
ਪ੍ਰੀਤਮ ਦਾ ਰੂਪ ਵੇਖ ਕੇ ਮੈਂ ਦੀਵਾਨੀ ਹੋ ਗਈ ਹਾ।

ਬਿਨ ਦਾਮਨ ਕੇ ਦਏ ਸਖੀ ਬਿਕਿ ਕੈ ਗਏ ॥
बिन दामन के दए सखी बिकि कै गए ॥
ਹੇ ਸਖੀ! ਮੈਂ ਬਿਨਾ ਦੰਮਾ ਦੇ ਦਿਤਿਆਂ ਵਿਕ ਗਈ ਹਾ।

ਕਰਿਯੋ ਵਹੈ ਉਪਾਇ ਜੋ ਮਿਲਿਯੈ ਜਾਇ ਕੈ ॥
करियो वहै उपाइ जो मिलियै जाइ कै ॥
ਉਹ ਉਪਾ ਕਰ ਜਿਸ ਕਰ ਕੇ ਉਸ ਨੂੰ ਜਾ ਮਿਲਾ।

ਹੋ ਸਭ ਸਖਿ ਤੇਰੋ ਦਾਰਿਦ ਦੇਊਂ ਬਹਾਇ ਕੈ ॥੧੦॥
हो सभ सखि तेरो दारिद देउँ बहाइ कै ॥१०॥
(ਕਾਮਯਾਬ ਹੋਣ ਤੇ) ਹੇ ਸਖੀ! ਮੈਂ ਤੇਰੀ ਸਾਰੀ ਗ਼ਰੀਬੀ ਦੂਰ ਕਰ ਦਿਆਂਗੀ ॥੧੦॥

ਦੋਹਰਾ ॥
दोहरा ॥
ਦੋਹਰਾ:

ਲਖਿ ਆਤੁਰ ਤਾ ਕੋ ਸਖੀ ਚਲੀ ਤਹਾ ਤੇ ਧਾਇ ॥
लखि आतुर ता को सखी चली तहा ते धाइ ॥
ਉਸ ਦੀ ਬੇਹਬਲਤਾ ਨੂੰ ਵੇਖ ਕੇ ਸਖੀ ਉਥੋਂ ਜਲਦੀ ਨਾਲ ਚਲ ਪਈ।

ਮਨ ਭਾਵੰਤਾ ਮਾਨਨੀ ਦੀਨੋ ਮੀਤ ਮਿਲਾਇ ॥੧੧॥
मन भावंता माननी दीनो मीत मिलाइ ॥११॥
ਉਸ ਮਾਣਮਤੀ ਇਸਤਰੀ ਨਾਲ (ਉਸ ਦਾ) ਮਨ ਚਾਹਿਆ ਮਿਤਰ ਮਿਲਾ ਦਿੱਤਾ ॥੧੧॥

ਅੜਿਲ ॥
अड़िल ॥
ਅੜਿਲ:

ਮਨ ਭਾਵੰਤਾ ਮੀਤ ਕੁਅਰਿ ਜਬ ਪਾਇਯੋ ॥

मन भावंता मीत कुअरि जब पाइयो ॥

ਮਨਚਾਹਿਆ ਮਿਤਰ ਜਦ ਇਸਤਰੀ ਨੇ ਪ੍ਰਾਪਤ ਕਰ ਲਿਆ

ਸਕਲ ਚਿਤ ਕੋ ਸੁੰਦਰਿ ਸੋਕ ਮਿਟਾਇਯੋ ॥

सकल चित को सुँदरि सोक मिटाइयो ॥

ਤਾ ਸੁੰਦਰੀ ਨੇ (ਆਪਣੇ) ਦਿਲ ਦਾ ਸਾਰਾ ਦੁਖ ਦੂਰ ਕਰ ਦਿੱਤਾ।

ਤਾ ਕੋ ਭੋਗਨ ਭਰੀ ਤਰੁਨਿ ਤਾ ਕੀ ਭਈ ॥

ता को भोगन भरी तरुनि ता की भई ॥

ਉਸ ਨਾਲ ਭਰਪੂਰ ਭੋਗ ਕਰ ਕੇ ਇਸਤਰੀ ਉਸ ਦੀ ਹੀ ਹੋ ਗਈ।

ਹੋ ਆਸਫ ਖਾਨ ਬਿਸਾਰਿ ਹ੍ਰਿਦੈ ਤੇ ਦੇਤ ਭੀ ॥੧੨॥

हो आसफ खान बिसारि ह्रदै ते देत भी ॥१२॥

ਆਸਫ਼ ਖ਼ਾਨ ਨੂੰ (ਉਸ ਨੇ) ਹਿਰਦੇ ਤੋਂ ਭੁਲਾ ਦਿੱਤਾ ॥੧੨॥

ਕਿਯ ਬਿਚਾਰ ਚਿਤ ਕਿਹ ਬਿਧਿ ਪਿਯ ਕਉ ਪਾਇਯੈ ॥

किय बिचार चित किह बिधि पिय कउ पाइयै ॥

(ਉਸ ਨੇ ਆਪਣੇ) ਮਨ ਵਿਚ ਵਿਚਾਰ ਕੀਤਾ ਕਿ ਕਿਸ ਢੰਗ ਨਾਲ ਪ੍ਰੀਤਮ ਨੂੰ ਪ੍ਰਾਪਤ ਕੀਤਾ ਜਾਏ।

ਅਸਫ ਖਾ ਕੇ ਘਰ ਤੇ ਕਿਹ ਬਿਧਿ ਜਾਇਯੈ ॥

असफ खा के घर ते किह बिधि जाइयै ॥

ਅਤੇ ਆਸਫ਼ ਖ਼ਾਨ ਦੇ ਘਰ ਤੋਂ ਕਿਵੇਂ ਖਿਸਕਿਆ ਜਾਏ।

ਭਾਖਿ ਭੇਦ ਤਾ ਕੌ ਗ੍ਰਿਹ ਦਯੋ ਪਠਾਇ ਕੈ ॥

भाखि भेद ता कौ गृह दयो पठाइ कै ॥

ਉਸ (ਮਿਤਰ) ਨਾਲ ਸਾਰੀ ਭੇਦ ਭਰੀ ਗੱਲ ਕਰ ਕੇ ਘਰੋਂ ਭੇਜ ਦਿੱਤਾ

ਹੋ ਸੂਰ ਸੂਰ ਕਹਿ ਭੂਮਿ ਗਿਰੀ ਮੁਰਛਾਇ ਕੈ ॥੧੩॥

हो सूर सूर कहि भूमि गिरी मुरछाइ कै ॥१३॥
ਅਤੇ 'ਸੂਲ ਸੂਲ' ਕਹਿ ਕੇ ਧਰਤੀ ਉਤੇ ਬੇਹੋਸ਼ ਹੋ ਕੇ ਡਿਗ ਪਈ ॥੧੩॥

ਸੂਰ ਸੂਰ ਕਰਿ ਗਿਰੀ ਜਨੁਕ ਮਰਿ ਕੇ ਗਈ ॥
सूर सूर करि गिरी जनुक मरि के गई ॥
ਸੂਲ ਸੂਲ' ਕਹਿੰਦੀ ਹੋਈ ਡਿਗ ਪਈ ਮਾਨੋ ਮਰ ਗਈ ਹੋਵੇ।

ਡਾਰਿ ਸੰਦੂਕਿਕ ਮਾਝ ਗਾਡਿ ਭੂਅ ਮੈ ਦਈ ॥
डारि संदूकिक माझ गाडि भूअ मै दई ॥
ਉਸ ਨੂੰ (ਘਰ ਵਾਲਿਆਂ ਨੇ) ਸੰਦੂਕ ਵਿਚ ਪਾ ਕੇ ਧਰਤੀ ਵਿਚ ਗਡ ਦਿੱਤਾ।

ਕਾਢਿ ਸਜਨ ਲੈ ਗਯੋ ਤਹਾ ਤੇ ਆਨਿ ਕੈ ॥
काढि सजन लै गयो तहा ते आनि कै ॥
ਸੱਜਨ ਆ ਕੇ ਉਥੋਂ ਕਢ ਕੇ ਲੈ ਗਿਆ

ਹੋ ਲੈ ਅਪੁਨੀ ਤ੍ਰਿਯ ਕਰੀ ਅਧਿਕ ਰੁਚਿ ਮਾਨਿ ਕੈ ॥੧੪॥
हो लै अपुनी तृय करी अधिक रुचि मानि कै ॥१४॥
ਅਤੇ ਬਹੁਤ ਪ੍ਰਸੰਨਤਾ ਨਾਲ ਉਸ ਨੂੰ ਆਪਣੀ ਇਸਤਰੀ ਬਣਾ ਲਿਆ ॥੧੪॥

ਦੋਹਰਾ ॥
दोहरा ॥
ਦੋਹਰਾ:

ਭੇਦ ਅਭੇਦ ਨ ਮੂੜ ਕਛੁ ਤਾ ਕੋ ਸਕ੍ਯੋ ਪਛਾਨਿ ॥
भेद अभेद न मूड़ कछु ता को सक्यो पछानि ॥
(ਉਸ ਇਸਤਰੀ ਦੇ ਚਰਿਤ੍ਰ ਦਾ) ਭੇਦ ਅਭੇਦ ਮੂਰਖ (ਆਸਫ਼ ਖ਼ਾਨ) ਕੁਝ ਨਾ ਪਛਾਣ ਸਕਿਆ।

ਜਾਨ੍ਯੋ ਪ੍ਰਾਨਨ ਛਾਡਿ ਕੈ ਕਿਯੋ ਸੁ ਭਿਸਤ ਪਯਾਨ ॥੧੫॥
जान्यो प्रानन छाडि कै कियो सु भिसत पयान ॥१५॥

ਇਹੀ ਸਮਝਿਆ ਕਿ ਪ੍ਰਾਣਾ ਨੂੰ ਛਡ ਕੇ ਬਹਿਸ਼ਤ (ਸਵਰਗ) ਵਿਚ ਚਲੀ ਗਈ ਹੈ ॥੧੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੨੦॥੪੨੧੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ बीस चरित्र समापतम सतु सुभम सतु ॥२२०॥४२१८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੨੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੨੦॥੪੨੧੮॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਈਸਫ ਜੈਯਨ ਮੌਰ ਹੈ ਸੰਮਨ ਖਾਨ ਪਠਾਨ ॥

ईसफ जैयन मौर है संमन खान पठान ॥

ਸੰਮਨ ਖ਼ਾਨ ਪਠਾਣ ਈਸਫ਼-ਜ਼ੈਯਾ ਦਾ ਮੁਖੀਆ ਸੀ।

ਤੁਮਨ ਪਠਾਨਨ ਕੇ ਤਿਸੈ ਸੀਸ ਝੁਕਾਵਤ ਆਨਿ ॥੧॥

तुमन पठानन के तिसै सीस झुकावत आनि ॥१॥

ਪਠਾਣਾ ਦੇ ਕਬੀਲੇ ('ਤੁਮਨ') ਉਸ ਨੂੰ ਆ ਕੇ ਸੀਸ ਝੁਕਾਉਂਦੇ ਸਨ ॥੧॥

ਚੌਪਈ ॥

चौपई ॥

ਚੌਪਈ:

ਸ੍ਰੀ ਮ੍ਰਿਗਰਾਜ ਮਤੀ ਤਾ ਕੀ ਤ੍ਰਿਯ ॥

स्री मृगराज मती ता की तृय ॥

ਉਸ ਦੀ ਪਤਨੀ ਦਾ ਨਾ ਮ੍ਰਿਗਰਾਜ ਮਤੀ ਸੀ

ਬਸੀ ਰਹੈ ਰਾਜਾ ਕੇ ਨਿਤਿ ਜਿਯ ॥

बसी रहै राजा के निति जिय ॥

ਜੋ ਸਦਾ ਰਾਜੇ ਦੇ ਹਿਰਦੇ ਵਿਚ ਵਸੀ ਰਹਿੰਦੀ ਸੀ।

ਪਰਮ ਰੂਪ ਤਨ ਤਾਹਿ ਬਿਰਾਜੈ ॥

परम रूप तन ताहि बिराजै ॥

ਉਸ ਦਾ ਸ਼ਰੀਰ ਬਹੁਤ ਹੀ ਸੁੰਦਰ ਸੀ।

ਪਸੁਪਤਿ ਰਿਪੁ ਨਿਰਖਤ ਦੁਤਿ ਲਾਜੈ ॥੨॥

पसुपति रिपु निरखत दुति लाजै ॥२॥

ਉਸ ਦੀ ਖ਼ੂਬਸੂਰਤੀ ਨੂੰ ਵੇਖ ਕੇ ਕਾਮ ਦੇਵ ('ਪਸੁਪਤਿ ਰਿਪੁ') ਵੀ ਸ਼ਰਮਿੰਦਾ ਹੁੰਦਾ ਸੀ ॥੨॥

ਦੋਹਰਾ ॥

दोहरा ॥

ਦੋਹਰਾ:

ਸਾਦੀ ਖਾਨ ਤਹਾ ਹੁਤੋ ਇਕ ਪਠਾਨ ਕੋ ਪੂਤ ॥

सादी खान तहा हुतो इक पठान को पूत ॥

ਉਥੇ ਸ਼ਾਦੀ ਖ਼ਾਨ ਨਾ ਦਾ ਇਕ ਪਠਾਣ ਦਾ ਪੁੱਤਰ ਸੀ।

ਅਧਿਕ ਪ੍ਰਭਾ ਤਾ ਕੀ ਦਿਪੈ ਨਿਰਖਿ ਰਹਿਤ ਪੁਰਹੂਤ ॥੩॥

अधिक प्रभा ता की दिपै निरखि रहित पुरहूत ॥३॥

ਉਸ ਦੀ ਅਤਿ ਅਧਿਕ ਸੁੰਦਰਤਾ ਦੀ ਚਮਕ ਨੂੰ ਇੰਦਰ ਵੀ ਵੇਖਦਾ ਰਹਿੰਦਾ ਸੀ ॥੩॥

ਅੜਿਲ ॥

अड़िल ॥

ਅੜਿਲ:

ਤਿਹ ਰਾਨੀ ਤਾ ਕੋ ਗ੍ਰਿਹ ਲਿਯੋ ਬੁਲਾਇ ਕੈ ॥

तिह रानी ता को गृह लियो बुलाइ कै ॥

ਉਸ ਰਾਣੀ ਨੇ ਉਸ ਨੂੰ (ਇਕ ਦਿਨ) ਘਰ ਬੁਲਾ ਲਿਆ।

ਲਪਟਿ ਲਪਟਿ ਤਿਹ ਸਾਥ ਰਮੀ ਸੁਖ ਪਾਇ ਕੈ ॥

लपटि लपटि तिह साथ रमी सुख पाइ कै ॥

ਉਸ ਨਾਲ ਲਿਪਟ ਲਿਪਟ ਕੇ ਸੁਖ ਪੂਰਵਕ ਰਮਣ ਕਰਨ ਲਗੀ।

ਤਬ ਹੀ ਲੋਕਹਿ ਕਹਿਯੋ ਨ੍ਰਿਪਤਿ ਸੌ ਜਾਇ ਕਰਿ ॥

तब ही लोकहि कहियो नृपति सौ जाइ करि ॥

ਤਦ ਲੋਕਾ ਨੇ ਰਾਜੇ ਨੂੰ ਜਾ ਕੇ ਕਿਹਾ।

ਹੋ ਖੜਗ ਹਾਥ ਗਹਿ ਰਾਵ ਪਹੂਚ੍ਯੋ ਆਇ ਕਰਿ ॥੪॥

हो खड़ग हाथ गहि राव पहूच्यो आइ करि ॥४॥

ਰਾਜਾ ਹੱਥ ਵਿਚ ਤਲਵਾਰ ਲੈ ਉਥੇ ਆ ਪਹੁੰਚਿਆ ॥੪॥

ਨ੍ਰਿਪ ਕਰਿ ਖੜਗ ਬਿਲੋਕ ਅਧਿਕ ਅਬਲਾ ਡਰੀ ॥

नृप करि खड़ग बिलोक अधिक अबला डरी ॥

ਰਾਜੇ ਦੇ ਹੱਥ ਵਿਚ ਤਲਵਾਰ ਵੇਖ ਕੇ ਇਸਤਰੀ ਬਹੁਤ ਡਰ ਗਈ

ਚਿਤ ਅਪਨੈ ਕੇ ਬੀਚ ਇਹੈ ਚਿੰਤਾ ਕਰੀ ॥

चित अपनै के बीच इहै चिंता करी ॥

ਅਤੇ ਆਪਣੇ ਮਨ ਵਿਚ ਇਹ ਸੋਚਿਆ।

ਗਹਿ ਕ੍ਰਿਪਾਨ ਤਤਕਾਲ ਮੀਤ ਕੋ ਮਾਰਿ ਕੈ ॥

गहि कृपान ततकाल मीत को मारि कै ॥

(ਫਿਰ ਉਸ ਨੇ) ਹੱਥ ਵਿਚ ਤਲਵਾਰ ਪਕੜ ਕੇ ਮਿਤਰ ਨੂੰ ਮਾਰ ਦਿੱਤਾ

ਹੋ ਟੂਕ ਟੂਕ ਕਰਿ ਦਿਯੋ ਦੇਗ ਮੈ ਡਾਰਿ ਕੈ ॥੫॥

हो टूक टूक करि दियो देग मै डारि कै ॥५॥

ਅਤੇ ਟੋਟੇ ਟੋਟੇ ਕਰ ਕੇ ਦੇਗ ਵਿਚ ਪਾ ਦਿੱਤਾ ॥੫॥

ਡਾਰਿ ਦੇਗ ਤਰ ਆਗ ਦਈ ਔਟਾਇ ਕੈ ॥

डारि देग तर आग दई औटाइ कै ॥
ਦੇਗ ਵਿਚ ਪਾ ਕੇ ਉਸ ਦੇ ਹੇਠਾ ਅੱਗ ਬਾਲ ਦਿੱਤੀ।

ਬਹੁਰਿ ਸਗਲ ਤਿਹ ਭਖਿ ਗਈ ਮਾਸੁ ਬਨਾਇ ਕੈ ॥
बहुरि सगल तिह भखि गई मासु बनाइ कै ॥
ਫਿਰ (ਉਸ ਦੇ) ਸਾਰੇ ਮਾਸ ਨੂੰ ਪਕਾ ਕੇ ਖਾ ਗਈ।

ਸਗਰੋ ਸਦਨ ਨਿਹਾਰਿ ਚਕ੍ਰਿਤ ਰਾਜਾ ਰਹਿਯੋ ॥
सगरो सदन निहारि चकृत राजा रहियो ॥
ਸਾਰਾ ਮਹੱਲ (ਬਿਨਾ ਕਿਸੈ ਗ਼ੈਰ ਦੇ) ਵੇਖ ਕੇ ਰਾਜਾ ਹੈਰਾਨ ਹੋਇਆ

ਹੋ ਭੇਦ ਦਾਇਕਹ ਹਨ੍ਯੋ ਝੂਠ ਇਨ ਮੁਹਿ ਕਹਿਯੋ ॥੬॥
हो भेद दाइकह हन्यो झूठ इन मुहि कहियो ॥६॥
ਅਤੇ ਭੇਦ ਦਸਣ ਵਾਲੇ ਨੂੰ ਮਾਰ ਦਿੱਤਾ ਕਿਉਂਕਿ ਉਸ ਨੇ ਮੈਨੂੰ ਝੂਠ ਕਿਹਾ ਸੀ ॥੬॥

ਦੋਹਰਾ ॥
दोहरा ॥
ਦੋਹਰਾ:

ਪ੍ਰਥਮ ਭੋਗ ਕਰਿ ਭਖਿ ਗਈ ਭੇਦ ਦਾਇਕਹ ਘਾਇ ॥
प्रथम भोग करि भखि गई भेद दाइकह घाइ ॥
ਪਹਿਲਾ ਭੋਗ ਕਰ ਕੇ (ਫਿਰ ਯਾਰ ਨੂੰ) ਖਾ ਗਈ ਅਤੇ ਭੇਦ ਦਸਣ ਵਾਲੇ ਨੂੰ ਮਰਵਾ ਦਿੱਤਾ।

ਰਾਜਾ ਤੇ ਸਾਚੀ ਰਹੀ ਇਹ ਛਲ ਛਿਦ੍ਰ ਬਨਾਇ ॥੭॥
राजा ते साची रही इह छल छिद्र बनाइ ॥७॥
ਇਸ ਤਰ੍ਹਾ ਛਲ ਚਰਿਤ੍ਰ ਕਰ ਕੇ (ਰਾਣੀ) ਰਾਜੇ ਕੋਲ ਸਚੀ ਬਣ ਗਈ ॥੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੨੧॥੪੨੨੫॥ਅਫਜੂੰ॥
इति स्री चरित्र पख्याने तृया चरित्रे मंत्री भूप संबादे दोइ सौ इकीस चरित्र समापतम सतु सुभम सतु ॥२२१॥४२२५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੨੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੨੧॥੪੨੨੫॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਕਾਬਲ ਮੈ ਅਕਬਰ ਗਏ ਏਕ ਬਿਲੋਕ੍ਯੋ ਬਾਗ ॥

काबल मै अकबर गए एक बिलोक्यो बाग ॥

ਕਾਬਲ ਦੇਸ ਵਿਚ ਅਕਬਰ ਬਾਦਸ਼ਾਹ ਨੇ ਜਾ ਕੇ ਇਕ ਬਾਗ਼ ਵੇਖਿਆ।

ਹਰੀ ਭਈ ਆਂਖੈ ਨਿਰਖਿ ਰੋਸਨ ਭਯੋ ਦਿਮਾਗ ॥੧॥

हरी भई आँखै निरखि रोसन भयो दिमाग ॥१॥

(ਜਿਸ ਨੂੰ) ਤਕ ਕੇ ਉਸ ਦੀਆਂ ਅਖਾ ਠੰਢੀਆਂ ਹੋ ਗਈਆਂ ਅਤੇ ਦਿਮਾਗ਼ ਰੌਸ਼ਨ ਹੋ ਗਿਆ ॥੧॥

ਭੋਗ ਮਤੀ ਇਕ ਭਾਮਨੀ ਅਕਬਰ ਕੇ ਗ੍ਰਿਹ ਮਾਹਿ ॥

भोग मती इक भामनी अकबर के गृह माहि ॥

ਭੋਗ ਮਤੀ ਨਾ ਦੀ ਇਕ ਇਸਤਰੀ ਅਕਬਰ ਦੇ ਘਰ ਵਿਚ (ਰਹਿੰਦੀ) ਸੀ।

ਤਾ ਕੀ ਸਮ ਤਿਹੁੰ ਲੋਕ ਮੈ ਰੂਪਵਤੀ ਕਹੂੰ ਨਾਹਿ ॥੨॥

ता की सम तिहुँ लोक मै रूपवती कहूँ नाहि ॥२॥

ਉਸ ਵਰਗੀ ਸੁੰਦਰ ਇਸਤਰੀ ਤਿੰਨਾ ਲੋਕਾ ਵਿਚ ਨਹੀਂ ਸੀ ॥੨॥

ਅੜਿਲ ॥

अड़िल ॥

ਅੜਿਲ:

ਏਕ ਸਾਹ ਕੋ ਪੂਤ ਗੁਲ ਮਿਹਰ ਭਾਖੀਯੈ ॥

एक साह को पूत गुल मिहर भाखीयै ॥

ਗੁਲ ਮਿਹਰ ਨਾ ਦਾ ਇਕ ਸ਼ਾਹ ਦਾ ਪੁੱਤਰ ਸੀ।

ਤਾ ਕੀ ਪ੍ਰਭਾ ਸਮਾਨ ਕਹੋ ਕਿਹ ਰਾਖੀਐ ॥

ता की प्रभा समान कहो किह राखीऐ ॥

ਉਸ ਦੀ ਸੁੰਦਰਤਾ ਵਰਗਾ ਦਸੋ, ਕਿਸ ਨੂੰ ਕਹੀਏ।

ਅਪ੍ਰਮਾਨ ਤਿਹ ਪ੍ਰਭਾ ਜਗਤ ਮੈ ਜਾਨਿਯੈ ॥

अप्रमान तिह प्रभा जगत मै जानियै ॥

ਉਸ ਦੀ ਸੁੰਦਰਤਾ ਨੂੰ ਜਗਤ ਵਿਚ ਅਨੁਪਮ ਜਾਣਿਆ ਜਾਦਾ ਸੀ।

ਹੋ ਅਸੁਰੇਸ ਦਿਨ ਨਾਥ ਕਿ ਸਸਿ ਕਰਿ ਮਾਨਿਯੈ ॥੩॥

हो असुरेस दिन नाथ कि ससि करि मानियै ॥३॥

ਉਹ ਨੂੰ ਦੈਂਤ-ਰਾਜ, ਸੂਰਜ ਅਤੇ ਚੰਦ੍ਰਮਾ ਵਰਗਾ ਮੰਨਣਾ ਚਾਹੀਦਾ ਹੈ ॥੩॥

ਚੌਪਈ ॥

चौपई ॥

ਚੌਪਈ:

ਭੋਗ ਮਤੀ ਨਿਰਖਤ ਤਿਹ ਭਈ ॥

भोग मती निरखत तिह भई ॥

ਭੋਗ ਮਤੀ ਨੇ ਜਦ ਉਸ ਨੂੰ ਵੇਖਿਆ

ਮਨ ਬਚ ਕ੍ਰਮ ਬਸਿ ਹ੍ਵੈ ਗਈ ॥

मन बच क्रम बसि ह्वै गई ॥

(ਤਦ) ਮਨ ਬਚ ਕਰਮ ਕਰ ਕੇ ਉਸ ਦੇ ਵਸ ਵਿਚ ਹੋ ਗਈ।

ਚਿਤ ਕੇ ਬਿਖੈ ਬਿਚਾਰਿ ਬਿਚਾਰਿਯੋ ॥

चित के बिखै बिचारि बिचारियो ॥

(ਉਸ ਨੇ) ਮਨ ਵਿਚ ਵਿਚਾਰ ਕੀਤਾ

ਏਕਹਿ ਦੂਤਨ ਪ੍ਰਗਟ ਉਚਾਰਿਯੋ ॥੪॥

एकहि दूतन प्रगट उचारियो ॥४॥

ਅਤੇ ਇਕ ਦੂਤੀ (ਨੂੰ ਬੁਲਾ ਕੇ) ਸਾਫ਼ ਕਿਹਾ ॥੪॥

ਦੋਹਰਾ ॥

दोहरा ॥

ਦੋਹਰਾ:

ਸੁਨਹੁ ਸਖੀ ਗੁਲ ਮਿਹਰ ਕੌ ਦੀਜੈ ਮੋਹਿ ਮਿਲਾਇ ॥

सुनहु सखी गुल मिहर कौ दीजै मोहि मिलाइ ॥

ਹੇ ਸਖੀ! ਸੁਣੋ, ਗੁਲ ਮਿਹਰ ਨੂੰ ਮੈਨੂੰ ਮਿਲਾ ਦਿਓ।

ਜਨਮ ਜਨਮ ਦਾਰਿਦ੍ਰ ਤਵ ਦੈਹੋ ਸਕਲ ਮਿਟਾਇ ॥੫॥

जनम जनम दारिद्र तव दैहो सकल मिटाइ ॥५॥

ਮੈਂ ਤੇਰੀ ਜਨਮ ਜਨਮਾਤਰਾ ਦੀ ਗ਼ਰੀਬੀ ਕਟ ਦਿਆਂਗੀ ॥੫॥

ਚੌਪਈ ॥

चौपई ॥

ਚੌਪਈ:

ਐਸੇ ਬਚਨ ਸੁਨਤ ਸਖੀ ਭਈ ॥

ऐसे बचन सुनत सखी भई ॥

ਜਦ ਸਖੀ ਨੇ ਇਹ ਗੱਲ ਸੁਣੀ,

ਤਤਛਿਨ ਦੌਰਿ ਤਹਾ ਹੀ ਗਈ ॥

ततछिन दौरि तहा ही गई ॥

(ਤਦ) ਤੁਰਤ ਭਜ ਕੇ ਉਸ ਕੋਲ ਗਈ।

ਭਾਤਿ ਭਾਤਿ ਤਾ ਕੌ ਸਮੁਝਾਯੋ ॥

ਭਾਤਿ ਭਾਤਿ ਤਾ ਕੌ ਸਮੁਝਾਯੋ ॥
ਉਸ ਨੂੰ ਕਈ ਤਰ੍ਹਾ ਨਾਲ ਸਮਝਾਇਆ

ਆਨ ਹਿਤੂ ਕਹ ਮੀਤ ਮਿਲਾਯੋ ॥੬॥
आन हितू कह मीत मिलायो ॥६॥
ਅਤੇ ਆ ਕੇ ਪ੍ਰਿਯਾ ਨੂੰ ਪ੍ਰੀਤਮ ਮਿਲਾ ਦਿੱਤਾ ॥੬॥

ਦੋਹਰਾ ॥
दोहरा ॥
ਦੋਹਰਾ:

ਮਨ ਭਾਵੰਤਾ ਮੀਤ ਸੁਭ ਤਰੁਨਿ ਤਰੁਨ ਕੌ ਪਾਇ ॥
मन भावंता मीत सुभ तरुनि तरुन कौ पाइ ॥
ਉਹ ਇਸਤਰੀ ਮਨ ਭਾਉਂਦਾ ਸੁੰਦਰ ਮਿਤਰ ਨੂੰ ਪ੍ਰਾਪਤ ਕਰ ਕੇ

ਰਸ ਤਾ ਕੇ ਰਸਤੀ ਭਈ ਅਕਬਰ ਦਯੋ ਭੁਲਾਇ ॥੭॥
रस ता के रसती भई अकबर दयो भुलाइ ॥७॥
ਉਸ ਦੇ ਪ੍ਰੇਮ ਵਿਚ ਮਗਨ ਹੋ ਗਈ ਅਤੇ ਅਕਬਰ ਨੂੰ ਭੁਲਾ ਦਿੱਤਾ ॥੭॥

ਤ੍ਰਿਯ ਚਿੰਤਾ ਚਿਤ ਮੈ ਕਰੀ ਰਹੌਂ ਮੀਤ ਕੇ ਸਾਥ ॥
तृय चिंता चित मै करी रहौं मीत के साथ ॥
ਉਸ ਇਸਤਰੀ ਨੇ ਮਨ ਵਿਚ ਸੋਚਿਆ ਕਿ ਮਿਤਰ ਦੇ ਨਾਲ ਹੀ ਰਿਹਾ ਜਾਏ

ਅਕਬਰ ਘਰ ਤੇ ਨਿਕਸਿਯੈ ਕਛੁ ਚਰਿਤ੍ਰ ਕੇ ਸਾਥ ॥੮॥
अकबर घर ते निकसियै कछु चरित्र के साथ ॥८॥
ਅਤੇ ਕਿਸੇ ਚਰਿਤ੍ਰ ਨਾਲ ਅਕਬਰ ਦੇ ਘਰ ਤੋਂ ਨਿਕਲਿਆ ਜਾਏ ॥੮॥

ਅੜਿਲ ॥
अड़िल ॥

ਅੜਿਲ:

ਕਹਿਯੋ ਮੀਤ ਸੌ ਨਾਰਿ ਤਵਨਿ ਸਮਝਾਇ ਕਰਿ ॥
कहियो मीत सौ नारि तवनि समझाइ करि ॥
ਉਸ ਇਸਤਰੀ ਨੇ ਮਿਤਰ ਨੂੰ ਸਮਝਾ ਕੇ ਕਿਹਾ।

ਪ੍ਰਗਟ ਕਹਿਯੋ ਪਿਯ ਸਾਥ ਚਰਿਤ੍ਰ ਦਿਖਾਇ ਕਰਿ ॥
प्रगट कहियो पिय साथ चरित्र दिखाइ करि ॥
ਪ੍ਰੀਤਮ ਪਾਸ ਛਲ ਪੂਰਵਕ (ਚਰਿਤ੍ਰ) ਪ੍ਰਗਟ ਕਹਿ ਦਿੱਤਾ

ਆਪੁਨ ਮੈ ਸ੍ਵੈ ਇਕ ਦ੍ਰੁਮ ਮਾਝ ਗਡਾਇਹੌ ॥
आपुन मै स्वै इक द्रुम माझ गडाइहौ ॥
ਕਿ ਮੈਂ ਆਪਣੇ ਆਪ ਨੂੰ ਇਕ ਬ੍ਰਿਛ ਦੇ ਹੇਠਾ ਗਡਵਾਵਾਗੀ

ਹੋ ਤਹ ਤੇ ਨਿਕਸਿ ਸਜਨ ਤੁਮਰੇ ਗ੍ਰਿਹ ਆਇਹੌ ॥੯॥
हो तह ते निकसि सजन तुमरे गृह आइहौ ॥९॥
ਅਤੇ ਉਥੋਂ ਨਿਕਲ ਕੇ ਹੇ ਸੱਜਨ! ਤੇਰੇ ਘਰ ਆ ਜਾਵਾਗੀ ॥੯॥

ਚੌਪਈ ॥
चौपई ॥
ਚੌਪਈ:

ਮੀਤ ਬਿਹਸਿ ਯੌ ਬਚਨ ਉਚਾਰੇ ॥
मीत बिहसि यौ बचन उचारे ॥
ਮਿਤਰ ਨੇ ਹੱਸ ਕੇ ਇਸ ਤਰ੍ਹਾ ਕਿਹਾ,

ਤੁਮ ਐਹੋ ਕਿਹ ਭਾਤਿ ਹਮਾਰੇ ॥
तुम ऐहो किह भाति हमारे ॥
ਤੂੰ ਮੇਰੇ ਕੋਲ ਕਿਸ ਤਰ੍ਹਾ ਆਵੇਂਗੀ।

ਤਨਿਕ ਭਨਕ ਅਕਬਰ ਸੁਨਿ ਲੈ ਹੈ ॥

तनिक भनक अकबर सुनि लै है ॥

ਜੇ ਅਕਬਰ ਨੂੰ ਮਾੜੀ ਜਿੰਨੀ ਵੀ ਭਿਣਕ ਪੈ ਗਈ

ਮੁਹਿ ਤੁਹਿ ਕੋ ਜਮ ਲੋਕ ਪਠੈ ਹੈ ॥੧੦॥

मुहि तुहि को जम लोक पठै है ॥१०॥

ਤਾ ਮੈਨੂੰ ਅਤੇ ਤੈਨੂੰ ਯਮ ਲੋਕ ਭੇਜ ਦੇਵੇਗਾ ॥੧੦॥

ਅੜਿਲ ॥

अड़िल ॥

ਅੜਿਲ:

ਅਕਬਰ ਬਪੁਰੋ ਕਹਾ ਛਲਹਿ ਛਲਿ ਡਾਰਿਹੋਂ ॥

अकबर बपुरो कहा छलहि छलि डारिहों ॥

(ਇਸਤਰੀ ਨੇ ਕਿਹਾ) ਅਕਬਰ ਤਾ ਕੀ (ਮੈਂ ਤਾ) ਛਲ ਨੂੰ ਵੀ ਛਲ ਲਵਾਗੀ।

ਭੇਦ ਪਾਇ ਨਿਕਸੌਗੀ ਤੁਮੈ ਬਿਹਾਰਿਹੋਂ ॥

भेद पाइ निकसौगी तुमै बिहारिहों ॥

(ਮੈਂ) ਮੌਕਾ ਤਾੜ ਕੇ ਨਿਕਲ ਆਵਾਗੀ ਅਤੇ ਤੇਰੇ ਨਾਲ ਰਮਣ ਕਰਾਗੀ।

ਯਾ ਮੂਰਖ ਕੇ ਸੀਸ ਜੂਤਿਯਨ ਝਾਰਿ ਕੈ ॥

या मूरख के सीस जूतियन झारि कै ॥

ਉਸ ਮੂਰਖ ਦੇ ਸਿਰ ਵਿਚ ਜੁਤੀਆਂ ਮਾਰ ਕੇ

ਹੋ ਮਿਲਿਹੌ ਤੁਹਿ ਪਿਯ ਆਇ ਚਰਿਤ੍ਰ ਦਿਖਾਰਿ ਕੈ ॥੧੧॥

हो मिलिहौ तुहि पिय आइ चरित्र दिखारि कै ॥११॥

ਅਤੇ ਚਰਿਤ੍ਰ ਵਿਖਾ ਕੇ ਹੇ ਪ੍ਰਿਯ! ਤੈਨੂੰ ਆ ਕੇ ਮਿਲਾਗੀ ॥੧੧॥

ਜਾਨਿਕ ਬਡੇ ਚਿਨਾਰ ਤਰੇ ਸੋਵਤ ਭਈ ॥

जानिक बडे चिनार तरे सोवत भई ॥

ਉਹ ਜਾਣ ਬੁਝ ਕੇ ਇਕ ਚਿਨਾਰ ਦੇ ਵੱਡੇ ਬ੍ਰਿਛ ਹੇਠਾ ਸੌਂ ਗਈ।

ਲਖਿ ਅਕਬਰ ਸੌ ਜਾਗਿ ਨ ਟਰਿ ਆਗੇ ਗਈ ॥

लखि अकबर सौ जागि न टरि आगे गई ॥

ਅਕਬਰ ਨੂੰ ਵੇਖ ਕੇ ਅਤੇ ਜਾਗ ਕੇ ਅਗਵਾਨੀ ਲਈ ਅਗੋਂ ਨਾ ਗਈ।

ਯਾ ਦ੍ਰੁਮ ਕੀ ਮੁਹਿ ਛਾਹਿ ਅਧਿਕ ਨੀਕੀ ਲਗੀ ॥

या द्रुम की मुहि छाहि अधिक नीकी लगी ॥

(ਅਕਬਰ ਦੇ ਆਣ ਤੇ ਉਸ (ਇਸਤਰੀ) ਨੇ ਕਿਹਾ) ਇਸ ਬ੍ਰਿਛ ਦੀ ਛਾ ਮੈਨੂੰ ਬਹੁਤ ਚੰਗੀ ਲਗੀ ਹੈ।

ਹੋ ਪੌਢਿ ਰਹੀ ਸੁਖ ਪਾਇ ਨ ਤਜਿ ਨਿੰਦ੍ਰਾ ਜਗੀ ॥੧੨॥

हो पौढि रही सुख पाइ न तजि निंद्रा जगी ॥१२॥

(ਇਸ ਲਈ) ਸੁਖ ਪੂਰਵਕ ਪਈ ਰਹੀ ਹਾ ਅਤੇ ਨੀਂਦਰ ਛਡ ਕੇ ਨਹੀਂ ਜਾਗੀ ਹਾ ॥੧੨॥

ਦੋਹਰਾ ॥

दोहरा ॥

ਦੋਹਰਾ:

ਆਪੇ ਅਕਬਰ ਬਾਹ ਗਹਿ ਜੋ ਮੁਹਿ ਆਇ ਜਗਾਇ ॥

आपे अकबर बाह गहि जो मुहि आइ जगाइ ॥

ਜੇ ਆਪ ਅਕਬਰ ਆ ਕੇ ਮੇਰੀ ਬਾਹ ਪਕੜ ਕੇ ਜਗਾਵੇ

ਹੌ ਇਹ ਹੀ ਸੋਈ ਰਹੌ ਪਨ੍ਹਹਿਨ ਤਾਹਿ ਲਗਾਇ ॥੧੩॥

हौ इह ही सोई रहौ पन्रहहिन ताहि लगाइ ॥१३॥

ਤਾ ਵੀ ਉਸ ਨੂੰ ਜੁਤੀਆਂ ਮਾਰ ਕੇ ਸੁਤੀ ਰਹਾਗੀ ॥੧੩॥

ਚੌਪਈ ॥

ਚੌਪਈ ॥

ਚੌਪਈ:

ਐਸੀ ਬਾਤ ਸਾਹ ਸੁਨਿ ਪਾਈ ॥

ऐसी बात साह सुनि पाई ॥

ਜਦ ਬਾਦਸ਼ਾਹ ਨੇ ਇਹ ਗੱਲ ਸੁਣੀ

ਲੈ ਪਨਹੀ ਤਿਹ ਓਰ ਚਲਾਈ ॥

लै पनही तिह ओर चलाई ॥

ਤਾ ਜੁਤੀ ਲੈ ਕੇ ਉਸ ਵਲ ਸੁਟੀ।

ਜੂਤੀ ਵਹੈ ਹਾਥ ਤਿਨ ਲਈ ॥

जूती वहै हाथ तिन लई ॥

ਉਹੀ ਜੁਤੀ ਉਸ (ਇਸਤਰੀ) ਨੇ ਹੱਥ ਵਿਚ ਲੈ ਲਈ

ਬੀਸਕ ਝਾਰਿ ਅਕਬਰਹਿ ਗਈ ॥੧੪॥

बीसक झारि अकबरहि गई ॥१४॥

ਅਤੇ ਵੀਹ ਕੁ (ਜੁਤੀਆਂ) ਅਕਬਰ ਨੂੰ ਮਾਰ ਦਿੱਤੀਆਂ ॥੧੪॥

ਹਜਰਤਿ ਕੋਪ ਅਧਿਕ ਤਬ ਭਰਿਯੋ ॥

हजरति कोप अधिक तब भरियो ॥

ਬਾਦਸ਼ਾਹ ਤਦ ਗੁੱਸੇ ਨਾਲ ਭਰ ਗਿਆ।

ਵਹੈ ਬ੍ਰਿਛ ਮਹਿ ਗਡਹਾ ਕਰਿਯੋ ॥

वहै बृछ महि गडहा करियो ॥

ਉਸ ਬ੍ਰਿਛ ਦੇ ਹੇਠਾ ਹੀ ਟੋਆ ਪੁਟਵਾਇਆ।

ਤਾ ਮੈ ਐਂਚਿ ਤਰੁਨ ਵਹ ਡਾਰੀ ॥

ता मै ऐंचि तरुन वह डारी ॥

ਉਸ ਇਸਤਰੀ ਨੂੰ ਖਿਚ ਕੇ ਉਸ ਟੋਏ ਵਿਚ ਸੁਟ ਦਿੱਤਾ।

ਮੂਰਖ ਬਾਤ ਨ ਕਛੂ ਬਿਚਾਰੀ ॥੧੫॥

मूरख बात न कछू बिचारी ॥१५॥

ਮੂਰਖ ਨੇ ਕੋਈ ਗੱਲ ਨਾ ਸਮਝੀ ॥੧੫॥

ਅੜਿਲ ॥

अड़िल ॥

ਅੜਿਲ:

ਤਾਹਿ ਬ੍ਰਿਛ ਮਹਿ ਡਾਰਿ ਆਪੁ ਦਿਲੀ ਗਯੋ ॥

ताहि बृछ महि डारि आपु दिली गयो ॥

ਉਸ ਨੂੰ ਬ੍ਰਿਛ ਹੇਠਾ ਸੁਟ ਕੇ ਬਾਦਸ਼ਾਹ ਆਪ ਦਿੱਲੀ ਚਲਾ ਗਿਆ।

ਆਨਿ ਉਕਰਿ ਦ੍ਰੁਮ ਮੀਤ ਕਾਢ ਤਾ ਕੌ ਲਯੋ ॥

आनि उकरि द्रुम मीत काढ ता कौ लयो ॥

ਮਿਤਰ ਨੇ ਆ ਕੇ ਬ੍ਰਿਛ ਕੋਲੋਂ ਪੁਟ ਕੇ ਉਸ ਨੂੰ ਬਾਹਰ ਕਢ ਲਿਆ।

ਮਿਲੀ ਤਰੁਨਿ ਪਿਯ ਸਾਥ ਚਰਿਤ੍ਰ ਬਨਾਇ ਬਰਿ ॥

मिली तरुनि पिय साथ चरित्र बनाइ बरि ॥

(ਇਸ ਤਰ੍ਹਾ ਦਾ) ਸੁੰਦਰ ਚਰਿਤ੍ਰ ਬਣਾ ਕੇ

ਹੋ ਅਕਬਰ ਕੇ ਸਿਰ ਮਾਝ ਜੁਤਿਯਨ ਝਾਰਿ ਕਰਿ ॥੧੬॥

हो अकबर के सिर माझ जूतियन झारि करि ॥१६॥

ਅਤੇ ਅਕਬਰ ਦੇ ਸਿਰ ਵਿਚ ਜੁਤੀਆਂ ਮਾਰ ਕੇ ਉਹ ਇਸਤਰੀ (ਆਪਣੇ) ਪ੍ਰੀਤਮ ਨੂੰ ਆ ਮਿਲੀ ॥੧੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਾਈਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੨੨॥੪੨੪੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ बाईस चरित्र समापतम सतु सुभम सतु ॥२२२॥४२४१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੨੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੨੨॥੪੨੪੧॥ ਚਲਦਾ॥

ਚੌਪਈ ॥

चौपई ॥

ਚੌਪਈ:

ਰਾਧਾਵਤੀ ਨਗਰ ਇਕ ਭਾਰੋ ॥

राधावती नगर इक भारो ॥

ਰਾਧਾਵਤੀ ਨਾ ਦਾ ਇਕ ਵੱਡਾ ਨਗਰ ਸੀ।

ਆਪੁ ਹਾਥ ਜਨੁਕੀਸ ਸਵਾਰੋ ॥

आपु हाथ जनुकीस सवारो ॥

ਮਾਨੋ ਈਸ਼ਵਰ ਨੇ ਉਸ ਨੂੰ ਆਪ ਬਣਾਇਆ ਹੋਵੇ।

ਕ੍ਰੂਰ ਕੇਤੁ ਰਾਜਾ ਤਹ ਰਹਈ ॥

क्रूर केतु राजा तह रहई ॥

ਉਥੇ ਕ੍ਰੂਰ ਕੇਤੁ ਨਾ ਦਾ ਰਾਜਾ ਰਹਿੰਦਾ ਸੀ।

ਛਤ੍ਰ ਮਤੀ ਰਾਨੀ ਜਗ ਕਹਈ ॥੧॥

छत्र मती रानी जग कहई ॥१॥

(ਉਸ ਦੀ) ਰਾਣੀ ਨੂੰ ਜਗਤ ਛਤ੍ਰ ਮਤੀ ਕਹਿੰਦਾ ਸੀ ॥੧॥

ਤਾ ਕੋ ਅਧਿਕ ਰੂਪ ਉਜਿਯਾਰੋ ॥

ता को अधिक रूप उजियारो ॥

ਉਸ ਦਾ ਰੂਪ ਬਹੁਤ ਉਜਲਾ ਸੀ,

ਆਪੁ ਬ੍ਰਹਮ ਜਨੁ ਕਰਨ ਸਵਾਰੋ ॥

आपु ब्रहम जनु करन सवारो ॥

ਮਾਨੋ ਬ੍ਰਹਮਾ ਨੇ ਆਪਣੇ ਹੱਥਾ ਨਾਲ ਸੰਵਾਰਿਆ ਹੋਵੇ।

ਤਾ ਸਮ ਤੀਨਿ ਭਵਨ ਤ੍ਰਿਯ ਨਾਹੀ ॥

ता सम तीनि भवन तृय नाही ॥

ਉਸ ਵਰਗੀ ਤਿੰਨਾ ਲੋਕਾ ਵਿਚ (ਕੋਈ) ਇਸਤਰੀ ਨਹੀਂ ਸੀ।

ਦੇਵ ਅਦੇਵ ਕਹੈ ਮਨ ਮਾਹੀ ॥੨॥

देव अदेव कहै मन माही ॥२॥

ਇਹ ਗੱਲ ਦੇਵਤੇ ਅਤੇ ਦੈਂਤ ਮਨ ਵਿਚ ਕਹਿੰਦੇ ਸਨ ॥੨॥

ਦੋਹਰਾ ॥

दोहरा ॥

ਦੋਹਰਾ:

ਹੀਰਾ ਮਨਿ ਇਕ ਸਾਹ ਕੋ ਪੂਤ ਹੁਤੋ ਤਿਹ ਠੌਰ ॥

हीरा मनि इक साह को पूत हुतो तिह ठौर ॥

ਉਥੇ ਹੀਰਾ ਮਨਿ ਨਾ ਦਾ ਇਕ ਸ਼ਾਹ ਦਾ ਪੁੱਤਰ ਸੀ।

ਤੀਨਿ ਭਵਨ ਭੀਤਰ ਬਿਖੇ ਤਾ ਸਮ ਹੁਤੋ ਨ ਔਰ ॥੩॥

तीनि भवन भीतर बिखे ता सम हुतो न और ॥३॥

ਤਿੰਨਾ ਲੋਕਾ ਵਿਚ ਉਸ ਵਰਗਾ ਹੋਰ ਕੋਈ ਨਹੀਂ ਸੀ ॥੩॥

ਛਤ੍ਰ ਮਤੀ ਤਿਹ ਲਖਿ ਛਕੀ ਛੈਲ ਛਰਹਰੋ ਜ੍ਵਾਨ ॥

छत्र मती तिह लखि छकी छैल छरहरो ज्वान ॥

ਛਤ੍ਰ ਮਤੀ ਉਸ ਛੈਲ ਅਤੇ ਸੁੰਦਰ ਜਵਾਨ ਨੂੰ ਵੇਖ ਕੇ ਪ੍ਰਸੰਨ ਹੋ ਗਈ।

ਰੂਪ ਬਿਖੈ ਸਮ ਤਵਨ ਕੀ ਤੀਨਿ ਭਵਨ ਨਹਿ ਆਨ ॥੪॥

रूप बिखै सम तवन की तीनि भवन नहि आन ॥४॥

ਉਸ ਦੇ ਰੂਪ ਦੇ ਸਮਾਨ ਤਿੰਨਾ ਲੋਕਾ ਵਿਚ ਹੋਰ ਕੋਈ ਨਹੀਂ ਸੀ ॥੪॥

ਸੋਰਠਾ ॥

सोरठा ॥

ਸੋਰਠਾ:

ਤਾ ਕੋ ਲਿਯੋ ਬੁਲਾਇ ਰਾਨੀ ਸਖੀ ਪਠਾਇ ਕੈ ॥

ता को लियो बुलाइ रानी सखी पठाइ कै ॥

ਰਾਣੀ ਨੇ ਸਖੀ ਭੇਜ ਕੇ ਉਸ ਨੂੰ ਬੁਲਵਾ ਲਿਆ

ਕਹਿਯੋ ਮੀਤ ਮੁਸਕਾਇ ਸੰਕ ਤਜਾਗਿ ਮੋ ਕੌ ਭਜਹੁ ॥੫॥

कहियो मीत मुसकाइ संक त्यागि मो कौ भजहु ॥५॥

ਅਤੇ ਮੁਸਕਰਾ ਕੇ ਕਹਿਣ ਲਗੀ, ਹੇ ਮਿਤਰ! (ਹਰ ਪ੍ਰਕਾਰ ਦਾ) ਸੰਕੋਚ ਤਿਆਗ ਕੇ ਮੇਰੇ ਨਾਲ ਭੋਗ ਕਰੋ ॥੫॥

ਅੜਿਲ ॥

अड़िल ॥

ਅੜਿਲ:

ਜੋ ਰਾਨੀ ਤਿਹ ਕਹਿਯੋ ਨ ਤਿਨ ਬਚ ਮਾਨਿਯੋ ॥

जो रानी तिह कहियो न तिन बच मानियो ॥

ਰਾਣੀ ਨੇ ਉਸ ਨੂੰ ਜੋ ਕਿਹਾ, ਉਸ ਨੇ ਉਹ ਗੱਲ ਨਾ ਮੰਨੀ।

ਪਾਇ ਰਹੀ ਪਰ ਮੂੜ ਨ ਕਿਛੁ ਕਰਿ ਜਾਨਿਯੋ ॥

पाइ रही पर मूड़ न किछु करि जानियो ॥

(ਉਹ ਉਸ ਦੇ) ਪੈਰੀਂ ਪਈ ਪਰ ਉਸ ਮੂਰਖ ਨੇ ਕੁਝ ਨਾ ਸਮਝਿਆ।

ਹਾਇ ਭਾਇ ਬਹੁ ਭਾਤਿ ਰਹੀ ਦਿਖਰਾਇ ਕਰਿ ॥

हाइ भाइ बहु भाति रही दिखराइ करि ॥

(ਉਹ ਇਸਤਰੀ) ਬਹੁਤ ਤਰ੍ਹਾ ਨਾਲ ਹਾਵ ਭਾਵ ਵਿਖਾਉਂਦੀ ਰਹੀ

ਹੋ ਰਮਿਯੋ ਨ ਤਾ ਸੋ ਮੂਰਖ ਹਰਖੁਪਜਾਇ ਕਰਿ ॥੬॥

हो रमियो न ता सो मूरख हरखुपजाइ करि ॥६॥

ਪਰ ਉਸ ਮੂਰਖ ਨੇ ਪ੍ਰਸੰਨਤਾ ਪੂਰਵਕ ਉਸ ਨਾਲ ਰਮਣ ਨਾ ਕੀਤਾ ॥੬॥

ਕਰਮ ਕਾਲ ਜੋ ਲਾਖ ਮੁਹਰ ਕਹੂੰ ਪਾਇਯੈ ॥
करम काल जो लाख मुहर कहूँ पाइयै ॥
ਜੇ ਸੰਯੋਗ ਨਾਲ ਕਿਤੇ ਲੱਖ ਮੋਹਰਾ ਮਿਲ ਜਾਣ,

ਲੀਜੈ ਹਾਥ ਉਚਾਇ ਤਯਾਗਿ ਨਹ ਪਾਇਯੈ ॥
लीजै हाथ उचाइ त्यागि नह पाइयै ॥
ਤਾ ਹੱਥਾ ਉਤੇ ਚੁਕ ਲੈਣੀਆਂ ਚਾਹੀਦੀਆਂ ਹਨ, ਛਡ ਨਹੀਂ ਦੇਣੀਆਂ ਚਾਹੀਦੀਆਂ।

ਜੋ ਰਾਨੀ ਸੋ ਨੇਹ ਭਯੋ ਲਹਿ ਲੀਜਿਯੈ ॥
जो रानी सो नेह भयो लहि लीजियै ॥
ਜੋ ਰਾਣੀ ਤੋਂ ਪ੍ਰੇਮ ਮਿਲੇ, (ਉਸ ਨੂੰ) ਲੈ ਲੈਣਾ ਚਾਹੀਦਾ ਹੈ।

ਹੋ ਜੋ ਵਹੁ ਕਹੈ ਸੁ ਕਰਿਯੈ ਸੰਕ ਨ ਕੀਜਿਯੈ ॥੭॥
हो जो वहु कहै सु करियै संक न कीजियै ॥७॥
ਉਹ ਜੋ ਕਹੇ, ਉਹੀ ਬਿਨਾ ਸੰਗ ਸੰਕੋਚ ਕਰਨਾ ਚਾਹੀਦਾ ਹੈ ॥੭॥

ਭਜੁ ਰਾਨੀ ਤਿਹ ਕਹਿਯੋ ਨ ਤਿਹ ਤਾ ਕੌ ਭਜਯੋ ॥
भजु रानी तिह कहियो न तिह ता कौ भज्यो ॥
ਰਾਣੀ ਨੇ ਉਸ ਨੂੰ ਸੰਯੋਗ ਲਈ ਕਿਹਾ, ਪਰ ਉਸ ਨੇ ਉਸ ਨਾਲ ਸੰਯੋਗ ਨਾ ਕੀਤਾ।

ਕਾਮ ਕੇਲ ਹਿਤ ਮਾਨ ਨ ਤਿਹ ਤਾ ਸੋ ਸਜਯੋ ॥
काम केल हित मान न तिह ता सो सज्यो ॥
ਕਾਮ-ਕ੍ਰੀੜਾ ਲਈ ਉਹ ਉਸ ਨਾਲ ਸੰਯੁਕਤ ਨਾ ਹੋਇਆ।

ਨਾਹਿ ਨਾਹਿ ਸੋ ਕਰਤ ਨਾਸਿਤਕੀ ਤਹ ਭਯੋ ॥
नाहि नाहि सो करत नासितकी तह भयो ॥
ਉਹ ਨਾਸ਼ ਹੋਣਾ ਉਥੇ 'ਨਾਹ ਨਾਹ' ਕਰਦਾ ਰਿਹਾ।

ਹੋ ਤਬ ਅਬਲਾ ਕੈ ਕੋਪ ਅਧਿਕ ਚਿਤ ਮੈ ਛਯੋ ॥੮॥

हो तब अबला कै कोप अधिक चित मै छयो ॥८॥

ਤਦ ਇਸਤਰੀ ਦੇ ਮਨ ਵਿਚ ਬਹੁਤ ਕ੍ਰੋਧ ਭਰ ਗਿਆ ॥੮॥

ਚੌਪਈ ॥

चौपई ॥

ਚੌਪਈ:

ਤਰੁਨੀ ਤਬੈ ਅਧਿਕ ਰਿਸਿ ਭਰੀ ॥

तरुनी तबै अधिक रिसि भरी ॥

ਇਸਤਰੀ ਕ੍ਰੋਧ ਨਾਲ ਬਹੁਤ ਭਰ ਗਈ

ਕਠਿਨ ਕ੍ਰਿਪਾਨ ਹਾਥ ਮੈ ਧਰੀ ॥

कठिन कृपान हाथ मै धरी ॥

ਅਤੇ ਕਠੋਰ ਕ੍ਰਿਪਾਨ ਹੱਥ ਵਿਚ ਪਕੜ ਲਈ।

ਤਾ ਕੋ ਤਮਕਿ ਤੇਗ ਸੌ ਮਾਰਿਯੋ ॥

ता को तमकि तेग सौ मारियो ॥

ਉਸ ਨੂੰ ਖਿਝ ਕੇ ਤਲਵਾਰ ਨਾਲ ਮਾਰ ਦਿੱਤਾ

ਕਾਟਿ ਮੂੰਡ ਛਿਤ ਊਪਰ ਡਾਰਿਯੋ ॥੯॥

काटि मूँड छित ऊपर डारियो ॥९॥

ਅਤੇ ਸਿਰ ਕਟ ਕੇ ਧਰਤੀ ਉਤੇ ਸੁਟ ਦਿੱਤਾ ॥੯॥

ਟੂਕ ਅਨੇਕ ਤਵਨ ਕੌ ਕੀਨੋ ॥

टूक अनेक तवन कौ कीनो ॥

ਉਸ ਦੇ ਅਨੇਕ ਟੋਟੇ ਕਰ ਦਿੱਤੇ

ਡਾਰਿ ਦੇਗ ਕੇ ਭੀਤਰ ਦੀਨੋ ॥

डारि देग के भीतर दीनो ॥

ਅਤੇ ਦੇਗ ਦੇ ਵਿਚ ਸੁਟ ਦਿੱਤੇ।

ਨਿਜੁ ਪਤਿ ਬੋਲਿ ਧਾਮ ਮੈ ਲਯੋ ॥

निजु पति बोलि धाम मै लयो ॥

(ਫਿਰ) ਆਪਣੇ ਪਤੀ ਨੂੰ ਘਰ ਬੁਲਾ ਲਿਆ

ਭਛ ਭਾਖਿ ਆਗੇ ਧਰਿ ਦਯੋ ॥੧੦॥

भछ भाखि आगे धरि दयो ॥१०॥

ਅਤੇ 'ਖਾਓ' ਕਹਿ ਕੇ ਉਸ ਦੇ ਅਗੇ ਧਰ ਦਿੱਤਾ ॥੧੦॥

ਦੋਹਰਾ ॥

दोहरा ॥

ਦੋਹਰਾ:

ਮਦਰਾ ਮਾਝ ਚੁਆਇ ਤਿਹ ਮਦ ਕਰਿ ਪ੍ਰਯਾਯੋ ਪੀਯ ॥

मदरा माझ चुआइ तिह मद करि प्रयायो पीय ॥

(ਉਸ ਦੇ ਮਾਸ ਨੂੰ) ਸ਼ਰਾਬ ਵਿਚ ਪਾ ਕੇ, ਫਿਰ ਉਸ ਸ਼ਰਾਬ ਨੂੰ ਪਤੀ ਨੂੰ ਪਿਲਾ ਦਿੱਤਾ।

ਲਹਿ ਬਾਰੁਨਿ ਮੂਰਖਿ ਪਿਯੋ ਭੇਦ ਨ ਸਮਝ੍ਯੋ ਜੀਯ ॥੧੧॥

लहि बारुनि मूरखि पियो भेद न समझ्यो जीय ॥११॥

ਉਹ ਮੂਰਖ ਉਸ ਨੂੰ ਸ਼ਰਾਬ ਸਮਝ ਕੇ ਪੀ ਗਿਆ ਅਤੇ ਮਨ ਵਿਚ ਭੇਦ ਨੂੰ ਨਾ ਸਮਝਿਆ ॥੧੧॥

ਹਾਡੀ ਤੁਚਾ ਗਿਲੋਲ ਕੈ ਦੀਨੀ ਡਾਰਿ ਚਲਾਇ ॥

हाडी तुचा गिलोल कै दीनी डारि चलाइ ॥

ਹੱਡੀਆਂ ਅਤੇ ਖਲੜੀ ਨੂੰ ਗੁਲੇਲੇ ਬਣਾ ਕੇ ਚਲਾ ਦਿੱਤਾ

ਰਹਤ ਮਾਸੁ ਦਾਨਾ ਭਏ ਅਸ੍ਵਨ ਦਯੋ ਖਵਾਇ ॥੧੨॥

रहत मासु दाना भए अस्वन दयो खवाइ ॥१२॥
ਅਤੇ ਬਾਕੀ ਬਚਿਆ ਮਾਸ ਦਾਣੇ ਵਿਚ ਪਾ ਕੇ ਘੋੜਿਆਂ ਨੂੰ ਖਵਾ ਦਿੱਤਾ ॥੧੨॥

ਚੌਪਈ ॥
चौपई ॥
ਚੌਪਈ:

ਤਾ ਸੋ ਰਤਿ ਜਿਨ ਜਾਨਿ ਨ ਕਰੀ ॥
ता सो रति जिन जानि न करी ॥
ਜਿਸ ਵਿਅਕਤੀ ਨੇ ਜਾਣ ਬੁਝ ਕੇ ਉਸ ਨਾਲ ਰਤੀ-ਕ੍ਰੀੜਾ ਨਾ ਕੀਤੀ,

ਤਾ ਪਰ ਅਧਿਕ ਕੋਪ ਤ੍ਰਿਯ ਭਰੀ ॥
ता पर अधिक कोप तृय भरी ॥
ਉਸ ਉਤੇ ਇਸਤਰੀ ਬਹੁਤ ਕਹਿਰਵਾਨ ਹੋਈ।

ਹੈ ਨ੍ਰਿਪ ਕੋ ਤਿਹ ਮਾਸ ਖਵਾਯੋ ॥
है नृप को तिह मास खवायो ॥
ਰਾਜੇ ਦੇ ਘੋੜਿਆਂ ਨੂੰ (ਉਸ ਦਾ) ਮਾਸ ਖਵਾਇਆ,

ਮੂਰਖ ਨਾਹਿ ਨਾਹਿ ਕਛੁ ਪਾਯੋ ॥੧੩॥
मूरख नाहि नाहि कछु पायो ॥१३॥
ਪਰ ਮੂਰਖ ਰਾਜੇ ('ਨਾਹਿ') ਨੇ ਕੁਝ ਨਾ ਸਮਝਿਆ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤੇਈਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੨੩॥੪੨੫੪॥ਅਫਜੂੰ॥
इति स्री चरित्र पख्याने तृया चरित्रे मंत्री भूप संबादे दोइ सौ तेईस चरित्र समापतम सतु सुभम सतु ॥२२३॥४२५४॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੨੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੨੩॥੪੨੫੪॥ ਚਲਦਾ॥

ਦੋਹਰਾ ॥
दोहरा ॥

ਦੋਹਰਾ:

ਬਿਸਨ ਕੇਤੁ ਰਾਜਾ ਬਡੋ ਜੂਨਾਗੜ ਕੋ ਈਸ ॥

बिसन केतु राजा बडो जूनागड़ को ईस ॥

ਜੂਨਾਗੜ੍ਹ ਦਾ ਸੁਆਮੀ ਬਿਸਨ ਕੇਤੁ ਇਕ ਵੱਡਾ ਰਾਜਾ ਸੀ।

ਇੰਦ੍ਰ ਚੰਦ੍ਰ ਸੌ ਰਾਜ ਧੌ ਅਲਕਿਸ ਕੈ ਜਗਦੀਸ ॥੧॥

इंद्र चंद्र सौ राज धौ अलकिस कै जगदीस ॥१॥

ਉਹ ਰਾਜਾ ਇੰਦਰ ਜਾ ਚੰਦ੍ਰਮਾ ਵਰਗਾ ਸੀ ਜਾ ਕੁਬੇਰ ਵਰਗਾ ਅਥਵਾ ਜਗਤ ਦਾ ਸੁਆਮੀ ਸੀ ॥੧॥

ਚੌਪਈ ॥

चौपई ॥

ਚੌਪਈ:

ਸ੍ਰੀ ਤ੍ਰਿਪਰਾਰਿ ਕਲਾ ਤਾ ਕੀ ਤ੍ਰਿਯ ॥

स्री तृपरारि कला ता की तृय ॥

ਉਸ ਦੀ ਇਸਤਰੀ ਤ੍ਰਿਪੁਰਾਰਿ ਕਲਾ ਸੀ

ਮਨ ਕ੍ਰਮ ਬਸਿ ਰਾਖ੍ਯੋ ਜਿਨ ਕਰਿ ਪਿਯ ॥

मन क्रम बसि राख्यो जिन करि पिय ॥

ਜਿਸ ਨੇ ਮਨ ਅਤੇ ਕਰਮ ਕਰ ਕੇ ਪਤੀ ਨੂੰ ਵਸ ਵਿਚ ਕੀਤਾ ਹੋਇਆ ਸੀ।

ਅਧਿਕ ਤਰੁਨਿ ਕੋ ਰੂਪ ਬਿਰਾਜੈ ॥

अधिक तरुनि को रूप बिराजै ॥

ਉਸ ਇਸਤਰੀ ਦੀ ਬਹੁਤ ਅਧਿਕ ਸੁੰਦਰਤਾ ਸੀ

ਸ੍ਰੀ ਤ੍ਰਿਪੁਰਾਰਿ ਨਿਰਖਿ ਦੁਤਿ ਲਾਜੈ ॥੨॥

स्री तृपुरारि निरखि दुति लाजै ॥२॥

ਜਿਸ ਦੀ ਛਬੀ ਨੂੰ ਵੇਖ ਕੇ ਸ਼ਿਵ ('ਤ੍ਰਿਪੁਰਾਰਿ') ਵੀ ਲਜਿਤ ਹੁੰਦਾ ਸੀ ॥੨॥

ਦੋਹਰਾ ॥

दोहरा ॥

ਦੋਹਰਾ:

ਨਵਲ ਕੁਅਰ ਇਕ ਸਾਹੁ ਕੋ ਪੂਤ ਰਹੈ ਸੁਕੁਮਾਰ ॥

नवल कुअर इक साहु को पूत रहै सुकुमार ॥

ਨਵਲ ਕੁਮਾਰ ਇਕ ਸ਼ਾਹ ਦਾ ਕੋਮਲ ਪੁੱਤਰ ਸੀ।

ਰੀਝ ਰਹੀ ਤ੍ਰਿਪੁਰਾਰਿ ਕਲਾ ਤਾ ਕੋ ਰੂਪ ਨਿਹਾਰਿ ॥੩॥

रीझ रही तृपुरारि कला ता को रूप निहारि ॥३॥

ਉਸ ਦੇ ਰੂਪ ਨੂੰ ਵੇਖ ਕੇ ਤ੍ਰਿਪੁਰਾਰਿ ਕਲਾ ਮੋਹਿਤ ਹੋ ਗਈ ॥੩॥

ਅੜਿਲ ॥

अड़िल ॥

ਅੜਿਲ:

ਨਵਲ ਕੁਅਰਹਿ ਬਿਲੋਕਿ ਹਿਯੋ ਲਲਚਾਇਯੋ ॥

नवल कुअरहि बिलोकि हियो ललचाइयो ॥

ਨਵਲ ਕੁਮਾਰ ਨੂੰ ਵੇਖ ਕੇ ਉਸ ਦਾ ਜੀ ਲਲਚਾ ਗਿਆ।

ਪਠੈ ਸਹਚਰੀ ਨਿਜੁ ਗ੍ਰਿਹ ਬੋਲ ਪਠਾਇਯੋ ॥

पठै सहचरी निजु गृह बोल पठाइयो ॥

ਸਖੀ ਭੇਜ ਕੇ ਉਸ ਨੂੰ ਆਪਣੇ ਘਰ ਬੁਲਾ ਲਿਆ।

ਅਧਿਕ ਮਾਨਿ ਰੁਚਿ ਰਮੀ ਹਰਖ ਉਪਜਾਇ ਕੈ ॥

अधिक मानि रुचि रमी हरख उपजाइ कै ॥

ਬਹੁਤ ਪ੍ਰਸੰਨ ਹੋ ਕੇ ਉਸ ਨਾਲ ਰੁਚੀ ਪੂਰਵਕ ਰਮਣ ਕੀਤਾ।

ਹੋ ਕਾਮ ਰੀਤਿ ਜੁਤ ਪ੍ਰੀਤਮ ਅਧਿਕ ਮਚਾਇ ਕੈ ॥੪॥

हो काम रीति जुत प्रीतम अधिक मचाइ कै ॥४॥

ਪ੍ਰੀਤਮ ਨਾਲ ਕਾਮ ਦੀ ਰੀਤ ਨੂੰ ਬਹੁਤ ਅਧਿਕ ਮਚਾਇਆ ॥੪॥

ਛੈਲ ਛੈਲਨੀ ਛਕੈ ਅਧਿਕ ਸੁਖ ਪਾਵਹੀ ॥

छैल छैलनी छकै अधिक सुख पावही ॥

ਪ੍ਰੀਤਮ ਅਤੇ ਪ੍ਰੀਤਮਾ (ਭੋਗ ਦੁਆਰਾ) ਬਹੁਤ ਸੁਖ ਪ੍ਰਾਪਤ ਕਰ ਕੇ ਆਨੰਦਿਤ ਹੋ ਰਹੇ ਸਨ।

ਜੋਰ ਜੋਰ ਚਖੁ ਚਾਰ ਦੋਊ ਮੁਸਕਾਵਹੀ ॥

जोर जोर चखु चार दोऊ मुसकावही ॥

ਉਹ ਸੁੰਦਰ ਅੱਖਾ ਨੂੰ ਜੋੜ ਜੋੜ ਕੇ ਮੁਸਕਰਾਉਂਦੇ ਸਨ।

ਲਪਟ ਲਪਟ ਕਰਿ ਜਾਹਿ ਨ ਛਿਨ ਇਕ ਛੋਰਹੀ ॥

लपट लपट करि जाहि न छिन इक छोरही ॥

(ਇਕ ਦੂਜੇ ਨਾਲ) ਲਿਪਟ ਰਹੇ ਸਨ ਅਤੇ ਇਕ ਛਿਣ ਲਈ ਵੀ ਨਹੀਂ ਛਡਦੇ ਸਨ

ਹੋ ਕਰਿ ਅਧਰਨ ਕੋ ਪਾਨ ਕੁਚਾਨ ਮਰੋਰਹੀ ॥੫॥

हो करि अधरन को पान कुचान मरोरही ॥५॥

ਅਤੇ ਹੋਠਾ ਨੂੰ ਚੂਸਦੇ ਅਤੇ ਕੁਚਾ ਨੂੰ ਮਰੋੜਦੇ ਸਨ ॥੫॥

ਚੌਰਾਸਿਯਨ ਆਸਨਨ ਕਰਤ ਬਨਾਇ ਕੈ ॥

चौरासियन आसनन करत बनाइ कै ॥

ਉਹ ਚੰਗੀ ਤਰ੍ਹਾ ਚੌਰਾਸੀ ਆਸਣ ਕਰਦੇ ਸਨ।

ਕਾਮ ਕਲੋਲ ਮਚਾਇ ਅਧਿਕ ਸੁਖ ਪਾਇ ਕੈ ॥

काम कलोल मचाइ अधिक सुख पाइ कै ॥

ਕਾਮ ਕਲੋਲ ਕਰ ਕੇ ਬਹੁਤ ਸੁਖ ਪਾਉਂਦੇ ਸਨ।

ਕੋਕਸਾਰ ਕੇ ਭੇਦ ਉਚਰੈ ਬਨਾਇ ਕਰ ॥

कोकसार के भेद उचरै बनाइ कर ॥

ਕੋਕ ਸਾਰ ਦੇ ਭੇਦਾ ਨੂੰ ਦਸਦੇ ਸਨ

ਹੋ ਨਿਰਖਿ ਪ੍ਰਭਾ ਬਲਿ ਜਾਹਿ ਦੋਊ ਮੁਸਕਾਇ ਕਰਿ ॥੬॥

हो निरखि प्रभा बलि जाहि दोऊ मुसकाइ करि ॥६॥

ਅਤੇ ਦੋਵੇਂ (ਇਕ ਦੂਜੇ ਦੀ) ਸੁੰਦਰਤਾ ਨੂੰ ਵੇਖ ਕੇ ਹਸਦੇ ਹੋਏ ਕੁਰਬਾਨ ਜਾਦੇ ਸਨ ॥੬॥

ਚੌਪਈ ॥

चौपई ॥

ਚੌਪਈ:

ਏਕ ਦਿਵਸ ਇਮਿ ਜਾਰ ਉਚਾਰੋ ॥

एक दिवस इमि जार उचारो ॥

ਇਕ ਦਿਨ ਮਿਤਰ ਨੇ (ਰਾਣੀ ਨੂੰ) ਕਿਹਾ,

ਸੁਨੁ ਰਾਨੀ ਤੈ ਕਹਿਯੋ ਹਮਾਰੋ ॥

सुनु रानी तै कहियो हमारो ॥

ਹੇ ਰਾਣੀ! ਮੇਰੀ ਇਕ ਗੱਲ ਸੁਣ।

ਜਿਨਿ ਤਵ ਨਾਥ ਬਿਲੋਕੈ ਆਈ ॥

जिनि तव नाथ बिलोकै आई ॥

ਮਤਾ ਕਿਤੇ ਤੇਰੇ ਪਤੀ ਨੇ ਆ ਕੇ ਵੇਖ ਲਿਆ,

ਦੁਹੂੰਅਨ ਹਨੇ ਕੋਪ ਉਪਜਾਈ ॥੭॥

दुहूँअन हने कोप उपजाई ॥७॥

ਤਾ ਕ੍ਰੋਧਿਤ ਹੋ ਕੇ ਦੋਹਾ ਨੂੰ ਮਾਰ ਦੇਵੇਗਾ ॥੭॥

ਤ੍ਰਿਯੋ ਬਾਚ ॥

तृयो बाच ॥

ਇਸਤਰੀ ਨੇ ਕਿਹਾ:

ਪ੍ਰਥਮ ਰਾਵ ਤਨ ਭੇਦ ਜਤਾਊ ॥

प्रथम राव तन भेद जताऊ ॥

ਪਹਿਲਾ ਮੈਂ ਸਾਰੀ ਗੱਲ ਰਾਜੇ ਨੂੰ ਦਸਾਗੀ।

ਬਹੁਰਿ ਢਢੋਰੇ ਨਗਰ ਦਿਵਾਊ ॥

बहुरि ढढोरे नगर दिवाऊ ॥

ਫਿਰ ਨਗਰ ਵਿਚ ਢੰਢੋਰਾ ਪਿਟਵਾਵਾਗੀ।

ਦੈ ਦੁੰਦਭਿ ਪੁਨਿ ਤੋਹਿ ਬੁਲੈਹੌਂ ॥

दै दुँदभि पुनि तोहि बुलैहौ ॥

ਫਿਰ ਨਗਾਰਾ ਵਜਾ ਕੇ ਤੈਨੂੰ ਬੁਲਵਾਵਾਗੀ

ਕਾਮ ਭੋਗ ਰੁਚਿ ਮਾਨਿ ਮਚੈਹੌਂ ॥੮॥

काम भोग रुचि मानि मचैहौ ॥८॥

ਅਤੇ ਰੁਚੀ ਪੂਰਵਕ ਕਾਮ ਭੋਗ ਕਰਾਗੇ ॥੮॥

ਅੜਿਲ ॥

अड़िल ॥

ਅੜਿਲ:

ਅਧਿਕ ਭੋਗ ਕਰਿ ਮੀਤਹਿ ਦਯੋ ਉਠਾਇ ਕੈ ॥

अधिक भोग करि मीतहि दयो उठाइ कै ॥

ਬਹੁਤ ਅਧਿਕ ਭੋਗ ਕਰ ਕੇ ਮਿਤਰ ਨੂੰ ਉਠਾ ਦਿੱਤਾ (ਅਰਥਾਤ ਭੇਜ ਦਿੱਤਾ)।

ਆਪੁ ਨ੍ਰਿਪਤਿ ਸੌ ਕਹੀ ਬਾਤ ਸਮੁਝਾਇ ਕੈ ॥

आपु नृपति सौ कही बात समुझाइ कै ॥

ਆਪ ਰਾਜੇ ਨੂੰ ਸਮਝਾ ਕੇ ਗੱਲ ਕਹੀ

ਸਿਵ ਮੋ ਕੌ ਇਹ ਭਾਤਿ ਕਹਿਯੋ ਹੌ ਆਇ ਕਰਿ ॥

सिव मो कौ इह भाति कहियो हौ आइ करि ॥

ਕਿ ਸ਼ਿਵ ਨੇ ਮੈਨੂੰ ਆ ਕੇ ਕਿਹਾ ਹੈ।

ਹੋ ਸੋ ਹਉ ਤੁਮਰੇ ਤੀਰ ਕਹੌ ਅਬ ਆਇ ਕਰਿ ॥੯॥

हो सो हउ तुमरे तीर कहौ अब आइ करि ॥९॥

ਉਹ ਹੁਣ ਮੈਂ ਤੁਹਾਡੇ ਕੋਲ ਆ ਕੇ ਕਹਿੰਦੀ ਹਾ ॥੯॥

ਚੌਪਈ ॥

चौपई ॥

ਚੌਪਈ:

ਜਬ ਦਿਨ ਏਕ ਸਭਾਗਾ ਹ੍ਵੈ ਹੈ ॥

जब दिन एक सभागा ह्वै है ॥

ਜਦ ਇਕ ਸੁਭਾਗਾ ਦਿਨ ਹੋਵੇਗਾ

ਮਹਾਦੇਵ ਮੇਰੇ ਗ੍ਰਿਹ ਐ ਹੈ ॥

महादेव मेरे गृह ऐ है ॥

ਤਾ ਮਹਾਦੇਵ ਮੇਰੇ ਘਰ ਆਉਣਗੇ।

ਨਿਜੁ ਹਾਥਨ ਦੁੰਦਭੀ ਬਜਾਵੈ ॥

निजु हाथन दुँदभी बजावै ॥

ਆਪਣੇ ਹੱਥ ਨਾਲ ਦੁੰਦਭੀ ਵਜਾਉਣਗੇ

ਕੂਕਿ ਅਧਿਕ ਸਭ ਪੁਰਹਿ ਸੁਨਾਵੈ ॥੧੦॥

कूकि अधिक सभ पुरहि सुनावै ॥१०॥

(ਜਿਸ ਦੀ) ਧੁਨੀ ਸਾਰੇ ਨਗਰ ਨੂੰ ਸੁਣਾਈ ਦੇਵੇਗੀ ॥੧੦॥

ਜਬ ਤੁਮ ਐਸ ਸਬਦ ਸੁਨਿ ਲੈਯਹੁ ॥

जब तुम ऐस सबद सुनि लैयहु ॥

ਜਦ ਤੁਸੀਂ ਅਜਿਹੀ ਧੁਨੀ ਸੁਣ ਲਵੋ

ਤਬ ਉਠ ਧਾਮ ਹਮਾਰੇ ਐਯਹੁ ॥

तब उठ धाम हमारे ऐयहु ॥

ਤਦ ਉਠ ਕੇ ਮੇਰੇ ਮਹੱਲ ਵਿਚ ਆ ਜਾਣਾ।

ਭੇਦ ਕਿਸੂ ਔਰਹਿ ਨਹਿ ਕਹਿਯਹੁ ॥

भेद किसू औरहि नहि कहियहु ॥

(ਇਹ) ਭੇਦ ਕਿਸੇ ਹੋਰ ਨੂੰ ਨਹੀਂ ਦਸਣਾ

ਭੋਗ ਸਮੌ ਤ੍ਰਿਯ ਕੋ ਭਯੋ ਲਹਿਯਹੁ ॥੧੧॥

भोग समौ तृय को भयो लहियहु ॥११॥

ਅਤੇ ਸਮਝ ਲੈਣਾ ਕਿ ਇਸਤਰੀ ਦੇ ਭੋਗ ਦਾ ਸਮਾ ਹੋ ਗਿਆ ਹੈ ॥੧੧॥

ਦੋਹਰਾ ॥

दोहरा ॥

ਦੋਹਰਾ:

ਤੁਰਤ ਆਨਿ ਮੋ ਕੋ ਭਜਹੁ ਸੁਨੁ ਰਾਜਾ ਸੁਖਧਾਮ ॥

तुरत आनि मो को भजहु सुनु राजा सुखधाम ॥

ਹੇ ਸੁਖਧਾਮ ਰਾਜੇ! ਸੁਣੋ। (ਤਦ ਤੁਸੀਂ) ਤੁਰਤ ਆ ਕੇ ਮੇਰੇ ਨਾਲ ਭੋਗ ਕਰਨਾ।

ਪਲ੍ਯੋ ਪਰੋਸੋ ਹੋਇ ਸੁਤ ਮੋਹਨ ਰਖਿਯਹੁ ਨਾਮ ॥੧੨॥

पल्यो परोसो होइ सुत मोहन रखियहु नाम ॥१२॥

ਪਲਿਆ ਪਲੋਸਿਆ ਪੁੱਤਰ ਹੋਵੇਗਾ (ਅਤੇ ਉਸ ਦਾ) ਨਾ ਮੋਹਨ ਰਖਾਗੇ ॥੧੨॥

ਯੌ ਕਹਿ ਕੈ ਨ੍ਰਿਪ ਸੋ ਬਚਨ ਗ੍ਰਿਹ ਤੇ ਦਿਯੋ ਉਠਾਇ ॥

यौ कहि कै नृप सो बचन गृह ते दियो उठाइ ॥
ਇਸ ਤਰ੍ਹਾ ਕਹਿ ਕੇ ਰਾਜੇ ਨੂੰ ਘਰ ਤੋਂ ਭੇਜ ਦਿੱਤਾ

ਪਠੈ ਸਹਚਰੀ ਜਾਰ ਕੌ ਲੀਨੋ ਨਿਕਟ ਬੁਲਾਇ ॥੧੩॥
पठै सहचरी जार कौ लीनो निकट बुलाइ ॥१३॥
ਅਤੇ ਸਖੀ ਭੇਜ ਕੇ ਯਾਰ ਨੂੰ ਕੋਲ ਬੁਲਾ ਲਿਆ ॥੧੩॥

ਚੌਪਈ ॥
चौपई ॥
ਚੌਪਈ:

ਕਾਮ ਭੋਗ ਪ੍ਰੀਤਮ ਸੋ ਕਿਯੋ ॥
काम भोग प्रीतम सो कियो ॥
(ਉਸ ਨੇ) ਪ੍ਰੀਤਮ ਨਾਲ ਭੋਗ ਵਿਲਾਸ ਕੀਤਾ

ਦ੍ਰਿੜ ਕਰਿ ਬਹੁਤ ਦਮਾਮੋ ਦਿਯੋ ॥
द्रड़ करि बहुत दमामो दियो ॥
ਅਤੇ ਬੜੇ ਜ਼ੋਰ ਨਾਲ ਦਮਾਮਾ ਵਜਾਇਆ।

ਕੂਕਿ ਕੂਕਿ ਪੁਰ ਸਕਲ ਸੁਨਾਇਸਿ ॥
कूकि कूकि पुर सकल सुनाइसि ॥
ਕੂਕ ਕੂਕ ਕੇ ਸਾਰੇ ਨਗਰ ਨੂੰ ਸੁਣਾ ਦਿੱਤਾ

ਭੋਗ ਸਮੈ ਰਾਨੀ ਕੋ ਆਇਸਿ ॥੧੪॥
भोग समै रानी को आइसि ॥१४॥
ਕਿ ਰਾਣੀ ਦੇ ਭੋਗ ਦਾ ਸਮਾ ਹੋ ਗਿਆ ਹੈ ॥੧੪॥

ਬਚਨ ਸੁਨਤ ਰਾਜਾ ਉਠਿ ਧਯੋ ॥
बचन सुनत राजा उठि धयो ॥

ਬੋਲ ਸੁਣ ਕੇ ਰਾਜਾ ਭਜਦਾ ਆਇਆ

ਭੋਗ ਸਮੋ ਰਾਨੀ ਕੋ ਭਯੋ ॥

भोग समो रानी को भयो ॥

ਕਿ ਰਾਣੀ ਦੇ ਭੋਗ ਦਾ ਸਮਾ ਹੋ ਗਿਆ ਹੈ।

ਜੋ ਸਿਵ ਬਚਨ ਕਹਿਯੋ ਸੋ ਹ੍ਵੈ ਹੈ ॥

जो सिव बचन कहियो सो ह्वै है ॥

ਜੋ ਸ਼ਿਵ ਬਚਨ ਕਹਿਣਗੇ, ਉਹੀ ਹੋਵੇਗਾ

ਪਰਿਯੋ ਪਰੋਸੋ ਸੁਤ ਗ੍ਰਿਹ ਦੈ ਹੈ ॥੧੫॥

परियो परोसो सुत गृह दै है ॥१५॥

ਅਤੇ ਪਲਿਆ ਪਲੋਸਿਆ ਪੁੱਤਰ ਘਰ ਵਿਚ ਦੇਣਗੇ ॥੧੫॥

ਆਵਤ ਨ੍ਰਿਪਤਿ ਜਾਰ ਡਰਪਾਨੋ ॥

आवत नृपति जार डरपानो ॥

ਰਾਜੇ ਨੂੰ ਆਉਂਦਾ ਵੇਖ ਕੇ ਯਾਰ ਡਰ ਗਿਆ

ਰਾਨੀ ਸੋ ਯੌ ਬਚਨ ਬਖਾਨੋ ॥

रानी सो यौ बचन बखानो ॥

ਅਤੇ ਰਾਣੀ ਨੂੰ ਇਸ ਤਰ੍ਹਾ ਕਹਿਣ ਲਗਾ

ਨਿਰਾਪ੍ਰਾਧ ਮੋ ਕੌ ਤੈ ਮਾਰਿਯੋ ॥

निराप्राध मो कौ तै मारियो ॥

ਕਿ ਤੂੰ ਮੈਨੂੰ ਬਿਨਾ ਅਪਰਾਧ ਦੇ ਮਾਰ ਰਹੀ ਹੈਂ।

ਮੈ ਤ੍ਰਿਯ ਕਛੁ ਨ ਤੋਰਿ ਬਿਗਾਰਿਯੋ ॥੧੬॥

मै तृय कछु न तोरि बिगारियो ॥१६॥

ਹੇ ਇਸਤਰੀ! ਮੈਂ ਤੇਰਾ ਕੁਝ ਨਹੀਂ ਵਿਗਾੜਿਆ ਹੈ ॥੧੬॥

ਸਿਵ ਬਚ ਸਿਮਰਿ ਤਹਾ ਨ੍ਰਿਪ ਗਯੋ ॥

सिव बच सिमरि तहा नृप गयो ॥

ਸ਼ਿਵ ਦੇ ਬੋਲ ਨੂੰ ਯਾਦ ਕਰ ਕੇ ਰਾਜਾ ਉਥੇ ਗਿਆ

ਭੋਗ ਕਰਤ ਨਿਜੁ ਤ੍ਰਿਯ ਸੇ ਭਯੋ ॥

भोग करत निजु तृय से भयो ॥

ਅਤੇ ਆਪਣੀ ਇਸਤਰੀ ਨਾਲ ਭੋਗ ਕਰਨ ਲਗਾ।

ਪੀਠਿ ਫੇਰਿ ਗ੍ਰਿਹ ਕੋ ਜਬ ਧਾਯੋ ॥

पीठि फेरि गृह को जब धायो ॥

ਜਦ ਉਹ ਪਿਠ ਦੇ ਕੇ ਆਪਣੇ ਘਰ ਵਲ ਗਿਆ

ਤਬ ਤ੍ਰਿਯ ਆਪਨੋ ਜਾਰ ਬੁਲਾਯੋ ॥੧੭॥

तब तृय आपनो जार बुलायो ॥१७॥

ਤਾ ਇਸਤਰੀ ਨੇ ਆਪਣੇ ਯਾਰ ਨੂੰ ਬੁਲਾ ਲਿਆ ॥੧੭॥

ਦੋਹਰਾ ॥

दोहरा ॥

ਦੋਹਰਾ:

ਕਹਾ ਜਾਤ ਰਾਜਾ ਕਹਿਯੋ ਸਿਵ ਸੁਤ ਦੀਨੋ ਧਾਮ ॥

कहा जात राजा कहियो सिव सुत दीनो धाम ॥

(ਫਿਰ ਉਸ ਨੇ ਆਵਾਜ਼ ਦਿੱਤੀ) ਅਤੇ ਕਿਹਾ, ਹੇ ਰਾਜਨ! ਕਿਥੇ ਜਾ ਰਹੇ ਹੋ। ਸ਼ਿਵ ਨੇ ਘਰ ਵਿਚ ਪੁੱਤਰ ਬਖ਼ਸ਼ਿਆ ਹੈ।

ਪਲੋ ਪਲੋਸੋ ਲੀਜਿਯੈ ਮੋਹਨਿ ਰਖਿਯੈ ਨਾਮ ॥੧੮॥

पलो पलोसो लीजियै मोहनि रखियै नाम ॥१८॥

ਪਲਿਆ ਪਲੋਸਿਆ (ਪੁੱਤਰ) ਲਵੋ ਅਤੇ (ਇਸ ਦਾ) ਨਾ ਮੋਹਨ ਰਖੋ ॥੧੮॥

ਚੌਪਈ ॥

चौपई ॥

ਚੌਪਈ:

ਪ੍ਰਥਮ ਜਾਰ ਕੋ ਬੋਲਿ ਪਠਾਯੋ ॥

प्रथम जार को बोलि पठायो ॥

ਪਹਿਲਾ ਯਾਰ ਨੂੰ ਬੁਲਾਵਾ ਲਿਆ।

ਦੈ ਦੁੰਦਭਿ ਪੁਨਿ ਰਾਵ ਬੁਲਾਯੋ ॥

दै दुँदभि पुनि राव बुलायो ॥

ਫਿਰ ਨਗਾਰਾ ਵਜਾ ਕੇ ਰਾਜੇ ਨੂੰ ਬੁਲਾ ਲਿਆ।

ਬਹੁਰਿ ਕੂਕਿ ਕੈ ਪੁਰਹਿ ਸੁਨਾਇਸਿ ॥

बहुरि कूकि कै पुरहि सुनाइसि ॥

ਫਿਰ ਕੂਕ ਕੇ ਨਗਰ ਨੂੰ ਸੁਣਾਇਆ

ਮਿਤਵਾ ਕੋ ਸੁਤ ਕੈ ਠਹਰਾਇਸਿ ॥੧੯॥

मितवा को सुत कै ठहराइसि ॥१९॥

ਅਤੇ ਯਾਰ ਨੂੰ ਪੁੱਤਰ ਕਰ ਕੇ ਰਖ ਲਿਆ ॥੧੯॥

ਦੋਹਰਾ ॥

दोहरा ॥

ਦੋਹਰਾ:

ਨਿਸੁ ਦਿਨ ਰਾਖਤ ਜਾਰ ਕੋ ਸੁਤ ਸੁਤ ਕਹਿ ਕਹਿ ਧਾਮ ॥

निसु दिन राखत जार को सुत सुत कहि कहि धाम ॥

(ਹੁਣ) ਉਹ ਯਾਰ ਨੂੰ 'ਪੁੱਤਰ ਪੁੱਤਰ' ਕਹਿ ਕੇ ਰਾਤ ਦਿਨ ਘਰ ਵਿਚ ਰਖ ਰਹੀ ਸੀ।

ਸਿਵ ਬਚ ਲਹਿ ਨ੍ਰਿਪ ਚੁਪ ਰਹਿਯੋ ਇਹ ਛਲ ਛਲ੍ਯੋ ਸੁ ਬਾਮ ॥੨੦॥

सिव बच लहि नृप चुप रहियो इह छल छल्यो सु बाम ॥२०॥

ਸ਼ਿਵ ਬਚਨ ਮੰਨ ਕੇ ਰਾਜਾ ਚੁਪ ਰਿਹਾ। ਇਸ ਛਲ ਨਾਲ ਇਸਤਰੀ ਨੇ (ਰਾਜੇ ਨੂੰ) ਛਲ ਲਿਆ ॥੨੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਬੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੨੪॥੪੨੭੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ चौबीस चरित्र समापतम सतु सुभम सतु ॥२२४॥४२७४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੨੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੨੪॥੪੨੭੪॥ ਚਲਦਾ॥

ਚੌਪਈ ॥

चौपई ॥

ਚੌਪਈ:

ਬਾਰਾਣਸੀ ਨਗਰਿਕ ਬਿਰਾਜੈ ॥

बाराणसी नगरिक बिराजै ॥

ਇਕ ਵਾਰਾਣਸੀ ਨਾ ਦਾ ਸ਼ਹਿਰ ਹੈ

ਜਾ ਕੇ ਲਖੇ ਪਾਪ ਸਭ ਭਾਜੈ ॥

जा के लखे पाप सभ भाजै ॥

ਜਿਸ ਨੂੰ ਵੇਖਣ ਨਾਲ ਹੀ ਸਾਰੇ ਪਾਪ ਨਸ਼ਟ ਹੋ ਜਾਦੇ ਹਨ।

ਬਿਮਲ ਸੈਨ ਰਾਜਾ ਤਹ ਰਹਈ ॥

बिमल सैन राजा तह रहई ॥

ਉਥੇ ਬਿਮਲ ਸੈਨ ਨਾ ਦਾ ਰਾਜਾ ਰਹਿੰਦਾ ਸੀ।

ਸਭ ਦੁਰਜਨ ਕੇ ਦਲ ਕੋ ਦਹਈ ॥੧॥

सभ दुरजन के दल को दहई ॥१॥

(ਉਹ) ਸਾਰਿਆਂ ਪਾਪੀਆਂ ਦੇ ਦਲਾ ਨੂੰ ਨਸ਼ਟ ਕਰ ਦਿੰਦਾ ਸੀ ॥੧॥

ਸੁਨਤ ਕੁਅਰ ਨ੍ਰਿਪ ਕੋ ਇਕ ਸੁਤ ਬਰ ॥

सुनत कुअर नृप को इक सुत बर ॥

ਸੁਨਤ ਕੁੰਵਰ ਨਾ ਦਾ ਰਾਜੇ ਦਾ ਇਕ ਸੁੰਦਰ ਪੁੱਤਰ ਸੀ।

ਅਮਿਤ ਦਰਬੁ ਤਾ ਕੇ ਭੀਤਰ ਘਰ ॥

अमित दरबु ता के भीतर घर ॥

ਉਸ ਦੇ ਘਰ ਵਿਚ ਬੇਹਿਸਾਬ ਧਨ ਸੀ।

ਜੋ ਅਬਲਾ ਤਿਹ ਰੂਪ ਨਿਹਾਰੈ ॥

जो अबला तिह रूप निहारै ॥

ਜਿਹੜੀ ਵੀ ਇਸਤਰੀ ਉਸ ਦੇ ਰੂਪ ਨੂੰ ਵੇਖਦੀ ਸੀ,

ਸਭ ਹੀ ਦਰਬੁ ਆਪਨੋ ਵਾਰੈ ॥੨॥

सभ ही दरबु आपनो वारै ॥२॥

(ਉਹ) ਆਪਣਾ ਸਾਰਾ ਧਨ (ਉਸ ਤੋਂ) ਵਾਰ ਦਿੰਦੀ ਸੀ ॥੨॥

ਦੋਹਰਾ ॥

दोहरा ॥

ਦੋਹਰਾ:

ਸ੍ਰੀ ਚਖੁਚਾਰੁ ਮਤੀ ਰਹੈ ਨ੍ਰਿਪ ਕੀ ਸੁਤਾ ਅਪਾਰ ॥

स्री चखुचारु मती रहै नृप की सुता अपार ॥

ਚਖੁਚਾਰੁ ਮਤੀ ਨਾ ਦੀ ਰਾਜੇ ਦੀ ਬਹੁਤ ਸੁੰਦਰ ਪੁੱਤਰੀ ਸੀ।

ਕੈ ਰਤਿ ਪਤਿ ਕੀ ਪੁਤ੍ਰਕਾ ਕੈ ਰਤਿ ਕੋ ਅਵਤਾਰ ॥੩॥

कै रति पति की पुत्रका कै रति को अवतार ॥३॥

ਉਹ ਜਾ ਤਾ ਰਤੀ ਦੀ ਪੁੱਤਰੀ ਸੀ ਜਾ ਰਤੀ ਦਾ ਅਵਤਾਰ ਸੀ ॥੩॥

ਅੜਿਲ ॥

अड़िल ॥

ਅੜਿਲ:

ਜਬ ਚਖੁਚਾਰੁ ਮਤੀ ਤਿਹ ਰੂਪ ਨਿਹਾਰਿਯੋ ॥

जब चखुचारु मती तिह रूप निहारियो ॥

ਜਦ ਚਖੁਚਾਰੁ ਮਤੀ ਨੇ ਉਸ ਦਾ ਰੂਪ ਵੇਖਿਆ

ਯਹੈ ਆਪਨੇ ਚਿਤ ਕੇ ਬਿਖੈ ਬਿਚਾਰਿਯੋ ॥

यहै आपने चित के बिखै बिचारियो ॥

ਤਾ ਆਪਣੇ ਮਨ ਵਿਚ ਇਹ ਵਿਚਾਰਿਆ

ਕ੍ਯੋ ਹੂੰ ਐਸੋ ਛੈਲ ਜੁ ਇਕ ਛਿਨ ਪਾਇਯੈ ॥

क्यो हूँ ऐसो छैल जु इक छिन पाइयै ॥

ਕਿ ਕਿਸੇ ਤਰ੍ਹਾ ਇਹੋ ਜਿਹਾ ਛੈਲ (ਮੈਨੂੰ) ਇਕ ਛਿਣ ਲਈ ਮਿਲ ਜਾਏ,

ਹੋ ਕਰੋ ਨ ਨ੍ਯਾਰੋ ਨੈਕ ਸਦਾ ਬਲਿ ਜਾਇਯੈ ॥੪॥

हो करो न न्यारो नैक सदा बलि जाइयै ॥४॥

(ਤਦ) ਉਸ ਨੂੰ ਬਿਲਕੁਲ ਵੱਖ ਨਾ ਕਰਾ ਅਤੇ ਸਦਾ ਬਲਿਹਾਰ ਜਾਵਾ ॥੪॥

ਦੋਹਰਾ ॥

दोहरा ॥

ਦੋਹਰਾ:

ਸਹਚਰਿ ਏਕ ਬੁਲਾਇ ਕੈ ਤਾ ਕੇ ਦਈ ਪਠਾਇ ॥

सहचरि एक बुलाइ कै ता के दई पठाइ ॥

ਇਕ ਦਾਸੀ ਬੁਲਾ ਕੇ ਉਸ ਵਲ ਭੇਜ ਦਿੱਤੀ

ਮੋ ਕੌ ਮੀਤ ਮਿਲਾਇਯੈ ਕਰਿ ਕੈ ਕੋਟਿ ਉਪਾਇ ॥੫॥

मो कौ मीत मिलाइयै करि कै कोटि उपाइ ॥५॥

(ਅਤੇ ਕਿਹਾ ਕਿ) ਅਨੇਕ ਤਰ੍ਹਾ ਦੇ ਉਪਾ ਕਰ ਕੇ ਮੈਨੂੰ ਮਿਤਰ ਨਾਲ ਮਿਲਾ ਦੇ ॥੫॥

ਅੜਿਲ ॥

अड़िल ॥

ਅੜਿਲ:

ਦੀਜੈ ਸਖੀ ਮਿਲਾਇ ਸਜਨ ਮੁਹਿ ਚਾਹਿਯੈ ॥

दीजै सखी मिलाइ सजन मुहि चाहियै ॥

ਹੇ ਸਖੀ! (ਮੈਨੂੰ) ਸੱਜਣ ਮਿਲਾ ਦੇ, ਮੈਨੂੰ (ਇਹ) ਚਾਹੀਦਾ ਹੈ।

ਜਾ ਕੇ ਬਿਰਹ ਬਿਸੇਖ ਭਏ ਹਿਯ ਦਾਹਿਯੈ ॥

जा के बिरह बिसेख भए हिय दाहियै ॥

ਉਸ ਦੇ ਵਿਸ਼ੇਸ਼ ਵਿਯੋਗ ਵਿਚ ਮੇਰਾ ਹਿਰਦਾ ਸੜ ਰਿਹਾ ਹੈ।

ਜਿਯ ਆਵਤ ਉਡ ਮਿਲੌਂ ਸੰਕ ਕੋ ਛੋਰਿ ਕੈ ॥

जिय आवत उड मिलौं संक को छोरि कै ॥

(ਮੇਰੇ) ਮਨ ਵਿਚ ਆਉਂਦਾ ਹੈ ਕਿ ਸੰਗ ਨੂੰ ਛਡ ਕੇ ਉਸ ਨੂੰ ਉਡ ਕੇ ਮਿਲਾ

ਹੋ ਲੋਕ ਲਾਜ ਕੁਲ ਕਾਨਿ ਕਰੋਰਿਕ ਓਰਿ ਕੈ ॥੬॥

हो लोक लाज कुल कानि करोरिक ओरि कै ॥६॥

ਅਤੇ ਲੋਕ ਲਾਜ ਤੇ ਕੁਲ ਦੀ ਮਰਯਾਦਾ ਨੂੰ ਇਕ ਪਾਸੇ ਕਰ ਦਿਆਂ ॥੬॥

ਸਜਾਨੀ ਸਖੀ ਬਿਸੇਖ ਭੇਦ ਤਿਹ ਪਾਇ ਕੈ ॥

स्यानी सखी बिसेख भेद तिह पाइ कै ॥

ਸਿਆਣੀ ਸਖੀ ਨੇ ਉਸ ਦੇ ਵਿਸ਼ੇਸ਼ ਭੇਦ ਨੂੰ ਪਾ ਲਿਆ

ਆਨਿ ਪ੍ਰਿਯਾ ਕਹ ਪ੍ਰੀਤਮ ਦਯੋ ਮਿਲਾਇ ਕੈ ॥

आनि प्रिया कह प्रीतम दयो मिलाइ कै ॥

ਅਤੇ ਪ੍ਰੇਮਿਕਾ ਨੂੰ ਪ੍ਰੀਤਮ ਲਿਆ ਕੇ ਮਿਲਾ ਦਿੱਤਾ।

ਨਿਰਖਿ ਕੁਅਰਿ ਤਿਹ ਅੰਗ ਦਿਵਾਨੀ ਸੀ ਭਈ ॥

ਨਿਰਖਿ ਕੁਅਰਿ ਤਿਹ ਅੰਗ ਦਿਵਾਨੀ ਸੀ ਭਈ ॥
ਉਸ ਦੇ ਸ਼ਰੀਰ ਨੂੰ ਵੇਖ ਕੇ ਕੁਮਾਰੀ ਦੀਵਾਨੀ ਜਿਹੀ ਹੋ ਗਈ

ਹੋ ਬਿਰਹ ਸਮੁੰਦ ਕੇ ਮਾਝ ਮਗਨ ਹ੍ਵੈ ਕੈ ਗਈ ॥੭॥
हो बिरह समुँद के माझ मगन ह्वै कै गई ॥७॥
(ਮਾਨੋ) ਬਿਰਹੋਂ ਦੇ ਸਮੁੰਦਰ ਵਿਚ ਮਗਨ ਹੋ ਗਈ ਹੋਵੇ ॥੭॥

ਚੌਪਈ ॥
चौपई ॥
ਚੌਪਈ:

ਪ੍ਰੀਤਮ ਸ੍ਰਯੋਂ ਯੌ ਪ੍ਰਿਯਾ ਸੁਨਾਯੋ ॥
प्रीतम स्रयों यौ प्रिया सुनायो ॥
ਪ੍ਰੀਤਮ ਨੂੰ ਪ੍ਰੇਮਿਕਾ ਨੇ ਇਸ ਤਰ੍ਹਾ ਕਿਹਾ

ਤੈ ਮੇਰੋ ਮਨ ਆਜੁ ਚੁਰਾਯੋ ॥
तै मेरो मन आजु चुरायो ॥
ਕਿ ਤੂੰ ਅਜ ਮੇਰਾ ਮਨ ਚੁਰਾ ਲਿਆ ਹੈ।

ਹੌਂ ਹੂੰ ਐਸ ਜਤਨ ਕਛੁ ਕਰਿਹੌਂ ॥
हौ हूँ ऐस जतन कछु करिहौ ॥
ਮੈਂ ਕੁਝ ਇਸ ਤਰ੍ਹਾ ਦਾ ਯਤਨ ਕਰਾਗੀ

ਸਭਹਿਨ ਛੋਰਿ ਤੋਹਿ ਕੌ ਬਰਿਹੌਂ ॥੮॥
सभहिन छोरि तोहि कौ बरिहौ ॥८॥
ਕਿ ਸਾਰਿਆਂ ਨੂੰ ਛਡ ਕੇ ਤੇਰੇ ਨਾਲ ਵਿਆਹ ਕਰਾਗੀ ॥੮॥

ਜੋ ਤੁਹਿ ਕਹੌਂ ਮਿਤ੍ਰ ਸੋ ਕਰਿਯਹੁ ॥
जो तुहि कहौ मित्र सो करियहु ॥

ਹੇ ਮਿਤਰ! ਜਿਵੇਂ (ਮੈਂ) ਤੈਨੂੰ ਕਹਾ, ਉਸੇ ਤਰ੍ਹਾ ਕਰਨਾ।

ਮੋਰ ਪਿਤਾ ਤੇ ਨੈਕ ਨ ਡਰਿਯਹੁ ॥

मोर पिता ते नैक न डरियहु ॥

ਮੇਰੇ ਪਿਤਾ ਤੋਂ ਬਿਲਕੁਲ ਨਾ ਡਰਨਾ।

ਸੂਰਜ ਨਾਮ ਆਪਨੋ ਧਰਿਯਹੁ ॥

सूरज नाम आपनो धरियहु ॥

ਆਪਣਾ ਨਾ ਸੂਰਜ ਰਖ ਲੈ

ਮੋਹਿ ਬਿਯਾਹਿ ਲੈ ਧਾਮ ਸਿਧਰਿਯਹੁ ॥੯॥

मोहि बियाहि लै धाम सिधरियहु ॥९॥

ਅਤੇ ਮੈਨੂੰ ਵਿਆਹ ਕੇ ਘਰ ਲੈ ਜਾ ॥੯॥

ਤਬ ਅਬਲਾ ਨਿਜੁ ਪਿਤਾ ਬੁਲਾਯੋ ॥

तब अबला निजु पिता बुलायो ॥

ਤਦ ਇਸਤਰੀ ਨੇ ਆਪਣੇ ਪਿਤਾ ਨੂੰ ਬੁਲਾਇਆ

ਪਕਰਿ ਬਾਹ ਤੇ ਮਿਤ੍ਰ ਦਿਖਾਯੋ ॥

पकरि बाह ते मित्र दिखायो ॥

ਅਤੇ ਬਾਹ ਤੋਂ ਪਕੜ ਕੇ ਮਿਤਰ ਵਿਖਾ ਦਿੱਤਾ।

ਸੁਨੁ ਰਾਜਾ ਸੂਰਜ ਇਹ ਆਹੀ ॥

सुनु राजा सूरज इह आही ॥

(ਅਤੇ ਕਿਹਾ) ਹੇ ਰਾਜਾ ਜੀ! ਸੁਣੋ, ਇਹ ਸੂਰਜ ਹੈ।

ਚਾਹਤ ਹੈ ਤਵ ਸੁਤਾ ਬਿਯਾਹੀ ॥੧੦॥

चाहत है तव सुता बियाही ॥१०॥

ਇਹ ਤੁਹਾਡੀ ਪੁੱਤਰੀ ਨਾਲ ਵਿਆਹ ਕਰਨਾ ਚਾਹੁੰਦਾ ਹੈ ॥੧੦॥

ਦੋਹਰਾ ॥

दोहरा ॥

ਦੋਹਰਾ:

ਪ੍ਰਥਮ ਪ੍ਰਤਿਗ੍ਯਾ ਲੀਜਿਯੈ ਯਾ ਕੀ ਅਬੈ ਬਨਾਇ ॥

प्रथम प्रतिग्रया लीजियै या की अबै बनाइ ॥

ਹੁਣ ਹੀ ਪਹਿਲਾ ਇਸ ਤੋਂ ਪ੍ਰਤਿਗਿਆ ਲਵੋ।

ਪੁਨਿ ਮੋ ਕੌ ਇਹ ਦੀਜਿਯੈ ਸੁਨੁ ਰਾਜਨ ਕੇ ਰਾਇ ॥੧੧॥

पुनि मो कौ इह दीजियै सुनु राजन के राइ ॥११॥

ਫਿਰ ਹੇ ਰਾਜਿਆਂ ਦੇ ਰਾਜੇ! ਸੁਣੋ, ਫਿਰ ਮੈਨੂੰ ਇਸ ਨੂੰ ਸੌਂਪ ਦਿਓ ॥੧੧॥

ਜਬ ਲੌ ਇਹ ਇਹ ਘਰ ਰਹੈ ਚੜੈ ਨ ਸੂਰਜ ਅਕਾਸ ॥

जब लौ इह इह घर रहै चड़ै न सूरज अकास ॥

ਜਦ ਤਕ ਇਹ ਇਸ ਘਰ ਵਿਚ ਰਹਿੰਦਾ ਹੈ (ਤਦ ਤਕ) ਸੂਰਜ ਆਕਾਸ਼ ਵਿਚ ਨਹੀਂ ਚੜ੍ਹਦਾ ਹੈ।

ਜਬ ਇਹ ਜਾਇ ਤਹਾ ਚੜੇ ਜਗ ਮੈ ਹੋਇ ਪ੍ਰਕਾਸ ॥੧੨॥

जब इह जाइ तहा चड़े जग मै होइ प्रकास ॥१२॥

ਜਦ ਇਹ ਜਾਦਾ ਹੈ, (ਤਾ) ਉਥੇ ਚੜ੍ਹਦਾ ਹੈ ਅਤੇ ਜਗਤ ਵਿਚ ਪ੍ਰਕਾਸ਼ ਹੁੰਦਾ ਹੈ ॥੧੨॥

ਚੌਪਈ ॥

चौपई ॥

ਚੌਪਈ:

ਸਤ੍ਯ ਬਾਤ ਰਾਜੈ ਇਹ ਜਾਨੀ ॥

सत्य बात राजै इह जानी ॥

ਰਾਜੇ ਨੇ ਇਸ ਗੱਲ ਨੂੰ ਸਚ ਮੰਨ ਲਿਆ।

ਭੇਦ ਨ ਲਖਿਯੋ ਕਛੂ ਅਗ੍ਯਾਨੀ ॥

भेद न लखियो कछू अग्यानी ॥

ਉਸ ਅਗਿਆਨੀ ਨੇ (ਵਾਸਤਵਿਕ) ਭੇਦ ਨਾ ਪਛਾਣਿਆ।

ਰਾਜ ਕੁਮਾਰਿ ਮੰਤ੍ਰ ਇਕ ਪੜਿਯੋ ॥

राज कुमारि मंत्र इक पड़ियो ॥

ਰਾਜ ਕੁਮਾਰੀ ਨੇ ਇਕ ਮੰਤ੍ਰ ਪੜ੍ਹਿਆ

ਦ੍ਵੈ ਦਿਨ ਲਗੇ ਸੂਰਜ ਨਹਿ ਚੜਿਯੋ ॥੧੩॥

द्वै दिन लगे सूरज नहि चड़ियो ॥१३॥

ਅਤੇ ਦੋ ਦਿਨਾ ਤਕ ਸੂਰਜ ਨਹੀਂ ਚੜ੍ਹਿਆ ॥੧੩॥

ਦੋਹਰਾ ॥

दोहरा ॥

ਦੋਹਰਾ:

ਮੰਤ੍ਰਨ ਸੋ ਅਭਿਮੰਤ੍ਰ ਕਰਿ ਬਰਿਯਾ ਦਈ ਉਡਾਇ ॥

मंत्रन सो अभिमंत्र करि बरिया दई उडाइ ॥

ਮੰਤ੍ਰਾਂ ਨਾਲ ਮੰਦਰ ਕੇ ਬਟੀ (ਗੋਲੀ) ਉਡਾ ਦਿੱਤੀ

ਨਿਸੁ ਨਾਇਕ ਸੋ ਜਾਨਿਯੈ ਗਗਨ ਰਹਿਯੋ ਥਹਰਾਇ ॥੧੪॥

निसु नाइक सो जानियै गगन रहियो थहराइ ॥१४॥

ਅਤੇ ਇੰਜ ਲਗਿਆ ਕਿ ਚੰਦ੍ਰਮਾ ਆਕਾਸ਼ ਵਿਚ ਥਰਥਰਾ ਰਿਹਾ ਹੈ ॥੧੪॥

ਚੌਪਈ ॥

चौपई ॥

ਚੌਪਈ:

ਜਬ ਰਾਜੇ ਇਹ ਭਾਤਿ ਨਿਹਾਰਿਯੋ ॥

ਜਬ ਰਾਜੇ ਇਹ ਭਾਤਿ ਨਿਹਾਰਿਯੋ ॥

ਜਦ ਰਾਜੇ ਨੇ ਇਸ ਤਰ੍ਹਾ ਵੇਖਿਆ

ਸਤਜ ਸੂਰਜ ਕਰਿ ਤਾਹਿ ਬਿਚਾਰਿਯੋ ॥

सत्य सूरज करि ताहि बिचारियो ॥

ਤਾ ਉਸ ਨੂੰ ਸਚ ਮੁਚ ਸੂਰਜ ਕਰ ਕੇ ਸਮਝਿਆ।

ਤੁਰਤ ਬਜਾਹਿ ਦੁਹਿਤਾ ਤਿਹ ਦੀਨੀ ॥

तुरत ब्याहि दुहिता तिह दीनी ॥

ਤੁਰਤ ਪੁੱਤਰੀ ਦਾ ਵਿਆਹ ਉਸ ਨਾਲ ਕਰ ਦਿੱਤਾ।

ਭੇਦ ਅਭੇਦ ਕੀ ਬਾਤ ਨ ਚੀਨੀ ॥੧੫॥

भेद अभेद की बात न चीनी ॥१५॥

ਭੇਦ ਅਭੇਦ ਦੀ ਕੋਈ ਗੱਲ ਨਾ ਸਮਝੀ ॥੧੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪਚੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੨੫॥੪੨੮੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ पचीस चरित्र समापतम सतु सुभम सतु ॥२२५॥४२८९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੨੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੨੫॥੪੨੮੯॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਮਾਲਨੇਰ ਕੇ ਦੇਸ ਮੈ ਮਾਲਕੌਸ ਪੁਰ ਗਾਉ ॥

मालनेर के देस मै मालकौस पुर गाउ ॥

ਮਾਲਨੇਰ ਦੇਸ ਵਿਚ ਇਕ ਮਾਲਕੌਸ ਪੁਰ ਨਾ ਦਾ ਪਿੰਡ ਸੀ।

ਮਾਨ ਸਾਹ ਇਕ ਚੌਧਰੀ ਬਸਤ ਸੁ ਤਵਨੈ ਠਾਉ ॥੧॥

मान साह इक चौधरी बसत सु तवनै ठाउ ॥१॥

ਉਸ ਥਾ ਤੇ ਮਾਨ ਸ਼ਾਹ ਨਾ ਦਾ ਇਕ ਚੌਧਰੀ ਵਸਦਾ ਸੀ ॥੧॥

ਰੁਸਤਮ ਦੇਈ ਤਵਨ ਕੀ ਰਹਤ ਸੁੰਦਰੀ ਨਾਰਿ ॥

रुसतम देई तवन की रहत सुँदरी नारि ॥

ਰੁਸਤਮ ਦੇਈ ਨਾ ਦੀ ਉਸ ਦੀ ਸੁੰਦਰ ਇਸਤਰੀ ਰਹਿੰਦੀ ਸੀ

ਰੂਪ ਸੀਲ ਸੁਚਿ ਕ੍ਰਿਆ ਸੁਭ ਪਤਿ ਕੀ ਅਤਿ ਹਿਤਕਾਰ ॥੨॥

रूप सील सुचि क्रिआ सुभ पति की अति हितकार ॥२॥

ਜੋ ਰੂਪ, ਸ਼ੀਲ, ਪਵਿਤ੍ਰਤਾ ਅਤੇ ਕਰਮ ਕਰ ਕੇ ਸ਼ੁਭ ਸੀ ਅਤੇ ਪਤੀ ਦੀ ਬਹੁਤ ਹਿਤੈਸ਼ੀ ਸੀ ॥੨॥

ਤਾ ਕੋ ਪਤਿ ਉਮਰਾਵ ਕੀ ਕਰਤ ਚਾਕਰੀ ਨਿਤਿ ॥

ता को पति उमराव की करत चाकरी निति ॥

ਉਸ ਦਾ ਪਤੀ ਉਮਰਾਓ ਦੀ ਨਿੱਤ ਨੌਕਰੀ ਕਰਦਾ ਸੀ

ਸਾਹਜਹਾ ਕੇ ਧਾਮ ਕੋ ਰਾਖੈ ਦਰਬੁ ਅਮਿਤਿ ॥੩॥

साहजहा के धाम को राखै दरबु अमिति ॥३॥

ਅਤੇ ਸ਼ਾਹਜਹਾਨ ਦੇ ਘਰ ਦੇ ਅਮਿਤ ਧਨ ਦੌਲਤ ਦੀ ਰਖਿਆ ਕਰਦਾ ਸੀ (ਭਾਵ ਖ਼ਜ਼ਾਨਚੀ ਦੀ ਜ਼ਿੰਮੇਵਾਰੀ ਨਿਭਾਉਂਦਾ ਸੀ) ॥੩॥

ਭਾਗ ਪਿਯਤ ਬਹੁ ਚੌਧਰੀ ਔਰ ਅਫੀਮ ਚੜਾਇ ॥

भाग पियत बहु चौधरी और अफीम चड़ाइ ॥

ਚੌਧਰੀ ਬਹੁਤ ਭੰਗ ਪੀਂਦਾ ਸੀ ਅਤੇ ਅਫ਼ੀਮ ਵੀ ਖਾਦਾ ਸੀ।

ਆਠ ਪਹਰ ਘੂਮਤ ਰਹੈ ਲੋਗ ਹਸੈ ਬਹੁ ਆਇ ॥੪॥

आठ पहर घूमत रहै लोग हसै बहु आइ ॥४॥

ਉਹੁ ਅੱਠੇ ਪਹਿਰ ਘੁੰਮਦਾ ਰਹਿੰਦਾ ਸੀ ਅਤੇ ਬਹੁਤ ਲੋਕ ਆ ਕੇ ਹਸਦੇ ਸਨ ॥੪॥

ਚੌਪਈ ॥

चौपई ॥

ਚੌਪਈ:

ਲੋਕ ਸਕਲ ਮਿਲਿ ਤਾਹਿ ਬਖਾਨੈ ॥

लोक सकल मिलि ताहि बखानै ॥

ਸਾਰੇ ਲੋਕ ਮਿਲ ਕੇ ਉਸ ਦੀਆਂ ਗੱਲਾ ਕਰਦੇ ਸਨ,

ਮੂਰਖ ਸਾਹ ਕਛੂ ਨਹਿ ਜਾਨੈ ॥

मूरख साह कछू नहि जानै ॥

ਪਰ (ਉਹ) ਮੂਰਖ ਸ਼ਾਹ ਕੁਝ ਨਹੀਂ ਸਮਝਦਾ ਸੀ।

ਜੋ ਨਰ ਭਾਗ ਅਫੀਮ ਚੜਾਵੈ ॥

जो नर भाग अफीम चड़ावै ॥

ਜੋ ਵਿਅਕਤੀ ਭੰਗ ਅਤੇ ਅਫ਼ੀਮ ਚੜ੍ਹਾਉਂਦਾ ਸੀ

ਤਾ ਕਹ ਸੁਧਿ ਕਹੋ ਕਬ ਆਵੈ ॥੫॥

ता कह सुधि कहो कब आवै ॥५॥

ਤਾ ਦਸੋ ਭਲਾ ਉਸ ਨੂੰ ਕਦ ਹੋਸ਼ ਆ ਸਕਦੀ ਸੀ ॥੫॥

ਅੜਿਲ ॥

अड़िल ॥

ਅੜਿਲ:

ਸਾਹ ਕਰੀ ਚਿਤ ਮਾਝ ਸੁ ਚਿੰਤ ਬਿਚਾਰਿ ਕੈ ॥

साह करी चित माझ सु चिंत बिचारि कै ॥

ਸ਼ਾਹ ਨੇ ਮਨ ਵਿਚ ਵਿਚਾਰ ਪੂਰਵਕ ਸੋਚਿਆ ਕਿ (ਕੋਈ) ਚਰਿਤ੍ਰ ਕਰ ਕੇ

ਸਭ ਧਨ ਇਨ ਕੋ ਹਰੌ ਚਰਿਤ੍ਰ ਦਿਖਾਰਿ ਕੈ ॥

सभ धन इन को हरौ चरित्र दिखारि कै ॥

ਇਨ੍ਹਾ ਸਾਰਿਆਂ ਦਾ ਧਨ ਹਰ ਲੈਣਾ ਚਾਹੀਦਾ ਹੈ।

ਹਜਰਤਿ ਹੂੰ ਕੋ ਦਰਬੁ ਸਦਨ ਹਰਿ ਲ੍ਯਾਇਹੌ ॥
हजरति हूँ को दरबु सदन हरि ल्याइहौ ॥
ਪਹਿਲਾ ਮੈਂ ਬਾਦਸ਼ਾਹ ਦੇ ਘਰੋਂ ਧਨ ਹਰ ਲਿਆਵਾਗਾ

ਹੋ ਸਭ ਸੋਫਿਨ ਕੋ ਮੂੰਡ ਮੂੰਡ ਕੈ ਖਾਇਹੌ ॥੬॥
हो सभ सोफिन को मूँड मूँड कै खाइहौ ॥६॥
ਅਤੇ ਫਿਰ ਮੈਂ ਸਭ ਸੋਫ਼ੀਆਂ ਨੂੰ ਮੁੰਨ ਮੁੰਨ ਕੇ ਖਾਵਾਗਾ ॥੬॥

ਹਜਰਤਿ ਜੂ ਕੋ ਪ੍ਰਥਮ ਖਜਾਨਾ ਸਭ ਲਯੋ ॥
हजरति जू को प्रथम खजाना सभ लयो ॥
(ਉਸ ਨੇ) ਸਭ ਤੋਂ ਪਹਿਲਾ ਬਾਦਸ਼ਾਹ ਦਾ ਸਾਰਾ ਖ਼ਜ਼ਾਨਾ ਲੈ ਲਿਆ।

ਪੁਨਿ ਸੋਫਿਨ ਕੋ ਦਰਬੁ ਧਰੋਹਰਿ ਧਰਤ ਭਯੋ ॥
पुनि सोफिन को दरबु धरोहरि धरत भयो ॥
ਫਿਰ ਸੋਫ਼ੀਆਂ ਦਾ ਧਨ (ਆਪਣੇ ਕੋਲ) ਅਮਾਨਤ ਰਖ ਲਿਆ।

ਬਹੁਰਿ ਅਤਿਥ ਕੋ ਭੇਸ ਤ੍ਰਿਯਹਿ ਪਹਿਰਾਇ ਕੈ ॥
बहुरि अतिथ को भेस तृयहि पहिराइ कै ॥
ਫਿਰ ਆਪਣੀ ਇਸਤਰੀ ਨੂੰ ਜੋਗੀ ਦਾ ਭੇਸ ਧਾਰਨ ਕਰਵਾ ਕੇ

ਹੋ ਬਨੀ ਕਚਹਿਰੀ ਭੀਤਰ ਦਈ ਪਠਾਇ ਕੈ ॥੭॥
हो बनी कचहिरी भीतर दई पठाइ कै ॥७॥
ਭਰੀ ਕਚਹਿਰੀ ਵਿਚ ਭੇਜ ਦਿੱਤਾ ॥੭॥

ਦੋਹਰਾ ॥
दोहरा ॥
ਦੋਹਰਾ:

ਹਜਰਤਿ ਕੋ ਲੋਗਨ ਸਹਿਤ ਲੀਨੋ ਦਰਬੁ ਚੁਰਾਇ ॥

हजरति को लोगन सहित लीनो दरबु चुराइ ॥

ਲੋਕਾ ਸਮੇਤ ਬਾਦਸ਼ਾਹ ਦਾ ਧਨ ਚੁਰਾ ਲਿਆ

ਭਰਿ ਥੈਲੀ ਠਿਕਰੀ ਧਰੀ ਮੁਹਰੈ ਕਰੀ ਬਨਾਇ ॥੮॥

भरि थैली ठिकरी धरी मुहरै करी बनाइ ॥८॥

ਅਤੇ ਠੀਕਰੀਆਂ ਦੀਆਂ ਥੈਲੀਆਂ ਭਰ ਕੇ ਉਤੇ ਚੰਗੀ ਤਰ੍ਹਾ ਨਾਲ ਮੋਹਰਾ ਲਗਾ ਦਿੱਤੀਆਂ ॥੮॥

ਅੜਿਲ ॥

अड़िल ॥

ਅੜਿਲ:

ਮਾਨਿ ਸਾਹ ਬਹੁ ਭਾਗ ਅਫੀਮ ਚੜਾਇ ਕੈ ॥

मानि साह बहु भाग अफीम चड़ाइ कै ॥

ਮਾਨਿ ਸ਼ਾਹ ਬਹੁਤ ਭੰਗ ਅਤੇ ਅਫ਼ੀਮ ਚੜ੍ਹਾ ਕੇ

ਘੁਮਤ ਘੂਮਤ ਤਹਾ ਪਹੂੰਚ੍ਯੋ ਜਾਇ ਕੈ ॥

घुमत घूमत तहा पहूँच्यो जाइ कै ॥

ਘੁੰਮਦਿਆਂ ਘੁੰਮਦਿਆਂ ਉਥੇ ਜਾ ਪਹੁੰਚਿਆ।

ਤਬ ਲੌ ਕਹਿਯੋ ਅਤਿਥ ਇਕ ਠਿਕਰੀ ਦੀਜਿਯੈ ॥

तब लौ कहियो अतिथ इक ठिकरी दीजियै ॥

ਤਦ ਤਕ ਜੋਗੀ ਨੇ ਕਿਹਾ ਕਿ (ਮੈਨੂੰ) ਇਕ ਠੀਕਰੀ ਦਿਓ।

ਹੋ ਕਾਜੁ ਹਮਾਰੋ ਆਜੁ ਚੌਧਰੀ ਕੀਜਿਯੈ ॥੯॥

हो काजु हमारो आजु चौधरी कीजियै ॥९॥

ਹੇ ਚੌਧਰੀ! ਅਜ ਮੇਰਾ ਇਹ ਕੰਮ ਕਰੋ ॥੯॥

ਦਯੋ ਏਕ ਘਟ ਫੋਰਿ ਬਹੁਤ ਠਿਕਰੀ ਭਈ ॥

दयो एक घट फोरि बहुत ठिकरी भई ॥

ਉਸ ਨੇ ਇਕ ਘੜਾ ਭੰਨ ਦਿੱਤਾ ਅਤੇ ਬਹੁਤ ਸਾਰੀਆਂ ਠੀਕਰੀਆਂ ਬਣ ਗਈਆਂ।

ਤਿਨ ਤੇ ਏਕ ਉਠਾਇ ਅਤਿਥ ਕੈ ਕਰ ਦਈ ॥
तिन ते एक उठाइ अतिथ कै कर दई ॥
ਉਨ੍ਹਾ ਵਿਚੋਂ ਇਕ ਚੁਕ ਕੇ ਜੋਗੀ ਨੂੰ ਦੇ ਦਿੱਤੀ।

ਲੈ ਕੇ ਜਬੈ ਅਤੀਤ ਨਿਰਖ ਤਾ ਕੋ ਲਯੋ ॥
लै के जबै अतीत निरख ता को लयो ॥
ਜਦ ਜੋਗੀ ਨੇ ਉਸ ਨੂੰ ਲੈ ਕੇ ਵੇਖਿਆ

ਹੋ ਏਕ ਕਚਹਿਰੀ ਮਾਝ ਸ੍ਰਾਪ ਤਰੁਨੀ ਦਯੋ ॥੧੦॥
हो एक कचहिरी माझ स्राप तरुनी दयो ॥१०॥
ਤਾ ਜੋਗੀ ਬਣੀ ਇਸਤਰੀ ਨੇ ਕਚਹਿਰੀ ਵਿਚ ਜਾ ਕੇ ਇਕ ਸਰਾਪ ਦਿੱਤਾ ॥੧੦॥

ਠੀਕ੍ਰਨ ਹੀ ਕੋ ਦਰਬੁ ਸਕਲ ਹ੍ਵੈ ਜਾਇ ਹੈ ॥
ठीक्रन ही को दरबु सकल ह्वै जाइ है ॥
ਇਹ ਸਾਰੀ ਦੌਲਤ ਠੀਕਰੀਆਂ ਦੀ ਹੀ ਹੋ ਜਾਏਗੀ

ਹਜਰਤਿ ਲੋਗਨ ਸਹਿਤ ਨ ਕਛੁ ਧਨ ਪਾਇ ਹੈ ॥
हजरति लोगन सहित न कछु धन पाइ है ॥
ਅਤੇ ਬਾਦਸ਼ਾਹ ਵੀ ਲੋਕਾ ਸਮੇਤ ਕੁਝ ਵੀ ਧਨ ਪ੍ਰਾਪਤ ਨਹੀਂ ਕਰੇਗਾ।

ਕਾਜਿ ਕ੍ਰੋਰਿ ਕੁਟੁਵਾਰ ਖਜਾਨੋ ਤਬ ਲਹਿਯੋ ॥
काजि क्रोरि कुटुवार खजानो तब लहियो ॥
ਤਦ ਕਾਜ਼ੀ ਅਤੇ ਕੋਤਵਾਲ ਨੇ ਕਰੋੜਾ ਦੇ ਖ਼ਜ਼ਾਨੇ ਨੂੰ ਵੇਖਿਆ

ਹੋ ਸਤਿ ਸ੍ਰਾਪ ਭਯੋ ਕਹਿਯੋ ਅਤਿਥ ਜੈਸੋ ਦਯੋ ॥੧੧॥
हो सति स्राप भयो कहियो अतिथ जैसो दयो ॥११॥
(ਤਦ) ਜਿਵੇਂ ਜੋਗੀ ਨੇ ਕਹਿ ਕੇ ਸਰਾਪ ਦਿੱਤਾ ਸੀ, ਉਹ ਸੱਚਾ ਹੋ ਗਿਆ ॥੧੧॥

ਸਭ ਸੋਫਿਨ ਕੋ ਮੂੰਡਿ ਮੂੰਡਿ ਅਮਲੀ ਗਯੋ ॥

सभ सोफिन को मूँडि मूँडि अमली गयो ॥

ਉਹ ਅਮਲੀ ਸਾਰਿਆਂ ਸੋਫ਼ੀਆਂ ਦੇ ਸਿਰ ਮੁੰਨ ਕੇ ਲੈ ਗਿਆ (ਅਰਥਾਤ ਸੋਫ਼ੀਆਂ ਦਾ ਧਨ ਠਗ ਕੇ ਲੈ ਗਿਆ)।

ਮੁਹਰੇ ਲਈ ਨਿਕਾਰਿ ਠੀਕਰੀ ਦੈ ਭਯੋ ॥

मुहरे लई निकारि ठीकरी दै भयो ॥

ਮੋਹਰਾ ਕਢ ਲਈਆਂ ਅਤੇ ਠੀਕਰੀਆਂ ਭਰ ਦਿੱਤੀਆਂ।

ਆਜੁ ਲਗੇ ਓਹਿ ਦੇਸ ਅਤਿਥ ਕੋ ਮਾਨਿਯੈ ॥

आजु लगे ओहि देस अतिथ को मानियै ॥

ਅਜ ਤਕ ਉਸ ਦੇਸ ਵਿਚ ਜੋਗੀ ਦੀ ਮਾਨਤਾ ਪ੍ਰਚਲਿਤ ਹੈ।

ਹੋ ਮਸਲਾ ਇਹ ਮਸਹੂਰ ਜਗਤ ਮੈ ਜਾਨਿਯੈ ॥੧੨॥

हो मसला इह मसहूर जगत मै जानियै ॥१२॥

ਇਹ ਮਸਲਾ ਜਗਤ ਵਿਚ ਪ੍ਰਸਿੱਧ ਸਮਝਣਾ ਚਾਹੀਦਾ ਹੈ ॥੧੨॥

ਦੋਹਰਾ ॥

दोहरा ॥

ਦੋਹਰਾ:

ਵਾ ਕੇ ਖਾਨਾ ਨੈ ਲਿਖ੍ਯੋ ਹਜਰਤਿ ਜੂ ਕੋ ਬਨਾਇ ॥

वा के खाना नै लिख्यो हजरति जू को बनाइ ॥

ਉਸ (ਖ਼ਜ਼ਾਨੇ) ਦੇ ਖ਼ਾਦਮ ('ਖਾਨਾ') ਨੇ ਬਾਦਸ਼ਾਹ ਨੂੰ ਲਿਖਿਆ

ਸ੍ਰਾਪ ਦਯੋ ਇਕ ਅਤਿਥ ਨੈ ਸਭ ਧਨ ਗਯੋ ਗਵਾਇ ॥੧੩॥

स्राप दयो इक अतिथ नै सभ धन गयो गवाइ ॥१३॥

ਕਿ ਇਕ ਜੋਗੀ ਦੇ ਸਰਾਪ ਨਾਲ ਸਾਰਾ ਧਨ ਨਸ਼ਟ ਹੋ ਗਿਆ ਹੈ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛਬੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੨੬॥੪੩੦੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ छबीसवो चरित्र समापतम सतु सुभम सतु ॥२२६॥४३०२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੨੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੨੬॥੪੩੦੨॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਦੇਸ ਮਾਲਵਾ ਕੇ ਬਿਖੈ ਮਦਨ ਸੈਨ ਇਕ ਰਾਇ ॥

देस मालवा के बिखै मदन सैन इक राइ ॥

ਮਾਲਵਾ ਦੇਸ ਵਿਚ ਮਦਨ ਸੈਨ ਨਾ ਦਾ ਇਕ ਰਾਜਾ ਸੀ।

ਗੜ ਤਾ ਸੌ ਰਾਜਾ ਬਿਧਿਹਿ ਔਰ ਨ ਸਕਿਯੋ ਬਨਾਇ ॥੧॥

गड़ ता सौ राजा बिधिहि और न सकियो बनाइ ॥१॥

ਉਸ ਨੂੰ ਘੜ ਕੇ (ਭਾਵ ਬਣਾ ਕੇ) ਵਿਧਾਤਾ ਹੋਰ (ਕੋਈ ਉਸ ਵਰਗਾ) ਨਾ ਬਣਾ ਸਕਿਆ ॥੧॥

ਨਾਮ ਰਹੈ ਤਿਹ ਤਰੁਨਿ ਕੋ ਸ੍ਰੀ ਮਨਿਮਾਲ ਮਤੀਯ ॥

नाम रहै तिह तरुनि को स्री मनिमाल मतीय ॥

ਉਸ ਦੀ ਇਸਤਰੀ ਦਾ ਨਾਮ ਮਨਿਮਾਲ ਮਤੀ ਸੀ

ਮਨਸਾ ਬਾਚਾ ਕਰਮਨਾ ਬਸਿ ਕਰਿ ਰਾਖਿਯੋ ਪੀਯ ॥੨॥

मनसा बाचा करमना बसि करि राखियो पीय ॥२॥

(ਅਤੇ ਉਸ ਨੇ) ਮਨ, ਬਚਨ ਅਤੇ ਕਰਮ ਕਰ ਕੇ ਆਪਣੇ ਪ੍ਰੀਤਮ ਨੂੰ ਕਾਬੂ ਵਿਚ ਰਖਿਆ ਹੋਇਆ ਸੀ ॥੨॥

ਪੂਤ ਤਹਾ ਇਕ ਸਾਹੁ ਕੋ ਨਾਮੁ ਰਾਇ ਮਹਬੂਬ ॥

पूत तहा इक साहु को नामु राइ महबूब ॥

ਉਥੇ ਸ਼ਾਹ ਦਾ ਇਕ ਪੁੱਤਰ ਸੀ, ਜਿਸ ਦਾ ਨਾਮ ਮਹਿਬੂਬ ਰਾਇ ਸੀ।

ਰੂਪ ਸੀਲ ਸੁਚਿ ਬ੍ਰਤਨ ਮੈ ਗੜਿਯੋ ਬਿਧਾਤੈ ਖੂਬ ॥੩॥

रूप सील सुचि ब्रतन मै गड़ियो बिधातै खूब ॥३॥

(ਉਸ ਨੂੰ) ਵਿਧਾਤਾ ਨੇ ਰੂਪ, ਸ਼ੀਲ, ਬ੍ਰਤ ਅਤੇ ਪਵਿਤ੍ਰਤਾ ਵਿਚ ਬਹੁਤ ਚੰਗੀ ਤਰ੍ਹਾ ਨਾਲ ਬਣਾਇਆ ਸੀ ॥੩॥

ਚੌਪਈ ॥

चौपई ॥

ਚੌਪਈ:

ਅਮਿਤ ਤਰੁਨਿ ਕੋ ਰੂਪ ਬਿਰਾਜੈ ॥

अमित तरुनि को रूप बिराजै ॥

ਉਸ ਨੌਜਵਾਨ ਦਾ ਅਪਾਰ ਰੂਪ ਸੀ,

ਜਿਹ ਮੁਖ ਨਿਰਖ ਚੰਦ੍ਰਮਾ ਲਾਜੈ ॥

जिह मुख निरख चंद्रमा लाजै ॥

ਜਿਸ ਦੇ ਮੁਖ ਨੂੰ ਵੇਖ ਕੇ ਚੰਦ੍ਰਮਾ ਵੀ ਲਜਿਤ ਹੁੰਦਾ ਸੀ।

ਸੁੰਦਰ ਸਮ ਤਾ ਕੀ ਕੋਊ ਨਾਹੀ ॥

सुँदर सम ता की कोऊ नाही ॥

ਉਸ ਵਰਗਾ ਕੋਈ ਸੁੰਦਰ ਨਹੀਂ ਸੀ।

ਰੂਪਵੰਤ ਪ੍ਰਗਟਿਯੋ ਜਗ ਮਾਹੀ ॥੪॥

रूपवंत प्रगटियो जग माही ॥४॥

ਉਹ ਜਗਤ ਵਿਚ (ਸਭ ਨਾਲੋਂ ਅਧਿਕ) ਰੂਪਵਾਨ ਪ੍ਰਗਟ ਹੋਇਆ ਸੀ ॥੪॥

ਜਬ ਰਾਨੀ ਵਹ ਕੁਅਰ ਨਿਹਾਰਿਯੋ ॥

जब रानी वह कुअर निहारियो ॥

ਜਦ ਰਾਣੀ ਨੇ ਉਸ ਕੁੰਵਰ ਨੂੰ ਵੇਖਿਆ

ਇਹੈ ਆਪਨੇ ਹ੍ਰਿਦੈ ਬਿਚਾਰਿਯੋ ॥

इहै आपने ह्रदै बिचारियो ॥

ਤਾ ਆਪਣੇ ਹਿਰਦੇ ਵਿਚ ਇਹ ਵਿਚਾਰ ਕੀਤਾ।

ਕੈ ਇਹ ਆਜੁ ਬੋਲਿ ਰਤਿ ਕਰਿਯੈ ॥

कै इह आजु बोलि रति करियै ॥

ਜਾ ਤਾ ਇਸ ਨੂੰ ਅਜ ਬੁਲਾ ਕੇ ਰਤੀ-ਕ੍ਰੀੜਾ ਕਰਾ

ਕੈ ਉਰ ਮਾਰਿ ਕਟਾਰੀ ਮਰਿਯੈ ॥੫॥

कै उर मारि कटारी मरियै ॥५॥

ਜਾ ਹਿਰਦੇ ਵਿਚ ਕਟਾਰੀ ਮਾਰ ਕੇ ਮਰ ਜਾਵਾ ॥੫॥

ਲਹਿ ਸਹਚਰਿ ਇਕ ਹਿਤੂ ਬੁਲਾਈ ॥

लहि सहचरि इक हितू बुलाई ॥

ਉਸ ਨੇ (ਆਪਣੀ) ਇਕ ਹਿਤਕਾਰੀ ਸਖੀ ਨੂੰ ਬੁਲਾ ਲਿਆ

ਚਿਤ ਕੀ ਬ੍ਰਿਥਾ ਤਾਹਿ ਸਮਝਾਈ ॥

चित की बृथा ताहि समझाई ॥

ਅਤੇ ਚਿਤ ਦੀ ਵਿਥਿਆ ਉਸ ਨੂੰ ਸਮਝਾਈ।

ਮੇਰੀ ਕਹੀ ਮੀਤ ਸੌ ਕਹਿਯਹੁ ॥

मेरी कही मीत सौ कहियहु ॥

(ਅਤੇ ਕਿਹਾ) ਮੇਰੀ ਕਹੀ ਹੋਈ ਗੱਲ ਮਿਤਰ ਨੂੰ ਕਹਿ ਦੇ

ਜੋ ਮੁਰਿ ਆਸ ਜਿਯਨ ਕੀ ਚਹਿਯਹੁ ॥੬॥

जो मुरि आस जियन की चहियहु ॥६॥

ਜੇ ਮੇਰੇ ਜੀਉਂਦੇ ਰਹਿਣ ਦੀ (ਤੂੰ) ਆਸ ਚਾਹੁੰਦੀ ਹੈਂ ॥੬॥

ਦੋਹਰਾ ॥

दोहरा ॥

ਦੋਹਰਾ:

ਸੁਨਿ ਆਤੁਰ ਬਚ ਕੁਅਰਿ ਕੇ ਸਖੀ ਗਈ ਤਹ ਧਾਇ ॥

सुनि आतुर बच कुअरि के सखी गई तह धाइ ॥

ਰਾਣੀ ਦੇ ਆਤੁਰ ਬੋਲ ਸੁਣ ਕੇ ਸਖੀ ਉਥੇ ਧਾ ਕੇ ਗਈ

ਤਾਹਿ ਭਲੇ ਸਮੁਝਾਇ ਕੈ ਇਹ ਉਹਿ ਦਯੋ ਮਿਲਾਇ ॥੭॥

ताहि भले समुझाइ कै इह उहि दयो मिलाइ ॥७॥

ਅਤੇ ਉਸ (ਕੁੰਵਰ) ਨੂੰ ਚੰਗੀ ਤਰ੍ਹਾ ਸਮਝਾ ਕੇ ਰਾਣੀ ਨਾਲ ਉਸ ਦਾ ਮੇਲ ਕਰਾ ਦਿੱਤਾ ॥੭॥

ਅੜਿਲ ॥

अड़िल ॥

ਅੜਿਲ:

ਮਨ ਭਾਵੰਤਾ ਮੀਤੁ ਕੁਅਰਿ ਜਬ ਪਾਇਯੋ ॥

मन भावंता मीतु कुअरि जब पाइयो ॥

ਜਦ ਰਾਣੀ ਨੇ ਮਨ ਭਾਉਂਦਾ ਦੋਸਤ ਪ੍ਰਾਪਤ ਕਰ ਲਿਆ

ਲਖਿ ਛਬਿ ਲੋਲ ਅਮੋਲ ਗਰੇ ਸੋ ਲਾਇਯੋ ॥

लखि छबि लोल अमोल गरे सो लाइयो ॥

(ਤਦ ਉਸਦੀ) ਚੰਚਲ ਅਤੇ ਅਮੋਲ ਛਬੀ ਨੂੰ ਵੇਖ ਕੇ ਗਲੇ ਨਾਲ ਲਗਾ ਲਿਆ।

ਲਪਟਿ ਲਪਟਿ ਦੋਊ ਜਾਹਿ ਤਰੁਨ ਮੁਸਕਾਇ ਕੈ ॥

लपटि लपटि दोऊ जाहि तरुन मुसकाइ कै ॥

ਦੋਵੇਂ ਜਵਾਨ ਜਹਾਨ ਹਸਦੇ ਹੋਏ ਆਪਸ ਵਿਚ ਲਿਪਟ ਰਹੇ ਸਨ

ਹੋ ਕਾਮ ਕੇਲ ਕੀ ਰੀਤਿ ਪ੍ਰੀਤਿ ਉਪਜਾਇ ਕੈ ॥੮॥

हो काम केल की रीति प्रीति उपजाइ कै ॥८॥

ਅਤੇ ਕਾਮ-ਕ੍ਰੀੜਾ ਦੀ ਰੀਤ ਨਾਲ ਪ੍ਰੇਮ ਪ੍ਰਗਟ ਕਰ ਰਹੇ ਸਨ ॥੮॥

ਤਬ ਲੌ ਰਾਜਾ ਗ੍ਰਿਹ ਰਾਨੀ ਕੇ ਆਇਯੋ ॥

तब लौ राजा गृह रानी के आइयो ॥

ਤਦ ਤਕ ਰਾਜਾ ਰਾਣੀ ਦੇ ਘਰ ਆ ਗਿਆ।

ਆਦਰ ਅਧਿਕ ਕੁਅਰਿ ਕਰਿ ਮਦਰਾ ਪ੍ਰਯਾਇਯੋ ॥

आदर अधिक कुअरि करि मदरा प्रयाइयो ॥

ਰਾਣੀ ਨੇ ਉਸ ਦਾ ਬਹੁਤ ਆਦਰ ਕਰ ਕੇ ਸ਼ਰਾਬ ਪਿਲਾਈ।

ਗਿਰਿਯੋ ਮਤ ਹ੍ਵੈ ਨ੍ਰਿਪਤਿ ਖਾਟ ਪਰ ਜਾਇ ਕੈ ॥

गिरियो मत ह्वै नृपति खाट पर जाइ कै ॥

ਰਾਜਾ ਮਦ-ਮਸਤ ਹੋਇਆ ਮੰਜੀ ਉਤੇ ਜਾ ਕੇ ਡਿਗ ਪਿਆ।

ਹੋ ਤਬ ਹੀ ਤੁਰਤਹਿ ਲਿਯ ਤ੍ਰਿਯ ਜਾਰ ਬੁਲਾਇ ਕੈ ॥੯॥

हो तब ही तुरतहि लिय तृय जार बुलाइ कै ॥९॥

ਤਦੋਂ ਤੁਰਤ ਰਾਣੀ ਨੇ ਆਪਣਾ ਯਾਰ ਬੁਲਾ ਲਿਆ ॥੯॥

ਨ੍ਰਿਪ ਕੀ ਛਤਿਯਾ ਊਪਰ ਅਪਨੀ ਪੀਠਿ ਧਰਿ ॥

नृप की छतिया ऊपर अपनी पीठि धरि ॥

ਰਾਜੇ ਦੀ ਛਾਤੀ ਉਤੇ ਆਪਣੇ ਪਿਠ ਟਿਕਾ ਕੇ

ਕਾਮ ਕੇਲ ਦ੍ਰਿੜ ਕਿਯ ਨਿਜੁ ਮੀਤੁ ਬੁਲਾਇ ਕਰਿ ॥

काम केल द्रड़ किय निजु मीतु बुलाइ करि ॥

ਅਤੇ ਆਪਣੇ ਮਿਤਰ ਨੂੰ ਬੁਲਾ ਕੇ ਚੰਗੀ ਤਰ੍ਹਾ ਰਤੀ-ਕ੍ਰੀੜਾ ਕੀਤੀ।

ਮਦਰਾ ਕੇ ਮਦ ਛਕੇ ਨ ਕਛੁ ਰਾਜੇ ਲਹਿਯੋ ॥

मदरा के मद छके न कछु राजे लहियो ॥

ਸ਼ਰਾਬ ਦੇ ਨਸ਼ੇ ਵਿਚ ਧੁਤ ਹੋਣ ਕਾਰਨ ਰਾਜੇ ਨੇ ਕੁਝ ਨਾ ਸਮਝਿਆ

ਹੋ ਲੇਤ ਪਸ੍ਰਾਰੇ ਭਯੋ ਨ ਕਛੁ ਮੁਖ ਤੇ ਕਹਿਯੋ ॥੧੦॥

हो लेत पस्वारे भयो न कछु मुख ते कहियो ॥१०॥

ਅਤੇ ਪਾਸੇ ਬਦਲਦਾ ਰਿਹਾ, ਪਰ ਮੂੰਹੋਂ ਕੁਝ ਨਾ ਕਿਹਾ ॥੧੦॥

ਕਾਮ ਭੋਗ ਕਰਿ ਤ੍ਰਿਯ ਪਿਯ ਦਯੋ ਉਠਾਇ ਕੈ ॥

काम भोग करि तृय पिय दयो उठाइ कै ॥

ਕਾਮ ਭੋਗ ਕਰ ਕੇ ਰਾਣੀ ਨੇ ਯਾਰ ਨੂੰ ਉਠਾ ਦਿੱਤਾ।

ਮੂੜ ਰਾਵ ਕਛੁ ਭੇਦ ਨ ਸਕਿਯੋ ਪਾਇ ਕੈ ॥

मूड़ राव कछु भेद न सकियो पाइ कै ॥

ਮੂਰਖ ਰਾਜਾ ਕੁਝ ਵੀ ਭੇਦ ਨਾ ਸਮਝ ਸਕਿਆ।

ਇਹ ਛਲ ਛੈਲੀ ਛੈਲ ਸੁ ਛਲਿ ਪਤਿ ਕੌ ਗਈ ॥

इह छल छैली छैल सु छलि पति कौ गई ॥

ਇਸ ਛਲ ਨਾਲ ਛੈਲ ਅਤੇ ਛੈਲੀ (ਇਸਤਰੀ) ਨੇ ਪਤੀ ਨੂੰ ਛਲ ਲਿਆ।

ਹੋ ਸੁ ਕਬਿ ਸ੍ਯਾਮ ਇਹ ਕਥਾ ਤਬੈ ਪੂਰਨ ਭਈ ॥੧੧॥

हो सु कबि स्याम इह कथा तबै पूरन भई ॥११॥

ਕਵੀ ਸ਼ਿਆਮ ਕਹਿੰਦੇ ਹਨ, ਇਹ ਕਥਾ ਤਦ ਹੀ ਪੂਰੀ ਹੋ ਗਈ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਤਾਈਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੨੭॥੪੩੧੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ सताईवो चरित्र समापतम सतु सुभम सतु ॥२२७॥४३१३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੨੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੨੭॥੪੩੧੩॥ ਚਲਦਾ॥

ਚੌਪਈ ॥

चौपई ॥

ਚੌਪਈ:

ਉਤਰ ਦੇਸ ਨ੍ਰਿਪਤਿ ਇਕ ਰਹਈ ॥

उतर देस नृपति इक रहई ॥

ਉੱਤਰ ਦੇਸ਼ ਵਿਚ ਇਕ ਰਾਜਾ ਰਹਿੰਦਾ ਸੀ।

ਬੀਰਜ ਸੈਨ ਜਾ ਕੋ ਜਗ ਕਹਈ ॥

बीरज सैन जा को जग कहई ॥

ਉਸ ਨੂੰ ਲੋਕੀਂ ਬੀਰਜ ਸੈਨ ਕਹਿੰਦੇ ਸਨ।

ਬੀਰਜ ਮਤੀ ਤਵਨ ਬਰ ਨਾਰੀ ॥

बीरज मती तवन बर नारी ॥

ਬੀਰਜ ਮਤੀ ਉਸ ਦੀ ਸੁੰਦਰ ਇਸਤਰੀ ਸੀ।

ਜਾਨਕ ਰਾਮਚੰਦ੍ਰ ਕੀ ਪਯਾਰੀ ॥੧॥

जानक रामचंद्र की प्यारी ॥१॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਰਾਮਚੰਦ੍ਰ ਦੀ ਪ੍ਰਿਯਾ (ਸੀਤਾ) ਹੋਵੇ ॥੧॥

ਅਧਿਕ ਕੁਅਰ ਕੋ ਰੂਪ ਬਿਰਾਜੈ ॥

अधिक कुअर को रूप बिराजै ॥

ਕੁੰਵਰ ਦਾ ਬਹੁਤ ਸੁੰਦਰ ਰੂਪ ਸੀ

ਰਤਿ ਪਤਿ ਕੀ ਰਤਿ ਕੀ ਛਬਿ ਲਾਜੈ ॥

रति पति की रति की छबि लाजै ॥

(ਜਿਸ ਨੂੰ ਵੇਖ ਕੇ) ਕਾਮ ਦੇਵ ਦੀ ਪਤਨੀ ਰਤੀ ਦੀ ਸੁੰਦਰਤਾ ਵੀ ਲਜਿਤ ਹੁੰਦੀ ਸੀ।

ਜੋ ਅਬਲਾ ਤਾ ਕੋ ਲਖਿ ਜਾਈ ॥

जो अबला ता को लखि जाई ॥

ਜੋ ਇਸਤਰੀ ਉਸ ਨੂੰ ਵੇਖ ਲੈਂਦੀ

ਲਾਜ ਸਾਜ ਤਜਿ ਰਹਤ ਬਿਕਾਈ ॥੨॥

लाज साज तजि रहत बिकाई ॥२॥

ਤਾ ਉਹ ਲਾਜ ਮਰਯਾਦਾ ਤਿਆਗ ਕੇ ਖ਼ਰੀਦੀ ਰਹਿ ਜਾਦੀ ॥੨॥

ਦੋਹਰਾ ॥

दोहरा ॥

ਦੋਹਰਾ:

ਏਕ ਸਾਹ ਕੀ ਪੁਤ੍ਰਿਕਾ ਜਾ ਕੋ ਰੂਪ ਅਪਾਰ ॥

एक साह की पुतृका जा को रूप अपार ॥

ਇਕ ਸ਼ਾਹ ਦੀ ਬੇਟੀ ਸੀ ਜਿਸ ਦੀ ਅਪਾਰ ਸੁੰਦਰਤਾ ਸੀ।

ਨਿਰਖਿ ਮਦਨ ਜਾ ਕੋ ਰਹੈ ਨਯਾਇ ਚਲਤ ਸਿਰ ਝਾਰਿ ॥੩॥

निरखि मदन जा को रहै न्याइ चलत सिर झारि ॥३॥

ਉਸ ਨੂੰ ਵੇਖ ਕੇ ਕਾਮ ਦੇਵ ਸਿਰ ਨੀਵਾ ਕਰ ਕੇ ਚਲਦਾ ਸੀ ॥੩॥

ਅੜਿਲ ॥

अड़िल ॥

ਅੜਿਲ:

ਏਕ ਦਿਵਸ ਵਹੁ ਰਾਇ ਅਖੇਟ ਸਿਧਾਇਯੋ ॥

एक दिवस वहु राइ अखेट सिधाइयो ॥

ਇਕ ਦਿਨ ਉਹ ਰਾਜਾ ਸ਼ਿਕਾਰ ਖੇਡਣ ਚੜ੍ਹਿਆ।

ਊਚ ਧੌਲਹਰ ਠਾਢਿ ਕੁਅਰਿ ਲਖਿ ਪਾਇਯੋ ॥

ऊच धौलहर ठाढि कुअरि लखि पाइयो ॥

(ਉਸ ਨੂੰ) ਉੱਚੇ ਮਹੱਲ ਉਤੇ ਚੜ੍ਹ ਕੇ ਕੁਮਾਰੀ ਨੇ ਵੇਖ ਲਿਆ।

ਤਰੁਨਿ ਸਾਹੁ ਕੀ ਸੁਤਾ ਰਹੀ ਉਰਝਾਇ ਕੈ ॥

तरुनि साहु की सुता रही उरझाइ कै ॥

ਸ਼ਾਹ ਦੀ ਜਵਾਨ ਲੜਕੀ (ਉਸ ਨੂੰ ਵੇਖ ਕੇ) ਉਲਝ ਗਈ (ਭਾਵ ਮੋਹਿਤ ਹੋ ਗਈ)।

ਹੋ ਹੇਰਿ ਨ੍ਰਿਪਤਿ ਕੀ ਪ੍ਰਭਾ ਸੁ ਗਈ ਬਿਕਾਇ ਕੈ ॥੪॥

हो हेरि नृपति की प्रभा सु गई बिकाइ कै ॥४॥

ਰਾਜੇ ਦੀ ਸੁੰਦਰਤਾ ਨੂੰ ਵੇਖ ਕੇ ਉਹ ਵਿਕ ਗਈ ॥੪॥

ਚੌਪਈ ॥

चौपई ॥

ਚੌਪਈ:

ਤਹੀ ਠਾਢਿ ਇਕ ਚਰਿਤ ਬਨਾਇਸਿ ॥

तही ठाढि इक चरित बनाइसि ॥

(ਉਸ ਨੇ) ਉਥੇ ਖੜੋਤਿਆਂ ਇਕ ਚਰਿਤ੍ਰ ਬਣਾਇਆ

ਡੋਰਿ ਬਡੀ ਕੀ ਗੁਡੀ ਚੜਾਇਸਿ ॥

डोरि बडी की गुडी चड़ाइसि ॥

ਅਤੇ ਇਕ ਲੰਬੀ ਡੋਰ ਵਾਲੀ ਗੁਡੀ ਚੜ੍ਹਾ ਦਿੱਤੀ।

ਤਾ ਮੈ ਇਹੈ ਸੰਦੇਸ ਪਠਾਵਾ ॥

ता मै इहै संदेस पठावा ॥

ਉਸ ਵਿਚ ਇਸ ਨੂੰ ਸੁਨੇਹਾ ਭੇਜਿਆ

ਭੇਤ ਚਿਤ ਕੌ ਨ੍ਰਿਪਹਿ ਜਤਾਵਾ ॥੫॥

भेत चित कौ नृपहि जतावा ॥५॥

ਅਤੇ ਆਪਣੇ ਚਿਤ ਦੀ ਗੱਲ ਰਾਜੇ ਨੂੰ ਸਪਸ਼ਟ ਕਰ ਦਿੱਤੀ ॥੫॥

ਕਬਿਤੁ ॥

कबितु ॥

ਕਬਿੱਤ:

ਤਾਜੀ ਕੂੰ ਤੁਰਾਇ ਕੈ ਅਸਾੜੀ ਓੜਿ ਰਾਹ ਪੌਣਾ ਜਾਲਿਮ ਜਵਾਲ ਦੁਹਾ ਨੈਨਾ ਨੂੰ ਨਚਾਵਣਾ ॥

ताजी कूँ तुराइ कै असाड़ी ओड़ि राह पौणा जालिम जवाल दुहा नैना नूँ नचावणा ॥

ਹੇ ਪਿਆਰੇ ਯਾਰ ਜੀ! ਘੋੜੇ ਨੂੰ ਤੋਰ ਕੇ, ਸਾਡੇ ਪਾਸੇ ਦੇ ਰਾਹ ਉਤੇ ਪੈਣਾ ਅਤੇ ਜ਼ਾਲਿਮ ਤੇ ਅੱਗ (ਵਾਗ ਸਾੜਨ ਵਾਲੇ) ਦੋਹਾ ਨੈਣਾ ਨੂੰ ਨਚਾਣਾ।

ਅੰਜਨ ਦਿਵਾਇ ਬਾੜ ਬਿਸਿਖ ਚੜਾਇ ਕੈ ਖੁਸਾਲੀ ਨੂੰ ਬੜਾਇ ਨਾਲੇ ਕੈਫਾ ਨੂੰ ਚੜਾਵਣਾ ॥

अंजन दिवाइ बाड़ बिसिख चड़ाइ कै खुसाली नूँ बड़ाइ नाले कैफा नूँ चड़ावणा ॥

ਸੁਰਮਾ ਪਾ ਕੇ ਅਤੇ ਨੈਣ ਰੂਪ ਬਾਣਾ ਨੂੰ ਸਾਣ ਉਤੇ ਚੜ੍ਹਾ ਕੇ ਅਤੇ ਮੇਰੀ ਖ਼ੁਸ਼ੀ ਨੂੰ ਵਧਾ ਕੇ ਸ਼ਰਾਬ ਨੂੰ ਖ਼ੂਬ ਪੀਣਾ।

ਬਦਨ ਦਿਖਾਣਾ ਸਾਨੂੰ ਛਾਤੀ ਨਾਲ ਲਾਣਾ ਅਤੇ ਨੈਣਾ ਨਾਲਿ ਨੈਣ ਜੋੜਿ ਵੇਹਾ ਨੇਹੁ ਲਾਵਣਾ ॥

बदन दिखाणा सानूँ छाती नाल लाणा अते नैणा नालि नैण जोड़ि वेहा नेहु लावणा ॥

ਸਾਨੂੰ (ਆਪਣਾ) ਮੁਖੜਾ ਵਿਖਾਉਣਾ, ਛਾਤੀ ਨਾਲ ਲਗਾਣਾ ਅਤੇ ਨੈਣਾ ਨਾਲ ਨੈਣ ਜੋੜ ਕੇ ਇਸ ਤਰ੍ਹਾ ਦਾ ਨੇਹੁ ਲਗਾਣਾ।

ਬਾਚੇ ਪਤ੍ਰ ਆਣਾ ਮੈਹੀ ਮਿਲੇ ਬਜਾਂ ਨ ਜਾਣਾ ਸਾਈ ਯਾਰੋ ਜੀ ਅਸਾਡੇ ਪਾਸ ਆਵਣਾ ਹੀ ਆਵਣਾ ॥੬॥

बाचे पत्र आणा मैही मिले ब्याँ न जाणा साई यारो जी असाडे पास आवणा ही आवणा ॥६॥

ਚਿੱਠੀ ਪੜ੍ਹਦਿਆਂ ਆਣਾ, ਮੈਨੂੰ ਮਿਲੇ ਬਿਨਾ ਨਾ ਜਾਣਾ ਅਤੇ ਮੇਰੇ ਪਾਸ ਆਵਣਾ ਹੀ ਆਵਣਾ (ਭਾਵ ਜ਼ਰੂਰ ਆਣਾ) ॥੬॥

ਦੋਹਰਾ ॥

दोहरा ॥

ਦੋਹਰਾ:

ਗੁਡੀਯਾ ਬਿਖੈ ਸੰਦੇਸ ਲਿਖਿ ਦੀਨੋ ਕੁਅਰਿ ਪਠਾਇ ॥

गुडीया बिखै संदेस लिखि दीनो कुअरि पठाइ ॥

ਗੁੱਡੀ ਵਿਚ ਸੁਨੇਹਾ ਲਿਖ ਕੇ (ਪ੍ਰਿਯ ਨੂੰ) ਕੁਮਾਰੀ ਨੇ ਭੇਜ ਦਿੱਤਾ।

ਤਨਿਕ ਬਾਰ ਲਾਗੀ ਨਹੀ ਨ੍ਰਿਪਹਿ ਪਹੂੰਚੀ ਜਾਇ ॥੭॥

तनिक बार लागी नही नृपहि पहूँची जाइ ॥७॥

ਜ਼ਰਾ ਜਿੰਨੀ ਹਵਾ ਲਗੀ ਨਹੀਂ ਕਿ (ਗੁੱਡੀ) ਰਾਜੇ ਕੋਲ ਪਹੁੰਚ ਗਈ ॥੭॥

ਚੌਪਈ ॥

चौपई ॥

ਚੌਪਈ:

ਪਤੀਯਾ ਛੋਰਿ ਲਖੀ ਪ੍ਰਿਯ ਕਹਾ ॥
पतीया छोरि लखी प्रिय कहा ॥
ਚਿੱਠੀ ਨੂੰ ਖੋਲ੍ਹ ਕੇ ਪ੍ਰਿਯ ਨੇ ਕੀ ਵੇਖਿਆ

ਇਹ ਪਠਿਯੋ ਤਰੁਨੀ ਲਿਖਿ ਉਹਾ ॥
इह पठियो तरुनी लिखि उहा ॥
ਕਿ ਇਸ ਵਿਚ ਉਸ ਇਸਤਰੀ ਨੇ ਲਿਖ ਭੇਜਿਆ ਹੈ।

ਯਾ ਗੁਡੀਯਾ ਪਰ ਬੈਠਹੁ ਧਾਈ ॥
या गुडीया पर बैठहु धाई ॥
ਇਸ ਗੁੱਡੀ ਵਿਚ ਜਲਦੀ ਨਾਲ ਬੈਠ ਜਾਓ

ਚਿੰਤ ਨ ਕਰਹੁ ਚਿਤ ਮੈ ਰਾਈ ॥੮॥
चिंत न करहु चित मै राई ॥८॥
ਅਤੇ ਹੇ ਰਾਜਨ! ਚਿਤ ਵਿਚ (ਕਿਸੇ ਪ੍ਰਕਾਰ ਦੀ ਕੋਈ) ਜ਼ਰਾ ਜਿੰਨੀ ਚਿੰਤਾ ਨਾ ਕਰੋ ॥੮॥

ਕੈ ਗੁਡੀਯਾ ਉਪਰ ਚੜਿ ਆਵਹੁ ॥
कै गुडीया उपर चड़ि आवहु ॥
ਜਾ ਤਾ ਗੁੱਡੀ ਉਤੇ ਚੜ੍ਹ ਕੇ ਆ ਜਾਓ,

ਨਾਤਰ ਟਾਗ ਤਰੇ ਕਰਿ ਜਾਵਹੁ ॥
नातर टाग तरे करि जावहु ॥
ਨਹੀਂ ਤਾ ਟੰਗ ਹੇਠੋਂ ਲੰਘ ਜਾਓ।

ਜੋ ਤੁਹਿ ਗਿਰਨ ਧਰਨ ਪਰ ਦੇਊ ॥
जो तुहि गिरन धरन पर देऊ ॥
ਜੇ ਤੁਹਾਨੂੰ ਧਰਤੀ ਉਤੇ ਡਿਗਣ ਦਿਆਂ,

ਸ੍ਰਗ ਸਾਚ ਕਰਿ ਬਾਸ ਨ ਲੇਊ ॥੯॥

स्वरग साच करि बास न लेऊ ॥९॥

ਤਾ ਸਚਮੁਚ ਸਵਰਗ ਦੀ ਵਾਸੀ ਨਾ ਬਣਾ ॥੯॥

ਦੋਹਰਾ ॥

दोहरा ॥

ਦੋਹਰਾ:

ਮਾਤ੍ਰ ਪਛ ਸਤ ਸਪਤ ਪਿਤੁ ਪਰੈ ਨਰਕ ਕੁਲ ਸੋਇ ॥

मात्र पछ सत सपत पितु परै नरक कुल सोइ ॥

(ਮੇਰੇ) ਨਾਨਕੇ ਪੱਖ ਦੀਆਂ ਸੱਤ ਅਤੇ ਦਾਦਕੇ ਪੱਖ ਦੀਆਂ ਸੱਤ ਕੁਲਾ ਨਰਕਾ ਵਿਚ ਪੈਣ

ਜੌ ਗੁਡੀਯਾ ਤੇ ਭੂਮਿ ਪਰਿ ਪਤਨ ਤਿਹਾਰੋ ਹੋਇ ॥੧੦॥

जौ गुडीया ते भूमि परि पतन तिहारो होइ ॥१०॥

ਜੇ ਗੁੱਡੀ ਤੋਂ ਤੇਰਾ ਧਰਤੀ ਉਤੇ ਡਿਗਣਾ ਹੋ ਜਾਏ ॥੧੦॥

ਚੌਪਈ ॥

चौपई ॥

ਚੌਪਈ:

ਤੁਮ ਯਾ ਕੌ ਪਿਯ ਡੋਰਿ ਨ ਜਾਨਹੁ ॥

तुम या कौ पिय डोरि न जानहु ॥

ਹੇ ਪ੍ਰੀਤਮ! ਤੁਸੀਂ ਇਸ ਨੂੰ ਡੋਰ ਨਾ ਸਮਝੋ।

ਸਗੂਆ ਕੈ ਯਾ ਕੌ ਪਹਿਚਾਨਹੁ ॥

सगूआ कै या कौ पहिचानहु ॥

ਇਸ ਨੂੰ ਪੰਘੂੜਾ ਪਛਾਣੋ।

ਤੁਮਰੋ ਬਾਲ ਬਿਘਨ ਨਹਿ ਹ੍ਵੈ ਹੈ ॥

तुमरो बाल बिघन नहि ह्वै है ॥

ਤੁਹਾਡਾ ਵਾਲ ਵੀ ਵਿੰਗਾ ਨਹੀਂ ਹੋਏਗਾ,

ਯਾ ਮੈ ਦੇਖਿ ਪਾਵ ਧਰਿ ਲੈ ਹੈ ॥੧੧॥

या मै देखि पाव धरि लै है ॥११॥

ਇਸ ਵਿਚ (ਤੁਸੀਂ) ਪੈਰ ਧਰ ਕੇ ਵੇਖ ਲੌ ॥੧੧॥

ਦੋਹਰਾ ॥

दोहरा ॥

ਦੋਹਰਾ:

ਮੰਤ੍ਰ ਸਕਤਿ ਤੇ ਮੈ ਕਿਯਾ ਸਗੂਆ ਯਾਹਿ ਬਨਾਇ ॥

मंत्र सकति ते मै किया सगूआ याहि बनाइ ॥

ਮੈਂ ਇਸ ਨੂੰ (ਆਪਣੀ) ਮੰਤ੍ਰ ਸ਼ਕਤੀ ਨਾਲ ਪੰਘੂੜਾ ਬਣਾ ਦਿੱਤਾ ਹੈ।

ਸੰਕ ਤਜਾਗਿ ਕਰਿ ਆਈਯੈ ਸੁਨੁ ਰਾਜਨ ਕੇ ਰਾਇ ॥੧੨॥

संक त्यागि करि आईयै सुनु राजन के राइ ॥१२॥

ਹੇ ਰਾਜਿਆਂ ਦੇ ਰਾਜੇ! ਸੰਗ ਤਿਆਗ ਚਲੇ ਆਓ ॥੧੨॥

ਚੌਪਈ ॥

चौपई ॥

ਚੌਪਈ:

ਜਬ ਰਾਜੈ ਐਸੀ ਸੁਨਿ ਪਾਈ ॥

जब राजै ऐसी सुनि पाई ॥

ਜਦ ਰਾਜੇ ਨੇ ਇਸ ਪ੍ਰਕਾਰ ਦੀ (ਗੱਲ) ਸੁਣੀ (ਅਥਵਾ ਪੜ੍ਹੀ)

ਚਿਤ ਕੀ ਸੰਕ ਸਗਲ ਬਿਸਰਾਈ ॥

चित की संक सगल बिसराई ॥

ਤਾ ਮਨ ਦਾ ਸਾਰਾ ਸੰਗ-ਸੰਕੋਚ ਦੂਰ ਕਰ ਦਿੱਤਾ।

ਹਯ ਤੇ ਉਤਰਿ ਡੋਰਿ ਪਰ ਚਢਿਯੋ ॥

हय ते उतरि डोरि पर चढियो ॥

ਘੋੜੇ ਤੋਂ ਉਤਰ ਕੇ ਡੋਰ ਉਤੇ ਚੜ੍ਹ ਬੈਠਾ।

ਆਨੰਦ ਅਧਿਕ ਚਿਤ ਮੈ ਬਢਿਯੋ ॥੧੩॥

आनंद अधिक चित मै बढियो ॥१३॥

ਮਨ ਵਿਚ ਪ੍ਰਸੰਨਤਾ ਬਹੁਤ ਵੱਧ ਗਈ ॥੧੩॥

ਅੜਿਲ ॥

अड़िल ॥

ਅੜਿਲ:

ਕੁਅਰ ਕੁਅਰਿ ਕੇ ਤੀਰ ਪਹੂਚ੍ਯੋ ਆਇ ਕੈ ॥

कुअर कुअरि के तीर पहूच्यो आइ कै ॥

ਕੁੰਵਰ ਕੁਮਾਰੀ ਕੋਲ ਆ ਪਹੁੰਚਿਆ

ਕਾਮ ਭੋਗ ਕੌ ਕੀਯੋ ਹਰਖ ਉਪਜਾਇ ਕੈ ॥

काम भोग कौ कीयो हरख उपजाइ कै ॥

ਅਤੇ (ਉਨ੍ਹਾ ਨੇ) ਪ੍ਰਸੰਨਤਾ ਪੂਰਵਕ ਕਾਮ-ਭੋਗ ਕੀਤਾ।

ਸਾਹ ਤਬ ਲਗੇ ਦ੍ਵਾਰ ਪਹੂਚ੍ਯੋ ਆਇ ਕਰਿ ॥

साह तब लगे द्वार पहूच्यो आइ करि ॥

ਤਦ ਤਕ ਸ਼ਾਹ ਵੀ ਦਰਵਾਜ਼ੇ ਤਕ ਆ ਪਹੁੰਚਿਆ।

ਹੋ ਤਬੈ ਤਰੁਨਿ ਸੌ ਬਾਤ ਕਹੀ ਪਿਯ ਨੈਨ ਭਰਿ ॥੧੪॥

हो तबै तरुनि सौ बात कही पिय नैन भरि ॥१४॥

ਤਦ ਕੁਮਾਰੀ ਨੂੰ ਪ੍ਰੇਮੀ ਨੇ ਅੱਖਾ (ਵਿਚ ਹੰਝੂ) ਭਰ ਕੇ ਕਿਹਾ ॥੧੪॥

ਅਬ ਤ੍ਰਿਯ ਤੁਮਰੋ ਸਾਹ ਮੈ ਗਹਿ ਮਾਰਿ ਹੈ ॥

अब तृय तुमरो साह मै गहि मारि है ॥

ਹੇ ਪਿਆਰੀ! ਤੇਰਾ ਸ਼ਾਹ ਹੁਣ ਮੈਨੂੰ ਪਕੜ ਕੇ ਮਾਰ ਦੇਵੇਗਾ

ਇਹੀ ਧੌਲਹਰ ਊਪਰ ਤੇ ਮੁਹਿ ਡਾਰਿ ਹੈ ॥

इही धौलहर ऊपर ते मुहि डारि है ॥

ਅਤੇ ਇਸ ਮਹੱਲ ਉਪਰੋਂ ਮੈਨੂੰ ਹੇਠਾ ਸੁਟ ਦੇਵੇਗਾ।

ਟੂਕ ਟੂਕ ਹ੍ਵੈ ਸਭੈ ਪਸੁਰਿਯਾ ਜਾਇ ਹੈ ॥

टूक टूक ह्वै सभै पसुरिया जाइ है ॥

ਮੇਰੀਆਂ ਸਾਰੀਆਂ ਪਸਲੀਆਂ ਟੋਟੇ ਟੋਟੇ ਹੋ ਜਾਣਗੀਆਂ।

ਹੋ ਤੁਹਿ ਭੇਟੇ ਹਮ ਆਜੁ ਇਹੈ ਫਲ ਪਾਇ ਹੈ ॥੧੫॥

हो तुहि भेटे हम आजु इहै फल पाइ है ॥१५॥

ਤੈਨੂੰ ਮਿਲਣ ਦਾ ਸਾਨੂੰ ਇਹ ਫਲ ਪ੍ਰਾਪਤ ਹੋਵੇਗਾ ॥੧੫॥

ਨ੍ਰਿਪ ਚਿੰਤਾ ਚਿਤ ਭੀਤਰ ਕਛੂ ਨ ਕੀਜਿਯੈ ॥

नृप चिंता चित भीतर कछू न कीजियै ॥

(ਰਾਣੀ ਨੇ ਕਿਹਾ) ਹੇ ਰਾਜਨ! ਮਨ ਵਿਚ ਕਿਸੇ ਤਰ੍ਹਾ ਦੀ ਚਿੰਤਾ ਨਾ ਕਰੋ।

ਨਿਰਖਿ ਹਮਾਰੋ ਚਰਿਤ ਅਬੈ ਹੀ ਲੀਜਿਯੈ ॥

निरखि हमारो चरित अबै ही लीजियै ॥

(ਤੁਸੀਂ) ਹੁਣੇ ਹੀ ਮੇਰਾ ਚਰਿਤ੍ਰ ਵੇਖ ਲਵੋਗੇ।

ਬਾਰ ਤਿਹਾਰੋ ਏਕ ਨ ਬਾਕਨ ਪਾਇ ਹੈ ॥

बार तिहारो एक न बाकन पाइ है ॥

ਤੁਹਾਡਾ ਇਕ ਵਾਲ ਵੀ ਵਿੰਗਾ ਨਹੀਂ ਹੋ ਸਕੇਗਾ।

ਹੋ ਹਮ ਸੋ ਭੋਗ ਕਮਾਇ ਹਸਤ ਗ੍ਰਿਹ ਜਾਇ ਹੈ ॥੧੬॥

हो हम सो भोग कमाइ हसत गृह जाइ है ॥१६॥

ਮੇਰੇ ਨਾਲ ਭੋਗ ਕਰ ਕੇ ਹਸਦੇ ਹੋਏ ਘਰ ਜਾਓਗੇ ॥੧੬॥

ਮੰਤ੍ਰ ਸਕਤਿ ਹੁੰਡੀਆ ਤਿਹ ਕਿਯੋ ਬਨਾਇ ਕੈ ॥

मंत्र सकति हुँडीआ तिह कियो बनाइ कै ॥

ਮੰਤ੍ਰ ਦੀ ਸ਼ਕਤੀ ਨਾਲ ਉਸ ਨੂੰ ਭੇਡੂ ('ਹੁੰਡੀਆ') ਬਣਾ ਦਿੱਤਾ

ਪਕਰਿ ਕਾਨ ਤੇ ਪਤਿ ਕੋ ਦਿਯੋ ਦਿਖਾਇ ਕੈ ॥

पकरि कान ते पति को दियो दिखाइ कै ॥

ਅਤੇ ਕੰਨ ਤੋਂ ਪਕੜ ਕੇ ਪਤੀ ਨੂੰ ਵਿਖਾ ਦਿੱਤਾ।

ਬਹੁਰਿ ਮੇਖ ਭੇ ਬਾਧ੍ਯੋ ਨ੍ਰਿਪਹਿ ਬਨਾਇ ਕਰਿ ॥

बहुरि मेख भे बाध्यो नृपहि बनाइ करि ॥

ਫਿਰ ਰਾਜੇ ਨੂੰ (ਉਸ ਨੇ) ਕਿਲੀ ਨਾਲ ਬੰਨ੍ਹ ਦਿੱਤਾ।

ਹੋ ਬਹੁਰਿ ਤਵਨ ਕੋ ਕਿਯੋ ਸੁਦੇਸ ਉਠਾਇ ਕਰਿ ॥੧੭॥

हो बहुरि तवन को कियो सुदेस उठाइ करि ॥१७॥

ਫਿਰ ਉਸ ਨੂੰ ਉਠਾ ਕੇ ਆਪਣੇ ਘਰ ('ਸੁਦੇਸ') ਭੇਜ ਦਿੱਤਾ ॥੧੭॥

ਸਾਹ ਨਿਰਖ ਤੇ ਗੁਡਿਯਾ ਦਈ ਚੜਾਇ ਕੈ ॥

साह निरख ते गुडिया दई चड़ाइ कै ॥

ਸ਼ਾਹ ਦੇ ਵੇਖਦੇ ਵੇਖਦੇ (ਇਸਤਰੀ ਨੇ) ਗੁੱਡੀ ਚੜ੍ਹਾ ਦਿੱਤੀ।

ਕਰਿ ਕੈ ਸੰਗ ਸ੍ਵਾਰ ਦਯੋ ਨ੍ਰਿਪੁਡਾਇ ਕੈ ॥

करि कै संग स्वार दयो नृपुडाइ कै ॥

ਰਾਜੇ ਨੂੰ (ਗੁੱਡੀ) ਉਤੇ ਸਵਾਰ ਕਰ ਕੇ ਉਡਾ ਦਿੱਤਾ।

ਪਿਯਹਿ ਨਿਰਖਿਤੇ ਮੀਤ ਦਯੋ ਪਹੁੰਚਾਇ ਘਰ ॥

पियहि निरखिते मीत दयो पहुँचाइ घर ॥

ਪਤੀ ਦੇ ਵੇਖਦੇ ਹੋਇਆਂ ਪ੍ਰੀਤਮ ਨੂੰ ਘਰ ਪਹੁੰਚਾ ਦਿੱਤਾ।

ਹੋ ਭੇਦ ਅਭੇਦ ਨ ਕਛੁ ਜੜ ਸਕ੍ਯੋ ਬਿਚਾਰ ਕਰਿ ॥੧੮॥

हो भेद अभेद न कछु जड़ सक्यो बिचार करि ॥१८॥

ਉਹ ਮੂਰਖ ਭੇਦ ਅਭੇਦ ਨੂੰ ਨਾ ਪਛਾਣ ਸਕਿਆ ॥੧੮॥

ਦੋਹਰਾ ॥

दोहरा ॥

ਦੋਹਰਾ:

ਸਾਹੁ ਸੁਤਾ ਨਿਰਖਿਤਿ ਪਤਿਹ ਗੁਡਿਯਾ ਦਈ ਚੜਾਇ ॥

साहु सुता निरखिति पतिह गुडिया दई चड़ाइ ॥

ਸ਼ਾਹ ਦੀ ਪੁੱਤਰੀ ਨੇ ਪਤੀ ਦੇ ਵੇਖਦੇ ਹੋਇਆਂ ਗੁਡੀ ਨੂੰ ਉਡਾ ਦਿੱਤਾ।

ਤਾ ਪਰ ਬਧੇ ਬਜੰਤ੍ਰ ਥੇ ਬਾਜਤ ਭਏ ਬਨਾਇ ॥੧੯॥

ता पर बधे बजंत्र थे बाजत भए बनाइ ॥१९॥

ਉਸ ਉਤੇ ਬੰਨ੍ਹੇ ਹੋਏ ਵਾਜੇ ਵਜਣ ਲਗ ਗਏ ॥੧੯॥

ਬਿਹਸਿ ਨਾਰਿ ਨਿਜ ਨਾਥ ਸੋ ਕਹਿਯੋ ਪਿਯਹਿ ਪਹੁਚਾਇ ॥

बिहसि नारि निज नाथ सो कहियो पियहि पहुचाइ ॥

ਪ੍ਰੀਤਮ ਨੂੰ (ਆਪਣੇ ਘਰ) ਪਹੁੰਚਾ ਕੇ ਰਾਣੀ ਆਪਣੇ ਪਤੀ ਨੂੰ ਹਸ ਕੇ ਕਹਿਣ ਲਗੀ।

ਮਿਤ੍ਰ ਹਮਾਰੋ ਸਾਹ ਇਹ ਦਏ ਦਮਾਮੋ ਜਾਇ ॥੨੦॥

मित्र हमारो साह इह दए दमामो जाइ ॥२०॥

ਸਾਡਾ ਮਿਤਰ ਤਾ ਇਹ ਸ਼ਾਹ ਹੈ ਜੋ ਦਮਾਮੇ ਵਜਾਦਾ ਜਾ ਰਿਹਾ ਹੈ ॥੨੦॥

ਚੌਪਈ ॥

ਚੌਪਈ ॥
ਚੌਪਈ:

ਇਹ ਛਲ ਮੀਤ ਸਦਨ ਪਹੁਚਾਯੋ ॥
इह छल मीत सदन पहुचायो ॥
ਇਸ ਛਲ ਨਾਲ ਮਿਤਰ ਨੂੰ (ਆਪਣੇ) ਘਰ ਪਹੁੰਚਾਇਆ।

ਤਾ ਕੋ ਬਾਰ ਨ ਬਾਕਨ ਪਾਯੋ ॥
ता को बार न बाकन पायो ॥
ਉਸ ਦਾ ਵਾਲ ਵੀ ਵਿੰਗਾ ਨਾ ਹੋਣ ਦਿੱਤਾ।

ਨਿਜੁ ਪਤਿ ਭੇਦ ਅਭੇਦ ਨ ਚੀਨੋ ॥
निजु पति भेद अभेद न चीनो ॥
ਆਪਣੇ ਪਤੀ ਨੇ ਭੇਦ ਅਭੇਦ ਕੁਝ ਨਾ ਸਮਝਿਆ।

ਕਬਿ ਪ੍ਰਸੰਗ ਪੂਰਨ ਤਬ ਕੀਨੋ ॥੨੧॥
कबि प्रसंग पूरन तब कीनो ॥२१॥
ਤਦ ਕਵੀ ਨੇ ਪ੍ਰਸੰਗ ਪੂਰਾ ਕਰ ਦਿੱਤਾ ॥੨੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਾਈਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੨੮॥੪੩੩੪॥ਅਫਜੂੰ॥
इति स्री चरित्र पख्याने तृया चरित्रे मंत्री भूप संबादे दोइ सौ अठाईस चरित्र समापतम सतु सुभम सतु ॥२२८॥४३३४॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੨੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੨੮॥੪੩੩੪॥ ਚਲਦਾ॥

ਚੌਪਈ ॥
चौपई ॥
ਚੌਪਈ:

ਪਲਵਲ ਦੇਸ ਛਤ੍ਰਿਨੀ ਰਹੈ ॥
पलवल देस छतृनी रहै ॥

ਪਲਵਲ ਦੇਸ ਵਿਚ (ਇਕ) ਛਤ੍ਰਾਣੀ ਰਹਿੰਦੀ ਸੀ।

ਬੁਧਿ ਮਤੀ ਜਾ ਕੋ ਜਗ ਕਹੈ ॥

बुधि मती जा को जग कहै ॥

ਉਸ ਨੂੰ ਲੋਕੀਂ ਬੁੱਧਿ ਮਤੀ ਕਹਿੰਦੇ ਸਨ।

ਜਬ ਤਨ ਤਾਹਿ ਬਿਰਧਤਾ ਆਇਸ ॥

जब तन ताहि बिरधता आइस ॥

ਜਦ ਉਸ ਦਾ ਸ਼ਰੀਰ ਬਿਰਧ ਹੋ ਗਿਆ,

ਤਬ ਤਿਨ ਏਕ ਚਰਿਤ੍ਰ ਬਨਾਇਸ ॥੧॥

तब तिन एक चरित्र बनाइस ॥१॥

ਤਦ ਉਸ ਨੇ ਇਕ ਚਰਿਤ੍ਰ ਖੇਡਿਆ ॥੧॥

ਦ੍ਵੈ ਸੰਦੂਕ ਜੂਤਿਯਨ ਭਰੇ ॥

द्वै संदूक जूतियन भरे ॥

(ਉਸ ਨੇ) ਦੋ ਸੰਦੂਕ ਜੁਤੀਆਂ ਨਾਲ ਭਰ ਲਏ

ਮੁਹਰਨ ਕੇ ਕੁਲਿ ਸੁਨਤ ਉਚਰੇ ॥

मुहरन के कुलि सुनत उचरे ॥

ਅਤੇ ਸਭ ਨੂੰ ਮੋਹਰਾ (ਦੇ ਭਰੇ ਹੋਏ) ਸੁਣਾ ਦਿੱਤਾ।

ਪੁਤ੍ਰ ਪਉਤ੍ਰ ਤਾ ਦਿਨ ਤੇ ਤਾ ਕੇ ॥

पुत्र पउत्र ता दिन ते ता के ॥

ਉਸ ਦੇ ਪੁੱਤਰ ਪੋਤਰੇ ਉਸ ਦਿਨ ਤੋਂ

ਉਦਿਤ ਭਏ ਸੇਵਾ ਕਹ ਵਾ ਕੇ ॥੨॥

उदित भए सेवा कह वा के ॥२॥

ਉਸ ਦੀ ਸੇਵਾ ਵਿਚ ਜੁਟ ਗਏ ॥੨॥

ਦੋਹਰਾ ॥

दोहरा ॥

ਦੋਹਰਾ:

ਜੁ ਕਛੁ ਕਹੈ ਪ੍ਰਿਯ ਮਾਨਹੀ ਸੇਵਾ ਕਰਹਿ ਬਨਾਇ ॥

जु कछु कहै पृय मानही सेवा करहि बनाइ ॥

(ਉਹ) ਜੋ ਕਹਿੰਦੀ ਉਸ ਨੂੰ ਸੁਖਾਵਾ ਸਮਝਦੇ ਅਤੇ ਖ਼ੂਬ ਸੇਵਾ ਕਰਦੇ।

ਆਇਸੁ ਮੈ ਸਭ ਹੀ ਚਲੈ ਦਰਬੁ ਹੇਤ ਲਲਚਾਇ ॥੩॥

आइसु मै सभ ही चलै दरबु हेत ललचाइ ॥३॥

ਧਨ ਦੇ ਲਾਲਚ ਕਰ ਕੇ ਸਭ (ਉਸ ਦੀ) ਆਗਿਆ ਵਿਚ ਚਲਦੇ ॥੩॥

ਚੌਪਈ ॥

चौपई ॥

ਚੌਪਈ:

ਜੋ ਆਗਯਾ ਤ੍ਰਿਯ ਕਰੈ ਸੁ ਮਾਨੈ ॥

जो आग्या तृय करै सु मानै ॥

(ਉਹ) ਇਸਤਰੀ ਜੋ ਆਗਿਆ ਕਰਦੀ, ਉਹ ਮੰਨ ਲੈਂਦੇ ਸਨ

ਜੂਤਿਨ ਕੋ ਮੁਹਰੈ ਪਹਿਚਾਨੈ ॥

जूतिन को मुहरै पहिचानै ॥

ਅਤੇ ਜੁਤੀਆਂ ਨੂੰ ਮੋਹਰਾ ਵਜੋਂ ਪਛਾਣਦੇ ਸਨ।

ਆਜੁ ਕਾਲਿ ਬੁਢਿਯਾ ਮਰਿ ਜੈ ਹੈ ॥

आजु कालि बुढिया मरि जै है ॥

(ਉਹ ਮਨ ਵਿਚ ਸੋਚਦੇ ਸਨ ਕਿ) ਅਜ ਕਲ ਬੁੱਡੀ ਮਰ ਜਾਏਗੀ

ਸਭ ਹੀ ਦਰਬੁ ਹਮਾਰੋ ਹ੍ਵੈ ਹੈ ॥੪॥

सभ ही दरबु हमारो ह्वै है ॥४॥

ਅਤੇ ਸਾਰਾ ਧਨ ਸਾਡਾ ਹੋ ਜਾਵੇਗਾ ॥੪॥

ਜਬ ਤਿਹ ਨਿਕਟਿ ਕੁਟੰਬ ਸਭਾਵੈ ॥

जब तिह निकटि कुटंब सभावै ॥

ਜਦ ਕਦੇ ਸਾਰਾ ਕੁਟੁੰਬ ਉਸ ਦੇ ਨੇੜੇ ਆਉਂਦਾ,

ਤਹ ਬੁਢਿਯਾ ਯੌ ਬਚਨ ਸੁਨਾਵੈ ॥

तह बुढिया यौ बचन सुनावै ॥

ਤਾ ਉਹ ਬੁੱਢੀ ਉਨ੍ਹਾ ਨੂੰ ਕਹਿੰਦੀ।

ਜਿਯਤ ਲਗੇ ਇਹ ਦਰਬ ਹਮਾਰੋ ॥

जियत लगे इह दरब हमारो ॥

ਜੀਉਂਦੇ ਜੀ ਇਹ ਧਨ ਮੇਰਾ ਹੈ।

ਬਹੁਰਿ ਲੀਜਿਯਹੁ ਪੂਤ ਤਿਹਾਰੋ ॥੫॥

बहुरि लीजियहु पूत तिहारो ॥५॥

ਫਿਰ ਹੇ ਪੁੱਤਰੋ! (ਇਹ) ਲੈ ਲੈਣਾ, ਤੁਹਾਡਾ ਹੀ ਹੈ ॥੫॥

ਜਬ ਵਹੁ ਤ੍ਰਿਯਾ ਰੋਗਨੀ ਭਈ ॥

जब वहु तृया रोगनी भई ॥

ਜਦ ਉਹ ਇਸਤਰੀ ਬੀਮਾਰ ਹੋ ਗਈ,

ਕਾਜੀ ਕੁਟਵਾਰਹਿ ਕਹਿ ਗਈ ॥

काजी कुटवारहि कहि गई ॥

ਤਾ ਕਾਜ਼ੀ ਕੋਤਵਾਲ ਨੂੰ ਕਹਿ ਗਈ

ਕਰਮ ਧਰਮ ਜੋ ਪ੍ਰਥਮ ਕਰੈਹੈ ॥

ਕਰਮ ਧਰਮ ਜੋ ਪ੍ਰਥਮ ਕਰੈਹੈ ॥

ਕਿ ਪਹਿਲਾ ਜੋ ਮੇਰਾ ਕ੍ਰਿਆ ਕਰਮ ਕਰੇਗਾ,

ਸੋ ਸੁਤ ਬਹੁਰਿ ਖਜਾਨੋ ਲੈਹੈ ॥੬॥

सो सुत बहुरि खजानो लैहै ॥६॥

ਉਹੀ ਪੁੱਤਰ ਫਿਰ ਖ਼ਜ਼ਾਨਾ ਪ੍ਰਾਪਤ ਕਰੇਗਾ ॥੬॥

ਦੋਹਰਾ ॥

दोहरा ॥

ਦੋਹਰਾ:

ਕਰਮ ਧਰਮ ਸੁਤ ਜਬ ਲਗੇ ਕਰੈ ਨ ਪ੍ਰਥਮ ਬਨਾਇ ॥

करम धरम सुत जब लगे करै न प्रथम बनाइ ॥

ਜਦ ਤਕ ਪਹਿਲਾ ਮੇਰਾ ਕ੍ਰਿਆ-ਕਰਮ (ਮੇਰੇ) ਪੁੱਤਰ ਨਾ ਕਰ ਚੁਕਣ

ਤਬ ਲੌ ਸੁਤਨ ਨ ਦੀਜਿਯਹੁ ਹਮਰੋ ਦਰਬੁ ਬੁਲਾਇ ॥੭॥

तब लौ सुतन न दीजियहु हमरो दरबु बुलाइ ॥७॥

ਤਦ ਤਕ ਮੇਰੇ ਪੁੱਤਰਾ ਨੂੰ ਬੁਲਾ ਕੇ ਮੇਰਾ ਧਨ ਨਾ ਦੇਣਾ ॥੭॥

ਚੌਪਈ ॥

चौपई ॥

ਚੌਪਈ:

ਕਿਤਿਕ ਦਿਨਨ ਬੁਢਿਯਾ ਮਰਿ ਗਈ ॥

कितिक दिनन बुढिया मरि गई ॥

ਕੁਝ ਦਿਨਾ ਤਕ ਬਿਰਧ ਇਸਤਰੀ ਮਰ ਗਈ।

ਤਿਨ ਕੇ ਹ੍ਰਿਦਨ ਖੁਸਾਲੀ ਭਈ ॥

तिन के ह्रदन खुसाली भई ॥

ਉਨ੍ਹਾ (ਪੁੱਤਰਾ ਪੋਤਰਿਆਂ) ਦੇ ਹਿਰਦੇ ਵਿਚ ਖ਼ੁਸ਼ੀ ਹੋਈ।

ਕਰਮ ਧਰਮ ਜੋ ਪ੍ਰਥਮ ਕਰੈਹੈ ॥

करम धरम जो प्रथम करैहै ॥

ਪਹਿਲਾ ਜੋ ਕ੍ਰਿਆ ਕਰਮ ਕਰਨਗੇ

ਪੁਨਿ ਇਹ ਬਾਟਿ ਖਜਾਨੋ ਲੈਹੈ ॥੮॥

पुनि इह बाटि खजानो लैहै ॥८॥

ਫਿਰ (ਉਹ) ਇਹ ਖ਼ਜ਼ਾਨਾ ਵੰਡ ਲੈਣਗੇ ॥੮॥

ਦੋਹਰਾ ॥

दोहरा ॥

ਦੋਹਰਾ:

ਕਰਮ ਧਰਮ ਤਾ ਕੇ ਕਰੇ ਅਤਿ ਧਨੁ ਸੁਤਨ ਲਗਾਇ ॥

करम धरम ता के करे अति धनु सुतन लगाइ ॥

ਪੁੱਤਰਾ ਨੇ ਬਹੁਤ ਧਨ ਖ਼ਰਚ ਕਰ ਕੇ ਉਸ ਦਾ ਕ੍ਰਿਆ ਕਰਮ ਕੀਤਾ।

ਬਹੁਰਿ ਸੰਦੂਕ ਪਨ੍ਹੀਨ ਕੇ ਛੋਰਤ ਭੇ ਮਿਲਿ ਆਇ ॥੯॥

बहुरि संदूक पत्रहीन के छोरत भे मिलि आइ ॥९॥

ਫਿਰ ਮਿਲ ਕੇ ਆਏ ਅਤੇ ਜੁਤੀਆਂ ਦੇ ਸੁੰਦਕ ਖੋਲਣ ਲਗੇ ॥੯॥

ਚੌਪਈ ॥

चौपई ॥

ਚੌਪਈ:

ਇਹ ਚਰਿਤ੍ਰ ਤ੍ਰਿਯ ਸੇਵ ਕਰਾਈ ॥

इह चरित्र तृय सेव कराई ॥

ਪੁੱਤਰਾ ਨੂੰ ਧਨ ਦਾ ਲੋਭ ਵਿਖਾ ਕੇ

ਸੁਤਨ ਦਰਬੁ ਕੌ ਲੋਭ ਦਿਖਾਈ ॥

सुतन दरबु कौ लोभ दिखाई ॥

ਇਸ ਚਰਿਤ੍ਰ ਨਾਲ ਇਸਤਰੀ ਨੇ ਸੇਵਾ ਕਰਾਈ।

ਤਿਨ ਕੇ ਅੰਤ ਨ ਕਛੁ ਕਰ ਆਯੋ ॥

तिन के अंत न कछु कर आयो ॥

ਅੰਤ ਵਿਚ ਉਨ੍ਹਾ ਦੇ ਹੱਥ ਵਿਚ ਕੁਝ ਨਾ ਆਇਆ

ਛਲ ਬਲ ਅਪਨੋ ਮੂੰਡ ਮੁੰਡਾਯੋ ॥੧੦॥

छल बल अपनो मूँड मुँडायो ॥१०॥

ਅਤੇ ਛਲ ਦੇ ਬਲ ਕਰ ਕੇ ਆਪਣਾ ਸਿਰ ਮੁੰਨਵਾ ਲਿਆ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੨੯॥੪੩੪੪॥ਅਫਜੂੰ॥

इति स्री चरित्र पखयाने तृया चरित्रे मंत्री भूप संबादे दोइ सौ उनतीस चरित्र समापतम सतु सुभम सतु ॥२२९॥४३४४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੨੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੨੯॥੪੩੪੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਮਾਲਨੇਰ ਕੇ ਦੇਸ ਮੈ ਮਰਗਜ ਪੁਰ ਇਕ ਗਾਉਂ ॥

मालनेर के देस मै मरगज पुर इक गाउँ ॥

ਮਾਲਨੇਰ ਦੇਸ ਵਿਚ ਮਰਗਜ ਪੁਰ ਨਾ ਦਾ ਇਕ ਪਿੰਡ ਸੀ।

ਸਾਹ ਏਕ ਤਿਹ ਠਾ ਬਸਤ ਮਦਨ ਸਾਹ ਤਿਹ ਨਾਉ ॥੧॥

साह एक तिह ठा बसत मदन साह तिह नाउ ॥१॥

ਉਥੇ ਇਕ ਸ਼ਾਹ ਵਸਦਾ ਸੀ; ਉਸ ਦਾ ਨਾ ਮਦਨ ਸ਼ਾਹ ਸੀ ॥੧॥

ਮਦਨ ਮਤੀ ਤਾ ਕੀ ਤ੍ਰਿਯਾ ਜਾ ਕੋ ਰੂਪ ਅਪਾਰ ॥

मदन मती ता की तृया जा को रूप अपार ॥

ਮਦਨ ਮਤੀ ਉਸ ਦੀ ਇਸਤਰੀ ਸੀ, ਜਿਸ ਦੀ ਸੁੰਦਰਤਾ ਬਹੁਤ ਅਧਿਕ ਸੀ।

ਆਪੁ ਮਦਨ ਠਠਕੇ ਰਹੈ ਤਿਹ ਰਤਿ ਰੂਪ ਬਿਚਾਰ ॥੨॥

आपु मदन ठठके रहै तिह रति रूप बिचार ॥२॥

ਕਾਮ ਦੇਵ ਉਸ ਨੂੰ ਰਤੀ ਦਾ ਰੂਪ ਵਿਚਾਰ ਕੇ ਹੈਰਾਨ ਹੋ ਜਾਦਾ ਸੀ ॥੨॥

ਚੇਲਾ ਰਾਮ ਤਹਾ ਹੁਤੋ ਏਕ ਸਾਹ ਕੋ ਪੂਤ ॥

चेला राम तहा हुतो एक साह को पूत ॥

ਉਥੇ ਚੇਲਾ ਰਾਮ ਨਾ ਦਾ ਇਕ ਸ਼ਾਹ ਦਾ ਪੁੱਤਰ ਰਹਿੰਦਾ ਸੀ

ਸਗਲ ਗੁਨਨ ਭੀਤਰ ਚਤੁਰ ਸੁੰਦਰ ਮਦਨ ਸਰੂਪ ॥੩॥

सगल गुनन भीतर चतुर सुँदर मदन सरूप ॥३॥

ਜੋ ਸਾਰਿਆਂ ਗੁਣਾ ਵਿਚ ਚਤੁਰ ਅਤੇ ਕਾਮ ਦੇਵ ਦੇ ਸਰੂਪ ਵਰਗਾ ਸੁੰਦਰ ਸੀ ॥੩॥

ਚੌਪਈ ॥

चौपई ॥

ਚੌਪਈ:

ਚੇਲਾ ਰਾਮ ਜਬੈ ਤ੍ਰਿਯ ਲਹਿਯੋ ॥

चेला राम जबै तृय लहियो ॥

ਚੇਲਾ ਰਾਮ ਨੂੰ ਜਦ ਉਸ ਇਸਤਰੀ ਨੇ ਵੇਖਿਆ,

ਤਾ ਕੋ ਤਬੈ ਮਦਨ ਤਨ ਗਹਿਯੋ ॥

ता को तबै मदन तन गहियो ॥

ਤਦ ਤੋਂ ਉਸ ਦੇ ਸ਼ਰੀਰ ਨੂੰ ਕਾਮ ਦੇਵ ਨੇ ਕਾਬੂ ਕਰ ਲਿਆ।

ਤਰੁਨਿ ਤਦਿਨ ਤੇ ਰਹਤ ਲੁਭਾਈ ॥

ਤਰੁਨਿ ਤਦਿਨ ਤੇ ਰਹਤ ਲੁਭਾਈ ॥
ਇਸਤਰੀ ਉਸ ਦਿਨ ਤੋਂ (ਚੇਲਾ ਰਾਮ ਪ੍ਰਤਿ) ਲੁਭਾਈ ਰਹਿੰਦੀ ਸੀ

ਨਿਰਖਿ ਸਜਨ ਛਬਿ ਰਹੀ ਬਿਕਾਈ ॥੪॥
निरखि सजन छबि रही बिकाई ॥४॥
ਅਤੇ ਸੱਜਨ ਦੀ ਛਬੀ ਨੂੰ ਵੇਖ ਕੇ ਵਿਕੀ ਰਹਿੰਦੀ ਸੀ ॥੪॥

ਅੜਿਲ ॥
अड़िल ॥
ਅੜਿਲ:

ਦੂਤੀ ਪਠੈ ਤਾਹਿ ਗ੍ਰਿਹ ਬੋਲਿ ਪਠਾਇਯੋ ॥
दूती पठै ताहि गृह बोलि पठाइयो ॥
ਇਕ ਦੂਤੀ ਨੂੰ ਭੇਜ ਕੇ ਉਸ ਨੂੰ ਘਰ ਬੁਲਾ ਲਿਆ।

ਕਾਮ ਭੋਗ ਤਾ ਸੌ ਬਹੁ ਭਾਤਿ ਕਮਾਇਯੋ ॥
काम भोग ता सौ बहु भाति कमाइयो ॥
ਉਸ ਨਾਲ ਕਈ ਤਰ੍ਹਾ ਦੇ ਕਾਮ ਭੋਗ ਕੀਤੇ।

ਸੋਇ ਸਾਹ ਜਬ ਜਾਇ ਤੇ ਤਾਹਿ ਬੁਲਾਵਈ ॥
सोइ साह जब जाइ ते ताहि बुलावई ॥
ਜਦ ਸ਼ਾਹ ਸੌਂ ਜਾਦਾ ਤਾ ਉਸ ਨੂੰ ਬੁਲਾ ਲੈਂਦੀ

ਹੋ ਤਾਹਿ ਭਏ ਰਸ ਰੀਤਿ ਪ੍ਰੀਤਿ ਉਪਜਾਵਈ ॥੫॥
हो ताहि भए रस रीति प्रीति उपजावई ॥५॥
ਅਤੇ ਆਨੰਦ ਪੂਰਵਕ ਉਸ ਨਾਲ ਕਾਮ-ਕ੍ਰੀੜਾ ਕਰ ਕੇ ਪ੍ਰੇਮ ਪ੍ਰਗਟ ਕਰਦੀ ॥੫॥

ਚੌਪਈ ॥
चौपई ॥

ਚੌਪਈ:

ਤਰੁਨੀ ਉਠਤ ਸਾਹ ਹੂ ਜਾਗਿਯੋ ॥

तरुनी उठत साह हू जागियो ॥

(ਇਕ ਦਿਨ) ਇਸਤਰੀ ਉਠੀ, ਤਾ ਸ਼ਾਹ ਵੀ ਜਾਗ ਪਿਆ

ਪੂਛਨ ਤਾਹਿ ਆਪੁ ਯੌ ਲਾਗਿਯੋ ॥

पूछन ताहि आपु यौ लागियो ॥

ਅਤੇ ਉਸ ਨੂੰ ਆਪ ਪੁੱਛਣ ਲਗਿਆ।

ਜਾਤ ਹੁਤੀ ਕਹ ਤਰੁਨਿ ਬਤਾਵਹੁ ॥

जात हुती कह तरुनि बतावहु ॥

ਹੇ ਇਸਤਰੀ! ਦਸ, (ਤੂੰ) ਕਿਥੇ ਜਾ ਰਹੀ ਸੀ।

ਹਮਰੋ ਚਿਤ ਕੋ ਭਰਮੁ ਮਿਟਾਵਹੁ ॥੬॥

हमरो चित को भरमु मिटावहु ॥६॥

(ਅਤੇ ਇਸ ਤਰ੍ਹਾ) ਮੇਰੇ ਮਨ ਦਾ ਭਰਮ ਦੂਰ ਕਰ ॥੬॥

ਸੁਨਹੁ ਸਾਹ ਮੈ ਬਚਨ ਉਚਾਰੋਂ ॥

सुनहु साह मै बचन उचारों ॥

ਹੇ ਸ਼ਾਹ! ਮੈਂ ਜੋ ਬਚਨ ਕਹਿੰਦੀ ਹਾ, ਉਹ ਸੁਣੋ,

ਤੁਮਰੇ ਚਿਤ ਕੋ ਭਰਮ ਉਤਾਰੋਂ ॥

तुमरे चित को भरम उतारों ॥

(ਮੈਂ) ਤੁਹਾਡੇ ਚਿਤ ਦਾ ਭਰਮ ਦੂਰ ਕਰਦੀ ਹਾ?

ਮੋਹੂ ਟੂਟਿ ਕੈਫ ਜਬ ਗਈ ॥

मोहू टूटि कैफ जब गई ॥

ਜਦ ਮੇਰਾ ਅਮਲ ਟੁੱਟ ਗਿਆ (ਭਾਵ ਦੂਰ ਹੋ ਗਿਆ)

ਲੇਤ ਤਬੈ ਪਸਵਾਰਨ ਭਈ ॥੭॥

लेत तबै पसवारन भई ॥७॥

ਤਾ ਮੈਂ ਪਲਸੇਟੇ ਮਾਰਨ ਲਗ ਗਈ ॥੭॥

ਦੋਹਰਾ ॥

दोहरा ॥

ਦੋਹਰਾ:

ਐਸ ਨਿਸਾ ਕਰਿ ਸਾਹ ਕੀ ਦੀਨੋ ਬਹੁਰਿ ਸਵਾਇ ॥

ऐस निसा करि साह की दीनो बहुरि सवाइ ॥

ਇਸ ਤਰ੍ਹਾ ਸ਼ਾਹ ਦੀ ਤਸਲੀ ('ਨਿਸਾ') ਕਰਾ ਕੇ (ਉਸ ਨੂੰ) ਫਿਰ ਸੰਵਾ ਦਿੱਤਾ

ਤੁਰਤ ਮੀਤ ਪੈ ਚਲਿ ਗਈ ਯਾਰ ਭਜੀ ਲਪਟਾਇ ॥੮॥

तुरत मीत पै चलि गई यार भजी लपटाइ ॥८॥

ਅਤੇ ਆਪ ਤੁਰੰਤ ਮਿਤਰ ਕੋਲ ਚਲੀ ਗਈ ਅਤੇ ਯਾਰ ਨੇ ਲਿਪਟ ਕੇ ਰਮਣ ਕੀਤਾ ॥੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤੀਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੩੦॥੪੩੫੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ तीसवो चरित्र समापतम सतु सुभम सतु ॥२३०॥४३५२॥अफज़ूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੩੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੩੦॥੪੩੫੨॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਦੇਸ ਬਾਵਨੀ ਕੇ ਰਹੈ ਮਾਲਵ ਨਾਮ ਗਵਾਰ ॥

देस बावनी के रहै मालव नाम गवार ॥

ਬਾਵਨੀ ਦੇਸ਼ ਵਿਚ ਮਾਲਵ ਨਾ ਦਾ ਇਕ ਪੇਂਡੂ ਰਹਿੰਦਾ ਸੀ।

ਮੈਨ ਕਲਾ ਤਾ ਕੀ ਤਰੁਨਿ ਜਾ ਕੋ ਰੂਪ ਅਪਾਰ ॥੧॥

मैन कला ता की तरुनि जा को रूप अपार ॥१॥

ਉਸ ਦੀ ਇਸਤਰੀ ਮੈਨ ਕਲਾ ਬਹੁਤ ਸੁੰਦਰ ਸਰੂਪ ਵਾਲੀ ਸੀ ॥੧॥

ਦੀਰਘ ਦੇਹ ਤਾ ਕੋ ਰਹੈ ਪੁਸਟ ਅੰਗ ਸਭ ਠੌਰ ॥

दीरघ देह ता को रहै पुसट अंग सभ ठौर ॥

ਉਸ ਦਾ ਸ਼ਰੀਰ ਬਹੁਤ ਖੁਲਾਸਾ ਸੀ ਅਤੇ ਸਾਰੇ ਅੰਗ ਬਹੁਤ ਮਜ਼ਬੂਤ ਸਨ।

ਦਿਰਘ ਪੁਸਟ ਤਾ ਸਮ ਤਰੁਨਿ ਦੁਤਿਯ ਨ ਜਗ ਮੈ ਔਰ ॥੨॥

दिरघ पुसट ता सम तरुनि दुतिय न जग मै और ॥२॥

ਉਸ ਵਰਗੇ ਲੰਬੇ ਚੌੜੇ ਸ਼ਰੀਰ ਵਾਲੀ ਹੋਰ ਕੋਈ (ਤਕੜੀ) ਇਸਤਰੀ ਸੰਸਾਰ ਵਿਚ ਨਹੀਂ ਸੀ ॥੨॥

ਅੜਿਲ ॥

अड़िल ॥

ਅੜਿਲ:

ਫੌਜਦਾਰ ਇਕ ਗਾਉ ਤਵਨ ਕੇ ਆਇਯੋ ॥

फौजदार इक गाउ तवन के आइयो ॥

ਉਨ੍ਹਾ ਦੇ ਪਿੰਡ ਵਿਚ ਇਕ ਫ਼ੌਜਦਾਰ ਆਇਆ।

ਪਯਾਸ ਘਾਮ ਤੇ ਅਧਿਕ ਤਵਨ ਦੁਖ ਪਾਇਯੋ ॥

प्यास घाम ते अधिक तवन दुख पाइयो ॥

ਪਿਆਸ ਅਤੇ ਗਰਮੀ ਨਾਲ ਉਹ ਬਹੁਤ ਦੁਖੀ ਹੋਇਆ।

ਪਾਨਿ ਚਹਿਯੋ ਜਟਿਯਾ ਤਿਨ ਦਯੋ ਉਠਾਇ ਕੈ ॥

पानि चहियो जटिया तिन दयो उठाइ कै ॥

(ਉਸ ਨੇ) ਪਾਣੀ ਪੀਣਾ ਚਾਹਿਆ (ਅਤੇ ਅਗੋਂ) ਜਟੀ ਨੇ ਉਸ ਨੂੰ ਉਠਾ ਕੇ ਦੇ ਦਿੱਤਾ।

ਹੋ ਨਿਰਖ ਤਵਨਿ ਕੋ ਰੂਪ ਰਹਿਯੋ ਉਰਝਾਇ ਕੈ ॥੩॥

हो निरख तवनि को रूप रहियो उरझाइ कै ॥३॥

ਉਸ (ਇਸਤਰੀ) ਦਾ ਰੂਪ ਵੇਖ ਕੇ (ਫ਼ੌਜਦਾਰ) ਮੋਹਿਤ ਹੋ ਗਿਆ ॥੩॥

ਚਿਤ ਮੈ ਕਿਯਾ ਬਿਚਾਰ ਜੁ ਯਾ ਕੋ ਪਾਇਯੈ ॥

चित मै किया बिचार जु या को पाइयै ॥

(ਉਸ ਨੇ) ਆਪਣੇ ਚਿਤ ਵਿਚ ਵਿਚਾਰ ਕੀਤਾ

ਏਕ ਪੁਤ੍ਰ ਯਾ ਤੈ ਭਜਿ ਕੈ ਉਪਜਾਇਯੈ ॥

एक पुत्र या तै भजि कै उपजाइयै ॥

ਕਿ ਇਸ ਨੂੰ (ਕਿਸੇ ਤਰ੍ਹਾ ਨਾਲ) ਪ੍ਰਾਪਤ ਕਰੀਏ ਅਤੇ ਇਸ ਨਾਲ ਭੋਗ ਕਰ ਕੇ ਇਕ ਪੁੱਤਰ ਪੈਦਾ ਕਰ ਲਈਏ।

ਅਧਿਕ ਬਲੀ ਸੋ ਹ੍ਵੈ ਹੈ ਸਭ ਜਗ ਜਾਨਿਯੈ ॥

अधिक बली सो ह्वै है सभ जग जानियै ॥

ਉਹ ਬਹੁਤ ਬਲੀ ਹੋਵੇਗਾ ਅਤੇ ਸਾਰੇ ਸੰਸਾਰ ਵਿਚ ਜਾਣਿਆ ਜਾਵੇਗਾ।

ਹੋ ਤਾ ਕੇ ਡੀਲ ਸਮਾਨ ਨ ਔਰ ਬਖਾਨਿਯੈ ॥੪॥

हो ता के डील समान न और बखानियै ॥४॥

ਉਸ ਦੇ ਕੱਦ-ਕਾਠ ਵਰਗਾ ਕੋਈ ਹੋਰ ਨਹੀਂ ਦਸਿਆ ਜਾਵੇਗਾ ॥੪॥

ਦੋਹਰਾ ॥

दोहरा ॥

ਦੋਹਰਾ:

ਫੌਜਦਾਰ ਇਕ ਸਹਿਚਰੀ ਤਾ ਕੇ ਦਈ ਪਠਾਇ ॥

फौजदार इक सहिचरी ता के दई पठाइ ॥

ਫ਼ੌਜਦਾਰ ਨੇ ਇਕ ਦਾਸੀ ਨੂੰ (ਬੁਲਾ ਕੇ) ਸਾਰਾ ਭੇਦ ਸਮਝਾਇਆ

ਨਿਸਾ ਕਰੀ ਧਨੁ ਦੇ ਘਨੋ ਭੇਦ ਸਕਲ ਸਮੁਝਾਇ ॥੫॥

निसा करी धनु दे घनो भेद सकल समुझाइ ॥५॥

ਅਤੇ ਬਹੁਤ ਸਾਰਾ ਧਨ ਦੇ ਕੇ ਉਸ ਦੀ ਤਸਲੀ ਕੀਤੀ ਅਤੇ (ਉਸ ਵਲ) ਭੇਜ ਦਿੱਤਾ ॥੫॥

ਅੜਿਲ ॥

अड़िल ॥

ਅੜਿਲ:

ਸੁਨਤ ਸਹਚਰੀ ਬਚਨ ਤਹਾ ਕੌ ਜਾਤ ਭੀ ॥

सुनत सहचरी बचन तहा कौ जात भी ॥

ਉਸ ਦੇ ਬਚਨ ਸੁਣ ਕੇ ਦਾਸੀ ਉਧਰ ਨੂੰ ਚਲ ਪਈ।

ਭਾਤਿ ਭਾਤਿ ਸੋ ਤਾਹਿ ਤਰੁਨਿ ਸਮੁਝਾਤ ਭੀ ॥

भाति भाति सो ताहि तरुनि समुझात भी ॥

ਭਾਤ ਭਾਤ ਨਾਲ ਉਸ ਇਸਤਰੀ ਨੂੰ ਸਮਝਾਉਣ ਲਗੀ।

ਪਲਟਿ ਪਿਯਹਿ ਇਹ ਭਾਤ ਕਹਿਯੋ ਸਮਝਾਇ ਕੈ ॥

पलटि पियहि इह भात कहियो समझाइ कै ॥

ਉਥੋਂ ਪਰਤ ਕੇ ਫ਼ੌਜਦਾਰ ਨੂੰ ਸਮਝਾ ਕੇ ਕਹਿਣ ਲਗੀ

ਹੋ ਮਿਲਿ ਹੈ ਤੁਮ ਸੌ ਆਜੁ ਸੁ ਰਾਤੀ ਆਇ ਕੈ ॥੬॥

हो मिलि है तुम सौ आजु सु राती आइ कै ॥६॥

ਕਿ ਉਹ ਅਜ ਰਾਤ ਨੂੰ ਆ ਕੇ ਤੁਹਾਨੂੰ ਮਿਲੇਗੀ ॥੬॥

ਫੌਜਦਾਰ ਪਰ ਨਾਰਿ ਵਹੈ ਅਟਕਤ ਭਈ ॥

फौजदार पर नारि वहै अटकत भई ॥

ਉਹ ਇਸਤਰੀ ਵੀ ਫ਼ੌਜਦਾਰ ਉਤੇ ਅਟਕ ਗਈ

ਅਰਧ ਰਾਤ੍ਰਿ ਤਿਹ ਤੀਰ ਮਿਲਨ ਕੇ ਹਿਤ ਗਈ ॥

अरध रातृ तिह तीर मिलन के हित गई ॥

ਅਤੇ ਅੱਧੀ ਰਾਤ ਨੂੰ ਉਸ ਕੋਲ ਮਿਲਣ ਲਈ ਗਈ।

ਫੂਲ ਪਾਨ ਮਦ ਪਾਨ ਸੇਜ ਸੁਭ ਕੌ ਰਚਿਯੋ ॥

फूल पान मद पान सेज सुभ कौ रचियो ॥

ਡੋਡਾ, ਪਾਨ, ਸ਼ਰਾਬ ਪੀਤੀ ਅਤੇ ਸੋਹਣੀ ਸੇਜ ਨੂੰ ਸਜਾਇਆ।

ਹੋ ਭਜੀ ਸਿਗਰ ਨਿਸੁ ਤ੍ਰਿਯਾ ਸੁਰਤਿ ਐਸੀ ਮਚਿਯੋ ॥੭॥

हो भजी सिगर निसु तृया सुरति ऐसी मचियो ॥७॥

(ਉਸ) ਇਸਤਰੀ ਨਾਲ ਕਾਮ-ਕ੍ਰੀੜਾ ਅਜਿਹੀ ਮਚੀ ਕਿ ਸਾਰੀ ਰਾਤ ਰਤੀ-ਕ੍ਰਿਆ ਚਲਦੀ ਰਹੀ ॥੭॥

ਨਿਸੁ ਸਿਗਰੀ ਕੋ ਕੇਲ ਤਰੁਨਿ ਦ੍ਰਿੜ ਪਾਇ ਕੈ ॥

निसु सिगरी को केल तरुनि द्रड़ पाइ कै ॥

ਸਾਰੀ ਰਾਤ ਚੰਗੀ ਤਰ੍ਹਾ ਕੇਲ-ਕ੍ਰੀੜਾ ਕਰਨ ਵਾਲੇ (ਮਰਦ ਨੂੰ) ਪ੍ਰਾਪਤ ਕਰ ਕੇ

ਬਿਨੁ ਦਾਮਨ ਕੇ ਦਏ ਰਹੀ ਉਰਝਾਇ ਕੈ ॥

बिनु दामन के दए रही उरझाइ कै ॥

(ਉਹ) ਇਸਤਰੀ ਬਿਨਾ ਮੁੱਲ ਤਾਰੇ ਵਿਕ ਗਈ।

ਕਹਿਯੋ ਬਿਹਸਿ ਪਿਯ ਮੈ ਇਕ ਚਰਿਤ ਦਿਖਾਇ ਹੌ ॥

कहियो बिहसि पिय मै इक चरित दिखाइ हौ ॥

(ਉਸ ਨੇ) ਪ੍ਰਿਯ ਨੂੰ ਹੱਸ ਕੇ ਕਿਹਾ ਕਿ ਮੈਂ ਇਕ ਚਰਿਤ੍ਰ ਵਿਖਾਵਾਂਗੀ

ਹੋ ਨਿਜੁ ਨਾਇਕ ਕੌ ਮਾਰਿ ਤਿਹਾਰੇ ਆਇ ਹੌ ॥੮॥

हो निजु नाइक कौ मारि तिहारे आइ हौ ॥८॥

ਅਤੇ ਆਪਣੇ ਪਤੀ ਨੂੰ ਮਾਰ ਕੇ ਤੇਰੇ ਕੋਲ ਆਵਾਂਗੀ ॥੮॥

ਦੁਹੂੰ ਹਾਥ ਦ੍ਰਿੜ ਬਦਨ ਧਰਤ ਭੀ ਜਾਇ ਕੈ ॥

दुहूँ हाथ द्रड़ बदन धरत भी जाइ कै ॥

ਉਸ ਨੇ (ਘਰ) ਜਾ ਕੇ ਦੋਵੇਂ ਹੱਥ ਬੜੀ ਦ੍ਰਿੜ੍ਹਤਾ ਨਾਲ (ਪਤੀ ਦੇ) ਮੂੰਹ ਉਤੇ ਰਖ ਦਿੱਤੇ।

ਬਾਇ ਭਈ ਮੁਰਰਾਯੌ ਦਈ ਉਡਾਇ ਕੈ ॥

बाइ भई मुररायौ दई उडाइ कै ॥

(ਇਹ ਗੱਲ) ਉਡਾ ਦਿੱਤੀ (ਕਿ ਮੇਰੇ ਪਤੀ ਨੂੰ) ਬਾਈ (ਰੋਗ) ਨਾਲ ਮਰੋੜਾ ਹੋ ਗਿਆ ਹੈ।

ਮੂੰਦਿ ਮੂੰਦਿ ਮੁਖ ਰਖਤ ਕਹਾਊਂ ਕਰਤ ਹੈ ॥

मूँदि मूँदि मुख रखत कहाऊँ करत है ॥

(ਉਹ) ਉਸ ਦਾ ਮੂੰਹ ਘੁਟ ਘੁਟ ਕੇ ਰਖਦੀ (ਅਤੇ ਕਹਿੰਦੀ ਕਿ ਇਹ) ਕੀ ਕਰ ਰਿਹਾ ਹੈ।

ਹੋ ਦੇਖਹੁ ਲੋਗ ਸਭਾਇ ਪਿਯਾ ਮੁਰ ਮਰਤ ਹੈ ॥੯॥

हो देखहु लोग सभाइ पिया मुर मरत है ॥९॥

ਸਾਰਿਓ ਲੋਕੋ! ਵੇਖੋ, ਮੇਰਾ ਪਤੀ ਮਰ ਰਿਹਾ ਹੈ ॥੯॥

ਚੌਪਈ ॥

चौपई ॥

ਚੌਪਈ:

ਜਯੋਂ ਉਹ ਚਹਤ ਕਿ ਹਾਇ ਪੁਕਾਰੈ ॥

ज्यों उह चहत कि हाइ पुकारै ॥

ਜਿਉਂ ਹੀ ਉਹ 'ਹਾਇ ਹਾਇ' ਪੁਕਾਰਨਾ ਚਾਹੁੰਦਾ

ਮੋਰਿ ਆਨਿ ਕੋਊ ਪ੍ਰਾਨ ਉਬਾਰੈ ॥

मोरि आनि कोऊ प्रान उबारै ॥

ਕਿ ਕੋਈ ਆ ਕੇ ਮੇਰੇ ਪ੍ਰਾਣ ਬਚਾਵੇ।

ਤਯੋਂ ਤ੍ਰਿਯ ਮੂੰਦਿ ਮੂੰਦਿ ਮੁਖ ਲੇਈ ॥

त्यों तृय मूँदि मूँदि मुख लेई ॥

ਤਿਉਂ ਹੀ ਇਸਤਰੀ (ਉਸ ਦਾ) ਮੂੰਹ ਘੁਟ ਲੈਂਦੀ

ਨਿਕਸ ਨ ਸ੍ਵਾਸਨ ਬਾਹਰ ਦੇਈ ॥੧੦॥

निकस न स्वासन बाहर देई ॥१०॥

ਅਤੇ ਉਸ ਦੇ ਸੁਆਸ ਨੂੰ ਬਾਹਰ ਨਾ ਨਿਕਲਣ ਦਿੰਦੀ ॥੧੦॥

ਅੜਿਲ ॥

अड़िल ॥

ਅੜਿਲ:

ਸ੍ਵਾਸਾਕੁਲ ਹ੍ਵੈ ਭੂਮਿ ਮੁਰਛਨਾ ਹ੍ਵੈ ਗਿਰਿਯੋ ॥

स्वासाकुल ह्वै भूमि मुरछना ह्वै गिरियो ॥

ਸੁਆਸਾ ਦੀ ਘੁਟਨ ਨਾਲ (ਉਹ) ਮੂਰਛਿਤ ਹੋ ਕੇ ਧਰਤੀ ਉਤੇ ਡਿਗ ਸਪਿਆ।

ਗ੍ਰਾਮ ਬਾਸਿਯਨ ਆਨਿ ਧਰਿਯੋ ਆਂਖਿਨ ਹਿਰਿਯੋ ॥

ग्राम बासियन आनि धरियो आँखिन हिरियो ॥

ਪਿੰਡ ਦੇ ਵਾਸੀਆਂ ਨੇ ਆ ਕੇ ਉਸ ਨੂੰ ਪਕੜਿਆ ਅਤੇ (ਸਭ ਕੁਝ) ਅੱਖਾ ਨਾਲ ਵੇਖਿਆ।

ਜਿਯਤ ਕਛੂ ਤ੍ਰਿਯ ਜਾਨਿ ਗਈ ਲਪਟਾਇ ਕੈ ॥

जियत कछू तृय जानि गई लपटाइ कै ॥

(ਉਸ ਨੂੰ) ਕੁਝ ਜੀਉਂਦਾ ਵੇਖ ਕੇ, ਇਸਤਰੀ (ਫਿਰ ਉਸ ਨਾਲ) ਲਿਪਟ ਗਈ

ਹੋ ਮਲਿ ਦਲ ਚੂਤ੍ਰਨ ਸੌ ਪਿਯ ਦਯੋ ਖਪਾਇ ਕੈ ॥੧੧॥

हो मलि दल चूत्रन सौ पिय दयो खपाइ कै ॥११॥

ਅਤੇ ਨਿਤੰਬਾ ਨਾਲ ਮਸਲ ਕੇ (ਅਥਵਾ ਮਿਧ ਕੇ) ਪਤੀ ਨੂੰ ਖਪਾ ਦਿੱਤਾ (ਭਾਵ ਮਾਰ ਦਿੱਤਾ) ॥੧੧॥

ਅਰਧ ਦੁਪਹਰੀ ਜਿਨ ਕਰ ਪਿਯਹਿ ਸੰਘਾਰਿਯੋ ॥

अरध दुपहरी जिन कर पियहि संघारियो ॥

ਦੁਪਹਿਰ ਵੇਲੇ ਜਿਸ ਨੇ (ਆਪਣੇ) ਹੱਥ ਨਾਲ ਪਤੀ ਨੂੰ ਮਾਰ ਦਿੱਤਾ

ਗ੍ਰਾਮ ਬਾਸਿਯਨ ਠਾਢੇ ਚਰਿਤ ਨਿਹਾਰਿਯੋ ॥

ग्राम बासियन ठाढे चरित निहारियो ॥

ਅਤੇ ਪਿੰਡ ਦੇ ਵਾਸੀਆਂ ਨੇ ਖੜੋ ਕੇ (ਇਹ ਸਾਰਾ) ਚਰਿਤ੍ਰ ਵੇਖਿਆ।

ਮੂੰਦਿ ਮੂੰਦਿ ਮੁਖ ਨਾਕ ਹਹਾ ਕਹਿ ਕੈ ਰਹੀ ॥

मूँदि मूँदि मुख नाक हहा कहि कै रही ॥

ਉਸ ਦਾ ਮੂੰਹ ਅਤੇ ਨਕ ਘੁਟ ਘੁਟ ਕੇ 'ਹਾਇ ਹਾਇ' ਕਹਿੰਦੀ ਰਹੀ

ਹੋ ਬਾਤ ਰੋਗ ਪਤਿ ਮਰੇ ਨ ਬੈਦ ਮਿਲ੍ਯੋ ਦਈ ॥੧੨॥

हो बात रोग पति मरे न बैद मिल्यो दई ॥१२॥

ਕਿ ਬਾਤ ਰੋਗ ਕਾਰਨ (ਮੇਰਾ) ਪਤੀ ਮਰ ਗਿਆ ਹੈ ਅਤੇ ਦੈਵ ਨੇਤ ਨਾਲ (ਮੈਨੂੰ ਕੋਈ) ਵੈਦ ਨਹੀਂ ਮਿਲ ਸਕਿਆ ਹੈ ॥੧੨॥

ਚੌਪਈ ॥

चौपई ॥

ਚੌਪਈ:

ਸਭਹਿਨ ਦੇਖਤ ਪਤਿ ਕੋ ਮਾਰਿਯੋ ॥

सभहिन देखत पति को मारियो ॥

ਸਭ ਦੇ ਦੇਖਦੇ ਹੋਇਆਂ (ਇਸਤਰੀ ਨੇ) ਪਤੀ ਨੂੰ ਮਾਰ ਦਿੱਤਾ।

ਗ੍ਰਾਮ ਬਾਸਿਯਨ ਕਛੂ ਨ ਬਿਚਾਰਿਯੋ ॥

ग्राम बासियन कछू न बिचारियो ॥

ਪਿੰਡ ਵਾਸੀਆਂ ਨੇ ਕੁਝ ਵੀ ਵਿਚਾਰ ਨਾ ਕੀਤਾ।

ਪਤਿ ਕੇ ਬ੍ਯੋਗ ਸਦਨ ਤਜਿ ਗਈ ॥

पति के ब्रयोग सदन तजि गई ॥

ਪਤੀ ਦੇ ਵਿਯੋਗ ਵਿਚ ਘਰ ਛਡ ਕੇ ਚਲੀ ਗਈ

ਤਾ ਕੇ ਰਹਤ ਜਾਇ ਗ੍ਰਿਹ ਭਈ ॥੧੩॥

ता के रहत जाइ गृह भई ॥१३॥

ਅਤੇ ਉਸ (ਫ਼ੌਜਦਾਰ) ਦੇ ਘਰ ਜਾ ਕੇ ਰਹਿਣ ਲਗੀ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੩੧॥੪੩੬੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ इकतीस चरित्र समापतम सतु सुभम सतु ॥२३१॥४३६५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੩੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੩੧॥੪੩੬੫॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਇਕ ਰਾਜਾ ਮੁਲਤਾਨ ਕੋ ਬਿਰਧ ਛਤ੍ਰ ਤਿਹ ਨਾਮ ॥

इक राजा मुलतान को बिरध छत्र तिह नाम ॥

ਬਿਰਧ ਛਤ੍ਰ ਨਾ ਦਾ ਮੁਲਤਾਨ ਦਾ ਇਕ ਰਾਜਾ ਸੀ।

ਬਿਰਧ ਦੇਹ ਤਾ ਕੋ ਰਹੈ ਜਾਨਤ ਸਿਗਰੋ ਗ੍ਰਾਮ ॥੧॥

बिरध देह ता को रहै जानत सिगरो ग्राम ॥१॥

ਸਾਰਾ ਪਿੰਡ ਜਾਣਦਾ ਸੀ ਕਿ ਉਸ ਦਾ ਸ਼ਰੀਰ ਬਿਰਧ ਹੋ ਗਿਆ ਹੈ ॥੧॥

ਚੌਪਈ ॥

चौपई ॥

ਚੌਪਈ:

ਤਾ ਕੇ ਧਾਮ ਪੁਤ੍ਰ ਨਹਿ ਭਯੋ ॥

ता के धाम पुत्र नहि भयो ॥

ਉਸ ਦੇ ਘਰ ਕੋਈ ਪੁੱਤਰ ਨਹੀਂ ਹੋਇਆ

ਰਾਜਾ ਅਧਿਕ ਬਿਰਧ ਹ੍ਵੈ ਗਯੋ ॥

राजा अधिक बिरध ह्वै गयो ॥

ਅਤੇ ਰਾਜਾ ਬਹੁਤ ਬਿਰਧ ਹੋ ਗਿਆ।

ਏਕ ਨਾਰਿ ਤਬ ਔਰ ਬਯਾਹੀ ॥

एक नारि तब और ब्याही ॥

ਉਸ ਨੇ ਤਦ ਇਕ ਹੋਰ ਇਸਤਰੀ ਵਿਆਹ ਲਈ,

ਅਧਿਕ ਰੂਪ ਜਾ ਕੇ ਤਨ ਆਹੀ ॥੨॥

अधिक रूप जा के तन आही ॥२॥

ਜਿਸ ਦਾ ਸ਼ਰੀਰ ਬਹੁਤ ਰੂਪਵਾਨ ਸੀ ॥੨॥

ਸ੍ਰੀ ਬਡਡ੍ਰਯਾਛ ਮਤੀ ਜਗ ਕਹੈ ॥

स्री बडड्र्याछ मती जग कहै ॥

ਉਸ ਨੇ ਸਾਰੇ ਜਗ ਵਾਲੇ ਬਡਡ੍ਰਯਾਛ ਮਤੀ ਕਹਿੰਦੇ ਸਨ।

ਜਿਹ ਲਖਿ ਮਦਨ ਥਕਿਤ ਹ੍ਵੈ ਰਹੈ ॥

जिह लखि मदन थकित ह्वै रहै ॥

ਉਸ ਦੀ ਸੁੰਦਰਤਾ ਨੂੰ ਵੇਖ ਕੇ ਕਾਮ ਦੇਵ ਵੀ ਥਕ ਜਾਦਾ ਸੀ (ਭਾਵ ਸ਼ਰਮਿੰਦਾ ਹੋ ਜਾਦਾ ਸੀ)।

ਸੋ ਰਾਨੀ ਤਰੁਨੀ ਜਬ ਭਈ ॥

सो रानी तरुनी जब भई ॥

ਜਦ ਉਹ ਰਾਣੀ ਜਵਾਨ ਹੋ ਗਈ

ਮਦਨ ਕੁਮਾਰ ਨਿਰਖਿ ਕਰ ਲਈ ॥੩॥

मदन कुमार निरखि कर लई ॥३॥

ਤਾ ਉਸ ਨੇ ਮਦਨ ਕੁਮਾਰ ਨਾ ਦੇ (ਬੰਦੇ ਨੂੰ) ਵੇਖ ਲਿਆ ॥੩॥

ਤਾ ਦਿਨ ਤੇ ਹਰ ਅਰਿ ਬਸ ਭਈ ॥

ता दिन ते हर अरि बस भई ॥

ਉਸ ਦਿਨ ਤੋ ਉਹ ਕਾਮ ਦੇਵ ('ਹਰ ਅਰਿ') ਦੇ ਵਸ ਵਿਚ ਹੋ ਗਈ

ਗ੍ਰਿਹ ਕੀ ਭੂਲਿ ਸਕਲ ਸੁਧਿ ਗਈ ॥

गृह की भूलि सकल सुधि गई ॥

ਅਤੇ ਘਰ ਦੀ ਸਾਰੀ ਸੁੱਧ ਬੁੱਧ ਭੁਲ ਗਈ।

ਪਠੈ ਸਹਚਰੀ ਤਾਹਿ ਬੁਲਾਯੋ ॥

पठै सहचरी ताहि बुलायो ॥

(ਉਸ ਨੇ) ਸਖੀ ਭੇਜ ਕੇ ਉਸ ਨੂੰ ਬੁਲਾਇਆ

ਕਾਮ ਭੋਗ ਰੁਚਿ ਮਾਨਿ ਕਮਾਯੋ ॥੪॥

काम भोग रुचि मानि कमायो ॥४॥

ਅਤੇ ਉਸ ਨਾਲ ਰਚੀ ਪੂਰਵਕ ਕਾਮ ਭੋਗ ਕੀਤਾ ॥੪॥

ਅੜਿਲ ॥

अड़िल ॥

ਅੜਿਲ:

ਤਰੁਨ ਪੁਰਖ ਕੌ ਤਰੁਨਿ ਜਦਿਨ ਤ੍ਰਿਯ ਪਾਵਈ ॥

तरुन पुरख कौ तरुनि जदिन तृय पावई ॥

ਜਿਸ ਦਿਨ ਜਵਾਨ ਮਰਦ ਨੂੰ ਜਵਾਨ ਇਸਤਰੀ ਪ੍ਰਾਪਤ ਕਰ ਲੈਂਦੀ ਹੈ

ਤਨਿਕ ਨ ਛੋਰਿਯੋ ਚਹਤ ਗਰੇ ਲਪਟਾਵਈ ॥

तनिक न छोरियो चहत गरे लपटावई ॥

(ਤਾ ਉਸ ਨੂੰ) ਛਿਣ ਭਰ ਲਈ ਵੀ ਛਡਣਾ ਨਹੀਂ ਚਾਹੁੰਦੀ ਅਤੇ (ਉਸ ਦੇ) ਗਲੇ ਨਾਲ ਲਿਪਟ ਜਾਦੀ ਹੈ।

ਨਿਰਖਿ ਮਗਨ ਹ੍ਵੈ ਰਹਤ ਸਜਨ ਕੇ ਰੂਪ ਮੈ ॥

निरखि मगन ह्वै रहत सजन के रूप मै ॥

(ਉਹ) ਸੱਜਨ ਦੇ ਰੂਪ ਨੂੰ ਵੇਖ ਕੇ ਮਗਨ ਰਹਿੰਦੀ ਹੈ,

ਹੋ ਜਨੁ ਧਨੁ ਚਲਿਯੋ ਹਰਾਇ ਜੁਆਰੀ ਜੂਪ ਮੈ ॥੫॥

हो जनु धनु चलियो हराइ जुआरी जूप मै ॥५॥

ਮਾਨੋ ਕੋਈ ਜੁਆਰੀਆ ਜੂਏ ਵਿਚ ਧਨ ਹਾਰ ਚਲਿਆ ਹੋਵੇ ॥੫॥

ਬਿਰਧ ਛਤ੍ਰ ਤਬ ਲਗੇ ਪਹੂਚ੍ਯੋ ਆਨਿ ਕਰਿ ॥
बिरध छत्र तब लगे पहूच्यो आनि करि ॥
ਤਦ ਤਕ ਰਾਜਾ ਬਿਰਧ ਛਤ੍ਰ ਉਥੇ ਆ ਪਹੁੰਚਿਆ।

ਰਾਨੀ ਲਯੋ ਦੁਰਾਇ ਮਿਤ੍ਰ ਹਿਤ ਮਾਨਿ ਕਰਿ ॥
रानी लयो दुराइ मित्र हित मानि करि ॥
ਰਾਣੀ ਨੇ ਮਿਤਰ ਨਾਲ ਹਿਤ ਕਰਦਿਆਂ (ਉਸ ਨੂੰ) ਲੁਕਾ ਲਿਆ।

ਤਰੇ ਖਾਟ ਕੇ ਬਾਧਿ ਤਾਹਿ ਦ੍ਰਿੜ ਰਾਖਿਯੋ ॥
तरे खाट के बाधि ताहि द्रड़ राखियो ॥
ਉਸ ਨੂੰ ਮੰਜੀ ਹੇਠਾ ਚੰਗੀ ਤਰ੍ਹਾ ਬੰਨ ਦਿੱਤਾ

ਹੋ ਟਰਿ ਆਗੇ ਨਿਜੁ ਪਤਿ ਕੋ ਇਹ ਬਿਧਿ ਭਾਖਿਯੋ ॥੬॥
हो टरि आगे निजु पति को इह बिधि भाखियो ॥६॥
ਅਤੇ ਅਗੇ ਵੱਧ ਕੇ ਪਤੀ ਨੂੰ ਇਸ ਤਰ੍ਹਾ ਕਿਹਾ ॥੬॥

ਚੌਪਈ ॥
चौपई ॥
ਚੌਪਈ:

ਜਨਿਯਤ ਰਾਵ ਬਿਰਧ ਤੁਮ ਭਏ ॥
जनियत राव बिरध तुम भए ॥
(ਹੇ ਰਾਜਨ!) ਲਗਦਾ ਹੈ, ਤੁਸੀਂ ਬਹੁਤ ਬਿਰਧ ਹੋ ਗਏ ਹੋ।

ਖਿਲਤ ਅਖੇਟ ਹੁਤੇ ਰਹਿ ਗਏ ॥
खिलत अखेट हुते रहि गए ॥
ਹੁਣ ਸ਼ਿਕਾਰ ਖੇਡਣੋ ਵੀ ਰਹਿ ਗਏ ਹੋ।

ਤੁਮ ਕੌ ਆਨ ਜਰਾ ਗਹਿ ਲੀਨੋ ॥

तुम कौ आन जरा गहि लीनो ॥

ਤੁਹਾਨੂੰ ਬੁਢਾਪੇ ਨੇ ਆਣ ਘੇਰਿਆ ਹੈ।

ਤਾ ਤੇ ਤੁਮ ਸਭ ਕਛੁ ਤਜਿ ਦੀਨੋ ॥੭॥

ता ते तुम सभ कछु तजि दीनो ॥७॥

ਇਸ ਕਰ ਕੇ ਤੁਸੀਂ ਸਭ ਕੁਝ ਤਿਆਗ ਦਿੱਤਾ ਹੈ ॥੭॥

ਸੁਨਿ ਤ੍ਰਿਯ ਮੈ ਨ ਬਿਰਧ ਹ੍ਵੈ ਗਯੋ ॥

सुनि तृय मै न बिरध ह्वै गयो ॥

(ਰਾਜੇ ਨੇ ਕਿਹਾ) ਹੇ ਰਾਣੀ! ਸੁਣ, ਮੈਂ ਬਿਰਧ ਨਹੀਂ ਹੋਇਆ

ਜਰਾ ਨ ਆਨਿ ਬ੍ਯਾਪਕ ਭਯੋ ॥

जरा न आनि ब्यापक भयो ॥

ਅਤੇ ਨਾ ਹੀ ਬੁਢਾਪੇ ਨੇ (ਮੈਨੂੰ) ਘੇਰਿਆ ਹੈ।

ਕਹੈ ਤੁ ਅਬ ਹੀ ਜਾਉ ਸਿਕਾਰਾ ॥

कहै तु अब ही जाउ सिकारा ॥

ਜੇ ਕਹੇਂ ਤਾ ਮੈਂ ਹੁਣ ਹੀ ਸ਼ਿਕਾਰ ਖੇਡਣ ਲਈ ਚਲਾ ਜਾਵਾ

ਮਾਰੌ ਰੋਝ ਰੀਛ ਝੰਖਾਰਾ ॥੮॥

मारौ रोझ रीछ झंखारा ॥८॥

ਅਤੇ ਰਿਛ, ਰੋਜ ਅਤੇ ਬਾਰਾਸਿੰਘੇ ਮਾਰ ਕੇ (ਲੈ ਆਵਾ) ॥੮॥

ਯੌ ਕਹਿ ਬਚਨ ਅਖੇਟਕ ਗਯੋ ॥

यौ कहि बचन अखेटक गयो ॥

ਇਹ ਗੱਲ ਕਹਿ (ਰਾਜਾ) ਸ਼ਿਕਾਰ ਲਈ ਚਲਾ ਗਿਆ

ਰਾਨੀ ਟਾਰ ਜਾਰ ਕੋ ਦਯੋ ॥

रानी टार जार को दयो ॥

ਅਤੇ ਰਾਣੀ ਨੇ ਯਾਰ ਨੂੰ ਭੇਜ ਦਿੱਤਾ।

ਨਿਸੁ ਭੇ ਖੇਲਿ ਅਖੇਟਕ ਆਯੋ ॥

निसु भे खेलि अखेटक आयो ॥

ਰਾਤ ਹੋਣ ਤੇ (ਰਾਜਾ) ਸ਼ਿਕਾਰ ਖੇਡ ਕੇ ਪਰਤਿਆ।

ਭੇਦ ਅਭੇਦ ਜੜ ਕਛੂ ਨ ਪਾਯੋ ॥੯॥

भेद अभेद जड़ कछू न पायो ॥९॥

(ਉਸ) ਮੂਰਖ ਨੇ ਭੇਦ ਅਭੇਦ ਕੁਝ ਵੀ ਨਾ ਸਮਝਿਆ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੩੨॥੪੩੭੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ बतीस चरित्र समापतम सतु सुभम सतु ॥२३२॥४३७४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੩੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੩੨॥੪੩੭੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਸਹਿਰ ਬਿਚਛਨ ਪੁਰ ਬਿਖੈ ਸਿੰਘ ਬਿਚਛਨ ਰਾਇ ॥

सहिर बिचछन पुर बिखै सिंघ बिचछन राइ ॥

ਬਿਚਛਨ ਪੁਰ ਵਿਚ ਇਕ ਬਿਚਛਨ ਸਿੰਘ ਨਾ ਦਾ ਰਾਜਾ ਸੀ।

ਮਤੀ ਬਿਚਛਨ ਭਾਰਜਾ ਜਾਹਿ ਬਿਚਛਨ ਕਾਇ ॥੧॥

मती बिचछन भारजा जाहि बिचछन काइ ॥१॥

ਬਿਚਛਨ ਮਤੀ (ਉਸ ਦੀ) ਇਸਤਰੀ ਸੀ, ਜਿਸ ਦਾ ਸ਼ਰੀਰ ਸੁੰਦਰ ਸੀ ॥੧॥

ਚੌਪਈ ॥

ਚੌਪਈ ॥

ਚੌਪਈ:

ਸਰਵਰ ਕੂਪ ਜਹਾ ਫੁਲਵਾਰੀ ॥

सरवर कूप जहा फुलवारी ॥

ਜਿਥੇ ਸਰੋਵਰ, ਖੂਹ ਅਤੇ ਫੁਲਵਾੜੀ ਸੀ

ਬਾਇ ਬਿਲਾਸ ਭਲੀ ਹਿਤਕਾਰੀ ॥

बाइ बिलास भली हितकारी ॥

ਅਤੇ ਸੁਖਦਾਇਕ ਪੌਣ ਹੌਲੀ ਹੌਲੀ (ਚਲਦੀ ਸੀ)।

ਸਰਿਤਾ ਨਿਕਟਿ ਨਰਬਦਾ ਬਹੈ ॥

सरिता निकटि नरबदा बहै ॥

ਨੇੜੇ ਹੀ ਨਰਬਦਾ ਨਦੀ ਵਗਦੀ ਸੀ।

ਲਖਿ ਛਬਿ ਇੰਦ੍ਰ ਥਕਿਤ ਹ੍ਵੈ ਰਹੈ ॥੨॥

लखि छबि इंद्र थकित ह्वै रहै ॥२॥

(ਉਸ) ਸੁੰਦਰਤਾ ਨੂੰ ਵੇਖ ਵੇਖ ਕੇ ਇੰਦਰ ਵੀ ਥਕ ਜਾਦਾ ਸੀ ॥੨॥

ਸਵੈਯਾ ॥

सवैया ॥

ਸਵੈਯਾ:

ਬਾਲ ਹੁਤੀ ਬ੍ਰਿਖਭਾਨ ਕਲਾ ਇਕ ਰੂਪ ਲਸੈ ਜਿਹ ਕੋ ਜਗ ਭਾਰੀ ॥

बाल हुती बृखभान कला इक रूप लसै जिह को जग भारी ॥

ਬ੍ਰਿਖਭਾਨ ਕਲਾ ਨਾ ਦੀ ਇਕ ਇਸਤਰੀ ਸੀ ਜਿਸ ਦੀ ਬਹੁਤ ਅਧਿਕ ਸੁੰਦਰਤਾ (ਸਾਰੇ) ਜਗ ਵਿਚ ਪਸਰੀ ਹੋਈ ਸੀ।

ਖੇਲ ਅਖੇਟਕ ਆਵਤ ਹੂੰ ਇਨ ਰਾਇ ਕਹੂੰ ਵਹੁ ਨਾਰਿ ਨਿਹਾਰੀ ॥

खेल अखेटक आवत हूँ इन राइ कहूँ वहु नारि निहारी ॥

ਸ਼ਿਕਾਰ ਖੇਡ ਕੇ ਆਉਂਦੇ ਹੋਏ ਇਸ ਰਾਜੇ ਨੇ ਉਸ ਇਸਤਰੀ ਨੂੰ ਵੇਖ ਲਿਆ।

ਐਚਿ ਬਰਿਯੋ ਗਹਿ ਕੈ ਬਹੀਯਾ ਤਿਨ ਬਾਤ ਸੁਨੀ ਇਨ ਰਾਜ ਦੁਲਾਰੀ ॥

ऐचि बरियो गहि कै बहीया तिन बात सुनी इन राज दुलारी ॥

ਉਸ ਦੀ ਬਾਹ ਖਿਚ ਕੇ (ਉਸ ਨੂੰ) ਵਰ ਲਿਆ। ਇਹ ਗੱਲ ਰਾਜ ਦੁਲਾਰੀ (ਰਾਣੀ) ਨੇ ਸੁਣ ਲਈ।

ਕੋਪ ਭਰੀ ਬਿਨੁ ਆਗਿ ਜਰੀ ਮੁਖ ਨ੍ਯਾਇ ਰਹੀ ਨ ਉਚਾਵਤ ਨਾਰੀ ॥੩॥

कोप भरी बिनु आगि जरी मुख न्याइ रही न उचावत नारी ॥३॥

ਉਹ ਕ੍ਰੋਧ ਨਾਲ ਭਰ ਗਈ ਅਤੇ ਬਿਨਾ ਅੱਗ ਤੋਂ ਸੜ ਬਲ ਗਈ। ਮੂੰਹ ਨੀਵਾ ਕਰ ਕੇ ਬੈਠ ਗਈ ਅਤੇ ਗਰਦਨ ਉੱਚੀ ਨਾ ਕੀਤੀ ॥੩॥

ਚੌਪਈ ॥

चौपई ॥

ਚੌਪਈ:

ਤਾ ਸੌ ਬ੍ਯਾਹੁ ਨ੍ਰਿਪਤਿ ਜਬ ਕੀਯੋ ॥

ता सौ ब्रयाहु नृपति जब कीयो ॥

ਜਦ ਰਾਜੇ ਨੇ ਉਸ ਨਾਲ ਵਿਆਹ ਕਰ ਲਿਆ

ਭਾਤਿ ਭਾਤਿ ਤਾ ਕੋ ਰਸੁ ਲੀਯੋ ॥

भाति भाति ता को रसु लीयो ॥

(ਤਦ) ਤਰ੍ਹਾ ਤਰ੍ਹਾ ਨਾਲ ਉਸ ਨੂੰ ਮਾਣਿਆ।

ਰੈਨਿ ਦਿਵਸ ਤ੍ਰਿਯ ਧਾਮ ਬਿਹਾਰੈ ॥

रैनि दिवस तृय धाम बिहारै ॥

ਰਾਤ ਦਿਨ (ਉਸ) ਇਸਤਰੀ ਦੇ ਘਰ ਹੀ ਵਿਚਰਦਾ

ਔਰ ਰਾਨਿਯਨ ਕੌ ਨ ਨਿਹਾਰੈ ॥੪॥

और रानियन कौ न निहारै ॥४॥

ਅਤੇ ਹੋਰਨਾ ਰਾਣੀਆਂ ਵਲ ਨਾ ਤਕਦਾ ॥੪॥

ਦੋਹਰਾ ॥

दोहरा ॥

ਦੋਹਰਾ:

ਤਬ ਰਾਨੀ ਬਿਚਛਨ ਮਤੀ ਕੋਪ ਭਰੀ ਮਨ ਮਾਹਿ ॥

तब रानी बिचछन मती कोप भरी मन माहि ॥

ਤਦ ਰਾਣੀ ਬਿਚਛਨ ਮਤੀ ਨੇ ਮਨ ਵਿਚ ਬਹੁਤ ਕ੍ਰੋਧ ਭਰ ਲਿਆ।

ਪੀਤ ਬਰਨ ਤਨ ਕੋ ਭਯੋ ਪਾਨ ਚਬਾਵਤ ਨਾਹਿ ॥੫॥

पीत बरन तन को भयो पान चबावत नाहि ॥५॥

(ਉਸ ਦੇ) ਸ਼ਰੀਰ ਦਾ ਰੰਗ ਪੀਲਾ ਪੈ ਗਿਆ ਅਤੇ ਪਾਨ ਚਬਾਣਾ ਵੀ ਛੱਡ ਦਿੱਤਾ ॥੫॥

ਚੌਪਈ ॥

चौपई ॥

ਚੌਪਈ:

ਰਾਜਾ ਸਹਿਤ ਆਜੁ ਹਨਿ ਡਰਿਹੋ ॥

राजा सहित आजु हनि डरिहो ॥

(ਉਸ ਨੇ ਆਪਣੇ ਮਨ ਵਿਚ ਸੋਚਿਆ ਕਿ) ਅਜ ਰਾਜੇ ਸਮੇਤ (ਉਸ ਨੂੰ) ਮਾਰ ਦਿਆਂਗੀ

ਨਾਥ ਜਾਨਿ ਜਿਯ ਨੈਕ ਨ ਟਰਿਹੋ ॥

नाथ जानि जिय नैक न टरिहो ॥

ਅਤੇ (ਉਸ ਨੂੰ) ਪਤੀ ਜਾਣ ਕੇ ਮਨ ਵਿਚ ਜ਼ਰਾ ਜਿੰਨੀ ਵੀ ਨਹੀਂ ਟਲਾਗੀ।

ਇਨ ਦੁਹੂੰ ਮਾਰਿ ਪੂਤ ਨ੍ਰਿਪ ਕੈਹੌ ॥

इन दुहूँ मारि पूत नृप कैहौ ॥

ਇਨ੍ਹਾ ਦੋਹਾ ਨੂੰ ਮਾਰ ਕੇ ਪੁੱਤਰ ਨੂੰ ਰਾਜਾ ਬਣਾਵਾਗੀ।

ਪਾਨੀ ਪਾਨ ਤਬੈ ਮੁਖ ਦੈਹੌ ॥੬॥

पानी पान तबै मुख दैहौ ॥६॥

ਪਾਣੀ ਤੇ ਪਾਨ ਤਦ ਹੀ ਮੂੰਹ ਵਿਚ ਪਾਵਾਂਗੀ ॥੬॥

ਅੜਿਲ ॥

अड़िल ॥

ਅੜਿਲ:

ਦਾਬਿ ਖਾਟ ਤਰ ਗਈ ਗੁਡਾਨ ਬਨਾਇ ਕੈ ॥

दाबि खाट तर गई गुडान बनाइ कै ॥

(ਰਾਣੀ ਨੇ) ਗੁਡੀਆਂ ਬਣਾ ਕੇ ਮੰਜੀ ਹੇਠਾ ਦਬ ਦਿੱਤੀਆਂ।

ਨਿਜੁ ਨਾਥਹਿ ਭੋਜਨ ਮੈ ਮਕਰੀ ਖ੍ਵਾਇ ਕੈ ॥

निजु नाथहि भोजन मै मकरी ख्वाइ कै ॥

ਆਪਣੇ ਪਤੀ ਨੂੰ ਭੋਜਨ ਵਿਚ ਮਕੜੀ ਖਵਾ ਦਿੱਤੀ।

ਰੀਝਿ ਰੀਝਿ ਵਹ ਮਰਿਯੋ ਤਬੈ ਤ੍ਰਿਯ ਯੌ ਕਿਯੋ ॥

रीझि रीझि वह मरियो तबै तृय यौ कियो ॥

ਉਹ ਰਿਝ ਰਿਝ (ਤੜਪ ਤੜਪ) ਕੇ ਮਰ ਗਿਆ। ਤਦ ਇਸਤਰੀ ਨੇ ਇੰਜ ਕੀਤਾ

ਹੋ ਜਾਰਿ ਬਾਰਿ ਕਰਿ ਨਾਥ ਸਵਤ ਕਹ ਗਹਿ ਲਿਯੋ ॥੭॥

हो जारि बारि करि नाथ सवत कह गहि लियो ॥७॥

ਕਿ ਪਤੀ ਨੂੰ ਸਾੜ ਬਾਲ ਕੇ (ਫਿਰ) ਸੌਂਕਣ ਨੂੰ ਪਕੜ ਲਿਆ ॥੭॥

ਇਨ ਰਾਜਾ ਕੇ ਗੁਡਿਯਨ ਕੀਯਾ ਬਨਾਇ ਕੈ ॥

इन राजा के गुडियन कीया बनाइ कै ॥

ਇਸ (ਸੌਂਕਣ) ਨੇ ਗੁਡੀਆਂ ਬਣਾ ਕੇ ਰਾਜੇ ਉਤੇ (ਟੂਣਾ) ਕੀਤਾ ਹੈ।

ਤਾ ਤੇ ਮੁਰ ਪਤਿ ਮਰਿਯੋ ਅਧਿਕ ਦੁਖ ਪਾਇ ਕੈ ॥

ता ते मुर पति मरियो अधिक दुख पाइ कै ॥
ਇਸ ਕਰ ਕੇ ਮੇਰਾ ਪਤੀ ਬਹੁਤ ਦੁਖ ਪਾ ਕੇ ਮਰਿਆ ਹੈ।

ਯਾ ਕੁਤੀਯਾ ਕੀ ਅਬ ਹੀ ਕ੍ਰਿਆ ਉਘਾਰਿਯੌ ॥
या कुतीया की अब ही कृआ उघारियै ॥
(ਮੈਂ) ਹੁਣ ਹੀ ਇਸ ਕੁੱਤੀ ਦੀ ਕਰਤੂਤ ਉਘਾੜਦੀ ਹਾ।

ਹੋ ਪ੍ਰਥਮ ਮੂੰਡਿ ਕੈ ਮੂੰਡ ਬਹੁਰਿ ਇਹ ਮਾਰਿਹੌ ॥੮॥
हो प्रथम मूँडि कै मूँड बहुरि इह मारिहै ॥८॥
ਪਹਿਲਾ ਇਸ ਦਾ ਸਿਰ ਮੁੰਨ ਕੇ ਫਿਰ ਇਸ ਨੂੰ ਮਾਰਦੀ ਹਾ ॥੮॥

ਲਏ ਪ੍ਰਜਾ ਸਭ ਸੰਗ ਤਹੀ ਆਵਤ ਭਈ ॥
लए प्रजा सभ संग तही आवत भई ॥
ਸਾਰੀ ਪ੍ਰਜਾ ਨੂੰ ਨਾਲ ਲੈ ਕੇ ਉਥੇ ਆ ਗਈ

ਜਹਾ ਖਾਟ ਤਟ ਗਾਡਿ ਦੋਊ ਗੁਡਿਯਨ ਗਈ ॥
जहा खाट तट गाडि दोऊ गुडियन गई ॥
ਜਿਥੇ ਮੰਜੀ ਹੇਠਾ ਦੋ ਗੁਡੀਆਂ ਦਬ ਕੇ ਗਈ ਸੀ।

ਸਭਨ ਲਹਿਤ ਖਨ ਭੂਮਿ ਲਏ ਤੇ ਕਾਢਿ ਕੈ ॥
सभन लहित खन भूमि लए ते काढि कै ॥
ਸਾਰਿਆਂ ਦੇ ਵੇਖਦੇ ਹੋਇਆਂ ਭੂਮੀ ਪੁਟ ਕੇ (ਗੁਡੀਆਂ ਨੂੰ) ਕਢ ਲਿਆ

ਹੋ ਮੂੰਡਿ ਸਵਤਿ ਕੋ ਮੂੰਡ ਨਾਕ ਪੁਨਿ ਬਾਢਿ ਕੈ ॥੯॥
हो मूँडि सवति को मूँड नाक पुनि बाढि कै ॥९॥
ਅਤੇ ਸੌਂਕਣ ਦਾ ਸਿਰ ਮੁੰਨ ਕੇ ਫਿਰ ਨੱਕ ਵਢ ਦਿੱਤਾ ॥੯॥

ਮੂੰਡਿ ਮੂੰਡਿ ਕਟਿ ਨਾਕ ਬਹੁਰਿ ਤਿਹ ਮਾਰਿਯੋ ॥
मूँडि मूँडि कटि नाक बहुरि तिह मारियो ॥

ਉਸ ਦਾ ਸਿਰ ਮੁੰਨ ਕੇ ਅਤੇ ਨੱਕ ਕਟ ਕੇ ਫਿਰ ਮਾਰਿਆ।

ਉਹਿ ਬਿਧਿ ਪਤਿ ਹਨਿ ਇਹ ਛਲ ਯਾ ਕਹ ਟਾਰਿਯੋ ॥

उहि बिधि पति हनि इह छल या कह टारियो ॥

ਉਸ ਵਿਧੀ ਨਾਲ ਪਤੀ ਨੂੰ ਮਾਰ ਕੇ ਫਿਰ ਉਸ (ਸੌਂਕਣ) ਨੂੰ ਖ਼ਤਮ ਕਰ ਦਿੱਤਾ।

ਚੰਚਲਾਨ ਕੇ ਭੇਦ ਨਾਹਿ ਕਿਨਹੂੰ ਲਹਿਯੋ ॥

चंचलान के भेद नाहि किनहूँ लहियो ॥

ਇਸਤਰੀਆਂ ਦੇ ਭੇਦ ਨੂੰ ਕੋਈ ਵੀ ਸਮਝ ਨਹੀਂ ਸਕਿਆ।

ਹੋ ਸਾਸਤ੍ਰ ਸਿੰਮ੍ਰਿਤ ਰੁ ਬੇਦ ਪੁਰਾਨਨ ਮੈ ਕਹਿਯੋ ॥੧੦॥

हो सासत्र सिंमृत रु बेद पुरानन मै कहियो ॥१०॥

ਇਹ ਗੱਲ ਸ਼ਾਸਤ੍ਰਾਂ, ਸਮ੍ਰਿਤੀਆਂ, ਵੇਦਾ ਅਤੇ ਪੁਰਾਣਾ ਵਿਚ ਕਹੀ ਗਈ ਹੈ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤੇਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੩੩॥੪੩੮੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ तेतीस चरित्र समापतम सतु सुभम सतु ॥२३३॥४३८४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੩੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੩੩॥੪੩੮੪॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਸਹਿਰ ਟੰਕ ਟੋਡਾ ਬਿਖੈ ਨ੍ਰਿਪਤਿ ਕਲਾ ਇਕ ਬਾਲ ॥

सहिर टंक टोडा बिखै नृपति कला इक बाल ॥

ਟੰਕ ਟੋਡਾ ਨਗਰ ਵਿਚ ਨ੍ਰਿਪਤਿ ਕਲਾ ਨਾ ਦੀ ਇਕ ਇਸਤਰੀ (ਰਹਿੰਦੀ ਸੀ)।

ਕਟਿ ਜਾ ਕੀ ਮ੍ਰਿਗਰਾਜ ਸੀ ਮ੍ਰਿਗ ਸੇ ਨੈਨ ਬਿਸਾਲ ॥੧॥

कटि जा की मृगराज सी मृग से नैन बिसाल ॥१॥

ਉਸ ਦਾ ਲਕ ਸ਼ੇਰ ਵਰਗਾ ਸੀ ਅਤੇ ਨੈਣ ਹਿਰਨ ਵਰਗੇ ਵੱਡੇ ਸਨ ॥੧॥

ਚੌਪਈ ॥

चौपई ॥

ਚੌਪਈ:

ਨ੍ਰਿਪਬਰ ਸੈਨ ਤਹਾ ਕੋ ਨ੍ਰਿਪ ਬਰ ॥

नृपबर सैन तहा को नृप बर ॥

ਨ੍ਰਿਪਬਰ ਸੈਨ ਨਾ ਦਾ ਉਥੋਂ ਦਾ ਸ੍ਰੇਸ਼ਠ ਰਾਜਾ ਸੀ।

ਅਧਿਕ ਦਰਬੁ ਸੁਨਿਯਤ ਜਾ ਕੇ ਘਰ ॥

अधिक दरबु सुनियत जा के घर ॥

ਉਸ ਦੇ ਘਰ ਬਹੁਤ ਧਨ ਸੁਣਿਆ ਜਾਦਾ ਸੀ।

ਭਾਤਿ ਭਾਤਿ ਕੇ ਭੋਗ ਕਮਾਵੈ ॥

भाति भाति के भोग कमावै ॥

ਉਹ ਭਾਤ ਭਾਤ ਦੇ ਭੋਗ ਕਰਦਾ ਸੀ।

ਨਿਰਖਿ ਪ੍ਰਭਾ ਦੇਵੇਸ ਲਜਾਵੈ ॥੨॥

निरखि प्रभा देवेस लजावै ॥२॥

ਉਸ ਦੀ ਸੁੰਦਰਤਾ ਨੂੰ ਵੇਖ ਵੇਖ ਕੇ ਇੰਦਰ ਵੀ ਲਜਾਉਂਦਾ ਸੀ ॥੨॥

ਐਂਡੋ ਰਾਇ ਭਾਟ ਕੋ ਸੁਤ ਤਹ ॥

ऐंडो राइ भाट को सुत तह ॥

ਉਥੇ ਐਂਡੋ ਰਾਇ ਨਾ ਦਾ ਭਾਟ ਦਾ ਪੁੱਤਰ ਰਹਿੰਦਾ ਸੀ।

ਤਾ ਕੈ ਰੂਪ ਨ ਸਮ ਕੋਊ ਮਹਿ ਮਹ ॥

ता कै रूप न सम कोऊ महि मह ॥

ਉਸ ਦੇ ਰੂਪ ਵਰਗਾ ਕੋਈ ਵੀ ਧਰਤੀ ਉਤੇ ਨਹੀਂ ਸੀ।

ਅਧਿਕ ਤਰੁਨ ਕੋ ਰੂਪ ਸੁਹਾਵੈ ॥

अधिक तरुन को रूप सुहावै ॥

(ਉਸ ਯੁਵਕ ਦੀ ਸੁੰਦਰਤਾ ਬਹੁਤ ਸ਼ੋਭਾਸ਼ਾਲੀ ਸੀ।

ਨਿਰਖਿ ਕਾਇ ਕੰਚਨ ਸਿਰ ਨਯਾਵੈ ॥੩॥

निरखि काइ कंचन सिर न्यावै ॥३॥

(ਉਸ ਦੀ) ਕਾਇਆ ਨੂੰ ਵੇਖ ਕੇ ਸੋਨਾ ਵੀ ਸਿਰ ਝੁਕਾਦਾ ਸੀ ॥੩॥

ਜਬ ਤ੍ਰਿਯ ਤਿਨ ਤਰੁਨੀ ਨਰ ਲਹਾ ॥

जब तृय तिन तरुनी नर लहा ॥

ਜਦੋਂ ਉਸ ਜਵਾਨ ਇਸਤਰੀ ਨੇ ਉਸ ਪੁਰਸ਼ ਨੂੰ ਵੇਖਿਆ

ਮਨ ਕ੍ਰਮ ਬਚ ਮਨ ਮੈ ਯੌ ਕਹਾ ॥

मन क्रम बच मन मै यौ कहा ॥

ਤਾ ਮਨ, ਬਚ ਅਤੇ ਕਰਮ ਕਰ ਕੇ ਮਨ ਵਿਚ ਇਸ ਤਰ੍ਹਾ ਕਿਹਾ

ਪਠੈ ਸਹਚਰੀ ਯਾਹਿ ਬੁਲਾਊਂ ॥

पठै सहचरी याहि बुलाऊँ ॥

ਕਿ ਸਖੀ ਭੇਜ ਕੇ (ਉਸ ਨੂੰ) ਇਥੇ ਬੁਲਾਵਾ

ਕਾਮ ਭੋਗ ਤਿਹ ਸਾਥ ਕਮਾਊਂ ॥੪॥

काम भोग तिह साथ कमाऊँ ॥४॥

ਅਤੇ ਉਸ ਨਾਲ ਕਾਮ ਭੋਗ ਕਰਾ ॥੪॥

ਅੜਿਲ ॥

अड़िल ॥

ਅੜਿਲ:

ਪਰਮ ਪਾਟ ਕੀ ਝੂਲਨਿ ਏਕ ਸਵਾਰਿ ਕੈ ॥

ਪਰਮ ਪਾਟ ਕੀ ਝੂਲਨਿ ਏਕ ਸਵਾਰਿ ਕੈ ॥

(ਉਸ ਨੇ) ਬਹੁਤ ਉਤਮ ਰੇਸ਼ਮ ਦੀ ਪੀਂਘ ਬਣਵਾਈ।

ਤਾ ਪਰ ਝੂਲਤਿ ਭਈ ਬਿਚਾਰ ਬਿਚਾਰ ਕੈ ॥

ता पर झूलति भई बिचार बिचार कै ॥

(ਅਤੇ ਮਨ ਵਿਚ) ਵਿਚਾਰ ਕਰ ਕੇ ਪੀਂਘ ਝੂਟਣ ਲਗੀ

ਯਾਹੀ ਚੜਿ ਪੀਰੀ ਪਰ ਪਿਯਹਿ ਬੁਲਾਇ ਹੌ ॥

याही चड़ि पीरी पर पियहि बुलाइ हौ ॥

ਕਿ ਇਸ ਪੀੜ੍ਹੀ ਉਤੇ ਚੜ੍ਹ ਕੇ ਪ੍ਰੀਤਮ ਨੂੰ ਬੁਲਾਵਾਗੀ

ਹੋ ਅਰਧ ਰਾਤ੍ਰਿ ਗੇ ਘਰ ਕੌ ਤਾਹਿ ਬਹਾਇ ਹੌ ॥੫॥

हो अरध रातृ गे घर कौ ताहि बहाइ हौ ॥५॥

ਅਤੇ ਅੱਧੀ ਰਾਤ ਤੋਂ ਬਾਦ ਉਸ ਨੂੰ ਘਰ ਭੇਜਾਗੀ ॥੫॥

ਯਾ ਪੀਰੀ ਕਹ ਦੈਹੌ ਤਰੇ ਬਹਾਇ ਕੈ ॥

या पीरी कह दैहौ तरे बहाइ कै ॥

ਇਸ ਪੀੜੀ ਵਿਚ ਬਿਠਾ ਕੇ (ਉਸ ਨੂੰ) ਹੇਠਾ ਲਟਕਾ ਦਿਆਂਗੀ

ਰੇਸਮ ਕੀ ਦ੍ਰਿੜ ਡੋਰੈ ਚਾਰ ਲਗਾਇ ਕੈ ॥

रेसम की द्रड़ डोरै चार लगाइ कै ॥

ਅਤੇ ਰੇਸ਼ਮ ਦੀਆਂ ਚਾਰ ਮਜ਼ਬੂਤ ਰਸੀਆਂ ਬੰਨ੍ਹ ਦਿਆਂਗੀ।

ਸੋ ਜਾ ਕੋ ਨ੍ਰਿਪ ਹੂੰ ਕਬਹੂੰ ਲਹਿ ਜਾਇ ਹੈ ॥

सो जा को नृप हूँ कबहूँ लहि जाइ है ॥

ਜੇ ਇਸ ਨੂੰ ਕਦੇ ਰਾਜਾ ਵੀ ਵੇਖ ਲਏਗਾ

ਹੋ ਜਾਨਿ ਪੀਂਘ ਚੁਪਿ ਰਹਿ ਹੈ ਕਹਾ ਰਿਸਾਇ ਹੈ ॥੬॥

हो जानि पींघ चुपि रहि है कहा रिसाइ है ॥६॥

ਤਾ ਪੀਂਘ ਜਾਣ ਕੇ ਚੁਪ ਕਰ ਰਹੇਗਾ ਅਤੇ ਕਿਸ ਲਈ ਗੁੱਸਾ ਕਰੇਗਾ (ਭਾਵ ਗੁੱਸਾ ਨਹੀਂ ਕਰੇਗਾ) ॥੬॥

ਅਰਧ ਰਾਤ੍ਰਿ ਪੀਰੀ ਗ੍ਰਿਹ ਤਰੇ ਬਹਾਇ ਕੈ ॥

अरध रातृ पीरी गृह तरे बहाइ कै ॥

(ਉਹ) ਅੱਧੀ ਰਾਤ ਨੂੰ ਘਰ ਦੇ ਹੇਠਾ ਪੀੜੀ ਲਟਕਾ ਦਿੰਦੀ

ਡੋਰਹਿ ਖੈਂਚਿ ਪ੍ਰੀਤਮਹਿ ਲੇਤ ਚੜਾਇ ਕੈ ॥

डोरहि खैंचि प्रीतमहि लेत चड़ाइ कै ॥

ਅਤੇ ਰੱਸੀਆਂ ਖਿਚ ਕੇ ਪ੍ਰੀਤਮ ਨੂੰ (ਉਪਰ) ਚੜ੍ਹਾ ਲੈਂਦੀ।

ਰਾਨੀ ਸੰਗ ਤਿਹ ਆਨਿ ਮਿਲਾਵਾ ਦੇਤ ਕਰਿ ॥

रानी संग तिह आनि मिलावा देत करि ॥

(ਸਖੀਆਂ) ਰਾਣੀ ਨਾਲ ਉਸ ਦਾ ਮੇਲ ਕਰਾ ਦਿੰਦੀਆਂ

ਹੋ ਜਾਨਿ ਕੇਲ ਕੀ ਸਮੈ ਸਖੀ ਸਭ ਜਾਹਿ ਟਰਿ ॥੭॥

हो जानि केल की समै सखी सभ जाहि टरि ॥७॥

ਅਤੇ ਕਾਮ-ਕ੍ਰੀੜਾ ਦਾ ਸਮਾ ਜਾਣ ਕੇ ਸਾਰੀਆਂ ਸਖੀਆਂ ਹਟ ਜਾਦੀਆਂ ॥੭॥

ਤਵਨ ਭਾਟ ਕੌ ਨਿਤ ਪ੍ਰਤਿ ਲੇਤ ਬੁਲਾਇ ਕੈ ॥

तवन भाट कौ नित प्रति लेत बुलाइ कै ॥

ਉਸ ਭਾਟ ਨੂੰ (ਉਹ) ਰੋਜ਼ ਬੁਲਾ ਲੈਂਦੀ

ਏਕ ਦਿਵਸ ਗ੍ਰਿਹ ਰਹਨ ਨ ਦੇਹਿ ਬਹਾਇ ਕੈ ॥

एक दिवस गृह रहन न देहि बहाइ कै ॥

ਅਤੇ (ਉਸ ਨੂੰ) ਇਕ ਦਿਨ ਵੀ ਘਰ ਵਿਚ ਰਹਿਣ ਨਾ ਦਿੰਦੀ ਅਤੇ (ਪੀਂਘ ਨਾਲ) ਲਟਕਾ ਕੇ (ਘਰ ਭੇਜ ਦਿੰਦੀ)।

ਐਚਿ ਐਚਿ ਤਿਹ ਲੇਤ ਨ ਛੋਰਤ ਏਕ ਛਿਨ ॥

ऐचि ऐचि तिह लेत न छोरत एक छिन ॥

ਉਸ ਨੂੰ ਖਿਚ ਖਿਚ ਕੇ ਨਾਲ ਲਗਾਉਂਦੀ ਅਤੇ ਇਕ ਛਿਣ ਲਈ ਵੀ ਨਾ ਛਡਦੀ।

ਹੋ ਆਨਿ ਤ੍ਰਿਯਾ ਕੇ ਧਾਮ ਸੋਯੋ ਨ੍ਰਿਪ ਏਕ ਦਿਨ ॥੮॥

हो आनि तृया के धाम सोयो नृप एक दिन ॥८॥

ਇਕ ਦਿਨ ਰਾਜਾ ਉਸ ਇਸਤਰੀ ਦੇ ਘਰ ਆ ਕੇ ਸੌਂ ਗਿਆ ॥੮॥

ਰਾਵ ਨ ਲਹਿਯੋ ਚੇਰਿਯਨ ਭਾਟ ਬੁਲਾਇਯੋ ॥

राव न लहियो चेरियन भाट बुलाइयो ॥

ਦਾਸੀਆਂ ਨੇ ਰਾਜੇ ਨੂੰ (ਆਇਆ) ਨਾ ਵੇਖਿਆ ਅਤੇ ਭਾਟ ਨੂੰ ਬੁਲਾ ਲਿਆ।

ਬਿਨ ਰਾਨੀ ਕੇ ਕਹੇ ਸੁ ਜਾਰ ਮੰਗਾਇਯੋ ॥

बिन रानी के कहे सु जार मंगाइयो ॥

(ਉਨ੍ਹਾ ਨੇ) ਰਾਣੀ ਦੇ ਕਹੇ ਬਿਨਾ ਹੀ ਯਾਰ ਨੂੰ ਮੰਗਵਾ ਲਿਆ।

ਨਿਰਖਿ ਰਾਇ ਤਿਹ ਕਹਿ ਤਸਕਰ ਜਾਗਤ ਭਯੋ ॥

निरखि राइ तिह कहि तसकर जागत भयो ॥

ਰਾਜਾ ਉਸ ਨੂੰ ਵੇਖ ਕੇ ਚੋਰ ਕਹਿ ਕੇ ਜਾਗ ਪਿਆ।

ਹੋ ਯਾਹਿ ਨ ਦੈ ਹੌ ਜਾਨਿ ਕਾਢਿ ਅਸਿ ਕਰ ਲਯੋ ॥੯॥

हो याहि न दै हौ जानि काढि असि कर लयो ॥९॥

ਇਸ ਨੂੰ ਜਾਣ ਨਹੀਂ ਦੇਵਾਗਾ (ਇਹ ਸੋਚ ਕੇ) ਤਲਵਾਰ ਹੱਥ ਵਿਚ ਖਿਚ ਲਈ ॥੯॥

ਨ੍ਰਿਪ ਜਾਗਤ ਸਭ ਜਗੇ ਪਕਰਿ ਤਾ ਕੋ ਲਿਯੋ ॥

नृप जागत सभ जगे पकरि ता को लियो ॥

ਰਾਜੇ ਦੇ ਜਾਗਦਿਆਂ ਸਾਰੇ ਜਾਗ ਪਏ ਅਤੇ ਉਸ ਨੂੰ ਪਕੜ ਲਿਆ।

ਆਨਿ ਰਾਵ ਕੇ ਤੀਰ ਬਾਧਿ ਠਾਢੋ ਕਿਯੋ ॥

आनि राव के तीर बाधि ठाढो कियो ॥

(ਉਸ ਨੂੰ) ਬੰਨ੍ਹ ਕੇ ਰਾਜੇ ਦੇ ਸਾਹਮਣੇ ਖੜਾ ਕਰ ਦਿੱਤਾ।

ਸੁਨਤ ਸੋਰ ਤ੍ਰਿਯ ਉਠੀ ਨੀਂਦ ਤੇ ਜਾਗਿ ਕੈ ॥

सुनत सोर तृय उठी नींद ते जागि कै ॥

ਸ਼ੋਰ ਸੁਣ ਕੇ ਰਾਣੀ ਦੀ ਵੀ ਨੀਂਦਰ ਤੋਂ ਜਾਗ ਕੇ ਉਠ ਗਈ।

ਹੋ ਰਾਜਾ ਤੇ ਡਰ ਪਾਇ ਮਿਤ੍ਰ ਹਿਤ ਤਜਾਗਿ ਕੈ ॥੧੦॥

हो राजा ते डर पाइ मित्र हित त्यागि कै ॥१०॥

ਰਾਜੇ ਤੋਂ ਡਰਦੀ ਹੋਈ ਨੇ ਮਿਤਰ ਦਾ ਮੋਹ ਤਿਆਗ ਦਿੱਤਾ ॥੧੦॥

ਰਾਨੀ ਬਾਚ ॥

रानी बाच ॥

ਰਾਣੀ ਨੇ ਕਿਹਾ:

ਦੋਹਰਾ ॥

दोहरा ॥

ਦੋਹਰਾ:

ਸੁਨੁ ਰਾਜਾ ਆਯੋ ਹੁਤੋ ਤੋਹਿ ਹਨਨ ਇਹ ਚੋਰ ॥

सुनु राजा आयो हुतो तोहि हनन इह चोर ॥

ਹੇ ਰਾਜਨ! ਸੁਣੋ, ਤੁਹਾਨੂੰ ਮਾਰਨ ਲਈ ਇਹ ਚੋਰ ਆਇਆ ਸੀ।

ਅਬ ਹੀ ਯਾ ਕੌ ਮਾਰਿਯੈ ਹੋਨ ਨ ਦੀਜੇ ਭੋਰ ॥੧੧॥

अब ही या कौ मारियै होन न दीजे भोर ॥११॥

ਇਸ ਨੂੰ ਹੁਣੇ ਹੀ ਮਾਰ ਦਿਓ, ਸਵੇਰ ਨਾ ਹੋਣ ਦਿਓ ॥੧੧॥

ਚੌਪਈ ॥

चौपई ॥

ਚੌਪਈ:

ਤ੍ਰਿਯ ਕੋ ਬਚਨ ਚੋਰ ਸੁਨ ਪਾਇਯੋ ॥

तृय को बचन चोर सुन पाइयो ॥
ਇਸਤਰੀ ਦੀ ਗੱਲ ਚੋਰ ਨੇ ਸੁਣ ਲਈ

ਨ੍ਰਿਪਤਿ ਭਏ ਕਹਿ ਸਾਚ ਸੁਨਾਯੋ ॥
नृपति भए कहि साच सुनायो ॥
ਅਤੇ ਰਾਜੇ ਨੂੰ ਨਿੱਤ ਵਾਪਰਨ ਵਾਲੀ (ਸਭ ਗੱਲ) ਸਚ ਸਚ ਕਹਿ ਦਿੱਤੀ

ਯਹ ਰਾਨੀ ਮੋਰੇ ਸੰਗ ਰਹਈ ॥
यह रानी मोरे संग रहई ॥
ਕਿ ਇਹ ਰਾਣੀ ਮੇਰੇ ਨਾਲ ਰਹਿੰਦੀ ਸੀ (ਭਾਵ ਭੋਗ ਵਿਲਾਸ ਕਰਦੀ ਸੀ)

ਅਬ ਮੋ ਕੌ ਤਸਕਰ ਕਰਿ ਕਹਈ ॥੧੨॥
अब मो कौ तसकर करि कहई ॥१२॥
ਅਤੇ ਹੁਣ ਮੈਨੂੰ ਚੋਰ ਕਹਿੰਦੀ ਹੈ ॥੧੨॥

ਅੜਿਲ ॥
अड़िल ॥
ਅੜਿਲ:

ਜਾਰ ਚੋਰ ਕੋ ਬਚਨ ਨ ਸਾਚੁ ਪਛਾਨਿਯੈ ॥
जार चोर को बचन न साचु पछानियै ॥
ਯਾਰ ਅਤੇ ਚੋਰ ਦੇ ਬਚਨ ਸਚ ਨਾ ਸਮਝੋ।

ਪ੍ਰਾਨ ਲੋਭ ਤੇ ਬਕਤ ਸਭਨ ਪਰ ਜਾਨਿਯੈ ॥
प्रान लोभ ते बकत सभन पर जानियै ॥
ਸਭ ਨੇ ਸਮਝ ਲਿਆ ਕਿ ਪ੍ਰਾਣ ਬਚਾਣ ਲਈ (ਇਹ) ਇਸ ਤਰ੍ਹਾ ਬਕ ਬਕ ਕਰ ਰਿਹਾ ਹੈ।

ਇਨ ਕੇ ਕਹੇ ਨ ਕੋਪ ਕਿਸੂ ਪਰ ਕੀਜਿਯੈ ॥
इन के कहे न कोप किसू पर कीजियै ॥

ਇਸ ਦੇ ਕਹੇ ਤੇ ਕਿਸੇ ਉਤੇ ਗੁੱਸਾ ਨਾ ਕਰੋ

ਹੋ ਰਾਵ ਬਚਨ ਯਹ ਸਾਚੁ ਜਾਨਿ ਜਿਯ ਲੀਜਿਯੈ ॥੧੩॥

हो राव बचन यह साचु जानि जिय लीजियै ॥१३॥

ਅਤੇ ਹੇ ਰਾਜਨ! ਇਹ ਬਚਨ ਆਪਣੇ ਚਿਤ ਵਿਚ ਸਚ ਸਮਝ ਲਵੋ ॥੧੩॥

ਸਾਚੁ ਸਾਚੁ ਸੁਨਿ ਰਾਵ ਬਚਨ ਭਾਖਤ ਭਯੋ ॥

साचु साचु सुनि राव बचन भाखत भयो ॥

ਰਾਜੇ ਨੇ ਬਚਨ ਸੁਣ ਕੇ 'ਸਚ ਸਚ' ਕਿਹਾ

ਪ੍ਰਾਨ ਲੋਭ ਤੇ ਨਾਮ ਤ੍ਰਿਯਾ ਕੋ ਇਨ ਲਯੋ ॥

प्रान लोभ ते नाम तृया को इन लयो ॥

ਕਿ ਇਸ ਨੇ ਪ੍ਰਾਣਾ ਦੇ ਲੋਭ ਕਰ ਕੇ ਇਸਤਰੀ ਦਾ ਨਾ ਲਿਆ ਹੈ।

ਤਾ ਤੇ ਯਾ ਤਸਕਰ ਕਹ ਅਬ ਹੀ ਮਾਰਿਯੈ ॥

ता ते या तसकर कह अब ही मारियै ॥

ਇਸ ਲਈ ਇਸ ਚੋਰ ਨੂੰ ਹੁਣੇ ਹੀ ਮਾਰ ਦਿਓ

ਹੋ ਇਹੀ ਭੋਹਰਾ ਭੀਤਰ ਗਹਿ ਕੈ ਡਾਰਿਯੈ ॥੧੪॥

हो इही भोहरा भीतर गहि कै डारियै ॥१४॥

ਅਤੇ ਇਸੇ ਭੋਰੇ ਵਿਚ ਪਕੜ ਕੇ ਸੁਟ ਦਿਓ ॥੧੪॥

ਪ੍ਰਥਮਹਿ ਤ੍ਰਿਯਾ ਸੁ ਤਾ ਸੌ ਭੋਗ ਕਮਾਇਯੋ ॥

प्रथमहि तृया सु ता सौ भोग कमाइयो ॥

ਪਹਿਲਾ ਇਸਤਰੀ ਨੇ ਉਸ ਨਾਲ ਭੋਗ ਕਮਾਇਆ।

ਭੂਲ ਜਬੈ ਵਹੁ ਧਾਮ ਨ੍ਰਿਪਤਿ ਕੇ ਆਇਯੋ ॥

भूल जबै वहु धाम नृपति के आइयो ॥

ਜਦ ਉਹ ਭੁਲ ਕੇ ਰਾਜੇ ਦੇ ਘਰ ਆ ਗਿਆ

ਜਿਯ ਲਜਾ ਕੇ ਤ੍ਰਾਸ ਚੋਰ ਤਿਹ ਭਾਖਿਯੋ ॥

जिय लजा के त्रास चोर तिह भाखियो ॥

(ਤਦ) ਆਪਣੀ ਲਜਾ ਦੇ ਡਰ ਤੋਂ ਉਸ ਨੂੰ ਚੋਰ ਕਹਿ ਦਿੱਤਾ।

ਹੋ ਪ੍ਰੀਤਿ ਪਛਾਨੀ ਚਿਤ ਨ ਮਾਰਿ ਤਿਹ ਰਾਖਿਯੋ ॥੧੫॥

हो प्रीति पछानी चित न मारि तिह राखियो ॥१५॥

(ਮਿਤਰ ਦੀ) ਪ੍ਰੀਤ ਨੂੰ ਚਿਤ ਵਿਚ ਨਾ ਪਛਾਣਿਆ ਅਤੇ ਉਸ ਨੂੰ ਮਾਰ ਦਿੱਤਾ ॥੧੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੩੪॥੪੩੯੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ चौतीस चरित्र समापतम सतु सुभम सतु ॥२३४॥४३९९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੨੩੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੩੪॥੪੩੯੯॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਕਰਮ ਸਿੰਘ ਰਾਜਾ ਹੁਤੋ ਕਸਟਵਾਰ ਕੈ ਦੇਸ ॥

करम सिंघ राजा हुतो कसटवार कै देस ॥

ਕਸਟਵਾਰ ਦੇਸ ਵਿਚ ਕਰਮ ਸਿੰਘ ਨਾ ਦਾ ਰਾਜਾ ਹੁੰਦਾ ਸੀ।

ਅਛਲ ਮਤੀ ਤਾ ਕੀ ਤਰੁਨਿ ਸੁੰਦਰਿ ਜਾ ਕੇ ਕੇਸ ॥੧॥

अछल मती ता की तरुनि सुँदरि जा के केस ॥१॥

ਅਛਲ ਮਤੀ ਉਸ ਦੀ ਇਸਤਰੀ ਸੀ ਜਿਸ ਦੇ ਕੇਸ ਬਹੁਤ ਸੁੰਦਰ ਸਨ ॥੧॥

ਬਜ੍ਰ ਕੇਤੁ ਇਕ ਸਾਹੁ ਕੋ ਪੂਤ ਹੁਤੋ ਸੁਕੁਮਾਰ ॥

बज्र केतु इक साहु को पूत हुतो सुकुमार ॥

ਇਕ ਸ਼ਾਹ ਦਾ ਬਜ੍ਰ ਕੇਤੁ ਨਾ ਦਾ ਕੋਮਲ ਪੁੱਤਰ ਸੀ

ਨਵੌ ਬ੍ਯਾਕਰਨ ਸਾਸਤ੍ਰ ਖਟ ਜਿਨ ਦ੍ਰਿੜ ਪੜੇ ਸੁਧਾਰ ॥੨॥

नवौ ब्याकरन सासत्र खट जिन द्रड़ पड़े सुधार ॥२॥

ਜਿਸ ਨੇ ਨੌਂ ਵਿਆਕਰਣ ਅਤੇ ਖਟ ਸ਼ਾਸਤ੍ਰ ਚੰਗੀ ਤਰ੍ਹਾ ਪੜ੍ਹੇ ਹੋਏ ਸਨ ॥੨॥

ਏਕ ਦਿਵਸ ਸੁ ਤਵਨ ਕੋ ਨਿਰਖਿਯੋ ਅਛਲ ਕੁਮਾਰਿ ॥

एक दिवस सु तवन को निरखियो अछल कुमारि ॥

ਇਕ ਦਿਨ ਉਸ ਨੂੰ ਅਛਲ ਕੁਮਾਰੀ ਨੇ ਵੇਖਿਆ ਅਤੇ (ਸੋਚਿਆ ਕਿ)

ਅਬ ਹੀ ਰਤਿ ਯਾ ਸੌ ਕਰੌ ਯੌ ਕਹਿ ਭਈ ਸੁ ਮਾਰਿ ॥੩॥

अब ही रति या सौ करौ यौ कहि भई सु मारि ॥३॥

ਹੁਣੇ ਹੀ ਇਸ ਨਾਲ ਰਤੀਕ੍ਰੀੜਾ ਕੀਤੀ ਜਾਵੇ। ਇਸ ਤਰ੍ਹਾ ਕਹਿ ਕੇ (ਉਹ) ਕਾਮ (ਭਾਵ ਨਾਲ ਘਾਇਲ ਹੋ ਗਈ) ॥੩॥

ਅੜਿਲ ॥

अड़िल ॥

ਅੜਿਲ:

ਏਕ ਸਖੀ ਤਹ ਚਤੁਰਿ ਪਹੂਚੀ ਆਇ ਕੈ ॥

एक सखी तह चतुरि पहूची आइ कै ॥

ਇਕ ਚਤੁਰ ਸਖੀ ਉਥੇ ਆ ਪਹੁੰਚੀ

ਅਛਲ ਮਤੀ ਕੋ ਲਯੋ ਗਰੇ ਸੋ ਲਾਇ ਕੈ ॥

अछल मती को लयो गरे सो लाइ कै ॥

ਅਤੇ ਅਛਲ ਮਤੀ ਨੂੰ ਗਲੇ ਨਾਲ ਲਗਾ ਲਿਆ।

ਸੀਚਿ ਸੀਚਿ ਕੈ ਬਾਰਿ ਜਗਾਵਤ ਜਬ ਭਈ ॥

सीचि सीचि कै बारि जगावत जब भई ॥

(ਉਸ ਦੇ ਮੂੰਹ ਉਤੇ) ਪਾਣੀ ਦੇ ਛਿਟੇ ਮਾਰ ਮਾਰ ਕੇ ਜਦੋਂ ਉਸ ਨੂੰ ਜਗਾਇਆ (ਭਾਵ ਹੋਸ਼ ਵਿਚ ਲਿਆਂਦਾ)।

ਹੋ ਸਕਲ ਚਿਤ ਕੀ ਬਾਤ ਕੁਅਰਿ ਕੀ ਲਹਿ ਗਈ ॥੪॥

हो सकल चित की बात कुअरि की लहि गई ॥४॥
(ਤਾ ਉਸ ਸਖੀ ਨੇ) ਕੁਮਾਰੀ ਦੇ ਮਨ ਦੀ ਸਾਰੀ ਗੱਲ ਨੂੰ ਸਮਝ ਲਿਆ ॥੪॥

ਕੁਅਰਿ ਚਿਤ ਕੀ ਬਾਤ ਸਕਲ ਮੁਹਿ ਭਾਖਿਯੈ ॥
कुअरि चित की बात सकल मुहि भाखियै ॥
(ਫਿਰ ਵੀ ਸਖੀ ਨੇ ਪੁਛਿਆ) ਹੇ ਕੁਮਾਰੀ! (ਆਪਣੇ) ਚਿਤ ਦੀ ਸਾਰੀ ਗੱਲ ਮੈਨੂੰ ਦਸ ਦੇ।

ਪੀਰ ਪਿਯਾ ਕੀ ਗੂੜ ਨ ਮਨ ਮੈ ਰਾਖਿਯੈ ॥
पीर पिया की गूड़ न मन मै राखियै ॥
ਪ੍ਰੀਤਮ ਦੀ ਡੂੰਘੀ ਪੀੜ ਨੂੰ ਆਪਣੇ ਮਨ ਵਿਚ ਨਾ ਰਖ।

ਜੋ ਤੁਮਰੇ ਜਿਯ ਰੁਚੈ ਸੁ ਮੋਹਿ ਕਹੀਜਿਯੈ ॥
जो तुमरे जिय रुचै सु मोहि कहीजियै ॥
ਜੋ ਤੇਰੇ ਮਨ ਵਿਚ (ਗੱਲ) ਚੰਗੀ ਲਗਦੀ ਹੈ ਉਹ ਮੈਨੂੰ ਕਹਿ ਦੇ

ਹੋ ਬਿਰਹ ਬਿਕਲ ਹ੍ਵੈ ਪ੍ਰਾਨ ਹਿਤੂ ਜਿਨਿ ਦੀਜਿਯੈ ॥੫॥
हो बिरह बिकल ह्वै प्रान हितू जिनि दीजियै ॥५॥
ਅਤੇ ਹੇ ਪਿਆਰੀ! ਬਿਰਹੋਂ ਨਾਲ ਵਿਆਕੁਲ ਹੋ ਕੇ ਪ੍ਰਾਣਾ ਨੂੰ ਨਾ ਛਡ ॥੫॥

ਕਹਾ ਕਹੋ ਸਖਿ ਤੋਹਿ ਕਹਨ ਨਹਿ ਆਵਈ ॥
कहा कहो सखि तोहि कहन नहि आवई ॥
ਹੇ ਸਖੀ! ਤੈਨੂੰ ਕੀ ਕਹਾ, ਕਿਹਾ ਨਹੀਂ ਜਾਂਦਾ।

ਹੇਰਿ ਮੀਤ ਕੋ ਰੂਪ ਹੀਯਾ ਲਲਚਾਵਈ ॥
हेरि मीत को रूप हीया ललचावई ॥
ਮਿਤਰ ਦਾ ਰੂਪ ਵੇਖ ਕੇ ਮਨ ਲਲਚਾ ਗਿਆ ਹੈ।

ਕੈ ਵਾ ਕੋ ਅਬ ਹੀ ਮੁਹਿ ਆਨਿ ਮਿਲਾਇਯੈ ॥
कै वा को अब ही मुहि आनि मिलाइयै ॥

ਜਾ ਤਾ ਉਸ ਨੂੰ ਮੈਨੂੰ ਹੁਣੇ ਮਿਲਾ ਦੇ,

ਹੋ ਨਾਤਰ ਮੋਰ ਜਿਯਨ ਕੀ ਆਸ ਚੁਕਾਇਯੈ ॥੬॥

हो नातर मोर जियन की आस चुकाइयै ॥६॥

ਨਹੀਂ ਤਾ ਮੇਰੇ ਜੀਣ ਦੀ ਆਸ ਛਡ ਦੇ ॥੬॥

ਜੋ ਕਛੁ ਕਹੋ ਸਖਿ ਮੋਹਿ ਵਹੈ ਕਾਰਜ ਕਰੋ ॥

जो कछु कहो सखि मोहि वहै कारज करो ॥

(ਸਖੀ ਨੇ ਉੱਤਰ ਵਿਚ ਕਿਹਾ) ਹੇ ਸਖੀ! ਜੋ ਮੈਨੂੰ ਕਹੇਂਗੀ, ਮੈਂ ਉਹੀ ਕਾਰਜ ਕਰਾਗੀ।

ਪ੍ਰਾਨ ਲੇਤ ਤਵ ਹੇਤ ਨ ਹਿਯ ਮੇ ਮੈ ਡਰੋ ॥

प्रान लेत तव हेत न हिय मे मै डरो ॥

ਜੇ (ਕੋਈ ਮੇਰੇ) ਪ੍ਰਾਣ ਵੀ ਲੈ ਲਵੇ, ਤਾ ਤੇਰੇ ਹਿਤ ਲਈ ਮੈਂ ਹਿਰਦੇ ਵਿਚ ਨਹੀਂ ਡਰਾਗੀ (ਅਰਥਾਤ ਸੰਕੋਚ ਨਹੀਂ ਕਰਾਗੀ)।

ਜੋ ਤੁਮਰੇ ਚਿਤ ਚੁਭੈ ਸੁ ਹਮੈ ਬਤਾਇਯੈ ॥

जो तुमरे चित चुभै सु हमै बताइयै ॥

ਜੋ ਤੇਰੇ ਚਿਤ ਵਿਚ ਚੁਭ ਰਿਹਾ ਹੈ, ਉਹ ਮੈਨੂੰ ਦਸ ਦੇ

ਹੋ ਰੋਇ ਰੋਇ ਕਰਿ ਨੀਰ ਨ ਬ੍ਰਿਥਾ ਗਵਾਇਯੈ ॥੭॥

हो रोइ रोइ करि नीर न बृथा गवाइयै ॥७॥

ਅਤੇ ਰੋ ਰੋ ਕੇ ਵਿਅਰਥ ਵਿਚ ਹੰਝੂ ਨਾ ਵਹਾ ॥੭॥

ਸੁਨਹੁ ਮਿਤ੍ਰਨੀ ਆਜ ੁ ਜੁਗਨਿ ਮੈ ਹੋਇ ਹੌ ॥

सुनहु मित्रनी आज ु जुगनि मै होइ हौ ॥

(ਕੁਮਾਰੀ ਨੇ ਕਿਹਾ) ਹੇ ਮਿਤ੍ਰਨੀ! ਸੁਣ, ਅਜ ਮੈਂ ਜੋਗਣ ਹੋ ਜਾਵਾਗੀ।

ਹੇਤ ਸਜਨ ਕੇ ਪ੍ਰਾਨ ਆਪਨੇ ਖੋਇ ਹੌ ॥

हेत सजन के प्रान आपने खोइ हौ ॥

ਸੱਜਣ ਲਈ ਆਪਣੇ ਪ੍ਰਾਣ ਤਿਆਗ ਦਿਆਂਗੀ।

ਪਿਯ ਦਰਸਨ ਕੀ ਭੀਖਿ ਮਾਗਿ ਕਰਿ ਲ੍ਯਾਇ ਹੌ ॥

पिय दरसन की भीखि मागि करि ल्याइ हौ ॥

ਪ੍ਰੀਤਮ ਦੇ ਦਰਸ਼ਨ ਦੀ ਭਿਖ ਮੰਗ ਕੇ ਲੈ ਆਵਾਂਗੀ।

ਹੋ ਨਿਰਖਿ ਲਾਲ ਕੋ ਰੂਪ ਸਖੀ ਬਲਿ ਜਾਇ ਹੌ ॥੮॥

हो निरखि लाल को रूप सखी बलि जाइ हौ ॥८॥

ਹੇ ਸਖੀ! (ਮੈਂ) ਪ੍ਰੀਤਮ ਦੇ ਰੂਪ ਨੂੰ ਵੇਖ ਕੇ ਕੁਰਬਾਨ ਜਾਵਾਂਗੀ ॥੮॥

ਬਸਤ੍ਰ ਭਗੌਹੇ ਆਜੁ ਸੁਭੰਗਨ ਮੈ ਕਰੌ ॥

बसत्र भगौहे आजु सुभंगन मै करौ ॥

ਅਜ ਮੈਂ ਸਾਰੇ ਸ਼ੁਭ ਅੰਗਾ ਉਤੇ ਭਗਵੇਂ ਬਸਤ੍ਰ ਧਾਰਨ ਕਰ ਲਵਾਂਗੀ

ਆਖਿਨ ਕੀ ਚਿਪੀਯਾ ਅਪਨੇ ਕਰ ਮੈ ਧਰੌ ॥

आखिन की चिपीया अपने कर मै धरौ ॥

ਅਤੇ ਅੱਖਾ ਦੀ ਚਿਪੀ ਹੱਥ ਵਿਚ ਲੈ ਲਵਾਂਗੀ।

ਬਿਰਹ ਮੁਦ੍ਰਿਕਾ ਕਾਨਨ ਦੁਹੂੰ ਸੁਹਾਇ ਹੋ ॥

बिरह मुद्दका कानन दुहूँ सुहाइ हो ॥

ਬਿਰਹੋਂ ਦੀਆਂ ਮੁੰਦਰਾ ਦੋਹਾ ਕੰਨਾ ਵਿਚ ਸਜਾ ਲਵਾਂਗੀ।

ਹੋ ਪਿਯ ਦਰਸਨ ਕੀ ਭਿਛ੍ਯਾ ਮਾਗ ਅਘਾਇ ਹੋ ॥੯॥

हो पिय दरसन की भिछ्रया माग अघाइ हो ॥९॥

ਪ੍ਰਿਯ ਦੇ ਦਰਸ਼ਨ ਦੀ ਭਿਖਿਆ ਮੰਗ ਕੇ ਰਜ ਜਾਵਾਂਗੀ ॥੯॥

ਸੁਨਤ ਸਹਚਰੀ ਬਚਨ ਚਕ੍ਰਿਤ ਮਨ ਮੈ ਭਈ ॥

सुनत सहचरी बचन चकृत मन मै भई ॥

ਸਖੀ ਇਹ ਬਚਨ ਸੁਣ ਕੇ ਮਨ ਵਿਚ ਹੈਰਾਨ ਹੋ ਗਈ

ਅਧਿਕ ਕੁਅਰਿ ਕੀ ਨੇਹ ਜਾਨਿ ਕਰਿ ਕੈ ਗਈ ॥

अधिक कुअरि की नेह जानि करि कै गई ॥

ਅਤੇ ਕੁਮਾਰੀ ਦੇ ਅਧਿਕ ਪ੍ਰੇਮ ਨੂੰ ਜਾਣ ਕੇ (ਉਥੋਂ) ਚਲੀ ਗਈ।

ਚਲਤ ਤਹਾ ਤੇ ਭਈ ਤਵਨ ਪਹਿ ਆਇ ਕੈ ॥

चलत तहा ते भई तवन पहि आइ कै ॥

ਉਥੋਂ ਚਲ ਕੇ ਉਸ (ਕੁੰਵਰ) ਪਾਸ ਆ ਗਈ

ਹੋ ਕਹਿਯੋ ਕੁਅਰਿ ਸੋ ਤਾਹਿ ਕਹਿਯੋ ਸਮਝਾਇ ਕੈ ॥੧੦॥

हो कहियो कुअरि सो ताहि कहियो समझाइ कै ॥१०॥

ਅਤੇ (ਉਸ) ਕੁਮਾਰੀ ਦਾ ਕਿਹਾ ਕੁਮਾਰ ਨੂੰ ਸਮਝਾ ਦਿੱਤਾ ॥੧੦॥

ਦੋਹਰਾ ॥

दोहरा ॥

ਦੋਹਰਾ:

ਤਾਹਿ ਭੇਦ ਸਮਝਾਇ ਕੈ ਲੈ ਗਈ ਤਹਾ ਲਿਵਾਇ ॥

ताहि भेद समझाइ कै लै गई तहा लिवाइ ॥

ਉਸ (ਕੁਮਾਰ) ਨੂੰ ਸਾਰੀ ਗੱਲ ਸਮਝਾ ਕੇ ਉਥੇ ਲੈ ਆਈ

ਜਹਾ ਕੁਅਰਿ ਠਾਢੀ ਹੁਤੀ ਭੂਖਨ ਬਸਤ੍ਰ ਬਨਾਇ ॥੧੧॥

जहा कुअरि ठाढी हुती भूखन बसत्र बनाइ ॥११॥

ਜਿਥੇ ਕੁਮਾਰੀ ਬਸਤ੍ਰ ਅਤੇ ਗਹਿਣੇ ਸਜਾ ਕੇ ਖੜੋਤੀ ਸੀ ॥੧੧॥

ਅੜਿਲ ॥

अड़िल ॥

ਅੜਿਲ:

ਛੈਲ ਕੁਅਰ ਕੌ ਜਬੈ ਕੁਅਰਿ ਪਾਵਤ ਭਈ ॥

ਛੈਲ ਕੁਅਰ ਕੌ ਜਬੈ ਕੁਅਰਿ ਪਾਵਤ ਭਈ ॥

ਉਸ ਜਵਾਨ ਕੁਮਾਰ ਨੂੰ ਜਦੋਂ ਕੁਮਾਰੀ ਨੇ ਪ੍ਰਾਪਤ ਕਰ ਲਿਆ (ਤਾ ਇੰਜ ਲਗਿਆ)

ਜਨੁਕ ਨਵੌ ਨਿਧਿ ਮਹਾ ਨਿਧਨ ਕੇ ਘਰ ਗਈ ॥

जनुक नवौ निधि महा निधन के घर गई ॥

ਮਾਨੋ ਨੌ ਨਿਧੀਆਂ ਕਿਸੇ ਬਹੁਤ ਨਿਰਧਨ ਦੇ ਘਰ ਆ ਗਈਆਂ ਹੋਣ।

ਨਿਰਖ ਤਰੁਨਿ ਕੋ ਰਹੀ ਤਰੁਨਿ ਉਰਝਾਇ ਕੈ ॥

निरख तरुनि को रही तरुनि उरझाइ कै ॥

(ਉਸ) ਯੁਵਕ (ਕੁਮਾਰ) ਨੂੰ ਵੇਖ ਕੇ ਕੁਮਾਰੀ ਮੋਹਿਤ ਹੋ ਗਈ

ਹੋ ਭਾਤਿ ਭਾਤਿ ਤਿਹ ਸਾਥ ਰਮੀ ਲਪਟਾਇ ਕੈ ॥੧੨॥

हो भाति भाति तिह साथ रमी लपटाइ कै ॥१२॥

ਅਤੇ ਉਸ ਨਾਲ ਕਈ ਤਰ੍ਹਾ ਨਾਲ ਲਿਪਟ ਲਿਪਟ ਕੇ ਰਮਣ ਕੀਤਾ ॥੧੨॥

ਏਕ ਕੁਅਰਿ ਤਬ ਜਾਇ ਨ੍ਰਿਪਤਿ ਸੌ ਯੌ ਕਹੀ ॥

एक कुअरि तब जाइ नृपति सौ यौ कही ॥

ਤਦ ਇਕ ਇਸਤਰੀ ਨੇ ਜਾ ਕੇ ਰਾਜੇ ਨੂੰ ਇਸ ਤਰ੍ਹਾ ਕਿਹਾ

ਲਪਟਿ ਤਿਹਾਰੀ ਨਾਰਿ ਏਕ ਨਰ ਸੋ ਰਹੀ ॥

लपटि तिहारी नारि एक नर सो रही ॥

ਕਿ ਤੁਹਾਡੀ ਇਸਤਰੀ ਇਕ ਬੰਦੇ ਨਾਲ ਲਿਪਟ ਰਹੀ ਹੈ।

ਕਰਮ ਸਿੰਘ ਕਰਿ ਕੋਪ ਤਹਾ ਚਲਿ ਆਇਯੋ ॥

करम सिंघ करि कोप तहा चलि आइयो ॥

ਕਰਮ ਸਿੰਘ ਕ੍ਰੋਧਿਤ ਹੋ ਕੇ ਉਥੇ ਚਲ ਕੇ ਆ ਗਿਆ।

ਹੋ ਅਛਲ ਮਤੀ ਯਹ ਭੇਦ ਸਕਲ ਸੁਨਿ ਪਾਇਯੋ ॥੧੩॥

हो अछल मती यह भेद सकल सुनि पाइयो ॥१३॥

ਅਛਲ ਮਤੀ ਨੂੰ ਇਸ ਸਾਰੀ ਗੱਲ ਦਾ ਪਤਾ ਚਲ ਗਿਆ ॥੧੩॥

ਪਕਰਿ ਨ੍ਰਿਪਤਿ ਕੀ ਪਗਿਯਾ ਦਈ ਚਲਾਇ ਕੈ ॥

पकरि नृपति की पगिया दई चलाइ कै ॥

(ਕੁਮਾਰੀ ਨੇ ਪਹਿਲਾ ਹੀ ਅਗੋਂ ਇਕ ਸਖੀ ਭੇਜ ਦਿੱਤੀ। ਉਸ ਨੇ ਪਾਗਲ ਹੋਣ ਦਾ ਵਿਖਾਵਾ ਕਰ ਕੇ) ਰਾਜੇ ਦੀ ਪਗੜੀ ਪਕੜ ਕੇ ਵਗਾ ਦਿੱਤੀ।

ਕਹਿਯੋ ਸਖੀ ਬਵਰੀ ਭਈ ਗਈ ਵਹ ਧਾਇ ਕੈ ॥

कहियो सखी बवरी भई गई वह धाइ कै ॥

(ਰਾਣੀ) ਭਜ ਕੇ ਗਈ ਅਤੇ ਕਹਿਣ ਲਗੀ। ਹੇ ਸਖੀ! ਤੂੰ ਪਾਗਲ ਹੋ ਗਈ ਹੈਂ।

ਲਰਿਕਨ ਕੀ ਸੀ ਖੇਲ ਕਰਤ ਤਿਹ ਠਾ ਭਈ ॥

लरिकन की सी खेल करत तिह ठा भई ॥

ਉਹ ਬਚਿਆਂ ਵਾਗ ਉਥੇ ਖੇਡਣ ਲਗੀ

ਹੋ ਦੁਤਿਯ ਸਖੀ ਲੈ ਪਾਗ ਚਲਾਇ ਬਹੁਰਿ ਦਈ ॥੧੪॥

हो दुतिय सखी लै पाग चलाइ बहुरि दई ॥१४॥

ਅਤੇ ਦੂਜੀ ਸਖੀ ਨੇ ਪਗੜੀ ਚੁਕ ਕੇ ਫਿਰ ਸੁਟ ਦਿੱਤੀ ॥੧੪॥

ਜਬ ਵੁਹਿ ਦਿਸਿ ਨ੍ਰਿਪ ਜਾਇ ਤੌ ਵੁਹਿ ਦਿਸਿ ਡਾਰਹੀ ॥

जब वुहि दिसि नृप जाइ तौ वुहि दिसि डारही ॥

ਜਦ ਰਾਜਾ ਉਸ ਪਾਸੇ ਜਾਦਾ ਤਾ ਉਸ ਪਾਸੇ ਵਲ (ਪਗੜੀ) ਸੁਟ ਦਿੰਦੀਆਂ।

ਲਰਿਕਨ ਕੇ ਗਿੰਦੂਆ ਜਿਮਿ ਪਾਗ ਉਛਾਰਹੀ ॥

लरिकन के गिंदूआ जिमि पाग उछारही ॥

ਬੱਚਿਆਂ ਦੀ ਖਿਦੋ ਵਾਗ ਉਹ ਪਗੜੀ ਨੂੰ ਉਛਾਲ ਰਹੀਆਂ ਸਨ।

ਧੂਰਿ ਆਪਨੇ ਸੀਸ ਨਾਥ ਕੇ ਡਾਰਿ ਕੈ ॥

धूरि आपने सीस नाथ के डारि कै ॥

ਆਪਣੇ ਤੇ ਰਾਜੇ ਦੇ ਸਿਰ ਵਿਚ ਮਿੱਟੀ-ਘੱਟਾ ਪਾ ਰਹੀਆਂ ਸਨ।

ਹੋ ਲਹਿ ਹਾਇਲ ਤਿਨ ਮਿਤ੍ਰਹਿ ਦਯੋ ਨਿਕਾਰਿ ਕੈ ॥੧੫॥

हो लहि हाइल तिन मित्रहि दयो निकारि कै ॥१५॥

ਉਨ੍ਹਾ (ਸਖੀਆਂ) ਨੂੰ ਵਿਚਾਲੇ ਆਇਆ ('ਹਾਇਲ') ਵੇਖ ਕੇ (ਰਾਣੀ ਨੇ) ਮਿਤਰ ਨੂੰ ਉਥੋਂ ਭਜਾ ਦਿੱਤਾ ॥੧੫॥

ਜਬ ਲਗਿ ਪਗਿਯਾ ਲੇਨ ਰਾਇ ਚਲਿ ਆਇਯੋ ॥

जब लगि पगिया लेन राइ चलि आइयो ॥

ਜਦੋਂ ਤਕ ਰਾਜਾ ਪਗੜੀ ਲੈਣ ਲਈ ਚਲ ਕੇ ਆਇਆ,

ਤਬ ਲਗਿ ਰਾਨੀ ਮਿਤ੍ਰ ਸਦਨ ਪਹੁਚਾਇਯੋ ॥

तब लगि रानी मित्र सदन पहुचाइयो ॥

ਤਦੋਂ ਤਕ ਰਾਣੀ ਨੇ ਮਿਤਰ ਨੂੰ (ਆਪਣੇ) ਘਰ ਪਹੁੰਚਾ ਦਿੱਤਾ।

ਮਤਵਾਰੀ ਉਨ ਭਾਖਿ ਅਧਿਕ ਮਾਰਤ ਭਈ ॥

मतवारी उन भाखि अधिक मारत भई ॥

ਉਨ੍ਹਾ ਨੂੰ ਪਾਗਲ ਕਹਿ ਕੇ (ਰਾਣੀ) ਬਹੁਤ ਮਾਰਨ ਲਗੀ

ਨ੍ਰਿਪ ਕੀ ਚਿੰਤਾ ਟਾਰਿ ਸਕਲ ਚਿਤ ਕੀ ਦਈ ॥੧੬॥

नृप की चिंता टारि सकल चित की दई ॥१६॥

(ਅਤੇ ਇਸ ਤਰ੍ਹਾ) ਰਾਜੇ ਦੇ ਮਨ ਦੀ ਸਾਰੀ ਚਿੰਤਾ ਦੂਰ ਕਰ ਦਿੱਤੀ ॥੧੬॥

ਤਬ ਰਾਜੈ ਗਹਿ ਕੈ ਤ੍ਰਿਯ ਕੋ ਕਰ ਰਾਖਿਯੋ ॥

तब राजै गहि कै तृय को कर राखियो ॥

ਤਦ ਰਾਜੇ ਨੇ ਰਾਣੀ ਨੂੰ ਹੱਥ ਨਾਲ ਪਕੜ ਲਿਆ

ਆਪੁ ਬਚਨ ਤਾ ਕੋ ਐਸੀ ਬਿਧਿ ਭਾਖਿਯੋ ॥

आपु बचन ता को ऐसी बिधि भाखियो ॥

ਅਤੇ ਆਪ ਉਸ ਨੂੰ ਇਸ ਤਰ੍ਹਾ ਕਿਹਾ

ਮਤਵਾਰੇ ਮੂਰਖ ਸਿਸਿ ਕੋ ਨਹਿ ਮਾਰਿਯੈ ॥
मतवारे मूरख सिसि को नहि मारियै ॥
ਕਿ ਮੂਰਖ ਬੱਚੇ (ਭਾਵ ਨੌਕਰ) ਨੂੰ ਮਾਰਨਾ ਨਹੀਂ ਚਾਹੀਦਾ।

ਹੋ ਹੋਨਹਾਰ ਮੁਹਿ ਭੀ ਇਨ ਕਛੁ ਨ ਉਚਾਰਿਯੈ ॥੧੭॥
हो होनहार मुहि भी इन कछु न उचारियै ॥१७॥
ਜੋ ਮੇਰੇ ਨਾਲ ਹੋਣੀ ਸੀ, ਹੋ ਗਈ, ਹੁਣ ਇਨ੍ਹਾ ਨੂੰ ਕੁਝ ਨਾ ਕਹੋ ॥੧੭॥

ਦੋਹਰਾ ॥
दोहरा ॥
ਦੋਹਰਾ:

ਨ੍ਰਿਪ ਕੀ ਪਾਗ ਉਤਾਰਿ ਕੈ ਦੀਨੀ ਪ੍ਰਥਮ ਚਲਾਇ ॥
नृप की पाग उतारि कै दीनी प्रथम चलाइ ॥
ਪਹਿਲਾ ਰਾਜੇ ਦੀ ਪਗੜੀ ਨੂੰ ਉਤਾਰ ਕੇ ਅਤੇ ਉਸ ਨੂੰ ਵਗਾ ਦਿੱਤਾ।

ਜਾਰ ਉਬਾਰਿਯੋ ਜੜ ਛਲਿਯੋ ਚੇਰੀ ਲਈ ਬਚਾਇ ॥੧੮॥
जार उबारियो जड़ छलियो चेरी लई बचाइ ॥१८॥
ਯਾਰ ਨੂੰ ਬਚਾ ਲਿਆ, ਮੂਰਖ (ਰਾਜੇ) ਨੂੰ ਛਲ ਲਿਆ ਅਤੇ ਦਾਸੀ ਨੂੰ ਬਚਾ ਲਿਆ ॥੧੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪੈਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੩੫॥੪੪੧੭॥ਅਫਜੂੰ॥
इति स्री चरित्र पख्याने तृया चरित्रे मंत्री भूप संबादे दोइ सौ पैतीस चरित्र समापतम सतु सुभम सतु ॥२३५॥४४१७॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੩੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੩੫॥੪੪੧੭॥ ਚਲਦਾ॥

ਚੌਪਈ ॥
चौपई ॥
ਚੌਪਈ:

ਤਿਬਤ ਕੋ ਇਕ ਰਾਇ ਸੁਲਛਨ ॥

ਤਿਬਤ ਕੋ ਇਕ ਰਾਇ ਸੁਲਛਨ ॥

ਤਿੱਬਤ ਦਾ ਇਕ ਸੁਲੱਛਣ ਨਾ ਦਾ ਰਾਜਾ ਸੀ

ਕਬਿਤ ਕਾਬਿ ਕੇ ਬਿਖੇ ਬਿਚਛਨ ॥

कबित काबि के बिखे बिचछन ॥

ਜੋ ਕਬਿੱਤ ਅਤੇ ਕਾਵਿ ਵਿਚ ਸੂਝਵਾਨ ਸੀ।

ਸ੍ਰੀ ਨ੍ਰਿਪਰਾਜ ਕਲਾ ਤਿਹ ਨਾਰੀ ॥

स्री न्रिपराज कला तिह नारी ॥

ਨ੍ਰਿਪਰਾਜ ਕਲਾ ਉਸ ਦੀ ਰਾਣੀ ਸੀ,

ਜਾਨੁਕ ਸ੍ਰੀ ਬਿਸਨ ਕੀ ਪਯਾਰੀ ॥੧॥

जानुक स्री बिसन की प्यारी ॥१॥

ਮਾਨੋ ਲੱਛਮੀ ਦਾ ਰੂਪ ਹੋਵੇ ॥੧॥

ਦੋਹਰਾ ॥

दोहरा ॥

ਦੋਹਰਾ:

ਮਤੀ ਬਿਚਛਨ ਪਾਤ੍ਰ ਤਹ ਤਵਨ ਸਹਿਰ ਕੇ ਮਾਹਿ ॥

मती बिचछन पात्र तह तवन सहिर के माहि ॥

ਉਸ ਦੇ ਨਗਰ ਵਿਚ ਬਿਚੱਛਨ ਮਤੀ ਨਾ ਦੀ (ਇਕ) ਵੇਸਵਾ ਸੀ।

ਰੂਪ ਬਿਖੈ ਤਾ ਸੀ ਤਰੁਨਿ ਤੀਨਿ ਲੋਕ ਮੈ ਨਾਹਿ ॥੨॥

रूप बिखै ता सी तरुनि तीनि लोक मै नाहि ॥२॥

ਉਸ ਵਰਗੀ ਸੁੰਦਰ ਇਸਤਰੀ ਤਿੰਨ ਲੋਕਾ ਵਿਚ ਨਹੀਂ ਸੀ ॥੨॥

ਚੌਪਈ ॥

चौपई ॥

ਚੌਪਈ:

ਮੁਜਰਾ ਕੌ ਬੇਸ੍ਵਾ ਜਬ ਆਵੈ ॥

मुजरा कौ बेस्वा जब आवै ॥

ਜਦ ਉਹ ਵੇਸਵਾ ਮੁਜਰੇ ਲਈ ਆਉਂਦੀ

ਹੇਰਿ ਰੂਪ ਨ੍ਰਿਪ ਕੋ ਲਲਚਾਵੈ ॥

हेरि रूप नृप को ललचावै ॥

ਤਾ ਰਾਜੇ ਦਾ ਰੂਪ ਵੇਖ ਕੇ ਲਲਚਾ ਜਾਦੀ।

ਮਨ ਮੈ ਅਧਿਕ ਮਸਤ ਹ੍ਵੈ ਝੂਲੈ ॥

मन मै अधिक मसत ह्वै झूलै ॥

ਉਹ ਮਨ ਵਿਚ ਬਹੁਤ ਮਸਤ ਹੋ ਕੇ ਝੂਲਦੀ ਸੀ (ਭਾਵ ਨਚਦੀ ਸੀ)

ਨਿਜੁ ਤਨ ਕੀ ਤਾ ਕੌ ਸੁਧਿ ਭੂਲੈ ॥੩॥

निजु तन की ता कौ सुधि भूलै ॥३॥

ਅਤੇ ਉਸ ਨੂੰ ਆਪਣੇ ਤਨ ਦੀ ਸੁਰਤ ਭੁਲ ਜਾਦੀ ਸੀ ॥੩॥

ਚਿਤ ਮੈ ਚਿੰਤ ਰੈਨਿ ਦਿਨ ਕਰੈ ॥

चित मै चिंत रैनि दिन करै ॥

ਰਾਤ ਦਿਨ ਮਨ ਵਿਚ (ਰਾਜੇ ਬਾਰੇ) ਸੋਚਦੀ ਰਹਿੰਦੀ

ਨ੍ਰਿਪ ਕੀ ਆਸ ਸਦਾ ਮਨ ਧਰੈ ॥

नृप की आस सदा मन धरै ॥

ਅਤੇ ਮਨ ਵਿਚ ਸਦਾ ਰਾਜੇ ਦੀ ਆਸ ਬਣਾਈ ਰਖਦੀ।

ਕਿਹ ਬਿਧਿ ਮੋ ਸੰਗ ਭੋਗ ਕਮਾਵੈ ॥

किह बिधि मो संग भोग कमावै ॥

(ਸੋਚਦੀ ਰਹਿੰਦੀ ਕਿ) ਕਿਸ ਤਰ੍ਹਾ (ਰਾਜਾ) ਮੇਰੇ ਨਾਲ ਭੋਗ ਕਰੇਗਾ।

ਸੋ ਦਿਨ ਮੋਹਿ ਕਹੋ ਕਬ ਆਵੈ ॥੪॥

सो दिन मोहि कहो कब आवै ॥४॥

ਮੈਨੂੰ ਦਸੋ, ਉਹ ਦਿਨ ਕਦ ਪ੍ਰਾਪਤ ਹੋਵੇਗਾ ॥੪॥

ਦੋਹਰਾ ॥

दोहरा ॥

ਦੋਹਰਾ:

ਰਾਵ ਨ ਤਾ ਕੋ ਹੇਰਈ ਤ੍ਰਿਯ ਮਨ ਮੈ ਲਲਚਾਇ ॥

राव न ता को हेरई तृय मन मै ललचाइ ॥

ਰਾਜਾ ਉਸ ਵਲ ਵੇਖਦਾ ਨਹੀਂ ਸੀ ਅਤੇ ਇਸਤਰੀ (ਉਸ ਲਈ) ਮਨ ਵਿਚ ਲਲਚਾਦੀ ਸੀ।

ਜਤਨ ਕਾ ਕਰੌ ਜੋ ਮੁਝੈ ਨ੍ਰਿਪ ਮਨ ਭਜੈ ਬਨਾਇ ॥੫॥

जतन का करौ जो मुझै नृप मन भजै बनाइ ॥५॥

(ਉਹ ਸੋਚਦੀ ਕਿ) ਕਿਹੜਾ ਯਤਨ ਕਰਾ ਜਿਸ ਕਰ ਕੇ ਰਾਜਾ ਮਨੋ ਮੇਰੇ ਨਾਲ ਰਮਣ ਕਰੇ ॥੫॥

ਚੌਪਈ ॥

चौपई ॥

ਚੌਪਈ:

ਜਬ ਰਾਜਾ ਦੀਵਾਨ ਲਗਾਵੈ ॥

जब राजा दीवान लगावै ॥

ਜਦ (ਕਦੇ) ਰਾਜਾ ਦਰਬਾਰ ਲਗਾਉਂਦਾ ਸੀ,

ਤਵਨ ਸਮੈ ਤਰੁਨੀ ਸੁਨਿ ਪਾਵੈ ॥

तवन समै तरुनी सुनि पावै ॥

(ਤਦ) ਉਸ ਸਮੇਂ ਬਾਰੇ ਇਸਤਰੀ (ਵੇਸਵਾ) ਨੂੰ ਪਤਾ ਲਗ ਜਾਦਾ ਸੀ।

ਹਾਥ ਜੋਰਿ ਠਾਢੀ ਹ੍ਵੈ ਰਹਈ ॥

हाथ जोरि ठाढी ह्वै रहई ॥

ਉਹ ਹੱਥ ਜੋੜ ਕੇ ਖੜੋਤੀ ਰਹਿੰਦੀ

ਪ੍ਰੇਮ ਆਸਕੀ ਜ੍ਯੋਂ ਨਿਰਬਹਈ ॥੬॥

प्रेम आसकी ज्यों निरबहई ॥६॥

ਅਤੇ ਪ੍ਰੇਮ ਨੂੰ ਆਸ਼ਕੀ ਵਾਗ ਨਿਭਾਉਂਦੀ ॥੬॥

ਦੋਹਰਾ ॥

दोहरा ॥

ਦੋਹਰਾ:

ਨ੍ਰਿਪ ਜਾਨ੍ਯੋ ਆਸਿਕ ਭਈ ਮੋ ਪਰ ਤਰੁਨਿ ਬਨਾਇ ॥

नृप जान्यो आसिक भई मो पर तरुनि बनाइ ॥

ਰਾਜਾ ਵੀ ਜਾਣ ਗਿਆ ਕਿ (ਇਹ) ਇਸਤਰੀ ਮੇਰੇ ਉਤੇ ਆਸ਼ਿਕ ਹੋ ਗਈ ਹੈ।

ਕਵਨ ਪ੍ਰਭਾ ਯਾ ਕੌ ਲਗੀ ਚਿਤ ਬਿਚਾਰਿਯੋ ਰਾਇ ॥੭॥

कवन प्रभा या कौ लगी चित बिचारियो राइ ॥७॥

ਰਾਜੇ ਨੇ ਮਨ ਵਿਚ ਵਿਚਾਰਿਆ ਕਿ ਇਸ ਨੂੰ ਕਿਹੜਾ ਗੁਣ ('ਪ੍ਰਭਾ') ਚੰਗਾ ਲਗਾ ਹੈ ॥੭॥

ਚੌਪਈ ॥

चौपई ॥

ਚੌਪਈ:

ਕਹਾ ਭਯੋ ਆਸਿਕ ਤ੍ਰਿਯ ਭਈ ॥

कहा भयो आसिक तृय भई ॥

ਕੀ ਹੋਇਆ ਜੇ ਇਹ ਇਸਤਰੀ ਮੇਰੇ ਉਤੇ ਆਸ਼ਿਕ ਹੋ ਗਈ ਹੈ

ਮੁਹਿ ਲਖਿ ਬਿਰਹ ਬਿਕਲ ਹ੍ਵੈ ਗਈ ॥

ਮੁਹਿ ਲਖਿ ਬਿਰਹ ਬਿਕਲ ਹ੍ਵੈ ਗਈ ॥

ਅਤੇ ਮੈਨੂੰ ਵੇਖ ਕੇ ਬਿਰਹੋਂ ਨਾਲ ਵਿਆਕੁਲ ਹੋ ਗਈ ਹੈ।

ਮੈ ਯਾ ਕੌ ਕਬਹੂੰ ਨ ਬਿਹਾਰੋ ॥

मै या कौ कबहूँ न बिहारो ॥

ਪਰ ਮੈਂ ਇਸ ਨਾਲ ਕਦੇ ਵੀ ਰਮਣ ਨਹੀਂ ਕਰਾਗਾ

ਲੋਕਨ ਔ ਪਰਲੋਕ ਬਿਚਾਰੋ ॥੮॥

लोकन औ परलोक बिचारो ॥८॥

(ਇਸ ਲੋਕ) ਲੋਕ ਅਤੇ ਪਰਲੋਕ (ਦੀ ਸਥਿਤੀ ਨੂੰ) ਵਿਚਾਰ ਕੇ ॥੮॥

ਅਧਿਕ ਜਤਨ ਤਰੁਨੀ ਕਰਿ ਹਾਰੀ ॥

अधिक जतन तरुनी करि हारी ॥

ਇਸਤਰੀ ਬਹੁਤ ਯਤਨ ਕਰ ਕੇ ਥਕ ਗਈ

ਰਾਜਾ ਸੋ ਕ੍ਯੋਹੂੰ ਨ ਬਿਹਾਰੀ ॥

राजा सो क्योहूँ न बिहारी ॥

ਪਰ ਰਾਜੇ ਨਾਲ ਕਿਸੇ ਤਰ੍ਹਾ ਰਮਣ ਨਾ ਕਰ ਸਕੀ।

ਔਰ ਜਤਨ ਤਬ ਹੀ ਇਕ ਕਿਯੋ ॥

और जतन तब ही इक कियो ॥

ਉਸ ਨੇ (ਫਿਰ) ਇਕ ਹੋਰ ਯਤਨ ਕੀਤਾ

ਸਾਤ ਗੁਲਨ ਦੇਹੀ ਪਰ ਦਿਯੋ ॥੯॥

सात गुलन देही पर दियो ॥९॥

ਅਤੇ ਸ਼ਰੀਰ ਉਤੇ ਸੱਤ 'ਗੁਲ' (ਗਰਮ ਲੋਹੇ ਨਾਲ ਲਗਾਏ ਗਏ ਦਾਗ਼) ਲਗਾ ਦਿੱਤੇ ॥੯॥

ਸਾਤ ਗੁਲਨ ਦੇ ਮਾਸ ਜਲਾਯੋ ॥

सात गुलन दे मास जलायो ॥

(ਜਦ ਉਸ ਨੇ) ਸੱਤ ਗੁਲਾ ਨਾਲ ਮਾਸ ਸੜਿਆ

ਅਧਿਕ ਕੁਗੰਧ ਨ੍ਰਿਪਹਿ ਜਬ ਆਯੋ ॥

अधिक कुगंध नृपहि जब आयो ॥

ਅਤੇ ਜਦ (ਮਾਸ ਸੜਨ ਦੀ) ਦੁਰਗੰਧ ਰਾਜੇ ਨੂੰ ਆਈ।

ਹਾਇ ਹਾਇ ਕਰਿ ਗਹਿ ਤਿਹ ਲਿਯੋ ॥

हाइ हाइ करि गहि तिह लियो ॥

(ਤਦ ਰਾਜੇ ਨੇ) 'ਹਾਇ ਹਾਇ' ਕਰ ਕੇ ਉਸ ਨੂੰ ਪਕੜ ਲਿਆ

ਜੋ ਭਾਖ੍ਯੋ ਸੋਈ ਤਿਨ ਕਿਯੋ ॥੧੦॥

जो भाख्यो सोई तिन कियो ॥१०॥

ਅਤੇ (ਉਸ ਨੇ) ਜੋ ਕਿਹਾ, (ਰਾਜੇ ਨੇ) ਉਹੀ ਕੀਤਾ ॥੧੦॥

ਦੋਹਰਾ ॥

दोहरा ॥

ਦੋਹਰਾ:

ਜੋ ਤੁਮ ਕਹੌ ਸੋ ਮੈ ਕਰੋ ਨਿਜੁ ਤਨ ਗੁਲਨ ਨ ਖਾਹੁ ॥

जो तुम कहौ सो मै करो निजु तन गुलन न खाहु ॥

(ਰਾਜੇ ਨੇ ਕਿਹਾ) ਜੋ ਤੂੰ ਕਹੇਂਗੀ, ਉਹੀ ਮੈਂ ਕਰਾਗਾ, ਪਰ ਆਪਣੇ ਸ਼ਰੀਰ ਨੂੰ ਗੁਲ ਲਗਾ ਕੇ ਖ਼ਰਾਬ ਨਾ ਕਰ

ਭਾਤਿ ਭਾਤਿ ਕੇ ਭਾਮਿਨੀ ਮੋ ਸੌ ਭੋਗ ਕਮਾਹੁ ॥੧੧॥

भाति भाति के भामिनी मो सौ भोग कमाहु ॥११॥

ਅਤੇ ਹੇ ਇਸਤਰੀ! ਮੇਰੇ ਨਾਲ ਭਾਤ ਭਾਤ ਨਾਲ ਰਮਣ ਕਰ ॥੧੧॥

ਚੌਪਈ ॥

चौपई ॥

ਚੌਪਈ:

ਗੁਲ ਖਾਏ ਰਾਜਾ ਢੁਰਿ ਆਯੋ ॥

गुल खाए राजा ढुरि आयो ॥

ਗੁਲ ਲਗਣ ਨਾਲ ਰਾਜਾ ਪਸੀਜ ਗਿਆ

ਭਾਤਿ ਭਾਤਿ ਤਿਹ ਤ੍ਰਿਯਹਿ ਬਜਾਯੋ ॥

भाति भाति तिह तृयहि बजायो ॥

ਅਤੇ ਭਾਤ ਭਾਤ ਦਾ ਉਸ ਇਸਤਰੀ ਨਾਲ ਰਮਣ ਕੀਤਾ।

ਲਪਟਿ ਲਪਟਿ ਤਾ ਸੋ ਰਤਿ ਕੀਨੀ ॥

लपटि लपटि ता सो रति कीनी ॥

ਲਿਪਟ ਲਿਪਟ ਕੇ ਉਸ ਨਾਲ ਰਤੀ-ਕ੍ਰੀੜਾ ਕੀਤੀ

ਬੇਸ੍ਵਾ ਕੀ ਸੁਧਿ ਬੁਧਿ ਹਰਿ ਲੀਨੀ ॥੧੨॥

बेस्वा की सुधि बुधि हरि लीनी ॥१२॥

ਅਤੇ ਵੇਸਵਾ ਦੀ ਸੁਧ ਬੁਧ ਹਰ ਲਈ ॥੧੨॥

ਬੇਸ੍ਵਾ ਹੂੰ ਰਾਜਾ ਬਸਿ ਕੀਨੋ ॥

बेस्वा हूँ राजा बसि कीनो ॥

ਵੇਸਵਾ ਨੇ ਵੀ ਰਾਜੇ ਨੂੰ ਆਪਣੇ ਵਸ ਵਿਚ ਕਰ ਲਿਆ

ਭਾਤਿ ਭਾਤਿ ਕੇ ਆਸਨ ਦੀਨੋ ॥

भाति भाति के आसन दीनो ॥

ਅਤੇ ਕਈ ਤਰ੍ਹਾ ਦੇ ਆਸਣ ਦਿੱਤੇ।

ਰਾਇ ਸਕਲ ਰਾਨਿਯੈ ਬਿਸਾਰੀ ॥

राइ सकल रानियै बिसारी ॥

ਰਾਜੇ ਨੇ ਸਾਰੀਆਂ ਰਾਣੀਆਂ ਨੂੰ ਭੁਲਾ ਦਿੱਤਾ

ਤਾ ਹੀ ਕੋ ਰਾਖਿਯੋ ਕਰਿ ਨਾਰੀ ॥੧੩॥

ता ही को राखियो करि नारी ॥१३॥

ਅਤੇ ਵੇਸਵਾ ਨੂੰ (ਆਪਣੀ) ਪਤਨੀ ਬਣਾ ਕੇ ਰਖ ਲਿਆ ॥੧੩॥

ਦੋਹਰਾ ॥

दोहरा ॥

ਦੋਹਰਾ:

ਸਭ ਰਨਿਯਨ ਕੋ ਰਾਇ ਕੇ ਚਿਤ ਤੇ ਦਯੋ ਬਿਸਾਰਿ ॥

सभ रनियन को राइ के चित ते दयो बिसारि ॥

ਸਾਰੀਆਂ ਰਾਣੀਆਂ ਨੂੰ ਰਾਜੇ ਦੇ ਚਿਤ ਤੋਂ ਭੁਲਵਾ ਦਿੱਤਾ।

ਗੁਲ ਖਾਏ ਰਾਜਾ ਬਰਿਯੋ ਐਸੋ ਚਰਿਤ ਸੁ ਧਾਰਿ ॥੧੪॥

गुल खाए राजा बरियो ऐसो चरित सु धारि ॥१४॥

ਗੁਲ ਖਾ ਕੇ ਰਾਜੇ ਨੂੰ ਵਰ ਲਿਆ। (ਇਸਤਰੀ ਨੇ) ਅਜਿਹਾ ਚਰਿਤ੍ਰ ਕੀਤਾ ॥੧੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੩੬॥੪੪੩੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ छतीस चरित्र समापतम सतु सुभम सतु ॥२३६॥४४३१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੩੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੩੬॥੪੪੩੧॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਪ੍ਰਗਟ ਕਮਾਊ ਕੇ ਬਿਖੈ ਬਾਜ ਬਹਾਦੁਰ ਰਾਇ ॥

प्रगट कमाऊ के बिखै बाज बहादुर राइ ॥

ਕਮਾਊ ਦੇਸ਼ ਵਿਚ ਰਾਜਾ ਬਹਾਦੁਰ ਰਾਇ ਰਹਿੰਦਾ ਸੀ।

ਸੂਰਨ ਕੀ ਸੇਵਾ ਕਰੈ ਸਤ੍ਰੁਨ ਦੈਂਤ ਖਪਾਇ ॥੧॥

सूरन की सेवा करै सत्रन दैंत खपाइ ॥१॥

(ਉਹ) ਸੂਰਮਿਆਂ ਦੀ ਸੇਵਾ ਕਰਦਾ ਸੀ ਅਤੇ ਵੈਰੀਆਂ ਨੂੰ ਖਪਾ ਦਿੰਦਾ ਸੀ ॥੧॥

ਅੜਿਲ ॥

अड़िल ॥

ਅੜਿਲ:

ਬਾਜ ਬਹਾਦੁਰ ਜੂ ਯੌ ਹ੍ਰਿਦੈ ਸੰਭਾਰਿਯੋ ॥

बाज बहादुर जू यौ ह्रदै संभारियो ॥

(ਇਕ ਦਿਨ) ਰਾਜਾ ਬਾਜ ਬਹਾਦੁਰ ਨੇ ਮਨ ਵਿਚ ਸੋਚਿਆ

ਬੋਲਿ ਬਡੇ ਸੁਭਟਨ ਕੋ ਪ੍ਰਗਟ ਉਚਾਰਿਯੋ ॥

बोलि बडे सुभटन को प्रगट उचारियो ॥

ਅਤੇ ਵੱਡੇ ਵੱਡੇ ਸੂਰਮਿਆਂ ਨੂੰ ਬੁਲਾ ਕੇ ਸਪਸ਼ਟ ਕਿਹਾ

ਕਰਿਯੈ ਕਵਨ ਉਪਾਇ ਨਗਰ ਸ੍ਰੀ ਮਾਰਿਯੈ ॥

करियै कवन उपाइ नगर स्री मारियै ॥

ਕਿ ਕਿਹੜਾ ਉਪਾ ਕਰੀਏ ਜਿਸ ਨਾਲ ਸ੍ਰੀ ਨਗਰ ਜਿਤਿਆ ਜਾ ਸਕੇ।

ਹੋ ਤਾ ਤੇ ਸਭ ਹੀ ਬੈਠਿ ਬਿਚਾਰ ਬਿਚਾਰਿਯੈ ॥੨॥

हो ता ते सभ ही बैठि बिचार बिचारियै ॥२॥

ਇਸ ਲਈ ਸਾਰੇ ਬੈਠ ਕੇ ਵਿਚਾਰ ਕਰੀਏ ॥੨॥

ਦੋਹਰਾ ॥

दोहरा ॥

ਦੋਹਰਾ:

ਪਾਤ੍ਰ ਤਹਾ ਨਾਚਤ ਹੁਤੀ ਭੋਗ ਮਤੀ ਛਬਿ ਮਾਨ ॥

पात्र तहा नाचत हुती भोग मती छबि मान ॥

ਉਥੇ ਇਕ ਭੋਗ ਮਤੀ ਨਾ ਦੀ ਸੁੰਦਰ ਵੇਸਵਾ ਨਾਚ ਕਰਦੀ ਹੁੰਦੀ ਸੀ।

ਪ੍ਰਥਮ ਰਾਇ ਸੌ ਰਤਿ ਕਰੀ ਬਹੁਰਿ ਕਹੀ ਯੌ ਆਨਿ ॥੩॥

प्रथम राइ सौ रति करी बहुरि कही यौ आनि ॥३॥

(ਉਸ ਨੇ) ਪਹਿਲਾ ਰਾਜੇ ਨਾਲ ਰਤੀ-ਕ੍ਰੀੜਾ ਕੀਤੀ ਅਤੇ ਫਿਰ ਆ ਕੇ ਕਿਹਾ ॥੩॥

ਅੜਿਲ ॥

अड़िल ॥

ਅੜਿਲ:

ਜੋ ਤੁਮ ਕਹੋ ਮੁਹਿ ਜਾਇ ਤਾਹਿ ਬਿਰਮਾਇਹੋ ॥

जो तुम कहो मुहि जाइ ताहि बिरमाइहो ॥

ਜੇ ਤੁਸੀਂ ਮੈਨੂੰ ਕਹੋ ਤਾ ਉਥੋਂ ਦੇ (ਰਾਜੇ ਨੂੰ) ਜਾ ਕੇ ਭਰਮਾਵਾ

ਸਿਰੀ ਨਗਰ ਤੇ ਐਚਿ ਦੌਨ ਮੋ ਲ੍ਯਾਇਹੋ ॥

सिरी नगर ते ऐचि दौन मो ल्याइहो ॥

ਅਤੇ ਸ੍ਰੀ ਨਗਰ ਤੋਂ ਖਿਚ ਕੇ ਦੂਨ (ਦੀ ਵਾਦੀ) ਵਿਚ ਲੈ ਆਵਾ।

ਜੋਰਿ ਕਠਿਨ ਤੁਮ ਕਟਕ ਤਹਾ ਚੜਿ ਆਇਯੋ ॥

जोरि कठिन तुम कटक तहा चड़ि आइयो ॥

(ਫਿਰ) ਤੁਸੀਂ ਤਕੜੀ ਸੈਨਾ ਜੋੜ ਕੇ ਉਥੇ ਚੜ੍ਹਾਈ ਕਰ ਕੇ ਆ ਜਾਣਾ

ਹੋ ਲੂਟਿ ਕੂਟਿ ਕੇ ਸਹਿਰ ਸਕਲ ਲੈ ਜਾਇਯੋ ॥੪॥

हो लूटि कूटि के सहिर सकल लै जाइयो ॥४॥

ਅਤੇ ਸਾਰੇ ਸ਼ਹਿਰ ਨੂੰ ਲੁਟ ਪੁਟ ਕੇ ਲੈ ਜਾਣਾ ॥੪॥

ਯੌ ਕਹਿ ਬੇਸ੍ਵਾ ਬਚਨ ਨ੍ਰਿਪਹਿ ਤਹ ਕੋ ਗਈ ॥

यौ कहि बेस्वा बचन नृपहि तह को गई ॥

ਇਹ ਗੱਲ ਰਾਜੇ ਨੂੰ ਕਹਿ ਕੇ ਵੇਸਵਾ ਉਧਰ ਨੂੰ ਗਈ

ਸਿਰੀ ਨਗਰ ਕੇ ਸਹਰ ਬਿਖੈ ਆਵਤ ਭਈ ॥

सिरी नगर के सहर बिखै आवत भई ॥

ਅਤੇ ਸ੍ਰੀ ਨਗਰ ਸ਼ਹਿਰ ਵਿਚ ਆ ਪਹੁੰਚੀ।

ਹਾਵ ਭਾਵ ਬਹੁ ਭਾਤਿ ਦਿਖਾਏ ਆਨਿ ਕੈ ॥

हाव भाव बहु भाति दिखाए आनि कै ॥

(ਉਸ ਨੇ) ਆ ਕੇ ਬਹੁਤ ਹਾਵ ਭਾਵ ਵਿਖਾਏ

ਹੋ ਭਜ੍ਯੋ ਮੇਦਨੀ ਸਾਹ ਅਧਿਕ ਰੁਚਿ ਮਾਨਿ ਕੈ ॥੫॥

हो भज्यो मेदनी साह अधिक रुचि मानि कै ॥५॥

ਅਤੇ (ਫਿਰ) ਰਾਜਾ ਮੇਦਨੀ ਸ਼ਾਹ ਨੇ ਉਸ ਨਾਲ ਪ੍ਰਸੰਨਤਾ ਪੂਰਵਕ ਸੰਯੋਗ ਕੀਤਾ ॥੫॥

ਨ੍ਰਿਪਤਿ ਮੇਦਨੀ ਸਾਹ ਆਪਨੇ ਬਸਿ ਕਿਯੌ ॥

नृपति मेदनी साह आपने बसि कियौ ॥

(ਉਸ ਵੇਸਵਾ ਨੇ) ਮੇਦਨੀ ਸ਼ਾਹ ਰਾਜੇ ਨੂੰ ਆਪਣੇ ਵਸ ਵਿਚ ਕਰ ਲਿਆ

ਤਾ ਕੋ ਲੈ ਕਰ ਸਾਥ ਦੌਨ ਕੋ ਮਗੁ ਲਿਯੋ ॥

ता को लै कर साथ दौन को मगु लियो ॥

ਅਤੇ ਉਸ ਨੂੰ ਨਾਲ ਲੈ ਕੇ ਦੂਨ ਦਾ ਮਾਰਗ ਪਕੜਿਆ।

ਬਾਜ ਬਹਾਦੁਰ ਜੋਰਿ ਕਟਕ ਆਵਤ ਭਯੋ ॥

बाज बहादुर जोरि कटक आवत भयो ॥

(ਉਧਰੋਂ ਰਾਜਾ) ਬਾਜ ਬਹਾਦੁਰ ਸੈਨਾ ਜੋੜ ਕੇ ਆ ਗਿਆ

ਹੋ ਲੂਟਿ ਕੂਟਿ ਕਰਿ ਨਗਰ ਸਿਰੀ ਕੋ ਲੈ ਗਯੋ ॥੬॥

हो लूटि कूटि करि नगर सिरी को लै गयो ॥६॥

ਅਤੇ ਸ੍ਰੀ ਨਗਰ ਨੂੰ ਲੁਟ ਪੁਟ ਕੇ ਲੈ ਗਿਆ ॥੬॥

ਮਤ ਪਰਿਯੋ ਨ੍ਰਿਪ ਰਹਿਯੋ ਨ ਕਛੁ ਜਾਨਤ ਭਯੋ ॥

मत परियो नृप रहियो न कछु जानत भयो ॥

ਰਾਜਾ ਮਦ ਮਸਤ ਪਿਆ ਰਿਹਾ ਅਤੇ (ਉਸ ਨੂੰ) ਕੁਝ ਵੀ ਪਤਾ ਨਾ ਲਗਾ

ਸਿਰੀ ਨਗਰ ਕੌ ਲੂਟਿ ਕੂਟਿ ਕੈ ਕੌ ਗਯੋ ॥

सिरी नगर कौ लूटि कूटि कै कौ गयो ॥

ਕਿ ਸ੍ਰੀ ਨਗਰ ਨੂੰ ਕੌਣ ਲੁਟ ਪੁਟ ਕੇ ਲੈ ਗਿਆ ਹੈ।

ਉਤਰਿ ਗਯੋ ਮਦ ਜਬ ਕਛੁ ਸੁਧਿ ਆਵਤ ਭਈ ॥

उतरि गयो मद जब कछु सुधि आवत भई ॥

ਜਦ ਨਸ਼ਾ ਉਤਰ ਗਿਆ ਤਾ ਕੁਝ ਹੋਸ਼ ਆ ਗਈ।

ਹੋ ਪੀਸ ਦਾਤਿ ਚੁਪ ਰਹਿਯੋ ਬਾਤ ਕਰ ਤੇ ਗਈ ॥੭॥

हो पीस दाति चुप रहियो बात कर ते गई ॥७॥

(ਤਦ ਉਹ) ਦੰਦ ਪੀਹ ਕੇ ਰਹਿ ਗਿਆ ਕਿਉਂਕਿ ਗੱਲ ਹੱਥੋਂ ਨਿਕਲ ਚੁਕੀ ਸੀ ॥੭॥

ਦੋਹਰਾ ॥

दोहरा ॥

ਦੋਹਰਾ:

ਇਹ ਛਲ ਸੇ ਰਾਜਾ ਛਲ੍ਯੋ ਕਰੀ ਮਿਤ੍ਰ ਕੀ ਜੀਤ ॥

इह छल से राजा छल्यो करी मित्र की जीत ॥

(ਇਸਤਰੀ ਨੇ) ਇਸ ਛਲ ਨਾਲ ਰਾਜੇ ਨੂੰ ਛਲ ਲਿਆ ਅਤੇ ਆਪਣੇ ਮਿਤਰ (ਰਾਜੇ) ਦੀ ਜਿਤ ਕਰਾ ਦਿੱਤੀ।

ਦੇਵ ਅਦੇਵ ਨ ਲਹਿ ਸਕਤਿ ਯਹ ਇਸਤ੍ਰਿਯਨ ਕੀ ਰੀਤ ॥੮॥

देव अदेव न लहि सकति यह इसतृयन की रीत ॥८॥

ਇਸਤਰੀਆਂ ਦੀ ਇਸ ਚਾਲ ਨੂੰ ਦੇਵਤੇ ਅਤੇ ਦੈਂਤ (ਕੋਈ ਵੀ) ਸਮਝ ਨਹੀਂ ਸਕਦਾ ॥੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸੈਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੩੭॥੪੪੩੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ सैतीस चरित्र समापतम सतु सुभम सतु ॥२३७॥४४३९॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੩੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੩੭॥੪੪੩੯॥ ਚਲਦਾ॥

ਚੌਪਈ ॥
चौपई ॥
ਚੌਪਈ:

ਬੀਰਜ ਕੇਤੁ ਰਾਜਾ ਇਕ ਨਾਗਰ ॥
बीरज केतु राजा इक नागर ॥
ਬੀਰਜ ਕੇਤੁ ਨਾ ਦਾ ਇਕ ਸਮਝਦਾਰ ਰਾਜਾ ਸੀ

ਸਗਲ ਜਗਤ ਕੇ ਬਿਖੈ ਉਜਾਗਰ ॥
सगल जगत के बिखै उजागर ॥
(ਜੋ) ਸਾਰੇ ਸੰਸਾਰ ਵਿਚ ਪ੍ਰਸਿੱਧ ਸੀ।

ਸ੍ਰੀ ਛਟ ਛੈਲ ਕੁਅਰਿ ਤਾ ਕੀ ਤ੍ਰਿਯ ॥
स्री छट छैल कुअरि ता की तृय ॥
ਉਸ ਦੀ ਛਟ ਛੈਲ ਕੁਵਰਿ ਨਾ ਦੀ ਇਸਤਰੀ ਸੀ।

ਮਨ ਬਚ ਕ੍ਰਮ ਬਸਿ ਕਰਿ ਰਾਖ੍ਯੋ ਪਿਯ ॥੧॥
मन बच क्रम बसि करि राख्यो पिय ॥१॥
(ਉਸ ਨੇ) ਮਨ, ਬਚ ਅਤੇ ਕਰਮ ਕਰ ਕੇ ਪ੍ਰੀਤਮ ਨੂੰ ਵਸ ਵਿਚ ਕੀਤਾ ਹੋਇਆ ਸੀ ॥੧॥

ਏਕ ਦਿਵਸ ਨ੍ਰਿਪ ਚੜਿਯੋ ਅਖਿਟ ਬਰ ॥
एक दिवस नृप चड़ियो अखिट बर ॥
ਇਕ ਦਿਨ ਰਾਜਾ ਸ਼ਿਕਾਰ ਖੇਡਣ ਚੜ੍ਹਿਆ

ਸੰਗ ਲਈ ਸਹਚਰੀ ਅਮਿਤ ਕਰਿ ॥
संग लई सहचरी अमित करि ॥

ਅਤੇ ਆਪਣੇ ਨਾਲ (ਰਾਣੀ ਅਤੇ) ਬਹੁਤ ਸਾਰੀਆਂ ਦਾਸੀਆਂ ਲੈ ਲਈਆਂ।

ਜਬ ਬਨ ਗਹਿਰ ਬਿਖੈ ਪ੍ਰਭ ਆਯੋ ॥

जब बन गहिर बिखै प्रभ आयो ॥

ਜਦ ਰਾਜਾ ਸੰਘਣੇ ਬਨ ਵਿਚ ਆ ਗਿਆ

ਸ੍ਵਾਨਨ ਤੇ ਬਹੁ ਮ੍ਰਿਗਨ ਗਹਾਯੋ ॥੨॥

स्वानन ते बहु मृगन गहायो ॥२॥

ਤਾ ਕੁੱਤਿਆਂ ਤੋਂ ਬਹੁਤ ਸਾਰੇ ਹਿਰਨਾ ਨੂੰ ਪਕੜਵਾਇਆ ॥੨॥

ਕਹਿਯੋ ਕਿ ਜਿਹ ਆਗੈ ਮ੍ਰਿਗ ਆਵੈ ॥

कहियो कि जिह आगै मृग आवै ॥

(ਰਾਜੇ ਨੇ) ਕਿਹਾ ਕਿ ਜਿਸ ਦੇ ਸਾਹਮਣੇ ਹਿਰਨ ਆ ਨਿਕਲੇ,

ਵਹੈ ਆਪਨੋ ਤੁਰੈ ਧਵਾਵੈ ॥

वहै आपनो तुरै धवावै ॥

ਉਹੀ ਆਪਣਾ ਘੋੜਾ ਦੌੜਾਏ।

ਪਹੁਚਿ ਸੁ ਤਨ ਤਿਹ ਕੇ ਬ੍ਰਿਣ ਕਰਹੀ ॥

पहुचि सु तन तिह के बृण करही ॥

(ਉਹੀ) ਪਹੁੰਚ ਕੇ ਉਸ ਦੇ ਸ਼ਰੀਰ ਉਤੇ ਜ਼ਖ਼ਮ ਲਗਾਏ

ਗਿਰਨ ਪਰਨ ਤੇ ਕਛੂ ਨ ਡਰਹੀ ॥੩॥

गिरन परन ते कछू न डरही ॥३॥

ਅਤੇ (ਘੋੜੇ ਤੋਂ) ਡਿਗ ਪੈਣ ਤੋਂ ਬਿਲਕੁਲ ਨਾ ਡਰੇ ॥੩॥

ਅੜਿਲ ॥

अड़िल ॥

ਅੜਿਲ:

ਨ੍ਰਿਪ ਤ੍ਰਿਯ ਆਗੇ ਮ੍ਰਿਗਿਕ ਨਿਕਸਿਯੋ ਆਇ ਕੈ ॥
नृप तृय आगे मृगिक निकसियो आइ कै ॥
ਰਾਜੇ ਦੀ ਇਸਤਰੀ ਦੇ ਸਾਹਮਣਿਓਂ ਇਕ ਹਿਰਨ ਆ ਨਿਕਲਿਆ।

ਰਾਨੀ ਪਾਛੇ ਪਰੀ ਤੁਰੰਗ ਧਵਾਇ ਕੈ ॥
रानी पाछे परी तुरंग धवाइ कै ॥
ਰਾਣੀ ਘੋੜਾ ਭਜਾ ਕੇ (ਉਸ ਦੇ) ਪਿਛੇ ਪੈ ਗਈ।

ਭਜਤ ਭਜਤ ਹਰਿਨੀ ਪਤਿ ਬਹੁ ਕੋਸਨ ਗਯੋ ॥
भजत भजत हरिनी पति बहु कोसन गयो ॥
ਹਿਰਨ ਭਜਦਾ ਹੋਇਆ ਕਈ ਕੋਹ ਨਿਕਲ ਗਿਆ।

ਹੋ ਏਕ ਨ੍ਰਿਪਤਿ ਸੁਤ ਲਹਿ ਤਾ ਕੌ ਧਾਵਤ ਭਯੋ ॥੪॥
हो एक नृपति सुत लहि ता कौ धावत भयो ॥४॥
ਇਕ (ਕਿਸੇ ਹੋਰ) ਰਾਜੇ ਦਾ ਪੁੱਤਰ (ਹਿਰਨ ਨੂੰ ਭਜਦਿਆਂ) ਵੇਖ ਕੇ ਦੌੜ ਪਿਆ ॥੪॥

ਤਾਜਿਹਿ ਤਾਜਨ ਮਾਰਿ ਪਹੂੰਚ੍ਯਾ ਜਾਇ ਕੈ ॥
ताजिहि ताजन मारि पहूँच्या जाइ कै ॥
ਘੋੜੇ ਨੂੰ ਚਾਬਕਾ ਮਾਰਦਾ ਹੋਇਆ (ਉਥੇ) ਜਾ ਪਹੁੰਚਿਆ

ਏਕ ਬਿਸਿਖ ਹੀ ਮਾਰਿਯੋ ਮ੍ਰਿਗਹਿ ਬਨਾਇ ਕੈ ॥
एक बिसिख ही मारियो मृगहि बनाइ कै ॥
ਅਤੇ ਹਿਰਨ ਨੂੰ (ਨਿਸ਼ਾਣਾ ਬੰਨ੍ਹ ਕੇ) ਇਕ ਹੀ ਤੀਰ ਮਾਰ ਦਿੱਤਾ।

ਨਿਰਖਿ ਤਰੁਨਿ ਇਹ ਚਰਿਤ ਰਹੀ ਉਰਝਾਇ ਕਰਿ ॥
निरखि तरुनि इह चरित रही उरझाइ करि ॥
ਇਸ ਚਰਿਤ੍ਰ ਨੂੰ ਵੇਖ ਕੇ ਰਾਣੀ (ਉਸ ਨਾਲ) ਅਟਕ ਗਈ।

ਹੋ ਬਿਰਹ ਬਾਨ ਤਨ ਬਿਧੀ ਗਿਰਤ ਭਈ ਭੂਮਿ ਪਰ ॥੫॥

हो बिरह बान तन बिधी गिरत भई भूमि पर ॥५॥

(ਉਸ ਦੇ ਪ੍ਰੇਮ ਦੇ) ਵਿਯੋਗ ਦੇ ਬਾਣ ਨਾਲ ਵਿੰਨ੍ਹੀ ਹੋਈ ਧਰਤੀ ਉਤੇ ਡਿਗ ਪਈ ॥੫॥

ਬਹੁਰਿ ਸੁਭਟ ਜਿਮਿ ਚੇਤਿ ਤਰੁਨਿ ਉਠ ਠਾਢਿ ਭਈ ॥

बहुरि सुभट जिमि चेति तरुनि उठ ठाढि भई ॥

ਫਿਰ ਉਹ ਇਸਤਰੀ ਸੂਰਮੇ ਵਾਗ ਹੋਸ਼ ਵਿਚ ਆ ਕੇ ਉਠ ਕੇ ਖੜੀ ਹੋ ਗਈ

ਘੂਮਤ ਘਾਇਲ ਨਜਾਇ ਸਜਨ ਤਟ ਚਲਿ ਗਈ ॥

घूमत घाइल न्याइ सजन तट चलि गई ॥

ਅਤੇ ਘਾਇਲ ਵਾਗ ਡੋਲਦੀ ਹੋਈ ਸੱਜਣ ਕੋਲ ਚਲੀ ਗਈ।

ਉਤਰਿ ਹਯਨ ਤੇ ਤਹ ਦੋਊ ਰਮੇ ਬਨਾਇ ਕੈ ॥

उतरि हयन ते तह दोऊ रमे बनाइ कै ॥

ਘੋੜਿਆਂ ਤੋਂ ਉਤਰ ਕੇ ਉਥੇ ਦੋਹਾ ਨੇ ਰਮਣ ਕੀਤਾ।

ਹੋ ਤਬ ਲੌ ਤਿਹ ਠਾ ਸਿੰਘ ਨਿਕਸਿਯੋ ਆਇ ਕੈ ॥੬॥

हो तब लौ तिह ठा सिंघ निकसियो आइ कै ॥६॥

ਉਦੋਂ ਤਕ ਉਸ ਥਾ ਤੇ (ਇਕ) ਸ਼ੇਰ ਆ ਨਿਕਲਿਆ ॥੬॥

ਨਿਰਖਿ ਸਿੰਘ ਕੌ ਰੂਪ ਤਰੁਨਿ ਤ੍ਰਾਸਿਤ ਭਈ ॥

निरखि सिंघ कौ रूप तरुनि त्रासित भई ॥

ਸ਼ੇਰ ਦੇ ਰੂਪ ਨੂੰ ਵੇਖ ਕੇ ਇਸਤਰੀ ਭੈਭੀਤ ਹੋ ਗਈ

ਲਪਟਿ ਲਲਾ ਕੇ ਕੰਠ ਭਏ ਅਬਲਾ ਗਈ ॥

लपटि लला के कंठ भए अबला गई ॥

ਅਤੇ ਆਪਣੇ ਪ੍ਰੀਤਮ ਦੇ ਗਲ ਨਾਲ ਲਿਪਟ ਗਈ।

ਢੀਠ ਕੁਅਰ ਧਨੁ ਤਨ੍ਯੋ ਨ ਤਨਿਕ ਆਸਨ ਡਿਗਯੋ ॥

ਢੀਠ ਕੁਅਰ ਧਨੁ ਤਨ੍ਯ੍ਯੋ ਨ ਤਨਿਕ ਆਸਨ ਡਿਗ੍ਯੋ ॥
ਦ੍ਰਿੜ੍ਹ ਹੋ ਕੇ ਕੁੰਵਰ ਨੇ ਧਨੁਸ਼ ਨੂੰ ਖਿਚਿਆ ਅਤੇ ਜ਼ਰਾ ਜਿੰਨਾ ਵੀ ਸਥਿਤੀ ਤੋਂ ਨਾ ਡੋਲਿਆ

ਹੋ ਹਨ੍ਯੋ ਸਿੰਘ ਤਿਹ ਠੌਰ ਬਿਸਿਖ ਬਾਕੋ ਲਗ੍ਯੋ ॥੭॥
हो हन्यो सिंघ तिह ठौर बिसिख बाको लग्यो ॥७॥
ਅਤੇ ਬਾਕੇ (ਕੁੰਵਰ) ਨੇ ਤੀਰ ਨਾਲ ਸ਼ੇਰ ਨੂੰ ਉਸੇ ਥਾ ਉਤੇ ਮਾਰ ਦਿੱਤਾ ॥੭॥

ਮਾਰਿ ਸਿੰਘ ਰਾਖਿਯੋ ਤਿਹ ਭਜ੍ਯੋ ਬਨਾਇ ਕੈ ॥
मारि सिंघ राखियो तिह भज्यो बनाइ कै ॥
ਸ਼ੇਰ ਨੂੰ ਮਾਰ ਕੇ ਉਥੇ ਰਖਿਆ ਅਤੇ ਚੰਗੀ ਤਰ੍ਹਾ ਰਤੀ-ਕ੍ਰੀੜਾ ਕੀਤੀ।

ਆਸਨ ਚੁੰਬਨ ਕਰੇ ਤ੍ਰਿਯਹਿ ਲਪਟਾਇ ਕੈ ॥
आसन चुँबन करे तृयहि लपटाइ कै ॥
ਇਸਤਰੀ ਨਾਲ ਲਿਪਟ ਕੇ ਆਸਣ ਅਤੇ ਚੁੰਬਨ ਲਏ।

ਭਾਤਿ ਭਾਤਿ ਤਿਹ ਰਮਿਯੋ ਤਰੁਨਿ ਸੁਖ ਪਾਇ ਕਰ ॥
भाति भाति तिह रमियो तरुनि सुख पाइ कर ॥
ਇਸਤਰੀ ਨੇ ਵੀ ਸੁਖ ਪੂਰਵਕ ਉਸ ਨਾਲ ਭਾਤ ਭਾਤ ਦਾ ਰਮਣ ਕੀਤਾ

ਹੋ ਬਿਨੁ ਦਾਮਨ ਅਬਲਾਹੂੰ ਰਹੀ ਬਿਕਾਇ ਕਰਿ ॥੮॥
हो बिनु दामन अबलाहूँ रही बिकाइ करि ॥८॥
ਅਤੇ ਬਿਨਾ ਦੰਮਾ ਹੀ ਉਹ ਇਸਤਰੀ ਵਿਕ ਗਈ ॥੮॥

ਚਿਤ ਚਿੰਤਾ ਤ੍ਰਿਯ ਕਰਹੀ ਇਸੀ ਸੰਗ ਜਾਇ ਹੌ ॥
चित चिंता तृय करही इसी संग जाइ हौ ॥
ਇਸਤਰੀ ਨੇ ਮਨ ਵਿਚ ਸੋਚਿਆ ਕਿ (ਹੁਣ) ਇਸ ਨਾਲ ਹੀ ਚਲੀ ਜਾਵਾ

ਨਿਜੁ ਨਾਇਕ ਕੌ ਦਰਸੁ ਨ ਬਹੁਰ ਦਿਖਾਇ ਹੌ ॥
निजु नाइक कौ दरसु न बहुर दिखाइ हौ ॥

ਅਤੇ ਆਪਣੇ ਪਤੀ ਨੂੰ ਫਿਰ ਸ਼ਕਲ ਨਾ ਵਿਖਾਵਾ।

ਤਾ ਤੇ ਕਛੁ ਚਰਿਤ੍ਰ ਸੋ ਐਸੇ ਕੀਜਿਯੈ ॥
ता ते कछु चरित्र सो ऐसे कीजियै ॥
ਇਸ ਲਈ ਕੁਝ ਚਰਿਤ੍ਰ ਅਜਿਹਾ ਕੀਤਾ ਜਾਏ

ਹੋ ਜਾ ਤੇ ਜਸਊ ਰਹੈ ਅਪਜਸ ਨ ਸੁਨੀਜਿਯੈ ॥੯॥
हो जा ते जसऊ रहै अपजस न सुनीजियै ॥९॥
ਜਿਸ ਨਾਲ ਜਸ ਕਾਇਮ ਰਹੇ ਅਤੇ ਅਪਜਸ ਨਾ ਸੁਣਨਾ ਪਵੇ ॥੯॥

ਏਕ ਸਖੀ ਪ੍ਰਤਿ ਕਹਿਯੋ ਭੇਦ ਸਮਝਾਇ ਕੈ ॥
एक सखी प्रति कहियो भेद समझाइ कै ॥
(ਉਸ ਨੇ) ਇਕ ਸਖੀ ਨੂੰ ਸਾਰਾ ਭੇਦ ਸਮਝਾ ਕੇ ਕਿਹਾ

ਹਰਿਨ ਹੇਤੁ ਤ੍ਰਿਯ ਡੂਬੀ ਕਹਿਯਹੁ ਜਾਇ ਕੈ ॥
हरिन हेतु तृय डूबी कहियहु जाइ कै ॥
ਕਿ ਜਾ ਕੇ (ਰਾਜੇ ਨੂੰ) ਕਹੀਂ ਕਿ ਹਿਰਨ (ਦਾ ਪਿਛਾ ਕਰਦੀ ਹੋਈ) ਰਾਣੀ ਡੁਬ (ਮੋਈ) ਹੈ।

ਬੈਨ ਸੁਨਤ ਸਹਚਰੀ ਜਾਤਿ ਤਿਹ ਕੌ ਭਈ ॥
बैन सुनत सहचरी जाति तिह कौ भई ॥
ਗੱਲ ਸੁਣ ਕੇ ਸਖੀ ਉਧਰ ਨੂੰ ਚਲੀ ਗਈ

ਹੋ ਜੁ ਕਛੁ ਕੁਅਰਿ ਤਿਹ ਕਹਿਯੋ ਖਬਰਿ ਸੋ ਨ੍ਰਿਪ ਦਈ ॥੧੦॥
हो जु कछु कुअरि तिह कहियो खबरि सो नृप दई ॥१०॥
ਅਤੇ ਜੋ ਕੁਝ ਰਾਣੀ ਨੇ ਉਸ ਨੂੰ ਕਿਹਾ ਸੀ, (ਉਹ) ਖ਼ਬਰ ਰਾਜੇ ਨੂੰ ਪਹੁੰਚਾ ਦਿੱਤੀ ॥੧੦॥

ਆਪੁ ਕੁਅਰ ਕੇ ਸਾਥ ਗਈ ਸੁਖ ਪਾਇ ਕੈ ॥
आपु कुअर के साथ गई सुख पाइ कै ॥
(ਰਾਣੀ) ਆਪ ਤਾ ਕੁੰਵਰ ਦੇ ਨਾਲ ਸੁਖ ਪੂਰਵਕ ਚਲੀ ਗਈ,

ਨ੍ਰਿਪ ਸੁਨਿ ਡੂਬੀ ਨਾਰਿ ਰਹਿਯੋ ਸਿਰੁ ਨ੍ਯਾਇ ਕੈ ॥

नृप सुनि डूबी नारि रहियो सिरु न्याइ कै ॥

ਪਰ ਰਾਜਾ ਰਾਣੀ ਦੇ ਡੁਬਣ ਦੀ ਗੱਲ ਸੁਣ ਕੇ ਸਿਰ ਨੀਵਾ ਕਰ ਕੇ ਰਹਿ ਗਿਆ।

ਚੰਚਲਾਨ ਕੋ ਚਰਿਤ ਨ ਨਰ ਕੋਊ ਲਹੈ ॥

चंचलान को चरित न नर कोऊ लहै ॥

ਇਸਤਰੀਆਂ ਦੇ ਚਰਿਤ੍ਰ ਨੂੰ ਕੋਈ ਮਰਦ ਨਹੀਂ ਜਾਣ ਸਕਦਾ।

ਹੋ ਸਾਸਤ੍ਰ ਸਿੰਮ੍ਰਿਤਿ ਅਰੁ ਬੇਦ ਭੇਦ ਐਸੇ ਕਹੈ ॥੧੧॥

हो सासत्र सिंमृति अरु बेद भेद ऐसे कहै ॥११॥

ਇਹ ਭੇਦ (ਦੀ ਗੱਲ) ਸ਼ਾਸਤ੍ਰ, ਸਮ੍ਰਿਤੀਆਂ ਅਤੇ ਵੇਦ ਵੀ ਇਸੇ ਤਰ੍ਹਾ ਕਹਿੰਦੇ ਹਨ ॥੧੧॥

ਚੌਪਈ ॥

चौपई ॥

ਚੌਪਈ:

ਤਾ ਕੌ ਤਰੁਨ ਸੰਗ ਲੈ ਗਯੋ ॥

ता कौ तरुन संग लै गयो ॥

ਉਸ (ਇਸਤਰੀ) ਨੂੰ ਕੁੰਵਰ ਆਪਣੇ ਨਾਲ ਲੈ ਗਿਆ

ਭਾਤਿ ਭਾਤਿ ਕੈ ਭੋਗਤ ਭਯੋ ॥

भाति भाति कै भोगत भयो ॥

ਅਤੇ ਉਸ ਨਾਲ ਭਾਤ ਭਾਤ ਦੇ ਭੋਗ ਕਰਨ ਲਗਾ।

ਇਨ ਜੜ ਕਛੂ ਨ ਬਾਤ ਲਹਿ ਲਈ ॥

इन जड़ कछु न बात लहि लई ॥

ਇਸ ਮੂਰਖ (ਰਾਜੇ) ਨੇ ਕੁਝ ਵੀ ਗੱਲ ਨਾ ਸਮਝੀ

ਜਾਨੀ ਡੂਬਿ ਚੰਚਲਾ ਗਈ ॥੧੨॥

जानी डूबि चंचला गई ॥१२॥

ਅਤੇ ਇਹੀ ਜਾਣਿਆ ਕਿ ਇਸਤਰੀ ਡੁਬ ਗਈ ਹੈ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੩੮॥੪੪੫੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ अठतीस चरित्र समापतम सतु सुभम सतु ॥२३८॥४४५१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੩੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੩੮॥੪੪੫੧॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਸਹਿਰ ਸਿਰੌਜ ਬਿਖੈ ਹੁਤੋ ਰਾਜਾ ਸੁਭ੍ਰ ਸਰੂਪ ॥

सहिर सिरौज बिखै हुतो राजा सुभ्र सरूप ॥

ਸਿਰੌਜ ਨਗਰ ਵਿਚ ਇਕ ਸੁੰਦਰ ਸਰੂਪ ਵਾਲਾ ਰਾਜਾ ਰਹਿੰਦਾ ਸੀ।

ਕਾਮ ਕੇਲ ਮੈ ਅਤਿ ਚਤੁਰ ਨਰ ਸਿੰਘ ਰੂਪ ਅਨੂਪ ॥੧॥

काम केल मै अति चतुर नर सिंघ रूप अनूप ॥१॥

(ਉਹ) ਕਾਮਕ੍ਰੀੜਾ ਵਿਚ ਚਤੁਰ ਅਤੇ ਅਨੁਪਮ ਸ਼ੇਰ-ਮਰਦ ਸੀ ॥੧॥

ਚੌਪਈ ॥

चौपई ॥

ਚੌਪਈ:

ਤਾ ਕੇ ਚਾਰਿ ਪੁਤ੍ਰ ਸੁਭ ਕਾਰੀ ॥

ता के चारि पुत्र सुभ कारी ॥

ਉਸ ਦੇ ਸ਼ੁਭ ਕਰਨੀ ਵਾਲੇ ਚਾਰ ਪੁੱਤਰ ਸਨ

ਸੂਰਬੀਰ ਬਾਕੋ ਹੰਕਾਰੀ ॥

ਸੂਰਬੀਰ ਬਾਕੋ ਹੰਕਾਰੀ ॥

ਜੋ ਸ਼ੂਰਵੀਰ ਅਤੇ ਹੰਕਾਰੀ ਸਨ।

ਰਾਨੀ ਔਰ ਬ੍ਯਾਹਿ ਜੋ ਆਨੀ ॥

रानी और ब्याहि जो आनी ॥

(ਰਾਜੇ ਨੇ) ਜੋ ਹੋਰ ਰਾਣੀ ਵਿਆਹ ਲਿਆਂਦੀ,

ਸੋਊ ਗਰਭਵਤੀ ਹ੍ਵੈ ਬ੍ਯਾਨੀ ॥੨॥

सोऊ गरभवती ह्वै ब्रयानी ॥२॥

ਉਹ ਵੀ ਗਰਭਵਤੀ ਹੋ ਕੇ ਪ੍ਰਸੂਤਾ ਹੋਈ ॥੨॥

ਏਕ ਪੁਤ੍ਰ ਤਾਹੂ ਕੋ ਭਯੋ ॥

एक पुत्र ताहू को भयो ॥

ਉਸ ਦੇ ਇਕ (ਹੋਰ) ਪੁੱਤਰ ਪੈਦਾ ਹੋਇਆ

ਰਾਨੀ ਬੀਰ ਮਤੀ ਤਿਹ ਜਯੋ ॥

रानी बीर मती तिह जयो ॥

ਜਿਸ ਨੂੰ ਰਾਣੀ ਬੀਰ ਮਤੀ ਨੇ ਜਨਮਿਆ।

ਬ੍ਯਾਘ੍ਰ ਕੇਤੁ ਤਿਹ ਨਾਮ ਧਰਤ ਭੇ ॥

ब्रयाघ्र केतु तिह नाम धरत भे ॥

ਉਸ ਦਾ ਵਿਆਘ੍ਰ ਕੇਤੁ ਨਾ ਰਖਿਆ ਗਿਆ।

ਦਿਜਨ ਦਰਿਦ੍ਰ ਖੋਇ ਕੈ ਕੈ ਦੇ ॥੩॥

दिजन दरिद्र खोइ कै कै दे ॥३॥

ਬ੍ਰਾਹਮਣਾ ਦੀ ਗ਼ਰੀਬੀ ਖ਼ਤਮ ਕਰ ਦਿੱਤੀ ਗਈ (ਅਰਥਾਤ ਉਨ੍ਹਾ ਨੂੰ ਬਹੁਤ ਦਾਨ ਦਿੱਤਾ) ॥੩॥

ਚਾਰੋ ਪੁਤ੍ਰ ਰਾਜ ਅਧਿਕਾਰੀ ॥

चारो पुत्र राज अधिकारी ॥

(ਪਹਿਲੇ) ਚਾਰੇ ਪੁੱਤਰ ਰਾਜ ਦੇ ਅਧਿਕਾਰੀ ਸਨ

ਇਹੈ ਸੋਕ ਅਬਲਾ ਕੇ ਭਾਰੀ ॥

इहै सोक अबला के भारी ॥

(ਉਸ) ਇਸਤਰੀ (ਦੇ ਮਨ ਵਿਚ) ਇਹੀ ਬਹੁਤ ਵੱਡਾ ਦੁਖ ਸੀ।

ਜੋ ਕੋਊ ਉਨ ਚਾਰੋਂ ਕੋ ਘਾਵੈ ॥

जो कोऊ उन चारों को घावै ॥

ਜੇ ਕੋਈ ਉਨ੍ਹਾ ਚੌਹਾ ਨੂੰ ਮਾਰ ਦੇਵੇ,

ਤਬ ਸੁਤ ਰਾਜ ਪਾਚਵੌ ਪਾਵੈ ॥੪॥

तब सुत राज पाचवौ पावै ॥४॥

ਤਦ ਹੀ ਪੰਜਵਾ ਪੁੱਤਰ ਰਾਜ ਪ੍ਰਾਪਤ ਕਰ ਸਕਦਾ ਸੀ ॥੪॥

ਜੇਸਟ ਪੁਤ੍ਰ ਤਨ ਮਨੁਖ ਪਠਾਯੋ ॥

जेसट पुत्र तन मनुख पठायो ॥

(ਉਸ ਨੇ) ਵੱਡੇ ਪੁੱਤਰ ਵਲ ਬੰਦਾ ਭੇਜਿਆ

ਯੌ ਕਹਿਯਹੁ ਤੁਹਿ ਰਾਇ ਬੁਲਾਯੋ ॥

यौ कहियहु तुहि राइ बुलायो ॥

ਅਤੇ ਇਹ ਕਹਿ ਭੇਜਿਆ ਕਿ ਤੈਨੂੰ ਰਾਜੇ ਨੇ ਬੁਲਾਇਆ ਹੈ।

ਰਾਜ ਕੁਅਰ ਆਵਤ ਜਬ ਭਯੋ ॥

राज कुअर आवत जब भयो ॥

ਜਦ ਰਾਜ ਕੁਮਾਰ ਆ ਗਿਆ

ਤਬ ਹੀ ਮਾਰਿ ਕੋਠਰੀ ਦਯੋ ॥੫॥

तब ही मारि कोठरी दयो ॥५॥

ਤਦ (ਉਸ ਨੂੰ) ਮਾਰ ਕੇ ਕੋਠੜੀ ਵਿਚ ਸੁਟ ਦਿੱਤਾ ॥੫॥

ਇਹੀ ਭਾਤਿ ਤੇ ਦੁਤਿਯ ਬੁਲਾਯੋ ॥
इही भाति ते दुतिय बुलायो ॥
ਇਸੇ ਤਰ੍ਹਾ (ਫਿਰ) ਦੂਜੇ ਨੂੰ ਬੁਲਾਇਆ।

ਵਹੀ ਖੜਗ ਭੇ ਤਾ ਕਹ ਘਾਯੋ ॥
वही खड़ग भे ता कह घायो ॥
ਉਸੇ ਤਲਵਾਰ ਨਾਲ ਉਸ ਨੂੰ ਵੀ ਮਾਰ ਦਿੱਤਾ।

ਇਹੀ ਭਾਤਿ ਤਿਨ ਦੁਹੂੰ ਬੁਲੈ ਕੈ ॥
इही भाति तिन दुहूँ बुलै कै ॥
ਇਸੇ ਤਰ੍ਹਾ (ਬਾਕੀ) ਦੋਹਾ ਨੂੰ ਬੁਲਾ ਕੇ

ਡਾਰਤ ਭਈ ਭੋਹਰੇ ਘੈ ਕੈ ॥੬॥
डारत भई भोहरे घै कै ॥६॥
ਮਾਰ ਦਿੱਤਾ ਅਤੇ ਭੋਰੇ ਵਿਚ ਸੁਟ ਦਿੱਤਾ ॥੬॥

ਦੋਹਰਾ ॥
दोहरा ॥
ਦੋਹਰਾ:

ਚਾਰਿ ਪੁਤ੍ਰ ਪ੍ਰਥਮੈ ਹਨੇ ਪੁਨਿ ਪਤਿ ਲਯੋ ਬੁਲਾਇ ॥
चारि पुत्र प्रथमै हने पुनि पति लयो बुलाइ ॥
ਪਹਿਲਾ ਚਾਰ ਪੁੱਤਰਾ ਨੂੰ ਮਾਰਿਆ ਅਤੇ ਫਿਰ ਪਤੀ ਨੂੰ ਬੁਲਾ ਲਿਆ।

ਇਹ ਬਿਧਿ ਸੌ ਬਿਨਤੀ ਕਰੀ ਨੈਨਨ ਨੀਰੁ ਬਹਾਇ ॥੭॥
इह बिधि सौ बिनती करी नैनन नीरु बहाइ ॥७॥
ਅੱਖਾ ਵਿਚੋਂ ਹੰਝੂ ਕੇਰਦੀ ਹੋਈ ਨੇ ਇਸ ਤਰ੍ਹਾ ਬੇਨਤੀ ਕੀਤੀ ॥੭॥

ਸੁਨ ਰਾਜਾ ਤਵ ਪੁਤ੍ਰ ਦੋ ਲਰੇ ਰਾਜ ਕੇ ਹੇਤੁ ॥

सुन राजा तव पुत्र दो लरे राज के हेतु ॥

ਹੇ ਰਾਜਨ! ਸੁਣੋ, ਤੁਹਾਡੇ ਦੋ ਪੁੱਤਰ ਰਾਜ ਦੀ ਪ੍ਰਾਪਤੀ ਲਈ (ਆਪਸ ਵਿਚ) ਲੜ ਮਰੇ ਹਨ।

ਜੂਝਿ ਮਰੈ ਛਿਤ ਪਰ ਪਰੇ ਤਬ ਮੈ ਭਈ ਅਚੇਤੁ ॥੮॥

जूझि मरै छित पर परे तब मै भई अचेतु ॥८॥

(ਜਦੋਂ) ਉਹ ਜੂਝ ਕੇ ਧਰਤੀ ਉਤੇ ਡਿਗ ਪਏ ਤਦ ਮੈਂ ਬੇਹੋਸ਼ ਹੋ ਗਈ ॥੮॥

ਅਸਿਨ ਭਏ ਅਤਿ ਜੁਧ ਕਰਿ ਜਬ ਜੂਝੈ ਦੋਊ ਬੀਰ ॥

असिन भए अति जुध करि जब जूझै दोऊ बीर ॥

ਜਦ ਤਲਵਾਰਾ ਨਾਲ ਬਹੁਤ ਯੁੱਧ ਕਰ ਕੇ ਦੋਵੇਂ ਭਰਾ ਮਰ ਗਏ

ਬਸਤ੍ਰ ਫਾਰਿ ਦ੍ਵੈ ਪੁਤ੍ਰ ਤਵ ਤਬ ਹੀ ਭਏ ਫਕੀਰ ॥੯॥

बसत्र फारि द्वै पुत्र तव तब ही भए फकीर ॥९॥

ਤਦ ਦੂਜੇ ਦੋ ਪੁੱਤਰ ਬਸਤ੍ਰ ਫਾੜ ਕੇ ਫ਼ਕੀਰ ਹੋ ਗਏ ॥੯॥

ਚੌਪਈ ॥

चौपई ॥

ਚੌਪਈ:

ਤਬ ਨ੍ਰਿਪ ਪੂਤ ਪੂਤ ਕਹਿ ਰੋਯੋ ॥

तब नृप पूत पूत कहि रोयो ॥

ਤਦ ਰਾਜਾ 'ਪੁੱਤਰ ਪੁੱਤਰ' ਕਰ ਕੇ ਰੋਇਆ

ਸੁਧਿ ਸਭ ਛਾਡਿ ਭੂਮਿ ਪਰ ਸੋਯੋ ॥

सुधि सभ छाडि भूमि पर सोयो ॥

ਅਤੇ ਬੇਹੋਸ਼ ਹੋ ਕੇ ਧਰਤੀ ਉਤੇ ਲੰਬਾ ਪੈ ਗਿਆ।

ਪਚਏ ਕਹ ਟੀਕਾ ਕਰਿ ਪਰਿਯੋ ॥

ਪਚਏ ਕਹ ਟੀਕਾ ਕਰਿ ਪਰਿਯੋ ॥
ਪੰਜਵੇਂ ਦੇ ਹੱਥ ਵਿਚ ਰਾਜ-ਤਿਲਕ ਪੈ ਗਿਆ (ਭਾਵ ਪੰਜਵੇਂ ਨੂੰ ਰਾਜ-ਤਿਲਕ ਦੇ ਦਿੱਤਾ ਗਿਆ)

ਭੇਦ ਅਭੇਦ ਜੜ ਕਛੁ ਨ ਬਿਚਰਿਯੋ ॥੧੦॥
भेद अभेद जड़ कछु न बिचरियो ॥१०॥
ਅਤੇ ਮੂਰਖ ਭੇਦ ਅਭੇਦ ਦੀ ਗੱਲ ਨੂੰ ਕੁਝ ਨਾ ਸਮਝ ਸਕਿਆ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੩੯॥੪੪੬੧॥ਅਫਜੂੰ॥
इति स्री चरित्र पख्याने तृया चरित्रे मंत्री भूप संबादे दोइ सौ उनतालीस चरित्र समापतम सतु सुभम सतु ॥२३९॥४४६१॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੩੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੩੯॥੪੪੬੧॥ ਚਲਦਾ॥

ਦੋਹਰਾ ॥
दोहरा ॥
ਦੋਹਰਾ:

ਦੇਸ ਕਲਿੰਜਰ ਕੇ ਨਿਕਟ ਸੈਨ ਬਿਚਛਨ ਰਾਇ ॥
देस कलिंजर के निकट सैन बिचछन राइ ॥
ਕਲਿੰਜਰ ਦੇਸ ਦੇ ਨੇੜੇ ਬਿਚੱਛਨ ਸੈਨ ਰਾਜਾ (ਰਾਜ ਕਰਦਾ ਸੀ)।

ਸ੍ਰੀ ਰੁਚਿ ਰਾਜ ਕੁਅਰਿ ਤਰੁਨ ਜਾ ਕੀ ਅਤਿ ਸੁਭ ਕਾਇ ॥੧॥
स्री रुचि राज कुअरि तरुन जा की अति सुभ काइ ॥१॥
ਉਸ ਦੀ ਅਤਿ ਸੁੰਦਰ ਸ਼ਰੀਰ ਵਾਲੀ ਪਤਨੀ ਦਾ ਨਾ ਰੁਚਿ ਰਾਜ ਕੁਅਰਿ ਸੀ ॥੧॥

ਚੌਪਈ ॥
चौपई ॥
ਚੌਪਈ:

ਸਪਤ ਔਰ ਰਾਨੀ ਤਿਹ ਰਹਈ ॥
सपत और रानी तिह रहई ॥

ਉਸ ਦੀਆਂ ਸੱਤ ਹੋਰ ਰਾਣੀਆਂ ਸਨ।

ਤਿਨਹੂੰ ਸੌ ਹਿਤ ਨ੍ਰਿਪ ਨਿਰਬਹਈ ॥

तिनहूँ सौ हित नृप निरबहई ॥

ਉਨ੍ਹਾ ਸਾਰੀਆਂ ਨਾਲ ਰਾਜਾ ਪ੍ਰੇਮ ਨਿਭਾਦਾ ਸੀ।

ਬਾਰੀ ਬਾਰੀ ਤਿਨੈ ਬੁਲਾਵੈ ॥

बारी बारी तिनै बुलावै ॥

ਵਾਰੀ ਵਾਰੀ ਉਨ੍ਹਾ ਨੂੰ ਬੁਲਾਉਂਦਾ ਸੀ

ਲਪਟਿ ਲਪਟਿ ਕਰਿ ਭੋਗ ਕਮਾਵੈ ॥੨॥

लपटि लपटि करि भोग कमावै ॥२॥

ਅਤੇ ਲਿਪਟ ਲਿਪਟ ਕੇ (ਉਨ੍ਹਾ ਨਾਲ) ਭੋਗ ਕਰਦਾ ਸੀ ॥੨॥

ਸ੍ਰੀ ਰੁਚਿ ਰਾਜ ਕੁਅਰਿ ਜੋ ਰਾਨੀ ॥

स्री रुचि राज कुअरि जो रानी ॥

ਰੁਚਿ ਰਾਜ ਕੁਅਰਿ ਨਾ ਦੀ ਜੋ ਰਾਣੀ ਸੀ,

ਸੋ ਮਨ ਭੀਤਰ ਅਧਿਕ ਰਿਸਾਨੀ ॥

सो मन भीतर अधिक रिसानी ॥

ਉਹ (ਰਾਜੇ ਦਾ ਇਸ ਪ੍ਰਕਾਰ ਦਾ ਵਿਹਾਰ ਦੇਖ ਕੇ) ਮਨ ਵਿਚ ਬਹੁਤ ਕ੍ਰੋਧਿਤ ਹੋਈ।

ਮਨ ਮਹਿ ਕਹਿਯੋ ਜਤਨ ਕਿਯਾ ਕਰਿਯੈ ॥

मन महि कहियो जतन किया करियै ॥

ਮਨ ਵਿਚ ਕਹਿਣ ਲਗੀ ਕਿ ਕੀ ਯਤਨ ਕੀਤਾ ਜਾਏ

ਜਾ ਤੇ ਇਨ ਰਨਿਯਨ ਕੌ ਮਰਿਯੈ ॥੩॥

जा ते इन रनियन कौ मरियै ॥३॥

ਜਿਸ ਨਾਲ ਇਨ੍ਹਾ ਰਾਣੀਆਂ ਨੂੰ ਮਾਰ ਦੇਈਏ ॥੩॥

ਅੜਿਲ ॥

अड़िल ॥

ਅੜਿਲ:

ਪ੍ਰਥਮ ਰਾਨਿਯਨ ਸੌ ਅਤਿ ਨੇਹ ਬਢਾਇਯੋ ॥

प्रथम रानियन सौ अति नेह बढाइयो ॥

ਪਹਿਲਾ ਤਾ ਉਸ ਨੇ (ਹੋਰਨਾ) ਰਾਣੀਆਂ ਨਾਲ ਬਹਤੁ ਪ੍ਰੇਮ ਵਧਾਇਆ।

ਐਸੀ ਕਰੀ ਪਰੀਤਿ ਜੁ ਪਤਿ ਸੁਨਿ ਪਾਇਯੋ ॥

ऐसी करी परीति जु पति सुनि पाइयो ॥

(ਉਸ ਨੇ) ਅਜਿਹੀ ਪ੍ਰੀਤ ਕੀਤੀ ਕਿ ਰਾਜੇ ਨੇ ਵੀ ਸੁਣ ਲਿਆ।

ਧੰਨਜ ਧੰਨਜ ਰੁਚਿ ਰਾਜ ਕੁਅਰਿ ਕਹ ਭਾਖਿਯੋ ॥

धंन्य धंन्य रुचि राज कुअरि कह भाखियो ॥

(ਉਸ ਨੇ) ਰੁਚਿ ਰਾਜ ਕੁਅਰਿ ਨੂੰ ਧੰਨ ਧੰਨ ਕਿਹਾ

ਹੋ ਜਿਨ ਕਲਿ ਮੈ ਸਵਤਿਨ ਸੌ ਅਤਿ ਹਿਤ ਰਾਖਿਯੋ ॥੪॥

हो जिन कलि मै सवतिन सौ अति हित राखियो ॥४॥

ਜਿਸ ਨੇ ਕਲਿਯੁਗ ਵਿਚ ਆਪਣੀਆਂ ਸੌਂਕਣਾ ਨਾਲ ਬਹੁਤ ਅਧਿਕ ਹਿਤ ਕੀਤਾ ਹੈ ॥੪॥

ਨਦੀ ਤੀਰ ਇਕ ਰਚਿਯੋ ਤ੍ਰਿਨਾਲੈ ਜਾਇ ਕੈ ॥

नदी तीर इक रचियो तृनालै जाइ कै ॥

ਉਸ ਨੇ ਨਦੀ ਦੇ ਕੰਢੇ ਜਾ ਕੇ ਇਕ ਕੱਖਾ ਦਾ ਨਿਵਾਸ ('ਤ੍ਰਿਨਾਲੈ') ਬਣਾਇਆ

ਆਪ ਕਹਿਯੋ ਸਵਤਿਨ ਸੌ ਬਚਨ ਬਨਾਇ ਕੈ ॥

आप कहियो सवतिन सौ बचन बनाइ कै ॥

ਅਤੇ ਆਪ ਸੌਂਕਣਾ ਨੂੰ ਬਣ ਕੇ ਕਿਹਾ

ਸੁਨਹੁ ਸਖੀ ਹਮ ਤਹਾ ਸਕਲ ਮਿਲ ਜਾਇ ਹੈ ॥

सुनहु सखी हम तहा सकल मिल जाइ है ॥

ਕਿ ਹੇ ਸਖੀਓ! ਸੁਣੋ, ਅਸੀਂ ਸਾਰੀਆਂ ਉਥੇ ਮਿਲ ਕੇ ਜਾਵਾਗੀਆਂ

ਹੋ ਹਮ ਤੁਮ ਮਨ ਭਾਵਤ ਤਹ ਭੋਗ ਕਮਾਇ ਹੈ ॥੫॥

हो हम तुम मन भावत तह भोग कमाइ है ॥५॥

ਮੈਂ ਅਤੇ ਤੁਸੀਂ ਉਥੇ ਮਨ ਚਾਹੇ ਭੋਗ ਕਰਾਗੀਆਂ ॥੫॥

ਲੈ ਸਵਤਿਨ ਕੌ ਸੰਗ ਤ੍ਰਿਨਾਲੈ ਮੌ ਗਈ ॥

लै सवतिन कौ संग तृनालै मौ गई ॥

(ਉਹ) ਸੌਂਕਣਾ ਨੂੰ ਲੈ ਕੇ ਕੱਖਾ ਦੇ ਨਿਵਾਸ ਵਿਚ ਗਈ

ਰਾਜਾ ਪੈ ਇਕ ਪਠੈ ਸਹਚਰੀ ਦੇਤ ਭੀ ॥

राजा पै इक पठै सहचरी देत भी ॥

ਅਤੇ ਰਾਜੇ ਪਾਸ ਇਕ ਦਾਸੀ ਭੇਜ ਦਿੱਤੀ

ਨਾਥ ਕ੍ਰਿਪਾ ਕਰਿ ਅਧਿਕ ਤਹੀ ਤੁਮ ਆਇਯੋ ॥

नाथ कृपा करि अधिक तही तुम आइयो ॥

ਕਿ ਹੇ ਨਾਥ! ਬਹੁਤ ਕ੍ਰਿਪਾ ਕਰ ਕੇ ਉਥੇ ਆਓ

ਹੋ ਮਨ ਭਾਵਤ ਰਾਨਿਨ ਸੋ ਭੋਗ ਕਮਾਇਯੋ ॥੬॥

हो मन भावत रानिन सो भोग कमाइयो ॥६॥

ਅਤੇ ਆ ਕੇ ਰਾਣੀਆਂ ਨਾਲ ਮਨ ਚਾਹੇ ਭੋਗ ਕਰੋ ॥੬॥

ਸਵਤਿ ਸਖਿਨ ਕੇ ਸਹਿਤ ਤਹਾ ਸਭ ਲ੍ਯਾਇ ਕੈ ॥

सवति सखिन के सहित तहा सभ ल्याइ कै ॥

ਸਭ ਸੌਂਕਣਾ ਨੂੰ ਦਾਸੀਆਂ ਸਮੇਤ ਉਥੇ ਲਿਆ ਕੇ

ਰੋਕਿ ਦ੍ਵਾਰਿ ਪਾਵਕ ਕੌ ਦਯੋ ਲਗਾਇ ਕੈ ॥

ਰੋਕਿ ਦ੍ਵਾਰਿ ਪਾਵਕ ਕੌ ਦਯੋ ਲਗਾਇ ਕੈ ॥

ਅਤੇ ਦਰਵਾਜ਼ਾ ਬੰਦ ਕਰ ਕੇ ਅੱਗ ਲਗਾ ਦਿੱਤੀ।

ਕਿਸੂ ਕਾਜ ਕੇ ਹੇਤ ਗਈ ਤ੍ਰਿਯ ਆਪੁ ਟਰਿ ॥

किसू काज के हेत गई तृय आपु टरि ॥

(ਉਹ) ਇਸਤਰੀ ਕਿਸੇ ਕੰਮ (ਦੇ ਬਹਾਨੇ) ਆਪ ਟਲ ਗਈ।

ਹੋ ਇਹ ਛਲ ਸਭ ਰਾਨਿਨ ਕੌ ਦਿਯਾ ਜਰਾਇ ਕਰਿ ॥੭॥

हो इह छल सभ रानिन कौ दिया जराइ करि ॥७॥

ਇਸ ਛਲ ਨਾਲ ਸਾਰੀਆਂ ਰਾਣੀਆਂ ਨੂੰ ਸਾੜ ਦਿੱਤਾ ॥੭॥

ਚੌਪਈ ॥

चौपई ॥

ਚੌਪਈ:

ਦੌਰਤ ਆਪੁ ਨ੍ਰਿਪਤਿ ਪਹ ਆਈ ॥

दौरत आपु नृपति पह आई ॥

ਆਪ ਦੌੜ ਕੇ ਰਾਜੇ ਕੋਲ ਆਈ

ਰੋਇ ਰੋਇ ਬਹੁ ਬ੍ਰਿਥਾ ਜਤਾਈ ॥

रोइ रोइ बहु बृथा जताई ॥

ਅਤੇ ਰੋ ਰੋ ਕੇ ਬਹੁਤ ਵਿਥਿਆ ਦਸੀ।

ਬੈਠੋ ਕਹਾ ਦੈਵ ਕੇ ਹਰੇ ॥

बैठो कहा दैव के हरे ॥

ਹੇ ਦੈਵ ਦੇ ਮਾਰੇ! (ਇਥੇ) ਕਿਵੇਂ ਬੈਠੇ ਹੋ।

ਤੋਰੇ ਹਰਮ ਆਜੁ ਸਭ ਜਰੇ ॥੮॥

तोरे हरम आजु सभ जरे ॥८॥

ਤੁਹਾਡਾ ਸਾਰਾ ਹਰਮ ਅਜ ਸੜ ਗਿਆ ਹੈ ॥੮॥

ਤੁਮ ਅਬ ਤਹਾ ਆਪੁ ਪਗੁ ਧਾਰਹੁ ॥

तुम अब तहा आपु पगु धारहु ॥

ਤੁਸੀਂ ਹੁਣ ਆਪ ਉਥੇ ਚਰਨ ਪਾਓ

ਜਰਤ ਅਗਨਿ ਤੇ ਤ੍ਰਿਯਨ ਉਬਾਰਹੁ ॥

जरत अगनि ते तृयन उबारहु ॥

ਅਤੇ ਬਲਦੀ ਅੱਗ ਵਿਚੋਂ ਇਸਤਰੀਆਂ ਨੂੰ ਕਢੋ।

ਬੈਠਨ ਸੌ ਕਛੁ ਹੇਤੁ ਨ ਕੀਜੈ ॥

बैठन सौ कछु हेतु न कीजै ॥

ਹੁਣ ਇਥੇ ਬੈਠਣ ਨਾਲ ਕੁਝ ਹਿਤ ਨਾ ਕਰੋ

ਮੋਰੀ ਕਹੀ ਕਾਨ ਧਰਿ ਲੀਜੈ ॥੯॥

मोरी कही कान धरि लीजै ॥९॥

ਅਤੇ ਮੇਰੀ ਗੱਲ ਕੰਨਾ ਵਿਚ ਪਾ ਲਵੋ ॥੯॥

ਵੈ ਉਤ ਜਰਤ ਤਿਹਾਰੀ ਨਾਰੀ ॥

वै उत जरत तिहारी नारी ॥

ਉਧਰ ਤੁਹਾਡੀਆਂ ਇਸਤਰੀਆਂ ਸੜ ਰਹੀਆਂ ਹਨ

ਤੁਮ ਹੋ ਬੈਠ ਗਰਬ ਕਰਿ ਭਾਰੀ ॥

तुम हो बैठ गरब करि भारी ॥

ਅਤੇ ਤੁਸੀਂ ਇਥੇ ਹੈਂਕੜ ਨਾਲ ਡਟੇ ਬੈਠੇ ਹੋ।

ਰਾਇ ਉਠਹੁ ਤਿਨ ਐਂਚ ਨਿਕਾਰਹੁ ॥

राइ उठहु तिन ऐंच निकारहु ॥

ਹੇ ਰਾਜਨ! ਉਠੋ ਅਤੇ ਉਨ੍ਹਾ ਨੂੰ ਖਿਚ ਕੇ ਬਾਹਿਰ ਕਢੋ।

ਸਾਚ ਝੂਠ ਮੁਰ ਬਚ ਨ ਬਿਚਾਰਹੁ ॥੧੦॥

साच झूठ मुर बच न बिचारहु ॥१०॥

(ਮੈਂ) ਸੱਚ (ਕਹਿੰਦੀ ਹਾਂ) ਮੇਰੇ ਬੋਲਾਂ ਨੂੰ ਝੂਠ ਨਾ ਸਮਝੋ ॥੧੦॥

ਬੈਨ ਸੁਨਤ ਮੂਰਖ ਉਠਿ ਧਯੋ ॥

बैन सुनत मूरख उठि धयो ॥

(ਰਾਣੀ ਦੇ) ਬੋਲ ਸੁਣ ਕੇ (ਉਹ) ਮੂਰਖ ਉਠ ਕੇ ਦੌੜ ਪਿਆ

ਭੇਦ ਅਭੇਦ ਨ ਪਾਵਤ ਭਯੋ ॥

भेद अभेद न पावत भयो ॥

ਅਤੇ ਭੇਦ ਅਭੇਦ ਕੁਝ ਨਾ ਪਾ ਸਕਿਆ।

ਤਜਿ ਬਿਲੰਬ ਅਬਿਲੰਬ ਸਿਧਾਰਿਯੋ ॥

तजि बिलंब अबिलंब सिधारियो ॥

ਦੇਰੀ ਨੂੰ ਤਿਆਗ ਕੇ ਬਿਨਾ ਢਿਲ ਕੀਤੇ ਚਲਾ ਗਿਆ

ਭਸਮ ਰਾਨਿਯਨ ਜਾਇ ਨਿਹਾਰਿਯੋ ॥੧੧॥

भसम रानियन जाइ निहारियो ॥११॥

ਅਤੇ ਰਾਣੀਆਂ ਦੀ ਭਸਮ ਨੂੰ ਜਾ ਵੇਖਿਆ ॥੧੧॥

ਦੋਹਰਾ ॥

दोहरा ॥

ਦੋਹਰਾ:

ਸਖਿਨ ਸਹਿਤ ਸਵਤੈ ਜਰੀ ਜਿਯਤ ਨ ਉਬਰੀ ਕਾਇ ॥

सखिन सहित सवतै जरी जियत न उबरी काइ ॥

ਸਖੀਆਂ ਸਮੇਤ (ਸਾਰੀਆਂ) ਸੌਂਕਣਾ ਸੜ ਗਈਆਂ, ਕੋਈ ਵੀ ਜੀਉਂਦੀ ਨਾ ਬਚੀ।

ਯਾ ਕੌ ਭੇਦ ਅਭੇਦ ਜੋ ਨ੍ਰਿਪਤਿ ਜਤਾਵੈ ਕਾਇ ॥੧੨॥

या कौ भेद अभेद जो नृपति जतावै काइ ॥१२॥

ਇਸ (ਘਟਨਾ) ਦੇ (ਅਸਲ) ਭੇਦ ਅਭੇਦ ਨੂੰ ਭਲਾ ਰਾਜੇ ਨੂੰ ਜਾ ਕੇ ਕੌਣ ਦਸੇ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੪੦॥੪੪੭੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ चालीस चरित्र समापतम सतु सुभम सतु ॥२४०॥४४७३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੪੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੪੦॥੪੪੭੩॥ ਚਲਦਾ॥

ਚੌਪਈ ॥

चौपई ॥

ਚੌਪਈ:

ਕਿਲਮਾਖਨ ਇਕ ਦੇਸ ਨ੍ਰਿਪਤਿ ਬਰ ॥

किलमाखन इक देस नृपति बर ॥

ਕਿਲਮਾਖ (ਤਾਤਾਰ) ਦੇਸ਼ ਦਾ ਇਕ ਉਤਮ ਰਾਜਾ ਸੀ।

ਬਿਰਹ ਮੰਜਰੀ ਨਾਰਿ ਤਵਨ ਘਰ ॥

बिरह मंजरी नारि तवन घर ॥

ਉਸ ਦੇ ਘਰ ਬਿਰਹ ਮੰਜਰੀ ਨਾ ਦੀ ਇਸਤਰੀ ਸੀ।

ਅਧਿਕ ਤਰੁਨਿ ਕੋ ਰੂਪ ਬਿਰਾਜੈ ॥

अधिक तरुनि को रूप बिराजै ॥

ਉਸ ਇਸਤਰੀ ਦਾ ਬਹੁਤ ਸੁੰਦਰ ਰੂਪ ਸੀ

ਸੁਰੀ ਆਸੁਰਿਨ ਕੋ ਮਨ ਲਾਜੈ ॥੧॥

सुरी आसुरिन को मन लाजै ॥१॥

(ਜਿਸ ਨੂੰ ਵੇਖ ਕੇ) ਦੇਵਤਿਆਂ ਅਤੇ ਦੈਂਤਾ ਦੀਆਂ ਇਸਤਰੀਆਂ ਮਨ ਵਿਚ ਸ਼ਰਮਾਉਂਦੀਆਂ ਸਨ ॥੧॥

ਸੁਭਟ ਕੇਤੁ ਇਕ ਸੁਭਟ ਬਿਚਛਨ ॥

ਸੁਭਟ ਕੇਤੁ ਇਕ ਸੁਭਟ ਬਿਚਛਨ ॥

ਸੁਭਟ ਕੇਤੁ ਨਾ ਦਾ ਇਕ ਸੂਝਵਾਨ ਸੂਰਮਾ ਸੀ।

ਜਾ ਕੇ ਬਨੇ ਬਤੀ ਸੌ ਲਛਨ ॥

जा के बने बती सौ लछन ॥

ਉਸ ਵਿਚ ਬੱਤੀ ਸੌ ਸ਼ੁਭ ਗੁਣ ਸਨ।

ਰੂਪ ਤਵਨ ਕੋ ਲਗਤ ਅਪਾਰਾ ॥

रूप तवन को लगत अपारा ॥

ਉਸ ਦਾ ਸਰੂਪ ਅਪਰ ਅਪਾਰ ਲਗਦਾ ਸੀ,

ਰਵਿਨ ਲਯੋ ਜਨੁ ਕੋਟਿ ਉਜਿਯਾਰਾ ॥੨॥

रविन लयो जनु कोटि उजियारा ॥२॥

ਮਾਨੋ ਸੂਰਜ ਨੇ ਉਸ ਤੋਂ ਬਹੁਤ ਅਧਿਕ ਰੌਸ਼ਨੀ ਲਈ ਹੋਵੇ ॥੨॥

ਅੜਿਲ ॥

अड़िल ॥

ਅੜਿਲ:

ਬਿਰਹ ਮੰਜਰੀ ਜਬ ਵਹੁ ਪੁਰਖ ਨਿਹਾਰਿਯੋ ॥

बिरह मंजरी जब वहु पुरख निहारियो ॥

ਜਦ ਬਿਰਹ ਮੰਜਰੀ ਨੇ ਉਸ ਪੁਰਸ਼ ਨੂੰ ਵੇਖਿਆ

ਬਿਰਹ ਬਾਨ ਕਸਿ ਅੰਗ ਤਵਨ ਕੇ ਮਾਰਿਯੋ ॥

बिरह बान कसि अंग तवन के मारियो ॥

ਤਾ ਬਿਰਹ ਨੇ (ਮਾਨੋ) ਉਸ ਦੇ ਸ਼ਰੀਰ ਵਿਚ ਕਸ ਕੇ ਬਾਣ ਮਾਰ ਦਿੱਤਾ ਹੋਵੇ।

ਬਿਰਹ ਬਿਕਲ ਹ੍ਵੈ ਬਾਲ ਗਿਰਤ ਭੀ ਭੂਮਿ ਪਰ ॥

बिरह बिकल ह्वै बाल गिरत भी भूमि पर ॥

ਬਿਰਹ ਨਾਲ ਵਿਆਕੁਲ ਹੋ ਕੇ ਇਸਤਰੀ ਧਰਤੀ ਉਤੇ ਡਿਗ ਪਈ। (ਇੰਜ ਲਗਦਾ ਸੀ)

ਹੋ ਜਨੁਕ ਸੁਭਟ ਰਨ ਮਾਹਿ ਪ੍ਰਹਾਰਿਯੋ ਬਾਨ ਕਰਿ ॥੩॥

हो जनुक सुभट रन माहि प्रहारियो बान करि ॥३॥

ਮਾਨੋ ਰਣ-ਭੂਮੀ ਵਿਚ ਕੋਈ ਸੂਰਮਾ ਬਾਣ ਲਗਣ ਨਾਲ ਡਿਗ ਪਿਆ ਹੋਵੇ ॥੩॥

ਪਾਚਿਕ ਬੀਤੀ ਘਰੀ ਬਹੁਰਿ ਜਾਗ੍ਰਤ ਭਈ ॥

पाचिक बीती घरी बहुरि जाग्रत भई ॥

ਪੰਜ ਕੁ ਘੜੀਆਂ ਬੀਤਣ ਉਪਰੰਤ (ਉਹ) ਹੋਸ਼ ਵਿਚ ਆਈ

ਨੈਨਨ ਸੈਨ ਬੁਲਾਇ ਸਹਚਰੀ ਢਿਗ ਲਈ ॥

नैनन सैन बुलाइ सहचरी ढिग लई ॥

ਅਤੇ ਅੱਖ ਦੇ ਇਸ਼ਾਰੇ ਨਾਲ ਸਖੀ ਨੂੰ ਆਪਣੇ ਕੋਲ ਬੁਲਾ ਲਿਆ।

ਤਾ ਕਹ ਚਿਤ ਕੀ ਬਾਤ ਕਹੀ ਸਮੁਝਾਇ ਕੈ ॥

ता कह चित की बात कही समुझाइ कै ॥

ਉਸ ਨੂੰ ਮਨ ਦੀ ਗੱਲ ਸਮਝਾ ਕੇ ਕਹਿ ਦਿੱਤੀ ਕਿ

ਹੋ ਤਜਾਗਹੁ ਹਮਰੀ ਆਸ ਕਿ ਮੀਤ ਮਿਲਾਇ ਦੈ ॥੪॥

हो त्यागहु हमरी आस कि मीत मिलाइ दै ॥४॥

ਜਾ ਤਾ (ਮੈਨੂੰ) ਮਿਤਰ ਮਿਲਾ ਦੇ ਜਾ ਮੇਰੀ (ਜੀਉਣ ਦੀ) ਆਸ ਛਡ ਦੇ ॥੪॥

ਜੁ ਕਛੂ ਕੁਅਰਿ ਤਿਹ ਕਹਿਯੋ ਸਕਲ ਸਖਿ ਜਾਨਿਯੋ ॥

जु कछू कुअरि तिह कहियो सकल सखि जानियो ॥

ਜੋ ਕੁਝ ਕੁੰਵਰੀ ਨੇ ਉਸ ਨੂੰ ਕਿਹਾ, ਉਹ ਸਾਰਾ ਸਖੀ ਨੇ ਸਮਝ ਲਿਆ।

ਤਿਹ ਤੇ ਕਿਯਾ ਪਯਾਨ ਤਹਾ ਪਗੁ ਠਾਨਿਯੋ ॥

तिह ते किया पयान तहा पगु ठानियो ॥

(ਸਖੀ) ਉਥੋਂ ਚਲ ਕੇ ਉਥੇ ਪਹੁੰਚ ਗਈ

ਬੈਠਿਯੋ ਜਹਾ ਪਿਯਰਵਾ ਸੇਜ ਡਸਾਇ ਕੈ ॥

बैठियो जहा पियरवा सेज डसाइ कै ॥

ਜਿਥੇ ਪਿਆਰਾ ਸੇਜ ਵਿਛਵਾ ਕੇ ਬੈਠਾ ਸੀ।

ਹੋ ਇਸਕ ਮੰਜਰੀ ਤਹੀ ਪਹੂੰਚੀ ਜਾਇ ਕੈ ॥੫॥

हो इसक मंजरी तही पहूँची जाइ कै ॥५॥

ਇਸ਼ਕ ਮੰਜਰੀ ਵੀ ਉਥੇ ਜਾ ਪਹੁੰਚੀ ॥੫॥

ਬੈਠਿਯੋ ਕਹਾ ਕੁਅਰ ਸੁ ਅਬੈ ਪਗੁ ਧਾਰਿਯੈ ॥

बैठियो कहा कुअर सु अबै पगु धारियै ॥

ਹੇ ਕੁੰਵਰ ਜੀ! ਇਥੇ ਬੈਠੇ ਕੀ ਕਰ ਰਹੇ ਹੋ, ਹੁਣੇ ਉਥੇ ਚਲੋ

ਲੂਟਿ ਤਰੁਨਿ ਮਨ ਲੀਨੋ ਕਹਾ ਨਿਹਾਰਿਯੈ ॥

लूटि तरुनि मन लीनो कहा निहारियै ॥

ਜਿਥੇ ਤੁਸੀਂ (ਇਕ) ਇਸਤਰੀ ਦਾ ਮਨ ਲੁਟ ਲਿਆ ਹੈ। (ਹੁਣ) ਕੀ ਵੇਖਦੇ ਹੋ।

ਕਾਮ ਤਪਤ ਤਾ ਕੀ ਚਲਿ ਸਕਲ ਮਿਟਾਇਯੈ ॥

काम तपत ता की चलि सकल मिटाइयै ॥

ਜਾ ਕੇ ਉਸ ਦੀ ਸਾਰੀ ਕਾਮ ਅਗਨੀ ਨੂੰ ਬੁਝਾਓ।

ਹੌ ਕਹਿਯੋ ਮਾਨਿ ਜਿਨਿ ਜੋਬਨ ਬ੍ਰਿਥਾ ਬਿਤਾਇਯੈ ॥੬॥

हौ कहियो मानि जिनि जोबन बृथा बिताइयै ॥६॥

ਮੇਰਾ ਕਿਹਾ ਮੰਨੋ ਅਤੇ ਜੋਬਨ ਨੂੰ ਵਿਅਰਥ ਵਿਚ ਨਾ ਬੀਤਣ ਦਿਓ ॥੬॥

ਬੇਗਿ ਚਲੋ ਉਠਿ ਤਹਾ ਨ ਰਹੋ ਲਜਾਇ ਕੈ ॥

बेगि चलो उठि तहा न रहो लजाइ कै ॥

ਜਲਦੀ ਉਠ ਕੇ ਉਥੇ ਚਲੋ ਅਤੇ ਸੰਕੋਚ ਨਾ ਕਰੋ।

ਬਿਰਹ ਤਪਤ ਤਾ ਕੀ ਕਹ ਦੇਹੁ ਬੁਝਾਇ ਕੈ ॥

बिरह तपत ता की कह देहु बुझाइ कै ॥

ਉਸ ਦੀ ਬਿਰਹੋਂ ਨਾਲ ਤਪਦੀ ਦੇਹ ਨੂੰ ਸ਼ਾਂਤ ਕਰੋ।

ਰੂਪ ਭਯੋ ਤੌ ਕਹਾ ਐਠ ਨ ਪ੍ਰਮਾਨਿਯੈ ॥

रूप भयो तौ कहा ऐठ न प्रमानियै ॥

ਰੂਪ ਮਿਲ ਗਿਆ ਤਾ ਕੀ ਹੋਇਆ, (ਵਿਅਰਥ ਵਿਚ) ਐਂਠਣਾ ਨਹੀਂ ਚਾਹੀਦਾ

ਹੋ ਧਨ ਜੋਬਨ ਦਿਨ ਚਾਰਿ ਪਾਹੁਨੋ ਜਾਨਿਯੈ ॥੭॥

हो धन जोबन दिन चारि पाहुनो जानियै ॥७॥

ਕਿਉਂਕਿ ਧਨ ਅਤੇ ਜੋਬਨ ਚਾਰ ਦਿਨਾ ਦੇ ਪ੍ਰਾਹੁਣੇ ਸਮਝਣੇ ਚਾਹੀਦੇ ਹਨ ॥੭॥

ਯਾ ਜੋਬਨ ਕੌ ਪਾਇ ਅਧਿਕ ਅਬਲਨ ਕੌ ਭਜਿਯੈ ॥

या जोबन कौ पाइ अधिक अबलन कौ भजियै ॥

ਇਸ ਜੋਬਨ ਨੂੰ ਪ੍ਰਾਪਤ ਕਰ ਕੇ ਬਹੁਤ ਸਾਰੀਆਂ ਇਸਤਰੀਆਂ ਨਾਲ ਭੋਗ ਕਰੋ।

ਯਾ ਜੋਬਨ ਕੌ ਪਾਇ ਜਗਤ ਕੇ ਸੁਖਨ ਨ ਤਜਿਯੈ ॥

या जोबन कौ पाइ जगत के सुखन न तजियै ॥

ਇਸ ਜੋਬਨ ਨੂੰ ਪ੍ਰਾਪਤ ਕਰ ਕੇ ਜਗਤ ਦੇ ਸੁਖ ਨੂੰ ਨਾ ਛਡੋ।

ਜਬ ਪਿਯ ਹ੍ਵੈ ਹੌ ਬਿਰਧ ਕਹਾ ਤੁਮ ਲੇਹੁਗੇ ॥

जब पिय ह्वै हौ बिरध कहा तुम लेहुगे ॥

ਹੇ ਪਿਆਰੇ! ਜਦ ਬਿਰਧ ਹੋ ਜਾਓਗੇ, ਤਾ ਕੀ ਪ੍ਰਾਪਤ ਕਰੋਗੇ।

ਹੋ ਬਿਰਹ ਉਸਾਸਨ ਸਾਥ ਸਜਨ ਜਿਯ ਦੇਹੁਗੇ ॥੮॥

हो बिरह उसासन साथ सजन जिय देहुगे ॥८॥

ਹੇ ਸੱਜਣ! ਬਿਰਹੋਂ ਦੇ ਹਾਹੁਕਿਆਂ ਨਾਲ ਜੀਵਨ ਖ਼ਤਮ ਕਰ ਦਿਓਗੇ ॥੮॥

ਯਾ ਜੋਬਨ ਕੌ ਪਾਇ ਜਗਤ ਸੁਖ ਮਾਨਿਯੈ ॥

या जोबन कौ पाइ जगत सुख मानियै ॥

ਇਸ ਜੋਬਨ ਨੂੰ ਪ੍ਰਾਪਤ ਕਰ ਕੇ ਜਗਤ ਦਾ ਸੁਖ ਮਾਣੋ।

ਯਾ ਜੋਬਨ ਕਹ ਪਾਇ ਪਰਮ ਰਸ ਠਾਨਿਯੈ ॥

या जोबन कह पाइ परम रस ठानियै ॥

ਇਸ ਜੋਬਨ ਨੂੰ ਪ੍ਰਾਪਤ ਕਰ ਕੇ ਪਰਮ ਰਸ ਨੂੰ ਪ੍ਰਾਪਤ ਕਰੋ।

ਯਾ ਜੋਬਨ ਕਹ ਪਾਇ ਨੇਹ ਜਗ ਕੀਜਿਯੈ ॥

या जोबन कह पाइ नेह जग कीजियै ॥

ਇਸ ਜੋਬਨ ਨੂੰ ਪ੍ਰਾਪਤ ਕਰ ਕੇ ਜਗਤ ਵਿਚ ਪ੍ਰੇਮ ਕਰੋ।

ਹੋ ਨਾਹਕ ਜਗ ਕੇ ਮਾਞ ਨ ਜਿਯਰਾ ਦੀਜਿਯੈ ॥੯॥

हो नाहक जग के माझ न जियरा दीजियै ॥९॥

ਜਗਤ ਵਿਚ ਵਿਅਰਥ ਹੀ ਆਪਣੀ ਜਾਨ ਨਸ਼ਟ ਨਾ ਕਰੋ ॥੯॥

ਨੇਹ ਬਿਨਾ ਨ੍ਰਿਪ ਹ੍ਵੈ ਹੈ ਗਏ ਬਖਾਨਿਯੈ ॥

नेह बिना नृप ह्वै है गए बखानियै ॥

ਪ੍ਰੇਮ ਤੋਂ ਬਿਨਾ ਜਗਤ ਵਿਚ ਕਿਤਨੇ ਹੀ ਰਾਜੇ ਹੋ ਗਏ ਦਸੇ ਜਾਦੇ ਹਨ।

ਖੜਗ ਦਾਨ ਬਿਨ ਕੀਏ ਨ ਜਗ ਮੈ ਜਾਨਿਯੈ ॥

खड़ग दान बिन कीए न जग मै जानियै ॥

ਖੜਗ ਦਾ ਦਾਨ ਕੀਤੇ ਬਿਨਾ ਕੋਈ ਵੀ ਜਗਤ ਵਿਚ ਜਾਣਿਆ ਨਹੀਂ ਜਾਦਾ।

ਨੇਹ ਕ੍ਰਿਸਨ ਜੂ ਕਿਯੋ ਆਜੁ ਲੌ ਗਾਇਯੈ ॥

नेह कृसन जू कियो आजु लौ गाइयै ॥

ਕ੍ਰਿਸ਼ਨ ਜੀ ਨੇ ਪ੍ਰੇਮ ਕੀਤਾ ਸੀ ਜੋ ਹੁਣ ਤਕ ਜਾਣਿਆ ਜਾਦਾ ਹੈ

ਹੋ ਨਿਰਖਿ ਜਗਤ ਕੇ ਨਾਥ ਨਾਰਿ ਨਿਹੁਰਾਇਯੈ ॥੧੦॥

हो निरखि जगत के नाथ नारि निहुराइयै ॥१०॥

ਅਤੇ ਉਸ ਨੂੰ ਜਗਤ ਦਾ ਸੁਆਮੀ ਸਮਝ ਕੇ ਗਰਦਨ ('ਨਾਰਿ') ਝੁਕਾਈ ਜਾਂਦੀ ਹੈ ॥੧੦॥

ਦੋਹਰਾ ॥

दोहरा ॥

ਦੋਹਰਾ:

ਮਧੁਰੀ ਮੂਰਤਿ ਮਿਤ ਕੀ ਬਸੀ ਚਿਤ ਮੈ ਚੀਨ ॥

मधुरी मूरति मित की बसी चित मै चीन ॥

ਮਿਤਰ ਦਾ ਮਧੁਰ ਸਰੂਪ ਚਿਤ ਵਿਚ ਵਸਿਆ ਜਾਣ ਕੇ

ਬਹੁਰਿ ਨਿਕਾਸੇ ਜਾਇ ਨਹਿ ਨੈਨਾ ਭਏ ਰੰਗੀਨ ॥੧੧॥

बहुरि निकासे जाइ नहि नैना भए रंगीन ॥११॥

ਫਿਰ ਕਢਿਆ ਨਹੀਂ ਜਾ ਸਕਦਾ। (ਇਸ ਲਈ) ਨੇਤਰ ਰੰਗੀਨ (ਭਾਵ ਲਾਲ) ਹੋ ਗਏ ਹਨ ॥੧੧॥

ਮਨ ਭਾਵਨ ਕੇ ਨੈਨ ਦੋਊ ਚੁਭੇ ਚਿਤ ਕੇ ਮਾਹਿ ॥

मन भावन के नैन दोऊ चुभे चित के माहि ॥

ਮਨ ਨੂੰ ਚੰਗੇ ਲਗਣ ਵਾਲੇ (ਮਿਤਰ) ਦੇ ਦੋਵੇਂ ਨੈਣ ਮਨ ਵਿਚ ਆ ਚੁਭੇ ਹਨ।

ਸੇਲਨ ਜਯੋਂ ਸਰਕੈ ਪਰੇ ਨਾਹਿ ਨਿਕਾਰੇ ਜਾਹਿ ॥੧੨॥

सेलन ज्यों सरकै परे नाहि निकारे जाहि ॥१२॥

ਬਰਛਿਆਂ ਵਾਗ ਅੰਦਰ ਦਾਖਲ ਹੋ ਗਏ ਹਨ, ਕੱਢੇ ਨਹੀਂ ਜਾ ਸਕਦੇ ॥੧੨॥

ਨੈਨ ਪਿਯਾ ਕੇ ਪਾਰਧੀ ਮਨ ਮੈ ਕਿਯਾ ਨਿਵਾਸ ॥

नैन पिया के पारधी मन मै किया निवास ॥

ਪ੍ਰੀਤਮ ਦੇ ਨੈਣ ਸ਼ਿਕਾਰੀ ਹਨ ਅਤੇ ਮਨ ਵਿਚ ਆ ਕੇ ਵਸ ਗਏ ਹਨ,

ਕਾਢਿ ਕਰੇਜਾ ਲੇਹਿ ਜਨੁ ਯਾ ਤੇ ਅਧਿਕ ਬਿਸ੍ਵਾਸ ॥੧੩॥

काढि करेजा लेहि जनु या ते अधिक बिस्वास ॥१३॥

ਮਾਨੋ ਕਲੇਜਾ ਕਢ ਲਿਆ ਹੋਵੇ, ਇਸ ਦਾ (ਮੇਨੂੰ) ਬਹੁਤ ਭਰੋਸਾ ਹੈ ॥੧੩॥

ਨੈਨ ਪਿਯਾ ਕੇ ਪਾਲਨੇ ਕਰਿ ਰਾਖੇ ਕਰਤਾਰ ॥

नैन पिया के पालने करि राखे करतार ॥

ਪ੍ਰੀਤਮ ਦੇ ਨੈਣ ਕਰਤਾਰ ਨੇ ਪੰਘੂੜੇ ਵਜੋਂ ਬਣਾ ਰਖੇ ਹਨ

ਜਿਨ ਮਹਿ ਜਨੁ ਝੂਲਹਿ ਘਨੇ ਹਮ ਸੇ ਬੈਠਿ ਹਜਾਰ ॥੧੪॥

जिन महि जनु झूलहि घने हम से बैठि हजार ॥१४॥

ਜਿਸ ਵਿਚ ਸਾਡੇ ਵਰਗੇ ਹਜ਼ਾਰਾ ਲੋਕ ਬੈਠ ਕੇ ਝੂਲਦੇ ਰਹਿੰਦੇ ਹਨ ॥੧੪॥

ਨੈਨ ਰਸੀਲੇ ਰਸ ਭਰੇ ਝਲਕ ਰਸਨ ਕੀ ਦੇਹਿ ॥

नैन रसीले रस भरे झलक रसन की देहि ॥

(ਪ੍ਰੀਤਮ ਦੇ) ਨੈਣ ਬੜੇ ਰਸੀਲੇ ਅਤੇ ਰਸ ਨਾਲ ਭਰੇ ਹੋਏ ਹਨ ਅਤੇ (ਹਰ ਪ੍ਰਕਾਰ ਦੇ) ਰਸਾ ਦੀ ਝਲਕ ਦਿੰਦੇ ਹਨ।

ਚੰਚਲਾਨ ਕੇ ਚਿਤ ਕੌ ਚਮਕਿ ਚੁਰਾਇ ਲੇਹਿ ॥੧੫॥

चंचलान के चित कौ चमकि चुराइ लेहि ॥१५॥

ਇਸਤਰੀਆਂ ਦੇ ਚਿਤ ਨੂੰ ਚਮਕ ਕੇ ਚੁਰਾ ਲੈਂਦੇ ਹਨ ॥੧੫॥

ਸੋਰਠਾ ॥

सोरठा ॥

ਸੋਰਠਾ:

ਭਯੋ ਸਕਲ ਤਨ ਪੀਰ ਰਹੀ ਸੰਭਾਰਿ ਨ ਚੀਰ ਕੀ ॥

भयो सकल तन पीर रही संभारि न चीर की ॥

ਸਾਰੇ ਸ਼ਰੀਰ ਵਿਚ ਪੀੜ ਵਿਆਪਤ ਹੋ ਗਈ ਹੈ ਅਤੇ ਬਸਤ੍ਰਾ ਦੀ ਵੀ ਸੰਭਾਲ ਨਹੀਂ ਰਹੀ ਹੈ।

ਬਹਿਯੋ ਰਕਤ ਹ੍ਵੈ ਨੀਰ ਪ੍ਰੇਮ ਪਿਯਾ ਕੀ ਪੀਰ ਤੇ ॥੧੬॥

बहियो रकत ह्वै नीर प्रेम पिया की पीर ते ॥१६॥

ਪਿਆਰੇ ਦੇ ਪ੍ਰੇਮ ਦੀ ਪੀੜ ਕਰ ਕੇ ਜਲ ਦੀ ਥਾ (ਅੱਖਾ ਵਿਚੋਂ) ਲਹੂ ਚੋ ਰਿਹਾ ਹੈ ॥੧੬॥

ਅੜਿਲ ॥

अड़िल ॥

ਅੜਿਲ:

ਪਰਦੇਸਿਨ ਸੌ ਪ੍ਰੀਤਿ ਕਹੀ ਕਾਹੂੰ ਨਹਿ ਕਰਨੀ ॥

परदेसिन सौ प्रीति कही काहूँ नहि करनी ॥

(ਕੁਮਾਰ ਨੇ ਇਸਤਰੀ ਨੂੰ ਕਿਹਾ) ਪਰਦੇਸੀਆਂ ਨਾਲ ਕਦੇ ਕਿਸੇ ਨੂੰ ਪ੍ਰੀਤ ਨਹੀਂ ਕਰਨੀ ਚਾਹੀਦੀ।

ਪਰਦੇਸਿਨ ਕੇ ਸਾਥ ਕਹੀ ਨਹਿ ਬਾਤ ਉਚਰਨੀ ॥

परदेसिन के साथ कही नहि बात उचरनी ॥

ਪਰਦੇਸੀਆਂ ਨਾਲ ਕਦੇ ਗੱਲ ਵੀ ਨਹੀਂ ਕਰਨੀ ਚਾਹੀਦੀ।

ਪਰਦੇਸਿਨ ਤ੍ਰਿਯ ਸਾਥ ਕਹੋ ਕਜਾ ਨੇਹ ਲਗੈਯੈ ॥

परदेसिन तृय साथ कहो क्या नेह लगैयै ॥

ਪਰਦੇਸੀ ਇਸਤਰੀ ਨਾਲ ਦਸੋ, ਭਲਾ ਕੀ ਪ੍ਰੇਮ ਕੀਤਾ ਜਾਏ।

ਹੋ ਟੂਟਿ ਤਰਕ ਦੈ ਜਾਤ ਬਹੁਰਿ ਆਪਨ ਪਛੁਤੈਯੈ ॥੧੭॥

हो टूटि तरक दै जात बहुरि आपन पछुतैयै ॥१७॥

(ਕਿਉਂਕਿ ਉਹ) ਤੜਾਕ ਕਰ ਕੇ ਟੁੱਟ ਜਾਂਦਾ ਹੈ ਅਤੇ ਫਿਰ ਆਪ ਹੀ ਪਛਤਾਣਾ ਪੈਂਦਾ ਹੈ ॥੧੭॥

ਪਰਦੇਸੀ ਸੌ ਪ੍ਰੀਤਿ ਕਰੀ ਏਕੈ ਪਲ ਨੀਕੀ ॥

परदेसी सौ प्रीति करी एकै पल नीकी ॥

(ਅਗੋਂ ਇਸਤਰੀ ਉੱਤਰ ਦਿੰਦੀ ਹੈ) ਪਰਦੇਸੀ ਨਾਲ ਇਕ ਪਲ ਲਈ ਕੀਤੀ ਪ੍ਰੀਤ ਵੀ ਚੰਗੀ ਹੈ।

ਪਰਦੇਸੀ ਸੌ ਬੈਨ ਭਲੀ ਭਾਖੀ ਹਸਿ ਹੀ ਕੀ ॥

परदेसी सौ बैन भली भाखी हसि ही की ॥

ਪਰਦੇਸੀ ਨਾਲ ਚੰਗੀ ਤਰ੍ਹਾ ਹਸ ਕੇ ਗੱਲ ਕਰਨੀ ਉਤਮ ਹੈ।

ਪਰਦੇਸੀ ਕੇ ਸਾਥ ਭਲੋ ਪਿਯ ਨੇਹ ਲਗਾਯੋ ॥

ਪਰਦੇਸੀ ਕੇ ਸਾਥ ਭਲੋ ਪਿਯ ਨੇਹ ਲਗਾਯੋ ॥
ਹੇ ਪ੍ਰਿਯ! ਪਰਦੇਸੀ ਨਾਲ ਕੀਤਾ ਪ੍ਰੇਮ ਚੰਗਾ ਹੈ।

ਹੋ ਪਰਮ ਪ੍ਰੀਤਿ ਉਪਜਾਇ ਬ੍ਰਿਥਾ ਜੋਬਨ ਨ ਬਿਤਾਯੋ ॥੧੮॥
हो परम प्रीति उपजाइ बृथा जोबन न बितायो ॥१८॥
(ਇਸ ਲਈ ਪਰਦੇਸਣ ਨਾਲ) ਬਹੁਤ ਪ੍ਰੇਮ ਪੈਦਾ ਕਰੋ ਅਤੇ ਜੋਬਨ ਬਿਰਥਾ ਨਾ ਗੁਜ਼ਾਰੋ ॥੧੮॥

ਹਮ ਸਾਹੁਨ ਕੇ ਪੂਤ ਦੇਸ ਪਰਦੇਸ ਬਿਹਾਰੈ ॥
हम साहुन के पूत देस परदेस बिहारै ॥
(ਅਗੋਂ ਉਸ ਵਿਅਕਤੀ ਨੇ ਉੱਤਰ ਦਿੱਤਾ) ਅਸੀਂ ਸ਼ਾਹਾ ਦੇ ਪੁੱਤਰ ਹਾ ਅਤੇ ਦੇਸ਼ ਵਿਦੇਸ਼ ਵਿਚ ਵਿਚਰਦੇ ਹਾ।

ਊਚ ਨੀਚ ਕੋਊ ਹੋਇ ਸਕਲ ਅਖਿਯਨਨ ਨਿਹਾਰੈ ॥
ऊच नीच कोऊ होइ सकल अखियनन निहारै ॥
ਉੱਚਾ ਜਾ ਨੀਵਾ ਕੋਈ ਹੋਏ, ਸਭ ਨੂੰ ਅੱਖੀਆਂ ਨਾਲ ਵੇਖਦੇ ਹਾ।

ਕਹੋ ਕੁਅਰਿ ਹਮ ਸਾਥ ਨੇਹ ਕਰਿ ਕੈ ਕਸ ਕਰਿ ਹੌ ॥
कहो कुअरि हम साथ नेह करि कै कस करि हौ ॥
ਹੇ ਕੁੰਵਰੀ! ਦਸ, ਮੇਰੇ ਨਾਲ ਪ੍ਰੇਮ ਕਰ ਕੇ ਕੀ ਕਰੇਂਗੀ।

ਹੋ ਹਮ ਜੈਹੈਂ ਉਠਿ ਕਹੀ ਬਿਰਹ ਬਾਧੀ ਤੁਮ ਜਰਿ ਹੌ ॥੧੯॥
हो हम जैहैं उठि कही बिरह बाधी तुम जरि हौ ॥१९॥
ਅਸੀਂ ਉਠ ਕੇ ਕਿਤੇ ਚਲੇ ਜਾਵਾਗੇ ਅਤੇ (ਤੂੰ) ਬਿਰਹੋਂ ਵਿਚ ਬੰਨ੍ਹੀ ਹੋਈ ਸੜਦੀ ਰਹੇਂਗੀ ॥੧੯॥

ਰਾਨੀ ਬਾਚ ॥
रानी बाच ॥
ਰਾਣੀ ਨੇ ਕਿਹਾ:

ਹਮ ਨ ਤਜੈਂ ਪਿਯ ਤੁਮੈ ਕੋਟਿ ਜਤਨਨ ਜੌ ਕਰਿ ਹੌ ॥
हम न तजैं पिय तुमै कोटि जतनन जौ करि हौ ॥

ਹੇ ਪਿਆਰੇ! ਮੈਂ ਤੈਨੂੰ ਨਹੀਂ ਛਡਾਗੀ, ਭਾਵੇਂ ਕਰੋੜਾ ਯਤਨ ਕਰ ਲਵੋ।

ਹਸਿ ਹਸਿ ਬਾਤ ਅਨੇਕ ਕਛੂ ਕੀ ਕਛੂ ਉਚਰਿ ਹੌ ॥
हसि हसि बात अनेक कछू की कछू उचरि हौ ॥
ਹੱਸ ਹੱਸ ਕੇ ਭਾਵੇਂ ਕੁਝ ਦੀਆਂ ਕੁਝ ਅਨੇਕ ਗੱਲਾ ਕਰੋ।

ਹਮ ਰਾਚੀ ਤਵ ਰੂਪ ਰੀਝਿ ਮਨ ਮੈ ਰਹੀ ॥
हम राची तव रूप रीझि मन मै रही ॥
ਮੈਂ ਤੇਰੇ ਰੂਪ ਵਿਚ ਮਗਨ ਹੋ ਕੇ ਮਨ ਵਿਚ ਪ੍ਰਸੰਨ ਹੋ ਗਈ ਹਾ।

ਹੋ ਇਸਕ ਤਿਹਾਰੇ ਜਰੀ ਜੁਗਿਨਿ ਹ੍ਵੈ ਹੈ ਕਹੀ ॥੨੦॥
हो इसक तिहारे जरी जुगिनि ह्वै है कही ॥२०॥
ਤੇਰੇ ਇਸ਼ਕ ਵਿਚ ਸੜ ਕੇ ਕਿਤੇ ਜੋਗਣ ਹੋ ਗਈ ਹਾ ॥੨੦॥

ਕਸਿ ਕਰਿ ਰਹੇ ਗੁਮਾਨ ਬੇਗਿ ਉਠਿ ਕੈ ਚਲੋ ॥
कसि करि रहे गुमान बेगि उठि कै चलो ॥
ਕਿਸ ਲਈ ਇਤਨਾ ਗੁਮਾਨ ਕਰ ਰਹੇ ਹੋ, ਜਲਦੀ ਉਠ ਕੇ ਚਲੋ।

ਹਾਰ ਸਿੰਗਾਰ ਬਨਾਇ ਭੇਖ ਸਜਿ ਹੈ ਭਲੋ ॥
हार सिंगार बनाइ भेख सजि है भलो ॥
ਹਾਰ ਸ਼ਿੰਗਾਰ ਬਣਾ ਕੇ ਅਤੇ ਚੰਗੇ ਬਸਤ੍ਰ ਪਾ ਲਵੋ।

ਜਾਨਤ ਹੈ ਸਖੀ ਆਜੁ ਜੁ ਪਿਯਹਿ ਨ ਪਾਇ ਹੈ ॥
जानत है सखी आजु जु पियहि न पाइ है ॥
ਜਾਣਦੇ ਹੋ ਜੇ ਅਜ ਸਖੀ ਪ੍ਰੀਤਮ ਨੂੰ ਪ੍ਰਾਪਤ ਨਹੀਂ ਕਰ ਸਕੇਗੀ,

ਹੋ ਬੀਸ ਬਿਸ੍ਵੈ ਵਹੁ ਤਰੁਨਿ ਤਰਫਿ ਮਰਿ ਜਾਇ ਹੈ ॥੨੧॥
हो बीस बिस्वै वहु तरुनि तरफि मरि जाइ है ॥२१॥
(ਤਾ) ਜ਼ਰੂਰ ਹੀ ਉਹ ਇਸਤਰੀ ਤੜਪ ਕੇ ਮਰ ਜਾਵੇਗੀ ॥੨੧॥

ਸੁਨਤ ਤਰੁਨਿ ਕੋ ਬਚਨ ਕੁਅਰ ਮੋਹਿਤ ਭਯੋ ॥

सुनत तरुनि को बचन कुअर मोहित भयो ॥

ਇਸਤਰੀ ਦੇ ਬਚਨ ਸੁਣ ਕੇ ਕੁੰਵਰ ਮੋਹਿਤ ਹੋ ਗਿਆ।

ਸਖੀ ਜਿਤੈ ਲੈ ਗਈ ਚਲ੍ਯੋ ਤਿਤ ਕੌ ਗਯੋ ॥

सखी जितै लै गई चल्यो तित कौ गयो ॥

ਜਿਧਰ ਨੂੰ ਸਖੀ ਲੈ ਗਈ, ਉਧਰ ਨੂੰ ਹੀ ਚਲਾ ਗਿਆ।

ਬਿਰਹ ਮੰਜਰੀ ਜਹ ਥੀ ਸਾਜ ਸੁਧਾਰਿ ਕੈ ॥

बिरह मंजरी जह थी साज सुधारि कै ॥

ਜਿਥੇ ਆਪਣੇ ਹੱਥਾ ਨਾਲ ਸੇਜ ਨੂੰ ਫੁੱਲਾ ਨਾਲ ਸਜਾ ਕੇ

ਹੋ ਨਿਜੁ ਹਾਥਨ ਸੇਜਿਯਾ ਫੂਲਨ ਕਹ ਡਾਰਿ ਕੈ ॥੨੨॥

हो निजु हाथन सेजिया फूलन कह डारि कै ॥२२॥

ਬਿਰਹ ਮੰਜਰੀ ਸਜ ਸੰਵਰ ਕੇ (ਬੈਠੀ ਹੋਈ) ਸੀ ॥੨੨॥

ਲਏ ਗੁਰਜ ਕਹ ਹਾਥ ਕੁਅਰ ਆਵਤ ਭਯੋ ॥

लए गुरज कह हाथ कुअर आवत भयो ॥

ਹੱਥ ਵਿਚ ਗੁਰਜ (ਗਦਾ) ਲੈ ਕੇ ਕੁੰਵਰ ਉਥੇ ਆਇਆ

ਭਾਤਿ ਭਾਤਿ ਰਾਨੀ ਸੌ ਭੋਗ ਕਮਾਤ ਭਯੋ ॥

भाति भाति रानी सौ भोग कमात भयो ॥

ਅਤੇ ਤਰ੍ਹਾ ਤਰ੍ਹਾ ਨਾਲ ਰਾਣੀ ਨਾਲ ਭੋਗ ਕੀਤਾ।

ਚੌਰਾਸੀ ਆਸਨ ਦ੍ਰਿੜ ਕਰੇ ਬਨਾਇ ਕਰਿ ॥

चौरासी आसन द्रड़ करे बनाइ करि ॥

ਚੌਰਾਸੀ ਆਸਣ ਚੰਗੀ ਤਰ੍ਹਾ ਨਾਲ ਕੀਤੇ

ਹੋ ਕਾਮ ਕਲਾ ਕੀ ਰੀਤ ਸੁ ਪ੍ਰੀਤ ਰਚਾਇ ਕਰ ॥੨੩॥

हो काम कला की रीत सु प्रीत रचाइ कर ॥२३॥

ਅਤੇ ਕਾਮ-ਕਲਾ ਦੀ ਰੀਤ ਨੂੰ ਪ੍ਰੀਤ ਨਾਲ ਨਿਭਾਇਆ ॥੨੩॥

ਤਬ ਲਗ ਤਾ ਕੌ ਨ੍ਰਿਪਤ ਨਿਕਸਿਯੋ ਆਇ ਕਰ ॥

तब लग ता कौ नृपत निकसियो आइ कर ॥

ਤਦ ਤਕ ਉਸ ਦਾ ਰਾਜਾ ਆ ਪਹੁੰਚਿਆ।

ਕਰਿਯੋ ਗਦਾ ਕੋ ਘਾਇ ਸੁ ਕੁਅਰ ਰਿਸਾਇ ਕਰਿ ॥

करियो गदा को घाइ सु कुअर रिसाइ करि ॥

ਕੁੰਵਰ ਨੇ ਗੁੱਸੇ ਨਾਲ ਗਦਾ ਦਾ ਵਾਰ ਕਰ ਕੇ (ਉਸ ਨੂੰ ਮਾਰ ਦਿੱਤਾ)।

ਏਕ ਚੋਟ ਭੇ ਮਾਰਿ ਜਬੈ ਰਾਜਾ ਲਿਯੋ ॥

एक चोट भे मारि जबै राजा लियो ॥

(ਉਸ ਨੇ) ਜਦ ਇਕ ਸਟ ਨਾਲ ਰਾਜਾ ਮਾਰ ਦਿੱਤਾ

ਹੋ ਤਬ ਅਬਲਾ ਤਿਨ ਚਰਿਤ ਕਹੌ ਜਿਹ ਬਿਧ ਕਿਯੋ ॥੨੪॥

हो तब अबला तिन चरित कहौ जिह बिध कियो ॥२४॥

ਤਾ ਉਸ ਇਸਤਰੀ ਨੇ ਕੀ ਚਰਿਤ੍ਰ ਕੀਤਾ, ਉਹ ਦਸਦਾ ਹਾ ॥੨੪॥

ਗਿਰੇ ਮਹਲ ਕੇ ਤਰੇ ਨ੍ਰਿਪਤ ਕਹ ਡਾਰਿ ਕੈ ॥

गिरे महल के तरे नृपत कह डारि कै ॥

ਰਾਜੇ ਨੂੰ (ਇਕ) ਢਠੇ ਹੋਏ ਮੱਹਲ ਦੇ ਹੇਠਾ ਸੁਟ ਕੇ

ਉਠੀ ਊਚ ਸੁਰ ਭਏ ਕੂਕ ਕਹ ਮਾਰਿ ਕੈ ॥

उठी ऊच सुर भए कूक कह मारि कै ॥

ਰਾਣੀ ਉੱਚੀ ਸੁਰ ਵਿਚ ਚੀਖਾ ਮਾਰਦੀ ਉਠ ਖੜੋਤੀ।

ਕਰ ਕਰ ਰੋਦਨ ਅਧਿਕ ਧਰਨ ਗਿਰ ਗਿਰ ਪਰੀ ॥

ਕਰ ਕਰ ਰੋਦਨ ਅਧਿਕ ਧਰਨ ਗਿਰ ਗਿਰ ਪਰੀ ॥

ਬਹੁਤ ਰੋਣਾ ਧੋਣਾ ਕਰ ਕੇ ਧਰਤੀ ਉਤੇ ਡਿਗ ਡਿਗ ਪਈ

ਹੋ ਮਰਿਯੋ ਹਮਾਰੋ ਰਾਜ ਦੈਵ ਗਤਿ ਕਾ ਕਰੀ ॥੨੫॥

हो मरियो हमारो राज दैव गति का करी ॥२५॥

(ਅਤੇ ਕਹਿਣ ਲਗੀ) ਮੇਰਾ ਰਾਜਾ ਮਰ ਗਿਆ ਹੈ, ਹੇ ਦੈਵ! ਤੂੰ ਕੀ ਹਾਲ ਕੀਤਾ ਹੈ ॥੨੫॥

ਮਰਿਯੋ ਨ੍ਰਿਪਤਿ ਸੁਨਿ ਲੋਗ ਪਹੂਚ੍ਯੋ ਆਇ ਕੈ ॥

मरियो नृपति सुनि लोग पहूच्यो आइ कै ॥

ਰਾਜੇ ਨੂੰ ਮਰਿਆ ਸੁਣ ਕੇ ਲੋਕੀਂ ਆ ਪਹੁੰਚੇ।

ਖੋਦਿ ਮਹਲ ਤੇ ਦੇਖੈ ਕਹਾ ਉਚਾਇ ਕੈ ॥

खोदि महल ते देखै कहा उचाइ कै ॥

ਮਹੱਲ ਨੂੰ ਪੁਟ ਕੇ (ਰਾਜੇ ਨੂੰ) ਵੇਖਿਆ ਅਤੇ ਬਾਹਰ ਕਢਿਆ।

ਟੂਟ ਟਾਟ ਸਿਰ ਗਯੋ ਨ ਇਕ ਅਸਤੁ ਉਬਰਿਯੋ ॥

टूट टाट सिर गयो न इक असतु उबरियो ॥

(ਉਸ ਦਾ) ਸਿਰ ਟੁਟ ਫੁਟ ਗਿਆ ਸੀ ਅਤੇ ਇਕ ਹੱਡੀ ਵੀ ਸਾਬਤ ਨਾ ਬਚੀ ਸੀ।

ਦੇਖਹੁ ਨਾਰਿ ਚਰਿਤ੍ਰ ਕਹਾ ਇਹ ਠਾ ਕਰਿਯੋ ॥੨੬॥

देखहु नारि चरित्र कहा इह ठा करियो ॥२६॥

ਇਸਤਰੀ ਦਾ ਚਰਿਤ੍ਰ ਵੇਖੋ (ਉਸ ਨੇ) ਇਥੇ ਕੀ ਕੀਤਾ ਹੈ ॥੨੬॥

ਧਾਮ ਤਰੇ ਦਬਿ ਮਰਿਯੋ ਸਭਨ ਨ੍ਰਿਪ ਜਾਨਿਯੋ ॥

धाम तरे दबि मरियो सभन नृप जानियो ॥

ਸਭ ਨੇ ਸਮਝ ਲਿਆ ਕਿ ਰਾਜਾ ਮਹੱਲ ਹੇਠਾ ਦਬ ਕੇ ਮਰ ਗਿਆ ਹੈ।

ਭੇਦ ਅਭੇਦ ਨ ਕਿਨਹੂੰ ਮੂੜ ਪਛਾਨਿਯੋ ॥

भेद अभेद न किनहूँ मूड़ पछानियो ॥

ਕਿਸੇ ਵੀ ਮੂਰਖ ਨੇ ਭੇਦ ਅਭੇਦ ਨੂੰ ਨਾ ਪਛਾਣਿਆ।

ਪਰਜਾ ਪਟੁਕਨ ਬਾਧਿ ਸਿਰਨ ਪਰ ਆਇ ਕੈ ॥

परजा पटुकन बाधि सिरन पर आइ कै ॥

ਪ੍ਰਜਾ (ਅਫਸੋਸ ਪ੍ਰਗਟ ਕਰਨ ਲਈ) ਸਿਰ ਉਤੇ ਪਟਕੇ ਬੰਨ੍ਹ ਕੇ ਆ ਗਈ।

ਹੋ ਰਾਨੀ ਨਿਤਪ੍ਰਤਿ ਭਜ੍ਯੋ ਮਿਤ੍ਰ ਸੁਖ ਪਾਇ ਕੈ ॥੨੭॥

हो रानी नितप्रति भज्यो मित्र सुख पाइ कै ॥२७॥

ਰਾਣੀ ਨੇ ਹਰ ਰੋਜ਼ ਮਿਤਰ ਨਾਲ ਸੁਖ ਪੂਰਵਕ ਰਤੀ-ਕ੍ਰੀੜਾ ਕੀਤੀ ॥੨੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੪੧॥੪੫੦੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ इकतालीस चरित्र समापतम सतु सुभम सतु ॥२४१॥४५००॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੪੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੪੧॥੪੫੦੦॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਭਟਾਵਤੀ ਨਗਰ ਇਕ ਦਛਿਨ ॥

सुभटावती नगर इक दछिन ॥

ਦੱਖਣ ਵਿਚ ਇਕ ਸੁਭਟਾਵਤੀ ਨਾ ਦਾ ਨਗਰ ਸੀ।

ਛਤ੍ਰ ਕੇਤੁ ਨ੍ਰਿਪ ਰਾਜ ਬਿਚਛਨ ॥

छत्र केतु नृप राज बिचछन ॥

(ਉਥੋਂ ਦਾ) ਰਾਜਾ ਛਤ੍ਰ ਕੇਤੁ ਬਹੁਤ ਸੂਝਵਾਨ ਰਾਜਾ ਸੀ।

ਰੂਪ ਮੰਜਰੀ ਤਾ ਕੀ ਰਾਨੀ ॥

रूप मंजरी ता की रानी ॥

ਉਸ ਦੀ ਰੂਪ ਮੰਜਰੀ ਨਾ ਦੀ ਰਾਣੀ ਸੀ

ਸੁੰਦਰਿ ਸਕਲ ਭਵਨ ਮੈ ਜਾਨੀ ॥੧॥

सुँदरि सकल भवन मै जानी ॥१॥

ਜੋ ਸਾਰਿਆਂ ਲੋਕਾ ਵਿਚ ਸੁੰਦਰ ਸਮਝੀ ਜਾਂਦੀ ਸੀ ॥੧॥

ਅੜਿਲ ॥

अड़िल ॥

ਅੜਿਲ:

ਅਧਿਕ ਨ੍ਰਿਪਤਿ ਕੌ ਰੂਪ ਜਗਤ ਮੈ ਜਾਨਿਯੈ ॥

अधिक नृपति कौ रूप जगत मै जानियै ॥

ਰਾਜੇ ਦੀ ਸੁੰਦਰਤਾ ਸੰਸਾਰ ਵਿਚ ਬਹੁਤ ਮੰਨੀ ਜਾਂਦੀ ਸੀ।

ਇੰਦ੍ਰ ਚੰਦ੍ਰ ਸੂਰਜ ਕੈ ਮਦਨ ਪਛਾਨਿਯੈ ॥

इंद्र चंद्र सूरज कै मदन पछानियै ॥

ਇੰਦਰ, ਚੰਦ੍ਰਮਾ, ਸੂਰਜ ਅਤੇ ਕਾਮ ਦੇਵ ਵਰਗਾ ਸਮਝਿਆ ਜਾਂਦਾ ਸੀ।

ਜੋ ਤਰੁਨੀ ਤਾ ਕਹ ਭਰਿ ਨੈਨ ਨਿਹਾਰਈ ॥

जो तरुनी ता कह भरि नैन निहारई ॥

ਜੋ ਇਸਤਰੀ ਉਸ ਵਲ ਅੱਖਾ ਭਰ ਕੇ ਵੇਖ ਲੈਂਦੀ,

ਹੋ ਲੋਗ ਲਾਜ ਕੁਲ ਕਾਨਿ ਸੁ ਸਕਲ ਬਿਸਾਰਈ ॥੨॥

हो लोग लाज कुल कानि सु सकल बिसारई ॥२॥

ਉਹ ਸਾਰੀ ਲੋਕ-ਲਾਜ ਅਤੇ ਕੁਲ ਦੀ ਅਣਖ ਭੁਲਾ ਦਿੰਦੀ ॥੨॥

ਇਕ ਛਬਿ ਮਾਨ ਮੰਜਰੀ ਦੁਹਿਤਾ ਸਾਹੁ ਕੀ ॥

इक छबि मान मंजरी दुहिता साहु की ॥

(ਉਥੇ) ਛਬਿ ਮਾਨ ਮੰਜਰੀ ਨਾ ਦੀ ਇਕ ਸ਼ਾਹ ਦੀ ਪੁੱਤਰੀ ਸੀ।

ਜਾਨੁਕ ਜਗ ਕੇ ਮਾਝ ਪ੍ਰਗਟਿ ਛਬਿ ਮਾਹ ਕੀ ॥

जानुक जग के माझ प्रगटि छबि माह की ॥

(ਇੰਜ ਲਗਦੀ ਸੀ) ਮਾਨੋ ਜਗ ਵਿਚ ਚੰਦ੍ਰਮਾ ('ਮਾਹ') ਦੀ ਸੁੰਦਰਤਾ ਹੀ ਪ੍ਰਗਟ ਹੋ ਗਈ ਹੋਵੇ।

ਛਤ੍ਰ ਕੇਤੁ ਰਾਜਾ ਜਬ ਤਵਨਿ ਨਿਹਾਰਿਯੋ ॥

छत्र केतु राजा जब तवनि निहारियो ॥

ਛਤ੍ਰ ਕੇਤੁ ਰਾਜੇ ਨੂੰ ਜਦ ਉਸ ਨੇ ਵੇਖਿਆ,

ਹੋ ਜਾਨੁਕ ਤਾਨਿ ਕਮਾਨ ਮਦਨ ਸਰ ਮਾਰਿਯੋ ॥੩॥

हो जानुक तानि कमान मदन सर मारियो ॥३॥

(ਤਾ ਇੰਜ ਲਗਿਆ) ਮਾਨੋ ਕਾਮ ਦੇਵ ਨੇ ਧਨੁਸ਼ ਖਿਚ ਕੇ ਬਾਣ ਮਾਰਿਆ ਹੋਵੇ ॥੩॥

ਨਿਰਖਿ ਨ੍ਰਿਪਤਿ ਕੋ ਰੂਪ ਮਦਨ ਕੇ ਬਸਿ ਭਈ ॥

निरखि नृपति को रूप मदन के बसि भई ॥

ਰਾਜੇ ਦਾ ਰੂਪ ਵੇਖ ਕੇ (ਉਹ) ਕਾਮ ਦੇ ਵਸ ਵਿਚ ਹੋ ਗਈ

ਲੋਕ ਲਾਜ ਕੁਲ ਕਾਨਿ ਬਿਸਰਿ ਸਭ ਹੀ ਗਈ ॥

लोक लाज कुल कानि बिसरि सभ ही गई ॥

ਅਤੇ ਸਭ ਲੋਕ-ਲਾਜ ਤੇ ਕੁਲ ਦੀ ਮਰਯਾਦਾ ਭੁਲ ਗਈ।

ਬਧੀ ਬਿਰਹ ਕੇ ਬਾਨ ਰਹੀ ਬਿਸਮਾਇ ਕੈ ॥

बधी बिरह के बान रही बिसमाइ कै ॥

ਬਿਰਹੋਂ ਦੇ ਬਾਣ ਨਾਲ ਵਿੰਨ੍ਹੀ ਹੋਈ ਹੈਰਾਨ ਰਹਿ ਗਈ।

ਹੋ ਜਨੁਕ ਫੂਲ ਪਰ ਭਵਰ ਰਹਿਯੋ ਉਰਝਾਇ ਕੈ ॥੪॥

हो जनुक फूल पर भवर रहियो उरझाइ कै ॥४॥

(ਇੰਜ ਪ੍ਰਤੀਤ ਹੋ ਰਿਹਾ ਸੀ) ਮਾਨੋ ਭੌਰਾ ਫੁਲ ਉਤੇ ਉਲਝਿਆ ਪਿਆ ਹੋਵੇ ॥੪॥

ਪ੍ਰਥਮ ਨ੍ਰਿਪਤਿ ਕੋ ਹੇਰਿ ਪਾਨ ਬਹੁਰੋ ਕਰੈ ॥

ਪ੍ਰਥਮ ਨ੍ਰਿਪਤਿ ਕੋ ਹੇਰਿ ਪਾਨ ਬਹੁਰੋ ਕਰੈ ॥

ਪਹਿਲਾ ਰਾਜੇ ਨੂੰ ਵੇਖਦੀ ਸੀ ਅਤੇ ਫਿਰ ਹੀ ਕੁਝ ਪੀਂਦੀ ਸੀ।

ਰਹੈ ਚਖਨ ਕਰਿ ਚਾਰਿ ਨ ਇਤ ਉਤ ਕੌ ਟਰੈ ॥

रहै चखन करि चारि न इत उत कौ टरै ॥

(ਉਸ ਨਾਲ) ਨਜ਼ਰਾ ਚਾਰ ਕਰੀ ਰਖਦੀ ਸੀ ਅਤੇ ਇਧਰ ਉਧਰ ਨਹੀਂ ਹਟਾਉਂਦੀ ਸੀ।

ਆਸਿਕ ਕੀ ਜ੍ਯੋ ਠਾਢਿ ਬਹੁਤ ਹ੍ਵੈ ਚਿਰ ਰਹੈ ॥

आसिक की ज्यो ठाढि बहुत ह्वै चिर रहै ॥

(ਉਹ) ਬਹੁਤ ਚਿਰ ਤਕ ਆਸ਼ਿਕ ਵਾਗ ਖੜੀ ਰਹਿੰਦੀ ਸੀ

ਹੋ ਮੋਹ ਭਜੇ ਨ੍ਰਿਪ ਰਾਜ ਚਿਤ ਮੈ ਯੌ ਕਹੈ ॥੫॥

हो मोह भजे नृप राज चित मै यौ कहै ॥५॥

ਅਤੇ ਚਿਤ ਵਿਚ ਇਹ ਕਹਿੰਦੀ ਸੀ ਕਿ ਰਾਜਾ (ਕਿਸੇ ਤਰ੍ਹਾ) ਮੇਰੇ ਨਾਲ ਸੰਯੋਗ ਕਰੇ ॥੫॥

ਏਕ ਦਿਵਸ ਨ੍ਰਿਪ ਰਾਜ ਤਵਨਿ ਤ੍ਰਿਯ ਕੋ ਲਹਿਯੋ ॥

एक दिवस नृप राज तवनि तृय को लहियो ॥

ਇਕ ਦਿਨ ਰਾਜੇ ਨੇ ਉਸ ਇਸਤਰੀ ਨੂੰ ਵੇਖਿਆ

ਮੁਹਿ ਉਪਰ ਅਟਕੀ ਤ੍ਰਿਯ ਯੌ ਚਿਤ ਮੈ ਕਹਿਯੋ ॥

मुहि उपर अटकी तृय यौ चित मै कहियो ॥

ਅਤੇ ਚਿਤ ਵਿਚ ਸੋਚਿਆ ਕਿ ਇਹ ਇਸਤਰੀ ਮੇਰੇ ਉਪਰ ਅਟਕੀ ਹੋਈ ਹੈ।

ਜੋ ਇਛਾ ਇਹ ਕਰੈ ਸੁ ਪੂਰਨ ਕੀਜਿਯੈ ॥

जो इछा इह करै सु पूरन कीजियै ॥

ਇਹ ਜੋ ਵੀ ਇੱਛਾ ਕਰੇ, ਉਹ ਪੂਰਨ ਕਰ ਦੇਣੀ ਚਾਹੀਦੀ ਹੈ।

ਹੋ ਜੌ ਮਾਗੈ ਰਤਿ ਦਾਨ ਤੌ ਸੋਈ ਦੀਜਿਯੈ ॥੬॥

हो जौ मागै रति दान तौ सोई दीजियै ॥६॥

ਜੇ ਰਤੀ-ਦਾਨ ਵੀ ਮੰਗੇ ਤਾ ਉਹ ਵੀ ਦੇ ਦੇਣਾ ਚਾਹੀਦਾ ਹੈ ॥੬॥

ਚੌਪਈ ॥

चौपई ॥

ਚੌਪਈ:

ਇਹ ਸਭ ਬਾਤ ਨ੍ਰਿਪਤਿ ਪਹਿਚਾਨੀ ॥

इह सभ बात नृपति पहिचानी ॥

ਰਾਜੇ ਨੇ ਇਹ ਸਾਰੀ ਗੱਲ ਸਮਝ ਲਈ,

ਵਾ ਤ੍ਰਿਯ ਸੌ ਨਹਿ ਪ੍ਰਗਟ ਬਖਾਨੀ ॥

वा तृय सौ नहि प्रगट बखानी ॥

ਪਰ ਉਸ ਉਸਤਰੀ ਨੂੰ ਸਾਫ਼ ਤੌਰ ਤੇ ਨਾ ਦਸੀ।

ਭੂਪਤਿ ਬਿਨੁ ਅਬਲਾ ਅਕੁਲਾਈ ॥

भूपति बिनु अबला अकुलाई ॥

ਰਾਜੇ ਤੋਂ ਬਿਨਾ ਇਸਤਰੀ ਵਿਆਕੁਲ ਹੋ ਗਈ

ਏਕ ਸਹਚਰੀ ਤਹਾ ਪਠਾਈ ॥੭॥

एक सहचरी तहा पठाई ॥७॥

ਅਤੇ ਇਕ ਸਖੀ ਨੂੰ ਉਥੇ (ਰਾਜੇ ਕੋਲ) ਭੇਜ ਦਿੱਤਾ ॥੭॥

ਹਮ ਬੇਧੇ ਤਵ ਬਿਰਹ ਨ੍ਰਿਪਤਿ ਬਰ ॥

हम बेधे तव बिरह नृपति बर ॥

ਹੇ ਸ੍ਰੇਸ਼ਠ ਰਾਜੇ! ਮੈਂ ਤਾ ਤੇਰੇ ਬਿਰਹੋਂ ਦੀ ਫੰਡੀ ਹੋਈ ਹਾ।

ਮੋਰਿ ਬਿਨਤਿ ਸੁਨਿ ਲੇਹੁ ਸ੍ਰਵਨਿ ਧਰਿ ॥

मोरि बिनति सुनि लेहु स्रवनि धरि ॥

ਮੇਰੀ ਬੇਨਤੀ ਕੰਨ ਧਰ ਕੇ ਸੁਣ ਲਵੋ।

ਲਪਟਿ ਲਪਟਿ ਮੋ ਸੌ ਰਤਿ ਕਰਿਯੈ ॥

लपटि लपटि मो सौ रति करियै ॥

ਮੇਰੇ ਨਾਲ ਲਿਪਟ ਲਿਪਟ ਕੇ ਰਤੀ-ਕ੍ਰੀੜਾ ਕਰੋ

ਕਾਮ ਤਪਤਿ ਪਿਯ ਮੋਰ ਨਿਵਰਿਯੈ ॥੮॥

काम तपति पिय मोर निवरियै ॥८॥

ਅਤੇ ਹੇ ਪ੍ਰਿਯ! ਮੇਰੀ ਕਾਮਅਗਨੀ ਨੂੰ ਬੁਝਾਓ ॥੮॥

ਜਬ ਇਹ ਭਾਤਿ ਨ੍ਰਿਪਤਿ ਸੁਨਿ ਪਾਈ ॥

जब इह भाति नृपति सुनि पाई ॥

ਜਦੋਂ ਰਾਜੇ ਨੇ ਇਸ ਤਰ੍ਹਾ ਸੁਣ ਲਿਆ

ਪਤ੍ਰੀ ਤ੍ਰਿਯ ਪ੍ਰਤਿ ਬਹੁਰਿ ਪਠਾਈ ॥

पत्री तृय प्रति बहुरि पठाई ॥

ਤਾ ਫਿਰ ਇਸਤਰੀ ਵਲ ਚਿੱਠੀ ਭੇਜ ਦਿੱਤੀ।

ਜੌ ਤੂ ਪ੍ਰਥਮ ਨਾਥ ਕਹ ਮਾਰੈ ॥

जौ तू प्रथम नाथ कह मारै ॥

(ਉਸ ਚਿੱਠੀ ਵਿਚ ਲਿਖਿਆ ਹੋਇਆ ਸੀ) ਜੇ ਤੂੰ ਪਹਿਲਾ ਆਪਣੇ ਪਤੀ ਨੂੰ ਮਾਰ ਦੇ

ਤਿਹ ਪਾਛੇ ਮੁਹਿ ਸਾਥ ਬਿਹਾਰੈ ॥੯॥

तिह पाछे मुहि साथ बिहारै ॥९॥

(ਤਾ) ਉਸ ਪਿਛੋਂ ਮੇਰੇ ਨਾਲ ਰਮਣ ਕਰ ॥੯॥

ਜੁ ਕਛੁ ਕਹਿਯੋ ਤਿਹ ਨ੍ਰਿਪ ਸਮਝਾਈ ॥

जु कछु कहियो तिह नृप समझाई ॥

ਉਸ ਨੂੰ ਰਾਜੇ ਨੇ ਜੋ ਕਹਿ ਕੇ ਸਮਝਾਇਆ,

ਸੁ ਕਛੁ ਕੁਅਰਿ ਸੌ ਸਖੀ ਜਤਾਈ ॥

सु कछु कुअरि सौ सखी जताई ॥

ਉਹ (ਸਭ) ਕੁਝ ਸਖੀ ਨੇ ਕੁੰਵਰੀ ਨੂੰ ਦਸ ਦਿੱਤਾ।

ਜੌ ਤੂ ਪ੍ਰਥਮ ਸਾਹੁ ਕਹ ਮਾਰੈ ॥

जौ तू प्रथम साहु कह मारै ॥

ਜੇ ਤੂੰ ਪਹਿਲਾ ਸ਼ਾਹ (ਪਤੀ) ਨੂੰ ਮਾਰ ਦੇ,

ਤੌ ਰਾਜਾ ਕੇ ਸਾਥ ਬਿਹਾਰੈ ॥੧੦॥

तौ राजा के साथ बिहारै ॥१०॥

ਤਾ ਰਾਜੇ ਨਾਲ ਵਿਹਾਰ ਕਰ ॥੧੦॥

ਦੋਹਰਾ ॥

दोहरा ॥

ਦੋਹਰਾ:

ਯੌ ਨ੍ਰਿਪ ਬਰ ਮੋ ਸੋ ਕਹਿਯੋ ਪ੍ਰਥਮ ਨਾਥ ਕੌ ਘਾਇ ॥

यौ नृप बर मो सो कहियो प्रथम नाथ कौ घाइ ॥

ਮੈਨੂੰ ਸ੍ਰੇਸ਼ਠ ਰਾਜੇ ਨੇ ਇੰਜ ਕਿਹਾ ਹੈ ਕਿ ਪਹਿਲਾ ਪਤੀ ਨੂੰ ਮਾਰ ਦੇ

ਬਹੁਰਿ ਹਮਾਰੀ ਨਾਰਿ ਹ੍ਵੈ ਧਾਮ ਬਸਹੁ ਤੁਮ ਆਇ ॥੧੧॥

बहुरि हमारी नारि ह्वै धाम बसहु तुम आइ ॥११॥

ਅਤੇ ਫਿਰ ਮੇਰੀ ਪਤਨੀ ਬਣ ਕੇ ਤੂੰ ਮੇਰੇ ਘਰ ਆ ਕੇ ਵਸ ॥੧੧॥

ਚੌਪਈ ॥

चौपई ॥

ਚੌਪਈ:

ਜਬ ਇਹ ਭਾਤਿ ਤਰੁਨਿ ਸੁਨਿ ਪਾਈ ॥

ਜਬ ਇਹ ਭਾਤਿ ਤਰੁਨਿ ਸੁਨਿ ਪਾਈ ॥
ਜਦ ਇਸ ਤਰ੍ਹਾ ਇਸਤਰੀ ਨੇ ਸੁਣ ਲਿਆ,

ਚਿਤ ਕੈ ਬਿਖੈ ਇਹੈ ਠਹਰਾਈ ॥
चित कै बिखै इहै ठहराई ॥
(ਤਾ) ਮਨ ਵਿਚ ਇਹ ਠਾਣ ਲਿਆ

ਮੈ ਇਹ ਪ੍ਰਥਮ ਸਾਹ ਕੋ ਮਾਰੌ ॥
मै इह प्रथम साह को मारौ ॥
ਕਿ ਪਹਿਲਾ ਮੈਂ ਇਸ ਸ਼ਾਹ ਨੂੰ ਮਾਰ ਦਿਆਂਗੀ

ਨ੍ਰਿਪ ਤ੍ਰਿਯ ਹ੍ਵੈ ਨ੍ਰਿਪ ਸਾਥ ਬਿਹਾਰੌ ॥੧੨॥
नृप तृय ह्वै नृप साथ बिहारौ ॥१२॥
ਅਤੇ ਫਿਰ ਰਾਜੇ ਦੀ ਪਤਨੀ ਬਣ ਕੇ ਉਸ ਨਾਲ ਰਮਣ ਕਰਾਗੀ ॥੧੨॥

ਵਾ ਰਾਜਾ ਕੌ ਧਾਮ ਬੁਲਾਇਸਿ ॥
वा राजा कौ धाम बुलाइसि ॥
(ਉਸ ਨੇ) ਉਸ ਰਾਜੇ ਨੂੰ ਘਰ ਬੁਲਾਇਆ

ਅਧਿਕ ਮਾਨਿ ਹਿਤ ਭੋਗ ਕਮਾਇਸਿ ॥
अधिक मानि हित भोग कमाइसि ॥
ਅਤੇ ਬਹੁਤ ਹਿਤ ਸਹਿਤ ਉਸ ਨਾਲ ਸੰਯੋਗ ਕੀਤਾ।

ਗਹਿ ਦ੍ਰਿੜ ਦੁਹੂੰ ਜਾਘ ਮਹਿ ਧਰੈ ॥
गहि द्रड़ दुहूँ जाघ महि धरै ॥
(ਉਸ ਨੂੰ) ਦ੍ਰਿੜ੍ਹਤਾ ਨਾਲ ਪਕੜ ਕੇ ਦੋਹਾ ਟੰਗਾ ਵਿਚ ਧਰ ਲਿਆ

ਲਪਟਿ ਲਪਟਿ ਤਾ ਸੌ ਰਤਿ ਕਰੈ ॥੧੩॥
लपटि लपटि ता सौ रति करै ॥१३॥

ਅਤੇ ਉਸ ਨਾਲ ਲਿਪਟ ਲਿਪਟ ਕੇ ਕਾਮ-ਕ੍ਰੀੜਾ ਕੀਤੀ ॥੧੩॥

ਅੜਿਲ ॥

अड़िल ॥

ਅੜਿਲ:

ਰਮਤ ਨ੍ਰਿਪਤਿ ਕੋ ਦੇਖਿ ਸਾਹੁ ਕ੍ਰਧਿਤ ਭਯੋ ॥

रमत नृपति को देखि साहु क्रुधित भयो ॥

ਰਾਜੇ ਨੂੰ (ਉਸ ਨਾਲ) ਰਮਣ ਕਰਦਿਆਂ ਵੇਖ ਕੇ ਸ਼ਾਹ ਬਹੁਤ ਕ੍ਰੋਧਵਾਨ ਹੋਇਆ

ਗਹਿ ਕਰਿ ਪਾਨ ਕ੍ਰਿਪਾਨ ਸਮੁਹਿ ਧਾਵਤ ਭਯੋ ॥

गहि करि पान कृपान समुहि धावत भयो ॥

ਅਤੇ ਹੱਥ ਵਿਚ ਕ੍ਰਿਪਾਨ ਪਕੜ ਕੇ ਸਾਹਮਣੇ ਆ ਡਟਿਆ।

ਨਾਗਰਿ ਕੁਅਰ ਅਧਿਕ ਮਨ ਕੋਪ ਬਿਚਾਰਿਯੋ ॥

नागरि कुअर अधिक मन कोप बिचारियो ॥

ਉਸ ਚਤੁਰ ਇਸਤਰੀ ਨੇ ਮਨ ਵਿਚ ਬਹੁਤ ਕ੍ਰੋਧ ਕੀਤਾ

ਹੋ ਗਹਿਰ ਨਦੀ ਕੇ ਮਾਹਿ ਪਕਰਿ ਤਿਹ ਡਾਰਿਯੋ ॥੧੪॥

हो गहिर नदी के माहि पकरि तिह डारियो ॥१४॥

ਅਤੇ ਸ਼ਾਹ ਨੂੰ ਪਕੜ ਕੇ ਡੂੰਘੀ ਨਦੀ ਵਿਚ ਸੁਟ ਦਿੱਤਾ ॥੧੪॥

ਚੌਪਈ ॥

चौपई ॥

ਚੌਪਈ:

ਇਹ ਬਿਧਿ ਨਾਰਿ ਸਾਹੁ ਕਹ ਮਾਰਿਯੋ ॥

इह बिधि नारि साहु कह मारियो ॥

ਇਸ ਤਰ੍ਹਾ ਉਸ ਇਸਤਰੀ ਨੇ ਸ਼ਾਹ ਨੂੰ ਮਾਰ ਦਿੱਤਾ

ਆਪੁ ਰੋਇ ਸੁਰ ਊਚ ਪੁਕਾਰਿਯੋ ॥

आपु रोइ सुर ऊच पुकारियो ॥

ਅਤੇ ਆਪ ਰੋ ਕੇ ਉੱਚੀ ਸੁਰ ਵਿਚ ਪੁਕਾਰਿਆ।

ਦੈ ਦੈ ਮੂੰਡ ਭੂਮ ਪਰ ਮਾਰਿਯੋ ॥

दै दै मूँड भूम पर मारियो ॥

ਸਿਰ ਨੂੰ ਧਰਤੀ ਉਤੇ ਪਟਕ ਪਟਕ ਕੇ ਮਾਰਿਆ

ਲੋਗਨ ਸੌ ਯੌ ਪ੍ਰਗਟ ਉਚਾਰਿਯੋ ॥੧੫॥

लोगन सौ यौ प्रगट उचारियो ॥१५॥

ਅਤੇ ਲੋਕਾ ਨੂੰ ਪ੍ਰਗਟ ਰੂਪ ਵਿਚ ਇਸ ਤਰ੍ਹਾ ਕਿਹਾ ॥੧੫॥

ਫਿਸਲ੍ਯੋ ਪਾਵ ਨਦੀ ਪਤਿ ਪਰੇ ॥

फिसल्यो पाव नदी पति परे ॥

(ਮੇਰੇ) ਪਤੀ ਦਾ ਪੈਰ ਤਿਲਕਣ ਨਾਲ (ਉਹ) ਨਦੀ ਵਿਚ ਡਿਗ ਪਿਆ ਹੈ।

ਹਾ ਹਾ ਦੈਵ ਨ ਕਿਨਹੂੰ ਧਰੇ ॥

हा हा दैव न किनहूँ धरे ॥

ਹਾਇ ਹਾਇ ਦੈਵ! (ਉਸ ਨੂੰ) ਕਿਸੇ ਵੀ ਨਹੀਂ ਪਕੜਿਆ।

ਤਰਿਯਾ ਹੁਤੇ ਨ ਮਰਤੇ ਬੂਡਿ ਕਰਿ ॥

तरिया हुते न मरते बूडि करि ॥

ਜੇ ਤਾਰੂ ਹੁੰਦਾ (ਜਾ ਤਾਰੂ ਕੋਲ ਹੁੰਦੇ) ਤਾ ਡੁਬ ਕੇ ਨਾ ਮਰਦਾ।

ਕਹ ਗਤਿ ਕੀਨ ਬਿਲੋਕਹੁ ਮੁਰ ਹਰਿ ॥੧੬॥

कह गति कीन बिलोकहु मुर हरि ॥१६॥

ਵੇਖੋ, ਪਰਮਾਤਮਾ ਨੇ ਮੇਰੀ ਕੀ ਹਾਲਤ ਕਰ ਦਿੱਤੀ ਹੈ ॥੧੬॥

ਹੌਂ ਕਿਸਹੂੰ ਫਿਰਿ ਮੁਖ ਨ ਦਿਖੈ ਹੌਂ ॥

हौ किसहूँ फिरि मुख न दिखै हौ ॥

(ਹੁਣ) ਮੈਂ ਫਿਰ ਕਿਸੇ ਨੂੰ ਵੀ ਮੁਖ ਨਹੀਂ ਵਿਖਾਵਾਗੀ

ਬੈਠਿ ਇਕਾਤ ਤਪਸ੍ਯਾ ਕੈ ਹੌਂ ॥

बैठि इकात तपस्या कै हौ ॥

ਅਤੇ ਇਕਾਤ ਵਿਚ ਬੈਠ ਕੇ ਤਪਸਿਆ ਕਰਾਗੀ।

ਯੌ ਕਹਿ ਜਾਤ ਸਦਨ ਇਕ ਭਈ ॥

यौ कहि जात सदन इक भई ॥

ਇਹ ਕਹਿ ਕੇ ਇਕ ਘਰ ਵਿਚ ਜਾ ਵੜੀ

ਰੈਨਿ ਪਰੇ ਨ੍ਰਿਪ ਕੇ ਗ੍ਰਿਹ ਗਈ ॥੧੭॥

रैनि परे नृप के गृह गई ॥१७॥

ਅਤੇ ਰਾਤ ਪੈਣ ਤੇ ਰਾਜੇ ਦੇ ਘਰ ਚਲੀ ਗਈ ॥੧੭॥

ਦੋਹਰਾ ॥

दोहरा ॥

ਦੋਹਰਾ:

ਇਹ ਬਿਧਿ ਨ੍ਰਿਪ ਕੇ ਘਰ ਗਈ ਭਵਨ ਕਿਵਾਰ ਚੜਾਇ ॥

इह बिधि नृप के घर गई भवन किवार चड़ाइ ॥

ਇਸ ਤਰ੍ਹਾ ਘਰ ਦੇ ਦਰਵਾਜ਼ੇ ਬੰਦ ਕਰ ਕੇ ਰਾਜੇ ਦੇ ਘਰ ਚਲੀ ਗਈ।

ਲੋਗ ਲਹੈ ਤਪਸਾ ਕਰੈ ਸਦਨ ਨ ਬਦਨ ਦਿਖਾਇ ॥੧੮॥

लोग लहै तपसा करै सदन न बदन दिखाइ ॥१८॥

ਲੋਕੀਂ ਸਮਝਣ ਲਗੇ ਕਿ ਘਰ ਦੇ ਅੰਦਰ ਤਪਸਿਆ ਕਰ ਰਹੀ ਹੈ ਅਤੇ (ਬਾਹਿਰ ਨਿਕਲ ਕੇ) ਮੂੰਹ ਨਹੀਂ ਦਿਖਾ ਰਹੀ ॥੧੮॥

ਅੜਿਲ ॥

ਅੜਿਲ ॥

ਅੜਿਲ:

ਨਿਜ ਨਾਇਕ ਕਹ ਮਾਰਿ ਨ੍ਰਿਪ ਕੇ ਘਰ ਗਈ ॥

निज नाइक कह मारि नृप के घर गई ॥

ਆਪਣੇ ਪਤੀ ਨੂੰ ਮਾਰ ਕੇ ਰਾਜੇ ਦੇ ਘਰ ਚਲੀ ਗਈ।

ਲੋਗ ਲਖੈ ਗ੍ਰਿਹ ਮਾਝ ਤਰੁਨਿ ਇਸਥਿਤ ਭਈ ॥

लोग लखै गृह माझ तरुनि इसथित भई ॥

ਲੋਕੀਂ ਸਮਝਦੇ ਕਿ ਇਸਤਰੀ ਘਰ ਵਿਚ ਬੈਠੀ ਹੋਈ ਹੈ।

ਕਿਸੂ ਨਾਥ ਕੇ ਸੋਕ ਨ ਬਦਨ ਦਿਖਾਵਈ ॥

किसू नाथ के सोक न बदन दिखावई ॥

ਪਤੀ ਦੇ ਦੁਖ ਕਾਰਨ ਕਿਸੇ ਨੂੰ ਮੂੰਹ ਨਹੀਂ ਦਿਖਾ ਰਹੀ ਹੈ।

ਹੋ ਬੈਠੀ ਗ੍ਰਿਹ ਕੇ ਮਾਝ ਗੁਬਿੰਦ ਗੁਨ ਗਾਵਈ ॥੧੯॥

हो बैठी गृह के माझ गुबिंद गुन गावई ॥१९॥

ਘਰ ਵਿਚ ਬੈਠ ਕੇ ਗੋਬਿੰਦ ਦਾ ਗੁਣ ਗਾਨ ਕਰ ਰਹੀ ਹੈ ॥੧੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਯਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੪੨॥੪੫੧੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ ब्यालीस चरित्र समापतम सतु सुभम सतु ॥२४२॥४५१९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੪੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੪੨॥੪੫੧੯॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਘਰਾਵਤੀ ਨਗਰ ਇਕ ਸੋਹੈ ॥

सुघरावती नगर इक सोहै ॥

ਸੁਘਰਾਵਤੀ ਨਾ ਦਾ ਇਕ ਨਗਰ ਸੀ।

ਸੁਘਰ ਸੈਨ ਰਾਜਾ ਤਹ ਕੋ ਹੈ ॥

सुघर सैन राजा तह को है ॥

ਉਸ ਦਾ ਰਾਜਾ ਸੁਘਰ ਸੈਨ ਸੀ।

ਚਿਤ੍ਰ ਮੰਜਰੀ ਤਾ ਕੀ ਰਾਨੀ ॥

चित्र मंजरी ता की रानी ॥

ਚਿਤ੍ਰ ਮੰਜਰੀ ਉਸ ਦੀ ਰਾਣੀ ਸੀ। (ਉਹ ਇਤਨੀ ਸੋਹਣੀ ਸੀ)

ਜਾਨੁਕ ਛੀਰ ਸਿੰਧੁ ਮਥਿ ਆਨੀ ॥੧॥

जानुक छीर सिंधु मथि आनी ॥१॥

ਮਾਨੋ ਛੀਰ ਸਮੁੰਦਰ ਨੂੰ ਰਿੜਕ ਕੇ ਲਿਆਂਦੀ ਹੋਵੇ ॥੧॥

ਦੋਹਰਾ ॥

दोहरा ॥

ਦੋਹਰਾ:

ਚਾਰਿ ਸਵਤਿ ਤਾ ਕੀ ਰਹੈ ਸਸਿ ਕੀ ਸੋਭ ਸਮਾਨ ॥

चारि सवति ता की रहै ससि की सोभ समान ॥

ਉਸ ਦੀਆਂ ਚਾਰ ਸੌਂਕਣਾ ਸਨ ਜੋ ਚੰਦ੍ਰਮਾ ਦੀ ਸ਼ੋਭਾ ਵਰਗੀਆਂ ਸਨ।

ਇੰਦ੍ਰ ਕੇਤੁ ਤਿਨ ਕੋ ਤਨੁਜ ਰਵਿ ਕੇ ਰੂਪ ਪ੍ਰਮਾਨ ॥੨॥

इंद्र केतु तिन को तनुज रवि के रूप प्रमान ॥२॥

ਉਨ੍ਹਾ ਦਾ ਇੰਦ੍ਰ ਕੇਤੁ (ਨਾ ਦਾ ਇਕ) ਪੁੱਤਰ ਸੀ ਜੋ ਸੂਰਜ ਦੇ ਰੂਪ ਵਰਗਾ ਸੀ ॥੨॥

ਚਿਤ੍ਰ ਮੰਜਰੀ ਬਾਮ ਕੇ ਪੁਤ੍ਰ ਏਕ ਗ੍ਰਿਹ ਨਾਹਿ ॥

चित्र मंजरी बाम के पुत्र एक गृह नाहि ॥

ਪਰ ਚਿਤ੍ਰ ਮੰਜਰੀ ਇਸਤਰੀ ਦੇ ਘਰ ਇਕ ਵੀ ਪੁੱਤਰ ਨਹੀਂ ਸੀ।

ਤਾਹਿ ਚਿਤੈ ਚੌਗੁਨ ਚਪੈ ਸੋਚਿ ਪਚੈ ਮਨ ਮਾਹਿ ॥੩॥

ताहि चितै चौगुन चपै सोचि पचै मन माहि ॥३॥

ਉਸ (ਸੌਂਕਣ ਦੇ ਪੁੱਤਰ ਨੂੰ) ਵੇਖ ਵੇਖ ਕੇ (ਜਾ ਯਾਦ ਕਰ ਕਰ ਕੇ) ਚੌਗੁਣਾ ਖਿਝਦੀ ਸੀ ਅਤੇ ਸੋਚ ਸੋਚ ਕੇ ਮਨ ਵਿਚ ਸੜਦੀ ਰਹਿੰਦੀ ਸੀ ॥੩॥

ਸੋਤਨੀਨ ਕੌ ਸੁਤ ਸਹਿਤ ਅਤਿ ਪ੍ਰਤਾਪ ਲਖਿ ਨੈਨ ॥

सोतनीन कौ सुत सहित अति प्रताप लखि नैन ॥

ਸੌਂਕਣਾ ਨੂੰ ਪੁੱਤਰ ਸਹਿਤ ਬਹੁਤ ਪ੍ਰਤਾਪ ਵਿਚ ਅੱਖਾ ਨਾਲ ਵੇਖ ਕੇ

ਬੁਡੀ ਸੋਚ ਸਰ ਮੈ ਰਹੈ ਪ੍ਰਗਟ ਨ ਭਾਖੈ ਬੈਨ ॥੪॥

बुडी सोच सर मै रहै प्रगट न भाखै बैन ॥४॥

ਚਿੰਤਾ ਦੇ ਸਮੁੰਦਰ ਵਿਚ ਡੁੱਬੀ ਰਹਿੰਦੀ ਪਰ ਕਿਸੇ ਨਾਲ ਖੁਲ੍ਹ ਕੇ ਗੱਲ ਨਾ ਕਰਦੀ ॥੪॥

ਚੌਪਈ ॥

चौपई ॥

ਚੌਪਈ:

ਜਾ ਸੌ ਪ੍ਰੀਤਿ ਨ੍ਰਿਪਤਿ ਕੀ ਜਾਨੀ ॥

जा सौ प्रीति नृपति की जानी ॥

(ਉਸ ਨੇ) ਜਿਸ ਨਾਲ ਰਾਜੇ ਦੀ ਪ੍ਰੀਤ (ਸਭ ਤੋਂ ਅਧਿਕ) ਸਮਝੀ,

ਪੁਤ੍ਰ ਰਹਤ ਸੋਊ ਪਹਿਚਾਨੀ ॥

पुत्र रहत सोऊ पहिचानी ॥

ਉਸ ਨੂੰ ਪੁੱਤਰ ਤੋਂ ਬਿਨਾ ਪਛਾਣਿਆ।

ਤਾ ਸੌ ਅਧਿਕ ਪ੍ਰੀਤਿ ਉਪਜਾਈ ॥

ता सौ अधिक प्रीति उपजाई ॥

ਉਸ ਨਾਲ ਅਧਿਕ ਪ੍ਰੀਤ ਪ੍ਰਗਟ ਕੀਤੀ

ਹਿਤੂ ਜਾਨਿ ਕਰਿ ਕਰੀ ਬਡਾਈ ॥੫॥

हितू जानि करि करी बडाई ॥५॥

ਅਤੇ ਹਿਤੂ ਜਾਣ ਕੇ ਵਡਿਆਈ ਕੀਤੀ ॥੫॥

ਜਬ ਵਹੁ ਰਾਜ ਕੁਅਰ ਗ੍ਰਿਹ ਆਵੈ ॥

जब वहु राज कुअर गृह आवै ॥

ਜਦ ਉਹ ਰਾਜ ਕੁਮਾਰ ਘਰ ਵਿਚ ਆਇਆ

ਬਿਖਿ ਭੋਜਨ ਲੈ ਤਾਹਿ ਖਵਾਵੈ ॥

बिखि भोजन लै ताहि खवावै ॥

ਤਾ ਵਿਸ਼ੈਲਾ ਭੋਜਨ ਲੈ ਕੇ ਉਸ ਨੂੰ ਖਵਾਇਆ।

ਜਿਯ ਤੈ ਖੋਇ ਤਵਨ ਕੌ ਡਾਰਿਯੋ ॥

जिय तै खोइ तवन कौ डारियो ॥

ਉਸ ਨੂੰ ਜਾਨੋ ਮਾਰ ਦਿੱਤਾ

ਆਪੁ ਨ੍ਰਿਪਤਿ ਸੌ ਜਾਇ ਉਚਾਰਿਯੋ ॥੬॥

आपु नृपति सौ जाइ उचारियो ॥६॥

ਅਤੇ ਆਪ ਰਾਜੇ ਨੂੰ ਜਾ ਕੇ ਕਿਹਾ ॥੬॥

ਦੋਹਰਾ ॥

दोहरा ॥

ਦੋਹਰਾ:

ਗਾੜੋ ਅਮਲੀ ਨ ਹੁਤੋ ਗਾੜ ਰਹੈ ਹਠਵਾਨ ॥

गाड़ो अमली न हुतो गाड़ रहै हठवान ॥

ਉਹ (ਰਾਜ ਕੁਮਾਰ) ਪੱਕਾ ਅਮਲੀ ਨਹੀਂ ਸੀ ਜੋ ਤਕੜੇ (ਅਮਲੀ ਵਾਗ ਨਸ਼ੇ ਨੂੰ) ਸਹਾਰਦਾ।

ਸੋਫੀ ਥੋ ਤ੍ਰਿਯ ਕਹਤ ਲੌ ਪਲ ਮੈ ਤਜੈ ਪਰਾਨ ॥੭॥

सोफी थो तृय कहत लौ पल मै तजै परान ॥७॥
ਇਸਤਰੀ ਨੇ ਕਿਹਾ ਕਿ ਸੋਫ਼ੀ ਸੀ, ਇਸ ਲਈ ਪਲ ਵਿਚ ਪ੍ਰਾਣ ਤਿਆਗ ਦਿੱਤੇ ॥੭॥

ਚੌਪਈ ॥
चौपई ॥
ਚੌਪਈ:

ਤ੍ਰਿਯ ਚਿਤ ਅਧਿਕ ਸੋਕ ਕਰਿ ਭਾਰੋ ॥
तृय चित अधिक सोक करि भारो ॥
(ਫਰੇਬਣ) ਇਸਤਰੀ ਨੇ ਚਿਤ ਵਿਚ ਬਹੁਤ ਅਧਿਕ ਦੁਖ ਮੰਨਾ ਕੇ

ਉਠਤ ਗਿਰਤ ਪਤਿ ਭਏ ਉਚਾਰੋ ॥
उठत गिरत पति भए उचारो ॥
ਡਿਗਦਿਆਂ ਉਠਦਿਆਂ ਪਤਿ ਪ੍ਰਤਿ ਕਿਹਾ।

ਥਰਥਰ ਕਰਤ ਕਹੈ ਨਹਿ ਆਵੈ ॥
थरथर करत कहै नहि आवै ॥
ਥਰਥਰ ਕੰਬ ਰਹੀ ਸੀ, (ਕੁਝ) ਕਿਹਾ ਨਹੀਂ ਜਾ ਰਿਹਾ ਸੀ।

ਤਊ ਬਚਨ ਤੁਤਰਾਤ ਸੁਨਾਵੈ ॥੮॥
तऊ बचन तुतरात सुनावै ॥८॥
ਇਸ ਲਈ ਤੋਤਲੇ ਬੋਲ ਸੁਣਾਉਂਦੀ ਸੀ ॥੮॥

ਕਹੋ ਤੁ ਨ੍ਰਿਪ ਇਕ ਬੈਨ ਸੁਨਾਊਂ ॥
कहो तु नृप इक बैन सुनाऊँ ॥
(ਉਸ ਨੇ ਰਾਜੇ ਨੂੰ ਕਿਹਾ) ਹੇ ਰਾਜਨ! ਜੇ ਆਗਿਆ ਦਿਓ ਤਾ ਇਕ (ਸੰਕੇਤ ਦੀ) ਗੱਲ ਸੁਣਾਵਾ

ਰਾਜ ਨਸਟ ਤੇ ਅਧਿਕ ਡਰਾਊਂ ॥
राज नसट ते अधिक डराऊँ ॥

ਕਿਉਂਕਿ ਮੈਂ ਰਾਜ ਦੇ ਨਸ਼ਟ ਹੋਣ ਤੋਂ ਬਹੁਤ ਡਰਦੀ ਹਾ।

ਭਾਨ ਛਟਾ ਤਵ ਸੁਤ ਬਿਖਿ ਦ੍ਰਯਾਈ ॥

भान छटा तव सुत बिखि द्रयाई ॥

ਭਾਨ ਛਟਾ ਨੇ ਤੁਹਾਡੇ ਪੁੱਤਰ ਨੂੰ ਜ਼ਹਿਰ ਦਿੱਤੀ ਹੈ,

ਤਾ ਤੇ ਮੈ ਧਾਵਤ ਹ੍ਯਾਂ ਆਈ ॥੯॥

ता ते मै धावत ह्याँ आई ॥९॥

ਇਸ ਕਰ ਕੇ ਮੈਂ ਇਥੇ ਭਜਦੀ ਹੋਈ ਆਈ ਹਾ ॥੯॥

ਮੇਰੋ ਨਾਮੁ ਨ ਤਿਹ ਕਹਿ ਦੀਜੈ ॥

मेरो नामु न तिह कहि दीजै ॥

ਮੇਰਾ ਨਾ ਉਸ ਨੂੰ ਨਾ ਦਸਣਾ

ਨਿਜੁ ਸੁਤ ਕੀ ਰਛਾਊ ਕੀਜੈ ॥

निजु सुत की रछाऊ कीजै ॥

ਅਤੇ ਆਪਣੇ ਪੁੱਤਰ ਦੀ ਰਖਿਆ ਕਰੋ।

ਜੌ ਸੁਨਿ ਭਾਨ ਛਟਾ ਇਹ ਜਾਵੈ ॥

जौ सुनि भान छटा इह जावै ॥

ਜੇ ਭਾਨ ਛਟਾ ਇਹ ਸੁਣ ਲਵੇਗੀ (ਤਾ)

ਚਿਤ ਕੌ ਹਿਤ ਹਮ ਸੌ ਬਿਸਰਾਵੈ ॥੧੦॥

चित कौ हित हम सौ बिसरावै ॥१०॥

ਮੇਰੇ ਨਾਲ ਮਨ ਦੀ ਪ੍ਰੀਤ ਖ਼ਤਮ ਕਰ ਦੇਵੇਗੀ ॥੧੦॥

ਸੁਨਤ ਬਚਨ ਉਠਿ ਨ੍ਰਿਪਤਿ ਸਿਧਾਰਾ ॥

सुनत बचन उठि नृपति सिधारा ॥

(ਰਾਣੀ ਦੀ) ਗੱਲ ਸੁਣ ਕੇ ਰਾਜਾ ਚਲ ਪਿਆ

ਮ੍ਰਿਤਕ ਪੂਤ ਛਿਤ ਪਰਿਯੋ ਨਿਹਾਰਾ ॥

मृतक पूत छित परियो निहारा ॥

ਅਤੇ ਮਰੇ ਹੋਏ ਪੁੱਤਰ ਨੂੰ ਧਰਤੀ ਉਤੇ ਪਿਆ ਵੇਖਿਆ।

ਰੋਵੈ ਲਾਗ ਅਧਿਕ ਦੁਖ ਪਾਇਸਿ ॥

रोवै लाग अधिक दुख पाइसि ॥

(ਉਹ) ਬਹੁਤ ਦੁਖੀ ਹੋ ਕੇ ਰੋਣ ਲਗ ਗਿਆ

ਦੈ ਦੈ ਪਾਗ ਧਰਨਿ ਪਟਕਾਇਸਿ ॥੧੧॥

दै दै पाग धरनि पटकाइसि ॥११॥

ਅਤੇ ਪਗੜੀ ਨੂੰ ਚੁਕ ਚੁਕ ਕੇ ਧਰਤੀ ਉਤੇ ਪਟਕਾਉਣ ਲਗਾ ॥੧੧॥

ਦੋਹਰਾ ॥

दोहरा ॥

ਦੋਹਰਾ:

ਸੂਰ ਨ ਥੋ ਕੈਫੀ ਨ ਥੋ ਜਿਯਤ ਰਹੈ ਐਠਾਇ ॥

सूर न थो कैफी न थो जियत रहै ऐठाइ ॥

ਨ ਉਹ ਸੂਰਮਾ ਸੀ, ਨਾ ਅਮਲੀ ਸੀ ਕਿ ਡਟ ਕੇ ਜੀਉਂਦਾ ਰਹਿੰਦਾ।

ਭਖਤ ਸੂਮ ਸੋਫੀ ਮਰਿਯੋ ਬਿਖਹਿ ਨ ਸਕਿਯੋ ਪਚਾਇ ॥੧੨॥

भखत सूम सोफी मरियो बिखहि न सकियो पचाइ ॥१२॥

ਖਾਦਿਆਂ ਹੀ ਵਿਚਾਰਾ ਸੋਫ਼ੀ ਮਰ ਗਿਆ ਅਤੇ (ਅਮਲ ਦੀ) ਵਿਸ਼ ਨੂੰ ਪਚਾ ਨਾ ਸਕਿਆ ॥੧੨॥

ਤਬ ਰਾਜਾ ਗਹਿ ਕੇਸ ਤੇ ਰਾਨੀ ਲਈ ਮੰਗਾਇ ॥

तब राजा गहि केस ते रानी लई मंगाइ ॥

ਤਦ ਰਾਜੇ ਨੇ ਵਾਲਾ ਤੋਂ ਪਕੜ ਕੇ ਰਾਣੀ ਨੂੰ ਮੰਗਵਾ ਲਿਆ।

ਸਾਚੁ ਝੂਠ ਸਮਝਿਯੋ ਨ ਕਛੁ ਜਮ ਪੁਰ ਦਈ ਪਠਾਇ ॥੧੩॥

साचु झूठ समझियो न कछु जम पुर दई पठाइ ॥१३॥

ਸੱਚ ਝੂਠ ਕੁਝ ਵੀ ਨਾ ਸਮਝਿਆ ਅਤੇ (ਉਸ ਨੂੰ) ਜਮਪੁਰੀ ਵਿਚ ਭੇਜ ਦਿੱਤਾ ॥੧੩॥

ਸੁਤ ਮਾਰਿਯੋ ਸਵਤਿਹ ਸਹਿਤ ਨ੍ਰਿਪ ਸੌ ਕਿਯਾ ਪî◌ਾਰ ॥

सुत मारियो सवतिह सहित नृप सौ किया पî◌ार ॥

ਸੌਂਕਣ ਸਮੇਤ ਪੁੱਤਰ ਨੂੰ ਮਾਰ ਦਿੱਤਾ ਅਤੇ ਰਾਜੇ ਨਾਲ ਪ੍ਰੇਮ ਕਰ ਲਿਆ।

ਬ੍ਰਹਮ ਬਿਸਨ ਲਹਿ ਨ ਸਕੈ ਤ੍ਰਿਯਾ ਚਰਿਤ੍ਰ ਅਪਾਰ ॥੧੪॥

ब्रहम बिसन लहि न सकै तृया चरित्र अपार ॥१४॥

ਇਸਤਰੀ ਦੇ ਅਪਾਰ ਚਰਿਤ੍ਰ ਨੂੰ ਬ੍ਰਹਮਾ ਅਤੇ ਵਿਸ਼ਨੂ ਵੀ ਨਹੀਂ ਸਮਝ ਸਕੇ ॥੧੪॥

ਰਾਨੀ ਬਾਚ ॥

रानी बाच ॥

ਰਾਣੀ ਨੇ ਕਿਹਾ:

ਰਾਜ ਨਸਟ ਤੇ ਮੈ ਡਰੀ ਸੁਨੁ ਮੇਰੇ ਪੁਰਹੂਤ ॥

राज नसट ते मै डरी सुनु मेरे पुरहूत ॥

ਹੇ ਮੇਰੇ ਇੰਦਰ ਦੇਵ ਸਮਾਨ ਪਤੀ! ਸੁਣੋ, ਰਾਜ ਦੇ ਨਸ਼ਟ ਹੋਣ ਤੋਂ ਮੈਂ ਡਰ ਗਈ।

ਕਹਾ ਭਯੋ ਜੌ ਸਵਤਿ ਕੋ ਤਊ ਤਿਹਾਰੋ ਪੂਤ ॥੧੫॥

कहा भयो जौ सवति को तऊ तिहारो पूत ॥१५॥

ਕੀ ਹੋਇਆ ਜੋ ਸੌਂਕਣ ਦਾ (ਪੁੱਤਰ ਸੀ, ਫਿਰ ਵੀ) ਤੁਹਾਡਾ ਹੀ ਪੁੱਤਰ ਸੀ ॥੧੫॥

ਚੌਪਈ ॥

चौपई ॥

ਚੌਪਈ:

ਜਬ ਇਹ ਭਾਤਿ ਰਾਵ ਸੁਨਿ ਪਾਵਾ ॥

ਜਬ ਇਹ ਭਾਤਿ ਰਾਵ ਸੁਨਿ ਪਾਵਾ ॥
ਜਦ ਇਸ ਤਰ੍ਹਾ ਰਾਜੇ ਨੇ ਸੁਣਿਆ

ਤਾ ਕੌ ਸਤਿਵੰਤੀ ਠਹਿਰਾਵਾ ॥
ता कौ सतिवंती ठहिरावा ॥
ਤਾ ਉਸ ਨੂੰ ਸਤਿਵੰਤੀ ਮੰਨ ਲਿਆ।

ਤਾ ਸੌ ਅਧਿਕ ਪ੍ਰੀਤਿ ਉਪਜਾਇਸਿ ॥
ता सौ अधिक प्रीति उपजाइसि ॥
ਉਸ ਨਾਲ ਅਧਿਕ ਪ੍ਰੇਮ ਕੀਤਾ

ਔਰ ਤ੍ਰਿਯਹਿ ਸਭ ਕੌ ਬਿਸਰਾਇਸਿ ॥੧੬॥
और तृयहि सभ कौ बिसराइसि ॥१६॥
ਅਤੇ ਹੋਰ ਸਾਰੀਆਂ ਇਸਤਰੀਆਂ ਨੂੰ ਭੁਲਾ ਦਿੱਤਾ ॥੧੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤੇਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੪੩॥੪੫੩੫॥ਅਫਜੂੰ॥
इति स्री चरित्र पख्याने तृया चरित्रे मंत्री भूप संबादे दोइ सौ तेतालीस चरित्र समापतम सतु सुभम सतु ॥२४३॥४५३५॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੪੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੪੩॥੪੫੩੫॥ ਚਲਦਾ॥

ਚੌਪਈ ॥
चौपई ॥
ਚੌਪਈ:

ਪਦਮ ਸਿੰਘ ਰਾਜਾ ਇਕ ਸੁਭ ਮਤਿ ॥
पदम सिंघ राजा इक सुभ मति ॥
ਚੰਗੀ ਮਤਿ ਵਾਲਾ ਇਕ ਰਾਜਾ ਪਦਮ ਸਿੰਘ ਸੀ

ਦੁਰਨਜਾਤ ਦੁਖ ਹਰਨ ਬਿਕਟ ਅਤਿ ॥
दुरनजात दुख हरन बिकट अति ॥

ਜੋ ਦੁਰਜਨਾ ਨੂੰ ਖ਼ਤਮ ਕਰਨ ਵਾਲਾ, (ਪ੍ਰਜਾ ਦਾ) ਦੁਖ ਦੂਰ ਕਰਨ ਵਾਲਾ ਅਤੇ ਬਹੁਤ ਭਿਆਨਕ ਸੀ।

ਬਿਕ੍ਰਮ ਕੁਅਰਿ ਤਵਨ ਕੀ ਨਾਰੀ ॥

बिक्रम कुअरि तवन की नारी ॥

ਬਿਕ੍ਰਮ ਕੁਅਰਿ ਉਸ ਦੀ ਇਸਤਰੀ ਸੀ,

ਬਿਧਿ ਸੁਨਾਰ ਸਾਚੇ ਜਨੁ ਢਾਰੀ ॥੧॥

बिधि सुनार साचे जनु ढारी ॥१॥

ਮਾਨੋ ਵਿਧਾਤਾ ਰੂਪੀ ਸੁਨਿਆਰੇ ਨੇ ਸੱਚੇ ਵਿਚ ਢਾਲੀ ਹੋਵੇ ॥੧॥

ਸੁੰਭ ਕਰਨ ਤਾ ਕੌ ਸੁਤ ਅਤਿ ਬਲ ॥

सुँभ करन ता कौ सुत अति बल ॥

ਸੁੰਭ ਕਰਨ ਨਾ ਦਾ ਉਨ੍ਹਾ ਦਾ ਅਤਿ ਬਲਵਾਨ ਪੁੱਤਰ ਸੀ

ਅਰਿ ਅਨੇਕ ਜੀਤੇ ਜਿਹ ਦਲਿ ਮਲਿ ॥

अरि अनेक जीते जिह दलि मलि ॥

ਜਿਸ ਨੇ ਅਨੇਕ ਵੈਰੀਆਂ ਨੂੰ ਦਲਮਲ ਕੇ ਜਿਤ ਲਿਆ ਸੀ।

ਅਪ੍ਰਮਾਨ ਤਿਹ ਰੂਪ ਕਹਤ ਜਗ ॥

अप्रमान तिह रूप कहत जग ॥

ਉਸ ਦਾ ਸਭ ਲੋਕ ਅਨੂਪਮ ਰੂਪ ਕਹਿੰਦੇ ਸਨ।

ਨਿਰਖਿ ਨਾਰਿ ਹ੍ਵੈ ਰਹਤ ਥਕਿਤ ਮਗ ॥੨॥

निरखि नारि ह्वै रहत थकित मग ॥२॥

ਇਸਤਰੀਆਂ ਉਸ ਨੂੰ ਵੇਖ ਵੇਖ ਕੇ ਰਸਤੇ (ਵਿਚ ਖੜੋਤੀਆਂ) ਥਕ ਜਾਦੀਆਂ ਸਨ ॥੨॥

ਜਾਤ ਜਿਤੈ ਰਿਤੁ ਪਤਿ ਜਿਮਿ ਭਯੋ ॥

जात जितै रितु पति जिमि भयो ॥

ਉਹ ਜਿਥੇ ਜਾਦਾ ਬਸੰਤ ਰੁਤ ਵਾਗ ਹੁੰਦਾ

ਹ੍ਵੈ ਉਜਾਰਿ ਪਾਛੇ ਬਨ ਗਯੋ ॥

ह्वै उजारि पाछे बन गयो ॥

ਅਤੇ ਪਿਛੇ ਉਜਾੜ ਬਣ ਜਾਦਾ।

ਪੁਰ ਜਨ ਚਲਹਿ ਸੰਗਿ ਉਠਿ ਸਬ ਹੀ ॥

पुर जन चलहि संगि उठि सब ही ॥

ਸਾਰੇ ਨਗਰ ਵਾਸੀ ਉਸ ਨਾਲ ਤੁਰ ਪੈਂਦੇ।

ਜਾਨੁਕ ਬਸੇ ਨਾਹਿ ਪੁਰ ਕਬ ਹੀ ॥੩॥

जानुक बसे नाहि पुर कब ही ॥३॥

(ਇੰਜ ਪ੍ਰਤੀਤ ਹੁੰਦਾ) ਮਾਨੋ (ਉਹ) ਕਦੇ ਨਗਰ ਵਿਚ ਵਸੇ ਹੀ ਨਾ ਹੋਣ ॥੩॥

ਜਿਤ ਜਿਤ ਜਾਤ ਕੁਅਰ ਮਗ ਭਯੋ ॥

जित जित जात कुअर मग भयो ॥

ਜਿਸ ਜਿਸ ਰਾਹ ਤੋਂ ਕੁੰਵਰ ਲੰਘ ਜਾਦਾ,

ਜਾਨੁਕ ਬਰਖਿ ਕ੍ਰਿਪਾਬੁਦ ਗਯੋ ॥

जानुक बरखि कृपाबुद गयो ॥

(ਇੰਜ ਲਗਦਾ) ਮਾਨੋ ਕ੍ਰਿਪਾ ਦੀਆਂ ਬੂੰਦਾ ਵਰ੍ਹ ਗਈਆਂ ਹੋਣ।

ਲੋਗਨ ਨੈਨ ਲਗੇ ਤਿਹ ਬਾਟੈ ॥

लोगन नैन लगे तिह बाटै ॥

ਉਸ ਦੇ ਮਾਰਗ ਉਤੇ ਲੋਕਾ ਦੀਆਂ ਅੱਖੀਆਂ ਲਗੀਆਂ ਰਹਿੰਦੀਆਂ,

ਜਾਨੁਕ ਬਿਸਿਖ ਅੰਮ੍ਰਿਤ ਕਹਿ ਚਾਟੈ ॥੪॥

जानुक बिसिख अंमृत कहि चाटै ॥४॥

ਮਾਨੋ (ਅੱਖੀਆਂ ਰੂਪੀ) ਬਾਣ ਅੰਮ੍ਰਿਤ ਨੂੰ ਚਟ ਰਹੇ ਹੋਣ ॥੪॥

ਦੋਹਰਾ ॥

दोहरा ॥

ਦੋਹਰਾ:

ਜਿਹ ਜਿਹ ਮਾਰਗ ਕੇ ਬਿਖੈ ਜਾਤ ਕੁਅਰ ਚਲਿ ਸੋਇ ॥

जिह जिह मारग के बिखै जात कुअर चलि सोइ ॥

ਜਿਸ ਜਿਸ ਮਾਰਗ ਵਿਚੋਂ ਕੁੰਵਰ ਲੰਘ ਕੇ ਜਾਂਦਾ ਸੀ,

ਨੈਨ ਰੰਗੀਲੋ ਸਭਨ ਕੇ ਭੂਮ ਛਬੀਲੀ ਹੋਇ ॥੫॥

नैन रंगीलो सभन के भूम छबीली होइ ॥५॥

(ਉਥੇ) ਸਾਰਿਆਂ ਦੇ ਨੈਣ ਰਾਗਲੇ ਹੋ ਜਾਂਦੇ ਸਨ ਅਤੇ ਭੂਮੀ ਸੁੰਦਰ ਹੋ ਜਾਂਦੀ ਸੀ ॥੫॥

ਚੌਪਈ ॥

चौपई ॥

ਚੌਪਈ:

ਬ੍ਰਿਖ ਧੁਜ ਨਗਰ ਸਾਹ ਇਕ ਤਾ ਕੇ ॥

बृख धुज नगर साह इक ता के ॥

ਉਸ ਨਗਰ ਵਿਚ ਬ੍ਰਿਖ ਧੁਜ ਨਾਂ ਦਾ ਇਕ ਸ਼ਾਹ (ਰਹਿੰਦਾ ਸੀ)

ਨਾਗਰਿ ਕੁਅਰਿ ਨਾਰਿ ਗ੍ਰਿਹ ਜਾ ਕੇ ॥

नागरि कुअरि नारि गृह जा के ॥

ਜਿਸ ਦੇ ਘਰ ਵਿਚ ਨਾਗਰਿ ਕੁਅਰਿ ਨਾਂ ਦੀ ਇਸਤਰੀ ਸੀ।

ਨਾਗਰਿ ਮਤੀ ਸੁਤਾ ਤਿਹ ਸੋਹੈ ॥

नागरि मती सुता तिह सोहै ॥

(ਉਸ ਦੀ) ਪੁੱਤਰੀ ਨਾਗਰਿ ਮਤੀ ਵੀ ਉਥੇ ਸ਼ੋਭਾਇਮਾਨ ਸੀ

ਨਗਰਨਿ ਕੇ ਨਾਗਰਨ ਕਹ ਮੋਹੈ ॥੬॥

नगरनि के नागरन कह मोहै ॥६॥

ਜੋ ਨਗਰ ਦੇ ਨਾਗਰਾ (ਚਤੁਰਾ) ਨੂੰ ਵੀ ਮੋਹ ਲੈਂਦੀ ਸੀ ॥੬॥

ਤਿਨ ਵਹੁ ਕੁਅਰ ਦ੍ਰਿਗਨ ਲਹਿ ਪਾਵਾ ॥

तिन वहु कुअर द्रगन लहि पावा ॥

ਉਸ (ਲੜਕੀ) ਨੇ ਉਹ ਕੁੰਵਰ ਅੱਖਾ ਨਾਲ ਵੇਖ ਲਿਆ

ਛੋਰਿ ਲਾਜ ਕਹੁ ਨੇਹੁ ਲਗਾਵਾ ॥

छोरि लाज कहु नेहु लगावा ॥

ਅਤੇ ਲਾਜ ਮਰਯਾਦਾ ਨੂੰ ਛਡ ਕੇ (ਉਸ ਨਾਲ) ਪ੍ਰੇਮ ਲਗਾ ਲਿਆ।

ਮਨ ਮੈ ਅਧਿਕ ਮਤ ਹ੍ਵੈ ਝੂਲੀ ॥

मन मै अधिक मत ह्वै झूली ॥

ਉਹ ਮਨ ਵਿਚ ਬਹੁਤ ਮਸਤ ਹੋ ਕੇ ਝੂਲਣ ਲਗ ਗਈ

ਮਾਤ ਪਿਤਾ ਕੀ ਸਭ ਸੁਧਿ ਭੂਲੀ ॥੭॥

मात पिता की सभ सुधि भूली ॥७॥

ਅਤੇ ਮਾਤਾ ਪਿਤਾ ਦੀ ਸਾਰੀ ਸੁੱਧ ਬੁੱਧ ਭੁਲ ਗਈ ॥੭॥

ਜਵਨ ਮਾਰਗ ਨ੍ਰਿਪ ਸੁਤ ਚਲਿ ਆਵੈ ॥

जवन मारग नृप सुत चलि आवै ॥

ਜਿਸ ਮਾਰਗ ਤੋਂ ਰਾਜ ਕੁਮਾਰ ਚਲ ਕੇ ਆ ਜਾਦਾ,

ਤਹੀ ਕੁਅਰਿ ਸਖਿਯਨ ਜੁਤ ਗਾਵੈ ॥

तही कुअरि सखियन जुत गावै ॥

ਉਥੇ ਹੀ ਸਖੀਆਂ ਸਹਿਤ ਕੁਮਾਰੀ ਗਾਣ ਲਗ ਜਾਦੀ।

ਚਾਰੁ ਚਾਰੁ ਕਰਿ ਨੈਨ ਨਿਹਾਰੈ ॥

चारु चारु करि नैन निहारै ॥

ਉਹ ਸੁੰਦਰ ਸੁੰਦਰ ਨੇਤਰਾ ਨਾਲ ਵੇਖਦੀਆਂ

ਨੈਨ ਸੈਨ ਦੈ ਹਸੈ ਹਕਾਰੈ ॥੮॥

नैन सैन दै हसै हकारै ॥८॥

ਅਤੇ ਅੱਖਾ ਦੇ ਸੰਕੇਤ ਕਰ ਕੇ ਹਸਦੀਆਂ ਅਤੇ ਬੋਲਦੀਆਂ ॥੮॥

ਦੋਹਰਾ ॥

दोहरा ॥

ਦੋਹਰਾ:

ਇਸਕ ਮੁਸਕ ਖਾਸੀ ਖੁਰਕ ਛਿਪਤ ਛਪਾਏ ਨਾਹਿ ॥

इसक मुसक खासी खुरक छिपत छपाए नाहि ॥

ਇਸ਼ਕ, ਮੁਸ਼ਕ, ਖਾਸੀ, ਖੁਰਕ ਲੁਕਾਣ ਤੇ ਵੀ ਨਹੀਂ ਲੁਕਦੇ।

ਅੰਤ ਪ੍ਰਗਟ ਹ੍ਵੈ ਜਗ ਰਹਹਿ ਸ੍ਰਿਸਟਿ ਸਕਲ ਕੇ ਮਾਹਿ ॥੯॥

अंत प्रगट ह्वै जग रहहि सृसटि सकल के माहि ॥९॥

ਅੰਤ ਵਿਚ ਸਾਰੇ ਜਗਤ ਅਤੇ ਸ੍ਰਿਸਟੀ ਵਿਚ ਪ੍ਰਗਟ ਹੋ ਜਾਦੇ ਹਨ ॥੯॥

ਚੌਪਈ ॥

चौपई ॥

ਚੌਪਈ:

ਪ੍ਰਚੁਰ ਬਾਤ ਇਹ ਭਈ ਨਗਰ ਮੈ ॥

प्रचुर बात इह भई नगर मै ॥

ਨਗਰ ਵਿਚ ਇਹ ਗੱਲ ਪ੍ਰਚਲਿਤ ਹੋ ਗਈ

ਚਲਤ ਚਲਤ ਸੁ ਗਈ ਤਿਹ ਘਰ ਮੈ ॥

चलत चलत सु गई तिह घर मै ॥

ਅਤੇ ਚਲਦੀ ਚਲਦੀ ਉਸ ਦੇ ਘਰ ਵਿਚ ਜਾ ਪਹੁੰਚੀ।

ਤਹ ਤੇ ਹਟਕਿ ਮਾਤ ਪਿਤੁ ਰਾਖੀ ॥

तह ते हटकि मात पितु राखी ॥

(ਉਸ ਨੂੰ) ਉਥੋਂ ਮਾਤਾ ਪਿਤਾ ਨੇ ਵਰਜ ਦਿੱਤਾ

ਕਟੁ ਕਟੁ ਬਾਤ ਬਦਨ ਤੇ ਭਾਖੀ ॥੧੦॥

कटु कटु बात बदन ते भाखी ॥१०॥

ਅਤੇ ਮੂੰਹੋਂ ਕੌੜੇ ਕੌੜੇ ਬੋਲ ਬੋਲੇ ॥੧੦॥

ਰਾਖਹਿ ਹਟਕਿ ਜਾਨਿ ਨਹਿ ਦੇਹੀ ॥

राखहि हटकि जानि नहि देही ॥

(ਉਹ ਉਸ ਨੂੰ) ਰੋਕ ਕੇ ਰਖਦੇ, ਜਾਣ ਨਾ ਦਿੰਦੇ

ਭਾਤਿ ਭਾਤਿ ਸੌ ਰਛ ਕਰੇਹੀ ॥

भाति भाति सौ रछ करेही ॥

ਅਤੇ ਭਾਤ ਭਾਤ ਨਾਲ ਰਖਿਆ ਕਰਦੇ।

ਤਾ ਤੇ ਤਰੁਨਿ ਅਧਿਕ ਦੁਖ ਪਾਵੈ ॥

ता ते तरुनि अधिक दुख पावै ॥

ਇਸ ਕਰ ਕੇ ਕੁਮਾਰੀ ਬਹੁਤ ਦੁਖੀ ਹੁੰਦੀ

ਰੋਵਤ ਹੀ ਦਿਨ ਰੈਨਿ ਗਵਾਵੈ ॥੧੧॥

रोवत ही दिन रैनि गवावै ॥११॥

ਅਤੇ ਰੋਂਦਿਆਂ ਹੀ ਦਿਨ ਰਾਤ ਬਤੀਤ ਕਰਦੀ ॥੧੧॥

ਸੋਰਠਾ ॥

सोरठा ॥

ਸੋਰਠਾ:

ਅਰੀ ਬਰੀ ਯਹ ਪ੍ਰੀਤਿ ਨਿਸੁ ਦਿਨ ਹੋਤ ਖਰੀ ਖਰੀ ॥

अरी बरी यह प्रीति निसु दिन होत खरी खरी ॥

ਇਹ ਸੜ ਜਾਣੀ ਪ੍ਰੀਤ ਰਾਤ ਦਿਨ ਖਰੀ ਤੋਂ ਖਰੀ ਹੁੰਦੀ ਜਾਦੀ ਹੈ।

ਜਲ ਸਫਰੀ ਕੀ ਰੀਤਿ ਪੀਯ ਪਾਨਿ ਬਿਛੁਰੇ ਮਰਤ ॥੧੨॥

जल सफरी की रीति पीय पानि बिछुरे मरत ॥१२॥

ਇਹ ਜਲ ਅਤੇ ਮੱਛਲੀ ਦੀ ਰੀਤ ਵਾਗ ਹੈ ਜੋ ਜਲ ਰੂਪ ਪ੍ਰੀਤਮ ਦੇ ਵਿਛੜਨ ਨਾਲ ਹੀ ਮਰ ਜਾਦੀ ਹੈ ॥੧੨॥

ਦੋਹਰਾ ॥

दोहरा ॥

ਦੋਹਰਾ:

ਜੇ ਬਨਿਤਾ ਬਿਰਹਿਨ ਭਈ ਪੰਥ ਬਿਰਹ ਕੋ ਲੇਹਿ ॥

जे बनिता बिरहिन भई पंथ बिरह को लेहि ॥

ਜੋ ਇਸਤਰੀ ਵਿਯੋਗਣ ਹੋ ਕੇ ਬਿਰਹੋਂ ਦਾ ਰਸਤਾ ਪਕੜ ਲੈਂਦੀ ਹੈ,

ਪਲਕ ਬਿਖੈ ਪਿਯ ਕੇ ਨਿਮਿਤ ਪ੍ਰਾਨ ਚਟਕ ਦੈ ਦੇਹਿ ॥੧੩॥

पलक बिखै पिय के निमित प्रान चटक दै देहि ॥१३॥

ਉਹ ਪ੍ਰੀਤਮ ਲਈ ਅੱਖ ਦੇ ਪਲਕਾਰੇ ਵਿਚ ਝਟਪਟ ਪ੍ਰਾਣ ਨਿਛਾਵਰ ਕਰ ਦਿੰਦੀ ਹੈ ॥੧੩॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਲਿਖੀ ਪ੍ਰੇਮ ਪਤ੍ਰੀ ਸਖੀ ਬੋਲਿ ਆਛੀ ॥

लिखी प्रेम पत्री सखी बोलि आछी ॥

(ਉਸ ਨੇ) ਇਕ ਸਿਆਣੀ ਜਿਹੀ ਸਖੀ ਨੂੰ ਬੁਲਾ ਕੇ ਪ੍ਰੇਮ ਪੱਤਰ ਲਿਖਿਆ,

ਲਗੀ ਪ੍ਰੀਤਿ ਲਾਲਾ ਭਏ ਰਾਮ ਸਾਛੀ ॥

ਲਗੀ ਪ੍ਰੀਤਿ ਲਾਲਾ ਭਏ ਰਾਮ ਸਾਛੀ ॥
ਹੇ ਪਿਆਰੇ! ਰਾਮ ਸਾਖੀ ਹੈ (ਮੇਰੀ ਤੇਰੇ ਨਾਲ) ਪ੍ਰੀਤ ਲਗ ਗਈ ਹੈ।

ਕਹਿਯੋ ਆਜੁ ਜੋ ਮੈ ਨ ਤੋ ਕੌ ਨਿਹਾਰੌ ॥
कहियो आजु जो मै न तो कौ निहारौ ॥
(ਇਹ ਵੀ) ਆਖਿਆ ਕਿ ਜੇ ਅਜ ਮੈਂ ਤੈਨੂੰ ਨਹੀਂ ਵੇਖਾਗੀ

ਘਰੀ ਏਕ ਮੈ ਵਾਰਿ ਪ੍ਰਾਨਾਨਿ ਡਾਰੌ ॥੧੪॥
घरी एक मै वारि प्रानानि डारौ ॥१४॥
ਤਾ ਇਕ ਘੜੀ ਵਿਚ ਪ੍ਰਾਣ ਵਾਰ ਦਿਆਂਗੀ ॥੧੪॥

ਕਰੋ ਬਾਲ ਬੇਲੰਬ ਨ ਆਜੁ ਐਯੈ ॥
करो बाल बेलंब न आजु ऐयै ॥
ਹੇ ਰਾਣੀ! ਦੇਰ ਨਾ ਕਰੋ, ਅਜ ਹੀ ਆਓ

ਇਹਾ ਤੇ ਮੁਝੈ ਕਾਢਿ ਲੈ ਸੰਗ ਜੈਯੈ ॥
इहा ते मुझै काढि लै संग जैयै ॥
ਅਤੇ ਇਥੋਂ ਕਢ ਕੇ ਮੈਨੂੰ ਆਪਣੇ ਨਾਲ ਲੈ ਜਾਓ।

ਕਬੈ ਮਾਨੁ ਮਾਨੀ ਕਹਾ ਮਾਨ ਕੀਜੈ ॥
कबै मानु मानी कहा मान कीजै ॥
ਹੇ ਮਾਨ ਕਰਨ ਵਾਲੇ! ਕਦੇ ਤਾ (ਮੇਰਾ) ਕਿਹਾ ਮੰਨ ਲਵੋ।

ਮਹਾਰਾਜ ਪ੍ਰਾਨਾਨ ਕੋ ਦਾਨ ਦੀਜੈ ॥੧੫॥
महाराज प्रानान को दान दीजै ॥१५॥
ਹੇ ਮਹਾਰਾਜ! (ਮੈਨੂੰ ਅਜ) ਪ੍ਰਾਣਾ ਦਾ ਦਾਨ ਦਿਓ ॥੧੫॥

ਰਚੀ ਬਾਲ ਲਾਲਾ ਸਭੈ ਰੂਪ ਤੇਰੇ ॥
रची बाल लाला सभै रूप तेरे ॥

ਹੇ ਪਿਆਰੇ! ਇਸਤਰੀ ਸਾਰੀ ਤੇਰੇ ਰੂਪ ਉਤੇ ਮੋਹਿਤ ਹੋ ਗਈ ਹੈ।

ਮਿਲੌ ਆਜੁ ਮੋ ਕੌ ਸੁਨੋ ਪ੍ਰਾਨ ਮੇਰੇ ॥

मिलौ आजु मो कौ सुनो प्रान मेरे ॥

ਹੇ ਪ੍ਰਾਨ ਪਿਆਰੇ! ਅਜ ਆ ਕੇ ਮੈਨੂੰ ਮਿਲੋ।

ਕਹਾ ਮਾਨ ਮਾਤੇ ਫਿਰੌ ਐਂਠ ਐਂਠੇ ॥

कहा मान माते फिरौ ऐंठ ऐंठे ॥

ਹੇ ਮਾਨ ਵਿਚ ਮਤੇ ਹੋਏ! ਆਕੜ ਆਕੜ ਕੇ ਕਿਉਂ ਫਿਰਦੇ ਹੋ।

ਲਯੋ ਚੋਰਿ ਮੇਰੋ ਕਹਾ ਚਿਤ ਬੈਠੇ ॥੧੬॥

लयो चोरि मेरो कहा चित बैठे ॥१६॥

(ਤੁਸੀਂ) ਮੇਰਾ ਚਿਤ ਚੁਰਾ ਕੇ ਕਿਥੇ ਬੈਠੇ ਹੋ ॥੧੬॥

ਕਰੋ ਹਾਰ ਸਿੰਗਾਰ ਬਾਗੌ ਬਨਾਵੌ ॥

करो हार सिंगार बागौ बनावौ ॥

ਹਾਰ ਸ਼ਿੰਗਾਰ ਕਰੋ, ਸੋਹਣੇ ਬਸਤ੍ਰ ਸਜਾਓ

ਕੀਏ ਚਿਤ ਮੈ ਚੌਪਿ ਬੀਰੀ ਚਬਾਵੌ ॥

कीए चित मै चौपि बीरी चबावौ ॥

ਅਤੇ ਚਿਤ ਵਿਚ ਖ਼ੁਸ਼ ਹੋ ਕੇ ਪਾਨ ਦਾ ਬੀੜਾ ਚਬਾਓ।

ਉਠੋ ਬੇਗਿ ਬੈਠੇ ਕਹਾ ਪ੍ਰਾਨ ਮੇਰੇ ॥

उठो बेगि बैठे कहा प्रान मेरे ॥

ਜਲਦੀ ਉਠੋ, ਮੇਰੇ ਪ੍ਰਾਣ ਪਿਆਰੇ! ਕਿਥੇ ਬੈਠੇ ਹੋ।

ਚਲੋ ਕੁੰਜ ਮੇਰੇ ਲਗੈ ਨੈਨ ਤੇਰੇ ॥੧੭॥

चलो कुँज मेरे लगै नैन तेरे ॥१७॥

ਮੇਰੇ ਨੈਣ ਤੁਹਾਡੇ ਨਾਲ ਲਗੇ ਹਨ, ਚਲ ਕੇ (ਇਨ੍ਹਾ ਦੇ) ਕੋਨਿਆਂ ('ਕੁੰਜ') (ਵਿਚ ਵਸੋ) ॥੧੭॥

ਦੋਹਰਾ ॥

दोहरा ॥

ਦੋਹਰਾ:

ਬਚਨ ਬਿਕਾਨੇ ਕੁਅਰਿ ਕੇ ਕਹੈ ਕੁਅਰ ਕੇ ਸੰਗ ॥

बचन बिकाने कुअरि के कहै कुअर के संग ॥

ਕੁਮਾਰੀ ਦੇ (ਇਹ) ਵਿਕ ਜਾਣ ਵਾਲੇ ਬਚਨ ਕੁਮਾਰ ਨੂੰ ਕਹੇ ਗਏ।

ਏਕ ਨ ਮਾਨੀ ਮੰਦ ਮਤਿ ਰਸ ਕੇ ਉਮਗਿ ਤਰੰਗ ॥੧੮॥

एक न मानी मंद मति रस के उमगि तरंग ॥१८॥

ਪਰ ਉਸ ਮੂਰਖ ਨੇ ਇਕ ਨਾ ਮੰਨੀ (ਭਾਵੇਂ) ਰਸ ਦੀਆਂ ਤਰੰਗਾ ਉਮਡੀਆਂ ਹੋਈਆਂ ਸਨ ॥੧੮॥

ਚੌਪਈ ॥

चौपई ॥

ਚੌਪਈ:

ਨਾਹਿ ਨਾਹਿ ਮਤਿ ਮੰਦ ਉਚਾਰੀ ॥

नाहि नाहि मति मंद उचारी ॥

ਉਸ ਮੂਰਖ ਨੇ 'ਨਾਹ ਨਾਹ' ਹੀ ਕਹੀ।

ਭਲੀ ਬੁਰੀ ਜੜ ਕਛੁ ਨ ਬਿਚਾਰੀ ॥

भली बुरी जड़ कछु न बिचारी ॥

(ਉਸ) ਬੁੱਧੀਹੀਨ ਨੇ ਚੰਗੀ ਮਾੜੀ ਕੁਝ ਵੀ ਨਾ ਸੋਚੀ।

ਬਚਨ ਮਾਨਿ ਗ੍ਰਿਹ ਤਾਹਿ ਨ ਗਯੋ ॥

बचन मानि गृह ताहि न गयो ॥

ਗੱਲ ਮੰਨ ਕੇ ਉਸ ਦੇ ਘਰ ਨਾ ਗਿਆ

ਸਾਹੁ ਸੁਤਾ ਕਹੁ ਭਜਤ ਨ ਭਯੋ ॥੧੯॥

साहु सुता कहु भजत न भयो ॥१९॥

ਅਤੇ ਸ਼ਾਹ ਦੀ ਪੁੱਤਰੀ ਨਾਲ ਸੰਯੋਗ ਨਾ ਕੀਤਾ ॥੧੯॥

ਕਬਿਯੋ ਬਾਚ ॥

कबियो बाच ॥

ਕਵੀ ਕਹਿੰਦਾ ਹੈ:

ਅੜਿਲ ॥

अड़िल ॥

ਅੜਿਲ:

ਕਾਮਾਤੁਰ ਹ੍ਵੈ ਜੁ ਤ੍ਰਿਯ ਪੁਰਖ ਪ੍ਰਤਿ ਆਵਈ ॥

कामातुर ह्वै जु तृय पुरख प्रति आवई ॥

ਜੋ ਇਸਤਰੀ ਕਾਮ ਨਾਲ ਆਤੁਰ ਹੋ ਕੇ ਪੁਰਸ਼ ਕੋਲ ਆਉਂਦੀ ਹੈ,

ਘੋਰ ਨਰਕ ਮਹਿ ਪਰੈ ਜੁ ਤਾਹਿ ਨ ਰਾਵਈ ॥

घोर नरक महि परै जु ताहि न रावई ॥

ਜੋ ਉਸ ਨੂੰ ਰਤੀ ਦਾਨ ਨਹੀਂ ਦਿੰਦਾ, ਉਹ (ਪੁਰਸ਼) ਭਿਆਨਕ ਨਰਕਾ ਵਿਚ ਪੈਂਦਾ ਹੈ।

ਜੋ ਪਰ ਤ੍ਰਿਯ ਪਰ ਸੇਜ ਭਜਤ ਹੈ ਜਾਇ ਕਰਿ ॥

जो पर तृय पर सेज भजत है जाइ करि ॥

ਜੋ ਪਰ-ਇਸਤਰੀ ਦੇ (ਘਰ) ਜਾ ਕੇ ਪਰਾਈ ਸੇਜ ਉਤੇ ਭੋਗਦਾ ਹੈ,

ਹੋ ਪਾਪ ਕੁੰਡ ਕੇ ਮਾਹਿ ਪਰਤ ਸੋ ਧਾਇ ਕਰਿ ॥੨੦॥

हो पाप कुँड के माहि परत सो धाइ करि ॥२०॥

ਉਹ ਵੀ ਪਾਪ ਦੇ ਕੁੰਡ ਵਿਚ ਜਾ ਡਿਗਦਾ ਹੈ ॥੨੦॥

ਨਾਹਿ ਨਾਹਿ ਪੁਨਿ ਕੁਅਰ ਐਸ ਉਚਰਤ ਭਯੋ ॥

ਨਾਹਿ ਨਾਹਿ ਪੁਨਿ ਕੁਅਰ ਐਸ ਉਚਰਤ ਭਯੋ ॥
ਫਿਰ ਵੀ ਉਹ ਕੁੰਵਰ 'ਨਾਹ ਨਾਹ' ਕਹਿੰਦਾ ਰਿਹਾ,

ਬਨਿ ਤਨਿ ਸਜਿਨ ਸਿੰਗਾਰ ਤਰੁਨਿ ਕੇ ਗ੍ਰਿਹ ਗਯੋ ॥
बनि तनि सजिन सिंगार तरुनि के गृह गयो ॥
ਪਰ ਬਣ ਠਣ ਕੇ ਅਤੇ ਸ਼ਿੰਗਾਰ ਕਰ ਕੇ (ਉਸ) ਇਸਤਰੀ ਦੇ ਘਰ ਚਲਾ ਗਿਆ।

ਬਾਲ ਅਧਿਕ ਰਿਸ ਭਰੀ ਚਰਿਤ੍ਰ ਬਿਚਾਰਿਯੋ ॥
बाल अधिक रिस भरी चरित्र बिचारियो ॥
ਤਾ ਕ੍ਰੋਧ ਨਾਲ ਭਰੀ ਹੋਈ ਇਸਤਰੀ ਨੇ ਇਕ ਚਰਿਤ੍ਰ ਸੋਚਿਆ

ਹੋ ਮਾਤ ਪਿਤਾ ਕੋ ਸਹਿਤ ਮਿਤ੍ਰ ਹਨਿ ਡਾਰਿਯੋ ॥੨੧॥
हो मात पिता को सहित मित्र हनि डारियो ॥२१॥
ਅਤੇ ਮਾਤਾ ਪਿਤਾ ਸਮੇਤ ਮਿਤਰ ਨੂੰ ਮਾਰ ਦਿੱਤਾ ॥੨੧॥

ਕਬਿਯੋ ਬਾਚ ॥
कबियो बाच ॥
ਕਵੀ ਕਹਿੰਦਾ ਹੈ:

ਦੋਹਰਾ ॥
दोहरा ॥
ਦੋਹਰਾ:

ਕਾਮਾਤੁਰ ਹ੍ਵੈ ਜੋ ਤਰੁਨਿ ਮੁਹਿ ਭਜਿ ਕਹੈ ਬਨਾਇ ॥
कामातुर ह्वै जो तरुनि मुहि भजि कहै बनाइ ॥
ਕਾਮ ਆਤੁਰ ਹੋਈ ਜੋ ਇਸਤਰੀ 'ਮੇਰੇ ਨਾਲ ਭੋਗ ਕਰ' ਦੀ ਗੱਲ ਕਹੇ,

ਤਾਹਿ ਭਜੈ ਜੋ ਨਾਹਿ ਜਨ ਨਰਕ ਪਰੈ ਪੁਨਿ ਜਾਇ ॥੨੨॥
ताहि भजै जो नाहि जन नरक परै पुनि जाइ ॥२२॥

ਤਾ ਉਸ ਨੂੰ ਜੋ ਵਿਅਕਤੀ ਰਤੀਦਾਨ ਨਹੀਂ ਦਿੰਦਾ, ਉਹ ਫਿਰ ਨਰਕ ਵਿਚ ਪੈਂਦਾ ਹੈ ॥੨੨॥

ਅੜਿਲ ॥

अड़िल ॥

ਅੜਿਲ:

ਕੁਅਰਿ ਕਟਾਰੀ ਕਾਢਿ ਸੁ ਕਰ ਭੀਤਰ ਲਈ ॥

कुअरि कटारी काढि सु कर भीतर लई ॥

ਕੁਮਾਰੀ ਨੇ ਕਟਾਰ ਕਢ ਕੇ ਹੱਥ ਵਿਚ ਲੈ ਲਈ

ਪਿਤੁ ਕੇ ਉਰ ਹਨਿ ਕਢਿ ਮਾਤ ਕੇ ਉਰ ਦਈ ॥

पितु के उर हनि कढि मात के उर दई ॥

ਅਤੇ ਪਿਤਾ ਦੀ ਛਾਤੀ ਵਿਚ ਮਾਰੀ। (ਫਿਰ ਉਥੋਂ) ਕਢ ਕੇ ਮਾਤਾ ਦੀ ਛਾਤੀ ਵਿਚ ਮਾਰ ਦਿੱਤੀ

ਖੰਡ ਖੰਡ ਨਿਜ ਪਾਨ ਪਿਤਾ ਕੇ ਕੋਟਿ ਕਰਿ ॥

खंड खंड निज पान पिता के कोटि करि ॥

ਅਤੇ ਆਪਣੇ ਹੱਥ ਨਾਲ ਪਿਤਾ ਦੇ ਬਹੁਤ ਸਾਰੇ ਟੋਟੇ ਕਰ ਦਿੱਤੇ।

ਹੋ ਭੀਤਿ ਕੁਅਰ ਕੇ ਤੀਰ ਜਾਤ ਭੀ ਗਾਡ ਕਰਿ ॥੨੩॥

हो भीति कुअर के तीर जात भी गाड करि ॥२३॥

ਉਨ੍ਹਾ ਨੂੰ ਦੀਵਾਰ ਦੇ ਹੇਠਾ ਗਡ ਕੇ ਫਿਰ ਕੁਮਾਰ ਪਾਸ ਗਈ ॥੨੩॥

ਪਹਿਰ ਭਗੌਹੇ ਬਸਤ੍ਰ ਜਾਤ ਨ੍ਰਿਪ ਪੈ ਭਈ ॥

पहिर भगौहे बसत्र जात नृप पै भई ॥

ਉਹ ਭਗਵੇ ਕਪੜੇ ਪਾ ਕੇ ਰਾਜੇ ਕੋਲ ਗਈ।

ਸੁਤ ਕੀ ਇਹ ਬਿਧਿ ਭਾਖ ਬਾਤ ਤਿਹ ਤਿਤੁ ਦਈ ॥

सुत की इह बिधि भाख बात तिह तितु दई ॥

ਉਸ ਨੂੰ ਪੁੱਤਰ ਦੀ ਗੱਲ ਇਸ ਢੰਗ ਨਾਲ ਕਹੀ।

ਰਾਇ ਪੂਤ ਤਵ ਮੋਰਿ ਨਿਰਖਿ ਛਬਿ ਲੁਭਧਿਯੋ ॥

राइ पूत तव मोरि निरखि छबि लुभधियो ॥

ਹੇ ਰਾਜਨ! ਮੇਰਾ ਰੂਪ ਵੇਖ ਕੇ ਤੇਰਾ ਪੁੱਤਰ ਲਲਚਾ ਗਿਆ ਹੈ।

ਹੋ ਤਾ ਤੇ ਮੇਰੋ ਤਾਤ ਬਾਧਿ ਕਰਿ ਬਧਿ ਕਿਯੋ ॥੨੪॥

हो ता ते मेरो तात बाधि करि बधि कियो ॥२४॥

ਇਸ ਲਈ ਮੇਰੇ ਪਿਓ ਨੂੰ ਬੰਨ੍ਹ ਕੇ ਮਾਰ ਦਿੱਤਾ ਹੈ ॥੨੪॥

ਖੰਡ ਖੰਡ ਕਰਿ ਗਾਡਿ ਭੀਤਿ ਤਰ ਰਾਖਿਯੋ ॥

खंड खंड करि गाडि भीति तर राखियो ॥

ਉਸ ਨੂੰ ਖੰਡ ਖੰਡ ਕਰ ਕੇ ਦੀਵਾਰ ਹੇਠਾ ਰਖ ਦਿੱਤਾ ਹੈ।

ਬਚਨ ਅਚਾਨਕ ਇਹ ਬਿਧਿ ਨ੍ਰਿਪ ਸੌ ਭਾਖਿਯੋ ॥

बचन अचानक इह बिधि नृप सौ भाखियो ॥

(ਫਿਰ) ਰਾਜੇ ਨੂੰ ਅਚਾਨਕ ਇਸ ਢੰਗ ਨਾਲ ਕਿਹਾ,

ਰਾਇ ਨਯਾਇ ਕਰਿ ਚਲਿ ਕੈ ਆਪਿ ਨਿਹਾਰਿਯੈ ॥

राइ न्याइ करि चलि कै आपि निहारियै ॥

ਹੇ ਰਾਜਨ! ਨਿਆਂ ਕਰੋ, ਚਲ ਕੇ ਆਪ ਵੇਖੋ।

ਹੋ ਨਿਕਸੇ ਹਨਿਯੈ ਯਾਹਿ ਨ ਮੋਹਿ ਸੰਘਾਰਿਯੈ ॥੨੫॥

हो निकसे हनियै याहि न मोहि संघारियै ॥२५॥

ਜੇ (ਪਿਤਾ ਦਾ ਸ਼ਰੀਰ) ਨਿਕਲ ਆਵੇ, ਤਾ ਉਸ ਨੂੰ ਮਾਰੋ, ਨਹੀਂ ਤਾ ਮੈਨੂੰ ਮਾਰ ਦਿਓ ॥੨੫॥

ਦੋਹਰਾ ॥

दोहरा ॥

ਦੋਹਰਾ:

ਪਤਿ ਮਾਰੇ ਕੀ ਜਬ ਸੁਨੀ ਮੋਰਿ ਮਾਤ ਧੁਨਿ ਕਾਨ ॥

पति मारे की जब सुनी मोरि मात धुनि कान ॥

ਪਤੀ ਦੇ ਮਾਰੇ ਜਾਣ ਦੀ ਗੱਲ ਜਦ ਮੇਰੀ ਮਾ ਨੇ ਕੰਨਾ ਨਾਲ ਸੁਣੀ,

ਮਾਰਿ ਮਰੀ ਜਮਧਰ ਤਬੈ ਸੁਰਪੁਰ ਕੀਅਸਿ ਪਯਾਨ ॥੨੬॥

मारि मरी जमधर तबै सुरपुर कीअसि पयान ॥२६॥

ਤਾ ਉਸੇ ਵੇਲੇ ਜਮਧਾੜ ਮਾਰ ਕੇ ਮਰ ਗਈ ਅਤੇ ਸਵਰਗ ਨੂੰ ਚਲੀ ਗਈ ॥੨੬॥

ਸੁਨਿ ਰਾਜਾ ਐਸੋ ਬਚਨ ਬ੍ਯਾਕੁਲ ਉਠਿਯੋ ਰਿਸਾਇ ॥

सुनि राजा ऐसो बचन ब्याकुल उठियो रिसाइ ॥

ਰਾਜਾ ਇਹ ਬਚਨ ਸੁਣ ਕੇ ਵਿਆਕੁਲ ਹੋ ਗਿਆ ਅਤੇ ਕ੍ਰੋਧਿਤ ਹੋ ਕੇ ਉਠਿਆ

ਭੀਤ ਤਰੇ ਤੇ ਸਾਹੁ ਕੋ ਮ੍ਰਿਤਕ ਨਿਕਾਸਿਯੋ ਜਾਇ ॥੨੭॥

भीत तरे ते साहु को मृतक निकासियो जाइ ॥२७॥

ਅਤੇ ਦੀਵਾਰ ਹੇਠੋਂ ਜਾ ਕੇ ਸ਼ਾਹ ਨੂੰ ਮਰੀ ਹੋਈ ਹਾਲਤ ਵਿਚ ਕਢਿਆ ॥੨੭॥

ਚੌਪਈ ॥

चौपई ॥

ਚੌਪਈ:

ਟੂਕ ਬਿਲੋਕਿ ਚਕ੍ਰਿਤ ਹ੍ਵੈ ਰਹਿਯੋ ॥

टूक बिलोकि चकृत ह्वै रहियो ॥

(ਸ਼ਾਹ ਦੀ ਲਾਸ਼ ਦੇ) ਟੋਟੇ ਵੇਖ ਕੇ ਹੈਰਾਨ ਹੋ ਗਿਆ।

ਸਾਚੁ ਭਯੋ ਜੋ ਮੁਹਿ ਇਨ ਕਹਿਯੋ ॥

साचु भयो जो मुहि इन कहियो ॥

ਇਸ ਨੇ ਜੋ ਮੈਨੂੰ ਕਿਹਾ ਹੈ, ਉਹ ਸੱਚ ਨਿਕਲਿਆ ਹੈ।

ਭੇਦ ਅਭੇਦ ਨ ਕਛੂ ਬਿਚਾਰਿਯੋ ॥

ਭੇਦ ਅਭੇਦ ਨ ਕਛੂ ਬਿਚਾਰਿਯੋ ॥

(ਉਸ ਨੇ) ਕੁਝ ਵੀ ਭੇਦ ਅਭੇਦ ਨਾ ਵਿਚਾਰਿਆ

ਸੁਤ ਕੋ ਪਕਰਿ ਕਾਟਿ ਸਿਰ ਡਾਰਿਯੋ ॥੨੮॥

सुत को पकरि काटि सिर डारियो ॥२८॥

ਅਤੇ ਪੁੱਤਰ ਨੂੰ ਪਕੜ ਕੇ (ਉਸ ਦਾ) ਸਿਰ ਕਟ ਦਿੱਤਾ ॥੨੮॥

ਅੜਿਲ ॥

अड़िल ॥

ਅੜਿਲ:

ਪ੍ਰਥਮ ਮਾਤ ਪਿਤੁ ਮਾਰਿ ਬਹੁਰਿ ਨਿਜੁ ਮੀਤ ਸੰਘਾਰਿਯੋ ॥

प्रथम मात पितु मारि बहुरि निजु मीत संघारियो ॥

ਪਹਿਲਾ ਮਾਤਾ ਪਿਤਾ ਨੂੰ ਮਾਰ ਕੇ ਫਿਰ ਮਿਤਰ ਨੂੰ ਮਰਵਾਇਆ।

ਛਲਿਯੋ ਮੂੜ ਮਤਿ ਰਾਇ ਜਵਨ ਨਹਿ ਨ੍ਯਾਇ ਬਿਚਾਰਿਯੋ ॥

छलियो मूड़ मति राइ जवन नहि न्याइ बिचारियो ॥

(ਫਿਰ) ਮੂਰਖ ਰਾਜੇ ਨੂੰ ਵੀ ਛਲ ਲਿਆ, ਜਿਸ ਨੇ ਨਿਆਂ (ਬਾਰੇ ਸਹੀ) ਵਿਚਾਰ ਨਾ ਕੀਤਾ।

ਸੁਨੀ ਨ ਐਸੀ ਕਾਨ ਕਹੂੰ ਆਗੇ ਨਹਿ ਹੋਈ ॥

सुनी न ऐसी कान कहूँ आगे नहि होई ॥

ਇਸ ਤਰ੍ਹਾ ਦੀ ਗੱਲ ਨਾ ਕੰਨਾ ਨਾਲ ਸੁਣੀ ਹੈ ਅਤੇ ਨਾ ਹੀ ਅਗੋਂ ਹੋਏਗੀ।

ਹੋ ਤ੍ਰਿਯ ਚਰਿਤ੍ਰ ਕੀ ਬਾਤ ਜਗਤ ਜਾਨਤ ਨਹਿ ਕੋਈ ॥੨੯॥

हो तृय चरित्र की बात जगत जानत नहि कोई ॥२९॥

ਇਸਤਰੀ ਚਰਿਤ੍ਰ ਦੀ ਗੱਲ ਜਗਤ ਵਿਚ ਕੋਈ ਨਹੀਂ ਜਾਣਦਾ ॥੨੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਆਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੪੪॥੪੫੬੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ चौआलीस चरित्र समापतम सतु सुभम सतु ॥२४४॥४५६४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੪੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੪੪॥੪੫੬੪॥ ਚਲਦਾ॥

ਚੌਪਈ ॥

चौपई ॥

ਚੌਪਈ:

ਪ੍ਰਾਚੀ ਦਿਸਾ ਪ੍ਰਗਟ ਇਕ ਨਗਰੀ ॥

प्राची दिसा प्रगट इक नगरी ॥

ਪੂਰਬ ਦਿਸ਼ਾ ਵਿਚ ਇਕ ਨਗਰੀ

ਖੰਭਾਵਤਿ ਸਭ ਜਗਤ ਉਜਗਰੀ ॥

खंभावति सभ जगत उजगरी ॥

ਖੰਭਾਵਤ ਨਾ ਦੀ ਜਗਤ ਵਿਚ ਬਹੁਤ ਉਜਾਗਰ ਸੀ।

ਰੂਪ ਸੈਨ ਰਾਜਾ ਤਹ ਕੇਰਾ ॥

रूप सैन राजा तह केरा ॥

ਉਸ ਦੇ ਰਾਜੇ ਦਾ ਨਾ ਰੂਪ ਸੈਨ ਸੀ

ਜਾ ਕੈ ਦੁਸਟ ਨ ਬਾਚਾ ਨੇਰਾ ॥੧॥

जा कै दुसट न बाचा नेरा ॥१॥

ਜਿਸ ਦੇ ਨੇੜੇ ਕੋਈ ਦੁਸ਼ਟ ਨਹੀਂ ਬਚਿਆ ਸੀ ॥੧॥

ਮਦਨ ਮੰਜਰੀ ਨਾਰਿ ਤਵਨ ਕੀ ॥

मदन मंजरी नारि तवन की ॥

ਉਸ ਦੀ ਇਸਤਰੀ ਦਾ ਨਾ ਮਦਨ ਮੰਜਰੀ ਸੀ।

ਸਸਿ ਕੀ ਸੀ ਛਬਿ ਲਗਤਿ ਜਵਨ ਕੀ ॥

ससि की सी छबि लगति जवन की ॥

ਉਸ ਦੀ ਸੁੰਦਰਤਾ ਚੰਦ੍ਰਮਾ ਵਰਗੀ ਲਗਦੀ ਸੀ।

ਮ੍ਰਿਗ ਕੇ ਨੈਨ ਦੋਊ ਹਰਿ ਲੀਨੇ ॥

मृग के नैन दोऊ हरि लीने ॥

ਉਸ ਨੇ ਹਿਰਨ ਦੇ ਦੋਵੇਂ ਨੈਣ ਚੁਰਾਏ ਹੋਏ ਸਨ।

ਸੁਕ ਨਾਸਾ ਕੋਕਿਲ ਬਚ ਦੀਨੇ ॥੨॥

सुक नासा कोकिल बच दीने ॥२॥

(ਉਸ ਨੂੰ) ਤੋਤੇ ਨੇ ਨੱਕ ਅਤੇ ਕੋਇਲ ਨੇ ਬੋਲ ਦਿੱਤੇ ਸਨ ॥੨॥

ਰਾਜਾ ਪਿਯਤ ਅਮਲ ਸਭ ਭਾਰੀ ॥

राजा पियत अमल सभ भारी ॥

ਰਾਜਾ ਬਹੁਤ ਅਧਿਕ ਅਮਲ ਕਰ ਕੇ

ਭਾਤਿ ਭਾਤਿ ਸੌ ਭੋਗਤ ਨਾਰੀ ॥

भाति भाति सौ भोगत नारी ॥

ਕਈ ਪ੍ਰਕਾਰ ਨਾਲ ਇਸਤਰੀਆਂ ਨੂੰ ਭੋਗਦਾ ਸੀ।

ਪੋਸਤ ਭਾਗ ਅਫੀਮ ਚੜਾਵੈ ॥

पोसत भाग अफीम चड़ावै ॥

ਪੋਸਤ, ਭੰਗ ਅਤੇ ਅਫ਼ੀਮ ਖਾਦਾ ਸੀ

ਪਯਾਲੇ ਪੀ ਪਚਾਸਇਕ ਜਾਵੈ ॥੩॥

प्याले पी पचासइक जावै ॥३॥

ਅਤੇ (ਇਨ੍ਹਾ ਨਸ਼ਿਆਂ ਦੇ) ਪੰਜਾਹ ਕੁ ਪਿਆਲੇ ਪੀ ਜਾਂਦਾ ਸੀ ॥੩॥

ਅੜਿਲ ॥

अड़िल ॥

ਅੜਿਲ:

ਭਾਤਿ ਭਾਤਿ ਰਨਯਨਿ ਸੌ ਭੋਗ ਕਮਾਵਈ ॥

भाति भाति रनयनि सौ भोग कमावई ॥

(ਉਹ) ਰਾਣੀਆਂ ਨਾਲ ਭਾਤ ਭਾਤ ਦੇ ਭੋਗ ਕਰਦਾ ਸੀ।

ਆਸਨ ਚੁੰਬਨ ਕਰਤ ਨ ਗਨਨਾ ਆਵਈ ॥

आसन चुँबन करत न गनना आवई ॥

ਆਸਣ ਅਤੇ ਚੁੰਬਨ (ਇਤਨੇ) ਲੈਂਦਾ ਸੀ ਕਿ ਗਿਣਤੀ ਵਿਚ ਨਹੀਂ ਆਉਂਦੇ ਸਨ।

ਚਾਰਿ ਪਹਰ ਰਤਿ ਕਰੈ ਅਧਿਕ ਸੁਖ ਪਾਇ ਕੈ ॥

चारि पहर रति करै अधिक सुख पाइ कै ॥

ਉਹ ਚਾਰ ਪਹਿਰ (ਰਾਤ) ਸੁਖ ਪੂਰਵਕ ਰਤੀ-ਕ੍ਰੀੜਾ ਕਰਦਾ ਸੀ।

ਹੋ ਜੋ ਰਾਨੀ ਤਿਹ ਰਮੈ ਰਹੈ ਉਰਝਾਇ ਕੈ ॥੪॥

हो जो रानी तिह रमै रहै उरझाइ कै ॥४॥

ਜੋ ਰਾਣੀ ਵੀ ਉਸ ਨਾਲ ਰਮਣ ਕਰਦੀ, (ਉਹੀ) ਉਲਝ ਕੇ (ਭਾਵ ਮੋਹਿਤ ਹੋ ਕੇ) ਰਹਿ ਜਾਦੀ ॥੪॥

ਸ੍ਰੀ ਰਸ ਤਿਲਕ ਮੰਜਰੀ ਤ੍ਰਿਯਿਕ ਬਖਾਨਿਯੈ ॥

स्री रस तिलक मंजरी तृयिक बखानियै ॥

ਰਸ ਤਿਲਕ ਮੰਜਰੀ ਨਾ ਦੀ ਇਕ ਇਸਤਰੀ ਦਸੀ ਜਾਦੀ ਸੀ।

ਅਧਿਕ ਜਗਤ ਕੇ ਮਾਝ ਧਨਵੰਤੀ ਜਾਨਿਯੈ ॥

अधिक जगत के माझ धनवंती जानियै ॥

(ਉਸ ਨੂੰ) ਜਗਤ ਵਿਚ ਬਹੁਤ ਧਨਵਾਨ ਸਮਝਿਆ ਜਾਦਾ ਸੀ।

ਜਾਵਿਤ੍ਰੀ ਜਾਇਫਰ ਨ ਸਾਹੁ ਚਬਾਵਈ ॥

जावित्री जाइफर न साहु चबावई ॥

(ਉਹ) ਸ਼ਾਹ ਜਲਵਤ੍ਰੀ ਅਤੇ ਜਾਫਲ ਆਦਿ ਕੁਝ ਵੀ ਨਹੀਂ ਸੀ ਚਬਾਦਾ

ਹੋ ਸੋਫੀ ਸੂਮ ਨ ਭੂਲਿ ਭਾਗ ਕੌ ਖਾਵਈ ॥੫॥

हो सोफी सूम न भूलि भाग कौ खावई ॥५॥
ਅਤੇ ਸੋਫੀ ਤੇ ਸ਼ੂਮ ਹੋਣ ਕਰ ਕੇ ਭੁਲ ਕੇ ਵੀ ਭੰਗ ਨਹੀਂ ਖਾਦਾ ਸੀ ॥੫॥

ਸਾਹੁ ਆਪੁ ਕੌ ਸਜਾਨੋ ਅਧਿਕ ਕਹਾਵਈ ॥
साहु आपु कौ स्यानो अधिक कहावई ॥
ਸ਼ਾਹ ਆਪਣੇ ਆਪ ਨੂੰ ਬਹੁਤ ਸਿਆਣਾ ਅਖਵਾਦਾ ਸੀ

ਭੂਲ ਭਾਗ ਸੁਪਨੇ ਹੂੰ ਨ ਘੋਟਿ ਚੜਾਵਈ ॥
भूल भाग सुपने हूँ न घोटि चड़ावई ॥
ਅਤੇ ਸੁਪਨੇ ਵਿਚ ਭੁਲ ਕੇ ਵੀ ਭੰਗ ਘੋਟ ਕੇ ਨਹੀਂ ਪੀਂਦਾ ਸੀ।

ਪਿਯੈ ਜੁ ਰਾਨੀ ਭਾਗ ਅਧਿਕ ਤਾ ਸੌ ਲਰੈ ॥
पियै जु रानी भाग अधिक ता सौ लरै ॥
ਜੋ ਰਾਣੀ ਭੰਗ ਪੀਂਦੀ ਸੀ, ਉਸ ਨਾਲ ਬਹੁਤ ਲੜਦਾ ਸੀ

ਹੋ ਕੌਡੀ ਕਰ ਤੇ ਦਾਨ ਨ ਸੋਕਾਤੁਰ ਕਰੈ ॥੬॥
हो कौडी कर ते दान न सोकातुर करै ॥६॥
ਅਤੇ ਕਿਸੇ ਦੀਨ-ਦੁਖੀਏ ਨੂੰ ਇਕ ਕੌਡੀ ਵੀ ਹੱਥੋਂ ਦਾਨ ਨਹੀਂ ਦਿੰਦਾ ਸੀ ॥੬॥

ਚੌਪਈ ॥
चौपई ॥
ਚੌਪਈ:

ਪਿਯਤ ਭਾਗ ਕਾਹੂ ਜੋ ਹੇਰੈ ॥
पियत भाग काहू जो हेरै ॥
(ਉਹ) ਜੇ ਕਿਸੇ ਨੂੰ ਭੰਗ ਪੀਂਦੇ ਵੇਖਦਾ,

ਠਾਢੇ ਹੋਤ ਨ ਤਾ ਕੇ ਨੇਰੈ ॥
ठाढे होत न ता के नेरै ॥

(ਤਾ) ਉਸ ਦੇ ਨੇੜੇ ਨਾ ਖੜੋਂਦਾ।

ਭਯੋ ਸਦਨ ਤਿਹ ਕਹੈ ਉਜਾਰਾ ॥

भयो सदन तिह कहै उजारा ॥

ਕਹਿੰਦਾ ਸੀ ਕਿ ਉਸ ਘਰ ਦਾ ਉਜਾੜਾ ਹੋਵੇਗਾ

ਜਾ ਕੈ ਕੂੰਡਾ ਬਜੈ ਦੁਆਰਾ ॥੭॥

जा कै कूँडा बजै दुआरा ॥७॥

ਜਿਸ ਘਰ ਵਿਚ (ਭੰਗ ਘੋਟਣ ਲਈ) ਕੂੰਡਾ ਸੋਟਾ ਖੜਕਦਾ ਹੈ ॥੭॥

ਤਾ ਕੋ ਹੋਤ ਉਜਾਰ ਕਹੈ ਘਰ ॥

ता को होत उजार कहै घर ॥

ਕਹਿੰਦਾ ਕਿ ਉਸ ਦਾ ਘਰ ਉਜਾੜ ਹੋ ਜਾਵੇਗਾ

ਭਾਗ ਅਫੀਮ ਭਖਤ ਹੈ ਜੋ ਨਰ ॥

भाग अफीम भखत है जो नर ॥

ਜੋ ਬੰਦਾ ਭੰਗ ਅਤੇ ਅਫ਼ੀਮ ਖਾਦਾ ਹੈ।

ਸੋਫੀ ਸਕਲ ਬੁਧਿ ਬਲ ਰਹੈ ॥

सोफी सकल बुधि बल रहै ॥

ਸਾਰੇ ਸੋਫ਼ੀ ਬੁੱਧੀ ਦੇ ਬਲ ਤੇ ਰਹਿੰਦੇ ਹਨ

ਅਮਲਿਨ ਕੋ ਕਛੂ ਕੈ ਨਹਿ ਕਹੈ ॥੮॥

अमलिन को कछू कै नहि कहै ॥८॥

ਅਤੇ ਅਮਲੀਆਂ ਨੂੰ ਉਹ ਕੁਝ ਵੀ ਨਹੀਂ ਗਿਣਦੇ ॥੮॥

ਯਹ ਰਸ ਤਿਲਕ ਮੰਜਰੀ ਸੁਨੀ ॥

यह रस तिलक मंजरी सुनी ॥

ਜਦ ਤਿਲਕ ਮੰਜਰੀ ਨੇ (ਇਹ ਸਭ ਕੁਝ) ਸੁਣਿਆ

ਗਈ ਪਾਸ ਹਸਿ ਮੂੰਡੀ ਧੁਨੀ ॥

गई पास हसि मूँडी धुनी ॥

(ਤਾ ਉਹ) ਹਸਦੀ ਅਤੇ ਸਿਰ ਹਿਲਾਦੀ ਹੋਈ (ਉਸ ਕੋਲ) ਗਈ।

ਕਹਾ ਬਕਤ ਹੈ ਪਰਿਯੋ ਮੰਦ ਮਤਿ ॥

कहा बकत है परियो मंद मति ॥

(ਕਹਿਣ ਲਗੀ) ਹੇ ਮੰਦ ਬੁੱਧੀ ਵਾਲੇ! ਕੀ ਬਕ ਬਕ ਕਰ ਰਿਹਾ ਹੈਂ,

ਬਾਹਨ ਸੋਫਿ ਸੀਤਲਾ ਕੀ ਗਤਿ ॥੯॥

बाहन सोफि सीतला की गति ॥९॥

ਸੋਫ਼ੀ ਦੀ ਸਥਿਤੀ ਤਾ ਸੀਤਲਾ ਦੇ ਬਾਹਨ (ਅਰਥਾਤ ਖੋਤੇ) ਵਰਗੀ ਹੁੰਦੀ ਹੈ ॥੯॥

ਛੰਦ ॥

छंद ॥

ਛੰਦ:

ਅਮਲ ਪਿਯਹਿ ਨ੍ਰਿਪ ਰਾਜ ਅਧਿਕ ਇਸਤ੍ਰੀਯਨ ਬਿਹਾਰੈ ॥

अमल पियहि नृप राज अधिक इसत्रीयन बिहारै ॥

ਰਾਜਾ ਅਮਲ ਪੀਂਦਾ ਹੈ ਅਤੇ ਅਧਿਕ ਇਸਤਰੀਆਂ ਨਾਲ ਵਿਹਾਰ ਕਰਦਾ ਹੈ।

ਅਮਲ ਸੂਰਮਾ ਪਿਯਹਿ ਦੁਜਨ ਸਿਰ ਖੜਗ ਪ੍ਰਹਾਰੈ ॥

अमल सूरमा पियहि दुजन सिर खड़ग प्रहारै ॥

ਸੂਰਮਾ ਅਮਲ ਪੀਂਦਾ ਹੈ ਅਤੇ ਦੁਸ਼ਟਾ ਦੇ ਸਿਰ ਉਤੇ ਖੜਗ ਦਾ ਵਾਰ ਕਰਦਾ ਹੈ।

ਅਮਲ ਭਖਹਿ ਜੋਗੀਸ ਧ੍ਯਾਨ ਜਦੁਪਤਿ ਕੋ ਧਰਹੀ ॥

अमल भखहि जोगीस ध्यान जदुपति को धरही ॥

ਜੋਗੀ ਅਮਲ ਖਾਦਾ ਹੈ ਅਤੇ ਭਗਵਾਨ ਨਾਲ ਆਪਣਾ ਧਿਆਨ ਜੋੜਦਾ ਹੈ।

ਚਾਖਿ ਤਵਨ ਕੋ ਸ੍ਵਾਦ ਸੂਮ ਸੋਫੀ ਕ੍ਯਾ ਕਰਹੀ ॥੧੦॥

चाखि तवन को स्वाद सूम सोफी क्या करही ॥१०॥

ਉਨ੍ਹਾ (ਨਸ਼ਿਆਂ) ਦਾ ਸੁਆਦ ਚਖ ਕੇ ਭਲਾ ਸ਼ੂਮ ਸੋਫ਼ੀ ਕੀ ਕਰਨਗੇ ॥੧੦॥

ਸਾਹੁ ਬਾਚ ॥

साहु बाच ॥

ਸ਼ਾਹ ਨੇ ਕਿਹਾ:

ਅਮਲ ਪਿਯਤ ਜੇ ਪੁਰਖ ਪਰੇ ਦਿਨ ਰੈਨਿ ਉਘਾਵਤ ॥

अमल पियत जे पुरख परे दिन रैनि उघावत ॥

ਜੋ ਪੁਰਸ਼ ਅਮਲ ਪੀਂਦਾ ਹੈ, ਉਹ ਦਿਨ ਰਾਤ ਊਂਘਦਾ ਰਹਿੰਦਾ ਹੈ।

ਅਮਲ ਜੁ ਘਰੀ ਨ ਪਿਯਹਿ ਤਾਪ ਤਿਨ ਕਹ ਚੜਿ ਆਵਤ ॥

अमल जु घरी न पियहि ताप तिन कह चड़ि आवत ॥

ਜੇ ਘੜੀ ਭਰ ਅਮਲ ਨਾ ਪੀਵੇ ਤਾ ਉਨ੍ਹਾ ਨੂੰ ਤਾਪ ਚੜ੍ਹ ਜਾਦਾ ਹੈ।

ਅਮਲ ਪੁਰਖੁ ਜੋ ਪੀਯੈ ਕਿਸੂ ਕਾਰਜ ਕੇ ਨਾਹੀ ॥

अमल पुरखु जो पीयै किसू कारज के नाही ॥

ਜੋ ਪੁਰਸ਼ ਅਮਲ ਪੀਂਦੇ ਹਨ, ਉਹ ਕਿਸੇ ਕੰਮ ਦੇ ਨਹੀਂ ਹਨ।

ਅਮਲ ਖਾਇ ਜੜ੍ਹ ਰਹੈ ਮ੍ਰਿਤਕ ਹ੍ਵੈ ਕੈ ਘਰ ਮਾਹੀ ॥੧੧॥

अमल खाइ जड्ह रहै मृतक ह्वै कै घर माही ॥११॥

ਅਮਲ ਖਾ ਕੇ ਘਰ ਵਿਚ ਮੁਰਦੇ ਵਾਗ ਪਏ ਰਹਿੰਦੇ ਹਨ ॥੧੧॥

ਤ੍ਰਿਯੋ ਬਾਚ ॥

तृयो बाच ॥

ਇਸਤਰੀ ਨੇ ਕਿਹਾ:

ਸਜਾਨੇ ਸੋਚਿਤ ਰਹੈ ਰਾਜ ਕੈਫਿਯੈ ਕਮਾਵੈ ॥

स्याने सोचित रहै राज कैफियै कमावै ॥

ਸਿਆਣੇ ਸੋਚਦੇ ਰਹਿੰਦੇ ਹਨ ਅਤੇ ਅਮਲੀ ਰਾਜ ਕਰਦੇ ਹਨ।

ਸੂਮ ਸੰਚਿ ਧਨ ਰਹੇ ਸੂਰ ਦਿਨ ਏਕ ਲੁਟਾਵੈ ॥

सूम संचि धन रहे सूर दिन एक लुटावै ॥

ਸ਼ੂਮ ਧਨ ਇਕੱਠਾ ਕਰਦਾ ਰਹਿੰਦਾ ਹੈ ਅਤੇ ਸੂਰਮਾ ਇਕ ਦਿਨ ਵਿਚ ਲੁਟਾ ਦਿੰਦਾ ਹੈ।

ਅਮਲ ਪੀਏ ਜਸੁ ਹੋਇ ਦਾਨ ਖਾਡੇ ਨਹਿ ਹੀਨੋ ॥

अमल पीए जसु होइ दान खाडे नहि हीनो ॥

ਅਮਲ ਪੀਣ ਨਾਲ ਜਸ ਹੁੰਦਾ ਹੈ ਅਤੇ ਦਾਨ ਦੇਣ ਅਤੇ ਖੰਡਾ ਖੜਕਾਉਣ ਵਿਚ ਹੀਣਾ ਨਹੀਂ ਹੋਣਾ ਪੈਂਦਾ।

ਅੰਤ ਗੁਦਾ ਕੇ ਪੈਡ ਸੂਮ ਸੋਫੀ ਜਿਯ ਦੀਨੋ ॥੧੨॥

अंत गुदा के पैड सूम सोफी जिय दीनो ॥१२॥

ਸ਼ੂਮ ਸੋਫ਼ੀ ਆਪਣੇ ਪ੍ਰਾਣ ਅੰਤ ਵਿਚ ਗੁੱਦਾ ਦੇ ਰਸਤੇ ਦਿੰਦਾ ਹੈ ॥੧੨॥

ਭਾਗ ਪੁਰਖ ਵੈ ਪਿਯਹਿ ਭਗਤ ਹਰਿ ਕੀ ਜੇ ਕਰਹੀ ॥

भाग पुरख वै पियहि भगत हरि की जे करही ॥

ਭੰਗ ਉਹ ਪੁਰਸ਼ ਪੀਂਦੇ ਹਨ ਜੋ ਹਰਿ ਭਗਤੀ ਕਰਦੇ ਹਨ।

ਭਾਗ ਭਖਤ ਵੈ ਪੁਰਖ ਕਿਸੂ ਕੀ ਆਸ ਨ ਧਰਹੀ ॥

भाग भखत वै पुरख किसू की आस न धरही ॥

ਭੰਗ ਉਹ ਪੁਰਸ਼ ਪੀਂਦੇ ਹਨ, ਜੋ ਕਿਸੇ ਦੀ ਆਸ ਨਹੀਂ ਕਰਦੇ।

ਅਮਲ ਪਿਯਤ ਤੇ ਬੀਰ ਬਰਤ ਜਿਨ ਤ੍ਰਿਨ ਮਸਤਕ ਪਰ ॥

अमल पियत ते बीर बरत जिन तृन मसतक पर ॥

ਅਮਲ ਉਹ ਸੂਰਮੇ ਪੀਂਦੇ ਹਨ ਜਿਨ੍ਹਾ ਦੇ ਮੱਥੇ ਉਤੇ ਤਿਨਕੇ ਸੜ ਜਾਦੇ ਹਨ (ਭਾਵ ਬਹੁਤ ਤੇਜਸਵੀ ਮਸਤਕ ਵਾਲੇ ਹੁੰਦੇ ਹਨ।)

ਤੇ ਕਯਾ ਪੀਵਹਿ ਭਾਗ ਰਹੈ ਜਿਨ ਕੇ ਤਕਰੀ ਕਰ ॥੧੩॥

ते क्या पीवहि भाग रहै जिन के तकरी कर ॥१३॥

ਉਹ ਲੋਕ ਕੀ ਭੰਗ ਪੀਣਗੇ ਜਿਨ੍ਹਾ ਦੇ ਹੱਥ ਵਿਚ ਤਕੜੀ ਰਹਿੰਦੀ ਹੈ ॥੧੩॥

ਅੜਿਲ ॥

अड़िल ॥

ਅੜਿਲ:

ਸਦਾ ਸਰੋਹੀ ਊਪਰ ਕਰ ਜਿਨ ਕੋ ਰਹੈ ॥

सदा सरोही ऊपर कर जिन को रहै ॥

(ਭੰਗ ਉਹ ਲੋਕ ਪੀਂਦੇ ਹਨ) ਜਿਨ੍ਹਾ ਦੇ ਹੱਥ ਸਦਾ ਤਲਵਾਰ ਉਤੇ ਰਹਿੰਦੇ ਹਨ।

ਸਿਰ ਮੋ ਖਾਇ ਕ੍ਰਿਪਾਨ ਜੁ ਤਿਹ ਕਟੁ ਬਚ ਕਹੈ ॥

सिर मो खाइ कृपान जु तिह कटु बच कहै ॥

ਜੋ ਉਨ੍ਹਾ ਨੂੰ ਕੌੜੇ ਬਚਨ ਕਹਿੰਦਾ ਹੈ, ਉਹ ਸਿਰ ਉਤੇ ਕ੍ਰਿਪਾਨ ਦਾ ਵਾਰ ਸਹਿੰਦਾ ਹੈ।

ਨਿੰਬੂਆ ਟਿਕ ਕਹਿ ਰਹੈ ਮੂੰਛਿ ਐਸੇ ਕੀਏ ॥

निंबूआ टिक कहि रहै मूँछि ऐसे कीए ॥

ਉਹ ਮੁੱਛਾ ਨੂੰ ਇਸ ਤਰ੍ਹਾ (ਵਟ ਚੜ੍ਹਾਈ) ਰਖਦੇ ਹਨ ਕਿ ਉਨ੍ਹਾ ਉਤੇ ਨਿੰਬੂ ਟਿਕੇ ਰਹਿੰਦੇ ਹਨ।

ਹੋ ਤੇ ਨਰ ਪੀਵਹਿ ਭਾਗ ਕਹਾ ਪਸੁ ਤੈਂ ਪੀਏ ॥੧੪॥

हो ते नर पीवहि भाग कहा पसु तैं पीए ॥१४॥

ਉਹ ਪੁਰਸ਼ ਹੀ ਭੰਗ ਪੀਂਦੇ ਹਨ, ਤੇਰੇ ਵਰਗੇ ਪਸ਼ੂ ਕਿਥੇ ਪੀਂਦੇ ਹਨ ॥੧੪॥

ਅਗੰਜਾਨ ਜੋ ਗੰਜਤ ਸਦਾ ਅਗੰਜ ਨਰ ॥

अगंजान जो गंजत सदा अगंज नर ॥

ਨ ਗੰਜੇ ਜਾਣ ਵਾਲਿਆਂ ਨੂੰ ਗੰਜਿਤ ਕਰਨ ਵਾਲੇ ਸਦਾ ਅਗੰਜ ਪੁਰਸ਼ ਹੁੰਦੇ ਹਨ।

ਤ੍ਰਸਤ ਤਾਪ ਤੁਟਿ ਜਾਇ ਨਿਰਖਿ ਜਿਹ ਖੜਗ ਕਰ ॥

त्रसत ताप तुटि जाइ निरखि जिह खड़ग कर ॥

ਜਿਨ੍ਹਾ ਦੇ ਹੱਥ ਵਿਚ ਤਲਵਾਰ ਵੇਖ ਕੇ ਡਰੇ ਹੋਇਆਂ ਦਾ ਦੁਖ ਦੂਰ ਹੋ ਜਾਦਾ ਹੈ।

ਤੇ ਪੀਵਤ ਹੈ ਭਾਗ ਅਧਿਕ ਜਿਨ ਜਸ ਲਏ ॥

ते पीवत है भाग अधिक जिन जस लए ॥

ਉਹ ਭੰਗ ਪੀਂਦੇ ਹਨ ਜਿਨ੍ਹਾ ਨੇ (ਜਗਤ ਵਿਚ) ਅਧਿਕ ਜਸ ਲੈਣਾ ਹੁੰਦਾ ਹੈ।

ਹੋ ਦਾਨ ਖਾਡ ਕੈ ਪ੍ਰਥਮ ਬਹੁਰਿ ਜਗ ਤੇ ਗਏ ॥੧੫॥

हो दान खाड कै प्रथम बहुरि जग ते गए ॥१५॥

ਉਹ ਪਹਿਲਾ ਜਗਤ ਵਿਚ ਤਲਵਾਰ-ਦਾਨ ਕਰਦੇ ਹਨ, ਫਿਰ ਸੰਸਾਰ ਤੋਂ ਜਾਦੇ ਹਨ ॥੧੫॥

ਦੋਹਰਾ ॥

दोहरा ॥

ਦੋਹਰਾ:

ਤੇ ਨਰ ਕੈਫਨ ਕੋ ਪਿਯਤ ਤੈ ਕ੍ਯਾ ਪਿਯਹਿ ਅਜਾਨ ॥

ते नर कैफन को पियत तै क्या पियहि अजान ॥

ਉਹ ਪੁਰਸ਼ ਹੀ ਨਸ਼ੇ ਦਾ ਸੇਵਨ ਕਰਦੇ ਹਨ, ਹੇ ਅਜਾਨ! ਤੂੰ ਕੀ ਨਸ਼ਾ ਕਰੇਂਗਾ।

ਕਰ ਤਕਰੀ ਪਕਰਤ ਰਹਿਯੋ ਕਸੀ ਨ ਕਮਰ ਕ੍ਰਿਪਾਨ ॥੧੬॥

कर तकरी पकरत रहियो कसी न कमर कृपान ॥१६॥

ਸਦਾ ਹੱਥ ਵਿਚ ਤਕੜੀ ਹੀ ਫੜੀ ਹੈ, (ਕਦੇ) ਲਕ ਨਾਲ ਕ੍ਰਿਪਾਨ ਨਹੀਂ ਕਸੀ ॥੧੬॥

ਚੌਪਈ ॥

चौपई ॥

ਚੌਪਈ:

ਯੌ ਸੁਨਿ ਬੈਨ ਸਾਹੁ ਰਿਸਿ ਭਰਿਯੋ ॥

यौ सुनि बैन साहु रिसि भरियो ॥

ਇਹ ਬੋਲ ਸੁਣ ਕੇ ਸ਼ਾਹ ਗੁੱਸੇ ਨਾਲ ਭਰ ਗਿਆ

ਨਿਜੁ ਤ੍ਰਿਯ ਕਹ ਕਟੁ ਬਚਨ ਉਚਰਿਯੋ ॥

निजु तृय कह कटु बचन उचरियो ॥

ਅਤੇ ਆਪਣੀ ਪਤਨੀ ਨੂੰ ਕੌੜੇ ਬੋਲ ਬੋਲੇ।

ਲਾਤ ਮੁਸਟ ਭੇ ਕੀਏ ਪ੍ਰਹਾਰਾ ॥

लात मुसट भे कीए प्रहारा ॥

(ਉਸ ਉਤੇ) ਲੱਤਾ ਅਤੇ ਮੁਕਿਆਂ ਦਾ ਪ੍ਰਹਾਰ ਕੀਤਾ

ਤੈ ਕਯੋਨ ਐਸੀ ਭਾਤਿ ਉਚਾਰਾ ॥੧੭॥

तै क्योन ऐसी भाति उचारा ॥१७॥

(ਅਤੇ ਕਿਹਾ ਕਿ) ਤੂੰ ਇਸ ਤਰ੍ਹਾ ਕਿਉਂ ਬੋਲੀ ਹੈਂ ॥੧੭॥

ਤ੍ਰਿਯੋ ਬਾਚ ॥

तृयो बाच ॥

ਇਸਤਰੀ ਨੇ ਕਿਹਾ:

ਕਹੋ ਸਾਹੁ ਤੌ ਸਾਚ ਉਚਰਊਂ ॥

कहो साहु तौ साच उचरऊँ ॥

ਹੇ ਸ਼ਾਹ ਜੀ! ਜੇ ਕਹੋ ਤਾ ਤੁਹਾਨੂੰ ਸੱਚ ਆਖਾ।

ਤੁਮ ਤੇ ਤਊ ਅਧਿਕ ਜਿਯ ਡਰਊਂ ॥

तुम ते तऊ अधिक जिय डरऊँ ॥

ਫਿਰ ਵੀ (ਮੈਂ) ਮਨ ਵਿਚ ਤੁਹਾਡੇ ਪਾਸੋਂ ਬਹੁਤ ਡਰਦੀ ਹਾ।

ਜੋ ਕੁਲ ਰੀਤਿ ਬਡਨ ਚਲਿ ਆਈ ॥

जो कुल रीति बडन चलि आई ॥

ਜੋ ਵੱਡਿਆਂ ਦੀ ਕੁਲ-ਰੀਤ ਚਲੀ ਆਈ ਹੈ,

ਸੋ ਮੈ ਤੁਹਿ ਪ੍ਰਤਿ ਕਹਤ ਸੁਨਾਈ ॥੧੮॥

ਸੋ ਮੈ ਤੁਹਿ ਪ੍ਰਤਿ ਕਹਤ ਸੁਨਾਈ ॥੧੮॥
ਉਹ ਮੈਂ ਤੁਹਾਡੇ ਪ੍ਰਤਿ ਕਹਿ ਕੇ ਸੁਣਾਉਂਦੀ ਹਾ ॥੧੮॥

ਛਪੈ ਛੰਦ ॥
छपै छंद ॥
ਛਪੈ ਛੰਦ:

ਦਿਜਨ ਦਾਨ ਦੀਬੋ ਦ੍ਰੁਜਾਨ ਸਿਰ ਖੜਗ ਬਜੈਬੋ ॥
दिजन दान दीबो द्रुजान सिर खड़ग बजैबो ॥
ਬ੍ਰਾਹਮਣਾ ਨੂੰ ਦਾਨ ਦੇਣਾ, ਦੁਰਜਨਾ ਦੇ ਸਿਰ ਤੇ ਖੜਕ ਵਜਾਣਾ,

ਮਹਾ ਦੁਸਟ ਕਹ ਦੰਡਿ ਦਾਰਿਦ ਦੀਨਾਨ ਗਵੈਬੋ ॥
महा दुसट कह दंडि दारिद दीनान गवैबो ॥
ਮਹਾ ਦੁਸ਼ਟਾ ਨੂੰ ਦੰਡਿ ਦੇਣਾ, ਗ਼ਰੀਬਾ ਨਿਤਾਣਿਆਂ ਦਾ ਦਰਿਦ੍ਰ ਦੂਰ ਕਰਨਾ,

ਨਿਜੁ ਨਾਰਿਨ ਕੇ ਸਾਥ ਕੇਲ ਚਿਰ ਲੌ ਮਚਿ ਮੰਡਬ ॥
निजु नारिन के साथ केल चिर लौ मचि मंडब ॥
ਆਪਣੀਆਂ ਇਸਤਰੀਆਂ ਨਾਲ ਕੇਲ-ਕ੍ਰੀੜਾ ਚਿਰ ਤਕ ਕਾਇਮ ਕਰਨਾ,

ਖੰਡ ਖੰਡ ਰਨ ਖੇਤ ਖਲਨ ਖੰਡਨ ਸੌ ਖੰਡਬ ॥
खंड खंड रन खेत खलन खंडन सौ खंडब ॥
ਰਣ-ਭੂਮੀ ਵਿਚ ਵੈਰੀਆਂ ਦੇ ਖੰਡੇ ਨਾਲ ਟੋਟੇ ਟੋਟੇ ਕਰਨਾ (ਆਦਿ ਕੁਸ਼ਲ ਕਰਮ ਹਨ)।

ਅਮਲ ਨ ਪੀ ਏਤੀ ਕਰੈ ਕਯੋ ਆਯੋ ਮਹਿ ਲੋਕ ਮਹਿ ॥
अमल न पी एती करै क्यो आयो महि लोक महि ॥
ਅਮਲ ਪੀ ਕੇ ਜੋ ਇਹ ਕੁਝ ਨਹੀਂ ਕਰਦੇ, (ਉਹ) ਇਸ ਲੋਕ ਵਿਚ ਕਿਉਂ ਆਏ ਹਨ।

ਸੁਰ ਅਸੁਰ ਜਛ ਗੰਧ੍ਰਬ ਸਭੈ ਤਿਹ ਨਰ ਕੌ ਹਸਿ ਹਸਿ ਕਹਹਿ ॥੧੯॥
सुर असुर जछ गंध्रब सभै तिह नर कौ हसि हसि कहहि ॥१९॥

ਇਹ ਗੱਲ ਉਸ ਆਦਮੀ ਨੂੰ ਦੇਵਤੇ, ਦੈਂਤ, ਯਕਸ਼, ਗੰਧਰਬ ਹੱਸ ਹੱਸ ਕੇ ਕਹਿੰਦੇ ਹਨ ॥੧੯॥

ਛੰਦ ॥

छंद ॥

ਛੰਦ:

ਸੋ ਨਰ ਪਿਯਤ ਨ ਭਾਗ ਰਹੈ ਕੌਡੀ ਮਹਿ ਜਿਹ ਚਿਤ ॥

सो नर पियत न भाग रहै कौडी महि जिह चित ॥

ਜੋ ਬੰਦਾ ਭੰਗ ਨਹੀਂ ਪੀਂਦਾ ਅਤੇ ਜਿਸ ਦਾ ਮਨ ਕੌਡੀ (ਮਾਇਆ) ਵਿਚ ਲਗਾ ਰਹਿੰਦਾ ਹੈ।

ਸੋ ਨਰ ਅਮਲ ਨ ਪਿਯੈ ਦਾਨ ਭੇ ਨਹਿ ਜਾ ਕੋ ਹਿਤ ॥

सो नर अमल न पियै दान भे नहि जा को हित ॥

ਜੋ ਵਿਅਕਤੀ ਅਮਲ ਨਹੀਂ ਪੀਂਦਾ ਅਤੇ ਜਿਸ ਦਾ ਦਾਨ ਦੇਣ ਵਿਚ ਹਿਤ ਨਹੀਂ ਹੈ।

ਸ੍ਯਾਨੋ ਅਧਿਕ ਕਹਾਇ ਕਾਕ ਕੀ ਉਪਮਾ ਪਾਵਹਿ ॥

स्यानो अधिक कहाइ काक की उपमा पावहि ॥

(ਉਹ ਲੋਕ) ਕਾ ਦੀ ਉਪਮਾ ਪ੍ਰਾਪਤ ਕਰ ਕੇ ਸਿਆਣੇ ਅਖਵਾਉਂਦੇ ਹਨ।

ਅੰਤ ਸ੍ਵਾਨ ਜ੍ਯੋਂ ਮਰੈ ਦੀਨ ਦੁਨਿਯਾ ਪਛੁਤਾਵਹਿ ॥੨੦॥

अंत स्वान ज्यों मरै दीन दुनिया पछुतावहि ॥२०॥

ਅੰਤ ਵਿਚ ਉਹ ਸੰਸਾਰ ਵਿਚ ਕੁੱਤੇ ਦੀ ਮੌਤੇ ਦੀਨ ਹੋ ਕੇ ਮਰਦੇ ਹਨ ਅਤੇ ਪਛਤਾਵਾ ਕਰਦੇ ਹਨ ॥੨੦॥

ਦੋਹਰਾ ॥

दोहरा ॥

ਦੋਹਰਾ:

ਅੰਤ ਕਾਕ ਕੀ ਮ੍ਰਿਤੁ ਮਰੈ ਮਨ ਭੀਤਰ ਪਛੁਤਾਹਿ ॥

अंत काक की मृतु मरै मन भीतर पछुताहि ॥

(ਉਹ) ਅੰਤ ਵਿਚ ਕਾ ਦੀ ਮੌਤੇ ਮਰ ਕੇ ਮਨ ਵਿਚ ਪਛਤਾਉਂਦਾ ਹੈ।

ਖੰਡਾ ਗਹਿਯੋ ਨ ਜਸ ਲਿਯੋ ਕਛੂ ਜਗਤ ਕੇ ਮਾਹਿ ॥੨੧॥

खंडा गहियो न जस लियो कछू जगत के माहि ॥२१॥

(ਉਸ ਨੇ) ਨਾ ਖੰਡਾ ਫੜਿਆ ਹੈ ਅਤੇ ਨਾ ਹੀ ਜਗਤ ਵਿਚ ਕੁਝ ਜਸ ਲਿਆ ਹੈ ॥੨੧॥

ਸਾਹ ਬਾਚ ॥

साह बाच ॥

ਸ਼ਾਹ ਨੇ ਕਿਹਾ:

ਚੌਪਈ ॥

चौपई ॥

ਚੌਪਈ:

ਸੁਨ ਸਾਹੁਨਿ ਤੈ ਕਛੁ ਨ ਜਾਨਤ ॥

सुन साहुनि तै कछु न जानत ॥

ਹੇ ਸ਼ਾਹਣੀ! ਸੁਣ, ਤੂੰ ਕੁਝ ਨਹੀਂ ਜਾਣਦੀ

ਸੋਫਿਨ ਸੌ ਅਮਲਿਨ ਕਹ ਠਾਨਤ ॥

सोफिन सौ अमलिन कह ठानत ॥

ਅਤੇ ਸੋਫ਼ੀਆਂ ਨੂੰ ਅਮਲ ਦੀ ਗੱਲ ਕਹਿੰਦੀ ਹੈਂ।

ਸੋਫੀ ਰੰਕ ਦਰਬੁ ਉਪਜਾਵੈ ॥

सोफी रंक दरबु उपजावै ॥

ਨਿਰਧਨ ਸੋਫ਼ੀ ਵੀ ਧਨ ਪੈਦਾ ਕਰਦਾ ਹੈ

ਅਮਲੀ ਨ੍ਰਿਪਹੂੰ ਧਾਮ ਲੁਟਾਵੈ ॥੨੨॥

अमली नृपहूँ धाम लुटावै ॥२२॥

ਅਤੇ ਅਮਲੀ ਰਾਜਾ ਵੀ ਧਨ ਲੁਟਾ ਦਿੰਦਾ ਹੈ ॥੨੨॥

ਤ੍ਰਿਯੋ ਬਾਚ ॥

तृयो बाच ॥

ਇਸਤਰੀ ਨੇ ਕਿਹਾ

ਛੰਦ ॥

छंद ॥

ਛੰਦ:

ਜੇ ਅਮਲਨ ਕਹ ਖਾਇ ਖਤਾ ਕਬਹੂੰ ਨਹਿ ਖਾਵੈ ॥

जे अमलन कह खाइ खता कबहूँ नहि खावै ॥

ਜੋ (ਲੋਕ) ਅਮਲ ਖਾਦੇ ਹਨ, ਉਹ ਕਦੇ ਵੀ ਗ਼ਲਤੀ ਨਹੀਂ ਕਰਦੇ।

ਮੂੰਡਿ ਅਵਰਨਹਿ ਜਾਹਿ ਆਪੁ ਕਬਹੂੰ ਨ ਮੁੰਡਾਵੈ ॥

मूँडि अवरनहि जाहि आपु कबहूँ न मुँडावै ॥

ਉਹ ਹੋਰਾ ਨੂੰ ਛਲ ਲੈਂਦੇ ਹਨ, ਪਰ ਆਪ ਛਲੇ ਨਹੀਂ ਜਾਦੇ।

ਚੰਚਲਾਨ ਕੋ ਚਿਤ ਚੋਰ ਛਿਨ ਇਕ ਮਹਿ ਲੇਹੀ ॥

चंचलान को चित चोर छिन इक महि लेही ॥

(ਉਹ) ਇਕ ਛਿਣ ਵਿਚ ਇਸਤਰੀ ਦਾ ਚਿਤ ਚੁਰਾ ਲੈਂਦੇ ਹਨ।

ਭਾਤਿ ਭਾਤਿ ਭਾਮਿਨਨਿ ਭੋਗ ਭਾਵਤ ਮਨ ਦੇਹੀ ॥੨੩॥

भाति भाति भामिननि भोग भावत मन देही ॥२३॥

(ਉਹ) ਇਸਤਰੀਆਂ ਨੂੰ ਤਰ੍ਹਾ ਤਰ੍ਹਾ ਦੇ ਮਨ ਭਾਉਂਦੇ ਰਤੀ-ਦਾਨ ਦਿੰਦੇ ਹਨ ॥੨੩॥

ਅੜਿਲ ॥

अड़िल ॥

ਅੜਿਲ:

ਭਜਹਿ ਬਾਮ ਕੈਫਿਯੈ ਕੇਲ ਜੁਗ ਜਾਮ ਮਚਾਵਹਿ ॥

ਭਜਹਿ ਬਾਮ ਕੈਫਿਯੈ ਕੇਲ ਜੁਗ ਜਾਮ ਮਚਾਵਹਿ ॥

ਅਮਲ ਕਰਨ ਵਾਲੇ ਇਸਤਰੀਆਂ ਨਾਲ ਭੋਗ ਕਰਦੇ ਅਤੇ ਦੋ ਪਹਿਰ ਤਕ ਕੇਲਕ੍ਰੀੜਾ ਕਰਦੇ ਹਨ।

ਹਰਿਣਾ ਜਿਮਿ ਉਛਲਹਿ ਨਾਰਿ ਨਾਗਰਿਨ ਰਿਝਾਵਹਿ ॥

हरिणा जिमि उछलहि नारि नागरिन रिझावहि ॥

ਹਿਰਨਾ ਵਾਗ ਕੁਦ ਕੁਦ ਕੇ ਚਤੁਰ ਨਾਰੀਆਂ ਨੂੰ ਪ੍ਰਸੰਨ ਕਰਦੇ ਹਨ।

ਸੌਫੀ ਚੜਤਹਿ ਕਾਪਿ ਧਰਨਿ ਊਪਰਿ ਪਰੈ ॥

सौफी चड़तहि कापि धरनि ऊपरि परै ॥

ਸੋਫ਼ੀ (ਰਤੀ-ਕ੍ਰੀੜਾ) ਆਰੰਭ ਕਰਦਿਆਂ ਹੀ ਕੰਬ ਕੇ ਧਰਤੀ ਉਤੇ ਡਿਗ ਪੈਂਦੇ ਹਨ।

ਹੋ ਬੀਰਜ ਖਲਤ ਹ੍ਵੈ ਜਾਹਿ ਕਹਾ ਜੜ ਰਤਿ ਕਰੈ ॥੨੪॥

हो बीरज खलत ह्वै जाहि कहा जड़ रति करै ॥२४॥

ਉਨ੍ਹਾ ਦਾ ਬੀਰਜ ਖ਼ਾਰਜ ਹੋ ਜਾਦਾ ਹੈ, (ਉਹ ਵਿਚਾਰੇ ਭਲਾ) ਕੀ ਰਤੀ-ਕ੍ਰੀੜਾ ਕਰਨਗੇ ॥੨੪॥

ਬੀਰਜ ਭੂਮਿ ਗਿਰ ਪਰੈ ਤਕੇ ਮੁਖ ਬਾਇ ਕੈ ॥

बीरज भूमि गिर परै तके मुख बाइ कै ॥

(ਉਨ੍ਹਾ ਦਾ) ਬੀਰਜ ਧਰਤੀ ਉਤੇ ਡਿਗ ਪੈਂਦਾ ਹੈ ਅਤੇ ਮੂੰਹ ਅੱਡੀ ਵੇਖਦੇ ਰਹਿ ਜਾਦੇ ਹਨ।

ਨਿਰਖਿ ਨਾਰ ਕੀ ਓਰ ਰਹੈ ਸਿਰੁ ਨ੍ਯਾਇ ਕੈ ॥

निरखि नार की ओर रहै सिरु न्याइ कै ॥

ਇਸਤਰੀ ਵਲ ਵੇਖ ਕੇ ਸਿਰ ਨੀਵਾ ਕਰ ਲੈਂਦੇ ਹਨ।

ਸਰਮਨਾਕ ਹ੍ਵੈ ਹ੍ਰਿਦੈ ਬਚਨ ਹਸਿ ਹਸਿ ਕਹੈ ॥

सरमनाक ह्वै ह्रदै बचन हसि हसि कहै ॥

ਹਿਰਦੇ ਵਿਚ ਸ਼ਰਮਿੰਦੇ ਹੁੰਦੇ ਹਨ ਪਰ ਹੱਸ ਹੱਸ ਕੇ ਗੱਲਾ ਕਰਦੇ ਹਨ।

ਹੋ ਕਾਮ ਕੇਲ ਕੀ ਸਮੈ ਨ ਪਸੁ ਕੌਡੀ ਲਹੈ ॥੨੫॥

हो काम केल की समै न पसु कौडी लहै ॥२५॥

ਕਾਮਕੇਲ ਵੇਲੇ ਉਹ ਮੂਰਖ ਇਕ ਕੌਡੀ ਵੀ ਪ੍ਰਾਪਤ ਨਹੀਂ ਕਰ ਸਕਦੇ (ਭਾਵ ਆਨੰਦ ਤੋਂ ਵਾਂਝੇ ਰਹਿੰਦੇ ਹਨ) ॥੨੫॥

ਤਮਕਿ ਸਾਗ ਸੰਗ੍ਰਹਹਿ ਤੁਰੈ ਪਰ ਦਲਹਿ ਨਚਾਵੈ ॥

तमकि साग संग्रहहि तुरै पर दलहि नचावै ॥

(ਅਮਲੀ ਲੋਕ) ਖੁਣਸ ਖਾ ਕੇ ਹੱਥ ਵਿਚ ਬਰਛੇ ਪਕੜਦੇ ਹੋਏ ਘੋੜੇ ਨੂੰ (ਵੈਰੀ) ਦਲ ਉਤੇ ਨਚਾਉਂਦੇ ਹਨ।

ਟੂਕ ਟੂਕ ਹ੍ਵੈ ਗਿਰਹਿ ਤਊ ਸਾਮੁਹਿ ਹਥਿ ਧਾਵੈ ॥

टूक टूक ह्वै गिरहि तऊ सामुहि हथि धावै ॥

ਟੋਟੇ ਟੋਟੇ ਹੋ ਕੇ ਡਿਗਦੇ ਹਨ, ਪਰ (ਫਿਰ ਵੀ) ਸਾਹਮਣੇ ਪਾਸੇ ਵਲ ਵਧਦੇ ਹਨ।

ਅਸਿ ਧਾਰਨ ਲਗ ਜਾਹਿ ਨ ਚਿਤਹਿ ਡੁਲਾਵਹੀ ॥

असि धारन लग जाहि न चितहि डुलावही ॥

ਤਲਵਾਰ ਦੀ ਧਾਰ ਲਗ ਜਾਣ ਤੇ ਵੀ ਮਨ ਨੂੰ ਨਹੀਂ ਡੁਲਾਉਂਦੇ।

ਹੇ ਤੇ ਨਰ ਬਰਤ ਬਰੰਗਨਿ ਸੁਰਪੁਰ ਪਾਵਹੀ ॥੨੬॥

हे ते नर बरत बरंगनि सुरपुर पावही ॥२६॥

ਇਹੋ ਜਿਹੇ ਬੰਦੇ ਅਪੱਛਰਾਵਾ ('ਬਰੰਗਨਿ') ਨੂੰ ਵਰ ਕੇ ਸਵਰਗ ਨੂੰ ਪ੍ਰਾਪਤ ਕਰਦੇ ਹਨ ॥੨੬॥

ਸੁਕ੍ਰਿਤ ਸੁਘਰ ਜਿਨਿ ਆਇ ਜਗਤ ਮੈ ਜਸ ਕੌਂ ਪਾਯੋ ॥

सुकृत सुघर जिनि आइ जगत मै जस कौ पायो ॥

ਉਹ ਵਿਅਕਤੀ ਚੰਗੇ ਕੰਮ ਕਰਨ ਵਾਲੇ ਸੁਘੜ ਹਨ ਜਿਨ੍ਹਾ ਨੇ ਜਗਤ ਵਿਚ ਆ ਕੇ ਜਸ ਖਟਿਆ ਹੈ।

ਬਹੁਰਿ ਖਲਨ ਕਹ ਖੰਡਿ ਖੇਤ ਜੈ ਸਬਦ ਕਹਾਯੋ ॥

बहुरि खलन कह खंडि खेत जै सबद कहायो ॥

ਫਿਰ ਦੁਸ਼ਟਾ ਨੂੰ ਖੰਡ ਖੰਡ ਕਰ ਕੇ ਰਣ-ਭੂਮੀ ਵਿਚ ਜੈ-ਜੈਕਾਰ ਕਰਵਾਉਂਦੇ ਹਨ।

ਅਮਲ ਪਾਨ ਸੁਭ ਅੰਗ ਧਨੁਖ ਸਰ ਜਿਨ ਲਯੋ ॥

अमल पान सुभ अंग धनुख सर जिन लयो ॥

ਉਹ ਵਿਅਕਤੀ ਜਗਤ ਵਿਚ ਜੀਵਨ-ਮੁਕਤ ਹੁੰਦੇ ਹਨ ਜੋ ਅਮਲ ਕਰ ਕੇ

ਹੋ ਸੋ ਨਰ ਜੀਵਤ ਮੁਕਤਿ ਜਗਤ ਭੀਤਰ ਭਯੋ ॥੨੭॥

हो सो नर जीवत मुकति जगत भीतर भयो ॥२७॥

ਆਪਣੇ ਸ਼ੁਭ ਸ਼ਰੀਰ ਉਤੇ ਧਨੁਸ਼ ਬਾਣ ਧਾਰਨ ਕਰਦੇ ਹਨ ॥੨੭॥

ਕਬਹੂੰ ਨ ਖਾਏ ਪਾਨ ਅਮਲ ਕਬਹੂੰ ਨਹਿ ਪੀਯੋ ॥

कबहूँ न खाए पान अमल कबहूँ नहि पीयो ॥

ਜਿਸ ਵਿਅਕਤੀ ਨੇ ਕਦੇ ਪਾਨ ਨਹੀਂ ਚਬਾਇਆ ਅਤੇ ਕਦੇ ਨਸ਼ਾ ਨਹੀਂ ਕੀਤਾ,

ਕਬਹੂੰ ਨ ਖੇਲ ਅਖੇਟਨ ਸੁਖ ਨਿਰਧਨ ਕਹ ਦੀਯੋ ॥

कबहूँ न खेल अखेटन सुख निरधन कह दीयो ॥

ਕਦੇ ਸ਼ਿਕਾਰ ਨਹੀਂ ਖੇਡਿਆ (ਅਤੇ ਦਾਨ ਕਰ ਕੇ) ਨਿਰਧਨਾ ਨੂੰ ਸੁਖ ਨਹੀਂ ਦਿੱਤਾ,

ਕਬਹੂੰ ਨ ਸੌਂਧਾ ਲਾਇ ਰਾਗ ਮਨ ਭਾਇਯੋ ॥

कबहूँ न सौंधा लाइ राग मन भाइयो ॥

ਕਦੇ ਵੀ ਸੁਗੰਧੀ ਨਹੀਂ ਲਗਾਈ ਅਤੇ ਰਾਗ (ਉਨ੍ਹਾ ਦੇ) ਮਨ ਨੂੰ ਚੰਗਾ ਨਹੀਂ ਲਗਿਆ।

ਹੋ ਕਰਿਯੋ ਨ ਭਾਮਿਨ ਭੋਗ ਜਗਤ ਕ੍ਯੋਨ ਆਇਯੋ ॥੨੮॥

हो करियो न भामिन भोग जगत क्योन आइयो ॥२८॥

(ਜਿਸ ਨੇ ਮਨ ਭਰ ਕੇ) ਇਸਤਰੀ ਨਾਲ ਭੋਗ ਨਹੀਂ ਕੀਤਾ, (ਦਸੋ ਭਲਾ ਉਹ) ਜਗਤ ਵਿਚ ਕਿਉਂ ਆਇਆ ਹੈ ॥੨੮॥

ਨਾਦ ਗੰਧ ਸੁਭ ਇਸਤ੍ਰਨ ਜਿਨ ਨਰ ਰਸ ਲੀਏ ॥

नाद गंध सुभ इसत्रन जिन नर रस लीए ॥

ਜਿਨ੍ਹਾ ਪੁਰਸ਼ਾ ਨੇ ਰਾਗ, ਉਤਮ ਸੁਗੰਧੀ ਅਤੇ ਇਸਤਰੀਆਂ ਦਾ ਰਸ ਲਿਆ ਹੈ,

ਅਮਲ ਪਾਨ ਆਖੇਟ ਦ੍ਰੁਜਨ ਦੁਖਿਤ ਕੀਏ ॥

अमल पान आखेट द्रुजन दुखित कीए ॥

ਅਮਲ ਪਾਨ ਕਰ ਕੇ, ਸ਼ਿਕਾਰ ਖੇਡਿਆ ਅਤੇ ਦੁਸ਼ਟਾ ਨੂੰ ਦੁਖੀ ਕੀਤਾ ਹੈ,

ਸਾਧੁ ਸੇਵਿ ਸੁਭ ਸੰਗ ਭਜਤ ਹਰਿ ਜੂ ਭਏ ॥

साधु सेवि सुभ संग भजत हरि जू भए ॥

ਸਾਧੂ ਦੀ ਸੇਵਾ ਅਤੇ ਸ਼ੁਭ ਸੰਗਤ ਕਰ ਕੇ ਪਰਮਾਤਮਾ ਦਾ ਨਾਮ ਜਪਿਆ ਹੈ,

ਹੋ ਤੇ ਦੈ ਜਸ ਦੁੰਦਭੀ ਜਗਤ ਯਾ ਤੇ ਗਏ ॥੨੯॥

हो ते दै जस दुँदभी जगत या ते गए ॥२९॥

ਉਹ ਇਸ ਸੰਸਾਰ ਤੋਂ ਜਸ ਦੇ ਨਗਾਰੇ ਵਜਾ ਕੇ ਗਏ ਹਨ ॥੨੯॥

ਚਤੁਰਿ ਨਾਰਿ ਬਹੁ ਭਾਤਿ ਰਹੀ ਸਮੁਝਾਇ ਕਰਿ ॥

चतुरि नारि बहु भाति रही समुझाइ करि ॥

(ਉਹ) ਚਤੁਰ ਇਸਤਰੀ ਕਈ ਢੰਗਾ ਨਾਲ (ਪਤੀ ਨੂੰ) ਸਮਝਾ ਹਟੀ,

ਮੂਰਖ ਨਾਹ ਨ ਸਮੁਝਿਯੋ ਉਠਿਯੋ ਰਿਸਾਇ ਕਰਿ ॥

मूरख नाह न समुझियो उठियो रिसाइ करि ॥

(ਪਰ ਉਹ) ਮੂਰਖ ਪਤੀ ਨਾ ਸਮਝਿਆ ਅਤੇ ਰੋਹ ਵਿਚ ਆ ਕੇ ਉਠ ਖੜੋਤਾ।

ਗਹਿ ਕੈ ਤਰੁਨਿ ਤੁਰੰਤ ਤਰਲ ਤਾਜਨ ਮਰਿਯੋ ॥

गहि कै तरुनि तुरंत तरल ताजन मरियो ॥

ਇਸਤਰੀ ਨੂੰ ਪਕੜ ਕੇ ਲਚਕਦਾਰ ਚਾਬਕ ('ਤਰਲ ਤਾਜਨ') ਨਾਲ ਮਾਰਿਆ।

ਹੋ ਤਬ ਤ੍ਰਿਯ ਠਾਢ ਚਰਿਤ ਤਹੀ ਇਹ ਬਿਧਿ ਕਰਿਯੋ ॥੩੦॥

हो तब तृय ठाढ चरित तही इह बिधि करियो ॥३०॥

ਤਾ ਇਸਤਰੀ ਨੇ ਖੜੋ ਕੇ ਇਸ ਤਰ੍ਹਾ ਚਰਿਤ੍ਰ ਕੀਤਾ ॥੩੦॥

ਛਿਤ ਪਰ ਖਾਇ ਪਛਾਰ ਪਰੀ ਮੁਰਛਾਇ ਕਰਿ ॥

छित पर खाइ पछार परी मुरछाइ करि ॥

ਉਹ ਭਵਾਟਣੀ ਖਾ ਕੇ ਧਰਤੀ ਉਤੇ ਬੇਹੋਸ਼ ਹੋ ਕੇ ਡਿਗ ਪਈ।

ਹਾਇ ਹਾਇ ਕਰਿ ਸਾਹੁ ਲਈ ਉਰ ਲਾਇ ਕਰਿ ॥

ਹਾਇ ਹਾਇ ਕਰਿ ਸਾਹੁ ਲਈ ਉਰ ਲਾਇ ਕਰਿ ॥

ਸ਼ਾਹ ਨੇ 'ਹਾਇ ਹਾਇ' ਕਰ ਕੇ ਛਾਤੀ ਨਾਲ ਲਗਾ ਲਈ।

ਲਾਖ ਲਹੇ ਤੁਮ ਬਚੇ ਕਹੋ ਕਯਾ ਕੀਜਿਯੈ ॥

लाख लहे तुम बचे कहो क्या कीजियै ॥

(ਕਹਿਣ ਲਗਾ ਮੈਂ ਤਾ) ਲਖ ਕਮਾ ਲਏ, ਜੇ ਤੂੰ ਬਚ ਜਾਏਂ, ਦਸ (ਹੁਣ ਮੈਂ) ਕੀ ਕਰਾ।

ਹੋ ਕਹਿਯੋ ਨ੍ਰਿਪ ਸਹਿਤ ਭੋਜਨ ਸਭ ਕਹ ਦੀਜਿਯੈ ॥੩੧॥

हो कहियो नृप सहित भोजन सभ कह दीजियै ॥३१॥

(ਇਸਤਰੀ ਨੇ ਉੱਤਰ ਦਿੱਤਾ ਕਿ) ਰਾਜੇ ਸਮੇਤ ਸਭ ਨੂੰ ਭੋਜਨ ਕਰਾਓ ॥੩੧॥

ਦੋਹਰਾ ॥

दोहरा ॥

ਦੋਹਰਾ:

ਸਾਹੁ ਤਬੈ ਭੋਜਨ ਕਰਾ ਨਾਨਾ ਬਿਧਨ ਬਨਾਇ ॥

साहु तबै भोजन करा नाना बिधन बनाइ ॥

ਤਦ ਸ਼ਾਹ ਨੇ ਕਈ ਪ੍ਰਕਾਰ ਦਾ ਭੋਜਨ ਤਿਆਰ ਕਰਵਾਇਆ

ਊਚ ਨੀਚ ਰਾਜਾ ਪ੍ਰਜਾ ਸਭ ਹੀ ਲਏ ਬੁਲਾਇ ॥੩੨॥

ऊच नीच राजा प्रजा सभ ही लए बुलाइ ॥३२॥

ਅਤੇ ਉੱਚੇ ਨੀਵੇਂ, ਰਾਜਾ ਪ੍ਰਜਾ, ਸਭ ਨੂੰ ਬੁਲਾ ਲਿਆ ॥੩੨॥

ਚੌਪਈ ॥

चौपई ॥

ਚੌਪਈ:

ਪਾਤਿ ਪਾਤਿ ਲੋਗਨ ਬੈਠਾਯੋ ॥

पाति पाति लोगन बैठायो ॥

ਲੋਕਾ ਨੂੰ ਪੰਗਤਾ ਵਿਚ ਬਿਠਾਇਆ

ਭਾਤਿ ਭਾਤਿ ਭੋਜਨਹਿ ਖਵਾਯੋ ॥

भाति भाति भोजनहि खवायो ॥

ਅਤੇ ਭਾਤ ਭਾਤ ਦਾ ਭੋਜਨ ਖਵਾਇਆ।

ਇਤੈ ਨ੍ਰਿਪਤਿ ਸੌ ਨੇਹ ਲਗਾਇਸਿ ॥

इतै नृपति सौ नेह लगाइसि ॥

ਇਸ ਤਰ੍ਹਾ ਰਾਜੇ ਨਾਲ ਪ੍ਰੇਮ ਲਗਾ ਲਿਆ

ਬਾਤਨ ਸੌ ਤਾ ਕੌ ਉਰਝਾਇਸਿ ॥੩੩॥

बातन सौ ता कौ उरझाइसि ॥३३॥

ਅਤੇ ਗੱਲਾ ਨਾਲ ਉਸ ਨੂੰ ਉਲਝਾ ਲਿਆ (ਅਰਥਾਤ ਆਕਰਸ਼ਿਤ ਕਰ ਲਿਆ) ॥੩੩॥

ਦੋਹਰਾ ॥

दोहरा ॥

ਦੋਹਰਾ:

ਭੋਜਨ ਤਿਨੈ ਖਵਾਇਯੋ ਭਾਗ ਭੋਜ ਮੈ ਪਾਇ ॥

भोजन तिनै खवाइयो भाग भोज मै पाइ ॥

ਭੋਜਨ ਵਿਚ ਭੰਗ ਪਾ ਕੇ ਉਨ੍ਹਾ ਨੂੰ ਖਾਣਾ ਖਵਾ ਦਿੱਤਾ।

ਰਾਜਾ ਕੋ ਪਤਿ ਕੇ ਸਹਿਤ ਛਲ ਸੌ ਗਈ ਸੁਵਾਇ ॥੩੪॥

राजा को पति के सहित छल सौ गई सुवाइ ॥३४॥

ਰਾਜੇ ਨੂੰ ਛਲ ਪੂਰਵਕ ਪਤੀ ਨਾਲ ਸੁਆ ਦਿੱਤਾ ॥੩੪॥

ਭਾਗਿ ਖਾਇ ਰਾਜਾ ਜਗਿਯੋ ਸੋਫੀ ਭਯੋ ਅਚੇਤ ॥

भागि खाइ राजा जगियो सोफी भयो अचेत ॥

ਭੰਗ ਖਾ ਕੇ ਰਾਜਾ ਸਚੇਤ (ਸਾਵਧਾਨ) ਹੋ ਗਿਆ ਅਤੇ ਸੋਫ਼ੀ (ਸ਼ਾਹ) ਸੌਂ ਗਿਆ।

ਮਿਤ੍ਰ ਭਏ ਤਿਹ ਨਾਰਿ ਕੋ ਤਬ ਹੀ ਬਨਿਯੋ ਸੰਕੇਤ ॥੩੫॥

मित्र भए तिह नारि को तब ही बनियो संकेत ॥३५॥

(ਰਾਜਾ) ਉਸ ਇਸਤਰੀ ਦਾ ਮਿਤਰ ਬਣ ਗਿਆ ਅਤੇ ਤਦ ਹੀ (ਸੰਯੋਗ ਪ੍ਰਾਪਤ ਕਰਨ ਦਾ) ਸੰਕੇਤ ਹੋ ਗਿਆ ॥੩੫॥

ਚੌਪਈ ॥

चौपई ॥

ਚੌਪਈ:

ਲੋਗ ਜਿਵਾਇ ਬਚਨ ਇਮਿ ਭਾਖਾ ॥

लोग जिवाइ बचन इमि भाखा ॥

ਲੋਕਾ ਨੂੰ ਭੋਜਨ ਕਰਾ ਕੇ (ਇਸਤਰੀ ਨੇ) ਇਸ ਤਰ੍ਹਾ ਕਿਹਾ

ਸਿਗਰੋ ਦਿਵਸ ਰਾਇ ਹਮ ਰਾਖਾ ॥

सिगरो दिवस राइ हम राखा ॥

ਕਿ ਮੈਂ ਸਾਰਾ ਦਿਨ ਰਾਜੇ ਨੂੰ (ਆਪਣੇ ਕੋਲ) ਰਖਾਗੀ।

ਸਾਝ ਪਰੇ ਰਾਜਾ ਘਰ ਐਹੈ ॥

साझ परे राजा घर ऐहै ॥

ਸ਼ਾਮ ਪੈਣ ਤੇ ਰਾਜਾ ਘਰ ਆਵੇਗਾ।

ਤੁਮਹੂੰ ਤਬੈ ਬੁਲਾਇ ਪਠੈਹੈ ॥੩੬॥

तुमहूँ तबै बुलाइ पठैहै ॥३६॥

ਤਦ ਹੀ ਤੁਹਾਨੂੰ (ਭਾਵ ਮੰਤ੍ਰੀਆਂ ਅਤੇ ਸਾਊਆਂ ਨੂੰ) ਬੁਲਾ ਲਏਗਾ ॥੩੬॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਮਿਲਿਯੋ ਜਾਨ ਪਜਾਰਾ ਲਗੇ ਨੈਨ ਐਸੇ ॥

मिलियो जान प्यारा लगे नैन ऐसे ॥

(ਇਸਤਰੀ ਨੂੰ) ਪ੍ਰਾਣ ਪਿਆਰਾ ਮਿਲ ਗਿਆ ਅਤੇ ਨੈਣ ਇਸ ਤਰ੍ਹਾ ਲਗ ਗਏ,

ਮਨੋ ਫਾਧਿ ਫਾਧੈ ਮ੍ਰਿਗੀ ਰਾਟ ਜੈਸੇ ॥

मनो फाधि फाधै मृगी राट जैसे ॥

ਮਾਨੋ ਕਾਲਾ ਹਿਰਨ ਫੰਧੇ ਵਿਚ ਫਸ ਗਿਆ ਹੋਵੇ।

ਲਯੋ ਮੋਹਿ ਰਾਜਾ ਮਨੋ ਮੋਲ ਲੀਨੋ ॥

लयो मोहि राजा मनो मोल लीनो ॥

ਉਸ ਨੇ ਰਾਜੇ ਨੂੰ ਇਸ ਤਰ੍ਹਾ ਮੋਹ ਲਿਆ, ਮਾਨੋ ਮੁੱਲ ਖ਼ਰੀਦ ਲਿਆ ਹੋਵੇ।

ਤਹੀ ਭਾਵਤੋ ਭਾਮਨੀ ਭੋਗ ਕੀਨੋ ॥੩੭॥

तही भावतो भामनी भोग कीनो ॥३७॥

ਉਸ ਨਾਲ ਇਸਤਰੀ ਨੇ ਮਨ ਇਛਿਤ ਭੋਗ ਕੀਤਾ ॥੩੭॥

ਰਹਿਯੋ ਸਾਹੁ ਡਾਰਿਯੋ ਕਛੂ ਨ ਬਿਚਾਰਿਯੋ ॥

रहियो साहु डारियो कछू न बिचारियो ॥

ਸ਼ਾਹ ਬੇਹੋਸ਼ ਪਿਆ ਰਿਹਾ ਅਤੇ ਕੁਝ ਵੀ ਸੋਚ ਨਾ ਸਕਿਆ।

ਮਨੋ ਲਾਤ ਕੇ ਸਾਥ ਸੈਤਾਨ ਮਾਰਿਯੋ ॥

मनो लात के साथ सैतान मारियो ॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਸ਼ੈਤਾਨ ਨੇ ਲੱਤਾ ਨਾਲ ਮਾਰਿਆ ਹੋਵੇ।

ਪਸੂਹਾ ਨ ਭਾਖੈ ਉਠੈ ਨ ਉਘਾਵੈ ॥

पसूहा न भाखै उठै न उघावै ॥

(ਉਹ) ਮੂਰਖ ਨਾ ਬੋਲ ਰਿਹਾ ਸੀ, ਨਾ ਉਠਦਾ ਸੀ ਅਤੇ ਨਾ ਹੀ ਊਂਘਦਾ ਸੀ।

ਇਤੈ ਨਾਰਿ ਕੌ ਰਾਜ ਬਾਕੋ ਬਜਾਵੈ ॥੩੮॥

इतै नारि कौ राज बाको बजावै ॥३८॥
ਇਧਰ ਬਾਕਾ ਰਾਜਾ ਇਸਤਰੀ ਨਾਲ ਸੰਯੋਗ ਕਰ ਰਿਹਾ ਸੀ ॥੩੮॥

ਦੋਹਰਾ ॥
दोहरा ॥
ਦੋਹਰਾ:

ਸਾਹੁ ਪਾਲਕੀ ਕੈ ਤਰੇ ਬਾਧਿ ਡਾਰਿ ਕਰ ਦੀਨ ॥
साहु पालकी कै तरे बाधि डारि कर दीन ॥
ਸ਼ਾਹ ਨੂੰ ਪਾਲਕੀ ਦੇ ਹੇਠਾ ਕਰ ਕੇ ਬੰਨ੍ਹ ਦਿੱਤਾ

ਜੁ ਕਛੁ ਧਾਮ ਮਹਿ ਧਨ ਹੁਤੋ ਘਾਲਿ ਤਿਸੀ ਮਹਿ ਲੀਨ ॥੩੯॥
जु कछु धाम महि धन हुतो घालि तिसी महि लीन ॥३९॥
ਅਤੇ ਘਰ ਵਿਚ ਜੋ ਕੁਝ ਧਨ ਸੀ, ਉਸ ਨੂੰ ਪਾਲਕੀ ਵਿਚ ਪਾ ਲਿਆ ॥੩੯॥

ਅੜਿਲ ॥
अड़िल ॥
ਅੜਿਲ:

ਆਪੁ ਦੌਰਿ ਤਾਹੀ ਪਰ ਚੜੀ ਬਨਾਇ ਕੈ ॥
आपु दौरि ताही पर चड़ी बनाइ कै ॥
ਆਪ ਦੌੜ ਕੇ ਉਸ ਪਾਲਕੀ ਵਿਚ ਜਾ ਚੜ੍ਹੀ।

ਰਮੀ ਨ੍ਰਿਪਤਿ ਕੇ ਸਾਥ ਅਧਿਕ ਸੁਖ ਪਾਇ ਕੈ ॥
रमी नृपति के साथ अधिक सुख पाइ कै ॥
ਰਾਜੇ ਨਾਲ ਬਹੁਤ ਸੁਖ ਪ੍ਰਾਪਤ ਕਰ ਕੇ ਰਮਣ ਕੀਤਾ।

ਲੈ ਨਾਰੀ ਕਹ ਰਾਇ ਅਪਨੇ ਘਰ ਗਯੋ ॥
लै नारी कह राइ अपने घर गयो ॥

ਇਸਤਰੀ ਨੂੰ ਲੈ ਕੇ ਰਾਜਾ ਆਪਣੇ ਘਰ ਗਿਆ

ਹੋ ਸੂਮ ਸੋਫਿਯਹਿ ਬਾਧਿ ਪਾਲਕੀ ਤਰ ਲਯੋ ॥੪੦॥

हो सूम सोफियहि बाधि पालकी तर लयो ॥४०॥

ਅਤੇ ਸ਼ੂਮ ਸੋਫ਼ੀ ਨੂੰ ਪਾਲਕੀ ਹੇਠਾ ਬੰਨ੍ਹ ਦਿੱਤਾ ॥੪੦॥

ਜਬ ਪਹੁਚੇ ਦੋਊ ਜਾਇ ਸੁਖੀ ਗ੍ਰਿਹ ਨਾਰਿ ਨਰ ॥

जब पहुचे दोऊ जाइ सुखी गृह नारि नर ॥

ਜਦ ਦੋਵੇਂ ਮਰਦ ਅਤੇ ਇਸਤਰੀ (ਰਾਜਾ ਅਤੇ ਸ਼ਾਹਣੀ) ਸੁਖੀ ਸਾਦੀ ਘਰ ਪਹੁੰਚ ਗਏ

ਕਹਿਯੋ ਕਿ ਦੇਹੁ ਪਠਾਇ ਪਾਲਕੀ ਸਾਹੁ ਘਰ ॥

कहियो कि देहु पठाइ पालकी साहु घर ॥

(ਤਾ ਉਨ੍ਹਾ ਨੇ) ਕਿਹਾ ਕਿ ਪਾਲਕੀ ਨੂੰ ਸ਼ਾਹ ਦੇ ਘਰ ਭੇਜ ਦਿਓ।

ਬਧੇ ਸਾਹੁ ਤਿਹ ਤਰੇ ਤਹੀ ਆਵਤ ਭਏ ॥

बधे साहु तिह तरे तही आवत भए ॥

(ਪਾਲਕੀ ਦੇ) ਹੇਠਾ ਬੰਨ੍ਹਿਆਂ ਹੋਇਆ ਸ਼ਾਹ ਉਥੇ (ਆਪਣੇ ਘਰ) ਆ ਗਿਆ

ਹੋ ਜਹ ਰਾਜਾ ਧਨ ਸਹਿਤ ਬਾਲ ਹਰਿ ਲੈ ਗਏ ॥੪੧॥

हो जह राजा धन सहित बाल हरि लै गए ॥४१॥

ਜਿਥੋਂ ਰਾਜਾ ਧਨ ਸਹਿਤ ਇਸਤਰੀ ਨੂੰ ਹਰ ਕੇ ਲੈ ਗਿਆ ਸੀ ॥੪੧॥

ਚੌਪਈ ॥

चौपई ॥

ਚੌਪਈ:

ਬੀਤੀ ਰੈਯਨਿ ਭਯੋ ਉਜਿਆਰਾ ॥

बीती रैयनि भयो उजिआरा ॥

(ਜਦ) ਰਾਤ ਬੀਤ ਗਈ ਅਤੇ ਸਵੇਰਾ ਹੋ ਗਿਆ,

ਤਬੈ ਸਾਹੁ ਦੁਹੂੰ ਦ੍ਰਿਗਨ ਉਘਾਰਾ ॥

तबै साहु दुहूँ द्रिगन उघारा ॥

ਤਦ ਸ਼ਾਹ ਨੇ ਦੋਹਾ ਨੇਤਰਾ ਨੂੰ ਉਘਾੜਿਆ।

ਮੋਹਿ ਪਾਲਕੀ ਤਰ ਕਿਹ ਰਾਖਾ ॥

मोहि पालकी तर किह राखा ॥

ਮੈਨੂੰ ਪਾਲਕੀ ਹੇਠ ਕਿਸ ਬੰਨ੍ਹਿਆ ਹੈ?

ਬਚਨ ਲਜਾਇ ਐਸ ਬਿਧਿ ਭਾਖਾ ॥੪੨॥

बचन लजाइ ऐस बिधि भाखा ॥४२॥

ਸ਼ਰਮਸਾਰ ਹੋ ਕੇ ਇਸ ਤਰ੍ਹਾ ਕਹਿਣ ਲਗਾ ॥੪੨॥

ਮੈ ਜੁ ਕੁਬੋਲ ਨਾਰਿ ਕਹ ਕਹੇ ॥

मै जु कुबोल नारि कह कहे ॥

ਮੈਂ ਜੋ ਕੁਬੋਲ ਇਸਤਰੀ ਨੂੰ ਕਹੇ ਸਨ,

ਤੇ ਬਚ ਬਸਿ ਵਾ ਕੇ ਜਿਯ ਰਹੇ ॥

ते बच बसि वा के जिय रहे ॥

ਉਹੀ ਉਸ ਦੇ ਮਨ ਵਿਚ ਖੁਭ ਗਏ ਸਨ।

ਲਛਮੀ ਸਕਲ ਨਾਰਿ ਜੁਤ ਹਰੀ ॥

लछमी सकल नारि जुत हरी ॥

ਮੇਰਾ ਸਾਰਾ ਧਨ ਇਸਤਰੀ ਸਮੇਤ ਹਰਿਆ ਗਿਆ ਹੈ।

ਮੋਰੀ ਬਿਧਿ ਐਸੀ ਗਤਿ ਕਰੀ ॥੪੩॥

मोरी बिधि ऐसी गति करी ॥४३॥

ਵਿਧਾਤਾ ਨੇ ਮੇਰੀ ਅਜਿਹੀ ਸਥਿਤੀ ਬਣਾ ਦਿੱਤੀ ਹੈ ॥੪੩॥

ਕਬਿਯੋ ਬਾਚ ॥

कबियो बाच ॥

ਕਵੀ ਕਹਿੰਦਾ ਹੈ:

ਦੋਹਰਾ ॥

दोहरा ॥

ਦੋਹਰਾ:

ਫਲਤ ਭਾਗ ਹੀ ਸਰਬਦਾ ਕਰੋ ਕੈਸਿਯੈ ਕੋਇ ॥

फलत भाग ही सरबदा करो कैसियै कोइ ॥

ਸਦਾ ਭਾਗ ਹੀ ਫਲਦੇ ਹਨ, ਭਾਵੇਂ ਕੋਈ ਕੁਝ ਕਰ ਲਵੇ।

ਜੋ ਬਿਧਨਾ ਮਸਤਕ ਲਿਖਾ ਅੰਤ ਤੈਸਿਯੈ ਹੋਇ ॥੪੪॥

जो बिधना मसतक लिखा अंत तैसियै होइ ॥४४॥

ਜੋ ਵਿਧਾਤਾ ਨੇ ਮਸਤਕ ਉਥੇ ਲਿਖ ਦਿੱਤਾ ਹੈ, ਅੰਤ ਵਿਚ ਉਸੇ ਤਰ੍ਹਾ ਹੀ ਹੁੰਦਾ ਹੈ ॥੪੪॥

ਅੜਿਲ ॥

अड़िल ॥

ਅੜਿਲ:

ਸੁਧਿ ਪਾਈ ਜਬ ਸਾਹੁ ਨ੍ਯਾਇ ਮਸਤਕ ਰਹਿਯੋ ॥

सुधि पाई जब साहु न्याइ मसतक रहियो ॥

ਜਦ ਸ਼ਾਹ ਨੂੰ ਹੋਸ਼ ਪਰਤੀ ਤਾ ਸਿਰ ਨੀਵਾ ਕਰ ਕੇ ਰਹਿ ਗਿਆ

ਦੂਜੇ ਮਨੁਖਨ ਪਾਸ ਨ ਭੇਦ ਮੁਖ ਤੈ ਕਹਿਯੋ ॥

दूजे मनुखन पास न भेद मुख तै कहियो ॥

ਅਤੇ ਹੋਰਾ ਬੰਦਿਆਂ ਕੋਲ ਭੇਦ ਦੀ ਗੱਲ ਨਾ ਕੀਤੀ।

ਭੇਦ ਅਭੇਦ ਕੀ ਬਾਤ ਚੀਨਿ ਪਸੁ ਨਾ ਲਈ ॥

ਭੇਦ ਅਭੇਦ ਕੀ ਬਾਤ ਚੀਨਿ ਪਸੁ ਨਾ ਲਈ ॥
ਉਸ ਮੂਰਖ ਨੇ ਭੇਦ ਅਭੇਦ ਦੀ ਗੱਲ ਨਾ ਸਮਝੀ।

ਹੋ ਲਖਿਯੋ ਦਰਬੁ ਲੈ ਨ੍ਹਾਨ ਤੀਰਥਨ ਕੌ ਗਈ ॥੪੫॥
हो लखियो दरबु लै न्हान तीरथन कौ गई ॥४५॥
ਇਹ ਸਮਝਿਆ ਕਿ (ਘਰ ਦਾ) ਧਨ ਲੈ ਕੇ ਤੀਰਥਾ ਦਾ ਇਸ਼ਨਾਨ ਕਰਨ ਗਈ ਹੈ ॥੪੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪੈਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੪੫॥੪੬੦੯॥ਅਫਜੂੰ॥
इति स्री चरित्र पख्याने तृया चरित्रे मंत्री भूप संबादे दोइ सौ पैतालीस चरित्र समापतम सतु सुभम सतु ॥२४५॥४६०९॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੪੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੪੫॥੪੬੦੯॥ ਚਲਦਾ॥

ਚੌਪਈ ॥
चौपई ॥
ਚੌਪਈ:

ਪੂਰਬ ਦਿਸਿ ਇਕ ਤਿਲਕ ਨ੍ਰਿਪਤ ਬਰ ॥
पूरब दिसि इक तिलक नृपत बर ॥
ਪੂਰਬ ਦਿਸ਼ਾ ਵਿਚ ਇਕ ਤਿਲਕ ਨਾ ਦਾ ਸ੍ਰੇਸ਼ਠ ਰਾਜਾ (ਰਹਿੰਦਾ ਸੀ)।

ਭਾਨ ਮੰਜਰੀ ਨਾਰਿ ਤਵਨ ਘਰ ॥
भान मंजरी नारि तवन घर ॥
ਉਸ ਦੇ ਘਰ ਭਾਨ ਮੰਜਰੀ ਇਸਤਰੀ ਸੀ।

ਚਿਤ੍ਰ ਬਰਨ ਇਕ ਸੁਤ ਗ੍ਰਿਹ ਵਾ ਕੇ ॥
चित्र बरन इक सुत गृह वा के ॥
ਚਿਤ੍ਰ ਬਰਨ ਨਾ ਦਾ ਇਕ ਪੁੱਤਰ ਉਸ ਦੇ ਘਰ ਸੀ

ਇੰਦ੍ਰ ਚੰਦ੍ਰ ਛਬਿ ਤੁਲ ਨ ਤਾ ਕੇ ॥੧॥
इंद्र चंद्र छबि तुल न ता के ॥१॥

ਜਿਸ ਦੀ ਸੁੰਦਰਤਾ ਦੇ ਬਰਾਬਰ ਇੰਦਰ ਅਤੇ ਚੰਦ੍ਰਮਾ ਵੀ ਨਹੀਂ ਸੀ ॥੧॥

ਅੜਿਲ ॥

अड़िल ॥

ਅੜਿਲ:

ਜੇ ਤਰੁਨੀ ਨ੍ਰਿਪ ਸੁਤ ਕੀ ਪ੍ਰਭਾ ਨਿਹਾਰਈ ॥

जे तरुनी नृप सुत की प्रभा निहारई ॥

ਜੋ ਇਸਤਰੀ ਰਾਜੇ ਦੇ ਪੁੱਤਰ ਦੀ ਸੁੰਦਰਤਾ ਨੂੰ ਵੇਖਦੀ ਸੀ,

ਲੋਕ ਲਾਜ ਤਜਿ ਤਨ ਮਨ ਧਨ ਕਹ ਵਾਰਈ ॥

लोक लाज तजि तन मन धन कह वारई ॥

ਉਹ ਲੋਕ ਲਾਜ ਨੂੰ ਛਡ ਕੇ, ਤਨ ਮਨ ਅਤੇ ਧਨ ਨੂੰ ਵਾਰ ਦਿੰਦੀ ਸੀ।

ਬਿਰਹ ਬਾਨ ਤਨ ਬਿਧੀ ਮੁਗਧ ਹ੍ਵੈ ਝੂਲਹੀਂ ॥

बिरह बान तन बिधी मुगध ह्वै झूलहीं ॥

ਉਹ ਬਿਰਹੋਂ ਦੇ ਬਾਣ ਨਾਲ ਵਿੰਨ੍ਹੀਆਂ ਹੋਈਆਂ ਮੁਗਧ ਹੋ ਕੇ ਝੂਲਦੀਆਂ ਸਨ

ਹੋ ਮਾਤ ਪਿਤਾ ਪਤਿ ਸੁਤ ਕੀ ਸਭ ਸੁਧ ਭੂਲਹੀਂ ॥੨॥

हो मात पिता पति सुत की सभ सुध भूलहीं ॥२॥

ਅਤੇ ਮਾਤਾ, ਪਿਤਾ, ਪਤਿ ਅਤੇ ਪੁੱਤਰ ਦੀ ਸਭ ਸੁਰਤ ਭੁਲ ਜਾਦੀਆਂ ਸਨ ॥੨॥

ਦੋਹਰਾ ॥

दोहरा ॥

ਦੋਹਰਾ:

ਛੇਮ ਕਰਨ ਇਕ ਸਾਹੁ ਕੀ ਸੁਤਾ ਰਹੈ ਸੁਕੁਮਾਰਿ ॥

छेम करन इक साहु की सुता रहै सुकुमारि ॥

ਛੇਮ ਕਰਨ ਨਾ ਦੇ ਇਕ ਸ਼ਾਹ ਦੀ ਕੋਮਲ ਪੁੱਤਰੀ (ਉਥੇ) ਰਹਿੰਦੀ ਸੀ।

ਉਰਝਿ ਰਹੀ ਮਨ ਮੈ ਘਨੀ ਨਿਰਖਤ ਰਾਜ ਦੁਲਾਰਿ ॥੩॥

उरझि रही मन मै घनी निरखत राज दुलारि ॥३॥

(ਉਸ) ਰਾਜ ਕੁਮਾਰ ਨੂੰ ਵੇਖ ਕੇ ਮਨ ਵਿਚ ਬਹੁਤ ਉਲਝ ਗਈ। (ਭਾਵ ਮੋਹਿਤ ਹੋ ਗਈ) ॥੩॥

ਅੜਿਲ ॥

अड़िल ॥

ਅੜਿਲ:

ਸ੍ਵਰਨਿ ਮੰਜਰੀ ਅਟਕੀ ਕੁਅਰ ਨਿਹਾਰਿ ਕਰਿ ॥

स्वरनि मंजरी अटकी कुअर निहारि करि ॥

ਕੁੰਵਰ ਨੂੰ ਵੇਖ ਕੇ ਸ੍ਵਰਨ ਮੰਜਰੀ ਮੋਹਿਤ ਹੋ ਗਈ।

ਰੁਕਮ ਮੰਜਰੀ ਸਹਚਰਿ ਲਈ ਹਕਾਰਿ ਕਰਿ ॥

रुकम मंजरी सहचरि लई हकारि करि ॥

(ਉਸ ਨੇ) ਰੁਕਮ ਮੰਜਰੀ ਨਾ ਦੀ ਇਕ ਸਖੀ ਨੂੰ ਬੁਲਾ ਲਿਆ।

ਨਿਜੁ ਮਨ ਕੋ ਤਿਹ ਭੇਦ ਸਕਲ ਸਮਝਾਇ ਕੈ ॥

निजु मन को तिह भेद सकल समझाइ कै ॥

ਆਪਣੇ ਮਨ ਦਾ ਭੇਦ ਉਸ ਨੂੰ ਦਸ ਕੇ

ਹੋ ਚਿਤ੍ਰ ਬਰਨ ਨ੍ਰਿਪ ਸੁਤ ਪਹਿ ਦਈ ਪਠਾਇ ਕੈ ॥੪॥

हो चित्र बरन नृप सुत पहि दई पठाइ कै ॥४॥

ਚਿਤ੍ਰ ਬਰਨ ਨਾ ਦੇ ਰਾਜੇ ਦੇ ਪੁੱਤਰ ਪਾਸ ਭੇਜ ਦਿੱਤੀ ॥੪॥

ਨਿਜ ਨਾਰੀ ਮੁਹਿ ਕਰਿਯੋ ਕੁਅਰ ਕਰੁ ਆਇ ਕਰਿ ॥

निज नारी मुहि करियो कुअर करु आइ करि ॥

(ਸ਼ਾਹ ਦੀ ਪੁੱਤਰੀ ਨੇ ਕਹਿ ਭੇਜਿਆ) ਹੇ ਕੁੰਵਰ ਜੀ! ਮੈਨੂੰ ਆ ਕੇ ਆਪਣੀ ਇਸਤਰੀ ਬਣਾਓ

ਭਾਤਿ ਭਾਤਿ ਸੌ ਭਜੋ ਪਰਮ ਸੁਖ ਪਾਇ ਕਰਿ ॥

भाति भाति सौ भजो परम सुख पाइ करि ॥

ਅਤੇ ਭਾਤ ਭਾਤ ਦਾ (ਮੇਰੇ ਨਾਲ) ਸੰਯੋਗ ਕਰ ਕੇ ਬਹੁਤ ਸੁਖ ਪ੍ਰਾਪਤ ਕਰੋ।

ਭੂਪ ਤਿਲਕ ਕੀ ਕਾਨਿ ਨ ਚਿਤ ਮਹਿ ਕੀਜਿਯੈ ॥

भूप तिलक की कानि न चित महि कीजियै ॥

ਰਾਜਾ ਤਿਲਕ ਦੀ ਮਨ ਵਿਚ ਪਰਵਾਹ ਨਾ ਕਰੋ

ਹੋ ਮਨਸਾ ਪੂਰਨ ਮੋਰਿ ਸਜਨ ਕਰਿ ਦੀਜਿਯੈ ॥੫॥

हो मनसा पूरन मोरि सजन करि दीजियै ॥५॥

ਅਤੇ ਹੇ ਸੱਜਨ! ਮੇਰੇ ਮਨ ਦੀ ਇੱਛਾ ਪੂਰੀ ਕਰ ਦਿਓ ॥੫॥

ਕੁਅਰ ਬਾਚ ॥

कुअर बाच ॥

ਕੁੰਵਰ ਨੇ ਕਿਹਾ:

ਚੌਪਈ ॥

चौपई ॥

ਚੌਪਈ:

ਇਕ ਠਾ ਸੁਨੇ ਅਨੂਪਮ ਹਯ ਹੈ ॥

इक ठा सुने अनूपम हय है ॥

(ਮੈਂ) ਸੁਣਿਆ ਹੈ ਕਿ ਇਕ ਥਾ (ਦੋ) ਅਨੁਪਮ ਘੋੜੇ ਹਨ।

ਸੇਰ ਸਾਹਿ ਲੀਨੇ ਦ੍ਵੈ ਹੈ ਹੈ ॥

सेर साहि लीने द्वै है है ॥

(ਉਹ) ਦੋਵੇਂ ਘੋੜੇ ਸ਼ੇਰ ਸ਼ਾਹ ਨੇ ਲੈ ਲਏ ਹਨ।

ਰਾਹੁ ਸੁਰਾਹੁ ਨਾਮ ਹੈ ਤਿਨ ਕੇ ॥

ਰਾਹੁ ਸੁਰਾਹੁ ਨਾਮ ਹੈ ਤਿਨ ਕੇ ॥

ਉਨ੍ਹਾ ਦੇ ਨਾ ਰਾਹੁ ਅਤੇ ਸੁਰਾਹੁ ਹਨ

ਅੰਗ ਸੁਰੰਗ ਬਨੇ ਹੈ ਜਿਨ ਕੇ ॥੬॥

अंग सुरंग बने है जिन के ॥६॥

ਅਤੇ ਉਨ੍ਹਾ ਦੇ ਬਹੁਤ ਸੁੰਦਰ ਅੰਗ ਫਬਦੇ ਹਨ ॥੬॥

ਜੌ ਤਾ ਤੇ ਦ੍ਵੈ ਹੈ ਹਰਿ ਲ੍ਯਾਵੈ ॥

जौ ता ते द्वै है हरि ल्यावै ॥

(ਤੂੰ) ਜੇ ਉਥੋਂ ਦੋਵੇਂ ਘੋੜੇ ਹਰ ਲਿਆਵੇਂ

ਬਹੁਰਿ ਆਹਿ ਮੁਰਿ ਨਾਰਿ ਕਹਾਵੈ ॥

बहुरि आहि मुरि नारि कहावै ॥

(ਤਾ) ਫਿਰ ਆ ਕੇ ਮੇਰੀ ਪਤਨੀ ਅਖਵਾਈਂ।

ਤਬ ਹਮ ਸੰਕ ਤ੍ਯਾਗ ਤੁਹਿ ਬਰਹੀ ॥

तब हम संक त्याग तुहि बरही ॥

ਤਦ ਮੈਂ ਨਿਸੰਗ ਹੋ ਕੇ ਤੇਰੇ ਨਾਲ ਵਿਆਹ ਕਰਾਗਾ

ਭੂਪ ਤਿਲਕ ਕੀ ਕਾਨਿ ਨ ਕਰਹੀ ॥੭॥

भूप तिलक की कानि न करही ॥७॥

ਅਤੇ ਰਾਜਾ ਤਿਲਕ ਦੀ ਪਰਵਾਹ ਨਹੀਂ ਕਰਾਗਾ ॥੭॥

ਸਾਹੁ ਸੁਤਾ ਜਬ ਯੌ ਸੁਨਿ ਪਾਵਾ ॥

साहु सुता जब यौ सुनि पावा ॥

ਸ਼ਾਹ ਦੀ ਪੁੱਤਰੀ ਨੇ ਜਦ ਇਸ ਤਰ੍ਹਾ ਸੁਣਿਆ

ਚੰਡਾਰਿਨਿ ਕੋ ਭੇਸ ਬਨਾਵਾ ॥

चंडारिनि को भेस बनावा ॥

ਤਾ ਚੂੜ੍ਹੀ ('ਚੰਡਾਰਿਨਿ') ਦਾ ਭੇਸ ਬਣਾ ਲਿਆ।

ਕਰ ਮੋ ਧਰਤ ਬੁਹਾਰੀ ਭਈ ॥

कर मो धरत बुहारी भई ॥

ਹੱਥ ਵਿਚ ਬੁਹਾਰੀ ਪਕੜ ਲਈ

ਸੇਰ ਸਾਹਿ ਕੇ ਮਹਲਨ ਗਈ ॥੮॥

सेर साहि के महलन गई ॥८॥

ਅਤੇ ਸ਼ੇਰ ਸ਼ਾਹ ਦੇ ਮਹੱਲਾ ਵਿਚ ਗਈ ॥੮॥

ਦੋਹਰਾ ॥

दोहरा ॥

ਦੋਹਰਾ:

ਹਜਰਤਿ ਕੇ ਘਰ ਮੋ ਧਸੀ ਐਸੋ ਭੇਸ ਬਨਾਇ ॥

हजरति के घर मो धसी ऐसो भेस बनाइ ॥

ਅਜਿਹਾ ਭੇਸ ਬਣਾ ਕੇ ਬਾਦਸ਼ਾਹ ਦੇ ਘਰ ਵਿਚ ਜਾ ਵੜੀ।

ਰਾਹੁ ਸੁਰਾਹੁ ਜਹਾ ਹੁਤੇ ਤਹੀ ਪਹੂਚੀ ਜਾਇ ॥੯॥

राहु सुराहु जहा हुते तही पहूची जाइ ॥९॥

ਜਿਥੇ ਰਾਹੁ ਅਤੇ ਸੁਰਾਹੁ (ਨਾ ਦੇ ਘੋੜੇ) ਸਨ, ਉਥੇ ਜਾ ਪਹੁੰਚੀ ॥੯॥

ਅੜਿਲ ॥

अड़िल ॥

ਅੜਿਲ:

ਬੰਧੇ ਹੁਤੇ ਜਹ ਦ੍ਵੈ ਹੈ ਝਰੋਖਾ ਕੇ ਤਰੈ ॥

बंधे हुते जह द्वै है झरोखा के तरै ॥

ਜਿਥੇ ਦੋਵੇਂ ਘੋੜੇ ਝਰੋਖੇ ਹੇਠਾ ਬੰਨ੍ਹੇ ਹੋਏ ਸਨ

ਜਹਾ ਨ ਚੀਟੀ ਪਹੁਚੈ ਪਵਨ ਨ ਸੰਚਰੈ ॥

जहा न चीटी पहुचै पवन न संचरै ॥

ਅਤੇ ਜਿਥੇ ਨਾ ਕੀੜੀ ਪਹੁੰਚ ਸਕਦੀ ਸੀ ਅਤੇ ਨਾ ਹਵਾ ਚਲ ਸਕਦੀ ਸੀ,

ਤਹੀ ਤਰੁਨਿ ਇਹ ਭੇਸ ਪਹੂਚੀ ਜਾਇ ਕਰਿ ॥

तही तरुनि इह भेस पहूची जाइ करि ॥

ਉਥੇ ਇਸ ਭੇਸ ਵਿਚ ਇਸਤਰੀ ਜਾ ਪਹੁੰਚੀ।

ਹੋ ਅਰਧ ਰਾਤ੍ਰਿ ਭੇ ਛੋਰਾ ਬਾਜ ਬਨਾਇ ਕਰਿ ॥੧੦॥

हो अरध रातृ भे छोरा बाज बनाइ करि ॥१०॥

ਅੱਧੀ ਰਾਤ ਵੇਲੇ ਘੋੜੇ ਨੂੰ ਖੋਲ੍ਹ ਦਿੱਤਾ ॥੧੦॥

ਚੌਪਈ ॥

चौपई ॥

ਚੌਪਈ:

ਛੋਰਿ ਅਗਾਰਿ ਪਛਾਰਿ ਉਤਾਰੀ ॥

छोरि अगारि पछारि उतारी ॥

ਉਸ ਦੀ ਅਗਾੜੀ ਅਤੇ ਪਛਾੜੀ ਖੋਲ੍ਹ ਕੇ ਉਤਾਰ ਦਿੱਤੀ

ਆਨਨ ਬਿਖੈ ਲਗਾਮੀ ਡਾਰੀ ॥

आनन बिखै लगामी डारी ॥

ਅਤੇ ਮੂੰਹ ਵਿਚ ਲਗ਼ਾਮ ਪਾ ਦਿੱਤੀ।

ਹ੍ਵੈ ਅਸਵਾਰ ਚਾਬੁਕਿਕ ਮਾਰਿਸਿ ॥

ह्वै असवार चाबुकिक मारिसि ॥

(ਉਸ ਉਤੇ) ਸਵਾਰ ਹੋ ਕੇ ਚਾਬਕ ਮਾਰੀ

ਸਾਹੁ ਝਰੋਖਾ ਭਏ ਨਿਕਾਰਿਸਿ ॥੧੧॥

साहु झरोखा भए निकारिसि ॥११॥

ਅਤੇ ਸ਼ਾਹ ਦੇ ਝਰੋਖੇ ਵਿਚੋਂ ਬਾਹਰ ਕਢ ਲਿਆ ॥੧੧॥

ਦੋਹਰਾ ॥

दोहरा ॥

ਦੋਹਰਾ:

ਸਾਹ ਝੋਰੋਖਾ ਕੇ ਭਏ ਪਰੀ ਤੁਰੰਗ ਕੁਦਾਇ ॥

साह झोरोखा के भए परी तुरंग कुदाइ ॥

ਬਾਦਸ਼ਾਹ ਦੇ ਝਰੋਖੇ ਤੋਂ ਘੋੜੇ ਨੂੰ ਕੁਦਾ ਦਿੱਤਾ

ਸੰਕਾ ਕਰੀ ਨ ਜਾਨ ਕੀ ਪਰੀ ਨਦੀ ਮੋ ਜਾਇ ॥੧੨॥

संका करी न जान की परी नदी मो जाइ ॥१२॥

ਅਤੇ ਜਾਨ ਦੀ ਪਰਵਾਹ ਨਾ ਕਰ ਕੇ ਨਦੀ ਵਿਚ ਜਾ ਪਈ ॥੧੨॥

ਚੌਪਈ ॥

चौपई ॥

ਚੌਪਈ:

ਝਰਨਾ ਮਹਿ ਤੇ ਬਾਜਿ ਨਿਕਾਰਿਸਿ ॥

झरना महि ते बाजि निकारिसि ॥

ਝਰੋਖੇ ਵਿਚੋਂ ਘੋੜਾ ਕਢ ਲਿਆ

ਗਹਿਰੀ ਨਦੀ ਬਿਖੈ ਲੈ ਡਾਰਿਸਿ ॥

गहिरी नदी बिखै लै डारिसि ॥

ਅਤੇ ਡੂੰਘੀ ਨਦੀ ਵਿਚ ਸੁਟ ਲਿਆ।

ਜਿਯ ਅਪਨੇ ਕਾ ਲੋਭ ਨ ਕਰਾ ॥

ਜਿਯ ਅਪਨੇ ਕਾ ਲੋਭ ਨ ਕਰਾ ॥
ਆਪਣੀ ਜਾਨ ਦੀ ਪਰਵਾਹ ਨਾ ਕੀਤੀ।

ਇਹ ਛਲ ਰਾਹੁ ਅਸ੍ਵ ਕਹ ਹਰਾ ॥੧੩॥
इह छल राहु अस्व कह हरा ॥१३॥
ਇਸ ਛਲ ਨਾਲ ਰਾਹੁ ਘੋੜਾ ਚੁਰਾ ਲਿਆ ॥੧੩॥

ਜਬ ਬਾਜੀ ਹਜਰਤਿ ਕੋ ਗਯੋ ॥
जब बाजी हजरति को गयो ॥
ਜਦ ਬਾਦਸ਼ਾਹ ਦਾ ਘੋੜਾ ਚੋਰੀ ਹੋ ਗਿਆ,

ਸਭਹਿਨ ਕੋ ਬਿਸਮੈ ਜਿਯ ਭਯੋ ॥
सभहिन को बिसमै जिय भयो ॥
(ਤਾ) ਸਭ ਦੇ ਮਨ ਵਿਚ ਬਹੁਤ ਹੈਰਾਨੀ ਹੋਈ।

ਜਹਾ ਨ ਸਕਤ ਪ੍ਰਵੇਸ ਪਵਨ ਕਰਿ ॥
जहा न सकत प्रवेस पवन करि ॥
ਜਿਥੇ ਪੌਣ ਵੀ ਪ੍ਰਵੇਸ਼ ਨਹੀਂ ਕਰ ਸਕਦੀ ਸੀ,

ਤਹ ਤੇ ਲਯੋ ਤੁਰੰਗਮ ਕਿਨ ਹਰਿ ॥੧੪॥
तह ते लयो तुरंगम किन हरि ॥१४॥
ਉਥੋਂ ਘੋੜਾ ਕਿਸ ਨੇ ਹਰ ਲਿਆ ॥੧੪॥

ਪ੍ਰਾਤ ਬਚਨ ਹਜਰਤਿ ਇਮ ਕਿਯੋ ॥
प्रात बचन हजरति इम कियो ॥
ਸਵੇਰ ਹੋਣ ਤੇ ਬਾਦਸ਼ਾਹ ਨੇ ਇਸ ਤਰ੍ਹਾ ਬਚਨ ਕੀਤਾ

ਅਭੈ ਦਾਨ ਚੋਰਹਿ ਮੈ ਦਿਯੋ ॥
अभै दान चोरहि मै दियो ॥

ਕਿ ਮੈਂ ਚੋਰ ਦੀ ਜਾਨ ਬਖ਼ਸ਼ੀ ਕਰ ਦਿੱਤੀ।

ਜੋ ਵਹ ਮੋ ਕਹ ਬਦਨ ਦਿਖਾਵੈ ॥

जो वह मो कह बदन दिखावै ॥

ਜੇ ਉਹ ਮੈਨੂੰ ਮੂੰਹ ਵਿਖਾਵੇ ਤਾ (ਮੇਰੇ ਪਾਸੋਂ)

ਬੀਸ ਸਹਸ੍ਰ ਅਸਰਫੀ ਪਾਵੈ ॥੧੫॥

बीस सहस्र असरफी पावै ॥१५॥

ਵੀਹ ਹਜ਼ਾਰ ਅਸ਼ਰਫ਼ੀਆਂ (ਦਾ ਇਨਾਮ) ਪ੍ਰਾਪਤ ਕਰੇ ॥੧੫॥

ਅਭੈ ਦਾਨ ਤਾ ਕੌ ਮੈ ਦ੍ਯਾਯੋ ॥

अभै दान ता कौ मै द्रयायो ॥

ਬਾਦਸ਼ਾਹ ਨੇ ਕੁਰਾਨ ਚੁਕ ਕੇ ਕਸਮ ਖਾਈ

ਖਾਈ ਸਪਤ ਕੁਰਾਨ ਉਚਾਯੋ ॥

खाई सपत कुरान उचायो ॥

ਅਤੇ ਉਸ ਦੀ ਜਾਨ ਬਖ਼ਸ਼ੀ ਦੀ ਘੋਸ਼ਣਾ ਕੀਤੀ।

ਤਬ ਤ੍ਰਿਯ ਭੇਸ ਪੁਰਖ ਕੋ ਧਰਾ ॥

तब तृय भेस पुरख को धरा ॥

ਤਦ (ਉਸ) ਇਸਤਰੀ ਨੇ ਪੁਰਸ਼ ਦਾ ਰੂਪ ਧਾਰਨ ਕੀਤਾ

ਸੇਰ ਸਾਹ ਕਹ ਸਿਜਦਾ ਕਰਾ ॥੧੬॥

सेर साह कह सिजदा करा ॥१६॥

ਅਤੇ ਸ਼ੇਰਸ਼ਾਹ ਨੂੰ ਪ੍ਰਨਾਮ ਕੀਤਾ ॥੧੬॥

ਦੋਹਰਾ ॥

दोहरा ॥

ਦੋਹਰਾ:

ਪੁਰਖ ਭੇਖ ਕਹ ਪਹਿਰ ਤ੍ਰਿਯ ਭੂਖਨ ਸਜੇ ਸੁਰੰਗ ॥

पुरख भेख कह पहिर तृय भूखन सजे सुरंग ॥

(ਉਸ) ਇਸਤਰੀ ਨੇ ਪੁਰਸ਼ ਦਾ ਭੇਸ ਬਣਾ ਕੇ ਅਤੇ ਸੁੰਦਰ ਗਹਿਣੇ ਸਜਾ ਕੇ

ਸੇਰ ਸਾਹ ਸੌ ਇਮਿ ਕਹਾ ਮੈ ਤਵ ਹਰਾ ਤੁਰੰਗ ॥੧੭॥

सेर साह सौ इमि कहा मै तव हरा तुरंग ॥१७॥

ਸ਼ੇਰਸ਼ਾਹ ਨੂੰ ਇਸ ਤਰ੍ਹਾ ਕਿਹਾ ਕਿ ਮੈਂ ਤੁਹਾਡਾ ਘੋੜਾ ਚੁਰਾਇਆ ਹੈ ॥੧੭॥

ਚੌਪਈ ॥

चौपई ॥

ਚੌਪਈ:

ਜਬ ਹਜਰਤਿ ਤਾ ਕੌ ਲਖਿ ਲਯੋ ॥

जब हजरति ता कौ लखि लयो ॥

ਜਦ ਬਾਦਸ਼ਾਹ ਨੇ ਉਸ ਨੂੰ ਵੇਖ ਲਿਆ,

ਹਰਖਤ ਭਯੋ ਕੋਪ ਮਿਟਿ ਗਯੋ ॥

हरखत भयो कोप मिटि गयो ॥

(ਤਾ ਉਹ) ਖ਼ੁਸ਼ ਹੋਇਆ ਅਤੇ ਗੁੱਸਾ ਦੂਰ ਹੋ ਗਿਆ।

ਨਿਰਖਿ ਪ੍ਰਭਾ ਉਪਮਾ ਬਹੁ ਕੀਨੀ ॥

निरखि प्रभा उपमा बहु कीनी ॥

ਉਸ ਦੀ ਸੁੰਦਰਤਾ ਨੂੰ ਵੇਖ ਕੇ ਬਹੁਤ ਸਿਫ਼ਤ ਕੀਤੀ

ਬੀਸ ਸਹਸ੍ਰ ਅਸਰਫੀ ਦੀਨੀ ॥੧੮॥

बीस सहस्र असरफी दीनी ॥१८॥

ਅਤੇ ਵੀਹ ਹਜ਼ਾਰ ਅਸ਼ਰਫ਼ੀਆਂ (ਇਨਾਮ ਵਜੋਂ) ਦਿੱਤੀਆਂ ॥੧੮॥

ਦੋਹਰਾ ॥

दोहरा ॥

ਦੋਹਰਾ:

ਹਸਿ ਹਜਰਤਿ ਐਸੇ ਕਹਾ ਸੁਨੁ ਤਸਕਰ ਸੁੰਦ੍ਰੰਗ ॥

हसि हजरति ऐसे कहा सुनु तसकर सुँद्रंग ॥

ਬਾਦਸ਼ਾਹ ਨੇ ਹੱਸ ਕੇ ਕਿਹਾ, ਹੇ ਸੁੰਦਰ ਅੰਗਾ ਵਾਲੇ ਚੋਰ! ਸੁਣ,

ਸੋ ਬਿਧਿ ਕਹੋ ਬਨਾਇ ਮੁਹਿ ਕਿਹ ਬਿਧਿ ਹਰਾ ਤੁਰੰਗ ॥੧੯॥

सो बिधि कहो बनाइ मुहि किह बिधि हरा तुरंग ॥१९॥

ਮੈਨੂੰ ਉਹ ਢੰਗ ਦਸ ਜਿਸ ਢੰਗ ਨਾਲ ਤੂੰ ਘੋੜਾ ਚੁਰਾਇਆ ਹੈ ॥੧੯॥

ਚੌਪਈ ॥

चौपई ॥

ਚੌਪਈ:

ਜਬ ਅਬਲਾ ਆਇਸੁ ਇਮਿ ਪਾਵਾ ॥

जब अबला आइसु इमि पावा ॥

ਜਦ ਇਸਤਰੀ ਨੇ ਇਹ ਆਗਿਆ ਪ੍ਰਾਪਤ ਕੀਤੀ

ਮੁਹਰ ਰਾਖਿ ਮੇਖਨ ਲੈ ਆਵਾ ॥

मुहर राखि मेखन लै आवा ॥

(ਤਾ ਉਹ) ਮੋਹਰਾ ਰਖ ਕੇ ਕਿਲਾ ਲੈ ਆਈ।

ਸਰਿਤਾ ਮੋ ਤ੍ਰਿਣ ਗੂਲ ਬਹਾਇਸਿ ॥

सरिता मो तृण गूल बहाइसि ॥

(ਫਿਰ) ਨਦੀ ਵਿਚ ਕੱਖ-ਕਾਨ ਦੇ ਪੂਲੇ ਰੋੜ੍ਹ ਦਿੱਤੇ

ਰਛਪਾਲ ਤਾ ਪਰ ਡਹਕਾਇਸਿ ॥੨੦॥

ਰਛਪਾਲ ਤਾ ਪਰ ਡਹਕਾਇਸਿ ॥੨੦॥
ਅਤੇ ਉਨ੍ਹਾ ਨਾਲ ਰਾਖਿਆਂ ਨੂੰ ਭੁਲੇਖਾ ਪਾਇਆ ॥੨੦॥

ਦੋਹਰਾ ॥
दोहरा ॥
ਦੋਹਰਾ:

ਬਹੁਰਿ ਨਦੀ ਭੀਤਰ ਪਰੀ ਜਾਤ ਭਈ ਤਰਿ ਪਾਰਿ ॥
बहुरि नदी भीतर परी जात भई तरि पारि ॥
ਫਿਰ ਨਦੀ ਵਿਚ ਪੈ ਕੇ ਅਤੇ ਤਰ ਕੇ ਪਾਰ ਜਾ ਪਹੁੰਚੀ

ਸਾਹਿ ਝਰੋਖਾ ਕੇ ਤਰੇ ਲਾਗਤ ਭਈ ਸੁਧਾਰਿ ॥੨੧॥
साहि झरोखा के तरे लागत भई सुधारि ॥२१॥
ਅਤੇ ਬਾਦਸ਼ਾਹ ਦੇ ਝਰੋਖੇ ਹੇਠਾ ਜਾ ਲਗੀ ॥੨੧॥

ਚੌਪਈ ॥
चौपई ॥
ਚੌਪਈ:

ਜਬ ਘਰਿਯਾਰੀ ਘਰੀ ਬਜਾਵੈ ॥
जब घरियारी घरी बजावै ॥
ਜਦ ਘੜਿਆਲੀ ਘੜੀ ਵਜਾਉਂਦਾ,

ਤਬ ਵਹ ਮੇਖਿਕ ਤਹਾ ਲਗਾਵੈ ॥
तब वह मेखिक तहा लगावै ॥
ਤਾ ਉਹ ਉਥੇ ਇਕ ਕਿਲ ਲਗਾ ਦਿੰਦੀ।

ਬੀਤਾ ਦਿਵਸ ਰਜਨਿ ਬਡਿ ਗਈ ॥
बीता दिवस रजनि बडि गई ॥

ਦਿਨ ਗੁਜ਼ਰ ਗਿਆ ਅਤੇ ਰਾਤ ਵੱਧ ਗਈ,

ਤਬ ਤ੍ਰਿਯ ਤਹਾ ਪਹੂਚਤ ਭਈ ॥੨੨॥

तब तृय तहा पहूचत भई ॥२२॥

ਤਦ ਇਸਤਰੀ ਉਥੇ ਜਾ ਪਹੁੰਚੀ ॥੨੨॥

ਅੜਿਲ ॥

अड़िल ॥

ਅੜਿਲ:

ਤੈਸਹਿ ਛੋਰਿ ਤੁਰੰਗ ਝਰੋਖਾ ਬੀਚ ਕਰਿ ॥

तैसहि छोरि तुरंग झरोखा बीच करि ॥

ਉਸੇ ਤਰ੍ਹਾ ਘੋੜੇ ਨੂੰ ਖੋਲ੍ਹ ਕੇ ਅਤੇ ਝਰੋਖੇ ਵਿਚੋਂ ਕਢ ਕੇ ਕੁਦਾਇਆ

ਜਲ ਮੋ ਪਰੀ ਕੁਦਾਇ ਜਾਤ ਭੀ ਪਾਰ ਤਰਿ ॥

जल मो परी कुदाइ जात भी पार तरि ॥

ਅਤੇ ਜਲ ਵਿਚ ਆ ਪਈ ਅਤੇ ਤਰ ਕੇ ਪਾਰ ਚਲੀ ਗਈ।

ਸਭ ਲੋਕਨ ਕੌ ਕੌਤਕ ਅਧਿਕ ਦਿਖਾਇ ਕੈ ॥

सभ लोकन कौ कौतक अधिक दिखाइ कै ॥

ਸਾਰਿਆਂ ਲੋਕਾ ਨੂੰ ਬਹੁਤ (ਵਧੀਆ) ਕੌਤਕ ਵਿਖਾ ਕੇ

ਹੋ ਸੇਰ ਸਾਹ ਸੌ ਬਚਨ ਕਹੇ ਮੁਸਕਾਇ ਕੈ ॥੨੩॥

हो सेर साह सौ बचन कहे मुसकाइ कै ॥२३॥

ਅਤੇ ਹੱਸ ਕੇ ਸ਼ੇਰ ਸ਼ਾਹ ਨੂੰ ਕਿਹਾ ॥੨੩॥

ਇਹੀ ਭਾਤਿ ਸੋ ਪ੍ਰਥਮ ਬਾਜ ਮੁਰਿ ਕਰ ਪਰਿਯੋ ॥

इही भाति सो प्रथम बाज मुरि कर परियो ॥

ਇਸੇ ਤਰ੍ਹਾ ਪਹਿਲਾ ਘੋੜਾ ਮੇਰੇ ਹੱਥ ਲਗਾ ਸੀ

ਦੁਤਿਯ ਅਸ੍ਵ ਤਵ ਨਿਰਖਿਤ ਇਹ ਛਲ ਸੌ ਹਰਿਯੋ ॥

दुतिय अस्व तव निरखित इह छल सौ हरियो ॥

ਅਤੇ ਦੂਜਾ ਘੋੜਾ ਤੁਹਾਡੇ ਵੇਖਦਿਆਂ ਇਸ ਛਲ ਨਾਲ ਚੁਰਾ ਲਿਆ ਹੈ।

ਸੇਰ ਸਾਹਿ ਤਬ ਕਹਿਯੋ ਕਹਾ ਬੁਧਿ ਕੋ ਭਯੋ ॥

सेर साहि तब कहियो कहा बुधि को भयो ॥

ਸ਼ੇਰ ਸ਼ਾਹ ਨੇ ਕਿਹਾ ਕਿ (ਮੇਰੀ) ਬੁੱਧੀ ਨੂੰ ਕੀ ਹੋ ਗਿਆ

ਹੋ ਰਾਹਾ ਥੋ ਜਹਾ ਤਹੀ ਸੁਰਾਹਾ ਹੂੰ ਗਯੋ ॥੨੪॥

हो राहा थो जहा तही सुराहा हूँ गयो ॥२४॥

ਕਿ ਜਿਥੇ ਰਾਹੁ ਸੀ, ਉਥੇ ਹੀ ਸੁਰਾਹੁ ਵੀ ਚਲਾ ਗਿਆ ॥੨੪॥

ਸਾਹ ਸਹਿਤ ਸਭ ਲੋਗ ਚਰਿਤ੍ਰ ਬਿਲੋਕਿ ਬਰ ॥

साह सहित सभ लोग चरित्र बिलोकि बर ॥

ਬਾਦਸ਼ਾਹ ਸਮੇਤ ਸਾਰੇ ਲੋਕ ਇਹ ਚਰਿਤ੍ਰ ਵੇਖ ਕੇ

ਦਾਤ ਦਾਤ ਸੋ ਕਾਟਿ ਕਹੈ ਹੈ ਦਯੋ ਕਰ ॥

दात दात सो काटि कहै है दयो कर ॥

ਅਤੇ ਦੰਦਾ ਨਾਲ ਆਪਣੇ ਹੱਥ ਕਟ ਕੇ ਕਹਿਣ ਲਗੇ ਕਿ (ਅਸੀਂ ਆਪਣੇ) ਹੱਥੀਂ ਘੋੜਾ ਦੇ ਦਿੱਤਾ ਹੈ।

ਕਹੈ ਹਮਾਰੀ ਮਤਿਹਿ ਕਵਨ ਕਾਰਨ ਭਯੋ ॥

कहै हमारी मतिहि कवन कारन भयो ॥

ਕਹਿਣ ਲਗੇ ਕਿ ਸਾਡੀ ਬੁੱਧੀ ਨੂੰ ਕੀ ਹੋ ਗਿਆ

ਹੋ ਰਾਹਾ ਤਸਕਰ ਹਰਿਯੋ ਸੁਰਾਹਾ ਹਮ ਦਯੋ ॥੨੫॥

हो राहा तसकर हरियो सुराहा हम दयो ॥२५॥

ਕਿ ਰਾਹੁ ਤਾ ਚੋਰ ਨੇ ਹਰਿਆ ਸੀ, ਪਰ ਸੁਰਾਹੁ ਅਸੀਂ (ਖ਼ੁਦ) ਦੇ ਦਿੱਤਾ ਹੈ ॥੨੫॥

ਦੋਹਰਾ ॥

दोहरा ॥

ਦੋਹਰਾ:

ਸ੍ਵਰਨ ਮੰਜਰੀ ਬਾਜ ਹਰਿ ਮਿਤ੍ਰਹਿ ਦਏ ਬਨਾਇ ॥

स्वरन मंजरी बाज हरि मित्रहि दए बनाइ ॥

ਸ੍ਵਰਨ ਮੰਜਰੀ ਨੇ ਘੋੜੇ ਚੁਰਾ ਕੇ ਮਿਤਰ ਨੂੰ ਦੇ ਦਿੱਤੇ

ਚਿਤ੍ਰ ਬਰਨ ਸੁਤ ਨ੍ਰਿਪ ਬਰਾ ਹ੍ਰਿਦੈ ਹਰਖ ਉਪਜਾਇ ॥੨੬॥

चित्र बरन सुत नृप बरा हृदै हरख उपजाइ ॥२६॥

ਅਤੇ ਚਿਤ੍ਰ ਬਰਨ (ਨਾ ਦੇ) ਰਾਜੇ ਦੇ ਪੁੱਤਰ ਨੂੰ ਖ਼ੁਸ਼ੀ ਪੂਰਵਕ ਵਰ ਲਿਆ ॥੨੬॥

ਭਾਤਿ ਭਾਤਿ ਤਾ ਕੋ ਭਜੈ ਹ੍ਰਿਦੈ ਹਰਖ ਉਪਜਾਇ ॥

भाति भाति ता को भजै हृदै हरख उपजाइ ॥

ਹਿਰਦੇ ਵਿਚ ਆਨੰਦ ਵਧਾ ਕੇ ਉਸ ਨਾਲ ਤਰ੍ਹਾ ਤਰ੍ਹਾ ਦਾ ਰਮਣ ਕੀਤਾ।

ਸੇਰ ਸਾਹਿ ਦਿਲੀਸ ਕਹ ਤ੍ਰਿਯਾ ਚਰਿਤ੍ਰ ਦਿਖਾਇ ॥੨੭॥

सेर साहि दिलीस कह तृया चरित्र दिखाइ ॥२७॥

ਇਸਤਰੀ ਨੇ ਇਹ ਚਰਿਤ੍ਰ ਦਿੱਲੀ ਦੇ ਬਾਦਸ਼ਾਹ ਸ਼ੇਰਸ਼ਾਹ ਨੂੰ ਵਿਖਾਇਆ ॥੨੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛਯਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੪੬॥੪੬੩੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ छयालीस चरित्र समापतम सतु सुभम सतु ॥२४६॥४६३६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੪੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੪੬॥੪੬੩੬॥ ਚਲਦਾ॥

ਚੌਪਈ ॥

चौपई ॥

ਚੌਪਈ:

ਬੀਰ ਤਿਲਕ ਇਕ ਨ੍ਰਿਪਤਿ ਬਿਚਛਨ ॥

ਬੀਰ ਤਿਲਕ ਇਕ ਨ੍ਰਿਪਤਿ ਬਿਚਛਨ ॥

ਬੀਰ ਤਿਲਕ ਨਾ ਦਾ ਇਕ ਬੁੱਧੀਮਾਨ ਰਾਜਾ ਸੀ।

ਪੁਹਪ ਮੰਜਰੀ ਨਾਰਿ ਸੁਲਛਨ ॥

पुहप मंजरी नारि सुलछन ॥

(ਉਸ ਦੀ) ਪੁਹਪ ਮੰਜਰੀ ਨਾ ਦੀ ਸੁਲੱਛਣੀ ਨਾਰੀ ਸੀ।

ਤਿਨ ਕੀ ਹਮ ਤੇ ਕਹਿ ਨ ਪਰਤ ਛਬਿ ॥

तिन की हम ते कहि न परत छबि ॥

ਉਸ ਦੀ ਸੁੰਦਰਤਾ ਦਾ ਵਰਣਨ ਮੇਰੇ ਪਾਸੋਂ ਕੀਤਾ ਨਹੀਂ ਜਾ ਸਕਦਾ।

ਰਤਿ ਤਿਹ ਰਹਤ ਨਿਰਖਿ ਰਤਿ ਪਤਿ ਦਬਿ ॥੧॥

रति तिह रहत निरखि रति पति दबि ॥१॥

ਕਾਮ ਦੇਵ ਉਸ ਨੂੰ ਦਬਕ ਕੇ ਰਤਿ ਰੂਪ ਵਿਚ ਵੇਖਦਾ ਰਹਿੰਦਾ ॥੧॥

ਸ੍ਰੀ ਸੁਰਤਾਨ ਸਿੰਘ ਤਿਹ ਪੂਤਾ ॥

स्री सुरतान सिंघ तिह पूता ॥

ਸੁਰਤਾਨ ਸਿੰਘ ਉਨ੍ਹਾ ਦਾ ਪੁੱਤਰ ਸੀ

ਜਨੁ ਬਿਧਿ ਗੜਾ ਦੁਤਿਯ ਪੁਰਹੂਤਾ ॥

जनु बिधि गड़ा दुतिय पुरहूता ॥

(ਜਿਸ ਨੂੰ) ਮਾਨੋ ਵਿਧਾਤਾ ਨੇ ਦੂਜਾ ਇੰਦਰ ਬਣਾਇਆ ਹੋਵੇ।

ਜਬ ਵਹੁ ਤਰੁਨ ਭਯੋ ਲਖਿ ਪਾਯੋ ॥

जब वहु तरुन भयो लखि पायो ॥

ਜਦ (ਪਿਤਾ ਨੇ) ਉਸ ਨੂੰ ਜਵਾਨ ਹੁੰਦਾ ਵੇਖਿਆ

ਤਬ ਪਿਤ ਤਾ ਕੋ ਬ੍ਯਾਹ ਰਖਾਯੋ ॥੨॥

तब पित ता को ब्याह रखायो ॥२॥

ਤਾ ਪਿਤਾ ਨੇ ਉਸ ਦਾ ਵਿਆਹ ਰਚਾ ਦਿੱਤਾ ॥੨॥

ਕਾਸਮੀਰ ਇਕ ਨ੍ਰਿਪਤਿ ਰਹਤ ਬਲ ॥

कासमीर इक नृपति रहत बल ॥

ਕਸ਼ਮੀਰ ਵਿਚ ਇਕ ਬਲਵਾਨ ਰਾਜਾ ਰਹਿੰਦਾ ਸੀ

ਰੂਪਮਾਨ ਧਨਮਾਨ ਰਣਾਚਲ ॥

रूपमान धनमान रणाचल ॥

ਜੋ ਰੂਪਮਾਨ ਅਤੇ ਧਨ ਵਾਲਾ ਸੀ ਤੇ ਯੁੱਧ ਵਿਚ (ਸਦਾ) ਅਚਲ ਰਹਿੰਦਾ ਸੀ।

ਤਾ ਕੇ ਧਾਮ ਸੁਤਾ ਇਕ ਸੁਨੀ ॥

ता के धाम सुता इक सुनी ॥

ਉਸ ਦੇ ਘਰ ਇਕ ਪੁੱਤਰੀ ਸੁਣੀਂਦੀ ਸੀ

ਸਕਲ ਗੁਨਨ ਕੇ ਭੀਤਰ ਗੁਨੀ ॥੩॥

सकल गुनन के भीतर गुनी ॥३॥

ਜੋ ਸਾਰਿਆਂ ਗੁਣਾ ਨਾਲ ਭਰਪੂਰ ਸੀ ॥੩॥

ਬੋਲਿ ਦਿਜੰਬਰਨ ਘਰੀ ਸੁਧਾਈ ॥

बोलि दिजंबरन घरी सुधाई ॥

ਸ੍ਰੇਸ਼ਠ ਬ੍ਰਾਹਮਣਾ ਨੂੰ ਬੁਲਾ ਕੇ (ਉਸ ਦੇ ਵਿਆਹ ਦੀ) ਘੜੀ ਨਿਸਚਿਤ ਕੀਤੀ

ਨ੍ਰਿਪ ਸੁਤ ਕੇ ਸੰਗ ਕਰੀ ਸਗਾਈ ॥

नृप सुत के संग करी सगाई ॥

ਅਤੇ ਰਾਜੇ (ਬੀਰ ਤਿਲਕ) ਦੇ ਪੁੱਤਰ ਨਾਲ ਉਸ ਦੀ ਮੰਗਣੀ ਕੀਤੀ।

ਅਧਿਕ ਸੁ ਦਰਬੁ ਪਠੈ ਦਿਯ ਤਾ ਕੌ ॥

अधिक सु दरबु पठै दिय ता कौ ॥

ਉਸ ਵਲ ਬਹੁਤ ਸਾਰਾ ਧਨ ਭੇਜ ਦਿੱਤਾ

ਬ੍ਯਾਹ ਬਿਚਾਰਿ ਬੁਲਾਯੋ ਵਾ ਕੌ ॥੪॥

ब्याह बिचारि बुलायो वा कौ ॥४॥

ਅਤੇ ਉਸ ਨੂੰ ਵਿਆਹ (ਦਾ ਸਮਾ) ਵਿਚਾਰ ਕੇ ਸਦ ਭੇਜਿਆ ॥੪॥

ਸੁਤਾ ਕੋ ਬ੍ਯਾਹ ਜਬੈ ਤਿਨ ਦਿਯਾਇਸਿ ॥

सुता को ब्याह जबै तिन दियाइसि ॥

ਜਿਸ ਦਿਨ ਉਸ ਨੇ ਪੁੱਤਰੀ ਦਾ ਵਿਆਹ ਕਰਨਾ ਮਿਥਿਆ

ਹਾਟ ਪਾਟ ਬਸਤ੍ਰਨ ਸਭ ਛਾਇਸਿ ॥

हाट पाट बसत्रन सभ छाइसि ॥

ਤਾ ਸਭ ਗਲੀਆਂ ਅਤੇ ਬਾਜ਼ਾਰ ਬਸਤ੍ਰਾ ਨਾਲ ਸਜਾ ਦਿੱਤੇ।

ਘਰ ਘਰ ਗੀਤ ਚੰਚਲਾ ਗਾਵਤ ॥

घर घर गीत चंचला गावत ॥

ਘਰ ਘਰ ਵਿਚ ਇਸਤਰੀਆਂ ਗੀਤ ਗਾਣ ਲਗੀਆਂ

ਭਾਤਿ ਭਾਤਿ ਬਾਦ੍ਿਤ ਬਜਾਵਤ ॥੫॥

भाति भाति बाद्दत बजावत ॥५॥

ਅਤੇ ਭਾਤ ਭਾਤ ਦੇ ਵਾਜੇ ਵਜਾਣ ਲਗੀਆਂ ॥੫॥

ਸਕਲ ਬ੍ਯਾਹ ਕੀ ਰੀਤਿ ਕਰਹਿ ਤੇ ॥

सकल ब्याह की रीति करहि ते ॥

ਉਨ੍ਹਾ ਨੇ ਵਿਆਹ ਦੀਆਂ ਸਾਰੀਆਂ ਰੀਤਾ ਕੀਤੀਆਂ

ਅਧਿਕ ਦਿਜਨ ਕਹ ਦਾਨ ਕਰਹਿ ਵੇ ॥

अधिक दिजन कह दान करहि वे ॥

ਅਤੇ ਬ੍ਰਾਹਮਣਾ ਨੂੰ ਬਹੁਤ ਦਾਨ ਆਦਿ ਦਿੱਤਾ।

ਜਾਚਕ ਸਭੈ ਭੂਪ ਹ੍ਵੈ ਗਏ ॥

जाचक सभै भूप ह्वै गए ॥

ਸਾਰੇ ਭਿਖਾਰੀ ਰਾਜੇ ਬਣ ਗਏ

ਜਾਚਤ ਬਹੁਰਿ ਨ ਕਾਹੂ ਭਏ ॥੬॥

जाचत बहुरि न काहू भए ॥६॥

ਅਤੇ ਫਿਰ ਕਿਤੇ ਮੰਗਣ ਨਹੀਂ ਗਏ ॥੬॥

ਦੋਹਰਾ ॥

दोहरा ॥

ਦੋਹਰਾ:

ਸਕਲ ਰੀਤਿ ਕਰਿ ਬ੍ਯਾਹ ਕੀ ਚੜੇ ਜਨੇਤ ਬਨਾਇ ॥

सकल रीति करि ब्याह की चड़े जनेत बनाइ ॥

ਵਿਆਹ ਦੀਆਂ ਸਾਰੀਆਂ ਰੀਤਾ ਕਰ ਕੇ (ਲੜਕੇ ਵਾਲੇ) ਬਰਾਤ ਬਣਾ ਕੇ ਚੜ੍ਹ ਪਏ।

ਭਾਤਿ ਭਾਤਿ ਸੋ ਕੁਅਰ ਬਨਿ ਪ੍ਰਭਾ ਨ ਬਰਨੀ ਜਾਇ ॥੭॥

भाति भाति सो कुअर बनि प्रभा न बरनी जाइ ॥७॥

ਕੁੰਵਰ ਨੇ ਭਾਤ ਭਾਤ ਦੇ (ਸਾਜ ਸ਼ਿੰਗਾਰ) ਬਣਾਏ, (ਜਿਸ ਦੀ) ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ ॥੭॥

ਚੌਪਈ ॥

चौपई ॥

ਚੌਪਈ:

ਕਾਸਮੀਰ ਭੀਤਰ ਪਹੁਚੇ ਜਬ ॥

कासमीर भीतर पहुचे जब ॥

ਜਦ ਕਸ਼ਮੀਰ ਵਿਚ ਪਹੁੰਚੇ,

ਬਾਜਨ ਲਗੇ ਬਦਿਤ੍ਰ ਅਮਿਤ ਤਬ ॥

ਬਾਜਨ ਲਗੇ ਬਦਿਤ੍ਰ ਅਮਿਤ ਤਬ ॥

ਤਦ ਬੇਸ਼ੁਮਾਰ ਵਾਜੇ ਵਜਣ ਲਗੇ।

ਨਾਚਤ ਪਾਤ੍ਰ ਅਪਾਰ ਅਨੂਪਾ ॥

नाचत पात्र अपार अनूपा ॥

ਅਪਾਰ ਅਤੇ ਅਨੁਪਮ (ਸੁੰਦਰਤਾ ਵਾਲੀਆਂ) ਵੇਸਵਾਵਾ ਨਚ ਰਹੀਆਂ ਸਨ।

ਕੰਚਨਿ ਹੁਰਕੁਨਿ ਰੂਪ ਸਰੂਪਾ ॥੮॥

कंचनि हुरकुनि रूप सरूपा ॥८॥

(ਉਨ੍ਹਾ ਦੇ) ਸਰੂਪ ਸੋਨੇ ਅਤੇ ਅੱਗ ਦੀ ਲਾਟ ('ਹੁਰਕੁਨਿ') ਵਰਗੇ ਸਨ ॥੮॥

ਹਾਟ ਪਾਟ ਸਭ ਬਸਤ੍ਰਨ ਛਾਏ ॥

हाट पाट सभ बसत्रन छाए ॥

ਸਭ ਗਲੀਆਂ ਅਤੇ ਬਾਜ਼ਾਰ ਬਸਤ੍ਰਾ ਨਾਲ ਸਜਾਏ ਗਏ

ਅਗਰ ਚੰਦਨ ਭੇ ਮਗੁ ਛਿਰਕਾਏ ॥

अगर चंदन भे मगु छिरकाए ॥

ਅਤੇ ਅਗਰ ਤੇ ਚੰਦਨ ਦਾ ਰਸਤੇ ਵਿਚ ਛਿੜਕਾਓ ਕਰਵਾਇਆ ਗਿਆ।

ਸਭ ਘਰ ਬਾਧੀ ਬੰਧਨਵਾਰੈ ॥

सभ घर बाधी बंधनवारै ॥

ਸਭ ਘਰਾ ਦੇ (ਦੁਆਰ ਤੇ) ਬੰਧਨਵਾਰ ਬੰਨ੍ਹੇ ਹੋਏ ਸਨ

ਗਾਵਤ ਗੀਤ ਸੁਹਾਵਤ ਨਾਰੈ ॥੯॥

गावत गीत सुहावत नारै ॥९॥

ਅਤੇ ਸੁੰਦਰ ਇਸਤਰੀਆਂ ਗੀਤ ਗਾਉਂਦੀਆਂ ਸ਼ੋਭਦੀਆਂ ਸਨ ॥੯॥

ਅਗੂਆ ਲੇਨ ਅਗਾਊ ਆਏ ॥

अगूआ लेन अगाऊ आए ॥

ਅਗਵਾਨੀ ਕਰਨ ਵਾਲੇ ਅਗੋਂ ਲੈਣ ਆਏ

ਆਦਰ ਸੌ ਕੁਅਰਹਿ ਗ੍ਰਿਹ ਲ੍ਯਾਏ ॥

आदर सौ कुअरहि गृह ल्याए ॥

ਅਤੇ ਆਦਰ ਨਾਲ ਕੁੰਵਰ ਨੂੰ ਘਰ ਲੈ ਕੇ ਆਏ।

ਭਾਤਿ ਭਾਤਿ ਤੇ ਕਰੈ ਬਡਾਈ ॥

भाति भाति ते करै बडाई ॥

(ਉਨ੍ਹਾ ਨੇ) ਭਾਤ ਭਾਤ ਨਾਲ ਵਡਿਆਈ ਕੀਤੀ,

ਜਾਨੁਕ ਰਾਕਨਿ ਧਨਿ ਨਿਧਿ ਪਾਈ ॥੧੦॥

जानुक राकनि धनि निधि पाई ॥१०॥

ਮਾਨੋ (ਕਿਸੇ) ਕੰਗਾਲ ਨੇ ਧਨ ਦਾ ਖ਼ਜ਼ਾਨਾ ਪ੍ਰਾਪਤ ਕਰ ਲਿਆ ਹੋਵੇ ॥੧੦॥

ਅੜਿਲ ॥

अड़िल ॥

ਅੜਿਲ:

ਤਬ ਜਸ ਤਿਲਕ ਮੰਜਰੀ ਲਈ ਬੁਲਾਇ ਕੈ ॥

तब जस तिलक मंजरी लई बुलाइ कै ॥

ਤਦ ਜਸ ਤਿਲਕ ਮੰਜਰੀ ਨੂੰ ਬੁਲਾਇਆ ਗਿਆ

ਬ੍ਯਾਹ ਦਈ ਨ੍ਰਿਪ ਸੁਤ ਕੇ ਸਾਥ ਬਨਾਇ ਕੈ ॥

ब्याह दई नृप सुत के साथ बनाइ कै ॥

ਅਤੇ ਚੰਗੀ ਰੀਤ ਨਾਲ (ਉਸ ਨੂੰ) ਰਾਜੇ ਦੇ ਪੁੱਤਰ ਨਾਲ ਵਿਆਹ ਦਿੱਤਾ ਗਿਆ।

ਦਾਜ ਅਮਿਤ ਧਨ ਦੀਯੋ ਬਿਦਾ ਕਰਿ ਕੈ ਦਏ ॥

दाज अमित धन दीयो बिदा करि कै दए ॥

ਦਾਜ ਅਤੇ ਬੇਹਿਸਾਬ ਧਨ ਦੇ ਕੇ (ਉਨ੍ਹਾ ਨੂੰ) ਵਿਦਾ ਕਰ ਦਿੱਤਾ ਗਿਆ

ਹੋ ਬਿਰਜਵਤੀ ਨਗਰੀ ਪ੍ਰਤਿ ਤੇ ਆਵਤ ਭਏ ॥੧੧॥

हो बिरजवती नगरी प्रति ते आवत भए ॥११॥

ਅਤੇ ਉਹ ਬਿਰਜਵਤੀ ਨਗਰੀ ਵਲ ਆ ਗਏ ॥੧੧॥

ਚੌਪਈ ॥

चौपई ॥

ਚੌਪਈ:

ਏਕ ਸਾਹ ਕੇ ਸਦਨ ਉਤਾਰੇ ॥

एक साह के सदन उतारे ॥

(ਉਨ੍ਹਾ ਨੂੰ) ਇਕ ਸ਼ਾਹ ਦੇ ਘਰ ਉਤਾਰਿਆ ਗਿਆ

ਗ੍ਰਿਹ ਜੈ ਹੈ ਲਖਿ ਹੈ ਜਬ ਤਾਰੇ ॥

गृह जै है लखि है जब तारे ॥

ਕਿ ਜਦ ਸ਼ੁਭ ਤਾਰਾ ਦਿਖੇਗਾ ਤਦ (ਉਹ) ਘਰ ਨੂੰ ਜਾ ਸਕਣਗੇ।

ਕੁਅਰਿ ਸਾਹ ਕੋ ਪੂਤ ਨਿਹਾਰਾ ॥

कुअरि साह को पूत निहारा ॥

ਕੁਮਾਰੀ ਨੇ (ਜਦ) ਸ਼ਾਹ ਦਾ ਪੁੱਤਰ ਵੇਖਿਆ,

ਤਿਹ ਤਨ ਤਾਨਿ ਮਦਨ ਸਰ ਮਾਰਾ ॥੧੨॥

तिह तन तानि मदन सर मारा ॥१२॥

ਤਾ ਉਸ ਦੇ ਸ਼ਰੀਰ ਵਿਚ ਕਾਮ ਦੇਵ ਨੇ ਖਿਚ ਕੇ ਬਾਣ ਮਾਰਿਆ ॥੧੨॥

ਦੋਹਰਾ ॥

दोहरा ॥

ਦੋਹਰਾ:

ਨਿਰਖਿਤ ਰਹੀ ਲੁਭਾਇ ਛਬਿ ਮਨ ਮੈ ਕਿਯਾ ਬਿਚਾਰ ॥

निरखित रही लुभाइ छबि मन मै किया बिचार ॥

(ਉਹ ਸ਼ਾਹ ਦੇ ਪੁੱਤਰ ਦੀ) ਛਬੀ ਨੂੰ ਵੇਖ ਕੇ ਮੋਹਿਤ ਹੋ ਗਈ ਅਤੇ ਮਨ ਵਿਚ ਵਿਚਾਰ ਕੀਤਾ

ਨ੍ਰਿਪ ਸੁਤ ਸੰਗ ਨ ਜਾਇ ਹੌ ਇਹੈ ਹਮਾਰੋ ਯਾਰ ॥੧੩॥

नृप सुत संग न जाइ हौ इहै हमारो यार ॥१३॥

ਕਿ ਹੁਣ ਰਾਜੇ ਦੇ ਪੁੱਤਰ ਨਾਲ ਨਹੀਂ ਜਾਵਾਂਗੀ ਅਤੇ ਇਹੀ (ਸ਼ਾਹ ਦਾ ਪੁੱਤਰ) ਮੇਰਾ ਯਾਰ ਹੋਵੇਗਾ ॥੧੩॥

ਚੌਪਈ ॥

चौपई ॥

ਚੌਪਈ:

ਬੋਲਿ ਲਿਯਾ ਤਾ ਕੋ ਅਪੁਨੇ ਘਰ ॥

बोलि लिया ता को अपुने घर ॥

ਉਸ ਨੂੰ ਆਪਣੇ ਨਿਵਾਸ ਵਿਚ ਬੁਲਾ ਲਿਆ।

ਰਤਿ ਮਾਨੀ ਤਾ ਸੌ ਹਸਿ ਹਸਿ ਕਰਿ ॥

रति मानी ता सौ हसि हसि करि ॥

ਉਸ ਨਾਲ ਹੱਸ ਹੱਸ ਕੇ ਰਤੀ-ਕ੍ਰੀੜਾ ਕੀਤੀ।

ਆਲਿੰਗਨ ਚੁੰਬਨ ਬਹੁ ਲਏ ॥

आलिंगन चुँबन बहु लए ॥

ਬਹੁਤ ਸਾਰੇ ਆਲਿੰਗਨ ਅਤੇ ਚੁੰਬਨ ਲਏ

ਬਿਬਿਧ ਬਿਧਨ ਸੌ ਆਸਨ ਦਏ ॥੧੪॥

बिबिध बिधन सौ आसन दए ॥१४॥

ਅਤੇ ਕਈ ਤਰ੍ਹਾ ਦੇ ਆਸਣ ਦਿੱਤੇ ॥੧੪॥

ਅੜਿਲ ॥

ਅੜਿਲ ॥

ਅੜਿਲ:

ਬਿਹਸਿ ਬਿਹਸਿ ਦੋਊ ਕੁਅਰ ਕਲੋਲਨ ਕੌ ਕਰੈ ॥

बिहसि बिहसि दोऊ कुअर कलोलन कौ करै ॥

ਹੱਸ ਹੱਸ ਕੇ ਦੋਵੇਂ ਮਿਤਰ ਖ਼ੂਬ ਕਾਮ-ਕਲੋਲਾ ਕਰਦੇ ਸਨ

ਬਿਬਿਧ ਬਿਧਨ ਕੋਕਨ ਕੇ ਮਤ ਕੌ ਉਚਰੈ ॥

बिबिध बिधन कोकन के मत कौ उचरै ॥

ਅਤੇ ਅਨੇਕ ਵਿਧੀਆਂ ਨਾਲ ਕੋਕ-ਸ਼ਾਸਤ੍ਰ ਦੇ ਮਤ ਨੂੰ ਉਚਾਰਦੇ ਸਨ।

ਭਾਤਿ ਭਾਤਿ ਕੇ ਆਸਨ ਕਰਹਿ ਬਨਾਇ ਕੈ ॥

भाति भाति के आसन करहि बनाइ कै ॥

ਭਾਤ ਭਾਤ ਦੇ ਆਸਣ ਕਰਦੇ ਸਨ

ਹੋ ਲਪਟਿ ਲਪਟਿ ਦੋਊ ਜਾਹਿ ਪਰਮ ਸੁਖ ਪਾਇ ਕੈ ॥੧੫॥

हो लपटि लपटि दोऊ जाहि परम सुख पाइ कै ॥१५॥

ਅਤੇ ਦੋਵੇਂ ਲਿਪਟ ਲਿਪਟ ਕੇ ਬਹੁਤ ਸੁਖ ਪ੍ਰਾਪਤ ਕਰਦੇ ਸਨ ॥੧੫॥

ਕੇਲ ਕਰਤ ਸ੍ਵੈ ਜਾਹਿ ਬਹੁਰਿ ਉਠਿ ਰਤਿ ਕਰੈ ॥

केल करत स्वै जाहि बहुरि उठि रति करै ॥

ਕਾਮ-ਕੇਲ ਕਰਦਿਆਂ ਸੌਂ ਜਾਂਦੇ ਅਤੇ ਫਿਰ ਉਠ ਕੇ ਰਤੀ ਕਰਨ ਲਗ ਜਾਂਦੇ।

ਭਾਤਿ ਭਾਤਿ ਚਾਤੁਰਤਾ ਮੁਖ ਤੇ ਉਚਰੈ ॥

भाति भाति चातुरता मुख ते उचरै ॥

ਮੁਖ ਤੋਂ ਭਾਤ ਭਾਤ ਦੀਆਂ ਚਤੁਰਾਈ ਭਰੀਆਂ ਗੱਲਾ ਕਰਦੇ।

ਤਰੁਨ ਤਰੁਨਿ ਜਬ ਮਿਲੈ ਨ ਕੋਊ ਹਾਰਹੀ ॥

तरुन तरुनि जब मिलै न कोऊ हारही ॥

ਜਦੋਂ ਜਵਾਨ ਇਸਤਰੀ ਅਤੇ ਮਰਦ ਮਿਲਦੇ ਹਨ, ਤਾ ਉਨ੍ਹਾ ਵਿਚੋਂ ਕੋਈ ਵੀ ਨਹੀਂ ਹਾਰਦਾ।

ਹੋ ਬੇਦ ਸਾਸਤ੍ਰ ਸਿੰਮ੍ਰਿਤਿ ਇਹ ਭਾਤਿ ਉਚਾਰਹੀ ॥੧੬॥

हो बेद सासत्र सिंमृति इह भाति उचारही ॥१६॥

ਇਸ ਤਰ੍ਹਾ ਦੀ ਗੱਲ ਵੇਦਾ, ਸ਼ਾਸਤ੍ਰਾ ਅਤੇ ਸਮ੍ਰਿਤੀਆਂ ਵਿਚ ਉਚਾਰੀ ਗਈ ਹੈ ॥੧੬॥

ਤ੍ਰਿਯਾ ਬਾਚ ॥

तृया बाच ॥

ਇਸਤਰੀ ਨੇ ਕਿਹਾ:

ਚੌਪਈ ॥

चौपई ॥

ਚੌਪਈ:

ਮੈ ਨ ਨ੍ਰਿਪ ਸੁਤ ਕੇ ਸੰਗ ਜੈ ਹੌ ॥

मै न नृप सुत के संग जै हौ ॥

ਮੈਂ ਰਾਜੇ ਦੇ ਪੁੱਤਰ ਨਾਲ ਨਹੀਂ ਜਾਵਾਗੀ।

ਬਿਨ ਦਾਮਨ ਇਹ ਹਾਥ ਬਿਕੈ ਹੌ ॥

बिन दामन इह हाथ बिकै हौ ॥

ਬਿਨਾ ਮੁੱਲ ਦੇ ਹੀ ਇਸ ਦੇ ਹੱਥ ਵਿਚ ਵਿਕ ਗਈ ਹਾ।

ਧਾਇ ਸੁਤਾ ਤਬ ਕੁਅਰਿ ਹਕਾਰੀ ॥

धाइ सुता तब कुअरि हकारी ॥

ਤਦ ਕੁਮਾਰੀ ਨੇ ਦਾਈ ('ਧਾਇ') ਦੀ ਧੀ ਨੂੰ ਬੁਲਾਇਆ।

ਤਵਨ ਪਾਲਕੀ ਭੀਤਰ ਡਾਰੀ ॥੧੭॥

तवन पालकी भीतर डारी ॥१७॥

ਉਸ ਨੂੰ ਪਾਲਕੀ ਵਿਚ ਬਿਠਾ ਦਿੱਤਾ ॥੧੭॥

ਦਿਵਸਰਾਜ ਅਸਤਾਚਲ ਗਯੋ ॥

दिवसराज असताचल गयो ॥

ਸੂਰਜ ਛਿਪ ਗਿਆ

ਪ੍ਰਾਚੀ ਦਿਸਿ ਤੇ ਸਸਿ ਪ੍ਰਗਟਯੋ ॥

प्राची दिसि ते ससि प्रगटयो ॥

ਅਤੇ ਪੂਰਬ ਦਿਸ਼ਾ ਵਲੋਂ ਚੰਦ੍ਰਮਾ ਚੜ੍ਹ ਆਇਆ।

ਨ੍ਰਿਪ ਸੁਤ ਭੇਦ ਪਛਾਨ੍ਯੋ ਨਾਹੀ ॥

नृप सुत भेद पछान्यो नाही ॥

ਰਾਜੇ ਦੇ ਪੁੱਤਰ ਨੇ ਭੇਦ ਨਾ ਸਮਝਿਆ

ਤਾਰਨ ਕੀ ਸਮਝੀ ਪਰਛਾਹੀ ॥੧੮॥

तारन की समझी परछाही ॥१८॥

ਅਤੇ (ਚਾਨਣੇ ਨੂੰ) ਤਾਰਿਆਂ ਦੀ ਪਰਛਾਈ ਹੀ ਸਮਝਿਆ (ਅਰਥਾਤ ਰਾਤ ਵੇਲੇ ਹੀ ਤੋਰ ਦਿੱਤਾ ਗਿਆ) ॥੧੮॥

ਅਨਤ ਤ੍ਰਿਯਾ ਕੌ ਲੈ ਗ੍ਰਿਹ ਗਯੋ ॥

अनत तृया कौ लै गृह गयो ॥

ਉਹ ਦੂਜੀ ਇਸਤਰੀ ਨੂੰ ਲੈ ਕੇ ਘਰ ਗਿਆ

ਭੇਦ ਨ ਪਸੁ ਪਾਵਤ ਕਛੁ ਭਯੋ ॥

भेद न पसु पावत कछु भयो ॥

ਅਤੇ ਉਹ ਮੂਰਖ ਕੁਝ ਵੀ ਭੇਦ ਨਾ ਜਾਣ ਸਕਿਆ।

ਧਾਇ ਭੇਦ ਸੁਨਿਅਤਿ ਹਰਖਾਨੀ ॥

धाइ भेद सुनिअति हरखानी ॥

ਜਦੋਂ ਦਾਈ ਨੂੰ (ਇਸ ਗੱਲ) ਦਾ ਪਤਾ ਲਗਿਆ ਤਾ ਬਹੁਤ ਪ੍ਰਸੰਨ ਹੋਈ

ਮੋਰੀ ਸੁਤਾ ਕਰੀ ਬਿਧਿ ਰਾਨੀ ॥੧੯॥

मोरी सुता करी बिधि रानी ॥१९॥

ਕਿ ਮੇਰੀ ਪੁੱਤਰੀ ਨੂੰ ਵਿਧਾਤਾ ਨੇ ਰਾਣੀ ਬਣਾ ਦਿੱਤਾ ਹੈ ॥੧੯॥

ਦੋਹਰਾ ॥

दोहरा ॥

ਦੋਹਰਾ:

ਰਾਜ ਕੁਅਰਿ ਸੁਤ ਸਾਹ ਕੇ ਸਦਨ ਰਹੀ ਸੁਖ ਪਾਇ ॥

राज कुअरि सुत साह के सदन रही सुख पाइ ॥

ਰਾਜ ਕੁਮਾਰੀ ਸ਼ਾਹ ਦੇ ਪੁੱਤਰ ਦੇ ਘਰ ਸੁਖ ਪੂਰਵਕ ਰਹੀ

ਘਾਲ ਪਾਲਕੀ ਧਾਇ ਕੀ ਦੁਹਿਤਾ ਦਈ ਪਠਾਇ ॥੨੦॥

घाल पालकी धाइ की दुहिता दई पठाइ ॥२०॥

ਅਤੇ ਪਾਲਕੀ ਵਿਚ ਦਾਈ ਦੀ ਪੁੱਤਰੀ ਨੂੰ ਪਾ ਕੇ ਭੇਜ ਦਿੱਤੀ ॥੨੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸੈਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੪੭॥੪੬੫੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ सैतालीस चरित्र समापतम सतु सुभम सतु ॥२४७॥४६५६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੪੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੪੭॥੪੬੫੬॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਨਦੀ ਨਰਬਦਾ ਕੋ ਰਹੈ ਨ੍ਰਿਪਤਿ ਚਿਤ੍ਰਰਥ ਨਾਮ ॥

नदी नरबदा को रहै नृपति चित्ररथ नाम ॥

ਨਰਬਤਾ ਨਦੀ ਕੋਲ ਚਿਤ੍ਰਰਥ ਨਾ ਦਾ ਇਕ ਰਾਜਾ ਰਹਿੰਦਾ ਸੀ

ਦੇਸ ਦੇਸ ਕੇ ਏਸ ਜਿਹ ਜਪਤ ਆਠਹੂੰ ਜਾਮ ॥੧॥

देस देस के एस जिह जपत आठहूँ जाम ॥१॥
ਜਿਸ ਨੂੰ ਦੇਸ਼ ਦੇਸ਼ ਦੇ ਰਾਜੇ ਅੱਠੇ ਪਹਿਰ ਜਪਦੇ ਸਨ (ਅਰਥਾਤ ਅਧੀਨਗੀ ਸਵੀਕਾਰ ਕਰਦੇ ਸਨ) ॥੧॥

ਚੌਪਈ ॥
चौपई ॥
ਚੌਪਈ:

ਚਿਤ੍ਰ ਮੰਜਰੀ ਤਾ ਕੀ ਤ੍ਰਿਯ ਬਰ ॥
चित्र मंजरी ता की तृय बर ॥
ਚਿਤ੍ਰ ਮੰਜਰੀ ਉਸ ਦੀ ਸੁੰਦਰ ਰਾਣੀ ਸੀ,

ਜਾਨੁਕ ਪ੍ਰਭਾ ਦਿਪਤਿ ਕਿਰਣਾਧਰ ॥
जानुक प्रभा दिपति किरणाधर ॥
ਜਿਸ ਦੀ ਸੁੰਦਰਤਾ ਮਾਨੋ ਸੂਰਜ ਦੇ ਸਮਾਨ ਹੋਵੇ।

ਚਾਰਿ ਪੁਤ੍ਰ ਤਾ ਕੇ ਸੁੰਦਰ ਅਤਿ ॥
चारि पुत्र ता के सुँदर अति ॥
ਉਸ ਦੇ ਚਾਰ ਸੁੰਦਰ ਪੁੱਤਰ ਸਨ।

ਸੂਰਬੀਰ ਬਲਵਾਨ ਬਿਕਟ ਮਤਿ ॥੨॥
सूरबीर बलवान बिकट मति ॥२॥
ਉਹ ਬਹੁਤ ਬਲਵਾਨ, ਸੂਰਵੀਰ ਅਤੇ ਕਠੋਰ ਬੁੱਧੀ ਵਾਲੇ ਸਨ ॥੨॥

ਦੋਹਰਾ ॥
दोहरा ॥
ਦੋਹਰਾ:

ਚਿਤ੍ਰ ਕੇਤੁ ਬਚਿਤ੍ਰ ਧੁਜ ਸਸਿ ਧੁਜ ਰਵਿ ਧੁਜ ਸੂਰ ॥
चित्र केतु बचित्र धुज ससि धुज रवि धुज सूर ॥

ਚਿਤ੍ਰ ਕੇਤੁ, ਬਚਿਤ੍ਰ ਧੁਜ, ਸਸਿ ਧੁਜ ਅਤੇ ਰਵਿ ਧੁਜ (ਨਾ ਵਾਲੇ)

ਜਿਨ ਕੇ ਧਨੁਖ ਟੰਕੋਰ ਧੁਨਿ ਰਹਤ ਜਗਤ ਮੈ ਪੂਰ ॥੩॥

जिन के धनुख टंकोर धुनि रहत जगत मै पूर ॥३॥

ਸੂਰਮਿਆਂ ਦੇ ਧਨੁਸ਼ਾ ਦੀ ਟੰਕਾਰ ਦੀ ਧੁਨੀ ਜਗਤ ਵਿਚ ਪੂਰੀ ਰਹਿੰਦੀ ਸੀ ॥੩॥

ਚੌਪਈ ॥

चौपई ॥

ਚੌਪਈ:

ਨਵਲ ਸਾਹ ਇਕ ਰਹਤ ਨਗਰ ਤਿਹ ॥

नवल साह इक रहत नगर तिह ॥

ਉਸ ਨਗਰ ਵਿਚ ਇਕ ਨਵਲ ਸ਼ਾਹ ਰਹਿੰਦਾ ਸੀ।

ਸਸਿ ਆਭਾ ਵਤਿ ਦੁਹਿਤਾ ਘਰ ਜਿਹ ॥

ससि आभा वति दुहिता घर जिह ॥

ਉਸ ਦੇ ਘਰ ਚੰਦ੍ਰਮਾ ਦੀ ਸੁੰਦਰਤਾ ਵਰਗੀ ਲੜਕੀ ਸੀ।

ਅਮਿਤ ਪ੍ਰਭਾ ਜਾਨਿਯਤ ਜਾ ਕੀ ਜਗ ॥

अमित प्रभा जानियत जा की जग ॥

ਸੰਸਾਰ ਵਿਚ ਉਸ ਦੀ ਬੇਹਿਸਾਬ ਸੁੰਦਰਤਾ ਜਾਣੀ ਜਾਂਦੀ ਸੀ।

ਸੁਰ ਆਸੁਰ ਥਕਿ ਰਹਤ ਨਿਰਖ ਮਗ ॥੪॥

सुर आसुर थकि रहत निरख मग ॥४॥

ਦੇਵਤੇ ਅਤੇ ਦੈਂਤ ਉਸ ਦਾ ਰਾਹ ਤਕਦੇ ਥਕ ਜਾਂਦੇ ਸਨ ॥੪॥

ਦੋਹਰਾ ॥

दोहरा ॥

ਦੋਹਰਾ:

ਚਾਰਿ ਪੁਤ ਜੇ ਨ੍ਰਿਪਤਿ ਕੇ ਤਾ ਕੀ ਪ੍ਰਭਾ ਨਿਹਾਰਿ ॥

चारि पुत जे नृपति के ता की प्रभा निहारि ॥

ਰਾਜੇ ਦੇ ਚਾਰੇ ਪੁੱਤਰ ਉਸ ਦੀ ਸੁੰਦਰਤਾ ਨੂੰ ਵੇਖ ਕੇ

ਰੀਝਿ ਰਹਤ ਭੇ ਚਿਤ ਬਿਖੈ ਮਨ ਕ੍ਰਮ ਬਚ ਨਿਰਧਾਰ ॥੫॥

रीझि रहत भे चित बिखै मन क्रम बच निरधार ॥५॥

ਮਨ, ਬਚ ਅਤੇ ਕਰਮ ਕਰ ਕੇ ਚਿਤ ਵਿਚ ਰੀਝੇ ਰਹਿੰਦੇ ਸਨ ॥੫॥

ਚੌਪਈ ॥

चौपई ॥

ਚੌਪਈ:

ਨ੍ਰਿਪ ਸੁਤ ਦੂਤਿਕ ਤਹਾ ਪਠਾਇਸਿ ॥

नृप सुत दूतिक तहा पठाइसि ॥

ਰਾਜੇ ਦੇ ਪੁੱਤਰਾ ਨੇ ਇਕ ਦੂਤੀ ਉਥੇ ਭੇਜੀ।

ਭਾਤਿ ਭਾਤਿ ਤਿਹ ਤ੍ਰਿਯਹਿ ਭੁਲਾਇਸਿ ॥

भाति भाति तिह तृयहि भुलाइसि ॥

ਉਸ ਨੇ (ਸ਼ਾਹ ਦੀ) ਪੁੱਤਰੀ ਨੂੰ ਤਰ੍ਹਾ ਤਰ੍ਹਾ ਨਾਲ ਭੁਲਾਵਾ ਦਿੱਤਾ।

ਇਹੀ ਭਾਤਿ ਚਾਰੌ ਉਠਿ ਧਾਏ ॥

इही भाति चारौ उठि धाए ॥

ਇਸ ਤਰ੍ਹਾ ਚਾਰੇ ਉਠ ਕੇ ਭਜ ਪਏ

ਚਾਰੋ ਚਲਿ ਤਾ ਕੇ ਗ੍ਰਿਹ ਆਏ ॥੬॥

चारो चलि ता के गृह आए ॥६॥

ਅਤੇ ਚਾਰੇ ਚਲ ਕੇ ਉਸ ਦੇ ਘਰ ਆ ਗਏ ॥੬॥

ਦੋਹਰਾ ॥

दोहरा ॥

ਦੋਹਰਾ:

ਸਾਹ ਸੁਤਾ ਅਤਿ ਪਤਿਬ੍ਰਤਾ ਅਧਿਕ ਚਤੁਰ ਮਤਿਵਾਨ ॥

साह सुता अति पतिब्रता अधिक चतुर मतिवान ॥

ਸ਼ਾਹ ਦੀ ਪੁੱਤਰੀ ਬਹੁਤ ਪਤਿਬ੍ਰਤਾ, ਚਤੁਰ ਅਤੇ ਬੁੱਧੀਮਾਨ ਸੀ।

ਚਾਰਹੁ ਪਠਿਯੋ ਸੰਦੇਸ ਲਿਖਿ ਚਿਤ ਚਰਿਤ੍ਰ ਇਕ ਆਨ ॥੭॥

चारहु पठियो संदेस लिखि चित चरित्र इक आन ॥७॥

ਉਸ ਨੇ ਮਨ ਵਿਚ ਇਕ ਚਰਿਤ੍ਰ ਵਿਚਾਰ ਕੇ ਚੌਹਾ ਨੂੰ ਸੰਦੇਸ਼ ਲਿਖ ਕੇ ਭੇਜ ਦਿੱਤਾ ॥੭॥

ਚੌਪਈ ॥

चौपई ॥

ਚੌਪਈ:

ਜੁਦੋ ਜੁਦੋ ਲਿਖਿ ਚਹੂੰਨ ਪਠਾਯੋ ॥

जुदो जुदो लिखि चहूँन पठायो ॥

ਚੌਹਾ ਨੂੰ ਵੱਖਰਾ ਵੱਖਰਾ ਲਿਖ ਭੇਜਿਆ

ਕਿਸ ਕੋ ਭੇਦ ਨ ਕਿਸੂ ਜਤਾਯੋ ॥

किस को भेद न किसू जतायो ॥

ਅਤੇ ਕਿਸੇ ਦਾ ਭੇਦ ਕਿਸੇ ਹੋਰ ਨੂੰ ਨਾ ਦਸਿਆ।

ਸਖੀ ਭਏ ਇਹ ਭਾਤਿ ਸਿਖਾਇਸਿ ॥

सखी भए इह भाति सिखाइसि ॥

(ਉਸ ਨੇ) ਸਖੀ ਨੂੰ ਇਸ ਤਰ੍ਹਾ ਸਿਖਾ ਦਿੱਤਾ

ਰਾਜ ਕੁਮਾਰਨ ਬੋਲਿ ਪਠਾਇਸਿ ॥੮॥

राज कुमारन बोलि पठाइसि ॥८॥
ਅਤੇ ਰਾਜ ਕੁਮਾਰਾ ਨੂੰ ਬੁਲਵਾ ਲਿਆ ॥੮॥

ਸਾਹੁ ਸੁਤਾ ਬਾਚ ਸਖੀ ਸੋ ॥
साहु सुता बाच सखी सो ॥
ਸ਼ਾਹ ਦੀ ਪੁੱਤਰੀ ਨੇ ਸਖੀ ਨੂੰ ਕਿਹਾ:

ਦੋਹਰਾ ॥
दोहरा ॥
ਦੋਹਰਾ:

ਜਿਮਿ ਜਿਮਿ ਨ੍ਰਿਪ ਸੁਤ ਆਇ ਹੈ ਉਤਮ ਭੇਖ ਸੁ ਧਾਰਿ ॥
जिमि जिमि नृप सुत आइ है उतम भेख सु धारि ॥
ਜਿਵੇਂ ਜਿਵੇਂ ਰਾਜੇ ਦੇ ਪੁੱਤਰ ਉਤਮ ਢੰਗ ਨਾਲ ਸਜ-ਸੰਵਰ ਕੇ ਆਣਗੇ,

ਤਿਮਿ ਤਿਮਿ ਪਗਨ ਖਰਾਕ ਤੈ ਕਿਜਿਯੋ ਮੇਰੇ ਦ੍ਵਾਰ ॥੯॥
तिमि तिमि पगन खराक तै किजियो मेरे द्वार ॥९॥
ਤਿਵੇਂ ਤਿਵੇਂ ਮੇਰੇ ਦੁਆਰ ਤੇ ਪੈਰ ਨਾਲ ਖੜਾਕ ਕਰ ਦੇਣਾ ॥੯॥

ਪ੍ਰਥਮ ਪੁਤ੍ਰ ਜਬ ਨ੍ਰਿਪਤਿ ਕੋ ਆਯੋ ਭੇਖ ਸੁ ਧਾਰਿ ॥
प्रथम पुत्र जब नृपति को आयो भेख सु धारि ॥
ਜਦੋਂ ਰਾਜੇ ਦਾ ਪਹਿਲਾ ਪੁੱਤਰ ਸਜ-ਧਜ ਕੇ ਆ ਗਿਆ

ਪਾਇਨ ਕੋ ਖਟਕੋ ਕਿਯੋ ਆਨਿ ਸਖੀ ਤਿਹ ਦ੍ਵਾਰ ॥੧੦॥
पाइन को खटको कियो आनि सखी तिह द्वार ॥१०॥
ਤਾ ਸਖੀ ਨੇ ਆ ਕੇ ਉਸ ਦੇ ਦੁਆਰ ਉਤੇ ਪੈਰ ਦਾ ਖੜਾਕ ਕੀਤਾ ॥੧੦॥

ਚੌਪਈ ॥
चौपई ॥

ਚੌਪਈ:

ਹਾ ਹਾ ਪਦ ਤਬ ਤਰੁਨਿ ਉਚਾਰੋ ॥

हा हा पद तब तरुनि उचारो ॥

ਤਦ ਕੁਮਾਰੀ ਨੇ 'ਹਾਇ ਹਾਇ' ਸ਼ਬਦ ਉਚਾਰਨਾ ਸ਼ੁਰੂ ਕਰ ਦਿੱਤਾ

ਹਾਥਨ ਕੌ ਛਤਿਯਾ ਪਰ ਮਾਰੋ ॥

हाथन कौ छतिया पर मारो ॥

ਅਤੇ ਹੱਥਾ ਨੂੰ ਛਾਤੀ ਉਤੇ ਮਾਰਨ ਲਗੀ।

ਕੋਊ ਆਹਿ ਦ੍ਵਾਰ ਮੁਹਿ ਠਾਢਾ ॥

कोऊ आहि द्वार मुहि ठाढा ॥

ਕੋਈ ਮੇਰੇ ਦੁਆਰ ਉਤੇ ਆ ਖੜੋਤਾ ਹੈ,

ਤਾ ਤੇ ਅਧਿਕ ਤ੍ਰਾਸ ਮੁਹਿ ਬਾਢਾ ॥੧੧॥

ता ते अधिक त्रास मुहि बाढा ॥११॥

ਇਸ ਲਈ ਮੈਨੂੰ ਬਹੁਤ ਡਰ ਲਗ ਰਿਹਾ ਹੈ ॥੧੧॥

ਨ੍ਰਿਪ ਸੁਤ ਕਹਿਯੋ ਜਤਨ ਇਕ ਕਰੋ ॥

नृप सुत कहियो जतन इक करो ॥

(ਤਦ) ਰਾਜੇ ਦੇ ਪੁੱਤਰ ਨੂੰ ਕਿਹਾ ਕਿ ਇਕ ਯਤਨ ਕਰੋ।

ਚਾਰਿ ਸੰਦੂਕ ਹੈਂ ਇਕ ਮੈ ਪਰੋ ॥

चारि संदूक हैं इक मै परो ॥

ਚਾਰ ਸੰਦੂਕਾ ਵਿਚੋਂ ਇਕ ਵਿਚ ਵੜ ਜਾਓ।

ਏਕ ਸੰਦੂਕ ਮਾਝ ਰਹਿਯੋ ਦੁਰਿ ॥

एक संदूक माझ रहियो दुरि ॥

(ਤੂੰ) ਇਕ ਸੰਦੂਕ ਵਿਚ ਲੁਕਿਆ ਰਹਿ।

ਜੈ ਹੈ ਲੋਕ ਬਿਲੋਕ ਬਿਮੁਖ ਘਰ ॥੧੨॥

जै है लोक बिलोक बिमुख घर ॥१२॥

ਲੋਕੀਂ ਵੇਖ ਕੇ ਨਿਰਾਸ ਹੋ ਕੇ ਘਰ ਨੂੰ ਪਰਤ ਜਾਣਗੇ ॥੧੨॥

ਇਮਿ ਸੰਦੂਕ ਭੀਤਰ ਤਿਹ ਡਾਰੋ ॥

इमि संदूक भीतर तिह डारो ॥

ਇਸ ਤਰ੍ਹਾ ਉਸ ਨੂੰ ਸੰਦੂਕ ਵਿਚ ਪਾ ਦਿੱਤਾ

ਦੁਤਿਯ ਨ੍ਰਿਪਤਿ ਕੋ ਪੁਤ੍ਰ ਹਕਾਰੋ ॥

दुतिय नृपति को पुत्र हकारो ॥

ਅਤੇ ਰਾਜੇ ਦੇ ਦੂਜੇ ਪੁੱਤਰ ਨੂੰ ਬੁਲਾ ਲਿਆ।

ਪਗ ਖਟਕੋ ਸਹਚਰਿ ਤਬ ਕੀਨੋ ॥

पग खटको सहचरि तब कीनो ॥

(ਜਦ ਉਹ ਘਰ ਆ ਗਿਆ) ਤਦ ਸਖੀ ਨੇ ਪੈਰ ਦਾ ਖੜਾਕ ਕੀਤਾ

ਦੁਤਿਯ ਸੰਦੂਕ ਡਾਰਿ ਤਿਹ ਦੀਨੋ ॥੧੩॥

दुतिय संदूक डारि तिह दीनो ॥१३॥

ਅਤੇ ਉਸ ਨੂੰ ਦੂਜੇ ਸੰਦੂਕ ਵਿਚ ਬੰਦ ਕਰ ਦਿੱਤਾ ॥੧੩॥

ਦੋਹਰਾ ॥

दोहरा ॥

ਦੋਹਰਾ:

ਇਹ ਛਲ ਨ੍ਰਿਪ ਕੇ ਚਾਰਿ ਸੁਤ ਚਹੂੰ ਸੰਦੂਕਨ ਡਾਰਿ ॥

इह छल नृप के चारि सुत चहूँ संदूकन डारि ॥

ਇਸ ਛਲ ਨਾਲ ਰਾਜੇ ਦੇ ਚਾਰੇ ਪੁੱਤਰ ਚੌਹਾ ਸੰਦੂਕਾ ਵਿਚ ਪਾ ਦਿੱਤੇ

ਤਿਨ ਪਿਤੁ ਗ੍ਰਿਹ ਪਯਾਨੋ ਕਿਯੋ ਉਤਿਮ ਭੇਖ ਸੁ ਧਾਰਿ ॥੧੪॥

तिन पितु गृह पयानो कियो उतिम भेख सु धारि ॥१४॥

ਅਤੇ ਉਤਮ ਭੇਸ ਬਣਾ ਕੇ ਉਨ੍ਹਾ ਦੇ ਪਿਓ (ਰਾਜੇ) ਦੇ ਘਰ ਵਲ ਤੁਰ ਪਈ ॥੧੪॥

ਚੌਪਈ ॥

चौपई ॥

ਚੌਪਈ:

ਚਾਰਿ ਸੰਦੂਕ ਸੰਗ ਲੀਨੇ ਕਰ ॥

चारि संदूक संग लीने कर ॥

ਉਸ ਨੇ ਚਾਰੇ ਸੰਦੂਕ ਨਾਲ ਲੈ ਲਏ

ਪਹੁਚਤ ਭਈ ਨ੍ਰਿਪਤਿ ਕੈ ਦਰ ਪਰ ॥

पहुचत भई नृपति कै दर पर ॥

ਅਤੇ ਰਾਜੇ ਦੇ ਦੁਆਰ ਉਤੇ ਜਾ ਪਹੁੰਚੀ।

ਜਬ ਰਾਜਾ ਕੋ ਰੂਪ ਨਿਹਾਰਿਯੋ ॥

जब राजा को रूप निहारियो ॥

ਜਦ ਰਾਜੇ ਦਾ ਰੂਪ ਵੇਖਿਆ

ਤਾ ਪਰ ਵਾਰ ਨਦੀ ਤਿਨ ਡਾਰਿਯੋ ॥੧੫॥

ता पर वार नदी तिन डारियो ॥१५॥

(ਤਾ) ਉਸ ਉਪਰੋਂ ਚਾਰੇ ਸੰਦੂਕ ਵਾਰ ਕੇ ਨਦੀ ਵਿਚ ਸੁਟ ਦਿੱਤੇ ॥੧੫॥

ਦੋਹਰਾ ॥

दोहरा ॥

ਦੋਹਰਾ:

ਵਾਰਿ ਸੰਦੂਕ ਨ੍ਰਿਪਾਲ ਪਰ ਦਏ ਨਦੀ ਮੈ ਡਾਰਿ ॥

ਵਾਰਿ ਸੰਦੂਕ ਨ੍ਰਿਪਾਲ ਪਰ ਦਏ ਨਦੀ ਮੈ ਡਾਰਿ ॥
ਰਾਜੇ ਉਤੋਂ ਸੰਦੂਕ ਵਾਰ ਕੇ ਨਦੀ ਵਿਚ ਸੁਟ ਦਿੱਤੇ।

ਸਭ ਛਤ੍ਰਿਨ ਛਿਨ ਮੋ ਛਲਾ ਕੋਊ ਨ ਸਕਾ ਬਿਚਾਰ ॥੧੬॥
सभ छतृन छिन मो छला कोऊ न सका बिचार ॥१६॥
ਸਾਰਿਆਂ ਛਤ੍ਰੀਆਂ ਨੂੰ ਛਿਣ ਭਰ ਵਿਚ ਛਲ ਲਿਆ ਅਤੇ ਕੋਈ ਵੀ (ਇਸ ਛਲ ਨੂੰ) ਨਾ ਵਿਚਾਰ ਸਕਿਆ ॥੧੬॥

ਚੌਪਈ ॥
चौपई ॥
ਚੌਪਈ:

ਧੰਨ੍ਯ ਧੰਨ੍ਯ ਸਭ ਲੋਕ ਬਖਾਨੈ ॥
धंन्य धंन्य सभ लोक बखानै ॥
ਸਾਰੇ ਲੋਕ ਧੰਨ ਧੰਨ ਕਹਿਣ ਲਗੇ,

ਭੇਦ ਅਭੇਦ ਨ ਮੂਰਖ ਜਾਨੈ ॥
भेद अभेद न मूरख जानै ॥
ਪਰ ਮੂਰਖਾ ਨੇ ਭੇਦ ਅਭੇਦ ਨਾ ਸਮਝਿਆ।

ਭੂਪ ਭਗਤਿ ਤਿਹ ਅਧਿਕ ਬਿਚਾਰਿਯੋ ॥
भूप भगति तिह अधिक बिचारियो ॥
ਰਾਜੇ ਨੇ ਉਸ ਨੂੰ ਆਪਣਾ ਪਰਮ ਭਗਤ ਸਮਝਿਆ

ਨ੍ਰਿਪ ਪਰ ਦਰਬੁ ਇਤੋ ਜਿਨ ਵਾਰਿਯੋ ॥੧੭॥
नृप पर दरबु इतो जिन वारियो ॥१७॥
(ਕਿਉਂਕਿ) ਉਸ ਨੇ ਰਾਜੇ ਉਤੋਂ ਇੰਨਾ ਧਨ ਵਾਰ ਦਿੱਤਾ ਸੀ ॥੧੭॥

ਤਬ ਰਾਜੇ ਇਹ ਭਾਤਿ ਉਚਾਰਿਯੋ ॥
तब राजे इह भाति उचारियो ॥

ਤਦ ਰਾਜੇ ਨੇ ਇਸ ਤਰ੍ਹਾ ਕਿਹਾ

ਸਾਹ ਸੁਤਾ ਜੇਤੋ ਧਨ ਵਾਰਿਯੋ ॥
साह सुता जेतो धन वारियो ॥
ਕਿ ਸ਼ਾਹ ਦੀ ਪੁੱਤਰੀ ਨੇ ਜਿਤਨਾ ਧਨ ਵਾਰਿਆ ਹੈ,

ਛੋਰਿ ਭੰਡਾਰ ਤਿਤੋ ਤਿਹ ਦੀਜੈ ॥
छोरि भंडार तितो तिह दीजै ॥
ਖ਼ਜ਼ਾਨਾ ਖੋਲ੍ਹ ਕੇ ਉਤਨਾ ਧਨ ਉਸ ਨੂੰ ਦੇ ਦਿਓ।

ਮੰਤ੍ਰਨ ਕਹਾ ਬਿਲੰਬ ਨ ਕੀਜੈ ॥੧੮॥
मंत्रन कहा बिलंब न कीजै ॥१८॥
(ਰਾਜੇ ਨੇ) ਮੰਤ੍ਰੀਆਂ ਨੂੰ ਕਿਹਾ ਕਿ ਦੇਰ ਨਾ ਕਰੋ ॥੧੮॥

ਚਾਰਿ ਸੰਦੂਕ ਅਸਰਫੀ ਦੀਨੀ ॥
चारि संदूक असरफी दीनी ॥
(ਉਸ ਨੂੰ) ਚਾਰ ਸੰਦੂਕ ਅਸ਼ਰਫ਼ੀਆਂ ਦੇ (ਭਰ ਕੇ) ਦਿੱਤੇ।

ਸਾਹੁ ਸੁਤਾ ਸਭ ਹੀ ਸੋ ਲੀਨੀ ॥
साहु सुता सभ ही सो लीनी ॥
ਸ਼ਾਹ ਦੀ ਪੁੱਤਰੀ ਨੇ ਸਾਰੇ ਲੈ ਲਏ।

ਨ੍ਰਿਪ ਕੇ ਚਾਰੌ ਪੂਤ ਡੁਬਾਈ ॥
नृप के चारौ पूत डुबाई ॥
ਰਾਜੇ ਦੇ ਚੌਹਾ ਪੁੱਤਰਾ ਨੂੰ ਡੁਬਾ ਕੇ

ਲੈ ਧਨੁ ਅਮਿਤ ਬਹੁਰਿ ਘਰ ਆਈ ॥੧੯॥
लै धनु अमित बहुरि घर आई ॥१९॥
ਅਤੇ ਅਮਿਤ ਧਨ ਲੈ ਕੇ ਫਿਰ ਘਰ ਪਰਤ ਆਈ ॥੧੯॥

ਦੋਹਰਾ ॥

दोहरा ॥

ਦੋਹਰਾ:

ਇਹ ਛਲ ਸੋ ਸੁਤਿ ਨ੍ਰਿਪਤਿ ਕੇ ਚਾਰੌ ਦਏ ਡੁਬਾਇ ॥

इह छल सो सुति नृपति के चारौ दए डुबाइ ॥

ਇਸ ਛਲ ਨਾਲ ਰਾਜੇ ਦੇ ਚਾਰੇ ਪੁੱਤਰ ਡੁਬਾ ਦਿੱਤੇ

ਆਨਿ ਧਾਮ ਬਹੁਰੋ ਬਸੀ ਹ੍ਰਿਦੈ ਹਰਖ ਉਪਜਾਇ ॥੨੦॥

आनि धाम बहुरो बसी हृदै हरख उपजाइ ॥२०॥

ਅਤੇ ਮਨ ਵਿਚ ਆਨੰਦ ਵਧਾ ਕੇ ਫਿਰ ਘਰ ਵਿਚ ਆ ਕੇ ਰਹਿਣ ਲਗ ਗਈ ॥੨੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੪੮॥੪੬੭੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ अठतालीस चरित्र समापतम सतु सुभम सतु ॥२४८॥४६७६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੪੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੪੮॥੪੬੭੬॥ ਚਲਦਾ॥

ਚੌਪਈ ॥

चौपई ॥

ਚੌਪਈ:

ਬਤਿਸੁ ਲਛਨ ਨਗਰ ਇਕ ਸੋਹੈ ॥

बतिसु लछन नगर इक सोहै ॥

ਬੱਤੀਸਲਛਣਾ (ਨਾਲ ਭਰਪੂਰ) ਇਕ ਨਗਰ ਸ਼ੋਭਦਾ ਸੀ

ਜਾ ਕੇ ਤਟ ਅਮਰਾਵਤਿ ਕੋ ਹੈ ॥

जा के तट अमरावति को है ॥

ਜਿਸ ਦੇ ਬਰਾਬਰ ਅਮਰਾਪੁਰੀ ਵੀ ਕੁਝ ਨਹੀਂ ਸੀ।

ਸੈਨ ਸੁਲਛਨ ਨ੍ਰਿਪ ਤਹ ਸੁਭ ਮਤਿ ॥

सैन सुलछन नृप तह सुभ मति ॥

ਉਥੋਂ ਦਾ ਸੁਲਛਨ ਸੈਨ ਨਾ ਦਾ ਸ਼ੁਭ ਬੁੱਧੀਵਾਲਾ ਰਾਜਾ ਸੀ।

ਸੂਰਬੀਰ ਬਲਵਾਨ ਬਿਕਟ ਮਤਿ ॥੧॥

सूरबीर बलवान बिकट मति ॥१॥

ਜੋ ਬਹੁਤ ਸੂਰਵੀਰ, ਬਲਵਾਨ ਅਤੇ ਵਿਕਟ ਬੁੱਧੀ ਵਾਲਾ ਸੀ ॥੧॥

ਮੰਜ੍ਰਿ ਬਿਚਛਨਿ ਨਾਰਿ ਤਵਨਿ ਬਰ ॥

मंजृ बिचछनि नारि तवनि बर ॥

ਬਿਚਛਨਿ ਮੰਜਰੀ ਉਸ ਦੀ ਸੁੰਦਰ ਨਾਰੀ ਸੀ

ਪੜੀ ਬ੍ਯਾਕਰਨ ਸਾਸਤ੍ਰ ਕੋਕ ਸਰ ॥

पड़ी ब्याकरन सासत्र कोक सर ॥

ਜੋ ਵਿਆਕਰਣ ਅਤੇ ਕੋਕ ਸ਼ਾਸਤ੍ਰ ਆਦਿ ਪੜ੍ਹੀ ਹੋਈ ਸੀ।

ਸੋਭਾ ਅਧਿਕ ਤਵਨ ਕੀ ਸੋਹਤ ॥

सोभा अधिक तवन की सोहत ॥

ਉਸ ਦੀ ਬਹੁਤ ਅਧਿਕ ਸੁੰਦਰਤਾ ਸ਼ੋਭਦੀ ਸੀ

ਸੁਰ ਨਰ ਨਾਗ ਅਸੁਰ ਮਨ ਮੋਹਤ ॥੨॥

सुर नर नाग असुर मन मोहत ॥२॥

(ਜਿਸ ਨੂੰ ਵੇਖ ਕੇ) ਦੇਵਤੇ, ਮਨੁੱਖ, ਨਾਗ ਅਤੇ ਦੈਂਤ ਮੋਹੇ ਜਾਂਦੇ ਸਨ ॥੨॥

ਅੜਿਲ ॥

अड़िल ॥

ਅੜਿਲ:

ਏਕ ਸਾਹ ਕੋ ਪੂਤ ਤਹਾ ਸੁੰਦਰ ਘਨੋ ॥

एक साह को पूत तहा सुँदर घनो ॥

ਉਥੇ ਇਕ ਸ਼ਾਹ ਦਾ ਬਹੁਤ ਸੁੰਦਰ ਪੁੱਤਰ (ਰਹਿੰਦਾ) ਸੀ,

ਜਨੁ ਔਤਾਰ ਮਦਨ ਕੋ ਯਾ ਜਗ ਮੋ ਬਨੋ ॥

जनु औतार मदन को या जग मो बनो ॥

ਮਾਨੋ ਇਸ ਜਗਤ ਵਿਚ ਕਾਮ ਦੇਵ ਦਾ ਅਵਤਾਰ ਬਣ ਕੇ (ਆਇਆ ਹੋਵੇ)।

ਬਿਤਨ ਕੇਤੁ ਤਿਹ ਨਾਮ ਕੁਅਰ ਕੈ ਜਾਨਿਯੈ ॥

बितन केतु तिह नाम कुअर कै जानियै ॥

ਉਸ ਕੁੰਵਰ ਦਾ ਨਾਮ ਬਿਤਨ ਕੇਤੁ ਸਮਝੋ।

ਹੋ ਜਾ ਸਮ ਸੁੰਦਰ ਅਵਰ ਨ ਕਤਹੁ ਬਖਾਨਿਯੈ ॥੩॥

हो जा सम सुँदर अवर न कतहु बखानियै ॥३॥

ਉਸ ਵਰਗਾ ਸੁੰਦਰ ਹੋਰ ਕੋਈ ਨਹੀਂ ਦਸੀਂਦਾ ਸੀ ॥੩॥

ਨੈਨ ਹਰਿਨ ਕੇ ਹਰੇ ਬੈਨ ਪਿਕ ਕੇ ਹਰੇ ॥

नैन हरिन के हरे बैन पिक के हरे ॥

(ਉਸ ਨੇ) ਨੈਣ ਹਿਰਨ ਦੇ ਅਤੇ ਬੋਲ ਕੋਇਲ ਦੇ ਚੁਰਾਏ ਹੋਏ ਸਨ।

ਜਨੁਕ ਸਾਨਿ ਪਰ ਬਿਸਿਖ ਦੋਊ ਬਾਢਿਨ ਧਰੇ ॥

जनुक सानि पर बिसिख दोऊ बाढिन धरे ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਵਢਣ ਲਈ ਦੋ ਤੀਰ ਸਾਣ ਉਤੇ ਤਿਖੇ ਕੀਤੇ ਹੋਣ।

ਬਿਨਾ ਪ੍ਰਹਾਰੇ ਲਗਤ ਨ ਕਾਢੇ ਜਾਤ ਹੈ ॥

बिना प्रहारे लगत न काढे जात है ॥

ਇਹ ਬਿਨਾ ਚਲਾਏ ਲਗਦੇ ਹਨ ਅਤੇ ਫਿਰ ਕਢੇ ਵੀ ਨਹੀਂ ਜਾ ਸਕਦੇ ਹਨ।

ਹੋ ਖਟਕਤ ਹਿਯ ਕੇ ਮਾਝ ਸਦਾ ਪਿਯਰਾਤ ਹੈ ॥੪॥

हो खटकत हिय के माझ सदा पियरात है ॥४॥

ਫਿਰ ਹਿਰਦੇ ਵਿਚ ਚੁਭਦੇ ਹੋਏ ਪੀੜਾ ਦਿੰਦੇ ਹਨ ॥੪॥

ਨਿਰਖਿ ਤਵਨ ਕੋ ਰੂਪ ਤਰਿਨਿ ਮੋਹਿਤ ਭਈ ॥
निरखि तवन को रूप तरिनि मोहित भई ॥
ਉਸ ਦਾ ਰੂਪ ਵੇਖ ਕੇ ਰਾਣੀ ਉਸ ਉਤੇ ਮੋਹਿਤ ਹੋ ਗਈ।

ਲੋਕ ਲਾਜ ਕੁਲ ਕਾਨਿ ਤਯਾਗਿ ਤਬ ਹੀ ਦਈ ॥
लोक लाज कुल कानि त्यागि तब ही दई ॥
ਉਸੇ ਵੇਲੇ ਉਸ ਨੇ ਕੁਲ ਦੀ ਲਾਜ ਅਤੇ ਮਰਯਾਦਾ ਤਿਆਗ ਦਿੱਤੀ।

ਆਸਿਕ ਕੀ ਤ੍ਰਿਯ ਭਾਤਿ ਰਹੀ ਉਰਝਾਇ ਕੈ ॥
आसिक की तृय भाति रही उरझाइ कै ॥
ਉਹ ਇਸਤਰੀ ਆਸ਼ਿਕ ਵਾਗ ਅਟਕ ਗਈ।

ਹੋ ਸਕਿਯੋ ਨ ਧੀਰਜ ਬਾਧਿ ਸੁ ਲਿਯੋ ਬੁਲਾਇ ਕੈ ॥੫॥
हो सकियो न धीरज बाधि सु लियो बुलाइ कै ॥५॥
ਉਹ ਧੀਰਜ ਧਾਰਨ ਨਾ ਕਰ ਸਕੀ ਅਤੇ (ਉਸ ਨੂੰ) ਬੁਲਾ ਲਿਆ ॥੫॥

ਚੌਪਈ ॥
चौपई ॥
ਚੌਪਈ:

ਭੇਦਿ ਪਾਇ ਤ੍ਰਿਯ ਤਾਹਿ ਬੁਲਾਇਸਿ ॥
भेदि पाइ तृय ताहि बुलाइसि ॥
ਸਾਰੀ ਗੱਲ ਸਮਝ ਕੇ ਇਸਤਰੀ ਨੇ ਉਸ ਨੂੰ ਬੁਲਾ ਲਿਆ

ਭਾਤਿ ਭਾਤਿ ਭੋਜਨਹਿ ਖਵਾਇਸਿ ॥
भाति भाति भोजनहि खवाइसि ॥
ਅਤੇ ਉਸ ਨੂੰ ਭਾਤ ਭਾਤ ਦੇ ਭੋਜਨ ਖਵਾਏ।

ਕੇਲ ਕਰਨ ਤਾ ਸੌ ਚਿਤ ਚਹਾ ॥

केल करन ता सौ चित चहा ॥

ਉਸ ਨਾਲ ਰਤੀ-ਕ੍ਰੀੜਾ ਕਰਨ ਉਤੇ ਮਨ ਕੀਤਾ।

ਲਾਜਿ ਬਿਸਾਰਿ ਪ੍ਰਗਟ ਤਿਹ ਕਹਾ ॥੬॥

लाजि बिसारि प्रगट तिह कहा ॥६॥

ਸ਼ਰਮ ਉਤਾਰ ਕੇ ਉਸ ਨੂੰ ਸਾਫ਼ ਸਾਫ਼ ਕਹਿ ਦਿੱਤਾ ॥੬॥

ਬਿਤਨ ਕੇਤੁ ਜਬ ਯੌ ਸੁਨਿ ਪਾਯੋ ॥

बितन केतु जब यौ सुनि पायो ॥

ਜਦ ਇਸ ਤਰ੍ਹਾ ਬਿਤਨ ਕੇਤੁ ਨੇ ਸੁਣਿਆ

ਭੋਗ ਨ ਕਿਯੋ ਨਾਕ ਐਂਠਾਯੋ ॥

भोग न कियो नाक ऐंठायो ॥

ਤਾ ਭੋਗ ਨਾ ਕੀਤਾ, ਸਗੋਂ ਨਕ ਚੜ੍ਹਾਇਆ।

ਸੁਨਿ ਅਬਲਾ ਮੈ ਤੋਹਿ ਨ ਭਜਿਹੌ ॥

सुनि अबला मै तोहि न भजिहौ ॥

(ਅਤੇ ਕਹਿਣ ਲਗਾ) ਹੇ ਇਸਤਰੀ! ਸੁਣ, ਮੈਂ ਤੇਰੇ ਨਾਲ ਭੋਗ ਨਹੀਂ ਕਰਾਗਾ

ਨਾਰਿ ਆਪਨੀ ਕੌ ਨਹਿ ਤਜਿਹੌ ॥੭॥

नारि आपनी कौ नहि तजिहौ ॥७॥

ਅਤੇ ਆਪਣੀ ਇਸਤਰੀ ਨੂੰ ਨਹੀਂ ਛਡਾਗਾ ॥੭॥

ਦੋਹਰਾ ॥

दोहरा ॥

ਦੋਹਰਾ:

ਜੌ ਉਪਾਇ ਕੋਟਿਕ ਕਰਹੁ ਲਛਿਕ ਕਰਹੁ ਇਲਾਜ ॥

जौ उपाइ कोटिक करहु लछिक करहु इलाज ॥

ਜੇ ਕਰੋੜਾ ਉਪਾ ਕਰ ਲੈ ਅਤੇ ਲਖ ਇਲਾਜ ਕਰ ਲੈ

ਧਰਮ ਆਪਨੌ ਛਾਡਿ ਤੁਹਿ ਤਊ ਨ ਭਜਹੌ ਆਜ ॥੮॥

धरम आपनौ छाडि तुहि तऊ न भजहौ आज ॥८॥

(ਤਾ ਵੀ ਮੈਂ) ਆਪਣਾ ਧਰਮ ਛਡ ਕੇ ਅਜ ਤੈਨੂੰ ਨਹੀਂ ਭਜਾਗਾ ॥੮॥

ਚੌਪਈ ॥

चौपई ॥

ਚੌਪਈ:

ਰਾਨੀ ਜਤਨ ਕੋਟਿ ਕਰਿ ਰਹੀ ॥

रानी जतन कोटि करि रही ॥

ਰਾਣੀ ਬਹੁਤ ਯਤਨ ਕਰ ਹਟੀ,

ਏਕੈ ਨਾਹਿ ਮੂੜ ਤਿਹ ਗਹੀ ॥

एकै नाहि मूड़ तिह गही ॥

ਪਰ ਉਸ ਮੂਰਖ ਨੇ ਇਕੋ 'ਨਾਹ' ਫੜੀ ਰਖੀ।

ਕੋਪ ਭਯੋ ਤ੍ਰਿਯ ਕੋ ਜਿਯ ਭਾਰੋ ॥

कोप भयो तृय को जिय भारो ॥

ਇਸਤਰੀ ਦੇ ਮਨ ਵਿਚ ਬਹੁਤ ਰੋਹ ਭਰ ਗਿਆ

ਤਾ ਕੌ ਬਾਧਿ ਭੋਹਰੇ ਡਾਰੋ ॥੯॥

ता कौ बाधि भोहरे डारो ॥९॥

ਅਤੇ ਉਸ ਨੂੰ ਪਕੜ ਕੇ ਭੋਰੇ ਵਿਚ ਬੰਦ ਕਰ ਦਿੱਤਾ ॥੯॥

ਤਾ ਕੌ ਬਾਧਿ ਭੋਹਰਾ ਡਾਰਾ ॥

ता कौ बाधि भोहरा डारा ॥
ਉਸ ਨੂੰ ਬੰਨ੍ਹ ਕੇ ਭੋਰੇ ਵਿਚ ਸੁਟ ਦਿੱਤਾ

ਮੂਆ ਸਾਹੁ ਸੁਤ ਜਗਤ ਉਚਾਰਾ ॥
मूआ साहु सुत जगत उचारा ॥
ਅਤੇ ਸਭ ਨੂੰ ਦਸ ਦਿੱਤਾ ਕਿ ਸ਼ਾਹ ਦਾ ਪੁੱਤਰ ਮਰ ਗਿਆ ਹੈ।

ਸੌਦਾ ਕਾਜ ਕਹਿਯੋ ਕਹੂੰ ਗਯੋ ॥
सौदा काज कहियो कहूँ गयो ॥
ਕਹਿਣ ਲਗੀ ਕਿ ਸੌਦੇ ਕਾਰਨ ਕਿਤੇ ਗਿਆ ਸੀ,

ਚੋਰਨ ਮਾਰਿ ਲੂਟਿ ਧਨ ਲਯੋ ॥੧੦॥
चोरन मारि लूटि धन लयो ॥१०॥
ਚੋਰਾ ਨੇ ਧਨ ਲੁਟ ਕੇ ਮਾਰ ਦਿੱਤਾ ਹੋਵੇਗਾ ॥੧੦॥

ਭੇਸ ਅਨੂਪ ਤਰੁਨਿ ਤਿਨ ਧਰਾ ॥
भेस अनूप तरुनि तिन धरा ॥
ਉਸ ਇਸਤਰੀ ਨੇ ਅਨੂਪ ਭੇਸ ਧਾਰਨ ਕੀਤਾ

ਅਭਰਨ ਅੰਗ ਅੰਗ ਮੈ ਕਰਾ ॥
अभरन अंग अंग मै करा ॥
ਅਤੇ ਅੰਗ ਅੰਗ ਵਿਚ ਗਹਿਣੇ ਸਜਾ ਲਏ।

ਬਿਤਨ ਕੇਤੁ ਕੇ ਢਿਗ ਚਲ ਗਈ ॥
बितन केतु के ढिग चल गई ॥
(ਫਿਰ) ਬਿਤਨ ਕੇਤੁ ਕੋਲ ਚਲੀ ਗਈ

ਭਾਤਿ ਅਨੇਕ ਨਿਹੋਰਤ ਭਈ ॥੧੧॥
भाति अनेक निहोरत भई ॥११॥

ਅਤੇ ਅਨੇਕ ਤਰ੍ਹਾ ਨਾਲ ਤਰਲੇ ਕਰਨ ਲਗੀ ॥੧੧॥

ਅੜਿਲ ॥

अड़िल ॥

ਅੜਿਲ:

ਗ੍ਰੀਵ ਅੰਚਰਾ ਡਾਰਿ ਰਹੀ ਸਿਰ ਨ੍ਯਾਇ ਕੈ ॥

ग्रीव अंचरा डारि रही सिर न्याइ कै ॥

ਗਲ ਵਿਚ ਪਲੂ ਪਾ ਕੇ ਅਤੇ ਸਿਰ ਨੀਵਾ ਕਰ ਕੇ ਖੜੋਤੀ ਰਹੀ

ਪਕਰਿ ਕੁਅਰ ਕੇ ਪਾਇ ਰਹੀ ਲਪਟਾਇ ਕੈ ॥

पकरि कुअर के पाइ रही लपटाइ कै ॥

ਅਤੇ ਕੁੰਵਰ ਦੇ ਪੈਰ ਪਕੜ ਕੇ (ਉਨ੍ਹਾ ਨਾਲ) ਲਿਪਟ ਗਈ।

ਏਕ ਬਾਰ ਡਰ ਡਾਰਿ ਆਨਿ ਪਿਯ ਰਤਿ ਕਰੋ ॥

एक बार डर डारि आनि पिय रति करो ॥

ਹੇ ਪ੍ਰੀਤਮ! ਇਕ ਵਾਰ ਹਰ ਪ੍ਰਕਾਰ ਦਾ ਡਰ ਤਿਆਗ ਕੇ ਮੇਰੇ ਨਾਲ ਰਤੀ-ਕ੍ਰੀੜਾ ਕਰੋ

ਹੋ ਸਕਲ ਕਾਮ ਕੋ ਤਾਪ ਹਮਾਰੋ ਅਬ ਹਰੋ ॥੧੨॥

हो सकल काम को ताप हमारो अब हरो ॥१२॥

ਅਤੇ ਹੁਣ ਮੇਰੀ ਸਾਰੀ ਕਾਮ ਅਗਨੀ ਨੂੰ ਸ਼ਾਤ ਕਰੋ ॥੧੨॥

ਚੌਪਈ ॥

चौपई ॥

ਚੌਪਈ:

ਮਰਿ ਮਰਿ ਜਨਮ ਕੋਟਿ ਤੁਮ ਧਰੋ ॥

मरि मरि जनम कोटि तुम धरो ॥

(ਕੁੰਵਰ ਕਹਿਣ ਲਗਾ) ਤੂੰ ਭਾਵੇਂ ਮਰ ਮਰ ਕੇ ਕਰੋੜ ਜਨਮ ਧਾਰਨ ਕਰ

ਬਾਰ ਹਜਾਰ ਪਾਇ ਕਿ ਨ ਪਰੋ ॥

बार हजार पाइ कि न परो ॥

ਅਤੇ ਹਜ਼ਾਰ ਵਾਰ ਪੈਰੀ ਕਿਉਂ ਨਾ ਪੈ।

ਤੋ ਕੋ ਤਊ ਨ ਭਜੋ ਨਿਲਜ ਤਬ ॥

तो को तऊ न भजो निलज तब ॥

ਤਦ ਵੀ ਹੇ ਨਿਰਲਜ! (ਮੈਂ) ਤੈਨੂੰ ਨਹੀਂ ਭੋਗਾਗਾ

ਕਹਿ ਦੈ ਹੋ ਤਵ ਪਤਿ ਪ੍ਰਤਿ ਬਿਧਿ ਸਬ ॥੧੩॥

कहि दै हो तव पति प्रति बिधि सब ॥१३॥

ਅਤੇ ਸਾਰੀ ਗੱਲ ਤੇਰੇ ਪਤੀ ਨੂੰ ਦਸ ਦਿਆਂਗਾ ॥੧੩॥

ਅਧਿਕ ਜਤਨ ਰਾਨੀ ਕਰਿ ਹਾਰੀ ॥

अधिक जतन रानी करि हारी ॥

ਰਾਣੀ ਅਧਿਕ ਯਤਨ ਕਰ ਕੇ ਹਾਰ ਗਈ।

ਪਾਇ ਪਰੀ ਲਾਤਨ ਜੜ ਮਾਰੀ ॥

पाइ परी लातन जड़ मारी ॥

ਪੈਰੀਂ ਪਈ ਨੂੰ ਮੂਰਖ (ਕੁੰਵਰ) ਨੇ ਲਤ ਮਾਰੀ

ਚਲੁ ਕੂਕਰੀ ਨਿਲਜ ਮੂੜ ਮਤਿ ॥

चलु कूकरी निलज मूड़ मति ॥

(ਅਤੇ ਕਹਿਣ ਲਗਾ) ਹੇ ਨਿਰਲਜ, ਮੂਰਖ ਕੁਤੀਏ! ਚਲੀ ਜਾ।

ਕਾਮ ਭੋਗ ਚਾਹਤ ਮੋ ਸੋ ਕਤ ॥੧੪॥

काम भोग चाहत मो सो कत ॥१४॥

ਮੇਰੇ ਨਾਲ ਕਿਉਂ ਭੋਗ ਕਰਨਾ ਚਾਹੁੰਦੀ ਹੈਂ ॥੧੪॥

ਕੁਬਚ ਸੁਨੇ ਤ੍ਰਿਯ ਭਈ ਬਿਮਨ ਮਨ ॥

कुबच सुने तृय भई बिमन मन ॥

ਮਾੜੇ ਬੋਲ ਸੁਣ ਕੇ ਇਸਤਰੀ ਮਨ ਵਿਚ ਖਿਝ ਗਈ।

ਅਮਿਤ ਕੋਪ ਜਾਗਾ ਤਾ ਕੇ ਤਨ ॥

अमित कोप जागा ता के तन ॥

ਉਸ ਦੇ ਤਨ ਵਿਚ ਬੇਹੱਦ ਰੋਹ ਜਾਗ ਪਿਆ।

ਜਿਹ ਪਤਿ ਕੋ ਮੁਹਿ ਤ੍ਰਾਸ ਦਿਖਾਰੈ ॥

जिह पति को मुहि त्रास दिखारै ॥

ਜਿਸ ਪਤੀ ਦਾ ਤੂੰ ਮੈਨੂੰ ਡਰ ਵਿਖਾ ਰਿਹਾ ਹੈਂ,

ਤੌ ਮੈ ਜੌ ਸੋਈ ਤੁਹਿ ਮਾਰੈ ॥੧੫॥

तौ मै जौ सोई तुहि मारै ॥१५॥

ਮੈਂ ਵੀ ਤਦ ਹੀ (ਮੰਨਾਗੀ) ਜੋ ਉਹੀ ਤੈਨੂੰ (ਆ ਕੇ) ਮਾਰੇ ॥੧੫॥

ਯੌ ਕਹਿ ਕੈ ਤਿਹ ਪਕਰਿ ਨਿਕਾਰਿਯੋ ॥

यौ कहि कै तिह पकरि निकारियो ॥

ਇਸ ਤਰ੍ਹਾ ਕਹਿ ਕੇ ਉਸ ਨੂੰ ਪਕੜ ਕੇ ਬਾਹਿਰ ਕਢ ਲਿਆ

ਪਠੈ ਸਹਚਰੀ ਨਾਥ ਹਕਾਰਿਯੋ ॥

पठै सहचरी नाथ हकारियो ॥

ਅਤੇ ਦਾਸੀ ਭੇਜ ਕੇ ਪਤੀ ਨੂੰ ਬੁਲਾ ਲਿਆ।

ਭੂਤ ਭਾਖਿ ਤਿਹ ਦਿਯੋ ਦਿਖਾਈ ॥

भूत भाखि तिह दियो दिखाई ॥

ਭੂਤ ਕਹਿ ਕੇ ਉਹ ਰਾਜੇ ਨੂੰ ਵਿਖਾ ਦਿੱਤਾ

ਨ੍ਰਿਪ ਕੇ ਅਤਿ ਚਿਤ ਚਿੰਤ ਉਪਜਾਈ ॥੧੬॥

नृप के अति चित चिंत उपजाई ॥१६॥
ਅਤੇ ਰਾਜੇ ਦੇ ਮਨ ਵਿਚ ਬਹੁਤ ਚਿੰਤਾ ਪੈਦਾ ਕਰ ਦਿੱਤੀ ॥੧੬॥

ਦੋਹਰਾ ॥
दोहरा ॥
ਦੋਹਰਾ:

ਸੁਨ ਰਾਜਾ ਜੋ ਤਸਕਰਨ ਹਨ੍ਯੋ ਸਾਹ ਕੋ ਪੂਤ ॥
सुन राजा जो तसकरन हन्यो साह को पूत ॥
(ਫਿਰ ਰਾਜੇ ਨੂੰ ਕਹਿਣ ਲਗੀ) ਹੇ ਰਾਜਨ! ਜਿਸ ਚੋਰ ਨੇ ਸ਼ਾਹ ਦਾ ਪੁੱਤਰ ਮਾਰਿਆ ਸੀ,

ਸੋ ਮੇਰੇ ਗ੍ਰਿਹ ਪ੍ਰਗਟਿਯੋ ਹੇਰਹੁ ਹ੍ਵੈ ਕਰਿ ਭੂਤ ॥੧੭॥
सो मेरे गृह प्रगटियो हेरहु ह्वै करि भूत ॥१७॥
ਉਹ ਅਜ ਭੂਤ ਹੋ ਕੇ ਮੇਰੇ ਘਰ ਪ੍ਰਗਟ ਹੋਇਆ ਵੇਖਿਆ ਹੈ ॥੧੭॥

ਚੌਪਈ ॥
चौपई ॥
ਚੌਪਈ:

ਨ੍ਰਿਪ ਤਬ ਕਹੀ ਗਾਡਿ ਇਹ ਡਾਰੋ ॥
नृप तब कही गाडि इह डारो ॥
ਰਾਜੇ ਨੇ ਤਦ ਕਿਹਾ ਕਿ ਇਸ ਨੂੰ ਧਰਤੀ ਵਿਚ ਗਡ ਦਿਓ।

ਯਾਹਿ ਨ ਰਾਖੋ ਤੁਰਤ ਸੰਘਾਰੋ ॥
याहि न राखो तुरत संघारो ॥
ਇਸ ਨੂੰ ਰਹਿਣ ਨਾ ਦਿਓ, ਤੁਰਤ ਮਾਰ ਦਿਓ।

ਪਾਵਕ ਭਏ ਪਲੀਤਾ ਜਰਿਯਹਿ ॥
पावक भए पलीता जरियहि ॥

ਅਗਨੀ ਨਾਲ ਸੜਦਾ ਹੋਇਆ ਪਲੀਤਾ

ਸਾਹੁ ਪੁਤ੍ਰ ਕੇ ਸਿਰ ਪਰ ਡਰਿਯਹਿ ॥੧੮॥

साहु पुत्र के सिर पर डरियहि ॥१८॥

ਸ਼ਾਹ ਦੇ ਪੁੱਤਰ ਦੇ ਸਿਰ ਉਤੇ ਸੁਟ ਦਿਓ ॥੧੮॥

ਹਾ ਹਾ ਸਬਦ ਬਹੁਤ ਕਰਿ ਰਹਿਯੋ ॥

हा हा सबद बहुत करि रहियो ॥

ਉਹ ਬਹੁਤ ਹਾਹਾਕਾਰ ਮਚਾਉਣ ਲਗਾ,

ਭੇਦ ਅਭੇਦ ਨ੍ਰਿਪ ਮੂੜ ਨ ਲਹਿਯੋ ॥

भेद अभेद नृप मूड़ न लहियो ॥

ਪਰ ਮੂਰਖ ਰਾਜੇ ਨੇ ਭੇਦ ਅਭੇਦ ਨਾ ਪਾਇਆ।

ਨਿਰਖਹੁ ਕਾ ਤ੍ਰਿਯ ਚਰਿਤ ਸੁਧਾਰਿਯੋ ॥

निरखहु का तृय चरित सुधारियो ॥

ਵੇਖੋ, ਇਸਤਰੀ ਨੇ ਕਿਸ ਤਰ੍ਹਾ ਦਾ ਚਰਿਤ੍ਰ ਬਣਾਇਆ ਹੈ

ਸਾਹ ਪੂਤ ਕਰਿ ਭੂਤ ਸੰਘਾਰਿਯੋ ॥੧੯॥

साह पूत करि भूत संघारियो ॥१९॥

ਕਿ ਸ਼ਾਹ ਦੇ ਪੁੱਤਰ ਨੂੰ ਭੂਤ ਕਹਿ ਕੇ ਮਰਵਾ ਦਿੱਤਾ ਹੈ ॥੧੯॥

ਤਰੁਨਿਨ ਕਰ ਹਿਯਰੋ ਨਹਿ ਦੀਜੈ ॥

तरुनिन कर हियरो नहि दीजै ॥

ਇਸਤਰੀ ਨੂੰ ਕਦੇ ਦਿਲ ਨਹੀਂ ਦੇਣਾ ਚਾਹੀਦਾ।

ਤਿਨ ਕੋ ਚੋਰਿ ਸਦਾ ਚਿਤ ਲੀਜੈ ॥

तिन को चोरि सदा चित लीजै ॥

ਉਨ੍ਹਾ ਦਾ ਦਿਲ ਸਦਾ ਚੁਰਾ (ਜ਼ਰੂਰ) ਲੈਣਾ ਚਾਹੀਦਾ ਹੈ।

ਤ੍ਰਿਯ ਕੋ ਕਛੁ ਬਿਸ੍ਵਾਸ ਨ ਕਰਿਯੈ ॥

तृय को कछु बिस्वास न करियै ॥

ਇਸਤਰੀ ਉਪਰ ਕਦੇ ਵਿਸ਼ਵਾਸ ਨਹੀਂ ਕਰਨਾ ਚਾਹੀਦਾ ਹੈ।

ਤ੍ਰਿਯ ਚਰਿਤ੍ਰ ਤੇ ਜਿਯ ਅਤਿ ਡਰਿਯੈ ॥੨੦॥

तृय चरित्र ते जिय अति डरियै ॥२०॥

ਇਸਤਰੀ ਦੇ ਚਰਿਤ੍ਰ ਤੋਂ ਸਦਾ ਮਨ ਵਿਚ ਡਰਨਾ ਚਾਹੀਦਾ ਹੈ ॥੨੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨਚਾਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੪੯॥੪੬੯੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ उनचास चरित्र समापतम सतु सुभम सतु ॥२४९॥४६९६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੪੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੪੯॥੪੬੯੬॥ ਚਲਦਾ॥

ਚੌਪਈ ॥

चौपई ॥

ਚੌਪਈ:

ਅਜਿਤਾਵਤੀ ਨਗਰ ਇਕ ਸੋਹੈ ॥

अजितावती नगर इक सोहै ॥

ਅਜਿਤਾਵਤੀ ਨਾ ਦਾ ਇਕ ਸ਼ਹਿਰ ਸ਼ੋਭਦਾ ਸੀ।

ਅਜਿਤ ਸਿੰਘ ਰਾਜਾ ਤਹ ਕੋ ਹੈ ॥

अजित सिंघ राजा तह को है ॥

ਉਥੋਂ ਦਾ ਰਾਜਾ ਅਜਿਤ ਸਿੰਘ ਸੀ।

ਅਜਿਤ ਮੰਜਰੀ ਗ੍ਰਿਹ ਜਾ ਕੇ ਤ੍ਰਿਯ ॥

अजित मंजरी गृह जा के तृय ॥

ਉਸ ਦੇ ਘਰ ਅਜਿਤ ਮੰਜਰੀ ਨਾ ਦੀ ਇਸਤਰੀ ਸੀ

ਮਨ ਕ੍ਰਮ ਬਚ ਜਿਨ ਬਸਿ ਕੀਨਾ ਪਿਯ ॥੧॥

मन क्रम बच जिन बसि कीना पिय ॥१॥

ਜਿਸ ਨੇ ਮਨ, ਬਚਨ ਅਤੇ ਕਰਮ ਕਰ ਕੇ ਪਤੀ ਨੂੰ ਵਸ ਵਿਚ ਕੀਤਾ ਹੋਇਆ ਸੀ ॥੧॥

ਭੁਜੰਗ ਮਤੀ ਤਾ ਕੀ ਦੁਹਿਤਾ ਇਕ ॥

भुजंग मती ता की दुहिता इक ॥

ਉਸ ਦੀ ਭੁਜੰਗ ਮਤੀ ਨਾ ਦੀ ਇਕ ਲੜਕੀ ਸੀ।

ਪੜੀ ਕੋਕ ਬ੍ਯਾਕਰਨ ਸਾਸਤ੍ਰਨਿਕ ॥

पड़ी कोक ब्याकरन सासत्रनिक ॥

ਜੋ ਕੋਕ ਵਿਦਿਆ, ਵਿਆਕਰਣ ਅਤੇ ਸ਼ਾਸਤ੍ਰ ਪੜ੍ਹੀ ਹੋਈ ਸੀ।

ਭਾਗਵਾਨ ਸੁੰਦਰਿ ਅਤਿ ਗੁਨੀ ॥

भागवान सुँदरि अति गुनी ॥

ਉਹ ਬੜੀ ਭਾਗਵਾਨ, ਸੁੰਦਰ ਅਤੇ ਗੁਣਵਾਨ ਸੀ।

ਜਾ ਸਮ ਲਖੀ ਨ ਕਾਨਨ ਸੁਨੀ ॥੨॥

जा सम लखी न कानन सुनी ॥२॥

ਉਸ ਵਰਗੀ ਨਾ ਕੋਈ ਵੇਖੀ ਸੀ ਅਤੇ ਨਾ ਹੀ ਕੰਨਾ ਨਾਲ ਸੁਣੀ ਹੈ ॥੨॥

ਸਾਹ ਪੁਤ੍ਰ ਬ੍ਰਿਖਭ ਧੁਜਿ ਇਕ ਤਹਿ ॥

साह पुत्र बृखभ धुजि इक तहि ॥

ਉਥੇ ਬ੍ਰਿਖਭ ਧੁਜਿ ਨਾ ਦਾ ਇਕ ਸ਼ਾਹ ਦਾ ਪੁੱਤਰ (ਰਹਿੰਦਾ) ਸੀ।

ਰੂਪ ਸੀਲ ਸੁਚਿ ਬ੍ਰਤਤਾ ਜਾ ਮਹਿ ॥

रूप सील सुचि ब्रतता जा महि ॥

ਉਹ ਰੂਪ, ਸ਼ੀਲ ਅਤੇ ਪਵਿਤ੍ਰਤਾ ਦੀ ਬਿਰਤੀ ਵਾਲਾ ਸੀ।

ਤੇਜਮਾਨ ਬਲਵਾਨ ਬਿਕਟ ਮਤਿ ॥

ਤੇਜਮਾਨ ਬਲਵਾਨ ਬਿਕਟ ਮਤਿ ॥

ਉਹ ਬਹੁਤ ਤੇਜ ਵਾਲਾ, ਬਲਵਾਨ ਅਤੇ ਵਿਕਟ ਬੁੱਧੀ ਵਾਲਾ ਸੀ।

ਅਲਖ ਕਰਮ ਲਖਿ ਤਾਹਿ ਰਿਸ੍ਯੋ ਰਤਿ ॥੩॥

अलख करम लखि ताहि रिस्रयो रति ॥३॥

ਉਸ ਦੇ ਅਦ੍ਰਿਸ਼ ਕਰਮਾ ਨੂੰ ਵੇਖ ਕੇ ਰਤੀ ਗੁੱਸਾ ਕਰਦੀ ਹੈ (ਕਿ ਇਸ ਦੇ ਗੁਣ ਮੇਰੇ ਪਤੀ ਕਾਮ ਦੇਵ ਤੋਂ ਵੱਧ ਕਿਉਂ ਹਨ) ॥੩॥

ਵਹੈ ਕੁਅਰ ਨ੍ਰਿਪ ਸੁਤਾ ਨਿਹਾਰਾ ॥

वहै कुअर नृप सुता निहारा ॥

ਉਸ ਕੁੰਵਰ ਨੂੰ ਰਾਜੇ ਦੀ ਧੀ ਨੇ ਵੇਖਿਆ

ਸੂਰਬੀਰ ਬਲਵਾਨ ਬਿਚਾਰਾ ॥

सूरबीर बलवान बिचारा ॥

ਅਤੇ (ਮਨ ਵਿਚ) ਸੋਚ ਕੀਤੀ ਕਿ ਇਹ ਬਲਵਾਨ ਅਤੇ ਸੂਰਵੀਰ ਹੈ।

ਹਿਤੂ ਸਹਚਰਿ ਇਕ ਨਿਕਟਿ ਬੁਲਾਇਸਿ ॥

हितू सहचरि इक निकटि बुलाइसि ॥

(ਉਸ ਨੇ) ਇਕ ਹਿਤੈਸ਼ੀ ਦਾਸੀ ਨੂੰ ਕੋਲ ਬੁਲਾਇਆ

ਭੇਦ ਭਾਖਿ ਤਿਹ ਤੀਰ ਪਠਾਇਸਿ ॥੪॥

भेद भाखि तिह तीर पठाइसि ॥४॥

(ਅਤੇ ਉਸ ਨੂੰ) ਭੇਦ ਦੀ ਸਾਰੀ ਗੱਲ ਦਸ ਕੇ ਉਸ ਕੋਲ ਭੇਜਿਆ ॥੪॥

ਅੜਿਲ ॥

अड़िल ॥

ਅੜਿਲ:

ਪਵਨ ਭੇਸ ਕਰਿ ਸਖੀ ਤਹਾ ਤੁਮ ਜਾਇਯਹੁ ॥

पवन भेस करि सखी तहा तुम जाइयहु ॥

(ਰਾਜ ਕੁਮਾਰੀ ਨੇ ਕਿਹਾ) ਹੇ ਸਖੀ! ਤੂੰ ਪੌਣ ਦਾ ਰੂਪ ਧਾਰ ਕੇ ਉਥੇ ਜਾ

ਭਾਤਿ ਭਾਤਿ ਕਰਿ ਬਿਨਤੀ ਤਾਹਿ ਰਿਝਾਇਯਹੁ ॥

भाति भाति करि बिनती ताहि रिझाइयहु ॥

ਅਤੇ ਤਰ੍ਹਾ ਤਰ੍ਹਾ ਦੀਆਂ ਬੇਨਤੀਆਂ ਕਰ ਕੇ ਉਸ ਨੂੰ ਪ੍ਰਸੰਨ ਕਰ।

ਕੈ ਅਬ ਹੀ ਤੈ ਹਮਰੀ ਆਸ ਨ ਕੀਜਿਯੈ ॥

कै अब ही तै हमरी आस न कीजियै ॥

ਜਾ ਹੁਣ ਤੋਂ ਹੀ ਤੂੰ ਮੇਰੀ ਆਸ ਛਡ ਦੇ,

ਹੋ ਨਾਤਰ ਮੋਹਿ ਮਿਲਾਇ ਸਜਨ ਕੌ ਦੀਜਿਯੈ ॥੫॥

हो नातर मोहि मिलाइ सजन कौ दीजियै ॥५॥

ਨਹੀਂ ਤਾ ਮੈਨੂੰ ਸੱਜਣ ਮਿਲਾ ਦੇ ॥੫॥

ਪਵਨ ਭੇਸ ਹ੍ਵੈ ਸਖੀ ਤਹਾ ਤੇ ਤਹ ਗਈ ॥

पवन भेस ह्वै सखी तहा ते तह गई ॥

ਪੌਣ ਦਾ ਰੂਪ ਹੋ ਕੇ ਸਖੀ ਉਥੋਂ ਤੋਂ ਉਥੇ ਗਈ।

ਭਾਤਿ ਅਨੇਕ ਪ੍ਰਬੋਧ ਕਰਤ ਤਾ ਕੌ ਭਈ ॥

भाति अनेक प्रबोध करत ता कौ भई ॥

ਉਸ ਨੂੰ ਕਈ ਪ੍ਰਕਾਰ ਨਾਲ ਸਮਝਾਇਆ।

ਉਤਿਮ ਭੇਸ ਸੁ ਧਾਰ ਲ੍ਯਾਈ ਤਿਹ ਤਹਾ ॥

उतिम भेस सु धार ल्याई तिह तहा ॥

ਉਸ ਨੂੰ ਸੁੰਦਰ ਬਸਤ੍ਰ ਪਵਾ ਕੇ ਉਥੇ ਲੈ ਆਈ

ਹੋ ਭੁਜੰਗ ਮਤੀ ਨ੍ਰਿਪ ਸੁਤਾ ਬਹਿਠੀ ਥੀ ਜਹਾ ॥੬॥

हो भुजंग मती नृप सुता बहिठी थी जहा ॥६॥

ਜਿਥੇ ਰਾਜ ਕੁਮਾਰੀ ਭੁਜੰਗ ਮਤੀ ਬੈਠੀ ਹੋਈ ਸੀ ॥੬॥

ਉਠਿ ਸੁ ਕੁਅਰਿ ਤਿਨ ਲੀਨ ਗਰੇ ਸੌ ਲਾਇ ਕਰਿ ॥

उठि सु कुअरि तिन लीन गरे सौ लाइ करि ॥

(ਰਾਜ ਕੁਮਾਰੀ ਨੇ) ਉਠ ਕੇ ਉਸ ਨੂੰ ਗਲੇ ਨਾਲ ਲਗਾ ਲਿਆ

ਅਲਿੰਗਨ ਕਰਿ ਚੁੰਬਨ ਹਰਖ ਉਪਜਾਇ ਕਰਿ ॥

अलिंगन करि चुँबन हरख उपजाइ करि ॥

ਅਤੇ ਪ੍ਰਸੰਨਤਾ ਪੂਰਵਕ ਆਲਿੰਗਨ ਕੀਤਾ ਅਤੇ ਚੁੰਬਨ ਲਏ।

ਭਾਤਿ ਭਾਤਿ ਤਿਹ ਭਜਾ ਪਰਮ ਰੁਚਿ ਮਾਨਿ ਕੈ ॥

भाति भाति तिह भजा परम रुचि मानि कै ॥

ਤਰ੍ਹਾ ਤਰ੍ਹਾ ਨਾਲ ਰੁਚੀ ਪੂਰਵਕ ਉਸ ਨਾਲ ਸੰਯੋਗ ਕੀਤਾ।

ਹੋ ਪ੍ਰਾਨਨ ਤੇ ਪਯਾਰੋ ਸਜਨ ਪਹਿਚਾਨਿ ਕੈ ॥੭॥

हो प्रानन ते प्यारो सजन पहिचानि कै ॥७॥

(ਅਤੇ ਉਸ ਨੂੰ) ਪ੍ਰਾਣਾ ਤੋਂ ਪਿਆਰਾ ਸੱਜਣ ਸਮਝਿਆ ॥੭॥

ਦੋਹਰਾ ॥

दोहरा ॥

ਦੋਹਰਾ:

ਭਾਤਿ ਭਾਤਿ ਤਰੁਨੀ ਤਰਨ ਭਰਿਯੋ ਪਰਮ ਸੁਖ ਪਾਇ ॥

भाति भाति तरुनी तरन भरियो परम सुख पाइ ॥

(ਉਹ) ਨੌਜਵਾਨ ਅਤੇ ਮੁਟਿਆਰ ਭਾਤ ਭਾਤ ਦੇ ਸੁਖ ਨਾਲ ਭਰੇ ਪੂਰੇ ਗਏ ਸਨ।

ਇਹੀ ਬਿਖੈ ਤਾ ਕੋ ਪਿਤਾ ਤਹੀ ਨਿਕਸਿਯੋ ਆਇ ॥੮॥

इही बिखै ता को पिता तही निकसियो आइ ॥८॥

ਇਸੇ ਦੌਰਾਨ ਉਸ ਦਾ ਪਿਤਾ ਉਥੇ ਆ ਨਿਕਲਿਆ ॥੮॥

ਚੌਪਈ ॥

चौपई ॥

ਚੌਪਈ:

ਪਿਤੁ ਆਵਤ ਅੰਚਰ ਮੁਖ ਡਰਾ ॥

पितु आवत अंचर मुख डरा ॥

ਪਿਤਾ ਦੇ ਆਣ ਤੇ (ਉਸ ਨੇ) ਮੂੰਹ ਤੇ ਪੱਲਾ ਲੈ ਲਿਆ

ਲਾਗਿ ਗਰੇ ਰੋਦਨ ਬਹੁ ਕਰਾ ॥

लागि गरे रोदन बहु करा ॥

ਅਤੇ ਗਲੇ ਨਾਲ ਲਗ ਕੇ ਬਹੁਤ ਰੋਣਾ ਧੋਣਾ ਕੀਤਾ।

ਕਹਿਯੋ ਦਰਸੁ ਬਹੁ ਦਿਨ ਮੋ ਪਾਯੋ ॥

कहियो दरसु बहु दिन मो पायो ॥

ਕਹਿਣ ਲਗੀ ਕਿ ਮੈਂ (ਤੁਹਾਡਾ) ਦੀਦਾਰ ਬਹੁਤ ਦਿਨਾ ਬਾਦ ਪ੍ਰਾਪਤ ਕੀਤਾ ਹੈ।

ਤਾ ਤੇ ਮੋਰ ਉਮਗਿ ਹਿਯ ਆਯੋ ॥੯॥

ता ते मोर उमगि हिय आयो ॥९॥

ਇਸ ਲਈ ਮੇਰਾ ਹਿਰਦਾ (ਰੋਣ ਲਈ) ਉਛਲ ਪਿਆ ਹੈ ॥੯॥

ਜਬ ਤੇ ਮੈ ਸਸੁਰਾਰ ਸਿਧਾਈ ॥

जब ते मै ससुरार सिधाई ॥

ਜਿਸ ਦਿਨ ਦੀ ਮੈਂ ਸੌਹਰੇ ਗਈ ਸਾ

ਤਹ ਤੇ ਜਾਇ ਬਹੁਰਿ ਘਰ ਆਈ ॥

तह ते जाइ बहुरि घर आई ॥

ਅਤੇ ਉਥੇ ਜਾ ਕੇ ਫਿਰ ਘਰ ਆਈ ਹਾ।

ਤਬ ਤੇ ਅਬ ਮੈ ਤਾਤ ਨਿਹਾਰਾ ॥

तब ते अब मै तात निहारा ॥
ਤਦ ਤੋਂ ਮੈਂ ਅਜ ਪਿਤਾ ਨੂੰ ਵੇਖਿਆ ਹੈ,

ਤਾ ਤੇ ਉਪਜਾ ਮੋਹ ਅਪਾਰਾ ॥੧੦॥
ता ते उपजा मोह अपारा ॥१०॥
ਇਸ ਲਈ ਬਹੁਤ ਅਧਿਕ ਮੋਹ ਉਪਜ ਪਿਆ ਹੈ ॥੧੦॥

ਅਜਿਤ ਸਿੰਘ ਜਬ ਯੌ ਸੁਨਿ ਲਯੋ ॥
अजित सिंघ जब यौ सुनि लयो ॥
ਜਦ (ਰਾਜਾ) ਅਜੀਤ ਸਿੰਘ ਨੇ ਇਸ ਤਰ੍ਹਾ ਸੁਣ ਲਿਆ,

ਰੋਦਨ ਕਰਤ ਗਰੇ ਮਿਲਿ ਭਯੋ ॥
रोदन करत गरे मिलि भयो ॥
ਤਾ ਰੋਂਦਾ ਹੋਇਆ ਗਲ ਨਾਲ ਲਗ ਗਿਆ।

ਤਬ ਤਿਹ ਘਾਤ ਭਲੀ ਕਰ ਆਈ ॥
तब तिह घात भली कर आई ॥
ਤਦ ਇਹ ਚੰਗਾ ਮੌਕਾ ਲਗ ਗਿਆ

ਸਖੀ ਦਯੋ ਗ੍ਰਿਹ ਮੀਤ ਪਠਾਈ ॥੧੧॥
सखी दयो गृह मीत पठाई ॥११॥
ਅਤੇ ਸਖੀ ਨੇ ਮਿਤਰ ਨੂੰ ਘਰ ਭੇਜ ਦਿੱਤਾ ॥੧੧॥

ਦੋਹਰਾ ॥
दोहरा ॥
ਦੋਹਰਾ:

ਪਿਤੁ ਕੇ ਅੰਚਰ ਡਾਰਿ ਸਿਰ ਆਂਖੈ ਲਈ ਦੁਰਾਇ ॥
पितु के अंचर डारि सिर आँखै लई दुराइ ॥

ਪਿਤਾ ਦੇ ਸਿਰ ਉਤੇ ਪੱਲਾ ਸੁਟ ਕੇ (ਉਸ ਦੀਆਂ) ਅੱਖਾ ਲੁਕਾ ਲਈਆਂ।

ਮੋਹਿਤ ਭਯੋ ਰੋਵਤ ਰਹਿਯੋ ਮੀਤ ਦਿਯਾ ਪਹੁਚਾਇ ॥੧੨॥

मोहित भयो रोवत रहियो मीत दिया पहुचाइ ॥१२॥

(ਪਿਤਾ) ਮੋਹਿਤ ਹੋ ਕੇ ਰੋਂਦਾ ਰਿਹਾ (ਅਤੇ ਇਧਰ ਮੌਕਾ ਪਾ ਕੇ) ਮਿਤਰ ਨੂੰ ਘਰ ਪਹੁੰਚਾ ਦਿੱਤਾ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪਚਾਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੫੦॥੪੭੦੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ पचास चरित्र समापतम सतु सुभम सतु ॥२५०॥४७०८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੫੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੫੦॥੪੭੦੮॥ ਚਲਦਾ॥

ਚੌਪਈ ॥

चौपई ॥

ਚੌਪਈ:

ਬਿਕਟ ਕਰਨ ਇਕ ਹੁਤੋ ਨ੍ਰਿਪਤਿ ਬਰ ॥

बिकट करन इक हुतो नृपति बर ॥

ਬਿਕਟ ਕਰਨ ਨਾ ਦਾ ਇਕ ਸ੍ਰੇਸ਼ਠ ਰਾਜਾ ਸੀ।

ਜਨੁਕ ਪ੍ਰਿਥੀ ਤਲ ਦੁਤਿਯ ਦਿਵਾਕਰ ॥

जनुक पृथी तल दुतिय दिवाकर ॥

ਮਾਨੋ ਪ੍ਰਿਥਵੀ ਉਤੇ (ਉਹ) ਦੂਜਾ ਸੂਰਜ ਹੋਵੇ।

ਸ੍ਰੀ ਮਕਰਾਛ ਕੁਅਰਿ ਬਨਿਤਾ ਤਿਹ ॥

स्री मकराछ कुअरि बनिता तिह ॥

ਉਸ ਦੀ ਮਕਰਾਛ ਕੁਵਰਿ ਨਾ ਦੀ ਇਸਤਰੀ ਸੀ।

ਪ੍ਰਗਟ ਚੰਦ੍ਰ ਸੀ ਪ੍ਰਭਾ ਲਗਤ ਜਿਹ ॥੧॥

प्रगट चंद्र सी प्रभा लगत जिह ॥१॥

ਉਹ ਚੰਦ੍ਰਮਾ ਦੀ ਪ੍ਰਭਾ ਵਰਗੀ ਲਗਦੀ ਸੀ ॥੧॥

ਦੋਹਰਾ ॥

दोहरा ॥

ਦੋਹਰਾ:

ਸ੍ਰੀ ਜਲਜਾਛ ਸੁਤਾ ਤਵਨਿ ਜਾ ਕੋ ਰੂਪ ਅਪਾਰ ॥

स्री जलजाछ सुता तवनि जा को रूप अपार ॥

ਉਨ੍ਹਾ ਦੀ ਜਲਜਾਛ ਨਾ ਦੀ ਪੁੱਤਰੀ ਸੀ ਜਿਸ ਦਾ ਰੂਪ ਬਹੁਤ ਸੁੰਦਰ ਸੀ।

ਗੜਿ ਤਾ ਸੀ ਤਰੁਨੀ ਬਹੁਰਿ ਗੜਿ ਨ ਸਕਾ ਕਰਤਾਰ ॥੨॥

गड़ि ता सी तरुनी बहुरि गड़ि न सका करतार ॥२॥

ਉਸ ਨੂੰ ਘੜਨ ਤੋਂ ਬਾਦ ਫਿਰ ਕਰਤਾਰ ਕੋਈ ਹੋਰ (ਇਸਤਰੀ) ਨਾ ਘੜ ਸਕਿਆ ॥੨॥

ਚੌਪਈ ॥

चौपई ॥

ਚੌਪਈ:

ਕਲਪ ਬ੍ਰਿਛ ਧੁਜ ਤਹ ਇਕ ਨ੍ਰਿਪ ਬਰ ॥

कलप बृछ धुज तह इक नृप बर ॥

ਕਲਪ ਬ੍ਰਿਛ ਧੁਜ ਨਾ ਦਾ ਉਥੇ ਇਕ ਰਾਜਾ ਸੀ।

ਪ੍ਰਗਟ ਭਯੋ ਜਨੁ ਦੁਤਿਯ ਕਿਰਨਧਰ ॥

प्रगट भयो जनु दुतिय किरनधर ॥

(ਇਸ ਤਰ੍ਹਾ ਲਗਦਾ ਸੀ) ਮਾਨੋ ਦੂਜਾ ਸੂਰਜ ਪੈਦਾ ਹੋ ਗਿਆ ਹੋਵੇ।

ਅਧਿਕ ਰੂਪ ਜਨਿਯਤ ਜਾ ਕੋ ਜਗ ॥

अधिक रूप जनियत जा को जग ॥

ਉਸ ਨੂੰ ਜਗਤ ਵਿਚ ਬਹੁਤ ਸੁੰਦਰ ਜਾਣਿਆ ਜਾਦਾ ਸੀ।

ਥਕਿਤ ਰਹਤ ਜਿਹ ਨਿਰਖ ਤਰੁਨਿ ਮਗ ॥੩॥

थकित रहत जिह निरख तरुनि मग ॥३॥

ਉਸ ਦਾ ਰਾਹ ਵੇਖਦੀਆਂ ਇਸਤਰੀਆਂ ਥਕ ਜਾਦੀਆਂ ਸਨ ॥੩॥

ਅੜਿਲ ॥

अड़िल ॥

ਅੜਿਲ:

ਰਾਜ ਕੁਅਰਿ ਨਿਰਖਨ ਉਪਬਨ ਇਕ ਦਿਨ ਚਲੀ ॥

राज कुअरि निरखन उपबन इक दिन चली ॥

ਰਾਜ ਕੁਮਾਰੀ ਇਕ ਦਿਨ ਬਾਗ਼ ਵੇਖਣ ਲਈ ਗਈ

ਲੀਨੋ ਬੀਸ ਪਚਾਸ ਸਹਚਰੀ ਸੰਗ ਭਲੀ ॥

लीनो बीस पचास सहचरी संग भली ॥

ਅਤੇ ਆਪਣੇ ਨਾਲ ਵੀਹ ਜਾ ਪੰਜਾਹ ਚੰਗੀਆਂ ਸਹੇਲੀਆਂ ਵੀ ਲੈ ਲਈਆਂ।

ਉਠਤ ਕਨੂਕਾ ਧੂਰਿ ਉਠਾਏ ਪਾਇ ਤਨ ॥

उठत कनूका धूरि उठाए पाइ तन ॥

(ਉਨ੍ਹਾ ਦੇ) ਪੈਰ ਉਠਾਉਣ ਨਾਲ ਧੂੜ ਦੇ ਜ਼ੱਰੇ ਵੀ ਉਡਦੇ ਸਨ।

ਹੋ ਜਨੁਕ ਚਲੇ ਹ੍ਵੈ ਸੰਗ ਪ੍ਰਜਾ ਕੇ ਸਕਲ ਮਨ ॥੪॥

हो जनुक चले ह्वै संग प्रजा के सकल मन ॥४॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਪ੍ਰਜਾ ਦੇ ਸਾਰੇ ਮਨ ਨਾਲ ਚਲਦੇ ਹੋਣ ॥੪॥

ਦੋਹਰਾ ॥

दोहरा ॥

ਦੋਹਰਾ:

ਕਲਪ ਬ੍ਰਿਛ ਧੁਜ ਕੁਅਰ ਕੌ ਨਿਰਖਿ ਗਈ ਲਲਚਾਇ ॥

कलप बृछ धुज कुअर कौ निरखि गई ललचाइ ॥

ਕੁੰਵਰ ਕਲਪ ਬ੍ਰਿਛ ਧੁਜ ਨੂੰ ਵੇਖ ਕੇ (ਉਹ) ਲਲਚਾ ਗਈ।

ਠਗ ਨਾਇਕ ਸੇ ਨੈਨ ਦ੍ਵੈ ਠਗ ਜਿਉ ਰਹੀ ਲਗਾਇ ॥੫॥

ठग नाइक से नैन द्वै ठग जिउ रही लगाइ ॥५॥

ਵੱਡੇ ਠਗ ਵਾਗ (ਉਸ ਨੂੰ) ਠਗਣ ਲਈ ਦੋ ਨੇਤ੍ਰ ਲਗਾ ਦਿੱਤੇ ॥੫॥

ਅੜਿਲ ॥

अड़िल ॥

ਅੜਿਲ:

ਰਾਜ ਸੁਤਾ ਤਿਹ ਰੂਪ ਅਲੋਕ ਬਿਲੋਕ ਬਰ ॥

राज सुता तिह रूप अलोक बिलोक बर ॥

ਰਾਜ ਕੁਮਾਰੀ ਨੂੰ ਉਸ ਦਾ ਅਲੌਕਿਕ ਅਤੇ ਸੁੰਦਰ ਰੂਪ ਵੇਖਦਿਆਂ ਹੀ

ਅੰਗ ਅਨੰਗ ਤਬ ਹੀ ਗਯੋ ਬਿਸਿਖ ਪ੍ਰਹਾਰ ਕਰਿ ॥

अंग अनंग तब ही गयो बिसिख प्रहार करि ॥

ਕਾਮ ਦੇਵ ਦਾ ਬਾਣ ਘਾਇਲ ਕਰ ਗਿਆ।

ਕਾਟਿ ਕਾਟਿ ਕਰ ਖਾਇ ਬਸਾਇ ਨ ਕਛੂ ਤਿਹ ॥

काटि काटि कर खाइ बसाइ न कछू तिह ॥

ਉਹ ਹੱਥਾ ਨੂੰ ਕਟ ਕਟ ਕੇ ਖਾਦੀ ਸੀ (ਅਰਥਾਤ ਬਹੁਤ ਵਿਆਕੁਲ ਸੀ) ਪਰ ਉਸ ਦੇ ਕੁਝ ਵਸ ਨਹੀਂ ਸੀ।

ਹੋ ਪੰਖਨਿ ਬਿਧਨਾ ਦਏ ਮਿਲੈ ਉਡਿ ਜਾਇ ਜਿਹ ॥੬॥

हो पंखनि बिधना दए मिलै उडि जाइ जिह ॥६॥

ਜੇ ਵਿਧਾਤਾ ਉਸ ਨੂੰ ਖੰਭ ਲਗਾ ਦੇਵੇ ਤਾ ਉਸ ਨੂੰ ਉਡ ਕੇ ਜਾ ਮਿਲੇ ॥੬॥

ਯੌ ਲਿਖਿ ਏਕ ਸੰਦੇਸਾ ਤਾਹਿ ਪਠਾਇਯੋ ॥

यौ लिखि एक संदेसा ताहि पठाइयो ॥

ਉਸ ਨੇ ਇਕ ਸੁਨੇਹਾ ਲਿਖ ਕੇ ਉਸ ਪਾਸ ਭੇਜਿਆ।

ਭਾਤਿ ਭਾਤਿ ਕਹਿ ਭੇਦ ਤਿਸੈ ਲਲਚਾਇਯੋ ॥

भाति भाति कहि भेद तिसै ललचाइयो ॥

ਭਾਤ ਭਾਤ ਦੇ ਭੇਦ (ਦੀਆਂ ਗੱਲਾ) ਕਹਿ ਕੇ ਉਸ ਨੂੰ ਲਲਚਾਇਆ।

ਡਾਰਿ ਲਯੋ ਡੋਰਾ ਮਹਿ ਕਿਨੂੰ ਨ ਕਿਛੁ ਲਹਿਯੋ ॥

डारि लयो डोरा महि किनूँ न किछु लहियो ॥

ਉਸ ਨੂੰ ਸੁਖਪਾਲ ਵਿਚ ਬਿਠਾ ਲਿਆ ਅਤੇ ਕਿਸੇ ਨੇ ਕੁਝ ਨਾ ਵੇਖਿਆ।

ਹੋ ਪਰੀ ਲੈ ਗਈ ਤਾਹਿ ਸੁ ਤਹਿ ਪਿਤ ਤ੍ਰਿਯ ਕਹਯੋ ॥੭॥

हो परी लै गई ताहि सु तहि पित तृय कहयो ॥७॥

(ਸਹੇਲੀਆਂ ਨੇ) ਉਸ ਦੇ ਪਿਤਾ ਨੂੰ ਕਹਿ ਦਿੱਤਾ ਕਿ ਉਸ ਨੂੰ ਪਰੀ ਚੁਕ ਕੇ ਲੈ ਗਈ ਹੈ ॥੭॥

ਚੌਪਈ ॥

चौपई ॥

ਚੌਪਈ:

ਰੋਇ ਪੀਟਿ ਤਾ ਕੋ ਪਿਤੁ ਹਾਰਾ ॥

रोइ पीटि ता को पितु हारा ॥

ਉਸ ਦਾ ਪਿਓ ਰੋ ਪਿਟ ਕੇ ਹਾਰ ਗਿਆ।

ਕਿਨੂੰ ਨ ਤਾ ਕੋ ਸੋਧ ਉਚਾਰਾ ॥

किनूँ न ता को सोध उचारा ॥

ਉਸ ਦੀ ਖ਼ਬਰ ਕਿਸੇ ਨੇ ਨਾ ਦਸੀ।

ਤਾ ਕੀ ਬਧੂ ਨ੍ਰਿਪਤਿ ਪਹਿ ਗਈ ॥

ता की बधू नृपति पहि गई ॥

ਉਸ ਦੀ ਪਤਨੀ ਰਾਜੇ ਕੋਲ ਗਈ

ਪਰੀ ਹਰਤ ਪਤਿ ਮੁਹਿ ਕਹ ਭਈ ॥੮॥

परी हरत पति मुहि कह भई ॥८॥

ਕਿ ਮੇਰੇ ਪਤੀ ਨੂੰ ਪਰੀ ਲੈ ਗਈ ਹੈ ॥੮॥

ਨ੍ਰਿਪ ਭਾਖੀ ਤਿਹ ਸੋਧ ਕਰੀਜੈ ॥

नृप भाखी तिह सोध करीजै ॥

ਰਾਜੇ ਨੇ ਕਿਹਾ ਕਿ ਉਸ ਦੀ ਸੋਧ ਕਰੋ

ਸਾਹ ਪੂਤ ਕਹ ਜਾਨ ਨ ਦੀਜੈ ॥

साह पूत कह जान न दीजै ॥

ਅਤੇ ਸ਼ਾਹ ਦੇ ਪੁੱਤਰ ਨੂੰ ਕਿਤੇ ਜਾਣ ਨਾ ਦਿਓ।

ਖੋਜਿ ਥਕੇ ਨਰ ਨਗਰ ਨਦੀ ਮੈ ॥

खोजि थके नर नगर नदी मै ॥

ਲੋਕੀਂ ਨਗਰ, ਨਦੀ ਆਦਿ ਸਭ ਥਾਈਂ ਵੇਖ ਕੇ ਥਕ ਗਏ,

ਦੁਹਿਤਾ ਭੇਦ ਨ ਜਾਨਾ ਜੀ ਮੈ ॥੯॥

दुहिता भेद न जाना जी मै ॥९॥

ਪਰ ਕਿਸੇ ਨੇ ਵੀ ਮਨ ਵਿਚ ਲੜਕੀ ਦੇ ਭੇਦ ਨੂੰ ਨਾ ਸਮਝਿਆ ॥੯॥

ਏਕ ਬਰਖ ਰਾਖਾ ਤਾ ਕੌ ਘਰ ॥

एक बरख राखा ता कौ घर ॥

ਇਕ ਸਾਲ ਤਕ (ਲੜਕੀ ਨੇ) ਉਸ ਨੂੰ ਘਰ ਵਿਚ ਰਖਿਆ

ਦੁਤਿਯ ਕਾਨ ਕਿਨਹੂੰ ਨ ਸੁਨਾ ਨਰ ॥

दुतिय कान किनहूँ न सुना नर ॥

ਅਤੇ ਕਿਸੇ ਦੂਜੇ ਬੰਦੇ ਨੂੰ ਕੰਨੀ ਸੁਣਨ ਤਕ ਨਾ ਦਿੱਤਾ।

ਭਾਤਿ ਭਾਤਿ ਕੇ ਭੋਗਨ ਭਰੀ ॥

भाति भाति के भोगन भरी ॥

(ਉਸ ਨੇ) ਭਾਤ ਭਾਤ ਦੇ ਭੋਗਾ ਨਾਲ (ਮਨ ਨੂੰ) ਭਰ ਲਿਆ

ਬਿਬਿਧ ਬਿਧਨ ਤਨ ਕ੍ਰੀੜਾ ਕਰੀ ॥੧੦॥

बिबिध बिधन तन क्रीड़ा करी ॥१०॥

ਅਤੇ ਕਈ ਤਰੀਕਿਆਂ ਨਾਲ ਕਾਮ-ਕ੍ਰੀੜਾ ਕੀਤੀ ॥੧੦॥

ਅੜਿਲ ॥

अड़िल ॥

ਅੜਿਲ:

ਨਟ ਆਸਨ ਕਰਿ ਪ੍ਰਥਮ ਬਹੁਰਿ ਲਲਿਤਾਸਨ ਲੇਈ ॥

नट आसन करि प्रथम बहुरि ललितासन लेई ॥

ਪਹਿਲਾ ਨਟ ਆਸਣ ਕੀਤਾ ਅਤੇ ਫਿਰ ਲਲਿਤ ਆਸਣ ਲੈ ਲਿਆ।

ਬਹੁਰਿ ਰੀਤਿ ਬਿਪਰੀਤਿ ਕਰੈ ਬਹੁ ਬਿਧਿ ਸੁਖ ਦੇਈ ॥

बहुरि रीति बिपरीति करै बहु बिधि सुख देई ॥

ਫਿਰ ਰੀਤ ਦੇ ਉਲਟ (ਵਿਪਰੀਤ ਰਤੀ ਦੇ ਆਸਣ) ਕਰ ਕੇ ਬਹੁਤ ਤਰ੍ਹਾ ਦਾ ਸੁਖ ਦਿੱਤਾ।

ਲਲਿਤਾਸਨ ਕੌ ਕਰਤ ਮਦਨ ਕੋ ਮਦ ਹਰਹਿ ॥

ललितासन कौ करत मदन को मद हरहि ॥

ਲਲਿਤ ਆਸਨ ਕਰ ਕੇ ਕਾਮ ਦੇਵ ਦਾ ਘਮੰਡ ਤੋੜ ਦਿੱਤਾ।

ਹੋ ਰਮਿਯੋ ਕਰਤ ਦਿਨ ਰੈਨਿ ਤ੍ਰਾਸ ਨ ਰੰਚ ਕਰਹਿ ॥੧੧॥

हो रमियो करत दिन रैनि त्रास न रंच करहि ॥११॥

ਦਿਨ ਰਾਤ ਉਸ ਨਾਲ ਰਮਣ ਕਰਦੀ ਰਹੀ ਅਤੇ ਜ਼ਰਾ ਨਾ ਡਰੀ ॥੧੧॥

ਦੋਹਰਾ ॥

दोहरा ॥

ਦੋਹਰਾ:

ਭਾਤਿ ਅਨਿਕ ਭਾਮਾ ਭਜਤ ਪਾਯੋ ਅਧਿਕ ਅਰਾਮੁ ॥

भाति अनिक भामा भजत पायो अधिक अरामु ॥

ਅਨੇਕ ਤਰ੍ਹਾ ਨਾਲ ਇਸਤਰੀ ਨਾਲ ਸੰਯੋਗ ਕਰ ਕੇ ਬਹੁਤ ਅਧਿਕ ਆਰਾਮ ਪ੍ਰਾਪਤ ਕੀਤਾ।

ਛਿਨ ਛਿਨ ਛਤਿਯਾ ਸੌ ਲਗੈ ਤਜਤ ਨ ਆਠੋ ਜਾਮ ॥੧੨॥

छिन छिन छतिया सौ लगै तजत न आठो जाम ॥१२॥

(ਉਸ ਨੂੰ) ਛਿਣ ਛਿਣ ਛਾਤੀ ਨਾਲ ਲਗਾਈ ਰਖਦੀ ਅਤੇ ਅੱਠੇ ਪਹਿਰ ਉਸ ਨੂੰ ਨਾ ਛਡਦੀ ॥੧੨॥

ਅੜਿਲ ॥

अड़िल ॥

ਅੜਿਲ:

ਬਿਕਟ ਕਰਨ ਇਕ ਦਿਵਸ ਤਹਾ ਚਲਿ ਆਇਯੋ ॥

बिकट करन इक दिवस तहा चलि आइयो ॥

ਇਕ ਦਿਨ (ਰਾਜਾ) ਬਿਕਟ ਕਰਨ ਉਥੇ ਚਲ ਕੇ ਆ ਗਿਆ।

ਗਹਿ ਬਹਿਯੋ ਤਿਹ ਪੀਯ ਪਿਤਹਿ ਦਿਖਰਾਇਯੋ ॥

गहि बहियो तिह पीय पितहि दिखराइयो ॥

ਉਸ ਪ੍ਰੀਤਮ ਦੀ ਬਾਹ ਪਕੜ ਕੇ ਪਿਤਾ ਨੂੰ ਵਿਖਾਇਆ।

ਜੋਰਿ ਹਾਥ ਸਿਰੁ ਨਿਯਾਇ ਕਹਿਯੋ ਮੁਸਕਾਇ ਕਰਿ ॥

जोरि हाथ सिरु नियाइ कहियो मुसकाइ करि ॥

ਹੱਥ ਜੋੜ ਕੇ ਅਤੇ ਸਿਰ ਨੀਵਾ ਕਰ ਕੇ ਹਸਦਿਆਂ ਹੋਇਆਂ ਕਿਹਾ

ਹੋ ਪਰੀ ਡਾਰਿ ਇਹ ਗਈ ਹਮਾਰੇ ਆਜੁ ਘਰ ॥੧੩॥

हो परी डारि इह गई हमारे आजु घर ॥१३॥

ਕਿ ਇਸ ਨੂੰ ਅਜ ਇਕ ਪਰੀ ਸਾਡੇ ਘਰ ਸੁਟ ਗਈ ਹੈ ॥੧੩॥

ਚੌਪਈ ॥

चौपई ॥

ਚੌਪਈ:

ਸਤਿ ਸਤਿ ਤਿਹ ਤਾਤ ਉਚਾਰਾ ॥

सति सति तिह तात उचारा ॥

ਉਸ ਦੇ ਪਿਤਾ ਨੇ 'ਸਚ ਸਚ' ਕਿਹਾ

ਸ੍ਰੋਨ ਸੁਨਾ ਸੋ ਨੈਨ ਨਿਹਾਰਾ ॥

स्रोन सुना सो नैन निहारा ॥

ਕਿ (ਅਜਿਹਾ ਕੁਝ) ਅਗੇ ਕੰਨਾ ਨਾਲ ਸੁਣਿਆ ਸੀ ਹੁਣ ਅੱਖਾ ਨਾਲ ਵੇਖ ਲਿਆ ਹੈ।

ਮਨੁਖ ਸੰਗ ਦੈ ਗ੍ਰਿਹ ਪਹੁਚਾਯੋ ॥

मनुख संग दै गृह पहुचायो ॥

ਉਸ ਨਾਲ ਬੰਦਾ ਭੇਜ ਕੇ ਘਰ ਪਹੁੰਚਾਇਆ

ਭੇਦ ਅਭੇਦ ਨ ਕਛੂ ਜੜ ਪਾਯੋ ॥੧੪॥

भेद अभेद न कछु जड़ पायो ॥१४॥

ਅਤੇ ਮੂਰਖ ਨੇ ਭੇਦ ਅਭੇਦ ਕੁਝ ਨਾ ਸਮਝਿਆ ॥੧੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕ੍ਯਾਵਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੫੧॥੪੭੨੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ इक्रयावन चरित्र समापतम सतु सुभम सतु ॥२५१॥४७२२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੫੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੫੧॥੪੭੨੨॥ ਚਲਦਾ॥

ਚੌਪਈ ॥

चौपई ॥

ਚੌਪਈ:

ਹੰਸ ਧੁਜਾ ਰਾਜਾ ਇਕ ਅਤਿ ਬਲ ॥

हंस धुजा राजा इक अति बल ॥

ਹੰਸ ਧੁਜਾ ਨਾ ਦਾ ਇਕ ਬਲਵਾਨ ਰਾਜਾ ਸੀ

ਅਰਿ ਅਨੇਕ ਜੀਤੇ ਜਿਨ ਦਲਿ ਮਲਿ ॥

अरि अनेक जीते जिन दलि मलि ॥

ਜਿਸ ਨੇ ਅਨੇਕ ਵੈਰੀਆਂ ਨੂੰ ਦਲਮਲ ਕੇ ਜਿਤ ਲਿਆ ਸੀ।

ਸੁਖਦ ਮਤੀ ਤਾ ਕੀ ਰਾਨੀ ਇਕ ॥

सुखद मती ता की रानी इक ॥

ਉਸ ਦੀ ਸੁਖਦ ਮਤੀ ਨਾ ਦੀ ਇਕ ਰਾਨੀ ਸੀ

ਜਾ ਕੀ ਪ੍ਰਭਾ ਕਹਤ ਬਨਿਤਾਨਿਕ ॥੧॥

जा की प्रभा कहत बनितानिक ॥१॥

ਜਿਸ ਦੀ ਪ੍ਰਭਾ ਦਾ ਵਰਣਨ ਅਨੇਕ ('ਨਿਕ') ਇਸਤਰੀਆਂ ਕਰਦੀਆਂ ਸਨ ॥੧॥

ਤਾ ਕੀ ਸੁਤਾ ਸੁਖ ਮਤੀ ਸੁਨੀ ॥

ता की सुता सुख मती सुनी ॥

ਉਸ ਦੀ ਸੁਖ ਮਤੀ ਨਾ ਦੀ ਇਕ ਪੁੱਤਰੀ ਸੁਣੀਂਦੀ ਸੀ

ਜਾ ਸਮ ਔਰ ਨ ਅਬਲਾ ਗੁਨੀ ॥

जा सम और न अबला गुनी ॥

ਜਿਸ ਵਰਗੀ ਗੁਣਵਾਨ ਕੋਈ ਹੋਰ ਇਸਤਰੀ ਨਹੀਂ ਸੀ।

ਜੋਬਨ ਅਧਿਕ ਤਵਨ ਕੋ ਰਾਜਤ ॥

जोबन अधिक तवन को राजत ॥

ਉਸ ਉਤੇ ਜੋਬਨ ਨੇ ਰੀਝ ਨਾਲ ਪ੍ਰਗਟਾਵਾ ਕੀਤਾ ਸੀ

ਜਿਹ ਮੁਖਿ ਨਿਰਖਿ ਚੰਦ੍ਰਮਾ ਲਾਜਤ ॥੨॥

जिह मुखि निरखि चंद्रमा लाजत ॥२॥

ਅਤੇ ਉਸ ਦੇ ਮੁਖ ਨੂੰ ਵੇਖ ਕੇ ਚੰਦ੍ਰਮਾ ਵੀ ਲਜਿਤ ਹੁੰਦਾ ਸੀ ॥੨॥

ਨਾਗਰ ਕੁਅਰ ਨਗਰ ਕੋ ਰਾਜਾ ॥

नागर कुअर नगर को राजा ॥

ਨਾਗਰ ਕੁੰਵਰ (ਉਸ) ਨਗਰ ਦਾ ਰਾਜਾ ਸੀ।

ਜਾ ਸਮ ਦੁਤਿਯ ਨ ਬਿਧਨਾ ਸਾਜਾ ॥

जा सम दुतिय न बिधना साजा ॥

ਉਸ ਵਰਗਾ ਵਿਧਾਤਾ ਨੇ ਹੋਰ ਕੋਈ ਨਹੀਂ ਸਾਜਿਆ ਸੀ।

ਕਰਤ ਸਿਕਾਰ ਕੈਸਹੂੰ ਆਯੋ ॥

करत सिकार कैसहूँ आयो ॥

ਕਿਸੇ ਤਰ੍ਹਾ ਸ਼ਿਕਾਰ ਖੇਡਦਿਆਂ (ਉਧਰ) ਆ ਗਿਆ

ਨ੍ਰਿਪ ਦੁਹਿਤਾ ਗ੍ਰਿਹ ਤਰ ਹ੍ਵੈ ਧਾਯੋ ॥੩॥

नृप दुहिता गृह तर ह्वै धायो ॥३॥

ਅਤੇ ਰਾਜੇ ਦੀ ਪੁੱਤਰੀ ਦੇ ਮਹੱਲ ਹੇਠੋਂ ਲੰਘਿਆ ॥੩॥

ਰਾਜ ਕੁਅਰਿ ਨਿਰਖਤਿ ਤਾ ਕੀ ਛਬਿ ॥

राज कुअरि निरखति ता की छबि ॥

ਰਾਜ ਕੁਮਾਰੀ ਉਸ ਦੇ ਰੂਪ ਨੂੰ ਵੇਖ ਕੇ,

ਮਦ ਕਰਿ ਮਤ ਰਹੀ ਛਬਿ ਤਰ ਦਬਿ ॥

मद करि मत रही छबि तर दबि ॥

ਆਪਣੀ ਸੁੰਦਰਤਾ ਦੀ ਮਸਤੀ ਵਿਚ ਹੰਕਾਰੀ ਹੋਈ (ਉਸ ਅਗੇ) ਦਬ ਕੇ ਰਹਿ ਗਈ।

ਪਾਨ ਪੀਕ ਤਾ ਕੇ ਪਰ ਡਾਰੀ ॥

ਪਾਨ ਪੀਕ ਤਾ ਕੇ ਪਰ ਡਾਰੀ ॥

(ਉਸ ਨੇ) ਉਸ ਉਤੇ ਪਾਨ ਦੀ ਪੀਕ (ਥੁਕ) ਸੁਟੀ

ਮੋ ਸੌ ਕਰੈ ਕੈਸਹੂੰ ਯਾਰੀ ॥੪॥

मो सौ करै कैसहूँ यारी ॥४॥

ਕਿ ਕਿਸੇ ਤਰ੍ਹਾ ਮੇਰੇ ਨਾਲ ਯਾਰੀ ਗੰਢੇ ॥੪॥

ਨਾਗਰ ਕੁਅਰ ਪਲਟਿ ਤਿਹ ਲਹਾ ॥

नागर कुअर पलटि तिह लहा ॥

ਨਾਗਰ ਕੁੰਵਰ ਨੇ ਪਰਤ ਕੇ ਉਸ ਵਲ ਵੇਖਿਆ।

ਤਾਹਿ ਬਿਲੋਕ ਉਰਝਿ ਕਰਿ ਰਹਾ ॥

ताहि बिलोक उरझि करि रहा ॥

ਉਸ ਨੂੰ ਵੇਖ ਕੇ (ਉਸ ਨਾਲ) ਅਟਕ ਗਿਆ।

ਨੈਨਨ ਨੈਨ ਮਿਲੇ ਦੁਹੂੰਅਨ ਕੇ ॥

नैनन नैन मिले दुहूँअन के ॥

ਦੋਹਾ ਦੇ ਨੈਣ ਆਪਸ ਵਿਚ ਮਿਲੇ

ਸੋਕ ਸੰਤਾਪ ਮਿਟੇ ਸਭ ਮਨ ਕੇ ॥੫॥

सोक संताप मिटे सभ मन के ॥५॥

ਅਤੇ ਮਨ ਦੇ ਸਭ ਦੁਖ ਅਤੇ ਸੰਤਾਪ ਮਿਟ ਗਏ ॥੫॥

ਰੇਸਮ ਰਸੀ ਡਾਰਿ ਤਰ ਦੀਨੀ ॥

रेसम रसी डारि तर दीनी ॥

ਰਾਜ ਕੁਮਾਰੀ ਨੇ ਰੇਸ਼ਮ ਦੀ ਇਕ (ਪੱਕੀ) ਰੱਸੀ ਨਾਲ

ਪੀਰੀ ਬਾਧਿ ਤਵਨ ਸੌ ਲੀਨੀ ॥

पीरी बाधि तवन सौ लीनी ॥

ਪੀੜ੍ਹੀ ਬੰਨ੍ਹ ਕੇ ਹੇਠਾ ਲਟਕਾ ਦਿੱਤੀ।

ਐਂਚਿ ਤਾਹਿ ਨਿਜ ਧਾਮ ਚੜਾਯੋ ॥

ऐंचि ताहि निज धाम चड़ायो ॥

ਉਸ ਨੂੰ ਖਿਚ ਕੇ ਆਪਣੇ ਮਹੱਲ ਵਿਚ ਚੜ੍ਹਾ ਲਿਆ

ਮਨ ਬਾਛਤ ਪ੍ਰੀਤਮ ਕਹ ਪਾਯੋ ॥੬॥

मन बाछत प्रीतम कह पायो ॥६॥

(ਅਤੇ ਇਸ ਤਰ੍ਹਾ) ਆਪਣੇ ਮਨ ਭਾਉਂਦੇ ਪ੍ਰੀਤਮ ਨੂੰ ਪ੍ਰਾਪਤ ਕਰ ਲਿਆ ॥੬॥

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਪਿਯ ਧਾਮ ਚੜਾਇ ਲਯੋ ਜਬ ਹੀ ॥

पिय धाम चड़ाइ लयो जब ही ॥

ਜਦੋਂ ਹੀ ਪ੍ਰੀਤਮ ਨੂੰ (ਮਹੱਲ ਵਿਚ) ਚੜ੍ਹਾ ਲਿਆ,

ਮਨ ਭਾਵਤ ਭੋਗ ਕਿਯਾ ਤਬ ਹੀ ॥

मन भावत भोग किया तब ही ॥

ਤਦੋਂ ਹੀ ਮਨ ਭਾਉਂਦਾ ਰਮਣ ਕੀਤਾ।

ਦੁਤਿ ਰੀਝਿ ਰਹੀ ਅਵਲੋਕਤਿ ਯੋ ॥

दुति रीझि रही अवलोकति यो ॥

(ਉਸ ਦੀ) ਸੁੰਦਰਤਾ ਨੂੰ ਵੇਖ ਕੇ ਇਸ ਤਰ੍ਹਾ ਰੀਝ ਗਈ

ਤ੍ਰਿਯ ਜੋਰਿ ਰਹੀ ਠਗ ਕੀ ਠਗ ਜ੍ਯੋ ॥੭॥

तृय जोरि रही ठग की ठग ज्यो ॥७॥

ਜਿਵੇਂ ਇਸਤਰੀ ਨੂੰ ਜ਼ੋਰ ਨਾਲ ਠਗ ਨੇ ਠਗ ਲਿਆ ਹੈ (ਅਰਥਾਤਰ– ਅੱਖਾ ਜੋੜ ਕੇ ਠਗੀ ਦੀ ਠਗੀ ਰਹਿ ਗਈ ਹੈ) ॥੭॥

ਪੁਨਿ ਪੌਢਿ ਰਹੈਂ ਉਠਿ ਕੇਲ ਕਰੈਂ ॥

पुनि पौढि रहैं उठि केल करैं ॥

(ਕਦੇ) ਲੰਬੇ ਪੈ ਕੇ ਅਤੇ ਫਿਰ ਉਠ ਕੇ ਕਾਮ-ਕ੍ਰੀੜਾ ਕਰਦੇ

ਬਹੁ ਭਾਤਿ ਅਨੰਗ ਕੇ ਤਾਪ ਹਰੈਂ ॥

बहु भाति अनंग के ताप हरैं ॥

ਅਤੇ ਬਹੁਤ ਤਰ੍ਹਾ ਨਾਲ ਕਾਮ ਦੀ ਤਪਸ਼ ਨੂੰ ਠੰਡਾ ਕਰਦੇ।

ਉਰ ਲਾਇ ਰਹੀ ਪਿਯ ਕੌ ਤ੍ਰਿਯ ਯੋ ॥

उर लाइ रही पिय कौ तृय यो ॥

ਇਸਤਰੀ ਪ੍ਰਿਯ ਨੂੰ ਇਸ ਤਰ੍ਹਾ ਛਾਤੀ ਨਾਲ ਲਗਾ ਕੇ ਰਖਦੀ

ਜਨੁ ਹਾਥ ਲਗੇ ਨਿਧਨੀ ਧਨ ਜ੍ਯੋ ॥੮॥

जनु हाथ लगे निधनी धन ज्यो ॥८॥

ਮਾਨੋ ਨਿਰਧਨ ਨੂੰ ਖ਼ਜ਼ਾਨਾ ਮਿਲ ਗਿਆ ਹੋਵੇ ॥੮॥

ਮਦਨੋਦਿਤ ਆਸਨ ਕੌ ਕਰਿ ਕੈ ॥

मदनोदित आसन कौ करि कै ॥

ਮਦਨੋਦਿਤ ਆਸਣ ਨੂੰ ਕਰਦੇ

ਸਭ ਤਾਪ ਅਨੰਗਹਿ ਕੋ ਹਰਿ ਕੈ ॥

सभ ताप अनंगहि को हरि कै ॥

ਅਤੇ ਕਾਮ ਦੇਵ ਦੇ ਸੰਤਾਪ ਨੂੰ ਦੂਰ ਕਰਦੇ।

ਲਲਿਤਾਸਨ ਬਾਰ ਅਨੇਕ ਧਰੈ ॥

ललितासन बार अनेक धरै ॥

ਅਨੇਕ ਵਾਰ ਲਲਿਤ ਆਸਣ ਕਰਦੇ

ਦੋਊ ਕੋਕ ਕੀ ਰੀਤਿ ਸੌ ਪ੍ਰੀਤਿ ਕਰੈ ॥੯॥

दोऊ कोक की रीति सौ प्रीति करै ॥९॥

ਅਤੇ ਕੋਕ ਸ਼ਾਸਤ੍ਰ ਵਿਚ ਦਸੀ ਕਾਮ-ਕ੍ਰੀੜਾ ਦੀ ਵਿਧੀ ਨਾਲ ਪ੍ਰੀਤ ਕਰਦੇ ॥੯॥

ਦੋਹਰਾ ॥

दोहरा ॥

ਦੋਹਰਾ:

ਭਾਤਿ ਭਾਤਿ ਆਸਨ ਕਰੈ ਚੁੰਬਨ ਕਰਤ ਅਪਾਰ ॥

भाति भाति आसन करै चुँबन करत अपार ॥

(ਉਹ) ਭਾਤ ਭਾਤ ਦੇ ਆਸਣ ਕਰਦੇ ਅਤੇ ਬੇਹਿਸਾਬ ਚੁੰਬਨ ਲੈਂਦੇ।

ਛੈਲ ਛੈਲਨੀ ਰਸ ਪਗੇ ਰਹੀ ਨ ਕਛੂ ਸੰਭਾਰ ॥੧੦॥

छैल छैलनी रस पगे रही न कछू संभार ॥१०॥

ਯੁਵਕ ਅਤੇ ਮੁਟਿਆਰ ਕਾਮ ਦੇ ਰਸ ਵਿਚ ਮਗਨ ਸਨ ਅਤੇ (ਉਨ੍ਹਾ ਨੂੰ) ਕੋਈ ਸੁੱਧ ਬੁੱਧ ਨਹੀਂ ਰਹੀ ਸੀ ॥੧੦॥

ਚੌਪਈ ॥

चौपई ॥

ਚੌਪਈ:

ਹਸਿ ਹਸਿ ਕੇਲ ਦੋਊ ਮਿਲ ਕਰੈ ॥

हसि हसि केल दोऊ मिल करै ॥

ਦੋਵੇਂ ਹੱਸਦੇ ਹੱਸਦੇ ਮਿਲ ਕੇ ਕਾਮ-ਕਲੋਲ ਕਰ ਰਹੇ ਸਨ

ਪਲਟਿ ਪਲਟਿ ਪ੍ਰਿਯ ਕੌ ਤ੍ਰਿਯ ਧਰੈ ॥

पलटि पलटि प्रिय कौ त्रिय धरै ॥

ਅਤੇ ਪਲਟ ਪਲਟ ਕੇ ਪ੍ਰੇਮੀ ਪ੍ਰੇਮਿਕਾ ਨੂੰ ਧਾਰਨ ਕਰ ਰਿਹਾ ਸੀ।

ਹੇਰਿ ਰੂਪ ਤਾ ਕੋ ਬਲਿ ਜਾਈ ॥

ਹੇਰਿ ਰੂਪ ਤਾ ਕੋ ਬਲਿ ਜਾਈ ॥

ਉਸ ਦਾ ਰੂਪ ਵੇਖ ਕੇ ਰਾਜ ਕੁਮਾਰੀ ਬਲਿਹਾਰ ਜਾ ਰਹੀ ਸੀ

ਛੈਲਨਿ ਛੈਲ ਨ ਤਜ੍ਯੋ ਸੁਹਾਈ ॥੧੧॥

छैलनि छैल न तज्यो सुहाई ॥११॥

ਅਤੇ ਪ੍ਰੇਮਿਕਾ ਤੋਂ ਪ੍ਰੇਮੀ ਨੂੰ ਛਡਿਆ ਨਹੀਂ ਜਾ ਰਿਹਾ ਸੀ ॥੧੧॥

ਤਬ ਤਹ ਤਾਹਿ ਪਿਤਾਵਤ ਭਯੋ ॥

तब तह ताहि पितावत भयो ॥

ਤਦ ਉਥੇ ਉਸ ਦਾ ਪਿਤਾ ਆ ਗਿਆ।

ਰਾਜ ਸੁਤਾ ਜਿਯ ਮੈ ਦੁਖ ਪਯੋ ॥

राज सुता जिय मै दुख पयो ॥

ਰਾਜ ਕੁਮਾਰੀ ਨੇ ਮਨ ਵਿਚ ਦੁਖ ਪਾਇਆ।

ਚਿਤ ਮੈ ਕਹੀ ਕਵਨ ਬਿਧਿ ਕੀਜੈ ॥

चित मै कही कवन बिधि कीजै ॥

ਚਿਤ ਵਿਚ ਸੋਚਣ ਲਗੀ ਕਿ ਕਿਹੜਾ ਢੰਗ ਵਰਤੀਏ

ਜਾ ਤੈ ਪਤਿ ਪਿਤੁ ਤੇ ਇਹ ਲੀਜੈ ॥੧੨॥

जा तै पति पितु ते इह लीजै ॥१२॥

ਕਿ ਪਿਤਾ ਤੋਂ ਇਹ ਪਤੀ ਰੂਪ ਵਿਚ ਪ੍ਰਾਪਤ ਕਰੀਏ ॥੧੨॥

ਆਪਿ ਪਿਤਾ ਕੇ ਆਗੂ ਗਈ ॥

आपि पिता के आगू गई ॥

(ਉਹ ਉਠ ਕੇ) ਆਪ ਪਿਤਾ ਦੇ ਅਗੋਂ ਗਈ

ਇਹ ਬਿਧਿ ਬਚਨ ਬਖਾਨਤ ਭਈ ॥

इह बिधि बचन बखानत भई ॥

ਅਤੇ ਇਸ ਤਰ੍ਹਾ ਬਚਨ ਕਹਿਣ ਲਗੀ।

ਬਿਜਿਯਾ ਏਕ ਨ੍ਰਿਪਤਿ ਬਹੁ ਖਈ ॥

बिजिया एक नृपति बहु खई ॥

ਇਕ ਰਾਜੇ ਨੇ ਬਹੁਤ ਭੰਗ ਖਾ ਲਈ ਹੈ

ਤਾ ਤੇ ਬੁਧਿ ਤਾ ਕੀ ਸਭ ਗਈ ॥੧੩॥

ता ते बुधि ता की सभ गई ॥१३॥

ਜਿਸ ਕਰ ਕੇ ਉਸ ਦੀ ਸਾਰੀ ਹੋਸ਼ ਖ਼ਤਮ ਹੋ ਗਈ ਹੈ ॥੧੩॥

ਦੋਹਰਾ ॥

दोहरा ॥

ਦੋਹਰਾ:

ਬਿਜਿਯਾ ਖਾਏ ਤੇ ਤਿਸੈ ਰਹੀ ਨ ਕਛੂ ਸੰਭਾਰ ॥

बिजिया खाए ते तिसै रही न कछू संभार ॥

ਭੰਗ ਖਾ ਕੇ ਉਸ ਨੂੰ ਕੁਝ ਵੀ ਸੁੱਧ ਨਹੀਂ ਰਹੀ ਹੈ।

ਆਨਿ ਹਮਾਰੇ ਗ੍ਰਿਹ ਧਸਾ ਅਪਨੋ ਧਾਮ ਬਿਚਾਰਿ ॥੧੪॥

आनि हमारे गृह धसा अपनो धाम बिचारि ॥१४॥

ਸਾਡੇ ਘਰ ਨੂੰ ਆਪਣਾ ਘਰ ਸਮਝ ਕੇ (ਇਥੇ) ਆ ਵੜਿਆ ਹੈ ॥੧੪॥

ਚੌਪਈ ॥

चौपई ॥

ਚੌਪਈ:

ਤਬ ਮੈ ਹੇਰਿ ਤਿਸੈ ਗਹਿ ਲੀਨਾ ॥

तब मै हेरि तिसै गहि लीना ॥

ਤਦ ਮੈਂ ਉਸ ਨੂੰ ਵੇਖ ਕੇ ਪਕੜ ਲਿਆ

ਕਛੁ ਭੋਜਨ ਖੈਬੇ ਕਹ ਦੀਨਾ ॥

कछु भोजन खैबे कह दीना ॥

ਅਤੇ ਖਾਣ ਲਈ ਕੁਝ ਭੋਜਨ ਦਿੱਤਾ।

ਅਬ ਸੋ ਕਰੋ ਤੁਮ ਜੁ ਮੁਹਿ ਉਚਾਰੋ ॥

अब सो करो तुम जु मुहि उचारो ॥

ਹੁਣ ਜੋ ਤੁਸੀਂ ਮੈਨੂੰ ਕਹੋ, ਉਹੀ ਕਰਾ।

ਜਿਯਤ ਤਜੋ ਕੈ ਜਿਯ ਤੇ ਮਾਰੋ ॥੧੫॥

जियत तजो कै जिय ते मारो ॥१५॥

(ਇਸ ਨੂੰ) ਜੀਉਂਦਾ ਛਡ ਦਿਆਂ ਜਾ ਜਾਨੋ ਮਾਰ ਦਿਆਂ ॥੧੫॥

ਜੋ ਚਲਿ ਗ੍ਰਿਹ ਦੁਸਮਨ ਹੂ ਆਵੈ ॥

जो चलि गृह दुसमन हू आवै ॥

ਜੇ ਘਰ ਵਿਚ ਦੁਸ਼ਮਣ ਵੀ ਚਲ ਕੇ ਆ ਜਾਵੇ

ਜੋ ਤਾ ਕੋ ਗ੍ਰਹਿ ਕੈ ਨ੍ਰਿਪ ਘਾਵੈ ॥

जो ता को ग्रहि कै नृप घावै ॥

ਅਤੇ ਜੋ ਰਾਜਾ ਉਸ ਨੂੰ ਪਕੜ ਕੇ ਮਾਰ ਦੇਵੇ।

ਨਰਕ ਬਿਖੈ ਤਾ ਕੌ ਜਮ ਡਾਰੈ ॥

नरक बिखै ता कौ जम डारै ॥

ਉਸ ਨੂੰ ਯਮਰਾਜ ਨਰਕਾ ਵਿਚ ਸੁਟੇਗਾ

ਭਲਾ ਨ ਤਾ ਕਹ ਜਗਤ ਉਚਾਰੈ ॥੧੬॥

भला न ता कह जगत उचारै ॥१६॥

ਅਤੇ ਜਗਤ ਵੀ ਉਸ ਨੂੰ ਚੰਗਾ ਨਹੀਂ ਕਹੇਗਾ ॥੧੬॥

ਦੋਹਰਾ ॥

दोहरा ॥

ਦੋਹਰਾ:

ਜੋ ਆਵੈ ਨਿਜੁ ਧਾਮ ਚਲਿ ਧਰਮ ਭ੍ਰਾਤ ਤਿਹ ਜਾਨਿ ॥

जो आवै निजु धाम चलि धरम भ्रात तिह जानि ॥

ਜੋ ਅਪਣੇ ਘਰ ਵਿਚ ਚਲ ਕੇ ਆ ਜਾਵੇ, ਉਸ ਨੂੰ ਧਰਮ ਦਾ ਭਰਾ ਸਮਝਣਾ ਚਾਹੀਦਾ ਹੈ।

ਜੋ ਕਛੁ ਕਹੈ ਸੁ ਕੀਜਿਯੈ ਭੂਲਿ ਨ ਕਰਿਯੈ ਹਾਨਿ ॥੧੭॥

जो कछु कहै सु कीजियै भूलि न करियै हानि ॥१७॥

ਉਹ ਜੋ ਕੁਝ ਕਹੇ, ਉਹੀ ਕਰਨਾ ਚਾਹੀਦਾ ਹੈ ਅਤੇ ਭੁਲ ਕੇ ਵੀ ਉਸ ਨੂੰ ਨੁਕਸਾਨ ਨਹੀਂ ਪਹੁੰਚਾਣਾ ਚਾਹੀਦਾ ॥੧੭॥

ਚੌਪਈ ॥

चौपई ॥

ਚੌਪਈ:

ਤਬ ਨ੍ਰਿਪ ਤਾ ਕੌ ਬੋਲਿ ਪਠਾਯੋ ॥

तब नृप ता कौ बोलि पठायो ॥

ਤਦ ਰਾਜੇ ਨੇ ਉਸ ਨੂੰ ਬੁਲਵਾ ਲਿਆ

ਨਿਕਟਿ ਆਪਨੇ ਤਿਹ ਬੈਠਾਯੋ ॥

निकटि आपने तिह बैठायो ॥

ਅਤੇ ਉਸ ਨੂੰ ਆਪਣੇ ਕੋਲ ਬਿਠਾਇਆ।

ਦੁਹਿਤਾ ਵਹੈ ਤਵਨ ਕਹ ਦੀਨੀ ॥

दुहिता वहै तवन कह दीनी ॥

ਉਸ ਨੂੰ ਉਹੀ ਪੁੱਤਰੀ ਦੇ ਦਿੱਤੀ

ਜਾ ਸੌ ਰਤਿ ਆਗੇ ਜਿਨ ਕੀਨੀ ॥੧੮॥

जा सौ रति आगे जिन कीनी ॥१८॥
ਜਿਸ ਨਾਲ ਅਗੇ ਹੀ ਉਸ ਰਤੀ-ਕ੍ਰੀੜਾ ਕੀਤੀ ਹੋਈ ਸੀ ॥੧੮॥

ਦੋਹਰਾ ॥
दोहरा ॥
ਦੋਹਰਾ:

ਲੈ ਦੁਹਿਤਾ ਤਾ ਕੌ ਦਈ ਚਿਤ ਮੌ ਭਯੋ ਅਸੋਗ ॥
लै दुहिता ता कौ दई चित मौ भयो असोग ॥
ਪੁੱਤਰੀ ਨੂੰ ਪਕੜ ਕੇ ਉਸ ਨੂੰ ਸੌਂਪ ਦਿੱਤੀ ਅਤੇ ਮਨ ਵਿਚ ਪ੍ਰਸੰਨ ਹੋ ਗਿਆ

ਦੁਹਿਤਾ ਕੋ ਕਛੁ ਨ ਲਹਾ ਗੂੜ ਅਗੂੜ ਪ੍ਰਯੋਗ ॥੧੯॥
दुहिता को कछु न लहा गूड़ अगूड़ प्रयोग ॥१९॥
ਪਰ ਪੁੱਤਰੀ ਦੇ ਗੂੜ੍ਹ ਅਗੂੜ੍ਹ ਚਰਿਤ੍ਰ ਨੂੰ ਕੁਝ ਵੀ ਸਮਝ ਨਾ ਸਕਿਆ ॥੧੯॥

ਚੌਪਈ ॥
चौपई ॥
ਚੌਪਈ:

ਮਨ ਭਾਵਤ ਪਾਵਤ ਪਤਿ ਭਈ ॥
मन भावत पावत पति भई ॥
ਉਸ ਨੇ ਮਨ ਚਾਹਿਆ ਪਤੀ ਪ੍ਰਾਪਤ ਕਰ ਲਿਆ

ਇਹ ਛਲ ਸੋ ਪਿਤੁ ਕਹ ਛਲਿ ਗਈ ॥
इह छल सो पितु कह छलि गई ॥
ਅਤੇ ਇਸ ਛਲ ਨਾਲ ਪਿਤਾ ਨੂੰ ਛਲ ਲਿਆ।

ਭੇਦ ਅਭੇਦ ਕਿਨਹੂੰ ਨਹਿ ਪਾਯੋ ॥
भेद अभेद किनहूँ नहि पायो ॥

(ਰਾਜੇ ਨੇ) ਭੇਦ ਅਭੇਦ ਕੁਝ ਵੀ ਨਾ ਸਮਝਿਆ

ਲੈ ਨਾਗਰ ਤ੍ਰਿਯ ਧਾਮ ਸਿਧਾਯੋ ॥੨੦॥

लै नागर तृय धाम सिधायो ॥२०॥

ਅਤੇ ਨਾਗਰ ਇਸਤਰੀ ਲੈ ਕੇ (ਆਪਣੇ) ਘਰ ਚਲਿਆ ਗਿਆ ॥੨੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਾਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੫੨॥੪੭੪੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ बावनो चरित्र समापतम सतु सुभम सतु ॥२५२॥४७४२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੫੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੫੨॥੪੭੪੨॥ ਚਲਦਾ॥

ਚੌਪਈ ॥

चौपई ॥

ਚੌਪਈ:

ਛਤ੍ਰਾਨੀ ਇਸਤਰੀ ਇਕ ਰਹੈ ॥

छत्रानी इसतरी इक रहै ॥

ਇਕ ਛਤ੍ਰਾਣੀ ਇਸਤਰੀ ਰਹਿੰਦੀ ਸੀ,

ਜੀਯੋ ਨਾਮ ਤਾਹਿ ਜਗ ਕਹੈ ॥

जीयो नाम ताहि जग कहै ॥

ਜਿਸ ਨੂੰ ਲੋਕੀ ਜੀਯੋ (ਮਤੀ) ਕਹਿੰਦੇ ਸਨ।

ਮਾਨਿਕ ਚੰਦ ਤਵਨ ਕਹ ਬਰਾ ॥

मानिक चंद तवन कह बरा ॥

ਮਾਨਿਕ ਚੰਦ ਨੇ ਉਸ ਨੂੰ ਵਿਆਹਿਆ

ਭਾਤਿ ਭਾਤਿ ਕੇ ਭੋਗਨ ਭਰਾ ॥੧॥

भाति भाति के भोगन भरा ॥१॥

ਅਤੇ ਭਾਤ ਭਾਤ ਦੇ ਭੋਗ ਕਰ ਕੇ (ਆਨੰਦ) ਮਾਣਿਆ ॥੧॥

ਵਹ ਜੜ ਏਕ ਜਾਟਨੀ ਸੌ ਰਤਿ ॥

वह जड़ एक जाटनी सौ रति ॥

ਉਹ ਮੂਰਖ ਇਕ ਜਾਟਣੀ ਨਾਲ ਫਸਿਆ ਹੋਇਆ ਸੀ

ਕਛੂ ਨ ਜਾਨਤ ਮੂੜ ਮਹਾ ਮਤਿ ॥

कछू न जानत मूड़ महा मति ॥

ਅਤੇ ਉਹ ਮਹਾ ਮੂਰਖ ਕੁਝ ਵੀ ਨਹੀਂ ਜਾਣਦਾ ਸੀ।

ਲੰਬੋਦਰੁ ਪਸੁ ਕੋ ਅਵਤਾਰਾ ॥

लंबोदरु पसु को अवतारा ॥

ਉਹ ਲੰਬੋਦਰ ਪਸ਼ੂ (ਲੰਮਕੇ ਹੋਏ ਢਿਡ ਵਾਲਾ ਪਸ਼ੂ, ਭਾਵ ਖੋਤਾ) ਦਾ ਅਵਤਾਰ ਸੀ

ਗਰਧਭ ਜੋਨਿ ਡਰਾ ਕਰਤਾਰਾ ॥੨॥

गरधभ जोनि डरा करतारा ॥२॥

ਅਤੇ ਪਰਮਾਤਮਾ ਨੇ ਉਸ ਨੂੰ ਖੋਤੇ ਦੀ ਜੂਨ ਵਿਚ ਪਾਇਆ ਸੀ ॥੨॥

ਲੋਗਨ ਤੇ ਅਤਿ ਤਵਨ ਲਜਾਵੈ ॥

लोगन ते अति तवन लजावै ॥

ਉਹ ਲੋਕਾ ਤੋਂ ਬਹੁਤ ਸ਼ਰਮਾਉਂਦਾ ਸੀ,

ਤਾ ਤੇ ਧਾਮ ਨ ਤਾ ਕੌ ਲ੍ਯਾਵੈ ॥

ता ते धाम न ता कौ ल्यावै ॥

ਇਸ ਲਈ ਉਸ ਨੂੰ ਘਰ ਨਹੀਂ ਲਿਆਉਂਦਾ ਸੀ।

ਤਾ ਤੇ ਔਰ ਗਾਵ ਤ੍ਰਿਯ ਰਾਖੀ ॥

ता ते और गाव तृय राखी ॥

ਇਸ ਲਈ ਦੂਜੇ ਪਿੰਡ ਵਿਚ (ਉਹ) ਇਸਤਰੀ ਰਖੀ ਹੋਈ ਸੀ।

ਸਸਿ ਸੂਰਜ ਤਾ ਕੇ ਸਭ ਸਾਖੀ ॥੩॥

ससि सूरज ता के सभ साखी ॥३॥

ਸੂਰਜ ਅਤੇ ਚੰਦ੍ਰਮਾ ਸਭ ਇਸ ਦੇ ਸਾਖੀ ਸਨ ॥੩॥

ਬਾਜ ਅਰੂੜਿ ਤਹਾ ਹ੍ਵੈ ਜਾਵੈ ॥

बाज अरूड़ि तहा ह्वै जावै ॥

ਘੋੜੇ ਉਤੇ ਚੜ੍ਹ ਕੇ ਉਥੇ ਜਾਂਦਾ ਸੀ

ਕਾਹੂ ਕੀ ਲਾਜੈ ਨ ਲਜਾਵੈ ॥

काहू की लाजै न लजावै ॥

ਅਤੇ ਕਿਸ ਦੀ ਲਾਜ ਤੋਂ ਨਹੀਂ ਲਜਾਉਂਦਾ ਸੀ।

ਜੀਯੋ ਜਿਯ ਭੀਤਰ ਅਤਿ ਜਰੈ ॥

जीयो जिय भीतर अति जरै ॥

(ਉਸ ਦੀ ਇਸਤਰੀ) ਜੀਯੋ ਹਿਰਦੇ ਵਿਚ ਬਹੁਤ ਸੜਦੀ ਸੀ

ਬਾਢੀ ਏਕ ਸਾਥ ਰਤਿ ਕਰੈ ॥੪॥

बाढी एक साथ रति करै ॥४॥

ਅਤੇ ਇਕ ਤਰਖਾਣ ਨਾਲ ਕਾਮ-ਕ੍ਰੀੜਾ ਕਰਦੀ ਸੀ ॥੪॥

ਦੋਹਰਾ ॥

दोहरा ॥

ਦੋਹਰਾ:

ਜਬ ਵਹੁ ਅਸ੍ਵ ਅਰੂੜ ਹ੍ਵੈ ਗਾਵ ਤਵਨ ਮੋ ਜਾਤ ॥

जब वहु अस्व अरूड़ ह्वै गाव तवन मो जात ॥

ਜਦੋਂ ਉਹ ਘੋੜੇ ਤੇ ਚੜ੍ਹ ਕੇ ਉਸ ਦੇ ਪਿੰਡ ਜਾਂਦਾ

ਜੀਯੋ ਮਤੀ ਤਿਹ ਬਾਢੀਅਹਿ ਅਪਨੇ ਧਾਮ ਬੁਲਾਤ ॥੫॥

ਜੀਯੋ ਮਤੀ ਤਿਹ ਬਾਢੀਅਹਿ ਅਪਨੇ ਧਾਮ ਬੁਲਾਤ ॥੫॥
जीयो मती तिह बाढीअहि अपने धाम बुलात ॥५॥
ਤਾ ਜੀਯੋ ਮਤੀ ਉਸ ਤਰਖਾਣ ਨੂੰ ਆਪਣੇ ਘਰ ਬੁਲਾ ਲੈਂਦੀ ॥੫॥

ਚੌਪਈ ॥
चौपई ॥
ਚੌਪਈ:

ਤਿਹ ਤ੍ਰਿਯ ਹੋਡ ਨਨਦ ਸੌ ਪਾਰੀ ॥
तिह त्रिय होड ननद सौ पारी ॥
ਉਸ ਇਸਤਰੀ ਨੇ ਨਨਾਣ ਨਾਲ ਸ਼ਰਤ ਲਗਾ ਲਈ।

ਬਿਹਸਿਤ ਇਹ ਭਾਤਿਨ ਉਚਾਰੀ ॥
बिहसित इह भातिन उचारी ॥
ਹਸਦਿਆਂ ਹਸਦਿਆਂ ਇਸ ਤਰ੍ਹਾ ਕਹਿਣ ਲਗੀ।

ਸੁ ਮੈ ਕਹਤ ਹੌ ਤੀਰ ਤਿਹਾਰੇ ॥
सु मै कहत हौ तीर तिहारे ॥
ਮੈਂ ਉਹ ਤੁਹਾਨੂੰ ਦਸਦਾ ਹਾ,

ਸੁਨਹੁ ਸ੍ਰਵਨ ਧਰਿ ਕਥਾ ਪਜਾਰੇ ॥੬॥
सुनहु स्रवन धरि कथा प्यारे ॥६॥
ਹੇ ਪਿਆਰੇ (ਰਾਜਨ!) (ਉਹ) ਕਥਾ ਕੰਨ ਦੇ ਕੇ ਸੁਣੋ ॥੬॥

ਪਤਿ ਦੇਖਤ ਕਹਿਯੋ ਭੋਗ ਕਮੈ ਹੌ ॥
पति देखत कहियो भोग कमै हौ ॥
ਪਤੀ ਦੇ ਵੇਖਦੇ ਹੋਇਆਂ (ਕਿਸੇ ਹੋਰ ਨਾਲ) ਭੋਗ ਕੀਤਾ ਜਾਏ

ਬ੍ਰਹਮ ਭੋਜ ਤਾ ਤੇ ਕਰਵੈ ਹੌ ॥
ब्रहम भोज ता ते करवै हौ ॥

ਅਤੇ ਫਿਰ ਉਸ ਤੋਂ ਬ੍ਰਹਮ ਭੋਜ ਕਰਵਾਇਆ ਜਾਏ।

ਜੀਯੋ ਮਤੀ ਤਬਹੂੰ ਤੁਮ ਜਨਿਯਹੁ ॥

जीयो मती तबहूँ तुम जनियहु ॥

(ਮੈਂ) ਤੈਨੂੰ ਤਦ ਹੀ ਜੀਯੋ ਮਤੀ ਸਮਝਾਗੀ

ਮੋਰੀ ਸਾਚ ਕਹੀ ਤਬ ਮਨਿਯਹੁ ॥੭॥

मोरी साच कही तब मनियहु ॥७॥

ਜਦ ਮੇਰੀ ਕਹੀ ਗੱਲ ਸਚ ਕਰ ਵਿਖਾਵੇਂਗੀ ॥੭॥

ਯੌ ਕਹਿ ਬਚਨਨ ਬਹੁਰਿ ਉਚਾਰਾ ॥

यौ कहि बचनन बहुरि उचारा ॥

ਇਹ ਗੱਲ ਕਹਿ ਕੇ ਫਿਰ ਦਸਣ ਲਗੀ।

ਪਤਿ ਗਯੋ ਜਬ ਹੀ ਅਨਤ ਨਿਹਾਰਾ ॥

पति गयो जब ही अनत निहारा ॥

ਜਦੋਂ ਹੀ ਪਤੀ ਨੂੰ ਹੋਰ ਪਾਸੇ ਜਾਂਦਿਆਂ ਵੇਖਿਆ।

ਤਬ ਬਾਢੀ ਤਿਹ ਬੋਲਿ ਪਠਾਯੋ ॥

तब बाढी तिह बोलि पठायो ॥

ਤਦ ਤਰਖਾਣ ਨੂੰ ਬੁਲਾ ਲਿਆ

ਕਾਮ ਭੋਗ ਤਿਹ ਸੰਗ ਕਮਾਯੋ ॥੮॥

काम भोग तिह संग कमायो ॥८॥

ਅਤੇ ਉਸ ਨਾਲ ਕਾਮ-ਭੋਗ ਕੀਤਾ ॥੮॥

ਜਾਟਨਿ ਭੋਗ ਜਬੈ ਜੜ ਆਯੋ ॥

जाटिनि भोग जबै जड़ आयो ॥

ਜਾਟਣੀ ਨਾਲ ਭੋਗ ਕਰ ਕੇ ਜਦੋਂ ਮੂਰਖ (ਪਰਤ ਕੇ) ਆਇਆ,

ਆਨ ਰਮਤ ਲਖਿ ਤ੍ਰਿਯਹਿ ਰਿਸਾਯੋ ॥

आन रमत लखि तृयहि रिसायो ॥

ਤਾ ਇਸਤਰੀ ਨੂੰ ਦੂਜੇ ਨਾਲ ਰਮਣ ਕਰਦਿਆਂ ਵੇਖ ਕੇ ਬਹੁਤ ਕ੍ਰੋਧਿਤ ਹੋਇਆ।

ਕਾਢਿ ਕ੍ਰਿਪਾਨ ਮਹਾ ਪਸੁ ਧਯੋ ॥

काढि कृपान महा पसु धयो ॥

ਕ੍ਰਿਪਾਨ ਕਢ ਕੇ ਮਹਾ ਮੂਰਖ (ਉਸ ਵਲ) ਵਧਿਆ।

ਕਰ ਤੇ ਪਕਰਿ ਸਹਚਰੀ ਲਯੋ ॥੯॥

कर ते पकरि सहचरी लयो ॥९॥

ਪਰ ਦਾਸੀ ਨੇ ਹੱਥ ਨਾਲ ਪਕੜ ਲਿਆ ॥੯॥

ਜਾਰ ਏਕ ਉਠਿ ਲਾਤ ਪ੍ਰਹਾਰੀ ॥

जार एक उठि लात प्रहारी ॥

(ਇਤਨੇ ਤਕ) ਯਾਰ ਨੇ ਉਠ ਕੇ ਇਕ ਲਤ ਮਾਰੀ

ਗਿਰਤ ਭਯੋ ਪਸੁ ਪ੍ਰਿਥੀ ਮੰਝਾਰੀ ॥

गिरत भयो पसु पृथी मंझारी ॥

ਅਤੇ (ਉਹ) ਪਸ਼ੂ ਧਰਤੀ ਉਤੇ ਡਿਗ ਪਿਆ।

ਦੇਹਿ ਛੀਨ ਤੈ ਉਠਿ ਨ ਸਕਤ ਭਯੋ ॥

देहि छीन तै उठि न सकत भयो ॥

ਉਸ ਦੀ ਦੇਹ ਨਿਰਬਲ ਸੀ, (ਇਸ ਲਈ) ਉਠ ਨਾ ਸਕਿਆ।

ਜਾਰ ਪਤਰਿ ਭਾਜਿ ਜਾਤ ਭਯੋ ॥੧੦॥

जार पतरि भाजि जात भयो ॥१०॥

ਯਾਰ ਪਤਲਾ ਸੀ, ਉਹ ਭਜ ਗਿਆ ॥੧੦॥

ਉਠਤ ਭਯੋ ਮੂਰਖ ਬਹੁ ਕਾਲਾ ॥

उठत भयो मूरख बहु काला ॥

(ਉਹ) ਮੂਰਖ ਬਹੁਤ ਦੇਰ ਬਾਦ ਉਠ ਖੜੋਤਾ

ਪਾਇਨ ਆਇ ਲਗੀ ਤਬ ਬਾਲਾ ॥

पाइन आइ लगी तब बाला ॥

ਅਤੇ ਉਹ ਇਸਤਰੀ ਉਸ ਦੇ ਪੈਰੀਂ ਆ ਪਈ।

ਜੌ ਪਿਯ ਮੁਰ ਅਪਰਾਧ ਬਿਚਾਰੋ ॥

जौ पिय मुर अपराध बिचारो ॥

(ਕਹਿਣ ਲਗੀ) ਹੇ ਪਿਆਰੇ! ਜੇ ਮੇਰਾ ਕੋਈ ਕਸੂਰ ਸਮਝੋ

ਕਾਢਿ ਕ੍ਰਿਪਾਨ ਮਾਰ ਹੀ ਡਾਰੋ ॥੧੧॥

काढि कृपान मार ही डारो ॥११॥

ਤਾ ਕ੍ਰਿਪਾਨ ਕਢ ਕੇ ਮਾਰ ਹੀ ਦਿਓ ॥੧੧॥

ਜਿਨ ਨਿਰਭੈ ਤੁਹਿ ਲਾਤ ਪ੍ਰਹਾਰੀ ॥

जिन निरभै तुहि लात प्रहारी ॥

ਜਿਸ ਵਿਅਕਤੀ ਨੇ ਨਿਰਭੈ ਹੋ ਕੇ ਤੁਹਾਨੂੰ ਲਤ ਮਾਰੀ ਹੈ,

ਵਹਿ ਆਗੈ ਮੈ ਕਵਨ ਬਿਚਾਰੀ ॥

वहि आगै मै कवन बिचारी ॥

ਉਸ ਅਗੇ ਮੈਂ ਵਿਚਾਰੀ ਕੀ ਹਾ।

ਤੁਮ ਭੂਅ ਗਿਰੇ ਜਵਨ ਕੇ ਮਾਰੇ ॥

तुम भूअ गिरे जवन के मारे ॥

ਜਿਸ (ਦੇ ਲਤ) ਮਾਰਨ ਤੇ ਤੁਸੀਂ ਧਰਤੀ ਉਤੇ

ਖਾਇ ਲੋਟਨੀ ਕਛੂ ਨ ਸੰਭਾਰੇ ॥੧੨॥

खाइ लोटनी कछु न संभारे ॥१२॥
ਭਵਾਟਣੀ ਖਾ ਕੇ ਡਿਗ ਪਏ ਅਤੇ ਕੁਝ ਵੀ ਸੰਭਲ ਨਹੀਂ ਸਕੇ ॥੧੨॥

ਦੋਹਰਾ ॥
दोहरा ॥
ਦੋਹਰਾ:

ਜੋ ਨਰ ਤੁਮ ਤੇ ਨ ਡਰਾ ਲਾਤਨ ਕਿਯਾ ਪ੍ਰਹਾਰ ॥
जो नर तुम ते न डरा लातन किया प्रहार ॥
ਜਿਹੜਾ ਵਿਅਕਤੀ ਤੁਹਾਡੇ ਕੋਲੋਂ ਨਾ ਡਰਿਆ ਅਤੇ ਲਤਾ ਨਾਲ ਪ੍ਰਹਾਰ ਕੀਤਾ।

ਤਾ ਕੇ ਆਗੇ ਹੇਰੁ ਮੈ ਕਹਾ ਬਿਚਾਰੀ ਨਾਰਿ ॥੧੩॥
ता के आगे हेरु मै कहा बिचारी नारि ॥१३॥
ਉਸ ਅਗੇ ਵੇਖੋ ਮੈਂ ਵਿਚਾਰੀ ਇਸਤਰੀ ਕੀ ਹਾ ॥੧੩॥

ਚੌਪਈ ॥
चौपई ॥
ਚੌਪਈ:

ਜਬ ਮੇਰੋ ਤਿਨ ਰੂਪ ਨਿਹਾਰਾ ॥
जब मेरो तिन रूप निहारा ॥
ਜਦ ਉਸ ਨੇ ਮੇਰਾ ਰੂਪ ਵੇਖਿਆ

ਸਰ ਅਨੰਗ ਤਬ ਹੀ ਤਿਹ ਮਾਰਾ ॥
सर अनंग तब ही तिह मारा ॥
ਤਦ ਹੀ ਕਾਮ ਦੇਵ ਨੇ ਉਸ ਨੂੰ ਤੀਰ ਮਾਰਿਆ।

ਜੋਰਾਵਰੀ ਮੋਹਿ ਗਹਿ ਲੀਨਾ ॥
जोरावरी मोहि गहि लीना ॥

ਉਸ ਨੇ ਮੈਨੂੰ ਜ਼ਬਰਦਸਤੀ ਪਕੜ ਲਿਆ

ਬਲ ਸੌ ਦਾਬਿ ਰਾਨ ਤਰ ਦੀਨਾ ॥੧੪॥

बल सौ दाबि रान तर दीना ॥१४॥

ਅਤੇ ਬਲ ਪੂਰਵਕ ਪਟਾ ('ਰਾਨ') ਹੇਠਾ ਦਬ ਲਿਆ ॥੧੪॥

ਮੋਰ ਧਰਮ ਪ੍ਰਭੁ ਆਪ ਬਚਾਯੋ ॥

मोर धरम प्रभु आप बचायो ॥

ਮੇਰਾ ਧਰਮ ਤਾ ਪ੍ਰਭੂ ਨੇ ਆਪ ਬਚਾ ਲਿਆ

ਜਾ ਤੇ ਦਰਸੁ ਤਿਹਾਰੋ ਪਯੋ ॥

जा ते दरसु तिहारो पयो ॥

ਜਿਸ ਕਰ ਕੇ ਤੁਹਾਡਾ ਦੀਦਾਰ ਪ੍ਰਾਪਤ ਕਰ ਲਿਆ (ਅਰਥਾਤ ਤੁਸੀਂ ਵਕਤ ਸਿਰ ਪਹੁੰਚ ਗਏ)।

ਜੌ ਤੂੰ ਅਬ ਇਹ ਠੌਰ ਨ ਆਤੋ ॥

जौ तूँ अब इह ठौर न आतो ॥

ਜੇ ਤੁਸੀਂ ਇਸ ਸਮੇਂ ਇਥੇ ਨਾ ਆਉਂਦੇ

ਜੋਰਾਵਰੀ ਜਾਰ ਭਜਿ ਜਾਤੋ ॥੧੫॥

जोरावरी जार भजि जातो ॥१५॥

ਤਾ ਯਾਰ ਜ਼ਬਰਦਸਤੀ ਭੋਗ ਕਰ ਜਾਦਾ ॥੧੫॥

ਅਬ ਮੁਰਿ ਏਕ ਪਰੀਛਾ ਲੀਜੈ ॥

अब मुरि एक परीछा लीजै ॥

ਹੁਣ ਤੁਸੀਂ ਮੇਰੀ ਇਕ ਪਰੀਖਿਆ ਲਵੋ

ਜਾ ਤੇ ਦੂਰਿ ਚਿਤ ਭ੍ਰਮੁ ਕੀਜੈ ॥

जा ते दूरि चित भ्रमु कीजै ॥

ਜਿਸ ਨਾਲ (ਤੁਸੀਂ ਆਪਣੇ) ਚਿਤ ਦਾ ਭਰਮ ਦੂਰ ਕਰ ਦਿਓ।

ਮੂਤ੍ਰ ਜਰਤ ਜੌ ਦਿਯਾ ਨਿਹਾਰੋ ॥

मूत्र जरत जौ दिया निहारो ॥

(ਜੇ ਮੇਰੇ) ਪਿਸ਼ਾਬ ਨਾਲ ਦੀਵਾ ਜਲਦਾ ਹੋਇਆ ਵੇਖੋ,

ਤਬ ਹਸਿ ਹਸਿ ਮੁਹਿ ਸਾਥ ਬਿਹਾਰੋ ॥੧੬॥

तब हसि हसि मुहि साथ बिहारो ॥१६॥

ਤਾ ਹੱਸ ਹੱਸ ਕੇ ਮੇਰੇ ਨਾਲ ਰਮਣ ਕਰੋ ॥੧੬॥

ਪਾਤ੍ਰ ਏਕ ਤਟ ਮੂਤ੍ਰਿਯੋ ਜਾਈ ॥

पात्र एक तट मूतृयो जाई ॥

ਉਹ ਇਕ ਬਰਤਨ ਕੋਲ ਪਿਸ਼ਾਬ ਕਰਨ ਲਈ ਗਈ

ਜਾ ਮੈ ਰਾਖ ਤੇਲ ਕੋ ਆਈ ॥

जा मै राख तेल को आई ॥

ਜਿਸ ਵਿਚ ਉਹ ਤੇਲ ਪਾ ਕੇ ਆ ਗਈ।

ਪਿਯ ਮੁਰ ਚਿਤ ਤੋ ਸੌ ਅਤਿ ਡਰਾ ॥

पिय मुर चित तो सौ अति डरा ॥

(ਫਿਰ ਪਤੀ ਨੂੰ ਕਹਿਣ ਲਗੀ) ਹੇ ਪ੍ਰਿਯ! ਮੇਰਾ ਚਿਤ ਤੁਹਾਡੇ ਤੋਂ ਬਹੁਤ ਅਧਿਕ ਡਰ ਗਿਆ ਹੈ,

ਤਾ ਤੇ ਲਘੁ ਅਤਿ ਹੀ ਮੈ ਕਰਾ ॥੧੭॥

ता ते लघु अति ही मै करा ॥१७॥

ਇਸ ਲਈ ਮੈਂ ਬਹੁਤ ਅਧਿਕ ਪਿਸ਼ਾਬ ('ਲਘੁ') ਕਰ ਦਿੱਤਾ ਹੈ ॥੧੭॥

ਲਘ ਕੋ ਕਰੈ ਪਾਤ੍ਰ ਸਭ ਭਰਾ ॥

लघ को करै पात्र सभ भरा ॥

ਪਿਸ਼ਾਬ ਦੇ ਕਰਨ ਨਾਲ ਸਾਰਾ ਬਰਤਨ ਭਰ ਗਿਆ

ਬਾਕੀ ਬਚਤ ਮੂਤ੍ਰ ਭੂਅ ਪਰਾ ॥

बाकी बचत मूत्र भूअ परा ॥

ਅਤੇ ਬਾਕੀ ਬਚਿਆ ਪਿਸ਼ਾਬ ਧਰਤੀ ਉਤੇ ਵਗ ਗਿਆ ਹੈ।

ਤੁਮਰੋ ਤ੍ਰਾਸ ਅਧਿਕ ਬਲਵਾਨਾ ॥

तुमरो त्रास अधिक बलवाना ॥

ਤੁਹਾਡਾ ਡਰ ਇਤਨਾ ਬਲਵਾਨ ਹੈ

ਜਾ ਤੇ ਡਰਤ ਹਮਾਰੇ ਪ੍ਰਾਨਾ ॥੧੮॥

जा ते डरत हमारे प्राना ॥१८॥

ਜਿਸ ਕਰ ਕੇ ਮੇਰੀ ਜਾਨ ਡਰਦੀ ਹੈ ॥੧੮॥

ਵਹੀ ਤੇਲ ਭੇ ਦੀਪ ਜਗਾਯੋ ॥

वही तेल भे दीप जगायो ॥

ਉਸ ਤੇਲ ਨਾਲ ਦੀਪਕ ਜਗਾਇਆ ਹੈ

ਪਤਿ ਦੇਖਤ ਜਿਹ ਲਘੁ ਠਹਰਾਯੋ ॥

पति देखत जिह लघु ठहरायो ॥

ਜਿਸ ਨੂੰ ਪਤੀ ਦੇ ਵੇਖਦੇ ਹੋਇਆਂ ਪਿਸ਼ਾਬ ਆਖਿਆ ਸੀ।

ਭੇਦ ਅਭੇਦ ਜੜ ਕਛੂ ਨ ਜਾਨਾ ॥

भेद अभेद जड़ कछू न जाना ॥

ਮੂਰਖ ਨੇ ਭੇਦ ਅਭੇਦ ਕੁਝ ਨਾ ਸਮਝਿਆ

ਸੀਲਵਤੀ ਇਸਤ੍ਰੀ ਕਰ ਮਾਨਾ ॥੧੯॥

सीलवती इसत्री कर माना ॥१९॥

ਅਤੇ ਇਸਤਰੀ ਨੂੰ ਸ਼ੀਲਵਤੀ ਮੰਨ ਲਿਆ ॥੧੯॥

ਰੀਝਿ ਬਚਨ ਇਹ ਭਾਤਿ ਉਚਾਰੋ ॥

ਰੀਝਿ ਬਚਨ ਇਹ ਭਾਤਿ ਉਚਾਰੋ ॥
(ਪਤੀ ਨੇ) ਰੀਝ ਕੇ ਇਸ ਤਰ੍ਹਾ ਕਿਹਾ,

ਮੈ ਤੇਰੋ ਸਤ ਸਾਚੁ ਨਿਹਾਰੋ ॥
मै तेरो सत साचु निहारो ॥
ਮੈਂ ਤੇਰਾ ਸਤਿ ਸਚੁਮਚ ਵੇਖ ਲਿਆ ਹੈ।

ਅਬ ਚੇਰਾ ਮੈ ਭਯੋ ਤਿਹਾਰਾ ॥
अब चेरा मै भयो तिहारा ॥
ਹੁਣ ਮੈਂ ਤੇਰਾ ਦਾਸ ਹੋ ਗਿਆ ਹਾ।

ਕਹੋ ਸੁ ਕਰੌ ਕਾਜ ਬਹੁ ਹਾਰਾ ॥੨੦॥
कहो सु करौ काज बहु हारा ॥२०॥
ਬਹੁਤ ਤਰ੍ਹਾ ਦੇ ਜੋ ਕੰਮ ਵੀ ਤੂੰ ਕਹੇਂਗੀ, ਉਹੀ ਕਰਾਗਾ ॥੨੦॥

ਮੂਤ੍ਰ ਭਏ ਤੈ ਦੀਪ ਜਗਾਯੋ ॥
मूत्र भए तै दीप जगायो ॥
ਪਿਸ਼ਾਬ ਨਾਲ ਤੂੰ ਦੀਪਕ ਜਗਾ ਦਿੱਤਾ ਹੈ

ਚਮਤਕਾਰ ਇਹ ਹਮੈ ਦਿਖਾਯੋ ॥
चमतकार इह हमै दिखायो ॥
ਅਤੇ ਇਹ ਚਮਤਕਾਰ ਮੈਨੂੰ ਵਿਖਾਇਆ ਹੈ।

ਪਟੁਕਾ ਡਾਰਿ ਗ੍ਰੀਵ ਪਗ ਪਰਾ ॥
पटुका डारि ग्रीव पग परा ॥
(ਉਹ) ਗੱਲ ਵਿਚ ਪਟਕਾ ਪਾ ਕੇ (ਉਸ ਦੇ) ਪੈਰਾ ਉਤੇ ਡਿਗ ਪਿਆ

ਘਰੀ ਚਾਰਿ ਲਗਿ ਨਾਕ ਰਗਰਾ ॥੨੧॥
घरी चारि लगि नाक रगरा ॥२१॥

ਅਤੇ ਚਾਰ ਘੜੀਆਂ ਤਕ ਨਕ ਰਗੜਦਾ ਰਿਹਾ ॥੨੧॥

ਦੋਹਰਾ ॥

दोहरा ॥

ਦੋਹਰਾ:

ਏਕ ਰਿਸਾਲੂ ਨਿਰਖ੍ਯੋ ਆਂਖਿਨ ਐਸ ਚਰਿਤ੍ਰ ॥

एक रिसालू निरख्यो आँखिन ऐस चरित्र ॥

ਅਜਿਹਾ ਇਕ ਚਰਿਤ੍ਰ ਰਾਜਾ ਰਿਸਾਲੂ ਨੇ ਅੱਖਾ ਨਾਲ ਵੇਖਿਆ ਸੀ।

ਕੈ ਹਮ ਆਜੁ ਬਿਲੋਕਿਯੋ ਸਾਚ ਕਹਤ ਤ੍ਰਿਯ ਮਿਤ੍ਰ ॥੨੨॥

कै हम आजु बिलोकियो साच कहत तृय मित्र ॥२२॥

ਜਾ ਮੈਂ ਅਜ ਵੇਖਿਆ ਹੈ। ਹੇ ਮਿਤਰ ਭਾਵ ਇਸਤਰੀ! ਮੈਂ ਸਚ ਕਹਿੰਦਾ ਹਾ ॥੨੨॥

ਚੌਪਈ ॥

चौपई ॥

ਚੌਪਈ:

ਅਬ ਤੂ ਕਹੈ ਜੁ ਮੁਹਿ ਸੋਈ ਕਰੌ ॥

अब तू कहै जु मुहि सोई करौ ॥

ਹੁਣ ਜੋ ਤੂੰ ਕਹੇਂਗੀ, ਮੈਂ ਉਹੀ ਕਰਾਗਾ।

ਹ੍ਵੈ ਕਰ ਦਾਸ ਨੀਰ ਤਵ ਭਰੌ ॥

ह्वै कर दास नीर तव भरौ ॥

ਦਾਸ ਹੋ ਕੇ ਤੇਰਾ ਪਾਣੀ ਭਰਾਗਾ।

ਹਸਿ ਹਸਿ ਤ੍ਰਿਯ ਕੌ ਗਰੇ ਲਗਾਵੈ ॥

हसि हसि तृय कौ गरे लगावै ॥

(ਉਹ) ਹੱਸ ਹੱਸ ਕੇ ਇਸਤਰੀ ਨੂੰ ਗਲੇ ਨਾਲ ਲਗਾ ਰਿਹਾ ਸੀ

ਭੇਦ ਕਛੂ ਮੂਰਖ ਨਹਿ ਪਾਵੈ ॥੨੩॥

भेद कछू मूरख नहि पावै ॥२३॥

ਅਤੇ (ਉਹ) ਮੂਰਖ ਕੁਝ ਵੀ ਭੇਦ ਨਹੀਂ ਸਮਝ ਰਿਹਾ ਸੀ ॥੨੩॥

ਬਿਹਸਿ ਨਾਰਿ ਇਹ ਭਾਤਿ ਉਚਾਰਾ ॥

बिहसि नारि इह भाति उचारा ॥

ਤਦ ਇਸਤਰੀ ਨੇ ਹੱਸ ਕੇ ਇਸ ਤਰ੍ਹਾ ਕਿਹਾ

ਬ੍ਰਹਮ ਭੋਜ ਕਰੁ ਨਾਥ ਸ ਭਾਰਾ ॥

ब्रहम भोज करु नाथ स भारा ॥

ਕਿ ਹੇ ਨਾਥ! ਇਕ ਵੱਡਾ ਬ੍ਰਹਮ ਭੋਜ ਕਰੋ।

ਭਲੀ ਭਾਤਿ ਦਿਜ ਪ੍ਰਿਥਮ ਜਿਵਾਵੋ ॥

भली भाति दिज प्रिथम जिवावो ॥

ਪਹਿਲਾ ਚੰਗੀ ਤਰ੍ਹਾ ਨਾਲ ਬ੍ਰਾਹਮਣਾ ਨੂੰ ਖਵਾਓ

ਬਹੁਰੋ ਸੇਜ ਹਮਾਰੀ ਆਵੋ ॥੨੪॥

बहुरो सेज हमारी आवो ॥२४॥

ਅਤੇ ਫਿਰ ਮੇਰੀ ਸੇਜ ਉਤੇ ਆਓ ॥੨੪॥

ਕਛੂ ਨ ਲਖਾ ਦੈਵ ਕੇ ਮਾਰੇ ॥

कछू न लखा दैव के मारे ॥

ਉਸ ਦੈਵ ਦੇ ਮਾਰੇ ਨੇ ਕੁਝ ਨਾ ਸਮਝਿਆ

ਬ੍ਰਹਮ ਭੋਜ ਕਹ ਕਿਯਾ ਸਵਾਰੇ ॥

ब्रहम भोज कह किया सवारे ॥

ਅਤੇ ਚੰਗੀ ਤਰ੍ਹਾ ਬ੍ਰਹਮ ਭੋਜ ਕੀਤਾ।

ਭਲੀ ਭਾਤਿ ਦਿਜ ਪ੍ਰਥਮ ਜਿਵਾਏ ॥

भली भाति दिज प्रथम जिवाए ॥

ਚੰਗੀ ਤਰ੍ਹਾ ਪਹਿਲਾ ਬ੍ਰਾਹਮਣਾ ਨੂੰ ਖਵਾਇਆ

ਬਹੁਰਿ ਨਾਰਿ ਕੀ ਸੇਜ ਸਿਧਾਏ ॥੨੫॥

बहुरि नारि की सेज सिधाए ॥२५॥

ਅਤੇ ਫਿਰ ਨਾਰੀ ਦੀ ਸੇਜ ਉਪਰ ਗਿਆ ॥੨੫॥

ਜੋ ਤ੍ਰਿਯ ਕਹੀ ਵਹੈ ਗਤਿ ਕੀਨੀ ॥

जो तृय कही वहै गति कीनी ॥

ਜਿਵੇਂ ਇਸਤਰੀ ਨੇ ਕਿਹਾ, ਉਸੇ ਤਰ੍ਹਾ ਕੀਤਾ।

ਜੀਤਿ ਹੋਡ ਨਨਦਿ ਤੇ ਲੀਨੀ ॥

जीति होड ननदि ते लीनी ॥

(ਇਸ ਤਰ੍ਹਾ ਉਸ ਇਸਤਰੀ ਨੇ) ਨਨਾਣ ਤੋਂ ਸ਼ਰਤ ਜਿਤ ਲਈ।

ਤੇਲ ਮੂਤ੍ਰ ਕਹਿ ਦੀਪ ਜਗਾਯੋ ॥

तेल मूत्र कहि दीप जगायो ॥

ਪਿਸ਼ਾਬ ਨੂੰ ਤੇਲ ਤੇਲ ਕਹਿ ਕੇ ਦੀਪਕ ਜਗਾਇਆ

ਬ੍ਰਹਮ ਦੰਡ ਪਤਿ ਤੇ ਕਰਵਾਯੋ ॥੨੬॥

ब्रहम दंड पति ते करवायो ॥२६॥

ਅਤੇ ਪਤੀ ਤੋਂ ਬ੍ਰਹਮ ਦੰਡ ਵੀ ਕਰਵਾ ਲਿਆ ॥੨੬॥

ਅਧਿਕ ਹਰੀਫ ਕਹਾਵਤ ਹੁਤੋ ॥

अधिक हरीफ कहावत हुतो ॥

ਜੋ ਆਪਣੇ ਆਪ ਨੂੰ ਬਹੁਤ ਕਪਟੀ ('ਹਰੀਫ') ਅਖਵਾਉਂਦਾ ਸੀ,

ਭੂਲਿ ਨ ਭਾਗਹਿ ਪੀਵਤ ਸੁਤੋ ॥

ਭੂਲਿ ਨ ਭਾਗਹਿ ਪੀਵਤ ਸੁਤੋ ॥

(ਫਿਰ) ਕਦੇ ਭੰਗ ਪੀ ਕੇ ਨਾ ਸੁੱਤਾ।

ਇਹ ਚਰਿਤ੍ਰ ਕਰਿ ਦ੍ਰਿਗਨ ਦਿਖਾਯੋ ॥

इह चरित्र करि द्रगन दिखायो ॥

ਇਹ ਚਰਿਤ੍ਰ ਕਰ ਕੇ ਉਸ ਇਸਤਰੀ ਨੇ

ਇਹ ਛਲ ਸੌ ਵਹਿ ਤ੍ਰਿਯ ਡਹਕਾਯੋ ॥੨੭॥

इह छल सौ वहि तृय डहकायो ॥२७॥

ਅੱਖਾ ਨਾਲ ਵਿਖਾ ਕੇ (ਪਤੀ ਨੂੰ) ਭਰਮਾ ਦਿੱਤਾ ॥੨੭॥

ਪ੍ਰਥਮ ਭੋਗ ਪਿਯ ਲਖਤ ਕਮਾਯੋ ॥

प्रथम भोग पिय लखत कमायो ॥

ਪਹਿਲਾ (ਉਸ ਨੇ) ਪਤੀ ਦੇ ਵੇਖਦੇ ਹੋਇਆਂ ਭੋਗ ਕੀਤਾ।

ਜਾਰਿ ਮੂਤ੍ਰ ਭੇ ਦੀਪ ਦਖਾਯੋ ॥

जारि मूत्र भे दीप दखायो ॥

(ਫਿਰ) ਪਿਸ਼ਾਬ ਨਾਲ ਦੀਪਕ ਜਲਾ ਕੇ ਵਿਖਾਇਆ।

ਬ੍ਰਹਮ ਭੋਜ ਉਲਟੋ ਤਾ ਪਰ ਕਰਿ ॥

ब्रहम भोज उलटो ता पर करि ॥

(ਫਿਰ) ਉਲਟਾ ਉਸ ਤੋਂ ਬ੍ਰਹਮ ਭੋਜ ਕਰਵਾਇਆ

ਪਤਿ ਜਾਨੀ ਪਤਿਬ੍ਰਤਾ ਤ੍ਰਿਯਾ ਘਰ ॥੨੮॥

पति जानी पतिब्रता तृया घर ॥२८॥

ਅਤੇ ਪਤੀ ਨੇ ਜਾਣ ਲਿਆ ਕਿ ਮੇਰੇ ਘਰ ਪਤੀਬ੍ਰਤਾ ਇਸਤਰੀ ਹੈ ॥੨੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤਿਰਪਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੫੩॥੪੭੭੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ तिरपन चरित्र समापतम सतु सुभम सतु ॥२५३॥४७७०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੫੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੫੩॥੪੭੭੦॥ ਚਲਦਾ॥

ਚੌਪਈ ॥

चौपई ॥

ਚੌਪਈ:

ਬੇਸ੍ਵਾ ਏਕ ਠੌਰ ਇਕ ਸੁਨੀ ॥

बेस्वा एक ठौर इक सुनी ॥

ਇਕ ਥਾ ਇਕ ਵੇਸਵਾ ਸੁਣੀ ਸੀ

ਪਾਤ੍ਰ ਕਲਾ ਨਾਮਾ ਬਹੁ ਗੁਨੀ ॥

पात्र कला नामा बहु गुनी ॥

ਜਿਸ ਦਾ ਨਾ ਪਾਤ੍ਰ ਕਲਾ ਸੀ ਅਤੇ ਬਹੁਤ ਗੁਣਵਾਨ ਸੀ।

ਅਧਿਕ ਤਰੁਨਿ ਕੀ ਦਿਪਤਿ ਬਿਰਾਜੈ ॥

अधिक तरुनि की दिपति बिराजै ॥

(ਉਸ) ਇਸਤਰੀ ਦੀ ਸੁੰਦਰਤਾ ਬਹੁਤ ਅਧਿਕ ਸੀ

ਰੰਭਾ ਕੋ ਨਿਰਖਤ ਮਨ ਲਾਜੈ ॥੧॥

रंभा को निरखत मन लाजै ॥१॥

ਜਿਸ ਨੂੰ ਵੇਖ ਕੇ ਰੰਭਾ (ਅਪੱਛਰਾ) ਵੀ ਸ਼ਰਮਾਉਂਦੀ ਸੀ ॥੧॥

ਬਿਸਨ ਕੇਤੁ ਇਕ ਰਾਇ ਤਹਾ ਕੋ ॥

बिसन केतु इक राइ तहा को ॥

ਬਿਸਨ ਕੇਤੁ ਉਥੋਂ ਦਾ ਇਕ ਰਾਜਾ ਸੀ

ਪਾਤਿਸਾਹ ਜਾਨਿਯਤ ਜਹਾ ਕੋ ॥

पातिसाह जानियत जहा को ॥

ਜਿਸ ਨੂੰ ਉਥੋਂ ਦਾ (ਜਾ ਦੁਨੀਆ ਦਾ) ਬਾਦਸ਼ਾਹ ਸਮਝਿਆ ਜਾਦਾ ਸੀ।

ਬਿਸਨ ਮਤੀ ਰਾਨੀ ਤਾ ਕੇ ਘਰ ॥

बिसन मती रानी ता के घर ॥

ਉਸ ਦੇ ਘਰ ਬਿਸਨ ਮਤੀ ਨਾ ਦੀ ਰਾਣੀ ਸੀ।

ਪ੍ਰਗਟ ਕਲਾ ਜਨੁ ਭਈ ਨਿਸਾ ਕਰ ॥੨॥

प्रगट कला जनु भई निसा कर ॥२॥

(ਇੰਜ ਪ੍ਰਤੀਤ ਹੁੰਦੀ ਸੀ) ਮਾਨੋ ਚੰਦ੍ਰਮਾ ਦੀ ਕਲਾ ਹੀ ਪ੍ਰਕਾਸ਼ਮਾਨ ਹੋਈ ਹੋਵੇ ॥੨॥

ਦੋਹਰਾ ॥

दोहरा ॥

ਦੋਹਰਾ:

ਬਿਸਨ ਕੇਤੁ ਬੇਸ੍ਵਾ ਭਏ ਨਿਸ ਦਿਨ ਭੋਗ ਕਮਾਇ ॥

बिसन केतु बेस्वा भए निस दिन भोग कमाइ ॥

ਬਿਸਨ ਕੇਤੁ ਵੇਸਵਾ ਦੇ ਵਸ ਵਿਚ ਹੋ ਗਿਆ ਸੀ ਅਤੇ ਰਾਤ ਦਿਨ (ਉਸ ਨਾਲ) ਭੋਗ ਕਰਦਾ ਸੀ।

ਬਿਸਨ ਮਤੀ ਤ੍ਰਿਯ ਕੇ ਸਦਨ ਭੂਲਿ ਨ ਕਬਹੂੰ ਜਾਇ ॥੩॥

बिसन मती तृय के सदन भूलि न कबहूँ जाइ ॥३॥

ਪਰ ਬਿਸਨ ਮਤੀ ਦੇ ਘਰ ਭੁਲ ਕੇ ਵੀ ਕਦੀ ਨਹੀਂ ਜਾਦਾ ਸੀ ॥੩॥

ਚੌਪਈ ॥

चौपई ॥

ਚੌਪਈ:

ਰਾਨੀ ਸਖੀ ਪਠੀ ਬੇਸ੍ਵਾ ਪਹਿ ॥

रानी सखी पठी बेस्वा पहि ॥

ਰਾਣੀ ਨੇ ਇਕ ਸਖੀ ਵੇਸਵਾ ਕੋਲ ਭੇਜੀ

ਦੈ ਧਨੁ ਅਧਿਕ ਭਾਤਿ ਐਸੀ ਕਹਿ ॥

दै धनु अधिक भाति ऐसी कहि ॥

ਅਤੇ ਬਹੁਤ ਸਾਰਾ ਧਨ ਦੇ ਕੇ ਇਸ ਤਰ੍ਹਾ ਕਿਹਾ (ਕਿ ਉਸ ਨੂੰ ਕਹਿਣਾ)

ਬਿਸਨ ਕੇਤੁ ਕੌ ਜੌ ਤੂ ਮਾਰੈ ॥

बिसन केतु कौ जौ तू मारै ॥

ਕਿ ਜੇ ਤੂੰ ਬਿਸਨ ਕੇਤੁ ਰਾਜੇ ਨੂੰ ਮਾਰ ਦੇਵੇਂ

ਬਿਸਨ ਮਤੀ ਦਾਰਦਿ ਤਵ ਟਾਰੈ ॥੪॥

बिसन मती दारदि तव टारै ॥४॥

ਤਾ ਬਿਸਨ ਮਤੀ ਤੇਰੀ ਸਰੀ ਗ਼ਰੀਬੀ ਦੂਰ ਕਰ ਦੇਵੇਗੀ ॥੪॥

ਸਹਚਰਿ ਜਬ ਐਸੀ ਬਿਧਿ ਕਹੀ ॥

सहचरि जब ऐसी बिधि कही ॥

ਦਾਸੀ ਨੇ ਜਦ (ਵੇਸਵਾ ਪ੍ਰਤਿ) ਇਸ ਤਰ੍ਹਾ ਕਿਹਾ

ਬੇਸ੍ਵਾ ਬੈਨ ਸੁਨਤ ਚੁਪ ਰਹੀ ॥

बेस्वा बैन सुनत चुप रही ॥

(ਤਾ) ਵੇਸਵਾ ਗੱਲ ਸੁਣ ਕੇ ਚੁਪ ਕਰ ਰਹੀ।

ਧਨ ਸਰਾਫ ਕੇ ਘਰ ਮੈ ਰਾਖੋ ॥

धन सराफ के घर मै राखो ॥

(ਉਸ ਨੇ ਫਿਰ ਕਿਹਾ ਕਿ) ਧਨ ਸਰਾਫ਼ ਦੇ ਘਰ ਰਖ ਦਿਓ

ਕਾਮ ਭਏ ਦੀਜੈ ਮੁਹਿ ਭਾਖੋ ॥੫॥

काम भए दीजै मुहि भाखो ॥५॥

ਅਤੇ ਕੰਮ ਹੋਣ ਤੇ ਦੇ ਦਿਓ। (ਅਜਿਹਾ ਕਰ ਕੇ) ਮੈਨੂੰ ਦਸ ਦਿਓ ॥੫॥

ਸੂਰਜ ਛਪਾ ਰੈਨਿ ਹ੍ਵੈ ਆਈ ॥

ਸੂਰਜ ਛਪਾ ਰੈਨਿ ਹ੍ਵੈ ਆਈ ॥
ਸੂਰਜ ਛੁਪ ਗਿਆ ਅਤੇ ਰਾਤ ਹੋ ਗਈ।

ਤਬ ਬੇਸ੍ਵਾ ਨ੍ਰਿਪ ਬੋਲਿ ਪਠਾਈ ॥
तब बेस्वा नृप बोलि पठाई ॥
ਤਦ ਰਾਜੇ ਨੇ ਵੇਸਵਾ ਨੂੰ ਬੁਲਾ ਲਿਆ।

ਬਸਤ੍ਰ ਅਨੂਪ ਪਹਿਰਿ ਤਹ ਗਈ ॥
बसत्र अनूप पहिरि तह गई ॥
(ਉਹ) ਅਤਿ ਸੁੰਦਰ ਬਸਤ੍ਰ ਪਾ ਕੇ ਉਥੇ ਗਈ

ਬਹੁ ਬਿਧਿ ਤਾਹਿ ਰਿਝਾਵਤ ਭਈ ॥੬॥
बहु बिधि ताहि रिझावत भई ॥६॥
ਅਤੇ ਬਹੁਤ ਤਰ੍ਹਾ ਨਾਲ ਉਸ ਨੂੰ ਪ੍ਰਸੰਨ ਕਰਨ ਲਗੀ ॥੬॥

ਅੜਿਲ ॥
अड़िल ॥
ਅੜਿਲ:

ਭਾਤਿ ਅਨਿਕ ਨ੍ਰਿਪ ਸੰਗ ਸੁ ਕੇਲ ਕਮਾਇ ਕੈ ॥
भाति अनिक नृप संग सु केल कमाइ कै ॥
ਰਾਜੇ ਨਾਲ ਭਾਤ ਭਾਤ ਦੀ ਕਾਮ ਕ੍ਰੀੜਾ ਕਰ ਕੇ

ਸੋਇ ਰਹੀ ਤਿਹ ਸਾਥ ਤਰੁਨਿ ਲਪਟਾਇ ਕੈ ॥
सोइ रही तिह साथ तरुनि लपटाइ कै ॥
ਵੇਸਵਾ ਉਸ ਨਾਲ ਲਿਪਟ ਕੇ ਸੌਂ ਗਈ।

ਅਰਧ ਰਾਤ੍ਰਿ ਜਬ ਗਈ ਉਠੀ ਤਬ ਜਾਗਿ ਕਰਿ ॥
अरध रातृ जब गई उठी तब जागि करि ॥

ਜਦ ਅੱਧੀ ਰਾਤ ਹੋਈ ਤਦ ਰਾਜੇ ਦੀ

ਹੋ ਪ੍ਰੀਤਿ ਰੀਤਿ ਰਾਜਾ ਕੀ ਚਿਤ ਤੇ ਤਯਾਗਿ ਕਰਿ ॥੭॥

हो प्रीति रीति राजा की चित ते त्यागि करि ॥७॥

ਪ੍ਰੀਤ ਨੂੰ ਮਨੋ ਭੁਲਾ ਕੇ ਜਾਗ ਕੇ ਉਠ ਗਈ ॥੭॥

ਲੈ ਜਮਧਰ ਤਾਹੀ ਕੋ ਤਾਹਿ ਪ੍ਰਹਾਰਿ ਕੈ ॥

लै जमधर ताही को ताहि प्रहारि कै ॥

ਉਸ ਦੀ ਕਟਾਰ ਲੈ ਕੇ ਉਸ ਨੂੰ ਹੀ ਮਾਰ ਦਿੱਤੀ

ਉਠਿ ਰੁਦਿਨ ਕਿਯ ਆਪਿ ਕਿਲਕਟੀ ਮਾਰਿ ਕੈ ॥

उठि रुदिन किय आपि किलकटी मारि कै ॥

ਅਤੇ ਆਪ ਉਠ ਕੇ ਧਾਹਾ ਮਾਰ ਕੇ ਰੋਣ ਲਗੀ।

ਨਿਰਖਹੁ ਸਭ ਜਨ ਆਇ ਕਹਾ ਕਾਰਨ ਭਯੋ ॥

निरखहु सभ जन आइ कहा कारन भयो ॥

ਸਭ ਲੋਕਾ ਨੇ ਆ ਕੇ ਵੇਖਿਆ ਅਤੇ (ਪੁਛਿਆ ਕਿ) ਕੀ ਕਾਰਨ ਹੋਇਆ ਹੈ।

ਹੋ ਤਸਕਰ ਕੋਊ ਸੰਘਾਰਿ ਅਬੈ ਨ੍ਰਿਪ ਕੋ ਗਯੋ ॥੮॥

हो तसकर कोऊ संघारि अबै नृप को गयो ॥८॥

(ਵੇਸਵਾ ਕਹਿਣ ਲਗੀ ਕਿ) ਹੁਣੇ ਕੋਈ ਚੋਰ ਰਾਜੇ ਨੂੰ ਮਾਰ ਗਿਆ ਹੈ ॥੮॥

ਧੂਮ ਨਗਰ ਮੌ ਪਰੀ ਸਕਲ ਉਠਿ ਜਨ ਧਏ ॥

धूम नगर मौ परी सकल उठि जन धए ॥

ਨਗਰ ਵਿਚ ਧੁੰਮ ਪੈ ਗਈ। ਸਾਰੇ ਲੋਕ (ਉਧਰ ਨੂੰ) ਭਜ ਪਏ।

ਮ੍ਰਿਤਕ ਨ੍ਰਿਪਤਿ ਕਹ ਆਨਿ ਸਕਲ ਨਿਰਖਤ ਭਏ ॥

मृतक नृपति कह आनि सकल निरखत भए ॥

ਸਭ ਰਾਜੇ ਦੀ ਮ੍ਰਿਤਕ ਦੇਹੀ ਨੂੰ ਵੇਖਣ ਲਗੇ।

ਹਾਇ ਹਾਇ ਕਰਿ ਗਿਰਹ ਧਰਨਿ ਮੁਰਛਾਇ ਕਰਿ ॥

हाइ हाइ करि गिरह धरनि मुरछाइ करि ॥

ਹਾਇ ਹਾਇ' ਕਰ ਕੇ ਧਰਤੀ ਉਤੇ ਮੂਰਛਿਤ ਹੋ ਕੇ ਡਿਗ ਪਏ।

ਹੋ ਧੂਰਿ ਡਾਰਿ ਸਿਰ ਗਿਰਹਿ ਧਰਨਿ ਦੁਖ ਪਾਇ ਕਰਿ ॥੯॥

हो धूरि डारि सिर गिरहि धरनि दुख पाइ करि ॥९॥

ਸਿਰ ਵਿਚ ਮਿੱਟੀ ਪਾ ਕੇ ਦੁਖਤ ਅਵਸਥਾ ਵਿਚ (ਬੇਸੁੱਧ ਹੋ ਕੇ) ਜ਼ਮੀਨ ਉਤੇ ਗਿਰ ਗਏ ॥੯॥

ਬਿਸਨ ਮਤੀ ਹੂੰ ਤਹਾ ਤਬੈ ਆਵਤ ਭਈ ॥

बिसन मती हूँ तहा तबै आवत भई ॥

ਬਿਸਨ ਮਤੀ ਵੀ ਤਦ ਉਥੇ ਆ ਗਈ।

ਨਿਰਖਿ ਰਾਇ ਕਹ ਮ੍ਰਿਤਕ ਦੁਖਾਕੁਲਿ ਅਧਿਕ ਭੀ ॥

निरखि राइ कह मृतक दुखाकुलि अधिक भी ॥

ਰਾਜੇ ਨੂੰ ਮ੍ਰਿਤਕ ਵੇਖ ਕੇ ਦੁਖ ਨਾਲ ਵਿਆਕੁਲ ਹੋ ਗਈ।

ਲੂਟਿ ਧਾਮ ਬੇਸ੍ਵਾ ਕੋ ਲਿਯਾ ਸੁਧਾਰਿ ਕੈ ॥

लूटि धाम बेस्वा को लिया सुधारि कै ॥

ਉਸ ਵੇਸਵਾ ਦੇ ਘਰ ਨੂੰ ਚੰਗੀ ਤਰ੍ਹਾ ਲੁਟ ਲਿਆ

ਹੋ ਤਿਸੀ ਕਟਾਰੀ ਸਾਥ ਉਦਰ ਤਿਹ ਫਾਰਿ ਕੈ ॥੧੦॥

हो तिसी कटारी साथ उदर तिह फारि कै ॥१०॥

ਉਸੇ ਕਟਾਰ ਨਾਲ ਵੇਸਵਾ ਦਾ ਢਿਡ ਪਾੜ ਕੇ ॥੧੦॥

ਦੋਹਰਾ ॥

दोहरा ॥

ਦੋਹਰਾ:

ਬਹੁਰਿ ਕਟਾਰੀ ਕਾਢਿ ਸੋ ਹਨਨ ਲਗੀ ਉਰ ਮਾਹਿ ॥

बहुरि कटारी काढि सो हनन लगी उर माहि ॥

ਫਿਰ (ਉਸ ਦੇ ਢਿਡ ਵਿਚੋਂ) ਕਟਾਰ ਕਢ ਕੇ (ਆਪਣੇ) ਹਿਰਦੇ ਵਿਚ ਮਾਰਨ ਲਗੀ।

ਸਹਚਰੀ ਗਹਿ ਲਈ ਲਗਨ ਦਈ ਤਿਹ ਨਾਹਿ ॥੧੧॥

सहचरी गहि लई लगन दई तिह नाहि ॥११॥

ਪਰ ਦਾਸੀ ਨੇ ਪਕੜ ਲਈ ਅਤੇ ਉਸ ਨੂੰ ਲਗਣ ਨਾ ਦਿੱਤੀ ॥੧੧॥

ਚੌਪਈ ॥

चौपई ॥

ਚੌਪਈ:

ਪ੍ਰਥਮ ਮਾਰਿ ਪਤਿ ਪੁਨਿ ਤਿਹ ਮਾਰਾ ॥

प्रथम मारि पति पुनि तिह मारा ॥

ਪਹਿਲਾ ਪਤੀ ਨੂੰ ਮਰਵਾਇਆ, ਫਿਰ ਉਸ (ਵੇਸਵਾ) ਨੂੰ ਮਾਰਿਆ।

ਭੇਦ ਅਭੇਦ ਕਿਨੂੰ ਨ ਬਿਚਾਰਾ ॥

भेद अभेद किनूँ न बिचारा ॥

ਪਰ ਕਿਸੇ ਨੇ ਵੀ ਭੇਦ ਅਭੇਦ ਨੂੰ ਨਹੀਂ ਵਿਚਾਰਿਆ।

ਰਾਜ ਪੁਤ੍ਰ ਅਪਨੇ ਕੌ ਦੀਨਾ ॥

राज पुत्र अपने कौ दीना ॥

ਰਾਜ ਆਪਣੇ ਪੁੱਤਰ ਨੂੰ ਦੇ ਦਿੱਤਾ।

ਐਸੋ ਚਰਿਤ ਚੰਚਲਾ ਕੀਨਾ ॥੧੨॥੧॥

ऐसो चरित चंचला कीना ॥१२॥१॥

ਇਸ ਤਰ੍ਹਾ ਦਾ ਚਰਿਤ੍ਰ ਇਸਤਰੀ ਨੇ ਕੀਤਾ ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਅਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੫੪॥੪੭੮੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ चौअन चरित्र समापतम सतु सुभम सतु ॥२५४॥४७८२॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੫੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੫੪॥੪੭੮੨॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਦੌਲਾ ਕੀ ਗੁਜਰਾਤਿ ਮੈ ਬਸਤ ਸੁ ਲੋਕ ਅਪਾਰ ॥

दौला की गुजराति मै बसत सु लोक अपार ॥

ਦੌਲਾ ਦੀ ਗੁਜਰਾਤ' (ਨਗਰ) ਵਿਚ ਬਹੁਤ ਲੋਕ ਰਹਿੰਦੇ ਸਨ।

ਚਾਰਿ ਬਰਨ ਤਿਹ ਠਾ ਰਹੈ ਊਚ ਨੀਚ ਸਰਦਾਰ ॥੧॥

चारि बरन तिह ठा रहै ऊच नीच सरदार ॥१॥

ਉਸ ਵਿਚ ਚੌਹਾ ਜਾਤੀਆਂ ਦੇ ਉੱਚੇ ਨੀਵੇਂ ਅਤੇ ਸਰਦਾਰ ਰਹਿੰਦੇ ਸਨ ॥੧॥

ਚੌਪਈ ॥

चौपई ॥

ਚੌਪਈ:

ਮਤੀ ਲਹੌਰ ਤਹਾ ਤ੍ਰਿਯ ਸੁਨੀ ॥

मती लहौर तहा तृय सुनी ॥

ਉਥੇ ਲਾਹੌਰ ਮਤੀ ਨਾ ਦੀ ਇਕ ਛਤ੍ਰਾਣੀ ਇਸਤਰੀ ਸੁਣੀਂਦੀ ਸੀ

ਛਤ੍ਰਾਨੀ ਬੁਧਿ ਬਹੁ ਬਿਧਿ ਗੁਨੀ ॥

छत्रानी बुधि बहु बिधि गुनी ॥

ਜੋ ਬਹੁਤ ਸੂਝਵਾਨ ਅਤੇ ਗੁਣਵਾਨ ਸੀ।

ਏਕ ਪੁਰਖ ਤਬ ਤਾਹਿ ਬਰਤ ਭਯੋ ॥

एक पुरख तब ताहि बरत भयो ॥

ਇਕ ਪੁਰਸ਼ ਨੇ ਉਸ ਨਾਲ ਵਿਆਹ ਕਰਵਾਇਆ

ਅਨਿਕ ਭਾਤ ਕੇ ਭੋਗ ਕਰਤ ਭਯੋ ॥੨॥

अनिक भात के भोग करत भयो ॥२॥

ਅਤੇ ਉਸ ਨਾਲ ਅਨੇਕ ਤਰ੍ਹਾ ਦੇ ਭੋਗ ਕੀਤੇ ॥੨॥

ਤਿਹ ਵਹੁ ਛਾਡਿ ਪਿਤਾ ਗ੍ਰਿਹ ਆਯੋ ॥

तिह वहु छाडि पिता गृह आयो ॥

ਉਸ (ਇਸਤਰੀ) ਨੂੰ ਉਹ ਪਿਤਾ ਦੇ ਘਰ ਛਡ ਆਇਆ

ਔਰ ਠੌਰ ਕਹ ਆਪ ਸਿਧਾਯੋ ॥

और ठौर कह आप सिधायो ॥

ਅਤੇ ਆਪ ਕਿਸੇ ਹੋਰ ਸਥਾਨ ਤੇ ਚਲਾ ਗਿਆ।

ਮਲਕ ਨਾਮ ਤਿਹ ਕੇ ਘਰ ਰਹਾ ॥

मलक नाम तिह के घर रहा ॥

ਉਸ ਦੇ ਘਰ ਮਲਕ ਨਾ ਦਾ (ਇਕ ਵਿਅਕਤੀ) ਰਹਿੰਦਾ ਸੀ।

ਕੇਲ ਕਰਨ ਤਾ ਸੌ ਤ੍ਰਿਯ ਚਹਾ ॥੩॥

केल करन ता सौ तृय चहा ॥३॥

ਇਸਤਰੀ ਨੇ ਉਸ ਨਾਲ ਕਾਮ-ਕ੍ਰੀੜਾ ਕਰਨੀ ਚਾਹੀ ॥੩॥

ਅੜਿਲ ॥

अड़िल ॥

ਅੜਿਲ:

ਭਾਤਿ ਭਾਤਿ ਤਾ ਸੌ ਤ੍ਰਿਯ ਭੋਗੁ ਕਮਾਇਯੋ ॥

भाति भाति ता सौ तृय भोगु कमाइयो ॥

ਉਸ ਨਾਲ ਇਸਤਰੀ ਨੇ ਕਈ ਢੰਗਾ ਨਾਲ ਭੋਗ ਕੀਤਾ।

ਲਪਟਿ ਲਪਟਿ ਤਿਹ ਸਾਥ ਅਧਿਕ ਸੁਖ ਪਾਇਯੋ ॥

लपटि लपटि तिह साथ अधिक सुख पाइयो ॥

ਉਸ ਨਾਲ ਲਿਪਟ ਲਿਪਟ ਕੇ ਬਹੁਤ ਸੁਖ ਪ੍ਰਾਪਤ ਕੀਤਾ।

ਜਬ ਤਿਹ ਰਹਾ ਅਧਾਨ ਤਬੈ ਤ੍ਰਿਯ ਯੌ ਕਿਯੋ ॥

जब तिह रहा अधान तबै तृय यौ कियो ॥

ਜਦ ਉਸ ਇਸਤਰੀ ਨੂੰ ਗਰਭ ਠਹਿਰ ਗਿਆ ਤਦ ਉਸ ਨੇ ਇਸ ਤਰ੍ਹਾ ਕੀਤਾ।

ਹੋ ਜਹਾ ਹੁਤੋ ਤਿਹ ਨਾਥ ਤਹੀ ਕੋ ਮਗੁ ਲਿਯੋ ॥੪॥

हो जहा हुतो तिह नाथ तही को मगु लियो ॥४॥

ਜਿਥੇ ਉਸ ਦਾ ਪਤੀ ਹੁੰਦਾ ਸੀ, ਉਥੋਂ ਦਾ ਰਾਹ ਪਕੜਿਆ ॥੪॥

ਚੌਪਈ ॥

चौपई ॥

ਚੌਪਈ:

ਬਿਨੁ ਪਿਯ ਮੈ ਅਤਿ ਹੀ ਦੁਖ ਪਾਯੋ ॥

बिनु पिय मै अति ही दुख पायो ॥

(ਪਤੀ ਨੂੰ ਮਿਲ ਕੇ ਕਹਿਣ ਲਗੀ) ਹੇ ਪ੍ਰਿਯ! (ਤੇਰੇ) ਬਿਨਾ ਮੈਂ ਬਹੁਤ ਦੁਖ ਪਾਇਆ ਹੈ

ਤਾ ਤੇ ਮੁਰ ਤਨ ਅਧਿਕ ਅਕੁਲਾਯੋ ॥

ता ते मुर तन अधिक अकुलायो ॥

ਅਤੇ ਇਸ ਲਈ ਮੇਰਾ ਸ਼ਰੀਰ ਬਹੁਤ ਵਿਆਕੁਲ ਹੋ ਗਿਆ ਹੈ।

ਬਿਨੁ ਪੂਛੇ ਤਾ ਤੇ ਮੈ ਆਈ ॥

बिनु पूछे ता ते मै आई ॥

ਇਸੇ ਲਈ ਮੈਂ ਬਿਨਾ ਪੁਛੇ ਆ ਗਈ ਹਾ।

ਤੁਮ ਬਿਨੁ ਮੋ ਤੇ ਰਹਿਯੋ ਨ ਜਾਈ ॥੫॥

तुम बिनु मो ते रहियो न जाई ॥५॥

ਤੇਰੇ ਬਿਨਾ ਮੇਰੇ ਪਾਸੋਂ ਰਿਹਾ ਨਹੀਂ ਜਾਦਾ ॥੫॥

ਤ੍ਰਿਯ ਆਏ ਪਤਿ ਅਤਿ ਸੁਖ ਪਾਯੋ ॥

तृय आए पति अति सुख पायो ॥

ਇਸਤਰੀ ਦੇ ਆ ਜਾਣ ਨਾਲ ਪਤੀ ਨੇ ਬਹੁਤ ਸੁਖ ਪ੍ਰਾਪਤ ਕੀਤਾ

ਭਾਤਿ ਭਾਤਿ ਤਾ ਸੌ ਲਪਟਾਯੋ ॥

भाति भाति ता सौ लपटायो ॥

ਅਤੇ ਭਾਤ ਭਾਤ ਨਾਲ ਉਸ ਨਾਲ ਲਿਪਟਿਆ।

ਤਬ ਤਾ ਸੌ ਐਸੇ ਤਿਨ ਕਹਾ ॥

तब ता सौ ऐसे तिन कहा ॥

ਤਦ ਉਸ (ਇਸਤਰੀ) ਨੇ ਉਸ (ਪਤੀ) ਨੂੰ ਇਸ ਤਰ੍ਹਾ ਕਿਹਾ

ਤੁਹਿ ਤੇ ਗਰਭ ਨਾਥ ਮੁਹਿ ਰਹਾ ॥੬॥

तुहि ते गरभ नाथ मुहि रहा ॥६॥

ਕਿ ਹੇ ਨਾਥ! ਤੇਰੇ ਤੋਂ ਮੈਨੂੰ ਗਰਭ ਠਹਿਰ ਗਿਆ ਹੈ ॥੬॥

ਤੁਮਰੇ ਪੀਯ ਪ੍ਰੇਮ ਪੈ ਪਾਗੀ ॥

तुमरे पीय प्रेम पै पागी ॥

ਹੇ ਪ੍ਰੀਤਮ! ਮੈਂ ਤੇਰੇ ਪ੍ਰੇਮ ਵਿਚ ਪੂਰੀ ਤਰ੍ਹਾ ਮਗਨ ਹਾ

ਇਸਕ ਤਿਹਾਰੇ ਸੌ ਅਨੁਰਾਗੀ ॥

इसक तिहारे सौ अनुरागी ॥

ਅਤੇ ਤੇਰੇ ਇਸ਼ਕ ਵਿਚ ਗ਼ਰਕ ਹੋ ਗਈ ਹਾ।

ਤਿਹ ਠਾ ਮੋ ਤੇ ਰਹਾ ਨ ਗਯੋ ॥

ਤਿਹ ਠਾ ਮੋ ਤੇ ਰਹਾ ਨ ਗਯੋ ॥

ਉਸ ਸਥਾਨ ਤੇ ਮੇਰੇ ਪਾਸੋਂ ਰਿਹਾ ਨਹੀਂ ਗਿਆ।

ਤਾ ਤੇ ਤੋਰ ਮਿਲਨ ਪਥ ਲਯੋ ॥੭॥

ता ते तोर मिलन पथ लयो ॥७॥

ਇਸ ਲਈ ਤੈਨੂੰ ਮਿਲਣ ਲਈ ਰਾਹ ਪਕੜਿਆ ਹੈ ॥੭॥

ਅਬ ਜੋ ਕਹੋ ਕਰੌਂ ਮੈ ਸੋਈ ॥

अब जो कहो करौं मै सोई ॥

ਹੁਣ ਜੋ ਤੁਸੀਂ ਕਹੋ, ਉਹੀ ਕੁਝ ਕਰਾ

ਮਹਾਰਾਜ ਕਹ ਜਿਯ ਸੁਖ ਹੋਈ ॥

महाराज कह जिय सुख होई ॥

(ਤਾ ਜੋ ਮੇਰੇ) ਸੁਆਮੀ ਦੇ ਜੀ ਨੂੰ ਸੁਖ ਪ੍ਰਾਪਤ ਹੋਵੇ।

ਕਾਢਿ ਕ੍ਰਿਪਾਨ ਚਹੌ ਤੌ ਮਾਰੋ ॥

काढि कृपान चहौ तौ मारो ॥

ਚਾਹੋ ਤਾ ਕ੍ਰਿਪਾਨ ਕਢ ਕੇ ਮੈਨੂੰ ਮਾਰ ਦਿਓ

ਆਪਨ ਤੇ ਮੁਹਿ ਜੁਦਾ ਨ ਡਾਰੋ ॥੮॥

आपन ते मुहि जुदा न डारो ॥८॥

ਪਰ ਆਪਣੇ ਤੋਂ ਵਖ ਨਾ ਕਰੋ ॥੮॥

ਯਹ ਜੜ ਬਚਨ ਸੁਨਤ ਹਰਖਯੋ ॥

यह जड़ बचन सुनत हरखयो ॥

ਇਹ ਮੂਰਖ (ਇਸਤਰੀ ਦੇ) ਬਚਨ ਸੁਣ ਕੇ ਪ੍ਰਸੰਨ ਹੋ ਗਿਆ

ਭੇਦ ਅਭੇਦ ਨ ਪਾਵਤ ਭਯੋ ॥

भेद अभेद न पावत भयो ॥

ਅਤੇ ਭੇਦ ਅਭੇਦ ਕੁਝ ਨਾ ਸਮਝ ਸਕਿਆ।

ਯਾ ਕਹ ਹਮ ਤੇ ਰਹਾ ਅਧਾਨਾ ॥

या कह हम ते रहा अधाना ॥

ਇਹ ਕਹਿਣ ਲਗਾ ਕਿ ਮੇਰੇ ਤੋਂ ਗਰਭ ਰਹਿ ਗਿਆ ਹੈ।

ਮਨ ਮਹਿ ਐਸੇ ਕਿਯਾ ਪ੍ਰਮਾਨਾ ॥੯॥

मन महि ऐसे किया प्रमाना ॥९॥

ਇਸ ਤਰ੍ਹਾ (ਉਸ ਨੇ) ਮਨ ਵਿਚ ਪ੍ਰਵਾਨ ਕਰ ਲਿਆ ਹੈ ॥੯॥

ਦੋਹਰਾ ॥

दोहरा ॥

ਦੋਹਰਾ:

ਨਵ ਮਾਸਨ ਬੀਤੇ ਸੁਤਾ ਜਨਤ ਭਈ ਤ੍ਰਿਯ ਸੋਇ ॥

नव मासन बीते सुता जनत भई तृय सोइ ॥

ਨੌਂ ਮਹੀਨੇ ਬੀਤਣ ਤੇ ਉਸ ਇਸਤਰੀ ਨੇ ਇਕ ਲੜਕੀ ਨੂੰ ਜਨਮ ਦਿੱਤਾ।

ਜੜ ਅਪਨੀ ਦੁਹਿਤਾ ਲਖੀ ਭੇਦ ਨ ਪਾਯੋ ਕੋਇ ॥੧੦॥੧॥

जड़ अपनी दुहिता लखी भेद न पायो कोइ ॥१०॥१॥

ਉਸ ਮੂਰਖ ਨੇ ਆਪਣੀ ਧੀ ਸਮਝਿਆ ਅਤੇ ਕੋਈ ਵੀ ਭੇਦ ਨਾ ਪਾ ਸਕਿਆ ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪਚਪਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੫੫॥੪੭੯੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ पचपन चरित्र समापतम सतु सुभम सतु ॥२५५॥४७९२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੫੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੫੫॥੪੭੯੨॥ ਚਲਦਾ॥

ਚੌਪਈ ॥

चौपई ॥

ਚੌਪਈ:

ਭਨਿਯਤ ਏਕ ਨ੍ਰਿਪਤਿ ਕੀ ਦਾਰਾ ॥

भनियत एक नृपति की दारा ॥

ਅਪਾਰ ਰੂਪ ਵਾਲੀ ਚਿਤ੍ਰ ਮੰਜਰੀ

ਚਿਤ੍ਰ ਮੰਜਰੀ ਰੂਪ ਅਪਾਰਾ ॥

चित्र मंजरी रूप अपारा ॥

ਇਕ ਰਾਜੇ ਦੀ ਇਸਤਰੀ ਕਹੀ ਜਾਦੀ ਸੀ।

ਕਾਨ ਨ ਸੁਨੀ ਨ ਆਂਖਿਨ ਹੇਰੀ ॥

कान न सुनी न आँखिन हेरी ॥

ਉਸ ਇਸਤਰੀ ਦੀ ਅਜਿਹੀ ਸੁੰਦਰਤਾ ਸੀ

ਜੈਸੀ ਪ੍ਰਭਾ ਕੁਅਰਿ ਤਿਹ ਕੇਰੀ ॥੧॥

जैसी प्रभा कुअरि तिह केरी ॥१॥

ਜੋ ਨਾ ਕੰਨਾ ਨਾਲ ਸੁਣੀ ਸੀ ਅਤੇ ਨਾ ਹੀ ਅੱਖਾ ਨਾਲ ਵੇਖੀ ਸੀ ॥੧॥

ਅਘਟ ਸਿੰਘ ਤਿਹ ਠਾ ਕੋ ਰਾਜਾ ॥

अघट सिंघ तिह ठा को राजा ॥

ਉਥੋਂ ਦਾ ਰਾਜਾ ਅਘਟ ਸਿੰਘ ਸੀ

ਜਾ ਸਮ ਔਰ ਨ ਬਿਧਨਾ ਸਾਜਾ ॥

जा सम और न बिधना साजा ॥

ਜਿਸ ਵਰਗਾ ਵਿਧਾਤਾ ਨੇ ਕੋਈ ਹੋਰ ਨਹੀਂ ਬਣਾਇਆ ਸੀ।

ਵਾ ਕੀ ਪ੍ਰਭਾ ਵਹੀ ਕਹ ਸੋਹੀ ॥

वा की प्रभा वही कह सोही ॥

ਉਸ ਦੀ ਪ੍ਰਭਾ ਉਸੇ ਨੂੰ ਸ਼ੋਭਦੀ ਸੀ।

ਲਖਿ ਦੁਤਿ ਸੁਰੀ ਆਸੁਰੀ ਮੋਹੀ ॥੨॥

लखि दुति सुरी आसुरी मोही ॥२॥

(ਉਸ ਦੀ) ਸੁੰਦਰਤਾ ਨੂੰ ਵੇਖ ਕੇ ਦੇਵ ਇਸਤਰੀਆਂ ਅਤੇ ਦੈਂਤ ਇਸਤਰੀਆਂ ਸਾਰੀਆਂ ਮੋਹਿਤ ਸਨ ॥੨॥

ਦੋਹਰਾ ॥

दोहरा ॥

ਦੋਹਰਾ:

ਨਰੀ ਨਾਗਨੀ ਕਿੰਨ੍ਰਨੀ ਸੁਰੀ ਆਸੁਰੀ ਬਾਰਿ ॥

नरी नागनी किंन्रनी सुरी आसुरी बारि ॥

ਮੱਨੁਖਾ, ਨਾਗਾ, ਕਿੰਨਰਾ, ਦੇਵਤਿਆਂ ਅਤੇ ਦੈਂਤਾ ਦੀਆਂ ਇਸਤਰੀਆਂ

ਅਧਿਕ ਰੂਪ ਤਿਹ ਰਾਇ ਕੋ ਅਟਕਤ ਭਈ ਨਿਹਾਰ ॥੩॥

अधिक रूप तिह राइ को अटकत भई निहार ॥३॥

ਉਸ ਰਾਜੇ ਦਾ ਰੂਪ ਵੇਖ ਕੇ ਉਸ ਨਾਲ ਅਟਕ ਜਾਦੀਆਂ ਸਨ ॥੩॥

ਚੌਪਈ ॥

चौपई ॥

ਚੌਪਈ:

ਆਖੇਟਕ ਸੌ ਤਾ ਕੋ ਅਤਿ ਹਿਤ ॥

आखेटक सौ ता को अति हित ॥

ਸ਼ਿਕਾਰ ਵਿਚ ਉਸ ਦੀ ਬਹੁਤ ਰੁਚੀ ਸੀ

ਰਾਜ ਸਾਜ ਮਹਿ ਰਾਖਤ ਨਹਿ ਚਿਤ ॥

राज साज महि राखत नहि चित ॥

ਅਤੇ ਰਾਜ-ਸਾਜ ਵਿਚ ਉਹ ਮਨ ਨਹੀਂ ਲਗਾਉਂਦਾ ਸੀ।

ਜਾਤ ਹੁਤੋ ਬਨ ਮ੍ਰਿਗ ਉਠਿ ਧਾਵਾ ॥

जात हुतो बन मृग उठि धावा ॥

ਜੰਗਲ ਵਿਚ ਜਾਦੇ ਹੋਇਆਂ ਇਕ ਹਿਰਨ ਉਠ ਕੇ ਭਜਿਆ।

ਤਾ ਪਾਛੇ ਤਿਨ ਤੁਰੈ ਧਵਾਵਾ ॥੪॥

ता पाछे तिन तुरै धवावा ॥४॥

ਉਸ ਪਿਛੇ ਉਸ ਨੇ ਘੋੜਾ ਭਜਾਇਆ ॥੪॥

ਜਾਤ ਜਾਤ ਜੋਜਨ ਬਹੁ ਗਯੋ ॥

जात जात जोजन बहु गयो ॥

ਉਹ (ਹਿਰਨ) ਭਜਦਿਆਂ ਭਜਦਿਆਂ ਬਹੁਤ ਯੋਜਨ (ਅਗੇ ਨਿਕਲ) ਗਿਆ।

ਪਾਛਾ ਤਜਤ ਨ ਮ੍ਰਿਗ ਨ੍ਰਿਪ ਭਯੋ ॥

पाछा तजत न मृग नृप भयो ॥

ਰਾਜੇ ਨੇ ਵੀ ਉਸ ਮਿਰਗ ਦਾ ਪਿਛਾ ਨਹੀਂ ਛਡਿਆ।

ਮਹਾ ਗਹਿਰ ਬਨ ਤਹ ਇਕ ਲਹਾ ॥

महा गहिर बन तह इक लहा ॥

ਉਸ ਨੇ ਇਕ ਬਹੁਤ ਸੰਘਣਾ ਬਨ ਵੇਖਿਆ।

ਘੋਰ ਭਯਾਨਕ ਜਾਤ ਨ ਕਹਾ ॥੫॥

घोर भयानक जात न कहा ॥५॥

(ਉਸ ਦੇ) ਘੋਰ ਭਿਆਨਕ ਰੂਪ ਦਾ ਵਰਣਨ ਨਹੀਂ ਕੀਤਾ ਜਾ ਸਕਦਾ ॥੫॥

ਸਾਲ ਤਮਾਲ ਜਹਾ ਦ੍ਰੁਮ ਭਾਰੇ ॥

साल तमाल जहा द्रुम भारे ॥

ਉਥੇ ਸਾਲ, ਤਮਾਲ, ਆਦਿ ਬਹੁਤ ਵੱਡੇ ਬ੍ਰਿਛ

ਨਿੰਬੂ ਕਦਮ ਸੁ ਬਟ ਜਟਿਯਾਰੇ ॥

निंबू कदम सु बट जटियारे ॥

ਨਿੰਬੂ, ਕਦੰਮ, ਜਟਾਵਾ ਵਾਲੇ ਬੋਹੜ,

ਨਾਰੰਜੀ ਮੀਠਾ ਬਹੁ ਲਗੇ ॥

नारंजी मीठा बहु लगे ॥

ਨਾਰੰਜੀ, ਮੀਠੇ ਲਗੇ ਹੋਏ ਸਨ

ਬਿਬਿਧ ਪ੍ਰਕਾਰ ਰਸਨ ਸੌ ਪਗੇ ॥੬॥

बिबिध प्रकार रसन सौ पगे ॥६॥

ਅਤੇ (ਉਨ੍ਹਾ ਦੇ ਫਲ) ਕਈ ਪ੍ਰਕਾਰ ਦੇ ਰਸਾ ਨਾਲ ਭਰੇ ਹੋਏ ਸਨ ॥੬॥

ਪੀਪਰ ਤਾਰ ਖਜੂਰੈਂ ਜਹਾ ॥

पीपर तार खजूरैं जहा ॥

ਉਥੇ ਪਿਪਲ, ਤਾੜ ਬ੍ਰਿਛ ਅਤੇ ਖਜੂਰਾ ਦੇ ਬ੍ਰਿਛ ਸਨ

ਸ੍ਰੀਫਲ ਸਾਲ ਸਿਰਾਰੀ ਤਹਾ ॥

स्रीफल साल सिरारी तहा ॥

ਅਤੇ ਸ੍ਰੀਫਲ, ਸਾਲ ਅਤੇ ਸਿਰਾਰੀ ਦੇ ਪੇੜ ਵੀ ਸਨ।

ਜੁਗਲ ਜਾਮਨੂੰ ਜਹਾ ਬਿਰਾਜੈਂ ॥

जुगल जामनूँ जहा बिराजैं ॥

ਉਥੇ ਦੋ ਤਰ੍ਹਾ ਦੇ ਜਾਮਨਾ ਦੇ ਬ੍ਰਿਛ ਸਨ

ਨਰਿਯਰ ਨਾਰ ਨਾਰੰਗੀ ਰਾਜੈਂ ॥੭॥

नरियर नार नारंगी राजैं ॥७॥

ਅਤੇ ਨਾਰੀਅਲ, ਅਨਾਰ ਅਤੇ ਨਾਰੰਗੀ ਦੇ ਪੇੜ ਸ਼ੋਭ ਰਹੇ ਸਨ ॥੭॥

ਦੋਹਰਾ ॥

दोहरा ॥

ਦੋਹਰਾ:

ਨਰਗਿਸ ਔਰ ਗੁਲਾਬ ਕੇ ਫੂਲ ਫੁਲੇ ਜਿਹ ਠੌਰ ॥

नरगिस और गुलाब के फूल फुले जिह ठौर ॥

ਉਸ ਥਾ ਤੇ ਨਰਗਿਸ ਅਤੇ ਗੁਲਾਬ ਦੇ ਫੁਲ ਖਿੜੇ ਹੋਏ ਸਨ।

ਨੰਦਨ ਬਨ ਸੌ ਨਿਰਖਿਯੈ ਜਾ ਸਮ ਕਹੂੰ ਨ ਔਰ ॥੮॥

नंदन बन सौ निरखियै जा सम कहूँ न और ॥८॥

ਉਹ ਨੰਦਨ ਬਨ ਵਰਗਾ ਦਿਖਦਾ ਸੀ ਜਿਸ ਵਰਗਾ ਹੋਰ ਕੋਈ ਨਹੀਂ ਸੀ ॥੮॥

ਚੌਪਈ ॥

चौपई ॥

ਚੌਪਈ:

ਸਰਿਤਾ ਬਹੁਤ ਬਹਤ ਜਿਹ ਬਨ ਮੈ ॥

सरिता बहुत बहत जिह बन मै ॥

ਉਸ ਬਨ ਵਿਚ ਬਹੁਤ ਨਦੀਆਂ ਵਗਦੀਆਂ ਸਨ।

ਝਰਨਾ ਚਲਤ ਲਗਤ ਸੁਖ ਮਨ ਮੈ ॥

झरना चलत लगत सुख मन मै ॥

ਝਰਨੇ ਚਲਦੇ ਸਨ ਜਿਸ ਕਰ ਕੇ ਮਨ ਵਿਚ ਆਨੰਦ ਪ੍ਰਾਪਤ ਹੁੰਦਾ ਸੀ।

ਸੋਭਾ ਅਧਿਕ ਨ ਬਰਨੀ ਜਾਵੈ ॥

सोभा अधिक न बरनी जावै ॥

ਉਸ ਦੀ ਬਹੁਤ ਅਧਿਕ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਨਿਰਖੇ ਹੀ ਆਭਾ ਬਨਿ ਆਵੈ ॥੯॥

निरखे ही आभा बनि आवै ॥९॥

ਉਨ੍ਹਾ ਦੀ ਖ਼ੂਬਸੂਰਤੀ ਵੇਖਦਿਆਂ ਹੀ ਬਣਦੀ ਸੀ ॥੯॥

ਤਹ ਹੀ ਜਾਤ ਭਯਾ ਸੋ ਰਾਈ ॥

तह ही जात भया सो राई ॥

ਰਾਜਾ ਉਥੇ ਹੀ ਜਾ ਪਹੁੰਚਿਆ,

ਜਾ ਕੀ ਪ੍ਰਭਾ ਨ ਬਰਨੀ ਜਾਈ ॥

जा की प्रभा न बरनी जाई ॥

ਜਿਸ (ਥਾ) ਦੀ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਮਰਤ ਭਯੋ ਮ੍ਰਿਗਹਿ ਲੈ ਤਹਾ ॥

मरत भयो मृगहि लै तहा ॥

(ਉਸ ਨੂੰ) ਉਥੇ ਲੈ ਜਾ ਕੇ ਹਿਰਨ ਮਰ ਗਿਆ,

ਦੇਵ ਦੈਂਤ ਜਾ ਨਿਰਖਤ ਜਹਾ ॥੧੦॥

देव दैंत जा निरखत जहा ॥१०॥

ਜਿਥੇ ਦੇਵਤੇ ਅਤੇ ਦੈਂਤ ਵੇਖ ਰਹੇ ਸਨ ॥੧੦॥

ਦੋਹਰਾ ॥

दोहरा ॥

ਦੋਹਰਾ:

ਦੇਵ ਦਾਨਵਨ ਕੀ ਸੁਤਾ ਜਿਹ ਬਨ ਸੇਵਤ ਨਿਤ੍ਯ ॥

देव दानवन की सुता जिह बन सेवत नित्य ॥

ਦੇਵਤਿਆਂ ਅਤੇ ਦੈਂਤਾ ਦੀਆਂ ਪੁੱਤਰੀਆਂ ਉਸ ਬਨ ਦਾ ਨਿੱਤ ਸੇਵਨ ਕਰਦੀਆਂ ਸਨ

ਸਦਾ ਬਸਾਯੋ ਰਾਖ ਹੀ ਤਾਹਿ ਚਿਤ ਜ੍ਯੋ ਮਿਤ੍ਰ੍ਯ ॥੧੧॥

सदा बसायो राख ही ताहि चित ज्यो मित्रय ॥११॥

ਅਤੇ ਉਸ ਨੂੰ ਮਿਤਰ ਵਾਗ ਸਦਾ ਮਨ ਵਿਚ ਵਸਾਈ ਰਖਦੀਆਂ ਸਨ ॥੧੧॥

ਚੌਪਈ ॥

ਚੌਪਈ ॥

ਚੌਪਈ:

ਜਛ ਗੰਧ੍ਰਬੀ ਅਤਿ ਉਨਮਦਾ ॥

जछ गंध्रबी अति उनमदा ॥

ਯਕਸ਼ ਅਤੇ ਗੰਧਰਬ ਇਸਤਰੀਆਂ ਬਹੁਤ ਮਸਤ ਹੋ ਕੇ

ਸੇਵਤ ਹੈਂ ਤਿਹ ਬਨ ਕੌ ਸਦਾ ॥

सेवत हैं तिह बन कौ सदा ॥

ਇਸ ਬਨ (ਵਿਚ ਵਿਚਰਦੀਆਂ ਹੋਈਆਂ) ਇਸ ਦਾ ਧਿਆਨ ਰਖਦੀਆਂ ਸਨ।

ਨਰੀ ਨਾਗਨੀ ਕੌ ਚਿਤ ਲ੍ਯਾਵੈ ॥

नरी नागनी कौ चित ल्यावै ॥

ਉਹ ਨਾਰੀਆਂ ਅਤੇ ਨਾਗ ਕੰਨਿਆਂ ਦੇ ਚਿਤ ਮੋਹ ਲੈਂਦਾ ਸੀ

ਨਟੀ ਨ੍ਰਿਤਕਾ ਕੌਨ ਗਨਾਵੈ ॥੧੨॥

नटी नृतका कौन गनावै ॥१२॥

ਅਤੇ ਨੱਚਣ ਵਾਲੀਆਂ ਦੀ ਤਾ ਗਿਣਤੀ ਹੀ ਨਹੀਂ ਕੀਤੀ ਜਾ ਸਕਦੀ ॥੧੨॥

ਦੋਹਰਾ ॥

दोहरा ॥

ਦੋਹਰਾ:

ਤਿਨ ਕੀ ਦੁਤਿ ਤਿਨ ਹੀ ਬਨੀ ਕੋ ਕਬਿ ਸਕਤ ਬਤਾਇ ॥

तिन की दुति तिन ही बनी को कबि सकत बताइ ॥

ਉਨ੍ਹਾ ਦੀ ਸੁੰਦਰਤਾ ਉਨ੍ਹਾ ਵਰਗੀ ਹੀ ਸੀ, ਕੋਈ ਕਵੀ ਕੀ ਬਿਆਨ ਕਰ ਸਕਦਾ ਹੈ।

ਲਖੇ ਲਗਨ ਲਾਗੀ ਰਹੈ ਪਲਕ ਨ ਜੋਰੀ ਜਾਇ ॥੧੩॥

लखे लगन लागी रहै पलक न जोरी जाइ ॥१३॥

ਉਨ੍ਹਾ ਨੂੰ ਵੇਖ ਕੇ ਲਗਨ ਲਗੀ ਰਹਿ ਜਾਦੀ ਅਤੇ ਪਲਕਾ ਨੂੰ ਜੋੜਿਆ ਤਕ ਨਹੀਂ ਜਾ ਸਕਦਾ ॥੧੩॥

ਚੌਪਈ ॥

चौपई ॥

ਚੌਪਈ:

ਰਾਜ ਕੁਅਰ ਤਿਨ ਕੌ ਜਬ ਲਹਾ ॥

राज कुअर तिन कौ जब लहा ॥

ਜਦ ਰਾਜ ਕੁੰਵਰ ਨੇ ਉਨ੍ਹਾ ਨੂੰ ਵੇਖਿਆ

ਮਨ ਮਹਿ ਅਤਿਹਿ ਬਿਸਮ ਹ੍ਵੈ ਰਹਾ ॥

मन महि अतिहि बिसम ह्वै रहा ॥

ਤਾ ਮਨ ਵਿਚ ਬਹੁਤ ਹੈਰਾਨ ਹੋ ਗਿਆ।

ਚਿਤ ਭਰਿ ਚੌਪ ਡੀਠ ਇਮਿ ਜੋਰੀ ॥

चित भरि चौप डीठ इमि जोरी ॥

ਮਨ ਵਿਚ ਬਹੁਤ ਉਲਸਿਤ ਹੋ ਕੇ ਉਨ੍ਹਾ ਨਾਲ ਨਜ਼ਰਾ ਜੋੜੀਆਂ,

ਜਨੁਕ ਚੰਦ੍ਰ ਕੇ ਸਾਥ ਚਕੋਰੀ ॥੧੪॥

जनुक चंद्र के साथ चकोरी ॥१४॥

ਮਾਨੋ ਚੰਦ੍ਰਮਾ ਨਾਲ ਚਕੋਰੀ ਜੋੜਦੀ ਹੋਵੇ ॥੧੪॥

ਦੋਹਰਾ ॥

दोहरा ॥

ਦੋਹਰਾ:

ਯਾ ਰਾਜਾ ਕੋ ਰੂਪ ਲਖਿ ਅਟਕਿ ਰਹੀ ਵੈ ਬਾਲ ॥

या राजा को रूप लखि अटकि रही वै बाल ॥

ਉਸ ਰਾਜੇ ਦਾ ਰੂਪ ਵੇਖ ਕੇ ਉਹ ਇਸਤਰੀਆਂ ਅਟਕ ਕੇ ਰਹਿ ਗਈਆਂ

ਲਲਨਾ ਕੇ ਲੋਇਨ ਨਿਰਖਿ ਸਭ ਹੀ ਭਈ ਗੁਲਾਲ ॥੧੫॥

ललना के लोइन निरखि सभ ही भई गुलाल ॥१५॥

ਅਤੇ ਪ੍ਰੀਤਮ ਦੀਆਂ ਅੱਖੀਆਂ ਵੇਖ ਕੇ ਸਭ ਹੀ ਲਾਲੋ ਲਾਲ ਹੋ ਗਈਆਂ ॥੧੫॥

ਚੌਪਈ ॥

चौपई ॥

ਚੌਪਈ:

ਅਟਕਤ ਭਈ ਲਾਲ ਲਖਿ ਬਾਲਾ ॥

अटकत भई लाल लखि बाला ॥

ਉਸ ਪ੍ਰਿਯ ਨੂੰ ਵੇਖ ਕੇ ਸਾਰੀਆਂ ਇੰਜ ਅਟਕ ਗਈਆਂ

ਜੈਸੇ ਮਨਿ ਲਾਲਨ ਕੀ ਮਾਲਾ ॥

जैसे मनि लालन की माला ॥

ਜਿਵੇਂ ਮਣੀਆਂ ਅਤੇ ਹੀਰਿਆਂ ਦੀਆਂ ਮਾਲਾਵਾ ਹਨ।

ਕਹਿਯੋ ਚਹਤ ਕਛੁ ਤਊ ਲਜਾਵੈ ॥

कहियो चहत कछु तऊ लजावै ॥

(ਉਹ) ਕੁਝ ਕਹਿਣਾ ਚਾਹੁੰਦੀਆਂ ਸਨ, ਪਰ ਲਜਾਉਂਦੀਆਂ ਸਨ।

ਚਲਿ ਚਲਿ ਤੀਰ ਕੁਅਰ ਕੇ ਆਵੈ ॥੧੬॥

चलि चलि तीर कुअर के आवै ॥१६॥

ਫਿਰ ਵੀ ਚਲ ਚਲ ਕੇ ਕੁੰਵਰ ਦੇ ਨੇੜੇ ਆ ਰਹੀਆਂ ਸਨ ॥੧੬॥

ਕੈ ਕੁਰਬਾਨ ਲਲਾ ਮਨ ਡਾਰੈ ॥

कै कुरबान लला मन डारै ॥

ਪ੍ਰਿਯ ਤੋਂ ਮਨ ਕੁਰਬਾਨ ਕਰ ਦਿੱਤੇ

ਭੂਖਨ ਚੀਰ ਪਟੰਬਰ ਵਾਰੈ ॥

भूखन चीर पटंबर वारै ॥

ਅਤੇ ਗਹਿਣੇ, ਬਸਤ੍ਰ ਅਤੇ ਰੇਸ਼ਮੀ ਦੁਪਟੇ ਵਾਰ ਦਿੱਤੇ।

ਫੂਲ ਪਾਨ ਕੋਊ ਲੈ ਆਵੈ ॥

फूल पान कोऊ लै आवै ॥

ਕੋਈ ਫੁਲ ਅਤੇ ਪਾਨ ਲਿਆ ਰਹੀ ਸੀ

ਭਾਤਿ ਭਾਤਿ ਸੌ ਗੀਤਨ ਗਾਵੈ ॥੧੭॥

भाति भाति सौ गीतन गावै ॥१७॥

ਅਤੇ ਭਾਤ ਭਾਤ ਦੇ ਗੀਤ ਗਾ ਰਹੀ ਸੀ ॥੧੭॥

ਦੋਹਰਾ ॥

दोहरा ॥

ਦੋਹਰਾ:

ਨਿਰਖਿ ਨ੍ਰਿਪਤ ਕੀ ਅਤਿ ਪ੍ਰਭਾ ਰੀਝ ਰਹੀ ਸਭ ਨਾਰਿ ॥

निरखि नृपत की अति प्रभा रीझ रही सभ नारि ॥

ਰਾਜੇ ਦੀ ਅਤਿ ਅਧਿਕ ਪ੍ਰਭਾ ਨੂੰ ਵੇਖ ਕੇ ਸਭ ਨਾਰੀਆਂ ਮੋਹਿਤ ਹੋ ਰਹੀਆਂ ਸਨ।

ਭੂਖਨ ਚੀਰ ਪਟੰਬ੍ਰ ਸਭ ਦੇਇ ਛਿਨਿਕ ਮਹਿ ਵਾਰ ॥੧੮॥

भूखन चीर पटंब्र सभ देइ छिनिक महि वार ॥१८॥

ਸਭ ਗਹਿਣੇ, ਬਸਤ੍ਰ ਅਤੇ ਰੇਸ਼ਮੀ ਦੁਪਟੇ ਛਿਣ ਵਿਚ ਵਾਰ ਦਿੱਤੇ ਸਨ ॥੧੮॥

ਜਨੁ ਕੁਰੰਗਨਿ ਨਾਦ ਧੁਨਿ ਰੀਝਿ ਰਹੀ ਸੁਨਿ ਕਾਨ ॥

जनु कुरंगनि नाद धुनि रीझि रही सुनि कान ॥

ਮਾਨੋ ਹਿਰਨੀ ਨਾਦ ਕੰਨ ਨਾਲ ਸੁਣ ਕੇ ਰੀਝ ਰਹੀ ਹੋਵੇ,

ਤਜੋਂ ਅਬਲਾ ਬੇਧੀ ਸਕਲ ਬਧੀ ਬਿਰਹ ਕੇ ਬਾਨ ॥੧੯॥

त्यों अबला बेधी सकल बधी बिरह के बान ॥१९॥

ਉਸੇ ਤਰ੍ਹਾ ਸਾਰੀਆਂ ਇਸਤਰੀਆਂ ਬਿਰਹੋਂ ਦੇ ਬਾਣ ਨਾਲ ਵਿੰਨ੍ਹੀਆਂ ਗਈਆਂ ਸਨ ॥੧੯॥

ਸਭ ਰੀਝੀ ਲਖਿ ਰਾਇ ਛਬਿ ਦਿਤਿਯਾਦਿਤਿ ਕੁਮਾਰਿ ॥

सभ रीझी लखि राइ छबि दितियादिति कुमारि ॥

ਰਾਜੇ ਦੀ ਸੁੰਦਰਤਾ ਨੂੰ ਵੇਖ ਕੇ ਸਭ ਦੇਵ ਦਾਨਵ ਇਸਤਰੀਆਂ ਰੁਚਿਤ ਹੋ ਗਈਆਂ।

ਕਿੰਨ੍ਰਿ ਜਛ ਭੁਜੰਗਜਾ ਮੋਹਿ ਰਹੀ ਸਭ ਨਾਰਿ ॥੨੦॥

किंन्रनि जछ भुजंगजा मोहि रही सभ नारि ॥२०॥

ਕਿੰਨਰਾ, ਯਕਸ਼ਾ ਅਤੇ ਨਾਗਾ ਦੀਆਂ ਪੁੱਤਰੀਆਂ, ਸਭ ਇਸਤਰੀਆਂ ਮੋਹਿਤ ਹੋ ਗਈਆਂ ॥੨੦॥

ਚੌਪਈ ॥

चौपई ॥

ਚੌਪਈ:

ਸਭ ਅਬਲਾ ਇਹ ਭਾਤਿ ਬਿਚਾਰੈ ॥

सभ अबला इह भाति बिचारै ॥

ਸਾਰੀਆਂ ਇਸਤਰੀਆਂ ਇਸ ਤਰ੍ਹਾ ਸੋਚ ਰਹੀਆਂ ਸਨ

ਜੋਰ ਡੀਠ ਨ੍ਰਿਪ ਓਰ ਨਿਹਾਰੈ ॥

जोर डीठ नृप ओर निहारै ॥

ਅਤੇ ਨਜ਼ਰਾ ਟਿਕਾ ਕੇ ਰਾਜੇ ਵਲ ਵੇਖ ਰਹੀਆਂ ਸਨ।

ਕੈ ਹਮ ਆਜੁ ਇਹੀ ਕਰ ਬਰਿਹੈ ॥

कै हम आजु इही कर बरिहै ॥

ਜਾ ਤਾ ਅਸੀਂ ਅਜ ਇਸ ਨੂੰ ਵਰ ਲਵਾਗੀਆਂ

ਨਾਤਰ ਇਹੀ ਛੇਤ੍ਰ ਪਰ ਮਰਿਹੈ ॥੨੧॥

नातर इही छेत्र पर मरिहै ॥२१॥

ਜਾ ਫਿਰ ਇਸੇ ਥਾ ਤੇ ਜਾਨ ਦੇ ਦਿਆਂਗੀਆਂ ॥੨੧॥

ਕਹਤ ਦੈਤਜਾ ਹਮ ਹੀ ਬਰਿ ਹੈਂ ॥

कहत दैतजा हम ही बरि हैं ॥

ਦੈਂਤਾ ਦੀਆਂ ਧੀਆਂ ਕਹਿਣ ਲਗੀਆਂ ਕਿ ਅਸੀਂ ਹੀ ਵਰਾਗੀਆਂ

ਦੇਵ ਸੁਤਾ ਭਾਖੈ ਹਮ ਕਰਿ ਹੈਂ ॥

देव सुता भाखै हम करि हैं ॥

ਅਤੇ ਦੇਵਤਿਆਂ ਦੀਆਂ ਪੁੱਤਰੀਆਂ ਕਹਿੰਦੀਆਂ ਕਿ ਅਸੀਂ ਵਿਆਹ ਕਰਾਗੀਆਂ।

ਜਛ ਕਿੰਨ੍ਰਜਾ ਕਹਿ ਹਮ ਲੈ ਹੈਂ ॥

जछ किंत्रजा कहि हम ले हैं ॥

ਯਕਸ਼ ਅਤੇ ਕਿੰਨਰਾ ਦੀ ਜਾਈਆਂ ਕਹਿੰਦੀਆਂ ਕਿ ਅਸੀਂ ਪ੍ਰਾਪਤ ਕਰਾਗੀਆਂ,

ਨਾਤਰ ਪਿਯ ਕਾਰਨ ਜਿਯ ਦੈ ਹੈਂ ॥੨੨॥

नातर पिय कारन जिय दै हैं ॥२२॥

ਨਹੀਂ ਤਾ ਪ੍ਰਿਯ ਲਈ ਆਪਣੀਆਂ ਜਾਨਾ ਦੇ ਦਿਆਂਗੀਆਂ ॥੨੨॥

ਦੋਹਰਾ ॥

दोहरा ॥

ਦੋਹਰਾ:

ਜਛ ਗੰਧ੍ਰਬੀ ਕਿੰਨ੍ਰਨੀ ਲਖਿ ਛਬਿ ਗਈ ਬਿਕਾਇ ॥

जछ गंध्रबी किंत्रनी लखि छबि गई बिकाइ ॥

ਯਕਸ਼, ਗੰਧਰਬ ਅਤੇ ਕਿੰਨਰ ਇਸਤਰੀਆਂ ਉਸ ਦੀ ਸੂਰਤ ਨੂੰ ਵੇਖ ਕੇ ਵਿਕ ਗਈਆਂ।

ਸੁਰੀ ਆਸੁਰੀ ਨਾਗਨੀ ਨੈਨਨ ਰਹੀ ਲਗਾਇ ॥੨੩॥

सुरी आसुरी नागनी नैनन रही लगाइ ॥२३॥

ਦੇਵਤਿਆਂ, ਦੈਂਤਾ, ਨਾਗਾ ਦੀਆਂ ਇਸਤਰੀਆਂ ਨੈਣਾ ਨਾਲ ਨੈਣ ਲਗਾ ਕੇ (ਟਿਕ ਗਈਆਂ) ॥੨੩॥

ਚੌਪਈ ॥

चौपई ॥

ਚੌਪਈ:

ਇਕ ਤ੍ਰਿਯ ਰੂਪ ਬਿਸਨ ਕੋ ਧਰਾ ॥

इक तृय रूप बिसन को धरा ॥

ਇਕ ਇਸਤਰੀ ਨੇ ਵਿਸ਼ਣੂ ਦਾ ਰੂਪ ਧਾਰਨ ਕੀਤਾ

ਏਕਨ ਰੂਪ ਬ੍ਰਹਮਾ ਕੋ ਕਰਾ ॥

एकन रूप ब्रहमा को करा ॥

ਅਤੇ ਇਕ ਨੇ ਬ੍ਰਹਮਾ ਦਾ ਰੂਪ ਬਣਾਇਆ।

ਇਕ ਤ੍ਰਿਯ ਭੇਸ ਰੁਦ੍ਰ ਕੋ ਧਾਰਿਯੋ ॥

इक तृय भेस रुद्र को धारियो ॥

ਇਕ ਇਸਤਰੀ ਨੇ ਰੁਦ੍ਰ ਦਾ ਰੂਪ ਧਾਰਿਆ

ਇਕਨ ਧਰਮ ਕੋ ਰੂਪ ਸੁਧਾਰਿਯੋ ॥੨੪॥

इकन धरम को रूप सुधारियो ॥२४॥

ਅਤੇ ਇਕ ਨੇ ਧਰਮ ਰਾਜ ਦਾ ਰੂਪ ਸੰਵਾਰਿਆ ॥੨੪॥

ਏਕੈ ਭੇਸ ਇੰਦ੍ਰ ਕੋ ਕਿਯਾ ॥

एकै भेस इंद्र को किया ॥

ਇਕ ਨੇ ਇੰਦਰ ਦਾ ਭੇਸ ਬਣਾਇਆ

ਏਕਨ ਰੂਪ ਸੂਰਜ ਕੋ ਲਿਯਾ ॥

एकन रूप सूरज को लिया ॥

ਅਤੇ ਇਕ ਨੇ ਸੂਰਜ ਦੀ ਸ਼ਕਲ ਸੰਵਾਰ ਲਈ।

ਏਕਨ ਭੇਸ ਚੰਦ੍ਰ ਕੌ ਧਾਰਿਯੋ ॥

एकन भेस चंद्र कौ धारियो ॥

ਇਕ ਨੇ ਚੰਦ੍ਰਮਾ ਦਾ ਭੇਸ ਧਾਰਿਆ,

ਮਨਹੁ ਮਦਨ ਕੌ ਮਾਨ ਉਤਾਰਿਯੋ ॥੨੫॥

मनहु मदन कौ मान उतारियो ॥२५॥

ਮਾਨੋ ਕਾਮ ਦੇਵ ਦਾ ਹੰਕਾਰ ਤੋੜ ਦਿੱਤਾ ਹੋਵੇ ॥੨੫॥

ਅੜਿਲ ॥

अड़िल ॥

ਅੜਿਲ:

ਸਾਤ ਕੁਮਾਰੀ ਚਲੀ ਭੇਸ ਇਹ ਧਾਰਿ ਕੈ ॥

सात कुमारी चली भेस इह धारि कै ॥

ਸੱਤ ਕੁਮਾਰੀਆਂ ਇਸ ਪ੍ਰਕਾਰ ਦਾ ਰੂਪ ਧਾਰਨ ਕਰ ਕੇ ਚਲੀਆਂ

ਵਾ ਰਾਜਾ ਕਹ ਦਰਸਨ ਦੀਯਾ ਸੁਧਾਰਿ ਕੈ ॥

वा राजा कह दरसन दीया सुधारि कै ॥

ਅਤੇ ਉਸ ਰਾਜੇ ਨੂੰ ਚੰਗੀ ਤਰ੍ਹਾ ਦਰਸ਼ਨ ਦਿੱਤਾ।

ਸਾਤ ਸੁਤਾ ਰਾਜਾ ਹਮਰੀ ਏ ਬਰੁ ਅਬੈ ॥

सात सुता राजा हमरी ए बरु अबै ॥

(ਅਤੇ ਕਿਹਾ) ਹੇ ਰਾਜਨ! ਸਾਡੀਆਂ ਇਨ੍ਹਾ ਸੱਤ ਪੁੱਤਰੀਆਂ ਨਾਲ ਹੁਣੇ ਵਿਆਹ ਕਰ ਲਵੋ

ਹੋ ਰਾਜ ਪਾਟ ਪੁਨਿ ਕਰਹੁ ਜੀਤਿ ਖਲ ਦਲ ਸਭੈ ॥੨੬॥

हो राज पाट पुनि करहु जीति खल दल सभै ॥२६॥

ਅਤੇ ਫਿਰ ਸਾਰੇ ਵੈਰੀਆਂ ਦੇ ਦਲਾ ਨੂੰ ਜਿਤ ਕੇ ਰਾਜ-ਪਾਟ ਕਰੋ ॥੨੬॥

ਚੌਪਈ ॥

ਚੌਪਈ ॥

ਚੌਪਈ:

ਜਬ ਰਾਜੈ ਉਨ ਰੂਪ ਨਿਹਰਾ ॥

जब राजै उन रूप निहरा ॥

ਜਦ ਰਾਜੇ ਨੇ ਉਨ੍ਹਾ ਦਾ ਰੂਪ ਵੇਖਿਆ

ਸਟਪਟਾਇ ਪਾਇਨ ਪਰ ਪਰਾ ॥

सटपटाइ पाइन पर परा ॥

ਅਤੇ ਤੁਰਤ ਪੈਰਾ ਉਤੇ ਪੈ ਗਿਆ।

ਧਕ ਧਕ ਅਧਿਕ ਹ੍ਰਿਦੈ ਤਿਹ ਭਈ ॥

धक धक अधिक ह्रदै तिह भई ॥

ਉਸ ਦੇ ਹਿਰਦੇ ਵਿਚ ਬਹੁਤ ਧਕ ਧਕ ਹੋਣ ਲਗੀ

ਚਟਪਟ ਸਕਲ ਬਿਸਰ ਸੁਧਿ ਗਈ ॥੨੭॥

चटपट सकल बिसर सुधि गई ॥२७॥

ਅਤੇ ਝਟਪਟ (ਉਸ ਦੀ) ਸਾਰੀ ਹੋਸ਼ ਗੁੰਮ ਹੋ ਗਈ ॥੨੭॥

ਧੀਰਜ ਧਰਾ ਜਬੈ ਸੁਧਿ ਆਈ ॥

धीरज धरा जबै सुधि आई ॥

ਉਸ ਨੂੰ ਜਦ ਹੋਸ਼ ਆਈ ਤਾ ਧੀਰਜ ਧਾਰਨ ਕੀਤਾ

ਪੁਨਿ ਪਾਇਨ ਲਪਟਾਨਾ ਧਾਈ ॥

पुनि पाइन लपटाना धाई ॥

ਅਤੇ ਫਿਰ (ਉਨ੍ਹਾ ਦੇ) ਚਰਨਾ ਨੂੰ ਪਕੜਨ ਲਈ ਅਗੇ ਵਧਿਆ।

ਧੰਨਿ ਧੰਨਿ ਭਾਗ ਹਮਾਰੇ ਭਏ ॥

धंनि धंनि भाग हमारे भए ॥

(ਨਾਲ ਹੀ ਕਹਿਣ ਲਗਾ ਕਿ) ਮੇਰੇ ਧੰਨ ਭਾਗ ਹਨ

ਸਭ ਦੇਵਨ ਦਰਸਨ ਮੁਹਿ ਦਏ ॥੨੮॥

सभ देवन दरसन मुहि दए ॥२८॥

ਜੋ ਸਾਰਿਆਂ ਦੇਵਤਿਆਂ ਨੇ ਮੈਨੂੰ ਦਰਸ਼ਨ ਦਿੱਤਾ ਹੈ ॥੨੮॥

ਦੋਹਰਾ ॥

दोहरा ॥

ਦੋਹਰਾ:

ਪਾਪੀ ਤੇ ਧਰਮੀ ਭਯੋ ਚਰਨ ਤਿਹਾਰੇ ਲਾਗ ॥

पापी ते धरमी भयो चरन तिहारे लाग ॥

(ਮੈਂ) ਤੁਹਾਡੇ ਚਰਨਾ ਨਾਲ ਲਗ ਕੇ ਪਾਪੀ ਤੋਂ ਧਰਮੀ ਹੋ ਗਿਆ ਹਾਂ।

ਰੰਕ ਹੁਤੋ ਰਾਜਾ ਭਯੋ ਧੰਨ੍ਯ ਹਮਾਰੇ ਭਾਗ ॥੨੯॥

रंक हुतो राजा भयो धंन्य हमारे भाग ॥२९॥

(ਮੈਂ) ਰੰਕ (ਨਿਰਧਨ) ਸਾਂ, (ਹੁਣ) ਰਾਜਾ ਬਣ ਗਿਆ ਹਾਂ। (ਸਚਮੁਚ) ਮੇਰੇ ਧੰਨ ਭਾਗ ਹਨ ॥੨੯॥

ਚੌਪਈ ॥

चौपई ॥

ਚੌਪਈ:

ਮੈ ਸੁਈ ਕਰੌ ਜੁ ਤੁਮ ਮੁਹਿ ਭਾਖੌ ॥

मै सुई करौ जु तुम मुहि भाखौ ॥

ਮੈਂ ਉਹੀ (ਕੰਮ) ਕਰਾਂਗਾ, ਜੋ ਤੁਸੀਂ ਮੈਨੂੰ ਕਹੋਗੇ।

ਚਰਨਨ ਧ੍ਯਾਨ ਤਿਹਾਰੇ ਰਾਖੌ ॥

चरनन ध्यान तिहारे राखौ ॥

(ਮੈਂ ਸਦਾ) ਤੁਹਾਡੇ ਚਰਨਾ ਵਿਚ ਧਿਆਨ ਰਖਾਂਗਾ।

ਨਾਥ ਸਨਾਥ ਅਨਾਥਹਿ ਕਿਯਾ ॥

नाथ सनाथ अनाथहि किया ॥

ਹੇ ਨਾਥ! (ਤੁਸੀਂ ਮੈਨੂੰ) ਅਨਾਥ ਤੋਂ ਸਨਾਥ ਕਰ ਦਿੱਤਾ ਹੈ।

ਕ੍ਰਿਪਾ ਕਰੀ ਦਰਸਨ ਮੁਹਿ ਦਿਯਾ ॥੩੦॥

कृपा करी दरसन मुहि दिया ॥३०॥

ਕ੍ਰਿਪਾ ਕਰ ਕੇ ਮੈਨੂੰ ਦਰਸ਼ਨ ਦਿੱਤਾ ਹੈ ॥੩੦॥

ਯੌ ਬਚ ਸੁਨਿ ਲੋਪਿਤ ਤੇ ਭਈ ॥

यौ बच सुनि लोपित ते भई ॥

(ਰਾਜੇ ਦੀ) ਇਹ ਗੱਲ ਸੁਣ ਕੇ ਉਹ ਅਲੋਪ ਹੋ ਗਈਆਂ

ਹ੍ਵੈ ਕਰ ਸਾਤ ਕੁਮਾਰੀ ਗਈ ॥

ह्वै कर सात कुमारी गई ॥

ਅਤੇ (ਫਿਰ) ਸੱਤ ਕੁਮਾਰੀਆਂ ਬਣ ਕੇ ਆ ਗਈਆਂ।

ਚਲਿ ਕਰਿ ਤੀਰ ਨ੍ਰਿਪਤਿ ਕੇ ਆਈ ॥

चलि करि तीर नृपति के आई ॥

ਉਹ ਚਲ ਕੇ ਰਾਜੇ ਕੋਲ ਆਈਆਂ

ਕਹਿਯੋ ਆਜੁ ਮੁਹਿ ਬਰੋ ਇਹਾਈ ॥੩੧॥

कहियो आजु मुहि बरो इहाई ॥३१॥

ਅਤੇ ਕਹਿਣ ਲਗੀਆਂ ਕਿ ਅਜ ਸਾਡੇ ਨਾਲ ਇਥੇ ਹੀ ਵਿਆਹ ਕਰੋ ॥੩੧॥

ਦੋਹਰਾ ॥

दोहरा ॥

ਦੋਹਰਾ:

ਯੌ ਜਬ ਤਿਨ ਉਚਰੇ ਬਚਨ ਕਛੁ ਨ ਲਹਾ ਅਗ੍ਯਾਨ ॥

यौ जब तिन उचरे बचन कछु न लहा अग्यान ॥

ਜਦੋਂ ਉਨ੍ਹਾ (ਕੁਮਾਰੀਆਂ) ਨੇ ਇਹ ਬਚਨ ਕਹੇ, (ਤਾ ਉਹ) ਮੂਰਖ ਕੁਝ ਨਾ ਸਮਝ ਸਕਿਆ।

ਤਿਹ ਕਹ ਤੁਰਤ ਬਰਤ ਭਯੋ ਬਚ ਕਰਿ ਸੁਰਨ ਪ੍ਰਮਾਨ ॥੩੨॥

तिह कह तुरत बरत भयो बच करि सुरन प्रमान ॥३२॥

ਦੇਵਤਿਆਂ ਦੇ ਬਚਨ ਨੂੰ ਪ੍ਰਮਾਣਿਤ ਮੰਨ ਕੇ ਉਨ੍ਹਾ ਨਾਲ ਤੁਰਤ ਵਿਆਹ ਕਰ ਲਿਆ ॥੩੨॥

ਚੌਪਈ ॥

चौपई ॥

ਚੌਪਈ:

ਤਬ ਤਿਹ ਠੌਰ ਬਧਾਈ ਬਾਜੀ ॥

तब तिह ठौर बधाई बाजी ॥

ਤਦ ਉਸ ਸਥਾਨ ਉਤੇ ਵਧਾਈ ਦੇ ਵਾਜੇ ਵਜੇ

ਸੁਰੀ ਆਸੁਰੀ ਜਹਾ ਬਿਰਾਜੀ ॥

सुरी आसुरी जहा बिराजी ॥

ਜਿਥੇ ਦੇਵਤਿਆਂ ਅਤੇ ਦੈਂਤਾ ਦੀਆਂ ਇਸਤਰੀਆਂ ਬੈਠੀਆਂ ਹੋਈਆਂ ਸਨ।

ਜਛ ਕਿੰਨ੍ਰਜਾ ਜਹਾ ਸੁਹਾਵੈ ॥

जछ किंन्रजा जहा सुहावै ॥

ਉਥੇ ਯਕਸ਼ਾ ਅਤੇ ਕਿੰਨਰਾ ਦੀਆਂ ਇਸਤਰੀਆਂ ਸੁਸ਼ੋਭਿਤ ਸਨ।

ਉਰਗਿ ਗੰਧ੍ਰਬੀ ਗੀਤਨ ਗਾਵੈ ॥੩੩॥

उरगि गंध्रबी गीतन गावै ॥३३॥

ਸੱਪਾ ਅਤੇ ਗੰਧਰਬਾ ਦੀਆਂ ਇਸਤਰੀਆਂ ਗੀਤ ਗਾ ਰਹੀਆਂ ਸਨ ॥੩੩॥

ਦੋਹਰਾ ॥

ਦੋਹਰਾ ॥

ਦੋਹਰਾ:

ਇਹ ਛਲ ਸੌ ਰਾਜਾ ਛਲਾ ਸਪਤ ਕੁਅਰਿ ਤਿਹ ਠੌਰ ॥

इह छल सौ राजा छला सपत कुअरि तिह ठौर ॥

ਇਸ ਤਰ੍ਹਾ ਉਥੇ (ਉਨ੍ਹਾ) ਸੱਤ ਕੁਮਾਰੀਆਂ ਨੇ ਰਾਜੇ ਨੂੰ ਛਲ ਲਿਆ।

ਯਹ ਪ੍ਰਸੰਗ ਪੂਰਨ ਭਯੋ ਚਲੀ ਕਥਾ ਤਬ ਔਰ ॥੩੪॥

यह प्रसंग पूरन भयो चली कथा तब और ॥३४॥

ਇਹ ਪ੍ਰਸੰਗ ਪੂਰਾ ਹੋ ਗਿਆ, ਹੁਣ ਹੋਰ ਕਥਾ ਚਲੀ ॥੩੪॥

ਭਾਤਿ ਭਾਤਿ ਤਿਹ ਸੁੰਦਰੀ ਨ੍ਰਿਪ ਕਹ ਭਜ੍ਯੋ ਸੁਧਾਰ ॥

भाति भाति तिह सुँदरी नृप कह भज्यो सुधार ॥

ਉਨ੍ਹਾ ਸੁੰਦਰੀਆਂ ਨੇ ਰਾਜੇ ਨਾਲ ਭਾਤ ਭਾਤ ਦਾ ਭੋਗ ਕੀਤਾ

ਭਾਤਿ ਭਾਤਿ ਕ੍ਰੀੜਤ ਭਈ ਕੋਕ ਬਿਚਾਰ ਬਿਚਾਰ ॥੩੫॥

भाति भाति क्रीड़त भई कोक बिचार बिचार ॥३५॥

ਅਤੇ ਕੋਕ ਸ਼ਾਸਤ੍ਰ (ਦੀਆਂ ਵਿਧੀਆਂ ਨੂੰ) ਵਿਚਾਰ ਵਿਚਾਰ ਕੇ ਕਈ ਪ੍ਰਕਾਰ ਦੀਆਂ ਰਤੀ-ਕ੍ਰੀੜਾਵਾ ਕੀਤੀਆਂ ॥੩੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛਪਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੫੬॥੪੮੨੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ छपन चरित्र समापतम सतु सुभम सतु ॥२५६॥४८२७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੫੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੫੬॥੪੮੨੭॥ ਚਲਦਾ॥

ਚੌਪਈ ॥

चौपई ॥

ਚੌਪਈ:

ਨੀਲ ਕੇਤੁ ਰਾਜਾ ਇਕ ਭਾਰੋ ॥

नील केतु राजा इक भारो ॥

ਜਿਥੇ ਪੁਹਪਵਤੀ ਨਗਰ ਸ਼ੋਭਦਾ ਸੀ

ਪੁਹਪਵਤੀ ਜਿਹ ਨਗਰੁਜਿਯਾਰੋ ॥

पुहपवती जिह नगरुजियारो ॥

(ਉਥੇ) ਨੀਲ ਕੇਤੁ ਨਾ ਦਾ ਇਕ ਵੱਡਾ ਰਾਜਾ ਸੀ।

ਮੰਜ੍ਰਿ ਬਚਿਤ੍ਰ ਤਵਨ ਕੀ ਦਾਰਾ ॥

मंजृ बचित्र तवन की दारा ॥

ਬਚਿਤ੍ਰ ਮੰਜਰੀ ਉਸ ਦੀ ਇਸਤਰੀ ਸੀ।

ਰਤਿ ਪਤਿ ਕੀ ਤ੍ਰਿਯ ਕੋ ਅਵਤਾਰਾ ॥੧॥

रति पति की तृय को अवतारा ॥१॥

(ਮਾਨੋ) ਕਾਮ ਦੇਵ ਦੀ ਪਤਨੀ ਰਤੀ ਦਾ ਹੀ ਅਵਤਾਰ ਹੋਵੇ ॥੧॥

ਸ੍ਰੀ ਅਲਿਗੁੰਜ ਮਤੀ ਦੁਹਿਤਾ ਤਿਹ ॥

स्री अलिगुँज मती दुहिता तिह ॥

ਉਸ ਦੀ ਪੁੱਤਰੀ ਦਾ ਨਾ ਅਲਿਗੁੰਜ ਮਤੀ ਸੀ

ਛਬਿ ਜੀਤੀ ਸਸਿ ਪੁੰਜਨ ਕੀ ਜਿਹ ॥

छबि जीती ससि पुँजन की जिह ॥

ਜਿਸ ਨੇ ਚੰਦ੍ਰਮਾ ਦੇ ਕਿਰਨ-ਜਾਲ ਦੀ ਛਬੀ ਨੂੰ ਜਿਤਿਆ ਹੋਇਆ ਸੀ।

ਤੇਜ ਅਪਾਰ ਕਹਾ ਨਹਿ ਜਾਈ ॥

तेज अपार कहा नहि जाई ॥

ਉਸ ਦੇ ਅਪਾਰ ਤੇਜ ਦਾ ਕਥਨ ਨਹੀਂ ਕੀਤਾ ਜਾ ਸਕਦਾ।

ਆਪੁ ਹਾਥ ਜਗਦੀਸ ਬਨਾਈ ॥੨॥

आपु हाथ जगदीस बनाई ॥२॥

(ਇੰਜ ਪ੍ਰਤੀਤ ਹੁੰਦਾ ਸੀ ਮਾਨੋ) ਜਗਦੀਸ਼ ਨੇ ਖ਼ੁਦ ਬਣਾਇਆ ਹੋਵੇ ॥੨॥

ਸ੍ਰੀ ਮਨਿ ਤਿਲਕੁ ਕੁਅਰ ਇਕ ਰਾਜਾ ॥

स्री मनि तिलकु कुअर इक राजा ॥

ਕੁੰਵਰ ਤਿਲਕ ਮਨਿ ਨਾ ਦਾ ਇਕ ਰਾਜਾ ਸੀ।

ਰਾਜ ਪਾਟ ਵਾਹੀ ਕਹ ਛਾਜਾ ॥

राज पाट वाही कह छाजा ॥

ਰਾਜ-ਪਾਟ ਉਸੇ ਨੂੰ ਫਬਦਾ ਸੀ।

ਅਪ੍ਰਮਾਨ ਦੁਤਿ ਕਹੀ ਨ ਜਾਈ ॥

अप्रमान दुति कही न जाई ॥

(ਉਸ ਦੀ) ਅਨੁਪਮ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਲਖਿ ਛਬਿ ਭਾਨ ਰਹਤ ਉਰਝਾਈ ॥੩॥

लखि छबि भान रहत उरझाई ॥३॥

(ਉਸ ਦੀ) ਛਬੀ ਨੂੰ ਵੇਖ ਕੇ ਸੂਰਜ ਵੀ ਉਲਝ ਜਾਦਾ ਸੀ ॥੩॥

ਬਿਜੈ ਛੰਦ ॥

बिजै छंद ॥

ਬਿਜੈ ਛੰਦ:

ਸ੍ਰੀ ਅਲਿਗੁੰਜ ਮਤੀ ਸਖਿ ਪੁੰਜ ਲੀਏ ਇਕ ਕੁੰਜ ਬਿਹਾਰਨ ਆਈ ॥

स्री अलिगुँज मती सखि पुँज लीए इक कुँज बिहारन आई ॥

ਅਲਿਗੁੰਜ ਮਤੀ (ਆਪਣੀਆਂ) ਸਖੀਆਂ ਦੀ ਟੋਲੀ ਨਾਲ (ਬੇਲ ਬੂਟੀਆਂ ਨਾਲ ਸੱਜੀ ਹੋਈ) ਇਕ 'ਕੁੰਜ' (ਭਾਵ ਬਾਗ਼ੀਚੇ) ਵਿਚ ਵਿਚਰਨ ਲਈ ਆਈ।

ਰੂਪ ਅਲੋਕ ਬਿਲੋਕਿ ਮਹੀਪ ਕੋ ਸੋਕ ਨਿਵਾਰਿ ਰਹੀ ਉਰਝਾਈ ॥

रूप अलोक बिलोकि महीप को सोक निवारि रही उरझाई ॥

(ਉਥੇ) ਰਾਜੇ ਦਾ ਅਲੌਕਿਕ ਰੂਪ ਵੇਖ ਕੇ (ਮਨ ਦੇ) ਦੁਖ ਨੂੰ ਦੂਰ ਕਰਦੀ ਹੋਈ ਮੋਹਿਤ ਹੋ ਗਈ।

ਦੇਖਿ ਪ੍ਰਭਾ ਸਕੁਚੈ ਜਿਯ ਮੈ ਤਊ ਜੋਰਿ ਰਹੀ ਦ੍ਰਿਗ ਬਾਧਿ ਢਿਠਾਈ ॥

देखि प्रभा सकुचै जिय मै तऊ जोरि रही द्रग बाधि ढिठाई ॥

ਉਸ ਦੀ ਸੁੰਦਰਤਾ ਨੂੰ ਵੇਖ ਕੇ ਮਨ ਵਿਚ ਸ਼ਰਮਾਈ, ਪਰ ਫਿਰ ਵੀ ਢੀਠ ਬਣ ਕੇ (ਉਸ ਨਾਲ) ਅੱਖਾ ਲੜਾਦੀ ਰਹੀ।

ਧਾਮ ਗਈ ਮਨ ਹੁਆਂ ਹੀ ਰਹਿਯੋ ਜਨੁ ਜੂਪ ਹਰਾਇ ਜੁਆਰੀ ਕੀ ਨ੍ਯਾਈ ॥੪॥

धाम गई मन हुआँ ही रहियो जनु जूप हराइ जुआरी की न्रयाई ॥४॥

(ਉਹ) ਘਰ ਚਲੀ ਗਈ, ਪਰ ਮਨ ਉਥੇ ਹੀ ਰਿਹਾ, ਮਾਨੋ ਹਾਰੇ ਹੋਏ ਜੁਆਰੀਏ ਵਾਗ (ਮਨ ਰੂਪ ਧਨ ਉਥੇ ਹੀ ਰਹਿ ਗਿਆ) ॥੪॥

ਧਾਮਨ ਜਾਇ ਸਖੀ ਇਕ ਸੁੰਦਰੀ ਨੈਨ ਕੀ ਸੈਨਨ ਤੀਰ ਬੁਲਾਈ ॥

धामन जाइ सखी इक सुँदरी नैन की सैनन तीर बुलाई ॥

(ਉਸ) ਸੁੰਦਰੀ ਨੇ ਘਰ ਜਾ ਕੇ ਅੱਖ ਦੇ ਇਸ਼ਾਰੇ ਨਾਲ ਇਕ ਸਖੀ ਨੂੰ ਕੋਲ ਬੁਲਾਇਆ।

ਕਾਢ ਦਯੋ ਅਤਿ ਹੀ ਧਨ ਵਾ ਕਹ ਭਾਤਿ ਅਨੇਕਨ ਸੌ ਸਮੁਝਾਈ ॥

काढ दयो अति ही धन वा कह भाति अनेकन सौ समुझाई ॥

(ਉਸ ਨੂੰ) ਬਹੁਤ ਸਾਰਾ ਧਨ ਕਢ ਕੇ ਦਿੱਤਾ ਅਤੇ ਅਨੇਕ ਤਰ੍ਹਾ ਨਾਲ ਉਸ ਨੂੰ ਸਮਝਾਇਆ।

ਪਾਇ ਪਰੀ ਮਨੁਹਾਰਿ ਕਰੀ ਭੁਜ ਹਾਥ ਧਰੀ ਬਹੁਤੈ ਘਿਘਿਆਈ ॥

पाइ परी मनुहारि करी भुज हाथ धरी बहुतै घिघिआई ॥

(ਉਸ ਦੇ) ਪੈਰੀਂ ਪਈ, ਮਿੰਨਤਾ ਕੀਤੀਆਂ ਅਤੇ ਭੁਜਾਵਾ ਉਤੇ ਹੱਥ ਰਖੇ ਅਤੇ ਬਹੁਤ ਗਿੜਗਿੜਾਈ

ਮੀਤ ਮਿਲਾਇ ਕਿ ਮੋਹੁ ਨ ਪਾਇ ਹੈ ਜਿਯ ਜੁ ਹੁਤੀ ਕਹਿ ਤੋਹਿ ਸੁਨਾਈ ॥੫॥

मीत मिलाइ कि मोहु न पाइ है जिय जु हुती कहि तोहि सुनाई ॥५॥

ਕਿ ਮੈਨੂੰ ਮਿਤਰ ਮਿਲਾ ਦੇ, ਨਹੀਂ ਤਾ ਮੈਨੂੰ ਨਹੀਂ ਪਾਏਂਗੀ। ਜੋ (ਗੱਲ) ਮੇਰੇ ਮਨ ਵਿਚ ਸੀ, ਤੈਨੂੰ ਕਹਿ ਦਿੱਤੀ ਹੈ ॥੫॥

ਜੋਗਿਨ ਹੈ ਬਸਿਹੌ ਬਨ ਮੈ ਸਖਿ ਭੂਖਨ ਛੋਰਿ ਬਿਭੂਤਿ ਚੜੈ ਹੌ ॥

जोगिन है बसिहौ बन मै सखि भूखन छोरि बिभूति चड़ै हौ ॥

ਹੇ ਸਖੀ! ਮੈਂ ਜੋਗਣ ਹੋ ਕੇ ਬਨ ਵਿਚ ਵਿਚਰਾਗੀ ਅਤੇ ਗਹਿਣਿਆਂ ਨੂੰ ਉਤਾਰ ਕੇ ਵਿਭੂਤੀ (ਧੂਣੇ ਦੀ ਸੁਆਹ) ਮਲ ਲਵਾਗੀ।

ਅੰਗਨ ਮੈ ਸਜਿਹੌ ਭਗਵੇ ਪਟ ਹਾਥ ਬਿਖੈ ਗੜੂਆ ਗਹਿ ਲੈਹੌ ॥

ਅੰਗਨ ਮੈ ਸਜਿਹੌ ਭਗਵੇ ਪਟ ਹਾਥ ਬਿਖੈ ਗੜੂਆ ਗਹਿ ਲੈਹੌ ॥

ਸ਼ਰੀਰ ਉਤੇ ਭਗਵੇ ਕਪੜੇ ਸਜਾ ਲਵਾਗੀ ਅਤੇ ਹੱਥ ਵਿਚ ਗੜਵਾ ਫੜ ਲਵਾਗੀ।

ਨੈਨਨ ਕੀ ਪੁਤਰੀਨ ਕੇ ਪਤ੍ਰਨ ਬਾਕੀ ਬਿਲੋਕਨਿ ਮਾਗਿ ਅਘੈਹੌਂ ॥

नैनन की पुतरीन के पत्रन बाकी बिलोकनि मागि अघैहौ ॥

ਅੱਖਾ ਦੀਆਂ ਪੁਤਲੀਆਂ ਦੇ ਪਾਤਰ (ਬਰਤਨ, ਖੱਪਰ) (ਬਣਾ ਲਵਾਗੀ) ਅਤੇ ਉਸ ਦੀ ਬਾਕੀ ਵੇਖਣੀ ਨੂੰ ਭਿਖਿਆ (ਵਜੋਂ ਗ੍ਰਹਿਣ ਕਰ ਕੇ) ਰਜ ਜਾਵਾਗੀ।

ਦੇਹਿ ਛੁਟੋ ਕਯੋਨ ਨ ਆਯੁ ਘਟੋ ਪਿਯ ਐਸੀ ਘਟਾਨ ਮੈ ਜਾਨ ਨ ਦੈ ਹੌਂ ॥੬॥

देहि छुटो क्योन न आयु घटो पिय ऐसी घटान मै जान न दै हौ ॥६॥

ਮੇਰੀ ਭਾਵੇਂ ਦੇਹ ਕਿਉਂ ਨਾ ਛੁਟ ਜਾਏ ਅਤੇ ਉਮਰ ਘਟ ਜਾਵੇ, ਪਰ ਅਜਿਹੀਆਂ ਘੜੀਆਂ ਵਿਚ ਵੀ (ਮੈਂ) ਜਾਣ ਨਹੀਂ ਦੇਵਾਗੀ ॥੬॥

ਏਕਤੁ ਬੋਲਤ ਮੋਰ ਕਰੋਰਿਨ ਦੂਸਰੇ ਕੋਕਿਲ ਕਾਕੁ ਹਕਾਰੈਂ ॥

एकतु बोलत मोर करोरिन दूसरे कोकिल काकु हकारैं ॥

ਇਕ ਤਾ ਕਰੋੜਾ ਮੋਰ ਬੋਲ ਰਹੇ ਹਨ ਅਤੇ ਦੂਜੇ ਕੋਇਲਾ ਅਤੇ ਕਾ ਕੂਕਾ ਮਾਰ ਰਹੇ ਹਨ।

ਦਾਦਰ ਦਾਹਤ ਹੈ ਹਿਯ ਕੌ ਅਰੁ ਪਾਨੀ ਪਰੈ ਛਿਤ ਮੇਘ ਫੁਹਾਰੈ ॥

दादर दाहत है हिय कौ अरु पानी परै छित मेघ फुहारै ॥

ਡੱਡੂਆਂ (ਦੀ ਟਰਾ ਟਰਾ) ਹਿਰਦੇ ਨੂੰ ਸਾੜ ਰਹੀ ਹੈ। ਬਦਲਾ ਤੋਂ ਪਾਨੀ ਦੀ ਫੁਹਾਰ ਧਰਤੀ ਉਤੇ ਪੈ ਰਹੀ ਹੈ।

ਝਿੰਗ੍ਰ ਕਰੈ ਝਰਨਾ ਉਰ ਮਾਝ ਕ੍ਰਿਪਾਨ ਕਿ ਬਿਦਲਤਾ ਚਮਕਾਰੈ ॥

झिंग्र करै झरना उर माझ कृपान कि बिदलता चमकारै ॥

ਝੀਂਗਰ ਹਿਰਦੇ ਵਿਚ ਛੇਕ ਕਰਦੇ ਹਨ ਅਤੇ ਬਿਜਲੀ ਕ੍ਰਿਪਾਨ ਵਾਗ ਚਮਕਦੀ ਹੈ।

ਪ੍ਰਾਨ ਬਚੇ ਇਹ ਕਾਰਨ ਤੇ ਪਿਯ ਆਸ ਲਗੈ ਨਹਿ ਆਜ ਪਧਾਰੈ ॥੭॥

प्रान बचे इह कारन ते पिय आस लगै नहि आज पधारै ॥७॥

(ਮੇਰੇ) ਪ੍ਰਾਣ ਇਸ ਕਰ ਕੇ ਬਚੇ ਹਨ ਕਿ ਪ੍ਰਿਯ (ਦੇ ਆਣ) ਦੀ ਆਸ ਲਗੀ ਹੋਈ ਹੈ (ਪਰ ਪ੍ਰਿਯ) ਅਜ ਤਕ ਨਹੀਂ ਆਏ ॥੭॥

ਅੜਿਲ ॥

अड़िल ॥

ਅੜਿਲ:

ਅਤਿ ਬਜਾਕੁਲ ਜਬ ਕੁਅਰਿ ਸੁਘਰਿ ਸਹਚਰਿ ਲਹੀ ॥
अति ब्याकुल जब कुअरि सुघरि सहचरि लही ॥
ਜਦ ਉਸ ਸੁਘੜ ਸਖੀ ਨੇ ਕੁਮਾਰੀ ਨੂੰ ਅਤਿ ਵਿਆਕੁਲ ਵੇਖਿਆ

ਕਾਨ ਲਾਗਿ ਕੋ ਬਾਤ ਬਿਹਸਿ ਐਸੇ ਕਹੀ ॥
कान लागि को बात बिहसि ऐसे कही ॥
ਤਾ ਕੰਨ ਨਾਲ ਲਗ ਕੇ ਹੱਸ ਕੇ ਗੱਲ ਕਹੀ

ਚਤੁਰਿ ਦੂਤਿਕਾ ਤਹ ਇਕ ਅਬੈ ਪਠਾਇਯੈ ॥
चतुरि दूतिका तह इक अबै पठाइयै ॥
ਕਿ ਹੁਣੇ ਇਕ ਚਾਲਾਕ ਦੂਤੀ ਉਸ ਕੋਲ ਭੇਜੋ

ਹੋ ਸ੍ਰੀ ਮਨਿ ਤਿਲਕ ਕੁਅਰ ਕੌ ਭੇਦ ਮੰਗਾਇਯੈ ॥੮॥
हो स्री मनि तिलक कुअर कौ भेद मंगाइयै ॥८॥
ਅਤੇ ਕੁੰਵਰ ਤਿਲਕ ਮਨਿ ਨੂੰ ਭੇਦ (ਸਮਝਾ ਕੇ) ਮੰਗਵਾ ਲਵੋ ॥੮॥

ਸੁਨਤ ਮਨੋਹਰ ਬਾਤ ਅਧਿਕ ਮੀਠੀ ਲਗੀ ॥
सुनत मनोहर बात अधिक मीठी लगी ॥
ਅਜਿਹੀ ਮਨੋਹਰ ਗੱਲ ਸੁਣ ਕੇ (ਕੁਮਾਰੀ ਨੂੰ) ਚੰਗੀ ਲਗੀ

ਬਿਰਹਿ ਅਗਨਿ ਕੀ ਜ੍ਵਾਲ ਕੁਅਰਿ ਕੇ ਜਿਯ ਜਗੀ ॥
बिरहि अगनि की ज्वाल कुअरि के जिय जगी ॥
ਅਤੇ ਵਿਯੋਗ ਦੀ ਅੱਗ ਕੁਮਾਰੀ ਦੇ ਹਿਰਦੇ ਵਿਚ ਮਚ ਪਈ।

ਚਤੁਰਿ ਸਖੀ ਇਕ ਬੋਲਿ ਪਠਾਈ ਮੀਤ ਤਨ ॥
चतुरि सखी इक बोलि पठाई मीत तन ॥
ਇਕ ਚਾਲਾਕ ਸਖੀ ਨੂੰ ਬੁਲਾ ਕੇ ਮਿਤਰ ਵਲ ਭੇਜਿਆ।

ਹੋ ਜਿਯ ਜਾਨੀ ਮੁਹਿ ਰਾਖਿ ਜਾਨਿ ਪਿਯ ਪ੍ਰਾਨ ਧਨ ॥੯॥

हो जिय जानी मुहि राखि जानि पिय प्रान धन ॥९॥

(ਅਤੇ ਕਹਿ ਭੇਜਿਆ) ਹੇ ਹਿਰਦੇ ਦੀ ਗੱਲ ਨੂੰ ਜਾਣਨ ਵਾਲੇ! ਮੇਰੇ ਪ੍ਰਾਣ ਰੂਪ ਪਿਆਰੇ ਧਨ ਨੂੰ ਰਖ ਲੈ (ਭਾਵ ਬਚਾ ਲੈ) ॥੯॥

ਦੋਹਰਾ ॥

दोहरा ॥

ਦੋਹਰਾ:

ਸੁਨਤ ਬਚਨ ਸਹਚਰਿ ਚਤੁਰਿ ਤਹਾ ਪਹੂਚੀ ਜਾਇ ॥

सुनत बचन सहचरि चतुरि तहा पहूची जाइ ॥

(ਕੁਮਾਰੀ ਦੇ) ਬਚਨ ਸੁਣ ਕੇ ਚਤੁਰ ਸਖੀ ਉਥੇ ਜਾ ਪਹੁੰਚੀ

ਜਹ ਮਨਿ ਤਿਲਕ ਨ੍ਰਿਪਤਿ ਚੜਾ ਆਖੇਟਕਹਿ ਬਨਾਇ ॥੧੦॥

जह मनि तिलक नृपति चड़ा आखेटकहि बनाइ ॥१०॥

ਜਿਥੇ ਤਿਲਕ ਮਨਿ ਰਾਜਾ ਸ਼ਿਕਾਰ ਲਈ ਚੜ੍ਹਿਆ ਹੋਇਆ ਸੀ ॥੧੦॥

ਚੌਪਈ ॥

चौपई ॥

ਚੌਪਈ:

ਸਹਚਰਿ ਤਹਾ ਪਹੂੰਚਿਤ ਭਈ ॥

सहचरि तहा पहूँचित भई ॥

ਸਖੀ ਉਥੇ ਜਾ ਪਹੁੰਚੀ

ਨ੍ਰਿਪ ਆਗਮਨ ਜਹਾ ਸੁਨਿ ਲਈ ॥

नृप आगमन जहा सुनि लई ॥

ਜਿਥੇ ਰਾਜੇ ਦੇ ਆਉਣ ਬਾਰੇ ਸੁਣ ਲਿਆ ਸੀ।

ਅੰਗ ਅੰਗ ਸੁਭ ਸਜੇ ਸਿੰਗਾਰਾ ॥

अंग अंग सुभ सजे सिंगारा ॥

(ਸਖੀ ਦੇ) ਅੰਗ ਅੰਗ ਸੁੰਦਰ ਸ਼ਿੰਗਾਰ ਨਾਲ ਸੱਜੇ ਹੋਏ ਸਨ।

ਜਨੁ ਨਿਸਪਤਿ ਸੌਭਿਤ ਜੁਤ ਤਾਰਾ ॥੧੧॥

जनु निसपति सौभित जुत तारा ॥११॥

(ਇੰਜ ਲਗਦਾ ਸੀ) ਮਾਨੋ ਤਾਰਿਆਂ ਵਿਚ ਚੰਦ੍ਰਮਾ ਸ਼ੋਭਦਾ ਹੋਵੇ ॥੧੧॥

ਸੀਸ ਫੂਲ ਸਿਰ ਪਰ ਤ੍ਰਿਯ ਝਾਰਾ ॥

सीस फूल सिर पर तृय झारा ॥

ਇਸਤਰੀ ਨੇ ਸਿਰ ਉਤੇ ਚੌਂਕ ਸਜਾਇਆ ਹੋਇਆ ਸੀ।

ਕਰਨ ਫੂਲ ਦੁਹੂੰ ਕਰਨ ਸੁ ਧਾਰਾ ॥

करन फूल दुहूँ करन सु धारा ॥

ਕੰਨਾ ਵਿਚ ਦੋ ਕਰਨ-ਫੂਲ ਧਾਰਨ ਕੀਤੇ ਹੋਏ ਸਨ।

ਮੋਤਿਨ ਕੀ ਮਾਲਾ ਕੋ ਧਰਾ ॥

मोतिन की माला को धरा ॥

ਮੋਤੀਆਂ ਦੀ ਮਾਲਾ ਪਾਈ ਹੋਈ ਸੀ

ਮੋਤਿਨ ਹੀ ਸੋ ਮਾਗਹਿ ਭਰਾ ॥੧੨॥

मोतिन ही सो मागहि भरा ॥१२॥

ਅਤੇ ਮੋਤੀਆਂ ਨਾਲ ਹੀ ਮਾਗ ਭਰੀ ਹੋਈ ਸੀ (ਭਾਵ-ਮੀਢੀਆਂ ਵਿਚ ਮੋਤੀ ਗੁੰਦੇ ਹੋਏ ਸਨ) ॥੧੨॥

ਸਭ ਭੂਖਨ ਮੋਤਿਨ ਕੇ ਧਾਰੇ ॥

सभ भूखन मोतिन के धारे ॥

(ਉਸ ਨੇ) ਸਾਰੇ ਗਹਿਣੇ ਮੋਤੀਆਂ ਦੇ ਹੀ ਪਾਏ ਹੋਏ ਸਨ

ਜਿਨ ਮਹਿ ਬਜ੍ਰ ਲਾਲ ਗੁਹਿ ਡਾਰੇ ॥

ਜਿਨ ਮਹਿ ਬਜ੍ਰ ਲਾਲ ਗੁਹਿ ਡਾਰੇ ॥

ਜਿਨ੍ਹਾ ਵਿਚ ਲਾਲ ਹੀਰੇ ('ਬਜ੍ਰ') ਗੁੰਦੇ ਹੋਏ ਸਨ।

ਨੀਲ ਹਰਿਤ ਮਨਿ ਪ੍ਰੋਈ ਭਲੀ ॥

नील हरित मनि प्रोई भली ॥

ਨੀਲੀਆਂ ਅਤੇ ਹਰੀਆਂ ਮਣੀਆਂ ਚੰਗੀ ਤਰ੍ਹਾ ਪਰੋਈਆਂ ਹੋਈਆਂ ਸਨ।

ਜਨੁ ਤੇ ਹਸਿ ਉਡਗਨ ਕਹ ਚਲੀ ॥੧੩॥

जनु ते हसि उडगन कह चली ॥१३॥

(ਇੰਜ ਲਗਦਾ ਸੀ) ਮਾਨੋ ਹੱਸ ਕੇ ਤਾਰਿਆਂ ਕੋਲ ਚਲੀਆਂ ਹੋਣ ॥੧੩॥

ਜਬ ਰਾਜੈ ਵਾ ਤ੍ਰਿਯ ਕੋ ਲਹਾ ॥

जब राजै वा तृय को लहा ॥

ਜਦ ਰਾਜੇ ਨੇ ਉਸ ਇਸਤਰੀ ਨੂੰ ਵੇਖਿਆ।

ਮਨ ਮਹਿ ਅਧਿਕ ਚਕ੍ਰਿਤ ਹ੍ਵੈ ਰਹਾ ॥

मन महि अधिक चकृत ह्वै रहा ॥

(ਤਾ) ਮਨ ਵਿਚ ਬਹੁਤ ਹੈਰਾਨ ਹੋ ਗਿਆ।

ਦੇਵ ਅਦੇਵ ਜਛ ਗੰਧ੍ਰਬਜਾ ॥

देव अदेव जछ गंध्रबजा ॥

(ਰਾਜਾ ਸੋਚੀਂ ਪੈ ਗਿਆ ਕਿ) ਕੀ ਇਹ ਦੇਵ, ਦੈਂਤ, ਯਕਸ਼ ਜਾ ਗੰਧਰਬ ਕੰਨਿਆ ਹੈ,

ਨਰੀ ਨਾਗਨੀ ਸੁਰੀ ਪਰੀਜਾ ॥੧੪॥

नरी नागनी सुरी परीजा ॥१४॥

ਅਥਵਾ ਨਰੀ, ਨਾਗਨੀ, ਸੁਰੀ ਜਾ ਪਰੀ ਦੀ ਜਾਈ ਹੈ ॥੧੪॥

ਦੋਹਰਾ ॥

दोहरा ॥

ਦੋਹਰਾ:

ਨ੍ਰਿਪ ਚਿਤ੍ਰਯੋ ਇਹ ਪੂਛੀਯੈ ਕ੍ਯੋ ਆਈ ਇਹ ਦੇਸ ॥

नृप चित्रयो इह पूछीयै क्यो आई इह देस ॥

ਰਾਜੇ ਨੇ ਇਹ ਸੋਚਿਆ ਕਿ ਇਸ ਨੂੰ ਪੁਛਿਆ ਜਾਵੇ ਕਿ ਇਸ ਦੇਸ ਵਿਚ ਕਿਸ ਲਈ ਆਈ ਹੈ।

ਸੂਰ ਸੁਤਾ ਕੈ ਚੰਦ੍ਰਜਾ ਕੈ ਦੁਹਿਤਾ ਅਲਿਕੇਸ ॥੧੫॥

सूर सुता कै चंद्रजा कै दुहिता अलिकेस ॥१५॥

ਕੀ ਇਹ ਸੂਰਜ ਦੀ ਪੁੱਤਰੀ, ਜਾ ਚੰਦ੍ਰਮਾ ਦੀ ਧੀ ਜਾ ਕੁਬੇਰ ਦੀ ਲੜਕੀ ਹੈ ॥੧੫॥

ਚੌਪਈ ॥

चौपई ॥

ਚੌਪਈ:

ਚਲਿਯੋ ਚਲਿਯੋ ਤਾ ਕੇ ਤਟ ਗਯੋ ॥

चलियो चलियो ता के तट गयो ॥

(ਰਾਜਾ) ਚਲਦਾ ਚਲਦਾ ਉਸ ਦੇ ਕੋਲ ਜਾ ਪਹੁੰਚਿਆ

ਲਖਿ ਦੁਤਿ ਤਿਹ ਅਤਿ ਰੀਝਤ ਭਯੋ ॥

लखि दुति तिह अति रीझत भयो ॥

ਅਤੇ ਉਸ ਦੀ ਸੁੰਦਰਤਾ ਨੂੰ ਵੇਖ ਕੇ ਮੋਹਿਤ ਹੋ ਗਿਆ।

ਰੂਪ ਨਿਰਖਿ ਰਹਿਯੋ ਉਰਝਾਈ ॥

रूप निरखि रहियो उरझाई ॥

ਉਸ ਦਾ ਰੂਪ ਵੇਖ ਕੇ ਅਟਕ ਗਿਆ

ਕਵਨ ਦੇਵ ਦਾਨੋ ਇਹ ਜਾਈ ॥੧੬॥

कवन देव दानो इह जाई ॥१६॥

(ਅਤੇ ਸੋਚਣ ਲਗਾ ਕਿ) ਇਹ ਕਿਸ ਦੇਵਤੇ ਜਾ ਦੈਂਤ ਦੀ ਪੈਦਾ ਕੀਤੀ ਹੋਈ ਹੈ ॥੧੬॥

ਮੋਤਿਨ ਮਾਲ ਬਾਲ ਤਿਨ ਲਈ ॥

मोतिन माल बाल तिन लई ॥

ਉਸ ਇਸਤਰੀ ਨੇ ਮੋਤੀਆਂ ਦੀ ਮਾਲਾ ਲਈ ਹੋਈ ਸੀ,

ਜਿਹ ਭੀਤਰਿ ਪਤਿਯਾ ਗੁਹਿ ਗਈ ॥

जिह भीतरि पतिया गुहि गई ॥

ਜਿਸ ਵਿਚ ਉਹ ਚਿੱਠੀ ਗੁੰਦ ਕੇ ਲੈ ਗਈ ਸੀ।

ਕਹਿਯੋ ਕਿ ਜੈਸੀ ਮੁਝਹਿ ਨਿਹਾਰਹੁ ॥

कहियो कि जैसी मुझहि निहारहु ॥

(ਕਹਿਣ ਲਗੀ ਕਿ) ਜਿਹੋ ਜਿਹੀ (ਤੁਸੀਂ) ਮੈਨੂੰ ਵੇਖਦੇ ਹੋ,

ਤੈਸਿਯੈ ਤਿਹ ਨ੍ਰਿਪ ਸਹਸ ਬਿਚਾਰਹੁ ॥੧੭॥

तैसियै तिह नृप सहस बिचारहु ॥१७॥

ਹੇ ਰਾਜਨ! ਉਸ ਨੂੰ ਮੇਰੇ ਨਾਲ ਹਜ਼ਾਰ ਗੁਣਾ ਅਧਿਕ (ਸੁੰਦਰ) ਸਮਝੋ ॥੧੭॥

ਦੋਹਰਾ ॥

दोहरा ॥

ਦੋਹਰਾ:

ਨ੍ਰਿਪ ਬਰ ਬਾਲ ਬਿਲੋਕਿ ਛਬਿ ਮੋਹਿ ਰਹਾ ਸਰਬੰਗ ॥

नृप बर बाल बिलोकि छबि मोहि रहा सरबंग ॥

ਰਾਜਾ ਉਸ ਉਤਮ ਇਸਤਰੀ ਦੀ ਸੁੰਦਰਤਾ ਨੂੰ ਵੇਖ ਕੇ ਸਭ ਤਰ੍ਹਾ ਨਾਲ ਮੋਹਿਤ ਹੋ ਗਿਆ।

ਸੁਧਿ ਗ੍ਰਿਹ ਕੀ ਬਿਸਰੀ ਸਭੈ ਚਲਤ ਭਯੋ ਤਿਹ ਸੰਗ ॥੧੮॥

सुधि गृह की बिसरी सभै चलत भयो तिह संग ॥१८॥

ਉਸ ਨੂੰ ਘਰ ਦੀ ਸਾਰੀ ਸੁਰਤ ਭੁਲ ਗਈ ਅਤੇ ਉਸ ਦੇ ਨਾਲ ਚਲ ਪਿਆ ॥੧੮॥

ਚੌਪਈ ॥

चौपई ॥

ਚੌਪਈ:

ਲਾਲ ਮਾਲ ਕੌ ਬਹੁਰਿ ਨਿਕਾਰਾ ॥

लाल माल कौ बहुरि निकारा ॥

(ਰਾਜੇ ਨੇ) ਫਿਰ ਲਾਲਾ ਦੀ ਮਾਲਾ ਨੂੰ ਕਢਿਆ

ਪਤਿਯਾ ਛੋਰਿ ਬਾਚਿ ਸਿਰ ਝਾਰਾ ॥

पतिया छोरि बाचि सिर झारा ॥

(ਅਤੇ ਉਸ ਵਿਚੋਂ) ਚਿੱਠੀ ਖੋਲ ਕੇ ਪੜ੍ਹੀ ਅਤੇ ਸਿਰ ਨੂੰ ਹਿਲਾਇਆ।

ਜੋ ਸਰੂਪ ਦੀਯੋ ਬਿਧਿ ਯਾ ਕੇ ॥

जो सरूप दीयो बिधि या के ॥

(ਉਸ ਨੇ ਸੋਚਿਆ) ਜੋ ਸਰੂਪ ਵਿਧਾਤਾ ਨੇ ਇਸ (ਇਸਤਰੀ) ਨੂੰ ਦਿੱਤਾ ਹੈ,

ਤੈਸੀ ਸੁਨੀ ਸਾਤ ਸਤ ਵਾ ਕੇ ॥੧੯॥

तैसी सुनी सात सत वा के ॥१९॥

ਅਜਿਹੀਆਂ ਉਸ ਕੋਲ ਸੱਤ ਸੌ ਸੁਣੀਂਦੀਆਂ ਹਨ ॥੧੯॥

ਕਿਹ ਬਿਧਿ ਵਾ ਕੋ ਰੂਪ ਨਿਹਾਰੌ ॥

किह बिधि वा को रूप निहारौ ॥

ਉਸ ਦਾ ਸਰੂਪ ਕਿਸ ਤਰ੍ਹਾ ਵੇਖਾ

ਸਫਲ ਜਨਮ ਕਰਿ ਤਦਿਨ ਬਿਚਾਰੌ ॥

सफल जनम करि तदिन बिचारौ ॥

ਅਤੇ ਉਸ ਦਿਨ ਤੋਂ ਆਪਣਾ ਜੀਵਨ ਸਫਲ ਸਮਝਾ।

ਜੋ ਐਸੀ ਭੇਟਨ ਕਹ ਪਾਊ ॥

ਜੋ ਐਸੀ ਭੇਟਨ ਕਹ ਪਾਊ ॥

ਜੇ ਅਜਿਹੀ (ਇਸਤਰੀ) ਮਿਲ ਜਾਵੇ,

ਇਨ ਰਾਨਿਨ ਫਿਰਿ ਮੁਖ ਨ ਦਿਖਾਊ ॥੨੦॥

इन रानिन फिरि मुख न दिखाऊ ॥२०॥

ਤਾ ਇਨ੍ਹਾ ਰਾਣੀਆਂ ਨੂੰ ਫਿਰ ਮੁਖ ਵੀ ਨਾ ਵਿਖਾਵਾ ॥੨੦॥

ਵਹੀ ਬਾਟ ਤੇ ਉਹੀ ਸਿਧਾਯੋ ॥

वही बाट ते उही सिधायो ॥

ਉਸੇ ਰਸਤੇ ਉਸ ਵਲ ਚਲ ਪਿਆ

ਤਵਨਿ ਤਰੁਨਿ ਕਹ ਰਥਹਿ ਚੜਾਯੋ ॥

तवनि तरुनि कह रथहि चड़ायो ॥

ਅਤੇ ਉਸ ਇਸਤਰੀ ਨੂੰ ਰਥ ਉਤੇ ਚੜ੍ਹਾ ਲਿਆ।

ਚਲਤ ਚਲਤ ਆਵਤ ਭਯੋ ਤਹਾ ॥

चलत चलत आवत भयो तहा ॥

ਚਲਦਾ ਚਲਦਾ ਉਥੇ ਆ ਗਿਆ

ਅਬਲਾ ਮਗਹਿ ਨਿਹਾਰਤ ਜਹਾ ॥੨੧॥

अबला मगहि निहारत जहा ॥२१॥

ਜਿਥੇ (ਉਹ) ਇਸਤਰੀ ਵਾਟ ਜੋਹ ਰਹੀ ਸੀ ॥੨੧॥

ਦੋਹਰਾ ॥

दोहरा ॥

ਦੋਹਰਾ:

ਰਾਜ ਸਾਜ ਸਭ ਤਜਾਗਿ ਕਰਿ ਭੇਖ ਅਤਿਥ ਬਨਾਇ ॥

राज साज सभ त्यागि करि भेख अतिथ बनाइ ॥

(ਰਾਜੇ ਨੇ) ਸਾਰਾ ਰਾਜ-ਸਾਜ ਛਡ ਕੇ ਜੋਗੀ ਦਾ ਭੇਖ ਬਣਾ ਲਿਆ

ਤਵਨਿ ਝਰੋਖਾ ਕੇ ਤਰੇ ਬੈਠਿਯੋ ਧੂੰਆ ਲਾਇ ॥੨੨॥

तवनि झरोखा के तरे बैठियो धूँआ लाइ ॥२२॥

ਅਤੇ ਉਸ ਦੇ ਝਰੋਖੇ ਹੇਠਾ ਧੂੰਣੀ ਰਮਾ ਕੇ ਬੈਠ ਗਿਆ ॥੨੨॥

ਚੌਪਈ ॥

चौपई ॥

ਚੌਪਈ:

ਰਾਜ ਸੁਤਾ ਭਿਛਾ ਲੈ ਆਵੈ ॥

राज सुता भिछा लै आवै ॥

ਰਾਜ-ਪੁੱਤਰੀ ਭਿਖਿਆ ਲੈ ਕੇ ਆਉਂਦੀ

ਤਾ ਕਹ ਅਪਨੇ ਹਾਥ ਜਿਵਾਵੈ ॥

ता कह अपने हाथ जिवावै ॥

ਅਤੇ ਉਸ ਨੂੰ ਆਪਣੇ ਹੱਥ ਨਾਲ ਖਵਾਉਂਦੀ।

ਨਿਸਿ ਕਹ ਲੋਗ ਜਬੈ ਸ੍ਵੈ ਜਾਹੀ ॥

निसि कह लोग जबै स्वै जाही ॥

ਰਾਤ ਨੂੰ ਜਦ ਸਾਰੇ ਲੋਕ ਸੌਂ ਜਾਦੇ

ਲਪਟਿ ਲਪਟਿ ਦੋਊ ਭੋਗ ਕਮਾਹੀ ॥੨੩॥

लपटि लपटि दोऊ भोग कमाही ॥२३॥

ਤਾ ਲਿਪਟ ਲਿਪਟ ਕੇ ਦੋਵੇਂ ਭੋਗ ਕਰਦੇ ॥੨੩॥

ਇਹ ਬਿਧਿ ਕੁਅਰਿ ਅਧਿਕ ਸੁਖ ਲੀਏ ॥

इह बिधि कुअरि अधिक सुख लीए ॥

ਇਸ ਤਰ੍ਹਾ ਨਾਲ ਕੁਮਾਰੀ ਨੇ ਬਹੁਤ ਸੁਖ ਪ੍ਰਾਪਤ ਕੀਤੇ

ਸਭ ਹੀ ਲੋਗ ਬਿਸ੍ਵਾਸਿਤ ਕੀਏ ॥

सभ ही लोग बिस्वासित कीए ॥

ਅਤੇ ਸਾਰਿਆਂ ਲੋਕਾ ਨੂੰ ਵਿਸ਼ਵਸਤ ਕਰ ਦਿੱਤਾ।

ਅਤਿਥ ਲੋਗ ਕਹਿ ਤਾਹਿ ਬਖਾਨੈ ॥

अतिथ लोग कहि ताहि बखानै ॥

ਸਾਰੇ ਲੋਕ ਉਸ ਨੂੰ ਜੋਗੀ ਕਹਿੰਦੇ ਸਨ

ਰਾਜਾ ਕਰਿ ਕੋਊ ਨ ਪਛਾਨੈ ॥੨੪॥

राजा करि कोऊ न पछानै ॥२४॥

ਅਤੇ ਰਾਜੇ ਵਜੋਂ (ਉਸ ਨੂੰ) ਕੋਈ ਵੀ ਨਹੀਂ ਪਛਾਣਦਾ ਸੀ ॥੨੪॥

ਇਕ ਦਿਨ ਕੁਅਰਿ ਪਿਤਾ ਪਹਿ ਗਈ ॥

इक दिन कुअरि पिता पहि गई ॥

ਇਕ ਦਿਨ ਕੁਮਾਰੀ ਪਿਤਾ ਕੋਲ ਗਈ

ਬਚਨ ਕਠੋਰ ਬਖਾਨਤ ਭਈ ॥

बचन कठोर बखानत भई ॥

(ਅਤੇ ਉਸ ਨੂੰ) ਕਠੋਰ ਬਚਨ ਕਹਿਣ ਲਗੀ।

ਕੋਪ ਬਹੁਤ ਰਾਜਾ ਤਬ ਭਯੋ ॥

कोप बहुत राजा तब भयो ॥

ਤਦ ਰਾਜਾ ਬਹੁਤ ਗੁੱਸੇ ਹੋ ਗਿਆ

ਬਨ ਬਾਸਾ ਦੁਹਿਤਾ ਕਹ ਦਯੋ ॥੨੫॥

बन बासा दुहिता कह दयो ॥२५॥

ਅਤੇ ਪੁੱਤਰੀ ਨੂੰ ਬਨਵਾਸ ਦੇ ਦਿੱਤਾ ॥੨੫॥

ਸੁਨ ਬਨਬਾਸ ਪ੍ਰਗਟਿ ਅਤਿ ਰੋਵੈ ॥

सुन बनबास प्रगटि अति रोवै ॥

ਬਨਵਾਸ (ਦੀ ਗੱਲ ਸੁਣ ਕੇ) ਉਪਰੋਂ ਬਹੁਤ ਰੋਂਦੀ ਸੀ,

ਚਿਤ ਕੇ ਬਿਖੈ ਸਕਲ ਦੁਖ ਖੋਵੈ ॥

चित के बिखै सकल दुख खोवै ॥

ਪਰ ਚਿਤ ਵਿਚੋਂ ਸਾਰੇ ਦੁਖ ਖ਼ਤਮ ਕਰਦੀ ਸੀ (ਭਾਵ ਖ਼ੁਸ਼ ਹੁੰਦੀ ਸੀ ਅਤੇ ਕਹਿੰਦੀ ਸੀ ਕਿ)

ਸਿਧਿ ਕਾਜ ਮੋਰਾ ਪ੍ਰਭੁ ਕੀਨਾ ॥

सिधि काज मोरा प्रभु कीना ॥

ਪਰਮਾਤਮਾ ਨੇ ਮੇਰਾ ਕਾਰਜ ਸਿਧ ਕਰ ਦਿੱਤਾ ਹੈ

ਤਾਤ ਹਮੈ ਬਨ ਬਾਸਾ ਦੀਨਾ ॥੨੬॥

तात हमै बन बासा दीना ॥२६॥

ਕਿ ਪਿਤਾ ਨੇ ਮੈਨੂੰ ਬਨਵਾਸ ਦੇ ਦਿੱਤਾ ਹੈ ॥੨੬॥

ਸਿਵਕਨ ਸੰਗ ਇਮਿ ਰਾਜ ਉਚਾਰੋ ॥

सिवकन संग इमि राज उचारो ॥

ਰਾਜੇ ਨੇ ਸੇਵਕਾ ਨੂੰ ਇਸ ਤਰ੍ਹਾ ਕਿਹਾ

ਏਹ ਕੰਨਯਾ ਕਹ ਬੇਗਿ ਨਿਕਾਰੋ ॥

एह कंन्या कह बेगि निकारो ॥

ਕਿ ਇਸ ਕੰਨਿਆ ਨੂੰ (ਇਥੋਂ) ਜਲਦੀ ਕਢ ਦਿਓ।

ਜਹ ਬਨ ਹੋਇ ਘੋਰ ਬਿਕਰਾਲਾ ॥

जह बन होइ घोर बिकराला ॥

ਜਿਥੇ ਘੋਰ ਭਿਆਨਕ ਬਨ ਹੋਵੇ,

ਤਿਹ ਇਹ ਛਡ ਆਵਹੁ ਤਤਕਾਲਾ ॥੨੭॥

तिह इह छड आवहु ततकाला ॥२७॥

ਉਥੇ ਇਸ ਨੂੰ ਤੁਰਤ ਛਡ ਆਓ ॥੨੭॥

ਲੈ ਸੇਵਕ ਤਿਤ ਸੰਗ ਸਿਧਾਏ ॥

लै सेवक तित संग सिधाए ॥

ਸੇਵਕ ਉਸ ਨੂੰ ਨਾਲ ਲੈ ਕੇ ਗਏ

ਤਾ ਕੋ ਬਨ ਭੀਤਰ ਤਜਿ ਆਏ ॥

ता को बन भीतर तजि आए ॥

ਅਤੇ ਉਸ ਨੂੰ ਬਨ ਵਿਚ ਛਡ ਆਏ।

ਵਹ ਰਾਜਾ ਆਵਤ ਤਹ ਭਯੋ ॥

वह राजा आवत तह भयो ॥

ਉਹ ਰਾਜਾ ਵੀ ਉਥੇ ਆ ਗਿਆ

ਤਹੀ ਤਵਨਿ ਤੇ ਆਸਨ ਲਯੋ ॥੨੮॥

तही तवनि ते आसन लयो ॥२८॥

ਅਤੇ ਉਥੇ ਹੀ ਉਸ ਨੇ ਆਸਣ ਲਗਾ ਲਿਆ ॥੨੮॥

ਦ੍ਰਿੜ ਰਤਿ ਪ੍ਰਥਮ ਤਵਨ ਸੌ ਕਰੀ ॥

द्रड़ रति प्रथम तवन सौ करी ॥

ਪਹਿਲਾ ਉਸ ਨਾਲ ਚੰਗੀ ਤਰ੍ਹਾ ਰਤੀ-ਕ੍ਰੀੜਾ ਕੀਤੀ

ਭਾਤਿ ਭਾਤਿ ਕੈ ਭੋਗਨ ਭਰੀ ॥

भाति भाति कै भोगन भरी ॥

ਅਤੇ ਭਾਤ ਭਾਤ ਦੇ ਭੋਗ ਕਰ ਕੇ (ਮਨ ਨੂੰ) ਭਰ ਲਿਆ।

ਹੈ ਆਰੂੜਤ ਪੁਨਿ ਤਿਹ ਕੀਨਾ ॥

है आरूड़त पुनि तिह कीना ॥

ਫਿਰ ਉਸ ਨੂੰ ਘੋੜੇ ਉਤੇ ਚੜ੍ਹਾਇਆ

ਨਗਰ ਅਪਨ ਕੋ ਮਾਰਗ ਲੀਨਾ ॥੨੯॥

नगर अपन को मारग लीना ॥२९॥

ਅਤੇ ਆਪਣੇ ਸ਼ਹਿਰ ਦਾ ਰਾਹ ਫੜਿਆ ॥੨੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਤਾਵਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੫੭॥੪੮੫੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ सतावन चरित्र समापतम सतु सुभम सतु ॥२५७॥४८५६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੫੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੫੭॥੪੮੫੬॥ ਚਲਦਾ॥

ਚੌਪਈ ॥

चौपई ॥

ਚੌਪਈ:

ਹੰਸਾ ਧੁਜ ਰਾਜਾ ਇਕ ਸੁਨਿਯਤ ॥

हंसा धुज राजा इक सुनियत ॥

ਇਕ ਹੰਸਾ ਧੁਜ ਨਾ ਦਾ ਰਾਜਾ ਸੁਣੀਂਦਾ ਸੀ

ਬਲ ਪ੍ਰਤਾਪ ਜਿਹ ਅਤਿ ਜਗ ਗੁਨਿਯਤ ॥

बल प्रताप जिह अति जग गुनियत ॥

ਜਿਸ ਦੇ ਬਲ ਅਤੇ ਪ੍ਰਤਾਪ ਨੂੰ ਸਾਰਾ ਜਗਤ ਮੰਨਦਾ ਸੀ।

ਕੇਸੋਤਮਾ ਧਾਮ ਤਿਹ ਨਾਰੀ ॥

केसोतमा धाम तिह नारी ॥

ਕੇਸੋਤਮਾ ਨਾ ਦੀ ਉਸ ਦੇ ਘਰ ਇਸਤਰੀ ਸੀ।

ਜਾ ਸਮ ਸੁਨੀ ਨ ਨੈਨ ਨਿਹਾਰੀ ॥੧॥

जा सम सुनी न नैन निहारी ॥१॥

ਉਸ ਵਰਗੀ (ਸੁੰਦਰ ਇਸਤਰੀ) ਨਾ ਪਹਿਲਾ ਸੁਣੀ ਸੀ ਅਤੇ ਨਾ ਅੱਖਾ ਨਾਲ ਵੇਖੀ ਹੈ ॥੧॥

ਹੰਸ ਮਤੀ ਤਿਹ ਗ੍ਰਿਹ ਦੁਹਿਤਾ ਇਕ ॥

हंस मती तिह गृह दुहिता इक ॥

ਉਨ੍ਹਾ ਦੇ ਘਰ ਹੰਸ ਮਤੀ ਨਾ ਦੀ ਇਕ ਲੜਕੀ ਸੀ।

ਪੜੀ ਬ੍ਯਾਕਰਨ ਕੋਕ ਸਾਸਤ੍ਰਨਿਕ ॥

पड़ी ब्याकरन कोक सासत्रनिक ॥

(ਉਹ) ਵਿਆਕਰਣ, ਕੋਕ ਅਤੇ ਹੋਰ ਅਨੇਕ ਸ਼ਾਸਤ੍ਰ ਪੜ੍ਹੀ ਹੋਈ ਸੀ।

ਤਾ ਸਮ ਅਵਰ ਨ ਕੋਊ ਜਗ ਮੈ ॥

ता सम अवर न कोऊ जग मै ॥

ਉਸ ਵਰਗਾ ਸੰਸਾਰ ਵਿਚ ਹੋਰ ਕੋਈ ਨਹੀਂ ਸੀ।

ਥਕਿਤ ਰਹਿਤ ਨਿਰਖਤ ਰਵਿ ਮਗ ਮੈ ॥੨॥

थकित रहित निरखत रवि मग मै ॥२॥

ਉਸ ਨੂੰ ਵੇਖਦੇ ਹੋਇਆਂ ਸੂਰਜ ਵੀ ਰਸਤੇ ਵਿਚ ਥਕ ਜਾਦਾ ਸੀ ॥੨॥

ਅੜਿਲ ॥

अड़िल ॥

ਅੜਿਲ:

ਅਤਿ ਸੁੰਦਰਿ ਵਹ ਬਾਲ ਜਗਤ ਮਹਿ ਜਾਨਿਯੈ ॥

अति सुँदरि वह बाल जगत महि जानियै ॥

ਉਸ ਇਸਤਰੀ ਨੂੰ ਸੰਸਾਰ ਵਿਚ ਅਤਿ ਸੁੰਦਰ ਸਮਝਿਆ ਜਾਦਾ ਸੀ।

ਜਿਹ ਸਮ ਅਵਰ ਸੁੰਦਰੀ ਕਹੂੰ ਨ ਬਖਾਨਿਯੈ ॥

जिह सम अवर सुँदरी कहूँ न बखानियै ॥

ਉਸ ਵਰਗੀ ਹੋਰ ਕੋਈ ਸੁੰਦਰੀ ਦਸੀ ਨਹੀਂ ਜਾਦੀ ਸੀ।

ਜੋਬਨ ਜੇਬ ਅਧਿਕ ਤਾ ਕੇ ਤਨ ਰਾਜਈ ॥

जोबन जेब अधिक ता के तन राजई ॥

ਜੋਬਨ ਅਤੇ ਸੁੰਦਰਤਾ ਉਸ ਦੇ ਸ਼ਰੀਰ ਉਤੇ ਬਹੁਤ ਸੁਸ਼ੋਭਿਤ ਸਨ।

ਹੋ ਨਿਰਖਿ ਚੰਦ੍ਰ ਅਰੁ ਸੂਰ ਮਦਨ ਛਬਿ ਲਾਜਈ ॥੩॥

हो निरखि चंद्र अरु सूर मदन छबि लाजई ॥३॥

ਉਸ ਦੀ ਛਬੀ ਨੂੰ ਸੂਰਜ, ਚੰਦ੍ਰਮਾ ਅਤੇ ਕਾਮ ਦੇਵ ਵੀ ਵੇਖ ਕੇ ਸ਼ਰਮਾਉਂਦੇ ਸਨ ॥੩॥

ਰੂਪ ਕੁਅਰ ਸੁਕੁਮਾਰ ਜਬੈ ਅਬਲਾ ਲਹਾ ॥

रूप कुअर सुकुमार जबै अबला लहा ॥

(ਇਕ ਦਿਨ) ਜਦ ਇਸਤਰੀ ਨੇ ਕੋਮਲ ਕੁੰਵਰ ਦਾ ਰੂਪ ਵੇਖਿਆ

ਜਾ ਸਮ ਨਿਰਖਾ ਕਹੂੰ ਨ ਕਹੂੰ ਕਿਨਹੂੰ ਕਹਾ ॥

जा सम निरखा कहूँ न कहूँ किनहूँ कहा ॥

(ਤਾ ਸੋਚਣ ਲਗੀ ਕਿ) ਇਸ ਵਰਗਾ (ਸੁੰਦਰ) ਨਾ ਕੋਈ ਵੇਖਿਆ ਹੈ ਅਤੇ ਨਾ ਹੀ ਕਿਸੇ ਨੇ ਕਿਹਾ ਹੈ।

ਜਬ ਵਹ ਰਾਜ ਸਭਾ ਮਹਿ ਬੈਠਤ ਆਇ ਕੈ ॥

जब वह राज सभा महि बैठत आइ कै ॥

ਜਦ ਉਹ ਰਾਜ-ਸਭਾ ਵਿਚ ਆ ਕੇ ਬੈਠਦਾ ਸੀ,

ਹੋ ਸਭ ਇਸਤ੍ਰਿਨ ਕੇ ਚਿਤ ਕਹ ਲੇਤ ਚੁਰਾਇ ਕੈ ॥੪॥

हो सभ इसतृन के चित कह लेत चुराइ कै ॥४॥

ਤਾ ਸਾਰੀਆਂ ਇਸਤਰੀਆਂ ਦੇ ਚਿਤ ਨੂੰ ਚੁਰਾ ਲੈਂਦਾ ਸੀ ॥੪॥

ਚੌਪਈ ॥

चौपई ॥

ਚੌਪਈ:

ਰਾਜ ਸੁਤਾ ਇਕ ਸਖੀ ਬੁਲਾਈ ॥

ਰਾਜ ਸੁਤਾ ਇਕ ਸਖੀ ਬੁਲਾਈ ॥
ਰਾਜ ਕੁਮਾਰੀ ਨੇ ਇਕ ਸਖੀ ਨੂੰ ਬੁਲਾਇਆ

ਸਿਖੈ ਕੁਅਰ ਕੇ ਪਾਸ ਪਠਾਈ ॥
सिखै कुअर के पास पठाई ॥
ਅਤੇ ਸਿਖਾ ਕੇ ਕੁੰਵਰ ਕੋਲ ਭੇਜਿਆ।

ਕੋਟਿ ਜਤਨ ਕਰਿ ਤਿਹ ਹਯਾਂ ਲਯਾਵਹੁ ॥
कोटि जतन करि तिह ह्याँ ल्यावहु ॥
ਬਹੁਤ ਅਧਿਕ ਯਤਨ ਕਰ ਕੇ ਉਸ ਨੂੰ ਇਥੇ ਲਿਆਓ

ਮੁਖ ਮਾਗਹੁ ਜੋਈ ਸੋਈ ਪਾਵਹੋ ॥੫॥
मुख मागहु जोई सोई पावहो ॥५॥
ਅਤੇ ਜੋ ਮੁਖ ਤੋਂ ਮੰਗੋ, ਉਹੀ (ਇਨਾਮ) ਪ੍ਰਾਪਤ ਕਰੋ ॥੫॥

ਅੜਿਲ ॥
अड़िल ॥
ਅੜਿਲ:

ਬਯਾਕੁਲ ਰਾਜ ਕੁਅਰਿ ਜਬੈ ਸਹਚਰੀ ਨਿਹਾਰੀ ॥
ब्याकुल राज कुअरि जबै सहचरी निहारी ॥
ਜਦ ਸਖੀ ਨੇ ਰਾਜ ਕੁਮਾਰੀ ਨੂੰ ਵਿਆਕੁਲ ਵੇਖਿਆ।

ਮਤਿ ਨ ਕੁਅਰਿ ਮਰਿ ਜਾਇ ਇਹੈ ਜਿਯ ਮਾਹਿ ਬਿਚਾਰੀ ॥
मति न कुअरि मरि जाइ इहै जिय माहि बिचारी ॥
ਤਾ ਮਨ ਵਿਚ ਇਹ ਸੋਚਣ ਲਗੀ ਕਿ ਕਿਤੇ ਰਾਜ ਕੁਮਾਰੀ ਮਰ ਨਾ ਜਾਏ।

ਚਲੀ ਸਕਲ ਡਰ ਡਾਰਿ ਪਹੂਚੀ ਜਾਇ ਤਹ ॥
चली सकल डर डारि पहूची जाइ तह ॥

(ਇਸ ਲਈ ਉਹ) ਸਭ ਤਰ੍ਹਾ ਦੇ ਡਰ ਨੂੰ ਛਡ ਕੇ ਉਥੇ ਜਾ ਪਹੁੰਚੀ

ਹੋ ਬੈਠੋ ਸੇਜ ਸਵਾਰਿ ਤਵਨ ਕੋ ਮਿਤ੍ਰ ਜਹ ॥੬॥

हो बैठो सेज सवारि तवन को मित्र जह ॥६॥

ਜਿਥੇ ਉਸ ਦਾ ਮਿਤਰ ਸੇਜ ਸੰਵਾਰ ਕੇ ਬੈਠਾ ਸੀ ॥੬॥

ਚੌਪਈ ॥

चौपई ॥

ਚੌਪਈ:

ਜਯੋਂ ਤਯੋਂ ਕਰ ਤਾ ਕੌ ਤਹ ਲਯਾਈ ॥

ज्यों त्यों कर ता कौ तह ल्याई ॥

ਜਿਵੇਂ ਕਿਵੇਂ ਕਰ ਕੇ (ਸਖੀ) ਉਸ ਨੂੰ ਲੈ ਆਈ,

ਬਾਤ ਮਿਲਨ ਕੀ ਤਿਹ ਨ ਜਤਾਈ ॥

बात मिलन की तिह न जताई ॥

ਪਰ ਉਸ ਨੂੰ ਮਿਲਣ ਬਾਰੇ ਕੋਈ ਗੱਲ ਨਾ ਦਸੀ।

ਤਬ ਵਹੁ ਧਾਮ ਕੁਅਰਿ ਕੇ ਆਯੋ ॥

तब वहु धाम कुअरि के आयो ॥

ਤਦ ਉਹ ਰਾਜ ਕੁਮਾਰੀ ਦੇ ਘਰ ਆ ਗਿਆ

ਰਾਜ ਸੁਤਾ ਨਿਰਖਤ ਸੁਖ ਪਾਯੋ ॥੭॥

राज सुता निरखत सुख पायो ॥७॥

ਅਤੇ ਰਾਜ ਕੁਮਾਰੀ ਨੇ ਵੇਖ ਕੇ ਸੁਖ ਪ੍ਰਾਪਤ ਕੀਤਾ ॥੭॥

ਤਾ ਕੌ ਕਹੀ ਆਨਿ ਮੋ ਕੌ ਭਜੁ ॥

ता कौ कही आनि मो कौ भजु ॥

(ਰਾਜ ਕੁਮਾਰੀ ਨੇ) ਉਸ ਨੂੰ ਕਿਹਾ ਕਿ ਮੇਰੇ ਨਾਲ ਸੰਯੋਗ ਕਰ

ਲਾਜ ਸਾਜ ਸਭ ਹੀ ਅਬ ਹੀ ਤਜੁ ॥

लाज साज सभ ही अब ही तजु ॥

ਸਭ ਸ਼ਰਮ ਹੱਯਾ ਹੁਣੇ ਹੀ ਛਡ ਕੇ ।

ਮਿਥਨ ਭੇਦ ਜਬ ਮੀਤ ਪਛਾਨਾ ॥

मिथन भेद जब मीत पछाना ॥

ਜਦ ਮਿਤਰ ਨੇ ਰਤੀ-ਕੇਲ ਕਰਨ ਦੀ ਗੱਲ ਸਮਝੀ

ਧਰਮ ਛੂਟਨ ਤੇ ਅਧਿਕ ਡਰਾਨਾ ॥੮॥

धरम छूटन ते अधिक डराना ॥८॥

ਤਾ ਧਰਮ ਦੇ ਨਸ਼ਟ ਹੋਣ ਤੋਂ ਬਹੁਤ ਡਰਿਆ ॥੮॥

ਦੋਹਰਾ ॥

दोहरा ॥

ਦੋਹਰਾ:

ਸੁੰਦਰਿ ਅਧਿਕ ਕਹਾਇ ਜਗ ਜਨਮ ਰਾਜ ਗ੍ਰਿਹ ਪਾਇ ॥

सुँदरि अधिक कहाइ जग जनम राज गृह पाइ ॥

(ਰਾਜ ਕੁਮਾਰ ਸੋਚਣ ਲਗਾ ਕਿ) ਜਗਤ ਵਿਚ ਸਭ ਤੋਂ ਅਧਿਕ ਸੁੰਦਰੀ ਅਖਵਾ ਕੇ ਅਤੇ ਰਾਜ ਘਰਾਣੇ ਵਿਚ ਜਨਮ ਲੈ ਕੇ ਵੀ

ਢੀਠ ਰਮਿਯੋ ਮੋ ਸੋ ਚਹੈ ਅਜਹੂੰ ਨ ਨਿਲਜ ਲਜਾਇ ॥੯॥

ढीठ रमियो मो सो चहै अजहूँ न निलज लजाइ ॥९॥

ਹੇ ਢੀਠ! (ਤੂੰ) ਮੇਰੇ ਨਾਲ ਰਮਣ ਕਰਨਾ ਚਾਹੁੰਦੀ ਹੈਂ; ਅਜੇ ਵੀ ਨਿਰਲਜ ਤੈਨੂੰ ਸ਼ਰਮ ਨਹੀਂ ਆਉਂਦੀ ॥੯॥

ਚੌਪਈ ॥

चौपई ॥

ਚੌਪਈ:

ਜਬ ਤੁਹਿ ਮੈ ਨਿਰਖਤ ਛਬਿ ਭਈ ॥

जब तुहि मै निरखत छबि भई ॥

(ਰਾਜ ਕੁਮਾਰੀ ਨੇ ਉੱਤਰ ਦਿੱਤਾ ਕਿ) ਜਿਸ ਵੇਲੇ ਮੈਂ ਤੇਰੀ ਛਬੀ ਵੇਖੀ ਸੀ,

ਲੋਕ ਲਾਜ ਤਬ ਹੀ ਤਜ ਦਈ ॥

लोक लाज तब ही तज दई ॥

ਤਾ ਲੋਕਲਾਜ (ਮੈਂ) ਉਦੋਂ ਹੀ ਛਡ ਦਿੱਤੀ ਸੀ।

ਧਰਮ ਕਰਮ ਮੈ ਕਛੂ ਨ ਜਾਨਾ ॥

धरम करम मै कछू न जाना ॥

ਧਰਮ ਕਰਮ ਮੈਂ ਕੁਝ ਵੀ ਨਹੀਂ ਪਛਾਣਿਆ ਸੀ,

ਤਵ ਦੁਤਿ ਲਖਿ ਮੁਰ ਜੀਯ ਬਿਕਾਨਾ ॥੧੦॥

तव दुति लखि मुर जीय बिकाना ॥१०॥

ਬਸ ਤੇਰੀ ਛਬੀ ਨੂੰ ਵੇਖ ਕੇ ਮੇਰਾ ਦਿਲ ਵਿਕ ਗਿਆ ਸੀ ॥੧੦॥

ਸੁਨ ਤਰਨੀ ਮੈ ਤੋਹਿ ਨ ਭਜੌ ॥

सुन तरनी मै तोहि न भजौ ॥

ਹੇ ਜਵਾਨ ਇਸਤਰੀ! ਸੁਣ, ਮੈਂ ਤੇਰੇ ਨਾਲ ਰਮਣ ਨਹੀਂ ਕਰਾਗਾ

ਧਰਮ ਆਪਨੋ ਕਬਹੂੰ ਨ ਤਜੌ ॥

धरम आपनो कबहूँ न तजौ ॥

ਅਤੇ ਆਪਣੇ ਧਰਮ ਨੂੰ ਕਦੇ ਵੀ ਨਹੀਂ ਛਡਾਗਾ।

ਜਬ ਤੇ ਕ੍ਰਿਪਾਨੰਦ ਮੁਹਿ ਜਾਯੋ ॥

जब ते कृपानंद मुहि जायो ॥

ਜਿਸ ਦਿਨ ਦਾ ਪਰਮਾਤਮਾ ਨੇ ਮੈਨੂੰ ਜਨਮ ਦਿੱਤਾ ਸੀ

ਇਹੈ ਮਿਸ੍ਰ ਉਪਦੇਸ ਬਤਾਯੋ ॥੧੧॥

ਇਹੈ ਮਿਸ੍ਰ ਉਪਦੇਸ ਬਤਾਯੋ ॥੧੧॥

इहै मिस्र उपदेस बतायो ॥११॥

ਤਾ ਬ੍ਰਾਹਮਣ ਨੇ ਇਹੀ ਉਪਦੇਸ਼ ਦਿੱਤਾ ਸੀ ॥੧੧॥

ਦੋਹਰਾ ॥

दोहरा ॥

ਦੋਹਰਾ:

ਪਰ ਨਾਰੀ ਕੀ ਸੇਜ ਪਰ ਭੂਲਿ ਨ ਦੀਜਹੁ ਪਾਇ ॥

पर नारी की सेज पर भूलि न दीजहु पाइ ॥

ਕਿ ਪਰ-ਨਾਰੀ ਦੀ ਸੇਜ ਉਤੇ ਭੁਲ ਕੇ ਵੀ ਪੈਰ ਨਹੀਂ ਰਖਣਾ ਚਾਹੀਦਾ

ਕਾਮ ਭੋਗ ਨਹਿ ਕੀਜਿਯਹੁ ਤਾ ਸੋ ਰੁਚਿ ਉਪਜਾਇ ॥੧੨॥

काम भोग नहि कीजियहु ता सो रुचि उपजाइ ॥१२॥

ਅਤੇ ਉਸ ਨਾਲ ਰੁਚੀ ਪੂਰਵਕ ਕਾਮ-ਭੋਗ ਨਹੀਂ ਕਰਨਾ ਚਾਹੀਦਾ ॥੧੨॥

ਚੌਪਈ ॥

चौपई ॥

ਚੌਪਈ:

ਅਬ ਤੁਮਰੇ ਮੈ ਕਰਮ ਨਿਹਾਰੇ ॥

अब तुमरे मै करम निहारे ॥

ਹੁਣ ਮੈਂ ਤੇਰੇ ਕਰਮ ਵੇਖ ਲਏ ਹਨ।

ਕਹਿ ਹੌ ਰਾਜਾ ਪਾਸ ਸਵਾਰੇ ॥

कहि हौ राजा पास सवारे ॥

(ਮੈਂ) ਚੰਗੀ ਤਰ੍ਹਾ ਰਾਜੇ ਕੋਲ ਕਹਾਗਾ।

ਤੋਹਿ ਸਦਨ ਤੇ ਪਕਰਿ ਮੰਗੈ ਹੌ ॥

तोहि सदन ते पकरि मंगै हौ ॥

ਤੈਨੂੰ ਘਰ ਤੋਂ ਪਕੜ ਕੇ ਬੁਲਵਾਵਾਗਾ

ਅਨਿਕ ਭਾਤਿ ਸਾਸਨਾ ਦਿਵੈਹੌ ॥੧੩॥

अनिक भाति सासना दिवैहौ ॥१३॥

ਅਤੇ ਅਨੇਕ ਤਰ੍ਹਾ ਨਾਲ ਝਾੜਾ ਪਵਾਵਾਗਾ (ਜਾ ਦੰਡ ਦਿਵਾਵਾਗਾ) ॥੧੩॥

ਦੋਹਰਾ ॥

दोहरा ॥

ਦੋਹਰਾ:

ਪਰਦਾ ਤੁਮਰੋ ਫਾਰਿਹੌ ਤੁਮਰੇ ਪਿਤਾ ਹਜੂਰਿ ॥

परदा तुमरो फारिहौ तुमरे पिता हजूरि ॥

(ਮੈਂ) ਤੇਰੇ ਪਿਤਾ ਦੇ ਸਾਹਮਣੇ ਤੇਰਾ ਪਰਦਾ ਉਘਾੜਾਗਾ

ਤੋ ਕਹ ਦੇਸ ਨਿਕਾਰਿ ਹੌ ਕੂਕ੍ਰਿਨ ਕੀ ਜ੍ਯੋਂ ਕੂਰ ॥੧੪॥

तो कह देस निकारि हौ कूकृन की ज्यों कूर ॥१४॥

ਅਤੇ ਹੇ ਦੁਸ਼ਟੇ! ਤੈਨੂੰ ਕੁੱਤੀ ਵਾਗ ਦੇਸੋਂ ਕਢਵਾ ਦਿਆਂਗਾ ॥੧੪॥

ਚੌਪਈ ॥

चौपई ॥

ਚੌਪਈ:

ਜਰਿ ਬਰਿ ਗਈ ਨਾਮੁ ਕੁਤਿਯਾ ਸੁਨਿ ॥

जरि बरि गई नामु कुतिया सुनि ॥

ਉਹ 'ਕੁਤੀ' ਦਾ ਨਾ ਸੁਣ ਕੇ ਸੜ ਬਲ ਗਈ

ਕੋਪ ਕਿਯਾ ਅਤਿ ਹੀ ਮਾਥੋ ਧੁਨਿ ॥

कोप किया अति ही माथो धुनि ॥

ਅਤੇ ਸਿਰ ('ਮਾਥੋ') ਮਾਰ ਕੇ ਬਹੁਤ ਕ੍ਰੋਧ ਕੀਤਾ।

ਪ੍ਰਥਮ ਇਸੀ ਕਹ ਅਬੈ ਸੰਘਾਰੋ ॥

प्रथम इसी कह अबै संघारो ॥

(ਸੋਚਣ ਲਗੀ ਕਿ) ਪਹਿਲਾ ਇਸ ਨੂੰ ਹੁਣੇ ਮਾਰਾਗੀ।

ਬਹੁਰਿ ਮਿਸ੍ਰ ਯਾ ਕੇ ਕਹੁ ਮਾਰੋ ॥੧੫॥

बहुरि मिस्र या के कहु मारो ॥१५॥

ਫਿਰ ਇਸ ਦੇ ਬ੍ਰਾਹਮਣ ਨੂੰ ਮਾਰਾਗੀ ॥੧੫॥

ਜਿਨ ਤਹਿ ਯਹ ਉਪਦੇਸ ਦ੍ਰਿੜਾਯੋ ॥

जिन तहि यह उपदेस द्रड़ायो ॥

ਜਿਸ ਨੇ ਇਸ ਨੂੰ ਇਹ ਉਪਦੇਸ਼ ਪੱਕਾ ਕਰਾਇਆ ਹੈ,

ਤਾ ਤੇ ਮੋ ਸੌ ਨ ਭੋਗ ਕਮਾਯੋ ॥

ता ते मो सौ न भोग कमायो ॥

ਜਿਸ ਕਰ ਕੇ (ਇਸ ਨੇ) ਮੇਰੇ ਨਾਲ ਰਮਣ ਨਹੀਂ ਕੀਤਾ ਹੈ।

ਕੈ ਜੜ ਆਨਿ ਅਬੈ ਮੁਹਿ ਭਜੋ ॥

कै जड़ आनि अबै मुहि भजो ॥

(ਕਹਿਣ ਲਗੀ) ਜਾ ਤਾ ਹੇ ਮੂਰਖ! ਆ ਕੇ ਮੇਰੇ ਨਾਲ ਰਤੀ-ਕ੍ਰੀੜਾ ਕਰੋ।

ਨਾਤਰ ਆਸ ਪ੍ਰਾਨ ਕੀ ਤਜੋ ॥੧੬॥

नातर आस प्रान की तजो ॥१६॥

ਨਹੀਂ ਤਾ ਪ੍ਰਾਣਾ ਦੀ ਆਸ ਛਡ ਦਿਓ ॥੧੬॥

ਮੂਰਖ ਤਿਹ ਰਤਿ ਦਾਨ ਨ ਦੀਯਾ ॥

मूरख तिह रति दान न दीया ॥

(ਉਸ) ਮੂਰਖ ਨੇ ਉਸ ਨੂੰ ਰਤੀ-ਦਾਨ ਨਾ ਦਿੱਤਾ

ਗ੍ਰਿਹ ਅਪਨੇ ਕਾ ਮਾਰਗ ਲੀਯਾ ॥

गृह अपने का मारग लीया ॥

ਅਤੇ ਆਪਣੇ ਘਰ ਦਾ ਰਸਤਾ ਪਕੜਿਆ।

ਅਨਿਕ ਭਾਤਿ ਤਿਨ ਕੀਯਾ ਧਿਕਾਰਾ ॥

अनिक भाति तिन कीया धिकारा ॥

ਉਸ ਨੇ (ਰਾਜ ਕੁਮਾਰੀ ਨੂੰ) ਅਨੇਕ ਤਰ੍ਹਾ ਨਾਲ ਧਿਕਾਰਿਆ

ਪਾਇਨ ਪਰੀ ਲਾਤ ਸੌ ਮਾਰਾ ॥੧੭॥

पाइन परी लात सौ मारा ॥१७॥

ਅਤੇ ਪੈਰਾ ਵਿਚ ਪਈ ਨੂੰ ਲੱਤਾ ਨਾਲ ਮਾਰਿਆ ॥੧੭॥

ਰਾਜ ਸੁਤਾ ਕ੍ਰੁਧਿਤ ਅਤਿ ਭਈ ॥

राज सुता क्रुधित अति भई ॥

ਰਾਜ ਕੁਮਾਰੀ ਬਹੁਤ ਕ੍ਰੋਧਿਤ ਹੋਈ (ਅਤੇ ਕਹਿਣ ਲਗੀ ਕਿ)

ਇਹ ਜੜ ਮੁਹਿ ਰਤਿ ਦਾਨ ਨ ਦਈ ॥

इह जड़ मुहि रति दान न दई ॥

ਇਸ ਮੂਰਖ ਨੇ ਮੈਨੂੰ ਰਤੀ ਦਾਨ ਨਹੀਂ ਦਿੱਤਾ।

ਪ੍ਰਥਮ ਪਕਰਿ ਕਰਿ ਯਾਹਿ ਸੰਘਾਰੋ ॥

प्रथम पकरि करि याहि संघारो ॥

ਪਹਿਲਾ ਇਸ ਨੂੰ ਪਕੜ ਕੇ ਮਾਰਾਗੀ

ਬਹੁਰਿ ਮਿਸ੍ਰ ਯਾ ਕੈ ਕਹ ਮਾਰੋ ॥੧੮॥

बहुरि मिस्र या कै कह मारो ॥१८॥

ਅਤੇ ਫਿਰ ਇਸ ਦੇ ਮਿਸ਼ਰ ਨੂੰ ਮਾਰਾਗੀ ॥੧੮॥

ਅੜਿਲ ॥

अड़िल ॥

ਅੜਿਲ:

ਤਮਕਿ ਤੇਗ ਕੋ ਤਬ ਤਿਹ ਘਾਇ ਪ੍ਰਹਾਰਿਯੋ ॥

तमकि तेग को तब तिह घाइ प्रहारियो ॥

ਤਦ ਉਸ ਨੇ ਭੜਕ ਕੇ ਉਸ ਉਤੇ ਤਲਵਾਰ ਦਾ ਵਾਰ ਕੀਤਾ

ਤਾਹਿ ਪੁਰਖ ਕਹ ਮਾਰਿ ਠੌਰ ਹੀ ਡਾਰਿਯੋ ॥

ताहि पुरख कह मारि ठौर ही डारियो ॥

ਅਤੇ ਉਸ ਪੁਰਸ਼ ਨੂੰ ਥਾ ਤੇ ਹੀ ਮਾਰ ਦਿੱਤਾ।

ਐਚ ਤਵਨ ਕੀ ਲੋਥਿ ਦਈ ਤਰ ਡਾਰਿ ਕੈ ॥

ऐच तवन की लोथि दई तर डारि कै ॥

ਉਸ ਦੀ ਲੋਥ ਖਿਚ ਕੇ ਥਲੇ ਵਿਛਾ ਲਈ

ਹੋ ਤਾ ਪਰ ਰਹੀ ਬੈਠਿ ਕਰਿ ਆਸਨ ਮਾਰਿ ਕੈ ॥੧੯॥

हो ता पर रही बैठि करि आसन मारि कै ॥१९॥

ਅਤੇ ਉਸ ਉਤੇ ਆਸਣ ਜਮਾ ਕੇ ਬੈਠ ਗਈ ॥੧੯॥

ਦੋਹਰਾ ॥

दोहरा ॥

ਦੋਹਰਾ:

ਜਪਮਾਲਾ ਕਰ ਮਹਿ ਗਹੀ ਬੈਠੀ ਆਸਨ ਮਾਰਿ ॥

जपमाला कर महि गही बैठी आसन मारि ॥

ਹੱਥ ਵਿਚ ਜਪ-ਮਾਲਾ ਪਕੜ ਕੇ ਆਸਣ ਜਮਾ ਕੇ ਬੈਠ ਗਈ

ਪਠੈ ਸਹਚਰੀ ਪਿਤਾ ਪ੍ਰਤਿ ਲੀਨਾ ਨਿਕਟ ਹਕਾਰਿ ॥੨੦॥

पठै सहचरी पिता प्रति लीना निकट हकारि ॥२०॥

ਅਤੇ ਪਿਤਾ ਪਾਸ ਦਾਸੀ ਨੂੰ ਭੇਜ ਕੇ ਕੋਲ ਬੁਲਾ ਲਿਆ ॥੨੦॥

ਚੌਪਈ ॥

चौपई ॥

ਚੌਪਈ:

ਹੰਸ ਕੇਤੁ ਤਬ ਤਾਹਿ ਸਿਧਾਨਾ ॥

हंस केतु तब ताहि सिधाना ॥

ਤਦ ਹੰਸ ਕੇਤੁ ਰਾਜਾ ਉਥੋਂ ਨੂੰ ਚਲ ਪਿਆ

ਨਿਰਖਿ ਸੁਤਾ ਤਰ ਮਿਤ੍ਰਕ ਡਰਾਨਾ ॥

निरखि सुता तर मित्रक डराना ॥

ਅਤੇ ਪੁੱਤਰੀ ਦੇ ਹੇਠਾ ਲੋਥ ਵੇਖ ਕੇ ਡਰ ਗਿਆ।

ਕਹਸਿ ਕੁਅਰਿ ਇਹ ਕਸਿ ਤੁਹਿ ਕਰਾ ॥

कहसि कुअरि इह कसि तुहि करा ॥

(ਉਸ ਨੇ) ਰਾਜ ਕੁਮਾਰੀ ਨੂੰ ਕਿਹਾ ਕਿ ਤੂੰ ਇਹ ਕਿਸ ਲਈ ਕੀਤਾ ਹੈ

ਬਿਨੁਪਰਾਧ ਯਾ ਕੋ ਜਿਯ ਹਰਾ ॥੨੧॥

बिनुपराध या को जिय हरा ॥२१॥

ਅਤੇ ਬਿਨਾ ਕਸੂਰ ਦੇ ਇਸ ਨੂੰ ਜਾਨੋ ਮਾਰ ਦਿੱਤਾ ਹੈ ॥੨੧॥

ਚਿੰਤਾਮਨਿ ਮੁਹਿ ਮੰਤ੍ਰ ਸਿਖਾਯੋ ॥

चिंतामनि मुहि मंत्र सिखायो ॥

(ਰਾਜ ਕੁਮਾਰੀ ਨੇ ਉੱਤਰ ਦਿੱਤਾ ਕਿ ਬ੍ਰਾਹਮਣ ਨੇ) ਮੈਨੂੰ ਚਿੰਤਾਮਣੀ ਮੰਤਰ ਸਿਖਾਇਆ ਹੈ

ਬਹੁ ਬਿਧਿ ਮਿਸ੍ਰ ਉਪਦੇਸ ਦ੍ਰਿੜਾਯੋ ॥

बहु बिधि मिस्र उपदेस दृड़ायो ॥

ਅਤੇ ਮਿਸ਼ਰ ਨੇ ਬਹੁਤ ਢੰਗਾ ਨਾਲ ਉਪਦੇਸ਼ ਦ੍ਰਿੜ੍ਹ ਕਰਾਇਆ ਹੈ

ਜੌ ਇਹ ਰੂਪ ਕੁਅਰ ਤੈ ਮਰਿ ਹੈ ॥
जौ इह रूप कुअर तै मरि है ॥
ਕਿ ਜੇ ਰੂਪ ਕੁੰਵਰ ਨੂੰ ਤੂੰ ਮਾਰ ਦੇਵੇਂ,

ਤਬ ਸਭ ਕਾਜ ਤਿਹਾਰੌ ਸਰਿ ਹੈ ॥੨੨॥
तब सभ काज तिहारौ सरि है ॥२२॥
ਤਾ ਤੇਰੇ ਸਾਰੇ ਕਾਰਜ ਸੰਵਰ ਜਾਣਗੇ ॥੨੨॥

ਤਾ ਤੇ ਮੈ ਯਾ ਕੋ ਗਹਿ ਮਾਰਾ ॥
ता ते मै या को गहि मारा ॥
ਇਸ ਲਈ ਮੈਂ ਇਸ ਨੂੰ ਪਕੜ ਕੇ ਮਾਰ ਦਿੱਤਾ ਹੈ।

ਸੁਨਹੁ ਪਿਤਾ ਤੁਮ ਬਚਨ ਹਮਾਰਾ ॥
सुनहु पिता तुम बचन हमारा ॥
ਹੇ ਪਿਤਾ ਜੀ! ਤੁਸੀਂ ਮੇਰੀ ਗੱਲ ਸੁਣੋ।

ਸਾਧੋ ਮੰਤ੍ਰ ਬੈਠ ਯਾ ਪਰ ਮੈ ॥
साधो मंत्र बैठ या पर मै ॥
ਇਸ (ਲੋਥ) ਉਤੇ ਬੈਠ ਕੇ ਮੈਂ ਮੰਤਰ ਸਾਧਿਆ ਹੈ।

ਜੋ ਜਾਨਿਹਿ ਸੋ ਕਰਹੁ ਅਬੈ ਤੈ ॥੨੩॥
जो जानिहि सो करहु अबै तै ॥२३॥
ਹੁਣ ਜੋ ਤੁਸੀਂ ਠੀਕ ਸਮਝੋ, ਉਹੀ ਕਰੋ ॥੨੩॥

ਹੰਸ ਕੇਤੁ ਨ੍ਰਿਪ ਕੋਪ ਭਰਾ ਤਬ ॥
हंस केतु नृप कोप भरा तब ॥
ਹੰਸ ਕੇਤੁ ਰਾਜੇ ਨੇ ਜਦ ਪੁੱਤਰੀ ਦਾ ਬਚਨ

ਬਚਨ ਸੁਤਾ ਕੌ ਸ੍ਰਵਨ ਸੁਨਾ ਜਬ ॥

बचन सुता कौ स्रवन सुना जब ॥

ਕੰਨਾ ਨਾਲ ਸੁਣਿਆ ਤਦ ਕ੍ਰੋਧ ਨਾਲ ਭਰ ਗਿਆ।

ਹਯਾਂ ਲ੍ਯਾਵਹੁਾਂ ਤਿਹ ਮਿਸ੍ਰ ਪਕਰਿ ਕੈ ॥

ह्याँ ल्यावहुाँ तिह मिस्र पकरि कै ॥

ਉਸ ਮਿਸ਼ਰ ਨੂੰ ਪਕੜ ਕੇ ਇਥੇ ਲਿਆਓ

ਜੋ ਐਸੇ ਗਯੋ ਮੰਤ੍ਰ ਸਿਖਰਿ ਕੈ ॥੨੪॥

जो ऐसे गयो मंत्र सिखरि कै ॥२४॥

ਜੋ ਅਜਿਹਾ ਮੰਤਰ ਸਿਖਾ ਕੇ ਗਿਆ ਹੈ ॥੨੪॥

ਸੁਨਿ ਭ੍ਰਿਤ ਬਚਨ ਉਤਾਇਲ ਧਾਏ ॥

सुनि भृत बचन उताइल धाए ॥

(ਰਾਜੇ ਦਾ) ਬਚਨ ਸੁਣ ਕੇ ਸੇਵਕ ਕਾਹਲੀ ਨਾਲ ਭਜ ਪਏ

ਤਿਹ ਮਿਸ੍ਰਹਿ ਨ੍ਰਿਪ ਪਹਿ ਗਹਿ ਲ੍ਯਾਏ ॥

तिह मिस्रहि नृप पहि गहि ल्याए ॥

ਅਤੇ ਉਸ ਮਿਸ਼ਰ ਨੂੰ ਰਾਜੇ ਕੋਲ ਪਕੜ ਲਿਆਏ।

ਤਾ ਕਹ ਅਧਿਕ ਜਾਤਨਾ ਦਿਯਾ ॥

ता कह अधिक जातना दिया ॥

ਉਸ ਨੂੰ (ਸਾਰਿਆਂ ਨੇ) ਬਹੁਤ ਦੰਡ ਦਿੱਤਾ (ਅਤੇ ਫਿਟਕਾਰਿਆ ਕਿ)

ਕਰਮ ਚੰਡਾਰ ਬਿਪ੍ਰ ਹੈ ਕਿਯਾ ॥੨੫॥

करम चंडार बिप्र है किया ॥२५॥

ਬ੍ਰਾਹਮਣ ਨੇ ਚੰਡਾਲ ਵਾਲਾ ਕਰਮ ਕੀਤਾ ਹੈ ॥੨੫॥

ਸੁਨਿ ਬਚ ਮਿਸ੍ਰ ਅਚੰਭੈ ਰਹਾ ॥

ਸੁਨਿ ਬਚ ਮਿਸ੍ਰ ਅਚੰਭੈ ਰਹਾ ॥

(ਇਹ) ਬਚਨ ਸੁਣ ਕੇ ਮਿਸ਼ਰ ਹੈਰਾਨ ਹੋ ਗਿਆ

ਤ੍ਰਾਹਿ ਤ੍ਰਾਹਿ ਰਾਜਾ ਤਨ ਕਹਾ ॥

त्राहि त्राहि राजा तन कहा ॥

ਅਤੇ ਰਾਜੇ ਪ੍ਰਤਿ 'ਤ੍ਰਾਹ ਤ੍ਰਾਹ' ਕਹਿਣ ਲਗਾ।

ਮੈ ਪ੍ਰਭੁ ਕਰਮ ਨ ਐਸਾ ਕਿਯਾ ॥

मै प्रभु करम न ऐसा किया ॥

ਹੇ ਰਾਜਨ! ਮੈਂ ਅਜਿਹਾ ਕਰਮ ਨਹੀਂ ਕੀਤਾ

ਤਵ ਦੁਹਿਤਾ ਕਹ ਮੰਤ੍ਰ ਨ ਦਿਯਾ ॥੨੬॥

तव दुहिता कह मंत्र न दिया ॥२६॥

ਅਤੇ ਤੁਹਾਡੀ ਪੁੱਤਰੀ ਨੂੰ ਮੰਤਰ ਨਹੀਂ ਦਿੱਤਾ ॥੨੬॥

ਤਬ ਲਗਿ ਰਾਜ ਕੁਅਰਿ ਤਹ ਆਈ ॥

तब लगि राज कुअरि तह आई ॥

ਤਦ ਤਕ ਰਾਜ ਕੁਮਾਰੀ ਉਥੇ ਆ ਗਈ

ਦਿਜਬਰ ਕੇ ਪਾਇਨ ਲਪਟਾਈ ॥

दिजबर के पाइन लपटाई ॥

ਅਤੇ ਬ੍ਰਾਹਮਣ ਦੇ ਪੈਰਾ ਨਾਲ ਲਿਪਟ ਗਈ

ਤੁਮ ਸੁ ਮੰਤ੍ਰ ਜੋ ਹਮਹਿ ਸਿਖਾਯੋ ॥

तुम सु मंत्र जो हमहि सिखायो ॥

(ਅਤੇ ਕਿਹਾ) ਤੁਸੀਂ ਜੋ ਮੰਤਰ ਮੈਨੂੰ ਸਿਖਾਇਆ ਸੀ,

ਤਾਹੀ ਬਿਧਿ ਮੈ ਜਾਪ ਕਮਾਯੋ ॥੨੭॥

ताही बिधि मै जाप कमायो ॥२७॥

ਉਸੇ ਵਿਧੀ ਅਨੁਸਾਰ ਮੈਂ ਜਾਪ ਕੀਤਾ ਹੈ ॥੨੭॥

ਅੜਿਲ ॥

अड़िल ॥

ਅੜਿਲ:

ਤਵ ਆਇਸੁ ਹਮ ਮਾਨਿ ਮਨੁਛ ਕਹ ਮਾਰਿਯੋ ॥

तव आइसु हम मानि मनुछ कह मारियो ॥

ਤੁਹਾਡੀ ਆਗਿਆ ਮੰਨ ਕੇ ਮੈਂ ਮਨੁੱਖ ਨੂੰ ਮਾਰਿਆ ਹੈ

ਤਾ ਪਾਛੇ ਚਿੰਤਾਮਨਿ ਮੰਤ੍ਰ ਉਚਾਰਿਯੋ ॥

ता पाछे चिंतामनि मंत्र उचारियो ॥

ਅਤੇ ਉਸ ਪਿਛੋਂ (ਮੈਂ) ਚਿੰਤਾਮਣੀ ਮੰਤਰ ਉਚਾਰਿਆ ਹੈ।

ਚਾਰਿ ਪਹਰ ਨਿਸਿ ਜਪਾ ਸੁ ਸਿਧਿ ਨ ਕਛੁ ਭਯੋ ॥

चारि पहर निसि जपा सु सिधि न कछु भयो ॥

ਚਾਰ ਪਹਿਰ ਤਕ (ਮੈਂ ਮੰਤਰ ਦਾ) ਜਾਪ ਕੀਤਾ ਹੈ, ਪਰ ਕੋਈ ਸਿੱਧੀ ਪ੍ਰਾਪਤ ਨਹੀਂ ਹੋਈ।

ਹੋ ਤਾ ਤੇ ਹਮ ਰਿਸਿ ਠਾਨਿ ਸੁ ਕਹਿ ਨ੍ਰਿਪ ਪ੍ਰਤਿ ਦਯੋ ॥੨੮॥

हो ता ते हम रिसि ठानि सु कहि नृप प्रति दयो ॥२८॥

ਇਸ ਲਈ ਕ੍ਰੋਧਵਾਨ ਹੋ ਕੇ ਮੈਂ ਰਾਜੇ ਪ੍ਰਤਿ (ਸਭ ਕੁਝ) ਕਹਿ ਦਿੱਤਾ ਹੈ ॥੨੮॥

ਚੌਪਈ ॥

चौपई ॥

ਚੌਪਈ:

ਅਬ ਕਿਹ ਕਾਜ ਮੁਕਰਿ ਤੈ ਗਯੋ ॥

अब किह काज मुकरि तै गयो ॥

ਹੁਣ ਤੁਸੀਂ ਕਿਸ ਲਈ ਮੁਕਰ ਗਏ ਹੋ,

ਤਬ ਚਿੰਤਾਮਨ ਹਮਹਿ ਦ੍ਰਿੜਯੋ ॥

तब चिंतामन हमहि वड़यो ॥

ਉਦੋਂ ਤਾ (ਤੁਸੀਂ) ਮੈਨੂੰ ਚਿੰਤਾਮਣੀ (ਮੰਤਰ) ਦ੍ਰਿੜ੍ਹ ਕਰਵਾਇਆ ਸੀ।

ਅਬ ਕ੍ਯੋ ਨ ਕਹਤ ਨ੍ਰਿਪਤਿ ਕੇ ਤੀਰਾ ॥

अब क्यो न कहत नृपति के तीरा ॥

ਹੁਣ ਰਾਜੇ ਕੋਲ ਕਿਉਂ ਨਹੀਂ (ਸਚ ਸਚ) ਕਹਿੰਦੇ

ਸਾਚ ਕਹਤ ਕਸ ਲਾਗਤ ਪੀਰਾ ॥੨੯॥

साच कहत कस लागत पीरा ॥२९॥

ਅਤੇ ਕੀ ਸਚ ਕਹਿੰਦਿਆਂ ਤੁਹਾਨੂੰ ਕੁਝ ਪੀੜ ਹੁੰਦੀ ਹੈ ॥੨੯॥

ਮਿਸ੍ਰ ਚਕ੍ਰਿਤ ਚਹੂੰ ਓਰ ਨਿਹਾਰੈ ॥

मिस्र चकृत चहूँ ओर निहारै ॥

ਮਿਸ਼ਰ ਹੈਰਾਨ ਹੋ ਕੇ ਚੌਹਾ ਪਾਸਿਆਂ ਵਲ ਵੇਖਦਾ ਹੈ।

ਕਹਾ ਭਯੋ ਜਗਦੀਸ ਸੰਭਾਰੈ ॥

कहा भयो जगदीस संभारै ॥

(ਸੋਚਦਾ ਹੈ ਕਿ) ਕੀ ਹੋ ਗਿਆ ਹੈ ਅਤੇ ਪਰਮਾਤਮਾ ਨੂੰ ਯਾਦ ਕਰਦਾ ਹੈ।

ਕਰਿ ਉਪਦੇਸ ਬਹੁਤ ਬਿਧਿ ਹਾਰਾ ॥

करि उपदेस बहुत बिधि हारा ॥

(ਰਾਜੇ ਪਾਸ) ਕਈ ਤਰ੍ਹਾ ਨਾਲ ਉਪਦੇਸ਼ ਕਰ ਕੇ (ਭਾਵ ਬੇਨਤੀ ਅਤੇ ਸਥਿਤੀ ਸਪਸ਼ਟ ਕਰਨ ਦੇ ਯਤਨ ਕਰ ਕੇ) ਹਾਰ ਗਿਆ।

ਭੇਦ ਅਭੇਦ ਨ੍ਰਿਪ ਕਛੁ ਨ ਬਿਚਾਰਾ ॥੩੦॥

भेद अभेद नृप कछु न बिचारा ॥३०॥

ਪਰ ਰਾਜੇ ਨੇ ਭੇਦ ਅਭੇਦ ਕੁਝ ਵੀ ਨਾ ਸਮਝਿਆ ॥੩੦॥

ਦੋਹਰਾ ॥

दोहरा ॥

ਦੋਹਰਾ:

ਫਾਸੀ ਤਿਹ ਮਿਸ੍ਰਹਿ ਦਿਯਾ ਹੰਸ ਕੇਤੁ ਰਿਸਿ ਮਾਨਿ ॥

फासी तिह मिस्रहि दिया हंस केतु रिसि मानि ॥

ਹੰਸ ਕੇਤੁ ਰਾਜੇ ਨੇ ਕ੍ਰੋਧਿਤ ਹੋ ਕੇ ਉਸ ਮਿਸ਼ਰ ਨੂੰ ਫਾਸੀ ਦੇ ਦਿੱਤੀ,

ਹੰਸ ਮਤੀ ਕਹ ਜਿਹ ਸਿਖਯੋ ਐਸੋ ਮੰਤ੍ਰ ਬਿਧਾਨ ॥੩੧॥

हंस मती कह जिह सिख्यो ऐसो मंत्र बिधान ॥३१॥

ਜਿਸ ਨੇ ਹੰਸ ਮਤੀ ਨੂੰ ਅਜਿਹਾ ਮੰਤਰ ਸਿਖਾਣ ਦੀ ਵਿਵਸਥਾ ਕੀਤੀ ਸੀ ॥੩੧॥

ਜਿਹ ਨ ਭਜੀ ਤਿਹ ਘੈ ਹਨਾ ਇਹ ਛਲ ਮਿਸ੍ਰਹਿ ਮਾਰਿ ॥

जिह न भजी तिह घै हना इह छल मिस्रहि मारि ॥

ਜਿਸ ਨੇ ਭੋਗ ਨਹੀਂ ਕੀਤਾ ਉਸ ਨੂੰ ਘਾਇਲ ਕਰ ਕੇ ਮਾਰ ਦਿੱਤਾ ਅਤੇ ਇਸ ਛਲ ਨਾਲ ਮਿਸ਼ਰ ਨੂੰ ਵੀ ਮਾਰ ਦਿੱਤਾ।

ਇਹ ਬਿਧਿ ਨ੍ਰਿਪ ਕ੍ਰੁਧਿਤ ਕੀਯਾ ਹੰਸ ਮਤੀ ਬਰ ਨਾਰਿ ॥੩੨॥

इह बिधि नृप क्रुधित कीया हंस मती बर नारि ॥३२॥

ਹੰਸ ਮਤੀ ਇਸਤਰੀ ਨੇ ਇਸ ਢੰਗ ਨਾਲ ਰਾਜੇ ਨੂੰ ਕ੍ਰੋਧਿਤ ਕੀਤਾ ॥੩੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਾਵਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੫੮॥੪੮੮੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ अठावन चरित्र समापतम सतु सुभम सतु ॥२५८॥४८८८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੫੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੫੮॥੪੮੮੮॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਰੁਦ੍ਰ ਕੇਤੁ ਰਾਜਾ ਹੁਤੋ ਰਾਸਟ੍ਰ ਦੇਸ ਕੋ ਨਾਹਿ ॥

रुद्र केतु राजा हुतो रासट्र देस को नाहि ॥
ਰਾਜਾ ਰੁਦ੍ਰ ਕੇਤੁ 'ਰਾਸਟ੍ਰ' ਦੇਸ ਦਾ ਰਾਜਾ ਸੀ

ਜਾ ਸਮ ਔਰ ਨਰੇਸ ਨਹਿ ਦੁਤਿਯ ਪ੍ਰਿਥੀ ਤਲ ਮਾਹਿ ॥੧॥
जा सम और नरेस नहि दुतिय पृथी तल माहि ॥१॥
ਜਿਸ ਵਰਗਾ ਧਰਤੀ ਉਤੇ ਹੋਰ ਕੋਈ ਦੂਜਾ ਰਾਜਾ ਨਹੀਂ ਸੀ ॥੧॥

ਚੌਪਈ ॥
चौपई ॥
ਚੌਪਈ:

ਸ੍ਰੀ ਮ੍ਰਿਗਰਾਜ ਕਲਾ ਤਾ ਕੀ ਤ੍ਰਿਯ ॥
स्री मृगराज कला ता की तृय ॥
ਮ੍ਰਿਗਰਾਜ ਕਲਾ ਉਸ ਦੀ ਇਸਤਰੀ ਸੀ

ਬਸਤ ਨ੍ਰਿਪਤਿ ਕੇ ਜਿਹ ਅੰਤਰ ਜਿਯ ॥
बसत नृपति के जिह अंतर जिय ॥
ਜੋ ਰਾਜੇ ਦੇ ਹਿਰਦੇ ਵਿਚ ਵਸਦੀ ਸੀ।

ਜਾ ਕੇ ਰੂਪ ਤੁਲਿ ਨਹਿ ਕੋਊ ॥
जा के रूप तुलि नहि कोऊ ॥
ਉਸ ਦੇ ਰੂਪ ਦੇ ਬਰਾਬਰ ਕੋਈ ਨਹੀਂ ਸੀ।

ਏਕੈ ਘੜੀ ਬਿਧਾਤਾ ਸੋਊ ॥੨॥
एकै घड़ी बिधाता सोऊ ॥२॥
ਵਿਧਾਤਾ ਨੇ ਕੇਵਲ ਉਹ ਇਕ ਹੀ (ਅਜਿਹੀ) ਬਣਾਈ ਸੀ ॥੨॥

ਦੋਹਰਾ ॥
दोहरा ॥

ਦੋਹਰਾ:

ਦੋਇ ਪੁਤ੍ਰ ਤਾ ਤੇ ਭਏ ਅਤਿ ਰੂਪ ਕੀ ਰਾਸਿ ॥

दोइ पुत्र ता ते भए अति रूप की रासि ॥

ਉਸ ਤੋਂ ਦੋ ਪੁੱਤਰ ਪੈਦਾ ਹੋਏ ਜੋ ਅਸੀਮ ਰੂਪ ਦੀ ਖਾਣ ਸਨ।

ਤੀਨਿ ਭਵਨ ਮਹਿ ਜਾਨਿਯਤ ਜਾ ਕੋ ਤੇਜ ਰੁ ਤ੍ਰਾਸ ॥੩॥

तीनि भवन महि जानियत जा को तेज रु त्रास ॥३॥

ਉਨ੍ਹਾ ਦਾ ਤੇਜ ਅਤੇ ਡਰ ਤਿੰਨਾ ਲੋਕਾ ਵਿਚ ਮੰਨਿਆ ਜਾਦਾ ਸੀ ॥੩॥

ਅੜਿਲ ॥

अड़िल ॥

ਅੜਿਲ:

ਬ੍ਰਿਖਭ ਕੇਤੁ ਸੁਭ ਨਾਮੁ ਪ੍ਰਥਮ ਕੋ ਜਾਨਿਯੈ ॥

बृखभ केतु सुभ नामु प्रथम को जानियै ॥

ਪਹਿਲੇ ਦਾ ਸ਼ੁਭ ਨਾ ਬ੍ਰਿਖਭ ਕੇਤੁ ਸੀ

ਬ੍ਯਾਘ੍ਰ ਕੇਤੁ ਦੂਸਰ ਕੋ ਨਾਮ ਪ੍ਰਮਾਨਿਯੈ ॥

ब्रयाघ्र केतु दूसर को नाम प्रमानियै ॥

ਅਤੇ ਦੂਜੇ ਦਾ ਨਾ ਬ੍ਯਾਘ੍ਰ ਕੇਤੁ ਸੀ।

ਰੂਪਵਾਨ ਬਲਵਾਨ ਬਿਦਿਤ ਜਗ ਮੈ ਭਏ ॥

रूपवान बलवान बिदित जग मै भए ॥

ਉਹ (ਦੋਵੇਂ) ਜਗਤ ਵਿਚ ਰੂਪਵਾਨ ਅਤੇ ਬਲਵਾਨ ਕਹੇ ਜਾਦੇ ਸਨ।

ਹੋ ਜਨੁਕ ਸੂਰ ਸਸਿ ਪ੍ਰਗਟ ਦੁਤਿਯ ਤਿਹ ਪੁਰ ਵਏ ॥੪॥

हो जनुक सूर ससि प्रगट दुतिय तिह पुर वए ॥४॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਉਸ ਨਗਰ ਵਿਚ ਦੂਜੇ ਸੂਰਜ ਅਤੇ ਚੰਦ੍ਰ ਪ੍ਰਗਟ ਹੋ ਗਏ ਹੋਣ ॥੪॥

ਚੌਪਈ ॥

चौपई ॥

ਚੌਪਈ:

ਜਬ ਜੋਬਨ ਝਮਕਾ ਤਿਨ ਕੇ ਤਨ ॥

जब जोबन झमका तिन के तन ॥

ਜਦ ਉਨ੍ਹਾ ਤੇ ਜਵਾਨੀ ਚੜ੍ਹੀ

ਜਾਤ ਭਯੋ ਜਬ ਹੀ ਲਰਿਕਾਪਨ ॥

जात भयो जब ही लरिकापन ॥

ਅਤੇ ਬਚਪਨ ਬੀਤ ਗਿਆ।

ਅਰਿ ਅਨੇਕ ਬਹੁ ਬਿਧਨ ਸੰਘਾਰੇ ॥

अरि अनेक बहु बिधन संघारे ॥

(ਤਦ) ਉਨ੍ਹਾ ਨੇ ਅਨੇਕ ਵੈਰੀਆਂ ਨੂੰ ਬਹੁਤ ਢੰਗਾ ਨਾਲ ਸੰਘਾਰਿਆ

ਚਾਕਰ ਪ੍ਰਜਾ ਅਪਨੇ ਪਾਰੇ ॥੫॥

चाकर प्रजा अपने पारे ॥५॥

ਅਤੇ ਆਪਣੀ ਪ੍ਰਜਾ ਅਤੇ ਸੇਵਕਾ ਨੂੰ ਪਾਲਿਆ ॥੫॥

ਦੋਹਰਾ ॥

दोहरा ॥

ਦੋਹਰਾ:

ਭਾਤਿ ਭਾਤਿ ਕੇ ਦੇਸ ਲੈ ਬਹੁ ਜੀਤੇ ਅਰਿ ਰਾਜ ॥

भाति भाति के देस लै बहु जीते अरि राज ॥

(ਉਨ੍ਹਾ ਨੇ) ਭਾਤ ਭਾਤ ਦੇ ਦੇਸ ਜਿਤ ਕੇ ਬਹੁਤ ਸਾਰੇ ਵੈਰੀ ਰਾਜੇ ਅਧੀਨ ਕੀਤੇ ਸਨ।

ਸਭਹਿਨ ਸਿਰ ਸੋਭਿਤ ਭਏ ਦਿਨਮਨਿ ਜ੍ਯੋ ਨਰ ਰਾਜ ॥੬॥

सभहिन सिर सोभित भए दिनमनि ज्यो नर राज ॥६॥

ਉਹ ਮਰਦਾਨਗੀ ਵਾਲੇ ਰਾਜੇ ਸਾਰਿਆਂ ਦੇ ਸਿਰ ਉਤੇ ਸੂਰਜ ਵਾਂਗ ਸ਼ੁਭਾਇਮਾਨ ਸਨ ॥੬॥

ਰੂਪ ਕੁਅਰ ਘਟਿ ਪ੍ਰਥਮ ਮੈ ਦੂਸਰ ਰੂਪ ਅਪਾਰ ॥

रूप कुअर घटि प्रथम मै दूसर रूप अपार ॥

ਪਹਿਲੇ ਕੁੰਵਰ ਵਿਚ ਕੁਝ ਰੂਪ ਘਟ ਸੀ, ਪਰ ਦੂਜੇ ਦਾ ਰੂਪ ਅਪਾਰ ਸੀ।

ਦੇਸ ਦੇਸ ਤੇ ਆਨਿ ਤ੍ਰਿਯ ਸੇਵਤ ਜਾਹਿ ਹਜਾਰ ॥੭॥

देस देस ते आनि तृय सेवत जाहि हजार ॥७॥

ਦੇਸਾ ਦੇਸਾ ਤੋਂ ਆ ਕੇ ਹਜ਼ਾਰਾ ਇਸਤਰੀਆਂ ਉਸ ਦੀ ਸੇਵਾ ਕਰਦੀਆਂ ਸਨ ॥੭॥

ਸੋਰਠਾ ॥

सोरठा ॥

ਸੋਰਠਾ:

ਐਸੋ ਕਿਸੀ ਨ ਦੇਸ ਜੈਸੋ ਲਹੁ ਸੁੰਦਰ ਕੁਅਰ ॥

ऐसो किसी न देस जैसो लहु सुँदर कुअर ॥

ਜਿਹੋ ਜਿਹਾ ਛੋਟਾ ਕੁੰਵਰ ਸੁੰਦਰ ਸੀ, ਇਹੋ ਜਿਹਾ ਕਿਸੇ ਦੇਸ਼ ਵਿਚ ਵੀ ਨਹੀਂ ਸੀ।

ਕੈ ਦੂਸਰੋ ਦਿਨੇਸ ਕੈ ਨਿਸੇਸ ਅਲਿਕੇਸ ਯਹਿ ॥੮॥

कै दूसरो दिनेस कै निसेस अलिकेस यहि ॥८॥

ਉਹ ਜਾ ਦੂਜਾ ਸੂਰਜ ਸੀ, ਜਾ ਚੰਦ੍ਰਮਾ ਸੀ ਜਾ ਕੁਬੇਰ ਸੀ ॥੮॥

ਚੌਪਈ ॥

चौपई ॥

ਚੌਪਈ:

ਤਾ ਕੀ ਮਾਤ ਪੁਤ੍ਰ ਕੀ ਲਖਿ ਛਬਿ ॥

ਤਾ ਕੀ ਮਾਤ ਪੁਤ੍ਰ ਕੀ ਲਖਿ ਛਬਿ ॥

ਉਸ ਦੀ ਮਾਤਾ ਪੁੱਤਰ ਦੀ ਛਬੀ ਨੂੰ ਵੇਖ ਕੇ

ਜਾਤ ਭਈ ਸੁਧਿ ਸਾਤ ਤਵਨ ਸਬ ॥

जात भई सुधि सात तवन सब ॥

ਸਾਰੀਆਂ ਸੱਤੇ ਸੁੱਧਾ ਭੁਲ ਜਾਂਦੀ ਸੀ।

ਰਮ੍ਯੋ ਚਹਤ ਲਹੁ ਸੁਤ ਕੇ ਸੰਗਾ ॥

रम्यो चहत लहु सुत के संगा ॥

ਉਹ ਛੋਟੇ ਪੁੱਤਰ ਨਾਲ ਰਮਣ ਕਰਨਾ ਚਾਹੁੰਦੀ ਸੀ

ਰਾਨੀ ਬ੍ਯਾਪੀ ਅਧਿਕ ਅਨੰਗਾ ॥੯॥

रानी ब्यापी अधिक अनंगा ॥९॥

(ਕਿਉਂਕਿ) ਰਾਣੀ (ਦੇ ਸ਼ਰੀਰ ਵਿਚ) ਬਹੁਤ ਕਾਮ ਵਿਆਪਕ ਹੋ ਗਿਆ ਸੀ ॥੯॥

ਤਿਹ ਤਬ ਚਹਾ ਨਾਥ ਕਹ ਮਰਿਯੈ ॥

तिह तब चहा नाथ कह मरियै ॥

ਉਸ ਨੇ ਤਦ ਸੋਚਿਆ ਕਿ ਪਤੀ (ਰਾਜੇ) ਨੂੰ ਮਾਰਿਆ ਜਾਵੇ

ਪੁਨਿ ਟੀਕਾ ਕੋ ਪੁਤ੍ਰ ਸੰਘਰਿਯੈ ॥

पुनि टीका को पुत्र संघरियै ॥

ਅਤੇ ਫਿਰ ਰਾਜ ਤਿਲਕ ਪ੍ਰਾਪਤ ਕਰਨ ਵਾਲੇ (ਵੱਡੇ) ਪੁੱਤਰ ਨੂੰ ਮਾਰਿਆ ਜਾਵੇ।

ਕਵਨ ਚਰਿਤ੍ਰ ਕਹ ਕਹਾ ਬਿਚਾਰੋ ॥

कवन चरित्र कह कहा बिचारो ॥

ਸੋਚਣ ਲਗੀ ਕਿ ਕਿਹੜਾ ਚਰਿਤ੍ਰ ਕੀਤਾ ਜਾਏ

ਲਹੁ ਸਿਰ ਪੁਤ੍ਰ ਛਤ੍ਰ ਕਹ ਢਾਰੋ ॥੧੦॥

लहु सिर पुत्र छत्र कह ढारो ॥१०॥

ਕਿ ਛੋਟੇ ਪੁੱਤਰ ਦੇ ਸਿਰ ਉਤੇ ਰਾਜ-ਛਤ੍ਰ ਝੁਲਾਇਆ ਜਾਏ ॥੧੦॥

ਏਕ ਦਿਵਸ ਸਿਵ ਧੁਜਹਿ ਬੁਲਾਯੋ ॥

एक दिवस सिव धुजहि बुलायो ॥

(ਉਸ ਨੇ) ਇਕ ਦਿਨ ਸ਼ਿਵ ਧੁਜ (ਰਾਜਾ ਰੁਦ੍ਰ ਕੇਤੁ) ਨੂੰ ਬੁਲਾਇਆ

ਮਦਰਾ ਸੋ ਕਰਿ ਮਤ ਸੁਵਾਯੋ ॥

मदरा सो करि मत सुवायो ॥

ਅਤੇ ਸ਼ਰਾਬ ਨਾਲ ਮਸਤ ਕਰ ਕੇ ਸੁਆ ਦਿੱਤਾ।

ਪੁਨਿ ਟੀਕਾ ਕੋ ਪੂਤ ਹਕਾਰਾ ॥

पुनि टीका को पूत हकारा ॥

ਫਿਰ ਤਿਲਕ-ਧਾਰੀ ਪੁੱਤਰ ਨੂੰ ਬੁਲਾਇਆ

ਅਧਿਕ ਮਤ ਤਾਹੂ ਕਹ ਪਜਾਰਾ ॥੧੧॥

अधिक मत ताहू कह प्यारा ॥११॥

ਅਤੇ ਉਸ ਨੂੰ ਪਿਆਰ ਨਾਲ ਅਧਿਕ (ਸ਼ਰਾਬ ਪਿਲਾ ਕੇ) ਮਸਤ ਕਰ ਦਿੱਤਾ ॥੧੧॥

ਦੋਹਰਾ ॥

दोहरा ॥

ਦੋਹਰਾ:

ਪਤਿ ਸੁਤ ਪ੍ਰਥਮ ਸੁਵਾਇ ਕਰਿ ਕਾਢਿ ਲਿਯਾ ਅਸਿ ਹਾਥ ॥

पति सुत प्रथम सुवाइ करि काढि लिया असि हाथ ॥

ਪਤੀ ਅਤੇ ਪੁੱਤਰ ਨੂੰ ਸੁਆ ਕੇ ਹੱਥ ਵਿਚ ਤਲਵਾਰ ਖਿਚ ਲਈ।

ਪੂਤ ਹੇਤ ਮਾਰਾ ਤਿਨੈ ਹਾਥ ਆਪਨੇ ਸਾਥ ॥੧੨॥

पूत हेत मारा तिनै हाथ आपने साथ ॥१२॥

ਆਪਣੇ (ਛੋਟੇ) ਪੁੱਤਰ ਕਾਰਨ ਉਨ੍ਹਾ ਨੂੰ ਆਪਣੇ ਹੱਥ ਨਾਲ ਮਾਰ ਦਿੱਤਾ ॥੧੨॥

ਚੌਪਈ ॥

चौपई ॥

ਚੌਪਈ:

ਮਾਰਿ ਪੂਤ ਪਤਿ ਰੋਇ ਪੁਕਾਰਾ ॥

मारि पूत पति रोइ पुकारा ॥

ਪੁੱਤਰ ਅਤੇ ਪਤੀ ਨੂੰ ਮਾਰ ਕੇ ਢਾਹਾ ਮਾਰ ਕੇ ਰੋਣ ਲਗ ਗਈ

ਪਤਿ ਸੁਤ ਸੁਤ ਪਤਿ ਮਾਰਿ ਸੰਘਾਰਾ ॥

पति सुत सुत पति मारि संघारा ॥

ਕਿ ਪਤੀ ਨੇ ਪੁੱਤਰ ਅਤੇ ਪੁੱਤਰ ਨੇ ਪਤੀ ਨੂੰ ਮਾਰ ਦਿੱਤਾ ਹੈ।

ਮਦ ਕੇ ਮਹਾ ਮਤ ਏ ਭਏ ॥

मद के महा मत ए भए ॥

ਸ਼ਰਾਬ ਵਿਚ ਦੋਵੇਂ ਮਸਤ ਹੋ ਗਏ ਸਨ।

ਆਪੁਸ ਮੈ ਕੋਪਿਤ ਤਨ ਤਏ ॥੧੩॥

आपुस मै कोपित तन तए ॥१३॥

(ਇਸ ਲਈ) ਆਪਸ ਵਿਚ ਕ੍ਰੋਧ ਨਾਲ ਤਪ ਗਏ (ਭਾਵ ਲੜ ਪਏ) ॥੧੩॥

ਉਦਿਤ ਦੋਊ ਆਹਵ ਕਹ ਭਏ ॥

उदित दोऊ आहव कह भए ॥

ਦੋਵੇਂ ਲੜਾਈ ਕਰਨ ਲਈ ਉਤਾਰੂ ਹੋ ਗਏ

ਕਾਢਿ ਕ੍ਰਿਪਾਨ ਕੋਪ ਤਨ ਤਏ ॥

काढि कृपान कोप तन तए ॥

ਅਤੇ ਤਲਵਾਰਾ ਕੱਢ ਕੇ ਗੁੱਸੇ ਨਾਲ ਤਪ ਗਏ।

ਅਸਿ ਲੈ ਪਿਤੁ ਸੁਤ ਕੇ ਸਿਰ ਝਾਰਾ ॥

असि लै पितु सुत के सिर झारा ॥

ਪਿਉ ਨੇ ਤਲਵਾਰ ਲੈ ਕੇ ਪੁੱਤਰ ਦੇ ਸਿਰ ਵਿਚ ਮਾਰੀ

ਪੂਤ ਕਾਢਿ ਪਿਤੁ ਸੀਸ ਪ੍ਰਹਾਰਾ ॥੧੪॥

पूत काढि पितु सीस प्रहारा ॥१४॥

ਅਤੇ ਪੁੱਤਰ ਨੇ (ਤਲਵਾਰ) ਕਢ ਕੇ ਪਿਤਾ ਦੇ ਸਿਰ ਵਿਚ ਮਾਰੀ ॥੧੪॥

ਮੈ ਠਾਢੀ ਇਹ ਚਰਿਤ ਨਿਹਾਰਾ ॥

मै ठाढी इह चरित निहारा ॥

ਮੈਂ ਖੜੋਤੀ ਹੋਈ ਨੇ ਇਹ ਚਰਿਤ੍ਰ ਵੇਖਿਆ,

ਫੂਟਿ ਨ ਗਏ ਨੈਨ ਕਰਤਾਰਾ ॥

फूटि न गए नैन करतारा ॥

ਹੇ ਪਰਮਾਤਮਾ! ਮੇਰੀਆਂ ਅੱਖਾ ਫਟ ਕਿਉਂ ਨਾ ਗਈਆਂ?

ਦਾਵ ਬਚਾਇ ਨ ਇਨ ਤੇ ਅਯੋ ॥

दाव बचाइ न इन ते अयो ॥

ਇਨ੍ਹਾ ਨੂੰ ਦਾਉ ਬਚਾਣਾ ਨਾ ਆਇਆ।

ਤਾ ਤੇ ਕਾਲ ਦੁਹੂੰਨ ਕੇ ਭਯੋ ॥੧੫॥

ता ते काल दुहूँन के भयो ॥१५॥

ਇਸ ਲਈ ਦੋਹਾ ਦਾ ਕਾਲ ਆ ਗਿਆ ॥੧੫॥

ਅਬ ਹੌ ਦੈਵ ਕਹੌ ਕਾ ਕਰੌਂ ॥

अब हौ दैव कहौ का करौं ॥

ਹੇ ਪ੍ਰਭੂ! ਹੁਣ ਦਸੋ ਮੈਂ ਕੀ ਕਰਾ।

ਉਰ ਮਹਿ ਮਾਰਿ ਕਟਾਰੀ ਮਰੌਂ ॥

ਉਰ ਮਹਿ ਮਾਰਿ ਕਟਾਰੀ ਮਰੌਂ ॥

ਕੀ ਹਿਰਦੇ ਵਿਚ ਕਟਾਰ ਮਾਰ ਕੇ ਮਰ ਜਾਵਾ।

ਬਾਨ ਪ੍ਰਸਥ ਹ੍ਵੈ ਬਨਹਿ ਸਿਧੈ ਹੌਂ ॥

बान प्रसथ ह्वै बनहि सिधै हौं ॥

ਸੰਨਿਆਸੀ ਹੋ ਕੇ ਬਨ ਨੂੰ ਚਲੀ ਜਾਵਾ

ਲਹੁ ਸੁਤ ਕੇ ਸਿਰ ਛਤ੍ਰ ਢੁਰੈ ਹੌਂ ॥੧੬॥

लहु सुत के सिर छत्र ढुरै हौं ॥१६॥

ਅਤੇ ਛੋਟੇ ਪੁੱਤਰ ਦੇ ਸਿਰ ਉਤੇ ਰਾਜ–ਛਤ੍ਰ ਝੁਲਾ ਦਿਆਂ ॥੧੬॥

ਪ੍ਰਥਮ ਪੂਤ ਪਤਿ ਕੋ ਬਧ ਕੀਨਾ ॥

प्रथम पूत पति को बध कीना ॥

ਪਹਿਲਾ ਪਤੀ ਅਤੇ ਪੁੱਤਰ ਨੂੰ ਮਾਰਿਆ

ਬਹੁਰਿ ਰਾਜ ਲਹੁ ਸੁਤ ਕਹ ਦੀਨਾ ॥

बहुरि राज लहु सुत कह दीना ॥

ਅਤੇ ਫਿਰ ਛੋਟੇ ਪੁੱਤਰ ਨੂੰ ਰਾਜ ਦੇ ਦਿੱਤਾ।

ਬਹੁਰੌ ਭੇਖ ਅਤਿਥ ਕੋ ਧਾਰੀ ॥

बहुरौ भेख अतिथ को धारी ॥

ਫਿਰ ਜੋਗਣ ਦਾ ਰੂਪ ਧਾਰਨ ਕੀਤਾ

ਪੰਥ ਉਤਰਾ ਓਰ ਸਿਧਾਰੀ ॥੧੭॥

पंथ उतरा ओर सिधारी ॥१७॥

ਅਤੇ ਫਿਰ ਉਤਰ ਦਿਸ਼ਾ ਦੇ ਮਾਰਗ ਉਤੇ ਪੈ ਗਈ ॥੧੭॥

ਦੋਹਰਾ ॥

दोहरा ॥

ਦੋਹਰਾ:

ਤਹਾ ਜਾਇ ਤਪਸਾ ਕਰੀ ਸਿਵ ਕੀ ਬਿਬਿਧ ਪ੍ਰਕਾਰ ॥

तहा जाइ तपसा करी सिव की बिबिध प्रकार ॥

ਉਥੇ ਜਾ ਕੇ ਸ਼ਿਵ ਦੀ ਬਹੁਤ ਤਰ੍ਹਾ ਨਾਲ ਤਪਸਿਆ ਕੀਤੀ।

ਭੂਤ ਰਾਟ ਰੀਝਤ ਭਏ ਨਿਰਖਿ ਨਿਠੁਰਤਾ ਨਾਰਿ ॥੧੮॥

भूत राट रीझत भए निरखि निठुरता नारि ॥१८॥

(ਉਸ) ਇਸਤਰੀ ਦੀ ਕਠੋਰ ਸਾਧਨਾ (ਤਪਸਿਆ) ਨੂੰ ਵੇਖ ਕੇ ਰੁਦ੍ਰ ('ਭੂਤ ਰਾਟ') ਪ੍ਰਸੰਨ ਹੋ ਗਏ ॥੧੮॥

ਚੌਪਈ ॥

चौपई ॥

ਚੌਪਈ:

ਬਰੰਬ੍ਰਯੂਹ ਪੁਤ੍ਰੀ ਹੈ ਕਹਾ ॥

बरंब्रयूह पुत्री है कहा ॥

(ਸ਼ਿਵ ਨੇ) ਕਿਹਾ ਹੇ ਪੁੱਤਰੀ! (ਤੂੰ) ਵਰ ਮੰਗ ('ਬਰੰਬ੍ਰਯਹ')

ਜੋ ਤਵ ਬ੍ਯਾਪਿ ਹ੍ਰਿਦੈ ਮਹਿ ਰਹਾ ॥

जो तव ब्यापि हृदै महि रहा ॥

ਜੋ ਤੇਰੇ ਹਿਰਦੇ ਵਿਚ ਵਿਆਪ ਰਿਹਾ ਹੈ।

ਦੇਹੁ ਤ ਪਿਤਾ ਇਹੈ ਬਰ ਪਾਊ ॥

देहु त पिता इहै बर पाऊ ॥

(ਰਾਣੀ ਨੇ ਕਿਹਾ) ਹੇ ਪਿਤਾ! ਜੇ ਦੇਣਾ ਚਾਹੋ, (ਤਾ ਮੈਂ) ਤੁਹਾਡੇ ਤੋਂ ਇਹ ਵਰ ਪ੍ਰਾਪਤ ਕਰਾ

ਬਿਰਧਾ ਤੇ ਤਰੁਨੀ ਹ੍ਵੈ ਜਾਊ ॥੧੯॥

बिरधा ते तरुनी ह्वै जाऊ ॥१९॥

ਕਿ ਬਿਰਧ ਤੋਂ ਜਵਾਨ ਹੋ ਜਾਵਾ ॥੧੯॥

ਦੋਹਰਾ ॥

दोहरा ॥

ਦੋਹਰਾ:

ਬਿਰਧਾ ਤੇ ਤਰੁਨੀ ਭਈ ਬਰੁ ਦੀਨਾ ਤ੍ਰਿਪਰਾਰਿ ॥

बिरधा ते तरुनी भई बरु दीना तृपरारि ॥

ਸ਼ਿਵ ਨੇ (ਵਰ) ਦਿੱਤਾ ਅਤੇ (ਉਹ) ਬੁੱਢੀ ਤੋਂ ਜਵਾਨ ਹੋ ਗਈ।

ਤੁਚਾ ਪੁਰਾਤਨ ਛਾਡਿ ਕਰਿ ਜਯੋ ਅਹਿ ਕੁੰਚੁਰ ਡਾਰਿ ॥੨੦॥

तुचा पुरातन छाडि करि ज्यो अहि कुँचुर डारि ॥२०॥

ਸੱਪ ਦੇ ਕੁੰਜ ਉਤਾਰਨ ਵਾਗ (ਉਸ ਇਸਤਰੀ ਨੇ) ਪੁਰਾਤਨ ਚਮੜੀ ਉਤਾਰ ਦਿੱਤੀ ॥੨੦॥

ਚੌਪਈ ॥

चौपई ॥

ਚੌਪਈ:

ਬਿਰਧਾ ਤੇ ਤਰੁਨੀ ਜਬ ਭਈ ॥

बिरधा ते तरुनी जब भई ॥

ਜਦ ਉਹ ਬਿਰਧ ਤੋਂ ਜਵਾਨ ਹੋ ਗਈ

ਤਬ ਚਲਿ ਤਿਸੀ ਨਗਰ ਕਹ ਗਈ ॥

तब चलि तिसी नगर कह गई ॥

ਤਾ ਚਲ ਕੇ ਉਸੇ ਨਗਰ ਵਲ ਗਈ

ਜਹ ਖੇਲਤ ਸੁਤ ਚੜਾ ਸਿਕਾਰਾ ॥

जह खेलत सुत चड़ा सिकारा ॥

ਜਿਥੇ (ਉਸ ਦਾ) ਪੁੱਤਰ ਸ਼ਿਕਾਰ ਖੇਡਣ ਚੜ੍ਹਿਆ ਹੋਇਆ ਸੀ

ਮਾਰੇ ਰੀਛ ਰੋਝ ਝੰਖਾਰਾ ॥੨੧॥

मारे रीछ रोझ झंखारा ॥२१॥

ਅਤੇ (ਬਹੁਤ ਸਾਰੇ) ਰਿਛ, ਰੋਝ ਅਤੇ ਬਾਰਾਸਿੰਘੇ ਮਾਰੇ ਹੋਏ ਸਨ ॥੨੧॥

ਏਕ ਮ੍ਰਿਗੀ ਕਾ ਭੇਸ ਧਰਾ ਤਬ ॥

एक मृगी का भेस धरा तब ॥

ਤਦ (ਉਸ ਇਸਤਰੀ ਨੇ) ਇਕ ਹਿਰਨੀ ਦਾ ਭੇਸ ਧਾਰ ਲਿਆ

ਤਨ ਕੇ ਬਸਤ੍ਰ ਛੋਡ ਸੁੰਦਰ ਸਬ ॥

तन के बसत्र छोड सुँदर सब ॥

ਅਤੇ ਸ਼ਰੀਰ ਦੇ ਸਾਰੇ ਸੁੰਦਰ ਬਸਤ੍ਰ ਉਤਾਰ ਦਿੱਤੇ।

ਖੇਲਤ ਹੁਤੋ ਅਖਿਟ ਸੁਤ ਜਹਾ ॥

खेलत हुतो अखिट सुत जहा ॥

ਹਿਰਨੀ ਦਾ ਰੂਪ ਧਾਰ ਕੇ ਉਥੇ ਜਾ ਨਿਕਲੀ

ਹਰਨੀ ਹ੍ਵੈ ਨਿਕਸਤ ਭੀ ਤਹਾ ॥੨੨॥

हरनी ह्वै निकसत भी तहा ॥२२॥

ਜਿਥੇ ਪੁੱਤਰ ਸ਼ਿਕਾਰ ਖੇਡ ਰਿਹਾ ਸੀ ॥੨੨॥

ਤਾ ਪਾਛੇ ਤਿਹ ਸੁਤ ਹੈ ਡਾਰਾ ॥

ता पाछे तिह सुत है डारा ॥

ਉਸ (ਹਿਰਨੀ ਬਣੀ ਰਾਣੀ) ਦੇ ਪਿਛੇ ਪੁੱਤਰ ਨੇ (ਘੋੜਾ) ਭਜਾ ਦਿੱਤਾ

ਸੰਗੀ ਕਿਸੂ ਨ ਓਰ ਨਿਹਾਰਾ ॥

संगी किसू न ओर निहारा ॥

ਅਤੇ ਕਿਸੇ ਸੰਗੀ ਸਾਥੀ ਵਲ ਨਾ ਵੇਖਿਆ।

ਏਕਲ ਜਾਤ ਦੂਰਿ ਭਯੋ ਤਹਾ ॥

एकल जात दूरि भयो तहा ॥

ਉਹ ਇਕੱਲਾ ਬਹੁਤ ਦੂਰ ਨਿਕਲ ਗਿਆ

ਥੋ ਬਨ ਘੋਰ ਭਯਾਨਕ ਜਹਾ ॥੨੩॥

थो बन घोर भयानक जहा ॥२३॥

ਜਿਥੇ ਬਹੁਤ ਭਿਆਨਕ ਬਨ ਸੀ ॥੨੩॥

ਸਾਲ ਤਮਾਲ ਜਹਾ ਦ੍ਰੁਮ ਭਾਰੇ ॥

साल तमाल जहा द्रुम भारे ॥

ਜਿਥੇ ਸਾਲ ਅਤੇ ਤਮਾਲ ਦੇ ਵੱਡੇ ਬ੍ਰਿਛ ਸਨ

ਨਿੰਬੂ ਕਦਮ ਸੁ ਬਟ ਜਟਿਯਾਰੇ ॥

निंबू कदम सु बट जटियारे ॥

ਅਤੇ ਨਿੰਬੂ, ਕਦਮ ਅਤੇ ਜਟਾਵਾ ਵਾਲੇ ਬੋਹੜ ਸਨ।

ਸੀਬਰ ਤਾਰ ਖਜੂਰੇ ਭਾਰੀ ॥

सीबर तार खजूरे भारी ॥

ਸੀਬਰ (ਸਿੰਬਲ ਜਾ ਸ੍ਰੀਫਲ) ਤਾੜ, ਖਜੂਰ ਆਦਿ ਦੇ ਭਾਰੀ (ਦਰਖ਼ਤ) ਸਨ।

ਨਿਜ ਹਾਥਨ ਜਨੁ ਈਸ ਸੁਧਾਰੀ ॥੨੪॥

निज हाथन जनु ईस सुधारी ॥२४॥

(ਇੰਜ ਲਗਦਾ ਸੀ) ਮਾਨੋ ਪਰਮਾਤਮਾ ਨੇ ਆਪਣੇ ਹੱਥਾ ਨਾਲ ਉਨ੍ਹਾ ਨੂੰ ਬਣਾਇਆ ਹੋਵੇ ॥੨੪॥

ਮ੍ਰਿਗੀ ਜਾਇ ਤਹ ਗਈ ਭੁਲਾਈ ॥

मृगी जाइ तह गई भुलाई ॥

ਹਿਰਨੀ ਉਥੇ ਪਹੁੰਚ ਕੇ ਅਲੋਪ ਹੋ ਗਈ

ਉਤਮਾਗਨਾ ਭੇਸ ਬਨਾਈ ॥

उतमागना भेस बनाई ॥

ਅਤੇ ਉੱਤਮ ਇਸਤਰੀ ਦਾ ਭੇਸ ਬਣਾ ਲਿਆ।

ਆਨਿ ਅਪਨ ਤਿਹ ਰੂਪ ਦਿਖਾਰਾ ॥

आनि अपन तिह रूप दिखारा ॥

ਆ ਕੇ ਉਸ ਨੂੰ ਆਪਣਾ ਰੂਪ ਵਿਖਾਇਆ

ਰਾਜ ਕੁਅਰ ਮੋਹਿਤ ਕਰਿ ਡਾਰਾ ॥੨੫॥

राज कुअर मोहित करि डारा ॥२५॥

ਅਤੇ ਰਾਜ ਕੁੰਵਰ ਨੂੰ ਮੋਹਿਤ ਕਰ ਦਿੱਤਾ ॥੨੫॥

ਅੜਿਲ ॥

अड़िल ॥

ਅੜਿਲ:

ਸੁਰੀ ਆਸੁਰੀ ਕਿੰਨ੍ਰਨਿ ਕਵਨ ਬਿਚਾਰਿਯੈ ॥

सुरी आसुरी किंन्रनि कवन बिचारियै ॥

(ਕੁੰਵਰ ਪੁੱਛਣ ਲਗਾ) ਦਸ, ਤੂੰ ਦੇਵ ਇਸਤਰੀ, ਦੈਂਤ ਇਸਤਰੀ ਜਾ ਕਿੰਨਰੀ ਵਿਚੋਂ ਕੌਣ ਹੈਂ?

ਨਰੀ ਨਾਗਨੀ ਨਗਨੀ ਕੋ ਜਿਯ ਧਾਰਿਯੈ ॥

नरी नागनी नगनी को जिय धारियै ॥

ਨਰੀ, ਨਾਗਨੀ ਜਾ ਪਹਾੜਨ (ਕੌਣ ਹੈਂ ਅਤੇ) ਮਨ ਵਿਚ ਕੀ ਧਾਰਿਆ ਹੋਇਆ ਹੈ?

ਗੰਧਰਬੀ ਅਪਸਰਾ ਕਵਨ ਇਹ ਜਾਨਿਯੈ ॥

गंधरबी अपसरा कवन इह जानियै ॥

ਗੰਧਰਬੀ ਜਾ ਅਪੱਛਰਾ ਇਨ੍ਹਾ ਵਿਚ ਕਿਹੜੀ ਸਮਝੀਏ।

ਹੋ ਰਵੀ ਸਸੀ ਬਾਸਵੀ ਪਾਰਬਤੀ ਮਾਨਿਯੈ ॥੨੬॥

हो रवी ससी बासवी पारबती मानियै ॥२६॥

ਜਾ ਸੂਰਜ, ਚੰਦ੍ਰਮਾ, ਇੰਦਰ ਜਾ ਸ਼ਿਵ ਦੀ ਪਾਰਬਤੀ ਮੰਨੀਏ ॥੨੬॥

ਰਾਜ ਕੁਮਾਰ ਨਿਰਖ ਤਹ ਰਹਾ ਲੁਭਾਇ ਕੈ ॥

राज कुमार निरख तह रहा लुभाइ कै ॥

ਰਾਜ ਕੁਮਾਰ ਉਸ ਨੂੰ ਵੇਖ ਕੇ ਲੁਭਾਇਮਾਨ ਹੋ ਗਿਆ।

ਪੂਛਤ ਭਯੋ ਚਲਿ ਤਾਹਿ ਤੀਰ ਤਿਹ ਜਾਇ ਕੈ ॥

पूछत भयो चलि ताहि तीर तिह जाइ कै ॥

ਉਸ ਕੋਲ ਜਾ ਕੇ ਪੁਛਣ ਲਗਾ

ਨਰੀ ਨਾਗਨੀ ਨਗਨੀ ਇਨ ਤੇ ਕਵਨਿ ਤੁਯ ॥

नरी नागनी नगनी इन ते कवनि तुय ॥

ਕਿ ਨਰੀ, ਨਾਗਨੀ, ਪਹਾੜੀ ਇਸਤਰੀ ਵਿਚੋਂ ਤੂੰ ਕੌਣ ਹੈਂ?

ਹੋ ਕਵਨ ਸਾਚੁ ਕਹਿ ਕਹਿਯੋ ਸੁ ਤਾ ਤੈ ਏਸ ਭੁਅ ॥੨੭॥

हो कवन साचु कहि कहियो सु ता तै एस भुअ ॥२७॥

(ਤੂੰ) ਕੌਣ ਹੈਂ, ਸੱਚ ਕਹਿ, ਇਸ ਭੂਮੀ ਦੇ ਰਾਜੇ ਨੂੰ ਦਸ ਦੇ (ਅਰਥਾਤਰ- ਜਾ ਇਸ ਧਰਤੀ ਦੀ ਪੁੱਤਰੀ ਹੈਂ। 'ਕਹਿਯੋ ਸਤਾ ਤੈ ਇਸ ਭੁਅ') ॥੨੭॥

ਦੋਹਰਾ ॥

दोहरा ॥

ਦੋਹਰਾ:

ਮਨ ਬਚ ਕ੍ਰਮ ਮੈ ਤੋਰਿ ਛਬਿ ਨਿਰਖਤ ਗਯੋ ਲੁਭਾਇ ॥

मन बच क्रम मै तोरि छबि निरखत गयो लुभाइ ॥

ਮੈਂ ਤੇਰੀ ਛਬੀ ਨੂੰ ਵੇਖ ਕੇ ਮਨ, ਬਚਨ ਅਤੇ ਕਰਮ ਕਰ ਕੇ ਮੋਹਿਤ ਹੋ ਗਿਆ ਹਾ।

ਅਬ ਹੀ ਹ੍ਵੈ ਅਪਨੀ ਬਸਹੁ ਧਾਮ ਹਮਾਰੇ ਆਇ ॥੨੮॥

अब ही ह्वै अपनी बसहु धाम हमारे आइ ॥२८॥

ਹੁਣ ਹੀ ਮੇਰੀ (ਇਸਤਰੀ) ਬਣ ਕੇ ਮੇਰੇ ਘਰ ਵਿਚ ਆ ਕੇ ਵਸ ॥੨੮॥

ਅੜਿਲ ॥

अड़िल ॥

ਅੜਿਲ:

ਏਕ ਆਧ ਬਿਰ ਨਾਹਿ ਨਾਹਿ ਤਿਨ ਭਾਖਿਯੋ ॥

एक आध बिर नाहि नाहि तिन भाखियो ॥

ਉਸ (ਇਸਤਰੀ ਨੇ) ਇਕ ਅੱਧ ਵਾਰ 'ਨਾਹ ਨਾਹ' ਕਹੀ।

ਲਗੀ ਨਿਗੋਡੀ ਲਗਨ ਜਾਤ ਨਹਿ ਆਖਿਯੋ ॥

लगी निगोडी लगन जात नहि आखियो ॥

ਪਰ ਭੈੜੀ ਲਗਨ ਹੀ ਅਜਿਹੀ ਲਗੀ ਸੀ ਕਿ ਬਖਾਨ ਨਹੀਂ ਕੀਤੀ ਜਾ ਸਕਦੀ ਸੀ।

ਅੰਤ ਕੁਅਰ ਜੋ ਕਹਾ ਮਾਨਿ ਸੋਈ ਲਿਯੋ ॥

अंत कुअर जो कहा मानि सोई लियो ॥

ਅੰਤ ਵਿਚ ਕੁੰਵਰ ਨੇ ਜੋ ਕੁਝ ਕਿਹਾ, ਉਹੀ ਮੰਨ ਲਿਆ।

ਹੋ ਪਤਿ ਸੁਤ ਪ੍ਰਥਮ ਸੰਘਾਰਿ ਲਹੁ ਸੁਤ ਛਲਿ ਪਿਯ ਕਿਯੋ ॥੨੯॥

हो पति सुत प्रथम संघारि लहु सुत छलि पिय कियो ॥२९॥

ਪਹਿਲਾ ਪਤੀ ਅਤੇ ਪੁੱਤਰ ਨੂੰ ਮਾਰ ਕੇ (ਫਿਰ) ਛਲ ਨਾਲ ਛੋਟੇ ਪੁੱਤਰ ਨੂੰ (ਆਪਣਾ) ਪ੍ਰੀਤਮ ਬਣਾ ਲਿਆ ॥੨੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨਾਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੫੯॥੪੯੧੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ उनासठि चरित्र समापतम सतु सुभम सतु ॥२५९॥४९१७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੫੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੫੯॥੪੯੧੭॥ ਚਲਦਾ॥

ਚੌਪਈ ॥

चौपई ॥

ਚੌਪਈ:

ਮਸਤ ਕਰਨ ਇਕ ਨ੍ਰਿਪਤਿ ਜਗਿਸ੍ਰੀ ॥

मसत करन इक नृपति जगिस्वी ॥

ਮਸਤ ਕਰਨ ਨਾ ਦਾ ਇਕ ਸ੍ਰੇਸ਼ਠ ਰਾਜਾ ਸੀ,

ਤੇਜ ਭਾਨ ਬਲਵਾਨ ਤਪਸ੍ਵੀ ॥

तेज भान बलवान तपस्वी ॥

ਜੋ ਸੂਰਜ ਵਰਗੇ ਤੇਜ ਵਾਲਾ, ਬਲਵਾਨ ਅਤੇ ਤਪਸਵੀ ਸੀ।

ਸ੍ਰੀ ਕਜਰਾਛ ਮਤੀ ਤਿਹ ਦਾਰਾ ॥

स्री कजराछ मती तिह दारा ॥

ਕਜਰਾਛ ਮਤੀ ਉਸ ਦੀ ਇਸਤਰੀ ਸੀ

ਪਾਰਬਤੀ ਕੋ ਜਨੁ ਅਵਤਾਰਾ ॥੧॥

पारबती को जनु अवतारा ॥१॥

ਜੋ ਮਾਨੋ ਪਾਰਬਤੀ ਦਾ ਹੀ ਅਵਤਾਰ ਹੋਵੇ ॥੧॥

ਅੜਿਲ ॥

अड़िल ॥

ਅੜਿਲ:

ਮਸਤ ਕਰਨ ਨ੍ਰਿਪ ਸਿਵ ਪੂਜਾ ਨਿਤਪ੍ਰਤਿ ਕਰੈ ॥

मसत करन नृप सिव पूजा नितप्रति करै ॥

ਮਸਤ ਕਰਨ ਰਾਜਾ ਰੋਜ਼ ਸ਼ਿਵ ਦੀ ਪੂਜਾ ਕਰਦਾ ਸੀ

ਭਾਤਿ ਅਨਿਕ ਕੇ ਧ੍ਯਾਨ ਜਾਨਿ ਗੁਰ ਪਗੁ ਪਰੈ ॥

भाति अनिक के ध्यान जानि गुर पगु परै ॥

ਅਤੇ ਅਨੇਕ ਤਰ੍ਹਾ ਦੇ ਧਿਆਨ ਲਗਾ ਕੇ ਗੁਰੂ ਦੇ ਚਰਨਾ ਉਤੇ ਡਿਗਦਾ ਸੀ।

ਰੈਨਿ ਦਿਵਸ ਤਪਸਾ ਕੇ ਬਿਖੈ ਬਿਤਾਵਈ ॥

रैनि दिवस तपसा के बिखै बितावई ॥

ਦਿਨ ਰਾਤ ਤਪਸਿਆ ਵਿਚ ਹੀ ਬਿਤਾਉਂਦਾ ਸੀ

ਹੋ ਰਾਨੀ ਕੇ ਗ੍ਰਿਹ ਭੂਲਿ ਨ ਕਬ ਹੀ ਆਵਈ ॥੨॥

हो रानी के गृह भूलि न कब ही आवई ॥२॥

ਅਤੇ ਰਾਣੀ ਦੇ ਘਰ ਭੁਲ ਕੇ ਵੀ ਨਹੀਂ ਆਉਂਦਾ ਸੀ ॥੨॥

ਰਾਨੀ ਏਕ ਪੁਰਖ ਸੌ ਅਤਿ ਹਿਤ ਠਾਨਿ ਕੈ ॥

रानी एक पुरख सौ अति हित ठानि कै ॥

ਰਾਣੀ ਇਕ ਪੁਰਸ਼ ਨਾਲ ਬਹੁਤ ਪ੍ਰੇਮ ਕਰ ਕੇ,

ਰਮਤ ਭਈ ਤਿਹ ਸੰਗ ਅਧਿਕ ਰੁਚਿ ਮਾਨਿ ਕੈ ॥

रमत भई तिह संग अधिक रुचि मानि कै ॥

ਉਸ ਨਾਲ ਬਹੁਤ ਰੁਚੀ ਪੂਰਵਕ ਰਮਣ ਕਰਦੀ ਸੀ।

ਸੋਤ ਹੁਤੀ ਸੁਪਨਾ ਮਹਿ ਸਿਵ ਦਰਸਨ ਦਿਯੋ ॥

सोत हुती सुपना महि सिव दरसन दियो ॥

(ਉਸ ਨੇ ਆਪਣੇ ਪਤੀ ਰਾਜੇ ਨੂੰ ਕਿਹਾ, ਮੈਂ) ਸੁਤੀ ਹੋਈ ਸਾ ਕਿ ਸੁਪਨੇ ਵਿਚ ਸ਼ਿਵ ਨੇ ਦਰਸ਼ਨ ਦਿੱਤੇ

ਹੋ ਬਚਨ ਆਪਨੇ ਮੁਖ ਤੇ ਹਸਿ ਮੁਹਿ ਯੌ ਕਿਯੋ ॥੩॥

हो बचन आपने मुख ते हसि मुहि यौ कियो ॥३॥

ਅਤੇ ਆਪਣੇ ਮੁਖ ਤੋਂ ਹਸਦੇ ਹੋਇਆਂ ਮੈਨੂੰ ਇਹ ਬਚਨ ਕੀਤੇ ॥੩॥

ਸਿਵ ਬਾਚ ॥

सिव बाच ॥

ਸ਼ਿਵ ਨੇ ਕਿਹਾ:

ਇਕ ਗਹਿਰੇ ਬਨ ਬਿਚ ਤੁਮ ਏਕਲ ਆਇਯੋ ॥

इक गहिरे बन बिच तुम एकल आइये ॥

ਇਕ ਸੰਘਣੇ ਬਨ ਵਿਚ ਤੂੰ ਇਕਲੀ ਆ ਕੇ

ਕਰਿ ਕੈ ਪੂਜਾ ਮੋਰੀ ਮੋਹਿ ਰਿਝਾਇਯੋ ॥

करि कै पूजा मोरी मोहि रिझाइयो ॥

ਮੇਰੀ ਪੂਜਾ ਕਰ ਅਤੇ ਮੈਨੂੰ ਪ੍ਰਸੰਨ ਕਰ।

ਜੋਤਿ ਆਪਨੇ ਸੌ ਤਵ ਜੋਤਿ ਮਿਲਾਇ ਹੋ ॥

जोति आपने सौ तव जोति मिलाइ हो ॥

ਮੈਂ ਆਪਣੀ ਜੋਤਿ ਨਾਲ ਤੇਰੀ ਜੋਤਿ ਮਿਲਾਵਾਗਾ

ਹੋ ਤੁਹਿ ਕਹ ਜੀਵਤ ਮੁਕਤਿ ਸੁ ਜਗਤਿ ਦਿਖਾਇ ਹੌ ॥੪॥

हो तुहि कह जीवत मुकति सु जगति दिखाइ हौ ॥४॥

ਅਤੇ ਤੈਨੂੰ ਜੀਵਨ ਮੁਕਤ ਕਰ ਕੇ ਜਗਤ ਨੂੰ ਵਿਖਾਵਾਗਾ ॥੪॥

ਤਾ ਤੇ ਤਵ ਆਗਯਾ ਲੈ ਪਤਿ ਤਹਿ ਜਾਇ ਹੌ ॥

ता ते तव आग्या लै पति तहि जाइ हौ ॥

ਇਸ ਲਈ ਹੇ ਪਤੀ ਦੇਵ! ਤੁਹਾਡੀ ਆਗਿਆ ਲੈ ਕੇ ਉਥੇ ਜਾਦੀ ਹਾ।

ਕਰਿ ਕੈ ਸਿਵ ਕੀ ਪੂਜਾ ਅਧਿਕ ਰਿਝਾਇ ਹੌ ॥

करि कै सिव की पूजा अधिक रिझाइ हौ ॥

ਸ਼ਿਵ ਦੀ ਪੂਜਾ ਕਰ ਕੇ (ਉਸ ਨੂੰ) ਬਹੁਤ ਪ੍ਰਸੰਨ ਕਰਦੀ ਹਾ।

ਮੋ ਕਹ ਜੀਵਤ ਮੁਕਤਿ ਸਦਾ ਸਿਵ ਕਰਹਿਾਂਗੇ ॥

मो कह जीवत मुकति सदा सिव करहिँगे ॥

ਮੈਨੂੰ ਸਦਾ ਸ਼ਿਵ ਜੀਵਨ ਮੁਕਤ ਕਰ ਦੇਣਗੇ,

ਹੋ ਸਪਤ ਮਾਤ੍ਰ ਕੁਲ ਸਪਤ ਪਿਤਰ ਕੁਲ ਤਰਹਿਾਂਗੇ ॥੫॥

हो सपत मात्र कुल सपत पितर कुल तरहिँगे ॥५॥

(ਜਿਸ ਦੇ ਫਲਸਰੂਪ) ਨਾਨਕੀਆਂ ਦਾਦਕੀਆਂ ਸੱਤ ਕੁਲਾ ਤਰ ਜਾਣ ਗੀਆਂ ॥੫॥

ਦੋਹਰਾ ॥

दोहरा ॥

ਦੋਹਰਾ:

ਭੇ ਨ੍ਰਿਪ ਕੀ ਆਗਜ਼ਾ ਗਈ ਲੈ ਸਿਵ ਜੂ ਕੋ ਨਾਮ ॥

भे नृप की आग्या गई लै सिव जू को नाम ॥

ਸ਼ਿਵ ਦਾ ਨਾ ਲੈ ਕੇ ਰਾਜੇ ਦੀ ਆਗਿਆ ਨਾਲ ਚਲੀ ਗਈ।

ਜਿਯਤ ਮੁਕਤਿ ਭੀ ਪਤਿ ਲਹਾ ਬਸੀ ਜਾਰ ਦੇ ਧਾਮ ॥੬॥

जियत मुकति भी पति लहा बसी जार दे धाम ॥६॥

ਪਤੀ ਨੇ ਸਮਝਿਆ ਕਿ ਜੀਵਨ ਮੁਕਤ ਹੋ ਗਈ ਹੈ, ਪਰ ਉਹ ਤਾ ਯਾਰ ਦੇ ਘਰ ਜਾ ਵਸੀ ਹੈ ॥੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਾਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੬੦॥੪੯੨੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ साठ चरित्र समापतम सतु सुभम सतु ॥२६०॥४९२३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੬੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੬੦॥੪੯੨੩॥ ਚਲਦਾ॥

ਚੌਪਈ ॥

चौपई ॥

ਚੌਪਈ:

ਅਹਿ ਧੁਜ ਏਕ ਰਹੈ ਰਾਜਾ ਬਰ ॥

अहि धुज एक रहै राजा बर ॥

ਅਹਿ ਧੁਜ ਨਾ ਦਾ ਇਕ ਸ੍ਰੇਸ਼ਠ ਰਾਜਾ ਰਹਿੰਦਾ ਸੀ,

ਜਨੁਕ ਦੁਤਿਯ ਜਗ ਵਯੋ ਪ੍ਰਭਾਕਰ ॥

जनुक दुतिय जग वयो प्रभाकर ॥

ਮਾਨੋ ਸੰਸਾਰ ਵਿਚ ਦੂਜਾ ਸੂਰਜ (ਪ੍ਰਗਟ ਹੋਇਆ ਹੋਵੇ)।

ਸ੍ਰੀ ਮਾਸੂਕ ਮਤੀ ਤਿਹ ਰਾਨੀ ॥

ਸ੍ਰੀ ਮਾਸੂਕ ਮਤੀ ਤਿਹ ਰਾਨੀ ॥

ਮਾਸੂਕ ਮਤੀ ਉਸ ਦੀ ਰਾਣੀ ਸੀ

ਰਵੀ ਚੰਦ੍ਰਵੀ ਕੈ ਇੰਦ੍ਰਾਨੀ ॥੧॥

रवी चंद्रवी कै इंद्रानी ॥१॥

ਜੋ ਸੂਰਜ, ਚੰਦ੍ਰਮਾ ਜਾ ਇੰਦਰ ਦੀਆਂ ਪਤਨੀਆਂ (ਵਰਗੀ ਸੁੰਦਰ ਸੀ) ॥੧॥

ਤਾ ਕੇ ਪੁਤ੍ਰ ਹੋਤ ਗ੍ਰਿਹ ਨਾਹੀ ॥

ता के पुत्र होत गृह नाही ॥

ਉਸ ਦੇ ਘਰ ਪੁੱਤਰ ਨਹੀਂ ਹੁੰਦਾ ਸੀ।

ਇਹ ਚਿੰਤਾ ਤ੍ਰਿਯ ਕੇ ਜਿਯ ਮਾਹੀ ॥

इह चिंता तृय के जिय माही ॥

ਇਹੀ ਚਿੰਤਾ ਉਸ ਇਸਤਰੀ ਦੇ ਮਨ ਵਿਚ ਰਹਿੰਦੀ ਸੀ।

ਰਾਜਾ ਤੇ ਜਿਯ ਮਹਿ ਡਰ ਪਾਵੈ ॥

राजा ते जिय महि डर पावै ॥

ਉਹ ਰਾਜੇ ਤੋਂ ਮਨ ਵਿਚ ਬਹੁਤ ਡਰਦੀ ਸੀ,

ਬਹੁ ਪੁਰਖਨ ਸੰਗ ਕੇਲ ਕਮਾਵੈ ॥੨॥

बहु पुरखन संग केल कमावै ॥२॥

ਪਰ ਬਹੁਤ ਸਾਰੇ ਮਰਦਾ ਨਾਲ ਰਤੀ-ਕ੍ਰੀੜਾ ਕਰਦੀ ਸੀ ॥੨॥

ਅੜਿਲ ॥

अड़िल ॥

ਅੜਿਲ:

ਏਕ ਦਿਵਸ ਸੁੰਦਰੀ ਝਰੋਖਾ ਬੈਠਿ ਬਰ ॥

एक दिवस सुँदरी झरोखा बैठि बर ॥

ਇਕ ਦਿਨ ਉਹ ਉੱਤਮ ਸੁੰਦਰੀ (ਆਪਣੇ ਮੱਹਲ ਦੇ) ਝਰੋਖੇ ਵਿਚ ਬੈਠੀ ਸੀ

ਮਹਿਖਨ ਕੋ ਪਾਲਕ ਤਹ ਨਿਕਸਿਯੋ ਆਇ ਕਰਿ ॥

महिखन को पालक तह निकसियो आइ करि ॥

ਕਿ ਉਥੋਂ ਇਹ ਮੱਝਾ ਦਾ ਪਾਲੀ ਆ ਨਿਕਲਿਆ।

ਮੇਹੀਵਾਲ ਸੋਹਨੀ ਮੁਖ ਤੇ ਗਾਵਤੋ ॥

मेहीवाल सोहनी मुख ते गावतो ॥

ਮੂੰਹ ਤੋਂ ਸੋਹਣੀ ਮੇਹੀਂਵਾਲ (ਦਾ ਕਿੱਸਾ) ਗਾ ਰਿਹਾ ਸੀ

ਹੋ ਸਭ ਨਾਰਿਨ ਕੇ ਚਿਤ ਕੌ ਚਲਾ ਚੁਰਾਵਤੋ ॥੩॥

हो सभ नारिन के चित कौ चला चुरावतो ॥३॥

ਅਤੇ ਸਾਰੀਆਂ ਇਸਤਰੀਆਂ ਦਾ ਚਿਤ ਚੁਰਾਈ ਜਾਦਾ ਸੀ ॥੩॥

ਦੋਹਰਾ ॥

दोहरा ॥

ਦੋਹਰਾ:

ਸੁਨਿ ਰਾਨੀ ਸ੍ਰੁਤ ਨਾਦ ਧੁਨਿ ਮਾਰ ਕਰੀ ਬਿਸੰਭਾਰ ॥

सुनि रानी स्रुत नाद धुनि मार करी बिसंभार ॥

ਰਾਣੀ ਨੇ (ਜਦ ਉਸ) ਦੀ ਸੁੰਦਰ ਧੁਨੀ ਕੰਨਾ ਨਾਲ ਸੁਣੀ ਤਾ ਕਾਮ ਦੇਵ ਨੇ (ਬਾਣ ਮਾਰ ਕੇ) ਬੇਸੁੱਧ ਕਰ ਦਿੱਤਾ।

ਰਮੋ ਮਹਿਖ ਪਾਲਕ ਭਏ ਇਹ ਬਿਧ ਕਿਯਾ ਬਿਚਾਰ ॥੪॥

रमो महिख पालक भए इह बिध किया बिचार ॥४॥

ਉਸ ਨੇ ਮਨ ਵਿਚ ਇਸ ਤਰ੍ਹਾ ਸੋਚਿਆ ਕਿ ਮੱਝਾ ਦੇ ਪਾਲੀ ਨਾਲ ਰਮਣ ਕੀਤਾ ਜਾਏ ॥੪॥

ਚੌਪਈ ॥

चौपई ॥

ਚੌਪਈ:

ਮਹਿਖ ਚਰਾਵਤ ਥੋ ਵਹੁ ਜਹਾ ॥

महिख चरावत थो वहु जहा ॥

ਜਿਥੇ ਉਹ ਮੱਝਾ ਚਰਾਉਂਦਾ ਸੀ,

ਰਾਨੀ ਗਈ ਰਾਤ੍ਰਿ ਕਹ ਤਹਾ ॥

रानी गई रातृ कह तहा ॥

ਰਾਣੀ ਰਾਤ ਨੂੰ ਉਥੇ ਗਈ।

ਦ੍ਵੈਕ ਘਰੀ ਪਾਛੇ ਪਤਿ ਜਾਗਾ ॥

द्वैक घरी पाछे पति जागा ॥

ਦੋ ਕੁ ਘੜੀਆਂ ਬਾਦ ਪਤੀ ਜਾਗਿਆ

ਅਸਿ ਗਹਿ ਕਰ ਪਾਛੇ ਤ੍ਰਿਯ ਲਾਗਾ ॥੫॥

असि गहि कर पाछे तृय लागा ॥५॥

ਅਤੇ ਤਲਵਾਰ ਪਕੜ ਕੇ ਰਾਣੀ ਦੇ ਪਿਛੇ ਲਗ ਗਿਆ ॥੫॥

ਸਖੀ ਹੁਤੀ ਇਕ ਤਹਾ ਸਜਾਨੀ ॥

सखी हुती इक तहा स्यानी ॥

ਉਥੇ ਇਕ ਸਿਆਣੀ ਸਹੇਲੀ ਸੀ।

ਤਿਨ ਇਹ ਬਾਤ ਸਕਲ ਜਿਯ ਜਾਨੀ ॥

तिन इह बात सकल जिय जानी ॥

ਉਸ ਨੇ ਇਹ ਸਾਰੀ ਗੱਲ ਦਿਲ ਵਿਚ ਜਾਣ ਲਈ।

ਜੌ ਤਾ ਕੌ ਪਤਿ ਐਸ ਲਹੈ ਹੈ ॥

जौ ता कौ पति ऐस लहै है ॥

(ਉਸ ਨੇ ਸੋਚਿਆ ਕਿ) ਜੇ ਉਸ ਦਾ ਪਤੀ ਇਸ ਤਰ੍ਹਾ (ਦੂਜੇ ਪੁਰਸ਼ ਨਾਲ ਰਮਣ ਕਰਨ ਦੀ ਹਾਲਤ ਵਿਚ) ਵੇਖ ਲਵੇਗਾ

ਤੌ ਗ੍ਰਿਹ ਜਮ ਕੇ ਦੁਹੂੰ ਪਠੈ ਹੈ ॥੬॥
तौ गृह जम के दुहूँ पठै है ॥६॥
ਤਾ ਦੋਹਾ ਨੂੰ ਯਮ ਲੋਕ ਭੇਜ ਦੇਵੇਗਾ ॥੬॥

ਆਗੂ ਆਪਿ ਤਹਾ ਉਠਿ ਗਈ ॥
आगू आपि तहा उठि गई ॥
(ਉਹ) ਆਪ ਉਠ ਕੇ ਉਥੇ ਪਹਿਲਾ ਪਹੁੰਚ ਗਈ

ਰਾਨੀ ਜਹਾ ਮਿਲਤ ਤਿਹ ਭਈ ॥
रानी जहा मिलत तिह भई ॥
ਜਿਥੇ ਰਾਣੀ ਉਸ (ਪਾਲੀ) ਨਾਲ ਸੰਯੋਗ ਸੁਖ ਮਾਣ ਰਹੀ ਸੀ।

ਐਚਿ ਅੰਗ ਤਿਹ ਤਬੈ ਜਗਾਯਾ ॥
ऐचि अंग तिह तबै जगाया ॥
(ਉਸ ਨੇ) ਉਸ ਦੇ ਸ਼ਰੀਰ ਨੂੰ ਟੁੰਬ ਕੇ ਜਗਾਇਆ

ਸਭ ਬ੍ਰਿਤਾਤ ਕਹਿ ਤਾਹਿ ਸੁਨਾਯਾ ॥੭॥
सभ बृतात कहि ताहि सुनाया ॥७॥
ਅਤੇ ਉਸ ਨੂੰ ਸਾਰਾ ਬ੍ਰਿਤਾਤ ਕਹਿ ਕੇ ਸੁਣਾ ਦਿੱਤਾ ॥੭॥

ਅੜਿਲ ॥
अड़िल ॥
ਅੜਿਲ:

ਤ੍ਰਾਸ ਸਮੁੰਦ ਕੇ ਬਿਖੈ ਬੂਡਿ ਤਰੁਨੀ ਗਈ ॥
त्रास समुँद के बिखै बूडि तरुनी गई ॥
(ਇਹ ਗੱਲ ਸੁਣ ਕੇ) ਰਾਣੀ ਡਰ ਕੇ ਸਮੁੰਦਰ ਵਿਚ ਡੁਬ ਗਈ।

ਗਰੇ ਪਗਰਿਯਾ ਡਾਰਿ ਤਿਸੈ ਮਾਰਤ ਭਈ ॥

ਗਰੇ ਪਗਰਿਯਾ ਡਾਰਿ ਤਿਸੈ ਮਾਰਤ ਭਈ ॥
(ਉਸ ਨੇ) ਗੱਲ ਵਿਚ ਪਗੜੀ ਪਾ ਕੇ ਉਸ (ਪਾਲੀ) ਨੂੰ ਮਾਰ ਦਿੱਤਾ।

ਏਕ ਬਡੇ ਦ੍ਰੁਮ ਸੰਗ ਦਯੋ ਲਟਕਾਇ ਕੈ ॥
एक बडे द्रुम संग दयो लटकाइ कै ॥
ਇਕ ਵੱਡੇ ਬ੍ਰਿਛ ਨਾਲ (ਉਸ ਨੂੰ) ਲਟਕਾ ਦਿੱਤਾ

ਹੋ ਬਸਤ੍ਰ ਉਤਾਰਿ ਤਰ ਨ੍ਹਾਤ ਭਈ ਤਹ ਜਾਇ ਕੈ ॥੮॥
हो बसत्र उतारि तर न्रहात भई तह जाइ कै ॥८॥
ਅਤੇ ਬਸਤ੍ਰ ਉਤਾਰ ਕੇ ਉਸ ਦੇ ਹੇਠਾ ਜਾ ਕੇ ਨਹਾਉਣ ਲਗ ਗਈ ॥੮॥

ਚੌਪਈ ॥
चौपई ॥
ਚੌਪਈ:

ਅਹਿ ਧੁਜ ਰਾਜ ਤਹਾ ਤਬ ਆਯੋ ॥
अहि धुज राज तहा तब आयो ॥
ਤਦ ਰਾਜਾ ਅਹਿ ਧੁਜ ਉਥੇ ਪਹੁੰਚ ਗਿਆ

ਨ੍ਹਾਤ ਮ੍ਰਿਤਕ ਤਰ ਤ੍ਰਿਯ ਲਖਿ ਪਾਯੋ ॥
न्रहात मृतक तर तृय लखि पायो ॥
ਅਤੇ ਮੁਰਦੇ ਦੇ ਹੇਠਾ ਇਸਤਰੀ ਨੂੰ ਨਹਾਉਂਦਿਆਂ ਵੇਖਿਆ।

ਪੂਛਤ ਪਕਰਿ ਤਬੈ ਤਿਹ ਭਯੋ ॥
पूछत पकरि तबै तिह भयो ॥
ਤਦ ਹੀ (ਉਸ ਨੇ) ਇਸਤਰੀ ਨੂੰ ਪਕੜ ਕੇ ਪੁਛਿਆ

ਜਰਿ ਬਰਿ ਆਠ ਟੂਕ ਹ੍ਵੈ ਗਯੋ ॥੯॥
जरि बरि आठ टूक ह्वै गयो ॥९॥

ਅਤੇ ਸੜ ਬਲ ਕੇ ਅੱਠ ਟੋਟੇ ਹੋ ਗਿਆ ॥੯॥

ਦੋਹਰਾ ॥

दोहरा ॥

ਦੋਹਰਾ:

ਨਿਜੁ ਧਾਮਨ ਕਹ ਛੋਰਿ ਕੈ ਕ੍ਯੋ ਆਈ ਇਹ ਠੌਰ ॥

निजु धामन कह छोरि कै क्यो आई इह ठौर ॥

(ਕਹਿਣ ਲਗਾ ਕਿ) ਆਪਣੇ ਘਰ ਨੂੰ ਛਡ ਕੇ (ਤੂੰ) ਇਥੇ ਕਿਉਂ ਆਈ ਹੈਂ।

ਸਾਚੁ ਕਹੈ ਤੌ ਛਾਡਿ ਹੌ ਹਨੋ ਕਹੈ ਕਛੁ ਔਰ ॥੧੦॥

साचु कहै तौ छाडि हौ हनो कहै कछु और ॥१०॥

ਜੇ ਸੱਚ ਕਹੇਂਗੀ ਤਾ ਛਡ ਦਿਆਂਗਾ ਅਤੇ ਜੇ ਕੁਝ ਹੋਰ ਕਹੇਂਗੀ ਤਾ ਮਾਰ ਦਿਆਂਗਾ ॥੧੦॥

ਚੌਪਈ ॥

चौपई ॥

ਚੌਪਈ:

ਤਬ ਤ੍ਰਿਯ ਜੋਰਿ ਦੁਹੂੰ ਕਰ ਲਿਆ ॥

तब तृय जोरि दुहूँ कर लिआ ॥

ਤਦ ਇਸਤਰੀ ਨੇ ਦੋਵੇਂ ਹੱਥ ਜੋੜ ਲਏ

ਪਤਿ ਪਾਇਨਿ ਤਰ ਮਸਤਕਿ ਦਿਯਾ ॥

पति पाइनि तर मसतकि दिया ॥

ਅਤੇ ਪਤੀ ਦੇ ਪੈਰਾ ਵਿਚ ਸਿਰ ਰਖ ਦਿੱਤਾ।

ਪ੍ਰਥਮ ਸੁਨਹੁ ਪਿਯ ਬੈਨ ਹਮਾਰੇ ॥

प्रथम सुनहु पिय बैन हमारे ॥

ਹੇ ਪ੍ਰੀਤਮ! ਪਹਿਲਾ ਮੇਰੀ ਗੱਲ ਸੁਣੋ।

ਬਹੁਰਿ ਕਰਹੁ ਜੋ ਹ੍ਰਿਦੈ ਤਿਹਾਰੇ ॥੧੧॥

बहुरि करहु जो ह्रदै तिहारे ॥११॥

ਫਿਰ ਜੋ ਦਿਲ ਵਿਚ ਆਏ, ਉਹੀ ਕਰੋ ॥੧੧॥

ਮੋਰੇ ਬਢੀ ਅਧਿਕ ਚਿੰਤਾ ਚਿਤ ॥

मोरे बढी अधिक चिंता चित ॥

ਮੇਰੇ ਚਿਤ ਵਿਚ ਬਹੁਤ ਚਿੰਤਾ ਵੱਧ ਗਈ ਸੀ।

ਧ੍ਯਾਨ ਧਰੋ ਸ੍ਰੀਪਤਿ ਕੌ ਨਿਤਿਪ੍ਰਤਿ ॥

ध्रयान धरो स्रीपति कौ नितिप्रति ॥

(ਇਸ ਲਈ ਮੈਂ) ਹਰ ਰੋਜ਼ ਵਿਸ਼ਣੂ ਭਗਵਾਨ ਦਾ ਧਿਆਨ ਧਰਦੀ ਸਾ

ਪੂਤ ਦੇਹੁ ਪ੍ਰਭੁ ਧਾਮ ਹਮਾਰੇ ॥

पूत देहु प्रभु धाम हमारे ॥

ਕਿ ਹੇ ਪ੍ਰਭੂ! ਸਾਡੇ ਘਰ (ਇਕ) ਪੁੱਤਰ ਦੇ ਦਿਓ

ਪਲ ਪਲ ਬਲਿ ਬਲਿ ਜਾਉ ਤਿਹਾਰੇ ॥੧੨॥

पल पल बलि बलि जाउ तिहारे ॥१२॥

(ਤਾ ਜੋ ਮੈਂ) ਪਲ ਪਲ ਤੁਹਾਡੇ ਤੋਂ ਕੁਰਬਾਨ ਜਾਵਾ ॥੧੨॥

ਅੜਿਲ ॥

अड़िल ॥

ਅੜਿਲ:

ਪੁਤ੍ਰ ਹੇਤ ਮੈ ਹਯਾਂ ਤਸਕਰ ਤਰ ਆਇ ਕੈ ॥

पुत्र हेत मै ह्याँ तसकर तर आइ कै ॥

ਪੁੱਤਰ ਲਈ ਮੈਂ ਇਥੇ ਤਸਕਰ (ਚੋਰ) ਹੇਠਾ ਆ ਕੇ

ਮਜਨ ਕੀਯਾ ਬਨਾਇ ਅਧਿਕ ਸੁਖ ਪਾਇ ਕੈ ॥

मजन कीया बनाइ अधिक सुख पाइ कै ॥

ਸੁਖ ਪੂਰਵਕ ਇਸ਼ਨਾਨ ਕੀਤਾ ਹੈ।

ਸਾਚ ਕਹਾ ਪਿਯ ਤੋਹਿ ਜਾਨ ਜਿਯ ਲੀਜਿਯੈ ॥

साच कहा पिय तोहि जान जिय लीजियै ॥

ਹੇ ਪ੍ਰੀਤਮ! ਮਨ ਵਿਚ ਸਮਝ ਲਵੋ ਕਿ ਮੈਂ ਤੁਹਾਨੂੰ ਸਚ ਕਿਹਾ ਹੈ।

ਹੋ ਅਵਰੁ ਨ ਯਾ ਤੇ ਬਾਤ ਜੁ ਜਾਨ ਸੁ ਕੀਜੀਯੈ ॥੧੩॥

हो अवरु न या ते बात जु जान सु कीजीयै ॥१३॥

ਇਸ ਤੋਂ ਭਿੰਨ ਹੋਰ ਕੋਈ ਗੱਲ ਨਹੀਂ। (ਹੁਣ ਤੁਹਾਡਾ) ਜੋ ਜੀ ਕਰੇ, ਉਹੀ ਕਰੋ ॥੧੩॥

ਦੋਹਰਾ ॥

दोहरा ॥

ਦੋਹਰਾ:

ਸੁਨਿ ਰਾਜਾ ਐਸੋ ਬਚਨ ਜਿਯ ਮਹਿ ਭਯੋ ਪ੍ਰਸੰਨ੍ਯ ॥

सुनि राजा ऐसो बचन जिय महि भयो प्रसंन्य ॥

ਰਾਜਾ ਇਹ ਬਚਨ ਸੁਣ ਕੇ ਮਨ ਵਿਚ ਬਹੁਤ ਖ਼ੁਸ਼ ਹੋਇਆ

ਜੋ ਤ੍ਰਿਯ ਹ੍ਵੈ ਅਸ ਹਠ ਕਿਯਾ ਧਰਨੀ ਤਲ ਮਹਿ ਧੰਨ੍ਯ ॥੧੪॥

जो तृय ह्वै अस हठ किया धरनी तल महि धंन्य ॥१४॥

ਕਿ ਜਿਸ ਨੇ ਇਸਤਰੀ ਹੋ ਕੇ ਇਸ ਤਰ੍ਹਾ ਦਾ ਹਠ ਕੀਤਾ ਹੈ, ਉਹ ਧਰਤੀ ਉਤੇ ਧੰਨ ਹੈ ॥੧੪॥

ਚੌਪਈ ॥

चौपई ॥

ਚੌਪਈ:

ਜੋ ਤ੍ਰਿਯ ਮੋ ਪੈ ਕਹਾ ਬਿਚਾਰੀ ॥

जो तृय मो पै कहा बिचारी ॥

ਇਸਤਰੀ ਨੇ ਜੋ ਵਿਚਾਰ ਪੂਰਵਪਕ ਕਿਹਾ ਹੈ,

ਸਾਚ ਵਹੈ ਮੈ ਨੈਨ ਨਿਹਾਰੀ ॥

साच वहै मै नैन निहारी ॥

ਉਹ ਸਚ ਹੈ। ਮੈਂ ਆਪਣੀਆਂ ਅੱਖਾ ਨਾਲ ਵੇਖ ਲਿਆ ਹੈ।

ਅਸ ਚਰਿਤ੍ਰ ਸੁਤ ਹਿਤ ਜਿਨ ਕਿਯਾ ॥

अस चरित्र सुत हित जिन किया ॥

ਇਸ ਪ੍ਰਕਾਰ ਦਾ ਚਰਿਤ੍ਰ ਜਿਸ ਨੇ ਪੁੱਤਰ ਲਈ ਕੀਤਾ ਹੈ,

ਧੰਨਿ ਧੰਨਿ ਕੁਅਰਿ ਤਿਹਾਰੋ ਹਿਯਾ ॥੧੫॥

धंनि धंनि कुअरि तिहारो हिया ॥१५॥

ਹੇ ਕੁਮਾਰੀ! ਤੇਰਾ ਹਿਰਦਾ ਧੰਨ ਹੈ ॥੧੫॥

ਦੋਹਰਾ ॥

दोहरा ॥

ਦੋਹਰਾ:

ਨਿਰਸੰਦੇਹ ਤੁਮਰੇ ਸਦਨ ਹ੍ਵੈ ਹੈ ਪੂਤ ਅਪਾਰ ॥

निरसंदेह तुमरे सदन ह्वै है पूत अपार ॥

(ਰਾਜੇ ਨੇ ਹੋਰ ਕਿਹਾ, ਹੇ ਪ੍ਰਿਯਾ!) ਤੇਰੇ ਘਰ ਨਿਸਚੈ ਹੀ ਅਪਾਰ (ਗੁਣਾ ਵਾਲਾ) ਪੁੱਤਰ ਪੈਦਾ ਹੋਵੇਗਾ

ਹਠੀ ਜਪੀ ਤਪਸੀ ਸਤੀ ਸੂਰਬੀਰ ਸੁ ਕੁਮਾਰ ॥੧੬॥

हठी जपी तपसी सती सूरबीर सु कुमार ॥१६॥

ਜੋ ਹਠੀ, ਜਪੀ, ਤਪਸਵੀ, ਸਤੀ ਅਤੇ ਸ਼ੂਰਵੀਰ ਰਾਜ ਕੁਮਾਰ ਹੋਵੇਗਾ ॥੧੬॥

ਅੜਿਲ ॥

अड़िल ॥

ਅੜਿਲ:

ਤਾਹਿ ਭੋਗਿ ਫਾਸੀ ਸੌ ਬਹੁਰਿ ਸੰਘਾਰਿਯੋ ॥
ताहि भोगि फासी सौ बहुरि संघारियो ॥
(ਪਹਿਲਾ) ਉਸ ਪਾਲੀ ਨੂੰ ਭੋਗ ਕੇ ਫਿਰ ਫਾਸੀ ਦੇ ਕੇ ਮਾਰ ਦਿੱਤਾ

ਕਰਿ ਕੈ ਨ੍ਰਿਪਹਿ ਚਰਿਤ੍ਰ ਇਹ ਭਾਤਿ ਦਿਖਾਰਿਯੋ ॥
करि कै नृपहि चरित्र इह भाति दिखारियो ॥
ਅਤੇ ਰਾਜੇ ਨੂੰ ਇਸ ਪ੍ਰਕਾਰ ਦਾ ਚਰਿਤ੍ਰ ਕਰ ਕੇ ਵਿਖਾ ਦਿੱਤਾ।

ਮੂੜ ਪ੍ਰਫੁਲਿਤ ਭਯੋ ਨ ਕਛੁ ਤਾ ਕੌ ਕਹਾ ॥
मूड़ प्रफुलित भयो न कछु ता कौ कहा ॥
ਮੂਰਖ (ਰਾਜਾ) ਖ਼ੁਸ਼ ਹੋ ਗਿਆ ਅਤੇ ਉਸ ਨੂੰ ਕੁਝ ਨਾ ਕਿਹਾ

ਹੋ ਧੰਨਿ ਧੰਨਿ ਕਹਿ ਨਾਰਿ ਮਗਨ ਹ੍ਵੈ ਮਨ ਰਹਾ ॥੧੭॥
हो धंनि धंनि कहि नारि मगन ह्वै मन रहा ॥१७॥
ਅਤੇ ਇਸਤਰੀ ਨੂੰ ਧੰਨ ਧੰਨ ਕਹਿ ਕੇ ਮਨ ਵਿਚ ਮਗਨ ਹੋ ਗਿਆ ॥੧੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੬੧॥੪੯੪੦॥ਅਫਜੂੰ॥
इति स्री चरित्र पख्याने तृया चरित्रे मंत्री भूप संबादे दोइ सौ इकसठि चरित्र समापतम सतु सुभम सतु ॥२६१॥४९४०॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੬੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੬੧॥੪੯੪੦॥ ਚਲਦਾ॥

ਅੜਿਲ ॥
अड़िल ॥
ਅੜਿਲ:

ਕਿਲਮਾਕਨ ਕੇ ਦੇਸ ਇੰਦ੍ਰ ਧੁਜ ਨ੍ਰਿਪਤਿ ਬਰ ॥
किलमाकन के देस इंद्र धुज नृपति बर ॥
ਕਿਲਮਾਕਨ (ਤਾਤਾਰੀਆਂ) ਦੇ ਦੇਸ਼ ਵਿਚ ਇੰਦ੍ਰ ਧੁਜ ਨਾ ਦਾ (ਇਕ) ਮਹਾਨ ਰਾਜਾ ਸੀ,

ਸ੍ਰੀ ਕਿਲਮਾਕ ਮਤੀ ਰਾਨੀ ਜਿਹ ਬਸਤ ਘਰ ॥

स्री किलमाक मती रानी जिह बसत घर ॥

ਜਿਸ ਦੇ ਘਰ ਕਿਲਮਾਕ ਮਤੀ ਨਾ ਦੀ ਰਾਣੀ ਰਹਿੰਦੀ ਸੀ।

ਪੁਨ ਮਾਸੂਕ ਮਤੀ ਦੁਹਿਤਾ ਤਾ ਕੈ ਭਈ ॥

पुन मासूक मती दुहिता ता कै भई ॥

ਫਿਰ ਉਸ ਦੇ ਘਰ ਮਾਸ਼ੂਕ ਮਤੀ ਨਾ ਦੀ ਪੁੱਤਰੀ ਪੈਦਾ ਹੋਈ।

ਹੋ ਜਨੁਕ ਚੰਦ੍ਰ ਕੀ ਕਲਾ ਦੁਤਿਯ ਜਗ ਮੈ ਵਈ ॥੧॥

हो जनुक चंद्र की कला दुतिय जग मै वई ॥१॥

ਮਾਨੋ ਜਗ ਵਿਚ ਦੂਜੀ ਚੰਦ੍ਰ ਕਲਾ ਪੈਦਾ ਹੋਈ ਹੋਵੇ ॥੧॥

ਸੌਦਾ ਹਿਤ ਸੌਦਾਗਰ ਤਹ ਇਕ ਆਇਯੋ ॥

सौदा हित सौदागर तह इक आइयो ॥

ਉਥੇ ਵਪਾਰ ਕਰਨ ਲਈ ਇਕ ਸੌਦਾਗਰ ਆਇਆ।

ਜਨੁ ਸਸਿ ਕੋ ਅਵਿਤਾਰ ਮਦਨ ਉਪਜਾਇਯੋ ॥

जनु ससि को अवितार मदन उपजाइयो ॥

(ਜੋ ਇਤਨਾ ਸੁੰਦਰ ਸੀ) ਮਾਨੋ ਚੰਦ੍ਰਮਾ ਦਾ ਅਵਤਾਰ ਜਾ ਕਾਮ ਦੇਵ ਪੈਦਾ ਹੋਇਆ ਹੋਵੇ।

ਅਧਿਕ ਜੁਬਨ ਕੀ ਜੇਬ ਬਿਧਾਤੈ ਦਈ ਤਿਹ ॥

अधिक जुबन की जेब बिधातै दई तिह ॥

ਉਸ ਨੂੰ ਪਰਮਾਤਮਾ ਨੇ ਜਵਾਨੀ ਦੀ ਬਹੁਤ ਅਧਿਕ ਸ਼ੋਭਾ ਦਿੱਤੀ ਸੀ।

ਹੋ ਸੁਖ ਪਾਵਤ ਸੁਰ ਅਸੁਰ ਨਿਹਾਰੇ ਕ੍ਰਾਤਿ ਜਿਹ ॥੨॥

हो सुख पावत सुर असुर निहारे क्राति जिह ॥२॥

ਉਸ ਦੀ ਸੁੰਦਰਤਾ ਨੂੰ ਵੇਖ ਕੇ ਦੇਵਤੇ ਅਤੇ ਦੈਂਤ ਬਹੁਤ ਸੁਖ ਮਨਾਉਂਦੇ ਸਨ ॥੨॥

ਏਕ ਦਿਵਸ ਨ੍ਰਿਪ ਸੁਤਾ ਝਰੋਖੇ ਆਇ ਕੈ ॥

एक दिवस नृप सुता झरोखे आइ कै ॥

ਇਕ ਦਿਨ ਰਾਜੇ ਦੀ ਪੁੱਤਰੀ ਮਨ ਭਾਉਂਦੀ

ਬੈਠਤ ਭੀ ਚਿਤ ਲਗੇ ਸੁ ਬੈਸ ਬਨਾਇ ਕੈ ॥

बैठत भी चित लगे सु बैस बनाइ कै ॥

ਸਜ ਧਜ ਕਰ ਕੇ ਝਰੋਖੇ ਵਿਚ ਆ ਕੇ ਬੈਠ ਗਈ।

ਸਾਹੁ ਪੁਤ੍ਰ ਤਹ ਆਇ ਦਿਖਾਈ ਦੈ ਗਯੋ ॥

साहु पुत्र तह आइ दिखाई दै गयो ॥

ਸ਼ਾਹ ਦਾ ਪੁੱਤਰ ਉਥੇ ਆ ਕੇ (ਉਸ ਨੂੰ) ਦਿਖਾਈ ਦੇ ਗਿਆ।

ਹੋ ਯਾ ਮਾਨਨਿ ਕੋ ਮਨਹਿ ਮਨੋ ਹਰਿ ਲੈ ਗਯੋ ॥੩॥

हो या माननि को मनहि मनो हरि लै गयो ॥३॥

(ਉਹ) ਮਾਨੋ ਅਭਿਮਾਨਨੀ ਇਸਤਰੀ ਦਾ ਮਨ ਚੁਰਾ ਕੇ ਲੈ ਗਿਆ ਹੋਵੇ ॥੩॥

ਰਾਜ ਕੁਅਰਿ ਲਖਿ ਰੂਪ ਰਹੀ ਉਰਝਾਇ ਕਰਿ ॥

राज कुअरि लखि रूप रही उरझाइ करि ॥

ਰਾਜ ਕੁਮਾਰੀ ਉਸ ਦਾ ਰੂਪ ਵੇਖ ਕੇ ਮੋਹਿਤ ਹੋ ਗਈ।

ਪਠੈ ਸਹਚਰੀ ਤਹਾ ਬਹੁਤ ਧਨ ਦ੍ਰਯਾਇ ਕਰਿ ॥

पठै सहचरी तहा बहुत धन द्रयाइ करि ॥

(ਇਕ ਸਖੀ ਨੂੰ) ਬਹੁਤ ਸਾਰਾ ਧਨ ਦੇ ਕੇ ਉਸ ਕੋਲ ਭੇਜਿਆ।

ਸਾਹੁ ਸੁਤਹਿ ਕ੍ਯੋਹੂੰ ਬਿਧਿ ਜੋ ਹ੍ਯਾਂ ਲ੍ਯਾਇ ਹੈ ॥

साहु सुतहि क्योहूँ बिधि जो ह्याँ ल्याइ है ॥

(ਰਾਜ ਕੁਮਾਰੀ ਨੇ ਸਖੀ ਨੂੰ ਸਮਝਾਇਆ ਕਿ) ਸ਼ਾਹ ਦੇ ਪੁੱਤਰ ਨੂੰ ਕਿਸੇ ਢੰਗ ਨਾਲ ਇਥੇ ਲੈ ਆ।

ਹੋ ਜੋ ਮਾਗੇ ਮੁਹਿ ਤੂ ਸੋ ਅਬ ਹੀ ਪਾਇ ਹੈ ॥੪॥

हो जो मागे मुहि तू सो अब ही पाइ है ॥४॥

ਜੋ ਤੂੰ ਮੇਰੇ ਪਾਸੋਂ ਮੰਗੇਗੀ ਉਤਨਾ ਹੁਣੇ ਹੀ ਪ੍ਰਾਪਤ ਕਰ ਲਈ ॥੪॥

ਸੁਨਤ ਕੁਅਰਿ ਕੋ ਬਚਨ ਸਖੀ ਤਹ ਜਾਇ ਕੈ ॥

सुनत कुअरि को बचन सखी तह जाइ कै ॥

ਰਾਜ ਕੁਮਾਰੀ ਦੇ ਬੋਲ ਸੁਣ ਕੇ ਸਖੀ ਉਥੇ ਗਈ

ਮਨ ਭਾਵਤ ਪਿਯ ਯਾ ਕਹ ਦਿਯਾ ਮਿਲਾਇ ਕੈ ॥

मन भावत पिय या कह दिया मिलाइ कै ॥

ਅਤੇ ਉਸ ਨੂੰ ਮਨ ਇਛਿਤ ਪ੍ਰਿਯ ਮਿਲਾ ਦਿੱਤਾ।

ਚੌਰਾਸੀ ਆਸਨ ਸੁ ਬਿਬਿਧ ਬਿਧਿ ਕੈ ਲੀਏ ॥

चौरासी आसन सु बिबिध बिधि कै लीए ॥

(ਉਨ੍ਹਾ ਨੇ) ਚੌਰਾਸੀ ਢੰਗਾ ਦੇ ਆਸਣ ਕੀਤੇ

ਹੋ ਚਿਤ ਕੇ ਸੋਕ ਸੰਤਾਪ ਬਿਦਾ ਸਭ ਕਰ ਦੀਏ ॥੫॥

हो चित के सोक संताप बिदा सभ कर दीए ॥५॥

ਅਤੇ ਚਿਤ ਦੇ ਸਾਰੇ ਸੰਤਾਪ ਦੂਰ ਕਰ ਦਿੱਤੇ ॥੫॥

ਛੈਲ ਛੈਲਨੀ ਛਕੇ ਨ ਛੋਰਤ ਏਕ ਛਿਨ ॥

छैल छैलनी छके न छोरत एक छिन ॥

ਇਸਤਰੀ ਅਤੇ ਪੁਰਸ਼ (ਇਤਨੇ) ਪ੍ਰਸੰਨ ਹੋਏ ਕਿ ਇਕ ਛਿਣ ਲਈ ਵੀ ਵਖ ਨਹੀਂ ਹੁੰਦੇ ਸਨ।

ਜਨੁਕ ਨਵੌ ਨਿਧਿ ਰਾਕ ਸੁ ਪਾਈ ਆਜੁ ਤਿਨ ॥

जनुक नवौ निधि राक सु पाई आजु तिन ॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਅਜ ਕੰਗਾਲ ਨੇ ਨੌ ਨਿਧੀਆਂ ਪ੍ਰਾਪਤ ਕੀਤੀਆਂ ਹੋਣ।

ਚਿੰਤਾਤੁਰ ਚਿਤ ਭਈ ਬਿਚਾਰ ਬਿਚਾਰਿ ਕੈ ॥

चिंतातुर चित भई बिचार बिचारि कै ॥

ਰਾਜ ਕੁਮਾਰੀ ਮਨ ਵਿਚ ਚਿੰਤਾ ਪੂਰਵਕ ਵਿਚਾਰ ਕਰਨ ਲਗੀ

ਹੋ ਸਦਾ ਬਸੌ ਸੁਖ ਸਾਥ ਪਿਯਰਵਾ ਯਾਰਿ ਕੈ ॥੬॥

हो सदा बसौ सुख साथ पियरवा यारि कै ॥६॥

ਕਿ ਕਿਵੇਂ ਸਦਾ ਪਿਆਰੇ ਯਾਰ ਨਾਲ ਰਿਹਾ ਜਾਏ ॥੬॥

ਭੇਖ ਪੁਰਖ ਸਹਚਰਿ ਕਰਿ ਦਈ ਪਠਾਇ ਕੈ ॥

भेख पुरख सहचरि करि दई पठाइ कै ॥

(ਰਾਜ ਕੁਮਾਰੀ ਨੇ) ਇਕ ਸਖੀ ਨੂੰ ਮਰਦਾਵੇਂ ਭੇਸ ਵਿਚ ਉਸ ਦੇ ਪਿਤਾ ਪਾਸ ਭੇਜਿਆ

ਤਾ ਕੇ ਪਿਤੁ ਕੇ ਪਾਸ ਯੌ ਕਹਿਯਹੁ ਜਾਇ ਕੈ ॥

ता के पितु के पास यौ कहियहु जाइ कै ॥

(ਅਤੇ ਸਮਝਾ ਦਿੱਤਾ ਕਿ ਉਸ ਪਾਸ) ਜਾ ਕੇ ਕਹਿਣਾ

ਬੂਡਿ ਮਰਾ ਤਵ ਸੁਤ ਹਮ ਆਂਖਿਨ ਸੌ ਲਹਾ ॥

बूडि मरा तव सुत हम आँखिन सौ लहा ॥

ਕਿ ਤੇਰਾ ਪੁੱਤਰ ਡੁਬ ਮੋਇਆ ਹੈ ਅਤੇ ਮੈਂ ਅੱਖਾ ਨਾਲ ਵੇਖਿਆ ਹੈ।

ਹੋ ਬਹਤ ਨਦੀ ਮਹਿ ਗਯੋ ਨ ਕਰ ਕਿਨਹੂੰ ਗਹਾ ॥੭॥

हो बहत नदी महि गयो न कर किनहूँ गहा ॥७॥

ਨਦੀ ਵਿਚ ਰੁੜ੍ਹੇ ਜਾਂਦੇ ਦਾ ਕਿਸੇ ਨੇ ਵੀ ਹੱਥ ਨਹੀਂ ਪਕੜਿਆ ॥੭॥

ਸਾਹੁ ਸੁਨਤ ਇਹ ਭਾਤਿ ਉਠਾ ਅਕੁਲਾਇ ਕੈ ॥

साहु सुनत इह भाति उठा अकुलाइ कै ॥

ਸ਼ਾਹ ਇਹ ਗੱਲ ਸੁਣ ਕੇ ਵਿਆਕੁਲ ਹੋ ਕੇ ਉਠਿਆ।

ਸਰਿਤਾ ਤੀਰ ਪੁਕਾਰਤ ਆਤੁਰ ਜਾਇ ਕੈ ॥

सरिता तीर पुकारत आतुर जाइ कै ॥

ਨਦੀ ਦੇ ਕੰਢੇ ਜਾ ਕੇ ਵਿਆਕੁਲ ਹੋ ਕੇ ਆਵਾਜ਼ਾ ਮਾਰਨ ਲਗਾ।

ਲੋਟਤ ਲੋਟਤ ਭੂ ਪਰ ਇਤ ਤੇ ਉਤ ਗਯੋ ॥
लोटत लोटत भू पर इत ते उत गयो ॥
ਉਹ ਧਰਤੀ ਉਤੇ ਲੇਟਦੇ ਲੇਟਦੇ ਇਧਰ ਤੋਂ ਉਧਰ ਗਿਆ

ਹੋ ਮਾਲ ਮਤਾਹ ਲੁਟਾਇ ਅਥਿਤ ਹ੍ਵੈ ਜਾਤ ਭਯੋ ॥੮॥
हो माल मताह लुटाइ अथित ह्वै जात भयो ॥८॥
ਅਤੇ ਮਾਲ-ਮਤਾ ਲੁਟਾ ਕੇ ਸਾਧ ਬਣ ਗਿਆ ॥੮॥

ਵਹੀ ਸਖੀ ਯਾ ਪਹਿ ਇਹ ਭਾਤਿ ਉਚਾਰਿਯੋ ॥
वही सखी या पहि इह भाति उचारियो ॥
(ਫਿਰ) ਉਸ ਸਖੀ ਨੇ ਇਸ (ਸ਼ਾਹ ਦੇ ਪੁੱਤਰ) ਪ੍ਰਤਿ ਕਿਹਾ

ਤਵ ਪਿਤੁ ਹ੍ਵੈ ਕਰਿ ਅਤਿਥ ਸੁ ਬਨਹਿ ਪਧਾਰਿਯੋ ॥
तव पितु ह्वै करि अतिथ सु बनहि पधारियो ॥
ਕਿ ਤੇਰਾ ਪਿਓ ਸਾਧ ਬਣ ਕੇ ਬਨ ਨੂੰ ਚਲਾ ਗਿਆ ਹੈ।

ਮਾਲ ਮਤਾਹਿ ਲੁਟਾਇ ਜਾਤ ਬਨ ਕੌ ਭਯੋ ॥
माल मताहि लुटाइ जात बन कौ भयो ॥
ਮਾਲ-ਮਤਾ ਲੁਟਾ ਕੇ ਜੰਗਲ ਨੂੰ ਚਲਾ ਗਿਆ ਹੈ

ਹੋ ਰਾਜ ਕੁਅਰਿ ਕੇ ਧਾਮ ਸੌਪਿ ਤੁਮ ਕਹ ਗਯੋ ॥੯॥
हो राज कुअरि के धाम सौपि तुम कह गयो ॥९॥
ਅਤੇ ਤੈਨੂੰ ਰਾਜ-ਕੁਮਾਰੀ ਦੇ ਘਰ ਸੌਂਪ ਗਿਆ ਹੈ ॥੯॥

ਪਿਤੁ ਤੇ ਭਯੋ ਨਿਰਾਸ ਰਹਤ ਤਿਹ ਗ੍ਰਿਹ ਭਯੋ ॥
पितु ते भयो निरास रहत तिह गृह भयो ॥
(ਸ਼ਾਹ ਦਾ ਪੁੱਤਰ) ਪਿਤਾ ਵਲੋਂ ਨਿਰਾਸ ਹੋ ਕੇ ਉਸ ਦੇ ਘਰ ਹੀ ਰਹਿ ਗਿਆ।

ਦੇਸ ਮਾਲ ਸੁਖ ਪਾਇ ਬਿਸਰਿ ਸਭ ਹੀ ਗਯੋ ॥

देस माल सुख पाइ बिसरि सभ ही गयो ॥

(ਉਥੇ) ਸੁਖ ਪ੍ਰਾਪਤ ਕਰ ਕੇ ਦੇਸ਼, ਮਾਲ ਆਦਿ ਸਭ ਕੁਝ ਭੁਲ ਗਿਆ।

ਕਾਜ ਕਰਤ ਸੋਈ ਭਯੋ ਕੁਅਰਿ ਜੋ ਤਿਹ ਕਹਿਯੋ ॥

काज करत सोई भयो कुअरि जो तिह कहियो ॥

ਉਹ ਉਹੀ ਕੁਝ ਕਰਨ ਲਗਾ ਜੋ ਰਾਜ ਕੁਮਾਰੀ ਕਹਿੰਦੀ ਸੀ।

ਹੋ ਇਹ ਛਲ ਸੇਤੀ ਛਲਾ ਸਦਾ ਤਾ ਕੇ ਰਹਿਯੋ ॥੧੦॥

हो इह छल सेती छला सदा ता के रहियो ॥१०॥

ਇਸ ਛਲ ਨਾਲ (ਸ਼ਾਹ ਦੇ ਪੁੱਤਰ ਨੂੰ) ਛਲ ਲਿਆ ਅਤੇ ਸਦਾ ਲਈ ਉਥੇ ਰਹਿ ਗਿਆ ॥੧੦॥

ਅਪਨੋ ਧਾਮ ਬਿਸਾਰਿ ਕੁਅਰਿ ਚਿਤ ਤੇ ਦਯੋ ॥

अपनो धाम बिसारि कुअरि चित ते दयो ॥

ਆਪਣਾ ਘਰ-ਬਾਰ ਭੁਲਾ ਕੇ ਉਹ ਰਾਜ ਕੁਮਾਰੀ ਨੂੰ ਚਿਤ ਦੇ ਬੈਠਾ।

ਬਹੁਤ ਕਾਲ ਸੁਖ ਪਾਇ ਰਹਤ ਤਿਹ ਗ੍ਰਿਹ ਭਯੋ ॥

बहुत काल सुख पाइ रहत तिह गृह भयो ॥

ਬਹੁਤ ਸਮੇਂ ਤਕ ਸੁਖ ਪੂਰਵਕ ਉਸ ਦੇ ਘਰ ਰਿਹਾ।

ਭੇਦ ਨ ਦੂਜੇ ਕਾਨ ਕਿਨੂੰ ਨਰ ਜਾਨਿਯੋ ॥

भेद न दूजे कान किनूँ नर जानियो ॥

(ਇਸ ਗੱਲ ਬਾਰੇ) ਕਿਸੇ ਹੋਰ ਬੰਦੇ ਨੂੰ ਜ਼ਰਾ ਜਿੰਨੀ ਵੀ ਭਿਣਕ ਨਾ ਪਈ।

ਹੋ ਸਾਹੁ ਪੁਤ੍ਰ ਸੌ ਅਧਿਕ ਕੁਅਰਿ ਰਸ ਠਾਨਿਯੋ ॥੧੧॥

हो साहु पुत्र सौ अधिक कुअरि रस ठानियो ॥११॥

ਸ਼ਾਹ ਦੇ ਪੁੱਤਰ ਨਾਲ ਰਾਜ ਕੁਮਾਰੀ ਨੇ ਬਹੁਤ ਆਨੰਦ ਮਾਣਿਆ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਾਸਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੬੨॥੪੯੫੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ बासठ चरित्र समापतम सतु सुभम सतु ॥२६२॥४९५१॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੬੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੬੨॥੪੯੫੧॥ ਚਲਦਾ॥

ਚੌਪਈ ॥

चौपई ॥

ਚੌਪਈ:

ਅਜੈਚੰਦ ਪੂਰਬ ਕੀ ਦਿਸਿ ਨ੍ਰਿਪ ॥

अजैचंद पूरब की दिसि नृप ॥

ਪੂਰਬ ਦਿਸ਼ਾ ਵਿਚ ਇਕ ਅਜੈਚੰਦ ਨਾ ਦਾ ਰਾਜਾ ਸੀ

ਅਨਿਕ ਭਾਤਿ ਜੀਤੇ ਜਿਨ ਬਹੁ ਰਿਪ ॥

अनिक भाति जीते जिन बहु रिप ॥

ਜਿਸ ਨੇ ਅਨੇਕ ਢੰਗਾ ਨਾਲ ਬਹੁਤ ਸਾਰੇ ਵੈਰੀ ਜਿਤ ਲਏ ਸਨ।

ਨਾਗਰਮਤੀ ਨਾਰੀ ਤਾ ਕੇ ਘਰ ॥

नागरमती नारी ता के घर ॥

ਨਾਗਰ ਮਤੀ ਨਾ ਦੀ ਉਸ ਦੇ ਘਰ ਇਸਤਰੀ ਸੀ

ਰੂਪਵਾਨ ਦੁਤਿਮਾਨ ਛਟਾ ਬਰ ॥੧॥

रूपवान दुतिमान छटा बर ॥१॥

ਜੋ ਬਹੁਤ ਰੂਪਵਾਨ, ਪ੍ਰਕਾਸ਼ਮਾਨ ਅਤੇ ਉਤਮ ਛਬੀ ਵਾਲੀ ਸੀ ॥੧॥

ਜੁਧਕਰਨ ਰਾਜਾ ਕੋ ਭ੍ਰਾਤਾ ॥

जुधकरन राजा को भ्राता ॥

ਜੁਧਕਰਨ ਨਾ ਦਾ ਰਾਜੇ ਦਾ ਭਰਾ ਸੀ

ਕੁੰਟ ਚਾਰਹੂੰ ਬਿਚ ਬਿਖ੍ਯਾਤਾ ॥

कुँट चारहूँ बिच बिख्याता ॥

ਜੋ ਚੌਹਾ ਕੁੰਟਾ ਵਿਚ ਪ੍ਰਸਿੱਧ ਸੀ।

ਅਤਿ ਹੀ ਰੂਪ ਤਵਨ ਕੋ ਰਾਜਤ ॥

अति ही रूप तवन को राजत ॥

ਉਸ ਦਾ ਬਹੁਤ ਸੁੰਦਰ ਰੂਪ ਸੁਸ਼ੋਭਿਤ ਸੀ।

ਜਾਨੁ ਦਿਵਾਕਰਿ ਦੁਤਿਯ ਬਿਰਾਜਤ ॥੨॥

जानु दिवाकरि दुतिय बिराजत ॥२॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਦੂਜਾ ਸੂਰਜ ਹੋਵੇ ॥੨॥

ਦੋਹਰਾ ॥

दोहरा ॥

ਦੋਹਰਾ:

ਅਬਲਾ ਤਾ ਕੋ ਰੂਪ ਲਖਿ ਅਟਿਕ ਰਹੀ ਮਨ ਮਾਹਿ ॥

अबला ता को रूप लखि अटिक रही मन माहि ॥

ਉਸ ਦਾ ਰੂਪ ਵੇਖ ਕੇ ਰਾਣੀ ਮਨ ਵਿਚ ਅਟਕ ਗਈ

ਪਤਿ ਕਰਿ ਦਿਯਾ ਬਿਸਾਰਿ ਕਰਿ ਕਛੂ ਰਹੀ ਸੁਧਿ ਨਾਹਿ ॥੩॥

पति करि दिया बिसारि करि कछू रही सुधि नाहि ॥३॥

ਅਤੇ (ਆਪਣੇ) ਪਤੀ ਨੂੰ ਭੁਲਾ ਦਿੱਤਾ ਅਤੇ ਕੁਝ ਸੁੱਧ ਬੁੱਧ ਨਾ ਰਹੀ ॥੩॥

ਚੌਪਈ ॥

चौपई ॥

ਚੌਪਈ:

ਸਖੀ ਹੁਤੀ ਇਕ ਤਹਾ ਸਜਾਨੀ ॥

सखी हुती इक तहा स्यानी ॥

(ਉਸ ਦੀ) ਉਥੇ ਇਕ ਚਤੁਰ ਸਖੀ ਸੀ।

ਤਿਨ ਯਹ ਬਾਤ ਸਕਲ ਪਹਿਚਾਨੀ ॥

तिन यह बात सकल पहिचानी ॥

ਉਸ ਨੇ ਇਹ ਸਾਰੀ ਗੱਲ ਸਮਝ ਲਈ।

ਰਨਿਯਹਿ ਭਾਖਿ ਤਹਾ ਚਲਿ ਗਈ ॥

रनियहि भाखि तहा चलि गई ॥

ਰਾਣੀ ਨੂੰ ਕਹਿ ਕੇ ਉਥੇ ਚਲੀ ਗਈ

ਸਭ ਤਿਹ ਬਾਤ ਬਤਾਵਤ ਭਈ ॥੪॥

सभ तिह बात बतावत भई ॥४॥

ਅਤੇ ਉਥੇ (ਜਾ ਕੇ) ਸਾਰੀ ਗੱਲ ਦਸ ਦਿੱਤੀ ॥੪॥

ਜੁਧਕਰਨ ਇਹ ਬਾਤ ਨ ਮਾਨੀ ॥

जुधकरन इह बात न मानी ॥

ਜੁਧਕਰਨ ਨੇ (ਰਾਣੀ ਦੀ) ਇਹ ਗੱਲ ਨਾ ਮੰਨੀ।

ਨਾਗਮਤੀ ਤਬ ਭਈ ਖਿਸਾਨੀ ॥

नागमती तब भई खिसानी ॥

ਤਦ ਨਾਗ ਮਤੀ ਖਿਝ ਗਈ

ਜਾ ਮਹਿ ਮੈ ਅਪਨਾ ਮਨ ਦਿਯਾ ॥

जा महि मै अपना मन दिया ॥

ਕਿ ਜਿਸ (ਵਿਅਕਤੀ) ਨੂੰ ਮੈਂ ਆਪਣਾ ਮਨ ਦੇ ਦਿੱਤਾ,

ਉਹ ਜੜ ਹਮ ਮੈ ਚਿਤ ਨ ਕਿਯਾ ॥੫॥

उह जड़ हम मै चित न किया ॥५॥

ਉਸ ਮੂਰਖ ਨੇ ਮੇਰੇ ਵਲ ਧਿਆਨ ਹੀ ਨਹੀਂ ਕੀਤਾ ॥੫॥

ਦੋਹਰਾ ॥

दोहरा ॥

ਦੋਹਰਾ:

ਜੌ ਇਹ ਹਮਰੀ ਸਭ ਬ੍ਰਿਥਾ ਕਹਿ ਹੈ ਕਾਹੂ ਪਾਸ ॥

जौ इह हमरी सभ बृथा कहि है काहू पास ॥

ਜੇ ਇਹ (ਜੁਧਕਰਨ) ਮੇਰੀ ਸਾਰੀ ਗੱਲ ਕਿਸੇ ਹੋਰ ਕੋਲ ਕਹਿ ਦੇਵੇਗਾ,

ਅਜੈਚੰਦ ਰਾਜਾ ਅਬੈ ਹਮ ਤੇ ਹੋਇ ਉਦਾਸ ॥੬॥

अजैचंद राजा अबै हम ते होइ उदास ॥६॥

ਤਾ ਰਾਜਾ ਅਜੈਚੰਦ ਹੁਣੇ ਮੇਰੇ ਪ੍ਰਤਿ ਉਦਾਸ ਹੋ ਜਾਵੇਗਾ ॥੬॥

ਚੌਪਈ ॥

चौपई ॥

ਚੌਪਈ:

ਤਬ ਪਤਿ ਔਰ ਤ੍ਰਿਯਨ ਹਿਤ ਕੈ ਹੈ ॥

तब पति और तृयन हित कै है ॥

ਤਦ (ਮੇਰਾ) ਪਤੀ ਹੋਰ ਇਸਤਰੀ ਨਾਲ ਹਿਤ ਵਧਾ ਲਏਗਾ

ਭੂਲ ਨ ਧਾਮ ਹਮਾਰੇ ਐ ਹੈ ॥

भूल न धाम हमारे ऐ है ॥

ਅਤੇ ਭੁਲ ਕੇ ਵੀ ਮੇਰੇ ਘਰ ਨਹੀਂ ਆਏਗਾ।

ਤਬ ਹੌ ਕਾਜ ਕਹੌ ਕਾ ਕਰਿ ਹੌ ॥

तब हौ काज कहौ का करि हौ ॥

ਤਦ ਦਸੋ, ਮੈਂ ਕੀ ਕੰਮ ਕਰਾ।

ਬਿਰਹਾ ਕੀ ਪਾਵਕ ਮਹਿ ਬਰਿ ਹੌ ॥੭॥

ਬਿਰਹਾ ਕੀ ਪਾਵਕ ਮਹਿ ਬਰਿ ਹੌ ॥੭॥

(ਬਸ) ਵਿਯੋਗ ਦੀ ਅੱਗ ਵਿਚ ਸੜਦੀ ਰਹਾ ॥੭॥

ਦੋਹਰਾ ॥

दोहरा ॥

ਦੋਹਰਾ:

ਤਾ ਤੇ ਕਰੋ ਚਰਿਤ੍ਰ ਕਛੁ ਹਨਿਯੈ ਯਾ ਕਹੁ ਆਜ ॥

ता ते करो चरित्र कछु हनियै या कहु आज ॥

ਇਸ ਲਈ ਕੁਝ ਚਰਿਤ੍ਰ ਕਰ ਕੇ ਉਸ ਨੂੰ ਅਜ ਮਾਰ ਦੇਣਾ ਚਾਹੀਦਾ ਹੈ।

ਸਾਮ ਡਾਰਿ ਯਾ ਕੇ ਇਸੈ ਹਨੌ ਨ ਜਾਨਹਿ ਰਾਜ ॥੮॥

साम डारि या के इसै हनौ न जानहि राज ॥८॥

ਇਸ ਨੂੰ ਸਾਮ (ਨੀਤੀ ਨਾਲ) (ਪਿਆਰੇ ਬਚਨ ਬੋਲ ਕੇ) ਮਾਰ ਦੇਣਾ ਚਾਹੀਦਾ ਹੈ ਤਾ ਜੋ ਰਾਜੇ ਨੂੰ ਪਤਾ ਨਾ ਲਗ ਸਕੇ ॥੮॥

ਚੌਪਈ ॥

चौपई ॥

ਚੌਪਈ:

ਏਕ ਸਖੀ ਕਹ ਕਹਿ ਸਮਝਾਯੋ ॥

एक सखी कह कहि समझायो ॥

(ਉਸ ਨੇ) ਇਕ ਸਖੀ ਨੂੰ ਬੁਲਾ ਕੇ ਸਮਝਾਇਆ

ਅਧਿਕ ਦਰਬੁ ਦੈ ਤਹਾ ਪਠਾਯੋ ॥

अधिक दरबु दै तहा पठायो ॥

ਅਤੇ ਬਹੁਤ ਸਾਰਾ ਧਨ ਦੇ ਕੇ ਉਥੇ ਭੇਜਿਆ।

ਜਬ ਆਵਤ ਨ੍ਰਿਪ ਕਹ ਲਖਿ ਲੀਜੌ ॥

जब आवत नृप कह लखि लीजौ ॥

(ਚੇਤੇ ਕਰਾਇਆ ਕਿ) ਜਦ ਰਾਜੇ ਨੂੰ ਆਉਂਦਿਆਂ ਵੇਖੀਂ

ਤਬ ਮਦ ਪੀ ਗਾਰੀ ਤਿਹ ਦੀਜੌ ॥੯॥

तब मद पी गारी तिह दीजौ ॥९॥

ਤਾ ਸ਼ਰਾਬ ਪੀ ਕੇ ਉਸ ਨੂੰ ਗਾਲੀਆਂ ਦੇਈਂ ॥੯॥

ਅਜੈਚੰਦ ਤਿਹ ਠਾ ਜਬ ਆਯੋ ॥

अजैचंद तिह ठा जब आयो ॥

ਜਦ ਰਾਜਾ ਅਜੈਚੰਦ ਉਸ ਥਾ ਉਤੇ ਆਇਆ

ਅਪਹਿ ਤ੍ਰਿਯ ਬੌਰੀ ਠਹਰਾਯੋ ॥

अपहि तृय बौरी ठहरायो ॥

ਤਾ ਦਾਸੀ ਨੇ ਆਪਣੇ ਆਪ ਨੂੰ ਕਮਲੀ ਦਰਸਾਇਆ।

ਭਾਤਿ ਅਨਿਕ ਗਾਰਿਨ ਤਿਹ ਦੀਯੋ ॥

भाति अनिक गारिन तिह दीयो ॥

ਉਸ ਨੂੰ ਅਨੇਕ ਤਰ੍ਹਾ ਦੀਆਂ ਗਾਲ੍ਹੀਆਂ ਦਿੱਤੀਆਂ

ਕੋਪਮਾਨ ਰਾਜਾ ਕਹ ਕੀਯੋ ॥੧੦॥

कोपमान राजा कह कीयो ॥१०॥

ਅਤੇ ਰਾਜੇ ਨੂੰ ਕ੍ਰੋਧਿਤ ਕਰ ਦਿੱਤਾ ॥੧੦॥

ਨ੍ਰਿਪ ਇਹ ਕਹਾ ਅਬੈ ਗਹਿ ਲੇਹੁ ॥

नृप इह कहा अबै गहि लेहु ॥

ਰਾਜੇ ਨੇ ਕਿਹਾ ਕਿ ਇਸ ਨੂੰ ਹੁਣੇ ਪਕੜ ਲਵੋ

ਡਾਰਿ ਇਸੀ ਧੌਲਰ ਤੇ ਦੇਹੁ ॥

डारि इसी धौलर ते देहु ॥

ਅਤੇ ਮਹੱਲ ਤੋਂ (ਹੇਠਾ) ਸੁਟ ਦਿਓ।

ਤਬ ਸਖਿ ਭਾਜ ਜਾਤ ਭੀ ਤਹਾ ॥

तब सखि भाज जात भी तहा ॥

ਤਦ ਸਖੀ ਉਥੇ ਭਜ ਕੇ ਚਲੀ ਗਈ

ਜੁਧਕਰਨ ਕੋ ਗ੍ਰਿਹ ਥੋ ਜਹਾ ॥੧੧॥

जुधकरन को गृह थो जहा ॥११॥

ਜਿਥੇ ਜੁਧਕਰਨ ਦਾ ਘਰ ਸੀ ॥੧੧॥

ਅਧਿਕ ਕੋਪ ਰਾਨੀ ਤਬ ਭਈ ॥

अधिक कोप रानी तब भई ॥

ਤਦ (ਇਧਰ) ਰਾਣੀ ਬਹੁਤ ਕ੍ਰੋਧ ਵਿਚ ਆ ਗਈ

ਸੈਨਾ ਕੋ ਆਗਜਾ ਇਮ ਦਈ ॥

सैना को आग्या इम दई ॥

ਅਤੇ ਸੈਨਾ ਨੂੰ ਇਸ ਤਰ੍ਹਾ ਆਗਿਆ ਦਿੱਤੀ।

ਜਿਨ ਨ੍ਰਿਪ ਚੋਰ ਡਾਰਿ ਗ੍ਰਿਹ ਰਾਖੀ ॥

जिन नृप चोर डारि गृह राखी ॥

ਜਿਸ ਨੇ ਰਾਜੇ ਦੀ ਚੋਰ ਘਰ ਵਿਚ ਲੁਕਾਈ ਹੋਈ ਹੈ,

ਤਾ ਕੋ ਹਨੋ ਆਜ ਯੌ ਭਾਖੀ ॥੧੨॥

ता को हनो आज यौ भाखी ॥१२॥

ਉਸ ਨੂੰ ਅਜ ਹੀ ਮਾਰ ਦਿਓ, ਇਸ ਤਰ੍ਹਾ ਕਹਿਣ ਲਗੀ ॥੧੨॥

ਦੋਹਰਾ ॥

दोहरा ॥

ਦੋਹਰਾ:

ਯੌ ਨ੍ਰਿਪ ਹੂੰ ਆਗਯਾ ਦਈ ਅਤਿ ਚਿਤ ਕੋਪ ਬਢਾਇ ॥
यौ नृप हूँ आग्या दई अति चित कोप बढाइ ॥
ਰਾਜੇ ਨੇ ਵੀ ਮਨ ਵਿਚ ਬਹੁਤ ਕ੍ਰੋਧ ਕਰ ਕੇ ਇਸੇ ਤਰ੍ਹਾ ਦੀ ਆਗਿਆ ਦਿੱਤੀ

ਸਖੀ ਸਹਿਤ ਵਹਿ ਮੂੜ ਕੌ ਅਬ ਹੀ ਦੇਹੁ ਉਡਾਇ ॥੧੩॥
सखी सहित वहि मूड़ कौ अब ही देहु उडाइ ॥१३॥
ਕਿ ਸਖੀ ਸਹਿਤ ਉਸ ਮੂਰਖ ਨੂੰ ਹੁਣੇ ਹੀ ਉਡਾ ਦਿਓ ॥੧੩॥

ਚੌਪਈ ॥
चौपई ॥
ਚੌਪਈ:

ਆਇਸੁ ਦਿਯਾ ਤੋਪਖਾਨਾ ਕੌ ॥
आइसु दिया तोपखाना कौ ॥
ਤੋਪਖ਼ਾਨੇ ਨੂੰ ਆਦੇਸ਼ ਦਿੱਤਾ

ਇਹ ਘਰ ਪਰ ਛਾਡਹੁ ਬਾਨਾ ਕੌ ॥
इह घर पर छाडहु बाना कौ ॥
ਕਿ ਇਸ ਘਰ ਉਤੇ ਗੋਲੀਆਂ ਵਰ੍ਹਾਓ।

ਅਬ ਹੀ ਯਾ ਕਹ ਦੇਹੁ ਉਡਾਈ ॥
अब ही या कह देहु उडाई ॥
ਹੁਣੇ ਹੀ ਇਸ ਨੂੰ ਉਡਾ ਦਿਓ।

ਪੁਨਿ ਮੁਖ ਹਮਹਿ ਦਿਖਾਵਹੁ ਆਈ ॥੧੪॥
पुनि मुख हमहि दिखावहु आई ॥१४॥
ਫਿਰ ਮੈਨੂੰ ਆ ਕੇ ਮੂੰਹ ਵਿਖਾਓ ॥੧੪॥

ਦੋਹਰਾ ॥

ਦੋਹਰਾ ॥

ਦੋਹਰਾ:

ਸੁਨਿ ਨ੍ਰਿਪ ਕੇ ਚਾਕਰ ਬਚਨ ਤਹਾ ਪਹੂੰਚੇ ਜਾਇ ॥

सुनि नृप के चाकर बचन तहा पहूँचे जाइ ॥

ਰਾਜੇ ਦੇ ਬਚਨ ਸੁਣ ਕੇ ਨੌਕਰ ਉਥੇ ਜਾ ਪਹੁੰਚੇ।

ਤ੍ਰਿਯਾ ਚਰਿਤ੍ਰ ਨ ਬੂਝਿਯੋ ਭ੍ਰਾਤਾ ਦਿਯੋ ਉਡਾਇ ॥੧੫॥

तृया चरित्र न बूझियो भ्राता दियो उडाइ ॥१५॥

(ਰਾਜੇ ਨੇ) ਇਸਤਰੀ ਚਰਿਤ੍ਰ ਨੂੰ ਨਾ ਸਮਝਿਆ ਅਤੇ ਭਰਾ ਨੂੰ ਉਡਵਾ ਦਿੱਤਾ ॥੧੫॥

ਚੌਪਈ ॥

चौपई ॥

ਚੌਪਈ:

ਤ੍ਰਿਯਾ ਚਰਿਤ੍ਰ ਕਿਨਹੂੰ ਨਹਿ ਜਾਨਾ ॥

तृया चरित्र किनहूँ नहि जाना ॥

ਇਸਤਰੀ ਦਾ ਚਰਿਤ੍ਰ ਕੋਈ ਵੀ ਸਮਝ ਨਹੀਂ ਸਕਿਆ।

ਬਿਧਨਾ ਸਿਰਜਿ ਬਹੁਰਿ ਪਛੁਤਾਨਾ ॥

बिधना सिरजि बहुरि पछुताना ॥

ਵਿਧਾਤਾ ਵੀ (ਇਸਤਰੀ ਨੂੰ) ਸਿਰਜ ਕੇ ਫਿਰ ਪਛਤਾਵਾ ਕਰਨਾ ਪਿਆ।

ਸਿਵ ਘਰ ਤਜਿ ਕਾਨਨਹਿ ਸਿਧਾਯੋ ॥

सिव घर तजि काननहि सिधायो ॥

ਸ਼ਿਵ ਘਰ ਛਡ ਕੇ ਬਨ ਨੂੰ ਚਲਾ ਗਿਆ

ਤਊ ਤਰੁਨਿ ਕੋ ਅੰਤੁ ਨ ਪਾਯੋ ॥੧੬॥

तऊ तरुनि को अंतु न पायो ॥१६॥

ਪਰ ਤਾ ਵੀ ਇਸਤਰੀ ਦਾ ਭੇਦ ਨਾ ਪਾ ਸਕਿਆ ॥੧੬॥

ਦੋਹਰਾ ॥

दोहरा ॥

ਦੋਹਰਾ:

ਇਹ ਛਲ ਸੌ ਰਾਜਾ ਛਲਾ ਜੁਧਕਰਨ ਕੌ ਘਾਇ ॥

इह छल सौ राजा छला जुधकरन कौ घाइ ॥

ਇਸ ਛਲ ਨਾਲ ਰਾਜੇ ਨੂੰ ਛਲ ਲਿਆ ਅਤੇ ਜੁਧਕਰਨ ਨੂੰ ਮਾਰ ਦਿੱਤਾ।

ਤ੍ਰਿਯ ਚਰਿਤ੍ਰ ਕੋ ਮੂੜ ਕਛੁ ਭੇਵ ਸਕਾ ਨਹਿ ਪਾਇ ॥੧੭॥

तृय चरित्र को मूड़ कछु भेव सका नहि पाइ ॥१७॥

ਮੂਰਖ (ਰਾਜਾ) ਇਸਤਰੀ ਦੇ ਭੇਦ ਨੂੰ ਕੁਝ ਵੀ ਸਮਝ ਨਾ ਸਕਿਆ ॥੧੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤਿਰਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੬੩॥੪੯੬੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ तिरसठि चरित्र समापतम सतु सुभम सतु ॥२६३॥४९६८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੬੩ਵੇਂ ਚਰਿਤ੍ਰ ਦੀ ਸਮਾਪਤੀ ਸਭ ਸ਼ੁਭ ਹੈ ॥੨੬੩॥੪੯੬੮॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਨ੍ਰਿਪਤਿ ਬਿਚਛਨ ਸੈਨ ਕੇ ਮਤੀ ਸੁਲਛਨਿ ਨਾਰਿ ॥

नृपति बिचछन सैन के मती सुलछनि नारि ॥

ਦੱਖਣ ਦੇਸ ਵਿਚ ਬਿਚਛਨ ਸੈਨ ਨਾ ਦਾ ਇਕ ਰਾਜਾ ਰਹਿੰਦਾ ਸੀ।

ਦਛਨਿ ਕੋ ਰਾਜਾ ਰਹੈ ਧਨ ਕਰਿ ਭਰੇ ਭੰਡਾਰ ॥੧॥

दछनि को राजा रहै धन करि भरे भंडार ॥१॥

ਉਸ ਦੀ ਇਸਤਰੀ ਦਾ ਨਾ ਸੁਲੱਛਨਿ ਮਤੀ ਸੀ ਅਤੇ ਉਸ ਦੇ ਧਨ ਨਾਲ ਭੰਡਾਰ ਭਰੇ ਰਹਿੰਦੇ ਸਨ ॥੧॥

ਚੌਪਈ ॥

चौपई ॥

ਚੌਪਈ:

ਬਿਰਹ ਕੁਅਰਿ ਤਾ ਕੇ ਦੁਹਿਤਾ ਇਕ ॥

बिरह कुअरि ता के दुहिता इक ॥

ਬਿਰਹ ਕੁਵਰਿ ਉਸ ਦੀ ਇਕ ਧੀ ਸੀ।

ਪੜੀ ਬ੍ਯਾਕਰਨ ਕੋਕ ਸਾਸਤ੍ਰਨਿਕ ॥

पड़ी ब्याकरन कोक सासत्रनिक ॥

ਉਸ ਨੇ ਵਿਆਕਰਨ, ਕੋਕ ਅਤੇ ਅਨੇਕ ਸ਼ਾਸਤ੍ਰ ਪੜ੍ਹੇ ਹੋਏ ਸਨ।

ਨਾਨਾ ਬਿਧਿ ਕੀ ਬਿਦ੍ਯਾ ਧਰੈ ॥

नाना बिधि की बिद्या धरै ॥

(ਉਸ ਨੇ) ਕਈ ਤਰ੍ਹਾ ਦੀ ਵਿਦਿਆ ਪ੍ਰਾਪਤ ਕੀਤੀ ਹੋਈ ਸੀ।

ਬਹੁ ਪੰਡਿਤ ਉਸਤਿਤ ਜਿਹ ਕਰੈ ॥੨॥

बहु पंडित उसतित जिह करै ॥२॥

ਉਸ ਦੀ ਪੰਡਿਤ ਲੋਕ ਬਹੁਤ ਸ਼ਲਾਘਾ ਕਰਦੇ ਸਨ ॥੨॥

ਦੋਹਰਾ ॥

दोहरा ॥

ਦੋਹਰਾ:

ਅਧਿਕ ਰੂਪ ਤਿਹ ਕੁਅਰਿ ਕੋ ਬ੍ਰਹਮ ਬਨਾਯੋ ਆਪੁ ॥

अधिक रूप तिह कुअरि को ब्रहम बनायो आपु ॥

ਉਸ ਰਾਜ ਕੁਮਾਰੀ ਦਾ ਬ੍ਰਹਮਾ (ਅਥਵਾ ਪ੍ਰਭੂ) ਨੇ ਆਪ ਬਹੁਤ ਸੁੰਦਰ ਰੂਪ ਬਣਾਇਆ ਸੀ।

ਤਾ ਸਮ ਸੁੰਦਰਿ ਥਾਪਿ ਕਰਿ ਸਕਾ ਨ ਦੂਸਰਿ ਥਾਪੁ ॥੩॥

ता सम सुँदरि थापि करि सका न दूसरि थापु ॥३॥

ਉਸ ਵਰਗੀ ਸੁੰਦਰੀ ਬਣਾ ਕੇ ਹੋਰ ਕੋਈ ਦੂਜੀ ਨਾ ਬਣਾ ਸਕਿਆ ॥੩॥

ਪਰੀ ਪਦਮਨੀ ਪੰਨਗੀ ਤਾ ਸਮ ਔਰ ਨ ਕੋਇ ॥

परी पदमनी पंनगी ता सम और न कोइ ॥

ਪਰੀ, ਪਦਮਨੀ ਅਤੇ ਨਾਗ ਇਸਤਰੀ ਉਸ ਵਰਗੀ ਹੋਰ ਕੋਈ ਨਹੀਂ ਸੀ।

ਨਰੀ ਨ੍ਰਿਤਕਾਰੀ ਨਟੀ ਦੁਤਿਯ ਨ ਵੈਸੀ ਹੋਇ ॥੪॥

नरी नृतकारी नटी दुतिय न वैसी होइ ॥४॥

ਨਰੀ, ਨਟੀ ਅਤੇ ਨਚਣ ਵਾਲੀ ਉਸ ਵਰਗੀ ਕੋਈ ਦੂਜੀ ਨਹੀਂ ਸੀ ॥੪॥

ਹਿੰਦੁਨਿ ਤੁਰਕਾਨੀ ਜਿਤੀ ਸੁਰੀ ਆਸੁਰੀ ਬਾਰਿ ॥

हिंदुनि तुरकानी जिती सुरी आसुरी बारि ॥

ਸੰਸਾਰ ਵਿਚ ਜਿਤਨੀਆਂ ਵੀ ਹਿੰਦੂ, ਮੁਗ਼ਲ, ਸੁਰੀ ਅਤੇ ਆਸੁਰੀ (ਇਸਤਰੀਆਂ) ਸਨ,

ਖੋਜਤ ਜਗਤ ਨ ਪਾਇਯਤ ਦੂਸਰ ਵੈਸੀ ਨਾਰਿ ॥੫॥

खोजत जगत न पाइयत दूसर वैसी नारि ॥५॥

ਉਨ੍ਹਾ ਨੂੰ ਖੋਜਣ ਤੇ ਇਸ ਪ੍ਰਕਾਰ ਦੀ ਦੂਜੀ ਇਸਤਰੀ ਨਹੀਂ ਲਭਦੀ ਸੀ ॥੫॥

ਇੰਦ੍ਰ ਲੋਕ ਕੀ ਅਪਛਰਾ ਤਾਹਿ ਬਿਲੋਕਨਿ ਜਾਤ ॥

इंद्र लोक की अपछरा ताहि बिलोकनि जात ॥

ਇੰਦਰ ਲੋਕ ਦੀਆਂ ਅਪੱਛਰਾਵਾ ਉਸ ਨੂੰ ਵੇਖਣ ਜਾਦੀਆਂ ਸਨ।

ਨਿਰਖਤ ਰੂਪ ਅਘਾਤ ਨਹਿ ਪਲਕ ਨ ਭੂਲਿ ਲਗਾਤ ॥੬॥

निरखत रूप अघात नहि पलक न भूलि लगात ॥६॥

ਉਸ ਦਾ ਰੂਪ ਵੇਖ ਕੇ ਰਜਦੀਆਂ ਨਹੀਂ ਸਨ ਅਤੇ ਭੁਲ ਕੇ ਵੀ ਪਲਕ ਨਹੀਂ ਝਮਕਾਉਂਦੀਆਂ ਸਨ ॥੬॥

ਚੌਪਈ ॥

ਚੌਪਈ ॥

ਚੌਪਈ:

ਹੇਰਿ ਅਪਛਰਾ ਤਿਹ ਮੁਸਕਾਨੀ ॥

हेरि अपछरा तिह मुसकानी ॥

ਅਪੱਛਰਾਵਾ ਉਸ ਨੂੰ ਵੇਖ ਕੇ ਹਸਦੀਆਂ ਸਨ

ਸਖਿਨ ਮਾਞ ਇਹ ਭਾਤਿ ਬਖਾਨੀ ॥

सखिन माझ इह भाति बखानी ॥

ਅਤੇ ਸਖੀਆਂ ਵਿਚ ਇੰਜ ਕਹਿੰਦੀਆਂ ਸਨ

ਜੈਸੀ ਯਹ ਸੁੰਦਰ ਜਗਿ ਮਾਹੀ ॥

जैसी यह सुँदर जगि माही ॥

ਕਿ ਜਿਹੋ ਜਿਹੀ ਇਹ ਜਗਤ ਵਿਚ ਹੈ

ਐਸੀ ਅਵਰ ਕੁਅਰਿ ਕਹੂੰ ਨਾਹੀ ॥੭॥

ऐसी अवर कुअरि कहूँ नाही ॥७॥

ਇਹੋ ਜਿਹੀ ਹੋਰ ਕੋਈ ਕੁਮਾਰੀ ਨਹੀਂ ਹੈ ॥੭॥

ਸਾਹ ਪਰੀ ਵਾਚ ॥

साह परी वाच ॥

ਸ਼ਾਹ ਪਰੀ ਨੇ ਕਿਹਾ:

ਅੜਿਲ ॥

अड़िल ॥

ਅੜਿਲ:

ਜੈਸੀ ਯਹ ਸੁੰਦਰੀ ਨ ਸੁੰਦਰਿ ਕਹੂੰ ਜਗ ॥

जैसी यह सुँदरी न सुँदरि कहूँ जग ॥

ਜਿਸ ਤਰ੍ਹਾ ਦੀ ਇਹ ਸੁੰਦਰੀ ਹੈ, ਹੋਰ ਕੋਈ ਸੁੰਦਰੀ ਜਗਤ ਵਿਚ ਨਹੀਂ ਹੈ।

ਥਕਤਿ ਰਹਤ ਜਿਹ ਰੂਪ ਚਰਾਚਰ ਹੇਰਿ ਮਗ ॥

थकति रहत जिह रूप चराचर हेरि मग ॥

ਜਿਸ ਦਾ ਰੂਪ ਵੇਖ ਕੇ ਸਭ ਜੜ ਚੇਤਨ ਰਾਹ ਵਿਚ (ਖੜੇ ਖੜੇ) ਥਕ ਜਾਦੇ ਸਨ।

ਯਾ ਸਮ ਰੂਪ ਕੁਅਰ ਜੋ ਕਤਹੂੰ ਪਾਈਐ ॥

या सम रूप कुअर जो कतहूँ पाईऐ ॥

ਇਸ ਵਰਗਾ ਜੇ ਕਿਤੇ ਕੋਈ ਕੁੰਵਰ ਮਿਲ ਜਾਵੇ,

ਹੋ ਕਰਿ ਕੈ ਕ੍ਰੋਰਿ ਉਪਾਇ ਸੁ ਯਾਹਿ ਰਿਝਾਇਐ ॥੮॥

हो करि कै क्रोरि उपाइ सु याहि रिझाइऐ ॥८॥

ਤਾ ਬਹੁਤ ਯਤਨ ਕਰ ਕੇ (ਉਸ ਨੂੰ ਇਥੇ ਲੈ ਆਈਏ ਅਤੇ) ਇਸ ਨੂੰ ਪ੍ਰਸੰਨ ਕਰੀਏ ॥੮॥

ਦੋਹਰਾ ॥

दोहरा ॥

ਦੋਹਰਾ:

ਪਰੀ ਸੁਨਤ ਐਸੇ ਬਚਨ ਸਭਨ ਕਹਾ ਸਿਰ ਨਜਾਇ ॥

परी सुनत ऐसे बचन सभन कहा सिर न्याइ ॥

ਸ਼ਾਹ ਪਰੀ ਦੇ ਅਜਿਹੇ ਬਚਨ ਸੁਣ ਕੇ ਸਭ ਨੇ ਸਿਰ ਨੀਵਾ ਕਰ ਕੇ ਕਿਹਾ

ਯਾ ਸਮ ਸੁੰਦਰ ਪੁਰਖ ਇਹ ਦੈ ਹੈ ਖੋਜਿ ਮਿਲਾਇ ॥੯॥

या सम सुँदर पुरख इह दै है खोजि मिलाइ ॥९॥

ਕਿ (ਅਸੀਂ) ਇਸ ਵਰਗਾ ਸੁੰਦਰ ਪੁਰਸ਼ ਲਭ ਕੇ ਇਸ ਨੂੰ ਮਿਲਾ ਦੇਵਾਗੀਆਂ ॥੯॥

ਅੜਿਲ ॥

अड़िल ॥

ਅੜਿਲ:

ਪਰੀ ਰਾਜ ਕੀ ਪਰੀ ਸਭਾਗ੍ਰਯਾ ਪਾਇ ਕੈ ॥

परी राज की परी सभाग्रया पाइ कै ॥

ਸ਼ਾਹ ਪਰੀ ਦੀ ਸਾਰੀਆਂ ਪਰੀਆਂ ਆਗਿਆ ਪ੍ਰਾਪਤ ਕਰ ਕੇ

ਚਲਤ ਭਈ ਸਖਿ ਸਹਸ ਸਿੰਗਾਰ ਬਨਾਇ ਕੈ ॥

चलत भई सखि सहस सिंगार बनाइ कै ॥

ਅਤੇ ਹਜ਼ਾਰਾ (ਭਾਵ ਬਹੁਤ ਅਧਿਕ) ਸੁੰਦਰ ਸ਼ਿੰਗਾਰ ਕਰ ਕੇ ਚਲ ਪਈਆਂ।

ਖੋਜਿ ਫਿਰੀ ਸਭ ਦੇਸ ਨ ਸੁੰਦਰ ਪਾਇਯੋ ॥

खोजि फिरी सभ देस न सुँदर पाइयो ॥

(ਉਨ੍ਹਾ ਨੇ) ਸਾਰਾ ਦੇਸ਼ ਖੋਜ ਲਿਆ ਪਰ ਕੋਈ ਵੀ ਉਸ ਦੀ ਪਧਰ ਦਾ ਸੁੰਦਰ (ਕੁੰਵਰ) ਪ੍ਰਾਪਤ ਨਾ ਕੀਤਾ।

ਹੋ ਏਕ ਹੁਤੋ ਰਿਖਿ ਤਹ ਤਿਨ ਭੇਦ ਬਤਾਇਯੋ ॥੧੦॥

हो एक हुतो रिखि तह तिन भेद बताइयो ॥१०॥

ਉਥੇ ਇਕ ਰਿਸ਼ੀ ਸੀ, ਉਸ ਨੇ ਇਨ੍ਹਾ ਨੂੰ ਭੇਦ ਦੀ ਗੱਲ ਸਮਝਾ ਦਿੱਤੀ ॥੧੦॥

ਚੌਪਈ ॥

चौपई ॥

ਚੌਪਈ:

ਇਕ ਰਿਖਿ ਥੋ ਕਾਨਨ ਇਕ ਭੀਤਰ ॥

इक रिखि थो कानन इक भीतर ॥

ਇਕ ਜੰਗਲ ਵਿਚ ਇਕ ਰਿਸ਼ੀ (ਰਹਿੰਦਾ) ਸੀ।

ਤਾ ਸਮ ਤਪੀ ਨ ਥੋ ਅਵਨੀ ਪਰ ॥

ता सम तपी न थो अवनी पर ॥

ਉਸ ਵਰਗਾ ਧਰਤੀ ('ਅਵਨੀ') ਉਤੇ ਹੋਰ ਕੋਈ ਤਪਸਵੀ ਨਹੀਂ ਸੀ।

ਤਿਨਿਕ ਅਪਛਰਾ ਤਹਾ ਨਿਹਾਰੀ ॥

तिनिक अपछरा तहा निहारी ॥

ਉਸ ਨੇ ਇਕ ਅਪੱਛਰਾ ਉਥੇ ਵੇਖੀ

ਕ੍ਰਿਪਾ ਜਾਨਿ ਇਹ ਭਾਤਿ ਉਚਾਰੀ ॥੧੧॥

कृपा जानि इह भाति उचारी ॥११॥

ਅਤੇ ਕ੍ਰਿਪਾ ਪੂਰਵਕ ਇਸ ਤਰ੍ਹਾ ਕਿਹਾ ॥੧੧॥

ਦੋਹਰਾ ॥

दोहरा ॥

ਦੋਹਰਾ:

ਕੋ ਹੈ ਰੀ ਤੂ ਕਹ ਚਲੀ ਕ੍ਯੋਨ ਆਈ ਇਹ ਦੇਸ ॥

को है री तू कह चली क्योन आई इह देस ॥

ਅਰੀ! ਤੂੰ ਕੌਣ ਹੈਂ, ਕਿਥੇ ਚਲੀ ਹੈਂ ਅਤੇ ਇਸ ਦੇਸ਼ ਵਿਚ ਕਿਉਂ ਆਈ ਹੈਂ?

ਕੈ ਤੂ ਇਸਤ੍ਰੀ ਇੰਦ੍ਰ ਕੀ ਕੈ ਅਬਲਾ ਅਲਿਕੇਸ ॥੧੨॥

कै तू इसत्री इंद्र की कै अबला अलिकेस ॥१२॥

ਕੀ ਤੂੰ ਇੰਦਰ ਦੀ ਇਸਤਰੀ ਹੈਂ, ਜਾ ਕੁਬੇਰ ਦੀ ਪਤਨੀ ਹੈਂ? ॥੧੨॥

ਚੌਪਈ ॥

चौपई ॥

ਚੌਪਈ:

ਕਿਹ ਕਾਰਨ ਤੇ ਤੈ ਹ੍ਯਾਂ ਆਈ ॥

किह कारन ते तै ह्याँ आई ॥

ਕਿਸ ਕਾਰਨ ਤੂੰ ਇਥੇ ਆਈ ਹੈਂ?

ਕਹੁ ਕਵਨੈ ਕਿਹ ਕਾਜ ਪਠਾਈ ॥

ਕਹੁ ਕਵਨੈ ਕਿਹ ਕਾਜ ਪਠਾਈ ॥
ਦਸ ਕਿ ਕਿਸ ਨੇ ਤੈਨੂੰ ਕਿਸ ਕੰਮ ਲਈ (ਇਥੇ) ਭੇਜਿਆ ਹੈ।

ਸਾਚ ਕਹੇ ਬਿਨੁ ਜਾਨ ਨ ਦੈ ਹੌ ॥
साच कहे बिनु जान न दै हौ ॥
ਸਚ ਕਹੇ ਬਿਨਾ (ਮੈਂ ਤੈਨੂੰ ਇਥੋਂ) ਜਾਣ ਨਹੀਂ ਦੇਣਾ।

ਨਾਤਰ ਸ੍ਰਾਪ ਅਬੈ ਤੁਹਿ ਕੈ ਹੌ ॥੧੩॥
नातर स्राप अबै तुहि कै हौ ॥१३॥
ਨਹੀਂ ਤਾ ਤੈਨੂੰ ਸਰਾਪ ਦੇ ਦੇਵਾਗਾ ॥੧੩॥

ਅੜਿਲ ॥
अड़िल ॥
ਅੜਿਲ:

ਏਕ ਦਿਵਸ ਮੁਨਿ ਚਲੀ ਅਪਛਰਾ ਧਾਇ ਕੈ ॥
एक दिवस मुनि चली अपछरा धाइ कै ॥
(ਅਪੱਛਰਾ ਨੇ ਉੱਤਰ ਦਿੱਤਾ) ਹੇ ਮੁਨੀ! ਇਕ ਦਿਨ ਸ਼ਾਹ ਪਰੀ ਜਲਦੀ ਨਾਲ ਆਈ

ਨਿਰਖਿ ਕੁਅਰਿ ਕੋ ਰੂਪ ਰਹੀ ਉਰਝਾਇ ਕੈ ॥
निरखि कुअरि को रूप रही उरझाइ कै ॥
ਅਤੇ (ਇਕ) ਕੁਮਾਰੀ ਦਾ ਰੂਪ ਵੇਖ ਕੇ ਮੋਹਿਤ ਹੋ ਗਈ।

ਚਿਤ ਮਹਿ ਕਿਯਾ ਬਿਚਾਰ ਕੁਅਰ ਹੂੰ ਪਾਇਯੈ ॥
चित महि किया बिचार कुअर हूँ पाइयै ॥
(ਉਸ ਨੇ) ਚਿਤ ਵਿਚ ਵਿਚਾਰ ਕੀਤਾ ਕਿ ਇਸ ਕੁਮਾਰੀ

ਹੋ ਐਸੋ ਸੁੰਦਰ ਖੋਜਿ ਸੁ ਯਾਹਿ ਮਿਲਾਇਯੈ ॥੧੪॥
हो ऐसो सुँदर खोजि सु याहि मिलाइयै ॥१४॥

ਜਿਹਾ ਹੀ ਸੁੰਦਰ ਕੁੰਵਰ ਖੋਜ ਕੇ ਮਿਲਾ ਦਿੱਤਾ ਜਾਏ ॥੧੪॥

ਚੌਪਈ ॥

चौपई ॥

ਚੌਪਈ:

ਹਮ ਸੀ ਸਖੀ ਸਹਸ੍ਰਨ ਸੁੰਦਰਿ ॥

हम सी सखी सहस्रन सुँदरि ॥

ਮੇਰੇ ਵਰਗੀਆਂ ਹਜ਼ਾਰਾ ਸੁੰਦਰ ਸਖੀਆਂ ਨੂੰ

ਪਠੈ ਦਈ ਦਸਹੂੰ ਦਿਸਿ ਮੁਨਿ ਬਰ ॥

पठै दई दसहूँ दिसि मुनि बर ॥

ਹੇ ਸ੍ਰੇਸ਼ਠ ਮੁਨੀ! ਦਸਾ ਦਿਸ਼ਾਵਾ ਵਿਚ ਭੇਜ ਦਿੱਤਾ।

ਖੋਜਿ ਥਕੀ ਪ੍ਰੀਤਮ ਨਹਿ ਪਾਯੋ ॥

खोजि थकी प्रीतम नहि पायो ॥

(ਅਸੀਂ ਸਾਰੀਆਂ) ਖੋਜ ਥਕੀਆਂ, ਪਰ (ਉਸ ਲਈ) ਪ੍ਰੀਤਮ ਨਹੀਂ ਲਭ ਸਕਿਆ।

ਦੇਸ ਦੇਸ ਸਭ ਹੇਰਿ ਗਵਾਯੋ ॥੧੫॥

देस देस सभ हेरि गवायो ॥१५॥

ਦੇਸ਼ ਦੇਸ਼ ਫਿਰ ਕੇ ਸਾਰਾ (ਸਮਾ ਵਿਅਰਥ) ਗੰਵਾ ਲਿਆ ॥੧੫॥

ਦੋਹਰਾ ॥

दोहरा ॥

ਦੋਹਰਾ:

ਖੋਜਿ ਦੇਸ ਬ੍ਯਾਕੁਲ ਭਈ ਆਈ ਤੁਮਰੇ ਪਾਸ ॥

खोजि देस ब्याकुल भई आई तुमरे पास ॥

ਖੋਜ ਖੋਜ ਕੇ ਵਿਆਕੁਲ ਹੋਈ ਤੁਹਾਡੇ ਕੋਲ ਆਈ ਹਾ।

ਦੀਜੈ ਸੁਘਰ ਬਤਾਇ ਕਹੂੰ ਕਾਰਜ ਆਵਹਿ ਰਾਸ ॥੧੬॥

दीजै सुघर बताइ कहूँ कारज आवहि रास ॥१६॥

ਹੇ ਸੁਘੜ (ਸੁਜਾਨ!) ਕੋਈ (ਉਪਾ) ਦਸ ਦਿਓ ਤਾ ਜੋ ਕਾਰਜ ਸਿੱਧ ਹੋ ਸਕੇ ॥੧੬॥

ਚੌਪਈ ॥

चौपई ॥

ਚੌਪਈ:

ਬ੍ਰਹਮਾ ਏਕ ਪੁਰਖ ਉਪਜਾਯੋ ॥

ब्रहमा एक पुरख उपजायो ॥

(ਮੁਨੀ ਨੇ ਦਸਿਆ ਕਿ) ਬ੍ਰਹਮਾ ਨੇ ਇਕ ਬੰਦਾ ਪੈਦਾ ਕੀਤਾ ਹੈ

ਨ੍ਰਿਪ ਕੇ ਧਾਮ ਜਨਮ ਤਿਨ ਪਾਯੋ ॥

नृप के धाम जनम तिन पायो ॥

ਅਤੇ ਉਸ ਨੇ ਰਾਜੇ ਦੇ ਘਰ ਜਨਮ ਲਿਆ ਹੈ।

ਸਾਤ ਸਮੁੰਦ੍ਰਨ ਪਾਰ ਬਸਤ ਸੋ ॥

सात समुँद्रन पार बसत सो ॥

ਉਹ ਸੱਤ ਸਮੁੰਦਰਾ ਤੋਂ ਪਾਰ ਵਸਦਾ ਹੈ।

ਕੋ ਪਹੁਚੈ ਤਿਹ ਲ੍ਯਾਇ ਸਕਤ ਸੋ ॥੧੭॥

को पहुचै तिह ल्याइ सकत सो ॥१७॥

ਉਥੇ ਕੌਣ ਪਹੁੰਚ ਕੇ ਉਸ ਨੂੰ ਲਿਆ ਸਕਦਾ ਹੈ ॥੧੭॥

ਦੋਹਰਾ ॥

दोहरा ॥

ਦੋਹਰਾ:

ਰਿਖਿ ਕੇ ਇਹ ਬਿਧਿ ਬਚਨ ਸੁਨਿ ਚਲਤ ਭਈ ਸੁ ਕੁਮਾਰਿ ॥

रिखि के इह बिधि बचन सुनि चलत भई सु कुमारि ॥

ਰਿਸ਼ੀ ਦੇ ਇਸ ਤਰ੍ਹਾ ਦੇ ਬਚਨ ਸੁਣ ਕੇ ਉਹ ਪਰੀ ਚਲ ਪਈ

ਸਪਤ ਸਿੰਧ ਕੇ ਛਿਨਿਕ ਮਹਿ ਜਾਤ ਭਈ ਉਹਿ ਪਾਰ ॥੧੮॥

सपत सिंध के छिनिक महि जात भई उहि पार ॥१८॥

ਅਤੇ ਛਿਣ ਭਰ ਵਿਚ ਸੱਤ ਸਮੁੰਦਰਾ ਨੂੰ ਪਾਰ ਕਰ ਗਈ ॥੧੮॥

ਚੌਪਈ ॥

चौपई ॥

ਚੌਪਈ:

ਸੁੰਦਰ ਸਦਨ ਹੁਤੋ ਜਹ ਨ੍ਰਿਪ ਬਰ ॥

सुँदर सदन हुतो जह नृप बर ॥

(ਉਥੇ) ਰਾਜੇ ਦਾ ਜੋ ਸੁੰਦਰ ਮਹੱਲ ਸੀ,

ਜਾਤ ਭਈ ਸੁੰਦਰਿ ਤਾਹਿ ਘਰ ॥

जात भई सुँदरि ताहि घर ॥

ਉਸ ਘਰ ਵਿਚ ਸੁੰਦਰੀ ਜਾ ਪਹੁੰਚੀ।

ਜਹ ਨ੍ਰਿਪ ਸੁਤ ਆਸ੍ਰਮ ਸੁਨਿ ਲੀਯਾ ॥

जह नृप सुत आस्रम सुनि लीया ॥

ਜਿਥੇ ਰਾਜੇ ਦੇ ਪੁੱਤਰ ਦਾ ਨਿਵਾਸ ਸੁਣਿਆ ਸੀ,

ਗਈ ਤਹਾ ਤਿਨ ਬਿਲਮ ਨ ਕੀਯਾ ॥੧੯॥

गई तहा तिन बिलम न कीया ॥१९॥

ਉਥੇ ਬਿਨਾ ਦੇਰ ਕੀਤੇ ਜਾ ਪਹੁੰਚੀ ॥੧੯॥

ਲੋਕੰਜਨ ਡਾਰਤ ਚਖ ਭਈ ॥

ਲੋਕੰਜਨ ਡਾਰਤ ਚਖ ਭਈ ॥

(ਉਸ ਨੇ) ਅੱਖਾ ਵਿਚ ਜਾਦੂਈ ਸੁਰਮਾ ਪਾ ਲਿਆ।

ਪਰਗਟ ਹੁਤੀ ਲੋਪ ਹ੍ਵੈ ਗਈ ॥

परगट हुती लोप ह्वै गई ॥

(ਉਹ ਜੋ) ਪ੍ਰਗਟ ਰੂਪ ਵਿਚ ਸੀ, (ਸੁਰਮਾ ਪਾਣ ਨਾਲ) ਲੋਪ ਹੋ ਗਈ।

ਯਹ ਸਭ ਹੀ ਕੋ ਰੂਪ ਨਿਹਾਰੈ ॥

यह सभ ही को रूप निहारै ॥

ਉਹ ਸਭ ਦਾ ਰੂਪ ਵੇਖ ਸਕਦੀ ਸੀ,

ਯਾ ਕੌ ਕੋਊ ਨ ਪੁਰਖ ਬਿਚਾਰੈ ॥੨੦॥

या कौ कोऊ न पुरख बिचारै ॥२०॥

ਪਰ ਉਸ ਨੂੰ ਕੋਈ ਵੀ ਆਦਮੀ ਵੇਖ ਨਹੀਂ ਸਕਦਾ ਸੀ ॥੨੦॥

ਅੜਿਲ ॥

अड़िल ॥

ਅੜਿਲ:

ਸਿੰਘ ਦਿਲੀਸ ਧਾਰਿ ਬਸਤ੍ਰ ਬੈਠੇ ਜਹਾ ॥

सिंघ दिलीस धारि बसत्र बैठे जहा ॥

ਜਿਥੇ ਦਿਲੀਸ ਸਿੰਘ (ਸੁੰਦਰ) ਬਸਤ੍ਰ ਧਾਰਨ ਕਰ ਕੇ ਬੈਠਾ ਸੀ,

ਲੋਕੰਜਨ ਦ੍ਰਿਗ ਡਾਰਿ ਜਾਤ ਭੀ ਤ੍ਰਿਯ ਤਹਾ ॥

लोकंजन द्रग डारि जात भी तृय तहा ॥

ਅੱਖਾ ਵਿਚ ਜਾਦੂਈ ਸੁਰਮਾ ਪਾ ਕੇ ਪਰੀ ਉਥੇ ਜਾ ਪਹੁੰਚੀ।

ਹੇਰਿ ਤਵਨ ਕੀ ਪ੍ਰਭਾ ਰਹੀ ਉਰਝਾਇ ਕਰਿ ॥

हेरि तवन की प्रभा रही उरझाइ करि ॥

ਉਸ ਦੀ ਸੁੰਦਰਤਾ ਨੂੰ ਵੇਖ ਕੇ ਉਲਝ ਗਈ।

ਹੋ ਸੁਧਿ ਯਾ ਕੀ ਗੀ ਭੂਲਿ ਰਹੀ ਲਲਚਾਇ ਕਰਿ ॥੨੧॥

हो सुधि या की गी भूलि रही ललचाइ करि ॥२१॥

ਉਸ ਦੀ ਸੁੱਧ ਬੁੱਧ ਚਲੀ ਗਈ ਅਤੇ ਆਪ (ਰਾਜੇ ਦੇ ਪੁੱਤਰ ਵਿਚ) ਲਲਚਾ ਕੇ ਰਹਿ ਗਈ ॥੨੧॥

ਚੌਪਈ ॥

चौपई ॥

ਚੌਪਈ:

ਯਹ ਸੁਧਿ ਤਾਹਿ ਬਿਸਰਿ ਕਰਿ ਗਈ ॥

यह सुधि ताहि बिसरि करि गई ॥

ਉਹ ਇਹ ਸੁੱਧ ਭੁਲ ਗਈ ਕਿ (ਕਿਸ ਕੰਮ ਲਈ ਉਥੇ) ਗਈ ਸੀ।

ਤਿਹ ਪੁਰ ਬਸਤ ਬਰਖ ਬਹੁ ਭਈ ॥

तिह पुर बसत बरख बहु भई ॥

(ਇਸ ਲਈ) ਉਸ ਨਗਰ ਵਿਚ ਬਹੁਤ ਵਰ੍ਹਿਆਂ ਤਕ ਰਹਿੰਦੀ ਰਹੀ।

ਕਿਤਕ ਦਿਨਨ ਵਾ ਕੀ ਸੁਧਿ ਆਈ ॥

कितक दिनन वा की सुधि आई ॥

(ਜਦ) ਕਿਤਨੇ ਸਮੇਂ ਬਾਦ ਉਸ ਨੂੰ ਸੁਰਤ ਪਰਤੀ

ਮਨ ਮਹਿ ਤਰੁਨੀ ਅਧਿਕ ਲਜਾਈ ॥੨੨॥

मन महि तरुनी अधिक लजाई ॥२२॥

ਤਾ (ਉਹ) ਇਸਤਰੀ ਮਨ ਵਿਚ ਬਹੁਤ ਸ਼ਰਮਸਾਰ ਹੋਈ ॥੨੨॥

ਜੌ ਯਹ ਬਾਤ ਪਰੀ ਸੁਨਿ ਪੈ ਹੈ ॥

जौ यह बात परी सुनि पै है ॥

(ਉਹ ਘਬਰਾ ਗਈ ਕਿ) ਜੇ ਇਹ ਗੱਲ ਸ਼ਾਹ ਪਰੀ ਨੇ ਸੁਣ ਲਈ

ਮੋ ਕਹ ਕਾਢਿ ਸ੍ਵਰਗ ਤੇ ਦੈ ਹੈ ॥

मो कह काढि स्वरग ते दै है ॥

ਤਾ ਮੈਨੂੰ ਸਵਰਗ ਵਿਚੋਂ ਕਢ ਦੇਵੇਗੀ।

ਤਾ ਤੇ ਯਾ ਕੌ ਕਰੌ ਉਪਾਈ ॥

ता ते या कौ करौ उपाई ॥

ਇਸ ਲਈ ਕੋਈ ਉਪਾ ਕੀਤਾ ਜਾਏ,

ਜਾ ਤੇ ਇਹ ਉਹਿ ਦੇਉ ਮਿਲਾਈ ॥੨੩॥

जा ते इह उहि देउ मिलाई ॥२३॥

ਜਿਸ ਕਰ ਕੇ ਇਸ ਨੂੰ ਉਸ ਨਾਲ ਮਿਲਾ ਦਿੱਤਾ ਜਾਏ ॥੨੩॥

ਆਲਯ ਹੁਤੋ ਕੁਅਰ ਕੋ ਜਹਾ ॥

आलय हुतो कुअर को जहा ॥

ਜਿਥੇ ਰਾਜ ਕੁਮਾਰ ਦਾ ਨਿਵਾਸ ਸਥਾਨ ਸੀ,

ਵਾ ਕੋ ਚਿਤ੍ਰ ਲਿਖਤ ਭਈ ਤਹਾ ॥

वा को चित्र लिखत भई तहा ॥

ਉਥੇ ਉਸ (ਰਾਜ ਕੁਮਾਰੀ) ਦਾ ਚਿਤਰ ਬਣਾ ਦਿੱਤਾ।

ਚਿਤ੍ਰ ਜਬੈ ਤਿਨ ਕੁਅਰ ਨਿਹਾਰਾ ॥

चित्र जबै तिन कुअर निहारा ॥

ਜਦ ਉਸ ਚਿਤਰ ਨੂੰ ਕੁੰਵਰ ਨੇ ਵੇਖਿਆ

ਰਾਜ ਪਾਟ ਸਭ ਹੀ ਤਜਿ ਡਾਰਾ ॥੨੪॥

राज पाट सभ ही तजि डारा ॥२४॥

ਤਾ ਸਭ ਰਾਜ-ਪਾਟ ਛਡ ਦਿੱਤਾ (ਭਾਵ ਰਾਜ ਦਾ ਕੰਮ ਕਾਜ ਭੁਲ ਗਿਆ) ॥੨੪॥

ਅੜਿਲ ॥

अड़िल ॥

ਅੜਿਲ:

ਮਨ ਮੈ ਭਯੋ ਉਦਾਸ ਰਾਜ ਕੋ ਤ੍ਯਾਗਿ ਕੈ ॥

मन मै भयो उदास राज को त्यागि कै ॥

ਉਹ ਰਾਜ ਨੂੰ ਤਿਆਗ ਕੇ ਮਨ ਵਿਚ (ਬਹੁਤ) ਉਦਾਸ ਹੋ ਗਿਆ।

ਰੈਨਿ ਦਿਵਸ ਤਹ ਬੈਠਿ ਰਹਤ ਅਨੁਰਾਗਿ ਕੈ ॥

रैनि दिवस तह बैठि रहत अनुरागि कै ॥

(ਉਸ ਚਿਤਰ ਵਾਲੀ ਦੇ) ਅਨੁਰਾਗ (ਪ੍ਰੇਮ) ਵਿਚ ਦਿਨ ਰਾਤ ਬੈਠਾ ਰਹਿੰਦਾ।

ਰੋਇ ਰੋਇ ਦ੍ਰਿਗ ਨੈਨਨ ਰੁਹਰ ਬਹਾਵਈ ॥

रोइ रोइ द्रग नैनन रुहर बहावई ॥

(ਉਹ) ਰੋ ਰੋ ਕੇ ਅੱਖਾ ਵਿਚ ਲਹੂ ('ਰੁਹਰ') ਵਹਾਉਂਦਾ ਰਹਿੰਦਾ।

ਹੋ ਕੋਟਿਨ ਕਰੈ ਬਿਚਾਰ ਨ ਤਾ ਕੌ ਪਾਵਈ ॥੨੫॥

हो कोटिन करै बिचार न ता कौ पावई ॥२५॥

ਬਹੁਤ ਤਰ੍ਹਾ ਦੇ ਵਿਚਾਰ ਕਰਨ (ਅਥਵਾ ਵਿਉਂਤਾ ਬਣਾਉਣ) ਦੇ ਬਾਵਜੂਦ ਉਸ ਨੂੰ ਪ੍ਰਾਪਤ ਨਹੀਂ ਕਰ ਸਕਦਾ ॥੨੫॥

ਨਟੀ ਨਾਟਕੀ ਨ੍ਰਿਪਨੀ ਨ੍ਰਿਤਣਿ ਬਖਾਨਿਯੈ ॥

नटी नाटकी नृपनी नृतणि बखानियै ॥

(ਸੋਚਦਾ ਕਿ ਉਹ) ਨਟੀ ਹੈ, ਨਾਟਕੀ ਹੈ, ਰਾਣੀ ਹੈ ਜਾ ਨਾਚੀ ਹੈ (ਭਲਾ ਉਸ ਨੂੰ) ਕੀ ਆਖੀਏ।

ਨਰੀ ਨਾਗਨੀ ਨਗਨੀ ਨਿਜੁ ਤ੍ਰਿਯ ਜਾਨਿਯੈ ॥

नरी नागनी नगनी निजु तृय जानियै ॥

ਕੀ ਉਹ ਨਰੀ ਹੈ, ਨਾਗਨੀ ਹੈ, ਪਹਾੜਨ ਹੈ ਜਾ ਆਪਣੀ ਇਸਤਰੀ ਸਮਝੀਏ।

ਸਿਵੀ ਬਾਸਵੀ ਸਸੀ ਕਿ ਰਵਿ ਤਨ ਜਈ ॥

ਸਿਵੀ ਬਾਸਵੀ ਸਸੀ ਕਿ ਰਵਿ ਤਨ ਜਈ ॥
ਉਹ ਸ਼ਿਵ ਦੀ, ਇੰਦਰ ਦੀ, ਚੰਦ੍ਰਮਾ ਜਾ ਸੂਰਜ ਦੀ ਸੰਤਾਨ ਹੈ।

ਹੋ ਚੇਟਕ ਚਿਤ੍ਰ ਦਿਖਾਇ ਚਤੁਰਿ ਚਿਤ ਲੈ ਗਈ ॥੨੬॥
हो चेटक चित्र दिखाइ चतुरि चित लै गई ॥२६॥
ਇਹ ਚਿਤਰ ਦਾ ਚੇਟਕ ਵਿਖਾ ਕੇ ਚਤੁਰ (ਇਸਤਰੀ ਮੇਰਾ) ਹਿਰਦਾ ਲੈ ਗਈ ਹੈ ॥੨੬॥

ਲਿਖ੍ਯੋ ਚਿਤ੍ਰ ਇਹ ਠੌਰ ਬਹੁਰਿ ਤਿਹ ਠਾ ਗਈ ॥
लिख्यो चित्र इह ठौर बहुरि तिह ठा गई ॥
ਇਥੇ ਚਿਤਰ ਲਿਖ ਕੇ ਫਿਰ ਉਸ ਥਾ (ਸੱਤ ਸਮੁੰਦਰੋਂ ਪਾਰ ਰਾਜ ਕੁਮਾਰੀ ਦੇ ਘਰ) ਚਲੀ ਗਈ।

ਚਿਤ੍ਰ ਚਤੁਰਿ ਕੇ ਭਵਨ ਬਿਖੈ ਲਿਖਤੀ ਭਈ ॥
चित्र चतुरि के भवन बिखै लिखती भई ॥
(ਉਸ ਦਾ) ਚਿਤਰ ਰਾਜ ਕੁਮਾਰੀ ਦੇ ਘਰ ਬਣਾਇਆ।

ਪ੍ਰਾਤ ਕੁਅਰਿ ਕੋ ਜਬ ਤਿਨ ਚਿਤ੍ਰ ਨਿਹਾਰਿਯੋ ॥
प्रात कुअरि को जब तिन चित्र निहारियो ॥
ਸਵੇਰੇ ਜਦ ਰਾਜ ਕੁਮਾਰੀ ਨੇ ਉਸ ਦਾ ਚਿਤਰ ਵੇਖਿਆ

ਹੋ ਰਾਜ ਪਾਟ ਸਭ ਸਾਜ ਤਬੈ ਤਜਿ ਡਾਰਿਯੋ ॥੨੭॥
हो राज पाट सभ साज तबै तजि डारियो ॥२७॥
ਤਾ ਉਸ ਨੇ ਵੀ ਰਾਜ-ਪਾਟ ਅਤੇ ਸਾਜ-ਸੱਜਾ ਛਡ ਦਿੱਤੀ ॥੨੭॥

ਨਿਰਖਿ ਕੁਅਰ ਕੋ ਚਿਤ੍ਰ ਕੁਅਰਿ ਅਟਕਤ ਭਈ ॥
निरखि कुअर को चित्र कुअरि अटकत भई ॥
ਕੁੰਵਰ ਦਾ ਚਿਤਰ ਵੇਖ ਕੇ ਰਾਜ ਕੁਮਾਰੀ ਅਟਕ ਗਈ।

ਰਾਜ ਪਾਟ ਧਨ ਕੀ ਸੁਧਿ ਸਭ ਜਿਯ ਤੇ ਗਈ ॥
राज पाट धन की सुधि सभ जिय ते गई ॥

(ਉਸ ਦੇ) ਹਿਰਦੇ ਤੋਂ ਰਾਜ-ਪਾਟ ਅਤੇ ਧਨ ਦੀ ਸਭ ਸੁੱਧ ਬੁੱਧ ਖ਼ਤਮ ਹੋ ਗਈ।

ਬਢੀ ਪ੍ਰੇਮ ਕੀ ਪੀਰ ਬਤਾਵੈ ਕਹੋ ਕਿਹ ॥

बढी प्रेम की पीर बतावै कहो किह ॥

ਪ੍ਰੇਮ ਦੀ ਵੱਧੀ ਹੋਈ ਪੀੜ ਨੂੰ (ਭਲਾ) ਦਸੋ (ਉਹ) ਕਿਸ ਨੂੰ ਕਹੇ,

ਹੋ ਜੋ ਤਿਹ ਸੋਕ ਨਿਵਾਰਿ ਮਿਲਾਵੈ ਆਨਿ ਤਿਹ ॥੨੮॥

हो जो तिह सोक निवारि मिलावै आनि तिह ॥२८॥

ਜੋ ਉਸ ਦਾ ਦੁਖ ਦੂਰ ਕਰ ਕੇ ਉਸ (ਦੇ ਪ੍ਰੀਤਮ) ਨੂੰ ਆਣ ਮਿਲਾਵੇ ॥੨੮॥

ਮਤਵਾਰੇ ਕੀ ਭਾਤਿ ਕੁਅਰਿ ਬਵਰੀ ਭਈ ॥

मतवारे की भाति कुअरि बवरी भई ॥

ਮਤਵਾਲੇ ਵਾਂਗ ਰਾਜ ਕੁਮਾਰੀ ਕਮਲੀ ਹੋ ਗਈ।

ਖਾਨ ਪਾਨ ਕੀ ਸੁਧਿ ਤਬ ਹੀ ਤਜਿ ਕਰਿ ਦਈ ॥

खान पान की सुधि तब ही तजि करि दई ॥

ਖਾਣ ਪੀਣ ਦੀ ਸੁੱਧ ਨੂੰ ਤਦ ਹੀ ਤਿਆਗ ਦਿੱਤਾ।

ਹਸਿ ਹਸਿ ਕਬਹੂੰ ਉਠੈ ਕਬੈ ਗੁਨ ਗਾਵਈ ॥

हसि हसि कबहूँ उठै कबै गुन गावई ॥

ਕਦੇ ਹਸਣ ਲਗ ਜਾਂਦੀ ਅਤੇ ਕਦੇ (ਉਸ ਦੇ) ਗੁਣ ਗਾਣ ਲਗ ਜਾਂਦੀ

ਹੋ ਕਬਹੂੰ ਰੋਵਤ ਦਿਨ ਅਰੁ ਰੈਨਿ ਬਿਤਾਵਈ ॥੨੯॥

हो कबहूँ रोवत दिन अरु रैनि बितावई ॥२९॥

ਕਦੇ ਰੋਂਦੇ ਰੋਂਦੇ ਦਿਨ ਅਤੇ ਰਾਤ ਬਿਤਾ ਦਿੰਦੀ ॥੨੯॥

ਦਿਨ ਦਿਨ ਪਿਯਰੀ ਹੋਤ ਕੁਅਰਿ ਤਨ ਜਾਵਈ ॥

दिन दिन पियरी होत कुअरि तन जावई ॥

ਰਾਜ ਕੁਮਾਰੀ ਦਾ ਸ਼ਰੀਰ ਦਿਨੋ ਦਿਨ ਪੀਲਾ ਹੋਣ ਲਗ ਗਿਆ।

ਅੰਤਰ ਪਿਯ ਕੀ ਪੀਰ ਨ ਪ੍ਰਗਟ ਜਤਾਵਈ ॥

अंतर पिय की पीर न प्रगट जतावई ॥

ਉਸ ਦੇ ਅੰਦਰ ਪ੍ਰੀਤਮ ਦੀ ਪੀੜ ਸੀ (ਜਿਸ ਨੂੰ ਉਹ ਕਿਸੇ ਅਗੇ) ਦਸ ਨਹੀਂ ਰਹੀ ਸੀ।

ਸਾਤ ਸਮੁੰਦਰ ਪਾਰ ਪਿਯਾ ਤਾ ਕੋ ਰਹੈ ॥

सात समुँदर पार पिया ता को रहै ॥

ਉਸ ਦਾ ਪ੍ਰੀਤਮ ਸੱਤ ਸਮੁੰਦਰੋਂ ਪਾਰ ਰਹਿੰਦਾ ਸੀ।

ਹੋ ਆਨਿ ਮਿਲਾਵੈ ਤਾਹਿ ਇਤੋ ਦੁਖ ਕਿਹ ਕਹੈ ॥੩੦॥

हो आनि मिलावै ताहि इतो दुख किह कहै ॥३०॥

ਜੇ ਕੋਈ ਉਸ ਨੂੰ (ਪ੍ਰੀਤਮ) ਲਿਆ ਕੇ ਮਿਲਾ ਦੇਵੇ, ਉਸ ਅਗੇ (ਆਪਣਾ) ਦੁਖ ਕਹਿ ਸਕਦੀ ਹੈ ॥੩੦॥

ਅਬ ਕਹੋ ਬ੍ਰਿਥਾ ਕੁਅਰ ਕੀ ਕਛੁ ਸੁਨਿ ਲੀਜਿਯੈ ॥

अब कहो बृथा कुअर की कछु सुनि लीजियै ॥

(ਕਵੀ ਕਹਿੰਦਾ ਹੈ) ਹੁਣ ਮੈਂ ਰਾਜ ਕੁਮਾਰ ਦੀ ਕੁਝ ਵਿਥਿਆ ਕਹਿੰਦਾ ਹਾ,

ਸੁਨਹੁ ਸੁਘਰ ਚਿਤ ਲਾਇ ਸ੍ਰਵਨ ਇਤ ਦੀਜਿਯੈ ॥

सुनहु सुघर चित लाइ स्रवन इत दीजियै ॥

(ਉਸ ਨੂੰ ਵੀ) ਸੁਣ ਲਵੋ। ਹੇ ਸੁਘੜੋ! ਹੁਣ ਚਿਤ ਲਾ ਕੇ ਸੁਣੋ ਅਤੇ ਕੰਨ ਇਧਰ ਨੂੰ ਦਿਓ।

ਰੋਤ ਰੋਤ ਨਿਸੁ ਦਿਨ ਸਭ ਸਜਨ ਬਿਤਾਵਈ ॥

रोत रोत निसु दिन सभ सजन बितावई ॥

ਉਹ ਸੱਜਨ ਰੋ ਰੋ ਕੇ ਸਾਰੀ ਰਾਤ ਅਤੇ ਦਿਨ ਬਿਤਾਉਂਦਾ ਸੀ।

ਹੋ ਪਰੈ ਨ ਤਾ ਕੋ ਹਾਥ ਚਿਤ੍ਰ ਉਰ ਲਾਵਈ ॥੩੧॥

हो परै न ता को हाथ चित्र उर लावई ॥३१॥

(ਉਹ ਚਿਤਰ ਵਾਲੀ) ਉਸ ਦੇ ਹੱਥ ਨਹੀਂ ਲਗ ਰਹੀ ਸੀ, ਬਸ ਚਿਤਰ ਨੂੰ ਹੀ ਹਿਰਦੇ ਨਾਲ ਲਗਾ ਰਿਹਾ ਸੀ ॥੩੧॥

ਦੋਹਰਾ ॥

दोहरा ॥

ਦੋਹਰਾ:

ਇਤੈ ਚਾਹ ਉਨ ਕੀ ਲਗੀ ਉਨ ਕੌ ਇਨ ਕੀ ਚਾਹ ॥

इतै चाह उन की लगी उन कौ इन की चाह ॥

ਇਥੇ ਉਸ ਦੀ ਚਾਹ ਲਗੀ ਹੋਈ ਸੀ ਅਤੇ (ਉਥੇ) ਉਸ ਨੂੰ ਇਸ ਦੀ ਚਾਹ ਲਗੀ ਹੋਈ ਸੀ।

ਕਹੁ ਕੌਨੇ ਛਲ ਪਾਇਯੈ ਕਰਤਾ ਕਰੈ ਨਿਬਾਹ ॥੩੨॥

कहु कौने छल पाइयै करता करै निबाह ॥३२॥

ਕਹੋ, ਕਿਹੜੇ ਛਲ ਨਾਲ (ਦੋਵੇਂ ਇਕ ਦੂਜੇ ਨੂੰ) ਪ੍ਰਾਪਤ ਕਰਦੇ ਹਨ। ਪਰਮਾਤਮਾ ਹੀ ਇਨ੍ਹਾ (ਦੇ ਪ੍ਰੇਮ) ਨੂੰ ਨਿਭਾਏ ॥੩੨॥

ਅੜਿਲ ॥

अड़िल ॥

ਅੜਿਲ:

ਅਤਿਥ ਭੇਸ ਧਰਿ ਪਰੀ ਕੁਅਰਿ ਕੇ ਢਿਗ ਗਈ ॥

अतिथ भेस धरि परी कुअरि के ढिग गई ॥

ਜੋਗੀ ਦਾ ਰੂਪ ਧਾਰ ਕੇ ਪਰੀ ਰਾਜ ਕੁਮਾਰ ਕੋਲ ਚਲੀ ਗਈ।

ਰਾਜ ਸੁਤਾ ਕੀ ਬਾਤ ਬਤਾਵਤ ਤਿਹ ਭਈ ॥

राज सुता की बात बतावत तिह भई ॥

ਉਸ ਨੂੰ ਰਾਜ ਕਮਾਰੀ ਦੀ ਗੱਲ ਦਸੀ

ਤੁਮ ਕੌ ਉਨ ਕੀ ਚਾਹ ਉਨੈ ਤੁਮਰੀ ਲਗੀ ॥

तुम कौ उन की चाह उनै तुमरी लगी ॥

ਕਿ ਤੈਨੂੰ ਉਸ ਦੀ ਚਾਹ ਹੈ ਅਤੇ ਉਸ ਨੂੰ ਤੇਰੀ ਚਾਹ ਲਗੀ ਹੋਈ ਹੈ।

ਹੋ ਨਿਸੁ ਦਿਨੁ ਜਪਤ ਬਿਹੰਗ ਜਜੋ ਪ੍ਰੀਤਿ ਤੈਸੀ ਜਗੀ ॥੩੩॥

हो निसु दिनु जपत बिहंग ज्यो प्रीति तैसी जगी ॥३३॥

ਉਹ ਰਾਤ ਦਿਨ ਪੰਛੀ (ਪਪੀਹੇ) ਵਾਗ (ਤੇਰਾ ਨਾਮ) ਜਪਦੀ ਹੈ, ਉਸ ਵਰਗੀ (ਉਸ ਦੀ) ਪ੍ਰੀਤ ਜਾਗ ਪਈ ਹੈ ॥੩੩॥

ਸਾਤ ਸਮੁੰਦ੍ਰਨ ਪਾਰ ਕੁਅਰਿ ਵਹ ਜਾਨਿਯੈ ॥

सात समुँद्रन पार कुअरि वह जानियै ॥

ਉਹ ਰਾਜ ਕੁਮਾਰੀ ਸੱਤ ਸਮੁੰਦਰੋਂ ਪਾਰ ਹੈ।

ਨੇਹ ਲਗ੍ਯੋ ਤੁਮ ਸੋ ਤਿਹ ਅਧਿਕ ਪ੍ਰਮਾਨਿਯੈ ॥

नेह लग्यो तुम सो तिह अधिक प्रमानियै ॥

ਉਸ ਦਾ ਤੇਰੇ ਨਾਲ ਬਹੁਤ ਅਧਿਕ ਪ੍ਰੇਮ ਹੋ ਗਿਆ ਹੈ।

ਕਰਿ ਕਰਿ ਕੌਨ ਉਪਾਇ ਕਹੋ ਤਿਹ ਲ੍ਯਾਇਯੈ ॥

करि करि कौन उपाइ कहो तिह ल्याइयै ॥

ਦਸੋ, ਕਿਹੜਾ ਕਿਹੜਾ ਉਪਾ ਕਰ ਕੇ ਉਸ ਨੂੰ ਲਿਆਵਾ।

ਹੋ ਰਾਜ ਕੁਅਰ ਸੁਕੁਮਾਰਿ ਸੁ ਕਿਹ ਬਿਧਿ ਪਾਇਯੈ ॥੩੪॥

हो राज कुअर सुकुमारि सु किह बिधि पाइयै ॥३४॥

ਹੇ ਸੋਹਲ ਰਾਜ ਕੁਮਾਰ! (ਉਸ ਰਾਜ ਕੁਮਾਰੀ ਨੂੰ) ਕਿਸ ਢੰਗ ਨਾਲ ਪ੍ਰਾਪਤ ਕੀਤਾ ਜਾਏ ॥੩੪॥

ਮੁਹਿ ਸਰਦਾਰ ਪਰੀ ਕੀ ਸੁਰਿਦ ਬਖਾਨਿਯੈ ॥

मुहि सरदार परी की सुरिद बखानियै ॥

ਮੈਨੂੰ ਸ਼ਾਹ ਪਰੀ ਦੀ ਸੁਹਿਰਦ (ਅਥਵਾ ਖੈਰ ਖ੍ਵਾਹ) ਕਿਹਾ ਜਾਦਾ ਹੈ।

ਰਵਿ ਸਸਿ ਕੀ ਸਮ ਜਾ ਕੋ ਰੂਪ ਪ੍ਰਮਾਨਿਯੈ ॥

रवि ससि की सम जा को रूप प्रमानियै ॥

ਉਸ (ਰਾਜ ਕੁਮਾਰੀ) ਦਾ ਰੂਪ ਸੂਰਜ ਜਾ ਚੰਦ੍ਰਮਾ ਦੇ ਸਮਾਨ ਸਮਝ ਲਵੋ।

ਜਬ ਵਹੁ ਰਾਜ ਕੁਅਰਿ ਕੀ ਚਿਤ ਨਿਰਖਤ ਭਈ ॥

जब वहु राज कुअरि की चित निरखत भई ॥

ਜਦ ਉਸ ਨੇ ਰਾਜ ਕੁਮਾਰੀ ਦੇ ਚਿਤ ਦੀ ਸਥਿਤੀ ਵੇਖੀ

ਹੋ ਤਬ ਹੌ ਤੁਮਰੇ ਤੀਰ ਪਠਾਇ ਤੁਰਿਤ ਦਈ ॥੩੫॥

हो तब हौ तुमरे तीर पठाइ तुरित दई ॥३५॥

ਤਾ ਤੁਰੰਤ ਮੈਨੂੰ ਤੁਹਾਡੇ ਕੋਲ ਭੇਜ ਦਿੱਤਾ ॥੩੫॥

ਦੋਹਰਾ ॥

दोहरा ॥

ਦੋਹਰਾ:

ਤੀਨਿ ਭਵਨ ਮੈ ਭ੍ਰਮਿ ਫਿਰੀ ਤਾ ਸਮ ਕਹੂੰ ਨ ਨਾਰਿ ॥

तीनि भवन मै भ्रमि फिरी ता सम कहूँ न नारि ॥

ਮੈਂ ਤਿੰਨਾ ਲੋਕਾ ਵਿਚ ਫਿਰੀ ਹਾ, ਪਰ ਉਸ ਵਰਗੀ ਕਿਤੇ ਵੀ ਕੋਈ ਇਸਤਰੀ ਨਹੀਂ ਹੈ।

ਤਾ ਕੇ ਬਰਬੇ ਜੋਗ ਹੌ ਤੁਮ ਹੀ ਰਾਜ ਕੁਮਾਰ ॥੩੬॥

ता के बरबे जोग हौ तुम ही राज कुमार ॥३६॥

ਉਸ ਨੂੰ ਵਰਨ ਲਈ ਤੂੰ ਹੀ (ਇਕੋ ਇਕ) ਰਾਜ ਕੁਮਾਰ ਹੈਂ ॥੩੬॥

ਅੜਿਲ ॥

अड़िल ॥

ਅੜਿਲ:

ਹੌ ਸਰਦਾਰ ਪਰੀ ਪਹਿ ਅਬ ਉਠ ਜਾਇ ਹੋ ॥

हौ सरदार परी पहि अब उठ जाइ हो ॥

ਮੈਂ ਹੁਣ ਉਠ ਕੇ ਸ਼ਾਹ ਪਰੀ ਕੋਲ ਜਾਵਾਗੀ।

ਕੁਅਰਿ ਜੋਗ ਬਰ ਲਹਿ ਤੁਹਿ ਤਾਹਿ ਬਤਾਇ ਹੋ ॥

कुअरि जोग बर लहि तुहि ताहि बताइ हो ॥

ਰਾਜ ਕੁਮਾਰੀ ਯੋਗ ਤੇਰੇ (ਰੂਪ ਵਿਚ) ਵਰ ਲਭ ਲਿਆ ਹੈ, ਉਸ ਨੂੰ ਦਸਾਗੀ।

ਜਬ ਤੁਮ ਤਾ ਕਹ ਜਾਇ ਸਜਨ ਬਰਿ ਲੇਹੁਗੇ ॥

जब तुम ता कह जाइ सजन बरि लेहुगे ॥

ਹੇ ਸੱਜਨ! ਜਦ ਤੁਸੀਂ ਜਾ ਕੇ ਉਸ ਨੂੰ ਵਰ ਲਵੋਗੇ

ਹੋ ਕਹਾ ਬਤਾਵਹੁ ਮੋਹਿ ਤਬੈ ਜਸੁ ਦੇਹੁਗੇ ॥੩੭॥

हो कहा बतावहु मोहि तबै जसु देहुगे ॥३७॥

ਤਾ ਦਸੋ, ਤਦ ਮੈਨੂੰ ਕੀ ਜਸ ਦਿਓਗੇ ॥੩੭॥

ਚੌਪਈ ॥

चौपई ॥

ਚੌਪਈ:

ਯੌ ਕਹਿ ਤਾ ਕੌ ਪਰੀ ਉਡਾਨੀ ॥

यौ कहि ता कौ परी उडानी ॥

ਉਸ ਨੂੰ ਇਹ ਕਹਿ ਕੇ ਪਰੀ ਉਡ ਗਈ।

ਸਿਵੀ ਬਾਸਵੀ ਰਵੀ ਪਛਾਨੀ ॥

सिवी बासवी रवी पछानी ॥

(ਉਹ) ਸ਼ਿਵ, ਇੰਦਰ ਅਤੇ ਸੂਰਜ ਦੀ ਪਤਨੀ ਲਗਦੀ ਸੀ।

ਚਲਿ ਸਰਦਾਰ ਪਰੀ ਪਹਿ ਆਈ ॥

चलि सरदार परी पहि आई ॥

ਉਹ ਚਲ ਕੇ ਸ਼ਾਹ ਪਰੀ ਕੋਲ ਆਈ

ਸਕਲ ਬ੍ਰਿਥਾ ਕਹਿ ਤਾਹਿ ਸੁਨਾਈ ॥੩੮॥

सकल ब्रिथा कहि ताहि सुनाई ॥३८॥

ਅਤੇ ਉਸ ਨੂੰ ਸਾਰੀ ਬਿਰਥਾ ਕਹਿ ਸੁਣਾਈ ॥੩੮॥

ਦੋਹਰਾ ॥

दोहरा ॥

ਦੋਹਰਾ:

ਤੀਨਿ ਲੋਕ ਮੈ ਖੋਜਿ ਕਰਿ ਸੁਘਰ ਲਖਾ ਇਕ ਠੌਰ ॥

तीनि लोक मै खोजि करि सुघर लखा इक ठौर ॥

(ਕਹਿਣ ਲਗੀ) ਤਿੰਨ ਲੋਕਾ ਵਿਚ ਖੋਜ ਕੇ ਮੈਂ ਇਕ ਥਾ ਸੁਘੜ (ਵਿਅਕਤੀ) ਵੇਖਿਆ ਹੈ।

ਚਲਿ ਕਰਿ ਆਪੁ ਨਿਹਾਰਿਯੈ ਜਾ ਸਮ ਸੁੰਦ੍ਰ ਨ ਔਰ ॥੩੯॥

चलि करि आपु निहारियै जा सम सुँद्र न और ॥३९॥

(ਤੁਸੀਂ) ਆਪ ਚਲ ਕੇ ਵੇਖ ਲਵੋ, ਉਸ ਵਰਗਾ ਸੁੰਦਰ ਹੋਰ ਕੋਈ ਨਹੀਂ ਹੈ ॥੩੯॥

ਚੌਪਈ ॥

चौपई ॥

ਚੋਪਈ:

ਸੁਨਤ ਬਚਨ ਸਭ ਪਰੀ ਉਡਾਨੀ ॥

सुनत बचन सभ परी उडानी ॥

(ਇਹ) ਬਚਨ ਸੁਣ ਕੇ ਸਾਰੀਆਂ ਪਰੀਆਂ ਉਡ ਪਈਆਂ

ਸਾਤ ਸਮੁੰਦ੍ਰ ਪਾਰ ਨਿਜਕਾਨੀ ॥

सात समुँद्र पार निजकानी ॥

ਅਤੇ ਸੱਤ ਸਮੁੰਦਰੋਂ ਪਾਰ (ਉਸ) ਕੋਲ ਆ ਗਈਆਂ।

ਜਬ ਦਿਲੀਪ ਸਿੰਘ ਨੈਨ ਨਿਹਾਰਾ ॥

जब दिलीप सिंघ नैन निहारा ॥

(ਸ਼ਾਹ ਪਰੀ ਨੇ) ਜਦ ਦਿਲੀਪ ਸਿੰਘ ਨੂੰ ਅੱਖਾ ਨਾਲ ਵੇਖਿਆ,

ਚਿਤ ਕੋ ਸੋਕ ਦੂਰ ਕਰਿ ਡਾਰਾ ॥੪੦॥

ਚਿਤ ਕੋ ਸੋਕ ਦੂਰ ਕਰਿ ਡਾਰਾ ॥੪੦॥

ਤਾ ਚਿਤ ਦਾ ਸਾਰਾ ਦੁਖ ਦੂਰ ਕਰ ਦਿੱਤਾ ॥੪੦॥

ਦੋਹਰਾ ॥

दोहरा ॥

ਦੋਹਰਾ:

ਅਪ੍ਰਮਾਨ ਦੁਤਿ ਕੁਅਰ ਕੀ ਅਟਕੀ ਪਰੀ ਨਿਹਾਰਿ ॥

अप्रमान दुति कुअर की अटकी परी निहारि ॥

ਕੁੰਵਰ ਦੀ ਬੇਮਿਸਾਲ ਸੁੰਦਰਤਾ ਨੂੰ ਵੇਖ ਕੇ ਸ਼ਾਹ ਪਰੀ (ਖ਼ੁਦ) ਅਟਕ ਗਈ

ਯਹਿ ਸੁੰਦਰਿ ਹਮ ਹੀ ਬਰੈ ਡਾਰੀ ਕੁਅਰਿ ਬਿਸਾਰਿ ॥੪੧॥

यहि सुँदरि हम ही बरै डारी कुअरि बिसारि ॥४१॥

ਅਤੇ (ਸੋਚਣ ਲਗੀ ਕਿ) ਇਸ ਸੁੰਦਰ ਨੂੰ ਮੈਂ ਹੀ ਕਿਉਂ ਨਾ ਵਰ ਲਵਾ ਅਤੇ (ਇਸ ਤਰ੍ਹਾ) ਰਾਜ ਕੁਮਾਰੀ ਨੂੰ ਭੁਲਾ ਦਿੱਤਾ ॥੪੧॥

ਚੌਪਈ ॥

चौपई ॥

ਚੌਪਈ:

ਹਾਇ ਹਾਇ ਵਹੁ ਪਰੀ ਉਚਾਰੈ ॥

हाइ हाइ वहु परी उचारै ॥

ਉਹ ਪਰੀ 'ਹਾਇ ਹਾਇ' ਉਚਾਰਨ ਲਗੀ

ਦੈ ਦੈ ਮੂੰਡਿ ਧਰਨਿ ਸੌ ਮਾਰੈ ॥

दै दै मूँडि धरनि सौ मारै ॥

ਅਤੇ ਧਰਤੀ ਨਾਲ ਸਿਰ ਚੁਕ ਚੁਕ ਕੇ ਮਾਰਨ ਲਗੀ।

ਜਿਹ ਨਿਮਿਤ ਹਮ ਅਸ ਸ੍ਰਮ ਕੀਯਾ ॥

जिह निमित हम अस स्रम कीया ॥

ਜਿਸ (ਰਾਜ ਕੁਮਾਰੀ) ਲਈ ਮੈਂ ਇਤਨੇ ਜਫਰ ਜਾਲੇ ਹਨ,

ਸੋ ਬਿਧਿ ਤਾਹਿ ਨ ਭੇਟਨ ਦੀਯਾ ॥੪੨॥

सो बिधि ताहि न भेटन दीया ॥४२॥

ਉਸ ਨਾਲ ਵਿਧਾਤਾ ਨੇ ਮਿਲਣ ਵੀ ਨਹੀਂ ਦਿੱਤਾ ॥੪੨॥

ਦੋਹਰਾ ॥

दोहरा ॥

ਦੋਹਰਾ:

ਅਬ ਸਰਦਾਰ ਪਰੀ ਕਹੈ ਹੌ ਹੀ ਬਰਿਹੋ ਜਾਹਿ ॥

अब सरदार परी कहै हौ ही बरिहो जाहि ॥

ਹੁਣ ਸ਼ਾਹ ਪਰੀ ਕਹਿਣ ਲਗੀ, ਮੈਂ ਹੀ ਜਾ ਕੇ (ਇਸ ਨੂੰ) ਵਰਾਗੀ।

ਪੀਰ ਕੁਅਰਿ ਕੀ ਨ ਕਰੈ ਲਾਜ ਨ ਆਵਤ ਤਾਹਿ ॥੪੩॥

पीर कुअरि की न करै लाज न आवत ताहि ॥४३॥

ਉਸ ਨੂੰ ਰਾਜ ਕੁਮਾਰੀ ਦੀ ਪੀੜ ਦਾ ਅਹਿਸਾਸ ਨਹੀਂ ਸੀ ਅਤੇ ਨਾ ਹੀ ਉਸ ਨੂੰ ਲਾਜ ਮਹਿਸੂਸ ਹੋ ਰਹੀ ਸੀ ॥੪੩॥

ਸੁਨੁ ਸਰਦਾਰ ਪਰੀ ਜੁ ਹਮ ਜਿਹ ਹਿਤ ਅਤਿ ਸ੍ਰਮ ਕੀਨ ॥

सुनु सरदार परी जु हम जिह हित अति स्रम कीन ॥

(ਸਖੀ ਪਰੀ ਸ਼ਾਹ ਪਰੀ ਨੂੰ ਕਹਿਣ ਲਗੀ।) ਹੇ ਸ਼ਾਹ ਪਰੀ! ਸੁਣ। ਜਿਸ ਲਈ ਮੈਂ ਬਹੁਤ ਯਤਨ ਕੀਤਾ ਹੈ,

ਅਬ ਤੈ ਯਾਹਿ ਬਰਿਯੋ ਚਹਤ ਮਿਲਨ ਨ ਤਾ ਕਹ ਦੀਨ ॥੪੪॥

अब तै याहि बरियो चहत मिलन न ता कह दीन ॥४४॥

ਹੁਣ ਤੂੰ ਉਸ ਨੂੰ ਵਰਨਾ ਚਾਹੁੰਦੀ ਹੈਂ ਅਤੇ ਉਸ ਨੂੰ (ਰਾਜ ਕੁਮਾਰੀ ਨਾਲ) ਮਿਲਣ ਵੀ ਨਹੀਂ ਦਿੰਦੀ ॥੪੪॥

ਚੌਪਈ ॥

चौपई ॥

ਚੌਪਈ:

ਸਖਿ ਸਰਦਾਰ ਪਰੀ ਕ੍ਯਾ ਕਰੈ ॥

सखि सरदार परी क्या करै ॥

ਹੇ ਸਖੀ! ਸ਼ਾਹ ਪਰੀ ਵੀ ਕੀ ਕਰੇ।

ਬਿਰਹ ਤਾਪ ਤਨ ਛਤਿਯਾ ਜਰੈ ॥

बिरह ताप तन छतिया जरै ॥

(ਇਸ ਦੇ) ਵਿਯੋਗ ਵਿਚ (ਮੇਰਾ) ਸ਼ਰੀਰ ਅਤੇ ਛਾਤੀ ਸੜ ਰਹੀ ਹੈ।

ਜਬ ਮੈ ਯਾ ਕੋ ਰੂਪ ਨਿਹਾਰਿਯੋ ॥

जब मै या को रूप निहारियो ॥

ਜਦ ਦਾ ਮੈਂ ਇਸ ਦਾ ਰੂਪ ਵੇਖਿਆ ਹੈ,

ਸ੍ਵਰਗ ਬਿਖੈ ਕੋ ਬਾਸ ਬਿਸਾਰਿਯੋ ॥੪੫॥

स्वरग बिखै को बास बिसारियो ॥४५॥

ਤਾ ਸਵਰਗ ਵਿਚ ਰਹਿਣ ਦਾ ਵਿਚਾਰ ਹੀ ਛਡ ਦਿੱਤਾ ਹੈ ॥੪੫॥

ਦੋਹਰਾ ॥

दोहरा ॥

ਦੋਹਰਾ:

ਕਹਾ ਕਰੋ ਮੈ ਜਾਉ ਕਤ ਲਗੈ ਨਿਗੋਡੇ ਨੈਨ ॥

कहा करो मै जाउ कत लगै निगोडे नैन ॥

ਕੀ ਕਰਾ, ਮੈਂ ਕਿਥੇ ਜਾਵਾ? (ਮੇਰੇ) ਭੈੜੇ ਨੈਣ ਲਗ ਗਏ ਹਨ।

ਬਿਨੁ ਹੇਰੇ ਕਲ ਨ ਪਰੈ ਨਿਰਖਤ ਲਾਗਤ ਚੈਨ ॥੪੬॥

बिनु हेरे कल न परै निरखत लागत चैन ॥४६॥

(ਉਸ ਨੂੰ) ਬਿਨਾ ਦੇਖਿਆਂ ਚੈਨ ਨਹੀਂ ਪੈਂਦਾ ਅਤੇ ਵੇਖਣ ਨਾਲ ਸੁਖ ਦਾ ਅਨੁਭਵ ਹੁੰਦਾ ਹੈ ॥੪੬॥

ਬਿਨ ਦੇਖੇ ਮਹਬੂਬ ਕੇ ਪਲਕ ਲਗਤ ਹੈ ਜਾਮ ॥

बिन देखे महबूब के पलक लगत है जाम ॥

ਬਿਨਾ ਮਹਿਬੂਬ ਨੂੰ ਵੇਖੇ ਇਕ ਪਲਕ ਵੀ ਪਹਿਰ ਜਿੰਨਾ ਲਗਦਾ ਹੈ।

ਤਬ ਸਰਦਾਰ ਪਰੀ ਹੁਤੀ ਅਬ ਇਹ ਭਈ ਗੁਲਾਮ ॥੪੭॥

तब सरदार परी हुती अब इह भई गुलाम ॥४७॥

ਤਦੋਂ ਇਹ ਸ਼ਾਹ ਪਰੀ ਸੀ, ਹੁਣ ਇਹ ਗ਼ੁਲਾਮ ਬਣ ਕੇ ਰਹਿ ਗਈ ਹੈ ॥੪੭॥

ਕਹਾ ਕਰੌਂ ਕਾ ਸੌਂ ਕਹੌਂ ਕਹੇ ਨ ਆਵਤ ਬੈਨ ॥

कहा करौ का सौ कहौ कहे न आवत बैन ॥

(ਮੈਂ) ਕੀ ਕਰਾ, ਕਿਸ ਨੂੰ ਕਹਾ? (ਮੈਥੋਂ) ਗੱਲ ਨਹੀਂ ਕੀਤੀ ਜਾ ਰਹੀ।

ਬਿਨੁ ਦੇਖੇ ਮਹਬੂਬ ਕੇ ਭਏ ਜਹਮਤੀ ਨੈਨ ॥੪੮॥

बिनु देखे महबूब के भए जहमती नैन ॥४८॥

ਬਿਨਾ ਮਹਿਬੂਬ ਨੂੰ ਵੇਖਿਆਂ ਨੈਣ ਰੋਗੀ ('ਜਹਮਤੀ') ਹੋ ਗਏ ਹਨ ॥੪੮॥

ਅੜਿਲ ॥

अड़िल ॥

ਅੜਿਲ:

ਪਲਕ ਨ ਇਤ ਉਤ ਜਾਇ ਨੈਨ ਐਸੇ ਲਗੇ ॥

पलक न इत उत जाइ नैन ऐसे लगे ॥

ਨੈਣ ਅਜਿਹੇ ਲਗੇ ਹਨ ਕਿ ਪਲ ਭਰ ਲਈ ਵੀ ਇਧਰ ਉਧਰ ਨਹੀਂ ਜਾਂਦੇ (ਭਾਵ ਵੇਖਦੇ)।

ਪਿਯ ਦੇਖਨ ਕੇ ਪ੍ਰੇਮ ਦੋਊ ਇਹ ਬਿਧਿ ਪਗੇ ॥

पिय देखन के प्रेम दोऊ इह बिधि पगे ॥

ਪ੍ਰੀਤਮ ਨੂੰ ਵੇਖਣ ਲਈ ਇਹ ਦੋਵੇਂ ਉਸ ਦੇ ਪ੍ਰੇਮ ਵਿਚ ਮਗਨ ਹੋ ਗਏ ਹਨ।

ਲਗਨ ਲਾਗਿ ਮੁਰਿ ਗਈ ਨਿਗੋਡਿ ਨ ਛੂਟਈ ॥

ਲਗਨ ਲਾਗਿ ਮੁਰਿ ਗਈ ਨਿਗੋਡਿ ਨ ਛੂਟਈ ॥

ਮੇਰੀ (ਅਜਿਹੀ) ਲਗਨ ਲਗ ਗਈ ਹੈ ਕਿ ਭੈੜੀ ਛੁਟਦੀ ਹੀ ਨਹੀਂ।

ਹੋ ਨੈਕੁ ਨਿਹਾਰੇ ਬਿਨੁ ਸਖਿ ਪ੍ਰਾਨ ਨਿਖੂਟਈ ॥੪੯॥

हो नैकु निहारे बिनु सखि प्रान निखूटई ॥४९॥

ਹੇ ਸਖੀ! ਉਸ ਨੂੰ ਜ਼ਰਾ ਜਿੰਨਾ ਵੇਖੇ ਬਿਨਾ (ਮੇਰੇ) ਪ੍ਰਾਣ ਨਿਕਲਦੇ ਜਾ ਰਹੇ ਹਨ ॥੪੯॥

ਛੁਟਤ ਛੁਟਾਏ ਨਾਹਿ ਨਿਗੋਡੇ ਜਹ ਲਗੇ ॥

छुटत छुटाए नाहि निगोडे जह लगे ॥

ਭੈੜੇ ਅਜਿਹੇ ਲਗੇ ਹਨ ਕਿ ਹਟਾਇਆ ਹਟਦੇ ਨਹੀਂ ਹਨ।

ਪਲਕ ਨ ਇਤ ਉਤ ਹੋਇ ਪ੍ਰੇਮ ਪਿਯ ਕੇ ਪਗੇ ॥

पलक न इत उत होइ प्रेम पिय के पगे ॥

ਪ੍ਰੀਤਮ ਦੇ ਪ੍ਰੇਮ ਵਿਚ ਮਗਨ ਹੋਣ ਕਾਰਨ ਪਲਕ ਭਰ ਵੀ ਇਧਰ ਉਧਰ ਨਹੀਂ ਜਾਂਦੇ।

ਜਹਾ ਲਗੇ ਏ ਨੈਨ ਤਹੀ ਕੈ ਹ੍ਵੈ ਰਹੇ ॥

जहा लगे ए नैन तही कै ह्वै रहे ॥

ਜਿਥੇ ਵੀ ਇਹ ਨੈਣ ਲਗ ਗਏ ਹਨ, ਉਥੋਂ ਦੀ ਹੀ ਹੋ ਕੇ ਰਹਿ ਗਏ ਹਨ।

ਹੋ ਫਿਰਿ ਆਵਨ ਕੇ ਨਾਹਿ ਕਬਿਨ ਐਸੇ ਕਹੇ ॥੫੦॥

हो फिरि आवन के नाहि कबिन ऐसे कहे ॥५०॥

ਕਵੀਆਂ ਨੇ ਇਸ ਤਰ੍ਹਾ ਕਿਹਾ ਹੈ (ਕਿ ਇਹ ਜਿਥੇ ਲਗ ਗਏ) ਫਿਰ ਉਥੋਂ ਪਰਤਦੇ ਨਹੀਂ ਹਨ ॥੫੦॥

ਦੋਹਰਾ ॥

दोहरा ॥

ਦੋਹਰਾ:

ਥਰਹਰਾਇ ਥਿਰ ਨ ਰਹਹਿ ਪਲਕ ਨਹੀ ਠਹਰਾਹਿ ॥

थरहराइ थिर न रहहि पलक नही ठहराहि ॥

ਇਹ ਥਰਥਰਾ ਰਹੇ ਹਨ, ਸਥਿਰ ਨਹੀਂ ਹੁੰਦੇ, ਪਲ ਭਰ ਵੀ ਟਿਕ ਨਹੀਂ ਰਹੇ।

ਜਹ ਲਾਗੇ ਏ ਲੋਇਨਾ ਫਿਰਿ ਆਵਨ ਕੇ ਨਾਹਿ ॥੫੧॥

जह लागे ए लोइना फिरि आवन के नाहि ॥५१॥

ਜਿਥੇ ਇਹ ਨੈਣ ਹੁਣ ਲਗ ਗਏ, ਫਿਰ (ਉਥੋਂ) ਪਰਤਣ ਵਾਲੇ ਨਹੀਂ ॥੫੧॥

ਨਿਰਖਿ ਨੈਨ ਮਹਬੂਬ ਕੇ ਨੈਨ ਗਡੇ ਤਿਨ ਮਾਹਿ ॥

निरखि नैन महबूब के नैन गडे तिन माहि ॥

ਪ੍ਰੇਮੀ ਦੇ ਨੈਣ ਵੇਖ (ਮੇਰੇ) ਨੈਣ ਉਨ੍ਹਾ ਵਿਚ ਗਡ ਗਏ ਹਨ।

ਉਡੈ ਅਘਾਨੇ ਬਾਜ ਜਯੋ ਫਿਰ ਆਵਨ ਕੇ ਨਾਹਿ ॥੫੨॥

उडै अघाने बाज ज्यो फिर आवन के नाहि ॥५२॥

ਰਜੇ ਹੋਏ ਬਾਜ ਵਾਗ ਉਡ ਗਏ ਹਨ, ਫਿਰ ਮੁੜਨ ਵਾਲੇ ਨਹੀਂ ਹਨ ॥੫੨॥

ਜਹਾ ਲਗੇ ਏ ਲੋਇਨਾ ਤਹ ਹੀ ਕੇ ਸੁ ਭਏ ॥

जहा लगे ए लोइना तह ही के सु भए ॥

ਜਿਥੇ ਇਹ ਨੈਣ ਲਗ ਗਏ, (ਫਿਰ) ਉਥੋਂ ਦੇ ਹੀ ਹੋ ਗਏ।

ਬਹਰੀ ਜਯੋਂ ਕਹਰੀ ਦੋਊ ਗਏ ਸੁ ਗਏ ਗਏ ॥੫੩॥

बहरी ज्यों कहरी दोऊ गए सु गए गए ॥५३॥

ਬਹਿਰੀ (ਸ਼ਿਕਾਰੀ ਪੰਛੀ) ਵਾਗ ਇਹ ਦੋਵੇਂ ਕਹਿਰਵਾਨ ਹਨ, (ਇਕ ਵਾਰ) ਗਏ ਤਾ ਫਿਰ ਸਦਾ ਲਈ ਚਲੇ ਗਏ ॥੫੩॥

ਅੜਿਲ ॥

अड़िल ॥

ਅੜਿਲ:

ਜਿਤ ਲਾਗੇ ਏ ਨੈਨ ਸੁ ਤਿਤਹੀ ਕੇ ਭਏ ॥

जित लागे ए नैन सु तितही के भए ॥

ਇਹ ਨੈਣ ਜਿਥੇ ਲਗ ਗਏ, (ਫਿਰ) ਉਥੋਂ ਦੇ ਹੋ ਕੇ ਰਹਿ ਗਏ।

ਕਰਿ ਹਾਰੀ ਹੌ ਜਤਨ ਨ ਭੂਲਿ ਇਤੈ ਅਏ ॥
करि हारी हौ जतन न भूलि इतै अए ॥
ਮੈਂ ਬਹੁਤ ਯਤਨ ਕਰ ਥਕੀ ਹਾ, (ਇਹ) ਭੁਲ ਕੇ ਵੀ ਇਧਰ ਨਹੀਂ ਆਏ।

ਛੁਟੀ ਬਾਤ ਮੁਰਿ ਕਰ ਤੇ ਕਹੋ ਹੌ ਕਯਾ ਕਰੌ ॥
छुटी बात मुरि कर ते कहो हौ क्या करौ ॥
ਮੇਰੇ ਹੱਥੋਂ ਗੱਲ ਨਿਕਲ ਗਈ ਹੈ (ਭਾਵ ਮੇਰੇ ਵਸ ਹੁਣ ਕੁਝ ਨਹੀਂ ਰਿਹਾ) ਦਸੋ, ਮੈਂ ਕੀ ਕਰਾ?

ਹੋ ਮਦਨ ਤਾਪ ਤਨ ਤਈ ਸਦਾ ਜਿਯ ਮੈ ਜਰੌ ॥੫੪॥
हो मदन ताप तन तई सदा जिय मै जरौ ॥५४॥
ਕਾਮ ਨਾਲ ਤਪੀ ਹੋਈ (ਮੈਂ) ਸਦਾ ਹਿਰਦੇ ਵਿਚ ਸੜ ਰਹੀ ਹਾ ॥੫੪॥

ਚੌਪਈ ॥
चौपई ॥
ਚੌਪਈ:

ਕੋਟਿ ਜਤਨ ਕਰਿ ਰਹੀ ਸਖੀ ਸਬ ॥
कोटि जतन करि रही सखी सब ॥
ਸਾਰੀਆਂ ਸਖੀਆਂ ਬਹੁਤ ਯਤਨ ਕਰ ਥਕੀਆਂ,

ਲਗਨ ਨਿਗੌਡੀ ਲਾਗਿ ਗਈ ਜਬ ॥
लगन निगौडी लागि गई जब ॥
ਪਰ ਭੈੜੀ ਪ੍ਰੇਮ ਲਗਨ ਜਦ ਲਗ ਹੀ ਗਈ।

ਤਬ ਤਿਨ ਪਰੀ ਉਪਾਇ ਬਿਚਾਰੋ ॥
तब तिन परी उपाइ बिचारो ॥
ਤਦ ਉਨ੍ਹਾ ਪਰੀਆਂ ਨੇ ਇਕ ਉਪਾ ਵਿਚਾਰਿਆ

ਰਾਜ ਪੁਤ੍ਰ ਸੌ ਜਾਇ ਉਚਾਰੋ ॥੫੫॥

राज पुत्र सौ जाइ उचारो ॥५५॥

ਅਤੇ ਰਾਜ ਕੁਮਾਰ ਕੋਲ ਜਾ ਕੇ ਕਿਹਾ ॥੫੫॥

ਰਾਜ ਕੁਅਰ ਤੈ ਜਿਹ ਬਰ ਲਾਇਕ ॥

राज कुअर तै जिह बर लाइक ॥

ਹੇ ਰਾਜ ਕੁਮਾਰ! ਜਿਸ ਦੇ ਤੁਸੀਂ ਯੋਗ ਵਰ ਹੋ,

ਜਾ ਕੀ ਪਰੀ ਲਗਹਿ ਸਭ ਪਾਇਕ ॥

जा की परी लगहि सभ पाइक ॥

ਉਸ ਦੇ ਸਾਰੀਆਂ ਪਰੀਆਂ ਪੈਰੀਂ ਪੈਂਦੀਆਂ ਹਨ।

ਅਬ ਤੁਹਿ ਬਰਿਯੋ ਚਹਤ ਹਮਰੀ ਪਤਿ ॥

अब तुहि बरियो चहत हमरी पति ॥

ਹੁਣ ਸਾਡੀ ਸਰਦਾਰਨੀ (ਸ਼ਾਹ ਪਰੀ) ਤੁਹਾਨੂੰ ਵਰਨਾ ਚਾਹੁੰਦੀ ਹੈ।

ਕਹਾ ਤਿਹਾਰੇ ਆਵਤ ਹੈ ਮਤਿ ॥੫੬॥

कहा तिहारे आवत है मति ॥५६॥

ਤੁਹਾਡੀ ਸੋਚ ਵਿਚ ਕੀ ਆਉਂਦਾ ਹੈ (ਸਾਨੂੰ ਦਸੋ) ॥੫੬॥

ਰਾਜ ਕੁਅਰ ਇਹ ਭਾਤਿ ਸੁਨਾ ਜਬ ॥

राज कुअर इह भाति सुना जब ॥

ਰਾਜ ਕੁਮਾਰ ਨੇ ਜਦ ਇਸ ਤਰ੍ਹਾ ਸੁਣਿਆ,

ਬਚਨ ਪਰੀ ਸੋ ਕਹੇ ਬਿਹਸਿ ਤਬ ॥

बचन परी सो कहे बिहसि तब ॥

ਤਦ ਪਰੀ ਨੂੰ ਹਸ ਕੇ ਕਿਹਾ,

ਮੈ ਸਰਦਾਰ ਪਰਿਹਿ ਨਹਿ ਬਰਿ ਹੌਂ ॥

ਮੈ ਸਰਦਾਰ ਪਰਿਹਿ ਨਹਿ ਬਰਿ ਹੌਂ ॥
मै सरदार परिहि नहि बरि हौं ॥
ਮੈਂ ਸ਼ਾਹ ਪਰੀ ਨਾਲ ਵਿਆਹ ਨਹੀਂ ਕਰਾਗਾ

ਲਾਗਿ ਬਿਰਹ ਸੁ ਕੁਅਰਿ ਕੇ ਮਰਿ ਹੌਂ ॥੫੭॥
लागि बिरह सु कुअरि के मरि हौं ॥५७॥
ਅਤੇ ਉਸ ਰਾਜ ਕੁਮਾਰੀ ਦੇ ਵਿਯੋਗ ਵਿਚ ਮਰ ਜਾਵਾਗਾ ॥੫੭॥

ਦੋਹਰਾ ॥
दोहरा ॥
ਦੋਹਰਾ:

ਲਾਗ ਕੁਅਰਿ ਕੇ ਬਿਰਹ ਤਨ ਬਰਿ ਹੌ ਦਿਨ ਅਰੁ ਰੈਨਿ ॥
लाग कुअरि के बिरह तन बरि हौ दिन अरु रैनि ॥
ਰਾਜ ਕੁਮਾਰੀ ਦੇ ਵਿਯੋਗ ਵਿਚ ਲਗ ਕੇ ਮੈਂ ਦਿਨ ਅਤੇ ਰਾਤ ਆਪਣੇ ਸ਼ਰੀਰ ਨੂੰ ਸਾੜ ਰਿਹਾ ਹਾ।

ਕਹਾ ਭਯੋ ਇਹ ਜੌ ਪਰੀ ਨੈਕ ਨ ਲਗਿ ਹੈ ਨੈਨ ॥੫੮॥
कहा भयो इह जौ परी नैक न लगि है नैन ॥५८॥
ਕੀ ਹੋਇਆ ਜੇ ਇਹ ਸ਼ਾਹ ਪੁਰੀ ਹੈ, ਉਸ ਨਾਲ ਮੇਰੇ ਜ਼ਰਾ ਜਿੰਨੇ ਵੀ ਨੈਣ ਨਹੀਂ ਲਗੇ ਹਨ ॥੫੮॥

ਚੌਪਈ ॥
चौपई ॥
ਚੌਪਈ:

ਕਹਾ ਪਰੀ ਇਕ ਮੋਰ ਕਹਾ ਕਰੁ ॥
कहा परी इक मोर कहा करु ॥
(ਰਾਜ ਕੁਮਾਰ ਨੂੰ) ਪਰੀ ਨੇ ਕਿਹਾ ਕਿ ਮੇਰੀ ਇਕ ਗੱਲ ਮੰਨ ਲਵੋ।

ਰਾਜ ਕੁਅਰ ਤੈ ਰਾਜ ਪਰੀ ਬਰੁ ॥
राज कुअर तै राज परी बरु ॥

ਹੇ ਰਾਜ ਕੁਮਾਰ! ਤੁਸੀਂ ਸ਼ਾਹ ਪਰੀ ਨਾਲ ਵਿਆਹ ਕਰੋ।

ਰਾਜ ਕੁਅਰਿ ਕਹੁ ਬਰਿ ਕਸ ਕਰਿ ਹੈ ॥

राज कुअरि कहु बरि कस करि है ॥

(ਤੁਸੀਂ) ਰਾਜ ਕੁਮਾਰੀ ਨਾਲ ਵਿਆਹ ਕਰ ਕੇ ਕੀ ਕਰੋਗੇ।

ਪਦਮਿਨਿ ਛਾਡਿ ਹਸਤਿਨੀ ਬਰਿ ਹੈ ॥੫੯॥

पदमिनि छाडि हसतिनी बरि है ॥५९॥

ਪਦਮਨੀ ਨੂੰ ਛਡ ਕੇ ਹਸਤਨੀ ਨੂੰ ਵਰੋਗੇ ॥੫੯॥

ਦੋਹਰਾ ॥

दोहरा ॥

ਦੋਹਰਾ:

ਜਾ ਸੌ ਮੇਰੋ ਹਿਤ ਲਗਾ ਵਹੈ ਹਮਾਰੀ ਨਾਰਿ ॥

जा सौ मेरो हित लगा वहै हमारी नारि ॥

ਜਿਸ ਨਾਲ ਮੇਰਾ ਪ੍ਰੇਮ ਪੈ ਗਿਆ ਹੈ, ਉਹੀ ਮੇਰੀ ਇਸਤਰੀ ਹੈ।

ਸੁਰੀ ਆਸੁਰੀ ਪਦਮਿਨੀ ਪਰੀ ਨ ਬਰੌ ਹਜਾਰ ॥੬੦॥

सुरी आसुरी पदमिनी परी न बरौ हजार ॥६०॥

(ਮੈਂ) ਸੁਰੀ, ਆਸੁਰੀ, ਪਦਮਨੀ, ਪਰੀ, (ਚਾਹੇ) ਹਜ਼ਾਰਾ ਹੋਣ, ਨਹੀਂ ਵਰਾਗਾ ॥੬੦॥

ਚੌਪਈ ॥

चौपई ॥

ਚੌਪਈ:

ਪਰੀ ਜਤਨ ਕਰਿ ਕਰਿ ਬਹੁ ਹਾਰੀ ॥

परी जतन करि करि बहु हारी ॥

(ਜਦ) ਸ਼ਾਹ ਪਰੀ ਬਹੁਤ ਯਤਨ ਕਰ ਕਰ ਕੇ ਹਾਰ ਗਈ,

ਏਕ ਬਾਤ ਤਬ ਔਰ ਬਿਚਾਰੀ ॥

एक बात तब और बिचारी ॥

ਤਾ ਉਸ ਨੇ ਇਕ ਹੋਰ ਗੱਲ ਸੋਚੀ।

ਜੌ ਇਹ ਕਹਤ ਵਹੈ ਹੌ ਕਰੌ ॥

जौ इह कहत वहै हौ करौ ॥

ਜੋ ਇਹ ਕਹਿੰਦਾ ਹੈ, (ਮੈਂ) ਉਹੀ ਕਰਾਗੀ

ਬਹੁਰੋ ਛਲਿ ਯਾਹੀ ਕਹ ਬਰੌ ॥੬੧॥

बहुरो छलि याही कह बरौ ॥६१॥

ਅਤੇ ਫਿਰ ਚਲਿਤ੍ਰ ਕਰ ਕੇ ਇਸੇ ਨੂੰ ਵਰਾਗੀ ॥੬੧॥

ਪ੍ਰਥਮ ਪਰੀ ਜੋ ਤਹਾ ਪਠਾਈ ॥

प्रथम परी जो तहा पठाई ॥

ਸਭ ਤੋਂ ਪਹਿਲਾ ਜੋ ਪਰੀ ਉਥੇ ਭੇਜੀ ਸੀ,

ਵਹੈ ਆਪਨੇ ਤੀਰ ਬੁਲਾਈ ॥

वहै आपने तीर बुलाई ॥

ਉਸ ਨੂੰ ਆਪਣੇ ਕੋਲ ਬੁਲਾਇਆ।

ਤਾਹਿ ਕਹਾ ਜੁ ਕਹਾ ਮੁਰ ਕਰਿ ਹੈ ॥

ताहि कहा जु कहा मुर करि है ॥

ਉਸ ਨੂੰ ਕਿਹਾ ਜੇ ਮੇਰੇ ਕਹੇ ਅਨੁਸਾਰ ਕੰਮ ਕਰੇਂਗੀ,

ਤਬ ਤਵ ਦੈਵ ਧਾਮ ਧਨ ਭਰਿ ਹੈ ॥੬੨॥

तब तव दैव धाम धन भरि है ॥६२॥

ਤਾ ਮੈਂ ਤੇਰਾ ਘਰ ਧਨ ਨਾਲ ਭਰ ਦਿਆਂਗੀ ॥੬੨॥

ਯਾਹਿ ਕੁਅਰ ਮੁਹਿ ਦੇਹੁ ਮਿਲਾਈ ॥

याहि कुअर मुहि देहु मिलाई ॥

ਇਸ ਕੁੰਵਰ ਨੂੰ ਮੈਨੂੰ ਮਿਲਾ ਦੇ।

ਹੌ ਯਾ ਪਰ ਜਿਯ ਤੇ ਉਰਝਾਈ ॥

हौ या पर जिय ते उरझाई ॥

(ਕਿਉਂਕਿ ਮੈਂ) ਜੀ-ਜਾਨ ਨਾਲ ਉਸ ਉਤੇ ਮੋਹਿਤ ਹੋ ਚੁਕੀ ਹਾ।

ਕਹਾ ਹਮਾਰਾ ਕਰੈ ਪਯਾਰੀ ॥

कहा हमारा करै प्यारी ॥

ਹੇ ਪਿਆਰੀ! (ਜੇ ਤੂੰ) ਮੇਰੇ ਕਹੇ ਅਨੁਸਾਰ ਕਰੇਂਗੀ,

ਤੂ ਸਾਹਿਬ ਮੈ ਦਾਸ ਤਿਹਾਰੀ ॥੬੩॥

तू साहिब मै दास तिहारी ॥६३॥

ਤਾ ਮੈਂ ਤੇਰੀ ਦਾਸੀ ਅਤੇ ਤੂੰ ਮੇਰੀ ਮਾਲਕ ਹੋਵੇਂਗੀ ॥੬੩॥

ਅੜਿਲ ॥

अड़िल ॥

ਅੜਿਲ:

ਸੁਨਤ ਬਚਨ ਇਹ ਪਰੀ ਫੂਲਿ ਮਨ ਮੈ ਗਈ ॥

सुनत बचन इह परी फूलि मन मै गई ॥

ਇਹ ਗੱਲ ਸੁਣ ਕੇ ਪਰੀ ਮਨ ਵਿਚ ਫੁਲ ਗਈ।

ਸੁਘਰ ਕੁਅਰ ਕੇ ਪਾਸ ਜਾਤ ਤਬ ਹੀ ਭਈ ॥

सुघर कुअर के पास जात तब ही भई ॥

(ਅਤੇ ਉਹ) ਸੁਘੜ ਤੁਰਤ ਕੁੰਵਰ ਕੋਲ ਚਲੀ ਗਈ।

ਪਰ ਪਾਇਨ ਕਰ ਜੋਰ ਕਹਾ ਮੁਸਕਾਇ ਕੈ ॥

ਪਰ ਪਾਇਨ ਕਰ ਜੋਰ ਕਹਾ ਮੁਸਕਾਇ ਕੈ ॥

ਉਸ ਦੇ ਪੈਰਾ ਤੇ ਪੈ ਕੇ ਅਤੇ ਹੱਥ ਜੋੜ ਕੇ ਹਸ ਕੇ ਕਹਿਣ ਲਗੀ,

ਹੌਂ ਕਰੌਂ ਬਿਨਤਿ ਜੌਂ ਕਹੌਂ ਕਛੂ ਸਕੁਚਾਇ ਕੈ ॥੬੪॥

हौ करौ बिनति जौ कहौ कछू सकुचाइ कै ॥६४॥

ਜੇ ਕਹੋ ਤਾ (ਮੈਂ) ਕੁਝ ਸੰਗ ਕੇ ਬੇਨਤੀ ਕਰਾ ॥੬੪॥

ਪ੍ਰਥਮ ਪਰੀ ਸੌਂ ਕੁਅਰ ਤੁਮੈਸ ਉਚਾਰਿਯਹੁ ॥

प्रथम परी सौ कुअर तुमैस उचारियहु ॥

ਹੇ ਰਾਜ ਕੁਮਾਰ! ਪਹਿਲਾ ਤੁਸੀਂ ਸ਼ਾਹ ਪਰੀ ਨਾਲ ਇਸ ਤਰ੍ਹਾ ਗੱਲ ਕਰਨਾ

ਗਹਿ ਬਹਿਯਾ ਸਿਹਜਾ ਪਰ ਤਿਹ ਬੈਠਾਰਿਯਹੁ ॥

गहि बहिया सिहजा पर तिह बैठारियहु ॥

ਅਤੇ ਬਾਹ ਪਕੜ ਕੇ ਉਸ ਨੂੰ ਸੇਜ ਉਪਰ ਬਿਠਾ ਲੈਣਾ।

ਰਮਿਯੋ ਚਹੈ ਤੁਮ ਸੌਂ ਤਬ ਤੁਮ ਯੌਂ ਭਾਖਿਯਹੁ ॥

रमियो चहै तुम सौ तब तुम यौ भाखियहु ॥

(ਜਦੋਂ) ਉਹ ਤੁਹਾਡੇ ਨਾਲ ਰਮਣ ਕਰਨਾ ਚਾਹੇ ਤਦੋਂ ਉਸ ਨੂੰ ਇਸ ਤਰ੍ਹਾ ਕਹਿਣਾ

ਹੋ ਘਰੀ ਚਾਰਿ ਪਾਚਕ ਲਗਿ ਦ੍ਰਿੜ ਚਿਤ ਰਾਖਿਯਹੁ ॥੬੫॥

हो घरी चारि पाचक लगि द्रड़ चित राखियहु ॥६५॥

ਅਤੇ ਚਾਰ ਪੰਜ ਘੜੀਆਂ ਤਕ ਮਨ ਨੂੰ ਪੱਕਾ ਰਖਣਾ ॥੬੫॥

ਪ੍ਰਥਮ ਬ੍ਯਾਹ ਤਾ ਸੌਂ ਜੌਂ ਮੋਰ ਕਰਾਇਹੋ ॥

प्रथम ब्याह ता सौ जौ मोर कराइहो ॥

ਜੇ ਤੂੰ ਮੇਰੇ ਨਾਲ ਵਿਆਹ ਕਰਨਾ ਚਾਹੁੰਦੀ ਹੈਂ ਤਾ ਤਦ ਹੀ ਪ੍ਰਾਪਤ ਕਰ ਸਕੇਂਗੀ

ਬਰਿਯੋ ਚਹਹੁ ਜੌਂ ਮੋਹਿ ਤੁ ਤਬ ਹੀ ਪਾਇਹੋ ॥

बरियो चहहु जौ मोहि तु तब ही पाइहो ॥

ਜੇ ਪਹਿਲਾ ਉਸ (ਰਾਜ ਕੁਮਾਰੀ) ਨਾਲ ਮੇਰਾ ਵਿਆਹ ਕਰਾ ਦੇਵੇਂਗੀ।

ਤਾਹਿ ਬਰੇ ਬਿਨ ਮੈ ਨ ਤੋਹਿ ਕ੍ਯੋਹੂੰ ਬਰੋ ॥

ताहि बरे बिन मै न तोहि क्योहूँ बरो ॥

ਉਸ ਨੂੰ ਵਿਆਹੇ ਬਿਨਾ ਮੈਂ ਤੇਰੇ ਨਾਲ ਵਿਆਹ ਬਿਲਕੁਲ ਨਹੀਂ ਕਰਾਗਾ।

ਹੋ ਨਾਤਰ ਮਾਰਿ ਕਟਾਰੀ ਉਰ ਅਬ ਹੀ ਮਰੋ ॥੬੬॥

हो नातर मारि कटारी उर अब ही मरो ॥६६॥

ਨਹੀਂ ਤਾ ਹੁਣੇ ਛਾਤੀ ਵਿਚ ਕਟਾਰ ਮਾਰ ਕੇ ਮਰ ਜਾਵਾਗਾ ॥੬੬॥

ਇਹ ਬਿਧਿ ਭੇਦ ਕੁਅਰ ਦੈ ਤਾ ਕੇ ਢਿਗ ਗਈ ॥

इह बिधि भेद कुअर दै ता के ढिग गई ॥

(ਉਹ ਪਰੀ) ਇਸ ਤਰ੍ਹਾ ਰਾਜ ਕੁਮਾਰ ਨੂੰ ਭੇਦ ਸਮਝਾ ਕੇ ਸ਼ਾਹ ਪਰੀ ਦੇ ਕੋਲ ਗਈ।

ਜਿਹ ਤਿਹ ਸਹਚਰਿ ਜਾਨਿ ਪਠੈ ਇਹ ਪੈ ਦਈ ॥

जिह तिह सहचरि जानि पठै इह पै दई ॥

ਜਿਸ ਨੇ ਉਸ ਨੂੰ ਸਖੀ ਸਮਝ ਕੇ ਇਸ ਕੋਲ ਭੇਜਿਆ ਸੀ।

ਮੈ ਕਰਿ ਜਤਨ ਅਨੇਕ ਕੁਅਰਹਿ ਰਿਝਾਇਯੋ ॥

मै करि जतन अनेक कुअरहि रिझाइयो ॥

(ਉਸ ਨੇ ਸ਼ਾਹ ਪੁਰੀ ਨੂੰ ਕਿਹਾ) ਮੈਂ ਅਨੇਕ ਯਤਨ ਕਰ ਕੇ ਰਾਜ ਕੁਮਾਰ ਨੂੰ ਰਿਝਾ ਲਿਆ ਹੈ

ਹੋ ਤੁਮ ਸੋ ਕਰਨ ਕਲੋਲ ਕਬੂਲ ਕਰਾਇਯੋ ॥੬੭॥

हो तुम सो करन कलोल कबूल कराइयो ॥६७॥

ਅਤੇ ਤੁਹਾਡੇ ਨਾਲ ਰਮਣ ਕਰਨਾ ਪ੍ਰਵਾਨ ਕਰਵਾ ਲਿਆ ਹੈ ॥੬੭॥

ਚੌਪਈ ॥

चौपई ॥

ਚੌਪਈ:

ਸਾਹ ਪਰੀ ਕਹ ਲੈ ਤਹ ਆਈ ॥

साह परी कह लै तह आई ॥

(ਉਹ ਪਰੀ) ਸ਼ਾਹ ਪਰੀ ਨੂੰ ਲੈ ਕੇ ਉਥੇ ਪਹੁੰਚੀ

ਜਹਾ ਕੁਅਰ ਕੀ ਸੇਜ ਸੁਹਾਈ ॥

जहा कुअर की सेज सुहाई ॥

ਜਿਥੇ ਰਾਜ ਕੁਮਾਰ ਦੀ ਸੇਜ ਸਜੀ ਹੋਈ ਸੀ।

ਤਹਾ ਕਪੂਰ ਅਰਗਜਾ ਮਹਿਕੈ ॥

तहा कपूर अरगजा महिकै ॥

ਉਥੇ ਕਪੂਰ ਅਤੇ ਅਗਰਬਤੀ ਦੀ ਮਹਿਕ ਪਸਰੀ ਹੋਈ ਸੀ

ਬਾਧੀ ਧੁਜਾ ਧਾਮ ਪਰ ਲਹਿਕੈ ॥੬੮॥

बाधी धुजा धाम पर लहिकै ॥६८॥

ਅਤੇ ਘਰ ਉਤੇ ਬੰਨ੍ਹੀ ਧੁਜਾ ਲਹਿਰਾ ਰਹੀ ਸੀ ॥੬੮॥

ਇਹ ਬਿਧਿ ਦੀਨਾ ਕੁਅਰ ਮਿਲਾਈ ॥

इह बिधि दीना कुअर मिलाई ॥

ਇਸ ਤਰ੍ਹਾ (ਸ਼ਾਹ ਪਰੀ ਨੂੰ) ਰਾਜ ਕੁਮਾਰ ਮਿਲਾ ਦਿੱਤਾ

ਬੈਠੇ ਦੋਊ ਸੇਜ ਪਰ ਜਾਈ ॥

बैठे दोऊ सेज पर जाई ॥

ਅਤੇ ਦੋਵੇਂ ਸੇਜ ਉਤੇ ਬੈਠ ਗਏ।

ਤਹ ਤੇ ਜਬੈ ਸਖੀ ਤਰਿ ਗਈ ॥

तह ते जबै सखी तरि गई ॥

ਉਥੋਂ ਜਦੋਂ ਹੀ ਸਖੀ (ਪਰੀ) ਚਲੀ ਗਈ

ਕਾਮ ਕਰਾ ਤਾ ਕੇ ਤਨ ਭਈ ॥੬੯॥

काम करा ता के तन भई ॥६९॥

ਤਾ ਸ਼ਾਹ ਪਰੀ ਦੇ ਤਨ ਵਿਚ ਕਾਮ-ਕਲਾ ਜਾਗ ਪਈ ॥੬੯॥

ਕਾਮ ਪਰੀ ਕਹ ਜਬੈ ਸੰਤਾਯੋ ॥

काम परी कह जबै संतायो ॥

ਜਦ ਕਾਮ ਨੇ ਸ਼ਾਹ ਪਰੀ ਨੂੰ ਸਤਾਇਆ

ਹਾਥ ਕੁਅਰ ਕੀ ਓਰ ਚਲਾਯੋ ॥

हाथ कुअर की ओर चलायो ॥

ਤਾ ਉਸ ਨੇ ਰਾਜ ਕੁਮਾਰ ਵਲ ਹੱਥ ਵਧਾਇਆ।

ਬਿਹਸਿ ਕੁਅਰ ਇਹ ਭਾਤਿ ਉਚਾਰੀ ॥

बिहसि कुअर इह भाति उचारी ॥

ਰਾਜ ਕੁਮਾਰ ਨੇ ਹਸ ਕੇ ਇਸ ਤਰ੍ਹਾ ਕਿਹਾ,

ਕਹੋਂ ਬਾਤ ਤੁਹਿ ਸੁਨਹੁ ਪਜਾਰੀ ॥੭੦॥

कहों बात तुहि सुनहु प्यारी ॥७०॥

ਹੇ ਪਿਆਰੀ! ਮੈਂ ਤੈਨੂੰ ਇਕ ਗੱਲ ਕਹਿੰਦਾ ਹਾ, ਸੁਣੋ ॥੭੦॥

ਪ੍ਰਥਮ ਮੋਹਿ ਤੁਮ ਤਾਹਿ ਮਿਲਾਵਹੁ ॥

प्रथम मोहि तुम ताहि मिलावहु ॥

ਪਹਿਲਾ ਤੂੰ ਮੈਨੂੰ ਉਸ (ਰਾਜ ਕੁਮਾਰੀ) ਨੂੰ ਮਿਲਾ ਦੇ।

ਬਹੁਰਿ ਭੋਗ ਮੁਰਿ ਸੰਗ ਕਮਾਵਹੁ ॥

बहुरि भोग मुरि संग कमावहु ॥

ਫਿਰ ਮੇਰੇ ਨਾਲ ਭੋਗ ਕਰਨਾ।

ਪਹਿਲੇ ਬਰੋ ਵਹੈ ਬਰ ਨਾਰੀ ॥

ਪਹਿਲੇ ਬਰੋ ਵਹੈ ਬਰ ਨਾਰੀ ॥
ਪਹਿਲਾ ਮੈਂ ਉਸ ਸੁੰਦਰ ਇਸਤਰੀ ਨੂੰ ਵਰਾਗਾ।

ਵਹ ਇਸਤ੍ਰੀ ਤੈ ਯਾਰ ਹਮਾਰੀ ॥੭੧॥
वह इसत्री तै यार हमारी ॥७१॥
ਉਹ ਮੇਰੀ ਪਤਨੀ ਹੋਵੇਗੀ ਅਤੇ ਤੂੰ ਮੇਰੀ ਯਾਰ ਹੋਵੇਂਗੀ ॥੭੧॥

ਅੜਿਲ ॥
अड़िल ॥
ਅੜਿਲ:

ਕਰਿ ਹਾਰੀ ਬਹੁ ਜਤਨ ਨ ਤਿਹ ਰਤਿ ਵਹਿ ਦਈ ॥
करि हारी बहु जतन न तिह रति वहि दई ॥
(ਸ਼ਾਹ ਪਰੀ) ਬਹੁਤ ਯਤਨ ਕਰ ਕੇ ਹਾਰ ਗਈ, ਪਰ ਉਸ ਨੇ ਉਸ ਨੂੰ ਰਤੀ-ਦਾਨ ਨਾ ਦਿੱਤਾ।

ਜੁ ਕਛੁ ਬਖਾਨੀ ਕੁਅਰ ਵਹੈ ਮਾਨਤ ਭਈ ॥
जु कछु बखानी कुअर वहै मानत भई ॥
ਰਾਜ ਕੁਮਾਰ ਨੇ ਜੋ ਕੁਝ ਕਿਹਾ, ਉਹੀ ਮੰਨ ਲਿਆ।

ਪਛਨ ਪਰ ਬੈਠਾਇ ਤਾਹਿ ਲੈਗੀ ਤਹਾ ॥
पछन पर बैठाइ ताहि लैगी तहा ॥
(ਸ਼ਾਹ ਪਰੀ) ਉਸ ਨੂੰ ਖੰਭਾ ਉਤੇ ਬਿਠਾ ਕੇ ਉਥੇ ਲੈ ਗਈ

ਹੋ ਪਿਯ ਪਿਯ ਰਟਤ ਬਿਹੰਗ ਜਯੋਂ ਕੁਅਰਿ ਪਰੀ ਜਹਾ ॥੭੨॥
हो पिय पिय रटत बिहंग ज्यों कुअरि परी जहा ॥७२॥
ਜਿਥੇ ਰਾਜ ਕੁਮਾਰੀ ਪੰਛੀ (ਪਪੀਹੇ) ਵਾਗ 'ਪਿਯ ਪਿਯ' ਕਰਦੀ ਹੋਈ ਪਈ ਸੀ ॥੭੨॥

ਚਿਤ੍ਰ ਜਵਨ ਕੋ ਹੇਰਿ ਮੁਹਬਤਿ ਲਗਤ ਭੀ ॥
चित्र जवन को हेरि मुहबति लगत भी ॥

ਜਿਸ (ਰਾਜ ਕੁਮਾਰ) ਦਾ ਚਿਤਰ ਵੇਖ ਕੇ (ਰਾਜ ਕੁਮਾਰੀ ਨੂੰ) ਪ੍ਰੇਮ ਹੋ ਗਿਆ ਸੀ,

ਤਾ ਕੋ ਦਰਸ ਪ੍ਰਤਛਿ ਜਬੈ ਪਾਵਤ ਭਈ ॥

ता को दरस प्रतछि जबै पावत भई ॥

ਉਸ ਦਾ ਜਦੋਂ ਪ੍ਰਤੱਖ ਦੀਦਾਰ ਪ੍ਰਾਪਤ ਕੀਤਾ,

ਕੁਅਰਿ ਚਹਤ ਜੋ ਹੁਤੀ ਬਿਧਾਤੈ ਸੋ ਕਰੀ ॥

कुअरि चहत जो हुती बिधातै सो करी ॥

ਤਾ ਜੋ ਰਾਜ ਕੁਮਾਰੀ ਚਾਹੁੰਦੀ ਸੀ, ਵਿਧਾਤਾ ਨੇ ਉਹੀ ਕਰ ਦਿੱਤਾ।

ਹੋ ਬਨ ਬਸੰਤ ਕੀ ਭਾਤਿ ਸੁ ਝਰਿ ਝਰਿ ਭੀ ਹਰੀ ॥੭੩॥

हो बन बसंत की भाति सु झरि झरि भी हरी ॥७३॥

ਉਹ ਬਨ ਵਾਗ (ਪਤਝੜ ਵਿਚ) ਝੜ ਝੜ ਕੇ, ਬਸੰਤ ਰੁਤ ਵਿਚ (ਫਿਰ) ਹਰੀ ਭਰੀ ਹੋ ਗਈ ॥੭੩॥

ਚੌਪਈ ॥

चौपई ॥

ਚੌਪਈ:

ਜਬ ਦਰਸਨ ਤ੍ਰਿਯ ਕਾ ਪਿਯ ਕਰਾ ॥

जब दरसन तृय का पिय करा ॥

ਜਦ ਰਾਜ ਕੁਮਾਰੀ ਨੇ ਪ੍ਰੇਮੀ ਦਾ ਦਰਸ਼ਨ ਕੀਤਾ

ਖਾਨ ਪਾਨ ਆਗੇ ਲੈ ਧਰਾ ॥

खान पान आगे लै धरा ॥

ਤਾ ਖਾਣ ਪੀਣ ਦੀ ਸਾਮਗ੍ਰੀ ਅਗੇ ਲਿਆ ਰਖੀ।

ਬਿਬਿਧ ਬਿਧਨ ਕੇ ਅਮਲ ਮੰਗਾਏ ॥

बिबिध बिधन के अमल मंगाए ॥

ਉਸ ਨੇ ਅਨੇਕ ਤਰ੍ਹਾ ਦੇ ਅਮਲ (ਨਸ਼ੇ) ਮੰਗਵਾਏ

ਬੈਠਿ ਕੁਅਰਿ ਕੇ ਤੀਰ ਚੜਾਏ ॥੭੪॥

बैठि कुअरि के तीर चड़ाए ॥७४॥

ਅਤੇ (ਰਾਜ ਕੁਮਾਰ) ਰਾਜ ਕੁਮਾਰੀ ਕੋਲ ਬੈਠ ਕੇ ਚੜ੍ਹਾ ਗਿਆ ॥੭੪॥

ਤਾਹੂ ਕੋ ਬਹੁ ਕੈਫ ਪਿਵਾਈ ॥

ताहू को बहु कैफ पिवाई ॥

ਉਸ ਨੂੰ ਬਹੁਤ ਸਾਰੀ ਸ਼ਰਾਬ ਪਿਲਾਈ

ਬਹੁਰੋ ਲਯੋ ਗਰੇ ਸੋ ਲਾਈ ॥

बहुरो लयो गरे सो लाई ॥

ਅਤੇ ਫਿਰ ਆਪਣੇ ਗਲੇ ਨਾਲ ਲਗਾ ਲਿਆ।

ਆਸਨ ਚੁੰਬਨ ਬਹੁ ਬਿਧਿ ਕੀਏ ॥

आसन चुँबन बहु बिधि कीए ॥

ਉਸ ਨੇ ਬਹੁਤ ਢੰਗਾ ਨਾਲ ਚੁੰਬਨ ਅਤੇ ਆਸਣ ਕੀਤੇ

ਚਿਤ ਕੇ ਤਾਪ ਬਿਦਾ ਕਰਿ ਦੀਏ ॥੭੫॥

चित के ताप बिदा करि दीए ॥७५॥

ਅਤੇ ਚਿਤ ਦੇ ਸਾਰੇ ਦੁਖ ਦੂਰ ਕਰ ਦਿੱਤੇ ॥੭੫॥

ਦੋਹਰਾ ॥

दोहरा ॥

ਦੋਹਰਾ:

ਕੁਅਰਿ ਸਜਨ ਸੋ ਰਤਿ ਕਰਤ ਰੀਝ ਰਹੀ ਮਨ ਮਾਹਿ ॥

कुअरि सजन सो रति करत रीझ रही मन माहि ॥

ਰਾਜ ਕੁਮਾਰੀ ਪ੍ਰੀਤਮ ਨਾਲ ਰਤੀ-ਕ੍ਰੀੜਾ ਕਰ ਕੇ ਮਨ ਵਿਚ ਪ੍ਰਸੰਨ ਹੋ ਗਈ।

ਵਹਿ ਦਿਨ ਪੂਜਾ ਰੁਦ੍ਰ ਕੀ ਭੂਲਿ ਕਰੀ ਤਿਨ ਨਾਹਿ ॥੭੬॥

वहि दिन पूजा रुद्र की भूलि करी तिन नाहि ॥७६॥

ਉਸ ਦਿਨ ਉਸ ਨੇ ਭੁਲ ਕੇ ਰੁਦ੍ਰ ਦੀ ਪੂਜਾ ਨਾ ਕੀਤੀ ॥੭੬॥

ਚੌਪਈ ॥

चौपई ॥

ਚੌਪਈ:

ਕੁਅਰਿ ਕੁਅਰ ਕੈ ਸੰਗ ਸਿਧਾਈ ॥

कुअरि कुअर कै संग सिधाई ॥

ਰਾਜ ਕੁਮਾਰੀ ਰਾਜ ਕੁਮਾਰ ਨਾਲ ਚਲੀ ਗਈ।

ਏਕ ਬਿਵਤ ਮਨ ਮਾਹਿ ਪਕਾਈ ॥

एक बिवत मन माहि पकाई ॥

ਉਸ ਨੇ ਆਪਣੇ ਮਨ ਵਿਚ ਇਹ ਵਿਉਂਤ ਬਣਾਈ।

ਇਕ ਦੁਰਬਲ ਤ੍ਰਿਯ ਨਿਕਟ ਬਲਾਇਸਿ ॥

इक दुरबल तृय निकट बलाइसि ॥

ਉਸ ਨੇ ਇਕ ਦੁਰਬਲ ਜਿਹੀ (ਕਾਲੇ ਰੰਗ ਦੀ) ਇਸਤਰੀ ਨੂੰ ਕੋਲ ਬੁਲਾਇਆ

ਕਾਨ ਲਾਗਿ ਤਿਹ ਮੰਤ੍ਰ ਸਿਖਾਇਸਿ ॥੭੭॥

कान लागि तिह मंत्र सिखाइसि ॥७७॥

ਅਤੇ ਕੰਨਾ ਨਾਲ ਲਗ ਕੇ ਉਸ ਨੂੰ ਗੱਲ ਸਮਝਾਈ ॥੭੭॥

ਅਪਨੀ ਠੌਰ ਤਾਹਿ ਬੈਠਾਯੋ ॥

अपनी ठौर ताहि बैठायो ॥

ਉਸ ਨੂੰ ਆਪਣੀ ਥਾ ਤੇ ਬਿਠਾਇਆ

ਤਾਹਿ ਭਲੀ ਬਿਧਿ ਚਰਿਤ ਸਿਖਾਯੋ ॥

ਤਾਹਿ ਭਲੀ ਬਿਧਿ ਚਰਿਤ ਸਿਖਾਯੋ ॥

ਅਤੇ ਉਸ ਨੂੰ ਚੰਗੀ ਤਰ੍ਹਾ ਚਰਿਤ੍ਰ ਸਿਖਾ ਦਿੱਤਾ।

ਸਭ ਸਖਿਯਨ ਜਬ ਤਾਹਿ ਨਿਹਾਰਾ ॥

सभ सखियन जब ताहि निहारा ॥

ਜਦ ਉਸ ਦੀਆਂ ਸਾਰੀਆਂ ਸਹੇਲੀਆਂ ਨੇ (ਆ ਕੇ) ਉਸ ਨੂੰ ਵੇਖਿਆ,

ਤਿਨ ਤ੍ਰਿਯ ਤਬ ਇਹ ਭਾਤਿ ਉਚਾਰਾ ॥੭੮॥

तिन तृय तब इह भाति उचारा ॥७८॥

ਤਦ ਉਸ (ਰਾਜ ਕੁਮਾਰੀ ਦੀ ਥਾ ਬੈਠੀ) ਇਸਤਰੀ ਨੇ ਇਸ ਤਰ੍ਹਾ ਕਿਹਾ ॥੭੮॥

ਮੈ ਸਿਵ ਪੂਜਨ ਕਾਲਿ ਨ ਗਈ ॥

मै सिव पूजन कालि न गई ॥

ਮੈਂ ਕਲ ਸ਼ਿਵ ਪੂਜਾ ਲਈ ਨਹੀਂ ਗਈ,

ਤਾ ਤੇ ਸ੍ਰਾਪ ਰੁਦ੍ਰ ਮੁਹਿ ਦਈ ॥

ता ते स्राप रुद्र मुहि दई ॥

ਉਸ ਕਰ ਕੇ ਸ਼ਿਵ ਨੇ ਮੈਨੂੰ ਸਰਾਪ ਦਿੱਤਾ ਹੈ।

ਯਾ ਤੇ ਅਵਰ ਬਰਨ ਹ੍ਵੈ ਗਯੋ ॥

या ते अवर बरन ह्वै गयो ॥

ਇਸ ਕਰ ਕੇ ਮੇਰਾ ਹੋਰ ਹੀ ਰੰਗ ਹੋ ਗਿਆ ਹੈ,

ਗੋਰ ਬਰਨ ਤੇ ਸਾਵਰ ਭਯੋ ॥੭੯॥

गोर बरन ते सावर भयो ॥७९॥

ਗੋਰੇ ਰੰਗ ਤੋਂ ਕਾਲਾ ਰੰਗ ਹੋ ਗਿਆ ਹੈ ॥੭੯॥

ਸਭ ਸਖਿਯਨ ਇਹ ਭਾਤਿ ਸੁਨਾ ਜਬ ॥

सभ सखियन इह भाति सुना जब ॥

ਜਦ ਸਾਰੀਆਂ ਸਖੀਆਂ ਨੇ ਇਸ ਤਰ੍ਹਾ ਸੁਣਿਆ,

ਮਿਲਿ ਰਾਜਾ ਪਹਿ ਜਾਤ ਭਈ ਸਬ ॥

मिलि राजा पहि जात भई सब ॥

ਤਾ ਸਭ ਮਿਲ ਕੇ ਰਾਜੇ ਕੋਲ ਗਈਆਂ।

ਸਭ ਬ੍ਰਿਤਾਤ ਕਹਿ ਤਾਹਿ ਸੁਨਾਯੋ ॥

सभ बृतात कहि ताहि सुनायो ॥

ਸਾਰਾ ਬ੍ਰਿੱਤਾਤ ਉਸ ਨੂੰ ਕਹਿ ਸੁਣਾਇਆ।

ਦੁਹਿਤਹਿ ਤਾਤ ਬਿਲੋਕਨ ਆਯੋ ॥੮੦॥

दुहितहि तात बिलोकन आयो ॥८०॥

ਰਾਜਾ (ਉਨ੍ਹਾ ਦੀ ਗੱਲ ਸੁਣ ਕੇ ਆਪਣੀ) ਧੀ ਨੂੰ ਵੇਖਣ ਆਇਆ ॥੮੦॥

ਅਨਤ ਬਰਨ ਰਾਜੈ ਜਬ ਲਹਾ ॥

अनत बरन राजै जब लहा ॥

ਜਦ ਰਾਜੇ ਉਸ ਦਾ ਹੋਰ ਰੰਗ ਵੇਖਿਆ

ਇਹ ਬਿਧਿ ਸੋ ਰਾਨੀ ਤਨ ਕਹਾ ॥

इह बिधि सो रानी तन कहा ॥

ਤਾ ਰਾਣੀ ਨੂੰ ਇਸ ਤਰ੍ਹਾ ਕਿਹਾ

ਕਹਾ ਭਯੋ ਇਹ ਰਾਜ ਦੁਲਾਰੀ ॥

कहा भयो इह राज दुलारी ॥

ਕਿ ਰਾਜ ਕੁਮਾਰੀ ਨੂੰ ਕੀ ਹੋ ਗਿਆ ਹੈ।

ਗੋਰੀ ਹੁਤੀ ਹ੍ਵੈ ਗਈ ਕਾਰੀ ॥੮੧॥

गोरी हुती ह्वै गई कारी ॥८१॥

ਗੋਰੀ ਹੁੰਦੀ ਸੀ, (ਹੁਣ) ਕਾਲੀ ਹੋ ਗਈ ਹੈ ॥੮੧॥

ਦੋਹਰਾ ॥

दोहरा ॥

ਦੋਹਰਾ:

ਬਿਰਧ ਤਰੁਨਿ ਤੇ ਹ੍ਵੈ ਗਈ ਭਈ ਗੋਰਿ ਤੇ ਸ੍ਯਾਮ ॥

बिरध तरुनि ते ह्वै गई भई गोरि ते स्याम ॥

(ਇਹ) ਜਵਾਨ ਤੋਂ ਬੁੱਢੀ ਹੋ ਗਈ ਹੈ ਅਤੇ ਗੋਰੀ ਤੋਂ ਕਾਲੀ ਹੋ ਗਈ ਹੈ।

ਸਤਿ ਸ੍ਰਾਪ ਸਿਵ ਐਸਈ ਜਪੋ ਸਕਲ ਸਭ ਜਾਮ ॥੮੨॥

सति स्राप सिव ऐसई जपो सकल सभ जाम ॥८२॥

ਸ਼ਿਵ ਦਾ ਸਰਾਪ ਸਚ ਮੁਚ ਅਜਿਹਾ ਹੀ ਹੈ। (ਉਸ ਦੇ ਜਾਪ ਨੂੰ) ਸਾਰੇ ਅੱਠੇ ਪਹਿਰ ਜਪਦੇ ਰਹੋ ॥੮੨॥

ਚੌਪਈ ॥

चौपई ॥

ਚੌਪਈ:

ਮੂਰਖ ਰਾਜ ਬਾਤ ਨਹਿ ਜਾਨੀ ॥

मूरख राज बात नहि जानी ॥

ਮੂਰਖ ਰਾਜੇ ਨੇ ਗੱਲ ਨਹੀਂ ਸਮਝੀ

ਔਰ ਨਾਰਿ ਦੁਹਿਤਾ ਪਹਿਚਾਨੀ ॥

और नारि दुहिता पहिचानी ॥

ਅਤੇ (ਕਿਸੇ) ਹੋਰ ਕੁੜੀ ਨੂੰ ਆਪਣੀ ਧੀ ਵਜੋਂ ਪਛਾਣ ਲਿਆ।

ਬਿਰਹ ਮਤੀ ਮਿਤਵਾ ਸੰਗ ਗਈ ॥

बिरह मती मितवा संग गई ॥

ਬਿਰਹ ਮਤੀ ਤਾ ਮਿਤਰ ਨਾਲ ਚਲੀ ਗਈ

ਬਹੁ ਬਿਧਿ ਭੋਗ ਕਮਾਵਤ ਭਈ ॥੮੩॥

बहु बिधि भोग कमावत भई ॥८३॥

ਅਤੇ ਕਈ ਪ੍ਰਕਾਰ ਦੇ ਭੋਗ ਕਰਨ ਲਗੀ ॥੮੩॥

ਅੜਿਲ ॥

अड़िल ॥

ਅੜਿਲ:

ਇਕ ਦਿਨ ਧਾਮ ਪਰੀ ਕੇ ਦੇਤ ਪਠਾਇ ਕੈ ॥

इक दिन धाम परी के देत पठाइ कै ॥

ਇਕ ਦਿਨ (ਉਹ ਰਾਜ ਕੁਮਾਰ ਨੂੰ) ਸ਼ਾਹ ਪਰੀ ਦੇ ਘਰ ਭੇਜ ਦਿੰਦੀ

ਇਕ ਦਿਨ ਆਪੁ ਕਲੋਲ ਕਰਤ ਸੁਖ ਪਾਇ ਕੈ ॥

इक दिन आपु कलोल करत सुख पाइ कै ॥

ਅਤੇ ਇਕ ਦਿਨ ਆਪ ਕਲੋਲ ਕਰ ਕੇ ਸੁਖ ਮਾਣਦੀ।

ਅਰਧਾਰਧ ਬਜਾਵੈ ਤਾ ਸੌ ਰੈਨਿ ਦਿਨ ॥

अरधारध बजावै ता सौ रैनि दिन ॥

ਉਹ ਉਸ ਨਾਲ ਦਿਨ ਰਾਤ ਅਧੇ ਅਧੇ ਸਮੇਂ ਲਈ ਰਤੀ-ਕ੍ਰੀੜਾ ਕਰਦੀਆਂ,

ਹੋ ਮੂਰਖ ਬਾਤ ਨ ਪਾਈ ਰਾਜੈ ਕਛੂ ਇਨ ॥੮੪॥

हो मूरख बात न पाई राजै कछू इन ॥८४॥

ਪਰ ਮੂਰਖ ਰਾਜੇ ਨੇ ਇਨ੍ਹਾ ਦਾ ਛਲ ਨਾ ਸਮਝਿਆ ॥੮੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੬੪॥੫੦੫੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ चौसठि चरित्र समापतम सतु सुभम सतु ॥२६४॥५०५२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੬੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੬੪॥੫੦੫੨॥ ਚਲਦਾ॥

ਚੌਪਈ ॥

ਚੌਪਈ ॥

ਚੌਪਈ:

ਪੂਰਬ ਦਿਸਿ ਰਥ ਚਿਤ੍ਰ ਨਰਾਧਿਪ ॥

पूरब दिसि रथ चित्र नराधिप ॥

ਪੂਰਬ ਦਿਸ਼ਾ ਵਿਚ ਚਿਤ੍ਰ ਰਥ ਨਾ ਦਾ ਇਕ ਰਾਜਾ ਸੀ

ਸਕਲ ਪ੍ਰਿਥੀ ਤਲ ਹੁਤੋ ਨ੍ਰਿਪਾਧਿਪ ॥

सकल पृथी तल हुतो नृपाधिप ॥

ਜੋ ਸਾਰੀ ਧਰਤੀ ਦਾ ਸੁਆਮੀ ਸੀ।

ਪ੍ਰਕ੍ਰਿਤ ਮਤੀ ਤਾ ਕੀ ਪਟਰਾਨੀ ॥

प्रकृत मती ता की पटरानी ॥

ਪ੍ਰਕ੍ਰਿਤ ਮਤੀ ਨਾ ਦੀ ਉਸ ਦੀ ਪਟਰਾਣੀ ਸੀ,

ਨਰੀ ਸੁਰੀ ਜਿਹ ਨਿਰਖਿ ਲਜਾਨੀ ॥੧॥

नरी सुरी जिह निरखि लजानी ॥१॥

ਜਿਸ ਨੂੰ ਵੇਖ ਕੇ ਦੇਵ ਇਸਤਰੀਆਂ ਅਤੇ ਨਾਰੀਆਂ ਲਜਾਉਂਦੀਆਂ ਸਨ ॥੧॥

ਦੋਹਰਾ ॥

दोहरा ॥

ਦੋਹਰਾ:

ਚਿਤ੍ਰ ਕੌਚ ਇਕ ਨ੍ਰਿਪ ਹੁਤੋ ਢਾਕਾ ਸਹਿਰ ਮੰਝਾਰ ॥

चित्र कौच इक नृप हुतो ढाका सहिर मंझार ॥

ਢਾਕਾ ਸ਼ਹਿਰ ਵਿਚ ਇਕ ਚਿਤ੍ਰ ਕੌਚ ਨਾ ਦਾ ਰਾਜਾ ਸੀ

ਜਾ ਸਮ ਸੁੰਦ੍ਰ ਨ ਹੋਇਗੋ ਭਯੋ ਨ ਰਾਜ ਕੁਮਾਰ ॥੨॥

जा सम सुँद्र न होइगो भयो न राज कुमार ॥२॥

ਜਿਸ ਵਰਗਾ ਸੁੰਦਰ ਰਾਜ ਕੁਮਾਰ ਨਾ ਕੋਈ ਹੋਇਆ ਸੀ ਅਤੇ ਨਾ ਹੀ ਹੋਵੇਗਾ ॥੨॥

ਜਾਤ੍ਰਾ ਤੀਰਥਨ ਕੀ ਨਿਮਿਤ ਗਯੋ ਤਹ ਰਾਜ ਕੁਮਾਰ ॥

जात्रा तीरथन की निमित गयो तह राज कुमार ॥

ਉਹ ਰਾਜ ਕੁਮਾਰ (ਇਕ ਵਾਰ) ਤੀਰਥਾ ਦੀ ਯਾਤ੍ਰਾ ਲਈ ਗਿਆ।

ਜਾਨੁਕ ਚਲਾ ਸਿੰਗਾਰ ਯਹ ਨੌ ਸਤ ਸਾਜ ਸਿੰਗਾਰ ॥੩॥

जानुक चला सिंगार यह नौ सत साज सिंगार ॥३॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਸ਼ਿੰਗਾਰ ਹੀ ਇਹ ਸੋਲ੍ਹਾ ਤਰ੍ਹਾ ਦਾ ਸ਼ਿੰਗਾਰ ਕਰ ਕੇ ਚਲਿਆ ਹੋਵੇ ॥੩॥

ਅੜਿਲ ॥

अड़िल ॥

ਅੜਿਲ:

ਜਹਾ ਝਰੋਖਾ ਰਾਖਾ ਨ੍ਰਿਪਤਿ ਸੁਧਾਰਿ ਕੈ ॥

जहा झरोखा राखा नृपति सुधारि कै ॥

(ਰਾਣਾ ਲਈ) ਜਿਥੇ ਰਾਜੇ ਨੇ ਝਰੋਖਾ ਬਣਵਾਇਆ ਹੋਇਆ ਸੀ,

ਤਿਹ ਮਗ ਨਿਕਸਾ ਨ੍ਰਿਪ ਸੌ ਸਤ ਸਿੰਗਾਰਿ ਕੈ ॥

तिह मग निकसा नृप सौ सत सिंगारि कै ॥

ਉਸ ਰਸਤੇ ਤੋਂ ਰਾਜਾ ਸੋਲ੍ਹਾ ਸ਼ਿੰਗਾਰ ਕਰ ਕੇ ਲੰਘਿਆ।

ਨਿਰਖਿ ਪ੍ਰਭਾ ਤਿਹ ਤਰੁਨਿ ਅਧਿਕ ਬੌਰੀ ਭਈ ॥

निरखि प्रभा तिह तरुनि अधिक बौरी भई ॥

ਉਸ ਦੀ ਸੁੰਦਰਤਾ ਨੂੰ ਵੇਖ ਕੇ ਉਹ ਇਸਤਰੀ ਕਮਲੀ ਹੋ ਗਈ

ਹੋ ਘਰ ਬਾਹਰ ਕੀ ਸੁਧਿ ਛੁਟਿ ਕਰਿ ਸਿਗਰੀ ਗਈ ॥੪॥

हो घर बाहर की सुधि छुटि करि सिगरी गई ॥४॥

ਅਤੇ ਉਸ ਨੂੰ ਘਰ ਬਾਰ ਦੀ ਸਾਰੀ ਸੁੱਧ ਭੁਲ ਗਈ ॥੪॥

ਨਿਕਸਿ ਠਾਢਿ ਭੀ ਨੌ ਸਤ ਕੁਅਰਿ ਸਿੰਗਾਰ ਕਰਿ ॥

निकसि ठाढि भी नौ सत कुअरि सिंगार करि ॥

ਉਹ ਰਾਜ ਕੁਮਾਰੀ ਵੀ ਸੋਲ੍ਹਾ ਸ਼ਿੰਗਾਰ ਕਰ ਕੇ ਬਾਹਰ ਨਿਕਲ ਕੇ ਖੜੋ ਗਈ

ਜੋਰਿ ਰਹੀ ਚਖੁ ਚਾਰਿ ਸੁ ਲਾਜ ਬਿਸਾਰਿ ਕਰਿ ॥

जोरि रही चखु चारि सु लाज बिसारि करि ॥

ਅਤੇ ਸ਼ਰਮ ਹੱਯਾ ਭੁਲਾ ਕੇ ਚੌਹਾ (ਅਰਥਾਤਰ- ਸੁੰਦਰ) ਨੇਤਰਾ ਨੂੰ ਜੋੜਨ ਲਗੀ।

ਨਿਰਖਿ ਨ੍ਰਿਪਤਿ ਚਕਿ ਰਹਾ ਤਰੁਨਿ ਕੇਤੇ ਜਤਨ ॥

निरखि नृपति चकि रहा तरुनि केते जतन ॥

ਰਾਜ ਕੁਮਾਰੀ ਨੂੰ ਕਿਤਨੇ ਯਤਨਾ ਨਾਲ ਵੇਖ ਕੇ ਰਾਜਾ ਹੈਰਾਨ ਰਹਿ ਗਿਆ।

ਹੋ ਨਰੀ ਨਾਗਨੀ ਨਗੀ ਬਿਚਾਰੀ ਕੌਨ ਮਨ ॥੫॥

हो नरी नागनी नगी बिचारी कौन मन ॥५॥

ਮਨ ਵਿਚ ਸੋਚਣ ਲਗਾ ਕਿ ਇਹ ਮਨੁੱਖ, ਨਾਗ ਜਾ ਪਰਬਤ ਦੀ ਇਸਤਰੀ ਵਿਚੋਂ ਕੌਣ ਹੈ? ॥੫॥

ਚਾਰੁ ਚਿਤ੍ਰਨੀ ਚਿਤ੍ਰ ਕੀ ਪ੍ਰਤਿਮਾ ਜਾਨਿਯੈ ॥

चारु चित्रनी चित्र की प्रतिमा जानियै ॥

ਉਹ ਸੁੰਦਰ ਚਿਤ੍ਰਨੀ ਹੈ, ਜਾ ਚਿਤਰ ਹੈ ਜਾ ਮੂਰਤੀ ਹੈ

ਪਰੀ ਪਦਮਿਨੀ ਪ੍ਰਕ੍ਰਿਤਿ ਪਾਰਬਤੀ ਮਾਨਿਯੈ ॥

परी पदमिनी प्रकृति पारबती मानियै ॥

ਜਾ ਪਰੀ, ਪਦਮਨੀ, ਪ੍ਰਕ੍ਰਿਤੀ (ਮਾਯਾ) ਪਾਰਬਤੀ ਸਝਣੀ ਚਾਹੀਦੀ ਹੈ।

ਏਕ ਬਾਰ ਜੌ ਐਸੀ ਭੇਟਨ ਪਾਇਯੈ ॥

एक बार जौ ऐसी भेटन पाइयै ॥

ਜੇ ਇਕ ਵਾਰ ਇਸ ਤਰ੍ਹਾ ਦੀ ਇਸਤਰੀ ਪ੍ਰਾਪਤ ਹੋ ਜਾਏ

ਹੋ ਆਠ ਜਨਮ ਲਗਿ ਪਲ ਪਲ ਬਲਿ ਬਲਿ ਜਾਇਯੈ ॥੬॥

हो आठ जनम लगि पल पल बलि बलि जाइयै ॥६॥

ਤਾ ਉਸ ਤੋਂ ਅੱਠ ਜਨਮਾ ਤਕ ਪਲ ਪਲ ਬਲਿਹਾਰ ਜਾਈਏ ॥੬॥

ਚੌਪਈ ॥

चौपई ॥

ਚੌਪਈ:

ਉਤੈ ਕੁਅਰਿ ਕਹ ਚਾਹਿ ਭਈ ਇਹ ॥

उतै कुअरि कह चाहि भई इह ॥

ਉਧਰ ਕੁੰਵਰ (ਦੇ ਮਨ) ਵਿਚ ਇਹ ਇੱਛਾ ਪੈਦਾ ਹੋਈ

ਇਹ ਕੌ ਬਾਛਾ ਭਈ ਅਧਿਕ ਤਿਹ ॥

इह कौ बाछा भई अधिक तिह ॥

ਅਤੇ ਇਧਰ ਰਾਣੀ ਦੇ ਮਨ ਵਿਚ ਵੀ ਚਾਹ ('ਬਾਛਾ') ਪੈਦਾ ਹੋ ਗਈ।

ਪ੍ਰਗਟ ਠਾਢ ਹ੍ਵੈ ਹੇਰਤ ਦੋਊ ॥

प्रगट ठाढ ह्वै हेरत दोऊ ॥

ਦੋਵੇਂ ਪ੍ਰਗਟ ਤੌਰ ਤੇ ਖੜੋ ਕੇ (ਇਕ ਦੂਜੇ ਨੂੰ) ਵੇਖਣ ਲਗੇ

ਇਤ ਉਤ ਪਲ ਨ ਟਰਤ ਭਯੋ ਕੋਊ ॥੭॥

इत उत पल न टरत भयो कोऊ ॥७॥

ਅਤੇ ਪਲ ਭਰ ਲਈ ਕੋਈ ਵੀ ਇਧਰ ਉਧਰ ਨਾ ਹੋਇਆ ॥੭॥

ਦੋਹਰਾ ॥

दोहरा ॥

ਦੋਹਰਾ:

ਇਤ ਉਤ ਠਾਢੇ ਹੇਰ ਦ੍ਵੈ ਪ੍ਰੇਮਾਤੁਰ ਹ੍ਵੈ ਤੌਨ ॥

इत उत ठाढे हेर द्वै प्रेमातुर ह्वै तौन ॥

ਇਧਰ ਉਧਰ ਉਹ ਦੋਵੇਂ ਖੜੋ ਕੇ ਪ੍ਰੇਮ ਵਿਚ ਵਿਆਕੁਲ ਹੋਏ ਵੇਖ ਰਹੇ ਸਨ।

ਜਨੁ ਸਨਮੁਖ ਰਨ ਭਟ ਭਏ ਭਾਜਿ ਚਲੇ ਕਹੁ ਕੌਨ ॥੮॥

जनु सनमुख रन भट भए भाजि चले कहु कौन ॥८॥

(ਇੰਜ ਲਗਦਾ ਸੀ) ਮਾਨੋ ਯੁੱਧ ਵਿਚ ਦੋਵੇਂ ਸੂਰਮੇ ਸਾਹਮਣੇ ਡਟੇ ਹੋਣ, (ਵੇਖੋ ਹੁਣ) ਕਿਹੜਾ ਭਜ ਕੇ ਜਾਦਾ ਹੈ ॥੮॥

ਚੌਪਈ ॥

चौपई ॥

ਚੌਪਈ:

ਲਾਗਤਿ ਪ੍ਰੀਤਿ ਦੁਹੁਨ ਕੀ ਭਈ ॥

लागति प्रीति दुहुन की भई ॥

ਦੋਹਾ ਵਿਚ ਪ੍ਰੀਤ ਲਗ ਗਈ।

ਅਥਿਯੋ ਸੂਰ ਰੈਨਿ ਹ੍ਵੈ ਗਈ ॥

अथियो सूर रैनि ह्वै गई ॥

ਸੂਰਜ ਡੁਬ ਗਿਆ ਅਤੇ ਰਾਤ ਹੋ ਗਈ।

ਰਾਨੀ ਦੂਤਿਕ ਤਹਾ ਪਠਾਯੋ ॥

रानी दूतिक तहा पठायो ॥

ਰਾਣੀ ਨੇ ਇਕ ਦੂਤੀ ਨੂੰ ਉਥੇ ਭੇਜਿਆ

ਅਧਿਕ ਸਜਨ ਸੌ ਨੇਹ ਜਤਾਯੋ ॥੯॥

अधिक सजन सौ नेह जतायो ॥९॥

ਅਤੇ ਸੱਜਨ (ਰਾਜ ਕੁਮਾਰ) ਪ੍ਰਤਿ ਬਹੁਤ ਸਨੇਹ ਪ੍ਰਗਟ ਕੀਤਾ ॥੯॥

ਤਿਹ ਰਾਨੀ ਸੌ ਪਤਿ ਕੋ ਅਤਿ ਹਿਤ ॥

तिह रानी सौ पति को अति हित ॥

ਉਸ ਰਾਣੀ ਨਾਲ ਪਤੀ ਦਾ ਬਹੁਤ ਪ੍ਰੇਮ ਸੀ।

ਨਿਸਿ ਕਹ ਤਾਹਿ ਨ ਛਾਡਤ ਇਤ ਉਤ ॥

निसि कह ताहि न छाडत इत उत ॥

ਰਾਤ ਨੂੰ ਇਧਰ ਉਧਰ ਜਾਣ ਲਈ ਉਸ ਨੂੰ ਨਹੀਂ ਛਡਦਾ ਸੀ।

ਸੋਤ ਸਦਾ ਤਿਹ ਗਰੇ ਲਗਾਏ ॥

सोत सदा तिह गरे लगाए ॥

ਉਸ ਨੂੰ ਗਲੇ ਨਾਲ ਲਗਾ ਕੇ ਸੌਂਦਾ ਸੀ

ਭਾਤਿ ਅਨਿਕ ਸੌ ਹਰਖ ਬਢਾਏ ॥੧੦॥

भाति अनिक सौ हरख बढाए ॥१०॥

ਅਤੇ ਅਨੇਕ ਤਰ੍ਹਾ ਨਾਲ ਆਨੰਦ ਵਧਾਉਂਦਾ ਸੀ ॥੧੦॥

ਰਾਨੀ ਘਾਤ ਕੋਊ ਨਹਿ ਪਾਵੈ ॥

रानी घात कोऊ नहि पावै ॥

ਰਾਣੀ ਨੂੰ ਕੋਈ ਮੌਕਾ ਨਹੀਂ ਮਿਲ ਰਿਹਾ ਸੀ

ਜਿਹ ਛਲ ਤਾ ਸੌ ਭੋਗ ਕਮਾਵੈ ॥

जिह छल ता सौ भोग कमावै ॥

ਕਿ ਜਿਸ ਛਲ ਨਾਲ ਉਸ ਨਾਲ ਭੋਗ ਕਰ ਸਕੇ।

ਰਾਜਾ ਸਦਾ ਸੋਤ ਸੰਗ ਤਾ ਕੇ ॥

राजा सदा सोत संग ता के ॥

ਰਾਜਾ ਸਦਾ ਉਸ ਦੇ ਨਾਲ ਸੌਂਦਾ ਸੀ।

ਕਿਹ ਬਿਧਿ ਸੰਗ ਮਿਲੈ ਇਹ ਵਾ ਕੇ ॥੧੧॥

किह बिधि संग मिलै इह वा के ॥११॥

(ਹੁਣ) ਉਹ ਕਿਸ ਤਰ੍ਹਾ ਉਸ ਨਾਲ ਜਾ ਕੇ ਮਿਲੇ ॥੧੧॥

ਬਿਨਾ ਮਿਲੇ ਤਿਹ ਕਲ ਨਹਿ ਪਰਈ ॥

बिना मिले तिह कल नहि परई ॥

(ਉਸ ਨੂੰ) ਮਿਲੇ ਬਿਨਾ ਉਸ (ਰਾਣੀ) ਨੂੰ ਚੈਨ ਨਹੀਂ ਪੈ ਰਿਹਾ ਸੀ।

ਰਾਜਾ ਸੋਤ ਸੰਗ ਤੇ ਡਰਈ ॥

राजा सोत संग ते डरई ॥

ਰਾਜੇ ਦੇ ਨਾਲ ਸੌਣ ਕਾਰਨ ਡਰਦੀ ਸੀ।

ਜਬ ਸ੍ਵੈ ਗਯੋ ਪਤਿਹਿ ਲਖਿ ਪਾਯੋ ॥

जब स्वै गयो पतिहि लखि पायो ॥

ਜਦ (ਉਸ ਨੇ) ਪਤੀ ਨੂੰ ਸੁਤਾ ਹੋਇਆ ਵੇਖਿਆ,

ਵਹੈ ਘਾਤ ਲਖਿ ਤਾਹਿ ਬੁਲਾਯੋ ॥੧੨॥

वहै घात लखि ताहि बुलायो ॥१२॥

ਤਾ ਉਹ ਮੌਕਾ ਤਾੜ ਕੇ ਉਸ ਨੂੰ ਬੁਲਾ ਲਿਆ ॥੧੨॥

ਪਠੈ ਸਹਚਰੀ ਲਯੋ ਬੁਲਾਈ ॥

पठै सहचरी लयो बुलाई ॥

ਦਾਸੀ ਨੂੰ ਭੇਜ ਕੇ ਉਸ ਨੂੰ ਬੁਲਾ ਲਿਆ।

ਬਹੁ ਬਿਧਿ ਤਾਹਿ ਕਹਾ ਸਮੁਝਾਈ ॥

बहु बिधि ताहि कहा समुझाई ॥

ਉਸ ਨੂੰ ਬਹੁਤ ਤਰ੍ਹਾ ਨਾਲ ਕਹਿ ਕੇ ਸਮਝਾ ਦਿੱਤਾ।

ਰਾਨੀ ਕਹਾ ਰਾਵ ਸੋ ਸੋਈ ॥

रानी कहा राव सो सोई ॥

ਰਾਣੀ ਨੇ (ਪ੍ਰੇਮੀ) ਰਾਜੇ ਨੂੰ ਇਸ ਤਰ੍ਹਾ ਸਮਝਾਇਆ

ਯੌ ਭਜਿਯਹੁ ਜਯੋਂ ਜਗੈ ਨ ਕੋਈ ॥੧੩॥

यौ भजियहु ज्यों जगै न कोई ॥१३॥

ਕਿ ਇੰਜ ਰਮਣ ਕਰਨਾ ਕਿ ਕੋਈ ਜਾਗ ਨਾ ਪਏ ॥੧੩॥

ਚਿਤ੍ਰ ਕੌਚ ਤਿਹ ਠਾ ਤਬ ਆਯੋ ॥

चित्र कौच तिह ठा तब आयो ॥

ਤਦ ਚਿਤ੍ਰ ਕੌਚ (ਰਾਜਾ) ਉਸ ਥਾ ਉਤੇ ਆਇਆ।

ਰਾਜਾ ਰਾਨੀ ਜਾਨਿ ਨ ਪਾਯੋ ॥

राजा रानी जानि न पायो ॥

(ਹਨੇਰੇ ਕਰ ਕੇ) ਜਾਣ ਨਾ ਸਕਿਆ ਕਿ ਰਾਜਾ ਕਿਹੜਾ ਹੈ ਅਤੇ ਰਾਣੀ ਕਿਹੜੀ ਹੈ?

ਰਾਜਾ ਕੀ ਜਾਘੈ ਗਹਿ ਲੀਨੀ ॥

राजा की जाघै गहि लीनी ॥

(ਗ਼ਲਤੀ ਨਾਲ ਉਸ ਨੇ) ਰਾਜੇ ਦੀਆਂ ਟੰਗਾ ਪਕੜ ਲਈਆਂ

ਬਲ ਸੋ ਐਂਚਿ ਆਪੁ ਤਰ ਕੀਨੀ ॥੧੪॥

बल सो ऐंचि आपु तर कीनी ॥१४॥

ਅਤੇ ਜ਼ੋਰ ਨਾਲ ਖਿਚ ਕੇ ਆਪਣੇ ਹੇਠਾ ਕਰ ਲਈਆਂ ॥੧੪॥

ਤਬ ਨ੍ਰਿਪ ਜਗਾ ਕੋਪ ਕਰਿ ਭਾਰਾ ॥

तब नृप जगा कोप करि भारा ॥

ਤਦ ਰਾਜਾ ਬਹੁਤ ਰੋਹ ਵਿਚ ਆ ਕੇ ਜਾਗ ਪਿਆ

ਚੋਰ ਚੋਰ ਕਹਿ ਖੜਗ ਸੰਭਾਰਾ ॥

चोर चोर कहि खड़ग संभारा ॥

ਅਤੇ ਚੋਰ ਚੋਰ ਕਰ ਕੇ (ਆਪਣੀ) ਤਲਵਾਰ ਸੰਭਾਲ ਲਈ।

ਰਾਨੀ ਜਗੀ ਹਾਥ ਗਹਿ ਲੀਨਾ ॥

रानी जगी हाथ गहि लीना ॥

ਰਾਣੀ ਵੀ ਜਾਗ ਗਈ ਅਤੇ (ਉਸ ਨੇ ਰਾਜੇ ਦਾ) ਹੱਥ ਪਕੜ ਲਿਆ।

ਯੌਂ ਜੜ ਕੌਂ ਪ੍ਰਤਿ ਉਤਰ ਦੀਨਾ ॥੧੫॥

यौ जड़ कौ प्रति उतर दीना ॥१५॥

ਉਸ ਮੂਰਖ (ਰਾਜੇ) ਨੂੰ ਇਸ ਤਰ੍ਹਾ ਉੱਤਰ ਦਿੱਤਾ ॥੧੫॥

ਦੋਹਰਾ ॥

दोहरा ॥

ਦੋਹਰਾ:

ਤੀਰਥ ਨਿਮਿਤ ਆਯੋ ਹੁਤੋ ਯਹ ਢਾਕਾ ਕੋ ਰਾਇ ॥

तीरथ निमित आयो हुतो यह ढाका को राइ ॥

ਇਹ ਢਾਕਾ ਦਾ ਰਾਜਾ ਤੀਰਥ-ਯਾਤ੍ਰਾ ਲਈ ਆਇਆ ਹੋਇਆ ਸੀ।

ਕਹਾ ਪ੍ਰਥਮ ਨ੍ਰਿਪ ਪਦ ਪਰਸਿ ਬਹੁਰਿ ਅਨੈਹੋ ਜਾਇ ॥੧੬॥

कहा प्रथम नृप पद परसि बहुरि अनैहो जाइ ॥१६॥

ਕਹਿੰਦਾ ਸੀ ਕਿ ਪਹਿਲਾ ਰਾਜੇ ਦੇ ਪੈਰ ਛੋਹ ਕੇ ਫਿਰ ਨਹਾਣ ਲਈ ਜਾਵਾਗਾ ॥੧੬॥

ਚੌਪਈ ॥

चौपई ॥

ਚੌਪਈ:

ਤੁਮਰੇ ਪਗ ਪਰਸਨ ਕੇ ਕਾਜਾ ॥

तुमरे पग परसन के काजा ॥

ਹੇ ਰਾਜਨ! ਉਹ ਤਾ ਤੁਹਾਡੇ ਚਰਨਾ ਨੂੰ

ਇਹ ਕਾਰਨ ਆਯੋ ਇਹ ਰਾਜਾ ॥

इह कारन आयो इह राजा ॥

ਛੋਹਣ ਲਈ ਹੀ ਇਥੇ ਆਇਆ ਸੀ।

ਤਿਹ ਨ ਹਨੋ ਇਹ ਬਹੁ ਧਨ ਦੀਜੈ ॥

तिह न हनो इह बहु धन दीजै ॥

ਇਸ ਨੂੰ ਮਾਰੋ ਨ, ਸਗੋਂ ਬਹੁਤ ਸਾਰਾ ਧਨ ਦਿਓ

ਚਰਨ ਲਗਾ ਪਤਿ ਬਿਦਾ ਕਰੀਜੈ ॥੧੭॥

चरन लगा पति बिदा करीजै ॥१७॥

ਅਤੇ ਹੇ ਪਤੀ ਦੇਵ! ਚਰਨਾ ਨੂੰ ਛੋਹਾ ਕੇ ਵਿਦਾ ਕਰ ਦਿਓ ॥੧੭॥

ਦੋਹਰਾ ॥

दोहरा ॥

ਦੋਹਰਾ:

ਬਿਦਾ ਕਿਯਾ ਨ੍ਰਿਪ ਦਰਬ ਦੈ ਤਾ ਕੋ ਚਰਨ ਲਗਾਇ ॥

बिदा किया नृप दरब दै ता को चरन लगाइ ॥

ਰਾਜੇ ਨੇ ਉਸ ਨੂੰ ਆਪਣੇ ਚਰਨਾ ਨਾਲ ਲਗਾ ਕੇ ਬਹੁਤ ਧਨ ਦੇ ਕੇ ਵਿਦਾ ਕੀਤਾ।

ਇਹ ਛਲ ਸੌ ਮੂਰਖ ਛਲਾ ਸਕਾ ਨ ਛਲ ਕੋ ਪਾਇ ॥੧੮॥

इह छल सौ मूरख छला सका न छल को पाइ ॥१८॥

ਇਸ ਛਲ ਨਾਲ (ਰਾਣੀ ਨੇ) ਮੂਰਖ ਰਾਜੇ ਨੂੰ ਛਲ ਲਿਆ, (ਪਰ ਉਹ) ਛਲ ਨੂੰ ਨਾ ਸਮਝ ਸਕਿਆ ॥੧੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ରਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪੈਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੬੫॥੫੦੭੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ पैसठि चरित्र समापतम सतु सुभम सतु ॥२६५॥५०७०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੬੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੬੫॥੫੦੭੦॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਮਤਿ ਸੈਨ ਇਕ ਨ੍ਰਿਪਤਿ ਸੁਨਾ ਬਰ ॥

सुमति सैन इक नृपति सुना बर ॥

ਸੁਮਤਿ ਸੈਨ ਨਾ ਦਾ ਇਕ ਮਹਾਨ ਰਾਜਾ ਸੁਣੀਂਦਾ ਸੀ।

ਦੁਤਿਯ ਦਿਵਾਕਰ ਕਿਧੌ ਕਿਰਨਿਧਰ ॥

दुतिय दिवाकर किधौ किरनिधर ॥

(ਇੰਜ ਪ੍ਰਤੀਤ ਹੁੰਦਾ ਸੀ) ਕਿਤੇ ਦੂਜਾ ਸੂਰਜ ਜਾ ਚੰਦ੍ਰਮਾ ਹੋਵੇ।

ਸਮਰ ਮਤੀ ਰਾਨੀ ਗ੍ਰਿਹ ਤਾ ਕੇ ॥

समर मती रानी गृह ता के ॥

ਉਸ ਦੇ ਘਰ ਸਮਰ ਮਤੀ ਨਾ ਦੀ ਰਾਣੀ ਸੀ

ਸੁਰੀ ਆਸੁਰੀ ਸਮ ਨਹਿ ਜਾ ਕੇ ॥੧॥

सुरी आसुरी सम नहि जा के ॥१॥

ਜਿਸ ਵਰਗੀਆਂ ਦੇਵ ਇਸਤਰੀਆਂ ਤੇ ਮਨੁੱਖ ਇਸਤਰੀਆਂ ਨਹੀਂ ਸਨ ॥੧॥

ਸ੍ਰੀ ਰਨਖੰਭ ਕਲਾ ਦੁਹਿਤਾ ਤਿਹ ॥

स्री रनखंभ कला दुहिता तिह ॥

ਉਨ੍ਹਾ ਦੀ ਰਨਖੰਭ ਕਲਾ (ਨਾ ਦੀ ਇਕ) ਧੀ ਸੀ

ਜੀਤਿ ਲਈ ਸਸਿ ਅੰਸ ਕਲਾ ਜਿਹ ॥

जीति लई ससि अंस कला जिह ॥

ਜਿਸ ਨੇ ਚੰਦ੍ਰਮਾ ਦੀਆਂ ਕਲਾਵਾ ਨੂੰ ਜਿਤ ਲਿਆ ਸੀ।

ਨਿਰਖਿ ਭਾਨ ਜਿਹ ਪ੍ਰਭਾ ਰਹਤ ਦਬਿ ॥

निरखि भान जिह प्रभा रहत दबि ॥

ਜਿਸ ਦੀ ਸੁੰਦਰਤਾ ਨੂੰ ਵੇਖ ਕੇ ਸੂਰਜ ਵੀ ਦਬਿਆ ਦਬਿਆ ਰਹਿੰਦਾ ਸੀ।

ਸੁਰੀ ਆਸੁਰਿਨ ਕੀ ਨਹਿ ਸਮ ਛਬਿ ॥੨॥

सुरी आसुरिन की नहि सम छबि ॥२॥

ਦੇਵ ਇਸਤਰੀਆਂ ਅਤੇ ਦੈਂਤ ਇਸਤਰੀਆਂ ਦੀ ਸੁੰਦਰਤਾ ਵੀ (ਉਸ ਦੇ) ਸਮਾਨ ਨਹੀਂ ਸੀ ॥੨॥

ਦੋਹਰਾ ॥

दोहरा ॥

ਦੋਹਰਾ:

ਤਰੁਨਿ ਭਈ ਤਰੁਨੀ ਜਬੈ ਅਧਿਕ ਸੁਖਨ ਕੇ ਸੰਗ ॥

तरुनि भई तरुनी जबै अधिक सुखन के संग ॥

ਜਦ ਰਾਜ ਕੁਮਾਰੀ ਬਹੁਤ ਸੁਖਾ ਨਾਲ ਪਲ ਕੇ ਵੱਡੀ ਹੋ ਗਈ

ਲਰਿਕਾਪਨ ਮਿਟਿ ਜਾਤ ਭਯੋ ਦੁੰਦਭਿ ਦਿਯੋ ਅਨੰਗ ॥੩॥

लरिकापन मिटि जात भयो दुँदभि दियो अनंग ॥३॥

ਤਦ ਉਸ ਦਾ ਬਚਪਨਾ ਖ਼ਤਮ ਹੋ ਗਿਆ ਅਤੇ ਕਾਮ ਦੇਵ ਨੇ ਨਗਾਰਾ ਵਜਾ ਦਿੱਤਾ (ਭਾਵ ਭਰ ਜਵਾਨ ਹੋ ਗਈ) ॥੩॥

ਚੌਪਈ ॥

चौपई ॥

ਚੌਪਈ:

ਚਾਰਿ ਭ੍ਰਾਤ ਤਾ ਕੇ ਬਲਵਾਨਾ ॥

चारि भ्रात ता के बलवाना ॥

ਉਸ ਦੇ ਚਾਰ ਬਹੁਤ ਬਲਵਾਨ ਭਰਾ ਸਨ।

ਸੂਰਬੀਰ ਸਭ ਸਸਤ੍ਰ ਨਿਧਾਨਾ ॥

सूरबीर सभ ससत्र निधाना ॥

(ਉਹ) ਸਾਰੇ ਸ਼ੂਰਵੀਰ ਅਤੇ ਸ਼ਸਤ੍ਰ ਵਿਦਿਆ ਦੇ ਧਨੀ ਸਨ।

ਤੇਜਵਾਨ ਦੁਤਿਮਾਨ ਅਤੁਲ ਬਲ ॥

ਤੇਜਵਾਨ ਦੁਤਿਮਾਨ ਅਤੁਲ ਬਲ ॥

(ਉਹ) ਬਹੁਤ ਤੇਜਵਾਨ, ਸੁੰਦਰ ਅਤੇ ਅਦੁੱਤੀ ਬਲ ਵਾਲੇ ਸਨ।

ਅਰਿ ਅਨੇਕ ਜੀਤੇ ਜਿਹ ਦਲਿ ਮਲਿ ॥੪॥

अरि अनेक जीते जिह दलि मलि ॥४॥

ਉਨ੍ਹਾ ਨੇ ਅਨੇਕ ਵੈਰੀਆਂ ਨੂੰ ਮਸਲ ਕੇ ਜਿਤ ਲਿਆ ਸੀ ॥੪॥

ਸਾਰਦੂਲ ਧੁਜ ਨਾਹਰ ਧੁਜ ਭਨ ॥

सारदूल धुज नाहर धुज भन ॥

ਸਾਰਦੂਲ ਧੁਜ, ਨਾਹਰ ਧੁਜ,

ਸਿੰਘ ਕੇਤੁ ਹਰਿ ਕੇਤੁ ਮਹਾ ਮਨ ॥

सिंघ केतु हरि केतु महा मन ॥

ਸਿੰਘ ਕੇਤੁ ਅਤੇ ਹਰਿ ਕੇਤੁ ਨਾ ਵਾਲੇ ਬਹੁਤ ਮਹਾਨ ਸਨ।

ਚਾਰੌ ਸੂਰਬੀਰ ਬਲਵਾਨਾ ॥

चारौ सूरबीर बलवाना ॥

ਉਹ ਚਾਰੇ ਸੂਰਮੇ ਬਹੁਤ ਬਲਵਾਨ ਸਨ।

ਮਾਨਤ ਸਤ੍ਰੁ ਸਕਲ ਜਿਹ ਆਨਾ ॥੫॥

मानत सत्रु सकल जिह आना ॥५॥

ਉਨ੍ਹਾ ਦੀ ਅਧੀਨਗੀ ਨੂੰ ਸਾਰੇ ਵੈਰੀ ਮੰਨਦੇ ਸਨ ॥੫॥

ਚਾਰੌ ਕੁਅਰਿ ਪੜਨ ਕੇ ਕਾਜਾ ॥

चारौ कुअरि पड़न के काजा ॥

ਚੌਹਾ ਰਾਜ ਕੁਮਾਰਾ ਨੂੰ ਪੜ੍ਹਾਉਣ ਲਈ

ਦਿਜ ਇਕ ਬੋਲਿ ਪਠਾਯੋ ਰਾਜਾ ॥

दिज इक बोलि पठायो राजा ॥

ਰਾਜੇ ਨੇ ਇਕ ਬ੍ਰਾਹਮਣ ਨੂੰ ਬੁਲਾ ਲਿਆ।

ਭਾਖ੍ਯਾਦਿਕ ਬ੍ਯਾਕਰਨ ਪੜੇ ਜਿਨ ॥

भाख्रयादिक ब्याकरन पड़े जिन ॥

ਜਿਸ ਨੇ ਭਾਸ਼੍ਯ, ਵਿਆਕਰਣ ਆਦਿ ਪੜ੍ਹੇ ਹੋਏ ਸਨ

ਔਗਾਹਨ ਸਭ ਕਿਯ ਪੁਰਾਨ ਤਿਨ ॥੬॥

औगाहन सभ किय पुरान तिन ॥६॥

ਅਤੇ ਜਿਸ ਨੇ ਸਾਰਿਆਂ ਪੁਰਾਣਾ ਦਾ ਅਧਿਐਨ ਕੀਤਾ ਹੋਇਆ ਸੀ ॥੬॥

ਅਧਿਕ ਦਰਬ ਨ੍ਰਿਪ ਬਰ ਤਿਹ ਦੀਯਾ ॥

अधिक दरब नृप बर तिह दीया ॥

ਮਹਾਨ ਰਾਜੇ ਨੇ ਉਸ ਨੂੰ ਬਹੁਤ ਧਨ ਦਿੱਤਾ

ਬਿਬਿਧ ਬਿਧਨ ਕਰਿ ਆਦਰ ਕੀਯਾ ॥

बिबिध बिधन करि आदर कीया ॥

ਅਤੇ ਬਹੁਤ ਤਰ੍ਹਾ ਨਾਲ ਮਾਣ ਸਤਿਕਾਰ ਕੀਤਾ।

ਸੁਤਾ ਸਹਿਤ ਸੌਪੇ ਸੁਤ ਤਿਹ ਘਰ ॥

सुता सहित सौपे सुत तिह घर ॥

ਪੁੱਤਰੀ ਸਮੇਤ ਚਾਰੇ ਪੁੱਤਰ ਉਸ ਦੇ ਘਰ ਭੇਜ ਦਿੱਤੇ ਅਤੇ ਕਿਹਾ,

ਕਛੁ ਬਿਦ੍ਯਾ ਦਿਜਿ ਦੇਹੁ ਕ੍ਰਿਪਾ ਕਰਿ ॥੭॥

कछु बिद्या दिजि देहु कृपा करि ॥७॥

ਹੇ ਸ੍ਰੇਸ਼ਠ ਪੰਡਿਤ! ਮਿਹਰਬਾਨੀ ਕਰ ਕੇ ਇਨ੍ਹਾ ਨੂੰ ਕੁਝ ਵਿਦਿਆ ਦਾ ਦਾਨ ਦਿਓ ॥੭॥

ਜਬ ਤੇ ਤਹ ਪੜਬੇ ਕਹ ਆਵੈ ॥

जब ते तह पड़बे कह आवै ॥

ਜਦ ਉਹ ਉਥੇ ਪੜ੍ਹਨ ਲਈ ਆਉਂਦੇ

ਅਪਨੋ ਬਿਪ ਕਹ ਸੀਸ ਝੁਕਾਵੈ ॥

अपनो बिप कह सीस झुकावै ॥

ਤਾ ਆਪਣਾ ਸਿਰ ਬ੍ਰਾਹਮਣ ਅਗੇ ਝੁਕਾਉਂਦੇ।

ਜੋ ਸਿਖ੍ਯਾ ਦਿਜ ਦੇਤ ਸੁ ਲੇਹੀ ॥

जो सिख्या दिज देत सु लेही ॥

ਜੋ ਸਿਖਿਆ ਬ੍ਰਾਹਮਣ ਦਿੰਦਾ ਸੀ, ਉਹੀ ਪ੍ਰਾਪਤ ਕਰਦੇ ਸਨ

ਅਮਿਤ ਦਰਬ ਪੰਡਿਤ ਕਹ ਦੇਹੀ ॥੮॥

अमित दरब पंडित कह देही ॥८॥

ਅਤੇ ਬ੍ਰਾਹਮਣ ਨੂੰ ਬਹੁਤ ਧਨ ਦਿੰਦੇ ਸਨ ॥੮॥

ਇਕ ਦਿਨ ਕੁਅਰਿ ਅਗਮਨੋ ਗਈ ॥

इक दिन कुअरि अगमनो गई ॥

ਇਕ ਦਿਨ ਰਾਜ ਕੁਮਾਰੀ ਪਹਿਲਾ ਚਲੀ ਗਈ

ਦਿਜ ਕਹ ਸੀਸ ਝੁਕਾਵਤ ਭਈ ॥

दिज कह सीस झुकावत भई ॥

ਅਤੇ ਬ੍ਰਾਹਮਣ ਨੂੰ ਸਿਰ ਝੁਕਾਇਆ।

ਸਾਲਿਗ੍ਰਾਮ ਪੂਜਤ ਥਾ ਦਿਜਬਰ ॥

सालिग्राम पूजत था दिजबर ॥

ਬ੍ਰਾਹਮਣ ਭਾਤ ਭਾਤ ਨਾਲ ਸਿਰ ਨਿਵਾ ਕੇ

ਭਾਤਿ ਭਾਤਿ ਤਿਹ ਸੀਸ ਨ੍ਯਾਇ ਕਰਿ ॥੯॥

भाति भाति तिह सीस न्याइ करि ॥९॥

ਸਾਲਗ੍ਰਾਮ ਦੀ ਪੂਜਾ ਕਰ ਰਿਹਾ ਸੀ ॥੯॥

ਤਾ ਕੌ ਨਿਰਖਿ ਕੁਅਰਿ ਮੁਸਕਾਨੀ ॥

ता कौ निरखि कुअरि मुसकानी ॥

ਉਸ ਨੂੰ ਵੇਖ ਕੇ ਰਾਜ ਕੁਮਾਰੀ ਹਸ ਪਈ

ਸੋ ਪ੍ਰਤਿਮਾ ਪਾਹਨ ਪਹਿਚਾਨੀ ॥

सो प्रतिमा पाहन पहिचानी ॥

ਅਤੇ ਉਸ ਮੂਰਤੀ ਨੂੰ ਪੱਥਰ ਸਮਝਿਆ।

ਤਾਹਿ ਕਹਾ ਪੂਜਤ ਕਿਹ ਨਮਿਤਿਹ ॥

ताहि कहा पूजत किह नमितिह ॥

ਉਸ (ਬ੍ਰਾਹਮਣ) ਨੂੰ ਪੁੱਛਣ ਲਗੀ ਕਿ ਇਸ ਨੂੰ ਕਿਸ ਨਿਮਿਤ ਪੂਜ ਰਹੇ ਹੋ

ਸਿਰ ਨਾਵਤ ਕਰ ਜੋਰਿ ਕਾਜ ਜਿਹ ॥੧੦॥

सिर नावत कर जोरि काज जिह ॥१०॥

ਅਤੇ ਕਿਸ ਲਈ ਹੱਥ ਜੋੜ ਕੇ ਸਿਰ ਨਿਵਾ ਰਹੇ ਹੋ ॥੧੦॥

ਦਿਜ ਬਾਚ ॥

दिज बाच ॥

ਬ੍ਰਾਹਮਣ ਨੇ ਕਿਹਾ:

ਸਾਲਗ੍ਰਾਮ ਠਾਕੁਰ ਏ ਬਾਲਾ ॥

सालग्राम ठाकुर ए बाला ॥

ਹੇ ਰਾਜ ਕੁਮਾਰੀ! ਇਹ ਸਾਲਗ੍ਰਾਮ ਠਾਕੁਰ ਹੈ

ਪੂਜਤ ਜਿਨੈ ਬਡੇ ਨਰਪਾਲਾ ॥

पूजत जिनै बडे नरपाला ॥

ਜਿਸ ਨੂੰ ਵੱਡੇ ਵੱਡੇ ਰਾਜੇ ਪੂਜਦੇ ਹਨ।

ਤੈ ਅਗਜਾਨ ਇਹ ਕਹਾ ਪਛਾਨੈ ॥

तै अग्यान इह कहा पछानै ॥

ਤੂੰ ਮੂਰਖ ਇਸ ਨੂੰ ਕੀ ਸਮਝੇਂ।

ਪਰਮੇਸ੍ਵਰ ਕਹ ਪਾਹਨ ਜਾਨੈ ॥੧੧॥

परमेस्वर कह पाहन जानै ॥११॥

ਪਰਮੇਸ਼੍ਵਰ ਨੂੰ ਪੱਥਰ ਸਮਝ ਰਹੀ ਹੈਂ ॥੧੧॥

ਰਾਜਾ ਸੁਤ ਬਾਚ ॥

राजा सुत बाच ॥

ਰਾਜ ਕੁਮਾਰੀ ਨੇ ਕਿਹਾ:

ਸਵੈਯਾ ॥

सवैया ॥

ਸਵੈਯਾ:

ਤਾਹਿ ਪਛਾਨਤ ਹੈ ਨ ਮਹਾ ਜੜ ਜਾ ਕੋ ਪ੍ਰਤਾਪ ਤਿਹੂੰ ਪੁਰ ਮਾਹੀ ॥

ताहि पछानत है न महा जड़ जा को प्रताप तिहूँ पुर माही ॥

ਹੇ ਮਹਾ ਮੂਰਖ! ਤੂੰ ਉਸ ਨੂੰ ਨਹੀਂ ਪਛਾਣਦਾ ਜਿਸ ਦਾ ਪ੍ਰਤਾਪ ਤਿੰਨਾ ਲੋਕਾ ਵਿਚ (ਪਸਰਿਆ ਹੋਇਆ) ਹੈ।

ਪੂਜਤ ਹੈ ਪ੍ਰਭੁ ਕੈ ਤਿਸ ਕੌ ਜਿਨ ਕੇ ਪਰਸੇ ਪਰਲੋਕ ਪਰਾਹੀ ॥

पूजत है प्रभु कै तिस कौ जिन के परसे परलोक पराही ॥

ਉਸ ਨੂੰ ਪ੍ਰਭੂ ਕਰ ਕੇ ਪੂਜਦਾ ਹੈਂ, ਜਿਸ ਦੇ ਪੂਜਣ ਨਾਲ ਪਰਲੋਕ (ਹੋਰ ਵੀ) ਦੂਰ ਹੋ ਜਾਦਾ ਹੈ।

ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਡਰਾਹੀ ॥

पाप करो परमारथ कै जिह पापन ते अति पाप डराही ॥

ਪਰਮਾਰਥ ਲਈ ਪਾਪ ਕਰਦਾ ਹੈਂ, ਜਿਨ੍ਹਾ ਪਾਪਾ ਨੂੰ ਵੇਖ ਕੇ ਪਾਪ ਵੀ ਬਹੁਤ ਡਰਦੇ ਹਨ।

ਪਾਇ ਪਰੋ ਪਰਮੇਸ੍ਵਰ ਕੇ ਪਸੁ ਪਾਹਨ ਮੈ ਪਰਮੇਸ੍ਵਰ ਨਾਹੀ ॥੧੨॥

पाइ परो परमेस्वर के पसु पाहन मै परमेस्वर नाही ॥१२॥

ਹੇ ਮੂਰਖ! ਪਰਮੇਸ਼੍ਵਰ ਦੇ ਪੈਰਾ ਵਿਚ ਪੈ, ਪੱਥਰਾ ਵਿਚ ਪਰਮਾਤਮਾ ਨਹੀਂ ਹੈ ॥੧੨॥

ਬਿਜੈ ਛੰਦ ॥

बिजै छंद ॥

ਬਿਜੈ ਛੰਦ:

ਜੀਵਨ ਮੈ ਜਲ ਮੈ ਥਲ ਮੈ ਸਭ ਰੂਪਨ ਮੈ ਸਭ ਭੂਪਨ ਮਾਹੀ ॥

जीवन मै जल मै थल मै सभ रूपन मै सभ भूपन माही ॥

(ਉਹ ਪਰਮਾਤਮਾ) ਸਾਰਿਆਂ ਜੀਵਾ ਵਿਚ, ਜਲ ਵਿਚ, ਥਲ ਵਿਚ, ਸਭ ਰੂਪਾ ਵਿਚ ਅਤੇ ਸਾਰਿਆਂ ਰਾਜਿਆਂ ਵਿਚ,

ਸੂਰਜ ਮੈ ਸਸਿ ਮੈ ਨਭ ਮੈ ਜਹ ਹੇਰੌ ਤਹਾ ਚਿਤ ਲਾਇ ਤਹਾ ਹੀ ॥

सूरज मै ससि मै नभ मै जह हेरौ तहा चित लाइ तहा ही ॥

ਸੂਰਜ ਵਿਚ, ਚੰਦ੍ਰਮਾ ਵਿਚ, ਆਕਾਸ਼ ਵਿਚ, ਜਿਥੇ ਵੇਖੋ, ਉਥੇ ਚਿਤ ਟਿਕਾਉਣ ਨਾਲ (ਪ੍ਰਾਪਤ ਕੀਤਾ ਜਾ ਸਕਦਾ ਹੈ)।

ਪਾਵਕ ਮੈ ਅਰੁ ਪੌਨ ਹੂੰ ਮੈ ਪ੍ਰਿਥਵੀ ਤਲ ਮੈ ਸੁ ਕਹਾ ਨਹਿ ਜਾਹੀ ॥

पावक मै अरु पौन हूँ मै पृथवी तल मै सु कहा नहि जाही ॥

ਅਗਨੀ ਵਿਚ, ਪੌਣ ਵਿਚ, ਧਰਤੀ ਉਤੇ, (ਅਤੇ ਉਹ) ਕਿਹੜੀ ਥਾ ਤੇ ਨਹੀਂ ਹੈ।

ਬ੍ਯਾਪਕ ਹੈ ਸਭ ਹੀ ਕੇ ਬਿਖੈ ਕਛੁ ਪਾਹਨ ਮੈ ਪਰਮੇਸ੍ਵਰ ਨਾਹੀ ॥੧੩॥

ब्यापक है सभ ही के बिखै कछु पाहन मै परमेस्ववर नाही ॥१३॥

(ਉਹ) ਸਭ ਵਿਚ ਵਿਆਪਕ ਹੈ, ਬਸ ਪੱਥਰਾ ਵਿਚ ਪਰਮਾਤਮਾ ਨਹੀਂ ਹੈ ॥੧੩॥

ਕਾਗਜ ਦੀਪ ਸਭੈ ਕਰਿ ਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈਯੈ ॥

कागज दीप सभै करि कै अरु सात समुँद्रन की मसु कैयै ॥

ਸਾਰੇ ਦੀਪਾ (ਟਾਪੂਆਂ) ਨੂੰ ਕਾਗ਼ਜ਼ ਬਣਾ ਕੇ ਅਤੇ ਸੱਤ ਸਮੁੰਦਰਾ ਦੀ ਸਿਆਹੀ ਕਰ ਲਈਏ।

ਕਾਟਿ ਬਨਾਸਪਤੀ ਸਿਗਰੀ ਲਿਖਬੇ ਹੂੰ ਕੌ ਲੇਖਨਿ ਕਾਜ ਬਨੈਯੈ ॥

काटि बनासपती सिगरी लिखबे हूँ कौ लेखनि काज बनैयै ॥

ਸਾਰੀ ਬਨਸਪਤੀ ਨੂੰ ਕਟ ਕੇ ਲਿਖਣ ਲਈ ਕਲਮਾ ਬਣਾ ਲਈਏ।

ਸਾਰਸ੍ਵਤੀ ਬਕਤਾ ਕਰਿ ਕੈ ਸਭ ਜੀਵਨ ਤੇ ਜੁਗ ਸਾਠਿ ਲਿਖੈਯੈ ॥

सारस्वती बकता करि कै सभ जीवन ते जुग साठि लिखैयै ॥

ਸਰਸਵਤੀ ਨੂੰ ਬੋਲਣ ਵਾਲਾ ਕਰ ਕੇ ਸਾਰਿਆਂ ਜੀਵਾ ਤੋਂ ਸਠ ਯੁਗਾ ਤਕ ਲਿਖਵਾਇਆ ਜਾਏ

ਜੋ ਪ੍ਰਭੁ ਪਾਯੁਤ ਹੈ ਨਹਿ ਕੈਸੇ ਹੂੰ ਸੋ ਜੜ ਪਾਹਨ ਮੌ ਠਹਰੈਯੈ ॥੧੪॥

जो प्रभु पायुत है नहि कैसे हूँ सो जड़ पाहन मौ ठहरैयै ॥१४॥

(ਤਦ ਵੀ) ਜਿਸ ਪ੍ਰਭੂ ਨੂੰ ਕਿਸੇ ਤਰ੍ਹਾ ਪ੍ਰਾਪਤ ਨਹੀਂ ਕੀਤਾ ਜਾ ਸਕਦਾ, ਹੇ ਮੂਰਖ! ਉਸ ਨੂੰ ਪੱਥਰਾ ਵਿਚ ਸਥਿਤ ਕਰ ਰਿਹਾ ਹੈਂ ॥੧੪॥

ਚੌਪਈ ॥

चौपई ॥

ਚੌਪਈ:

ਏ ਜਨ ਭੇਵ ਨ ਹਰਿ ਕੋ ਪਾਵੈ ॥

ए जन भेव न हरि को पावै ॥

ਜੋ ਪੱਥਰ ਵਿਚ ਪਰਮਾਤਮਾ ਨੂੰ ਸਥਿਤ ਮੰਨਦਾ ਹੈ,

ਪਾਹਨ ਮੈ ਹਰਿ ਕੌ ਠਹਰਾਵੈ ॥

पाहन मै हरि कौ ठहरावै ॥

ਉਹ ਵਿਅਕਤੀ ਪਰਮਾਤਮਾ ਦੇ ਭੇਦ ਨੂੰ ਨਹੀਂ ਸਮਝ ਸਕਦਾ।

ਜਿਹ ਕਿਹ ਬਿਧਿ ਲੋਗਨ ਭਰਮਾਹੀ ॥

जिह किह बिधि लोगन भरमाही ॥

(ਉਹ) ਜਿਵੇਂ ਕਿਵੇਂ ਲੋਕਾ ਨੂੰ ਭਰਮਾਉਂਦਾ ਹੈ

ਗ੍ਰਿਹ ਕੋ ਦਰਬੁ ਲੂਟਿ ਲੈ ਜਾਹੀ ॥੧੫॥

गृह को दरबु लूटि लै जाही ॥१५॥

ਅਤੇ ਘਰ ਨੂੰ ਧਨ ਲੁਟ ਕੇ ਲੈ ਜਾਦਾ ਹੈ ॥੧੫॥

ਦੋਹਰਾ ॥

दोहरा ॥

ਦੋਹਰਾ:

ਜਗ ਮੈ ਆਪੁ ਕਹਾਵਈ ਪੰਡਿਤ ਸੁਘਰ ਸੁਚੇਤ ॥

जग मै आपु कहावई पंडित सुघर सुचेत ॥

ਜਗਤ ਵਿਚ (ਤੂੰ) ਆਪਣੇ ਆਪ ਨੂੰ ਵਿਦਵਾਨ, ਸੁਘੜ ਅਤੇ ਸਚੇਤ ਅਖਵਾਉਂਦਾ ਹੈਂ,

ਪਾਹਨ ਕੀ ਪੂਜਾ ਕਰੈ ਯਾ ਤੇ ਲਗਤ ਅਚੇਤ ॥੧੬॥

पाहन की पूजा करै या ते लगत अचेत ॥१६॥

ਪਰ ਪੱਥਰਾ ਦੀ ਪੂਜਾ ਕਰਦਾ ਹੈਂ, ਇਸ ਲਈ ਮੂਰਖ ਲਗਦਾ ਹੈਂ ॥੧੬॥

ਚੌਪਈ ॥

चौपई ॥

ਚੌਪਈ:

ਚਿਤ ਭੀਤਰ ਆਸਾ ਧਨ ਧਾਰੈਂ ॥

चित भीतर आसा धन धारैं ॥

(ਤੂੰ) ਮਨ ਵਿਚ (ਧਨ ਆਦਿ ਦੀ) ਲਾਲਸਾ ਰਖਦਾ ਹੈਂ

ਸਿਵ ਸਿਵ ਸਿਵ ਮੁਖ ਤੇ ਉਚਾਰੈਂ ॥

सिव सिव सिव मुख ते उचारैं ॥

ਅਤੇ ਮੂੰਹੋਂ 'ਸ਼ਿਵ ਸ਼ਿਵ' ਦਾ ਉਚਾਰਨ ਕਰਦਾ ਹੈਂ।

ਅਧਿਕ ਡਿੰਭ ਕਰਿ ਜਗਿ ਦਿਖਾਵੈਂ ॥

अधिक डिंभ करि जगि दिखावैं ॥

ਬਹੁਤ ਪਾਖੰਡ ਕਰ ਕੇ ਸੰਸਾਰ ਨੂੰ ਵਿਖਾਉਂਦਾ ਹੈਂ,

ਦ੍ਵਾਰ ਦ੍ਵਾਰ ਮਾਗਤ ਨ ਲਜਾਵੈਂ ॥੧੭॥

द्वार द्वार मागत न लजावैं ॥१७॥

ਪਰ ਦੁਆਰ ਦੁਆਰ ਉਤੇ ਮੰਗਣੋ ਸ਼ਰਮਾਉਂਦਾ ਨਹੀਂ ਹੈਂ ॥੧੭॥

ਅੜਿਲ ॥

अड़िल ॥

ਅੜਿਲ:

ਨਾਕ ਮੂੰਦਿ ਕਰਿ ਚਾਰਿ ਘਰੀ ਠਾਢੇ ਰਹੈ ॥

नाक मूँदि करि चारि घरी ठाढे रहै ॥

ਨਕ ਨੂੰ ਬੰਦ ਕਰ ਕੇ ਚਾਰ ਘੜੀਆਂ ਤਕ ਖੜੋਤਾ ਰਹਿੰਦਾ ਹੈਂ

ਸਿਵ ਸਿਵ ਸਿਵ ਹ੍ਵੈ ਏਕ ਚਰਨ ਇਸਥਿਤ ਕਹੈ ॥

सिव सिव सिव ह्वै एक चरन इसथित कहै ॥

ਅਤੇ ਇਕ ਚਰਨ ਉਤੇ ਟਿਕ ਕੇ 'ਸ਼ਿਵ ਸ਼ਿਵ' ਕਹਿੰਦਾ ਹੈਂ।

ਜੋ ਕੋਊ ਪੈਸਾ ਏਕ ਦੇਤ ਕਰਿ ਆਇ ਕੈ ॥

जो कोऊ पैसा एक देत करि आइ कै ॥

ਜੇ ਕੋਈ ਆ ਕੇ ਇਕ ਪੈਸਾ ਦਿੰਦਾ ਹੈ

ਹੋ ਦਾਤਨ ਲੇਤ ਉਠਾਇ ਸਿਵਹਿ ਬਿਸਰਾਇ ਕੈ ॥੧੮॥

हो दातन लेत उठाइ सिवहि बिसराइ कै ॥१८॥

ਤਾ ਸ਼ਿਵ ਨੂੰ ਭੁਲਾ ਕੇ ਦੰਦਾ ਨਾਲ ਉਠਾ ਲੈਂਦਾ ਹੈਂ ॥੧੮॥

ਕਬਿਤੁ ॥

कबितु ॥

ਕਬਿੱਤ:

ਔਰਨੁਪਦੇਸ ਕਰੈ ਆਪੁ ਧਯਾਨ ਕੌ ਨ ਧਰੈ ਲੋਗਨ ਕੌ ਸਦਾ ਤਯਾਗ ਧਨ ਕੋ ਦ੍ਰਿੜਾਤ ਹੈ ॥

औरनुपदेस करै आपु ध्यान कौ न धरै लोगन कौ सदा त्याग धन को द्रड़ात है ॥

ਹੋਰਾ ਨੂੰ ਉਪਦੇਸ਼ ਕਰਦਾ ਹੈਂ, ਪਰ ਆਪ ਧਿਆਨ ਨੂੰ ਧਾਰਨ ਨਹੀਂ ਕਰਦਾ ਹੈਂ ਅਤੇ ਲੋਕਾ ਨੂੰ ਸਦਾ ਧਨ ਦਾ ਤਿਆਗ ਦ੍ਰਿੜ੍ਹ ਕਰਾਉਂਦਾ ਹੈਂ।

ਤੇਹੀ ਧਨ ਲੋਭ ਊਚ ਨੀਚਨ ਕੇ ਦ੍ਵਾਰ ਦ੍ਵਾਰ ਲਾਜ ਕੌ ਤਜਾਗ ਜੇਹੀ ਤੇਹੀ ਪੈ ਘਿਘਾਤ ਹੈ ॥

तेही धन लोभ ऊच नीचन के द्वार द्वार लाज कौ त्याग जेही तेही पै घिघात है ॥

ਉਸ ਧਨ ਦੇ ਲੋਭ ਕਰ ਕੇ, ਊਚ ਨੀਚ ਦੇ ਦੁਆਰ ਦੁਆਰ ਤੇ ਸ਼ਰਮ ਨੂੰ ਤਿਆਗ ਕੇ ਹਰ ਕਿਸੇ ਅਗੇ ਗਿੜਗਿੜਾਉਂਦਾ ਫਿਰਦਾ ਹੈਂ।

ਕਹਤ ਪਵਿਤ੍ਰ ਹਮ ਰਹਤ ਅਪਵਿਤ੍ਰ ਖਰੇ ਚਾਕਰੀ ਮਲੇਛਨ ਕੀ ਕੈ ਕੈ ਟੂਕ ਖਾਤ ਹੈ ॥

कहत पवित्र हम रहत अपवित्र खरे चाकरी मलेछन की कै कै टूक खात है ॥

ਕਹਿੰਦਾ ਹੈਂ ਕਿ ਮੈਂ ਪਵਿਤ੍ਰ ਰਹਿੰਦਾ ਹਾ, (ਪਰ ਹੁੰਦਾ) ਬਹੁਤ ਅਪਵਿਤ੍ਰ ਹੈਂ (ਕਿਉਂਕਿ) ਮਲੇਛਾ ਦੀ ਨੌਕਰੀ ਕਰ ਕੇ ਟੁਕੜੇ ਖਾਉਂਦਾ ਹੈਂ।

ਬਡੇ ਅਸੰਤੋਖੀ ਹੈਂ ਕਹਾਵਤ ਸੰਤੋਖੀ ਮਹਾ ਏਕ ਦ੍ਵਾਰ ਛਾਡਿ ਮਾਗਿ ਦ੍ਵਾਰੇ ਦ੍ਵਾਰ ਜਾਤ ਹੈ ॥੧੯॥

बडे असंतोखी हैं कहावत संतोखी महा एक द्वार छाडि मागि द्वारे द्वार जात है ॥१९॥

(ਤੂੰ) ਬਹੁਤ ਅਸੰਤੋਖੀ ਹੈਂ, (ਪਰ ਆਪਣੇ ਆਪ ਨੂੰ) ਵੱਡਾ ਸੰਤੋਖੀ ਅਖਵਾਉਂਦਾ ਹੈਂ (ਕਿਉਂਕਿ ਤੂੰ) ਪਰਮਾਤਮਾ ਦੇ ਇਕ ਦੁਆਰ ਨੂੰ ਛਡ ਕੇ ਦੁਆਰ ਦੁਆਰ ਉਤੇ ਮੰਗਦਾ ਫਿਰਦਾ ਹੈਂ ॥੧੯॥

ਮਾਟੀ ਕੇ ਸਿਵ ਬਨਾਏ ਪੂਜਿ ਕੈ ਬਹਾਇ ਆਏ ਆਇ ਕੈ ਬਨਾਏ ਫੇਰਿ ਮਾਟੀ ਕੇ ਸੁਧਾਰਿ ਕੈ ॥

माटी के सिव बनाए पूजि कै बहाइ आए आइ कै बनाए फेरि माटी के सुधारि कै ॥

(ਤੂੰ) ਮਿੱਟੀ ਦੇ ਸ਼ਿਵ ਬਣਾ ਕੇ ਪੂਜ ਕੇ ਰੋੜ੍ਹ ਆਉਂਦਾ ਹੈਂ ਅਤੇ ਫਿਰ ਆ ਕੇ ਮਿੱਟੀ ਨੂੰ ਗੁੰਨ੍ਹ ਕੇ (ਹੋਰ) ਬਣਾਉਂਦਾ ਹੈਂ।

ਤਾ ਕੇ ਪਾਇ ਪਰਿਯੋ ਮਾਥੋ ਘਰੀ ਦ੍ਵੈ ਰਗਰਿਯੋ ਐ ਰੇ ਤਾ ਮੈ ਕਹਾ ਹੈ ਰੇ ਦੈ ਹੈ ਤੋਹਿ ਕੌ ਬਿਚਾਰਿ ਕੈ ॥

ता के पाइ परियो माथो घरी द्वै रगरियो ऐ रे ता मै कहा है रे दै है तोहि कौ बिचारि कै ॥

ਉਸ (ਮੂਰਤੀ) ਦੇ ਪੈਰੀਂ ਪੈਂਦਾ ਹੈਂ ਅਤੇ ਦੋ ਘੜੀਆਂ ਤਕ ਮੱਥੇ ਨੂੰ ਰਗੜਦਾ ਹੈਂ, ਓਏ (ਮੂਰਖ!) ਵਿਚਾਰ ਕਰ ਲੈ ਕਿ ਉਨ੍ਹਾ ਵਿਚ ਕੀ ਹੈ ਜੋ ਤੈਨੂੰ ਦੇਣਗੇ।

ਲਿੰਗ ਕੀ ਤੂ ਪੂਜਾ ਕਰੈ ਸੰਭੁ ਜਾਨਿ ਪਾਇ ਪਰੈ ਸੋਈ ਅੰਤ ਦੈ ਹੈ ਤੇਰੇ ਕਰ ਮੈ ਨਿਕਾਰਿ ਕੈ ॥

लिंग की तू पूजा करै संभु जानि पाइ परै सोई अंत दै है तेरे कर मै निकारि कै ॥

ਤੂੰ (ਉਸ ਦੇ) ਲਿੰਗ ਦੀ ਪੂਜਾ ਕਰਦਾ ਹੈਂ ਅਤੇ ਸ਼ਿਵ ਸਮਝ ਕੇ ਪੈਰੀਂ ਪੈਂਦਾ ਹੈਂ। (ਫਿਰ) ਉਹੀ ਅੰਤ ਵਿਚ ਕਢ ਕੇ ਤੇਰੇ ਹੱਥ ਵਿਚ ਦੇਵੇਗਾ।

ਦੁਹਿਤਾ ਕੌ ਦੈ ਹੈ ਕੀ ਤੁ ਆਪਨ ਖਬੈ ਹੈ ਤਾ ਕੌ ਯੌ ਹੀ ਤੋਹਿ ਮਾਰਿ ਹੈ ਰੇ ਸਦਾ ਸਿਵ ਖ੍ਵਾਰਿ ਕੈ ॥੨੦॥

दुहिता कौ दै है की तू आपन खबै है ता कौ यौ ही तोहि मारि है रे सदा सिव ख्वारि कै ॥२०॥

ਕੀ ਤੂੰ ਉਸ (ਲਿੰਗ) ਨੂੰ ਧੀ ਨੂੰ ਦੇਵੇਂਗਾ, ਜਾ ਉਸ ਨੂੰ ਆਪ ਖਾਏਂਗਾ। ਇਸ ਤਰ੍ਹਾ ਹੀ ਤੈਨੂੰ ਸਦਾ ਸ਼ਿਵ (ਪਰਮਾਤਮਾ) ਖ਼ੁਆਰ ਕਰ ਕੇ ਮਾਰੇਗਾ ॥੨੦॥

ਬਿਜੈ ਛੰਦ ॥

बिजै छंद ॥

ਬਿਜੈ ਛੰਦ:

ਪਾਹਨ ਕੌ ਸਿਵ ਤੂ ਜੋ ਕਹੈ ਪਸੁ ਯਾ ਤੇ ਕਛੂ ਤੁਹਿ ਹਾਥ ਨ ਐ ਹੈ ॥

पाहन कौ सिव तू जो कहै पसु या ते कछू तुहि हाथ न ऐ है ॥

ਹੇ ਮੂਰਖ! ਤੂੰ ਜੋ ਪੱਥਰ ਨੂੰ ਸ਼ਿਵ ਕਹਿੰਦਾ ਹੈਂ, ਪਰ ਉਸ ਕੋਲੋਂ ਤੇਰੇ ਹੱਥ ਕੁਝ ਨਹੀਂ ਲਗਣਾ।

ਤ੍ਰੈਯਕ ਜੋਨਿ ਜੁ ਆਪੁ ਪਰਾ ਹਸਿ ਕੈ ਤੁਹਿ ਕੋ ਕਹੁ ਕਾ ਬਰੁ ਦੈ ਹੈ ॥

त्रैयक जोनि जु आपु परा हसि कै तुहि को कहु का बरु दै है ॥

ਜੋ ਆਪ ਟੇਢਾ ਚਲਣ ਵਾਲੀ ਜੂਨ ਵਿਚ ਪਿਆ ਹੋਇਆ ਹੈ, ਉਹ ਖ਼ੁਸ਼ ਹੋ ਕੇ ਤੈਨੂੰ ਕੀ ਵਰ ਦੇਵੇਗਾ।

ਆਪਨ ਸੋ ਕਰਿ ਹੈ ਕਬਹੂੰ ਤੁਹਿ ਪਾਹਨ ਕੀ ਪਦਵੀ ਤਬ ਪੈ ਹੈ ॥

आपन सो करि है कबहूँ तुहि पाहन की पदवी तब पै है ॥

ਤੈਨੂੰ ਕਿਤੇ ਆਪਣੇ ਵਰਗਾ ਕਰ ਦੇਵੇਗਾ, ਤਦ (ਤੂੰ) ਪੱਥਰ ਦੀ ਪਦਵੀ ਪਾਏਂਗਾ।

ਜਾਨੁ ਰੇ ਜਾਨੁ ਅਜਾਨ ਮਹਾ ਫਿਰਿ ਜਾਨ ਗਈ ਕਛੁ ਜਾਨਿ ਨ ਜੈ ਹੈ ॥੨੧॥

जानु रे जानु अजान महा फिरि जान गई कछु जानि न जै है ॥२१॥

ਹੇ ਮਹਾ ਮੂਰਖ! ਸਮਝ ਲੈ। ਜੇ ਜਾਨ ਚਲੀ ਗਈ, ਫਿਰ ਤੂੰ ਕੁਝ ਵੀ ਜਾਣ ਨਹੀਂ ਸਕੇਂਗਾ ॥੨੧॥

ਬੈਸ ਗਈ ਲਰਿਕਾਪਨ ਮੋ ਤਰੁਨਾਪਨ ਮੈ ਨਹਿ ਨਾਮ ਲਯੋ ਰੇ ॥

बैस गई लरिकापन मो तरुनापन मै नहि नाम लयो रे ॥

ਓਏ! (ਪਹਿਲਾ ਤੇਰੀ) ਬਾਲਪਣੇ ਵਿਚ ਉਮਰ ਬੀਤ ਗਈ ਅਤੇ ਜਵਾਨੀ ਵਿਚ (ਤੂੰ) ਉਸ ਦਾ ਨਾਮ ਨਹੀਂ ਲਿਆ।

ਔਰਨ ਦਾਨ ਕਰਾਤ ਰਹਾ ਕਰ ਆਪ ਉਠਾਇ ਨ ਦਾਨ ਦਯੋ ਰੇ ॥

औरन दान करात रहा कर आप उठाइ न दान दयो रे ॥

(ਤੂੰ) ਹੋਰਨਾ ਤੋਂ ਦਾਨ ਕਰਾਉਂਦਾ ਰਿਹਾ, ਪਰ ਆਪ ਹੱਥ ਚੁਕ ਕੇ ਕਿਸੇ ਨੂੰ ਦਾਨ ਨਹੀਂ ਦਿੱਤਾ।

ਪਾਹਨ ਕੋ ਸਿਰ ਨ੍ਯਾਤਨ ਤੈ ਪਰਮੇਸ੍ਵਰ ਕੌ ਸਿਰ ਨਯਾਤ ਭਯੋ ਰੇ ॥

पाहन को सिर न्रयातन तै परमेस्वर कौ सिर न्यात भयो रे ॥

ਤੂੰ ਪੱਥਰ ਅਗੇ ਸਿਰ ਝੁਕਾ ਕੇ ਪਰਮੇਸ਼੍ਵਰ ਦੇ ਸਿਰ ਨੂੰ ਨੀਵਾ ਕਰ ਦਿੱਤਾ।

ਕਾਮਹਿ ਕਾਮ ਫਸਾ ਘਰ ਕੇ ਜੜ ਕਾਲਹਿ ਕਾਲ ਕੈ ਕਾਲ ਗਯੋ ਰੇ ॥੨੨॥

कामहि काम फसा घर के जड़ कालहि काल कै काल गयो रे ॥२२॥

ਹੇ ਮੂਰਖ! (ਤੂੰ) ਘਰ ਦੇ ਕੰਮਾ ਵਿਚ ਹੀ ਫਸਿਆ ਰਿਹਾ ਅਤੇ ਕਲ੍ਹ ਕਲ੍ਹ ਕਰਦਿਆਂ ਸਮਾ ਬਤੀਤ ਕਰ ਦਿੱਤਾ ॥੨੨॥

ਦ੍ਵੈਕ ਪੁਰਾਨਨ ਕੌ ਪੜਿ ਕੈ ਤੁਮ ਫੂਲਿ ਗਏ ਦਿਜ ਜੂ ਜਿਯ ਮਾਹੀ ॥

द्वैक पुरानन कौ पड़ि कै तुम फूलि गए दिज जू जिय माही ॥

ਹੇ ਬ੍ਰਾਹਮਣ! ਤੂੰ ਦੋ ਕੁ ਪੁਰਾਣ ਪੜ੍ਹ ਕੇ ਮਨ ਵਿਚ ਫੁਲ ਗਿਆ ਹੈਂ।

ਸੋ ਨ ਪੁਰਾਨ ਪੜਾ ਜਿਹ ਕੇ ਇਹ ਠੌਰ ਪੜੇ ਸਭ ਪਾਪ ਪਰਾਹੀ ॥

सो न पुरान पड़ा जिह के इह ठौर पड़े सभ पाप पराही ॥

ਪਰ ਉਹ ਪੁਰਾਣ ਨਹੀਂ ਪੜ੍ਹਿਆ, ਜਿਸ ਦੇ ਪੜ੍ਹਿਆਂ ਇਸ ਸੰਸਾਰ ਦੇ ਸਾਰੇ ਪਾਪ ਦੂਰ ਹੋ ਜਾਦੇ ਹਨ।

ਡਿੰਭ ਦਿਖਾਇ ਕਰੋ ਤਪਸਾ ਦਿਨ ਰੈਨਿ ਬਸੈ ਜਿਯਰਾ ਧਨ ਮਾਹੀ ॥

डिंभ दिखाइ करो तपसा दिन रैनि बसै जियरा धन माही ॥

ਤੂੰ ਪਾਖੰਡ ਵਿਖਾ ਕੇ ਤਪਸਿਆ ਕਰਦਾ ਹੈਂ, (ਪਰ ਤੇਰਾ) ਮਨ ਦਿਨ ਰਾਤ ਧਨ ਵਿਚ ਵਸਦਾ ਹੈ।

ਮੂਰਖ ਲੋਗ ਪ੍ਰਮਾਨ ਕਰੈ ਇਨ ਬਾਤਨ ਕੌ ਹਮ ਮਾਨਤ ਨਾਹੀ ॥੨੩॥

मूरख लोग प्रमान करै इन बातन कौ हम मानत नाही ॥२३॥

ਮੂਰਖ ਲੋਗ (ਤੇਰੀਆਂ ਗੱਲਾ ਨੂੰ) ਪ੍ਰਮਾਣਿਕ ਮੰਨਣ, ਪਰ ਅਸੀਂ ਇਨ੍ਹਾ ਗੱਲਾ ਨੂੰ ਨਹੀਂ ਮੰਨਦੇ ॥੨੩॥

ਕਾਹੇ ਕੋ ਕਾਜ ਕਰੋ ਇਤਨੀ ਤੁਮ ਪਾਹਨ ਕੋ ਕਿਹ ਕਾਜ ਪੁਜਾਵੋ ॥

काहे को काज करो इतनी तुम पाहन को किह काज पुजावो ॥

ਤੂੰ ਕਿਸ ਕੰਮ ਲਈ ਇਤਨੀ (ਪੂਜਾ) ਕਰਦਾ ਹੈਂ ਅਤੇ ਪੱਥਰ ਨੂੰ ਕਿਸ ਲਈ ਪੂਜਦਾ ਹੈਂ।

ਕਾਹੇ ਕੋ ਡਿੰਭ ਕਰੋ ਜਗ ਮੈ ਇਹ ਲੋਕ ਗਯੋ ਪਰਲੋਕ ਗਵਾਵੋ ॥

काहे को डिंभ करो जग मै इह लोक गयो परलोक गवावो ॥

ਜਗਤ ਵਿਚ ਕਿਸ ਲਈ ਪਾਖੰਡ ਕਰਦਾ ਹੈਂ। (ਤੇਰਾ) ਇਹ ਲੋਕ ਤਾ ਨਸ਼ਟ ਹੋ ਗਿਆ (ਹੁਣ) ਪਰਲੋਕ ਵੀ ਗੰਵਾ ਲਵੇਂਗਾ।

ਝੂਠੇ ਨ ਮੰਤ੍ਰ ਉਪਦੇਸ ਕਰੋ ਜੋਊ ਚਾਹਤ ਹੋ ਧਨ ਲੌ ਹਰਖਾਵੋ ॥

झूठे न मंत्र उपदेस करो जोऊ चाहत हो धन लौ हरखावो ॥

(ਮੈਨੂੰ) ਝੂਠੇ ਮੰਤ੍ਰਾ ਦਾ ਉਪਦੇਸ਼ ਨਾ ਕਰ। ਜਿਤਨਾ ਚਾਹੁੰਦਾ ਹੈਂ, (ਉਤਨਾ) ਧਨ ਲੈ ਕੇ ਪ੍ਰਸੰਨ ਹੋ ਜਾ।

ਰਾਜ ਕੁਮਾਰਨ ਮੰਤ੍ਰ ਦਿਯੋ ਸੁ ਦਿਯੋ ਬਹੁਰੌ ਹਮ ਕੌ ਨ ਸਿਖਾਵੋ ॥੨੪॥

राज कुमारन मंत्र दियो सु दियो बहुरौ हम कौ न सिखावो ॥२४॥

ਰਾਜ ਕੁਮਾਰਾ ਨੂੰ ਜੋ ਮੰਤ੍ਰ ਦਿੱਤਾ ਗਿਆ, ਸੋ ਦਿੱਤਾ ਗਿਆ, ਪਰ ਫਿਰ ਸਾਨੂੰ ਕੋਈ (ਮੰਤ੍ਰ) ਨਾ ਸਿਖਾਣਾ ॥੨੪॥

ਦਿਜ ਬਾਚ ॥

दिज बाच ॥

ਬ੍ਰਾਹਮਣ ਨੇ ਕਿਹਾ:

ਚੌਪਈ ॥

चौपई ॥

ਚੌਪਈ:

ਕਹਾ ਬਿਪ੍ਰ ਸੁਨੁ ਰਾਜ ਦੁਲਾਰੀ ॥

कहा बिप्र सुनु राज दुलारी ॥

ਬ੍ਰਾਹਮਣ ਨੇ ਆਖਿਆ, ਹੇ ਰਾਜ ਕੁਮਾਰੀ! ਸੁਣ,

ਤੈ ਸਿਵ ਕੀ ਮਹਿਮਾ ਨ ਬਿਚਾਰੀ ॥

तै सिव की महिमा न बिचारी ॥

ਤੂੰ ਸ਼ਿਵ ਦੀ ਮਹਿਮਾ ਨੂੰ ਨਹੀਂ ਵਿਚਾਰਿਆ ਹੈ।

ਬ੍ਰਹਮਾ ਬਿਸਨ ਰੁਦ੍ਰ ਜੁ ਦੇਵਾ ॥

ब्रहमा बिसन रुद्र जू देवा ॥

ਬ੍ਰਹਮਾ, ਵਿਸ਼ਣੂ ਅਤੇ ਸ਼ਿਵ ਆਦਿ, ਜੋ ਦੇਵਤੇ ਹਨ,

ਇਨ ਕੀ ਸਦਾ ਕੀਜਿਯੈ ਸੇਵਾ ॥੨੫॥

इन की सदा कीजियै सेवा ॥२५॥

ਇਨ੍ਹਾ (ਦੇਵਤਿਆਂ) ਦੀ ਸਦਾ ਸੇਵਾ ਕਰਨੀ ਚਾਹੀਦੀ ਹੈ ॥੨੫॥

ਤੈ ਯਾ ਕੇ ਭੇਵਹਿ ਨ ਪਛਾਨੈ ॥

तै या के भेवहि न पछानै ॥

ਤੂੰ ਇਨ੍ਹਾ ਦੇ ਭੇਦ ਨੂੰ ਨਹੀਂ ਪਛਾਣਿਆ

ਮਹਾ ਮੂੜ ਇਹ ਭਾਤਿ ਬਖਾਨੈ ॥

महा मूड़ इह भाति बखानै ॥

ਅਤੇ ਮਹਾ ਮੂਰਖਾ ਵਾਗ ਇਸ ਤਰ੍ਹਾ ਬਖਾਨ ਕਰਦੀ ਹੈਂ।

ਇਨ ਕੋ ਪਰਮ ਪੁਰਾਤਨ ਜਾਨਹੁ ॥

इन को परम पुरातन जानहु ॥

ਇਨ੍ਹਾ (ਦੇਵਤਿਆਂ) ਨੂੰ ਪਰਮ ਪੁਰਾਤਨ ਜਾਣੋ

ਪਰਮ ਪੁਰਖ ਮਨ ਮਹਿ ਪਹਿਚਾਨਹੁ ॥੨੬॥

परम पुरख मन महि पहिचानहु ॥२६॥

ਅਤੇ (ਇਨ੍ਹਾ ਨੂੰ) ਮਨ ਵਿਚ ਪਰਮ ਪੁਰਸ਼ ਸਮਝੋ ॥੨੬॥

ਹਮ ਹੈ ਕੁਅਰਿ ਬਿਪ੍ਰ ਬ੍ਰਤ ਧਾਰੀ ॥

हम है कुअरि बिप्र ब्रत धारी ॥

ਹੇ ਰਾਜ ਕੁਮਾਰੀ! ਮੈਂ ਬ੍ਰਤਧਾਰੀ ਬ੍ਰਾਹਮਣ ਹਾ

ਊਚ ਨੀਚ ਸਭ ਕੇ ਹਿਤਕਾਰੀ ॥

ऊच नीच सभ के हितकारी ॥

ਅਤੇ ਉਚੇ ਨੀਵੇਂ ਸਭ ਦਾ ਹਿਤੈਸ਼ੀ ਹਾ।

ਜਿਸੀ ਕਿਸੀ ਕਹ ਮੰਤ੍ਰ ਸਿਖਾਵੈ ॥

जिसी किसी कह मंत्र सिखावै ॥

ਜਿਸ ਕਿਸੇ ਨੂੰ ਮੰਤ੍ਰ (ਵਿਦਿਆ) ਸਿਖਾਉਂਦਾ ਹਾ,

ਮਹਾ ਕ੍ਰਿਪਨ ਤੇ ਦਾਨ ਕਰਾਵੈ ॥੨੭॥

महा कृपन ते दान करावै ॥२७॥

ਅਤੇ ਵੱਡੇ ਕੰਜੂਸਾ ਤੋਂ ਦਾਨ ਕਰਵਾਉਂਦਾ ਹਾ ॥੨੭॥

ਕੁਅਰਿ ਬਾਚ ॥

कुअरि बाच ॥

ਰਾਜ ਕੁਮਾਰੀ ਨੇ ਕਿਹਾ:

ਮੰਤ੍ਰ ਦੇਤ ਸਿਖ ਅਪਨ ਕਰਤ ਹਿਤ ॥

मंत्र देत सिख अपन करत हित ॥

ਤੁਸੀਂ ਆਪਣੇ ਸੇਵਕ ਬਣਾਉਣ ਲਈ ਮੰਤ੍ਰ ਦਿੰਦੇ ਹੋ

ਜਯੋਂ ਤਯੋਂ ਭੇਟ ਲੈਤ ਤਾ ਤੇ ਬਿਤ ॥

ज्यों त्यों भेट लैत ता ते बित ॥

ਅਤੇ ਜਿਵੇਂ ਕਿਵੇਂ ਉਨ੍ਹਾ ਤੋਂ ਦਾਨ ਲੈਂਦੇ ਹੋ।

ਸਤਿ ਬਾਤ ਤਾ ਕਹ ਨ ਸਿਖਾਵਹੁ ॥

सति बात ता कह न सिखावहु ॥

ਉਨ੍ਹਾ ਨੂੰ ਸੱਚੀ (ਵਾਸਤਵਿਕ) ਗੱਲ ਨਹੀਂ ਸਿਖਾਉਂਦੇ।

ਤਾਹਿ ਲੋਕ ਪਰਲੋਕ ਗਵਾਵਹੁ ॥੨੮॥

ताहि लोक परलोक गवावहु ॥२८॥

(ਇਸ ਤਰ੍ਹਾ) ਉਨ੍ਹਾ ਦੇ ਲੋਕ ਅਤੇ ਪਰਲੋਕ ਗੰਵਾ ਦਿੰਦੇ ਹੋ ॥੨੮॥

ਸੁਨਹੁ ਬਿਪ ਤੁਮ ਮੰਤ੍ਰ ਦੇਤ ਜਿਹ ॥

सुनहु बिप तुम मंत्र देत जिह ॥

ਹੇ ਬ੍ਰਾਹਮਣ! ਸੁਣੋ। ਜਿਨ੍ਹਾ ਨੂੰ ਤੁਸੀਂ ਮੰਤ੍ਰ ਦਿੰਦੇ ਹੋ,

ਲੂਟਿ ਲੇਤ ਤਿਹ ਘਰ ਬਿਧਿ ਜਿਹ ਕਿਹ ॥

लूटि लेत तिह घर बिधि जिह किह ॥

ਉਨ੍ਹਾ ਦੇ ਘਰਾ ਨੂੰ ਕਿਸੇ ਨਾ ਕਿਸੇ ਢੰਗ ਨਾਲ ਲੁਟ ਲੈਂਦੇ ਹੋ।

ਤਾ ਕਹ ਕਛੂ ਗਯਾਨ ਨਹਿ ਆਵੈ ॥

ता कह कछू ग्यान नहि आवै ॥

ਉਨ੍ਹਾ ਨੂੰ ਕੋਈ ਗਿਆਨ ਹਾਸਲ ਨਹੀਂ ਹੁੰਦਾ

ਮੂਰਖ ਅਪਨਾ ਮੂੰਡ ਮੁੰਡਾਵੈ ॥੨੯॥

मूरख अपना मूँड मुँडावै ॥२९॥

ਅਤੇ ਮੂਰਖ (ਤੁਹਾਡੇ ਤੋਂ) ਆਪਣਾ ਸਿਰ ਮੁੰਨਵਾ ਲੈਂਦੇ ਹਨ ॥੨੯॥

ਤਿਹ ਤੁਮ ਕਹੁ ਮੰਤ੍ਰ ਸਿਧਿ ਹ੍ਵੈ ਹੈ ॥

तिह तुम कहु मंत्र सिधि ह्वै है ॥

ਤੁਸੀਂ ਉਨ੍ਹਾ ਨੂੰ ਕਹਿੰਦੇ ਹੋ (ਕਿ ਜਦੋਂ ਤੁਹਾਡਾ) ਮੰਤ੍ਰ ਸਿੱਧ ਹੋਵੇਗਾ

ਮਹਾਦੇਵ ਤੋ ਕੌ ਬਰੁ ਦੈ ਹੈ ॥

महादेव तो कौ बरु दै है ॥

ਤਾ ਮਹਾਦੇਵ ਤੁਹਾਨੂੰ ਵਰ ਦੇਵੇਗਾ।

ਜਬ ਤਾ ਤੇ ਨਹਿ ਹੋਤ ਮੰਤ੍ਰ ਸਿਧਿ ॥

जब ता ते नहि होत मंत्र सिधि ॥

ਜਦੋਂ ਉਨ੍ਹਾ ਤੋਂ ਮੰਤ੍ਰ ਸਿੱਧ ਨਹੀਂ ਹੁੰਦਾ,

ਤਬ ਤੁਮ ਬਚਨ ਕਹਤ ਹੌ ਇਹ ਬਿਧਿ ॥੩੦॥

तब तुम बचन कहत हौ इह बिधि ॥३०॥

ਤਾ ਤੁਸੀਂ (ਉਨ੍ਹਾ ਨੂੰ) ਇਸ ਤਰ੍ਹਾ ਬਚਨ ਕਹਿੰਦੇ ਹੋ ॥੩੦॥

ਕਛੂ ਕੁਕ੍ਰਿਯਾ ਤੁਮ ਤੇ ਭਯੋ ॥

कछू कुकृया तुम ते भयो ॥

ਤੁਹਾਡੇ ਤੋਂ ਕੁਝ ਚੂਕ ਹੋ ਗਈ ਹੈ,

ਤਾ ਤੇ ਦਰਸ ਨ ਸਿਵ ਜੂ ਦਯੋ ॥

ता ते दरस न सिव जू दयो ॥

ਇਸ ਲਈ ਸ਼ਿਵ ਜੀ ਨੇ ਦੀਦਾਰ ਨਹੀਂ ਦਿੱਤਾ।

ਅਬ ਤੈ ਪੁੰਨਜ ਦਾਨ ਦਿਜ ਕਰ ਰੇ ॥

अब तै पुँन्य दान दिज कर रे ॥

ਓਏ! ਹੁਣ ਤੂੰ ਬ੍ਰਾਹਮਣਾ ਨੂੰ ਪੁੰਨ ਦਾਨ ਕਰ

ਪੁਨਿ ਸਿਵ ਕੇ ਮੰਤ੍ਰਹਿ ਅਨੁਸਰੁ ਰੇ ॥੩੧॥

पुनि सिव के मंत्रहि अनुसरु रे ॥३१॥

ਅਤੇ ਫਿਰ ਸ਼ਿਵ ਦੇ ਮੰਤ੍ਰਾ ਨੂੰ ਜਪ ॥੩੧॥

ਉਲਟੋ ਡੰਡ ਤਿਸੀ ਤੇ ਲੇਹੀ ॥

उलटो डंड तिसी ते लेही ॥

(ਤੁਸੀਂ) ਉਲਟਾ ਉਸੇ ਤੋਂ ਹੀ ਦੰਡ ਲੈਂਦੇ ਹੋ

ਪੁਨਿ ਤਿਹ ਮੰਤ੍ਰ ਰੁਦ੍ਰ ਕੋ ਦੇਹੀ ॥

पुनि तिह मंत्र रुद्र को देही ॥

ਅਤੇ ਉਨ੍ਹਾ ਨੂੰ ਫਿਰ ਰੁਦ੍ਰ ਦਾ ਮੰਤ੍ਰ ਦਿੰਦੇ ਹੋ।

ਭਾਤਿ ਭਾਤਿ ਤਾ ਕੌ ਭਟਕਾਵੈ ॥

ਭਾਤਿ ਭਾਤਿ ਤਾ ਕੌ ਭਟਕਾਵੈ ॥

ਉਸ ਨੂੰ ਕਈਆਂ ਤਰ੍ਹਾ ਨਾਲ ਭਟਕਾਉਂਦੇ ਹੋ

ਅੰਤ ਬਾਰ ਇਮਿ ਭਾਖ ਸੁਨਾਵੈ ॥੩੨॥

अंत बार इमि भाख सुनावै ॥३२॥

ਅਤੇ ਅੰਤ ਵਿਚ ਇਸ ਤਰ੍ਹਾ ਕਹਿ ਦਿੰਦੇ ਹੋ ॥੩੨॥

ਤੋ ਤੇ ਕਛੁ ਅਛਰ ਰਹਿ ਗਯੋ ॥

तो ते कछु अछर रहि गयो ॥

ਤੇਰੇ ਕੋਲੋਂ (ਜਾਪ ਕਰਦਿਆਂ) ਕੋਈ ਅੱਖਰ ਰਹਿ ਗਿਆ ਹੋਵੇਗਾ।

ਤੈ ਕਛੁ ਭੰਗ ਕ੍ਰਿਯਾ ਤੇ ਭਯੋ ॥

तै कछु भंग कृया ते भयो ॥

ਤੇਰੇ ਤੋਂ (ਜਾਪ) ਕ੍ਰਿਆ ਭੰਗ ਹੋ ਗਈ ਹੋਵੇਗੀ।

ਤਾ ਤੇ ਤੁਹਿ ਬਰੁ ਰੁਦ੍ਰ ਨ ਦੀਨਾ ॥

ता ते तुहि बरु रुद्र न दीना ॥

ਇਸ ਲਈ ਤੈਨੂੰ ਰੁਦ੍ਰ ਨੇ ਵਰ ਨਹੀਂ ਦਿੱਤਾ।

ਪੁੰਨਜ ਦਾਨ ਚਹਿਯਤ ਪੁਨਿ ਕੀਨਾ ॥੩੩॥

पुँन्य दान चहियत पुनि कीना ॥३३॥

(ਇਸ ਲਈ) ਫਿਰ ਪੁੰਨ ਦਾਨ ਕਰਨਾ ਚਾਹੀਦਾ ਹੈ ॥੩੩॥

ਇਹ ਬਿਧਿ ਮੰਤ੍ਰ ਸਿਖਾਵਤ ਤਾ ਕੋ ॥

इह बिधि मंत्र सिखावत ता को ॥

ਹੇ ਬ੍ਰਾਹਮਣ! ਇਸ ਤਰ੍ਹਾ (ਤੁਸੀਂ) ਉਸ ਨੂੰ ਮੰਤ੍ਰ ਸਿਖਾਉਂਦੇ ਹੋ

ਲੂਟਾ ਚਾਹਤ ਬਿਪ੍ਰ ਘਰ ਜਾ ਕੋ ॥

लूटा चाहत बिप्र घर जा को ॥

ਜਿਸ ਦਾ ਘਰ ਲੁਟਣਾ ਚਾਹੁੰਦੇ ਹੋ।

ਜਬ ਵਹੁ ਦਰਬ ਰਹਤ ਹ੍ਵੈ ਜਾਈ ॥

जब वहु दरब रहत ह्वै जाई ॥

ਜਦ ਉਹ ਧਨ-ਰਹਿਤ ਹੋ ਜਾਦਾ ਹੈ,

ਔਰ ਧਾਮ ਤਬ ਚਲਤ ਤਕਾਈ ॥੩੪॥

और धाम तब चलत तकाई ॥३४॥

ਤਦ ਤੁਸੀਂ ਹੋਰ ਘਰ ਤਕਣ ਲਗ ਜਾਦੇ ਹੋ ॥੩੪॥

ਦੋਹਰਾ ॥

दोहरा ॥

ਦੋਹਰਾ:

ਮੰਤ੍ਰ ਜੰਤ੍ਰ ਅਰੁ ਤੰਤ੍ਰ ਸਿਧਿ ਜੌ ਇਨਿ ਮਹਿ ਕਛੁ ਹੋਇ ॥

मंत्र जंत्र अरु तंत्र सिधि जौ इनि महि कछु होइ ॥

ਜੇ ਇਨ੍ਹਾ ਮੰਤ੍ਰਾ, ਜੰਤ੍ਰਾ ਅਤੇ ਤੰਤ੍ਰਾ ਵਿਚ ਕੁਝ ਸਿੱਧੀ ਹੁੰਦੀ,

ਹਜਰਤਿ ਹ੍ਵੈ ਆਪਹਿ ਰਹਹਿ ਮਾਗਤ ਫਿਰਤ ਨ ਕੋਇ ॥੩੫॥

हजरति ह्वै आपहि रहहि मागत फिरत न कोइ ॥३५॥

ਤਾ ਤੁਸੀਂ ਆਪ ਬਾਦਸ਼ਾਹ ਬਣ ਜਾਦੇ ਅਤੇ ਕੋਈ ਵੀ ਮੰਗਦਾ ਨਾ ਫਿਰਦਾ ॥੩੫॥

ਦਿਜ ਬਾਜ ॥

दिज बाज ॥

ਬ੍ਰਾਹਮਣ ਨੇ ਕਿਹਾ:

ਚੌਪਈ ॥

चौपई ॥

ਚੌਪਈ:

ਸੁਨਿ ਏ ਬਚਨ ਮਿਸਰ ਰਿਸਿ ਭਰਾ ॥

सुनि ए बचन मिसर रिसि भरा ॥

ਇਹ ਬੋਲ ਸੁਣ ਕੇ ਬ੍ਰਾਹਮਣ ਰੋਹ ਨਾਲ ਭਰ ਗਿਆ

ਧਿਕ ਧਿਕ ਤਾ ਕਹਿ ਬਚਨ ਉਚਰਾ ॥

धिक धिक ता कहि बचन उचरा ॥

ਅਤੇ ਉਸ ਨੂੰ 'ਧਿਕਾਰ, ਧਿਕਾਰ' ਦੇ ਬਚਨ ਕਹਿਣ ਲਗਾ।

ਤਾਂੈ ਹਮਰੀ ਬਾਤ ਕਹ ਜਾਨੈ ॥

ताँै हमरी बात कह जानै ॥

ਤੂੰ ਮੇਰੀਆਂ ਗੱਲਾ ਨੂੰ ਕੀ ਸਮਝੇਂਗੀ

ਭਾਗ ਖਾਇ ਕੈ ਬੈਨ ਪ੍ਰਮਾਨੈ ॥੩੬॥

भाग खाइ कै बैन प्रमानै ॥३६॥

ਜੋ ਭੰਗ ਖਾ ਕੇ ਬੋਲ ਉਚਾਰ ਰਹੀ ਹੈਂ ॥੩੬॥

ਕੁਅਰਿ ਬਾਚ ॥

कुअरि बाच ॥

ਰਾਜ ਕੁਮਾਰੀ ਨੇ ਕਿਹਾ:

ਸੁਨੋ ਮਿਸਰ ਤੁਮ ਬਾਤ ਨ ਜਾਨਤ ॥

सुनो मिसर तुम बात न जानत ॥

ਹੇ ਬ੍ਰਾਹਮਣ! ਸੁਣੋ, ਤੁਸੀਂ ਗੱਲ ਨੂੰ ਨਹੀਂ ਸਮਝਦੇ

ਅਹੰਕਾਰ ਕੈ ਬਚਨ ਪ੍ਰਮਾਨਤ ॥

अहंकार कै बचन प्रमानत ॥

ਅਤੇ ਹੰਕਾਰ ਭਰੇ ਬੋਲ ਬੋਲਦੇ ਹੋ।

ਭਾਗ ਪੀਏ ਬੁਧਿ ਜਾਤ ਨ ਹਰੀ ॥
भाग पीए बुधि जात न हरी ॥
ਭੰਗ ਪੀਣ ਨਾਲ ਬੁੱਧੀ ਹਰੀ ਨਹੀਂ ਜਾਂਦੀ।

ਬਿਨੁ ਪੀਏ ਤਵ ਬੁਧਿ ਕਹ ਪਰੀ ॥੩੭॥
बिनु पीए तव बुधि कह परी ॥३७॥
ਬਿਨਾ ਪੀਤਿਆਂ ਤੁਹਾਨੂੰ ਕਿਹੜੀ ਬੁੱਧੀ ਪ੍ਰਾਪਤ ਹੋ ਗਈ ਹੈ ॥੩੭॥

ਤੁਮ ਆਪਨ ਸ੍ਯਾਨੇ ਕਹਲਾਵਤ ॥
तुम आपन स्याने कहलावत ॥
ਤੁਸੀਂ ਆਪਣੇ ਆਪ ਨੂੰ ਸਿਆਣਾ ਅਖਵਾਉਂਦੇ ਹੋ

ਕਬ ਹੀ ਭੂਲਿ ਨ ਭਾਗ ਚੜਾਵਤ ॥
कब ही भूलि न भाग चड़ावत ॥
ਅਤੇ ਕਦੇ ਭੁਲ ਕੇ ਵੀ ਭੰਗ ਨਹੀਂ ਚੜ੍ਹਾਉਂਦੇ।

ਜਬ ਪੁਨ ਜਾਹੁ ਕਾਜ ਭਿਛਾ ਕੇ ॥
जब पुन जाहु काज भिछा के ॥
ਫਿਰ ਜਦ (ਤੁਸੀਂ) ਭਿਖਿਆ ਲਈ ਜਾਓਗੇ

ਕਰਹੋ ਖ੍ਵਾਰ ਰਹਤ ਗ੍ਰਿਹ ਜਾ ਕੇ ॥੩੮॥
करहो ख्वार रहत गृह जा के ॥३८॥
ਤਾ ਜਿਸ ਦੇ ਘਰ ਵੀ ਰਹੋਗੇ, (ਉਸ ਨੂੰ) ਖੁਆਰ ਕਰੋਗੇ ॥੩੮॥

ਜਿਹ ਧਨ ਕੋ ਤੁਮ ਤ੍ਯਾਗ ਦਿਖਾਵਤ ॥
जिह धन को तुम त्याग दिखावत ॥
ਜਿਸ ਧਨ ਨੂੰ ਤੁਸੀਂ ਤਿਆਗ ਕੇ ਵਿਖਾਉਂਦੇ ਹੋ,

ਦਰ ਦਰ ਤਿਹ ਮਾਗਨ ਕਸ ਜਾਵਤ ॥

दर दर तिह मागन कस जावत ॥

(ਫਿਰ) ਉਸ ਨੂੰ ਮੰਗਣ ਲਈ ਦੁਆਰ ਦੁਆਰ ਉਤੇ ਕਿਉਂ ਜਾਂਦੇ ਹੋ।

ਮਹਾ ਮੂੜ ਰਾਜਨ ਕੇ ਪਾਸਨ ॥

महा मूड़ राजन के पासन ॥

(ਤੁਸੀਂ) ਮਹਾ ਮੂਰਖ ਰਾਜਿਆਂ ਪਾਸੋਂ

ਲੇਤ ਫਿਰਤ ਹੋ ਮਿਸ੍ਰ ਜੂ ਕਨ ਕਨ ॥੩੯॥

लेत फिरत हो मिस्र जू कन कन ॥३९॥

ਹੇ ਮਿਸ਼ਰ ਜੀ! ਕਣ ਕਣ ਲੈਣ ਲਈ ਘੁੰਮਦੇ ਫਿਰਦੇ ਹੋ ॥੩੯॥

ਤੁਮ ਜਗ ਮਹਿ ਤ੍ਯਾਗੀ ਕਹਲਾਵਤ ॥

तुम जग महि त्यागी कहलावत ॥

ਤੁਸੀਂ ਜਗਤ ਵਿਚ ਤਿਆਗੀ ਅਖਵਾਉਂਦੇ ਹੋ

ਸਭ ਲੋਕਨ ਕਹ ਤ੍ਯਾਗ ਦ੍ਰਿੜਾਵਤ ॥

सभ लोकन कह त्याग द्रड़ावत ॥

ਅਤੇ ਸਾਰਿਆਂ ਲੋਕਾ ਨੂੰ ਤਿਆਗ (ਕਰਨ ਦੀ ਗੱਲ) ਦ੍ਰਿੜ੍ਹ ਕਰਾਉਂਦੇ ਹੋ।

ਜਾ ਕਹ ਮਨ ਬਚ ਕ੍ਰਮ ਤਜਿ ਦੀਜੈ ॥

जा कह मन बच क्रम तजि दीजै ॥

ਜਿਸ ਨੂੰ (ਤੁਸੀਂ) ਮਨ, ਬਚ ਅਤੇ ਕਰਮ ਕਰ ਕੇ ਛਡ ਦਿੱਤਾ ਹੈ,

ਤਾ ਕਹ ਹਾਥ ਉਠਾਇ ਕਸ ਲੀਜੈ ॥੪੦॥

ता कह हाथ उठाइ कस लीजै ॥४०॥

(ਫਿਰ) ਉਸ ਨੂੰ ਹੱਥ ਉਠਾ ਕੇ ਕਿਉਂ ਗ੍ਰਹਿਣ ਕਰਦੇ ਹੋ ॥੪੦॥

ਕਾਹੂ ਧਨ ਤ੍ਯਾਗ ਦ੍ਰਿੜਾਵਹਿ ॥

काहू धन त्याग द्रड़ावहि ॥

ਕਿਸੇ ਨੂੰ ਧਨ ਤਿਆਗਣ ਲਈ ਪਕਿਆਈ ਕਰਦੇ ਹੋ

ਕਾਹੂ ਕੋ ਕੋਊ ਗ੍ਰਹਿ ਲਾਵਹਿ ॥

काहू को कोऊ ग्रहि लावहि ॥

ਅਤੇ ਕਿਸੇ ਨੂੰ ਕੋਈ ਗ੍ਰਹਿ ਲਗਾ ਦਿੰਦੇ ਹੋ।

ਮਨ ਮਹਿ ਦਰਬ ਠਗਨ ਕੀ ਆਸਾ ॥

मन महि दरब ठगन की आसा ॥

(ਤੁਹਾਡੇ) ਮਨ ਵਿਚ ਧਨ ਠਗਣ ਦੀ ਲਾਲਸਾ ਹੈ

ਦ੍ਵਾਰ ਦ੍ਵਾਰ ਡੋਲਤ ਇਹ ਪਜਾਸਾ ॥੪੧॥

द्वार द्वार डोलत इह प्यासा ॥४१॥

ਅਤੇ ਇਸੇ ਪਿਆਸ (ਨੂੰ ਤ੍ਰਿਪਤਾਉਣ ਲਈ) ਘਰ ਘਰ ਡੋਲਦੇ ਫਿਰਦੇ ਹੋ ॥੪੧॥

ਅੜਿਲ ॥

अड़िल ॥

ਅੜਿਲ:

ਬੇਦ ਬਜਾਕਰਨ ਸਾਸਤ੍ਰ ਸਿੰਮ੍ਰਿਤ ਇਮ ਉਚਰੈ ॥

बेद ब्याकरन सासत्र सिंमृत इम उचरै ॥

ਵੇਦ, ਵਿਆਕਰਣ, ਸ਼ਾਸਤ੍ਰ ਅਤੇ ਸਮ੍ਰਿਤੀਆਂ ਇਸ ਤਰ੍ਹਾ ਉਚਾਰਦੇ ਹੋ

ਜਿਨਿ ਕਿਸਹੂ ਤੇ ਏਕ ਟਕਾ ਮੋ ਕੌ ਝਰੈ ॥

जिनि किसहू ते एक टका मो कौ झरै ॥

ਤਾ ਜੋ ਕਿਸੇ ਤੋਂ ਮੈਨੂੰ ਇਕ ਟਕਾ ਝੜ ਪਏ।

ਜੇ ਤਿਨ ਕੋ ਕਛੁ ਦੇਤ ਉਸਤਤਿ ਤਾ ਕੀ ਕਰੈ ॥

जे तिन को कछु देत उसतति ता की करै ॥

ਜੋ ਉਨ੍ਹਾ ਨੂੰ (ਭਾਵ ਤੁਹਾਨੂੰ) ਕੁਝ ਦਿੰਦਾ ਹੈ, ਉਸ ਦੀ ਉਸਤਤ ਕਰਦੇ ਹੋ

ਹੋ ਜੋ ਧਨ ਦੇਤ ਨ ਤਿਨੈ ਨਿੰਦ ਤਾ ਕੀ ਰਰੈ ॥੪੨॥

हो जो धन देत न तिनै निंद ता की ररै ॥४२॥

ਅਤੇ ਜੋ ਉਨ੍ਹਾ ਨੂੰ ਧਨ ਨਹੀਂ ਦਿੰਦਾ, ਉਸ ਦੀ ਨਿੰਦਿਆ ਕਰਦੇ ਹੋ ॥੪੨॥

ਦੋਹਰਾ ॥

दोहरा ॥

ਦੋਹਰਾ:

ਨਿੰਦਿਆ ਅਰੁ ਉਸਤਤਿ ਦੋਊ ਜੀਵਤ ਹੀ ਜਗ ਮਾਹਿ ॥

निंदिआ अरु उसतति दोऊ जीवत ही जग माहि ॥

ਨਿੰਦਿਆ ਅਤੇ ਉਸਤਤ ਦੋਵੇਂ ਜਗਤ ਵਿਚ ਜੀਉਂਦੇ ਤਕ ਹੀ ਹਨ।

ਜਬ ਮਾਟੀ ਮਾਟੀ ਮਿਲੀ ਨਿੰਦੁਸਤਤਿ ਕਛੁ ਨਾਹਿ ॥੪੩॥

जब माटी माटी मिली निंदुसतति कछु नाहि ॥४३॥

ਜਦ ਮਿੱਟੀ ਨਾਲ ਮਿੱਟੀ ਮਿਲ ਗਈ, ਤਾ ਨਿੰਦਿਆ ਜਾ ਉਸਤਤ ਕੁਝ ਵੀ ਨਹੀਂ (ਰਹਿ ਜਾਦੀ) ॥੪੩॥

ਅੜਿਲ ॥

अड़िल ॥

ਅੜਿਲ:

ਦੇਨਹਾਰ ਦਾਇਕਹਿ ਮੁਕਤਿ ਨਹਿ ਕਰਿ ਦਿਯੋ ॥

देनहार दाइकहि मुकति नहि करि दियो ॥

ਮੁਕਤੀ ਪ੍ਰਦਾਨ ਕਰਨ ਵਾਲੇ ਪਰਮਾਤਮਾ ਨੇ (ਮੁਕਤੀ) ਕਿਸ ਹੋਰ ਦੇ ਹੱਥ ਨਹੀਂ ਦਿੱਤੀ ਹੋਈ।

ਅਨਦਾਇਕ ਤਿਹ ਪੁਤ੍ਰ ਨ ਪਿਤ ਕੋ ਬਧ ਕਿਯੋ ॥

अनदाइक तिह पुत्र न पित को बध कियो ॥

ਨਾ ਦੇਣ ਵਾਲਾ ਪਿਤਾ ਪੁੱਤਰ ਦਾ ਬਧ ਨਾ ਕਰ ਦਿੰਦਾ।

ਜਾ ਤੇ ਧਨ ਕਰ ਪਰੈ ਸੁ ਜਸ ਤਾ ਕੋ ਕਰੈ ॥

जा ते धन कर परै सु जस ता को करै ॥

ਜਿਸ ਤੋਂ (ਤੁਹਾਡੇ) ਹੱਥ ਧਨ ਲਗਦਾ ਹੈ, (ਤੁਸੀਂ) ਉਸ ਦਾ ਜਸ ਕਰਦੇ ਹੋ।

ਹੋ ਜਾ ਤੇ ਕਛੁ ਨ ਲਹੈ ਨਿੰਦ ਤਿਹ ਉਚਰੈ ॥੪੪॥

हो जा ते कछु न लहै निंद तिह उचरै ॥४४॥

ਜਿਸ ਤੋਂ ਕੁਝ ਨਹੀਂ ਲੈਂਦੇ, ਉਸ ਦੀ ਨਿੰਦਿਆ ਕਰਦੇ ਹੋ ॥੪੪॥

ਚੌਪਈ ॥

चौपई ॥

ਚੌਪਈ:

ਦੁਹੂੰਅਨ ਸਮ ਜੋਊ ਕਰਿ ਜਾਨੈ ॥

दुहूँअन सम जोऊ करि जानै ॥

ਉਸਤਤ ਅਤੇ ਨਿੰਦਿਆ ਦੋਹਾ ਨੂੰ

ਨਿੰਦ੍ਯਾ ਉਸਤਤਿ ਸਮ ਕਰਿ ਮਾਨੈ ॥

निंद्या उसतति सम करि मानै ॥

ਜੋ ਇਕ ਸਮਾਨ ਸਮਝ ਕੇ ਮੰਨਦਾ ਹੈ,

ਹਮ ਤਾਹੀ ਕਹ ਬ੍ਰਹਮ ਪਛਾਨਹਿ ॥

हम ताही कह ब्रहम पछानहि ॥

ਅਸੀਂ ਉਸੇ ਨੂੰ ਬ੍ਰਹਮ ਸਮਝਦੇ ਹਾ

ਵਾਹੀ ਕਹਿ ਦਿਜ ਕੈ ਅਨੁਮਾਨਹਿ ॥੪੫॥

वाही कहि दिज कै अनुमानहि ॥४५॥

ਅਤੇ ਉਸੇ ਨੂੰ ਸੱਚੇ ਬ੍ਰਾਹਮਣ ਵਜੋਂ ਅਨੁਮਾਨ ਕਰਦੇ ਹਾ ॥੪੫॥

ਅੜਿਲ ॥

ਅੜਿਲ ॥

ਅੜਿਲ:

ਏ ਦਿਜ ਜਾ ਤੇ ਜਤਨ ਪਾਇ ਧਨ ਲੇਵਹੀ ॥

ए दिज जा ते जतन पाइ धन लेवही ॥

ਇਹ ਬ੍ਰਾਹਮਣ ਜਿਸ ਤੋਂ ਯਤਨ ਕਰ ਕੇ ਧਨ ਪ੍ਰਾਪਤ ਕਰ ਲੈਂਦੇ ਹਨ,

ਤਾ ਨਰ ਕਹ ਬਹੁ ਭਾਤਿ ਬਡਾਈ ਦੇਵਹੀ ॥

ता नर कह बहु भाति बडाई देवही ॥

ਉਸ ਵਿਅਕਤੀ ਨੂੰ ਬਹੁਤ ਢੰਗਾ ਨਾਲ ਵਡਿਆਈ ਦਿੰਦੇ ਹਨ।

ਮਿਥਯਾ ਉਪਮਾ ਬਕਿ ਕਰਿ ਤਹਿ ਪ੍ਰਸੰਨ ਕਰੈ ॥

मिथया उपमा बकि करि तहि प्रसंन करै ॥

ਝੂਠੀ ਉਪਮਾ ਕਰ ਕੇ ਉਸ ਨੂੰ ਪ੍ਰਸੰਨ ਕਰਦੇ ਹਨ।

ਹੋ ਘੋਰ ਨਰਕ ਕੇ ਬੀਚ ਅੰਤ ਦੋਊ ਪਰੈ ॥੪੬॥

हो घोर नरक के बीच अंत दोऊ परै ॥४६॥

ਪਰ ਅੰਤ ਵਿਚ ਦੋਵੇਂ ਘੋਰ ਨਰਕ ਵਿਚ ਪੈਂਦੇ ਹਨ ॥੪੬॥

ਚੌਪਈ ॥

चौपई ॥

ਚੌਪਈ:

ਧਨ ਕੇ ਕਾਜ ਕਰਤ ਸਭ ਕਾਜਾ ॥

धन के काज करत सभ काजा ॥

ਧਨ (ਦੀ ਪ੍ਰਾਪਤੀ) ਲਈ ਸਭ

ਊਚ ਨੀਚ ਰਾਨਾ ਅਰੁ ਰਾਜਾ ॥

ऊच नीच राना अरु राजा ॥

ਉੱਚੇ ਨੀਵੇਂ, ਰਾਣਾ ਅਤੇ ਰਾਜਾ ਕੰਮ ਕਰਦੇ ਹਨ।

ਖ੍ਯਾਲ ਕਾਲ ਕੋ ਕਿਨੂੰ ਨ ਪਾਯੋ ॥

ख्याल काल को किनूँ न पायो ॥

ਕਿਸੇ ਨੇ ਵੀ ਕਾਲ (ਪ੍ਰਭੂ) ਦਾ ਧਿਆਨ ਨਹੀਂ ਕੀਤਾ,

ਜਿਨ ਇਹ ਚੌਦਹ ਲੋਕ ਬਨਾਯੋ ॥੪੭॥

जिन इह चौदह लोक बनायो ॥४७॥

ਜਿਸ ਨੇ ਇਨ੍ਹਾ ਚੋਦਾ ਲੋਕਾ ਦੀ ਸਿਰਜਨਾ ਕੀਤੀ ਹੈ ॥੪੭॥

ਅੜਿਲ ॥

अड़िल ॥

ਅੜਿਲ:

ਇਹੀ ਦਰਬ ਕੇ ਲੋਭ ਬੇਦ ਬ੍ਯਾਕਰਨ ਪੜਤ ਨਰ ॥

इही दरब के लोभ बेद ब्याकरन पड़त नर ॥

ਇਸੇ ਧਨ ਦੇ ਲੋਭ ਕਰ ਕੇ ਲੋਕੀਂ ਵੇਦ ਅਤੇ ਵਿਆਕਰਨ ਪੜ੍ਹਦੇ ਹਨ।

ਇਹੀ ਦਰਬ ਕੇ ਲੋਭ ਮੰਤ੍ਰ ਜੰਤ੍ਰਨ ਉਪਦਿਸ ਕਰ ॥

इही दरब के लोभ मंत्र जंत्रन उपदिस कर ॥

ਇਸੇ ਧਨ ਦੇ ਲੋਭ ਕਰ ਕੇ ਮੰਤ੍ਰ ਅਤੇ ਜੰਤ੍ਰ ਉਪਦੇਸੇ ਜਾਦੇ ਹਨ।

ਇਹੀ ਦਰਬ ਕੇ ਲੋਭ ਦੇਸ ਪਰਦੇਸ ਸਿਧਾਏ ॥

इही दरब के लोभ देस परदेस सिधाए ॥

ਇਸੇ ਧਨ ਦੇ ਲਾਲਚ ਕਰ ਕੇ ਦੇਸ ਪਰਦੇਸ ਵਿਚ ਜਾਦੇ ਹਨ

ਹੋ ਪਰੇ ਦੂਰਿ ਕਹ ਜਾਇ ਬਹੁਰਿ ਨਿਜੁ ਦੇਸਨ ਆਏ ॥੪੮॥

हो परे दूरि कह जाइ बहुरि निजु देसन आए ॥४८॥

ਅਤੇ ਦੂਰ ਦੂਰ ਤਕ ਜਾ ਕੇ ਫਿਰ ਦੇਸ ਪਰਤ ਆਉਂਦੇ ਹਨ ॥੪੮॥

ਕਬਿਤੁ ॥

कबितु ॥

ਕਬਿੱਤ:

ਏਹੀ ਧਨ ਲੋਭ ਤੇ ਪੜਤ ਬ੍ਯਾਕਰਨ ਸਭੈ ਏਹੀ ਧਨ ਲੋਭ ਤੇ ਪੁਰਾਨ ਹਾਥ ਧਰੇ ਹੈਂ ॥

एही धन लोभ ते पड़त ब्याकरन सभै एही धन लोभ ते पुरान हाथ धरे हैं ॥

ਇਸੇ ਧਨ ਦੇ ਲੋਭ ਕਰ ਕੇ ਸਾਰੇ ਵਿਆਕਰਣ ਪੜ੍ਹਦੇ ਹਨ ਅਤੇ ਇਸੇ ਧਨ ਦੇ ਲਾਲਚ ਕਰ ਕੇ ਪੁਰਾਣਾ ਨੂੰ ਹੱਥ ਵਿਚ ਲੈਂਦੇ ਹਨ।

ਧਨ ਹੀ ਕੇ ਲੋਭ ਦੇਸ ਛਾਡਿ ਪਰਦੇਸ ਬਸੇ ਤਾਤ ਅਰੁ ਮਾਤ ਕੇ ਦਰਸ ਹੂ ਨ ਕਰੇ ਹੈਂ ॥

धन ही के लोभ देस छाडि परदेस बसे तात अरु मात के दरस हू न करे हैं ॥

ਧਨ ਦੇ ਲਾਲਚ ਕਰ ਕੇ ਦੇਸ਼ ਛਡ ਕੇ ਪਰਦੇਸ ਵਸਦੇ ਹਨ ਅਤੇ ਮਾਤਾ ਪਿਤਾ ਦੇ ਦਰਸ਼ਨ ਤਕ ਨਹੀਂ ਕਰਦੇ।

ਊਚੇ ਦ੍ਰੁਮ ਸਾਲ ਤਹਾ ਲਾਬੇ ਬਟ ਤਾਲ ਜਹਾ ਤਿਨ ਮੈ ਸਿਧਾਤ ਹੈ ਨ ਜੀ ਮੈ ਨੈਕੁ ਡਰੇ ਹੈਂ ॥

ऊचे द्रुम साल तहा लाबे बट ताल जहा तिन मै सिधात है न जी मै नैकु डरे हैं ॥

ਜਿਥੇ ਉੱਚੇ ਉੱਚੇ ਸਾਲ ਅਤੇ ਲੰਬੇ ਲੰਬੇ ਬੋਹੜ ਅਤੇ ਤਾੜ ਦੇ ਬ੍ਰਿਛ ਹਨ, ਉਨ੍ਹਾ ਵਿਚ ਜਾਦੇ ਹਨ ਅਤੇ ਹਿਰਦੇ ਵਿਚ ਬਿਲਕੁਲ ਨਹੀਂ ਡਰਦੇ।

ਧਨ ਕੈ ਨੁਰਾਗੀ ਹੈਂ ਕਹਾਵਤ ਤਿਆਗੀ ਆਪੁ ਕਾਸੀ ਬੀਚ ਜਏ ਤੇ ਕਮਾਊ ਜਾਇ ਮਰੇ ਹੈਂ ॥੪੯॥

धन कै नुरागी हैं कहावत तिआगी आपु कासी बीच जए ते कमाऊ जाइ मरे हैं ॥४९॥

(ਸਭ) ਧਨ ਨੂੰ ਪਿਆਰ ਕਰਦੇ ਹਨ, ਪਰ ਆਪਣੇ ਆਪ ਨੂੰ ਅਖਵਾਉਂਦੇ ਤਿਆਗੀ ਹਨ। (ਉਹ) ਕਾਸ਼ੀ ਵਿਚ ਜੰਮਦੇ ਹਨ ਅਤੇ ਕਮਾਊਂ ਵਿਚ ਜਾ ਮਰਦੇ ਹਨ ॥੪੯॥

ਬਿਜੈ ਛੰਦ ॥

बिजै छंद ॥

ਬਿਜੈ ਛੰਦ:

ਲਾਲਚ ਏਕ ਲਗੈ ਧਨ ਕੇ ਸਿਰ ਮਧਿ ਜਟਾਨ ਕੇ ਜੂਟ ਸਵਾਰੈਂ ॥

लालच एक लगै धन के सिर मधि जटान के जूट सवारैं ॥

ਧਨ ਦੇ ਲਾਲਚ ਵਿਚ ਲਗੇ ਹੋਏ ਕਈ ਸਿਰ ਉਤੇ ਜਟਾਵਾ ਦੇ ਜੂੜੇ ਸੰਵਾਰਦੇ ਹਨ।

ਕਾਠ ਕੀ ਕੰਠਿਨ ਕੌ ਧਰਿ ਕੈ ਇਕ ਕਾਨਨ ਮੈ ਬਿਨੁ ਕਾਨਿ ਪਧਾਰੈਂ ॥

काठ की कंठिन कौ धरि कै इक कानन मै बिनु कानि पधारैं ॥

ਲਕੜੀ ਦੀ ਮਾਲਾ (ਕੰਠੀ) ਧਾਰਨ ਕਰ ਕੇ ਕਈ ਜੰਗਲਾ ਵਿਚ ਬਿਨਾ ਗ਼ੈਰਤ ਦੇ ਚਲੇ ਜਾਦੇ ਹਨ।

ਮੋਚਨ ਕੌ ਗਹਿ ਕੈ ਇਕ ਹਾਥਨ ਸੀਸ ਹੂ ਕੇ ਸਭ ਕੇਸ ਉਪਾਰੈਂ ॥

मोचन कौ गहि कै इक हाथन सीस हू के सभ केस उपारैं ॥

ਕਈ ਹੱਥ ਵਿਚ ਮੋਚਨਾ ਪਕੜ ਕੇ ਸਿਰ ਦੇ ਸਾਰੇ ਵਾਲ ਪੁਟ ਸੁਟਦੇ ਹਨ।

ਡਿੰਭੁ ਕਰੈ ਜਗ ਡੰਡਨ ਕੌ ਇਹ ਲੋਕ ਗਯੋ ਪਰਲੋਕ ਬਿਗਾਰੈਂ ॥੫੦॥

डिंभु करै जग डंडन कौ इह लोक गयो परलोक बिगारैं ॥५०॥

ਜਗਤ ਨੂੰ ਦੰਡ ਦੇਣ ਲਈ ਪਾਖੰਡ ਕਰਦੇ ਹਨ। (ਉਨ੍ਹਾ ਦਾ) ਇਹ ਲੋਕ ਤਾ ਚਲਾ ਗਿਆ ਹੈ, ਪਰਲੋਕ ਵੀ ਨਸ਼ਟ ਕਰ ਲੈਂਦੇ ਹਨ ॥੫੦॥

ਮਾਟੀ ਕੇ ਲਿੰਗ ਬਨਾਇ ਕੈ ਪੂਜਤ ਤਾ ਮੈ ਕਹੋ ਇਨ ਕਾ ਸਿਧਿ ਪਾਈ ॥

माटी के लिंग बनाइ कै पूजत ता मै कहो इन का सिधि पाई ॥

ਮਿੱਟੀ ਦੇ ਲਿੰਗ ਬਣਾ ਕੇ ਪੂਜਦੇ ਹਨ। ਦਸੋ, ਉਨ੍ਹਾ ਵਿਚ ਇਨ੍ਹਾ ਨੇ ਕੀ ਸਿੱਧੀ ਪ੍ਰਾਪਤ ਕੀਤੀ ਹੈ।

ਜੋ ਨਿਰਜੋਤਿ ਭਯੋ ਜਗ ਜਾਨਤ ਤਾਹਿ ਕੇ ਆਗੇ ਲੈ ਜੋਤਿ ਜਗਾਈ ॥

जो निरजोति भयो जग जानत ताहि के आगे लै जोति जगाई ॥

ਜਗਤ ਜਾਣਦਾ ਹੈ ਕਿ ਜੋ (ਮੂਰਤੀਆਂ) ਨਿਰਜੋਤਿ ਹਨ, ਉਨ੍ਹਾ ਦੇ ਅਗੇ ਜੋਤਿ ਜਗਾਉਂਦੇ ਹਨ।

ਪਾਇ ਪਰੇ ਪਰਮੇਸ੍ਵਰ ਜਾਨਿ ਅਜਾਨ ਬਡੈ ਕਰਿ ਕੈ ਹਠਤਾਈ ॥

पाइ परे परमेस्वर जानि अजान बडै करि कै हठताई ॥

(ਉਹ ਪੱਥਰ ਨੂੰ) ਪਰਮੇਸਰ ਸਮਝ ਕੇ ਉਸ ਦੇ ਪੈਰੀਂ ਪੈਂਦੇ ਹਨ ਅਤੇ ਹਠ ਕਰ ਕੇ ਅਜਾਣ ਬਣਦੇ ਹਨ।

ਚੇਤ ਅਚੇਤ ਸੁਚੇਤਨ ਕੋ ਚਿਤ ਕੀ ਤਜਿ ਕੈ ਚਟ ਦੈ ਦੁਚਿਤਾਈ ॥੫੧॥

चेत अचेत सुचेतन को चित की तजि कै चट दै दुचिताई ॥५१॥

ਹੇ ਮੂਰਖੋ! ਜ਼ਰਾ ਸਮਝੋ, ਸੁਚੇਤ ਹੋਵੋ ਅਤੇ ਤੁਰਤ ਚਿਤ ਦੀ ਦੁਬਿਧਾ ਨੂੰ ਛਡ ਦਿਓ ॥੫੧॥

ਕਾਸੀ ਕੇ ਬੀਚ ਪੜੈ ਬਹੁ ਕਾਲ ਭੁਟੰਤ ਮੈ ਅੰਤ ਮਰੈ ਪੁਨਿ ਜਾਈ ॥
कासी के बीच पड़ै बहु काल भुटंत मै अंत मरै पुनि जाई ॥
ਕਾਸ਼ੀ ਵਿਚ ਬਹੁਤ ਸਮੇਂ ਤਕ ਪੜ੍ਹਦੇ ਹਨ ਅਤੇ ਫਿਰ ਅੰਤ ਵਿਚ ਭੂਟਾਨ ('ਭੁਟੰਤ') ਵਿਚ ਜਾ ਮਰਦੇ ਹਨ।

ਤਾਤ ਰਹਾ ਅਰੁ ਮਾਤ ਕਹੂੰ ਬਨਿਤਾ ਸੁਤ ਪੁਤ੍ਰ ਕਲਤ੍ਰਨ ਭਾਈ ॥
तात रहा अरु मात कहूँ बनिता सुत पुत्र कलत्रन भाई ॥
ਪਿਤਾ ਕਿਥੇ ਰਿਹਾ ਹੈ ਅਤੇ ਮਾਤ ਕਿਤੇ ਹੈ, ਇਸਤਰੀ, ਪੁੱਤਰ, ਪੁੱਤਰ ਦੀ ਇਸਤਰੀ ਅਤੇ ਭਰਾ (ਸਭ ਹੋਰਾ ਥਾਵਾ ਤੇ ਹਨ)।

ਦੇਸ ਬਿਦੇਸ ਫਿਰੈ ਤਜਿ ਕੈ ਘਰ ਥੋਰੀ ਸੀ ਸੀਖਿ ਕੈ ਚਾਤੁਰਤਾਈ ॥
देस बिदेस फिरै तजि कै घर थोरी सी सीखि कै चातुरताई ॥
ਥੋੜੀ ਜਿਨੀ ਚਾਲਾਕੀ ਸਿਖ ਕੇ, ਘਰ ਨੂੰ ਛਡ ਕੇ ਦੇਸ਼ ਵਿਦੇਸ਼ ਫਿਰਦੇ ਹਨ।

ਲੋਭ ਕੀ ਲੀਕ ਨ ਲਾਘੀ ਕਿਸੂ ਨਰ ਲੋਭ ਰਹਾ ਸਭ ਲੋਗ ਲੁਭਾਈ ॥੫੨॥
लोभ की लीक न लाघी किसू नर लोभ रहा सभ लोग लुभाई ॥५२॥
ਕਿਸੇ ਵਿਅਕਤੀ ਨੇ ਵੀ ਲੋਭ ਦੀ ਲਕੀਰ ਨਹੀਂ ਲੰਘੀ, ਲੋਭ ਸਾਰਿਆਂ ਲੋਕਾ ਨੂੰ ਲੁਭਾ ਰਿਹਾ ਹੈ ॥੫੨॥

ਕਬਿਤੁ ॥
कबितु ॥
ਕਬਿੱਤ:

ਏਕਨ ਕੋ ਮੂੰਡਿ ਮਾਡਿ ਏਕਨ ਸੌ ਲੇਹਿ ਡਾਡ ਏਕਨ ਕੈ ਕੰਠੀ ਕਾਠ ਕੰਠ ਮੈ ਡਰਤ ਹੈਂ ॥
एकन को मूँडि माडि एकन सौ लेहि डाड एकन कै कंठी काठ कंठ मै डरत हैं ॥
ਇਕਨਾ ਦੇ ਸਿਰ ਮੁੰਨ ਲੈਂਦੇ ਹਨ (ਭਾਵ ਲੁਟ ਪੁਟ ਲੈਂਦੇ ਹਨ) ਇਕਨਾ ਤੋਂ ਦੰਡ ਲੈਂਦੇ ਹਨ ਅਤੇ ਇਕਨਾ ਦੇ ਗਲੇ ਵਿਚ ਕਾਠ ਦੀ ਮਾਲਾ ਪਾ ਦਿੰਦੇ ਹਨ।

ਏਕਨ ਦ੍ਰਿੜਾਵੈ ਮੰਤ੍ਰ ਏਕਨ ਲਿਖਾਵੈ ਜੰਤ੍ਰ ਏਕਨ ਕੌ ਤੰਤ੍ਰਨ ਪ੍ਰਬੋਧ੍ਯੋ ਈ ਕਰਤ ਹੈਂ ॥
एकन दृड़ावै मंत्र एकन लिखावै जंत्र एकन कौ तंत्रन प्रबोध्रयो ई करत हैं ॥
ਇਕਨਾ ਨੂੰ ਮੰਤ੍ਰ ਦ੍ਰਿੜ੍ਹ ਕਰਦੇ ਹਨ, ਇਕਨਾ ਨੂੰ ਜੰਤ੍ਰ ਲਿਖਵਾਉਂਦੇ ਹਨ ਅਤੇ ਇਕਨਾ ਨੂੰ ਤੰਤ੍ਰ ਦੀ ਸਿਖਿਆ ਦਿੰਦੇ ਹਨ।

ਏਕਨ ਕੌ ਬਿਦਜਾ ਕੋ ਬਿਵਾਦਨ ਬਤਾਵੈ ਡਿੰਭ ਜਗ ਕੋ ਦਿਖਾਇ ਜਜੋਂ ਕਜੋਨ ਮਾਤ੍ਰਾ ਕੌ ਹਰਤ ਹੈ ॥

एकन कौ बिद्या को बिवादन बतावै डिंभ जग को दिखाइ ज्यों क्योन मात्रा कौ हरत है ॥

ਇਕਨਾ ਨੂੰ ਵਿਦਿਆ ਦਾ ਵਿਵਾਦ ਦਸਦੇ ਹਨ ਅਤੇ ਜਗਤ ਨੂੰ ਪਾਖੰਡ ਵਿਖਾ ਕੇ ਜਿਵੇਂ ਕਿਵੇਂ ਧਨ ਨੂੰ ਹਰ ਲੈਂਦੇ ਹਨ।

ਮੈਯਾ ਕੌ ਨ ਮਾਨੈ ਮਹਾ ਕਾਲੈ ਨ ਮਨਾਵੈ ਮੂੜ ਮਾਟੀ ਕੌ ਮਾਨਤ ਤਾ ਤੇ ਮਾਗਤ ਮਰਤ ਹੈ ॥੫੩॥

मैया कौ न मानै महा कालै न मनावै मूड़ माटी कौ मानत ता ते मागत मरत है ॥५३॥

ਮਾਤਾ (ਦੇਵੀ) ਨੂੰ ਨਹੀਂ ਮੰਨਦੇ ਅਤੇ ਨਾ ਮਹਾ ਕਾਲ ਨੂੰ ਮੰਨਦੇ ਹਨ (ਬਸ) ਮੂਰਖ ਮਿੱਟੀ ਦੀ ਪੂਜਾ ਕਰਦੇ ਹਨ ਅਤੇ ਉਸ ਤੋਂ ਮੰਗਦੇ ਮੰਗਦੇ ਮਰੀ ਜਾ ਰਹੇ ਹਨ ॥੫੩॥

ਸਵੈਯਾ ॥

सवैया ॥

ਸਵੈਯਾ:

ਚੇਤ ਅਚੇਤੁ ਕੀਏ ਜਿਨ ਚੇਤਨ ਤਾਹਿ ਅਚੇਤ ਨ ਕੋ ਠਹਰਾਵੈਂ ॥

चेत अचेतु कीए जिन चेतन ताहि अचेत न को ठहरावैं ॥

ਜਿਸ ਚੇਤਨ ਸੱਤਾ ਨੇ ਚੇਤ ਅਤੇ ਅਚੇਤ (ਜੜ-ਚੇਤਨ) ਨੂੰ ਸਿਰਜਿਆ ਹੈ, ਉਸ ਨੂੰ ਮੂਰਖ ਕੁਝ ਨਹੀਂ ਪਛਾਣਦਾ।

ਤਾਹਿ ਕਹੈ ਪਰਮੇਸੑਰ ਕੈ ਮਨ ਮਾਹਿ ਕਹੇ ਘਟਿ ਮੋਲ ਬਿਕਾਵੈਂ ॥

ताहि कहै परमेस्वर कै मन माहि कहे घटि मोल बिकावैं ॥

ਉਸ ਨੂੰ ਮਨ ਵਿਚ ਪਰਮੇਸ਼੍ਵਰ ਕਹਿੰਦੇ ਹਨ ਜੋ ਬਹੁਤ ਘਟ ਮੁੱਲ ਤੇ ਵਿਕਦਾ ਹੈ।

ਜਾਨਤ ਹੈ ਨ ਅਜਾਨ ਬਡੈ ਸੁ ਇਤੇ ਪਰ ਪੰਡਿਤ ਆਪੁ ਕਹਾਵੈਂ ॥

जानत है न अजान बडै सु इते पर पंडित आपु कहावैं ॥

ਇਹ ਵੱਡੇ ਅਜਾਣ ਹਨ, ਕੁਝ ਵੀ ਨਹੀਂ ਜਾਣਦੇ, ਪਰ (ਤਾ ਵੀ) ਆਪਣੇ ਆਪ ਨੂੰ ਪੰਡਿਤ ਅਖਵਾਉਂਦੇ ਹਨ।

ਲਾਜ ਕੇ ਮਾਰੇ ਮਰੈ ਨ ਮਹਾ ਲਟ ਐਂਠਹਿ ਐਂਠ ਅਮੈਠਿ ਗਵਾਵੈਂ ॥੫੪॥

लाज के मारे मरै न महा लट ऐंठहि ऐंठ अमैठि गवावैं ॥५४॥

ਸ਼ਰਮ ਦੇ ਮਾਰੇ ਇਹ ਢੀਠ ਮਰਦੇ ਨਹੀਂ ਹਨ ਅਤੇ ਅਭਿਮਾਨ ਵਿਚ ਹੀ ਆਕੜ ਕੇ (ਜੀਵਨ) ਨਸ਼ਟ ਕਰ ਲੈਂਦੇ ਹਨ ॥੫੪॥

ਬਿਜੈ ਛੰਦ ॥

ਬਿਜੈ ਛੰਦ ॥

ਬਿਜੈ ਛੰਦ:

ਗਤਮਾਨ ਕਹਾਵਤ ਗਾਤ ਸਭੈ ਕਛੂ ਜਾਨੈ ਨ ਬਾਤ ਗਤਾਗਤ ਹੈ ॥

गतमान कहावत गात सभै कछू जानै न बात गतागत है ॥

ਸਾਰੇ ਮਨੁੱਖ ਆਪਣੇ ਆਪ ਨੂੰ ਮੁਕਤ ਸਮਝਦੇ ਹਨ, ਪਰ ਉਹ ਆਵਾਗਵਣ ('ਗਤਾਗਤ') ਦੀ ਕੁਝ ਵੀ ਗੱਲ ਨਹੀਂ ਸਮਝਦੇ।

ਦੁਤਿਮਾਨ ਘਨੇ ਬਲਵਾਨ ਬਡੇ ਹਮ ਜਾਨਤ ਜੋਗ ਮਧੇ ਜਤ ਹੈ ॥

दुतिमान घने बलवान बडे हम जानत जोग मधे जत है ॥

ਅਸੀਂ ਜਾਣਦੇ ਹਾ ਕਿ ਬਹੁਤ ਤੇਜਸਵੀ ਅਤੇ ਬਲਵਾਨ ਜੋਗ ਵਿਚ ਜਕੜੇ ਹੋਏ ਹਨ।

ਪਾਹਨ ਕੈ ਕਹੈ ਬੀਚ ਸਹੀ ਸਿਵ ਜਾਨੈ ਨ ਮੂੜ ਮਹਾ ਮਤ ਹੈ ॥

पाहन कै कहै बीच सही सिव जानै न मूड़ महा मत है ॥

ਉਹ ਪੱਥਰ ਵਿਚ ਹੀ ਸਹੀ ਸ਼ਿਵ ਨੂੰ ਮੰਨਦੇ ਹਨ ਪਰ (ਸਹੀ ਸ਼ਿਵ ਨੂੰ ਉਹ) ਮੂਰਖ ਸਮਝਦੇ ਨਹੀਂ ਹਨ।

ਤੁਮਹੂੰ ਨ ਬਿਚਾਰਿ ਸੁ ਜਾਨ ਕਹੋ ਇਨ ਮੈ ਕਹਾ ਪਾਰਬਤੀ ਪਤਿ ਹੈ ॥੫੫॥

तुमहूँ न बिचारि सु जान कहो इन मै कहा पारबती पति है ॥५५॥

ਤੁਸੀਂ ਹੀ ਵਿਚਾਰ ਕੇ ਕਿਉਂ ਨਹੀਂ ਕਹਿੰਦੇ ਕਿ ਇਨ੍ਹਾ ਪੱਥਰਾ ਵਿਚ ਕੀ ਪਾਰਬਤੀ ਦੇ ਪਤੀ ਸ਼ਿਵ ਮੌਜੂਦ ਹਨ? ॥੫੫॥

ਮਾਟੀ ਕੌ ਸੀਸ ਨਿਵਾਵਤ ਹੈ ਜੜ ਯਾ ਤੇ ਕਹੋ ਤੁਹਿ ਕਾ ਸਿਧਿ ਐ ਹੈ ॥

माटी कौ सीस निवावत है जड़ या ते कहो तुहि का सिधि ऐ है ॥

ਮੂਰਖ (ਲੋਕ) ਮਿੱਟੀ ਅਗੇ ਸਿਰ ਨਿਵਾਉਂਦੇ ਹਨ। ਭਲਾ ਦਸੋ ਇਸ ਤੋਂ ਤੁਸੀਂ ਕੀ ਸਿੱਧੀ ਹਾਸਲ ਕਰੋਗੇ।

ਜੌਨ ਰਿਝਾਇ ਲਯੋ ਜਗ ਕੌ ਤਵ ਚਾਵਰ ਡਾਰਤ ਰੀਝਿ ਨ ਜੈ ਹੈ ॥

जौन रिझाइ लयो जग कौ तव चावर डारत रीझि न जै है ॥

ਜਿਸ (ਪਰਮ ਸੱਤਾ) ਨੇ ਸਾਰੇ ਸੰਸਾਰ ਨੂੰ ਪ੍ਰਸੰਨ ਕਰ ਰਖਿਆ ਹੈ (ਰਿਝਾਇਆ ਹੋਇਆ ਹੈ) (ਉਹ) ਤੁਹਾਡੇ ਚਾਵਲ ਭੇਂਟ ਕਰਨ ਨਾਲ ਪ੍ਰਸੰਨ ਨਹੀਂ ਹੋ ਜਾਵੇਗਾ।

ਧੂਪ ਜਗਾਇ ਕੈ ਸੰਖ ਬਜਾਇ ਸੁ ਫੂਲਨ ਕੀ ਬਰਖਾ ਬਰਖੈ ਹੈ ॥

धूप जगाइ कै संख बजाइ सु फूलन की बरखा बरखै है ॥

ਧੂਪ ਜਗਾ ਕੇ ਅਤੇ ਸੰਖ ਵਜਾ ਕੇ ਫੁਲਾ ਦੀ ਬਰਖਾ ਕਰਦੇ ਹੋ।

ਅੰਤ ਉਪਾਇ ਕੈ ਹਾਰਿ ਹੈਂ ਰੇ ਪਸੁ ਪਾਹਨ ਮੈ ਪਰਮੇਸ੍ਵਰ ਨ ਪੈ ਹੈ ॥੫੬॥

अंत उपाइ कै हारि हैं रे पसु पाहन मै परमेस्वर न पै है ॥५६॥

ਹੇ ਮੂਰਖੋ! ਅੰਤ ਵਿਚ (ਹਰ ਪ੍ਰਕਾਰ ਦੇ) ਉਪਾ ਕਰ ਕੇ ਹਾਰ ਜਾਓਗੇ, ਪਰ ਪੱਥਰਾ (ਭਾਵ-ਮੂਰਤੀਆਂ) ਵਿਚ ਪਰਮਾਤਮਾ ਨੂੰ ਪ੍ਰਾਪਤ ਨਹੀਂ ਕਰ ਸਕੋਗੇ ॥੫੬॥

ਏਕਨ ਜੰਤ੍ਰ ਸਿਖਾਵਤ ਹੈ ਦਿਜ ਏਕਨ ਮੰਤ੍ਰ ਪ੍ਰਯੋਗ ਬਤਾਵੈ ॥

एकन जंत्र सिखावत है दिज एकन मंत्र प्रयोग बतावै ॥

ਇਹ ਬ੍ਰਾਹਮਣ ਇਕਨਾ ਨੂੰ ਜੰਤ੍ਰ ਸਿਖਾਉਂਦੇ ਹਨ ਅਤੇ ਇਕਨਾ ਨੂੰ ਮੰਤ੍ਰ ਦੀ ਵਰਤੋਂ ਕਰਨੀ ਦਸਦੇ ਹਨ।

ਜੋ ਨ ਭਿਜੈ ਇਨ ਬਾਤਨ ਤੇ ਤਿਹ ਗੀਤਿ ਕਬਿਤ ਸਲੋਕ ਸੁਨਾਵੈ ॥

जो न भिजै इन बातन ते तिह गीति कबित सलोक सुनावै ॥

ਜੋ ਇਨ੍ਹਾ ਗੱਲਾ ਨਾਲ ਪ੍ਰਭਾਵਿਤ ਨਹੀਂ ਹੁੰਦਾ, ਉਨ੍ਹਾ ਨੂੰ ਗੀਤ, ਕਬਿੱਤ: ਅਤੇ ਸ਼ਲੋਕ ਸੁਣਾਉਂਦੇ ਹਨ।

ਦਯੋਸ ਹਿਰੈ ਧਨ ਲੋਗਨ ਕੇ ਗ੍ਰਿਹ ਚੋਰੁ ਚਕੈ ਠਗ ਦੇਖਿ ਲਜਾਵੈ ॥

द्योस हिरै धन लोगन के गृह चोरु चकै ठग देखि लजावै ॥

(ਇਹ ਬ੍ਰਾਹਮਣ) ਦਿਨ ਦਿਹਾੜੇ ਲੋਕਾ ਦੇ ਘਰਾ ਤੋਂ ਧਨ ਚੁਰਾ ਲੈਂਦੇ ਹਨ। (ਉਨ੍ਹਾ ਪ੍ਰਬੀਨਤਾ ਨੂੰ) ਵੇਖ ਕੇ ਚੋਰ ਹੈਰਾਨ ਹੋ ਜਾਦੇ ਹਨ ਅਤੇ ਠੱਗ ਵੇਖ ਕੇ ਸ਼ਰਮਸਾਰ ਹੁੰਦੇ ਹਨ।

ਕਾਨਿ ਕਰੈ ਨਹਿ ਕਾਜੀ ਕੁਟਵਾਰ ਕੀ ਮੂੰਡਿ ਕੈ ਮੂੰਡਿ ਮੁਰੀਦਨ ਖਾਵੈ ॥੫੭॥

कानि करै नहि काजी कुटवार की मूँडि कै मूँडि मुरीदन खावै ॥५७॥

ਇਹ ਕਾਜ਼ੀ ਅਤੇ ਕੋਤਵਾਲ ਤਕ ਦੀ ਪਰਵਾਹ ਨਹੀਂ ਕਰਦੇ ਅਤੇ ਮੁਰੀਦਾ ਨੂੰ ਲੁਟ ਲੁਟ ਕੇ ਖਾ ਜਾਦੇ ਹਨ ॥੫੭॥

ਦੋਹਰਾ ॥

दोहरा ॥

ਦੋਹਰਾ:

ਪਾਹਨ ਕੀ ਪੂਜਾ ਕਰੈਂ ਜੋ ਹੈ ਅਧਿਕ ਅਚੇਤ ॥

पाहन की पूजा करैं जो है अधिक अचेत ॥

ਜੋ ਅਧਿਕ ਮੂਰਖ ਹਨ, ਉਹੀ ਪੱਥਰਾ ਦੀ ਪੂਜਾ ਕਰਦੇ ਹਨ।

ਭਾਗ ਨ ਏਤੇ ਪਰ ਭਖੈ ਜਾਨਤ ਆਪ ਸੁਚੇਤ ॥੫੮॥

भाग न एते पर भखै जानत आप सुचेत ॥५८॥

ਇਤਨਾ ਹੋਣ ਤੇ ਵੀ ਭੰਗ ਨਹੀਂ ਖਾਦੇ, ਪਰ ਆਪਣੇ ਆਪ ਨੂੰ ਸਚੇਤ (ਸਮਝਦਾਰ) ਸਮਝਦੇ ਹਨ ॥੫੮॥

ਤੋਟਕ ਛੰਦ ॥

तोटक छंद ॥

ਤੋਟਕ ਛੰਦ:

ਧਨ ਕੇ ਲਗਿ ਲੋਭ ਗਏ ਅਨਤੈ ॥

धन के लगि लोभ गए अनतै ॥

ਇਹ ਮਾਤਾ, ਪਿਤਾ, ਪੁੱਤਰ ਅਤੇ ਇਸਤਰੀ ਨੂੰ ਕਿਤੇ ਛਡ ਕੇ

ਤਜਿ ਮਾਤ ਪਿਤਾ ਸੁਤ ਬਾਲ ਕਿਤੈ ॥

तजि मात पिता सुत बाल कितै ॥

ਧਨ ਦੇ ਲੋਭ ਕਰ ਕੇ ਹੋਰ ਥਾ ਚਲੇ ਜਾਦੇ ਹਨ।

ਬਸਿ ਕੈ ਬਹੁ ਮਾਸ ਤਹਾ ਹੀ ਮਰੈ ॥

बसि कै बहु मास तहा ही मरै ॥

(ਉਹ) ਉਥੇ ਬਹੁਤ ਮਹੀਨੇ (ਲੰਬੇ ਸਮੇਂ ਤਕ) ਰਹਿ ਕੇ ਉਥੇ ਹੀ ਮਰ ਜਾਦੇ ਹਨ

ਫਿਰਿ ਕੈ ਗ੍ਰਿਹਿ ਕੇ ਨਹਿ ਪੰਥ ਪਰੈ ॥੫੯॥

फिरि कै गृहि के नहि पंथ परै ॥५९॥

ਅਤੇ ਫਿਰ ਘਰ ਦੇ ਮਾਰਗ ਉਤੇ ਨਹੀਂ ਪੈਂਦੇ ॥੫੯॥

ਦੋਹਰਾ ॥

दोहरा ॥

ਦੋਹਰਾ:

ਧਨੀ ਲੋਗ ਹੈ ਪੁਹਪ ਸਮ ਗੁਨਿ ਜਨ ਭੌਰ ਬਿਚਾਰ ॥

धनी लोग है पुहप सम गुनि जन भौर बिचार ॥

ਧਨਵਾਨ ਲੋਕ ਫੁਲਾ ਦੇ ਸਮਾਨ ਹਨ ਅਤੇ ਗੁਨੀ ਜਨ (ਭਾਵ ਬ੍ਰਾਹਮਣ) ਭੌਰਿਆਂ ਵਰਗੇ ਹਨ।

ਗੂੰਜ ਰਹਤ ਤਿਹ ਪਰ ਸਦਾ ਸਭ ਧਨ ਧਾਮ ਬਿਸਾਰ ॥੬੦॥

गूँज रहत तिह पर सदा सभ धन धाम बिसार ॥६०॥

ਉਹ ਘਰ ਬਾਹਰ ਸਭ ਕੁਝ ਭੁਲਾ ਕੇ, ਸਦਾ ਉਨ੍ਹਾ (ਧਨਵਾਨਾ) ਉਤੇ ਗੂੰਜਦੇ ਰਹਿੰਦੇ ਹਨ ॥੬੦॥

ਚੌਪਈ ॥

चौपई ॥

ਚੌਪਈ:

ਸਭ ਕੋਊ ਅੰਤ ਕਾਲ ਬਸਿ ਭਯਾ ॥

सभ कोऊ अंत काल बसि भया ॥

ਸਭ ਕੋਈ ਅੰਤ ਵਿਚ ਕਾਲ ਦੇ ਵਸ ਵਿਚ ਹੁੰਦੇ ਹਨ

ਧਨ ਕੀ ਆਸ ਨਿਕਰਿ ਤਜਿ ਗਯਾ ॥

धन की आस निकरि तजि गया ॥

ਅਤੇ ਧਨ ਦੀ ਆਸ ਵਿਚ ਹੀ (ਸਭ ਕੁਝ) ਛਡ ਕੇ ਨਿਕਲ ਜਾਦੇ ਹਨ।

ਆਸਾ ਕਰਤ ਗਯਾ ਸੰਸਾਰਾ ॥

आसा करत गया संसारा ॥

(ਧਨ ਦੀ) ਇੱਛਾ ਕਰਦਾ ਹੋਇਆ ਸਾਰਾ ਸੰਸਾਰ ਚਲਾ ਗਿਆ ਹੈ,

ਇਹ ਆਸਾ ਕੋ ਵਾਰ ਨ ਪਾਰਾ ॥੬੧॥

इह आसा को वार न पारा ॥६१॥

ਪਰ ਇਸ 'ਇੱਛਾ' ਦਾ ਕੋਈ ਉਰਾਰ ਪਾਰ ਨਹੀਂ ਹੈ ॥੬੧॥

ਏਕ ਨਿਰਾਸ ਵਹੈ ਕਰਤਾਰਾ ॥

एक निरास वहै करतारा ॥

ਇੱਛਾ ਤੋਂ ਮੁਕਤ ਕੇਵਲ ਇਕ ਕਰਤਾਰ ਹੀ ਹੈ,

ਜਿਨ ਕੀਨਾ ਇਹ ਸਕਲ ਪਸਾਰਾ ॥

जिन कीना इह सकल पसारा ॥

ਜਿਸ ਨੇ ਇਸ ਸਾਰੀ ਸ੍ਰਿਸ਼ਟੀ ਦੀ ਸਿਰਜਨਾ ਕੀਤੀ ਹੋਈ ਹੈ।

ਆਸਾ ਰਹਿਤ ਔਰ ਕੋਊ ਨਾਹੀ ॥

आसा रहित और कोऊ नाही ॥

ਇੱਛਾ ਤੋਂ ਬਿਨਾ ਹੋਰ ਕੋਈ ਵੀ ਨਹੀਂ ਹੈ।

ਜਾਨੁ ਲੇਹੁ ਦਿਜਬਰ ਮਨ ਮਾਹੀ ॥੬੨॥

जानु लेहु दिजबर मन माही ॥६२॥

ਹੇ ਸ੍ਰੇਸ਼ਠ ਬ੍ਰਾਹਮਣ! (ਤੁਸੀਂ) ਮਨ ਵਿਚ ਸਮਝ ਲਵੋ ॥੬੨॥

ਲੋਭ ਲਗੇ ਧਨ ਕੇ ਏ ਦਿਜਬਰ ॥

लोभ लगे धन के ए दिजबर ॥

ਇਹ ਸ੍ਰੇਸ਼ਠ ਬ੍ਰਾਹਮਣ ਧਨ ਦੇ ਲੋਭ ਵਿਚ ਫਸੇ ਹੋਏ ਹਨ

ਮਾਗਤ ਫਿਰਤ ਸਭਨ ਕੇ ਘਰ ਘਰ ॥

मागत फिरत सभन के घर घर ॥

ਅਤੇ ਸਭ ਦੇ ਘਰ ਘਰ ਮੰਗਦੇ ਫਿਰਦੇ ਹਨ।

ਯਾ ਜਗ ਮਹਿ ਕਰ ਡਿੰਭ ਦਿਖਾਵਤ ॥

या जग महि कर डिंभ दिखावत ॥

ਇਸ ਜਗਤ ਵਿਚ (ਇਹ) ਪਾਖੰਡ ਕਰਕੇ ਵਿਖਾਉਂਦੇ ਹਨ

ਤੇ ਠਗਿ ਠਗਿ ਸਭ ਕਹ ਧਨ ਖਾਵਤ ॥੬੩॥

ਤੇ ਠਗਿ ਠਗਿ ਸਭ ਕਹ ਧਨ ਖਾਵਤ ॥੬੩॥

अते सभ दा धन ठग ठग के खादे हन ॥६३॥

ਦੋਹਰਾ ॥

दोहरा ॥

ਦੋਹਰਾ:

ਆਸਾ ਕੀ ਆਸਾ ਲਗੇ ਸਭ ਹੀ ਗਯਾ ਜਹਾਨ ॥

आसा की आसा लगे सभ ही गया जहान ॥

ਇੱਛਾ ('ਆਸਾ') ਦੀ ਇੱਛਾ ਵਿਚ ਲਗਿਆ ਹੋਇਆ ਇਹ ਸਾਰਾ ਸੰਸਾਰ ਚਲਾ ਗਿਆ ਹੈ।

ਆਸਾ ਜਗ ਜੀਵਤ ਬਚੀ ਲੀਜੈ ਸਮਝਿ ਸੁਜਾਨ ॥੬੪॥

आसा जग जीवत बची लीजै समझि सुजान ॥६४॥

ਸਾਰੇ ਸਮਝਦਾਰ ਇਹ ਸਮਝ ਲੈਣ ਕਿ ਕੇਵਲ 'ਆਸਾ' ਹੀ ਸੰਸਾਰ ਵਿਚ ਜੀਉਂਦੀ ਬਚੀ ਹੈ ॥੬੪॥

ਚੌਪਈ ॥

चौपई ॥

ਚੌਪਈ:

ਆਸਾ ਕਰਤ ਸਗਲ ਜਗ ਜਯਾ ॥

आसा करत सगल जग जया ॥

ਆਸਾ ਕਰਦਿਆਂ ਹੀ ਸਾਰਾ ਸੰਸਾਰ ਜਨਮਿਆ ਹੈ।

ਆਸਹਿ ਉਪਜ੍ਯਾ ਆਸਹਿ ਭਯਾ ॥

आसहि उपज्या आसहि भया ॥

ਆਸਾ ਵਿਚ ਉਪਜਦਾ ਹੋਇਆ ਆਸਾ ਰੂਪ ਹੀ ਹੋ ਜਾਦਾ ਹੈ।

ਆਸਾ ਕਰਤ ਤਰੁਨ ਬ੍ਰਿਧ ਹੂਆ ॥

आसा करत तरुन बृध हूआ ॥

ਆਸਾ ਕਰਦਿਆਂ ਜਵਾਨ ਬੁੱਢਾ ਹੋ ਜਾਦਾ ਹੈ।

ਆਸਾ ਕਰਤ ਲੋਗ ਸਭ ਮੂਆ ॥੬੫॥

आसा करत लोग सभ मूआ ॥६५॥

ਆਸਾ ਕਰਦਿਆਂ ਸਾਰੇ ਲੋਕ ਮਰ ਗਏ ਹਨ ॥੬੫॥

ਆਸਾ ਕਰਤ ਲੋਗ ਸਭ ਭਏ ॥

आसा करत लोग सभ भए ॥

ਆਸਾ ਕਰਦਿਆਂ ਸਭ ਲੋਕ

ਬਾਲਕ ਹੁਤੋ ਬ੍ਰਿਧ ਹ੍ਵੈ ਗਏ ॥

बालक हुतो बृध ह्वै गए ॥

ਬਾਲਕ ਤੋਂ ਬਿਰਧ ਹੋ ਗਏ ਹਨ।

ਜਿਤਿ ਕਿਤ ਧਨ ਆਸਾ ਕਰਿ ਡੋਲਹਿ ॥

जिति कित धन आसा करि डोलहि ॥

ਆਸ ਕਰ ਕੇ ਜਿਥੇ ਕਿਥੇ ਡੋਲਦੇ ਫਿਰ ਰਹੇ ਹਨ

ਦੇਸ ਬਿਦੇਸ ਧਨਾਸ ਕਲੋਲਹਿ ॥੬੬॥

देस बिदेस धनास कलोलहि ॥६६॥

ਅਤੇ ਧਨ ਦੀ ਆਸਾ ਵਿਚ ਦੇਸਾ-ਵਿਦੇਸ਼ਾ ਵਿਚ ਘੁੰਮਦੇ ਫਿਰਦੇ ਹਨ ॥੬੬॥

ਪਾਹਨ ਕਹੁ ਧਨਾਸ ਸਿਰ ਨ੍ਯਾਵੈ ॥

पाहन कहु धनास सिर न्यावै ॥

ਧਨ ਦੀ ਆਸਾ ਵਿਚ ਹੀ ਪੱਥਰ ਨੂੰ ਸਿਰ ਨਿਵਾਉਂਦੇ ਹਨ

ਚੇਤ ਅਚੇਤਨ ਕੌ ਠਹਰਾਵੈ ॥

चेत अचेतन कौ ठहरावै ॥

ਅਤੇ ਅਚੇਤ ਨੂੰ ਸਚੇਤ ਕਹਿੰਦੇ ਹਨ।

ਕਰਤ ਪ੍ਰਪੰਚ ਪੇਟ ਕੇ ਕਾਜਾ ॥

करत प्रपंच पेट के काजा ॥

ਉੱਚੇ ਨੀਵੇਂ, ਰਾਣਾ ਅਤੇ ਰਾਜਾ

ਊਚ ਨੀਚ ਰਾਨਾ ਅਰੁ ਰਾਜਾ ॥੬੭॥

ऊच नीच राना अरु राजा ॥६७॥

(ਸਭ) ਪੇਟ ਦੀ ਖਾਤਰ ਪ੍ਰਪੰਚ ਕਰਦੇ ਹਨ ॥੬੭॥

ਕਾਹੂ ਕੋ ਸਿਛਾ ਸੁ ਦ੍ਰਿੜਾਵੈ ॥

काहू को सिछा सु दड़ावै ॥

ਕਿਸੇ ਨੂੰ ਸਿਖਿਆ ਦ੍ਰਿੜ੍ਹ ਕਰਾਉਂਦੇ ਹਨ

ਕਾਹੂੰ ਕੌ ਲੈ ਮੂੰਡ ਮੁੰਡਾਵੈ ॥

काहूँ कौ लै मूँड मुँडावै ॥

ਅਤੇ ਕਿਸੇ ਦਾ ਸਿਰ ਮੁੰਨਵਾ ਦਿੰਦੇ ਹਨ।

ਕਾਹੂੰ ਪਠੈ ਤੀਰਥਨ ਦੇਹੀ ॥

काहूँ पठै तीरथन देही ॥

ਕਈਆਂ ਨੂੰ ਤੀਰਥਾ (ਦੀ ਯਾਤ੍ਰਾ) ਉਤੇ ਭੇਜ ਦਿੰਦੇ ਹਨ

ਗ੍ਰਿਹ ਕੋ ਦਰਬੁ ਮਾਗ ਸਭ ਲੇਹੀ ॥੬੮॥

गृह को दरबु माग सभ लेही ॥६८॥

ਅਤੇ ਘਰ ਦਾ ਸਾਰਾ ਧਨ (ਆਪ) ਮੰਗ ਲੈਂਦੇ ਹਨ ॥੬੮॥

ਜਿਹ ਨਰ ਕੋ ਧਨਵਾਨ ਤਕਾਵੈ ॥

जिह नर को धनवान तकावै ॥

ਜਿਸ ਵਿਅਕਤੀ ਨੂੰ (ਇਹ) ਧਨਵਾਨ ਵੇਖ ਲੈਂਦੇ ਹਨ,

ਜੋਨਿ ਸਿਲਾ ਮਹਿ ਤਾਹਿ ਫਸਾਵੈ ॥

जोनि सिला महि ताहि फसावै ॥

ਉਸ ਨੂੰ ਜੂਨਾ ਦੇ ਚੱਕਰ (ਸਿਲਸਿਲੇ) ਵਿਚ ਫਸਾ ਦਿੰਦੇ ਹਨ।

ਬਹੁਰਿ ਡੰਡ ਤਿਹ ਮੂੰਡਿ ਚੁਕਾਹੀ ॥

बहुरि डंड तिह मूँडि चुकाही ॥

ਫਿਰ ਉਸ ਦੇ ਸਿਰ ਉਤੇ ਬਹੁਤ ਦੰਡ ਕਢ ਦਿੰਦੇ ਹਨ

ਕਾਢਿ ਦੇਤ ਤਾ ਕੇ ਪੁਨਿ ਮਾਹੀ ॥੬੯॥

काढि देत ता के पुनि माही ॥६९॥

ਅਤੇ ਫਿਰ ਉਸ ਨੂੰ ਚੁਕਤਾ ਕਰਾ ਲੈਂਦੇ ਹਨ (ਭਾਵ ਵਸੂਲ ਕਰਦੇ ਹਨ) ॥੬੯॥

ਇਨ ਲੋਗਨ ਧਨ ਹੀ ਕੀ ਆਸਾ ॥

इन लोगन धन ही की आसा ॥

ਇਨ੍ਹਾ ਲੋਕਾ ਨੂੰ ਧਨ ਦੀ ਹੀ ਆਸ ਹੈ।

ਸ੍ਰੀ ਹਰਿ ਜੀ ਕੀ ਨਾਹਿ ਪਯਾਸਾ ॥

स्री हरि जी की नाहि प्यासा ॥

ਸ੍ਰੀ ਭਗਵਾਨ ਲਈ ਕੋਈ ਪਿਆਸ ਨਹੀਂ ਹੈ।

ਡਿੰਭਿ ਜਗਤ ਕਹ ਕਰਿ ਪਰਚਾਵੈ ॥

डिंभि जगत कह करि परचावै ॥

(ਉਹ) ਪਾਖੰਡ ਕਰ ਕੇ ਜਗਤ ਨੂੰ ਪਰਚਾਉਂਦੇ ਹਨ

ਲਛਿਮੀ ਹਰ ਜਯੋਂ ਤਯੋਂ ਲੈ ਆਵੈ ॥੭੦॥

लछिमी हर ज्यों त्यों लै आवै ॥७०॥

ਅਤੇ ਜਿਵੇਂ ਕਿਵੇਂ ਧਨ ਹਰ ਕੇ ਲੈ ਆਉਂਦੇ ਹਨ ॥੭੦॥

ਦਿਜ ਬਾਚ ॥

ਦਿਜ ਬਾਚ ॥

ਬ੍ਰਾਹਮਣ ਨੇ ਕਿਹਾ:

ਸੁਨੁ ਪੁਤ੍ਰੀ ਤੈ ਬਾਤ ਨ ਜਾਨੈ ॥

सुनु पुत्री तै बात न जानै ॥

ਹੇ ਪੁੱਤਰੀ! ਸੁਣ, ਤੂੰ (ਅਸਲ) ਗੱਲ ਨਹੀਂ ਜਾਣਦੀ ਹੈਂ

ਸਿਵ ਕਹ ਕਰਿ ਪਾਹਨ ਪਹਿਚਾਨੈ ॥

सिव कह करि पाहन पहिचानै ॥

ਅਤੇ ਸ਼ਿਵ ਨੂੰ ਪੱਥਰ ਸਮਝਦੀ ਹੈਂ।

ਬਿਪ੍ਰਨ ਕੌ ਸਭ ਹੀ ਸਿਰ ਨ੍ਯਾਵੈ ॥

बिप्रन कौ सभ ही सिर न्यावै ॥

ਬ੍ਰਾਹਮਣਾ ਨੂੰ ਤਾ ਸਾਰੇ ਸਿਰ ਨਿਵਾਉਂਦੇ ਹਨ

ਚਰਨੋਦਕ ਲੈ ਮਾਥ ਚੜਾਵੈ ॥੭੧॥

चरनोदक लै माथ चड़ावै ॥७१॥

ਅਤੇ ਉਨ੍ਹਾ ਤੋਂ ਚਰਨੋਦਕ (ਚਰਨਾਮ੍ਰਿਤ) ਲੈ ਕੇ ਮੱਥੇ ਉਤੇ ਚੜ੍ਹਾਉਂਦੇ ਹਨ ॥੭੧॥

ਪੂਜਾ ਕਰਤ ਸਗਲ ਜਗ ਇਨ ਕੀ ॥

पूजा करत सगल जग इन की ॥

ਇਨ੍ਹਾ ਦੀ ਸਾਰਾ ਜਗਤ ਪੂਜਾ ਕਰਦਾ ਹੈ

ਨਿੰਦ੍ਯਾ ਕਰਤ ਮੂੜ ਤੈ ਜਿਨ ਕੀ ॥

निंद्या करत मूड़ तै जिन की ॥

ਜਿਨ੍ਹਾ ਦੀ ਹੇ ਮੂਰਖ! ਤੂੰ ਨਿੰਦਿਆ ਕਰਦੀ ਹੈਂ।

ਏ ਹੈ ਪਰਮ ਪੁਰਾਤਨ ਦਿਜਬਰ ॥

ए है परम पुरातन दिजबर ॥

ਇਹ ਬ੍ਰਾਹਮਣ ਪਰਮ ਪੁਰਾਤਨ ਹਨ

ਸਦਾ ਸਰਾਹਤ ਜਿਨ ਕਹ ਨ੍ਰਿਪ ਬਰ ॥੭੨॥

सदा सराहत जिन कह नृप बर ॥७२॥

ਜਿਨ੍ਹਾ ਨੂੰ ਸਦਾ ਮਹਾਨ ਰਾਜੇ ਸਲਾਹੁੰਦੇ ਰਹਿੰਦੇ ਹਨ ॥੭੨॥

ਕੁਅਰਿ ਬਾਚ ॥

कुअरि बाच ॥

ਰਾਜ ਕੁਮਾਰੀ ਨੇ ਕਿਹਾ:

ਸੁਨ ਮੂਰਖ ਦਿਜ ਤੈ ਨਹਿ ਜਾਨੀ ॥

सुन मूरख दिज तै नहि जानी ॥

ਹੇ ਮੂਰਖ ਬ੍ਰਾਹਮਣ! ਸੁਣ, ਤੂੰ ਨਹੀਂ ਜਾਣਦਾ

ਪਰਮ ਜੋਤਿ ਪਾਹਨ ਪਹਿਚਾਨੀ ॥

परम जोति पाहन पहिचानी ॥

ਅਤੇ ਪੱਥਰ ਨੂੰ ਪਰਮ ਜੋਤਿ ਮੰਨ ਰਿਹਾ ਹੈਂ।

ਇਨ ਮਹਿ ਪਰਮ ਪੁਰਖ ਤੈ ਜਾਨਾ ॥

इन महि परम पुरख तै जाना ॥

ਇਨ੍ਹਾ (ਪੱਥਰਾ) ਵਿਚ ਤੂੰ ਪਰਮ ਪੁਰਖ ਨੂੰ ਸਮਝ ਰਖਿਆ ਹੈ।

ਤਜਿ ਸਜਾਨਪ ਹ੍ਵੈ ਗਯੋ ਅਯਾਨਾ ॥੭੩॥

तजि स्यानप ह्वै गयो अयाना ॥७३॥

ਸਿਆਣਪ ਛਡ ਕੇ ਇਆਣਾ ਹੋ ਗਿਆ ਹੈਂ ॥੭੩॥

ਅੜਿਲ ॥

अड़िल ॥

ਅੜਿਲ:

ਲੈਨੌਂ ਹੋਇ ਸੁ ਲੈ ਦਿਜ ਮੁਹਿ ਨ ਝੁਠਾਇਯੈ ॥

लैनौ होइ सु लै दिज मुहि न झुठाइयै ॥

ਹੇ ਬ੍ਰਾਹਮਣ! ਜੋ (ਤੂੰ) ਲੈਣਾ ਹੈ, ਲੈ ਲੈ, ਪਰ ਮੈਨੂੰ ਝੂਠ ਮੂਠ ਨਾ ਦਸ

ਪਾਹਨ ਮੈ ਪਰਮੇਸ੍ਵਰ ਨ ਭਾਖਿ ਸੁਨਾਇਯੈ ॥

पाहन मै परमेस्वर न भाखि सुनाइयै ॥

ਅਤੇ ਮੈਨੂੰ ਪੱਥਰ ਵਿਚ ਪਰਮਾਤਮਾ ਕਹਿ ਕੇ ਨਾ ਸੁਣਾ।

ਇਨ ਲੋਗਨ ਪਾਹਨ ਮਹਿ ਸਿਵ ਠਹਰਾਇ ਕੈ ॥

इन लोगन पाहन महि सिव ठहराइ कै ॥

ਇਨ੍ਹਾ ਲੋਕਾ ਨੂੰ ਪੱਥਰਾ ਵਿਚ ਸ਼ਿਵ ਦਸ ਕੇ

ਹੋ ਮੂੜਨ ਲੀਜਹੁ ਲੂਟ ਹਰਖ ਉਪਜਾਇ ਕੈ ॥੭੪॥

हो मूड़न लीजहु लूट हरख उपजाइ कै ॥७४॥

ਮੂਰਖਾ ਨੂੰ ਪ੍ਰਸੰਨਤਾ ਪੂਰਵਕ ਲੁਟ ਲੈ ॥੭੪॥

ਕਾਹੂ ਕਹ ਪਾਹਨ ਮਹਿ ਬ੍ਰਹਮ ਬਤਾਤ ਹੈ ॥

काहू कह पाहन महि ब्रहम बतात है ॥

ਕਿਸੇ ਨੂੰ (ਤੂੰ) ਪੱਥਰ ਵਿਚ ਪਰਮਾਤਮਾ ਦਸਦਾ ਹੈਂ।

ਜਲ ਡੂਬਨ ਹਿਤ ਕਿਸਹੂੰ ਤੀਰਥ ਪਠਾਤ ਹੈ ॥

जल डूबन हित किसहूँ तीरथ पठात है ॥

ਕਿਸੇ ਨੂੰ ਜਲ ਵਿਚ ਡੁਬਕੀ ਮਾਰਨ ਲਈ ਤੀਰਥਾ ਉਤੇ ਭੇਜਦਾ ਹੈਂ।

ਜਯੋਂ ਤਯੋਂ ਧਨ ਹਰ ਲੇਤ ਜਤਨ ਅਨਗਨਿਤ ਕਰ ॥

ज्यों त्यों धन हर लेत जतन अनगनित कर ॥

ਜਿਵੇਂ ਕਿਵੇਂ ਅਣਗਿਣਤ ਯਤਨ ਕਰ ਕੇ ਧਨ ਹਰ ਲੈਂਦਾ ਹੈ।

ਹੋ ਟਕਾ ਗਾਠਿ ਮਹਿ ਲਏ ਨ ਦੇਹੀ ਜਾਨ ਘਰ ॥੭੫॥

हो टका गाठि महि लए न देही जान घर ॥७५॥

(ਜਿਸ ਦੀ) ਗੰਢ ਵਿਚ ਪੈਸਾ (ਜਾਣ ਲੈਂਦਾ ਹੈ) ਉਸ ਤੋਂ ਲਏ ਬਿਨਾ ਘਰ ਜਾਣ ਨਹੀਂ ਦਿੰਦਾ ॥੭੫॥

ਧਨੀ ਪੁਰਖ ਕਹ ਲਖਿ ਦਿਜ ਦੋਖ ਲਗਾਵਹੀ ॥

धनी पुरख कह लखि दिज दोख लगावही ॥

ਧਨਵਾਨ ਵਿਅਕਤੀ ਨੂੰ ਵੇਖ ਕੇ ਬ੍ਰਾਹਮਣ (ਕੋਈ ਨਾ ਕੋਈ) ਦੋਸ਼, (ਪਾਪ) ਲਗਾ ਦਿੰਦੇ ਹਨ।

ਹੋਮ ਜਗਯ ਤਾ ਤੇ ਬਹੁ ਭਾਤ ਕਰਾਵਹੀ ॥

होम जग्य ता ते बहु भात करावही ॥

ਉਸ ਤੋਂ ਬਹੁਤ ਤਰ੍ਹਾ ਦੇ ਹੋਮ ਅਤੇ ਯੱਗ ਕਰਵਾਉਂਦੇ ਹਨ।

ਧਨਿਯਹਿ ਕਰਿ ਨਿਰਧਨੀ ਜਾਤ ਧਨ ਖਾਇ ਕੈ ॥

धनियहि करि निरधनी जात धन खाइ कै ॥

ਧਨਵਾਨ ਦਾ ਧਨ ਖਾ ਕੇ (ਉਸ ਨੂੰ) ਨਿਰਧਨ ਬਣਾ ਦਿੰਦੇ ਹਨ।

ਹੋ ਬਹੁਰਿ ਨ ਤਾ ਕੌ ਬਦਨ ਦਿਖਾਵਤ ਆਇ ਕੈ ॥੭੬॥

हो बहुरि न ता कौ बदन दिखावत आइ कै ॥७६॥

ਫਿਰ ਉਸ ਨੂੰ ਆ ਕੇ ਮੂੰਹ ਤਕ ਨਹੀਂ ਵਿਖਾਉਂਦੇ ॥੭੬॥

ਚੌਪਈ ॥

चौपई ॥

ਚੌਪਈ:

ਕਾਹੂ ਲੌ ਤੀਰਥਨ ਸਿਧਾਵੈ ॥

काहू लौ तीरथन सिधावै ॥

ਕਈਆਂ ਨੂੰ ਤੀਰਥਾ ਉਤੇ ਭੇਜ ਦਿੰਦੇ ਹਨ

ਕਾਹੂ ਅਫਲ ਪ੍ਰਯੋਗ ਬਤਾਵੈ ॥

काहू अफल प्रयोग बतावै ॥

ਅਤੇ ਕਈਆਂ ਦੀ ਸਾਧਨਾ (ਉਪਾ, 'ਪ੍ਰਯੋਗ') ਨੂੰ ਅਫਲ ਦਸਦੇ ਹਨ।

ਕਾਕਨ ਜਯੋਂ ਮੰਡਰਾਤ ਧਨੂ ਪਰ ॥

काकन ज्यों मंडरात धनू पर ॥

ਕਾਵਾ ਵਾਗ ਧਨ ਉਤੇ ਮੰਡਰਾਉਂਦੇ ਹਨ।

ਜਯੋਂ ਕਿਲਕਿਲਾ ਮਛਰੀਯੈ ਦੂ ਪਰ ॥੭੭॥

ज्यों किलकिला मछरीयै दू पर ॥७७॥

(ਜਾ) ਜਿਵੇਂ ਦੁਧੀਰਾ ਮਛਲੀਆ ਉਤੇ (ਗੇੜੇ ਕਢਦਾ ਹੈ) ॥੭੭॥

ਜਯੋ ਦ੍ਵੈ ਸ੍ਵਾਨ ਏਕ ਹਡਿਯਾ ਪਰ ॥

ज्यो द्वै स्वान एक हडिया पर ॥

ਜਿਵੇਂ ਦੋ ਕੁੱਤੇ ਇਕ ਹੱਡੀ ਉਤੇ (ਲੜ ਮਰਦੇ ਹਨ)

ਭੂਸਤ ਮਨੋ ਬਾਦਿ ਬਿਦ੍ਰਯਾਧਰ ॥

भूसत मनो बादि बिद्रयाधर ॥

ਉਸੇ ਤਰ੍ਹਾ ਮਾਨੋ ਦੋ ਵਿਦਵਾਨ ਕਿਸੇ ਵਾਦ-ਵਿਵਾਦ ਵੇਲੇ ਭੌਂਕਦੇ ਹਨ।

ਬਾਹਰ ਕਰਤ ਬੇਦ ਕੀ ਚਰਚਾ ॥

बाहर करत बेद की चरचा ॥

ਬਾਹਰੋਂ ਤਾ ਵੇਦ ਦੀ ਗੱਲ ਕਰਦੇ ਹਨ,

ਤਨ ਅਰੁ ਮਨ ਧਨ ਹੀ ਕੀ ਅਰਚਾ ॥੭੮॥

तन अरु मन धन ही की अरचा ॥७८॥

ਪਰ ਮਨ ਅਤੇ ਤਨ ਧਨ ਦੀ ਪੂਜਾ ਉਤੇ ਲਗਿਆ ਰਹਿੰਦਾ ਹੈ ॥੭੮॥

ਦੋਹਰਾ ॥

दोहरा ॥

ਦੋਹਰਾ:

ਧਨ ਕੀ ਆਸਾ ਮਨ ਰਹੇ ਬਾਹਰ ਪੂਜਤ ਦੇਵ ॥

धन की आसा मन रहे बाहर पूजत देव ॥

ਮਨ ਵਿਚ ਧਨ ਦੀ ਆਸਾ ਰਹਿੰਦੀ ਹੈ ਅਤੇ ਬਾਹਰੋਂ ਦੇਵਤਾ ਦੀ ਪੂਜਾ ਕਰਦਾ ਹੈ।

ਨ ਹਰਿ ਮਿਲਾ ਨ ਧਨ ਭਯੋ ਬ੍ਰਿਥਾ ਭਈ ਸਭ ਸੇਵ ॥੭੯॥

न हरि मिला न धन भयो बृथा भई सभ सेव ॥७९॥

ਨਾ ਪਰਮਾਤਮਾ ਮਿਲਦਾ ਹੈ ਅਤੇ ਨਾ ਹੀ ਧਨਵਾਨ ਹੁੰਦਾ ਹੈ। ਸਾਰੀ ਸੇਵਾ ਵਿਅਰਥ ਹੋ ਜਾਦੀ ਹੈ ॥੭੯॥

ਅੜਿਲ ॥

अड़िल ॥

ਅੜਿਲ:

ਏ ਬਿਦਯਾ ਬਲ ਕਰਹਿ ਜੋਗ ਕੀ ਬਾਤ ਨ ਜਾਨੈ ॥

ए बिद्या बल करहि जोग की बात न जानै ॥

ਇਹ ਵਿਦਿਆ ਦੇ ਬਲ ਤੇ ਗੱਲ ਕਰਦੇ ਹਨ, ਪਰ ਯੋਗ ਦੀ ਗੱਲ ਨੂੰ ਨਹੀਂ ਜਾਣਦੇ।

ਏ ਸੁਚੇਤ ਕਰਿ ਰਹਹਿ ਹਮਨਿ ਆਚੇਤ ਪ੍ਰਮਾਨੈ ॥

ए सुचेत करि रहहि हमनि आचेत प्रमानै ॥

ਇਹ (ਆਪਣੇ ਆਪ ਨੂੰ) ਸੂਝਵਾਨ ਸਮਝਦੇ ਹਨ ਅਤੇ ਸਾਨੂੰ ਮੂਰਖ ਦਸਦੇ ਹਨ।

ਕਹਾ ਭਯੌ ਜੌ ਭਾਗ ਭੂਲਿ ਭੌਂਦੂ ਨਹਿ ਖਾਈ ॥

कहा भयौ जौ भाग भूलि भौंदू नहि खाई ॥

ਕੀ ਹੋਇਆ ਜੋ ਮੂਰਖ ਨੇ ਭੁਲ ਕੇ ਵੀ ਭੰਗ ਨਹੀਂ ਖਾਈ।

ਹੋ ਨਿਜੁ ਤਨ ਤੇ ਬਿਸੰਭਾਰ ਰਹਤ ਸਭ ਲਖਤ ਲੁਕਾਈ ॥੮੦॥

हो निजु तन ते बिसंभार रहत सभ लखत लुकाई ॥८०॥

ਪਰ ਸਾਰੇ ਜਾਣਦੇ ਹਨ ਕਿ ਉਹ ਆਪਣੇ ਸ਼ਰੀਰ ਤੋਂ ਵੀ ਬੇਸੁਰਤ ਰਹਿੰਦੇ ਹਨ ॥੮੦॥

ਭਾਗ ਖਾਇ ਭਟ ਭਿੜਹਿ ਗਜਨ ਕੇ ਦਾਤ ਉਪਾਰਹਿ ॥

भाग खाइ भट भिड़हि गजन के दात उपारहि ॥

ਭੰਗ ਖਾ ਕੇ ਸੂਰਮੇ ਲੜਦੇ ਹਨ ਅਤੇ ਹਾਥੀਆਂ ਤਕ ਦੇ ਦੰਦ ਉਖਾੜ ਦਿੰਦੇ ਹਨ।

ਸਿਮਟਿ ਸਾਗ ਸੰਗ੍ਰਹਹਿ ਸਾਰ ਸਨਮੁਖ ਹ੍ਵੈ ਝਾਰਹਿ ॥

सिमटि साग संग्रहहि सार सनमुख ह्वै झारहि ॥

ਉਹ ਬਰਛੇ ਨੂੰ ਘੁਟ ਕੇ ਫੜਦੇ ਹਨ ਅਤੇ (ਵੈਰੀ ਦੇ) ਸਾਹਮਣੇ ਹਥਿਆਰ ('ਸਾਰ' ਲੋਹਾ) ਚਲਾਉਂਦੇ ਹਨ।

ਤੈ ਮੂਜੀ ਪੀ ਭਾਗ ਕਹੋ ਕਾ ਕਾਜ ਸਵਰਿ ਹੈਂ ॥

तै मूजी पी भाग कहो का काज सवरि हैं ॥

ਹੇ ਮੂਰਖ! ਤੂੰ ਭੰਗ ਪੀ ਕੇ ਦਸ ਕੀ ਕੰਮ ਸੰਵਾਰੇਂਗਾ।

ਹੋ ਹ੍ਵੈ ਕੈ ਮ੍ਰਿਤਕ ਸਮਾਨ ਜਾਇ ਔਧੇ ਮੁਖ ਪਰਿ ਹੈਂ ॥੮੧॥

हो ह्वै कै मृतक समान जाइ औधे मुख परि हैं ॥८१॥

ਮ੍ਰਿਤਕ ਵਾਗ ਹੋ ਕੇ ਮੂਧੇ ਮੂੰਹ ਡਿਗੇਂਗਾ ॥੮੧॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਸੁਨੋ ਮਿਸ੍ਰ ਸਿਛਾ ਇਨੀ ਕੋ ਸੁ ਦੀਜੈ ॥

सुनो मिस्र सिछा इनी को सु दीजै ॥

ਹੇ ਬ੍ਰਾਹਮਣ! ਸੁਣੋ, (ਤੁਸੀਂ) ਸਿਖਿਆ ਇਨ੍ਹਾ (ਮੂਰਖਾ) ਨੂੰ ਹੀ ਦਿਓ।

ਮਹਾ ਝੂਠ ਤੇ ਰਾਖਿ ਕੈ ਮੋਹਿ ਲੀਜੈ ॥

महा झूठ ते राखि कै मोहि लीजै ॥

ਮੈਨੂੰ ਇਸ ਮਹਾ ਝੂਠ ਤੋਂ ਬਚਾ ਲਵੋ।

ਇਤੋ ਝੂਠ ਕੈ ਔਰ ਨੀਕੋ ਦ੍ਰਿੜਾਵੋਂ ॥

इतो झूठ कै और नीको द्दड़ावौ ॥

ਇਸ ਝੂਠ ਨੂੰ ਕਿਸੇ ਹੋਰ ਢੰਗ ਨਾਲ ਦ੍ਰਿੜ੍ਹ ਕਰਾਓ

ਕਹਾ ਚਾਮ ਕੇ ਦਾਮ ਕੈ ਕੈ ਚਲਾਵੌਂ ॥੮੨॥

कहा चाम के दाम कै कै चलावौ ॥८२॥

ਅਤੇ ਚੰਮ ਦੇ ਦੰਮ ਕਹਿ ਕੇ ਚਲਾਓ ॥੮੨॥

ਮਹਾ ਘੋਰ ਈ ਨਰਕ ਕੇ ਬੀਚ ਜੈ ਹੌਂ ॥

महा घोर ई नरक के बीच जै हौ ॥

(ਤੁਸੀਂ) ਮਹਾ ਘੋਰ ਨਰਕ ਵਿਚ ਜਾਓਗੇ।

ਕਿ ਚੰਡਾਲ ਕੀ ਜੋਨਿ ਮੈ ਔਤਰੈ ਹੌਂ ॥

कि चंडाल की जोनि मै औतरै हौ ॥

ਜਾ ਚੰਡਾਲ ਦੀ ਜੂਨ ਵਿਚ ਜਨਮ ਧਾਰਨ ਕਰੋਗੇ।

ਕਿ ਟਾਗੇ ਮਰੋਗੇ ਬਧੇ ਮ੍ਰਿਤਸਾਲਾ ॥

कि टागे मरोगे बधे मृतसाला ॥

ਜਾ (ਤੁਸੀਂ) ਪੁਠੇ ਟੰਗੇ ਹੋਏ ਮੁਰਦਾ ਘਰ ਵਿਚ ਮਾਰੇ ਜਾਓਗੇ

ਸਨੈ ਬੰਧੁ ਪੁਤ੍ਰਾ ਕਲਤ੍ਰਾਨ ਬਾਲਾ ॥੮੩॥

सनै बंधु पुत्रा कलत्रान बाला ॥८३॥

ਭਰਾ, ਪੁੱਤਰ, ਪਤਨੀ, ਪੁੱਤਰੀ ਸਮੇਤ ॥੮੩॥

ਕਹੋ ਮਿਸ੍ਰ ਆਗੇ ਕਹਾ ਜ੍ਵਾਬ ਦੈਹੋ ॥

कहो मिस्र आगे कहा ज्वाब दैहो ॥

ਹੇ ਬ੍ਰਾਹਮਣ! ਦਸੋ, ਅਗੇ ਕੀ ਜਵਾਬ ਦਿਓਗੇ,

ਜਬੈ ਕਾਲ ਕੇ ਜਾਲ ਮੈ ਫਾਸਿ ਜੈਹੋ ॥

ਜਬੈ ਕਾਲ ਕੇ ਜਾਲ ਮੈ ਫਾਸਿ ਜੈਹੋ ॥
ਜਦੋਂ ਕਾਲ ਦੇ ਜਾਲ ਵਿਚ ਫਸ ਜਾਓਗੇ।

ਕਹੋ ਕੌਨ ਸੋ ਪਾਠ ਕੈਹੋ ਤਹਾ ਹੀ ॥
कहो कौन सो पाठ कैहो तहा ही ॥
ਦਸੋ, ਉਥੇ ਕਿਹੜਾ ਪਾਠ ਕਰੋਗੇ।

ਤਊ ਲਿੰਗ ਪੂਜਾ ਕਰੌਗੇ ਉਹਾ ਹੀ ॥੮੪॥
तऊ लिंग पूजा करौगे उहा ही ॥८४॥
ਕੀ ਉਥੇ ਵੀ ਤੁਸੀਂ ਲਿੰਗ ਦੀ ਪੂਜਾ ਕਰੋਗੇ ॥੮੪॥

ਤਹਾ ਰੁਦ੍ਰ ਐ ਹੈ ਕਿ ਸ੍ਰੀ ਕ੍ਰਿਸਨ ਐ ਹੈ ॥
तहा रुद्र ऐ है कि स्री कृसन ऐ है ॥
ਉਥੇ ਰੁਦ੍ਰ ਆਵੇਗਾ ਜਾ ਸ੍ਰੀ ਕ੍ਰਿਸ਼ਨ ਆਵੇਗਾ,

ਜਹਾ ਬਾਧਿ ਸ੍ਰੀ ਕਾਲ ਤੋ ਕੌ ਚਲੇ ਹੈ ॥
जहा बाधि स्री काल तो कौ चले है ॥
ਜਿਥੇ ਕਾਲ ਬੰਨ੍ਹ ਕੇ ਤੁਹਾਨੂੰ ਲੈ ਕੇ ਜਾਵੇਗਾ।

ਕਿਧੌ ਆਨਿ ਕੈ ਰਾਮ ਹ੍ਵੈ ਹੈ ਸਹਾਈ ॥
किधौ आनि कै राम ह्वै है सहाई ॥
ਕੀ ਉਥੇ ਤੁਹਾਡੀ ਰਾਮ ਆ ਕੇ ਮੱਦਦ ਕਰੇਗਾ?

ਜਹਾ ਪੁਤ੍ਰ ਮਾਤਾ ਨ ਤਾਤਾ ਨ ਭਾਈ ॥੮੫॥
जहा पुत्र माता न ताता न भाई ॥८५॥
ਜਿਥੇ ਪੁੱਤਰ, ਮਾਤਾ, ਪਿਤਾ ਅਤੇ ਭਰਾ (ਤੁਹਾਡੇ ਨਾਲ) ਨਹੀਂ ਹੋਣਗੇ ॥੮੫॥

ਮਹਾ ਕਾਲ ਜੂ ਕੋ ਸਦਾ ਸੀਸ ਨ੍ਯੈਯੈ ॥
महा काल जू को सदा सीस न्यैयै ॥

(ਇਸ ਲਈ) ਸਦਾ ਮਹਾ ਕਾਲ ਨੂੰ ਸੀਸ ਨਿਵਾਉਂਣਾ ਚਾਹੀਦਾ ਹੈ

ਪੁਰੀ ਚੌਦਹੂੰ ਤ੍ਰਾਸ ਜਾ ਕੋ ਤ੍ਰਸੈਯੈ ॥

पुरी चौदहूँ त्रास जा को त्रसैयै ॥

ਜਿਸ ਦੇ ਡਰ ਤੋਂ ਚੌਦਾ ਪੁਰੀਆਂ ਡਰਦੀਆਂ ਹਨ।

ਸਦਾ ਆਨਿ ਜਾ ਕੀ ਸਭੈ ਜੀਵ ਮਾਨੈ ॥

सदा आनि जा की सभै जीव मानै ॥

ਜਿਸ ਦੀ ਪ੍ਰਭੁਤਾ ਸਾਰੇ ਜੀਵ ਮੰਨਦੇ ਹਨ

ਸਭੈ ਲੋਕ ਖ੍ਯਾਤਾ ਬਿਧਾਤਾ ਪਛਾਨੈ ॥੮੬॥

सभै लोक ख्रयाता बिधाता पछानै ॥८६॥

ਅਤੇ ਜਿਸ ਨੂੰ ਸਾਰੇ ਲੋਕ ਵਿਧਾਤਾ ਵਜੋਂ ਪਛਾਣਦੇ ਹਨ ॥੮੬॥

ਨਹੀ ਜਾਨਿ ਜਾਈ ਕਛੂ ਰੂਪ ਰੇਖਾ ॥

नही जानि जाई कछू रूप रेखा ॥

ਜਿਸ ਦੀ ਕੁਝ ਵੀ ਰੂਪ-ਰੇਖਾ ਜਾਣੀ ਨਹੀਂ ਜਾ ਸਕਦੀ।

ਕਹਾ ਬਾਸ ਤਾ ਕੋ ਫਿਰੈ ਕੌਨ ਭੇਖਾ ॥

कहा बास ता को फिरै कौन भेखा ॥

ਉਸ ਦਾ ਵਾਸ ਕਿਥੇ ਹੈ ਅਤੇ ਕਿਸ ਭੇਸ ਵਿਚ ਫਿਰਦਾ ਹੈ।

ਕਹਾ ਨਾਮ ਤਾ ਕੋ ਕਹਾ ਕੈ ਕਹਾਵੈ ॥

कहा नाम ता को कहा कै कहावै ॥

ਉਸ ਦਾ ਕੀ ਨਾ ਹੈ ਅਤੇ ਕਿਥੋਂ ਦਾ ਅਖਵਾਉਂਦਾ ਹੈ।

ਕਹਾ ਕੈ ਬਖਾਨੋ ਕਹੇ ਮੋ ਨ ਆਵੈ ॥੮੭॥

कहा कै बखानो कहे मो न आवै ॥८७॥

ਕਿਥੋਂ ਤਕ ਉਸ ਦਾ ਬਖਾਨ ਕਰਾ, ਕਥਨ ਵਿਚ ਨਹੀਂ ਆਉਂਦਾ ॥੮੭॥

ਨ ਤਾ ਕੋ ਕੋਊ ਤਾਤ ਮਾਤਾ ਨ ਭਾਈ ॥

न ता को कोऊ तात माता न भाई ॥

ਉਸ ਦਾ ਨਾ ਕੋਈ ਪਿਤਾ ਹੈ, ਨਾ ਮਾਤਾ, ਨਾ ਭਰਾ,

ਨ ਪੁਤ੍ਰਾ ਨ ਪੋਤ੍ਰਾ ਨ ਦਾਯਾ ਨ ਦਾਈ ॥

न पुत्रा न पोत्रा न दाया न दाई ॥

ਨਾ ਪੁੱਤਰ, ਨਾ ਪੋਤਰਾ ਅਤੇ ਨਾ ਹੀ ਕੋਈ ਦਾਇਆ ਅਤੇ ਨਾ ਦਾਈ ਹੈ।

ਕਛੂ ਸੰਗ ਸੈਨਾ ਨ ਤਾ ਕੋ ਸੁਹਾਵੈ ॥

कछू संग सैना न ता को सुहावै ॥

ਉਸ ਦੇ ਨਾਲ ਕੋਈ ਵੀ ਸੈਨਾ ਨਹੀਂ ਸ਼ੋਭਦੀ।

ਕਹੈ ਸਤਿ ਸੋਈ ਕਰੈ ਸੋ ਬਨਜਾਵੈ ॥੮੮॥

कहै सति सोई करै सो बन्यावै ॥८८॥

ਉਹ ਸਤਿ ਕਹਿੰਦਾ ਹੈ ਅਤੇ ਉਹੀ ਕਰਦਾ ਹੈ ਜੋ ਬਣਦਾ ਸਰਦਾ ਹੈ ॥੮੮॥

ਕਈਊ ਸਵਾਰੈ ਕਈਊ ਖਪਾਵੈ ॥

कईऊ सवारै कईऊ खपावै ॥

(ਉਸ ਨੇ) ਕਈਆਂ ਨੂੰ ਸੰਵਾਰਿਆ ਹੈ ਅਤੇ ਕਈਆ ਨੂੰ ਖਪਾ ਦਿੱਤਾ ਹੈ।

ਉਸਾਰੇ ਗੜੇ ਫੇਰਿ ਮੇਟੈ ਬਨਾਵੈ ॥

उसारे गड़े फेरि मेटै बनावै ॥

(ਕਈਆਂ ਨੂੰ) ਉਸਾਰਿਆ ਹੈ, ਘੜਿਆ ਹੈ, ਫਿਰ ਮਿਟਾਇਆ ਹੈ ਅਤੇ ਬਣਾਇਆ ਹੈ।

ਘਨੀ ਬਾਰ ਲੌ ਪੰਥ ਚਾਰੋ ਭ੍ਰਮਾਨਾ ॥

घनी बार लौ पंथ चारो भ्रमाना ॥

(ਉਹ) ਅਨੇਕ ਵਾਰ ਚੌਹਾ ਪਾਸੇ ਘੁੰਮਦਾ ਹੈ।

ਮਹਾ ਕਾਲ ਹੀ ਕੋ ਗੁਰੁ ਕੈ ਪਛਾਨਾ ॥੮੯॥

महा काल ही को गुरू कै पछाना ॥८९॥

ਮਹਾ ਕਾਲ ਨੂੰ ਗੁਰੂ ਰੂਪ ਵਿਚ ਪਛਾਣਿਆ ਜਾਦਾ ਹੈ ॥੮੯॥

ਮੁਰੀਦ ਹੈ ਉਸੀ ਕੀ ਵਹੈ ਪੀਰ ਮੇਰੋ ॥

मुरीद है उसी की वहै पीर मेरो ॥

(ਮੈਂ) ਉਸੇ ਦੀ ਮੁਰੀਦ ਹਾ ਅਤੇ ਉਹੀ ਮੇਰਾ ਪੀਰ ਹੈ।

ਉਸੀ ਕਾ ਕਿਯਾ ਆਪਨਾ ਜੀਵ ਚੇਰੋ ॥

उसी का किया आपना जीव चेरो ॥

ਉਸੇ ਦਾ ਹੀ (ਮੈਂ) ਆਪਣੇ ਜੀ ਨੂੰ ਚੇਲਾ ਬਣਾਇਆ ਹੋਇਆ ਹੈ।

ਤਿਸੀ ਕਾ ਕੀਆ ਬਾਲਕਾ ਮੈ ਕਹਾਵੌਂ ॥

तिसी का कीआ बालका मै कहावौ ॥

ਉਸੇ ਦੀ ਕੀਤੀ ਹੋਈ ਮੈਂ ਬਾਲਕਾ ਅਖਵਾਉਂਦੀ ਹਾ।

ਉਹੀ ਮੋਹਿ ਰਾਖਾ ਉਸੀ ਕੋ ਧਿਆਵੌਂ ॥੯੦॥

उही मोहि राखा उसी को धिआवौ ॥९०॥

ਉਹੀ ਮੇਰਾ ਰਾਖਾ ਹੈ ਅਤੇ ਉਸੇ ਦੀ ਮੈਂ ਆਰਾਧਨਾ ਕਰਦੀ ਹਾ ॥੯੦॥

ਚੌਪਈ ॥

चौपई ॥

ਚੌਪਈ:

ਦਿਜ ਹਮ ਮਹਾ ਕਾਲ ਕੋ ਮਾਨੈ ॥

दिज हम महा काल को मानै ॥

ਹੇ ਬ੍ਰਾਹਮਣ! ਮੈਂ (ਕੇਵਲ) ਮਹਾ ਕਾਲ ਨੂੰ ਮੰਨਦੀ ਹਾ

ਪਾਹਨ ਮੈ ਮਨ ਕੋ ਨਹਿ ਆਨੈ ॥

पाहन मै मन को नहि आनै ॥
ਅਤੇ ਪੱਥਰਾ (ਦੀ ਪੂਜਾ ਵਿਚ ਆਪਣਾ) ਮਨ ਨਹੀਂ ਲਗਾਉਂਦੀ।

ਪਾਹਨ ਕੋ ਪਾਹਨ ਕਰਿ ਜਾਨਤ ॥
पाहन को पाहन करि जानत ॥
(ਮੈਂ) ਪੱਥਰ ਨੂੰ ਪੱਥਰ ਕਰ ਕੇ ਹੀ ਮੰਨਦੀ ਹਾ।

ਤਾ ਤੇ ਬੁਰੋ ਲੋਗ ਏ ਮਾਨਤ ॥੯੧॥
ता ते बुरो लोग ए मानत ॥९१॥
ਇਸੇ ਲਈ (ਇਹ) ਲੋਕ ਬੁਰਾ ਮੰਨਦੇ ਹਨ ॥੯੧॥

ਝੂਠਾ ਕਹ ਝੂਠਾ ਹਮ ਕੈ ਹੈ ॥
झूठा कह झूठा हम कै है ॥
ਝੂਠੇ ਨੂੰ ਤਾ ਮੈਂ ਝੂਠਾ ਕਹਾਗੀ

ਜੋ ਸਭ ਲੋਗ ਮਨੈ ਕੁਰਰੈ ਹੈ ॥
जो सभ लोग मनै कुररै है ॥
ਭਾਵੇਂ ਸਾਰੇ ਲੋਕ ਮਨ ਵਿਚ (ਕਿਉਂ ਨ) ਖਿਝਣ।

ਹਮ ਕਾਹੂ ਕੀ ਕਾਨਿ ਨ ਰਾਖੈ ॥
हम काहू की कानि न राखै ॥
ਮੈਂ ਕਿਸੇ ਦੀ ਪਰਵਾਹ ਨਹੀਂ ਰਖਦੀ ਹਾ

ਸਤਿ ਬਚਨ ਮੁਖ ਊਪਰ ਭਾਖੈ ॥੯੨॥
सति बचन मुख ऊपर भाखै ॥९२॥
ਅਤੇ ਮੂੰਹ ਉਤੇ ਸੱਚੀ ਗੱਲ ਕਹਿੰਦੀ ਹਾ ॥੯੨॥

ਸੁਨੁ ਦਿਜ ਤੁਮ ਧਨ ਕੇ ਲਬ ਲਾਗੇ ॥
सुनु दिज तुम धन के लब लागे ॥

ਹੇ ਬ੍ਰਾਹਮਣ! ਸੁਣੋ, ਤੁਸੀਂ ਧਨ ਦੇ ਲੋਭ ਵਿਚ ਲਗੇ ਹੋਏ

ਮਾਗਤ ਫਿਰਤ ਸਭਨ ਕੇ ਆਗੇ ॥

मागत फिरत सभन के आगे ॥

ਸਭ ਦੇ ਅਗੇ ਮੰਗਦੇ ਫਿਰਦੇ ਹੋ।

ਆਪਨੇ ਮਨ ਭੀਤਰਿ ਨ ਲਜਾਵਹੁ ॥

आपने मन भीतरि न लजावहु ॥

ਆਪਣੇ ਮਨ ਵਿਚ ਲਜਿਤ ਨਹੀਂ ਹੁੰਦੇ

ਇਕ ਟਕ ਹ੍ਵੈ ਹਰਿ ਧਯਾਨ ਨ ਲਾਵਹੁ ॥੯੩॥

इक टक ह्वै हरि ध्यान न लावहु ॥९३॥

ਅਤੇ ਇਕ ਟਕ ਹੋ ਕੇ ਹਰਿ ਵਲ ਧਿਆਨ ਨਹੀਂ ਲਗਾਉਂਦੇ ॥੯੩॥

ਦਿਜ ਬਾਚ ॥

दिज बाच ॥

ਬ੍ਰਾਹਮਣ ਨੇ ਕਿਹਾ:

ਤਬ ਦਿਜ ਬੋਲਾ ਤੈ ਕ੍ਯਾ ਮਾਨੈ ॥

तब दिज बोला तै क्या मानै ॥

ਤਦ ਬ੍ਰਾਹਮਣ ਬੋਲਿਆ ਕਿ ਤੂੰ ਕੀ ਮੰਨ ਸਕਦੀ ਹੈਂ,

ਸੰਭੂ ਕੋ ਪਾਹਨ ਕਰਿ ਮਾਨੈ ॥

संभू को पाहन करि मानै ॥

ਜੋ ਸ਼ਿਵ ਨੂੰ ਪੱਥਰ ਸਮਝ ਰਹੀ ਹੈਂ।

ਜੋ ਇਨ ਕੋ ਕਰਿ ਆਨ ਬਖਾਨੈ ॥

जो इन को करि आन बखानै ॥

ਜੋ ਇਨ੍ਹਾ ਨੂੰ ਕੁਝ ਹੋਰ ਹੀ (ਭਾਵ ਉਲਟ) ਸਮਝਦਾ ਹੈ,

ਤਾ ਕੋ ਬ੍ਰਹਮ ਪਾਤਕੀ ਜਾਨੈ ॥੯੪॥

ता को ब्रहम पातकी जानै ॥९४॥

ਉਸ ਨੂੰ ਪਰਮਾਤਮਾ ਪਾਪੀ ਸਮਝਦਾ ਹੈ ॥੯੪॥

ਜੋ ਇਨ ਕਹ ਕਟੁ ਬਚਨ ਉਚਾਰੈ ॥

जो इन कह कटु बचन उचारै ॥

ਜੋ ਇਨ੍ਹਾ ਪ੍ਰਤਿ ਕੌੜੇ ਬੋਲ ਬੋਲਦਾ ਹੈ,

ਤਾ ਕੌ ਮਹਾ ਨਰਕ ਬਿਧਿ ਡਾਰੈ ॥

ता कौ महा नरक बिधि डारै ॥

ਉਨ੍ਹਾ ਨੂੰ ਵਿਧਾਤਾ ਭਿਆਨਕ ਨਰਕ ਵਿਚ ਸੁਟਦਾ ਹੈ।

ਇਨ ਕੀ ਸਦਾ ਕੀਜਿਯੈ ਸੇਵਾ ॥

इन की सदा कीजियै सेवा ॥

ਇਨ੍ਹਾ ਦੀ ਸਦਾ ਸੇਵਾ ਕਰਨੀ ਚਾਹੀਦੀ ਹੈ

ਏ ਹੈ ਪਰਮ ਪੁਰਾਤਨ ਦੇਵਾ ॥੯੫॥

ए है परम पुरातन देवा ॥९५॥

ਕਿਉਂਕਿ ਇਹ ਪਰਮ ਪੁਰਾਤਨ ਦੇਵਤੇ ਹਨ ॥੯੫॥

ਕੁਅਰਿ ਬਾਚ ॥

कुअरि बाच ॥

ਰਾਜ ਕੁਮਾਰੀ ਨੇ ਕਿਹਾ:

ਏਕੈ ਮਹਾ ਕਾਲ ਹਮ ਮਾਨੈ ॥

एकै महा काल हम मानै ॥

ਮੈਂ ਇਕੋ ਮਹਾ ਕਾਲ ਨੂੰ ਮੰਨਦੀ ਹਾ।

ਮਹਾ ਰੁਦ੍ਰ ਕਹ ਕਛੂ ਨ ਜਾਨੈ ॥

महा रुद्र कह कछू न जानै ॥

ਮੈਂ ਮਹਾ ਰੁਦ੍ਰ ਨੂੰ ਕੁਝ ਨਹੀਂ ਸਮਝਦੀ।

ਬ੍ਰਹਮ ਬਿਸਨ ਕੀ ਸੇਵ ਨ ਕਰਹੀ ॥

ब्रहम बिसन की सेव न करही ॥

(ਮੈਂ) ਬ੍ਰਹਮਾ ਅਤੇ ਵਿਸ਼ਣੂ ਦੀ ਸੇਵਾ ਵੀ ਨਹੀਂ ਕਰਦੀ

ਤਿਨ ਤੇ ਹਮ ਕਬਹੂੰ ਨਹੀ ਡਰਹੀ ॥੯੬॥

तिन ते हम कबहूँ नही डरही ॥९६॥

ਅਤੇ ਇਨ੍ਹਾ ਤੋਂ ਮੈਂ ਕਦੇ ਵੀ ਨਹੀਂ ਡਰਦੀ ॥੯੬॥

ਬ੍ਰਹਮ ਬਿਸਨ ਜਿਨ ਪੁਰਖ ਉਚਾਰਿਯੋ ॥

ब्रहम बिसन जिन पुरख उचारियो ॥

ਜਿਸ ਵਿਅਕਤੀ ਨੇ ਬ੍ਰਹਮਾ ਅਤੇ ਵਿਸ਼ਣੂ (ਦੇ ਨਾਮ ਦਾ) ਉਚਾਰਨ ਕੀਤਾ ਹੈ,

ਤਾ ਕੌ ਮ੍ਰਿਤੁ ਜਾਨਿਯੈ ਮਾਰਿਯੋ ॥

ता कौ मृतु जानियै मारियो ॥

ਸਮਝੋ ਉਸ ਨੂੰ ਮ੍ਰਿਤੂ ਨੇ ਮਾਰ ਸੁਟਿਆ ਹੈ।

ਜਿਨ ਨਰ ਕਾਲ ਪੁਰਖ ਕੋ ਧ੍ਯਾਯੋ ॥

जिन नर काल पुरख को ध्यायो ॥

ਜਿਸ ਬੰਦੇ ਨੇ ਕਾਲ ਪੁਰਖ ਦੀ ਆਰਾਧਨਾ ਕੀਤੀ ਹੈ,

ਤਾ ਕੇ ਨਿਕਟ ਕਾਲ ਨਹਿ ਆਯੋ ॥੯੭॥

ता के निकट काल नहि आयो ॥९७॥

ਉਸ ਦੇ ਨੇੜੇ 'ਕਾਲ' (ਮ੍ਰਿਤੂ) ਨਹੀਂ ਆਉਂਦਾ ॥੯੭॥

ਜੇ ਨਰ ਕਾਲ ਪੁਰਖ ਕੋ ਧ੍ਯਾਵੈ ॥

जे नर काल पुरख को ध्यावै ॥
ਜੋ ਪੁਰਸ਼ ਕਾਲ ਪੁਰਖ ਨੂੰ ਧਿਆਉਂਦਾ ਹੈ,

ਤੇ ਨਰ ਕਾਲ ਫਾਸ ਨਹਿ ਜਾਵੈ ॥
ते नर काल फास नहि जावै ॥
ਉਹ ਪੁਰਸ਼ ਕਾਲ ਦੀ ਫਾਹੀ ਵਿਚ ਨਹੀਂ ਫਸਦਾ।

ਤਿਨ ਕੇ ਰਿਧ ਸਿਧ ਸਭ ਘਰ ਮੌ ॥
तिन के रिध सिध सभ घर मौ ॥
ਉਸ ਦੇ ਘਰ ਵਿਚ ਸਭ ਰਿੱਧੀਆਂ ਸਿੱਧੀਆਂ (ਰਹਿੰਦੀਆਂ ਹਨ)

ਕੋਬਿਦ ਸਭ ਹੀ ਰਹਤ ਹੁਨਰ ਮੌ ॥੯੮॥
कोबिद सभ ही रहत हुनर मौ ॥९८॥
ਅਤੇ (ਉਹ) ਸਾਰਿਆਂ ਹੁਨਰਾ ਵਿਚ ਪ੍ਰਬੀਨ ਰਹਿੰਦਾ ਹੈ ॥੯੮॥

ਕਾਲ ਪੁਰਖ ਇਕਦਾ ਜਿਨ ਕਹਾ ॥
काल पुरख इकदा जिन कहा ॥
ਜੋ ਇਕ ਵਾਰ ਵੀ ਕਾਲ ਪੁਰਖ ਦਾ (ਨਾਮ) ਲੈਂਦਾ ਹੈ,

ਤਾ ਕੇ ਰਿਧਿ ਸਿਧਿ ਹ੍ਵੈ ਰਹਾ ॥
ता के रिधि सिधि ह्वै रहा ॥
(ਸਭ) ਰਿੱਧੀਆਂ ਸਿੱਧੀਆਂ ਉਸ ਦੀਆਂ ਹੋ ਜਾਦੀਆਂ ਹਨ।

ਭਾਤਿ ਭਾਤਿ ਧਨ ਭਰੇ ਭੰਡਾਰੂ ॥
भाति भाति धन भरे भंडारू ॥
(ਉਸ ਦੇ) ਭਾਤ ਭਾਤ ਦੇ ਧਨ ਦੇ ਭੰਡਾਰ ਭਰ ਜਾਦੇ ਹਨ,

ਜਿਨ ਕਾ ਆਵਤ ਵਾਰ ਨ ਪਾਰੂ ॥੯੯॥
जिन का आवत वार न पारू ॥९९॥

ਜਿਨ੍ਹਾ ਦਾ ਕੋਈ ਅੰਤ ਨਹੀਂ ਪਾਇਆ ਜਾ ਸਕਦਾ ॥੯੯॥

ਜਿਨ ਨਰ ਕਾਲ ਪੁਰਖ ਕਹ ਧ੍ਯਾਯੋ ॥

जिन नर काल पुरख कह ध्यायो ॥

ਜਿਸ ਪੁਰਸ਼ ਨੇ ਕਾਲ ਪੁਰਖ ਨੂੰ ਧਿਆਇਆ ਹੈ,

ਸੋ ਨਰ ਕਲਿ ਮੋ ਕਬਹੂ ਨ ਆਯੋ ॥

सो नर कलि मो कबहू न आयो ॥

ਉਹ ਪੁਰਸ਼ ਫਿਰ ਕਲਿਯੁਗ ਨੂੰ ਕਦੇ ਵੀ ਨਹੀਂ ਆਉਂਦਾ।

ਯਾ ਜਗ ਮੈ ਤੇ ਅਤਿ ਸੁਖ ਪਾਵੈ ॥

या जग मै ते अति सुख पावै ॥

(ਉਹ) ਇਸ ਜਗਤ ਵਿਚ ਬਹੁਤ ਸੁਖ ਪ੍ਰਾਪਤ ਕਰਦਾ ਹੈ

ਭੋਗ ਕਰੈ ਬੈਰਨਿ ਕਹ ਘਾਵੈ ॥੧੦੦॥

भोग करै बैरनि कह घावै ॥१००॥

ਅਤੇ ਵੈਰੀਆਂ ਨੂੰ ਮਾਰਦਾ ਹੋਇਆ ਸੰਸਾਰਿਕਤਾ ਨੂੰ ਮਾਣਦਾ ਹੈ ॥੧੦੦॥

ਜਬ ਤੋ ਕੋ ਦਿਜ ਕਾਲ ਸਤੈ ਹੈ ॥

जब तो को दिज काल सतै है ॥

ਹੇ ਬ੍ਰਾਹਮਣ! ਜਦੋਂ ਤੈਨੂੰ ਕਾਲ ਦੁਖੀ ਕਰੇਗਾ,

ਤਬ ਤੂ ਕੋ ਪੁਸਤਕ ਕਰ ਲੈ ਹੈ ॥

तब तू को पुसतक कर लै है ॥

ਤਦ ਤੂੰ ਕਿਹੜੀ ਪੁਸਤਕ ਹੱਥ ਵਿਚ ਲਵੇਂਗਾ।

ਭਾਗਵਤ ਪੜੋ ਕਿ ਗੀਤਾ ਕਹਿ ਹੋ ॥

भागवत पड़ो कि गीता कहि हो ॥

ਕੀ ਭਾਗਵਤ ਪੁਰਾਣ ਪੜ੍ਹੋਗੇ ਜਾ ਭਗਵਦ ਗੀਤਾ ਨੂੰ ਉਚਾਰੋਗੇ।

ਰਾਮਹਿ ਪਕਰਿ ਕਿ ਸਿਵ ਕਹ ਗਹਿ ਹੋ ॥੧੦੧॥

रामहि पकरि कि सिव कह गहि हो ॥१०१॥

ਰਾਮ ਨੂੰ ਪਕੜੋਗੇ ਕਿ ਸ਼ਿਵ ਨੂੰ ਫੜੋਗੇ ॥੧੦੧॥

ਜੇ ਤੁਮ ਪਰਮ ਪੁਰਖ ਠਹਰਾਏ ॥

जे तुम परम पुरख ठहराए ॥

ਜਿਨ੍ਹਾ ਨੂੰ ਤੂੰ ਪਰਮ ਪੁਰਖ ਵਜੋਂ ਸਥਾਪਿਤ ਕੀਤਾ ਹੈ

ਤੇ ਸਭ ਡੰਡ ਕਾਲ ਕੇ ਘਾਏ ॥

ते सभ डंड काल के घाए ॥

ਉਹ ਸਭ ਕਾਲ ਦੇ ਡੰਡੇ ਦੇ ਮਾਰੇ ਹੋਏ ਹਨ।

ਕਾਲ ਡੰਡ ਬਿਨ ਬਚਾ ਨ ਕੋਈ ॥

काल डंड बिन बचा न कोई ॥

ਕਾਲ ਦੇ ਡੰਡੇ ਤੋਂ ਸ਼ਿਵ, ਬ੍ਰਹਮਾ, ਵਿਸ਼ਣੂ, ਇੰਦਰ ਆਦਿ

ਸਿਵ ਬਿਰੰਚ ਬਿਸਨਿੰਦ੍ਰ ਨ ਸੋਈ ॥੧੦੨॥

सिव बिरंच बिसनिंद्र न सोई ॥१०२॥

ਕੋਈ ਵੀ ਬਚ ਨਹੀਂ ਸਕਿਆ ॥੧੦੨॥

ਜੈਸਿ ਜੂਨਿ ਇਕ ਦੈਤ ਬਖਨਿਯਤ ॥

जैसि जूनि इक दैत बखनियत ॥

ਜਿਵੇਂ ਇਕ ਦੈਂਤ ਜੂਨ ਕਹੀ ਜਾਦੀ ਹੈ,

ਤ੍ਯੋ ਇਕ ਜੂਨਿ ਦੇਵਤਾ ਜਨਿਯਤ ॥

त्रयो इक जूनि देवता जनियत ॥

ਉਸੇ ਤਰ੍ਹਾ ਇਕ ਦੇਵਤਾ ਜੂਨ ਵੀ ਜਾਣੀ ਜਾਦੀ ਹੈ।

ਜੈਸੇ ਹਿੰਦੂਆਨੋ ਤੁਰਕਾਨਾ ॥

जैसे हिंदूआनो तुरकाना ॥

ਜਿਵੇਂ ਕੋਈ ਹਿੰਦੂ ਜਾ ਮੁਸਲਮਾਨ ਹੈ,

ਸਭਹਿਨ ਸੀਸ ਕਾਲ ਜਰਵਾਨਾ ॥੧੦੩॥

सभहिन सीस काल जरवाना ॥१०३॥

ਪਰ ਉਨ੍ਹਾ ਸਾਰਿਆਂ ਦੇ ਸਿਰ ਉਤੇ ਕਾਲ ਮਹਾਬਲੀ ਹੈ ॥੧੦੩॥

ਕਬਹੂੰ ਦੈਤ ਦੇਵਤਨ ਮਾਰੈਂ ॥

कबहूँ दैत देवतन मारैं ॥

ਕਦੀ ਦੇਵਤਿਆਂ ਨੇ ਦੈਂਤਾ ਨੂੰ ਮਾਰਿਆ ਹੈ

ਕਬਹੂੰ ਦੈਤਨ ਦੇਵ ਸੰਘਾਰੈਂ ॥

कबहूँ दैतन देव संघारैं ॥

ਅਤੇ ਕਦੇ ਦੈਂਤਾ ਨੇ ਦੇਵਤਿਆਂ ਨੂੰ ਸੰਘਾਰਿਆ ਹੈ।

ਦੇਵ ਦੈਤ ਜਿਨ ਦੋਊ ਸੰਘਾਰਾ ॥

देव दैत जिन दोऊ संघारा ॥

ਜਿਸ ਨੇ ਦੇਵਤਿਆਂ ਅਤੇ ਦੈਂਤਾ ਦੋਹਾ ਨੂੰ ਮਾਰਿਆ ਹੈ,

ਵਹੈ ਪੁਰਖ ਪ੍ਰਤਿਪਾਲ ਹਮਾਰਾ ॥੧੦੪॥

वहै पुरख प्रतिपाल हमारा ॥१०४॥

ਉਹ (ਕਾਲ) ਪੁਰਖ ਮੇਰਾ ਪ੍ਰਤਿਪਾਲਕ ਹੈ ॥੧੦੪॥

ਅੜਿਲ ॥

अड़िल ॥

ਅੜਿਲ:

ਇੰਦ੍ਰ ਉਪਿੰਦ੍ਰ ਦਿਨਿੰਦ੍ਰਹਿ ਜੌਨ ਸੰਘਾਰਿਯੋ ॥

इंद्र उपिंद्र दिनिंद्रहि जौन संघारियो ॥
ਜਿਸ ਨੇ ਇੰਦਰ, ਉਪਿੰਦਰ (ਵਾਮਨ) ਸੂਰਜ,

ਚੰਦ੍ਰ ਕੁਬੇਰ ਜਲਿੰਦ੍ਰ ਅਹਿੰਦ੍ਰਹਿ ਮਾਰਿਯੋ ॥
चंद्र कुबेर जलिंद्र अहिंद्रहि मारियो ॥
ਚੰਦ੍ਰਮਾ, ਕੁਬੇਰ, ਵਰੁਣ ਅਤੇ ਸ਼ੇਸ਼ਨਾਗ ਨੂੰ ਮਾਰ ਦਿੱਤਾ ਹੈ।

ਪੁਰੀ ਚੌਦਹੂੰ ਚਕ੍ਰ ਜਵਨ ਸੁਨਿ ਲੀਜਿਯੈ ॥
पुरी चौदहूँ चक्र जवन सुनि लीजियै ॥
ਜਿਸ ਦਾ ਚੌਦਾ ਲੋਕਾ ਵਿਚ ਚੱਕਰ ਚਲਦਾ ਸੁਣੀਂਦਾ ਹੈ,

ਹੋ ਨਮਸਕਾਰ ਤਾਹੀ ਕੋ ਗੁਰ ਕਰਿ ਕੀਜਿਯੈ ॥੧੦੫॥
हो नमसकार ताही को गुर करि कीजियै ॥१०५॥
ਉਸੇ ਨੂੰ ਪ੍ਰਨਾਮ ਕਰ ਕੇ ਗੁਰੂ ਧਾਰਨ ਕਰਨਾ ਚਾਹੀਦਾ ਹੈ ॥੧੦੫॥

ਦਿਜ ਬਾਚ ॥
दिज बाच ॥
ਬ੍ਰਾਹਮਣ ਨੇ ਕਿਹਾ:

ਚੌਪਈ ॥
चौपई ॥
ਚੌਪਈ:

ਬਹੁ ਬਿਧਿ ਬਿਪ੍ਰਹਿ ਕੋ ਸਮਝਾਯੋ ॥
बहु बिधि बिप्रहि को समझायो ॥
(ਰਾਜ ਕੁਮਾਰੀ ਨੇ) ਕਈ ਤਰ੍ਹਾ ਨਾਲ ਬ੍ਰਾਹਮਣ ਨੂੰ ਸਮਝਾਇਆ।

ਪੁਨਿ ਮਿਸ੍ਰਹਿ ਅਸ ਭਾਖਿ ਸੁਨਾਯੋ ॥
पुनि मिस्रहि अस भाखि सुनायो ॥

ਫਿਰ ਬ੍ਰਾਹਮਣ ਨੇ ਇਸ ਤਰ੍ਹਾ ਕਿਹਾ,

ਜੇ ਪਾਹਨ ਕੀ ਪੂਜਾ ਕਰਿ ਹੈ ॥
जे पाहन की पूजा करि है ॥
ਜੋ ਪੱਥਰ ਦੀ ਪੂਜਾ ਕਰਦਾ ਹੈ,

ਤਾ ਕੇ ਪਾਪ ਸਕਲ ਸਿਵ ਹਰਿ ਹੈ ॥੧੦੬॥
ता के पाप सकल सिव हरि है ॥१०६॥
ਉਨ੍ਹਾ ਦੇ ਸਾਰੇ ਪਾਪ ਸ਼ਿਵ ਖ਼ੁਦ ਦੂਰ ਕਰ ਦਿੰਦਾ ਹੈ ॥੧੦੬॥

ਜੇ ਨਰ ਸਾਲਿਗ੍ਰਾਮ ਕਹ ਧਯੈਹੈ ॥
जे नर सालिग्राम कह धयैहै ॥
ਜੋ ਵਿਅਕਤੀ ਸਾਲਿਗ੍ਰਾਮ ਨੂੰ ਧਿਆਏਗਾ,

ਤਾ ਕੇ ਸਕਲ ਪਾਪ ਕੋ ਛੈਹੈ ॥
ता के सकल पाप को छैहै ॥
ਉਸ ਦੇ ਸਾਰੇ ਪਾਪ ਖ਼ਤਮ ਹੋ ਜਾਣਗੇ।

ਜੋ ਇਹ ਛਾਡਿ ਅਵਰ ਕਹ ਧਯੈ ਹੈ ॥
जो इह छाडि अवर कह धयै है ॥
ਜੋ ਇਸ ਨੂੰ ਛਡ ਕੇ ਹੋਰ ਕਿਸੇ ਦਾ ਧਿਆਨ ਕਰੇਗਾ

ਤੇ ਨਰ ਮਹਾ ਨਰਕ ਮਹਿ ਜੈ ਹੈ ॥੧੦੭॥
ते नर महा नरक महि जै है ॥१०७॥
ਉਹ ਪੁਰਸ਼ ਮਹਾ ਨਰਕ ਵਿਚ ਪਵੇਗਾ ॥੧੦੭॥

ਜੇ ਨਰ ਕਛੁ ਧਨ ਬਿਪ੍ਰਹਿ ਦੈ ਹੈ ॥
जे नर कछु धन बिप्रहि दै है ॥
ਜੋ ਵਿਅਕਤੀ ਬ੍ਰਾਹਮਣ ਨੂੰ ਕੁਝ ਧਨ ਦੇਵੇਗਾ,

ਆਗੇ ਮਾਗ ਦਸ ਗੁਨੋ ਲੈਹੈ ॥

आगे माग दस गुनो लैहै ॥

ਉਹ ਅਗਲੇ ਜਨਮ ਵਿਚ ਦਸ ਗੁਣਾ ਮੰਗ ਲਵੇਗਾ।

ਜੋ ਬਿਪ੍ਰਨ ਬਿਨੁ ਅਨਤੈ ਦੇਹੀ ॥

जो बिप्रन बिनु अनतै देही ॥

ਜੋ ਬ੍ਰਾਹਮਣ ਤੋਂ ਬਿਨਾ ਕਿਸੇ ਹੋਰ ਨੂੰ ਦੇਵੇਗਾ,

ਤਾ ਕੌ ਕਛੁ ਸੁ ਫਲੈ ਨਹਿ ਸੇਈ ॥੧੦੮॥

ता कौ कछु सु फलै नहि सेई ॥१०८॥

ਉਸ ਨੂੰ ਉਸ ਦਾ ਕੋਈ ਫਲ ਪ੍ਰਾਪਤ ਨਹੀਂ ਹੋਵੇਗਾ ॥੧੦੮॥

ਅੜਿਲ ॥

अड़िल ॥

ਅੜਿਲ:

ਤਬੈ ਕੁਅਰਿ ਪ੍ਰਤਿਮਾ ਸਿਵ ਕੀ ਕਰ ਮੈ ਲਈ ॥

तबै कुअरि प्रतिमा सिव की कर मै लई ॥

ਤਦ ਰਾਜ ਕੁਮਾਰੀ ਨੇ ਸ਼ਿਵ ਦੀ ਮੂਰਤੀ ਹੱਥ ਵਿਚ ਲੈ ਲਈ

ਹਸਿ ਹਸਿ ਕਰਿ ਦਿਜ ਕੇ ਮੁਖ ਕਸਿ ਕਸਿ ਕੈ ਦਈ ॥

हसि हसि करि दिज के मुख कसि कसि कै दई ॥

ਅਤੇ ਹਸ ਹਸ ਕੇ ਬ੍ਰਾਹਮਣ ਦੇ ਮੂੰਹ ਉਤੇ ਕਸ ਕਸ ਕੇ ਮਾਰੀ।

ਸਾਲਿਗ੍ਰਾਮ ਭੇ ਦਾਤਿ ਫੋਰਿ ਸਭ ਹੀ ਦੀਏ ॥

सालिग्राम भे दाति फोरि सभ ही दीए ॥

ਸਾਲਿਗ੍ਰਾਮ ਨਾਲ (ਬ੍ਰਾਹਮਣ ਦੇ) ਸਾਰੇ ਦੰਦ ਭੰਨ ਦਿੱਤੇ

ਹੋ ਛੀਨਿ ਛਾਨਿ ਕਰਿ ਬਸਤ੍ਰ ਮਿਸ੍ਰ ਕੇ ਸਭ ਲੀਏ ॥੧੦੯॥

हो छीनि छानि करि बसत्र मिस्र के सभ लीए ॥१०९॥

ਅਤੇ ਬ੍ਰਾਹਮਣ ਦੇ ਸਾਰੇ ਬਸਤ੍ਰ (ਅਤੇ ਦਰਬ) ਖੋਹ ਖਾਹ ਲਏ ॥੧੦੯॥

ਕਹੋ ਮਿਸ੍ਰ ਅਬ ਰੁਦ੍ਰ ਤਿਹਾਰੋ ਕਹ ਗਯੋ ॥

कहो मिस्र अब रुद्र तिहारो कह गयो ॥

(ਅਤੇ ਕਹਿਣ ਲਗੀ) ਹੇ ਬ੍ਰਾਹਮਣ! ਦਸ, ਹੁਣ ਤੇਰਾ ਸ਼ਿਵ ਕਿਥੇ ਗਿਆ ਹੈ।

ਜਿਹ ਸੇਵਤ ਥੋ ਸਦਾ ਦਾਤਿ ਛੈ ਤਿਨ ਕਿਯੋ ॥

जिह सेवत थो सदा दाति छै तिन कियो ॥

ਜਿਸ ਨੂੰ (ਤੂੰ) ਸਦਾ ਪੂਜਦਾ ਸੈਂ, ਉਸ ਨੇ (ਤੇਰੇ) ਦੰਦ ਭੰਨ ਦਿੱਤੇ ਹਨ।

ਜਿਹ ਲਿੰਗਹਿ ਕੌ ਜਪਤੇ ਕਾਲ ਬਤਾਇਯੋ ॥

जिह लिंगहि कौ जपते काल बताइयो ॥

ਜਿਸ ਲਿੰਗ ਦੀ ਪੂਜਾ ਕਰਦਿਆਂ (ਤੂੰ ਇਤਨਾ) ਸਮਾ ਬਿਤਾਇਆ ਹੈ,

ਹੋ ਅੰਤ ਕਾਲ ਸੋ ਤੁਮਰੇ ਮੁਖ ਮਹਿ ਆਇਯੋ ॥੧੧੦॥

हो अंत काल सो तुमरे मुख महि आइयो ॥११०॥

ਉਹੀ ਅੰਤ ਨੂੰ ਤੇਰੇ ਮੂੰਹ ਵਿਚ ਆਇਆ ਹੈ (ਅਰਥਾਤ ਤੇਰੇ ਮੂੰਹ ਉਤੇ ਆ ਕੇ ਵਜਿਆ ਹੈ) ॥੧੧੦॥

ਚੌਪਈ ॥

चौपई ॥

ਚੌਪਈ:

ਤਾ ਕੋ ਦਰਬੁ ਛੀਨਿ ਜੋ ਲਿਯੋ ॥

ता को दरबु छीनि जो लियो ॥

ਉਸ (ਬ੍ਰਾਹਮਣ) ਦਾ ਜੋ ਦਰਬ (ਦੌਲਤ) ਧਨ ਖੋਹਿਆ ਸੀ,

ਜੋ ਸਭ ਦਾਨ ਦਿਜਨ ਕਰਿ ਦਿਯੋ ॥

ਜੋ ਸਭ ਦਾਨ ਦਿਜਨ ਕਰਿ ਦਿਯੋ ॥

ਉਹ ਸਭ ਬ੍ਰਾਹਮਣਾ ਨੂੰ ਦਾਨ ਕਰ ਦਿੱਤਾ।

ਕਹਿਯੋ ਮਿਸ੍ਰ ਕਛੁ ਚਿੰਤ ਨ ਕਰਹੂੰ ॥

कहियो मिस्र कछु चिंत न करहूँ ॥

ਅਤੇ ਕਿਹਾ ਹੇ ਬ੍ਰਾਹਮਣ! (ਧਨ ਦੀ) ਕੁਝ ਵੀ ਚਿੰਤਾ ਨਾ ਕਰੋ

ਦਾਨ ਦਸ ਗੁਨੋ ਆਗੈ ਫਰਹੂੰ ॥੧੧੧॥

दान दस गुनो आगै फरहूँ ॥१११॥

(ਕਿਉਂਕਿ) ਅਗਲੇ ਜਨਮ ਵਿਚ ਇਹ ਦਸ ਗੁਣਾ ਹੋ ਕੇ ਫਲੇਗਾ ॥੧੧੧॥

ਕਬਿਤੁ ॥

कबितु ॥

ਕਬਿੱਤ:

ਔਰਨ ਕੋ ਕਹਤ ਲੁਟਾਵੋ ਤੁਮ ਖਾਹੁ ਧਨ ਆਪੁ ਪਹਿਤੀ ਮੈ ਡਾਰਿ ਖਾਤ ਨ ਬਿਸਾਰ ਹੈਂ ॥

औरन को कहत लुटावो तुम खाहु धन आपु पहिती मै डारि खात न बिसार हैं ॥

ਹੋਰਨਾ ਨੂੰ ਕਹਿੰਦੇ ਹਨ ਕਿ ਤੁਸੀਂ ਖੂਬ ਧਨ ਲੁਟਾਓ, ਪਰ ਆਪ ਧਨ ਨੂੰ ਖਾਉਂਦੇ ਹਨ (ਅਰਥਾਤ-ਮੌਜ ਨਾਲ ਵਰਤਦੇ ਹਨ) (ਅਤੇ ਕੰਜੂਸ ਇਤਨੇ ਹਨ ਕਿ) ਦਾਲ ('ਪਹਿਤੀ') ਵਿਚ ਹਲਦੀ ('ਬਿਸਾਰ') ਪਾ ਕੇ ਨਹੀਂ ਖਾਉਂਦੇ।

ਬਡੇ ਹੀ ਪ੍ਰਪੰਚੀ ਪਰਪਚੰਨ ਕੋ ਲੀਏ ਫਿਰੈ ਦਿਨ ਹੀ ਮੈ ਲੋਗਨ ਕੋ ਲੂਟਤ ਬਜਾਰ ਹੈਂ ॥

बडे ही प्रपंची परपचंन को लीए फिरै दिन ही मै लोगन को लूटत बजार हैं ॥

ਬਹੁਤ ਵੱਡੇ ਪ੍ਰਪੰਚੀ ਹਨ ਅਤੇ ਪ੍ਰਪੰਚਾ (ਪਾਖੰਡਾ) ਦਾ ਹੀ ਪ੍ਰਦਰਸ਼ਨ ਕਰਦੇ ਫਿਰਦੇ ਹਨ ਅਤੇ ਦਿਨ ਵਿਚ ਹੀ ਲੋਕਾ ਨੂੰ ਬਾਜ਼ਾਰ ਵਿਚ ਲੁਟ ਲੈਂਦੇ ਹਨ।

ਹਾਥ ਤੇ ਨ ਕੌਡੀ ਦੇਤ ਕੌਡੀ ਕੌਡੀ ਮਾਗ ਲੇਤ ਪੁਤ੍ਰੀ ਕਹਤ ਤਾ ਸੋ ਕਰੈ ਬਿਭਚਾਰ ਹੈਂ ॥

हाथ ते न कौडी देत कौडी कौडी माग लेत पुत्री कहत ता सो करै बिभचार हैं ॥

ਹੱਥੋਂ ਕੌਡੀ ਨਹੀਂ ਦਿੰਦੇ, (ਪਰ ਸਭ ਤੋਂ) ਕੌਡੀ ਕੌਡੀ ਮੰਗ ਲੈਂਦੇ ਹਨ। (ਜਿਸ ਨੂੰ) ਪੁੱਤਰੀ ਕਹਿੰਦੇ ਹਨ, ਉਸ ਨਾਲ ਵਿਭਚਾਰ ਕਰਦੇ ਹਨ।

ਲੋਭਤਾ ਕੇ ਜਏ ਹੈਂ ਕਿ ਮਮਤਾ ਕੇ ਭਏ ਹੈਂ ਏ ਸੂਮਤਾ ਕੇ ਪੁਤ੍ਰ ਕੈਧੌ ਦਰਿਦ੍ਰਾਵਤਾਰ ਹੈਂ ॥੧੧੨॥

लोभता के जए हैं कि ममता के भए हैं ए सूमता के पुत्र कैधौ दरिद्रावतार हैं ॥११२॥

(ਇਸ ਤਰ੍ਹਾ ਇਹ) ਲੋਭ ਦੇ ਪੈਦਾ ਕੀਤੇ ਹੋਏ ਸੁਆਰਥੀ ਬਣੇ ਫਿਰਦੇ ਹਨ। (ਇਹ) ਕੰਜੂਸੀ ਦੇ ਪੁੱਤਰ ਜਾ ਦਰਿਦ੍ਰਤਾ ਦੇ ਅਵਤਾਰ ਹਨ ॥੧੧੨॥

ਚੌਪਈ ॥

चौपई ॥

ਚੌਪਈ:

ਪਹਤੀ ਬਿਖੈ ਬਿਸਾਰ ਨ ਡਾਰਹਿ ॥

पहती बिखै बिसार न डारहि ॥

(ਆਪ ਤਾ) ਦਾਲ ਵਿਚ ਹਲਦੀ ਨਹੀਂ ਪਾਉਂਦੇ,

ਔਰਨ ਪਾਸ ਗਾਲ ਕੋ ਮਾਰਹਿ ॥

औरन पास गाल को मारहि ॥

ਪਰ ਹੋਰਨਾ ਪਾਸ ਸ਼ੇਖੀ ਮਾਰਦੇ ਹਨ।

ਜਨਿਯਤ ਕਿਸੀ ਦੇਸ ਕੇ ਰਾਜਾ ॥

जनियत किसी देस के राजा ॥

ਲਗਦੇ ਤਾ ਕਿਸੇ ਦੇਸ਼ ਦੇ ਰਾਜੇ ਹਨ,

ਕੌਡੀ ਕੇ ਆਵਤ ਨਹਿ ਕਾਜਾ ॥੧੧੩॥

कौडी के आवत नहि काजा ॥११३॥

ਪਰ ਕੌਡੀ ਦੇ ਕੰਮ ਵੀ ਨਹੀਂ ਆਉਂਦੇ ॥੧੧੩॥

ਜੌ ਇਨ ਮੰਤ੍ਰ ਜੰਤ੍ਰ ਸਿਧਿ ਹੋਈ ॥

जौ इन मंत्र जंत्र सिधि होई ॥

ਜੇ ਇਨ੍ਹਾ ਮੰਤ੍ਰਾ ਜੰਤ੍ਰਾ ਤੋਂ ਸਿੱਧੀ ਪ੍ਰਾਪਤ ਹੁੰਦੀ,

ਦਰ ਦਰ ਭੀਖਿ ਨ ਮਾਗੈ ਕੋਈ ॥

दर दर भीखि न मागै कोई ॥

ਤਾ ਕੋਈ ਦਰ ਦਰ ਭਿਖ ਨਾ ਮੰਗਦਾ ਫਿਰਦਾ।

ਏਕੈ ਮੁਖ ਤੇ ਮੰਤ੍ਰ ਉਚਾਰੈ ॥

एकै मुख ते मंत्र उचारै ॥

ਮੁਖ ਤੋਂ ਇਕੋ ਮੰਤ੍ਰ ਉਚਾਰਨ ਕਰ ਕੇ

ਧਨ ਸੌ ਸਕਲ ਧਾਮ ਭਰਿ ਡਾਰੈ ॥੧੧੪॥

धन सौ सकल धाम भरि डारै ॥११४॥

ਸਾਰੇ ਘਰ ਨੂੰ ਧਨ ਨਾਲ ਭਰ ਲੈਂਦੇ ਹਨ ॥੧੧੪॥

ਰਾਮ ਕ੍ਰਿਸਨ ਏ ਜਿਨੈ ਬਖਾਨੈ ॥

राम क्रिसन ए जिनै बखानै ॥

ਰਾਮ, ਕ੍ਰਿਸ਼ਨ, ਇਹ ਜਿਤਨੇ ਹੀ ਦਸੇ ਜਾਦੇ ਹਨ

ਸਿਵ ਬ੍ਰਹਮਾ ਏ ਜਾਹਿ ਪ੍ਰਮਾਨੈ ॥

सिव ब्रहमा ए जाहि प्रमानै ॥

ਸ਼ਿਵ, ਬ੍ਰਹਮਾ ਆਦਿ।

ਤੇ ਸਭ ਹੀ ਸ੍ਰੀ ਕਾਲ ਸੰਘਾਰੇ ॥

ते सभ ही स्री काल संघारे ॥

ਉਨ੍ਹਹਾ ਸਭ ਨੂੰ ਕਾਲ ਨੇ ਮਾਰ ਦਿੱਤਾ ਹੈ

ਕਾਲ ਪਾਇ ਕੈ ਬਹੁਰਿ ਸਵਾਰੇ ॥੧੧੫॥

काल पाइ कै बहुरि सवारे ॥११५॥

ਅਤੇ ਕਾਲ ਨੇ ਹੀ ਉਨ੍ਹਹਾ ਨੂੰ ਫਿਰ ਸਾਜਿਆ ਹੈ ॥੧੧੫॥

ਕੇਤੇ ਰਾਮਚੰਦ ਅਰੁ ਕ੍ਰਿਸਨਾ ॥

केते रामचंद अरु क्रिसना ॥

ਕਿਤਨੇ ਹੀ ਰਾਮ ਚੰਦ੍ਰ, ਕ੍ਰਿਸ਼ਨ,

ਕੇਤੇ ਚਤੁਰਾਨਨ ਸਿਵ ਬਿਸਨਾ ॥

केते चतुरानन सिव बिसना ॥

ਬ੍ਰਹਮਾ, ਸ਼ਿਵ ਅਤੇ ਵਿਸ਼ਣੂ ਹਨ।

ਚੰਦ ਸੂਰਜ ਏ ਕਵਨ ਬਿਚਾਰੇ ॥

चंद सूरज ए कवन बिचारे ॥

ਚੰਦ੍ਰਮਾ ਅਤੇ ਸੂਰਜ ਵਿਚਾਰੇ ਕੀ ਹਨ।

ਪਾਨੀ ਭਰਤ ਕਾਲ ਕੇ ਦ੍ਵਾਰੇ ॥੧੧੬॥

पानी भरत काल के द्वारे ॥११६॥

ਇਹ ਸਾਰੇ ਕਾਲ ਦੇ ਦੁਆਰ ਉਤੇ ਪਾਣੀ ਭਰਦੇ ਹਨ ॥੧੧੬॥

ਕਾਲ ਪਾਇ ਸਭ ਹੀ ਏ ਭਏ ॥

काल पाइ सभ ही ए भए ॥

ਕਾਲ ਦੇ ਪ੍ਰਾਪਤ ਹੋਣ ਤੇ ਹੀ ਇਹ ਸਭ ਹੋਂਦ ਵਿਚ ਆਏ

ਕਾਲੋ ਪਾਇ ਕਾਲ ਹ੍ਵੈ ਗਏ ॥

कालो पाइ काल ह्वै गए ॥

ਅਤੇ ਕਾਲ ਦੇ ਪ੍ਰਾਪਤ ਹੋਣ ਤੇ ਇਹ ਕਾਲ-ਵਸ ਹੋ ਗਏ।

ਕਾਲਹਿ ਪਾਇ ਬਹੁਰਿ ਅਵਤਰਿ ਹੈ ॥

कालहि पाइ बहुरि अवतरि है ॥

ਕਾਲ ਦੇ ਪ੍ਰਾਪਤ ਹੋਣ ਤੇ ਫਿਰ ਪ੍ਰਗਟ ਹੁੰਦੇ ਹਨ।

ਕਾਲਹਿ ਕਾਲ ਪਾਇ ਸੰਘਰਿ ਹੈ ॥੧੧੭॥

कालहि काल पाइ संघरि है ॥११७॥

ਕਾਲ ਦੇ ਪ੍ਰਾਪਤ ਹੋਣ ਤੇ ਫਿਰ ਕਾਲ ਦੁਆਰਾ ਮਾਰੇ ਜਾਂਦੇ ਹਨ ॥੧੧੭॥

ਦੋਹਰਾ ॥

दोहरा ॥

ਦੋਹਰਾ:

ਸ੍ਰਾਪ ਰਾਛਸੀ ਕੇ ਦਏ ਜੋ ਭਯੋ ਪਾਹਨ ਜਾਇ ॥

स्राप राछसी के दए जो भयो पाहन जाइ ॥

(ਇਕ) ਰਾਖਸ਼ੀ ਦੇ ਸ੍ਰਾਪ ਦੇਣ ਤੇ ਜੋ ਪੱਥਰ ਬਣ ਜਾਦਾ ਹੈ,

ਤਾਹਿ ਕਹਤ ਪਰਮੇਸ੍ਰ ਤੈ ਮਨ ਮਹਿ ਨਹੀ ਲਜਾਇ ॥੧੧੮॥

ताहि कहत परमेस्र तै मन महि नही लजाइ ॥११८॥

ਉਸ ਨੂੰ ਪਰਮੇਸ਼੍ਵਰ ਕਹਿੰਦਿਆਂ (ਇਹ) ਮਨ ਵਿਚ ਨਹੀਂ ਲਜਾਉਂਦੇ ॥੧੧੮॥

ਦਿਜ ਬਾਚ ॥

दिज बाच ॥

ਬ੍ਰਾਹਮਣ ਨੇ ਕਿਹਾ:

ਚੌਪਈ ॥

चौपई ॥

ਚੌਪਈ:

ਤਬ ਦਿਜ ਅਧਿਕ ਕੋਪ ਹ੍ਵੈ ਗਯੋ ॥

तब दिज अधिक कोप ह्वै गयो ॥

ਤਦ ਬ੍ਰਾਹਮਣ ਬਹੁਤ ਕ੍ਰੋਧਵਾਨ ਹੋ ਗਿਆ

ਭਰਭਰਾਇ ਠਾਢਾ ਉਠਿ ਭਯੋ ॥

भरभराइ ठाढा उठि भयो ॥

ਅਤੇ ਘਬਰਾ ('ਭਰਭਰਾਇ') ਕੇ ਉਠ ਖੜੋਤਾ।

ਅਬ ਮੈ ਇਹ ਰਾਜਾ ਪੈ ਜੈਹੋਂ ॥

ਅਬ ਮੈ ਇਹ ਰਾਜਾ ਪੈ ਜੈਹੌ ॥

(ਅਤੇ ਕਹਿਣ ਲਗਿਆ) ਹੁਣ ਮੈਂ ਇਸ ਰਾਜੇ ਕੋਲ ਜਾਦਾ ਹਾ

ਤਹੀ ਬਾਧਿ ਕਰਿ ਤੋਹਿ ਮੰਗੈ ਹੌ ॥੧੧੯॥

तही बाधि करि तोहि मंगै हौ ॥११९॥

ਅਤੇ ਤੈਨੂੰ ਬੰਨ੍ਹਵਾ ਕੇ ਉਥੇ ਹੀ ਮੰਗਵਾਉਂਦਾ ਹਾ ॥੧੧੯॥

ਕੁਅਰਿ ਬਾਚ ॥

कुअरि बाच ॥

ਰਾਜ ਕੁਮਾਰੀ ਨੇ ਕਿਹਾ:

ਤਬ ਤਿਨ ਕੁਅਰਿ ਦਿਜਹਿ ਗਹਿ ਲਿਆ ॥

तब तिन कुअरि दिजहि गहि लिआ ॥

ਤਦ ਉਸ ਰਾਜ ਕੁਮਾਰੀ ਨੇ ਬ੍ਰਾਹਮਣ ਨੂੰ ਪਕੜ ਲਿਆ

ਡਾਰ ਨਦੀ ਕੇ ਭੀਤਰ ਦਿਯਾ ॥

डार नदी के भीतर दिया ॥

ਅਤੇ ਨਦੀ ਵਿਚ ਸੁਟ ਦਿੱਤਾ।

ਗੋਤਾ ਪਕਰਿ ਆਠ ਸੈ ਦੀਨਾ ॥

गोता पकरि आठ सै दीना ॥

(ਉਸ ਨੂੰ) ਪਕੜ ਕੇ ਅੱਠ ਸੌ ਗ਼ੋਤੇ ਦਿੱਤੇ

ਤਾਹਿ ਪਵਿਤ੍ਰ ਭਲੀ ਬਿਧਿ ਕੀਨਾ ॥੧੨੦॥

ताहि पवित्र भली बिधि कीना ॥१२०॥

ਅਤੇ ਉਸ ਨੂੰ ਚੰਗੀ ਤਰ੍ਹਾ ਨਾਲ ਪਵਿਤ੍ਰ ਕੀਤਾ ॥੧੨੦॥

ਕਹੀ ਕੁਅਰਿ ਪਿਤੁ ਪਹਿ ਮੈ ਜੈ ਹੌਂ ॥

कही कुअरि पितु पहि मै जै हौं ॥

ਰਾਜ ਕੁਮਾਰੀ ਕਹਿਣ ਲਗੀ ਕਿ ਮੈਂ ਪਿਤਾ ਕੋਲ ਜਾਵਾਗੀ

ਤੈ ਮੁਹਿ ਡਾਰਾ ਹਾਥ ਬਤੈ ਹੌਂ ॥

तै मुहि डारा हाथ बतै हौं ॥

ਅਤੇ ਦਸਾਗੀ ਕਿ ਤੂੰ ਮੈਨੂੰ ਹੱਥ ਪਾਇਆ ਹੈ।

ਤੇਰੇ ਦੋਨੋ ਹਾਥ ਕਟਾਊਾਂ ॥

तेरे दोनो हाथ कटाऊाँ ॥

ਤੇਰੇ ਦੋਵੇਂ ਹੱਥ ਕਟਵਾਵਾਗੀ।

ਤੌ ਰਾਜਾ ਕੀ ਸੁਤਾ ਕਹਾਊਾਂ ॥੧੨੧॥

तौ राजा की सुता कहाऊाँ ॥१२१॥

ਤਦ ਹੀ ਰਾਜੇ ਦੀ ਪੁੱਤਰੀ ਅਖਵਾਵਾਗੀ ॥੧੨੧॥

ਦਿਜ ਵਾਚ ॥

दिज वाच ॥

ਬ੍ਰਾਹਮਣ ਨੇ ਕਿਹਾ:

ਇਹ ਸੁਨਿ ਬਾਤ ਮਿਸ੍ਰ ਡਰ ਪਯੋ ॥

इह सुनि बात मिस्र डर पयो ॥

ਇਹ ਗੱਲ ਸੁਣ ਕੇ ਬ੍ਰਾਹਮਣ ਡਰ ਗਿਆ

ਲਾਗਤ ਪਾਇ ਕੁਅਰਿ ਕੇ ਭਯੋ ॥

लागत पाइ कुअरि के भयो ॥

ਅਤੇ ਰਾਜ ਕੁਮਾਰੀ ਦੇ ਪੈਰੀਂ ਪੈ ਗਿਆ।

ਸੋਊ ਕਰੋ ਜੁ ਮੋਹਿ ਉਚਾਰੋ ॥

सोऊ करो जु मोहि उचारो ॥

(ਕਹਿਣ ਲਗਿਆ ਕਿ ਮੈਂ) ਉਹੀ ਕਰਾਗਾ ਜੋ (ਤੂੰ) ਮੈਨੂੰ ਕਹੇਂਗੀ।

ਤੁਮ ਨਿਜੁ ਜਿਯ ਤੇ ਕੋਪ ਨਿਵਾਰੋ ॥੧੨੨॥

तुम निजु जिय ते कोप निवारो ॥१२२॥

ਤੂੰ ਆਪਣੇ ਮਨ ਤੋਂ ਕ੍ਰੋਧ ਦੂਰ ਕਰ ਦੇ ॥੧੨੨॥

ਕੁਅਰਿ ਬਾਚ ॥

कुअरि बाच ॥

ਰਾਜ ਕੁਮਾਰੀ ਨੇ ਕਿਹਾ:

ਤੁਮ ਕਹਿਯਹੁ ਮੈ ਪ੍ਰਥਮ ਅਨਾਯੋ ॥

तुम कहियहु मै प्रथम अनायो ॥

ਤੂੰ ਕਹੀਂ ਕਿ (ਮੈਂ) ਪਹਿਲਾ ਇਸ਼ਨਾਨ ਕੀਤਾ ਹੈ

ਧਨ ਨਿਮਿਤਿ ਮੈ ਦਰਬੁ ਲੁਟਾਯੋ ॥

धन निमिति मै दरबु लुटायो ॥

ਅਤੇ (ਅਗਲੇ ਜਨਮ ਵਿਚ ਅਧਿਕ) ਧਨ ਪ੍ਰਾਪਤ ਕਰਨ ਲਈ ਦਰਬ ਲੁਟਾਇਆ ਹੈ।

ਪਾਹਨ ਕੀ ਪੂਜਾ ਨਹਿ ਕਰਿਯੈ ॥

पाहन की पूजा नहि करियै ॥

(ਤੂੰ ਹੁਣ) ਪੱਥਰ ਦੀ ਪੂਜਾ ਨਹੀਂ ਕਰੇਂਗਾ

ਮਹਾ ਕਾਲ ਕੇ ਪਾਇਨ ਪਰਿਯੈ ॥੧੨੩॥

महा काल के पाइन परियै ॥१२३॥

ਅਤੇ ਮਹਾ ਕਾਲ ਦੇ ਚਰਨੀਂ ਲਗੇਂਗਾ ॥੧੨੩॥

ਕਬਿਯੋ ਬਾਚ ॥

कबियो बाच ॥

ਕਵੀ ਦਾ ਕਥਨ ਹੈ:

ਤਬ ਦਿਜ ਮਹਾ ਕਾਲ ਕੋ ਧ੍ਯਾਯੋ ॥

तब दिज महा काल को ध्यायो ॥

ਤਦ ਬ੍ਰਾਹਮਣ ਨੇ ਮਹਾ ਕਾਲ ਦੀ ਪੂਜਾ ਕੀਤੀ

ਸਰਿਤਾ ਮਹਿ ਪਾਹਨਨ ਬਹਾਯੋ ॥

सरिता महि पाहनन बहायो ॥

ਅਤੇ ਪੱਥਰ (ਸਾਲਿਗ੍ਰਾਮ) ਨੂੰ ਨਦੀ ਵਿਚ ਵਹਾ ਦਿੱਤਾ।

ਦੂਜੇ ਕਾਨ ਨ ਕਿਨਹੂੰ ਜਾਨਾ ॥

दूजे कान न किनहूँ जाना ॥

ਦੂਜੇ ਕੰਨ ਤਕ ਕਿਸੇ ਨੇ ਨਾ ਜਾਣਿਆ

ਕਹਾ ਮਿਸ੍ਰ ਪਰ ਹਾਲ ਬਿਹਾਨਾ ॥੧੨੪॥

कहा मिस्र पर हाल बिहाना ॥१२४॥

ਕਿ ਬ੍ਰਾਹਮਣ ਉਤੇ ਕੀ ਬੀਤੀ ਹੈ ॥੧੨੪॥

ਦੋਹਰਾ ॥

दोहरा ॥

ਦੋਹਰਾ:

ਇਹ ਛਲ ਸੌ ਮਿਸਰਹਿ ਛਲਾ ਪਾਹਨ ਦਏ ਬਹਾਇ ॥

इह छल सौ मिसरहि छला पाहन दए बहाइ ॥

ਇਸ ਛਲ ਨਾਲ (ਰਾਜ ਕੁਮਾਰੀ ਨੇ) ਬ੍ਰਾਹਮਣ ਨੂੰ ਛਲ ਲਿਆ ਅਤੇ ਪੱਥਰ ਨੂੰ ਰੋੜ੍ਹ ਦਿੱਤਾ।

ਮਹਾ ਕਾਲ ਕੋ ਸਿਖ੍ਯ ਕਰਿ ਮਦਰਾ ਭਾਗ ਪਿਵਾਇ ॥੧੨੫॥

महा काल को सिख्य करि मदरा भाग पिवाइ ॥१२५॥

(ਉਸ ਨੂੰ) ਸ਼ਰਾਬ ਅਤੇ ਭੰਗ ਪਿਆ ਕੇ ਮਹਾ ਕਾਲ ਦਾ ਸੇਵਕ ਬਣਾ ਦਿੱਤਾ ॥੧੨੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛਿਆਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੬੬॥੫੧੯੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ छिआसठि चरित्र समापतम सतु सुभम सतु ॥२६६॥५१९५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੬੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੬੬॥੫੧੯੫॥ ਚਲਦਾ॥

ਚੌਪਈ ॥

चौपई ॥

ਚੌਪਈ:

ਰੂਪ ਸੈਨ ਇਕ ਨ੍ਰਿਪਤਿ ਸੁਲਛਨ ॥

रूप सैन इक नृपति सुलछन ॥

ਰੂਪ ਸੈਨ ਨਾ ਦਾ ਇਕ ਰਾਜਾ ਸੀ

ਤੇਜਵਾਨ ਬਲਵਾਨ ਬਿਚਛਨ ॥

तेजवान बलवान बिचछन ॥

ਜੋ ਚੰਗਿਆਂ ਲੱਛਣਾ ਵਾਲਾ, ਤੇਜਵਾਨ, ਬਲਵਾਨ ਅਤੇ ਸੂਝਵਾਨ ਸੀ।

ਸਕਲ ਮਤੀ ਤਾ ਕੇ ਘਰ ਦਾਰਾ ॥

सकल मती ता के घर दारा ॥

ਸਕਲ ਮਤੀ ਉਸ ਦੀ ਇਸਤਰੀ ਸੀ,

ਜਾ ਸਮ ਕਹੂੰ ਨ ਰਾਜ ਕੁਮਾਰਾ ॥੧॥

जा सम कहूँ न राज कुमारा ॥१॥

ਜਿਸ ਵਰਗੀ ਕਿਤੇ ਕੋਈ ਰਾਜ ਕੁਮਾਰੀ ਵੀ ਨਹੀਂ ਸੀ ॥੧॥

ਤਹਿ ਇਕ ਬਸੈ ਤੁਰਕਨੀ ਨਾਰੀ ॥

तहि इक बसै तुरकनी नारी ॥

ਉਥੇ ਇਕ ਤੁਰਕ (ਮੁਸਲਮਾਨ) ਇਸਤਰੀ ਰਹਿੰਦੀ ਸੀ।

ਤਿਹ ਸਮ ਰੂਪ ਨ ਮੈਨ ਦੁਲਾਰੀ ॥

तिह सम रूप न मैन दुलारी ॥

ਉਸ ਵਰਗਾ ਕਾਮ ਦੇਵ ਦੀ ਪਤਨੀ (ਰਤੀ) ਦਾ ਵੀ ਰੂਪ ਨਹੀਂ ਸੀ।

ਤਿਨ ਰਾਜਾ ਕੀ ਛਬਿ ਨਿਰਖੀ ਜਬ ॥

तिन राजा की छबि निरखी जब ॥

ਉਸ ਨੇ ਜਦ ਰਾਜੇ ਦੀ ਸੁੰਦਰਤਾ ਨੂੰ ਵੇਖਿਆ,

ਮੋਹਿ ਰਹੀ ਤਰੁਨੀ ਤਾ ਪਰ ਤਬ ॥੨॥

मोहि रही तरुनी ता पर तब ॥२॥

ਤਦ ਉਹ ਨੌਜਵਾਨ ਇਸਤਰੀ ਉਸ ਉਤੇ ਮੋਹਿਤ ਹੋ ਗਈ ॥੨॥

ਰੂਪ ਸੈਨ ਪਹਿ ਸਖੀ ਪਠਾਈ ॥

रूप सैन पहि सखी पठाई ॥

(ਉਸ ਤੁਰਕਨੀ ਨੇ) ਰੂਪ ਸੈਨ ਪ੍ਰਤਿ ਆਪਣੀ ਸਖੀ ਭੇਜੀ

ਲਗੀ ਲਗਨ ਤੁਹਿ ਸਾਥ ਜਤਾਈ ॥

लगी लगन तुहि साथ जताई ॥

ਅਤੇ ਉਸ ਨੂੰ (ਆਪਣੀ) ਪ੍ਰੇਮ-ਲਗਨ ਬਾਰੇ ਜਾਣਕਾਰ ਕੀਤਾ।

ਇਕ ਦਿਨ ਮੁਰਿ ਕਹਿਯੋ ਸੇਜ ਸੁਹੈਯੈ ॥

इक दिन मुरि कहियो सेज सुहैयै ॥

ਅਤੇ ਕਿਹਾ ਕਿ ਇਕ ਦਿਨ ਮੇਰੀ ਸੇਜ ਨੂੰ ਸੁਸ਼ੋਭਿਤ ਕਰੋ।

ਨਾਥ ਸਨਾਥ ਅਨਾਥਹਿ ਕੈਯੈ ॥੩॥

नाथ सनाथ अनाथहि कैयै ॥३॥

ਹੇ ਨਾਥ! (ਮੈਨੂੰ) ਅਨਾਥ ਨੂੰ ਸਨਾਥ ਕਰ ਦਿਓ ॥੩॥

ਇਮਿ ਦੂਤੀ ਪ੍ਰਤਿ ਨ੍ਰਿਪਤਿ ਉਚਾਰਾ ॥

इमि दूती प्रति नृपति उचारा ॥

ਰਾਜੇ ਨੇ ਦੂਤੀ ਪ੍ਰਤਿ ਇਸ ਤਰ੍ਹਾ ਕਿਹਾ,

ਤ੍ਰਿਯ ਆਗੇ ਪਤਿ ਜਿਯਤ ਤਿਹਾਰਾ ॥

तृय आगे पति जियत तिहारा ॥

ਹੇ ਇਸਤਰੀ! ਤੇਰਾ ਅਗਲਾ ਪਤੀ ਜੀਉਂਦਾ ਹੈ।

ਜੌ ਤੌ ਪ੍ਰਥਮ ਕਾਜਿਯਹਿ ਮਾਰੈ ॥

जौ तौ प्रथम काजियहि मारै ॥

ਜੇ ਤੂੰ ਪਹਿਲਾ ਕਾਜ਼ੀ ਨੂੰ ਮਾਰ ਦੇਏਂ,

ਤਿਹ ਪਾਛੇ ਮੁਹਿ ਸੰਗਿ ਬਿਹਾਰੈ ॥੪॥

तिह पाछे मुहि संगि बिहारै ॥४॥

(ਤਦ) ਉਸ ਪਿਛੋਂ ਮੇਰੇ ਨਾਲ ਵਿਹਾਰ ਕਰੀਂ ॥੪॥

ਸੁਨਿ ਸਹਚਰਿ ਤਿਹ ਜਾਇ ਜਤਾਈ ॥

सुनि सहचरि तिह जाइ जताई ॥

(ਇਹ ਗੱਲ) ਸੁਣ ਕੇ ਸਖੀ ਨੇ ਉਸ ਨੂੰ ਜਾ ਦਸਿਆ

ਨ੍ਰਿਪ ਹਮ ਕੋ ਇਮਿ ਭਾਖ ਸੁਨਾਈ ॥

नृप हम को इमि भाख सुनाई ॥

ਕਿ ਰਾਜੇ ਨੇ ਮੈਨੂੰ ਇਸ ਤਰ੍ਹਾ ਕਿਹਾ ਹੈ।

ਜੌ ਤੈ ਪ੍ਰਥਮ ਕਾਜਿਯਹਿ ਘਾਵੈ ॥

जौ तै प्रथम काजियहि घावै ॥

ਜੇ ਤੂੰ ਪਹਿਲਾ ਕਾਜ਼ੀ ਨੂੰ ਮਾਰ ਦੇਏਂ,

ਤਿਹ ਉਪਰਾਤ ਬਹੁਰਿ ਮੁਹਿ ਪਾਵੈ ॥੫॥

तिह उपरात बहुरि मुहि पावै ॥५॥

ਉਸ ਉਪਰੰਤ ਫਿਰ ਮੈਨੂੰ ਪ੍ਰਾਪਤ ਕਰੀਂ ॥੫॥

ਸੁਨਿ ਤ੍ਰਿਯ ਬਾਤ ਚਿਤ ਮਹਿ ਰਾਖੀ ॥

सुनि तृय बात चित महि राखी ॥

(ਉਸ) ਇਸਤਰੀ ਨੇ ਇਹ ਗੱਲ ਸੁਣ ਕੇ ਚਿਤ ਵਿਚ ਹੀ ਰਖੀ

ਔਰ ਨ ਕਿਸੀ ਔਰਤਹਿ ਭਾਖੀ ॥

और न किसी औरतहि भाखी ॥

ਅਤੇ ਕਿਸੇ ਹੋਰ ਇਸਤਰੀ ਨਾਲ ਸਾਝੀ ਨਾ ਕੀਤੀ।

ਰੈਨਿ ਸਮੈ ਕਾਜੀ ਜਬ ਆਯੋ ॥

रैनि समै काजी जब आयो ॥

ਰਾਤ ਵੇਲੇ ਜਦ ਕਾਜ਼ੀ ਆਇਆ

ਕਾਢਿ ਕ੍ਰਿਪਾਨ ਸੋਵਤਹਿ ਘਾਯੋ ॥੬॥

काढि कृपान सोवतहि घायो ॥६॥

ਤਾ ਤਲਵਾਰ ਕਢ ਕੇ ਸੁੱਤੇ ਹੋਏ ਨੂੰ ਮਾਰ ਦਿੱਤਾ ॥੬॥

ਤਾ ਕੋ ਕਾਟਿ ਮੂੰਡ ਕਰਿ ਲਿਯੋ ॥

ता को काटि मूँड करि लियो ॥

ਉਸ ਦਾ ਸਿਰ ਕਟ ਲਿਆ

ਲੈ ਰਾਜਾ ਕੇ ਹਾਜਰ ਕਿਯੋ ॥

लै राजा के हाजर कियो ॥

ਅਤੇ ਰਾਜੇ ਦੇ (ਸਾਹਮਣੇ) ਹਾਜ਼ਰ ਕਰ ਦਿੱਤਾ।

ਤਵ ਨਿਮਿਤ ਕਾਜੀ ਮੈ ਘਾਯੋ ॥

तव निमित काजी मै घायो ॥

(ਅਤੇ ਕਹਿਣ ਲਗੀ) ਤੇਰੇ ਲਈ ਮੈਂ ਕਾਜ਼ੀ ਨੂੰ ਮਾਰ ਦਿੱਤਾ ਹੈ।

ਅਬ ਮੁਹਿ ਸੰਗ ਕਰੋ ਮਨ ਭਾਯੋ ॥੭॥

अब मुहि संग करो मन भायो ॥७॥

ਹੁਣ ਮੇਰੇ ਨਾਲ ਮਨ ਚਾਹਿਆ ਰਮਣ ਕਰੋ ॥੭॥

ਜਬ ਸਿਰ ਨਿਰਖਿ ਨ੍ਰਿਪਤਿ ਤਿਹ ਲਯੋ ॥

जब सिर निरखि नृपति तिह लयो ॥

ਜਦ ਉਸ ਦਾ ਸਿਰ ਰਾਜੇ ਨੇ ਵੇਖਿਆ

ਮਨ ਕੇ ਬਿਖੈ ਅਧਿਕ ਡਰ ਪਯੋ ॥

मन के बिखै अधिक डर पयो ॥

ਤਾ ਮਨ ਵਿਚ ਬਹੁਤ ਡਰ ਗਿਆ।

ਪਤਿ ਮਾਰਤ ਜਿਹ ਲਗੀ ਨ ਬਾਰਾ ॥

पति मारत जिह लगी न बारा ॥

(ਸੋਚਣ ਲਗਾ ਕਿ) ਜਿਸ ਨੂੰ ਪਤੀ ਮਾਰਨ ਲਗਿਆਂ ਦੇਰ ਨਹੀਂ ਲਗੀ,

ਕਾ ਉਪਪਤਿ ਤਿਹ ਅਗ੍ਰ ਬਿਚਾਰਾ ॥੮॥

का उपपति तिह अग्र बिचारा ॥८॥

ਤਾ ਉਸ ਸਾਹਮਣੇ ਉਪ-ਪਤੀ (ਪ੍ਰੇਮੀ) ਵਿਚਾਰਾ ਕੀ ਹੈ ॥੮॥

ਧਿਕ ਧਿਕ ਬਚ ਤਿਹ ਤ੍ਰਿਯਹ ਉਚਾਰਾ ॥

धिक धिक बच तिह तृयह उचारा ॥

ਉਸ ਨੇ (ਉਸ) ਇਸਤਰੀ ਪ੍ਰਤਿ 'ਧਿਕਾਰ ਧਿਕਾਰ' ਦੇ ਬਚਨ ਕਹੇ

ਭੋਗ ਕਰਬ ਮੈ ਤਜਾ ਤਿਹਾਰਾ ॥

भोग करब मै तजा तिहारा ॥

(ਅਤੇ ਫਿਰ ਕਿਹਾ) ਮੈਂ ਤੇਰੇ ਨਾਲ ਭੋਗ ਕਰਨਾ ਤਿਆਗ ਦਿੱਤਾ ਹੈ।

ਤ੍ਰਿਯ ਪਾਪਨਿ ਤੈ ਭਰਤਾ ਘਾਯੋ ॥

तृय पापनि तै भरता घायो ॥

ਹੇ ਪਾਪਣ ਇਸਤਰੀ! ਤੂੰ ਆਪਣਾ ਪਤੀ ਮਾਰ ਦਿੱਤਾ ਹੈ,

ਤਾ ਤੇ ਮੋਹਿ ਅਧਿਕ ਡਰ ਆਯੋ ॥੯॥

ता ते मोहि अधिक डर आयो ॥९॥

ਇਸ ਲਈ ਮੈਨੂੰ ਬਹੁਤ ਡਰ ਲਗ ਗਿਆ ਹੈ ॥੯॥

ਅਬ ਤੈ ਜਾਹਿ ਪਾਪਨੀ ਤਹੀ ॥

अब तै जाहि पापनी तही ॥

ਹੇ ਪਾਪਣੇ! ਹੁਣ ਤੂੰ ਉਥੇ ਹੀ ਜਾ,

ਨਿਜ ਕਰ ਨਾਥ ਸੰਘਾਰਾ ਜਹੀ ॥

निज कर नाथ संघारा जही ॥

ਜਿਥੇ ਤੂੰ ਆਪਣੇ ਹੱਥ ਨਾਲ ਪਤੀ ਨੂੰ ਮਾਰਿਆ ਹੈ।

ਅਬ ਤੇਰੋ ਸਭ ਹੀ ਧ੍ਰਿਗ ਸਾਜਾ ॥

अब तेरो सभ ही ध्रिग साजा ॥

ਹੁਣ ਤੇਰਾ ਸਾਰਾ ਸਾਜ ਸ਼ਿੰਗਾਰ ਲਾਹਨਤ ਪਾਣ ਯੋਗ ਹੈ।

ਅਬ ਹੀ ਲਗਿ ਜੀਵਤ ਨਿਰਲਾਜਾ ॥੧੦॥

अब ही लगि जीवत निरलाजा ॥१०॥

ਹੇ ਨਿਰਲਜ! ਤੂੰ ਹੁਣ ਤਕ ਜੀਉਂਦੀ ਹੈਂ ॥੧੦॥

ਦੋਹਰਾ ॥

दोहरा ॥

ਦੋਹਰਾ:

ਹਿਤ ਮੇਰੇ ਜਿਨ ਪਤਿ ਹਨਾ ਕੀਨਾ ਬਡਾ ਕੁਕਾਜ ॥

हित मेरे जिन पति हना कीना बडा कुकाज ॥

ਮੇਰੇ ਲਈ ਜਿਸ ਨੇ ਆਪਣਾ ਪਤੀ ਮਾਰ ਕੇ ਬੜਾ ਮਾੜਾ ਕੰਮ ਕੀਤਾ ਹੈ,

ਜਮਧਰ ਮਾਰਿ ਨ ਮਰਤ ਹੈ ਅਬ ਲੌ ਜਿਯਤ ਨਿਲਾਜ ॥੧੧॥

जमधर मारि न मरत है अब लौ जियत निलाज ॥११॥

(ਉਹ) ਜਮਧਾੜ (ਕਟਾਰ) ਮਾਰ ਕੇ ਮਰਦੀ (ਕਿਉਂ) ਨਹੀਂ ਅਤੇ ਨਿਰਲਜ ਅਜੇ ਤਕ ਜੀਉਂਦੀ ਹੈ ॥੧੧॥

ਚੌਪਈ ॥

चौपई ॥

ਚੌਪਈ:

ਸੁਨਤ ਬਚਨ ਏ ਨਾਰਿ ਰਿਸਾਈ ॥

सुनत बचन ए नारि रिसाई ॥

ਇਹ ਬਚਨ ਸੁਣ ਕੇ (ਉਹ) ਇਸਤਰੀ ਬਹੁਤ ਕ੍ਰੋਧਿਤ ਹੋਈ

ਲਜਿਤ ਭਈ ਘਰ ਕੋ ਫਿਰੀ ਆਈ ॥

लजित भई घर को फिरी आई ॥

ਅਤੇ ਲਜਿਤ ਹੋ ਕੇ ਘਰ ਨੂੰ ਪਰਤ ਆਈ।

ਪਤਿ ਕੋ ਮੂੰਡ ਤਿਸੀ ਘਰ ਡਾਰਾ ॥

पति को मूँड तिसी घर डारा ॥

ਪਤੀ ਦਾ ਸਿਰ ਉਸੇ (ਰਾਜੇ) ਦੇ ਘਰ ਛਡ ਦਿੱਤਾ

ਆਇ ਧਾਮ ਇਸ ਭਾਤਿ ਪੁਕਾਰਾ ॥੧੨॥

आइ धाम इस भाति पुकारा ॥१२॥

ਅਤੇ ਘਰ ਆ ਕੇ ਇਸ ਤਰ੍ਹਾ ਪੁਕਾਰਨ ਲਗੀ ॥੧੨॥

ਪ੍ਰਾਤ ਭਏ ਸਭ ਲੋਗ ਬੁਲਾਏ ॥

प्रात भए सभ लोग बुलाए ॥

ਸਵੇਰ ਹੁੰਦਿਆਂ ਹੀ ਸਭ ਲੋਕ ਬੁਲਾ ਲਏ

ਸਭਹਿਨ ਕਾਜੀ ਮ੍ਰਿਤਕ ਦਿਖਾਏ ॥

सभहिन काजी मृतक दिखाए ॥

ਅਤੇ ਸਾਰਿਆਂ ਨੂੰ ਮਰਿਆ ਹੋਇਆ ਕਾਜ਼ੀ ਵਿਖਾਇਆ।

ਸ੍ਰੋਨਤ ਧਾਰ ਪਰਤ ਜਿਹ ਗਈ ॥

स्रोनत धार परत जिह गई ॥

ਜਿਥੇ ਲਹੂ ਦੀ ਧਾਰ ਪਈ ਹੋਈ ਸੀ,

ਸੋ ਮਗੁ ਹ੍ਵੈ ਕਰਿ ਖੋਜਤ ਭਈ ॥੧੩॥

सो मगु ह्वै करि खोजत भई ॥१३॥

ਉਸੇ ਰਸਤੇ ਉਤੇ ਖੋਜਣ ਲਈ ਚਲ ਪਈ ॥੧੩॥

ਜਹ ਜਹ ਜਾਇ ਸ੍ਰੋਨ ਕੀ ਧਾਰਾ ॥

जह जह जाइ स्रोन की धारा ॥

ਜਿਥੇ ਜਿਥੇ ਲਹੂ ਦੀ ਧਾਰ ਚਲਦੀ ਗਈ,

ਤਿਹ ਹੇਰਤ ਜਨ ਚਲੇ ਅਪਾਰਾ ॥

तिह हेरत जन चले अपारा ॥

ਉਸੇ ਵਲ ਵੇਖਦੇ ਹੋਇਆਂ ਬਹੁਤ ਸਾਰੇ ਲੋਕ ਚਲ ਪਏ।

ਤਹ ਸਭਹੂੰ ਲੈ ਠਾਢੋ ਕੀਨਾ ॥

तह सभहूँ लै ठाढो कीना ॥

ਸਭ ਨੂੰ ਉਥੇ ਲਿਆ ਖੜਾ ਕੀਤਾ

ਜਹ ਨਿਜੁ ਹਾਥ ਡਾਰਿ ਸਿਰ ਦੀਨਾ ॥੧੪॥

जह निजु हाथ डारि सिर दीना ॥१४॥

ਜਿਥੇ (ਉਸ ਨੇ) ਆਪਣੇ ਹੱਥ ਨਾਲ (ਕਾਜ਼ੀ ਦਾ) ਸਿਰ ਸੁਟਿਆ ਸੀ ॥੧੪॥

ਮੂੰਡ ਕਟ੍ਯੋ ਸਭਹਿਨ ਲਖਿ ਪਾਯੋ ॥

ਮੂੰਡ ਕਟ੍ਯੋ ਸਭਹਿਨ ਲਖਿ ਪਾਯੋ ॥

ਕਟਿਆ ਹੋਇਆ ਸਿਰ ਸਾਰਿਆਂ ਨੇ ਵੇਖਿਆ

ਇਹ ਕਾਜੀ ਯਾਹੀ ਨ੍ਰਿਪ ਘਾਯੋ ॥

इह काजी याही नृप घायो ॥

(ਅਤੇ ਸੋਚਿਆ ਕਿ) ਇਸੇ ਰਾਜੇ ਨੇ ਕਾਜ਼ੀ ਨੂੰ ਕਤਲ ਕੀਤਾ ਹੈ।

ਤਾ ਕਹ ਬਾਧਿ ਲੈ ਗਏ ਤਹਾ ॥

ता कह बाधि लै गए तहा ॥

ਉਸ ਨੂੰ ਬੰਨ੍ਹ ਕੇ ਉਥੇ ਲੈ ਗਏ,

ਜਹਾਗੀਰ ਬੈਠਾ ਥੋ ਜਹਾ ॥੧੫॥

जहागीर बैठा थो जहा ॥१५॥

ਜਿਥੇ ਜਹਾਗੀਰ (ਦਰਬਾਰ ਲਗਾ ਕੇ) ਬੈਠਾ ਸੀ ॥੧੫॥

ਸਭ ਬ੍ਰਿਤਾਤ ਕਹਿ ਪ੍ਰਥਮ ਸੁਨਾਯੋ ॥

सभ बृतात कहि प्रथम सुनायो ॥

(ਸਭ ਨੇ) ਪਹਿਲਾ (ਬਾਦਸ਼ਾਹ ਨੂੰ) ਸਾਰਾ ਬ੍ਰਿਤਾਤ ਸੁਣਾ ਦਿੱਤਾ

ਇਹ ਕਾਜੀ ਰਾਜੈ ਇਨ ਘਾਯੋ ॥

इह काजी राजै इन घायो ॥

(ਅਤੇ ਕਿਹਾ) ਇਸ ਰਾਜੇ ਨੇ ਇਸ ਕਾਜ਼ੀ ਨੂੰ ਮਾਰਿਆ ਹੈ।

ਹਜਰਤਿ ਬਾਧਿ ਤ੍ਰਿਯਹਿ ਕਹ ਦੀਨਾ ॥

हजरति बाधि तृयहि कह दीना ॥

ਬਾਦਸ਼ਾਹ ਨੇ (ਰਾਜੇ ਨੂੰ) ਬੰਨ੍ਹ ਕੇ ਇਸਤਰੀ ਦੇ ਹਵਾਲੇ ਕਰ ਦਿੱਤਾ।

ਭੇਦ ਕਛੂ ਜਿਯ ਮਾਝ ਨ ਚੀਨਾ ॥੧੬॥

भेद कछू जिय माझ न चीना ॥१६॥

ਪਰ ਕਿਸੇ ਨੇ ਵੀ (ਆਪਣੇ) ਹਿਰਦੇ ਵਿਚ (ਅਸਲ) ਭੇਦ ਨੂੰ ਨਹੀਂ ਸਮਝਿਆ ॥੧੬॥

ਮਾਰਨ ਕੌ ਲੈ ਤਾਹਿ ਸਿਧਾਈ ॥

मारन कौ लै ताहि सिधाई ॥

(ਤੁਰਕਨੀ) ਉਸ ਨੂੰ ਮਾਰਨ ਲਈ ਲੈ ਕੇ ਚਲ ਪਈ

ਆਂਖਿਨ ਹੀ ਮਹਿ ਨ੍ਰਿਪਹਿ ਜਤਾਈ ॥

आँखिन ही महि नृपहि जताई ॥

ਅਤੇ ਅੱਖਾ ਨਾਲ ਹੀ ਰਾਜੇ ਨੂੰ ਸਮਝਾ ਦਿੱਤਾ

ਮੁਰ ਜਿਯ ਰਾਖੁ ਕਹੈ ਸੌ ਕਰਿ ਹੌ ॥

मुर जिय राखु कहै सौ करि हौ ॥

ਕਿ ਜੇ ਮੇਰੀ ਜਿੰਦ ਰਖ ਲਵੇਂ ਤਾ ਜੋ ਕਹੇਂ, ਉਹੀ ਕਰਾਗਾ।

ਲੈ ਘਟ ਸੀਸ ਪਾਨਿ ਕੌ ਭਰਿ ਹੌ ॥੧੭॥

लै घट सीस पानि कौ भरि हौ ॥१७॥

ਸਿਰ ਉਤੇ ਘੜਾ ਚੁਕ ਕੇ ਪਾਣੀ ਭਰਾਗਾ ॥੧੭॥

ਤਬ ਸੁੰਦਰਿ ਇਹ ਭਾਤਿ ਬਿਚਾਰੋ ॥

तब सुँदरि इह भाति बिचारो ॥

ਤਦ ਸੁੰਦਰੀ ਨੇ ਇਸ ਤਰ੍ਹਾ ਵਿਚਾਰ ਕੀਤਾ

ਅਬ ਮਾਨਾ ਨ੍ਰਿਪ ਕਹਾ ਹਮਾਰੋ ॥

अब माना नृप कहा हमारो ॥

ਕਿ ਹੁਣ ਰਾਜੇ ਨੇ ਮੇਰਾ ਕਿਹਾ ਮੰਨ ਲਿਆ ਹੈ।

ਤਾ ਕੌ ਛਾਡਿ ਹਾਥ ਤੇ ਦੀਨਾ ॥

ता कौ छाडि हाथ ते दीना ॥

ਉਸ ਨੂੰ ਆਪਣੇ ਹੱਥੋਂ ਛਡ ਦਿੱਤਾ

ਖੂਨ ਬਖਸ੍ਯੋ ਮੈ ਇਹ ਕੀਨਾ ॥੧੮॥

खून बखस्यो मै इह कीना ॥१८॥

(ਅਤੇ ਕਿਹਾ) ਮੈਂ ਇਸ ਦਾ ਕੀਤਾ ਖ਼ੂਨ ਬਖ਼ਸ਼ ਦਿੱਤਾ ਹੈ ॥੧੮॥

ਪ੍ਰਥਮਹਿ ਛਾਡਿ ਮਿਤ੍ਰ ਕਹ ਦੀਨਾ ॥

प्रथमहि छाडि मित्र कह दीना ॥

ਪਹਿਲਾ ਮਿਤਰ ਨੂੰ ਛਡ ਦਿੱਤਾ

ਪੁਨ ਇਹ ਭਾਤਿ ਉਚਾਰਨ ਕੀਨਾ ॥

पुन इह भाति उचारन कीना ॥

ਅਤੇ ਫਿਰ ਇਸ ਤਰ੍ਹਾ ਕਿਹਾ,

ਅਬ ਮੈ ਸੈਰ ਮਕਾ ਕੇ ਜੈ ਹੌ ॥

अब मै सैर मका के जै हौ ॥

ਹੁਣ ਮੈਂ ਮੱਕੇ ਦੀ ਯਾਤਰਾ ਨੂੰ ਜਾਵਾਗੀ।

ਮਰੀ ਤ ਗਈ ਜਿਯਤ ਫਿਰਿ ਐ ਹੌ ॥੧੯॥

मरी त गई जियत फिरि ऐ हौ ॥१९॥

ਜੇ ਮਰ ਗਈ, ਤਾ ਵਾਹ ਭਲਾ। ਅਤੇ ਜੇ ਜੀਉਂਦੀ ਰਹੀ ਤਾ ਪਰਤ ਆਵਾਗੀ ॥੧੯॥

ਲੋਗਨ ਸੈਰ ਭਵਾਰੋ ਦਿਯੋ ॥

लोगन सैर भवारो दियो ॥

ਲੋਕਾ ਨੂੰ ਯਾਤਰਾ ਦਾ ਭਰਮ ਪਾ ਦਿੱਤਾ

ਆਪੁ ਪੈਂਡ ਤਿਹ ਗ੍ਰਿਹ ਕੌ ਲਿਯੋ ॥

आपु पैंड तिह गृह कौ लियो ॥

ਅਤੇ ਆਪ ਉਸ (ਰਾਜੇ) ਦੇ ਘਰ ਦਾ ਰਸਤਾ ਲਿਆ।

ਤਾਹਿ ਨਿਰਖਿ ਰਾਜਾ ਡਰਪਾਨਾ ॥

ताहि निरखि राजा डरपाना ॥

ਉਸ ਨੂੰ ਵੇਖ ਕੇ ਰਾਜਾ ਡਰ ਗਿਆ

ਕਾਮ ਭੋਗ ਤਿਹ ਸੰਗ ਕਮਾਨਾ ॥੨੦॥

काम भोग तिह संग कमाना ॥२०॥

ਅਤੇ ਉਸ ਨਾਲ ਕਾਮ ਭੋਗ ਕੀਤਾ ॥੨੦॥

ਲੋਗ ਕਹੈ ਮਕਾ ਕਹ ਗਈ ॥

लोग कहै मका कह गई ॥

ਲੋਕੀਂ ਕਹਿੰਦੇ ਕਿ ਮੱਕੇ ਨੂੰ ਗਈ ਹੈ,

ਹੁਆਂ ਕੀ ਸੁਧਿ ਕਿਨਹੂੰ ਨਹਿ ਲਈ ॥

हुआँ की सुधि किनहूँ नहि लई ॥

ਪਰ ਉਥੋਂ ਦੀ ਖ਼ਬਰ ਕਿਸੇ ਨੇ ਨਾ ਲਈ।

ਕਹਾ ਬਾਲ ਇਨ ਚਰਿਤ ਦਿਖਾਯੋ ॥

कहा बाल इन चरित दिखायो ॥

(ਉਸ) ਇਸਤਰੀ ਨੇ ਕੀ ਚਰਿਤ੍ਰ ਵਿਖਾਇਆ

ਕਿਹ ਛਲ ਸੌ ਕਾਜੀ ਕਹ ਘਾਯੋ ॥੨੧॥

किह छल सौ काजी कह घायो ॥२१॥

ਅਤੇ ਕਿਸ ਛਲ ਨਾਲ ਕਾਜ਼ੀ ਨੂੰ ਕਤਲ ਕੀਤਾ ॥੨੧॥

ਇਹ ਛਲ ਸਾਥ ਕਾਜਿਯਹਿ ਮਾਰਾ ॥

इह छल साथ काजियहि मारा ॥

ਇਸ ਛਲ ਨਾਲ ਕਾਜ਼ੀ ਨੂੰ ਮਾਰਿਆ

ਬਹੁਰਿ ਮਿਤ੍ਰ ਕਹ ਚਰਿਤ ਦਿਖਾਰਾ ॥

ਬਹੁਰਿ ਮਿਤ੍ਰ ਕਹ ਚਰਿਤ ਦਿਖਾਰਾ ॥

ਅਤੇ ਫਿਰ ਮਿਤਰ ਨੂੰ ਚਰਿਤ੍ਰ ਵਿਖਾਇਆ।

ਇਨ ਕੀ ਅਗਮ ਅਗਾਧਿ ਕਹਾਨੀ ॥

इन की अगम अगाधि कहानी ॥

ਇਨ੍ਹਾ (ਇਸਤਰੀਆਂ) ਦੀ ਕਹਾਣੀ ਅਗਮ ਅਤੇ ਅਗਾਧ ਹੈ।

ਦਾਨਵ ਦੇਵ ਨ ਕਿਨਹੂੰ ਜਾਨੀ ॥੨੨॥

दानव देव न किनहूँ जानी ॥२२॥

(ਇਸ ਨੂੰ) ਦੇਵਤਿਆਂ ਅਤੇ ਦੈਂਤਾ ਵਿਚੋਂ ਕਿਸੇ ਨੇ ਵੀ ਨਹੀਂ ਸਮਝਿਆ ॥੨੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਤਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੬੭॥੫੨੧੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ सतसठि चरित्र समापतम सतु सुभम सतु ॥२६७॥५२१७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੬੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੬੭॥੫੨੧੭॥ ਚਲਦਾ॥

ਚੌਪਈ ॥

चौपई ॥

ਚੌਪਈ:

ਚੰਪਾਵਤੀ ਨਗਰ ਦਿਸਿ ਦਛਿਨ ॥

चंपावती नगर दिसि दछिन ॥

ਦੱਖਣ ਦਿਸ਼ਾ ਵਿਚ ਚੰਪਾਵਤੀ (ਨਾ ਦਾ ਇਕ) ਨਗਰ ਸੀ।

ਚੰਪਤ ਰਾਇ ਨ੍ਰਿਪਤਿ ਸੁਭ ਲਛਨ ॥

चंपत राइ नृपति सुभ लछन ॥

(ਉਥੋਂ ਦਾ) ਚੰਪਤ ਰਾਇ (ਨਾ ਦਾ) ਸ਼ੁਭ ਲੱਛਣਾ ਵਾਲਾ ਰਾਜਾ ਸੀ।

ਚੰਪਾਵਤੀ ਧਾਮ ਤਿਹ ਦਾਰਾ ॥

चंपावती धाम तिह दारा ॥

ਉਸ ਦੇ ਘਰ ਚੰਪਾਵਤੀ ਨਾ ਦੀ ਇਸਤਰੀ ਸੀ।

ਜਾ ਸਮ ਕਹੂੰ ਨ ਰਾਜ ਦੁਲਾਰਾ ॥੧॥

जा सम कहूँ न राज दुलारा ॥१॥

ਉਸ ਵਰਗੀ ਕੋਈ ਹੋਰ ਰਾਜ ਕੁਮਾਰੀ ਨਹੀਂ ਸੀ ॥੧॥

ਚੰਪਕਲਾ ਦੁਹਿਤਾ ਤਾ ਕੇ ਗ੍ਰਿਹ ॥

चंपकला दुहिता ता के गृह ॥

ਉਨ੍ਹਾ ਦੇ ਘਰ ਚੰਪਕਲਾ (ਨਾ ਦੀ) ਲੜਕੀ ਸੀ

ਰੂਪਮਾਨ ਦੁਤਿਮਾਨ ਅਧਿਕ ਵਹ ॥

रूपमान दुतिमान अधिक वह ॥

ਜੋ ਬਹੁਤ ਰੂਪਵਾਨ ਅਤੇ ਸ਼ੋਭਾਸ਼ਾਲੀ ਸੀ।

ਜਬ ਤਿਹ ਅੰਗ ਮੈਨਤਾ ਵਈ ॥

जब तिह अंग मैनता वई ॥

ਜਦ ਉਸ ਦੇ ਅੰਗਾ ਵਿਚ ਕਾਮ ਨੇ ਹੁਲਾਰਾ ਮਾਰਿਆ,

ਲਰਿਕਾਪਨ ਕੀ ਸੁਧਿ ਬੁਧਿ ਗਈ ॥੨॥

लरिकापन की सुधि बुधि गई ॥२॥

ਤਾ ਬਚਪਨ ਦੀ ਸਾਰੀ ਸੁੱਧ ਬੁੱਧ ਭੁਲ ਗਈ ॥੨॥

ਹੁਤੋ ਬਾਗ ਇਕ ਤਹਾ ਅਪਾਰਾ ॥

हुतो बाग इक तहा अपारा ॥

ਉਥੇ ਇਕ ਬਹੁਤ ਵੱਡਾ ਬਾਗ਼ ਸੀ।

ਜਿਹ ਸਰ ਨੰਦਨ ਕਹਾ ਬਿਚਾਰਾ ॥

जिह सर नंदन कहा बिचारा ॥

ਉਸ ਦੇ ਬਰਾਬਰ ਨੰਦਨ ਵਿਚਾਰਾ ਕੀ ਸੀ।

ਤਹਾ ਗਈ ਵਹੁ ਕੁਅਰਿ ਮੁਦਿਤ ਮਨ ॥

तहा गई वहु कुअरि मुदित मन ॥

ਉਹ ਰਾਜ ਕੁਮਾਰੀ ਪ੍ਰਸੰਨ ਚਿਤ ਨਾਲ ਉਥੇ ਗਈ

ਲਏ ਸੁੰਦਰੀ ਸੰਗ ਕਰਿ ਅਨਗਨ ॥੩॥

लए सुँदरी संग करि अनगन ॥३॥

ਬਹੁਤ ਸੁੰਦਰੀਆਂ ਨੂੰ ਨਾਲ ਲੈ ਕੇ ॥੩॥

ਤਹ ਨਿਰਖਾ ਇਕ ਸਾਹ ਸਰੂਪਾ ॥

तह निरखा इक साह सरूपा ॥

ਉਥੇ ਉਸ ਨੇ ਇਕ ਸੁੰਦਰ ਸਰੂਪ ਵਾਲੇ ਸ਼ਾਹ ਨੂੰ ਵੇਖਿਆ,

ਸੂਰਤਿ ਸੀਰਤਿ ਮਾਝਿ ਅਨੂਪਾ ॥

सूरति सीरति माझि अनूपा ॥

ਜੋ ਸੂਰਤ ਅਤੇ ਸ਼ੀਲ ਵਿਚ ਅਦੁੱਤੀ ਸੀ।

ਰੀਝੀ ਕੁਅਰਿ ਅਟਕਿ ਗੀ ਤਬ ਹੀ ॥

रीझी कुअरि अटकि गी तब ही ॥

ਉਸ ਸੁੰਦਰੀ ਨੇ ਜਦੋਂ ਹੀ ਉਸ ਸੁੰਦਰ ਅਤੇ ਸੁਘੜ ਨੂੰ ਵੇਖਿਆ,

ਸੁੰਦਰ ਸੁਘਰ ਨਿਹਾਰਿਯੋ ਜਬ ਹੀ ॥੪॥

सुँदर सुघर निहारियो जब ही ॥४॥

ਤਾ ਪ੍ਰਸੰਨ ਹੋ ਕੇ ਉਸ ਵਿਚ ਅਟਕ ਗਈ ॥੪॥

ਸਭ ਸੁਧਿ ਭੂਲਿ ਸਦਨ ਕੀ ਗਈ ॥

सभ सुधि भूलि सदन की गई ॥

ਉਸ ਨੂੰ ਘਰ ਦੀ ਸਾਰੀ ਸੁੱਧ ਬੁੱਧ ਭੁਲ ਗਈ

ਆਠ ਟੂਕ ਤਿਹ ਉਪਰ ਭਈ ॥

आठ टूक तिह उपर भई ॥

ਅਤੇ ਉਸ ਉਤੋਂ ਅੱਠ ਟੋਟੇ ਹੋ ਕੇ (ਨਿਛਾਵਰ) ਹੋ ਗਈ।

ਗ੍ਰਿਹ ਐਬੇ ਕੀ ਬੁਧਿ ਨ ਆਈ ॥

गृह ऐबे की बुधि न आई ॥

ਉਸ ਨੂੰ ਘਰ ਆਉਣ ਦੀ ਬੁੱਧੀ ਵੀ ਨਾ ਰਹੀ

ਤਹੀ ਉਧਰਿ ਤਿਹ ਸੰਗ ਸਿਧਾਈ ॥੫॥

तही उधरि तिह संग सिधाई ॥५॥

ਅਤੇ ਉਸ ਨਾਲ ਉਥੋਂ ਹੀ ਚਲੀ ਗਈ ॥੫॥

ਸਹਚਰਿ ਭੇਦ ਚਰਿਤ ਇਕ ਜਾਨਾ ॥

सहचरि भेद चरित इक जाना ॥

ਇਕ ਸਖੀ ਨੇ (ਉਸ ਦਾ ਇਹ) ਚਰਿਤ੍ਰ ਸਮਝ ਲਿਆ

ਇਹ ਬਿਧਿ ਸਾਥ ਚਰਿਤ੍ਰ ਪ੍ਰਮਾਨਾ ॥

इह बिधि साथ चरित्र प्रमाना ॥

ਅਤੇ ਇਸ ਢੰਗ ਨਾਲ ਚਰਿਤ੍ਰ ਖੇਡਿਆ।

ਰੋਇ ਰੋਇ ਧੁਨਿ ਊਚ ਪੁਕਾਰੈ ॥

रोइ रोइ धुनि ऊच पुकारै ॥

(ਉਹ) ਰੋ ਰੋ ਕੇ ਉੱਚੀ ਆਵਾਜ਼ ਵਿਚ ਪੁਕਾਰਨ ਲਗੀ

ਦੈ ਦੈ ਮੂੰਡ ਧਰਨਿ ਸੌ ਮਾਰੈ ॥੬॥

दै दै मूँड धरनि सौ मारै ॥६॥

ਅਤੇ ਸਿਰ ਨੂੰ ਚੁਕ ਚੁਕ ਕੇ ਧਰਤੀ ਉਤੇ ਮਾਰਨ ਲਗੀ ॥੬॥

ਚੰਪਕਲਾ ਰਾਜਾ ਕੀ ਜਾਈ ॥

ਚੰਪਕਲਾ ਰਾਜਾ ਕੀ ਜਾਈ ॥

(ਕਹਿਣ ਲਗੀ ਕਿ) ਰਾਜ ਕੁਮਾਰੀ ਚੰਪਕਲਾ ਨੂੰ

ਰਾਛਸ ਗਹੀ ਆਨਿ ਦੁਖਦਾਈ ॥

राछस गही आनि दुखदाई ॥

ਇਕ ਦੁਖਦਾਇਕ ਰਾਖਸ਼ ਚੁਕ ਕੇ ਲੈ ਗਿਆ ਹੈ।

ਤਾਹਿ ਛੁਰੈਯੈ ਜਾਨ ਨ ਦੀਜੈ ॥

ताहि छुरैयै जान न दीजै ॥

ਉਸ ਨੂੰ ਛੁੜਾ ਲਵੋ ਅਤੇ ਜਾਣ ਨਾ ਦਿਓ

ਬੇਗਹਿ ਬਧ ਦਾਨਵ ਕੋ ਕੀਜੈ ॥੭॥

बेगहि बध दानव को कीजै ॥७॥

ਅਤੇ ਜਲਦੀ ਹੀ ਦਾਨਵ ਦਾ ਕਤਲ ਕਰ ਦਿਓ ॥੭॥

ਏ ਸੁਨਿ ਬੈਨ ਲੋਗ ਸਭ ਧਾਏ ॥

ए सुनि बैन लोग सभ धाए ॥

ਇਹ ਗੱਲ ਸੁਣ ਕੇ ਸਾਰੇ ਲੋਗ ਤਲਵਾਰਾ ਕਢ ਕੇ

ਕਾਢੇ ਖੜਗ ਬਾਗ ਮੈ ਆਏ ॥

काढे खड़ग बाग मै आए ॥

ਬਾਗ਼ ਵਿਚ ਆ ਪਹੁੰਚੇ।

ਦੈਤ ਵੈਤ ਤਹ ਕਛੁ ਨ ਨਿਹਾਰਾ ॥

दैत वैत तह कछु न निहारा ॥

(ਉਨ੍ਹਾ ਨੇ) ਉਥੇ ਕੋਈ ਦੈਂਤ ਵੈਂਤ ਨਾ ਵੇਖਿਆ

ਚਕ੍ਰਿਤ ਭੇ ਜਿਯ ਮਾਝ ਬਿਚਾਰਾ ॥੮॥

चकृत भे जिय माझ बिचारा ॥८॥

ਅਤੇ ਹੈਰਾਨ ਹੋ ਕੇ ਮਨ ਵਿਚ ਵਿਚਾਰਨ ਲਗੇ ॥੮॥

ਹਰਿ ਦਾਨਵ ਤਿਹ ਗਯੋ ਅਕਾਸਾ ॥

हरि दानव तिह गयो अकासा ॥

(ਕਿ) ਰਾਖਸ਼ ਉਸ ਨੂੰ ਚੁਕ ਕੇ ਆਕਾਸ਼ ਵਲ ਚਲਾ ਗਿਆ ਹੈ।

ਰਾਜ ਕੁਅਰਿ ਤੇ ਭਏ ਨਿਰਾਸਾ ॥

राज कुअरि ते भए निरासा ॥

ਉਹ ਰਾਜ ਕੁਮਾਰੀ ਵਲੋਂ ਨਿਰਾਸ਼ ਹੋ ਗਏ।

ਰੋਇ ਪੀਟ ਦੁਹਿਤਾ ਕਹ ਹਾਰੇ ॥

रोइ पीट दुहिता कह हारे ॥

ਰਾਜਾ ਰਾਜ ਕੁਮਾਰੀ ਨੂੰ ਖੁਹਾ ਕੇ ਬਹੁਤ ਦੁਖੀ ਹੋਇਆ

ਰਾਜਾ ਭਏ ਅਧਿਕ ਦੁਖਿਯਾਰੇ ॥੯॥

राजा भए अधिक दुखियारे ॥९॥

ਅਤੇ ਰੋ ਪਿਟ ਕੇ ਬੈਠ ਗਿਆ ॥੯॥

ਕੇਤਿਕ ਦਿਨਨ ਸਕਲ ਧਨ ਖਾਯੋ ॥

केतिक दिनन सकल धन खायो ॥

ਕੁਝ ਦਿਨਾ ਤਕ (ਉਨ੍ਹਾ ਨੇ) ਸਾਰਾ ਧਨ ਖ਼ਰਚ ਕਰ ਲਿਆ

ਦੇਸ ਬਿਦੇਸ ਫਿਰਤ ਦੁਖ ਪਾਯੋ ॥

देस बिदेस फिरत दुख पायो ॥

ਅਤੇ ਦੇਸ ਵਿਦੇਸ਼ ਵਿਚ ਫਿਰ ਕੇ ਬਹੁਤ ਦੁਖ-ਪ੍ਰਾਪਤ ਕੀਤਾ।

ਰਾਜ ਕੁਅਰਿ ਮਿਤ੍ਰਹਿ ਕੌ ਤ੍ਯਾਗੀ ॥

राज कुअरि मित्रहि कौ त्यागी ॥

ਰਾਜ ਕੁਮਾਰੀ ਮਿਤਰ ਨੂੰ ਤਿਆਗ ਕੇ

ਆਧੀ ਰਤਿ ਦੇਸ ਕੌ ਭਾਗੀ ॥੧੦॥

आधी रति देस कौ भागी ॥१०॥

ਅੱਧੀ ਰਾਤ ਨੂੰ ਆਪਣੇ ਦੇਸ ਵਲ ਭਜ ਗਈ ॥੧੦॥

ਲਿਖਿ ਪਤ੍ਰੀ ਪਿਤ ਪਾਸ ਪਠਾਈ ॥

लिखि पत्री पित पास पठाई ॥

ਉਸ ਨੇ ਚਿੱਠੀ ਲਿਖ ਕੇ ਪਿਤਾ ਪਾਸ ਭੇਜੀ

ਦਾਨਵ ਤੇ ਮੈ ਦੇਵ ਛੁਰਾਈ ॥

दानव ते मै देव छुराई ॥

ਕਿ ਮੈਨੂੰ ਪ੍ਰਭੂ ਨੇ ਰਾਖਸ਼ ਤੋਂ ਛੁੜਵਾ ਲਿਆ ਹੈ।

ਪਠੈ ਮਨੁਛ ਅਬ ਬੋਲਿ ਪਠਾਵਹੁ ॥

पठै मनुछ अब बोलि पठावहु ॥

ਹੁਣ ਬੰਦਾ ਭੇਜ ਕੇ (ਮੈਨੂੰ) ਬੁਲਵਾ ਲਵੋ

ਮੋਹਿ ਮਿਲਾਇ ਅਧਿਕ ਸੁਖ ਪਾਵਹੁ ॥੧੧॥

मोहि मिलाइ अधिक सुख पावहु ॥११॥

ਅਤੇ ਮੈਨੂੰ ਮਿਲ ਕੇ ਅਧਿਕ ਸੁਖ ਪ੍ਰਾਪਤ ਕਰੋ ॥੧੧॥

ਪੜਿ ਪਤ੍ਰੀ ਪਿਤ ਕੰਠ ਲਗਾਈ ॥

पड़ि पत्री पित कंठ लगाई ॥

ਪਿਤਾ ਨੇ ਚਿੱਠੀ ਪੜ੍ਹ ਕੇ (ਆਪਣੇ) ਗਲੇ ਨਾਲ ਲਗਾਈ

ਅਧਿਕ ਪਾਲਕੀ ਤਹਾ ਪਠਾਈ ॥

अधिक पालकी तहा पठाई ॥

ਅਤੇ ਬਹੁਤ ਸਾਰੀਆਂ ਪਾਲਕੀਆਂ ਉਥੇ ਭੇਜ ਦਿੱਤੀਆਂ।

ਚੰਪਕਲਾ ਕਹ ਗ੍ਰਿਹ ਲੈ ਆਯੋ ॥
चंपकला कह गृह लै आयो ॥
(ਉਹ) ਚੰਪਕਲਾ ਨੂੰ ਘਰ ਲੈ ਆਇਆ।

ਮੂਰਖ ਭੇਦ ਅਭੇਦ ਨ ਪਾਯੋ ॥੧੨॥
मूरख भेद अभेद न पायो ॥१२॥
ਮੂਰਖ ਭੇਦ ਅਭੇਦ ਨੂੰ ਕੁਝ ਨਾ ਸਮਝ ਸਕਿਆ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਸਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੬੮॥੫੨੨੯॥ਅਫਜੂੰ॥
इति स्री चरित्र पख्याने तृया चरित्रे मंत्री भूप संबादे दोइ सौ अठसठ चरित्र समापतम सतु सुभम सतु ॥२६८॥५२२९॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੬੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੬੮॥੫੨੨੯॥ ਚਲਦਾ॥

ਚੌਪਈ ॥
चौपई ॥
ਚੌਪਈ:

ਗੂਆ ਬੰਦਰ ਇਕ ਰਹਤ ਨ੍ਰਿਪਾਲਾ ॥
गूआ बंदर इक रहत नृपाला ॥
ਗੋਆ ਬੰਦਰਗਾਹ ਵਿਚ ਇਕ ਰਾਜਾ ਰਹਿੰਦਾ ਸੀ

ਜਾ ਕੋ ਡੰਡ ਭਰਤ ਭੁਆਲਾ ॥
जा को डंड भरत भूआला ॥
ਜਿਸ ਦਾ ਸਾਰੇ ਰਾਜੇ ਦੰਡ ਭਰਦੇ ਸਨ (ਅਰਥਾਤ ਅਧੀਨਗੀ ਸਵੀਕਾਰ ਕਰਦੇ ਸਨ)।

ਅਪ੍ਰਮਾਨ ਤਾ ਕੇ ਘਰ ਮੈ ਧਨ ॥
अप्रमान ता के घर मै धन ॥
ਉਸ ਦੇ ਘਰ ਬੇਹਿਸਾਬ ਧਨ ਸੀ,

ਚੰਦ੍ਰ ਸੂਰ ਕੈ ਇੰਦ੍ਰ ਦੁਤਿਯ ਜਨੁ ॥੧॥

ਚੰਦ੍ਰ ਸੂਰ ਕੈ ਇੰਦ੍ਰ ਦੁਤਿਯ ਜਨੁ ॥੧॥

मानो दूजा सूरज जा चंद्रमा जा इंदर होवे ॥१॥

ਮਿਤ੍ਰ ਮਤੀ ਤਾ ਕੀ ਅਰਧੰਗਾ ॥

मित्र मती ता की अरधंगा ॥

ਮਿਤ੍ਰ ਮਤੀ (ਨਾ ਦੀ) ਉਸ ਦੀ ਇਸਤਰੀ ਸੀ

ਪੁੰਨ੍ਯਮਾਨ ਦੂਸਰ ਜਨੁ ਗੰਗਾ ॥

पुँन्त्रयमान दूसर जनु गंगा ॥

ਜੋ ਮਾਨੋ ਦੂਜੀ ਪਵਿਤ੍ਰ ਗੰਗਾ ਹੋਵੇ।

ਮੀਨ ਕੇਤੁ ਰਾਜਾ ਤਹ ਰਾਜੈ ॥

मीन केतु राजा तह राजै ॥

ਉਥੇ ਇਕ ਮੀਨ ਕੇਤੁ ਨਾ ਦਾ ਰਾਜਾ ਸੀ

ਜਾ ਕੋ ਨਿਰਖਿ ਮੀਨ ਧੁਜ ਲਾਜੈ ॥੨॥

जा को निरखि मीन धुज लाजै ॥२॥

ਜਿਸ ਨੂੰ ਵੇਖ ਕੇ ਕਾਮ ਦੇਵ ਵੀ ਸ਼ਰਮਸਾਰ ਹੁੰਦਾ ਸੀ ॥੨॥

ਅੜਿਲ ॥

अड़िल ॥

ਅੜਿਲ:

ਸ੍ਰੀ ਝਖਕੇਤੁ ਮਤੀ ਦੁਹਿਤਾ ਤਿਹ ਜਾਨਿਯੈ ॥

स्री झखकेतु मती दुहिता तिह जानियै ॥

ਉਸ ਦੀ ਝਖਕੇਤੁ ਮਤੀ ਨਾ ਦੀ ਪੁੱਤਰੀ ਸੀ।

ਅਪ੍ਰਮਾਨ ਅਬਲਾ ਕੀ ਪ੍ਰਭਾ ਪ੍ਰਮਾਨਿਯੈ ॥

अप्रमान अबला की प्रभा प्रमानियै ॥

ਉਸ ਅਬਲਾ ਦੀ ਅਸੀਮ ਸੁੰਦਰਤਾ ਸੀ।

ਜਾ ਸਮ ਸੁੰਦਰਿ ਕਹੂੰ ਨ ਜਗ ਮਹਿ ਜਾਨਿਯਤ ॥
जा सम सुँदरि कहूँ न जग महि जानियत ॥
ਉਸ ਵਰਗਾ ਕੋਈ ਵੀ ਜਗਤ ਵਿਚ ਸੁੰਦਰ ਨਹੀਂ ਸੀ।

ਹੋ ਰੂਪਮਾਨ ਉਹਿ ਕੀ ਸੀ ਵਹੀ ਬਖਾਨਿਯਤ ॥੩॥
हो रूपमान उहि की सी वही बखानियत ॥३॥
ਉਸ ਵਰਗੀ ਰੂਪਮਾਨ ਉਹੀ ਦਸੀ ਜਾਦੀ ਸੀ ॥੩॥

ਚੌਪਈ ॥
चौपई ॥
ਚੌਪਈ:

ਪ੍ਰਾਤ ਭਏ ਨ੍ਰਿਪ ਸਭਾ ਲਗਾਈ ॥
प्रात भए नृप सभा लगाई ॥
(ਇਕ ਦਿਨ) ਸਵੇਰ ਵੇਲੇ ਰਾਜੇ ਨੇ ਸਭਾ ਲਗਾਈ।

ਊਚ ਨੀਚ ਸਭ ਲਿਯਾ ਬੁਲਾਈ ॥
ऊच नीच सभ लिया बुलाई ॥
(ਜਿਸ ਵਿਚ ਉਸ ਨੇ) ਉੱਚੇ ਨੀਵੇਂ ਸਭ ਬੁਲਾ ਲਏ।

ਤਹ ਇਕ ਪੁਤ੍ਰ ਸਾਹੁ ਕੋ ਆਯੋ ॥
तह इक पुत्र साहु को आयो ॥
ਉਥੇ ਇਕ ਸ਼ਾਹ ਦਾ ਪੁੱਤਰ ਵੀ ਆਇਆ,

ਜਿਹ ਸਮ ਦਿਤਿ ਆਦਿਤਿ ਨ ਜਾਯੋ ॥੪॥
जिह सम दिति आदिति न जायो ॥४॥
ਜਿਸ ਵਰਗਾ ਸੁੰਦਰ ਦੇਵਤਿਆਂ ਅਤੇ ਦੈਂਤਾ ਵਿਚੋਂ ਕੋਈ ਵੀ ਨਹੀਂ ਸੀ ॥੪॥

ਅੜਿਲ ॥

अड़िल ॥

ਅੜਿਲ:

ਰਾਜ ਕੁਅਰਿ ਰਹੀ ਥਕਿਤ ਸੁ ਤਾਹਿ ਨਿਹਾਰਿ ਕਰਿ ॥

राज कुअरि रही थकित सु ताहि निहारि करि ॥

ਰਾਜ ਕੁਮਾਰੀ ਉਸ ਨੂੰ ਵੇਖ ਕੇ ਨਿਢਾਲ ਹੋ ਗਈ

ਚਕ੍ਰਿਤ ਚਿਤ ਮਹਿ ਰਹੀ ਚਰਿਤ੍ਰ ਬਿਚਾਰਿ ਕਰਿ ॥

चकृत चित महि रही चरित्र बिचारि करि ॥

ਅਤੇ ਮਨ ਵਿਚ (ਇਕ) ਚਰਿਤ੍ਰ ਵਿਚਾਰ ਕੇ ਹੈਰਾਨ ਹੋ ਗਈ।

ਸਖੀ ਪਠੀ ਤਿਹ ਧਾਮ ਮਿਲਨ ਕੀ ਆਸ ਕੈ ॥

सखी पठी तिह धाम मिलन की आस कै ॥

ਮਿਲਣ ਦੀ ਆਸ ਨਾਲ ਇਕ ਦਾਸੀ ਨੂੰ ਉਸ ਦੇ ਘਰ ਭੇਜਿਆ।

ਹੋ ਚਾਹ ਰਹੀ ਜਸ ਮੇਘ ਪਪਿਹਰਾ ਪ੍ਯਾਸ ਕੈ ॥੫॥

हो चाह रही जस मेघ पपिहरा प्यास कै ॥५॥

(ਉਸ ਲਈ ਮਨ ਵਿਚ) ਇਹੋ ਜਿਹੀ ਚਾਹ ਪੈਦਾ ਹੋ ਗਈ ਜਿਵੇਂ ਬਦਲ ਲਈ ਪਪੀਹੇ ਦੀ ਪਿਆਸ ਹੁੰਦੀ ਹੈ ॥੫॥

ਦੋਹਰਾ ॥

दोहरा ॥

ਦੋਹਰਾ:

ਅਤਿ ਪ੍ਰਸੰਨ੍ਯ ਚਿਤ ਮਹਿ ਭਈ ਮਨ ਭਾਵਨ ਕਹ ਪਾਇ ॥

अति प्रसंन्य चित महि भई मन भावन कह पाइ ॥

ਉਹ ਮਨ ਪਸੰਦ (ਮਿਤਰ) ਨੂੰ ਪ੍ਰਾਪਤ ਕਰ ਕੇ ਚਿਤ ਵਿਚ ਬਹੁਤ ਖ਼ੁਸ਼ ਹੋਈ

ਸਹਚਰਿ ਕੋ ਜੁ ਦਰਦ੍ਰ ਥੋ ਤਤਛਿਨ ਦਿਯਾ ਮਿਟਾਇ ॥੬॥

सहचरि को जु दरद्र थो ततछिन दिया मिटाइ ॥६॥

ਅਤੇ (ਉਸ) ਦਾਸੀ ਦੀ ਜੋ ਗ਼ਰੀਬੀ ਸੀ, ਉਹ ਛਿਣ ਵਿਚ ਮਿਟਾ ਦਿੱਤੀ ॥੬॥

ਚੌਪਈ ॥

चौपई ॥

ਚੌਪਈ:

ਜਬ ਹੀ ਤਰੁਨਿ ਤਰੁਨ ਕੌ ਪਾਯੋ ॥

जब ही तरुनि तरुन कौ पायो ॥

ਜਦ ਉਸ ਰਾਜ ਕੁਮਾਰੀ ਨੇ ਸ਼ਾਹ ਦੇ ਪੁੱਤਰ ਨੂੰ ਪ੍ਰਾਪਤ ਕੀਤਾ

ਭਾਤਿ ਭਾਤਿ ਤਿਨ ਗਰੇ ਲਗਾਯੋ ॥

भाति भाति तिन गरे लगायो ॥

ਤਾ ਭਾਤ ਭਾਤ ਨਾਲ ਉਸ ਨੂੰ ਗਲੇ ਨਾਲ ਲਗਾਇਆ।

ਰੈਨਿ ਸਗਰਿ ਰਤਿ ਕਰਤ ਬਿਹਾਨੀ ॥

रैनि सगरि रति करत बिहानी ॥

ਸਾਰੀ ਰਾਤ ਰਤੀ-ਕ੍ਰੀੜਾ ਕਰਦਿਆਂ ਗੁਜ਼ਾਰ ਦਿੱਤੀ

ਚਾਰਿ ਪਹਰ ਪਲ ਚਾਰ ਪਛਾਨੀ ॥੭॥

चारि पहर पल चार पछानी ॥७॥

ਅਤੇ ਚਾਰ ਪਹਿਰਾ (ਦੀ ਲੰਬੀ ਰਾਤ ਨੂੰ) ਚਾਰ ਪਲਾ ਜਿਤਨੀ (ਲੰਬੀ) ਸਮਝਿਆ ॥੭॥

ਪਿਛਲੀ ਪਹਰ ਰਾਤ੍ਰਿ ਜਬ ਰਹੀ ॥

पिछली पहर रातृ जब रही ॥

ਜਦ ਰਾਤ ਦਾ ਪਿਛਲਾ ਪਹਿਰ ਰਹਿ ਗਿਆ

ਰਾਜ ਕੁਅਰਿ ਐਸੇ ਤਿਹ ਕਹੀ ॥

राज कुअरि ऐसे तिह कही ॥
ਤਾ ਰਾਜ ਕੁਮਾਰੀ ਨੇ ਉਸ (ਸ਼ਾਹ ਦੇ ਪੁੱਤਰ ਨੂੰ) ਇਸ ਤਰ੍ਹਾ ਕਿਹਾ,

ਹਮ ਤੁਮ ਆਵ ਨਿਕਸਿ ਦੋਊ ਜਾਵੈ ॥
हम तुम आव निकसि दोऊ जावै ॥
ਆਓ ਅਸੀਂ ਤੁਸੀਂ ਦੋਵੇਂ (ਇਥੋਂ) ਭਜ ਚਲੀਏ

ਔਰ ਦੇਸ ਦੋਊ ਕਹੂੰ ਸੁਹਾਵੈ ॥੮॥
और देस दोऊ कहूँ सुहावै ॥८॥
ਅਤੇ ਦੋਵੇਂ ਕਿਸੇ ਹੋਰ ਦੇਸ਼ ਵਿਚ ਜਾ ਵਸੀਏ ॥੮॥

ਤੁਹਿ ਮੁਹਿ ਕਹ ਧਨ ਕੀ ਥੁਰ ਨਾਹੀ ॥
तुहि मुहि कह धन की थुर नाही ॥
ਮੈਨੂੰ ਤੈਨੂੰ ਧਨ ਦੀ ਕੋਈ ਥੁੜ ਨਹੀਂ ਹੈ।

ਤੁਮਰੀ ਚਹਤ ਕੁਸਲ ਮਨ ਮਾਹੀ ॥
तुमरी चहत कुसल मन माही ॥
ਮੈਂ ਮਨ ਵਿਚ ਤੇਰੀ ਸੁਖਸਾਦ ਚਾਹੁੰਦੀ ਹਾ।

ਯੌਂ ਕਹਿ ਦੁਹੂੰ ਅਧਿਕ ਧਨੁ ਲੀਨਾ ॥
यौ कहि दुहूँ अधिक धनु लीना ॥
ਇਸ ਤਰ੍ਹਾ ਕਹਿ ਕੇ ਦੋਹਾ ਨੇ ਬਹੁਤ ਧਨ ਲੈ ਲਿਆ

ਔਰੇ ਦੇਸ ਪਯਾਨਾ ਕੀਨਾ ॥੯॥
औरे देस पयाना कीना ॥९॥
ਅਤੇ ਕਿਸੇ ਹੋਰ ਦੇਸ ਵਲ ਚਲੇ ਗਏ ॥੯॥

ਚਤੁਰਿ ਭੇਦ ਸਹਚਰਿ ਇਕ ਪਾਈ ॥
चतुरि भेद सहचरि इक पाई ॥

(ਉਸ) ਚਤੁਰ ਸਖੀ ਨੇ ਇਕ ਭੇਦ (ਦੀ ਗੱਲ) ਸੋਚੀ।

ਤਿਹ ਗ੍ਰਿਹ ਕੋ ਦਈ ਆਗਿ ਲਗਾਈ ॥
तिह गृह को दई आगि लगाई ॥
ਉਸ ਦੇ ਘਰ ਨੂੰ ਅਗ ਲਗਾ ਦਿੱਤੀ।

ਰਨਿਯਨਿ ਰਾਨੀ ਜਰੀ ਸੁਨਾਈ ॥
रनियनि रानी जरी सुनाई ॥
ਰਾਣੀਆਂ ਨੂੰ ਰਾਜ ਕੁਮਾਰੀ ਦੇ ਸੜਨ ਦੀ ਗੱਲ ਸੁਣਾ ਦਿੱਤੀ

ਰੋਵਤ ਆਪੁ ਨ੍ਰਿਪਹਿ ਪਹਿ ਧਾਈ ॥੧੦॥
रोवत आपु नृपहि पहि धाई ॥१०॥
ਅਤੇ ਆਪ ਰੋਂਦੀ ਹੋਈ ਰਾਜੇ ਕੋਲ ਗਈ ॥੧੦॥

ਰਾਨੀ ਕਹਾ ਨ੍ਰਿਪਹਿ ਜਰਿ ਮਰੀ ॥
रानी कहा नृपहि जरि मरी ॥
ਰਾਜੇ ਨੂੰ ਕਿਹਾ ਕਿ ਰਾਜ ਕੁਮਾਰੀ ਸੜ ਮੋਈ ਹੈ।

ਤੁਮ ਤਾ ਕੀ ਕਛੁ ਸੁਧਿ ਨ ਕਰੀ ॥
तुम ता की कछु सुधि न करी ॥
ਤੁਸੀਂ ਉਸ ਬਾਰੇ ਕੋਈ ਸੁੱਧ ਨਹੀਂ ਲਈ।

ਅਬ ਤਿਨ ਕੇ ਚਲਿ ਅਸਤਿ ਉਠਾਵੌ ॥
अब तिन के चलि असति उठावौ ॥
ਹੁਣ ਚਲ ਕੇ ਉਸ ਦੀਆਂ ਅਸਥੀਆਂ ਨੂੰ ਉਠਾਓ

ਮਾਨੁਖ ਦੈ ਗੰਗਾ ਪਹੁਚਾਵੌ ॥੧੧॥
मानुख दै गंगा पहुचावौ ॥११॥
ਅਤੇ ਬੰਦੇ ਨੂੰ ਭੇਜ ਕੇ ਗੰਗਾ ਵਿਚ ਪਹੁੰਚਾਓ ॥੧੧॥

ਨ੍ਰਿਪ ਸੁਨਿ ਬਚਨ ਉਤਾਇਲ ਧਾਯੋ ॥

नृप सुनि बचन उताइल धायो ॥

ਰਾਜਾ ਇਹ ਗੱਲ ਸੁਣ ਕੇ ਜਲਦੀ ਨਾਲ ਭਜ ਪਿਆ

ਜਹ ਗ੍ਰਿਹ ਜਰਤ ਹੁਤੋ ਤਹ ਆਯੋ ॥

जह गृह जरत हुतो तह आयो ॥

ਅਤੇ ਜਿਥੇ ਘਰ ਸੜ ਰਿਹਾ ਸੀ, ਉਥੇ ਆ ਗਿਆ।

ਹਹਾ ਕਰਤ ਰਾਨੀਯਹਿ ਨਿਕਾਰਹੁ ॥

हहा करत रानीयहि निकारहु ॥

ਹਾਹਾਕਾਰ ਕਰਨ ਲਗਾ ਕਿ ਰਾਜ ਕੁਮਾਰੀ ਨੂੰ ਬਾਹਰ ਕਢੋ

ਜਰਤਿ ਅਗਨਿ ਤੇ ਯਾਹਿ ਉਬਾਰਹੁ ॥੧੨॥

जरति अगनि ते याहि उबारहु ॥१२॥

ਅਤੇ ਉਸ ਨੂੰ ਬਲਦੀ ਅੱਗ ਵਿਚੋਂ ਬਚਾ ਲਵੋ ॥੧੨॥

ਜਾਨੀ ਜਰੀ ਅਗਨਿ ਮਹਿ ਰਾਨੀ ॥

जानी जरी अगनि महि रानी ॥

(ਸਭ ਨੇ) ਜਾਣ ਲਿਆ ਕਿ ਰਾਜ ਕੁਮਾਰੀ ਅੱਗ ਵਿਚ ਸੜ ਗਈ ਹੈ।

ਉਧਲਿ ਗਈ ਮਨ ਬਿਖੈ ਨ ਆਨੀ ॥

उधलि गई मन बिखै न आनी ॥

(ਪਰ ਕਿਸੇ ਨੇ) ਮਨ ਵਿਚ ਇਹ ਨਹੀਂ ਸੋਚਿਆ ਕਿ (ਉਹ) ਉਧਲ ਗਈ ਹੈ।

ਅਧਿਕ ਸੋਕ ਮਨ ਮਾਹਿ ਬਢਾਯੋ ॥

अधिक सोक मन माहि बढायो ॥

(ਰਾਜੇ ਨੇ) ਮਨ ਵਿਚ ਬਹੁਤ ਦੁਖ ਮੰਨਾਇਆ

ਪ੍ਰਜਾ ਸਹਿਤ ਕਛੁ ਭੇਦ ਨ ਪਾਯੋ ॥੧੩॥

प्रजा सहित कछु भेद न पायो ॥१३॥

ਅਤੇ ਪ੍ਰਜਾ ਸਮੇਤ ਕਿਸੇ ਨੇ ਵਾਸਤਵਿਕਤਾ ਨੂੰ ਨਾ ਸਮਝਿਆ ॥੧੩॥

ਧਨਿ ਧਨਿ ਇਹ ਰਾਨੀ ਕੋ ਧਰਮਾ ॥

धनि धनि इह रानी को धरमा ॥

(ਸਾਰੇ ਕਹਿਣ ਲਗੇ ਕਿ) ਰਾਜ ਕੁਮਾਰੀ ਦਾ ਧਰਮ ਧੰਨ ਧੰਨ ਹੈ

ਜਿਨ ਅਸਿ ਕੀਨਾ ਦੁਹਕਰਿ ਕਰਮਾ ॥

जिन असि कीना दुहकरि करमा ॥

ਜਿਸ ਨੇ ਇਤਨਾ ਜੁਰਤ ਵਾਲਾ ਕੰਮ ਕੀਤਾ ਹੈ।

ਲਜਾ ਨਿਮਿਤ ਪ੍ਰਾਨ ਦੈ ਡਾਰਾ ॥

लजा निमित प्रान दै डारा ॥

ਉਸ ਨੇ ਲਾਜ ਲਈ ਪ੍ਰਾਣ ਦੇ ਦਿੱਤੇ।

ਜਰਿ ਕਰਿ ਮਰੀ ਨ ਰੌਰਨ ਪਾਰਾ ॥੧੪॥

जरि करि मरी न रौरन पारा ॥१४॥

ਸੜ ਕੇ ਮਰ ਗਈ, ਪਰ ਚੀਖੀ ਤਕ ਨਹੀਂ ॥੧੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੬੯॥੫੨੪੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ उनहतरि चरित्र समापतम सतु सुभम सतु ॥२६९॥५२४३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੬੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੬੯॥੫੨੪੩॥ ਚਲਦਾ॥

ਚੌਪਈ ॥

चौपई ॥

ਚੌਪਈ:

ਮੋਰੰਗ ਦਿਸਿ ਇਕ ਰਹਤ ਨ੍ਰਿਪਾਲਾ ॥

ਮੋਰੰਗ ਦਿਸਿ ਇਕ ਰਹਤ ਨ੍ਰਿਪਾਲਾ ॥

मोरंग दिसि इक रहत नृपाला ॥

ਮੋਰੰਗ (ਨੇਪਾਲ ਦਾ ਪੂਰਬੀ ਹਿੱਸਾ) ਦਿਸ਼ਾ ਵਲ ਇਕ ਰਾਜਾ ਰਹਿੰਦਾ ਸੀ।

ਜਾ ਕੇ ਦਿਪਤ ਤੇਜ ਕੀ ਜ੍ਵਾਲਾ ॥

जा के दिपत तेज की ज्वाला ॥

ਉਸ ਦਾ ਤੇਜ ਅਗਨੀ ਵਰਗ ਪ੍ਰਕਾਸ਼ਮਾਨ ਸੀ।

ਪੂਰਬ ਦੇ ਤਿਹ ਨਾਰਿ ਭਣਿਜੈ ॥

पूरब दे तिह नारि भणिजै ॥

ਉਸ ਦੀ ਨਾਰੀ ਦਾ ਨਾ ਪੂਰਬ ਦੇ (ਪੂਰਬ ਦੇਈ) ਸੀ।

ਕੋ ਅਬਲਾ ਪਟਤਰ ਤਿਹ ਦਿਜੈ ॥੧॥

को अबला पटतर तिह दिजै ॥१॥

ਉਸ ਦੀ (ਸੁੰਦਰਤਾ ਦੀ) ਤੁਲਨਾ ਕਿਸ ਇਸਤਰੀ ਨਾਲ ਦਿੱਤੀ ਜਾਵੇ (ਅਰਥਾਤ-ਉਸ ਵਰਗਾ ਕੋਈ ਸੁੰਦਰ ਨਹੀਂ ਸੀ) ॥੧॥

ਪੂਰਬ ਸੈਨ ਨ੍ਰਿਪਤਿ ਕੋ ਨਾਮਾ ॥

पूरब सैन नृपति को नामा ॥

ਰਾਜੇ ਦਾ ਨਾ ਪੂਰਬ ਸੈਨ ਸੀ,

ਜਿਨ ਜੀਤੇ ਅਨਗਨ ਸੰਗ੍ਰਾਮਾ ॥

जिन जीते अनगन संग्रामा ॥

ਜਿਸ ਨੇ ਅਣਗਿਣਤ ਜੰਗਾ ਜਿਤੀਆਂ ਹੋਈਆਂ ਸਨ।

ਜਾ ਕੇ ਚੜਤ ਅਮਿਤ ਦਲ ਸੰਗਾ ॥

जा के चड़त अमित दल संगा ॥

ਉਸ ਨਾਲ ਅਣਗਿਣਤ ਹਾਥੀ, ਘੋੜੇ, ਰਥ

ਹੈ ਗੈ ਰਥ ਪੈਦਲ ਚਤੁਰੰਗਾ ॥੨॥

है गै रथ पैदल चतुरंगा ॥२॥

ਅਤੇ ਪੈਦਲ ਚਾਰ ਪ੍ਰਕਾਰ ਦੀ ਚਤੁਰੰਗਨੀ ਸੈਨਾ ਚੜ੍ਹਦੀ ਸੀ ॥੨॥

ਤਹ ਇਕ ਆਯੋ ਸਾਹ ਅਪਾਰਾ ॥

तह इक आयो साह अपारा ॥

ਉਥੇ ਇਕ ਵੱਡਾ ਸ਼ਾਹ ਆਇਆ।

ਜਾ ਕੇ ਸੰਗ ਇਕ ਪੁਤ੍ਰ ਪ੍ਯਾਰਾ ॥

जा के संग इक पुत्र प्यारा ॥

ਉਸ ਨਾਲ ਇਕ ਪਿਆਰਾ ਪੁੱਤਰ ਸੀ।

ਜਾ ਕੋ ਰੂਪ ਕਹੈ ਨਹੀ ਆਵੈ ॥

जा को रूप कहै नही आवै ॥

ਉਸ ਦੇ ਰੂਪ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਊਖ ਲਿਖਤ ਲੇਖਨ ਹ੍ਵੈ ਜਾਵੈ ॥੩॥

ऊख लिखत लेखन ह्वै जावै ॥३॥

(ਇਥੋਂ ਤਕ ਕਿ) ਲਿਖਦਿਆਂ ਲਿਖਦਿਆਂ ਗੰਨਾ ਵੀ ਕਲਮ ਜਿੰਨਾ ਰਹਿ ਜਾਦਾ ਹੈ ॥੩॥

ਪੂਰਬ ਦੇ ਤਿਹ ਊਪਰ ਅਟਕੀ ॥

पूरब दे तिह ऊपर अटकी ॥

ਪੂਰਬ ਦੇਈ (ਨੇ ਜਦ ਉਸ ਨੂੰ ਵੇਖਿਆ ਤਾ) ਉਸ ਉਪਰ ਅਟਕ ਗਈ

ਭੂਲਿ ਗਈ ਸਭ ਹੀ ਸੁਧਿ ਘਟਿ ਕੀ ॥

भूलि गई सभ ही सुधि घटि की ॥

ਅਤੇ ਆਪਣੇ ਸ਼ਰੀਰ ਦੀ ਸੁੱਧ ਬੁੱਧ ਭੁਲ ਗਈ।

ਲਗਿਯੋ ਕੁਅਰ ਸੋ ਨੇਹ ਅਪਾਰਾ ॥

लगियो कुअर सो नेह अपारा ॥

(ਉਸ ਦਾ) ਸ਼ਾਹ ਦੇ ਲੜਕੇ ਨਾਲ ਅਪਾਰ ਪ੍ਰੇਮ ਹੋ ਗਿਆ।

ਜਿਹ ਬਿਨੁ ਰੁਚੈ ਨ ਭੋਜਨ ਬਾਰਾ ॥੪॥

जिह बिनु रुचै न भोजन बारा ॥४॥

ਉਸ ਤੋਂ ਬਿਨਾ (ਉਸ ਨੂੰ) ਭੋਜਨ ਅਤੇ ਜਲ ਚੰਗੇ ਨਹੀਂ ਲਗਦੇ ਸਨ ॥੪॥

ਏਕ ਦਿਵਸ ਤਿਹ ਬੋਲਿ ਪਠਾਯੋ ॥

एक दिवस तिह बोलि पठायो ॥

ਇਕ ਦਿਨ ਉਸ ਨੂੰ (ਰਾਣੀ ਨੇ) ਬੁਲਾ ਭੇਜਿਆ।

ਕਾਮ ਕੇਲ ਰੁਚਿ ਮਾਨਿ ਕਮਾਯੋ ॥

काम केल रुचि मानि कमायो ॥

ਉਸ ਨਾਲ ਰੁਚੀ ਪੂਰਵਕ ਕਾਮਕ੍ਰੀੜਾ ਕੀਤੀ।

ਦੁਹੂੰਅਨ ਐਸੇ ਬਧਾ ਸਨੇਹਾ ॥

दुहूँअन ऐसे बधा सनेहा ॥

ਦੋਹਾ ਵਿਚ ਇਤਨਾ ਸਨੇਹ ਵੱਧ ਗਿਆ

ਜਿਨ ਕੋ ਭਾਖਿ ਨ ਆਵਤ ਨੇਹਾ ॥੫॥

जिन को भाखि न आवत नेहा ॥५॥

ਕਿ ਉਸ ਪ੍ਰੇਮ ਦਾ ਵਰਣਨ ਨਹੀਂ ਕੀਤਾ ਜਾ ਸਕਦਾ ॥੫॥

ਸਾਹੁ ਪੁਤ੍ਰ ਤਬ ਸਾਹੁ ਬਿਸਾਰਿਯੋ ॥

साहु पुत्र तब साहु बिसारियो ॥

ਸ਼ਾਹ ਦੇ ਪੁੱਤਰ ਨੇ (ਆਪਣੇ ਪਿਤਾ) ਸ਼ਾਹ ਨੂੰ ਭੁਲਾ ਦਿੱਤਾ।

ਤਾ ਕੇ ਸਦਾ ਰਹਿਤ ਜਿਯ ਧਾਰਿਯੋ ॥

ता के सदा रहित जिय धारियो ॥

(ਰਾਣੀ ਹੀ) ਉਸ ਦੇ ਹਿਰਦੇ ਵਿਚ ਸਦਾ ਛਾਈ ਰਹਿੰਦੀ।

ਪਿਤਾ ਸੰਗ ਕਛੁ ਕਲਹ ਬਢਾਯੋ ॥

पिता संग कछु कलह बढायो ॥

(ਉਸ ਦਾ) ਪਿਤਾ ਨਾਲ ਕੁਝ ਝਗੜਾ ਹੋ ਗਿਆ

ਚੜਿ ਘੋਰਾ ਪਰਦੇਸ ਸਿਧਾਯੋ ॥੬॥

चड़ि घोरा परदेस सिधायो ॥६॥

ਅਤੇ ਘੋੜੇ ਉਤੇ ਚੜ੍ਹ ਕੇ ਪਰਦੇਸ ਚਲਾ ਗਿਆ ॥੬॥

ਅੜਿਲ ॥

अड़िल ॥

ਅੜਿਲ:

ਤ੍ਰਿਯ ਨਿਮਿਤ ਨਿਜੁ ਪਿਤੁ ਸੌ ਕਲਹ ਬਢਾਇ ਕੈ ॥

तृय निमित निजु पितु सौ कलह बढाइ कै ॥

(ਉਸ) ਇਸਤਰੀ ਲਈ ਆਪਣੇ ਪਿਓ ਨਾਲ ਕਲੇਸ਼ ਵਧਾ ਕੇ,

ਚੜਿ ਬਾਜੀ ਪਰ ਚਲਾ ਦੇਸ ਕਹ ਧਾਇ ਕੈ ॥

चड़ि बाजी पर चला देस कह धाइ कै ॥

ਘੋੜੇ ਉਤੇ ਚੜ੍ਹ ਕੇ ਦੇਸ਼ ਵਲ ਚਲ ਪਿਆ।

ਪਿਤੁ ਜਾਨ੍ਯੋ ਸੁਤ ਮੇਰੋ ਦੇਸ ਅਪਨੇ ਗਯੋ ॥

पितु जान्यो सुत मेरो देस अपने गयो ॥

ਪਿਤਾ ਨੇ ਸਮਝਿਆ ਕਿ ਮੇਰਾ ਪੁੱਤਰ ਆਪਣੇ ਦੇਸ ਨੂੰ ਗਿਆ ਹੈ,

ਹੌ ਅਰਧ ਰਾਤ੍ਰਿ ਗੇ ਗ੍ਰਿਹ ਰਾਨੀ ਆਵਤ ਭਯੋ ॥੭॥

हौ अरध रातृ गे गृह रानी आवत भयो ॥७॥

ਪਰ ਉਹ ਅੱਧੀ ਰਾਤ ਦੇ ਬੀਤਣ ਤੇ ਰਾਣੀ ਦੇ ਘਰ ਆ ਗਿਆ ॥੭॥

ਚੌਪਈ ॥

ਚੌਪਈ ॥

ਚੌਪਈ:

ਤਹ ਤੇ ਸਾਹੁ ਜਬੈ ਉਠਿ ਗਯੋ ॥

तह ते साहु जबै उठि गयो ॥

ਜਦੋਂ ਉਥੋਂ ਸ਼ਾਹ ਚਲਾ ਗਿਆ,

ਤਬ ਰਾਨੀ ਅਸ ਚਰਿਤ ਬਨਯੋ ॥

तब रानी अस चरित बनयो ॥

ਤਦ ਰਾਣੀ ਨੇ ਇਹ ਚਰਿਤ੍ਰ ਬਣਾਇਆ।

ਤਾਹਿ ਨਿਪੁੰਸਕ ਕਰਿ ਠਹਰਾਯੋ ॥

ताहि निपुँसक करि ठहरायो ॥

ਉਸ (ਸ਼ਾਹ ਦੇ ਪੁੱਤਰ ਨੂੰ) ਨਪੁੰਸਕ ਦਸ ਕੇ

ਰਾਜਾ ਸੌ ਇਸ ਭਾਤਿ ਜਤਾਯੋ ॥੮॥

राजा सौ इस भाति जतायो ॥८॥

ਰਾਜੇ ਨੂੰ ਇਸ ਤਰ੍ਹਾ ਕਿਹਾ ॥੮॥

ਮੈ ਇਕ ਮੋਲ ਨਿਪੁੰਸਕ ਆਨਾ ॥

मै इक मोल निपुँसक आना ॥

ਮੈਂ ਇਕ ਨਪੁੰਸਕ ਮੁੱਲ ਲਿਆਂਦਾ ਹੈ,

ਜਾ ਕੋ ਰੂਪ ਨ ਜਾਤ ਬਖਾਨਾ ॥

जा को रूप न जात बखाना ॥

ਜਿਸ ਦੇ ਰੂਪ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਤਾ ਤੇ ਅਪਨੇ ਕਾਜ ਕਰੈ ਹੌ ॥

ता ते अपने काज करै हौ ॥

ਉਸ ਤੋਂ ਆਪਣੇ ਕੰਮ ਕਰਵਾਵਾਗੀ

ਮਨ ਭਾਵਤ ਕੇ ਭੋਗ ਕਮੈ ਹੌਂ ॥੯॥

मन भावत के भोग कमै हौ ॥९॥

ਅਤੇ ਮਨਚਾਹੇ ਭੋਗ ਵਿਲਾਸ ਕਰਾਗੀ ॥੯॥

ਦੋਹਰਾ ॥

दोहरा ॥

ਦੋਹਰਾ:

ਭਲੀ ਭਲੀ ਰਾਜਾ ਕਹੀ ਭੇਦ ਨ ਸਕਾ ਬਿਚਾਰ ॥

भली भली राजा कही भेद न सका बिचार ॥

ਰਾਜੇ ਨੇ 'ਠੀਕ ਹੈ ਠੀਕ ਹੈ' ਕਿਹਾ, ਪਰ ਭੇਦ ਦੀ ਗੱਲ ਵਿਚਾਰ ਨਾ ਸਕਿਆ।

ਪੁਰਖ ਨਿਪੁੰਸਕ ਭਾਖਿ ਤ੍ਰਿਯ ਰਾਖਾ ਧਾਮ ਸੁਧਾਰਿ ॥੧੦॥

पुरख निपुँसक भाखि तृय राखा धाम सुधारि ॥१०॥

ਇਸਤਰੀ ਨੇ ਉਸ ਪੁਰਸ਼ ਨੂੰ ਨਪੁੰਸਕ ਕਹਿ ਕੇ ਘਰ ਵਿਚ ਰਖ ਲਿਆ ॥੧੦॥

ਰਮ੍ਯੋ ਕਰਤ ਰਾਨੀ ਭਏ ਤਵਨ ਪੁਰਖ ਦਿਨ ਰੈਨਿ ॥

रम्यो करत रानी भए तवन पुरख दिन रैनि ॥

ਰਾਣੀ ਉਸ ਮਰਦ ਨਾਲ ਦਿਨ ਰਾਤ ਰਮਣ ਕਰਦੀ ਸੀ।

ਨ੍ਰਿਪਤਿ ਨਿਪੁੰਸਕ ਤਿਹ ਲਖੈ ਕਛੂ ਨ ਭਾਖੈ ਬੈਨ ॥੧੧॥

नृपति निपुँसक तिह लखै कछू न भाखै बैन ॥११॥

ਰਾਜਾ ਉਸ ਨੂੰ ਨਪੁੰਸਕ ਸਮਝ ਕੇ ਮੂੰਹੋਂ ਕੁਝ ਨਹੀਂ ਕਹਿੰਦਾ ਸੀ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਤਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੭੦॥੫੨੫੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ सतर चरित्र समापतम सतु सुभम सतु ॥२७०॥५२५४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੭੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੭੦॥੫੨੫੪॥ ਚਲਦਾ॥

ਚੌਪਈ ॥

चौपई ॥

ਚੌਪਈ:

ਤੇਲੰਗਾ ਜਹ ਦੇਸ ਅਪਾਰਾ ॥

तेलंगा जह देस अपारा ॥

ਤੇਲੰਗਾ ਨਾ ਦਾ ਜੋ ਵੱਡਾ ਦੇਸ਼ ਸੀ,

ਸਮਰ ਸੈਨ ਤਹ ਕੋ ਸਰਦਾਰਾ ॥

समर सैन तह को सरदारा ॥

ਉਸ ਦੇ ਸਰਦਾਰ (ਰਾਜੇ ਦਾ ਨਾ) ਸਮਰ ਸੈਨ ਸੀ।

ਤਾਹਿ ਬਿਲਾਸ ਦੇਇ ਘਰ ਰਾਨੀ ॥

ताहि बिलास देइ घर रानी ॥

ਉਸ ਦੇ ਘਰ ਲਿਬਾਸ ਦੇਈ ਨਾ ਦੀ ਰਾਣੀ ਸੀ

ਜਾ ਕੀ ਜਾਤ ਨ ਪ੍ਰਭਾ ਬਖਾਨੀ ॥੧॥

जा की जात न प्रभा बखानी ॥१॥

ਜਿਸ ਦੀ ਪ੍ਰਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ ॥੧॥

ਤਿਹ ਇਕ ਛੈਲ ਪੁਰੀ ਸੰਨਜਾਸੀ ॥

तिह इक छैल पुरी संन्यासी ॥

ਉਥੇ ਇਕ ਛੈਲ ਪੁਰੀ ਨਾ ਦਾ ਸੰਨਿਆਸੀ ਸੀ (ਅਰਥਾਤਰ-ਪੁਰੀ ਸੰਪ੍ਰਦਾਇ ਦਾ ਇਕ ਨੌਜਵਾਨ ਸੰਨਿਆਸੀ ਸੀ)।

ਤਿਹ ਪੁਰ ਮਦ੍ਰ ਦੇਸ ਕੌ ਬਾਸੀ ॥

तिह पुर मद्र देस कौ बासी ॥

ਉਹ ਮਦ੍ਰ ਦੇਸ ਦੇ (ਕਿਸੇ) ਨਗਰ ਦਾ ਨਿਵਾਸੀ ਸੀ।

ਰਾਨੀ ਨਿਰਖਿ ਲਗਨਿ ਤਿਹ ਲਾਗੀ ॥

रानी निरखि लगनि तिह लागी ॥

(ਉਸ ਨੂੰ) ਵੇਖ ਕੇ ਰਾਣੀ ਦਾ ਉਸ ਨਾਲ ਪ੍ਰੇਮ ਹੋ ਗਿਆ।

ਜਾ ਤੇ ਨੀਂਦ ਭੂਖ ਸਭ ਭਾਗੀ ॥੨॥

जा ते नींद भूख सभ भागी ॥२॥

ਜਿਸ ਕਰ ਕੇ ਉਸ ਦੀ ਨੀਂਦਰ ਅਤੇ ਭੁਖ ਚਲੀ ਗਈ ॥੨॥

ਰਾਨੀ ਕੀ ਤਾਹੂ ਸੌ ਲਾਗੀ ॥

रानी की ताहू सौ लागी ॥

ਰਾਣੀ ਦੀ ਉਸ ਨਾਲ (ਪ੍ਰੀਤ) ਲਗ ਗਈ ਹੈ।

ਛੂਟੈ ਕਹਾ ਅਨੋਖੀ ਜਾਗੀ ॥

छूटै कहा अनोखी जागी ॥

ਜਾਗੀ ਹੋਈ ਉਹ ਅਨੋਖੀ (ਪ੍ਰੀਤ ਭਲਾ) ਕਿਵੇਂ ਛੁਟੇ।

ਇਕ ਦਿਨ ਤਿਹ ਸੌ ਭੋਗ ਕਮਾਯੋ ॥

इक दिन तिह सौ भोग कमायो ॥

ਇਕ ਦਿਨ ਰਾਣੀ ਨੇ ਉਸ ਨਾਲ ਭੋਗ ਕੀਤਾ।

ਭੋਗ ਕਿਯਾ ਤਿਮ ਦ੍ਰਿੜ ਤ੍ਰਿਯ ਭਾਯੋ ॥੩॥

भोग किया तिम द्रड़ तृय भायो ॥३॥

ਉਸ ਨੇ ਦ੍ਰਿੜ੍ਹਤਾ ਨਾਲ ਭੋਗ ਕੀਤਾ, (ਜਿਸ ਕਰ ਕੇ) ਰਾਣੀ ਨੂੰ ਚੰਗਾ ਲਗਣ ਲਗਾ ॥੩॥

ਬਹੁ ਦਿਨ ਭੋਗ ਤਵਨ ਸੰਗਿ ਕਿਯਾ ॥

बहु दिन भोग तवन संगि किया ॥

ਉਸ ਨਾਲ (ਰਾਣੀ ਨੇ) ਬਹੁਤ ਦਿਨਾ ਤਕ ਭੋਗ ਕੀਤਾ।

ਐਸੁਪਦੇਸ ਤਵਨ ਕਹ ਦਿਯਾ ॥

ऐसुपदेस तवन कह दिया ॥

(ਫਿਰ) ਉਸ ਨੂੰ ਇਸ ਤਰ੍ਹਾ ਸਮਝਾਇਆ।

ਜੌ ਮੈ ਕਹੌ ਮਿਤ੍ਰ ਸੋ ਕੀਜਹੁ ॥

जौ मै कहौ मित्र सो कीजहु ॥

ਹੇ ਮਿਤਰ! ਜੋ ਮੈਂ ਕਹਾ, ਉਸੇ ਤਰ੍ਹਾ ਕਰੋ

ਮੇਰੋ ਕਹਿਯੋ ਮਾਨਿ ਕਰਿ ਲੀਜਹੁ ॥੪॥

मेरो कहियो मानि करि लीजहु ॥४॥

ਅਤੇ ਮੇਰਾ ਕਿਹਾ ਮੰਨ ਲਵੋ ॥੪॥

ਕਹੂੰ ਜੁ ਮ੍ਰਿਤਕ ਪਰਿਯੋ ਲਖਿ ਪੈਯੌ ॥

कहूँ जु मृतक परियो लखि पैयौ ॥

ਜੇ ਕਿਤੇ ਤੁਹਾਨੂੰ ਮੁਰਦਾ ਨਜ਼ਰ ਆਵੇ

ਤਾ ਕੋ ਕਾਟਿ ਲਿੰਗ ਲੈ ਐਯੌ ॥

ता को काटि लिंग लै ऐयौ ॥

(ਤਾ) ਉਸ ਦਾ ਲਿੰਗ ਕਟ ਲਿਆਣਾ।

ਤਾਹਿ ਕੁਪੀਨ ਬਿਖੈ ਦ੍ਰਿੜ ਰਖਿਯਹੁ ॥

ताहि कुपीन बिखै द्रड़ रखियहु ॥

ਉਸ ਨੂੰ ਆਪਣੀ ਲੰਗੋਟੀ ਵਿਚ ਚੰਗੀ ਤਰ੍ਹਾ ਰਖ ਲੈਣਾ

ਭੇਦ ਦੂਸਰੇ ਨਰਹਿ ਨ ਭਖਿਯਹੁ ॥੫॥

भेद दूसरे नरहि न भखियहु ॥५॥

ਅਤੇ ਇਹ ਭੇਦ ਕਿਸੇ ਹੋਰ ਪੁਰਸ਼ ਨੂੰ ਨਾ ਦੇਣਾ ॥੫॥

ਅੜਿਲ ॥

अड़िल ॥

ਅੜਿਲ:

ਜਬ ਮੈ ਦੇਹੋ ਤੁਮੈ ਉਰਾਭੇ ਲਾਇ ਕੈ ॥
जब मै देहो तुमै उराभे लाइ कै ॥
ਜਦੋਂ ਮੈਂ ਤੁਹਾਡੇ ਉਤੇ ਦੂਸ਼ਣ ਲਗਾਵਾਗੀ

ਤਬ ਤੁਮ ਹਮ ਪਰ ਉਠਿਯਹੁ ਅਧਿਕ ਰਿਸਾਇ ਕੈ ॥
तब तुम हम पर उठियहु अधिक रिसाइ कै ॥
(ਕਿਸੇ ਪ੍ਰਕਾਰ ਦੇ ਵਿਭਚਾਰ ਦਾ) ਤਾ ਤੁਸੀਂ ਮੇਰੇ ਉਤੇ ਬਹੁਤ ਕ੍ਰੋਧਿਤ ਹੋਣਾ।

ਕਾਢਿ ਕੁਪੀਨ ਤੇ ਹਮ ਪਰ ਲਿੰਗ ਚਲਾਇਯੋ ॥
काढि कुपीन ते हम पर लिंग चलाइयो ॥
ਲੰਗੋਟੀ ਤੋਂ ਲਿੰਗ ਕਢ ਕੇ ਮੇਰੇ ਉਤੇ ਸੁਟਣਾ

ਹੋ ਊਚ ਨੀਚ ਰਾਜਾ ਕਹ ਚਰਿਤ ਦਿਖਾਇਯੋ ॥੬॥
हो ऊच नीच राजा कह चरित दिखाइयो ॥६॥
ਅਤੇ ਰਾਜੇ ਤੋਂ ਲੈ ਕੇ ਸਾਰਿਆਂ ਉਚਿਆਂ ਨੀਵਿਆਂ ਨੂੰ ਇਹ ਚਰਿਤ੍ਰ ਵਿਖਾਣਾ ॥੬॥

ਚੌਪਈ ॥
चौपई ॥
ਚੌਪਈ:

ਸੋਈ ਕਾਮ ਮਿਤ੍ਰ ਤਿਹ ਕੀਨਾ ॥
सोई काम मित्र तिह कीना ॥
ਉਸ ਦੇ ਮਿਤਰ ਨੇ ਉਹੀ ਕੰਮ ਕੀਤਾ

ਜਿਹ ਬਿਧਿ ਸੌ ਤਵਨੈ ਸਿਖ ਦੀਨਾ ॥
जिह बिधि सौ तवनै सिख दीना ॥
ਜਿਸ ਤਰ੍ਹਾ ਨਾਲ ਉਸ ਨੂੰ ਸਿਖਾਇਆ ਗਿਆ ਸੀ।

ਰਾਨੀ ਪ੍ਰਾਤ ਪਤਿਹਿ ਦਿਖਰਾਈ ॥

रानी प्रात पतिहि दिखराई ॥

ਰਾਣੀ ਨੇ ਸਵੇਰੇ (ਸੰਨਿਆਸੀ ਨੂੰ ਆਪਣਾ) ਪਤੀ ਵਿਖਾਇਆ।

ਸੰਨ੍ਯਾਸੀ ਪਹਿ ਸਖੀ ਪਠਾਈ ॥੭॥

संन्यासी पहि सखी पठाई ॥७॥

(ਨਾਲ ਹੀ) ਸਖੀ ਨੂੰ ਸੰਨਿਆਸੀ ਪਾਸ ਭੇਜ ਦਿੱਤਾ ॥੭॥

ਸੰਨ੍ਯਾਸੀ ਜੁਤ ਸਖੀ ਗਹਾਈ ॥

संन्यासी जुत सखी गहाई ॥

ਸੰਨਿਆਸੀ ਸਹਿਤ ਸਖੀ ਨੂੰ ਫੜ ਲਿਆ

ਰਾਜਾ ਦੇਖਤ ਨਿਕਟ ਬੁਲਾਈ ॥

राजा देखत निकट बुलाई ॥

ਅਤੇ ਰਾਜੇ ਨੂੰ ਵੇਖ ਕੇ ਕੋਲ ਬੁਲਾਇਆ।

ਛੈਲ ਗਿਰਹਿ ਬਹੁਤ ਭਾਤਿ ਦੁਖਾਯੋ ॥

छैल गिरहि बहुत भाति दुखायो ॥

ਛੈਲ ਗਿਰੀ ਨੂੰ (ਉਸ ਨੇ ਬੋਲ ਕੁਬੋਲ) ਕਰ ਕੇ ਬਹੁਤ ਦੁਖਾਇਆ

ਤੈ ਚੇਰੀ ਸੰਗ ਭੋਗ ਕਮਾਯੋ ॥੮॥

तै चेरी संग भोग कमायो ॥८॥

ਕਿ ਤੂੰ ਦਾਸੀ ਨਾਲ ਭੋਗ ਕੀਤਾ ਹੈ ॥੮॥

ਯੌ ਸੁਨਿ ਬਚਨ ਤੇਜ ਮਨ ਤਯੋ ॥

यौ सुनि बचन तेज मन तयो ॥

ਇਹ ਗੱਲ ਸੁਣ ਕੇ (ਸੰਨਿਆਸੀ) ਦੇ ਮਨ ਵਿਚ ਬਹੁਤ ਕ੍ਰੋਧ ਵੱਧ ਗਿਆ

ਕਰ ਮਹਿ ਕਾਢਿ ਛੁਰਾ ਕਹ ਲਯੋ ॥

कर महि काढि छुरा कह लयो ॥

ਅਤੇ (ਉਸ ਨੇ) ਹੱਥ ਵਿਚ ਛੁਰਾ ਕਢ ਲਿਆ।

ਕਟਿਯੋ ਲਿੰਗ ਬਸਤ੍ਰ ਤੇ ਨਿਕਾਰਾ ॥

कटियो लिंग बसत्र ते निकारा ॥

(ਉਸ ਨੇ) ਕਟਿਆ ਹੋਇਆ ਲਿੰਗ ਲੰਗੋਟੀ ਵਿਚੋਂ ਕਢਿਆ

ਰਾਜ ਤਰੁਨਿ ਕੇ ਮੁਖ ਪਰ ਮਾਰਾ ॥੯॥

राज तरुनि के मुख पर मारा ॥९॥

ਅਤੇ ਰਾਣੀ ਦੇ ਮੂੰਹ ਉਤੇ ਮਾਰਿਆ ॥੯॥

ਹਾਇ ਹਾਇ ਰਾਨੀ ਕਹਿ ਭਾਗੀ ॥

हाइ हाइ रानी कहि भागी ॥

ਰਾਣੀ 'ਹਾਇ ਹਾਇ' ਕਰਦੀ ਭਜੀ

ਤਾ ਕੇ ਉਠਿ ਚਰਨਨ ਸੰਗ ਲਾਗੀ ॥

ता के उठि चरनन संग लागी ॥

ਅਤੇ ਉਠ ਕੇ ਉਸ (ਸੰਨਿਆਸੀ) ਦੇ ਚਰਨਾ ਨਾਲ ਲਗ ਗਈ।

ਹਮਿ ਰਿਖਿ ਤੁਮਰੋ ਚਰਿਤ ਨ ਜਾਨਾ ॥

हमि रिखि तुमरो चरित न जाना ॥

(ਕਹਿਣ ਲਗੀ) ਹੇ ਰਿਖੀ! ਮੈਂ ਤੁਹਾਡੇ ਚਰਿਤ੍ਰ (ਆਚਰਣ) ਨੂੰ ਨਹੀਂ ਸਮਝਿਆ ਸੀ।

ਬਿਨੁ ਸਮੁਝੇ ਤੁਹਿ ਝੂਠ ਬਖਾਨਾ ॥੧੦॥

बिनु समुझे तुहि झूठ बखाना ॥१०॥

ਬਿਨਾ ਸਮਝੇ ਤੁਹਾਨੂੰ ਝੂਠਾ ਠਹਿਰਾਇਆ ਸੀ ॥੧੦॥

ਤਬ ਰਾਜੇ ਇਹ ਭਾਤਿ ਬਿਚਾਰੀ ॥

ਤਬ ਰਾਜੇ ਇਹ ਭਾਤਿ ਬਿਚਾਰੀ ॥

ਤਦ ਰਾਜੇ ਨੇ ਇਸ ਤਰ੍ਹਾ ਵਿਚਾਰ ਕੀਤਾ

ਇੰਦ੍ਰੀ ਕਾਟਿ ਸੰਨਯਾਸੀ ਡਾਰੀ ॥

इंद्री काटि संन्यासी डारी ॥

ਕਿ ਸੰਨਿਆਸੀ ਨੇ ਇੰਦਰੀ ਕਟ ਕੇ ਸੁਟ ਦਿੱਤੀ ਹੈ।

ਧ੍ਰਿਗ ਧ੍ਰਿਗ ਕੁਪਿ ਰਾਨਿਯਹਿ ਉਚਾਰਾ ॥

धृग धृग कुपि रानियहि उचारा ॥

ਉਸ ਨੇ ਕ੍ਰੋਧਿਤ ਹੋ ਕੇ ਰਾਣੀ ਨੂੰ 'ਧ੍ਰਿਗ ਧ੍ਰਿਗ' ਕਿਹਾ,

ਤੈ ਤ੍ਰਿਯ ਕਿਯਾ ਦੋਖ ਯਹ ਭਾਰਾ ॥੧੧॥

तै तृय किया दोख यह भारा ॥११॥

ਹੇ ਰਾਣੀ! ਤੂੰ ਇਹ ਵੱਡਾ ਅਨਰਥ ਕੀਤਾ ਹੈ ॥੧੧॥

ਅਬ ਇਹ ਰਾਖੁ ਆਪਨੇ ਧਾਮਾ ॥

अब इह राखु आपने धामा ॥

ਹੁਣ ਇਸ ਨੂੰ ਆਪਣੇ ਘਰ ਰਖ

ਸੇਵਾ ਕਰਹੁ ਸਕਲ ਮਿਲਿ ਬਾਮਾ ॥

सेवा करहु सकल मिलि बामा ॥

ਅਤੇ ਸਾਰੀਆਂ ਇਸਤਰੀਆਂ ਮਿਲ ਕੇ ਇਸ ਦੀ ਸੇਵਾ ਕਰੋ।

ਜਬ ਲਗਿ ਜਿਯੈ ਜਾਨ ਨਹਿ ਦੀਜੈ ॥

जब लगि जियै जान नहि दीजै ॥

ਜਦ ਤਕ ਇਹ ਜੀਉਂਦਾ ਰਹੇ, (ਇਸ ਨੂੰ) ਜਾਣ ਨਾ ਦਿਓ

ਸਦਾ ਜਤੀ ਕੀ ਪੂਜਾ ਕੀਜੈ ॥੧੨॥

सदा जती की पूजा कीजै ॥१२॥

ਅਤੇ ਸਦਾ (ਇਸ) ਜਤੀ ਦੀ ਪੂਜਾ ਕਰੋ ॥੧੨॥

ਰਾਨੀ ਬਚਨ ਨ੍ਰਿਪਤਿ ਕੋ ਮਾਨਾ ॥

रानी बचन नृपति को माना ॥

ਰਾਣੀ ਨੇ ਰਾਜੇ ਦਾ ਬਚਨ ਮੰਨ ਲਿਆ।

ਬਹੁ ਬਿਧਿ ਸਾਥ ਤਾਹਿ ਗ੍ਰਿਹ ਆਨਾ ॥

बहु बिधि साथ ताहि गृह आना ॥

ਬਹੁਤ ਤਰ੍ਹਾ ਨਾਲ (ਆਦਰ ਸਤਿਕਾਰ ਕਰ ਕੇ ਉਸ ਨੂੰ) ਘਰ ਲੈ ਆਈ।

ਭੋਗ ਕਰੈ ਬਹੁ ਹਰਖ ਬਢਾਈ ॥

भोग करै बहु हरख बढाई ॥

ਬਹੁਤ ਖ਼ੁਸ਼ ਹੋ ਕੇ ਉਸ ਨਾਲ ਭੋਗ ਕਰਦੀ।

ਮੂਰਖ ਬਾਤ ਨ ਰਾਜੈ ਪਾਈ ॥੧੩॥

मूरख बात न राजै पाई ॥१३॥

ਪਰ ਮੂਰਖ ਰਾਜਾ ਗੱਲ ਨੂੰ ਸਮਝ ਨਾ ਸਕਿਆ ॥੧੩॥

ਦੋਹਰਾ ॥

दोहरा ॥

ਦੋਹਰਾ:

ਇਹ ਬਿਧਿ ਚਰਿਤ ਬਨਾਇ ਕੈ ਤਾਹਿ ਭਜਾ ਰੁਚਿ ਮਾਨ ॥

इह बिधि चरित बनाइ कै ताहि भजा रुचि मान ॥

(ਰਾਣੀ ਨੇ) ਇਸ ਤਰ੍ਹਾ ਦਾ ਚਰਿਤ੍ਰ ਬਣਾ ਕੇ ਉਸ ਨਾਲ ਰੁਚੀ ਪੂਰਵਕ ਸੰਯੋਗ ਕੀਤਾ।

ਜੀਵਤ ਲਗਿ ਰਾਖਾ ਸਦਨ ਸਕਾ ਨ ਨ੍ਰਿਪਤਿ ਪਛਾਨ ॥੧੪॥

जीवत लगि राखा सदन सका न नृपति पछान ॥१४॥

ਉਸ ਨੂੰ ਜੀਉਂਦੇ ਜੀ ਮਹੱਲ ਵਿਚ ਰਖਿਆ, ਪਰ ਰਾਜਾ (ਇਸ ਭੇਦ ਨੂੰ) ਨਹੀਂ ਸਮਝ ਸਕਿਆ ॥੧੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੭੧॥੫੨੬੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ इकहतरि चरित्र समापतम सतु सुभम सतु ॥२७१॥५२६७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੭੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੭੧॥੫੨੬੭॥ ਚਲਦਾ॥

ਚੌਪਈ ॥

चौपई ॥

ਚੌਪਈ:

ਏਕ ਸੁਗੰਧ ਸੈਨ ਨ੍ਰਿਪ ਨਾਮਾ ॥

एक सुगंध सैन नृप नामा ॥

ਇਕ ਸੁਗੰਧ ਸੈਨ ਨਾ ਦਾ ਰਾਜਾ ਸੀ

ਗੰਧਾਗਿਰ ਪਰਬਤ ਜਿਹ ਧਾਮਾ ॥

गंधागिर परबत जिह धामा ॥

ਜਿਸ ਦਾ ਘਰ ਗੰਧਾਗਿਰ ਪਰਬਤ ਵਿਚ ਸੀ।

ਸੁਗੰਧ ਮਤੀ ਤਾ ਕੀ ਚੰਚਲਾ ॥

सुगंध मती ता की चंचला ॥

ਉਸ ਦੀ ਇਸਤਰੀ ਦਾ ਨਾ ਸੁੰਗਧ ਮਤੀ ਸੀ

ਹੀਨ ਕਰੀ ਸਸਿ ਕੀ ਜਿਨ ਕਲਾ ॥੧॥

हीन करी ससि की जिन कला ॥१॥

ਜਿਸ ਨੇ ਚੰਦ੍ਰਮਾ ਦੀ ਕਲਾ ਨੂੰ ਵੀ ਹੀਣਾ ਕੀਤਾ ਹੋਇਆ ਸੀ ॥੧॥

ਬੀਰ ਕਰਨ ਇਕ ਸਾਹੁ ਬਿਖ੍ਯਾਤਾ ॥

बीर करन इक साहु बिख्याता ॥

ਬੀਰ ਕਰਨ ਨਾ ਦਾ ਇਕ ਪ੍ਰਸਿੱਧ ਸ਼ਾਹ ਸੀ

ਜਿਹ ਸਮ ਦੁਤਿਯ ਨ ਰਚਾ ਬਿਧਾਤਾ ॥

जिह सम दुतिय न रचा बिधाता ॥

ਜਿਸ ਵਰਗਾ ਵਿਧਾਤਾ ਨੇ ਕੋਈ ਹੋਰ ਨਹੀਂ ਰਚਿਆ ਸੀ।

ਧਨ ਕਰਿ ਸਕਲ ਭਰੇ ਜਿਹ ਧਾਮਾ ॥

धन करि सकल भरे जिह धामा ॥

ਜਿਸ ਦੇ ਸਾਰੇ ਘਰ ਧਨ ਨਾਲ ਭਰੇ ਹੋਏ ਸਨ।

ਰੀਝਿ ਰਹਤ ਦੁਤਿ ਲਖਿ ਸਭ ਬਾਮਾ ॥੨॥

रीझि रहत दुति लखि सभ बामा ॥२॥

(ਉਸ ਦੀ) ਸੁੰਦਰਤਾ ਨੂੰ ਵੇਖ ਕੇ ਸਾਰੀਆਂ ਇਸਤਰੀਆਂ ਮੋਹਿਤ ਹੋ ਜਾਂਦੀਆਂ ਸਨ ॥੨॥

ਸੌਦਾ ਨਮਿਤਿ ਤਹਾ ਵਹ ਆਯੋ ॥

सौदा नमिति तहा वह आयो ॥

ਉਹ ਸੌਦਾਗਰੀ ਲਈ ਉਥੇ ਆਇਆ।

ਜਾ ਕਹ ਨਿਰਖਿ ਰੂਪ ਸਿਰ ਨ੍ਯਾਯੋ ॥

जा कह निरखि रूप सिर न्यायो ॥

ਉਸ ਦੇ ਰੂਪ ਨੂੰ ਵੇਖ ਕੇ (ਰਾਣੀ ਨੇ) ਸਿਰ ਨਿਵਾ ਦਿੱਤਾ।

ਜਾ ਸਮ ਸੁੰਦਰ ਸੁਨਾ ਨ ਸੂਰਾ ॥

जा सम सुँदर सुना न सूरा ॥

ਉਸ ਵਰਗਾ ਸੁੰਦਰ ਅਤੇ ਸੂਰਮਾ (ਅਗੇ) ਨਹੀਂ ਸੁਣਿਆ ਸੀ।

ਦੇਗ ਤੇਗ ਸਾਚੋ ਭਰਪੂਰਾ ॥੩॥

देग तेग साचो भरपूरा ॥३॥

ਉਹ ਸਚਮੁਚ ਦੇਗ ਅਤੇ ਤੇਗ (ਦੇ ਗੁਣਾ ਨਾਲ) ਭਰਪੂਰ ਸੀ ॥੩॥

ਦੋਹਰਾ ॥

ਦੋਹਰਾ ॥
ਦੋਹਰਾ:

ਰਾਨੀ ਤਾ ਕੋ ਰੂਪ ਲਖਿ ਮਨ ਮਹਿ ਰਹੀ ਲੁਭਾਇ ॥
रानी ता को रूप लखि मन महि रही लुभाइ ॥
ਰਾਣੀ ਉਸ ਦਾ ਰੂਪ ਵੇਖ ਕੇ ਮਨ ਵਿਚ ਮੋਹਿਤ ਹੋ ਗਈ।

ਮਿਲਿਬੇ ਕੇ ਜਤਨਨ ਕਰੈ ਮਿਲ੍ਯੋ ਨ ਤਾ ਸੋ ਜਾਇ ॥੪॥
मिलिबे के जतनन करै मिल्यो न ता सो जाइ ॥४॥
(ਉਹ ਉਸ ਨੂੰ) ਮਿਲਣ ਦੇ ਯਤਨ ਕਰਦੀ, ਪਰ ਉਸ ਨਾਲ ਮੇਲ ਨਹੀਂ ਹੋ ਰਿਹਾ ਸੀ ॥੪॥

ਚੌਪਈ ॥
चौपई ॥
ਚੌਪਈ:

ਰਾਨੀ ਬਹੁ ਉਪਚਾਰ ਬਨਾਏ ॥
रानी बहु उपचार बनाए ॥
ਰਾਣੀ ਨੇ ਬਹੁਤ ਉਪਾ ਕੀਤੇ

ਬਹੁਤ ਮਨੁਖ ਤਿਹ ਠੌਰ ਪਠਾਏ ॥
बहुत मनुख तिह ठौर पठाए ॥
ਅਤੇ ਬਹੁਤ ਸਾਰੇ ਬੰਦੇ ਉਸ ਕੋਲ ਭੇਜੇ।

ਬਹੁ ਕਰਿ ਜਤਨ ਏਕ ਦਿਨ ਆਨਾ ॥
बहु करि जतन एक दिन आना ॥
ਬਹੁਤ ਯਤਨ ਕਰ ਕੇ (ਉਸ ਨੂੰ) ਇਕ ਦਿਨ ਲਿਆਂਦਾ।

ਕਾਮ ਭੋਗ ਤਿਹ ਸੰਗ ਕਮਾਨਾ ॥੫॥
काम भोग तिह संग कमाना ॥५॥

ਉਸ ਨਾਲ ਕਾਮ ਭੋਗ ਕੀਤਾ ॥੫॥

ਬਹੁਤ ਦਰਬ ਤਾ ਕਹ ਤਿਨ ਦੀਨਾ ॥

बहुत दरब ता कह तिन दीना ॥

ਰਾਣੀ ਨੇ ਉਸ ਨੂੰ ਬਹੁਤ ਸਾਰਾ ਧਨ ਦਿੱਤਾ

ਤਾ ਕੇ ਮੋਹਿ ਚਿਤ ਕਹ ਲੀਨਾ ॥

ता के मोहि चित कह लीना ॥

ਅਤੇ ਉਸ ਦੇ ਚਿਤ ਨੂੰ ਮੋਹ ਲਿਆ।

ਇਹ ਬਿਧਿ ਸੌ ਤਿਹ ਭੇਵ ਦ੍ਰਿੜਾਯੋ ॥

इह बिधि सौ तिह भेव द्रड़ायो ॥

ਉਸ ਨੂੰ (ਰਾਣੀ ਨੇ) ਇਸ ਤਰ੍ਹਾ ਭੇਦ ਪੱਕਾ ਕੀਤਾ

ਬ੍ਰਾਹਮਨ ਕੋ ਤਿਹ ਭੇਸ ਧਰਾਯੋ ॥੬॥

ब्राहमन को तिह भेस धरायो ॥६॥

ਅਤੇ ਉਸ ਨੂੰ ਬ੍ਰਾਹਮਣ ਦਾ ਭੇਸ ਧਾਰਨ ਕਰਵਾਇਆ ॥੬॥

ਆਪ ਨ੍ਰਿਪਤਿ ਸੰਗ ਕੀਯਾ ਗਿਆਨਾ ॥

आप नृपति संग कीया गिआना ॥

(ਉਸ ਨੇ) ਰਾਜੇ ਨਾਲ ਆਪ ਗਿਆਨ ਚਰਚਾ ਕੀਤੀ

ਕਿਯ ਉਪਦੇਸ ਪਤਿਹਿ ਬਿਧਿ ਨਾਨਾ ॥

किय उपदेस पतिहि बिधि नाना ॥

ਅਤੇ ਪਤੀ ਨੂੰ ਬਹੁਤ ਤਰ੍ਹਾ ਨਾਲ ਉਪਦੇਸ਼ ਕੀਤਾ।

ਜੈਸੋ ਪੁਰਖ ਦਾਨ ਜਗ ਦ੍ਯਾਵੈ ॥

जैसो पुरख दान जग द्रयावै ॥

ਜਗਤ ਵਿਚ ਜਿਸ ਤਰ੍ਹਾ ਦਾ ਦਾਨ ਪੁਰਸ਼ ਦਿੰਦਾ ਹੈ,

ਤੈਸੋ ਹੀ ਆਗੇ ਬਰੁ ਪਾਵੈ ॥੭॥

तैसो ही आगे बरु पावै ॥७॥

ਉਸੇ ਤਰ੍ਹਾ ਹੀ ਅਗੇ ਵਰ ਪ੍ਰਾਪਤ ਕਰਦਾ ਹੈ ॥੭॥

ਮੈ ਤੁਹਿ ਬਾਰ ਦਾਨ ਬਹੁ ਕੀਨਾ ॥

मै तुहि बार दान बहु कीना ॥

ਮੈਂ ਤੇਰੇ ਲਈ ਬਹੁਤ ਵਾਰ ਦਾਨ ਕੀਤਾ ਸੀ,

ਤਾ ਤੇ ਪਤਿ ਤੋ ਸੋ ਨ੍ਰਿਪ ਲੀਨਾ ॥

ता ते पति तो सो नृप लीना ॥

ਤਾ ਹੀ ਤੇਰੇ ਵਰਗਾ ਰਾਜਾ ਪਤੀ ਵਜੋਂ ਪ੍ਰਾਪਤ ਕੀਤਾ ਹੈ।

ਤੁਮਹੌ ਪੁੰਨਿ ਬਾਰ ਬਹੁ ਕੀਨੀ ॥

तुमहौ पुँनि बार बहु कीनी ॥

ਤੁਸੀਂ ਵੀ ਬਹੁਤ ਵਾਰ ਪੁੰਨ ਕੀਤਾ ਸੀ,

ਤਬ ਮੋ ਸੀ ਸੁੰਦਰਿ ਤਿਯ ਲੀਨੀ ॥੮॥

तब मो सी सुँदरि तिय लीनी ॥८॥

ਤਦ ਹੀ ਮੇਰੇ ਵਰਗੀ ਸੁੰਦਰ ਇਸਤਰੀ ਪ੍ਰਾਪਤ ਕਰ ਲਈ ਹੈ ॥੮॥

ਅਬ ਜੌ ਪੁੰਨਜ ਬਹੁਰਿ ਮੁਹਿ ਕਰਿ ਹੋ ॥

अब जौ पुँन्य बहुरि मुहि करि हो ॥

ਹੁਣ ਜੇ ਤੁਸੀਂ ਮੈਨੂੰ ਦਾਨ ਕਰ ਦਿਓਗੇ,

ਮੋ ਸੀ ਤ੍ਰਿਯ ਆਗੇ ਪੁਨਿ ਬਰਿ ਹੋ ॥

मो सी तृय आगे पुनि बरि हो ॥

ਤਾ ਮੇਰੇ ਵਰਗੀ ਇਸਤਰੀ ਅਗੇ ਜਾ ਕੇ ਪ੍ਰਾਪਤ ਕਰੋਗੇ।

ਧਰਮ ਕਰਤ ਕਛੁ ਢੀਲ ਨ ਕੀਜੈ ॥

धरम करत कछु ढील न कीजै ॥

ਧਰਮ ਕਾਰਜ ਕਰਨ ਵਿਚ ਢਿਲ ਨਹੀਂ ਕਰਨੀ ਚਾਹੀਦੀ

ਦਿਜ ਕੌ ਦੈ ਜਗ ਮੌ ਜਸੁ ਲੀਜੈ ॥੯॥

दिज कौ दै जग मौ जसु लीजै ॥९॥

ਅਤੇ ਬ੍ਰਾਹਮਣ ਨੂੰ ਦਾਨ ਕਰ ਕੇ ਜਗਤ ਵਿਚ ਜਸ ਲੈਣਾ ਚਾਹੀਦਾ ਹੈ ॥੯॥

ਇਹ ਸੁਨਿਯੌ ਨ੍ਰਿਪ ਕੇ ਮਨ ਆਈ ॥

इह सुनियौ नृप के मन आई ॥

ਇਹ ਸੁਣ ਕੇ ਰਾਜੇ ਨੇ ਇਸਤਰੀ ਨੂੰ

ਪੁੰਨਜ ਕਰਨ ਇਸਤ੍ਰੀ ਠਹਰਾਈ ॥

पुँन्य करन इसत्री ठहराई ॥

ਦਾਨ ਕਰਨ ਦਾ ਮਨ ਬਣਾ ਲਿਆ।

ਜੋ ਰਾਨੀ ਕੇ ਮਨ ਮਹਿ ਭਾਯੋ ॥

जो रानी के मन महि भायो ॥

ਰਾਣੀ ਦੇ ਮਨ ਵਿਚ ਜੋ ਚੰਗਾ ਲਗਾ ਸੀ,

ਵਹੈ ਜਾਨਿ ਦਿਜ ਬੋਲਿ ਪਠਾਯੋ ॥੧੦॥

वहै जानि दिज बोलि पठायो ॥१०॥

ਉਹੀ ਜਾਣ ਕੇ ਬ੍ਰਾਹਮਣ ਨੂੰ (ਰਾਜੇ ਨੇ) ਬੁਲਾ ਲਿਆ ॥੧੦॥

ਤਾ ਕਹ ਨਾਰਿ ਦਾਨ ਕਰਿ ਦੀਨੀ ॥

ता कह नारि दान करि दीनी ॥

ਉਸ ਨੂੰ ਇਸਤਰੀ ਦਾਨ ਕਰ ਦਿੱਤੀ

ਮੂੜ ਭੇਦ ਕੀ ਕ੍ਰਿਯਾ ਨ ਚੀਨੀ ॥

ਮੂੜ੍ਹ ਭੇਦ ਕੀ ਕ੍ਰਿਯਾ ਨ ਚੀਨੀ ॥
ਅਤੇ ਮੂਰਖ ਨੇ ਭੇਦ ਦੀ ਕ੍ਰਿਆ ਨੂੰ ਨਾ ਸਮਝਿਆ।

ਸੋ ਲੈ ਜਾਤ ਤਰੁਨਿ ਕਹ ਭਯੋ ॥
सो लै जात तरुनि कह भयो ॥
ਉਹ (ਬ੍ਰਾਹਮਣ) ਇਸਤਰੀ ਨੂੰ ਲੈ ਕੇ ਚਲਾ ਗਿਆ

ਮੂੰਡਿ ਮੂੰਡਿ ਮੂਰਖ ਕੋ ਗਯੋ ॥੧੧॥
मूँडि मूँडि मूरख को गयो ॥११॥
ਅਤੇ ਮੂਰਖ (ਰਾਜੇ) ਦੇ ਸਿਰ ਨੂੰ ਚੰਗੀ ਤਰ੍ਹਾ ਮੁੰਨ ਗਿਆ ਅਰਥਾਤ ਛਲ ਗਿਆ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੋ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੭੨॥੫੨੭੯॥ਅਫਜੂੰ॥
इति स्री चरित्र पख्यानो तृया चरित्रे मंत्री भूप संबादे दोइ सौ बहतरि चरित्र समापतम सतु सुभम सतु ॥२७२॥५२७९॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੭੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੭੨॥੫੨੭੯॥ ਚਲਦਾ॥

ਚੌਪਈ ॥
चौपई ॥
ਚੌਪਈ:

ਸੁਕ੍ਰਿਤ ਸੈਨ ਇਕ ਸੁਨਾ ਨਰੇਸਾ ॥
सुकृत सैन इक सुना नरेसा ॥
ਸੁਕ੍ਰਿਤ ਸੈਨ ਨਾ ਦਾ ਇਕ ਰਾਜਾ ਸੁਣਿਆ ਸੀ,

ਜਿਹ ਕੋ ਡੰਡ ਭਰਤ ਸਭ ਦੇਸਾ ॥
जिह को डंड भरत सभ देसा ॥
ਜਿਸ ਦਾ ਸਾਰੇ ਦੇਸ ਦੰਡ ਭਰਦੇ ਸਨ (ਭਾਵ ਅਧੀਨਗੀ ਸਵੀਕਾਰ ਕਰਦੇ ਸਨ)।

ਸੁਕ੍ਰਿਤ ਮੰਜਰੀ ਤਿਹ ਕੀ ਦਾਰਾ ॥
सुकृत मंजरी तिह की दारा ॥

ਸੁਕ੍ਰਿਤ ਮੰਜਰੀ ਉਸ ਦੀ ਇਸਤਰੀ ਸੀ।

ਜਾ ਸਮ ਦੇਵ ਨ ਦੇਵ ਕੁਮਾਰਾ ॥੧॥

जा सम देव न देव कुमारा ॥१॥

ਉਸ ਵਰਗੀ ਨਾ ਦੇਵ-ਇਸਤਰੀ ਸੀ ਅਤੇ ਨਾ ਹੀ ਦੇਵ ਕੁਮਾਰੀ ॥੧॥

ਅਤਿਭੁਤ ਸੈਨ ਸਾਹੁ ਸੁਤ ਇਕ ਤਹ ॥

अतिभुत सैन साहु सुत इक तह ॥

ਉਥੇ ਅਤਿਭੁਤ ਸੈਨ ਨਾ ਦਾ ਇਕ ਸ਼ਾਹ ਦਾ ਪੁੱਤਰ ਸੀ

ਜਾ ਸਮ ਦੁਤਿਯ ਨ ਉਪਜੇ ਮਹਿ ਮਹ ॥

जा सम दुतिय न उपज्यो महि मह ॥

ਜਿਸ ਵਰਗਾ ਦੂਜਾ ਕੋਈ ਧਰਤੀ ਉਤੇ ਪੈਦਾ ਨਹੀਂ ਹੋਇਆ ਸੀ।

ਜਗਮਗਾਤ ਤਿਹ ਰੂਪ ਅਪਾਰਾ ॥

जगमगात तिह रूप अपारा ॥

ਉਸ ਦਾ ਅਪਾਰ ਰੂਪ ਬਹੁਤ ਜਗਮਗਾਉਂਦਾ ਸੀ।

ਜਿਹ ਸਮ ਇੰਦ੍ਰ ਨ ਚੰਦ੍ਰ ਕੁਮਾਰਾ ॥੨॥

जिह सम इंद्र न चंद्र कुमारा ॥२॥

ਉਸ ਕੁਮਾਰ ਦੇ ਸਮਾਨ ਨਾ ਇੰਦਰ ਸੀ ਅਤੇ ਨਾ ਹੀ ਚੰਦ੍ਰਮਾ ਸੀ ॥੨॥

ਰਾਨੀ ਅਟਕਿ ਤਵਨ ਪਰ ਗਈ ॥

रानी अटकि तवन पर गई ॥

ਰਾਣੀ ਉਸ ਦੀ (ਸੁੰਦਰਤਾ ਨੂੰ ਵੇਖ ਕੇ) ਮੋਹਿਤ ਹੋ ਗਈ

ਤਿਹ ਗ੍ਰਿਹ ਜਾਤਿ ਆਪਿ ਚਲਿ ਭਈ ॥

तिह गृह जाति आपि चलि भई ॥

ਅਤੇ ਉਸ ਦੇ ਘਰ ਆਪ ਹੀ ਚਲ ਕੇ ਗਈ।

ਤਾ ਸੋ ਪ੍ਰੀਤਿ ਕਪਟ ਤਜਿ ਲਾਗੀ ॥

ता सो प्रीति कपट तजि लागी ॥

ਉਸ ਨਾਲ ਨਿਸ਼ਕਪਟ ਪ੍ਰੀਤ ਲਗਾ ਲਈ।

ਛੂਟੋ ਕਹਾ ਅਨੋਖੀ ਜਾਗੀ ॥੩॥

छूटो कहा अनोखी जागी ॥३॥

(ਉਹ) ਅਨੋਖੀ (ਪ੍ਰੀਤ) ਜਾਗੀ ਹੋਈ ਕਿਥੇ ਹਟਦੀ ਸੀ ॥੩॥

ਬਹੁ ਬਿਧਿ ਤਿਨ ਸੰਗ ਭੋਗ ਕਮਾਨਾ ॥

बहु बिधि तिन संग भोग कमाना ॥

ਉਸ ਨਾਲ (ਰਾਣੀ ਨੇ) ਬਹੁਤ ਤਰ੍ਹਾ ਨਾਲ ਸੰਯੋਗ ਕੀਤਾ।

ਕੇਲ ਕਰਤ ਬਹੁ ਕਾਲ ਬਿਹਾਨਾ ॥

केल करत बहु काल बिहाना ॥

ਕਾਮ-ਕੇਲ ਕਰਦਿਆਂ ਬਹੁਤ ਸਮਾ ਬੀਤ ਗਿਆ।

ਸੁੰਦਰ ਔਰ ਤਹਾ ਇਕ ਆਯੋ ॥

सुँदर और तहा इक आयो ॥

ਉਥੇ ਇਕ ਹੋਰ ਸੁੰਦਰ ਵਿਅਕਤੀ ਆ ਗਿਆ।

ਵਹੈ ਪੁਰਖ ਰਾਨੀ ਕਹਲਾਯੋ ॥੪॥

वहै पुरख रानी कहलायो ॥४॥

ਉਸ ਪੁਰਸ਼ ਨੂੰ ਵੀ ਰਾਣੀ ਨੇ ਬੁਲਵਾ ਲਿਆ ॥੪॥

ਵਹੈ ਪੁਰਖ ਰਾਨੀ ਕਹ ਭਾਇਸਿ ॥

वहै पुरख रानी कह भाइसि ॥

ਉਹ ਪੁਰਖ ਵੀ ਰਾਣੀ ਨੂੰ ਚੰਗਾ ਲਗਿਆ।

ਕਾਮ ਕੇਲ ਗ੍ਰਿਹ ਬੋਲਿ ਕਮਾਇਸਿ ॥

काम केल गृह बोलि कमाइसि ॥

ਉਸ ਨੂੰ ਘਰ ਬੁਲਾ ਕੇ ਕਾਮ-ਕ੍ਰੀੜਾ ਕੀਤੀ।

ਪ੍ਰਥਮ ਮਿਤ੍ਰ ਤਿਹ ਠਾ ਤਬ ਆਯੋ ॥

प्रथम मित्र तिह ठा तब आयो ॥

ਤਦ ਉਸ ਥਾ ਤੇ ਪਹਿਲਾ ਮਿਤਰ ਵੀ ਆ ਗਿਆ।

ਰਮਤ ਨਿਰਖਿ ਰਾਨੀ ਕੁਰਰਾਯੋ ॥੫॥

रमत निरखि रानी कुररायो ॥५॥

ਰਾਣੀ ਨੂੰ (ਉਸ ਨਾਲ) ਰਮਣ ਕਰਦਿਆਂ ਵੇਖ ਕੇ ਕ੍ਰੋਧ ਨਾਲ ਬੁੜਬੁੜਾਇਆ ॥੫॥

ਅਧਿਕ ਕੋਪ ਕਰਿ ਖੜਗੁ ਨਿਕਾਰਿਯੋ ॥

अधिक कोप करि खड़गु निकारियो ॥

ਬਹੁਤ ਕ੍ਰੋਧਿਤ ਹੋ ਕੇ ਉਸ ਨੇ ਤਲਵਾਰ ਖਿਚ ਲਈ

ਰਾਨੀ ਰਾਖਿ ਜਾਰ ਕਹ ਮਾਰਿਯੋ ॥

रानी राखि जार कह मारियो ॥

ਅਤੇ ਰਾਣੀ ਨੂੰ ਬਚਾ ਕੇ ਯਾਰ ਨੂੰ ਮਾਰ ਦਿੱਤੀ।

ਆਪੁ ਭਾਜ ਪੁਨਿ ਤਹ ਤੇ ਗਯੋ ॥

आपु भाज पुनि तह ते गयो ॥

ਉਹ ਆਪ ਉਥੋਂ ਭਜ ਗਿਆ।

ਤੇਜ ਭਏ ਤ੍ਰਿਯ ਕੋ ਤਨ ਤਯੋ ॥੬॥

तेज भए तृय को तन तयो ॥६॥

ਕ੍ਰੋਧ ਨਾਲ ਰਾਣੀ ਦਾ ਸ਼ਰੀਰ ਤਪ ਗਿਆ ॥੬॥

ਲਿਖਿ ਪਤਿਯਾ ਅਸਿ ਤਾਹਿ ਪਠਾਈ ॥

ਲਿਖਿ ਪਤਿਯਾ ਅਸਿ ਤਾਹਿ ਪਠਾਈ ॥
ਉਸ ਨੂੰ ਇਸ ਤਰ੍ਹਾ ਚਿੱਠੀ ਲਿਖ ਕੇ ਭੇਜੀ

ਤੋਹਿ ਮਿਤ੍ਰ ਮੁਹਿ ਤਜਾ ਨ ਜਾਈ ॥
तोहि मित्र मुहि तजा न जाई ॥
ਕਿ ਹੇ ਮਿਤਰ! ਮੇਰੇ ਤੋਂ ਤੂੰ ਛਡਿਆ ਨਹੀਂ ਜਾਦਾ।

ਛਿਮਾ ਕਰਹੁ ਇਹ ਭੂਲਿ ਹਮਾਰੀ ॥
छिमा करहु इह भूलि हमारी ॥
ਮੇਰੀ ਇਹ ਭੁਲ ਮਾਫ਼ ਕਰ ਦਿਓ।

ਅਬ ਦਾਸੀ ਮੈ ਭਈ ਤਿਹਾਰੀ ॥੭॥
अब दासी मै भई तिहारी ॥७॥
ਹੁਣ ਮੈਂ ਤੁਹਾਡੀ ਦਾਸੀ ਹੋ ਗਈ ਹਾ ॥੭॥

ਜੌ ਆਗੇ ਫਿਰਿ ਐਸ ਨਿਹਰਿਯਹੁ ॥
जौ आगे फिरि ऐस निहरियहु ॥
ਜੇ ਤੁਸੀਂ ਅਗੋਂ ਫਿਰ (ਮੈਨੂੰ) ਇਸ ਤਰ੍ਹਾ ਵੇਖੋ

ਮੋਹੂ ਸਹਿਤ ਮਾਰਿ ਤਿਹ ਡਰਿਯਹੁ ॥
मोहू सहित मारि तिह डरियहु ॥
ਤਾ ਉਸ ਨਾਲ ਹੀ ਮੈਨੂੰ ਵੀ ਮਾਰ ਦੇਣਾ।

ਭਲਾ ਕਿਯਾ ਤੁਮ ਤਾਹਿ ਸੰਘਾਰਾ ॥
भला किया तुम ताहि संघारा ॥
ਤੁਸੀਂ ਚੰਗਾ ਕੀਤਾ ਜੋ ਉਸ ਨੂੰ ਮਾਰ ਦਿੱਤਾ

ਆਗੇ ਰਾਹ ਮਿਤ੍ਰ ਮੁਹਿ ਡਾਰਾ ॥੮॥
आगे राह मित्र मुहि डारा ॥८॥

ਅਤੇ ਹੇ ਮਿਤਰ! ਮੈਨੂੰ ਅਗੋਂ ਲਈ (ਸਹੀ) ਰਸਤੇ ਉਤੇ ਪਾ ਦਿੱਤਾ ॥੮॥

ਦੋਹਰਾ ॥

दोहरा ॥

ਦੋਹਰਾ:

ਪਤਿਯਾ ਬਾਚਤ ਮੂੜ ਮਤਿ ਫੂਲ ਗਯੋ ਮਨ ਮਾਹਿ ॥

पतिया बाचत मूड़ मति फूल गयो मन माहि ॥

(ਉਹ) ਮੂਰਖ ਮਤ ਵਾਲਾ ਚਿੱਠੀ ਪੜ੍ਹ ਕੇ ਮਨ ਵਿਚ ਫੁਲ ਗਿਆ

ਬਹੁਰਿ ਤਹਾ ਆਵਤ ਭਯੋ ਭੇਦ ਪਛਾਨਿਯੋ ਨਾਹਿ ॥੯॥

बहुरि तहा आवत भयो भेद पछानियो नाहि ॥९॥

ਅਤੇ ਭੇਦ ਜਾਣੇ ਬਿਨਾ ਫਿਰ ਉਸ ਕੋਲ ਆ ਗਿਆ ॥੯॥

ਚੌਪਈ ॥

चौपई ॥

ਚੌਪਈ:

ਪ੍ਰਥਮ ਮਿਤ੍ਰ ਤਿਹ ਠਾ ਜਬ ਆਯੋ ॥

प्रथम मित्र तिह ठा जब आयो ॥

ਜਦੋਂ ਪਹਿਲਾ ਮਿਤਰ ਉਸ ਥਾ ਤੇ ਆਇਆ

ਦੁਤਿਯ ਮਿਤ੍ਰ ਸੌ ਬਾਧਿ ਜਰਾਯੋ ॥

दुतिय मित्र सौ बाधि जरायो ॥

(ਤਾ ਉਸ ਨੂੰ) ਦੂਜੇ ਮਿਤਰ (ਦੀ ਲੋਥ ਨਾਲ) ਬੰਨ੍ਹ ਕੇ ਸਾੜ ਦਿੱਤਾ।

ਜਿਨ ਮੇਰੇ ਮਿਤਵਾ ਕਹ ਮਾਰਿਯੋ ॥

जिन मेरे मितवा कह मारियो ॥

(ਉਸ ਨੇ ਮਨ ਵਿਚ ਸੋਚਿਆ ਕਿ) ਜਿਸ ਨੇ ਮੇਰੇ ਮਿਤਰ ਨੂੰ ਮਾਰਿਆ ਹੈ,

ਵਹੈ ਚਾਹਿਯਤ ਪਕਰਿ ਸੰਘਾਰਿਯੋ ॥੧੦॥

वहै चाहियत पकरि संघारियो ॥१०॥

ਉਸ ਨੂੰ ਵੀ ਪਕੜ ਕੇ ਮਾਰ ਦੇਣਾ ਚਾਹੀਦਾ ਹੈ ॥੧੦॥

ਅਸ ਤ੍ਰਿਯ ਪ੍ਰਥਮ ਭਜਤ ਭੀ ਜਾ ਕੋ ॥

अस तृय प्रथम भजत भी जा को ॥

ਇਸ ਤਰ੍ਹਾ ਜਿਸ ਨਾਲ ਇਸਤਰੀ ਪਹਿਲਾ ਸੰਯੋਗ ਕਰਦੀ ਸੀ।

ਇਹ ਚਰਿਤ੍ਰ ਪੁਨਿ ਮਾਰਿਯੋ ਤਾ ਕੋ ॥

इह चरित्र पुनि मारियो ता को ॥

ਇਸ ਚਰਿਤ੍ਰ ਨਾਲ ਉਸ ਨੂੰ ਮਾਰ ਦਿੱਤਾ।

ਇਨ ਅਬਲਨ ਕੀ ਰੀਤਿ ਅਪਾਰਾ ॥

इन अबलन की रीति अपारा ॥

ਇਨ੍ਹਾ ਇਸਤਰੀਆਂ ਦੀ ਰੀਤ ਅਪਾਰ ਹੈ

ਜਿਨ ਕੋ ਆਵਤ ਵਾਰ ਨ ਪਾਰਾ ॥੧੧॥

जिन को आवत वार न पारा ॥११॥

ਜਿਸ ਦਾ ਆਰਪਾਰ ਨਹੀਂ ਪਾਇਆ ਜਾ ਸਕਦਾ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤਿਹਤਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੭੩॥੫੨੯੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ तिहतर चरित्र समापतम सतु सुभम सतु ॥२७३॥५२९०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੭੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੭੩॥੫੨੯੦॥ ਚਲਦਾ॥

ਚੌਪਈ ॥

चौपई ॥

ਚੌਪਈ:

ਇਕ ਅੰਬਸਟ ਕੇ ਦੇਸ ਨ੍ਰਿਪਾਲਾ ॥

इक अंबसट के देस नृपाला ॥

ਅੰਬਸਟ ਦੇਸ ਦਾ ਇਕ ਰਾਜਾ ਸੀ।

ਪਦੁਮਿਨਿ ਦੇ ਜਾ ਕੇ ਗ੍ਰਿਹ ਬਾਲਾ ॥

पदुमिनि दे जा के गृह बाला ॥

ਉਸ ਦੇ ਘਰ ਪਦਮਨੀ ਦੇ (ਦੇਈ) ਨਾ ਦੀ ਇਸਤਰੀ ਸੀ।

ਅਪ੍ਰਮਾਨ ਤਿਹ ਪ੍ਰਭਾ ਭਨਿਜੈ ॥

अप्रमान तिह प्रभा भनिजै ॥

ਉਸ ਦੀ ਸੁੰਦਰਤਾ ਬਹੁਤ ਅਧਿਕ ਸੀ

ਜਿਹ ਕੋ ਕੋ ਪਤਟਰ ਤ੍ਰਿਯ ਦਿਜੈ ॥੧॥

जिह को को पतटर तृय दिजै ॥१॥

ਜਿਸ ਦੀ ਤੁਲਨਾ ਕਿਸ ਇਸਤਰੀ ਨਾਲ ਦੇਈਏ ॥੧॥

ਤਾ ਕੇ ਏਕ ਦਾਸ ਘਰ ਮਾਹੀ ॥

ता के एक दास घर माही ॥

ਉਸ ਦੇ ਘਰ ਇਕ ਦਾਸ ਸੀ

ਜਿਹ ਸਮ ਸ੍ਯਾਮ ਬਰਨ ਕਹੂੰ ਨਾਹੀ ॥

जिह सम स्याम बरन कहूँ नाही ॥

ਜਿਸ ਵਰਗੇ ਕਾਲੇ ਰੰਗ ਵਾਲਾ ਹੋਰ ਕੋਈ ਨਹੀਂ ਸੀ।

ਨਾਮਾਫਿਕ ਸੰਖ੍ਯਾ ਤਿਹ ਰਹੈ ॥

नामाफिक संख्या तिह रहै ॥

ਉਸ ਦਾ ਨਾ 'ਨਾਮਾਫਿਕ' ਸੀ।

ਮਾਨੁਖ ਜੋਨਿ ਕਵਨ ਤਿਹ ਕਹੈ ॥੨॥

मानुख जोनि कवन तिह कहै ॥२॥

ਉਸ ਨੂੰ ਮਨੁੱਖ ਜੂਨ ਵਾਲਾ ਕੋਈ ਕਿਵੇਂ ਕਹਿ ਸਕਦਾ ਸੀ ॥੨॥

ਚੇਰੀ ਏਕ ਹੁਤੀ ਤਾ ਸੌ ਰਤਿ ॥

चेरी एक हुती ता सौ रति ॥

ਇਕ ਦਾਸੀ ਉਸ ਵਿਚ ਮਗਨ ਸੀ

ਜਾ ਕੇ ਹੁਤੀ ਨ ਕਛੁ ਘਟ ਮਹਿ ਮਤਿ ॥

जा के हुती न कछु घट महि मति ॥

ਜਿਸ ਤੋਂ ਘਟ ਮੂਰਖ ਇਸ ਧਰਤੀ ਉਤੇ ਕੋਈ ਨਹੀਂ ਸੀ।

ਨਾਮਾਫਿਕ ਤਿਨ ਨਾਰਿ ਬੁਲਾਯੋ ॥

नामाफिक तिन नारि बुलायो ॥

ਨਾਮਾਫਿਕ ਨੂੰ ਉਸ ਇਸਤਰੀ ਨੇ ਬੁਲਾਇਆ

ਕਾਮ ਭੋਗ ਮਨ ਖੋਲਿ ਮਚਾਯੋ ॥੩॥

काम भोग मन खोलि मचायो ॥३॥

ਅਤੇ ਮਨ ਭਰ ਕੇ ਉਸ ਨਾਲ ਕਾਮ ਭੋਗ ਕੀਤਾ ॥੩॥

ਤਬ ਲਗਿ ਆਇ ਨ੍ਰਿਪਤਿ ਗਯੋ ਤਹਾ ॥

तब लगि आइ नृपति गयो तहा ॥

ਤਦ ਤਕ ਉਥੇ ਰਾਜਾ ਆ ਗਿਆ

ਚੇਰੀ ਰਮਤ ਦਾਸਿ ਸੰਗ ਜਹਾ ॥

चेरी रमत दासि संग जहा ॥

ਜਿਥੇ ਦਾਸੀ (ਉਸ) ਦਾਸ ਨਾਲ ਰਮਣ ਕਰ ਰਹੀ ਸੀ।

ਲਟਪਟਾਇ ਦਾਸੀ ਤਬ ਗਈ ॥

लटपटाइ दासी तब गई ॥

ਤਦ ਦਾਸੀ ਘਬਰਾ ਗਈ

ਚਟਪਟ ਜਾਤ ਸਕਲ ਸੁਧਿ ਭਈ ॥੪॥

चटपट जात सकल सुधि भई ॥४॥

ਅਤੇ ਝਟਪਟ ਸਾਰੀ ਹੋਸ਼ ਚਲੀ ਗਈ ॥੪॥

ਜਤਨ ਅਵਰ ਕਛੁ ਹਾਥ ਨ ਆਯੋ ॥

जतन अवर कछु हाथ न आयो ॥

ਉਸ ਨੂੰ ਹੋਰ ਕੁਝ ਉਪਾ ਨਾ ਫੁਰਿਆ।

ਮਾਰਿ ਦਾਸ ਉਲਟੋ ਲਟਕਾਯੋ ॥

मारि दास उलटो लटकायो ॥

ਦਾਸ ਨੂੰ ਮਾਰ ਕੇ ਉਲਟਾ ਲਟਕਾ ਦਿੱਤਾ।

ਹਰੇ ਹਰੇ ਤਰ ਆਗਿ ਜਰਾਈ ॥

हरे हरे तर आगि जराई ॥

(ਉਸ ਦੇ ਹੇਠਾ) ਮਠੀ ਮਠੀ ਅੱਗ ਬਾਲ ਦਿੱਤੀ,

ਕਾਢਤ ਹੈ ਜਨੁ ਕਰਿ ਮਿਮਿਯਾਈ ॥੫॥

काढत है जनु करि मिमियाई ॥५॥

ਮਾਨੋ ਉਸ ਦੀ ਚਰਬੀ ਕਢ ਰਹੀ ਹੋਵੇ ॥੫॥

ਨ੍ਰਿਪਤਿ ਮ੍ਰਿਤਕ ਜਬ ਦਾਸ ਨਿਹਾਰਾ ॥

नृपति मृतक जब दास निहारा ॥

ਜਦ ਰਾਜੇ ਨੇ ਦਾਸ ਨੂੰ ਮਰਿਆ ਹੋਇਆ ਵੇਖਿਆ

ਅਦਭੁਦ ਹ੍ਵੈ ਇਹ ਭਾਤਿ ਉਚਾਰਾ ॥

अदभुद ह्वै इह भाति उचारा ॥

ਤਾ ਹੈਰਾਨ ਹੋ ਕੇ ਪੁਛਿਆ,

ਕਜੋ ਇਹ ਹਨਿ ਤੈ ਦਿਯ ਲਟਕਾਈ ॥

क्यो इह हनि तै दिय लटकाई ॥

ਇਸ ਨੂੰ ਮਾਰ ਕੇ ਤੂੰ ਪੁਠਾ ਕਿਉਂ ਲਟਕਾਇਆ ਹੋਇਆ ਹੈ

ਕਿਹ ਕਾਰਨ ਤਰ ਆਗਿ ਜਰਾਈ ॥੬॥

किह कारन तर आगि जराई ॥६॥

ਅਤੇ ਇਸ ਦੇ ਹੇਠਾ ਅੱਗ ਕਿਸ ਲਈ ਬਾਲੀ ਹੋਈ ਹੈ ॥੬॥

ਚੇਰੀ ਬਾਚ ॥

चेरी बाच ॥

ਦਾਸੀ ਨੇ ਕਿਹਾ:

ਮਿਲ੍ਯੋ ਬੈਦ ਮੁਹਿ ਏਕ ਨ੍ਰਿਪਾਰਾ ॥

मिल्यो बैद मुहि एक नृपारा ॥

ਹੇ ਰਾਜਨ! ਮੈਨੂੰ ਇਕ ਵੈਦ ਮਿਲਿਆ ਹੈ।

ਕ੍ਰਿਯਾ ਦਈ ਤਿਨ ਮੋਹਿ ਸੁਧਾਰਾ ॥

कृया दई तिन मोहि सुधारा ॥

ਉਸ ਨੇ ਮੈਨੂੰ ਚੰਗੀ ਤਰ੍ਹਾ ਨਾਲ (ਦਵਾਈ ਦੀ ਇਕ) ਵਿਧੀ ਦਸੀ ਹੈ।

ਮੈ ਇਹ ਕਰੀ ਚਕਿਤਸਾ ਤਾ ਤੇ ॥

मै इह करी चकितसा ता ते ॥

ਇਸ ਲਈ ਮੈਂ ਉਹ ਚਿਕਿਤਸਾ-ਕ੍ਰਿਆ ਕੀਤੀ ਹੈ।

ਲੀਜੈ ਸਕਲ ਬ੍ਰਿਥਾ ਸੁਨਿ ਯਾ ਤੇ ॥੭॥

लीजै सकल बृथा सुनि या ते ॥७॥

ਇਸ ਬਾਰੇ (ਮੇਰੇ ਕੋਲੋਂ) ਪੂਰੀ ਵਿਥਿਆ ਸੁਣ ਲਵੋ ॥੭॥

ਖਈ ਰੋਗ ਇਹ ਕਹਿਯੋ ਰਾਜ ਮਹਿ ॥

खई रोग इह कहियो राज महि ॥

ਉਸ (ਵੈਦ) ਨੇ ਮੈਨੂੰ ਦਸਿਆ ਕਿ ਰਾਜੇ ਨੂੰ ਤਪੇਦਿਕ ਹੈ।

ਤਾ ਤੇ ਮਾਰਿ ਦਾਸ ਤੂ ਇਹ ਕਹਿ ॥

ता ते मारि दास तू इह कहि ॥

ਇਸ ਲਈ ਤੂੰ ਇਸ ਦਾਸ ਨੂੰ ਮਾਰ ਦੇ।

ਕਰਿ ਮਿਮਿਯਾਈ ਨ੍ਰਿਪਹਿ ਖਵਾਵੈ ॥

करि मिमियाई नृपहि खवावै ॥

(ਉਸ ਦੇ ਮਗ਼ਜ਼ ਦੀ) ਚਰਬੀ ਕਢ ਕੇ ਰਾਜੇ ਨੂੰ ਖੁਆਓ।

ਤਬ ਤਿਹ ਦੋਖ ਦੂਰ ਹ੍ਵੈ ਜਾਵੈ ॥੮॥

तब तिह दोख दूर ह्वै जावै ॥८॥

ਤਦ ਉਸ ਦਾ ਦੁਖ ਦੂਰ ਹੋ ਜਾਏਗਾ ॥੮॥

ਤਿਹ ਨਿਮਿਤ ਯਾ ਕੋ ਮੈ ਘਾਯੋ ॥

तिह निमित या को मै घायो ॥

ਇਸ ਲਈ ਮੈਂ ਇਸ ਨੂੰ ਮਾਰਿਆ ਹੈ

ਮਿਮਿਯਾਈ ਕੋ ਬਿਵਤ ਬਨਾਯੋ ॥

मिमियाई को बिवत बनायो ॥

ਅਤੇ ਚਰਬੀ (ਕਢਣ ਦੀ) ਵਿਉਂਤ ਬਣਾਈ ਹੈ।

ਜੌ ਤੁਮ ਭਛਨ ਕਰਹੁ ਤੇ ਕੀਜੈ ॥

जौ तुम भछन करहु ते कीजै ॥

ਜੇ ਤੁਸੀਂ (ਇਸ ਚਰਬੀ ਨੂੰ) ਖਾਣਾ ਹੋਵੇ ਤਾ ਮੈਂ ਕਢਾ?

ਨਾਤਰ ਛਾਡਿ ਆਜੁ ਹੀ ਦੀਜੈ ॥੯॥

नातर छाडि आजु ही दीजै ॥९॥

ਨਹੀਂ ਤਾ ਹੁਣੇ ਹੀ (ਇਸ ਨੂੰ) ਛਡ ਦਿਆਂ ॥੯॥

ਜਬ ਇਹ ਭਾਤਿ ਨ੍ਰਿਪਤਿ ਸੁਨਿ ਪਾਯੋ ॥

जब इह भाति नृपति सुनि पायो ॥

ਜਦ ਰਾਜੇ ਨੇ ਇਸ ਤਰ੍ਹਾ ਸੁਣਿਆ

ਤਾਹਿ ਬੈਦਨੀ ਕਰਿ ਠਹਰਾਯੋ ॥

ताहि बैदनी करि ठहरायो ॥

ਤਾ ਉਸ ਨੂੰ ਵੈਦਣੀ ਵਜੋਂ ਮੰਨ ਲਿਆ।

ਮਨ ਮਹਿ ਕਹਿਯੋ ਭਲੀ ਬਿਧਿ ਕੀਨੀ ॥

मन महि कहियो भली बिधि कीनी ॥

ਮਨ ਵਿਚ ਕਹਿਣ ਲਗਾ ਕਿ ਵਿਧਾਤਾ ਨੇ ਚੰਗਾ ਕੀਤਾ ਹੈ

ਘਰ ਮਹਿ ਨਾਰਿ ਰੋਗਿਹਾ ਦੀਨੀ ॥੧੦॥

घर महि नारि रोगिहा दीनी ॥१०॥

ਕਿ ਘਰ ਵਿਚ ਹੀ ਰੋਗ ਖ਼ਤਮ ਕਰਨ ਵਾਲੀ ਇਸਤਰੀ ਦੇ ਦਿੱਤੀ ਹੈ ॥੧੦॥

ਧੰਨਿ ਧੰਨਿ ਕਹਿ ਤਾਹਿ ਬਖਾਨਾ ॥

धंनि धंनि कहि ताहि बखाना ॥

(ਰਾਜੇ ਨੇ) ਉਸ ਨੂੰ ਧੰਨ ਧੰਨ ਕਿਹਾ (ਅਤੇ ਦਸਿਆ ਕਿ)

ਤੇਰੋ ਗੁਨ ਹਮ ਆਜੁ ਪਛਾਨਾ ॥

तेरो गुन हम आजु पछाना ॥

ਤੇਰਾ ਗੁਣ ਮੈਂ ਅਜ ਪਛਾਣਿਆ ਹੈ।

ਪਛਮ ਦਿਸਿ ਹਮ ਸੁਨੀ ਬਨੈਯਤ ॥

पछम दिसि हम सुनी बनैयत ॥

ਪੱਛਮ ਦਿਸ਼ਾ (ਦੇ ਦੇਸ਼ਾ) ਵਿਚ (ਇਸ ਪ੍ਰਕਾਰ ਦੀ ਦਵਾਈ) ਬਣਦੀ ਸੁਣੀ ਹੈ,

ਹਮਰੇ ਦੇਸ ਨ ਢੂੰਡੀ ਪੈਯਤ ॥੧੧॥

हमरे देस न ढूँडी पैयत ॥११॥

ਪਰ ਸਾਡੇ ਦੇਸ ਵਿਚ ਕਿਤੇ ਢੂੰਢਿਆਂ ਨਹੀਂ ਮਿਲਦੀ ਹੈ ॥੧੧॥

ਤੁਹਿ ਜਾਨਤ ਮੁਹਿ ਕਹਤ ਬਤਾਈ ॥

तुहि जानत मुहि कहत बताई ॥

ਤੂੰ ਜਾਣਦੀ ਹੈਂ ਅਤੇ ਮੈਨੂੰ ਦਸ ਰਹੀ ਹੈਂ

ਮਿਮਿਆਈ ਇਹ ਦੇਸ ਬਨਾਈ ॥

मिमिआई इह देस बनाई ॥

ਕਿ ਇਸ ਦੇਸ ਵਿਚ ਵੀ ਚਰਬੀ (ਦੀ ਦਵਾਈ) ਬਣਦੀ ਹੈ।

ਕਹਾ ਭਯੋ ਇਕ ਦਾਸ ਸੰਘਾਰਾ ॥

कहा भयो इक दास संघारा ॥

ਕੀ ਹੋਇਆ ਜੇ ਇਕ ਦਾਸ ਮਾਰ ਦਿੱਤਾ।

ਹਮਰੋ ਰੋਗ ਬਡੋ ਤੈ ਟਾਰਾ ॥੧੨॥

हमरो रोग बडो तै टारा ॥१२॥

ਤੂੰ ਤਾ ਮੇਰਾ ਵੱਡਾ ਰੋਗ ਖ਼ਤਮ ਕਰ ਦਿੱਤਾ ਹੈ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਹਤਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੭੪॥੫੩੦੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ चौहतर चरित्र समापतम सतु सुभम सतु ॥२७४॥५३०२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੭੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੭੪॥੫੩੦੨॥ ਚਲਦਾ॥

ਚੌਪਈ ॥

चौपई ॥

ਚੌਪਈ:

ਬੰਦਰ ਬਸ ਤਹ ਬਾਸੀ ਜਹਾ ॥

बंदर बस तह बासी जहा ॥

ਜਿਥੇ ਬੰਦਰ ਬਸ ਨਾ ਦੀ ਬਸਤੀ ਹੈ,

ਹਬਸੀ ਰਾਇ ਨਰਾਧਿਪ ਤਹਾ ॥

हबसी राइ नराधिप तहा ॥

ਉਥੇ ਹਬਸ਼ੀ ਰਾਇ ਨਾ ਦਾ ਰਾਜਾ ਸੀ।

ਹਬਸ ਮਤੀ ਤਾ ਕੈ ਘਰ ਰਾਨੀ ॥

हबस मती ता कै घर रानी ॥

ਉਸ ਦੇ ਘਰ ਹਬਸ਼ ਮਤੀ ਨਾ ਦੀ ਰਾਣੀ ਸੀ,

ਜਨੁ ਪੁਰ ਖੋਜਿ ਚੌਦਹੂੰ ਆਨੀ ॥੧॥

जनु पुर खोजि चौदहूँ आनी ॥१॥

ਮਾਨੋ ਚੌਦਾ ਲੋਕਾ ਨੂੰ ਖੋਜ ਕੇ ਲਿਆਂਦੀ ਹੋਵੇ ॥੧॥

ਹਾਸਿਮ ਖਾਨ ਪਠਾਨ ਇਕ ਤਹਾ ॥

हासिम खान पठान इक तहा ॥

ਉਥੇ ਇਕ ਹਾਸ਼ਿਮ ਖ਼ਾਨ ਨਾ ਦਾ ਪਠਾਣ ਸੀ

ਜਾ ਸਮ ਸੁੰਦਰ ਕੋਊ ਨ ਕਹਾ ॥

जा सम सुँदर कोऊ न कहा ॥

ਜਿਸ ਵਰਗਾ ਕਿਤੇ ਕੋਈ ਸੁੰਦਰ ਨਹੀਂ ਸੀ।

ਰਾਨੀ ਤਾਹਿ ਨਿਰਖਿ ਉਰਝਾਨੀ ॥

रानी ताहि निरखि उरझानी ॥

ਰਾਣੀ ਉਸ ਨੂੰ ਵੇਖ ਕੇ ਉਲਝ ਗਈ।

ਬਿਰਹ ਬਿਕਲ ਹ੍ਵੈ ਗਈ ਦਿਵਾਨੀ ॥੨॥

बिरह बिकल ह्वै गई दिवानी ॥२॥

(ਅਤੇ ਉਸ ਦੇ) ਵਿਯੋਗ ਵਿਚ ਵਿਆਕੁਲ ਹੋ ਕੇ ਦੀਵਾਨੀ ਹੋ ਗਈ ॥੨॥

ਰਾਨੀ ਜਤਨ ਅਨੇਕ ਬਨਾਏ ॥

रानी जतन अनेक बनाए ॥

ਰਾਣੀ ਨੇ ਅਨੇਕ ਤਰ੍ਹਾ ਦੇ ਯਤਨ ਕੀਤੇ

ਛਲ ਬਲ ਸੌ ਗ੍ਰਿਹ ਮਿਤ੍ਰ ਬੁਲਾਏ ॥

छल बल सौ गृह मित्र बुलाए ॥

ਅਤੇ ਵਲ ਛਲ ਨਾਲ ਮਿਤਰ ਨੂੰ ਘਰ ਬੁਲਾਇਆ।

ਕਾਮ ਭੋਗ ਤਿਹ ਸੰਗ ਕਮਾਨਾ ॥

काम भोग तिह संग कमाना ॥

ਉਸ ਨਾਲ ਕਾਮ ਭੋਗ ਕੀਤਾ

ਆਸਨ ਚੁੰਬਨ ਕੀਏ ਪ੍ਰਮਾਨਾ ॥੩॥

आसन चुँबन कीए प्रमाना ॥३॥

ਅਤੇ ਬਹੁਤ ਚੁੰਬਨ ਅਤੇ ਆਸਣ ਕੀਤੇ ॥੩॥

ਦੋਹਰਾ ॥

दोहरा ॥

ਦੋਹਰਾ:

ਅਨਿਕ ਭਾਤਿ ਭਜਿ ਮਿਤ੍ਰ ਕਹ ਗਰੇ ਰਹੀ ਲਪਟਾਇ ॥

अनिक भाति भजि मित्र कह गरे रही लपटाइ ॥

(ਆਪਣੇ) ਮਿਤਰ ਨਾਲ ਅਨੇਕ ਤਰ੍ਹਾ ਦੀ ਰਤੀ-ਕ੍ਰੀੜਾ ਕਰ ਕੇ ਉਸ ਦੇ ਗਲੇ ਨਾਲ ਲਿਪਟ ਗਈ।

ਜਾਨੁ ਨਿਰਧਨੀ ਪਾਇ ਧਨ ਰਹਿਯੋ ਹੀਯ ਸੌ ਲਾਇ ॥੪॥

ਜਾਨੁ ਨਿਰਧਨੀ ਪਾਇ ਧਨ ਰਹਿਯੋ ਹੀਯ ਸੌ ਲਾਇ ॥੪॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਕੋਈ ਨਿਰਧਨ ਵਿਅਕਤੀ, ਧਨ ਦੇ ਪ੍ਰਾਪਤ ਹੋ ਜਾਣ ਤੇ ਉਸ ਨੂੰ ਹਿਰਦੇ ਨਾਲ ਲਗਾਈ ਰਖਦਾ ਹੋਵੇ ॥੪॥

ਚੌਪਈ ॥

चौपई ॥

ਚੌਪਈ:

ਤਬ ਰਾਜਾ ਤਾ ਕੇ ਗ੍ਰਿਹ ਆਯੋ ॥

तब राजा ता के गृह आयो ॥

ਤਦ ਰਾਜਾ ਉਸ ਦੇ ਘਰ ਆਇਆ।

ਨਿਰਖਿ ਸੇਜ ਪਰ ਤਾਹਿ ਰਿਸਾਯੋ ॥

निरखि सेज पर ताहि रिसायो ॥

ਉਸ ਨੂੰ ਸੇਜ ਉਤੇ ਬੈਠਾ ਵੇਖ ਕੇ ਬਹੁਤ ਕ੍ਰੋਧਿਤ ਹੋਇਆ।

ਅਸਿ ਗਹਿ ਧਯੋ ਹਾਥ ਗਹਿ ਨਾਰੀ ॥

असि गहि धयो हाथ गहि नारी ॥

(ਉਹ) ਤਲਵਾਰ ਪਕੜ ਕੇ ਝਪਟਿਆ ਪਰ ਇਸਤਰੀ ਨੇ (ਉਸ ਦਾ) ਹੱਥ ਪਕੜ ਲਿਆ

ਇਹ ਬਿਧਿ ਸੌ ਹਸਿ ਬਾਤ ਉਚਾਰੀ ॥੫॥

इह बिधि सौ हसि बात उचारी ॥५॥

ਅਤੇ ਹਸ ਕੇ ਇਸ ਤਰ੍ਹਾ ਗੱਲ ਕਹੀ ॥੫॥

ਤੈ ਰਾਜਾ ਇਹ ਭੇਦ ਨ ਜਾਨਾ ॥

तै राजा इह भेद न जाना ॥

ਹੇ ਰਾਜਨ! ਤੁਸੀਂ ਇਸ (ਗੱਲ) ਦਾ ਭੇਦ ਨਹੀਂ ਸਮਝਿਆ

ਬਿਨੁ ਬੂਝੇ ਅਸਿ ਕੋਪ ਪ੍ਰਮਾਨਾ ॥

बिनु बूझे असि कोप प्रमाना ॥

ਅਤੇ ਬਿਨਾ ਵਿਚਾਰੇ ਕ੍ਰੋਧਿਤ ਹੋ ਕੇ ਤਲਵਾਰ ਖਿਚ ਲਈ।

ਪ੍ਰਥਮਹਿ ਬਾਤ ਜਾਨਿਯੈ ਯਾ ਕੀ ॥

प्रथमहि बात जानियै या की ॥

ਪਹਿਲਾ ਇਸ ਦੀ (ਸਾਰੀ) ਗੱਲ ਜਾਣੋ,

ਬਹੁਰੌ ਸੁਧਿ ਲੀਜੈ ਕਛੁ ਤਾ ਕੀ ॥੬॥

बहुरौ सुधि लीजै कछु ता की ॥६॥

ਫਿਰ ਉਸ ਦੀ ਕੁਝ ਖ਼ਬਰ ਸਾਰ ਲਵੋ ॥੬॥

ਇਹ ਹੈ ਮਿਤ੍ਰ ਮਛਿੰਦਰ ਰਾਜਾ ॥

इह है मित्र मछिंदर राजा ॥

ਹੇ ਰਾਜਨ! ਇਹ ਤਾ ਮਿਤਰ ਮਛਿੰਦ੍ਰ ਨਾਥ ਹੈ

ਆਯੋ ਨ੍ਯਾਇ ਲਹਨ ਤਵ ਕਾਜਾ ॥

आयो न्याइ लहन तव काजा ॥

ਅਤੇ ਤੁਹਾਡਾ ਨਿਆਂ ਵੇਖਣ ਦੇ ਕੰਮ ਆਇਆ ਹੈ।

ਤਪਸ੍ਯਾ ਬਲ ਆਯੋ ਇਹ ਠੌਰਾ ॥

तपस्या बल आयो इह ठौरा ॥

ਇਹ ਤਪਸਿਆ ਦੇ ਬਲ ਨਾਲ ਇਥੇ ਆਇਆ ਹੈ।

ਹੈ ਸਭ ਤਪਸਿਨ ਕਾ ਸਿਰਮੌਰਾ ॥੭॥

है सभ तपसिन का सिरमौरा ॥७॥

ਇਹ ਸਾਰਿਆਂ ਤਪਸਵੀਆਂ ਦਾ ਸ਼ਿਰੋਮਣੀ ਹੈ ॥੭॥

ਯਾ ਸੰਗ ਮਿਤ੍ਰਾਚਾਰ ਕਰੀਜੈ ॥

या संग मित्राचार करीजै ॥

ਇਸ ਨਾਲ ਮਿਤਰਾ ਵਾਲਾ ਵਿਵਹਾਰ ਕਰੋ।

ਭੁਗਤਿ ਜੁਗਤਿ ਬਹੁ ਬਿਧਿ ਤਿਹ ਦੀਜੈ ॥

भुगति जुगति बहु बिधि तिह दीजै ॥

ਇਸ ਨੂੰ ਬਹੁਤ ਤਰ੍ਹਾ ਨਾਲ ਖਾਣ ਪੀਣ ਦੀਆਂ ਵਸਤੂਆਂ ਦਿਓ।

ਭਲੀ ਭਲੀ ਤੁਹਿ ਕ੍ਰਿਯਾ ਸਿਖੈਹੈ ॥

भली भली तुहि कृया सिखैहै ॥

ਇਹ ਤੁਹਾਨੂੰ ਚੰਗੀ ਤਰ੍ਹਾ (ਯੋਗ ਦੀਆਂ) ਵਿਧੀਆਂ ਦਸਣਗੇ

ਰਾਜ ਜੋਗ ਬੈਠੋ ਗ੍ਰਿਹ ਪੈਹੈ ॥੮॥

राज जोग बैठो गृह पैहै ॥८॥

ਅਤੇ ਘਰ ਬੈਠਿਆਂ ਹੀ ਰਾਜ ਜੋਗ ਪ੍ਰਾਪਤ ਕਰੋਗੇ ॥੮॥

ਨ੍ਰਿਪ ਏ ਬਚਨ ਸੁਨਤ ਪਗ ਪਰਾ ॥

नृप ए बचन सुनत पग परा ॥

ਰਾਜਾ ਇਹ ਬੋਲ ਸੁਣ ਕੇ (ਮਛਿੰਦ੍ਰ ਜੋਗੀ ਬਣੇ ਵਿਅਕਤੀ ਦੇ) ਪੈਰੀਂ ਪੈ ਗਿਆ

ਮਿਤ੍ਰਾਚਾਰ ਤਵਨ ਸੰਗ ਕਰਾ ॥

मित्राचार तवन संग करा ॥

ਅਤੇ ਉਸ ਨਾਲ ਮਿਤਰਾ ਵਾਲਾ ਸਲੂਕ ਕੀਤਾ।

ਤਾਹਿ ਮਛਿੰਦ੍ਰਾ ਨਾਥ ਪਛਾਨ੍ਯੋ ॥

ताहि मछिंद्रा नाथ पछान्यो ॥

ਉਸ ਨੂੰ ਮਛਿੰਦ੍ਰ ਨਾਥ ਵਜੋਂ ਸਮਝ ਲਿਆ।

ਮੂਰਖ ਭੇਵ ਅਭੇਵ ਨ ਜਾਨ੍ਯੋ ॥੯॥

मूरख भेव अभेव न जान्यो ॥९॥

(ਉਸ) ਮੂਰਖ ਨੇ ਭੇਦ ਅਭੇਦ ਨਾ ਸਮਝਿਆ ॥੯॥

ਬਹੁ ਬਿਧਿ ਤਨ ਪੂਜਾ ਤਿਹ ਕਰੈ ॥

बहु बिधि तन पूजा तिह करै ॥

ਉਸ ਦੀ ਬਹੁਤ ਢੰਗਾ ਨਾਲ ਪੂਜਾ ਕਰਨ ਲਗਾ

ਬਾਰੰਬਾਰ ਪਾਇ ਪਸੁ ਪਰੈ ॥

बारंबार पाइ पसु परै ॥

ਅਤੇ ਮੂਰਖ ਬਾਰ ਬਾਰ ਉਸ ਦੇ ਪੈਰੀਂ ਪੈਣ ਲਗਾ।

ਤਾਹਿ ਸਹੀ ਰਿਖਿਰਾਜ ਪਛਾਨਾ ॥

ताहि सही रिखिराज पछाना ॥

ਉਸ ਨੂੰ ਸਹੀ ਰਿਖੀ ਰਾਜ (ਮਛਿੰਦ੍ਰ) ਵਜੋਂ ਪਛਾਣਿਆ

ਸਤਿ ਬਚਨ ਤ੍ਰਿਯ ਕੌ ਕਰਿ ਜਾਨਾ ॥੧੦॥

सति बचन तृय कौ करि जाना ॥१०॥

ਅਤੇ ਰਾਣੀ ਦੇ ਬਚਨ ਨੂੰ ਸਚ ਕਰ ਕੇ ਜਾਣ ਲਿਆ ॥੧੦॥

ਤਾਹਿ ਮਛਿੰਦਰ ਕਰਿ ਠਹਰਾਯੋ ॥

ताहि मछिंदर करि ठहरायो ॥

(ਰਾਜਾ ਨੇ) ਉਸ ਨੂੰ ਮਛਿੰਦ੍ਰ ਮੰਨ ਲਿਆ

ਤ੍ਰਿਯ ਕਹ ਸੌਪਿ ਤਾਹਿ ਉਠਿ ਆਯੋ ॥

तृय कह सौपि ताहि उठि आयो ॥

ਅਤੇ ਆਪਣੀ ਇਸਤਰੀ ਉਸ ਨੂੰ ਸੌਂਪ ਕੇ ਆ ਗਿਆ।

ਵਹ ਤਾ ਸੌ ਨਿਤਿ ਭੋਗ ਕਮਾਵੈ ॥

वह ता सौ निति भोग कमावै ॥

ਉਹ ਰਾਣੀ ਨਾਲ ਨਿੱਤ ਭੋਗ ਕਰਦਾ,

ਮੂਰਖ ਬਾਤ ਨ ਰਾਜਾ ਪਾਵੈ ॥੧੧॥

मूरख बात न राजा पावै ॥११॥

ਪਰ ਮੂਰਖ ਰਾਜਾ (ਅਸਲੀ) ਗੱਲ ਨੂੰ ਸਮਝ ਨਾ ਸਕਿਆ ॥੧੧॥

ਇਹ ਛਲ ਸਾਥ ਜਾਰ ਭਜਿ ਗਯੋ ॥

इह छल साथ जार भजि गयो ॥

ਇਹ ਛਲ ਕਰ ਕੇ ਯਾਰ (ਮਛਿੰਦ੍ਰ) ਭਜ ਗਿਆ।

ਅਤਿ ਬਿਸਮੈ ਰਾਜਾ ਕੌ ਭਯੋ ॥

अति बिसमै राजा कौ भयो ॥

ਰਾਜੇ ਨੂੰ ਬਹੁਤ ਹੈਰਾਨੀ ਹੋਈ।

ਤਬ ਰਾਨੀ ਰਾਜਾ ਢਿਗ ਆਈ ॥

तब रानी राजा ढिग आई ॥

ਤਦ ਰਾਣੀ ਰਾਜੇ ਕੋਲ ਆਈ।

ਜੋਰਿ ਹਾਥ ਅਸ ਬਿਨੈ ਸੁਨਾਈ ॥੧੨॥

जोरि हाथ अस बिनै सुनाई ॥१२॥

ਹੱਥ ਜੋੜ ਕੇ ਇਸ ਤਰ੍ਹਾ ਬੇਨਤੀ ਕਰਨ ਲਗੀ ॥੧੨॥

ਜਿਨ ਨ੍ਰਿਪ ਰਾਜ ਆਪਨਾ ਤ੍ਯਾਗਾ ॥

जिन नृप राज आपना त्यागा ॥

ਜਿਸ ਰਾਜੇ ਨੇ ਯੋਗ ਸਾਧਨਾ ਵਿਚ ਪੂਰੀ ਤਰ੍ਹਾ ਮਗਨ ਹੋਣ ਲਈ

ਜੋਗ ਕਰਨ ਕੇ ਰਸ ਅਨੁਰਾਗਾ ॥

जोग करन के रस अनुरागा ॥

ਆਪਣਾ ਰਾਜ ਤਿਆਗ ਦਿੱਤਾ,

ਸੋ ਤੇਰੀ ਪਰਵਾਹਿ ਨ ਰਾਖੈ ॥

सो तेरी परवाहि न राखै ॥

ਉਹ ਤੇਰੀ ਪਰਵਾਹ ਨਹੀਂ ਰਖਦਾ।

ਇਮਿ ਰਾਨੀ ਰਾਜਾ ਤਨ ਭਾਖੈ ॥੧੩॥

इमि रानी राजा तन भाखै ॥१३॥

ਇਸ ਤਰ੍ਹਾ ਰਾਣੀ ਨੇ ਰਾਜੇ ਨੂੰ ਕਿਹਾ ॥੧੩॥

ਸਤਿ ਸਤਿ ਤਬ ਰਾਜ ਬਖਾਨਾ ॥

सति सति तब राज बखाना ॥

ਤਦ ਰਾਜੇ ਨੇ 'ਸਤਿ ਸਤਿ' ਕਿਹਾ

ਤਾ ਕੋ ਦਰਸ ਸਫਲ ਕਰਿ ਮਾਨਾ ॥

ता को दरस सफल करि माना ॥

ਅਤੇ ਉਸ ਦੇ ਦਰਸ਼ਨ ਨੂੰ ਸਫਲਾ ਸਮਝਿਆ।

ਭੇਦ ਅਭੇਦ ਜੜ ਕਛੂ ਨ ਪਾਯੋ ॥

भेद अभेद जड़ कछू न पायो ॥

ਉਸ ਮੂਰਖ ਨੇ ਭੇਦ ਅਭੇਦ ਕੁਝ ਨਾ ਸਮਝਿਆ

ਤ੍ਰਿਯ ਸੰਗ ਚੌਗੁਨ ਨੇਹ ਬਢਾਯੋ ॥੧੪॥੧॥

तृय संग चौगुन नेह बढायो ॥१४॥१॥

ਅਤੇ ਇਸਤਰੀ (ਰਾਣੀ) ਨਾਲ ਚਾਰ ਗੁਣਾ ਅਧਿਕ ਪਿਆਰ ਕਰਨ ਲਗਾ ॥੧੪॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪਚਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੭੫॥੫੩੧੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ पचहतरि चरित्र समापतम सतु सुभम सतु ॥२७५॥५३१६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੭੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੭੫॥੫੩੧੬॥ ਚਲਦਾ॥

ਚੌਪਈ ॥

चौपई ॥

ਚੌਪਈ:

ਸੰਕ੍ਰਾਵਤੀ ਨਗਰ ਇਕ ਰਾਜਤ ॥

संक्रावती नगर इक राजत ॥

ਸੰਕ੍ਰਾਵਤੀ ਨਾ ਦਾ ਇਕ ਨਗਰ ਸੀ,

ਜਨੁ ਸੰਕਰ ਕੇ ਲੋਕ ਬਿਰਾਜਤ ॥

जनु संकर के लोक बिराजत ॥

ਮਾਨੋ ਸ਼ੰਕਰ ਦਾ ਹੀ ਲੋਕ ਸ਼ੋਭਦਾ ਹੋਵੇ।

ਸੰਕਰ ਸੈਨ ਤਹਾ ਕੋ ਰਾਜਾ ॥

संकर सैन तहा को राजा ॥

ਸੰਕਰ ਸੈਨ ਉਥੋਂ ਦਾ ਰਾਜਾ ਸੀ

ਜਾ ਸਮ ਦੁਤਿਯ ਨ ਬਿਧਨਾ ਸਾਜਾ ॥੧॥

जा सम दुतिय न बिधना साजा ॥१॥

ਜਿਸ ਵਰਗਾ ਵਿਧਾਤਾ ਨੇ ਦੂਜਾ ਨਹੀਂ ਸਿਰਜਿਆ ਸੀ ॥੧॥

ਸੰਕਰ ਦੇ ਤਾ ਕੀ ਬਰ ਨਾਰੀ ॥

संकर दे ता की बर नारी ॥

ਸੰਕਰ ਦੇ (ਦੇਈ) ਉਸ ਦੀ ਸੁੰਦਰ ਇਸਤਰੀ ਸੀ,

ਜਨੁਕ ਆਪੁ ਜਗਦੀਸ ਸਵਾਰੀ ॥

जनुक आपु जगदीस सवारी ॥

ਮਾਨੋ ਜਗਦੀਸ਼ ਨੇ ਆਪ ਸੰਵਾਰੀ ਹੋਵੇ।

ਰੁਦ੍ਰ ਮਤੀ ਦੁਹਿਤਾ ਤਿਹ ਸੋਹੈ ॥

रुद्र मती दुहिता तिह सोहै ॥

ਰੁਦ੍ਰ ਮਤੀ ਨਾ ਦੀ ਉਨ੍ਹਾ ਦੀ ਪੁੱਤਰੀ ਸੀ,

ਸੁਰ ਨਰ ਨਾਗ ਅਸੁਰ ਮਨ ਮੋਹੈ ॥੨॥

सुर नर नाग असुर मन मोहै ॥२॥

ਜੋ ਦੇਵਤਿਆਂ, ਦੈਂਤਾ, ਮਨੁੱਖਾ ਅਤੇ ਨਾਗਾ ਦਾ ਮਨ ਮੋਹੰਦੀ ਸੀ ॥੨॥

ਤਹਾ ਛਬੀਲ ਦਾਸ ਥੋ ਛਤ੍ਰੀ ॥

तहा छबील दास थो छत्री ॥

ਉਥੇ (ਇਕ) ਛਬੀਲ ਦਾਸ ਨਾ ਦਾ ਛਤ੍ਰੀ ਰਹਿੰਦਾ ਸੀ

ਰੂਪਵਾਨ ਛਬਿ ਮਾਨ ਅਤਿ ਅਤ੍ਰੀ ॥

रूपवान छबि मान अति अत्री ॥

ਜੋ ਬਹੁਤ ਰੂਪਵਾਨ ਅਤੇ ਸੁੰਦਰ ਛਬੀ ਵਾਲਾ ਅਸਤ੍ਰਧਾਰੀ ਸੀ।

ਤਾ ਪਰ ਅਟਕ ਕੁਅਰਿ ਕੀ ਭਈ ॥

ता पर अटक कुअरि की भई ॥

ਉਸ ਉਤੇ ਰਾਜ ਕੁਮਾਰੀ ਮੋਹਿਤ ਹੋ ਗਈ

ਆਠ ਟੂਕ ਵਾ ਪਰ ਹ੍ਵੈ ਗਈ ॥੩॥

आठ टूक वा पर ह्वै गई ॥३॥

ਅਤੇ ਅੱਠ ਟੋਟੇ ਹੋ ਕੇ ਨਿਛਾਵਰ ਹੋ ਗਈ ॥੩॥

ਦੋਹਰਾ ॥

दोहरा ॥

ਦੋਹਰਾ:

ਲਗਨ ਨਿਗੋਡੀ ਲਗਿ ਗਈ ਛੁਟਿਤ ਛੁਟਾਈ ਨਾਹਿ ॥

लगन निगोडी लगि गई छुटित छुटाई नाहि ॥

ਭੈੜੀ ਪ੍ਰੀਤ (ਜੋ ਇਕ ਵਾਰ) ਲਗ ਗਈ, (ਉਹ ਫਿਰ) ਛਡਿਆਂ ਛਡੀ ਨਹੀਂ ਜਾ ਸਕਦੀ।

ਮਤ ਭਈ ਮਨੁ ਮਦ ਪੀਆ ਮੋਹਿ ਰਹੀ ਮਨ ਮਾਹਿ ॥੪॥

मत भई मनु मद पीआ मोहि रही मन माहि ॥४॥

ਉਹ ਮਸਤ ਹੋ ਗਈ ਮਾਨੋ ਸ਼ਰਾਬ ਪੀਤੀ ਹੋਵੇ ਅਤੇ ਮਨ ਵਿਚ ਮੋਹੀ ਗਈ ॥੪॥

ਚੌਪਈ ॥

चौपई ॥

ਚੌਪਈ:

ਏਕ ਸਹਚਰੀ ਤਹਾ ਪਠਾਈ ॥

एक सहचरी तहा पठाई ॥

(ਉਸ ਨੇ) ਇਕ ਦਾਸੀ ਉਥੇ (ਯਾਰ ਪਾਸ) ਭੇਜੀ

ਚਿਤ ਜੁ ਹੁਤੀ ਕਹਿ ਤਾਹਿ ਸੁਨਾਈ ॥

चित जु हुती कहि ताहि सुनाई ॥

ਅਤੇ ਜੋ (ਗੱਲ ਉਸ ਦੇ) ਮਨ ਵਿਚ ਸੀ, ਉਸ ਨੂੰ ਦਸ ਦਿੱਤੀ।

ਸੋ ਚਲਿ ਸਖੀ ਸਜਨ ਪਹਿ ਗਈ ॥

सो चलि सखी सजन पहि गई ॥

ਉਹ ਸਖੀ ਚਲ ਕੇ ਯਾਰ ਪਾਸ ਪਹੁੰਚੀ

ਬਹੁ ਬਿਧਿ ਤਾਹਿ ਪ੍ਰਬੋਧਤ ਭਈ ॥੫॥

बहु बिधि ताहि प्रबोधत भई ॥५॥

ਅਤੇ ਕਈ ਤਰ੍ਹਾ ਨਾਲ ਉਸ ਨੂੰ ਸਮਝਾਉਣ ਲਗੀ ॥੫॥

ਅੜਿਲ ॥

अड़िल ॥

ਅੜਿਲ:

ਤਬੈ ਛਬੀਲੋ ਛੈਲ ਤਹਾ ਚਲਿ ਆਇਯੋ ॥

तबै छबीलो छैल तहा चलि आइयो ॥

ਤਦ ਉਹ ਸੁੰਦਰ (ਛਬੀਲ ਦਾਸ) ਨੌਜਵਾਨ ਉਥੇ ਚਲ ਕੇ ਆ ਗਿਆ।

ਰਮਿਯੋ ਤਰੁਨ ਬਹੁ ਭਾਤਿ ਕੁਅਰਿ ਸੁਖ ਪਾਇਯੋ ॥

रमियो तरुन बहु भाति कुअरि सुख पाइयो ॥

(ਉਸ) ਯੁਵਕ ਨਾਲ ਕਈ ਤਰ੍ਹਾ ਨਾਲ ਸੰਯੋਗ ਕਰ ਕੇ ਰਾਜ ਕੁਮਾਰੀ ਨੇ ਬਹੁਤ ਸੁਖ ਪ੍ਰਾਪਤ ਕੀਤਾ।

ਲਪਟਿ ਲਪਟਿ ਤਰ ਜਾਇ ਪਿਯਰਵਹਿ ਭੁਜਨ ਭਰਿ ॥

लपटि लपटि तर जाइ पियरवहि भुजन भरि ॥

ਉਹ ਪ੍ਰੀਤਮ ਨੂੰ ਭੁਜਾਵਾ ਵਿਚ ਲੈ ਕੇ ਬਹੁਤ ਲਿਪਟ ਰਹੀ ਸੀ (ਅਤੇ ਛਬੀਲ ਦਾਸ ਨੇ ਵੀ ਉਸ ਨੂੰ)

ਹੋ ਦ੍ਰਿੜ ਆਸਨ ਦੈ ਰਹਿਯੋ ਨ ਇਤ ਉਤ ਜਾਤਿ ਟਰਿ ॥੬॥

हो द्रड़ आसन दै रहियो न इत उत जाति टरि ॥६॥

ਦ੍ਰਿੜ੍ਹਤਾ ਪੂਰਵਕ ਆਸਣ ਦਿੱਤਾ ਹੋਇਆ ਸੀ ਅਤੇ ਇਧਰ ਉਧਰ ਹਿਲਣ ਨਹੀਂ ਦਿੰਦਾ ਸੀ ॥੬॥

ਦੋਹਰਾ ॥

दोहरा ॥

ਦੋਹਰਾ:

ਏਕ ਸੁਘਰ ਦੂਜੇ ਤਰੁਨਿ ਤ੍ਰਿਤੀਏ ਸੁੰਦਰ ਮੀਤ ॥

एक सुघर दूजे तरुनि तृतीए सुँदर मीत ॥

(ਉਸ ਦਾ) ਮਿਤਰ ਇਕ ਸੁਘੜ, ਦੂਜਾ ਜਵਾਨ ਅਤੇ ਤੀਜਾ ਸੁੰਦਰ ਸੀ।

ਬਸਿਯੋ ਰਹਤ ਨਿਸ ਦਿਨ ਸਦਾ ਪਲ ਪਲ ਚਿਤ ਜਿਮਿ ਚੀਤਿ ॥੭॥

बसियो रहत निस दिन सदा पल पल चित जिमि चीति ॥७॥

ਉਹ ਸਦਾ ਰਾਤ ਦਿਨ ਪਲ ਪਲ ਉਸ ਦੇ ਚਿਤ ਵਿਚ ਵਸਿਆ ਰਹਿੰਦਾ ਸੀ ॥੭॥

ਚੌਪਈ ॥

चौपई ॥

ਚੌਪਈ:

ਇਕ ਦਿਨ ਮਿਤਿ ਇਮਿ ਬਚਨ ਬਖਾਨਾ ॥

इक दिन मिति इमि बचन बखाना ॥

ਇਕ ਦਿਨ ਮਿਤਰ ਨੇ ਇਸ ਤਰ੍ਹਾ ਕਿਹਾ,

ਤਵ ਪਿਤ ਕੇ ਹੌ ਤ੍ਰਾਸ ਤ੍ਰਸਾਨਾ ॥

तव पित के हौ त्रास त्रसाना ॥

ਤੇਰੇ ਪਿਤਾ ਦੇ ਡਰ ਕਰ ਕੇ (ਮੈਂ) ਬਹੁਤ ਡਰਿਆ ਹੋਇਆ ਹਾ।

ਜੌ ਤੁਹਿ ਭਜਤ ਨ੍ਰਿਪਤਿ ਮੁਹਿ ਪਾਵੈ ॥

जौ तुहि भजत नृपति मुहि पावै ॥

ਜੇ ਤੇਰੇ ਨਾਲ ਸੰਯੋਗ ਕਰਦਿਆਂ ਰਾਜਾ ਮੈਨੂੰ ਵੇਖ ਲਏ

ਪਕਰਿ ਕਾਲ ਕੇ ਧਾਮ ਪਠਾਵੈ ॥੮॥

पकरि काल के धाम पठावै ॥८॥

ਤਾ ਪਕੜ ਕੇ ਯਮਲੋਕ ਭੇਜ ਦੇਵੇਗਾ ॥੮॥

ਬਿਹਸਿ ਕੁਅਰਿ ਅਸ ਤਾਹਿ ਬਖਾਨਾ ॥

बिहसि कुअरि अस ताहि बखाना ॥

ਰਾਜ ਕੁਮਾਰੀ ਨੇ ਹਸ ਕੇ ਕਿਹਾ,

ਤੈ ਇਸਤ੍ਰਿਨ ਕੇ ਚਰਿਤ ਨ ਜਾਨਾ ॥

तै इसतृन के चरित न जाना ॥

ਤੁਸੀਂ ਇਸਤਰੀਆਂ ਦੇ ਚਰਿਤ੍ਰ ਨੂੰ ਨਹੀਂ ਜਾਣਦੇ।

ਪੁਰਖ ਭੇਖ ਤੁਹਿ ਸੇਜ ਬੁਲਾਊ ॥

पुरख भेख तुहि सेज बुलाऊ ॥

ਮੈਂ ਤੈਨੂੰ ਪੁਰਸ਼ ਭੇਸ ਵਿਚ ਸੇਜ ਉਤੇ ਬੁਲਾਵਾਗੀ,

ਤੌ ਮੈ ਤੁਮਰੀ ਯਾਰ ਕਹਾਊ ॥੯॥

तौ मै तुमरी यार कहाऊ ॥९॥

ਤਦ ਹੀ ਮੈਂ ਤੇਰੀ ਯਾਰ ਅਖਵਾਵਾਂਗੀ ॥੯॥

ਰੋਮਨਾਸਨੀ ਤਾਹਿ ਲਗਾਈ ॥

रोमनासनी ताहि लगाई ॥

ਉਸ (ਯਾਰ) ਨੂੰ ਰੋਮ ਨਾਸ ਕਰਨ ਵਾਲਾ (ਤੇਲ) ਲਗਾਇਆ

ਸਕਲ ਸਮਸ ਤਿਹ ਦੂਰਿ ਕਰਾਈ ॥

सकल समस तिह दूरि कराई ॥

ਅਤੇ ਉਸ ਦੀ ਦਾੜ੍ਹੀ ਮੁੱਛਾ (ਦੇ ਸਾਰੇ ਵਾਲ) ਸਾਫ਼ ਕਰ ਦਿੱਤੇ।

ਕਰ ਮਹਿ ਤਾਹਿ ਤੰਬੂਰਾ ਦੀਯਾ ॥

कर महि ताहि तंबूरा दीया ॥

ਉਸ ਦੇ ਹੱਥ ਵਿਚ ਤੂੰਬੀ ਦੇ ਦਿੱਤੀ

ਗਾਇਨ ਭੇਸ ਸਜਨ ਕੋ ਕੀਯਾ ॥੧੦॥

गाइन भेस सजन को कीया ॥१०॥

ਅਤੇ ਮਿਤਰ ਦਾ (ਇਕ) ਗਵੈਣ ਵਾਲਾ ਰੂਪ ਕਰ ਦਿੱਤਾ ॥੧੦॥

ਪਿਤਿ ਬੈਠੇ ਤਿਹ ਬੋਲਿ ਪਠਾਯੋ ॥

पिति बैठे तिह बोलि पठायो ॥

(ਫਿਰ ਉਸ ਨੂੰ ਉਥੇ) ਬੁਲਵਾ ਲਿਆ, ਜਿਥੇ ਪਿਤਾ ਬੈਠਿਆ ਸੀ।

ਭਲੇ ਭਲੇ ਗੀਤਾਨ ਗਵਾਯੋ ॥

भले भले गीतान गवायो ॥

(ਉਸ ਗਵੈਣ) ਤੋਂ ਚੰਗੇ ਚੰਗੇ ਗੀਤ ਗਵਾਏ।

ਸੁਨਿ ਸੁਨਿ ਨਾਦ ਰੀਝਿ ਨ੍ਰਿਪ ਰਹਿਯੋ ॥

ਸੁਨਿ ਸੁਨਿ ਨਾਦ ਰੀਝਿ ਨ੍ਰਿਪ ਰਹਿਯੋ ॥
ਉਸ ਦਾ ਸੰਗੀਤ ਸੁਣ ਕੇ ਰਾਜਾ ਬਹੁਤ ਰੀਝ ਗਿਆ

ਭਲੀ ਭਲੀ ਗਾਇਨ ਇਹ ਕਹਿਯੋ ॥੧੧॥
भली भली गाइन इह कहियो ॥११॥
ਅਤੇ ਉਸ ਗਵੈਣ ਨੂੰ 'ਚੰਗਾ ਚੰਗਾ' ਕਿਹਾ ॥੧੧॥

ਸੰਕਰ ਦੇ ਇਹ ਭਾਤਿ ਉਚਾਰੀ ॥
संकर दे इह भाति उचारी ॥
ਸੰਕਰ ਦੇਈ ਨੇ ਇਸ ਤਰ੍ਹਾ ਕਿਹਾ,

ਸੁਨ ਗਾਇਨ ਤੈ ਬਾਤ ਹਮਾਰੀ ॥
सुन गाइन तै बात हमारी ॥
ਹੇ ਗਵੈਣ! ਤੂੰ ਮੇਰੀ (ਇਕ) ਗੱਲ ਸੁਣ।

ਪੁਰਖ ਭੇਸ ਧਰਿ ਤੁਮ ਨਿਤਿ ਐਯਹੁ ॥
पुरख भेस धरि तुम निति ऐयहु ॥
ਤੂੰ ਪੁਰਸ਼ ਦਾ ਭੇਸ ਧਾਰ ਕੇ ਨਿੱਤ ਇਥੇ ਆਇਆ ਕਰ

ਇਹ ਠਾ ਗੀਤਿ ਮਧੁਰਿ ਧੁਨਿ ਗੈਯਹੁ ॥੧੨॥
इह ठा गीति मधुरि धुनि गैयहु ॥१२॥
ਅਤੇ ਇਥੇ ਮਿਠੀ ਧੁਨ ਵਾਲੇ ਗੀਤ ਗਾਇਆ ਕਰ ॥੧੨॥

ਯੌ ਸੁਨਿ ਪੁਰਖ ਭੇਸ ਤਿਨ ਧਰਾ ॥
यौ सुनि पुरख भेस तिन धरा ॥
ਇਹ ਸੁਣ ਕੇ ਉਸ ਨੇ ਪੁਰਸ਼ ਦਾ ਭੇਸ ਧਾਰਨ ਕਰ ਲਿਆ।

ਪ੍ਰਾਚੀ ਦਿਸਾ ਚਾਦ ਜਨ ਚਰਾ ॥
प्राची दिसा चाद जन चरा ॥

(ਇੰਜ ਲਗਦਾ ਸੀ) ਮਾਨੋ ਪੂਰਬ ਦਿਸ਼ਾ ਵਿਚ ਚੰਨ ਚੜ੍ਹਿਆ ਹੋਵੇ।

ਸਕਲ ਲੋਗ ਇਸਤ੍ਰੀ ਤਿਹ ਜਾਨੈ ॥

सकल लोग इसत्री तिह जानै ॥

ਸਾਰੇ ਲੋਕ ਉਸ ਨੂੰ ਇਸਤਰੀ ਸਮਝਦੇ ਸਨ,

ਤ੍ਰਿਯਾ ਚਰਿਤ੍ਰ ਨ ਮੂੜ ਪਛਾਨੈ ॥੧੩॥

तृया चरित्र न मूड़ पछानै ॥१३॥

ਪਰ ਮੂਰਖ ਇਸਤਰੀ ਚਰਿਤ੍ਰ ਨੂੰ ਨਹੀਂ ਸਮਝਦੇ ਸਨ ॥੧੩॥

ਅੜਿਲ ॥

अड़िल ॥

ਅੜਿਲ:

ਮਿਤ੍ਰ ਪੁਰਖ ਕੌ ਭੇਸ ਧਰੇ ਨਿਤ ਆਵਈ ॥

मित्र पुरख कौ भेस धरे नित आवई ॥

(ਉਹ) ਮਿਤਰ ਪੁਰਸ਼ ਦਾ ਭੇਸ ਧਾਰ ਕੇ ਆਉਂਦਾ ਸੀ

ਆਨ ਕੁਅਰਿ ਸੌ ਕਾਮ ਕਲੋਲ ਕਮਾਵਈ ॥

आन कुअरि सौ काम कलोल कमावई ॥

ਅਤੇ ਆ ਕੇ ਰਾਜ ਕੁਮਾਰੀ ਨਾਲ ਕਾਮ-ਕ੍ਰੀੜਾ ਕਰਦਾ ਸੀ।

ਕੋਊ ਨ ਤਾ ਕਹ ਰੋਕਤ ਗਾਇਨ ਜਾਨਿ ਕੈ ॥

कोऊ न ता कह रोकत गाइन जानि कै ॥

ਉਸ ਨੂੰ ਗਵੈਣ ਸਮਝ ਕੇ ਕੋਈ ਵੀ ਨਹੀਂ ਰੋਕਦਾ ਸੀ।

ਹੋ ਤ੍ਰਿਯ ਚਰਿਤ੍ਰ ਕਹ ਮੂੜ ਨ ਸਕਹਿ ਪਛਾਨਿ ਕੈ ॥੧੪॥

हो तृय चरित्र कह मूड़ न सकहि पछानि कै ॥१४॥

(ਕੋਈ ਵੀ) ਮੂਰਖ ਇਸਤਰੀ ਦੇ ਚਰਿਤ੍ਰ ਨੂੰ ਨਹੀਂ ਸਮਝਦਾ ਸੀ ॥੧੪॥

ਦੋਹਰਾ ॥

दोहरा ॥

ਦੋਹਰਾ:

ਇਹ ਛਲ ਸੌ ਤਾ ਸੌ ਸਦਾ ਨਿਸੁ ਦਿਨ ਕਰਤ ਬਿਹਾਰ ॥

इह छल सौ ता सौ सदा निसु दिन करत बिहार ॥

ਇਸ ਛਲ ਨਾਲ ਉਹ ਉਸ (ਰਾਜ ਕੁਮਾਰੀ) ਨਾਲ ਰਾਤ ਦਿਨ ਰਮਣ ਕਰਦਾ ਸੀ।

ਦਿਨ ਦੇਖਤ ਸਭ ਕੋ ਛਲੈ ਕੋਊ ਨ ਸਕੈ ਬਿਚਾਰ ॥੧੫॥

दिन देखत सभ को छलै कोऊ न सकै बिचार ॥१५॥

ਉਹ ਦਿਨ ਵਿਚ ਹੀ ਸਭ ਦੇ ਵੇਖਦੇ ਹੋਇਆਂ ਛਲ ਜਾਂਦਾ ਸੀ (ਪਰ ਇਸ ਭੇਦ ਨੂੰ) ਕੋਈ ਵੀ ਵਿਚਾਰ ਨਹੀਂ ਸਕਦਾ ਸੀ ॥੧੫॥

ਚੌਪਈ ॥

चौपई ॥

ਚੌਪਈ:

ਸੰਕਰ ਦੇਵ ਨ ਤਾਹਿ ਪਛਾਨੈ ॥

संकर देव न ताहि पछानै ॥

(ਰਾਜਾ) ਸੰਕਰ ਦੇਵ ਉਸ ਨੂੰ ਨਹੀਂ ਪਛਾਣਦਾ ਸੀ

ਦੁਹਿਤਾ ਕੀ ਗਾਇਨ ਤਿਹ ਮਾਨੈ ॥

दुहिता की गाइन तिह मानै ॥

ਅਤੇ ਉਸ ਨੂੰ ਪੁੱਤਰੀ ਦੀ ਗਵੈਣ ਮੰਨਦਾ ਸੀ।

ਅਤਿ ਸਯਾਨਪ ਤੇ ਕੈਫਨ ਖਾਵੈ ॥

अति स्यानप ते कैफन खावै ॥

ਉਹ ਬਹੁਤ ਸਿਆਣਪ ਨਾਲ ਨਸ਼ੇ ਕਰਦਾ ਸੀ

ਮਹਾ ਮੂੜ ਨਿਤਿ ਮੂੰਡ ਮੁੰਡਾਵੈ ॥੧੬॥

महा मूड़ निति मूँड मुँडावै ॥१६॥

ਅਤੇ ਮਹਾ ਮੂਰਖ (ਰਾਜਾ) ਨਿੱਤ ਛਲਿਆ ਜਾਦਾ ਸੀ ॥੧੬॥

ਕਹਾ ਭਯੋ ਜੋ ਚਤੁਰ ਕਹਾਇਸਿ ॥

कहा भयो जो चतुर कहाइसि ॥

ਕੀ ਹੋਇਆ (ਜੇ ਉਹ) ਚਤੁਰ ਅਖਵਾਉਂਦਾ ਸੀ।

ਭੂਲਿ ਭਾਗ ਭੌਦੂ ਨ ਚੜਾਇਸਿ ॥

भूलि भाग भौदू न चड़ाइसि ॥

(ਉਹ) ਭੌਂਦੂ ਭੁਲ ਕੇ ਵੀ ਭੰਗ ਨਹੀਂ ਪੀਂਦਾ ਸੀ।

ਅਮਲੀ ਭਲੋ ਖਤਾ ਜੁ ਨ ਖਾਵੈ ॥

अमली भलो खता जु न खावै ॥

(ਉਸ ਨਾਲੋਂ ਤਾ) ਅਮਲੀ ਚੰਗਾ ਹੈ ਜੋ ਗ਼ਲਤੀ (ਜਾ ਗੁਨਾਹ) ਨਹੀਂ ਕਰਦਾ

ਮੂੰਡ ਮੂੰਡ ਸੋਫਿਨ ਕੋ ਜਾਵੈ ॥੧੭॥

मूँड मूँड सोफिन को जावै ॥१७॥

ਅਤੇ ਸੋਫ਼ੀਆਂ ਨੂੰ ਠਗ ਠਗ ਲੈ ਜਾਦਾ ਹੈ ॥੧੭॥

ਸੰਕਰ ਸੈਨ ਨ੍ਰਿਪਹਿ ਅਸ ਛਲਾ ॥

संकर सैन नृपहि अस छला ॥

ਇਸ ਤਰ੍ਹਾ ਸੰਕਰ ਸੈਨ ਰਾਜੇ ਨੂੰ ਛਲਿਆ ਗਿਆ

ਕਹ ਕਿਯ ਚਰਿਤ ਸੰਕਰਾ ਕਲਾ ॥

कह किय चरित संकरा कला ॥

(ਅਤੇ ਇਸ ਢੰਗ ਦਾ) ਸੰਕਰਾ ਕਲਾ ਨੇ ਚਰਿਤ੍ਰ ਕੀਤਾ।

ਤਿਹ ਗਾਇਨ ਕੀ ਦੁਹਿਤਾ ਗਨਿਯੋ ॥

ਤਿਹ ਗਾਇਨ ਕੀ ਦੁਹਿਤਾ ਗਨਿਯੋ ॥
(ਰਾਜੇ ਨੇ) ਉਸ ਨੂੰ ਪੁੱਤਰੀ ਦੀ ਗਵੈਣ ਸਮਝਿਆ।

ਮੂਰਖ ਭੇਦ ਅਭੇਦ ਨ ਜਨਿਯੋ ॥੧੮॥
मूरख भेद अभेद न जनियो ॥१८॥
(ਉਸ) ਮੂਰਖ ਨੇ (ਇਸ ਗੱਲ ਦਾ) ਭੇਦ ਅਭੇਦ ਨਾ ਸਮਝਿਆ ॥੧੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛਿਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੭੬॥੫੩੩੪॥ਅਫਜੂੰ॥
इति स्री चरित्र पख्याने तृया चरित्रे मंत्री भूप संबादे दोइ सौ छिहतरि चरित्र समापतम सतु सुभम सतु ॥२७६॥५३३४॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੭੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੭੬॥੫੩੩੪॥ ਚਲਦਾ॥

ਅੜਿਲ ॥
अड़िल ॥
ਅੜਿਲ:

ਸਹਿਰ ਮੁਰਾਦਾਬਾਦ ਮੁਗਲ ਕੀ ਚੰਚਲਾ ॥
सहिर मुरादाबाद मुगल की चंचला ॥
ਮੁਰਾਦਾਬਾਦ ਸ਼ਹਿਰ ਵਿਚ (ਇਕ) ਮੁਗ਼ਲ ਦੀ ਇਸਤਰੀ ਸੀ

ਹੀਨ ਕਰੀ ਜਿਹ ਰੂਪ ਚੰਦ੍ਰਮਾ ਕੀ ਕਲਾ ॥
हीन करी जिह रूप चंद्रमा की कला ॥
ਜਿਸ ਨੇ ਚੰਦ੍ਰਮਾ ਦੀ ਕਲਾ ਦਾ ਰੂਪ ਹੀਣਾ ਕੀਤਾ ਹੋਇਆ ਸੀ।

ਰੂਪ ਮਤੀ ਤਾ ਕੇ ਸਮ ਸੋਈ ਜਾਨਿਯੈ ॥
रूप मती ता के सम सोई जानियै ॥
ਉਸ ਵਰਗੀ ਰੂਪਵਾਨ ਉਸ ਨੂੰ ਹੀ ਸਮਝੋ

ਹੋ ਤਿਹ ਸਮਾਨ ਤਿਹੁ ਲੋਕ ਨ ਔਰ ਪ੍ਰਮਾਨਿਯੈ ॥੧॥
हो तिह समान तिहु लोक न और प्रमानियै ॥१॥

ਅਤੇ ਤਿੰਨਾ ਲੋਕਾ ਵਿਚ ਉਸ ਵਰਗੀ ਕੋਈ ਹੋਰ ਨਾ ਮੰਨੋ ॥੧॥

ਚੌਪਈ ॥

चौपई ॥

ਚੌਪਈ:

ਦੂਸਰਿ ਏਕ ਤਿਸੀ ਕੀ ਨਾਰੀ ॥

दूसरि एक तिसी की नारी ॥

ਉਸ (ਮੁਗ਼ਲ) ਦੀ ਇਕ ਹੋਰ ਇਸਤਰੀ ਸੀ।

ਤਿਹ ਸਮ ਹੋਤ ਨ ਤਾਹਿ ਪਿਯਾਰੀ ॥

तिह सम होत न ताहि पियारी ॥

ਪਰ ਉਹ ਉਸ ਨੂੰ (ਇਸ ਵਰਗੀ) ਪਿਆਰੀ ਨਹੀਂ ਸੀ।

ਤਿਨ ਇਹ ਜਾਨਿ ਰੋਸ ਜਿਯ ਠਾਨੋ ॥

तिन इह जानि रोस जिय ठानो ॥

ਉਸ ਨੇ ਇਹ ਗੱਲ ਜਾਣ ਕੇ ਮਨ ਵਿਚ ਰੋਸ ਭਰ ਲਿਆ

ਔਰ ਪੁਰਖ ਸੰਗ ਕੀਯਾ ਯਰਾਨੋ ॥੨॥

और पुरख संग कीया यरानो ॥२॥

ਅਤੇ ਇਕ ਹੋਰ ਪੁਰਸ਼ ਨਾਲ ਯਾਰਾਨਾ ਲਗਾ ਲਿਆ ॥੨॥

ਦੋਹਰਾ ॥

दोहरा ॥

ਦੋਹਰਾ:

ਜੈਸੇ ਵਾ ਤ੍ਰਿਯ ਕੀ ਹੁਤੀ ਸਵਤਿਨ ਕੀ ਅਨੁਹਾਰਿ ॥

जैसे वा तृय की हुती सवतिन की अनुहारि ॥

ਜਿਹੋ ਜਿਹੀ ਉਸ (ਇਸਤਰੀ) ਦੀ ਸੌਂਕਣ ਦੀ ਨੁਹਾਰ ਸੀ,

ਤੈਸੋ ਈ ਤਿਨ ਖੋਜਿ ਨਰ ਤਿਹ ਸੰਗ ਕੀਯਾ ਪਯਾਰ ॥੩॥

तैसो ई तिन खोजि नर तिह संग कीया पयार ॥३॥

ਉਸ ਵਰਗੀ ਨੁਹਾਰ ਵਾਲਾ ਇਕ ਪੁਰਸ਼ ਲਭ ਕੇ ਉਸ ਨਾਲ ਪ੍ਰੇਮ ਕਰਨ ਲਗੀ ॥੩॥

ਚੌਪਈ ॥

चौपई ॥

ਚੌਪਈ:

ਤ੍ਰਿਯ ਇਕ ਦਿਨ ਤਿਹ ਧਾਮ ਬੁਲਾਇਸਿ ॥

तृय इक दिन तिह धाम बुलाइसि ॥

ਉਸ ਇਸਤਰੀ ਨੇ ਉਸ (ਯਾਰ) ਨੂੰ (ਆਪਣੇ) ਘਰ ਬੁਲਾਇਆ

ਕਾਮ ਕੇਲ ਤਿਹ ਸੰਗ ਕਮਾਇਸਿ ॥

काम केल तिह संग कमाइसि ॥

ਅਤੇ ਉਸ ਨਾਲ ਕਾਮ-ਕ੍ਰੀੜਾ ਕੀਤੀ।

ਸਵਤਿਹ ਫਾਸਿ ਡਾਰਿ ਗਰ ਮਾਰਿਯੋ ॥

सवतिह फासि डारि गर मारियो ॥

ਸੌਂਕਣ ਦੇ ਗਲੇ ਵਿਚ ਫਾਹੀ ਪਾ ਕੇ ਮਾਰ ਦਿੱਤਾ

ਜਾਇ ਮੁਗਲ ਤਨ ਐਸ ਉਚਾਰਿਯੋ ॥੪॥

जाइ मुगल तन ऐस उचारियो ॥४॥

ਅਤੇ ਮੁਗ਼ਲ ਪਾਸ ਜਾ ਕੇ ਇਸ ਤਰ੍ਹਾ ਕਿਹਾ ॥੪॥

ਅਦਭੁਤ ਬਾਤ ਨਾਥ ਇਕ ਭਈ ॥

अदभुत बात नाथ इक भई ॥

ਹੇ ਸੁਆਮੀ! ਇਕ ਅਜੀਬ ਗੱਲ ਹੋਈ ਹੈ।

ਤੁਮਰੀ ਨਾਰ ਪੁਰਖੁ ਹ੍ਵੈ ਗਈ ॥

तुमरी नार पुरखु ह्वै गई ॥

ਤੁਹਾਡੀ ਇਸਤਰੀ ਪੁਰਸ਼ ਬਣ ਗਈ ਹੈ।

ਐਸੀ ਬਾਤ ਸੁਨੀ ਨਹਿ ਹੇਰੀ ॥

ऐसी बात सुनी नहि हेरी ॥

ਜੋ ਤੁਹਾਡੀ ਇਸਤਰੀ ਦੀ ਹਾਲਤ ਹੋਈ ਹੈ,

ਜੋ ਗਤਿ ਭਈ ਨਾਰਿ ਕੀ ਤੇਰੀ ॥੫॥

जो गति भई नारि की तेरी ॥५॥

ਇਹੋ ਜਿਹੀ ਗੱਲ ਨਾ ਸੁਣਨ ਵਿਚ ਆਈ ਹੈ ਅਤੇ ਨਾ ਅੱਖੀਂ ਵੇਖੀ ਹੈ ॥੫॥

ਸੁਨਿ ਏ ਬਚਨ ਚਕ੍ਰਿਤ ਜੜ ਭਯੋ ॥

सुनि ए बचन चकृत जड़ भयो ॥

(ਉਹ) ਮੂਰਖ (ਮੁਗ਼ਲ) ਗੱਲ ਸੁਣ ਕੇ ਹੈਰਾਨ ਹੋ ਗਿਆ

ਉਠਿ ਤਿਹ ਆਪੁ ਬਿਲੋਕਨ ਗਯੋ ॥

उठि तिह आपु बिलोकन गयो ॥

ਅਤੇ ਆਪ ਉਠ ਕੇ ਉਸ ਨੂੰ ਵੇਖਣ ਗਿਆ।

ਤਾ ਕੇ ਲਿੰਗ ਛੋਰਿ ਜੌ ਲਹਾ ॥

ता के लिंग छोरि जौ लहा ॥

ਜਦ ਉਸ ਦਾ ਲਿੰਗ (ਵਾਲਾ ਬਸਤ੍ਰ) ਖੁਲ੍ਹਵਾ ਕੇ ਵੇਖਿਆ,

ਕਹਿਯੋ ਭਯੋ ਜੋ ਮੁਹਿ ਤ੍ਰਿਯ ਕਹਾ ॥੬॥

कहियो भयो जो मुहि तृय कहा ॥६॥

ਤਾ ਕਹਿਣ ਲਗਾ ਕਿ ਜੋ (ਇਸਤਰੀ ਨੇ) ਕਿਹਾ ਸੀ, ਉਹ ਸਹੀ ਨਿਕਲਿਆ ॥੬॥

ਅਤਿ ਚਿੰਤਾਤੁਰ ਚਿਤ ਮਹਿ ਭਯੋ ॥

अति चिंतातुर चित महि भयो ॥

ਉਹ ਚਿਤ ਵਿਚ ਬਹੁਤ ਚਿੰਤਾਵਾਨ ਹੋਇਆ

ਬੂਡਿ ਸੋਕ ਸਾਗਰ ਮਹਿ ਗਯੋ ॥

बूडि सोक सागर महि गयो ॥

ਅਤੇ ਦੁਖ ਦੇ ਸਮੁੰਦਰ ਵਿਚ ਡੁਬ ਗਿਆ।

ਐ ਇਲਾਹ ਤੈਂ ਇਹ ਕਸ ਕੀਨਾ ॥

ऐ इलाह तैं इह कस कीना ॥

(ਕਹਿਣ ਲਗਾ) ਹੇ ਅੱਲਾਹ! ਤੂੰ ਇਹ ਕੀ ਕੀਤਾ ਹੈ

ਇਸਤ੍ਰੀ ਕੌ ਮਾਨਸ ਕਰ ਦੀਨਾ ॥੭॥

इसत्री कौ मानस कर दीना ॥७॥

ਜੋ ਇਸਤਰੀ ਨੂੰ ਪੁਰਸ਼ ਬਣਾ ਦਿੱਤਾ ਹੈ ॥੭॥

ਯਹ ਮੋ ਕੋ ਥੀ ਅਧਿਕ ਪਿਯਾਰੀ ॥

यह मो को थी अधिक पियारी ॥

ਇਹ ਮੈਨੂੰ ਬਹੁਤ ਪਿਆਰੀ ਸੀ।

ਅਬ ਇਹ ਦੈਵ ਪੁਰਖ ਕਰਿ ਡਾਰੀ ॥

अब इह दैव पुरख करि डारी ॥

ਹੇ ਦੈਵ! (ਤੁਸੀਂ) ਹੁਣ ਇਸ ਨੂੰ ਪੁਰਸ਼ ਬਣਾ ਦਿੱਤਾ ਹੈ।

ਦੂਸਰ ਨਾਰਿ ਇਸੈ ਦੇ ਡਾਰੂੰ ॥

दूसर नारि इसै दे डारूँ ॥

(ਮੈਂ ਸੋਚਦਾ ਹਾ ਕਿ) ਦੂਜੀ ਇਸਤਰੀ ਇਸੇ ਨੂੰ ਦੇ ਦੇਵਾ

ਭੇਦ ਨ ਦੂਸਰ ਪਾਸ ਉਚਾਰੂੰ ॥੮॥

भेद न दूसर पास उचारूँ ॥८॥

ਅਤੇ ਕਿਸੇ ਪਾਸ ਇਸ ਦਾ ਭੇਦ ਨਾ ਦਸਾ ॥੮॥

ਨਿਸਚੈ ਬਾਤ ਇਹੈ ਠਹਰਈ ॥

निसचै बात इहै ठहरई ॥

ਉਸ ਨੇ ਇਹ ਗੱਲ ਨਿਸਚੈ ਕਰ ਲਈ

ਪਹਿਲੀ ਨਾਰਿ ਤਿਸੈ ਲੈ ਦਈ ॥

पहिली नारि तिसै लै दई ॥

ਅਤੇ ਪਹਿਲੀ ਇਸਤਰੀ ਉਸੇ ਨੂੰ ਹੀ ਦੇ ਦਿੱਤੀ।

ਭੇਦ ਅਭੇਦ ਜੜ ਕਛੂ ਨ ਪਾਯੋ ॥

भेद अभेद जड़ कछू न पायो ॥

ਉਸ ਮੂਰਖ ਨੇ ਭੇਦ ਅਭੇਦ ਕੁਝ ਨਾ ਸਮਝਿਆ।

ਇਹ ਛਲ ਅਪਨੋ ਮੂੰਡ ਮੁੰਡਾਯੋ ॥੯॥

इह छल अपनो मूँड मुँडायो ॥९॥

ਇਸ ਛਲ ਨਾਲ ਆਪਣੇ ਆਪ ਨੂੰ ਛਲਵਾ ਲਿਆ ॥੯॥

ਦੋਹਰਾ ॥

दोहरा ॥

ਦੋਹਰਾ:

ਪੁਰਖ ਭਈ ਨਿਜੁ ਨਾਰਿ ਲਹਿ ਤਾਹਿ ਦਈ ਨਿਜੁ ਨਾਰਿ ॥

पुरख भई निजु नारि लहि ताहि दई निजु नारि ॥

ਆਪਣੀ ਇਸਤਰੀ ਨੂੰ ਪੁਰਸ਼ ਬਣੀ ਹੋਈ ਵੇਖ ਕੇ ਉਸ ਨੂੰ ਆਪਣੀ (ਦੂਜੀ) ਇਸਤਰੀ ਵੀ ਦੇ ਦਿੱਤੀ।

ਭੇਦ ਅਭੇਦ ਕੀ ਬਾਤ ਕੌ ਸਕਾ ਨ ਮੂੜ ਬਿਚਾਰਿ ॥੧੦॥

भेद अभेद की बात कौ सका न मूड़ बिचारि ॥१०॥

ਉਹ ਮੂਰਖ ਭੇਦ ਅਭੇਦ ਦੀ ਗੱਲ ਨੂੰ ਸਮਝ ਨਾ ਸਕਿਆ ॥੧੦॥

ਚੌਪਈ ॥

चौपई ॥

ਚੌਪਈ:

ਇਸਤ੍ਰੀ ਪੁਰਖ ਭਈ ਠਹਿਰਾਈ ॥

इसत्री पुरख भई ठहिराई ॥

ਇਸਤਰੀ ਨੂੰ ਪੁਰਸ਼ ਬਣਿਆ ਹੋਇਆ ਮੰਨ ਲਿਆ

ਇਸਤ੍ਰੀ ਤਾ ਕਹ ਦਈ ਬਨਾਈ ॥

इसत्री ता कह दई बनाई ॥

ਅਤੇ (ਆਪਣੀ ਦੂਜੀ) ਇਸਤਰੀ ਉਸ ਨੂੰ ਸਜਾ ਕੇ ਦੇ ਦਿੱਤੀ।

ਦੁਤਿਯ ਨ ਪੁਰਖਹਿ ਭੇਦ ਜਤਾਯੋ ॥

दुतिय न पुरखहि भेद जतायो ॥

ਕਿਸੇ ਹੋਰ ਬੰਦੇ ਨੂੰ ਇਸ ਬਾਰੇ ਨਾ ਦਸਿਆ।

ਇਹ ਛਲ ਅਪਨੋ ਮੂੰਡ ਮੁੰਡਾਯੋ ॥੧੧॥

इह छल अपनो मूँड मुँडायो ॥११॥

ਇਸ ਛਲ ਨਾਲ ਆਪਣਾ ਸਿਰ ਮੁੰਨਵਾ ਲਿਆ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਤਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੭੭॥੫੩੪੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ सतहतरि चरित्र समापतम सतु सुभम सतु ॥२७७॥५३४५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੭੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੭੭॥੫੩੪੫॥ ਚਲਦਾ॥

ਚੌਪਈ ॥

चौपई ॥

ਚੌਪਈ:

ਸਹਰ ਜਹਾਨਾਬਾਦ ਬਸਤ ਜਹ ॥

सहर जहानाबाद बसत जह ॥

ਜਿਥੇ ਜਹਾਨਾਬਾਦ ਸ਼ਹਿਰ ਵਸਦਾ ਸੀ,

ਸਾਹਿਜਹਾ ਜੂ ਰਾਜ ਕਰਤ ਤਹ ॥

साहिजहा जू राज करत तह ॥

ਉਥੇ ਸ਼ਾਹਜਹਾਨ ਬਾਦਸ਼ਾਹ ਰਾਜ ਕਰਦਾ ਸੀ।

ਦੁਹਿਤ ਰਾਇ ਰੌਸਨਾ ਤਾ ਕੇ ॥

दुहित राइ रौसना ता के ॥

ਉਸ ਦੀ ਪੁੱਤਰੀ ਦਾ ਨਾ ਰੌਸ਼ਨਾ ਰਾਇ ਸੀ।

ਔਰ ਨਾਰਿ ਸਮ ਰੂਪ ਨ ਵਾ ਕੇ ॥੧॥

और नारि सम रूप न वा के ॥१॥

ਉਸ ਵਰਗਾ ਕਿਸੇ ਹੋਰ ਇਸਤਰੀ ਦਾ ਰੂਪ ਨਹੀਂ ਸੀ ॥੧॥

ਸਾਹਿਜਹਾ ਜਬ ਹੀ ਮਰਿ ਗਏ ॥

साहिजहा जब ही मरि गए ॥

ਜਦ ਸ਼ਾਹ ਜਹਾਨ ਮਰ ਗਿਆ ਅਤੇ

ਔਰੰਗ ਸਾਹ ਪਾਤਿਸਾਹ ਭਏ ॥

औरंग साह पातिसाह भए ॥

ਔਰੰਗਜ਼ੇਬ ਬਾਦਸ਼ਾਹ ਬਣ ਗਿਆ।

ਸੈਫਦੀਨ ਸੰਗ ਯਾ ਕੋ ਪਯਾਰਾ ॥

सैफदीन संग या को प्यारा ॥

ਸੈਫ਼ਦੀਨ (ਪੀਰ) ਨਾਲ ਉਸ ਦਾ ਪਿਆਰ ਹੋ ਗਿਆ,

ਪੀਰ ਅਪਨ ਕਰਿ ਤਾਹਿ ਬਿਚਾਰਾ ॥੨॥

पीर अपन करि ताहि बिचारा ॥२॥

ਪਰ ਉਸ ਨੂੰ ਆਪਣਾ ਪੀਰ ਕਰ ਕੇ (ਲੋਕਾ ਨੂੰ) ਦਸਿਆ ॥੨॥

ਤਾ ਕੇ ਸੰਗ ਰੋਸਨਾ ਰਾਈ ॥

ता के संग रोसना राई ॥

ਉਸ ਨਾਲ ਰੌਸ਼ਨਾ ਰਾਇ ਨੇ

ਬਿਬਿਧ ਬਿਧਨ ਤਨ ਪ੍ਰੀਤੁਪਜਾਈ ॥

बिबिध बिधन तन प्रीतुपजाई ॥

ਕਈ ਢੰਗਾ ਨਾਲ ਪ੍ਰੇਮ ਕੀਤਾ।

ਕਾਮ ਭੋਗ ਤਿਹ ਸੰਗ ਕਮਾਯੋ ॥

काम भोग तिह संग कमायो ॥

ਉਸ ਨਾਲ ਕਾਮ-ਭੋਗ ਕੀਤਾ,

ਤਾਹਿ ਪੀਰ ਅਪਨੋ ਠਹਿਰਾਯੋ ॥੩॥

ताहि पीर अपनो ठहिरायो ॥३॥

ਪਰ ਉਸ ਨੂੰ ਆਪਣਾ ਪੀਰ ਦਰਸਾਇਆ ॥੩॥

ਔਰੰਗ ਸਾਹ ਭੇਦ ਨਹਿ ਜਾਨੈ ॥

औरंग साह भेद नहि जानै ॥

ਔਰੰਗਜ਼ੇਬ (ਇਸ) ਭੇਦ ਨੂੰ ਨਹੀਂ ਜਾਣਦਾ ਸੀ

ਵਹੈ ਮੁਰੀਦ ਭਈ ਤਿਹ ਮਾਨੈ ॥

वहै मुरीद भई तिह मानै ॥

ਅਤੇ ਇਹੀ ਮੰਨਦਾ ਕਿ ਉਹ (ਰੌਸ਼ਨਾਰਾ) ਉਸ ਦੀ ਮੁਰੀਦ ਹੋ ਗਈ ਹੈ।

ਪੀਯ ਸਮੁਝਿ ਤਿਹ ਭੋਗ ਕਮਾਵੈ ॥

पीय समुझि तिह भोग कमावै ॥

(ਰੌਸ਼ਨਾਰਾ) ਉਸ ਨੂੰ ਪ੍ਰੀਤਮ ਸਮਝ ਕੇ ਭੋਗ ਕਰਦੀ ਸੀ,

ਪੀਰ ਭਾਖਿ ਸਭਹੂੰਨ ਸੁਨਾਵੈ ॥੪॥

पीर भाखि सभहूँन सुनावै ॥४॥

ਪਰ ਸਭ ਨੂੰ ਪੀਰ ਕਹਿ ਕੇ ਸੁਣਾਉਂਦੀ ਸੀ ॥੪॥

ਇਕ ਦਿਨ ਪੀਰ ਗਯੋ ਅਪਨੇ ਘਰ ॥

इक दिन पीर गयो अपने घर ॥

ਇਕ ਦਿਨ ਪੀਰ ਆਪਣੇ ਘਰ ਚਲਾ ਗਿਆ।

ਤਾਹਿ ਬਿਨਾ ਤਿਹ ਪਰਤ ਨ ਛਿਨ ਕਰ ॥

ताहि बिना तिह परत न छिन कर ॥

ਉਸ ਤੋਂ ਬਿਨਾ ਉਸ ਨੂੰ ਛਿਣ ਭਰ ਵੀ (ਚੈਨ ਨ) ਪਿਆ।

ਰੋਗਨਿ ਤਨ ਅਪਨੇ ਠਹਰਾਈ ॥

रोगनि तन अपने ठहराई ॥

ਉਸ ਨੇ ਆਪਣੇ ਆਪ ਨੂੰ ਰੋਗੀ ਠਹਿਰਾਇਆ

ਵਾ ਪਹਿ ਬੈਠਿ ਸਾਢਨੀ ਆਈ ॥੫॥

वा पहि बैठि साढनी आई ॥५॥

ਅਤੇ ਸਾਢਨੀ ਉਤੇ ਬੈਠ ਕੇ ਉਸ ਪਾਸ ਆ ਗਈ ॥੫॥

ਤਾ ਕੇ ਰਹਤ ਬਹੁਤ ਦਿਨ ਭਈ ॥

ता के रहत बहुत दिन भई ॥

ਉਸ ਪਾਸ (ਉਹ) ਬਹੁਤ ਦਿਨ ਰਹੀ।

ਬਹੁਰੌ ਸਹਿਰ ਦਿਲੀ ਮਹਿ ਗਈ ॥

बहुरौ सहिर दिली महि गई ॥

ਫਿਰ ਦਿੱਲੀ ਸ਼ਹਿਰ ਵਿਚ ਆ ਗਈ।

ਭਈ ਅਰੋਗਨਿ ਭਾਖਿ ਅਨਾਈ ॥

भई अरोगनि भाखि अनाई ॥

ਆ ਕੇ (ਉਸ ਨੇ) ਦਸਿਆ ਕਿ (ਹੁਣ) ਸੁਅਸਥ ਹੋ ਗਈ ਹਾ।

ਬਾਤ ਭੇਦ ਕੀ ਕਿਨੂੰ ਨ ਪਾਈ ॥੬॥

बात भेद की किनूँ न पाई ॥६॥

ਪਰ (ਉਸ ਦੇ) ਭੇਦ ਦੀ ਗੱਲ ਕੋਈ ਵੀ ਸਮਝ ਨਾ ਸਕਿਆ ॥੬॥

ਭ੍ਰਾਤ ਭਏ ਇਹ ਭਾਤਿ ਉਚਾਰੀ ॥

भ्रात भए इह भाति उचारी ॥

ਭਰਾ (ਔਰੰਗਜ਼ੇਬ) ਨੂੰ ਇਸ ਤਰ੍ਹਾ ਕਿਹਾ,

ਰੋਗ ਬਡਾ ਪ੍ਰਭੁ ਹਰੀ ਹਮਾਰੀ ॥

रोग बडा प्रभु हरी हमारी ॥

(ਮੈਨੂੰ) ਵੱਡਾ ਰੋਗ ਸੀ, ਪਰਮਾਤਮਾ ਨੇ ਮੇਰੀ (ਬਿਮਾਰੀ) ਠੀਕ ਕਰ ਦਿੱਤੀ ਹੈ।

ਬੈਦਨ ਅਧਿਕ ਇਨਾਮ ਦਿਲਾਯੋ ॥

बैदन अधिक इनाम दिलायो ॥

(ਉਸ ਨੇ) ਵੈਦ ਨੂੰ ਬਹੁਤ ਇਨਾਮ ਦਿਵਾਇਆ।

ਭੇਦ ਅਭੇਦ ਨ ਔਰੰਗ ਪਾਯੋ ॥੭॥

भेद अभेद न औरंग पायो ॥७॥

ਇਸ ਦਾ ਭੇਦ ਅਭੇਦ ਔਰੰਗਜ਼ੇਬ ਨਾ ਪਾ ਸਕਿਆ ॥੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੭੮॥੫੩੫੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ अठहतरि चरित्र समापतम सतु सुभम सतु ॥२७८॥५३५२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੭੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੭੮॥੫੩੫੨॥ ਚਲਦਾ॥

ਚੌਪਈ ॥

चौपई ॥

ਚੌਪਈ:

ਪ੍ਰੇਮਾਵਤੀ ਨਗਰ ਇਕ ਰਾਜਤ ॥

प्रेमावती नगर इक राजत ॥

ਪ੍ਰੇਮਾਵਤੀ ਨਾ ਦਾ ਇਕ ਨਗਰ ਸੀ,

ਪ੍ਰੇਮ ਸੈਨ ਜਹ ਨ੍ਰਿਪਤਿ ਬਿਰਾਜਤ ॥

प्रेम सैन जह नृपति बिराजत ॥

ਜਿਥੇ ਪ੍ਰੇਮ ਸੈਨ ਨਾ ਦਾ ਰਾਜਾ ਬਿਰਾਜਦਾ ਸੀ।

ਪ੍ਰੇਮ ਮੰਜਰੀ ਤਿਹ ਗ੍ਰਿਹ ਦਾਰਾ ॥

प्रेम मंजरी तिह गृह दारा ॥

ਉਸ ਦੇ ਘਰ ਪ੍ਰੇਮ ਮੰਜਰੀ ਨਾ ਦੀ ਇਸਤਰੀ ਸੀ

ਜਾ ਸਮ ਦਿਤਿ ਨ ਅਦਿਤਿ ਕੁਮਾਰਾ ॥੧॥

जा सम दिति न अदिति कुमारा ॥१॥

ਜਿਸ ਵਰਗੀਆਂ ਦੇਵਤਿਆਂ ਅਤੇ ਦੈਂਤਾ ਦੀਆਂ ਇਸਤਰੀਆਂ ਨਹੀਂ ਸਨ ॥੧॥

ਤਹਾ ਸਾਹੁ ਕੇ ਪੂਤ ਸੁਘਰ ਅਤਿ ॥

तहा साहु के पूत सुघर अति ॥

ਉਥੇ ਸ਼ਾਹ ਦਾ (ਇਕ) ਬਹੁਤ ਸੁਘੜ ਪੁੱਤਰ ਸੀ

ਜਾ ਸਮ ਰਾਜ ਕੁਅਰ ਨ ਕਹੂੰ ਕਤ ॥

जा सम राज कुअर न कहूँ कत ॥

ਜਿਸ ਵਰਗਾ ਕਿਤੇ ਵੀ ਕੋਈ ਰਾਜ ਕੁਮਾਰ ਨਹੀਂ ਸੀ।

ਜਾ ਕੀ ਪ੍ਰਭਾ ਕਹਨ ਨਹਿ ਆਵੈ ॥

ਜਾ ਕੀ ਪ੍ਰਭਾ ਕਹਨ ਨਹਿ ਆਵੈ ॥

ਉਸ ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਹੇਰੈ ਪਲਕ ਨ ਜੋਰੀ ਜਾਵੈ ॥੨॥

हेरै पलक न जोरी जावै ॥२॥

ਉਸ ਨੂੰ ਵੇਖਦਿਆਂ ਪਲਕਾ ਨਹੀਂ ਝਪਕਦੀਆਂ ਸਨ ॥੨॥

ਜਬ ਰਾਨੀ ਤਿਹ ਕੀ ਦੁਤਿ ਲਹੀ ॥

जब रानी तिह की दुति लही ॥

ਜਦ ਰਾਣੀ ਨੇ ਉਸ ਦੀ ਸੁੰਦਰਤਾ ਨੂੰ ਵੇਖਿਆ,

ਐਸੀ ਭਾਤਿ ਚਿਤ ਮਹਿ ਕਹੀ ॥

ऐसी भाति चित महि कही ॥

ਤਾ ਮਨ ਵਿਚ ਇਸ ਤਰ੍ਹਾ ਵਿਚਾਰਿਆ।

ਕੈ ਇਹ ਕੇ ਸੰਗ ਭੋਗ ਕਮਾਊ ॥

कै इह के संग भोग कमाऊ ॥

ਜਾ ਤਾ ਮੈਂ ਇਸ ਨਾਲ ਭੋਗ ਕਰਾ,

ਨਾਤਰ ਹ੍ਵੈ ਜੋਗਨਿ ਬਨ ਜਾਊ ॥੩॥

नातर ह्वै जोगनि बन जाऊ ॥३॥

ਨਹੀਂ ਤਾ ਜੋਗਣ ਹੋ ਕੇ ਬਨ ਨੂੰ ਚਲੀ ਜਾਵਾ ॥੩॥

ਏਕ ਸਹਚਰੀ ਤਹਾ ਪਠਾਈ ॥

एक सहचरी तहा पठाई ॥

ਉਸ ਨੇ ਇਕ ਦਾਸੀ ਨੂੰ ਉਥੇ ਭੇਜਿਆ।

ਤਾਹਿ ਪ੍ਰਬੋਧਿ ਤਹਾ ਲੈ ਆਈ ॥

ताहि प्रबोधि तहा लै आई ॥

ਉਸ ਨੂੰ ਸਮਝਾ ਕੇ (ਦਾਸੀ) ਉਥੇ ਲੈ ਆਈ।

ਬਨਿ ਠਨਿ ਬੈਠ ਚੰਚਲਾ ਜਹਾ ॥

बनि ठनि बैठ चंचला जहा ॥

ਜਿਥੇ ਉਹ ਇਸਤਰੀ ਬਣ ਠਣ ਕੇ ਬੈਠੀ ਸੀ,

ਲੈ ਆਈ ਸਹਚਰਿ ਤਿਹ ਜਹਾ ॥੪॥

लै आई सहचरि तिह जहा ॥४॥

ਦਾਸੀ ਉਸ ਨੂੰ ਉਥੇ ਲੈ ਆਈ ॥੪॥

ਆਤੁਰ ਕੁਅਰਿ ਤਾਹਿ ਲਪਟਾਈ ॥

आतुर कुअरि ताहि लपटाई ॥

(ਕਾਮ ਤੋਂ) ਆਤੁਰ ਹੋਈ ਰਾਣੀ ਉਸ ਨਾਲ ਲਿਪਟ ਗਈ

ਬਹੁ ਬਿਧਿ ਭਜ੍ਯੋ ਮਿਤ੍ਰ ਸੁਖਦਾਈ ॥

बहु बिधि भज्यो मित्र सुखदाई ॥

ਅਤੇ ਸੁਖਦਾਇਕ ਮਿਤਰ ਨਾਲ ਕਈ ਤਰ੍ਹਾ ਨਾਲ ਭੋਗ ਕੀਤਾ।

ਚਤੁਰ ਪਹਰ ਰਜਨੀ ਰਤਿ ਮਾਨੀ ॥

चतुर पहर रजनी रति मानी ॥

(ਉਸ ਨੇ) ਚਾਰ ਪਹਿਰ ਰਾਤ ਰਤੀ-ਕ੍ਰੀੜਾ ਕੀਤੀ।

ਕਰਤ ਕਾਮ ਕੀ ਕੇਲ ਕਹਾਨੀ ॥੫॥

करत काम की केल कहानी ॥५॥

(ਸਾਰੀ ਰਾਤ ਉਹ ਦੀ) ਕਾਮ-ਕੇਲੀ ਦੀ ਕਹਾਣੀ ਕਰਦੇ ਰਹੇ ॥੫॥

ਅਟਕਿ ਗਈ ਅਬਲਾ ਤਿਹ ਸੰਗਾ ॥

अटकि गई अबला तिह संगा ॥

(ਉਹ) ਅਬਲਾ ਉਸ ਨਾਲ ਅਟਕ ਗਈ

ਰੰਗਿਤ ਭਈ ਉਹੀ ਕੇ ਰੰਗਾ ॥

रंगित भई उही के रंगा ॥

ਅਤੇ ਉਸੇ ਦੇ ਰੰਗ ਵਿਚ ਰੰਗੀ ਗਈ।

ਤਾ ਕਹ ਐਸ ਪ੍ਰਬੋਧ ਦ੍ਰਿੜਾਯੋ ॥

ता कह ऐस प्रबोध द्रड़ायो ॥

ਉਸ ਨੂੰ ਇਸ ਤਰ੍ਹਾ ਸਮਝਾਇਆ ਅਤੇ

ਆਪੁ ਨ੍ਰਿਪਹਿ ਚਲਿ ਸੀਸ ਝੁਕਾਯੋ ॥੬॥

आपु न्रिपहि चलि सीस झुकायो ॥६॥

(ਫਿਰ) ਆਪ ਚਲ ਕੇ ਰਾਜੇ ਅਗੇ ਸਿਰ ਨਿਵਾਇਆ (ਅਰਥਾਤ ਪ੍ਰਨਾਮ ਕੀਤਾ) ॥੬॥

ਜੋ ਮੁਹਿ ਭਯੋ ਸੁਪਨ ਸੁਨੁ ਰਾਈ ॥

जो मुहि भयो सुपन सुनु राई ॥

(ਅਤੇ ਕਹਿਣ ਲਗੀ) ਹੇ ਰਾਜਨ! ਮੈਨੂੰ (ਇਕ) ਸੁਪਨਾ ਆਇਆ ਹੈ,

ਸੋਵਤ ਰੁਦ੍ਰ ਜਗਾਇ ਪਠਾਈ ॥

सोवत रुद्र जगाइ पठाई ॥

(ਉਹ) ਸੁਣੋ। (ਮੈਨੂੰ) ਸੁਤੀ ਹੋਈ ਨੂੰ ਸ਼ਿਵ ਨੇ ਜਗਾ ਕੇ (ਤੁਹਾਡੇ ਕੋਲ) ਭੇਜਿਆ ਹੈ।

ਆਠ ਬਰਸਿ ਹਮ ਸੌ ਤੁਮ ਸੋਵੌ ॥

आठ बरसि हम सौ तुम सोवौ ॥

(ਅਤੇ ਕਿਹਾ ਹੈ ਕਿ) ਤੁਸੀਂ ਅੱਠ ਸਾਲ ਮੇਰੇ ਨਾਲ ਸੌਂਵੋ

ਰੈਨਿ ਦਿਵਸ ਮੋਰੇ ਗ੍ਰਿਹ ਖੋਵੌ ॥੭॥

रैनि दिवस मोरे ग्रिह खोवौ ॥७॥

ਅਤੇ ਰਾਤ ਦਿਨ ਮੇਰੇ ਹੀ ਘਰ ਬਤੀਤ ਕਰੋ ॥੭॥

ਪਟੀ ਬਾਧਿ ਦ੍ਰਿਗਨ ਦੁਹੂੰ ਸੋਵੌ ॥

पटी बाधि द्रगन दुहूँ सोवौ ॥

ਦੋਹਾ ਅੱਖਾ ਉਤੇ ਪਟੀ ਬੰਨ੍ਹ ਕੇ ਸੌਂਵੋ

ਆਠ ਬਰਸਿ ਲਗਿ ਜਗਹਿ ਨ ਜੋਵੌ ॥

आठ बरसि लगि जगहि न जोवौ ॥

ਅਤੇ ਅੱਠ ਸਾਲ ਤਕ ਜਗਤ ਨੂੰ ਨਾ ਵੇਖੋ।

ਉਪਜੋ ਪੂਤ ਧਾਮ ਬਿਨ ਸਾਸਾ ॥

उपजो पूत धाम बिन सासा ॥

ਤੁਹਾਡੇ ਘਰ ਬਿਨਾ ਕਿਸੇ ਸ਼ੰਸੇ ਦਾ ਪੁੱਤਰ ਪੈਦਾ ਹੋਵੇਗਾ

ਸਕਲ ਖਲਨ ਕੋ ਹ੍ਵੈ ਹੈ ਨਾਸਾ ॥੮॥

सकल खलन को ह्वै है नासा ॥८॥

ਅਤੇ ਸਾਰਿਆਂ ਦੁਸ਼ਟਾ ਦਾ ਨਾਸ ਹੋਵੇਗਾ ॥੮॥

ਕਿਲਬਿਖ ਏਕ ਨ ਤਵ ਤਨ ਰਹੈ ॥

किलबिख एक न तव तन रहै ॥

ਤੁਹਾਡੇ ਸ਼ਰੀਰ ਵਿਚ ਇਕ ਵੀ ਪਾਪ ਨਹੀਂ ਰਹੇਗਾ।

ਮੁਹਿ ਸਿਵ ਸੁਪਨ ਬਿਖੈ ਇਮਿ ਕਹੈ ॥

मुहि सिव सुपन बिखै इमि कहै ॥

ਸ਼ਿਵ ਨੇ ਮੈਨੂੰ ਸੁਪਨੇ ਵਿਚ ਇੰਜ ਕਿਹਾ,

ਅਪ੍ਰਮਾਨ ਧਨ ਭਰੇ ਭੰਡਾਰਾ ॥

अप्रमान धन भरे भंडारा ॥

(ਤੁਹਾਡੇ) ਭੰਡਾਰੇ ਅਸੀਮ ਧਨ ਨਾਲ ਭਰ ਜਾਣਗੇ

ਸਕਲ ਕਾਜ ਸਭ ਹੋਇ ਤਿਹਾਰਾ ॥੯॥

सकल काज सभ होइ तिहारा ॥९॥

ਅਤੇ ਤੁਹਾਡੇ ਸਾਰੇ ਕੰਮ ਸੰਵਰ ਜਾਣਗੇ ॥੯॥

ਰਾਜੈ ਸਤਿ ਇਹੀ ਦ੍ਰਿੜ ਕੀਨੀ ॥

राजै सति इही द्रड़ कीनी ॥

ਰਾਜੇ ਨੇ ਇਸ ਨੂੰ ਸਚ ਮੰਨ ਲਿਆ

ਪਟੀ ਬਾਧਿ ਦੁਹੂੰ ਦ੍ਰਿਗ ਲੀਨੀ ॥

पटी बाधि दुहूँ द्रग लीनी ॥

ਅਤੇ ਦੋਹਾ ਅੱਖਾ ਉਤੇ ਪਟ ਬੰਨ੍ਹ ਲਈ।

ਆਠ ਬਰਸ ਰਾਨੀ ਸੰਗ ਸੋਯੋ ॥

आठ बरस रानी संग सोयो ॥

ਅੱਠ ਸਾਲ ਰਾਣੀ ਨਾਲ ਸੁਤਾ

ਚਿਤ ਜੁ ਹੁਤੋ ਸਕਲ ਦੁਖੁ ਖੋਯੋ ॥੧੦॥

चित जु हुतो सकल दुखु खोयो ॥१०॥

ਅਤੇ ਚਿਤ ਵਿਚ ਜੋ ਦੁਖ ਸਨ, ਸਭ ਨਸ਼ਟ ਕਰ ਦਿੱਤੇ ॥੧੦॥

ਆਖੈ ਬਾਧਿ ਤਹਾ ਨ੍ਰਿਪ ਸੋਵੈ ॥

आखै बाधि तहा नृप सोवै ॥

ਅੱਖਾ ਬੰਨ੍ਹ ਕੇ ਰਾਜਾ ਉਥੇ ਸੌਂਦਾ

ਆਵਤ ਜਾਤ ਨ ਕਾਹੂ ਜੋਵੈ ॥

आवत जात न काहू जोवै ॥

ਅਤੇ ਆਉਂਦੇ ਜਾਉਂਦੇ ਕਿਸੇ ਨੂੰ ਵੀ ਨਾ ਵੇਖ ਸਕਦਾ।

ਉਤ ਰਾਨੀ ਕਹ ਜੋ ਨਰ ਭਾਵੈ ॥

उत रानी कह जो नर भावै ॥

ਉਧਰ ਰਾਣੀ ਨੂੰ ਜੋ ਪੁਰਸ਼ ਚੰਗਾ ਲਗਦਾ,

ਤਾਹਿ ਤੁਰਤ ਗ੍ਰਿਹ ਬੋਲਿ ਪਠਾਵੈ ॥੧੧॥

ताहि तुरत गृह बोलि पठावै ॥११॥

ਉਸ ਨੂੰ ਤੁਰਤ ਘਰ ਬੁਲਾ ਲੈਂਦੀ ॥੧੧॥

ਬਹੁ ਬਿਧਿ ਕਰੈ ਕੇਲ ਸੰਗ ਤਾ ਕੇ ॥

बहु बिधि करै केल संग ता के ॥

ਜੋ ਪੁਰਸ਼ ਉਸ (ਰਾਣੀ) ਦੇ ਮਨ ਨੂੰ ਚੰਗਾ ਲਗਦਾ,

ਜੋ ਨਰ ਰੁਚੈ ਚਿਤ ਤ੍ਰਿਯ ਵਾ ਕੇ ॥

जो नर रुचै चित तृय वा के ॥

ਉਸ ਨਾਲ ਬਹੁਤ ਤਰ੍ਹਾ ਨਾਲ ਭੋਗ ਬਿਲਾਸ ਕਰਦੀ।

ਬਾਤ ਕਰਤ ਪਤਿ ਸੋ ਇਤ ਜਾਵੈ ॥

बात करत पति सो इत जावै ॥

(ਉਹ) ਇਧਰ ਪਤੀ ਨਾਲ ਗੱਲਾ ਕਰਦੀ ਰਹਿੰਦੀ

ਉਤੈ ਜਾਰ ਤਰ ਪਰੀ ਠੁਕਾਵੈ ॥੧੨॥

उतै जार तर परी ठुकावै ॥१२॥

ਅਤੇ ਉਧਰ ਯਾਰ ਦੇ ਹੇਠਾ ਪਈ ਕਾਮ-ਕ੍ਰੀੜਾ ਵਿਚ ਰੁਝੀ ਰਹਿੰਦੀ ॥੧੨॥

ਜੋ ਤ੍ਰਿਯ ਚਹੈ ਵਹੈ ਤਹ ਆਵੈ ॥

जो तृय चहै वहै तह आवै ॥

ਜੋ ਇਸਤਰੀ ਚਾਹੁੰਦੀ, ਉਹੀ ਉਥੇ ਆਉਂਦਾ।

ਖੈਚਿ ਤਰੁਨਿ ਤਰੁ ਐਚਿ ਬਜਾਵੈ ॥

खैचि तरुनि तरु ऐचि बजावै ॥

(ਉਹ) ਇਸਤਰੀ ਨੂੰ ਹੇਠਾ ਖਿਚ ਕੇ ਚੰਗੀ ਤਰ੍ਹਾ ਭੋਗ ਕਰਦਾ।

ਬਹੁ ਨਰ ਜਾ ਸੌ ਭੋਗ ਕਮਾਹੀ ॥

बहु नर जा सौ भोग कमाही ॥

ਜਿਸ ਨਾਲ ਬਹੁਤ ਵਿਅਕਤੀ ਭੋਗ ਕਰਨ

ਏਕੋ ਪੂਤ ਹੋਇ ਗ੍ਰਿਹ ਨਾਹੀ ॥੧੩॥

एको पूत होइ गृह नाही ॥१३॥

(ਉਸ ਦੇ) ਘਰ ਇਕ ਵੀ ਪੁੱਤਰ ਨਹੀਂ ਹੁੰਦਾ ॥੧੩॥

ਕਿਤਕ ਦਿਨਨ ਮਹਿ ਸੁਤ ਇਕ ਜਾਯੋ ॥

कितक दिनन महि सुत इक जायो ॥

ਕਈ ਦਿਨਾ (ਭਾਵ ਵਰ੍ਹਿਆਂ) ਬਾਦ (ਰਾਣੀ ਨੇ) ਇਕ ਪੁੱਤਰ ਨੂੰ ਜਨਮ ਦਿੱਤਾ।

ਨ੍ਰਿਪ ਕੋ ਸਾਚ ਹਿਯੇ ਮਹਿ ਆਯੋ ॥

नृप को साच हिये महि आयो ॥

(ਇਸਤਰੀ ਦੀ ਦਸੀ ਗੱਲ ਦਾ) ਰਾਜੇ ਦੇ ਮਨ ਵਿਚ ਯਕੀਨ ਹੋ ਗਿਆ।

ਆਗੈ ਜੋ ਤ੍ਰਿਯ ਕਹੈ ਸੁ ਮਾਨੈ ॥

आगै जो तृय कहै सु मानै ॥

ਅਗੋਂ ਜੋ ਇਸਤਰੀ ਕਹਿੰਦੀ ਸੀ, ਉਹ ਮੰਨ ਲੈਂਦਾ ਸੀ।

ਭੇਦ ਅਭੇਦ ਨ ਮੂੜ ਪਛਾਨੈ ॥੧੪॥

भेद अभेद न मूड़ पछानै ॥१४॥

(ਉਹ) ਮੂਰਖ ਭੇਦ ਅਭੇਦ ਦੀ ਗੱਲ ਨਹੀਂ ਸਮਝਦਾ ਸੀ ॥੧੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੭੯॥੫੩੬੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ उनासी चरित्र समापतम सतु सुभम सतु ॥२७९॥५३६६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੭੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੭੯॥੫੩੬੬॥ ਚਲਦਾ॥

ਚੌਪਈ ॥

चौपई ॥

ਚੌਪਈ:

ਬਿਸਨ ਚੰਦ ਇਕ ਨ੍ਰਿਪਤ ਫਿਰੰਗਾ ॥

बिसन चंद इक न्रिपत फिरंगा ॥

ਬਿਸਨ ਚੰਦ ਇਕ ਫਿਰੰਗੀ (ਦੇਸ਼) ਦਾ ਰਾਜਾ ਸੀ।

ਜਾ ਕੇ ਦਿਪਤ ਅਧਿਕ ਛਬਿ ਅੰਗਾ ॥

जा के दिपत अधिक छबि अंगा ॥

ਉਸ ਦੇ ਸ਼ਰੀਰ ਉਤੇ ਸੁੰਦਰਤਾ ਬਹੁਤ ਚਮਕਦੀ ਸੀ।

ਸ੍ਰੀ ਜੁਗਰਾਜ ਮੰਜਰੀ ਰਾਨੀ ॥

स्री जुगराज मंजरी रानी ॥

ਜੁਗਰਾਜ ਮੰਜਰੀ ਉਸ ਦੀ ਰਾਣੀ ਸੀ

ਸੁੰਦਰਿ ਭਵਨ ਚਤੁਰਦਸ ਜਾਨੀ ॥੧॥

सुँदरि भवन चतुरदस जानी ॥१॥

ਜੋ ਚੌਦਾ ਲੋਕਾ ਵਿਚ ਸੁੰਦਰ ਮੰਨੀ ਜਾਦੀ ਸੀ ॥੧॥

ਸੁਕ੍ਰਿਤ ਨਾਥ ਜੋਗੀ ਇਕ ਤਹਾ ॥

सुक्रित नाथ जोगी इक तहा ॥

ਉਥੇ ਇਕ ਸੁਕ੍ਰਿਤ ਨਾਥ ਜੋਗੀ (ਰਹਿੰਦਾ) ਸੀ

ਸ੍ਰੀ ਜੁਗਰਾਜ ਮਤੀ ਤ੍ਰਿਯ ਜਹਾ ॥

स्री जुगराज मती त्रिय जहा ॥

ਜਿਥੇ ਜੁਗਰਾਜ ਮਤੀ ਇਸਤਰੀ (ਰਹਿੰਦੀ) ਸੀ।

ਜੋਗੀ ਦ੍ਰਿਸਟਿ ਜਬੈ ਤਿਹ ਆਯੋ ॥

जोगी द्रसटि जबै तिह आयो ॥

ਰਾਣੀ ਨੇ ਜਦ ਜੋਗੀ ਨੂੰ ਵੇਖਿਆ,

ਸਦਨ ਚੰਚਲੈ ਬੋਲਿ ਪਠਾਯੋ ॥੨॥

सदन चंचलै बोलि पठायो ॥२॥

ਤਾ ਚੰਚਲਾ ਨੇ ਉਸ ਨੂੰ ਘਰ ਬੁਲਾ ਲਿਆ ॥੨॥

ਦੋਹਰਾ ॥

दोहरा ॥

ਦੋਹਰਾ:

ਕਾਮ ਭੋਗ ਤਾ ਸੋ ਕਿਯੋ ਹ੍ਰਿਦੈ ਹਰਖ ਉਪਜਾਇ ॥

काम भोग ता सो कियो ह्रदै हरख उपजाइ ॥

ਹਿਰਦੇ ਵਿਚ ਪ੍ਰਸੰਨ ਹੋ ਕੇ ਉਸ ਨਾਲ ਕਾਮ-ਭੋਗ ਕੀਤਾ

ਪਕਰਿ ਭੁਜਨ ਆਸਨ ਤਰੇ ਜਾਤ ਭਈ ਲਪਟਾਇ ॥੩॥

पकरि भुजन आसन तरे जात भई लपटाइ ॥३॥

ਅਤੇ (ਉਸ ਦੀਆਂ) ਭੁਜਾਵਾ ਨੂੰ ਪਕੜ ਕੇ ਆਸਣ ਹੇਠਾ ਲਿਪਟ ਗਈ ॥੩॥

ਚੌਪਈ ॥

चौपई ॥

ਚੌਪਈ:

ਬਹੁ ਬਿਧਿ ਭੋਗ ਤਾਹਿ ਤਿਨ ਕੀਯਾ ॥

बहु बिधि भोग ताहि तिन कीया ॥

ਉਸ (ਰਾਣੀ) ਨਾਲ ਉਸ ਨੇ ਕਈ ਤਰ੍ਹਾ ਦਾ ਭੋਗ ਕੀਤਾ

ਮੋਹਿ ਹ੍ਰਿਦੈ ਰਾਨੀ ਕੋ ਲੀਯਾ ॥

मोहि ह्रदै रानी को लीया ॥

ਅਤੇ ਰਾਣੀ ਦੇ ਹਿਰਦੇ ਨੂੰ ਮੋਹ ਲਿਆ।

ਤ੍ਰਿਯ ਤਾ ਸੌ ਅਤਿ ਹਿਤ ਉਪਜਾਯੋ ॥

तृय ता सौ अति हित उपजायो ॥

ਇਸਤਰੀ ਨੇ ਉਸ ਨਾਲ ਬਹੁਤ ਹਿਤ ਪੈਦਾ ਕਰ ਲਿਆ

ਰਾਜਾ ਕਹ ਚਿਤ ਤੇ ਬਿਸਰਾਯੋ ॥੪॥

राजा कह चित ते बिसरायो ॥४॥

ਅਤੇ ਰਾਜੇ ਨੂੰ ਚਿਤ ਤੋਂ ਭੁਲਾ ਦਿੱਤਾ ॥੪॥

ਤ੍ਰਿਯ ਐਸੀ ਬਿਧਿ ਚਿਤਹਿ ਬਿਚਾਰਾ ॥

तृय ऐसी बिधि चितहि बिचारा ॥

ਰਾਣੀ ਨੇ ਇਸ ਤਰ੍ਹਾ ਚਿਤ ਵਿਚ ਵਿਚਾਰ ਕੀਤਾ

ਇਹ ਰਾਜਾ ਕਹ ਚਹਿਯਤ ਮਾਰਾ ॥

इह राजा कह चहियत मारा ॥

ਕਿ ਇਸ ਰਾਜੇ ਨੂੰ ਮਾਰ ਦੇਣਾ ਚਾਹੀਦਾ ਹੈ।

ਲੈ ਤਿਹ ਰਾਜ ਜੋਗਿਯਹਿ ਦੀਜੈ ॥

लै तिह राज जोगियहि दीजै ॥

ਇਸ ਤੋਂ ਰਾਜ ਲੈ ਕੇ ਜੋਗੀ ਨੂੰ ਦਿੱਤਾ ਜਾਵੇ।

ਕਛੂ ਚਰਿਤ੍ਰ ਐਸਿ ਬਿਧਿ ਕੀਜੈ ॥੫॥

कछू चरित्र ऐसि बिधि कीजै ॥५॥

ਅਜਿਹੇ ਢੰਗ ਦਾ ਕੁਝ ਚਰਿਤ੍ਰ ਕੀਤਾ ਜਾਵੇ ॥੫॥

ਸੋਵਤ ਸਮੈ ਨ੍ਰਿਪਤਿ ਕਹ ਮਾਰਿਯੋ ॥

सोवत समै नृपति कह मारियो ॥

(ਉਸ ਨੇ) ਸੁਤੇ ਪਏ ਰਾਜੇ ਨੂੰ ਮਾਰ ਦਿੱਤਾ।

ਗਾਡਿ ਤਾਹਿ ਇਹ ਭਾਤਿ ਉਚਾਰਿਯੋ ॥
गाडि ताहि इह भाति उचारियो ॥
ਉਸ ਨੂੰ (ਭੂਮੀ ਵਿਚ) ਗਡ ਕੇ ਇਸ ਤਰ੍ਹਾ ਕਿਹਾ,

ਰਾਜੈ ਰਾਜ ਜੋਗਿਯਹਿ ਦੀਨਾ ॥
राजै राज जोगियहि दीना ॥
ਰਾਜੇ ਨੇ ਰਾਜ ਜੋਗੀ ਨੂੰ ਦੇ ਦਿੱਤਾ ਹੈ

ਆਪਨ ਭੇਸ ਜੋਗ ਕੋ ਲੀਨਾ ॥੬॥
आपन भेस जोग को लीना ॥६॥
ਅਤੇ ਆਪ ਯੋਗ ਦਾ ਭੇਸ ਧਾਰਨ ਕਰ ਲਿਆ ਹੈ ॥੬॥

ਜੋਗ ਭੇਸ ਧਾਰਤ ਨ੍ਰਿਪ ਭਏ ॥
जोग भेस धारत नृप भए ॥
ਰਾਜੇ ਨੇ ਜੋਗ ਭੇਸ ਲੈ ਲਿਆ ਹੈ

ਦੈ ਇਹ ਰਾਜ ਬਨਹਿ ਉਠ ਗਏ ॥
दै इह राज बनहि उठ गए ॥
ਅਤੇ ਇਸ ਨੂੰ ਰਾਜ ਦੇ ਕੇ ਬਨ ਨੂੰ ਉਠ ਗਿਆ ਹੈ।

ਹਮਹੂੰ ਰਾਜ ਜੋਗਿਯਹਿ ਦੈ ਹੈ ॥
हमहूँ राज जोगियहि दै है ॥
ਮੈਂ ਵੀ ਰਾਜ ਜੋਗੀ ਨੂੰ ਦਿੰਦੀ ਹਾ

ਨਾਥ ਗਏ ਜਿਤ ਤਹੀ ਸਿਧੈ ਹੈ ॥੭॥
नाथ गए जित तही सिधै है ॥७॥
ਅਤੇ ਜਿਥੇ ਰਾਜਾ ਗਿਆ ਹੈ, ਉਧਰ ਨੂੰ ਜਾਦੀ ਹਾ ॥੭॥

ਸਤਿ ਸਤਿ ਸਭ ਪ੍ਰਜਾ ਬਖਾਨਿਯੋ ॥

सति सति सभ प्रजा बखानियो ॥

(ਰਾਣੀ ਦੀ ਗੱਲ ਸੁਣ ਕੇ) ਸਾਰੀ ਪ੍ਰਜਾ ਨੇ 'ਸਤਿ ਸਤਿ' ਕਿਹਾ

ਜੋ ਨ੍ਰਿਪ ਕਹਿਯੋ ਵਹੈ ਹਮ ਮਾਨਿਯੋ ॥

जो नृप कहियो वहै हम मानियो ॥

ਅਤੇ ਰਾਜੇ ਨੇ ਜੋ ਕਿਹਾ, ਉਸ ਨੂੰ ਅਸੀਂ ਮੰਨ ਲਿਆ।

ਸਭਹਿਨ ਰਾਜ ਜੋਗਯਹਿ ਦੀਨਾ ॥

सभहिन राज जोगयहि दीना ॥

ਸਾਰਿਆਂ ਨੇ ਜੋਗੀ ਨੂੰ ਰਾਜ ਦੇ ਦਿੱਤਾ

ਭੇਦ ਅਭੇਦ ਮੂੜ ਨਹਿ ਚੀਨਾ ॥੮॥

भेद अभेद मूड़ नहि चीना ॥८॥

ਅਤੇ ਮੂਰਖਾ ਨੇ ਭੇਦ ਅਭੇਦ ਨੂੰ ਨਾ ਸਮਝਿਆ ॥੮॥

ਦੋਹਰਾ ॥

दोहरा ॥

ਦੋਹਰਾ:

ਮਾਰਿ ਨ੍ਰਿਪਤਿ ਕਹ ਚੰਚਲੈ ਕਿਯੋ ਆਪਨੇ ਕਾਜ ॥

मारि नृपति कह चंचलै कियो आपने काज ॥

ਰਾਣੀ ਨੇ ਰਾਜੇ ਨੂੰ ਮਾਰ ਕੇ ਆਪਣਾ ਕੰਮ ਕਰ ਲਿਆ

ਸਕਲ ਪ੍ਰਜਾ ਡਾਰੀ ਪਗਨ ਦੈ ਜੋਗੀ ਕਹ ਰਾਜ ॥੯॥

सकल प्रजा डारी पगन दै जोगी कह राज ॥९॥

ਅਤੇ ਜੋਗੀ ਨੂੰ ਰਾਜ ਦੇ ਕੇ ਸਾਰੀ ਪ੍ਰਜਾ ਉਸ ਦੇ ਪੈਰੀਂ ਪਾ ਦਿੱਤੀ ॥੯॥

ਚੌਪਈ ॥

चौपई ॥

ਚੌਪਈ:

ਇਹ ਬਿਧਿ ਰਾਜ ਜੋਗਿਯਹਿ ਦੀਯਾ ॥

इह बिधि राज जोगियहि दीया ॥

ਇਸ ਤਰ੍ਹਾ ਜੋਗੀ ਨੂੰ ਰਾਜ ਦੇ ਦਿੱਤਾ

ਇਹ ਛਲ ਸੌ ਪਤਿ ਕੋ ਬਧ ਕੀਯਾ ॥

इह छल सौ पति को बध कीया ॥

ਅਤੇ ਇਸ ਛਲ ਨਾਲ ਪਤੀ ਨੂੰ ਕਤਲ ਕਰ ਦਿੱਤਾ।

ਮੂਰਖ ਅਬ ਲਗ ਭੇਦ ਨ ਪਾਵੈ ॥

मूरख अब लग भेद न पावै ॥

ਮੂਰਖਾ ਨੇ ਅਜੇ ਤਕ ਭੇਦ ਨਹੀਂ ਸਮਝਿਆ ਹੈ

ਅਬ ਤਕ ਆਇ ਸੁ ਰਾਜ ਕਮਾਵੈ ॥੧੦॥

अब तक आइ सु राज कमावै ॥१०॥

ਅਤੇ ਹੁਣ ਤਕ ਉਹ ਰਾਜ ਕਮਾਉਂਦਾ ਆ ਰਿਹਾ ਹੈ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੮੦॥੫੩੭੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ असी चरित्र समापतम सतु सुभम सतु ॥२८०॥५३७६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੮੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੮੦॥੫੩੭੬॥ ਚਲਦਾ॥

ਚੌਪਈ ॥

चौपई ॥

ਚੌਪਈ:

ਬਿਜੈ ਨਗਰ ਇਕ ਰਾਇ ਬਖਨਿਯਤ ॥

बिजै नगर इक राइ बखनियत ॥

ਬਿਜੈ ਨਗਰ ਦਾ ਇਕ ਰਾਜਾ ਦਸਿਆ ਜਾਦਾ ਸੀ

ਜਾ ਕੋ ਤ੍ਰਾਸ ਦੇਸ ਸਭ ਮਨਿਯਤ ॥

जा को त्रास देस सभ मनियत ॥

ਜਿਸ ਦਾ ਡਰ ਸਾਰੇ ਦੇਸ ਮੰਨਦੇ ਸਨ।

ਬਿਜੈ ਸੈਨ ਜਿਹ ਨਾਮ ਨ੍ਰਿਪਤਿ ਬਰ ॥

बिजै सैन जिह नाम नृपति बर ॥

ਉਸ ਸ੍ਰੇਸ਼ਠ ਰਾਜੇ ਦਾ ਨਾ ਬਿਜੈ ਸੈਨ ਸੀ।

ਬਿਜੈ ਮਤੀ ਰਾਨੀ ਜਿਹ ਕੇ ਘਰ ॥੧॥

बिजै मती रानी जिह के घर ॥१॥

ਉਸ ਦੇ ਘਰ ਬਿਜੈ ਮਤੀ (ਨਾ ਦੀ) ਰਾਣੀ ਸੀ ॥੧॥

ਅਜੈ ਮਤੀ ਦੂਸਰਿ ਤਿਹ ਰਾਨੀ ॥

अजै मती दूसरि तिह रानी ॥

ਅਜੈ ਮਤੀ ਉਸ ਦੀ ਦੂਜੀ ਰਾਣੀ ਸੀ

ਜਾ ਕੇ ਕਰ ਨ੍ਰਿਪ ਦੇਹਿ ਬਿਕਾਨੀ ॥

जा के कर नृप देहि बिकानी ॥

ਜਿਸ ਦੇ ਹੱਥ ਵਿਚ ਰਾਜਾ ਵਿਕਿਆ ਹੋਇਆ ਸੀ।

ਬਿਜੈ ਮਤੀ ਕੇ ਸੁਤ ਇਕ ਧਾਮਾ ॥

बिजै मती के सुत इक धामा ॥

ਬਿਜੈ ਮਤੀ ਦੇ ਘਰ ਇਕ ਪੁੱਤਰ ਸੀ।

ਸ੍ਰੀ ਸੁਲਤਾਨ ਸੈਨ ਤਿਹ ਨਾਮਾ ॥੨॥

स्री सुलतान सैन तिह नामा ॥२॥

ਉਸ ਦਾ ਨਾ ਸੁਲਤਾਨ ਸੈਨ ਸੀ ॥੨॥

ਬਿਜੈ ਮਤੀ ਕੋ ਰੂਪ ਅਪਾਰਾ ॥

बिजै मती को रूप अपारा ॥

ਬਿਜੈ ਮਤੀ ਦਾ ਰੂਪ ਅਪਾਰ ਸੀ,

ਜਾ ਸੰਗ ਨਹੀ ਨ੍ਰਿਪਤਿ ਕੋ ਪ੍ਯਾਰਾ ॥

जा संग नही नृपति को प्यारा ॥

ਪਰ ਉਸ ਨਾਲ ਰਾਜੇ ਦਾ ਪਿਆਰ ਨਹੀਂ ਸੀ।

ਅਜੈ ਮਤੀ ਕੀ ਸੁੰਦਰਿ ਕਾਯਾ ॥

अजै मती की सुँदरि काया ॥

ਅਜੈ ਮਤੀ ਦਾ ਸ਼ਰੀਰ ਬਹੁਤ ਸੁੰਦਰ ਸੀ,

ਜਿਨ ਰਾਜਾ ਕੋ ਚਿਤ ਲੁਭਾਯਾ ॥੩॥

जिन राजा को चित लुभाया ॥३॥

ਜਿਸ ਨੇ ਰਾਜੇ ਦਾ ਚਿਤ ਲੁਭਾਇਆ ਹੋਇਆ ਸੀ ॥੩॥

ਤਾ ਕੇ ਰਹਤ ਰੈਨਿ ਦਿਨ ਪਰਾ ॥

ता के रहत रैनि दिन परा ॥

(ਰਾਜਾ) ਰਾਤ ਦਿਨ ਉਸੇ ਦੇ ਹੀ ਪਿਆ ਰਹਿੰਦਾ ਸੀ,

ਜੈਸੀ ਭਾਤਿ ਗੋਰ ਮਹਿ ਮਰਾ ॥

जैसी भाति गोर महि मरा ॥

ਜਿਸ ਤਰ੍ਹਾ ਕਿ ਕਬਰ ਵਿਚ ਮਰਿਆ ਪਿਆ ਹੋਵੇ।

ਦੁਤਿਯ ਨਾਰਿ ਕੇ ਧਾਮ ਨ ਜਾਵੈ ॥

दुतिय नारि के धाम न जावै ॥

(ਉਹ) ਦੂਜੀ ਰਾਣੀ ਦੇ ਘਰ ਨਹੀਂ ਜਾਦਾ ਸੀ,

ਤਾ ਤੇ ਤਰੁਨਿ ਅਧਿਕ ਕੁਰਰਾਵੈ ॥੪॥

ता ते तरुनि अधिक कुररावै ॥४॥

ਜਿਸ ਕਰ ਕੇ ਉਹ ਇਸਤਰੀ ਬਹੁਤ ਕੁੜ੍ਹਦੀ ਸੀ ॥੪॥

ਆਗਜਾ ਚਲਤ ਤਵਨ ਕੀ ਦੇਸਾ ॥

आग्या चलत तवन की देसा ॥

ਉਸ (ਦੂਜੀ ਰਾਣੀ ਦਾ) ਹੁਕਮ ਹੀ ਦੇਸ ਵਿਚ ਚਲਦਾ ਸੀ।

ਰਾਨੀ ਭਈ ਨ੍ਰਿਪਤਿ ਕੇ ਭੇਸਾ ॥

रानी भई नृपति के भेसा ॥

(ਅਸਲ ਵਿਚ) ਰਾਣੀ ਹੀ ਰਾਜੇ ਦੇ ਭੇਸ ਵਿਚ (ਰਾਜ ਕਰਦੀ ਸੀ)।

ਯਹਿ ਰਿਸਿ ਨਾਰਿ ਦੁਤਿਯ ਜਿਯ ਰਾਖੀ ॥

यहि रिसि नारि दुतिय जिय राखी ॥

ਦੂਜੀ ਰਾਣੀ ਨੇ (ਸਾੜੇ ਕਾਰਨ) ਮਨ ਵਿਚ ਇਹ ਰੋਸ ਪਾਲ ਲਿਆ।

ਬੋਲਿਕ ਬੈਦ ਪ੍ਰਗਟ ਅਸਿ ਭਾਖੀ ॥੫॥

बोलिक बैद प्रगट असि भाखी ॥५॥

ਇਕ ਵੈਦ ਨੂੰ ਬੁਲਾ ਕੇ ਇਸ ਤਰ੍ਹਾ ਸਾਫ਼ ਕਿਹਾ ॥੫॥

ਯਾ ਰਾਜਾ ਕਹ ਜੁ ਤੈ ਖਪਾਵੈਂ ॥

या राजा कह जु तै खपावैं ॥

ਜੇ ਤੂੰ ਇਸ ਰਾਜੇ ਨੂੰ ਖਪਾ ਦੇਵੇਂ

ਮੁਖ ਮਾਗੈ ਮੋ ਤੇ ਸੋ ਪਾਵੈਂ ॥

मुख मागै मो ते सो पावैं ॥

ਤਾ ਮੇਰੇ ਕੋਲੋਂ ਮੂੰਹ ਮੰਗਿਆ (ਇਨਾਮ) ਪ੍ਰਾਪਤ ਕਰੇਂ।

ਤਬ ਚਲਿ ਬੈਦ ਨ੍ਰਿਪਤਿ ਪਹਿ ਗਯੋ ॥

तब चलि बैद नृपति पहि गयो ॥

ਤਦ ਵੈਦ ਚਲ ਕੇ ਰਾਜੇ ਕੋਲ ਗਿਆ

ਰੋਗੀ ਬਪੁ ਤਿਹ ਕੋ ਠਹਰਯੋ ॥੬॥

रोगी बपु तिह को ठहरयो ॥६॥

ਅਤੇ ਉਸ ਦੇ ਸ਼ਰੀਰ ਨੂੰ ਰੋਗੀ ਦਸਿਆ ॥੬॥

ਜੋ ਤੁਮ ਕਹੋ ਤੁ ਕਰੋ ਉਪਾਈ ॥

जो तुम कहो तु करो उपाई ॥

(ਅਤੇ ਕਿਹਾ) ਜੇ ਤੁਸੀਂ ਕਹੋ, ਤਾ ਉਪਾ ਕਰਾ।

ਜਯੋਂ ਤਯੋਂ ਕਹਿ ਤਿਹ ਬਰੀ ਖਵਾਈ ॥

ज्यों त्यों कहि तिह बरी खवाई ॥

ਜਿਵੇਂ ਕਿਵੇਂ ਉਸ ਨੂੰ ਇਕ ਬੱਟੀ ('ਬਰੀ') ਖਵਾ ਦਿੱਤੀ।

ਰੋਗੀ ਭਯੋ ਅਰੋਗੀ ਤਨ ਸੌ ॥

रोगी भयो अरोगी तन सौ ॥

(ਉਸ ਨਾਲ) ਰਾਜੇ ਦਾ ਅਰੋਗੀ ਸ਼ਰੀਰ ਰੋਗੀ ਹੋ ਗਿਆ।

ਭੇਦ ਅਭੇਦ ਨ ਪਾਵਤ ਜੜ ਸੌ ॥੭॥

भेद अभेद न पावत जड़ सौ ॥७॥

ਪਰ ਉਹ ਮੂਰਖ ਭੇਦ ਅਭੇਦ ਨੂੰ ਨਾ ਸਮਝ ਸਕਿਆ ॥੭॥

ਭਛਤ ਬਰੀ ਪੇਟ ਤਿਹ ਛੂਟਾ ॥

भछत बरी पेट तिह छूटा ॥

ਬੱਟੀ ਖਾਦਿਆਂ ਹੀ ਉਸ ਦਾ ਪੇਟ ਚਲ ਗਿਆ,

ਸਾਵਨ ਜਾਨ ਪਨਾਰਾ ਫੂਟਾ ॥

सावन जान पनारा फूटा ॥

ਮਾਨੋ ਸਾਵਣ (ਦੇ ਮਹੀਨੇ ਵਿਚ) ਪਰਨਾਲਾ ਵਗਣ ਲਗ ਗਿਆ ਹੋਵੇ।

ਦੂਸਰਿ ਬਰੀ ਥੰਭ ਕੇ ਕਾਜੈ ॥

दूसरि बरी थंभ के काजै ॥

(ਦਸਤਾ ਨੂੰ) ਰੋਕਣ ਲਈ ਰਾਜੇ ਨੂੰ

ਜੋਰਾਵਰੀ ਖਵਾਈ ਰਾਜੈ ॥੮॥

जोरावरी खवाई राजै ॥८॥

ਮਲੋਮਲੀ ਦੂਜੀ ਬੱਟੀ ਖਵਾ ਦਿੱਤੀ ॥੮॥

ਤਾ ਤੇ ਅਧਿਕ ਪੇਟ ਛੁਟਿ ਗਯੋ ॥

ता ते अधिक पेट छुटि गयो ॥

ਉਸ ਨਾਲ ਪੇਟ ਹੋਰ ਜ਼ਿਆਦਾ ਚਲ ਗਿਆ।

ਜਾ ਤੇ ਬਹੁ ਬਿਹਬਲ ਨ੍ਰਿਪ ਭਯੋ ॥

जा ते बहु बिहबल नृप भयो ॥

ਜਿਸ ਕਰ ਕੇ ਰਾਜਾ ਬਹੁਤ ਨਿਢਾਲ ਹੋ ਗਿਆ।

ਸੰਨ ਭਯੋ ਇਹ ਬੈਦ ਉਚਾਰਾ ॥

संन भयो इह बैद उचारा ॥

ਵੈਦ ਨੇ ਕਿਹਾ, ਰਾਜੇ ਨੂੰ ਸੰਨਪਾਤ (ਰੋਗ) ਹੋ ਗਿਆ ਹੈ।

ਇਹ ਬਿਧ ਕਿਯ ਉਪਚਾਰ ਬਿਚਾਰਾ ॥੯॥

इह बिध किय उपचार बिचारा ॥९॥

ਇਸ ਲਈ ਵਿਚਾਰ ਪੂਰਵਕ ਇਸ ਢੰਗ ਦਾ ਇਲਾਜ ਕੀਤਾ ਹੈ ॥੯॥

ਦਸ ਤੋਲੇ ਅਹਿਫੇਨ ਮੰਗਾਈ ॥

दस तोले अहिफेन मंगाई ॥

(ਵੈਦ ਨੇ) ਦਸ ਤੋਲੇ ਹਫ਼ੀਮ ਮੰਗਵਾਈ

ਬਹੁ ਬਿਖਿ ਵਾ ਕੇ ਸੰਗ ਮਿਲਾਈ ॥

बहु बिखि वा के संग मिलाई ॥

ਅਤੇ ਬਹੁਤ ਸਾਰੀ ਬਿਖ ਉਸ ਵਿਚ ਮਿਲਾ ਦਿੱਤੀ।

ਧੂਰਾ ਕੀਯਾ ਤਵਨ ਕੇ ਅੰਗਾ ॥

धूरा कीया तवन के अंगा ॥

(ਉਸ ਦਵਾਈ ਦਾ) ਰਾਜੇ ਦੇ ਸ਼ਰੀਰ ਉਪਰ ਧੂੜਾ ਕੀਤਾ।

ਚਾਮ ਗਯੋ ਤਾ ਕੇ ਤਿਹ ਸੰਗਾ ॥੧੦॥

चाम गयो ता के तिह संगा ॥१०॥

ਉਸ ਨਾਲ (ਰਾਜੇ ਦੀ) ਚਮੜੀ ਉਤਰ ਗਈ ॥੧੦॥

ਹਾਇ ਹਾਇ ਰਾਜਾ ਜਬ ਕਰੈ ॥

हाइ हाइ राजा जब करै ॥

ਜਦ ਰਾਜਾ 'ਹਾਇ ਹਾਇ' ਕਰਦਾ,

ਤਿਮਿ ਤਿਮਿ ਬੈਦ ਇਹ ਭਾਤਿ ਉਚਰੈ ॥

तिमि तिमि बैद इह भाति उचरै ॥

ਤਿਵੇਂ ਤਿਵੇਂ ਵੈਦ ਇਸ ਤਰ੍ਹਾ ਕਹਿੰਦਾ,

ਯਾ ਕਹੁ ਅਧਿਕ ਨ ਬੋਲਨ ਦੇਹੂ ॥

या कहु अधिक न बोलन देहू ॥

ਇਸ ਨੂੰ ਅਧਿਕ ਬੋਲਣ ਨਾ ਦਿਓ

ਮੂੰਦਿ ਬਦਨ ਰਾਜਾ ਕੋ ਲੇਹੂ ॥੧੧॥

मूँदि बदन राजा को लेहू ॥११॥

ਅਤੇ ਰਾਜੇ ਦਾ ਮੂੰਹ ਬੰਦ ਕਰ ਲਵੋ ॥੧੧॥

ਜਿਮਿ ਜਿਮਿ ਧੂਰੋ ਤਿਹ ਤਨ ਪਰੈ ॥
जिमि जिमि धूरो तिह तन परै ॥
ਜਿਵੇਂ ਜਿਵੇਂ ਧੂੜਾ ਰਾਜੇ ਦੇ ਸ਼ਰੀਰ ਉਤੇ ਪੈਂਦਾ,

ਹਾਇ ਹਾਇ ਤਿਮ ਨ੍ਰਿਪਤਿ ਉਚਰੈ ॥
हाइ हाइ तिम नृपति उचरै ॥
ਤਿਵੇਂ ਤਿਵੇਂ ਰਾਜਾ 'ਹਾਇ ਹਾਇ' ਕਹਿੰਦਾ।

ਭੇਦ ਅਭੇਦ ਨ ਕਿਨਹੂੰ ਚੀਨੋ ॥
भेद अभेद न किनहूँ चीनो ॥
(ਇਸ ਗੱਲ ਦਾ) ਭੇਦ ਅਭੇਦ ਕਿਸੇ ਨੇ ਨਾ ਸਮਝਿਆ

ਇਹ ਛਲ ਪ੍ਰਾਨ ਤਵਨ ਕੋ ਲੀਨੋ ॥੧੨॥
इह छल प्रान तवन को लीनो ॥१२॥
ਅਤੇ ਇਸ ਛਲ ਨਾਲ ਉਸ ਦੇ ਪ੍ਰਾਣ ਲੈ ਲਏ ॥੧੨॥

ਇਹ ਛਲ ਸਾਥ ਨ੍ਰਿਪਤਿ ਕਹ ਮਾਰਾ ॥
इह छल साथ नृपति कह मारा ॥
(ਰਾਣੀ ਨੇ) ਇਸ ਛਲ ਨਾਲ ਰਾਜੇ ਨੂੰ ਮਾਰ ਦਿੱਤਾ

ਅਪਨੇ ਛਤ੍ਰ ਪੁਤ੍ਰ ਸਿਰ ਢਾਰਾ ॥
अपने छत्र पुत्र सिर ढारा ॥
ਅਤੇ ਆਪਣੇ ਪੁੱਤਰ ਦੇ ਸਿਰ ਉਤੇ ਛੱਤਰ ਝੁਲਾ ਦਿੱਤਾ।

ਸਭ ਸੌਅਨ ਕਹ ਦੇਤ ਨਿਕਾਰਿਯੋ ॥
सभ सौअन कह देत निकारियो ॥
ਸਾਰੀਆਂ ਸੌਂਕਣਾ ਨੂੰ ਕਢ ਦਿੱਤਾ,

ਭੇਦ ਅਭੇਦ ਨ ਕਿਨੂ ਬਿਚਾਰਿਯੋ ॥੧੩॥

ਭੇਦ ਅਭੇਦ ਨ ਕਿਨੂ ਬਿਚਾਰਿਯੋ ॥੧੩॥

ਪਰ ਕਿਸੇ ਨੇ ਭੇਦ ਅਭੇਦ ਨੂੰ ਨਾ ਸਮਝਿਆ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੮੧॥੫੩੮੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ इकासी चरित्र समापतम सतु सुभम सतु ॥२८१॥५३८९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੮੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੮੧॥੫੩੮੯॥ ਚਲਦਾ॥

ਚੌਪਈ ॥

चौपई ॥

ਚੌਪਈ:

ਅਮੀ ਕਰਨ ਇਕ ਸੁਨਾ ਨ੍ਰਿਪਾਲਾ ॥

अमी करन इक सुना नृपाला ॥

ਅਮੀ ਕਰਨ ਨਾ ਦਾ ਇਕ ਰਾਜਾ ਸੁਣਿਆ ਸੀ

ਅਮਰ ਕਲਾ ਜਾ ਕੇ ਗ੍ਰਿਹ ਬਾਲਾ ॥

अमर कला जा के गृह बाला ॥

ਜਿਸ ਦੇ ਘਰ ਅਮਰ ਕਲਾ ਨਾ ਦੀ ਇਸਤਰੀ ਸੀ।

ਗੜ ਸਿਰਾਜ ਕੋ ਰਾਜ ਕਮਾਵੈ ॥

गड़ सिराज को राज कमावै ॥

(ਉਹ) ਸਿਰਾਜ ਗੜ੍ਹ ਉਤੇ ਰਾਜ ਕਰਦਾ ਸੀ।

ਸੀਰਾਜੀ ਜਗ ਨਾਮ ਕਹਾਵੈ ॥੧॥

सीराजी जग नाम कहावै ॥१॥

(ਇਸ ਲਈ ਉਹ) ਜਗਤ ਵਿਚ 'ਸੀਰਾਜੀ' ਦੇ ਨਾ ਨਾਲ ਬੁਲਾਇਆ ਜਾਦਾ ਸੀ ॥੧॥

ਅਸੁਰ ਕਲਾ ਦੂਸਰਿ ਤਾ ਕੀ ਤ੍ਰਿਯ ॥

असुर कला दूसरि ता की तृय ॥

ਅਸੁਰ ਕਲਾ ਉਸ ਦੀ ਦੂਜੀ ਰਾਣੀ ਸੀ

ਨਿਸਿ ਦਿਨ ਰਹਤ ਨ੍ਰਿਪਤਿ ਜਾ ਮੈ ਜਿਯ ॥

निसि दिन रहत नृपति जा मै जिय ॥

ਜੋ ਰਾਤ ਦਿਨ ਰਾਜੇ ਦੇ ਹਿਰਦੇ ਵਿਚ ਵਸਦੀ ਸੀ।

ਅਮਰ ਕਲਾ ਜਿਯ ਮਾਞ ਰਿਸਾਵੈ ॥

अमर कला जिय माझ रिसावै ॥

ਅਮਰ ਕਲਾ ਮਨ ਵਿਚ ਬਹੁਤ ਕ੍ਰੋਧ ਕਰਦੀ ਸੀ।

ਅਸੁਰ ਕਲਹਿ ਪਿਯ ਰੋਜ ਬੁਲਾਵੈ ॥੨॥

असुर कलहि पिय रोज बुलावै ॥२॥

ਅਸੁਰ ਕਲਾ ਨੂੰ ਰਾਜਾ ਨਿੱਤ ਬੁਲਾਉਂਦਾ ਸੀ ॥੨॥

ਏਕ ਬਨਿਕ ਕੌ ਲਯੋ ਬੁਲਾਈ ॥

एक बनिक कौ लयो बुलाई ॥

(ਅਮਰ ਕਲਾ ਰਾਣੀ ਨੇ) ਇਕ ਬਨੀਏ ਨੂੰ ਬੁਲਾ ਲਿਆ

ਮਦਨ ਕ੍ਰੀੜ ਤਿਹ ਸਾਥ ਕਮਾਈ ॥

मदन क्रीड़ तिह साथ कमाई ॥

ਅਤੇ ਉਸ ਨਾਲ ਕਾਮ-ਕ੍ਰੀੜਾ ਕੀਤੀ।

ਅਨਦ ਕੁਅਰ ਤਿਹ ਨਰ ਕੋ ਨਾਮਾ ॥

अनद कुअर तिह नर को नामा ॥

ਉਸ ਪੁਰਸ਼ ਦਾ ਨਾ ਅਨੰਦ ਕੁਮਾਰ ਸੀ

ਜਾ ਕੌ ਭਜਾ ਨ੍ਰਿਪਤਿ ਕੀ ਬਾਮਾ ॥੩॥

जा कौ भजा नृपति की बामा ॥३॥

ਜਿਸ ਨਾਲ ਰਾਜੇ ਦੀ ਇਸਤਰੀ ਨੇ ਸੰਯੋਗ ਕੀਤਾ ਸੀ ॥੩॥

ਅਸੁਰ ਕਲਾ ਕੌ ਨਿਜੁ ਕਰ ਘਾਯੋ ॥

असुर कला कौ निजु कर घायो ॥

(ਉਸ ਨੇ) ਅਸੁਰ ਕਲਾ ਨੂੰ ਆਪਣੇ ਹੱਥਾ ਨਾਲ ਮਾਰ ਦਿੱਤਾ

ਮਰੀ ਨਾਰਿ ਤਵ ਪਤਿਹਿ ਸੁਨਾਯੋ ॥

मरी नारि तव पतिहि सुनायो ॥

ਅਤੇ ਫਿਰ ਪਤੀ ਨੂੰ ਦਸਿਆ ਕਿ ਤੇਰੀ ਇਸਤਰੀ ਮਰ ਗਈ ਹੈ।

ਤਰ ਤਖਤਾ ਕੇ ਮਿਤ੍ਰਹਿ ਧਰਾ ॥

तर तखता के मित्रहि धरा ॥

ਉਸ ਨੇ (ਅਰਥੀ ਦੇ) ਫਟੇ ਹੇਠਾ ਮਿਤਰ ਨੂੰ ਢਕ ਦਿੱਤਾ

ਤਾ ਪਰ ਬਡੋ ਅਡੰਬਰ ਕਰਾ ॥੪॥

ता पर बडो अडंबर करा ॥४॥

ਅਤੇ ਉਸ ਉਤੇ ਸੁੰਦਰ ਸਜਾਵਟ ਕਰ ਦਿੱਤੀ ॥੪॥

ਤਰ ਤਖਤਾ ਕੇ ਮਿਤ੍ਰ ਦੁਰਾਯੋ ॥

तर तखता के मित्र दुरायो ॥

ਤਖਦੇ ਹੇਠਾ ਮਿਤਰ ਲੁਕਾ ਦਿੱਤਾ

ਤਾ ਪਰ ਸਵਤਿ ਲੋਥ ਕਹਿ ਪਾਯੋ ॥

ता पर सवति लोथ कहि पायो ॥

ਅਤੇ ਉਸ ਉਤੇ ਸੌਂਕਣ ਦੀ ਲੋਥ ਪਾ ਦਿੱਤੀ।

ਭੇਦ ਅਭੇਦ ਨ ਕਿਨੂੰ ਬਿਚਾਰਾ ॥

भेद अभेद न किनूँ बिचारा ॥

(ਇਸ ਗੱਲ ਦਾ) ਭੇਦ ਅਭੇਦ ਕਿਸੇ ਨੇ ਨਾ ਵਿਚਾਰਿਆ।

ਇਹ ਛਲ ਅਪਨੋ ਯਾਰ ਨਿਕਾਰਾ ॥੫॥

इह छल अपनो यार निकारा ॥५॥

ਇਸ ਛਲ ਨਾਲ ਆਪਣੇ ਯਾਰ ਨੂੰ (ਬਾਹਰ) ਕਢ ਦਿੱਤਾ ॥੫॥

ਦੋਹਰਾ ॥

दोहरा ॥

ਦੋਹਰਾ:

ਸਵਤਿ ਸੰਘਾਰੀ ਪਤਿ ਛਲਾ ਮ੍ਰਿਤਹਿ ਲਯੋ ਉਬਾਰਿ ॥

सवति संघारी पति छला मृतहि लयो उबारि ॥

ਸੌਂਕਣ ਨੂੰ ਮਾਰ ਕੇ ਅਤੇ ਪਤੀ ਨੂੰ ਛਲ ਕੇ (ਆਪਣੇ) ਮਿਤਰ ਨੂੰ ਬਚਾ ਲਿਆ।

ਭੇਦ ਕਿਸੂ ਪਾਯੋ ਨਹੀ ਧੰਨ ਸੁ ਅਮਰ ਕੁਮਾਰਿ ॥੬॥

भेद किसू पायो नही धंन सु अमर कुमारि ॥६॥

ਕਿਸੇ ਨੇ ਵੀ (ਇਸ ਗੱਲ ਦਾ) ਭੇਦ ਨਾ ਪਾਇਆ। ਅਮਰ ਕੁਮਾਰੀ (ਸਚਮੁਚ) ਧੰਨ ਹੈ ॥੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਿਆਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੮੨॥੫੩੯੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ बिआसी चरित्र समापतम सतु सुभम सतु ॥२८२॥५३९५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੮੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੮੨॥੫੩੯੫॥ ਚਲਦਾ॥

ਚੌਪਈ ॥

चौपई ॥

ਚੌਪਈ:

ਸਹਿਰ ਪਲਾਊ ਏਕ ਨ੍ਰਿਪਾਰਾ ॥

सहिर पलाऊ एक नृपारा ॥

ਪਲਾਊ ਨਾ ਦੇ ਨਗਰ ਵਿਚ ਇਕ ਰਾਜਾ ਸੀ

ਜਿਹ ਧਨਿ ਭਰੇ ਸਕਲ ਭੰਡਾਰਾ ॥

ਜਿਹ ਧਨਿ ਭਰੇ ਸਕਲ ਭੰਡਾਰਾ ॥
ਜਿਸ ਦੇ ਸਾਰੇ ਭੰਡਾਰ ਧਨ ਨਾਲ ਭਰੇ ਰਹਿੰਦੇ ਸਨ।

ਕਿੰਨ੍ਰ ਮਤੀ ਤਿਹ ਰਾਜ ਦੁਲਾਰੀ ॥
किंन्र मती तिह राज दुलारी ॥
ਕਿੰਨ੍ਰ ਮਤੀ ਉਸ ਦੀ ਰਾਣੀ ਸੀ,

ਜਾਨੁਕ ਚੰਦ੍ਰ ਲਈ ਉਜਿਯਾਰੀ ॥੧॥
जानुक चंद्र लई उजियारी ॥१॥
ਮਾਨੋ ਚੰਦ੍ਰਮਾ ਨੇ (ਉਸ ਪਾਸੋਂ) ਪ੍ਰਕਾਸ਼ ਲਿਆ ਹੋਵੇ ॥੧॥

ਬਿਕ੍ਰਮ ਸਿੰਘ ਸਾਹੁ ਸੁਤ ਇਕ ਤਹ ॥
बिक्रम सिंघ साहु सुत इक तह ॥
ਉਥੇ ਬਿਕ੍ਰਮ ਸਿੰਘ ਨਾ ਦੀ ਇਕ ਸ਼ਾਹ ਦਾ ਪੁੱਤਰ ਸੀ,

ਜਾ ਸਮ ਸੁੰਦਰ ਦੁਤਿਯ ਨ ਮਹਿ ਮਹ ॥
जा सम सुँदर दुतिय न महि मह ॥
ਜਿਸ ਵਰਗਾ ਧਰਤੀ ਉਤੇ ਕੋਈ ਹੋਰ ਸੁੰਦਰ ਨਹੀਂ ਸੀ।

ਅਪ੍ਰਮਾਨ ਤਿਹ ਪ੍ਰਭਾ ਬਿਰਾਜੈ ॥
अप्रमान तिह प्रभा बिराजै ॥
ਉਸ ਦੀ ਅਸੀਮ ਸ਼ੋਭਾ ਸ਼ੋਭਦੀ ਸੀ

ਸੁਰ ਨਰ ਅਸੁਰ ਨਿਰਖਿ ਮਨ ਲਾਜੈ ॥੨॥
सुर नर असुर निरखि मन लाजै ॥२॥
(ਜਿਸ ਨੂੰ) ਵੇਖ ਕੇ ਦੇਵਤੇ, ਦੈਂਤ ਅਤੇ ਮੱਨੁਖ ਮਨ ਵਿਚ ਸ਼ਰਮਾਉਂਦੇ ਸਨ ॥੨॥

ਕਿੰਨ੍ਰ ਮਤੀ ਵਾ ਸੌ ਹਿਤ ਕਿਯੌ ॥
किंन्र मती वा सौ हित कियौ ॥

ਕਿੰਨ੍ਰ ਮਤੀ ਨੇ ਉਸ ਨਾਲ ਪ੍ਰੇਮ ਪਾਲ ਲਿਆ

ਤਾਹਿ ਬੋਲਿ ਗ੍ਰਿਹ ਅਪਨੇ ਲਿਯੋ ॥

ताहि बोलि गृह अपने लियो ॥

ਅਤੇ ਉਸ ਨੂੰ ਆਪਣੇ ਘਰ ਬੁਲਾ ਲਿਆ।

ਕਾਮ ਭੋਗ ਤਾ ਸੌ ਦ੍ਰਿੜ ਕਿਯਾ ॥

काम भोग ता सौ दृड़ किया ॥

ਉਸ ਨਾਲ ਚੰਗੀ ਤਰ੍ਹਾ ਕਾਮ ਭੋਗ ਕੀਤਾ

ਚਿਤ ਕੋ ਸੋਕ ਦੂਰਿ ਕਰ ਦਿਯਾ ॥੩॥

चित को सोक दूरि कर दिया ॥३॥

ਅਤੇ ਦਿਲ ਦਾ ਦੁਖ ਦੂਰ ਕਰ ਦਿੱਤਾ ॥੩॥

ਰਾਨੀ ਭੋਗ ਮਿਤ੍ਰ ਕੋ ਰਸਿ ਕੈ ॥

रानी भोग मित्र को रसि कै ॥

ਰਾਣੀ ਨੇ ਮਿਤਰ ਦੇ ਭੋਗ ਵਿਚ ਮਗਨ ਹੋ ਕੇ

ਇਹ ਬਿਧਿ ਬਚਨ ਬਖਾਨ੍ਯੋ ਹਸਿ ਕੈ ॥

इह बिधि बचन बखान्यो हसि कै ॥

ਅਤੇ ਹਸ ਕੇ ਇਸ ਤਰ੍ਹਾ ਇਸ ਤਰ੍ਹਾ ਗੱਲ ਕੀਤੀ।

ਤੁਮ ਹਮ ਕਹ ਲੈ ਸੰਗ ਸਿਧਾਵਹੁ ॥

तुम हम कह लै संग सिधावहु ॥

ਤੂੰ ਮੈਨੂੰ ਨਾਲ ਲੈ ਕੇ ਇਥੋਂ ਚਲਾ ਜਾ।

ਪਿਯ ਚਰਿਤ੍ਰ ਕਛੁ ਐਸ ਬਨਾਵਹੁ ॥੪॥

पिय चरित्र कछु ऐस बनावहु ॥४॥

ਹੇ ਪ੍ਰੀਤਮ! ਕੁਝ ਇਸ ਤਰ੍ਹਾ ਦਾ ਚਰਿਤ੍ਰ ਕਰ ॥੪॥

ਮਿਤ੍ਰ ਕਹਿਯੋ ਮੈ ਕਹੌ ਸੁ ਕਰਿਯਹੁ ॥

मित्र कहियो मै कहौ सु करियहु ॥

ਮਿਤਰ ਨੇ ਕਿਹਾ ਜੋ ਮੈਂ ਕਹਾਗਾ, ਉਹੀ ਕਰਨਾ

ਭੇਦ ਪੁਰਖ ਦੂਸਰ ਨ ਉਚਰਿਯਹੁ ॥

भेद पुरख दूसर न उचरियहु ॥

ਅਤੇ ਕਿਸੇ ਹੋਰ ਬੰਦੇ ਨੂੰ ਭੇਦ ਨਾ ਦਸਣਾ।

ਰੁਦ੍ਰ ਭਵਨ ਪੂਜਨ ਤੁਮ ਜੈ ਹੌ ॥

रुद्र भवन पूजन तुम जै हौ ॥

ਜਦੋਂ ਤੂੰ ਰੁਦ੍ਰ ਦੇ ਮੰਦਿਰ ਵਿਚ ਪੂਜਾ ਲਈ ਜਾਵੇਂਗੀ,

ਤਬ ਹੀ ਹਿਤੂ ਹਿਤੂ ਕਹ ਪੈ ਹੌ ॥੫॥

तब ही हितू हितू कह पै हौ ॥५॥

ਤਦੋਂ ਹੀ (ਤੂੰ) ਆਪਣੇ ਹਿਤੂ ਮਿਤਰ ਨੂੰ ਪ੍ਰਾਪਤ ਕਰੇਂਗੀ ॥੫॥

ਪਤਿ ਤਨ ਭਾਖਿ ਦੇਹਰੇ ਗਈ ॥

पति तन भाखि देहरे गई ॥

(ਉਹ) ਪਤੀ ਨੂੰ ਕਹਿ ਕੇ ਮੰਦਿਰ ਗਈ

ਤਹ ਤੇ ਜਾਤ ਮਿਤ੍ਰ ਸੰਗ ਭਈ ॥

तह ते जात मित्र संग भई ॥

ਅਤੇ ਉਥੋਂ ਮਿਤਰ ਨਾਲ ਚਲੀ ਗਈ।

ਕਿਨਹੂੰ ਪੁਰਖ ਭੇਦ ਨਹਿ ਜਾਨਾ ॥

किनहूँ पुरख भेद नहि जाना ॥

ਕਿਸੇ ਵਿਅਕਤੀ ਨੇ ਭੇਦ ਨਾ ਸਮਝਿਆ

ਅਸ ਰਾਜਾ ਤਨ ਬਚਨ ਬਖਾਨਾ ॥੬॥

अस राजा तन बचन बखाना ॥६॥

ਅਤੇ ਰਾਜੇ ਨੂੰ ਆ ਕੇ ਇਸ ਤਰ੍ਹਾ ਕਿਹਾ ॥੬॥

ਰਾਨੀ ਰੁਦ੍ਰ ਭਵਨ ਜਬ ਗਈ ॥

रानी रुद्र भवन जब गई ॥

ਰਾਣੀ ਜਦੋਂ ਰੁਦ੍ਰ ਦੇ ਮੰਦਿਰ ਵਿਚ ਗਈ

ਸਿਵ ਜੂ ਬਿਖੈ ਲੀਨ ਸੋ ਭਈ ॥

सिव जू बिखै लीन सो भई ॥

ਤਾ ਸ਼ਿਵ ਜੀ ਵਿਚ ਹੀ ਲੀਨ ਹੋ ਗਈ।

ਤਿਨ ਸਾਜੁਜ ਮੁਕਤਿ ਕਹ ਪਾਯੋ ॥

तिन साजुज मुकति कह पायो ॥

ਉਸ ਨੇ 'ਸਾਜੁਜ' (ਅਭੇਦ ਅਵਸਥਾ ਵਾਲੀ ਮੁਕਤੀ) ਨੂੰ ਪ੍ਰਾਪਤ ਕਰ ਲਿਆ

ਜਨਮ ਮਰਨ ਕੋ ਤਾਪ ਮਿਟਾਯੋ ॥੭॥

जनम मरन को ताप मिटायो ॥७॥

ਅਤੇ ਜਨਮ ਮਰਨ ਦੇ ਦੁਖ ਖ਼ਤਮ ਕਰ ਲਏ ॥੭॥

ਨ੍ਰਿਪ ਸੁਨਿ ਰੁਦ੍ਰ ਭਗਤਿ ਅਨੁਰਾਗਾ ॥

नृप सुनि रुद्र भगति अनुरागा ॥

ਰਾਜਾ (ਇਹ ਗੱਲ) ਸੁਣ ਕੇ ਰੁਦ੍ਰ ਦੀ ਭਗਤੀ ਦਾ ਪ੍ਰੇਮੀ ਹੋ ਗਿਆ

ਧਨਿ ਧਨਿ ਤ੍ਰਿਯਹਿ ਬਖਾਨਨ ਲਾਗਾ ॥

धनि धनि तृयहि बखानन लागा ॥

ਅਤੇ ਇਸਤਰੀ ਨੂੰ 'ਧੰਨ ਧੰਨ' ਕਹਿਣ ਲਗਾ।

ਦੁਹਕਰ ਕਰਮ ਕੀਆ ਜਿਨ ਦਾਰਾ ॥

ਦੁਹਕਰ ਕਰਮ ਕੀਆ ਜਿਨ ਦਾਰਾ ॥
ਜਿਸ ਇਸਤਰੀ ਨੇ (ਇਤਨਾ) ਕਠਿਨ ਕੰਮ ਕੀਤਾ ਹੈ,

ਪਲਿ ਪਲਿ ਪ੍ਰਤਿ ਤਾ ਕੇ ਬਲਿਹਾਰਾ ॥੮॥
पलि पलि प्रति ता के बलिहारा ॥८॥
ਉਸ ਉਤੋਂ ਪਲ ਪਲ ਬਲਿਹਾਰ ਹੋਣਾ ਚਾਹੀਦਾ ਹੈ ॥੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤਰਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੮੩॥੫੪੦੩॥ਅਫਜੂੰ॥
इति स्री चरित्र पख्याने तृया चरित्रे मंत्री भूप संबादे दोइ सौ तरासी चरित्र समापतम सतु सुभम सतु ॥२८३॥५४०३॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੮੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੮੩॥੫੪੦੩॥ ਚਲਦਾ॥

ਚੌਪਈ ॥
चौपई ॥
ਚੌਪਈ:

ਦਛਨਿ ਸੈਨ ਦਛਨੀ ਰਾਜਾ ॥
दछनि सैन दछनी राजा ॥
ਦੱਖਣ (ਦਿਸ਼ਾ) ਵਿਚ ਦਛਨਿ ਸੈਨ ਨਾ ਦਾ ਰਾਜਾ ਸੀ

ਦਛਨਿ ਦੇ ਰਾਨੀ ਸਿਰਤਾਜਾ ॥
दछनि दे रानी सिरताजा ॥
ਜੋ ਦਛਨਿ ਦੇ (ਦੇਈ) ਨਾ ਵਾਲੀ ਰਾਣੀ ਦਾ ਸਿਰਤਾਜ ਸੀ।

ਜਾ ਸਮ ਔਰ ਨ ਦੂਜੀ ਰਾਨੀ ॥
जा सम और न दूजी रानी ॥
ਉਸ ਵਰਗੀ ਕੋਈ ਦੂਜੀ ਰਾਣੀ ਨਹੀਂ ਸੀ।

ਦਛਿਨ ਵਤੀ ਬਸਤ ਰਜਧਾਨੀ ॥੧॥
दछिन वती बसत रजधानी ॥१॥

ਉਹ ਦਛਨਿਵਤੀ ਨਾ ਦੀ ਰਾਜਧਾਨੀ ਵਿਚ ਰਹਿੰਦੀ ਸੀ ॥੧॥

ਦਛਿਨੀ ਰਾਇ ਏਕ ਤਹ ਚਾਕਰ ॥

दछिनी राइ एक तह चाकर ॥

ਉਥੇ ਦਛਿਨੀ ਰਾਇ ਨਾ ਦਾ ਇਕ ਨੌਕਰ ਸੀ।

ਰੂਪਮਾਨ ਜਨੁ ਦੁਤਿਯ ਦਿਵਾਕਰ ॥

रूपमान जनु दुतिय दिवाकर ॥

(ਉਹ ਬਹੁਤ) ਰੂਪਵਾਨ ਸੀ, ਮਾਨੋ ਦੂਜਾ ਸੂਰਜ ਹੋਵੇ।

ਤਾ ਕੀ ਜਾਤ ਪ੍ਰਭਾ ਨਹਿ ਕਹੀ ॥

ता की जात प्रभा नहि कही ॥

ਉਸ ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਜਾਨੁਕ ਫੂਲਿ ਚੰਬੇਲੀ ਰਹੀ ॥੨॥

जानुक फूलि चंबेली रही ॥२॥

(ਇੰਜ ਲਗਦਾ ਸੀ) ਮਾਨੋ ਚੰਬੇਲੀ ਦਾ ਫੁਲ ਹੋਵੇ ॥੨॥

ਰੂਪ ਤਵਨ ਕੋ ਦਿਪਤ ਅਪਾਰਾ ॥

रूप तवन को दिपत अपारा ॥

ਉਸ ਦੇ ਰੂਪ ਦੀ ਅਪਾਰ ਚਮਕ ਸਾਹਮਣੇ

ਤਿਹ ਆਗੇ ਕ੍ਯਾ ਸੂਰ ਬਿਚਾਰਾ ॥

तिह आगे क्या सूर बिचारा ॥

ਸੂਰਜ ਵਿਚਾਰਾ ਕੀ ਸੀ।

ਸੋਭਾ ਕਹੀ ਨ ਹਮ ਤੇ ਜਾਈ ॥

सोभा कही न हम ते जाई ॥

ਸਾਡੇ ਤੋਂ (ਉਸ ਦੀ) ਸ਼ੋਭਾ ਕਹੀ ਨਹੀਂ ਜਾਂਦੀ।

ਸਕਲ ਤ੍ਰਿਯਾ ਲਖਿ ਰਹਤ ਬਿਕਾਈ ॥੩॥

सकल तृया लखि रहत बिकाई ॥३॥

ਸਾਰੀਆਂ ਇਸਤਰੀਆਂ ਉਸ ਨੂੰ ਵੇਖ ਕੇ ਵਿਕੀਆਂ ਰਹਿ ਜਾਦੀਆਂ ॥੩॥

ਰਾਨੀ ਦਰਸ ਤਵਨ ਕੋ ਪਾਯੋ ॥

रानी दरस तवन को पायो ॥

ਰਾਣੀ ਨੇ ਜਦੋਂ ਉਸ ਨੂੰ ਵੇਖਿਆ,

ਪਠੈ ਸਹਚਰੀ ਧਾਮ ਬੁਲਾਯੋ ॥

पठै सहचरी धाम बुलायो ॥

ਤਾ ਦਾਸੀ ਨੂੰ ਭੇਜ ਕੇ ਘਰ ਬੁਲਾਇਆ।

ਕਾਮ ਕੇਲ ਤਾ ਸੌ ਹਸਿ ਮਾਨੀ ॥

काम केल ता सौ हसि मानी ॥

ਉਸ ਨਾਲ ਹਸ ਕੇ ਕਾਮ-ਕ੍ਰੀੜਾ ਕੀਤੀ

ਰਮਤ ਰਮਤ ਸਭ ਨਿਸਾ ਬਿਹਾਨੀ ॥੪॥

रमत रमत सभ निसा बिहानी ॥४॥

ਅਤੇ ਰਮਣ ਕਰਦਿਆਂ ਸਾਰੀ ਰਾਤ ਗੁਜ਼ਰ ਗਈ ॥੪॥

ਜੈਸੇ ਹੁਤੋ ਨ੍ਰਿਪਤਿ ਕੇ ਰੂਪਾ ॥

जैसे हुतो नृपति के रूपा ॥

ਜਿਸ ਤਰ੍ਹਾ ਰਾਜੇ ਦਾ ਰੂਪ ਸੀ,

ਤੈਸੋ ਤਾ ਕੋ ਹੁਤੋ ਸਰੂਪਾ ॥

तैसो ता को हुतो सरूपा ॥

ਉਸੇ ਤਰ੍ਹਾ ਦਾ ਉਸ ਦਾ ਸਰੂਪ ਸੀ।

ਜਾ ਸੌ ਅਟਕ ਕੁਅਰਿ ਕੀ ਭਈ ॥

जा सौ अटक कुअरि की भई ॥

ਜਦ ਉਸ ਨਾਲ ਰਾਣੀ ਦੀ ਪ੍ਰੀਤ ਹੋ ਗਈ,

ਨ੍ਰਿਪ ਕੀ ਬਾਤ ਬਿਸਰਿ ਕਰਿ ਗਈ ॥੫॥

नृप की बात बिसरि करि गई ॥५॥

ਤਾ ਰਾਜੇ ਦੀ ਗੱਲ ਭੁਲਾ ਦਿੱਤੀ ॥੫॥

ਤਾ ਸੌ ਹਿਤ ਰਾਨੀ ਕੋ ਭਯੋ ॥

ता सौ हित रानी को भयो ॥

ਉਸ ਨਾਲ ਰਾਣੀ ਦਾ ਪ੍ਰੇਮ ਹੋ ਗਿਆ

ਰਾਜਾ ਸਾਥ ਹੇਤੁ ਤਜਿ ਦਯੋ ॥

राजा साथ हेतु तजि दयो ॥

ਅਤੇ ਰਾਜੇ ਨਾਲ ਹਿਤ ਕਰਨਾ ਛਡ ਦਿੱਤਾ।

ਮਦਰਾ ਅਧਿਕ ਨ੍ਰਿਪਤਿ ਕਹ ਪ੍ਰਯਾਯੋ ॥

मदरा अधिक नृपति कह प्रयायो ॥

(ਉਸ ਨੇ) ਰਾਜੇ ਨੂੰ ਬਹੁਤ ਸ਼ਰਾਬ ਪਿਲਾਈ

ਰਾਜ ਸਿੰਘਾਸਨ ਜਾਰ ਬੈਠਾਯੋ ॥੬॥

राज सिंघासन जार बैठायो ॥६॥

ਅਤੇ ਰਾਜ ਸਿੰਘਾਸਨ ਉਤੇ ਯਾਰ ਨੂੰ ਬਿਠਾ ਦਿੱਤਾ ॥੬॥

ਮਤ ਭਏ ਨ੍ਰਿਪ ਸੋ ਧਨ ਪਾਯੋ ॥

मत भए नृप सो धन पायो ॥

ਬੇਹੋਸ਼ ਹੋਏ ਰਾਜੇ ਤੋਂ ਧਨ ਖੋਹ ਲਿਆ

ਬਾਧਿ ਮ੍ਰਿਤ ਕੇ ਧਾਮ ਪਠਾਯੋ ॥

ਬਾਧਿ ਮ੍ਰਿਤ ਕੇ ਧਾਮ ਪਠਾਯੋ ॥

ਅਤੇ (ਉਸ ਨੂੰ) ਬੰਨ੍ਹ ਕੇ ਮਿਤਰ ਦੇ ਘਰ ਭੇਜ ਦਿੱਤਾ।

ਤਾ ਕੋ ਪ੍ਰਜਾ ਨ੍ਰਿਪਤਿ ਕਰਿ ਮਾਨਾ ॥

ता को प्रजा नृपति करि माना ॥

ਉਸ (ਨੌਕਰ) ਨੂੰ ਪ੍ਰਜਾ ਨੇ ਰਾਜਾ ਕਰ ਕੇ ਮੰਨਿਆ

ਰਾਜਾ ਕਹ ਚਾਕਰ ਪਹਿਚਾਨਾ ॥੭॥

राजा कह चाकर पहिचाना ॥७॥

ਅਤੇ ਰਾਜੇ ਨੂੰ ਨੌਕਰ ਸਮਝ ਲਿਆ ॥੭॥

ਦੁਹੂੰਅਨ ਕੀ ਏਕੈ ਅਨੁਹਾਰਾ ॥

दुहूँअन की एकै अनुहारा ॥

ਦੋਹਾ ਦੀ ਇਕੋ ਜਿਹੀ ਨੁਹਾਰ ਸੀ।

ਰਾਵ ਰੰਕ ਨਹਿ ਜਾਤ ਬਿਚਾਰਾ ॥

राव रंक नहि जात बिचारा ॥

(ਦੋਹਾ) ਰਾਜੇ ਅਤੇ ਨੌਕਰ (ਵਿਚ ਕੋਈ ਭੇਦ) ਵਿਚਾਰਿਆ ਨਹੀਂ ਜਾ ਸਕਦਾ ਸੀ।

ਤਾ ਕੌ ਲੋਗ ਨ੍ਰਿਪਤਿ ਕਰਿ ਮਾਨੈ ॥

ता कौ लोग नृपति करि मानै ॥

ਉਸ ਨੂੰ ਲੋਕੀਂ ਰਾਜਾ ਕਰ ਕੇ ਮੰਨਦੇ ਸਨ

ਲਜਤ ਬਚਨ ਨ ਨ੍ਰਿਪਤਿ ਬਖਾਨੈ ॥੮॥

लजत बचन न नृपति बखानै ॥८॥

ਅਤੇ ਲਜਾ ਦਾ ਮਾਰਿਆ ਰਾਜਾ ਕੁਝ ਨਹੀਂ ਬੋਲਦਾ ਸੀ ॥੮॥

ਦੋਹਰਾ ॥

दोहरा ॥

ਦੋਹਰਾ:

ਰੰਕ ਰਾਜ ਐਸੇ ਕਰਾ ਦਿਯਾ ਰੰਕ ਕੌ ਰਾਜ ॥

रंक राज ऐसे करा दिया रंक कौ राज ॥

ਇਸ ਤਰ੍ਹਾ ਰੰਕ ਨੂੰ ਰਾਜਾ ਕਰ ਦਿੱਤਾ ਅਤੇ ਰੰਕ ਨੂੰ ਰਾਜ ਦੇ ਦਿੱਤਾ।

ਹ੍ਵੈ ਅਤੀਤ ਪਤਿ ਬਨ ਗਯੋ ਤਜਿ ਗਯੋ ਸਕਲ ਸਮਾਜ ॥੯॥

ह्वै अतीत पति बन गयो तजि गयो सकल समाज ॥९॥

ਪਤੀ (ਰਾਜਾ) ਸਾਰੇ ਰਾਜ-ਸਮਾਜ ਨੂੰ ਛਡ ਕੇ ਅਤੇ ਸਾਧ ਬਣ ਕੇ ਬਨ ਵਿਚ ਚਲਾ ਗਿਆ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਰਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੮੪॥੫੪੧੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ चौरासी चरित्र समापतम सतु सुभम सतु ॥२८४॥५४१२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੮੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੮੪॥੫੪੧੨॥ ਚਲਦਾ॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਹੁਤੋ ਏਕ ਰਾਜਾ ਪ੍ਰਜਾ ਸੈਨ ਨਾਮਾ ॥

हुतो एक राजा प्रजा सैन नामा ॥

ਪ੍ਰਜਾ ਸੈਨ ਨਾ ਦਾ ਇਕ ਰਾਜਾ ਹੁੰਦਾ ਸੀ।

ਪ੍ਰਜਾ ਪਾਲਨੀ ਧਾਮ ਤਾ ਕੇ ਸੁ ਬਾਮਾ ॥

प्रजा पालनी धाम ता के सु बामा ॥

ਉਸ ਦੇ ਘਰ ਪ੍ਰਜਾ ਪਾਲਨੀ ਨਾ ਦੀ ਇਸਤਰੀ ਸੀ।

ਪ੍ਰਜਾ ਲੋਗ ਜਾ ਕੀ ਸਭੈ ਆਨਿ ਮਾਨੈ ॥

प्रजा लोग जा की सभै आनि मानै ॥

ਪ੍ਰਜਾ ਦੇ ਸਾਰੇ ਲੋਗ ਉਸ ਦੀ ਅਧੀਨਗੀ ਮੰਨਦੇ ਸਨ

ਤਿਸੈ ਦੂਸਰੋ ਜਾਨ ਰਾਜਾ ਪ੍ਰਮਾਨੈ ॥੧॥

तिसै दूसरो जान राजा प्रमानै ॥१॥

ਅਤੇ ਉਸ ਨੂੰ ਦੂਜਾ ਰਾਜਾ ਸਮਝਦੇ ਸਨ ॥੧॥

ਸੁਧਾ ਸੈਨ ਨਾਮਾ ਰਹੈ ਭ੍ਰਿਤ ਤਾ ਕੇ ॥

सुधा सैन नामा रहै भृत ता के ॥

ਉਸ ਕੋਲ ਇਕ ਸੁਧਾ ਸੈਨ ਨਾ ਦਾ ਨੌਕਰ ਸੀ।

ਰਹੈ ਰੀਝਿ ਬਾਲਾ ਲਖੈ ਨੈਨ ਵਾ ਕੇ ॥

रहै रीझि बाला लखै नैन वा के ॥

ਉਸ ਦੇ ਨੈਣਾ ਨੂੰ ਵੇਖ ਕੇ ਰਾਣੀ ਮੋਹਿਤ ਹੋ ਗਈ।

ਨ ਹ੍ਵੈਹੈ ਨ ਹੈ ਨ ਬਿਧਾਤਾ ਬਨਾਯੋ ॥

न ह्वैहै न है न बिधाता बनायो ॥

(ਉਸ ਵਰਗਾ) ਨਾ ਕੋਈ ਹੋਇਆ ਹੈ, ਨਾ ਕੋਈ ਹੈ ਅਤੇ ਨਾ ਹੀ ਵਿਧਾਤਾ ਨੇ ਬਣਾਇਆ ਹੈ।

ਨਰੀ ਨਾਗਨੀ ਗੰਧ੍ਰਬੀ ਕੋ ਨ ਜਾਯੋ ॥੨॥

नरी नागनी गंध्रबी को न जायो ॥२॥

ਕਿਸੇ ਨਰੀ, ਨਾਗਨੀ ਜਾ ਗੰਧਰਬੀ ਨੇ (ਇਸ ਪ੍ਰਕਾਰ ਦਾ ਬੰਦਾ) ਪੈਦਾ ਨਹੀਂ ਕੀਤਾ ਹੈ ॥੨॥

ਚੌਪਈ ॥

चौपई ॥

ਚੌਪਈ:

ਬਨਿਕ ਏਕ ਧਨਵਾਨ ਰਹਤ ਤਹ ॥

बनिक एक धनवान रहत तह ॥

ਜਿਥੇ ਪ੍ਰਜਾ ਸੈਨ ਰਾਜਾ ਰਾਜ ਕਰਦਾ ਸੀ,

ਪ੍ਰਜਾ ਸੈਨ ਨ੍ਰਿਪ ਰਾਜ ਕਰਤ ਜਹ ॥

प्रजा सैन नृप राज करत जह ॥

ਉਥੇ ਇਕ ਧਨਵਾਨ ਬਨੀਆ ਰਹਿੰਦਾ ਸੀ।

ਸੁਮਤਿ ਮਤੀ ਤਾ ਕੀ ਇਕ ਕੰਨਯਾ ॥

सुमति मती ता की इक कंन्या ॥

ਉਸ ਦੀ ਸੁਮਤਿ ਮਤੀ ਨਾ ਦੀ ਇਕ ਕੰਨਿਆ ਸੀ

ਧਰਨੀ ਤਲ ਕੇ ਭੀਤਰ ਧੰਨ੍ਯਾ ॥੩॥

धरनी तल के भीतर धंन्रया ॥३॥

ਜੋ ਧਰਤੀ ਉਤੇ ਧੰਨ ਸੀ ॥੩॥

ਸੁਧਾ ਸੈਨ ਤਿਨ ਜਬੈ ਨਿਹਾਰਾ ॥

सुधा सैन तिन जबै निहारा ॥

ਸੁਧਾ ਸੈਨ ਨੂੰ ਜਦ ਉਸ ਨੇ ਵੇਖਿਆ

ਹਰਿ ਅਰਿ ਸਰ ਤਾ ਕੇ ਤਨ ਮਾਰਾ ॥

हरि अरि सर ता के तन मारा ॥

ਤਾ ਕਾਮ ਦੇਵ ਨੇ ਉਸ ਦੇ ਸ਼ਰੀਰ ਵਿਚ ਬਾਣ ਮਾਰਿਆ।

ਪਠੌ ਸਹਚਰੀ ਤਾਹਿ ਬੁਲਾਯੋ ॥

पठौ सहचरी ताहि बुलायो ॥

(ਉਸ ਨੇ) ਦਾਸੀ ਨੂੰ ਭੇਜ ਕੇ ਉਸ ਨੂੰ ਬੁਲਾਇਆ।

ਸੋ ਨਰ ਧਾਮ ਨ ਵਾ ਕੇ ਆਯੋ ॥੪॥

सो नर धाम न वा के आयो ॥४॥

ਪਰ ਉਹ ਪੁਰਸ਼ ਉਸ ਦੇ ਘਰ ਨਾ ਆਇਆ ॥੪॥

ਨਾਹਿ ਨਾਹਿ ਜਿਮਿ ਜਿਮਿ ਵਹ ਕਹੈ ॥

ਨਾਹਿ ਨਾਹਿ ਜਿਮਿ ਜਿਮਿ ਵਹ ਕਹੈ ॥
ਜਿਵੇਂ ਜਿਵੇਂ ਉਹ ਨਾਹ ਨਾਹ ਕਰਦਾ ਸੀ,

ਤਿਮਿ ਤਿਮਿ ਹਠਿ ਇਸਤ੍ਰੀ ਕਰ ਗਹੈ ॥
तिमि तिमि हठि इसत्री कर गहै ॥
ਤਿਵੇਂ ਤਿਵੇਂ ਇਸਤਰੀ ਦਾ ਹਠ ਹੋਰ ਵੀ ਵਧਦਾ ਜਾਂਦਾ ਸੀ।

ਅਧਿਕ ਦੂਤਕਾ ਤਹਾ ਪਠਾਵੈ ॥
अधिक दूतका तहा पठावै ॥
(ਉਸ ਨੇ) ਬਹੁਤ ਸਾਰੀਆਂ ਦਾਸੀਆਂ ਉਸ ਵਲ ਭੇਜੀਆਂ,

ਕ੍ਯੋਹੂੰ ਧਾਮ ਮਿਤ੍ਰ ਨਹਿ ਆਵੈ ॥੫॥
क्योहूँ धाम मित्र नहि आवै ॥५॥
ਪਰ ਕਿਵੇਂ ਵੀ (ਉਹ) ਮਿਤਰ ਉਸ ਦੇ ਘਰ ਨਾ ਆਇਆ ॥੫॥

ਜ੍ਯੋਂ ਜ੍ਯੋਂ ਮਿਤ੍ਰ ਨ ਆਵੈ ਧਾਮਾ ॥
ज्यों ज्यों मित्र न आवै धामा ॥
ਜਿਉਂ ਜਿਉਂ ਉਹ ਮਿਤਰ ਘਰ ਨਹੀਂ ਆ ਰਿਹਾ ਸੀ,

ਤ੍ਯੋਂ ਤ੍ਯੋਂ ਅਤਿ ਬ੍ਯਾਕੁਲ ਹ੍ਵੈ ਬਾਮਾ ॥
त्यों त्यों अति ब्याकुल ह्वै बामा ॥
ਤਿਉਂ ਤਿਉਂ ਉਹ ਇਸਤਰੀ ਬਹੁਤ ਵਿਆਕੁਲ ਹੁੰਦੀ ਜਾਂਦੀ ਸੀ।

ਬਹੁ ਦੂਤਿਨ ਤੇ ਧਾਮ ਲੁਟਾਵੈ ॥
बहु दूतिन ते धाम लुटावै ॥
(ਉਹ) ਦਾਸੀਆਂ ਉਤੇ ਬਹੁਤ ਘਰ (ਭਾਵ ਧਨ) ਲੁਟਾ ਰਹੀ ਸੀ

ਪਲ ਪਲ ਪ੍ਰਤਿ ਤਿਹ ਧਾਮ ਪਠਾਵੈ ॥੬॥
पल पल प्रति तिह धाम पठावै ॥६॥

ਅਤੇ ਪਲ ਪ੍ਰਤਿਪਲ ਉਸ ਦੇ ਘਰ (ਦਾਸੀਆਂ ਨੂੰ) ਭੇਜਦੀ ਰਹਿੰਦੀ ਸੀ ॥੬॥

ਸਾਹ ਸੁਤਾ ਬਹੁ ਬਿਧਿ ਕਰਿ ਹਾਰੀ ॥

साह सुता बहु बिधि करि हारी ॥

ਸ਼ਾਹ ਦੀ ਪੁੱਤਰੀ ਬਹੁਤ ਯਤਨ ਕਰ ਕੇ ਹਾਰ ਗਈ,

ਸੁਧਾ ਸੈਨ ਸੌ ਭਈ ਨ ਯਾਰੀ ॥

सुधा सैन सौ भई न यारी ॥

ਪਰ ਸੁਧਾ ਸੈਨ ਨਾਲ ਉਸ ਦੀ ਯਾਰੀ ਨਾ ਹੋ ਸਕੀ।

ਤਬ ਅਬਲਾ ਇਹ ਮੰਤ੍ਰ ਪਕਾਯੋ ॥

तब अबला इह मंत्र पकायो ॥

ਤਦ (ਉਸ) ਅਬਲਾ ਨੇ ਇਹ ਵਿਚਾਰ ਕੀਤਾ

ਇਕ ਦੂਤੀ ਕਹ ਤਹਾ ਪਠਾਯੋ ॥੭॥

इक दूती कह तहा पठायो ॥७॥

ਅਤੇ ਇਕ ਦੂਤੀ ਨੂੰ ਉਸ ਕੋਲ ਭੇਜਿਆ ॥੭॥

ਚਲੀ ਚਲੀ ਸਹਚਰਿ ਤਹ ਗਈ ॥

चली चली सहचरि तह गई ॥

ਉਹ ਦਾਸੀ ਚਲਦੀ ਚਲਦੀ ਉਥੇ ਗਈ

ਜਿਹ ਗ੍ਰਿਹ ਸੁਧਿ ਮਿਤਵਾ ਕੀ ਭਈ ॥

जिह गृह सुधि मितवा की भई ॥

ਜਿਸ ਘਰ ਵਿਚ ਉਸ ਮਿਤਰ ਦੇ ਹੋਣ ਦਾ ਪਤਾ ਲਗਿਆ।

ਪਕਰਿ ਭੁਜਾ ਤੇ ਸੋਤ ਜਗਾਯੋ ॥

पकरि भुजा ते सोत जगायो ॥

ਉਸ ਨੇ ਸੁਤੇ ਹੋਏ ਨੂੰ ਬਾਹੋਂ ਪਕੜ ਕੇ ਉਠਾਇਆ

ਚਲਹੁ ਅਬੈ ਨ੍ਰਿਪ ਤ੍ਰਿਯਹਿ ਬੁਲਾਯੋ ॥੮॥

चलहु अबै नृप तृयहि बुलायो ॥८॥

(ਅਤੇ ਕਿਹਾ) ਚਲੋ, ਤੁਹਾਨੂੰ ਰਾਜੇ ਦੀ ਇਸਤਰੀ (ਰਾਣੀ) ਨੇ ਬੁਲਾਇਆ ਹੈ ॥੮॥

ਮੂਰਖ ਕਛੂ ਬਾਤ ਨਹਿ ਪਾਈ ॥

मूरख कछू बात नहि पाई ॥

ਮੂਰਖ ਨੇ ਕੁਝ ਗੱਲ ਨਾ ਸਮਝੀ।

ਸਹਚਰਿ ਤਹਾ ਸੰਗ ਕਰਿ ਲ੍ਯਾਈ ॥

सहचरि तहा संग करि ल्याई ॥

ਦਾਸੀ ਉਸ ਨੂੰ ਨਾਲ ਲੈ ਆਈ।

ਬੈਠੀ ਸੁਤਾ ਸਾਹੁ ਕੀ ਜਹਾ ॥

बैठी सुता साहु की जहा ॥

ਜਿਥੇ ਸ਼ਾਹ ਦੀ ਪੁੱਤਰੀ ਬੈਠੀ ਸੀ,

ਲੈ ਆਈ ਮਿਤਵਾ ਕਹ ਤਹਾ ॥੯॥

लै आई मितवा कह तहा ॥९॥

ਉਥੇ ਮਿਤਰ ਨੂੰ ਲੈ ਆਈ ॥੯॥

ਵਹਿ ਮੂਰਖ ਐਸੇ ਜਿਯ ਜਾਨਾ ॥

वहि मूरख ऐसे जिय जाना ॥

ਉਸ ਮੂਰਖ ਨੇ ਮਨ ਵਿਚ ਇਸ ਤਰ੍ਹਾ ਸੋਚਿਆ

ਸਾਹੁ ਸੁਤਾ ਕੋ ਛਲ ਨ ਪਛਾਨਾ ॥

साहु सुता को छल न पछाना ॥

ਅਤੇ ਸ਼ਾਹ ਦੀ ਪੁੱਤਰੀ ਦਾ ਛਲ ਨਾ ਸਮਝਿਆ।

ਰਾਨੀ ਅਟਕਿ ਸੁ ਮੁਹਿ ਪਰ ਗਈ ॥

रानी अटकि सु मुहि पर गई ॥

(ਉਸ ਨੇ ਸੋਚਿਆ ਕਿ) ਰਾਣੀ ਮੇਰੇ ਉਤੇ ਮੋਹਿਤ ਹੋ ਗਈ ਹੈ,

ਤਾ ਤੇ ਹਮੈ ਬੁਲਾਵਤ ਭਈ ॥੧੦॥

ता ते हमै बुलावत भई ॥१०॥

ਇਸ ਲਈ (ਉਸ ਨੇ) ਮੈਨੂੰ ਬੁਲਾਇਆ ਹੈ ॥੧੦॥

ਤਾ ਕੇ ਸਾਥ ਭੋਗ ਮੈ ਕਰਿ ਹੌ ॥

ता के साथ भोग मै करि हौ ॥

ਰਾਣੀ ਨਾਲ ਮੈਂ ਭੋਗ ਕਰਾਗਾ

ਭਾਤਿ ਭਾਤਿ ਕੇ ਆਸਨ ਧਰਿ ਹੌ ॥

भाति भाति के आसन धरि हौ ॥

ਅਤੇ ਭਾਤ ਭਾਤ ਦੇ ਆਸਣ ਧਰਾਗਾ।

ਨ੍ਰਿਪ ਨਾਰੀ ਕਹਿ ਅਧਿਕ ਰਿਝੈ ਹੌ ॥

नृप नारी कहि अधिक रिझै हौ ॥

ਰਾਜੇ ਦੀ ਪਤਨੀ ਨੂੰ ਬਹੁਤ ਪ੍ਰਸੰਨ ਕਰਾਗਾ

ਜੋ ਮੁਖਿ ਮੰਗਿ ਹੌ ਸੋਈ ਪੈ ਹੌ ॥੧੧॥

जो मुखि मंगि हौ सोई पै हौ ॥११॥

ਅਤੇ ਜੋ ਮੂੰਹੋਂ ਮੰਗਾਗਾ, ਉਹੀ ਪ੍ਰਾਪਤ ਕਰਾਗਾ ॥੧੧॥

ਸਾਹ ਸੁਤਾ ਸੋ ਕੀਨਾ ਸੰਗਾ ॥

साह सुता सो कीना संगा ॥

(ਉਸ ਨੇ) ਸ਼ਾਹ ਦੀ ਪੁੱਤਰੀ ਨਾਲ ਸੰਯੋਗ ਕੀਤਾ

ਲਖਤ ਭਯੋ ਨ੍ਰਿਪ ਕੀ ਅਰਧੰਗਾ ॥

लखत भयो नृप की अरधंगा ॥
ਅਤੇ ਉਸ ਨੂੰ ਰਾਜੇ ਦੀ ਇਸਤਰੀ ਸਮਝਣ ਲਗਾ।

ਮੂਰਖ ਭੇਦ ਅਭੇਦ ਨ ਪਾਯੋ ॥
मूरख भेद अभेद न पायो ॥
(ਉਸ) ਮੂਰਖ ਨੇ ਭੇਦ ਅਭੇਦ ਨਾ ਪਛਾਣਿਆ

ਇਹ ਛਲ ਅਪੁਨੋ ਮੂੰਡ ਮੁਡਾਯੋ ॥੧੨॥
इह छल अपुनो मूँड मुडायो ॥१२॥
ਅਤੇ ਇਸ ਛਲ ਨਾਲ ਆਪਣਾ ਸਿਰ ਮੁੰਨਵਾ ਲਿਆ (ਭਾਵ ਆਪਣੇ ਆਪ ਨੂੰ ਛਲਵਾ ਲਿਆ) ॥੧੨॥

ਦੋਹਰਾ ॥
दोहरा ॥
ਦੋਹਰਾ:

ਸਾਹੁ ਸੁਤਾ ਕੌ ਨ੍ਰਿਪ ਤ੍ਰਿਯਾ ਜਾਨਤ ਭਯੋ ਮਨ ਮਾਹਿ ॥
साहु सुता कौ नृप तृया जानत भयो मन माहि ॥
ਸ਼ਾਹ ਦੀ ਪੁੱਤਰੀ ਨੂੰ ਮਨ ਵਿਚ ਰਾਜੇ ਦੀ ਪਤਨੀ ਸਮਝਦਾ ਸੀ

ਹਰਖ ਮਾਨ ਤਾ ਕੌ ਭਜਾ ਭੇਵ ਪਛਾਨਾ ਨਾਹਿ ॥੧੩॥
हरख मान ता कौ भजा भेव पछाना नाहि ॥१३॥
ਅਤੇ ਪ੍ਰਸੰਨ ਹੋ ਕੇ ਉਸ ਨਾਲ ਰਮਣ ਕਰਦਾ ਸੀ। ਪਰ ਉਸ ਨੇ ਭੇਦ ਨੂੰ ਨਹੀਂ ਪਛਾਣਿਆ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪਚਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੮੫॥੫੪੨੫॥ਅਫਜੂੰ॥
इति स्री चरित्र पख्याने तृया चरित्रे मंत्री भूप संबादे दोइ सौ पचासी चरित्र समापतम सतु सुभम सतु ॥२८५॥५४२५॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੮੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੮੫॥੫੪੨੫॥ ਚਲਦਾ॥

ਭੁਜੰਗ ਪ੍ਰਯਾਤ ਛੰਦ ॥
भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਦਿਸਾ ਬਾਰੁਣੀ ਮੈ ਰਹੈ ਏਕ ਰਾਜਾ ॥

दिसा बारुणी मै रहै एक राजा ॥

ਬਾਰੁਣੀ (ਪੱਛਮ) ਦਿਸ਼ਾ ਵਿਚ ਇਕ ਰਾਜਾ ਰਹਿੰਦਾ ਸੀ।

ਸੁ ਵਾ ਤੁਲਿ ਦੂਜੋ ਬਿਧਾਤੈ ਨ ਸਾਜਾ ॥

सु वा तुलि दूजो बिधातै न साजा ॥

ਉਸ ਵਰਗਾ ਦੂਜਾ (ਰਾਜਾ) ਵਿਧਾਤਾ ਨੇ ਨਹੀਂ ਸਾਜਿਆ ਸੀ।

ਬਿਖ੍ਯਾ ਨਾਮ ਤਾ ਕੀ ਸੁਤਾ ਏਕ ਸੋਹੈ ॥

बिख्या नाम ता की सुता एक सोहै ॥

ਬਿਖਿਆ ਨਾ ਦੀ ਉਸ ਦੀ ਇਕ ਲੜਕੀ ਸ਼ੋਭਦੀ ਸੀ।

ਸੁਰੀ ਆਸੁਰੀ ਨਾਗਿਨੀ ਤੁਲਿ ਕੋ ਹੈ ॥੧॥

सुरी आसुरी नागिनी तुलि को है ॥१॥

(ਉਸ ਦੇ) ਬਰਾਬਰ ਦੇਵ, ਦੈਂਤ ਜਾ ਨਾਗ ਇਸਤਰੀ, ਕੋਈ ਵੀ ਨਹੀਂ ਸੀ ॥੧॥

ਪ੍ਰਭਾ ਸੈਨ ਨਾਮਾ ਰਹੈ ਤਾਹਿ ਤਾਤਾ ॥

प्रभा सैन नामा रहै ताहि ताता ॥

ਪ੍ਰਭਾ ਸੈਨ ਨਾ ਦਾ ਉਸ ਦਾ ਪਿਤਾ (ਉਥੇ) ਰਹਿੰਦਾ ਸੀ

ਤਿਹੂੰ ਲੋਕ ਮੈ ਬੀਰ ਬਾਕੋ ਬਿਖ੍ਯਾਤਾ ॥

तिहूँ लोक मै बीर बाको बिख्याता ॥

ਜੋ ਤਿੰਨਾ ਲੋਕਾ ਵਿਚ ਬਾਕੇ ਸੂਰਵੀਰ ਵਜੋਂ ਪ੍ਰਸਿੱਧ ਸੀ।

ਤਹਾ ਏਕ ਆਯੋ ਬਡੋ ਛਤ੍ਰਧਾਰੀ ॥

तहा एक आयो बडो छत्रधारी ॥

ਉਥੇ ਇਕ ਵੱਡਾ ਛਤ੍ਰਧਾਰੀ (ਰਾਜਾ) ਆਇਆ

ਸਭੈ ਸਸਤ੍ਰ ਬੇਤਾ ਸੁ ਬਿਦ੍ਰਯਾਧਿਕਾਰੀ ॥੨॥

सभै ससत्र बेता सु बिद्रयाधिकारी ॥२॥

ਜੋ ਸਾਰੇ ਸ਼ਸਤ੍ਰਾਂ ਵਿਚ ਮਾਹਿਰ ਸੀ ਅਤੇ ਵਿਦਿਆ ਦਾ ਪੂਰਾ ਅਧਿਕਾਰੀ ਸੀ ॥੨॥

ਪ੍ਰਭਾ ਸੈਨ ਆਯੋ ਜਹਾ ਬਾਗ ਨੀਕੋ ॥

प्रभा सैन आयो जहा बाग नीको ॥

(ਇਕ ਵਾਰ) ਪ੍ਰਭਾ ਸੈਨ (ਉਥੇ) ਆਇਆ ਜਿਥੇ ਸੁੰਦਰ ਬਾਗ਼ ਸੀ।

ਪ੍ਰਭਾ ਹੇਰਿ ਜਾ ਕੀ ਬਢ੍ਯੋ ਨੰਦ ਜੀ ਕੋ ॥

प्रभा हेरि जा की बढ्यो नंद जी को ॥

ਉਸ (ਬਾਗ਼) ਦੀ ਸੁੰਦਰਤਾ ਨੂੰ ਵੇਖ ਕੇ (ਰਾਜੇ ਦਾ) ਮਨ ਪ੍ਰਸੰਨ ਹੋ ਗਿਆ।

ਤਹਾ ਬੋਲਿ ਸੂਰਹਿ ਰਥਹਿ ਠਾਢ ਕੀਨੋ ॥

तहा बोलि सूरहि रथहि ठाढ कीनो ॥

ਸੂਰਮਿਆਂ ਨੂੰ ਕਹਿ ਕੇ ਉਥੇ ਰਥ ਰੁਕਵਾਇਆ

ਪਿਯਾਦੇ ਭਯੇ ਪੈਂਡ ਤਾ ਕੋ ਸੁ ਲੀਨੋ ॥੩॥

पियादे भये पैंड ता को सु लीनो ॥३॥

ਅਤੇ ਬਾਗ਼ ਦੇ ਰਸਤੇ ਉਤੇ ਪੈਦਲ ਚਲ ਪਿਆ ॥੩॥

ਜਬੈ ਬਾਗ ਨੀਕੋ ਸੁ ਤੌਨੋ ਨਿਹਾਰਿਯੋ ॥

जबै बाग नीको सु तौनो निहारियो ॥

ਜਦੋਂ ਉਸ ਨੇ ਸੁੰਦਰ ਬਾਗ਼ ਨੂੰ ਵੇਖਿਆ

ਇਹੈ ਆਪਨੇ ਚਿਤ ਮਾਹੀ ਬਿਚਾਰਿਯੋ ॥

इहै आपने चित माही बिचारियो ॥

ਤਾ ਆਪਣੇ ਮਨ ਵਿਚ ਇਹ ਵਿਚਾਰਿਆ

ਕਛੂ ਕਾਲ ਈਹਾ ਅਬੈ ਸੈਨ ਕੀਜੈ ॥

कछू काल ईहा अबै सैन कीजै ॥

ਕਿ ਹੁਣ ਕੁਝ ਸਮੇਂ ਲਈ ਇਥੇ ਆਰਾਮ ਕੀਤਾ ਜਾਏ

ਘਰੀ ਦ੍ਵੈਕ ਕੌ ਗ੍ਰਾਮ ਕੋ ਪੰਥ ਲੀਜੈ ॥੪॥

घरी द्वैक कौ ग्राम को पंथ लीजै ॥४॥

ਅਤੇ ਦੋ ਕੁ ਘੜੀਆਂ ਬਾਦ ਨਗਰ ਦੇ ਰਾਹੇ ਪਿਆ ਜਾਏ ॥੪॥

ਖਰੇ ਬਾਜ ਕੀਨੇ ਘਰੀ ਦ੍ਵੈਕ ਸੋਯੋ ॥

खरे बाज कीने घरी द्वैक सोयो ॥

ਘੋੜਿਆਂ ਨੂੰ ਰੋਕ ਕੇ ਉਹ ਦੋ ਕੁ ਘੜੀਆਂ ਸੁਤਾ

ਸਭੈ ਆਪਨੇ ਚਿਤ ਕੋ ਸੋਕ ਖੋਯੋ ॥

सभै आपने चित को सोक खोयो ॥

ਅਤੇ ਆਪਣੇ ਚਿਤ ਦੇ ਸਾਰੇ ਗ਼ਮ ਦੂਰ ਕਰ ਦਿੱਤੇ।

ਤਹਾ ਰਾਜ ਕੰਨ੍ਯਾ ਬਿਖ੍ਯਾ ਨਾਮ ਆਈ ॥

तहा राज कंन्या बिख्या नाम आई ॥

ਉਥੇ ਬਿਖਿਆ ਨਾ ਦੀ ਰਾਜ ਕੁਮਾਰੀ ਆਈ।

ਬਿਲੋਕ੍ਯੋ ਤਿਸੈ ਸੁਧਿ ਤੌਨੇ ਨ ਪਾਈ ॥੫॥

बिलोक्यो तिसै सुधि तौने न पाई ॥५॥

ਉਸ (ਛਤ੍ਰਧਾਰੀ ਰਾਜੇ ਨੂੰ) ਵੇਖ ਕੇ ਉਸ ਨੂੰ ਸੁੱਧ ਬੁੱਧ ਭੁਲ ਗਈ ॥੫॥

ਤਬੈ ਰਾਜ ਕੰਨ੍ਯਾ ਹ੍ਰਿਦੈ ਯੌ ਬਿਚਾਰਿਯੋ ॥

तबै राज कंन्या हृदै यौ बिचारियो ॥

(ਜਦੋਂ) ਉਸ ਨੇ ਪ੍ਰਭਾ ਸੈਨ ਨੂੰ ਸੁਤਿਆਂ ਹੋਇਆ ਵੇਖਿਆ,

ਪ੍ਰਭਾ ਸੈਨ ਕੌ ਸੋਵਤੇ ਜੌ ਨਿਹਾਰਿਯੋ ॥

ਪ੍ਰਭਾ ਸੈਨ ਕੌ ਸੋਵਤੇ ਜੌ ਨਿਹਾਰਿਯੋ ॥
ਤਦੋਂ ਰਾਜ ਕੁਮਾਰੀ ਨੇ ਮਨ ਵਿਚ ਇਸ ਤਰ੍ਹਾ ਵਿਚਾਰਿਆ

ਤ੍ਰਿਯਾ ਮੈ ਇਸੀ ਕੀ ਇਹੈ ਨਾਥ ਮੇਰੋ ॥
तृया मै इसी की इहै नाथ मेरो ॥
ਕਿ ਮੈਂ ਇਸ (ਛਤ੍ਰਧਾਰੀ ਰਾਜੇ) ਦੀ ਇਸਤਰੀ ਹਾ ਅਤੇ ਇਹ ਮੇਰਾ ਪਤੀ ਹੈ।

ਬਰੌਗੀ ਇਸੈ ਮੈ ਭਈ ਆਜੁ ਚੇਰੋ ॥੬॥
बरौगी इसै मै भई आजु चेरो ॥६॥
ਮੈਂ ਇਸੇ ਨਾਲ ਵਿਆਹ ਕਰਾਗੀ, ਮੈਂ (ਇਸ ਦੀ) ਅਜ ਗੋਲੀ ਹੋ ਗਈ ਹਾ ॥੬॥

ਨ੍ਰਿਸੰਸੈ ਇਹੈ ਚਿਤ ਮੈ ਬਾਲ ਆਨੀ ॥
नृसंसै इहै चित मै बाल आनी ॥
ਬਾਲਿਕਾ ਨੇ ਇਸ (ਵਿਚਾਰ) ਨੂੰ ਬਿਨਾ ਸੰਸੇ ਦੇ ਮਨ ਵਿਚ ਲਿਆਂਦਾ

ਇਸੀ ਕੌ ਬਰੌ ਕੈ ਤਜੌ ਰਾਜਧਾਨੀ ॥
इसी कौ बरौ कै तजौ राजधानी ॥
ਕਿ ਇਸੇ ਨਾਲ ਵਿਆਹ ਕਰਾਗੀ, (ਨਹੀਂ ਤਾ) ਰਾਜਧਾਨੀ ਛਡ ਦਿਆਂਗੀ।

ਤਹਾ ਏਕ ਪਤ੍ਰੀ ਸੁ ਡਾਰੀ ਨਿਹਾਰੀ ॥
तहा एक पत्री सु डारी निहारी ॥
ਉਥੇ ਉਸ ਨੇ ਇਕ ਚਿੱਠੀ ਪਈ ਹੋਈ ਵੇਖੀ।

ਇਹੈ ਚੰਚਲਾ ਚਿਤ ਮਾਹੀ ਬਿਚਾਰੀ ॥੭॥
इहै चंचला चित माही बिचारी ॥७॥
ਇਸਤਰੀ ਨੇ ਮਨ ਵਿਚ ਇਹ ਵਿਚਾਰ ਕੀਤਾ ॥੭॥

ਚਹਿਯੋ ਪਤ੍ਰਕਾ ਕੌ ਸੁ ਬਾਚੌ ਉਘਾਰੌ ॥
चहियो पत्रका कौ सु बाचौ उघारौ ॥

(ਉਹ) ਚਾਹੁੰਦੀ ਸੀ ਕਿ ਚਿੱਠੀ ਨੂੰ ਲੈ ਕੇ ਖੋਲ੍ਹੇ ਅਤੇ ਪੜ੍ਹੇ।

ਡਰੌ ਬੇਦ ਕੀ ਸਾਸਨਾ ਕੌ ਬਿਚਾਰੌ ॥

डरौ बेद की सासना कौ बिचारौ ॥

ਪਰ ਵੇਦ ਦੇ ਦੰਡ ਨੂੰ ਵਿਚਾਰ ਕੇ ਡਰਦੀ ਸੀ।

ਪਰੀ ਪਤ੍ਰਿਕਾ ਕੌ ਜੋ ਕੋਊ ਉਘਾਰੈ ॥

परी पतृका कौ जो कोऊ उघारै ॥

(ਕਿਉਂਕਿ ਵੇਦ ਅਨੁਸਾਰ) ਪਈ ਹੋਈ ਚਿੱਠੀ ਨੂੰ ਜੋ ਕੋਈ ਖੋਲ੍ਹਦਾ ਹੈ,

ਬਿਧਾਤਾ ਉਸੈ ਨਰਕ ਕੈ ਮਾਝ ਡਾਰੈ ॥੮॥

बिधाता उसै नरक कै माझ डारै ॥८॥

ਉਸ ਨੂੰ ਵਿਧਾਤਾ ਨਰਕਾ ਵਿਚ ਸੁਟਦਾ ਹੈ ॥੮॥

ਰਹੀ ਸੰਕਿ ਲੀਨੀ ਤਊ ਹਾਥ ਪਾਤੀ ॥

रही संकि लीनी तऊ हाथ पाती ॥

ਸ਼ੰਕਾ ਵਿਚ ਗ੍ਰਸੀ ਹੋਈ ਨੇ ਉਹ ਚਿੱਠੀ ਹੱਥ ਵਿਚ ਲੈ ਲਈ

ਲਈ ਲਾਇ ਕੈ ਮਿਤ੍ਰ ਕੀ ਜਾਨਿ ਛਾਤੀ ॥

लई लाइ कै मित्र की जानि छाती ॥

ਅਤੇ ਉਸ ਨੂੰ ਮਿਤਰ ਦੀ ਸਮਝ ਕੇ ਛਾਤੀ ਨਾਲ ਲਗਾ ਲਿਆ।

ਕਬੈ ਹਾਥ ਮਾਹੀ ਛਿਪਾਵੈ ਉਘਾਰੈ ॥

कबै हाथ माही छिपावै उघारै ॥

ਕਦੇ (ਉਹ ਚਿੱਠੀ ਨੂੰ) ਹੱਥ ਵਿਚ ਲੁਕਾਉਂਦੀ ਅਤੇ ਕਦੇ ਉਘਾੜਦੀ।

ਮਨੋ ਨਿਰਧਨੀ ਦ੍ਰਬ ਪਾਯੋ ਨਿਹਾਰੈ ॥੯॥

मनो निरधनी द्रब पायो निहारै ॥९॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਨਿਰਧਨ ਵਿਅਕਤੀ ਧਨ ਨੂੰ ਪ੍ਰਾਪਤ ਕਰ ਕੇ ਵੇਖਦਾ ਹੋਵੇ ॥੯॥

ਤਬੈ ਚੰਚਲਾ ਚਿਤ ਮੈ ਯੌ ਬਿਚਾਰੀ ॥

तबै चंचला चित मै यौ बिचारी ॥

ਤਦ ਇਸਤਰੀ ਨੇ ਮਨ ਵਿਚ ਇਸ ਤਰ੍ਹਾ ਵਿਚਾਰ ਕੀਤਾ

ਤਿਸੈ ਜਾਨਿ ਕੈ ਨਾਥ ਪਾਤੀ ਉਘਾਰੀ ॥

तिसै जानि कै नाथ पाती उघारी ॥

ਅਤੇ ਉਸ ਨੂੰ ਪ੍ਰੀਤਮ ਦੀ ਚਿੱਠੀ ਸਮਝ ਕੇ ਖੋਲ੍ਹ ਲਿਆ।

ਜੋਊ ਨਾਥ ਕੀ ਜਾਨਿ ਪਾਤੀ ਉਘਾਰੈ ॥

जोऊ नाथ की जानि पाती उघारै ॥

(ਸੋਚਦੀ ਕਿ) ਜੋ (ਕੋਈ ਇਸਤਰੀ) ਪ੍ਰੀਤਮ ਦੀ ਚਿੱਠੀ ਸਮਝ ਕੇ ਖੋਲ੍ਹਦੀ ਹੈ,

ਨ ਤਾ ਕੌ ਬਿਧਾਤਾ ਮਹਾ ਨਰਕ ਡਾਰੈ ॥੧੦॥

न ता कौ बिधाता महा नरक डारै ॥१०॥

ਉਸ ਨੂੰ ਵਿਧਾਤਾ ਮਹਾ ਨਰਕ ਵਿਚ ਨਹੀਂ ਸੁਟਦਾ ॥੧੦॥

ਹੁਤੋ ਏਕ ਰਾਜਾ ਤਹਾ ਛਤ੍ਰਧਾਰੀ ॥

हुतो एक राजा तहा छत्रधारी ॥

ਉਥੇ ਇਕ ਛਤ੍ਰਧਾਰੀ ਰਾਜਾ ਸੀ

ਪ੍ਰਭਾ ਸੈਨ ਕੇ ਪ੍ਰਾਨ ਕੋ ਹੰਤਕਾਰੀ ॥

प्रभा सैन के प्रान को हंतकारी ॥

ਜੋ ਪ੍ਰਭਾ ਸੈਨ ਦੇ ਪ੍ਰਾਣਾ ਨੂੰ ਖ਼ਤਮ ਕਰਨਾ ਚਾਹੁੰਦਾ ਸੀ।

ਤਿਨਿਛਿਆ ਇਹੈ ਚਿਤ ਕੇ ਮਾਝ ਕੀਨੀ ॥

तिनिछिआ इहै चित के माझ कीनी ॥

ਉਸ ਨੇ ਇਹ ਇੱਛਾ ਆਪਣੇ ਮਨ ਵਿਚ ਕੀਤੀ

ਸੋਈ ਲਿਖ੍ਯ ਕੈ ਪਤ੍ਰ ਕੇ ਮਧਿ ਦੀਨੀ ॥੧੧॥

सोई लिख्य कै पत्र के मधि दीनी ॥११॥

ਅਤੇ ਉਹੀ ਇਸ ਪੱਤਰ ਵਿਚ ਲਿਖ ਦਿੱਤੀ ॥੧੧॥

ਬਿਖ੍ਯਾ ਨਾਮ ਜਾ ਕੀ ਸੁਪੁਤ੍ਰੀ ਅਪਾਰਾ ॥

बिख्या नाम जा की सुपुत्री अपारा ॥

ਜਿਸ ਦੀ ਅਪਾਰ (ਸੁੰਦਰ) ਪੁੱਤਰੀ ਦਾ ਨਾ 'ਬਿਖਿਆ' ਸੀ,

ਤਿਸੀ ਓਰ ਲਿਖਿ ਪਤ੍ਰਿਕੈ ਮਾਝ ਡਾਰਾ ॥

तिसी ओर लिखि पतृकै माझ डारा ॥

ਉਸੇ (ਰਾਜੇ) ਵਲ ਇਹ ਚਿੱਠੀ ਲਿਖ ਕੇ ਰਖੀ ਗਈ ਸੀ।

ਪ੍ਰਭਾ ਸੈਨ ਆਯੋ ਜਬੈ ਜਾਨਿ ਲੀਜੋ ॥

प्रभा सैन आयो जबै जानि लीजो ॥

ਜਦੋਂ ਪ੍ਰਭਾ ਸੈਨ ਰਾਜਾ ਆਇਆ ਹੋਇਆ ਸਮਝ ਲਵੋ

ਬਿਖੈ ਲੈ ਤਿਸੀ ਕਾਲ ਮੈ ਤਾਸੁ ਦੀਜੋ ॥੧੨॥

बिखै लै तिसी काल मै तासु दीजो ॥१२॥

ਤਾ ਉਸੇ ਵੇਲੇ ਉਸ ਨੂੰ ਵਿਸ਼ ('ਬਿਖ') ਦੇ ਦੇਣਾ ॥੧੨॥

ਰਹੀ ਪਤ੍ਰਿ ਕੋ ਬਾਚ ਕੈ ਚੌਕਿ ਚਿਤੈ ॥

रही पतृ को बाच कै चौकि चितै ॥

ਉਹ ਚਿੱਠੀ ਪੜ੍ਹ ਕੇ ਮਨ ਵਿਚ ਚੌਂਕ ਪਈ।

ਕਿਯੋ ਮੰਤ੍ਰ ਇਕ ਮਿਤ੍ਰ ਕੀ ਰਛ ਹਿਤੈ ॥

कियो मंत्र इक मित्र की रछ हितै ॥

ਉਸ ਨੇ ਮਿਤਰ ਦੀ ਰਖਿਆ ਲਈ ਇਕ ਵਿਚਾਰ ਕੀਤਾ।

ਲਿਯੋ ਆਂਜਿ ਕੈ ਅੰਜਨੈ ਹਾਥ ਪਯਾਰੀ ॥

ਲਿਯੋ ਆँਜਿ ਕੈ ਅੰਜਨੈ ਹਾਥ ਪ੍ਯਾਰੀ ॥

ਉਸ ਨੇ ਹੱਥ ਨਾਲ ਅੱਖਾ ਵਿਚੋਂ ਸੁਰਮੇ ਨੂੰ ਲਗਾਇਆ

ਬਿਖ੍ਯਾ ਬਿਖਿ ਕੈ ਦੈਨ ਤਾ ਕੌ ਸੁ ਡਾਰੀ ॥੧੩॥

बिख्या बिखि कै दैन ता कौ सु डारी ॥१३॥

ਅਤੇ 'ਬਿਖ' ਦੀ ਥਾ 'ਬਿਖਿਆ' ਦੇਣ ਲਈ ਲਿਖ ਕੇ ਪਾ ਦਿੱਤਾ (ਅਰਥਾਤ 'ਬਿਖ' ਨੂੰ 'ਬਿਖਿਆ' ਬਣਾ ਦਿੱਤਾ) ॥੧੩॥

ਰਹੀ ਜਾਤ ਬਾਲਾ ਤਬੈ ਰਾਜ ਜਾਗੇ ॥

रही जात बाला तबै राज जागे ॥

ਜਦੋਂ ਉਹ ਕੰਨਿਆ ਚਲੀ ਗਈ ਤਾ ਰਾਜਾ ਜਾਗਿਆ।

ਵਹੈ ਪਤ੍ਰਿਕਾ ਹਾਥ ਲੈ ਕੈ ਨੁਰਾਗੇ ॥

वहै पतृका हाथ लै कै नुरागे ॥

ਅਤੇ ਉਹ ਪੱਤਰ ਪ੍ਰੇਮ ਪੂਰਵਕ ਹੱਥ ਵਿਚ ਪਕੜ ਲਿਆ।

ਪਿਤਾ ਤੌਨ ਕੇ ਹਾਥ ਲੈ ਕੇ ਸੁ ਦੀਨੀ ॥

पिता तौन के हाथ लै के सु दीनी ॥

(ਉਹ ਚਿੱਠੀ) ਲੈ ਕੇ ਬਿਖਿਆ ਦੇ ਪਿਤਾ ਨੂੰ ਦੇ ਦਿੱਤੀ।

ਸੁਨ੍ਯੋ ਮਿਤ੍ਰ ਕੋ ਨਾਮੁ ਲੈ ਭੂਪ ਚੀਨੀ ॥੧੪॥

सुन्यो मित्र को नामु लै भूप चीनी ॥१४॥

ਮਿਤਰ ਦਾ ਨਾ ਸੁਣ ਕੇ ਰਾਜੇ ਨੇ ਉਸ ਨੂੰ ਪਛਾਣ ਲਿਆ ॥੧੪॥

ਜਬੈ ਪਤ੍ਰਿਕਾ ਛੋਰਿ ਕੈ ਭੂਪ ਬਾਚੀ ॥

जबै पतृका छोरि कै भूप बाची ॥

ਜਦ ਰਾਜੇ ਨੇ ਚਿੱਠੀ ਖੋਲ ਕੇ ਪੜ੍ਹੀ,

ਇਹੈ ਬਾਤ ਰਾਜੈ ਲਿਖੀ ਮਿਤ੍ਰ ਸਾਚੀ ॥

इहै बात राजै लिखी मित्र साची ॥

ਤਾ (ਉਸ ਨੇ ਸੋਚਿਆ ਕਿ) ਇਹ ਮਿਤਰ ਰਾਜੇ ਨੇ ਸੱਚੀ ਗੱਲ ਲਿਖੀ ਹੈ।

ਬਿਖ੍ਯਾ ਬਾਚਿ ਪਤ੍ਰੀ ਉਸੀ ਕਾਲ ਦੀਜੋ ॥
बिख्या बाचि पत्री उसी काल दीजो ॥
ਚਿੱਠੀ ਪੜ੍ਹਦਿਆਂ ਹੀ ਉਸੇ ਵੇਲੇ ਬਿਖਿਆ ਦੇ ਦੇਣਾ

ਘਰੀ ਏਕ ਬੇਲੰਬ ਰਾਜਾ ਨ ਕੀਜੋ ॥੧੫॥
घरी एक बेलंब राजा न कीजो ॥१५॥
ਅਤੇ ਹੇ ਰਾਜਨ! ਇਕ ਘੜੀ ਵੀ ਦੇਰ ਨਹੀਂ ਕਰਨੀ ॥੧੫॥

ਬਿਖ੍ਯਾ ਰਾਜ ਕੰਨ੍ਯਾ ਮਹਾਰਾਜ ਦੀਨੀ ॥
बिख्या राज कंन्या महाराज दीनी ॥
ਬਿਖਿਆ ਨਾ ਦੀ ਰਾਜ ਕੰਨਿਆ ਨੂੰ ਮਹਾਰਾਜ ਨੇ ਦੇ ਦਿੱਤਾ।

ਕਹਾ ਚੰਚਲਾ ਚੇਸਟਾ ਚਾਰ ਕੀਨੀ ॥
कहा चंचला चेसटा चार कीनी ॥
(ਵੇਖੋ) ਚੰਚਲਾ ਨੇ ਕਿਤਨੀ ਸੁੰਦਰ ਚੇਸ਼ਟਾ ਕੀਤੀ ਹੈ।

ਕਛੂ ਭੇਦ ਤਾ ਕੋ ਸੁ ਰਾਜੈ ਨ ਪਾਯੋ ॥
कछू भेद ता को सु राजै न पायो ॥
ਰਾਜੇ ਨੇ ਉਸ ਦਾ ਕੁਝ ਵੀ ਭੇਦ ਨਹੀਂ ਪਾਇਆ

ਪ੍ਰਭਾ ਸੈਨ ਰਾਜਾ ਤਿਸੈ ਬ੍ਯਾਹਿ ਲ੍ਯਾਯੋ ॥੧੬॥
प्रभा सैन राजा तिसै ब्याहि ल्यायो ॥१६॥
ਅਤੇ ਪ੍ਰਭਾ ਸੈਨ ਰਾਜਾ ਉਸ ਨੂੰ ਵਿਆਹ ਕੇ ਲੈ ਆਇਆ ॥੧੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛਿਆਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੮੬॥੫੪੪੧॥ਅਫਜੂੰ॥
इति स्री चरित्र पख्याने तृया चरित्रे मंत्री भूप संबादे दोइ सौ छिआसी चरित्र समापतम सतु सुभम सतु ॥२८६॥५४४१॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੮੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੮੬॥੫੪੪੧॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਘਾਟਮ ਪੁਰ ਕੁਰਰੇ ਬਿਖੈ ਏਕ ਮੁਗਲ ਕੀ ਬਾਲ ॥

घाटम पुर कुररे बिखै एक मुगल की बाल ॥

ਘਾਟਮ ਪੁਰ ਦੇ ਇਕ ਬਾਗ਼ ('ਕੁਰਰੇ') ਵਿਚ ਇਕ ਮੁਗ਼ਲ ਬਾਲਿਕਾ ਨੇ

ਭ੍ਰਾਤਾ ਸਾਥ ਚਰਿਤ੍ਰ ਤਿਨ ਕਿਯੋ ਸੁ ਸੁਨਹੁ ਨ੍ਰਿਪਾਲ ॥੧॥

भ्राता साथ चरित्र तिन कियो सु सुनहु नृपाल ॥१॥

ਭਰਾ ਨਾਲ ਚਰਿਤ੍ਰ ਕੀਤਾ। ਹੇ ਰਾਜਨ! ਉਹ ਸੁਣੋ ॥੧॥

ਚੌਪਈ ॥

चौपई ॥

ਚੌਪਈ:

ਸੌਦਾ ਨਿਮਿਤ ਭ੍ਰਾਤ ਤਿਹ ਗਯੋ ॥

सौदा निमित भ्रात तिह गयो ॥

ਉਸ (ਬਾਲਿਕਾ) ਦਾ ਭਰਾ ਸੌਦਾਗਰੀ ਲਈ (ਬਾਹਰ) ਗਿਆ

ਖਾਟਿ ਕਮਾਇ ਅਧਿਕ ਧਨ ਲਯੋ ॥

खाटि कमाइ अधिक धन लयो ॥

ਅਤੇ ਖਟ ਕਮਾ ਕੇ ਬਹੁਤ ਸਾਰਾ ਧਨ ਲੈ ਕੇ ਆਇਆ।

ਨਿਸਿ ਕਹ ਧਾਮ ਭਗਨਿ ਕੋ ਆਯੋ ॥

निसि कह धाम भगनि को आयो ॥

(ਉਹ) ਰਾਤ ਵੇਲੇ ਭੈਣ ਦੇ ਘਰ ਆਇਆ।

ਕੰਠ ਲਾਗਿ ਤਿਨ ਮੋਹ ਜਤਾਯੋ ॥੨॥

कंठ लागि तिन मोह जतायो ॥२॥

(ਭੈਣ ਨੇ) ਉਸ ਨੂੰ ਗਲੇ ਨਾਲ ਲਗਾ ਕੇ (ਆਪਣਾ) ਮੋਹ ਜਤਾਇਆ ॥੨॥

ਅਪਨੀ ਸਕਲ ਬ੍ਰਿਥਾ ਤਿਨ ਭਾਖੀ ॥

अपनी सकल बृथा तिन भाखी ॥

(ਭਰਾ ਨੇ ਸੌਦਾਗਰੀ ਸੰਬੰਧੀ) ਸਾਰੀ ਵਿਥਿਆ ਦਸੀ।

ਜੋ ਜੋ ਬਿਤਈ ਸੋ ਸੋ ਆਖੀ ॥

जो जो बितई सो सो आखी ॥

ਜੋ ਜੋ ਬੀਤੀ ਸੀ, ਉਹ ਉਹ ਦਸ ਦਿੱਤੀ।

ਜੁ ਧਨ ਹੁਤੋ ਸੰਗ ਖਾਟਿ ਕਮਾਯੋ ॥

जु धन हुतो संग खाटि कमायो ॥

(ਉਹ) ਜੋ ਧਨ ਖਟ ਕਮਾ ਕੇ ਨਾਲ ਲੈ ਕੇ ਆਇਆ ਸੀ,

ਸੋ ਭਗਨੀ ਕਹ ਸਕਲ ਦਿਖਾਯੋ ॥੩॥

सो भगनी कह सकल दिखायो ॥३॥

ਉਹ ਸਾਰਾ ਭੈਣ ਨੂੰ ਵਿਖਾ ਦਿੱਤਾ ॥੩॥

ਮਰਿਯਮ ਬੇਗਮ ਤਾ ਕੋ ਨਾਮਾ ॥

मरियम बेगम ता को नामा ॥

ਉਸ (ਮੁਗ਼ਲ ਬਾਲਿਕਾ) ਦਾ ਨਾ ਮਰਿਯਮ ਬੇਗਮ ਸੀ।

ਭਾਈ ਕੌ ਮਾਰਾ ਜਿਨ ਬਾਮਾ ॥

भाई कौ मारा जिन बामा ॥

ਉਸ ਇਸਤਰੀ ਨੇ ਭਰਾ ਨੂੰ ਮਾਰ ਦਿੱਤਾ।

ਸਭ ਹੀ ਦਰਬ ਛੀਨਿ ਕਰਿ ਲੀਨਾ ॥

ਸਭ ਹੀ ਦਰਬ ਛੀਨਿ ਕਰਿ ਲੀਨਾ ॥

(ਉਸ ਦਾ) ਸਾਰਾ ਧਨ ਖੋਹ ਲਿਆ

ਆਪੁ ਚਰਿਤ੍ਰ ਸੁ ਐਸੇ ਕੀਨਾ ॥੪॥

आपु चरित्र सु ऐसे कीना ॥४॥

ਅਤੇ ਆਪ ਇਸ ਤਰ੍ਹਾ ਦਾ ਚਰਿਤ੍ਰ ਕੀਤਾ ॥੪॥

ਦੋਹਰਾ ॥

दोहरा ॥

ਦੋਹਰਾ:

ਭਗਨੀ ਦਰਬ ਬਿਲੋਕਿ ਕੈ ਲੋਭ ਸਿੰਧ ਕੈ ਮਾਹਿ ॥

भगनी दरब बिलोकि कै लोभ सिंध कै माहि ॥

ਭੈਣ ਧਨ ਨੂੰ ਵੇਖ ਕੇ ਲੋਭ ਦੇ ਸਮੁੰਦਰ ਵਿਚ (ਡੁਬ ਗਈ)।

ਨਖ ਸਿਖ ਲੌ ਬੂਡਤ ਭਈ ਸੁਧਿ ਨ ਰਹੀ ਜਿਯ ਮਾਹਿ ॥੫॥

नख सिख लौ बूडत भई सुधि न रही जिय माहि ॥५॥

(ਉਹ) ਸਿਰ ਤੋਂ ਪੈਰਾ ਤਕ (ਲੋਭ ਦੇ ਸਮੁੰਦਰ ਵਿਚ) ਡੁਬ ਗਈ ਅਤੇ ਉਸ ਦੇ ਮਨ ਵਿਚ ਕੋਈ ਸੁੱਧ ਬੁੱਧ ਨਾ ਰਹੀ ॥੫॥

ਚੌਪਈ ॥

चौपई ॥

ਚੌਪਈ:

ਭ੍ਰਾਤ ਵਾਤ ਭਗਨੀ ਨ ਬਿਚਾਰਾ ॥

भ्रात वात भगनी न बिचारा ॥

(ਉਸ) ਭੈਣ ਨੇ ਭਰਾ ਵਰਾ ਕੁਝ ਨਾ ਵਿਚਾਰਿਆ

ਫਾਸੀ ਡਾਰਿ ਕੰਠਿ ਮਹਿ ਮਾਰਾ ॥

फासी डारि कंठि महि मारा ॥

ਅਤੇ ਗਲ ਵਿਚ ਫਾਹੀ ਪਾ ਕੇ ਮਾਰ ਦਿੱਤਾ।

ਲੀਨਾ ਲੂਟਿ ਸਕਲ ਤਿਹ ਧਨ ਕੌ ॥

लीना लूटि सकल तिह धन कौ ॥

ਉਸ ਦੇ ਸਾਰੇ ਧਨ ਨੂੰ ਲੁਟ ਲਿਆ

ਕਰਿਯੋ ਅਮੋਹ ਆਪਨੇ ਮਨ ਕੌ ॥੬॥

करियो अमोह आपने मन कौ ॥६॥

ਅਤੇ ਆਪਣੇ ਮਨ ਨੂੰ ਨਿਰਮੋਹੀ ਕਰ ਦਿੱਤਾ ॥੬॥

ਪ੍ਰਾਤ ਭਏ ਰੋਵਨ ਤਬ ਲਾਗੀ ॥

प्रात भए रोवन तब लागी ॥

ਸਵੇਰ ਹੋਣ ਤੇ ਉਹ ਰੋਣ ਲਗ ਗਈ

ਜਬ ਸਭ ਪ੍ਰਜਾ ਗਾਵ ਕੀ ਜਾਗੀ ॥

जब सभ प्रजा गाव की जागी ॥

ਜਦੋਂ ਪਿੰਡ ਦੇ ਸਾਰੇ ਲੋਕ ਜਾਗ ਪਏ।

ਮ੍ਰਿਤਕ ਬੰਧੁ ਤਬ ਸਭਨ ਦਿਖਾਯੋ ॥

मृतक बंधु तब सभन दिखायो ॥

ਉਸ ਨੇ ਮਰਿਆ ਹੋਇਆ ਭਰਾ ਸਭ ਨੂੰ ਵਿਖਾਇਆ।

ਮਰਿਯੋ ਆਜੁ ਇਹ ਸਾਪ ਚਬਾਯੋ ॥੭॥

मरियो आजु इह साप चबायो ॥७॥

(ਅਤੇ ਕਿਹਾ) ਸੱਪ ਦੇ ਡੰਗਣ ਨਾਲ ਇਹ ਮਰ ਗਿਆ ਹੈ ॥੭॥

ਭਲੀ ਭਾਤ ਤਨ ਤਾਹਿ ਗਡਾਯੋ ॥

भली भात तन ताहि गडायो ॥

ਉਸ ਦਾ ਸ਼ਰੀਰ ਚੰਗੀ ਤਰ੍ਹਾ ਨਾਲ ਗਡਵਾ ਦਿੱਤਾ

ਯੌਂ ਕਾਜੀ ਤਨ ਆਪੁ ਜਤਾਯੋ ॥

यौ काजी तन आपु जतायो ॥

ਅਤੇ ਆਪ ਕਾਜ਼ੀ ਨੂੰ ਇਸ ਤਰ੍ਹਾ ਕਿਹਾ,

ਸਾਜ ਬਾਜਿ ਇਕ ਯਾ ਕੋ ਘੋਰੋ ॥

साज बाजि इक या को घोरो ॥

ਇਸ ਦਾ ਸਾਮਾਨ ਅਤੇ ਇਕ ਘੋੜਾ

ਔਰ ਜੁ ਕਛੁ ਯਾ ਕੌ ਧਨੁ ਥੋਰੋ ॥੮॥

और जु कछु या कौ धनु थोरो ॥८॥

ਅਤੇ ਥੋੜਾ ਜਿਹਾ ਧਨ (ਮੇਰੇ ਪਾਸ ਹੈ) ॥੮॥

ਸੋ ਇਹ ਤ੍ਰਿਯਹਿ ਪਠਾਵਨ ਕੀਜੈ ॥

सो इह तृयहि पठावन कीजै ॥

ਉਹ ਇਸ ਦੀ ਇਸਤਰੀ ਨੂੰ ਭੇਜ ਦਿਓ

ਫਾਰਖਤੀ ਹਮ ਕੌ ਲਿਖਿ ਦੀਜੈ ॥

फारखती हम कौ लिखि दीजै ॥

ਅਤੇ ਮੈਨੂੰ ਫ਼ਾਰਖ਼ਤੀ (ਬੇਬਾਕੀ) ਲਿਖ ਦਿਓ।

ਕਬੁਜ ਲਿਖਾ ਕਾਜੀ ਤੇ ਲਈ ॥

कबुज लिखा काजी ते लई ॥

(ਉਸ ਨੇ) ਕਾਜ਼ੀ ਤੋਂ ਰਸੀਦ ('ਕਬੁਜ') ਲਿਖਵਾ ਲਈ

ਕਛੁ ਧਨ ਮ੍ਰਿਤਕ ਤ੍ਰਿਯਾ ਕਹ ਦਈ ॥੯॥

कछु धन मृतक तृया कह दई ॥९॥

ਅਤੇ ਕੁਝ ਧਨ ਮ੍ਰਿਤਕ ਦੀ ਇਸਤਰੀ ਨੂੰ ਦੇ ਦਿੱਤਾ ॥੯॥

ਦੋਹਰਾ ॥

दोहरा ॥

ਦੋਹਰਾ:

ਇਹ ਛਲ ਅਪਨੋ ਭ੍ਰਾਤ ਹਤਿ ਲੀਨੀ ਕਬੁਜਿ ਲਿਖਾਇ ॥

इह छल अपनो भ्रात हति लीनी कबुजि लिखाइ ॥

ਇਸ ਛਲ ਨਾਲ ਆਪਣੇ ਭਰਾ ਨੂੰ ਮਾਰ ਕੇ ਰਸੀਦ ਲਿਖਵਾ ਲਈ।

ਨਿਸਾ ਕਰੀ ਤਿਹ ਨਾਰਿ ਕੀ ਸਭ ਧਨ ਗਈ ਪਚਾਇ ॥੧੦॥

निसा करी तिह नारि की सभ धन गई पचाइ ॥१०॥

ਉਸ ਦੀ ਪਤਨੀ ਦੀ ਵੀ ਤਸੱਲੀ ਕਰਾ ਕੇ ਸਾਰਾ ਧਨ ਪਚਾ ਗਈ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਤਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੮੭॥੫੪੫੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ सतासी चरित्र समापतम सतु सुभम सतु ॥२८७॥५४५१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੮੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੮੭॥੫੪੫੧॥ ਚਲਦਾ॥

ਚੌਪਈ ॥

चौपई ॥

ਚੌਪਈ:

ਯੂਨਾ ਸਹਿਰ ਰੂਮ ਮਹਿ ਜਹਾ ॥

यूना सहिर रूम महि जहा ॥

ਰੂਮ (ਦੇਸ) ਵਿਚ ਜਿਥੇ ਯੂਨਾ ਨਾ ਦਾ ਨਗਰ ਹੈ,

ਦੇਵ ਛਤ੍ਰ ਰਾਜਾ ਇਕ ਤਹਾ ॥

देव छत्र राजा इक तहा ॥

ਉਥੇ ਛਤ੍ਰ ਦੇਵ ਨਾ ਦਾ ਇਕ ਰਾਜਾ ਸੀ।

ਛੈਲ ਦੇਇ ਦੁਹਿਤਾ ਤਾ ਕੇ ਇਕ ॥

ਛੈਲ ਦੇਇ ਦੁਹਿਤਾ ਤਾ ਕੇ ਇਕ ॥
छैल देइ दुहिता ता के इक ॥
ਛੈਲ ਦੇਈ ਨਾ ਦੀ ਉਸ ਦੀ ਇਕ ਪੁੱਤਰੀ ਸੀ।

ਪੜੀ ਬ੍ਯਾਕਰਨ ਕੋਕ ਸਾਸਤ੍ਰਨਿਕ ॥੧॥
पड़ी ब्याकरन कोक सासत्रनिक ॥१॥
ਉਹ ਅਨੇਕ ਵਿਆਕਰਨ ਅਤੇ ਕੋਕ ਸ਼ਾਸਤ੍ਰ ਪੜ੍ਹੀ ਹੋਈ ਸੀ ॥੧॥

ਅਜਿਤ ਸੈਨ ਤਿਹ ਠਾ ਇਕ ਛਤ੍ਰੀ ॥
अजित सैन तिह ठा इक छत्री ॥
ਉਥੇ ਅਜਿਤ ਸੈਨ ਨਾ ਦਾ

ਤੇਜਵਾਨ ਬਲਵਾਨ ਧਰਤ੍ਰੀ ॥
तेजवान बलवान धरत्री ॥
ਇਕ ਤੇਜਵੰਤ, ਬਲਵਾਨ ਅਤੇ ਅਸਤ੍ਰ-ਧਾਰੀ ਛਤ੍ਰੀ ਸੀ।

ਰੂਪਵਾਨ ਬਲਵਾਨ ਅਪਾਰਾ ॥
रूपवान बलवान अपारा ॥
(ਉਹ) ਬਹੁਤ ਰੂਪਵਾਨ ਅਤੇ ਬਹਾਦਰ ਸੀ

ਪੂਰੋ ਪੁਰਖ ਜਗਤ ਉਜਿਯਾਰਾ ॥੨॥
पूरो पुरख जगत उजियारा ॥२॥
ਅਤੇ ਜਗਤ ਵਿਚ ਪੂਰਨ ਪੁਰਸ਼ ਵਜੋਂ ਉਜਾਗਰ ਸੀ ॥੨॥

ਤੇਜਵਾਨ ਦੁਤਿਵਾਨ ਅਤੁਲ ਬਲ ॥
तेजवान दुतिवान अतुल बल ॥
ਉਹ ਤੇਜਵਾਨ, ਸੁੰਦਰ ਅਤੇ ਅਤੁਲ ਬਲ ਵਾਲਾ ਸੀ।

ਅਰਿ ਅਨੇਕ ਜੀਤੇ ਜਿਨ ਦਲਿ ਮਲਿ ॥
अरि अनेक जीते जिन दलि मलि ॥

ਉਸ ਨੇ ਅਨੇਕ ਵੈਰੀ ਮਸਲ ਕੇ ਜਿਤ ਲਏ ਸਨ।

ਆਵਤ ਤਾਹਿ ਬਿਲੋਕ੍ਯੋ ਰਾਨੀ ॥

आवत ताहि बिलोक्यो रानी ॥

ਉਸ ਨੂੰ ਆਉਂਦਿਆਂ ਰਾਣੀ ਨੇ ਵੇਖਿਆ

ਦੁਹਿਤਾ ਸੋ ਇਹ ਭਾਤਿ ਬਖਾਨੀ ॥੩॥

दुहिता सो इह भाति बखानी ॥३॥

ਅਤੇ ਪੁੱਤਰੀ ਨੂੰ ਇਸ ਤਰ੍ਹਾ ਕਿਹਾ ॥੩॥

ਜੌ ਇਹ ਧਾਮ ਨ੍ਰਿਪਤਿ ਕੇ ਹੋਤੋ ॥

जौ इह धाम नृपति के होतो ॥

ਜੇ ਇਹ (ਕਿਸੇ) ਰਾਜੇ ਦੇ ਘਰ (ਪੈਦਾ) ਹੋਇਆ ਹੁੰਦਾ,

ਤੌ ਤੁਮਰੇ ਲਾਇਕ ਬਰ ਕੋ ਥੋ ॥

तौ तुमरे लाइक बर को थो ॥

ਤਾ ਤੇਰੇ ਲਈ ਯੋਗ ਵਰ ਸੀ।

ਅਬ ਮੈ ਅਸ ਕਹ ਕਰੌ ਉਪਾਊ ॥

अब मै अस कह करौ उपाऊ ॥

ਮੈਂ ਹੁਣ ਇਹੋ ਜਿਹਾ ਉਪਾ ਕਰਦੀ ਹਾ

ਐਸੋ ਬਰ ਤੁਹਿ ਆਨ ਮਿਲਾਊ ॥੪॥

ऐसो बर तुहि आन मिलाऊ ॥४॥

ਕਿ ਤੈਨੂੰ ਅਜਿਹਾ ਵਰ ਲਭ ਕੇ ਲਿਆ ਦਿਆਂ ॥੪॥

ਅੜਿਲ ॥

अड़िल ॥

ਅੜਿਲ:

ਤਨਿਕ ਕੁਅਰਿ ਕੇ ਧੁਨਿ ਜਬ ਅਸਿ ਕਾਨਨ ਪਰੀ ॥

तनिक कुअरि के धुनि जब असि कानन परी ॥

ਜਦ ਰਾਜ ਕੁਮਾਰੀ ਦੇ ਕੰਨ ਵਿਚ ਮਾੜੀ ਜਿੰਨੀ ਭਿਣਕ ਪਈ,

ਦੇਖਿ ਰਹੀ ਤਹਿ ਓਰ ਮੈਨ ਅਰੁ ਮਦ ਭਰੀ ॥

देखि रही तहि ओर मैन अरु मद भरी ॥

ਤਾ ਕਾਮ ਅਤੇ (ਸੁੰਦਰਤਾ ਦੇ) ਮਦ ਵਿਚ ਮਸਤ ਹੋ ਕੇ ਉਸ ਵਲ ਵੇਖਣ ਲਗ ਗਈ।

ਮੋਹਿ ਰਹੀ ਮਨ ਮਾਹਿ ਨ ਪ੍ਰਗਟ ਜਤਾਇਯੋ ॥

मोहि रही मन माहि न प्रगट जताइयो ॥

ਉਹ ਮਨ ਵਿਚ ਮੋਹਿਤ ਹੋ ਗਈ, ਪਰ ਕਿਸੇ ਅਗੇ ਪ੍ਰਗਟ ਨਾ ਕੀਤਾ।

ਹੋ ਪਲ ਪਲ ਬਲਿ ਬਲਿ ਜਾਤੀ ਦਿਵਸ ਗਵਾਇਯੋ ॥੫॥

हो पल पल बलि बलि जाती दिवस गवाइयो ॥५॥

ਉਸ ਉਤੋਂ ਪਲ ਪਲ ਵਾਰਨੇ ਹੁੰਦੀ ਹੋਈ ਨੇ ਸਾਰਾ ਦਿਨ ਬਤੀਤ ਕਰ ਦਿੱਤਾ ॥੫॥

ਚੌਪਈ ॥

चौपई ॥

ਚੌਪਈ:

ਰੈਨਿ ਭਏ ਸਹਚਰੀ ਬੁਲਾਈ ॥

रैनि भए सहचरी बुलाई ॥

ਰਾਤ ਹੋਣ ਤੇ ਉਸ ਨੇ ਦਾਸੀ ਨੂੰ ਬੁਲਾਇਆ

ਚਿਤ ਬ੍ਰਿਥਾ ਤਿਹ ਸਕਲ ਸੁਨਾਈ ॥

चित बृथा तिह सकल सुनाई ॥

ਅਤੇ ਉਸ ਨੂੰ (ਆਪਣੇ) ਮਨ ਦੀ ਸਾਰੀ ਵਿਥਿਆ ਸੁਣਾਈ।

ਜੌ ਤਿਹ ਦੈ ਮਿਲਾਇ ਮੁਹਿ ਪਯਾਰੀ ॥
जौ तिह दै मिलाइ मुहि प्यारी ॥
ਹੇ ਪਿਆਰੀ! ਜੇ ਤੂੰ ਮੈਨੂੰ ਉਸ ਨਾਲ ਮਿਲਾ ਦੇਵੇਂ,

ਤੌ ਜਾਨੌ ਤੂ ਹਿਤੂ ਹਮਾਰੀ ॥੬॥
तौ जानौ तू हितू हमारी ॥६॥
ਤਾ (ਮੈਂ) ਜਾਣਾਗੀ ਕਿ ਤੂੰ ਮੇਰੀ ਹਿਤੂ ਹੈਂ ॥੬॥

ਕਹਿਯੋ ਕੁਅਰਿ ਸਹਚਰਿ ਸੌ ਜਾਨਾ ॥
कहियो कुअरि सहचरि सौ जाना ॥
ਰਾਜ ਕੁਮਾਰੀ ਨੇ (ਜੋ) ਕਿਹਾ, ਉਹ ਸਖੀ ਨੇ ਸਮਝ ਲਿਆ।

ਭੇਦ ਨ ਦੂਸਰ ਕਾਨ ਬਖਾਨਾ ॥
भेद न दूसर कान बखाना ॥
ਪਰ ਕਿਸੇ ਹੋਰ ਨੂੰ ਇਹ ਭੇਦ ਨਾ ਦਸਿਆ।

ਤਤਛਿਨ ਦੌਰ ਤਵਨ ਪਹਿ ਗਈ ॥
ततछिन दौर तवन पहि गई ॥
(ਉਹ ਦਾਸੀ) ਤੁਰਤ ਦੌੜ ਕੇ ਉਸ (ਵਿਅਕਤੀ) ਕੋਲ ਗਈ

ਬਹੁ ਬਿਧਿ ਤਾਹਿ ਪ੍ਰਬੋਧਤ ਭਈ ॥੭॥
बहु बिधि ताहि प्रबोधत भई ॥७॥
ਅਤੇ ਉਸ ਨੂੰ ਕਈ ਤਰ੍ਹਾ ਨਾਲ ਸਮਝਾਣ ਲਗੀ ॥੭॥

ਬਹੁ ਬਿਧਿ ਤਾਹਿ ਪ੍ਰਬੋਧ ਜਤਾਈ ॥
बहु बिधि ताहि प्रबोध जताई ॥
(ਦਾਸੀ ਨੇ) ਉਸ ਨੂੰ ਕਈ ਤਰ੍ਹਾ ਨਾਲ ਸਮਝਾਇਆ

ਜਯੋਂ ਤਯੋਂ ਤਾਹਿ ਤਹਾ ਲੈ ਆਈ ॥

ज्यों त्यों ताहि तहा लै आई ॥
ਅਤੇ ਜਿਵੇਂ ਕਿਵੇਂ ਉਸ ਨੂੰ ਉਥੇ ਲੈ ਆਈ।

ਮਾਰਗ ਕੁਅਰਿ ਬਿਲੋਕ ਜਹਾ ॥
मारग कुअरि बिलोक जहा ॥
ਜਿਥੇ ਰਾਜਾ ਕੁਮਾਰੀ (ਉਸ ਦੀ) ਵਾਟ ਜੋਹ ਰਹੀ ਸੀ,

ਲੈ ਪਹੁਚੀ ਮਿਤਵਾ ਕਹ ਤਹਾ ॥੮॥
लै पहुची मितवा कह तहा ॥८॥
(ਦਾਸੀ) ਮਿਤਰ ਨੂੰ ਲੈ ਕੇ ਉਥੇ ਆ ਪਹੁੰਚੀ ॥੮॥

ਲਖਿ ਤਿਹ ਕੁਅਰਿ ਪ੍ਰਫੁਲਿਤ ਭਈ ॥
लखि तिह कुअरि प्रफुलित भई ॥
ਉਸ ਨੂੰ ਵੇਖ ਕੇ ਰਾਜ ਕੁਮਾਰੀ ਖਿੜ ਗਈ,

ਜਨੁਕ ਰਾਕ ਨਵੋ ਨਿਧਿ ਪਈ ॥
जनुक राक नवो निधि पई ॥
ਮਾਨੋ (ਕਿਸੇ) ਰੰਕ ਨੇ ਨੌਂ ਨਿੱਧੀਆਂ ਪ੍ਰਾਪਤ ਕੀਤੀਆਂ ਹੋਣ।

ਬਿਹਸਿ ਬਿਹਸਿ ਤਿਹ ਕੰਠ ਲਗਾਯੋ ॥
बिहसि बिहसि तिह कंठ लगायो ॥
ਉਸ ਨੂੰ (ਰਾਜ ਕੁਮਾਰੀ ਨੇ) ਹਸ ਹਸ ਕੇ ਗਲੇ ਨਾਲ ਲਗਾਇਆ

ਮਨ ਮਾਨਤ ਕੋ ਭੋਗ ਕਮਾਯੋ ॥੯॥
मन मानत को भोग कमायो ॥९॥
ਅਤੇ (ਉਸ ਨਾਲ) ਮਨ ਭਾਉਂਦਾ ਸੰਯੋਗ ਕੀਤਾ ॥੯॥

ਤਾ ਕੋ ਦੂਰ ਦਰਿਦ੍ਰ ਦਿਯਾ ਕਰਿ ॥
ता को दूर दरिद्र दिया करि ॥

(ਰਾਜ ਕੁਮਾਰੀ ਨੇ) ਉਸ (ਦਾਸੀ) ਦੀ ਗ਼ਰੀਬੀ ਦੂਰ ਕਰ ਦਿੱਤੀ

ਸੀਸ ਰਹੀ ਧਰ ਸਖੀ ਪਗਨ ਪਰ ॥

सीस रही धर सखी पगन पर ॥

ਅਤੇ ਸਖੀ ਦੇ ਪੈਰਾ ਉਤੇ ਸਿਰ ਧਰਨ ਲਗ ਗਈ

ਤਵਪ੍ਰਸਾਦ ਮੈ ਮਿਤ੍ਰਹਿ ਲਹਿਯੋ ॥

तवप्रसाद मै मित्रहि लहियो ॥

(ਅਤੇ ਕਹਿਣ ਲਗੀ) ਤੇਰੀ ਕ੍ਰਿਪਾ ਨਾਲ ਹੀ ਮੈਂ ਮਿਤਰ ਨੂੰ ਪ੍ਰਾਪਤ ਕੀਤਾ ਹੈ।

ਕਹਾ ਕਹੋ ਤੁਹਿ ਜਾਤ ਨ ਕਹਿਯੋ ॥੧੦॥

कहा कहो तुहि जात न कहियो ॥१०॥

ਤੈਨੂੰ ਕੀ ਕਹਾ? ਕੁਝ ਕਿਹਾ ਨਹੀਂ ਜਾਦਾ ॥੧੦॥

ਅਬ ਕਛੁ ਐਸ ਚਰਿਤ੍ਰ ਬਨੈਯੇ ॥

अब कछु ऐस चरित्र बनैये ॥

ਹੁਣ ਕੁਝ ਇਸ ਤਰ੍ਹਾ ਦਾ ਚਰਿਤ੍ਰ ਕਰਨਾ ਚਾਹੀਦਾ ਹੈ,

ਜਾ ਤੇ ਸਦਾ ਮਿਤ੍ਰ ਕਹ ਪੈਯੇ ॥

जा ते सदा मित्र कह पैये ॥

ਜਿਸ ਦੁਆਰਾ ਮਿਤਰ ਨੂੰ ਸਦਾ ਲਈ ਪ੍ਰਾਪਤ ਕੀਤਾ ਜਾ ਸਕੇ।

ਸੋਵੌ ਸਦਾ ਸੰਗ ਲੈ ਤਾ ਕੌ ॥

सोवौ सदा संग लै ता कौ ॥

ਉਸ ਨੂੰ ਸਦਾ ਨਾਲ ਲੈ ਕੇ ਸੌਵਾ,

ਚੀਨਿ ਸਕੈ ਕੋਊ ਨਹਿ ਵਾ ਕੌ ॥੧੧॥

चीनि सकै कोऊ नहि वा कौ ॥११॥

ਪਰ ਉਸ ਨੂੰ ਹੋਰ ਕੋਈ ਜਾਣ ਨਾ ਸਕੇ ॥੧੧॥

ਤ੍ਰਿਯ ਚਰਿਤ੍ਰ ਅਸ ਚਿਤ ਬਿਚਾਰੇ ॥

तृय चरित्र अस चित बिचारे ॥

(ਉਸ) ਇਸਤਰੀ ਨੇ ਮਨ ਵਿਚ ਇਸ ਤਰ੍ਹਾ ਦਾ ਚਰਿਤ੍ਰ ਵਿਚਾਰਿਆ।

ਸੁ ਮੈ ਕਹਤ ਹੋ ਸੁਨਹੁ ਪ੍ਯਾਰੇ ॥

सु मै कहत हो सुनहु प्यारे ॥

ਉਹ ਮੈਂ ਕਹਿੰਦਾ ਹਾ, ਹੇ ਪਿਆਰੇ (ਰਾਜਨ)! ਸੁਣੋ।

ਤਾਹਿ ਛਪਾਇ ਸਦਨ ਮਹਿ ਰਾਖਾ ॥

ताहि छपाइ सदन महि राखा ॥

ਉਸ ਨੂੰ ਘਰ ਵਿਚ ਲੁਕਾ ਲਿਆ

ਰਾਨੀ ਸੌ ਐਸੀ ਬਿਧਿ ਭਾਖਾ ॥੧੨॥

रानी सौ ऐसी बिधि भाखा ॥१२॥

ਅਤੇ ਰਾਣੀ ਨੂੰ ਇਸ ਤਰ੍ਹਾ ਕਿਹਾ ॥੧੨॥

ਰਾਨੀ ਜੋ ਤੁਮ ਪੁਰਖ ਸਰਾਹਾ ॥

रानी जो तुम पुरख सराहा ॥

ਹੇ ਰਾਨੀ (ਮਾਤਾ)! ਜਿਸ ਪੁਰਸ਼ ਨੂੰ ਤੁਸੀਂ ਸਲਾਹਿਆ ਸੀ।

ਤਾ ਕਹ ਸ੍ਰੀ ਬਿਸੁਨਾਥਨ ਚਾਹਾ ॥

ता कह स्री बिसुनाथन चाहा ॥

ਉਸ ਨੂੰ ਵਿਧਾਤਾ ਨੇ ਚਾਹਿਆ ਹੈ (ਭਾਵ ਭਗਵਾਨ ਨੂੰ ਪਿਆਰਾ ਹੋ ਗਿਆ ਹੈ)।

ਵਾ ਕੋ ਕਾਲਿ ਕਾਲ ਹ੍ਵੈ ਗਯੋ ॥

वा को कालि काल ह्वै गयो ॥

ਉਸ ਦੀ ਕਲ ਹੀ ਮ੍ਰਿਤੂ ਹੋ ਗਈ ਹੈ।

ਯਾ ਸਖਿ ਕੇ ਮੁਖ ਤੇ ਸੁਨਿ ਲਯੋ ॥੧੩॥

या सखि के मुख ते सुनि लयो ॥१३॥

ਇਹ (ਗੱਲ ਇਸ) ਸਖੀ ਦੇ ਮੂੰਹ ਤੋਂ ਸੁਣ ਲਵੋ ॥੧੩॥

ਹਮ ਸਭਹਿਨ ਜੋ ਤਾਹਿ ਸਰਾਹਾ ॥

हम सभहिन जो ताहि सराहा ॥

ਅਸੀਂ ਸਾਰਿਆਂ ਨੇ ਜੋ ਉਸ ਨੂੰ ਸਲਾਹਿਆ ਸੀ,

ਤਾ ਤੇ ਤਿਸੁ ਬਿਸੁਨਾਥਨ ਚਾਹਾ ॥

ता ते तिसु बिसुनाथन चाहा ॥

ਇਸ ਲਈ ਵਿਧਾਤਾ ਨੇ ਉਸ ਨੂੰ ਪਸੰਦ ਕਰ ਲਿਆ ਹੈ।

ਜਨਿਯਤ ਦ੍ਰਿਸਟਿ ਤ੍ਰਿਯਨ ਕੀ ਲਾਗੀ ॥

जनियत द्रसटि तृयन की लागी ॥

ਲਗਦਾ ਹੈ ਉਸ ਨੂੰ ਇਸਤਰੀਆਂ ਦੀ ਨਜ਼ਰ ਲਗ ਗਈ ਹੈ।

ਤਾ ਤੇ ਤਾਹਿ ਮ੍ਰਿਤੁ ਲੈ ਭਾਗੀ ॥੧੪॥

ता ते ताहि मृतु लै भागी ॥१४॥

ਇਸ ਲਈ ਉਸ ਨੂੰ ਮ੍ਰਿਤੂ ਲੈ ਕੇ ਭਜ ਗਈ ਹੈ ॥੧੪॥

ਰਾਨੀ ਸੋਕ ਤਵਨ ਕੋ ਕਿਯੋ ॥

रानी सोक तवन को कियो ॥

ਰਾਣੀ ਨੇ ਉਸ ਦਾ ਬਹੁਤ ਸੋਗ ਮੰਨਾਇਆ

ਤਾ ਦਿਨ ਅੰਨ ਨ ਪਾਨੀ ਪਿਯੋ ॥

ता दिन अंन न पानी पियो ॥

ਅਤੇ ਉਸ ਦਿਨ ਤੋਂ ਨਾ ਅੰਨ ਖਾਇਆ ਅਤੇ ਨਾ ਪਾਣੀ ਪੀਤਾ।

ਸਾਚ ਮਰਿਯੋ ਜਾਨਜੋ ਜਿਯ ਤਾ ਕੌ ॥

साच मरियो जान्यो जिय ता कौ ॥

ਉਸ ਨੂੰ ਸਚਮੁਚ ਮਰਿਆ ਹੋਇਆ ਮਨ ਵਿਚ ਸਮਝ ਲਿਆ।

ਭੇਦ ਅਭੇਦ ਨ ਪਾਯੋ ਯਾ ਕੌ ॥੧੫॥

भेद अभेद न पायो या कौ ॥१५॥

ਪਰ ਉਸ ਦਾ ਭੇਦ ਅਭੇਦ ਕੁਝ ਨਾ ਸਮਝਿਆ ॥੧੫॥

ਜਸ ਤੁਮ ਸੁੰਦਰ ਯਾਹਿ ਨਿਹਾਰਿਯੋ ॥

जस तुम सुँदर याहि निहारियो ॥

ਜਿਸ ਤਰ੍ਹਾ ਦਾ ਸੁੰਦਰ ਤੁਸੀਂ ਉਹ ਵੇਖਿਆ ਸੀ,

ਭਯੌ ਨ ਹੈ ਹ੍ਵੈਹੈ ਨ ਬਿਚਾਰਿਯੋ ॥

भयौ न है ह्वैहै न बिचारियो ॥

(ਉਸ ਵਰਗਾ) ਨਾ ਕੋਈ ਸੀ, ਨਾ ਹੈ ਅਤੇ ਨਾ ਹੀ ਹੋਵੇਗਾ, ਵਿਚਾਰਿਆ ਜਾ ਸਕਦਾ ਹੈ।

ਯਾ ਕੀ ਬਹਿਨਿ ਏਕ ਤਿਹ ਘਰ ਮੈ ॥

या की बहिनि एक तिह घर मै ॥

ਉਸ ਦੀ ਇਕ ਭੈਣ ਘਰ ਵਿਚ ਸੀ,

ਛਾਡਿ ਅਯੋ ਜਿਹ ਭ੍ਰਾਤ ਨਗਰ ਮੈ ॥੧੬॥

छाडि अयो जिह भ्रात नगर मै ॥१६॥

ਜਿਸ ਨੂੰ ਭਰਾ ਪਿਛੇ ਨਗਰ ਵਿਚ ਛਡ ਆਇਆ ਸੀ ॥੧੬॥

ਮੁਹਿ ਤੁਮ ਕਹੋ ਤੁ ਤਹ ਮੈ ਜਾਊ ॥

मुहि तुम कहो तु तह मै जाऊ ॥

ਹੇ ਰਾਣੀ ਜੀ! ਜੇ ਤੁਸੀਂ ਮੈਨੂੰ ਕਹੋ ਤਾ ਮੈਂ ਉਥੇ ਜਾਵਾ

ਵਾ ਕੀ ਖੋਜਿ ਬਹਿਨਿ ਮੈ ਲਯਾਊ ॥

वा की खोजि बहिनि मै लयाऊ ॥

ਅਤੇ ਉਸ ਦੀ ਭੈਣ ਨੂੰ ਲਭ ਲਿਆਵਾ।

ਸੋ ਅਤਿ ਚਤੁਰਿ ਸਭਨ ਗੁਨ ਆਗਰਿ ॥

सो अति चतुरि सभन गुन आगरि ॥

ਉਹ ਬਹੁਤ ਸਿਆਣੀ ਅਤੇ ਸਭ ਗੁਣਾ ਦੀ ਖਾਣ ਹੈ।

ਆਨਿ ਦਿਖਾਊ ਤੁਹਿ ਨ੍ਰਿਪ ਨਾਗਰਿ ॥੧੭॥

आणि दिखाऊ तुहि नृप नागरि ॥१७॥

ਮੈਂ ਉਸ ਨੂੰ ਲਿਆ ਕੇ ਤੁਹਾਨੂੰ ਅਤੇ ਚਤੁਰ ਰਾਜੇ ਨੂੰ ਵਿਖਾਉਂਦੀ ਹਾ ॥੧੭॥

ਭਲੀ ਭਲੀ ਸਭ ਤ੍ਰਿਯ ਬਖਾਨੀ ॥

भली भली सभ तृय बखानी ॥

ਇਸਤਰੀ ਨੇ ਕਿਹਾ, ਸਭ 'ਠੀਕ ਹੈ, ਠੀਕ ਹੈ'

ਭੇਦ ਅਭੇਦ ਗਤਿ ਕਿਨੂੰ ਨ ਜਾਨੀ ॥

भेद अभेद गति किनूँ न जानी ॥

ਪਰ ਭੇਦ ਅਭੇਦ ਦੀ ਸਥਿਤੀ ਕਿਸੇ ਨੇ ਨਾ ਸਮਝੀ।

ਖਰਚੀ ਅਧਿਕ ਤਵਨ ਕਹ ਦਈ ॥

खरची अधिक तवन कह दई ॥

ਉਸ (ਦਾਸੀ) ਨੂੰ ਖਰਚਨ ਲਈ ਬਹੁਤ ਧਨ ਦਿੱਤਾ

ਤਤਛਿਨ ਕਰਿ ਕੈ ਬਿਦਾ ਪਠਈ ॥੧੮॥

ततछिन करि कै बिदा पठई ॥१८॥

ਅਤੇ ਤੁਰਤ ਵਿਦਾ ਕਰ ਕੇ ਭੇਜ ਦਿੱਤੀ ॥੧੮॥

ਦੋਹਰਾ ॥

दोहरा ॥

ਦੋਹਰਾ:

ਬਿਦਾ ਭਈ ਬਹੁ ਦਰਬ ਲੈ ਗਈ ਕੁਅਰ ਕੇ ਧਾਮ ॥

बिदा भई बहु दरब लै गई कुअर के धाम ॥

ਬਹੁਤ ਧਨ ਲੈ ਕੇ (ਦਾਸੀ) ਵਿਦਾ ਹੋਈ ਅਤੇ ਉਸ ਕੁਮਾਰ ਦੇ ਘਰ ਗਈ।

ਆਠ ਮਾਸ ਦੁਰਿ ਤਹ ਰਹੀ ਲਖੀ ਨ ਦੂਸਰ ਬਾਮ ॥੧੯॥

आठ मास दुरि तह रही लखी न दूसर बाम ॥१९॥

(ਉਹ) ਅੱਠ ਮਹੀਨੇ ਉਥੇ ਲੁਕੀ ਰਹੀ ਅਤੇ ਕਿਸੇ ਦੂਜੀ ਇਸਤਰੀ ਨੇ (ਉਸ ਨੂੰ) ਨਾ ਵੇਖਿਆ ॥੧੯॥

ਚੌਪਈ ॥

चौपई ॥

ਚੌਪਈ:

ਨਵਮੋ ਮਾਸ ਚੜਤ ਜਬ ਭਯੋ ॥

नवमो मास चड़त जब भयो ॥

ਜਦੋਂ ਨੌਵਾ ਮਹੀਨਾ ਚੜ੍ਹਿਆ,

ਤਾ ਕਹ ਭੇਸ ਨਾਰਿ ਕੋ ਕਯੋ ॥

ता कह भेस नारि को कयो ॥

ਤਾ ਉਸ (ਕੁਮਾਰ) ਨੂੰ ਨਾਰੀ ਦਾ ਭੇਸ ਕਰਾ ਦਿੱਤਾ।

ਲੈ ਰਾਨੀ ਕਹ ਤਾਹਿ ਦਿਖਾਯੋ ॥

लै रानी कह ताहि दिखायो ॥

(ਉਸ ਨੂੰ) ਲਿਆ ਕੇ ਰਾਣੀ ਨੂੰ ਵਿਖਾਇਆ।

ਸਭਹਿਨ ਹੇਰਿ ਹਿਯੋ ਹੁਲਸਾਯੋ ॥੨੦॥

सभहिन हेरि हियो हुलसायो ॥२०॥

ਸਭ (ਇਸਤਰੀਆਂ) ਵੇਖ ਕੇ ਮਨ ਵਿਚ ਪ੍ਰਸੰਨ ਹੋਈਆਂ ॥੨੦॥

ਜੋ ਮੈ ਕਹੋ ਸੁਨਹੁ ਨ੍ਰਿਪ ਨਾਰੀ ॥

जो मै कहो सुनहु नृप नारी ॥

(ਦਾਸੀ ਕਹਿਣ ਲਗੀ) ਹੇ ਰਾਣੀ! ਜੋ ਮੈਂ ਕਹਿੰਦੀ ਹਾ, ਉਹ ਸੁਣੋ।

ਇਹ ਸੌਪਹੁ ਤੁਮ ਅਪਨਿ ਦੁਲਾਰੀ ॥

इह सौपहु तुम अपनि दुलारी ॥

ਇਸ ਨੂੰ ਤੁਸੀਂ ਆਪਣੀ ਪੁੱਤਰੀ ਨੂੰ ਸੌਂਪ ਦਿਓ।

ਰਾਜਾ ਸਾਥ ਨ ਭੇਦ ਬਖਾਨੋ ॥

राजा साथ न भेद बखानो ॥

ਰਾਜੇ ਨੂੰ ਇਸ ਦਾ ਭੇਦ ਨਾ ਦਸੋ।

ਮੇਰੋ ਬਚਨ ਸਤਿ ਕਰ ਮਾਨੋ ॥੨੧॥

मेरो बचन सति कर मानो ॥२१॥

ਮੇਰੀ ਗੱਲ ਨੂੰ ਸਚ ਕਰ ਕੇ ਮੰਨੋ ॥੨੧॥

ਜੋ ਇਸ ਕੌ ਰਾਜਾ ਲਹਿ ਲੈ ਹੈ ॥

जो इस कौ राजा लहि लै है ॥

ਜੇ ਇਸ ਨੂੰ ਰਾਜਾ ਵੇਖ ਲਏਗਾ,

ਭੂਲਿ ਤਿਹਾਰੋ ਧਾਮ ਨ ਐ ਹੈ ॥

भूलि तिहारो धाम न ऐ है ॥

ਤਾ ਫਿਰ ਤੁਹਾਡੇ ਘਰ ਨਹੀਂ ਆਏਗਾ।

ਲੈ ਯਾ ਕੌ ਕਰਿ ਹੈ ਨਿਜੁ ਨਾਰੀ ॥

लै या कौ करि है निजु नारी ॥

ਇਸ ਨੂੰ ਆਪਣੀ ਇਸਤਰੀ ਬਣਾ ਲਵੇਗਾ

ਮੁਖ ਬਾਏ ਰਹਿ ਹੋ ਤੁਮ ਪਜਾਰੀ ॥੨੨॥

मुख बाए रहि हो तुम प्यारी ॥२२॥

ਅਤੇ ਹੇ ਪਿਆਰੀ! ਤੂੰ ਮੂੰਹ ਅੱਡੀ ਰਹਿ ਜਾਵੇਂਗੀ ॥੨੨॥

ਭਲੀ ਕਹੀ ਤੁਹਿ ਤਾਹਿ ਬਖਾਨੀ ॥

भली कही तुहि ताहि बखानी ॥

(ਰਾਣੀ ਨੇ ਕਿਹਾ ਕਿ) ਤੂੰ ਚੰਗਾ ਕੀਤਾ ਜੋ ਦਸ ਦਿੱਤਾ ਹੈ।

ਤ੍ਰਿਯ ਚਰਿਤ੍ਰ ਗਤਿ ਕਿਨੂੰ ਨ ਜਾਨੀ ॥

तृय चरित्र गति किनूँ न जानी ॥

ਇਸਤਰੀ ਦੇ ਚਰਿਤ੍ਰ ਦੀ ਗਤੀ ਕਿਸੇ ਨੇ ਨਹੀਂ ਸਮਝੀ ਹੈ।

ਤਿਹ ਕੋ ਭਵਨ ਸੁਤਾ ਕੇ ਰਾਖਾ ॥

तिह को भवन सुता के राखा ॥

ਉਸ ਨੂੰ ਪੁੱਤਰੀ ਦੇ ਭਵਨ ਵਿਚ ਹੀ ਰਖਿਆ

ਭੇਦ ਨ ਮੂਲ ਨ੍ਰਿਪਤਿ ਤਨ ਭਾਖਾ ॥੨੩॥

भेद न मूल नृपति तन भाखा ॥२३॥

ਅਤੇ ਰਾਜੇ ਨੂੰ ਇਸ ਦਾ ਕੋਈ ਭੇਦ ਨਾ ਦਸਿਆ ॥੨੩॥

ਚਹਤ ਹੁਤੀ ਨ੍ਰਿਪ ਸੁਤਾ ਸੁ ਭਈ ॥

चहत हुती नृप सुता सु भई ॥

ਜੋ ਰਾਜ ਕੁਮਾਰੀ ਚਾਹੁੰਦੀ ਸੀ, ਉਹੀ ਕੁਝ ਹੋ ਗਿਆ।

ਇਹ ਛਲ ਸੋ ਸਹਚਰਿ ਛਲਿ ਗਈ ॥

इह छल सो सहचरि छलि गई ॥

ਇਸ ਛਲ ਨਾਲ ਦਾਸੀ (ਰਾਣੀ ਨੂੰ) ਛਲ ਗਈ।

ਤਾ ਕਹ ਪ੍ਰਗਟ ਧਾਮ ਮਹਿ ਰਾਖਾ ॥

ता कह प्रगट धाम महि राखा ॥

ਉਸ ਨੂੰ ਸਾਫ਼ ਤੌਰ ਤੇ ਘਰ ਵਿਚ ਰਖਿਆ

ਨ੍ਰਿਪਹਿ ਭੇਦ ਕੋਊ ਤ੍ਰਿਯਹਿ ਨ ਭਾਖਾ ॥੨੪॥

नृपहि भेद कोऊ तृयहि न भाखा ॥२४॥

ਅਤੇ ਰਾਜੇ ਨੂੰ ਰਾਣੀ ਨੇ ਕੋਈ ਗੱਲ ਨਾ ਦਸੀ ॥੨੪॥

ਦੋਹਰਾ ॥

दोहरा ॥

ਦੋਹਰਾ:

ਇਹ ਚਰਿਤ੍ਰ ਤਿਹ ਚੰਚਲਾ ਲਹਿਯੋ ਆਪਨੋ ਯਾਰ ॥

इह चरित्र तिह चंचला लहियो आपनो यार ॥

ਇਹ ਚਰਿਤ੍ਰ (ਕਰ ਕੇ) ਉਸ ਕੁਮਾਰੀ ਨੇ ਆਪਣਾ ਯਾਰ ਪ੍ਰਾਪਤ ਕਰ ਲਿਆ।

ਸਭ ਤ੍ਰਿਯ ਮੁਖ ਬਾਏ ਰਹੀ ਸਕਾ ਨ ਕੋਊ ਬਿਚਾਰ ॥੨੫॥

सभ तृय मुख बाए रही सका न कोऊ बिचार ॥२५॥

ਸਾਰੀਆਂ ਇਸਤਰੀਆਂ ਮੂੰਹ ਅੱਡੀ ਰਹਿ ਗਈਆਂ, ਕੋਈ ਵੀ ਭੇਦ ਨੂੰ ਸਮਝ ਨਾ ਸਕੀ ॥੨੫॥

ਸੁਰ ਮੁਨਿ ਨਾਗ ਭੁਜੰਗ ਸਭ ਨਰ ਬਪੁਰੇ ਕਿਨ ਮਾਹਿ ॥

सुर मुनि नाग भुजंग सभ नर बपुरे किन माहि ॥

ਦੇਵਤੇ, ਮੁਨੀ, ਨਾਗ, ਭੁਜੰਗ ਅਤੇ ਮੱਨੁਖ ਸਾਰੇ ਵਿਚਾਰੇ ਕੀ ਹਨ,

ਦੇਵ ਅਦੇਵ ਤ੍ਰਿਯਾਨ ਕੇ ਭੇਦ ਪਛਾਨਤ ਨਾਹਿ ॥੨੬॥

देव अदेव तृयान के भेद पछानत नाहि ॥२६॥

ਇਸਤਰੀਆਂ ਦੇ ਭੇਦ ਨੂੰ ਦੇਵਤੇ ਅਤੇ ਦੈਂਤ ਵੀ ਪਛਾਣ ਨਹੀਂ ਸਕੇ ਹਨ ॥੨੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੮੮॥੫੪੭੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ अठासी चरित्र समापतम सतु सुभम सतु ॥२८८॥५४७७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੮੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੮੮॥੫੪੭੭॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਸੁਨਾ ਸਹਿਰ ਬਗਦਾਦ ਕੇ ਦਛਿਨ ਸੈਨ ਨਰੇਸ ॥

सुना सहिर बगदाद के दछिन सैन नरेस ॥

ਬਗਦਾਦ ਦਾ ਇਕ ਦਛਿਨ ਸੈਨ ਨਾ ਦਾ ਰਾਜਾ ਸੁਣਿਆ ਹੈ।

ਦਛਿਨ ਦੇ ਤਾ ਕੇ ਤਰੁਨਿ ਰਹਤ ਸੁ ਰਤਿ ਕੇ ਭੇਸ ॥੧॥

दछिन दे ता के तरुनि रहत सु रति के भेस ॥१॥

ਉਸ ਦੀ ਇਸਤਰੀ ਦਛਿਨ ਦੇ (ਦੇਈ) ਸੀ ਜੋ ਰਤੀ ਦੇ ਸਰੂਪ ਵਰਗੀ ਸੀ ॥੧॥

ਚੌਪਈ ॥

चौपई ॥

ਚੌਪਈ:

ਕਮਲ ਕੇਤੁ ਇਕ ਸਾਹੁ ਬਸਤ ਤਹ ॥

कमल केतु इक साहु बसत तह ॥

ਉਥੇ ਇਕ ਕਮਲ ਕੇਤੁ ਨਾ ਦਾ ਸ਼ਾਹ ਰਹਿੰਦਾ ਸੀ,

ਜਾ ਸਮ ਦੂਸਰ ਭਯੋ ਨ ਮਹਿ ਮਹ ॥

जा सम दूसर भयो न महि मह ॥

ਜਿਸ ਵਰਗਾ ਧਰਤੀ ਉਤੇ ਹੋਰ ਕੋਈ ਨਹੀਂ ਸੀ।

ਤੇਜਵਾਨ ਬਲਵਾਨ ਧਰਤ੍ਰੀ ॥

तेजवान बलवान धरत्री ॥

ਉਹ ਤੇਜਵਾਨ, ਬਲਵਾਨ ਅਤੇ ਅਸਤ੍ਰਧਾਰੀ ਸੀ

ਜਾਹਿਰ ਚਹੂੰ ਓਰ ਮਹਿ ਛਤ੍ਰੀ ॥੨॥

जाहिर चहूँ ओर महि छत्री ॥२॥

ਅਤੇ ਚੌਹਾ ਪਾਸੇ ਛਤ੍ਰੀ ਰੂਪ ਵਿਚ ਪ੍ਰਸਿੱਧ ਸੀ ॥੨॥

ਦੋਹਰਾ ॥

दोहरा ॥

ਦੋਹਰਾ:

ਜਬ ਰਾਨੀ ਤਿਹ ਕੁਅਰ ਕੋ ਰੂਪ ਬਿਲੋਕਾ ਨੈਨ ॥

जब रानी तिह कुअर को रूप बिलोका नैन ॥

ਜਦ ਰਾਣੀ ਨੇ ਉਸ ਕੁਮਾਰ ਦਾ ਰੂਪ ਅੱਖਾ ਨਾਲ ਵੇਖਿਆ,

ਰਹੀ ਮਗਨ ਹ੍ਵੈ ਮੈਨ ਮਦ ਬਿਸਰ ਗਈ ਸੁਧਿ ਐਨ ॥੩॥

रही मगन ह्वै मैन मद बिसर गई सुधि ऐन ॥३॥

ਤਾ ਉਹ ਕਾਮ ਵਸ ਹੋ ਕੇ ਘਰ ਦੀ ਹੋਸ਼ ਭੁਲ ਗਈ ॥੩॥

ਚੌਪਈ ॥

चौपई ॥

ਚੌਪਈ:

ਚਤੁਰ ਸਹਚਰੀ ਕੁਅਰਿ ਹਕਾਰੀ ॥

चतुर सहचरी कुअरि हकारी ॥

ਉਸ ਰਾਣੀ ਨੇ ਇਕ ਚਤੁਰ ਦਾਸੀ ਨੂੰ ਬੁਲਾਇਆ।

ਆਨਿ ਕੁਅਰਿ ਤਨ ਕੀਅਸ ਜੁਹਾਰੀ ॥

आनि कुअरि तन कीअस जुहारी ॥

(ਉਸ ਨੇ) ਆ ਕੇ ਰਾਣੀ ਨੂੰ ਪ੍ਰਨਾਮ ਕੀਤਾ।

ਚਿਤ ਕੋ ਭੇਦ ਸਕਲ ਤਿਹ ਦੀਯੋ ॥

चित को भेद सकल तिह दीयो ॥

ਉਸ ਨੂੰ ਮਨ ਦੀ ਸਾਰੀ ਗੱਲ ਦਸੀ

ਵਾ ਕੇ ਤੀਰ ਪਠਾਵਨ ਕੀਯੋ ॥੪॥

वा के तीर पठावन कीयो ॥४॥

ਅਤੇ ਉਸ (ਕੁਮਾਰ) ਪਾਸ (ਉਸ ਨੂੰ) ਭੇਜ ਦਿੱਤਾ ॥੪॥

ਬਾਰ ਨ ਲਗੀ ਸਖੀ ਤਹ ਆਈ ॥

बार न लगी सखी तह आई ॥

(ਜ਼ਰਾ) ਦੇਰ ਨਾ ਲਗੀ ਅਤੇ ਦਾਸੀ ਉਥੇ ਆ ਪਹੁੰਚੀ।

ਆਨ ਕੁਅਰ ਤਨ ਬ੍ਰਿਥਾ ਜਤਾਈ ॥

आन कुअर तन बृथा जताई ॥

ਉਸ ਨੇ ਆ ਕੇ ਕੁਮਾਰ ਨੂੰ ਸਾਰੀ ਵਿਥਿਆ ਸੁਣਾਈ

ਤੋ ਪਰ ਅਟਕਤ ਨ੍ਰਿਪ ਤ੍ਰਿਯ ਭਈ ॥

तो पर अटकत नृप तृय भई ॥

ਕਿ ਤੇਰੇ ਉਤੇ ਰਾਜੇ ਦੀ ਇਸਤਰੀ ਮੋਹਿਤ ਹੋ ਗਈ ਹੈ।

ਛੂਟਹੁ ਕਸਬ ਲਗਨ ਲਗਿ ਗਈ ॥੫॥

छूटहु कसब लगन लगि गई ॥५॥

(ਉਸ ਦਾ) ਕੰਮ ਕਾਰ ਛੁਟ ਗਿਆ ਹੈ, (ਬਸ ਇਕੋ) ਲਗਨ ਲਗ ਗਈ ਹੈ ॥੫॥

ਅਬ ਵਹ ਧਾਮ ਕ੍ਰਿਤਾਰਥ ਕੀਜੈ ॥

अब वह धाम कृतारथ कीजै ॥

ਹੁਣ ਉਸ ਦੇ ਘਰ (ਚਲ ਕੇ ਉਸ ਨੂੰ) ਸਫਲ ਮਨੋਰਥ ਕਰੋ।

ਹਜਾਂ ਤੇ ਚਲਿ ਵਹਿ ਗ੍ਰਿਹ ਪਗੁ ਦੀਜੈ ॥

ह्याँ ते चलि वहि गृह पगु दीजै ॥

ਇਥੋਂ ਚਲ ਕੇ ਉਸ ਦੇ ਘਰ ਚਰਨ ਪਾਓ।

ਉਠਹੁ ਕੁਅਰ ਜੂ ਬਿਲਮ ਨ ਲੈਯੈ ॥

उठहु कुअर जू बिलम न लैयै ॥

ਹੇ ਕੁਮਾਰ ਜੀ! ਜਲਦੀ ਉਠੋ, ਦੇਰ ਨਾ ਲਗਾਓ

ਰਾਜ ਤਰੁਨਿ ਕੇ ਸੇਜ ਸੁਹੈਯੈ ॥੬॥

राज तरुनि के सेज सुहैयै ॥६॥

ਅਤੇ ਰਾਜ ਰਾਣੀ ਦੀ ਸੇਜ ਨੂੰ ਸੁਹਾਵਣਾ ਕਰੋ ॥੬॥

ਜਿਹ ਤਿਹ ਬਿਧ ਤਾ ਕੋ ਮਨ ਲੀਨਾ ॥

जिह तिह बिध ता को मन लीना ॥

(ਦਾਸੀ ਨੇ) ਜਿਵੇਂ ਕਿਵੇਂ ਉਸ ਦਾ ਮਨ ਜਿਤ ਲਿਆ

ਆਨਿ ਮਿਲਾਇ ਕੁਅਰਿ ਕਹ ਦੀਨਾ ॥

आनि मिलाइ कुअरि कह दीना ॥

ਅਤੇ ਲਿਆ ਕੇ ਰਾਣੀ ਨੂੰ ਮਿਲਾ ਦਿੱਤਾ।

ਭਾਤਿ ਭਾਤਿ ਤਿਹ ਤਾਹਿ ਰਿਝਾਯੋ ॥

भाति भाति तिह ताहि रिझायो ॥

ਉਸ ਨੇ ਭਾਤ ਭਾਤ ਨਾਲ ਰਾਣੀ ਨੂੰ ਰਿਝਾਇਆ

ਚਾਰਿ ਪਹਰ ਨਿਸਿ ਭੋਗ ਕਮਾਯੋ ॥੭॥

चारि पहर निसि भोग कमायो ॥७॥

ਅਤੇ ਚਾਰ ਪਹਿਰ ਰਾਤ ਸੰਯੋਗ ਕੀਤਾ ॥੭॥

ਕੇਲ ਕਰਤ ਨਿਸਿ ਸਕਲ ਬਿਹਾਨੀ ॥

केल करत निसि सकल बिहानी ॥

ਕਾਮ-ਕੇਲ ਕਰਦਿਆਂ ਸਾਰੀ ਰਾਤ ਬੀਤ ਗਈ

ਕਰਤ ਕਾਮ ਕੀ ਕੋਟਿ ਕਹਾਨੀ ॥

करत काम की कोटि कहानी ॥

ਅਤੇ ਕਾਮ ਸੰਬੰਧੀ ਬਹੁਤ ਗੱਲਾ ਕਰਦੇ ਰਹੇ।

ਭਾਤਿ ਭਾਤਿ ਕੇ ਆਸਨ ਕਰਿ ਕੈ ॥

भाति भाति के आसन करि कै ॥

ਭਾਤ ਭਾਤ ਦੇ ਆਸਣ ਕਰ ਕੇ

ਕਾਮ ਤਪਤ ਸਭ ਹੀ ਕਹਿ ਹਰਿ ਕੈ ॥੮॥

काम तपत सभ ही कहि हरि कै ॥८॥

ਕਾਮ ਦੇ ਸਾਰੇ ਤਾਪ ਨੂੰ ਦੂਰ ਕਰ ਦਿੱਤਾ ॥੮॥

ਭੋਰ ਭਯੋ ਰਜਨੀ ਜਬ ਗਈ ॥

भोर भयो रजनी जब गई ॥

ਜਦੋਂ ਰਾਤ ਬੀਤ ਗਈ ਅਤੇ ਸਵੇਰ ਹੋ ਗਈ,

ਭਾਤਿ ਭਾਤਿ ਚਿਰਈ ਚੁਹਚਈ ॥

भाति भाति चिरई चुहचई ॥

ਤਾ ਕਈ ਤਰ੍ਹਾ ਦੀਆਂ ਚਿੜੀਆਂ ਚਿਚਲਾਉਣ ਲਗੀਆਂ।

ਸ੍ਰਮਿਤ ਭਏ ਦੋਊ ਕੇਲ ਕਮਾਤੇ ॥

स्रमित भए दोऊ केल कमाते ॥

ਕਾਮ ਕਰਦਿਆਂ ਦੋਵੇਂ ਥਕ ਗਏ

ਏਕਹਿ ਸੇਜ ਸੋਏ ਰਸ ਮਾਤੇ ॥੯॥

एकहि सेज सोए रस माते ॥९॥

ਅਤੇ (ਕਾਮ) ਰਸ ਵਿਚ ਮਸਤੇ ਹੋਏ ਇਕੋ ਸੇਜ ਉਤੇ ਸੌਂ ਗਏ ॥੯॥

ਸੋਵਤ ਤ੍ਯਾਗ ਨੀਦਿ ਜਬ ਜਗੇ ॥

सोवत त्याग नीदि जब जगे ॥

ਸੌਣ ਤੋਂ ਬਾਦ ਜਦ ਨੀਂਦਰ ਨੂੰ ਤਿਆਗ ਕੇ ਜਾਗੇ,

ਮਿਲਿ ਕਰਿ ਕੇਲ ਕਰਨ ਤਬ ਲਗੇ ॥

मिलि करि केल करन तब लगे ॥

ਤਦ (ਫਿਰ) ਮਿਲ ਕੇ ਕਾਮ-ਕ੍ਰੀੜਾ ਕਰਨ ਲਗ ਗਏ।

ਆਸਨ ਕਰਤ ਅਨੇਕ ਪ੍ਰਕਾਰਾ ॥

आसन करत अनेक प्रकारा ॥

ਅਨੇਕ ਤਰ੍ਹਾ ਦੇ ਆਸਣ ਕਰਨ ਲਗੇ,

ਕੋਕਹੁੰ ਤੇ ਦਸ ਗੁਨ ਬਿਸਤਾਰਾ ॥੧੦॥

कोकहुँ ते दस गुन बिसतारा ॥१०॥

ਜੋ ਕੋਕ ਸ਼ਾਸਤ੍ਰ ਤੋਂ ਦਸ ਗੁਣਾ ਜ਼ਿਆਦਾ ਸਨ ॥੧੦॥

ਕੇਲ ਕਮਾਤ ਅਧਿਕ ਰਸ ਮਾਤੈ ॥

केल कमात अधिक रस मातै ॥

ਕਾਮ-ਕ੍ਰੀੜਾ ਕਰਨ ਵਿਚ ਬਹੁਤ ਮਗਨ ਹੋ ਗਏ

ਭੂਲਿ ਗਈ ਘਰ ਕੀ ਸੁਧਿ ਸਾਤੈ ॥

भूलि गई घर की सुधि सातै ॥

ਅਤੇ ਘਰ ਦੀ ਸੱਤੇ ਸੁੱਧਾ ਭੁਲ ਗਏ।

ਚਿਤ ਅਪਨੋ ਅਸ ਕੀਯਾ ਬਿਚਾਰਾ ॥

चित अपनो अस कीया बिचारा ॥

(ਉਸ ਰਾਣੀ ਨੇ) ਮਨ ਵਿਚ ਇਸ ਤਰ੍ਹਾ ਦਾ ਵਿਚਾਰ ਕੀਤਾ

ਪ੍ਰਗਟ ਮਿਤ੍ਰ ਕੇ ਸਾਥ ਉਚਾਰਾ ॥੧੧॥

प्रगट मित्र के साथ उचारा ॥११॥

ਅਤੇ ਮਿਤਰ ਨੂੰ ਸਪਸ਼ਟ ਦਸਿਆ ॥੧੧॥

ਸੁਨਹੁ ਬਾਤ ਪਜਾਰੇ ਤੁਮ ਮੇਰੀ ॥

सुनहु बात प्यारे तुम मेरी ॥

ਹੇ ਪਿਆਰੇ! ਤੁਸੀਂ ਮੇਰੀ ਗੱਲ ਸੁਣੋ।

ਦਾਸੀ ਭਈ ਆਜ ਮੈ ਤੇਰੀ ॥

दासी भई आज मै तेरी ॥

ਮੈਂ ਅਜ ਤੋਂ ਤੁਹਾਡੀ ਦਾਸੀ ਹੋ ਗਈ ਹਾ।

ਮੇਰੇ ਤੋਟ ਦਰਬ ਕੀ ਨਾਹੀ ॥

मेरे तोट दरब की नाही ॥

ਮੈਨੂੰ ਧਨ ਦੀ ਕੋਈ ਘਾਟ ਨਹੀਂ ਹੈ।

ਹਮ ਤੁਮ ਆਵਹੁ ਕਹੂੰ ਸਿਧਾਹੀ ॥੧੨॥

हम तुम आवहु कहूँ सिधाही ॥१२॥

(ਇਸ ਲਈ) ਆਓ ਤੁਸੀਂ ਅਤੇ ਮੈਂ ਕਿਧਰੇ ਨਿਕਲ ਚਲੀਏ ॥੧੨॥

ਐਸੋ ਜਤਨ ਮਿਤ੍ਰ ਕਛੁ ਕਰਿਯੈ ॥

ऐसो जतन मित्र कछु करियै ॥

ਹੇ ਮਿਤਰ! ਕੋਈ ਅਜਿਹਾ ਯਤਨ ਕਰੋ

ਅਪਨੇ ਲੈ ਮੁਹਿ ਸੰਗ ਸਿਧਰਿਯੈ ॥

अपने लै मुहि संग सिधरियै ॥

ਕਿ ਮੈਨੂੰ ਨਾਲ ਲੈ ਕੇ ਚਲੇ ਜਾਓ।

ਅਤਿਥ ਭੇਸ ਦੋਊ ਧਰਿ ਲੈਹੈਂ ॥

अतिथ भेस दोऊ धरि लैहैं ॥

ਦੋਵੇਂ ਸਾਧਭੇਸ ਧਾਰਨ ਕਰ ਲਵਾਗੇ

ਇਕ ਠਾ ਬੈਠ ਖਜਾਨਾ ਖੈਹੈਂ ॥੧੩॥

इक ठा बैठ खजाना खैहैं ॥१३॥

ਅਤੇ ਇਕ ਥਾ ਤੇ ਟਿਕ ਕੇ ਖ਼ਜ਼ਾਨਾ ਖਾਵਾਗੇ ॥੧੩॥

ਜਾਰ ਕਹਿਯੋ ਅਬਲਾ ਸੌ ਐਸੇ ॥

जार कहियो अबला सौ ऐसे ॥

ਯਾਰ ਨੇ ਇਸਤਰੀ ਨੂੰ ਇਸ ਤਰ੍ਹਾ ਕਿਹਾ,

ਤੁਹਿ ਨਿਕਸੇ ਲੈ ਕਰਿ ਸੰਗਿ ਕੈਸੇ ॥

तुहि निकसे लै करि संगि कैसे ॥

ਮੈਂ ਤੈਨੂੰ ਨਾਲ ਲੈ ਕੇ ਕਿਵੇਂ ਨਿਕਲਾ।

ਠਾਢੇ ਈਹਾ ਅਨਿਕ ਰਖਵਾਰੇ ॥

ठाढे ईहा अनिक रखवारे ॥

ਇਥੇ ਅਨੇਕ ਰਖਵਾਲੇ ਖੜੋਤੇ ਹਨ

ਨਭ ਕੇ ਜਾਤ ਪਖੇਰੂ ਮਾਰੈ ॥੧੪॥

नभ के जात पखेरू मारै ॥१४॥

ਜੋ ਆਕਾਸ਼ ਵਿਚ ਉਡਦੇ ਪੰਖੇਰੂਆਂ ਨੂੰ ਵੀ ਮਾਰ ਦਿੰਦੇ ਹਨ ॥੧੪॥

ਜੌ ਤੁਹਿ ਮੁਹਿ ਕੌ ਨ੍ਰਿਪਤਿ ਨਿਹਾਰੈ ॥

जौ तुहि मुहि कौ नृपति निहारै ॥

ਜੇ ਤੈਨੂੰ ਅਤੇ ਮੈਨੂੰ ਰਾਜਾ ਵੇਖ ਲਵੇ

ਦੁਹੂੰਅਨ ਠੌਰ ਮਾਰਿ ਕਰ ਡਾਰੈ ॥

दुहूँअन ठौर मारि कर डारै ॥

ਤਾ ਸਾਨੂੰ ਦੋਹਾ ਨੂੰ ਥਾ ਮਾਰ ਦੇਵੇ।

ਤਾ ਤੇ ਤੁਮ ਅਸ ਕਰਹੁ ਉਪਾਵੈ ॥

ता ते तुम अस करहु उपावै ॥

ਇਸ ਲਈ ਤੂੰ ਅਜਿਹਾ ਉਪਾ ਕਰ

ਮੁਰ ਤੁਰ ਭੇਦ ਨ ਦੂਸਰ ਪਾਵੈ ॥੧੫॥

मुर तुर भेद न दूसर पावै ॥१५॥

ਕਿ ਮੇਰੇ ਤੇਰੇ ਬਿਨਾ ਹੋਰ ਕੋਈ ਭੇਦ ਨਾ ਪਾ ਸਕੇ ॥੧੫॥

ਸੂਰ ਸੂਰ ਕਰਿ ਗਿਰੀ ਤਰੁਨਿ ਧਰਿ ॥

सूर सूर करि गिरी तरुनि धरि ॥

(ਰਾਣੀ ਨੇ ਤੁਰਤ ਚਰਿਤ੍ਰ ਖੇਡਿਆ) 'ਸੂਲ ਸੂਲ' ਕਰਦੀ ਰਾਣੀ ਧਰਤੀ ਉਤੇ ਡਿਗ ਪਈ।

ਜਾਨੁਕ ਗਈ ਸਾਚੁ ਦੈਕੈ ਮਰਿ ॥

जानुक गई साचु दैकै मरि ॥

(ਇੰਜ ਲਗਣ ਲਗੀ) ਮਾਨੋ ਸਚੀ ਮੁਚੀ ਮਰ ਗਈ ਹੋਵੇ।

ਹਾਇ ਹਾਇ ਕਹ ਨਾਥ ਉਚਾਈ ॥

हाइ हाइ कह नाथ उचाई ॥

ਹਾਇ ਹਾਇ' ਕਹਿ ਕੇ ਪਤੀ ਨੂੰ ਬੁਲਾਉਣ ਲਗੀ।

ਬੈਦ ਲਏ ਸਭ ਨਿਕਟਿ ਬੁਲਾਈ ॥੧੬॥

बैद लए सभ निकटि बुलाई ॥१६॥

(ਉਸ ਨੇ) ਸਾਰੇ ਵੈਦਾ ਨੂੰ ਕੋਲ ਬੁਲਾ ਲਿਆ ॥੧੬॥

ਸਭ ਬੈਦਨ ਸੌ ਨ੍ਰਿਪਤਿ ਉਚਾਰਾ ॥

सभ बैदन सौ नृपति उचारा ॥

ਸਾਰਿਆਂ ਵੈਦਾ ਪ੍ਰਤਿ ਰਾਜੇ ਨੇ ਕਿਹਾ

ਯਾ ਕੋ ਕਰਹੁ ਕਛੂ ਉਪਚਾਰਾ ॥

या को करहु कछू उपचारा ॥

ਕਿ ਇਸ ਦਾ ਕੁਝ ਉਪਚਾਰ ਕਰੋ।

ਜਾ ਤੇ ਰਾਨੀ ਮਰੈ ਨ ਪਾਵੈ ॥

जा ते रानी मरै न पावै ॥

ਤਾ ਜੋ ਰਾਣੀ ਮਰ ਨਾ ਸਕੇ

ਬਹੁਰਿ ਹਮਾਰੀ ਸੇਜ ਸੁਹਾਵੈ ॥੧੭॥

बहुरि हमारी सेज सुहावै ॥१७॥

ਅਤੇ ਮੇਰੀ ਸੇਜ ਨੂੰ ਫਿਰ ਤੋਂ ਸੁਹਾਵਣਾ ਬਣਾਵੇ ॥੧੭॥

ਬੋਲਤ ਭੀ ਇਕ ਸਖੀ ਸਿਯਾਨੀ ॥

बोलत भी इक सखी सियानी ॥

(ਇੰਨੇ ਵਿਚ) ਇਕ ਸਿਆਣੀ ਸਖੀ ਬੋਲ ਪਈ

ਜਿਨ ਤ੍ਰਿਯ ਕੀ ਰਤਿ ਕ੍ਰਿਯਾ ਪਛਾਨੀ ॥

जिन तृय की रति कृया पछानी ॥

ਜਿਸ ਨੇ ਰਾਣੀ ਦੀ ਰਤੀ-ਕ੍ਰੀੜਾ ਨੂੰ ਸਮਝਿਆ ਹੋਇਆ ਸੀ।

ਏਕ ਨਾਰਿ ਬੈਦਨੀ ਹਮਾਰੇ ॥

एक नारि बैदनी हमारे ॥

(ਕਹਿਣ ਲਗੀ ਕਿ) ਸਾਡੇ ਇਕ ਇਸਤਰੀ ਵੈਦਣ ਹੈ।

ਜਿਹ ਆਗੇ ਕਜਾ ਬੈਦ ਬਿਚਾਰੇ ॥੧੮॥

जिह आगे क्या बैद बिचारे ॥१८॥

ਉਸ (ਦੀ ਯੋਗਤਾ) ਅਗੇ ਵੈਦ ਵਿਚਾਰੇ ਕੀ ਹਨ ॥੧੮॥

ਜੌ ਰਾਜਾ ਤੁਮ ਤਾਹਿ ਬੁਲਾਵੋ ॥

ਜੌ ਰਾਜਾ ਤੁਮ ਤਾਹਿ ਬੁਲਾਵੋ ॥

ਹੇ ਰਾਜਨ! ਜੇ ਤੁਸੀਂ ਉਸ ਨੂੰ ਬੁਲਾਓ

ਤਾਹੀ ਤੇ ਉਪਚਾਰ ਕਰਾਵੋ ॥

ताही ते उपचार करावो ॥

ਅਤੇ ਉਸ ਕੋਲੋਂ ਇਲਾਜ ਕਰਾਓ।

ਰਾਨੀ ਬਚੈ ਬਿਲੰਬ ਨ ਲਾਵੈ ॥

रानी बचै बिलंब न लावै ॥

(ਤਾ ਉਹ) ਦੇਰ ਨਹੀਂ ਲਗਾਏਗੀ ਅਤੇ ਰਾਣੀ ਬਚ ਜਾਵੇਗੀ।

ਬਹੁਰਿ ਤਿਹਾਰੀ ਸੇਜ ਸੁਹਾਵੈ ॥੧੯॥

बहुरि तिहारी सेज सुहावै ॥१९॥

ਫਿਰ ਤੁਹਾਡੀ ਸੇਜ ਨੂੰ ਸੁਹਾਵਣਾ ਕਰੇਗੀ ॥੧੯॥

ਸੋਈ ਬਾਤ ਰਾਜੈ ਜਬ ਮਾਨੀ ॥

सोई बात राजै जब मानी ॥

ਜਦ ਰਾਜੇ ਨੇ ਉਹ ਗੱਲ ਮੰਨ ਲਈ

ਬੋਲ ਪਠਾਈ ਵਹੈ ਸਿਯਾਨੀ ॥

बोल पठाई वहै सियानी ॥

ਤਾ ਉਸ ਸਿਆਣੀ (ਵੈਦਣ) ਨੂੰ ਬੁਲਵਾ ਲਿਆ।

ਜੋ ਤਿਨ ਪੁਰਖ ਨਾਰਿ ਕਰਿ ਭਾਖਾ ॥

जो तिन पुरख नारि करि भाखा ॥

ਜੋ ਪੁਰਸ਼ ਉਨ੍ਹਾ ਨੇ ਇਸਤਰੀ ਕਰ ਕੇ ਦਸਿਆ ਹੋਇਆ ਸੀ,

ਤਾਹੀ ਕਹ ਬੈਦਨਿ ਕਰਿ ਰਾਖਾ ॥੨੦॥

ताही कह बैदनि करि राखा ॥२०॥

ਉਸੇ ਨੂੰ ਵੈਦਣ ਕਰ ਕੇ ਰਖ ਲਿਆ ॥੨੦॥

ਸਖੀ ਤਬੈ ਰਾਜਾ ਪਹਿ ਗਈ ॥
सखी तबै राजा पहि गई ॥
ਤਦ ਦਾਸੀ ਰਾਜੇ ਕੋਲੋਂ ਗਈ

ਤਾਹਿ ਤਰੁਨਿ ਕਰਿ ਲ੍ਯਾਵਤ ਭਈ ॥
ताहि तरुनि करि ल्यावत भई ॥
ਅਤੇ ਉਸ (ਪੁਰਸ਼ ਨੂੰ ਵੈਦਣ) ਇਸਤਰੀ ਬਣਾ ਕੇ ਲੈ ਆਈ।

ਜਬ ਤਿਨ ਤ੍ਰਿਯ ਕੀ ਨਾਰਿ ਨਿਹਾਰੀ ॥
जब तिन तृय की नारि निहारी ॥
ਉਸ ਨੇ ਜਦ ਇਸਤਰੀ ਦੀ ਨਾੜੀ (ਨਬਜ਼) ਨੂੰ ਵੇਖਿਆ,

ਰਾਜਾ ਸੋ ਇਹ ਭਾਤਿ ਉਚਾਰੀ ॥੨੧॥
राजा सो इह भाति उचारी ॥२१॥
ਤਾ ਰਾਜੇ ਨੂੰ ਇਸ ਤਰ੍ਹਾ ਕਿਹਾ ॥੨੧॥

ਰਾਜ ਰੋਗ ਰਾਨੀ ਕਹ ਧਰਿਯੋ ॥
राज रोग रानी कह धरियो ॥
ਰਾਣੀ ਨੂੰ ਰਾਜ ਰੋਗ (ਤਪੇਦਿਕ) ਹੋ ਗਿਆ ਹੈ

ਜਾਤਿ ਸਿਤਾਬੀ ਦੂਰਿ ਨ ਕਰਿਯੋ ॥
जाति सिताबी दूरि न करियो ॥
ਜੋ ਜਲਦੀ ਠੀਕ ਨਹੀਂ ਹੋ ਸਕਦਾ।

ਆਠ ਬਰਿਸ ਲਗਿ ਰਹੈ ਜੁ ਕੋਈ ॥
आठ बरिस लगि रहै जु कोई ॥
ਜੇ ਕੋਈ ਅੱਠ ਸਾਲ ਤਕ ਲਗ ਕੇ (ਇਲਾਜ) ਕਰੇਗਾ,

ਯਾ ਕੋ ਦੂਰਿ ਦੂਖ ਤਬ ਹੋਈ ॥੨੨॥

या को दूरि दूख तब होई ॥२२॥

ਤਦ ਇਸ ਦਾ ਦੁਖ ਦੂਰ ਹੋਵੇਗਾ ॥੨੨॥

ਸੋਈ ਸਤਿ ਨ੍ਰਿਪਤਿ ਕਰਿ ਮਾਨੀ ॥

सोई सति नृपति करि मानी ॥

ਰਾਜੇ ਨੇ ਉਹ ਸਚ ਕਰ ਕੇ ਮੰਨ ਲਿਆ,

ਜਿਹ ਬਿਧਿ ਤਾ ਸੌ ਜਾਰ ਬਖਾਨੀ ॥

जिह बिधि ता सौ जार बखानी ॥

ਜਿਸ ਤਰ੍ਹਾ ਉਸ ਨੂੰ (ਰਾਣੀ ਦੇ) ਯਾਰ ਨੇ ਦਸਿਆ।

ਤਾ ਕੇ ਧਾਮ ਬੈਦਨੀ ਰਾਖੀ ॥

ता के धाम बैदनी राखी ॥

ਉਸ (ਰਾਣੀ) ਦੇ ਘਰ ਵੈਦਣ ਰਖ ਦਿੱਤੀ,

ਜੋ ਨਰ ਤੇ ਇਸਤ੍ਰੀ ਕਰਿ ਭਾਖੀ ॥੨੩॥

जो नर ते इसत्री करि भाखी ॥२३॥

ਜੋ ਪੁਰਸ਼ ਤੋਂ ਇਸਤਰੀ ਕਰ ਕੇ ਦਸੀ ਗਈ ਸੀ ॥੨੩॥

ਰੈਨਿ ਦਿਵਸ ਤਾ ਕੇ ਸੋ ਰਹੈ ॥

रैनि दिवस ता के सो रहै ॥

ਉਹ (ਵੈਦਣ) ਰਾਤ ਦਿਨ ਉਥੇ ਰਹਿੰਦੀ

ਭੋਗ ਕਰੈ ਤਰੁਨੀ ਜਬ ਚਹੈ ॥

भोग करै तरुनी जब चहै ॥

ਅਤੇ ਜਦ ਰਾਣੀ ਚਾਹੁੰਦੀ ਭੋਗ ਬਿਲਾਸ ਕਰਦੀ।

ਮੂਰਖ ਰਾਵ ਭੇਦ ਨਹਿ ਪਾਯੋ ॥

मूरख राव भेद नहि पायो ॥

ਮੂਰਖ ਰਾਜੇ ਨੇ ਇਸ ਭੇਦ ਨੂੰ ਨਾ ਸਮਝਿਆ

ਆਠ ਬਰਿਸ ਲਗਿ ਮੂੰਡ ਮੁੰਡਾਯੋ ॥੨੪॥

आठ बरिस लगि मूँड मुँडायो ॥२४॥

ਅਤੇ ਅੱਠ ਸਾਲ ਤਕ ਸਿਰ ਮੁੰਨਵਾਉਂਦਾ ਰਿਹਾ (ਭਾਵ ਛਲਿਆ ਜਾਦਾ ਰਿਹਾ) ॥੨੪॥

ਦੋਹਰਾ ॥

दोहरा ॥

ਦੋਹਰਾ:

ਇਹ ਚਰਿਤ੍ਰ ਤਿਨ ਚੰਚਲਾ ਨ੍ਰਿਪ ਕਹ ਛਲਾ ਸੁਧਾਰਿ ॥

इह चरित्र तिन चंचला नृप कह छला सुधारि ॥

ਇਸ ਚਰਿਤ੍ਰ ਨਾਲ ਉਸ ਚੰਚਲਾ (ਰਾਣੀ) ਨੇ ਰਾਜੇ ਨੂੰ ਚੰਗੀ ਤਰ੍ਹਾ ਛਲ ਲਿਆ।

ਆਠਿ ਬਰਸਿ ਮਿਤ੍ਰਹਿ ਭਜਿਯੋ ਸਕਿਯੋ ਨ ਮੂੜ ਬਿਚਾਰਿ ॥੨੫॥

आठि बरसि मित्रहि भजियो सकियो न मूड़ बिचारि ॥२५॥

(ਉਸ ਨੇ) ਅੱਠ ਸਾਲ ਤਕ ਮਿਤਰ ਨਾਲ ਸੰਯੋਗ ਸੁਖ ਮਾਣਿਆ, ਪਰ ਮੂਰਖ ਰਾਜਾ ਵਿਚਾਰ ਨਾ ਸਕਿਆ ॥੨੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨਾਨਵੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੮੯॥੫੫੦੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ उनानवे चरित्र समापतम सतु सुभम सतु ॥२८९॥५५०२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੮੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੮੯॥੫੫੦੨॥ ਚਲਦਾ॥

ਚੌਪਈ ॥

चौपई ॥

ਚੌਪਈ:

ਪੂਰਬ ਦੇਸ ਏਕ ਨ੍ਰਿਪ ਰਹੈ ॥

ਪੂਰਬ ਦੇਸ ਏਕ ਨ੍ਰਿਪ ਰਹੈ ॥

ਪੂਰਬ (ਦਿਸ਼ਾ) ਦੇ (ਇਕ) ਦੇਸ਼ ਵਿਚ ਇਕ ਰਾਜਾ ਰਹਿੰਦਾ ਸੀ।

ਪੂਰਬ ਸੈਨ ਨਾਮ ਜਗ ਕਹੈ ॥

पूरब सैन नाम जग कहै ॥

ਉਹ ਪੂਰਬ ਸੈਨ ਦੇ ਨਾ ਨਾਲ ਜਗਤ ਵਿਚ ਜਾਣਿਆ ਜਾਦਾ ਸੀ।

ਪੂਰਬ ਦੇ ਤਾ ਕੇ ਘਰ ਨਾਰੀ ॥

पूरब दे ता के घर नारी ॥

ਉਸ ਦੇ ਘਰ ਪੂਰਬ ਦੇ (ਦੇਈ) ਨਾ ਦੀ ਇਸਤਰੀ ਸੀ।

ਜਾ ਸਮ ਲਗਤ ਨ ਦੇਵ ਕੁਮਾਰੀ ॥੧॥

जा सम लगत न देव कुमारी ॥१॥

ਉਸ ਵਰਗੀ ਦੇਵ ਕੁਮਾਰੀ ਵੀ ਨਹੀਂ ਲਗਦੀ ਸੀ ॥੧॥

ਰੂਪ ਸੈਨ ਛਤ੍ਰੀ ਇਕ ਤਹਾ ॥

रूप सैन छत्री इक तहा ॥

ਉਥੇ ਇਕ ਰੂਪ ਸੈਨ ਛਤ੍ਰੀ ਵੀ ਰਹਿੰਦਾ ਸੀ।

ਤਾ ਸਮ ਸੁੰਦਰ ਕਹੂੰ ਨ ਕਹਾ ॥

ता सम सुँदर कहूँ न कहा ॥

ਉਸ ਵਰਗਾ ਸੁੰਦਰ ਕੋਈ ਵੀ ਕਿਤੇ ਨਹੀਂ ਸੀ।

ਅਪ੍ਰਮਾਨ ਤਿਹ ਤੇਜ ਬਿਰਾਜੈ ॥

अप्रमान तिह तेज बिराजै ॥

ਉਸ ਦਾ ਅਪਾਰ ਤੇਜ ਸ਼ੋਭਦਾ ਸੀ

ਨਰੀ ਨਾਗਨਿਨ ਕੋ ਮਨੁ ਲਾਜੈ ॥੨॥

नरी नागनिन को मनु लाजै ॥२॥

(ਜਿਸ ਨੂੰ ਵੇਖ ਕੇ) ਮੱਨੁਖ ਇਸਤਰੀਆਂ ਅਤੇ ਨਾਗ ਇਸਤਰੀਆਂ ਦਾ ਮਨ ਲਜਾ ਜਾਦਾ ਸੀ ॥੨॥

ਰਾਜ ਤਰੁਨਿ ਜਬ ਤਾਹਿ ਨਿਹਾਰਾ ॥

राज तरुनि जब ताहि निहारा ॥

ਰਾਣੀ ਨੇ ਜਦ ਉਸ ਨੂੰ ਵੇਖਿਆ,

ਮਨ ਬਚ ਕ੍ਰਮ ਇਹ ਭਾਤਿ ਬਿਚਾਰਾ ॥

मन बच क्रम इह भाति बिचारा ॥

ਤਾ ਮਨ ਬਚਨ ਅਤੇ ਕਰਮ ਕਰ ਕੇ ਇਸ ਤਰ੍ਹਾ ਸੋਚਣ ਲਗੀ

ਕੈਸੇ ਕੇਲ ਸੁ ਯਾ ਸੰਗ ਕਰੌ ॥

कैसे केल सु या संग करौ ॥

ਕਿ ਇਸ ਨਾਲ ਕਿਸ ਤਰ੍ਹਾ ਕਾਮ-ਕ੍ਰੀੜਾ ਕਰਾ,

ਨਾਤਰ ਮਾਰਿ ਕਟਾਰੀ ਮਰੌ ॥੩॥

नातर मारि कटारी मरौ ॥३॥

ਨਹੀਂ ਤਾ ਕਟਾਰ ਮਾਰ ਕੇ ਮਰ ਜਾਵਾ ॥੩॥

ਮਿਤ੍ਰ ਜਾਨਿ ਇਕ ਹਿਤੂ ਹਕਾਰੀ ॥

मित्र जानि इक हितू हकारी ॥

ਮਿਤਰ ਸਮਝ ਕੇ ਉਸ ਨੇ ਇਕ ਹਿਤ ਕਰਨ ਵਾਲੀ (ਸਖੀ) ਨੂੰ ਬੁਲਾਇਆ

ਤਾ ਪ੍ਰਤਿ ਚਿਤ ਕੀ ਬਾਤ ਉਚਾਰੀ ॥

ता प्रति चित की बात उचारी ॥

ਅਤੇ ਉਸ ਨਾਲ ਚਿਤ ਦੀ ਗੱਲ ਕੀਤੀ।

ਕੈ ਇਹ ਮੁਹਿ ਤੈ ਦੇਹਿ ਮਿਲਾਈ ॥

कै इह मुहि तै देहि मिलाई ॥

ਜਾ ਤਾ ਇਹ ਮੈਨੂੰ ਮਿਲਾ ਦੇ,

ਨਾਤਰ ਮੁਹਿ ਨ ਨਿਰਖਿ ਹੈ ਆਈ ॥੪॥

नातर मुहि न निरखि है आई ॥४॥

ਨਹੀਂ ਤਾ ਮੈਨੂੰ ਆ ਕੇ ਨਾ ਵੇਖੀਂ ॥੪॥

ਦੋਹਰਾ ॥

दोहरा ॥

ਦੋਹਰਾ:

ਕੈ ਸਜਨੀ ਮੁਹਿ ਮਿਤ੍ਰ ਕਹ ਅਬ ਹੀ ਦੇਹੁ ਮਿਲਾਇ ॥

कै सजनी मुहि मित्र कह अब ही देहु मिलाइ ॥

ਹੇ ਸਖੀ! ਜਾ ਤਾ ਮੈਨੂੰ ਹੁਣੇ ਮਿਤਰ ਨਾਲ ਮਿਲਾ ਦੇ,

ਨਾਤਰ ਰਾਨੀ ਮ੍ਰਿਤ ਕੌ ਬਹੁਰਿ ਨਿਰਖਿਯਹੁ ਆਇ ॥੫॥

नातर रानी मृत कौ बहुरि निरखियहु आइ ॥५॥

ਨਹੀਂ ਤਾ ਫਿਰ ਰਾਣੀ ਨੂੰ ਮਰਿਆ ਹੋਇਆ ਆ ਕੇ ਵੇਖੀਂ ॥੫॥

ਚੌਪਈ ॥

चौपई ॥

ਚੌਪਈ:

ਜਬ ਇਹ ਭਾਤਿ ਉਚਾਰੋ ਰਾਨੀ ॥

जब इह भाति उचारो रानी ॥

ਜਦ ਰਾਣੀ ਨੇ ਇਸ ਤਰ੍ਹਾ ਕਿਹਾ

ਜਾਨਿ ਗਈ ਤਬ ਸਖੀ ਸਿਯਾਨੀ ॥

जानि गई तब सखी सियानी ॥

ਤਦ ਉਹ ਸਿਆਣੀ ਸਖੀ ਜਾਣ ਗਈ।

ਯਾ ਕੀ ਲਗਨ ਮਿਤ੍ਰ ਸੌ ਲਾਗੀ ॥

या की लगन मित्र सौ लागी ॥

ਇਸ ਦੀ ਮਿਤਰ ਨਾਲ ਲਗਨ ਲਗ ਗਈ ਹੈ।

ਤਾ ਤੇ ਨੀਂਦ ਭੂਖ ਸਭ ਭਾਗੀ ॥੬॥

ता ते नींद भूख सभ भागी ॥६॥

ਉਸ ਕਰ ਕੇ (ਇਸ ਦੀ) ਨੀਂਦਰ ਭੁਖ ਸਭ ਭਜ ਗਈ ਹੈ ॥੬॥

ਅੜਿਲ ॥

अड़िल ॥

ਅੜਿਲ:

ਤਨਿਕ ਨ ਲਗੀ ਅਵਾਰ ਸਜਨ ਕੈ ਘਰ ਗਈ ॥

तनिक न लगी अवार सजन कै घर गई ॥

ਜ਼ਰਾ ਵੀ ਦੇਰ ਨਾ ਲਗੀ ਅਤੇ (ਉਹ ਦਾਸੀ) ਮਿਤਰ ਦੇ ਘਰ ਜਾ ਪਹੁੰਚੀ।

ਬਹੁ ਬਿਧਿ ਤਾਹਿ ਪ੍ਰਬੋਧਤ ਤਹ ਲਯਾਵਤ ਭਈ ॥

बहु बिधि ताहि प्रबोधत तह ल्यावत भई ॥

ਉਸ ਨੂੰ ਬਹੁਤ ਤਰ੍ਹਾ ਨਾਲ ਸਮਝਾ ਕੇ ਉਥੇ ਲੈ ਆਈ,

ਜਹ ਆਗੇ ਤ੍ਰਿਯ ਬੈਠੀ ਸੇਜ ਡਸਾਇ ਕੈ ॥

जह आगे तृय बैठी सेज डसाइ कै ॥

ਜਿਥੇ ਅਗੇ ਰਾਣੀ ਸੇਜ ਵਿਛਾ ਕੇ ਬੈਠੀ ਹੋਈ ਸੀ।

ਹੋ ਤਹੀ ਤਵਨ ਕਹ ਹਿਤੂ ਨਿਕਾਸਿਯੋ ਲਯਾਇ ਕੈ ॥੭॥

हो तही तवन कह हितू निकासियो ल्याइ कै ॥७॥

ਉਥੇ ਹੀ ਉਸ ਦੇ ਮਿਤਰ ਨੂੰ ਲੈ ਕੇ ਆ ਪਹੁੰਚੀ ॥੭॥

ਚੌਪਈ ॥

ਚੌਪਈ ॥

ਚੌਪਈ:

ਉਠਿ ਕਰਿ ਕੁਅਰਿ ਅਲਿੰਗਨ ਕਿਯੋ ॥

उठि करि कुअरि अलिंगन कियो ॥

ਰਾਣੀ ਨੇ ਉਠ ਕੇ (ਯਾਰ ਨੂੰ) ਗਲਵਕੜੀ ਵਿਚ ਲਿਆ।

ਭਾਤਿ ਭਾਤਿ ਚੁੰਬਨ ਤਿਹ ਲਿਯੋ ॥

भाति भाति चुँबन तिह लियो ॥

ਕਈ ਤਰ੍ਹਾ ਨਾਲ ਉਸ ਦੇ ਚੁੰਬਨ ਲਏ।

ਕਾਮ ਕੇਲ ਰੁਚਿ ਮਾਨ ਕਮਾਯੋ ॥

काम केल रुचि मान कमायो ॥

ਮਨ ਪਸੰਦ ਦੀ ਕਾਮ-ਕ੍ਰੀੜਾ ਕੀਤੀ।

ਭਾਗਿ ਅਫੀਮ ਸਰਾਬ ਚੜਾਯੋ ॥੮॥

भागि अफीम सराब चड़ायो ॥८॥

ਭੰਗ, ਅਫ਼ੀਮ ਅਤੇ ਸ਼ਰਾਬ ਪੀਤੀ ॥੮॥

ਜਬ ਮਦ ਕਰਿ ਮਤਵਾਰਾ ਕਿਯੋ ॥

जब मद करि मतवारा कियो ॥

ਜਦ ਸ਼ਰਾਬ ਪਿਲਾ ਕੇ (ਉਸ ਨੂੰ) ਮਤਵਾਲਾ ਕਰ ਦਿੱਤਾ

ਭੁਜ ਤੇ ਪਕਰਿ ਸੇਜ ਪਰ ਦਿਯੋ ॥

भुज ते पकरि सेज पर दियो ॥

ਤਾ ਬਾਹੋਂ ਪਕੜ ਕੇ ਸੇਜ ਉਪਰ ਪਾ ਲਿਆ।

ਅਧਿਕ ਮਾਨਿ ਰੁਚਿ ਗਰੇ ਲਗਾਯੋ ॥

अधिक मानि रुचि गरे लगायो ॥

ਬਹੁਤ ਪ੍ਰਸੰਨ ਹੋ ਕੇ (ਉਸ ਨੂੰ) ਗਲੇ ਨਾਲ ਲਗਾਇਆ

ਉਛਰਿ ਉਛਰਿ ਕਰਿ ਭੋਗ ਕਮਾਯੋ ॥੯॥
उछरि उछरि करि भोग कमायो ॥९॥
ਅਤੇ ਉਛਲ ਉਛਲ ਕੇ ਉਸ ਨਾਲ ਸੰਯੋਗ ਕੀਤਾ ॥੯॥

ਏਕ ਤਰੁਨ ਦੂਸਰ ਮਦ ਮਾਤੋ ॥
एक तरुन दूसर मद मातो ॥
ਇਕ ਜਵਾਨ ਅਤੇ ਦੂਜਾ ਸ਼ਰਾਬ ਨਾਲ ਮਸਤ

ਤੀਸਰ ਭੋਗ ਤਰੁਨਿ ਕੇ ਰਾਤੋ ॥
तीसर भोग तरुनि के रातो ॥
ਅਤੇ ਤੀਜਾ ਨੌਜਵਾਨ ਇਸਤਰੀ ਨਾਲ ਭੋਗ ਵਿਚ ਮਗਨ,

ਦੁਹੂੰਅਨ ਮਧ ਹਾਰ ਕੋ ਮਾਨੈ ॥
दुहूँअन मध हार को मानै ॥
ਦਸੋ (ਇਨ੍ਹਾ) ਦੋਹਾ ਵਿਚੋਂ ਹਾਰ ਕੌਣ ਮੰਨੇ।

ਚਾਰਹੁ ਬੇਦ ਭੇਦ ਇਹ ਜਾਨੈ ॥੧੦॥
चारहु बेद भेद इह जानै ॥१०॥
ਚਾਰੇ ਵੇਦ ਇਸ ਭੇਦ ਨੂੰ ਜਾਣਦੇ ਹਨ ॥੧੦॥

ਜਬ ਤ੍ਰਿਯ ਤਰੁਨਿ ਤਰੁਨ ਕਹ ਪਾਵੈ ॥
जब तृय तरुनि तरुन कह पावै ॥
ਜਦ ਕੋਈ ਜਵਾਨ ਇਸਤਰੀ ਜਵਾਨ ਮਰਦ ਨੂੰ ਪ੍ਰਾਪਤ ਕਰਦੀ ਹੈ,

ਛਿਨ ਛਤਿਯਾ ਤੇ ਛੋਰਿ ਨ ਭਾਵੈ ॥
छिन छतिया ते छोरि न भावै ॥
ਤਾ ਛਿਣ ਭਰ ਲਈ ਵੀ ਛਾਤੀ ਨਾਲ ਵਖਰਾ ਕਰਨਾ ਪਸੰਦ ਨਹੀਂ ਕਰਦੀ।

ਗਹਿ ਗਹਿ ਤਾ ਕਹ ਗਰੇ ਲਗਾਵੈ ॥

गहि गहि ता कह गरे लगावै ॥

(ਰਾਣੀ) ਪਕੜ ਪਕੜ ਕੇ ਉਸ ਨੂੰ ਗਲੇ ਨਾਲ ਲਗਾਉਂਦੀ ਸੀ

ਚਾਰਿ ਪਹਿਰ ਨਿਸਿ ਭੋਗ ਕਮਾਵੈ ॥੧੧॥

चारि पहिर निसि भोग कमावै ॥११॥

ਅਤੇ ਚਾਰ ਪਹਿਰ ਰਾਤ ਤਕ ਭੋਗ ਕਰਦੀ ਰਹੀ ਸੀ ॥੧੧॥

ਭੋਗ ਕਰਤ ਤਰੁਨੀ ਬਸਿ ਭਈ ॥

भोग करत तरुनी बसि भई ॥

ਭੋਗ ਕਰਦਿਆਂ ਰਾਣੀ ਉਸ ਦੇ ਵਸ ਵਿਚ ਹੋ ਗਈ।

ਪਰ ਕੀ ਤੇ ਵਾ ਕੀ ਹ੍ਵੈ ਗਈ ॥

पर की ते वा की ह्वै गई ॥

ਉਹ ਪਰਾਈ (ਇਸਤਰੀ) ਹੁਣ ਉਸ ਦੀ ਹੋ ਗਈ।

ਛਿਨ ਇਕ ਛੈਲ ਨ ਛੋਰਿਯੋ ਜਾਵੈ ॥

छिन इक छैल न छोरियो जावै ॥

ਇਕ ਛਿਣ ਲਈ ਵੀ (ਉਸ) ਪੁਰਸ਼ ਨੂੰ ਛਡਿਆ ਨਹੀਂ ਜਾ ਰਿਹਾ ਸੀ।

ਛੈਲਿਯਹਿ ਯਾਰ ਛਬੀਲੋ ਭਾਵੈ ॥੧੨॥

छैलियहि यार छबीलो भावै ॥१२॥

(ਉਸ) ਨੌਜਵਾਨ (ਰਾਣੀ ਨੂੰ) ਜਵਾਨ ਯਾਰ ਚੰਗਾ ਲਗ ਰਿਹਾ ਸੀ ॥੧੨॥

ਕੋਕਸਾਰ ਕੇ ਮਤਨ ਉਚਾਰੈ ॥

कोकसार के मतन उचारै ॥

ਕੋਕ ਸ਼ਾਸਤ੍ਰ ਦੇ ਪਾਠ ('ਮਤਨ') ਨੂੰ ਉਚਾਰਦੇ ਸਨ

ਅਮਲ ਪਾਨ ਕਰਿ ਦ੍ਰਿੜ ਰਤਿ ਧਾਰੈ ॥

अमल पान करि द्रड़ रति धारै ॥

ਅਤੇ ਅਮਲ ਪੀ ਕੇ ਚੰਗੀ ਤਰ੍ਹਾ ਨਾਲ ਰਤੀ-ਕ੍ਰੀੜਾ ਕਰਦੇ ਸਨ।

ਆਨ ਪੁਰਖ ਕੀ ਕਾਨਿ ਨ ਕਰਹੀ ॥

आन पुरख की कानि न करही ॥

(ਉਹ) ਕਿਸੇ ਹੋਰ ਪੁਰਸ਼ ਦੀ ਪਰਵਾਹ ਨਹੀਂ ਕਰਦੇ ਸਨ

ਭਾਤਿ ਭਾਤਿ ਕੇ ਭੋਗਨ ਭਰਹੀ ॥੧੩॥

भाति भाति के भोगन भरही ॥१३॥

ਅਤੇ ਭਾਤ ਭਾਤ ਦੇ ਭੋਗ ਕਰ ਕੇ ਤ੍ਰਿਪਤ ਹੋ ਰਹੇ ਸਨ ॥੧੩॥

ਪੋਸਤ ਭਾਗ ਅਫੀਮ ਮੰਗਾਵੈ ॥

पोसत भाग अफीम मंगावै ॥

ਪੋਸਤ, ਭੰਗ ਅਤੇ ਅਫ਼ੀਮ ਮੰਗਵਾ ਕੇ

ਏਕ ਖਾਟ ਪਰ ਬੈਠਿ ਚੜਾਵੈ ॥

एक खाट पर बैठि चड़ावै ॥

ਇਕ ਮੰਜੇ ਉਤੇ ਬੈਠ ਕੇ ਚੜ੍ਹਾ ਰਹੇ ਸਨ।

ਹਸਿ ਹਸਿ ਕਰਿ ਦੋਊ ਜਾਘਨ ਲੇਹੀ ॥

हसि हसि करि दोऊ जाघन लेही ॥

(ਉਹ ਪੁਰਸ਼) ਹਸ ਹਸ ਕੇ (ਰਾਣੀ) ਦੀਆਂ ਦੋਵੇਂ ਟੰਗਾ ਪਕੜ ਰਿਹਾ ਸੀ

ਰਾਜ ਤਰੁਨਿ ਕੌ ਬਹੁ ਸੁਖ ਦੇਹੀ ॥੧੪॥

राज तरुनि कौ बहु सुख देही ॥१४॥

ਅਤੇ ਰਾਣੀ ਨੂੰ ਬਹੁਤ ਸੁਖ ਦੇ ਰਿਹਾ ਸੀ ॥੧੪॥

ਭੋਗ ਕਰਤ ਨਿਸਿ ਸਕਲ ਬਿਤਾਵੈ ॥

भोग करत निसि सकल बितावै ॥

ਭੋਗ ਕਰਦਿਆਂ ਸਾਰੀ ਰਾਤ ਬਿਤਾ ਦਿੰਦੇ

ਸੋਇ ਰਹੈ ਉਠਿ ਕੇਲਿ ਕਮਾਵੈ ॥

सोइ रहै उठि केलि कमावै ॥

ਅਤੇ ਸੌਂ ਕੇ ਉਠਦੇ (ਤਾ ਫਿਰ) ਰਤੀ-ਕ੍ਰੀੜਾ ਕਰਨ ਲਗ ਜਾਦੇ।

ਫਿਰਿ ਫਿਰਿ ਤ੍ਰਿਯ ਆਸਨ ਕਹ ਲੈ ਕੈ ॥

फिरि फिरि तृय आसन कह लै कै ॥

ਉਹ ਫਿਰ ਫਿਰ ਇਸਤਰੀ ਨਾਲ ਆਸਣ ਜਮਾਦਾ

ਭਾਤਿ ਭਾਤਿ ਕੈ ਚੁੰਬਨ ਕੈ ਕੈ ॥੧੫॥

भाति भाति कै चुँबन कै कै ॥१५॥

ਅਤੇ ਭਾਤ ਭਾਤ ਦੇ ਚੁੰਬਨ ਕਰਦਾ ॥੧੫॥

ਭੋਗ ਕਰਤ ਤਰੁਨਿਯਹਿ ਰਿਝਾਯੋ ॥

भोग करत तरुनियहि रिझायो ॥

ਭੋਗ ਕਰ ਕੇ ਉਸ ਨੇ ਇਸਤਰੀ ਨੂੰ ਬਹੁਤ ਪ੍ਰਸੰਨ ਕੀਤਾ

ਭਾਤਿ ਅਨਿਕ ਤਿਨ ਕੇਲ ਮਚਾਯੋ ॥

भाति अनिक तिन केल मचायो ॥

ਅਤੇ ਅਨੇਕ ਤਰ੍ਹਾ ਨਾਲ ਉਸ ਨੇ ਰਤੀ-ਕ੍ਰੀੜਾ ਕੀਤੀ।

ਇਹ ਬਿਧਿ ਹੌ ਹਸਿ ਤਾਹਿ ਉਚਾਰੋ ॥

इह बिधि हौ हसि ताहि उचारो ॥

ਉਸ (ਰਾਣੀ) ਨੇ ਹਸ ਕੇ ਉਸ ਨੂੰ ਇਸ ਤਰ੍ਹਾ ਕਿਹਾ,

ਕਹੌ ਜੁ ਤੁਮ ਸੌ ਸੁਨਹੋ ਪਯਾਰੋ ॥੧੬॥

कहौ जु तुम सौ सुनहो प्यारो ॥१६॥

ਹੇ ਪਿਆਰੇ! ਜੋ ਤੁਹਾਨੂੰ ਕਹਾ, ਉਸ ਨੂੰ ਸੁਣੋ ॥੧੬॥

ਜਬ ਤਰੁਨੀ ਸੰਗ ਦ੍ਰਿੜ ਰਤਿ ਕਰੀ ॥
जब तरुनी संग द्रड़ रति करी ॥
ਜਦ (ਉਸ ਨੇ) ਇਸਤਰੀ ਨਾਲ ਚੰਗੀ ਤਰ੍ਹਾ ਕਾਮ-ਕ੍ਰੀੜਾ ਕੀਤੀ

ਭਾਤਿ ਭਾਤਿ ਕੇ ਭੋਗਨ ਭਰੀ ॥
भाति भाति के भोगन भरी ॥
ਅਤੇ ਭਾਤ ਭਾਤ ਦੇ ਭੋਗਾ ਨਾਲ ਰਜਾ ਦਿੱਤੀ।

ਰੀਝਿ ਤਰੁਨਿ ਇਹ ਭਾਤਿ ਉਚਾਰੀ ॥
रीझि तरुनि इह भाति उचारी ॥
ਤਾ ਇਸਤਰੀ ਨੇ ਪ੍ਰਸੰਨ ਹੋ ਕੇ ਇਸ ਤਰ੍ਹਾ ਕਿਹਾ,

ਮਿਤ੍ਰ ਭਈ ਮੈ ਦਾਸ ਤਿਹਾਰੀ ॥੧੭॥
मित्र भई मै दास तिहारी ॥१७॥
ਹੇ ਮਿਤਰ! ਮੈਂ (ਹੁਣ) ਤੇਰੀ ਦਾਸੀ ਹੋ ਗਈ ਹਾ ॥੧੭॥

ਅਬ ਜੌ ਕਹੋ ਨੀਰ ਭਰਿ ਲ੍ਯਾਊ ॥
अब जौ कहो नीर भरि ल्याऊ ॥
ਜੇ ਹੁਣ ਕਹੋ ਤਾ ਪਾਣੀ ਭਰ ਲਿਆਵਾ,

ਬਾਰ ਅਨੇਕ ਬਜਾਰ ਬਿਕਾਊ ॥
बार अनेक बजार बिकाऊ ॥
(ਜਾ ਤੁਹਾਡੇ ਲਈ) ਬਾਜ਼ਾਰ ਵਿਚ ਅਨੇਕ ਵਾਰ ਵਿਕਾ।

ਜੇ ਤੁਮ ਕਹੋ ਵਹੈ ਮੈ ਕਰਿਹੌ ॥
जे तुम कहो वहै मै करिहौ ॥
ਜੋ ਤੁਸੀਂ ਕਹੋ, ਉਹੀ ਮੈਂ ਕਰਾ

ਔਰ ਕਿਸੂ ਤੇ ਨੈਕੁ ਨ ਡਰਿਹੋ ॥੧੮॥

और किसू ते नैकु न डरिहो ॥१८॥

ਅਤੇ ਹੋਰ ਕਿਸੇ ਤੋਂ ਜ਼ਰਾ ਜਿੰਨੀ ਵੀ ਨਹੀਂ ਡਰਾ ॥੧੮॥

ਮਿਤ੍ਰ ਬਿਹਸਿ ਇਹ ਭਾਤਿ ਉਚਾਰਾ ॥

मित्र बिहसि इह भाति उचारा ॥

ਮਿਤਰ ਨੇ ਹਸ ਕੇ ਇਸ ਤਰ੍ਹਾ ਕਿਹਾ,

ਅਬ ਮੈ ਭਯੋ ਗੁਲਾਮ ਤਿਹਾਰਾ ॥

अब मै भयो गुलाम तिहारा ॥

ਮੈਂ ਹੁਣ ਤੇਰਾ ਗ਼ੁਲਾਮ ਹੋ ਗਿਆ ਹਾ।

ਤੋ ਸੀ ਤਰੁਨਿ ਭੋਗ ਕਹ ਪਾਈ ॥

तो सी तरुनि भोग कह पाई ॥

ਤੇਰੇ ਵਰਗੀ ਇਸਤਰੀ ਸੰਯੋਗ ਲਈ ਪ੍ਰਾਪਤ ਹੋਈ ਹੈ।

ਪੂਰਨ ਭਈ ਮੋਰਿ ਭਗਤਾਈ ॥੧੯॥

पूरन भई मोरि भगताई ॥१९॥

(ਇਸ ਤਰ੍ਹਾ) ਮੇਰੀ ਭਗਤੀ ਪੂਰੀ ਹੋ ਗਈ ਹੈ ॥੧੯॥

ਅਬ ਇਹ ਬਾਤ ਚਿਤ ਮੈ ਮੇਰੇ ॥

अब इह बात चित मै मेरे ॥

ਹੁਣ ਮੇਰੇ ਚਿਤ ਵਿਚ ਇਹ ਗੱਲ ਹੈ,

ਸੋ ਮੈ ਕਹਤ ਯਾਰ ਸੰਗ ਤੇਰੇ ॥

सो मै कहत यार संग तेरे ॥

ਹੇ ਪ੍ਰਿਯਾ! ਉਹ ਤੇਰੇ ਨਾਲ ਸਾਝੀ ਕਰਦਾ ਹਾ।

ਅਬ ਕਛੁ ਐਸ ਉਪਾਵ ਬਨੈਯੈ ॥

अब कछु ऐस उपाव बनैयै ॥

ਹੁਣ ਕੋਈ ਅਜਿਹਾ ਉਪਾ ਕਰੀਏ

ਜਾ ਤੇ ਤੋ ਕਹ ਸਦਾ ਹੰਢੈਯੈ ॥੨੦॥

जा ते तो कह सदा हंढैयै ॥२०॥

ਜਿਸ ਨਾਲ (ਮੈਂ) ਤੈਨੂੰ ਸਦਾ ਮਾਣਦਾ ਰਹਾ ॥੨੦॥

ਅਬ ਤੁਮ ਐਸ ਚਰਿਤ੍ਰ ਬਨਾਵਹੁ ॥

अब तुम ऐस चरित्र बनावहु ॥

ਹੁਣ ਤੂੰ (ਕੋਈ) ਅਜਿਹਾ ਚਰਿਤ੍ਰ ਖੇਡ

ਜਾ ਤੇ ਮੋਹਿ ਸਦਾ ਤੁਮ ਪਾਵਹੁ ॥

जा ते मोहि सदा तुम पावहु ॥

ਜਿਸ ਕਰ ਕੇ ਤੂੰ ਮੈਨੂੰ ਸਦਾ ਲਈ ਪ੍ਰਾਪਤ ਕਰ ਲੈਏ।

ਭੇਦ ਦੂਸਰੋ ਪੁਰਖ ਨ ਪਾਵੈ ॥

भेद दूसरो पुरख न पावै ॥

(ਇਸ ਗੱਲ ਦਾ) ਭੇਦ ਕੋਈ ਦੂਜਾ ਬੰਦਾ ਨਾ ਪਾ ਸਕੇ।

ਲਹੈ ਨ ਸ੍ਵਾਨ ਨ ਭੂਸਨ ਆਵੈ ॥੨੧॥

लहै न स्वान न भूसन आवै ॥२१॥

ਨਾ ਕੁੱਤਾ ਵੇਖੇ ਅਤੇ ਨਾ ਭੌਂਕਣ ਲਈ ਆਵੇ ॥੨੧॥

ਰਾਨੀ ਸੁਨੀ ਬਾਤ ਐਸੀ ਜਬ ॥

रानी सुनी बात ऐसी जब ॥

ਰਾਣੀ ਨੇ ਜਦ ਇਸ ਤਰ੍ਹਾ ਦੀ ਗੱਲ ਸੁਣੀ,

ਬਚਨ ਕਹਾ ਹਸਿ ਕਰਿ ਪਿਯ ਸੋ ਤਬ ॥

बचन कहा हसि करि पिय सो तब ॥

ਤਦ ਹਸ ਕੇ ਪ੍ਰੀਤਮ ਨਾਲ ਇਸ ਤਰ੍ਹਾ ਬੋਲ ਸਾਝੇ ਕੀਤੇ।

ਰੋਮ ਨਾਸ ਤੁਮ ਬਦਨ ਲਗਾਵਹੁ ॥

रोम नास तुम बदन लगावहु ॥

(ਉਸ ਨੇ ਕਿਹਾ) ਤੂੰ ਆਪਣੇ ਮੁਖ ('ਬਦਨ') ਉਤੇ ਰੋਮਨਾਸਨੀ ਲਗਾ ਲੈ

ਸਕਲ ਨਾਰਿ ਕੋ ਭੇਸ ਬਨਾਵਹੁ ॥੨੨॥

सकल नारि को भेस बनावहु ॥२२॥

ਅਤੇ ਇਸਤਰੀ ਦਾ ਸਾਰਾ ਭੇਸ ਬਣਾ ਲੈ ॥੨੨॥

ਰੋਮਾਤਕ ਰਾਨਿਯਹਿ ਮੰਗਾਯੋ ॥

रोमातक रानियहि मंगायो ॥

ਰਾਣੀ ਨੇ ਰੋਮਨਾਸਨੀ ਮੰਗਵਾਈ

ਤਾ ਕੇ ਬਦਨ ਸਾਥ ਲੈ ਲਾਯੋ ॥

ता के बदन साथ लै लायो ॥

ਅਤੇ ਲੈ ਕੇ ਉਸ ਦੇ ਸਾਰੇ ਮੂੰਹ ਉਤੇ ਲਗਾ ਦਿੱਤੀ।

ਸਭ ਹੀ ਕੇਸ ਦੂਰਿ ਜਬ ਭਏ ॥

सभ ही केस दूरि जब भए ॥

ਜਦ (ਮੂੰਹ ਦੇ) ਸਾਰੇ ਵਾਲ ਉਤਰ ਗਏ,

ਤਾ ਕਹ ਬਸਤ੍ਰ ਨਾਰਿ ਕੇ ਦਏ ॥੨੩॥

ता कह बसत्र नारि के दए ॥२३॥

ਤਾ ਉਸ ਨੂੰ ਇਸਤਰੀ ਦੇ ਬਸਤ੍ਰ ਪਵਾ ਦਿੱਤੇ ॥੨੩॥

ਬੀਨਾ ਦਈ ਕੰਧ ਤਾ ਕੈ ਪਰ ॥

बीना दई कंध ता कै पर ॥

ਉਸ ਦੇ ਮੋਢੇ ਉਤੇ ਵੀਣਾ ਟਿਕਾ ਦਿੱਤੀ

ਸੁਨਨ ਨਮਿਤਿ ਰਾਖਿਯੋ ਤਾ ਕੌ ਘਰ ॥

सुनन नमिति राखियो ता कौ घर ॥

ਅਤੇ (ਸੰਗੀਤ) ਸੁਣਨ ਲਈ ਉਸ ਨੂੰ ਘਰ ਰਖ ਲਿਆ।

ਜਬ ਰਾਜਾ ਤਾ ਕੇ ਗ੍ਰਿਹ ਆਵੈ ॥

जब राजा ता के गृह आवै ॥

ਜਦ ਰਾਜਾ ਉਸ (ਰਾਣੀ) ਦੇ ਘਰ ਆਉਂਦਾ,

ਤਬ ਤੰਤ੍ਰੀ ਸੌ ਬੈਠਿ ਬਜਾਵੈ ॥੨੪॥

तब तंत्री सौ बैठि बजावै ॥२४॥

ਤਦ ਉਹ ਬੈਠ ਕੇ ਤੰਤੀ ਵਜਾਉਂਦੀ ॥੨੪॥

ਰਾਜ ਬੀਨ ਸੁਨਿ ਤ੍ਰਿਯ ਤਿਹ ਮਾਨੈ ॥

राज बीन सुनि तृय तिह मानै ॥

ਰਾਜਾ (ਉਸ ਤੋਂ) ਵੀਣਾ ਸੁਣ ਕੇ ਉਸ ਨੂੰ ਇਸਤਰੀ ਮੰਨਦਾ

ਪੁਰਖ ਵਾਹਿ ਇਸਤ੍ਰੀ ਪਹਿਚਾਨੈ ॥

पुरख वाहि इसत्री पहिचानै ॥

ਅਤੇ ਉਸ ਪੁਰਸ਼ ਨੂੰ (ਉਹ) ਇਸਤਰੀ ਸਮਝਦਾ।

ਤਾ ਕੋ ਹੇਰਿ ਰੂਪ ਲਲਚਾਨਾ ॥

ता को हेरि रूप ललचाना ॥

ਉਸ ਦਾ ਰੂਪ ਵੇਖ ਕੇ (ਰਾਜਾ) ਲਲਚਾ ਗਿਆ

ਘਰ ਬਾਹਰ ਤਜਿ ਭਯੋ ਦਿਵਾਨਾ ॥੨੫॥

घर बाहर तजि भयो दिवाना ॥२५॥

ਅਤੇ ਘਰ ਬਾਹਰ ਛਡ ਕੇ (ਉਸ ਦਾ) ਦੀਵਾਨਾ ਹੋ ਗਿਆ ॥੨੫॥

ਇਕ ਦੂਤੀ ਤਬ ਰਾਇ ਬੁਲਾਇਸਿ ॥

इक दूती तब राइ बुलाइसि ॥

ਤਦ ਰਾਜੇ ਨੇ ਇਕ ਦੂਤੀ ਨੂੰ ਬੁਲਾਇਆ

ਅਧਿਕ ਦਰਬ ਦੈ ਤਹਾ ਪਠਾਇਸਿ ॥

अधिक दरब दै तहा पठाइसि ॥

ਅਤੇ ਬਹੁਤ ਧਨ ਦੇ ਕੇ ਉਸ ਪਾਸ ਭੇਜਿਆ।

ਜਬ ਰਾਨੀ ਐਸੇ ਸੁਨਿ ਪਾਈ ॥

जब रानी ऐसे सुनि पाई ॥

ਜਦ ਰਾਣੀ ਨੇ ਇਸ ਤਰ੍ਹਾ ਦੀ (ਗੱਲ) ਸੁਣੀ,

ਬਚਨ ਕਹਾ ਤਾ ਸੋ ਮੁਸਕਾਈ ॥੨੬॥

बचन कहा ता सो मुसकाई ॥२६॥

ਤਾ ਹਸ ਕੇ ਉਸ ਨੂੰ ਕਹਿਣ ਲਗੀ ॥੨੬॥

ਜਿਨਿ ਤੋ ਕੋ ਰਾਜਾ ਯਹ ਬਰੈ ॥

जिनि तो को राजा यह बरै ॥

ਮਤਾ ਇਹ ਰਾਜਾ ਤੈਨੂੰ ਵਰ ਲਵੇ

ਹਮ ਸੋ ਨੇਹੁ ਸਕਲ ਤਜਿ ਡਰੈ ॥

हम सो नेहु सकल तजि डरै ॥

ਅਤੇ ਮੇਰੇ ਨਾਲ ਸਾਰਾ ਸਨੇਹ ਛਡ ਦੇਵੇਂ।

ਮੈ ਅਪਨੇ ਸੰਗ ਲੈ ਤੁਹਿ ਸ੍ਵੈਹੋ ॥

मै अपने संग लै तुहि स्वैहो ॥

ਮੈਂ ਤੈਨੂੰ ਆਪਣੇ ਨਾਲ ਲੈ ਕੇ ਸਵਾਗੀ

ਚਿਤ ਕੇ ਸਕਲ ਸੋਕ ਕਹ ਖ੍ਵੈਹੋ ॥੨੭॥

चित के सकल सोक कह ख्वैहो ॥२७॥

ਅਤੇ ਚਿਤ ਦੇ ਸਾਰੇ ਗ਼ਮ ਦੂਰ ਕਰ ਦਿਆਂਗੀ ॥੨੭॥

ਜੋ ਤਾ ਪਹਿ ਨ੍ਰਿਪ ਸਖੀ ਪਠਾਵੈ ॥

जो ता पहि नृप सखी पठावै ॥

ਉਸ ਪਾਸ (ਜਦ) ਰਾਜਾ ਸਖੀ ਨੂੰ ਭੇਜਦਾ

ਸੋ ਚਲਿ ਤੀਰ ਤਵਨ ਕੈ ਆਵੈ ॥

सो चलि तीर तवन कै आवै ॥

ਅਤੇ ਉਹ ਚਲ ਕੇ ਉਸ ਪਾਸ ਆਉਂਦੀ।

ਰਾਨੀ ਕੇ ਸੰਗ ਸੋਤ ਨਿਹਾਰੈ ॥

रानी के संग सोत निहारै ॥

(ਤਾਂ) ਉਸ ਨੂੰ ਰਾਣੀ ਨਾਲ ਸੁਤਿਆਂ ਵੇਖਦੀ

ਇਹ ਬਿਧਿ ਨ੍ਰਿਪ ਸੋ ਜਾਇ ਉਚਾਰੈ ॥੨੮॥

इह बिधि नृप सो जाइ उचारै ॥२८॥

ਅਤੇ ਉਸੇ ਤਰ੍ਹਾ ਰਾਜੇ ਨੂੰ ਜਾ ਦਸਦੀ ॥੨੮॥

ਰਾਨੀ ਨ੍ਰਿਪਤਿ ਭੇਦ ਲਖ ਗਈ ॥

रानी नृपति भेद लख गई ॥

(ਰਾਜੇ ਨੇ ਸੋਚਿਆ ਕਿ) ਰਾਣੀ ਮੇਰਾ ਭੇਦ ਸਮਝ ਗਈ ਹੈ,

ਤਾ ਤੇ ਵਹਿ ਛੋਰਤ ਨਹਿ ਭਈ ॥

ता ते वहि छोरत नहि भई ॥

ਇਸ ਲਈ ਉਹ (ਉਸ ਨੂੰ) ਛਡ ਨਹੀਂ ਰਹੀ।

ਅਪਨੇ ਸੰਗ ਤਾਹਿ ਲੈ ਸੋਈ ॥

अपने संग ताहि लै सोई ॥

(ਇਸੇ ਲਈ) ਉਸ ਨੂੰ ਨਾਲ ਲੈ ਕੇ ਸੌਂਦੀ ਹੈ

ਹਮਰੋ ਦਾਵ ਨ ਲਾਗਤ ਕੋਈ ॥੨੯॥

हमरो दाव न लागत कोई ॥२९॥

ਅਤੇ ਮੇਰਾ ਕੋਈ ਦਾਓ ਨਹੀਂ ਲਗਦਾ ਹੈ ॥੨੯॥

ਜਬ ਇਹ ਭਾਤਿ ਨ੍ਰਿਪਤਿ ਸੁਨਿ ਪਾਵੈ ॥

जब इह भाति नृपति सुनि पावै ॥

ਜਦ ਰਾਜਾ ਇਸ ਤਰ੍ਹਾ ਸੁਣਦਾ

ਤਹ ਤਿਹ ਆਪੁ ਬਿਲੋਕਨ ਆਵੈ ॥

तह तिह आपु बिलोकन आवै ॥

ਤਾ ਉਥੇ ਆਪ ਵੇਖਣ ਲਈ ਆਉਂਦਾ।

ਤ੍ਰਿਯ ਸੋ ਸੋਤ ਜਾਰ ਕੋ ਹੇਰੈ ॥

तृय सो सोत जार को हेरै ॥

(ਜਦ) ਉਹ (ਆਪਣੀ) ਯਾਰ ਨੂੰ ਰਾਣੀ ਨਾਲ ਸੁਤਾ ਵੇਖਦਾ,

ਨਿਹਫਲ ਜਾਇ ਤਿਨੈ ਨਾਹਿ ਛੇਰੈ ॥੩੦॥

निहफल जाइ तिनै नाहि छेरै ॥३०॥

ਤਾ ਉਨ੍ਹਾ ਨੂੰ ਨਾ ਛੇੜਦਾ (ਅਤੇ ਉਸ ਦਾ ਉਦਮ) ਨਿਸਫਲ ਹੋ ਜਾਦਾ ॥੩੦॥

ਮਾਥੋ ਧੁਨ੍ਯੋ ਨ੍ਰਿਪਤਿ ਸੌ ਕਹਿਯੋ ॥

माथो धुन्रयो नृपति सौ कहियो ॥

ਰਾਜੇ ਨੇ ਮੱਥੇ (ਸਿਰ) ਨੂੰ ਹਿਲਾਇਆ ਅਤੇ ਇਸ ਤਰ੍ਹਾ (ਮਨ ਵਿਚ) ਕਿਹਾ

ਹਮਰੋ ਭੇਦ ਰਾਨਿਯਹਿ ਲਹਿਯੋ ॥

हमरो भेद रानियहि लहियो ॥

ਕਿ ਰਾਣੀ ਨੂੰ ਮੇਰੇ ਭੇਦ ਦਾ ਪਤਾ ਲਗ ਗਿਆ ਹੈ।

ਤਾ ਤੇ ਯਾਹਿ ਸੰਗ ਲੈ ਸੋਈ ॥

ता ते याहि संग लै सोई ॥

ਇਸ ਲਈ ਇਸ ਨੂੰ ਨਾਲ ਲੈ ਕੇ ਸੁਤੀ ਪਈ ਹੈ

ਮੇਰੀ ਘਾਤ ਨ ਲਾਗਤ ਕੋਈ ॥੩੧॥

मेरी घात न लागत कोई ॥३१॥

ਅਤੇ ਮੇਰਾ ਕੋਈ ਦਾਓ ਨਹੀਂ ਲਗ ਰਿਹਾ ॥੩੧॥

ਉਨ ਰਾਨੀ ਐਸੋ ਤਬ ਕੀਯੋ ॥

उन रानी ऐसो तब कीयो ॥

ਉਸ ਰਾਣੀ ਨੇ ਤਦ ਇਸ ਤਰ੍ਹਾ ਕੀਤਾ

ਭੇਦ ਭਾਖਿ ਸਖਯਿਨ ਸਭ ਦੀਯੋ ॥

भेद भाखि सखयिन सभ दीयो ॥

ਅਤੇ ਸਭ ਦਾਸੀਆਂ ਨੂੰ ਭੇਦ ਸਮਝਾ ਦਿੱਤਾ

ਜੋ ਇਹ ਸੋਤ ਅਨਤ ਨ੍ਰਿਪ ਪਾਵੈ ॥

जो इह सोत अनत नृप पावै ॥

ਕਿ ਜੇ ਰਾਜਾ ਇਸ ਨੂੰ ਹੋਰ ਕਿਤੇ ਸੁਤੀ ਹੋਈ ਵੇਖੇਗਾ

ਪਕਰਿ ਭੋਗਬੇ ਕਾਜ ਮੰਗਾਵੈ ॥੩੨॥

पकरि भोगबे काज मंगावै ॥३२॥

ਤਾ ਭੋਗ ਕਰਨ ਲਈ ਮੰਗਵਾ ਲਵੇਗਾ ॥੩੨॥

ਮੈ ਸੋਵਤ ਤਾ ਤੇ ਇਹ ਸੰਗਾ ॥

मै सोवत ता ते इह संगा ॥

ਇਸ ਲਈ ਮੈਂ ਇਸ ਨਾਲ

ਅਪਨੇ ਜੋਰ ਅੰਗ ਸੋ ਅੰਗਾ ॥

अपने जोर अंग सो अंगा ॥

ਅੰਗ ਨਾਲ ਅੰਗ ਜੋੜ ਕੇ ਸੌਂਦੀ ਹਾ।

ਭਲੀ ਭਲੀ ਇਸਤ੍ਰਿਨ ਸਭ ਭਾਖੀ ॥

भली भली इसतृन सभ भाखी ॥

ਸਾਰੀਆਂ ਦਾਸੀਆਂ ਨੇ (ਰਾਣੀ ਦੀ ਗੱਲ ਸੁਣ ਕੇ) 'ਭਲੀ ਭਲੀ' ਕਿਹਾ

ਜਜੋਂ ਤਜੋਂ ਨਾਰਿ ਨਾਹ ਤੇ ਰਾਖੀ ॥੩੩॥

ज्यों त्यों नारि नाह ते राखी ॥३३॥

ਅਤੇ ਜਿਵੇਂ ਕਿਵੇਂ (ਮਰਦ ਤੋਂ) ਇਸਤਰੀ (ਬਣੀ) ਨੂੰ ਰਾਜੇ ਤੋਂ ਬਚਾਇਆ ॥੩੩॥

ਦਿਨ ਦੇਖਤ ਰਾਨੀ ਤਿਹ ਸੰਗਾ ॥

दिन देखत रानी तिह संगा ॥

ਰਾਣੀ ਦਿਨ ਵਿਚ ਸਭ ਦੇ ਵੇਖਦਿਆਂ

ਸੋਵਤ ਜੋਰ ਅੰਗ ਸੋ ਅੰਗਾ ॥

सोवत जोर अंग सो अंगा ॥

ਉਸ ਨਾਲ ਅੰਗ ਨਾਲ ਅੰਗ ਮਿਲਾ ਕੇ ਸੌਂਦੀ।

ਮੂਰਖ ਰਾਵ ਭੇਦ ਨਹਿ ਪਾਵੈ ॥

मूरख राव भेद नहि पावै ॥

ਮੂਰਖ ਰਾਜਾ ਭੇਦ ਨਹੀਂ ਸਮਝ ਰਿਹਾ ਸੀ

ਕੋਰੋ ਅਪਨੋ ਮੂੰਡ ਮੁਡਾਵੈ ॥੩੪॥

कोरो अपनो मूँड मुडावै ॥३४॥

ਅਤੇ ਸੁਕਾ ਹੀ ਸਿਰ ਮੁੰਨਵਾ ਰਿਹਾ ਸੀ ॥੩੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਨਬੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੯੦॥੫੫੩੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ नबे चरित्र समापतम सतु सुभम सतु ॥२९०॥५५३६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੯੦॥੫੫੩੬॥ ਚਲਦਾ॥

ਚੌਪਈ ॥

चौपई ॥

ਚੌਪਈ:

ਪਛਿਮਾਵਤੀ ਨਗਰ ਇਕ ਸੋਹੈ ॥

पछिमावती नगर इक सोहै ॥

ਪਛਿਮਾਵਤੀ ਨਾ ਦਾ ਇਕ ਨਗਰ ਸੀ।

ਪਸਚਿਮ ਸੈਨ ਨ੍ਰਿਪਤਿ ਤਹ ਕੋ ਹੈ ॥

पसचिम सैन नृपति तह को है ॥

ਉਥੋਂ ਦਾ ਰਾਜਾ ਪਸਚਿਮ ਸੈਨ ਸੀ।

ਪਸਚਿਮ ਦੇ ਰਾਨੀ ਤਾ ਕੇ ਘਰ ॥

पसचिम दे रानी ता के घर ॥

ਉਸ ਦੇ ਘਰ ਪਸਚਿਮ ਦੇ (ਦੇਈ) ਨਾ ਦੀ ਰਾਣੀ ਸੀ

ਰਹਤ ਪੰਡਿਤਾ ਸਕਲ ਲੋਭਿ ਕਰਿ ॥੧॥

रहत पंडिता सकल लोभि करि ॥१॥

(ਜਿਸ ਨੂੰ ਵੇਖ ਕੇ) ਪੰਡਿਤ ਵੀ ਲੋਭਾਇਮਾਨ ਹੋ ਜਾਦੇ ਸਨ ॥੧॥

ਅਧਿਕ ਰੂਪ ਰਾਨੀ ਕੋ ਰਹੈ ॥

अधिक रूप रानी को रहै ॥

ਰਾਣੀ ਦੀ ਬਹੁਤ ਰੂਪ ਸੁੰਦਰਤਾ ਸੀ।

ਜਗ ਤਿਹ ਦੁਤਿਯ ਚੰਦ੍ਰਮਾ ਕਹੈ ॥

ਜਗ ਤਿਹ ਦੁਤਿਯ ਚੰਦ੍ਰਮਾ ਕਹੈ ॥

ਜਗਤ ਉਸ ਨੂੰ ਦੂਜਾ ਚੰਦ੍ਰਮਾ ਕਹਿੰਦਾ ਸੀ।

ਤਾ ਪਰ ਰੀਝਿ ਨ੍ਰਿਪਤਿ ਕੀ ਭਾਰੀ ॥

ता पर रीझि नृपति की भारी ॥

ਉਸ ਉਤੇ ਰਾਜੇ ਦੀ ਬਹੁਤ ਰੀਝ ਸੀ।

ਜਾਨਤ ਊਚ ਨੀਚਿ ਪਨਿਹਾਰੀ ॥੨॥

जानत ऊच नीचि पनिहारी ॥२॥

(ਇਸ ਗੱਲ ਨੂੰ) ਅਮੀਰ ਗ਼ਰੀਬ ਅਤੇ ਪਨਿਹਾਰਨਾ ਤਕ ਜਾਣਦੀਆਂ ਸਨ ॥੨॥

ਤਹ ਹੁਤੋ ਰਾਇ ਦਿਲਵਾਲੀ ॥

तह हुतो राइ दिलवाली ॥

ਉਥੇ ਇਕ ਦਿਲਵਾਲੀ ਰਾਇ (ਨਾ ਦਾ ਵਿਅਕਤੀ) ਹੁੰਦਾ ਸੀ।

ਜਾਨਕ ਦੂਸਰਾਸੁ ਹੈ ਮਾਲੀ ॥

जानक दूसरासु है माली ॥

(ਜੋ ਇੰਜ ਲਗਦਾ ਸੀ) ਮਾਨੋ ਦੂਜਾ ਸੂਰਜ ('ਅੰਸ਼ੁਮਾਲੀ') ਹੋਵੇ।

ਸੋ ਪਹਿ ਜਾਤ ਨ ਪ੍ਰਭਾ ਬਖਾਨੀ ॥

सो पहि जात न प्रभा बखानी ॥

ਉਸ ਦੀ ਪ੍ਰਭਾ ਦਾ (ਮੇਰੇ ਤੋਂ) ਵਰਣਨ ਨਹੀਂ ਕੀਤਾ ਜਾ ਸਕਦਾ।

ਉਰਝਿ ਰਹੀ ਦੁਤਿ ਹੇਰਤ ਰਾਨੀ ॥੩॥

उरझि रही दुति हेरत रानी ॥३॥

(ਉਸ ਦੀ) ਸੁੰਦਰਤਾ ਨੂੰ ਵੇਖ ਕੇ ਰਾਣੀ ਮੋਹਿਤ ਹੋ ਗਈ ॥੩॥

ਤਾ ਸੌ ਅਧਿਕ ਸਨੇਹ ਬਢਾਯੋ ॥

ता सौ अधिक सनेह बढायो ॥

ਉਸ ਨਾਲ (ਰਾਣੀ ਨੇ) ਬਹੁਤ ਸਨੇਹ ਵਧਾ ਲਿਆ

ਏਕ ਦਿਵਸ ਗ੍ਰਿਹ ਬੋਲਿ ਪਠਾਯੋ ॥

एक दिवस गृह बोलि पठायो ॥

ਅਤੇ (ਉਸ ਨੂੰ) ਇਕ ਦਿਨ ਘਰ ਬੁਲਾ ਲਿਆ।

ਸੋ ਤਬ ਹੀ ਸੁਨਿ ਬਚ ਪਹ ਗਯੋ ॥

सो तब ही सुनि बच पह गयो ॥

ਉਹ ਤਦ ਹੀ ਬੋਲ ਸੁਣ ਕੇ (ਉਸ ਕੋਲ) ਗਿਆ

ਭੇਟਤ ਰਾਜ ਕੁਅਰਿ ਕਹ ਭਯੋ ॥੪॥

भेटत राज कुअरि कह भयो ॥४॥

ਅਤੇ ਰਾਣੀ ਨੂੰ ਜਾ ਕੇ ਮਿਲਿਆ ॥੪॥

ਪੋਸਤ ਭਾਗ ਅਫੀਮ ਮੰਗਾਈ ॥

पोसत भाग अफीम मंगाई ॥

(ਰਾਣੀ ਨੇ) ਪੋਸਤ, ਭੰਗ ਅਤੇ ਅਫ਼ੀਮ ਮੰਗਵਾ ਲਈ

ਏਕ ਸੇਜ ਪਰ ਬੈਠਿ ਚੜਾਈ ॥

एक सेज पर बैठि चड़ाई ॥

ਅਤੇ ਇਕੋ ਸੇਜ ਉਤੇ ਬੈਠ ਕੇ ਗ੍ਰਹਿਣ ਕੀਤੀ।

ਜਬ ਮਦ ਸੋ ਮਤਵਾਰੇ ਭਏ ॥

जब मद सो मतवारे भए ॥

ਜਦ (ਦੋਵੇਂ) ਨਸ਼ੇ ਨਾਲ ਮਤਵਾਲੇ ਹੋ ਗਏ,

ਤਬ ਹੀ ਸੋਕ ਬਿਸਰਿ ਸਭ ਗਏ ॥੫॥

तब ही सोक बिसरि सभ गए ॥५॥

ਤਦ ਹੀ ਸਾਰੇ ਗ਼ਮ ਦੂਰ ਹੋ ਗਏ ॥੫॥

ਏਕ ਸੇਜ ਪਰ ਬੈਠਿ ਕਲੋਲਹਿ ॥

एक सेज पर बैठि कलोलहि ॥

ਇਕੋ ਸੇਜ ਉਤੇ ਬੈਠ ਕੇ ਕਲੋਲ ਕਰਨ ਲਗੇ

ਰਸ ਕੀ ਕਥਾ ਰਸਿਕ ਮਿਲਿ ਬੋਲਹਿ ॥

रस की कथा रसिक मिलि बोलहि ॥

ਅਤੇ (ਦੋਵੇਂ) ਰਸਿਕ ਰਸ ਦੀਆਂ ਗੱਲਾ ਕਰਨ ਲਗੇ।

ਚੁੰਬਨ ਔਰ ਅਲਿੰਗਨ ਕਰਹੀ ॥

चुँबन और अलिंगन करही ॥

(ਉਹ) ਚੁੰਬਨ ਅਤੇ ਆਲਿੰਗਨ ਕਰਦੇ

ਭਾਤਿ ਭਾਤਿ ਕੇ ਭੋਗਨ ਭਰਹੀ ॥੬॥

भाति भाति के भोगन भरही ॥६॥

ਅਤੇ ਭਾਤ ਭਾਤ ਦੇ ਭਰਪੂਰ ਭੋਗ ਕਰਦੇ ॥੬॥

ਰਾਨੀ ਰਮਤ ਅਧਿਕ ਉਰਝਾਈ ॥

रानी रमत अधिक उरझाई ॥

ਰਾਣੀ (ਉਸ ਨਾਲ) ਰਮਣ ਕਰਦਿਆਂ ਬਹੁਤ ਮੋਹਿਤ ਹੋ ਗਈ।

ਭੋਗ ਗਏ ਦਿਲਵਾਲੀ ਰਾਈ ॥

भोग गए दिलवाली राई ॥

ਦਿਲਵਾਲੀ ਰਾਇ ਭੋਗ ਕਰ ਕੇ ਚਲੇ ਗਏ।

ਚਿਤ ਅਪਨੈ ਇਹ ਭਾਤਿ ਬਿਚਾਰੋ ॥

चित अपनै इह भाति बिचारो ॥

(ਰਾਣੀ ਨੇ) ਆਪਣੇ ਚਿਤ ਵਿਚ ਇਸ ਤਰ੍ਹਾ ਸੋਚਿਆ

ਮੈ ਯਾਹੀ ਕੇ ਸੰਗ ਸਿਧਾਰੋ ॥੭॥

मै याही के संग सिधारो ॥७॥

ਕਿ ਮੈਂ ਵੀ ਇਸ ਨਾਲ ਹੀ ਚਲੀ ਜਾਵਾ ॥੭॥

ਰਾਜ ਪਾਟ ਮੇਰੇ ਕਿਹ ਕਾਜਾ ॥

राज पाट मेरे किह काजा ॥

(ਇਹ) ਰਾਜ-ਪਾਟ ਮੇਰੇ ਕਿਸ ਕੰਮ ਦਾ।

ਮੋ ਕਹ ਨਹੀ ਸੁਹਾਵਤ ਰਾਜਾ ॥

मो कह नही सुहावत राजा ॥

ਮੈਨੂੰ ਇਹ ਰਾਜਾ ਵੀ ਚੰਗਾ ਨਹੀਂ ਲਗਦਾ।

ਮੈ ਸਾਜਨ ਕੇ ਸਾਥ ਸਿਧੈਹੌ ॥

मै साजन के साथ सिधैहौ ॥

ਮੈਂ ਸੱਜਨ ਦੇ ਨਾਲ ਜਾਵਾਗੀ

ਭਲੀ ਬੁਰੀ ਸਿਰ ਮਾਝ ਸਹੈਹੌ ॥੮॥

भली बुरी सिर माझ सहैहौ ॥८॥

ਅਤੇ ਮਾੜੀ ਚੰਗੀ ਆਪਣੇ ਸਿਰ ਉਤੇ ਸਹਾਗੀ ॥੮॥

ਜਹਾ ਸਿੰਘ ਮਾਰਤ ਬਨ ਮਾਹੀ ॥

जहा सिंघ मारत बन माही ॥

ਜਿਥੇ ਬਨ ਵਿਚ ਸ਼ੇਰ ਮਾਰ ਦਿੰਦੇ ਸਨ,

ਸੁਨਾ ਦੋਹਰਾ ਏਕ ਤਹਾ ਹੀ ॥

सुना दोहरा एक तहा ही ॥

ਉਥੇ ਇਕ ਮੰਦਿਰ ਸੁਣੀਂਦਾ ਸੀ।

ਚੜਿ ਝੰਪਾਨ ਤਿਹ ਠੌਰ ਸਿਧਾਈ ॥

ਚੜਿ ਝੰਪਾਨ ਤਿਹ ਠੌਰ ਸਿਧਾਈ ॥

(ਰਾਣੀ) ਪਾਲਕੀ ਵਿਚ ਚੜ੍ਹ ਕੇ ਉਥੋਂ ਨੂੰ ਚਲੀ ਗਈ

ਮਿਤ੍ਰਹਿ ਤਹੀ ਸਹੇਟ ਬਤਾਈ ॥੯॥

मित्रहि तही सहेट बताई ॥९॥

ਅਤੇ ਮਿਤਰ ਨੂੰ ਵੀ ਮਿਲਾਪ ਦੀ ਥਾ ('ਸਹੇਟ') ਦਸ ਦਿੱਤੀ ॥੯॥

ਮਹਾ ਗਹਿਰ ਬਨ ਮੈ ਜਬ ਗਈ ॥

महा गहिर बन मै जब गई ॥

ਜਦ ਸੰਘਣੇ ਬਨ ਵਿਚ ਗਈ

ਲਘੁ ਇਛਾ ਕਹ ਉਤਰਤ ਭਈ ॥

लघु इछा कह उतरत भई ॥

ਤਾ ਪਿਸ਼ਾਬ ਕਰਨ ਦੇ ਬਹਾਨੇ (ਪਾਲਕੀ ਤੋਂ) ਉਤਰੀ।

ਤਹ ਤੇ ਗਈ ਮਿਤ੍ਰ ਕੇ ਸੰਗਾ ॥

तह ते गई मित्र के संगा ॥

ਉਥੋਂ ਮਿਤਰ ਦੇ ਨਾਲ ਚਲੀ ਗਈ

ਛਿਤ ਮੈ ਡਾਰਿ ਸ੍ਰੋਣ ਕੇ ਰੰਗਾ ॥੧੦॥

छित मै डारि स्रोण के रंगा ॥१०॥

ਅਤੇ ਧਰਤੀ ਉਤੇ ਲਹੂ ਵਰਗਾ ਰੰਗ ਸੁਟਦੀ ਗਈ ॥੧੦॥

ਜਬ ਤ੍ਰਿਯ ਸਾਥ ਸਜਨ ਕੇ ਗਈ ॥

जब तृय साथ सजन के गई ॥

ਜਦ ਰਾਣੀ ਸੱਜਨ ਦੇ ਨਾਲ ਚਲੀ ਗਈ,

ਤਬ ਅਸ ਸਖੀ ਪੁਕਾਰਤ ਭਈ ॥

तब अस सखी पुकारत भई ॥

ਤਦ ਸਖੀ ਇਸ ਤਰ੍ਹਾ ਪੁਕਾਰਨ ਲਗੀ

ਲਏ ਸਿੰਘ ਰਾਨੀ ਕਹ ਜਾਈ ॥

लए सिंघ रानी कह जाई ॥

ਕਿ ਰਾਣੀ ਨੂੰ ਸ਼ੇਰ ਲਈ ਜਾ ਰਿਹਾ ਹੈ,

ਕੋਊ ਆਨਿ ਲੇਹੁ ਛੁਟਕਾਈ ॥੧੧॥

कोऊ आनि लेहु छुटकाई ॥११॥

(ਉਸ ਤੋਂ) ਕੋਈ ਆ ਕੇ ਛੁੜਵਾ ਲਏ ॥੧੧॥

ਸੂਰਨ ਸਿੰਘ ਨਾਮ ਸੁਨਿ ਪਾਯੋ ॥

सूरन सिंघ नाम सुनि पायो ॥

ਜਦੋਂ ਸੂਰਮਿਆਂ ਨੇ ਸ਼ੇਰ ਦਾ ਨਾ ਸੁਣਿਆਂ,

ਤ੍ਰਸਤ ਭਏ ਅਸ ਕਰਨ ਉਚਾਯੋ ॥

त्रसत भए अस करन उचायो ॥

ਤਾ ਡਰ ਗਏ ਅਤੇ ਤਲਵਾਰਾ ਹੱਥਾ ਵਿਚ ਖਿਚ ਲਈਆਂ।

ਜਾਇ ਭੇਦ ਰਾਜਾ ਤਨ ਦਯੋ ॥

जाइ भेद राजा तन दयो ॥

(ਉਨ੍ਹਾ ਨੇ) ਜਾ ਕੇ ਰਾਜੇ ਨੂੰ ਸਾਰੀ ਗੱਲ ਦਸੀ

ਲੈ ਕਰਿ ਸਿੰਘ ਰਾਨਿਯਹਿ ਗਯੋ ॥੧੨॥

लै करि सिंघ रानियहि गयो ॥१२॥

ਕਿ ਰਾਣੀ ਨੂੰ ਸ਼ੇਰ ਲੈ ਗਿਆ ਹੈ ॥੧੨॥

ਨ੍ਰਿਪ ਧੁਨਿ ਸੀਸ ਬਾਇ ਮੁਖ ਰਹਾ ॥

नृप धुनि सीस बाइ मुख रहा ॥

ਰਾਜਾ ਸਿਰ ਹਿਲਾਉਂਦਾ ਹੋਇਆ ਮੂੰਹ ਅੱਡੀ ਰਹਿ ਗਿਆ।

ਹੋਨਹਾਰ ਭਯੋ ਹੋਤ ਸੁ ਕਹਾ ॥

होनहार भयो होत सु कहा ॥

(ਕਹਿਣ ਲਗਾ) ਹੋਣਹਾਰ ਹੋ ਗਈ ਹੈ, (ਹੁਣ) ਕੀ ਹੋ ਸਕਦਾ ਹੈ।

ਭੇਦ ਅਭੇਦ ਕਛੂ ਨਹਿ ਪਾਯੋ ॥

भेद अभेद कछू नहि पायो ॥

(ਇਸ ਗੱਲ ਦਾ) ਭੇਦ ਅਭੇਦ ਕਿਸੇ ਨੇ ਨਹੀਂ ਪਾਇਆ

ਲੈ ਰਾਨੀ ਕਹ ਜਾਰ ਸਿਧਾਯੋ ॥੧੩॥

लै रानी कह जार सिधायो ॥१३॥

ਅਤੇ ਰਾਣੀ ਨੂੰ ਯਾਰ ਲੈ ਕੇ ਚਲਾ ਗਿਆ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕ੍ਯਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੯੧॥੫੫੪੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ इक्रयानवो चरित्र समापतम सतु सुभम सतु ॥२९१॥५५४९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੯੧॥੫੫੪੯॥ ਚਲਦਾ॥

ਚੌਪਈ ॥

चौपई ॥

ਚੌਪਈ:

ਉਤਰ ਸਿੰਘ ਨ੍ਰਿਪਤਿ ਇਕ ਭਾਰੋ ॥

उतर सिंघ नृपति इक भारो ॥

ਉੱਤਰ ਸਿੰਘ ਨਾ ਦਾ ਇਕ ਵੱਡਾ ਰਾਜਾ

ਉਤਰ ਦਿਸਿ ਕੋ ਰਹਤ ਨ੍ਰਿਪਾਰੋ ॥

उतर दिसि को रहत नृपारो ॥

ਉੱਤਰ ਦਿਸ਼ਾ ਵਿਚ ਰਹਿੰਦਾ ਸੀ।

ਉਤਰ ਮਤੀ ਧਾਮ ਤਿਹ ਨਾਰੀ ॥

उतर मती धाम तिह नारी ॥

ਉਸ ਦੇ ਘਰ ਉੱਤਰ ਮਤੀ ਨਾ ਦੀ ਇਸਤਰੀ ਸੀ,

ਜਾ ਸਮ ਕਾਨ ਸੁਨੀ ਨ ਨਿਹਾਰੀ ॥੧॥

जा सम कान सुनी न निहारी ॥१॥

ਜਿਸ ਵਰਗੀ ਨਾ ਕੰਨ ਨਾਲ ਸੁਣੀ ਹੈ ਅਤੇ ਨਾ ਹੀ (ਅੱਖਾ ਨਾਲ) ਵੇਖੀ ਹੈ ॥੧॥

ਤਹਾ ਲਹੌਰੀ ਰਾਇਕ ਆਯੋ ॥

तहा लहौरी राइक आयो ॥

ਉਥੇ ਲਹੌਰੀ ਰਾਇ ਨਾ ਦਾ ਇਕ (ਵਿਅਕਤੀ) ਆਇਆ,

ਰੂਪਵਾਨ ਸਭ ਗੁਨਨ ਸਵਾਯੋ ॥

रूपवान सभ गुनन सवायो ॥

ਜੋ ਰੂਪਵਾਨ ਅਤੇ ਸਭ ਗੁਣਾ ਵਿਚ ਸਵਾਇਆ ਸੀ।

ਜਬ ਅਬਲਾ ਤਿਹ ਹੇਰਤ ਭਈ ॥

जब अबला तिह हेरत भई ॥

ਜਦ ਇਸਤਰੀ ਨੇ ਉਸ ਨੂੰ ਵੇਖਿਆ

ਤਤਛਿਨ ਸਭ ਸੁਧਿ ਬੁਧਿ ਤਜਿ ਦਈ ॥੨॥

ततछिन सभ सुधि बुधि तजि दई ॥२॥

ਤਾ ਉਸੇ ਛਿਣ ਸਾਰੀ ਸੁੱਧ ਬੁੱਧ ਭੁਲਾ ਦਿੱਤੀ ॥੨॥

ਉਰ ਅੰਚਰਾ ਅੰਗਿਯਾ ਨ ਸੰਭਾਰੈ ॥

उर अंचरा अंगिया न संभारै ॥

(ਉਸ ਤੋਂ) ਛਾਤੀ ਦਾ ਕਪੜਾ ਅਤੇ ਅੰਗਾ ਦਾ ਬਸਤ੍ਰ ਸੰਭਾਲਿਆ ਨਹੀਂ ਜਾ ਰਿਹਾ ਸੀ।

ਕਹਬ ਕਛੂ ਹ੍ਵੈ ਕਛੂ ਉਚਾਰੈ ॥

ਕਹਬ ਕਛੂ ਹ੍ਵੈ ਕਛੂ ਉਚਾਰੈ ॥

(ਉਹ) ਕਹਿਣਾ ਕੁਝ ਚਾਹੁੰਦੀ ਸੀ ਅਤੇ ਕਿਹਾ ਕੁਝ ਜਾਦਾ ਸੀ।

ਪਿਯ ਪਿਯ ਰਟਤ ਸਦਾ ਮੁਖ ਰਹੈ ॥

पिय पिय रटत सदा मुख रहै ॥

ਮੂੰਹ ਤੋਂ ਸਦਾ 'ਪ੍ਰਿਯ ਪ੍ਰਿਯ' ਬੋਲਦੀ ਰਹਿੰਦੀ

ਨਿਸ ਦਿਨ ਜਲ ਅਖਿਯਾ ਤੇ ਬਹੈ ॥੩॥

निस दिन जल अखिया ते बहै ॥३॥

ਅਤੇ ਰਾਤ ਦਿਨ ਅੱਖਾ ਤੋਂ ਜਲ ਵਗਦਾ ਰਹਿੰਦਾ ॥੩॥

ਪੂਛਨ ਤਾਹਿ ਰਾਇ ਜਬ ਆਵੈ ॥

पूछन ताहि राइ जब आवै ॥

ਉਸ ਨੂੰ ਜਦ ਰਾਜਾ ਪੁਛਣ ਆਉਂਦਾ,

ਮੁਹੌ ਨ ਭਾਖਿ ਉਤਰਹਿ ਦ੍ਰਯਾਵੈ ॥

मुहौ न भाखि उतरहि द्रयावै ॥

ਤਾ ਉਹ ਮੂੰਹ ਵਿਚੋਂ ਕਹਿ ਕੇ ਕੋਈ ਉਤਰ ਨਾ ਦਿੰਦੀ।

ਝੂਮ ਝੂਮਿ ਝਟ ਦੈ ਛਿਤ ਝਰੈ ॥

झूम झूमि झट दै छित झरै ॥

(ਉਹ) ਝੂੰਮ ਝੂੰਮ ਕੇ ਝਟ ਧਰਤੀ ਉਤੇ ਡਿਗ ਪੈਂਦੀ

ਬਾਰ ਬਾਰ ਪਿਯ ਸਬਦ ਉਚਰੈ ॥੪॥

बार बार पिय सबद उचरै ॥४॥

ਅਤੇ ਬਾਰ ਬਾਰ 'ਪ੍ਰਿਯ' ਸ਼ਬਦ ਉਚਾਰਦੀ ॥੪॥

ਅਦਭੁਤ ਹੇਰਿ ਰਾਇ ਹ੍ਵੈ ਰਹੈ ॥

अदभुत हेरि राइ ह्वै रहै ॥

ਰਾਜਾ (ਇਹ) ਵੇਖ ਕੇ ਹੈਰਾਨ ਹੋ ਰਿਹਾ ਸੀ

ਸਖਿਯਨ ਸੌ ਐਸੀ ਬਿਧਿ ਕਹੈ ॥

सखियन सौ ऐसी बिधि कहै ॥

ਅਤੇ ਦਾਸੀਆਂ ਨੂੰ ਇਸ ਤਰ੍ਹਾ ਕਹਿੰਦਾ ਸੀ

ਯਾ ਅਬਲਾ ਕੌ ਕਸ ਹ੍ਵੈ ਗਯੋ ॥

या अबला कौ कस ह्वै गयो ॥

ਕਿ ਇਸ ਅਬਲਾ ਨੂੰ ਕੀ ਹੋ ਗਿਆ ਹੈ

ਜਾ ਤੇ ਹਾਲ ਐਸ ਇਹ ਭਯੋ ॥੫॥

जा ते हाल ऐस इह भयो ॥५॥

ਜਿਸ ਕਰ ਕੇ ਇਸ ਦਾ ਅਜਿਹਾ ਹਾਲ ਹੋ ਗਿਆ ਹੈ ॥੫॥

ਯਾ ਕੌ ਕੌਨ ਜਤਨ ਤਬ ਕਰੈ ॥

या कौ कौन जतन तब करै ॥

ਇਸ ਦਾ ਤਦ ਕਿਹੜਾ ਉਪਾ ਕਰੀਐ,

ਜਾ ਤੇ ਯਹ ਰਾਨੀ ਨਹਿ ਮਰੈ ॥

जा ते यह रानी नहि मरै ॥

ਜਿਸ ਕਰ ਕੇ ਇਹ ਰਾਣੀ ਨਾ ਮਰੇ।

ਜੋ ਵਹ ਮਾਗੈ ਸੋ ਮੈ ਦੈ ਹੌ ॥

जो वह मागै सो मै दै हौ ॥

ਜੋ ਉਹ (ਉਪਾ ਕਰਨ ਵਾਲਾ) ਮੰਗੇਗਾ, ਉਹੀ ਮੈਂ ਦਿਆਂਗਾ।

ਰਾਨੀ ਨਿਮਿਤਿ ਕਰਵਤਹਿ ਲੈ ਹੌ ॥੬॥

रानी निमिति करवतहि लै हौ ॥६॥

(ਮੈਂ) ਰਾਣੀ ਲਈ ਆਰੇ ਨਾਲ ਚੀਰੇ ਜਾਣ ਲਈ ਵੀ ਤਿਆਰ ਹਾ ॥੬॥

ਸਿਰ ਕਰਿ ਤਿਹ ਆਗੈ ਜਲ ਭਰੌਂ ॥

सिर करि तिह आगै जल भरौ ॥

ਮੈਂ ਉਸ ਅਗੇ ਸਿਰ ਉਤੇ (ਚੁਕ ਕੇ) ਪਾਣੀ ਭਰਾਗਾ

ਬਾਰ ਬਾਰ ਤਾ ਕੇ ਪਗ ਪਰੌਂ ॥

बार बार ता के पग परौ ॥

ਅਤੇ ਬਾਰ ਬਾਰ ਉਸ ਦੇ ਪੈਰੀਂ ਪਵਾਗਾ।

ਜੋ ਰਾਨੀ ਕਾ ਰੋਗ ਮਿਟਾਵੈ ॥

जो रानी का रोग मिटावै ॥

ਜੋ ਰਾਣੀ ਦਾ ਰੋਗ ਮਿਟਾ ਦੇਵੇ,

ਰਾਨੀ ਸਹਿਤ ਰਾਜ ਕਹ ਪਾਵੈ ॥੭॥

रानी सहित राज कह पावै ॥७॥

ਉਹ ਰਾਣੀ ਸਮੇਤ (ਮੇਰੇ) ਰਾਜ ਨੂੰ ਪ੍ਰਾਪਤ ਕਰ ਲਵੇ ॥੭॥

ਜੋ ਰਾਨੀ ਕਾ ਰੋਗੁ ਮਿਟਾਵੈ ॥

जो रानी का रोगु मिटावै ॥

ਜੋ ਰਾਣੀ ਦਾ ਰੋਗ ਮਿਟਾਏਗਾ।

ਸੋ ਨਰ ਹਮ ਕਹ ਬਹੁਰਿ ਜਿਯਾਵੈ ॥

सो नर हम कह बहुरि जियावै ॥

ਉਹ ਆਦਮੀ ਮੈਨੂੰ ਫਿਰ ਤੋਂ ਜੀਵਨ ਦਾਨ ਦੇਵੇਗਾ।

ਅਰਧ ਰਾਜ ਰਾਨੀ ਜੁਤ ਲੇਈ ॥

अरध राज रानी जुत लेई ॥

(ਉਹ ਭਾਵੇਂ) ਰਾਣੀ ਸਮੇਤ ਅੱਧਾ ਰਾਜ ਲੈ ਲਏ।

ਏਕ ਰਾਤ੍ਰਿ ਹਮ ਕਹ ਤ੍ਰਿਯ ਦੇਈ ॥੮॥

एक रातृ हम कह तृय देई ॥८॥

ਇਕ ਰਾਤ ਲਈ (ਉਹ) ਮੈਨੂੰ ਇਸਤਰੀ ਦੇ ਦਿਆ ਕਰੇ ॥੮॥

ਏਕ ਦਿਵਸ ਵਹੁ ਰਾਜ ਕਰਾਵੈ ॥

एक दिवस वहु राज करावै ॥

(ਜੋ ਵੀ ਰਾਣੀ ਨੂੰ ਠੀਕ ਕਰ ਦੇਵੇ) ਉਹ ਇਕ ਦਿਨ ਰਾਜ ਕਰੇ

ਰਾਨੀ ਕੇ ਸੰਗ ਭੋਗ ਕਮਾਵੈ ॥

रानी के संग भोग कमावै ॥

ਅਤੇ ਰਾਣੀ ਦਾ ਸੰਯੋਗ ਸੁਖ ਮਾਣੇ।

ਦੂਸਰ ਦਿਨ ਹਮ ਰਾਜ ਕਮਾਵਹਿ ॥

दूसर दिन हम राज कमावहि ॥

ਦੂਜੇ ਦਿਨ ਮੈਂ ਰਾਜ ਕਰਾਗਾ

ਲੈ ਅਪਨੀ ਇਸਤ੍ਰਿਯਹਿ ਬਜਾਵਹਿ ॥੯॥

लै अपनी इसतृयहि बजावहि ॥९॥

ਅਤੇ ਆਪਣੀ ਇਸਤਰੀ ਲੈ ਕੇ ਸੰਯੋਗ ਕਰਾਗਾ ॥੯॥

ਜਬ ਬਹੁ ਬਿਧਿ ਨ੍ਰਿਪ ਐਸ ਉਚਰਾ ॥

जब बहु बिधि नृप ऐस उचरा ॥

ਜਦ ਰਾਜੇ ਨੇ ਬਹੁਤ ਤਰ੍ਹਾ ਨਾਲ ਇੰਜ ਕਿਹਾ,

ਸਹਚਰਿ ਏਕ ਜੋਰ ਦੋਊ ਕਰਾ ॥

सहचरि एक जोर दोऊ करा ॥

ਤਾ ਇਕ ਸਖੀ ਨੇ ਦੋਵੇਂ ਹੱਥ ਜੋੜ ਕੇ

ਯੌ ਰਾਜਾ ਸੌ ਬਚਨ ਉਚਾਰੇ ॥

ਯੌ ਰਾਜਾ ਸੌ ਬਚਨ ਉਚਾਰੇ ॥
ਰਾਜੇ ਪ੍ਰਤਿ ਇਸ ਤਰ੍ਹਾ ਬੋਲ ਉਚਾਰੇ,

ਸੁ ਮੈ ਕਹਤ ਹੌ ਸੁਨਹੋ ਪ੍ਯਾਰੇ ॥੧੦॥
सु मै कहत हौ सुनहो प्यारे ॥१०॥
ਹੇ ਪਿਆਰੇ ਰਾਜਨ! (ਇਸ ਬਾਰੇ) ਜੋ ਮੈਂ ਕਹਿੰਦੀ ਹਾ, ਉਹ ਸੁਣੋ ॥੧੦॥

ਏਕ ਬੈਦ ਤੁਮ ਤਾਹਿ ਬੁਲਾਵੌ ॥
एक बैद तुम ताहि बुलावौ ॥
ਇਕ ਵੈਦ ਹੈ, ਤੁਸੀਂ ਉਸ ਨੂੰ ਬੁਲਾਓ

ਤਾ ਤੇ ਇਹ ਉਪਚਾਰ ਕਰਾਵੋ ॥
ता ते इह उपचार करावो ॥
ਅਤੇ ਉਸ ਤੋਂ ਇਸ ਦਾ ਇਲਾਜ ਕਰਾਓ।

ਸੋ ਛਿਨ ਮੈ ਯਾ ਕੋ ਦੁਖ ਹਰਿ ਹੈ ॥
सो छिन मै या को दुख हरि है ॥
ਉਹ ਛਿਣ ਵਿਚ ਇਸ ਦਾ ਦੁਖ ਦੂਰ ਕਰ ਦੇਵੇਗਾ

ਰੋਗਨਿ ਤੇ ਸੁ ਅਰੋਗਿਨਿ ਕਰਿ ਹੈ ॥੧੧॥
रोगनि ते सु अरोगिनि करि है ॥११॥
ਅਤੇ ਰੋਗਣ ਤੋਂ ਅਰੋਗਣ ਕਰ ਦੇਵੇਗਾ ॥੧੧॥

ਜਬ ਰਾਜੇ ਐਸੇ ਸੁਨਿ ਪਾਵਾ ॥
जब राजे ऐसे सुनि पावा ॥
ਜਦ ਰਾਜੇ ਨੇ ਇਸ ਤਰ੍ਹਾ ਸੁਣਿਆ,

ਤਤਛਿਨ ਤਾ ਕਹ ਬੋਲਿ ਪਠਾਵਾ ॥
ततछिन ता कह बोलि पठावा ॥

ਤਾ ਤੁਰਤ ਉਸ ਨੂੰ ਬੁਲਾਵਾ ਭੇਜ ਦਿੱਤਾ।

ਰਾਨੀ ਕੀ ਨਾਟਿਕਾ ਦਿਖਾਈ ॥

रानी की नाटिका दिखाई ॥

ਰਾਣੀ ਦੀ ਨਬਜ਼ ਵਿਖਾਈ।

ਬੋਲਾ ਬੈਦ ਦੇਖਿ ਸੁਖਦਾਈ ॥੧੨॥

बोला बैद देखि सुखदाई ॥१२॥

(ਨਬਜ਼) ਵੇਖ ਕੇ ਸੁਖ ਪ੍ਰਦਾਨ ਕਰਨ ਵਾਲਾ ਵੈਦ ਬੋਲਿਆ ॥੧੨॥

ਦੁਖ ਜੌਨੇ ਇਹ ਤਰੁਨਿ ਦੁਖਾਈ ॥

दुख जौने इह तरुनि दुखाई ॥

(ਹੇ ਰਾਜਨ!) ਜਿਸ ਦੁਖ ਨੇ ਇਹ ਇਸਤਰੀ ਨੂੰ ਦੁਖੀ ਕੀਤਾ ਹੋਇਆ ਹੈ,

ਸੋ ਦੁਖ ਤੁਮ ਸੋ ਕਹਿਯੋ ਨ ਜਾਈ ॥

सो दुख तुम सो कहियो न जाई ॥

ਉਹ ਦੁਖ ਤੁਹਾਨੂੰ ਦਸਿਆ ਨਹੀਂ ਜਾ ਸਕਦਾ।

ਜਾਨ ਮਾਫ ਹਮਰੀ ਜੋ ਕੀਜੈ ॥

जान माफ हमरी जो कीजै ॥

ਜੇ (ਪਹਿਲਾ) ਮੇਰੀ ਜਾਨ-ਬਖ਼ਸ਼ੀ ਕਰ ਦਿਓ

ਪਾਛੇ ਬਾਤ ਸਕਲ ਸੁਨਿ ਲੀਜੈ ॥੧੩॥

पाछे बात सकल सुनि लीजै ॥१३॥

ਤਾ ਬਾਦ ਵਿਚ (ਮੇਰੀ) ਸਾਰੀ ਗੱਲ ਸੁਣ ਲਵੋ ॥੧੩॥

ਯਾ ਰਾਨੀ ਕਹ ਕਾਮ ਸੰਤਾਯੋ ॥

या रानी कह काम संतायो ॥

ਇਸ ਰਾਣੀ ਨੂੰ ਕਾਮ ਦੁਖੀ ਕਰ ਰਿਹਾ ਹੈ

ਤੁਮ ਨਹਿ ਇਹ ਸੰਗ ਭੋਗ ਕਮਾਯੋ ॥

तुम नहि इह संग भोग कमायो ॥

ਅਤੇ ਤੁਸੀਂ ਇਸ ਨਾਲ ਭੋਗ ਨਹੀਂ ਕਰ ਰਹੇ ਹੋ।

ਤਾ ਤੇ ਯਹਿ ਰੋਗ ਗਹਿ ਲੀਨਾ ॥

ता ते यहि रोग गहि लीना ॥

ਇਸ ਲਈ ਰੋਗ ਨੇ ਇਸ ਨੂੰ ਗ੍ਰਸਿਤ ਕਰ ਲਿਆ ਹੈ।

ਹਮ ਤੇ ਜਾਤ ਉਪਾ ਨ ਕੀਨਾ ॥੧੪॥

हम ते जात उपा न कीना ॥१४॥

ਮੇਰੇ ਕੋਲੋਂ ਇਸ ਦਾ (ਕੋਈ) ਉਪਚਾਰ ਨਹੀਂ ਕੀਤਾ ਜਾ ਸਕਦਾ ॥੧੪॥

ਯਹ ਮਦ ਮਤ ਮੈਨ ਤ੍ਰਿਯ ਭਰੀ ॥

यह मद मत मैन तृय भरी ॥

ਇਹ ਇਸਤਰੀ ਕਾਮ ਭਾਵਨਾ ਨਾਲ ਭਰੀ ਹੋਈ ਮਦਮਸਤ ਹੈ।

ਤੁਮ ਕ੍ਰੀੜਾ ਇਹ ਸਾਥ ਨ ਕਰੀ ॥

तुम क्रीड़ा इह साथ न करी ॥

ਤੁਸੀਂ ਇਸ ਨਾਲ ਕਾਮ-ਕ੍ਰੀੜਾ ਨਹੀਂ ਕੀਤੀ ਹੈ।

ਅਬ ਯਹ ਅਧਿਕ ਭੋਗ ਜਬ ਪਾਵੈ ॥

अब यह अधिक भोग जब पावै ॥

ਜਦੋਂ ਇਸ ਨਾਲ ਬਹੁਤ ਭੋਗ ਕੀਤਾ ਜਾਵੇਗਾ,

ਯਾ ਕੋ ਰੋਗ ਦੂਰ ਹ੍ਵੈ ਜਾਵੈ ॥੧੫॥

या को रोग दूर ह्वै जावै ॥१५॥

ਤਾ ਇਸ ਦਾ ਰੋਗ ਦੂਰ ਹੋ ਜਾਵੇਗਾ ॥੧੫॥

ਇਹ ਤੁਮ ਤਬ ਉਪਚਾਰ ਕਰਾਵੋ ॥

इह तुम तब उपचार करावो ॥

ਇਸ ਦਾ (ਮੇਰੇ ਪਾਸੋਂ) ਤਦ ਤੁਸੀਂ ਉਪਚਾਰ ਕਰਵਾਓ,

ਬਚਨ ਹਾਥ ਮੋਰੇ ਪਰ ਦ੍ਰਯਾਵੋ ॥

बचन हाथ मोरे पर द्रयावो ॥

(ਜਦ ਪਹਿਲਾ) ਤੁਸੀਂ ਮੇਰੇ ਹੱਥ ਉਤੇ ਬਚਨ ਦਿਓਗੇ।

ਜਬ ਇਹ ਦੁਖ ਮੈ ਦੂਰ ਕਰਾਊ ॥

जब इह दुख मै दूर कराऊ ॥

ਜਦ ਮੈਂ ਇਸ ਦਾ ਦੁਖ ਦੂਰ ਕਰ ਦਿਆਂ,

ਅਰਧ ਰਾਜ ਰਾਨੀ ਜੁਤ ਪਾਊ ॥੧੬॥

अरध राज रानी जुत पाऊ ॥१६॥

ਤਾ ਰਾਣੀ ਸਮੇਤ ਅੱਧਾ ਰਾਜ ਪ੍ਰਾਪਤ ਕਰਾ ॥੧੬॥

ਭਲੀ ਭਲੀ ਰਾਜੈ ਤਬ ਭਾਖੀ ॥

भली भली राजै तब भाखी ॥

ਰਾਜੇ ਨੇ (ਗੱਲ ਸੁਣ ਕੇ) 'ਚੰਗਾ ਚੰਗਾ' ਕਿਹਾ

ਹਮਹੂੰ ਇਹ ਹਿਰਦੈ ਮਥਿ ਰਾਖੀ ॥

हमहूँ इह हिरदै मथि राखी ॥

(ਅਤੇ ਸਪਸ਼ਟ ਕੀਤਾ ਕਿ) ਮੈਂ ਵੀ ਇਹੀ ਮਨ ਵਿਚ ਸੋਚ ਰਖਿਆ ਸੀ।

ਪ੍ਰਥਮ ਰੋਗ ਤੁਮ ਯਾਹਿ ਮਿਟਾਵੋ ॥

प्रथम रोग तुम याहि मिटावो ॥

ਪਹਿਲਾ ਤੁਸੀਂ ਇਸ ਦਾ ਰੋਗ ਮਿਟਾ ਦਿਓ।

ਅਰਧ ਰਾਜ ਰਾਨੀ ਜੁਤ ਪਾਵੋ ॥੧੭॥

अरध राज रानी जुत पावो ॥१७॥

ਫਿਰ ਰਾਣੀ ਸਮੇਤ ਅੱਧਾ ਰਾਜ ਪ੍ਰਾਪਤ ਕਰੋ ॥੧੭॥

ਪ੍ਰਥਮਹਿ ਬਚਨ ਨ੍ਰਿਪਤਿ ਤੇ ਲਿਯਾ ॥

प्रथमहि बचन नृपति ते लिया ॥

(ਵੈਦ ਨੇ) ਪਹਿਲਾ ਰਾਜੇ ਤੋਂ ਬਚਨ ਲਿਆ

ਪੁਨਿ ਉਪਚਾਰ ਤਰੁਨਿ ਕੋ ਕਿਯਾ ॥

पुनि उपचार तरुनि को किया ॥

ਅਤੇ ਫਿਰ ਇਸਤਰੀ ਦਾ ਉਪਚਾਰ ਕੀਤਾ।

ਭੋਗ ਕਿਯੋ ਤ੍ਰਿਯ ਰੋਗ ਮਿਟਾਯੋ ॥

भोग कियो तृय रोग मिटायो ॥

ਭੋਗ ਕਰ ਕੇ ਇਸਤਰੀ ਦਾ ਰੋਗ ਮਿਟਾਇਆ

ਅਰਧ ਰਾਜ ਰਾਨੀ ਜੁਤ ਪਾਯੋ ॥੧੮॥

अरध राज रानी जुत पायो ॥१८॥

ਅਤੇ ਰਾਣੀ ਸਮੇਤ ਅੱਧਾ ਰਾਜ ਪ੍ਰਾਪਤ ਕੀਤਾ ॥੧੮॥

ਅਰਧ ਰਾਜ ਇਹ ਛਲ ਤਿਹ ਦਿਯੋ ॥

अरध राज इह छल तिह दियो ॥

(ਇਸਤਰੀ ਨੇ) ਇਸ ਛਲ ਨਾਲ ਅੱਧਾ ਰਾਜ ਉਸ (ਯਾਰ) ਨੂੰ ਦਿਵਾਇਆ

ਰਾਨੀ ਭੋਗ ਮਿਤ੍ਰ ਸੰਗ ਕਿਯੋ ॥

रानी भोग मित्र संग कियो ॥

ਅਤੇ ਰਾਣੀ ਨੇ ਮਿਤਰ ਨਾਲ ਸੰਯੋਗ ਸੁਖ ਮਾਣਿਆ।

ਮੂਰਖ ਨਾਹ ਨਾਹਿ ਛਲ ਪਾਯੋ ॥

मूरख नाह नाहि छल पायो ॥

ਮੂਰਖ ਰਾਜਾ ਛਲ ਨੂੰ ਨਾ ਸਮਝ ਸਕਿਆ।

ਪ੍ਰਗਟ ਆਪਨੋ ਮੂੰਡ ਮੁੰਡਾਯੋ ॥੧੯॥

प्रगट आपनो मूँड मुँडायो ॥१९॥

ਪ੍ਰਗਟ ਰੂਪ ਵਿਚ ਆਪਣਾ ਸਿਰ ਮੁੰਨਵਾਇਆ ॥੧੯॥

ਦੋਹਰਾ ॥

दोहरा ॥

ਦੋਹਰਾ:

ਇਹ ਛਲ ਰਾਨੀ ਨ੍ਰਿਪ ਛਲਾ ਰਮੀ ਮਿਤ੍ਰ ਕੇ ਸਾਥ ॥

इह छल रानी नृप छला रमी मित्र के साथ ॥

ਇਸ ਤਰ੍ਹਾ ਰਾਣੀ ਨੇ ਰਾਜੇ ਨੂੰ ਛਲ ਲਿਆ ਅਤੇ ਮਿਤਰ ਨਾਲ ਰਮਣ ਕੀਤਾ।

ਅਰਧ ਰਾਜ ਤਾ ਕੋ ਦਿਯਾ ਭੇਦ ਨ ਪਾਯੋ ਨਾਥ ॥੨੦॥

अरध राज ता को दिया भेद न पायो नाथ ॥२०॥

ਉਸ ਨੂੰ ਅੱਧਾ ਰਾਜ ਦੇ ਦਿੱਤਾ, ਪਰ (ਉਸ ਦਾ) ਭੇਦ ਰਾਜਾ ('ਨਾਥ') ਨਾ ਪਾ ਸਕਿਆ ॥੨੦॥

ਚੌਪਈ ॥

चौपई ॥

ਚੌਪਈ:

ਇਹ ਬਿਧਿ ਅਰਧ ਰਾਜ ਤਿਹ ਦੀਯੋ ॥

इह बिधि अरध राज तिह दीयो ॥

ਇਸ ਤਰ੍ਹਾ ਅੱਧਾ ਰਾਜ ਉਸ (ਮਿਤਰ) ਨੂੰ ਦੇ ਦਿੱਤਾ।

ਮੂਰਖ ਪਤਿ ਕਹ ਅਸਿ ਛਲਿ ਲੀਯੋ ॥

मूरख पति कह असि छलि लीयो ॥

ਮੂਰਖ ਪਤੀ ਨੂੰ ਇਸ ਤਰ੍ਹਾ ਛਲ ਲਿਆ।

ਇਕ ਦਿਨ ਰਨਿਯਹਿ ਜਾਰ ਬਜਾਵੈ ॥

इक दिन रनियहि जार बजावै ॥

ਇਕ ਦਿਨ ਯਾਰ ਰਾਣੀ ਨਾਲ ਸੰਯੋਗ ਕਰਦਾ

ਅਰਧ ਰਾਜ ਤਿਹ ਆਪ ਕਮਾਵੈ ॥੨੧॥

अरध राज तिह आप कमावै ॥२१॥

ਅਤੇ ਆਪ ਉਸ ਦਾ ਅੱਧਾ ਰਾਜ ਵੀ ਮਾਣਦਾ ॥੨੧॥

ਇਕ ਦਿਨ ਆਵੈ ਨ੍ਰਿਪ ਕੈ ਧਾਮਾ ॥

इक दिन आवै नृप कै धामा ॥

(ਰਾਣੀ) ਇਕ ਦਿਨ ਰਾਜੇ ਦੇ ਘਰ ਆਉਂਦੀ

ਇਕ ਦਿਨ ਭਜੈ ਜਾਰ ਕੌ ਬਾਮਾ ॥

इक दिन भजै जार कौ बामा ॥

ਅਤੇ ਇਕ ਦਿਨ (ਉਸ) ਇਸਤਰੀ ਨਾਲ ਯਾਰ ਸੰਯੋਗ ਕਰਦਾ।

ਇਕ ਦਿਨ ਰਾਜਾ ਰਾਜ ਕਮਾਵੈ ॥

इक दिन राजा राज कमावै ॥

ਇਕ ਦਿਨ ਰਾਜਾ ਰਾਜ ਕਰਦਾ

ਜਾਰ ਛਤ੍ਰ ਦਿਨ ਦੁਤਿਯ ਢਰਾਵੈ ॥੨੨॥

जार छत्र दिन दुतिय ढरावै ॥२२॥

ਅਤੇ ਦੂਜੇ ਦਿਨ ਯਾਰ (ਸ਼ਾਹੀ) ਛੱਤਰ ਝੁਲਵਾਉਂਦਾ ॥੨੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੯੨॥੫੫੭੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ बानवो चरित्र समापतम सतु सुभम सतु ॥२९२॥५५७१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੯੨॥੫੫੭੧॥ ਚਲਦਾ॥

ਚੌਪਈ ॥

चौपई ॥

ਚੌਪਈ:

ਰਾਜਪੁਰੀ ਨਗਰੀ ਹੈ ਜਹਾ ॥

राजपुरी नगरी है जहा ॥

ਜਿਥੇ ਰਾਜਪੁਰੀ ਨਾ ਦੀ ਨਗਰੀ ਸੀ,

ਰਾਜ ਸੈਨ ਰਾਜਾ ਇਕ ਤਹਾ ॥

राज सैन राजा इक तहा ॥

ਉਥੇ ਰਾਜ ਸੈਨ ਨਾ ਦਾ ਇਕ ਰਾਜਾ ਸੀ।

ਰਾਜ ਦੇਈ ਤਾ ਕੇ ਗ੍ਰਿਹ ਨਾਰੀ ॥

राज देई ता के गृह नारी ॥

ਉਸ ਦੇ ਘਰ ਰਾਜ ਦੇਈ ਨਾ ਦੀ ਇਸਤਰੀ ਸੀ

ਚੰਦ੍ਰ ਲਈ ਜਾ ਤੇ ਉਜਿਯਾਰੀ ॥੧॥

चंद्र लई जा ते उजियारी ॥१॥

ਜਿਸ ਤੋਂ (ਮਾਨੋ) ਚੰਦ੍ਰਮਾ ਨੇ ਜੋਤਿ ਲਈ ਹੋਵੇ ॥੧॥

ਨ੍ਰਿਪ ਸੌ ਅਤਿ ਤ੍ਰਿਯ ਕੋ ਹਿਤ ਰਹੈ ॥

नृप सौ अति तृय को हित रहै ॥

ਰਾਜੇ ਦਾ ਇਸਤਰੀ ਨਾਲ ਬਹੁਤ ਹਿਤ ਸੀ।

ਸੋਈ ਕਰਤ ਜੁ ਰਾਨੀ ਕਹੈ ॥

सोई करत जु रानी कहै ॥

ਉਹੀ ਕਰਦਾ ਸੀ ਜੋ ਰਾਣੀ ਕਹਿੰਦੀ ਸੀ।

ਔਰ ਨਾਰਿ ਕੇ ਧਾਮ ਨ ਜਾਵੈ ॥

और नारि के धाम न जावै ॥

ਹੋਰ (ਕਿਸੇ) ਇਸਤਰੀ ਦੇ ਘਰ ਨਹੀਂ ਜਾਂਦਾ ਸੀ।

ਅਧਿਕ ਨਾਰ ਕੇ ਤ੍ਰਾਸ ਤ੍ਰਸਾਵੈ ॥੨॥

अधिक नार के त्रास त्रसावै ॥२॥

(ਕਿਉਂਕਿ ਉਹ ਇਸ) ਇਸਤਰੀ ਦੇ ਡਰ ਤੋਂ ਭੈ ਭੀਤ ਰਹਿੰਦਾ ਸੀ ॥੨॥

ਰਾਨੀ ਕੀ ਆਗਜਾ ਸਭ ਮਾਨੈ ॥

रानी की आग्या सभ मानै ॥

ਸਾਰੇ ਰਾਣੀ ਦੀ ਆਗਿਆ ਮੰਨਦੇ ਸਨ

ਰਾਜਾ ਕੋ ਕਰਿ ਕਛੂ ਨ ਜਾਨੈ ॥

राजा को करि कछू न जानै ॥

ਅਤੇ ਰਾਜੇ ਨੂੰ ਕੁਝ ਨਹੀਂ ਸਮਝਦੇ ਸਨ।

ਮਾਰਿਯੋ ਚਹਤ ਨਾਰਿ ਤਿਹ ਮਾਰੈ ॥

मारियो चहत नारि तिह मारै ॥

(ਜਿਸ ਨੂੰ) ਰਾਣੀ ਮਾਰਨਾ ਚਾਹੁੰਦੀ, ਉਸ ਨੂੰ ਮਾਰ ਦਿੰਦੀ

ਜਿਹ ਜਾਨੈ ਤਿਹ ਪ੍ਰਾਨ ਉਬਾਰੈ ॥੩॥

जिह जानै तिह प्रान उबारै ॥३॥

ਅਤੇ ਜਿਸ ਨੂੰ ਚਾਹੁੰਦੀ, ਉਸ ਦੇ ਪ੍ਰਾਣ ਬਚਾ ਲੈਂਦੀ ॥੩॥

ਬੇਸ੍ਵਾ ਏਕ ਠੌਰ ਤਿਹ ਆਈ ॥

बेस्वा एक ठौर तिह आई ॥

ਉਸ ਜਗ੍ਹਾ ਇਕ ਵੇਸਵਾ ਆਈ।

ਤਿਹ ਪਰ ਰਹੇ ਨ੍ਰਿਪਤਿ ਉਰਝਾਈ ॥

तिह पर रहे नृपति उरझाई ॥

ਉਸ ਉਤੇ ਰਾਜਾ ਮੋਹਿਤ ਹੋ ਗਿਆ।

ਚਹਤ ਚਿਤ ਮਹਿ ਤਾਹਿ ਬੁਲਾਵੈ ॥

चहत चित महि ताहि बुलावै ॥

(ਉਸ ਦਾ) ਚਿਤ ਕਰਦਾ ਕਿ ਉਸ ਨੂੰ ਬੁਲਾਵੇ,

ਨਿਜੁ ਨਾਰੀ ਕੈ ਤ੍ਰਾਸ ਤ੍ਰਸਾਵੈ ॥੪॥

निजु नारी कै त्रास त्रसावै ॥४॥

ਪਰ ਆਪਣੀ ਇਸਤਰੀ ਦੇ ਡਰ ਤੋਂ ਬਹੁਤ ਘਬਰਾਉਂਦਾ ਸੀ ॥੪॥

ਜਬ ਰਾਨੀ ਐਸੇ ਸੁਨਿ ਪਾਈ ॥

जब रानी ऐसे सुनि पाई ॥

ਜਦ ਰਾਣੀ ਨੇ ਇਸ ਤਰ੍ਹਾ ਸੁਣਿਆ

ਇਹੈ ਚਿਤ ਅਪਨੇ ਠਹਰਾਈ ॥

इहै चित अपने ठहराई ॥

(ਤਾ ਉਸ ਨੇ) ਆਪਣੇ ਚਿਤ ਵਿਚ (ਇਹ ਗੱਲ) ਪੱਕੀ ਕੀਤੀ

ਜੋ ਮੈ ਧਾਮ ਜਾਰ ਕੇ ਜਾਊ ॥

जो मै धाम जार के जाऊ ॥

ਕਿ ਜੇ ਮੈਂ (ਕਿਸੇ) ਯਾਰ ਦੇ ਘਰ ਜਾਵਾ

ਨ੍ਰਿਪਨ ਕਹੈ ਕਛੁ ਮਾਫ ਕਰਾਊ ॥੫॥

नृपन कहै कछु माफ कराऊ ॥५॥

ਤੇ ਰਾਜੇ ਨੂੰ ਕਹਿ ਕੇ (ਪਹਿਲਾ ਹੀ ਆਪਣੀ ਗ਼ਲਤੀ) ਕੁਝ ਮਾਫ਼ ਕਰਵਾ ਲਵਾ ॥੫॥

ਰੈਨਿ ਸਮੈ ਜਬ ਤਹ ਨ੍ਰਿਪ ਆਏ ॥

रैनि समै जब तह नृप आए ॥

ਰਾਤ ਵੇਲੇ ਜਦ ਰਾਜਾ ਉਥੇ ਆਇਆ (ਅਰਥਾਤ ਘਰ ਆਇਆ)

ਇਹ ਬਿਧਿ ਰਾਨੀ ਬਚਨ ਸੁਨਾਏ ॥

इह बिधि रानी बचन सुनाए ॥

ਤਾ ਰਾਣੀ ਨੇ ਇਸ ਤਰ੍ਹਾ ਬੋਲ ਸਾਂਝੇ ਕੀਤੇ।

ਮੋ ਤੇ ਤਾਹਿ ਸੁੰਦਰਿ ਤਿਹ ਜਾਨੌਂ ॥

मो ते ताहि सुँदरि तिह जानौ ॥

ਤੁਸੀਂ ਮੇਰੇ ਨਾਲੋਂ ਉਸ (ਵੇਸਵਾ) ਨੂੰ ਅਧਿਕ ਸੁੰਦਰ ਸਮਝਦੇ ਹੋ,

ਜਾ ਸੋ ਪ੍ਰੀਤਿ ਰਾਇ ਤੁਮ ਠਾਨੌਂ ॥੬॥

जा सो प्रीति राइ तुम ठानौ ॥६॥

(ਇਸ ਲਈ) ਹੇ ਰਾਜਨ! ਤੁਸੀਂ ਉਸ ਨਾਲ ਪ੍ਰੀਤ ਲਗਾਈ ਹੋਈ ਹੈ ॥੬॥

ਤਾ ਤੇ ਅਧਿਕ ਰੋਖ ਮੁਹਿ ਭਯੋ ॥

ता ते अधिक रोख मुहि भयो ॥

ਇਸ ਕਰ ਕੇ ਮੇਰੇ ਮਨ ਵਿਚ ਬਹੁਤ ਰੋਹ ਹੈ

ਬੇਸ੍ਵਾ ਕੇ ਰਾਜਾ ਗ੍ਰਿਹ ਗਯੋ ॥

बेस्वा के राजा गृह गयो ॥

ਕਿ (ਇਕ) ਰਾਜਾ ਵੇਸਵਾ ਦੇ ਘਰ ਜਾਦਾ ਹੈ।

ਇਹ ਅਪਨੀ ਭਗਨਿਯਹਿ ਨ ਭਜੋ ॥

इह अपनी भगनियहि न भजो ॥

(ਜਾ ਤਾ) ਆਪਣੀ ਇਸ ਭੈਣ (ਭਾਵ ਵੇਸਵਾ) ਨਾਲ ਭੋਗ ਕਰਨਾ ਛਡ ਦਿਓ।

ਮੋ ਸੋ ਪ੍ਰੀਤਿ ਨਤਰ ਤੁਮ ਤਜੋ ॥੭॥

मो सो प्रीति नतर तुम तजो ॥७॥

ਨਹੀਂ ਤਾ ਮੇਰੇ ਨਾਲ ਪਿਆਰ ਕਰਨਾ ਤਿਆਗ ਦਿਓ ॥੭॥

ਜੌ ਤੁਮ ਬੇਸ੍ਵਾ ਕੇ ਗ੍ਰਿਹ ਜੈਹੋ ॥

जौ तुम बेस्वा के गृह जैहो ॥

ਜੇ ਤੁਸੀਂ ਵੇਸਵਾ ਦੇ ਘਰ ਜਾਓਗੇ

ਕਾਮ ਭੋਗ ਤਿਹ ਸਾਥ ਕਮੈ ਹੋ ॥

काम भोग तिह साथ कमै हो ॥

ਅਤੇ ਉਸ ਨਾਲ ਕਾਮ ਭੋਗ ਕਰੋਗੇ।

ਤਬ ਮੈ ਧਾਮ ਜਾਰ ਕੇ ਜੈਹੋ ॥

तब मै धाम जार के जैहो ॥

ਤਦ ਮੈਂ (ਆਪਣੇ) ਯਾਰ ਦੇ ਘਰ ਜਾਵਾਗੀ

ਤੇਰੇ ਫੂਲਿ ਡਾਰਿ ਸਿਰ ਐ ਹੋ ॥੮॥

तेरे फूलि डारि सिर ऐ हो ॥८॥

ਅਤੇ ਤੇਰੇ ਸਿਰ ਵਿਚ ਸੁਆਹ ਪਾ ਕੇ ਆਵਾਗੀ ॥੮॥

ਪ੍ਰਥਮ ਬਾਤ ਮੁਹਿ ਯਹ ਲਿਖਿ ਦ੍ਯਾਵਹੁ ॥

प्रथम बात मुहि यह लिखि द्रयावहु ॥

ਪਹਿਲਾ ਮੈਨੂੰ ਇਹ ਗੱਲ ਲਿਖ ਦਿਓ।

ਜਿਹ ਜਾਨਹੁ ਤਿਹ ਬਹੁਰਿ ਬੁਲਾਵਹੁ ॥

जिह जानहु तिह बहुरि बुलावहु ॥

ਫਿਰ ਜਿਸ ਨੂੰ ਚਾਹੋ, ਉਸੇ ਨੂੰ ਬੁਲਾਓ।

ਜਿਹ ਚਾਹੌ ਤਿਹ ਹੌਹੂੰ ਬੁਲਾਵੌ ॥

जिह चाहौ तिह हौहूँ बुलावौ ॥

ਜਿਸ ਨੂੰ ਚਾਹੋ ਉਸੇ ਨੂੰ ਬੁਲਾ ਲਵੋ

ਕਾਮ ਕੇਲ ਤਿਹ ਸਾਥ ਕਮਾਵੌ ॥੯॥

काम केल तिह साथ कमावौ ॥९॥
ਅਤੇ ਉਸ ਨਾਲ ਕਾਮ-ਕ੍ਰੀੜਾ ਕਰੋ ॥੯॥

ਜਬ ਇਹ ਭਾਤਿ ਸੁਨੇ ਨ੍ਰਿਪ ਬੈਨਾ ॥
जब इह भाति सुने नृप बैना ॥
ਜਦ ਰਾਜੇ ਨੇ ਇਸ ਤਰ੍ਹਾ ਦੇ ਬੋਲ ਸੁਣੇ

ਜੋਰਿ ਰਹਾ ਨੈਨਨ ਸੋ ਨੈਨਾ ॥
जोरि रहा नैनन सो नैना ॥
ਅਤੇ (ਉਸ ਦੀਆਂ) ਅੱਖਾ ਨਾਲ ਅੱਖਾ ਜੋੜੀਆਂ,

ਚੁਪ ਹ੍ਵੈ ਰਹਾ ਕਛੂ ਨਹਿ ਕਹਿਯੋ ॥
चुप ह्वै रहा कछू नहि कहियो ॥
ਤਾ ਚੁਪ ਕਰ ਕੇ ਰਹਿ ਗਿਆ, ਕੁਝ ਵੀ ਨਾ ਬੋਲਿਆ।

ਤਵਨ ਭੇਦ ਇਸਤ੍ਰੀ ਇਨ ਲਹਿਯੋ ॥੧੦॥
तवन भेद इसत्री इन लहियो ॥१०॥
(ਮਨ ਵਿਚ ਸਮਝ ਗਿਆ ਕਿ) ਉਸ ਦਾ ਭੇਦ ਇਸਤਰੀ (ਰਾਣੀ) ਨੇ ਪਾ ਲਿਆ ਹੈ ॥੧੦॥

ਮੋਰੀ ਲਗਨ ਉਤੈ ਲਗਿ ਗਈ ॥
मोरी लगन उतै लगि गई ॥
(ਰਾਜੇ ਨੇ ਮਨ ਵਿਚ ਸੋਚਿਆ ਕਿ) ਮੇਰੀ ਲਗਨ ਉਸ (ਵੇਸਵਾ) ਨਾਲ ਲਗ ਗਈ ਹੈ,

ਤਬ ਰਾਨੀ ਅਸਿ ਬਾਤ ਠਟਈ ॥
तब रानी असि बात ठटई ॥
ਇਸੇ ਕਰ ਕੇ ਹੀ ਰਾਣੀ ਨੇ ਇਹ ਗੱਲ ਕਹੀ ਹੈ।

ਤਾ ਕੋ ਕਰਿਯੈ ਕਵਨ ਉਪਾਈ ॥
ता को करियै कवन उपाई ॥

ਇਸ ਦਾ ਕੋਈ ਉਪਾ ਕਰਨਾ ਚਾਹੀਦਾ ਹੈ

ਮੁਹਿ ਤੇ ਤਜੀ ਨ ਬੇਸ੍ਵਾ ਜਾਈ ॥੧੧॥

मुहि ते तजी न बेस्वा जाई ॥११॥

(ਕਿਉਂਕਿ) ਮੇਰੇ ਕੋਲੋਂ ਵੇਸਵਾ ਛਡੀ ਨਹੀਂ ਜਾਂਦੀ ॥੧੧॥

ਅਬ ਯਹ ਬਾਤ ਰਾਨਿਯਹਿ ਗਹੀ ॥

अब यह बात रानियहि गही ॥

ਹੁਣ ਰਾਣੀ ਨੇ ਇਹ ਗੱਲ ਫੜ ਲਈ ਹੈ

ਮੋਰਿ ਪ੍ਰੀਤਿ ਬੇਸ੍ਵਾ ਸੰਗ ਲਹੀ ॥

मोरि प्रीति बेस्वा संग लही ॥

ਕਿ (ਇਸ ਨੇ) ਮੇਰੀ ਪ੍ਰੀਤ ਵੇਸਵਾ ਨਾਲ ਵੇਖ ਲਈ ਹੈ।

ਵਾ ਬਿਨੁ ਮੋ ਸੌ ਰਹਿਯੋ ਨ ਜਾਈ ॥

वा बिनु मो सौ रहियो न जाई ॥

ਉਸ (ਵੇਸਵਾ) ਤੋਂ ਬਿਨਾ ਮੇਰੇ ਪਾਸੋਂ ਰਿਹਾ ਨਹੀਂ ਜਾਂਦਾ,

ਤਾਹਿ ਭਜੇ ਕਰ ਤੇ ਤ੍ਰਿਯ ਜਾਈ ॥੧੨॥

ताहि भजे कर ते तृय जाई ॥१२॥

(ਪਰ ਜੇ) ਉਸ ਨਾਲ ਸੰਯੋਗ ਕਰਦਾ ਹਾ ਤਾ ਰਾਣੀ ਹੱਥੋਂ ਜਾਂਦੀ ਹੈ ॥੧੨॥

ਜਬ ਨ੍ਰਿਪ ਫਿਰਿ ਰਾਨੀ ਕੇ ਆਯੋ ॥

जब नृप फिरि रानी के आयो ॥

ਜਦ ਰਾਜਾ ਫਿਰ ਰਾਣੀ ਕੋਲ ਆਇਆ,

ਤਬ ਰਾਨੀ ਇਹ ਭਾਤਿ ਸੁਨਾਯੋ ॥

तब रानी इह भाति सुनायो ॥

ਤਦ ਰਾਣੀ ਨੇ ਇਸ ਤਰ੍ਹਾ (ਕਹਿ ਕੇ) ਸੁਣਾਇਆ।

ਤੁਹਿ ਬੇਸ੍ਵਾ ਕੇ ਗਯੋ ਸੁਨਿ ਪੈਹੋਂ ॥

तुहि बेस्वा के गयो सुनि पैहौ ॥

(ਜੇ ਮੈਂ) ਸੁਣ ਲਿਆ ਕਿ ਤੁਸੀਂ ਵੇਸਵਾ ਦੇ ਗਏ ਹੋ,

ਤਬ ਮੈ ਭੋਗ ਜਾਰ ਸੌ ਕੈਹੌਂ ॥੧੩॥

तब मै भोग जार सौ कैहौ ॥१३॥

ਤਾ ਮੈਂ ਯਾਰ ਨਾਲ ਸੰਭੋਗ ਕਰਾਗੀ ॥੧੩॥

ਅਬ ਤੁਮ ਹ੍ਵੈ ਨ੍ਰਿਧਾਤ ਪਿਯ ਗਏ ॥

अब तुम ह्वै नृधात पिय गए ॥

ਹੇ ਪ੍ਰਿਯ! ਹੁਣ ਤੁਸੀਂ 'ਨ੍ਰਿਧਾਤ' (ਰਸ-ਰੁਧਰ ਅਥਵਾ ਵੀਰਜ ਰਹਿਤ) ਹੋ ਗਏ ਹੋ,

ਤਾ ਤੇ ਸੁਤ ਗ੍ਰਿਹ ਹੋਤ ਨ ਭਏ ॥

ता ते सुत गृह होत न भए ॥

ਇਸ ਲਈ ਤੁਹਾਡੇ ਘਰ ਕੋਈ ਪੁੱਤਰ ਨਹੀਂ ਹੋਇਆ ਹੈ।

ਜਬ ਭਜਿ ਹੈ ਜੁ ਲੋਗ ਇਹ ਬਾਮਾ ॥

जब भजि है जु लोग इह बामा ॥

ਜਦ (ਤੁਹਾਡੀ) ਇਸਤਰੀ ਨਾਲ ਹੋਰ ਲੋਗ ਸੰਯੋਗ ਕਰਨਗੇ,

ਹ੍ਵੈ ਹੈ ਪੂਤ ਤਿਹਾਰੋ ਧਾਮਾ ॥੧੪॥

ह्वै है पूत तिहारो धामा ॥१४॥

ਤਦ ਹੀ ਤੁਹਾਡੇ ਘਰ ਪੁੱਤਰ ਹੋਵੇਗਾ ॥੧੪॥

ਤਬ ਰਾਜੈ ਯੌ ਹ੍ਰਿਦੈ ਬਿਚਾਰੀ ॥

तब राजै यौ हृदै बिचारी ॥

ਤਦ ਰਾਜੇ ਨੇ ਇਸ ਤਰ੍ਹਾ ਹਿਰਦੇ ਵਿਚ ਸੋਚਿਆ

ਭਲੀ ਬਾਤ ਰਾਨਿਯਹਿ ਉਚਾਰੀ ॥

भली बात रानियहि उचारी ॥

ਕਿ ਰਾਣੀ ਨੇ ਠੀਕ ਗੱਲ ਕਹੀ ਹੈ।

ਤਾ ਕੌ ਭੋਗ ਮਾਫ ਲਿਖਿ ਦੀਯੋ ॥

ता कौ भोग माफ लिखि दीयो ॥

ਉਸ ਨੂੰ ਭੋਗ ਕਰਨ ਦੀ ਮਾਫ਼ੀ ਲਿਖ ਦਿੱਤੀ

ਆਪ ਗਵਨ ਬੇਸ੍ਵਾ ਕੇ ਕੀਯੋ ॥੧੫॥

आप गवन बेस्वा के कीयो ॥१५॥

ਅਤੇ ਆਪ ਵੇਸਵਾ ਦੇ (ਘਰ) ਚਲਾ ਗਿਆ ॥੧੫॥

ਜਬ ਰਾਜਾ ਬੇਸ੍ਵਾ ਕੇ ਜਾਵੈ ॥

जब राजा बेस्वा के जावै ॥

ਜਦ ਰਾਜਾ ਵੇਸਵਾ ਦੇ ਜਾਦਾ,

ਜਿਹ ਚਾਹੈ ਤਿਹ ਨਾਰਿ ਬੁਲਾਵੈ ॥

जिह चाहै तिह नारि बुलावै ॥

(ਤਾ ਪਿਛੋਂ) ਰਾਣੀ ਜਿਸ (ਮਰਦ) ਨੂੰ ਚਾਹੁੰਦੀ, ਬੁਲਾ ਲੈਂਦੀ।

ਕਾਮ ਭੋਗ ਤੋ ਸੌ ਦ੍ਰਿੜ ਕਰਈ ॥

काम भोग तो सौ द्रड़ करई ॥

ਉਸ ਨਾਲ ਚੰਗੀ ਤਰ੍ਹਾ ਕਾਮ-ਕ੍ਰੀੜਾ ਕਰਦੀ

ਹ੍ਰਿਦੈ ਨ੍ਰਿਪਤਿ ਕੀ ਸੰਕ ਨ ਧਰਈ ॥੧੬॥

हृदै नृपति की संक न धरई ॥१६॥

ਅਤੇ ਹਿਰਦੇ ਵਿਚ ਰਾਜੇ ਦਾ ਸੰਕੋਚ ਨਾ ਧਰਦੀ ॥੧੬॥

ਰਾਨੀ ਬੇਸ੍ਵਹਿ ਆਪੁ ਬੁਲਾਯੋ ॥

रानी बेस्वहि आपु बुलायो ॥
ਰਾਣੀ ਨੇ ਵੇਸਵਾ ਨੂੰ ਆਪ ਬੁਲਵਾਇਆ ਸੀ

ਇਹ ਛਲ ਰਾਜਾ ਤੇ ਲਿਖਿਵਾਯੋ ॥
इह छल राजा ते लिखिवायो ॥
ਅਤੇ ਇਸ ਛਲ ਨਾਲ ਰਾਜੇ ਤੋਂ (ਮਾਫ਼ੀਪੱਤਰ) ਲਿਖਵਾਇਆ ਸੀ।

ਜਿਹ ਚਾਹੈ ਤਿਹ ਬੋਲਿ ਪਠਾਵੈ ॥
जिह चाहै तिह बोलि पठावै ॥
(ਰਾਣੀ) ਜਿਸ ਨੂੰ ਚਾਹੁੰਦੀ, ਬੁਲਵਾ ਲੈਂਦੀ

ਕਾਮ ਭੋਗਿ ਰੁਚਿ ਮਾਨਿ ਕਮਾਵੈ ॥੧੭॥
काम भोगि रुचि मानि कमावै ॥१७॥
ਅਤੇ ਉਸ ਨਾਲ ਰੁਚੀ ਪੂਰਵਕ ਕਾਮ-ਕ੍ਰੀੜਾ ਕਰਦੀ ॥੧੭॥

ਮੂਰਖ ਭੇਦ ਨ ਰਾਜੈ ਪਾਯੋ ॥
मूरख भेद न राजै पायो ॥
ਮੂਰਖ ਰਾਜੇ ਨੇ ਭੇਦ ਨੂੰ ਨਾ ਸਮਝਿਆ

ਇਹ ਛਲ ਅਪਨੋ ਮੂੰਡ ਮੁਡਾਯੋ ॥
इह छल अपनो मूँड मुडायो ॥
ਅਤੇ ਇਸ ਛਲ ਨਾਲ (ਆਪਣੇ ਆਪ ਨੂੰ) ਛਲਵਾ ਲਿਆ।

ਅਬਲਾ ਐਸੋ ਚਰਿਤ ਬਨਯੋ ॥
अबला ऐसो चरित बनयो ॥
ਰਾਣੀ ਨੇ ਇਸ ਤਰ੍ਹਾ ਦਾ ਚਰਿਤ੍ਰ ਬਣਾਇਆ

ਪਤਿ ਤੇ ਭੋਗ ਮਾਫ ਕਰਿ ਲਯੋ ॥੧੮॥
पति ते भोग माफ करि लयो ॥१८॥

ਅਤੇ ਪਤੀ ਤੋਂ (ਗ਼ੈਰ ਮਰਦ ਨਾਲ) ਭੋਗ ਕਰਨ ਦਾ ਮਾਫ਼ੀ (ਪੱਤਰ) ਲਿਖਵਾ ਲਿਆ ॥੧੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤਰਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੯੩॥੫੫੮੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ तरानवो चरित्र समापतम सतु सुभम सतु ॥२९३॥५५८९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੯੩॥੫੫੮੯॥ ਚਲਦਾ॥

ਚੌਪਈ ॥

चौपई ॥

ਚੌਪਈ:

ਅਨਦਾਵਤੀ ਨਗਰ ਇਕ ਸੁਨਾ ॥

अनदावती नगर इक सुना ॥

ਅਨਦਾਵਤੀ ਨਾ ਦਾ ਇਕ ਨਗਰ ਸੁਣੀਂਦਾ ਸੀ

ਆਨਦ ਸੈਨ ਨ੍ਰਿਪਤਿ ਬਹੁ ਗੁਨਾ ॥

आनद सैन नृपति बहु गुना ॥

(ਜਿਸ ਦਾ) ਰਾਜਾ ਆਨਦ ਸੈਨ ਬਹੁਤ ਗੁਣਵਾਨ ਸੀ।

ਅਨਦਾਵਤੀ ਸਦਨ ਤਿਹ ਬਾਲਾ ॥

अनदावती सदन तिह बाला ॥

ਉਸ ਦੇ ਘਰ ਅਨਦਾਵਤੀ ਨਾ ਦੀ ਇਸਤਰੀ ਸੀ

ਜਗਤ ਭਯੋ ਤਾ ਤੇ ਉਜਿਯਾਲਾ ॥੧॥

जगत भयो ता ते उजियाला ॥१॥

ਜਿਸ ਤੋਂ ਸਾਰਾ ਜਗਤ ਪ੍ਰਕਾਸ਼ਮਾਨ ਸੀ ॥੧॥

ਅਧਿਕ ਰੂਪ ਬਿਧਿਨਾ ਤਿਹ ਕੀਨਾ ॥

अधिक रूप बिधिना तिह कीना ॥

ਵਿਧਾਤਾ ਨੇ ਉਸ ਨੂੰ ਬਹੁਤ ਰੂਪਵਾਨ ਬਣਾਇਆ ਸੀ,

ਜਾ ਸਮ ਰੂਪ ਨ ਦੂਸਰ ਦੀਨਾ ॥

जा सम रूप न दूसर दीना ॥

ਜਿਸ ਵਰਗਾ ਰੂਪ ਕਿਸੇ ਹੋਰ ਨੂੰ ਨਹੀਂ ਦਿੱਤਾ ਸੀ।

ਆਯੋ ਪੁਰਖ ਏਕ ਤਬ ਬਨੋ ॥

आयो पुरख एक तब बनो ॥

ਤਦ ਉਥੇ ਇਕ ਬਨੀਆ ('ਬਨੋ') ਪੁਰਸ਼ ਆਇਆ (ਅਰਥਾਤਰਬਨਿਆ ਠਨਿਆ ਪੁਰਸ਼ ਆਇਆ)।

ਰਾਨੀ ਤੇ ਸੁੰਦਰਿ ਥੋ ਘਨੋ ॥੨॥

रानी ते सुँदरि थो घनो ॥२॥

(ਉਹ) ਰਾਣੀ ਤੋਂ ਵੀ ਅਧਿਕ ਸੁੰਦਰ ਸੀ ॥੨॥

ਜਬ ਅਬਲਾ ਤਿਹ ਰੂਪ ਨਿਹਾਰਾ ॥

जब अबला तिह रूप निहारा ॥

ਜਦ ਰਾਣੀ ਨੇ ਉਸ ਦਾ ਰੂਪ ਵੇਖਿਆ,

ਮਦਨ ਬਾਨ ਤਾ ਕੇ ਤਨ ਮਾਰਾ ॥

मदन बान ता के तन मारा ॥

ਤਦ ਕਾਮ ਦੇਵ ਨੇ ਉਸ ਦੇ ਸ਼ਰੀਰ ਵਿਚ ਬਾਣ ਮਾਰਿਆ।

ਰੀਝਿ ਰਹੀ ਸੁੰਦਰਿ ਮਨ ਮਾਹੀ ॥

रीझि रही सुँदरि मन माही ॥

(ਉਹ) ਸੁੰਦਰੀ ਮਨ ਵਿਚ ਮੋਹਿਤ ਹੋ ਗਈ

ਘਰ ਬਾਹਰ ਕੀ ਕਛੁ ਸੁਧਿ ਨਾਹੀ ॥੩॥

घर बाहर की कछु सुधि नाही ॥३॥

ਅਤੇ (ਉਸ ਨੂੰ) ਘਰ ਦੀ ਕੁਝ ਸੁੱਧ ਬੁੱਧ ਨਾ ਰਹੀ ॥੩॥

ਪਠੈ ਹਿਤੂ ਇਕ ਤਾਹਿ ਬੁਲਾਵਾ ॥
पठै हितू इक ताहि बुलावा ॥
ਇਕ ਹਿਤ ਕਰਨ ਵਾਲੀ (ਸਖੀ) ਨੂੰ ਭੇਜ ਕੇ ਉਸ ਨੂੰ ਬੁਲਾਇਆ

ਕਾਮ ਭੋਗ ਤਿਹ ਸਾਥ ਕਮਾਵਾ ॥
काम भोग तिह साथ कमावा ॥
ਅਤੇ ਉਸ ਨਾਲ ਕਾਮ-ਭੋਗ ਕੀਤਾ।

ਮਨ ਮਾਨਤ ਆਸਨ ਤਿਹ ਦਏ ॥
मन मानत आसन तिह दए ॥
ਉਸ ਨੂੰ ਮਨ ਭਾਉਂਦੇ ਆਸਣ ਦਿੱਤੇ

ਚੁੰਬਨ ਔਰ ਅਲਿੰਗਨ ਲਏ ॥੪॥
चुँबन और अलिंगन लए ॥४॥
ਅਤੇ ਚੁੰਬਨ ਤੇ ਆਲਿੰਗਨ ਲਿਤੇ ॥੪॥

ਅਧਿਕ ਮਿਤ੍ਰ ਰਾਨੀ ਕਹ ਭਾਯੋ ॥
अधिक मित्र रानी कह भायो ॥
(ਉਹ) ਮਿਤਰ ਰਾਣੀ ਨੂੰ ਬਹੁਤ ਚੰਗਾ ਲਗਿਆ

ਇਹ ਬਿਧਿ ਤਾਹਿ ਪ੍ਰਬੋਧ ਜਨਾਯੋ ॥
इह बिधि ताहि प्रबोध जनायो ॥
ਅਤੇ ਇਸ ਤਰ੍ਹਾ ਨਾਲ ਉਸ ਨੂੰ ਸਮਝਾਇਆ।

ਕਹਾ ਉਜਾਰਿ ਜਹਾ ਬਡ ਅਹੀ ॥
कहा उजारि जहा बड अही ॥
ਕਿਹਾ ਕਿ ਜਿਥੇ ਵੱਡੀ ਉਜਾੜ ਹੈ,

ਆਸਨ ਲਾਇ ਬੈਠਿਯੋ ਤਹੀ ॥੫॥

आसन लाइ बैठियो तही ॥५॥

ਉਥੇ ਆਸਣ ਲਗਾ ਕੇ ਬੈਠ ਜਾਓ ॥੫॥

ਸਭ ਹੀ ਅੰਗ ਬਿਭੂਤਿ ਚੜੈਯਹੁ ॥

सभ ही अंग बिभूति चड़ैयहु ॥

ਸਾਰੇ ਸ਼ਰੀਰ ਉਤੇ ਵਿਭੂਤੀ (ਸੁਆਹ) ਮਲ ਲਵੋ

ਦ੍ਰੁਮ ਤਰ ਬੈਠੇ ਧਯਾਨ ਲਗੈਯਹੁ ॥

द्रुम तर बैठे ध्यान लगैयहु ॥

ਅਤੇ ਬ੍ਰਿਛ ਹੇਠਾ ਬੈਠ ਕੇ ਧਿਆਨ ਲਗਾਓ।

ਰਾਜਾ ਸਹਿਤ ਤਹਾ ਹਮ ਐਹੈਂ ॥

राजा सहित तहा हम ऐहैं ॥

ਰਾਜੇ ਸਮੇਤ ਮੈਂ ਉਥੇ ਆਵਾਗੀ

ਤੁਮੈ ਧਾਮ ਜਯੋਂ ਤਯੋਂ ਲੈ ਜੈਹੈਂ ॥੬॥

तुमै धाम ज्यों त्यों लै जैहैं ॥६॥

ਅਤੇ ਤੈਨੂੰ ਜਿਵੇਂ ਕਿਵੇਂ ਘਰ ਲੈ ਜਾਵਾਗੀ ॥੬॥

ਮਾਨਿ ਜਾਰ ਸੋਈ ਬਚ ਲਯੋ ॥

मानि जार सोई बच लयो ॥

(ਰਾਣੀ ਦੀ) ਉਸ ਗੱਲ ਨੂੰ ਯਾਰ ਨੇ ਮੰਨ ਲਿਆ

ਭੇਖ ਅਤਿਥ ਕੋ ਧਾਰਤ ਭਯੋ ॥

भेख अतिथ को धारत भयो ॥

ਅਤੇ ਸਾਧ ਦਾ ਭੇਖ ਧਾਰਨ ਕਰ ਲਿਆ।

ਆਸਨ ਏਕ ਬ੍ਰਿਛ ਤਰ ਮਾਰਾ ॥

आसन एक बृछ तर मारा ॥

ਇਕ ਬ੍ਰਿਛ ਹੇਠਾ ਆਸਣ ਲਗਾ ਦਿੱਤਾ।

ਯੌ ਰਾਜਾ ਸੌ ਨਾਰਿ ਉਚਾਰਾ ॥੭॥

यौ राजा सौ नारि उचारा ॥७॥

(ਉਧਰ) ਰਾਜੇ ਪ੍ਰਤਿ ਰਾਣੀ ਨੇ ਇਸ ਤਰ੍ਹਾ ਕਿਹਾ ॥੭॥

ਸੋਵਤ ਹੁਤੀ ਸੁਪਨ ਮੈ ਪਾਯੋ ॥

सोवत हुती सुपन मै पायो ॥

ਸੁੱਤੇ ਹੋਇਆਂ ਮੈਨੂੰ ਇਕ ਸੁਪਨਾ ਆਇਆ ਹੈ

ਮਹਾ ਰੁਦ੍ਰ ਮੇਰੇ ਗ੍ਰਿਹ ਆਯੋ ॥

महा रुद्र मेरे गृह आयो ॥

ਕਿ ਮਹਾ ਰੁਦ੍ਰ ਮੇਰੇ ਘਰ ਆਇਆ ਹੈ।

ਪਾਵ ਸਾਥ ਤਿਨ ਮੋਹਿ ਜਗਾਯੋ ॥

पाव साथ तिन मोहि जगायो ॥

ਉਸ ਨੇ ਪੈਰ ਨਾਲ ਮੈਨੂੰ ਜਗਾਇਆ ਹੈ

ਅਧਿਕ ਕ੍ਰਿਪਾ ਕਰਿ ਬਚਨ ਸੁਨਾਯੋ ॥੮॥

अधिक कृपा करि बचन सुनायो ॥८॥

ਅਤੇ ਬਹੁਤ ਕ੍ਰਿਪਾ ਕਰ ਕੇ ਬਚਨ ਕਿਹਾ ਹੈ ॥੮॥

ਤੁਮ ਰਾਜਾ ਜੂ ਸਾਥ ਉਚਰਿਯਹੁ ॥

तुम राजा जू साथ उचरियहु ॥

ਹੇ ਰਾਜਾ ਜੀ! (ਮੈਂ) ਤੁਹਾਨੂੰ ਕਹਿੰਦੀ ਹਾ

ਏਕ ਬਾਤ ਚਿਤ ਭੀਤਰਿ ਧਰਿਯਹੁ ॥

एक बात चित भीतरि धरियहु ॥

ਕਿ ਤੁਸੀਂ ਇਕ ਗੱਲ ਮਨ ਵਿਚ ਰਖ ਲਵੋ।

ਏਕ ਰਖੀਸੁਰ ਬਨ ਮਹਿ ਸੁਨਾ ॥

एक रखीसुर बन महि सुना ॥

ਇਕ ਰਿਖੀਸੁਰ ਬਨ ਵਿਚ (ਆਇਆ) ਸੁਣਿਆ ਹੈ।

ਤਾ ਸਮ ਭਯੋ ਨ ਹੈ ਕਹੂੰ ਮੁਨਾ ॥੯॥

ता सम भयो न है कहूँ मुना ॥९॥

ਉਸ ਵਰਗਾ ਕੋਈ ਮੁਨੀ ਨਹੀਂ ਹੋਇਆ ਹੈ ॥੯॥

ਰਾਜਾ ਸਹਿਤ ਜਾਇ ਤਿਹ ਲ੍ਯੈਯਹੁ ॥

राजा सहित जाइ तिह ल्यैयहु ॥

ਰਾਜੇ ਸਮੇਤ ਉਥੇ ਜਾਓ (ਅਤੇ ਉਸ ਨੂੰ) ਲੈ ਆਓ।

ਦ੍ਵਾਦਸ ਬਰਖ ਸੰਗ ਲੈ ਸ੍ਵੈਯਹੁ ॥

द्वादस बरख संग लै स्वैयहु ॥

ਬਾਰ੍ਹਾ ਸਾਲ (ਉਸ ਨੂੰ) ਨਾਲ ਲੈ ਕੇ ਸਵੋਂ।

ਨਿਹਸੰਸੈ ਘਰ ਮੈ ਸੁਤ ਹੋਈ ॥

निहसंसै घर मै सुत होई ॥

ਨਿਰਸੰਦੇਹ ਘਰ ਵਿਚ ਪੁੱਤਰ (ਦਾ ਜਨਮ) ਹੋਵੇਗਾ।

ਯਾ ਮੈ ਬਾਤ ਨ ਦੂਜੀ ਕੋਈ ॥੧੦॥

या मै बात न दूजी कोई ॥१०॥

ਇਸ ਵਿਚ ਕੋਈ ਹੋਰ ਗੱਲ (ਅਥਵਾ ਭਾਵ) ਨਹੀਂ ਹੈ ॥੧੦॥

ਮਹਾ ਜਤੀ ਤਿਹ ਮੁਨਿ ਕੋ ਜਾਨਹੁ ॥

महा जती तिह मुनि को जानहु ॥

ਉਸ ਮੁਨੀ ਨੂੰ ਮਹਾਨ ਜਤੀ ਸਮਝੋ

ਕਹੂੰ ਨ ਬਿਨਸਾ ਤਾਹਿ ਪਛਾਨਹੁ ॥
कहूँ न बिनसा ताहि पछानहु ॥
ਅਤੇ ਉਸ ਨੂੰ ਕਦੇ ਵੀ ਨਾਸ਼ਮਾਨ ('ਬਿਨਸਾ') ਨਾ ਸਮਝੋ।

ਰੰਭਾਦਿਕ ਇਸਤ੍ਰੀ ਪਚਿ ਹਾਰੀ ॥
रंभादिक इसत्री पचि हारी ॥
ਰੰਭਾ ਵਰਗੀਆਂ ਇਸਤਰੀਆਂ (ਅਪੱਛਰਾਵਾ) ਖਪ ਗਈਆਂ ਹਨ

ਬ੍ਰਤ ਤੇ ਟਰਾ ਨ ਰਿਖਿ ਬ੍ਰਤ ਧਾਰੀ ॥੧੧॥
ब्रत ते टरा न रिखि ब्रत धारी ॥११॥
ਪਰ (ਉਹ) ਬ੍ਰਤਧਾਰੀ ਰਿਖੀ ਆਪਣੇ ਬ੍ਰਤ ਤੋਂ ਟਲਿਆ ਨਹੀਂ ਹੈ ॥੧੧॥

ਹਮ ਤੁਮ ਸਾਥ ਤਹਾ ਦੋਊ ਜਾਵੈਂ ॥
हम तुम साथ तहा दोऊ जावैं ॥
(ਇਸ ਲਈ) ਤੁਸੀਂ ਤੇ ਮੈਂ ਦੋਵੇਂ ਇਕੱਠੇ ਉਥੇ ਜਾਈਏ

ਜਯੋਂ ਤਯੋਂ ਮੁਨਹਿ ਪਾਇ ਪਰ ਲਯਾਵੈਂ ॥
ज्यों त्यों मुनहि पाइ पर ल्यावैं ॥
ਅਤੇ ਜਿਵੇਂ ਕਿਵੇਂ ਪੈਰੀਂ ਪੈ ਕੇ ਮੁਨੀ ਨੂੰ (ਘਰ) ਲਿਆਈਏ।

ਬਾਰਹ ਬਰਿਸ ਮੋਰਿ ਸੰਗ ਸ੍ਵਾਵਹੁ ॥
बारह बरिस मोरि संग स्वावहु ॥
ਉਸ ਨੂੰ ਬਾਰ੍ਹਾ ਸਾਲ ਮੇਰੇ ਨਾਲ ਸੌਣ ਦਿਓ

ਨਿਹਸੰਸੈ ਘਰ ਮੈ ਸੁਤ ਪਾਵਹੁ ॥੧੨॥
निहसंसै घर मै सुत पावहु ॥१२॥
ਅਤੇ ਬਿਨਾ ਕਿਸੇ ਸੰਸੇ ਦੇ ਘਰ ਵਿਚ ਪੁੱਤਰ ਪ੍ਰਾਪਤ ਕਰੋ ॥੧੨॥

ਸੁਨਿ ਬਚ ਨ੍ਰਿਪ ਉਠਿ ਠਾਢੋ ਭਯੋ ॥

ਸੁਨਿ ਬਚ ਨ੍ਰਿਪ ਉਠਿ ਠਾਢੋ ਭਯੋ ॥
ਬਚਨ ਸੁਣ ਕੇ ਰਾਜਾ ਉਠ ਖੜੋਤਾ

ਰਾਨੀ ਸਹਿਤ ਤਵਨ ਬਨ ਗਯੋ ॥
रानी सहित तवन बन गयो ॥
ਅਤੇ ਰਾਣੀ ਸਮੇਤ ਉਸ ਬਨ ਵਿਚ ਗਿਆ।

ਜਹ ਛ੍ਵੈ ਬ੍ਰਿਛ ਗਗਨ ਤਨ ਰਹੇ ॥
जह छ्वै बृछ गगन तन रहे ॥
ਜਿਥੇ ਬ੍ਰਿਛ ਆਕਾਸ਼ ਨੂੰ ਛੋਹ ਰਹੇ ਸਨ।

ਘੋਰ ਭਯਾਨਕ ਜਾਤ ਨ ਕਹੇ ॥੧੩॥
घोर भयानक जात न कहे ॥१३॥
(ਉਹ ਬਨ) ਬਹੁਤ ਭਿਆਨਕ ਸੀ (ਜਿਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ ॥੧੩॥

ਰਾਨੀ ਸਹਿਤ ਰਾਵ ਤਹ ਗਯੋ ॥
रानी सहित राव तह गयो ॥
ਰਾਣੀ ਸਮੇਤ ਰਾਜਾ ਉਥੇ ਗਿਆ

ਹੇਰਤ ਤਵਨ ਮੁਨੀਸਹਿ ਭਯੋ ॥
हेरत तवन मुनीसहि भयो ॥
ਅਤੇ (ਜਾ ਕੇ) ਉਸ ਮੁਨੀ ਨੂੰ ਵੇਖਿਆ।

ਨਾਰਿ ਸਹਿਤ ਪਾਇਨ ਤਿਹ ਪਰਿਯੋ ॥
नारि सहित पाइन तिह परियो ॥
ਇਸਤਰੀ ਸਮੇਤ ਉਸ ਦੇ ਪੈਰੀਂ ਪਿਆ

ਚਿਤ ਮੈ ਇਹੈ ਬਿਚਾਰ ਬਿਚਾਰਿਯੋ ॥੧੪॥
चित मै इहै बिचार बिचारियो ॥१४॥

ਅਤੇ ਚਿਤ ਵਿਚ ਇਹ ਵਿਚਾਰ ਬਣਾ ਲਿਆ ॥੧੪॥

ਜੋ ਸਿਵ ਸੁਪਨ ਸਮੈ ਕਹਿ ਗਯੋ ॥

जो सिव सुपन समै कहि गयो ॥

ਜੋ ਸ਼ਿਵ ਸੁਪਨੇ ਵਿਚ ਕਹਿ ਗਿਆ ਸੀ,

ਸੋ ਹਮ ਸਾਚੁ ਦ੍ਰਿਗਨ ਲਹਿ ਲਯੋ ॥

सो हम साचु द्रगन लहि लयो ॥

ਉਹ ਮੈਂ ਸਚਮੁਚ ਅੱਖਾ ਨਾਲ ਵੇਖ ਲਿਆ ਹੈ।

ਜਯੋਂ ਤਯੋਂ ਕਰਿ ਇਹ ਗ੍ਰਿਹ ਲੈ ਜਾਊਾਂ ॥

ज्यों त्यों करि इह गृह लै जाऊँ ॥

ਜਿਵੇਂ ਕਿਵੇਂ ਕਰ ਕੇ ਇਸ ਨੂੰ ਘਰ ਲੈ ਜਾਵਾ

ਲੈ ਰਾਨੀ ਕੇ ਸਾਥ ਸੁਵਾਊਾਂ ॥੧੫॥

लै रानी के साथ सुवाऊँ ॥१५॥

ਅਤੇ ਲੈ ਕੇ ਰਾਣੀ ਦੇ ਨਾਲ ਸਵਾਵਾ ॥੧੫॥

ਜਯੋਂ ਜਯੋਂ ਨ੍ਰਿਪ ਪਾਇਨ ਪਰ ਪਰੈ ॥

ज्यों ज्यों नृप पाइन पर परै ॥

ਜਿਉਂ ਜਿਉਂ ਰਾਜਾ ਉਸ ਦੇ ਪੈਰੀਂ ਪੈਂਦਾ ਸੀ

ਤਯੋਂ ਤਯੋਂ ਮੁਨਿ ਆਂਖੈ ਨ ਉਘਰੈ ॥

त्यों त्यों मुनि आँखै न उघरै ॥

ਤਿਉਂ ਤਿਉਂ ਮੁਨੀ ਅੱਖਾ ਨਹੀਂ ਉਘਾੜਦਾ ਸੀ।

ਤਯੋਂ ਰਾਜਾ ਸੀਸਹਿ ਨਿਹੁਰਾਵੈ ॥

त्यों राजा सीसहि निहुरावै ॥

ਰਾਜਾ ਸਿਰ ਨੂੰ ਨਿਵਾਉਂਦਾ ਸੀ

ਤਾ ਕਹ ਮਹਾ ਮੁਨੀ ਠਹਰਾਵੈ ॥੧੬॥

ता कह महा मुनी ठहरावै ॥१६॥

ਅਤੇ ਉਸ ਨੂੰ ਮਹਾ ਮੁਨੀ ਸਮਝਦਾ ਸੀ ॥੧੬॥

ਜਬ ਨ੍ਰਿਪ ਅਨਿਕ ਬਾਰ ਪਗ ਪਰਾ ॥

जब नृप अनिक बार पग परा ॥

ਜਦ ਰਾਜਾ ਅਨੇਕ ਵਾਰ ਪੈਰੀਂ ਪਿਆ,

ਤਬ ਆਂਖੈ ਮੁਨਿ ਦੁਹੂੰ ਉਘਰਾ ॥

तब आँखै मुनि दुहूँ उघरा ॥

ਤਦ ਮੁਨੀ ਨੇ ਦੋਵੇਂ ਅੱਖਾ ਉਘਾੜੀਆਂ।

ਤਾ ਸੌ ਕਹਾ ਕਿਹ ਨਮਿਤਿ ਆਯੋ ॥

ता सौ कहा किह नमिति आयो ॥

ਉਸ ਨੂੰ ਕਿਹਾ ਕਿ ਕਿਸ (ਕੰਮ) ਲਈ ਆਏ ਹੋ

ਕਿਹ ਕਾਰਨ ਇਸਤ੍ਰੀ ਸੰਗ ਲ੍ਯਾਯੋ ॥੧੭॥

किह कारन इसत्री संग ल्यायो ॥१७॥

ਅਤੇ ਕਿਸ ਕਾਰਨ ਇਸਤਰੀ ਨੂੰ ਨਾਲ ਲਿਆਏ ਹੋ ॥੧੭॥

ਹਮ ਹੈ ਮੁਨਿ ਕਾਨਨ ਕੇ ਬਾਸੀ ॥

हम है मुनि कानन के बासी ॥

ਅਸੀਂ ਮੁਨੀ ਲੋਗ ਜੰਗਲ ਦੇ ਵਾਸੀ ਹਾ

ਏਕ ਨਾਮ ਜਾਨਤ ਅਬਿਨਾਸੀ ॥

एक नाम जानत अबिनासी ॥

ਅਤੇ ਇਕ ਅਬਿਨਾਸ਼ੀ ਦਾ ਹੀ ਨਾਮ ਜਾਣਦੇ ਹਾ।

ਰਾਜਾ ਪ੍ਰਜਾ ਬਸਤ ਕਿਹ ਠੌਰਾ ॥

राजा प्रजा बसत किह ठौरा ॥

ਰਾਜਾ ਅਤੇ ਪ੍ਰਜਾ ਕਿਥੇ ਵਸਦੇ ਹਨ (ਅਸੀਂ ਨਹੀਂ ਜਾਣਦੇ)।

ਹਮ ਪ੍ਰਭ ਕੇ ਰਾਚੇ ਰਸ ਬੌਰਾ ॥੧੮॥

हम प्रभ के राचे रस बौरा ॥१८॥

ਅਸੀਂ ਤਾ ਪ੍ਰਭੂ ਦੇ ਰਸ ਵਿਚ ਮਗਨ ਬੌਰਾਏ ਹੋਏ ਹਾ ॥੧੮॥

ਯਹ ਸੰਪਤਿ ਹਮਰੇ ਕਿਹ ਕਾਜਾ ॥

यह संपति हमरे किह काजा ॥

ਹੇ ਰਾਜਨ! ਇਹ ਸੰਪੱਤੀ ਸਾਡੇ ਕਿਸ ਕੰਮ ਦੀ,

ਜੋ ਲੈ ਹਮੈ ਦਿਖਾਵਤ ਰਾਜਾ ॥

जो लै हमै दिखावत राजा ॥

ਜੋ (ਤੁਸੀਂ) ਸਾਨੂੰ ਵਿਖਾਉਂਦੇ ਹੋ।

ਹਮ ਨਹਿ ਧਾਮ ਕਿਸੂ ਕੇ ਜਾਹੀ ॥

हम नहि धाम किसू के जाही ॥

ਅਸੀਂ ਕਿਸੇ ਦੇ ਘਰ ਨਹੀਂ ਜਾਦੇ,

ਬਨ ਹੀ ਮਹਿ ਹਰਿ ਧ੍ਯਾਨ ਲਗਾਹੀ ॥੧੯॥

बन ही महि हरि ध्यान लगाही ॥१९॥

(ਬਸ) ਬਨ ਵਿਚ ਹੀ ਹਰਿ ਵਿਚ ਧਿਆਨ ਲਗਾਉਂਦੇ ਹਾ ॥੧੯॥

ਕ੍ਰਿਪਾ ਕਰਹੁ ਨ੍ਰਿਪ ਧਾਮ ਪਧਾਰੋ ॥

कृपा करहु नृप धाम पधारो ॥

(ਉੱਤਰ ਵਿਚ ਰਾਜਾ ਮੁਨੀ ਨੂੰ ਕਹਿਣ ਲਗਿਆ)

ਹਮਰੇ ਬਡੇ ਅਘਨ ਕਹ ਟਾਰੋ ॥

ਹਮਰੇ ਬਡੇ ਅਘਨ ਕਹ ਟਾਰੋ ॥

ਕ੍ਰਿਪਾ ਕਰ ਕੇ ਰਾਜੇ ਦੇ ਘਰ ਚਲੋ ਅਤੇ ਸਾਡੇ ਵੱਡੇ ਪਾਪਾ ਨੂੰ ਦੂਰ ਕਰੋ।

ਬਾਰਹ ਬਰਿਸ ਕ੍ਰਿਪਾ ਕਰਿ ਰਹਿਯੈ ॥

बारह बरिस कृपा करि रहियै ॥

ਬਾਰ੍ਹਾ ਸਾਲ ਕ੍ਰਿਪਾ ਕਰ ਕੇ ਰਹਿਣਾ।

ਬਹੁਰੋ ਮਗ ਬਨ ਹੀ ਕੋ ਗਹਿਯੈ ॥੨੦॥

बहुरो मग बन ही को गहियै ॥२०॥

ਫਿਰ ਬਨ ਦਾ ਹੀ ਰਸਤਾ ਫੜ ਲੈਣਾ ॥੨੦॥

ਜਬ ਨ੍ਰਿਪ ਅਧਿਕ ਨਿਹੋਰਾ ਕਿਯੋ ॥

जब नृप अधिक निहोरा कियो ॥

ਜਦ ਰਾਜੇ ਨੇ ਬਹੁਤ ਤਰਲਾ ਕੀਤਾ,

ਤਬ ਇਹ ਬਿਧਿ ਉਤਰਿ ਰਿਖਿ ਦਿਯੋ ॥

तब इह बिधि उतरि रिखि दियो ॥

ਤਦ ਰਿਖੀ ਨੇ ਇਸ ਤਰ੍ਹਾ ਉੱਤਰ ਦਿੱਤਾ,

ਹਮਰੋ ਕਹਾ ਧਾਮ ਤਵ ਕਾਜਾ ॥

हमरो कहा धाम तव काजा ॥

ਸਾਡਾ ਤੇਰੇ ਘਰ ਕੀ ਕੰਮ ਹੈ।

ਬਾਰ ਬਾਰ ਪਕਰਤ ਪਗ ਰਾਜਾ ॥੨੧॥

बार बार पकरत पग राजा ॥२१॥

ਹੇ ਰਾਜਨ! (ਤੂੰ) ਬਾਰ ਬਾਰ (ਕਿਉਂ) ਪੈਰ ਪਕੜਦਾ ਹੈਂ ॥੨੧॥

ਹਮ ਕਹ ਸਿਵ ਤੁਹਿ ਆਪੁ ਬਤਾਯੋ ॥

हम कह सिव तुहि आपु बतायो ॥

(ਰਾਜੇ ਨੇ ਉੱਤਰ ਦਿੱਤਾ) ਤੁਹਾਡੇ ਬਾਰੇ ਸ਼ਿਵ ਨੇ ਸਾਨੂੰ ਖ਼ੁਦ ਦਸਿਆ ਹੈ।

ਸੋਵਤ ਇਹਾ ਜਗਾਇ ਪਠਾਯੋ ॥

सोवत इहा जगाइ पठायो ॥

ਸੁਤੇ ਹੋਇਆਂ ਨੂੰ ਜਗਾ ਕੇ ਇਥੇ ਭੇਜਿਆ ਹੈ।

ਤਾ ਤੇ ਮਾਨਿ ਸੰਭੁ ਕੋ ਕਹੋ ॥

ता ते मानि संभु को कहो ॥

ਇਸ ਲਈ ਸ਼ਿਵ ਸ਼ੰਭੂ ਦਾ ਕਿਹਾ ਮੰਨ ਕੇ

ਬਾਰਹ ਬਰਖ ਹਮਾਰੋ ਰਹੋ ॥੨੨॥

बारह बरख हमारो रहो ॥२२॥

ਬਾਰ੍ਹਾ ਵਰ੍ਹੇ ਸਾਡੇ ਘਰ ਰਹੋ ॥੨੨॥

ਸਿਵ ਕੀ ਸੁਨਤ ਭਯੋ ਜਬ ਬਾਨੀ ॥

सिव की सुनत भयो जब बानी ॥

ਜਦ ਸ਼ਿਵ-ਬਾਣੀ ਬਾਰੇ ਸੁਣਿਆ

ਤਬ ਮੁਨਿ ਸਾਥ ਚਲਨ ਕੀ ਮਾਨੀ ॥

तब मुनि साथ चलन की मानी ॥

ਤਦ ਮੁਨੀ ਨਾਲ ਚਲਣ ਦੀ ਗੱਲ ਮੰਨ ਗਿਆ।

ਰਾਜਾ ਕੇ ਹ੍ਵੈ ਸੰਗ ਸਿਧਾਰਾ ॥

राजा के ह्वै संग सिधारा ॥

ਰਾਜੇ ਦੇ ਨਾਲ ਹੋ ਕੇ ਚਲ ਪਿਆ

ਰਾਨੀ ਸਹਿਤ ਸਦਨ ਪਗ ਧਾਰਾ ॥੨੩॥

रानी सहित सदन पग धारा ॥२३॥

ਅਤੇ ਰਾਣੀ ਸਮੇਤ ਮਹੱਲ ਵਿਚ ਪ੍ਰਵੇਸ਼ ਕੀਤਾ ॥੨੩॥

ਖਾਨ ਪਾਨ ਆਗੈ ਨ੍ਰਿਪ ਧਰਾ ॥

खान पान आगै नृप धरा ॥

ਰਾਜੇ ਨੇ ਖਾਣ ਪੀਣ (ਦੀਆਂ ਚੀਜ਼ਾ) ਅਗੇ ਧਰੀਆਂ।

ਤਾਹਿ ਨਿਰਖਿ ਰਿਖਿ ਐਸ ਉਚਰਾ ॥

ताहि निरखि रिखि ऐस उचरा ॥

ਉਨ੍ਹਾ ਨੂੰ ਵੇਖ ਕੇ ਰਿਖੀ ਨੇ ਇਸ ਤਰ੍ਹਾ ਕਿਹਾ,

ਇਹ ਭੋਜਨ ਹਮਰੇ ਕਿਹ ਕਾਜਾ ॥

इह भोजन हमरे किह काजा ॥

ਇਹ ਭੋਜਨ ਸਾਡੇ ਕਿਸ ਕੰਮ ਦਾ।

ਏ ਹੈ ਇਨ ਗ੍ਰਿਹਸਤਨ ਕੇ ਸਾਜਾ ॥੨੪॥

ए है इन गृहसतन के साजा ॥२४॥

ਇਹ ਤਾ ਗ੍ਰਿਹਸਥੀਆਂ (ਦੇ ਖਾਣ ਦੀ) ਸਾਮਗ੍ਰੀ ਹੈ ॥੨੪॥

ਹਮ ਇਸਤ੍ਰਿਨ ਤਨ ਨੈਨ ਨ ਲਾਵਹਿ ॥

हम इसतृन तन नैन न लावहि ॥

ਅਸੀਂ ਇਸਤਰੀਆਂ ਵਲ ਨਹੀਂ ਵੇਖਦੇ

ਇਨ ਰਸ ਕਸਨ ਭੂਲ ਨਹਿ ਖਾਵਹਿ ॥

इन रस कसन भूल नहि खावहि ॥

ਅਤੇ ਇਨ੍ਹਾ ਰਸਾ ਕਸਾ ਨੂੰ ਭੁਲ ਕੇ ਵੀ ਨਹੀਂ ਖਾਦੇ।

ਬਿਨ ਹਰਿ ਨਾਮ ਕਾਮ ਨਹਿ ਆਵੈ ॥

बिन हरि नाम काम नहि आवै ॥

ਪਰਮਾਤਮਾ ਦੇ ਨਾਮ ਤੋਂ ਬਿਨਾ (ਕੋਈ ਚੀਜ਼ ਵੀ) ਕੰਮ ਨਹੀਂ ਆਉਂਦੀ।

ਬੇਦ ਕਤੇਬ ਯੌ ਭੇਦ ਬਤਾਵੈ ॥੨੫॥

बेद कतेब यौ भेद बतावै ॥२५॥

ਬੇਦ ਕਤੇਬ ਇਹੀ ਭੇਦ ਦੀ ਗੱਲ ਦਸਦੇ ਹਨ ॥੨੫॥

ਤਬ ਨ੍ਰਿਪ ਤਾਹਿ ਸਹੀ ਮੁਨਿ ਮਾਨਾ ॥

तब नृप ताहि सही मुनि माना ॥

ਤਦ ਰਾਜੇ ਨੇ ਉਸ ਨੂੰ ਸਹੀ ਮੁਨੀ ਮੰਨਿਆ।

ਭੇਦ ਅਭੇਦ ਨ ਮੂੜ ਪਛਾਨਾ ॥

भेद अभेद न मूड़ पछाना ॥

(ਉਸ) ਮੂਰਖ ਨੇ ਭੇਦ ਅਭੇਦ ਕੁਝ ਨਾ ਸਮਝਿਆ।

ਨਿਜੁ ਰਾਨੀ ਤਨ ਤਾਹਿ ਸੁਵਾਯੋ ॥

निजु रानी तन ताहि सुवायो ॥

ਆਪਣੀ ਰਾਣੀ ਨੂੰ ਉਸ ਨਾਲ ਸਵਾਇਆ।

ਮੂਰਖ ਅਪਨੋ ਮੂੰਡ ਮੁਡਾਯੋ ॥੨੬॥

मूरख अपनो मूँड मुडायो ॥२६॥

(ਇਸ ਤਰ੍ਹਾ) ਮੂਰਖ ਨੇ ਆਪਣਾ ਸਿਰ ਮੁੰਨਵਾਇਆ ॥੨੬॥

ਨਿਜੁ ਕਰ ਮੂਰਖ ਸੇਜ ਬਿਛਾਵੈ ॥

निजु कर मूरख सेज बिछावै ॥

ਮੂਰਖ ਰਾਜਾ ਆਪਣੇ ਹੱਥਾ ਨਾਲ ਸੇਜ ਵਿਛਾਉਂਦਾ

ਤਾਹਿ ਤ੍ਰਿਯਾ ਕੇ ਸਾਥ ਸੁਵਾਵੈ ॥

ताहि तृया के साथ सुवावै ॥

ਅਤੇ (ਫਿਰ) ਉਸ ਨੂੰ ਇਸਤਰੀ ਦੇ ਨਾਲ ਸਵਾਉਂਦਾ।

ਅਧਿਕ ਜਤੀ ਤਾ ਕਹ ਪਹਿਚਾਨੈ ॥

अधिक जती ता कह पहिचानै ॥
ਉਸ ਨੂੰ ਬਹੁਤ ਵੱਡਾ ਜਤੀ ਸਮਝਦਾ,

ਭੇਦ ਅਭੇਦ ਨ ਮੂਰਖ ਜਾਨੈ ॥੨੭॥
भेद अभेद न मूरख जानै ॥२७॥
ਪਰ ਮੂਰਖ ਭੇਦ ਅਭੇਦ ਨੂੰ ਨਾ ਸਮਝਦਾ ॥੨੭॥

ਜਬ ਪਤਿ ਨਹਿ ਹੇਰਤ ਤ੍ਰਿਯ ਜਾਨੈ ॥
जब पति नहि हेरत तृय जानै ॥
ਜਦ ਇਸਤਰੀ ਸਮਝਦੀ ਕਿ ਪਤੀ ਨਹੀਂ ਵੇਖ ਰਿਹਾ,

ਕਾਮ ਭੋਗ ਤਾ ਸੋ ਦ੍ਰਿੜ ਠਾਨੈ ॥
काम भोग ता सो द्रड़ ठानै ॥
ਤਦ ਉਸ ਨਾਲ ਖ਼ੂਬ ਭੋਗ ਵਿਲਾਸ ਕਰਦੀ।

ਭਾਗ ਅਫੀਮ ਅਧਿਕ ਤਿਹ ਖ੍ਵਾਰੀ ॥
भाग अफीम अधिक तिह ख्वारी ॥
ਉਸ ਨੂੰ ਬਹੁਤ ਸਾਰੀ ਭੰਗ ਅਤੇ ਅਫ਼ੀਮ ਖੁਆਉਂਦੀ

ਚਾਰਿ ਪਹਰ ਰਤਿ ਕਰੀ ਪ੍ਯਾਰੀ ॥੨੮॥
चारि पहर रति करी प्यारी ॥२८॥
ਅਤੇ ਉਸ ਨਾਲ ਪਿਆਰੀ (ਇਸਤਰੀ) ਚਾਰ ਪਹਿਰ ਤਕ ਰਤੀ-ਕ੍ਰੀੜਾ ਕਰਦੀ ॥੨੮॥

ਭੋਗ ਕਰਤ ਇਕ ਕ੍ਰਿਯਾ ਬਿਚਾਰੀ ॥
भोग करत इक कृया बिचारी ॥
ਉਸ (ਇਸਤਰੀ ਨੇ) ਭੋਗ ਕਰਦਿਆਂ ਇਕ ਕੰਮ ਸੋਚਿਆ

ਊਪਰ ਏਕ ਤੁਲਾਈ ਡਾਰੀ ॥
ऊपर एक तुलाई डारी ॥

ਅਤੇ (ਆਪਣੇ) ਉਪਰ ਇਕ ਤੁਲਾਈ ਪਾ ਲਈ।

ਨ੍ਰਿਪ ਬੈਠੋ ਮੂਕਿਯੈ ਲਗਾਵੈ ॥

नृप बैठो मूकियै लगावै ॥

ਰਾਜਾ ਬੈਠਾ ਮੁਕੀਆਂ ਮਾਰਦਾ (ਭਾਵ ਮੁਠੀ ਚਾਪੀ ਕਰਦਾ)

ਸੋ ਅੰਤਰ ਰਾਨਿਯਹਿ ਬਜਾਵੈ ॥੨੯॥

सो अंतर रानियहि बजावै ॥२९॥

ਅਤੇ ਉਹ (ਮੁਨੀ ਤੁਲਾਈ ਦੇ) ਅੰਦਰ ਰਾਣੀ ਨਾਲ ਭੋਗ ਕਰਦਾ ॥੨੯॥

ਇਹ ਛਲ ਸੌ ਮਿਤ੍ਰਹਿ ਤਿਨ ਪਾਵਾ ॥

इह छल सौ मित्रहि तिन पावा ॥

ਇਸ ਛਲ ਨਾਲ ਰਾਣੀ ਨੇ ਮਿਤਰ ਨੂੰ ਪ੍ਰਾਪਤ ਕੀਤਾ।

ਮੂਰਖ ਭੂਪ ਨ ਭੇਵ ਜਤਾਵਾ ॥

मूरख भूप न भेव जतावा ॥

ਮੂਰਖ ਰਾਜੇ ਨੂੰ ਭੇਦ ਨਾ ਪਾਣ ਦਿੱਤਾ।

ਪਾਵਦ ਬੈਠਿ ਮੂਕਿਯਨ ਮਾਰੈ ॥

पावद बैठि मूकियन मारै ॥

(ਰਾਜਾ) ਪਵਾਦ ਵਲ ਬੈਠ ਕੇ ਮੁਕੀਆਂ ਮਾਰਦਾ

ਉਤ ਰਾਨੀ ਸੰਗ ਜਾਰ ਬਿਹਾਰੈ ॥੩੦॥

उत रानी संग जार बिहारै ॥३०॥

ਅਤੇ ਉਧਰ ਰਾਣੀ ਨਾਲ ਯਾਰ ਰਮਣ ਕਰਦਾ ॥੩੦॥

ਇਹ ਛਲ ਸੌ ਰਾਨੀ ਪਤਿ ਛਰਿਯੋ ॥

इह छल सौ रानी पति छरियो ॥

ਇਸ ਛਲ ਨਾਲ ਰਾਣੀ ਨੇ ਪਤੀ ਨੂੰ ਛਲ ਲਿਆ

ਜਾਰ ਗਵਨ ਤ੍ਰਿਯਿ ਦੇਖਤ ਕਰਿਯੋ ॥

जार गवन तृयि देखत करियो ॥

ਅਤੇ ਯਾਰ ਨੇ (ਰਾਜੇ ਦੇ) ਵੇਖਦਿਆਂ ਹੋਇਆਂ ਇਸਤਰੀ ਨਾਲ ਰਮਣ ਕੀਤਾ।

ਮੂਰਖਿ ਭੇਦ ਅਭੇਦ ਨ ਪਾਯੋ ॥

मूरखि भेद अभेद न पायो ॥

ਮੂਰਖ (ਰਾਜੇ) ਨੇ ਭੇਦ ਅਭੇਦ ਨਾ ਸਮਝਿਆ

ਸੋ ਇਸਤ੍ਰੀ ਤੇ ਮੂੰਡ ਮੁਡਾਯੋ ॥੩੧॥

सो इसत्री ते मूँड मुडायो ॥३१॥

ਅਤੇ ਉਸ ਇਸਤਰੀ ਦੁਆਰਾ ਠਗਿਆ ਗਿਆ ॥੩੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਰਾਨਵੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੯੪॥੫੬੨੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ चौरानवे चरित्र समापतम सतु सुभम सतु ॥२९४॥५६२०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੯੪॥੫੬੨੦॥ ਚਲਦਾ॥

ਚੌਪਈ ॥

चौपई ॥

ਚੌਪਈ:

ਚੰਚਲ ਸੈਨ ਨ੍ਰਿਪਤਿ ਇਕ ਨਰਵਰ ॥

चंचल सैन नृपति इक नरवर ॥

ਚੰਚਲ ਸੈਨ ਨਾ ਦਾ ਇਕ ਸ੍ਰੇਸ਼ਠ ਰਾਜਾ ਸੀ।

ਅਵਰ ਨ੍ਰਿਪਤਿ ਤਾ ਕੀ ਨਹਿ ਸਰਬਰ ॥

अवर नृपति ता की नहि सरबर ॥

ਹੋਰ ਕੋਈ ਰਾਜਾ ਉਸ ਦੇ ਬਰਾਬਰ ਨਹੀਂ ਸੀ।

ਚੰਚਲ ਦੇ ਤਾ ਕੇ ਘਰ ਦਾਰਾ ॥

चंचल दे ता के घर दारा ॥

ਉਸ ਦੇ ਘਰ ਚੰਚਲ ਦੇ (ਦੇਈ) ਨਾ ਦੀ ਇਸਤਰੀ ਸੀ

ਤਾ ਸਮ ਦੇਵ ਨ ਦੇਵ ਕੁਮਾਰਾ ॥੧॥

ता सम देव न देव कुमारा ॥१॥

ਜਿਸ ਵਰਗੀ ਨਾ ਦੇਵ ਇਸਤਰੀ ਅਤੇ ਨਾ ਹੀ ਦੇਵ-ਕੁਮਾਰੀ ਸੀ ॥੧॥

ਸੁੰਦਰਿਤਾ ਇਹ ਕਹੀ ਨ ਆਵੈ ॥

सुँदरिता इह कही न आवै ॥

ਇਸ ਦੀ ਸੁੰਦਰਤਾ ਦਾ ਬਖਾਨ ਨਹੀਂ ਕੀਤਾ ਜਾ ਸਕਦਾ।

ਜਾ ਕੋ ਮਦਨ ਹੇਰਿ ਲਲਚਾਵੈ ॥

जा को मदन हेरि ललचावै ॥

ਜਿਸ ਨੂੰ ਕਾਮ ਦੇਵ ਵੀ ਵੇਖ ਕੇ ਲਲਚਾਉਂਦਾ ਸੀ।

ਜੋਬਨ ਜੇਬ ਅਧਿਕ ਤਿਹ ਧਰੀ ॥

जोबन जेब अधिक तिह धरी ॥

ਉਸ ਨੇ ਬਹੁਤ ਜੋਬਨ ਅਤੇ ਸਜ ਧਜ ਧਾਰਨ ਕੀਤੀ ਹੋਈ ਸੀ।

ਮੈਨ ਸੁ ਨਾਰ ਭਰਤ ਜਨੁ ਭਰੀ ॥੨॥

मैन सु नार भरत जनु भरी ॥२॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ (ਉਹ) ਇਸਤਰੀ ਕਾਮ ਨਾਲ ਪੂਰੀ ਤਰ੍ਹਾ ਭਰੀ ਹੋਈ ਸੀ ॥੨॥

ਤਾ ਕੇ ਏਕ ਧਾਮ ਸੁਤ ਭਯੋ ॥

ता के एक धाम सुत भयो ॥

ਉਨ੍ਹਾ ਦੇ ਘਰ ਇਕ ਪੁੱਤਰ ਹੋਇਆ,

ਬੀਸ ਬਰਿਸ ਕੋ ਹ੍ਵੈ ਮਰਿ ਗਯੋ ॥

बीस बरिस को ह्वै मरि गयो ॥

(ਜੋ) ਵੀਹ ਵਰ੍ਹਿਆਂ ਦਾ ਹੋ ਕੇ ਮਰ ਗਿਆ।

ਰਨਿਯਹਿ ਬਾਢਾ ਸੋਕ ਅਪਾਰਾ ॥

रनियहि बाढा सोक अपारा ॥

ਰਾਣੀ ਦਾ ਦੁਖ ਬਹੁਤ ਵਧ ਗਿਆ,

ਜਾ ਤੇ ਸਭ ਬਿਸਰਾ ਘਰ ਬਾਰਾ ॥੩॥

जा ते सभ बिसरा घर बारा ॥३॥

ਜਿਸ ਕਰ ਕੇ ਸਭ ਘਰ ਬਾਰ ਭੁਲ ਗਿਆ ॥੩॥

ਤਹ ਇਕ ਪੂਤ ਸਾਹ ਕੋ ਆਯੋ ॥

तह इक पूत साह को आयो ॥

ਉਥੇ ਸ਼ਾਹ ਦਾ ਇਕ ਪੁੱਤਰ ਆਇਆ।

ਤੇਜਵਾਨ ਦੁਤਿ ਕੋ ਜਨੁ ਜਾਯੋ ॥

तेजवान दुति को जनु जायो ॥

(ਉਹ ਇਤਨਾ) ਤੇਜਵਾਨ ਸੀ, ਮਾਨੋ ਪ੍ਰਕਾਸ਼ ਨੇ ਹੀ ਉਸ ਨੂੰ ਜਨਮਿਆ ਹੋਵੇ।

ਜੈਸੋ ਤਿਹ ਸੁਤ ਕੋ ਥੋ ਰੂਪਾ ॥

जैसो तिह सुत को थो रूपा ॥

ਜਿਹੋ ਜਿਹਾ ਰਾਣੀ ਦੇ ਪੁੱਤਰ ਦਾ ਸਰੂਪ ਸੀ,

ਤੈਸੋ ਈ ਤਿਹ ਲਗਤ ਸਰੂਪਾ ॥੪॥

तैसो ई तिह लगत सरूपा ॥४॥

ਉਸੇ ਤਰ੍ਹਾ ਇਸ ਦਾ ਰੂਪ ਵੀ ਲਗਦਾ ਸੀ ॥੪॥

ਜਬ ਰਾਨੀ ਸੋ ਪੁਰਖ ਨਿਹਾਰਾ ॥

जब रानी सो पुरख निहारा ॥

ਜਦ ਰਾਣੀ ਨੇ ਉਹ ਪੁਰਸ਼ ਵੇਖਿਆ,

ਲਾਜ ਸਾਜ ਤਜ ਹ੍ਰਿਦੈ ਬਿਚਾਰਾ ॥

लाज साज तज हृदै बिचारा ॥

ਤਾ ਲਾਜ ਮਰਯਾਦਾ ਨੂੰ ਛਡ ਕੇ ਹਿਰਦੇ ਵਿਚ ਵਿਚਾਰ ਕੀਤਾ।

ਯਾ ਸੌ ਕਾਮ ਭੋਗ ਅਬ ਕਰਿਯੈ ॥

या सौ काम भोग अब करियै ॥

ਇਸ ਨਾਲ ਹੁਣ ਕਾਮ ਭੋਗ ਕਰਾ,

ਨਾਤਰ ਮਾਰ ਛੁਰਕਿਆ ਮਰਿਯੈ ॥੫॥

नातर मार छुरकिआ मरियै ॥५॥

ਨਹੀਂ ਤਾ ਛੁਰੀ ਮਾਰ ਕੇ ਮਰ ਜਾਵਾ ॥੫॥

ਜਬ ਵਹੁ ਕੁਅਰ ਰਾਹ ਤਿਹ ਆਵੈ ॥

जब वहु कुअर राह तिह आवै ॥

ਜਦ ਉਹ ਕੁਮਾਰ ਰਾਹ ਤੋਂ ਲੰਘਦਾ

ਚੰਚਲ ਦੇਖਨ ਕੌ ਤਿਹ ਜਾਵੈ ॥

चंचल देखन कौ तिह जावै ॥

ਤਦ ਰਾਣੀ ਉਸ ਨੂੰ ਵੇਖਣ ਜਾਂਦੀ।

ਇਕ ਦਿਨ ਤਾ ਕੇ ਨਾਥ ਨਿਹਾਰੀ ॥

इक दिन ता के नाथ निहारी ॥

ਇਕ ਦਿਨ ਉਸ ਨੂੰ (ਵੇਖਦੇ ਹੋਇਆਂ) ਰਾਜੇ ਨੇ ਵੇਖ ਲਿਆ

ਇਹ ਬਿਧਿ ਸੌ ਤਿਹ ਬਾਤ ਉਚਾਰੀ ॥੬॥

इह बिधि सौ तिह बात उचारी ॥६॥

ਅਤੇ ਉਸ ਨੂੰ ਇਸ ਤਰ੍ਹਾ ਗੱਲ ਕਹੀ ॥੬॥

ਕਿਹ ਨਿਮਿਤਿ ਇਹ ਠਾ ਤੂ ਆਈ ॥

किह निमिति इह ठा तू आई ॥

ਕਿਸ ਕਰ ਕੇ ਤੂੰ ਇਥੇ ਆਈ ਹੈਂ

ਹੇਰਿ ਰਹੀ ਕਿਹ ਕਹ ਦ੍ਰਿਗ ਲਾਈ ॥

हेरि रही किह कह द्रिग लाई ॥

ਅਤੇ ਕਿਸ ਨੂੰ ਅੱਖਾ ਲਗਾ ਕੇ ਵੇਖ ਰਹੀ ਹੈਂ।

ਤਬ ਰਾਨੀ ਇਹ ਭਾਤਿ ਉਚਾਰੋ ॥

तब रानी इह भाति उचारो ॥

ਤਦ ਰਾਣੀ ਨੇ ਇਸ ਤਰ੍ਹਾ ਕਿਹਾ,

ਸੁਨਹੁ ਨ੍ਰਿਪਤਿ ਤੁਮ ਬਚਨ ਹਮਾਰੋ ॥੭॥

सुनहु न्रिपति तुम बचन हमारो ॥७॥

ਹੇ ਰਾਜਨ! ਤੁਸੀਂ ਮੇਰੀ ਗੱਲ ਸੁਣੋ ॥੭॥

ਜਸ ਤਵ ਸੁਤ ਸੁਰ ਲੋਕ ਸਿਧਾਯੋ ॥

जस तव सुत सुर लोक सिधायो ॥

ਜਿਸ ਤਰ੍ਹਾ ਦਾ ਤੁਹਾਡਾ ਪੁੱਤਰ ਸਵਰਗ ਸਿਧਾਰਿਆ ਹੈ,

ਸੋ ਧਰਿ ਰੂਪ ਦੁਤਿਯ ਜਨੁ ਆਯੋ ॥

सो धरि रूप दुतिय जनु आयो ॥

ਇਹ (ਕੁਮਾਰ) ਮਾਨੋ ਉਸ ਦਾ ਦੂਜਾ ਰੂਪ ਧਾਰਨ ਕਰ ਕੇ ਆਇਆ ਹੋਵੇ।

ਤਿਹ ਤੁਮ ਮੁਰਿ ਢਿਗ ਸੇਜ ਸੁਵਾਵੋ ॥

तिह तुम मुरि ढिग सेज सुवावो ॥

ਤੁਸੀਂ ਇਸ ਨੂੰ ਮੇਰੀ ਸੇਜ ਦੇ ਨੇੜੇ ਸਵਾਓ

ਹਮਰੇ ਚਿਤ ਕੋ ਤਾਪ ਮਿਟਾਵੋ ॥੮॥

हमरे चित को ताप मिटावो ॥८॥

ਅਤੇ ਮੇਰੇ ਚਿਤ ਦੇ ਦੁਖ ਨੂੰ ਦੂਰ ਕਰ ਦਿਓ ॥੮॥

ਮੂਰਖ ਭੇਦ ਅਭੇਦ ਨ ਪਾਯੋ ॥

मूरख भेद अभेद न पायो ॥

ਮੂਰਖ (ਰਾਜੇ) ਨੇ ਭੇਦ ਅਭੇਦ ਨਾ ਸਮਝਿਆ

ਤਾਹਿ ਬੁਲਾਇ ਆਪੁ ਲੈ ਆਯੋ ॥

ताहि बुलाइ आपु लै आयो ॥

ਅਤੇ ਉਸ ਯੁਵਕ ਨੂੰ ਆਪ ਬੁਲਾ ਲਿਆਇਆ।

ਨ੍ਰਿਪ ਪੁਨਿ ਤਿਹ ਭਰੁਆਪਨ ਕਰਿਯੋ ॥

नृप पुनि तिह भरुआपन करियो ॥

ਰਾਜੇ ਨੇ ਆਪ ਦਲਾਲੀ ('ਭਰੁਆਪਨ') ਕੀਤਾ

ਭਲੋ ਬੁਰੋ ਨ ਬਿਚਾਰਿ ਬਿਚਰਿਯੋ ॥੯॥

भलो बुरो न बिचारि बिचरियो ॥९॥

ਅਤੇ ਚੰਗੇ ਮਾੜੇ ਦਾ ਵਿਚਾਰ ਨਾ ਕੀਤਾ ॥੯॥

ਭਰੂਆ ਕੀ ਕ੍ਰਿਆ ਕਹ ਕਰਿਯੋ ॥

भरूआ की कृआ कह करियो ॥

(ਉਸ ਨੇ) ਦਲਾਲੀ ਦਾ ਕੰਮ ਕੀਤਾ

ਚਾਰਿ ਬਿਚਾਰ ਕਛੂ ਨ ਬਿਚਰਿਯੋ ॥

चारि बिचार कछू न बिचरियो ॥

ਅਤੇ ਠੀਕ ਗ਼ਲਤ ਦਾ ਕੁਝ ਵੀ ਵਿਚਾਰ ਨਾ ਕੀਤਾ।

ਦੂਤੀ ਪਠਵਨ ਤੇ ਤ੍ਰਿਯ ਬਚੀ ॥

ਦੂਤੀ ਪਠਵਨ ਤੇ ਤ੍ਰਿਯ ਬਚੀ ॥

ਰਾਣੀ ਦੂਤੀ ਭੇਜ ਕੇ (ਉਸ ਨੂੰ ਬੁਲਾਉਣ ਤੋਂ) ਬਚ ਗਈ

ਭੂਪਤਿ ਕੀ ਦੂਤੀ ਕਰਿ ਰਚੀ ॥੧੦॥

भूपति की दूती करि रची ॥१०॥

ਅਤੇ ਰਾਜੇ ਨੂੰ ਹੀ ਦੂਤੀ ਬਣਾ ਦਿੱਤਾ ॥੧੦॥

ਤਾਹਿ ਸੇਜ ਕੇ ਨਿਕਟ ਸੁਵਾਵੈ ॥

ताहि सेज के निकट सुवावै ॥

ਉਸ ਨੂੰ ਆਪਣੀ ਸੇਜ ਦੇ ਨੇੜੇ ਸਵਾਉਂਦੀ

ਭਲੋ ਭਲੋ ਭੋਜਨ ਤਿਹ ਖੁਵਾਵੈ ॥

भलो भलो भोजन तिह खुवावै ॥

ਅਤੇ ਉਸ ਨੂੰ ਚੰਗਾ ਚੰਗਾ ਭੋਜਨ ਖਵਾਉਂਦੀ।

ਕਹੈ ਸੁ ਸੁਤ ਮੁਰ ਕੀ ਅਨੁਹਾਰਾ ॥

कहै सु सुत मुर की अनुहारा ॥

ਕਹਿੰਦੀ ਕਿ (ਇਸ ਦੀ) ਮੇਰੇ ਪੁੱਤਰ ਵਰਗੀ ਨੁਹਾਰ ਹੈ,

ਤਾ ਤੇ ਯਾ ਸੰਗ ਹਮਰੋ ਪ੍ਯਾਰਾ ॥੧੧॥

ता ते या संग हमरो प्यारा ॥११॥

ਇਸ ਲਈ ਇਸ ਦੀ ਸੰਗਤ ਮੈਨੂੰ ਬਹੁਤ ਪਿਆਰੀ ਲਗਦੀ ਹੈ ॥੧੧॥

ਜੋ ਤ੍ਰਿਯ ਤਾ ਕੌ ਭੋਜ ਖੁਵਾਰੈ ॥

जो तृय ता कौ भोज खुवारै ॥

ਜੋ (ਹੋਰ ਕੋਈ) ਇਸਤਰੀ ਉਸ ਨੂੰ ਭੋਜਨ ਖਵਾਉਂਦੀ,

ਰਾਨੀ ਝਝਕਿ ਤਾਹਿ ਤ੍ਰਿਯ ਡਾਰੈ ॥

रानी झझकि ताहि तृय डारै ॥

ਤਾ ਉਸ ਨੂੰ ਰਾਣੀ ਝਿੜਕ ਦਿੰਦੀ ਸੀ।

ਇਹ ਮੋਰੇ ਸੁਤ ਕੀ ਅਨੁਹਾਰਾ ॥
इह मोरे सुत की अनुहारा ॥
ਇਸ ਦੀ ਨੁਹਾਰ ਮੇਰੇ ਪੁੱਤਰ ਵਰਗੀ ਹੈ,

ਭਲੋ ਭਲੋ ਚਹਿਯਤ ਤਿਹ ਖ੍ਵਾਰਾ ॥੧੨॥
भलो भलो चहियत तिह ख्वारा ॥१२॥
(ਇਸ ਲਈ) ਇਸ ਨੂੰ ਚੰਗਾ ਚੰਗਾ ਭੋਜਨ ਕਰਾਉਣਾ ਚਾਹੀਦਾ ਹੈ ॥੧੨॥

ਨਿਕਟਿ ਆਪਨੇ ਤਾਹਿ ਸੁਵਾਵੈ ॥
निकटि आपने ताहि सुवावै ॥
ਉਸ ਨੂੰ ਆਪਣੇ ਕੋਲ ਸਵਾਉਂਦੀ

ਤਿਹ ਢਿਗ ਅਪਨੀ ਸੇਜ ਬਿਛਾਵੈ ॥
तिह ढिग अपनी सेज बिछावै ॥
ਅਤੇ ਉਸ ਦੇ ਨੇੜੇ ਆਪਣੀ ਸੇਜ ਵਿਛਾਉਂਦੀ।

ਜਬ ਤਾ ਸੰਗ ਨ੍ਰਿਪਤਿ ਸ੍ਵੈ ਜਾਵੈ ॥
जब ता संग नृपति स्वै जावै ॥
ਜਦ ਉਸ ਨਾਲ ਰਾਜਾ ਸੌਂ ਜਾਦਾ,

ਤਬ ਤ੍ਰਿਯ ਤਾ ਸੰਗ ਭੋਗ ਕਮਾਵੈ ॥੧੩॥
तब तृय ता संग भोग कमावै ॥१३॥
ਤਾ ਰਾਣੀ ਉਸ (ਕੁਮਾਰ) ਨਾਲ ਕਾਮ-ਭੋਗ ਕਰਦੀ ॥੧੩॥

ਕਸਿ ਕਸਿ ਰਮੈ ਜਾਰ ਕੇ ਸੰਗਾ ॥
कसि कसि रमै जार के संगा ॥
(ਉਹ) ਕਸ ਕਸ ਕੇ ਯਾਰ ਨਾਲ ਰਮਣ ਕਰਦੀ

ਦਲਿ ਮਲਿ ਤਾਹਿ ਕਰੈ ਸਰਬੰਗਾ ॥

दलि मलि ताहि करै सरबंगा ॥

ਅਤੇ ਉਸ ਦੇ ਸਾਰਿਆਂ ਅੰਗਾ ਨੂੰ ਮਿਧ ਦਿੰਦੀ।

ਭਾਤਿ ਭਾਤਿ ਤਨ ਭੋਗ ਕਮਾਈ ॥

भाति भाति तन भोग कमाई ॥

(ਉਸ ਨਾਲ) ਭਾਤ ਭਾਤ ਦੇ ਭੋਗ ਕਰਦੀ

ਸੋਇ ਰਹੈ ਤਜੋਂ ਹੀ ਲਪਟਾਈ ॥੧੪॥

सोइ रहै त्यों ही लपटाई ॥१४॥

ਅਤੇ ਉਸੇ ਤਰ੍ਹਾ ਲਿਪਟੀ ਹੋਈ ਨਾਲ ਸੁਤੀ ਰਹਿੰਦੀ ॥੧੪॥

ਇਕ ਦਿਨ ਗਈ ਜਾਰ ਪਹਿ ਰਾਨੀ ॥

इक दिन गई जार पहि रानी ॥

ਇਕ ਦਿਨ ਰਾਣੀ ਯਾਰ ਕੋਲ ਗਈ,

ਸੋਵਤ ਜਗਾ ਨ੍ਰਿਪਤਿ ਅਭਿਮਾਨੀ ॥

सोवत जगा नृपति अभिमानी ॥

ਤਦ ਸੁਤਾ ਹੋਇਆ ਅਭਿਮਾਨੀ ਰਾਜਾ ਵੀ ਜਾਗ ਪਿਆ।

ਮੁਖ ਚੁੰਬਨ ਤਿਹ ਤਾਹਿ ਨਿਹਾਰਾ ॥

मुख चुँबन तिह ताहि निहारा ॥

ਉਸ ਨੂੰ ਉਸ ਦਾ ਮੂੰਹ ਚੁੰਮਦੇ ਹੋਇਆਂ ਵੇਖਿਆ

ਧ੍ਰਿਗ ਧ੍ਰਿਗ ਬਚ ਹ੍ਵੈ ਕੋਪ ਉਚਾਰਾ ॥੧੫॥

धृग धृग बच ह्वै कोप उचारा ॥१५॥

ਅਤੇ ਕ੍ਰੋਧਿਤ ਹੋ ਕੇ 'ਧ੍ਰਿਗ ਧ੍ਰਿਗ' ਕਹਿਣ ਲਗਾ ॥੧੫॥

ਦੋਹਰਾ ॥

दोहरा ॥

ਦੋਹਰਾ:

ਮੈ ਇਹ ਬੋਲੀ ਪੂਤ ਕਹਿ ਯਾ ਸੰਗ ਅਤਿ ਮੁਰ ਪ੍ਯਾਰ ॥

मै इह बोली पूत कहि या संग अति मुर प्यार ॥

(ਰਾਣੀ) ਕਹਿਣ ਲਗੀ ਕਿ ਮੈਂ ਇਸ ਨੂੰ ਪੁੱਤਰ ਕਿਹਾ ਹੈ, ਇਸ ਨਾਲ ਮੈਨੂੰ ਬਹੁਤ ਪ੍ਰੇਮ ਹੈ।

ਤਾ ਤੇ ਮੁਖ ਚੁੰਬਤ ਹੁਤੀ ਸੁਤ ਕੀ ਜਨੁ ਅਨੁਸਾਰ ॥੧੬॥

ता ते मुख चुँबत हुती सुत की जनु अनुसार ॥१६॥

ਇਸ ਲਈ ਮੈਂ ਇਸ ਨੂੰ ਪੁੱਤਰ ਦੀ ਨੁਹਾਰ ਵਾਲਾ ਸਮਝ ਕੇ ਚੁੰਮਿਆ ਹੈ ॥੧੬॥

ਚੌਪਈ ॥

चौपई ॥

ਚੌਪਈ:

ਨ੍ਰਿਪ ਕੇ ਸਾਚ ਇਹੈ ਜਿਯ ਆਈ ॥

नृप के साच इहै जिय आई ॥

ਰਾਜੇ ਦੇ ਮਨ ਵਿਚ ਵੀ ਇਹੀ ਗੱਲ ਆਈ

ਪੂਤ ਜਾਨਿ ਚੁੰਬਨ ਮੁਖ ਧਾਈ ॥

पूत जानि चुँबन मुख धाई ॥

ਕਿ ਪੁੱਤਰ ਸਮਝ ਕੇ (ਉਸ ਦਾ) ਮੂੰਹ ਚੁੰਮਣ ਲਈ ਗਈ ਹੈ।

ਕੋਪ ਜੁ ਬਢਾ ਹੁਤਾ ਤਜਿ ਦੀਨਾ ॥

कोप जु बढा हुता तजि दीना ॥

(ਰਾਜੇ ਨੂੰ) ਜੋ ਕ੍ਰੋਧ ਚੜ੍ਹਿਆ ਹੋਇਆ ਸੀ, (ਉਸ ਨੂੰ) ਛਡ ਦਿੱਤਾ।

ਭੇਦ ਅਭੇਦ ਕਛੂ ਨਹਿ ਚੀਨਾ ॥੧੭॥

ਭੇਦ ਅਭੇਦ ਕਛੂ ਨਹਿ ਚੀਨਾ ॥੧੭॥
भेद अभेद कछू नहि चीना ॥१७॥
(ਉਸ ਮੂਰਖ ਨੇ) ਭੇਦ ਅਭੇਦ ਕੁਝ ਨਾ ਸਮਝਿਆ ॥੧੭॥

ਦੋਹਰਾ ॥
दोहरा ॥
ਦੋਹਰਾ:

ਇਹ ਛਲ ਬੰਗਸ ਰਾਇ ਕਹ ਰਾਖਾ ਅਪਨੇ ਧਾਮ ॥
इह छल बंगस राइ कह राखा अपने धाम ॥
ਇਸ ਛਲ ਨਾਲ ਬੰਗਮ ਰਾਇ ਨੂੰ ਆਪਣੇ ਘਰ ਰਖਿਆ।

ਦਿਨ ਕਹ ਪੂਤ ਉਚਾਰਈ ਨਿਸਿ ਕਹ ਭੋਗੈ ਬਾਮ ॥੧੮॥
दिन कह पूत उचारई निसि कह भोगै बाम ॥१८॥
(ਉਹ) ਇਸਤਰੀ ਦਿਨ ਨੂੰ ਉਸ ਨੂੰ ਪੁੱਤਰ ਕਹਿੰਦੀ ਸੀ ਅਤੇ ਰਾਤ ਨੂੰ ਭੋਗ ਕਰਦੀ ਸੀ ॥੧੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪਚਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੯੫॥੫੬੩੮॥ਅਫਜੂੰ॥
इति स्री चरित्र पख्याने तृया चरित्रे मंत्री भूप संबादे दोइ सौ पचानवो चरित्र समापतम सतु सुभम सतु ॥२९५॥५६३८॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੯੫॥੫੬੩੮॥ ਚਲਦਾ॥

ਚੌਪਈ ॥
चौपई ॥
ਚੌਪਈ:

ਬੰਗਸ ਸੈਨ ਬੰਗਸੀ ਰਾਜਾ ॥
बंगस सैन बंगसी राजा ॥
ਬੰਗਸ ਸੈਨ ਨਾ ਦਾ ਬੰਗਸ ਦਾ ਰਾਜਾ ਸੀ,

ਸਦਨੁ ਭਰੇ ਜਾ ਕੇ ਸਭ ਸਾਜਾ ॥
सदनु भरे जा के सभ साजा ॥

ਜਿਸ ਦੇ ਘਰ ਸਾਜ-ਸਾਮਾਨ ਨਾਲ ਭਰੇ ਹੋਏ ਸਨ।

ਬੰਗਸ ਦੇ ਤਾ ਕੋ ਘਰ ਰਾਨੀ ॥

बंगस दे ता को घर रानी ॥

ਉਸ ਦੇ ਘਰ ਬੰਗਸ ਦੇ (ਦੇਈ) ਨਾ ਦੀ ਰਾਣੀ ਸੀ।

ਜਿਹ ਲਖਿ ਨਾਰਿ ਤ੍ਰਿਲੋਕ ਰਿਸਾਨੀ ॥੧॥

जिह लखि नारि तृलोक रिसानी ॥१॥

ਉਸ ਨੂੰ ਵੇਖ ਤਿੰਨਾ ਲੋਕਾ ਦੀਆਂ ਇਸਤਰੀਆਂ ਰੋਹ ਵਿਚ ਆ ਜਾਦੀਆਂ ਸਨ (ਭਾਵ ਈਰਖਾ ਕਰਦੀਆਂ ਸਨ) ॥੧॥

ਤਹਾ ਬਸਤ ਇਕ ਸਾਹ ਦੁਲਾਰੀ ॥

तहा बसत इक साह दुलारी ॥

ਉਥੇ ਇਕ ਸ਼ਾਹ ਦੀ ਪੁੱਤਰੀ ਰਹਿੰਦੀ ਸੀ।

ਰੂਪਮਾਨ ਗਤਿਮਾਨ ਉਜਿਯਾਰੀ ॥

रूपमान गतिमान उजियारी ॥

ਉਹ ਰੂਪਵਾਨ, ਚੰਚਲ ਅਤੇ ਉਜਲੇ ਸਰੂਪ ਵਾਲੀ ਸੀ।

ਤਾਹਿ ਮੰਗਲਾ ਦੇਈ ਨਾਮਾ ॥

ताहि मंगला देई नामा ॥

ਉਸ ਦਾ ਨਾਮ ਮੰਗਲਾ ਦੇਈ ਸੀ।

ਜਾ ਸਮ ਨਹੀ ਕਾਮ ਕੀ ਕਾਮਾ ॥੨॥

जा सम नही काम की कामा ॥२॥

ਉਸ ਵਰਗੀ ਕਾਮ ਦੀ ਇਸਤਰੀ (ਰਤੀ) ਵੀ ਨਹੀਂ ਸੀ ॥੨॥

ਤਹ ਇਕ ਆਇ ਗਯੋ ਬਨਿਜਾਰਾ ॥

तह इक आइ गयो बनिजारा ॥

ਉਥੇ ਇਕ ਸੌਦਾਗਰ ਆ ਗਿਆ

ਮੋਤਿਨ ਲਾਦੇ ਉਸਟ ਹਜਾਰਾ ॥

मोतिन लादे उसट हजारा ॥

(ਜਿਸ ਨੇ) ਮੋਤੀਆਂ ਨਾਲ ਹਜ਼ਾਰਾ ਉਠ ਲਦੇ ਹੋਏ ਸਨ।

ਔਰ ਦਰਬੁ ਕੀ ਤੋਟਿ ਨ ਕੋਈ ॥

और दरबु की तोटि न कोई ॥

(ਉਸ ਨੂੰ) ਹੋਰ ਵੀ ਧਨ ਦੀ ਕੋਈ ਕਮੀ ਨਹੀਂ ਸੀ।

ਲਖੈ ਸੁ ਹਰਤ ਰੀਝਿ ਕਰਿ ਸੋਈ ॥੩॥

लखै सु हरत रीझि करि सोई ॥३॥

(ਜੋ ਵੀ ਉਸ ਨੂੰ) ਵੇਖਦੀ, ਉਹੀ ਮੋਹਿਤ ਹੋ ਜਾਂਦੀ ॥੩॥

ਅੜਿਲ ॥

अड़िल ॥

ਅੜਿਲ:

ਜਬੈ ਮੰਗਲਾ ਦੇਵਿ ਸੁ ਸਾਹੁ ਨਿਹਾਰਿਯੋ ॥

जबै मंगला देवि सु साहु निहारियो ॥

ਜਦ ਮੰਗਲਾ ਦੇਵੀ ਨੇ ਉਸ ਸ਼ਾਹ (ਸੌਦਾਗਰ) ਨੂੰ ਵੇਖਿਆ

ਇਹੈ ਆਪਨੇ ਚਿਤ ਮਹਿ ਚਤੁਰਿ ਬਿਚਾਰਿਯੋ ॥

इहै आपने चित महि चतुरि बिचारियो ॥

(ਤਾ) ਆਪਣੇ ਮਨ ਵਿਚ ਉਸ ਚਤੁਰ (ਇਸਤਰੀ ਨੇ) ਵਿਚਾਰ ਕੀਤਾ।

ਕਰਤ ਭਈ ਮਿਜਮਾਨੀ ਸਦਨ ਬੁਲਾਇ ਕੈ ॥

करत भई मिजमानी सदन बुलाइ कै ॥

ਉਸ ਨੂੰ ਘਰ ਬੁਲਾ ਕੇ ਮਿਜ਼ਮਾਨੀ ਕੀਤੀ

ਹੋ ਭ੍ਰਾਤ ਤਵਨ ਕੇ ਆਯੋ ਦਿਯੋ ਉਡਾਇ ਕੈ ॥੪॥

हो भ्रात तवन के आयो दियो उडाइ कै ॥४॥

ਅਤੇ ਇਹ (ਖ਼ਬਰ) ਉਡਾ ਦਿੱਤੀ ਕਿ ਉਸ ਦਾ ਭਰਾ ਆਇਆ ਹੈ ॥੪॥

ਭਾਤਿ ਭਾਤਿ ਕੇ ਭੋਜਨ ਕਰੇ ਬਨਾਇ ਕੈ ॥

भाति भाति के भोजन करे बनाइ कै ॥

(ਉਸ ਲਈ) ਭਾਤ ਭਾਤ ਦੇ ਭੋਜਨ ਬਣਵਾਏ

ਤਰਹ ਤਰਹ ਕੇ ਆਨੇ ਅਮਲ ਛਿਨਾਇ ਕੈ ॥

तरह तरह के आने अमल छिनाइ कै ॥

ਅਤੇ ਤਰ੍ਹਾ ਤਰ੍ਹਾ ਦੇ ਨਸ਼ੇ ਛਣਵਾ ਕੇ ਲਿਆਉਂਦੇ।

ਆਨਿ ਤਵਨ ਢਿਗ ਰਾਖੇ ਕੰਚਨ ਥਾਰ ਭਰਿ ॥

आनि तवन ढिग राखे कंचन थार भरि ॥

ਸੋਨੇ ਦੇ ਥਾਲ ਵਿਚ ਭਰ ਕੇ ਉਸ ਦੇ ਸਾਹਮਣੇ ਆ ਰਖੇ।

ਹੋ ਸਾਤ ਬਾਰ ਮਦਿਯਨ ਤੇ ਮਦਹਿ ਚੁਆਇ ਕਰਿ ॥੫॥

हो सात बार मदियन ते मदहि चुआइ करि ॥५॥

ਸ਼ਰਾਬ ਨੂੰ ਸੱਤ ਵਾਰ ਕਲਾਲਾ ਤੋਂ ਕਢਵਾਇਆ ਗਿਆ ॥੫॥

ਪ੍ਰਥਮ ਕਰਿਯੋ ਤਿਨ ਭੋਜਨ ਬਿਜਿਯਾ ਪਾਨ ਕਰਿ ॥

प्रथम करियो तिन भोजन बिजिया पान करि ॥

ਪਹਿਲਾ ਉਸ ਨੇ ਭੰਗ ਪੀ ਕੇ ਭੋਜਨ ਕੀਤਾ।

ਬਹੁਰਿ ਪਿਯੋ ਮਦ ਬਡੇ ਬਡੇ ਪ੍ਯਾਲਾਨ ਭਰਿ ॥

बहुरि पियो मद बडे बडे प्रयालान भरि ॥

ਫਿਰ ਵੱਡੇ ਵੱਡੇ ਪਿਆਲਿਆਂ ਵਿਚ ਪਾ ਕੇ ਸ਼ਰਾਬ ਪੀਤੀ।

ਜਬ ਰਸ ਮਸ ਭੇ ਤਰੁਨਿ ਤਬੈ ਐਸੋ ਕੀਯੋ ॥

जब रस मस भे तरुनि तबै ऐसो कीयो ॥
ਜਦ (ਉਸ ਨੂੰ ਦੋਹਾ) ਰਸਾ ਨੇ ਮਸਤਾ ਦਿੱਤਾ, ਤਦ (ਉਸ) ਇਸਤਰੀ ਨੇ ਇਸ ਤਰ੍ਹਾ ਕੀਤਾ।

ਹੋ ਪਕਰਿ ਭੁਜਾ ਤੇ ਸਾਹੁ ਸੇਜ ਊਪਰਿ ਲੀਯੋ ॥੬॥
हो पकरि भुजा ते साहु सेज ऊपरि लीयो ॥६॥
ਸ਼ਾਹ ਨੂੰ ਬਾਹੋਂ ਪਕੜ ਕੇ ਸੇਜ ਉਪਰ ਲੈ ਲਿਆ ॥੬॥

ਤਾ ਸੌ ਕਹਾ ਕਿ ਆਉ ਕਾਮ ਕ੍ਰੀੜਾ ਕਰੈ ॥
ता सौ कहा कि आउ काम क्रीड़ा करै ॥
ਉਸ ਨੂੰ ਕਹਿਣ ਲਗੀ ਕਿ ਆਓ ਕਾਮ-ਕ੍ਰੀੜਾ ਕਰੀਏ।

ਭਾਤਿ ਭਾਤਿ ਤਨ ਤਾਪ ਮਦਨ ਕੋ ਹਮ ਹਰੈ ॥
भाति भाति तन ताप मदन को हम हरै ॥
ਵਖ ਵਖ ਢੰਗਾ ਨਾਲ ਕਾਮ ਦੇ ਤਾਪ ਨੂੰ ਅਸੀਂ ਦੂਰ ਕਰੀਏ।

ਮੈ ਤਰੁਨੀ ਤੈਂ ਤਰੁਨ ਕਹਾ ਚਕਿਚਿਤ ਰਹਿਯੋ ॥
मै तरुनी तैं तरुन कहा चकिचित रहियो ॥
ਇਸਤਰੀ ਨੇ ਕਿਹਾ, ਮੈਂ ਜਵਾਨ ਹਾ, ਤੂੰ ਵੀ ਜਵਾਨ ਹੈਂ, (ਫਿਰ) ਹੈਰਾਨ ਕਿਉਂ ਹੈਂ,

ਹੋ ਹਮ ਤੁਮ ਰਮਹਿ ਸੁ ਆਜੁ ਚੰਚਲਾ ਅਸ ਕਹਿਯੋ ॥੭॥
हो हम तुम रमहि सु आजु चंचला अस कहियो ॥७॥
(ਆ) ਅਜ ਮੈਂ ਤੇ ਤੂੰ ਰਮਣ ਕਰੀਏ ॥੭॥

ਚੌਪਈ ॥
चौपई ॥
ਚੌਪਈ:

ਸਾਹੁ ਤਵਨ ਕੀ ਬਾਤ ਨ ਮਾਨੀ ॥
साहु तवन की बात न मानी ॥

ਸ਼ਾਹ ਨੇ ਉਸ ਇਸਤਰੀ ਦੀ ਗੱਲ ਨਾ ਮੰਨੀ।

ਅਧਿਕ ਮੰਗਲਾ ਭਈ ਖਿਸਾਨੀ ॥

अधिक मंगला भई खिसानी ॥

(ਇਸ ਤੇ) ਮੰਗਲਾ ਬਹੁਤ ਖਿਝ ਗਈ।

ਅਧਿਕ ਕੋਪ ਕਰਿ ਹੇਤੁ ਬਿਸਾਰਾ ॥

अधिक कोप करि हेतु बिसारा ॥

(ਉਸ ਨੇ) ਬਹੁਤ ਕ੍ਰੋਧ ਕਰ ਕੇ ਪਿਆਰ ਨੂੰ ਭੁਲਾ ਦਿੱਤਾ

ਅਰਧਾ ਅਰਧ ਚੀਰ ਤਿਹ ਡਾਰਾ ॥੮॥

अरधा अरध चीर तिह डारा ॥८॥

ਅਤੇ ਉਸ ਨੂੰ ਅਧੋ ਅਧ ਚੀਰ ਸੁਟਿਆ ॥੮॥

ਲੂਟਿ ਲਯੋ ਤਾ ਕੋ ਸਭ ਹੀ ਧਨ ॥

लूटि लयो ता को सभ ही धन ॥

ਉਸ ਦਾ ਸਾਰਾ ਧਨ ਲੁਟ ਲਿਆ (ਅਤੇ ਕਿਹਾ ਕਿ)

ਘੋਰ ਅਪ੍ਰਾਧ ਕਿਯੋ ਪਾਪੀ ਇਨ ॥

घोर अप्राध कियो पापी इन ॥

ਇਸ ਪਾਪੀ ਨੇ ਬਹਤੁ ਵੱਡਾ ਪਾਪ ਕੀਤਾ ਹੈ।

ਯਾ ਕਹ ਚੀਰਿ ਮਤ ਗਜ ਡਾਰਾ ॥

या कह चीरि मत गज डारा ॥

(ਫਿਰ ਕਹਿਣ ਲਗੀ) ਇਸ ਨੂੰ ਮਸਤ ਹਾਥੀ ਨੇ ਚੀਰਿਆ ਹੈ।

ਕਿਨਹੂੰ ਪੁਰਖ ਨ ਕਰੀ ਨਿਵਾਰਾ ॥੯॥

किनहूँ पुरख न करी निवारा ॥९॥

ਕਿਸੇ ਵਿਅਕਤੀ ਨੇ ਵੀ ਹਾਥੀ ('ਕਰੀ') ਨੂੰ ਨਹੀਂ ਹਟਾਇਆ ॥੯॥

ਵਾਰਸ ਭਈ ਆਪੁ ਤਾ ਕੀ ਤਿਯ ॥

वारस भई आपु ता की तिय ॥

(ਉਹ) ਇਸਤਰੀ ਆਪ ਉਸ ਦੀ ਵਾਰਸ ਬਣ ਗਈ।

ਮਾਤ੍ਰਾ ਲਈ ਮਾਰਿ ਤਾ ਕੋ ਜਿਯ ॥

मात्रा लई मारि ता को जिय ॥

ਉਸ ਨੂੰ ਜਾਨੋ ਮਾਰ ਕੇ ਸਾਰੀ ਦੌਲਤ ('ਮਾਤ੍ਰਾ') ਲੈ ਲਈ।

ਭੇਦ ਅਭੇਦ ਨ ਕਿਨੂੰ ਬਿਚਾਰਾ ॥

भेद अभेद न किनूँ बिचारा ॥

ਕਿਸੇ ਨੇ ਵੀ ਭੇਦ ਅਭੇਦ ਨਹੀਂ ਵਿਚਾਰਿਆ।

ਭੋਗ ਨ ਕਿਯਾ ਤਿਸੈ ਕੌ ਮਾਰਾ ॥੧੦॥

भोग न किया तिसै कौ मारा ॥१०॥

(ਉਸ ਸ਼ਾਹ ਨੇ) ਭੋਗ ਕਰਨਾ ਨਾ ਮੰਨਿਆ, (ਇਸ ਲਈ) ਉਸ ਨੂੰ ਮਾਰ ਦਿੱਤਾ ॥੧੦॥

ਦੋਹਰਾ ॥

दोहरा ॥

ਦੋਹਰਾ:

ਇਹ ਛਲ ਮਾਰਾ ਤਾਹਿ ਕੌ ਜੌ ਨ ਰਮਾ ਤਿਹ ਸੰਗ ॥

इह छल मारा ताहि कौ जौ न रमा तिह संग ॥

ਇਸ ਛਲ ਨਾਲ ਉਸ ਨੂੰ ਮਾਰ ਦਿੱਤਾ, ਜੋ ਉਸ ਨਾਲ ਨਾ ਰਮਿਆ।

ਸੁ ਕਬਿ ਸ੍ਯਾਮ ਪੂਰਨ ਭਯੋ ਤਬ ਹੀ ਕਥਾ ਪ੍ਰਸੰਗ ॥੧੧॥

सु कबि स्याम पूरन भयो तब ही कथा प्रसंग ॥११॥

ਕਵੀ ਸਿਆਮ ਅਨੁਸਾਰ ਤਦ ਹੀ ਕਥਾ ਪ੍ਰਸੰਗ ਪੂਰਾ ਹੋ ਗਿਆ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛ੍ਯਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੯੬॥੫੬੪੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे दोइ सौ छ्यानवो चरित्र समापतम सतु सुभम सतु ॥२९६॥५६४९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੯੬॥੫੬੪੯॥ ਚਲਦਾ॥

ਚੌਪਈ ॥

चौपई ॥

ਚੌਪਈ:

ਬਿਜੈ ਸੂਰ ਖਤ੍ਰੀ ਇਕ ਰਹੈ ॥

बिजै सूर खत्री इक रहै ॥

ਇਕ ਬਿਜੈ ਸੂਰ ਨਾ ਖਤ੍ਰੀ (ਛਤ੍ਰੀ) ਰਹਿੰਦਾ ਸੀ।

ਸਿਧ ਪਾਲ ਤਾ ਕਹ ਜਗ ਕਹੈ ॥

सिध पाल ता कह जग कहै ॥

ਉਸ ਨੂੰ ਸਾਰਾ ਜਗਤ ਸਿਧ ਪਾਲ ਕਹਿੰਦਾ ਸੀ।

ਸਮਸਦੀਨ ਦਿਲੀਸ ਦਿਵਾਨਾ ॥

समसदीन दिलीस दिवाना ॥

(ਉਹ) ਦਿੱਲੀ ਦੇ ਬਾਦਸ਼ਾਹ ਸ਼ਮਸਦੀਨ ਦਾ ਦੀਵਾਨ ਸੀ

ਜਾਨਤ ਸਕਲ ਰਾਵ ਅਰੁ ਰਾਨਾ ॥੧॥

जानत सकल राव अरु राना ॥१॥

ਜਿਸ ਨੂੰ ਸਾਰੇ ਰਾਜੇ ਅਤੇ ਰਾਣੇ ਜਾਣਦੇ ਸਨ ॥੧॥

ਲਛਿਮਨ ਸੈਨ ਧਾਮ ਸੁਤ ਸੁਭ ਮਤਿ ॥

लछिमन सैन धाम सुत सुभ मति ॥

(ਉਸ ਦੇ) ਘਰ ਲਛਿਮਨ ਸੈਨ ਨਾ ਦਾ ਇਕ ਸ਼ੁਭ ਮਤਿ ਵਾਲਾ ਪੁੱਤਰ ਸੀ

ਬਜ੍ਰ ਸੈਨ ਦੂਸਰੋ ਬਿਕਟ ਮਤਿ ॥

ਬਜ੍ਰ ਸੈਨ ਦੂਸਰੋ ਬਿਕਟ ਮਤਿ ॥

ਅਤੇ ਬਜ੍ਰ ਸੈਨ ਨਾ ਵਾਲਾ ਦੂਜਾ ਭੈੜੀ ਮਤਿ ਵਾਲਾ (ਪੁੱਤਰ) ਸੀ।

ਸਕੁਚ ਮਤੀ ਦੁਹਿਤਾ ਇਕ ਤਾ ਕੇ ॥

सकुच मती दुहिता इक ता के ॥

ਉਸ ਦੀ ਸਕੁਚ ਮਤੀ ਨਾ ਦੀ ਇਕ ਪੁੱਤਰੀ ਸੀ,

ਨਰੀ ਨਾਗਨੀ ਸਮ ਨਹਿ ਜਾ ਕੇ ॥੨॥

नरी नागनी सम नहि जा के ॥२॥

ਜਿਸ ਵਰਗੀ ਕੋਈ ਨਰੀ ਜਾ ਨਾਗਨੀ ਨਹੀਂ ਸੀ ॥੨॥

ਸਮਸਦੀਨ ਦਿਲੀਸ ਜੁਵਾਨਾ ॥

समसदीन दिलीस जुवाना ॥

ਦਿੱਲੀ ਦਾ ਬਾਦਸ਼ਾਹ ਸ਼ਮਸਦੀਨ ਜਵਾਨ ਸੀ।

ਮਾਨਤ ਆਨਿ ਦੇਸ ਜਿਹ ਨਾਨਾ ॥

मानत आनि देस जिह नाना ॥

ਬਹੁਤ ਸਾਰੇ ਦੇਸ ਉਸ ਦੀ ਈਨ ਮੰਨਦੇ ਸਨ।

ਏਕ ਦਿਵਸ ਵਹੁ ਗਯੋ ਸਿਕਾਰਾ ॥

एक दिवस वहु गयो सिकारा ॥

ਇਕ ਦਿਨ ਉਹ ਸ਼ਿਕਾਰ ਉਤੇ ਉਸ ਦਿਸ਼ਾ ਵਲ ਗਿਆ

ਜਾ ਦਿਸ ਹੁਤੀ ਕੇਹਰੀ ਬਾਰਾ ॥੩॥

जा दिस हुती केहरी बारा ॥३॥

ਜਿਥੇ ਸ਼ੇਰਾ ਦੀ ਬਾਰ (ਜੰਗਲ) ਸੀ। (ਉਥੇ ਉਸ ਨੇ ਇਕ ਸ਼ੇਰਨੀ ਵੇਖੀ) ॥੩॥

ਤਹੀ ਦਿਲੀਸ ਆਪੁ ਚਲਿ ਗਯੋ ॥

तही दिलीस आपु चलि गयो ॥

ਉਥੇ ਬਾਦਸ਼ਾਹ ਆਪ ਵੀ ਸ਼ਿਕਾਰ ਲਈ ਚਲ ਕੇ ਗਿਆ

ਜਹਾ ਸਿੰਘਨੀ ਚਿਤਵਤ ਭਯੋ ॥

जहा सिंघनी चितवत भयो ॥

ਜਿਥੇ (ਉਸ ਨੇ) ਸ਼ੇਰਨੀ ਨੂੰ ਵੇਖਿਆ।

ਸਿਧ ਪਾਲ ਲੀਏ ਅਪਨੇ ਸੰਗਾ ॥

सिध पाल लीए अपने संगा ॥

ਉਸ ਨੇ ਸਿਧ ਪਾਲ ਨੂੰ ਆਪਣੇ ਨਾਲ ਲਿਆ

ਔਰ ਲੀਏ ਅਨਗਨ ਚਤੁਰੰਗਾ ॥੪॥

और लीए अनगन चतुरंगा ॥४॥

ਅਤੇ ਚੌਹਾ ਤਰ੍ਹਾ ਦੇ ਹੋਰ ਅਣਗਿਣਤ ਸੈਨਿਕ ਵੀ ਲੈ ਲਏ ॥੪॥

ਤਾ ਪਰ ਕਰੀ ਝੁਕਾਵਤ ਭਯੋ ॥

ता पर करी झुकावत भयो ॥

(ਉਸ ਨੇ ਆਪਣੇ) ਹਾਥੀ ('ਕਰੀ') ਨੂੰ ਉਸ (ਸ਼ੇਰਨੀ) ਵਲ ਪ੍ਰੇਰਿਆ।

ਕੇਹਰਿ ਸਮੈ ਜਨਮ ਤਬ ਲਯੋ ॥

केहरि समै जनम तब लयो ॥

ਉਸ ਵੇਲੇ (ਸ਼ੇਰਨੀ ਦੀ ਕੁਖ ਵਿਚੋਂ) ਸ਼ੇਰ ਨੇ ਜਨਮ ਲਿਆ।

ਅਰਧ ਰਹਾਤਨ ਮਾਤ ਕੁਖੂਤਰ ॥

अरध रहातन मात कुखूतर ॥

(ਉਹ ਅਜੇ) ਅੱਧਾ ਮਾ ਦੀ ਕੁੱਖ ਵਿਚ ਹੀ ਸੀ

ਅਰਧਹ ਨਾਕਰ ਗਜ ਮਸਤਕ ਪਰ ॥੫॥

अरधह नाकर गज मसतक पर ॥५॥

ਕਿ ਹਾਥੀ ਦੇ ਮਸਤਕ ਵਿਚ ਨਾਖੁਨ (ਗਡ ਦਿੱਤੇ) ॥੫॥

ਤਹ ਇਕ ਭਾਟ ਕੌਤਕ ਅਸ ਲਹਾ ॥

तह इक भाट कौतक अस लहा ॥

ਉਥੇ ਇਕ ਭਾਟ ਨੇ ਇਹ ਕੌਤਕ ਵੇਖਿਆ

ਹਜਰਤਿ ਸੁਨਤ ਦੋਹਰਾ ਕਹਾ ॥

हजरति सुनत दोहरा कहा ॥

ਅਤੇ ਬਾਦਸ਼ਾਹ ਨੂੰ ਸੁਣਾਣ ਲਈ ਇਕ ਦੋਹਰਾ ਕਿਹਾ।

ਸੁ ਮੈ ਕਹਤ ਹੋ ਸੁਨਹੁ ਪਯਾਰੇ ॥

सु मै कहत हो सुनहु प्यारे ॥

ਹੇ ਪਿਆਰੇ! ਮੈਂ ਉਹ ਕਹਿੰਦਾ ਹਾ

ਜੋ ਤਿਨ ਸਾਹ ਨ ਚਿਤ ਤੇ ਟਾਰੇ ॥੬॥

जो तिन साह न चित ते टारे ॥६॥

ਜੋ ਉਸ ਬਾਦਸ਼ਾਹ ਨੇ ਕਦੇ ਚਿਤ ਤੋਂ ਭੁਲਾਇਆ ਨਹੀਂ ॥੬॥

ਦੋਹਰਾ ॥

दोहरा ॥

ਦੋਹਰਾ:

ਸਿੰਘ ਸਾਪੁਰਸ ਪਦਮਿਨੀ ਇਨ ਕਾ ਇਹੈ ਸੁਭਾਉ ॥

सिंघ सापुरस पदमिनी इन का इहै सुभाउ ॥

ਸ਼ੇਰ, ਸੱਚਾ ਪੁਰਸ਼ ('ਸਾਪੁਰਸ') ਅਤੇ ਪਦਮਿਨੀ ਇਨ੍ਹਾ ਦਾ ਇਹੀ ਸੁਭਾ ਹੈ।

ਜਯੋਂ ਜਯੋਂ ਦੁਖ ਗਾੜੋ ਪਰੈ ਤਯੋਂ ਤਯੋਂ ਆਗੇ ਪਾਉ ॥੭॥

ज्यों ज्यों दुख गाड़ो परै त्यों त्यों आगे पाउ ॥७॥

(ਇਨ੍ਹਾ ਉਤੇ) ਜਿਉਂ ਜਿਉਂ ਬਹੁਤ ਦੁਖ ਪੈਂਦਾ ਹੈ, ਤਿਉਂ ਤਿਉਂ ਇਨ੍ਹਾ ਦਾ ਕਦਮ ਅਗੇ ਵਧਦਾ ਹੈ ॥੭॥

ਚੌਪਈ ॥

चौपई ॥

ਚੌਪਈ:

ਭਾਟ ਜਬੈ ਇਹ ਭਾਤਿ ਉਚਾਰਾ ॥

भाट जबै इह भाति उचारा ॥

ਜਦ ਭਾਟ ਨੇ ਇਸ ਤਰ੍ਹਾ ਉਚਾਰਿਆ

ਹਜਰਤਿ ਬਚਨ ਸ੍ਰਵਨ ਇਹ ਧਾਰਾ ॥

हजरति बचन स्रवन इह धारा ॥

ਅਤੇ (ਤਦ) ਇਸ ਬਚਨ ਨੂੰ ਹਜ਼ਰਤ ਨੇ ਸੁਣਿਆ।

ਜਬ ਅਪਨੇ ਮਹਲਨ ਮਹਿ ਆਯੋ ॥

जब अपने महलन महि आयो ॥

ਜਦ ਉਹ ਆਪਣੇ ਮੱਹਲਾ ਵਿਚ ਆਇਆ

ਸਿਧ ਪਾਲ ਕਹ ਬੋਲ ਪਠਾਯੋ ॥੮॥

सिध पाल कह बोल पठायो ॥८॥

ਤਾ ਸਿਧ ਪਾਲ ਨੂੰ ਬੁਲਵਾ ਲਿਆ ॥੮॥

ਤਾ ਸੋ ਇਹ ਬਿਧਿ ਨਾਥ ਬਖਾਨਾ ॥

ता सो इह बिधि नाथ बखाना ॥

ਬਾਦਸ਼ਾਹ ਨੇ ਉਸ ਨੂੰ ਇਸ ਤਰ੍ਹਾ ਕਿਹਾ,

ਤੈ ਹੈਂ ਮੋਰ ਵਜੀਰ ਸਜਾਨਾ ॥

तै हैं मोर वजीर स्याना ॥

ਤੂੰ ਮੇਰਾ ਸਿਆਣਾ ਵਜ਼ੀਰ ਹੈਂ।

ਅਬ ਕਛੁ ਅਸ ਤੁਮ ਕਰਹੁ ਉਪਾਈ ॥

अब कछु अस तुम करहु उपाई ॥

ਹੁਣ ਤੂੰ ਕੁਝ ਅਜਿਹਾ ਉਪਾ ਕਰ,

ਜਾ ਤੇ ਮਿਲੈ ਪਦੁਮਿਨਿ ਆਈ ॥੯॥

जा ते मिलै पदुमिनि आई ॥९॥

ਜਿਸ ਕਰ ਕੇ ਮੈਨੂੰ ਪਦਮਿਨੀ (ਇਸਤਰੀ) ਆ ਮਿਲੇ ॥੯॥

ਸਿਧ ਪਾਲ ਇਹ ਭਾਤਿ ਉਚਾਰਾ ॥

सिध पाल इह भाति उचारा ॥

ਸਿਧ ਪਾਲ ਨੇ ਇਸ ਤਰ੍ਹਾ ਕਿਹਾ,

ਸੁਨ ਹਜਰਤਿ ਜੂ ਬਚਨ ਹਮਾਰਾ ॥

सुन हजरति जू बचन हमारा ॥

ਹੇ ਬਾਦਸ਼ਾਹ! ਮੇਰੀ ਗੱਲ ਸੁਣੋ।

ਸਭ ਅਪਨੀ ਤੁਮ ਸੈਨ ਬੁਲਾਵੋ ॥

सभ अपनी तुम सैन बुलावो ॥

ਤੁਸੀਂ ਆਪਣੀ ਸਾਰੀ ਸੈਨਾ ਬੁਲਾਓ

ਮੋਹਿ ਸਿੰਗਲਾਦੀਪ ਪਠਾਵੋ ॥੧੦॥

मोहि सिंगलादीप पठावो ॥१०॥

ਅਤੇ ਮੈਨੂੰ ਸਿੰਗਲਾਦੀਪ ਭੇਜੋ ॥੧੦॥

ਜੌ ਤੁਮਰੀ ਆਗਯਾ ਕਹ ਪਾਊ ॥

जौ तुमरी आग्या कह पाऊ ॥

ਜੇ ਤੁਹਾਡੀ ਆਗਿਆ ਹੋ ਜਾਵੇ,

ਅਮਿਤ ਸੈਨ ਲੈ ਤਹਾ ਸਿਧਾਊ ॥

अमित सैन लै तहा सिधाऊ ॥

ਤਾ ਬੇਸ਼ੁਮਾਰ ਸੈਨਾ ਲੈ ਕੇ ਉਥੇ ਜਾਵਾ।

ਖੜਗ ਸਿੰਗਲਾਦੀਪ ਮਚੈਹੋ ॥

खड़ग सिंगलादीप मचैहो ॥

ਸਿੰਗਲਾਦੀਪ ਵਿਚ (ਜਾ ਕੇ) ਤਲਵਾਰ ਚਲਾਵਾ (ਭਾਵ ਯੁੱਧ ਕਰਾ)

ਜਯੋਂ ਤਯੋਂ ਕੈ ਪਦੁਮਿਨਿ ਲੈ ਐਹੋ ॥੧੧॥

ज्यों त्यों कै पदुमिनि लै ऐहो ॥११॥

ਅਤੇ ਜਿਵੇਂ ਕਿਵੇਂ ਪਦਮਿਨੀ ਨੂੰ ਲੈ ਆਵਾ ॥੧੧॥

ਯੌ ਕਹਿ ਗਯੋ ਧਾਮ ਜਬ ਰਾਜਾ ॥

यौ कहि गयो धाम जब राजा ॥

ਜਦ ਰਾਜਾ ਇਸ ਤਰ੍ਹਾ ਕਹਿ ਕੇ ਘਰ ਗਿਆ

ਬਾਜਤ ਭਾਤ ਅਨੇਕਨ ਬਾਜਾ ॥

बाजत भात अनेकन बाजा ॥

ਤਾ ਕਈ ਤਰ੍ਹਾ ਦੇ ਵਾਜੇ ਵਜਣ ਲਗੇ।

ਬੈਰੀ ਹੁਤੋ ਤਹਾ ਇਕ ਤਾ ਕੋ ॥

बैरी हुतो तहा इक ता को ॥

ਉਥੇ ਉਸ (ਸਿਧ ਪਾਲ) ਦਾ ਇਕ ਵੈਰੀ ਹੁੰਦਾ ਸੀ।

ਭੇਦ ਕਹਾ ਹਜਰਤਿ ਪੈ ਵਾ ਕੋ ॥੧੨॥

भेद कहा हजरति पै वा को ॥१२॥

ਉਸ ਨੇ ਬਾਦਸ਼ਾਹ ਨੂੰ ਉਸ (ਸਿਧ ਪਾਲ) ਦਾ ਭੇਦ ਦਸ ਦਿੱਤਾ ॥੧੨॥

ਏਕ ਧਾਮ ਦੁਹਿਤਾ ਹੈ ਯਾ ਕੇ ॥

एक धाम दुहिता है या के ॥

ਇਸ (ਸਿਧ ਪਾਲ) ਦੇ ਘਰ ਇਕ ਪੁੱਤਰੀ ਹੈ।

ਪਰੀ ਪਦਮਿਨਿ ਤੁਲਿ ਨ ਤਾ ਕੇ ॥

परी पदमिनि तुलि न ता के ॥

ਉਸ ਦੇ ਬਰਾਬਰ ਪਰੀ ਅਤੇ ਪਦਮਿਨੀ ਵੀ ਨਹੀਂ ਹੈ।

ਪਠੈ ਮਨੁਛ ਤਿਹ ਹੇਰਿ ਮੰਗਾਵਹੁ ॥

पठै मनुछ तिह हेरि मंगावहु ॥

ਬੰਦਾ ਭੇਜ ਕੇ ਉਸ ਨੂੰ ਮੰਗਵਾ ਕੇ ਵੇਖੋ।

ਤਿਹ ਪਾਛੇ ਪਦੁਮਿਨਿ ਖੁਜਾਵਹੁ ॥੧੩॥

तिह पाछे पदुमिनि खुजावहु ॥१३॥

ਉਸ ਤੋਂ ਬਾਦ ਪਦਮਿਨੀ (ਦੀ ਸਿੰਗਲਾਦੀਪ ਤੋਂ) ਖੋਜ ਕਰਵਾਓ ॥੧੩॥

ਹਜਰਤਿ ਸੁਨਤ ਜਬੈ ਸੇ ਭਯੋ ॥

हजरति सुनत जबै से भयो ॥

ਜਦ ਹਜ਼ਰਤ ਨੇ ਇਹ ਸੁਣ ਲਿਆ,

ਤਤਛਿਨ ਦੂਤੀ ਤਹਾ ਪਠਯੋ ॥

ततछिन दूती तहा पठयो ॥

(ਤਦ) ਤੁਰਤ ਦੂਤੀ ਉਥੇ ਭੇਜ ਦਿੱਤੀ।

ਚਤੁਰਿ ਚਿਤੇਰੀ ਰੂਪ ਉਜਿਯਾਰੀ ॥

चतुरि चितेरी रूप उजियारी ॥

(ਉਹ ਦੂਤੀ) ਚਤੁਰ, ਚਿਤੇਰੀ (ਚਿਤ੍ਰਕਾਰ) ਅਤੇ ਉਜਲੇ ਰੂਪ ਵਾਲੀ ਸੀ,

ਬਿਸੁਕਰਮਾ ਕੀ ਜਾਨ ਕੁਮਾਰੀ ॥੧੪॥

बिसुकरमा की जान कुमारी ॥१४॥

ਮਾਨੋ ਵਿਸ਼ਵਕਰਮਾ ਦੀ ਪੁੱਤਰੀ ਹੋਵੇ ॥੧੪॥

ਇਕ ਚਤੁਰਾ ਅਰੁ ਦੁਤਿਯ ਚਿਤੇਰੀ ॥

इक चतुरा अरु दुतिय चितेरी ॥

ਇਕ ਉਹ ਚਾਲਾਕ ਅਤੇ ਦੂਜੇ ਚਿਤੇਰੀ ਸੀ,

ਪ੍ਰਤਿਮਾ ਦੁਤਿਯ ਮਦਨ ਜਨ ਕੇਰੀ ॥

प्रतिमा दुतिय मदन जन केरी ॥

ਮਾਨੋ ਕਾਮ ਦੀ ਹੀ ਦੂਜੀ ਮੂਰਤੀ ਹੋਵੇ।

ਗੋਰ ਬਰਨ ਅਰੁ ਖਾਏ ਪਾਨਾ ॥

गोर बरन अरु खाए पाना ॥

(ਉਸ ਦਾ) ਗੋਰਾ ਰੰਗ ਸੀ ਅਤੇ ਪਾਨ ਖਾਦੀ ਸੀ।

ਜਾਨੁਕ ਚੜਾ ਚੰਦ ਅਸਮਾਨਾ ॥੧੫॥

जानुक चड़ा चंद असमाना ॥१५॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਆਸਮਾਨ ਵਿਚ ਚੰਦ ਚੜ੍ਹਿਆ ਹੋਵੇ ॥੧੫॥

ਤਾ ਕੇ ਧਾਮ ਚਿਤੇਰਨਿ ਗਈ ॥

ता के धाम चितेरनि गई ॥

(ਉਹ) ਚਿਤੇਰੀ (ਦੂਤੀ) ਉਸ ਦੇ ਘਰ ਗਈ

ਲਿਖਿ ਲ੍ਯਾਵਤ ਪ੍ਰਤਿਮਾ ਤਿਹ ਭਈ ॥

लिखि ल्यावत प्रतिमा तिह भई ॥

ਅਤੇ ਉਸ ਦਾ ਚਿਤਰ ਬਣਾ ਕੇ ਲੈ ਆਈ।

ਜਬ ਲੈ ਕਰਿ ਕਰ ਸਾਹ ਨਿਹਾਰੀ ॥

जब लै करि कर साह निहारी ॥

ਜਦ ਬਾਦਸ਼ਾਹ ਨੇ ਚਿਤਰ ਨੂੰ ਹੱਥ ਵਿਚ ਲੈ ਕੇ ਵੇਖਿਆ।

ਜਾਨੁਕ ਤਾਨਿ ਕਟਾਰੀ ਮਾਰੀ ॥੧੬॥

जानुक तानि कटारी मारी ॥१६॥

(ਇੰਜ ਲਗਿਆ) ਮਾਨੋ (ਕਾਮ ਦੇਵ ਨੇ) ਕਸ ਕੇ ਕਟਾਰ ਮਾਰੀ ਹੋਵੇ ॥੧੬॥

ਸਭ ਸੁਧਿ ਗਈ ਮਤ ਹ੍ਵੈ ਝੂੰਮਾ ॥

सभ सुधि गई मत ह्वै झूँमा ॥

(ਉਸ ਦੀ) ਸਭ ਸੁਧ ਬੁਧ ਚਲੀ ਗਈ ਅਤੇ ਮਸਤ ਹੋ ਕੇ ਝੂੰਮਣ ਲਗਾ।

ਘਾਇ ਲਗੇ ਘਾਯਲ ਜਨੁ ਘੂੰਮਾ ॥

घाइ लगे घायल जनु घूँमा ॥

(ਇੰਜ ਲਗਦਾ ਸੀ) ਮਾਨੋ ਘਾਉ ਲਗਣ ਤੇ ਘਾਇਲ ਘੁੰਮਦਾ ਹੋਵੇ।

ਤਨ ਕੀ ਰਹੀ ਨ ਤਨਿਕ ਸੰਭਾਰਾ ॥

तन की रही न तनिक संभारा ॥

ਉਸ ਨੂੰ ਸ਼ਰੀਰ ਦੀ ਜ਼ਰਾ ਜਿੰਨੀ ਵੀ ਸੰਭਾਲ ਨਾ ਰਹੀ।

ਜਨੁ ਡਸਿ ਗਯੋ ਨਾਗ ਕੌਡਿਯਾਰਾ ॥੧੭॥

जनु डसि गयो नाग कौडियारा ॥१७॥

ਮਾਨੋ ਕੌਡੀਆਂ ਵਾਲਾ ਸੱਪ ਡੰਗ ਗਿਆ ਹੋਵੇ ॥੧੭॥

ਇਕ ਦਿਨ ਕਰੀ ਸਾਹ ਮਿਜਮਾਨੀ ॥

इक दिन करी साह मिजमानी ॥

ਇਕ ਦਿਨ ਬਾਦਸ਼ਾਹ ਨੇ ਮਿਜਮਾਨੀ (ਪ੍ਰੀਤੀ-ਭੋਜਨ) ਕੀਤਾ

ਸਭ ਪੁਰ ਨਾਰਿ ਧਾਮ ਮਹਿ ਆਨੀ ॥

सभ पुर नारि धाम महि आनी ॥

ਅਤੇ ਨਗਰ ਦੀਆਂ ਸਾਰੀਆਂ ਇਸਤਰੀਆਂ ਨੂੰ ਮਹੱਲ ਵਿਚ ਲਿਆਂਦਾ।

ਸਿਧ ਪਾਲ ਕੀ ਸੁਤਾ ਜਬਾਈ ॥

सिध पाल की सुता जबाई ॥

ਸਿਧ ਪਾਲ ਦੀ ਪੁੱਤਰੀ ਜਦ ਆਈ, (ਤਾ ਇੰਜ ਪ੍ਰਤੀਤ ਹੋਇਆ)

ਸਕਲ ਦੀਪ ਜਯੋਂ ਸਭਾ ਸੁਹਾਈ ॥੧੮॥

सकल दीप ज्यों सभा सुहाई ॥१८॥

ਮਾਨੋ ਸਾਰੀ ਸਭਾ ਵਿਚ ਦੀਪਕ ਸ਼ੁਭਾਇਮਾਨ ਹੋ ਗਿਆ ਹੋਵੇ ॥੧੮॥

ਛਿਦ੍ਰ ਬੀਚ ਕਰਿ ਤਾਹਿ ਨਿਹਾਰਾ ॥

छिद्र बीच करि ताहि निहारा ॥

ਇਕ ਮੋਰੀ ਵਿਚੋਂ ਉਸ ਨੂੰ (ਬਾਦਸ਼ਾਹ ਨੇ) ਵੇਖਿਆ,

ਹਜਰਤਿ ਭਯੋ ਤਬੈ ਮਤਵਾਰਾ ॥

हजरति भयो तबै मतवारा ॥

ਤਦ ਹੀ ਹਜ਼ਰਤ ਮਤਵਾਲਾ ਹੋ ਗਿਆ।

ਮਨ ਤਰੁਨੀ ਕੇ ਰੂਪ ਬਿਕਾਨ੍ਯੋ ॥

मन तरुनी के रूप बिकान्यो ॥

(ਉਸ ਦਾ) ਮਨ ਇਸਤਰੀ ਦੇ ਰੂਪ ਉਤੇ ਹੀ ਵਿਕ ਗਿਆ

ਮ੍ਰਿਤਕ ਸੋ ਤਨੁ ਰਹਿਯੋ ਪਛਾਨ੍ਯੋ ॥੧੯॥

मृतक सो तनु रहियो पछान्यो ॥१९॥

ਅਤੇ (ਇਹ) ਸਮਝੋ ਕਿ ਉਸ ਦਾ ਸ਼ਰੀਰ ਲੋਥ ਵਾਂਗ ਹੋ ਗਿਆ ॥੧੯॥

ਹਜਰਤਿ ਸਕਲ ਪਠਾਨ ਬੁਲਾਏ ॥

हजरति सकल पठान बुलाए ॥

ਹਜ਼ਰਤ ਨੇ ਸਾਰੇ ਪਠਾਣ ਬੁਲਾ ਲਏ

ਸਿਧ ਪਾਲ ਕੈ ਧਾਮ ਪਠਾਏ ॥

सिध पाल कै धाम पठाए ॥

ਅਤੇ ਸਿਧ ਪਾਲ ਦੇ ਘਰ ਭੇਜ ਦਿੱਤੇ।

ਕੈ ਅਪਨੀ ਦੁਹਿਤਾ ਮੁਹਿ ਦੀਜੈ ॥
कै अपनी दुहिता मुहि दीजै ॥
(ਉਨ੍ਹਾ ਰਾਹੀਂ ਇਹ ਕਹਿ ਭੇਜਿਆ ਕਿ) ਜਾ ਤਾ ਆਪਣੀ ਪੁੱਤਰੀ ਮੈਨੂੰ ਦੇ ਦਿਓ,

ਨਾਤਰ ਮੀਚ ਮੂੰਡ ਪਰ ਲੀਜੈ ॥੨੦॥
नातर मीच मूँड पर लीजै ॥२०॥
ਨਹੀਂ ਤਾ ਮੌਤ ਸਿਰ ਉਤੇ ਆਈ ਸਮਝੋ ॥੨੦॥

ਸਕਲ ਪਠਾਨ ਤਵਨ ਕੇ ਗਏ ॥
सकल पठान तवन के गए ॥
ਸਾਰੇ ਪਠਾਣ ਉਸ ਦੇ (ਘਰ) ਗਏ।

ਹਜਰਤਿ ਕਹੀ ਸੁ ਭਾਖਤ ਭਏ ॥
हजरति कही सु भाखत भए ॥
ਜੋ ਹਜ਼ਰਤ ਨੇ (ਗੱਲ) ਕਹੀ ਸੀ, ਉਹ ਕਹਿ ਦਿੱਤੀ

ਸਿਧ ਪਾਲ ਧੰਨ ਭਾਗ ਤਿਹਾਰੇ ॥
सिध पाल धंन भाग तिहारे ॥
ਕਿ ਹੇ ਸਿਧ ਪਾਲ! ਤੇਰੇ ਧੰਨਭਾਗ ਹਨ

ਗ੍ਰਿਹ ਆਵਹਿਗੇ ਸਾਹ ਸਵਾਰੇ ॥੨੧॥
गृह आवहिगे साह सवारे ॥२१॥
(ਕਿਉਂਕਿ) ਬਾਦਸ਼ਾਹ ਦੀ ਸਵਾਰੀ ਤੇਰੇ ਘਰ ਆਵੇਗੀ ॥੨੧॥

ਸਿਧ ਪਾਲ ਐਸੋ ਜਬ ਸੁਨਾ ॥
सिध पाल ऐसो जब सुना ॥
ਸਿਧ ਪਾਲ ਨੇ ਜਦ ਇਸ ਤਰ੍ਹਾ ਸੁਣਿਆ।

ਅਧਿਕ ਦੁਖਿਤ ਹ੍ਵੈ ਮਸਤਕ ਧੁਨਾ ॥

अधिक दुखित ह्वै मसतक धुना ॥

(ਤਦ) ਬਹੁਤ ਦੁਖੀ ਹੋ ਕੇ ਮੱਥੇ ਨੂੰ ਧੁਨਿਆ।

ਦੈਵ ਕਵਨ ਗਤਿ ਕਰੀ ਹਮਾਰੀ ॥

दैव कवन गति करी हमारी ॥

(ਸੋਚਣ ਲਗਾ ਕਿ) ਪਰਮਾਤਮਾ ਨੇ ਮੇਰੀ ਕੀ ਹਾਲਤ ਕਰ ਦਿੱਤੀ ਹੈ।

ਗ੍ਰਿਹ ਅਸਿ ਉਪਜੀ ਸੁਤਾ ਦੁਖਾਰੀ ॥੨੨॥

गृह असि उपजी सुता दुखारी ॥२२॥

ਮੇਰੇ ਘਰ ਅਜਿਹੀ ਦੁਖਦਾਇਕ ਪੁੱਤਰੀ ਪੈਦਾ ਹੋਈ ਹੈ ॥੨੨॥

ਜੌ ਨਹਿ ਦੇਤ ਤੁ ਬਿਗਰਤ ਕਾਜਾ ॥

जौ नहि देत तु बिगरत काजा ॥

ਜੇ ਨਹੀਂ ਦਿੰਦਾ ਤਾ ਕੰਮ ਵਿਗੜਦਾ ਹੈ (ਅਰਥਾਤ ਬਾਦਸ਼ਾਹ ਨਾਰਾਜ਼ ਹੁੰਦਾ ਹੈ)।

ਜਾਤ ਦਏ ਛਤ੍ਰਿਨ ਕੀ ਲਾਜਾ ॥

जात दए छतृन की लाजा ॥

ਜੇ ਦਿੰਦਾ ਹਾ ਤਾ ਛਤ੍ਰੀਆਂ ਨੂੰ ਲਾਜ ਲਗਦੀ ਹੈ।

ਮੁਗਲ ਪਠਾਨ ਤੁਰਕ ਘਰ ਮਾਹੀ ॥

मुगल पठान तुरक घर माही ॥

(ਕਿਉਂਕਿ) ਮੁਗ਼ਲ, ਪਠਾਣ ਜਾ ਤੁਰਕ ਦੇ ਘਰ

ਅਬ ਲਗਿ ਗੀ ਛਤ੍ਰਾਨੀ ਨਾਹੀ ॥੨੩॥

अब लगि गी छत्रानी नाही ॥२३॥

ਅਜੇ ਤਕ (ਕੋਈ) ਛਤ੍ਰਾਣੀ ਨਹੀਂ ਗਈ ॥੨੩॥

ਛਤ੍ਰਿਨ ਕੇ ਅਬ ਲਗੇ ਨ ਭਈ ॥

ਛਤ੍ਰਨ ਕੇ ਅਬ ਲਗੇ ਨ ਭਈ ॥
ਛਤ੍ਰੀਆਂ ਵਿਚ ਅਜੇ ਇਹ ਨਹੀਂ ਹੋਇਆ

ਦੁਹਿਤਾ ਕਾਢਿ ਤੁਰਕ ਕਹ ਦਈ ॥
दुहिता काढि तुरक कह दई ॥
ਕਿ ਤੁਰਕਾ ਨੂੰ (ਘਰੋਂ) ਕਢ ਕੇ ਪੁੱਤਰੀ ਦਿੱਤੀ ਹੋਵੇ।

ਰਜਪੂਤਨ ਕੇ ਹੋਤਹ ਆਈ ॥
रजपूतन के होतह आई ॥
ਰਾਜਪੂਤਾ ਵਿਚ ਹੁੰਦਾ ਆਇਆ ਹੈ

ਪੁਤ੍ਰੀ ਧਾਮ ਮਲੇਛ ਪਠਾਈ ॥੨੪॥
पुत्री धाम मलेछ पठाई ॥२४॥
ਕਿ ਪੁੱਤਰੀਆਂ ਨੂੰ ਮਲੇਛਾ (ਦੇ ਘਰ) ਭੇਜਿਆ ਹੈ ॥੨੪॥

ਹਾਡਨ ਏਕ ਦੂਸਰਨ ਖਤ੍ਰੀ ॥
हाडन एक दूसरन खत्री ॥
(ਪਰ) ਇਨ੍ਹਾ ਇਕ ਹਾਡੀਆਂ ਅਤੇ ਦੂਜੇ ਛਤ੍ਰੀਆਂ ਨੇ

ਤੁਰਕਨ ਕਹ ਇਨ ਦਈ ਨ ਪੁਤ੍ਰੀ ॥
तुरकन कह इन दई न पुत्री ॥
ਤੁਰਕਾ ਨੂੰ ਕਦੇ ਆਪਣੀ ਪੁੱਤਰੀ ਨਹੀਂ ਦਿੱਤੀ।

ਜੋ ਛਤ੍ਰੀ ਅਸ ਕਰਮ ਕਮਾਵੈ ॥
जो छत्री अस करम कमावै ॥
ਜੋ ਛਤ੍ਰੀ ਇਸ ਤਰ੍ਹਾ ਦਾ ਕਰਮ ਕਰਦਾ ਹੈ,

ਕੁੰਭੀ ਨਰਕ ਦੇਹ ਜੁਤ ਜਾਵੈ ॥੨੫॥
कुँभी नरक देह जुत जावै ॥२५॥

(ਤਾ) ਉਹ ਦੇਹ ਸਹਿਤ ਕੁੰਭੀ ਨਰਕ ਵਿਚ ਜਾਦਾ ਹੈ ॥੨੫॥

ਜੋ ਨਰ ਤੁਰਕਹਿ ਦੇਤ ਦੁਲਾਰੀ ॥

जो नर तुरकहि देत दुलारी ॥

ਜੋ ਪੁਰਸ਼ ਤੁਰਕਾ ਨੂੰ ਧੀ ਦਿੰਦਾ ਹੈ,

ਧ੍ਰਿਗ ਧ੍ਰਿਗ ਜਗ ਤਿਹ ਕਰਤ ਉਚਾਰੀ ॥

धृग धृग जग तिह करत उचारी ॥

ਉਸ ਨੂੰ ਜਗਤ 'ਧ੍ਰਿਗ ਧ੍ਰਿਗ' ਕਹਿੰਦਾ ਹੈ।

ਲੋਕ ਪ੍ਰਲੋਕ ਤਾਹਿ ਕੋ ਜੈਹੈ ॥

लोक प्रलोक ताहि को जैहै ॥

ਉਸ (ਛਤ੍ਰੀ) ਦਾ ਲੋਕ ਪਰਲੋਕ (ਦੋਵੇਂ) ਜਾਣਗੇ

ਛਤ੍ਰੀ ਸੁਤਾ ਤੁਰਕ ਕਹ ਦੈਹੈ ॥੨੬॥

छत्री सुता तुरक कह दैहै ॥२६॥

ਜੋ ਛਤ੍ਰੀ ਤੁਰਕ ਨੂੰ (ਆਪਣੀ) ਪੁੱਤਰੀ ਦੇਵੇਗਾ ॥੨੬॥

ਹਾਡਿਯਨ ਸੁਤਾ ਤੁਰਕਿ ਨਹਿ ਦਈ ॥

हाडियन सुता तुरकि नहि दई ॥

ਹਾਡੀਆਂ ਨੇ (ਅਜੇ ਤਕ) ਤੁਰਕਾ ਨੂੰ ਪੁੱਤਰੀ ਨਹੀਂ ਦਿੱਤੀ

ਛਤ੍ਰਾਨੀ ਤੁਰਕਨੀ ਨ ਭਈ ॥

छत्रानी तुरकनी न भई ॥

ਅਤੇ (ਕੋਈ) ਛਤ੍ਰਾਣੀ ਤੁਰਕਣੀ ਨਹੀਂ ਹੋਈ।

ਕਛ ਰਜਪੂਤਨ ਲਾਜ ਗਵਾਈ ॥

कछ रजपूतन लाज गवाई ॥

ਕੁਝ ਰਾਜਪੂਤਾ ਨੇ ਲਾਜ ਗਵਾਈ ਹੈ

ਰਾਨੀ ਤੇ ਬੇਗਮਾ ਕਹਾਈ ॥੨੭॥

रानी ते बेगमा कहाई ॥२७॥

ਅਤੇ (ਉਨ੍ਹਾ ਦੀਆਂ ਇਸਤਰੀਆਂ) ਰਾਣੀਆਂ ਤੋਂ ਬੇਗਮਾ ਅਖਵਾਈਆਂ ਹਨ ॥੨੭॥

ਅਬ ਮੈ ਧਰੈ ਇਹੌ ਨਿਜੁ ਬੁਧਾ ॥

अब मै धरै इहौ निजु बुधा ॥

ਹੁਣ ਮੇਰੀ ਬੁੱਧੀ ਵਿਚ ਇਹ ਗੱਲ ਆਈ ਹੈ

ਮੰਡੌ ਬੀਰ ਖੇਤ ਮਹਿ ਕ੍ਰੁਧਾ ॥

मंडौ बीर खेत महि क्रुधा ॥

ਕਿ ਕ੍ਰੋਧਿਤ ਹੋ ਕੇ ਸੂਰਮੇ ਵਾਗ ਰਣਖੇਤਰ ਵਿਚ ਯੁੱਧ ਮਚਾਵਾ।

ਪਹਿਰਿ ਕੌਚ ਕਰਿ ਖੜਗ ਸੰਭਾਰੌਂ ॥

पहिरि कौच करि खड़ग संभारौं ॥

ਕਵਚ ਪਾ ਕੇ ਖੜਗ ਸੰਭਾਲਾ

ਚੁਨਿ ਚੁਨਿ ਆਜੁ ਪਖਰਿਯਾ ਮਾਰੌਂ ॥੨੮॥

चुनि चुनि आजु पखरिया मारौं ॥२८॥

ਅਤੇ ਚੁਣ ਚੁਣ ਕੇ ਘੋੜ ਸਵਾਰਾ ਨੂੰ ਮਾਰਾ ॥੨੮॥

ਤਬ ਕੰਨਜਾ ਨਿਜੁ ਪਿਤਾ ਹਕਾਰਾ ॥

तब कंन्या निजु पिता हकारा ॥

ਤਦ ਆਪਣੀ ਪੁੱਤਰੀ ਨੂੰ ਪਿਤਾ ਨੇ ਬੁਲਾਇਆ

ਇਹ ਬਿਧਿ ਤਾ ਸੌ ਮੰਤ੍ਰ ਉਚਾਰਾ ॥

इह बिधि ता सौ मंत्र उचारा ॥

ਅਤੇ ਇਸ ਤਰ੍ਹਾ ਉਸ ਨਾਲ ਵਿਚਾਰ ਕੀਤਾ।

ਤਾਤ ਤਨਿਕ ਚਿੰਤਾ ਨਹਿ ਕਰੀਯੈ ॥

तात तनिक चिंता नहि करीयै ॥

(ਪੁੱਤਰੀ ਨੇ ਉੱਤਰ ਦਿੱਤਾ) ਹੇ ਪਿਤਾ ਜੀ! ਜ਼ਰਾ ਜਿੰਨੀ ਵੀ ਚਿੰਤਾ ਨਾ ਕਰੋ

ਸਨਮੁਖ ਪਾਤਿਸਾਹ ਸੌ ਲਰੀਯੈ ॥੨੯॥

सनमुख पातिसाह सौ लरीयै ॥२९॥

ਅਤੇ ਸਨਮੁਖ ਹੋ ਕੇ ਬਾਦਸ਼ਾਹ ਨਾਲ ਲੜੋ ॥੨੯॥

ਅੜਿਲ ॥

अड़िल ॥

ਅੜਿਲ:

ਬੋਲ ਸਦਾ ਥਿਰ ਰਹੈ ਦਿਵਸਰੇ ਜਾਇ ਹੈ ॥

बोल सदा थिर रहै दिवसरे जाइ है ॥

ਦਿਨ ਬੀਤ ਜਾਦੇ ਹਨ, ਪਰ ਬੋਲ ਸਦਾ ਕਾਇਮ ਰਹਿੰਦੇ ਹਨ।

ਕਰੇ ਕਰਮ ਛਤ੍ਰਿਨ ਕੇ ਚਾਰਣ ਗਾਇ ਹੈ ॥

करे करम छतृन के चारण गाइ है ॥

ਛਤ੍ਰੀਆਂ ਵਾਲੇ ਕੀਤੇ ਕਰਮਾ ਨੂੰ ਚਾਰਣ (ਭਾਟ) ਲੋਕ ਗਾਉਂਦੇ ਰਹਿੰਦੇ ਹਨ।

ਤਾਤ ਨ ਮੋ ਕੋ ਦੀਜੈ ਆਹਵ ਕੀਜਿਯੈ ॥

तात न मो को दीजै आहव कीजियै ॥

ਹੇ ਪਿਤਾ ਜੀ! ਮੈਨੂੰ (ਤੁਰਕਾ ਨੂੰ) ਨਾ ਦਿਓ ਅਤੇ ਯੁੱਧ ਕਰੋ।

ਹੋ ਦਾਨ ਕ੍ਰਿਪਾਨ ਦੁਹੂੰ ਜਗ ਮੈ ਜਸ ਲੀਜਿਯੈ ॥੩੦॥

हो दान कृपान दुहूँ जग मै जस लीजियै ॥३०॥

ਦਾਨ ਕਰਨਾ ਅਤੇ ਕ੍ਰਿਪਾਨ ਚਲਾਉਣਾ ਦੋਵੇਂ ਕਾਰਜ ਕਰ ਕੇ ਜਗ ਵਿਚ ਜਸ ਖਟੋ (ਅਰਥਾਤਰ- ਕ੍ਰਿਪਾਨ ਦਾ ਦਾਨ ਕਰ ਕੇ ਦੋਹਾ ਲੋਕਾ ਵਿਚ ਜਸ ਲਵੋ।)॥੩੦॥

ਖੜਗ ਹਾਥ ਜਿਨਿ ਤਜਹੁ ਖੜਗਧਾਰਾ ਸਹੋ ॥

खड़ग हाथ जिनि तजहु खड़गधारा सहो ॥

ਤਲਵਾਰ ਨੂੰ ਹੱਥ ਵਿਚੋਂ ਨਾ ਛਡੋ ਅਤੇ ਖੜਗ ਦੀ ਧਾਰ ਨੂੰ ਸਹਿਣ (ਦੀ ਹਿੰਮਤ ਰਖੋ)।

ਭਾਜਿ ਨ ਚਲਿਯਹੁ ਤਾਤ ਮੰਡਿ ਰਨ ਕੌ ਰਹੋ ॥

भाजि न चलियहु तात मंडि रन कौ रहो ॥

ਹੇ ਪਿਤਾ ਜੀ! ਯੁੱਧ ਨੂੰ ਆਰੰਭ ਕਰ ਕੇ ਡਟੇ ਰਹੋ ਅਤੇ ਭਜ ਕੇ ਨਾ ਜਾਓ।

ਪਠੇ ਪਖਰਿਯਾ ਹਨਿਯਹੁ ਬਿਸਿਖ ਪ੍ਰਹਾਰ ਕਰਿ ॥

पठे पखरिया हनियहु बिसिख प्रहार करि ॥

ਤੀਰਾ ਦੇ ਵਾਰ ਕਰ ਕੇ ਜਵਾਨ ਘੋੜ ਸਵਾਰਾ ਨੂੰ ਮਾਰ ਦਿਓ।

ਹੋ ਮਾਰਿ ਅਰਿਨ ਕੌ ਮਰਿਯਹੁ ਹਮਹਿ ਸੰਘਾਰਿ ਕਰਿ ॥੩੧॥

हो मारि अरिन कौ मरियहु हमहि संघारि करि ॥३१॥

ਵੈਰੀਆਂ ਨੂੰ ਮਾਰ ਕੇ ਅਤੇ (ਫਿਰ) ਮੈਨੂੰ ਸੰਘਾਰ ਕੇ ਆਪ ਵੀ ਮਰ ਜਾਓ ॥੩੧॥

ਚੌਪਈ ॥

चौपई ॥

ਚੌਪਈ:

ਸੁਨਹੁ ਪਿਤਾ ਇਕ ਕਰਹੁ ਉਪਾਈ ॥

सुनहु पिता इक करहु उपाई ॥

ਹੇ ਪਿਤਾ ਜੀ! ਸੁਣੋ, (ਮੈਂ) ਇਕ ਉਪਾ ਕਰਦੀ ਹਾ

ਸਮਸਦੀਨ ਕਹ ਲੇਹੁ ਬੁਲਾਈ ॥

समसदीन कह लेहु बुलाई ॥

ਅਤੇ ਸ਼ਮਸਦੀਨ ਨੂੰ ਬੁਲਾ ਲੈਂਦੀ ਹਾ।

ਜਬ ਆਵੇ ਤਬ ਪਕਰਿ ਸੰਘਰਿਯਹੁ ॥

जब आवे तब पकरि संघरियहु ॥

ਜਦ (ਉਹ) ਆਵੇ ਤਦ ਪਕੜ ਕੇ ਮਾਰ ਦੇਣਾ।

ਬਹੁਰੌ ਨਿਕਸਿ ਜੁਧ ਕੌ ਕਰਿਯਹੁ ॥੩੨॥

बहुरौ निकसि जुध कौ करियहु ॥३२॥

ਫਿਰ ਨਿਕਲ ਕੇ (ਵੈਰੀ ਨਾਲ) ਯੁੱਧ ਕਰਨਾ ॥੩੨॥

ਸਿਧ ਪਾਲ ਤਬ ਐਸ ਬਿਚਾਰੀ ॥

सिध पाल तब ऐस बिचारी ॥

ਤਦ ਸਿਧ ਪਾਲ ਨੇ ਇਸ ਤਰ੍ਹਾ ਵਿਚਾਰ ਕੀਤਾ

ਭਲੀ ਬਾਤ ਇਨ ਸੁਤਾ ਉਚਾਰੀ ॥

भली बात इन सुता उचारी ॥

ਕਿ ਬੇਟੀ ਨੇ ਚੰਗੀ ਗੱਲ ਦਸੀ ਹੈ।

ਅੰਤਹਪੁਰ ਤੇ ਬਾਹਿਰ ਆਯੋ ॥

अंतहपुर ते बाहिर आयो ॥

ਉਹ ਰਣਵਾਸ ਤੋਂ ਬਾਹਰ ਆਇਆ

ਬੋਲਿ ਪਠਾਨਨ ਐਸ ਜਤਾਯੋ ॥੩੩॥

बोलि पठानन ऐस जतायो ॥३३॥

ਅਤੇ ਪਠਾਣਾ ਨੂੰ ਬੁਲਾ ਕੇ ਇਸ ਤਰ੍ਹਾ ਸਮਝਾਇਆ ॥੩੩॥

ਏ ਹੈ ਪ੍ਰਭੁ ਕੇ ਬਡੇ ਬਨਾਏ ॥

ए है प्रभु के बडे बनाए ॥

ਇਹ (ਬਾਦਸ਼ਾਹ ਲੋਗ) ਪ੍ਰਭੂ ਦੇ ਬਣਾਏ ਹੋਏ ਹਨ।

ਹਮ ਤੁਮ ਸੇ ਇਨ ਕੇ ਪਗ ਲਾਏ ॥

हम तुम से इन के पग लाए ॥

ਸਾਡੇ ਤੁਹਾਡੇ ਵਰਗੇ ਇਨ੍ਹਾ ਦੇ ਪੈਰੀਂ ਲਗਾਏ ਹੋਏ ਹਾ।

ਜੋ ਇਨ ਕਹਾ ਵਹੈ ਮਨ ਮਾਨਾ ॥

जो इन कहा वहै मन माना ॥

ਜੋ ਇਨ੍ਹਾ ਨੇ ਕਿਹਾ ਹੈ, ਉਹੀ ਮਨ ਵਿਚ ਮੰਨਦਾ ਹਾ

ਸਿਰ ਪਰ ਹੁਕਮ ਸਾਹ ਕੋ ਆਨਾ ॥੩੪॥

सिर पर हुकम साह को आना ॥३४॥

ਅਤੇ ਬਾਦਸ਼ਾਹ ਦੇ ਹੁਕਮ ਨੂੰ ਸਿਰ ਮੱਥੇ ਉਤੇ ਲੈਂਦਾ ਹਾ ॥੩੪॥

ਤਬ ਮਿਲਿ ਖਾਨ ਸਾਹ ਕੇ ਗਏ ॥

तब मिलि खान साह के गए ॥

ਤਦ ਪਠਾਣ ਮਿਲ ਕੇ ਬਾਦਸ਼ਾਹ ਕੋਲ ਗਏ

ਅਤਿ ਹੀ ਹ੍ਰਿਦੈ ਅਨੰਦਿਤ ਭਏ ॥

अति ही हृदै अनंदित भए ॥

ਅਤੇ ਹਿਰਦੇ ਵਿਚ ਬਹੁਤ ਪ੍ਰਸੰਨ ਹੋਏ।

ਤੁਰਕਹਿ ਛਤ੍ਰਿਨ ਸੁਤਾ ਨ ਦਈ ॥

तुरकहि छतृन सुता न दई ॥

ਤੁਰਕਾ ਨੂੰ ਛਤ੍ਰੀਆਂ ਨੇ ਕਦੇ ਪੁੱਤਰੀ ਨਹੀਂ ਦਿੱਤੀ।

ਹਸਿ ਹੈ ਇਨੈ ਭਲੀ ਇਹ ਭਈ ॥੩੫॥

हसि है इनै भली इह भई ॥३५॥

ਇਨ੍ਹਾ ਨੇ ਪ੍ਰਸੰਨਤਾ ਨਾਲ (ਗੱਲ ਮੰਨ ਲਈ, ਇਸ ਲਈ) ਇਹ ਚੰਗਾ ਹੀ ਹੋਇਆ। (ਅਰਥਾਤਰ-ਇਹ ਚੰਗੀ ਗੱਲ ਹੋਈ, ਹੁਣ ਅਸੀਂ ਇਨ੍ਹਾ ਦੀ ਹਾਸੀ ਕਰਾਗੇ) ॥੩੫॥

ਦੁਹਿਤਾ ਇਤੈ ਪਿਤਹਿ ਸਮੁਝਾਵੈ ॥

दुहिता इतै पितहि समुझावै ॥

ਇਧਰ ਪੁੱਤਰੀ ਪਿਤਾ ਨੂੰ ਸਮਝਾਣ ਲਗੀ

ਛਤ੍ਰੀ ਜਨਮੁ ਫੇਰਿ ਨਹਿ ਆਵੈ ॥

छत्री जनमु फेरि नहि आवै ॥

ਕਿ ਛਤ੍ਰੀ ਜਨਮ ਫਿਰ ਨਹੀਂ ਮਿਲਣਾ।

ਅਬ ਲੌ ਐਸੀ ਬਾਤ ਨ ਪਈ ॥

अब लौ ऐसी बात न पई ॥

ਹੁਣ ਤਕ ਅਜਿਹੀ ਗੱਲ ਨਹੀਂ ਹੋਈ

ਤੁਰਕਨ ਕੇ ਛਤ੍ਰਾਨੀ ਗਈ ॥੩੬॥

तुरकन के छत्रानी गई ॥३६॥

ਕਿ ਤੁਰਕਾ ਦੇ (ਘਰ) ਛਤ੍ਰਾਣੀ ਗਈ ਹੋਵੇ ॥੩੬॥

ਤਾ ਤੇ ਮੋਹਿ ਨ ਦੀਜੈ ਤਾਤਾ ॥

ता ते मोहि न दीजै ताता ॥

ਇਸ ਲਈ ਹੇ ਪਿਤਾ ਜੀ! ਮੈਨੂੰ (ਬਾਦਸ਼ਾਹ ਦੇ ਹਵਾਲੇ) ਨਾ ਕਰੋ

ਮੰਡਹੁ ਜੁਧ ਹੋਤ ਹੀ ਪ੍ਰਾਤਾ ॥

मंडहु जुध होत ही प्राता ॥

ਅਤੇ ਸਵੇਰ ਹੁੰਦਿਆਂ ਹੀ ਯੁੱਧ ਰਚਾ ਦਿਓ।

ਚਲਿ ਹੈ ਕਥਾ ਸਦਾ ਜਗ ਮਾਹੀ ॥

चलि है कथा सदा जग माही ॥

ਇਹ ਕਥਾ ਸਦਾ ਜਗ ਵਿਚ ਚਲੇਗੀ।

ਪ੍ਰਾਤ ਪਠਾਨ ਕਿ ਛਤ੍ਰੀ ਨਾਹੀ ॥੩੭॥

प्रात पठान कि छत्री नाही ॥३७॥

ਸਵੇਰ ਹੋਣ ਤੇ ਜਾ ਪਠਾਣ ਨਹੀਂ ਹੋਣਗੇ ਜਾ ਛਤ੍ਰੀ ਨਹੀਂ ਹੋਣਗੇ ॥੩੭॥

ਪਹਿਰਹੁ ਕੌਚ ਬਜਾਇ ਨਗਾਰੇ ॥

पहिरहु कौच बजाइ नगारे ॥

ਕਵਚ ਪਾ ਕੇ ਨਗਾਰੇ ਵਜਾਓ

ਪੀ ਪੀ ਅਮਲ ਹੋਹੁ ਮਤਵਾਰੇ ॥

पी पी अमल होहु मतवारे ॥

ਅਤੇ ਅਮਲ ਪੀ ਪੀ ਕੇ ਮਤਵਾਲੇ ਹੋ ਜਾਓ।

ਪ੍ਰਾਤ ਮਚਤ ਹੈ ਜੁਧ ਅਪਾਰਾ ॥

प्रात मचत है जुध अपारा ॥

ਸਵੇਰ ਵੇਲੇ ਅਪਾਰ ਯੁੱਧ ਮਚੇਗਾ

ਹ੍ਵੈ ਹੈ ਅੰਧ ਧੁੰਧ ਬਿਕਰਾਰਾ ॥੩੮॥

ह्वै है अंध धुँध बिकरारा ॥३८॥

ਜੋ ਅੰਨ੍ਹੇ ਵਾਹ ਭਿਆਨਕ ਰੂਪ ਵਿਚ ਹੋਵੇਗਾ ॥੩੮॥

ਪਾਤਿਸਾਹ ਸੰਗ ਹੈ ਸੰਗ੍ਰਾਮਾ ॥

पातिसाह संग है संग्रामा ॥

ਬਾਦਸ਼ਾਹ ਨਾਲ ਯੁੱਧ ਹੋਵੇਗਾ,

ਸਭ ਹੀ ਕਰਹੁ ਕੇਸਰੀ ਜਾਮਾ ॥

सभ ही करहु केसरी जामा ॥

ਇਸ ਲਈ ਸਾਰੇ ਕੇਸਰੀ ਬਾਣੇ ਧਾਰ ਲਵੋ।

ਟਾਕਿ ਆਫੂਐ ਤੁਰੈ ਨਚਾਵੌ ॥

टाकि आफूऐ तुरै नचावौ ॥

ਅਫ਼ੀਮ ਨੂੰ ਖਾ ਕੇ ਘੋੜਿਆਂ ਨੂੰ ਨਚਾਓ

ਸਾਗ ਝਲਕਤੀ ਹਾਥ ਫਿਰਾਵੌ ॥੩੯॥

साग झलकती हाथ फिरावौ ॥३९॥

ਅਤੇ ਝਲਕਦੀਆਂ ਹੋਈਆਂ ਬਰਛੀਆਂ ਹੱਥ ਵਿਚ ਘੁਮਾਓ ॥੩੯॥

ਪ੍ਰਥਮ ਤਯਾਗਿ ਪ੍ਰਾਨਨ ਕੀ ਆਸਾ ॥

प्रथम त्यागि प्रानन की आसा ॥

ਪਹਿਲਾ ਪ੍ਰਾਣਾ ਦੀ ਆਸ ਛਡ ਦਿਓ

ਬਾਹਹੁ ਖੜਗ ਸਕਲ ਤਜਿ ਤ੍ਰਾਸਾ ॥

बाहहु खड़ग सकल तजि त्रासा ॥

ਅਤੇ ਸਾਰਾ ਡਰ ਛਡ ਕੇ ਤਲਵਾਰ ਚਲਾਓ।

ਪੋਸਤ ਭਾਗ ਅਫੀਮ ਚੜਾਵੋ ॥

पोसत भाग अफीम चड़ावो ॥

ਪੋਸਤ, ਭੰਗ ਅਤੇ ਅਫ਼ੀਮ ਚੜ੍ਹਾਓ

ਰੇਤੀ ਮਾਝ ਚਰਿਤ੍ਰ ਦਿਖਾਵੋ ॥੪੦॥

रेती माझ चरित्र दिखावो ॥४०॥

ਅਤੇ ਰੇਤਲੀ ਧਰਤੀ ਵਿਚ (ਆਪਣੇ) ਚਰਿਤ੍ਰ ਵਿਖਾਓ ॥੪੦॥

ਹਜਰਤਿ ਜੋਰਿ ਤਹਾ ਦਲ ਆਯੋ ॥

हजरति जोरि तहा दल आयो ॥

ਬਾਦਸ਼ਾਹ ਫ਼ੌਜ ਜੋੜ ਕੇ ਉਥੇ ਆ ਗਿਆ

ਸਕਲ ਬਯਾਹ ਕੋ ਸਾਜ ਬਨਾਯੋ ॥

सकल ब्याह को साज बनायो ॥

ਅਤੇ ਵਿਆਹ ਦਾ ਸਾਰਾ ਸਾਜ ਬਣਾ ਲਿਆ।

ਸਿਧ ਪਾਲ ਕੇ ਜਬ ਘਰਿ ਆਏ ॥

ਸਿਧ ਪਾਲ ਕੇ ਜਬ ਘਰਿ ਆਏ ॥
ਜਿਸ ਵੇਲੇ (ਉਹ ਸਾਰੇ) ਸਿਧ ਪਾਲ ਦੇ ਘਰ ਆਏ

ਪੁਨਿ ਕੰਨਜਾ ਅਸ ਬਚਨ ਸੁਨਾਏ ॥੪੧॥
पुनि कंन्या अस बचन सुनाए ॥४१॥
ਤਾ ਕੰਨਿਆਂ ਨੇ ਫਿਰ ਇਸ ਤਰ੍ਹਾ ਬੋਲ ਸੁਣਾਏ ॥੪੧॥

ਅੜਿਲ ॥
अड़िल ॥
ਅੜਿਲ:

ਗ੍ਰਿਹ ਆਵੈ ਜੋ ਸਤ੍ਰੁ ਨ ਤਾਹਿ ਸੰਘਾਰਿਯੈ ॥
गृह आवै जो सत्रु न ताहि संघारियै ॥
ਘਰ ਵਿਚ ਜੇ ਵੈਰੀ ਵੀ ਆਵੇ, ਤਾ ਉਸ ਨੂੰ ਵੀ ਨਹੀਂ ਮਾਰਨਾ ਚਾਹੀਦਾ।

ਧਾਮ ਗਏ ਇਹੁ ਮਾਰਹੁ ਮੰਤ੍ਰ ਬਿਚਾਰਿਯੈ ॥
धाम गए इहु मारहु मंत्र बिचारियै ॥
(ਫਿਰ) ਇਹ ਸਲਾਹ ਕੀਤੀ ਕਿ ਘਰ ਜਾਣ 'ਤੇ ਇਸ ਨੂੰ ਮਾਰਨਾ ਚਾਹੀਦਾ ਹੈ।

ਲਛਿਮਨ ਪੁਤ੍ਰਹਿ ਡਾਰਿ ਡੋਰਿ ਦਿਯ ਤ੍ਰਿਯ ਉਚਰਿ ॥
लछिमन पुत्रहि डारि डोरि दिय तृय उचरि ॥
ਲੱਛਮਣ ਨਾ ਦੇ ਪੁੱਤਰ ਨੂੰ ਇਸਤਰੀ ਕਹਿ ਕੇ ਡੋਲੀ ਵਿਚ ਬਿਠਾ ਦਿੱਤਾ

ਹੋ ਸੰਗ ਸਤ ਸੈ ਖਤਿਰੇਟਾ ਗਯੋ ਤ੍ਰਿਯ ਭੇਸ ਧਰਿ ॥੪੨॥
हो संग सत सै खतिरेटा गयो तृय भेस धरि ॥४२॥
ਅਤੇ ਉਸ ਨਾਲ ਸੱਤ ਸੌ ਛਤ੍ਰੀ ਸੂਰਮੇ ਇਸਤਰੀਆਂ ਦੇ ਭੇਸ ਵਿਚ ਗਏ ॥੪੨॥

ਚੌਪਈ ॥
चौपई ॥

ਚੌਪਈ:

ਜਬ ਤੇ ਜਾਤ ਧਾਮ ਤੇ ਭਏ ॥

जब ते जात धाम ते भए ॥

ਜਦ ਉਹ ਘਰ ਤੋਂ ਚਲੇ ਗਏ,

ਤਬ ਤਾ ਕੇ ਮੰਦਰ ਮੋ ਅਏ ॥

तब ता के मंदर मो अए ॥

ਤਦ ਉਸ ਦੇ ਮਹਲ ਵਿਚ ਆ ਪਹੁੰਚੇ।

ਲੁਬਧਮਾਨ ਹ੍ਵੈ ਹਾਥ ਚਲਾਯੋ ॥

लुबधमान ह्वै हाथ चलायो ॥

ਤਦ ਬਾਦਸ਼ਾਹ ਨੇ ਪਿਆਰ ਦੇ ਲੋਰ ਵਿਚ ਆ ਕੇ ਹੱਥ ਵਧਾਇਆ

ਲਛਿਮਨ ਕਾਢਿ ਕਟਾਰੀ ਘਾਯੋ ॥੪੩॥

लछिमन काढि कटारी घायो ॥४३॥

ਅਤੇ ਲੱਛਮਣ ਨੇ ਕਟਾਰ ਕਢ ਕੇ ਮਾਰ ਦਿੱਤਾ ॥੪੩॥

ਤਾਕਹ ਐਸ ਕਟਾਰੀ ਮਾਰਾ ॥

ताकह ऐस कटारी मारा ॥

ਉਸ ਨੂੰ ਅਜਿਹੀ ਕਟਾਰ ਮਾਰੀ

ਬਹੁਰਿ ਨ ਹਜਰਤਿ ਬੈਨ ਉਚਾਰਾ ॥

बहुरि न हजरति बैन उचारा ॥

ਕਿ ਫਿਰ ਬਾਦਸ਼ਾਹ (ਮੂੰਹੋਂ) ਬੋਲ ਹੀ ਨਾ ਸਕਿਆ।

ਤਾਕਹ ਮਾਰਿ ਭੇਸ ਨਰ ਧਾਰੋ ॥

ताकह मारि भेस नर धारो ॥

ਉਸ ਨੂੰ ਮਾਰ ਕੇ ਪੁਰਸ਼ ਦਾ ਭੇਸ ਧਾਰ ਲਿਆ

ਲੋਗਨ ਮਹਿ ਇਹ ਭਾਤਿ ਉਚਾਰੋ ॥੪੪॥

लोगन महि इह भाति उचारो ॥४४॥

ਅਤੇ ਲੋਕਾ ਵਿਚ ਇਸ ਤਰ੍ਹਾ ਕਿਹਾ ॥੪੪॥

ਮੋਹਿ ਅਮਲ ਕੇ ਕਾਜ ਪਠਾਵਾ ॥

मोहि अमल के काज पठावा ॥

(ਬਾਦਸ਼ਾਹ ਨੇ) ਮੈਨੂੰ ਅਮਲ (ਲਿਆਉਣ ਦੇ) ਕੰਮ ਲਈ ਭੇਜਿਆ ਹੈ

ਤੁਮ ਤਨ ਇਹ ਬਿਧਿ ਆਪੁ ਕਹਾਵਾ ॥

तुम तन इह बिधि आपु कहावा ॥

ਅਤੇ ਤੁਹਾਡੇ ਪ੍ਰਤਿ (ਉਨ੍ਹਾ ਨੇ) ਆਪ ਆਖਿਆ ਹੈ

ਧਾਮ ਆਵਨੇ ਕੋਈ ਨ ਪਾਵੈ ॥

धाम आवने कोई न पावै ॥

ਕਿ ਮਹੱਲ ਦੇ ਅੰਦਰ ਕੋਈ ਨਾ ਆਵੇ।

ਜੋ ਆਵੈ ਸੋ ਜਾਨ ਗਵਾਵੈ ॥੪੫॥

जो आवै सो जान गवावै ॥४५॥

ਜੋ ਆਏਗਾ, ਉਹ ਜਾਨ ਗਵਾਏਗਾ ॥੪੫॥

ਇਹ ਛਲ ਲਾਘਿ ਡਿਵਢੀਯਨ ਆਯੋ ॥

इह छल लाघि डिवढीयन आयो ॥

ਇਸ ਛਲ ਨਾਲ ਉਹ ਡੇਉਢੀ ਤੋਂ ਲੰਘ ਆਇਆ।

ਚੋਬਦਾਰ ਨਹਿ ਕਿਨੀ ਹਟਾਯੋ ॥

चोबदार नहि किनी हटायो ॥

(ਉਸ ਨੂੰ) ਕਿਸੇ ਚੋਬਦਾਰ ਨੇ ਨਹੀਂ ਹਟਾਇਆ।

ਜਬ ਹੀ ਕੁਮਕ ਆਪਨੀ ਗਯੋ ॥

जब ही कुमक आपनी गयो ॥

ਜਦੋਂ ਹੀ (ਉਹ) ਆਪਣੀ ਸਹਾਇਕ ਸੈਨਾ ਵਿਚ ਪਹੁੰਚ ਗਿਆ,

ਤਬ ਹੀ ਅਮਿਤ ਕੁਲਾਹਲ ਭਯੋ ॥੪੬॥

तब ही अमित कुलाहल भयो ॥४६॥

ਤਦੋਂ ਹੀ ਬਹੁਤ ਰੌਲਾ ਪੈ ਗਿਆ ॥੪੬॥

ਬਾਜੈ ਲਗੇ ਤਹਾ ਸਦਿਯਾਨੇ ॥

बाजै लगे तहा सदियाने ॥

ਉਥੇ ਖ਼ੁਸ਼ੀ ਦੇ ਵਾਜੇ ਵਜਣ ਲਗੇ

ਬਾਜਤ ਤਿਹੂੰ ਭਵਨ ਮਹਿ ਜਾਨੇ ॥

बाजत तिहूँ भवन महि जाने ॥

ਜਿਨ੍ਹਾ ਦੀ ਆਵਾਜ਼ ਤਿੰਨਾ ਲੋਕਾ ਵਿਚ ਜਾਣੀ ਜਾਣ ਲਗੀ।

ਢੋਲ ਮ੍ਰਿਦੰਗ ਮੁਚੰਗ ਨਗਾਰੇ ॥

ढोल मृदंग मुचंग नगारे ॥

ਢੋਲ, ਮ੍ਰਿਦੰਗ, ਮੁਚੰਗ, ਨਗਾਰੇ,

ਮੰਦਲ ਤੂਰ ਉਪੰਗ ਅਪਾਰੇ ॥੪੭॥

मंदल तूर उपंग अपारे ॥४७॥

ਮੰਦਲ, ਤੁਰੀਆਂ ਅਤੇ ਬਹੁਤ ਸਾਰੇ ਉਪੰਗ ਵਜਣ ਲਗੇ ॥੪੭॥

ਦੋਹਰਾ ॥

दोहरा ॥

ਦੋਹਰਾ:

ਬਜੈ ਦਮਾਮਾ ਜਬ ਲਗੇ ਸੁਨਿ ਮਾਰੂ ਧੁਨਿ ਕਾਨ ॥

ਬਜੈ ਦਮਾਮਾ ਜਬ ਲਗੇ ਸੁਨਿ ਮਾਰੂ ਧੁਨਿ ਕਾਨ ॥
ਜਦੋਂ ਦਮਾਮੇ ਵਜਣ ਲਗੇ ਅਤੇ (ਉਨ੍ਹਾ ਦੀ) ਮਾਰੂ ਧੁਨੀ ਨੂੰ ਕੰਨਾ ਨਾਲ ਸੁਣਿਆ ਗਿਆ,

ਖਾਨ ਖਵੀਨ ਜਿਤੇ ਹੁਤੇ ਟੂਟਿ ਪਰੇ ਤਹ ਆਨਿ ॥੪੮॥
खान खवीन जिते हुते टूटि परे तह आनि ॥४८॥
ਤਾ ਜਿਤਨੇ ਵੀ ਖ਼ਾਨ ਅਤੇ ਖਵੀਨ ਸਨ, ਉਥੇ ਟੁੱਟ ਕੇ ਆ ਪਏ ॥੪੮॥

ਚੌਪਈ ॥
चौपई ॥
ਚੌਪਈ:

ਐਸੋ ਕਵਨ ਦ੍ਵੈਖਨੀ ਜਾਯੋ ॥
ऐसो कवन द्वैखनी जायो ॥
ਅਜਿਹਾ ਕਿਹੜਾ ਦ੍ਵੈਸ਼ਣ ਇਸਤਰੀ ਦਾ ਜਾਇਆ ਹੋਇਆ ਹੈ

ਜਿਨੈ ਜੁਝਊਆ ਇਹਾ ਬਜਾਯੋ ॥
जिनै जुझऊआ इहा बजायो ॥
ਜਿਸ ਨੇ ਇਥੇ ਜੁਝਾਰੂ ਦਮਾਮਾ ਵਜਾਇਆ ਹੈ।

ਐਸਾ ਭਯੋ ਕਵਨ ਮਤਵਾਲਾ ॥
ऐसा भयो कवन मतवाला ॥
ਅਜਿਹਾ ਕਿਹੜਾ ਪਾਗਲ ਹੋਇਆ ਹੈ

ਜਹ ਮੂਰਖ ਨਹਿ ਸੂਝਤ ਚਾਲਾ ॥੪੯॥
जह मूरख नहि सूझत चाला ॥४९॥
ਜਿਸ ਮੂਰਖ ਨੂੰ ਸਥਿਤੀ ਦਾ ਹੀ ਪਤਾ ਨਹੀਂ ॥੪੯॥

ਇਹ ਬਿਧਿ ਭਾਖਿ ਖਾਨ ਸਭ ਧਾਏ ॥
इह बिधि भाखि खान सभ धाए ॥

ਇਸ ਤਰ੍ਹਾ ਕਹਿ ਕੇ ਸਾਰੇ ਪਠਾਣ ਭਜਦੇ ਆਏ

ਬਾਧੇ ਚੁੰਗ ਚੌਂਪ ਤਨ ਆਏ ॥

बाधे चुँग चौप तन आए ॥

ਅਤੇ ਟੋਲੇ ਬੰਨ੍ਹ ਕੇ ਚਾਓ ਨਾਲ (ਭਰੇ ਹੋਏ) ਸ਼ਰੀਰਾ ਨਾਲ ਆਏ।

ਸਮਸਦੀਨ ਲਛਿਮਨ ਜਹ ਘਾਯੋ ॥

समसदीन लछिमन जह घायो ॥

ਸ਼ਮਸਦੀਨ ਨੂੰ ਜਿਥੇ ਲੱਛਮਣ ਨੇ ਮਾਰਿਆ ਸੀ,

ਤਿਹ ਠਾ ਸਕਲ ਸੈਨ ਮਿਲਿ ਆਯੋ ॥੫੦॥

तिह ठा सकल सैन मिलि आयो ॥५०॥

ਉਸ ਥਾ ਤੇ ਸਾਰੀ ਸੈਨਾ ਮਿਲ ਕੇ ਆ ਗਈ ॥੫੦॥

ਲੋਦੀ ਸੂਰ ਨਯਾਜੀ ਚਲੇ ॥

लोदी सूर नयाजी चले ॥

ਲੋਦੀ, ਸੂਰ (ਪਠਾਣਾ ਦੀ ਇਕ ਜਾਤਿ) ਨਿਆਜ਼ੀ

ਲੀਨੇ ਸੰਗ ਸੂਰਮਾ ਭਲੇ ॥

लीने संग सूरमा भले ॥

ਆਪਣੇ ਨਾਲ ਚੰਗੇ ਚੰਗੇ ਸੂਰਮੇ ਲੈ ਕੇ ਚਲ ਪਏ।

ਦਾਓਜਈ ਰੁਹੇਲੇ ਆਏ ॥

दाओजई रुहेले आए ॥

(ਇਨ੍ਹਾ ਤੋਂ ਇਲਾਵਾ) ਦਾਓਜ਼ਈ ('ਦਾਊਦਜ਼ਈ' ਪਠਾਣਾ ਦੀ ਇਕ ਸ਼ਾਖ਼) ਰੁਹੇਲੇ,

ਆਫਰੀਦਿਯਨ ਤੁਰੈ ਨਚਾਏ ॥੫੧॥

आफरीदियन तुरै नचाए ॥५१॥

ਅਫ਼ੀਰਦੀ (ਪਠਾਣਾ) ਨੇ ਵੀ (ਆਪਣੇ) ਘੋੜੇ ਨਚਾਏ ॥੫੧॥

ਦੋਹਰਾ ॥

दोहरा ॥

ਦੋਹਰਾ:

ਬਾਵਨ ਖੇਲ ਪਠਾਨ ਤਹ ਸਭੈ ਪਰੇ ਅਰਿਰਾਇ ॥

बावन खेल पठान तह सभै परे अरिराइ ॥

ਬਾਵਨ ਖੇਲ ਪਠਾਣ (ਬਵੰਜਾ ਖ਼ਾਨਦਾਨਾ ਵਾਲੇ ਪਠਾਣ) ਸਾਰੇ ਉਥੇ ਅਰੜਾ ਕੇ ਪੈ ਗਏ।

ਭਾਤਿ ਭਾਤਿ ਬਾਨਾ ਬਧੇ ਗਨਨਾ ਗਨੀ ਨ ਜਾਇ ॥੫੨॥

भाति भाति बाना बधे गनना गनी न जाइ ॥५२॥

(ਉਨ੍ਹਾ ਨੇ) ਭਾਤ ਭਾਤ ਦੇ ਬਾਣੇ ਸਜਾਏ ਹੋਏ ਸਨ, ਜਿਨ੍ਹਾ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ ॥੫੨॥

ਚੌਪਈ ॥

चौपई ॥

ਚੌਪਈ:

ਪਖਰਿਯਾਰੇ ਦ੍ਵਾਰਨ ਨਹਿ ਮਾਵੈ ॥

पखरियारे द्वारन नहि मावै ॥

ਘੋੜ ਸਵਾਰ ਦਰਵਾਜ਼ੇ ਵਿਚ ਸਮਾ ਨਹੀਂ ਰਹੇ ਸਨ।

ਜਹਾ ਤਹਾ ਭਟ ਤੁਰੰਗ ਨਚਾਵੈ ॥

जहा तहा भट तुरंग नचावै ॥

ਸੂਰਮੇ ਜਿਥੇ ਕਿਥੇ ਘੋੜੇ ਨਚਾ ਰਹੇ ਸਨ।

ਬਾਨਨ ਕੀ ਆਂਧੀ ਤਹ ਆਈ ॥

बानन की आँधी तह आई ॥

ਉਥੇ ਬਾਣਾ ਦੀ ਹਨੇਰੀ ਜਿਹੀ ਆ ਗਈ,

ਹਾਥ ਪਸਾਰਾ ਲਖਾ ਨ ਜਾਈ ॥੫੩॥

हाथ पसारा लखा न जाई ॥५३॥

(ਜਿਸ ਕਰ ਕੇ) ਹੱਥ ਪਸਾਰਿਆਂ ਵੀ ਨਜ਼ਰ ਨਹੀਂ ਸੀ ਆਉਂਦਾ ॥੫੩॥

ਇਹ ਬਿਧਿ ਸੋਰ ਨਗਰ ਮੈ ਪਯੋ ॥

इह बिधि सोर नगर मै पयो ॥

ਇਸ ਤਰ੍ਹਾ ਨਗਰ ਵਿਚ ਸ਼ੋਰ ਪੈ ਗਿਆ। (ਇੰਜ ਪ੍ਰਤੀਤ ਹੋਣ ਲਗਾ)

ਜਨੁ ਰਵਿ ਉਲਟਿ ਪਲਟ ਹ੍ਵੈ ਗਯੋ ॥

जनु रवि उलटि पलट ह्वै गयो ॥

ਮਾਨੋ ਸੂਰਜ ਉਲਟ ਪੁਲਟ ਗਿਆ ਹੋਵੇ,

ਜੈਸੇ ਜਲਧਿ ਬਾਰਿ ਪਰਹਰੈ ॥

जैसे जलधि बारि परहरै ॥

ਜਾ ਜਿਵੇਂ ਸਮੁੰਦਰ ਪਾਣੀ ਨੂੰ ਉਲਦਦਾ ਹੋਵੇ (ਭਾਵ ਜਵਾਰਭਾਟਾ ਆ ਗਿਆ ਹੋਵੇ)

ਉਛਰਿ ਉਛਰਿ ਮਛਰੀ ਜ੍ਯੋਂ ਮਰੈ ॥੫੪॥

उछरि उछरि मछरी ज्यों मरै ॥५४॥

ਜਾ ਜਿਵੇਂ ਮੱਛਲੀਆਂ ਉਛਲ ਉਛਲ ਕੇ ਮਰ ਰਹੀਆਂ ਹੋਣ ॥੫੪॥

ਜਿਹ ਬਿਧਿ ਨਾਵ ਨਦੀ ਕੀ ਧਾਰਾ ॥

जिह बिधि नाव नदी की धारा ॥

ਜਿਵੇਂ ਨਦੀ ਦੀ ਧਾਰਾ ਵਿਚ ਨੌਕਾ

ਬਹੀ ਜਾਤ ਕੋਊ ਨਹਿ ਰਖਵਾਰਾ ॥

बही जात कोऊ नहि रखवारा ॥

ਰੁੜਦੀ ਜਾ ਰਹੀ ਹੋਵੇ ਅਤੇ ਕੋਈ ਰਖਵਾਲਾ ਨਾ ਹੋਵੇ।

ਤੈਸੀ ਦਸਾ ਨਗਰ ਕੀ ਭਈ ॥

ਤੈਸੀ ਦਸਾ ਨਗਰ ਕੀ ਭਈ ॥

ਉਸ ਤਰ੍ਹਾ ਹੀ ਨਗਰ ਦੀ ਹਾਲਤ ਹੋ ਗਈ।

ਜਨੁ ਬਿਨੁ ਸਕ੍ਰ ਸਚੀ ਹ੍ਵੈ ਗਈ ॥੫੫॥

जनु बिनु सक्र सची ह्वै गई ॥५५॥

(ਇੰਜ ਲਗਦਾ ਸੀ) ਮਾਨੋ ਸਚੀ ਇੰਦਰ ਤੋਂ ਬਿਨਾ ਹੋ ਗਈ ਹੋਵੇ ॥੫੫॥

ਦੋਹਰਾ ॥

दोहरा ॥

ਦੋਹਰਾ:

ਇਹਿ ਦਿਸਿ ਸਭ ਛਤ੍ਰੀ ਚੜੇ ਉਹਿ ਦਿਸਿ ਚੜੇ ਪਠਾਨ ॥

इहि दिसि सभ छत्री चड़े उहि दिसि चड़े पठान ॥

ਇਸ ਪਾਸੇ ਤੋਂ ਸਭ ਛਤ੍ਰੀ ਚੜ੍ਹੇ ਸਨ ਅਤੇ ਉਸ ਪਾਸੇ ਤੋਂ ਪਠਾਣ ਚੜ੍ਹੇ ਸਨ।

ਸੁਨਹੁ ਸੰਤ ਚਿਤ ਦੈ ਸਭੈ ਜਿਹ ਬਿਧਿ ਭਯੋ ਨਿਦਾਨ ॥੫੬॥

सुनहु संत चित दै सभै जिह बिधि भयो निदान ॥५६॥

ਹੇ ਸੰਤੋ! ਸਾਰੇ ਚਿਤ ਲਾ ਕੇ ਸੁਣੋ, ਜਿਸ ਤਰ੍ਹਾ (ਸਾਰੇ ਸ਼ੋਰ ਸ਼ਰਾਬੇ ਦਾ) ਅੰਤ ਹੋਇਆ ॥੫੬॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਜਬੈ ਜੋਰਿ ਬਾਨਾ ਅਨੀ ਖਾਨ ਆਏ ॥

जबै जोरि बाना अनी खान आए ॥

ਜਦ ਬਾਣਾ ਨੂੰ (ਕਮਾਨਾ ਨਾਲ) ਜੋੜ ਕੇ ਪਠਾਣਾ ਦੀ ਸੈਨਾ ਆਈ

ਇਤੈ ਛੋਭਿ ਛਤ੍ਰੀ ਸਭੈ ਬੀਰ ਧਾਏ ॥

इतै छोभि छत्री सभै बीर धाए ॥

ਤਾ ਇਧਰੋਂ ਸਾਰੇ ਛਤ੍ਰੀ ਸੂਰਮੇ ਰੋਹ ਵਿਚ ਆ ਕੇ ਚੜ੍ਹ ਆਏ।

ਚਲੇ ਬਾਨ ਐਸੇ ਦੁਹੂੰ ਓਰ ਭਾਰੇ ॥

चले बान ऐसे दुहूँ ओर भारे ॥

ਦੋਹਾ ਪਾਸਿਆਂ ਤੋਂ ਅਜਿਹੇ ਭਾਰੇ ਤੀਰ ਚਲੇ

ਲਗੈ ਅੰਗ ਜਾ ਕੇ ਨ ਜਾਹੀ ਨਿਕਾਰੇ ॥੫੭॥

लगै अंग जा के न जाही निकारे ॥५७॥

ਕਿ ਜਿਸ ਦੇ ਸ਼ਰੀਰ ਵਿਚ ਲਗੇ, (ਫਿਰ) ਕੱਢੇ ਨਹੀਂ ਜਾ ਸਕੇ ॥੫੭॥

ਤਬੈ ਲਛਿਮਨ ਕੁਮਾਰ ਜੂ ਕੋਪ ਕੈ ਕੈ ॥

तबै लछिमन कुमार जू कोप कै कै ॥

ਤਦ ਲੱਛਮਣ ਕੁਮਾਰ ਨੇ ਕ੍ਰੋਧਿਤ ਹੋ ਕੇ

ਹਨੇ ਖਾਨ ਬਾਨੀ ਸਭੈ ਸਸਤ੍ਰ ਲੈ ਕੈ ॥

हने खान बानी सभै ससत्र लै कै ॥

ਮੁਖੀ ('ਬਾਨੀ') ਪਠਾਣਾ ਨੂੰ ਸ਼ਸਤ੍ਰ ਲੈ ਕੇ ਮਾਰ ਦਿੱਤਾ।

ਕਿਤੇ ਖੇਤ ਮਾਰੇ ਪਰੇ ਬੀਰ ਐਸੇ ॥

किते खेत मारे परे बीर ऐसे ॥

ਕਿਤੇ ਸੂਰਮੇ ਯੁੱਧ-ਭੂਮੀ ਵਿਚ ਇਸ ਤਰ੍ਹਾ ਮਾਰੇ ਹੋਏ ਪਏ ਸਨ

ਬਿਰਾਜੈ ਕਟੇ ਇੰਦ੍ਰ ਕੇ ਕੇਤੁ ਜੈਸੇ ॥੫੮॥

बिराजै कटे इंद्र के केतु जैसे ॥५८॥

ਜਿਸ ਤਰ੍ਹਾ ਇੰਦਰ ਦੇ ਝੰਡੇ ਕਟੇ ਹੋਏ ਪਏ ਹੋਣ ॥੫੮॥

ਪੀਏ ਜਾਨੁ ਭੰਗੈ ਮਲੰਗੈ ਪਰੇ ਹੈ ॥

पीए जानु भंगै मलंगै परे है ॥

(ਯੁੱਧ-ਭੂਮੀ ਵਿਚ ਪਏ ਹੋਏ ਇਸ ਤਰ੍ਹਾ ਲਗ ਰਹੇ ਸਨ) ਮਾਨੋ ਮਲੰਗ ਭੰਗ ਪੀ ਕੇ ਪਏ ਹੋਣ।

ਕਹੂੰ ਕੋਟਿ ਸੌਡੀਨ ਸੀਸੈ ਝਰੇ ਹੈ ॥
कहूँ कोटि सौडीन सीसै झरे है ॥
ਕਿਤੇ ਅਨੇਕਾ ਹਾਥੀਆਂ ਦੇ ਸਿਰ ਡਿਗੇ ਪਏ ਸਨ।

ਕਹੂੰ ਉਸਟ ਮਾਰੇ ਸੁ ਲੈ ਭੂਮਿ ਤੋਪੈ ॥
कहूँ उसट मारे सु लै भूमि तोपै ॥
ਕਿਤੇ ਮਾਰੇ ਹੋਏ ਊਠ ਰਣਭੂਮੀ ਵਿਚ ਪਰੁਚੇ ਹੋਏ ਦਿਖਦੇ ਸਨ।

ਕਹੂੰ ਖੇਤ ਖਾਡੇ ਲਸੈ ਨਗਨ ਧੋਪੈ ॥੫੯॥
कहूँ खेत खाडे लसै नगन धोपै ॥५९॥
ਕਿਤੇ ਰਣ-ਖੇਤਰ ਵਿਚ ਨੰਗੀਆਂ ਤਲਵਾਰਾ ਅਤੇ ਖੰਡੇ ਲਿਸ਼ਕਦੇ ਸਨ ॥੫੯॥

ਕਹੂੰ ਬਾਨ ਕਾਟੇ ਪਰੇ ਭੂਮਿ ਐਸੇ ॥
कहूँ बान काटे परे भूमि ऐसे ॥
ਕਿਤੇ ਬਾਣਾ ਦੇ ਕਟੇ ਹੋਏ (ਸੂਰਮੇ) ਧਰਤੀ ਉਤੇ ਇੰਜ ਪਏ ਸਨ

ਬੁਯੋ ਕੋ ਕ੍ਰਿਸਾਨੈ ਕਢੇ ਈਖ ਜੈਸੇ ॥
बुयो को कृसानै कढे ईख जैसे ॥
ਜਿਵੇਂ ਕਿਸਾਨ ਨੇ ਬੀਜਣ ਲਈ ਗੰਨੇ (ਦੇ ਟੋਟੇ) ਕਢੇ ਹਨ।

ਕਹੂੰ ਲਹਿਲਹੈ ਪੇਟ ਮੈ ਯੌ ਕਟਾਰੀ ॥
कहूँ लहिलहै पेट मै यौ कटारी ॥
ਕਿਤੇ ਪੇਟ ਵਿਚ ਕਟਾਰ ਇਸ ਤਰ੍ਹਾ ਚਮਕ ਰਹੀ ਸੀ,

ਮਨੋ ਮਛ ਸੋਹੈ ਬਧੇ ਬੀਚ ਜਾਰੀ ॥੬੦॥
मनो मछ सोहै बधे बीच जारी ॥६०॥
ਮਾਨੋ ਜਾਲ ਵਿਚ ਫਸੀ ਹੋਈ ਮੱਛਲੀ ਸ਼ੋਭ ਰਹੀ ਹੋਵੇ ॥੬੦॥

ਕਿਤੈ ਪੇਟ ਪਾਟੇ ਪਰੇ ਖੇਤ ਬਾਜੀ ॥

कितै पेट पाटे परे खेत बाजी ॥

ਕਿਤੇ ਯੁੱਧ-ਭੂਮੀ ਵਿਚ ਪਾਟੇ ਹੋਏ ਪੇਟਾ ਵਾਲੇ ਘੋੜੇ ਪਏ ਸਨ।

ਕਹੂੰ ਮਤ ਦੰਤੀ ਫਿਰੈ ਛੂਛ ਤਾਜੀ ॥

कहूँ मत दंती फिरै छूछ ताजी ॥

ਕਿਤੇ ਮਸਤ ਹਾਥੀ ਅਤੇ ਸਵਾਰਾ ਤੋਂ ਸਖਣੇ ਘੋੜੇ ਫਿਰ ਰਹੇ ਸਨ।

ਕਹੂੰ ਮੂੰਡ ਮਾਲੀ ਪੁਐ ਮੁੰਡ ਮਾਲਾ ॥

कहूँ मूँड माली पुऐ मुँड माला ॥

ਕਿਤੇ ਸ਼ਿਵ ('ਮੁੰਡ ਮਾਲੀ') ਸਿਰਾ ਦੀ ਮਾਲਾ ਪਰੋ ਰਿਹਾ ਸੀ।

ਕਹੂੰ ਭੂਤ ਔ ਪ੍ਰੇਤ ਨਾਚੈ ਬਿਤਾਲਾ ॥੬੧॥

कहूँ भूत औ प्रेत नाचै बिताला ॥६१॥

ਕਿਤੇ ਭੂਤ, ਪ੍ਰੇਤ ਅਤੇ ਬੈਤਾਲ ਨਚ ਰਹੇ ਸਨ ॥੬੧॥

ਕਹੂੰ ਦੈਤ ਕਾਢੇ ਫਿਰੈ ਦਾਤ ਭਾਰੇ ॥

कहूँ दैत काढो फिरै दात भारे ॥

ਕਿਤੇ ਦੈਂਤ ਵੱਡੇ ਵੱਡੇ ਦੰਦ ਕਢੀ ਫਿਰਦੇ ਸਨ।

ਬਮੈ ਸ੍ਰੌਨ ਕੇਤੇ ਪਰੇ ਖੇਤ ਮਾਰੇ ॥

बमै स्रौन केते परे खेत मारे ॥

ਕਿਤਨੇ ਹੀ ਯੁੱਧ-ਖੇਤਰ ਵਿਚ ਮਾਰੇ ਹੋਏ ਪਏ ਸਨ (ਅਤੇ ਉਨ੍ਹਾ ਦੇ ਜ਼ਖਮਾ ਵਿਚੋਂ) ਲਹੂ ਵਗ ਰਿਹਾ ਸੀ।

ਕਹੂੰ ਤਾਜਿ ਡਾਰੇ ਜਿਰਹ ਖੋਲ ਐਸੇ ॥

कहूँ ताजि डारे जिरह खोल ऐसे ॥

ਕਿਤੇ ਤਾਜ ਪਏ ਸਨ ਅਤੇ ਕਿਤੇ ਕਵਚ ਅਤੇ ਖੋਲ ਇਸ ਤਰ੍ਹਾ ਡਿਗੇ ਪਏ ਸਨ,

ਬਗੇ ਬਜ਼ੋਤ ਭਾਰੇ ਸਮੈ ਸੀਤ ਜੈਸੇ ॥੬੨॥

ਬਗੇ ਬ੍ਯੋਤ ਭਾਰੇ ਸਮੈ ਸੀਤ ਜੈਸੇ ॥੬੨॥

ਜਿਵੇਂ ਸਰਦੀ ਦੇ ਮੌਸਮ ਵਿਚ (ਦਰਜ਼ੀ ਨੇ) ਬਹੁਤ ਸਾਰੇ ਕਪੜੇ ਵਿਉਂਤ ਕੇ ਸੁਟੇ ਹਨ ॥੬੨॥

ਤਹਾ ਬਾਜ ਹਾਥੀਨ ਕੀ ਸ੍ਰੋਨ ਧਾਰੈ ॥

तहा बाज हाथीन की स्रोन धारै ॥

ਉਥੇ ਘੋੜਿਆਂ ਅਤੇ ਹਾਥੀਆਂ ਦੇ ਲਹੂ ਦੀਆਂ ਧਾਰਾ (ਇਸ ਤਰ੍ਹਾ ਵਗ ਰਹੀਆਂ ਸਨ)

ਪਰੈ ਜ੍ਯੋਂ ਫੁਹਾਰਾਨਹੂੰ ਕੀ ਫੁਹਾਰੈ ॥

परै ज्यों फुहारानहूँ की फुहारै ॥

ਜਿਵੇਂ ਫੁਹਾਰਿਆਂ ਵਿਚੋਂ ਫੁਹਾਰ ਪੈਂਦੀ ਹੈ।

ਪ੍ਰਲੈ ਕਾਲ ਸੋ ਜਾਨ ਦੂਜੋ ਭਯੋ ਹੈ ॥

प्रलै काल सो जान दूजो भयो है ॥

(ਇੰਜ ਲਗਦਾ ਸੀ) ਮਾਨੋ ਦੂਜੀ ਪਰਲੋ ਆ ਗਈ ਹੋਵੇ

ਜਹਾ ਕੋਟਿ ਸੂਰਾਨ ਸੂਰਾ ਖਯੋ ਹੈ ॥੬੩॥

जहा कोटि सूरान सूरा खयो है ॥६३॥

ਅਤੇ ਜਿਸ ਵਿਚ ਕਰੋੜਾ ਸੂਰਮਿਆਂ ਦੇ ਸੂਰਮੇ ਮਾਰੇ ਗਏ ਹੋਣ ॥੬੩॥

ਤਹਾ ਕੋਟਿ ਸੌਡੀਨ ਕੇ ਸੁੰਡ ਕਾਟੇ ॥

तहा कोटि सौडीन के सुँड काटे ॥

ਉਥੇ ਕਰੋੜਾ ਹਾਥੀਆਂ ਦੀਆਂ ਸੁੰਢਾ ਕਟੀਆਂ ਪਈਆਂ ਸਨ।

ਕਹੂੰ ਬੀਰ ਮਾਰੇ ਗਿਰੇ ਕੇਤੁ ਫਾਟੇ ॥

कहूँ बीर मारे गिरे केतु फाटे ॥

ਕਿਤੇ ਮਾਰੇ ਹੋਏ ਸੂਰਮੇ ਪਏ ਸਨ (ਅਤੇ ਕਿਤੇ) ਫਟੇ ਹੋਏ ਝੰਡੇ ਡਿਗੇ ਪਏ ਸਨ।

ਕਹੂੰ ਖੇਤ ਨਾਚੈ ਪਠੇ ਪਖਰਿਯਾਰੇ ॥

कहूँ खेत नाचै पठे पखरियारे ॥

ਕਿਤੇ ਜਵਾਨ ਘੋੜ ਸਵਾਰ ਯੁੱਧ ਵਿਚ (ਘੋੜੇ) ਨਚਾ ਰਹੇ ਸਨ।

ਕਹੂੰ ਮਾਰੂ ਬਾਜੈ ਉਠੈ ਨਾਦ ਭਾਰੇ ॥੬੪॥

कहूँ मारू बाजै उठै नाद भारे ॥६४॥

ਕਿਤੇ ਮਾਰੂ ਨਗਾਰੇ ਵਜ ਰਹੇ ਸਨ ਅਤੇ ਭਾਰੀ ਨਾਦ ਉਠ ਰਿਹਾ ਸੀ ॥੬੪॥

ਕਹੂੰ ਸੰਖ ਭੇਰੀ ਤਹਾ ਨਾਦ ਬਾਜੈ ॥

कहूँ संख भेरी तहा नाद बाजै ॥

ਉਥੇ ਕਿਤੇ ਸੰਖਾ ਅਤੇ ਭੇਰੀਆਂ ਦਾ ਨਾਦ ਹੋ ਰਿਹਾ ਸੀ

ਹਸੈ ਗਰਜਿ ਠੋਕੈ ਭੁਜਾ ਭੂਪ ਗਾਜੈ ॥

हसै गरजि ठोकै भुजा भूप गाजै ॥

ਅਤੇ ਕਿਤੇ ਰਾਜੇ (ਸੂਰਮੇ) ਭੁਜਾਵਾ ਠੋਕ ਕੇ ਗਜ ਅਤੇ ਹਸ ਰਹੇ ਸਨ।

ਨਗਾਰੇ ਨਫੀਰੀ ਬਜੈ ਝਾਝ ਭਾਰੀ ॥

नगारे नफीरी बजै झाझ भारी ॥

(ਕਿਤੇ) ਵੱਡੇ ਨਗਾਰੇ, ਨਫ਼ੀਰੀਆਂ, ਝਾਝਾ ਵਜ ਰਹੀਆਂ ਸਨ।

ਹਠੇ ਰੋਸ ਕੈ ਕੈ ਤਹਾ ਛਤ੍ਰਧਾਰੀ ॥੬੫॥

हठे रोस कै कै तहा छत्रधारी ॥६५॥

ਕਿਤੇ ਛਤ੍ਰਧਾਰੀ ਰੋਹ ਵਿਚ ਭਰੇ ਹੋਏ ਡਟੇ ਪਏ ਸਨ ॥੬੫॥

ਕਹੂੰ ਭੀਮ ਭੇਰੀ ਬਜੈ ਰਾਗ ਮਾਰੂ ॥

कहूँ भीम भेरी बजै राग मारू ॥

ਕਿਤੇ ਵੱਡੀਆਂ ਭੇਰੀਆਂ ਤੋਂ ਮਾਰੂ ਰਾਗ ਵਜ ਰਿਹਾ ਸੀ।

ਨਫੀਰੀ ਕਹੂੰ ਨਾਇ ਨਾਦੈ ਨਗਾਰੂ ॥

नफीरी कहूँ नाइ नादै नगारू ॥

ਕਿਤੇ ਨਫ਼ੀਰੀਆਂ, ਸ਼ਹਿਨਾਈਆਂ ਅਤੇ ਨਗਾਰੇ ਵਜ ਰਹੇ ਸਨ।

ਕਹੂੰ ਬੇਨੁ ਔ ਬੀਨ ਬਾਜੈ ਸੁਰੰਗਾ ॥

कहूँ बेनु औ बीन बाजै सुरंगा ॥

ਕਿਤੇ ਬੇਨਾ ਅਤੇ ਬੀਨਾ ਸੁੰਦਰ ਢੰਗ ਨਾਲ ਵਜ ਰਹੀਆਂ ਸਨ।

ਰੁਚੰਗਾ ਮ੍ਰਿਦੰਗਾ ਉਪੰਗਾ ਮੁਚੰਗਾ ॥੬੬॥

रुचंगा मृदंगा उपंगा मुचंगा ॥६६॥

ਕਿਤੇ ਰੁਚੰਗ, ਮ੍ਰਿਦੰਗ, ਉਪੰਗ, ਅਤੇ ਮੁਚੰਗ ਵਜ ਰਹੇ ਸਨ ॥੬੬॥

ਝਰੋਖਾ ਤਰੇ ਜੋ ਮਚੀ ਮਾਰਿ ਐਸੀ ॥

झरोखा तरे जो मची मारि ऐसी ॥

ਝਰੋਖੇ ਹੇਠਾ ਤਾ ਅਜਿਹੀ ਲੜਾਈ ਹੋਈ ਸੀ,

ਭਈ ਦੇਵ ਦਾਨਵਾਨ ਕੀ ਹੈ ਨ ਤੈਸੀ ॥

भई देव दानवान की है न तैसी ॥

ਜਿਸ ਵਰਗੀ ਦੇਵਤਿਆਂ ਅਤੇ ਦੈਂਤਾ ਵਿਚ ਵੀ ਨਹੀਂ ਹੋਈ ਸੀ।

ਨ ਸ੍ਰੀ ਰਾਮ ਔ ਰਾਵਨੈ ਜੁਧ ਐਸੋ ॥

न स्री राम औ रावनै जुध ऐसो ॥

ਨਾ ਇਹੋ ਜਿਹਾ ਯੁੱਧ ਰਾਮ ਅਤੇ ਰਾਵਣ ਵਿਚ ਹੋਇਆ ਸੀ

ਕਿਯੋ ਭੀ ਮਹਾਭਾਰਥੈ ਮੈ ਸੁ ਨ ਤੈਸੋ ॥੬੭॥

कियो भी महाभारथै मै सु न तैसो ॥६७॥

ਅਤੇ ਨਾ ਹੀ ਇਹੋ ਜਿਹਾ ਮਹਾਭਾਰਤ ਵਿਚ ਕੀਤਾ ਗਿਆ ਸੀ (ਅਰਥਾਤਰ– ਨਾ ਇਹੋ ਜਿਹਾ ਭੀਮ ਨੇ ਮਹਾਭਾਰਤ ਵਿਚ ਕੀਤਾ ਸੀ) ॥੬੭॥

ਤਹਾ ਬੀਰ ਕੇਤੇ ਖਰੇ ਗਾਲ੍ਹ ਮਾਰੈ ॥

तहा बीर केते खरे गाल्ह मारै ॥

ਉਥੇ ਕਈ ਸੂਰਮੇ ਖੜੋਤੇ ਹੋਏ ਬੜਕਾ ਮਾਰ ਰਹੇ ਸਨ।

ਕਿਤੇ ਬਾਨ ਛੋਡੈ ਕਿਤੈ ਸਸਤ੍ਰ ਧਾਰੈ ॥

किते बान छोडै कितै ससत्र धारै ॥

ਕਿਤੇ ਬਾਣ ਛਡ ਰਹੇ ਸਨ ਅਤੇ ਕਿਤੇ ਸਸਤ੍ਰ ਧਾਰਨ ਕਰ ਰਹੇ ਸਨ।

ਕਿਤੇ ਨਾਰ ਕੇ ਭੇਸ ਕੌ ਸਾਜ ਲੈ ਕੈ ॥

किते नार के भेस कौ साज लै कै ॥

ਕਿਤੇ ਇਸਤਰੀਆਂ ਦਾ ਭੇਸ ਧਾਰ ਕੇ

ਚਲੈ ਛੋਰਿ ਬਾਜੀ ਹਠੀ ਭਾਜ ਕੈ ਕੈ ॥੬੮॥

चलै छोरि बाजी हठी भाज कै कै ॥६८॥

ਹਠੀ ਸੂਰਮੇ ਘੋੜੇ ਛਡ ਕੇ ਭਜੀ ਜਾ ਰਹੇ ਸਨ ॥੬੮॥

ਕਿਤੇ ਖਾਨ ਖੇਦੇ ਕਿਤੇ ਖੇਤ ਮਾਰੇ ॥

किते खान खेदे किते खेत मारे ॥

ਕਿਤਨੇ ਹੀ ਪਠਾਣ ਖਦੇੜ ਦਿੱਤੇ ਗਏ ਅਤੇ ਕਿਤਨੇ ਹੀ ਯੁੱਧ-ਖੇਤਰ ਵਿਚ ਮਾਰ ਦਿੱਤੇ ਗਏ।

ਕਿਤੇ ਖੇਤ ਮੈ ਖਿੰਗ ਖਤ੍ਰੀ ਲਤਾਰੇ ॥

किते खेत मै खिंग खत्री लतारे ॥

ਕਿਤਨੇ ਹੀ ਛਤ੍ਰੀਆਂ ਨੂੰ ਰਣ-ਭੂਮੀ ਵਿਚ ਘੋੜਿਆਂ ਨੇ ਲਿਤਾੜ ਦਿੱਤਾ।

ਜਹਾ ਬੀਰ ਬਾਕੇ ਹਠੀ ਪੂਤ ਘਾਏ ॥

जहा बीर बाके हठी पूत घाए ॥

ਜਿਥੇ ਬਾਕੇ ਹਠੀ ਸੂਰਮੇ ਮਾਰੇ ਗਏ,

ਤਹੀ ਗੋਲ ਬਾਧੇ ਚਲੇ ਸਿਧ ਆਏ ॥੬੯॥

तही गोल बाधे चले सिध आए ॥६९॥

ਉਥੇ ਗੋਲ ਘੇਰੇ ਬਣਾ ਕੇ ਸਿਧ ਪਾਲ (ਆਪ) ਆ ਗਏ ॥੬੯॥

ਜਬੈ ਸਿਧ ਪਾਲੈ ਪਠਾਨੌ ਨਿਹਾਰਾ ॥

ਜਬੈ ਸਿਧ ਪਾਲੈ ਪਠਾਨੌ ਨਿਹਾਰਾ ॥

ਜਦੋਂ ਸਿਧ ਪਾਲ ਨੂੰ ਪਠਾਣਾ ਨੇ ਵੇਖਿਆ,

ਕਿਨੀ ਹਾਥ ਲੈ ਨ ਹਥਜਾਰੈ ਸੰਭਾਰਾ ॥

किनी हाथ लै न हथ्यारै संभारा ॥

ਤਾ ਕੋਈ ਵੀ ਹੱਥ ਵਿਚ ਹਥਿਆਰ ਨਾ ਸੰਭਾਲ ਸਕਿਆ।

ਕਿਤੇ ਭਾਜਿ ਚਾਲੇ ਕਿਤੇ ਖੇਤ ਮਾਰੇ ॥

किते भाजि चाले किते खेत मारे ॥

ਕਿਤਨੇ ਭਜ ਗਏ ਅਤੇ ਕਿਤਨੇ ਹੀ ਰਣ-ਭੂਮੀ ਵਿਚ ਮਾਰ ਦਿੱਤੇ ਗਏ।

ਪੁਰਾਨੇ ਪਲਾਸੀ ਮਨੋ ਬਾਇ ਡਾਰੇ ॥੭੦॥

पुराने पलासी मनो बाइ डारे ॥७०॥

(ਇੰਜ ਲਗਦਾ ਸੀ) ਮਾਨੋ ਹਵਾ ਨੇ ਪਲਾਸ ਦੇ ਪੁਰਾਣੇ ਬ੍ਰਿਛ ਡਿਗਾ ਦਿੱਤੇ ਹੋਣ ॥੭੦॥

ਹਠੇ ਜੇ ਜੁਝੇ ਸੇ ਸਭੈ ਖੇਤ ਮਾਰੇ ॥

हठे जे जुझे से सभै खेत मारे ॥

ਜਿਤਨੇ ਵੀ ਹਠੀ ਸੂਰਮੇ ਯੁੱਧ ਵਿਚ ਜੁਟੇ ਸਨ, ਸਾਰੇ ਰਣ-ਖੇਤਰ ਵਿਚ ਮਾਰ ਦਿੱਤੇ ਗਏ

ਕਿਤੇ ਖੇਦਿ ਕੈ ਕੋਟ ਕੇ ਮਧਿ ਡਾਰੇ ॥

किते खेदि कै कोट के मधि डारे ॥

ਅਤੇ ਕਿਤਨੇ ਹੀ ਖਦੇੜ ਕੇ ਕਿਲ੍ਹੇ ਵਿਚ ਸੁਟ ਦਿੱਤੇ ਗਏ।

ਕਿਤੇ ਬਾਧਿ ਲੈ ਕੈ ਕਿਤੇ ਛੋਰਿ ਦੀਨੇ ॥

किते बाधि लै कै किते छोरि दीने ॥

ਕਿਤਨਿਆਂ ਨੂੰ ਬੰਨ੍ਹ ਲਿਆ ਗਿਆ ਅਤੇ ਕਿਤਨਿਆਂ ਨੂੰ ਛਡ ਦਿੱਤਾ ਗਿਆ।

ਕਿਤੇ ਜਾਨ ਮਾਰੇ ਕਿਤੇ ਰਾਖਿ ਲੀਨੇ ॥੭੧॥

किते जान मारे किते राखि लीने ॥७१॥

ਕਿਤਨੇ ਜਾਨੋ ਮਾਰ ਦਿੱਤੇ ਗਏ ਅਤੇ ਕਿਤਨਿਆਂ ਨੂੰ ਬਚਾ ਲਿਆ ਗਿਆ ॥੭੧॥

ਤਿਸੀ ਕੌ ਹਨਾ ਖਗ ਜੌਨੇ ਉਚਾਯੋ ॥

तिसी कौ हना खग जौने उचायो ॥

ਜਿਸ ਨੇ ਤਲਵਾਰ ਚੁਕੀ, ਉਸੇ ਨੂੰ ਮਾਰ ਦਿੱਤਾ ਗਿਆ।

ਸੋਈ ਜੀਵ ਬਾਚਾ ਜੁਈ ਭਾਜਿ ਆਯੋ ॥

सोई जीव बाचा जुई भाजि आयो ॥

ਉਹੀ ਜੀਉਂਦਾ ਬਚਿਆ ਜੋ ਭਜ ਕੇ ਆ ਗਿਆ।

ਕਹਾ ਲੌ ਗਨਾਊ ਭਯੋ ਜੁਧ ਭਾਰੀ ॥

कहा लौ गनाऊ भयो जुध भारी ॥

ਕਿਥੋਂ ਤਕ ਬਖਾਨ ਕਰਾ, ਬਹੁਤ ਭਾਰੀ ਯੁੱਧ ਹੋਇਆ।

ਲਖੇ ਲੋਹ ਮਾਚਾ ਕੁਪੇ ਛਤ੍ਰ ਧਾਰੀ ॥੭੨॥

लखे लोह माचा कुपे छत्र धारी ॥७२॥

ਲੋਹਾ ਖੜਕਦਿਆਂ ਵੇਖ ਕੇ ਛਤ੍ਰਧਾਰੀ ਕ੍ਰੋਧਿਤ ਹੋ ਗਏ ॥੭੨॥

ਕਿਤੇ ਨਾਦ ਨਾਦੈ ਕਿਤੇ ਨਾਦ ਪੂਰੈ ॥

किते नाद नादै किते नाद पूरै ॥

ਕਿਤੇ ਨਾਦ (ਨਰਸਿੰਘੇ) ਵਜ ਰਹੇ ਹਨ ਅਤੇ ਕਿਤੇ ਨਾਦ (ਸੰਖ) ਪੂਰੇ ਜਾ ਰਹੇ ਹਨ।

ਕਿਤੇ ਜ੍ਵਾਨ ਜੂਝੈ ਬਰੈ ਹੇਰਿ ਸੂਰੈ ॥

किते ज्वान जूझै बरै हेरि सूरै ॥

ਕਿਤੇ ਜਵਾਨ ਲੜ ਕੇ ਮਰ ਗਏ ਸਨ ਅਤੇ (ਹੂਰਾ) ਸੂਰਮਿਆਂ ਨੂੰ ਵੇਖ ਵੇਖ ਕੇ ਵਰ ਰਹੀਆਂ ਸਨ।

ਕਿਤੇ ਆਨਿ ਕੈ ਕੈ ਕ੍ਰਿਪਾਨੈ ਚਲਾਵੈ ॥

किते आनि कै कै कृपानै चलावै ॥

ਕਿਤੇ (ਸੂਰਮੇ) ਆ ਆ ਕੇ ਕ੍ਰਿਪਾਨਾ ਚਲਾਉਂਦੇ ਹਨ।

ਕਿਤੇ ਆਨਿ ਗਾਜੈ ਕਿਤੇ ਭਾਜਿ ਜਾਵੈ ॥੭੩॥

कितेआनि गाजै किते भाजि जावै ॥७३॥

ਕਿਤੇ ਆ ਕੇ ਗਜਦੇ ਹਨ ਅਤੇ ਕਿਤੇ ਭਜੀ ਜਾ ਰਹੇ ਹਨ ॥੭੩॥

ਜਬੈ ਸਿਧ ਪਾਲੈ ਸਭੈ ਖਾਨ ਮਾਰੇ ॥

जबै सिध पालै सभै खान मारे ॥

ਜਦ ਸਿਧ ਪਾਲ ਨੇ ਸਾਰੇ ਪਠਾਣ ਮਾਰ ਦਿੱਤੇ

ਲਏ ਛੀਨ ਕੈ ਤਾਜ ਬਾਜੀ ਨਗਾਰੇ ॥

लए छीन कै ताज बाजी नगारे ॥

ਅਤੇ ਉਨ੍ਹਾ ਦੇ ਤਾਜ, ਘੋੜੇ ਅਤੇ ਨਗਾਰੇ ਖੋਹ ਲਏ।

ਹੁਤੇ ਦੂਰਿ ਬਾਸੀ ਕਿਤੇ ਖਾਨ ਘਾਏ ॥

हुते दूरि बासी किते खान घाए ॥

(ਫਿਰ) ਦੂਰ ਰਹਿਣ ਵਾਲੇ ਕਿਤਨੇ ਹੀ ਪਠਾਣ ਉਥੇ ਆ ਗਏ।

ਘਿਰਿਯੋ ਸਿਧ ਪਾਲੈ ਕਰੀ ਮਤ ਨਯਾਏ ॥੭੪॥

घिरियो सिध पालै करी मत न्याए ॥७४॥

ਸਿਧ ਪਾਲ ਮਸਤ ਹਾਥੀ ਵਾਗ (ਚੌਹਾ ਪਾਸਿਆਂ ਤੋਂ) ਘਿਰ ਗਿਆ ॥੭੪॥

ਜਿਤੇ ਖਾਨ ਭਾਜੇ ਤਿਤੇ ਫੇਰਿ ਢੂਕੇ ॥

जिते खान भाजे तिते फेरि ढूके ॥

ਜਿਤਨੇ ਪਠਾਣ ਭਜੇ ਸਨ, ਇਤਨੇ ਹੋਰ ਆ ਢੁਕੇ

ਚਹੂੰ ਓਰ ਗਾਜੈ ਹਠੀ ਸਿਧ ਜੂ ਕੇ ॥

चहूँ ओर गाजै हठी सिध जू के ॥

ਅਤੇ ਹਠੀ ਸਿਧ ਪਾਲ ਦੇ ਚੌਹੀਂ ਪਾਸੀਂ ਗਜਣ ਲਗੇ (ਅਤੇ ਕਹਿਣ ਲਗੇ)

ਕਹਾ ਜਾਇਗੋ ਛਤ੍ਰਿ ਜਾਨੇ ਨ ਦੈ ਹੈ ॥

कहा जाइगो छतृ जाने न दै है ॥

ਹੇ ਛਤ੍ਰੀ! ਕਿਥੇ ਜਾਓਗੇ, (ਤੁਹਾਨੂੰ) ਜਾਣ ਨਹੀਂ ਦਿਆਂਗੇ।

ਇਹੀ ਛੇਤ੍ਰ ਮੈ ਛਿਪ੍ਰ ਤੁਹਿ ਆਜੁ ਛੈ ਹੈ ॥੭੫॥

इही छेत्र मै छिप्र तुहि आजु छै है ॥७५॥

ਇਸੇ ਰਣ-ਖੇਤਰ ਵਿਚ ਜਲਦੀ ('ਛਿਪ੍ਰ') ਹੀ ਤੈਨੂੰ ਖ਼ਤਮ ਕਰਾਗੇ ॥੭੫॥

ਸੁਨੇ ਬੈਨ ਐਸੇ ਭਰਿਯੋ ਕੋਪ ਸੂਰੋ ॥

सुने बैन ऐसे भरियो कोप सूरो ॥

ਇਸ ਪ੍ਰਕਾਰ ਦੇ ਬੋਲ ਸੁਣ ਕੇ ਸੂਰਮਾ ਕ੍ਰੋਧ ਨਾਲ ਭਰ ਗਿਆ।

ਸਭੇ ਸਸਤ੍ਰ ਸੌਡੀ ਮਹਾ ਲੋਹ ਪੂਰੋ ॥

सभे ससत्र सौडी महा लोह पूरो ॥

ਉਹ ਸਾਰਿਆਂ ਸ਼ਸਤ੍ਰਾਂ ਨਾਲ ਸੁਸਜਿਤ ਸੀ ਅਤੇ ਹਥਿਆਰ ਚਲਾਉਣ ਵਿਚ ਨਿਪੁਨ ਸੀ।

ਦਯੋ ਸੈਨ ਕੌ ਆਇਸੈ ਆਪੁ ਹੀ ਯੋ ॥

दयो सैन कौ आइसै आपु ही यो ॥

ਉਸ ਨੇ ਆਪ ਸਾਰੀ ਸੈਨਾ ਨੂੰ ਇਸ ਤਰ੍ਹਾ ਆਗਿਆ ਦਿੱਤੀ,

ਕਪੀ ਬਾਹਨੀ ਕੌ ਕਹਿਯੋ ਰਾਮ ਜੀ ਯੋ ॥੭੬॥

कपी बाहनी कौ कहियो राम जी यो ॥७६॥

ਜਿਸ ਤਰ੍ਹਾ ਬਾਦਰਾ ਦੀ ਸੈਨਾ ਨੂੰ ਰਾਮ ਜੀ ਨੇ ਦਿੱਤੀ ਸੀ ॥੭੬॥

ਸੁਨੇ ਬੈਨ ਸੈਨਾ ਚਲੀ ਕੋਪ ਕੈ ਕੈ ॥

सुने बैन सैना चली कोप कै कै ॥

(ਸਿਧ ਪਾਲ ਦੇ) ਬੋਲ ਸੁਣ ਕੇ ਸਾਰੀ ਸੈਨਾ ਕ੍ਰੋਧਿਤ ਹੋ ਕੇ

ਸਭੇ ਸਸਤ੍ਰ ਅਸਤ੍ਰਾਨ ਕੌ ਹਾਥ ਲੈ ਕੈ ॥

सभे ससत्र असत्रान कौ हाथ लै कै ॥
ਅਤੇ ਸਾਰੇ ਸ਼ਸਤ੍ਰ ਅਸਤ੍ਰਾ ਨੂੰ ਹੱਥ ਵਿਚ ਲੈ ਕੇ ਚਲ ਪਈ।

ਜਿਤੇ ਖਾਨ ਆਏ ਤਿਤੇ ਖੇਤ ਮਾਰੇ ॥
जिते खान आए तिते खेत मारे ॥
ਜੋ ਵੀ ਪਠਾਣ ਆਏ, ਉਨ੍ਹਾ ਨੂੰ ਰਣ-ਖੇਤਰ ਵਿਚ ਮਾਰ ਦਿੱਤਾ।

ਕਿਤੇ ਖੇਦਿ ਕੈ ਕੋਟਿ ਕੀ ਓਟ ਡਾਰੇ ॥੭੭॥
किते खेदि कै कोटि की ओट डारे ॥७७॥
ਕਿਤਨਿਆਂ ਨੂੰ ਖਦੇੜ ਕੇ ਕਿਲ੍ਹੇ ਦੀ ਓਟ ਵਿਚ ਸੁਟ ਦਿੱਤਾ ॥੭੭॥

ਕਿਤੇ ਬੀਰ ਬਾਨੈਤ ਬਾਜੀ ਪਲਟੈ ॥
किते बीर बानैत बाजी पलटै ॥
ਕਿਤੇ ਬਾਣ ਚਲਾਉਣ ਵਾਲੇ ਸੂਰਮੇ ਘੋੜਿਆਂ ਸਮੇਤ ਉਲਟੇ ਪਏ ਸਨ।

ਕਿਤੇ ਬੀਰ ਬਾਨੀਨ ਸੋ ਆਨਿ ਜੁਟੈ ॥
किते बीर बानीन सो आनि जुटै ॥
ਕਿਤੇ ਸੂਰਮੇ ਬਾਣਾ ਨਾਲ ਆ ਕੇ ਜੁਟ ਗਏ ਸਨ।

ਕਿਤੇ ਖਗ ਲੈ ਖਿੰਗ ਖਤ੍ਰੀ ਉਮੰਗੈ ॥
किते खग लै खिंग खत्री उमंगै ॥
ਕਿਤੇ ਤਲਵਾਰਾ ਲੈ ਕੇ ਛਤ੍ਰੀ ਘੋੜਿਆਂ ਨੂੰ ਨਚਾਦੇ ਹੋਏ (ਉਥੇ ਆ ਜਾਦੇ ਸਨ)

ਜਹਾ ਜੰਗ ਜੋਧਾ ਜਗੇ ਜੋਰ ਜੰਗੈ ॥੭੮॥
जहा जंग जोधा जगे जोर जंगै ॥७८॥
ਜਿੱਥੇ ਵੱਡੇ ਯੋਧੇ ਯੁੱਧ ਕਰ ਰਹੇ ਸਨ ॥੭੮॥

ਘੁਰੈ ਘੋਰ ਬਾਦਿਤ੍ਰ ਮਾਰੂ ਨਗਾਰੇ ॥
घुरै घोर बादित्र मारू नगारे ॥

(ਕਿਤੇ) ਵੱਡੇ ਮਾਰੂ ਨਗਾਰੇ ਘੋਰ ਧੁਨੀ ਨਾਲ ਵਜ ਰਹੇ ਸਨ

ਮਚੇ ਆਨਿ ਕੈ ਕੈ ਮਹਾ ਭੂਪ ਭਾਰੇ ॥

मचे आनि कै कै महा भूप भारे ॥

(ਅਤੇ ਕਿਤੇ) ਵੱਡੇ ਰਾਜੇ ਆ ਕੇ ਯੁੱਧ ਕਰ ਰਹੇ ਸਨ।

ਖੁਲੇ ਖਗ ਖਤ੍ਰੀ ਉਠੇ ਭਾਤਿ ਐਸੀ ॥

खुले खग खत्री उठे भाति ऐसी ॥

ਛਤ੍ਰੀਆਂ ਦੀਆਂ ਨੰਗੀਆਂ ਤਲਵਾਰਾ ਇਸ ਤਰ੍ਹਾ ਉਲ੍ਹਰ ਰਹੀਆਂ ਸਨ,

ਮਨੋ ਬਹਨਿ ਜ੍ਵਾਲਾ ਪ੍ਰਲੈ ਕਾਲ ਜੈਸੀ ॥੭੯॥

मनो बहनि ज्वाला प्रलै काल जैसी ॥७९॥

ਮਾਨੋ ਪਰਲੋ ਸਮੇਂ ਦੀ ਜਵਾਲਾ ਵਗ ਰਹੀ ਹੋਵੇ ॥੭੯॥

ਕਹੂੰ ਟੀਕ ਕਾਟੇ ਗਿਰੇ ਟੋਪ ਟੂਟੇ ॥

कहूँ टीक काटे गिरे टोप टूटे ॥

ਕਿਤੇ (ਮੱਥੇ ਉਤੇ ਧਾਰਨ ਕੀਤੇ ਜਾਣ ਵਾਲੇ ਲੋਹੇ ਦੇ) ਟਿਕੇ ਕਟੇ ਪਏ ਸਨ ਅਤੇ ਕਿਤੇ ਟੁਟੇ ਹੋਏ ਟੋਪ ਡਿਗੇ ਪਏ ਸਨ।

ਕਹੂੰ ਤਾਜ ਧਾਰੀ ਪਰੇ ਬਰਮ ਛੂਟੇ ॥

कहूँ ताज धारी परे बरम छूटे ॥

ਕਿਤੇ ਤਾਜਧਾਰੀਆਂ ਦੇ ਕਵਚ ਖੁਲ੍ਹੇ ਪਏ ਸਨ।

ਕਹੂੰ ਚਰਮ ਕਾਟੇ ਪਰੇ ਖੇਤ ਐਸੇ ॥

कहूँ चरम काटे परे खेत ऐसे ॥

ਕਿਤੇ ਕਟੀਆਂ ਹੋਈਆਂ ਢਾਲਾ ਰਣ-ਭੂਮੀ ਵਿਚ ਇਸ ਤਰ੍ਹਾ ਪਈਆਂ ਸਨ

ਕਹੂੰ ਚੌਰ ਸੋਹੈ ਮਨੋ ਹੰਸ ਜੈਸੇ ॥੮੦॥

कहूँ चौर सोहै मनो हंस जैसे ॥८०॥

ਅਤੇ ਕਿਤੇ ਚੌਰਾ (ਡਿਗੀਆਂ ਪਈਆਂ ਸਨ) ਮਾਨੋ ਹੰਸ ਸ਼ੋਭ ਰਹੇ ਹੋਣ ॥੮੦॥

ਕਹੂੰ ਕੇਤੁ ਕਾਟੇ ਲਸੇ ਭੂਮ ਐਸੇ ॥

कहूँ केतु काटे लसे भूम ऐसे ॥

ਕਿਤੇ ਕਟੇ ਹੋਏ ਝੰਡੇ ਇਸ ਤਰ੍ਹਾ ਧਰਤੀ ਉਤੇ ਚਮਕ ਰਹੇ ਸਨ,

ਮਨੋ ਬਾਯ ਤੋਰੇ ਮਹਾ ਬ੍ਰਿਛ ਜੈਸੇ ॥

मनो बाय तोरे महा बृछ जैसे ॥

ਮਾਨੋ ਹਨੇਰੀ ਨੇ ਵੱਡੇ ਵੱਡੇ ਬ੍ਰਿਛ ਤੋੜ ਕੇ ਧਰਤੀ ਉਤੇ ਸੁਟ ਦਿੱਤੇ ਹੋਣ।

ਕਹੂੰ ਅਰਧ ਕਾਟੇ ਤੁਰੰਗੈ ਝਰੇ ਹੈ ॥

कहूँ अरध काटे तुरंगै झरे है ॥

ਕਿਤੇ ਅੱਧੇ ਕਟੇ ਹੋਏ ਘੋੜੇ ਪਏ ਸਨ

ਕਹੂੰ ਟੂਕ ਟੂਕ ਹ੍ਵੈ ਮਤੰਗੇ ਪਰੇ ਹੈ ॥੮੧॥

कहूँ टूक टूक ह्वै मतंगे परे है ॥८१॥

ਅਤੇ ਕਿਤੇ ਟੋਟੇ ਟੋਟੇ ਹੋਏ ਹਾਥੀ ਪਏ ਸਨ ॥੮੧॥

ਕਿਤੇ ਡੋਬ ਡੂਬੇ ਗਿਰੇ ਘੂੰਮ ਘੂੰਮੈ ॥

किते डोब डूबे गिरे घूँम घूँमै ॥

ਕਿਤਨੇ ਹੀ (ਲਹੂ ਦੇ) ਛਪੜਾ ਵਿਚ ਡੁਬੇ ਪਏ ਸਨ ਅਤੇ ਕਿਤਨੇ ਹੀ ਘੁੰਮੇਰੀਆਂ ਖਾ ਖਾ ਕੇ ਡਿਗੇ ਪਏ ਸਨ।

ਗਜੈ ਰਾਜ ਬਾਜੀ ਹਨੇ ਭੂਮਿ ਝੂੰਮੈ ॥

गजै राज बाजी हने भूमि झूँमै ॥

(ਕਿਤੇ) ਹਾਥੀ ਅਤੇ ਰਾਜ-ਘੋੜੇ ਭੁਆਟਣੀਆਂ ਖਾ ਕੇ ਧਰਤੀ ਉਤੇ ਮਰੇ ਪਏ ਸਨ।

ਕਿਤੇ ਊਠਿ ਭਾਜੇ ਦੁਰੇ ਬੂਟ ਮਾਹੀ ॥

किते ऊठि भाजे दुरे बूट माही ॥

ਕਿਤਨੇ ਉਠ ਕੇ ਭਜ ਗਏ ਸਨ ਅਤੇ ਬੂਟਿਆਂ ਵਿਚ ਜਾ ਲੁਕੇ ਸਨ।

ਲਗੈ ਘਾਵ ਪੀਠੈ ਕਢੇ ਮੂੰਡ ਨਾਹੀ ॥੮੨॥

लगै घाव पीठै कढे मूँड नाही ॥८२॥

(ਉਨ੍ਹਾ ਦੀਆਂ) ਪਿਠਾ ਉਤੇ ਜ਼ਖ਼ਮ ਲਗੇ ਸਨ ਅਤੇ ਸਿਰ ਬਾਹਰ ਨਹੀਂ ਕਢਦੇ ਸਨ ॥੮੨॥

ਕਿਤ੍ਯੋ ਕੇਸੁ ਫਾਸੇ ਦ੍ਰੁਮੋ ਜਾਤ ਜੋਰੈ ॥

कित्रयो केसु फासे द्रुमो जात जोरै ॥

ਕਈਆਂ ਦੇ ਵਾਲ ਜ਼ੋਰ ਨਾਲ ਭਜਦੇ ਹੋਇਆਂ ਬ੍ਰਿਛਾ ਨਾਲ ਉਲਝ ਗਏ ਸਨ

ਹਹਾ ਮੋਹਿ ਛਾਡੈ ਕਹੈ ਸਤ੍ਰੁ ਭੋਰੈ ॥

हहा मोहि छाडै कहै सत्रु भोरै ॥

ਅਤੇ ਵੈਰੀ (ਦੁਆਰਾ ਪਕੜੇ ਜਾਣ ਦੇ) ਭੁਲੇਖੇ ਵਿਚ ਛਡ ਦਿੱਤੇ ਜਾਣ ਲਈ ਤਰਲੇ ਕਢਦੇ ਸਨ।

ਨਿਕਾਰੈ ਕ੍ਰਿਪਾਨੈ ਨ ਪਾਛੈ ਨਿਹਾਰੈ ॥

निकारै कृपानै न पाछै निहारै ॥

ਕ੍ਰਿਪਾਨਾ ਕਢ ਕੇ ਵੀ ਪਿਛੇ ਵਲ ਨਹੀਂ ਵੇਖਦੇ ਸਨ

ਭਜੇ ਜਾਹਿ ਕਾਜੀ ਨ ਬਾਜੀ ਸੰਭਾਰੈ ॥੮੩॥

भजे जाहि काजी न बाजी संभारै ॥८३॥

ਅਤੇ ਕਾਜ਼ੀ ਲੋਗ ਭਜੀ ਜਾ ਰਹੇ ਸਨ ਅਤੇ ਆਪਣੇ ਘੋੜਿਆਂ ਨੂੰ ਸੰਭਾਲਦੇ ਤਕ ਨਹੀਂ ਸਨ ॥੮੩॥

ਕਿਤੇ ਖਾਨ ਤੋਰੇ ਨ ਘੋਰੇ ਸੰਭਾਰੈ ॥

किते खान तोरे न घोरे संभारै ॥

ਕਿਤੇ ਪਠਾਣਾ ਨੂੰ ਤੋੜ ਮਰੋੜ ਸੁਟਿਆ ਸੀ ਅਤੇ (ਉਹ) ਘੋੜੇ ਵੀ ਸੰਭਾਲ ਨਹੀਂ ਰਹੇ ਸਨ।

ਕਿਤੇ ਛੋਰਿ ਜੋਰੇ ਤ੍ਰਿਯਾ ਭੇਸ ਧਾਰੈ ॥

किते छोरि जोरे तृया भेस धारै ॥

ਕਿਤਨੇ ਆਪਣੇ ਬਸਤ੍ਰਾ ('ਜੋਰੇ') ਨੂੰ ਛਡ ਕੇ ਇਸਤਰੀ ਦਾ ਭੇਸ ਧਾਰ ਰਹੇ ਸਨ।

ਕਿਤੈ ਦੈ ਅਕੋਰੈ ਨਿਹੋਰੈ ਤਿਸੀ ਕੌ ॥

ਕਿਤੈ ਦੈ ਅਕੋਰੈ ਨਿਹੋਰੈ ਤਿਸੀ ਕੌ ॥
ਕਈ ਉਸ ਨੂੰ ਭੇਟਾ ('ਅਕੋਰੈ') ਦੇ ਕੇ ਤਰਲੇ ਕਰਦੇ ਸਨ,

ਲਏ ਹਾਥ ਮੈ ਤੇਗ ਦੇਖੈ ਜਿਸੀ ਕੌਂ ॥੮੪॥
लए हाथ मै तेग देखै जिसी कौ ॥८४॥
ਜਿਸ ਕਿਸੇ ਦੇ ਹੱਥ ਵਿਚ ਤਲਵਾਰ ਵੇਖ ਲੈਂਦੇ ਸਨ ॥੮੪॥

ਕਿਤੇ ਜੀਵ ਲੈ ਕੇ ਸਿਪਾਹੀ ਸਿਧਾਏ ॥
किते जीव लै के सिपाही सिधाए ॥
ਕਿਤਨੇ ਸਿਪਾਹੀ ਜਾਨ ਬਚਾ ਕੇ ਭਜ ਰਹੇ ਸਨ

ਕਿਤੇ ਚੁੰਗ ਬਾਧੈ ਚਲੈ ਖੇਤ ਆਏ ॥
किते चुँग बाधै चलै खेत आए ॥
ਅਤੇ ਕਿਤਨੇ ਟੋਲੇ ਬੰਨ੍ਹ ਕੇ ਰਣ-ਭੂਮੀ ਵਿਚ ਆ ਗਏ ਸਨ।

ਕਿਤ੍ਯੋ ਪ੍ਰਾਨ ਹੋਮੇ ਰਨਹਿ ਜ੍ਵਾਲ ਮਾਹੀ ॥
कित्रयो प्रान होमे रनहि ज्वाल माही ॥
ਕਿਤਨਿਆਂ ਨੇ ਰਣ-ਭੂਮੀ ਦੀ ਅਗਨੀ ਵਿਚ (ਆਪਣੇ) ਪ੍ਰਾਣ ਹੋਮ ਦਿੱਤੇ ਸਨ

ਮਰੈ ਟੂਕ ਟੂਕ ਹ੍ਵੈ ਭਜੈ ਪੈ ਗੁਨਾਹੀ ॥੮੫॥
मरै टूक टूक ह्वै भजै पै गुनाही ॥८५॥
(ਅਤੇ ਕਿਤਨੇ ਹੀ) ਭਜਣ ਨੂੰ ਗੁਨਾਹ ਸਮਝਦੇ ਹੋਏ ਟੋਟੇ ਟੋਟੇ ਹੋ ਕੇ ਜੂਝ ਮਰੇ ਸਨ ॥੮੫॥

ਤਹਾ ਲੈ ਅਪਛ੍ਰਾਨ ਕੇਤੇ ਬਰੇ ਹੈ ॥
तहा लै अपछ्रान केते बरे है ॥
ਜਿਹੜੇ ਯੁੱਧ ਵਿਚ ਸਾਹਮਣੇ ਹੋ ਕੇ ਮਰੇ ਸਨ,

ਜਿਤੇ ਸਾਮੁਹੇ ਜੁਧ ਕੈ ਕੈ ਮਰੇ ਹੈ ॥
जिते सामुहे जुध कै कै मरे है ॥

ਉਨ੍ਹਾ ਨੂੰ ਉਥੇ ਅਪੱਛਰਾਵਾ ਨੇ ਵਰ ਲਿਆ।

ਕਿਤੇ ਨਰਕ ਬਾਸੀ ਤਿਸੀ ਕਾਲ ਹੂਏ ॥

कितने नरक बासी तिसी काल हूए ॥

ਕਿਤਨੇ ਹੀ ਉਸੇ ਵੇਲੇ ਨਰਕਾ ਦੇ ਵਾਸੀ ਬਣੇ

ਜਿਤੇ ਸੂਮ ਸੋਫੀ ਭਜੇ ਜਾਤ ਮੂਏ ॥੮੬॥

जिते सूम सोफी भजे जात मूए ॥८६॥

ਅਤੇ ਜਿਤਨੇ ਸ਼ੂਮ ਸੋਫ਼ੀ (ਨਸ਼ਾ ਨਾ ਕਰਨ ਵਾਲੇ) ਸਨ, (ਉਹ) ਭਜਦੇ ਹੋਏ ਹੀ ਮਾਰੇ ਗਏ ॥੮੬॥

ਕਿਤੇ ਭੀਰ ਜੋਧਾ ਮਰੇ ਬਾਜ ਮਾਰੇ ॥

किते भीर जोधा मरे बाज मारे ॥

ਕਈ ਡਰਪੋਕ ਯੋਧੇ ਬਿਨਾ ਮਾਰਿਆਂ ਹੀ ਮਾਰੇ ਗਏ

ਗਿਰੇ ਤ੍ਰਾਸ ਕੈ ਕੈ ਬਿਨਾ ਬਾਨ ਡਾਰੇ ॥

गिरे त्रास कै कै बिना बान डारे ॥

ਅਤੇ ਬਿਨਾ ਤੀਰ ਚਲਾਇਆਂ ਡਰ ਦੇ ਮਾਰੇ ਡਿਗ ਪਏ।

ਕਿਤ੍ਯੋ ਅਗਮਨੈ ਆਨਿ ਕੈ ਪ੍ਰਾਨ ਦੀਨੇ ॥

कित्रयो अगमनै आनि कै प्रान दीने ॥

ਕਿਤਨਿਆਂ ਨੇ ਅਗੇ ਵਧ ਕੇ ਪ੍ਰਾਣ ਦਿੱਤੇ

ਕਿਤ੍ਯੋ ਦੇਵ ਕੇ ਲੋਕ ਕੋ ਪੰਥ ਲੀਨੇ ॥੮੭॥

कित्रयो देव के लोक को पंथ लीने ॥८७॥

ਅਤੇ ਕਿਤਨਿਆਂ ਨੇ ਦੇਵ ਲੋਕ ਦਾ ਰਾਹ ਪਕੜਿਆ ॥੮੭॥

ਜਿਤੇ ਸੂਮ ਸੋਫੀ ਭਜੇ ਜਾਤ ਮਾਰੇ ॥

जिते सूम सोफी भजे जात मारे ॥

ਜਿਤਨੇ ਸ਼ੂਮ ਸੋਫ਼ੀ ਭਜੇ ਜਾਦੇ ਸਨ, (ਉਹ) ਮਾਰੇ ਗਏ।

ਤਿਤੇ ਭੂਮਿ ਭੋਗੈ ਨਹੀ ਬੰਨਿ ਜਾਰੇ ॥

तिते भूमि भोगै नही बंनि जारे ॥

ਉਨ੍ਹਾ ਨੂੰ ਭੂਮੀ ਨੇ ਹੀ ਖਾਇਆ (ਭਾਵ ਕਾਵਾ-ਗਿੱਧਾ ਨੇ ਖਾ ਲਿਆ) (ਉਨ੍ਹਾ ਨੂੰ) ਬੰਨ੍ਹ ਕੇ ਜਲਾਇਆ ਨਹੀਂ ਗਿਆ।

ਭਈ ਭੀਰ ਗਾਢੀ ਮਚਿਯੋ ਜੁਧ ਭਾਰੀ ॥

भई भीर गाढी मचियो जुध भारी ॥

ਬਹੁਤ ਵੱਡੀ ਭੀੜ ਬਣ ਗਈ ਸੀ ਅਤੇ ਭਾਰੀ ਯੁੱਧ ਮਚਿਆ ਸੀ

ਲਖੇ ਬੀਰ ਠਾਢੇ ਕਪੈ ਦੇਹ ਸਾਰੀ ॥੮੮॥

लखे बीर ठाढे कपै देह सारी ॥८८॥

ਅਤੇ ਸੂਰਮਿਆਂ ਨੂੰ ਖੜੋਤਿਆਂ ਵੇਖ ਕੇ (ਡਰਪੋਕਾ ਦੀ) ਸਾਰੀ ਦੇਹ ਕੰਬਦੀ ਸੀ ॥੮੮॥

ਜਹਾ ਸਿਧ ਪਾਲੈ ਘਨੇ ਸਤ੍ਰ ਕੂਟੇ ॥

जहा सिध पालै घने सत्र कूटे ॥

ਜਿਥੇ ਸਿਧ ਪਾਲ ਨੇ ਬਹੁਤ ਸਾਰੇ ਵੈਰੀ ਵੱਢੇ ਸਨ,

ਤਹਾ ਦੇਖਿ ਜੋਧਾਨ ਤੈ ਕੋਟਿ ਛੂਟੇ ॥

तहा देखि जोधान तै कोटि छूटे ॥

ਉਥੇ ਯੋਧਿਆਂ ਨੂੰ ਕਿਲ੍ਹਾ ਛਡਦੇ ਹੋਇਆਂ ਵੇਖਿਆ ਗਿਆ।

ਚਲੇ ਭਾਜਿ ਕੈ ਨ ਹਥਜਾਰੈ ਸੰਭਾਰਿਯੋ ॥

चले भाजि कै न हथ्यारै संभारियो ॥

(ਉਹ) ਭਜਦੇ ਜਾ ਰਹੇ ਸਨ ਅਤੇ ਹਥਿਆਰ ਸੰਭਾਲ ਨਹੀਂ ਰਹੇ ਸਨ,

ਲਖੈ ਸਮਸਦੀਨੈ ਪਰਿਯੋ ਭੂੰਮਿ ਮਾਰਿਯੋ ॥੮੯॥

लखै समसदीनै परियो भूँमि मारियो ॥८९॥

(ਜਦ ਉਨ੍ਹਾ ਨੇ) ਧਰਤੀ ਉਤੇ ਸ਼ਮਸਦੀਨ ਨੂੰ ਮਰਿਆ ਹੋਇਆ ਡਿਗਿਆ ਵੇਖਿਆ ॥੮੯॥

ਤਹਾ ਭਾਟ ਢਾਢੀ ਖਰੇ ਗੀਤ ਗਾਵੈਂ ॥

तहा भाट ढाढी खरे गीत गावैं ॥

ਉਥੇ ਭਾਟ ਅਤੇ ਢਾਢੀ ਖੜੋ ਕੇ ਗੀਤ ਗਾ ਰਹੇ ਸਨ।

ਸੁਨਾਵੈ ਪ੍ਰਭੈ ਬੈਰ ਬ੍ਰਿੰਦੈ ਤ੍ਰਸਾਵੈਂ ॥

सुनावै प्रभै बैर बृंदै त्रसावैं ॥

ਉਹ ਆਪਣੇ ਸੁਆਮੀ ਨੂੰ ਸੁਣਾਉਂਦੇ ਸਨ ਅਤੇ ਵੈਰੀ ਦੇ ਝੁੰਡਾ ਨੂੰ ਡਰਾਉਂਦੇ ਸਨ।

ਕਹੂੰ ਨਾਦ ਬਾਜੈ ਨਫੀਰੀ ਨਗਾਰੇ ॥

कहूँ नाद बाजै नफीरी नगारे ॥

ਕਿਤੇ ਰਣਸਿੰਘੇ, ਨਫ਼ੀਰੀਆਂ ਅਤੇ ਨਗਾਰੇ ਵਜਦੇ ਸਨ

ਹਸੈ ਗਰਜਿ ਠੋਕੈ ਭੁਜਾ ਭੂਪ ਭਾਰੇ ॥੯੦॥

हसै गरजि ठोकै भुजा भूप भारे ॥९०॥

ਅਤੇ ਵੱਡੇ ਵੱਡੇ ਰਾਜੇ ਭੁਜਾਵਾ ਠੋਕ ਕੇ ਗਜਦੇ ਅਤੇ ਹਸਦੇ ਸਨ ॥੯੦॥

ਜਬੈ ਖਾਨ ਜੂਝੈ ਸਭੈ ਖੇਤ ਮਾਹੀ ॥

जबै खान जूझै सभै खेत माही ॥

ਜਦੋਂ ਸਾਰੇ ਪਠਾਣ ਯੁੱਧ ਵਿਚ ਮਾਰੇ ਗਏ

ਬਡੇ ਐਂਠਿਯਾਰੇ ਬਚਿਯੋ ਏਕ ਨਾਹੀ ॥

बडे ऐंठियारे बचियो एक नाही ॥

ਅਤੇ ਵੱਡੇ ਹੈਂਕੜਬਾਜ਼ਾ ਵਿਚੋਂ ਇਕ ਵੀ ਨਾ ਬਚਿਆ।

ਲਈ ਛੀਨਿ ਦਿਲੀ ਦਿਲੀਸੈ ਸੰਘਾਰਿਯੋ ॥

लई छीनि दिली दिलीसै संघारियो ॥

ਦਿੱਲੀ ਦੇ ਬਾਦਸ਼ਾਹ ਨੂੰ ਮਾਰ ਕੇ (ਉਸ ਤੋਂ) ਦਿੱਲੀ (ਦੀ ਹਕੂਮਤ) ਖੋਹ ਲਈ।

ਤਬੈ ਆਪਨੇ ਸੀਸ ਪੈ ਛਤ੍ਰ ਢਾਰਿਯੋ ॥੯੧॥

तबै आपने सीस पै छत्र ढारियो ॥९१॥

ਤਦ (ਉਸ ਨੇ) ਆਪਣੇ ਸਿਰ ਉਤੇ ਛਤ੍ਰ ਝੁਲਾ ਦਿੱਤਾ ॥੯੧॥

ਜਬੈ ਸਿਧ ਪਾਲੈ ਘਨੀ ਸੈਨ ਕੂਟੀ ॥

जबै सिध पालै घनी सैन कूटी ॥

ਜਦੋਂ ਸਿਧ ਪਾਲ ਨੇ ਬਹੁਤ ਸਾਰੀ ਸੈਨਾ ਕੁਚਲ ਦਿੱਤੀ,

ਬਚੈ ਪ੍ਰਾਨ ਲੈ ਕੈ ਚਹੂੰ ਓਰ ਫੂਟੀ ॥

बचै प्रान लै कै चहूँ ओर फूटी ॥

ਤਾ ਬਾਕੀ ਬਚੀ (ਸੈਨਾ) ਪ੍ਰਾਣ ਬਚਾ ਕੇ ਇਧਰ ਉਧਰ ਖਿੰਡ ਗਈ।

ਲਈ ਪਾਤਿਸਾਹੀ ਸਿਰੈ ਛਤ੍ਰ ਢਾਰਿਯੋ ॥

लई पातिसाही सिरै छत्र ढारियो ॥

(ਦੀਵਾਨ ਸਿਧ ਪਾਲ ਨੇ) ਬਾਦਸ਼ਾਹੀ ਲੈ ਲਈ (ਅਤੇ ਆਪਣੇ) ਸਿਰ ਉਤੇ ਛਤ੍ਰ ਝੁਲਵਾ ਲਿਆ।

ਪਰਿਯੋ ਪਾਸੁ ਬਾਚ੍ਯੋ ਅਰਿਯੋ ਸੋ ਸੰਘਾਰਿਯੋ ॥੯੨॥

परियो पासु बाच्यो अरियो सो संघारियो ॥९२॥

ਜੋ ਸ਼ਰਨ ਵਿਚ ਆ ਗਿਆ, ਉਹ ਬਚ ਗਿਆ। ਜੋ ਅੜਿਆ, ਉਹ ਮਾਰਿਆ ਗਿਆ ॥੯੨॥

ਲਈ ਪਾਤਸਾਹੀ ਹ੍ਰਿਦੈ ਯੌ ਬਿਚਾਰਾ ॥

लई पातसाही ह्रदै यौ बिचारा ॥

ਉਸ ਨੇ ਬਾਦਸ਼ਾਹੀ ਹਾਸਲ ਕਰ ਕੇ ਦਿਲ ਵਿਚ ਇਸ ਤਰ੍ਹਾ ਵਿਚਾਰ ਕੀਤਾ

ਕਰਿਯੋ ਕਾਜ ਨੀਕੋ ਨ ਸਾਹੈ ਸੰਘਾਰਾ ॥

करियो काज नीको न साहै संघारा ॥

ਕਿ ਬਾਦਸ਼ਾਹ ਨੂੰ ਮਾਰ ਕੇ ਚੰਗਾ ਕੰਮ ਨਹੀਂ ਕੀਤਾ।

ਜਗ੍ਯੋ ਰੈਨਿ ਸਾਰੀ ਧਰਿਯੋ ਧ੍ਯਾਨ ਤਾ ਕੋ ॥

जग्यो रैनि सारी धरियो ध्यान ता को ॥

ਸਾਰੀ ਰਾਤ ਜਾਗਦਾ ਰਿਹਾ ਅਤੇ ਉਸੇ ਦਾ ਧਿਆਨ ਕਰਦਾ ਰਿਹਾ।

ਦਿਯੋ ਪਾਤਿਸਾਹੀ ਮਿਲੈ ਪ੍ਰਾਤ ਵਾ ਕੋ ॥੯੩॥

दियो पातिसाही मिलै प्रात वा को ॥९३॥

(ਕਿ) ਜੋ ਵੀ ਸਵੇਰੇ ਮਿਲ ਪਏ, ਉਸੇ ਨੂੰ ਬਾਦਸ਼ਾਹੀ ਦੇ ਦਿੱਤੀ ਜਾਵੇ ॥੯੩॥

ਕਸਾਈਨ ਕੌ ਦਾਸ ਤਹ ਏਕ ਆਯੋ ॥

कसाईन कौ दास तह एक आयो ॥

ਉਥੇ ਸਵੇਰੇ ਇਕ ਕਸਾਈ ਦਾ ਨੌਕਰ ਆ ਗਿਆ।

ਨਦੀ ਡਾਰਬੇ ਓਝਰੀ ਲੈ ਸਿਧਾਯੋ ॥

नदी डारबे ओझरी लै सिधायो ॥

(ਜੋ) ਨਦੀ ਵਿਚ ਓਝਰੀ ਲੈ ਕੇ ਸੁਟਣ ਜਾ ਰਿਹਾ ਸੀ।

ਗਹਿਯੋ ਜਾਹਿ ਤਾ ਕੋ ਦਈ ਪਾਤਿਸਾਹੀ ॥

गहियो जाहि ता को दई पातिसाही ॥

ਉਸ ਨੂੰ ਜਾ ਪਕੜਿਆ ਅਤੇ ਬਾਦਸ਼ਾਹੀ ਦੇ ਦਿੱਤੀ।

ਧਰਿਯੋ ਜੈਨ ਆਲਾਵਦੀ ਨਾਮ ਤਾਹੀ ॥੯੪॥

धरियो जैन आलावदी नाम ताही ॥९४॥

ਉਸ ਦਾ ਨਾ ਜੈਨ-ਆਲਾਵਦੀ ਰਖ ਦਿੱਤਾ ॥੯੪॥

ਚੌਪਈ ॥

चौपई ॥

ਚੌਪਈ:

ਜਬ ਹੀ ਰਾਜ ਤਵਨ ਕਹ ਦਯੋ ॥

जब ही राज तवन कह दयो ॥

ਜਦ ਹੀ ਉਸ ਨੂੰ ਰਾਜ ਦੇ ਦਿੱਤਾ,

ਸੁਤਾ ਸਹਿਤ ਬਨ ਮਾਰਗ ਲਯੋ ॥

सुता सहित बन मारग लयो ॥

ਤਦ ਪੁੱਤਰੀ ਸਮੇਤ ਜੰਗਲ ਦਾ ਰਸਤਾ ਪਕੜਿਆ।

ਬਦ੍ਰਕਾਸਿ ਮਹਿ ਕਿਯਾ ਪ੍ਰਵੇਸਾ ॥

बद्रकासि महि किया प्रवेसा ॥

ਬਦ੍ਰਕਾਸਿ' (ਬਦਰੀ ਨਾਥ) ਵਿਚ ਪੁੱਤਰੀ ਸਮੇਤ

ਦੁਹਿਤਾ ਸਹਿਤ ਅਤਿਥ ਕੇ ਭੇਸਾ ॥੯੫॥

दुहिता सहित अतिथ के भेसा ॥९५॥

ਸਾਧ ਦਾ ਭੇਸ ਧਾਰਨ ਕਰ ਕੇ ਪ੍ਰਵੇਸ਼ ਕੀਤਾ ॥੯੫॥

ਦੋਹਰਾ ॥

दोहरा ॥

ਦੋਹਰਾ:

ਜਬ ਬਹੁ ਤਹ ਤਪਸਾ ਕਰੀ ਪ੍ਰਗਟ ਭਈ ਜਗ ਮਾਇ ॥

जब बहु तह तपसा करी प्रगट भई जग माइ ॥

ਜਦ (ਉਸ ਨੇ) ਉਥੇ ਬਹੁਤ ਤਪਸਿਆ ਕੀਤੀ (ਤਾ) ਜਗਤ ਮਾਤਾ (ਦੇਵੀ) ਪ੍ਰਗਟ ਹੋਈ।

ਬਰੰਬ੍ਰੂਹ ਤਾ ਸੌ ਕਹਿਯੋ ਜੋ ਤੁਹਿ ਸੁਤਾ ਸੁਹਾਇ ॥੯੬॥

बरंब्रूह ता सौ कहियो जो तुहि सुता सुहाइ ॥९६॥

ਉਸ ਨੂੰ ਕਿਹਾ, ਹੇ ਪੁੱਤਰੀ! ਜੋ ਤੈਨੂੰ ਚੰਗਾ ਲਗਦਾ ਹੈ, ਉਹ ਵਰ ਮੰਗ ਲੈ ('ਬਰੰਬ੍ਰੂਹ') ॥੯੬॥

ਚੌਪਈ ॥

चौपई ॥

ਚੌਪਈ:

ਮੈਯਾ ਇਹੈ ਦਾਨੁ ਮੁਹਿ ਦੀਜੈ ॥

मैया इहै दानु मुहि दीजै ॥

ਹੇ ਮਾਤਾ! ਮੈਨੂੰ ਇਹੋ ਵਰ ਦਿਓ

ਰਛਾ ਆਪੁ ਹਮਾਰੀ ਕੀਜੈ ॥

रछा आपु हमारी कीजै ॥

ਅਤੇ ਆਪ ਮੇਰੀ ਰਛਿਆ ਕਰੋ।

ਛਤ੍ਰਾਨੀ ਗ੍ਰਿਹਿ ਤੁਰਕ ਨ ਜਾਇ ॥

छत्रानी गृहि तुरक न जाइ ॥

ਕਦੇ ਛਤ੍ਰਾਣੀ ਤੁਰਕ ਦੇ ਘਰ ਨਾ ਜਾਵੇ,

ਮੁਹਿ ਬਰ ਦੇਹੁ ਇਹੇ ਜਗ ਮਾਇ ॥੯੭॥

मुहि बर देहु इहे जग माइ ॥९७॥

ਹੇ ਜਗਮਾਤਾ! ਮੈਨੂੰ ਇਹੋ ਵਰ ਦਿਓ ॥੯੭॥

ਚਰਨਨ ਰਹੈ ਤਿਹਾਰੈ ਚਿਤਾ ॥

चरनन रहै तिहारै चिता ॥

(ਮੇਰਾ) ਚਿਤ (ਹਰ ਵੇਲੇ) ਤੁਹਾਡੇ ਚਰਨਾ ਵਿਚ ਰਹੇ

ਗ੍ਰਿਹ ਮਹਿ ਹੋਇ ਅਨਗਨਤ ਬਿਤਾ ॥

गृह महि होइ अनगनत बिता ॥

ਅਤੇ ਘਰ ਵਿਚ ਅਣਗਿਣਤ ਧਨ-ਦੌਲਤ ਹੋਵੇ।

ਸਤ੍ਰੁ ਨ ਜੀਤਿ ਹਮੈ ਕੋਈ ਜਾਇ ॥

सत्रु न जीति हमै कोई जाइ ॥

ਸਾਨੂੰ ਕੋਈ ਵੈਰੀ ਜਿਤ ਕੇ ਨਾ ਜਾਏ

ਤੁਮ ਮਹਿ ਰਹੈ ਮੋਰ ਮਨ ਮਾਇ ॥੯੮॥

तुम महि रहै मोर मन माइ ॥९८॥

ਅਤੇ ਹੇ ਮਾਤਾ! ਮੇਰਾ ਮਨ ਸਦਾ ਤੁਹਾਡੇ ਵਿਚ ਲਗਾ ਰਹੇ ॥੯੮॥

ਜਗ ਮਾਤੈ ਐਸੇ ਬਰੁ ਦੀਯੋ ॥

जग मातै ऐसे बरु दीयो ॥

ਜਗਤ ਮਾਤਾ ਨੇ ਅਜਿਹਾ ਹੀ ਵਰ ਦਿੱਤਾ

ਤਿਨ ਕਹ ਰਾਜ ਅਸਾਮ ਕੋ ਕੀਯੋ ॥

तिन कह राज असाम को कीयो ॥

ਅਤੇ ਉਸ ਨੂੰ ਆਸਾਮ ਦਾ ਰਾਜਾ ਬਣਾ ਦਿੱਤਾ।

ਅਬ ਲਗਿ ਰਾਜ ਤਹਾ ਤੈ ਕਰੈ ॥

अब लगि राज तहा तै करै ॥

(ਉਹ) ਹੁਣ ਤਕ ਉਥੇ ਰਾਜ ਕਰਦਾ ਹੈ

ਦਿਲੀਪਤਿ ਕੀ ਕਾਨਿ ਨ ਧਰੈ ॥੯੯॥

दिलीपति की कानि न धरै ॥९९॥

ਅਤੇ ਦਿੱਲੀ ਦੇ ਬਾਦਸ਼ਾਹ ਦੀ ਪਰਵਾਹ ਨਹੀਂ ਕਰਦਾ ॥੯੯॥

ਜਿਨ ਕਹ ਰਾਜ ਭਵਾਨੀ ਦੀਯੋ ॥

जिन कह राज भवानी दीयो ॥

ਜਿਸ ਕਿਸੇ ਨੂੰ ਭਵਾਨੀ ਨੇ (ਖ਼ੁਦ) ਰਾਜ ਦਿੱਤਾ ਹੋਵੇ,

ਤਿਨ ਤੇ ਛੀਨਿ ਨ ਕਿਨਹੂੰ ਲੀਯੋ ॥

तिन ते छीनि न किनहूँ लीयो ॥

ਉਸ ਪਾਸੋਂ ਕੋਈ ਖੋਹ ਨਹੀਂ ਸਕਦਾ।

ਅਬ ਲੌ ਕਰਤ ਤਹਾ ਕੋ ਰਾਜਾ ॥

अब लौ करत तहा को राजा ॥

(ਉਹ) ਹੁਣ ਤਕ ਉਥੇ ਰਾਜ ਕਰਦਾ ਹੈ

ਰਿਧਿ ਸਿਧਿ ਸਭ ਹੀ ਘਰ ਸਾਜਾ ॥੧੦੦॥

रिधि सिधि सभ ही घर साजा ॥१००॥

ਅਤੇ ਘਰ ਵਿਚ ਸਭ ਹੀ ਰਿਧੀਆਂ ਸਿਧੀਆਂ ਮੌਜੂਦ ਹਨ ॥੧੦੦॥

ਪ੍ਰਥਮ ਦਿਲਿਸ ਸੌ ਪਿਤਾ ਜੁਝਾਯੋ ॥

प्रथम दिलिस सौ पिता जुझायो ॥

ਪਹਿਲਾ ਦਿੱਲੀ ਦੇ ਬਾਦਸ਼ਾਹ ਨਾਲ ਪਿਤਾ ਨੂੰ ਲੜਾਇਆ।

ਪੁਨਿ ਦੇਬੀ ਤੇ ਅਸ ਬਰ ਪਾਯੋ ॥

पुनि देबी ते अस बर पायो ॥

ਫਿਰ ਦੇਵੀ ਤੋਂ ਇਹ ਵਰ ਪ੍ਰਾਪਤ ਕੀਤਾ।

ਅੰਗ ਦੇਸ ਕੇ ਭਏ ਨ੍ਰਿਪਾਰਾ ॥

अंग देस के भए नृपारा ॥

(ਉਸ ਦਾ ਪਿਤਾ) 'ਅੰਗ ਦੇਸ' (ਆਸਾਮ) ਦਾ ਰਾਜਾ ਬਣਿਆ।

ਇਹ ਛਲ ਅਬਲਾ ਧਰਮ ਉਬਾਰਾ ॥੧੦੧॥

इह छल अबला धरम उबारा ॥१०१॥

ਇਸ ਛਲ ਨਾਲ (ਉਸ) ਅਬਲਾ ਨੇ ਆਪਣਾ ਧਰਮ ਬਚਾ ਲਿਆ ॥੧੦੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਸਤਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੯੭॥੫੭੫੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे दो सौ सतानवो चरित्र समापतम सतु सुभम सतु ॥२९७॥५७५०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੯੭॥੫੭੫੦॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਨਿਯਤ ਏਕ ਸਾਹ ਕੀ ਦਾਰਾ ॥

सुनियत एक साह की दारा ॥

ਇਕ ਸ਼ਾਹ ਦੀ ਇਸਤਰੀ ਸੁਣੀਂਦੀ ਸੀ

ਰੂਪਵਾਨ ਗੁਨਵਾਨ ਅਪਾਰਾ ॥

रूपवान गुनवान अपारा ॥

(ਜੋ) ਬਹੁਤ ਰੂਪਵਾਨ ਅਤੇ ਗੁਣਵਾਨ ਸੀ।

ਝਿਲਮਿਲ ਦੇ ਤਿਹ ਨਾਮ ਭਨਿਜੈ ॥

झिलमिल दे तिह नाम भनिजै ॥

ਉਸ ਦਾ ਨਾ ਝਿਲਮਿਲ ਦੇ (ਦੇਈ) ਕਿਹਾ ਜਾਦਾ ਸੀ।

ਕੋ ਦੂਸਰ ਪਟਤਰ ਤਿਹ ਦਿਜੈ ॥੧॥

को दूसर पटतर तिह दिजै ॥१॥

ਹੋਰ ਕਿਸ ਨਾਲ ਉਸ ਦੀ ਤੁਲਨਾ ਕੀਤੀ ਜਾਏ। (ਅਰਥਾਤ ਉਹ ਬਹੁਤ ਸੁੰਦਰ ਸੀ) ॥੧॥

ਰੂਪ ਕੇਤੁ ਰਾਜਾ ਇਕ ਤਹਾ ॥

रूप केतु राजा इक तहा ॥

ਉਥੇ ਰੂਪ ਕੇਤੁ ਨਾ ਦਾ ਇਕ ਰਾਜਾ ਸੀ,

ਰੂਪਮਾਨ ਅਰੁ ਸੂਰਾ ਮਹਾ ॥

रूपमान अरु सूरा महा ॥

ਜੋ ਬਹੁਤ ਰੂਪਵਾਨ ਅਤੇ ਸੂਰਮਾ ਸੀ।

ਥਰਹਰ ਕੰਪੈ ਸਤ੍ਰੁ ਜਾ ਕੇ ਡਰ ॥

थरहर कंपै सत्रु जा के डर ॥

ਜਿਸ ਦੇ ਡਰ ਦੇ ਮਾਰੇ ਵੈਰੀ ਥਰ ਥਰ ਕੰਬਦੇ ਸਨ।

ਪ੍ਰਗਟ ਭਯੋ ਜਨੁ ਦੁਤਿਯ ਨਿਸਾਕਰ ॥੨॥

प्रगट भयो जनु दुतिय निसाकर ॥२॥

(ਇੰਜ ਲਗਦਾ ਸੀ) ਮਾਨੋ ਦੂਜਾ ਚੰਦ੍ਰਮਾ ਪੈਦਾ ਹੋ ਗਿਆ ਹੋਵੇ ॥੨॥

ਏਕ ਸਪੂਤ ਪੂਤ ਤਿਨ ਜਯੋ ॥

एक सपूत पूत तिन जयो ॥

ਉਸ ਦੇ (ਘਰ) ਇਕ ਸੁਪੁੱਤਰ ਪੁੱਤਰ ਪੈਦਾ ਹੋਇਆ

ਜਾ ਸੌ ਔਰ ਨ ਜਗ ਮਹਿ ਭਯੋ ॥

जा सौ और न जग महि भयो ॥

ਜਿਸ ਵਰਗਾ ਜਗਤ ਵਿਚ ਹੋਰ ਕੋਈ ਨਹੀਂ ਸੀ।

ਝਿਲਮਿਲ ਦੇ ਤਾ ਕੌ ਲਖਿ ਗਈ ॥

झिलमिल दे ता कौ लखि गई ॥

ਝਿਲਮਿਲ ਦੇਈ ਨੇ ਉਸ ਨੂੰ ਵੇਖ ਲਿਆ।

ਤਬ ਹੀ ਤੇ ਬਵਰੀ ਸੀ ਭਈ ॥੩॥

तब ही ते बवरी सी भई ॥३॥

ਤਦ ਤੋਂ ਹੀ ਦੀਵਾਨੀ ਜਿਹੀ ਹੋ ਗਈ ॥੩॥

ਵਾ ਸੌ ਬਾਧਾ ਅਧਿਕ ਸਨੇਹਾ ॥

वा सौ बाधा अधिक सनेहा ॥

ਉਸ ਨਾਲ (ਉਸ ਨੇ) ਬਹੁਤ ਸਨੇਹ ਵਧਾ ਲਿਆ,

ਦ੍ਵੈ ਤੇ ਕਰੀ ਏਕ ਜਨੁ ਦੇਹਾ ॥

द्वै ते करी एक जनु देहा ॥

ਮਾਨੋ ਦੋ ਤੋਂ ਇਕ ਸ਼ਰੀਰ ਕਰ ਦਿੱਤਾ ਹੋਵੇ।

ਔਰ ਉਪਾਉ ਨ ਚਲਿਯੋ ਚਲਾਯੋ ॥

और उपाउ न चलियो चलायो ॥
ਜਦੋਂ (ਉਸ ਨੂੰ ਮਿਲ ਸਕਣ ਦਾ) ਕੋਈ ਹੋਰ ਉਪਾ ਨਾ ਚਲਿਆ,

ਤਬ ਅਬਲਾ ਨਰ ਭੇਸ ਬਨਾਯੋ ॥੪॥
तब अबला नर भेस बनायो ॥४॥
ਤਦ ਅਬਲਾ ਨੇ ਮਰਦ ਦਾ ਭੇਸ ਬਣਾਇਆ ॥੪॥

ਦੋਹਰਾ ॥
दोहरा ॥
ਦੋਹਰਾ:

ਧਰਿ ਕਰਿ ਭੇਸ ਕਰੌਲ ਕੌ ਗਈ ਤਵਨ ਕੇ ਧਾਮ ॥
धरि करि भेस करौल कौ गई तवन के धाम ॥
(ਉਹ) ਸ਼ਿਕਾਰੀ ਦਾ ਭੇਸ ਧਾਰ ਕੇ ਉਸ ਦੇ ਘਰ ਗਈ।

ਸਭ ਕੋ ਨਰ ਜਾਨੇ ਤਿਸੈ ਕੋਈ ਨ ਜਾਨੈ ਬਾਮ ॥੫॥
सभ को नर जाने तिसै कोई न जानै बाम ॥५॥
ਉਸ ਨੂੰ ਸਭ ਮਰਦ ਹੀ ਸਮਝਦੇ ਸਨ, ਕੋਈ ਵੀ ਇਸਤਰੀ ਨਹੀਂ ਸਮਝਦਾ ਸੀ ॥੫॥

ਚੌਪਈ ॥
चौपई ॥
ਚੌਪਈ:

ਕੁਅਰਹਿ ਰੋਜ ਸਿਕਾਰ ਖਿਲਾਵੈ ॥
कुअरहि रोज सिकार खिलावै ॥
ਉਹ ਕੁਮਾਰ ਨੂੰ ਰੋਜ਼ ਸ਼ਿਕਾਰ ਖਿਡਾਉਂਦੀ ਸੀ

ਭਾਤਿ ਭਾਤਿ ਤਨ ਮ੍ਰਿਗਹਿ ਹਨਾਵੈ ॥
भाति भाति तन मृगहि हनावै ॥

ਅਤੇ (ਉਸ ਤੋਂ) ਤਰ੍ਹਾ ਤਰ੍ਹਾ ਦੇ ਮ੍ਰਿਗ (ਜੰਗਲੀ ਪਸ਼ੂ) ਮਰਵਾਉਂਦੀ ਸੀ।

ਇਕਲੀ ਫਿਰੈ ਸਜਨ ਕੇ ਸੰਗਾ ॥

इकली फिरै सजन के संगा ॥

ਸ਼ਰੀਰ ਉਤੇ ਮਰਦਾਵਾ ਭੇਸ ਪਾ ਕੇ

ਪਹਿਰੇ ਪੁਰਖ ਭੇਸ ਕਹ ਅੰਗਾ ॥੬॥

पहिरे पुरख भेस कह अंगा ॥६॥

ਇਕੱਲੀ ਹੀ ਮਿਤਰ ਨਾਲ ਫਿਰਦੀ ਸੀ ॥੬॥

ਇਕ ਦਿਨ ਸਦਨ ਨ ਜਾਤ ਸੁ ਭਈ ॥

इक दिन सदन न जात सु भई ॥

ਇਕ ਦਿਨ ਉਹ ਘਰ ਨੂੰ ਨਾ ਪਰਤੀ

ਪਿਤ ਤਨ ਕਹੀ ਸੁਤਾ ਮਰਿ ਗਈ ॥

पित तन कही सुता मरि गई ॥

ਅਤੇ ਪਿਤਾ ਨੂੰ ਅਖਵਾ ਭੇਜਿਆ ਕਿ (ਤੁਹਾਡੀ) ਪੁੱਤਰੀ ਮਰ ਗਈ ਹੈ।

ਅਪਨੀ ਠਵਰ ਬਕਰਿਯਹਿ ਜਾਰਾ ॥

अपनी ठवर बकरियहि जारा ॥

ਆਪਣੀ ਥਾ ਤੇ ਇਕ ਬਕਰੀ ਨੂੰ ਸਾੜ ਦਿੱਤਾ

ਦੂਸਰ ਪੁਰਖ ਨ ਭੇਦ ਬਿਚਾਰਾ ॥੭॥

दूसर पुरख न भेद बिचारा ॥७॥

ਅਤੇ ਕਿਸੇ ਹੋਰ ਪੁਰਸ਼ ਨੂੰ ਭੇਦ ਨਾ ਸਮਝਿਆ ॥੭॥

ਸਾਹ ਲਹਿਯੋ ਦੁਹਿਤਾ ਮਰ ਗਈ ॥

साह लहियो दुहिता मर गई ॥

ਸ਼ਾਹ ਨੇ ਸਮਝ ਲਿਆ ਕਿ ਪੁੱਤਰੀ ਮਰ ਗਈ ਹੈ।

ਯੌ ਨਹੀ ਲਖਿਯੋ ਕਰੌਲਨ ਭਈ ॥

यौ नही लखियो करौलन भई ॥

(ਪਰ ਉਸ ਨੇ) ਇਹ ਨਾ ਸਮਝਿਆ (ਕਿ ਪੁੱਤਰੀ) ਸ਼ਿਕਾਰਨ ਹੋ ਗਈ ਹੈ।

ਸੰਗ ਨਿਤ ਲੈ ਨ੍ਰਿਪ ਸੁਤ ਕੌ ਜਾਵੈ ॥

संग नित लै नृप सुत कौ जावै ॥

(ਉਹ) ਰੋਜ਼ ਰਾਜੇ ਦੇ ਪੁੱਤਰ ਨੂੰ ਨਾਲ ਲੈ ਕੇ ਜਾਂਦੀ

ਬਨ ਉਪਬਨ ਭੀਤਰ ਭ੍ਰਮਿ ਆਵੈ ॥੮॥

बन उपबन भीतर भ्रमि आवै ॥८॥

ਅਤੇ ਬਨ, ਉਪਬਨ ਵਿਚ ਘੁੰਮ ਫਿਰ ਕੇ ਆ ਜਾਂਦੀ ॥੮॥

ਬਹੁਤ ਕਾਲ ਇਹ ਭਾਤਿ ਬਿਤਾਯੋ ॥

बहुत काल इह भाति बितायो ॥

ਇਸ ਤਰ੍ਹਾ ਉਸ ਨੇ ਬਹੁਤ ਸਮਾ ਬਿਤਾ ਦਿੱਤਾ

ਰਾਜ ਕੁਅਰ ਕਹ ਬਹੁ ਬਿਰਮਾਯੋ ॥

राज कुअर कह बहु बिरमायो ॥

ਅਤੇ ਰਾਜ ਕੁਮਾਰ ਨੂੰ ਬਹੁਤ ਪ੍ਰਸੰਨ ਕੀਤਾ।

ਸੋ ਤਾ ਕਹ ਨਹਿ ਨਾਰਿ ਪਛਾਨੈ ॥

सो ता कह नहि नारि पछानै ॥

ਉਹ ਉਸ ਨੂੰ ਇਸਤਰੀ ਵਜੋਂ ਨਹੀਂ ਪਛਾਣਦਾ ਸੀ।

ਭਲੋ ਕਰੌਲ ਤਾਹਿ ਕਰਿ ਮਾਨੈ ॥੯॥

भलो करौल ताहि करि मानै ॥९॥

ਉਸ ਨੂੰ ਚੰਗਾ ਸ਼ਿਕਾਰੀ ਹੀ ਮੰਨਦਾ ਸੀ ॥੯॥

ਇਕ ਦਿਨ ਗਏ ਗਹਿਰ ਬਨ ਦੋਊ ॥

इक दिन गए गहिर बन दोऊ ॥

ਇਕ ਦਿਨ ਦੋਵੇਂ ਸੰਘਣੇ ਬਨ ਵਿਚ ਚਲੇ ਗਏ।

ਸਾਥੀ ਦੁਤਿਯ ਨ ਪਹੁਚਾ ਕੋਊ ॥

साथी दुतिय न पहुचा कोऊ ॥

(ਉਥੇ ਉਨ੍ਹਾ ਕੋਲ) ਕੋਈ ਹੋਰ ਸਾਥੀ ਨਾ ਪਹੁੰਚ ਸਕਿਆ।

ਅਥ੍ਯੋ ਦਿਵਸ ਰਜਨੀ ਹ੍ਵੈ ਆਈ ॥

अथ्यो दिवस रजनी ह्वै आई ॥

ਦਿਨ ਗੁਜ਼ਰ ਗਿਆ ਅਤੇ ਰਾਤ ਹੋ ਗਈ।

ਏਕ ਬ੍ਰਿਛ ਤਰ ਬਸੇ ਬਨਾਈ ॥੧੦॥

एक बृछ तर बसे बनाई ॥१०॥

ਇਕ ਬ੍ਰਿਛ ਹੇਠਾ (ਥਾ) ਬਣਾ ਕੇ ਠਹਿਰ ਗਏ ॥੧੦॥

ਤਹ ਇਕ ਆਯੋ ਸਿੰਘ ਅਪਾਰਾ ॥

तह इक आयो सिंघ अपारा ॥

ਉਥੇ ਇਕ ਵੱਡਾ ਸ਼ੇਰ ਆ ਗਿਆ।

ਕਾਢੇ ਦਾਤ ਬਡੇ ਬਿਕਰਾਰਾ ॥

काढे दात बडे बिकरारा ॥

ਉਸ ਨੇ ਭਿਆਨਕ ਦੰਦ ਕਢੇ ਹੋਏ ਸਨ।

ਤਾਹਿ ਨਿਰਖਿ ਨ੍ਰਿਪ ਸੁਤ ਡਰ ਪਾਯੋ ॥

ताहि निरखि नृप सुत डर पायो ॥

ਉਸ ਨੂੰ ਵੇਖ ਕੇ ਰਾਜੇ ਦਾ ਪੁੱਤਰ ਡਰ ਗਿਆ।

ਸਾਹ ਸੁਤਾ ਤਿਹ ਧੀਰ ਬੰਧਾਯੋ ॥੧੧॥

साह सुता तिह धीर बंधायो ॥११॥
ਸ਼ਾਹ ਦੀ ਪੁੱਤਰੀ ਨੇ ਉਸ ਨੂੰ ਧੀਰਜ ਬੰਨ੍ਹਾਇਆ ॥੧੧॥

ਤਬ ਤਿਹ ਤਾਕਿ ਤੁਪਕ ਸੌ ਮਾਰਿਯੋ ॥
तब तिह ताकि तुपक सौ मारियो ॥
ਤਦ ਉਸ ਨੂੰ ਵੇਖ ਕੇ (ਸ਼ਿਕਾਰਨ ਨੇ) ਬੰਦੂਕ ਨਾਲ ਮਾਰ ਦਿੱਤਾ

ਨ੍ਰਿਪ ਸੁਤ ਦੇਖਤ ਸਿੰਘ ਪ੍ਰਹਾਰਿਯੋ ॥
नृप सुत देखत सिंघ प्रहारियो ॥
ਅਤੇ ਰਾਜ ਕੁਮਾਰ ਦੇ ਦੇਖਦੇ ਹੋਇਆਂ ਸ਼ੇਰ ਨੂੰ ਸੰਘਾਰ ਦਿੱਤਾ।

ਰਾਜ ਕੁਅਰ ਅਸ ਬਚਨ ਉਚਾਰੇ ॥
राज कुअर अस बचन उचारे ॥
(ਤਦ) ਰਾਜ ਕੁਮਾਰ ਨੇ ਇਹ ਕਿਹਾ, (ਹੇ ਸ਼ਿਕਾਰੀ!)

ਮਾਗਹੁ ਜੋ ਜਿਯ ਰੁਚਤ ਤਿਹਾਰੇ ॥੧੨॥
मागहु जो जिय रुचत तिहारे ॥१२॥
ਜੋ ਤੇਰੇ ਜੀ ਆਏ, ਮੰਗ ਲਵੋ ॥੧੨॥

ਤਬ ਤਿਨ ਤਾ ਸੌ ਬ੍ਰਿਥਾ ਉਚਾਰੀ ॥
तब तिन ता सौ बृथा उचारी ॥
ਤਦ ਉਸ (ਸ਼ਿਕਾਰੀ ਬਣੀ ਲੜਕੀ) ਨੇ ਉਸ ਨੂੰ ਸਾਰੀ ਬਿਰਥਾ ਸੁਣਾਈ

ਰਾਜ ਕੁਅਰ ਮੈ ਸਾਹ ਦੁਲਾਰੀ ॥
राज कुअर मै साह दुलारी ॥
ਕਿ ਹੇ ਰਾਜ ਕੁਮਾਰ! ਮੈਂ ਸ਼ਾਹ ਦੀ ਬੇਟੀ ਹਾ।

ਤੋ ਸੌ ਮੋਰਿ ਲਗਨਿ ਲਗ ਗਈ ॥
तो सौ मोरि लगनि लग गई ॥

ਮੇਰਾ ਤੇਰੇ ਨਾਲ ਪ੍ਰੇਮ ਹੋ ਗਿਆ ਹੈ।

ਤਾ ਤੇ ਭੇਸ ਧਰਤ ਇਹ ਭਈ ॥੧੩॥

ता ते भेस धरत इह भई ॥१३॥

ਇਸ ਲਈ ਇਹ ਭੇਸ ਧਾਰਨ ਕੀਤਾ ਹੈ ॥੧੩॥

ਅਬ ਤੁਮ ਹਮਰੇ ਸਾਥ ਬਿਹਾਰੋ ॥

अब तुम हमरे साथ बिहारो ॥

ਹੁਣ ਤੁਸੀਂ ਮੇਰੇ ਨਾਲ ਰਮਣ ਕਰੋ

ਇਸਤ੍ਰੀ ਕਰਿ ਗ੍ਰਿਹ ਮਹਿ ਮੁਹਿ ਬਾਰੋ ॥

इसत्री करि ग्रिह महि मुहि बारो ॥

ਅਤੇ ਮੈਨੂੰ ਇਸਤਰੀ ਬਣਾ ਕੇ ਘਰ ਲੈ ਜਾਓ।

ਜਸ ਮੁਰਿ ਲਗਨ ਤੁਮੂ ਪਰ ਲਾਗੀ ॥

जस मुरि लगन तुमू पर लागी ॥

ਜਿਸ ਤਰ੍ਹਾ ਮੇਰਾ ਤੁਹਾਡੇ ਨਾਲ ਪ੍ਰੇਮ ਪੈ ਗਿਆ ਹੈ,

ਤਸ ਤੁਮ ਹੋਹੁ ਮੋਰ ਅਨੁਰਾਗੀ ॥੧੪॥

तस तुम होहु मोर अनुरागी ॥१४॥

ਉਸੇ ਤਰ੍ਹਾ ਤੁਸੀਂ ਮੇਰੇ ਪ੍ਰੇਮੀ ਹੋ ਜਾਓ ॥੧੪॥

ਆਨੰਦ ਭਯੋ ਕੁਅਰ ਕੇ ਚੀਤਾ ॥

आनंद भयो कुअर के चीता ॥

ਰਾਜ ਕੁਮਾਰ ਦਾ ਮਨ ਪ੍ਰਸੰਨ ਹੋ ਗਿਆ,

ਜਨੁ ਕਰਿ ਮਿਲੀ ਰਾਮ ਕਹ ਸੀਤਾ ॥

जनु करि मिली राम कह सीता ॥

ਮਾਨੋ ਰਾਮ ਨੂੰ ਸੀਤਾ ਮਿਲ ਗਈ ਹੋਵੇ।

ਭੋਜਨ ਜਾਨੁ ਛੁਧਾਤਰੁ ਪਾਈ ॥

भोजन जानु छुधातरु पाई ॥

ਮਾਨੋ ਭੁਖੇ ਨੂੰ ਭੋਜਨ ਮਿਲ ਗਿਆ ਹੋਵੇ।

ਜਨੁ ਨਲ ਮਿਲੀ ਦਮਾਵਤਿ ਆਈ ॥੧੫॥

जनु नल मिली दमावति आई ॥१५॥

ਮਾਨੋ ਨਲ ਨੂੰ ਦਮਯੰਤੀ ਆ ਕੇ ਮਿਲ ਪਈ ਹੋਵੇ ॥੧੫॥

ਉਹੀ ਬ੍ਰਿਛ ਤਰ ਤਾ ਕੌ ਭਜਾ ॥

उही बृछ तर ता कौ भजा ॥

ਉਸ ਬ੍ਰਿਛ ਹੇਠਾ ਉਸ ਨਾਲ ਸੰਯੋਗ ਕੀਤਾ

ਭਾਤਿ ਭਾਤਿ ਆਸਨ ਕਹ ਸਜਾ ॥

भाति भाति आसन कह सजा ॥

ਅਤੇ ਭਾਤ ਭਾਤ ਦੇ ਆਸਣ ਸਜਾਏ।

ਤਾਹਿ ਸਿੰਘ ਕੋ ਚਰਮ ਨਿਕਾਰੀ ॥

ताहि सिंघ को चरम निकारी ॥

ਉਸੇ ਸ਼ੇਰ ਦੀ ਖਲ੍ਹ ਉਤਾਰੀ

ਭੋਗ ਕਰੇ ਤਾ ਪਰ ਨਰ ਨਾਰੀ ॥੧੬॥

भोग करे ता पर नर नारी ॥१६॥

ਅਤੇ ਉਸ ਉਤੇ ਇਸਤਰੀ ਮਰਦ (ਦੋਹਾ) ਭੋਗ ਕੀਤਾ ॥੧੬॥

ਤਾ ਕੋ ਨਾਮ ਅਪਛਰਾ ਧਰਾ ॥

ता को नाम अपछरा धरा ॥

(ਰਾਜ ਕੁਮਾਰ ਨੇ) ਉਸ ਦਾ ਨਾ ਅਪੱਛਰਾ ਰਖਿਆ

ਕਹੀ ਕਿ ਰੀਝਿ ਮੋਹਿ ਇਹ ਬਰਾ ॥

कही कि रीझि मोहि इह बरा ॥

ਅਤੇ ਧੁੰਮਾ ਦਿੱਤਾ ਕਿ ਇਸ ਨੇ ਪ੍ਰਸੰਨ ਹੋ ਕੇ ਮੈਨੂੰ ਵਰਿਆ ਹੈ।

ਇਹ ਛਲ ਤਾਹਿ ਨਾਰਿ ਕਰਿ ਲ੍ਯਾਯੋ ॥

इह छल ताहि नारि करि ल्यायो ॥

ਇਸ ਛਲ ਨਾਲ ਉਸ ਨੂੰ ਇਸਤਰੀ ਬਣਾ ਕੇ ਲੈ ਆਇਆ।

ਰੂਪ ਕੇਤੁ ਪਿਤੁ ਭੇਦ ਨ ਪਾਯੋ ॥੧੭॥

रूप केतु पितु भेद न पायो ॥१७॥

ਪਿਤਾ ਰੂਪ ਕੇਤੁ ਕੁਝ ਵੀ ਭੇਦ ਨਾ ਪਾ ਸਕਿਆ ॥੧੭॥

ਦੋਹਰਾ ॥

दोहरा ॥

ਦੋਹਰਾ:

ਇਹ ਛਲ ਤਾ ਕੌ ਬ੍ਯਾਹਿ ਕੈ ਲੈ ਆਯੋ ਨਿਜੁ ਧਾਮ ॥

इह छल ता कौ ब्याहि कै लै आयो निजु धाम ॥

ਇਸ ਛਲ ਨਾਲ ਉਸ ਨੂੰ ਵਿਆਹ ਕੇ ਆਪਣੇ ਘਰ ਲੈ ਆਇਆ।

ਲੋਕ ਅਪਛਰਾ ਤਿਹ ਲਖੈ ਕੋਊ ਨ ਜਾਨੈ ਬਾਮ ॥੧੮॥

लोक अपछरा तिह लखै कोऊ न जानै बाम ॥१८॥

ਸਭ ਉਸ ਨੂੰ ਅਪੱਛਰਾ ਹੀ ਸਮਝਦੇ, ਕੋਈ ਵੀ ਇਸਤਰੀ ਨਾ ਮੰਨਦਾ ॥੧੮॥

ਨ੍ਰਿਪ ਸੁਤ ਬਰਾ ਕਰੌਲ ਹ੍ਵੈ ਭਈ ਅਨਾਥ ਸਨਾਥ ॥

नृप सुत बरा करौल ह्वै भई अनाथ सनाथ ॥

ਸ਼ਿਕਾਰੀ ਬਣ ਕੇ ਉਸ ਨੇ ਰਾਜ ਕੁਮਾਰ ਨਾਲ ਵਿਆਹ ਕਰ ਲਿਆ ਅਤੇ ਅਨਾਥ ਤੋਂ ਸਨਾਥ ਹੋ ਗਈ।

ਸਭਹੂੰ ਸਿਰ ਰਾਨੀ ਭਈ ਇਹ ਬਿਧਿ ਛਲ ਕੇ ਸਾਥ ॥੧੯॥

ਸਭਹੂੰ ਸਿਰ ਰਾਨੀ ਭਈ ਇਹ ਬਿਧਿ ਛਲ ਕੇ ਸਾਥ ॥੧੯॥
सभहूँ सिर रानी भई इह बिधि छल के साथ ॥१९॥
ਇਸ ਤਰ੍ਹਾ ਦੇ ਛਲ ਨਾਲ ਉਹ ਸਭ ਦੇ ਸਿਰ ਉਤੇ ਰਾਣੀ (ਵਜੋਂ ਪ੍ਰਤਿਸ਼ਠਿਤ) ਹੋਈ ॥੧੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਅਠਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੯੮॥੫੭੬੯॥ਅਫਜੂੰ॥
इति स्री चरित्र पख्याने तृया चरित्रे मंत्री भूप संबादे दो सौ अठानवो चरित्र समापतम सतु सुभम सतु ॥२९८॥५७६९॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੯੮॥੫੭੬੯॥ ਚਲਦਾ॥

ਚੌਪਈ ॥
चौपई ॥
ਚੌਪਈ:

ਚੰਦ੍ਰ ਚੂੜ ਇਕ ਰਹਤ ਭੂਪਾਲਾ ॥
चंद्र चूड़ इक रहत भूपाला ॥
ਚੰਦ੍ਰ ਚੂੜ ਨਾ ਦਾ ਇਕ ਰਾਜਾ ਰਹਿੰਦਾ ਸੀ

ਅਮਿਤ ਪ੍ਰਭਾ ਜਾ ਕੇ ਗ੍ਰਿਹ ਬਾਲਾ ॥
अमित प्रभा जा के गृह बाला ॥
ਜਿਸ ਦੇ ਘਰ ਅਮਿਤ ਪ੍ਰਭਾ ਨਾ ਦੀ ਇਸਤਰੀ ਸੀ।

ਤਾ ਸੀ ਦੂਸਰਿ ਜਗ ਮਹਿ ਨਾਹੀ ॥
ता सी दूसरि जग महि नाही ॥
ਉਸ ਵਰਗੀ ਜਗ ਵਿਚ ਦੂਜੀ ਨਹੀਂ ਸੀ।

ਨਰੀ ਨਾਗਨੀ ਨਿਰਖਿ ਲਜਾਹੀ ॥੧॥
नरी नागनी निरखि लजाही ॥१॥
(ਉਸ ਨੂੰ) ਵੇਖ ਕੇ ਨਰੀ ਅਤੇ ਨਾਗਨੀ ਲਜਾਉਂਦੀਆਂ ਸਨ ॥੧॥

ਸਾਹਿਕ ਹੁਤੋ ਅਧਿਕ ਧਨਵਾਨਾ ॥
साहिक हुतो अधिक धनवाना ॥

(ਉਥੇ) ਇਕ ਬਹੁਤ ਧਨਵਾਨ ਸ਼ਾਹ ਹੁੰਦਾ ਸੀ

ਜਾ ਸੌ ਧਨੀ ਨ ਜਗ ਮੈ ਆਨਾ ॥

जा सौ धनी न जग मै आना ॥

ਜਿਸ ਵਰਗਾ ਸੰਸਾਰ ਵਿਚ ਕੋਈ ਹੋਰ ਧਨੀ ਨਹੀਂ ਸੀ।

ਅਛਲ ਦੇਇ ਦੁਹਿਤਾ ਤਾ ਕੇ ਘਰ ॥

अछल देइ दुहिता ता के घर ॥

ਉਨ੍ਹਾ ਦੇ ਘਰ ਅਛਲ ਦੇਈ ਨਾ ਦੀ ਪੁੱਤਰੀ ਸੀ।

ਰਹਤ ਪੰਡਿਤਾ ਸਭ ਮਤਿ ਹਰਿ ਕਰਿ ॥੨॥

रहत पंडिता सभ मति हरि करि ॥२॥

(ਉਹ) ਪੰਡਿਤਾ ਦੀ ਸਾਰੀ ਬੁੱਧੀ ਨੂੰ ਚੁਰਾਈ ਰਖਦੀ ਸੀ (ਅਰਥਾਤ-ਬਹੁਤ ਬੁੱਧੀਮਾਨ ਸੀ) ॥੨॥

ਚੰਦ੍ਰ ਚੂੜ ਕੋ ਹੁਤੋ ਪੁਤ੍ਰ ਇਕ ॥

चंद्र चूड़ को हुतो पुत्र इक ॥

ਚੰਦ੍ਰ ਚੂੜ ਦਾ ਇਕ ਪੁੱਤਰ ਹੁੰਦਾ ਸੀ।

ਪੜਾ ਬਯਾਕਰਨ ਅਰੁ ਸਾਸਤ੍ਰ ਨਿਕ ॥

पड़ा ब्याकरन अरु सासत्र निक ॥

(ਉਹ) ਵਿਆਕਰਨ ਅਤੇ ਅਨੇਕ ਸ਼ਾਸਤ੍ਰ ਪੜ੍ਹਿਆ ਹੋਇਆ ਸੀ।

ਤਾ ਕੋ ਨਾਮ ਨ ਕਹਬੇ ਆਵੈ ॥

ता को नाम न कहबे आवै ॥

ਉਸ ਦੇ ਨਾਮ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਲਿਖਤ ਊਖ ਲਿਖਨੀ ਹ੍ਵੈ ਜਾਵੈ ॥੩॥

लिखत ऊख लिखनी ह्वै जावै ॥३॥

ਜੇ ਲਿਖੀਏ ਤਾ ਗੰਨੇ ਜਿੰਨੀ ਲੰਬੀ ਕਲਮ (ਘਿਸ ਕੇ ਸਾਧਾਰਨ) ਕਲਮ ਹੋ ਜਾਵੇਗੀ ॥੩॥

ਇਕ ਦਿਨ ਕੁਅਰ ਅਖੇਟਕ ਗਯੋ ॥

इक दिन कुअर अखेटक गयो ॥

ਇਕ ਦਿਨ ਰਾਜ ਕੁਮਾਰ ਸ਼ਿਕਾਰ ਖੇਡਣ ਗਿਆ।

ਸਾਹੁ ਸੁਤਾ ਕੋ ਨਿਰਖਤ ਭਯੋ ॥

साहु सुता को निरखत भयो ॥

ਉਸ ਨੇ ਸ਼ਾਹ ਦੀ ਪੁੱਤਰੀ ਨੂੰ ਵੇਖਿਆ।

ਵਾ ਕੀ ਲਗੀ ਲਗਨ ਇਹ ਸੰਗਾ ॥

वा की लगी लगन इह संगा ॥

ਉਸ ਦੀ ਵੀ ਲਗਨ ਇਸ ਨਾਲ ਲਗ ਗਈ

ਮਗਨ ਭਈ ਤਰੁਨੀ ਸਰਬੰਗਾ ॥੪॥

मगन भई तरुनी सरबंगा ॥४॥

ਅਤੇ (ਉਹ) ਲੜਕੀ ਤਨੋ ਮਨੋ ਉਸ ਵਿਚ ਮਗਨ ਹੋ ਗਈ ॥੪॥

ਚਤੁਰਿ ਦੂਤਿ ਇਕ ਤਹਾ ਪਠਾਈ ॥

चतुरि दूति इक तहा पठाई ॥

ਇਕ ਚਤੁਰ ਦੂਤੀ ਨੂੰ ਉਸ ਪਾਸ ਭੇਜਿਆ

ਕਹਿਯਹੁ ਐਸ ਕੁਅਰ ਕਹ ਜਾਈ ॥

कहियहु ऐस कुअर कह जाई ॥

ਕਿ ਕੰਵਰ ਨੂੰ ਜਾ ਕੇ ਇਸ ਤਰ੍ਹਾ ਕਹੇ,

ਏਕ ਦਿਵਸ ਮੋਰੇ ਘਰ ਆਵਹੁ ॥

एक दिवस मोरे घर आवहु ॥

ਇਕ ਦਿਨ ਮੇਰੇ ਘਰ ਆਓ

ਸਾਥ ਹਮਾਰੇ ਭੋਗ ਮਚਾਵਹੁ ॥੫॥

साथ हमारे भोग मचावहु ॥५॥

ਅਤੇ ਮੇਰੇ ਨਾਲ ਰਮਣ ਕਰੋ ॥੫॥

ਤਬ ਵਹੁ ਸਖੀ ਕੁਅਰ ਪਹਿ ਆਈ ॥

तब वहु सखी कुअर पहि आई ॥

ਤਦ ਉਹ ਦੂਤੀ ਕੰਵਰ ਕੋਲ ਆਈ

ਕਹੀ ਕੁਅਰਿ ਸੋ ਤਾਹਿ ਸੁਨਾਈ ॥

कही कुअरि सो ताहि सुनाई ॥

ਅਤੇ (ਜੋ) ਕੁਮਾਰੀ ਨੇ ਕਿਹਾ ਸੀ, ਉਸ ਨੂੰ ਸੁਣਾ ਦਿੱਤਾ।

ਬਿਹਸਿ ਸਾਜਨ ਇਹ ਭਾਤਿ ਉਚਾਰੀ ॥

बिहसि साजन इह भाति उचारी ॥

ਮਿਤਰ ਨੇ ਹਸ ਕੇ ਇਸ ਤਰ੍ਹਾ ਕਿਹਾ

ਕਹਿਯਹੁ ਜਾਇ ਐਸ ਤੁਮ ਪਯਾਰੀ ॥੬॥

कहियहु जाइ ऐस तुम प्यारी ॥६॥

ਕਿ ਤੂੰ ਪਿਆਰੀ ਨੂੰ ਇਸ ਤਰ੍ਹਾ ਕਹੀਂ ॥੬॥

ਇਕ ਅਵਧੂਤ ਸੁ ਛਤ੍ਰ ਨ੍ਰਿਪਾਰਾ ॥

इक अवधूत सु छत्र नृपारा ॥

ਇਕ ਅਵਧੂਤ ਛਤ੍ਰਪਤੀ ਰਾਜਾ ਹੈ।

ਸੁਨਿਯਤ ਬਸਤ ਸਮੁਦ ਕੇ ਪਾਰਾ ॥

सुनियत बसत समुद के पारा ॥

ਸੁਣਿਆ ਹੈ, ਸਮੁੰਦਰ ਦੇ ਪਾਰ ਰਹਿੰਦਾ ਹੈ।

ਹੈ ਅਵਧੂਤ ਮਤੀ ਦੁਹਿਤਾ ਤਿਹ ॥

है अवधूत मती दुहिता तिह ॥
ਉਸ ਦੀ ਅਵਧੂਤ ਮਤੀ ਨਾ ਦੀ (ਇਕ) ਪੁੱਤਰੀ ਹੈ,

ਅਵਰ ਨ ਘੜੀ ਬਿਧਾਤਾ ਸਮ ਜਿਹ ॥੭॥
अवर न घड़ी बिधाता सम जिह ॥७॥
ਜਿਸ ਵਰਗੀ ਵਿਧਾਤਾ ਨੇ ਹੋਰ ਕੋਈ ਘੜੀ ਨਹੀਂ ਹੈ ॥੭॥

ਪ੍ਰਥਮ ਤੂ ਤਿਸੈ ਮੋਹਿ ਮਿਲਾਵੈ ॥
प्रथम तू तिसै मोहि मिलावै ॥
ਪਹਿਲਾ ਤੂੰ ਉਸ ਨੂੰ ਮੈਨੂੰ ਮਿਲਾ ਦੇ।

ਤਾ ਪਾਛੇ ਮੋ ਸੌ ਪਤਿ ਪਾਵੈ ॥
ता पाछे मो सौ पति पावै ॥
ਉਸ ਪਿਛੋਂ ਮੇਰੇ ਵਰਗਾ ਪਤੀ ਪ੍ਰਾਪਤ ਕਰ।

ਯੌ ਜੋ ਕੋਟਿ ਉਪਾਵ ਬਨੈ ਹੈ ॥
यौ जो कोटि उपाव बनै है ॥
ਉਂਜ ਜੇ ਤੂੰ ਕਰੋੜਾ ਉਪਾ ਕਰ ਲਏਂ,

ਤੌ ਮੋ ਸੋ ਨਹਿ ਭੋਗਨ ਪੈ ਹੈ ॥੮॥
तौ मो सो नहि भोगन पै है ॥८॥
ਤਾ ਵੀ ਤੂੰ ਮੇਰੇ ਨਾਲ ਰਮਣ ਨਹੀਂ ਕਰ ਸਕੇਂਗੀ ॥੮॥

ਯੌ ਹੀ ਸਖੀ ਜਾਇ ਤਿਹ ਕਹੀ ॥
यौ ही सखी जाइ तिह कही ॥
ਉਸੇ ਤਰ੍ਹਾ ਸਖੀ ਨੇ ਜਾ ਕੇ ਉਸ ਨੂੰ ਕਿਹਾ,

ਮਨ ਬਚ ਕੁਅਰਿ ਚਕ੍ਰਿਤ ਹ੍ਵੈ ਰਹੀ ॥
मन बच कुअरि चकृत ह्वै रही ॥

(ਜਿਸ ਨੂੰ ਸੁਣ ਕੇ) ਕੁਮਾਰੀ ਮਨ ਅਤੇ ਬਚਨ ਤੋਂ ਹੈਰਾਨ ਹੋ ਗਈ।

ਚਿਤ ਮੌ ਅਨਿਕ ਚਟਪਟੀ ਲਾਗੀ ॥

चित मौ अनिक चटपटी लागी ॥

ਉਸ ਦੇ ਮਨ ਵਿਚ ਬਹੁਤ ਬੇਚੈਨੀ ਹੋਣ ਲਗੀ,

ਤਾ ਤੇ ਨੀਂਦ ਭੂਖ ਸਭ ਭਾਗੀ ॥੯॥

ता ते नींद भूख सभ भागी ॥९॥

ਜਿਸ ਕਰ ਕੇ ਨੀਂਦਰ ਭੁਖ ਸਭ ਚਲੀ ਗਈ ॥੯॥

ਸਮੁੰਦਰ ਪਾਰ ਜਾਯੋ ਨਹਿ ਜਾਵੈ ॥

समुँदर पार जायो नहि जावै ॥

(ਜਦ ਤਕ) ਸਮੁੰਦਰ ਪਾਰ ਜਾਇਆ ਨਹੀਂ ਜਾਦਾ,

ਤਊ ਕੁਅਰਿ ਕੋ ਸਾਤਿ ਨ ਆਵੈ ॥

तऊ कुअरि को साति न आवै ॥

ਤਦ ਤਕ ਕੁਮਾਰੀ ਨੂੰ ਸ਼ਾਤੀ ਨਹੀਂ ਮਿਲਦੀ।

ਸਾਜ ਤਹਾ ਚਲਿਬੇ ਕੋ ਕਰਾ ॥

साज तहा चलिबे को करा ॥

(ਕੁਮਾਰੀ ਨੇ) ਉਥੇ ਜਾਣ ਲਈ ਤਿਆਰੀ ਕਰ ਲਈ

ਤੀਰਥ ਜਾਤ ਹੌ ਪਿਤਹਿ ਉਚਰਾ ॥੧੦॥

तीरथ जात हौ पितहि उचरा ॥१०॥

ਅਤੇ ਪਿਤਾ ਨੂੰ ਤੀਰਥਾ ਉਤੇ ਜਾਣਾ ਦਸਿਆ ॥੧੦॥

ਸਾਜ ਬਾਜ ਸਭ ਕੀਆ ਤਜਾਰਾ ॥

साज बाज सभ कीआ त्यारा ॥

ਸਾਜ਼ ਬਾਜ਼ ਦੀ ਸਾਰੀ ਤਿਆਰੀ ਮੁਕੰਮਲ ਕਰ ਲਈ

ਤਹ ਹ੍ਵੈ ਚਲੀ ਬਾਜ ਅਸਵਾਰਾ ॥

तह ह्वै चली बाज असवारा ॥

ਅਤੇ ਘੋੜੇ ਉਤੇ ਸਵਾਰ ਹੋ ਕੇ ਚਲ ਪਈ।

ਸੇਤਬੰਧ ਰਾਮੇਸ੍ਵਰ ਗਈ ॥

सेतबंध रामेस्वर गई ॥

(ਉਹ) ਸੇਤਬੰਧ ਰਾਮੇਸ਼੍ਵਰ ਪਹੁੰਚ ਗਈ

ਇਹ ਬਿਧਿ ਹ੍ਰਿਦੈ ਬਿਚਾਰਤ ਭਈ ॥੧੧॥

इह बिधि हृदै बिचारत भई ॥११॥

ਅਤੇ ਮਨ ਵਿਚ ਇਸ ਤਰ੍ਹਾ ਵਿਚਾਰ ਕਰਨ ਲਗੀ ॥੧੧॥

ਤਾ ਤੇ ਹ੍ਵੈ ਜਹਾਜ ਅਸਵਾਰਾ ॥

ता ते ह्वै जहाज असवारा ॥

ਉਥੋਂ ਜਹਾਜ਼ ਵਿਚ ਸਵਾਰ ਹੋਈ

ਗਈ ਸਿੰਗਲਾਦੀਪ ਮਝਾਰਾ ॥

गई सिंगलादीप मझारा ॥

ਅਤੇ ਸਿੰਗਲਾਦੀਪ ਵਿਚ ਜਾ ਪਹੁੰਚੀ।

ਜਹ ਤਿਹ ਸੁਨਾ ਰਾਜ ਕੋ ਧਾਮਾ ॥

जह तिह सुना राज को धामा ॥

ਜਿਧਰ ਨੂੰ ਰਾਜੇ ਦਾ ਮਹੱਲ ਸੁਣਿਆ,

ਜਾਤ ਭਈ ਤਹ ਹੀ ਕੌ ਬਾਮਾ ॥੧੨॥

जात भई तह ही कौ बामा ॥१२॥

ਉਧਰ ਨੂੰ ਹੀ ਉਹ ਇਸਤਰੀ ਚਲੀ ਗਈ ॥੧੨॥

ਤਹ ਗੀ ਪੁਰਖ ਭੇਸ ਕੋ ਕਰਿ ਕੈ ॥

तह गी पुरख भेस को करि कै ॥

ਉਥੇ ਉਹ ਭਾਤ ਭਾਤ ਦੇ ਗਹਿਣੇ ਪਾ ਕੇ

ਭਾਤਿ ਭਾਤਿ ਕੇ ਭੂਖਨ ਧਰਿ ਕੈ ॥

भाति भाति के भूखन धरि कै ॥

ਅਤੇ ਪੁਰਸ਼ ਭੇਸ ਧਾਰਨ ਕਰ ਕੇ ਗਈ।

ਜਬ ਅਵਧੂਤ ਮਤੀ ਤਿਹ ਹੇਰਾ ॥

जब अवधूत मती तिह हेरा ॥

ਜਦ ਅਵਧੂਤ ਮਤੀ ਨੇ ਉਸ ਨੂੰ ਵੇਖਿਆ

ਰਾਜ ਕੁਅਰ ਜਾਨ੍ਯੋ ਕਹੂੰ ਕੇਰਾ ॥੧੩॥

राज कुअर जान्यो कहूँ केरा ॥१३॥

ਤਾ ਕਿਸੇ (ਦੇਸ਼) ਦਾ ਰਾਜ ਕੁਮਾਰ ਸਮਝਿਆ ॥੧੩॥

ਨਿਰਖਤ ਕੁਅਰਿ ਮਦਨ ਬਸਿ ਭਈ ॥

निरखत कुअरि मदन बसि भई ॥

ਉਸ ਨੂੰ ਵੇਖ ਕੇ ਰਾਜ ਕੁਮਾਰੀ ਕਾਮ ਵਸ ਹੋ ਗਈ।

ਅੰਗ ਅੰਗ ਬਿਹਬਲ ਹ੍ਵੈ ਗਈ ॥

अंग अंग बिहबल ह्वै गई ॥

ਉਸ ਦਾ ਅੰਗ ਅੰਗ ਬਿਹਬਲ ਹੋ ਗਿਆ।

ਚਿਤ ਮਹਿ ਕਹਾ ਇਸੀ ਕਹ ਬਰਿ ਹੌਂ ॥

चित महि कहा इसी कह बरि हौ ॥

ਚਿਤ ਵਿਚ ਕਹਿਣ ਲਗੀ ਕਿ ਇਸੇ ਨੂੰ ਵਰਾਗੀ,

ਨਾਤਰ ਘਾਇ ਕਟਾਰੀ ਮਰਿ ਹੌਂ ॥੧੪॥

नातर घाइ कटारी मरि हौ ॥१४॥

ਨਹੀਂ ਤਾ ਕਟਾਰ ਮਾਰ ਕੇ ਮਰ ਜਾਵਾਗੀ ॥੧੪॥

ਦੇਖੈ ਲਗੀ ਸੀਸ ਨਿਹੁਰਾਈ ॥

देखै लगी सीस निहुराई ॥

ਉਹ ਸਿਰ ਨੀਵਾ ਕਰ ਕੇ ਵੇਖਣ ਲਗੀ,

ਤਿਹ ਤ੍ਰਿਯ ਘਾਤ ਇਹੈ ਕਰ ਆਈ ॥

तिह तृय घात इहै कर आई ॥

ਤਾ ਉਹ ਇਸਤਰੀ ਮੌਕਾ ਤਾੜ ਕੇ ਇਥੇ ਆ ਗਈ।

ਤੁਰੰਗ ਧਵਾਇ ਜਾਤ ਤਹ ਭਈ ॥

तुरंग धवाइ जात तह भई ॥

ਘੋੜੇ ਨੂੰ ਦੌੜਾ ਕੇ ਉਥੇ ਜਾ ਪਹੁੰਚੀ

ਸਿੰਘਨਿ ਜਾਨੁ ਮ੍ਰਿਗੀ ਗਹਿ ਲਈ ॥੧੫॥

सिंघनि जानु मृगी गहि लई ॥१५॥

ਜਿਵੇਂ ਸ਼ੇਰਨੀ ਨੇ ਹਿਰਨੀ ਪਕੜ ਲਈ ਹੋਵੇ ॥੧੫॥

ਝਟਕਿ ਝਰੋਖਾ ਤੇ ਗਹਿ ਲਈ ॥

झटकि झरोखा ते गहि लई ॥

(ਉਸ ਨੂੰ) ਝਰੋਖੇ ਤੋਂ ਝਟਕਾ ਦੇ ਕੇ ਪਕੜ ਲਿਆ

ਬਾਧਤ ਸਾਥ ਪ੍ਰਿਸਟ ਕੇ ਭਈ ॥

बाधत साथ पृसट के भई ॥

ਅਤੇ ਪਿਠ ਨਾਲ ਬੰਨ੍ਹ ਲਿਆ।

ਹਾਹਾ ਭਾਖਿ ਲੋਗ ਪਚਿ ਹਾਰੇ ॥

हाहा भाखि लोग पचि हारे ॥

ਸਾਰੇ ਲੋਗ ਹਾਹਾਕਾਰ ਕਰ ਕੇ ਥਕ ਗਏ,

ਰਾਖਿ ਨ ਸਕੇ ਤਾਹਿ ਰਖਵਾਰੇ ॥੧੬॥

राखि न सके ताहि रखवारे ॥१६॥

ਪਰ ਉਸ ਨੂੰ ਕੋਈ ਵੀ ਰਖਵਾਲਾ ਬਚਾ ਨਾ ਸਕਿਆ ॥੧੬॥

ਬਾਧਿ ਪ੍ਰਿਸਟਿ ਤਿਹ ਤੁਰੰਗ ਧਵਾਯੋ ॥

बाधि पृसटि तिह तुरंग धवायो ॥

ਉਸ ਨੂੰ ਪਿਠ ਨਾਲ ਬੰਨ੍ਹ ਕੇ (ਇਸਤਰੀ ਨੇ) ਘੋੜਾ ਭਜਾ ਦਿੱਤਾ।

ਏਕੈ ਬਾਨ ਮਿਲਾ ਸੋ ਘਾਯੋ ॥

एकै बान मिला सो घायो ॥

(ਜੋ) ਟਕਰਿਆ, ਉਸ ਨੂੰ ਇਕੋ ਬਾਣ ਨਾਲ ਮਾਰ ਦਿੱਤਾ।

ਤਾ ਕਹ ਜੀਤਿ ਧਾਮ ਲੈ ਆਈ ॥

ता कह जीति धाम लै आई ॥

ਉਸ ਨੂੰ ਜਿਤ ਕੇ ਘਰ ਲੈ ਆਈ।

ਸਖੀ ਕੁਅਰ ਕੇ ਧਾਮ ਪਠਾਈ ॥੧੭॥

सखी कुअर के धाम पठाई ॥१७॥

ਫਿਰ ਸਖੀ ਨੂੰ ਰਾਜ ਕੁਮਾਰ ਦੇ ਘਰ ਭੇਜ ਦਿੱਤਾ ॥੧੭॥

ਜੋ ਤੁਮ ਕਹਾ ਕਾਜ ਮੈ ਕਿਯਾ ॥

जो तुम कहा काज मै किया ॥

(ਅਤੇ ਕਹਿ ਭੇਜਿਆ) ਜੋ ਤੂੰ ਕਿਹਾ ਸੀ,

ਅਪਨੋ ਬੋਲ ਨਿਬਾਹਹੁ ਪਿਯਾ ॥

अपनो बोल निबाहहु पिया ॥

ਉਹ ਕੰਮ ਮੈਂ ਕਰ ਦਿੱਤਾ ਹੈ। ਹੇ ਪ੍ਰਿਯ!

ਪ੍ਰਥਮ ਬਜਾਹਿ ਮੋ ਕੌ ਲੈ ਜਾਵੌ ॥

प्रथम ब्याहि मो कौ लै जावौ ॥

ਹੁਣ ਤੁਸੀਂ ਆਪਣਾ ਬਚਨ ਪੂਰਾ ਕਰੋ। ਪਹਿਲਾ ਮੈਨੂੰ ਵਿਆਹ ਕੇ ਲੈ ਜਾਓ,

ਤਾ ਪਾਛੇ ਯਾ ਕਹ ਤੁਮ ਪਾਵੌ ॥੧੮॥

ता पाछे या कह तुम पावौ ॥१८॥

ਉਸ ਪਿਛੋਂ ਤੁਸੀਂ ਇਸ ਨੂੰ ਪ੍ਰਾਪਤ ਕਰੋ ॥੧੮॥

ਰਾਜ ਕੁਅਰ ਤਬ ਹੀ ਤਹ ਆਯੋ ॥

राज कुअर तब ही तह आयो ॥

ਰਾਜ ਕੁਮਾਰ ਤਦ ਹੀ ਉਥੇ ਆਇਆ

ਤਾ ਸੌ ਪ੍ਰਥਮੈ ਬਜਾਹ ਕਰਾਯੋ ॥

ता सौ प्रथमै ब्याह करायो ॥

ਅਤੇ ਪਹਿਲਾ ਉਸ ਨਾਲ ਵਿਆਹ ਕਰਾਇਆ।

ਬਹੁਰੌ ਬਜਾਹਿ ਤਾਹਿ ਲੈ ਗਯੋ ॥

बहुरौ ब्याहि ताहि लै गयो ॥

ਫਿਰ ਉਸ (ਅਵਧੂਤ ਕੰਨਿਆ) ਨੂੰ ਵਿਆਹ ਕੇ ਲੈ ਗਿਆ।

ਅਸਿ ਚਰਿਤ੍ਰ ਚੰਚਲਾ ਦਿਖਯੋ ॥੧੯॥

असि चरित्र चंचला दिखयो ॥१९॥

ਇਸ ਤਰ੍ਹਾ ਦਾ ਚਰਿਤ੍ਰ ਉਸ ਇਸਤਰੀ ਨੇ ਵਿਖਾਇਆ ॥੧੯॥

ਪ੍ਰਥਮਹਿ ਪਾਰ ਸਮੁੰਦ ਕੈ ਗਈ ॥

प्रथमहि पार समुँद कै गई ॥

ਪਹਿਲਾ ਸਮੁੰਦਰ ਦੇ ਪਾਰ ਗਈ

ਰਾਜ ਸੁਤਹਿ ਹਰਿ ਲ੍ਯਾਵਤ ਭਈ ॥

राज सुतहि हरि ल्यावत भई ॥

ਅਤੇ (ਉਥੋਂ) ਰਾਜ ਕੁਮਾਰੀ ਨੂੰ ਭਜਾ ਲਿਆਈ।

ਬਹੁਰੌ ਮਨ ਭਾਵਤ ਪਤਿ ਕਰਿਯੋ ॥

बहुरौ मन भावत पति करियो ॥

ਫਿਰ ਮਨ ਭਾਉਂਦੇ ਪਤੀ ਨੂੰ ਪ੍ਰਾਪਤ ਕੀਤਾ।

ਤ੍ਰਿਯਾ ਚਰਿਤ੍ਰ ਨ ਜਾਤ ਬਿਚਰਿਯੋ ॥੨੦॥

तृया चरित्र न जात बिचरियो ॥२०॥

ਤ੍ਰੀਆ ਚਰਿਤ੍ਰ ਨੂੰ ਵਿਚਾਰਿਆ ਨਹੀਂ ਜਾ ਸਕਦਾ ॥੨੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਨੰਨ੍ਯਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੨੯੯॥੫੭੮੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे दो सौ नंन्यानवो चरित्र समापतम सतु सुभम सतु ॥२९९॥५७८९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੨੯੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੨੯੯॥੫੭੮੯॥ ਚਲਦਾ॥

ਚੌਪਈ ॥

चौपई ॥

ਚੌਪਈ:

ਸੀਸਸਾਰ ਕੇਤੁ ਇਕ ਰਾਜਾ ॥

सीससार केतु इक राजा ॥

ਸੀਸਸਾਰ ਕੇਤੁ ਨਾ ਦਾ ਇਕ ਰਾਜਾ ਸੀ

ਜਾ ਸੋ ਬਿਧਿ ਦੂਸਰ ਨ ਸਾਜਾ ॥

जा सो बिधि दूसर न साजा ॥

ਜਿਸ ਵਰਗਾ ਵਿਧਾਤਾ ਨੇ ਦੂਜਾ ਨਹੀਂ ਸਾਜਿਆ ਸੀ।

ਸੀਸੈ ਸਾਰ ਦੇਇ ਤਿਹ ਰਾਨੀ ॥

ਸੀਸੈ ਸਾਰ ਦੇਇ ਤਿਹ ਰਾਨੀ ॥

ਸੀਸੈ ਸਾਰ ਦੇਈ ਨਾ ਦੀ ਉਸ ਦੀ ਰਾਣੀ ਸੀ।

ਜਾ ਸਮ ਦੂਸਰ ਹ੍ਵੈ ਨ ਬਖਾਨੀ ॥੧॥

जा सम दूसर ह्वै न बखानी ॥१॥

ਜਿਸ ਵਰਗੀ ਸੁੰਦਰ ਹੋਰ ਕੋਈ ਨਹੀਂ ਕਹੀ ਜਾ ਸਕਦੀ ॥੧॥

ਤਾ ਸੌ ਅਧਿਕ ਨ੍ਰਿਪਤਿ ਕੀ ਪ੍ਰੀਤਾ ॥

ता सौ अधिक नृपति की प्रीता ॥

ਉਸ ਨਾਲ ਰਾਜੇ ਦਾ ਬਹੁਤ ਪਿਆਰ ਸੀ।

ਨਿਸ ਦਿਨ ਰਹੈ ਤਰੁਨਿ ਮੈ ਚੀਤਾ ॥

निस दिन रहै तरुनि मै चीता ॥

ਰਾਤ ਦਿਨ (ਉਹ) ਇਸਤਰੀ (ਉਸ ਦੇ) ਚਿਤ ਵਿਚ ਰਹਿੰਦੀ ਸੀ।

ਕਿਤਕ ਦਿਨਨ ਰਾਨੀ ਮਰਿ ਗਈ ॥

कितक दिनन रानी मरि गई ॥

ਕੁਝ ਸਮੇਂ ਬਾਦ ਰਾਣੀ ਮਰ ਗਈ

ਰਾਜਾ ਕੀ ਉਦਾਸ ਮਤਿ ਭਈ ॥੨॥

राजा की उदास मति भई ॥२॥

ਅਤੇ ਰਾਜੇ ਦੀ ਬੁੱਧੀ ਉਦਾਸ ਹੋ ਗਈ ॥੨॥

ਅਵਰ ਨਾਰਿ ਕੀ ਓਰ ਨ ਹੇਰੈ ॥

अवर नारि की ओर न हेरै ॥

ਹੋਰ ਕਿਸੇ ਇਸਤਰੀ ਵਲ ਨਹੀਂ ਵੇਖਦਾ ਸੀ।

ਭੂਲ ਨ ਜਾਤ ਕਿਸੀ ਕੇ ਡੇਰੈ ॥

भूल न जात किसी के डेरै ॥

ਭੁਲ ਕੇ ਵੀ ਕਿਸੇ ਦੇ ਡੇਰੇ ਨਹੀਂ ਜਾਦਾ ਸੀ।

ਨਾਰੀ ਔਰ ਅਧਿਕ ਦੁਖ ਪਾਵੈ ॥

नारी और अधिक दुख पावै ॥

ਹੋਰ ਇਸਤਰੀਆਂ ਬਹੁਤ ਦੁਖੀ ਸਨ

ਨਾਥ ਮਿਲੇ ਬਿਨੁ ਮੈਨ ਸੰਤਾਵੈ ॥੩॥

नाथ मिले बिनु मैन संतावै ॥३॥

ਕਿਉਂਕਿ ਨਾਥ ਨੂੰ ਮਿਲੇ ਬਿਨਾ (ਉਨ੍ਹਾ ਨੂੰ) ਕਾਮ ਸਤਾਉਂਦਾ ਸੀ ॥੩॥

ਮਿਲਿ ਬੈਠੀ ਇਕ ਦਿਨ ਸਭ ਰਾਨੀ ॥

मिलि बैठी इक दिन सभ रानी ॥

ਇਕ ਦਿਨ ਸਾਰੀਆਂ ਰਾਣੀਆਂ ਇਕੱਠੀਆਂ ਹੋਈਆਂ

ਆਪੁ ਬਿਖੈ ਮਿਲਿ ਕਰਤ ਕਹਾਨੀ ॥

आपु बिखै मिलि करत कहानी ॥

ਅਤੇ ਆਪਸ ਵਿਚ ਗੱਲਾ ਕਰਨ ਲਗੀਆਂ।

ਇਹ ਜੜ ਪਤਿ ਮਤਿ ਕਿਨ ਹਰਿ ਲਈ ॥

इह जड़ पति मति किन हरि लई ॥

ਇਸ ਮੂਰਖ ਪਤੀ ਦੀ ਅਕਲ (ਪਤਾ ਨਹੀਂ) ਕਿਸ ਨੇ ਹਰ ਲਈ ਹੈ।

ਕਹਾ ਭਯੋ ਰਾਨੀ ਮਰਿ ਗਈ ॥੪॥

कहा भयो रानी मरि गई ॥४॥

ਕੀ ਹੋਇਆ ਜੇ ਰਾਣੀ ਮਰ ਗਈ ਹੈ ॥੪॥

ਏਤੋ ਸੋਕ ਕਿਯੋ ਜਾ ਕੋ ਇਹ ॥

एतो सोक कियो जा को इह ॥

ਉਸ ਦਾ ਇਸ (ਰਾਜੇ) ਨੇ ਇਤਨਾ ਦੁਖ ਮੰਨਾਇਆ ਹੈ

ਮਤਿ ਹਰਿ ਲਈ ਕਹਾ ਯਾ ਕੀ ਤਿਹ ॥

मति हरि लई कहा या की तिह ॥

ਕਿ ਉਸ ਨੇ ਕਿਤੇ ਇਸ ਦੀ ਅਕਲ ਹੀ ਖੋਹ ਲਈ ਹੈ।

ਹ੍ਵੈ ਹੈ ਤ੍ਰਿਯਾ ਨ੍ਰਿਪਨ ਕੇ ਘਨੀ ॥

ह्वै है तृया नृपन के घनी ॥

ਰਾਜਿਆਂ ਦੇ ਘਰ ਬਹੁਤ ਇਸਤਰੀਆਂ ਹੁੰਦੀਆਂ ਹਨ।

ਸਦਾ ਸਲਾਮਤਿ ਚਹਿਯਤ ਧਨੀ ॥੫॥

सदा सलामति चहियत धनी ॥५॥

(ਬਸ) ਪਤੀ ਸਦਾ ਸਲਾਮਤ ਰਹਿਣਾ ਚਾਹੀਦਾ ਹੈ ॥੫॥

ਸਖੀ ਏਕ ਸਜਾਨੀ ਤਹ ਅਹੀ ॥

सखी एक स्यानी तह अही ॥

ਉਥੇ ਇਕ ਸਿਆਣੀ ਸਖੀ ਸੀ।

ਤਿਹ ਇਹ ਭਾਤਿ ਬਿਹਸਿ ਕਰਿ ਕਹੀ ॥

तिह इह भाति बिहसि करि कही ॥

ਉਹ ਹਸ ਕੇ ਇਸ ਤਰ੍ਹਾ ਕਹਿਣ ਲਗੀ,

ਮੈ ਨ੍ਰਿਪ ਤੇ ਤ੍ਰਿਯ ਸੋਕ ਮਿਟੈਹੌਂ ॥

मै नृप ते तृय सोक मिटैहौ ॥

ਮੈਂ ਰਾਜੇ ਦਾ ਇਸਤਰੀ ਵਾਲਾ ਦੁਖ ਦੂਰ ਕਰਾਗੀ

ਬਹੁਰਿ ਤਿਹਾਰੇ ਸਾਥ ਮਿਲੈਹੌਂ ॥੬॥

बहुरि तिहारे साथ मिलैहौ ॥६॥

ਅਤੇ ਤੁਹਾਡੇ ਨਾਲ ਫਿਰ ਮਿਲਾ ਦੇਵਾਗੀ ॥੬॥

ਜਾਰਿਕ ਪਕਰਿ ਕੋਠਰੀ ਰਾਖਾ ॥

जारिक पकरि कोठरी राखा ॥

(ਉਸ ਨੇ) ਇਕ ਯਾਰ ਫੜ ਕੇ ਕੋਠੜੀ ਵਿਚ ਬੰਦ ਕਰ ਦਿੱਤਾ

ਨ੍ਰਿਪ ਕੇ ਸੁਨਤ ਐਸ ਬਿਧਿ ਭਾਖਾ ॥

नृप के सुनत ऐस बिधि भाखा ॥

ਅਤੇ ਰਾਜੇ ਨੂੰ ਸੁਣਾ ਕੇ ਇਸ ਤਰ੍ਹਾ ਕਿਹਾ,

ਧ੍ਰਿਗ ਇਹ ਮੂੜ ਨ੍ਰਿਪ ਕੋ ਜੀਆ ॥

धृग इह मूड़ नृप को जीआ ॥

ਇਸ ਰਾਜੇ ਦੇ ਜੀਣ ਨੂੰ ਧਿੱਕਾਰ ਹੈ

ਜਿਹ ਅਬਿਬੇਕ ਬਿਬੇਕ ਨ ਕੀਆ ॥੭॥

जिह अबिबेक बिबेक न कीआ ॥७॥

ਜੋ ਵਿਵੇਕ ਅਤੇ ਅਵਿਵੇਕ ਵਿਚ (ਅੰਤਰ) ਨਹੀਂ ਕਰਦਾ ॥੭॥

ਜੁ ਤ੍ਰਿਯਾ ਔਰ ਸੌ ਭੋਗ ਕਮਾਵੈ ॥

जु तृया और सौ भोग कमावै ॥

ਜੋ ਇਸਤਰੀ ਕਿਸੇ ਹੋਰ ਨਾਲ ਭੋਗ ਕਰੇ

ਬਾਤਨ ਸਾਥ ਪਤਿਹਿ ਉਰਝਾਵੈ ॥

बातन साथ पतिहि उरझावै ॥

ਅਤੇ ਗੱਲਾ ਨਾਲ ਹੀ ਪਤੀ ਨੂੰ ਰਿਝਾਵੇ।

ਨ੍ਰਿਪ ਜੁ ਕੋਠਰੀ ਛੋਰਿ ਨਿਹਾਰੈ ॥

नृप जु कोठरी छोरि निहारै ॥

(ਜੇ) ਰਾਜਾ (ਆਪ ਉਸ ਦੀ) ਕੋਠੜੀ ਖੋਲ੍ਹ ਕੇ ਵੇਖੇ

ਸਾਚ ਝੂਠ ਤਬ ਆਪੁ ਬਿਚਾਰੈ ॥੮॥

ਸਾਚ ਝੂਠ ਤਬ ਆਪੁ ਬਿਚਾਰੈ ॥੮॥

ਤਾ ਸਚ ਝੂਠ ਦਾ ਆਪ ਵਿਚਾਰ ਕਰ ਲਵੇ ॥੮॥

ਨ੍ਰਿਪ ਕੇ ਸ੍ਰਵਨਨ ਧੁਨਿ ਇਹ ਪਰੀ ॥

नृप के स्रवनन धुनि इह परी ॥

(ਜਦ) ਰਾਜੇ ਦੇ ਕੰਨਾ ਵਿਚ ਇਹ ਆਵਾਜ਼ ਪਈ

ਤੁਰਤੁ ਕੁਠਰੀਯਾ ਜਾਇ ਉਘਰੀ ॥

तुरतु कुठरीया जाइ उघरी ॥

ਤਾ ਤੁਰਤ ਜਾ ਕੇ ਕੋਠੜੀ ਖੋਲ੍ਹ ਦਿੱਤੀ।

ਹੇਰਾ ਜਬ ਵਹੁ ਮਨੁਛ ਬਨਾਈ ॥

हेरा जब वहु मनुछ बनाई ॥

ਜਦ ਉਸ ਬੰਦੇ ਨੂੰ (ਰਾਜੇ ਨੇ) ਚੰਗੀ ਤਰ੍ਹਾ ਨਾਲ ਵੇਖਿਆ

ਤਬ ਐਸੇ ਤਿਹ ਕਹਾ ਰਿਸਾਈ ॥੯॥

तब ऐसे तिह कहा रिसाई ॥९॥

ਤਾ ਗੁੱਸੇ ਨਾਲ ਉਸ ਨੂੰ ਇਸ ਤਰ੍ਹਾ ਕਿਹਾ ॥੯॥

ਇਤੋ ਸੋਕ ਹਮ ਕੀਯੋ ਨਿਕਾਜਾ ॥

इतो सोक हम कीयो निकाजा ॥

ਮੈਂ ਇਤਨਾ ਦੁਖ ਵਿਅਰਥ ਦਾ ਮੰਨਾਇਆ ਹੈ।

ਇਹ ਨ ਲਹਤ ਥੋ ਐਸ ਨਿਲਾਜਾ ॥

इह न लहत थो ऐस निलाजा ॥

ਇਹ ਨਹੀਂ ਜਾਣਦਾ ਸਾ (ਕਿ ਉਹ) ਇਤਨੀ ਨਿਰਲਜ ਸੀ।

ਅਬ ਮੈ ਰਨਿਯਨ ਅਵਰ ਬਿਹਾਰੌਂ ॥

अब मै रनियन अवर बिहारौ ॥

ਹੁਣ ਮੈਂ ਹੋਰਨਾ ਰਾਣੀਆਂ ਨਾਲ ਰਮਣ ਕਰਾਗਾ

ਰਾਨੀ ਮਰੀ ਨ ਫੇਰਿ ਚਿਤਾਰੌ ॥੧੦॥

रानी मरी न फेरि चितारौ ॥१०॥

ਅਤੇ ਮਰ ਗਈ ਰਾਣੀ ਨੂੰ ਫਿਰ ਯਾਦ ਨਹੀਂ ਕਰਾਗਾ ॥੧੦॥

ਔਰ ਤ੍ਰਿਯਨ ਕੇ ਸਾਥ ਬਿਹਾਰਾ ॥

और तृयन के साथ बिहारा ॥

ਰਾਜਾ ਹੋਰਨਾ ਰਾਣੀਆਂ ਨਾਲ ਰਮਣ ਕਰਨ ਲਗਾ

ਵਾ ਰਾਨੀ ਕਹ ਨ੍ਰਿਪਤਿ ਬਿਸਾਰਾ ॥

वा रानी कह नृपति बिसारा ॥

ਅਤੇ ਉਸ ਰਾਣੀ ਨੂੰ ਰਾਜੇ ਨੇ ਭੁਲਾ ਦਿੱਤਾ।

ਇਹ ਛਲ ਤ੍ਰਿਯਨ ਨਰਿੰਦ੍ਰਹਿ ਛਰਾ ॥

इह छल तृयन नरिंद्रहि छरा ॥

ਇਸ ਛਲ ਨਾਲ ਇਸਤਰੀਆਂ ਨੇ ਰਾਜੇ ਨੂੰ ਛਲ ਲਿਆ।

ਤ੍ਰਿਯ ਚਰਿਤ੍ਰ ਅਤਿਭੁਤ ਇਹ ਕਰਾ ॥੧੧॥

तृय चरित्र अतिभुत इह करा ॥११॥

ਇਸਤਰੀ ਨੇ ਇਹ ਅਨੋਖਾ ਚਰਿਤ੍ਰ ਕੀਤਾ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੦੦॥੫੮੦੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ चरित्र समापतम सतु सुभम सतु ॥३००॥५८००॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੦੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੦੦॥੫੮੦੦॥ ਚਲਦਾ॥

ਚੌਪਈ ॥

चौपई ॥

ਚੌਪਈ:

ਇਛਾਵਤੀ ਨਗਰ ਇਕ ਸੁਨਾ ॥

इछावती नगर इक सुना ॥

ਇਛਾਵਤੀ ਨਾ ਦਾ ਇਕ ਨਗਰ ਸੁਣਿਆ ਸੀ।

ਇਛ ਸੈਨ ਰਾਜਾ ਬਹੁ ਗੁਨਾ ॥

इछ सैन राजा बहु गुना ॥

(ਉਸ ਦਾ) ਰਾਜਾ ਇਛ ਸੈਨ ਬਹੁਤ ਗੁਣਵਾਨ ਸੀ।

ਇਸਟ ਮਤੀ ਤਾ ਕੇ ਘਰ ਨਾਰੀ ॥

इसट मती ता के घर नारी ॥

ਇਸ਼ਟ ਮਤੀ ਉਸ ਦੇ ਘਰ ਰਾਣੀ ਸੀ।

ਇਸਟ ਦੇਵਕਾ ਰਹਤ ਦੁਲਾਰੀ ॥੧॥

इसट देवका रहत दुलारी ॥१॥

ਇਸ਼ਟ ਦੇਵਕਾ (ਉਨ੍ਹਾ ਦੀ) ਪੁੱਤਰੀ ਹੁੰਦੀ ਸੀ ॥੧॥

ਅਜੈ ਸੈਨ ਖਤਰੇਟਾ ਤਹਾ ॥

अजै सैन खतरेटा तहा ॥

ਉਥੇ ਅਜੈ ਸੈਨ ਨਾ ਦਾ ਇਕ ਖਤਰੇਟਾ ਸੀ।

ਆਵਤ ਭਯੋ ਧਾਮ ਤ੍ਰਿਯ ਜਹਾ ॥

आवत भयो धाम तृय जहा ॥

(ਉਹ) ਉਥੇ ਆਇਆ ਜਿਥੇ ਇਸਤਰੀ (ਰਾਣੀ) ਦਾ ਘਰ ਸੀ।

ਰਾਣੀ ਤਾ ਕੋ ਰੂਪ ਨਿਹਾਰਾ ॥

राणी ता को रूप निहारा ॥

ਰਾਣੀ ਨੇ ਉਸ ਦੇ ਰੂਪ ਨੂੰ ਵੇਖਿਆ

ਗਿਰੀ ਧਰਨਿ ਜਨੁ ਲਗਿਯੋ ਕਟਾਰਾ ॥੨॥

गिरी धरनि जनु लगियो कटारा ॥२॥

ਤਾ ਧਰਤੀ ਉਤੇ ਡਿਗ ਪਈ, ਮਾਨੋ ਕਟਾਰ ਲਗੀ ਹੋਵੇ ॥੨॥

ਉੜਦਾ ਬੇਗ ਨਿਪੁੰਸਕ ਬਨੇ ॥

उड़दा बेग निपुँसक बने ॥

ਰਾਣੀ ਨੇ ਉੜਦਾ ਬੇਗ

ਪਠੈ ਦਏ ਰਾਨੀ ਤਹ ਘਨੇ ॥

पठै दए रानी तह घने ॥

ਅਤੇ ਹੋਰ ਬਹੁਤ ਸਾਰੇ ਖੁਸਰਿਆਂ ਨੂੰ ਉਸ ਕੋਲ ਭੇਜ ਦਿੱਤਾ।

ਗਹਿ ਕਰਿ ਤਾਹਿ ਲੈ ਗਏ ਤਹਾ ॥

गहि करि ताहि लै गए तहा ॥

(ਉਹ ਖੁਸਰੇ) ਉਸ ਨੂੰ ਪਕੜ ਕੇ ਉਥੇ ਲੈ ਗਏ

ਤਰਨੀ ਪੰਥ ਬਿਲੋਕਤ ਜਹਾ ॥੩॥

तरनी पंथ बिलोकत जहा ॥३॥

ਜਿਥੇ ਰਾਣੀ (ਉਸ ਦਾ) ਰਸਤਾ ਵੇਖ ਰਹੀ ਸੀ ॥੩॥

ਕਾਮ ਭੋਗ ਤਾ ਸੌ ਰਾਨੀ ਕਰਿ ॥

काम भोग ता सौ रानी करि ॥

ਉਸ ਨਾਲ ਰਾਣੀ ਨੇ ਕਾਮ-ਭੋਗ ਕੀਤਾ

ਪੌਢੇ ਦੋਊ ਜਾਇ ਪਲਘਾ ਪਰ ॥

पौढे दोऊ जाइ पलघा पर ॥

ਅਤੇ ਦੋਵੇਂ ਪਲੰਘ ਉਤੇ ਸੌਂ ਗਏ।

ਤਬ ਲਗਿ ਆਇ ਨ੍ਰਿਪਤਿ ਤਹ ਗਏ ॥

तब लगि आइ नृपति तह गए ॥
ਤਦ ਤਕ ਰਾਜਾ ਉਥੇ ਆ ਗਿਆ।

ਸੋਵਤ ਦੁਹੂੰ ਬਿਲੋਕਤ ਭਏ ॥੪॥
सोवत दुहूँ बिलोकत भए ॥४॥
ਦੋਹਾ ਨੂੰ (ਇਕੱਠਾ) ਸੁਤਿਆਂ ਵੇਖ ਲਿਆ ॥੪॥

ਭਰਭਰਾਇ ਤ੍ਰਿਯ ਜਗੀ ਦੁਖਾਤੁਰ ॥
भरभराइ तृय जगी दुखातुर ॥
ਇਸਤਰੀ ਦੁਖੀ ਹੋਈ ਘਬਰਾ ਕੇ ਜਾਗ ਪਈ

ਡਾਰਿ ਦਯੋ ਦੁਪਟਾ ਪਤਿ ਮੁਖ ਪਰ ॥
डारि दयो दुपटा पति मुख पर ॥
ਅਤੇ ਪਤੀ ਦੇ ਮੂੰਹ ਉਤੇ ਦੁਪੱਟਾ ਸੁਟ ਦਿੱਤਾ।

ਜਬ ਲੌ ਕਰਤ ਦੂਰਿ ਨ੍ਰਿਪ ਭਯੋ ॥
जब लौ करत दूरि नृप भयो ॥
ਜਦੋਂ ਤਕ ਰਾਜੇ ਨੇ (ਦੁਪੱਟੇ ਨੂੰ ਮੂੰਹ ਤੋਂ) ਹਟਾਇਆ,

ਤਬ ਲੌ ਜਾਰਿ ਭਾਜਿ ਕਰਿ ਗਯੋ ॥੫॥
तब लौ जारि भाजि करि गयो ॥५॥
ਤਦ ਤਕ ਯਾਰ ਭਜ ਗਿਆ ॥੫॥

ਦੁਪਟਾ ਦੂਰਿ ਕਰਾ ਨ੍ਰਿਪ ਜਬੈ ॥
दुपटा दूरि करा नृप जबै ॥
ਰਾਜੇ ਨੇ ਜਦ ਦੁਪੱਟਾ ਦੂਰ ਕੀਤਾ,

ਪਕਰ ਲਿਯੋ ਰਾਨੀ ਕਹ ਤਬੈ ॥
पकर लियो रानी कह तबै ॥

ਤਾ ਉਸ ਨੇ ਰਾਣੀ ਨੂੰ ਪਕੜ ਲਿਆ।

ਕਹਾ ਗਯੋ ਵਹੁ ਜੁ ਮੈ ਨਿਹਾਰਾ ॥

कहा गयो वहु जु मै निहारा ॥

(ਅਤੇ ਪੁੱਛਣ ਲਗਾ) ਉਹ ਕਿਥੇ ਗਿਆ ਹੈ, ਜਿਸ ਨੂੰ ਮੈਂ ਵੇਖਿਆ ਸੀ।

ਬਿਨੁ ਨ ਕਹੈ ਭ੍ਰਮ ਮਿਟੈ ਹਮਾਰਾ ॥੬॥

बिनु न कहै भ्रम मिटै हमारा ॥६॥

ਬਿਨਾ (ਸਚ) ਦਸੇ, ਮੇਰਾ ਭਰਮ ਨਹੀਂ ਮਿਟਣਾ ॥੬॥

ਪ੍ਰਥਮੈ ਜਾਨ ਮਾਫ ਮੁਰ ਕੀਜੈ ॥

प्रथमै जान माफ मुर कीजै ॥

ਪਹਿਲਾ ਮੇਰੀ ਜਾਨ ਮਾਫ਼ ਕਰ ਦਿਓ,

ਬਹੁਰੌ ਬਾਤ ਸਾਚ ਸੁਨਿ ਲੀਜੈ ॥

बहुरौ बात साच सुनि लीजै ॥

ਫਿਰ (ਮੇਰੇ ਪਾਸੋਂ) ਸੱਚੀ ਗੱਲ ਸੁਣ ਲਵੋ।

ਬਚਨੁ ਦੇਹੁ ਮੇਰੇ ਜੌ ਹਾਥਾ ॥

बचनु देहु मेरे जौ हाथा ॥

(ਪਹਿਲਾ) ਮੈਨੂੰ ਹੱਥ ਨਾਲ ਬਚਨ ਦਿਓ,

ਬਹੁਰਿ ਲੇਹੁ ਬਿਨਤੀ ਸੁਨਿ ਨਾਥਾ ॥੭॥

बहुरि लेहु बिनती सुनि नाथा ॥७॥

ਫਿਰ ਹੇ ਨਾਥ! ਮੇਰੀ ਬੇਨਤੀ ਸੁਣ ਲਵੋ ॥੭॥

ਭੈਂਗੇ ਨੇਤ੍ਰ ਤੋਰਿ ਬਿਧਿ ਕਰੇ ॥

भैंगे नेत्र तोरि बिधि करे ॥

ਵਿਧਾਤਾ ਨੇ ਤੁਹਾਡੀਆਂ ਅੱਖਾ ਭੈਂਗੀਆਂ ਕਰ ਦਿੱਤੀਆਂ ਹਨ

ਇਕ ਤੈ ਜਾਤ ਦੋਇ ਲਖ ਪਰੇ ॥

इक तै जात दोइ लख परे ॥

(ਜਿਸ ਕਰ ਕੇ ਤੁਹਾਨੂੰ) ਇਕ ਦੀ ਥਾ ਦੋ ਦਿਸ ਪੈਂਦੇ ਹਨ।

ਤੁਮ ਕਹ ਕਛੂ ਝਾਵਰੋ ਆਯੋ ॥

तुम कह कछू झावरो आयो ॥

ਤੁਹਾਨੂੰ ਕੁਝ ਝੌਲਾ ਜਿਹਾ ਪਿਆ ਹੈ।

ਮੁਹਿ ਕੋ ਦਿਖਿ ਲਖਿ ਕਰਿ ਦ੍ਵੈ ਪਾਯੋ ॥੮॥

मुहि को दिखि लखि करि द्वै पायो ॥८॥

ਮੈਨੂੰ ਵੇਖ ਕੇ (ਤੁਹਾਨੂੰ) ਦੋ ਵੇਖਣ ਦਾ (ਭੁਲੇਖਾ) ਪਿਆ ਹੈ ॥੮॥

ਨ੍ਰਿਪ ਸੁਨਿ ਬਚਨ ਚਕ੍ਰਿਤ ਹ੍ਵੈ ਰਹਾ ॥

नृप सुनि बचन चकृत ह्वै रहा ॥

ਰਾਜਾ (ਰਾਣੀ ਦੇ) ਬਚਨ ਸੁਣ ਕੇ ਹੈਰਾਨ ਹੋ ਗਿਆ।

ਤ੍ਰਿਯ ਸੌ ਬਹੁਰਿ ਬਚਨ ਨਹਿ ਕਹਾ ॥

तृय सौ बहुरि बचन नहि कहा ॥

ਫਿਰ ਇਸਤਰੀ ਨੂੰ ਕੁਝ ਨਾ ਕਿਹਾ।

ਮੁਖ ਮੂੰਦੇ ਘਰ ਕੌ ਫਿਰਿ ਆਯੋ ॥

मुख मूँदे घर कौ फिरि आयो ॥

ਮੂੰਹ ਬੰਦ ਕਰ ਕੇ ਘਰ ਨੂੰ ਪਰਤ ਆਇਆ

ਕਰਮ ਰੇਖ ਕਹ ਦੋਸ ਲਗਾਯੋ ॥੯॥

करम रेख कह दोस लगायो ॥९॥

ਅਤੇ ਕਰਮ-ਰੇਖਾ ਨੂੰ ਦੋਸ਼ ਲਗਾਉਣ ਲਗਾ (ਜਿਸ ਕਰ ਕੇ ਉਸ ਦੇ ਨੇਤਰਾ ਵਿਚ ਨੁਕਸ ਪੈ ਗਿਆ ਸੀ) ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੦੧॥੫੮੦੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ इक चरित्र समापतम सतु सुभम सतु ॥३०१॥५८०९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੦੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੦੧॥੫੮੦੯॥ ਚਲਦਾ॥

ਚੌਪਈ ॥

चौपई ॥

ਚੌਪਈ:

ਸੋਰਠ ਸੈਨ ਏਕ ਭੂਪਾਲਾ ॥

सोरठ सैन एक भूपाला ॥

ਸੋਰਠ ਸੈਨ ਨਾ ਦਾ ਇਕ ਰਾਜਾ ਸੀ।

ਤੇਜਵਾਨ ਬਲਵਾਨ ਛਿਤਾਲਾ ॥

तेजवान बलवान छिताला ॥

(ਉਹ ਬਹੁਤ) ਤੇਜਵਾਨ, ਬਲਵਾਨ ਅਤੇ ਚਾਲਾਕ ('ਛਿਤਾਲਾ') ਸੀ।

ਸੋਰਠ ਦੇ ਤਾ ਕੈ ਘਰ ਰਾਨੀ ॥

सोरठ दे ता कै घर रानी ॥

ਉਸ ਦੇ ਘਰ ਸੋਰਠ ਦੇ (ਦੇਈ) ਨਾ ਦੀ ਰਾਣੀ ਸੀ।

ਸੁੰਦਰ ਸਕਲ ਭਵਨ ਮਹਿ ਜਾਨੀ ॥੧॥

सुँदर सकल भवन महि जानी ॥१॥

(ਉਹ) ਚੌਦਾ ਲੋਕਾ ਵਿਚ ਸੁੰਦਰ ਸਮਝੀ ਜਾਦੀ ਸੀ ॥੧॥

ਛਤ੍ਰਿ ਸੈਨ ਤਹ ਸਾਹ ਭਨਿਜੈ ॥

छतृ सैन तह साह भनिजै ॥

ਛਤ੍ਰਿ ਸੈਨ ਨਾ ਦਾ ਉਥੇ ਇਕ ਸ਼ਾਹ ਦਸਿਆ ਜਾਦਾ ਸੀ।

ਛਤ੍ਰ ਦੇਇ ਇਕ ਸੁਤਾ ਕਹਿਜੈ ॥

ਛਤ੍ਰ ਦੇਇ ਇਕ ਸੁਤਾ ਕਹਿਜੈ ॥

(ਉਸ ਦੀ) ਛਤ੍ਰ ਦੇਈ ਨਾ ਦੀ ਇਕ ਪੁੱਤਰੀ ਕਹੀ ਜਾਦੀ ਸੀ।

ਭੂਤ ਭਵਾਨ ਭਵਿਖ੍ਯ ਮਝਾਰੀ ॥

भूत भवान भविख्य मझारी ॥

ਉਸ ਵਰਗੀ (ਸੁੰਦਰ) ਕੁਮਾਰੀ ਭੂਤ, ਭਵਿਖ ਅਤੇ ਵਰਤਮਾਨ ਵਿਚ ਨਾ ਸੀ,

ਭਈ ਨ ਹੈ ਹ੍ਵੈ ਹੈ ਨ ਕੁਮਾਰੀ ॥੨॥

भई न है ह्वै है न कुमारी ॥२॥

ਨਾ ਹੈ ਅਤੇ ਨਾ ਹੀ ਹੋਵੇਗੀ ॥੨॥

ਜਬ ਵਹੁ ਤਰੁਨਿ ਚੰਚਲਾ ਭਈ ॥

जब वहु तरुनि चंचला भई ॥

ਜਦ ਉਹ ਕੁੜੀ ਮੁਟਿਆਰ ('ਚੰਚਲ') ਹੋ ਗਈ

ਲਰਿਕਾਪਨ ਕੀ ਸੁਧਿ ਬੁਧਿ ਗਈ ॥

लरिकापन की सुधि बुधि गई ॥

ਅਤੇ ਬਚਪਨ ਦੀ ਸੁੱਧ ਬੁੱਧ ਖ਼ਤਮ ਹੋ ਗਈ।

ਛਤਿਯਾ ਕੁਚਨ ਤਬੈ ਉਠਿ ਆਏ ॥

छतिया कुचन तबै उठि आए ॥

ਤਦ ਉਸ ਦੀ ਛਾਤੀ ਉਤੇ ਕੁਚ ਉਭਰ ਆਏ।

ਮਦਨ ਭਰਤਿਯਾ ਭਰਤ ਭਰਾਏ ॥੩॥

मदन भरतिया भरत भराए ॥३॥

(ਇੰਜ ਪ੍ਰਤੀਤ ਹੋਣ ਲਗਾ ਮਾਨੋ) ਸੰਚੇ ਭਰਨ ਵਾਲੇ ਕਾਰੀਗਰ ('ਭਰਤਿਯਾ') ਕਾਮ ਦੇਵ ਨੇ ਸੰਚੇ ਭਰ ਦਿੱਤੇ ਹੋਣ ॥੩॥

ਅਭਰਨ ਸੈਨ ਕੁਅਰ ਤਿਨ ਲਹਾ ॥

अभरन सैन कुअर तिन लहा ॥

ਉਸ ਨੇ ਅਭਰਨ ਸੈਨ ਨਾ ਦਾ ਕੁਮਾਰ ਵੇਖਿਆ।

ਤੇਜਵਾਨ ਕਛੁ ਜਾਤ ਨ ਕਹਾ ॥

तेजवान कछु जात न कहा ॥

(ਉਹ ਬਹੁਤ) ਤੇਜਵਾਨ ਸੀ ਕਿ ਬਖਾਨ ਨਹੀਂ ਕੀਤਾ ਜਾ ਸਕਦਾ।

ਲਾਗੀ ਲਗਨ ਛੂਟਿ ਨਹਿ ਗਈ ॥

लागी लगन छूटि नहि गई ॥

(ਉਸ ਨਾਲ ਉਸ ਦੀ) ਲਗਨ ਲਗ ਗਈ (ਜੋ ਛੁੜਾਇਆਂ) ਛੁਟਦੀ ਨਹੀਂ ਸੀ।

ਸੁਕ ਨਲਨੀ ਕੀ ਸੀ ਗਤਿ ਭਈ ॥੪॥

सुक नलनी की सी गति भई ॥४॥

ਉਸ ਦੀ ਹਾਲਤ ਤੋਤੇ ਅਤੇ ਨਲਨੀ (ਇਕ ਪ੍ਰਕਾਰ ਦੀ ਨਲਕੀ ਦੀ ਬਣੀ ਕੁੜਿਕੀ) ਵਰਗੀ ਹੋ ਗਈ ॥੪॥

ਤਾ ਸੌ ਲਗੀ ਲਗਨ ਬਹੁ ਭਾਤਾ ॥

ता सौ लगी लगन बहु भाता ॥

ਉਸ ਨਾਲ (ਉਸ ਦੀ) ਕਈ ਤਰ੍ਹਾ ਦੀ ਲਗਨ ਲਗ ਗਈ।

ਕਿਹ ਬਿਧਿ ਬਰਨ ਸੁਨਾਊ ਬਾਤਾ ॥

किह बिधि बरन सुनाऊ बाता ॥

(ਉਨ੍ਹਾ) ਗੱਲਾ ਦਾ ਭਲਾ (ਮੈਂ) ਕਿਸ ਤਰ੍ਹਾ ਵਰਣਨ ਕਰ ਕੇ ਸੁਣਾਵਾ।

ਨਿਤਿਪ੍ਰਤਿ ਤਾ ਕਹ ਬੋਲਿ ਪਠਾਵੈ ॥

नितिप्रति ता कह बोलि पठावै ॥

(ਉਹ ਇਸਤਰੀ) ਉਸ ਨੂੰ ਹਰ ਰੋਜ਼ ਬੁਲਾ ਲੈਂਦੀ ਸੀ

ਕਾਮ ਭੋਗ ਰੁਚਿ ਮਾਨ ਕਮਾਵੈ ॥੫॥

काम भोग रुचि मान कमावै ॥५॥

ਅਤੇ ਰੁਚੀ ਪੂਰਵਕ (ਉਸ ਨਾਲ) ਸੰਯੋਗ ਕਰਦੀ ਸੀ ॥੫॥

ਤਾ ਕੇ ਲਏ ਨਾਥ ਕਹ ਮਾਰਾ ॥

ता के लए नाथ कह मारा ॥

ਉਸ ਲਈ (ਉਸ ਨੇ) ਆਪਣੇ ਪਤੀ ਨੂੰ ਮਾਰ ਦਿੱਤਾ

ਤਨ ਮੈ ਰਾਡ ਭੇਸ ਕੋ ਧਾਰਾ ॥

तन मै राड भेस को धारा ॥

ਅਤੇ ਆਪਣੇ ਸ਼ਰੀਰ ਉਤੇ ਵਿਧਵਾ ਦਾ ਭੇਸ ਧਾਰ ਲਿਆ।

ਜਬ ਗ੍ਰਿਹ ਅਪਨੇ ਜਾਰ ਬੁਲਾਯੋ ॥

जब ग्रिह अपने जार बुलायो ॥

ਜਦ (ਉਸ ਨੇ) ਆਪਣੇ ਘਰ ਯਾਰ ਨੂੰ ਬੁਲਾਇਆ

ਸਭ ਪ੍ਰਸੰਗ ਕਹਿ ਤਾਹਿ ਸੁਨਾਯੋ ॥੬॥

सभ प्रसंग कहि ताहि सुनायो ॥६॥

ਤਾ ਸਾਰੀ ਗੱਲ ਉਸ ਨੂੰ ਦਸ ਦਿੱਤੀ ॥੬॥

ਸੁਨਿ ਕੈ ਜਾਰ ਬਚਨ ਅਸ ਡਰਾ ॥

सुनि कै जार बचन अस डरा ॥

ਯਾਰ (ਉਸ ਦਾ) ਬੋਲ ਸੁਣ ਕੇ ਅਜਿਹਾ ਡਰਿਆ

ਧ੍ਰਿਗ ਧ੍ਰਿਗ ਬਚ ਤਿਹ ਤ੍ਰਿਯਹਿ ਉਚਰਾ ॥

ध्रिग ध्रिग बच तिह त्रियहि उचरा ॥

ਕਿ ਉਸ ਇਸਤਰੀ ਨੂੰ 'ਧ੍ਰਿਗ ਧ੍ਰਿਗ' ਕਹਿਣ ਲਗਾ।

ਜਿਨ ਅਪਨੋ ਪਤਿ ਆਪੁ ਸੰਘਰਿਯੋ ॥

जिन अपनो पति आपु संघरियो ॥

(ਉਹ ਮਨ ਵਿਚ ਸੋਚਣ ਲਗਾ ਕਿ) ਜਿਸ ਨੇ ਆਪਣੇ ਪਤੀ ਨੂੰ ਆਪ ਮਾਰ ਦਿੱਤਾ ਹੈ,

ਮੁਹਿ ਕਸ ਚਹਤ ਭਲਾਈ ਕਰਿਯੋ ॥੭॥

मुहि कस चहत भलाई करियो ॥७॥

ਉਹ (ਭਲਾ) ਮੇਰੀ ਕੀ ਭਲਿਆਈ ਕਰਨੀ ਚਾਹੇਗੀ ॥੭॥

ਪਤਿ ਮਾਰਿਯੋ ਜਾ ਕੇ ਹਿਤ ਗਯੋ ॥

पति मारियो जा के हित गयो ॥

ਜਿਸ ਲਈ ਪਤੀ ਮਾਰਿਆ ਸੀ, (ਉਹ ਵੀ) ਗਿਆ।

ਸੋ ਭੀ ਅੰਤ ਨ ਤਾ ਕੋ ਭਯੋ ॥

सो भी अंत न ता को भयो ॥

ਉਹ ਵੀ ਅੰਤ ਨੂੰ ਉਸ ਦਾ ਨਾ ਹੋਇਆ।

ਐਸੋ ਮਿਤ੍ਰ ਕਛੂ ਨਹੀ ਕਰਿਯੋ ॥

ऐसो मित्र कछू नही करियो ॥

(ਮਨ ਵਿਚ ਸੋਚਣ ਲਗੀ) ਅਜਿਹੇ ਮਿਤਰ ਤੋਂ ਕੁਝ ਨਹੀਂ ਕਰਾਉਣਾ।

ਇਹ ਰਾਖੇ ਤੇ ਭਲੋ ਸੰਘਰਿਯੋ ॥੮॥

इह राखे ते भलो संघरियो ॥८॥

ਇਸ ਨੂੰ ਰਖਣ ਨਾਲੋਂ ਚੰਗਾ ਹੈ, ਮਾਰ ਦੇਈਏ ॥੮॥

ਕਰ ਮਹਿ ਕਾਢਿ ਭਗੌਤੀ ਲਈ ॥

कर महि काढि भगौती लई ॥

ਉਸ ਨੇ ਹੱਥ ਵਿਚ ਤਲਵਾਰ ਕਢ ਲਈ

ਦੁਹੂੰ ਹਾਥ ਤਾ ਕੋ ਸਿਰ ਦਈ ॥

दुहूँ हाथ ता को सिर दई ॥

ਅਤੇ ਦੋਹਾ ਹੱਥਾ ਨਾਲ ਉਸ ਦੇ ਸਿਰ ਉਪਰ ਮਾਰੀ।

ਹਾਇ ਹਾਇ ਜਿਮਿ ਭੂਪ ਪੁਕਾਰੈ ॥

ਹਾਇ ਹਾਇ ਜਿਮਿ ਭੂਪ ਪੁਕਾਰੈ ॥
ਰਾਜਾ ਜਿਵੇਂ ਜਿਵੇਂ 'ਹਾਇ ਹਾਇ' ਪੁਕਾਰਦਾ ਗਿਆ,

ਤ੍ਯੋ ਤ੍ਯੋ ਨਾਰਿ ਕ੍ਰਿਪਾਨਨ ਮਾਰੈ ॥੯॥
त्यो त्यो नारि कृपानन मारै ॥९॥
ਤਿਉਂ ਤਿਉਂ ਇਸਤਰੀ ਤਲਵਾਰ ਦਾ ਵਾਰ ਕਰਦੀ ਗਈ ॥੯॥

ਦ੍ਵੈ ਦਿਨ ਭਏ ਨ ਪਤਿ ਕੇ ਮਰੈ ॥
द्वै दिन भए न पति के मरै ॥
(ਲੋਕਾ ਨੂੰ ਕਹਿਣ ਲਗੀ ਕਿ ਅਜੇ ਮੇਰੇ) ਪਤੀ ਨੂੰ ਮਰਿਆਂ ਦੋ ਦਿਨ ਵੀ ਨਹੀਂ ਹੋਏ

ਐਸੀ ਲਗੇ ਅਬੈ ਏ ਕਰੈ ॥
ऐसी लगे अबै ए करै ॥
ਅਤੇ ਹੁਣੇ ਹੀ ਇਹ ਅਜਿਹਾ ਕਰਨ ਲਗ ਗਏ ਹਨ।

ਧ੍ਰਿਗ ਜਿਯਬੋ ਪਿਯ ਬਿਨੁ ਜਗ ਮਾਹੀ ॥
धृग जियबो पिय बिनु जग माही ॥
ਪਤੀ ਤੋਂ ਬਿਨਾ ਸੰਸਾਰ ਵਿਚ ਜੀਉਣ ਨੂੰ ਧਿੱਕਾਰ ਹੈ,

ਜਾਰ ਚੋਰ ਜਿਹ ਹਾਥ ਚਲਾਹੀ ॥੧੦॥
जार चोर जिह हाथ चलाही ॥१०॥
ਜਿਥੇ ਚੋਰ ਯਾਰ ਹੱਥ ਚਲਾਉਂਦੇ ਹੋਣ ॥੧੦॥

ਮਰਿਯੋ ਨਿਰਖਿ ਤਿਹ ਸਭਨ ਉਚਾਰਾ ॥
मरियो निरखि तिह सभन उचारा ॥
(ਉਸ ਨੂੰ) ਮਰਿਆ ਵੇਖ ਕੇ ਸਭ ਨੇ ਕਿਹਾ,

ਭਲਾ ਕਰਾ ਤੈ ਜਾਰ ਸੰਘਾਰਾ ॥
भला करा तै जार संघारा ॥

ਤੂੰ ਚੰਗਾ ਕੀਤਾ ਹੈ ਜੋ ਯਾਰ ਨੂੰ ਮਾਰ ਦਿੱਤਾ ਹੈ।

ਚਾਦਰ ਕੀ ਲਜਾ ਤੈ ਰਾਖੀ ॥

चादर की लजा तै राखी ॥

ਤੂੰ ਤਾ ਪਰਦੇ (ਮਰਯਾਦਾ) ਦੀ ਲਾਜ ਬਚਾ ਲਈ ਹੈ।

ਧੰਨਜ ਧੰਨਜ ਪੁਤ੍ਰੀ ਤੂ ਭਾਖੀ ॥੧੧॥

धंन्य धंन्य पुत्री तू भाखी ॥११॥

(ਸਭ) ਕਹਿਣ ਲਗੇ, ਹੇ ਪੁੱਤਰੀ! ਤੂੰ ਧੰਨ ਹੈ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਦੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੦੨॥੫੮੨੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ दो चरित्र समापतम सतु सुभम सतु ॥३०२॥५८२०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੦੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੦੨॥੫੮੨੦॥ ਚਲਦਾ॥

ਚੌਪਈ ॥

चौपई ॥

ਚੌਪਈ:

ਅਭਰਨ ਸਿੰਘ ਸੁਨਾ ਇਕ ਨ੍ਰਿਪ ਬਰ ॥

अभरन सिंघ सुना इक नृप बर ॥

ਅਭਰਨ ਸਿੰਘ ਨਾ ਦਾ ਇਕ ਸ੍ਰੇਸ਼ਠ ਰਾਜਾ ਸੁਣਿਆ ਹੈ,

ਲਜਤ ਹੋਤ ਜਿਹ ਨਿਰਖਿ ਦਿਵਾਕਰ ॥

लजत होत जिह निरखि दिवाकर ॥

ਜਿਸ ਨੂੰ ਵੇਖ ਕੇ ਸੂਰਜ ਵੀ ਲਜਿਤ ਹੁੰਦਾ ਸੀ।

ਅਭਰਨ ਦੇਇ ਸਦਨ ਮਹਿ ਨਾਰੀ ॥

अभरन देइ सदन महि नारी ॥

ਅਭਰਨ ਦੇਈ ਉਸ ਦੇ ਘਰ ਇਸਤਰੀ ਸੀ

ਮਥਿ ਅਭਰਨ ਜਣੁ ਸਕਲ ਨਿਕਾਰੀ ॥੧॥

मथि अभरन जणु सकल निकारी ॥१॥

ਜਿਸ ਨੂੰ ਮਾਨੋ ਅਭਰਨ (ਗਹਿਣਿਆਂ) ਨੂੰ ਰਿੜਕ ਕੇ ਕਢਿਆ ਹੋਵੇ ॥੧॥

ਰਾਨੀ ਹੁਤੀ ਮਿਤ੍ਰ ਸੇਤੀ ਰਤਿ ॥

रानी हुती मित्र सेती रति ॥

ਰਾਣੀ (ਇਕ) ਮਿਤਰ ਨਾਲ ਲਗੀ ਹੋਈ ਸੀ

ਭੋਗਤ ਹੁਤੀ ਤਵਨ ਕਹ ਨਿਤਿਪ੍ਰਤਿ ॥

भोगत हुती तवन कह नितिप्रति ॥

ਅਤੇ ਉਸ ਨਾਲ ਨਿੱਤ ਕਾਮ-ਕ੍ਰੀੜਾ ਕਰਦੀ ਸੀ।

ਇਕ ਦਿਨ ਭੇਦ ਰਾਵ ਲਖਿ ਪਾਯੋ ॥

इक दिन भेद राव लखि पायो ॥

ਇਕ ਦਿਨ ਰਾਜੇ ਨੂੰ ਭੇਦ ਦਾ ਪਤਾ ਲਗ ਗਿਆ।

ਤ੍ਰਿਯ ਕੇ ਧਾਮ ਬਿਲੋਕਨ ਆਯੋ ॥੨॥

तृय के धाम बिलोकन आयो ॥२॥

(ਉਹ) ਇਸਤਰੀ ਦੇ ਘਰ ਵੇਖਣ ਲਈ ਆਇਆ ॥੨॥

ਤਹ ਤੇ ਲਯੋ ਪਕਰਿ ਇਕ ਜਾਰਾ ॥

तह ते लयो पकरि इक जारा ॥

ਉਥੇ ਹੀ (ਰਾਣੀ ਦੇ) ਇਕ ਯਾਰ ਨੂੰ ਪਕੜ ਲਿਆ

ਤੌਨੇ ਠੌਰਿ ਮਾਰਿ ਕਰਿ ਡਾਰਾ ॥

तौने ठौरि मारि करि डारा ॥

ਅਤੇ ਉਸੇ ਥਾ ਤੇ ਮਾਰ ਦਿੱਤਾ।

ਇਸਤ੍ਰੀ ਜਾਨਿ ਨ ਇਸਤ੍ਰੀ ਮਾਰੀ ॥

इसत्री जानि न इसत्री मारी ॥

ਇਸਤਰੀ ਨੂੰ ਇਸਤਰੀ ਸਮਝ ਕੇ ਨਾ ਮਾਰਿਆ

ਚਿਤ ਅਪਨੇ ਤੇ ਦਈ ਬਿਸਾਰੀ ॥੩॥

चित अपने ते दई बिसारी ॥३॥

ਅਤੇ ਆਪਣੇ ਚਿਤ ਤੋਂ ਭੁਲਾ ਦਿੱਤੀ ॥੩॥

ਬੀਤਤ ਬਰਖ ਅਧਿਕ ਜਬ ਭਏ ॥

बीतत बरख अधिक जब भए ॥

ਜਦ ਬਹੁਤ ਸਾਲ ਬੀਤ ਗਏ

ਰਾਨੀ ਬਹੁ ਉਪਚਾਰ ਬਨਏ ॥

रानी बहु उपचार बनए ॥

ਅਤੇ ਰਾਣੀ ਨੇ ਵੀ ਕਈ ਉਪਾ ਕਰ ਲਏ।

ਰਾਜਾ ਤਾ ਕੇ ਧਾਮ ਨ ਆਯੋ ॥

राजा ता के धाम न आयो ॥

ਪਰ ਰਾਜਾ ਉਸ ਦੇ ਘਰ ਨਹੀਂ ਆਇਆ।

ਤਬ ਇਕ ਔਰੁਪਚਾਰ ਬਨਾਯੋ ॥੪॥

तब इक औरुपचार बनायो ॥४॥

ਤਦ (ਉਸ ਨੇ) ਇਕ ਹੋਰ ਉਪਚਾਰ ਕੀਤਾ ॥੪॥

ਰਾਨੀ ਭੇਸ ਸੰਨ੍ਯਾਸਿਨਿ ਕੋ ਧਰਿ ॥

रानी भेस संन्यासिनि को धरि ॥

ਰਾਣੀ ਨੇ ਸੰਨਿਆਸਣ ਦਾ ਭੇਸ ਧਾਰ ਲਿਆ।

ਜਾਤ ਭਈ ਤਜਿ ਧਾਮ ਨਿਕਰਿ ਕਰਿ ॥

ਜਾਤ ਭਈ ਤਜਿ ਧਾਮ ਨਿਕਰਿ ਕਰਿ ॥

ਘਰ ਨੂੰ ਤਿਆਗ ਕੇ ਨਿਕਲ ਗਈ।

ਖੇਲਤ ਨ੍ਰਿਪਤਿ ਅਖਿਟ ਜਬ ਆਯੋ ॥

खेलत नृपति अखिट जब आयो ॥

ਜਦ ਰਾਜਾ ਸ਼ਿਕਾਰ ਖੇਡਣ ਲਈ ਆਇਆ,

ਏਕ ਹਰਿਨ ਲਖਿ ਤੁਰੰਗ ਧਵਾਯੋ ॥੫॥

एक हरिन लखि तुरंग धवायो ॥५॥

(ਤਦ) ਇਕ ਹਿਰਨ ਨੂੰ ਵੇਖ ਕੇ (ਉਸ ਪਿਛੇ) ਘੋੜਾ ਭਜਾਇਆ ॥੫॥

ਜੋਜਨ ਕਿਤਕ ਨਗਰ ਤੇ ਗਯੋ ॥

जोजन कितक नगर ते गयो ॥

ਨਗਰ ਤੋਂ ਕਿਤਨੇ ਕੁ ਯੋਜਨ (ਦੂਰ) ਚਲਾ ਗਿਆ।

ਪਹੁਚਤ ਜਹ ਨ ਮਨੁਛ ਇਕ ਭਯੋ ॥

पहुचत जह न मनुछ इक भयो ॥

(ਉਥੇ) ਜਾ ਪਹੁੰਚਿਆ ਜਿਥੇ ਇਕ ਵੀ ਮਨੁੱਖ ਨਹੀਂ ਸੀ।

ਉਤਰਿਯੋ ਬਿਕਲ ਬਾਗ ਮੈ ਜਾਈ ॥

उतरियो बिकल बाग मै जाई ॥

ਵਿਆਕੁਲ ਹੋ ਕੇ ਇਕ ਬਾਗ਼ ਵਿਚ ਉਤਰਿਆ।

ਰਾਨੀ ਇਕਲ ਪਹੂਚੀ ਆਈ ॥੬॥

रानी इकल पहूची आई ॥६॥

(ਉਥੇ) ਇਕਲੀ (ਸੰਨਿਆਸਣ ਬਣੀ) ਰਾਣੀ ਆ ਪਹੁੰਚੀ ॥੬॥

ਸੰਨਯਾਸਿਨਿ ਕੋ ਭੇਸ ਬਨਾਏ ॥

संन्यासिनि को भेस बनाए ॥

ਉਸ ਨੇ ਸੰਨਿਆਸਣ ਦਾ ਭੇਸ ਬਣਾਇਆ ਹੋਇਆ ਸੀ

ਸੀਸ ਜਟਨ ਕੋ ਜੂਟ ਛਕਾਏ ॥

सीस जटन को जूट छकाए ॥

ਅਤੇ ਸਿਰ ਉਤੇ ਜਟਾਵਾ ਦਾ ਜੂੜਾ ਕੀਤਾ ਹੋਇਆ ਸੀ।

ਜੋ ਨਰੁ ਤਾ ਕੋ ਰੂਪ ਨਿਹਾਰੈ ॥

जो नरु ता को रूप निहारै ॥

ਜੋ ਵਿਅਕਤੀ ਉਸ ਦੇ ਰੂਪ ਨੂੰ ਵੇਖਦਾ,

ਉਰਝਿ ਰਹੈ ਨਹਿ ਸੰਕ ਬਿਚਾਰੈ ॥੭॥

उरझि रहै नहि संक बिचारै ॥७॥

ਉਲਝ ਕੇ ਰਹਿ ਜਾਦਾ ਅਤੇ ਕੋਈ ਸ਼ੰਕਾ ਨਾ ਕਰਦਾ ॥੭॥

ਉਤਰਤ ਬਾਗ ਤਿਹੀ ਤ੍ਰਿਯ ਭਈ ॥

उतरत बाग तिही तृय भई ॥

ਉਥੇ ਹੀ ਬਾਗ਼ ਵਿਚ ਉਹ ਇਸਤਰੀ ਵੀ ਉਤਰੀ

ਉਹਿ ਰਾਜਾ ਤਨ ਭੇਟ ਹੁਈ ॥

उहि राजा तन भेट हुई ॥

ਅਤੇ ਉਸ ਦੀ ਰਾਜੇ ਨਾਲ ਭੇਂਟ ਹੋਈ।

ਨਿਰਖਤ ਰੂਪ ਉਰਝਿ ਨ੍ਰਿਪ ਰਹਿਯੋ ॥

निरखत रूप उरझि नृप रहियो ॥

ਉਸ ਦਾ ਰੂਪ ਵੇਖ ਕੇ ਰਾਜਾ ਮੋਹਿਤ ਹੋ ਗਿਆ।

ਨਰੀ ਨਾਗਨੀ ਕੋ ਇਹ ਕਹਿਯੋ ॥੮॥

नरी नागनी को इह कहियो ॥८॥

ਕਹਿਣ ਲਗਿਆ ਕਿ ਇਹ ਨਰੀ ਜਾ ਨਾਗਨੀ ਵਿਚੋਂ ਕੌਣ ਹੈ? ॥੮॥

ਕਵਨ ਰੂਪ ਰਾਨੀ ਤੁਮ ਹੋ ਜੂ ॥

कवन रूप रानी तुम हो जू ॥

(ਪੁਛਣ ਲਗਿਆ) ਹੇ ਰਾਣੀ! ਤੂੰ ਕਿਸ ਦਾ ਰੂਪ ਹੈਂ।

ਕਿਧੋ ਅਪਛਰਾ ਸਾਚ ਕਹੋ ਜੂ ॥

किधो अपछरा साच कहो जू ॥

ਕੀ ਤੂੰ ਅਪੱਛਰਾ ਹੈਂ, ਸਚ ਦਸ।

ਕੈ ਤੁਮ ਹੋ ਰਤਿ ਪਤਿ ਕੀ ਨਾਰੀ ॥

कै तुम हो रति पति की नारी ॥

ਜਾ ਤੂੰ ਕਾਮ ਦੀ ਇਸਤਰੀ ਹੈਂ।

ਕੈ ਨਿਸਿ ਪਤਿ ਕੀ ਅਹਹੁ ਕੁਮਾਰੀ ॥੯॥

कै निसि पति की अहहु कुमारी ॥९॥

ਜਾ ਚੰਦ੍ਰਮਾ ਦੀ ਕੁਮਾਰੀ ਹੈਂ ॥੯॥

ਭਾਤਿ ਭਾਤਿ ਤਨ ਚਰਚਾ ਕਰੀ ॥

भाति भाति तन चरचा करी ॥

ਉਸ ਨਾਲ ਭਾਤ ਭਾਤ ਦੀ ਚਰਚਾ ਕੀਤੀ

ਬੇਦ ਬ੍ਯਾਕਰਨ ਕੋਕ ਉਚਰੀ ॥

बेद ब्याकरन कोक उचरी ॥

ਅਤੇ ਵੇਦ, ਵਿਆਕਰਨ ਅਤੇ ਕੋਕ ਸ਼ਾਸਤ੍ਰ ਦਾ ਉਚਾਰਨ ਕੀਤਾ।

ਜ੍ਯੋਂ ਤ੍ਯੋਂ ਚਿਤ ਤਾ ਕੋ ਹਰਿ ਲੀਨਾ ॥

ज्यों त्यों चित ता को हरि लीना ॥

ਜਿਵੇਂ ਕਿਵੇਂ (ਰਾਣੀ ਨੇ) ਰਾਜੇ ਦਾ ਦਿਲ ਜਿਤ ਲਿਆ

ਬਿਨਾ ਘਾਇ ਘਾਯਲ ਪਤਿ ਕੀਨਾ ॥੧੦॥

बिना घाइ घायल पति कीना ॥१०॥

ਅਤੇ ਬਿਨਾ ਘਾਓ ਦੇ (ਪ੍ਰੇਮ ਦੇ ਤੀਰਾ ਨਾਲ) ਆਪਣੇ ਪਤੀ ਨੂੰ ਘਾਇਲ ਕਰ ਦਿੱਤਾ ॥੧੦॥

ਮਗਨ ਭਯੋ ਚਿਤ ਭੀਤਰ ਭੂਪਾ ॥

मगन भयो चित भीतर भूपा ॥

(ਉਸ) ਨਾਰੀ ਦਾ ਅਨੂਪਮ ਰੂਪ ਵੇਖ ਕੇ

ਨਿਰਖਿ ਨਾਰਿ ਕੋ ਰੂਪ ਅਨੂਪਾ ॥

निरखि नारि को रूप अनूपा ॥

ਰਾਜਾ ਮਨ ਵਿਚ ਮਗਨ ਹੋ ਗਿਆ।

ਏਕ ਬਾਰ ਕਹ ਜੌ ਇਹ ਪਾਊਂ ॥

एक बार कह जौ इह पाऊँ ॥

(ਵਿਚਾਰਨ ਲਗਿਆ ਕਿ) ਜੇ ਇਕ ਵਾਰ ਇਸ ਨੂੰ ਪ੍ਰਾਪਤ ਕਰ ਲਵਾ

ਜਨਮ ਅਨੇਕ ਲਗੇ ਬਲਿ ਜਾਊਂ ॥੧੧॥

जनम अनेक लगे बलि जाऊँ ॥११॥

ਤਾ ਅਨੇਕ ਜਨਮਾ ਤਕ ਇਸ ਤੋਂ ਬਲਿਹਾਰ ਜਾਵਾ ॥੧੧॥

ਨ੍ਰਿਪਹੁ ਨਾਰਿ ਕਹ ਅਧਿਕ ਰਿਝਾਯੋ ॥

नृपहु नारि कह अधिक रिझायो ॥

ਰਾਜੇ ਨੇ ਇਸਤਰੀ ਨੂੰ ਬਹੁਤ ਪ੍ਰਸੰਨ ਕੀਤਾ

ਭਾਤਿ ਅਨਿਕ ਸੇਤੀ ਉਰਝਾਯੋ ॥

भाति अनिक सेती उरझायो ॥

ਅਤੇ ਅਨੇਕ ਤਰ੍ਹਾ ਨਾਲ ਉਸ ਨੂੰ ਉਲਝਾ ਲਿਆ।

ਭਜੌ ਯਾਹਿ ਮਨ ਮਾਹਿ ਬਿਚਾਰਿਯੋ ॥

ਭਜੌ ਯਾਹਿ ਮਨ ਮਾਹਿ ਬਿਚਾਰਿਯੋ ॥
(ਉਸ ਨੇ) ਮਨ ਵਿਚ ਵਿਚਾਰ ਕੀਤਾ ਕਿ ਇਸ ਨਾਲ ਰਮਣ ਕਰਾ।

ਇਹ ਬਿਧਿ ਤਾ ਸੌ ਬਚਨ ਉਚਾਰਿਯੋ ॥੧੨॥
इह बिधि ता सौ बचन उचारियो ॥१२॥
(ਇਸ ਲਈ ਉਸ ਨੇ) ਰਾਣੀ ਨੂੰ ਇਸ ਤਰ੍ਹਾ ਕਿਹਾ ॥੧੨॥

ਹਮ ਤੁਮ ਆਉ ਰਮੈ ਮਿਲਿ ਦੋਊ ॥
हम तुम आउ रमै मिलि दोऊ ॥
ਆਓ! ਮੈਂ ਅਤੇ ਤੂੰ ਦੋਵੇਂ ਮਿਲ ਕੇ ਰਮਣ ਕਰੀਏ।

ਔਰ ਨ ਲਖਤ ਹਮੈ ਹਯਾਂ ਕੋਊ ॥
और न लखत हमै ह्याँ कोऊ ॥
ਇਥੇ ਸਾਨੂੰ ਹੋਰ ਕੋਈ ਵੇਖ ਨਹੀਂ ਰਿਹਾ।

ਕ੍ਯੋ ਤਰੁਨਾਪਨ ਬ੍ਰਿਥਾ ਗਵਾਵਤ ॥
क्यो तरुनापन बृथा गवावत ॥
(ਤੂੰ ਆਪਣੀ) ਜਵਾਨੀ ਨੂੰ ਕਿਉਂ ਵਿਅਰਥ ਗਵਾ ਰਹੀ ਹੈਂ।

ਰਾਨੀ ਹ੍ਵੈ ਕ੍ਯੋ ਨ ਸੇਜ ਸੁਹਾਵਤ ॥੧੩॥
रानी ह्वै क्यो न सेज सुहावत ॥१३॥
ਰਾਣੀ ਬਣ ਕੇ ਕਿਉਂ ਨਹੀਂ (ਮੇਰੀ) ਸੇਜ ਨੂੰ ਸੁਸ਼ੋਭਿਤ ਕਰਦੀ ॥੧੩॥

ਅਸ ਤਨ ਸੁੰਦਰਿ ਧੂਰਿ ਨ ਲਾਵਹੁ ॥
अस तन सुँदरि धूरि न लावहु ॥
ਅਜਿਹੇ ਸੁੰਦਰ ਸ਼ਰੀਰ ਨੂੰ ਮਿਟੀ ਵਿਚ ਨਾ ਰੋਲੋ

ਜੋਬਨ ਜਾਲ ਨ ਬ੍ਰਿਥਾ ਗਵਾਵਹੁ ॥
जोबन जाल न बृथा गवावहु ॥

ਅਤੇ ਆਪਣੇ ਜੋਬਨ ਜਾਲ ਨੂੰ ਵਿਅਰਥ ਨਾ ਗਵਾਵੋ।

ਬਿਰਧਾਪਨੋ ਆਇ ਜਬ ਜੈ ਹੈ ॥

बिरधापनो आइ जब जै है ॥

ਜਦ ਬੁਢਾਪਾ ਆ ਜਾਏਗਾ,

ਇਹ ਜ੍ਵਾਨੀ ਕਹ ਤਬ ਪਛਤੈ ਹੈ ॥੧੪॥

इह ज्वानी कह तब पछतै है ॥१४॥

ਤਾ ਇਸ ਜਵਾਨੀ ਲਈ ਤਦ ਪਛਤਾਓਗੀ ॥੧੪॥

ਇਹ ਜੋਬਨ ਕੇ ਕਹਾ ਗੁਮਾਨਾ ॥

इह जोबन के कहा गुमाना ॥

ਇਸ ਜੋਬਨ ਦਾ ਕੀ ਗੁਮਾਨ ਹੈ

ਜੋ ਕਾਹੂ ਪਰ ਥਿਰ ਨ ਰਹਾਨਾ ॥

जो काहू पर थिर न रहाना ॥

ਜੋ ਕਿਸੇ ਉਤੇ ਵੀ ਸਥਾਈ ਤੌਰ ਤੇ ਨਹੀਂ ਰਿਹਾ।

ਆਉ ਕਰੈ ਦੋਊ ਭੋਗ ਬਿਲਾਸਾ ॥

आउ करै दोऊ भोग बिलासा ॥

ਆਓ, ਦੋਵੇਂ ਭੋਗ ਵਿਲਾਸ ਕਰੀਏ।

ਕਹਾ ਕਰਤ ਯਾ ਕੋ ਭਰਵਾਸਾ ॥੧੫॥

कहा करत या को भरवासा ॥१५॥

ਇਸ (ਜਵਾਨੀ) ਦਾ ਕੀ ਭਰੋਸਾ ਕਰਨਾ ਹੈ ॥੧੫॥

ਅੜਿਲ ॥

अड़िल ॥

ਅੜਿਲ:

ਧਨ ਜੋਬਨ ਕੋ ਕਹਾ ਗੁਮਾਨ ਨ ਕੀਜਿਯੈ ॥

धन जोबन को कहा गुमान न कीजियै ॥

ਧਨ ਅਤੇ ਜੋਬਨ ਦਾ ਕਦੇ ਗੁਮਾਨ ਨਹੀਂ ਕਰਨਾ ਚਾਹੀਦਾ।

ਸੁਖ ਹਮ ਕੌ ਦੈ ਤਰੁਨਿ ਆਪਿ ਸੁਖੁ ਲੀਜਿਯੈ ॥

सुख हम कौ दै तरुनि आपि सुखु लीजियै ॥

ਹੇ ਜਵਾਨ ਇਸਤਰੀ! ਮੈਨੂੰ ਸੁਖ ਦੇ ਅਤੇ ਆਪ ਵੀ ਸੁਖ ਲੈ।

ਬਿਰਧਾਪਨੁ ਐ ਹੈ ਤਰਨਾਪਨ ਜਾਇ ਹੈ ॥

बिरधापनु ऐ है तरनापन जाइ है ॥

ਜਵਾਨੀ ਚਲੀ ਜਾਏਗੀ ਅਤੇ ਬੁਢਾਪਾ ਆ ਜਾਵੇਗਾ।

ਹੋ ਤਬ ਇਹ ਸਮੈ ਸੰਭਾਰਿ ਅਧਿਕ ਪਛੁਤਾਇ ਹੈ ॥੧੬॥

हो तब इह समै संभारि अधिक पछुताइ है ॥१६॥

(ਤੂੰ) ਇਸ ਸਮੇਂ ਨੂੰ ਯਾਦ ਕਰ ਕੇ, (ਸਮਾ ਬੀਤ ਜਾਣ ਤੇ) ਬਹੁਤ ਪਛਤਾਏਂਗੀ ॥੧੬॥

ਚੌਪਈ ॥

चौपई ॥

ਚੌਪਈ:

ਪ੍ਰਥਮ ਕਹੀ ਮੇਰੀ ਜੋ ਕਰੈ ॥

प्रथम कही मेरी जो करै ॥

(ਰਾਣੀ ਨੇ ਕਿਹਾ) ਜੇ (ਤੁਸੀਂ) ਪਹਿਲਾ ਮੇਰੀ ਕਹੀ ਗੱਲ ਨੂੰ ਮੰਨੋ,

ਤਿਹ ਪਾਛੈ ਮੁਹਿ ਸਾਥ ਬਿਹਰੈ ॥

तिह पाछै मुहि साथ बिहरै ॥

ਉਸ ਪਿਛੋਂ ਮੇਰੇ ਨਾਲ ਰਮਣ ਕਰੋ।

ਬਚਨ ਦੀਜਿਐ ਮੇਰੋ ਹਾਥਾ ॥

बचन दीजिऐ मेरो हाथा ॥

ਪਹਿਲਾ ਮੈਨੂੰ ਹੱਥ ਨਾਲ ਬਚਨ ਦਿਓ।

ਤੌ ਮੈ ਮਾਨੌ ਬਚ ਤੌ ਨਾਥਾ ॥੧੭॥

तौ मै मानौ बच तौ नाथा ॥१७॥

ਹੇ ਨਾਥ! ਤਦ ਮੈਂ ਤੁਹਾਡਾ ਬਚਨ ਮੰਨਾਗੀ ॥੧੭॥

ਅੜਿਲ ॥

अड़िल ॥

ਅੜਿਲ:

ਪ੍ਰਿਥਮ ਤ੍ਰਿਯਾ ਕੋ ਦੋਖ ਛਿਮਾਪਨ ਕੀਜਿਯੈ ॥

प्रिथम त्रिया को दोख छिमापन कीजियै ॥

ਪਹਿਲਾ (ਆਪਣੀ) ਇਸਤਰੀ ਦਾ ਦੋਸ਼ ਖਿਮਾ ਕਰ ਦਿਓ।

ਤਿਹ ਪਾਛੇ ਮੋਰਾ ਮਨ ਨ੍ਰਿਪ ਬਰ ਲੀਜਿਯੈ ॥

तिह पाछे मोरा मन न्रिप बर लीजियै ॥

ਹੇ ਸ੍ਰੇਸ਼ਠ ਰਾਜੇ! ਉਸ ਪਿਛੋਂ ਮੇਰਾ ਮਨ ਲੈ ਲੈਣਾ।

ਦੋਖ ਛਿਮਾਪਨ ਕੀਨ ਬਚਨ ਤ੍ਰਿਯ ਕੋ ਤਬੈ ॥

दोख छिमापन कीन बचन त्रिय को तबै ॥

(ਰਾਜੇ ਨੇ) ਤਦ ਇਸਤਰੀ ਦੇ ਦੋਸ਼ ਨੂੰ ਖਿਮਾ ਕਰਨ ਦਾ ਬਚਨ ਦਿੱਤਾ।

ਹੋ ਸੁਨੇ ਸੰਨਯਾਸਿਨਿ ਬੈਨ ਸ੍ਰਵਨ ਭੀਤਰ ਜਬੈ ॥੧੮॥

हो सुने संन्यासिनि बैन स्रवन भीतर जबै ॥१८॥

ਜਦ ਸੰਨਿਆਸਣ ਨੇ ਆਪਣੇ ਕੰਨਾ ਨਾਲ ਸੁਣਿਆ ॥੧੮॥

ਚੌਪਈ ॥

ਚੌਪਈ ॥

ਚੌਪਈ:

ਏਕ ਦਿਵਸ ਤ੍ਰਿਯ ਕੇ ਗ੍ਰਿਹ ਆਵੈ ॥

एक दिवस तृय के गृह आवै ॥

(ਹੁਣ ਰਾਜਾ) ਇਕ ਦਿਨ (ਪਹਿਲੀ) ਰਾਣੀ ਦੇ ਘਰ ਆਂਦਾ

ਦੁਤਿਯ ਦਿਵਸ ਤਾ ਕੇ ਘਰ ਜਾਵੈ ॥

दुतिय दिवस ता के घर जावै ॥

ਅਤੇ ਦੂਜੇ ਦਿਨ ਉਸ (ਸੰਨਿਆਸਣ ਬਣੀ) ਇਸਤਰੀ ਦੇ ਘਰ ਜਾਦਾ।

ਰਾਨੀ ਭੇਸ ਸੰਨਯਾਸਿਨਿ ਧਰੈ ॥

रानी भेस संन्यासिनि धरै ॥

ਰਾਣੀ ਸੰਨਿਆਸਣ ਦਾ ਭੇਸ ਧਾਰ ਕੇ

ਕਾਮ ਭੋਗ ਰਾਜਾ ਤਨ ਕਰੈ ॥੧੯॥

काम भोग राजा तन करै ॥१९॥

ਰਾਜੇ ਨਾਲ ਕਾਮ ਭੋਗ ਕਰਦੀ ॥੧੯॥

ਤਿਹ ਨ੍ਰਿਪ ਦੁਤਿਯ ਨਾਰਿ ਕਰਿ ਜਾਨੈ ॥

तिह नृप दुतिय नारि करि जानै ॥

ਉਸ ਨੂੰ ਰਾਜਾ ਦੂਜੀ ਇਸਤਰੀ ਕਰ ਕੇ ਸਮਝਦਾ ਸੀ।

ਭੇਦ ਅਭੇਦ ਨ ਮੂੜ੍ਹ ਪਛਾਨੈ ॥

भेद अभेद न मूड़्ह पछानै ॥

(ਉਹ) ਮੂਰਖ ਭੇਦ ਅਭੇਦ ਨੂੰ ਨਹੀਂ ਸਮਝਦਾ ਸੀ।

ਇਸਤ੍ਰੀ ਚਰਿਤ੍ਰ ਨਹੀ ਲਖਿ ਪਾਵੈ ॥

इसत्री चरित्र नही लखि पावै ॥

(ਉਹ) ਇਸਤਰੀ ਦੇ ਚਰਿਤ੍ਰ ਨੂੰ ਨਹੀਂ ਸਮਝ ਰਿਹਾ ਸੀ

ਨਿਤਪ੍ਰਤਿ ਅਪਨੋ ਮੂੰਡ ਮੁੰਡਾਵੈ ॥੨੦॥

नितप्रति अपनो मूँड मुँडावै ॥२०॥

ਅਤੇ (ਰਾਜਾ) ਨਿੱਤ ਆਪਣਾ ਸਿਰ ਮੁੰਨਵਾਉਂਦਾ ਸੀ (ਭਾਵ-ਠਗਿਆ ਜਾਦਾ ਸੀ) ॥੨੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤੀਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੦੩॥੫੮੪੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ तीन चरित्र समापतम सतु सुभम सतु ॥३०३॥५८४०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੦੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੦੩॥੫੮੪੦॥ ਚਲਦਾ॥

ਚੌਪਈ ॥

चौपई ॥

ਚੌਪਈ:

ਬਿਧੀ ਸੈਨ ਰਾਜਾ ਇਕ ਸੂਰੋ ॥

बिधी सैन राजा इक सूरो ॥

ਬਿਧੀ ਸੈਨ ਨਾ ਦਾ ਇਕ ਸੂਰਮਾ ਰਾਜਾ ਸੀ

ਤੇਗ ਦੇਗ ਦੁਹੂੰਅਨਿ ਕਰਿ ਪੂਰੋ ॥

तेग देग दुहूँअनि करि पूरो ॥

ਜੋ ਦੇਗ ਅਤੇ ਤੇਗ ਦੋਹਾ ਵਿਚ ਨਿਪੁਣ ਸੀ।

ਤੇਜਵਾਨ ਦੁਤਿਵਾਨ ਅਤੁਲ ਬਲ ॥

तेजवान दुतिवान अतुल बल ॥

(ਉਹ) ਤੇਜਵਾਨ, ਸੁੰਦਰ ਅਤੇ ਅਤੁਲ ਬਲ ਵਾਲਾ ਸੀ।

ਅਰਿ ਅਨੇਕ ਜੀਤੇ ਜਿਨ ਦਲਿ ਮਲਿ ॥੧॥

अरि अनेक जीते जिन दलि मलि ॥१॥

ਉਸ ਨੇ ਅਨੇਕ ਵੈਰੀ ਦਰੜ ਕੇ ਜਿਤ ਲਏ ਸਨ ॥੧॥

ਬਿਧ੍ਯ ਮਤੀ ਦੁਹਿਤਾ ਇਕ ਤਾ ਕੇ ॥

बिध्रय मती दुहिता इक ता के ॥

ਬਿਧ੍ਯ ਮਤੀ ਨਾ ਦੀ ਉਸ ਦੀ ਇਕ ਪੁੱਤਰੀ ਸੀ

ਨਰੀ ਨਾਗਨੀ ਸਮ ਨਹਿ ਜਾ ਕੇ ॥

नरी नागनी सम नहि जा के ॥

ਜਿਸ ਦੇ ਸਮਾਨ (ਕੋਈ) ਨਰੀ ਜਾ ਨਾਗਨੀ ਨਹੀਂ ਸੀ।

ਅਪ੍ਰਮਾਨ ਤਿਹ ਸੇਜ ਸੁਹਾਵੈ ॥

अप्रमान तिह सेज सुहावै ॥

ਉਸ ਦੀ ਸੇਜ ਬਹੁਤ ਅਧਿਕ ਸੁਹਾਵਣੀ ਸੀ

ਰਵਿ ਸਸਿ ਰੋਜ ਬਿਲੋਕਨ ਆਵੈ ॥੨॥

रवि ससि रोज बिलोकन आवै ॥२॥

(ਜਿਸ ਨੂੰ) ਚੰਦ੍ਰਮਾ ਅਤੇ ਸੂਰਜ ਰੋਜ਼ ਵੇਖਣ ਆਉਂਦੇ ਸਨ ॥੨॥

ਤਾ ਕੋ ਲਗਿਯੋ ਏਕ ਸੰਗ ਨੇਹਾ ॥

ता को लगियो एक संग नेहा ॥

ਉਸ ਦਾ ਇਕ ਨਾਲ ਪਿਆਰ ਹੋ ਗਿਆ,

ਜਯੋਂ ਸਾਵਨ ਕੋ ਬਰਿਸਤ ਮੇਹਾ ॥

ज्यों सावन को बरिसत मेहा ॥

ਜਿਵੇਂ ਸਾਵਣ ਦੇ ਮਹੀਨੇ ਵਿਚ ਮੀਂਹ ਵਰ੍ਹਦਾ ਹੈ।

ਚਤੁਰ ਕੁਅਰ ਤਿਹ ਨਾਮ ਭਨਿਜੈ ॥

चतुर कुअर तिह नाम भनिजै ॥

ਉਸ ਦਾ ਨਾ ਚਤੁਰ ਕੁਮਾਰ ਕਿਹਾ ਜਾਦਾ ਸੀ।

ਕਵਨ ਪੁਰਖ ਪਟਤਰ ਤਿਹ ਦਿਜੈ ॥੩॥

कवन पुरख पटतर तिह दिजै ॥३॥

ਉਸ ਦੀ ਕਿਸ ਪੁਰਸ਼ ਨਾਲ ਤੁਲਨਾ ਦਿੱਤੀ ਜਾ ਸਕਦੀ ਹੈ? (ਭਾਵ ਨਹੀਂ ਦਿੱਤੀ ਜਾ ਸਕਦੀ ॥੩॥

ਬਿਧਯਾ ਦੇਈ ਇਕ ਦਿਨ ਰਸਿ ਕੈ ॥

बिध्या देई इक दिन रसि कै ॥

ਬਿਧ੍ਯਾ ਦੇਈ ਨੇ ਇਕ ਦਿਨ ਪ੍ਰਸੰਨਤਾ ਪੂਰਵਕ

ਬੋਲਿ ਲਿਯਾ ਪ੍ਰੀਤਮ ਕਹ ਕਸਿ ਕੈ ॥

बोलि लिया प्रीतम कह कसि कै ॥

ਪ੍ਰੀਤਮ ਨੂੰ ਜ਼ਬਰਦਸਤੀ ਬੁਲਾ ਲਿਆ।

ਕਾਮ ਭੋਗ ਤਿਹ ਸਾਥ ਕਮਾਯੋ ॥

काम भोग तिह साथ कमायो ॥

ਉਸ ਨਾਲ ਕਾਮ ਭੋਗ ਕੀਤਾ।

ਤਰੁਨੀ ਤਰੁਨ ਅਧਿਕ ਸੁਖ ਪਾਯੋ ॥੪॥

तरुनी तरुन अधिक सुख पायो ॥४॥

ਇਸਤਰੀ ਅਤੇ ਪੁਰਸ਼ ਦੋਹਾ ਨੇ ਬਹੁਤ ਸੁਖ ਪ੍ਰਾਪਤ ਕੀਤਾ ॥੪॥

ਬਿਧੀ ਸੈਨ ਸੌ ਕਿਨਹਿ ਜਤਾਈ ॥

बिधी सैन सौ किनहि जताई ॥

ਕਿਸੇ ਨੇ ਬਿਧੀ ਸੈਨ ਨੂੰ ਦਸ ਦਿੱਤਾ

ਤੋਰਿ ਸੁਤਾ ਗ੍ਰਿਹ ਜਾਰ ਬੁਲਾਈ ॥

तोरि सुता गृह जार बुलाई ॥

ਕਿ ਤੇਰੀ ਪੁੱਤਰੀ ਨੇ ਘਰ ਵਿਚ ਯਾਰ ਨੂੰ ਬੁਲਾਇਆ ਹੋਇਆ ਹੈ।

ਕਾਮ ਭੋਗ ਤਿਹ ਸਾਥ ਕਰਤ ਹੈ ॥

काम भोग तिह साथ करत है ॥

ਉਸ ਨਾਲ ਕਾਮ ਭੋਗ ਕਰਦੀ ਹੈ

ਤੋ ਤੇ ਨ੍ਰਿਪ ਨਹਿ ਨੈਕੁ ਡਰਤ ਹੈ ॥੫॥

तो ते नृप नहि नैकु डरत है ॥५॥

ਅਤੇ ਹੇ ਰਾਜਨ! ਤੇਰੇ ਤੋਂ ਬਿਲਕੁਲ ਨਹੀਂ ਡਰਦੀ ਹੈ ॥੫॥

ਤਬ ਨ੍ਰਿਪ ਸਾਥ ਤਿਸੀ ਕੋ ਲੈ ਕੈ ॥

तब नृप साथ तिसी को लै कै ॥

ਤਦ ਰਾਜਾ ਉਸੇ ਨੂੰ ਨਾਲ ਲੈ ਕੇ

ਜਾਤ ਭਯੋ ਤਹ ਅਧਿਕ ਰਿਸੈ ਕੈ ॥

जात भयो तह अधिक रिसै कै ॥

ਅਤੇ ਰੋਹ ਵਿਚ ਆ ਕੇ ਉਧਰ ਵਲ ਤੁਰ ਪਿਆ।

ਬਿਧ੍ਯਾ ਮਤੀ ਜਬੈ ਸੁਨਿ ਪਾਈ ॥

बिध्या मती जबै सुनि पाई ॥

ਜਦ ਬਿਧ੍ਯਾ ਮਤੀ ਨੇ ਸੁਣਿਆ,

ਮੀਤ ਸਹਿਤ ਜਿਯ ਮੈ ਡਰ ਪਾਈ ॥੬॥

मीत सहित जिय मै डर पाई ॥६॥

(ਤਦ) ਮਿਤਰ ਸਹਿਤ ਮਨ ਵਿਚ ਬਹੁਤ ਡਰ ਗਈ ॥੬॥

ਖੋਦਿ ਛਾਤ ਦ੍ਵੈ ਛੇਦ ਸਵਾਰੇ ॥

खोदि छात द्वै छेद सवारे ॥

(ਉਸ ਨੇ) ਛਤ ਨੂੰ ਪੁਟ ਕੇ ਦੋ ਮਘੋਰੇ ਕੀਤੇ,

ਜਿਹ ਆਵਤ ਵੈ ਰਾਹ ਬਿਚਾਰੇ ॥

जिह आवत वै राह बिचारे ॥

ਜਿਸ ਪਾਸੇ ਤੋਂ ਉਨ੍ਹਾ ਨੂੰ ਆਉਂਦਿਆਂ ਵਿਚਾਰਿਆ ਸੀ (ਭਾਵ ਆਉਂਦੇ ਵੇਖੇ ਸਨ)।

ਤਿਹ ਮਗ ਹ੍ਵੈ ਬਿਸਟਾ ਦੁਹੂੰ ਕਰਾ ॥

तिह मग ह्वै बिसटा दुहूँ करा ॥

ਉਨ੍ਹਾ (ਮਘੋਰਿਆਂ ਰਾਹੀਂ) ਦੋਹਾ ਨੇ ਵਿਸ਼ਟਾ ਕੀਤਾ।

ਦੂਤ ਸਹਿਤ ਨ੍ਰਿਪ ਕੇ ਸਿਰ ਪਰਾ ॥੭॥

दूत सहित नृप के सिर परा ॥७॥

(ਜੋ) ਦੂਤ ਸਮੇਤ ਰਾਜੇ ਦੇ ਸਿਰ ਉਤੇ ਪਿਆ ॥੭॥

ਅੰਧ ਗਏ ਹ੍ਵੈ ਸੂਝ ਨ ਆਯੋ ॥

अंध गए ह्वै सूझ न आयो ॥

(ਉਹ ਦੋਵੇਂ) ਅੰਨ੍ਹੇ ਹੋ ਗਏ ਅਤੇ ਕੁਝ ਵੀ ਵੇਖ ਨਾ ਸਕੇ।

ਤਿਸੀ ਪੈਂਡ ਗ੍ਰਿਹਿ ਜਾਰ ਪਠਾਯੋ ॥

तिसी पैड गृहि जार पठायो ॥

ਉਸੇ ਰਸਤੇ ਦੁਆਰਾ ਯਾਰ ਨੂੰ ਘਰ ਪਹੁੰਚਾ ਦਿੱਤਾ।

ਰਾਜਾ ਭੇਦ ਅਭੇਦ ਨ ਲਹਾ ॥

राजा भेद अभेद न लहा ॥

ਰਾਜਾ ਭੇਦ ਅਭੇਦ ਕੁਝ ਨਾ ਸਮਝ ਸਕਿਆ।

ਦੁਹਿਤਾ ਕਾਮ ਕੈ ਗਈ ਕਹਾ ॥੮॥

दुहिता काम कै गई कहा ॥८॥

(ਸੋਚਣ ਲਗਿਆ) ਪੁੱਤਰੀ ਕਿਸੇ ਕੰਮ ਲਈ ਕਿਤੇ ਗਈ ਹੈ। (ਅਰਥਾਤਰ-ਪੁੱਤਰੀ ਕਾਮ-ਕ੍ਰੀੜਾ ਕਰ ਕੇ ਕਿਥੇ ਗਈ ਹੈ) ॥੮॥

ਬਿਸਟਾ ਰਹੀ ਦੁਹੂੰ ਕੇ ਲਗਿ ਕੈ ॥

बिसटा रही दुहूँ के लगि कै ॥

ਵਿਸ਼ਟਾ ਦੋਹਾ (ਦੇ ਸਿਰ ਉਤੇ) ਲਗ ਗਿਆ।

ਸੁ ਘਰ ਗਯੋ ਤਿਹ ਕੇ ਸਿਰ ਹਗਿ ਕੈ ॥

सु घर गयो तिह के सिर हगि कै ॥

ਉਹ ਵਿਅਕਤੀ ਦੋਹਾ ਦੇ ਸਿਰ ਉਤੇ ਹਗ ਕੇ ਚਲਾ ਗਿਆ।

ਘਰੀਕ ਲਗੀ ਧੋਵਤੇ ਬਦਨਨ ॥

घरीक लगी धोवते बदनन ॥

(ਉਨ੍ਹਾ ਨੂੰ) ਮੂੰਹ ਸਿਰ ਧੋਣ ਤੇ ਇਕ ਘੜੀ ਲਗ ਗਈ।

ਬਹੁਰਿ ਗਏ ਦੁਹਿਤਾ ਕੈ ਸਦਨਨ ॥੯॥

बहुरि गए दुहिता कै सदनन ॥९॥

ਇਸ ਤੋਂ ਬਾਦ (ਉਹ) ਪੁੱਤਰੀ ਦੇ ਘਰ ਨੂੰ ਗਏ ॥੯॥

ਤਹਾ ਜਾਇ ਜੌ ਨ੍ਰਿਪਤਿ ਨਿਹਰਾ ॥

तहा जाइ जौ नृपति निहरा ॥

ਉਥੇ ਜਾ ਕੇ ਜੋ ਰਾਜੇ ਨੇ ਵੇਖਿਆ

ਜਾਰ ਵਾਰ ਕਛੁ ਦਿਸਟਿ ਨ ਪਰਾ ॥

जार वार कछु दिसटि न परा ॥

ਤਾ ਕੋਈ ਯਾਰ ਵਾਰ ਨਜ਼ਰ ਨਾ ਪਿਆ।

ਤਬ ਨ੍ਰਿਪ ਉਲਟਿ ਤਿਸੀ ਕੋ ਮਰਿਯੋ ॥

तब नृप उलटि तिसी को मरियो ॥

ਤਦ ਰਾਜੇ ਨੇ ਉਲਟਾ ਉਸੇ (ਵਿਅਕਤੀ) ਨੂੰ ਮਾਰ ਦਿੱਤਾ

ਬਿਸਟਾ ਪ੍ਰਥਮ ਜਾਹਿ ਸਿਰ ਪਰਿਯੋ ॥੧੦॥

बिसटा प्रथम जाहि सिर परियो ॥१०॥

ਜਿਸ ਦੇ ਸਿਰ ਉਤੇ ਪਹਿਲਾ ਵਿਸ਼ਟਾ ਪਿਆ ਸੀ ॥੧੦॥

ਇਹ ਛਲ ਸੌ ਤ੍ਰਿਯ ਪਿਯਹਿ ਉਬਾਰਿਯੋ ॥
इह छल सौ तृय पियहि उबारियो ॥
ਇਸ ਛਲ ਨਾਲ ਇਸਤਰੀ ਨੇ ਪ੍ਰੀਤਮ ਨੂੰ ਬਚਾ ਲਿਆ

ਤਿਨ ਕੇ ਮੁਖ ਬਿਸਟਾ ਕੌ ਡਾਰਿਯੋ ॥
तिन के मुख बिसटा कौ डारियो ॥
ਅਤੇ ਉਨ੍ਹਾ ਦੇ ਮੂੰਹ ਤੇ ਵਿਸ਼ਟਾ ਸੁਟਿਆ।

ਭਲਾ ਬੁਰਾ ਭੂਪਤਿ ਨ ਬਿਚਾਰਾ ॥
भला बुरा भूपति न बिचारा ॥
ਰਾਜੇ ਨੇ ਮਾੜਾ ਚੰਗਾ ਕੁਝ ਨਾ ਸੋਚਿਆ

ਭੇਦ ਦਾਇਕਹਿ ਪਕਰਿ ਪਛਾਰਾ ॥੧੧॥
भेद दाइकहि पकरि पछारा ॥११॥
ਅਤੇ ਭੇਦ ਦੇਣ ਵਾਲੇ ਨੂੰ ਹੀ ਪਕੜ ਕੇ ਪਛਾੜ ਦਿੱਤਾ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚਾਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੦੪॥੫੮੫੧॥ਅਫਜੂੰ॥
इति स्री चरित्र पख्याने तृया चरित्रे मंत्री भूप संबादे तीन सौ चार चरित्र समापतम सतु सुभम सतु ॥३०४॥५८५१॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੦੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੦੪॥੫੮੫੧॥ ਚਲਦਾ॥

ਚੌਪਈ ॥
चौपई ॥
ਚੌਪਈ:

ਤ੍ਰਿਪੁਰਾ ਸਹਰ ਬਸਤ ਹੈ ਜਹਾ ॥
तृपुरा सहर बसत है जहा ॥
ਜਿਥੇ ਤ੍ਰਿਪੁਰਾ ਸ਼ਹਿਰ ਵਸਦਾ ਹੈ,

ਤ੍ਰਿਪੁਰ ਪਾਲ ਰਾਜਾ ਥੋ ਤਹਾ ॥

तृपुर पाल राजा थो तहा ॥
ਉਥੇ ਤ੍ਰਿਪੁਰ ਪਾਲ ਨਾ ਦਾ (ਇਕ) ਰਾਜਾ ਸੀ।

ਤ੍ਰਿਪੁਰ ਮਤੀ ਤਾ ਕੀ ਬਰ ਨਾਰੀ ॥
तृपुर मती ता की बर नारी ॥
ਤ੍ਰਿਪੁਰ ਮਤੀ ਉਸ ਦੀ ਸੁੰਦਰ ਰਾਣੀ ਸੀ,

ਕਨਕ ਅਵਟਿ ਸਾਚੇ ਜਨੁ ਢਾਰੀ ॥੧॥
कनक अवटि साचे जनु ढारी ॥१॥
ਜੋ ਮਾਨੋ ਸੋਨੇ ਨੂੰ ਪੰਘਾਰ ਕੇ ਸੰਚੇ ਵਿਚ ਢਾਲੀ ਗਈ ਹੋਵੇ ॥੧॥

ਫੂਲ ਮਤੀ ਦੂਸਰਿ ਤਿਹ ਸਵਤਿਨਿ ॥
फूल मती दूसरि तिह सवतिनि ॥
ਦੂਜੀ ਫੂਲ ਮਤੀ ਉਸ ਦੀ ਸੌਂਕਣ ਸੀ,

ਜਨੁ ਤਿਹ ਹੁਤਾ ਆਖਿ ਮੈਂ ਸੌ ਕਨਿ ॥
जनु तिह हुता आखि मैं सौ कनि ॥
ਮਾਨੋ ਉਸ ਦੀ ਅੱਖ ਵਿਚ ਕਿਣਕਾ ਹੋਵੇ।

ਤਾ ਸੌ ਤਾਹਿ ਸਿਪਰਧਾ ਰਹੈ ॥
ता सौ ताहि सिपरधा रहै ॥
ਉਸ ਦੇ ਚਿਤ ਵਿਚ ਉਸ ਨਾਲ ਈਰਖਾ ਰਹਿੰਦੀ ਸੀ,

ਚਿਤ ਭੀਤਰ ਮੁਖ ਤੇ ਨਹਿ ਕਹੈ ॥੨॥
चित भीतर मुख ते नहि कहै ॥२॥
ਪਰ ਮੁਖ ਤੋਂ ਕੁਝ ਨਹੀਂ ਕਹਿੰਦੀ ਸੀ ॥੨॥

ਤ੍ਰਿਪੁਰਾ ਮਤੀ ਏਕ ਦਿਜ ਊਪਰ ॥
तृपुरा मती एक दिज ऊपर ॥

ਤ੍ਰਿਪੁਰਾ ਮਤੀ ਇਕ ਬ੍ਰਾਹਮਣ ਉਪਰ

ਅਟਕੀ ਰਹੈ ਅਧਿਕ ਹੀ ਚਿਤ ਕਰਿ ॥

अटकी रहै अधिक ही चित करि ॥

ਮਨੋ ਤਨੋ ਬਹੁਤ ਮੋਹਿਤ ਸੀ।

ਰੈਨਿ ਦਿਵਸ ਗ੍ਰਿਹ ਤਾਹਿ ਬੁਲਾਵੇ ॥

रैनि दिवस गृह ताहि बुलावे ॥

ਰਾਤ ਦਿਨ ਉਸ ਨੂੰ ਘਰ ਬੁਲਾਉਂਦੀ ਸੀ

ਕਾਮ ਕੇਲ ਰੁਚਿ ਮਾਨ ਮਚਾਵੈ ॥੩॥

काम केल रुचि मान मचावै ॥३॥

ਅਤੇ ਉਸ ਨਾਲ ਰੁਚੀ ਪੂਰਵਕ ਕਾਮ-ਕ੍ਰੀੜਾ ਕਰਦੀ ਸੀ ॥੩॥

ਏਕ ਨਾਰਿ ਤਿਨ ਬੋਲਿ ਪਠਾਈ ॥

एक नारि तिन बोलि पठाई ॥

ਉਸ ਨੇ ਇਕ ਇਸਤਰੀ ਨੂੰ ਬੁਲਵਾਇਆ

ਅਧਿਕ ਦਰਬ ਦੈ ਐਸਿ ਸਿਖਾਈ ॥

अधिक दरब दै ऐसि सिखाई ॥

ਅਤੇ ਬਹੁਤ ਧਨ ਦੇ ਕੇ ਇਸ ਤਰ੍ਹਾ ਸਿਖਾਇਆ

ਜਬ ਹੀ ਜਾਇ ਪ੍ਰਜਾ ਸਭ ਸੋਈ ॥

जब ही जाइ प्रजा सभ सोई ॥

ਕਿ ਜਦੋਂ ਸਾਰੀ ਪ੍ਰਜਾ ਸੌਂ ਜਾਏ

ਊਚ ਸਬਦ ਉਠਿਯਹੁ ਤਬ ਰੋਈ ॥੪॥

ऊच सबद उठियहु तब रोई ॥४॥

ਤਾ ਉੱਚੀ ਆਵਾਜ਼ ਵਿਚ ਰੋਣ ਲਗ ਜਾਈਂ ॥੪॥

ਯੌ ਕਹਿ ਜਾਇ ਨ੍ਰਿਪਤਿ ਤਨ ਸੋਈ ॥
यौ कहि जाइ नृपति तन सोई ॥
(ਰਾਣੀ) ਇਹ ਕਹਿ ਕੇ ਰਾਜੇ ਕੋਲ ਜਾ ਕੇ ਸੌਂ ਗਈ।

ਆਧੀ ਰਾਤਿ ਅੰਧੇਰੀ ਹੋਈ ॥
आधी राति अंधेरी होई ॥
ਜਦ ਅੱਧੀ ਹਨੇਰੀ ਰਾਤ ਹੋ ਗਈ

ਅਧਿਕ ਦੁਖਿਤ ਹ੍ਵੈ ਨਾਰਿ ਪੁਕਾਰੀ ॥
अधिक दुखित ह्वै नारि पुकारी ॥
ਤਾ ਬਹੁਤ ਦੁਖੀ ਅਵਸਥਾ ਵਿਚ ਉਸ ਇਸਤਰੀ ਨੇ ਰੋਣਾ ਧੋਣਾ ਸ਼ੁਰੂ ਕਰ ਦਿੱਤਾ।

ਨ੍ਰਿਪ ਕੇ ਪਰੀ ਕਾਨ ਧੁਨਿ ਭਾਰੀ ॥੫॥
नृप के परी कान धुनि भारी ॥५॥
(ਉਹ) ਉੱਚੀ ਆਵਾਜ਼ ਰਾਜੇ ਦੇ ਕੰਨ ਵਿਚ ਵੀ ਪਈ ॥੫॥

ਰਾਣੀ ਲਈ ਸੰਗ ਅਪਨੇ ਕਰਿ ॥
राणी लई संग अपने करि ॥
ਰਾਜੇ ਨੇ ਹੱਥ ਵਿਚ ਤਲਵਾਰ ਧਾਰਨ ਕਰ ਕੇ

ਹਾਥ ਬਿਖੈ ਅਪਨੇ ਅਸ ਕੌ ਧਰਿ ॥
हाथ बिखै अपने अस कौ धरि ॥
ਰਾਣੀ ਨੂੰ ਆਪਣੇ ਨਾਲ ਲੈ ਲਿਆ।

ਦੋਊ ਚਲਿ ਤੀਰ ਤਵਨ ਕੇ ਗਏ ॥
दोऊ चलि तीर तवन के गए ॥
ਦੋਵੇਂ ਚਲ ਕੇ ਉਸ ਕੋਲ ਗਏ

ਇਹ ਬਿਧਿ ਸੌ ਪੂਛਤ ਤਿਹ ਭਏ ॥੬॥

इह बिधि सौ पूछत तिह भए ॥६॥

ਅਤੇ ਉਸ ਨੂੰ ਇਸ ਤਰ੍ਹਾ ਪੁਛਣ ਲਗੇ ॥੬॥

ਦੋਹਰਾ ॥

दोहरा ॥

ਦੋਹਰਾ:

ਕੋ ਹੈ ਰੀ ਤੂ ਰੋਤ ਕ੍ਯੋ ਕਹਾ ਲਗਿਯੋ ਦੁਖ ਤੋਹਿ ॥

को है री तू रोत क्यो कहा लगियो दुख तोहि ॥

ਓਏ! ਤੂੰ ਕੌਣ ਹੈਂ? ਕਿਉਂ ਰੋ ਰਹੀਂ ਹੈਂ? ਤੈਨੂੰ ਕੀ ਦੁਖ ਲਗਾ ਹੈ?

ਮਾਰਤ ਹੌ ਨਹਿ ਠੌਰ ਤੁਹਿ ਸਾਚ ਬਤਾਵਹੁ ਮੋਹਿ ॥੭॥

मारत हौ नहि ठौर तुहि साच बतावहु मोहि ॥७॥

ਮੈਨੂੰ ਸਚ ਦਸ, ਨਹੀਂ ਤਾ ਤੈਨੂੰ ਇਸ ਥਾ ਮਾਰਦਾ ਹਾ ॥੭॥

ਚੌਪਈ ॥

चौपई ॥

ਚੌਪਈ:

ਮੁਹਿ ਅਰਬਲਾ ਨ੍ਰਿਪਤਿ ਕੀ ਜਾਨਹੁ ॥

मुहि अरबला नृपति की जानहु ॥

(ਇਸਤਰੀ ਕਹਿਣ ਲਗੀ) ਤੁਸੀਂ ਮੈਨੂੰ ਰਾਜੇ ਦੀ ਉਮਰ ਸਮਝੋ।

ਭੂਪਤਿ ਭੋਰ ਕਾਲ ਪਹਿਚਾਨਹੁ ॥

भूपति भोर काल पहिचानहु ॥

ਰਾਜੇ ਲਈ ਸਵੇਰ ਕਾਲ ਸਮਾਨ ਸਮਝੋ।

ਤਾ ਤੇ ਮੈ ਰੋਵਤ ਦੁਖਿਯਾਰੀ ॥

ता ते मै रोवत दुखियारी ॥

ਇਸ ਲਈ ਮੈਂ ਦੁਖਿਆਰੀ ਰੋ ਰਹੀ ਹਾ।

ਸਭੈ ਬਿਛੁਰਿ ਹੈਂ ਨਿਸੁਪਤਿ ਪਜਾਰੀ ॥੮॥

सभै बिछुरि हैं निसुपति प्यारी ॥८॥

ਸਾਰੀਆਂ ਪਿਆਰੀਆਂ (ਰਾਣੀਆਂ) ਚੰਦ੍ਰਮਾ (ਵਰਗੇ ਰਾਜੇ ਤੋਂ) ਵਿਛੜ ਜਾਣਗੀਆਂ ॥੮॥

ਕਿਹ ਬਿਧਿ ਬਚੈ ਨ੍ਰਿਪਤਿ ਕੇ ਪ੍ਰਾਨਾ ॥

किह बिधि बचै नृपति के प्राना ॥

ਕਿਸੇ ਤਰ੍ਹਾ ਰਾਜੇ ਦੇ ਪ੍ਰਾਣ ਬਚ ਜਾਣ,

ਪ੍ਰਾਤ ਕੀਜਿਯੈ ਸੋਈ ਬਿਧਾਨਾ ॥

प्रात कीजियै सोई बिधाना ॥

ਸਵੇਰੇ ਉਹੀ ਵਿਵਸਥਾ ਕੀਤੀ ਜਾਏ।

ਤਹ ਤ੍ਰਿਯ ਕਹਿਯੋ ਕ੍ਰਿਯਾ ਇਕ ਕਰੈ ॥

तह तृय कहियो कृया इक करै ॥

ਉਸ ਇਸਤਰੀ ਨੇ ਕਿਹਾ ਕਿ ਇਕ ਕੰਮ ਕਰੋ।

ਤਬ ਮਰਬੇ ਤੇ ਨ੍ਰਿਪਤਿ ਉਬਰੈ ॥੯॥

तब मरबे ते नृपति उबरै ॥९॥

ਤਦ ਰਾਜਾ ਮਰਨ ਤੋਂ ਬਚ ਸਕਦਾ ਹੈ ॥੯॥

ਤ੍ਰਿਪੁਰ ਮਤੀ ਦਿਜਬਰ ਕਹ ਦੇਹੂ ॥

तृपुर मती दिजबर कह देहू ॥

ਤ੍ਰਿਪੁਰ ਮਤੀ ਬ੍ਰਾਮਹਣ ਨੂੰ ਦੇ ਦਿਓ

ਡੋਰੀ ਨਿਜੁ ਕਾਧੇ ਕਰਿ ਲੇਹੂ ॥

डोरी निजु काधे करि लेहू ॥

ਅਤੇ ਡੋਲੀ ਨੂੰ ਆਪਣੇ ਮੋਢੇ ਉਤੇ ਚੁਕ ਲਵੋ।

ਦਰਬ ਸਹਿਤ ਤਿਹ ਗ੍ਰਿਹਿ ਪਹੁਚਾਵੈ ॥

दरब सहित तिह गृहि पहुचावै ॥

ਧਨ ਸਹਿਤ ਉਸ (ਬ੍ਰਾਹਮਣ) ਦੇ ਘਰ ਪਹੁੰਚਾ ਦਿਓ

ਤਬ ਨ੍ਰਿਪ ਨਿਕਟ ਕਾਲ ਨਹਿ ਆਵੈ ॥੧੦॥

तब नृप निकट काल नहि आवै ॥१०॥

ਤਦ ਰਾਜੇ ਪਾਸ ਕਾਲ ਨਹੀਂ ਆਏਗਾ ॥੧੦॥

ਫੂਲਿ ਦੇਇ ਜੁ ਦੁਤਿਯ ਤ੍ਰਿਯ ਘਰ ਮੈ ॥

फूलि देइ जु दुतिय तृय घर मै ॥

ਫੂਲਿ ਦੇਈ ਨਾ ਦੀ ਜੋ ਦੂਜੀ ਰਾਣੀ ਘਰ ਵਿਚ ਹੈ,

ਤਿਹ ਦੇਵੈ ਚੰਡਾਰਹਿ ਕਰ ਮੈ ॥

तिह देवै चंडारहि कर मै ॥

ਉਸ ਨੂੰ ਚੰਡਾਲ ਦੇ ਹੱਥ ਵਿਚ ਦੇ ਦਿਓ।

ਤ੍ਰਿਪੁਰ ਮਤੀ ਕਹ ਗ੍ਰਿਹ ਨ ਬੁਲਾਵੈ ॥

तृपुर मती कह गृह न बुलावै ॥

ਤ੍ਰਿਪੁਰ ਮਤੀ ਨੂੰ (ਫਿਰ) ਘਰ ਨਾ ਬੁਲਾਇਆ ਜਾਏ

ਤਾ ਕੌ ਫੇਰਿ ਨ ਬਦਨ ਦਿਖਾਵੈ ॥੧੧॥

ता कौ फेरि न बदन दिखावै ॥११॥

ਅਤੇ ਨਾ ਹੀ ਉਹ ਫਿਰ ਮੂੰਹ ਵਿਖਾਏ ॥੧੧॥

ਦੋਹਰਾ ॥

दोहरा ॥

ਦੋਹਰਾ:

ਪ੍ਰਾਤ ਆਇ ਅਪਨੇ ਸਦਨ ਵਹੈ ਕ੍ਰਿਯਾ ਨ੍ਰਿਪ ਕੀਨ ॥

प्रात आइ अपने सदन वहै कृया नृप कीन ॥

ਸਵੇਰ ਵੇਲੇ ਰਾਜਾ ਆਪਣੇ ਮਹੱਲ ਵਿਚ ਆਇਆ ਅਤੇ ਉਹੀ ਕ੍ਰਿਆ ਕੀਤੀ।

ਇਕ ਰਾਨੀ ਦਿਜਬਰ ਦਈ ਦੁਤਿਯ ਚੰਡਾਰਹਿ ਦੀਨ ॥੧੨॥

इक रानी दिजबर दई दुतिय चंडारहि दीन ॥१२॥

ਇਕ ਰਾਣੀ ਬ੍ਰਾਹਮਣ ਨੂੰ ਦੇ ਦਿੱਤੀ ਅਤੇ ਦੂਜੀ ਚੰਡਾਲ ਦੇ ਹਵਾਲੇ ਕਰ ਦਿੱਤੀ ॥੧੨॥

ਭੇਦ ਅਭੇਦ ਤ੍ਰਿਯਾਨ ਕੇ ਮੂਢ ਨ ਸਕਿਯੋ ਬਿਚਾਰਿ ॥

भेद अभेद तृयान के मूढ न सकियो बिचारि ॥

ਮੂਰਖ (ਰਾਜਾ) ਇਸਤਰੀ ਦੇ ਭੇਦ ਅਭੇਦ ਨੂੰ ਨਾ ਪਛਾਣ ਸਕਿਆ।

ਦਈ ਦੋਊ ਤ੍ਰਿਯ ਪੁੰਨਯ ਕਰਿ ਜਿਯ ਕੋ ਤ੍ਰਾਸ ਨਿਵਾਰ ॥੧੩॥

दई दोऊ तृय पुँन्य करि जिय को त्रास निवार ॥१३॥

ਮਨ ਦਾ ਡਰ ਦੂਰ ਕਰ ਕੇ (ਉਸ ਨੇ) ਦੋਵੇਂ ਇਸਤਰੀਆਂ ਪੁੰਨ-ਦਾਨ ਕਰ ਦਿੱਤੀਆਂ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪਾਚ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੦੫॥੫੮੬੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ पाच चरित्र समापतम सतु सुभम सतु ॥३०५॥५८६४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੦੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੦੫॥੫੮੬੪॥ ਚਲਦਾ॥

ਚੌਪਈ ॥

चौपई ॥

ਚੌਪਈ:

ਬਹੜਾਇਚਿ ਕੋ ਦੇਸ ਬਸਤ ਜਹ ॥

बहड़ाइचि को देस बसत जह ॥

ਜਿਥੇ ਬਹੜਾਇਚ ਦੇਸ ਵਸਦਾ ਸੀ।

ਧੁੰਧ ਪਾਲ ਨ੍ਰਿਪ ਬਸਤ ਹੋਤ ਤਹ ॥

धुँध पाल नृप बसत होत तह ॥

ਉਥੇ ਧੁੰਧ ਪਾਲ ਨਾ ਦਾ ਰਾਜਾ ਰਹਿੰਦਾ ਹੁੰਦਾ ਸੀ।

ਦੁੰਦਭ ਦੇ ਤਾ ਕੇ ਘਰ ਰਾਨੀ ॥

दुँदभ दे ता के घर रानी ॥

ਉਸ ਦੇ ਘਰ ਦੁੰਦਭ ਦੇ (ਦੇਈ) ਨਾ ਦੀ ਰਾਣੀ ਸੀ

ਜਾ ਕੀ ਸਮ ਸੁੰਦਰ ਨ ਸਕ੍ਰਾਨੀ ॥੧॥

जा की सम सुँदर न सक्रानी ॥१॥

ਜਿਸ ਵਰਗੀ ਸੁੰਦਰ ਇੰਦਰ ਦੀ ਪਤਨੀ ਵੀ ਨਹੀਂ ਸੀ ॥੧॥

ਤਹਿਕ ਸੁਲਛਨ ਰਾਇ ਬਖਨਿਯਤ ॥

तहिक सुलछन राइ बखनियत ॥

ਉਥੇ ਇਕ ਸੁਲਛਨ ਰਾਇ ਨਾ ਦਾ

ਛਤ੍ਰੀ ਕੋ ਤਿਹ ਪੂਤ ਪ੍ਰਮਨਿਯਤ ॥

छत्री को तिह पूत प्रमनियत ॥

(ਕਿਸੇ) ਛਤ੍ਰੀ ਦਾ ਪੁੱਤਰ ਦਸਿਆ ਜਾਦਾ ਸੀ।

ਤਾ ਕੇ ਤਨ ਸੁੰਦਰਤਾ ਘਨੀ ॥

ता के तन सुँदरता घनी ॥

ਉਸ ਦਾ ਸ਼ਰੀਰ ਬਹੁਤ ਸੁੰਦਰ ਸੀ,

ਮੋਰ ਬਦਨ ਤੇ ਜਾਤਿ ਨ ਭਨੀ ॥੨॥

मोर बदन ते जाति न भनी ॥२॥

ਜਿਸ ਦਾ ਵਰਣਨ ਮੇਰੇ ਮੂੰਹ ਤੋਂ ਨਹੀਂ ਹੋ ਸਕਦਾ ॥੨॥

ਤਾ ਸੌ ਬਧੀ ਕੁਅਰਿ ਕੀ ਪ੍ਰੀਤਾ ॥

ता सौ बधी कुअरि की प्रीता ॥
ਉਸ ਨਾਲ ਕੁਮਾਰੀ (ਰਾਣੀ) ਦੀ ਪ੍ਰੀਤ ਵੱਧ ਗਈ।

ਜੈਸੀ ਭਾਤਿ ਰਾਮ ਸੋ ਸੀਤਾ ॥
जैसी भाति राम सो सीता ॥
ਜਿਸ ਤਰ੍ਹਾ ਰਾਮ ਨਾਲ ਸੀਤਾ ਦੀ (ਪ੍ਰੀਤ) ਸੀ।

ਰੈਨਿ ਦਿਵਸ ਤਿਹ ਬੋਲਿ ਪਠਾਵੈ ॥
रैनि दिवस तिह बोलि पठावै ॥
ਰਾਤ ਦਿਨ ਉਸ ਨੂੰ ਬੁਲਵਾ ਲੈਂਦੀ

ਸੰਕ ਤਯਾਗ ਤ੍ਰਿਯ ਭੋਗ ਮਚਾਵੈ ॥੩॥
संक त्याग तृय भोग मचावै ॥३॥
ਅਤੇ ਨਿਸੰਗ ਹੋ ਕੇ ਉਸ ਨਾਲ ਕਾਮ-ਕੇਲ ਕਰਦੀ ॥੩॥

ਇਕ ਦਿਨ ਖਬਰਿ ਨ੍ਰਿਪਤਿ ਕਹ ਭਈ ॥
इक दिन खबरि नृपति कह भई ॥
ਇਕ ਦਿਨ ਰਾਜੇ ਨੂੰ ਖ਼ਬਰ ਹੋ ਗਈ।

ਭੇਦੀ ਕਿਨਹਿ ਬ੍ਰਿਥਾ ਕਹਿ ਦਈ ॥
भेदी किनहि बृथा कहि दई ॥
ਕਿਸੇ ਭੇਦੀ ਨੇ ਸਾਰੀ ਬਿਰਥਾ ਦਸ ਦਿੱਤੀ।

ਅਧਿਕ ਕੋਪ ਕਰਿ ਗਯੋ ਨ੍ਰਿਪਤਿ ਤਹ ॥
अधिक कोप करि गयो नृपति तह ॥
ਬਹੁਤ ਕ੍ਰੋਧ ਕਰ ਕੇ ਰਾਜਾ ਉਥੇ ਚਲਾ ਗਿਆ

ਭੋਗਤ ਹੁਤੀ ਜਾਰ ਕਹ ਤ੍ਰਿਯ ਜਹ ॥੪॥
भोगत हुती जार कह तृय जह ॥४॥

ਜਿਥੇ ਯਾਰ ਨਾਲ ਰਾਣੀ ਭੋਗ ਕਰ ਰਹੀ ਸੀ ॥੪॥

ਰਾਨੀ ਭੇਦ ਪਾਇ ਅਸ ਕੀਯਾ ॥

रानी भेद पाइ अस कीया ॥

ਰਾਣੀ ਨੇ ਪਤਾ ਲਗਣ ਤੇ ਇਸ ਤਰ੍ਹਾ ਕੀਤਾ।

ਬਾਧਿ ਔਧ ਸਿਹਜਾ ਤਰ ਲੀਯਾ ॥

बाधि औध सिहजा तर लीया ॥

(ਉਸ ਨੇ ਯਾਰ ਨੂੰ) ਪਲੰਘ ('ਸਿਹਜਾ') ਹੇਠਾ ਪੁਠਾ ਬੰਨ੍ਹ ਲਿਆ।

ਰਾਵ ਸਹਿਤ ਊਪਰਹਿ ਬਹਿਠੀ ॥

राव सहित ऊपरहि बहिठी ॥

ਰਾਜੇ ਸਹਿਤ (ਉਹ ਪਲੰਘ) ਉਪਰ ਬੈਠ ਗਈ

ਭਾਤਿ ਭਾਤਿ ਤਨ ਹੋਇ ਇਕਠੀ ॥੫॥

भाति भाति तन होइ इकठी ॥५॥

ਅਤੇ ਭਾਤ ਭਾਤ ਦੀਆਂ ਗਲਵਕੜੀਆਂ ਪਾਣ ਲਗੀ ॥੫॥

ਰਤਿ ਮਾਨੀ ਨ੍ਰਿਪ ਸਾਥ ਬਨਾਈ ॥

रति मानी नृप साथ बनाई ॥

ਉਸ ਨੇ ਰਾਜੇ ਨਾਲ ਚੰਗੀ ਤਰ੍ਹਾ ਰਤੀ-ਕ੍ਰੀੜਾ ਕੀਤੀ।

ਮੂਰਖ ਕੰਤ ਬਾਤ ਨਹਿ ਪਾਈ ॥

मूरख कंत बात नहि पाई ॥

ਮੂਰਖ ਪਤੀ ਗੱਲ ਨੂੰ ਸਮਝ ਨਾ ਸਕਿਆ।

ਰੀਝਿ ਰਹਾ ਅਬਲਾ ਕਹ ਭਜਿ ਕੈ ॥

रीझि रहा अबला कह भजि कै ॥

(ਉਹ) ਰਾਣੀ ਨਾਲ ਭਿੰਨ ਭਿੰਨ ਪ੍ਰਕਾਰ ਦੇ ਆਸਣ ਸਜਾ ਕੇ

ਭਾਤਿ ਭਾਤਿ ਕੇ ਆਸਨ ਸਜਿ ਕੈ ॥੬॥

भाति भाति के आसन सजि कै ॥६॥

ਅਤੇ ਸੰਭੋਗ ਕਰ ਕੇ ਪ੍ਰਸੰਨ ਹੋ ਗਿਆ ॥੬॥

ਭੋਗ ਕਮਾਤ ਅਧਿਕ ਥਕਿ ਗਯੋ ॥

भोग कमात अधिक थकि गयो ॥

ਭੋਗ ਕਰ ਕੇ (ਜਦ) ਬਹੁਤ ਥਕ ਗਿਆ

ਸੋਵਤ ਸੇਜ ਤਿਸੀ ਪਰ ਭਯੋ ॥

सोवत सेज तिसी पर भयो ॥

ਤਾ ਉਸੇ ਸੇਜ ਉਤੇ ਸੌਂ ਗਿਆ।

ਜੌ ਨ੍ਰਿਚੇਸਟ ਤ੍ਰਿਯ ਪਿਯ ਲਖਿ ਪਾਯੋ ॥

जौ नृचेसट तृय पिय लखि पायो ॥

ਜਦ ਰਾਣੀ ਨੇ ਰਾਜੇ ਨੂੰ ਬੇਸੁਧ (ਜਾ ਅਹਿਲ) ਵੇਖ ਲਿਆ

ਜਾਰਿ ਕਾਢਿ ਕਰਿ ਧਾਮ ਪਠਾਯੋ ॥੭॥

जारि काढि करि धाम पठायो ॥७॥

ਤਾ ਯਾਰ ਨੂੰ ਕਢ ਕੇ ਘਰ ਭੇਜ ਦਿੱਤਾ ॥੭॥

ਦੋਹਰਾ ॥

दोहरा ॥

ਦੋਹਰਾ:

ਜਾਗਿ ਖੋਜਿ ਨ੍ਰਿਪ ਘਰ ਥਕਾ ਜਾਰ ਨ ਲਹਿਯੋ ਨਿਕਾਰਿ ॥

जागि खोजि नृप घर थका जार न लहियो निकारि ॥

ਜਾਗ ਕੇ ਰਾਜਾ ਘਰ ਵਿਚ ਲਭ ਲਭ ਕੇ ਥਕ ਗਿਆ, ਪਰ ਯਾਰ ਨੂੰ (ਕਿਤੋਂ) ਕਢ ਨਾ ਸਕਿਆ।

ਭੇਦ ਦਿਯੋ ਜਿਹ ਜਾਨ ਤਿਹ ਝੂਠੋ ਹਨ੍ਯੋ ਗਵਾਰ ॥੮॥

भेद दियो जिह जान तिह झूठो हन्यो गवार ॥८॥

ਜਿਸ ਨੇ ਭੇਦ ਦਿੱਤਾ ਸੀ, ਉਸ ਨੂੰ ਝੂਠਾ ਜਾਣ ਕੇ ਮੂਰਖ ਰਾਜੇ ਨੇ ਮਾਰ ਦਿੱਤਾ ॥੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੦੬॥੫੮੭੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ छे चरित्र समापतम सतु सुभम सतु ॥३०६॥५८७२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੦੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੦੬॥੫੮੭੨॥ ਚਲਦਾ॥

ਚੌਪਈ ॥

चौपई ॥

ਚੌਪਈ:

ਭੈਰੋ ਪਾਲ ਸੁਨਾ ਇਕ ਰਾਜਾ ॥

भैरो पाल सुना इक राजा ॥

ਭੈਰੋ ਪਾਲ ਨਾ ਦਾ ਇਕ ਰਾਜਾ ਸੁਣੀਂਦਾ ਸੀ।

ਰਾਜ ਪਾਟ ਤਾ ਹੀ ਕਹ ਛਾਜਾ ॥

राज पाट ता ही कह छाजा ॥

ਉਸੇ ਨੂੰ ਹੀ ਰਾਜ-ਪਾਟ ਸਜਦਾ ਸੀ।

ਚਪਲਾ ਵਤੀ ਸੁਨੀ ਤਿਹ ਤ੍ਰਿਯ ਬਰ ॥

चपला वती सुनी तिह तृय बर ॥

ਚਪਲਾ ਵਤੀ ਨਾ ਦੀ ਉਸ ਦੀ ਇਸਤਰੀ ਸੁਣੀਂਦੀ ਸੀ

ਹੁਤੀ ਪੰਡਿਤਾ ਸਕਲ ਹੁਨਰ ਕਰਿ ॥੧॥

हुती पंडिता सकल हुनर करि ॥१॥

ਜੋ ਸਾਰਿਆਂ ਹੁਨਰਾ ਵਿਚ ਨਿਪੁਣ ਸੀ ॥੧॥

ਅਦ੍ਰਪਾਲ ਇਕ ਨ੍ਰਿਪਤਿ ਪਰੋਸਾ ॥

अद्रपाल इक नृपति परोसा ॥

ਪੜੋਸ ਤੇ ਇਕ ਅਦ੍ਰਪਾਲ ਨਾ ਦਾ ਰਾਜਾ ਸੀ

ਦੇਗ ਤੇਗ ਕੋ ਜਾਹਿ ਭਰੋਸਾ ॥

देग तेग को जाहि भरोसा ॥

ਜਿਸ ਨੂੰ ਦੇਗ ਅਤੇ ਤੇਗ ਦਾ (ਬਹੁਤ) ਭਰੋਸਾ ਸੀ।

ਸੁਘਨਾ ਵਤੀ ਸੁਤਾ ਇਕ ਤਾ ਕੀ ॥

सुघना वती सुता इक ता की ॥

ਸੁਘਨਾ ਵਤੀ ਨਾ ਦੀ ਉਸ ਦੀ ਇਕ ਪੁੱਤਰੀ ਸੀ।

ਰੋਸਨ ਭਯੋ ਜੋਤਿ ਸਸਿ ਵਾ ਕੀ ॥੨॥

रोसन भयो जोति ससि वा की ॥२॥

ਉਸ ਦੀ ਜੋਤਿ ਨਾਲ ਹੀ ਚੰਦ੍ਰਮਾ ਰੋਸ਼ਨ ਹੁੰਦਾ ਸੀ ॥੨॥

ਇਕ ਦਿਨ ਨਿਕਸਾ ਨ੍ਰਿਪਤਿ ਸਿਕਾਰਾ ॥

इक दिन निकसा नृपति सिकारा ॥

ਇਕ ਦਿਨ ਰਾਜਾ ਸ਼ਿਕਾਰ ਖੇਡਣ ਨੂੰ ਨਿਕਲਿਆ।

ਲਏ ਸ੍ਵਾਨ ਸੀਚਾਨ ਹਜਾਰਾ ॥

लए स्वान सीचान हजारा ॥

(ਉਸ ਨੇ ਆਪਣੇ ਨਾਲ) ਹਜ਼ਾਰਾ ਕੁੱਤੇ, ਬਾਜ਼,

ਚੀਤਾ ਔਰ ਜਾਰਿਯਨ ਲੀਨੇ ॥

चीता और जारियन लीने ॥

ਚਿਤਰੇ, ਜਾਰਿਯ (ਮਸ਼ਾਲਚੀ) ਲੈ ਲਏ,

ਸ੍ਯਾਹ ਗੋਸ ਨਹਿ ਜਾਹਿ ਸੁ ਚੀਨੇ ॥੩॥

स्रयाह गोस नहि जाहि सु चीने ॥३॥

ਅਤੇ ਸਿਆਹ ਗੋਸ਼ ਜਿਨ੍ਹਾ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ ॥੩॥

ਲਗਰ ਝਗਰ ਜੁਰਰਾ ਅਰੁ ਬਾਜਾ ॥

लगर झगर जुररा अरु बाजा ॥

ਲਗਰ, ਝਗਰ, ਜੁਰਰਾ, ਬਾਜ਼,

ਬਹਰੀ ਕੁਹੀ ਸਿਚਾਨ ਸਮਾਜਾ ॥

बहरी कुही सिचान समाजा ॥

ਬਹਿਰੀ, ਕੂਹੀ ਆਦਿ ਸ਼ਿਕਾਰੀ ਪੰਛੀ (ਨਾਲ ਲੈ ਲਏ)।

ਬਾਸੇ ਔਰ ਬਸੀਨੈ ਘਨੀ ॥

बासे और बसीनै घनी ॥

(ਇਨ੍ਹਾ ਤੋਂ ਇਲਾਵਾ) ਬਹੁਤ ਸਾਰੇ ਬਾਸ਼ੇ, ਬਸੀਨ,

ਚਿਪਕ ਧੂਤਿਯੈ ਜਾਹਿ ਨ ਗਨੀ ॥੪॥

चिपक धूतियै जाहि न गनी ॥४॥

ਚਿਪਕ, ਧੂਤੀਏ ਆਦਿ ਵੀ ਲੈ ਲਏ ਜਿਨ੍ਹਾ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ ॥੪॥

ਭਾਤਿ ਭਾਤਿ ਤਨ ਖੇਲ ਸਿਕਾਰਾ ॥

भाति भाति तन खेल सिकारा ॥

ਉਸ ਨੇ ਭਾਤ ਭਾਤ ਦਾ ਸ਼ਿਕਾਰ ਖੇਡਿਆ

ਅਧਿਕ ਮ੍ਰਿਗਨ ਕਹ ਖੇਦਿ ਪਛਾਰਾ ॥

अधिक मृगन कह खेदि पछारा ॥

ਅਤੇ ਬਹੁਤ ਸਾਰੇ ਹਿਰਨਾ ਨੂੰ ਖਦੇੜ ਕੇ ਪਛਾੜ ਦਿੱਤਾ।

ਤਬ ਲਗਿ ਦ੍ਰਿਸਟਿ ਬਰਾਹਿਕ ਆਯੋ ॥

तब लगि द्रसटि बराहिक आयो ॥

ਤਦ ਉਸ ਦੀ ਨਜ਼ਰ ਵਿਚ ਇਕ ਸੂਰ ਆਇਆ।

ਤਿਹ ਪਾਛੇ ਤਿਹ ਤੁਰੰਗ ਧਵਾਯੋ ॥੫॥

तिह पाछे तिह तुरंग धवायो ॥५॥

ਉਸ ਪਿਛੇ ਉਸ ਨੇ ਘੋੜਾ ਭਜਾ ਦਿੱਤਾ ॥੫॥

ਜਾਤ ਭਯੋ ਤਾਹੀ ਕੇ ਦੇਸਾ ॥

जात भयो ताही के देसा ॥

ਉਹ ਹਵਾ ਦੀ ਤੇਜ਼ੀ ਨਾਲ ਘੋੜੇ ਨੂੰ ਭਜਾ ਕੇ

ਹਾਕਿ ਤੁਰੰਗ ਪਵਨ ਕੇ ਭੇਸਾ ॥

हाकि तुरंग पवन के भेसा ॥

ਉਸੇ (ਸੁਘਨਾ ਵਤੀ) ਦੇ ਦੇਸ਼ ਜਾ ਪਹੁੰਚਿਆ।

ਸੁਘਨਾ ਵਤੀ ਲਖਾ ਜਬ ਤਾ ਕੌ ॥

सुघना वती लखा जब ता कौ ॥

ਉਸ ਨੂੰ ਜਦ ਸੁਘਨਾ ਵਤੀ ਨੇ ਵੇਖਿਆ

ਲਯੋ ਬੁਲਾਇ ਤਹੀ ਤੇ ਵਾ ਕੌ ॥੬॥

लयो बुलाइ तही ते वा कौ ॥६॥

ਤਾ ਉਥੋਂ ਹੀ (ਉਸ ਨੇ) ਉਸ ਰਾਜੇ ਨੂੰ ਬੁਲਾ ਲਿਆ ॥੬॥

ਧੌਲਰ ਤਰ ਕਮੰਦ ਲਰਕਾਈ ॥

धौलर तर कमंद लरकाई ॥

ਮਹੱਲ ਦੇ ਹੇਠਾ ਕਮੰਦ ਲਟਕਾਈ

ਲਯੋ ਤਿਸੌ ਤਿਹ ਪੈਡ ਚੜਾਈ ॥

लयो तिसौ तिह पैड चड़ाई ॥

ਅਤੇ ਉਸ ਰਸਤੇ ਰਾਹੀਂ ਉਸ ਨੂੰ (ਉਪਰ) ਚੜ੍ਹਾ ਲਿਆ।

ਕਾਮ ਭੋਗ ਅਤਿ ਰੁਚ ਕਰਿ ਮਾਨਾ ॥

काम भोग अति रुच करि माना ॥

ਉਸ ਨਾਲ ਰੁਚੀ ਪੂਰਵਕ ਕਾਮ ਭੋਗ ਕੀਤਾ,

ਭੇਦ ਦੂਸਰੇ ਮਨੁਖ ਨ ਜਾਨਾ ॥੭॥

भेद दूसरे मनुख न जाना ॥७॥

(ਜਿਸ ਦਾ) ਭੇਦ ਕਿਸੇ ਦੂਜੇ ਮਨੁੱਖ ਨੇ ਨਾ ਜਾਣਿਆ ॥੭॥

ਤਬ ਤਿਹ ਪਿਤ ਯੌ ਹ੍ਰਿਦੈ ਬਿਚਾਰਾ ॥

तब तिह पित यौ हृदै बिचारा ॥

ਤਦ ਉਸ ਦੇ ਪਿਤਾ ਨੇ ਹਿਰਦੇ ਵਿਚ ਇਸ ਤਰ੍ਹਾ ਵਿਚਾਰਿਆ

ਨਿਜੁ ਰਾਨੀ ਕੇ ਸਾਥ ਉਚਾਰਾ ॥

निजु रानी के साथ उचारा ॥

ਅਤੇ ਆਪਣੀ ਰਾਣੀ ਨੂੰ ਕਿਹਾ

ਹਮ ਤੁਮ ਆਉ ਸੁਤਾ ਕੇ ਜਾਹੀ ॥

हम तुम आउ सुता के जाही ॥

ਕਿ ਤੂੰ ਤੇ ਮੈਂ (ਦੋਵੇਂ) ਪੁੱਤਰੀ ਦੇ ਘਰ ਜਾਈਏ।

ਦੁਹਿਤਾ ਹੋਇ ਖੁਸੀ ਮਨ ਮਾਹੀ ॥੮॥

दुहिता होइ खुसी मन माही ॥८॥

ਪੁੱਤਰੀ (ਸਾਨੂੰ ਆਇਆ ਵੇਖ ਕੇ) ਮਨ ਵਿਚ ਬਹੁਤ ਖ਼ੁਸ਼ ਹੋਏਗੀ ॥੮॥

ਤਬ ਵੈ ਦੋਊ ਸੁਤਾ ਕੇ ਗਏ ॥

तब वै दोऊ सुता के गए ॥

ਤਦ ਉਹ ਦੋਵੇਂ ਪੁੱਤਰੀ ਦੇ (ਘਰ) ਗਏ

ਤਾ ਕੇ ਪ੍ਰਾਪਤਿ ਦ੍ਵਾਰ ਪਰ ਭਏ ॥

ता के प्रापति द्वार पर भए ॥
ਅਤੇ ਉਸ ਦੇ ਦਰਵਾਜ਼ੇ ਉਤੇ ਜਾ ਪਹੁੰਚੇ।

ਸੁਘਨਾ ਵਤੀ ਤਿਹ ਲਖਿ ਦੁਖ ਪਾਯੋ ॥
सुघना वती तिह लखि दुख पायो ॥
ਉਨ੍ਹਾ ਨੂੰ ਵੇਖ ਕੇ ਸੁਘਨਾ ਵਤੀ ਬਹੁਤ ਦੁਖੀ ਹੋਈ।

ਅਧਿਕ ਅਸਰਫੀ ਕਾਢਿ ਮੰਗਾਯੋ ॥੯॥
अधिक असरफी काढि मंगायो ॥९॥
(ਤਦ ਉਸ ਨੇ) ਬਹੁਤ ਸਾਰੀਆਂ ਅਸ਼ਰਫ਼ੀਆਂ ਕਢ ਕੇ ਮੰਗਵਾਈਆਂ ॥੯॥

ਔਰ ਅਧਿਕ ਤਿਨ ਅਤਿਥ ਬੁਲਾਏ ॥
और अधिक तिन अतिथ बुलाए ॥
ਉਸ ਨੇ ਬਹੁਤ ਸਾਰੇ ਸਾਧ ਬੁਲਵਾਏ

ਏਕ ਏਕ ਦੈ ਮੁਹਰ ਪਠਾਏ ॥
एक एक दै मुहर पठाए ॥
ਅਤੇ ਇਕ ਇਕ ਮੋਹਰ ਦੇ ਕੇ ਤੋਰ ਦਿੱਤਾ।

ਤਿਨ ਕੇ ਮਾਹਿ ਨ੍ਰਿਪਤਿ ਕਰ ਮੰਗਨਾ ॥
तिन के माहि नृपति कर मंगना ॥
ਉਨ੍ਹਾ ਵਿਚ ਹੀ ਰਾਜੇ ਨੂੰ ਵੀ ਮੰਗਤਾ ਬਣਾ ਕੇ

ਦੈ ਸਤ ਮੁਹਰ ਨਿਕਾਰਿਯੋ ਅੰਗਨਾ ॥੧੦॥
दै सत मुहर निकारियो अंगना ॥१०॥
(ਉਸ ਨੇ) ਸੱਤ (ਅਰਥਾਤਰ-ਸੌ) ਮੁਹਰਾ ਦੇ ਕੇ ਵੇਹੜੇ ਵਿਚੋਂ ਕਢ ਦਿੱਤਾ ॥੧੦॥

ਮੁਰ ਪਰਵਾਰ ਲਖ੍ਯੋ ਇਨ ਰਾਜਾ ॥
मुर परवार लख्यो इन राजा ॥

(ਉਸ ਦੇ ਪਿਤਾ) ਰਾਜੇ ਨੇ ਸਮਝਿਆ ਕਿ ਇਹ ਮੇਰੇ ਪਰਿਵਾਰ ਦੀ ਹੀ ਹੈ।

ਏਤੋ ਦਯੋ ਦਰਬ ਬਿਨੁ ਕਾਜਾ ॥

एतो दयो दरब बिनु काजा ॥

ਬਿਨਾ ਕਿਸੇ ਕੰਮ ਦੇ ਹੀ (ਇਸ ਨੇ) ਇਤਨਾ ਧਨ ਦਾਨ ਕਰ ਦਿੱਤਾ ਹੈ (ਭਾਵ-ਮੇਰੇ ਸਿਰ ਤੋਂ ਆਉਣ ਦੀ ਖ਼ੁਸ਼ੀ ਵਿਚ ਵਾਰ ਦਿੱਤਾ ਹੈ)।

ਤਾ ਤੇ ਦੁਗੁਨ ਤਵਨ ਕਹ ਦਯੋ ॥

ता ते दुगुन तवन कह दयो ॥

ਇਸ ਲਈ ਉਸ ਨੂੰ ਦੁਗਣਾ (ਧਨ) ਦੇ ਦਿੱਤਾ

ਭੇਦ ਅਭੇਦ ਨ ਜਾਨਤ ਭਯੋ ॥੧੧॥

भेद अभेद न जानत भयो ॥११॥

ਅਤੇ ਭੇਦ ਅਭੇਦ ਨੂੰ ਕੁਝ ਨਾ ਸਮਝ ਸਕਿਆ ॥੧੧॥

ਦੋਹਰਾ ॥

दोहरा ॥

ਦੋਹਰਾ:

ਰਾਜ ਸੁਤਾ ਪਿਯ ਮਿਤ੍ਰ ਕੌ ਇਹ ਛਲ ਅਤਿਥ ਬਨਾਇ ॥

राज सुता पिय मित्र कौ इह छल अतिथ बनाइ ॥

ਰਾਜ ਕੁਮਾਰੀ ਨੇ (ਆਪਣੇ) ਪਿਆਰੇ ਮਿਤਰ ਨੂੰ ਛਲ ਨਾਲ ਸਾਧ ਬਣਾ ਦਿੱਤਾ

ਦੈ ਅਸਰਫੀ ਨਿਕਾਰਿਯੋ ਭੇਦ ਨ ਜਾਨਾ ਰਾਇ ॥੧੨॥

दै असरफी निकारियो भेद न जाना राइ ॥१२॥

ਅਤੇ ਉਸ ਨੂੰ ਅਸ਼ਰਫ਼ੀ ਦੇ ਕੇ ਕਢ ਦਿੱਤਾ। ਰਾਜਾ ਇਹ ਭੇਦ ਨਾ ਸਮਝ ਸਕਿਆ ॥੧੨॥

ਮਨ ਮਾਨਤ ਕੋ ਭੋਗ ਕਰਿ ਪਿਤ ਅਰੁ ਮਾਤ ਦਿਖਾਇ ॥

मन मानत को भोग करि पित अरु मात दिखाइ ॥

ਮਨ ਭਾਉਂਦਾ ਭੋਗ ਕਰ ਕੇ ਮਾਤਾ ਪਿਤਾ ਨੂੰ (ਯਾਰ) ਵਿਖਾ ਦਿੱਤਾ।

ਇਹ ਛਲ ਸੌ ਕਾਢਾ ਤਿਸੈ ਕਿਨਹੂੰ ਨ ਗਹਿਯੋ ਬਨਾਇ ॥੧੩॥

इह छल सौ काढा तिसै किनहूँ न गहियो बनाइ ॥१३॥

ਉਸ ਨੂੰ ਇਹ ਛਲ ਕਰ ਕੇ ਕਢ ਦਿੱਤਾ (ਪਰ ਉਸ ਨੂੰ) ਕੋਈ ਵੀ ਫੜ ਨਾ ਸਕਿਆ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਾਤ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੦੭॥੫੮੮੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ सात चरित्र समापतम सतु सुभम सतु ॥३०७॥५८८५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੦੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੦੭॥੫੮੮੫॥ ਚਲਦਾ॥

ਚੌਪਈ ॥

चौपई ॥

ਚੌਪਈ:

ਕੋਚ ਬਿਹਾਰ ਸਹਿਰ ਜਹ ਬਸੈ ॥

कोच बिहार सहिर जह बसै ॥

ਜਿਥੇ ਕੋਚ (ਕੂਚ) ਬਿਹਾਰ ਸ਼ਹਿਰ ਵਸਦਾ ਸੀ,

ਅਮਰਾਵਤੀ ਪੁਰੀ ਕਹ ਹਸੈ ॥

अमरावती पुरी कह हसै ॥

ਜੋ ਅਮਰਾਵਤੀ (ਇੰਦਰ) ਪੁਰੀ ਨੂੰ (ਵੇਖ ਕੇ) ਹਸਦਾ ਸੀ।

ਬ੍ਰਿਧ ਕੇਤੁ ਤਿਹ ਭੂਪ ਭਨਿਜੈ ॥

बृध केतु तिह भूप भनिजै ॥

ਬ੍ਰਿਧ ਕੇਤੁ ਉਥੋਂ ਦਾ ਰਾਜਾ ਦਸਿਆ ਜਾਦਾ ਸੀ।

ਕੋ ਰਾਜਾ ਪਟਤਰ ਤਿਹ ਦਿਜੈ ॥੧॥

को राजा पटतर तिह दिजै ॥१॥

ਕਿਸ ਰਾਜੇ ਨਾਲ ਉਸ ਦੀ ਤੁਲਨਾ ਕਰੀਏ (ਅਰਥਾਤ–ਉਸ ਦੇ ਸਮਾਨ ਹੋਰ ਕੋਈ ਰਾਜਾ ਨਹੀਂ ਸੀ) ॥੧॥

ਸ੍ਰੀ ਫੁਟ ਬੇਸਰਿ ਦੇ ਤਹ ਦਾਰਾ ॥

स्री फुट बेसरि दे तह दारा ॥

ਉਸ ਦੀ ਪਤਨੀ ਦਾ ਨਾ ਸ੍ਰੀ ਫੁਟ ਬੇਸਰਿ ਦੇ (ਦੇਈ) ਸੀ

ਜਿਹ ਸਮ ਦੇਵ ਨ ਦੇਵ ਕੁਮਾਰਾ ॥

जिह सम देव न देव कुमारा ॥

ਜਿਸ ਵਰਗੀ ਦੇਵਇਸ ਤਰੀ ਜਾ ਦੇਵ ਕੁਮਾਰੀ (ਕੋਈ ਵੀ) ਨਹੀਂ ਸੀ।

ਤਾ ਕੋ ਜਾਤ ਨ ਰੂਪ ਉਚਾਰਾ ॥

ता को जात न रूप उचारा ॥

ਉਸ ਦੇ ਰੂਪ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਦਿਵਸ ਭਯੋ ਤਾ ਤੇ ਉਜਿਯਾਰਾ ॥੨॥

दिवस भयो ता ते उजियारा ॥२॥

ਉਸ ਤੋਂ ਦਿਨ ਵੀ ਪ੍ਰਕਾਸ਼ ਪ੍ਰਾਪਤ ਕਰਦਾ ਸੀ ॥੨॥

ਹਾਜੀ ਰਾਇ ਤਹਾ ਖਤਿਰੇਟਾ ॥

हाजी राइ तहा खतिरेटा ॥

ਉਥੇ ਇਕ ਹਾਜੀ ਰਾਇ ਨਾ ਦਾ ਖਤਰੇਟਾ ਸੀ।

ਇਸਕ ਮੁਸਕ ਕੇ ਸਾਥ ਲਪੇਟਾ ॥

इसक मुसक के साथ लपेटा ॥

(ਉਹ) ਇਸ਼ਕ ਮੁਸ਼ਕ ਵਿਚ ਪੂਰੀ ਤਰ੍ਹਾ ਲਿਪਤ ਸੀ।

ਤਾ ਕੀ ਜਾਤ ਨ ਪ੍ਰਭਾ ਉਚਾਰੀ ॥

ता की जात न प्रभा उचारी ॥

ਉਸ ਦੀ ਪ੍ਰਭਾ ਦਾ ਬਖਾਨ ਨਹੀਂ ਕੀਤਾ ਜਾ ਸਕਦਾ।

ਫੂਲਿ ਰਹੀ ਜਾਨੁਕ ਫੁਲਵਾਰੀ ॥੩॥

ਫੂਲਿ ਰਹੀ ਜਾਨੁਕ ਫੁਲਵਾਰੀ ॥੩॥

(ਇੰਜ ਲਗਦਾ ਸੀ) ਮਾਨੋ ਫੁਲਵਾੜੀ ਖਿੜੀ ਹੋਵੇ ॥੩॥

ਸ੍ਰੀ ਫੁਟ ਬੇਸਰਿ ਦੇ ਤਿਹ ਲਹਾ ॥

स्री फुट बेसरि दे तिह लहा ॥

ਸ੍ਰੀ ਫੁਟ ਬੇਸਰਿ ਦੇਈ ਨੇ ਉਸ ਨੂੰ ਵੇਖਿਆ

ਇਹ ਬਿਧਿ ਚਿਤ ਅਪਨੇ ਮਹਿ ਕਹਾ ॥

इह बिधि चित अपने महि कहा ॥

ਅਤੇ ਆਪਣੇ ਚਿਤ ਵਿਚ ਇਸ ਤਰ੍ਹਾ ਕਿਹਾ,

ਕੈ ਅਬ ਮਰੌ ਕਟਾਰੀ ਹਨਿ ਕੈ ॥

कै अब मरौ कटारी हनि कै ॥

ਜਾ ਤਾ ਮੈਂ ਹੁਣ ਕਟਾਰ ਮਾਰ ਕੇ ਮਰ ਜਾਵਾਗੀ,

ਕੈ ਇਹ ਭਜੌ ਆਜੁ ਬਨਿ ਠਨਿ ਕੈ ॥੪॥

कै इह भजौ आजु बनि ठनि कै ॥४॥

ਜਾ ਅਜ ਬਣ ਠਣ ਕੇ ਇਸ ਨਾਲ ਕਾਮ-ਕ੍ਰੀੜਾ ਕਰਾਗੀ ॥੪॥

ਦੋਹਰਾ ॥

दोहरा ॥

ਦੋਹਰਾ:

ਮਸਿ ਭੀਜਤ ਤਿਹ ਬਦਨ ਪਰ ਅਤਿ ਸੁੰਦਰ ਸਰਬੰਗ ॥

मसि भीजत तिह बदन पर अति सुँदर सरबंग ॥

ਉਸ ਦੇ ਮੂੰਹ ('ਬਦਨ') ਤੇ ਮੁੱਛਾ ਫੁਟ ਰਹੀਆਂ ਸਨ ਅਤੇ ਉਸ ਦਾ ਸਾਰਾ ਸ਼ਰੀਰ ਸੁੰਦਰ ਸੀ।

ਕਨਕ ਅਵਟਿ ਸਾਚੇ ਢਰਿਯੋ ਲੂਟੀ ਪ੍ਰਭਾ ਅਨੰਗ ॥੫॥

कनक अवटि साचे ढरियो लूटी प्रभा अनंग ॥५॥

(ਇੰਜ ਪ੍ਰਤੀਤ ਹੁੰਦਾ ਹੈ ਮਾਨੋ) ਸੋਨਾ ਪੰਘਾਰ ਕੇ (ਉਸ ਨੂੰ) ਸੰਚੇ ਵਿਚ ਢਾਲਿਆ ਗਿਆ ਹੋਵੇ ਅਤੇ ਕਾਮ ਦੇਵ ਦੀ ਸੁੰਦਰਤਾ ਲੁਟੀ ਹੋਈ ਹੋਵੇ ॥੫॥

ਚੌਪਈ ॥

चौपई ॥

ਚੌਪਈ:

ਸੁਘਰਿ ਸਹਚਰੀ ਤਹਾ ਪਠਾਈ ॥

सुघरि सहचरी तहा पठाई ॥

(ਰਾਣੀ ਨੇ) ਇਕ ਸਿਆਣੀ ਸਖੀ ਉਥੇ (ਉਸ ਪਾਸ) ਭੇਜੀ।

ਛਲ ਸੌ ਤਾਹਿ ਤਹਾ ਲੈ ਆਈ ॥

छल सौ ताहि तहा लै आई ॥

(ਉਹ) ਛਲ ਨਾਲ ਉਸ ਨੂੰ ਉਥੇ ਲੈ ਆਈ।

ਜਬ ਤਿਹ ਹਾਥ ਚਲਾਯੋ ਰਾਨੀ ॥

जब तिह हाथ चलायो रानी ॥

ਜਦ ਰਾਣੀ ਨੇ ਉਸ ਵਲ ਹੱਥ ਵਧਾਇਆ,

ਹਾਜੀ ਰਾਇ ਬਾਤ ਨਹਿ ਮਾਨੀ ॥੬॥

हाजी राइ बात नहि मानी ॥६॥

ਤਾ ਹਾਜੀ ਰਾਇ ਨੇ (ਉਸ ਦੀ) ਗੱਲ ਨਹੀਂ ਮੰਨੀ ॥੬॥

ਅਬਲਾ ਕੋਟਿ ਜਤਨ ਕਰਿ ਹਾਰੀ ॥

अबला कोटि जतन करि हारी ॥

ਅਬਲਾ ਬੇਸ਼ੁਮਾਰ ਯਤਨ ਕਰ ਕੇ ਹਾਰ ਗਈ,

ਕਯੋਹੂੰ ਨ ਭਜੀ ਤਾਹਿ ਨ੍ਰਿਪ ਨਾਰੀ ॥

क्योहूँ न भजी ताहि नृप नारी ॥

ਪਰ ਕਿਵੇਂ ਵੀ ਉਸ ਨੇ ਰਾਣੀ ਨਾਲ ਰਮਣ ਨਾ ਕੀਤਾ।

ਹਾਇ ਹਾਇ ਗਿਰਿ ਭੂਮ ਉਚਾਰਾ ॥

हाइ हाइ गिरि भूम उचारा ॥

(ਰਾਣੀ ਨੇ ਸਫਲ ਨਾ ਹੁੰਦੇ ਵੇਖ ਕੇ ਇਕ ਚਰਿਤ੍ਰ ਕੀਤਾ)। ਧਰਤੀ ਉਤੇ ਡਿਗ ਕੇ 'ਹਾਇ ਹਾਇ' ਕਰਨ ਲਗੀ

ਮੁਰ ਕਰੇਜ ਡਾਇਨੀ ਨਿਹਾਰਾ ॥੭॥

मुर करेज डाइनी निहारा ॥७॥

(ਅਤੇ ਕਹਿਣ ਲਗੀ ਕਿ) ਮੇਰਾ ਕਲੇਜਾ (ਇਸ) ਡਾਇਣ ਨੇ ਵੇਖਿਆ (ਅਰਥਾਤ ਕਢਿਆ) ਹੈ ॥੭॥

ਤਿਹ ਤ੍ਰਿਯ ਬਸਤ੍ਰ ਹੁਤੇ ਪਹਿਰਾਏ ॥

तिह तृय बसत्र हुते पहिराए ॥

ਉਸ ਨੂੰ (ਰਾਣੀ ਨੇ) ਇਸਤਰੀ ਦੇ ਬਸਤ੍ਰ ਪਵਾਏ ਹੋਏ ਸਨ।

ਡਾਇਨ ਸੁਨਤ ਲੋਗ ਉਠਿ ਧਾਏ ॥

डाइन सुनत लोग उठि धाए ॥

ਡਾਇਣ (ਦਾ ਨਾ) ਸੁਣ ਕੇ ਸਭ ਲੋਗ ਉਠ ਕੇ ਆ ਗਏ।

ਜਬ ਗਹਿ ਤਾਹਿ ਬਹੁਤ ਬਿਧਿ ਮਾਰਾ ॥

जब गहि ताहि बहुत बिधि मारा ॥

ਜਦ ਉਸ ਨੂੰ ਪਕੜ ਕੇ ਬਹੁਤ ਤਰ੍ਹਾ ਨਾਲ ਮਾਰਿਆ,

ਤਬ ਤਿਨ ਮਨਾ ਜੁ ਤ੍ਰਿਯਾ ਉਚਾਰਾ ॥੮॥

तब तिन मना जु तृया उचारा ॥८॥

ਤਾ ਉਸ ਨੇ ਮੰਨਿਆ ਜੋ ਰਾਣੀ ਨੇ ਕਿਹਾ ਸੀ ॥੮॥

ਤਬ ਲਗਿ ਤਹਾ ਨ੍ਰਿਪਤਿ ਹੂੰ ਆਯੋ ॥

तब लगि तहा नृपति हूँ आयो ॥

ਤਦ ਤਕ ਰਾਜਾ ਉਥੇ ਆ ਗਿਆ।

ਸੁਨਿ ਕਰੇਜ ਤ੍ਰਿਯ ਹਰਿਯੋ ਰਿਸਾਯੋ ॥

सुनि करेज तृय हरियो रिसायो ॥

ਇਸਤਰੀ ਨੇ ਕਲੇਜਾ ਚੁਰਾ ਲਿਆ, ਇਹ ਸੁਣ ਕੇ ਕ੍ਰੋਧਿਤ ਹੋਇਆ ਅਤੇ ਕਿਹਾ,

ਇਹ ਡਾਇਨਿ ਕਹ ਕਹਾ ਸੰਘਾਰੋ ॥

इह डाइनि कह कहा संघारो ॥

ਇਸ ਡਾਇਣ ਨੂੰ ਮਾਰ ਦਿਓ,

ਕੈ ਅਬ ਹੀ ਰਾਨੀਯਹਿ ਜਿਯਾਰੋ ॥੯॥

कै अब ही रानीयहि जियारो ॥९॥

ਜਾ ਇਹ ਹੁਣੇ ਰਾਣੀ ਨੂੰ ਜੀਵਿਤ ਕਰ ਦੇਏ (ਭਾਵ-ਕਲੇਜਾ ਵਾਪਸ ਕਰ ਦੇਏ) ॥੯॥

ਤਬ ਤਿਨ ਦੂਰਿ ਠਾਢ ਨ੍ਰਿਪ ਕੀਏ ॥

तब तिन दूरि ठाढ नृप कीए ॥

ਤਦ ਉਸ (ਹਾਜੀ ਰਾਇ) ਨੇ ਰਾਜੇ ਨੂੰ ਦੂਰ ਖੜਾ ਕੀਤਾ

ਰਾਨੀ ਕੇ ਚੁੰਬਨ ਤਿਨ ਲੀਏ ॥

रानी के चुँबन तिन लीए ॥

ਅਤੇ ਉਸ ਨੇ ਰਾਣੀ ਦੇ ਚੁੰਬਨ ਲਏ।

ਰਾਜਾ ਲਖੈ ਕਰੇਜੋ ਡਾਰੈ ॥

राजा लखै करेजो डारै ॥

(ਇਸ ਕ੍ਰਿਆ ਨੂੰ) ਰਾਜਾ ਸਮਝ ਰਿਹਾ ਸੀ ਕਿ (ਰਾਣੀ ਦੇ ਅੰਦਰ) ਕਲੇਜਾ ਪਾ ਰਹੀ ਹੈ।

ਭੇਦ ਅਭੇਦ ਨਹਿ ਮੂੜ ਬਿਚਾਰੈ ॥੧੦॥

भेद अभेद नहि मूड़ बिचारै ॥१०॥

ਉਹ ਮੂਰਖ ਭੇਦ ਅਭੇਦ ਨੂੰ ਨਹੀਂ ਸਮਝ ਰਿਹਾ ਸੀ ॥੧੦॥

ਸਭ ਤਬ ਹੀ ਲੋਗਾਨ ਹਟਾਯੋ ॥

ਸਭ ਤਬ ਹੀ ਲੋਗਾਨ ਹਟਾਯੋ ॥

ਤਦ (ਉਸ ਨੇ) ਸਾਰਿਆਂ ਲੋਕਾ ਨੂੰ ਹਟਾ ਦਿੱਤਾ

ਅਧਿਕ ਨਾਰਿ ਸੌ ਭੋਗ ਮਚਾਯੋ ॥

अधिक नारि सौ भोग मचायो ॥

ਅਤੇ ਰਾਣੀ ਨਾਲ ਬਹੁਤ ਭੋਗ ਕੀਤਾ।

ਰਾਖੈ ਜੋ ਮੁਰਿ ਕਹਿ ਪ੍ਰਿਯ ਪ੍ਰਾਨਾ ॥

राखै जो मुरि कहि पृय प्राना ॥

(ਫਿਰ ਕਹਿਣ ਲਗੀ) ਹੇ ਪ੍ਰਿਯ! ਤੂੰ ਜੋ ਮੇਰੇ ਪ੍ਰਾਣਾ ਦੀ ਰਖਿਆ ਕੀਤੀ ਹੈ,

ਤੁਮ ਸੌ ਰਮੌ ਸਦਾ ਬਿਧਿ ਨਾਨਾ ॥੧੧॥

तुम सौ रमौ सदा बिधि नाना ॥११॥

(ਉਸ ਲਈ) ਮੈਂ ਸਦਾ ਤੇਰੇ ਨਾਲ ਭਿੰਨ ਭਿੰਨ ਢੰਗ ਨਾਲ ਰਮਣ (ਕਰਦੀ ਰਹਾਗੀ) ॥੧੧॥

ਅਧਿਕ ਭੋਗ ਤਾ ਸੌ ਤ੍ਰਿਯ ਕਰਿ ਕੈ ॥

अधिक भोग ता सौ तृय करि कै ॥

ਉਸ ਨਾਲ ਬਹੁਤ ਭੋਗ ਕਰ ਕੇ

ਧਾਇ ਭੇਸ ਦੈ ਦਯੋ ਨਿਕਰਿ ਕੈ ॥

धाइ भेस दै दयो निकरि कै ॥

ਰਾਣੀ ਨੇ ਉਸ ਨੂੰ ਦਾਈ ਦਾ ਭੇਸ ਕਰਾ ਕੇ ਕਢ ਦਿੱਤਾ।

ਭਾਖਤ ਜਾਇ ਪਤਿਹਿ ਅਸ ਭਈ ॥

भाखत जाइ पतिहि अस भई ॥

(ਰਾਣੀ) ਪਤੀ ਪਾਸ ਜਾ ਕੇ ਇਸ ਤਰ੍ਹਾ ਕਹਿਣ ਲਗੀ

ਦੇਇ ਕਰਿਜਵਾ ਡਾਇਨਿ ਗਈ ॥੧੨॥

देइ करिजवा डाइनि गई ॥१२॥

ਕਿ ਮੈਨੂੰ ਡਾਇਣ ਕਲੇਜਾ ਦੇ ਗਈ ਹੈ ॥੧੨॥

ਦਿਤ ਮੁਹਿ ਪ੍ਰਥਮ ਕਰਿਜਵਾ ਭਈ ॥
दित मुहि प्रथम करिजवा भई ॥
ਉਸ ਨੇ ਮੈਨੂੰ ਪਹਿਲਾ ਕਲੇਜਾ ਦਿੱਤਾ।

ਪੁਨਿ ਵਹ ਅੰਤ੍ਰਧ੍ਯਾਨ ਹ੍ਵੈ ਗਈ ॥
पुनि वह अंत्रध्यान ह्वै गई ॥
ਫਿਰ ਉਹ ਅੰਤਰ ਧਿਆਨ ਹੋ ਗਈ।

ਨ੍ਰਿਪ ਬਰ ਦ੍ਰਿਸਟਿ ਨ ਹਮਰੀ ਆਈ ॥
नृप बर द्रसटि न हमरी आई ॥
ਹੇ ਸ੍ਰੇਸ਼ਠ ਰਾਜੇ! (ਫਿਰ) ਉਹ ਮੇਰੀ ਨਜ਼ਰ ਨਹੀਂ ਪਈ।

ਕ੍ਯਾ ਜਨਿਯੈ ਕਿਹ ਦੇਸ ਸਿਧਾਈ ॥੧੩॥
क्या जनियै किह देस सिधाई ॥१३॥
ਕੀ ਪਤਾ, ਕਿਹੜੇ ਦੇਸ਼ ਵਲ ਚਲੀ ਗਈ ਹੈ ॥੧੩॥

ਸਤਿ ਸਤਿ ਤਬ ਨ੍ਰਿਪਤਿ ਉਚਾਰਾ ॥
सति सति तब नृपति उचारा ॥
ਰਾਜੇ ਨੇ ਤਦ 'ਸਤਿ ਸਤਿ' ਕਿਹਾ,

ਭੇਦ ਅਭੇਦ ਨ ਮੂੜ ਬਿਚਾਰਾ ॥
भेद अभेद न मूड़ बिचारा ॥
ਪਰ ਮੂਰਖ ਨੇ ਭੇਦ ਅਭੇਦ ਨੂੰ ਨਾ ਪਛਾਣਿਆ।

ਨਿਰਖਤ ਥੋ ਤ੍ਰਿਯ ਜਾਰ ਬਜਾਈ ॥
निरखत थो तृय जार बजाई ॥
(ਸਭ ਦੇ) ਦੇਖਦੇ ਹੋਇਆਂ, ਯਾਰ ਨੇ ਇਸਤਰੀ ਨਾਲ ਕਾਮ-ਕ੍ਰੀੜਾ ਕੀਤੀ

ਇਹ ਚਰਿਤ੍ਰ ਗਯੋ ਆਂਖਿ ਚੁਰਾਈ ॥੧੪॥

इह चरित्र गयो आँखि चुराई ॥१४॥

ਅਤੇ ਇਹ ਚਰਿਤ੍ਰ ਕਰ ਕੇ ਅੱਖ ਬਚਾ ਕੇ ਨਿਕਲ ਗਿਆ ॥੧੪॥

ਪ੍ਰਥਮ ਮਿਤ੍ਰ ਤ੍ਰਿਯ ਬੋਲਿ ਪਠਾਯੋ ॥

प्रथम मित्र तृय बोलि पठायो ॥

ਪਹਿਲਾ ਇਸਤਰੀ ਨੇ ਮਿਤਰ ਨੂੰ ਬੁਲਵਾਇਆ।

ਕਹਿਯੋ ਨ ਕਿਯ ਤ੍ਰਿਯ ਤ੍ਰਾਸ ਦਿਖਾਯੋ ॥

कहियो न किय तृय त्रास दिखायो ॥

(ਜਦ) ਉਸ ਨੇ ਕਿਹਾ ਨਾ ਮੰਨਿਆ (ਤਦ) ਇਸਤਰੀ ਨੇ (ਉਸ ਨੂੰ) ਡਰਾਇਆ।

ਬਹੁਰਿ ਭਜਾ ਇਹ ਚਰਿਤ ਲਖਾਯਾ ॥

बहुरि भजा इह चरित लखाया ॥

ਇਹ ਚਰਿਤ੍ਰ ਵਿਖਾ ਕੇ ਕਾਮ-ਕੇਲ ਕੀਤੀ।

ਠਾਢ ਨ੍ਰਿਪਤਿ ਜੜ ਮੂੰਡ ਮੁੰਡਾਯਾ ॥੧੫॥

ठाढ नृपति जड़ मूँड मुँडाया ॥१५॥

ਰਾਜੇ ਨੇ ਖੜੇ ਖੜੋਤੇ ਆਪਣਾ ਸਿਰ ਮੁੰਨਵਾਇਆ (ਭਾਵ-ਖੜੇ ਖੜੋਤੇ ਠਗਿਆ ਗਿਆ) ॥੧੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਆਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੦੮॥੫੯੦੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ आठ चरित्र समापतम सतु सुभम सतु ॥३०८॥५९००॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੦੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੦੮॥੫੯੦੦॥ ਚਲਦਾ॥

ਚੌਪਈ ॥

चौपई ॥

ਚੌਪਈ:

ਕਰਨਾਟਕ ਕੋ ਦੇਸ ਬਸਤ ਜਹ ॥

करनाटक को देस बसत जह ॥

ਜਿਥੇ ਕਰਨਾਟਕ ਦਾ ਦੇਸ ਵਸਦਾ ਸੀ,

ਸ੍ਰੀ ਕਰਨਾਟਕ ਸੈਨ ਨ੍ਰਿਪਤਿ ਤਹ ॥

स्री करनाटक सैन नृपति तह ॥

ਉਥੇ ਕਰਨਾਟਕ ਸੈਨਾ ਨਾ ਦਾ ਰਾਜਾ (ਰਾਜ ਕਰਦਾ) ਸੀ।

ਕਰਨਾਟਕ ਦੇਈ ਗ੍ਰਿਹ ਨਾਰੀ ॥

करनाटक देई गृह नारी ॥

(ਉਸ ਦੇ) ਘਰ ਕਰਨਾਟਕ ਦੇਈ ਨਾ ਦੀ ਇਸਤਰੀ ਸੀ

ਜਾ ਤੇ ਲਿਯ ਰਵਿ ਸਸਿ ਉਜਿਯਾਰੀ ॥੧॥

जा ते लिय रवि ससि उजियारी ॥१॥

ਜਿਸ ਤੋਂ ਸੂਰਜ ਅਤੇ ਚੰਦ੍ਰਮਾ ਪ੍ਰਕਾਸ਼ ਲੈਂਦੇ ਸਨ ॥੧॥

ਤਹ ਇਕ ਸਾਹ ਬਸਤ ਥੋ ਨੀਕੋ ॥

तह इक साह बसत थो नीको ॥

ਉਥੇ ਇਕ ਸੁੰਦਰ ਸ਼ਾਹ ਵਸਦਾ ਸੀ,

ਜਾਹਿ ਨਿਰਖਿ ਸੁਖ ਉਪਜਤ ਜੀ ਕੋ ॥

जाहि निरखि सुख उपजत जी को ॥

ਜਿਸ ਨੂੰ ਵੇਖ ਕੇ ਮਨ ਪ੍ਰਸੰਨ ਹੁੰਦਾ ਸੀ।

ਤਾ ਕੇ ਸੁਤਾ ਹੁਤੀ ਇਕ ਧਾਮਾ ॥

ता के सुता हुती इक धामा ॥

ਉਸ ਦੇ ਘਰ ਇਕ ਬੇਟੀ ਸੀ,

ਥਕਿਤ ਰਹਤ ਨਿਰਖਤ ਜਿਹ ਬਾਮਾ ॥੨॥

थकित रहत निरखत जिह बामा ॥२॥

ਜਿਸ ਨੂੰ ਵੇਖਦਿਆਂ ਇਸਤਰੀਆਂ ਥਕ ਜਾਦੀਆਂ ਸਨ ॥੨॥

ਸੁਤਾ ਅਪੂਰਬ ਦੇ ਤਿਹ ਨਾਮਾ ॥

सुता अपूरब दे तिह नामा ॥

ਉਸ ਦੀ ਪੁੱਤਰੀ ਦਾ ਨਾ ਅਪੂਰਬ ਦੇ (ਦੇਈ) ਸੀ।

ਜਿਹ ਸੀ ਕਹੂੰ ਕੋਊ ਨਹਿ ਬਾਮਾ ॥

जिह सी कहूँ कोऊ नहि बामा ॥

ਉਸ ਵਰਗੀ ਕੋਈ ਇਸਤਰੀ ਨਹੀਂ ਸੀ।

ਏਕ ਸਾਹ ਕੇ ਸੁਤ ਕਹ ਬ੍ਯਾਹੀ ॥

एक साह के सुत कह ब्याही ॥

(ਉਹ) ਇਕ ਸ਼ਾਹ ਦੇ ਪੁੱਤਰ ਨੂੰ ਵਿਆਹੀ ਹੋਈ ਸੀ

ਬੀਰਜ ਕੇਤੁ ਨਾਮ ਤਿਹ ਆਹੀ ॥੩॥

बीरज केतु नाम तिह आही ॥३॥

ਜਿਸ ਦਾ ਨਾ ਬੀਰਜ ਕੇਤੁ ਸੀ ॥੩॥

ਜਬ ਵਹੁ ਬ੍ਯਾਹਿ ਤਾਹਿ ਲੈ ਗਯੋ ॥

जब वहु ब्याहि ताहि लै गयो ॥

ਜਦ ਉਹ ਉਸ ਨੂੰ ਵਿਆਹ ਕੇ ਲੈ ਗਿਆ

ਨਿਜੁ ਸਦਨਨ ਲੈ ਪ੍ਰਾਪਤਿ ਭਯੋ ॥

निजु सदनन लै प्रापति भयो ॥

ਅਤੇ ਲੈ ਕੇ ਆਪਣੇ ਘਰ ਪਹੁੰਚ ਗਿਆ।

ਏਕ ਪੁਰਖ ਤਿਨ ਨਾਰਿ ਨਿਹਾਰਾ ॥

एक पुरख तिन नारि निहारा ॥

(ਤਾ) ਉਸ ਇਸਤਰੀ ਨੇ ਇਕ ਪੁਰਸ਼ ਵੇਖਿਆ

ਜਾ ਕੀ ਸਮ ਨਹਿ ਰਾਜ ਕੁਮਾਰਾ ॥੪॥

जा की सम नहि राज कुमारा ॥४॥

ਜਿਸ ਵਰਗਾ ਕੋਈ ਰਾਜ ਕੁਮਾਰ ਵੀ ਨਹੀਂ ਸੀ ॥੪॥

ਨਿਰਖਤ ਤਾਹਿ ਲਗਨ ਤਿਹ ਲਗੀ ॥

निरखत ताहि लगन तिह लगी ॥

ਉਸ ਨੂੰ ਵੇਖ ਕੇ ਉਸ ਦੀ ਲਗਨ ਲਗ ਗਈ।

ਨੀਦ ਭੂਖਿ ਤਬ ਹੀ ਤੇ ਭਗੀ ॥

नीद भूखि तब ही ते भगी ॥

ਨੀਂਦਰ ਭੁਖ ਉਸੇ ਵੇਲੇ ਚਲੀ ਗਈ।

ਪਠੈ ਸਹਚਰੀ ਤਾਹਿ ਬੁਲਾਵੈ ॥

पठै सहचरी ताहि बुलावै ॥

ਸਖੀ ਭੇਜ ਕੇ ਉਸ ਨੂੰ ਬੁਲਵਾਉਂਦੀ ਸੀ

ਕਾਮ ਭੋਗ ਰੁਚਿ ਮਾਨ ਕਮਾਵੈ ॥੫॥

काम भोग रुचि मान कमावै ॥५॥

ਅਤੇ ਉਸ ਨਾਲ ਰੁਚੀ ਪੂਰਵਕ ਰਤੀ-ਕ੍ਰੀੜਾ ਕਰਦੀ ਸੀ ॥੫॥

ਸੰਗ ਤਾ ਕੇ ਬਹੁ ਬਧਾ ਸਨੇਹਾ ॥

संग ता के बहु बधा सनेहा ॥

ਉਸ ਨਾਲ ਉਸ ਦਾ ਸਨੇਹ ਬਹੁਤ ਵੱਧ ਗਿਆ

ਰਾਝਨ ਔਰ ਹੀਰ ਕੋ ਜੇਹਾ ॥

राझन और हीर को जेहा ॥

ਜਿਸ ਪ੍ਰਕਾਰ ਹੀਰ ਅਤੇ ਰਾਂਝੇ ਦਾ ਸੀ।

ਬੀਰਜ ਕੇਤ ਕਹ ਯਾਦਿ ਨ ਲਯਾਵੈ ॥

बीरज केत कह यादि न ल्यावै ॥

(ਆਪਣੇ ਪਤੀ) ਧੀਰਜ ਕੇਤੁ ਨੂੰ ਯਾਦ ਵੀ ਨਹੀਂ ਕਰਦੀ ਸੀ

ਧਰਮ ਭ੍ਰਾਤ ਕਹਿ ਤਾਹਿ ਬੁਲਾਵੈ ॥੬॥

धरम भ्रात कहि ताहि बुलावै ॥६॥

ਅਤੇ ਉਸ (ਦੂਜੇ ਪੁਰਸ਼) ਨੂੰ ਧਰਮ ਦਾ ਭਰਾ ਕਹਿ ਕੇ ਬੁਲਾਉਂਦੀ ਸੀ ॥੬॥

ਭੇਦ ਸਸੁਰ ਕੇ ਲੋਗ ਨ ਜਾਨੈ ॥

भेद ससुर के लोग न जानै ॥

ਸੌਹਰੇ ਘਰ ਦੇ ਲੋਗ ਭੇਦ ਨੂੰ ਨਹੀਂ ਸਮਝਦੇ ਸਨ

ਧਰਮ ਭ੍ਰਾਤ ਤਿਹ ਤ੍ਰਿਯ ਪਹਿਚਾਨੈ ॥

धरम भ्रात तिह तृय पहिचानै ॥

ਅਤੇ (ਉਸ ਨੂੰ) ਉਸ ਇਸਤਰੀ ਦਾ ਧਰਮ-ਭਰਾ ਸਮਝਦੇ ਸਨ।

ਭੇਦ ਅਭੇਦ ਨ ਮੂਰਖ ਲਹਹੀ ॥

भेद अभेद न मूरख लहही ॥

(ਉਹ) ਮੂਰਖ ਭੇਦ ਅਭੇਦ ਨੂੰ ਨਹੀਂ ਸਮਝਦੇ ਸਨ।

ਭ੍ਰਾਤਾ ਜਾਨ ਕਛੂ ਨਹਿ ਕਹਹੀ ॥੭॥

भ्राता जान कछू नहि कहही ॥७॥

(ਉਸ ਨੂੰ) ਭਰਾ ਸਮਝ ਕੇ ਕੁਝ ਨਹੀਂ ਕਹਿੰਦੇ ਸਨ ॥੭॥

ਇਕ ਦਿਨ ਤ੍ਰਿਯ ਇਹ ਭਾਤਿ ਉਚਾਰਾ ॥

इक दिन तृय इह भाति उचारा ॥

ਇਕ ਦਿਨ ਇਸਤਰੀ ਨੇ ਇਸ ਤਰ੍ਹਾ ਕਿਹਾ।

ਨਿਜੁ ਪਤਿ ਕੌ ਦੈ ਕੈ ਬਿਖੁ ਮਾਰਾ ॥

निजु पति कौ दै कै बिखु मारा ॥

ਆਪਣੇ ਪਤੀ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ।

ਭਾਤਿ ਭਾਤਿ ਸੌ ਰੋਦਨ ਕਰੈ ॥

भाति भाति सौ रोदन करै ॥

ਭਾਤ ਭਾਤ ਦਾ ਰੋਣਾ ਪਿਟਣਾ ਕੀਤਾ

ਲੋਗ ਲਖਤ ਸਿਰ ਕੇਸ ਉਪਰੈ ॥੮॥

लोग लखत सिर केस उपरै ॥८॥

ਅਤੇ ਲੋਕਾ ਦੇ ਵੇਖਦਿਆਂ ਸਿਰ ਦੇ ਵਾਲਾ ਨੂੰ ਪੁਟਿਆ ॥੮॥

ਅਬ ਮੈ ਧਾਮ ਕਵਨ ਕੇ ਰਹੋ ॥

अब मै धाम कवन के रहो ॥

(ਕਹਿਣ ਲਗੀ) ਹੁਣ ਮੈਂ ਕਿਸ ਦੇ ਘਰ ਰਹਾ

ਮੈ ਪਿਯ ਸਬਦ ਕਵਨ ਸੌ ਕਹੋ ॥

मै पिय सबद कवन सौ कहो ॥

ਅਤੇ 'ਪ੍ਰਿਯ' ਸ਼ਬਦ ਕਿਸ ਨੂੰ ਸੰਬੋਧਨ ਕਰਾ।

ਨਜਾਇ ਨਹੀ ਹਰਿ ਕੇ ਘਰਿ ਭੀਤਰਿ ॥

न्याइ नही हरि के घरि भीतरि ॥

ਪਰਮਾਤਮਾ ਦੇ ਘਰ ਨਿਆਂ ਨਹੀਂ ਹੈ।

ਇਹ ਗਤਿ ਕਰੀ ਮੋਰਿ ਅਵਨੀ ਤਰ ॥੯॥

इह गति करी मोरि अवनी तर ॥९॥

(ਉਸ ਨੇ) ਧਰਤੀ ਉਤੇ ਮੇਰੀ ਇਹ ਹਾਲਤ ਕਰ ਦਿੱਤੀ ਹੈ ॥੯॥

ਗ੍ਰਿਹ ਕੋ ਦਰਬ ਸੰਗ ਕਰਿ ਲੀਨਾ ॥

ਗ੍ਰਿਹ को दरब संग करि लीना ॥
ਉਸ ਨੇ ਘਰ ਦਾ ਸਾਰਾ ਧਨ ਨਾਲ ਲੈ ਲਿਆ

ਮਿਤ੍ਰਹਿ ਸੰਗ ਪਯਾਨਾ ਕੀਨਾ ॥
मित्रहि संग पयाना कीना ॥
ਅਤੇ ਮਿਤਰ ਨਾਲ ਪ੍ਰਸਥਾਨ ਕੀਤਾ।

ਧਰਮ ਭਾਇ ਜਾ ਕੌ ਕਰਿ ਭਾਖਾ ॥
धरम भाइ जा कौ करि भाखा ॥
ਜਿਸ ਨੂੰ ਧਰਮ-ਭਰਾ ਕਿਹਾ ਸੀ,

ਇਹ ਛਲ ਨਾਥ ਧਾਮ ਕਰਿ ਰਾਖਾ ॥੧੦॥
इह छल नाथ धाम करि राखा ॥१०॥
(ਉਸ ਨੂੰ) ਇਸ ਛਲ ਨਾਲ ਘਰ ਵਿਚ ਸੁਆਮੀ ਬਣਾ ਕੇ ਰਖ ਲਿਆ ॥੧੦॥

ਲੋਗ ਸਭੈ ਇਹ ਭਾਤਿ ਉਚਾਰਾ ॥
लोग सभै इह भाति उचारा ॥
ਸਭ ਲੋਗ ਇਸ ਤਰ੍ਹਾ ਕਹਿੰਦੇ

ਆਪੁ ਬਿਖੈ ਮਿਲਿ ਕਰਤ ਬਿਚਾਰਾ ॥
आपु बिखै मिलि करत बिचारा ॥
ਅਤੇ ਆਪਸ ਵਿਚ ਮਿਲ ਕੇ ਵਿਚਾਰ ਕਰਦੇ।

ਕਹਾ ਕਰੈ ਇਹ ਨਾਰਿ ਬਿਚਾਰੀ ॥
कहा करै इह नारि बिचारी ॥
ਇਹ ਇਸਤਰੀ ਵਿਚਾਰੀ ਕੀ ਕਰੇ

ਜਾ ਕੀ ਦੈਵ ਐਸ ਗਤਿ ਧਾਰੀ ॥੧੧॥
जा की दैव ऐस गति धारी ॥११॥

ਜਿਸ ਦੀ ਪਰਮਾਤਮਾ ਨੇ ਅਜਿਹੀ ਹਾਲਤ ਕਰ ਦਿੱਤੀ ਹੈ ॥੧੧॥

ਤਾ ਤੇ ਲੈ ਸਭ ਹੀ ਧਨ ਧਾਮਾ ॥

ता ते लै सभ ही धन धामा ॥

ਇਸ ਲਈ ਘਰ ਦਾ ਸਾਰਾ ਧਨ ਲੈ ਕੇ

ਅਪੁਨੇ ਗਈ ਭਾਇ ਕੇ ਬਾਮਾ ॥

अपुने गई भाइ के बामा ॥

ਆਪਣੇ ਭਰਾ ਦੀ ਇਸਤਰੀ ਕੋਲ ਗਈ ਹੈ।

ਭੇਦ ਅਭੇਦ ਨ ਸਕਤ ਬਿਚਰਿ ਕੈ ॥

भेद अभेद न सकत बिचरि कै ॥

(ਕੋਈ ਵੀ) ਭੇਦ ਅਭੇਦ ਨੂੰ ਨਾ ਸਮਝ ਸਕਿਆ।

ਗਈ ਜਾਰ ਕੇ ਨਾਥ ਸੰਘਰਿ ਕੈ ॥੧੨॥

गई जार के नाथ संघरि कै ॥१२॥

(ਉਹ ਇਸਤਰੀ) ਸੁਆਮੀ ਨੂੰ ਮਾਰ ਕੇ ਯਾਰ ਨਾਲ ਚਲੀ ਗਈ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਨੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੦੯॥੫੯੧੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ नौ चरित्र समापतम सतु सुभम सतु ॥३०९॥५९१२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੦੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੦੯॥੫੯੧੨॥ ਚਲਦਾ॥

ਚੌਪਈ ॥

चौपई ॥

ਚੌਪਈ:

ਪੁਨਿ ਮੰਤ੍ਰੀ ਇਹ ਭਾਤਿ ਉਚਾਰਾ ॥

पुनि मंत्री इह भाति उचारा ॥

ਮੰਤ੍ਰੀ ਨੇ ਫਿਰ ਇਸ ਤਰ੍ਹਾ ਕਿਹਾ,

ਸੁਨਹੁ ਨ੍ਰਿਪਤਿ ਜੂ ਬਚਨ ਹਮਾਰਾ ॥

सुनहु नृपति जू बचन हमारा ॥

ਹੇ ਰਾਜਨ! ਤੁਸੀਂ ਮੇਰਾ (ਅਗਲਾ) ਬਚਨ ਸੁਣੋ।

ਗਾਰਵ ਦੇਸ ਬਸਤ ਹੈ ਜਹਾ ॥

गारव देस बसत है जहा ॥

ਜਿਥੇ ਗਾਰਵ ਦੇਸ਼ ਵਸਦਾ ਹੈ।

ਗੌਰ ਸੈਨ ਰਾਜਾ ਥੋ ਤਹਾ ॥੧॥

गौर सैन राजा थो तहा ॥१॥

ਉਥੇ ਗੌਰਸੈਨ ਨਾ ਦਾ ਰਾਜਾ (ਰਾਜ ਕਰਦਾ) ਸੀ ॥੧॥

ਸ੍ਰੀ ਰਸ ਤਿਲਕ ਦੇਇ ਤਿਹ ਦਾਰਾ ॥

स्री रस तिलक देइ तिह दारा ॥

ਉਸ ਦੀ ਪਤਨੀ ਦਾ ਨਾ ਰਸ ਤਿਲਕ ਦੇਈ ਸੀ।

ਚੰਦ੍ਰ ਲਿਯੋ ਜਾ ਤੇ ਉਜਿਯਾਰਾ ॥

चंद्र लियो जा ते उजियारा ॥

ਉਸ ਤੋਂ ਚੰਦ੍ਰਮਾ ਨੇ ਰੌਸ਼ਨੀ ਲਈ ਸੀ।

ਸਾਮੁੰਦ੍ਰਕ ਲਛਨ ਤਾ ਮੈ ਸਬਿ ॥

सामुँद्रक लछन ता मै सबि ॥

ਸਾਮੁੰਦ੍ਰਕ (ਜੋਤਿਸ਼ ਸ਼ਾਸਤ੍ਰ ਗ੍ਰੰਥ ਵਿਚ ਇਸਤਰੀ ਦੇ ਜੋ ਲੱਛਣ ਲਿਖੇ ਹਨ ਉਹ) ਸਾਰੇ ਲੱਛਣ ਉਸ ਵਿਚ ਸਨ।

ਛਬਿ ਉਚਾਰ ਤਿਹ ਸਕੈ ਕਵਨ ਕਬਿ ॥੨॥

छबि उचार तिह सकै कवन कबि ॥२॥

ਉਸ ਦੀ ਛਬੀ ਬਾਰੇ ਕਿਹੜਾ ਕਵੀ ਬਖਾਨ ਕਰ ਸਕਦਾ ਹੈ ॥੨॥

ਤਹ ਇਕ ਹੁਤੋ ਸਾਹ ਕੋ ਪੂਤਾ ॥

तह इक हुतो साह को पूता ॥

ਉਥੇ ਇਕ ਸ਼ਾਹ ਦਾ ਪੁੱਤਰ ਸੀ,

ਭੂਤਲ ਕੋ ਜਾਨੁਕ ਪੁਰਹੂਤਾ ॥

भूतल को जानुक पुरहूता ॥

ਮਾਨੋ ਧਰਤੀ ਉਤੇ ਇੰਦਰ ਹੋਵੇ।

ਅਧਿਕ ਤਰੁਨ ਕੋ ਤੇਜ ਬਿਰਾਜੈ ॥

अधिक तरुन को तेज बिराजै ॥

ਉਸ ਯੁਵਕ ਦਾ ਬਹੁਤ ਅਧਿਕ ਤੇਜ ਸੀ

ਨਰੀ ਨਾਗਨੀ ਕੋ ਮਨ ਲਾਜੈ ॥੩॥

नरी नागनी को मन लाजै ॥३॥

(ਜਿਸ ਨੂੰ ਵੇਖ ਕੇ) ਨਰੀ ਅਤੇ ਨਾਗਨੀ ਦਾ ਮਨ ਲਜਿਤ ਹੁੰਦਾ ਸੀ ॥੩॥

ਜਬ ਰਾਨੀ ਤਿਹ ਪ੍ਰਭਾ ਨਿਹਾਰੀ ॥

जब रानी तिह प्रभा निहारी ॥

ਜਦ ਰਾਣੀ ਨੇ ਉਸ ਦੀ ਸੁੰਦਰਤਾ ਵੇਖੀ,

ਤਬ ਤੇ ਭਈ ਅਧਿਕ ਮਤਵਾਰੀ ॥

तब ते भई अधिक मतवारी ॥

ਤਦ ਤੋਂ (ਉਹ ਉਸ ਦੀ) ਬਹੁਤ ਮਤਵਾਲੀ ਹੋ ਗਈ।

ਨਿਰਖਿ ਮਿਤ੍ਰ ਕੇ ਨੈਨ ਬਿਕਾਨੀ ॥

निरखि मित्र के नैन बिकानी ॥

ਮਿਤਰ ਦੀਆਂ ਅੱਖਾ ਵੇਖ ਕੇ ਵਿਕ ਗਈ।

ਤਬ ਹੀ ਤੇ ਹ੍ਵੈ ਗਈ ਦਿਵਾਨੀ ॥੪॥

तब ही ते ह्वै गई दिवानी ॥४॥

ਤਦ ਤੋਂ ਹੀ (ਉਸ ਦੀ) ਦੀਵਾਨੀ ਹੋ ਗਈ ॥੪॥

ਤਬ ਤਿਹ ਬੋਲਿ ਲੀਯੋ ਅਪਨੇ ਘਰ ॥

तब तिह बोलि लीयो अपने घर ॥

ਤਦ ਉਸ ਨੂੰ ਆਪਣੇ ਘਰ ਬੁਲਾ ਲਿਆ

ਕਾਮ ਕੇਲ ਕੀਨਾ ਅਤਿ ਰੁਚਿ ਕਰਿ ॥

काम केल कीना अति रुचि करि ॥

ਅਤੇ ਉਸ ਨਾਲ ਰੁਚੀ ਪੂਰਵਕ ਕਾਮ-ਕ੍ਰੀੜਾ ਕੀਤੀ।

ਭਾਤਿ ਭਾਤਿ ਤਿਹ ਗਰੇ ਲਗਾਯੋ ॥

भाति भाति तिह गरे लगायो ॥

ਭਾਤ ਭਾਤ ਨਾਲ ਉਸ ਨੂੰ ਗਲੇ ਲਗਾਇਆ

ਅਬਲਾ ਅਧਿਕ ਹ੍ਰਿਦੈ ਸੁਖੁ ਪਾਯੋ ॥੫॥

अबला अधिक हृदै सुखु पायो ॥५॥

ਅਤੇ ਇਸਤਰੀ ਨੇ ਹਿਰਦੇ ਵਿਚ ਬਹੁਤ ਸੁਖ ਪ੍ਰਾਪਤ ਕੀਤਾ ॥੫॥

ਤਬ ਲਗ ਆਇ ਨ੍ਰਿਪਤਿ ਤਹ ਗਯੋ ॥

तब लग आइ नृपति तह गयो ॥

ਤਦ ਤਕ ਰਾਜਾ ਉਥੇ ਆ ਗਿਆ।

ਤਤਛਿਨ ਡਾਰਿ ਮਹਲ ਤੇ ਦਯੋ ॥

ततछिन डारि महल ते दयो ॥

(ਰਾਣੀ ਨੇ) ਉਸੇ ਛਿਣ (ਰਾਜੇ ਨੂੰ) ਮਹੱਲ ਤੋਂ ਹੇਠਾ ਸੁਟ ਦਿੱਤਾ।

ਮਰਿ ਗਯੋ ਨ੍ਰਿਪਤਿ ਨ ਭੇਦ ਬਿਚਾਰਾ ॥

मरि गयो नृपति न भेद बिचारा ॥

ਰਾਜਾ ਮਰ ਗਿਆ ਅਤੇ (ਕਿਸੇ ਨੇ ਵੀ) ਭੇਦ ਨਾ ਸਮਝਿਆ।

ਜੋ ਜਨ ਅਰਧ ਉਰਧ ਤੇ ਪਾਰਾ ॥੬॥

जो जन अरध उरध ते पारा ॥६॥

ਜੋ ਵਿਅਕਤੀ ਉਪਰੋਂ ਹੇਠਾ ਸੁਟਿਆ ਸੀ (ਉਹ ਸਚਮੁਚ ਮਰ ਗਿਆ) ॥੬॥

ਆਪ ਰੋਤ ਇਹ ਭਾਤਿ ਉਚਾਰਾ ॥

आप रोत इह भाति उचारा ॥

ਉਹ ਇਸਤਰੀ ਆਪ ਰੋ ਕੇ ਇਸ ਤਰ੍ਹਾ ਕਹਿਣ ਲਗੀ

ਦੇਵ ਪਕਰਿ ਕਰਿ ਨ੍ਰਿਪਤਿ ਪਛਾਰਾ ॥

देव पकरि करि नृपति पछारा ॥

ਕਿ ਦੈਵ (ਅਥਵਾ ਦੈਂਤ) ਨੇ ਰਾਜੇ ਨੂੰ ਪਕੜ ਕੇ ਸੁਟਿਆ ਹੈ।

ਮੋਰੇ ਸਾਥ ਕਿਯੋ ਥੋ ਸੰਗਾ ॥

मोरे साथ कियो थो संगा ॥

ਰਾਜੇ ਨੇ ਮੇਰੇ ਨਾਲ ਸੰਯੋਗ ਕੀਤਾ ਸੀ,

ਤਾ ਤੇ ਭਯੋ ਅਪਵਿਤ੍ਰ ਸ੍ਰਬੰਗਾ ॥੭॥

ता ते भयो अपवित्र स्रबंगा ॥७॥

ਇਸ ਲਈ (ਉਸ ਦਾ) ਸਾਰਾ ਸ਼ਰੀਰ ਅਪਵਿਤ੍ਰ ਹੋ ਗਿਆ ਸੀ ॥੭॥

ਦੋਹਰਾ ॥

दोहरा ॥

ਦੋਹਰਾ:

ਇਹ ਛਲ ਜਾਰ ਨਿਕਾਰਿਯੋ ਨਿਜੁ ਨਾਇਕਹਿ ਸੰਘਾਰਿ ॥

इह छल जार निकारियो निजु नाइकहि संघारि ॥

ਇਸ ਛਲ ਨਾਲ ਯਾਰ ਨੂੰ ਕਢ ਦਿੱਤਾ ਅਤੇ ਆਪਣੇ ਪਤੀ ਨੂੰ ਮਾਰ ਦਿੱਤਾ।

ਭੇਦ ਅਭੇਦ ਮੂਰਖ ਕਿਛੂ ਸਕਾ ਨ ਨੈਕ ਬਿਚਾਰਿ ॥੮॥
भेद अभेद मूरख किछू सका न नैक बिचारि ॥८॥
ਉਹ ਮੂਰਖ ਭੇਦ ਅਭੇਦ ਕੁਝ ਵੀ ਵਿਚਾਰ ਨਾ ਸਕਿਆ ॥੮॥

ਨਿਜੁ ਨਾਇਕ ਕੌ ਮਹਲ ਤੇ ਤਿਹ ਹਿਤ ਦਿਯੋ ਗਿਰਾਇ ॥
निजु नाइक कौ महल ते तिह हित दियो गिराइ ॥
ਉਸ (ਪ੍ਰੇਮੀ) ਲਈ ਆਪਣੇ ਪਤੀ ਨੂੰ ਮਹੱਲ ਤੋਂ ਹੇਠਾ ਡਿਗਾ ਦਿੱਤਾ।

ਯਾਰ ਬਚਾਯੋ ਆਪਨੋ ਨੈਕ ਨ ਰਹੀ ਲਜਾਇ ॥੯॥
यार बचायो आपनो नैक न रही लजाइ ॥९॥
ਆਪਣੇ ਯਾਰ ਨੂੰ ਬਚਾ ਲਿਆ ਅਤੇ ਜ਼ਰਾ ਜਿੰਨੀ ਵੀ ਸ਼ਰਮਿੰਦੀ ਨਾ ਹੋਈ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਦਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੧੦॥੫੯੨੧॥ਅਫਜੂੰ॥
इति स्री चरित्र पख्याने तृया चरित्रे मंत्री भूप संबादे तीन सौ दस चरित्र समापतम सतु सुभम सतु ॥३१०॥५९२१॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੧੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੧੦॥੫੯੨੧॥ ਚਲਦਾ॥

ਚੌਪਈ ॥
चौपई ॥
ਚੌਪਈ:

ਬਿਰਹ ਸੈਨ ਇਕ ਨ੍ਰਿਪਤਿ ਸੁਜਾਨਾ ॥
बिरह सैन इक नृपति सुजाना ॥
ਬਿਰਹ ਸੈਨ ਨਾ ਦਾ ਇਕ ਸੁਜਾਨ ਰਾਜਾ ਸੀ,

ਮਾਨਤ ਆਨਿ ਦੇਸ ਜਿਹ ਨਾਨਾ ॥
मानत आनि देस जिह नाना ॥
ਜਿਸ ਦੇ ਬਹੁਤ ਸਾਰੇ ਦੇਸ ਈਨ ਮੰਨਦੇ ਸਨ।

ਬਿਰਹ ਮੰਜਰੀ ਤਾ ਕੀ ਰਾਨੀ ॥

बिरह मंजरी ता की रानी ॥

ਬਿਰਹ ਮੰਜਰੀ ਉਸ ਦੀ ਰਾਣੀ ਸੀ,

ਸੁੰਦਰਿ ਭਵਨ ਚਤ੍ਰਦਸ ਜਾਨੀ ॥੧॥

सुँदरि भवन चत्रदस जानी ॥१॥

(ਜੋ) ਚੌਦਾ ਲੋਕਾ ਵਿਚ ਸੁੰਦਰੀ ਸਮਝੀ ਜਾਦੀ ਸੀ ॥੧॥

ਤਾ ਕੈ ਧਾਮ ਏਕ ਸੁਤ ਭਯੋ ॥

ता कै धाम एक सुत भयो ॥

ਉਨ੍ਹਾ ਦੇ ਘਰ ਇਕ ਪੁੱਤਰ ਹੋਇਆ,

ਜਾਨਕ ਰਵਿ ਦੁਤਿਯੋ ਪ੍ਰਗਟਯੋ ॥

जानक रवि दुतियो प्रगटयो ॥

ਮਾਨੋ ਦੂਜਾ ਸੂਰਜ ਪ੍ਰਗਟ ਹੋਇਆ ਹੋਵੇ।

ਸੁੰਦਰਿਤਾ ਤਿਹ ਕਹੀ ਨ ਆਵੈ ॥

सुँदरिता तिह कही न आवै ॥

ਉਸ ਦੀ ਸੁੰਦਰਤਾ ਦਾ ਬਖਾਨ ਨਹੀਂ ਕੀਤਾ ਜਾ ਸਕਦਾ।

ਨਿਰਖਤ ਪਲਕ ਨ ਜੋਰੀ ਜਾਵੈ ॥੨॥

निरखत पलक न जोरी जावै ॥२॥

ਉਸ ਨੂੰ ਵੇਖਦਿਆਂ ਪਲਕਾ ਜੋੜੀਆਂ ਨਹੀਂ ਜਾ ਸਕਦੀਆਂ ਸਨ ॥੨॥

ਤਹ ਇਕ ਤਰਨਿ ਸਾਹ ਕੀ ਜਾਈ ॥

तह इक तरनि साह की जाई ॥

ਉਥੇ ਇਕ ਸ਼ਾਹ ਦੀ ਪੁੱਤਰੀ ਸੀ

ਜਾ ਕੀ ਛਬਿ ਨਹਿ ਜਾਤ ਬਤਾਈ ॥

ਜਾ ਕੀ ਛਬਿ ਨਹਿ ਜਾਤ ਬਤਾਈ ॥

ਜਿਸ ਦੀ ਛਬੀ ਦਾ ਵਰਣਨ ਨਹੀਂ ਕੀਤਾ ਜਾ ਸਕਦਾ। (ਇਸ ਤਰ੍ਹਾ ਲਗਦੀ ਸੀ)

ਕੈ ਸਸਿ ਤੇ ਰੋਹਨਿ ਇਹ ਜਈ ॥

कै ससि ते रोहनि इह जई ॥

ਕਿ ਚੰਦ੍ਰਮਾ ਅਤੇ ਰੋਹਿਣੀ ਨੇ ਇਸ ਨੂੰ ਜਨਮ ਦਿੱਤਾ ਹੋਵੇ।

ਆਗੇ ਹ੍ਵੈ ਹੈ ਨ ਪਾਛੇ ਭਈ ॥੩॥

आगे ह्वै है न पाछे भई ॥३॥

(ਇਸ ਵਰਗੀ) ਨਾ ਪਹਿਲਾ ਹੋਈ ਹੈ ਅਤੇ ਨਾ ਹੀ ਅਗੋਂ ਹੋਵੇਗੀ ॥੩॥

ਰਾਜ ਕੁਅਰ ਜਬ ਤਵਨ ਨਿਹਾਰਿਯੋ ॥

राज कुअर जब तवन निहारियो ॥

ਰਾਜ ਕੁਮਾਰ ਨੂੰ ਜਦੋਂ ਉਸ ਨੇ ਵੇਖਿਆ

ਮਦਨ ਬਾਨ ਤਨ ਤਾਹਿ ਪ੍ਰਹਾਰਿਯੋ ॥

मदन बान तन ताहि प्रहारियो ॥

ਤਾ ਕਾਮ ਦੇਵ ਨੇ ਉਸ ਦੇ ਸ਼ਰੀਰ ਵਿਚ ਬਾਣ ਮਾਰਿਆ।

ਲਗੀ ਅਟਕਿ ਸੁਧਿ ਬੁਧਿ ਛੁਟ ਗਈ ॥

लगी अटकि सुधि बुधि छुट गई ॥

ਉਸ ਨਾਲ ਪ੍ਰੇਮ ਹੋ ਜਾਣ ਕਰ ਕੇ ਸੁੱਧ ਬੁੱਧ ਭੁਲਾ ਬੈਠੀ।

ਤਬਹਿ ਤਰੁਨਿ ਮਤਵਾਰੀ ਭਈ ॥੪॥

तबहि तरुनि मतवारी भई ॥४॥

ਤਦ ਹੀ (ਉਹ) ਇਸਤਰੀ ਮਤਵਾਲੀ ਹੋ ਗਈ ॥੪॥

ਭਾਤਿ ਭਾਤਿ ਤਨ ਦਰਬੁ ਲੁਟਾਈ ॥

भाति भाति तन दरबु लुटाई ॥

ਉਸ ਨੇ ਅਨੇਕ ਤਰ੍ਹਾ ਨਾਲ ਧਨ ਲੁਟਾਇਆ

ਅਧਿਕ ਸਖਿਨ ਕਹ ਰਹੀ ਪਠਾਈ ॥

अधिक सखिन कह रही पठाई ॥

ਅਤੇ ਬਹੁਤ ਸਖੀਆਂ ਨੂੰ ਭੇਜਦੀ ਰਹੀ।

ਰਾਜ ਕੁਅਰ ਕਯੋਹੂੰ ਨਹਿ ਆਏ ॥

राज कुअर क्योहूँ नहि आए ॥

ਪਰ ਰਾਜ ਕੁਮਾਰ ਕਿਸੇ ਤਰ੍ਹਾ ਵੀ ਨਾ ਆਇਆ।

ਤਾ ਸੌ ਕਰੇ ਨ ਮਨ ਕੇ ਭਾਏ ॥੫॥

ता सौ करे न मन के भाए ॥५॥

ਉਸ ਨਾਲ ਮਨ ਦੀ ਭਾਵਨਾ (ਵਾਲਾ ਪ੍ਰੇਮ) ਨਾ ਕਰਦਾ ॥੫॥

ਕਰਿ ਕਰਿ ਜਤਨ ਕੁਅਰਿ ਬਹੁ ਹਾਰੀ ॥

करि करि जतन कुअरि बहु हारी ॥

ਬਹੁਤ ਯਤਨ ਕਰ ਕਰ ਕੇ ਕੁਮਾਰੀ ਹਾਰ ਗਈ

ਕੈਸਹੂੰ ਭਜੀ ਮਿਤ੍ਰ ਨਹਿ ਪਯਾਰੀ ॥

कैसहूँ भजी मित्र नहि प्यारी ॥

ਪਰ ਕਿਸੇ ਤਰ੍ਹਾ ਵੀ ਮਿਤਰ ਨੇ ਪਿਆਰੀ ਨਾਲ ਰਮਣ ਨਾ ਕੀਤਾ।

ਘਾਯਲ ਫਿਰੈ ਕੁਅਰਿ ਮਤਵਾਰੀ ॥

घायल फिरै कुअरि मतवारी ॥

(ਉਹ) ਕੁਮਾਰੀ (ਕਾਮ ਬਾਣ ਨਾਲ ਇਸ ਤਰ੍ਹਾ) ਘਾਇਲ ਹੋਈ ਮਤਵਾਲੀ ਫਿਰ ਰਹੀ ਸੀ,

ਜਾਨੁਕ ਮ੍ਰਿਗੀ ਬਿਸਿਖ ਤਨ ਮਾਰੀ ॥੬॥

जानुक मृगी बिसिख तन मारी ॥६॥

ਮਾਨੋ ਹਿਰਨੀ ਸ਼ਰੀਰ ਵਿਚ ਬਾਣ ਲਗਣ ਨਾਲ (ਘੁਮੇਰੀਆਂ ਖਾਦੀ ਹੋਵੇ) ॥੬॥

ਰੋਵਤ ਕੁਅਰਿ ਕਬ੍ਹੂੰ ਉਠਿ ਗਾਵੈ ॥

रोवत कुअरि कबहूँ उठि गावै ॥

(ਉਹ) ਕੁਮਾਰੀ ਕਦੇ ਰੋਂਦੀ ਅਤੇ ਕਦੇ ਉਠ ਕੇ ਗਾਣ ਲਗਦੀ

ਨਾਚਤ ਕਬਹੂੰ ਬਚਨ ਸੁਨਾਵੈ ॥

नाचत कबहूँ बचन सुनावै ॥

ਅਤੇ ਕਦੇ ਨਚਦੀ ਹੋਈ ਬੋਲ ਸੁਣਾਉਂਦੀ।

ਮਿਤ੍ਰ ਮਿਲਾਇ ਦੇਇ ਮੁਹਿ ਕੋਈ ॥

मित्र मिलाइ देइ मुहि कोई ॥

(ਅਤੇ ਕਹਿੰਦੀ) ਮੈਨੂੰ ਕੋਈ ਮਿਤਰ ਮਿਲਾ ਦੇਵੇ।

ਜੋ ਮੁਖ ਮਾਗੈ ਦਯੋ ਤਿਹ ਸੋਈ ॥੭॥

जो मुख मागै दयो तिह सोई ॥७॥

(ਉਹ) ਜੋ ਮੂੰਹ ਤੋਂ ਮੰਗੇਗਾ, ਉਸ ਨੂੰ ਉਹੀ ਦਿਆਂਗੀ ॥੭॥

ਏਕ ਸਖੀ ਇਹ ਭਾਤਿ ਉਚਾਰੋ ॥

एक सखी इह भाति उचारो ॥

(ਇਕ ਦਿਨ) ਇਕ ਸਖੀ ਨੇ ਇਸ ਤਰ੍ਹਾ ਕਿਹਾ,

ਸੁਨਹੁ ਮਿਤ੍ਰਨੀਥ ਬਚਨ ਹਮਾਰੋ ॥

सुनहु मित्रनीथ बचन हमारो ॥

ਹੇ ਸਹੇਲੀ! ਮੇਰੀ ਗੱਲ ਸੁਣ!

ਜੋ ਤੁਹਿ ਕੌ ਤਵ ਮਿਤ੍ਰ ਮਿਲਾਊਂ ॥

जो तुहि कौ तव मित्र मिलाऊँ ॥

ਜੇ (ਮੈਂ) ਤੈਨੂੰ ਤੇਰਾ ਮਿਤਰ ਮਿਲਾ ਦਿਆਂ,

ਤਉ ਕਹਾ ਤੁਮ ਤੇ ਬਰ ਪਾਊਂ ॥੮॥

तउ कहा तुम ते बर पाऊँ ॥८॥

ਤਾ ਤੇਰੇ ਤੋਂ ਕੀ ਵਰ ਪ੍ਰਾਪਤ ਕਰਾਗੀ ॥੮॥

ਸਾਹ ਸੁਤਾ ਜਬ ਯੌ ਸੁਨਿ ਪਾਵਾ ॥

साह सुता जब यौ सुनि पावा ॥

ਸ਼ਾਹ ਦੀ ਪੁੱਤਰੀ ਨੇ ਜਦ ਇਸ ਤਰ੍ਹਾ ਸੁਣਿਆ,

ਜਨੁਕ ਬਹੁਰਿ ਬਪੁ ਮੈ ਜਿਯ ਆਵਾ ॥

जनुक बहुरि बपु मै जिय आवा ॥

(ਇੰਜ ਲਗਿਆ) ਮਾਨੋ (ਉਸ ਦੇ) ਸ਼ਰੀਰ ਵਿਚ ਪ੍ਰਾਣ ਫਿਰ ਪਰਤ ਆਏ ਹੋਣ।

ਨਿਧਨੀ ਅਧਿਕ ਮਨਹੁ ਧਨ ਪਾਯੋ ॥

निधनी अधिक मनहु धन पायो ॥

ਮਾਨੋ ਕਿਸੇ ਨਿਰਧਨ ਨੇ ਅਧਿਕ ਧਨ ਪ੍ਰਾਪਤ ਕੀਤਾ ਹੋਵੇ।

ਜਨੁ ਕਰ ਅੰਮਿਤ ਮ੍ਰਿਤ ਕੇ ਆਯੋ ॥੯॥

जनु कर अंमित मृत के आयो ॥९॥

ਮਾਨੋ ਮਰ ਰਹੇ ਦੇ ਹੱਥ ਅੰਮ੍ਰਿਤ ਲਗ ਗਿਆ ਹੋਵੇ ॥੯॥

ਜਾ ਸੌ ਲਗਨ ਕੁਅਰ ਕੀ ਹੁਤੀ ॥

जा सौ लगन कुअर की हुती ॥

ਜਿਸ ਨਾਲ ਕੁੰਵਰ ਦੀ ਲਗਨ ਸੀ,

ਤਾ ਸੌ ਭੇਸ ਧਾਰਿ ਕੈ ਸੁਤੀ ॥

ता सौ भेस धारि कै सुती ॥

ਉਸ ਦਾ ਭੇਸ ਧਾਰ ਕੇ ਸੌਂ ਗਈ।

ਰਾਜ ਗ੍ਰਿਹਨ ਮੈ ਕਿਯਾ ਪਿਯਾਨਾ ॥

राज गृहन मै किया पियाना ॥
ਉਸ ਦਾਸੀ ਨੇ ਰਾਜ ਮਹੱਲ ਵਲ ਪ੍ਰਸਥਾਨ ਕੀਤਾ

ਭਾਖਤ ਭਈ ਬਚਨ ਬਿਧਿ ਨਾਨਾ ॥੧੦॥
भाखत भई बचन बिधि नाना ॥१०॥
ਅਤੇ ਕਈ ਤਰ੍ਹਾ ਨਾਲ ਗੱਲਾ ਕਰਨ ਲਗੀ ॥੧੦॥

ਨ੍ਰਿਪ ਸੁਤ ਤ੍ਰਿਯ ਜੁ ਤਿਹਾਰੇ ਭਈ ॥
नृप सुत तृय जु तिहारे भई ॥
ਹੇ ਰਾਜ ਕੁਮਾਰ! ਜੋ ਇਸਤਰੀ ਤੁਹਾਡੀ ਹੋ ਗਈ ਹੈ।

ਮੈ ਤਿਨ ਤੁਮਰੇ ਧਾਮ ਪਠਈ ॥
मै तिन तुमरे धाम पठई ॥
ਉਸ ਨੂੰ ਮੈਂ ਤੁਹਾਡੇ ਘਰ ਭੇਜਿਆ ਹੈ।

ਤੁਮ ਤਿਹ ਤ੍ਰਿਯ ਕੋ ਚਿਤ ਚੁਰਾਯੋ ॥
तुम तिह तृय को चित चुरायो ॥
ਤੁਸੀਂ ਉਸ ਇਸਤਰੀ ਦਾ ਚਿਤ ਚੁਰਾ ਲਿਆ ਹੈ।

ਅਬ ਚਲਿ ਕੁਅਰ ਕਰੋ ਮਨ ਭਾਯੋ ॥੧੧॥
अब चलि कुअर करो मन भायो ॥११॥
ਹੇ ਰਾਜ ਕੁਮਾਰ! ਹੁਣ ਚਲ ਕੇ ਮਨ ਭਾਉਂਦਾ (ਪ੍ਰੇਮ) ਕਰੋ ॥੧੧॥

ਜਬ ਨ੍ਰਿਪ ਸੁਤ ਐਸੇ ਸੁਨਿ ਪਾਈ ॥
जब नृप सुत ऐसे सुनि पाई ॥
ਜਦ ਰਾਜ ਕੁਮਾਰ ਨੇ ਇਸ ਤਰ੍ਹਾ ਸੁਣਿਆ,

ਚਲਿਯੋ ਨ ਪਨਹੀ ਪਾਇ ਚੜਾਈ ॥
चलियो न पनही पाइ चड़ाई ॥

ਤਾ ਬਿਨਾ ਪੈਰਾ ਵਿਚ ਜੁਤੀ ਪਾਇਆਂ ਭਜ ਪਿਆ।

ਭੇਦ ਅਭੇਦ ਜੜ ਕਛੁ ਨ ਬਿਚਾਰਾ ॥

भेद अभेद जड़ कछु न बिचारा ॥

ਮੂਰਖ ਨੇ ਭੇਦ ਅਭੇਦ ਕੁਝ ਨਾ ਸਮਝਿਆ

ਆਯੋ ਸਾਹ ਸੁਤਾ ਕੈ ਦ੍ਵਾਰਾ ॥੧੨॥

आयो साह सुता कै द्वारा ॥१२॥

ਅਤੇ ਸ਼ਾਹ ਦੀ ਪੁੱਤਰੀ ਦੇ ਦੁਆਰ ਉਤੇ ਆ ਗਿਆ ॥੧੨॥

ਦਿਯਾ ਬੁਝਾਇ ਦਯੋ ਆਗੇ ਤ੍ਰਿਯ ॥

दिया बुझाइ दयो आगे तृय ॥

(ਉਸ) ਇਸਤਰੀ ਨੇ ਅਗੋਂ ਦੀਵਾ ਬੁਝਾ ਦਿੱਤਾ

ਆਵਤ ਭਯੋ ਅੰਧੇਰੇ ਘਰ ਪਿਯ ॥

आवत भयो अंधेरे घर पिय ॥

ਅਤੇ ਪ੍ਰੀਤਮ ਹਨੇਰੇ ਘਰ ਵਿਚ ਦਾਖਲ ਹੋਇਆ।

ਚਿਤ ਅਟਕਾ ਜਾ ਸੌ ਸੋ ਜਾਨੀ ॥

चित अटका जा सौ सो जानी ॥

ਜਿਸ ਮਿਤਰ ('ਜਾਨੀ') ਨਾਲ ਉਸ ਦਾ ਮਨ ਅਟਕਿਆ ਹੋਇਆ ਸੀ।

ਕਾਮ ਕ੍ਰਿਯਾ ਤਾ ਸੌ ਕਸਿ ਠਾਨੀ ॥੧੩॥

काम कृया ता सौ कसि ठानी ॥१३॥

ਉਸ ਨਾਲ ਖ਼ੂਬ ਪ੍ਰੇਮ-ਕ੍ਰੀੜਾ ਕੀਤੀ ॥੧੩॥

ਕਾਮ ਭੋਗ ਕਰਿ ਧਾਮ ਸਿਧਾਰਿਯੋ ॥

काम भोग करि धाम सिधारियो ॥

(ਉਹ) ਕਾਮ ਭੋਗ ਕਰ ਕੇ ਘਰ ਨੂੰ ਚਲਾ ਗਿਆ

ਮੂਰਖ ਕਛੁ ਨ ਬਿਚਾਰ ਬਿਚਾਰਿਯੋ ॥

मूरख कछु न बिचार बिचारियो ॥

ਅਤੇ ਮੂਰਖ ਨੇ ਕੁਝ ਵੀ ਵਿਚਾਰ ਨਾ ਕੀਤਾ।

ਦਿਯਾ ਬੁਝਾਇ ਤ੍ਰਿਯ ਰੋਜ ਬੁਲਾਵੈ ॥

दिया बुझाइ तृय रोज बुलावै ॥

ਦੀਵਾ ਬੁਝਾ ਕੇ (ਉਹ) ਇਸਤਰੀ (ਉਸ ਨੂੰ) ਰੋਜ਼ ਬੁਲਾਉਂਦੀ

ਕਾਮ ਕੇਲ ਕਰਿ ਕੁਵਤਿ ਕਮਾਵੈ ॥੧੪॥

काम केल करि कुवति कमावै ॥१४॥

ਅਤੇ ਪੂਰੇ ਜ਼ੋਰ ਨਾਲ ('ਕੁਵਤਿ') ਕਾਮ-ਕ੍ਰੀੜਾ ਕਰਦੀ ॥੧੪॥

ਦੇਨ ਕਹਾ ਸੁ ਦੂਤਿਯਹਿ ਦੀਨਾ ॥

देन कहा सू दूतियहि दीना ॥

(ਜੋ) ਦੇਣ ਲਈ ਕਿਹਾ ਸੀ, ਉਹ ਦੂਤੀ ਨੂੰ ਦੇ ਦਿੱਤਾ

ਕਾਮ ਭੋਗ ਨ੍ਰਿਪ ਸੁਤ ਤਨ ਕੀਨਾ ॥

काम भोग नृप सुत तन कीना ॥

ਅਤੇ ਰਾਜ ਕੁਮਾਰ ਨਾਲ ਕਾਮ ਭੋਗ ਕੀਤਾ।

ਤਿਨ ਜੜ ਭੇਦ ਅਭੇਦ ਨ ਪਾਯੋ ॥

तिन जड़ भेद अभेद न पायो ॥

ਉਸ ਮੂਰਖ ਨੇ ਭੇਦ ਅਭੇਦ ਨੂੰ ਨਾ ਸਮਝਿਆ

ਇਹ ਛਲ ਅਪਨੋ ਮੂੰਡ ਮੁੰਡਾਯੋ ॥੧੫॥

इह छल अपनो मूँड मुँडायो ॥१५॥

ਅਤੇ ਇਸ ਛਲ ਨਾਲ ਆਪਣੇ ਆਪ ਨੂੰ ਛਲਵਾ ਲਿਆ ॥੧੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਗ੍ਯਾਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੧੧॥੫੯੩੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ ग्यारह चरित्र समापतम सतु सुभम सतु ॥३११॥५९३६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੧੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੧੧॥੫੯੩੬॥ ਚਲਦਾ॥

ਚੌਪਈ ॥

चौपई ॥

ਚੌਪਈ:

ਜੋਗ ਸੈਨ ਰਾਜਾ ਇਕ ਅਤਿ ਬਲ ॥

जोग सैन राजा इक अति बल ॥

ਜੋਗ ਸੈਨ ਨਾ ਦਾ ਇਕ ਬਲਵਾਨ ਰਾਜਾ ਸੀ

ਅਰਿ ਅਨੇਕ ਜੀਤੇ ਜਿਨ ਦਲ ਮਲਿ ॥

अरि अनेक जीते जिन दल मलि ॥

ਜਿਸ ਨੇ ਅਨੇਕ ਵੈਰੀਆਂ ਨੂੰ ਮਸਲ ਕੇ ਜਿਤ ਲਿਆ ਸੀ।

ਸ੍ਰੀ ਸੰਨ੍ਯਾਸ ਮਤੀ ਦਾਰਾ ਘਰ ॥

स्री संन्यास मती दारा घर ॥

ਉਸ ਦੇ ਘਰ ਸੰਨਿਆਸ ਮਤੀ ਨਾ ਦੀ ਇਸਤਰੀ ਸੀ।

ਅਧਿਕ ਚਤੁਰਿ ਤ੍ਰਿਯ ਹੁਤੀ ਗੁਨਨ ਕਰਿ ॥੧॥

अधिक चतुरि तृय हुती गुनन करि ॥१॥

ਉਹ ਇਸਤਰੀ ਗੁਣਾ ਕਰ ਕੇ ਬਹੁਤ ਚਤੁਰ ਸੀ ॥੧॥

ਕੇਤਿਕ ਦਿਨਨ ਜਨਤ ਸੁਤ ਭਈ ॥

केतिक दिनन जनत सुत भई ॥

ਕੁਝ ਸਮੇਂ ਬਾਦ ਉਸ ਨੇ ਪੁੱਤਰ ਨੂੰ ਜਨਮ ਦਿੱਤਾ

ਸਿਖ੍ਯਾ ਰਾਇ ਬਿਰਾਗੀ ਦਈ ॥

ਸਿਖ੍ਯਾ ਰਾਇ ਬਿਰਾਗੀ ਦਈ ॥
ਅਤੇ ਬਿਰਾਗੀ ਰਾਇ ਨਾ ਰਖਿਆ।

ਬਢਤ ਬਢਤ ਸੋ ਭਯੋ ਤਰੁਨ ਜਬ ॥
बढत बढत सो भयो तरुन जब ॥
ਜਦੋਂ ਉਹ ਵਧਦਾ ਵਧਦਾ ਜਵਾਨ ਹੋ ਗਿਆ,

ਅਤ ਹੀ ਸੁੰਦਰਿ ਹੋਤ ਭਯੋ ਤਬ ॥੨॥
अत ही सुँदरि होत भयो तब ॥२॥
ਤਦ (ਉਹ) ਬਹੁਤ ਹੀ ਸੁੰਦਰ ਹੋ ਗਿਆ ॥੨॥

ਤਹ ਇਕ ਹੁਤੀ ਜਾਟ ਕੀ ਦਾਰਾ ॥
तह इक हुती जाट की दारा ॥
ਉਥੇ ਇਕ ਜਟ ਦੀ ਇਸਤਰੀ ਸੀ।

ਅਟਕਿ ਰਹੀ ਲਖਿ ਰਾਜ ਕੁਮਾਰਾ ॥
अटकि रही लखि राज कुमारा ॥
(ਉਹ) ਰਾਜ ਕੁਮਾਰ ਨੂੰ ਵੇਖ ਮੋਹਿਤ ਹੋ ਗਈ।

ਨਿਸੁ ਦਿਨ ਸਦਨ ਤਵਨ ਕੇ ਜਾਵੈ ॥
निसु दिन सदन तवन के जावै ॥
ਰਾਤ ਦਿਨ ਉਸ ਦੇ ਮਹੱਲ ਵਿਚ ਜਾਦੀ,

ਨ੍ਰਿਪ ਸੁਤ ਤਾਹਿ ਚਿਤ ਨਹਿ ਲਜਾਵੈ ॥੩॥
नृप सुत ताहि चित नहि ल्यावै ॥३॥
ਪਰ ਰਾਜ ਕੁਮਾਰ ਉਸ ਨੂੰ ਚਿਤ ਵਿਚ ਨਾ ਲਿਆਂਦਾ ॥੩॥

ਤਾ ਤੇ ਤਰੁਨਿ ਦੁਖਿਤ ਅਤਿ ਭਈ ॥
ता ते तरुनि दुखित अति भई ॥

ਇਸ ਕਰ ਕੇ (ਉਹ) ਇਸਤਰੀ ਬਹੁਤ ਦੁਖੀ ਹੋਈ।

ਚਿਤ ਮੈ ਚਰਿਤ ਬਿਚਾਰੇ ਕਈ ॥

चित मै चरित बिचारे कई ॥

(ਉਸ ਨੇ) ਮਨ ਵਿਚ ਅਨੇਕਾ ਚਰਿਤ੍ਰ ਵਿਚਾਰੇ।

ਤਬ ਤਨ ਇਹੈ ਬਿਚਾਰ ਬਿਚਾਰਾ ॥

तब तन इहै बिचार बिचारा ॥

ਤਦ ਉਸ ਨੇ (ਮਨ ਵਿਚ) ਇਹ ਵਿਚਾਰ ਕੀਤਾ

ਨਿਜੁ ਤਨ ਭੇਸ ਜੋਗ ਕੋ ਧਾਰਾ ॥੪॥

निजु तन भेस जोग को धारा ॥४॥

ਅਤੇ ਆਪਣੇ ਸ਼ਰੀਰ ਉਤੇ ਜੋਗ ਦਾ ਭੇਸ ਧਾਰਨ ਕੀਤਾ ॥੪॥

ਜੋਗ ਭੇਸ ਧਰਿ ਤਿਹ ਗ੍ਰਿਹ ਗਈ ॥

जोग भेस धरि तिह गृह गई ॥

ਜੋਗ-ਭੇਸ ਧਾਰ ਕੇ ਉਸ ਦੇ ਘਰ ਗਈ।

ਜੰਤ੍ਰ ਮੰਤ੍ਰ ਸਿਖਵਤ ਬਹੁ ਭਈ ॥

जंत्र मंत्र सिखवत बहु भई ॥

ਬਹੁਤ ਜੰਤ੍ਰ ਮੰਤ੍ਰ ਸਿਖਾਉਣ ਲਗੀ।

ਤਾ ਕੋ ਲਯੋ ਚੋਰ ਕਰਿ ਚਿਤਾ ॥

ता को लयो चोर करि चिता ॥

(ਉਸ ਜੋਗੀ ਨੇ) ਰਾਜ ਕੁਮਾਰ ਦਾ ਚਿਤ ਚੁਰਾ ਲਿਆ

ਔਰ ਹਰਾ ਗ੍ਰਿਹਿ ਕੋ ਸਭ ਬਿਤਾ ॥੫॥

और हरा गृहि को सभ बिता ॥५॥

ਅਤੇ ਹੋਰ ਘਰ ਦਾ ਸਾਰਾ ਧਨ ਹਥਿਆ ਲਿਆ ॥੫॥

ਇਕ ਦਿਨ ਯੌ ਤਿਹ ਸਾਥ ਉਚਾਰੋ ॥

इक दिन यौ तिह साथ उचारो ॥

ਇਕ ਦਿਨ ਉਸ (ਰਾਜ ਕੁਮਾਰ) ਨੂੰ ਕਹਿਣ ਲਗੀ

ਜਾਨਤ ਜੋਗੀ ਸਵਹਿ ਉਠਾਰੋ ॥

जानत जोगी सवहि उठारो ॥

ਕਿ ਜੋਗੀ ਮੁਰਦੇ ('ਸਵਹਿ') ਉਠਾਣਾ ਵੀ ਜਾਣਦੇ ਹਨ।

ਇਕ ਦਿਨ ਇਕਲ ਜੁ ਮੋ ਸੌ ਚਲੈ ॥

इक दिन इकल जु मो सौ चलै ॥

ਇਕ ਦਿਨ (ਤੁਸੀਂ) ਇਕਲਿਆਂ ਮੇਰੇ ਨਾਲ ਚਲੋ

ਕੌਤਕ ਲਖਹੁ ਸਕਲ ਤੁਮ ਭਲੈ ॥੬॥

कौतक लखहु सकल तुम भलै ॥६॥

ਅਤੇ ਚੰਗੀ ਤਰ੍ਹਾ ਕੌਤਕ ਵੇਖੋ ॥੬॥

ਦੋਹਰਾ ॥

दोहरा ॥

ਦੋਹਰਾ:

ਅਬ ਲਗਿ ਜਗਤ ਮਸਾਨ ਕੋ ਨਾਹਿ ਨਿਹਾਰਾ ਨੈਨ ॥

अब लगि जगत मसान को नाहि निहारा नैन ॥

(ਰਾਜ ਕੁਮਾਰ ਸੋਚਣ ਲਗਾ ਕਿ) ਅਜੇ ਤਕ ਮੈਂ 'ਮਸਾਨ' (ਮੁਰਦਾ) ਜਾਗਦਾ (ਅਰਥਾਤ–ਉਠਦਾ) ਹੋਇਆ ਅੱਖਾ ਨਾਲ ਨਹੀਂ ਵੇਖਿਆ।

ਅਬ ਜੁਗਿਯਾ ਕੇ ਹੇਤ ਤੇ ਦਿਖਿਹੈਂ ਭਾਖੇ ਬੈਨ ॥੭॥

अब जुगिया के हेत ते दिखिहैं भाखे बैन ॥७॥

ਹੁਣ ਜੋਗੀ ਦੇ ਪ੍ਰੇਮ ਕਰ ਕੇ ਉਹ ਵੀ ਵੇਖਾਗਾ, (ਇਸ ਤਰ੍ਹਾ) ਕਹਿਣ ਲਗਾ ॥੭॥

ਚੌਪਈ ॥

चौपई ॥

ਚੌਪਈ:

ਜਬ ਨਿਸੁ ਭਈ ਅਰਧ ਅੰਧਜਾਰੀ ॥

जब निसु भई अरध अंध्यारी ॥

ਜਦ ਘੁਪ ਹਨੇਰੀ ਅੱਧੀ ਰਾਤ ਹੋਈ,

ਤਬ ਨ੍ਰਿਪ ਸੁਤ ਇਹ ਭਾਤਿ ਬਿਚਾਰੀ ॥

तब नृप सुत इह भाति बिचारी ॥

ਤਾ ਰਾਜ ਕੁਮਾਰ ਨੇ ਇਸ ਤਰ੍ਹਾ ਸੋਚਿਆ,

ਇਕਲੋ ਜੋਗੀ ਸਾਥ ਸਿਧੈ ਹੈ ॥

इकलो जोगी साथ सिधै है ॥

ਮੈਂ ਇਕੱਲਾ ਹੀ ਜੋਗੀ ਨਾਲ ਜਾਵਾਗਾ

ਉਠਤ ਮਸਾਨ ਨਿਰਖਿ ਘਰ ਐ ਹੈ ॥੮॥

उठत मसान निरखि घर ऐ है ॥८॥

ਅਤੇ ਉਠਦਾ ਹੋਇਆ 'ਮਸਾਨ' ਵੇਖ ਕੇ ਘਰ ਆ ਜਾਵਾਗਾ ॥੮॥

ਚਲਤ ਭਯੋ ਜੋਗੀ ਕੇ ਸੰਗਾ ॥

चलत भयो जोगी के संगा ॥

ਉਹ ਜੋਗੀ ਦੇ ਨਾਲ ਚਲਾ ਗਿਆ

ਤ੍ਰਿਯ ਚਰਿਤ੍ਰ ਕੋ ਲਖ੍ਯੋ ਨ ਢੰਗਾ ॥

तृय चरित्र को लख्यो न ढंगा ॥

ਅਤੇ ਇਸਤਰੀ ਦੇ ਚਰਿਤ੍ਰ ਬਾਰੇ ਸਮਝ ਨਾ ਸਕਿਆ।

ਹ੍ਵੈ ਏਕਲੋ ਗਯੋ ਤਿਹ ਸਾਥਾ ॥

ਹ੍ਵੈ एकलो गयो तिह साथा ॥

ਉਸ ਨਾਲ ਇਕੱਲਾ ਹੀ ਚਲਾ ਗਿਆ

ਸਸਤ੍ਰ ਅਸਤ੍ਰ ਗਹਿ ਲਯੋ ਨ ਹਾਥਾ ॥੯॥

ससत्र असत्र गहि लयो न हाथा ॥९॥

ਅਤੇ ਹੱਥ ਵਿਚ ਕੋਈ ਸ਼ਸਤ੍ਰ ਅਸਤ੍ਰ ਨਾ ਲਿਆ ॥੯॥

ਜਬ ਦੋਊ ਗਏ ਗਹਰ ਬਨ ਮਾਹੀ ॥

जब दोऊ गए गहर बन माही ॥

ਜਦ ਦੋਵੇਂ ਘਣੇ ਬਨ ਵਿਚ ਪਹੁੰਚ ਗਏ,

ਜਹ ਕੋਊ ਮਨੁਖ ਤੀਸਰੋ ਨਾਹੀ ॥

जह कोऊ मनुख तीसरो नाही ॥

ਜਿਥੇ ਕੋਈ ਤੀਜਾ ਮਨੁੱਖ ਨਹੀਂ ਸੀ।

ਤਬ ਅਬਲਾ ਇਹ ਭਾਤਿ ਉਚਾਰਾ ॥

तब अबला इह भाति उचारा ॥

ਤਦ ਅਬਲਾ ਨੇ ਇਸ ਤਰ੍ਹਾ ਕਿਹਾ,

ਸੁਨਹੁ ਕੁਅਰ ਜੂ ਬਚਨ ਹਮਾਰਾ ॥੧੦॥

सुनहु कुअर जू बचन हमारा ॥१०॥

ਹੇ ਕੁੰਵਰ ਜੀ! ਮੇਰੀ ਗੱਲ ਸੁਣੋ ॥੧੦॥

ਤ੍ਰਿਯ ਬਾਚ ॥

तृय बाच ॥

ਇਸਤਰੀ ਨੇ ਕਿਹਾ:

ਕੈ ਜੜ ਪ੍ਰਾਨਨ ਕੀ ਆਸਾ ਤਜੁ ॥

कै जड़ प्रानन की आसा तजु ॥

ਹੇ ਮੂਰਖ! ਜਾ ਤਾ ਪ੍ਰਾਣਾ ਦੀ ਆਸ ਛਡ ਦੇ

ਕੈ ਰੁਚਿ ਮਾਨਿ ਆਉ ਮੁਹਿ ਕੌ ਭਜੁ ॥

कै रुचि मानि आउ मुहि कौ भजु ॥

ਜਾ ਰੁਚੀ ਪੂਰਵਕ ਮੇਰੇ ਨਾਲ ਆ ਕੇ ਸੰਯੋਗ ਕਰ।

ਕੈ ਤੁਹਿ ਕਾਟਿ ਕਰੈ ਸਤ ਖੰਡਾ ॥

कै तुहि काटि करै सत खंडा ॥

ਜਾ ਤਾ ਮੈਂ ਤੇਰੇ ਸੱਤ ਟੁਕੜੇ ਕਰ ਦਿਆਂਗੀ,

ਕੈ ਦੈ ਮੋਰਿ ਭਗ ਬਿਖੈ ਲੰਡਾ ॥੧੧॥

कै दै मोरि भग बिखै लंडा ॥११॥

ਜਾ ਮੇਰੇ ਨਾਲ ਪੁਰਸ਼ ਵਾਲਾ ਆਚਾਰ ਕਰ ॥੧੧॥

ਰਾਜ ਕੁਅਰ ਅਤ ਹੀ ਤਬ ਡਰਾ ॥

राज कुअर अत ही तब डरा ॥

ਰਾਜ ਕੁਮਾਰ ਤਦ ਬਹੁਤ ਡਰ ਗਿਆ

ਕਾਮ ਭੋਗ ਤਿਹ ਤ੍ਰਿਯ ਸੰਗ ਕਰਾ ॥

काम भोग तिह तृय संग करा ॥

ਅਤੇ ਉਸ ਇਸਤਰੀ ਨਾਲ ਕਾਮ ਭੋਗ ਕੀਤਾ।

ਇਹ ਛਲ ਸੈ ਵਾ ਕੋ ਛਲਿ ਗਈ ॥

इह छल सै वा को छलि गई ॥

ਇਸ ਛਲ ਨਾਲ ਉਸ ਨੂੰ ਛਲ ਗਈ

ਰਾਇ ਬਿਰਾਗਿਯਹਿ ਭੋਗਤ ਭਈ ॥੧੨॥

राइ बिरागियहि भोगत भई ॥१२॥

ਅਤੇ ਬਿਰਾਗੀ ਰਾਇ ਨਾਲ ਕਾਮ-ਕ੍ਰੀੜਾ ਕੀਤੀ ॥੧੨॥

ਅੰਤ ਤ੍ਰਿਯਨ ਕੇ ਕਿਨੂੰ ਨ ਪਾਯੋ ॥
अंत तृयन के किनूँ न पायो ॥
ਇਸਤਰੀਆਂ ਦਾ ਅੰਤ ਕਿਸੇ ਨੇ ਨਹੀਂ ਪਾਇਆ।

ਬਿਧਨਾ ਸਿਰਜਿ ਬਹੁਰਿ ਪਛੁਤਾਯੋ ॥
बिधना सिरजि बहुरि पछुतायो ॥
ਵਿਧਾਤਾ ਵੀ (ਇਨ੍ਹਾ ਨੂੰ) ਬਣਾ ਕੇ ਬਹੁਤ ਪਛਤਾਇਆ।

ਜਿਨ ਇਹ ਕਿਯੌ ਸਕਲ ਸੰਸਾਰੋ ॥
जिन इह कियौ सकल संसारो ॥
ਜਿਸ ਨੇ ਇਹ ਸਾਰਾ ਸੰਸਾਰ ਸਿਰਜਿਆ ਹੈ,

ਵਹੈ ਪਛਾਨਿ ਭੇਦ ਤ੍ਰਿਯ ਹਾਰੋ ॥੧੩॥
वहै पछानि भेद तृय हारो ॥१३॥
ਉਹ ਵੀ ਇਸਤਰੀ ਦਾ ਭੇਦ ਪਛਾਣਨੋ ਹਾਰ ਗਿਆ ਹੈ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਾਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੧੨॥੫੯੪੯॥ਅਫਜੂੰ॥
इति स्री चरित्र पख्याने तृया चरित्रे मंत्री भूप संबादे तीन सौ बारह चरित्र समापतम सतु सुभम सतु ॥३१२॥५९४९॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੧੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੧੨॥੫੯੪੯॥ ਚਲਦਾ॥

ਚੌਪਈ ॥
चौपई ॥
ਚੌਪਈ:

ਸ੍ਵਰਨ ਸੈਨ ਇਕ ਸੁਨਾ ਨ੍ਰਿਪਾਲਾ ॥
स्वरन सैन इक सुना नृपाला ॥
ਸ੍ਵਰਨ ਸੈਨ ਨਾ ਦਾ ਇਕ ਰਾਜਾ ਸੁਣਿਆ ਹੈ,

ਜਾ ਕੇ ਸਦਨ ਆਠ ਸੈ ਬਾਲਾ ॥

जा के सदन आठ सै बाला ॥

ਜਿਸ ਦੇ ਘਰ ਅੱਠ ਸੌ ਇਸਤਰੀਆਂ ਸਨ।

ਬਿਸ੍ਵਮਤੀ ਤਾ ਕੇ ਇਕ ਨਾਰੀ ॥

बिस्वमती ता के इक नारी ॥

ਉਸ ਪਾਸ ਇਕ ਬਿਸ੍ਵਮਤੀ ਇਸਤਰੀ ਸੀ,

ਜਾਤ ਨ ਜਿਹ ਕੀ ਪ੍ਰਭਾ ਉਚਾਰੀ ॥੧॥

जात न जिह की प्रभा उचारी ॥१॥

ਜਿਸ ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ ॥੧॥

ਨਾਇਨੇਕ ਤਿਨ ਨ੍ਰਿਪਤਿ ਨਿਹਾਰੀ ॥

नाइनेक तिन नृपति निहारी ॥

ਉਸ ਰਾਜੇ ਨੇ ਇਕ ਨੈਣ ਵੇਖੀ।

ਰੂਪਮਾਨ ਗੁਨਮਾਨ ਬਿਚਾਰੀ ॥

रूपमान गुनमान बिचारी ॥

ਉਸ ਨੂੰ ਬਹੁਤ ਰੂਪਮਾਨ ਅਤੇ ਗੁਣਵਾਨ ਸਮਝਿਆ।

ਤਾ ਕਹ ਪਕਰਿ ਸਦਨ ਲੈ ਆਯੋ ॥

ता कह पकरि सदन लै आयो ॥

ਉਸ ਨੂੰ ਪਕੜ ਕੇ ਮਹੱਲ ਵਿਚ ਲੈ ਆਇਆ।

ਕਾਮ ਭੋਗ ਤਿਹ ਸਾਥ ਕਮਾਯੋ ॥੨॥

काम भोग तिह साथ कमायो ॥२॥

ਉਸ ਨਾਲ ਕਾਮ ਭੋਗ ਕੀਤਾ ॥੨॥

ਤਾ ਕੋ ਲੈ ਇਸਤ੍ਰੀ ਨ੍ਰਿਪ ਕਰੋ ॥

ता को लै इसत्री नृप करो ॥
ਉਸ ਨੂੰ ਰਾਜੇ ਨੇ ਆਪਣੀ ਇਸਤਰੀ ਬਣਾ ਲਿਆ

ਭਾਤਿ ਭਾਤਿ ਤਿਹ ਸਾਥ ਬਿਹਰੋ ॥
भाति भाति तिह साथ बिहरो ॥
ਅਤੇ ਭਾਤ ਭਾਤ ਦਾ ਉਸ ਨਾਲ ਰਮਣ ਕੀਤਾ।

ਤਾ ਤ੍ਰਿਯ ਕੀ ਕੁਟੇਵ ਨਹਿ ਜਾਈ ॥
ता तृय की कुटेव नहि जाई ॥
ਉਸ ਇਸਤਰੀ ਦੀ 'ਕੁਵੇਟ' ('ਕੁਵਾਟ'-ਕੁਮਾਰਗ ਉਤੇ ਜਾਣ ਦੀ ਰੁਚੀ) ਨਹੀਂ ਗਈ

ਅਵਰਨ ਸਾਥ ਰਮੈ ਲਪਟਾਈ ॥੩॥
अवरन साथ रमै लपटाई ॥३॥
ਅਤੇ ਹੋਰਨਾ (ਬੰਦਿਆਂ) ਨਾਲ ਰਮਣ ਕਰਦੀ ਰਹੀ ॥੩॥

ਇਕ ਦਿਨ ਅਰਧ ਨਿਸਾ ਜਬ ਭਈ ॥
इक दिन अरध निसा जब भई ॥
ਇਕ ਦਿਨ ਜਦ ਅੱਧੀ ਰਾਤ ਹੋ ਗਈ,

ਜਾਰ ਧਾਮ ਨਾਇਨ ਵਹ ਗਈ ॥
जार धाम नाइन वह गई ॥
ਤਾ ਉਹ ਨੈਣ ਯਾਰ ਦੇ ਘਰ ਚਲੀ ਗਈ।

ਚੌਕੀਦਾਰਨ ਗਹਿ ਤਾ ਕੌ ਲਿਯ ॥
चौकीदारन गहि ता कौ लिय ॥
ਚੌਕੀਦਾਰਾ ਨੇ ਉਸ ਨੂੰ ਪਕੜ ਲਿਆ

ਨਾਕ ਕਾਟਿ ਕਰ ਬਹੁਰਿ ਛਾਡਿ ਦਿਯ ॥੪॥
नाक काटि कर बहुरि छाडि दिय ॥४॥

ਅਤੇ ਨੱਕ ਕਟ ਕੇ ਫਿਰ ਛਡ ਦਿੱਤਾ ॥੪॥

ਨਾਇਨਿ ਕਟੀ ਨਾਕ ਲੈ ਕੈ ਕਰ ॥

नाइनि कटी नाक लै कै कर ॥

ਨੈਣ ਕਟੀ ਹੋਈ ਨੱਕ ਹੱਥ ਵਿਚ ਲੈ ਕੇ

ਫਿਰਿ ਆਈ ਨ੍ਰਿਪ ਕੇ ਭੀਤਰ ਘਰ ॥

फिरि आई नृप के भीतर घर ॥

ਫਿਰ ਰਾਜੇ ਦੇ ਘਰ ਅੰਦਰ ਆ ਗਈ।

ਤਬ ਨ੍ਰਿਪ ਰੋਮ ਮੂੰਡਬੇ ਕਾਜਾ ॥

तब नृप रोम मूँडबे काजा ॥

ਤਦ ਰਾਜੇ ਨੇ ਵਾਲ ਮੁੰਨਣ ਲਈ

ਮਾਗ੍ਯੋ ਤੁਰਤੁ ਉਸਤਰਾ ਰਾਜਾ ॥੫॥

माग्यो तुरतु उसतरा राजा ॥५॥

ਉਸ ਤੋਂ ਉਸਤਰਾ ਮੰਗਿਆ ॥੫॥

ਤਬ ਤਿਨ ਵਹੈ ਉਸਤਰਾ ਦੀਯੋ ॥

तब तिन वहै उसतरा दीयो ॥

ਤਦ ਉਸ ਨੇ ਉਹ ਉਸਤਰਾ ਦਿੱਤਾ,

ਜਾ ਪਰ ਬਾਢਿ ਨ ਕਬਹੂੰ ਕੀਯੋ ॥

जा पर बाढि न कबहूँ कीयो ॥

ਜਿਸ ਨਾਲ ਪਹਿਲਾ ਕਦੇ ਵਾਲ ਨਹੀਂ ਮੁੰਨੇ ਸਨ।

ਨਿਰਖਿ ਨ੍ਰਿਪਤਿ ਤਿਹ ਅਧਿਕ ਰਿਸਾਯੋ ॥

निरखि नृपति तिह अधिक रिसायो ॥

ਰਾਜਾ ਉਸ ਨੂੰ ਵੇਖ ਕੇ ਬਹੁਤ ਕ੍ਰੋਧਿਤ ਹੋਇਆ

ਗਹਿ ਤਾ ਤ੍ਰਿਯ ਕੀ ਓਰ ਚਲਾਯੋ ॥੬॥

गहि ता तृय की ओर चलायो ॥६॥

ਅਤੇ ਪਕੜ ਕੇ ਉਸ ਇਸਤਰੀ ਵਲ ਸੁਟਿਆ ॥੬॥

ਤਬ ਤ੍ਰਿਯ ਹਾਇ ਹਾਇ ਕਹਿ ਉਠੀ ॥

तब तृय हाइ हाइ कहि उठी ॥

ਤਦ ਉਹ ਇਸਤਰੀ 'ਹਾਇ ਹਾਇ' ਕਰਨ ਲਗੀ,

ਕਾਟਿ ਨਾਕ ਰਾਜਾ ਜੂ ਸੁਟੀ ॥

काटि नाक राजा जू सुटी ॥

ਹੇ ਰਾਜਾ ਜੀ! (ਤੁਸੀਂ ਮੇਰੀ) ਨੱਕ ਹੀ ਵਢ ਸੁਟੀ ਹੈ।

ਤਬ ਰਾਜਾ ਹੇਰਨ ਤਿਹ ਧਾਯੋ ॥

तब राजा हेरन तिह धायो ॥

ਤਦ ਰਾਜਾ ਉਸ ਨੂੰ ਵੇਖਣ ਲਈ ਵਧਿਆ

ਸ੍ਰੋਨ ਪੁਲਤ ਲਖਿ ਮੁਖ ਬਿਸਮਾਯੋ ॥੭॥

स्रोन पुलत लखि मुख बिसमायो ॥७॥

ਅਤੇ ਲਹੂ ਲਿਬੜਿਆ ਮੂੰਹ ਵੇਖ ਕੇ ਹੈਰਾਨ ਰਹਿ ਗਿਆ ॥੭॥

ਹਾਹਾ ਪਦ ਤਬ ਨ੍ਰਿਪਤਿ ਉਚਾਰਾ ॥

हाहा पद तब नृपति उचारा ॥

ਤਦ ਰਾਜੇ ਨੇ 'ਹਾਇ ਹਾਇ' ਸ਼ਬਦ ਉਚਾਰੇ

ਮੈ ਨਹਿ ਐਸੇ ਭੇਦ ਬਿਚਾਰਾ ॥

मै नहि ऐसे भेद बिचारा ॥

(ਅਤੇ ਕਿਹਾ) ਕਿ ਮੈਂ ਇਹ ਸੋਚਿਆ ਤਕ ਨਹੀਂ ਸੀ।

ਨਿਰਖਹੁ ਤਾ ਤ੍ਰਿਯ ਕੀ ਚਤੁਰਈ ॥

निरखहु ता तृय की चतुरई ॥

ਉਸ ਇਸਤਰੀ ਦੀ ਚਾਲਾਕੀ ਵੇਖੋ

ਰਾਜਾ ਮੂੰਡ ਬੁਰਾਈ ਦਈ ॥੮॥

राजा मूँड बुराई दई ॥८॥

ਕਿ (ਸਾਰੀ) ਬੁਰਿਆਈ ਰਾਜੇ ਦੇ ਸਿਰ ਮੜ੍ਹ ਦਿੱਤੀ ॥੮॥

ਦੋਹਰਾ ॥

दोहरा ॥

ਦੋਹਰਾ:

ਭੇਦ ਅਭੇਦ ਕੌ ਤਿਨ ਨ੍ਰਿਪਤਿ ਕਿਯਾ ਨ ਹ੍ਰਿਦੈ ਬਿਚਾਰ ॥

भेद अभेद कौ तिन नृपति किया न हृदै बिचार ॥

ਉਸ ਰਾਜੇ ਨੇ ਭੇਦ ਅਭੇਦ ਦਾ ਮਨ ਵਿਚ ਵਿਚਾਰ ਨਾ ਕੀਤਾ।

ਤਾਹਿ ਬੁਰਾਈ ਸਿਰ ਦਈ ਨਾਕ ਕਟਾਈ ਨਾਰਿ ॥੯॥

ताहि बुराई सिर दई नाक कटाई नारि ॥९॥

(ਉਸ) ਇਸਤਰੀ ਨੇ ਨੱਕ (ਕਿਤੇ ਹੋਰ ਕਟਾਈ ਸੀ) ਪਰ ਬੁਰਿਆਈ ਉਸ (ਰਾਜੇ) ਦੇ ਸਿਰ ਮੜ੍ਹ ਦਿੱਤੀ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤੇਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੧੩॥੫੯੫੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ तेरह चरित्र समापतम सतु सुभम सतु ॥३१३॥५९५८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੧੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੧੩॥੫੯੫੮॥ ਚਲਦਾ॥

ਚੌਪਈ ॥

चौपई ॥

ਚੌਪਈ:

ਦਛਿਨ ਸੈਨ ਸੁ ਦਛਿਨ ਨ੍ਰਿਪ ਇਕ ॥

ਦਛਿਨ ਸੈਨ ਸੁ ਦਛਿਨ ਨ੍ਰਿਪ ਇਕ ॥
ਦੱਛਣ (ਦਿਸ਼ਾ) ਵਿਚ ਇਕ ਦਛਿਨ ਸੈਨ ਨਾ ਦਾ ਰਾਜਾ ਸੀ।

ਸਾਸਤ੍ਰ ਸਿਮ੍ਰਿਤ ਜਾਨਤ ਥੋ ਨਿਕ ॥
सासत्र सिमृत जानत थो निक ॥
ਉਹ ਅਨੇਕ ਸ਼ਾਸਤ੍ਰ ਸਮ੍ਰਿਤੀਆਂ ਜਾਣਦਾ ਸੀ।

ਸਦਨ ਸੁ ਦਛਿਨ ਦੇ ਤਿਹ ਦਾਰਾ ॥
सदन सु दछिन दे तिह दारा ॥
ਉਸ (ਰਾਜੇ) ਦੇ ਘਰ ਦਛਿਨ ਦੇ (ਦੇਈ) ਨਾ ਦੀ ਇਸਤਰੀ ਸੀ।

ਜਨੁ ਸਸਿ ਚੜਿਯੋ ਗਗਨ ਮੰਝਾਰਾ ॥੧॥
जनु ससि चड़ियो गगन मंझारा ॥१॥
(ਇੰਜ ਲਗਦੀ ਸੀ) ਮਾਨੋ ਆਕਾਸ਼ ਵਿਚ ਚੰਦ੍ਰਮਾ ਚੜ੍ਹਿਆ ਹੋਵੇ ॥੧॥

ਅਪ੍ਰਮਾਨ ਰਾਨੀ ਕੀ ਥੀ ਛਬਿ ॥
अप्रमान रानी की थी छबि ॥
ਰਾਣੀ ਦੀ ਅਸੀਮ ਸੁੰਦਰਤਾ ਸੀ,

ਨਿਰਖਿ ਪ੍ਰਭਾ ਜਿਹ ਰਹਤ ਭਾਨ ਦਬਿ ॥
निरखि प्रभा जिह रहत भान दबि ॥
ਜਿਸ ਦੀ ਪ੍ਰਭਾ ਨੂੰ ਵੇਖ ਕੇ ਸੂਰਜ ਦਬਿਆ ਦਬਿਆ ਰਹਿੰਦਾ ਸੀ।

ਰਾਜਾ ਅਧਿਕ ਆਸਕਤ ਤਾ ਪਰਿ ॥
राजा अधिक आसकत ता परि ॥
ਰਾਜਾ ਉਸ ਉਤੇ ਬਹੁਤ ਮੋਹਿਤ ਸੀ

ਜਿਹ ਬਿਧਿ ਅਲਿ ਪੰਖੁਰੀ ਕਮਲ ਕਰਿ ॥੨॥
जिह बिधि अलि पंखुरी कमल करि ॥२॥

ਜਿਵੇਂ ਭੌਰਾ ਕਮਲ ਦੀ ਪੰਖੜੀ ਉਤੇ ਹੁੰਦਾ ਹੈ ॥੨॥

ਤਹਾ ਸਾਹ ਕੀ ਹੁਤੀ ਦੁਲਾਰੀ ॥

तहा साह की हुती दुलारी ॥

ਉਥੇ (ਇਕ) ਸ਼ਾਹ ਦੀ ਪੁੱਤਰੀ ਹੁੰਦੀ ਸੀ।

ਤਿਨ ਰਾਜਾ ਕੀ ਪ੍ਰਭਾ ਨਿਹਾਰੀ ॥

तिन राजा की प्रभा निहारी ॥

ਉਸ ਨੇ (ਇਕ ਦਿਨ) ਰਾਜੇ ਦੀ ਸੁੰਦਰਤਾ ਵੇਖੀ।

ਸ੍ਰੀ ਸੁ ਕੁਮਾਰ ਦੇਇ ਤਿਹ ਨਾਮਾ ॥

स्री सु कुमार देइ तिह नामा ॥

ਉਸ ਦਾ ਨਾਮ ਸੁਕੁਮਾਰ ਦੇਈ ਸੀ,

ਜਿਹ ਸੀ ਭਈ ਨ ਮਹਿ ਮਹਿ ਬਾਮਾ ॥੩॥

जिह सी भई न महि महि बामा ॥३॥

ਜਿਸ ਵਰਗੀ ਧਰਤੀ ਉਤੇ ਕੋਈ ਇਸਤਰੀ ਨਹੀਂ ਹੋਈ ਸੀ ॥੩॥

ਚਿਤ ਮਹਿ ਸਾਹ ਸੁਤਾ ਯੌ ਕਹਿਯੋ ॥

चित महि साह सुता यौ कहियो ॥

ਸ਼ਾਹ ਦੀ ਪੁੱਤਰੀ ਨੇ ਮਨ ਵਿਚ ਕਿਹਾ

ਜਬ ਤਿਹ ਹੇਰਿ ਅਟਕ ਮਨ ਰਹਿਯੋ ॥

जब तिह हेरि अटक मन रहियो ॥

ਕਿ ਜਦ ਦਾ ਉਸ ਨੂੰ ਵੇਖਿਆ ਹੈ, ਮਨ (ਉਸ ਵਿਚ) ਅਟਕ ਗਿਆ ਹੈ।

ਕੌਨ ਜਤਨ ਜਾ ਤੇ ਨ੍ਰਿਪ ਪਾਊ ॥

कौन जतन जा ते नृप पाऊ ॥

ਕਿਹੜੇ ਯਤਨ ਨਾਲ ਰਾਜੇ ਨੂੰ ਪ੍ਰਾਪਤ ਕਰਾ

ਚਿਤ ਤੇ ਤ੍ਰਿਯ ਪਹਿਲੀ ਬਿਸਰਾਊ ॥੪॥
चित ते तृय पहिली बिसराऊ ॥४॥
ਅਤੇ (ਉਸ ਦੇ) ਮਨ ਤੋਂ ਪਹਿਲੀ ਇਸਤਰੀ ਨੂੰ ਭੁਲਵਾ ਦਿਆਂ ॥੪॥

ਬਸਤ੍ਰਤਿ ਉਤਮ ਸਕਲ ਉਤਾਰੇ ॥
बसत्रति उतम सकल उतारे ॥
ਉਸ ਨੇ ਸਾਰੇ ਅਤਿ ਉਤਮ ਬਸਤ੍ਰ ਉਤਾਰ ਦਿੱਤੇ

ਮੇਖਲਾਦਿ ਤਨ ਮੋ ਪਟ ਧਾਰੇ ॥
मेखलादि तन मो पट धारे ॥
ਅਤੇ ਮੇਖਲਾ ਆਦਿ ਬਸਤ੍ਰ ਸ਼ਰੀਰ ਉਤੇ ਧਾਰਨ ਕਰ ਲਏ।

ਤਾ ਕੇ ਧੂਮ ਦ੍ਵਾਰ ਪਰ ਡਾਰਿਯੋ ॥
ता के धूम द्वार पर डारियो ॥
ਉਸ (ਰਾਜੇ) ਦੇ ਦੁਆਰ ਉਤੇ ਧੂਣੀ ਧੁੰਮਾ ਦਿੱਤੀ।

ਇਸਤ੍ਰੀ ਪੁਰਖ ਨ ਕਿਨੂੰ ਬਿਚਾਰਿਯੋ ॥੫॥
इसत्री पुरख न किनूँ बिचारियो ॥५॥
ਕਿਸੇ ਇਸਤਰੀ ਪੁਰਸ਼ ਨੇ (ਇਸ ਨੂੰ) ਨਾ ਵਿਚਾਰਿਆ ॥੫॥

ਕੇਤਿਕ ਦਿਵਸ ਬੀਤ ਜਬ ਗਏ ॥
केतिक दिवस बीत जब गए ॥
ਜਦ ਕੁਝ ਦਿਨ ਬੀਤ ਗਏ,

ਲਖਨ ਨਗਰ ਨਿਕਸਤ ਪ੍ਰਭ ਭਏ ॥
लखन नगर निकसत प्रभ भए ॥
ਤਾ ਰਾਜਾ ਨਗਰ ਵੇਖਣ ਲਈ ਨਿਕਲਿਆ।

ਭਾਖਾ ਸੁਨਨ ਸਭਨ ਕੀ ਕਾਜਾ ॥

भाखा सुनन सभन की काजा ॥

ਸਾਰਿਆਂ ਦੀਆਂ ਗੱਲਾ ਸੁਣਨ ਲਈ

ਅਤਿਥ ਭੇਸ ਧਰਿ ਨਿਕਸਿਯੋ ਰਾਜਾ ॥੬॥

अतिथ भेस धरि निकसियो राजा ॥६॥

ਰਾਜਾ ਸਾਧ ਦਾ ਭੇਖ ਧਾਰ ਕੇ ਨਿਕਲਿਆ ॥੬॥

ਤਿਨ ਤ੍ਰਿਯ ਭੇਸ ਅਤਿਥ ਕੋ ਧਰਿ ਕੈ ॥

तिन तृय भेस अतिथ को धरि कै ॥

ਉਸ ਇਸਤਰੀ ਨੇ ਵੀ ਸਾਧ ਦਾ ਰੂਪ ਧਾਰ ਕੇ

ਬਚਨ ਉਚਾਰਿਯੋ ਨ੍ਰਿਪਹਿ ਨਿਹਰਿ ਕੈ ॥

बचन उचारियो नृपहि निहरि कै ॥

ਰਾਜੇ ਨੂੰ ਵੇਖ ਕੇ ਬਚਨ ਉਚਾਰੇ।

ਕਹ ਭਯੋ ਰਾਜਾ ਮੂਰਖ ਮਤਿ ਕੌ ॥

कह भयो राजा मूरख मति कौ ॥

ਮੂਰਖ ਮਤਿ ਵਾਲੇ ਰਾਜੇ ਨੂੰ ਕੀ ਹੋ ਗਿਆ ਹੈ

ਭਲੀ ਬੁਰੀ ਜਾਨਤ ਨਹਿ ਗਤਿ ਕੌ ॥੭॥

भली बुरी जानत नहि गति कौ ॥७॥

ਜੋ ਚੰਗੇ ਮਾੜੇ ਦੀ ਸਥਿਤੀ ਨੂੰ ਸਮਝਦਾ ਹੀ ਨਹੀਂ ॥੭॥

ਦੁਰਾਚਾਰ ਰਾਨੀ ਜੁ ਕਮਾਵੈ ॥

दुराचार रानी जु कमावै ॥

ਜੋ ਰਾਣੀ ਬਹੁਤ ਦੁਰਾਚਾਰ ਕਰਦੀ ਹੈ,

ਤਾ ਕੇ ਧਾਮ ਨਿਤਜ ਨ੍ਰਿਪ ਜਾਵੈ ॥

ता के धाम नित्य नृप जावै ॥
ਉਸ ਦੇ ਘਰ ਰਾਜਾ ਨਿੱਤ ਜਾਦਾ ਹੈ।

ਜੜ ਇਹ ਲਖਤ ਮੋਰਿ ਹਿਤਕਾਰਨਿ ॥
जड़ इह लखत मोरि हितकारनि ॥
ਮੂਰਖ (ਰਾਜਾ) ਇਹ ਸਮਝਦਾ ਹੈ (ਕਿ ਇਹ) ਮੇਰੇ ਨਾਲ ਹਿਤ ਕਰਦੀ ਹੈ।

ਸੋ ਨਿਤ ਸੋਤ ਸੰਗ ਲੈ ਯਾਰਨਿ ॥੮॥
सो नित सोत संग लै यारनि ॥८॥
ਪਰ ਉਹ ਨਿੱਤ ਯਾਰਾ ਨੂੰ ਨਾਲ ਲੈ ਕੇ ਸੌਂਦੀ ਹੈ ॥੮॥

ਨ੍ਰਿਪ ਯਹ ਧੁਨਿ ਸ੍ਰਵਨਨ ਸੁਨਿ ਪਾਈ ॥
नृप यह धुनि स्रवनन सुनि पाई ॥
(ਜਦ) ਰਾਜੇ ਨੇ ਇਹ ਗੱਲ ਕੰਨਾ ਨਾਲ ਸੁਣੀ

ਪੂਛਤ ਭਯੋ ਤਿਸੀ ਕਹ ਜਾਈ ॥
पूछत भयो तिसी कह जाई ॥
ਤਾ ਉਸ ਨੂੰ ਜਾ ਕੇ ਪੁਛਣ ਲਗਾ,।

ਅਥਿਤ ਨ੍ਰਿਪਤਿ ਹਜਾਂ ਦੋ ਕਜਾ ਕਰੈ ॥
अथित नृपति ह्याँ दो क्या करै ॥
ਹੇ ਸਾਧ ਜੀ! ਇਥੋਂ ਦਾ ਰਾਜਾ ਕੀ ਕਰੇ।

ਜੋ ਤੁਮ ਕਹਹੁ ਸੋ ਬਿਧਿ ਪਰਹਰੈ ॥੯॥
जो तुम कहहु सो बिधि परहरै ॥९॥
ਜੋ ਤੁਸੀਂ ਕਹਿ ਰਹੇ ਹੋ, (ਉਸ ਨੂੰ) ਕਿਹੜੀ ਵਿਧੀ ਨਾਲ ਦੂਰ ਕਰੇ ॥੯॥

ਇਹ ਨ੍ਰਿਪ ਜੋਗ ਨ ਐਸੀ ਨਾਰੀ ॥
इह नृप जोग न ऐसी नारी ॥

(ਸਾਧ ਨੇ ਉੱਤਰ ਦਿੱਤਾ) ਇਸ ਰਾਜੇ ਜੋਗ ਅਜਿਹੀ ਨਾਰੀ ਨਹੀਂ ਹੈ।

ਚਹਿਯਤ ਹਨੀ ਕਿ ਤੁਰਤ ਨਿਕਾਰੀ ॥

चहियत हनी कि तुरत निकारी ॥

ਚਾਹੀਦਾ ਇਹ ਹੈ ਕਿ ਇਸ ਨੂੰ ਮਾਰ ਦਿੱਤਾ ਜਾਵੇ ਜਾ ਤੁਰੰਤ ਕਢ ਦਿੱਤਾ ਜਾਵੇ।

ਭਲੋ ਨ ਗਵਨ ਕਰੋ ਤਾ ਕੇ ਛਿਨ ॥

भलो न गवन करो ता के छिन ॥

ਚੰਗਾ ਇਹ ਹੈ ਕਿ ਉਸ ਕੋਲ ਛਿਣ ਭਰ ਲਈ ਵੀ ਨਾ ਜਾਇਆ ਜਾਏ

ਦੁਰਾਚਾਰ ਤ੍ਰਿਯ ਕਰਤ ਜੁ ਨਿਸ ਦਿਨ ॥੧੦॥

दुराचार तृय करत जु निस दिन ॥१०॥

ਜੋ ਇਸਤਰੀ ਰਾਤ ਦਿਨ ਦੁਰਾਚਾਰ ਕਰਦੀ ਹੈ ॥੧੦॥

ਇਨ ਕੇ ਜੋਗ ਏਕ ਤ੍ਰਿਯ ਅਹੀ ॥

इन के जोग एक तृय अही ॥

ਇਨ੍ਹਾ ਦੇ ਯੋਗ ਇਕ ਇਸਤਰੀ ਹੈ

ਏਕ ਸਾਹ ਕੇ ਜਾਈ ਕਹੀ ॥

एक साह के जाई कही ॥

ਜੋ ਇਕ ਸ਼ਾਹ ਦੇ ਘਰ ਪੈਦਾ ਹੋਈ ਦਸੀ ਜਾਦੀ ਹੈ।

ਜਯੋਂ ਇਹ ਨ੍ਰਿਪ ਪੁਰਖਨ ਕੋ ਰਾਜਾ ॥

ज्यों इह नृप पुरखन को राजा ॥

ਜਿਵੇਂ ਇਹ ਰਾਜ ਪੁਰਸ਼ਾ ਦਾ ਰਾਜਾ ਹੈ,

ਤ੍ਯੋ ਵਹੁ ਨਾਰਿ ਤ੍ਰਿਯਨ ਸਿਰਤਾਜਾ ॥੧੧॥

त्रयो वहु नारि तृयन सिरताजा ॥११॥

ਉਵੇਂ ਉਹ ਇਸਤਰੀ ਨਾਰੀਆਂ ਦੀ ਸਿਰਤਾਜ ਹੈ ॥੧੧॥

ਜੌ ਵਾ ਕੌ ਰਾਜਾ ਗ੍ਰਿਹ ਲ੍ਯਾਵੈ ॥

जौ वा कौ राजा गृह ल्यावै ॥

ਜੇ ਉਸ ਨੂੰ ਰਾਜਾ (ਆਪਣੇ) ਘਰ ਲੈ ਆਵੇ,

ਰਾਜ ਪਾਟ ਤਬ ਸਕਲ ਸੁਹਾਵੈ ॥

राज पाट तब सकल सुहावै ॥

ਤਾ (ਉਸ ਦਾ) ਸਾਰਾ ਰਾਜ-ਪਾਟ ਸ਼ੋਭਾਸ਼ਾਲੀ ਹੋ ਜਾਵੇਗਾ।

ਤਾਹਿ ਲਖੇ ਤ੍ਰਿਯ ਸਭ ਦੁਰਿ ਜਾਹੀ ॥

ताहि लखे तृय सभ दुरि जाही ॥

ਉਸ ਨੂੰ ਵੇਖ ਕੇ ਸਾਰੀਆਂ ਇਸਤਰੀਆਂ ਲੁਕ ਜਾਣਗੀਆਂ (ਭਾਵ-ਹੀਣੀਆਂ ਹੋ ਜਾਣਗੀਆਂ)

ਜਿਮਿ ਉਡਗਨ ਰਵਿ ਕੀ ਪਰਛਾਹੀ ॥੧੨॥

जिमि उडगन रवि की परछाही ॥१२॥

ਜਿਵੇਂ ਸੂਰਜ ਦੀ ਪਰਛਾਈ ਪੈਣ ਨਾਲ ਤਾਰੇ (ਛਿਪ ਜਾਦੇ ਹਨ) ॥੧੨॥

ਜਬ ਰਾਜੈ ਇਹ ਬਿਧਿ ਸੁਨ ਪਾਯੋ ॥

जब राजै इह बिधि सुन पायो ॥

ਜਦ ਰਾਜੇ ਨੇ ਇਸ ਤਰ੍ਹਾ ਸੁਣਿਆ

ਇਹੈ ਮਤੋ ਜਿਯ ਮਾਝ ਪਕਾਯੋ ॥

इहै मतो जिय माझ पकायो ॥

ਤਾ ਮਨ ਵਿਚ ਇਹ ਵਿਚਾਰ ਪੱਕਾ ਕੀਤਾ

ਦੁਰਾਚਾਰਿ ਇਸਤ੍ਰੀ ਪਰਹਰੌ ॥

दुराचारि इसत्री परहरौ ॥

ਕਿ ਦੁਰਾਚਾਰੀ ਇਸਤਰੀ ਨੂੰ ਤਿਆਗ ਦੇਵੇ

ਨਿਜੁ ਤ੍ਰਿਯ ਸਾਹ ਸੁਤਾ ਲੈ ਕਰੌ ॥੧੩॥

निजु तृय साह सुता लै करौ ॥१३॥

ਅਤੇ ਆਪਣੀ ਇਸਤਰੀ ਵਜੋਂ ਸ਼ਾਹ ਦੀ ਪੁੱਤਰੀ ਨੂੰ ਲੈ ਆਵੇ ॥੧੩॥

ਪ੍ਰਾਤੈ ਕਾਲ ਧਾਮ ਜਬ ਆਯੋ ॥

प्रातै काल धाम जब आयो ॥

ਜਦ (ਰਾਜਾ) ਸਵੇਰੇ ਘਰ ਨੂੰ ਆਇਆ ਤਾ ਲਾਗੀਆਂ

ਨੇਗੀ ਮਹਤਨ ਬੋਲਿ ਪਠਾਯੋ ॥

नेगी महतन बोलि पठायो ॥

ਅਤੇ ਚੌਧਰੀਆਂ ਨੂੰ ਬੁਲਾ ਲਿਆ।

ਸਾਹ ਸੁਤਾ ਜਿਹ ਤਿਹ ਬਿਧਿ ਲਈ ॥

साह सुता जिह तिह बिधि लई ॥

ਜਿਵੇਂ ਕਿਵੇਂ ਸ਼ਾਹ ਦੀ ਧੀ ਪ੍ਰਾਪਤ ਕਰ ਲਈ

ਰਾਨੀ ਡਾਰਿ ਹ੍ਰਿਦੈ ਤੇ ਦਈ ॥੧੪॥

रानी डारि हृदै ते दई ॥१४॥

ਅਤੇ ਰਾਣੀ ਨੂੰ ਦਿਲੋਂ ਕਢ ਦਿੱਤਾ ॥੧੪॥

ਦੋਹਰਾ ॥

दोहरा ॥

ਦੋਹਰਾ:

ਇਹ ਚਰਿਤ੍ਰ ਤਹ ਚੰਚਲਾ ਤਾ ਕੋ ਚਰਿਤ ਦਿਖਾਇ ॥

इह चरित्र तह चंचला ता को चरित दिखाइ ॥

ਇਹ ਚਰਿਤ ਉਸ ਇਸਤਰੀ ਨੇ ਉਸ (ਰਾਜੇ) ਨੂੰ ਵਿਖਾ ਕੇ

ਨਿਜੁ ਤ੍ਰਿਯ ਸਾਥ ਤੁਰਾਇ ਤਿਹ ਆਪਨ ਭਜਯੋ ਬਨਾਇ ॥੧੫॥

निजु तृय साथ तुराइ तिह आपन भज्यो बनाइ ॥१५॥
ਉਸ ਨੂੰ ਆਪਣੀ ਇਸਤਰੀ ਨਾਲੋਂ ਤੋੜ ਦਿੱਤਾ ਅਤੇ ਆਪ ਉਸ ਨਾਲ ਸੰਯੋਗ ਸੁਖ ਮਾਣਨ ਲਗੀ ॥੧੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚੌਦਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੧੪॥੫੯੭੩॥ਅਫਜੂੰ॥
इति स्री चरित्र पख्याने तृया चरित्रे मंत्री भूप संबादे तीन सौ चौदह चरित्र समापतम सतु सुभम सतु ॥३१४॥५९७३॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੧੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੧੪॥੫੯੭੩॥ ਚਲਦਾ॥

ਚੌਪਈ ॥
चौपई ॥
ਚੌਪਈ:

ਸਹਿਰ ਇਟਾਵਾ ਗੰਗ ਤੀਰ ਜਹ ॥
सहिर इटावा गंग तीर जह ॥
ਜਿਥੇ ਗੰਗਾ ਨਦੀ ਦੇ ਕੰਢੇ ਇਟਾਵਾ ਨਗਰ ਸੀ,

ਪਾਲ ਸੁ ਪਛਿਮ ਹੁਤੇ ਨ੍ਰਿਪਤਿ ਤਹ ॥
पाल सु पछिम हुते नृपति तह ॥
ਉਥੇ ਪਛਿਮ ਪਾਲ ਨਾ ਦਾ ਰਾਜਾ ਹੁੰਦਾ ਸੀ।

ਨਾਰਿ ਸੁ ਪਛਿਮ ਦੇ ਤਾ ਕੇ ਘਰ ॥
नारि सु पछिम दे ता के घर ॥
ਉਸ ਦੇ ਘਰ ਪਛਿਮ ਦੇ (ਦੇਈ) ਨਾ ਦੀ ਇਸਤਰੀ ਸੀ।

ਸੁਰੀ ਨਾਗਨੀ ਨਰੀ ਨ ਸਰਬਰ ॥੧॥
सुरी नागनी नरी न सरबर ॥१॥
ਉਸ ਦੇ ਸਮਾਨ ਕੋਈ ਦੇਵਤਾ, ਨਾਗ ਜਾ ਮਨੁੱਖ (ਨਰ) ਇਸਤਰੀ ਨਹੀਂ ਸੀ ॥੧॥

ਬਾਢੀ ਏਕ ਰਾਨਿਯਹਿ ਹੇਰਾ ॥
बाढी एक रानियहि हेरा ॥

ਰਾਣੀ ਨੇ (ਇਕ ਵਾਰ) ਇਕ ਬਾਢੀ (ਤਰਖਾਣ) ਨੂੰ ਵੇਖਿਆ

ਮਦਨ ਦੇਹ ਤਬ ਹੀ ਤਿਹ ਘੇਰਾ ॥

मदन देह तब ही तिह घेरा ॥

ਤਦ ਹੀ ਉਸ ਦੀ ਦੇਹ ਨੂੰ ਕਾਮ ਦੇਵ ਨੇ ਘੇਰ ਲਿਆ (ਅਰਥਾਤ ਕਾਮ ਨਾਲ ਆਤੁਰ ਹੋ ਗਈ)।

ਅਧਿਕ ਨੇਹ ਤਿਹ ਸਾਥ ਬਢਾਯੋ ॥

अधिक नेह तिह साथ बढायो ॥

ਉਸ ਨਾਲ (ਰਾਣੀ ਨੇ) ਬਹੁਤ ਪ੍ਰੇਮ ਵਧਾ ਲਿਆ

ਰਾਜਾ ਕੋ ਚਿਤ ਤੇ ਬਿਸਰਾਯੋ ॥੨॥

राजा को चित ते बिसरायो ॥२॥

ਅਤੇ ਰਾਜੇ ਨੂੰ ਚਿਤ ਤੋਂ ਭੁਲਾ ਦਿੱਤਾ ॥੨॥

ਐਸੀ ਰਸਿਗੀ ਤਾ ਸੌ ਨਾਰੀ ॥

ऐसी रसिगी ता सौ नारी ॥

ਉਸ ਨਾਲ (ਉਹ) ਇਸਤਰੀ ਅਜਿਹੀ ਲੀਨ ਹੋ ਗਈ,

ਜਾ ਤੇ ਪਤਿ ਤਨ ਪ੍ਰੀਤਿ ਬਿਸਾਰੀ ॥

जा ते पति तन प्रीति बिसारी ॥

ਜਿਸ ਕਰ ਕੇ ਉਸ ਨੇ ਪਤੀ ਦੀ ਪ੍ਰੀਤ ਨੂੰ ਭੁਲਾ ਦਿੱਤਾ।

ਗੇਰੂ ਘੋਰਿ ਪਾਨ ਕਰਿ ਲੀਯੋ ॥

गेरू घोरि पान करि लीयो ॥

(ਉਸ ਨੇ ਇਕ ਦਿਨ) ਗੇਰੂ ਘੋਲ ਕੇ ਪੀ ਲਈ

ਮੁਖ ਤੇ ਡਾਰਿ ਲਖਤ ਨ੍ਰਿਪ ਦੀਯੋ ॥੩॥

मुख ते डारि लखत नृप दीयो ॥३॥

ਅਤੇ ਰਾਜੇ ਦੇ ਵੇਖਦੇ ਹੋਇਆਂ ਮੂੰਹੋਂ ਕਢ (ਉਲਟ) ਦਿੱਤੀ ॥੩॥

ਜਾਨਾ ਸ੍ਰੋਣ ਬਦਨ ਤੇ ਬਮਾ ॥

जाना स्रोण बदन ते बमा ॥

(ਰਾਜੇ ਨੇ) ਸਮਝਿਆ (ਕਿ ਉਸ ਨੇ) ਮੂੰਹ ਤੋਂ ਲਹੂ ਦੀ ਉਲਟੀ ਕੀਤੀ ਹੈ।

ਨ੍ਰਿਪ ਮਨ ਮੈ ਇਹ ਸੂਲ ਨ ਛਮਾ ॥

नृप मन मै इह सूल न छमा ॥

ਰਾਜੇ ਤੋਂ ਇਹ ਦੁਖ (ਸੂਲ) ਨਾ ਸਹਾਰਿਆ ਗਿਆ।

ਅਤਿ ਆਤੁਰ ਹ੍ਵੈ ਬੈਦ ਬੁਲਾਏ ॥

अति आतुर ह्वै बैद बुलाए ॥

ਬਹੁਤ ਆਤੁਰ ਹੋ ਕੇ (ਉਸ ਨੇ) ਵੈਦ ਨੂੰ ਬੁਲਾਇਆ

ਚਿਹਨ ਰੋਗ ਤਿਹ ਨਾਰਿ ਸੁਨਾਏ ॥੪॥

चिहन रोग तिह नारि सुनाए ॥४॥

ਅਤੇ (ਵੈਦ ਨੂੰ) ਉਸ ਨਾਰੀ ਦੇ ਰੋਗ ਦੇ ਚਿੰਨ੍ਹ ਦਸੇ ॥੪॥

ਤਬ ਤਿਨ ਪੀ ਗੇਰੂ ਪੁਨਿ ਡਾਰਾ ॥

तब तिन पी गेरू पुनि डारा ॥

ਤਦ ਉਸ (ਇਸਤਰੀ) ਨੇ ਫਿਰ ਗੇਰੂ ਪੀ ਲਿਆ।

ਸ੍ਰੋਣ ਬਮਾ ਸਭਹੂਨ ਬਿਚਾਰਾ ॥

स्रोण बमा सभहून बिचारा ॥

(ਉਸ ਨੂੰ) ਸਭ ਨੇ ਲਹੂ ਦੀ ਉਲਟੀ ਸਮਝਿਆ।

ਤਬ ਪਤਿ ਸੋ ਇਮ ਨਾਰਿ ਉਚਾਰੋ ॥

तब पति सो इम नारि उचारो ॥

ਤਦ ਉਸ ਇਸਤਰੀ ਨੇ ਪਤੀ ਨੂੰ ਕਿਹਾ,

ਅਬ ਰਾਨੀ ਕਹ ਮਰੀ ਬਿਚਾਰੋ ॥੫॥

अब रानी कह मरी बिचारो ॥५॥

ਹੁਣ ਰਾਣੀ ਨੂੰ ਮਰਿਆ ਹੀ ਸਮਝੋ ॥੫॥

ਰਾਨੀ ਕਹਤ ਨ੍ਰਿਪਤਿ ਸੋ ਕਰਿਯਹੁ ॥

रानी कहत नृपति सो करियहु ॥

ਰਾਣੀ ਰਾਜੇ ਨੂੰ ਕਹਿਣ ਲਗੀ ਕਿ (ਤੁਸੀਂ) (ਜੋ ਮੈਂ ਕਿਹਾ ਹੈ) ਉਹੀ ਕਰਨਾ।

ਮੇਰੋ ਬਹੁਰਿ ਨ ਬਦਨ ਨਿਹਰਿਯਹੁ ॥

मेरो बहुरि न बदन निहरियहु ॥

ਮੇਰਾ ਮੂੰਹ ਫਿਰ ਨਾ ਵੇਖਣਾ।

ਔਰ ਸਖੀ ਕਾਹੂ ਨ ਦਿਖੈਯੋ ॥

और सखी काहू न दिखैयो ॥

ਹੋਰ ਕਿਸੇ ਸਖੀ ਨੂੰ ਵੀ ਨਹੀਂ ਵਿਖਾਉਣਾ।

ਰਾਨੀ ਜਾਇ ਜਾਰ ਘਰਿ ਐਯੋ ॥੬॥

रानी जाइ जार घरि ऐयो ॥६॥

ਰਾਣੀ ਨੂੰ ਜਾ ਕੇ ਸਾੜ ਕੇ ਹੀ ਘਰ ਆਉਣਾ ॥੬॥

ਸਾਚ ਬਚਨ ਜੜ ਸੁਨਤ ਉਚਰਿ ਕੈ ॥

साच बचन जड़ सुनत उचरि कै ॥

ਮੂਰਖ (ਰਾਜੇ ਨੇ ਰਾਣੀ ਨੂੰ) ਸਚਾ ਬਚਨ ਉਚਰਦਿਆਂ ਸੁਣਿਆ।

ਦਮ ਕਹ ਰੋਕਿ ਗਈ ਜਨੁ ਮਰਿ ਕੈ ॥

दम कह रोकि गई जनु मरि कै ॥

(ਉਸ ਨੇ) ਸੁਆਸ ਇਸ ਤਰ੍ਹਾ ਰੋਕੇ ਮਾਨੋ ਮਰ ਹੀ ਗਈ ਹੋਵੇ।

ਆਂਸੁ ਪੁਲਿਤ ਅਖੀਆਂ ਪਤਿ ਭਈ ॥

ਆਁਸੁ ਪੁਲਿਤ ਅਖੀਆਁ ਪਤਿ ਭਈ ॥

ਪਤੀ ਦੀਆਂ ਅੱਖਾ ਵਿਚ ਹੰਝੂ ਨਿਕਲ ਆਏ।

ਤਬ ਹੀ ਜਾਰ ਸਾਥ ਉਠਿ ਗਈ ॥੭॥

तब ही जार साथ उठि गई ॥७॥

ਤਦੋਂ (ਰਾਣੀ ਮੌਕਾ ਤਾੜ ਕੇ) ਯਾਰ ਨਾਲ ਨਿਕਲ ਗਈ ॥੭॥

ਆਂਖਿ ਪੂੰਛਿ ਨ੍ਰਿਪ ਹੇਰੈ ਕਹਾ ॥

आँखि पूँछि नृप हेरै कहा ॥

ਅੱਖਾ ਪੂੰਝ ਕੇ ਰਾਜਾ ਵੇਖਣ ਲਗਾ (ਕਿ ਉਹ) ਕਿਥੇ ਗਈ ਹੈ।

ਊਹਾ ਨ ਅੰਗ ਤਵਨ ਕੋ ਰਹਾ ॥

ऊहा न अंग तवन को रहा ॥

ਉਥੇ ਤਾ ਉਸ ਦਾ ਸ਼ਰੀਰ ਨਹੀਂ ਸੀ।

ਤਬ ਸਖਿਯਨ ਇਹ ਭਾਤਿ ਉਚਾਰਿਯੋ ॥

तब सखियन इह भाति उचारियो ॥

ਤਦ ਸਖੀਆਂ ਨੇ ਇਸ ਤਰ੍ਹਾ ਕਿਹਾ।

ਭੇਦ ਅਭੇਦ ਪਸੁ ਨ੍ਰਿਪ ਨ ਬਿਚਾਰਿਯੋ ॥੮॥

भेद अभेद पसु नृप न बिचारियो ॥८॥

ਮੂਰਖ ਰਾਜਾ ਭੇਦ ਅਭੇਦ ਨੂੰ ਨਾ ਸਮਝ ਸਕਿਆ ॥੮॥

ਰਾਨੀ ਗਈ ਸਦੇਹ ਸ੍ਵਰਗ ਕਹ ॥

रानी गई सदेह स्वरग कह ॥

(ਸਖੀਆਂ ਕਹਿਣ ਲਗੀਆਂ) ਰਾਣੀ ਦੇਹ ਸਹਿਤ ਸਵਰਗ ਨੂੰ ਚਲੀ ਗਈ ਹੈ।

ਛੋਰਿ ਗਈ ਹਮ ਕੌ ਕਤ ਮਹਿ ਮਹ ॥

छोरि गई हम कौ कत महि मह ॥

(ਪਤਾ ਨਹੀਂ) ਸਾਨੂੰ ਕਿਉਂ ਇਸ ਧਰਤੀ ਉਤੇ ਛਡ ਗਈ ਹੈ।

ਮੂਰਖ ਸਾਚੁ ਇਹੈ ਲਹਿ ਲਈ ॥

मूरख साचु इहै लहि लई ॥

ਮੂਰਖ (ਰਾਜੇ) ਨੇ ਇਸੇ ਨੂੰ ਸਚ ਸਮਝ ਲਿਆ

ਦੇਹ ਸਹਿਤ ਸੁਰਪੁਰ ਤ੍ਰਿਯ ਗਈ ॥੯॥

देह सहित सुरपुर तृय गई ॥९॥

ਕਿ ਰਾਣੀ ਦੇਹ ਸਮੇਤ ਸਵਰਗ ਨੂੰ ਚਲੀ ਗਈ ਹੈ ॥੯॥

ਜੇ ਜੇ ਪੁੰਨ੍ਯਵਾਨ ਹੈ ਲੋਗਾ ॥

जे जे पुँन्रयवान है लोगा ॥

ਜਿਹੜੇ ਜਿਹੜੇ ਲੋਕ ਪੁੰਨਵਾਨ ਹਨ,

ਤੇ ਤੇ ਹੈ ਇਹ ਗਤਿ ਕੇ ਜੋਗਾ ॥

ते ते है इह गति के जोगा ॥

ਉਹ ਉਹ ਇਸ ਗਤੀ (ਸਵਰਗ ਜਾਣ) ਦੇ ਯੋਗ ਹਨ।

ਜਿਨ ਇਕ ਚਿਤ ਹ੍ਵੈ ਕੈ ਹਰਿ ਧ੍ਯਾਯੋ ॥

जिन इक चित ह्वै कै हरि ध्यायो ॥

ਜਿਨ੍ਹਾ ਨੇ ਇਕ ਚਿਤ ਹੋ ਕੇ ਪਰਮਾਤਮਾ ਦੀ ਆਰਾਧਨਾ ਕੀਤੀ,

ਤਾ ਕੇ ਕਾਲ ਨਿਕਟ ਨਹਿ ਆਯੋ ॥੧੦॥

ता के काल निकट नहि आयो ॥१०॥

(ਫਿਰ) ਕਾਲ ਉਨ੍ਹਾ ਦੇ ਨੇੜੇ ਨਹੀਂ ਆ ਸਕਿਆ ॥੧੦॥

ਇਕ ਚਿਤ ਜੋ ਧ੍ਯਾਵਤ ਹਰਿ ਭਏ ॥

इक चित जो ध्यावत हरि भए ॥

ਜੋ ਇਕ ਮਨ ਨਾਲ ਹਰਿ ਦਾ ਧਿਆਨ ਧਰਦੇ ਹਨ।

ਦੇਹ ਸਹਤ ਸੁਰਪੁਰ ਤੇ ਗਏ ॥

देह सहत सुरपुर ते गए ॥

ਉਹ ਦੇਹ ਸਮੇਤ ਸਵਰਗ ਨੂੰ ਜਾਂਦੇ ਹਨ।

ਭੇਦ ਅਭੇਦ ਕੀ ਕ੍ਰਿਯਾ ਨ ਪਾਈ ॥

भेद अभेद की कृया न पाई ॥

(ਮੂਰਖ ਰਾਜਾ) ਭੇਦ ਅਭੇਦ ਦੀ ਚਾਲ ਨੂੰ ਨਾ ਸਮਝਿਆ

ਮੂਰਖ ਸਤਿ ਇਹੈ ਠਹਰਾਈ ॥੧੧॥

मूरख सति इहै ठहराई ॥११॥

ਅਤੇ ਮੂਰਖ ਨੇ ਇਸੇ ਨੂੰ ਸਚ ਮੰਨ ਲਿਆ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪੰਦ੍ਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੧੫॥੫੯੮੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ पंद्रह चरित्र समापतम सतु सुभम सतु ॥३१५॥५९८४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੧੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੧੫॥੫੯੮੪॥ ਚਲਦਾ॥

ਚੌਪਈ ॥

चौपई ॥

ਚੌਪਈ:

ਸਹਿਰ ਸੁਨਾਰ ਗਾਵ ਸੁਨਿਯਤ ਜਹ ॥

सहिर सुनार गाव सुनियत जह ॥

ਜਿਥੇ ਸੁਨਾਰ ਗਾਵ ਨਾ ਦਾ (ਇਕ) ਸ਼ਹਿਰ ਸੁਣੀਂਦਾ ਸੀ,

ਰਾਇ ਬੰਗਾਲੀ ਸੈਨ ਬਸਤ ਤਹ ॥

राइ बंगाली सैन बसत तह ॥

ਉਥੇ ਬੰਗਾਲੀ ਸੈਨ ਦਾ ਰਾਜਾ ਰਹਿੰਦਾ ਸੀ।

ਸ੍ਰੀ ਬੰਗਾਲ ਮਤੀ ਤਿਹ ਰਾਨੀ ॥

स्री बंगाल मती तिह रानी ॥

ਬੰਗਾਲ ਮਤੀ ਉਸ ਦੀ ਰਾਣੀ ਸੀ।

ਸੁੰਦਰ ਭਵਨ ਚਤ੍ਰਦਸ ਜਾਨੀ ॥੧॥

सुँदर भवन चत्रदस जानी ॥१॥

ਉਹ ਚੌਦਾ ਲੋਕਾ ਵਿਚ ਸੁੰਦਰ ਜਾਣੀ ਜਾਦੀ ਸੀ ॥੧॥

ਬੰਗ ਦੇਇ ਦੁਹਿਤਾ ਇਕ ਤਾ ਕੇ ॥

बंग देइ दुहिता इक ता के ॥

ਉਸ ਦੇ (ਘਰ) ਇਕ ਬੰਗ ਦੇਈ ਨਾ ਦੀ ਧੀ ਸੀ।

ਔਰ ਸੁੰਦਰੀ ਸਮ ਨਹਿ ਜਾ ਕੇ ॥

और सुँदरी सम नहि जा के ॥

ਉਸ ਵਰਗੀ ਕੋਈ ਹੋਰ ਸੁੰਦਰੀ ਨਹੀਂ ਸੀ।

ਤਿਨ ਇਕ ਪੁਰਖ ਨਿਹਾਰੋ ਜਬ ਹੀ ॥

तिन इक पुरख निहारो जब ही ॥

ਉਸ ਨੇ ਜਦ ਹੀ ਇਕ ਪੁਰਸ਼ ਵੇਖਿਆ,

ਕਾਮ ਦੇਵ ਕੇ ਬਸਿ ਭੀ ਤਬ ਹੀ ॥੨॥

काम देव के बसि भी तब ही ॥२॥

ਤਦ ਕਾਮ ਦੇਵ ਦੇ ਵਸ ਵਿਚ ਹੋ ਗਈ ॥੨॥

ਸੂਰ ਸੂਰ ਕਹਿ ਭੂ ਪਰ ਪਰੀ ॥

सूर सूर कहि भू पर परी ॥

ਉਹ 'ਸੂਲ ਸੂਲ' ਕਹਿੰਦੀ ਹੋਈ ਧਰਤੀ ਉਤੇ ਡਿਗ ਪਈ,

ਜਨੁ ਗਜ ਬੇਲ ਬਾਵ ਕੀ ਹਰੀ ॥

जनु गज बेल बाव की हरी ॥

ਮਾਨੋ ਹਵਾ (ਦੇ ਝੌਂਕੇ) ਨਾਲ ਟੁੱਟੀ ਹੋਈ ਨਾਗ ਵੇਲ (ਧਰਤੀ ਉਤੇ ਡਿਗੀ ਹੋਵੇ)।

ਸੁ ਛਬਿ ਰਾਇ ਸੁਧਿ ਪਾਇ ਬੁਲਾਇਸਿ ॥

सु छबि राइ सुधि पाइ बुलाइसि ॥

ਹੋਸ਼ ਆਉਣ ਤੇ ਉਸ ਨੇ ਛਬਿ ਰਾਇ ਨੂੰ ਬੁਲਾਇਆ

ਕਾਮ ਭੋਗ ਰੁਚਿ ਮਾਨ ਮਚਾਇਸਿ ॥੩॥

काम भोग रुचि मान मचाइसि ॥३॥

ਅਤੇ (ਉਸ ਨਾਲ) ਰੁਚੀ ਪੂਰਵਕ ਕਾਮ-ਕ੍ਰੀੜਾ ਕੀਤੀ ॥੩॥

ਬਧਿ ਗੀ ਕੁਅਰਿ ਸਜਨ ਕੇ ਨੇਹਾ ॥

बधि गी कुअरि सजन के नेहा ॥

ਰਾਜ ਕੁਮਾਰੀ ਸਜਨ ਦੇ ਪ੍ਰੇਮ ਵਿਚ ਇਸ ਪ੍ਰਕਾਰ ਬੰਨ੍ਹੀ ਗਈ,

ਜਿਮਿ ਲਾਗਤ ਸਾਵਨ ਕੋ ਮੇਹਾ ॥

जिमि लागत सावन को मेहा ॥

ਜਿਵੇਂ ਸਾਵਣ ਦਾ ਮੀਂਹ ਵਰ੍ਹ ਰਿਹਾ ਹੋਵੇ।

ਸੂਰ ਸੂਰ ਕਹਿ ਗਿਰੀ ਪ੍ਰਿਥੀ ਪਰ ॥

सूर सूर कहि गिरी पृथी पर ॥

ਉਹ 'ਸੂਲ ਸੂਲ' ਕਹਿੰਦੀ ਹੋਈ ਧਰਤੀ ਉਤੇ ਡਿਗ ਪਈ।

ਤਾਤ ਮਾਤ ਆਈ ਸਖਿ ਸਭ ਘਰ ॥੪॥

तात मात आई सखि सभ घर ॥४॥

(ਉਸ ਦੇ) ਮਾਤਾ ਪਿਤਾ ਅਤੇ ਸਖੀਆਂ ਘਰ ਆ ਗਈਆਂ ॥੪॥

ਮਾਤ ਪਰੀ ਦੁਹਿਤਾ ਕਹ ਜਨਿਯਹੁ ॥

मात परी दुहिता कह जनियहु ॥

(ਸਖੀ ਨੇ ਕਿਹਾ) ਹੇ ਮਾਤਾ! (ਤੁਸੀਂ ਆਪਣੀ) ਪੁੱਤਰੀ ਨੂੰ ਪਰੀ ਕਰ ਕੇ ਸਮਝੋ।

ਤਾ ਤਨ ਜੀਏ ਕੁਅਰਿ ਪ੍ਰਮਨਿਯਹੁ ॥

ता तन जीए कुअरि प्रमनियहु ॥

ਕੁਮਾਰੀ ਇਸੇ (ਪਰੀ ਵਾਲੇ) ਸ਼ਰੀਰ ਵਿਚ ਜੀਉਂਦੀ ਮੰਨੋ।

ਜੋ ਮੈ ਕਹਤ ਤੁਮੈ ਸੋ ਕਰਿਯਹੁ ॥

जो मै कहत तुमै सो करियहु ॥

ਜੋ ਮੈਂ ਕਹਿੰਦੀ ਹਾ, ਤੁਸੀਂ ਉਹੀ ਕਰਨਾ।

ਛੋਰਿ ਕਫਨ ਮੁਖਿ ਨਹਿਨ ਨਿਹਰਿਯਹੁ ॥੫॥

छोरि कफन मुखि नहिन निहरियहु ॥५॥

ਇਸ ਦਾ ਕਫ਼ਨ ਚੁਕ ਕੇ ਮੂੰਹ ਵੀ ਨਹੀਂ ਵੇਖਣਾ ॥੫॥

ਤੁਮ ਕੌ ਤਾਤ ਮਾਤ ਦੁਖ ਹ੍ਵੈ ਹੈ ॥

तुम कौ तात मात दुख ह्वै है ॥

ਹੇ ਮਾਤਾ ਪਿਤਾ! ਤੁਹਾਨੂੰ ਦੁਖ ਹੋਵੇਗਾ,

ਤੁਮਰੀ ਸੁਤਾ ਅਧੋਗਤ ਜੈ ਹੈ ॥

तुमरी सुता अधोगत जै है ॥

(ਪਰ ਅਜਿਹਾ ਕਰਨ ਨਾਲ) ਤੁਹਾਡੀ ਪੁੱਤਰੀ ਅਧੋਗਤੀ ਨੂੰ ਪ੍ਰਾਪਤ ਹੋਵੇਗੀ।

ਹਮਰੋ ਕਛੂ ਨ ਸੋਕਹਿ ਧਰਿਯਹੁ ॥

हमरो कछू न सोकहि धरियहु ॥

(ਉਹ ਕਹਿ ਗਈ ਹੈ ਕਿ) ਮੇਰਾ ਕਦੇ ਦੁਖ ਨਾ ਮਨਾਉਣਾ

ਛਮਾਪਰਾਧ ਹਮਾਰੋ ਕਰਿਯਹੁ ॥੬॥

छमापराध हमारो करियहु ॥६॥

ਅਤੇ ਮੇਰੇ ਅਪਰਾਧ ਮਾਫ਼ ਕਰ ਦੇਣਾ ॥੬॥

ਰਵਿ ਸਸਿ ਕੌਂ ਮੈ ਮੁਖ ਨ ਦਿਖਾਰਾ ॥

रवि ससि कौ मै मुख न दिखारा ॥

ਮੈਂ ਸੂਰਜ ਅਤੇ ਚੰਦ੍ਰਮਾ ਨੂੰ ਮੁਖ ਨਹੀਂ ਵਿਖਾਇਆ,

ਅਬ ਹੇਰੈ ਕਸ ਅੰਗਨ ਹਮਾਰਾ ॥

अब हेरै कस अंगन हमारा ॥

(ਫਿਰ) ਹੁਣ ਕੋਈ ਮੇਰਾ ਸ਼ਰੀਰ ਕਿਸ ਲਈ ਵੇਖੇ।

ਸਾਸ ਘੂਟਿ ਜਨੁ ਕਰਿ ਮਰਿ ਗਈ ॥

सास घूटि जनु करि मरि गई ॥

(ਇੰਜ ਪ੍ਰਤੀਤ ਹੁੰਦਾ ਹੈ) ਮਾਨੋ ਸਾਹ ਘੁਟ ਕੇ ਮਰ ਗਈ ਹੋਵੇ।

ਸਖਿਯਨ ਲਪਿਟਿ ਬਸਤ੍ਰ ਮਹਿ ਲਈ ॥੭॥

सखियन लपिटि बसत्र महि लई ॥७॥

ਸਖੀਆਂ ਨੇ ਉਸ ਨੂੰ ਬਸਤ੍ਰਾ ਵਿਚ ਲਪੇਟ ਲਿਆ ॥੭॥

ਬਕਰੀ ਬਾਧਿ ਸਿਰ੍ਹੀ ਮਧਿ ਦੀਨੀ ॥

बकरी बाधि सिर्रही मधि दीनी ॥

(ਉਨ੍ਹਾ ਨੇ) ਸਿੜ੍ਹੀ (ਅਰਥੀ ਦੇ ਤਖਤੇ) ਵਿਚ ਬਕਰੀ ਬੰਨ੍ਹ ਦਿੱਤੀ।

ਛੋਰ ਬਸਤ੍ਰ ਪਿਤੁ ਮਾਤ ਨ ਚੀਨੀ ॥

छोर बसत्र पितु मात न चीनी ॥

ਮਾਤਾ ਪਿਤਾ ਨੇ ਵੀ ਕਪੜਾ ਚੁਕ ਕੇ ਨਾ ਵੇਖਿਆ।

ਦੁਹੂੰ ਸੁਤਾ ਕੋ ਬਚਨ ਸੰਭਾਰਾ ॥

दुहूँ सुता को बचन संभारा ॥

ਦੋਹਾ ਨੇ ਪੁੱਤਰੀ ਦਾ ਬਚਨ ਯਾਦ ਰਖਿਆ।

ਸਲ ਕੇ ਮਾਝ ਬਕਰਿਯਹਿ ਜਾਰਾ ॥੮॥

सल के माझ बकरियहि जारा ॥८॥

ਚਿੱਤਾ ('ਸਲ') ਵਿਚ ਬਕਰੀ ਨੂੰ ਸਾੜ ਦਿੱਤਾ ॥੮॥

ਗਈ ਜਾਰ ਸੰਗ ਰਾਜ ਕੁਮਾਰੀ ॥

गई जार संग राज कुमारी ॥

ਰਾਜ ਕੁਮਾਰੀ ਯਾਰ ਨਾਲ ਚਲੀ ਗਈ।

ਭੇਦ ਅਭੇਦ ਕਿਨੀ ਨ ਬਿਚਾਰੀ ॥

भेद अभेद किनी न बिचारी ॥

ਕਿਸੇ ਨੇ ਵੀ ਭੇਦ ਅਭੇਦ ਨੂੰ ਨਾ ਵਿਚਾਰਿਆ।

ਦੁਹਿਤਾ ਮਰੀ ਜਾਰਿ ਜਨੁ ਦੀਨੀ ॥

दुहिता मरी जारि जनु दीनी ॥

(ਉਨ੍ਹਾ ਨੇ) ਪੁੱਤਰੀ ਨੂੰ ਮਰਿਆ ਜਾਣ ਕੇ ਸਾੜ ਦਿੱਤਾ,

ਤ੍ਰਿਯ ਚਰਿਤ੍ਰ ਕੀ ਕ੍ਰਿਯਾ ਨ ਚੀਨੀ ॥੯॥

तृय चरित्र की कृया न चीनी ॥९॥

ਪਰ ਇਸਤਰੀ ਦੇ ਚਰਿਤ੍ਰ ਦੀ ਗਤੀ ਨੂੰ ਨਾ ਸਮਝਿਆ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸੋਲਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੧੬॥੫੯੯੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ सोलह चरित्र समापतम सतु सुभम सतु ॥३१६॥५९९३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੧੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੧੬॥੫੯੯੩॥ ਚਲਦਾ॥

ਚੌਪਈ ॥

चौपई ॥

ਚੌਪਈ:

ਮੰਤ੍ਰੀ ਕਥਾ ਉਚਾਰੀ ਔਰੈ ॥

मंत्री कथा उचारी औरै ॥

ਮੰਤ੍ਰੀ ਨੇ ਹੋਰ ਕਥਾ ਦਾ ਬਖਾਨ ਕੀਤਾ

ਰਾਜਾ ਦੇਸ ਬੰਗਲਾ ਗੌਰੈ ॥

राजा देस बंगला गौरै ॥

ਕਿ ਬੰਗਲਾ ਦੇਸ ਦਾ (ਇਕ) ਗੌੜ ਰਾਜਾ ਸੀ।

ਸਮਨ ਪ੍ਰਭਾ ਤਾ ਕੀ ਪਟਰਾਨੀ ॥

समन प्रभा ता की पटरानी ॥

ਸਮਨ ਪ੍ਰਭਾ ਉਸ ਦੀ ਪਟਰਾਣੀ ਸੀ

ਜਿਹ ਸਮ ਸੁਨੀ ਨ ਕਿਨੀ ਬਖਾਨੀ ॥੧॥

जिह सम सुनी न किनी बखानी ॥१॥

ਜਿਸ ਵਰਗੀ ਨਾ (ਕੋਈ ਹੋਰ) ਸੁਣੀ ਹੈ ਅਤੇ ਨਾ ਹੀ ਕਿਸੇ ਦਸੀ ਹੈ ॥੧॥

ਪੁਹਪ ਪ੍ਰਭਾ ਇਕ ਰਾਜ ਦੁਲਾਰੀ ॥

पुहप प्रभा इक राज दुलारी ॥

(ਉਨ੍ਹਾ ਦੀ) ਪੁਹਪ ਪ੍ਰਭਾ ਨਾ ਦੀ ਇਕ ਪੁੱਤਰੀ ਸੀ।

ਬਹੁਰਿ ਬਿਧਾਤਾ ਤਸਿ ਨ ਸਵਾਰੀ ॥

बहुरि बिधाता तसि न सवारी ॥

ਉਸ ਵਰਗੀ ਵਿਧਾਤਾ ਨੇ ਹੋਰ ਨਹੀਂ ਬਣਾਈ।

ਤਾ ਕੀ ਆਭਾ ਜਾਤ ਨ ਕਹੀ ॥

ता की आभा जात न कही ॥

ਉਸ ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਜਨੁ ਕਰਿ ਫੂਲਿ ਅਬਾਸੀ ਰਹੀ ॥੨॥

जनु करि फूलि अबासी रही ॥२॥

(ਇੰਜ ਲਗਦੀ ਸੀ) ਮਾਨੋ ਗੁਲਬਾਸੀ ਖਿੜੀ ਹੋਵੇ ॥੨॥

ਭੂਮਿ ਗਿਰੀ ਤਾ ਕੀ ਸੁੰਦ੍ਰਾਈ ॥

भूमि गिरी ता की सुँद्राई ॥

ਉਸ ਦੀ ਸੁੰਦਰਤਾ ਧਰਤੀ ਉਤੇ ਵਿਛੀ ਪਈ ਸੀ,

ਤਾ ਤੇ ਅਬਾਸੀ ਲਈ ਲਲਾਈ ॥

ता ते अबासी लई ललाई ॥

(ਮਾਨੋ) ਉਸ ਤੋਂ ਗੁਲਬਾਸੀ ਨੇ ਲਾਲੀ ਲਈ ਹੋਵੇ।

ਗਾਲ੍ਹਨ ਤੇ ਜੋ ਰਸ ਚੁਇ ਪਰਾ ॥

गाल्हन ते जो रस चुइ परा ॥

(ਉਸ ਦੀਆਂ) ਗਲ੍ਹਾ ਤੋਂ ਜੋ ਰਸ ਚੋਇਆ ਹੋਇਆ ਸੀ,

ਭਯੋ ਗੁਲਾਬ ਤਿਸੀ ਤੇ ਹਰਾ ॥੩॥

भयो गुलाब तिसी ते हरा ॥३॥

ਉਸੇ ਤੋਂ ਗੁਲਾਬ ਹਰਾ ਭਰਾ ਹੋਇਆ ਸੀ ॥੩॥

ਜੋਬਨ ਜਬ ਆਯੋ ਅੰਗ ਤਾ ਕੇ ॥

जोबन जब आयो अंग ता के ॥

ਜਦੋਂ ਉਸ ਦੇ ਸ਼ਰੀਰ ਵਿਚ ਜੋਬਨ ਆਇਆ,

ਸਾਹ ਏਕ ਆਯੌ ਤਬ ਵਾ ਕੇ ॥

साह एक आयौ तब वा के ॥

ਤਾ ਉਸ ਪਾਸ ਇਕ ਸ਼ਾਹ ਆਇਆ।

ਏਕ ਪੁਤ੍ਰ ਸੁੰਦਰਿ ਤਿਹ ਸੰਗਾ ॥

एक पुत्र सुँदरि तिह संगा ॥

ਉਸ (ਸ਼ਾਹ) ਨਾਲ ਇਕ ਸੁੰਦਰ ਪੁੱਤਰ ਸੀ,

ਜਨ ਮਨਸਾ ਦ੍ਵੈ ਜਏ ਅਨੰਗਾ ॥੪॥

जन मनसा द्वै जए अनंगा ॥४॥

ਮਾਨੋ ਮਨਸਾ ਨੂੰ ਦੋ ਕਾਮ ਦੇਵਾ ਨੂੰ ਜਨਮ ਦਿੱਤਾ ਹੋਵੇ ॥੪॥

ਗਾਜੀ ਰਾਇ ਨਾਮ ਤਿਹ ਨਰ ਕੋ ॥

गाजी राइ नाम तिह नर को ॥

ਉਸ ਬੰਦੇ ਦਾ ਨਾ ਗਾਜੀ ਰਾਇ ਸੀ,

ਕੰਕਨ ਜਾਨ ਕਾਮ ਕੇ ਕਰ ਕੋ ॥

कंकन जान काम के कर को ॥

ਮਾਨੋ ਕਾਮ ਦੇਵ ਦੇ ਹੱਥ ਦਾ ਕੜਾ ਹੋਵੇ।

ਭੂਖਨ ਕੋ ਭੂਖਨ ਤਿਹ ਮਾਨੋ ॥

भूखन को भूखन तिह मानो ॥

ਉਸ ਨੂੰ ਗਹਿਣਿਆਂ ਨੂੰ ਸਜਾਉਣ ਵਾਲਾ ਮਨੋ

ਦੂਖਨ ਕੋ ਦੂਖਨ ਪਹਿਚਾਨੋ ॥੫॥

दूखन को दूखन पहिचानो ॥५॥

ਅਤੇ ਦੋਖੀਆਂ ਨੂੰ ਦੁਖੀ ਕਰਨ ਵਾਲਾ ਸਮਝੋ ॥੫॥

ਪੁਹਪ ਪ੍ਰਭਾ ਤਾ ਕੋ ਜਬ ਲਹਾ ॥

पुहप प्रभा ता को जब लहा ॥

ਪੁਹਪ ਪ੍ਰਭਾ ਨੇ ਜਦੋਂ ਉਸ ਨੂੰ ਵੇਖਿਆ,

ਮਨ ਬਚ ਕ੍ਰਮ ਐਸੇ ਕਰ ਕਹਾ ॥

मन बच क्रम ऐसे कर कहा ॥

ਤਾ ਮਨ ਬਚ ਕਰਮ ਕਰ ਕੇ ਇਸ ਤਰ੍ਹਾ ਕਿਹਾ,

ਐਸਿ ਕਰੌ ਮੈ ਕਵਨ ਉਪਾਈ ॥

ऐसि करौ मै कवन उपाई ॥

ਮੈਂ ਅਜਿਹਾ ਕਿਹੜਾ ਉਪਾ ਕਰਾ

ਮੋਰਿ ਇਹੀ ਸੰਗ ਹੋਇ ਸਗਾਈ ॥੬॥

मोरि इही संग होइ सगाई ॥६॥

ਕਿ ਮੇਰੀ ਇਸ ਨਾਲ ਮੰਗਣੀ ਹੋ ਜਾਏ ॥੬॥

ਪ੍ਰਾਤਹਿ ਕਾਲ ਸੁਯੰਬਰ ਕਿਯਾ ॥

प्रातहि काल सुयंबर किया ॥

ਸਵੇਰ ਵੇਲੇ ਹੀ ਉਸ ਨੇ ਸੁਅੰਬਰ ਕਰ ਦਿੱਤਾ

ਕੁੰਕਮ ਡਾਰਿ ਤਿਸੀ ਪਰ ਦਿਯਾ ॥

कुँकम डारि तिसी पर दिया ॥

ਅਤੇ ਉਸੇ ਉਤੇ ਕੇਸਰ ਪਾ ਦਿੱਤਾ।

ਅਰੁ ਪੁਹਪਨ ਤੈ ਡਾਰਿਸਿ ਹਾਰਾ ॥

अरु पुहपन तै डारिसि हारा ॥

ਅਤੇ ਫੁਲਾ ਦਾ ਹਾਰ ਵੀ ਪਾ ਦਿੱਤਾ।

ਹੇਰਿ ਰਹੇ ਮੁਖ ਭੂਪ ਅਪਾਰਾ ॥੭॥

हेरि रहे मुख भूप अपारा ॥७॥

ਹੋਰ ਅਨੇਕਾ ਰਾਜੇ ਮੂੰਹ ਵੇਖਦੇ ਰਹਿ ਗਏ ॥੭॥

ਤਿਹ ਨ੍ਰਿਪ ਸੁਤ ਸਭਹੂੰ ਕਰਿ ਜਾਨਾ ॥

तिह नृप सुत सभहूँ करि जाना ॥

ਸਭ ਨੇ ਉਸ ਨੂੰ ਰਾਜ-ਕੁਮਾਰ ਸਮਝ ਲਿਆ,

ਸਾਹ ਪੁਤ੍ਰ ਕਿਨਹੂੰ ਨ ਪਛਾਨਾ ॥

ਸਾਹ ਪੁਤ੍ਰ ਕਿਨਹੂੰ ਨ ਪਛਾਨਾ ॥
ਸ਼ਾਹ ਦਾ ਪੁੱਤਰ ਕਿਸੇ ਨੇ ਨਾ ਪਛਾਣਿਆ।

ਮਾਤ ਪਿਤਾ ਨਹਿ ਭੇਦ ਬਿਚਰਾ ॥
मात पिता नहि भेद बिचरा ॥
ਮਾਤਾ ਪਿਤਾ ਨੇ ਵੀ ਭੇਦ ਨਾ ਸਮਝਿਆ।

ਇਹ ਛਲ ਕੁਅਰਿ ਸਭਨ ਕਹ ਛਰਾ ॥੮॥
इह छल कुअरि सभन कह छरा ॥८॥
ਇਸ ਤਰ੍ਹਾ ਰਾਜ ਕੁਮਾਰੀ ਨੇ ਸਭ ਨੂੰ ਛਲ ਲਿਆ ॥੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਤ੍ਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੧੭॥੬੦੦੧॥ਅਫਜੂੰ॥
इति स्री चरित्र पख्याने तृया चरित्रे मंत्री भूप संबादे तीन सौ सत्रह चरित्र समापतम सतु सुभम सतु ॥३१७॥६००१॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੧੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੧੭॥੬੦੦੧॥ ਚਲਦਾ॥

ਚੌਪਈ ॥
चौपई ॥
ਚੌਪਈ:

ਮਰਗਜ ਸੈਨ ਹੁਤੋ ਇਕ ਨ੍ਰਿਪ ਬਰ ॥
मरगज सैन हुतो इक नृप बर ॥
ਮਰਗਜ ਸੈਨ ਨਾ ਦਾ ਇਕ ਚੰਗਾ ਰਾਜਾ ਸੀ।

ਮਰਗਜ ਦੇਇ ਨਾਰਿ ਜਾ ਕੇ ਘਰ ॥
मरगज देइ नारि जा के घर ॥
ਉਸ ਦੇ ਘਰ ਮਰਗਜ ਦੇਈ ਨਾ ਦੀ ਇਸਤਰੀ ਸੀ।

ਰੂਪਵਾਨ ਧਨਵਾਨ ਬਿਸਾਲਾ ॥
रूपवान धनवान बिसाला ॥

(ਰਾਜਾ) ਬਹੁਤ ਰੂਪਵਾਨ ਅਤੇ ਧਨਵਾਨ ਸੀ।

ਭਿਛਕ ਕਲਪਤਰੁ ਦ੍ਰੁਜਨਨ ਕਾਲਾ ॥੧॥

भिछक कलपतरु द्रुजनन काला ॥१॥

ਮੰਗਤਿਆਂ ਲਈ ਉਹ ਕਲਪਤਰੂ (ਦੇ ਸਮਾਨ) ਸੀ ਅਤੇ ਦੁਰਜਨਾ ਲਈ ਕਾਲ (ਦਾ ਹੀ ਰੂਪ ਸੀ) ॥੧॥

ਮੂੰਗੀ ਪਟਨਾ ਦੇਸ ਤਵਨ ਕੋ ॥

मूँगी पटना देस तवन को ॥

ਮੂੰਗੀ ਪਟਨ ਉਸ ਦਾ ਦੇਸ ਸੀ,

ਜੀਤਿ ਕਵਨ ਰਿਪੁ ਸਕਤ ਜਵਨ ਕੋ ॥

जीति कवन रिपु सकत जवन को ॥

ਜਿਸ ਨੂੰ ਕੋਈ ਵੈਰੀ ਵੀ ਜਿਤ ਨਹੀਂ ਸਕਦਾ ਸੀ।

ਅਪ੍ਰਮਾਨ ਤਿਹ ਪ੍ਰਭਾ ਬਿਰਾਜੈ ॥

अप्रमान तिह प्रभा बिराजै ॥

ਉਸ ਦੀ ਪ੍ਰਭਾ ਅਸੀਮ ਸੀ।

ਸੁਰ ਨਰ ਨਾਗ ਅਸੁਰ ਮਨ ਲਾਜੈ ॥੨॥

सुर नर नाग असुर मन लाजै ॥२॥

(ਉਸ ਦੇ ਸਾਹਮਣੇ) ਦੇਵਤੇ, ਮਨੁੱਖ, ਨਾਗ ਅਤੇ ਦੈਂਤ ਮਨ ਵਿਚ ਲਜਿਤ ਹੁੰਦੇ ਸਨ ॥੨॥

ਏਕ ਪੁਰਖ ਰਾਨੀ ਲਖਿ ਪਾਯੋ ॥

एक पुरख रानी लखि पायो ॥

ਰਾਣੀ ਨੇ ਇਕ ਪੁਰਸ਼ ਨੂੰ ਵੇਖਿਆ

ਤੇਜਮਾਨ ਗੁਨਮਾਨ ਸਵਾਯੋ ॥

तेजमान गुनमान सवायो ॥

(ਜੋ ਰਾਜੇ ਤੋਂ) ਗੁਣ ਅਤੇ ਤੇਜ ਵਿਚ ਸਵਾਇਆ ਸੀ।

ਪੁਹਪ ਰਾਜ ਜਨੁ ਮਧਿ ਪੁਹਪਨ ਕੇ ॥

पुहप राज जनु मधि पुहपन के ॥

ਉਹ ਮਾਨੋ ਫੁਲਾ ਵਿਚੋਂ ਉਤਮ ਫੁਲ ਹੋਵੇ

ਚੋਰਿ ਲੇਤਿ ਜਨੁ ਚਿਤ ਇਸਤ੍ਰਿਨ ਕੇ ॥੩॥

चोरि लेति जनु चित इसतृन के ॥३॥

ਅਤੇ ਇਸਤਰੀਆਂ ਦਾ ਮਾਨੋ ਚਿਤ ਚੁਰਾਉਣ ਵਾਲਾ ਹੋਵੇ ॥੩॥

ਸੋਰਠਾ ॥

सोरठा ॥

ਸੋਰਠਾ:

ਰਾਨੀ ਲਯੋ ਬੁਲਾਇ ਤਵਨ ਪੁਰਖ ਅਪਨੇ ਸਦਨ ॥

रानी लयो बुलाइ तवन पुरख अपने सदन ॥

ਰਾਣੀ ਨੇ ਉਸ ਪੁਰਸ਼ ਨੂੰ ਆਪਣੇ ਘਰ ਬੁਲਾਇਆ

ਅਤਿ ਰੁਚਿ ਅਧਿਕ ਬਢਾਇ ਤਾ ਸੌ ਰਤਿ ਮਾਨਤ ਭਈ ॥੪॥

अति रुचि अधिक बढाइ ता सौ रति मानत भई ॥४॥

ਅਤੇ ਬਹੁਤ ਰੁਚੀ ਵਧਾ ਕੇ ਉਸ ਨਾਲ ਕਾਮ-ਕ੍ਰੀੜਾ ਕੀਤੀ ॥੪॥

ਚੌਪਈ ॥

चौपई ॥

ਚੌਪਈ:

ਤਬ ਲਗਿ ਨਾਥ ਧਾਮ ਤਿਹ ਆਯੋ ॥

तब लगि नाथ धाम तिह आयो ॥

ਤਦ ਤਕ ਉਸ ਦਾ ਪਤੀ ਘਰ ਆ ਗਿਆ।

ਮਨਹਾਤਰ ਤ੍ਰਿਯ ਜਾਰ ਛਪਾਯੋ ॥

मनहातर तृय जार छपायो ॥

ਇਸਤਰੀ ਨੇ ਯਾਰ ਨੂੰ ਮੰਨ੍ਹੀ (ਪੜਛਤੀ) ਹੇਠਾ ਲੁਕਾ ਦਿੱਤਾ।

ਬਹੁ ਬੁਗਚਾ ਆਗੇ ਦੈ ਡਾਰੇ ॥

बहु बुगचा आगे दै डारे ॥

(ਉਸ ਦੇ) ਅਗੇ ਬਹੁਤ ਸਾਰੀਆਂ ਗਠੜੀਆਂ ਰਖ ਦਿੱਤੀਆਂ

ਤਾ ਕੇ ਜਾਤ ਨ ਅੰਗ ਨਿਹਾਰੇ ॥੫॥

ता के जात न अंग निहारे ॥५॥

ਤਾ ਜੋ ਉਸ ਦਾ (ਕੋਈ) ਅੰਗ ਨਾ ਵੇਖਿਆ ਜਾ ਸਕੇ ॥੫॥

ਬਹੁ ਚਿਰ ਤਹ ਬੈਠਾ ਨ੍ਰਿਪ ਰਹਾ ॥

बहु चिर तह बैठा नृप रहा ॥

ਰਾਜਾ ਬਹੁਤ ਦੇਰ ਉਥੇ ਬੈਠਾ ਰਿਹਾ

ਭਲਾ ਬੁਰਾ ਕਛੁ ਭੇਦ ਨ ਲਹਾ ॥

भला बुरा कछु भेद न लहा ॥

ਅਤੇ ਭਲੇ ਬੁਰੇ ਦਾ ਕੁਝ ਵੀ ਭੇਦ ਨਾ ਪਾ ਸਕਿਆ।

ਜਬ ਹੀ ਉਠਿ ਅਪਨੋ ਘਰ ਆਯੋ ॥

जब ही उठि अपनो घर आयो ॥

ਜਦੋਂ ਹੀ ਉਠ ਕੇ ਆਪਣੇ ਘਰ ਆਇਆ

ਤਬ ਹੀ ਤ੍ਰਿਯ ਘਰ ਮੀਤ ਪਠਾਯੋ ॥੬॥

तब ही तृय घर मीत पठायो ॥६॥

ਤਦੋਂ ਹੀ ਇਸਤਰੀ ਨੇ ਮਿਤਰ ਨੂੰ (ਮੰਨ੍ਹੀ ਹੇਠੋਂ ਕਢ ਕੇ) ਘਰ ਭੇਜ ਦਿੱਤਾ ॥੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਾਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੧੮॥੬੦੦੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ अठारह चरित्र समापतम सतु सुभम सतु ॥३१८॥६००७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੧੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੧੮॥੬੦੦੭॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਨੋ ਨ੍ਰਿਪਤਿ ਮੈ ਭਾਖਤ ਕਥਾ ॥

सुनो नृपति मै भाखत कथा ॥

ਹੇ ਰਾਜਨ! ਸੁਣੋ, (ਤੁਹਾਨੂੰ) ਮੈਂ ਇਕ ਕਥਾ ਸੁਣਾਉਂਦਾ ਹਾ।

ਜਹ ਮਿਲਿ ਦੇਵ ਸਮੁਦ ਕਹ ਮਥਾ ॥

जह मिलि देव समुद कह मथा ॥

ਜਿਥੇ ਦੇਵਤਿਆਂ (ਅਤੇ ਦੈਂਤਾ) ਨੇ ਮਿਲ ਕੇ ਸਮੁੰਦਰ ਨੂੰ ਮਥਿਆ ਸੀ,

ਤਹਾ ਸੁਬ੍ਰਤ ਨਾਮਾ ਮੁਨਿ ਰਹੈ ॥

तहा सुब्रत नामा मुनि रहै ॥

ਉਥੇ ਸੁਬ੍ਰਤ ਨਾ ਦਾ ਇਕ ਮੁਨੀ ਰਹਿੰਦਾ ਸੀ।

ਅਧਿਕ ਬ੍ਰਤੀ ਜਾ ਕਹ ਜਗ ਕਹੈ ॥੧॥

अधिक ब्रती जा कह जग कहै ॥१॥

ਉਸ ਨੂੰ ਸਾਰਾ ਸੰਸਾਰ ਬਹੁਤ ਬ੍ਰਤੀ ਕਹਿੰਦਾ ਸੀ ॥੧॥

ਤ੍ਰਿਯ ਮੁਨਿ ਰਾਜ ਮਤੀ ਤਿਹ ਰਹੈ ॥

तृय मुनि राज मती तिह रहै ॥

ਮੁਨੀ ਦੀ ਇਸਤਰੀ ਰਾਜ ਮਤੀ ਵੀ ਉਥੇ ਰਹਿੰਦੀ ਸੀ।

ਰੂਪ ਅਧਿਕ ਜਾ ਕੋ ਸਭ ਕਹੈ ॥

रूप अधिक जा को सभ कहै ॥

ਉਸ ਨੂੰ ਸਭ ਬਹੁਤ ਰੂਪਵਾਨ ਕਹਿੰਦੇ ਸਨ।

ਅਸਿ ਸੁੰਦਰਿ ਨਹਿ ਔਰ ਉਤਰੀ ॥

असि सुँदरि नहि और उतरी ॥

ਇਹੋ ਜਿਹੀ ਸੁੰਦਰੀ ਕੋਈ ਹੋਰ (ਸੰਸਾਰ ਵਿਚ) ਪੈਦਾ ਨਹੀਂ ਹੋਈ ਸੀ।

ਹੈ ਹ੍ਵੈਹੈ ਨ ਬਿਧਾਤਾ ਕਰੀ ॥੨॥

है ह्वैहै न बिधाता करी ॥२॥

ਵਿਧਾਤਾ ਨੇ (ਉਸ ਵਰਗੀ ਸੁੰਦਰ) ਨਾ ਪਹਿਲਾ ਸਿਰਜੀ ਹੈ ਅਤੇ ਨਾ ਹੁਣ ਹੀ (ਕੋਈ ਬਣਾਈ ਹੈ) ॥੨॥

ਸਾਗਰ ਮਥਨ ਦੇਵ ਜਬ ਲਾਗੇ ॥

सागर मथन देव जब लागे ॥

ਦੇਵਤੇ ਜਦੋਂ ਸਮੁੰਦਰ ਰਿੜਕਣ ਲਗੇ,

ਮਥ੍ਯੋ ਨ ਜਾਇ ਸਗਲ ਦੁਖ ਪਾਗੇ ॥

मथ्रयो न जाइ सगल दुख पागे ॥

ਤਾ ਰਿੜਕਿਆ ਨਾ ਜਾ ਸਕਿਆ ਅਤੇ ਸਾਰੇ ਦੁਖੀ ਹੋ ਗਏ।

ਤਬ ਤਿਨ ਤ੍ਰਿਯ ਇਹ ਭਾਤਿ ਉਚਾਰੋ ॥

तब तिन तृय इह भाति उचारो ॥

ਤਦ ਉਸ ਇਸਤਰੀ ਨੇ ਇਸ ਤਰ੍ਹਾ ਕਿਹਾ,

ਸੁਨੋ ਦੇਵਤਿਯੋ ਬਚਨ ਹਮਾਰੋ ॥੩॥

सुनो देवतियो बचन हमारो ॥३॥

ਹੇ ਦੇਵਤਿਓ! ਮੇਰੀ ਇਕ ਗੱਲ ਸੁਣੋ ॥੩॥

ਜੋ ਬਿਧਿ ਧਰੈ ਸੀਸ ਪਰ ਝਾਰੀ ॥

जो बिधि धरै सीस पर झारी ॥

ਜੇ ਬ੍ਰਹਮਾ ਸਿਰ ਉਤੇ ਸੁਰਾਹੀ ਚੁਕੇ

ਪਾਨਿ ਭਰੈ ਜਲ ਰਾਸਿ ਮੰਝਾਰੀ ॥

पानि भरै जल रासि मंझारी ॥

ਅਤੇ ਸਮੁੰਦਰ ('ਜਲ ਰਾਸਿ') ਵਿਚੋਂ ਪਾਣੀ ਭਰੇ।

ਮੇਰੋ ਧੂਰਿ ਪਗਨ ਕੀ ਧੋਵੈ ॥

मेरो धूरि पगन की धोवै ॥

ਮੇਰੇ ਪੈਰਾ ਦੀ ਧੂੜ ਨੂੰ (ਆ ਕੇ) ਧੋਵੇ।

ਤਬ ਯਹ ਸਫਲ ਮਨੋਰਥ ਹੋਵੈ ॥੪॥

तब यह सफल मनोरथ होवै ॥४॥

ਤਦ ਇਹ ਮਨੋਰਥ ਸਫਲ ਹੋਵੇਗਾ ॥੪॥

ਬ੍ਰਹਮ ਅਤਿ ਆਤੁਰ ਕਛੁ ਨ ਬਿਚਰਾ ॥

ब्रहम अति आतुर कछु न बिचरा ॥

ਅਤਿ ਵਿਆਕੁਲ ਹੋਏ ਬ੍ਰਹਮਾ ਨੇ ਕੁਝ ਵੀ ਵਿਚਾਰ ਨਾ ਕੀਤਾ।

ਝਾਰੀ ਰਾਖਿ ਸੀਸ ਜਲ ਭਰਾ ॥

झारी राखि सीस जल भरा ॥

ਸੁਰਾਹੀ ਨੂੰ ਸਿਰ ਉਤੇ ਚੁਕ ਕੇ ਜਲ ਭਰਿਆ।

ਦੇਖਹੁ ਇਹ ਇਸਤ੍ਰਿਨ ਕੇ ਚਰਿਤਾ ॥

देखहु इह इसतृन के चरिता ॥

ਇਨ੍ਹਾ ਇਸਤਰੀਆਂ ਦੇ ਚਰਿਤ੍ਰ ਨੂੰ ਵੇਖੋ।

ਇਹ ਬਿਧਿ ਚਰਿਤ ਦਿਖਾਯੋ ਕਰਤਾ ॥੫॥

इह बिधि चरित दिखायो करता ॥५॥

ਇਸ ਤਰ੍ਹਾ ਬ੍ਰਹਮਾ ਨੂੰ ਵੀ ਇਨ੍ਹਾ ਨੇ ਚਰਿਤ੍ਰ ਵਿਖਾ ਦਿੱਤਾ ॥੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਉਨੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੧੯॥੬੦੧੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ उनीस चरित्र समापतम सतु सुभम सतु ॥३१९॥६०१२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੧੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੧੯॥੬੦੧੨॥ ਚਲਦਾ॥

ਚੌਪਈ ॥

चौपई ॥

ਚੌਪਈ:

ਭੂਮਿ ਭਾਰ ਤੇ ਅਤਿ ਦੁਖ ਪਾਯੋ ॥

भूमि भार ते अति दुख पायो ॥

(ਜਦੋਂ) ਧਰਤੀ ਨੇ (ਪਾਪਾ ਦੇ) ਭਾਰ ਕਾਰਨ ਬਹੁਤ ਦੁਖ ਪਾਇਆ

ਬ੍ਰਹਮਾ ਪੈ ਦੁਖ ਰੋਇ ਸੁਨਾਯੋ ॥

ब्रहमा पै दुख रोइ सुनायो ॥

ਤਾ ਬ੍ਰਹਮਾ ਪਾਸ ਜਾ ਕੇ (ਆਪਣਾ ਦੁਖੜਾ) ਰੋ ਕੇ ਸੁਣਾਇਆ।

ਬ੍ਰਹਮਾ ਕਰੀ ਬਿਸਨ ਕੀ ਸੇਵਾ ॥

ब्रहमा करी बिसन की सेवा ॥

ਬ੍ਰਹਮਾ ਨੇ ਵਿਸ਼ਣੂ ਦੀ ਸੇਵਾ ਕੀਤੀ,

ਤਾ ਤੇ ਭਏ ਕ੍ਰਿਸਨ ਜਗ ਦੇਵਾ ॥੧॥

ता ते भए कृसन जग देवा ॥१॥

ਤਾ ਜਗਤ ਦੇਵ ਸ੍ਰੀ ਕ੍ਰਿਸ਼ਨ ਪ੍ਰਗਟ ਹੋਏ ॥੧॥

ਮੁਰ ਦਾਨਵ ਕੋ ਕੰਸ ਵਤਾਰਾ ॥

मुर दानव को कंस वतारा ॥

ਕੰਸ ਮੁਰ ਦੈਂਤ ਦਾ ਅਵਤਾਰ ਸੀ।

ਕਰਤ ਪੂਰਬ ਲੌ ਦ੍ਰੋਹ ਸੰਭਾਰਾ ॥

ਕਰਤ ਪੂਰਬ ਲੌ ਦ੍ਰੋਹ ਸੰਭਾਰਾ ॥

ਪਿਛਲੇ ਜਨਮ ਦੀ ਦੁਸ਼ਮਣੀ ਨੂੰ (ਉਹ) ਯਾਦ ਰਖਦਾ ਸੀ।

ਵਾ ਕੇ ਕਰਤ ਹਨਨ ਕੇ ਦਾਵੈ ॥

वा के करत हनन के दावै ॥

ਉਸ (ਕ੍ਰਿਸ਼ਨ) ਨੂੰ ਮਾਰਨ ਦੇ ਦਾਵੇ ਕਰਦਾ ਸੀ

ਨਿਤਪ੍ਰਤਿ ਆਸੁਰਨ ਤਹਾ ਪਠਾਵੈ ॥੨॥

नितप्रति आसुरन तहा पठावै ॥२॥

ਅਤੇ ਨਿੱਤ ਉਥੇ ਦੈਂਤਾ ਨੂੰ ਭੇਜਦਾ ਸੀ ॥੨॥

ਪ੍ਰਥਮ ਪੂਤਨਾ ਕ੍ਰਿਸਨ ਸੰਘਾਰੀ ॥

प्रथम पूतना क्रिसन संघारी ॥

ਪਹਿਲਾ ਪੂਤਨਾ ਨੂੰ ਕ੍ਰਿਸ਼ਨ ਨੇ ਮਾਰਿਆ।

ਪੁਨਿ ਸਕਟਾਸੁਰ ਦੇਹ ਉਧਾਰੀ ॥

पुनि सकटासुर देह उधारी ॥

ਫਿਰ ਸ਼ਕਟਾਸੁਰ (ਦੈਂਤ) ਦੀ ਦੇਹ ਦਾ ਉੱਧਾਰ ਕੀਤਾ (ਅਰਥਾਤ-ਮਾਰ ਕੇ ਯਮਲੋਕ ਭੇਜਿਆ)।

ਬਹੁਰਿ ਬਕਾਸੁਰ ਅਸੁਰ ਸੰਘਾਰਿਯੋ ॥

बहुरि बकासुर असुर संघारियो ॥

ਮਗਰੋਂ ਬਕਾਸੁਰ ਦੈਂਤ ਨੂੰ ਮਾਰਿਆ

ਬ੍ਰਿਖਭਾਸੁਰ ਕੇ ਬ੍ਰਿਖਨ ਉਪਾਰਿਯੋ ॥੩॥

बृखभासुर के बृखन उपारियो ॥३॥

ਅਤੇ ਬ੍ਰਿਖਭਾਸੁਰ ਦੇ ਸਿੰਗਾ ('ਬ੍ਰਿਖਨ') ਨੂੰ ਉਖਾੜਿਆ ॥੩॥

ਆਘਾਸੁਰ ਕੋ ਅਘ ਨਿਵਰਤ ਕਰਿ ॥

आघासुर को अघ निवरत करि ॥

ਅਘਾਸੁਰ ਦੇ ਪਾਪ ('ਅਘ') ਖ਼ਤਮ ਕੀਤੇ।

ਪੁਨਿ ਕੇਸੀ ਮਾਰਿਯੋ ਚਰਨਨ ਧਰਿ ॥
पुनि केसी मारियो चरनन धरि ॥
ਫਿਰ ਕੇਸੀ (ਦੈਂਤ) ਨੂੰ ਪੈਰਾ ਤੋਂ ਪਕੜ ਕੇ ਮਾਰਿਆ।

ਬਹੁਰਿ ਬ੍ਰਹਮ ਕਹ ਚਰਿਤ ਦਿਖਾਯੋ ॥
बहुरि ब्रहम कह चरित दिखायो ॥
ਮਗਰੋਂ ਬ੍ਰਹਮਾ ਨੂੰ (ਆਪਣਾ) ਕੌਤਕ ਵਿਖਾਇਆ।

ਧਰਿ ਕਰਿ ਪਰ ਗਿਰ ਇੰਦ੍ਰ ਹਰਾਯੋ ॥੪॥
धरि करि पर गिर इंद्र हरायो ॥४॥
ਪਰਬਤ ਨੂੰ ਹੱਥ ਉਤੇ ਚੁਕ ਕੇ ਇੰਦਰ ਨੂੰ ਹਰਾਇਆ ॥੪॥

ਨੰਦਹਿ ਛੀਨ ਬਰਨ ਤੇ ਲ੍ਯਾਯੋ ॥
नंदहि छीन बरन ते ल्यायो ॥
ਨੰਦ ਨੂੰ ਵਰੁਣ ਤੋਂ ਖੋਹ ਕੇ ਲਿਆਇਆ।

ਸੰਦੀਪਨ ਕੇ ਸੁਤਹਿ ਮਿਲਾਯੋ ॥
संदीपन के सुतहि मिलायो ॥
ਸੰਦੀਪਨ ਦੇ ਪੁੱਤਰਾ ਨੂੰ ਮਿਲਾਇਆ।

ਦਾਵਾਨਲ ਤੇ ਗੋਪ ਉਬਾਰੇ ॥
दावानल ते गोप उबारे ॥
ਦਾਵਾਨਲ ਤੋਂ ਗਵਾਲਿਆਂ ਨੂੰ ਬਚਾਇਆ

ਗੋਪਨ ਸੌ ਬ੍ਰਿਜ ਕਰੇ ਅਖਾਰੇ ॥੫॥
गोपन सौ बृज करे अखारे ॥५॥
ਅਤੇ ਬ੍ਰਜਭੂਮੀ ਵਿਚ ਗਵਾਲਿਆਂ ਨਾਲ ਅਖਾੜੇ ਰਚਾਏ ॥੫॥

ਕੁਬਲਯਾ ਗਜ ਕੋ ਦਾਤ ਲਯੋ ਹਰਿ ॥

कुबलया गज को दात लयो हरि ॥

ਕੁਵਲੀਆ ਹਾਥੀ ਦੇ ਦੰਦ ਉਖਾੜ ਲਏ।

ਚਾਡੂਰਹਿ ਮੁਸਟਕਹਿ ਪ੍ਰਹਰਿ ਕਰਿ ॥

चाडूरहि मुसटकहि प्रहरि करि ॥

ਚੰਡੂਰ ਉਤੇ ਮੁੱਕੇ ਦਾ ਪ੍ਰਹਾਰ ਕੀਤਾ।

ਪਕਰਿ ਕੇਸ ਤੇ ਕੰਸ ਪਛਾਰਾ ॥

पकरि केस ते कंस पछारा ॥

ਕੇਸਾ ਤੋਂ ਪਕੜ ਕੇ ਕੰਸ ਨੂੰ ਪਛਾੜਿਆ।

ਉਪ੍ਰਸੈਨ ਸਿਰ ਛਤ੍ਰਹਿ ਢਾਰਾ ॥੬॥

उप्रसैन सिर छत्रहि ढारा ॥६॥

ਉਗ੍ਰਸੈਨ ਦੇ ਸਿਰ ਉਤੇ ਛਤ੍ਰ ਝੁਲਾਇਆ ॥੬॥

ਜਰਾਸਿੰਧੁ ਕੀ ਚਮੂੰ ਸੰਘਾਰੀ ॥

जरासिंधु की चमूँ संघारी ॥

ਜਰਾਸੰਧ ਦੀ ਸੈਨਾ ਨੂੰ ਨਸ਼ਟ ਕੀਤਾ।

ਸੰਖ ਲਯੋ ਸੰਖਾਸੁਰ ਮਾਰੀ ॥

संख लयो संखासुर मारी ॥

ਸੰਖਾਸੁਰ ਨੂੰ ਮਾਰ ਕੇ ਸੰਖ ਲੈ ਲਿਆ।

ਨਗਰ ਦ੍ਵਾਰਿਕਾ ਕੀਯਾ ਪ੍ਰਵੇਸਾ ॥

नगर द्वारिका कीया प्रवेसा ॥

ਦੇਸਾ ਦੇਸਾ ਦੇ ਰਾਜਿਆਂ ਨੂੰ ਜਿਤ ਕੇ

ਦੇਸ ਦੇਸ ਕੇ ਜੀਤਿ ਨਰੇਸਾ ॥੭॥

देस देस के जीति नरेसा ॥७॥

ਦੁਆਰਿਕਾ ਨਗਰ ਵਿਚ ਪ੍ਰਵੇਸ਼ ਕੀਤਾ ॥੭॥

ਦੰਤਬਕ੍ਰ ਨਰਕਾਸੁਰ ਘਾਯੋ ॥

दंतबक्र नरकासुर घायो ॥

ਦੰਤਬਕ੍ਰ ਅਤੇ ਨਰਕਾਸੁਰ ਨੂੰ ਮਾਰਿਆ।

ਸੋਰਹ ਸਹਸ ਬਧੂ ਬਰਿ ਲਯਾਯੋ ॥

सोरह सहस बधू बरि ल्यायो ॥

ਸੋਲ੍ਹਾ ਹਜ਼ਾਰ ਇਸਤਰੀਆਂ ਨੂੰ ਵਿਆਹ ਲਿਆਇਆ।

ਪਾਰਜਾਤ ਸੁਰ ਪੁਰ ਤੇ ਲਯਾਯਾ ॥

पारजात सुर पुर ते ल्याया ॥

ਸਵਰਗ ਵਿਚੋਂ ਪਾਰਜਾਤ ਬ੍ਰਿਛ ਲਿਆਇਆ।

ਬਿੰਦ੍ਰਾਬਨ ਮਹਿ ਖੇਲ ਦਿਖਾਯਾ ॥੮॥

बिंद्राबन महि खेल दिखाया ॥८॥

ਬਿੰਦ੍ਰਾਬਨ ਵਿਚ ਲੀਲਾ ਰਚਾਈ ॥੮॥

ਪੰਡ੍ਵਨ ਕੀ ਜਿਨ ਕਰੀ ਜਿਤਾਰੀ ॥

पंड्वन की जिन करी जितारी ॥

ਉਸ ਨੇ ਪਾਡਵਾ ਦੀ ਜਿਤ ਕਰਵਾਈ।

ਦ੍ਰੁਪਦ ਸੁਤਾ ਕੀ ਲਾਜ ਉਬਾਰੀ ॥

द्रुपद सुता की लाज उबारी ॥

ਦ੍ਰੋਪਤੀ ਦੀ ਲਾਜ ਨੂੰ ਬਚਾਇਆ।

ਸਭ ਕੌਰਵ ਕੇ ਦਲਹਿ ਖਪਾਈ ॥

ਸਭ ਕੌਰਵ ਕੇ ਦਲਹਿ ਖਪਾਈ ॥

ਕੌਰਵਾ ਦੇ ਸਾਰੇ ਦਲ ਨੂੰ ਨਸ਼ਟ ਕੀਤਾ।

ਸੰਤਹਿ ਆਂਚ ਨ ਲਾਗਨ ਪਾਈ ॥੯॥

संतहि आँच न लागन पाई ॥९॥

ਸੰਤਾ ਨੂੰ (ਦੁਖ ਦਾ) ਸੇਕ ਤਕ ਨਾ ਲਗਣ ਦਿੱਤਾ ॥੯॥

ਸਭ ਸੂਚਨਤਾ ਜੌ ਕਰਿ ਜੈਯੈ ॥

सभ सूचनता जौ करि जैयै ॥

ਜੇ ਸਾਰੀ ਸੂਚਨਾ ਦਿੰਦੇ ਜਾਈਏ,

ਗ੍ਰੰਥ ਬਢਨ ਤੇ ਅਧਿਕ ਡਰੈਯੈ ॥

ग्रंथ बढन ते अधिक डरैयै ॥

ਤਾ ਗ੍ਰੰਥ ਦੇ ਵੱਡੇ ਹੋ ਜਾਣ ਦਾ ਡਰ ਲਗਦਾ ਹੈ।

ਤਾ ਤੇ ਥੋਰੀ ਕਥਾ ਉਚਾਰੀ ॥

ता ते थोरी कथा उचारी ॥

ਇਸ ਲਈ ਥੋੜੀ ਗੱਲ (ਅਰਥਾਤਰ– ਸੰਖਿਪਤ ਗੱਲ) ਹੀ ਕੀਤੀ ਹੈ।

ਚੂਕ ਹੋਇ ਕਬਿ ਲੇਹੁ ਸੁਧਾਰੀ ॥੧੦॥

चूक होइ कबि लेहु सुधारी ॥१०॥

(ਜਿਥੇ) ਗ਼ਲਤੀ ਹੋ ਗਈ ਹੋਵੇ, (ਉਹ) ਕਵੀ ਲੋਕ ਸੁਧਾਰ ਲੈਣ ॥੧੦॥

ਅਬ ਮੈ ਕਹਤ ਕਥਾ ਰੁਕਮਨੀ ॥

अब मै कहत कथा रुकमनी ॥

ਹੁਣ ਮੈਂ ਰੁਕਮਣੀ ਦੀ ਕਥਾ ਕਹਿੰਦਾ ਹਾ

ਜਿਹ ਛਲ ਬਰਿਯੋ ਕ੍ਰਿਸਨ ਸੋ ਧਨੀ ॥

जिह छल बरियो कृसन सो धनी ॥

ਜਿਸ ਨੇ ਛਲ ਪੂਰਵਕ ਕ੍ਰਿਸ਼ਨ ਵਰਗੇ ਪਤੀ ਨਾਲ ਵਿਆਹ ਕੀਤਾ ਸੀ।

ਲਿਖਿ ਪਤਿਯਾ ਦਿਜ ਹਾਥ ਪਠਾਈ ॥

लिखि पतिया दिज हाथ पठाई ॥

(ਉਸ ਨੇ ਇਕ) ਚਿੱਠੀ ਲਿਖ ਕੇ ਬ੍ਰਾਹਮਣ ਦੇ ਹੱਥ ਭੇਜੀ

ਕਹਿਯਹੁ ਮਹਾਰਾਜ ਤਨ ਜਾਈ ॥੧੧॥

कहियहु महाराज तन जाई ॥११॥

(ਅਤੇ ਕਿਹਾ ਕਿ) ਮਹਾਰਾਜ (ਸ੍ਰੀ ਕ੍ਰਿਸ਼ਨ) ਤਕ ਜਾ ਕੇ ਕਹਿਣਾ ॥੧੧॥

ਸਵੈਯਾ ॥

सवैया ॥

ਸਵੈਯਾ:

ਬ੍ਯਾਹ ਬਦ੍ਯੋ ਸਿਸਪਾਲ ਭਏ ਸੁਈ ਜੋਰਿ ਬਰਾਤ ਬਿਯਾਹਨ ਆਏ ॥

ब्याह बद्यो सिसपाल भए सुई जोरि बरात बियाहन आए ॥

ਮੇਰਾ ਵਿਆਹ ਸ਼ਿਸ਼ੁਪਾਲ ਨਾਲ ਪੱਕਾ ਕੀਤਾ ਗਿਆ ਹੈ। ਉਹ ਬਰਾਤ ਲੈ ਕੇ ਵਿਆਹੁਣ ਲਈ ਆਇਆ ਹੈ।

ਹੌਂ ਅਟਕੀ ਮਧਸੂਦਨ ਸੌ ਜਿਨ ਕੀ ਛਬਿ ਹਾਟਕ ਹੇਰਿ ਹਿਰਾਏ ॥

हौ अटकी मधसूदन सौ जिन की छबि हाटक हेरि हिराए ॥

(ਪਰ) ਮੈਂ ਮਧੁਸੂਦਨ ਉਤੇ ਮੋਹਿਤ ਹਾ, ਜਿਸ ਦੀ ਛਬੀ ਨੂੰ ਵੇਖ ਕੇ ਸੋਨਾ ('ਹਾਟਨ') ਵੀ ਲਜਾ ਜਾਦਾ ਹੈ।

ਚਾਤ੍ਰਿਕ ਕੀ ਜਿਮਿ ਪ੍ਯਾਸ ਘਟੇ ਨ ਬਿਨਾ ਘਨ ਸੇ ਘਨ ਸ੍ਯਾਮ ਸੁਹਾਏ ॥

चातृक की जिमि प्यास घटे न बिना घन से घन स्याम सुहाए ॥

ਜਿਵੇਂ ਚਾਤ੍ਰਿਕ ਦੀ ਪਿਆਸ ਬਦਲ ਤੋਂ ਬਿਨਾ ਨਹੀਂ ਮਿਟਦੀ (ਉਸ ਤਰ੍ਹਾ ਮੇਰੀ ਪਿਆਸ ਵੀ) ਘਨ ਸ਼ਿਆਮ ਦੇ ਸੁਸ਼ੋਭਿਤ (ਹੋਣ ਨਾਲ ਤ੍ਰਿਪਤ ਹੁੰਦੀ ਹੈ)।

ਹਾਰੀ ਗਿਰੀ ਨ ਹਿਰਿਯੋ ਹਿਯ ਕੋ ਦੁਖ ਹੇਰਿ ਰਹੀ ਨ ਹਹਾ ਹਰਿ ਆਏ ॥੧੨॥

हारी गिरी न हिरियो हिय को दुख हेरि रही न हहा हरि आए ॥१२॥

(ਮੈਂ) ਹਾਰ ਕੇ ਡਿਗ ਪਈ ਹਾ, ਪਰ ਹਿਰਦੇ ਦਾ ਦੁਖ ਦੂਰ ਨਹੀਂ ਹੋਇਆ। ਵੇਖ ਰਹੀ ਹਾ, ਪਰ ਹਾਇ ਕ੍ਰਿਸ਼ਨ ਨਹੀਂ ਆਏ ॥੧੨॥

ਚੌਪਈ ॥

चौपई ॥

ਚੌਪਈ:

ਪਤਿਯਾ ਬਾਚਿ ਚੜੇ ਹਰਿ ਰਥੈ ॥

पतिया बाचि चड़े हरि रथै ॥

(ਸ੍ਰੀ ਕ੍ਰਿਸ਼ਨ ਪਾਸ ਚਿੱਠੀ ਪਹੁੰਚ ਗਈ) ਚਿੱਠੀ ਪੜ੍ਹ ਕੇ ਸ੍ਰੀ ਕ੍ਰਿਸ਼ਨ ਰਥ ਉਤੇ ਚੜ੍ਹ ਪਏ,

ਮਾਨਹੁ ਲੂਟ ਲਯੋ ਮਨਮਥੈ ॥

मानहु लूट लयो मनमथै ॥

ਮਾਨੋ ਉਨ੍ਹਾ ਨੂੰ ਕਾਮ ਦੇਵ ਨੇ ਲੁਟ ਲਿਆ ਹੋਵੇ।

ਉਤ ਸਿਸੁਪਾਲ ਜੋਰਿ ਦਲ ਆਯੋ ॥

उत सिसुपाल जोरि दल आयो ॥

ਉਧਰੋਂ ਸ਼ਿਸ਼ੁਪਾਲ ਵੀ ਸੈਨਾ ਦਲ ਜੋੜ ਕੇ

ਕੁੰਦਨ ਪੁਰੀ ਨਗਰ ਨਿਯਰਾਯੋ ॥੧੩॥

कुँदन पुरी नगर नियरायो ॥१३॥

ਕੁੰਦਨ ਪੁਰੀ ਨਗਰ ਦੇ ਨੇੜੇ ਆ ਗਿਆ ॥੧੩॥

ਭੇਦ ਕਹਾ ਰੁਕਮਿਨੀ ਬਿਪ੍ਰ ਸ੍ਯੋਂ ॥

भेद कहा रुकमिनी बिप्र स्रयों ॥

ਰੁਕਮਣੀ ਨੇ ਬ੍ਰਾਹਮਣ ਨੂੰ ਭੇਦ ਦੀ ਗੱਲ ਦਸ ਦਿੱਤੀ

ਪ੍ਰਾਨ ਨਾਥ ਸੇਤੀ ਕਹਿਯਹੁ ਯੌ ॥

प्रान नाथ सेती कहियहु यौ ॥

ਕਿ ਪ੍ਰਾਣਨਾਥ ਸ੍ਰੀ ਕ੍ਰਿਸ਼ਨ ਪ੍ਰਤਿ ਇਸ ਤਰ੍ਹਾ ਕਹਿਣਾ

ਜਬ ਮੈ ਗੌਰਿ ਪੂਜਬੈ ਐਹੌਂ ॥

जब मै गौरि पूजबै ऐहौं ॥

ਕਿ ਜਦ ਮੈਂ ਗੌਰੀ ਦੀ ਪੂਜਾ ਲਈ (ਮੰਦਿਰ ਵਿਚ) ਆਵਾ

ਤਬ ਤਵ ਦਰਸ ਚੰਦ੍ਰ ਸੋ ਪੈਹੌਂ ॥੧੪॥

तब तव दरस चंद्र सो पैहौं ॥१४॥

ਤਦ ਮੈਂ ਤੁਹਾਡੇ ਚੰਦ੍ਰਮਾ (ਵਰਗੇ ਮੁਖੜੇ) ਦੇ ਦਰਸ਼ਨ ਪ੍ਰਾਪਤ ਕਰਾ ॥੧੪॥

ਦੋਹਰਾ ॥

दोहरा ॥

ਦੋਹਰਾ:

ਤਬ ਤੁਮ ਹਮ ਕੌ ਭੁਜਾ ਭਰਿ ਲੀਜਹੁ ਰਥਹਿ ਚੜਾਇ ॥

तब तुम हम कौ भुजा भरि लीजहु रथहि चड़ाइ ॥

ਤਦ ਤੁਸੀਂ ਮੈਨੂੰ ਬਾਹੋਂ ਪਕੜ ਕੇ ਰਥ ਉਤੇ ਚੜ੍ਹਾ ਲੈਣਾ।

ਨਿਜੁ ਨਾਰੀ ਲੈ ਕੀਜਿਯਹੁ ਦੁਸਟ ਸਭਨ ਕੋ ਘਾਇ ॥੧੫॥

निजु नारी लै कीजियहु दुसट सभन को घाइ ॥१५॥

ਸਾਰਿਆਂ ਵੈਰੀਆਂ ਨੂੰ ਮਾਰ ਕੇ (ਮੈਨੂੰ) ਆਪਣੀ ਪਤਨੀ ਬਣਾ ਲੈਣਾ ॥੧੫॥

ਚੌਪਈ ॥

चौपई ॥

ਚੌਪਈ:

ਰੁਕਮ ਬਜਾਹ ਕੀ ਸੌਜ ਬਨਾਈ ॥

रुकम ब्याह की सौज बनाई ॥

ਰੁਕਮ (ਰਾਜ ਕੁਮਾਰ) ਨੇ ਵਿਆਹ ਦੀ (ਪੂਰੀ ਤਰ੍ਹਾ) ਸਾਮਗ੍ਰੀ ਤਿਆਰ ਕੀਤੀ

ਭਾਤਿ ਭਾਤਿ ਪਕਵਾਨ ਮਿਠਾਈ ॥

ਭਾਤਿ ਭਾਤਿ ਪਕਵਾਨ ਮਿਠਾਈ ॥

ਅਤੇ ਭਾਤ ਭਾਤ ਦੇ ਪਕਵਾਨ ਅਤੇ ਮਿਠਿਆਈਆਂ (ਬਣਵਾਈਆਂ)।

ਫੂਲਿਯੋ ਫਿਰਤ ਤ੍ਰਿਯਨ ਕੇ ਗਨ ਮੈ ॥

फूलियो फिरत तृयन के गन मै ॥

ਉਹ ਇਸਤਰੀਆਂ ਦੇ ਇਕੱਠ ਵਿਚ ਫੁਲਿਆ ਫਿਰਦਾ ਸੀ।

ਮੂੰਡ ਮੁੰਡੇ ਕੀ ਖਬਰਿ ਨ ਮਨ ਮੈ ॥੧੬॥

मूँड मुँडे की खबरि न मन मै ॥१६॥

ਉਸ ਦੇ ਮਨ ਵਿਚ ਛਲੇ ਜਾਣ ਦੀ ਬਿਲਕੁਲ ਖ਼ਬਰ ਤਕ ਨਹੀਂ ਸੀ ॥੧੬॥

ਗੌਰਿ ਪੂਜਨੇ ਬਹਿਨਿ ਪਠਾਈ ॥

गौरि पूजने बहिनि पठाई ॥

(ਉਸ ਨੇ) ਗੌਰੀ ਦੀ ਪੂਜਾ ਲਈ ਭੈਣ (ਰੁਕਮਣੀ) ਨੂੰ ਭੇਜਿਆ।

ਤਹ ਤੇ ਹਰੀ ਕ੍ਰਿਸਨ ਸੁਖਦਾਈ ॥

तह ते हरी कृसन सुखदाई ॥

ਉਥੋਂ ਸ੍ਰੀ ਕ੍ਰਿਸ਼ਨ ਨੇ (ਉਸ ਨੂੰ) ਹਰ ਲਿਆ।

ਦੁਸਟ ਲੋਗ ਮੁਖ ਬਾਇ ਰਹਤ ਭੇ ॥

दुसट लोग मुख बाइ रहत भे ॥

ਦੁਸ਼ਟ ਲੋਕ ਮੂੰਹ ਅੱਡੀ ਰਹਿ ਗਏ

ਹਾਇ ਹਾਇ ਇਹ ਭਾਤਿ ਕਹਤ ਭੇ ॥੧੭॥

हाइ हाइ इह भाति कहत भे ॥१७॥

ਅਤੇ 'ਹਾਇ ਹਾਇ' ਇਸ ਤਰ੍ਹਾ ਕਹਿੰਦੇ ਰਹੇ ॥੧੭॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਚਲਿਯੋ ਕ੍ਰਿਸਨ ਤਾ ਕੌ ਰਥੈ ਡਾਰਿ ਲੈ ਕੈ ॥

चलियो क्रिसन ता कौ रथै डारि लै कै ॥

ਸ੍ਰੀ ਕ੍ਰਿਸ਼ਨ ਉਸ ਨੂੰ ਰਥ ਉਤੇ ਚੜ੍ਹਾ ਕੇ ਲੈ ਚਲਿਆ।

ਤਬੈ ਬੀਰ ਧਾਏ ਸਭੈ ਕੋਪ ਹ੍ਵੈ ਕੈ ॥

तबै बीर धाए सभै कोप ह्वै कै ॥

ਤਦੋਂ ਸਾਰੇ ਸੂਰਮੇ ਕ੍ਰੋਧਿਤ ਹੋ ਕੇ ਧਾ ਕੇ ਪੈ ਗਏ।

ਜਰਾਸਿੰਧੁ ਤੇ ਆਦਿ ਲੈ ਬੀਰ ਜੇਤੇ ॥

जरासिंधु ते आदि लै बीर जेते ॥

ਜਰਾਸੰਧ ਤੋਂ ਲੈ ਕੇ ਜਿਤਨੇ ਸੂਰਮੇ ਸਨ,

ਹਥੈ ਲੈ ਪਟੈਲੈ ਚਲੇ ਡਾਰਿ ਤੇਤੇ ॥੧੮॥

हथै लै पटैलै चले डारि तेते ॥१८॥

ਹੱਥਾ ਵਿਚ (ਸ਼ਸਤ੍ਰ ਅਤੇ ਮੂੰਹ ਉਤੇ) ਪਟੈਲ (ਮੂੰਹ ਢਕਣ ਵਾਲੀਆਂ ਜਾਲੀਆਂ) ਪਾ ਕੇ ਚਲ ਪਏ ॥੧੮॥

ਕਿਤੇ ਪਾਖਰੈ ਡਾਰਿ ਕੈ ਬਾਜਿਯੋ ਪੈ ॥

किते पाखरै डारि कै बाजियो पै ॥

ਕਿਤਨੇ ਘੋੜਿਆਂ ਉਤੇ ਕਾਠੀਆਂ ਪਾ ਕੇ

ਕਿਤੇ ਚਾਰ ਜਾਮੇ ਚੜੇ ਤਾਜਿਯੋ ਪੈ ॥

किते चार जामे चड़े ताजियो पै ॥

ਅਤੇ ਕਿਤਨੇ ਹੀ ਘੋੜਿਆਂ ਉਤੇ ਚਾਰ ਜਾਮੇ ਪਾ ਕੇ ਚੜ ਚਲੇ।

ਮਘੇਲੇ ਧਧੇਲੇ ਬੁੰਦੇਲੇ ਚੰਦੇਲੇ ॥

मघेले धधेले बुँदेले चंदेले ॥

ਮਘੇਲੇ, ਧਧੇਲੇ, ਬੁੰਦੇਲੇ, ਚੰਦੇਲੇ,

ਕਛ੍ਵਹੇ ਰਠੌਰੇ ਬਘੇਲੇ ਖੰਡੇਲੇ ॥੧੯॥

कछ्वहे रठौरे बघेले खंडेले ॥१९॥

ਕਛਵਾਹੇ, ਰਠੌਰੇ, ਬਘੇਲੇ, ਖੰਡੇਲੇ (ਆਦਿ ਚਲ ਪਏ) ॥੧੯॥

ਤਬੈ ਰੁਕਮ ਰੁਕਮੀ ਸਭੈ ਭਾਇ ਲੈ ਕੈ ॥

तबै रुकम रुकमी सभै भाइ लै कै ॥

ਤਦੋਂ ਰੁਕਮ ਅਤੇ ਰੁਕਮੀ ਸਾਰਿਆਂ ਭਰਾਵਾ ਨੂੰ ਲੈ ਕੇ

ਚਲਿਯੋ ਸੈਨ ਬਾਕੀ ਹਠੀ ਗੋਲ ਕੈ ਕੈ ॥

चलियो सैन बाकी हठी गोल कै कै ॥

ਅਤੇ ਚੰਗੀ ਤਕੜੀ ਸੈਨਾ ਲੈ ਕੇ ਚਲ ਪਏ।

ਤਹਾ ਬਾਨ ਤੀਖੇ ਛੁਟੇ ਓਰ ਚਾਰੂ ॥

तहा बान तीखे छुटे ओर चारू ॥

ਉਥੇ ਚੌਹਾ ਪਾਸਿਆਂ ਤੋਂ ਬਾਣ ਚਲਣ ਲਗੇ।

ਮੰਡੇ ਆਨਿ ਜੋਧਾ ਬਜ੍ਯੋ ਰਾਗ ਮਾਰੂ ॥੨੦॥

मंडे आनि जोधा बज्यो राग मारू ॥२०॥

ਮਾਰੂ ਰਾਗ ਦੇ ਵਜਣ ਦੇ ਨਾਲ ਯੋਧਿਆ ਨੇ ਯੁੱਧ ਮਚਾ ਦਿੱਤਾ ॥੨੦॥

ਕਹੀ ਭੀਮ ਭੇਰੀ ਬਜੈ ਸੰਖ ਭਾਰੇ ॥

कही भीम भेरी बजै संख भारे ॥

ਕਿਤੇ ਵੱਡੀਆਂ ਭੇਰੀਆਂ ਅਤੇ ਭਾਰੇ ਸੰਖ ਵਜਣ ਲਗੇ,

ਕਹੂੰ ਨਾਦ ਨਾਫੀਰਿਯੈ ਔ ਨਗਾਰੇ ॥

कहूँ नाद नाफीरियै औ नगारे ॥

ਕਿਤੇ ਨਗਾਰੇ ਅਤੇ ਨਫ਼ੀਰੀਆਂ ਵਜਣ ਲਗੀਆਂ।

ਪਰੀ ਮਾਰਿ ਬਾਨਾਨ ਕੀ ਭਾਤਿ ਐਸੀ ॥

परी मारि बानान की भाति ऐसी ॥

ਬਾਣਾ ਦੀ ਅਜਿਹੀ ਮਾਰ ਪਈ,

ਉਠੀ ਅਗਨਿ ਜ੍ਵਾਲਾ ਪ੍ਰਲੈ ਕਾਲ ਜੈਸੀ ॥੨੧॥

उठी अगनि ज्वाला प्रलै काल जैसी ॥२१॥

ਮਾਨੋ ਪਰਲੋ ਦੇ ਸਮੇਂ ਦੀਆਂ ਅਗਨੀ ਦੀਆਂ ਲਾਟਾ ਨਿਕਲਦੀਆਂ ਹੋਣ ॥੨੧॥

ਚਲੈ ਸੀਘ੍ਰਤਾ ਸੌ ਖਹੈ ਬਾਨ ਬਾਨੇ ॥

चलै सीघ्रता सौ खहै बान बाने ॥

ਤੇਜ਼ੀ ਨਾਲ ਚਲਦੇ ਹੋਏ ਬਾਣ ਬਾਣਾ ਨਾਲ ਖਹਿ ਰਹੇ ਸਨ।

ਉਠੈ ਅਗਨ ਜ੍ਵਾਲਾ ਲਸੈ ਜ੍ਯੋ ਟਨਾਨੇ ॥

उठै अगन ज्वाला लसै ज्यो टनाने ॥

(ਉਨ੍ਹਾ ਦੇ ਖਹਿਣ ਨਾਲ) ਜੋ ਚਿਣਗਾ ਨਿਕਲਦੀਆਂ ਸਨ ਉਹ ਜੁਗਨੂੰਆਂ ਵਰਗੀਆਂ ਲਗਦੀਆਂ ਸਨ।

ਕਹੂੰ ਚਰਮ ਬਰਮੈ ਪਰੇ ਮਰਮ ਭੇਦੇ ॥

कहूँ चरम बरमै परे मरम भेदे ॥

ਕਿਤੇ ਢਾਲਾ ਅਤੇ ਕਵਚ ਵਿੰਨ੍ਹੇ ਪਏ ਸਨ।

ਕਹੂੰ ਮਾਸ ਕੇ ਗੀਧ ਲੈ ਗੇ ਲਬੇਦੇ ॥੨੨॥

कहूँ मास के गीध लै गे लबेदे ॥२२॥

ਕਿਤੇ ਗਿਰਝਾ ਮਾਸ ਦੇ ਲੋਥੜੇ ਲੈ ਜਾ ਰਹੀਆਂ ਸਨ ॥੨੨॥

ਕਹੂੰ ਅੰਗੁਲਿਤ੍ਰਾਣ ਕਾਟੇ ਪਰੇ ਹੈ ॥

कहूँ अंगुलित्राण काटे परे है ॥

ਕਿਤੇ ਦਸਤਾਨੇ ਕਟੇ ਹੋਏ ਪਏ ਸਨ।

ਕਹੂੰ ਅੰਗੁਲੀ ਕਾਟਿ ਰਤਨੈ ਝਰੇ ਹੈ ॥

ਕਹੂੰ ਅੰਗੁਲੀ ਕਾਟਿ ਰਤਨੈ ਝਰੇ ਹੈ ॥
ਕਿਤੇ ਕਟੀਆਂ ਹੋਈਆਂ ਉਂਗਲਾ (ਵਿਚ ਪਾਈਆਂ ਹੋਈਆਂ ਮੁੰਦਰੀਆਂ) ਵਿਚੋਂ ਰਤਨ ਝੜੇ ਪਏ ਸਨ।

ਰਹੀ ਹਾਥ ਹੀ ਮੈ ਕ੍ਰਿਪਾਨੈ ਕਟਾਰੇ ॥
रही हाथ ही मै कृपानै कटारे ॥
ਕਈਆਂ ਦੇ ਹੱਥ ਵਿਚ ਕਟਾਰਾ ਅਤੇ ਕ੍ਰਿਪਾਨਾ ਰਹਿ ਗਈਆਂ ਸਨ

ਗਿਰੈ ਜੂਝਿ ਕੈ ਕੈ ਪਰੇ ਭੂਮ ਮਾਰੇ ॥੨੩॥
गिरै जूझि कै कै परे भूम मारे ॥२३॥
ਅਤੇ ਆਪ ਯੁੱਧ ਕਰ ਕੇ ਧਰਤੀ ਉਤੇ ਮੋਏ ਪਏ ਸਨ ॥੨੩॥

ਤਬੈ ਕੋਪ ਕੈ ਕੈ ਚੰਦੇਲੇ ਸਿਧਾਏ ॥
तबै कोप कै कै चंदेले सिधाए ॥
ਤਦੋਂ ਕ੍ਰੋਧ ਕਰ ਕੇ ਚੰਦੇਲੇ (ਸੂਰਮੇ) ਚਲ ਪਏ।

ਬਧੇ ਚੁੰਗ ਚੁੰਗੀ ਚਲੇ ਖੇਤ ਆਏ ॥
बधे चुँग चुँगी चले खेत आए ॥
ਉਹ ਉਛਲਦੇ ਕੁਦਦੇ ਹੋਏ ਟੋਲੇ ਬੰਨ੍ਹ ਕੇ ਜੰਗ-ਭੂਮੀ ਵਿਚ ਆ ਗਏ।

ਚਹੂੰ ਓਰ ਘੇਰਿਯੋ ਹਰੀ ਕਿਸਨ ਕੌ ਯੌ ॥
चहूँ ओर घेरियो हरी किसन कौ यौ ॥
(ਉਨ੍ਹਾ ਨੇ) ਸ੍ਰੀ ਕ੍ਰਿਸ਼ਨ ਨੂੰ ਚੌਹਾ ਪਾਸਿਆਂ ਤੋਂ ਘੇਰ ਲਿਆ,

ਗੜੇਦਾਰ ਮਾਨੋ ਕਰੀ ਮਤ ਕੀ ਜਯੋ ॥੨੪॥
गड़ेदार मानो करी मत की ज्यो ॥२४॥
ਮਾਨੋ ਭਾਲਿਆਂ ਵਾਲਿਆਂ ('ਗੜੇਦਾਰ') ਨੇ ਮਸਤ ਹਾਥੀ ਨੂੰ ਘੇਰ ਲਿਆ ਹੋਵੇ ॥੨੪॥

ਤਬੈ ਕੋਪ ਕੈ ਕ੍ਰਿਸਨ ਮਾਰੇ ਚੰਦੇਲੇ ॥
तबै कोप कै कृसन मारे चंदेले ॥

ਤਦੋਂ ਸ੍ਰੀ ਕ੍ਰਿਸ਼ਨ ਨੇ ਰੋਹ ਵਿਚ ਆ ਕੇ ਚੰਦੇਲੇ,

ਮਘੇਲੇ ਧਧੇਲੇ ਬਘੇਲੇ ਬੁੰਦੇਲੇ ॥
मघेले धधेले बघेले बुँदेले ॥
ਮਘੇਲੇ, ਧਧੇਲੇ, ਬਘੇਲੇ ਅਤੇ ਬੁੰਦੇਲੇ ਮਾਰ ਦਿੱਤੇ।

ਚੰਦੇਰੀਸ ਹੂੰ ਕੌ ਤਬੈ ਬਾਨ ਮਾਰਾ ॥
चंदेरीस हूँ कौ तबै बान मारा ॥
ਫਿਰ 'ਚੰਦੇਰੀਸ' (ਚੰਦੇਰੀ ਦੇ ਰਾਜਾ ਸ਼ਿਸ਼ੁਪਾਲ) ਨੂੰ ਬਾਣ ਮਾਰਿਆ।

ਗਿਰਿਯੋ ਭੂਮਿ ਪੈ ਨ ਹਥ੍ਯਾਰੈ ਸੰਭਾਰਾ ॥੨੫॥
गिरियो भूमि पै न हथ्यारै संभारा ॥२५॥
ਉਹ ਧਰਤੀ ਉਤੇ ਡਿਗ ਪਿਆ ਅਤੇ ਹਥਿਆਰਾ ਨੂੰ ਸੰਭਾਲ ਨਾ ਸਕਿਆ ॥੨੫॥

ਚੌਪਈ ॥
चौपई ॥
ਚੌਪਈ:

ਜਰਾਸਿੰਧ ਕਹਿ ਪੁਨਿ ਸਰ ਮਾਰਾ ॥
जरासिंध कहि पुनि सर मारा ॥
ਫਿਰ ਜਰਾਸੰਧ ਨੂੰ ਤੀਰ ਮਾਰਿਆ।

ਭਾਗਿ ਚਲਿਯੋ ਨ ਹਥ੍ਯਾਰ ਸੰਭਾਰਾ ॥
भागि चलियो न हथ्यार संभारा ॥
(ਉਹ) ਹਥਿਆਰ ਸੰਭਾਲੇ ਬਿਨਾ ਭਜ ਚਲਿਆ।

ਭਿਰੇ ਸੁ ਮਰੇ ਬਚੇ ਤੇ ਹਾਰੇ ॥
भिरे सु मरे बचे ते हारे ॥
ਜੋ (ਯੁੱਧ-ਭੂਮੀ ਵਿਚ) ਲੜੇ ਸਨ, ਉਹ ਮਾਰੇ ਗਏ, ਜੋ ਬਚ ਗਏ, ਉਹ ਹਾਰ ਗਏ।

ਚੰਦੇਰਿਯਹਿ ਚੰਦੇਲ ਸਿਧਾਰੇ ॥੨੬॥

चंदेरियहि चंदेल सिधारे ॥२६॥

ਚੰਦੇਲੇ ਚੰਦੇਰੀ ਵਲ ਭਜ ਗਏ ॥੨੬॥

ਤਬ ਰੁਕਮੀ ਪਹੁਚਤ ਭਯੋ ਜਾਈ ॥

तब रुकमी पहुचत भयो जाई ॥

ਤਦ ਰੁਕਮੀ ਉਥੇ ਆ ਪਹੁੰਚਿਆ।

ਅਧਿਕ ਕ੍ਰਿਸਨ ਸੌ ਕਰੀ ਲਰਾਈ ॥

अधिक कृसन सौ करी लराई ॥

(ਉਸ ਨੇ) ਕ੍ਰਿਸ਼ਨ ਨਾਲ ਬਹੁਤ ਲੜਾਈ ਕੀਤੀ।

ਭਾਤਿ ਭਾਤਿ ਤਨ ਬਿਸਿਖ ਪ੍ਰਹਾਰੇ ॥

भाति भाति तन बिसिख प्रहारे ॥

ਉਸ ਨੇ ਕਈ ਤਰ੍ਹਾ ਨਾਲ ਤੀਰ ਚਲਾਏ।

ਹਾਰਿਯੋ ਵਹੈ ਕ੍ਰਿਸਨ ਨਹਿ ਹਾਰੇ ॥੨੭॥

हारियो वहै कृसन नहि हारे ॥२७॥

ਉਹੀ ਹਾਰਿਆ, ਕ੍ਰਿਸ਼ਨ ਨਾ ਹਾਰੇ ॥੨੭॥

ਚਿਤ ਮੈ ਅਧਿਕ ਠਾਨਿ ਕੈ ਕ੍ਰੁਧਾ ॥

चित मै अधिक ठानि कै क्रुधा ॥

ਚਿਤ ਵਿਚ ਬਹੁਤ ਕ੍ਰੋਧ ਵਧਾ ਕੇ

ਮਾਡਤ ਭਯੋ ਕ੍ਰਿਸਨ ਸੌ ਜੁਧਾ ॥

माडत भयो कृसन सौ जुधा ॥

(ਉਸ ਨੇ) ਕ੍ਰਿਸ਼ਨ ਨਾਲ ਯੁੱਧ ਸ਼ੁਰੂ ਕੀਤਾ।

ਏਕ ਬਾਨ ਤਬ ਸ੍ਯਾਮ ਪ੍ਰਹਾਰਾ ॥

एक बान तब स्याम प्रहारा ॥

ਤਦ ਇਕ ਬਾਣ ਸ਼ਿਆਮ ਨੇ ਚਲਾਇਆ।

ਗਿਰਿਯੋ ਪ੍ਰਿਥੀ ਪਰ ਜਾਨੁ ਸੰਘਾਰਾ ॥੨੮॥

गिरियो पृथी पर जानु संघारा ॥२८॥

(ਉਹ) ਧਰਤੀ ਉਤੇ (ਇੰਜ) ਡਿਗ ਪਿਆ, ਮਾਨੋ ਮਾਰਿਆ ਗਿਆ ਹੋਵੇ ॥੨੮॥

ਸਰ ਸੌ ਮੂੰਡਿ ਪ੍ਰਥਮ ਤਿਹ ਸੀਸਾ ॥

सर सौ मूँडि प्रथम तिह सीसा ॥

ਪਹਿਲਾ ਤੀਰ ਨਾਲ ਉਸ ਦਾ ਸਿਰ ਮੁੰਨ ਕੇ

ਬਾਧਿ ਲਯੋ ਰਥ ਸੌ ਜਦੁਈਸਾ ॥

बाधि लयो रथ सौ जदुईसा ॥

ਫਿਰ ਸ੍ਰੀ ਕ੍ਰਿਸ਼ਨ ਨੇ ਰਥ ਨਾਲ ਬੰਨ੍ਹ ਲਿਆ।

ਭ੍ਰਾਤ ਜਾਨਿ ਰੁਕਮਿਨੀ ਛਡਾਯੋ ॥

भ्रात जानि रुकमिनी छडायो ॥

ਭਰਾ ਸਮਝ ਕੇ ਰੁਕਮਣੀ ਨੇ (ਉਸ ਨੂੰ) ਛੁੜਵਾ ਦਿੱਤਾ

ਲਜਤ ਧਾਮ ਸਿਸਪਾਲ ਸਿਧਾਯੋ ॥੨੯॥

लजत धाम सिसपाल सिधायो ॥२९॥

ਅਤੇ ਸ਼ਿਸ਼ੁਪਾਲ ਵੀ ਲਜਿਤ ਹੋ ਕੇ ਘਰ ਨੂੰ ਚਲਾ ਗਿਆ ॥੨੯॥

ਕਿਨੂੰ ਚੰਦੇਲਨ ਕੇ ਸਿਰ ਤੂਟੇ ॥

किनूँ चंदेलन के सिर तूटे ॥

ਕਿਤਨਿਆਂ ਚੰਦੇਲਿਆਂ ਦੇ ਸਿਰ ਫੁਟ ਗਏ

ਕਈਕ ਗਏ ਮੂੰਡ ਘਰ ਟੂਟੇ ॥

ਕਈਕ ਗਏ ਮੂੰਡ ਘਰ ਟੂਟੇ ॥

ਅਤੇ ਕਈ ਜ਼ਖ਼ਮੀ ਸਿਰਾ ਨਾਲ ਘਰਾ ਨੂੰ ਪਰਤੇ।

ਸਕਲ ਚੰਦੇਲੇ ਲਾਜ ਲਜਾਏ ॥

सकल चंदेले लाज लजाए ॥

ਸਾਰੇ ਚੰਦੇਲੇ ਲਾਜ ਲਈ ਲਜਿਤ ਸਨ

ਨਾਰਿ ਗਵਾਇ ਚੰਦੇਰੀ ਆਏ ॥੩੦॥

नारि गवाइ चंदेरी आए ॥३०॥

(ਕਿਉਂਕਿ ਉਹ) ਇਸਤਰੀ ਨੂੰ ਗਵਾ ਕੇ ਚੰਦੇਰੀ ਪਰਤੇ ਸਨ ॥੩੦॥

ਦੋਹਰਾ ॥

दोहरा ॥

ਦੋਹਰਾ:

ਗਏ ਚੰਦੇਲ ਚੰਦੇਰਿਯਹਿ ਕਰ ਤੇ ਨਾਰਿ ਗਵਾਇ ॥

गए चंदेल चंदेरियहि कर ते नारि गवाइ ॥

ਚੰਦੇਲ ਹੱਥੋਂ ਇਸਤਰੀ ਖੁਹਾ ਕੇ ਚੰਦੇਰੀ ਨਗਰ ਨੂੰ ਚਲੇ ਗਏ।

ਇਹ ਚਰਿਤ੍ਰ ਤਨ ਰੁਕਮਨੀ ਬਰਤ ਭਈ ਜਦੁਰਾਇ ॥੩੧॥

इह चरित्र तन रुकमनी बरत भई जदुराइ ॥३१॥

ਇਸ ਚਰਿਤ੍ਰ ਨਾਲ ਰੁਕਮਣੀ ਨੇ ਸ੍ਰੀ ਕ੍ਰਿਸ਼ਨ ਨਾਲ ਵਿਆਹ ਕਰ ਲਿਆ ॥੩੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੨੦॥੬੦੪੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ बीस चरित्र समापतम सतु सुभम सतु ॥३२०॥६०४३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੨੦॥੬੦੪੩॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਕ੍ਰਾਚਾਰਜ ਦਾਨ੍ਵਨ ਕੋ ਗੁਰ ॥
सुक्राचारज दान्वन को गुर ॥
ਸ਼ੁਕ੍ਰਾਚਾਰੀਆ ਦੈਂਤਾ ਦਾ ਗੁਰੂ ਸੀ।

ਸੁਕ੍ਰਾਵਤੀ ਬਸਤ ਜਾ ਕੋ ਪੁਰ ॥
सुक्रावती बसत जा को पुर ॥
ਉਸ ਦੇ (ਨਾ ਤੇ) ਸੁਕ੍ਰਾਵਤੀ ਨਗਰ ਵਸਦਾ ਸੀ।

ਮਾਰਿ ਦੇਵ ਜਾ ਕੌ ਰਨ ਜਾਵੈ ॥
मारि देव जा कौ रन जावै ॥
ਜਿਸ ਨੂੰ ਦੇਵਤੇ ਯੁੱਧ ਵਿਚ ਮਾਰ ਜਾਦੇ,

ਪੜਿ ਸੰਜੀਵਨਿ ਤਾਹਿ ਜਿਯਾਵੈ ॥੧॥
पड़ि संजीवनि ताहि जियावै ॥१॥
(ਤਾ ਉਹ) ਸੰਜੀਵਨੀ (ਵਿਦਿਆ) ਪੜ੍ਹ ਕੇ ਉਸ ਨੂੰ ਜਿਵਾ ਦਿੰਦਾ ॥੧॥

ਦੇਵਜਾਨਿ ਇਕ ਸੁਤਾ ਤਵਨ ਕੀ ॥
देवजानि इक सुता तवन की ॥
ਦੇਵਯਾਨੀ ਨਾ ਦੀ ਉਸ ਦੀ ਇਕ ਪੁੱਤਰੀ ਸੀ,

ਅਪ੍ਰਮਾਨ ਛਬਿ ਹੁਤੀ ਜਵਨ ਕੀ ॥
अप्रमान छबि हुती जवन की ॥
ਜਿਸ ਦੀ ਅਸੀਮ ਸੁੰਦਰਤਾ ਸੀ।

ਕਚ ਨਾਮਾ ਦੇਵਨ ਕੋ ਦਿਜਬਰ ॥
कच नामा देवन को दिजबर ॥
ਕਚ ਨਾ ਦਾ (ਇਕ) ਦੇਵਤਿਆਂ ਦਾ ਪਰੋਹਿਤ ਸੀ।

ਆਵਤ ਭਯੋ ਸੁਕ੍ਰ ਕੇ ਤਬ ਘਰ ॥੨॥

आवत भयो सुक्र के तब घर ॥२॥

ਤਦ ਉਹ (ਇਕ ਵਾਰ) ਸ਼ੁਕ੍ਰਾਚਾਰੀਆ ਦੇ ਘਰ ਆਇਆ ॥੨॥

ਦੇਵਜਾਨਿ ਸੰਗਿ ਕਿਯਾ ਅਧਿਕ ਹਿਤ ॥

देवजानि संगि किया अधिक हित ॥

ਉਸ ਨੇ ਦੇਵਯਾਨੀ ਨਾਲ ਬਹੁਤ ਹਿਤ ਕੀਤਾ

ਹਰਿ ਲੀਨੋ ਜ੍ਯੋਂ ਤ੍ਯੋਂ ਤ੍ਰਿਯ ਕੋ ਚਿਤ ॥

हरि लीनो ज्यों त्यों तृय को चित ॥

ਅਤੇ ਜਿਵੇਂ ਕਿਵੇਂ ਉਸ ਇਸਤਰੀ ਦਾ ਚਿਤ ਹਰ ਲਿਆ।

ਮੰਤ੍ਰਹਿ ਲੇਨ ਸੰਜੀਵਨ ਕਾਜਾ ॥

मंत्रहि लेन संजीवन काजा ॥

ਉਸ ਨੂੰ ਦੇਵਤਿਆਂ ਦੇ ਰਾਜੇ ਨੇ ਛਲ ਪੂਰਵਕ

ਇਹ ਛਲ ਪਠਿਯੋ ਦੇਵਤਨ ਰਾਜਾ ॥੩॥

इह छल पठियो देवतन राजा ॥३॥

ਸੰਜੀਵਨੀ ਮੰਤ੍ਰ ਸਿਖਣ ਲਈ ਭੇਜਿਆ ਸੀ ॥੩॥

ਦੈਤ ਭੇਦ ਪਾਵਤ ਜਬ ਭਏ ॥

दैत भेद पावत जब भए ॥

ਜਦੋਂ (ਇਸ) ਭੇਦ ਦਾ ਪਤਾ ਦੈਂਤਾ ਨੂੰ ਲਗ ਗਿਆ,

ਤਾ ਕੋ ਡਾਰਿ ਨਦੀ ਹਨਿ ਗਏ ॥

ता को डारि नदी हनि गए ॥

ਤਾ ਉਸ ਨੂੰ ਮਾਰ ਕੇ ਨਦੀ ਵਿਚ ਸੁਟ ਗਏ।

ਬਿਲਮ ਲਗੀ ਵਹ ਧਾਮ ਨ ਆਯੋ ॥

बिलम लगी वह धाम न आयो ॥

(ਜਦ) ਕਾਫੀ ਦੇਰ ਹੋ ਗਈ ਅਤੇ ਉਹ ਘਰ ਨਾ ਪਰਤਿਆ

ਦੇਵਜਾਨਿ ਅਤਿ ਹੀ ਦੁਖ ਪਾਯੋ ॥੪॥

देवजानि अति ही दुख पायो ॥४॥

ਤਾ ਦੇਵਯਾਨੀ ਨੇ ਬਹੁਤ ਦੁਖ ਮਹਿਸੂਸ ਕੀਤਾ ॥੪॥

ਭਾਖਿ ਪਿਤਾ ਤਨ ਬਹੁਰਿ ਜਿਯਾਯੋ ॥

भाखि पिता तन बहुरि जियायो ॥

ਪਿਤਾ ਨੂੰ ਕਹਿ ਕੇ ਉਸ ਨੂੰ ਫਿਰ ਜਿਵਾਇਆ।

ਦੈਤਨ ਦੇਖ ਅਧਿਕ ਦੁਖ ਪਾਯੋ ॥

दैतन देख अधिक दुख पायो ॥

ਦੈਂਤ ਇਹ ਵੇਖ ਕੇ ਬਹੁਤ ਦੁਖੀ ਹੋਏ।

ਨਿਤਿਪ੍ਰਤਿ ਮਾਰਿ ਤਾਹਿ ਉਠਿ ਜਾਵੈ ॥

नितिप्रति मारि ताहि उठि जावै ॥

(ਉਹ) ਉਸ ਨੂੰ ਰੋਜ਼ ਮਾਰ ਕੇ ਚਲੇ ਜਾਂਦੇ।

ਪੁਨਿ ਪੁਨਿ ਤਾ ਕੌ ਸੁਕ੍ਰ ਜਿਯਾਵੈ ॥੫॥

पुनि पुनि ता कौ सुक्र जियावै ॥५॥

ਉਸ ਨੂੰ ਬਾਰ ਬਾਰ ਸ਼ੁਕ੍ਰਾਚਾਰੀਆ ਜਿਵਾ ਦਿੰਦਾ ॥੫॥

ਤਬ ਤਿਹ ਮਾਰਿ ਮਦ੍ਰਯ ਮਹਿ ਡਾਰਿਯੋ ॥

तब तिह मारि मद्रय महि डारियो ॥

ਤਦ (ਉਨ੍ਹਾ ਨੇ) ਉਸ ਨੂੰ ਮਾਰ ਕੇ ਸ਼ਰਾਬ ਵਿਚ ਪਾ ਦਿੱਤਾ

ਬਚਤ ਭੂੰਜਿ ਨਿਜੁ ਗੁਰਹਿ ਖਵਾਰਿਯੋ ॥

बचत भूँजि निजु गुरहि खवारियो ॥

ਅਤੇ ਜੋ ਬਚ ਰਿਹਾ, ਉਹ ਭੁੰਨ ਕੇ ਗੁਰੂ ਨੂੰ ਖਵਾ ਦਿੱਤਾ।

ਦੇਵਜਾਨਿ ਜਬ ਤਾਹਿ ਨ ਲਹਾ ॥

देवजानि जब ताहि न लहा ॥

ਜਦ ਦੇਵਯਾਨੀ ਨੇ ਉਸ ਨੂੰ ਨਾ ਵੇਖਿਆ,

ਅਧਿਕ ਦੁਖਿਤ ਹ੍ਵੈ ਪਿਤ ਪ੍ਰਤਿ ਕਹਾ ॥੬॥

अधिक दुखित ह्वै पित प्रति कहा ॥६॥

ਤਾ ਬਹੁਤ ਦੁਖੀ ਹੋ ਕੇ ਪਿਤਾ ਪ੍ਰਤਿ ਕਿਹਾ ॥੬॥

ਅਬ ਲੌ ਕਚ ਜੁ ਧਾਮ ਨਹਿ ਆਯੋ ॥

अब लौ कच जु धाम नहि आयो ॥

ਹੁਣ ਤਕ ਕਚ ਘਰ ਆਇਆ।

ਜਨਿਯਤ ਕਿਨਹੂੰ ਅਸੁਰ ਚਬਾਯੋ ॥

जनियत किनहूँ असुर चबायो ॥

ਲਗਦਾ ਹੈ ਕਿਸੇ ਦੈਂਤ ਨੇ ਉਸ ਨੂੰ ਖਾ ਲਿਆ ਹੈ।

ਤਾ ਤੇ ਪਿਤੁ ਤਿਹ ਬਹੁਰਿ ਜਿਯਾਵੋ ॥

ता ते पितु तिह बहुरि जियावो ॥

ਇਸ ਲਈ ਹੇ ਪਿਤਾ ਜੀ! ਉਸ ਨੂੰ ਫਿਰ ਜਿਵਾ ਦਿਓ

ਹਮਰੇ ਮਨ ਕੋ ਸੋਕ ਮਿਟਾਵੋ ॥੭॥

हमरे मन को सोक मिटावो ॥७॥

ਅਤੇ ਮੇਰੇ ਮਨ ਦਾ ਗ਼ਮ ਦੂਰ ਕਰ ਦਿਓ ॥੭॥

ਤਬ ਹੀ ਸੁਕ੍ਰ ਧ੍ਯਾਨ ਮਹਿ ਗਏ ॥

तब ही सुक्र ध्यान महि गए ॥

ਤਦ ਹੀ ਸ਼ੁਕ੍ਰਾਚਾਰੀਆ ਧਿਆਨ ਮਗਨ ਹੋਏ

ਤਿਹ ਨਿਜੁ ਪੇਟ ਬਿਲੋਕਤ ਭਏ ॥

तिह निजु पेट बिलोकत भए ॥

ਅਤੇ ਉਸ ਨੂੰ ਆਪਣੇ ਪੇਟ ਵਿਚ ਵੇਖਿਆ।

ਮੰਤ੍ਰ ਸਜੀਵਨ ਕੌ ਕਿਹ ਦੈ ਕਰਿ ॥

मंत्र सजीवन कौ किह दै करि ॥

ਉਸ ਨੂੰ ਸੰਜੀਵਨੀ ਮੰਤ੍ਰ ਦੇ ਕੇ

ਕਾਢਤ ਭਯੋ ਉਦਰ ਅਪਨੋ ਫਰਿ ॥੮॥

काढत भयो उदर अपनो फरि ॥८॥

ਆਪਣੇ ਪੇਟ ਨੂੰ ਪਾੜ ਕੇ ਕਢਿਆ ॥੮॥

ਕਾਢਤ ਤਾਹਿ ਸੁਕ੍ਰ ਮਰਿ ਗਯੋ ॥

काढत ताहि सुक्र मरि गयो ॥

ਉਸ ਨੂੰ ਕਢਦਿਆਂ ਹੀ ਸ਼ੁਕ੍ਰਾਚਾਰੀਆ ਮਰ ਗਿਆ।

ਬਹੁਰਿ ਮੰਤ੍ਰ ਬਲ ਕਚਹਿ ਜਿਯਯੋ ॥

बहुरि मंत्र बल कचहि जिययो ॥

ਕਚ ਨੇ ਮੰਤ੍ਰ ਦੇ ਬਲ ਨਾਲ ਉਸ ਨੂੰ ਜੀਵਿਤ ਕਰ ਦਿੱਤਾ।

ਸ੍ਰਾਪ ਦਯੋ ਮਦਾ ਕੋ ਤਿਹ ਤਹ ॥

स्राप दयो मदा को तिह तह ॥

ਉਸ ਨੇ ਤਦ ਤੋਂ ਸ਼ਰਾਬ ਨੂੰ ਸ੍ਰਾਪ ਦੇ ਦਿੱਤਾ।

ਤਾ ਤੇ ਪਿਯਤ ਨ ਯਾਕਹ ਕੋਊ ਕਹ ॥੯॥

ता ते पियत न याकह कोऊ कह ॥९॥

ਇਸ ਲਈ ਉਸ ਨੂੰ ਕੋਈ (ਸ਼ਰਾਬ, ਮਦ) ਕਹਿ ਕੇ ਨਹੀਂ ਪੀਂਦਾ ॥੯॥

ਦੇਵਿਜਾਨ ਪੁਨਿ ਐਸ ਬਿਚਾਰਾ ॥

देविजान पुनि ऐस बिचारा ॥

ਦੇਵਯਾਨੀ ਨੇ ਫਿਰ ਇਸ ਤਰ੍ਹਾ ਕਿਹਾ

ਯੌਂ ਕਚ ਤਨ ਤਜਿ ਲਾਜ ਉਚਾਰਾ ॥

यौ कच तन तजि लाज उचारा ॥

ਅਤੇ ਲਾਜ ਨੂੰ ਤਿਆਗ ਕੇ ਕਚ ਪ੍ਰਤਿ ਕਿਹਾ,

ਕਾਮ ਭੋਗ ਮੋ ਸੌ ਤੈ ਕਰੁ ਰੇ ॥

काम भोग मो सौ तै करु रे ॥

ਅਰੇ! ਮੇਰੇ ਨਾਲ ਕਾਮ-ਭੋਗ ਕਰ

ਹਮਰੇ ਮਦਨ ਤਾਪ ਕਹ ਹਰੁ ਰੇ ॥੧੦॥

हमरे मदन ताप कह हरु रे ॥१०॥

ਅਤੇ ਮੇਰੀ ਕਾਮ ਅਗਨੀ ਨੂੰ ਸ਼ਾਤ ਕਰ ॥੧੦॥

ਤਿਨ ਰਤਿ ਕਰੀ ਨ ਤਾ ਤੇ ਸੰਗਾ ॥

तिन रति करी न ता ते संगा ॥

ਭਾਵੇਂ ਉਸ (ਦੇਵਯਾਨੀ) ਦੇ (ਸ਼ਰੀਰ ਵਿਚ) ਕਾਮ ਵਿਆਪਤ ਸੀ,

ਬ੍ਯਾਪਿ ਰਹਿਯੋ ਤਿਹ ਜਦਿਪ ਅਨੰਗਾ ॥

ब्यापि रहियो तिह जदिप अनंगा ॥

ਪਰ ਉਸ ਨੇ ਉਸ ਨਾਲ ਸੰਯੋਗ ਨਾ ਕੀਤਾ।

ਦੇਵਜਾਨਿ ਤਬ ਅਧਿਕ ਰਿਸਾਈ ॥

देवजानि तब अधिक रिसाई ॥

ਤਦ ਦੇਵਯਾਨੀ ਬਹੁਤ ਰੋਹ ਵਿਚ ਆ ਗਈ

ਮੋਹਿ ਨ ਭਜ੍ਯੋ ਯਾਹਿ ਦੁਖਦਾਈ ॥੧੧॥

मोहि न भज्यो याहि दुखदाई ॥११॥

ਕਿ ਇਸ ਦੁਖਦਾਇਕ (ਕਚ) ਨੇ ਮੇਰੇ ਨਾਲ ਕਾਮ-ਕ੍ਰੀੜਾ ਨਹੀਂ ਕੀਤੀ ॥੧੧॥

ਇਹ ਬਿਧਿ ਸ੍ਰਾਪ ਦੇਤ ਤਿਹ ਭਈ ॥

इह बिधि स्राप देत तिह भई ॥

ਉਸ ਨੂੰ ਇਸ ਤਰ੍ਹਾ ਸ੍ਰਾਪ ਦੇ ਦਿੱਤਾ।

ਕਥਾ ਚਉਪਈ ਸੁ ਮੈ ਬਨਈ ॥

कथा चउपई सु मै बनई ॥

ਉਹ ਕਥਾ ਮੈਂ ਚੌਪਈ ਛੰਦ ਵਿਚ ਬੰਨ੍ਹੀ ਹੈ।

ਪਾਪੀ ਫੁਰੈ ਮੰਤ੍ਰ ਤਵ ਨਾਹੀ ॥

पापी फुरै मंत्र तव नाही ॥

ਹੇ ਪਾਪੀ! (ਤੈਨੂੰ ਸਮੇਂ ਸਿਰ) ਮੰਤ੍ਰ ਨਹੀਂ ਫੁਰੇਗਾ

ਤੋ ਤੇ ਸੁਰ ਨ ਜਿਵਾਏ ਜਾਹੀ ॥੧੨॥

तो ते सुर न जिवाए जाही ॥१२॥

ਅਤੇ ਤੇਰੇ ਕੋਲੋਂ ਦੇਵਤੇ ਜਿਵਾਏ ਨਹੀਂ ਜਾ ਸਕਣਗੇ ॥੧੨॥

ਪ੍ਰਥਮ ਜਿਯਾਯੋ ਤਾਹਿ ਕਸਟ ਕਰਿ ॥

प्रथम जियायो ताहि कसट करि ॥

ਪਹਿਲਾ (ਦੇਵਯਾਨੀ) ਕਸ਼ਟ ਸਹਿ ਕੇ ਉਸ ਨੂੰ ਜਿਵਾਉਂਦੀ ਰਹੀ।

ਰਮ੍ਯੋ ਨ ਸੋ ਸ੍ਰਾਪ੍ਯੋ ਤਬ ਰਿਸਿ ਭਰਿ ॥

रम्यो न सो स्राप्रयो तब रिसि भरि ॥

(ਜਦ) ਉਸ ਨੇ ਰਮਣ ਨਾ ਕੀਤਾ, ਤਾ ਕ੍ਰੋਧਿਤ ਹੋ ਕੇ ਸ੍ਰਾਪ ਦੇ ਦਿੱਤਾ।

ਪਿਤਾ ਭਏ ਇਹ ਭਾਤਿ ਸੁਨਾਯੋ ॥

पिता भए इह भाति सुनायो ॥
ਫਿਰ (ਉਸ ਨੇ ਆਪਣੇ) ਪਿਤਾ ਨੂੰ ਇਸ ਤਰ੍ਹਾ ਸੁਣਾਇਆ,

ਦੇਵਰਾਜ ਇਹ ਕਚਹਿ ਪਠਾਯੋ ॥੧੩॥
देवराज इह कचहि पठायो ॥१३॥
ਇਸ ਕਚ ਨੂੰ ਦੇਵਰਾਜ ਨੇ ਭੇਜਿਆ ਹੈ ॥੧੩॥

ਤਾਤ ਬਾਤ ਕਹੋ ਮੈ ਸੋ ਕਰੋ ॥
तात बात कहो मै सो करो ॥
ਹੇ ਪਿਤਾ ਜੀ! ਜੋ ਗੱਲ ਮੈਂ ਕਹਿੰਦੀ ਹਾ, ਉਹੀ ਕਰੋ।

ਮੰਤ੍ਰ ਸਜੀਵਨ ਇਹ ਨਨੁਸਰੋ ॥
मंत्र सजीवन इह ननुसरो ॥
ਇਸ ਨੂੰ ਸੰਜੀਵਨੀ ਮੰਤ੍ਰ ਦਾ ਅਧਿਕਾਰੀ ਨਾ ਬਣਾਓ।

ਜਬ ਇਹ ਸੀਖਿ ਮੰਤ੍ਰ ਕਹ ਜੈ ਹੈ ॥
जब इह सीखि मंत्र कह जै है ॥
ਜਦ ਇਹ ਮੰਤ੍ਰ ਸਿਖ ਕੇ ਜਾਏਗਾ

ਦੇਵਰਾਜ ਫਿਰਿ ਹਾਥ ਨ ਐ ਹੈ ॥੧੪॥
देवराज फिरि हाथ न ऐ है ॥१४॥
ਤਾ ਦੇਵਰਾਜ (ਇੰਦਰ) ਹੱਥ ਨਹੀਂ ਆਵੇਗਾ ॥੧੪॥

ਮੰਤ੍ਰ ਨ ਫੁਰੈ ਸ੍ਰਾਪ ਇਹ ਦੀਜੈ ॥
मंत्र न फुरै स्राप इह दीजै ॥
ਇਸ ਨੂੰ ਸ੍ਰਾਪ ਦਿਓ (ਕਿ ਸਮੇਂ ਸਿਰ ਇਸ ਨੂੰ) ਮੰਤ੍ਰ ਨਾ ਫੁਰੇ।

ਮੇਰੋ ਬਚਨ ਮਾਨਿ ਪਿਤੁ ਲੀਜੈ ॥
मेरो बचन मानि पितु लीजै ॥

ਹੇ ਪਿਤਾ ਜੀ! ਮੇਰੀ ਗੱਲ ਮੰਨ ਲਵੋ।

ਭੇਦ ਅਭੇਦ ਕਛੁ ਸੁਕ੍ਰ ਨ ਪਾਯੋ ॥

भेद अभेद कछु सुक्र न पायो ॥

ਸ਼ੁਕ੍ਰਾਚਾਰੀਆ ਭੇਦ ਅਭੇਦ ਨੂੰ ਨਾ ਸਮਝ ਸਕਿਆ

ਮੰਤ੍ਰ ਨਿਫਲ ਕੋ ਸ੍ਰਾਪੁ ਦਿਵਾਯੋ ॥੧੫॥

मंत्र निफल को स्रापु दिवायो ॥१५॥

ਅਤੇ ਮੰਤ੍ਰ ਦੇ ਨਿਸਫਲ ਹੋਣ ਦਾ ਸ੍ਰਾਪ ਦੇ ਦਿੱਤਾ ॥੧੫॥

ਤਾਹਿ ਮਰੇ ਬਹੁ ਬਾਰ ਜਿਯਾਯੋ ॥

ताहि मरे बहु बार जियायो ॥

ਉਸ (ਕਚ) ਨੂੰ ਮਰੇ ਹੋਇਆਂ (ਪਹਿਲਾ) ਬਹੁਤ ਵਾਰ ਜੀਵਿਤ ਕਰਵਾਇਆ।

ਤਬ ਸ੍ਰਾਪ੍ਰਯੋ ਜਬ ਭੋਗ ਨ ਪਾਯੋ ॥

तब स्राप्रयो जब भोग न पायो ॥

ਪਰ ਜਦ ਉਸ ਨੇ ਸੰਯੋਗ ਨਾ ਕੀਤਾ, ਤਦ ਸ੍ਰਾਪ ਦੇ ਦਿੱਤਾ।

ਤ੍ਰਿਯ ਚਰਿਤ੍ਰ ਗਤਿ ਕਿਨੂੰ ਨ ਪਾਈ ॥

तृय चरित्र गति किनूँ न पाई ॥

ਇਸਤਰੀ ਦੇ ਚਰਿਤ੍ਰ ਦੀ ਗਤੀ ਨੂੰ ਕਿਸੇ ਨੇ ਨਹੀਂ ਸਮਝਿਆ।

ਜਿਨਿ ਬਿਧਨੈ ਇਹ ਨਾਰਿ ਬਨਾਈ ॥੧੬॥

जिनि बिधनै इह नारि बनाई ॥१६॥

(ਉਹ ਵੀ ਨਹੀਂ ਸਮਝ ਸਕਿਆ) ਜਿਸ ਵਿਧਾਤਾ ਨੇ ਇਸ ਇਸਤਰੀ ਨੂੰ ਬਣਾਇਆ ਹੈ ॥੧੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੨੧॥੬੦੫੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ इकीस चरित्र समापतम सतु सुभम सतु ॥३२१॥६०५९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੨੧॥੬੦੫੯॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਨੁ ਪ੍ਰਭੁ ਔਰ ਬਖਾਨੋ ਕਥਾ ॥

सुनु प्रभु और बखानो कथा ॥

ਹੇ ਰਾਜਨ! ਸੁਣੋ, (ਮੈਂ) ਇਕ ਹੋਰ ਕਥਾ ਕਹਿੰਦਾ ਹਾ,

ਐਹੈ ਚਿਤ ਹਮਾਰੇ ਜਥਾ ॥

ऐहै चित हमारे जथा ॥

ਜਿਵੇਂ ਕਿ ਉਹ ਮੇਰੇ ਚਿਤ ਵਿਚ ਆਈ ਹੈ।

ਛਜਕਰਨਨ ਕੋ ਦੇਸ ਬਸਤ ਜਹ ॥

छजकरनन को देस बसत जह ॥

ਜਿਥੇ ਛਜਕਰਨਾ ਦਾ ਦੇਸ ਵਸਦਾ ਸੀ,

ਸੁਛਬਿ ਕੇਤੁ ਇਕ ਹੁਤੋ ਨ੍ਰਿਪਤਿ ਤਹ ॥੧॥

सुछबि केतु इक हुतो नृपति तह ॥१॥

ਉਥੇ ਇਕ ਸੁਛਬਿ ਕੇਤੁ ਨਾ ਦਾ ਰਾਜਾ ਹੁੰਦਾ ਸੀ ॥੧॥

ਅਚਰਜ ਦੇ ਤਾ ਕੇ ਇਕ ਨਾਰੀ ॥

अचरज दे ता के इक नारी ॥

ਉਸ ਦੇ (ਘਰ) ਅਚਰਜ ਦੇ (ਦੇਈ) ਨਾ ਦੀ ਇਕ ਇਸਤਰੀ ਸੀ।

ਕਨਕ ਅਵਟਿ ਸਾਚੇ ਜਨੁ ਢਾਰੀ ॥

कनक अवटि साचे जनु ढारी ॥

(ਇੰਜ ਲਗਦਾ ਸੀ) ਮਾਨੋ ਸੋਨੇ ਨੂੰ ਪੰਘਾਰ ਕੇ ਸੰਚੇ ਵਿਚ ਢਾਲੀ ਗਈ ਹੋਵੇ।

ਸ੍ਰੀ ਮਕਰਾਛ ਮਤੀ ਦੁਹਿਤਾ ਤਿਹ ॥

स्री मकराछ मती दुहिता तिह ॥

ਉਸ ਦੀ ਮਕਰਾਛ ਮਤੀ ਨਾ ਦੀ ਪੁੱਤਰੀ ਸੀ

ਛੀਨਿ ਕਰੀ ਸਸਿ ਅੰਸ ਸਕਲ ਜਿਹ ॥੨॥

छीनि करी ससि अंस सकल जिह ॥२॥

ਜਿਸ ਨੇ ਚੰਦ੍ਰਮਾ ਦੀਆਂ ਕਲਾਵਾ ਨੂੰ ਖੋਹ ਲਿਆ ਹੋਇਆ ਸੀ ॥੨॥

ਜਬ ਬਰ ਜੋਗ ਭਈ ਵਹੁ ਦਾਰਾ ॥

जब बर जोग भई वहु दारा ॥

ਜਦ ਉਹ ਰਾਜ ਕੁਮਾਰੀ ਵਰ ਦੇ ਯੋਗ ਹੋਈ

ਸਾਹੁ ਪੂਤ ਤਨ ਕਿਯਾ ਪਯਾਰਾ ॥

साहु पूत तन किया प्यारा ॥

ਤਾ ਉਸ ਨੇ (ਇਕ) ਸ਼ਾਹ ਦੇ ਪੁੱਤਰ ਨਾਲ ਪ੍ਰੇਮ ਕਰ ਲਿਆ।

ਕਾਮ ਕੇਲ ਤਿਹ ਸਾਥ ਕਮਾਵੈ ॥

काम केल तिह साथ कमावै ॥

ਉਸ ਨਾਲ (ਉਹ) ਕਾਮ-ਕੇਲ ਕਰਦੀ

ਭਾਤਿ ਅਨਿਕ ਤਨ ਤਾਹਿ ਰਿਝਾਵੈ ॥੩॥

भाति अनिक तन ताहि रिझावै ॥३॥

ਅਤੇ ਅਨੇਕ ਤਰ੍ਹਾ ਨਾਲ ਉਸ ਨੂੰ ਪ੍ਰਸੰਨ ਕਰਦੀ ਸੀ ॥੩॥

ਨ੍ਰਿਪ ਤਨ ਭੇਦ ਕਿਸੂ ਨਰ ਭਾਖਾ ॥

नृप तन भेद किसू नर भाखा ॥

ਕਿਸੇ ਬੰਦੇ ਨੇ ਰਾਜੇ ਨੂੰ ਇਹ ਭੇਦ ਦਸ ਦਿੱਤਾ।

ਤਬ ਤੇ ਤਾਹਿ ਧਾਮ ਅਸਿ ਰਾਖਾ ॥

ਤਬ ਤੇ ਤਾਹਿ ਧਾਮ ਅਸਿ ਰਾਖਾ ॥

ਤਦ ਤੋਂ (ਰਾਜੇ ਨੇ) ਉਸ ਨੂੰ ਅਜਿਹੇ ਘਰ ਵਿਚ ਰਖਿਆ

ਜਹਾ ਨ ਪੰਛੀ ਕਰੈ ਪ੍ਰਵੇਸਾ ॥

जहा न पंछी करै प्रवेसा ॥

ਜਿਥੇ ਪੰਛੀ ਵੀ ਪ੍ਰਵੇਸ਼ ਨਾ ਕਰ ਸਕੇ

ਜਾਇ ਨ ਜਹਾ ਪਵਨ ਕੋ ਵੇਸਾ ॥੪॥

जाइ न जहा पवन को वेसा ॥४॥

ਅਤੇ ਜਿਥੇ ਪੌਣ ਵੀ ਨਾ ਜਾ ਸਕੇ ॥੪॥

ਕੁਅਰਿ ਮਿਤ੍ਰ ਬਿਨੁ ਬਹੁ ਦੁਖੁ ਪਾਯੋ ॥

कुअरि मित्र बिनु बहु दुखु पायो ॥

ਰਾਜ ਕੁਮਾਰੀ ਨੇ ਪ੍ਰੀਤਮ ਤੋਂ ਬਿਨਾ ਬਹੁਤ ਦੁਖ ਪਾਇਆ।

ਬੀਰ ਹਾਕਿ ਇਕ ਨਿਕਟ ਬੁਲਾਯੋ ॥

बीर हाकि इक निकट बुलायो ॥

(ਉਸ ਨੇ ਬਵੰਜਾ ਬੀਰਾ ਵਿਚੋਂ) ਇਕ ਨੂੰ ਆਵਾਜ਼ ਦੇ ਕੇ ਕੋਲ ਬੁਲਾਇਆ।

ਤਾ ਸੌ ਕਹਾ ਤਹਾ ਤੁਮ ਜਾਈ ॥

ता सौ कहा तहा तुम जाई ॥

ਉਸ ਨੂੰ ਕਿਹਾ ਕਿ ਤੂੰ ਉਥੇ ਜਾ

ਲ੍ਯਾਹੁ ਸਜਨ ਕੀ ਖਾਟਿ ਉਚਾਈ ॥੫॥

ल्याहु सजन की खाटि उचाई ॥५॥

ਅਤੇ ਸੱਜਨ ਦੀ ਮੰਜੀ ਚੁਕ ਕੇ ਲੈ ਆ ॥੫॥

ਸੁਨਤ ਬਚਨ ਤਹ ਬੀਰ ਸਿਧਯੋ ॥

सुनत बचन तह बीर सिधयो ॥

(ਰਾਜ ਕੁਮਾਰੀ ਦਾ) ਬਚਨ ਸੁਣ ਕੇ ਉਹ ਬੀਰ ਚਲਾ ਗਿਆ

ਖਾਟ ਉਚਾਇ ਲ੍ਯਾਵਤ ਭਯੋ ॥

खाट उचाइ ल्यावत भयो ॥

ਅਤੇ (ਸੱਜਨ ਸਮੇਤ) ਮੰਜੀ ਨੂੰ ਚੁਕ ਕੇ ਲੈ ਆਇਆ।

ਕਾਮ ਭੋਗ ਕਰਿ ਕੁਅਰਿ ਕੁਅਰ ਸੰਗ ॥

काम भोग करि कुअरि कुअर संग ॥

ਰਾਜ ਕੁਮਾਰੀ ਨੇ ਕੁਮਾਰ ਨਾਲ ਕਾਮ ਭੋਗ ਕੀਤਾ

ਪਹੁਚਾਯੋ ਗ੍ਰਿਹ ਤਾਹਿ ਤਿਸੀ ਢੰਗ ॥੬॥

पहुचायो गृह ताहि तिसी ढंग ॥६॥

ਅਤੇ ਉਸ ਨੂੰ ਉਸੇ ਢੰਗ ਨਾਲ ਘਰ ਵਾਪਸ ਪਹੁੰਚਾ ਦਿੱਤਾ ॥੬॥

ਦੋਹਰਾ ॥

दोहरा ॥

ਦੋਹਰਾ:

ਏਕ ਦਿਵਸ ਤਾ ਕੌ ਪਿਤਾ ਗਯੋ ਸੁਤਾ ਕੇ ਗ੍ਰੇਹ ॥

एक दिवस ता कौ पिता गयो सुता के ग्रेह ॥

ਇਕ ਦਿਨ ਰਾਜ ਕੁਮਾਰੀ ਦਾ ਪਿਤਾ ਪੁੱਤਰੀ ਦੇ ਘਰ ਗਿਆ।

ਸੇਜ ਦੇਖਿ ਕਰਿ ਦਲਮਲੀ ਚਿਤ ਮਹਿ ਬਢਾ ਸੰਦੇਹ ॥੭॥

सेज देखि करि दलमली चित महि बढा संदेह ॥७॥

ਸੇਜ ਨੂੰ ਮਧੋਲਿਆ ਹੋਇਆ ਵੇਖ ਕੇ ਮਨ ਵਿਚ ਸ਼ਕ ਪੈਦਾ ਹੋਇਆ ॥੭॥

ਚੌਪਈ ॥

चौपई ॥

ਚੌਪਈ:

ਚਿੰਤਾਤੁਰ ਘਰ ਕੋ ਫਿਰਿ ਆਯੋ ॥

चिंतातुर घर को फिरि आयो ॥

ਚਿੰਤਾਵਾਨ ਹੋ ਕੇ ਘਰ ਨੂੰ ਪਰਤ ਆਇਆ

ਸਹਿਰ ਢੰਢੋਰਾ ਐਸ ਦਿਲਾਯੋ ॥

सहिर ढंढोरा ऐस दिलायो ॥

ਅਤੇ ਸ਼ਹਿਰ ਵਿਚ ਇਸ ਤਰ੍ਹਾ ਦਾ ਢੰਢੋਰਾ ਪਿਟਵਾ ਦਿੱਤਾ

ਜੇ ਕੋਈ ਪੁਹਪ ਖਰੀਦਨ ਆਵੈ ॥

जे कोई पुहप खरीदन आवै ॥

ਕਿ ਜੇ ਕੋਈ ਫੁਲ ਖਰੀਦਣ ਲਈ ਆਵੇ

ਮੁਹਿ ਨਿਰਖੇ ਬਿਨੁ ਲੇਨ ਨ ਪਾਵੈ ॥੮॥

मुहि निरखे बिनु लेन न पावै ॥८॥

ਤਾ ਮੇਰੇ ਵੇਖੇ ਬਿਨਾ ਲੈ ਨਾ ਸਕੇ ॥੮॥

ਪੁਹਪਨ ਸਮੈ ਬਿਕਨ ਜਬ ਭਯੋ ॥

पुहपन समै बिकन जब भयो ॥

ਜਦ ਫੁਲਾ ਦੇ ਵਿਕਣ ਦਾ ਸਮਾ ਹੋਇਆ,

ਤਬ ਤਹ ਨ੍ਰਿਪਤਿ ਬਿਲੋਕਨ ਅਯੋ ॥

तब तह नृपति बिलोकन अयो ॥

ਤਾ ਰਾਜਾ ਉਥੇ ਵੇਖਣ ਲਈ ਆਇਆ।

ਜੋਗੀ ਏਕ ਤਹਾ ਤਬ ਆਯੋ ॥

जोगी एक तहा तब आयो ॥

ਤਦ ਉਥੇ ਇਕ ਜੋਗੀ ਆਇਆ

ਪੁਹਪ ਪਾਚ ਮਨ ਮੋਲ ਚੁਕਾਯੋ ॥੯॥

पुहप पाच मन मोल चुकायो ॥९॥

(ਅਤੇ ਉਸ ਨੇ) ਪੰਜ ਮਣ ਫੁਲਾ ਦਾ ਮੁਲ ਤਾਰਿਆ ॥੯॥

ਆਇ ਸੁ ਫੂਲ ਮੋਲ ਲੈ ਗਯੋ ॥

आइ सु फूल मोल लै गयो ॥

(ਉਹ ਜੋਗੀ) ਆ ਕੇ ਫੁਲ ਮੁੱਲ ਲੈ ਗਿਆ।

ਪਾਛੋ ਗਹਤ ਨ੍ਰਿਪਤਿ ਤਿਹ ਭਯੋ ॥

पाछो गहत नृपति तिह भयो ॥

ਰਾਜੇ ਨੇ ਉਸ ਦਾ ਪਿਛਾ ਕਰਨਾ ਸ਼ੁਰੂ ਕਰ ਦਿੱਤਾ।

ਜਾਤ ਜਾਤ ਦੋਊ ਗਏ ਗਹਿਰ ਬਨ ॥

जात जात दोऊ गए गहिर बन ॥

ਚਲਦੇ ਚਲਦੇ ਦੋਵੇਂ ਸੰਘਣੇ ਬਨ ਵਿਚ ਪਹੁੰਚ ਗਏ,

ਜਹ ਲਖਿ ਜਾਤ ਤੀਸਰੋ ਮਨੁਖ ਨ ॥੧੦॥

जह लखि जात तीसरो मनुख न ॥१०॥

ਜਿਥੇ ਕੋਈ ਤੀਜਾ ਮਨੁੱਖ ਦਿਖਾਈ ਨਹੀਂ ਦਿੰਦਾ ਸੀ ॥੧੦॥

ਤਬ ਜੋਗੀ ਸਰ ਜਟਾ ਉਘਾਰੀ ॥

तब जोगी सर जटा उघारी ॥

ਤਦ ਜੋਗੀ ਨੇ ਸਿਰ ਦੀਆਂ ਜਟਾਵਾ ਖੋਲ੍ਹ ਦਿੱਤੀਆ।

ਤਿਨ ਭੀਤਰ ਤੇ ਨਾਰਿ ਨਿਕਾਰੀ ॥

तिन भीतर ते नारि निकारी ॥

ਉਨ੍ਹਾ ਵਿਚੋਂ ਇਕ ਇਸਤਰੀ ਕਢੀ।

ਭਾਤਿ ਭਾਤਿ ਤਾ ਸੌ ਰਤਿ ਕਰਿ ਕੈ ॥

भाति भाति ता सौ रति करि कै ॥

ਉਸ ਨਾਲ ਭਾਤ ਭਾਤ ਦੀ ਰਤੀ-ਕ੍ਰੀੜਾ ਕੀਤੀ

ਸੋਯੋ ਤਾਪ ਮਦਨ ਕੌ ਹਰਿ ਕੈ ॥੧੧॥

सोयो ताप मदन कौ हरि कै ॥११॥

ਕਾਮ ਦੇ ਤਾਪ ਨੂੰ ਦੂਰ ਕਰ ਕੇ ਸੌਂ ਗਿਆ ॥੧੧॥

ਜਬ ਹੀ ਸੋਇ ਸੰਨਯਾਸੀ ਗਯੋ ॥

जब ही सोइ संन्यासी गयो ॥

ਜਦੋਂ ਹੀ ਸੰਨਿਆਸੀ ਸੌਂ ਗਿਆ

ਜੂਤ ਜਟਨ ਤਿਹ ਨਾਰਿ ਛੁਰਯੋ ॥

जूत जटन तिह नारि छुरयो ॥

ਤਾ ਉਸ ਇਸਤਰੀ ਨੇ ਜਟਾਵਾ ਦਾ ਜੂੜਾ ਖੋਲ੍ਹਿਆ।

ਤਹ ਤੇ ਪੁਰਖ ਏਕ ਤਿਹ ਕਾਢਾ ॥

तह ते पुरख एक तिह काढा ॥

ਉਸ ਵਿਚੋਂ ਉਸ ਨੇ ਇਕ ਪੁਰਸ਼ ਨੂੰ ਕਢਿਆ

ਕਾਮ ਭੋਗ ਤਾ ਸੌ ਕਰਿ ਗਾਢਾ ॥੧੨॥

काम भोग ता सौ करि गाढा ॥१२॥

ਅਤੇ ਉਸ ਨਾਲ ਖ਼ੂਬ ਕਾਮ-ਕ੍ਰੀੜਾ ਕੀਤੀ ॥੧੨॥

ਨ੍ਰਿਪ ਠਾਢੋ ਤਿਹ ਚਰਿਤ ਨਿਹਾਰਾ ॥

नृप ठाढो तिह चरित निहारा ॥

ਰਾਜੇ ਨੇ ਖੜੋ ਕੇ ਇਹ ਸਾਰਾ ਚਰਿਤ੍ਰ ਵੇਖਿਆ

ਜੋਰਿ ਹਾਥ ਜੋਗਿਯਹਿ ਉਚਾਰਾ ॥

जोरि हाथ जोगियहि उचारा ॥

ਅਤੇ ਹੱਥ ਜੋੜ ਕੇ ਜੋਗੀ ਨੂੰ ਕਹਿਣ ਲਗਾ,

ਮੋ ਗ੍ਰਿਹ ਕਾਲ ਕ੍ਰਿਪਾ ਕਰਿ ਐਯੋ ॥

मो गृह काल कृपा करि ऐयो ॥

ਮੇਰੇ ਘਰ ਕਲ ਕ੍ਰਿਪਾ ਕਰ ਕੇ ਆਓ।

ਜਥਾ ਸਕਤਿ ਭੋਜਨ ਕਰਿ ਜੈਯੋ ॥੧੩॥

जथा सकति भोजन करि जैयो ॥१३॥

ਯਥਾਸ਼ਕਤੀ ਭੋਜਨ ਜੇਵਨ ਕਰੋ ॥੧੩॥

ਪ੍ਰਾਤ ਗਯੋ ਸੰਨਜਾਸੀ ਤਿਹ ਘਰ ॥

प्रात गयो संन्यासी तिह घर ॥

(ਅਗਲੇ ਦਿਨ) ਸਵੇਰੇ ਸ਼ਰੀਰ ਉਤੇ ਭਗਵਾ ਭੇਸ ਧਾਰਨ ਕਰ ਕੇ

ਭਗਵਾ ਭੇਸ ਸਕਲ ਤਨ ਮੈ ਧਰਿ ॥

भगवा भेस सकल तन मै धरि ॥

ਸੰਨਿਆਸੀ ਉਸ (ਰਾਜੇ) ਦੇ ਘਰ ਗਿਆ।

ਭਾਤਿ ਭਾਤਿ ਤਨ ਪ੍ਰਭਾ ਬਨਾਈ ॥

भाति भाति तन प्रभा बनाई ॥

ਉਸ ਨੇ ਭਾਤ ਭਾਤ ਨਾਲ ਆਪਣੇ ਸ਼ਰੀਰ ਦੀ ਪ੍ਰਭੁਤਾ ਨੂੰ ਬਣਾਇਆ ਹੋਇਆ ਸੀ

ਮਹਾ ਧਰਮ ਸੋ ਜਨਿਯੋ ਜਾਈ ॥੧੪॥

महा धरम सो जनियो जाई ॥१४॥

ਤਾ ਜੋ ਮਹਾਨ ਧਰਮੀ ਵਜੋਂ ਜਾਣਿਆ ਜਾ ਸਕੇ ॥੧੪॥

ਸੰਨਜਾਸੀ ਕਹ ਨ੍ਰਿਪ ਆਗੇ ਧਰਿ ॥

संन्यासी कह नृप आगे धरि ॥

ਸੰਨਿਆਸੀ ਨੂੰ ਅਗੇ ਕਰ ਕੇ

ਦੁਹਿਤਾ ਕੇ ਰਾਜਾ ਆਯੋ ਘਰ ॥

दुहिता के राजा आयो घर ॥

ਰਾਜਾ ਪੁੱਤਰੀ ਦੇ ਘਰ ਆਇਆ।

ਤੀਨ ਥਾਲ ਭੋਜਨ ਕੇ ਭਰਿ ਕੈ ॥

तीन थाल भोजन के भरि कै ॥

ਭੋਜਨ ਦੇ ਤਿੰਨ ਥਾਲ ਭਰ ਕੇ

ਆਗੇ ਰਾਖੇ ਬਚਨ ਉਚਰਿ ਕੈ ॥੧੫॥

आगे राखे बचन उचरि कै ॥१५॥

(ਉਸ ਸੰਨਿਆਸੀ ਦੇ) ਅਗੇ ਰਖੇ ਅਤੇ (ਖਾਣ ਲਈ) ਕਿਹਾ ॥੧੫॥

ਇਹ ਬਿਧਿ ਬਚਨ ਕਹੇ ਸੰਨਯਾਸੀ ॥

इह बिधि बचन कहे संन्यासी ॥

ਸੰਨਿਆਸੀ ਨੇ (ਅਗੋਂ) ਇਸ ਤਰ੍ਹਾ ਕਿਹਾ,

ਕਹਾ ਕਰਤ ਹੈ ਮੁਹਿ ਤਨ ਹਾਸੀ ॥

कहा करत है मुहि तन हासी ॥

ਤੁਸੀਂ ਮੇਰੇ ਨਾਲ ਹਾਸੀ ਕਿਉਂ ਕਰ ਰਹੇ ਹੋ।

ਏਕ ਮਨੁਛ ਹੌ ਇਤਨੌ ਭੋਜਨ ॥

एक मनुछ हौ इतनौ भोजन ॥

(ਮੈਂ) ਇਕ ਮਨੁੱਖ ਹਾ ਅਤੇ ਇਤਨਾ ਭੋਜਨ

ਖਾਯੋ ਜਾਇ ਕਵਨ ਬਿਧਿ ਮੋ ਤਨ ॥੧੬॥

खायो जाइ कवन बिधि मो तन ॥१६॥

ਮੈਂ ਕਿਸ ਤਰ੍ਹਾ ਖਾ ਸਕਾਗਾ ॥੧੬॥

ਏਕ ਥਾਰ ਭੋਜਨ ਤੁਮ ਕਰੋ ॥

एक थार भोजन तुम करो ॥

(ਰਾਜੇ ਨੇ ਉੱਤਰ ਦਿੱਤਾ) ਇਕ ਥਾਲ ਦਾ ਭੋਜਨ ਤੁਸੀਂ ਕਰੋ।

ਦੁਤਿਯ ਜਟਨ ਮੈ ਤਿਹ ਅਨਸਰੋ ॥

दुतिय जटन मै तिह अनसरो ॥

ਦੂਜਾ ਥਾਲ ਜਟਾਵਾ (ਵਿਚਲੇ) ਬੰਦੇ ਵਾਸਤੇ ਵਰਤੋ।

ਜਿਹ ਤਿਹ ਭਾਤਿ ਜਟਾ ਛੁਰਵਾਇ ॥

जिह तिह भाति जटा छुरवाइ ॥

ਜਿਵੇਂ ਕਿਵੇਂ ਜਟਾਵਾ ਨੂੰ ਖੋਲ੍ਹ ਕੇ

ਤਹ ਤੇ ਨਾਰਿ ਨਿਕਾਸੀ ਰਾਇ ॥੧੭॥

तह ते नारि निकासी राइ ॥१७॥

ਉਨ੍ਹਾ ਵਿਚੋਂ ਰਾਜੇ ਨੇ ਇਸਤਰੀ ਨੂੰ ਕਢਿਆ ॥੧੭॥

ਤ੍ਰਿਤਿਯ ਥਾਰ ਆਗੇ ਤਿਹ ਰਾਖਾ ॥

तृतिय थार आगे तिह राखा ॥

ਰਾਜੇ ਨੇ ਤੀਜਾ ਥਾਲ ਉਸ ਦੇ ਅਗੇ ਰਖਿਆ

ਬਿਹਸਿ ਬਚਨ ਤਾ ਸੌ ਨ੍ਰਿਪ ਭਾਖਾ ॥

बिहसि बचन ता सौ नृप भाखा ॥

ਅਤੇ ਹਸ ਕੇ ਉਸ ਨੂੰ ਕਿਹਾ

ਕੇਸ ਫਾਸ ਤੇ ਪੁਰਖ ਨਿਕਾਰਹੁ ॥

केस फास ते पुरख निकारहु ॥

ਕਿ ਕੇਸਾ ਦੇ ਜੂੜੇ ਤੋਂ ਪੁਰਸ਼ ਨੂੰ ਕਢੋ

ਯਹ ਭੋਜਨ ਤੁਮ ਤਾ ਕਹ ਖ੍ਵਾਰਹੁ ॥੧੮॥

यह भोजन तुम ता कह ख्वारहु ॥१८॥
ਅਤੇ ਇਹ ਭੋਜਨ ਉਸ ਨੂੰ ਖਵਾਓ ॥੧੮॥

ਜਿਹ ਤਿਹ ਬਿਧਿ ਤਾ ਕੋ ਸੁ ਨਿਕਾਰਿਯੋ ॥
जिह तिह बिधि ता को सु निकारियो ॥
(ਰਾਜੇ ਨੇ) ਜਿਵੇਂ ਕਿਵੇਂ ਕਰ ਕੇ ਉਸ ਨੂੰ ਕਢਿਆ

ਬਹੁਰਿ ਸੁਤਾ ਸੌ ਬਚਨ ਉਚਾਰਿਯੋ ॥
बहुरि सुता सौ बचन उचारियो ॥
ਅਤੇ ਫਿਰ ਪੁੱਤਰੀ ਨੂੰ ਕਿਹਾ,

ਤੀਨ ਥਾਰ ਅਗੇ ਤਿਹ ਰਾਖੇ ॥
तीन थार अगे तिह राखे ॥
ਇਨ੍ਹਾ ਦੇ ਅਗੇ ਤਿੰਨੋ ਥਾਲ ਰਖੇ

ਤੀਨੋ ਭਖਹੁ ਯਾਹਿ ਬਿਧਿ ਭਾਖੇ ॥੧੯॥
तीनो भखहु याहि बिधि भाखे ॥१९॥
ਅਤੇ ਤਿੰਨੋ (ਇਸ ਭੋਜਨ ਨੂੰ) ਖਾਓ, ਇਸ ਤਰ੍ਹਾ ਕਿਹਾ ॥੧੯॥

ਦੁਹਕਰ ਕਰਮ ਲਖਿਯੋ ਪਿਤ ਕੋ ਜਬ ॥
दुहकर करम लखियो पित को जब ॥
ਜਦ ਆਪਣੇ ਪਿਤਾ ਦੇ ਇਸ ਔਖੇ ਕੰਮ ਨੂੰ ਵੇਖਿਆ,

ਚਕ੍ਰਿਤ ਭਈ ਚਿਤ ਮਾਝ ਕੁਅਰਿ ਤਬ ॥
चकृत भई चित माझ कुअरि तब ॥
ਤਦ ਰਾਜ ਕੁਮਾਰੀ (ਆਪਣੇ) ਮਨ ਵਿਚ ਬਹੁਤ ਹੈਰਾਨ ਹੋਈ।

ਜਾਰ ਸਹਿਤ ਵਹ ਬੀਰ ਬੁਲਾਯੋ ॥
जार सहित वह बीर बुलायो ॥

ਉਸ ਨੇ ਯਾਰ ਸਮੇਤ ਉਸ ਬੀਰ ਨੂੰ ਬੁਲਾਇਆ

ਆਪਨ ਸਹਿਤ ਭੋਜ ਵਹ ਖਾਯੋ ॥੨੦॥

आपन सहित भोज वह खायो ॥२०॥

ਅਤੇ ਆਪਣੇ ਸਮੇਤ ਉਹ ਭੋਜਨ ਖਾਇਆ ॥੨੦॥

ਤ੍ਰਾਸ ਚਿਤ ਮੈ ਅਧਿਕ ਬਿਚਾਰਾ ॥

त्रास चित मै अधिक बिचारा ॥

ਉਸ ਨੇ ਮਨ ਵਿਚ ਬਹੁਤ ਡਰ ਮੰਨਿਆ

ਇਨ ਰਾਜੈ ਸਭ ਚਰਿਤ ਨਿਹਾਰਾ ॥

इन राजै सभ चरित निहारा ॥

ਕਿ ਰਾਜੇ ਨੇ ਇਸ ਸਾਰੇ ਚਰਿਤ੍ਰ ਨੂੰ ਵੇਖ ਲਿਆ ਹੈ।

ਕਵਨ ਉਪਾਇ ਆਜੁ ਹਜਾਂ ਕਰਿਯੈ ॥

कवन उपाइ आजु ह्याँ करियै ॥

ਇਥੇ ਅਜ ਕਿਹੜਾ ਉਪਾ ਕੀਤਾ ਜਾਏ।

ਕਛੁਕ ਖੇਲਿ ਕਰਿ ਚਰਿਤ ਨਿਕਰਿਯੈ ॥੨੧॥

कछुक खेलि करि चरित निकरियै ॥२१॥

ਕੋਈ ਚਰਿਤ੍ਰ ਖੇਡ ਕੇ (ਛਲ ਨਾਲ) ਨਿਕਲ ਚਲੀਏ ॥੨੧॥

ਬੀਰ ਹਾਕਿ ਅਸ ਮੰਤ੍ਰ ਉਚਾਰਾ ॥

बीर हाकि अस मंत्र उचारा ॥

(ਉਸ ਨੇ) ਬੀਰ ਨੂੰ ਬੁਲਾ ਕੇ ਇਹ ਸਲਾਹ ਕੀਤੀ

ਪਿਤ ਜੁਤ ਅੰਧ ਤਿਨੈ ਕਰਿ ਡਾਰਾ ॥

पित जुत अंध तिनै करि डारा ॥

ਅਤੇ ਪਿਤਾ ਸਹਿਤ ਉਸ ਨੂੰ ਅੰਨ੍ਹਾ ਕਰ ਦਿੱਤਾ।

ਗਈ ਮਿਤ੍ਰ ਕੇ ਸਾਥ ਨਿਕਰਿ ਕਰਿ ॥
गई मित्र के साथ निकरि करि ॥
(ਉਹ) ਆਪਣੇ ਮਿਤਰ ਨਾਲ ਨਿਕਲ ਗਈ।

ਭੇਦ ਸਕਾ ਨਹਿ ਕਿਨੂੰ ਬਿਚਰਿ ਕਰਿ ॥੨੨॥
भेद सका नहि किनूँ बिचरि करि ॥२२॥
ਇਸ ਭੇਦ ਨੂੰ ਕੋਈ ਵੀ ਵਿਚਾਰ ਨਾ ਸਕਿਆ ॥੨੨॥

ਅੰਧ ਭਏ ਤੇ ਲੋਗ ਸਭੈ ਜਬ ॥
अंध भए ते लोग सभै जब ॥
ਜਦ ਉਹ ਸਾਰੇ ਲੋਕ ਅੰਨ੍ਹੇ ਹੋ ਗਏ,

ਇਹ ਬਿਧਿ ਬਚਨ ਬਖਾਨਾ ਨ੍ਰਿਪ ਤਬ ॥
इह बिधि बचन बखाना नृप तब ॥
ਤਦ ਰਾਜੇ ਨੇ ਇਸ ਤਰ੍ਹਾ ਕਿਹਾ,

ਆਛਿ ਬੈਦ ਕੋਊ ਲੇਹੁ ਬੁਲਾਇ ॥
आछि बैद कोऊ लेहु बुलाइ ॥
ਕਿਸੇ ਚੰਗੇ ਵੈਦ ਨੂੰ ਬੁਲਾ ਲਵੋ

ਜੋ ਆਖਿਨ ਕੋ ਕਰੇ ਉਪਾਇ ॥੨੩॥
जो आखिन को करे उपाइ ॥२३॥
ਜੋ ਅੱਖਾ ਦਾ ਇਲਾਜ ਕਰੇ ॥੨੩॥

ਦੁਹਿਤਾ ਬੈਦ ਭੇਸ ਤਹ ਧਰਿ ਕੈ ॥
दुहिता बैद भेस तह धरि कै ॥
(ਤਦ) ਰਾਜ ਕੁਮਾਰੀ ਨੇ ਆਪ ਹੀ ਵੈਦ ਦਾ ਭੇਸ ਧਾਰਨ ਕੀਤਾ

ਰੋਗ ਨ੍ਰਿਪਤਿ ਅਖਿਅਨ ਕੌ ਹਰਿ ਕੈ ॥

रोग नृपति अखिअन कौ हरि कै ॥

ਅਤੇ ਪਿਤਾ ਦੀਆਂ ਅੱਖੀਆਂ ਦਾ ਰੋਗ ਦੂਰ ਕੀਤਾ।

ਮਾਗਿ ਲਯੋ ਪਿਤ ਤੇ ਸੋਈ ਪਤਿ ॥

मागि लयो पित ते सोई पति ॥

(ਪਿਤਾ ਦੇ ਪ੍ਰਸੰਨ ਹੋਣ ਤੇ) ਪਿਤਾ ਪਾਸੋਂ ਉਹੀ ਪਤੀ ਮੰਗ ਲਿਆ,

ਖਚਿਤ ਹੁਤੀ ਜਾ ਕੇ ਭੀਤਰ ਮਤਿ ॥੨੪॥

खचित हुती जा के भीतर मति ॥२४॥

ਜਿਸ ਵਿਚ ਉਸ ਦੀ ਬੁੱਧੀ ਮਗਨ ਸੀ ॥੨੪॥

ਇਹ ਛਲ ਬਰਿਯੋ ਬਾਲ ਪਤਿ ਤੌਨੇ ॥

इह छल बरियो बाल पति तौने ॥

ਇਸ ਛਲ ਨਾਲ ਕੁਮਾਰੀ ਨੇ (ਉਹ) ਪਤੀ ਪ੍ਰਾਪਤ ਕਰ ਲਿਆ

ਮਨ ਮਹਿ ਚੁਭਿਯੋ ਚਤੁਰਿ ਕੈ ਜੌਨੇ ॥

मन महि चुभियो चतुरि कै जौने ॥

ਜੋ ਉਸ ਚਤੁਰਾ ਦੇ ਮਨ ਵਿਚ ਚੁਭਿਆ ਹੋਇਆ ਸੀ।

ਇਨ ਇਸਤ੍ਰਿਨ ਕੇ ਚਰਿਤ ਅਪਾਰਾ ॥

इन इसतृन के चरित अपारा ॥

ਇਨ੍ਹਾ ਇਸਤਰੀਆਂ ਦੇ ਚਰਿਤ੍ਰ ਅਪਾਰ ਹਨ।

ਸਜਿ ਪਛੁਤਾਨ੍ਯੋ ਇਨ ਕਰਤਾਰਾ ॥੨੫॥

सजि पछुतान्रयो इन करतारा ॥२५॥

ਇਨ੍ਹਾ ਨੂੰ ਸਿਰਜ ਕੇ ਕਰਤਾਰ (ਵਿਧਾਤਾ) ਵੀ ਪਛਤਾਇਆ ਹੈ ॥੨੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਾਈਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੨੨॥੬੦੮੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ बाईस चरित्र समापतम सतु सुभम सतु ॥३२२॥६०८४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੨੨॥੬੦੮੪॥ ਚਲਦਾ॥

ਚੌਪਈ ॥

चौपई ॥

ਚੌਪਈ:

ਭਦ੍ਰ ਸੈਨ ਰਾਜਾ ਇਕ ਅਤਿ ਬਲ ॥

भद्र सैन राजा इक अति बल ॥

ਭਦ੍ਰ ਸੈਨ ਨਾ ਦਾ ਇਕ ਬਲਵਾਨ ਰਾਜਾ ਸੀ

ਅਰਿ ਅਨੇਕ ਜੀਤੇ ਜਿਨ ਦਲਮਲਿ ॥

अरि अनेक जीते जिन दलमलि ॥

ਜਿਸ ਨੇ ਅਨੇਕ ਵੈਰੀ ਮਿਧ ਕੇ ਜਿਤ ਲਏ ਸਨ।

ਸਹਿਰ ਭੇਹਰਾ ਮੈ ਅਸਥਾਨਾ ॥

सहिर भेहरा मै असथाना ॥

ਉਸ ਦਾ ਸਥਾਨ ਭੇਹਰਾ ਸ਼ਹਿਰ ਵਿਚ ਸੀ

ਜਿਨ ਕੌ ਭਰਤ ਦੰਡ ਨ੍ਰਿਪ ਨਾਨਾ ॥੧॥

जिन कौ भरत दंड नृप नाना ॥१॥

ਅਤੇ ਉਸ ਨੂੰ ਅਨੇਕ ਰਾਜੇ ਕਰ ਦਿੰਦੇ ਸਨ ॥੧॥

ਕੁਮਦਨਿ ਦੇ ਤਾ ਕੇ ਘਰ ਨਾਰੀ ॥

कुमदनि दे ता के घर नारी ॥

ਕੁਮਦਨਿ ਦੇ (ਦੇਈ) ਨਾ ਦੀ ਉਸ ਦੇ ਘਰ ਇਸਤਰੀ ਸੀ।

ਆਪੁ ਜਨਕੁ ਜਗਦੀਸ ਸਵਾਰੀ ॥

आपु जनकु जगदीस सवारी ॥

ਮਾਨੋ ਉਸ ਨੂੰ ਜਗਦੀਸ਼ ਨੇ ਆਪ ਸੰਵਾਰਿਆ ਹੋਵੇ।

ਤਾ ਕੀ ਜਾਤ ਨ ਪ੍ਰਭਾ ਉਚਾਰੀ ॥

ता की जात न प्रभा उचारी ॥

ਉਸ ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਫੂਲ ਰਹੀ ਜਨੁ ਕਰਿ ਫੁਲਵਾਰੀ ॥੨॥

फूल रही जनु करि फुलवारी ॥२॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਫੁਲਵਾੜੀ ਖਿੜੀ ਹੋਵੇ ॥੨॥

ਪ੍ਰਮੁਦ ਸੈਨ ਸੁਤ ਗ੍ਰਿਹ ਅਵਤਰਿਯੋ ॥

प्रमुद सैन सुत गृह अवतरियो ॥

(ਉਨ੍ਹਾ ਦੇ) ਘਰ ਪ੍ਰਮੁਦ ਸੈਨ ਨਾ ਦਾ ਪੁੱਤਰ ਪੈਦਾ ਹੋਇਆ।

ਮਦਨ ਰੂਪ ਦੂਸਰ ਜਨੁ ਧਰਿਯੋ ॥

मदन रूप दूसर जनु धरियो ॥

(ਲਗਦਾ ਸੀ ਕਿ) ਕਾਮ ਦੇਵ ਨੇ ਹੀ ਦੂਜਾ ਰੂਪ ਧਾਰਨ ਕੀਤਾ ਹੋਵੇ।

ਜਾ ਕੀ ਜਾਤ ਨ ਪ੍ਰਭਾ ਬਖਾਨੀ ॥

जा की जात न प्रभा बखानी ॥

ਉਸ ਦੀ ਖ਼ੂਬਸੂਰਤੀ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਅਟਿਕ ਰਹਤ ਲਖਿ ਰੰਕ ਰੁ ਰਾਨੀ ॥੩॥

अटिक रहत लखि रंक रु रानी ॥३॥

(ਉਸ ਨੂੰ) ਵੇਖ ਕੇ ਰੰਕ ਅਤੇ ਰਾਜ ਇਸਤਰੀਆਂ ਮੋਹਿਤ ਹੋ ਜਾਦੀਆਂ ਸਨ ॥੩॥

ਜਬ ਵਹ ਤਰੁਨ ਕੁਅਰ ਅਤਿ ਭਯੋ ॥

जब वह तरुन कुअर अति भयो ॥

ਜਦ ਉਹ ਰਾਜ ਕੁਮਾਰ ਭਰ ਜਵਾਨ ਹੋ ਗਿਆ

ਠੌਰਹਿ ਠੌਰ ਅਵਰ ਹ੍ਵੈ ਗਯੇ ॥

ठौरहि ठौर अवर ह्वै गये ॥

ਤਾ ਵੇਖਦਿਆਂ ਵੇਖਦਿਆਂ ਹੋਰ ਦਾ ਹੋਰ ਹੋ ਗਿਆ।

ਬਾਲਪਨੇ ਕਿ ਤਗੀਰੀ ਆਈ ॥

बालपने कि तगीरी आई ॥

ਬਚਪਨ ਤੋਂ ਤਬਦੀਲੀ ਆ ਗਈ।

ਅੰਗ ਅੰਗ ਫਿਰੀ ਅਨੰਗ ਦੁਹਾਈ ॥੪॥

अंग अंग फिरी अनंग दुहाई ॥४॥

ਅੰਗ ਅੰਗ ਵਿਚ ਕਾਮ ਦੇਵ ਨੇ ਦੁਹਾਈ ਫਿਰਾ ਦਿੱਤੀ ॥੪॥

ਤਹ ਇਕ ਸੁਤਾ ਸਾਹ ਕੀ ਅਹੀ ॥

तह इक सुता साह की अही ॥

ਉਥੇ ਇਕ ਸ਼ਾਹ ਦੀ ਪੁੱਤਰੀ ਸੀ।

ਕੁਅਰ ਬਿਲੋਕ ਥਕਿਤ ਹ੍ਵੈ ਰਹੀ ॥

कुअर बिलोक थकित ह्वै रही ॥

ਉਹ ਕੁਮਾਰ ਨੂੰ ਵੇਖ ਕੇ ਨਿਢਾਲ ਹੋ ਗਈ।

ਹੌਸ ਮਿਲਨ ਕੀ ਹ੍ਰਿਦੈ ਬਢਾਈ ॥

हौस मिलन की ह्रदै बढाई ॥

(ਉਸ ਨੂੰ) ਮਿਲਣ ਦੀ ਇੱਛਾ ਹਿਰਦੇ ਵਿਚ ਵਧਾ ਲਈ।

ਏਕ ਸਹਚਰੀ ਤਹਾ ਪਠਾਈ ॥੫॥

एक सहचरी तहा पठाई ॥५॥

ਇਕ ਸਖੀ ਉਸ (ਕੁਮਾਰ ਪਾਸ) ਭੇਜੀ ॥੫॥

ਸਖੀ ਕੁਅਰ ਤਨ ਬ੍ਰਿਥਾ ਜਨਾਈ ॥

सखी कुअर तन बृथा जनाई ॥

ਸਖੀ ਨੇ ਕੁਮਾਰ ਨੂੰ ਸਾਰੀ ਗੱਲ ਦਸੀ

ਸਾਹ ਸੁਤਾ ਤਵ ਹੇਰਿ ਲੁਭਾਈ ॥

साह सुता तव हेरि लुभाई ॥

ਕਿ ਸ਼ਾਹ ਦੀ ਪੁੱਤਰੀ ਤੈਨੂੰ ਵੇਖ ਕੇ ਮੋਹਿਤ ਹੋ ਗਈ ਹੈ।

ਕਰਹੁ ਸਜਨ ਤਿਹ ਧਾਮ ਪਯਾਨਾ ॥

करहु सजन तिह धाम पयाना ॥

ਹੇ ਸੱਜਨ! ਉਸ ਦੇ ਘਰ ਨੂੰ ਚਲੋ

ਭੋਗ ਕਰੋ ਵਾ ਸੌ ਬਿਧਿ ਨਾਨਾ ॥੬॥

भोग करो वा सौ बिधि नाना ॥६॥

ਅਤੇ ਉਸ ਨਾਲ ਕਈ ਪ੍ਰਕਾਰ ਦੀ ਰਤੀ-ਕ੍ਰੀੜਾ ਕਰੋ ॥੬॥

ਦ੍ਵੈ ਹੈਗੇ ਇਹ ਨਗਰ ਖੁਦਾਈ ॥

द्वै हैगे इह नगर खुदाई ॥

(ਕੁਮਾਰ ਨੇ ਸਖੀ ਹੱਥ ਸੁਨੇਹਾ ਭੇਜਿਆ ਕਿ) ਇਸ ਨਗਰ ਵਿਚ ਦੋ ਮੌਲਾਣੇ ('ਖੁਦਾਈ') ਹਨ।

ਤਿਨ ਦੁਹੂੰਅਨ ਮੋ ਰਾਰਿ ਬਢਾਈ ॥

तिन दुहूँअन मौ रारि बढाई ॥

ਉਨ੍ਹਾ ਦੋਹਾ ਨੇ ਮੇਰੇ ਨਾਲ ਝਗੜਾ ਵਧਾਇਆ ਹੋਇਆ ਹੈ।

ਜੌ ਤੂ ਦੁਹੂੰ ਜਿਯਨ ਤੈ ਮਾਰੈ ॥

जौ तू दुहूँ जियन तै मारै ॥

ਜੇ ਤੂੰ ਉਨ੍ਹਾ ਦੋਹਾ ਨੂੰ ਜਾਨੋ ਮਾਰ ਦੇਵੇਂ,

ਬਹੁਰਿ ਹਮਾਰੋ ਸਾਥ ਬਿਹਾਰੈ ॥੭॥

ਬਹੁਰਿ ਹਮਾਰੋ ਸਾਥ ਬਿਹਾਰੈ ॥੭॥

ਤਾ ਫਿਰ ਮੇਰੇ ਨਾਲ ਰਮਣ ਕਰੀਂ ॥੭॥

ਸੁਨਿ ਬਚ ਭੇਸ ਤੁਰਕ ਤ੍ਰਿਯ ਧਰਾ ॥

ਸੁਨਿ ਬਚ ਭੇਸ ਤੁਰਕ ਤ੍ਰਿਯ ਧਰਾ ॥

(ਇਹ) ਗੱਲ ਸੁਣ ਕੇ ਕੁਮਾਰੀ ਨੇ ਤੁਰਕ ਦਾ ਭੇਸ ਧਾਰਨ ਕੀਤਾ

ਬਾਨਾ ਵਹੈ ਆਪਨੋ ਕਰਾ ॥

ਬਾਨਾ ਵਹੈ ਆਪਨੋ ਕਰਾ ॥

ਅਤੇ ਆਪਣਾ ਉਹੀ ਬਾਣਾ ਬਣਾ ਲਿਆ।

ਗਹਿ ਕ੍ਰਿਪਾਨ ਤਿਹ ਕਿਯੋ ਪਯਾਨਾ ॥

ਗਹਿ ਕ੍ਰਿਪਾਨ ਤਿਹ ਕਿਯੋ ਪਯਾਨਾ ॥

(ਉਸ ਨੇ) ਕ੍ਰਿਪਾਨ ਪਕੜ ਕੇ ਉਥੋਂ ਲਈ ਪ੍ਰਸਥਾਨ ਕੀਤਾ

ਜਹਾ ਨਿਮਾਜੀ ਪੜਤ ਦੁਗਾਨਾ ॥੮॥

ਜਹਾ ਨਿਮਾਜੀ ਪੜ਼ਤ ਦੁਗਾਨਾ ॥੮॥

ਜਿਥੇ ਨਮਾਜ਼ੀ ਨਮਾਜ਼ ਪੜ੍ਹ ਰਹੇ ਸਨ ॥੮॥

ਜਬ ਹੀ ਪੜੀ ਨਿਮਾਜ ਤਿਨੋ ਸਬ ॥

ਜਬ ਹੀ ਪੜ਼ੀ ਨਿਮਾਜ ਤਿਨੋ ਸਬ ॥

ਜਦ ਉਨ੍ਹਾ ਸਭ ਨੇ ਨਮਾਜ਼ ਪੜ੍ਹ ਲਈ

ਸਿਜਦਾ ਬਿਖੈ ਸੁ ਗਏ ਤੁਰਕ ਜਬ ॥

ਸਿਜਦਾ ਬਿਖੈ ਸੁ ਗਏ ਤੁਰਕ ਜਬ ॥

ਅਤੇ ਜਦ (ਉਹ) ਤੁਰਕ ਸਿਜਦਾ (ਪ੍ਰਨਾਮ) ਕਰਨ ਲਗੇ।

ਤਬ ਇਹ ਘਾਤ ਭਲੀ ਕਰਿ ਪਾਈ ॥

ਤਬ ਇਹ ਘਾਤ ਭਲੀ ਕਰਿ ਪਾਈ ॥

ਤਦ ਇਹ ਚੰਗਾ ਮੌਕਾ ਤਾੜ ਕੇ

ਕਾਟਿ ਮੂੰਡ ਦੁਹੂੰਅਨ ਕੇ ਆਈ ॥੯॥

काटि मूँड दुहूँअन के आई ॥९॥

ਦੋਹਾ ਦੇ ਸਿਰ ਕਟ ਕੇ ਆ ਗਈ ॥੯॥

ਇਹ ਬਿਧਿ ਦੋਊ ਖੁਦਾਈ ਮਾਰੇ ॥

इह बिधि दोऊ खुदाई मारे ॥

ਇਸ ਤਰ੍ਹਾ ਦੋਵੇਂ ਮੌਲਾਣੇ ਮਾਰ ਦਿੱਤੇ

ਰਮੀ ਆਨਿ ਕਰਿ ਸਾਥ ਪਜਾਰੇ ॥

रमी आनि करि साथ प्यारे ॥

ਅਤੇ ਪਿਆਰੇ ਨਾਲ ਆ ਕੇ ਰਮਣ ਕੀਤਾ।

ਭੇਦ ਅਭੇਦ ਨ ਕਿਨੀ ਬਿਚਾਰਾ ॥

भेद अभेद न किनी बिचारा ॥

ਕਿਸੇ ਨੇ ਵੀ ਭੇਦ ਅਭੇਦ ਨਾ ਵਿਚਾਰਿਆ

ਕਿਨਹੀ ਦੁਸਟ ਕਹਿਯੋ ਇਨ ਮਾਰਾ ॥੧੦॥

किनही दुसट कहियो इन मारा ॥१०॥

ਅਤੇ ਕਹਿੰਦੇ ਰਹੇ ਕਿ ਕਿਸੇ ਦੁਸ਼ਟ ਨੇ ਇਨ੍ਹਾ ਨੂੰ ਮਾਰਿਆ ਹੈ ॥੧੦॥

ਦੋਹਰਾ ॥

दोहरा ॥

ਦੋਹਰਾ:

ਮਾਰਿ ਖੁਦਾਇਨ ਦੁਹੂੰ ਕਹ ਬਰਿਯੋ ਆਨਿ ਕਰ ਮਿਤ ॥

मारि खुदाइन दुहूँ कह बरियो आनि कर मित ॥

ਦੋਹਾ ਮੌਲਾਣਿਆਂ ਨੂੰ ਮਾਰ ਕੇ ਆਪਣੇ ਮਿਤਰ ਨੂੰ ਆ ਕੇ ਵਰਿਆ।

ਦੇਵ ਅਦੇਵ ਨ ਪਾਵਹੀ ਅਬਲਾਨ ਕੇ ਚਰਿਤ ॥੧੧॥

देव अदेव न पावही अबलान के चरित ॥११॥

ਦੇਵਤੇ ਅਤੇ ਦੈਂਤ ਇਸਤਰੀਆਂ ਦੇ ਚਰਿਤ੍ਰ ਨੂੰ ਨਹੀਂ ਸਮਝ ਸਕਦੇ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤੇਈਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੨੩॥੬੦੯੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ तेईस चरित्र समापतम सतु सुभम सतु ॥३२३॥६०९५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੨੩॥੬੦੯੫॥ ਚਲਦਾ॥

ਚੌਪਈ ॥

चौपई ॥

ਚੌਪਈ:

ਮੰਤ੍ਰੀ ਕਥਾ ਉਚਾਰਨ ਲਾਗਾ ॥

मंत्री कथा उचारन लागा ॥

ਮੰਤ੍ਰੀ (ਫਿਰ ਇਕ) ਕਥਾ ਦਾ ਉਚਾਰਨ ਕਰਨ ਲਗਾ

ਜਾ ਕੇ ਰਸ ਰਾਜਾ ਅਨੁਰਾਗਾ ॥

जा के रस राजा अनुरागा ॥

ਜਿਸ ਦੇ ਰਸ ਵਿਚ ਰਾਜਾ ਮਗਨ ਸੀ।

ਸੂਰਤਿ ਸੈਨ ਨ੍ਰਿਪਤਿ ਇਕ ਸੂਰਤਿ ॥

सूरति सैन नृपति इक सूरति ॥

ਸੂਰਤ ਵਿਚ ਸੂਰਤਿ ਸੈਨ ਨਾ ਦਾ ਇਕ ਰਾਜਾ ਸੀ।

ਜਾਨੁਕ ਦੁਤਿਯ ਮੈਨ ਕੀ ਮੂਰਤਿ ॥੧॥

जानुक दुतिय मैन की मूरति ॥१॥

ਮਾਨੋ ਕਾਮ ਦੇਵ ਦੀ ਦੂਜੀ ਮੂਰਤ ਹੋਵੇ ॥੧॥

ਅਛ੍ਰਾ ਦੇਇ ਸਦਨ ਤਿਹ ਨਾਰੀ ॥

अछ्रा देइ सदन तिह नारी ॥

ਅਛ੍ਰਾ ਦੇਈ ਨਾ ਦੀ ਉਸ ਦੇ ਘਰ ਇਸਤਰੀ ਸੀ,

ਕਨਕ ਅਵਟਿ ਸਾਚੈ ਜਨ ਢਾਰੀ ॥

कनक अवटि साचै जन ढारी ॥

ਮਾਨੋ ਸੋਨੇ ਨੂੰ ਪੰਘਾਰ ਕੇ ਸੰਚੇ ਵਿਚ ਢਾਲੀ ਗਈ ਹੋਵੇ।

ਅਪਸਰ ਮਤੀ ਸੁਤਾ ਤਿਹ ਸੋਹੈ ॥

अपसर मती सुता तिह सोहै ॥

ਅਪਸਰ ਮਤੀ ਉਨ੍ਹਾ ਦੀ ਪੁੱਤਰੀ ਹੁੰਦੀ ਸੀ

ਸੁਰ ਨਰ ਨਾਗ ਅਸੁਰ ਮਨ ਮੋਹੈ ॥੨॥

सुर नर नाग असुर मन मोहै ॥२॥

(ਜਿਸ ਨੂੰ ਵੇਖ ਕੇ) ਦੇਵਤੇ, ਮਨੁੱਖ, ਨਾਗ ਅਤੇ ਦੈਂਤ ਆਦਿ ਦੇ ਮਨ ਮੋਹੇ ਜਾਦੇ ਸਨ ॥੨॥

ਸੁਰਿਦ ਸੈਨ ਇਕ ਸਾਹ ਪੁਤ੍ਰ ਤਹ ॥

सुरिद सैन इक साह पुत्र तह ॥

ਉਥੇ ਸੁਰਿਦ ਸੈਨ ਨਾ ਦਾ ਇਕ ਸ਼ਾਹ ਦਾ ਪੁੱਤਰ ਸੀ

ਜਿਹ ਸਮ ਦੂਸਰ ਭਯੋ ਨ ਮਹਿ ਮਹ ॥

जिह सम दूसर भयो न महि मह ॥

ਜਿਸ ਵਰਗਾ ਧਰਤੀ ਉਤੇ ਕੋਈ ਦੂਜਾ ਨਹੀਂ ਹੋਇਆ।

ਰਾਜ ਸੁਤਾ ਤਿਹ ਊਪਰ ਅਟਕੀ ॥

राज सुता तिह ऊपर अटकी ॥

ਰਾਜ ਕੁਮਾਰੀ ਉਸ ਉਤੇ ਮੋਹਿਤ ਹੋ ਗਈ।

ਬਿਸਰਿ ਗਈ ਸਭ ਹੀ ਸੁਧਿ ਘਟ ਕੀ ॥੩॥

ਬਿਸਰਿ ਗਈ ਸਭ ਹੀ ਸੁਧਿ ਘਟ ਕੀ ॥੩॥

(ਉਹ) ਸ਼ਰੀਰ ਦੀ ਸਾਰੀ ਸੁੱਧ ਬੁੱਧ ਭੁਲ ਗਈ ॥੩॥

ਚਤੁਰਿ ਸਹਚਰੀ ਤਹਾ ਪਠਾਈ ॥

चतुरि सहचरी तहा पठाई ॥

(ਰਾਜ ਕੁਮਾਰੀ ਨੇ ਇਕ) ਸਿਆਣੀ ਸਖੀ ਨੂੰ ਉਥੇ ਭੇਜਿਆ।

ਨਾਰਿ ਭੇਸ ਕਰਿ ਤਿਹ ਲੈ ਆਈ ॥

नारि भेस करि तिह लै आई ॥

(ਉਹ) ਉਸ ਨੂੰ ਨਾਰੀ ਦਾ ਭੇਸ ਬਣਾ ਕੇ ਉਥੇ ਲੈ ਆਈ।

ਜਬ ਵਹੁ ਤਰੁਨ ਤਰੁਨਿਯਹਿ ਪਾਯੋ ॥

जब वहु तरुन तरुनियहि पायो ॥

ਜਦ ਉਸ ਜਵਾਨ ਨੂੰ ਰਾਜ ਕੁਮਾਰੀ ਨੇ ਪ੍ਰਾਪਤ ਕੀਤਾ

ਭਾਤਿ ਭਾਤਿ ਭਜਿ ਗਰੇ ਲਗਾਯੋ ॥੪॥

भाति भाति भजि गरे लगायो ॥४॥

ਤਾ ਕਈ ਤਰ੍ਹਾ ਨਾਲ ਰਤੀ-ਕ੍ਰੀੜਾ ਕਰ ਕੇ (ਉਸ ਨੂੰ) ਗਲੇ ਨਾਲ ਲਗਾਇਆ ॥੪॥

ਭਾਤਿ ਭਾਤਿ ਕੇ ਆਸਨ ਲੈ ਕੈ ॥

भाति भाति के आसन लै कै ॥

ਭਾਤ ਭਾਤ ਦੇ ਆਸਣ ਲੈ ਕੇ

ਭਾਤਿ ਭਾਤਿ ਤਨ ਚੁੰਬਨ ਕੈ ਕੈ ॥

भाति भाति तन चुँबन कै कै ॥

ਅਤੇ ਤਰ੍ਹਾ ਤਰ੍ਹਾ ਦੇ ਚੁੰਬਨ ਕਰ ਕੇ,

ਤਿਹ ਤਿਹ ਬਿਧਿ ਤਾ ਕੋ ਬਿਰਮਾਯੋ ॥

तिह तिह बिधि ता को बिरमायो ॥

ਉਸ ਨੂੰ ਅਨੇਕ ਢੰਗਾ ਨਾਲ ਭਰਮਾਇਆ

ਗ੍ਰਿਹ ਜੈਬੋ ਤਿਨਹੂੰ ਸੁ ਭੁਲਾਯੋ ॥੫॥

गृह जैबो तिनहूँ सु भुलायो ॥५॥

ਕਿ ਉਸ ਨੂੰ ਘਰ ਜਾਣਾ ਭੁਲਾ ਦਿੱਤਾ ॥੫॥

ਸਖੀ ਭੇਸ ਕਹ ਧਾਰੇ ਰਹੈ ॥

सखी भेस कह धारे रहै ॥

ਉਹ ਸਖੀ ਦਾ ਭੇਸ ਧਾਰੇ ਹੋਇਆਂ ਰਹਿੰਦਾ ਸੀ।

ਸੋਈ ਕਰੈ ਜੁ ਅਬਲਾ ਕਹੈ ॥

सोई करै जु अबला कहै ॥

ਉਹੀ ਕਰਦਾ ਜੋ ਰਾਜ ਕੁਮਾਰੀ ਚਾਹੁੰਦੀ ਸੀ।

ਰੋਜ ਭਜੈ ਆਸਨ ਤਿਹ ਲੈ ਕੈ ॥

रोज भजै आसन तिह लै कै ॥

ਰੋਜ ਆਸਣ ਲੈ ਕੇ ਉਸ ਨਾਲ ਕੇਲ ਕਰਦਾ

ਭਾਤਿ ਭਾਤਿ ਤਾ ਕਹੁ ਸੁਖ ਦੈ ਕੈ ॥੬॥

भाति भाति ता कहु सुख दै कै ॥६॥

ਅਤੇ ਭਾਤ ਭਾਤ ਦੇ ਸੁਖ ਉਸ ਨੂੰ ਦਿੰਦਾ ॥੬॥

ਪਿਤ ਤਿਹ ਨਿਰਖੈ ਭੇਦ ਨ ਜਾਨੈ ॥

पित तिह निरखै भेद न जानै ॥

ਪਿਤਾ ਉਸ ਨੂੰ ਵੇਖ ਕੇ (ਅਸਲ) ਭੇਦ ਨਹੀਂ ਸਮਝਦਾ ਸੀ

ਦੁਹਿਤਾ ਕੀ ਤਿਹ ਸਖੀ ਪ੍ਰਮਾਨੈ ॥

दुहिता की तिह सखी प्रमानै ॥

ਅਤੇ ਉਸ ਨੂੰ ਪੁੱਤਰੀ ਦੀ ਸਖੀ ਹੀ ਸਮਝਦਾ ਸੀ।

ਭੇਦ ਅਭੇਦ ਜੜ ਕੋਇ ਨ ਲਹਹੀ ॥

भेद अभेद जड़ कोइ न लहही ॥

ਉਹ ਮੂਰਖ ਭੇਦ ਅਭੇਦ ਕੁਝ ਨਹੀਂ ਜਾਣਦਾ ਸੀ

ਵਾ ਕੀ ਤਾਹਿ ਖਵਾਸਿਨਿ ਕਰਹੀ ॥੭॥

वा की ताहि खवासिनि करही ॥७॥

ਅਤੇ ਉਸ ਨੂੰ ਉਸ ਦੀ ਜਿਗਰੀ ਸਾਥਣ ਸਮਝਦਾ ਸੀ ॥੭॥

ਇਕ ਦਿਨ ਦੁਹਿਤਾ ਪਿਤਾ ਨਿਹਾਰਤ ॥

इक दिन दुहिता पिता निहारत ॥

ਇਕ ਦਿਨ ਪੁੱਤਰੀ ਨੇ ਪਿਤਾ ਦੇ ਵੇਖਦੇ ਹੋਇਆਂ

ਭਈ ਖੇਲ ਕੇ ਬੀਚ ਮਹਾ ਰਤ ॥

भई खेल के बीच महा रत ॥

ਖੇਡ ਵਿਚ ਬਹੁਤ ਮਗਨ ਹੋ ਗਈ।

ਤਵਨ ਪੁਰਖ ਕਹ ਪੁਰਖ ਉਚਰਿ ਕੈ ॥

तवन पुरख कह पुरख उचरि कै ॥

ਉਸ (ਇਸਤਰੀ ਬਣੇ) ਪੁਰਸ਼ ਨੂੰ ਪੁਰਸ਼ ਕਹਿ ਕੇ

ਭਰਤਾ ਕਰਾ ਸੁਯੰਬਰ ਕਰਿ ਕੈ ॥੮॥

भरता करा सुयंबर करि कै ॥८॥

ਅਤੇ ਸੁਅੰਬਰ ਰਚ ਕੇ (ਉਸ ਨੂੰ ਆਪਣਾ) ਪਤੀ ਬਣਾ ਲਿਆ ॥੮॥

ਬੈਠੀ ਬਹੁਰਿ ਸੋਕ ਮਨ ਧਰਿ ਕੈ ॥

बैठी बहुरि सोक मन धरि कै ॥

ਫਿਰ ਮਨ ਵਿਚ ਦੁਖ ਮੰਨਾ ਕੇ ਬੈਠ ਗਈ

ਸੁਨਤ ਮਾਤ ਪਿਤ ਬਚਨ ਉਚਰਿ ਕੈ ॥

सुनत मात पित बचन उचरि कै ॥

ਅਤੇ ਮਾਤਾ ਪਿਤਾ ਨੂੰ ਸੁਣਾ ਕੇ ਕਹਿਣ ਲਗੀ,

ਕਹ ਇਹ ਕਰੀ ਲਖਹੁ ਹਮਰੀ ਗਤਿ ॥

कह इह करी लखहु हमरी गति ॥

ਵੇਖੋ! ਇਨ੍ਹਾ ਨੇ ਮੇਰੀ ਕੀ ਹਾਲਤ ਕਰ ਦਿੱਤੀ ਹੈ।

ਮੁਹਿ ਇਨ ਦੀਨ ਸਹਚਰੀ ਕਰਿ ਪਤਿ ॥੯॥

मुहि इन दीन सहचरी करि पति ॥९॥

ਮੈਨੂੰ ਇਨ੍ਹਾ ਨੇ ਸਹੇਲੀ ਪਤੀ ਬਣਾ ਕੇ ਦੇ ਦਿੱਤੀ ਹੈ ॥੯॥

ਅਬ ਮੁਹਿ ਭਈ ਇਹੈ ਸਹਚਰਿ ਪਤਿ ॥

अब मुहि भई इहै सहचरि पति ॥

ਹੁਣ ਮੇਰੀ ਇਹ ਸਖੀ ਹੀ ਪਤੀ ਬਣ ਗਈ ਹੈ।

ਖੇਲਤ ਦਈ ਲਰਿਕਵਨ ਸੁਭ ਮਤਿ ॥

खेलत दई लरिकवन सुभ मति ॥

ਮੇਰੇ ਨਾਲ ਇਹ ਬਚਪਨ ਤੋਂ ਹੀ ਖੇਡਦੀ ਆਈ ਹੈ।

ਅਬ ਜੌ ਹੈ ਮੋਰੈ ਸਤ ਮਾਹੀ ॥

अब जौ है मोरै सत माही ॥

ਹੇ ਦੈਵ! ਹੁਣ ਜੇ ਮੇਰੇ ਵਿਚ ਸਤ ਹੈ

ਤੌ ਇਹ ਨਾਰਿ ਪੁਰਖ ਹ੍ਵੈ ਜਾਹੀ ॥੧੦॥

तौ इह नारि पुरख ह्वै जाही ॥१०॥

ਤਾ ਇਹ ਇਸਤਰੀ ਪੁਰਸ਼ ਬਣ ਜਾਏ ॥੧੦॥

ਤ੍ਰਿਯ ਤੇ ਇਹੈ ਪੁਰਖ ਹ੍ਵੈ ਜਾਹੀ ॥

ਤ੍ਰਿਯ ਤੇ ਇਹੈ ਪੁਰਖ ਹ੍ਵੈ ਜਾਹੀ ॥

ਇਹ ਇਸਤਰੀ ਤੋਂ ਮਰਦ ਬਣ ਜਾਵੇ

ਜੌਂ ਕਛੁ ਸਤ ਮੇਰੇ ਮਹਿ ਆਹੀ ॥

जौ कछु सत मेरे महि आही ॥

ਜੇ ਮੇਰੇ ਵਿਚ ਕੁਝ ਸਤ ਹੈ।

ਯਹ ਅਬ ਜੂਨਿ ਪੁਰਖ ਕੀ ਪਾਵੈ ॥

यह अब जूनि पुरख की पावै ॥

ਹੁਣ ਇਹ ਮਰਦ ਦੀ ਜੂਨ ਪਾਏ

ਮਦਨ ਭੋਗ ਮੁਰਿ ਸੰਗ ਕਮਾਵੈ ॥੧੧॥

मदन भोग मुरि संग कमावै ॥११॥

ਅਤੇ ਮੇਰੇ ਨਾਲ ਕਾਮ-ਕੇਲ ਕਰੇ ॥੧੧॥

ਚਕ੍ਰਿਤ ਭਯੋ ਰਾਜਾ ਇਨ ਬਚਨਨ ॥

चकृत भयो राजा इन बचनन ॥

ਇਨ੍ਹਾ ਬਚਨਾ ਤੋਂ ਰਾਜਾ ਹੈਰਾਨ ਹੋ ਗਿਆ।

ਰਾਨੀ ਸਹਿਤ ਬਿਚਾਰ ਕਿਯੋ ਮਨ ॥

रानी सहित बिचार कियो मन ॥

ਰਾਣੀ ਸਮੇਤ ਮਨ ਵਿਚ ਵਿਚਾਰ ਕੀਤਾ

ਦੁਹਿਤਾ ਕਹਾ ਕਹਤ ਬੈਨਨ ਕਹ ॥

दुहिता कहा कहत बैनन कह ॥

ਕਿ ਪੁੱਤਰੀ ਕਿਸ ਤਰ੍ਹਾ ਦੀਆਂ ਗੱਲਾ ਕਰਦੀ ਹੈ।

ਅਚਰਜ ਸੋ ਆਵਤ ਹੈ ਜਿਯ ਮਹ ॥੧੨॥

अचरज सो आवत है जिय मह ॥१२॥

(ਸਾਡੇ) ਮਨ ਵਿਚ ਬਹੁਤ ਅਸਚਰਜ ਲਗਦੀਆਂ ਹਨ ॥੧੨॥

ਜਬ ਤਿਹ ਬਸਤ੍ਰ ਛੋਰਿ ਨ੍ਰਿਪ ਲਹਾ ॥

जब तिह बसत्र छोरि नृप लहा ॥

ਜਦ ਰਾਜੇ ਨੇ ਉਸ ਦੇ ਬਸਤ੍ਰ ਉਤਰਵਾ ਕੇ ਵੇਖਿਆ,

ਨ੍ਰਿਕਸ੍ਯੋ ਵਹੈ ਜੁ ਦੁਹਿਤਾ ਕਹਾ ॥

नृकस्रयो वहै जु दुहिता कहा ॥

ਤਾ ਉਹ ਉਹੀ ਨਿਕਲਿਆ ਜੋ ਪੁੱਤਰੀ ਨੇ ਕਿਹਾ ਸੀ।

ਅਧਿਕ ਸਤੀ ਤਾ ਕਹਿ ਕਰਿ ਜਾਨਾ ॥

अधिक सती ता कहि करि जाना ॥

(ਰਾਜੇ ਨੇ) ਉਸ ਨੂੰ ਅਧਿਕ ਸਤੀ ਕਰ ਕੇ ਜਾਣਿਆ

ਭਲਾ ਬੁਰਾ ਨਹਿ ਮੂੜ ਪਛਾਨਾ ॥੧੩॥

भला बुरा नहि मूड़ पछाना ॥१३॥

ਅਤੇ ਮੂਰਖ ਨੇ ਭਲੇ ਬੁਰੇ ਨੂੰ ਨਾ ਪਛਾਣਿਆ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚੌਬੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੨੪॥੬੧੦੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ चौबीस चरित्र समापतम सतु सुभम सतु ॥३२४॥६१०८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੨੪॥੬੧੦੮॥ ਚਲਦਾ॥

ਚੌਪਈ ॥

चौपई ॥

ਚੌਪਈ:

ਸ੍ਰੀ ਸੁਲਤਾਨ ਸੈਨ ਇਕ ਰਾਜਾ ॥

स्री सुलतान सैन इक राजा ॥

ਇਕ ਸੁਲਤਾਨ ਸੈਨ ਨਾ ਦਾ ਰਾਜਾ ਸੀ

ਜਾ ਸਮ ਦੁਤਿਯ ਨ ਬਿਧਨਾ ਸਾਜਾ ॥

जा सम दुतिय न बिधना साजा ॥

ਜਿਸ ਵਰਗਾ ਵਿਧਾਤਾ ਨੇ ਕੋਈ ਹੋਰ ਨਹੀਂ ਸਿਰਜਿਆ ਸੀ।

ਸ੍ਰੀ ਸੁਲਤਾਨ ਦੇਇ ਤਿਹ ਨਾਰੀ ॥

स्री सुलतान देइ तिह नारी ॥

ਉਸ ਦੀ ਸੁਲਤਾਨ ਦੇਈ ਨਾ ਦੀ ਇਸਤਰੀ ਸੀ

ਰੂਪਵਾਨ ਗੁਨਵਾਨ ਉਜਿਯਾਰੀ ॥੧॥

रूपवान गुनवान उजियारी ॥१॥

ਜੋ ਬਹੁਤ ਰੂਪਵਾਨ, ਗੁਣਵਾਨ ਅਤੇ ਉਜਲੇ ਆਚਾਰ ਵਾਲੀ ਸੀ ॥੧॥

ਤਾ ਕੇ ਭਵਨ ਭਈ ਇਕ ਬਾਲਾ ॥

ता के भवन भई इक बाला ॥

ਉਨ੍ਹਾ ਦੇ ਘਰ ਇਕ ਪੁੱਤਰੀ ਹੋਈ,

ਜਾਨੁਕ ਸਿਥਰ ਅਗਨਿ ਕੀ ਜ੍ਵਾਲਾ ॥

जानुक सिथर अगनि की ज्वाला ॥

ਮਾਨੋ ਅੱਗ ਦੀ ਲਾਟ ਸਥਿਤ ਹੋਵੇ।

ਸ੍ਰੀ ਸੁਲਤਾਨ ਕੁਅਰਿ ਉਜਿਯਾਰੀ ॥

स्री सुलतान कुअरि उजियारी ॥

(ਉਹ) ਸੁਲਤਾਨ ਕੁਅਰਿ ਬਹੁਤ ਸੁੰਦਰ ਸੀ।

ਕਨਕ ਅਵਟਿ ਸਾਚੇ ਜਨ ਢਾਰੀ ॥੨॥

कनक अवटि साचे जन ढारी ॥२॥

(ਇੰਜ ਲਗਦਾ ਸੀ) ਮਾਨੋ ਸੋਨੇ ਨੂੰ ਪੰਘਾਰ ਕੇ ਸੰਚੇ ਵਿਚ ਢਾਲੀ ਗਈ ਹੋਵੇ ॥੨॥

ਜੋਬਨੰਗ ਤਾ ਕੇ ਜਬ ਭਯੋ ॥

जोबनंग ता के जब भयो ॥

ਜਦ ਉਸ ਦੇ ਸ਼ਰੀਰ ਵਿਚ ਜੋਬਨ ਪਸਰ ਗਿਆ

ਬਾਲਾਪਨ ਤਬ ਹੀ ਸਭ ਗਯੋ ॥

बालापन तब ही सभ गयो ॥

ਤਦ ਸਾਰਾ ਬਚਪਨਾ ਚਲਾ ਗਿਆ।

ਅੰਗ ਅੰਗ ਦਯੋ ਅਨੰਗ ਦਮਾਮਾ ॥

अंग अंग दयो अनंग दमामा ॥

(ਉਸ ਦੇ) ਅੰਗ ਅੰਗ ਉਤੇ ਕਾਮ ਦੇਵ ਨੇ ਦਮਾਮਾ ਵਜਾ ਦਿੱਤਾ

ਜਾਹਿਰ ਭਈ ਜਗਤ ਮਹਿ ਬਾਮਾ ॥੩॥

जाहिर भई जगत महि बामा ॥३॥

ਅਤੇ ਉਹ ਇਸਤਰੀ ਜਗਤ ਵਿਚ ਪ੍ਰਸਿੱਧ ਹੋ ਗਈ ॥੩॥

ਸੁਨਿ ਸੁਨਿ ਪ੍ਰਭਾ ਕੁਅਰ ਤਹ ਆਵੈ ॥

सुनि सुनि प्रभा कुअर तह आवै ॥

ਉਸ ਦੀ ਸੁੰਦਰਤਾ ਨੂੰ ਸੁਣ ਸੁਣ ਕੇ ਰਾਜ ਕੁਮਾਰ ਉਥੇ ਆਉਂਦੇ ਸਨ

ਦ੍ਵਾਰੈ ਭੀਰ ਬਾਰ ਨਹਿ ਪਾਵੈ ॥

द्वारै भीर बार नहि पावै ॥

ਅਤੇ ਦੁਆਰ ਉਤੇ ਭੀੜ ਹੋਣ ਕਾਰਨ (ਵੇਖਣ ਲਈ) ਵਾਰੀ ਹੀ ਨਹੀਂ ਮਿਲਦੀ ਸੀ।

ਏਕ ਤਰੁਨ ਤਰੁਨੀ ਕੌ ਭਾਯੋ ॥

एक तरुन तरुनी कौ भायो ॥

ਇਕ ਨੌਜਵਾਨ ਰਾਜ ਕੁਮਾਰੀ ਨੂੰ ਜਚ ਗਿਆ।

ਜਾਨੁਕ ਮਦਨ ਰੂਪ ਧਰਿ ਆਯੋ ॥੪॥

जानुक मदन रूप धरि आयो ॥४॥
(ਇੰਜ ਲਗਦਾ ਸੀ) ਮਾਨੋ ਕਾਮ ਦੇਵ ਦਾ ਰੂਪ ਹੀ ਧਾਰ ਕੇ ਆ ਗਿਆ ਹੋਵੇ ॥੪॥

ਸੋਇ ਕੁਅਰ ਤਰੁਨੀ ਕੌ ਭਾਯੋ ॥
सोइ कुअर तरुनी कौ भायो ॥
ਉਹੀ ਕੁਮਾਰ ਰਾਜ ਕੁਮਾਰੀ ਨੂੰ ਚੰਗਾ ਲਗਾ

ਪਠੈ ਸਹਚਰੀ ਬੋਲਿ ਪਠਾਯੋ ॥
पठै सहचरी बोलि पठायो ॥
ਅਤੇ ਸਖੀ ਭੇਜ ਕੇ ਉਸ ਨੂੰ ਬੁਲਵਾ ਲਿਆ।

ਕ੍ਰੀੜਾ ਕਰੀ ਬਹੁਤ ਬਿਧਿ ਵਾ ਸੋ ॥
क्रीड़ा करी बहुत बिधि वा सो ॥
ਉਸ ਨਾਲ ਬਹੁਤ ਤਰ੍ਹਾ ਨਾਲ ਕਾਮ-ਕੇਲ ਕੀਤੀ।

ਕੀਨੋ ਪ੍ਰਾਤ ਸੁਯੰਬਰ ਤਾ ਸੋ ॥੫॥
कीनो प्रात सुयंबर ता सो ॥५॥
ਸਵੇਰ ਵੇਲੇ ਉਸ ਨਾਲ ਸੁਅੰਬਰ ਰਚਾ ਲਿਆ ॥੫॥

ਜਬ ਹੀ ਬ੍ਯਾਹ ਤਵਨ ਸੌ ਕੀਯੋ ॥
जब ही ब्याह तवन सौ कीयो ॥
ਜਦ ਉਸ ਨਾਲ ਵਿਆਹ ਕਰ ਲਿਆ,

ਬਹੁਤਿਕ ਬਰਿਸ ਨ ਜਾਨੇ ਦੀਯੋ ॥
बहुतिक बरिस न जाने दीयो ॥
ਤਾ ਉਸ ਨੂੰ ਬਹੁਤ ਵਰ੍ਹਿਆਂ ਤਕ ਜਾਣ ਨਾ ਦਿੱਤਾ।

ਕ੍ਰੀੜਾ ਕਰੈ ਭਾਤਿ ਭਾਤਿਨ ਤਨ ॥
क्रीड़ा करै भाति भातिन तन ॥

(ਉਸ ਨਾਲ) ਭਾਤ ਭਾਤ ਦੀ ਰਤੀ-ਕ੍ਰੀੜਾ ਕਰਦੀ

ਹਰਖ ਬਢਾਇ ਬਢਾਇ ਅਧਿਕ ਮਨ ॥੬॥
हरख बढाइ बढाइ अधिक मन ॥६॥
ਮਨ ਵਿਚ ਬਹੁਤ ਆਨੰਦ ਵਧਾ ਵਧਾ ਕੇ ॥੬॥

ਭੋਗ ਬਹੁਤ ਦਿਨ ਤਾ ਸੰਗ ਕਯੋ ॥
भोग बहुत दिन ता संग कयो ॥
ਉਸ ਨਾਲ ਬਹੁਤ ਦਿਨਾ ਤਕ ਭੋਗ ਵਿਲਾਸ ਕੀਤਾ

ਤਾ ਕੋ ਬਲ ਸਭ ਹੀ ਹਰਿ ਲਯੋ ॥
ता को बल सभ ही हरि लयो ॥
ਅਤੇ ਉਸ ਦੀ ਸਾਰੀ ਤਾਕਤ ਖ਼ਤਮ ਕਰ ਦਿੱਤੀ।

ਜਬੈ ਨ੍ਰਿਧਾਤ ਕੁਅਰ ਵਹ ਭਯੋ ॥
जबै नृधात कुअर वह भयो ॥
ਜਦ ਉਹ ਕੁਮਾਰ ਨਿਰ-ਧਾਤ (ਸ਼ਕਤੀਹੀਨ) ਹੋ ਗਿਆ,

ਤਬ ਹੀ ਡਾਰਿ ਹ੍ਰਿਦੈ ਤੇ ਦਯੋ ॥੭॥
तब ही डारि हृदै ते दयो ॥७॥
ਤਾ ਉਦੋਂ ਹੀ (ਰਾਜ ਕੁਮਾਰੀ ਨੇ) ਉਸ ਨੂੰ ਮਨ ਵਿੱਚੋਂ ਹਟਾ ਦਿੱਤਾ ॥੭॥

ਔਰਨ ਸਾਥ ਕਰੈ ਤਬ ਪ੍ਰੀਤਾ ॥
औरन साथ करै तब प्रीता ॥
ਤਦ ਉਹ ਹੋਰਾ ਨਾਲ ਪ੍ਰੀਤ ਕਰਨ ਲਗੀ

ਨਿਸੁ ਦਿਨ ਕਰੈ ਕਾਮ ਕੀ ਰੀਤਾ ॥
निसु दिन करै काम की रीता ॥
ਅਤੇ ਰਾਤ ਦਿਨ ਕਾਮ-ਕ੍ਰੀੜਾ ਦੀ ਰੀਤ ਕਰਨ ਲਗੀ।

ਪਤਿਹਿ ਤੋਰਿ ਖੋਜਾ ਕਰਿ ਡਾਰਾ ॥

पतिहि तोरि खोजा करि डारा ॥

ਪਤੀ ਦੀ ਮਰਦਾਵੀਂ ਤਾਕਤ ਨੂੰ ਖ਼ਤਮ ਕਰ ਕੇ ਖੁਸਰਾ (ਨਾਮਰਦ) ਬਣਾ ਦਿੱਤਾ

ਆਪੁ ਅਵਰ ਸੋ ਕੇਲ ਮਚਾਰਾ ॥੮॥

आपु अवर सो केल मचारा ॥८॥

ਅਤੇ ਆਪ ਹੋਰਾ ਨਾਲ ਕੇਲ-ਕ੍ਰੀੜਾ ਮਚਾਉਣ ਲਗੀ ॥੮॥

ਬਿਰਹ ਰਾਇ ਤਾ ਕੋ ਥੋ ਯਾਰਾ ॥

बिरह राइ ता को थो यारा ॥

ਉਸ ਦਾ ਬਿਰਹ ਰਾਇ ਨਾ ਦਾ ਇਕ ਯਾਰ ਸੀ,

ਜਾ ਸੋ ਬਧਿਯੋ ਕੁਅਰਿ ਕੇ ਪ੍ਯਾਰਾ ॥

जा सो बधियो कुअरि के प्यारा ॥

ਜਿਸ ਨਾਲ ਕੁਮਾਰੀ ਦਾ ਬਹੁਤ ਪ੍ਰੇਮ ਵੱਧ ਗਿਆ ਸੀ।

ਤਾ ਪਰ ਰਹੀ ਹੋਇ ਸੋ ਲਟਕਨ ॥

ता पर रही होइ सो लटकन ॥

ਉਹ ਉਸ ਉਤੇ ਲਟੂ ਹੋ ਗਈ

ਤਿਹ ਹਿਤ ਮਰਤ ਪ੍ਯਾਸ ਅਰੁ ਭੂਖਨ ॥੯॥

तिह हित मरत प्यास अरु भूखन ॥९॥

ਅਤੇ ਉਸ ਵਿਚ (ਮਗਨ ਰਹਿਣ ਕਰ ਕੇ) ਭੁਖ ਤੇ ਪਿਆਸ ਨਾਲ ਮਰਨ ਲਗੀ ॥੯॥

ਇਕ ਦਿਨ ਭਾਗ ਮਿਤ੍ਰ ਤਿਹ ਲਈ ॥

इक दिन भाग मित्र तिह लई ॥

ਇਕ ਦਿਨ ਉਸ ਦੇ ਮਿਤਰ ਨੇ ਭੰਗ ਪੀਤੀ

ਪੋਸਤ ਸਹਿਤ ਅਫੀਮ ਚੜਈ ॥

पोसत सहित अफीम चड़ई ॥

ਅਤੇ ਪੋਸਤ ਸਹਿਤ ਅਫ਼ੀਮ ਚੜ੍ਹਾ ਲਈ।

ਬਹੁ ਰਤਿ ਕਰੀ ਨ ਬੀਰਜ ਗਿਰਾਈ ॥

बहु रति करी न बीरज गिराई ॥

ਉਸ ਨੇ ਬਿਨਾ ਵੀਰਜ ਡਿਗੇ

ਆਠ ਪਹਿਰ ਲਗਿ ਕੁਅਰਿ ਬਜਾਈ ॥੧੦॥

आठ पहिर लगि कुअरि बजाई ॥१०॥

ਅੱਠ ਪਹਿਰਾ ਤਕ ਰਾਜ ਕੁਮਾਰੀ ਨਾਲ ਰਤੀ-ਕ੍ਰੀੜਾ ਕੀਤੀ ॥੧੦॥

ਸਭ ਨਿਸਿ ਨਾਰਿ ਭੋਗ ਜਬ ਪਾਯੋ ॥

सभ निसि नारि भोग जब पायो ॥

ਜਦ ਇਸਤਰੀ ਨੇ ਸਾਰੀ ਰਾਤ ਸੰਯੋਗ ਸੁਖ ਕੀਤਾ

ਬਹੁ ਆਸਨ ਕਰਿ ਹਰਖ ਬਢਾਯੋ ॥

बहु आसन करि हरख बढायो ॥

ਅਤੇ ਬਹੁਤ ਸਾਰੇ ਆਸਣ ਕਰ ਕੇ ਸੁਖ ਮਾਣਿਆ।

ਤਾ ਪਰ ਤਰੁਨਿ ਚਿਤ ਤੇ ਅਟਕੀ ॥

ता पर तरुनि चित ते अटकी ॥

(ਤਦ) ਇਸਤਰੀ ਉਸ ਉਤੇ ਮਨੋ ਅਟਕ ਗਈ

ਭੂਲਿ ਗਈ ਸਭ ਹੀ ਸੁਧਿ ਘਟ ਕੀ ॥੧੧॥

भूलि गई सभ ही सुधि घट की ॥११॥

ਅਤੇ ਸ਼ਰੀਰ ਦੀ ਸੁੱਧ ਬੁੱਧ ਭੁਲ ਗਈ ॥੧੧॥

ਦ੍ਵੈ ਘਟਿਕਾ ਜੋ ਭੋਗ ਕਰਤ ਨਰ ॥

द्वै घटिका जो भोग करत नर ॥
ਜੋ ਪੁਰਸ਼ ਦੋ ਘੜੀਆਂ ਤਕ (ਇਸਤਰੀ ਨਾਲ) ਭੋਗ ਕਰਦਾ ਹੈ,

ਤਾ ਪਰ ਰੀਝਤ ਨਾਰਿ ਬਹੁਤ ਕਰਿ ॥
ता पर रीझत नारि बहुत करि ॥
(ਤਾ) ਉਸ ਉਤੇ ਇਸਤਰੀ ਬਹੁਤ ਰੀਝਦੀ ਹੈ।

ਚਾਰਿ ਪਹਰ ਜੋ ਕੇਲ ਕਮਾਵੈ ॥
चारि पहर जो केल कमावै ॥
ਜੋ (ਵਿਅਕਤੀ) ਚਾਰ ਪਹਿਰ ਤਕ ਕਾਮ-ਕ੍ਰੀੜਾ ਕਰੇਗਾ

ਸੋ ਕਯੋਨ ਨ ਤ੍ਰਿਯ ਕੌ ਚਿਤ ਚੁਰਾਵੈ ॥੧੨॥
सो क्योन न तृय कौ चित चुरावै ॥१२॥
ਤਾ ਉਹ ਭਲਾ ਇਸਤਰੀ ਦਾ ਚਿਤ ਕਿਉਂ ਨਹੀਂ ਚੁਰਾਏਗਾ ॥੧੨॥

ਰੈਨਿ ਸਕਲ ਤਿਨ ਤਰੁਨਿ ਬਜਾਈ ॥
रैनि सकल तिन तरुनि बजाई ॥
ਉਸ ਨੇ ਸਾਰੀ ਰਾਤ ਇਸਤਰੀ ਨਾਲ ਸੰਭੋਗ ਕੀਤਾ

ਭਾਤਿ ਭਾਤਿ ਕੇ ਸਾਥ ਹੰਢਾਈ ॥
भाति भाति के साथ हंढाई ॥
ਅਤੇ ਕਈ ਤਰ੍ਹਾ ਨਾਲ ਵਰਤਿਆ।

ਆਸਨ ਕਰੇ ਤਰੁਨਿ ਬਹੁ ਬਾਰਾ ॥
आसन करे तरुनि बहु बारा ॥
(ਉਸ) ਇਸਤਰੀ ਦੇ ਬਹੁਤ ਵਾਰ ਆਸਣ ਜਮਾਏ

ਚੁੰਬਨਾਦਿ ਨਖ ਘਾਤ ਅਪਾਰਾ ॥੧੩॥
चुँबनादि नख घात अपारा ॥१३॥

ਅਤੇ ਬਹੁਤ ਸਾਰੇ ਚੁੰਬਨ (ਲਏ) ਅਤੇ ਨਹੁੰਆਂ ਦੇ ਜ਼ਖ਼ਮ ਕੀਤੇ ॥੧੩॥

ਭਾਤਿ ਭਾਤਿ ਕੇ ਚਤੁਰਾਸਨ ਕਰਿ ॥

भाति भाति के चतुरासन करि ॥

ਕਈ ਤਰ੍ਹਾ ਦੇ ਚਤੁਰਤਾ ਵਾਲੇ ਆਸਣ ਕੀਤੇ

ਭਜ੍ਯੋ ਤਾਹਿ ਤਰ ਦਾਬਿ ਭੁਜਨ ਭਰਿ ॥

भज्यो ताहि तर दाबि भुजन भरि ॥

ਅਤੇ ਭੁਜਾਵਾ ਵਿਚ ਲੈ ਕੇ ਉਸ ਨਾਲ ਚੰਗੀ ਤਰ੍ਹਾ ਸੰਭੋਗ ਕੀਤਾ।

ਚੁੰਬਨ ਆਸਨ ਕਰਤ ਬਿਚਛਨ ॥

चुँबन आसन करत बिचछन ॥

ਚਤੁਰਾਈ ਭਰੇ ਚੁੰਬਨ ਅਤੇ ਆਸਣ ਕੀਤੇ

ਕੋਕ ਕਲਾ ਕੋਬਿਦ ਸਭ ਲਛਨ ॥੧੪॥

कोक कला कोबिद सभ लछन ॥१४॥

ਜੋ ਸਾਰੇ ਕੋਕ ਕਲਾ ਵਿਚ ਦਸੇ ਲੱਛਣਾ ਅਨੁਸਾਰ ਸਨ ॥੧੪॥

ਦੋਹਰਾ ॥

दोहरा ॥

ਦੋਹਰਾ:

ਪੋਸਤ ਸ੍ਰਾਬ ਅਫੀਮ ਬਹੁ ਘੋਟਿ ਚੜਾਵਤ ਭੰਗ ॥

पोसत स्राब अफीम बहु घोटि चड़ावत भंग ॥

ਪੋਸਤ, ਸ਼ਰਾਬ, ਅਫ਼ੀਮ ਅਤੇ ਚੰਗੀ ਤਰ੍ਹਾ ਨਾਲ ਘੋਟੀ ਹੋਈ ਭੰਗ ਚੜ੍ਹਾ ਕੇ

ਚਾਰਿ ਪਹਰ ਭਾਮਹਿ ਭਜਾ ਤਊ ਨ ਮੁਚਾ ਅਨੰਗ ॥੧੫॥

चारि पहर भामहि भजा तऊ न मुचा अनंग ॥१५॥

ਚਾਰ ਪਹਿਰ ਤਕ ਉਸ ਇਸਤਰੀ ਨਾਲ ਸੰਯੋਗ ਕੀਤਾ, ਪਰ ਤਾ ਵੀ ਉਸ ਦਾ ਕਾਮ ਸ਼ਾਤ ਨਾ ਹੋਇਆ ॥੧੫॥

ਚੌਪਈ ॥

चौपई ॥

ਚੌਪਈ:

ਭੋਗ ਕਰਤ ਸਭ ਰੈਨਿ ਬਿਤਾਵਤ ॥

भोग करत सभ रैनि बितावत ॥

ਸੰਭੋਗ ਕਰਦਿਆਂ ਸਾਰੀ ਰਾਤ ਬਿਤਾ ਦਿੰਦੇ।

ਦਲਿਮਲਿ ਸੇਜ ਮਿਲਿਨ ਹ੍ਵੈ ਜਾਵਤ ॥

दलिमलि सेज मिलिन ह्वै जावत ॥

ਮਿਲਣ ਨਾਲ ਸੇਜ ਮਧੋਲੀ ਜਾਦੀ।

ਹੋਤ ਦਿਵਾਕਰ ਕੀ ਅਨੁਰਾਈ ॥

होत दिवाकर की अनुराई ॥

ਜਦੋਂ ਸਵੇਰ ਦੀ ਲਾਲੀ ਹੁੰਦੀ,

ਛੈਲ ਸੇਜ ਮਿਲਿ ਬਹੁਰਿ ਬਿਛਾਈ ॥੧੬॥

छैल सेज मिलि बहुरि बिछाई ॥१६॥

ਤਾ ਪ੍ਰੀਤਮ ਨਾਲ ਮਿਲ ਕੇ ਸੇਜ ਨੂੰ ਫਿਰ ਵਿਛਾ ਲੈਂਦੀ ॥੧੬॥

ਪੌਢਿ ਪ੍ਰਜੰਕ ਅੰਕ ਭਰਿ ਸੋਊ ॥

पौढि प्रजंक अंक भरि सोऊ ॥

ਪਲੰਘ ਉਤੇ (ਦੋਵੇਂ) ਜਫੀ ਪਾ ਕੇ ਸੌਂਦੇ

ਭਾਗ ਅਫੀਮ ਪਿਯਤ ਮਿਲਿ ਦੋਊ ॥

भाग अफीम पियत मिलि दोऊ ॥

ਅਤੇ ਦੋਵੇਂ ਮਿਲ ਕੇ ਅਫ਼ੀਮ ਅਤੇ ਭੰਗ ਪੀਂਦੇ।

ਬਹੁਰਿ ਕਾਮ ਕੀ ਕੇਲ ਮਚਾਵੈ ॥

बहुरि काम की केल मचावै ॥

ਫਿਰ ਕਾਮ-ਕ੍ਰੀੜਾ ਸ਼ੁਰੂ ਕਰ ਦਿੰਦੇ

ਕੋਕ ਸਾਰ ਮਤ ਪ੍ਰਗਟ ਦਿਖਾਵੈ ॥੧੭॥

कोक सार मत प्रगट दिखावै ॥१७॥

ਅਤੇ ਕੋਕ-ਸ਼ਾਸਤ੍ਰ ਦੇ ਸਾਰ ਨੂੰ ਸਪਸ਼ਟ ਕ੍ਰਿਆਸ਼ੀਲ ਕਰਦੇ ॥੧੭॥

ਕੈਫਨ ਸਾਥ ਰਸ ਮਸੇ ਹ੍ਵੈ ਕਰਿ ॥

कैफन साथ रस मसे ह्वै करि ॥

ਨਸ਼ਿਆਂ ਦੇ ਰਸ ਵਿਚ ਮਸਤ ਹੋ ਕੇ

ਪ੍ਰੋਢਿ ਪ੍ਰਜੰਕ ਰਹਤ ਦੋਊ ਸ੍ਵੈ ਕਰਿ ॥

प्रोढि प्रजंक रहत दोऊ स्वै करि ॥

('ਰਸ ਮਸੇ') ਦੋਵੇਂ ਪਲੰਘ ਉਤੇ ਸੁਤੇ ਰਹਿੰਦੇ।

ਬਹੁਰਿ ਜਗੈ ਰਸ ਰੀਤਿ ਮਚਾਵੈ ॥

बहुरि जगै रस रीति मचावै ॥

ਜਾਗਣ ਤੇ ਫਿਰ ਕਾਮ-ਕ੍ਰੀੜਾ ਸ਼ੁਰੂ ਕਰਦੇ,

ਕਵਿਤ ਉਚਾਰਹਿ ਧੁਰਪਦ ਗਾਵੈ ॥੧੮॥

कवित उचारहि धुरपद गावै ॥१८॥

ਕਵਿਤਾ ਪੜ੍ਹਦੇ ਅਤੇ ਧੁਰਪਦ ਗਾਉਂਦੇ ॥੧੮॥

ਤਬ ਲਗਿ ਬਿਰਹ ਨਟਾ ਤਾ ਕੋ ਪਤਿ ॥

तब लगि बिरह नटा ता को पति ॥

ਤਦ ਤਕ ਉਸ ਦਾ ਮੂਰਖ ਮਤ ਵਾਲਾ ਪਤੀ

ਨਿਕਸਿਯੋ ਆਇ ਤਹਾ ਮੂਰਖ ਮਤਿ ॥

ਨਿਕਸਿਯੋ ਆਇ ਤਹਾ ਮੂਰਖ ਮਤਿ ॥

ਬਿਰਹ ਨਟਾ ਉਥੇ ਆ ਨਿਕਲਿਆ।

ਤਬ ਤ੍ਰਿਯ ਚਤੁਰ ਚਰਿਤ੍ਰ ਬਿਚਰਿ ਕੈ ॥

तब तृय चतुर चरित्र बिचरि कै ॥

ਤਦ ਉਸ ਚਾਲਾਕ ਇਸਤਰੀ ਨੇ ਚਰਿਤ੍ਰ ਕਰ ਕੇ

ਹਨ੍ਯੋ ਤਾਹਿ ਫਾਸੀ ਗਰ ਡਰਿ ਕੈ ॥੧੯॥

हन्यो ताहि फासी गर डरि कै ॥१९॥

ਉਸ ਨੂੰ ਗਲੇ ਵਿਚ ਫਾਹੀ ਪਾ ਕੇ ਮਾਰ ਦਿੱਤਾ ॥੧੯॥

ਏਕ ਕੋਠਰੀ ਮਿਤ੍ਰ ਛਪਾਯੋ ॥

एक कोठरी मित्र छपायो ॥

ਇਕ ਕੋਠੜੀ ਵਿਚ ਮਿਤਰ ਨੂੰ ਛੁਪਾ ਦਿੱਤਾ

ਪਤਿਹਿ ਮਾਰਿ ਸੁਰ ਊਚ ਉਘਾਯੋ ॥

पतिहि मारि सुर ऊच उघायो ॥

ਅਤੇ ਪਤੀ ਨੂੰ ਮਾਰ ਕੇ ਉੱਚੀ ਉੱਚੀ ਰੋਣ ਲਗੀ।

ਰਾਜਾ ਪ੍ਰਜਾ ਸਬਦ ਸੁਨਿ ਧਾਏ ॥

राजा प्रजा सबद सुनि धाए ॥

ਰਾਜਾ ਅਤੇ ਪ੍ਰਜਾ (ਰੋਣ ਦੀ) ਆਵਾਜ਼ ਸੁਣ ਕੇ

ਦੁਹਿਤਾ ਕੇ ਮੰਦਰਿ ਚਲਿ ਆਏ ॥੨੦॥

दुहिता के मंदरि चलि आए ॥२०॥

ਪੁੱਤਰੀ ਦੇ ਘਰ ਵਲ ਭਜਦੇ ਹੋਏ ਆ ਗਏ ॥੨੦॥

ਮ੍ਰਿਤਕ ਪਰਿਯੋ ਤਾ ਕੌ ਭਰਤਾਰਾ ॥

मृतक परियो ता कौ भरतारा ॥

ਉਸ ਦੇ ਮਰੇ ਪਏ ਪਤੀ ਨੂੰ

ਰਾਵ ਰੰਕ ਸਭਹੂੰਨ ਨਿਹਾਰਾ ॥

राव रंक सभहूँन निहारा ॥

ਰਾਜੇ ਅਤੇ ਰੰਕ (ਅਮੀਰ ਅਤੇ ਗ਼ਰੀਬ) ਸਭ ਨੇ ਵੇਖਿਆ।

ਪੂਛਤ ਭਯੋ ਤਿਸੀ ਕਹ ਰਾਜਨ ॥

पूछत भयो तिसी कह राजन ॥

ਉਸ ਨੂੰ ਰਾਜੇ ਨੇ ਪੁਛਿਆ

ਕਹਾ ਭਈ ਯਾ ਕੀ ਗਤਿ ਕਾਮਨਿ ॥੨੧॥

कहा भई या की गति कामनि ॥२१॥

ਕਿ ਹੇ ਪੁੱਤਰੀ! ਇਸ ਦੀ ਇਹ ਹਾਲਤ ਕਿਵੇਂ ਹੋਈ (ਅਰਥਾਤ ਇਹ ਕਿਵੇਂ ਮਰ ਗਿਆ) ॥੨੧॥

ਸੁਨਹੁ ਪਿਤਾ ਮੈ ਕਛੂ ਨ ਜਾਨੋ ॥

सुनहु पिता मै कछू न जानो ॥

(ਰਾਜ ਕੁਮਾਰੀ ਨੇ ਉੱਤਰ ਦਿੱਤਾ) ਹੇ ਪਿਤਾ ਜੀ! ਸੁਣੋ!

ਰੋਗ ਯਾਹਿ ਜੋ ਤੁਮੈ ਬਖਾਨੋ ॥

रोग याहि जो तुमै बखानो ॥

ਮੈਂ (ਇਸ ਸੰਬੰਧ ਵਿਚ) ਕੁਝ ਨਹੀਂ ਜਾਣਦੀ। ਜੇ ਇਸ ਨੂੰ ਰੋਗ ਹੁੰਦਾ ਤਾ ਤੁਹਾਨੂੰ ਦਸਦੀ।

ਅਕਸਮਾਤ੍ਰ ਯਾ ਕਹ ਕਛੁ ਭਯੋ ॥

अकसमात्र या कह कछु भयो ॥

ਇਸ ਨੂੰ ਅਚਾਨਕ ਹੀ ਕੁਝ ਹੋਇਆ।

ਜੀਵਤ ਹੁਤੋ ਮ੍ਰਿਤਕ ਹ੍ਵੈ ਗਯੋ ॥੨੨॥

जीवत हुतो मृतक ह्वै गयो ॥२२॥

(ਹੁਣੇ) ਜੀਉਂਦਾ ਸੀ, (ਬਸ ਐਵੇਂ ਹੀ) ਮਰ ਗਿਆ ॥੨੨॥

ਅਰੁ ਜੌ ਅਬ ਮੋ ਮੈ ਕਛੁ ਸਤ ਹੈ ॥

अरु जौ अब मो मै कछु सत है ॥

ਅਤੇ ਜੇ ਹੁਣ ਮੇਰੇ ਵਿਚ ਕੁਝ ਸਤ ਹੈ

ਅਰੁ ਜੌ ਸਤ੍ਯ ਬੇਦ ਕੌ ਮਤ ਹੈ ॥

अरु जौ सत्य बेद कौ मत है ॥

ਅਤੇ ਜੇ ਵੇਦਾ ਦਾ ਮਤ ਸੱਚਾ ਹੈ,

ਅਬ ਮੈ ਰੁਦ੍ਰ ਤਪਸ੍ਯਾ ਕਰਿ ਹੌ ॥

अब मै रुद्र तपस्या करि हौ ॥

ਤਾ ਮੈਂ ਹੁਣ ਰਦ੍ਰ ਦੀ ਤਪਸਿਆ ਕਰਦੀ ਹਾ।

ਯਾਹਿ ਜਿਯਾਊ ਕੈ ਜਰਿ ਮਰਿ ਹੌ ॥੨੩॥

याहि जियाऊ कै जरि मरि हौ ॥२३॥

ਇਸ ਨੂੰ ਜੀਵਾਉਂਦੀ ਹਾ ਜਾ (ਇਸ ਨਾਲ) ਸੜ ਮਰਦੀ ਹਾ ॥੨੩॥

ਤੁਮਹੂੰ ਬੈਠ ਯਾਹਿ ਅੰਗਨਾ ਅਬ ॥

तुमहूँ बैठ याहि अंगना अब ॥

ਤੁਸੀਂ ਵੀ ਸਾਰੇ ਹੁਣ ਇਸ ਵੇਹੜੇ ਵਿਚ ਬੈਠ ਕੇ

ਪੂਜਾ ਕਰਹੁ ਸਦਾ ਸਿਵ ਕੀ ਸਬ ॥

पूजा करहु सदा सिव की सब ॥

ਸਦਾ ਸ਼ਿਵ ਦੀ ਪੂਜਾ ਕਰੋ।

ਮੈ ਯਾ ਕੌ ਇਹ ਘਰ ਲੈ ਜੈ ਹੈ ॥

मै या कौ इह घर लै जै है ॥

ਮੈਂ ਇਸ (ਦੀ ਲੋਥ) ਨੂੰ ਘਰ ਅੰਦਰ ਲੈ ਜਾਦੀ ਹਾ

ਪੂਜਿ ਸਦਾ ਸਿਵ ਬਹੁਰਿ ਜਿਵੈ ਹੌ ॥੨੪॥

पूजि सदा सिव बहुरि जिवै हौ ॥२४॥

ਅਤੇ ਸਦਾ ਸ਼ਿਵ ਦੀ ਪੂਜਾ ਕਰ ਕੇ ਫਿਰ ਤੋਂ ਜੀਉਂਦਾ ਕਰਦੀ ਹਾ ॥੨੪॥

ਮਾਤ ਪਿਤਾ ਅੰਗਨਾ ਬੈਠਾਏ ॥

मात पिता अंगना बैठाए ॥

ਮਾਤਾ ਪਿਤਾ ਨੂੰ ਵੇਹੜੇ ਵਿਚ ਬਿਠਾਇਆ

ਨੈਬੀ ਮਹਤਾ ਸਗਲ ਬੁਲਾਏ ॥

नैबी महता सगल बुलाए ॥

ਅਤੇ ਸਾਰੇ ਚੌਂਕੀਦਾਰ ਅਤੇ ਮੁਖੀਏ ਬੁਲਾ ਲਏ।

ਲੈ ਸੰਗ ਗਈ ਮ੍ਰਿਤਕ ਕਹ ਤਿਹ ਘਰ ॥

लै संग गई मृतक कह तिह घर ॥

(ਉਹ ਪਤੀ ਦੀ) ਲੋਥ ਨੂੰ ਲੈ ਕੇ ਉਸ ਘਰ ਅੰਦਰ ਗਈ

ਰਾਖਿਯੋ ਥੋ ਜਹਾ ਜਾਰ ਛਪਾ ਕਰਿ ॥੨੫॥

राखियो थो जहा जार छपा करि ॥२५॥

ਜਿਥੇ ਯਾਰ ਨੂੰ ਛੁਪਾ ਕੇ ਰਖਿਆ ਹੋਇਆ ਸੀ ॥੨੫॥

ਤਿਹ ਘਰ ਜਾਇ ਪਾਟ ਦ੍ਰਿੜ ਦੈ ਕਰਿ ॥

तिह घर जाइ पाट द्रड़ दै करि ॥

ਉਸ ਘਰ ਵਿਚ ਜਾ ਕੇ ਦਰਵਾਜ਼ਾ ਚੰਗੀ ਤਰ੍ਹਾ ਨਾਲ ਬੰਦ ਕਰ ਦਿੱਤਾ

ਰਮੀ ਜਾਰ ਕੇ ਸਾਥ ਬਿਹਸਿ ਕਰਿ ॥

रमी जार के साथ बिहसि करि ॥

ਅਤੇ ਪ੍ਰਸੰਨਤਾ ਪੂਰਵਕ ਯਾਰ ਨਾਲ ਰਮਣ ਕਰਨ ਲਗੀ।

ਨ੍ਰਿਪ ਜੁਤ ਬੈਠ ਲੋਗ ਦ੍ਵਾਰਾ ਪਰਿ ॥

नृप जुत बैठ लोग द्वारा परि ॥
ਰਾਜੇ ਸਮੇਤ ਲੋਕੀਂ ਦੁਆਰ ਉਤੇ ਬੈਠੇ ਸਨ,

ਭੇਦ ਅਭੇਦ ਨ ਸਕਤ ਬਿਚਰਿ ਕਰਿ ॥੨੬॥
भेद अभेद न सकत बिचरि करि ॥२६॥
(ਪਰ ਉਹ) ਭੇਦ ਅਭੇਦ ਨੂੰ ਕੁਝ ਵੀ ਵਿਚਾਰ ਨਾ ਸਕੇ ॥੨੬॥

ਤੇ ਸਭ ਹੀ ਜਿਯ ਮੈ ਅਸ ਜਾਨੈ ॥
ते सभ ही जिय मै अस जानै ॥
ਉਹ ਸਾਰੇ ਮਨ ਵਿਚ ਇਹੀ ਸਮਝ ਰਹੇ ਸਨ

ਸੁਤਾ ਸਿਵਹਿ ਪੂਜਤ ਅਨੁਮਾਨੈ ॥
सुता सिवहि पूजत अनुमानै ॥
ਅਤੇ ਪੁੱਤਰੀ ਦੀ ਸ਼ਿਵ-ਪੂਜਾ ਦਾ ਅਨੁਮਾਨ ਲਗਾ ਰਹੇ ਸਨ

ਯਾ ਕੀ ਆਜੁ ਸਤਤਾ ਲਹਿ ਹੈ ॥
या की आजु सतता लहि है ॥
ਕਿ ਅਜ ਇਸ ਦੀ ਸਤਿਤਾ ਵੇਖਾਗੇ

ਭਲੀ ਬੁਰੀ ਬਤਿਯਾ ਤਬ ਕਹਿ ਹੈ ॥੨੭॥
भली बुरी बतिया तब कहि है ॥२७॥
ਅਤੇ ਤਦ ਹੀ ਮਾੜੀ ਚੰਗੀ ਗੱਲ ਕਹਾਗੇ ॥੨੭॥

ਜੋ ਯਹ ਕੁਅਰਿ ਰੁਦ੍ਰ ਸੋ ਰਤ ਹੈ ॥
जो यह कुअरि रुद्र सो रत है ॥
ਜੇ ਇਹ ਰਾਜ ਕੁਮਾਰੀ ਰੁਦ੍ਰ (ਦੀ ਪੂਜਾ) ਵਿਚ ਲੀਨ ਹੈ

ਜੌ ਯਹ ਤਿਹ ਚਰਨਨ ਮੈ ਮਤ ਹੈ ॥
जौ यह तिह चरनन मै मत है ॥

ਅਤੇ ਜੇ ਇਹ ਉਸ ਦੇ ਚਰਨਾ ਵਿਚ ਮਗਨ ਹੈ,

ਤੌ ਪਤਿ ਜੀਵਤ ਬਾਰ ਨ ਲਗਿ ਹੈ ॥

तौ पति जीवत बार न लगि है ॥

ਤਾ ਪਤੀ ਦੇ ਜੀਵਿਤ ਹੋਣ ਨੂੰ ਦੇਰ ਨਹੀਂ ਲਗੇਗੀ

ਸਿਵ ਸਿਵ ਭਾਖਿ ਮ੍ਰਿਤਕ ਪੁਨਿ ਜਗਿ ਹੈ ॥੨੮॥

सिव सिव भाखि मृतक पुनि जगि है ॥२८॥

ਅਤੇ 'ਸ਼ਿਵ ਸ਼ਿਵ' ਕਰਦਾ ਮੁਰਦਾ ਫਿਰ ਜੀਉਂਦਾ ਹੋ ਜਾਵੇਗਾ ॥੨੮॥

ਇਤ ਤੇ ਦ੍ਵਾਰ ਬਿਚਾਰ ਬਿਚਾਰਤ ॥

इत ते द्वार बिचार बिचारत ॥

ਇਧਰ ਦੁਆਰ ਉਤੇ (ਉਹ ਸਾਰੇ) ਵਿਚਾਰ ਕਰ ਰਹੇ ਸਨ,

ਉਤ ਤ੍ਰਿਯ ਸੰਗ ਭੀ ਜਾਰ ਮਹਾ ਰਤ ॥

उत तृय संग भी जार महा रत ॥

ਉਧਰ ਰਾਜ ਕੁਮਾਰੀ ਯਾਰ ਨਾਲ ਰਤੀ-ਕ੍ਰੀੜਾ ਵਿਚ ਰੁਝੀ ਹੋਈ ਸੀ।

ਜ੍ਯੋਂ ਜ੍ਯੋਂ ਲਪਟਿ ਚੋਟ ਚਟਕਾਵੈ ॥

ज्यों ज्यों लपटि चोट चटकावै ॥

(ਉਹ) ਜਿਉਂ ਜਿਉਂ ਲਿਪਟ ਕੇ ਆਵਾਜ਼ ਕਢਦੇ ਸਨ,

ਤੇ ਜਾਨੇ ਵਹ ਗਾਲ੍ਹ ਬਜਾਵੈ ॥੨੯॥

ते जाने वह गालृह बजावै ॥२९॥

ਤਾ ਉਹ (ਬਾਹਰ ਬੈਠੇ) ਸਮਝਦੇ ਕਿ (ਸ਼ਿਵ ਨੂੰ ਪ੍ਰਸੰਨ ਕਰਨ ਲਈ) ਬਕਰੇ ਬੁਲਾਉਂਦੀ ਹੈ ॥੨੯॥

ਤਹਾ ਖੋਦਿ ਭੂ ਤਾ ਕੋ ਗਾਡਾ ॥

तहा खोदि भू ता को गाडा ॥

(ਉਨ੍ਹਾ ਨੇ) ਧਰਤੀ ਵਿਚ ਟੋਆ ਪੁਟ ਕੇ ਉਸ ਨੂੰ ਦਬਾ ਦਿੱਤਾ

ਬਾਹਰ ਹਾਡ ਗੋਡ ਨਹਿ ਛਾਡਾ ॥

बाहर हाड गोड नहि छाडा ॥

ਅਤੇ ਬਾਹਰ ਕੋਈ ਹਡ ਗੋਡਾ ਨਹੀਂ ਛਡਿਆ।

ਅਪਨੇ ਸਾਥ ਜਾਰ ਕਹ ਧਰਿ ਕੈ ॥

अपने साथ जार कह धरि कै ॥

(ਫਿਰ) ਆਪਣੇ ਯਾਰ ਨੂੰ ਨਾਲ ਲੈ ਕੇ

ਲੈ ਆਈ ਇਹ ਭਾਤਿ ਉਚਰਿ ਕੈ ॥੩੦॥

लै आई इह भाति उचरि कै ॥३०॥

ਇਹ ਕਹਿੰਦੀ ਹੋਈ ਬਾਹਰ ਲੈ ਆਈ ॥੩੦॥

ਜਬ ਮੈ ਧ੍ਯਾਨ ਰੁਦ੍ਰ ਕੋ ਧਰਿਯੋ ॥

जब मै ध्यान रुद्र को धरियो ॥

ਜਦ ਮੈਂ ਰੁਦ੍ਰ ਦਾ ਧਿਆਨ ਧਾਰਿਆ

ਤਬ ਸਿਵ ਅਸ ਮੁਰ ਸਾਥ ਉਚਰਿਯੋ ॥

तब सिव अस मुर साथ उचरियो ॥

ਤਾ ਸ਼ਿਵ ਨੇ ਮੈਨੂੰ ਇਸ ਪ੍ਰਕਾਰ ਕਿਹਾ,

ਬਰੰਬ੍ਰੂਹ ਪੁਤ੍ਰੀ ਮਨ ਭਾਵਤ ॥

बरंब्रूह पुत्री मन भावत ॥

ਹੇ ਪੁੱਤਰੀ ਮਨ ਭਾਉਂਦਾ ਵਰ ਮੰਗ ('ਬਰੰਬ੍ਰੂਹ')

ਜੋ ਇਹ ਸਮੈ ਹ੍ਰਿਦੈ ਮਹਿ ਆਵਤ ॥੩੧॥

जो इह समै ह्रदै महि आवत ॥३१॥

ਜੋ ਵੀ ਇਸ ਵੇਲੇ ਤੇਰੇ ਹਿਰਦੇ ਵਿਚ ਆਵੇ ॥੩੧॥

ਤਬ ਮੈ ਕਹਿਯੋ ਜਿਯਾਇ ਦੇਹੁ ਪਤਿ ॥

तब मै कहियो जियाइ देहु पति ॥

ਤਦ ਮੈਂ ਕਿਹਾ ਕਿ ਜੇ ਮੇਰੀ ਮਤ

ਜੋ ਤੁਮਰੇ ਚਰਨਨ ਮਹਿ ਮੁਰ ਮਤਿ ॥

जो तुमरे चरनन महि मुर मति ॥

ਤੁਹਾਡੇ ਚਰਨਾ ਵਿਚ ਲਗੀ ਹੋਈ ਹੈ ਤਾ (ਮੇਰਾ) ਪਤੀ ਜੀਉਂਦਾ ਕਰ ਦਿਓ।

ਤਬ ਇਹ ਭਾਤਿ ਬਖਾਨਿਯੋ ਸਿਵ ਬਚ ॥

तब इह भाति बखानियो सिव बच ॥

ਤਦ ਸ਼ਿਵ ਨੇ ਇਸ ਤਰ੍ਹਾ ਕਿਹਾ,

ਸੋ ਤੁਮ ਸਮਝਿ ਲੇਹੁ ਭੂਪਤਿ ਸਚੁ ॥੩੨॥

सो तुम समझि लेहु भूपति सचु ॥३२॥

ਹੇ ਰਾਜਨ! ਇਸ ਨੂੰ ਤੁਸੀਂ ਸਚ ਸਮਝ ਲਵੋ ॥੩੨॥

ਦੋਹਰਾ ॥

दोहरा ॥

ਦੋਹਰਾ:

ਤਾ ਤੇ ਅਤਿ ਸੁੰਦਰ ਕਰੋ ਵਾ ਤੇ ਬੈਸ ਕਿਸੋਰ ॥

ता ते अति सुँदर करो वा ते बैस किसोर ॥

ਮੈਂ ਇਸ ਨੂੰ ਪਹਿਲਾ ਨਾਲੋਂ ਸੁੰਦਰ ਅਤੇ ਜਵਾਨ ਬਣਾ ਦਿੱਤਾ ਹੈ।

ਨਾਥ ਜੀਯੋ ਸ੍ਰੀ ਸੰਭੁ ਕੀ ਕ੍ਰਿਪਾ ਦ੍ਰਿਸਟਿ ਕੀ ਕੋਰ ॥੩੩॥

नाथ जीयो स्री संभु की कृपा द्रिसटि की कोर ॥३३॥

ਸ੍ਰੀ ਸ਼ਿਵ ਦੀ ਕ੍ਰਿਪਾ ਕਟਾਖ ਨਾਲ (ਮੇਰਾ) ਪਤੀ ਜੀਵਤਿ ਹੋ ਗਿਆ ਹੈ ॥੩੩॥

ਚੌਪਈ ॥

ਚੌਪਈ ॥
ਚੌਪਈ:

ਸਭਹਿਨ ਬਚਨ ਸਤ ਕਰਿ ਜਾਨਾ ॥
सभहिन बचन सत करि जाना ॥
ਸਭ ਨੇ ਇਹ ਬਚਨ ਸਚ ਮੰਨ ਲਿਆ

ਸਿਵ ਕੋ ਸਤ ਬਚਨ ਅਨੁਮਾਨਾ ॥
सिव को सत बचन अनुमाना ॥
ਅਤੇ ਸ਼ਿਵ ਦੇ ਬਚਨ ਨੂੰ ਵੀ ਸਚ ਸਮਝ ਲਿਆ।

ਤਬ ਤੇ ਤਜਿ ਸੁੰਦਰ ਜਿਯ ਤ੍ਰਾਸਾ ॥
तब ते तजि सुँदर जिय त्रासा ॥
ਤਦ ਉਹ ਸੁੰਦਰੀ ਮਨ ਦਾ ਭੈ ਛਡ ਕੇ

ਨਿਤ ਪ੍ਰਤਿ ਤਾ ਸੌ ਕਰਤ ਬਿਲਾਸਾ ॥੩੪॥
नित प्रति ता सौ करत बिलासा ॥३४॥
ਉਸ ਨਾਲ ਨਿੱਤ ਭੋਗ ਵਿਲਾਸ ਕਰਨ ਲਗੀ ॥੩੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪਚੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੨੫॥੬੧੪੨॥ਅਫਜੂੰ॥
इति स्री चरित्र पख्याने तृया चरित्रे मंत्री भूप संबादे तीन सौ पचीस चरित्र समापतम सतु सुभम सतु ॥३२५॥६१४२॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੫ਵੇਂ ਚਰਿਤ੍ਰ ਦੀ ਸਮਾਪਤੀ ਸਭ ਸ਼ੁਭ ਹੈ ॥੩੨੫॥੬੧੪੨॥ ਚਲਦਾ॥

ਚੌਪਈ ॥
चौपई ॥
ਚੌਪਈ:

ਗਹਰਵਾਰ ਰਾਜਾ ਇਕ ਅਤਿ ਬਲ ॥
गहरवार राजा इक अति बल ॥

ਇਕ ਗਹਰਵਾਰ (ਰਾਜਪੂਤ) ਰਾਜਾ ਬਹੁਤ ਬਲਵਾਨ ਸੀ।

ਕਬੈ ਨ ਚਲਿਯਾ ਪੀਰ ਹਲਾਚਲ ॥

कबै न चलिया पीर हलाचल ॥

ਉਸ ਨੂੰ ਕਦੇ ਵੀ (ਕੋਈ) ਦੁਖ ਜਾ ਹਲਚਲ ਡਾਵਾਡੋਲ ਨਹੀਂ ਕਰ ਸਕੀ।

ਗੂੜ੍ਹ ਮਤੀ ਨਾਰੀ ਤਾ ਕੇ ਘਰ ॥

गूड़्ह मती नारी ता के घर ॥

ਉਸ ਦੇ ਘਰ ਗੂੜ੍ਹ ਮਤੀ ਨਾ ਦੀ ਇਸਤਰੀ ਸੀ।

ਕਹੀ ਨ ਪਰਤ ਪ੍ਰਭਾ ਤਾ ਕੀ ਬਰ ॥੧॥

कही न परत प्रभा ता की बर ॥१॥

ਉਸ ਦੀ ਸੁੰਦਰ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ ॥੧॥

ਤਹ ਇਕ ਹੁਤੋ ਸਾਹ ਬਡਭਾਗੀ ॥

तह इक हुतो साह बडभागी ॥

ਉਥੇ ਇਕ ਵਡਭਾਗੀ ਸ਼ਾਹ ਹੁੰਦਾ ਸੀ

ਰੂਪਵਾਨ ਗੁਨਵਾਨ ਨੁਰਾਗੀ ॥

रूपवान गुनवान नुरागी ॥

ਜੋ ਬਹੁਤ ਰੂਪਵਾਨ, ਗੁਣਵਾਨ ਅਤੇ ਸਨੇਹੀ ਸੀ।

ਸੁਕਚ ਮਤੀ ਦੁਹਿਤਾ ਤਾ ਕੇ ਘਰ ॥

सुकच मती दुहिता ता के घर ॥

ਉਸ ਦੇ ਘਰ ਸੁਕਚ ਮਤੀ ਨਾ ਦੀ ਪੁੱਤਰੀ ਸੀ।

ਪ੍ਰਗਟ ਭਈ ਜਨੁ ਕਲਾ ਕਿਰਣਿਧਰ ॥੨॥

प्रगट भई जनु कला किरणिधर ॥२॥

(ਇੰਜ ਲਗਦੀ ਸੀ) ਮਾਨੋ ਚੰਦ੍ਰਮਾ ਦੀ ਕਲਾ ਪ੍ਰਗਟ ਹੋਈ ਹੋਵੇ ॥੨॥

ਏਕ ਤਹਾ ਬੈਪਾਰੀ ਆਯੋ ॥

एक तहा बैपारी आयो ॥

ਉਥੇ (ਇਕ ਦਿਨ) ਇਕ ਵਪਾਰੀ ਆਇਆ।

ਅਮਿਤ ਦਰਬ ਨਹਿ ਜਾਤ ਗਨਾਯੋ ॥

अमित दरब नहि जात गनायो ॥

(ਉਸ ਪਾਸ) ਬੇਹਿਸਾਬ ਧਨ-ਦੌਲਤ ਸੀ, ਜਿਸ ਨੂੰ ਗਿਣਿਆ ਨਹੀਂ ਜਾ ਸਕਦਾ।

ਜਵਿਤ੍ਰ ਜਾਇਫਰ ਉਸਟੈ ਭਰੇ ॥

जवित्र जाइफर उसटै भरे ॥

(ਉਸ ਨੇ) ਜਾਵਿਤਰੀ, ਜਾਫਲ, ਲੌਂਗ, ਇਲਾਇਚੀ ਦੇ ਊਠ ਲਦੇ ਹੋਏ ਸਨ,

ਲੌਂਗ ਲਾਯਚੀ ਕਵਨ ਉਚਰੇ ॥੩॥

लौंग लायची कवन उचरे ॥३॥

(ਜਿਨ੍ਹਾ ਦਾ) ਵਰਣਨ (ਭਲਾ) ਕੌਣ ਕਰ ਸਕਦਾ ਹੈ ॥੩॥

ਉਤਰਤ ਧਾਮ ਤਵਨ ਕੇ ਭਯੋ ॥

उतरत धाम तवन के भयो ॥

ਉਹ ਉਸ ਦੇ ਘਰ ਹੀ ਉਤਰਿਆ

ਮਿਲਬੋ ਕਾਜ ਸਾਹ ਸੰਗ ਗਯੋ ॥

मिलबो काज साह संग गयो ॥

ਅਤੇ ਮਿਲਣ ਲਈ ਸ਼ਾਹ ਕੋਲ ਗਿਆ।

ਦੁਹਿਤ ਘਾਤ ਤਵਨ ਕੀ ਪਾਈ ॥

दुहित घात तवन की पाई ॥

ਸੁਕਚ ਮਤੀ ਨੇ ਉਸ ਮੌਕੇ ਨੂੰ ਤਾੜਿਆ

ਸਕਲ ਦਰਬੁ ਤਿਹ ਲਿਯੋ ਚੁਰਾਈ ॥੪॥

सकल दरबु तिह लियो चुराई ॥४॥

ਅਤੇ ਸਾਰੇ ਧਨ ਨੂੰ ਚੁਰਾ ਲਿਆ ॥੪॥

ਮਾਤ੍ਰਾ ਗ੍ਰਿਹ ਕੀ ਸਕਲ ਨਿਕਾਰਿ ॥

मात्रा गृह की सकल निकारि ॥

(ਫਿਰ) ਸਾਰੇ ਘਰ ਦੀ ਧਨ-ਦੌਲਤ ਕਢ ਕੇ

ਦਈ ਬਹੁਰਿ ਤਹ ਆਗਿ ਪ੍ਰਜਾਰ ॥

दई बहुरि तह आगि प्रजार ॥

ਮਗਰੋਂ ਘਰ ਨੂੰ ਅੱਗ ਲਗਾ ਦਿੱਤੀ।

ਰੋਵਤ ਸੁਤਾ ਪਿਤਾ ਪਹਿ ਆਈ ॥

रोवत सुता पिता पहि आई ॥

ਰੋਂਦੀ ਹੋਈ ਪੁੱਤਰੀ ਪਿਤਾ ਕੋਲ ਆਈ।

ਜਰਿਯੋ ਧਾਮ ਕਹਿ ਤਾਹਿ ਸੁਨਾਈ ॥੫॥

जरियो धाम कहि ताहि सुनाई ॥५॥

ਉਸ ਨੂੰ ਦਸਿਆ ਕਿ ਘਰ ਸੜ ਗਿਆ ਹੈ ॥੫॥

ਸੁਨ ਤ੍ਰਿਯ ਬਚਨ ਸਾਹ ਦ੍ਵੈ ਧਾਏ ॥

सुन तृय बचन साह द्वै धाए ॥

ਉਸ ਕੁੜੀ ਦੀ ਗੱਲ ਸੁਣ ਕੇ ਦੋਵੇਂ ਸ਼ਾਹ (ਉਥੋਂ ਨੂੰ) ਭਜ ਪਏ

ਘਰ ਕੋ ਮਾਲ ਨਿਕਾਸਨ ਆਏ ॥

घर को माल निकासन आए ॥

ਅਤੇ ਘਰ ਦਾ ਮਾਲ ਕੱਢਣ ਲਈ ਪਹੁੰਚੇ।

ਆਗੇ ਆਇ ਨਿਹਾਰੈ ਕਹਾ ॥

ਆਗੇ ਆਇ ਨਿਹਾਰੈ ਕਹਾ ॥

ਅਗੇ ਆ ਕੇ ਉਨ੍ਹਾ ਨੇ ਕੀ ਵੇਖਿਆ

ਨਿਰਖਾ ਢੇਰ ਭਸਮ ਕਾ ਤਹਾ ॥੬॥

निरखा ढेर भसम का तहा ॥६॥

ਕਿ ਉਥੇ (ਸਾਰਾ ਘਰ) ਸੁਆਹ ਦਾ ਢੇਰ ਬਣਿਆ ਪਿਆ ਹੈ ॥੬॥

ਬਹੁਰਿ ਸੁਤਾ ਇਮਿ ਬਚਨ ਉਚਾਰੇ ॥

बहुरि सुता इमि बचन उचारे ॥

ਫਿਰ ਪੁੱਤਰੀ ਨੇ ਇਸ ਤਰ੍ਹਾ ਕਿਹਾ,

ਯਹੈ ਪਿਤਾ ਦੁਖ ਹ੍ਰਿਦੈ ਹਮਾਰੇ ॥

यहै पिता दुख ह्रदै हमारे ॥

ਹੇ ਪਿਤਾ ਜੀ! ਮੇਰੇ ਹਿਰਦੇ ਵਿਚ ਇਹ ਦੁਖ ਹੈ।

ਆਪਨਿ ਗਏ ਕਾ ਸੋਕ ਨ ਆਵਾ ॥

आपनि गए का सोक न आवा ॥

ਮੈਨੂੰ ਆਪਣੇ (ਸਾਮਾਨ ਦੇ) ਨੁਕਸਾਨ ਦਾ ਦੁਖ ਨਹੀਂ,

ਯਾ ਕੋ ਲਗਤ ਹਮੈ ਪਛਤਾਵਾ ॥੭॥

या को लगत हमै पछतावा ॥७॥

ਪਰ ਇਨ੍ਹਾ ਦੇ (ਨੁਕਸਾਨ ਦਾ) ਮੈਨੂੰ ਬਹੁਤ ਪਛਤਾਵਾ ਹੈ ॥੭॥

ਪੁਨਿ ਸੁਤਾ ਕੌ ਅਸ ਸਾਹ ਉਚਾਰੇ ॥

पुनि सुता कौ अस साह उचारे ॥

ਫਿਰ ਪੁੱਤਰੀ ਨੂੰ ਸ਼ਾਹ ਨੇ ਇਸ ਤਰ੍ਹਾ ਕਿਹਾ

ਸੋਈ ਭਯੋ ਜੁ ਲਿਖਿਯੋ ਹਮਾਰੇ ॥

सोई भयो जु लिखियो हमारे ॥

ਕਿ ਉਹੀ ਹੋਇਆ ਹੈ ਜੋ ਸਾਡੇ ਭਾਗਾ ਵਿਚ ਲਿਖਿਆ ਹੋਇਆ ਸੀ।

ਤੁਮ ਯਾ ਕੋ ਕਛੁ ਸੋਕ ਕਰਹੁ ਜਿਨ ॥

तुम या को कछु सोक करहु जिन ॥

ਤੂੰ ਇਸ ਦਾ ਕੁਝ ਵੀ ਦੁਖ ਨਾ ਮੰਨਾ।

ਦੈ ਹੋ ਦਰਬੁ ਜਰਿਯੋ ਜਿਤਨੋ ਇਨ ॥੮॥

दै हो दरबु जरियो जितनो इन ॥८॥

(ਪ੍ਰਭੂ ਆਪ ਹੀ) ਇਨ੍ਹਾ ਨੂੰ ਸਾਰਾ ਸਾੜਿਆ ਹੋਇਆ ਧਨ ਦੇ ਦੇਵੇਗਾ ॥੮॥

ਭੇਦ ਅਭੇਵ ਨ ਕਛੁ ਜੜ ਪਾਯੋ ॥

भेद अभेव न कछु जड़ पायो ॥

ਉਸ ਮੂਰਖ ਨੇ ਭੇਦ ਅਭੇਦ ਨੂੰ ਕੁਝ ਨਾ ਸਮਝਿਆ

ਮੂੰਡ ਮੁੰਡਾਇ ਬਹੁਰਿ ਘਰ ਆਯੋ ॥

मूँड मुँडाइ बहुरि घर आयो ॥

ਅਤੇ ਠਗਿਆ ਹੋਇਆ ਫਿਰ ਘਰ ਪਰਤ ਆਇਆ।

ਕਰਮ ਰੇਖ ਅਪਨੀ ਪਹਿਚਾਨੀ ॥

करम रेख अपनी पहिचानी ॥

(ਉਸ ਨੇ) ਇਸ ਨੂੰ ਆਪਣੀ ਕਰਮ ਰੇਖਾ ਵਜੋਂ ਸਮਝਿਆ

ਤ੍ਰਿਯ ਚਰਿਤ੍ਰ ਕੀ ਰੀਤਿ ਨ ਜਾਨੀ ॥੯॥

तृय चरित्र की रीति न जानी ॥९॥

ਅਤੇ ਇਸਤਰੀ ਦੇ ਚਰਿਤ੍ਰ ਦੀ ਰੀਤ ਨੂੰ ਨਾ ਸਮਝਿਆ ॥੯॥

ਸਾਹੁ ਸੁਤਾ ਇਹ ਛਲ ਧਨ ਹਰਾ ॥

साहु सुता इह छल धन हरा ॥

ਸ਼ਾਹ ਦੀ ਪੁੱਤਰੀ ਨੇ ਇਸ ਤਰ੍ਹਾ ਦੇ ਛਲ ਨਾਲ ਧਨ ਹਰ ਲਿਆ।

ਭੇਦ ਨ ਤਾ ਕੇ ਪਿਤੈ ਬਿਚਰਾ ॥

भेद न ता के पितै बिचरा ॥

ਇਸ ਭੇਦ ਨੂੰ ਉਸ ਦਾ ਪਿਤਾ ਵੀ ਨਾ ਸਮਝ ਸਕਿਆ।

ਸ੍ਯਾਨਾ ਹੁਤੋ ਭੇਦ ਨਹਿ ਪਾਯੋ ॥

स्याना हुतो भेद नहि पायो ॥

ਸਿਆਣਾ ਹੋਣ ਤੇ ਵੀ ਭੇਦ ਨਹੀਂ ਸਮਝ ਸਕਿਆ

ਬਿਨੁ ਲਾਗੇ ਜਲ ਮੂੰਡ ਮੁੰਡਾਯੋ ॥੧੦॥

बिनु लागे जल मूँड मुँडायो ॥१०॥

ਅਤੇ ਬਿਨਾ ਪਾਣੀ ਲਗਾਏ ਸਿਰ ਮੁੰਨਵਾ ਲਿਆ (ਅਰਥਾਤ ਬੁਰੀ ਤਰ੍ਹਾ ਠਗਿਆ ਗਿਆ) ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛਬੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੨੬॥੬੧੫੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ छबीस चरित्र समापतम सतु सुभम सतु ॥३२६॥६१५२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੨੬॥੬੧੫੨॥ ਚਲਦਾ॥

ਚੌਪਈ ॥

चौपई ॥

ਚੌਪਈ:

ਅਚਲਾਵਤੀ ਨਗਰ ਇਕ ਸੋਹੈ ॥

अचलावती नगर इक सोहै ॥

ਅਚਲਾਵਤੀ ਨਾ ਦਾ ਇਕ ਨਗਰ ਸੀ।

ਅਚਲ ਸੈਨ ਰਾਜਾ ਤਹ ਕੋਹੈ ॥

अचल सैन राजा तह कोहै ॥

ਉਥੋਂ ਦਾ ਰਾਜਾ ਅਚਲ ਸੈਨ ਸੀ।

ਅਚਲ ਦੇਇ ਤਾ ਕੇ ਘਰ ਰਾਨੀ ॥

अचल देइ ता के घर रानी ॥

ਅਚਲ ਦੇਈ ਨਾ ਦੀ ਉਸ ਦੇ ਘਰ ਰਾਣੀ ਸੀ।

ਸੁੰਦਰਿ ਭਵਨ ਚਤ੍ਰਦਸ ਜਾਨੀ ॥੧॥

सुँदरि भवन चत्रदस जानी ॥१॥

ਉਹ ਚੌਦਾ ਲੋਕਾ ਵਿਚ ਸੁੰਦਰ ਸਮਝੀ ਜਾਦੀ ਸੀ ॥੧॥

ਅਚਲ ਮਤੀ ਦੂਸਰ ਤਿਹ ਦਾਰਾ ॥

अचल मती दूसर तिह दारा ॥

ਅਚਲ ਮਤੀ ਉਸ ਦੀ ਦੂਜੀ ਰਾਣੀ ਸੀ।

ਤਾ ਤੇ ਸੁੰਦਰਿ ਹੁਤੀ ਅਪਾਰਾ ॥

ता ते सुँदरि हुती अपारा ॥

ਜੋ ਉਸ (ਪਹਿਲੀ) ਨਾਲੋਂ ਅਧਿਕ ਸੁੰਦਰ ਸੀ।

ਤਾ ਸੌ ਨ੍ਰਿਪ ਕੋ ਨੇਹ ਅਪਾਰਾ ॥

ता सौ नृप को नेह अपारा ॥

ਉਸ ਨਾਲ ਰਾਜੇ ਨੂੰ ਬਹੁਤ ਅਧਿਕ ਪ੍ਰੇਮ ਸੀ।

ਜਾਨਤ ਊਚ ਨੀਚ ਤਿਹ ਪਜ਼ਾਰਾ ॥੨॥

जानत ऊच नीच तिह प्यारा ॥२॥

ਉਨ੍ਹਾ ਦੇ ਪ੍ਰੇਮ ਨੂੰ ਅਮੀਰ ਗ਼ਰੀਬ ਸਭ ਸਮਝਦੇ ਸਨ ॥੨॥

ਦੁਤਿਯ ਨਾਰਿ ਅਸ ਚਰਿਤ ਬਿਚਾਰਿਯੋ ॥

दुतिय नारि अस चरित बिचारियो ॥

ਦੂਜੀ (ਭਾਵ ਪਹਿਲੇ ਵਾਲੀ) ਰਾਣੀ ਨੇ ਇਹ ਚਰਿਤ੍ਰ ਕਰਨਾ ਵਿਚਾਰਿਆ

ਏਕ ਨਾਰਿ ਕੇ ਸਾਥ ਸਿਖਾਰਿਯੋ ॥

एक नारि के साथ सिखारियो ॥

ਅਤੇ ਇਕ ਇਸਤਰੀ ਨੂੰ ਮਿਲ ਕੇ ਸਿਖਾਇਆ।

ਤਾ ਕੋ ਭਰਿਯੋ ਦਰਬ ਸੌ ਧਾਮਾ ॥

ता को भरियो दरब सौ धामा ॥

ਉਸ ਦਾ ਘਰ ਧਨ ਨਾਲ ਭਰ ਦਿੱਤਾ।

ਜਾਨਤ ਅਵਰ ਨ ਦੂਜੀ ਬਾਮਾ ॥੩॥

जानत अवर न दूजी बामा ॥३॥

ਇਸ ਦਾ ਦੂਜੀ ਰਾਣੀ ਨੂੰ ਪਤਾ ਨਾ ਲਗਿਆ ॥੩॥

ਜਬ ਸਭ ਅਰਧ ਰਾਤ੍ਰਿ ਸ੍ਵੈ ਜਾਹਿ ॥

जब सभ अरध रातृ स्वै जाहि ॥

(ਰਾਣੀ ਨੇ ਉਸ ਇਸਤਰੀ ਨੂੰ ਸਿਖਾਇਆ) ਜਦ ਅੱਧੀ ਰਾਤ ਵੇਲੇ ਸਾਰੇ ਸੌਂ ਜਾਣ

ਜਾਗਤ ਰਹੈ ਏਕ ਜਨ ਨਾਹਿ ॥

जागत रहै एक जन नाहि ॥

ਅਤੇ ਇਕ ਵਿਅਕਤੀ ਵੀ ਜਾਗਦਾ ਹੋਇਆ ਨਾ ਰਹੇ।

ਦੀਪ ਜਰਿਯੋ ਧੌਲਰ ਜਬ ਲਹਿਯਹੁ ॥

दीप जरियो धौलर जब लहियहु ॥

ਜਦ ਮਹੱਲ ਉਤੇ ਦੀਵਾ ਬਲਦਾ ਹੋਇਆ ਵੇਖੇਂ

ਤਬ ਤੁਮ ਅਸ ਰਾਜਾ ਸੌ ਕਹਿਯਹੁ ॥੪॥

तब तुम अस राजा सौ कहियहु ॥४॥

ਤਾ ਰਾਜੇ ਕੋਲ ਇਸ ਤਰ੍ਹਾ ਕਹੀਂ ॥੪॥

ਮਾਯਾ ਗਡੀ ਮੋਹਿ ਨ੍ਰਿਪ ਜਾਨੋ ॥

माया गडी मोहि नृप जानो ॥

ਹੇ ਰਾਜਨ! ਤੁਸੀਂ ਮੈਨੂੰ (ਧਰਤੀ ਵਿਚ) ਗਡੀ ਹੋਈ ਮਾਇਆ ਸਮਝੋ।

ਏਕ ਬਾਤ ਮੈ ਤੁਮੈ ਬਖਾਨੋ ॥

एक बात मै तुमै बखानो ॥

ਇਕ ਗੱਲ ਮੈਂ ਤੁਹਾਨੂੰ ਕਹਾ

ਅਛਲਾ ਦੇ ਤ੍ਰਿਯ ਕੌ ਬਲਿ ਦੈ ਕੈ ॥

अछला दे तृय कौ बलि दै कै ॥

ਕਿ ਅਚਲਾ ਦੇਈ ਇਸਤਰੀ ਦੀ ਬਲੀ ਦੇ ਕੇ

ਗ੍ਰਿਹ ਲੈ ਜਾਹਿ ਕਾਢਿ ਮੁਹਿ ਲੈ ਕੈ ॥੫॥

गृह लै जाहि काढि मुहि लै कै ॥५॥

ਅਤੇ ਮੈਨੂੰ (ਦਬੇ ਹੋਏ ਧਨ ਨੂੰ) ਕਢ ਕੇ ਘਰ ਲੈ ਜਾਓ ॥੫॥

ਅਛਲਾ ਦੇ ਜਬ ਹੀ ਸੁਨਿ ਪਾਯੋ ॥

अछला दे जब ही सुनि पायो ॥

ਅਛਲਾ ਦੇਈ ਨੇ ਜਦ ਇਹ ਸੁਣਿਆ,

ਉਲਟਿ ਭੇਦ ਤਿਹ ਤ੍ਰਿਯਹਿ ਸਿਖਾਯੋ ॥

उलटि भेद तिह तृयहि सिखायो ॥

ਤਾ ਉਸ ਇਸਤਰੀ (ਨੂੰ ਬੁਲਾ ਕੇ) ਉਲਟੀ ਗੱਲ ਸਮਝਾ ਦਿੱਤੀ।

ਏਕ ਬਾਤ ਮਾਗੇ ਮੁਹਿ ਦੇਹੁ ॥

एक बात मागे मुहि देहु ॥

ਇਕ ਬਚਨ ਮੰਗਦੀ ਹਾ, ਮੈਨੂੰ ਦੇ।

ਨ੍ਰਿਪ ਪਹਿ ਨਾਮ ਤਿਸੀ ਕਾ ਲੇਹੁ ॥੬॥

नृप पहि नाम तिसी का लेहु ॥६॥

ਰਾਜੇ ਕੋਲ (ਮੇਰੀ ਥਾ ਤੇ) ਉਸ ਦਾ ਨਾ ਲੈ ॥੬॥

ਪ੍ਰਥਮੈ ਅਧਿਕ ਦਰਬੁ ਤਿਹ ਦਿਯਾ ॥

प्रथमै अधिक दरबु तिह दिया ॥

ਪਹਿਲੀ (ਰਾਣੀ ਨੇ) ਉਸ ਨੂੰ ਬਹੁਤ ਧਨ ਦਿੱਤਾ ਸੀ,

ਦੁਗਨੋ ਦਰਬ ਦੇਨ ਤਿਹ ਕਿਯਾ ॥

दुगनो दरब देन तिह किया ॥

ਪਰ ਇਸ ਨੇ ਦੁਗਣਾ ਧਨ ਦੇਣਾ ਕੀਤਾ।

ਤਿਨ ਸਹੇਟ ਉਤ ਦੀਪ ਜਗਾਯੋ ॥

तिन सहेट उत दीप जगायो ॥

ਉਸ ਨੇ ਮਿਥੇ ਹੋਏ ਸਥਾਨ ਉਤੇ ਦੀਵਾ ਜਗਾਇਆ

ਇਤਿ ਇਸਤ੍ਰੀ ਇਮਿ ਭਾਖਿ ਸੁਨਾਯੋ ॥੭॥

इति इसत्री इमि भाखि सुनायो ॥७॥

ਅਤੇ ਇਧਰ ਇਸਤਰੀ ਨੇ ਉੱਚੀ ਆਵਾਜ਼ ਵਿਚ ਕਿਹਾ ॥੭॥

ਹੇ ਨ੍ਰਿਪ ਮੁਹਿ ਮਾਯਾ ਤੁਮ ਜਾਨੋ ॥

हे नृप मुहि माया तुम जानो ॥

ਹੇ ਰਾਜਨ! ਤੁਸੀਂ ਮੈਨੂੰ ਮਾਇਆ ਜਾਣੋ।

ਬਿਕਟ ਕੇਤੁ ਕੀ ਗਡੀ ਪਛਾਨੋ ॥

बिकट केतु की गडी पछानो ॥

ਬਿਕਟ ਕੇਤੁ (ਰਾਜੇ) ਦੀ ਦਬੀ ਹੋਈ ਸਮਝੋ।

ਅਪਨੀ ਇਸਤ੍ਰੀ ਕਹ ਬਲਿ ਦੈ ਕੈ ॥

अपनी इसत्री कह बलि दै कै ॥

ਆਪਣੀ ਇਸਤਰੀ ਦੀ ਬਲੀ ਦੇ ਕੇ

ਯਾ ਤੇ ਭਖਹੁ ਕਾਢਿ ਧਨ ਲੈ ਕੈ ॥੮॥

या ते भखहु काढि धन लै कै ॥८॥

ਅਤੇ ਇਥੋਂ ਧਨ ਕਢ ਕੇ ਲੈ ਜਾਓ ਅਤੇ ਵਰਤੋ ॥੮॥

ਰਾਨੀ ਸਾਥ ਜਹਾ ਨ੍ਰਿਪ ਸੋਯੋ ॥

रानी साथ जहा नृप सोयो ॥

ਰਾਣੀ ਨਾਲ ਜਿਥੇ ਰਾਜਾ ਸੁਤਾ ਪਿਆ ਸੀ,

ਅਰਧਿਕ ਰਾਤ੍ਰਿ ਬਚਨ ਤਹ ਹੋਯੋ ॥

अरधिक रातृ बचन तह होयो ॥

ਉਥੇ ਅੱਧੀ ਰਾਤ ਨੂੰ ਇਕ ਆਵਾਜ਼ ਹੋਈ।

ਮੁਹਿ ਮਾਯਾ ਕੌ ਘਰ ਹੀ ਰਾਖਹੁ ॥

मुहि माया कौ घर ही राखहु ॥

ਮੈਨੂੰ ਮਾਇਆ ਨੂੰ ਆਪਣੇ ਘਰ ਵਿਚ ਹੀ ਰਖੋ

ਇਸਤ੍ਰੀ ਦੈ ਅਪਨੀ ਬਲਿ ਭਾਖਹੁ ॥੯॥

इसत्री दै अपनी बलि भाखहु ॥९॥

ਅਤੇ ਆਪਣੀ ਇਸਤਰੀ ਦੀ ਬਲੀ ਦੇ ਕੇ (ਮੈਨੂੰ) ਵਰਤੋ ॥੯॥

ਜਿਨ ਇਸਤ੍ਰੀ ਇਹ ਚਰਿਤ ਬਨਾਯੋ ॥

जिन इसत्री इह चरित बनायो ॥

ਜਿਸ ਇਸਤਰੀ (ਰਾਣੀ) ਨੇ ਇਹ ਚਰਿਤ੍ਰ ਰਚਿਆ ਸੀ,

ਤਾ ਹੀ ਕੋ ਨ੍ਰਿਪ ਨਾਮ ਸੁਨਾਯੋ ॥

ता ही को नृप नाम सुनायो ॥

ਰਾਜੇ ਨੂੰ ਉਸੇ ਦਾ ਨਾ ਕਹਿ ਸੁਣਾਇਆ।

ਰਾਜਾ ਲੋਭ ਦਰਬ ਕੇ ਮਾਰੇ ॥

राजा लोभ दरब के मारे ॥
ਰਾਜੇ ਨੇ ਧਨ ਦੇ ਲਾਲਚ ਵਿਚ,

ਤਿਸੀ ਨਾਰਿ ਕਹ ਬਲਿ ਦੈ ਡਾਰੇ ॥੧੦॥
तिसी नारि कह बलि दै डारे ॥१०॥
ਉਸ ਇਸਤਰੀ ਦੀ ਬਲੀ ਦੇ ਦਿੱਤੀ ॥੧੦॥

ਜਿਨਹੁ ਨਾਰਿ ਕੌਂ ਮਤੋ ਸਿਖਾਯੋ ॥
जिनहु नारि कौ मतो सिखायो ॥
ਜਿਸ ਨੇ ਇਸਤਰੀ (ਦਾਸੀ) ਨੂੰ ਭੇਦ ਸਿਖਾਇਆ ਸੀ,

ਪਲਟਿ ਕਾਮ ਤਾਹੀ ਕੇ ਆਯੋ ॥
पलटि काम ताही के आयो ॥
ਉਹ ਚਰਿਤ੍ਰ ਪਲਟ ਕੇ ਉਸ ਦੇ ਹੀ ਕੰਮ ਆਇਆ।

ਉਨ ਤ੍ਰਿਯ ਦਰਬ ਤਾਹਿ ਬਹੁ ਦ੍ਰਯਾਇ ॥
उन तृय दरब ताहि बहु द्रयाइ ॥
ਉਸ ਇਸਤਰੀ ਨੇ ਉਸ (ਦਾਸੀ) ਨੂੰ ਬਹੁਤ ਧਨ ਦਿੱਤਾ

ਨਾਰਿ ਤਿਸੀ ਕੌਂ ਹਨੵੌ ਬਨਾਇ ॥੧੧॥
नारि तिसी कौ हन्यौ बनाइ ॥११॥
ਪਰ ਉਸ ਇਸਤਰੀ ਨੇ ਉਸੇ ਨੂੰ ਮਾਰ ਦਿੱਤਾ ॥੧੧॥

ਬੁਰੀ ਬਾਤ ਜੋ ਕੋਈ ਬਨਾਵੈ ॥
बुरी बात जो कोई बनावै ॥
ਜੇ ਕੋਈ ਮਾੜਾ ਕੰਮ ਕਰਦਾ ਹੈ,

ਉਲਟਿ ਕਾਮ ਤਾਹੀ ਕੇ ਆਵੈ ॥
उलटि काम ताही के आवै ॥

ਉਹ ਉਲਟਾ ਉਸੇ ਦੇ ਸਿਰ ਪੈਂਦਾ ਹੈ।

ਜੈਸਾ ਕਿਯੋ ਤੈਸ ਫਲ ਪਾਯੋ ॥
जैसा कियो तैस फल पायो ॥
ਜਿਹੋ ਜਿਹਾ (ਉਸ ਰਾਣੀ ਨੇ) ਕੀਤਾ ਸੀ, ਉਹੋ ਜਿਹਾ ਫਲ ਪਾ ਲਿਆ।

ਤਾਹਿ ਹਨਤ ਥੀ ਆਪੁ ਹਨਾਯੋ ॥੧੨॥
ताहि हनत थी आपु हनायो ॥१२॥
ਉਸ (ਦੂਜੀ ਰਾਣੀ) ਨੂੰ ਮਾਰਨਾ ਚਾਹੁੰਦੀ ਸੀ, ਪਰ ਆਪ ਹੀ ਮਾਰੀ ਗਈ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਤਾਈਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੨੭॥੬੧੬੪॥ਅਫਜੂੰ॥
इति स्री चरित्र पख्याने तृया चरित्रे मंत्री भूप संबादे तीन सौ सताईस चरित्र समापतम सतु सुभम सतु ॥३२७॥६१६४॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੨੭॥੬੧੬੪॥ ਚਲਦਾ॥

ਚੌਪਈ ॥
चौपई ॥
ਚੌਪਈ:

ਥੰਭਕਰਨ ਇਕ ਥੰਭ੍ਰ ਦੇਸ ਨ੍ਰਿਪ ॥
थंभकरन इक थंभ्र देस नृप ॥
ਥੰਭ੍ਰ ਦੇਸ਼ ਦਾ ਇਕ ਥੰਭਕਰਨ ਨਾ ਦਾ ਰਾਜਾ ਸੀ।

ਸਿਖ੍ਯ ਸਾਧੁ ਕੋ ਦੁਸਟਨ ਕੋ ਰਿਪੁ ॥
सिख्य साधु को दुसटन को रिपु ॥
(ਉਹ) ਸਾਧਾ ਦਾ ਸੇਵਕ ਅਤੇ ਦੁਸ਼ਟਾ ਦਾ ਵੈਰੀ ਸੀ।

ਤਾ ਕੇ ਸ੍ਵਾਨ ਏਕ ਥੋ ਆਛਾ ॥
ता के स्वान एक थो आछा ॥
ਉਸ ਦੇ ਘਰ ਇਕ ਬਹੁਤ ਵਧੀਆ ਕੁੱਤਾ ਸੀ।

ਸੁੰਦਰ ਘਨੋ ਸਿੰਘ ਸੋ ਕਾਛਾ ॥੧॥

सुँदर घनो सिंघ सो काछा ॥१॥

ਉਹ ਬਹੁਤ ਸੁੰਦਰ ਸੀ ਅਤੇ ਸ਼ੇਰ ਵਰਗੀ ਉਸ ਦੀ ਡੀਲ ਡੌਲ ਸੀ ॥੧॥

ਇਕ ਦਿਨ ਧਾਮ ਨ੍ਰਿਪਤਿ ਕੇ ਆਯੋ ॥

इक दिन धाम नृपति के आयो ॥

ਇਕ ਦਿਨ (ਉਹ ਕੁੱਤਾ) ਰਾਜੇ ਦੇ ਘਰ ਆਇਆ।

ਪਾਹਨ ਹਨਿ ਤਿਹ ਤਾਹਿ ਹਟਾਯੋ ॥

पाहन हनि तिह ताहि हटायो ॥

(ਰਾਜੇ ਨੇ) ਉਸ ਨੂੰ ਵੱਟੇ ਮਾਰ ਕੇ ਹਟਾ ਦਿੱਤਾ।

ਤ੍ਰਿਯ ਕੀ ਹੁਤੀ ਸ੍ਵਾਨ ਸੌ ਪ੍ਰੀਤਾ ॥

तृय की हुती स्वान सौ प्रीता ॥

ਰਾਣੀ ਦੀ ਕੁੱਤੇ ਨਾਲ ਬਹੁਤ ਪ੍ਰੀਤ ਸੀ।

ਪਾਹਨ ਲਗੇ ਭਯੋ ਦੁਖ ਚੀਤਾ ॥੨॥

पाहन लगे भयो दुख चीता ॥२॥

(ਉਸ ਨੂੰ) ਵੱਟੇ ਲਗਣ ਕਰ ਕੇ (ਰਾਣੀ ਦਾ) ਚਿਤ ਦੁਖੀ ਹੋਇਆ ॥੨॥

ਪਾਹਨ ਲਗੇ ਸ੍ਵਾਨ ਮਰਿ ਗਯੋ ॥

पाहन लगे स्वान मरि गयो ॥

ਵੱਟੇ ਲਗਣ ਨਾਲ ਕੁੱਤਾ ਮਰ ਗਿਆ।

ਰਾਨੀ ਦੋਸ ਨ੍ਰਿਪਤਿ ਕਹ ਦਯੋ ॥

रानी दोस नृपति कह दयो ॥

ਰਾਣੀ ਨੇ ਇਸ ਦਾ ਦੋਸ਼ ਰਾਜੇ ਨੂੰ ਦਿੱਤਾ।

ਮਰਿਯੋ ਸ੍ਵਾਨ ਭਯੋ ਕਹਾ ਉਚਾਰਾ ॥

मरियो स्वान भयो कहा उचारा ॥

(ਰਾਜੇ ਨੇ) ਕਿਹਾ, ਕੀ ਹੋਇਆ ਜੇ ਕੁੱਤਾ ਮਰ ਗਿਆ ਹੈ।

ਐਸੇ ਹਮਰੇ ਪਰੈ ਹਜਾਰਾ ॥੩॥

ऐसे हमरे परै हजारा ॥३॥

ਇਹੋ ਜਿਹੇ (ਕੁੱਤੇ) ਸਾਡੇ ਕੋਲ ਹਜ਼ਾਰਾ ਪਏ ਹਨ ॥੩॥

ਅਬ ਤੈ ਯਾ ਕੌ ਪੀਰ ਪਛਾਨਾ ॥

अब तै या कौ पीर पछाना ॥

ਹੁਣ ਤੂੰ ਇਸੇ ਨੂੰ ਪੀਰ ਸਮਝ ਲਿਆ ਹੈ

ਤਾ ਕੋ ਭਾਤਿ ਪੂਜਿ ਹੈ ਨਾਨਾ ॥

ता को भाति पूजि है नाना ॥

ਅਤੇ ਇਸ ਦੀ ਕਈ ਤਰ੍ਹਾ ਨਾਲ ਪੂਜਾ ਕਰੇਂਗੀ।

ਕਹਿਯੋ ਸਹੀ ਤਬ ਯਾਹਿ ਪੁਜਾਊ ॥

कहियो सही तब याहि पुजाऊ ॥

(ਰਾਣੀ ਨੇ ਕਿਹਾ) (ਤੁਸੀਂ) ਸਹੀ ਕਿਹਾ ਹੈ, ਤਦ (ਮੈਂ) ਇਸੇ ਨੂੰ ਪੂਜਵਾਵਾਗੀ

ਭਲੇ ਭਲੇ ਤੇ ਨੀਰ ਭਰਾਊ ॥੪॥

भले भले ते नीर भराऊ ॥४॥

ਅਤੇ ਚੰਗੇ ਚੰਗੇ ਤੋਂ ਪਾਣੀ ਭਰਵਾਵਾਗੀ ॥੪॥

ਕੁਤਬ ਸਾਹ ਰਾਖਾ ਤਿਹ ਨਾਮਾ ॥

कुतब साह राखा तिह नामा ॥

ਰਾਣੀ ਨੇ ਉਸ ਦਾ ਨਾ ਕੁਤਬ ਸ਼ਾਹ ਰਖ ਦਿੱਤਾ

ਤਹੀ ਖੋਦਿ ਭੂਅ ਗਾਡਿਯੋ ਬਾਮਾ ॥

तही खोदि भूअ गाडियो बामा ॥
ਅਤੇ ਧਰਤੀ ਪੁਟ ਕੇ ਉਥੇ ਹੀ ਦਬ ਦਿੱਤਾ।

ਤਾ ਕੀ ਗੋਰ ਬਣਾਈ ਐਸੀ ॥
ता की गोर बणाई ऐसी ॥
ਉਸ ਦੀ ਅਜਿਹੀ ਕਬਰ ਬਣਾਈ,

ਕਿਸੀ ਪੀਰ ਕੀ ਹੋਇ ਨ ਜੈਸੀ ॥੫॥
किसी पीर की होइ न जैसी ॥५॥
ਜਿਸ ਵਰਗੀ ਕਿਸੇ ਪੀਰ ਦੀ ਵੀ ਨਾ ਹੋਵੇ ॥੫॥

ਇਕ ਦਿਨ ਆਪੁ ਤਹਾ ਤ੍ਰਿਯ ਗਈ ॥
इक दिन आपु तहा तृय गई ॥
ਇਕ ਦਿਨ ਰਾਣੀ ਆਪ ਉਥੇ ਗਈ

ਸਿਰਨੀ ਕਛੂ ਚੜਾਵਤ ਭਈ ॥
सिरनी कछू चड़ावत भई ॥
ਅਤੇ ਕੁਝ ਸ਼ੀਰਨੀ (ਮਿਠਿਆਈ) ਚੜ੍ਹਾਈ।

ਮੰਨਤਿ ਮੋਰਿ ਕਹੀ ਬਰ ਆਈ ॥
मंनति मोरि कही बर आई ॥
ਕਹਿਣ ਲਗੀ, (ਮੈਨੂੰ) ਮਿਹਰਬਾਨ ਪੀਰ ਨੇ

ਸੁਪਨਾ ਦਿਯੋ ਪੀਰ ਸੁਖਦਾਈ ॥੬॥
सुपना दियो पीर सुखदाई ॥६॥
ਸੁਪਨੇ ਵਿਚ (ਦਰਸ਼ਨ) ਦੇ ਕੇ ਮੇਰੀ ਮੰਨਤ ਪੂਰੀ ਕਰ ਦਿੱਤੀ ਹੈ ॥੬॥

ਮੋਹਿ ਸੋਵਤੇ ਪੀਰ ਜਗਾਯੋ ॥
मोहि सोवते पीर जगायो ॥

ਮੈਨੂੰ ਸੁੱਤੀ ਹੋਈ ਨੂੰ ਪੀਰ ਨੇ ਜਗਾਇਆ

ਆਪੁ ਆਪਨੀ ਕਬੁਰ ਬਤਾਯੋ ॥

आपु आपनी कबुर बतायो ॥

ਅਤੇ ਖ਼ੁਦ ਆਪਣੀ ਕਬਰ ਵਿਖਾਈ।

ਤਾ ਤੇ ਮੈ ਇਹ ਠੌਰ ਪਛਾਨੀ ॥

ता ते मै इह ठौर पछानी ॥

ਜਦ ਮੇਰੀ ਮਨਸ਼ਾ ਪੂਰੀ ਹੋ ਗਈ,

ਜਬ ਹਮਰੀ ਮਨਸਾ ਬਰ ਆਨੀ ॥੭॥

जब हमरी मनसा बर आनी ॥७॥

ਤਦ ਆ ਕੇ ਮੈਂ ਇਹ ਸਥਾਨ ਪਛਾਣ ਲਿਆ ॥੭॥

ਇਹ ਬਿਧਿ ਜਬ ਪੁਰ ਮੈ ਸੁਨਿ ਪਾਯੋ ॥

इह बिधि जब पुर मै सुनि पायो ॥

ਇਸ ਤਰ੍ਹਾ ਜਦ ਨਗਰ ਵਾਸੀਆਂ ਨੇ ਸੁਣਿਆ,

ਜ਼੍ਯਾਰਤਿ ਸਕਲ ਲੋਗ ਮਿਲਿ ਆਯੋ ॥

ज़्यारति सकल लोग मिलि आयो ॥

ਤਾ ਉਸ ਦੇ ਜ਼ਿਆਰਤ (ਦਰਸ਼ਨ) ਕਰਨ ਲਈ ਸਾਰੇ ਲੋਕ ਆ ਗਏ।

ਭਾਤਿ ਭਾਤਿ ਸੀਰਨੀ ਚੜਾਵੈ ॥

भाति भाति सीरनी चड़ावै ॥

ਭਾਤ ਭਾਤ ਦੀਆਂ ਮਿਠਿਆਈਆਂ ਚੜ੍ਹਾਉਂਦੇ

ਚੁੰਬਿ ਕਬੁਰ ਕੂਕਰ ਕੀ ਜਾਵੈ ॥੮॥

चूँबि कबुर कूकर की जावै ॥८॥

ਅਤੇ ਕੁੱਤੇ ਦੀ ਕਬਰ ਨੂੰ ਚੁੰਮ ਕੇ ਜਾਦੇ ॥੮॥

ਕਾਜੀ ਸੇਖ ਸੈਯਦ ਤਹ ਆਵੈ ॥

काजी सेख सैयद तह आवै ॥

ਉਥੇ ਕਾਜ਼ੀ, ਸ਼ੇਖ, ਸੈਯਦ ਆਦਿ ਆਉਂਦੇ

ਪੜਿ ਫਾਤਯਾ ਸੀਰਨੀ ਬਟਾਵੈ ॥

पड़ि फातया सीरनी बटावै ॥

ਅਤੇ ਫਾਤਿਆ (ਕਲਮਾ) ਪੜ੍ਹ ਕੇ ਸ਼ੀਰਨੀ ਵੰਡਦੇ।

ਧੂਰਿ ਸਮਸ ਝਾਰੂਅਨ ਉਡਾਹੀ ॥

धूरि समस झारूअन उडाही ॥

ਦਾੜ੍ਹੀਆਂ ਨੂੰ ਝਾੜੂ ਵਜੋਂ ਵਰਤ ਕੇ ਧੂੜ ਉਡਾਉਂਦੇ

ਚੂੰਮਿ ਕਬੁਰ ਕੂਕਰ ਕੀ ਜਾਹੀ ॥੯॥

चूँमि कबुर कूकर की जाही ॥९॥

ਅਤੇ ਕੁੱਤੇ ਦੀ ਕਬਰ ਨੂੰ ਚੁੰਮ ਕੇ ਜਾਂਦੇ ॥੯॥

ਦੋਹਰਾ ॥

दोहरा ॥

ਦੋਹਰਾ:

ਇਹ ਛਲ ਅਪਨੈ ਸ੍ਵਾਨ ਕੋ ਚਰਿਤ ਦਿਖਾਯੋ ਬਾਮ ॥

इह छल अपनै स्वान को चरित दिखायो बाम ॥

ਇਸ ਤਰ੍ਹਾ ਦਾ ਚਰਿਤ੍ਰ ਇਸਤਰੀ ਨੇ ਆਪਣੇ ਕੁੱਤੇ ਲਈ ਕੀਤਾ।

ਅਬ ਲਗਿ ਕਹ ਜ੍ਯਾਰਤਿ ਕਰੈ ਸਾਹੁ ਕੁਤਬ ਦੀ ਨਾਮ ॥੧੦॥

अब लगि कह ज्यारति करै साहु कुतब दी नाम ॥१०॥

ਹੁਣ ਤਕ ਉਥੇ ਲੋਕੀਂ ਕੁਤਬ ਸ਼ਾਹ ਦੇ ਨਾ ਦੀ ਯਾਤ੍ਰਾ ਕਰਦੇ ਹਨ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਾਈਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੨੮॥੬੧੭੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ अठाईस चरित्र समापतम सतु सुभम सतु ॥३२८॥६१७४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੨੮॥੬੧੭੪॥ ਚਲਦਾ॥

ਚੌਪਈ ॥

चौपई ॥

ਚੌਪਈ:

ਬਿਜਿਯਾਵਤੀ ਨਗਰ ਇਕ ਸੋਹੈ ॥

बिजियावती नगर इक सोहै ॥

ਬਿਜਿਯਾਵਤੀ ਨਾ ਦਾ ਇਕ ਨਗਰ ਹੁੰਦਾ ਸੀ।

ਬ੍ਰਿਭ੍ਰਮ ਸੈਨ ਨ੍ਰਿਪਤਿ ਤਹ ਕੋਹੈ ॥

बृभ्रम सैन नृपति तह कोहै ॥

ਉਥੋਂ ਦਾ ਰਾਜਾ ਬ੍ਰਿਭ੍ਰਮ ਸੈਨ ਸੀ।

ਬ੍ਯਾਘ੍ਰ ਮਤੀ ਤਾ ਕੇ ਘਰ ਦਾਰਾ ॥

ब्याघ्र मती ता के घर दारा ॥

ਬਿਆਘ੍ਰ ਮਤੀ ਨਾ ਦੇ ਉਸ ਘਰ ਦੇ ਘਰ ਰਾਣੀ ਸੀ।

ਚੰਦ੍ਰ ਲਯੋ ਤਾ ਤੇ ਉਜਿਯਾਰਾ ॥੧॥

चंद्र लयो ता ते उजियारा ॥१॥

(ਇਤਨੀ ਸੁੰਦਰ ਸੀ) ਮਾਨੋ ਚੰਦ੍ਰਮਾ ਨੇ ਉਸ ਤੋਂ ਪ੍ਰਕਾਸ਼ ਲਿਆ ਹੋਵੇ ॥੧॥

ਤਿਹ ਠਾ ਹੁਤੀ ਏਕ ਪਨਿਹਾਰੀ ॥

तिह ठा हुती एक पनिहारी ॥

ਉਥੇ ਇਕ ਪਨਿਹਾਰੀ (ਝੀਊਰੀ) ਹੁੰਦੀ ਸੀ

ਨ੍ਰਿਪ ਕੇ ਬਾਰ ਭਰਤ ਥੀ ਦ੍ਵਾਰੀ ॥

नृप के बार भरत थी द्वारी ॥
ਜੋ ਰਾਜੇ ਦੇ ਦੁਆਰ ਤੇ ਪਾਣੀ ਭਰਦੀ ਹੁੰਦੀ ਸੀ।

ਤਿਹ ਕੰਚਨ ਕੇ ਭੂਖਨ ਲਹਿ ਕੈ ॥
तिह कंचन के भूखन लहि कै ॥
ਉਸ ਨੇ (ਇਕ ਦਿਨ) ਸੋਨੇ ਦੇ ਗਹਿਣੇ ਵੇਖੇ,

ਡਾਰਿ ਦਏ ਘਟ ਮੌ ਕਰ ਗਹਿ ਕੈ ॥੨॥
डारि दए घट मौ कर गहि कै ॥२॥
ਤਾ ਹੱਥ ਨਾਲ ਚੁਕ ਕੇ ਘੜੇ ਵਿਚ ਪਾ ਲਏ ॥੨॥

ਊਪਰ ਜਲ ਤਾ ਕੇ ਤਰ ਭੂਖਨ ॥
ऊपर जल ता के तर भूखन ॥
ਉਪਰ ਜਲ ਸੀ ਅਤੇ ਉਸ ਦੇ ਹੇਠਾ ਗਹਿਣੇ ਸਨ।

ਕਿਨੂੰ ਨ ਨਰ ਸਮਝ੍ਯੋ ਤਿਹ ਦੂਖਨ ॥
किनूँ न नर समझ्यो तिह दूखन ॥
ਪਰ ਕੋਈ ਵਿਅਕਤੀ ਵੀ (ਚੋਰੀ ਦੇ) ਇਸ ਦੋਸ਼ ਨੂੰ ਨਾ ਸਮਝ ਸਕਿਆ।

ਬਹੁ ਪੁਰਖਨ ਤਾ ਕੋ ਜਲ ਪੀਆ ॥
बहु पुरखन ता को जल पीआ ॥
ਬਹੁਤ ਵਿਅਕਤੀਆਂ ਨੇ ਉਸ ਕੋਲੋਂ ਪਾਣੀ ਪੀਤਾ,

ਕਿਨਹੂੰ ਜਾਨਿ ਭੇਦ ਨਹਿ ਲੀਆ ॥੩॥
किनहूँ जानि भेद नहि लीआ ॥३॥
ਪਰ ਕੋਈ ਵੀ ਭੇਦ ਨੂੰ ਨਾ ਸਮਝ ਸਕਿਆ ॥੩॥

ਰਾਨੀਹੂੰ ਤਿਹ ਘਟਹਿ ਨਿਹਾਰਾ ॥
रानीहूँ तिह घटहि निहारा ॥

ਰਾਣੀ ਨੇ ਵੀ ਉਸ ਘੜੇ ਨੂੰ ਵੇਖਿਆ

ਦ੍ਰਿਸਟਿ ਨ੍ਰਿਪਤਿ ਕੀ ਤਰ ਸੁ ਨਿਕਾਰਾ ॥

द्रसटि नृपति की तर सु निकारा ॥

ਅਤੇ ਰਾਜੇ ਦੀ ਨਿਗਾਹ ਵਿਚੋਂ ਵੀ ਲੰਘਿਆ।

ਕਾਹੂੰ ਬਾਤ ਲਖੀ ਨਹਿ ਗਈ ॥

काहूँ बात लखी नहि गई ॥

ਕਿਸੇ ਤੋਂ ਵੀ ਗੱਲ ਸਮਝੀ ਨਾ ਗਈ।

ਭੂਖਨ ਜਾਤ ਨਾਰਿ ਹਰਿ ਭਈ ॥੪॥

भूखन जात नारि हरि भई ॥४॥

(ਇਸ ਤਰ੍ਹਾ ਉਹ) ਇਸਤਰੀ ਗਹਿਣੇ ਚੁਰਾ ਕੇ ਲੈ ਗਈ ॥੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਉਨਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੨੯॥੬੧੭੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ उनतीस चरित्र समापतम सतु सुभम सतु ॥३२९॥६१७८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੨੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੨੯॥੬੧੭੮॥ ਚਲਦਾ॥

ਚੌਪਈ ॥

चौपई ॥

ਚੌਪਈ:

ਬਿਰਹਾਵਤੀ ਨਗਰ ਇਕ ਦਛਿਨ ॥

बिरहावती नगर इक दछिन ॥

ਦੱਖਣ ਵਲ ਇਕ ਬਿਰਹਾਵਤੀ ਨਾ ਦਾ ਨਗਰ ਹੈ।

ਬਿਰਹ ਸੈਨ ਤਿਹ ਨ੍ਰਿਪਤਿ ਬਿਚਛਨ ॥

बिरह सैन तिह नृपति बिचछन ॥

ਬਿਰਹ ਸੈਨ ਨਾ ਦਾ (ਉਥੋਂ ਦਾ) ਇਕ ਸੂਝਵਾਨ ਰਾਜਾ ਸੀ।

ਬਿਰਹਾ ਦੇਇ ਸਦਨ ਮਹਿ ਬਾਲਾ ॥

बिरहा देइ सदन महि बाला ॥

(ਉਸ ਦੇ) ਘਰ ਬਿਰਹ ਦੇਈ ਨਾ ਦੀ ਇਸਤਰੀ ਸੀ,

ਜਨੁ ਕਰਿ ਸਿਖਰ ਅਗਨਿ ਕੀ ਜ੍ਵਾਲਾ ॥੧॥

जनु करि सिखर अगनि की ज्वाला ॥१॥

ਜੋ ਮਾਨੋ ਅਗਨੀ ਦੀ ਲਾਟ ਹੋਵੇ ॥੧॥

ਇਸਕਾ ਦੇ ਤਿਹ ਸੁਤਾ ਭਨਿਜੈ ॥

इसका दे तिह सुता भनिजै ॥

ਉਨ੍ਹਾ ਦੀ ਇਸਕਾ ਦੇ (ਦੇਈ) ਨਾ ਦੀ ਇਕ ਪੁੱਤਰੀ ਦਸੀ ਜਾਦੀ ਸੀ।

ਚੰਦ ਸੂਰ ਜਿਹ ਸਮ ਛਬਿ ਦਿਜੈ ॥

चंद सूर जिह सम छबि दिजै ॥

ਜਿਸ ਦੀ ਛਬੀ ਦੀ ਉਪਮਾ ਸੂਰਜ ਅਤੇ ਚੰਦ੍ਰਮਾ ਨਾਲ ਦਿੱਤੀ ਜਾਦੀ ਸੀ।

ਅਵਰ ਨਾਰਿ ਤਿਹ ਸਮ ਨਹਿ ਕੋਈ ॥

अवर नारि तिह सम नहि कोई ॥

ਉਸ ਵਰਗੀ ਕੋਈ ਹੋਰ ਇਸਤਰੀ ਨਹੀਂ ਸੀ।

ਤ੍ਰਿਯ ਕੀ ਉਪਮਾ ਕਹ ਤ੍ਰਿਯ ਸੋਈ ॥੨॥

तृय की उपमा कह तृय सोई ॥२॥

ਉਹ ਇਸਤਰੀ ਆਪਣੀ ਉਪਮਾ ਸਮਾਨ ਆਪ ਹੀ ਸੀ ॥੨॥

ਸੁੰਦਰਤਾ ਤਾ ਕੇ ਤਨ ਐਸੀ ॥

सुँदरता ता के तन ऐसी ॥

ਉਸ ਦੇ ਸ਼ਰੀਰ ਦੀ ਸੁੰਦਰਤਾ ਅਜਿਹੀ ਸੀ

ਸਚੀ ਪਾਰਬਤੀ ਹੋਇ ਨ ਤੈਸੀ ॥

सची पारबती होइ न तैसी ॥

ਕਿ ਸਚੀ ਅਤੇ ਪਾਰਬਤੀ ਵੀ ਉਸ ਵਰਗੀ (ਸੁੰਦਰਤਾ ਵਾਲੀ) ਨਹੀਂ ਸੀ।

ਮਾਲੁਮ ਸਕਲ ਜਗਤ ਉਜਿਯਾਰੀ ॥

मालुम सकल जगत उजियारी ॥

ਉਹ ਸਾਰੇ ਜਗਤ ਵਿਚ ਸੁੰਦਰਤਾ ਵਜੋਂ ਪ੍ਰਸਿੱਧ ਸੀ।

ਜਛ ਗਾਧ੍ਰਬੀ ਭੀਤਰ ਪ੍ਯਾਰੀ ॥੩॥

जछ गाध्रबी भीतर प्यारी ॥३॥

(ਉਹ) ਯਕਸ਼ਾ ਅਤੇ ਗੰਧਰਬਾ ਵਿਚ ਵੀ ਪਿਆਰੀ ਸੀ ॥੩॥

ਕੰਚਨ ਸੈਨ ਦੈਤ ਤਹ ਭਾਰੋ ॥

कंचन सैन दैत तह भारो ॥

ਉਥੇ ਕੰਚਨ ਸੈਨ ਨਾ ਦਾ ਵੱਡਾ ਦੈਂਤ ਰਹਿੰਦਾ ਸੀ।

ਬੀਰਜਮਾਨ ਦੁਤਿਮਾਨ ਕਰਾਰੋ ॥

बीरजमान दुतिमान करारो ॥

(ਉਹ) ਬਹੁਤ ਬਲਵਾਨ, ਸੁੰਦਰ ਅਤੇ ਤਿਖਾ ਸੀ।

ਨਿਹਕੰਟਕ ਅਸੁਰਾਨ ਕਰਿਯੋ ਜਿਨ ॥

निहकंटक असुरान करियो जिन ॥

ਉਸ ਨੇ ਸਾਰਿਆਂ ਦੈਂਤਾ ਨੂੰ ਨਿਸ਼ਕੰਟਕ (ਭਾਵ ਦੁਖ ਤੋਂ ਮੁਕਤ) ਕਰ ਦਿੱਤਾ ਸੀ।

ਸਮੁਹਿ ਭਯੋ ਸੋ ਬਲੀ ਹਨ੍ਯੋ ਤਿਨ ॥੪॥

समुहि भयो सो बली हन्यो तिन ॥४॥

ਜੋ ਬਲਵਾਨ ਵੀ ਉਸ ਦੇ ਸਾਹਮਣੇ ਹੋਇਆ, ਉਸ ਨੂੰ ਮਾਰ ਮੁਕਾਇਆ ॥੪॥

ਤਿਹ ਪੁਰ ਅਰਧਿ ਰਾਤਿ ਵਹ ਆਵੈ ॥

तिह पुर अरधि राति वह आवै ॥

ਉਸ ਨਗਰ ਵਿਚ ਉਹ ਅੱਧੀ ਰਾਤ ਵੇਲੇ ਆਉਂਦਾ

ਏਕ ਪੁਰਖ ਨਿਤਪ੍ਰਤਿ ਭਖਿ ਜਾਵੈ ॥

एक पुरख नितप्रति भखि जावै ॥

ਅਤੇ ਰੋਜ਼ ਇਕ ਮਨੁੱਖ ਨੂੰ ਖਾ ਜਾਦਾ।

ਸਭਹਿਨ ਸੋਚ ਬਢਿਯੋ ਜਿਯ ਮੈ ਅਤਿ ॥

सभहिन सोच बढियो जिय मै अति ॥

ਸਭ ਦੇ ਮਨ ਵਿਚ ਬਹੁਤ ਚਿੰਤਾ ਹੋਣ ਲਗੀ।

ਬੈਠਿ ਬਿਚਾਰ ਕਰਤ ਭੇ ਸੁਭ ਮਤਿ ॥੫॥

बैठि बिचार करत भे सुभ मति ॥५॥

(ਸਭ) ਸਿਆਣੇ ਬੈਠ ਕੇ ਵਿਚਾਰ ਕਰਨ ਲਗੇ ॥੫॥

ਇਹ ਰਾਛਸ ਅਤਿ ਹੀ ਬਲਵਾਨਾ ॥

इह राछस अति ही बलवाना ॥

ਇਹ ਰਾਖਸ਼ ਬਹੁਤ ਬਲਵਾਨ ਹੈ

ਮਾਨੁਖ ਭਖਤ ਰੈਨਿ ਦਿਨ ਨਾਨਾ ॥

मानुख भखत रैनि दिन नाना ॥

ਜੋ ਰਾਤ ਦਿਨ ਕਈਆਂ ਮਨੁੱਖਾ ਨੂੰ ਖਾਦਾ ਰਹਿੰਦਾ ਹੈ।

ਤ੍ਰਾਸ ਕਰਤ ਕਾਹੂ ਨਹਿ ਜਨ ਕੌ ॥

त्रास करत काहू नहि जन कौ ॥

ਉਹ ਕਿਸੇ ਦਾ ਵੀ ਡਰ ਨਹੀਂ ਮੰਨਦਾ

ਨਿਰਭੈ ਫਿਰਤ ਹੋਤ ਕਰਿ ਮਨ ਕੌ ॥੬॥

निरभै फिरत होत करि मन कौ ॥६॥

ਅਤੇ ਮਨ ਵਿਚ ਨਿਰਭੈ ਹੋ ਕੇ ਵਿਚਰਦਾ ਹੈ ॥੬॥

ਬੇਸ੍ਵਾ ਹੁਤੀ ਏਕ ਪੁਰ ਤਵਨੈ ॥

बेस्वा हुती एक पुर तवनै ॥

ਉਸ ਨਗਰ ਵਿਚ ਇਕ ਵੇਸਵਾ ਰਹਿੰਦੀ ਸੀ।

ਦਾਨਵ ਖਾਤ ਮਨੁਖ ਭੂਅ ਜਵਨੈ ॥

दानव खात मनुख भूअ जवनै ॥

ਜਿਥੋਂ ਦੀ ਧਰਤੀ ਦੇ ਬੰਦੇ ਦੈਂਤ ਖਾ ਜਾਦਾ ਸੀ।

ਸੋ ਅਬਲਾ ਰਾਜਾ ਪਹ ਆਈ ॥

सो अबला राजा पह आई ॥

ਉਹ ਇਸਤਰੀ (ਵੇਸਵਾ) ਰਾਜੇ ਕੋਲ ਆਈ

ਨਿਰਖ ਰਾਵ ਕੀ ਪ੍ਰਭਾ ਲੁਭਾਈ ॥੭॥

निरख राव की प्रभा लुभाई ॥७॥

ਅਤੇ ਰਾਜੇ ਦੀ ਸੁੰਦਰਤਾ ਨੂੰ ਵੇਖ ਕੇ ਮੋਹਿਤ ਹੋ ਗਈ ॥੭॥

ਇਹ ਬਿਧਿ ਕਹਿਯੋ ਨ੍ਰਿਪਤਿ ਤਨ ਬੈਨਾ ॥

इह बिधि कहियो न्रिपति तन बैना ॥

ਉਸ ਨੇ ਰਾਜੇ ਨੂੰ ਇਸ ਤਰ੍ਹਾ ਬਚਨ ਕਿਹਾ

ਜੌ ਤੁਮ ਮੁਹਿ ਰਾਖਹੁ ਨਿਜੁ ਐਨਾ ॥

जौ तुम मुहि राखहु निजु ऐना ॥

ਕਿ ਜੇ ਤੁਸੀਂ ਮੈਨੂੰ ਆਪਣੇ ਮਹੱਲ ਵਿਚ ਰਖ ਲਵੋ

ਤੌ ਹੌ ਮਾਰਿ ਅਸੁਰ ਕਹ ਆਵੌ ॥

तौ हौ मारि असुर कह आवौ ॥

ਤਾ ਮੈਂ ਦੈਂਤ ਨੂੰ ਮਾਰ ਦੇਵਾਗੀ

ਯਾ ਪੁਰ ਕੋ ਸਭ ਸੋਕ ਮਿਟਾਵੌਂ ॥੮॥

या पुर को सभ सोक मिटावौ ॥८॥

ਅਤੇ ਇਸ ਨਗਰ ਦਾ ਸਾਰਾ ਦੁਖ ਦੂਰ ਕਰ ਦਿਆਂਗੀ ॥੮॥

ਤਬ ਮੈ ਬਰੌਂ ਤੋਹਿ ਕੌਂ ਧਾਮਾ ॥

तब मै बरौ तोहि कौ धामा ॥

(ਰਾਜੇ ਨੇ ਉੱਤਰ ਦਿੱਤਾ) ਤਦ ਮੈਂ ਤੈਨੂੰ ਵਰ ਕੇ ਘਰ ਲੈ ਆਵਾਗਾ,

ਜਬ ਤੈ ਹਨ ਅਸੁਰ ਕਹ ਬਾਮਾ ॥

जब तै हन असुर कह बामा ॥

ਹੇ ਇਸਤਰੀ! ਜਦ ਤੂੰ ਦੈਂਤ ਨੂੰ ਮਾਰ ਦੇਵੇਂਗੀ।

ਦੇਸ ਸਭੈ ਅਰੁ ਲੋਗ ਬਸੈ ਸੁਖ ॥

देस सभै अरु लोग बसै सुख ॥

ਦੇਸ ਅਤੇ ਸਾਰੇ ਲੋਕ ਸੁਖੀ ਵਸਣਗੇ

ਮਿਟੈ ਪ੍ਰਜਾ ਕੇ ਚਿਤ ਕੋ ਸਭ ਦੁਖ ॥੯॥

मिटै प्रजा के चित को सभ दुख ॥९॥

ਅਤੇ ਪ੍ਰਜਾ ਦੇ ਮਨ ਦੇ ਸਾਰੇ ਦੁਖ ਦੂਰ ਹੋ ਜਾਣਗੇ ॥੯॥

ਬਲੀ ਆਠ ਸੈ ਮਹਿਖ ਮੰਗਾਯੋ ॥

बली आठ सै महिख मंगायो ॥

(ਉਸ ਇਸਤਰੀ ਨੇ) ਅੱਠ ਸੌ ਤਕੜੇ ਝੋਟੇ ਮੰਗਵਾਏ

ਭਛ ਭੋਜ ਪਕਵਾਨ ਪਕਾਯੋ ॥

भछ भोज पकवान पकायो ॥

ਅਤੇ ਖਾਣ ਲਈ ਬਹੁਤ ਪਕਵਾਨ ਅਤੇ ਭੋਜਨ ਤਿਆਰ ਕਰਵਾਏ।

ਮਦਰਾ ਅਧਿਕ ਤਹਾ ਲੈ ਧਰਾ ॥

मदरा अधिक तहा लै धरा ॥

ਬਹੁਤ ਸਾਰੀ ਸ਼ਰਾਬ ਉਥੇ ਰਖਵਾ ਲਈ

ਸਾਤ ਬਾਰ ਜੁ ਚੁਆਇਨਿ ਕਰਾ ॥੧੦॥

सात बार जु चुआइनि करा ॥१०॥

ਜੋ ਸਤ ਵਾਰ (ਭੱਠੀ ਤੋਂ) ਕਢੀ ਗਈ ਸੀ ॥੧੦॥

ਭਲੀ ਭਾਤਿ ਸਭ ਅੰਨ ਬਨਾਏ ॥

भली भाति सभ अंन बनाए ॥

ਉਸ ਨੇ ਚੰਗੀ ਤਰ੍ਹਾ ਨਾਲ ਖਾਣ ਦੇ ਪਦਾਰਥ ਬਣਵਾਏ

ਭਾਤਿ ਭਾਤਿ ਬਿਖੁ ਸਾਥ ਮਿਲਾਏ ॥

भाति भाति बिखु साथ मिलाए ॥

ਅਤੇ ਉਨ੍ਹਾ ਵਿਚ ਅਨੇਕ ਪ੍ਰਕਾਰ ਦੀ ਵਿਸ਼ ਮਿਲਾ ਦਿੱਤੀ।

ਗਰਧਭਾਨ ਬਹੁ ਦਈ ਅਫੀਮੈ ॥

गरधभान बहु दई अफीमै ॥

ਖੋਤਿਆਂ ਨੂੰ ਬਹੁਤ ਅਫ਼ੀਮ ਖਵਾ ਦਿੱਤੀ

ਬਾਧੇ ਆਨਿ ਅਸੁਰ ਕੀ ਸੀਮੈ ॥੧੧॥

बाधे आनि असुर की सीमै ॥११॥

ਅਤੇ ਦੈਂਤ ਦੀ ਸੀਮਾ ਵਿਚ ਲਿਆ ਕੇ ਬੰਨ੍ਹ ਦਿੱਤੇ ॥੧੧॥

ਆਧੀ ਰਾਤਿ ਦੈਤ ਤਹ ਆਯੋ ॥

आधी राति दैत तह आयो ॥

ਅੱਧੀ ਰਾਤ ਨੂੰ ਦੈਂਤ ਉਥੇ ਆਇਆ

ਗਰਧਭਾਨ ਮਹਿਖਾਨ ਚਬਾਯੋ ॥

ਗਰਧਭਾਨ ਮਹਿਖਾਨ ਚਬਾਯੋ ॥
ਅਤੇ ਖੋਤਿਆਂ ਤੇ ਝੋਟਿਆਂ ਨੂੰ ਚਬਾਇਆ।

ਭਛ ਭੋਜ ਬਹੁਤੇ ਤਬ ਖਾਏ ॥
भछ भोज बहुते तब खाए ॥
(ਉਸ ਨੇ) ਤਦ ਬਹੁਤ ਭੋਜਨ ਖਾਏ

ਭਰਿ ਭਰਿ ਪਯਾਲੇ ਮਦਹਿ ਚੜਾਏ ॥੧੨॥
भरि भरि प्याले मदहि चड़ाए ॥१२॥
ਅਤੇ ਸ਼ਰਾਬ ਨਾਲ ਭਰ ਭਰ ਕੇ ਪਿਆਲੇ ਪੀਤੇ ॥੧੨॥

ਮਦ ਕੀ ਪੀਏ ਬਿਸੁਧ ਹ੍ਵੈ ਰਹਾ ॥
मद की पीए बिसुध ह्वै रहा ॥
ਸ਼ਰਾਬ ਪੀ ਕੇ ਬੇਹੋਸ਼ ਹੋ ਗਿਆ

ਆਨਿ ਅਫੀਮ ਗਰੌ ਤਿਹ ਗਹਾ ॥
आनि अफीम गरौ तिह गहा ॥
ਅਤੇ ਅਫ਼ੀਮ ਨੇ ਉਸ ਦਾ ਗੱਲਾ ਘੁਟ ਲਿਆ।

ਸੋਇ ਰਹਾ ਸੁਧਿ ਕਛੂ ਨ ਪਾਈ ॥
सोइ रहा सुधि कछू न पाई ॥
(ਉਹ) ਸੌਂ ਗਿਆ ਅਤੇ ਕੋਈ ਵੀ ਹੋਸ਼ ਨਾ ਰਹੀ।

ਨਾਰਿ ਪਛਾਨ ਘਾਤ ਕਹ ਧਾਈ ॥੧੩॥
नारि पछान घात कह धाई ॥१३॥
ਤਾ ਮੌਕਾ ਤਕ ਕੇ (ਉਹ) ਇਸਤਰੀ ਮਾਰਨ ਲਈ ਆ ਗਈ ॥੧੩॥

ਅਠ ਹਜ਼ਾਰ ਮਨ ਸਿਕਾ ਲਯੋ ॥
अठ हज़ार मन सिका लयो ॥

ਉਸ ਨੇ ਅੱਠ ਹਜ਼ਾਰ ਮਣ ਸਿੱਕਾ ਲਿਆ

ਤਾ ਪਰ ਅਵਟਿ ਢਾਰਿ ਕਰਿ ਦਯੋ ॥

ता पर अवटि ढारि करि दयो ॥

ਅਤੇ ਪੰਘਾਰ ਕੇ ਉਸ ਉਤੇ ਪਾ ਦਿੱਤਾ।

ਭਸਮੀ ਭੂਤ ਦੈਤ ਵਹੁ ਕਿਯੋ ॥

भसमी भूत दैत वहु कियो ॥

ਉਸ ਦੈਂਤ ਨੂੰ ਸਾੜ ਕੇ ਸੁਆਹ ਕਰ ਦਿੱਤਾ

ਬਿਰਹਵਤੀ ਪੁਰ ਕੌ ਸੁਖ ਦਿਯੋ ॥੧੪॥

बिरहवती पुर कौ सुख दियो ॥१४॥

ਅਤੇ ਬਿਰਹਵਤੀ ਨਾ ਦੇ ਨਗਰ ਨੂੰ ਸੁਖ ਦਿੱਤਾ ॥੧੪॥

ਦੋਹਰਾ ॥

दोहरा ॥

ਦੋਹਰਾ:

ਇਹ ਛਲ ਅਬਲਾ ਅਸੁਰ ਹਨਿ ਨ੍ਰਿਪਹਿ ਬਰਿਯੋ ਸੁਖ ਪਾਇ ॥

इह छल अबला असुर हनि नृपहि बरियो सुख पाइ ॥

ਇਸ ਛਲ ਨਾਲ ਇਸਤਰੀ (ਵੇਸਵਾ) ਨੇ ਦੈਂਤ ਨੂੰ ਮਾਰਿਆ ਅਤੇ ਰਾਜੇ ਨਾਲ ਵਿਆਹ ਕਰ ਕੇ ਸੁਖ ਪਾਇਆ।

ਸਕਲ ਪ੍ਰਜਾ ਸੁਖ ਸੌ ਬਸੀ ਹ੍ਰਿਦੈ ਹਰਖ ਉਪਜਾਇ ॥੧੫॥

सकल प्रजा सुख सौ बसी ह्रदै हरख उपजाइ ॥१५॥

ਸਾਰੀ ਪ੍ਰਜਾ ਹਿਰਦੇ ਵਿਚ ਪ੍ਰਸੰਨ ਹੋ ਕੇ ਸੁਖ ਪੂਰਵਕ ਰਹਿਣ ਲਗੀ ॥੧੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੩੦॥੬੧੯੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ तीस चरित्र समापतम सतु सुभम सतु ॥३३०॥६१९३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੩੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੩੦॥੬੧੯੩॥ ਚਲਦਾ॥

ਚੌਪਈ ॥

चौपई ॥

ਚੌਪਈ:

ਵਲੰਦੇਜ ਕੋ ਏਕ ਨ੍ਰਿਪਾਲਾ ॥

वलंदेज को एक नृपाला ॥

ਵਲੰਦੇਜ (ਦੇਸ਼) ਦਾ ਇਕ ਰਾਜਾ ਸੀ।

ਵਲੰਦੇਜ ਦੇਈ ਘਰ ਬਾਲਾ ॥

वलंदेज देई घर बाला ॥

ਉਸ ਦੇ ਘਰ ਵਲੰਦੇਜ ਦੇਈ ਨਾ ਦੀ ਇਸਤਰੀ ਸੀ।

ਤਾ ਪੁਰ ਕੁਪ੍ਯੋ ਫਿਰੰਗ ਰਾਇ ਮਨ ॥

ता पुर कुप्रयो फिरंग राइ मन ॥

ਉਸ ਤੇ ਫਿਰੰਗ ਰਾਇ ਮਨ ਵਿਚ ਕ੍ਰੋਧਿਤ ਹੋਇਆ।

ਸੈਨ ਚੜਾ ਲੈ ਕਰਿ ਸੰਗ ਅਨਗਨ ॥੧॥

सैन चड़ा लै करि संग अनगन ॥१॥

ਅਣਗਿਣਤ ਸੈਨਾ ਲੈ ਕੇ ਚੜ੍ਹਾਈ ਕਰ ਦਿੱਤੀ ॥੧॥

ਨਾਮੁ ਫਿਰੰਗੀ ਰਾਇ ਨ੍ਰਿਪਤਿ ਤਿਹ ॥

नामु फिरंगी राइ नृपति तिह ॥

ਉਸ ਰਾਜੇ ਦਾ ਨਾ ਫਿਰੰਗੀ ਰਾਇ ਸੀ

ਅੰਗਰੇਜਨ ਪਰ ਚੜਤ ਕਰੀ ਜਿਹ ॥

अंगरेजन पर चड़त करी जिह ॥

ਜਿਸ ਨੇ ਅੰਗ੍ਰੇਜ਼ਾ ਉਤੇ ਚੜ੍ਹਾਈ ਕੀਤੀ ਸੀ।

ਅਨਗਨ ਲਏ ਚਮੂੰ ਚਤੁਰੰਗਾ ॥

अनगन लए चमूँ चतुरंगा ॥

ਉਸ ਨੇ ਅਣਗਿਣਤ ਚਤੁਰੰਗਨੀ ਸੈਨਾ ਨਾਲ ਲੈ ਲਈ।

ਜਨੁ ਕਰਿ ਉਮਡਿ ਚਲਿਯੋ ਜਲ ਗੰਗਾ ॥੨॥

जनु करि उमडि चलियो जल गंगा ॥२॥

(ਇੰਜ ਲਗਦਾ ਸੀ) ਮਾਨੋ ਗੰਗਾ ਦਾ ਜਲ ਉਮਡ ਪਿਆ ਹੋਵੇ ॥੨॥

ਵਲੰਦੇਜ ਦੇਈ ਕੇ ਨਾਥਹਿ ॥

वलंदेज देई के नाथहि ॥

ਵਲੰਦੇਜ ਦੇਈ ਦੇ ਪਤੀ ਨੇ

ਪ੍ਰਾਨ ਤਜੇ ਡਰ ਹੀ ਕੇ ਸਾਥਹਿ ॥

प्रान तजे डर ही के साथहि ॥

ਡਰ ਨਾਲ ਹੀ ਪ੍ਰਾਣ ਤਿਆਗ ਦਿੱਤੇ।

ਰਾਨੀ ਭੇਦ ਨ ਕਾਹੂ ਦਯੋ ॥

रानी भेद न काहू दयो ॥

ਰਾਣੀ ਨੇ ਇਹ ਭੇਦ ਕਿਸੇ ਨੂੰ ਨਾ ਦਸਿਆ

ਤ੍ਰਾਸ ਤ੍ਰਸਤ ਰਾਜਾ ਮਰਿ ਗਯੋ ॥੩॥

त्रास त्रसत राजा मरि गयो ॥३॥

ਕਿ ਰਾਜਾ ਡਰ ਕਰ ਕੇ ਹੀ ਮਰ ਗਿਆ ਹੈ ॥੩॥

ਮ੍ਰਿਤਕ ਨਾਥ ਤਿਹ ਸਮੈ ਨਿਹਾਰਾ ॥

मृतक नाथ तिह समै निहारा ॥

(ਉਸ ਨੇ) ਉਸ ਵੇਲੇ ਆਪਣੇ ਮੋਏ ਹੋਏ ਪਤੀ ਨੂੰ ਵੇਖਿਆ

ਔਰ ਸੰਗ ਬਹੁ ਸੈਨ ਬਿਚਾਰਾ ॥

और संग बहु सैन बिचारा ॥
ਅਤੇ ਸੈਨਾ ਨਾਲ ਵਿਚਾਰ ਵਿਟਾਦਰਾ ਕੀਤਾ।

ਇਹੈ ਘਾਤ ਜਿਯ ਮਾਹਿ ਬਿਚਾਰੀ ॥
इहै घात जिय माहि बिचारी ॥
ਉਸ ਨੇ ਮਨ ਵਿਚ ਇਹ ਵਿਓਂਤ ਬਣਾਈ

ਕਾਸਟ ਪੁਤ੍ਰਿਕਾ ਲਛ ਸਵਾਰੀ ॥੪॥
कासट पुतृका लछ सवारी ॥४॥
ਅਤੇ ਕਾਠ ਦੀਆਂ ਇਕ ਲਖ ਮੂਰਤੀਆਂ ਬਣਵਾ ਲਈਆਂ ॥੪॥

ਲਛ ਹੀ ਹਾਥ ਬੰਦੂਕ ਸਵਾਰੀ ॥
लछ ही हाथ बंदूक सवारी ॥
(ਉਨ੍ਹਾ ਦੇ) ਹੱਥਾ ਵਿਚ ਲੱਖ ਹੀ ਬੰਦੂਕਾ ਥੰਮਾ ਦਿੱਤੀਆਂ

ਦਾਰੂ ਗੋਲਿਨ ਭਰੀ ਸੁਧਾਰੀ ॥
दारू गोलिन भरी सुधारी ॥
ਜੋ ਦਾਰੂ ਅਤੇ ਗੋਲੀਆਂ ਨਾਲ ਭਰੀਆਂ ਹੋਈਆਂ ਸਨ।

ਡਿਵਢਾ ਚੁਨਤ ਭਈ ਤੁਪਖਾਨਾ ॥
डिवढा चुनत भई तुपखाना ॥
ਡਿਉਡੀ ਉਤੇ ਤੋਪਖਾਨੇ ਨੂੰ ਬੀੜ ਦਿੱਤਾ

ਤੀਰ ਬੰਦੂਕ ਕਮਾਨ ਅਰੁ ਬਾਨਾ ॥੫॥
तीर बंदूक कमान अरु बाना ॥५॥
ਅਤੇ ਤੀਰ, ਬੰਦੂਕ, ਕਮਾਨ ਅਤੇ ਬਾਣ ਆਦਿ (ਇਕੱਠੇ ਕਰ ਲਏ) ॥੫॥

ਜਬ ਅਰਿ ਸੈਨ ਨਿਕਟ ਤਿਹ ਆਈ ॥
जब अरि सैन निकट तिह आई ॥

ਜਦ ਵੈਰੀ ਦੀ ਸੈਨਾ ਨੇੜੇ ਆਈ

ਸਭਹਿਨ ਗਈ ਪਲੀਤਾ ਲਾਈ ॥

सभहिन गई पलीता लाई ॥

ਤਾ ਸਾਰਿਆਂ ਪਲੀਤਿਆਂ ਨੂੰ (ਅੱਗ) ਲਗਾ ਦਿੱਤੀ।

ਬੀਸ ਹਜਾਰ ਤੁਪਕ ਇਕ ਬਾਰ ॥

बीस हजार तुपक इक बार ॥

ਵੀਹ ਹਜ਼ਾਰ ਬੰਦੂਕਾ ਇਕੋ ਵਾਰ ਛੁਟ ਗਈਆਂ।

ਛੁਟਗੀ ਕਛੁ ਨ ਰਹੀ ਸੰਭਾਰਾ ॥੬॥

छुटगी कछु न रही संभारा ॥६॥

(ਕਿਸੇ ਨੂੰ) ਕੋਈ ਸੰਭਾਲ ਨਾ ਰਹੀ ॥੬॥

ਜਿਮਿ ਮਖੀਰ ਕੀ ਉਡਤ ਸੁ ਮਾਖੀ ॥

जिमि मखीर की उडत सु माखी ॥

ਜਿਵੇਂ ਸ਼ਹਿਦ ਦੇ ਛੱਤੇ ਤੋਂ ਮੱਖੀਆਂ ਉਡਦੀਆਂ ਹਨ,

ਤਿਮਿ ਹੀ ਚਲੀ ਬੰਦੂਕੈ ਬਾਖੀ ॥

तिमि ही चली बंदूकै बाखी ॥

ਤਿਵੇਂ ਹੀ ਬਾਕੀ ਦੀਆਂ ਬੰਦੂਕਾ ਵੀ ਚਲ ਪਈਆਂ।

ਜਾ ਕੇ ਲਗੇ ਅੰਗ ਮੌ ਬਾਨਾ ॥

जा के लगे अंग मौ बाना ॥

ਜਿਨ੍ਹਾ ਦੇ ਸ਼ਰੀਰ ਵਿਚ ਬਾਣ ਲਗੇ,

ਤਤਛਿਨ ਤਿਨ ਭਟ ਤਜੇ ਪਰਾਨਾ ॥੭॥

ततछिन तिन भट तजे पराना ॥७॥

ਤਾ ਉਹ ਸੂਰਮੇ ਤੁਰਤ ਪ੍ਰਾਣ ਛਡ ਗਏ ॥੭॥

ਤਰਫਰਾਹਿ ਗੌਰਿਨ ਕੇ ਮਾਰੇ ॥

तरफराहि गौरिन के मारे ॥

ਗੋਲੀਆਂ ਦੇ ਲਗਣ ਕਰ ਕੇ ਤੜਫੜਾਣ ਲਗੇ।

ਪਛੁ ਸੁਤ ਓਰਨ ਜਨੁਕ ਬਿਦਾਰੇ ॥

पछु सुत ओरन जनुक बिदारे ॥

(ਇੰਜ ਲਗਦਾ ਸੀ) ਮਾਨੋ ਗੜ੍ਹਿਆਂ ਦੇ ਪੈਣ ਨਾਲ ਪੰਛੀਆਂ ਦੇ ਬੱਚੇ ਮਰ ਗਏ ਹੋਣ।

ਰਥੀ ਸੁ ਨਾਗਪਤੀ ਅਰੁ ਬਾਜਾ ॥

रथी सु नागपती अरु बाजा ॥

ਰਥਵਾਨ, ਹਾਥੀਆਂ ਦੇ ਮਾਲਕ ਅਤੇ ਘੋੜੇ

ਜਮ ਪੁਰ ਗਏ ਸਹਿਤ ਨਿਜੁ ਰਾਜਾ ॥੮॥

जम पुर गए सहित निजु राजा ॥८॥

ਆਪਣੇ ਰਾਜੇ ਸਮੇਤ ਜਮਪੁਰੀ ਨੂੰ ਚਲੇ ਗਏ ॥੮॥

ਦੋਹਰਾ ॥

दोहरा ॥

ਦੋਹਰਾ:

ਇਹ ਚਰਿਤ੍ਰ ਤਨ ਚੰਚਲਾ ਕੂਟੋ ਕਟਕ ਹਜਾਰ ॥

इह चरित्र तन चंचला कूटो कटक हजार ॥

ਇਸ ਚਰਿਤ੍ਰ ਨਾਲ ਇਸਤਰੀ ਨੇ ਹਜ਼ਾਰਾ ਸੈਨਿਕਾ ਨੂੰ ਕੁਟ ਦਿੱਤਾ

ਅਰਿ ਮਾਰੇ ਰਾਜਾ ਸਹਿਤ ਗਏ ਗ੍ਰਿਹਨ ਕੌ ਹਾਰਿ ॥੯॥

अरि मारे राजा सहित गए गृहन कौ हारि ॥९॥

ਅਤੇ ਰਾਜੇ ਸਹਿਤ ਵੈਰੀਆਂ ਨੂੰ ਮਾਰ ਦਿੱਤਾ ਅਤੇ ਜੋ (ਬਚੇ ਉਹ) ਹਾਰ ਕੇ ਘਰਾ ਨੂੰ ਪਰਤ ਗਏ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੩੧॥੬੨੦੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ इकतीस चरित्र समापतम सतु सुभम सतु ॥३३१॥६२०२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੩੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੩੧॥੬੨੦੨॥ ਚਲਦਾ॥

ਚੌਪਈ ॥

चौपई ॥

ਚੌਪਈ:

ਸਹਿਰ ਭੇਹਰੇ ਏਕ ਨ੍ਰਿਪਤਿ ਬਰ ॥

सहिर भेहरे एक नृपति बर ॥

ਭੇਹਰੇ ਸ਼ਹਿਰ ਦਾ ਇਕ ਚੰਗਾ ਰਾਜਾ ਸੀ।

ਕਾਮ ਸੈਨ ਤਿਹ ਨਾਮ ਕਹਤ ਨਰ ॥

काम सैन तिह नाम कहत नर ॥

ਲੋਕੀਂ ਉਸ ਦਾ ਨਾ ਕਾਮ ਸੈਨ ਕਹਿੰਦੇ ਸਨ।

ਕਾਮਾਵਤੀ ਤਵਨ ਕੀ ਨਾਰੀ ॥

कामावती तवन की नारी ॥

ਉਸ ਦੀ ਇਸਤਰੀ ਕਾਮਾਵਤੀ ਸੀ

ਰੂਪਵਾਨ ਦੁਤਿਵਾਨ ਉਜਿਯਾਰੀ ॥੧॥

रूपवान दुतिवान उजियारी ॥१॥

ਜੋ ਬਹੁਤ ਰੂਪਵਾਨ, ਸੁੰਦਰ ਅਤੇ ਉਜਲੀ ਸੀ ॥੧॥

ਤਾ ਕੇ ਬਹੁਤ ਰਹੈ ਗ੍ਰਿਹ ਬਾਜਿਨ ॥

ता के बहुत रहै गृह बाजिन ॥

ਉਸ ਦੇ ਘਰ ਬਹੁਤ ਘੋੜੀਆਂ ਹੁੰਦੀਆਂ ਸਨ,

ਜਯੋ ਕਰਤ ਤਾਜੀ ਅਰੁ ਤਾਜਿਨ ॥

जयो करत ताजी अरु ताजिन ॥

ਜੋ ਘੋੜੇ ਅਤੇ ਘੋੜੀਆਂ ਪੈਦਾ ਕਰਦੀਆਂ ਰਹਿੰਦੀਆਂ ਸਨ।

ਤਹ ਭਵ ਏਕ ਬਛੇਰਾ ਲਯੋ ॥

तह भव एक बछेरा लयो ॥

ਉਥੇ ਇਕ ਵਿਛੇਰੇ ਨੇ ਜਨਮ ਲਿਆ।

ਭੂਤ ਭਵਿਖ੍ਯ ਨ ਵੈਸੇ ਭਯੋ ॥੨॥

भूत भविख्य न वैसे भयो ॥२॥

ਉਸ ਵਰਗਾ (ਕੋਈ ਸੁੰਦਰ ਵਛੇਰਾ) ਨਾ ਭੂਤ ਵਿਚ ਹੋਇਆ ਸੀ ਅਤੇ ਨਾ ਭਵਿਖ ਵਿਚ ਹੋਵੇਗਾ ॥੨॥

ਤਹ ਇਕ ਹੋਤ ਸਾਹ ਬਡਭਾਗੀ ॥

तह इक होत साह बडभागी ॥

ਉਥੇ ਇਕ ਵਡਭਾਗੀ ਸ਼ਾਹ ਹੁੰਦਾ ਸੀ।

ਰੂਪ ਕੁਅਰ ਨਾਮਾ ਅਨੁਰਾਗੀ ॥

रूप कुअर नामा अनुरागी ॥

ਉਸ ਰਸਿਕ ਦਾ ਨਾ ਰੂਪ ਕੁਮਾਰ (ਕੁਅਰ) ਸੀ।

ਪ੍ਰੀਤਿ ਕਲਾ ਤਿਹ ਸੁਤਾ ਭਨਿਜੈ ॥

प्रीति कला तिह सुता भनिजै ॥

ਉਸ ਦੀ ਪੁੱਤਰੀ ਦਾ ਨਾ ਪ੍ਰੀਤ ਕਲਾ ਸੀ,

ਕੋ ਦੂਸਰ ਪਟਤਰ ਤਿਹ ਦਿਜੈ ॥੩॥

को दूसर पटतर तिह दिजै ॥३॥

ਕੋਈ ਦੂਜੀ ਹੋਏ, ਤਾ ਉਪਮਾ ਦੇਈਏ ॥੩॥

ਸੌ ਤ੍ਰਿਯ ਏਕ ਚੌਧਰੀ ਸੁਤ ਪਰ ॥

सौ तृय एक चौधरी सुत पर ॥

ਉਹ ਇਸਤਰੀ ਇਕ ਚੌਧਰੀ ਦੇ ਪੁੱਤਰ ਉਤੇ

ਅਟਕਿ ਗਈ ਤਰੁਨੀ ਅਤਿ ਰੁਚਿ ਕਰਿ ॥

अटकि गई तरुनी अति रुचि करि ॥

ਬਹੁਤ ਰੁਚੀ ਪੂਰਵਕ ਮੋਹਿਤ ਹੋ ਗਈ।

ਮਿਜਮਾਨੀ ਛਲ ਤਾਹਿ ਬੁਲਾਯੋ ॥

मिजमानी छल ताहि बुलायो ॥

ਉਸ ਨੂੰ ਮਹਿਮਾਨੀ ਦੇ ਪਜ (ਆਪਣੇ ਕੋਲ) ਬੁਲਾਇਆ

ਭਾਤਿ ਭਾਤਿ ਭੋਜਨਹਿ ਭੁਜਾਯੋ ॥੪॥

भाति भाति भोजनहि भुजायो ॥४॥

ਅਤੇ ਭਾਤ ਭਾਤ ਦੇ ਭੋਜਨ ਕਰਵਾਏ ॥੪॥

ਕੀਨਾ ਕੈਫ ਰਸਮਸੋ ਜਬ ਹੀ ॥

कीना कैफ रसमसो जब ही ॥

ਜਦ ਉਸ ਨੂੰ ਸ਼ਰਾਬ ਪਿਲਾ ਕੇ ਮਸਤ ਕਰ ਦਿੱਤਾ,

ਤਰੁਨੀ ਇਹ ਬਿਧਿ ਉਚਰੀ ਤਬ ਹੀ ॥

तरुनी इह बिधि उचरी तब ही ॥

ਤਦ ਇਸਤਰੀ ਉਸ ਪ੍ਰਤਿ ਇਸ ਤਰ੍ਹਾ ਕਹਿਣ ਲਗੀ।

ਅਬ ਤੈ ਗਵਨ ਆਇ ਮੇਰੋ ਕਰਿ ॥

अब तै गवन आइ मेरो करि ॥

ਹੁਣ ਤੁਸੀਂ ਮੇਰੇ ਘਰ ਆ ਹੀ ਗਏ ਹੋ,

ਕਾਮ ਤਪਤ ਅਬ ਹੀ ਹਮਰੋ ਹਰਿ ॥੫॥

काम तपत अब ही हमरो हरि ॥५॥

ਤਾ ਮੇਰਾ ਕਾਮ ਤਾਪ ਵੀ ਦੂਰ ਕਰ ਦਿਓ ॥੫॥

ਤਬ ਇਹ ਬਿਧਿ ਤਿਨ ਪੁਰਖ ਉਚਾਰੀ ॥

तब इह बिधि तिन पुरख उचारी ॥

ਤਦ ਉਸ ਪੁਰਸ਼ ਨੇ ਇਸ ਤਰ੍ਹਾ ਕਿਹਾ,

ਯੌ ਨ ਭਜੌ ਤੁਹਿ ਸੁਨਹੁ ਪਯਾਰੀ ॥

यौ न भजौ तुहि सुनहु प्यारी ॥

ਹੇ ਪਿਆਰੀ! ਸੁਣੋ, (ਮੈਂ) ਤੁਹਾਡੇ ਨਾਲ ਇਸ ਤਰ੍ਹਾ ਕਾਮ-ਕ੍ਰੀੜਾ ਨਹੀਂ ਕਰ ਸਕਦਾ।

ਜੋ ਰਾਜਾ ਕੇ ਉਪਜ੍ਯੋ ਬਾਜੀ ॥

जो राजा के उपज्यो बाजी ॥

ਜੋ ਰਾਜਾ ਦੇ ਘਰ (ਸੁੰਦਰ) ਘੋੜਾ ਪੈਦਾ ਹੋਇਆ ਹੈ,

ਸੋ ਦੈ ਪ੍ਰਥਮ ਆਨਿ ਮੁਹਿ ਤਾਜੀ ॥੬॥

सो दै प्रथम आनि मुहि ताजी ॥६॥

ਉਹ ਘੋੜਾ ਮੈਨੂੰ ਪਹਿਲਾ ਲਿਆ ਕੇ ਦਿਓ ॥੬॥

ਤਬ ਤਿਨ ਤ੍ਰਿਯ ਬਿਚਾਰ ਅਸ ਕਿਯੋ ॥

तब तिन तृय बिचार अस कियो ॥

ਤਦ ਉਸ ਇਸਤਰੀ ਨੇ ਇਹ ਵਿਚਾਰ ਕੀਤਾ

ਕਿਹ ਬਿਧਿ ਜਾਇ ਤੁਰੰਗਮ ਲਿਯੋ ॥

किह बिधि जाइ तुरंगम लियो ॥

ਕਿ ਕਿਸ ਤਰ੍ਹਾ ਜਾ ਕੇ ਘੋੜਾ ਲਿਆਂਦਾ ਜਾਏ।

ਐਸੇ ਕਰਿਯੈ ਕਵਨੁਪਚਾਰਾ ॥

ऐसे करियै कवनुपचारा ॥

ਅਜਿਹਾ ਕਿਹੜਾ ਉਪਾ ਕੀਤਾ ਜਾਏ,

ਜਾ ਤੇ ਪਰੈ ਹਾਥ ਮੋ ਪਯਾਰਾ ॥੭॥

जा ते परै हाथ मो प्यारा ॥७॥

ਜਿਸ ਕਰ ਕੇ ਉਹ ਪਿਆਰਾ (ਘੋੜਾ) ਹੱਥ ਲਗ ਜਾਏ ॥੭॥

ਅਰਧ ਰਾਤ੍ਰਿ ਬੀਤਤ ਭੀ ਜਬੈ ॥

अरध रातृ बीतत भी जबै ॥

ਜਦ ਅੱਧੀ ਰਾਤ ਬੀਤ ਗਈ,

ਸ੍ਵਾਨ ਭੇਖ ਧਾਰਾ ਤ੍ਰਿਯ ਤਬੈ ॥

स्वान भेख धारा तृय तबै ॥

ਤਦ ਇਸਤਰੀ ਨੇ ਕੁੱਤੇ ਦਾ ਭੇਸ ਬਣਾ ਲਿਆ।

ਕਰ ਮਹਿ ਗਹਿ ਕ੍ਰਿਪਾਨ ਇਕ ਲਈ ॥

कर महि गहि कृपान इक लई ॥

ਹੱਥ ਵਿਚ ਇਕ ਕ੍ਰਿਪਾਨ ਲੈ ਲਈ

ਬਾਜੀ ਹੁਤੋ ਜਹਾ ਤਹ ਗਈ ॥੮॥

बाजी हुतो जहा तह गई ॥८॥

ਅਤੇ ਜਿਥੇ ਘੋੜਾ ਸੀ, ਉਥੇ ਚਲੀ ਗਈ ॥੮॥

ਸਾਤ ਕੋਟ ਤਹ ਕੂਦਿ ਪਹੂੰਚੀ ॥

सात कोट तह कूदि पहूँची ॥

(ਉਹ)ਕਿਲ੍ਹੇ ਦੀਆਂ ਸੱਤ ਦੀਵਾਰਾ ਟਪ ਕੇ ਉਥੇ ਜਾ ਪਹੁੰਚੀ

ਦਾਨ ਕ੍ਰਿਪਾਨ ਮਾਨ ਕੀ ਸੂਚੀ ॥

दान कृपान मान की सूची ॥

ਦਾਨ ਅਤੇ ਮਾਨ ਕਰਨ ਅਤੇ ਕ੍ਰਿਪਾਨ ਚਲਾਉਣ ਵਿਚ ਪ੍ਰਬੀਨ।

ਜਿਹ ਜਾਗਤ ਪਹਰੂਅਰਿ ਨਿਹਾਰੈ ॥

ਜਿਹ ਜਾਗਤ ਪਹਰੂਅਰਿ ਨਿਹਾਰੈ ॥
ਜਿਸ ਪਹਿਰੇਦਾਰ ਨੂੰ ਉਸ ਨੇ ਜਾਗਦਿਆਂ ਵੇਖਿਆ,

ਤਾ ਕੋ ਮੂੰਡ ਕਾਟਿ ਕਰਿ ਡਾਰੈ ॥੯॥
ता को मूँड काटि करि डारै ॥९॥
ਤਾ ਉਸ ਦਾ ਸਿਰ ਕਟ ਸੁਟਿਆ ॥੯॥

ਅੜਿਲ ॥
अड़िल ॥
ਅੜਿਲ:

ਏਕ ਪਹਰੂਅਹਿ ਮਾਰਿ ਦੁਤਿਯ ਕਹ ਮਾਰਿਯੋ ॥
एक पहरूअहि मारि दुतिय कह मारियो ॥
ਇਕ ਪਹਿਰੇਦਾਰ ਨੂੰ ਮਾਰ ਕੇ ਫਿਰ ਦੂਜੇ ਨੂੰ ਮਾਰਿਆ,

ਤ੍ਰਿਤਿਯ ਮਾਰਿ ਚਤਰਥ ਕੋ ਸੀਸ ਉਤਾਰਿਯੋ ॥
तृतिय मारि चतरथ को सीस उतारियो ॥
ਫਿਰ ਤੀਜੇ ਨੂੰ ਮਾਰ ਕੇ ਚੌਥੇ ਦਾ ਸਿਰ ਉਤਾਰਿਆ।

ਪੰਚਮ ਖਸਟਮ ਮਾਰਿ ਸਪਤਵੌਂ ਹਤਿ ਕਿਯੋ ॥
पंचम खसटम मारि सपतवौ हति कियो ॥
ਪੰਜਵੇਂ, ਛੇਵੇਂ ਨੂੰ ਮਾਰ ਕੇ ਸੱਤਵੇਂ ਨੂੰ ਵੀ ਖ਼ਤਮ ਕਰ ਦਿੱਤਾ

ਹੋ ਅਸਟਮ ਪੁਰਖ ਸੰਘਾਰਿ ਛੋਰਿ ਬਾਜੀ ਲਿਯੋ ॥੧੦॥
हो असटम पुरख संघारि छोरि बाजी लियो ॥१०॥
ਅਤੇ (ਫਿਰ) ਅੱਠਵੇਂ ਪੁਰਸ਼ ਨੂੰ ਮਾਰ ਕੇ ਘੋੜਾ ਖੋਲ੍ਹ ਲਿਆ ॥੧੦॥

ਪਰੀ ਨਗਰ ਮੈ ਰੌਰਿ ਜਬੈ ਤ੍ਰਿਯ ਹੈ ਹਰਿਯੋ ॥
परी नगर मै रौरि जबै तृय है हरियो ॥

ਜਦ ਇਸਤਰੀ ਨੇ ਘੋੜਾ ਹਰ ਲਿਆ ਤਾ ਨਗਰ ਵਿਚ ਰੌਲਾ ਪੈ ਗਿਆ।

ਪਠੈ ਪਖਰਿਯਾ ਕਛਿ ਕਛਿ ਕਹੈ ਕਹਾ ਪਰਿਯੋ ॥

पठै पखरिया कछि कछि कहै कहा परियो ॥

(ਰਾਜੇ ਨੇ) ਘੋੜ ਸਵਾਰਾ ਨੂੰ ਤਿਆਰ ਕਰ ਕੇ ਭੇਜਿਆ ਅਤੇ ਕਿਹਾ ਕਿ (ਘੋੜਾ) ਕਿਥੇ ਗਿਆ ਹੈ।

ਬਾਟ ਘਾਟ ਸਭ ਰੋਕਿ ਗਹੋ ਇਹ ਚੋਰਿ ਕੌ ॥

बाट घाट सभ रोकि गहो इह चोरि कौ ॥

ਸਾਰੀਆਂ ਘਾਟਾ ਅਤੇ ਰਸਤਿਆਂ ਨੂੰ ਰੋਕ ਕੇ ਇਸ ਚੋਰ ਨੂੰ ਪਕੜ ਲਵੋ।

ਹੋ ਧਰ ਲੀਜੈ ਇਹ ਹੋਨ ਨ ਦੀਜੈ ਭੋਰ ਕੌ ॥੧੧॥

हो धर लीजै इह होन न दीजै भोर कौ ॥११॥

ਸਵੇਰ ਹੋਣ ਤੋਂ ਪਹਿਲਾ ਇਸ ਨੂੰ ਧਰ ਲਵੋ ॥੧੧॥

ਜਿਤ ਜਿਤ ਧਾਵਹਿ ਲੋਗ ਹਰਿਯੋ ਹੈ ਕਹੈ ਕਿਸ ॥

जित जित धावहि लोग हरियो है कहै किस ॥

ਜਿਸ ਜਿਸ ਪਾਸੇ ਵੀ ਲੋਕ ਭਜੀ ਜਾ ਰਹੇ ਹਨ, (ਇਹੀ) ਕਹਿੰਦੇ ਹਨ ਕਿ ਦਸੋ ਘੋੜੇ ਨੂੰ ਕਿਸ ਨੇ ਚੁਰਾਇਆ ਹੈ।

ਕਢੈ ਕ੍ਰਿਪਾਨੈ ਦਿਖਿਯਤ ਧਾਵਤ ਦਸੌ ਦਿਸਿ ॥

कढै कृपानै दिखियत धावत दसौ दिसि ॥

ਕ੍ਰਿਪਾਨਾ ਕਢ ਕੇ (ਉਹ) ਦਸਾ ਦਿਸ਼ਾ ਵਿਚ ਭਜਦੇ ਦਿਸ ਪੈਂਦੇ ਹਨ।

ਅਸ ਕਾਰਜ ਜਿਹ ਕਿਯ ਨ ਜਾਨ ਤਿਹ ਦੀਜਿਯੈ ॥

अस कारज जिह किय न जान तिह दीजियै ॥

(ਕਹਿੰਦੇ ਹਨ) ਜਿਸ ਨੇ ਅਜਿਹਾ ਕੰਮ ਕੀਤਾ ਹੈ, ਉਸ ਨੂੰ ਜਾਣ ਨਹੀਂ ਦੇਣਾ।

ਹੋ ਜਯੋਂ ਤਯੋਂ ਜੀਤਿ ਤੁਰੰਗ ਨ੍ਰਿਪਤਿ ਕੋ ਲੀਜਿਯੈ ॥੧੨॥

हो ज्यों त्यों जीति तुरंग नृपति को लीजियै ॥१२॥

ਜਿਵੇਂ ਕਿਵੇਂ, ਰਾਜੇ ਦਾ ਘੋੜਾ ਜਿਤ ਲਿਆਉਣਾ ਚਾਹੀਦਾ ਹੈ (ਭਾਵ ਚੋਰ ਤੋਂ ਵਾਪਸ ਲੈ ਆਉਣਾ ਚਾਹੀਦਾ ਹੈ) ॥੧੨॥

ਬਹੁਤ ਪਹੂੰਚੇ ਨਿਕਟਿ ਤਰੁਨਿ ਕੇ ਜਾਇ ਕੈ ॥

बहुत पहूँचे निकटि तरुनि के जाइ कै ॥

(ਕਈ) ਉਸ ਕੁੜੀ ਦੇ ਬਹੁਤ ਕੋਲ ਜਾ ਪਹੁੰਚੇ।

ਫਿਰਿ ਮਾਰੇ ਤਿਨ ਵਹੈ ਤੁਰੰਗ ਨਚਾਇ ਕੈ ॥

फिरि मारे तिन वहै तुरंग नचाइ कै ॥

(ਉਸ ਨੇ) ਫਿਰ ਉਹੀ ਘੋੜਾ ਨਚਾ ਕੇ ਉਨ੍ਹਾ ਨੂੰ ਮਾਰ ਦਿੱਤਾ।

ਕਰਿ ਕਰਿ ਜਾਹਿ ਚਲਾਕੀ ਬਾਹੀ ਬੇਗ ਤਨ ॥

करि करि जाहि चलाकी बाही बेग तन ॥

ਜਿਸ ਦੇ ਸ਼ਰੀਰ ਉਤੇ ਚਾਲਾਕੀ ਨਾਲ ਤਲਵਾਰ ਚਲਾਈ,

ਹੋ ਤਿਨ ਕੀ ਹੌਸ ਨ ਰਾਖੀ ਰਾਖੇ ਏਕ ਬ੍ਰਨ ॥੧੩॥

हो तिन की हौस न राखी राखे एक ब्रन ॥१३॥

ਤਾ ਇਕ ਵਾਰ ਕਰਨ ਨਾਲ ਉਨ੍ਹਾ ਦੀ (ਜੰਗ ਕਰਨ ਦੀ ਇੱਛਾ) ਬਾਕੀ ਨਾ ਰਖੀ ॥੧੩॥

ਚੌਪਈ ॥

चौपई ॥

ਚੌਪਈ:

ਕੂਦ ਕੀਆ ਜਾ ਕੇ ਪਰ ਵਾਰਾ ॥

कूद कीआ जा के पर वारा ॥

ਜਿਸ ਨੇ ਵੀ ਕੁਦ ਕੇ ਉਸ ਉਤੇ ਵਾਰ ਕੀਤਾ,

ਇਕ ਤੇ ਤਾਹਿ ਦੋਇ ਕਰਿ ਡਾਰਾ ॥

इक ते ताहि दोइ करि डारा ॥

ਉਸ ਨੂੰ ਇਕ ਤੋਂ ਦੋ ਟੋਟੇ ਕਰ ਦਿੱਤਾ।

ਚੁਨਿ ਚੁਨਿ ਹਨੇ ਪਖਰਿਯਾ ਮਨ ਤੈ ॥

चुनि चुनि हने पखरिया मन तै ॥

(ਉਸ ਨੇ) ਮਨ ਵਿਚ ਚੁਣ ਚੁਣ ਕੇ ਘੋੜ-ਸਵਾਰ ਮਾਰੇ

ਦ੍ਵੈ ਦ੍ਵੈ ਗੇ ਹ੍ਵੈ ਇਕ ਇਕ ਤਨ ਤੈ ॥੧੪॥

द्वै द्वै गे ह्वै इक इक तन तै ॥१४॥

ਅਤੇ ਇਕ ਇਕ ਦੇ ਦੋ ਦੋ ਟੋਟੇ ਕਰ ਦਿੱਤੇ ॥੧੪॥

ਬਹੁ ਬਿਧਿ ਬੀਰ ਪਖਰਿਯਾ ਮਾਰੈ ॥

बहु बिधि बीर पखरिया मारै ॥

ਉਸ ਨੇ ਕਈ ਤਰ੍ਹਾ ਨਾਲ ਸੂਰਮਿਆਂ ਨੂੰ ਮਾਰ ਦਿੱਤਾ।

ਇਕ ਇਕ ਤੇ ਕਰਿ ਦ੍ਵੈ ਦ੍ਵੈ ਡਾਰੇ ॥

इक इक ते करि द्वै द्वै डारे ॥

ਇਕ ਇਕ ਦੇ ਦੋ ਦੋ ਟੋਟੇ ਕਰ ਦਿੱਤੇ।

ਘੋਰਾ ਸਹਿਤ ਘਾਇ ਜੋ ਘਏ ॥

घोरा सहित घाइ जो घए ॥

ਘੋੜਿਆਂ ਸਹਿਤ ਜੋ ਮਾਰੇ ਗਏ,

ਦ੍ਵੈ ਤੇ ਚਾਰਿ ਟੂਕ ਤੇ ਭਏ ॥੧੫॥

द्वै ते चारि टूक ते भए ॥१५॥

ਉਹ ਦੋ ਤੋਂ ਚਾਰ ਟੋਟੇ ਹੋ ਗਏ ॥੧੫॥

ਦੋਹਰਾ ॥

दोहरा ॥

ਦੋਹਰਾ:

ਇਹ ਬਿਧਿ ਬੀਰ ਬਿਦਾਰ ਬਹੁ ਨਦੀ ਤੁਰੰਗ ਤਰਾਇ ॥

ਇਹ ਬਿਧਿ ਬੀਰ ਬਿਦਾਰ ਬਹੁ ਨਦੀ ਤੁਰੰਗ ਤਰਾਇ ॥
ਇਸ ਤਰ੍ਹਾ ਬਹੁਤ ਸੂਰਮੇ ਮਾਰ ਕੇ ਅਤੇ ਨਦੀ ਵਿਚ ਘੋੜੇ ਨੂੰ ਤੈਰਾ ਕੇ

ਜਹਾ ਮਿਤ੍ਰ ਕੋ ਗ੍ਰਿਹ ਹੁਤੋ ਤਹੀ ਨਿਕਾਸ੍ਯੋ ਆਇ ॥੧੬॥
जहा मित्र को गृह हुतो तही निकास्रयो आइ ॥१६॥
ਉਥੇ ਜਾ ਪਹੁੰਚੀ ਜਿਥੇ ਮਿਤਰ ਦਾ ਘਰ ਸੀ ॥੧੬॥

ਚੌਪਈ ॥
चौपई ॥
ਚੌਪਈ:

ਜਬ ਤਿਹ ਆਨਿ ਤੁਰੰਗਮ ਦੀਯੋ ॥
जब तिह आनि तुरंगम दीयो ॥
ਜਦ ਉਸ ਨੇ ਆ ਕੇ ਘੋੜਾ ਦਿੱਤਾ

ਕਾਮ ਭੋਗ ਤਾ ਸੈ ਦ੍ਰਿੜ ਕੀਯੋ ॥
काम भोग ता सै द्रड़ कीयो ॥
ਤਾ ਉਸ ਨੇ ਵੀ ਉਸ ਨਾਲ ਚੰਗੀ ਤਰ੍ਹਾ ਰਤੀਕਰਮ ਕੀਤਾ।

ਜੌ ਪਾਛੇ ਤਿਨ ਫੌਜ ਨਿਹਾਰੀ ॥
जौ पाछे तिन फौज निहारी ॥
ਜਦ (ਮਿਤਰ ਨੇ) ਉਸ ਦੇ ਪਿਛੇ ਫ਼ੌਜ ਨੂੰ (ਲਗਿਆ) ਵੇਖਿਆ,

ਇਹ ਬਿਧਿ ਸੌ ਤਿਹ ਤ੍ਰਿਯਹਿ ਉਚਾਰੀ ॥੧੭॥
इह बिधि सौ तिह तृयहि उचारी ॥१७॥
ਤਾ ਉਸ ਨੂੰ ਇਸਤਰੀ ਨੇ ਇਸ ਤਰ੍ਹਾ ਕਿਹਾ ॥੧੭॥

ਅੜਿਲ ॥
अड़िल ॥

ਅੜਿਲ:

ਬੁਰੋ ਕਰਮ ਹਮ ਕਰਿਯੋ ਤੁਰੰਗ ਨ੍ਰਿਪ ਕੋ ਹਰਿਯੋ ॥
बुरो करम हम करियो तुरंग नृप को हरियो ॥
ਅਸੀਂ ਮਾੜਾ ਕੰਮ ਕੀਤਾ ਹੈ ਜੋ ਰਾਜੇ ਦਾ ਘੋੜਾ ਚੁਰਾਇਆ ਹੈ।

ਆਪੁ ਆਪੁਨੇ ਪਗਨ ਕੁਹਾਰਾ ਕੌ ਮਰਿਯੋ ॥
आपु आपुने पगन कुहारा कौ मरियो ॥
ਆਪਣੇ ਪੈਰਾ ਉਤੇ ਆਪ ਕੁਹਾੜਾ ਮਾਰਿਆ ਹੈ।

ਅਬ ਏ ਤੁਰੰਗ ਸਮੇਤ ਪਕਰਿ ਲੈ ਜਾਇ ਹੈ ॥
अब ए तुरंग समेत पकरि लै जाइ है ॥
ਹੁਣ ਇਹ ਘੋੜੇ ਸਮੇਤ ਪਕੜ ਕੇ ਲੈ ਜਾਣਗੇ।

ਹੋ ਫਾਸੀ ਦੈਹੈ ਦੁਹੂੰ ਕਿ ਸੂਰੀ ਦ੍ਰਯਾਇ ਹੈ ॥੧੮॥
हो फासी दैहै दुहूँ कि सूरी द्रयाइ है ॥१८॥
ਦੋਹਾ ਨੂੰ ਫਾਸੀ ਦੇਣਗੇ ਜਾ ਸੂਲੀ ਉਤੇ ਟੰਗਣਗੇ ॥੧੮॥

ਚੌਪਈ ॥
चौपई ॥
ਚੌਪਈ:

ਤ੍ਰਿਯ ਭਾਖ੍ਯੋ ਪਿਯ ਸੋਕ ਨ ਕਰੋ ॥
तृय भाख्यो पिय सोक न करो ॥
ਇਸਤਰੀ ਨੇ ਕਿਹਾ, ਹੇ ਪ੍ਰੀਤਮ! ਦੁਖੀ ਨਾ ਹੋਵੋ।

ਬਾਜ ਸਹਿਤ ਦੋਊ ਬਚੇ ਬਿਚਰੋ ॥
बाज सहित दोऊ बचे बिचरो ॥
ਇਹੀ ਸਮਝੋ ਕਿ ਘੋੜੇ ਸਮੇਤ ਦੋਵੇਂ ਬਚੇ ਹੋਏ ਹਾ।

ਐਸੋ ਚਰਿਤ ਅਬੈ ਮੈ ਕਰਿ ਹੋ ॥

ऐसो चरित अबै मै करि हो ॥

ਮੈਂ ਹੁਣੇ ਅਜਿਹਾ ਚਰਿਤ੍ਰ ਕਰਦੀ ਹਾ

ਦੁਸਟਨ ਡਾਰਿ ਸਿਰ ਛਾਰਿ ਉਬਰਿ ਹੋ ॥੧੯॥

दुसटन डारि सिर छारि उबरि हो ॥१९॥

ਕਿ ਦੁਸ਼ਟਾ ਦੇ ਸਿਰ ਸੁਆਹ ਪਾ ਕੇ ਬਚ ਜਾਵਾਗੇ ॥੧੯॥

ਤਹਾ ਪੁਰਖ ਕੋ ਭੇਸ ਬਨਾਇ ॥

तहा पुरख को भेस बनाइ ॥

ਉਸ ਨੇ ਪੁਰਸ਼ ਦੇ ਬਸਤ੍ਰ ਪਾ ਲਏ

ਦਲ ਕਹ ਮਿਲੀ ਅਗਮਨੇ ਜਾਇ ॥

दल कह मिली अगमने जाइ ॥

ਅਤੇ ਫ਼ੌਜ ਨੂੰ ਅਗੋਂ ਜਾ ਕੇ ਮਿਲੀ।

ਕਹੀ ਹਮਾਰੋ ਸਤਰ ਉਬਾਰੋ ॥

कही हमारो सतर उबारो ॥

ਕਹਿਣ ਲਗੀ ਕਿ ਮੇਰੇ ਪਰਦੇ ('ਸਤਰ') ਨੂੰ ਬਚਾਓ

ਔਰ ਗਾਵ ਤੇ ਸਕਲ ਨਿਹਾਰੋ ॥੨੦॥

और गाव ते सकल निहारो ॥२०॥

ਅਤੇ ਹੋਰ ਸਾਡੇ ਪਿੰਡ ਤੋਂ ਚੰਗੀ ਤਰ੍ਹਾ ਨਾਲ ਵੇਖ ਲਵੋ ॥੨੦॥

ਮਿਲਿ ਦਲ ਧਾਮ ਅਗਮਨੇ ਜਾਇ ॥

मिलि दल धाम अगमने जाइ ॥

ਫ਼ੌਜ ਨੂੰ ਮਿਲ ਕੇ ਅਗੋਂ ਹੀ ਘਰ ਜਾ ਪਹੁੰਚੀ

ਬਾਜ ਪਾਇ ਝਾਝਰ ਪਹਿਰਾਇ ॥

बाज पाइ झाझर पहिराइ ॥

ਅਤੇ ਘੋੜੇ ਦੇ ਪੈਰਾ ਵਿਚ ਝਾਝਰ ਪਾ ਦਿੱਤੀ।

ਸਕਲ ਗਾਵ ਤਿਨ ਕਹ ਦਿਖਰਾਈ ॥

सकल गाव तिन कह दिखराई ॥

ਉਨ੍ਹਾ ਨੂੰ ਸਾਰਾ ਪਿੰਡ ਵਿਖਾ ਕੇ

ਫਿਰਿ ਤਿਹ ਠੌਰਿ ਤਿਨੈ ਲੈ ਆਈ ॥੨੧॥

फिरि तिह ठौरि तिनै लै आई ॥२१॥

ਫਿਰ ਉਨ੍ਹਾ ਨੂੰ ਉਥੇ ਹੀ ਲੈ ਆਈ ॥੨੧॥

ਪਰਦਾ ਲੇਤ ਤਾਨਿ ਆਗੇ ਤਿਨ ॥

परदा लेत तानि आगे तिन ॥

ਉਸ ਨੇ ਉਨ੍ਹਾ ਅਗੇ ਪਰਦਾ ਤਾਣ ਦਿੱਤਾ

ਦੇਖਹੁ ਜਾਇ ਜਨਾਨਾ ਕਹਿ ਜਿਨ ॥

देखहु जाइ जनाना कहि जिन ॥

ਕਿ ਮਤਾ ਕੋਈ ਇਸਤਰੀਆਂ ਨੂੰ ਵੇਖ ਲਏ।

ਆਗੇ ਕਰਿ ਸਭਹਿਨ ਕੇ ਬਾਜਾ ॥

आगे करि सभहिन के बाजा ॥

ਉਨ੍ਹਾ ਸਾਰਿਆਂ ਦੇ ਅਗੇ ਘੋੜੇ ਨੂੰ ਕਰ ਕੇ

ਇਹ ਛਲ ਬਾਮ ਨਿਕਾਰਿਯੋ ਰਾਜਾ ॥੨੨॥

इह छल बाम निकारियो राजा ॥२२॥

ਉਸ ਇਸਤਰੀ ਨੇ ਇਸ ਛਲ ਨਾਲ ਰਾਜੇ ਨੂੰ ਕਢ ਦਿੱਤਾ ॥੨੨॥

ਸੋ ਆਂਗਨ ਲੈ ਤਿਨੈ ਦਿਖਾਵੈ ॥

सो आँगन लै तिनै दिखावै ॥

ਉਹ ਉਨ੍ਹਾ ਨੂੰ (ਇਕ) ਵੇਹੜਾ ਵਿਖਾ ਦਿੰਦੀ ਸੀ

ਆਗੇ ਬਹੁਰਿ ਕਨਾਤ ਤਨਾਵੈ ॥

आगे बहुरि कनात तनावै ॥

ਅਤੇ ਫਿਰ ਅਗੇ ਕਨਾਤ ਤਾਣ ਦਿੰਦੀ ਸੀ।

ਆਗੇ ਕਰਿ ਕਰਿ ਬਾਜ ਨਿਕਾਰੈ ॥

आगे करि करि बाज निकारै ॥

ਅਗੇ ਕਰ ਕਰ ਕੇ ਉਹ ਘੋੜੇ ਨੂੰ ਹੋਰ ਅਗੇ ਨੂੰ ਕਰੀ ਜਾਂਦੀ।

ਨੇਵਰ ਕੇ ਬਾਜਤ ਝਨਕਾਰੈ ॥੨੩॥

नेवर के बाजत झनकारै ॥२३॥

ਉਸ ਦੀ ਝਾਞਰ ਦੀ ਆਵਾਜ਼ ਆ ਰਹੀ ਸੀ ॥੨੩॥

ਬਹੂ ਬਧੂ ਤਿਨ ਕੀ ਵਹੁ ਜਾਨੈ ॥

बहू बधू तिन की वहु जानै ॥

ਉਸ ਘੋੜੇ ਨੂੰ ਉਸ ਦੀ ਪਤਨੀ ਜਾ ਬਹੂ ਸਮਝ ਰਹੇ ਸਨ

ਬਾਜੀ ਕਹ ਮੂਰਖ ਨ ਪਛਾਨੈ ॥

बाजी कह मूरख न पछानै ॥

ਅਤੇ ਮੂਰਖ ਲੋਕ ਘੋੜੇ ਨੂੰ ਨਹੀਂ ਪਛਾਣ ਰਹੇ ਸਨ।

ਨੇਵਰ ਕੈ ਬਾਜਤ ਝਨਕਾਰਾ ॥

नेवर कै बाजत झनकारा ॥

ਝਾਞਰ ਦੀ ਝਨਕਾਰ ਹੋ ਰਹੀ ਸੀ

ਭੇਦ ਅਭੇਦ ਨ ਜਾਤ ਬਿਚਾਰਾ ॥੨੪॥

भेद अभेद न जात बिचारा ॥२४॥

ਅਤੇ ਕੋਈ ਭੇਦ ਅਭੇਦ ਸਮਝਿਆ ਨਹੀਂ ਜਾ ਰਿਹਾ ਸੀ ॥੨੪॥

ਦੁਹਿਤਾ ਬਹੂ ਤਿਨੈ ਕਰਿ ਜਾਨੈ ॥

दुहिता बहू तिनै करि जानै ॥

ਉਸ ਨੂੰ ਉਹ ਧੀ ਜਾ ਬਹੂ ਸਮਝ ਰਹੇ ਸਨ

ਸੁਨਿ ਸੁਨਿ ਧੁਨਿ ਨੇਵਰ ਕੀ ਕਾਨੈ ॥

सुनि सुनि धुनि नेवर की कानै ॥

ਉਹ ਝਾਂਝਰ ਦੀ ਆਵਾਜ਼ ਨੂੰ ਕੰਨਾ ਨਾਲ ਸੁਣ ਕੇ।

ਭੇਦ ਅਭੇਦ ਕਛੂ ਨ ਬਿਚਾਰੀ ॥

भेद अभेद कछू न बिचारी ॥

ਉਨ੍ਹਾ ਨੇ ਭੇਦ ਅਭੇਦ ਕੁਝ ਨਾ ਵਿਚਾਰਿਆ।

ਇਹ ਛਲ ਛਲੈ ਪੁਰਖ ਸਭ ਨਾਰੀ ॥੨੫॥

इह छल छलै पुरख सभ नारी ॥२५॥

ਇਸ ਤਰ੍ਹਾ ਉਸ ਇਸਤਰੀ ਨੇ ਸਾਰਿਆਂ ਬੰਦਿਆਂ ਨੂੰ ਛਲ ਲਿਆ ॥੨੫॥

ਜਵਨ ਰੁਚਾ ਜਯੋਂ ਤਯੋਂ ਤਿਹ ਭਜਾ ॥

जवन रुचा ज्यों त्यों तिह भजा ॥

(ਇਸਤਰੀ ਨੂੰ) ਜੋ ਵੀ ਚੰਗਾ ਲਗਦਾ ਹੈ, ਉਸ ਨੂੰ ਜਿਵੇਂ ਕਿਵੇਂ ਪ੍ਰਾਪਤ ਕਰ ਲੈਂਦੀ ਹੈ।

ਜਿਯ ਜੁ ਨ ਭਾਯੋ ਤਿਹ ਕੌ ਤਜਾ ॥

जिय जु न भायो तिह कौ तजा ॥

ਜੋ ਮਨ ਨੂੰ ਚੰਗਾ ਨਹੀਂ ਲਗਦਾ ਹੈ, ਉਸ ਨੂੰ ਛਡ ਦਿੰਦੀ ਹੈ।

ਇਨ ਇਸਤ੍ਰੀਨ ਕੇ ਚਰਿਤ ਅਪਾਰਾ ॥

इन इसत्रीन के चरित अपारा ॥

ਇਨ੍ਹਾ ਇਸਤਰੀਆਂ ਦੇ ਚਰਿਤ੍ਰ ਅਪਾਰ ਹਨ,

ਜਿਨੈ ਨ ਬਿਧਨਾ ਸਕਤ ਬਿਚਾਰਾ ॥੨੬॥

जिनै न बिधना सकत बिचारा ॥२६॥

ਜਿਨ੍ਹਾ ਨੂੰ ਵਿਧਾਤਾ ਵੀ ਨਹੀਂ ਵਿਚਾਰ ਸਕਿਆ ਹੈ ॥੨੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੩੨॥੬੨੨੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ बतीस चरित्र समापतम सतु सुभम सतु ॥३३२॥६२२८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੩੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੩੨॥੬੨੨੮॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਨਹੋ ਰਾਜ ਕੁਅਰਿ ਇਕ ਬਾਤਾ ॥

सुनहो राज कुअरि इक बाता ॥

ਹੇ ਰਾਜਨ! (ਮੈਂ ਤੁਹਾਨੂੰ) ਇਕ ਕੁਮਾਰੀ ਦੀ ਗੱਲ ਸੁਣਾਉਂਦਾ ਹਾ

ਤ੍ਰਿਯ ਚਰਿਤ੍ਰ ਜੋ ਕਿਯ ਬਿਖ੍ਯਾਤਾ ॥

तृय चरित्र जो किय बिख्याता ॥

ਜਿਸ ਨੇ ਬੜਾ ਪ੍ਰਸਿੱਧ ਚਰਿਤ੍ਰ ਕੀਤਾ ਸੀ।

ਪਸਚਿਮ ਦਿਸਾ ਹੁਤੀ ਇਕ ਨਗਰੀ ॥

पसचिम दिसा हुती इक नगरी ॥

ਪੱਛਮ ਵਾਲੇ ਪਾਸੇ ਇਕ ਨਗਰੀ ਸੀ।

ਹੰਸ ਮਾਲਨੀ ਨਾਮ ਉਜਗਰੀ ॥੧॥

हंस मालनी नाम उजगरी ॥१॥

ਉਸ ਦਾ ਹੰਸ ਮਾਲਨੀ ਨਾਮ ਜਣਿਆ ਜਾਦਾ ਸੀ ॥੧॥

ਹੰਸ ਸੈਨ ਜਿਹ ਰਾਜ ਬਿਰਾਜੈ ॥

हंस सैन जिह राज बिराजै ॥

ਉਥੇ ਹੰਸ ਸੈਨ ਨਾ ਦਾ ਰਾਜਾ ਰਾਜ ਕਰਦਾ ਸੀ।

ਹੰਸ ਪ੍ਰਭਾ ਜਾ ਕੀ ਤ੍ਰਿਯ ਰਾਜੈ ॥

हंस प्रभा जा की तृय राजै ॥

ਉਸ ਦੀ ਇਸਤਰੀ ਦਾ ਨਾ ਹੰਸ ਪ੍ਰਭਾ ਸੀ।

ਰੂਪਵਾਨ ਗੁਨਵਾਨੁਜਿਯਾਰੀ ॥

रूपवान गुनवानुजियारी ॥

ਉਹ ਰੂਪਵਾਨ, ਗੁਣਵਾਨ ਅਤੇ ਸੁੰਦਰ ਸੀ।

ਜਾਹਿਰ ਲੋਕ ਚੌਦਹੂੰ ਪ੍ਯਾਰੀ ॥੨॥

जाहिर लोक चौदहूँ प्यारी ॥२॥

(ਉਹ) ਪਿਆਰੀ ਚੌਦਾ ਲੋਕਾ ਵਿਚ ਪ੍ਰਸਿੱਧ ਸੀ ॥੨॥

ਤਹ ਇਕ ਸਾਹੁ ਸੁਤਾ ਦੁਤਿਮਾਨਾ ॥

तह इक साहु सुता दुतिमाना ॥

ਉਥੇ ਇਕ ਸ਼ਾਹ ਦੀ ਸੁੰਦਰ ਪੁੱਤਰੀ ਸੀ

ਬਹੁਰਿ ਜਿਯਤ ਜਿਹ ਨਿਰਖਿ ਸਸਾਨਾ ॥

बहुरि जियत जिह निरखि ससाना ॥

ਜਿਸ ਨੂੰ ਵੇਖ ਕੇ ਸਹਿਕਦਾ ਹੋਇਆ (ਆਦਮੀ) ਫਿਰ ਜੀ ਪੈਂਦਾ ਸੀ।

ਜੋਬਨ ਭਯੋ ਅਧਿਕ ਤਿਹ ਜਬ ਹੀ ॥

जोबन भयो अधिक तिह जब ही ॥

ਜਦੋਂ ਉਹ ਭਰ ਜਵਾਨ ਹੋ ਗਈ

ਬਹੁਤਨ ਸਾਥ ਬਿਹਾਰਤ ਤਬ ਹੀ ॥੩॥

बहुतन साथ बिहारत तब ही ॥३॥

ਤਦ ਬਹੁਤ ਬੰਦਿਆਂ ਨਾਲ ਵਿਚਰਨ ਲਗ ਗਈ ॥੩॥

ਇਕ ਦਿਨ ਭੇਸ ਪੁਰਖ ਕੋ ਧਾਰਿ ॥

इक दिन भेस पुरख को धारि ॥

(ਉਸ ਨੇ) ਇਕ ਦਿਨ ਪੁਰਸ਼ ਦਾ ਭੇਸ ਧਾਰ ਕੇ

ਨਿਜੁ ਪਤਿ ਸਾਥ ਕਰੀ ਬਹੁ ਰਾਰਿ ॥

निजु पति साथ करी बहु रारि ॥

ਆਪਣੇ ਪਤੀ ਨਾਲ ਬਹੁਤ ਝਗੜਾ ਕੀਤਾ।

ਲਾਤ ਮੁਸਟ ਕੇ ਕਰਤ ਪ੍ਰਹਾਰ ॥

लात मुसट के करत प्रहार ॥

ਉਹ ਲੱਤਾ ਅਤੇ ਮੁੱਕਿਆਂ ਨਾਲ ਮਾਰ ਰਹੀ ਸੀ

ਸੋ ਤਿਹ ਨਾਰਿ ਨ ਸਕੈ ਬਿਚਾਰਿ ॥੪॥

सो तिह नारि न सकै बिचारि ॥४॥

ਅਤੇ ਉਹ ਉਸ ਨੂੰ ਆਪਣੀ ਇਸਤਰੀ ਵਜੋਂ ਨਹੀਂ ਪਛਾਣ ਰਿਹਾ ਸੀ ॥੪॥

ਤਾ ਸੌ ਲਰਿ ਕਾਜੀ ਪਹਿ ਗਈ ॥

ता सौ लरि काजी पहि गई ॥

ਉਹ ਉਸ ਨਾਲ ਲੜ ਕੇ ਕਾਜ਼ੀ ਕੋਲ ਗਈ

ਲੈ ਇਲਾਮ ਪ੍ਰਯਾਦਨ ਸੰਗ ਅਈ ॥

लै इलाम प्रयादन संग अई ॥

ਅਤੇ ਪਰਵਾਨਾ ਲੈ ਕੇ ਪਿਆਦਿਆਂ ਨਾਲ ਆ ਗਈ।

ਐਚ ਪਤਿਹਿ ਲੈ ਤਹਾ ਸਿਧਾਈ ॥

ऐच पतिहि लै तहा सिधाई ॥

ਪਤੀ ਨੂੰ ਖਿਚ ਕੇ ਉਥੇ ਲੈ ਗਈ

ਕੋਤਵਾਰ ਕਾਜੀ ਜਿਹ ਠਾਈ ॥੫॥

कोतवार काजी जिह ठाई ॥५॥

ਜਿਸ ਥਾ ਤੇ ਕੋਤਵਾਲ ਅਤੇ ਕਾਜ਼ੀ ਸਨ ॥੫॥

ਪ੍ਯਾਦਨ ਸਾਥ ਦ੍ਵਾਰ ਪਤਿ ਥਿਰ ਕਰਿ ॥

प्रयादन साथ द्वार पति थिर करि ॥

ਪਿਆਦਿਆਂ ਨਾਲ ਪਤੀ ਨੂੰ ਦਰਵਾਜ਼ੇ ਉਤੇ ਖੜਾ ਕਰ ਕੇ

ਦਿਨ ਕਹ ਗਈ ਮਿਤ੍ਰ ਅਪਨੇ ਘਰ ॥

दिन कह गई मित्र अपने घर ॥

ਦਿਨੇ ਹੀ ਮਿਤਰ ਕੋਲ ਚਲੀ ਗਈ।

ਤਾ ਸੰਗ ਕਰਿ ਕ੍ਰੀੜਾ ਕੀ ਗਾਥਾ ॥

ता संग करि क्रीड़ा की गाथा ॥

ਉਸ ਨਾਲ ਕੇਲਿ ਦੀ ਗੱਲ ਕਰ ਕੇ

ਲੈ ਆਈ ਸਾਹਿਦ ਕਹਿ ਸਾਥਾ ॥੬॥

लै आई साहिद कहि साथा ॥६॥

(ਉਸ ਨੂੰ) ਗਵਾਹ ਬਣਾ ਕੇ ਨਾਲ ਲੈ ਆਈ ॥੬॥

ਅੜਿਲ ॥

अड़िल ॥

ਅੜਿਲ:

ਜਾਰ ਪ੍ਯਾਦਨ ਪਤਿ ਜੁਤਿ ਦ੍ਵਾਰੇ ਠਾਢਿ ਕਰ ॥

जार प्रयादन पति जुति द्वारे ठाढि कर ॥

ਯਾਰ ਨੂੰ ਪਿਆਦਿਆਂ ਅਤੇ ਪਤੀ ਨਾਲ ਦੁਆਰ ਉਤੇ ਖੜਾ ਕਰ ਕੇ

ਦੁਤਿਯ ਮਿਤ੍ਰ ਕੇ ਗਈ ਦਿਵਸ ਕਹ ਨਾਰਿ ਘਰ ॥

दुतिय मित्र के गई दिवस कह नारि घर ॥

ਉਹ ਦੂਜੇ ਮਿਤਰ ਦੇ ਘਰ ਦਿਨੇ ਚਲੀ ਗਈ।

ਕਾਮ ਭੋਗ ਤਿਹ ਸਾਥਿ ਕੀਯਾ ਰੁਚਿ ਮਾਨਿ ਕਰਿ ॥

काम भोग तिह साथि कीया रुचि मानि करि ॥

ਉਸ ਨਾਲ ਰੁਚੀ ਪੂਰਵਕ ਕਾਮ ਕ੍ਰੀੜਾ ਕੀਤੀ।

ਹੋ ਸਾਹਿਦ ਕੈ ਲ੍ਯਾਈ ਅਪਨੇ ਤਿਹ ਸਾਥ ਧਰਿ ॥੭॥

हो साहिद कै ल्याई अपने तिह साथ धरि ॥७॥

ਉਸ ਨੂੰ ਵੀ ਗਵਾਹ ਬਣਾ ਕੇ ਨਾਲ ਲੈ ਆਈ ॥੭॥

ਚੌਪਈ ॥

चौपई ॥

ਚੌਪਈ:

ਕਹਾ ਲਗੇ ਮੈ ਕਹੋ ਉਚਰਿ ਕਰਿ ॥

कहा लगे मै कहो उचरि करि ॥

ਮੈਂ ਕਿਥੋਂ ਤਕ ਬਖਾਨ ਕਰਾ।

ਇਹ ਬਿਧਿ ਗਈ ਬਹੁਤਨ ਕੇ ਘਰ ॥

इह बिधि गई बहुतन के घर ॥

ਇਸ ਤਰ੍ਹਾ ਉਹ ਬਹੁਤ ਯਾਰਾ ਦੇ ਘਰ ਗਈ।

ਸੰਗ ਸਾਹਿਦ ਸਭ ਹੀ ਕਰਿ ਲੀਨੇ ॥

संग साहिद सभ ही करि लीने ॥

ਸਭ ਨੂੰ ਗਵਾਹ ਬਣਾ ਲਿਆ

ਸਕਲ ਰੁਜੂ ਕਾਜੀ ਕੇ ਕੀਨੇ ॥੮॥

सकल रुजू काजी के कीने ॥८॥

ਅਤੇ ਸਾਰੇ ਕਾਜ਼ੀ ਦੇ ਧਿਆਨ ਵਿਚ ਲਿਆਂਦੇ ॥੮॥

ਤਿਹ ਅਪਨੀ ਅਪਨੀ ਤੇ ਮਾਨੈ ॥

तिह अपनी अपनी ते मानै ॥

ਸਭ ਉਸ ਨੂੰ ਆਪਣੀ ਆਪਣੀ ਹੀ ਸਮਝਦੇ ਸਨ

ਏਕ ਏਕ ਕੋ ਭੇਦ ਨ ਜਾਨੈ ॥

एक एक को भेद न जानै ॥

ਅਤੇ ਇਕ ਦੂਜੇ ਦਾ ਭੇਦ ਨਹੀਂ ਜਾਣਦੇ ਸਨ।

ਜੁ ਤ੍ਰਿਯ ਕਹਤ ਸੋ ਪੁਰਖ ਬਖਾਨਤ ॥

जु तृय कहत सो पुरख बखानत ॥

ਜੋ ਉਹ ਇਸਤਰੀ ਕਹਿੰਦੀ, ਉਹੀ ਉਹ ਮਰਦ ਕਹਿੰਦੇ

ਆਪੁ ਆਪੁ ਕੀ ਬਾਤ ਨ ਜਾਨਤ ॥੯॥

आपु आपु की बात न जानत ॥९॥

ਅਤੇ ਆਪਸ ਵਿਚ ਦੀ ਗੱਲ ਨਹੀਂ ਸਮਝਦੇ ਸਨ ॥੯॥

ਸਭ ਸਾਹਿਦ ਜਬ ਨਜਰਿ ਗੁਜਰੇ ॥

सभ साहिद जब नजरि गुजरे ॥

ਜਦ ਸਾਰੇ ਗਵਾਹ ਨਜ਼ਰੋਂ ਲੰਘ ਗਏ

ਏਕ ਬਚਨ ਵਹ ਤ੍ਰਿਯਾ ਉਚਰੇ ॥

एक बचन वह तृया उचरे ॥

ਤਾ ਇਸਤਰੀ ਨੇ ਇਕ ਗੱਲ ਕਹੀ।

ਤਬ ਕਾਜੀ ਸਾਚੀ ਇਹ ਕੀਨੋ ॥

तब काजी साची इह कीनो ॥
ਤਦ ਕਾਜ਼ੀ ਨੇ ਉਸ ਗੱਲ ਨੂੰ ਸੱਚਾ ਮੰਨ ਲਿਆ

ਦਰਬ ਬਟਾਇ ਅਰਧ ਤਿਹ ਦੀਨੋ ॥੧੦॥
दरब बटाइ अरध तिह दीनो ॥१०॥
ਅਤੇ ਅੱਧਾ ਧਨ ਵੰਡ ਕੇ ਉਸ ਨੂੰ ਦੇ ਦਿੱਤਾ ॥੧੦॥

ਕਿਨੂੰ ਨ ਤਾ ਕੋ ਭੇਦ ਬਿਚਾਰਾ ॥
किनूँ न ता को भेद बिचारा ॥
ਕਿਸੇ ਨੇ ਵੀ ਉਸ ਦੇ ਭੇਦ ਨੂੰ ਨਾ ਸਮਝਿਆ

ਕਸ ਚਰਿਤ੍ਰ ਇਹ ਨਾਰਿ ਦਿਖਾਰਾ ॥
कस चरित्र इह नारि दिखारा ॥
ਕਿ ਇਸ ਇਸਤਰੀ ਨੇ ਕੀ ਚਰਿਤ੍ਰ ਕਰ ਵਿਖਾਇਆ ਹੈ।

ਔਰਨ ਕੀ ਕੋਊ ਕਹਾ ਬਖਾਨੈ ॥
औरन की कोऊ कहा बखानै ॥
ਹੋਰਾ ਦੀ ਗੱਲ ਕੋਈ ਕੀ ਕਰੇ।

ਆਪੁ ਆਪ ਮਹਿ ਤੇਊ ਨ ਜਾਨੈ ॥੧੧॥
आपु आप महि तेऊ न जानै ॥११॥
ਉਹ ਆਪਸ ਵਿਚ ਵੀ ਕੁਝ ਨਹੀਂ ਜਾਣਦੇ ਸਨ ॥੧੧॥

ਦੋਹਰਾ ॥
दोहरा ॥
ਦੋਹਰਾ:

ਕਹਾ ਲਖਾ ਤ੍ਰਿਯ ਕਰਮ ਕਰਿ ਕੈਸੇ ਕਰਮ ਕਮਾਇ ॥
कहा लखा तृय करम करि कैसे करम कमाइ ॥

ਕਿਸ ਨੇ ਸਮਝਿਆ ਹੈ ਕਿ ਉਸ ਇਸਤਰੀ ਨੇ ਕੀ ਕਰਮ ਕੀਤਾ ਅਤੇ ਕਿਵੇਂ ਕਰਮ ਕਮਾਇਆ।

ਭੇਦ ਅਭੇਦ ਸਭ ਆਪੁ ਮਹਿ ਸਕਾ ਨ ਕੋਊ ਪਾਇ ॥੧੨॥

भेद अभेद सभ आपु महि सका न कोऊ पाइ ॥१२॥

(ਉਨ੍ਹਾ) ਸਾਰਿਆਂ ਵਿਚੋਂ ਕੋਈ ਵੀ ਆਪਸ ਵਿਚ ਭੇਦ ਅਭੇਦ ਨੂੰ ਨਾ ਸਮਝ ਸਕਿਆ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤੇਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੩੩॥੬੨੪੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ तेतीस चरित्र समापतम सतु सुभम सतु ॥३३३॥६२४०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੩੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੩੩॥੬੨੪੦॥ ਚਲਦਾ॥

ਚੌਪਈ ॥

चौपई ॥

ਚੌਪਈ:

ਰਾਜ ਸੈਨ ਇਕ ਰਾਜਾ ਦਛਿਨ ॥

राज सैन इक राजा दछिन ॥

ਦੱਖਣ ਵਿਚ ਰਾਜ ਸੈਨ ਨਾ ਦਾ ਇਕ ਰਾਜਾ ਸੀ।

ਤ੍ਰਿਯ ਤਿਹ ਰਾਜ ਮਤੀ ਸੁਭ ਲਛਨ ॥

तृय तिह राज मती सुभ लछन ॥

ਉਸ ਦੇ ਘਰ ਰਾਜ ਮਤੀ ਨਾ ਦੀ ਸ਼ੁਭ ਲੱਛਣਾ ਵਾਲੀ ਇਸਤਰੀ ਸੀ।

ਅਮਿਤ ਦਰਬ ਤਨ ਭਰੇ ਭੰਡਾਰਾ ॥

अमित दरब तन भरे भंडारा ॥

ਉਸ ਦੇ ਅਣਮਿਣਵੇਂ ਧਨ ਨਾਲ ਭੰਡਾਰ ਭਰੇ ਹੋਏ ਸਨ

ਜਿਨ ਕੋ ਆਵਤ ਵਾਰ ਨ ਪਾਰਾ ॥੧॥

जिन को आवत वार न पारा ॥१॥

ਜਿਨ੍ਹਾ ਦਾ ਕੋਈ ਅੰਤ ਨਹੀਂ ਸੀ ॥੧॥

ਪਿੰਗਲ ਦੇ ਤਹ ਸਾਹ ਦੁਲਾਰੀ ॥

पिंगल दे तह साह दुलारी ॥

ਉਥੇ ਪਿੰਗਲ ਦੇ (ਦੇਈ) ਨਾ ਦੀ (ਇਕ) ਸ਼ਾਹ ਦੀ ਪੁੱਤਰੀ ਸੀ

ਜਾ ਕੀ ਸਮ ਨਹਿ ਦੁਤਿਯ ਕੁਮਾਰੀ ॥

जा की सम नहि दुतिय कुमारी ॥

ਜਿਸ ਵਰਗੀ ਕੋਈ ਦੂਜੀ ਕੁਮਾਰੀ ਨਹੀਂ ਸੀ।

ਨਿਰਖਿ ਨ੍ਰਿਪਤਿ ਤ੍ਰਿਯ ਭਈ ਦਿਵਾਨੀ ॥

निरखि न्रिपति त्रिय भई दिवानी ॥

(ਉਹ) ਇਸਤਰੀ ਰਾਜੇ ਨੂੰ ਵੇਖ ਕੇ ਦੀਵਾਨੀ ਹੋ ਗਈ।

ਤਬ ਤੇ ਰੁਚਤ ਖਾਨ ਨਹਿ ਪਾਨੀ ॥੨॥

तब ते रुचत खान नहि पानी ॥२॥

ਤਦ ਤੋਂ (ਉਸ ਨੂੰ) ਖਾਣਾ ਪੀਣਾ ਚੰਗਾ ਨਾ ਲਗਣ ਲਗਾ ॥੨॥

ਤਾ ਕੀ ਲਗਨਿ ਨ੍ਰਿਪਤਿ ਤਨ ਲਾਗੀ ॥

ता की लगनि न्रिपति तन लागी ॥

ਉਸ ਦੀ ਲਗਨ ਰਾਜੇ ਨਾਲ ਲਗ ਗਈ।

ਛੂਟੈ ਕਹਾ ਅਨੋਖੀ ਜਾਗੀ ॥

छूटै कहा अनोखी जागी ॥

(ਉਹ) ਅਨੋਖੀ ਪ੍ਰੀਤ ਲਗ ਜਾਣ ਤੋਂ ਬਾਦ ਕਿਵੇਂ ਛੁਟੇ।

ਸਖੀ ਚੀਨਿ ਇਕ ਹਿਤੂ ਸਜਾਨੀ ॥

सखी चीनि इक हितू स्यानी ॥

ਉਸ ਨੇ ਹਿਤ ਵਾਲੀ ਇਕ ਸਿਆਣੀ ਸਖੀ ਨੂੰ ਘੋਖ ਕੇ

ਪਠੈ ਦਈ ਨ੍ਰਿਪ ਕੀ ਰਜਧਾਨੀ ॥੩॥
पठै दई नृप की रजधानी ॥३॥
ਰਾਜੇ ਦੀ ਰਾਜਧਾਨੀ ਵਿਚ ਭੇਜ ਦਿੱਤਾ ॥੩॥

ਜਿਮਿ ਤਿਮਿ ਬਦਾ ਮਿਲਨ ਤਿਹ ਸੰਗਾ ॥
जिमि तिमि बदा मिलन तिह संगा ॥
ਜਿਵੇਂ ਕਿਵੇਂ ਉਸ ਨਾਲ ਮਿਲਣ ਲਈ ਕਿਹਾ।

ਤਿਹ ਤਨ ਬ੍ਯਾਪਿਯੋ ਅਧਿਕ ਅਨੰਗਾ ॥
तिह तन ब्यापियो अधिक अनंगा ॥
ਉਸ ਦੇ ਸ਼ਰੀਰ ਵਿਚ ਕਾਮ ਭਾਵਨਾ ਬਹੁਤ ਵਿਆਪਤ ਹੋ ਗਈ ਹੈ।

ਤਿਹ ਭੇਟਨ ਕੌ ਚਿਤ ਲਲਚਾਵੈ ॥
तिह भेटन कौ चित ललचावै ॥
ਉਸ ਨੂੰ ਮਿਲਣ ਤੇ (ਉਸ ਦਾ) ਚਿਤ ਲਲਚਾਉਂਦਾ ਹੈ।

ਘਾਤ ਨ ਨਿਕਸਨ ਕੀ ਤ੍ਰਿਯ ਪਾਵੈ ॥੪॥
घात न निकसन की तृय पावै ॥४॥
ਪਰ ਨਿਕਲਣ ਦਾ ਕੋਈ ਦਾਓ ਨਹੀਂ ਲਗ ਰਿਹਾ ਹੈ ॥੪॥

ਕਹਿਯੋ ਸਾਹੁ ਇਕ ਭੂਪ ਬੁਲਾਵਤ ॥
कहियो साहु इक भूप बुलावत ॥
ਉਸ (ਇਸਤਰੀ) ਨੇ ਸ਼ਾਹ ਨੂੰ ਕਿਹਾ ਕਿ ਇਕ ਰਾਜਾ ਬੁਲਾ ਰਿਹਾ ਹੈ

ਸਭ ਅੰਨਨ ਕੋ ਨਿਰਖ ਲਿਖਾਵਤ ॥
सभ अंनन को निरख लिखावत ॥
ਅਤੇ ਸਾਰਿਆਂ ਅੰਨਾ ਦਾ ਨਿਰਖ (ਭਾਅ) ਲਿਖ ਰਿਹਾ ਹੈ।

ਬਚਨ ਸੁਨਤ ਤਹ ਸਾਹੁ ਸਿਧਾਰਾ ॥

बचन सुनत तह साहु सिधारा ॥

(ਇਹ) ਗੱਲ ਸੁਣ ਕੇ ਸ਼ਾਹ ਉਥੇ ਚਲਾ ਗਿਆ।

ਭਲੋ ਬੁਰੋ ਨਹਿ ਮੂੜ ਬਿਚਾਰਾ ॥੫॥

भलो बुरो नहि मूड़ बिचारा ॥५॥

ਉਸ ਮੂਰਖ ਨੇ ਚੰਗੇ ਮਾੜੇ ਦਾ ਵਿਚਾਰ ਨਾ ਕੀਤਾ ॥੫॥

ਨਿਕਸਤ ਭਈ ਘਾਤ ਤ੍ਰਿਯ ਪਾਇ ॥

निकसत भई घात तृय पाइ ॥

ਇਸਤਰੀ ਮੌਕਾ ਵੇਖ ਕੇ ਨਿਕਲ ਗਈ

ਭੋਗ ਕੀਆ ਰਾਜਾ ਸੋ ਜਾਇ ॥

भोग कीआ राजा सो जाइ ॥

ਅਤੇ ਜਾ ਕੇ ਰਾਜੇ ਨਾਲ ਸੰਯੋਗ ਕੀਤਾ।

ਰਹਿਯੋ ਮੂੜ ਪਰ ਦ੍ਵਾਰ ਬਹਿਠੋ ॥

रहियो मूड़ पर द्वार बहिठो ॥

ਉਹ ਮੂਰਖ ਦੁਆਰ ਉਤੇ ਬੈਠਾ ਰਿਹਾ।

ਭਲਾ ਬੁਰਾ ਕਛੁ ਲਗਿਯੋ ਨ ਡਿਠੋ ॥੬॥

भला बुरा कछु लगियो न डिठो ॥६॥

(ਉਸ ਨੂੰ) ਕੁਝ ਚੰਗਾ ਮਾੜਾ ਨਾ ਲਗਿਆ ਅਤੇ ਨਾ ਵੇਖਿਆ ॥੬॥

ਤ੍ਰਿਯ ਕਰਿ ਕੇਲ ਭੂਪ ਸੌ ਆਈ ॥

तृय करि केल भूप सौ आई ॥

ਇਸਤਰੀ ਰਾਜੇ ਨਾਲ ਕਾਮ-ਕ੍ਰੀੜਾ ਕਰ ਕੇ ਵਾਪਸ ਪਰਤ ਆਈ

ਲਯੋ ਸਾਹੁ ਘਰ ਬਹੁਰਿ ਬੁਲਾਈ ॥

लयो साहु घर बहुरि बुलाई ॥

ਅਤੇ ਫਿਰ ਸ਼ਾਹ ਨੂੰ ਘਰ ਵਾਪਸ ਬੁਲਾ ਲਿਆ।

ਕਹਿਯੋ ਪ੍ਰਾਤ ਹਮ ਤੁਮ ਦੋਊ ਜੈ ਹੈ ॥

कहियो प्रात हम तुम दोऊ जै है ॥

ਕਹਿਣ ਲਗੀ ਕਿ ਸਵੇਰੇ ਮੈਂ ਤੇ ਤੁਸੀਂ ਦੋਵੇਂ (ਰਾਜੇ ਕੋਲ) ਜਾਵਾਗੇ

ਰਾਜਾ ਕਹਤ ਵਹੈ ਕਰਿ ਐਹੈ ॥੭॥

राजा कहत वहै करि ऐहै ॥७॥

ਅਤੇ ਜੋ ਰਾਜਾ ਕਹੇਗਾ, ਉਹੀ ਕਰ ਆਵਾਗੇ ॥੭॥

ਦੋਹਰਾ ॥

दोहरा ॥

ਦੋਹਰਾ:

ਇਹ ਛਲ ਮੂਰਖ ਤਿਹ ਛਲਾ ਸਕਿਯੋ ਨ ਭੇਦ ਬਿਚਾਰ ॥

इह छल मूरख तिह छला सकियो न भेद बिचार ॥

ਇਸ ਛਲ ਨਾਲ ਉਸ ਮੂਰਖ ਨੂੰ ਛਲ ਲਿਆ, (ਉਹ) ਅਸਲ ਭੇਦ ਨੂੰ ਨਾ ਸਮਝ ਸਕਿਆ।

ਕਹਾ ਚਰਿਤ ਇਨ ਤ੍ਰਿਯ ਕਿਯਾ ਨ੍ਰਿਪ ਸੰਗ ਰਮੀ ਸੁਧਾਰਿ ॥੮॥

कहा चरित इन तृय किया नृप संग रमी सुधारि ॥८॥

ਉਸ ਇਸਤਰੀ ਨੇ ਕਿਸ ਤਰ੍ਹਾ ਦਾ ਚਰਿਤ੍ਰ ਕੀਤਾ ਅਤੇ ਰਾਜੇ ਨਾਲ ਚੰਗੀ ਤਰ੍ਹਾ ਨਾਲ ਰਮਣ ਕੀਤਾ ॥੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚੌਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੩੪॥੬੨੪੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ चौतीस चरित्र समापतम सतु सुभम सतु ॥३३४॥६२४८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੩੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੩੪॥੬੨੪੮॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਸਹਿਰ ਸਰੋਹੀ ਕੇ ਬਿਖੈ ਬਿਕ੍ਰਤ ਕਰਨ ਇਕ ਰਾਇ ॥

सहिर सरोही के बिखै बिक्रत करन इक राइ ॥

ਸਰੋਹੀ ਨਗਰ ਵਿਚ ਬਿਕ੍ਰਤ ਕਰਨ ਨਾ ਦਾ ਇਕ ਰਾਜਾ ਸੀ।

ਬੀਰ ਬਡੋ ਬਾਕੋ ਰਥੀ ਰਾਖਤ ਸਭ ਕੋ ਭਾਇ ॥੧॥

बीर बडो बाको रथी राखत सभ को भाइ ॥१॥

ਉਹ ਵੱਡਾ ਯੋਧਾ, ਬਾਕਾ ਰਥੀ ਅਤੇ ਸਭ ਨਾਲ ਹਿਤ ਕਰਨ ਵਾਲਾ ਸੀ ॥੧॥

ਚੌਪਈ ॥

चौपई ॥

ਚੌਪਈ:

ਅਬਲਾ ਦੇ ਰਾਨੀ ਤਾ ਕੇ ਘਰ ॥

अबला दे रानी ता के घर ॥

ਉਸ ਦੇ ਘਰ ਅਬਲਾ ਦੇ (ਦੇਈ) ਨਾ ਦੀ ਰਾਣੀ ਸੀ।

ਅਧਿਕ ਪੰਡਿਤਾ ਸਕਲ ਹੁਨਰ ਕਰਿ ॥

अधिक पंडिता सकल हुनर करि ॥

ਉਹ ਸਾਰੀਆਂ ਕਲਾਵਾ ਵਿਚ ਬਹੁਤ ਪ੍ਰਬੀਨ ਸੀ।

ਬੀਰਮ ਦੇਵ ਪੁਤ੍ਰ ਤਿਹ ਜਾਯੋ ॥

बीरम देव पुत्र तिह जायो ॥

ਉਸ ਨੇ ਬੀਰਮ ਦੇਵ ਨਾ ਦੇ ਪੁੱਤਰ ਨੂੰ ਜਨਮ ਦਿੱਤਾ

ਤੇਜਵਾਨ ਬਲਵਾਨ ਸੁਹਾਯੋ ॥੨॥

तेजवान बलवान सुहायो ॥२॥

ਜੋ ਬਹੁਤ ਤੇਜਵਾਨ ਅਤੇ ਬਲਵਾਨ ਵਜੋਂ ਸਜਦਾ ਸੀ ॥੨॥

ਤਾ ਕੀ ਜਾਤ ਨ ਪ੍ਰਭਾ ਬਖਾਨੀ ॥

ता की जात न प्रभा बखानी ॥

ਉਸ ਦੀ ਪ੍ਰਭਾ ਦਾ ਬਖਾਨ ਨਹੀਂ ਕੀਤਾ ਜਾ ਸਕਦਾ,

ਰੂਪ ਅਨੰਗ ਧਰਿਯੋ ਹੈ ਜਾਨੀ ॥

रूप अनंग धरियो है जानी ॥

ਮਾਨੋ ਕਾਮ ਦੇਵ ਨੇ ਹੀ ਦੂਜਾ ਰੂਪ ਧਾਰਨ ਕੀਤਾ ਹੋਵੇ।

ਕਹ ਲਗਿ ਪ੍ਰਭਾ ਕਰੈ ਕਵਨੈ ਕਬਿ ॥

कह लगि प्रभा करै कवनै कबि ॥

ਉਸ ਦੀ ਸੁੰਦਰਤਾ ਦਾ ਕਿਹੜਾ ਕਵੀ ਕਦੋਂ ਤਕ ਵਰਣਨ ਕਰ ਸਕਦਾ ਹੈ।

ਨਿਰਖਿ ਸੂਰ ਸਸਿ ਰਹਤ ਇੰਦ੍ਰ ਦਬਿ ॥੩॥

निरखि सूर ससि रहत इंद्र दबि ॥३॥

ਉਸ ਨੂੰ ਵੇਖ ਕੇ ਸੂਰਜ, ਚੰਦ੍ਰਮਾ ਅਤੇ ਇੰਦਰ ਦਬੇ ਦਬੇ ਰਹਿੰਦੇ ਹਨ ॥੩॥

ਛੈਲ ਛਬੀਲੋ ਕੁਅਰ ਅਪਾਰਾ ॥

छैल छबीलो कुअर अपारा ॥

ਉਸ ਅਪਾਰ ਸੁੰਦਰ ਅਤੇ ਜਵਾਨ ਕੁਮਾਰ ਨੂੰ

ਆਪੁ ਘੜਾ ਜਾਨੁਕ ਕਰਤਾਰਾ ॥

आपु घड़ा जानुक करतारा ॥

ਮਾਨੋ ਪਰਮਾਤਮਾ ਨੇ ਆਪ ਘੜਿਆ ਹੋਵੇ।

ਕਨਕ ਅਵਟਿ ਸਾਚੇ ਜਨ ਢਾਰਿਯੋ ॥

कनक अवटि साचे जन ढारियो ॥

ਮਾਨੋ ਸੋਨੇ ਨੂੰ ਪੰਘਾਰ ਕੇ ਸੰਚੇ ਵਿਚ ਢਾਲਿਆ ਗਿਆ ਹੋਵੇ।

ਰੀਝਿ ਰਹਤ ਜਿਨ ਬ੍ਰਹਮ ਸਵਾਰਿਯੋ ॥੪॥

ਰੀਝਿ ਰਹਤ ਜਿਨ ਬ੍ਰਹਮ ਸਵਾਰਿਯੋ ॥੪॥

(ਉਸ ਨੂੰ) ਬਣਾਉਣ ਵਾਲਾ ਬ੍ਰਹਮਾ ਵੀ (ਵੇਖ ਕੇ) ਰੀਝਿਆ ਰਹਿੰਦਾ ਹੈ ॥੪॥

ਨੈਨ ਫਬਤ ਮ੍ਰਿਗ ਸੇ ਕਜਰਾਰੇ ॥

नैन फबत मृग से कजरारे ॥

ਉਸ ਦੇ ਸੁਰਮੇ ਵਾਲੇ ਨੈਣ ਹਿਰਨ (ਦੀਆਂ ਅੱਖਾ ਵਾਗ) ਫਬਦੇ ਸਨ।

ਕੇਸ ਜਾਲ ਜਨੁ ਫਾਸ ਸਵਾਰੇ ॥

केस जाल जनु फास सवारे ॥

ਕੇਸਾ ਦਾ ਖਿਲਾਰ ('ਜਾਲ') ਮਾਨੋ ਫਾਸੀ (ਦੇ ਫੰਦੇ) ਸੰਵਾਰੇ ਹੋਏ ਹੋਣ।

ਜਾ ਕੇ ਪਰੇ ਗਰੈ ਸੋਈ ਜਾਨੈ ॥

जा के परे गरै सोई जानै ॥

(ਕੇਸਾ ਦੇ ਫੰਦੇ) ਜਿਸ ਦੇ ਗਲੇ ਵਿਚ ਪੈਂਦੇ ਹਨ, ਉਹੀ (ਉਨ੍ਹਾ ਦਾ ਪ੍ਰਭਾਵ ਨੂੰ) ਜਾਣ ਸਕਦਾ ਹੈ।

ਬਿਨੁ ਬੂਝੈ ਕੋਈ ਕਹਾ ਪਛਾਨੈ ॥੫॥

बिनु बूझै कोई कहा पछानै ॥५॥

ਬਿਨਾ ਜਾਣੇ ਕੋਈ ਭਲਾ ਕੀ ਪਛਾਣ ਸਕਦਾ ਹੈ ॥੫॥

ਜੇਤਿਕ ਦੇਤ ਪ੍ਰਭਾ ਸਭ ਹੀ ਕਬਿ ॥

जेतिक देत प्रभा सभ ही कबि ॥

ਉਸ ਦੀ ਸੁੰਦਰਤਾ ਦੀ (ਜਿਹੜੀਆਂ ਉਪਮਾਵਾ) ਸਾਰੇ ਕਵੀ ਦਿੰਦੇ ਹਨ,

ਤੇਤਿਕ ਹੁਤੀ ਤਵਨ ਭੀਤਰਿ ਛਬਿ ॥

तेतिक हुती तवन भीतरि छबि ॥

ਉਹ ਉਸ ਦੀ ਸੁੰਦਰਤਾ ਦੇ ਅੰਤਰਗਤ ਹਨ (ਭਾਵ-ਉਹ ਉਪਮਾਵਾ ਉਸ ਦੀ ਸੁੰਦਰਤਾ ਦਾ ਸਹੀ ਬਿੰਬ ਪੇਸ਼ ਨਹੀਂ ਕਰ ਸਕਦੀਆਂ)।

ਪੁਰਖ ਨਾਰਿ ਚਿਤਵਹ ਜੋ ਤਾਹਿ ॥

पुरख नारि चितवह जो ताहि ॥

ਉਸ ਨੂੰ ਜੋ ਪੁਰਸ਼ ਅਤੇ ਇਸਤਰੀ ਵੇਖਦੀ ਹੈ,

ਕਛੁ ਨ ਸੰਭਾਰ ਰਹਤ ਤਬ ਵਾਹਿ ॥੬॥

कछु न संभार रहत तब वाहि ॥६॥

ਤਦ ਉਸ ਨੂੰ (ਆਪਣੀ) ਕੋਈ ਸੰਭਾਲ ਨਹੀਂ ਰਹਿੰਦੀ ॥੬॥

ਚੰਚਰੀਟ ਦੁਤਿ ਦੇਖਿ ਬਿਕਾਨੇ ॥

चंचरीट दुति देखि बिकाने ॥

ਮਮੋਲੇ (ਪੰਛੀ) (ਉਸ ਦੀ) ਸੁੰਦਰਤਾ ਨੂੰ ਵੇਖ ਕੇ ਵਿਕ ਗਏ ਹਨ

ਭਵਰ ਆਜੁ ਲਗਿ ਫਿਰਤਿ ਦਿਵਾਨੇ ॥

भवर आजु लगि फिरति दिवाने ॥

ਅਤੇ ਭੌਰੇ ਅਜ ਤਕ ਦੀਵਾਨੇ ਹੋਏ ਫਿਰਦੇ ਹਨ।

ਮਹਾਦੇਵ ਤੇ ਨੈਕ ਨਿਹਾਰੇ ॥

महादेव ते नैक निहारे ॥

ਮਹਾਦੇਵ ਉਸ ਨੂੰ ਥੋੜਾ ਜਿੰਨਾ ਵੇਖ ਕੇ

ਅਬ ਲਗਿ ਬਨ ਮੈ ਬਸਤ ਉਘਾਰੇ ॥੭॥

अब लगि बन मै बसत उघारे ॥७॥

ਹੁਣ ਤਕ ਬਨ ਵਿਚ ਨੰਗਾ ਰਹਿ ਰਿਹਾ ਹੈ ॥੭॥

ਅੜਿਲ ॥

अड़िल ॥

ਅੜਿਲ:

ਚਤੁਰਾਨਨ ਮੁਖ ਚਤੁਰ ਲਖਿ ਯਾਹੀ ਤੇ ਕਰੈ ॥

चतुरानन मुख चतुर लखि याही ते करै ॥

ਉਸ ਨੂੰ ਵੇਖਣ ਲਈ ਹੀ ਬ੍ਰਹਮਾ ਨੇ ਚਾਰ ਮੁਖ ਬਣਾ ਲਏ ਸਨ।

ਸਿਖਿ ਬਾਹਨ ਖਟ ਬਦਨ ਸੁ ਯਾਹੀ ਤੇ ਧਰੈ ॥

सिखि बाहन खट बदन सु याही ते धरै ॥

ਕਾਰਤਿਕੇਯ ('ਸਿਖਿ ਬਾਹਨ' ਮੋਰ ਦੀ ਸਵਾਰੀ ਕਰਨ ਵਾਲੇ) ਨੇ ਇਸੇ ਲਈ ਛੇ ਮੂੰਹ ਬਣਾਏ ਹੋਏ ਸਨ।

ਪੰਚਾਨਨ ਯਾ ਤੇ ਸਿਵ ਭਏ ਬਚਾਰਿ ਕਰਿ ॥

पंचानन या ते सिव भए बचारि करि ॥

ਸ਼ਿਵ ਵੀ ਇਸੇ ਵਿਚਾਰ ਕਰ ਕੇ ਪੰਜ ਮੂੰਹਾ ਵਾਲੇ ਬਣ ਗਏ ਸਨ।

ਹੋ ਸਹਸਾਨਨ ਨਹੁ ਸਕਾ ਪ੍ਰਭਾ ਕੋ ਸਿੰਧੁ ਤਰਿ ॥੮॥

हो सहसानन नहु सका प्रभा को सिंधु तरि ॥८॥

ਹਜ਼ਾਰ ਮੂੰਹਾ ਵਾਲਾ ਸ਼ੇਸ਼ਨਾਗ ਵੀ (ਉਸ ਦੀ) ਸੁੰਦਰਤਾ ਦੇ ਸਾਗਰ ਨੂੰ ਤਰ ਨਹੀਂ ਸਕਿਆ ਸੀ ॥੮॥

ਚੌਪਈ ॥

चौपई ॥

ਚੌਪਈ:

ਜੇ ਅਬਲਾ ਤਿਹ ਰੂਪ ਨਿਹਾਰਤ ॥

जे अबला तिह रूप निहारत ॥

ਜੋ ਇਸਤਰੀ ਉਸ ਦੇ ਰੂਪ ਨੂੰ ਵੇਖਦੀ,

ਲਾਜ ਸਾਜ ਧਨ ਧਾਮ ਬਿਸਾਰਤ ॥

लाज साज धन धाम बिसारत ॥

ਉਹ ਲਾਜ, ਸਾਜ, ਧਨ, ਘਰ ਆਦਿ (ਸਭ ਕੁਝ) ਭੁਲ ਜਾਂਦੀ।

ਮਨ ਮੈ ਰਹਤ ਮਗਨ ਹ੍ਵੈ ਨਾਰੀ ॥

मन मै रहत मगन ह्वै नारी ॥

ਇਸਤਰੀਆਂ ਮਨ ਵਿਚ ਹੀ ਮਗਨ ਹੋਈਆਂ ਰਹਿੰਦੀਆਂ

ਜਾਨੁ ਬਿਸਿਖ ਤਨ ਮ੍ਰਿਗੀ ਪ੍ਰਹਾਰੀ ॥੯॥

जानु बिसिख तन मृगी प्रहारी ॥९॥

ਮਾਨੋ ਹਿਰਨੀ ਦੇ ਸ਼ਰੀਰ ਵਿਚ ਤੀਰ ਲਗਣ ਨਾਲ (ਉਹ ਬੇਸੁਧ ਹੋ ਜਾਂਦੀ ਹੋਵੇ) ॥੯॥

ਸਾਹ ਜੈਨ ਅਲਾਵਦੀਨ ਜਹ ॥

साह जैन अलावदीन जह ॥

ਜਿਥੇ ਬਾਦਸ਼ਾਹ ਜੈਨ ਅਲਾਵਦੀਨ (ਅਲਾਉੱਦੀਨ ਖ਼ਿਲਜੀ) ਸੀ,

ਆਯੋ ਕੁਅਰ ਰਹਨ ਚਾਕਰ ਤਹ ॥

आयो कुअर रहन चाकर तह ॥

ਉਸ ਕੋਲ ਇਹ ਕੁਮਾਰ ਨੌਕਰੀ ਕਰਨ ਲਈ ਆਇਆ ਸੀ।

ਫੂਲਮਤੀ ਹਜਰਤਿ ਕੀ ਨਾਰੀ ॥

फूलमती हजरति की नारी ॥

ਫੂਲਮਤੀ ਨਾ ਦੀ ਬਾਦਸ਼ਾਹ ਦੀ ਇਸਤਰੀ ਸੀ।

ਤਾ ਕੇ ਗ੍ਰਿਹ ਇਕ ਭਈ ਕੁਮਾਰੀ ॥੧੦॥

ता के गृह इक भई कुमारी ॥१०॥

ਉਸ ਦੇ ਘਰ ਇਕ ਸ਼ਹਿਜ਼ਾਦੀ ਪੈਦਾ ਹੋਈ ਸੀ ॥੧੦॥

ਸ੍ਰੀ ਦਿਮਾਗ ਰੋਸਨ ਵਹ ਬਾਰੀ ॥

स्री दिमाग रोसन वह बारी ॥

ਉਸ ਬਾਲਿਕਾ ਦਾ ਨਾ ਰੌਸ਼ਨ ਦਿਮਾਗ ਸੀ।

ਜਨੁ ਰਤਿ ਪਤਿ ਤੇ ਭਈ ਕੁਮਾਰੀ ॥

जनु रति पति ते भई कुमारी ॥

(ਉਹ ਇਤਨੀ ਸੁੰਦਰ ਸੀ) ਮਾਨੋ ਕਾਮ ਦੇਵ ਦੀ ਹੀ ਪੁੱਤਰੀ ਹੋਵੇ।

ਜਨੁਕ ਚੀਰਿ ਚੰਦ੍ਰਮਾ ਬਨਾਈ ॥

ਜਨੁਕ ਚੀਰਿ ਚੰਦ੍ਰਮਾ ਬਨਾਈ ॥
ਮਾਨੋ ਚੰਦ੍ਰਮਾ ਨੂੰ ਚੀਰ ਕੇ (ਉਸ ਨੂੰ) ਬਣਾਇਆ ਗਿਆ ਹੋਵੇ।

ਤਾਹੀ ਤੇ ਤਾ ਮੈ ਅਤਿਤਾਈ ॥੧੧॥
ताही ते ता मै अतिताई ॥११॥
ਇਸੇ ਕਰ ਕੇ ਉਸ ਵਿਚ ਬਹੁਤ ਹੰਕਾਰ ਸੀ (ਅਰਥਾਤਰ-ਬਹੁਤ ਸੁੰਦਰਤਾ ਸੀ) ॥੧੧॥

ਬੀਰਮ ਦੇ ਮੁਜਰਾ ਕਹ ਆਯੋ ॥
बीरम दे मुजरा कह आयो ॥
(ਇਕ ਦਿਨ) ਬੀਰਮ ਦੇਵ ਮੁਜਰੇ (ਸਲਾਮੀ) ਲਈ ਆਇਆ,

ਸਾਹੁ ਸੁਤਾ ਕੋ ਹ੍ਰਿਦੈ ਚੁਰਾਯੋ ॥
साहु सुता को ह्रदै चुरायो ॥
ਤਾ ਬਾਦਸ਼ਾਹ ਦੀ ਪੁੱਤਰੀ ਦਾ (ਉਸ ਨੇ) ਹਿਰਦਾ ਚੁਰਾ ਲਿਆ।

ਅਨਿਕ ਜਤਨ ਅਬਲਾ ਕਰਿ ਹਾਰੀ ॥
अनिक जतन अबला करि हारी ॥
ਉਹ ਬਾਲਿਕਾ ਬਹੁਤ ਯਤਨ ਕਰ ਹਟੀ,

ਕੈ ਸਿਹੁ ਮਿਲਾ ਨ ਪ੍ਰੀਤਮ ਪਜਾਰੀ ॥੧੨॥
कै सिहु मिला न प्रीतम प्यारी ॥१२॥
ਪਰ ਉਸ ਪਿਆਰੀ ਨੂੰ ਕਿਸੇ ਤਰ੍ਹਾ ਪ੍ਰੀਤਮ ਨਾ ਮਿਲਿਆ ॥੧੨॥

ਕਾਮਾਤੁਰ ਭੀ ਅਧਿਕ ਬਿਗਮ ਜਬ ॥
कामातुर भी अधिक बिगम जब ॥
ਜਦ (ਉਹ) ਬੇਗ਼ਮ ਬਹੁਤ ਕਾਮ ਆਤੁਰ ਹੋ ਗਈ,

ਪਿਤਾ ਪਾਸ ਤਜਿ ਲਾਜ ਕਹੀ ਤਬ ॥
पिता पास तजि लाज कही तब ॥

ਤਦ ਉਸ ਨੇ ਲਾਜ ਨੂੰ ਤਿਆਗ ਕੇ ਪਿਤਾ ਨੂੰ ਕਿਹਾ,

ਕੈ ਬਾਬੁਲ ਗ੍ਰਿਹ ਗੋਰਿ ਖੁਦਾਓ ॥

कै बाबुल ग्रिह गोरि खुदाओ ॥

ਹੇ ਪਿਤਾ ਜੀ! ਜਾ ਤਾ ਮੇਰੀ ਘਰ ਵਿਚ ਕਬਰ ਪੁਟਵਾ ਲਵੋ

ਕੈ ਬੀਰਮ ਦੇ ਮੁਹਿ ਬਰ ਦ੍ਰਯਾਓ ॥੧੩॥

कै बीरम दे मुहि बर द्रयाओ ॥१३॥

ਜਾ ਬੀਰਮ ਦੇਵ ਨਾਲ ਮੇਰਾ ਵਿਆਹ ਕਰ ਦਿਓ ॥੧੩॥

ਭਲੀ ਭਲੀ ਤਬ ਸਾਹ ਉਚਾਰੀ ॥

भली भली तब साह उचारी ॥

ਤਦ ਬਾਦਸ਼ਾਹ ਨੇ ਕਿਹਾ ਕਿ (ਤੇਰੀ ਗੱਲ) ਚੰਗੀ ਹੈ,

ਮੁਸਲਮਾਨ ਬੀਰਮ ਕਰ ਪ੍ਯਾਰੀ ॥

मुसलमान बीरम कर प्यारी ॥

ਪਰ ਹੇ ਪਿਆਰੀ ਬੇਟੀ! ਪਹਿਲਾ ਤੂੰ ਬੀਰਮ ਦੇਵ ਨੂੰ ਮੁਸਲਮਾਨ ਬਣਾ ਲੈ।

ਬਹੁਰਿ ਤਾਹਿ ਤੁਮ ਕਰੌ ਨਿਕਾਹਾ ॥

बहुरि ताहि तुम करौ निकाहा ॥

ਫਿਰ ਉਸ ਨਾਲ ਤੂੰ ਨਿਕਾਹ ਕਰ ਲਈਂ,

ਜਿਹ ਸੌ ਤੁਮਰੀ ਲਗੀ ਨਿਗਾਹਾ ॥੧੪॥

जिह सौ तुमरी लगी निगाहा ॥१४॥

ਜਿਸ ਨਾਲ ਤੇਰੀ ਨਜ਼ਰ ਲਗੀ ਹੋਈ ਹੈ ॥੧੪॥

ਬੀਰਮ ਤੀਰ ਵਜੀਰ ਪਠਾਯੋ ॥

बीरम तीर वजीर पठायो ॥

ਬਾਦਸ਼ਾਹ ਨੇ ਬੀਰਮ ਦੇਵ ਕੋਲ ਵਜ਼ੀਰ ਭੇਜਿਆ।

ਸਾਹ ਕਹਿਯੋ ਤਿਹ ਤਾਹਿ ਸੁਨਾਯੋ ॥

साह कहियो तिह ताहि सुनायो ॥

(ਜੋ) ਬਾਦਸ਼ਾਹ ਨੇ ਕਿਹਾ ਸੀ, (ਉਹੀ) ਵਜ਼ੀਰ ਨੇ ਉਸ ਨੂੰ ਸੁਣਾਇਆ।

ਹਮਰੇ ਦੀਨ ਪ੍ਰਥਮ ਤੁਮ ਆਵਹੁ ॥

हमरे दीन प्रथम तुम आवहु ॥

ਪਹਿਲਾ ਤੂੰ ਸਾਡੇ ਧਰਮ ਵਿਚ ਪ੍ਰਵੇਸ਼ ਕਰ,

ਬਹੁਰਿ ਦਿਲਿਸ ਕੀ ਸੁਤਾ ਬਿਯਾਵਹੁ ॥੧੫॥

बहुरि दिलिस की सुता बियावहु ॥१५॥

ਫਿਰ ਦਿੱਲੀ ਦੇ ਬਾਦਸ਼ਾਹ ਦੀ ਪੁੱਤਰੀ ਨਾਲ ਵਿਆਹ ਕਰ ਲੈ ॥੧੫॥

ਬੀਰਮ ਦੇਵ ਕਹਾ ਨਹਿ ਮਾਨਾ ॥

बीरम देव कहा नहि माना ॥

ਬੀਰਮ ਦੇਵ ਨੇ ਉਸ ਦਾ ਕਿਹਾ ਨਾ ਮੰਨਿਆ

ਕਰਿਯੋ ਆਪਨੇ ਦੇਸ ਪਯਾਨਾ ॥

करियो आपने देस पयाना ॥

ਅਤੇ ਆਪਣੇ ਦੇਸ ਨੂੰ ਚਲਾ ਗਿਆ।

ਪ੍ਰਾਤੇ ਖਬਰਿ ਦਿਲਿਸ ਜਬ ਪਾਈ ॥

प्राते खबरि दिलिस जब पाई ॥

ਸਵੇਰ ਵੇਲੇ ਜਦੋਂ ਬਾਦਸ਼ਾਹ ਨੂੰ ਖ਼ਬਰ ਹੋਈ,

ਅਮਿਤਿ ਸੈਨ ਅਰਿ ਗਹਨ ਪਠਾਈ ॥੧੬॥

अमिति सैन अरि गहन पठाई ॥१६॥

ਤਾ ਬਹੁਤ ਸਾਰੀ ਸੈਨਾ (ਉਸ) ਵੈਰੀ ਨੂੰ ਪਕੜਨ ਲਈ ਭੇਜ ਦਿੱਤੀ ॥੧੬॥

ਬੀਰਮ ਦੇਵ ਖਬਰਿ ਜਬ ਪਾਈ ॥

बीरम देव खबरि जब पाई ॥

ਜਦੋਂ ਬੀਰਮ ਦੇਵ ਨੂੰ ਇਸ ਦਾ ਪਤਾ ਲਗਾ,

ਪਲਟ ਕਰੀ ਤਿਨ ਸਾਥ ਲਰਾਈ ॥

पलट करी तिन साथ लराई ॥

ਤਾ ਉਸ ਨੇ ਪਰਤ ਕੇ ਉਨ੍ਹਾ ਨਾਲ ਲੜਾਈ ਕੀਤੀ।

ਭਾਤਿ ਭਾਤਿ ਭਾਰੀ ਭਟ ਘਾਏ ॥

भाति भाति भारी भट घाए ॥

(ਉਸ ਨੇ) ਭਾਤ ਭਾਤ ਦੇ ਵੱਡੇ ਸੂਰਮੇ ਮਾਰ ਦਿੱਤੇ

ਤਹਾ ਨ ਟਿਕੇ ਤਵਨ ਕੇ ਪਾਏ ॥੧੭॥

तहा न टिके तवन के पाए ॥१७॥

ਅਤੇ ਉਥੇ ਉਨ੍ਹਾ ਦੇ ਪੈਰ ਨਾ ਟਿਕ ਸਕੇ ॥੧੭॥

ਕਾਧਲ ਵਤ ਰਾਜਾ ਥੋ ਜਹਾ ॥

काधल वत राजा थो जहा ॥

ਜਿਥੇ ਕਾਧਲ ਵਤ ਨਾ ਦਾ ਰਾਜਾ ਰਾਜ ਕਰਦਾ ਸੀ,

ਬੀਰਮ ਦੇਵ ਜਾਤ ਭਯੋ ਤਹਾ ॥

बीरम देव जात भयो तहा ॥

ਬੀਰਮ ਦੇਵ ਉਥੇ ਚਲਾ ਗਿਆ।

ਕਾਧਲ ਦੇ ਆਗੇ ਜਹਾ ਰਾਨੀ ॥

काधल दे आगे जहा रानी ॥

ਉਥੇ ਅਗੇ ਰਾਜੇ ਦੀ ਕਾਧਲ ਦੇ (ਦੇਈ) ਨਾ ਦੀ ਰਾਣੀ ਸੀ

ਰੂਪਵਾਨ ਗੁਨਵਾਨ ਸਜਾਨੀ ॥੧੮॥

रूपवान गुनवान स्यानी ॥१८॥

ਜੋ ਬਹੁਤ ਰੂਪਮਾਨ, ਗੁਣਵਾਨ ਅਤੇ ਸਿਆਣੀ ਸੀ ॥੧੮॥

ਅੜਿਲ ॥

अड़िल ॥

ਅੜਿਲ:

ਕਾਧਲ ਦੇ ਰਾਨੀ ਤਿਹ ਰੂਪ ਨਿਹਾਰਿ ਕੈ ॥

काधल दे रानी तिह रूप निहारि कै ॥

ਕਾਧਲ ਦੇਈ ਰਾਣੀ ਉਸ ਦਾ ਰੂਪ ਵੇਖ ਕੇ

ਗਿਰੀ ਧਰਨਿ ਕੇ ਭੀਤਰ ਹਿਯੇ ਬਿਚਾਰਿ ਕੈ ॥

गिरी धरनि के भीतर हिये बिचारि कै ॥

ਧਰਤੀ ਉਤੇ ਡਿਗ ਪਈ ਅਤੇ ਮਨ ਵਿਚ ਸੋਚਣ ਲਗੀ

ਐਸੋ ਇਕ ਪਲ ਕੁਅਰ ਜੁ ਭੇਟਨ ਪਾਈਯੈ ॥

ऐसो इक पल कुअर जु भेटन पाईयै ॥

ਕਿ ਜੇ ਅਜਿਹਾ ਰਾਜ ਕੁਮਾਰ ਇਕ ਪਲ ਲਈ ਵੀ ਮਿਲ ਪਵੇ

ਹੋ ਜਨਮ ਪਚਾਸਿਕ ਲੌਂ ਸਖੀ ਬਲਿ ਬਲਿ ਜਾਈਯੈ ॥੧੯॥

हो जनम पचासिक लौ सखी बलि बलि जाईयै ॥१९॥

ਤਾ ਹੇ ਸਖੀ! ਪੰਜਾਹ ਜਨਮਾ ਤਕ ਉਸ ਤੋਂ ਵਾਰਨੇ ਜਾਈਏ ॥੧੯॥

ਚੌਪਈ ॥

चौपई ॥

ਚੌਪਈ:

ਜਾਇ ਸਖੀ ਬੀਰਮ ਦੇ ਪਾਸਾ ॥

जाइ सखी बीरम दे पासा ॥

(ਉਹ) ਸਖੀ ਬੀਰਮ ਦੇਵ ਪਾਸ ਗਈ

ਇਹ ਬਿਧਿ ਸਾਥ ਕਰੀ ਅਰਦਾਸਾ ॥

इह बिधि साथ करी अरदासा ॥

ਅਤੇ ਉਸ ਅਗੇ ਇਸ ਤਰ੍ਹਾ ਬੇਨਤੀ ਕੀਤੀ

ਕੈ ਤੁਮ ਕਾਧਲ ਦੇ ਕੋ ਭਜੋ ॥

कै तुम काधल दे को भजो ॥

ਕਿ ਜਾ ਤਾ ਤੁਸੀਂ ਕਾਧਲ ਦੇਈ (ਰਾਣੀ) ਨਾਲ ਸੰਯੋਗ ਕਰੋ

ਕੈ ਇਹ ਦੇਸ ਹਮਾਰੋ ਤਜੋ ॥੨੦॥

कै इह देस हमारो तजो ॥२०॥

ਜਾ ਸਾਡਾ ਦੇਸ ਛਡ ਦਿਓ ॥੨੦॥

ਪਾਛੇ ਲਗੀ ਫੌਜ ਤਿਨ ਮਾਨੀ ॥

पाछे लगी फौज तिन मानी ॥

ਉਸ ਨੇ ਸੋਚਿਆ ਕਿ (ਮੇਰੇ) ਪਿਛੇ ਫ਼ੌਜ ਲਗੀ ਹੋਈ ਹੈ

ਦੁਤਿਯ ਰਹਨ ਕੀ ਠੌਰ ਨ ਜਾਨੀ ॥

दुतिय रहन की ठौर न जानी ॥

ਅਤੇ ਰਹਿਣ ਲਈ ਕੋਈ ਹੋਰ ਥਾ ਵੀ ਨਹੀਂ ਹੈ।

ਤਾ ਕੋ ਦੇਸ ਤਰੁਨਿ ਨਹਿ ਤਜੋ ॥

ता को देस तरुनि नहि तजो ॥

(ਇਸ ਲਈ ਬੀਰਮ ਦੇਵ ਨੇ ਸਖੀ ਰਾਹੀਂ ਕਹਿ ਭੇਜਿਆ ਕਿ ਮੈਂ) ਉਸ ਇਸਤਰੀ ਦਾ ਦੇਸ ਨਹੀਂ ਛਡਾਗਾ

ਕਾਧਲ ਦੇ ਰਾਨੀ ਕਹ ਭਜੋ ॥੨੧॥

काधल दे रानी कह भजो ॥२१॥

ਅਤੇ ਕਾਧਲ ਦੇਈ ਰਾਣੀ ਨਾਲ ਸੰਯੋਗ ਕਰਾਗਾ ॥੨੧॥

ਰਾਨੀ ਰਮੀ ਮਿਤ੍ਰ ਕੇ ਭੋਗਾ ॥

रानी रमी मित्र के भोगा ॥

ਰਾਣੀ ਨੇ ਆਪਣੇ ਮਿਤਰ ਨਾਲ ਸੰਯੋਗ ਕੀਤਾ

ਚਿਤ ਕੇ ਦਏ ਤਜਾਗਿ ਸਭ ਸੋਗਾ ॥

चित के दए त्यागि सभ सोगा ॥

ਅਤੇ ਚਿਤ ਦੇ ਸਾਰੇ ਗ਼ਮ ਦੂਰ ਕਰ ਦਿੱਤੇ।

ਤਬ ਲਗਿ ਲਿਖੋ ਸਾਹ ਕੋ ਆਯੋ ॥

तब लगि लिखो साह को आयो ॥

ਤਦ ਤਕ ਬਾਦਸ਼ਾਹ ਦਾ ਲਿਖਿਆ ਹੋਇਆ (ਪਰਵਾਨਾ) ਆ ਗਿਆ

ਬਾਚਿ ਮੰਤ੍ਰਿਯਨ ਭਾਖਿ ਸੁਨਾਯੋ ॥੨੨॥

बाचि मंतृयन भाखि सुनायो ॥२२॥

ਜੋ ਮੰਤ੍ਰੀਆਂ ਨੇ ਪੜ੍ਹ ਕੇ ਸੁਣਾ ਦਿੱਤਾ ॥੨੨॥

ਲਿਖਿ ਸੁ ਲਿਖਾ ਮਹਿ ਯਹੈ ਪਠਾਈ ॥

लिखि सु लिखा महि यहै पठाई ॥

ਉਸ ਪਰਵਾਨੇ ਵਿਚ ਇਹੀ ਲਿਖ ਕੇ ਭੇਜਿਆ

ਔਰ ਬਾਤ ਦੂਜੀ ਨ ਜਨਾਈ ॥

और बात दूजी न जनाई ॥

ਅਤੇ ਹੋਰ ਕੋਈ ਦੂਜੀ ਗੱਲ ਨਹੀਂ ਦਸੀ।

ਕੈ ਬੀਰਮ ਕਹ ਬਾਧਿ ਪਠਾਵਹੁ ॥

कै बीरम कह बाधि पठावहु ॥

ਜਾ ਤਾ ਬੀਰਾਮ ਦੇਵ ਨੂੰ ਬੰਨ੍ਹ ਕੇ (ਮੇਰੇ ਕੋਲ) ਭੇਜ ਦਿਓ,

ਕੈ ਮੇਰੇ ਸੰਗ ਜੁਧ ਮਚਾਵਹੁ ॥੨੩॥

कै मेरे संग जुध मचावहु ॥२३॥

ਜਾ ਮੇਰੇ ਨਾਲ ਯੁੱਧ ਕਰੋ ॥੨੩॥

ਰਾਨੀ ਬਾਧਿ ਨ ਬੀਰਮ ਦਯੋ ॥

रानी बाधि न बीरम दयो ॥

ਰਾਣੀ ਨੇ ਬੀਰਮ ਦੇਵ ਨੂੰ ਬੰਨ੍ਹ ਕੇ ਨਾ ਭੇਜਿਆ

ਪਹਿਰ ਕੌਚ ਦੁੰਦਭੀ ਬਜਯੋ ॥

पहिर कौच दुँदभी बजयो ॥

ਅਤੇ ਕਵਚ ਪਾ ਕੇ ਨਗਾਰਾ ਵਜਾ ਦਿੱਤਾ।

ਨਿਰਭੈ ਚਲੀ ਜੁਧ ਕੇ ਕਾਜਾ ॥

निरभै चली जुध के काजा ॥

ਉਹ ਘੋੜੇ, ਹਾਥੀ, ਰਥ, ਬਾਣ ਆਦਿ

ਹੈ ਗੈ ਰਥ ਸਾਜਤ ਸਰ ਸਾਜਾ ॥੨੪॥

है गै रथ साजत सर साजा ॥२४॥

ਸ਼ਸਤ੍ਰ ਅਸਤ੍ਰ ਸਜਾ ਕੇ ਨਿਰਭੈ ਹੋ ਕੇ ਯੁੱਧਕਰਮ ਲਈ ਚਲ ਪਈ ॥੨੪॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਬਜਯੋ ਰਾਗ ਮਾਰੂ ਮੰਡੇ ਛਤ੍ਰਧਾਰੀ ॥

बज्यो राग मारू मंडे छत्रधारी ॥

ਮਾਰੂ ਰਾਗ ਵਜਿਆ ਅਤੇ ਛਤ੍ਰਧਾਰੀ (ਸੂਰਮੇ ਯੁੱਧ ਵਿਚ) ਡੱਟ ਗਏ।

ਬਹੈ ਤੀਰ ਤਰਵਾਰ ਕਾਤੀ ਕਟਾਰੀ ॥

ਬਹੈ ਤੀਰ ਤਰਵਾਰ ਕਾਤੀ ਕਟਾਰੀ ॥

ਤੀਰ, ਤਲਵਾਰਾ, ਕਾਤੀਆਂ ਅਤੇ ਕਟਾਰਾ ਚਲਣ ਲਗੀਆਂ।

ਕਹੂੰ ਕੇਤੁ ਫਾਟੇ ਗਿਰੇ ਛਤ੍ਰ ਟੂਟੇ ॥

कहूँ केतु फाटे गिरे छत्र टूटे ॥

ਕਿਤੇ ਝੰਡੇ ਫਟੇ ਪਏ ਸਨ ਅਤੇ ਕਿਤੇ ਛਤ੍ਰ ਟੁਟ ਕੇ ਡਿਗੇ ਹੋਏ ਸਨ।

ਕਹੂੰ ਮਤ ਦੰਤੀ ਫਿਰੈ ਬਾਜ ਛੂਟੈ ॥੨੫॥

कहूँ मत दंती फिरै बाज छूटै ॥२५॥

ਕਿਤੇ ਮਸਤ ਹਾਥੀ ਅਤੇ ਘੋੜੇ ਛੁਟੇ ਫਿਰਦੇ ਸਨ ॥੨੫॥

ਕਹੂੰ ਬਾਜ ਜੂਝੇ ਪਰੇ ਹੈ ਮਤੰਗੈ ॥

कहूँ बाज जूझे परे है मतंगै ॥

ਕਿਤੇ ਘੋੜੇ ਅਤੇ ਕਿਤੇ ਹਾਥੀ ਮਰੇ ਪਏ ਸਨ।

ਕਹੂੰ ਨਾਗ ਮਾਰੇ ਬਿਰਾਜੈ ਉਤੰਗੈ ॥

कहूँ नाग मारे बिराजै उतंगै ॥

ਕਿਤੇ ਉਚੇ ਵੱਡੇ ਹਾਥੀ ਮਾਰੇ ਹੋਏ ਪਏ ਸਨ।

ਕਹੂੰ ਬੀਰ ਡਾਰੇ ਪਰੇ ਬਰਮ ਫਾਟੇ ॥

कहूँ बीर डारे परे बरम फाटे ॥

ਕਿਤੇ ਸੂਰਮੇ ਟੁਟੇ ਫਟੇ ਕਵਚਾ ਨਾਲ ਪਏ ਸਨ

ਕਹੂੰ ਖੇਤ ਖਾਡੇ ਲਸੈ ਚਰਮ ਕਾਟੇ ॥੨੬॥

कहूँ खेत खाडे लसै चरम काटे ॥२६॥

ਅਤੇ ਕਿਤੇ ਕਟੀਆਂ ਹੋਈਆਂ ਢਾਲਾ ਅਤੇ ਤਲਵਾਰਾ (ਪਈਆਂ ਹੋਈਆਂ) ਚਮਕ ਰਹੀਆਂ ਸਨ ॥੨੬॥

ਗਿਰੇ ਬੀਰ ਮਾਰੇ ਕਾ ਲੌ ਗਨਾਊ ॥

गिरे बीर मारे का लौ गनाऊ ॥

ਮਾਰੇ ਜਾਣ ਤੇ ਡਿਗੇ ਪਏ ਸੂਰਮਿਆਂ ਦੀ ਗਿਣਤੀ (ਮੈਂ) ਕਿਥੋਂ ਤਕ ਕਰਾ।

ਕਹੌ ਜੋ ਸਭੈ ਏਕ ਗ੍ਰੰਥੈ ਬਨਾਊ ॥

कहौ जो सभै एक ग्रंथै बनाऊ ॥

ਜੇ ਸਾਰਿਆਂ ਬਾਰੇ ਕਹਾ ਤਾ ਇਕ ਗ੍ਰੰਥ ਹੀ ਬਣਾ ਦਿਆਂ।

ਜਥਾ ਸਕਤਿ ਕੈ ਅਲਪ ਤਾ ਤੇ ਉਚਾਰੋ ॥

जथा सकति कै अलप ता ते उचारो ॥

ਇਸੇ ਲਈ ਯਥਾ ਸ਼ਕਤੀ ਥੋੜੇ ਹੀ ਉਚਾਰੇ ਹਨ।

ਸੁਨੋ ਕਾਨ ਦੈ ਕੈ ਸਭੇ ਹੀ ਪਿਆਰੋ ॥੨੭॥

सुनो कान दै कै सभे ही पिआरो ॥२७॥

ਹੇ ਪਿਆਰਿਓ! ਸਾਰੇ ਕੰਨ ਦੇ ਕੇ ਸੁਣੋ ॥੨੭॥

ਇਤੈ ਖਾਨ ਢੂਕੇ ਉਤੈ ਰਾਜ ਨੀਕੇ ॥

इतै खान ढूके उतै राज नीके ॥

ਇਧਰੋਂ ਖ਼ਾਨ ਢੁਕੇ ਹੋਏ ਸਨ ਅਤੇ ਉਧਰੋਂ ਚੰਗੇ ਰਾਜੇ (ਚੜ੍ਹੇ ਹੋਏ ਸਨ)।

ਹਠੀ ਰੋਸ ਬਾਢੇ ਸੁ ਗਾਢੇ ਅਨੀਕੇ ॥

हठी रोस बाढे सु गाढे अनीके ॥

ਤਕੜੀ ਸੈਨਾ ਦੇ ਹਠੀ ਯੋਧਿਆਂ ਨੇ ਰੋਹ ਵਧਾ ਲਿਆ ਸੀ।

ਲਰੇ ਕੋਪ ਕੈ ਕੈ ਸੁ ਏਕੈ ਨ ਭਾਜ੍ਯੋ ॥

लरे कोप कै कै सु एकै न भाज्यो ॥

(ਉਹ) ਬਹੁਤ ਕ੍ਰੋਧ ਕਰ ਕੇ ਲੜੇ ਅਤੇ ਇਕ ਵੀ ਨਾ ਭਜਿਆ।

ਘਰੀ ਚਾਰਿ ਲੌ ਸਾਰ ਸੌ ਸਾਰ ਬਾਜ੍ਯੋ ॥੨੮॥

घरी चारि लौ सार सौ सार बाज्यो ॥२८॥

ਚਾਰ ਘੜੀਆਂ ਤਕ ਲੋਹੇ ਨਾਲ ਲੋਹਾ ਖੜਕਿਆ ॥੨੮॥

ਤਹਾ ਸੰਖ ਭੇਰੀ ਘਨੇ ਨਾਦ ਬਾਜੇ ॥

तहा संख भेरी घने नाद बाजे ॥

ਉਥੇ ਸੰਖ, ਭੇਰੀ, ਮ੍ਰਿਦੰਗ, ਮੁਚੰਗ, ਉਪੰਗ ਆਦਿ

ਮ੍ਰਿਦੰਗੈ ਮੁਚੰਗੈ ਉਪੰਗੈ ਬਿਰਾਜੇ ॥

मृदंगै मुचंगै उपंगै बिराजे ॥

ਬਹੁਤ ਜ਼ਿਆਦਾ ਵਾਜੇ ਵਜਣ ਲਗੇ।

ਕਹੂੰ ਨਾਇ ਨਾਫੀਰਿਯੈਂ ਔ ਨਗਾਰੇ ॥

कहूँ नाइ नाफीरियैं औ नगारे ॥

ਕਿਤੇ ਸ਼ਹਿਨਾਈ, ਨਫ਼ੀਰੀ ਅਤੇ ਨਗਾਰੇ ਵਜਦੇ ਸਨ

ਕਹੂੰ ਝਾਝ ਬੀਨਾ ਬਜੈ ਘੰਟ ਭਾਰੇ ॥੨੯॥

कहूँ झाझ बीना बजै घंट भारे ॥२९॥

ਅਤੇ ਕਿਤੇ ਝਾਂਝ, ਬੀਨ, ਭਾਰੇ ਘੜਿਆਲ ਆਦਿ ਵਾਜੇ ਵਜਦੇ ਸਨ ॥੨੯॥

ਕਹੂੰ ਟੂਕ ਟੂਕ ਹੈ ਗਿਰੈ ਹੈ ਸਿਪਾਹੀ ॥

कहूँ टूक टूक है गिरै है सिपाही ॥

ਕਿਤੇ ਸਿਪਾਹੀ ਟੋਟੇ ਟੋਟੇ ਹੋ ਕੇ ਡਿਗੇ ਪਏ ਸਨ।

ਮਰੇ ਸ੍ਵਾਮਿ ਕੇ ਕਾਜਹੂੰ ਕੋ ਨਿਬਾਹੀ ॥

मरे स्वामि के काजहूँ को निबाही ॥

ਸੁਆਮੀ ਦੇ ਕਾਰਜ ਨੂੰ ਨਿਭਾਉਂਦੇ ਹੋਏ ਮਰ ਗਏ ਸਨ।

ਤਹਾ ਕੌਚ ਧਾਰੇ ਚੜੇ ਛਤ੍ਰ ਧਾਰੀ ॥

तहा कौच धारे चड़े छत्र धारी ॥

ਉਥੇ ਕਵਚ ਧਾਰੀ ਅਤੇ ਛਤ੍ਰਧਾਰੀ ਸੂਰਮੇ ਚੜ੍ਹੇ ਸਨ।

ਮਿਲੈ ਮੇਲ ਮਾਨੋ ਮਦਾਰੈ ਮਦਾਰੀ ॥੩੦॥

मिलै मेल मानो मदारै मदारी ॥३०॥

(ਇੰਜ ਲਗਦਾ ਹੈ) ਮਾਨੋ ਮਦਾਰੀ ਨੂੰ ਮਦਾਰੀ ਮਿਲਿਆ ਹੋਵੇ ॥੩੦॥

ਕਿਤੇ ਭੂਮਿ ਲੋਟੈ ਸੁ ਹਾਥੈ ਉਚਾਏ ॥

किते भूमि लोटै सु हाथै उचाए ॥

ਕਿਤੇ ਹੱਥ ਚੁਕੇ ਹੋਇਆਂ ਧਰਤੀ ਉਤੇ ਲੇਟਦੇ ਸਨ,

ਡਰੈ ਸੇਖ ਜੈਸੇ ਸਮਾਈ ਸਮਾਏ ॥

डरै सेख जैसे समाई समाए ॥

ਜਿਵੇਂ ਸ਼ੇਖ਼ (ਫ਼ਕੀਰ) ਲੋਕ ਸੰਗੀਤ ਵਿਚ ਮਗਨ ਹੋਏ (ਧਰਮ ਦੀ ਉਲੰਘਣਾ ਤੋਂ) ਡਰਦੇ ਸਨ।

ਜੁਝੈ ਜ੍ਵਾਨ ਜੋਧਾ ਜਗੇ ਜੋਰ ਜੰਗੈ ॥

जुझै ज्वान जोधा जगे जोर जंगै ॥

ਜ਼ਬਰਦਸਤ ਜੰਗ ਵਿਚ ਜਵਾਨ ਯੋਧੇ ਜੁਝ ਰਹੇ ਹੋਣ।

ਮਨੋ ਪਾਨ ਕੈ ਭੰਗ ਸੋਏ ਮਲੰਗੈ ॥੩੧॥

मनो पान कै भंग सोए मलंगै ॥३१॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਭੰਗ ਪੀ ਕੇ ਮਲੰਗ ਸੁਤੇ ਪਏ ਹੋਣ ॥੩੧॥

ਬਹੈ ਆਨ ਐਸੇ ਬਚੈ ਬੀਰ ਕੌਨੈ ॥

बहै आन ऐसे बचै बीर कौनै ॥

ਬਾਣਾ ਦੇ ਇਸ ਤਰ੍ਹਾ ਚਲਣ ਨਾਲ ਕਿਹੜਾ ਸੂਰਮਾ ਬਚ ਸਕਦਾ ਸੀ।

ਲਰਿਯੋ ਆਨਿ ਜੋ ਪੈ ਗਯੋ ਜੂਝਿ ਤੌਨੈ ॥

लरियो आनि जो पै गयो जूझि तौनै ॥

ਜੋ ਵੀ ਆ ਕੇ ਲੜਿਆ ਸੀ, ਉਹੀ ਮਾਰਿਆ ਗਿਆ ਸੀ।

ਤਹਾ ਜੋਜਨੰ ਪਾਚ ਭਯੋ ਬੀਰ ਖੇਤੰ ॥

ਤਹਾ ਜੋਜਨੰ ਪਾਚ ਭਯੋ ਬੀਰ ਖੇਤੰ ॥

ਉਥੇ ਪੰਜ ਜੋਜਨਾ (ਵੀਹ ਕੋਹਾ) ਤਕ ਦੇ ਖੇਤਰ ਵਿਚ ਯੁੱਧ ਹੋਇਆ ਸੀ।

ਬਿਦਾਰੇ ਪਰੇ ਬੀਰ ਬ੍ਰਿੰਦੇ ਬਿਚੇਤੰ ॥੩੨॥

बिदारे परे बीर बृंदे बिचेतं ॥३२॥

ਉਥੇ ਸੂਰਮਿਆਂ ਦੇ ਸਮੂਹ ਮਾਰੇ ਹੋਏ ਅਚੇਤ ਪਏ ਸਨ ॥੩੨॥

ਕਹੂੰ ਬੀਰ ਬੈਤਾਲ ਬੀਨਾ ਬਜਾਵੈ ॥

कहूँ बीर बैताल बीना बजावै ॥

ਕਿਤੇ ਬੀਰ ਬੈਤਾਲ ਬੀਣਾ ਵਜਾ ਰਹੇ ਸਨ

ਕਹੂੰ ਜੋਗਨੀਯੈਂ ਖਰੀ ਗੀਤ ਗਾਵੈ ॥

कहूँ जोगनीयैं खरी गीत गावै ॥

ਅਤੇ ਕਿਤੇ ਜੋਗਣਾ ਖੜੋ ਕੇ ਗੀਤ ਗਾ ਰਹੀਆਂ ਸਨ।

ਕਹੂੰ ਲੈ ਬਰੰਗਨਿ ਬਰੈਂ ਵੈ ਤਿਸੀ ਕੋ ॥

कहूँ लै बरंगनि बरैं वै तिसी को ॥

ਕਿਤੇ ਅਪੱਛਰਾਵਾ ਉਨ੍ਹਹਾ ਨੂੰ ਵਰ ਰਹੀਆਂ ਸਨ

ਲਹੈ ਸਾਮੁਹੇ ਜੁਧ ਜੁਝੋ ਜਿਸੀ ਕੋ ॥੩੩॥

लहै सामुहे जुध जुझो जिसी को ॥३३॥

ਜੋ ਆਹਮੋ ਸਾਹਮਣੇ ਯੁੱਧ ਕਰ ਕੇ ਮਰਦੇ ਸਨ ॥੩੩॥

ਚੌਪਈ ॥

चौपई ॥

ਚੌਪਈ:

ਜਬ ਹੀ ਸੈਨ ਜੂਝਿ ਸਭ ਗਈ ॥

जब ही सैन जूझि सभ गई ॥

ਜਦ ਸਾਰੀ ਸੈਨਾ ਮਾਰੀ ਗਈ,

ਤਬ ਤ੍ਰਿਯ ਸੁਤਹਿ ਪਠਾਵਤ ਭਈ ॥

तब तृय सुतहि पठावत भई ॥

ਤਦ ਇਸਤਰੀ ਨੇ ਪੁੱਤਰ ਨੂੰ ਭੇਜਿਆ।

ਸੋਊ ਜੂਝਿ ਜਬ ਸ੍ਵਰਗ ਸਿਧਾਯੋ ॥

सोऊ जूझि जब स्वरग सिधायो ॥

ਜਦ ਉਹ ਵੀ ਲੜ ਕੇ ਸਵਰਗ ਨੂੰ ਸਿਧਾ ਗਿਆ

ਦੁਤਿਯ ਪੁਤ੍ਰ ਤਹ ਔਰ ਪਠਾਯੋ ॥੩੪॥

दुतिय पुत्र तह और पठायो ॥३४॥

ਤਾ ਉਧਰ ਨੂੰ ਦੂਜਾ ਪੁੱਤਰ ਹੋਰ ਭੇਜਿਆ ॥੩੪॥

ਸੋਊ ਗਿਰਿਯੋ ਜੂਝਿ ਰਨ ਜਬ ਹੀ ॥

सोऊ गिरियो जूझि रन जब ही ॥

ਜਦ ਉਹ ਵੀ ਯੁੱਧ-ਭੂਮੀ ਵਿਚ ਲੜ ਮਰਿਆ,

ਤੀਜੇ ਸੁਤਹਿ ਪਠਾਯੋ ਤਬ ਹੀ ॥

तीजे सुतहि पठायो तब ही ॥

ਤਦ ਤੁਰਤ ਤੀਜੇ ਪੁੱਤਰ ਨੂੰ ਭੇਜ ਦਿੱਤਾ।

ਸੋਊ ਜੂਝਿ ਜਬ ਗਯੋ ਦਿਵਾਲੈ ॥

सोऊ जूझि जब गयो दिवाले ॥

ਜਦ ਉਹ ਵੀ ਜੂਝ ਕੇ ਦੇਵ ਲੋਕ ਚਲਾ ਗਿਆ,

ਚੌਥੇ ਪੂਤ ਪਠਾਯੋ ਬਾਲੈ ॥੩੫॥

चौथे पूत पठायो बालै ॥३५॥

ਤਾ (ਉਸ) ਇਸਤਰੀ ਨੇ ਚੌਥਾ ਪੁੱਤਰ ਭੇਜਿਆ ॥੩੫॥

ਚਾਰੌ ਗਿਰੇ ਜੂਝਿ ਸੁਤ ਜਬ ਹੀ ॥

चारौ गिरे जूझि सुत जब ही ॥

ਜਦ ਚਾਰੇ ਪੁੱਤਰ ਜੂਝ ਕੇ ਡਿਗ ਪਏ,

ਅਬਲਾ ਚਲੀ ਜੁਧ ਕੌ ਤਬ ਹੀ ॥

अबला चली जुध कौ तब ही ॥

ਤਦ ਇਸਤਰੀ ਖ਼ੁਦ ਯੁੱਧ ਲਈ ਚਲ ਪਈ।

ਸੂਰ ਬਚੇ ਤੇ ਸਕਲ ਬੁਲਾਇਸਿ ॥

सूर बचे ते सकल बुलाइसि ॥

ਬਾਕੀ ਬਚ ਰਹੇ ਸਾਰੇ ਸੂਰਮਿਆਂ ਨੂੰ ਬੁਲਾਇਆ

ਲਰਨ ਚਲੀ ਦੁੰਦਭੀ ਬਜਾਇਸਿ ॥੩੬॥

लरन चली दुँदभी बजाइसि ॥३६॥

ਅਤੇ ਲੜਨ ਲਈ ਨਗਾਰਾ ਵਜਾ ਦਿੱਤਾ ॥੩੬॥

ਐਸਾ ਕਰਾ ਬਾਲ ਤਹ ਜੁਧਾ ॥

ऐसा करा बाल तह जुधा ॥

ਉਸ ਇਸਤਰੀ ਨੇ ਅਜਿਹਾ ਯੁੱਧ ਕੀਤਾ

ਰਹੀ ਨ ਭਟ ਕਾਹੂ ਮਹਿ ਸੁਧਾ ॥

रही न भट काहू महि सुधा ॥

ਕਿ ਕਿਸੇ ਵੀ ਯੋਧੇ ਵਿਚ ਕੋਈ ਸੁੱਧ ਬੁੱਧ ਨਾ ਰਹੀ।

ਮਾਰੇ ਪਰੇ ਬੀਰ ਬਿਕਰਾਰਾ ॥

मारे परे बीर बिकरारा ॥

ਬਹੁਤ ਭਿਆਨਕ ਸੂਰਮੇ ਮਾਰੇ ਪਏ ਸਨ

ਗੋਮੁਖ ਝਾਝਰ ਬਸਤ ਨਗਾਰਾ ॥੩੭॥

गोमुख झाझर बसत नगारा ॥३७॥

ਅਤੇ ਗੋਮੁਖ (ਰਣ ਸਿੰਘੇ) ਝਾਝਰ ਆਦਿ ਨਗਾਰੇ ਵਜ ਰਹੇ ਸਨ ॥੩੭॥

ਜਾ ਪਰ ਸਿਮਟਿ ਸਰੋਹੀ ਮਾਰਤਿ ॥

जा पर सिमटि सरोही मारति ॥

ਜਿਸ ਉਤੇ (ਰਾਣੀ) ਸਿਮਟ ਕੇ ਸਿਰੋਹੀ (ਸਿਰੋਹੀ ਨਗਰ ਦੀ ਬਣੀ ਹੋਈ ਤਲਵਾਰ) ਦਾ ਵਾਰ ਕਰਦੀ,

ਤਾ ਕੋ ਕਾਟਿ ਭੂਮ ਸਿਰ ਡਾਰਤਿ ॥

ता को काटि भूम सिर डारति ॥

ਉਸ ਦਾ ਸਿਰ ਕਟ ਕੇ ਭੂਮੀ ਉਤੇ ਸੁਟ ਦਿੰਦੀ।

ਜਾ ਕੇ ਹਨੈ ਤਰੁਨਿ ਤਨ ਬਾਨਾ ॥

जा के हनै तरुनि तन बाना ॥

ਜਿਸ ਦੇ ਸ਼ਰੀਰ ਉਤੇ ਰਾਣੀ ਨੇ ਬਾਣ ਮਾਰਿਆ,

ਕਰੈ ਸੁਭਟ ਮ੍ਰਿਤ ਲੋਕ ਪਯਾਨਾ ॥੩੮॥

करै सुभट मृत लोक पयाना ॥३८॥

ਉਸ ਸੂਰਮੇ ਨੇ (ਤੁਰਤ) ਜਮਲੋਕ ਨੂੰ ਚਾਲੇ ਪਾ ਦਿੱਤੇ ॥੩੮॥

ਚੁਨਿ ਚੁਨਿ ਜ੍ਵਾਨ ਪਖਰਿਯਾ ਮਾਰੇ ॥

चुनि चुनि ज्वान पखरिया मारे ॥

ਚੁਣ ਚੁਣ ਕੇ ਘੋੜ ਸਵਾਰ ਜਵਾਨਾ ਨੂੰ ਮਾਰ ਦਿੱਤਾ।

ਇਕ ਇਕ ਤੇ ਦ੍ਵੈ ਦ੍ਵੈ ਕਰਿ ਡਾਰੇ ॥

इक इक ते द्वै द्वै करि डारे ॥

ਇਕ ਇਕ ਦੇ ਦੋ ਦੋ ਟੋਟੇ ਕਰ ਦਿੱਤੇ।

ਉਠੀ ਧੂਰਿ ਲਾਗੀ ਅਸਮਾਨਾ ॥

उठी धूरि लागी असमाना ॥
(ਯੁੱਧ-ਭੂਮੀ ਵਿਚੋਂ) ਧੂੜ ਉਡ ਕੇ ਆਸਮਾਨ ਨੂੰ ਜਾ ਲਗੀ

ਅਸਿ ਚਮਕੈ ਬਿਜੁਰੀ ਪਰਮਾਨਾ ॥੩੯॥
असि चमकै बिजुरी परमाना ॥३९॥
ਅਤੇ ਤਲਵਾਰਾ ਬਿਜਲੀ ਵਾਗ ਚਮਕਣ ਲਗੀਆਂ ॥੩੯॥

ਕਾਟੇ ਸੁਭਟ ਸਰੋਹਿਨ ਪਰੇ ॥
काटे सुभट सरोहिन परे ॥
ਸਿਰੋਹੀਆਂ ਨਾਲ ਕਟੇ ਹੋਏ ਸੂਰਮੇ ਇਸ ਤਰ੍ਹਾ ਪਏ ਸਨ,

ਜਨੁ ਮਾਰੁਤ ਬਰ ਬਿਰਛ ਉਪਰੇ ॥
जनु मारुत बर बिरछ उपरे ॥
ਮਾਨੋ ਝਖੜ ਨੇ ਵੱਡੇ ਬ੍ਰਿਛ ਪੁਟ ਕੇ ਸੁਟੇ ਹੋਣ।

ਗਜ ਜੂਝੇ ਮਾਰੇ ਬਾਜੀ ਰਨ ॥
गज जूझे मारे बाजी रन ॥
ਰਣ ਵਿਚ ਹਾਥੀ ਅਤੇ ਘੋੜੇ ਮਾਰੇ ਗਏ ਸਨ।

ਜਨੁ ਕ੍ਰੀੜਾ ਸਿਵ ਕੋ ਯਹ ਹੈ ਬਨ ॥੪੦॥
जनु क्रीड़ा सिव को यह है बन ॥४०॥
(ਇੰਜ ਲਗਦਾ ਸੀ ਕਿ ਯੁੱਧ-ਭੂਮੀ) ਮਾਨੋ ਸ਼ਿਵ ਦਾ ਕ੍ਰੀੜਾ-ਸਥਲ ਹੋਵੇ ॥੪੦॥

ਰਨ ਐਸੋ ਅਬਲਾ ਤਿਨ ਕੀਯਾ ॥
रन ऐसो अबला तिन कीया ॥
ਉਸ ਰਾਣੀ ਨੇ ਅਜਿਹਾ ਯੁੱਧ ਕੀਤਾ,

ਪਾਛੇ ਭਯੋ ਨ ਆਗੇ ਹੂਆ ॥
पाछे भयो न आगे हूआ ॥

ਜੋ ਨਾ ਪਿਛੇ ਹੋਇਆ ਸੀ ਅਤੇ ਨਾ ਅਗੇ ਹੋਵੇਗਾ।

ਖੰਡ ਖੰਡ ਹ੍ਵੈ ਗਿਰੀ ਧਰਨਿ ਪਰ ॥

खंड खंड ह्वै गिरी धरनि पर ॥

ਉਹ ਟੋਟੇ ਟੋਟੇ ਹੋ ਕੇ ਧਰਤੀ ਉਤੇ ਡਿਗ ਪਈ

ਰਨ ਜੂਝੀ ਭਵਸਿੰਧੁ ਗਈ ਤਰਿ ॥੪੧॥

रन जूझी भवसिंधु गई तरि ॥४१॥

ਅਤੇ ਰਣ ਵਿਚ ਜੂਝ ਕੇ ਸੰਸਾਰ ਸਾਗਰ ਨੂੰ ਤਰ ਗਈ ॥੪੧॥

ਖੰਡ ਖੰਡ ਬਾਜੀ ਪਰ ਭਈ ॥

खंड खंड बाजी पर भई ॥

ਉਹ ਘੋੜੇ ਉਤੇ ਹੀ ਟੋਟੇ ਟੋਟੇ ਹੋ ਗਈ,

ਤਊ ਨ ਛੋਰਿ ਅਯੋਧਨ ਗਈ ॥

तऊ न छोरि अयोधन गई ॥

ਪਰ ਤਾ ਵੀ ਰਣ-ਖੇਤਰ ਨੂੰ ਛਡ ਕੇ ਨਹੀਂ ਗਈ।

ਭੂਤ ਪਿਸਾਚ ਗਏ ਭਖਿ ਤਾਮਾ ॥

भूत पिसाच गए भखि तामा ॥

ਉਸ ਦਾ ਮਾਸ ('ਤਾਮਾ') ਭੂਤ ਅਤੇ ਪਿਸ਼ਾਚ ਖਾ ਗਏ,

ਬਾਗਿ ਮੋਰਿ ਤਊ ਭਜੀ ਨ ਬਾਮਾ ॥੪੨॥

बागि मोरि तऊ भजी न बामा ॥४२॥

ਪਰ ਉਹ (ਘੋੜੇ ਦੀ) ਲਗਾਮ ਮੋੜ ਕੇ (ਰਣ ਵਿਚੋਂ) ਨਹੀਂ ਭਜੀ ॥੪੨॥

ਪ੍ਰਥਮ ਚਾਰਊ ਪੁਤ੍ਰ ਜੁਝਾਏ ॥

प्रथम चारऊ पुत्र जुझाए ॥

ਪਹਿਲਾ ਚਾਰ ਪੁੱਤਰ ਮਰਵਾ ਦਿੱਤੇ

ਬਹੁਰਿ ਆਪੁ ਬੈਰੀ ਬਹੁ ਘਾਏ ॥

बहुरि आपु बैरी बहु घाए ॥

ਅਤੇ ਫਿਰ ਆਪ ਬਹੁਤ ਵੈਰੀ ਮਾਰ ਦਿੱਤੇ।

ਪ੍ਰਥਮ ਬਾਲ ਕੌ ਜਬੈ ਸੰਘਾਰਿਯੋ ॥

प्रथम बाल कौ जबै संघारियो ॥

ਜਦੋਂ ਪਹਿਲਾ ਰਾਣੀ ਨੂੰ ਮਾਰ ਦਿੱਤਾ ਗਿਆ,

ਤਿਹ ਪਾਛੇ ਬੀਰਮ ਦੇ ਮਾਰਿਯੋ ॥੪੩॥

तिह पाछे बीरम दे मारियो ॥४३॥

ਤਾ ਉਸ ਪਿਛੋਂ ਬੀਰਮ ਦੇਵ ਨੂੰ ਮਾਰਿਆ ॥੪੩॥

ਤਾ ਕੋ ਮਾਰਿ ਕਾਟਿ ਸਿਰ ਲਿਯੋ ॥

ता को मारि काटि सिर लियो ॥

ਬੀਰਮ ਦੇਵ ਨੂੰ ਮਾਰ ਕੇ ਉਸ ਦਾ ਸਿਰ ਕਟ ਲਿਆ

ਲੈ ਹਾਜਿਰ ਹਜਰਤਿ ਕੇ ਕਿਯੋ ॥

लै हाजिर हजरति के कियो ॥

ਅਤੇ ਲਿਆ ਕੇ ਬਾਦਸ਼ਾਹ ਦੇ ਪੇਸ਼ ਕੀਤਾ।

ਤਬ ਪਿਤ ਪਠੈ ਸੁਤਾ ਪਹਿ ਦੀਨਾ ॥

तब पित पठै सुता पहि दीना ॥

ਤਦ ਪਿਤਾ ਨੇ (ਉਹ ਸਿਰ) ਪੁੱਤਰੀ ਵਲ ਭੇਜ ਦਿੱਤਾ।

ਅਧਿਕ ਦੁਖਿਤ ਹ੍ਵੈ ਦਹੁਤਾ ਚੀਨਾ ॥੪੪॥

अधिक दुखित ह्वै दहुता चीना ॥४४॥

ਪੁੱਤਰੀ (ਉਸ ਨੂੰ) ਪਛਾਣ ਕੇ ਬਹੁਤ ਦੁਖੀ ਹੋਈ ॥੪੪॥

ਦੋਹਰਾ ॥

दोहरा ॥

ਦੋਹਰਾ:

ਜਬ ਬੇਗਮ ਤਿਹ ਸ੍ਵਾਰ ਕੌ ਦੇਖਾ ਸੀਸ ਉਘਾਰਿ ॥

जब बेगम तिह स्वार कौ देखा सीस उघारि ॥

ਜਦ ਬੇਗਮ (ਬਾਦਸ਼ਾਹ ਦੀ ਪੁੱਤਰੀ) ਨੇ ਸਵਾਰ ਦੇ ਸਿਰ ਤੋਂ (ਕਪੜਾ) ਚੁਕ ਕੇ ਵੇਖਿਆ।

ਪਲਟਿ ਪਰਾ ਤਬ ਮੂੰਡ ਨ੍ਰਿਪ ਤਉ ਨ ਕਬੂਲੀ ਨਾਰਿ ॥੪੫॥

पलटि परा तब मूँड नृप तउ न कबूली नारि ॥४५॥

ਤਾ ਰਾਜੇ ਦਾ ਸਿਰ ਪਿਛੇ ਨੂੰ ਡਿਗ ਪਿਆ ਅਤੇ (ਅਜਿਹੀ ਅਵਸਥਾ ਵਿਚ ਵੀ) ਉਸ ਨੇ (ਮੁਸਲਮਾਣ) ਇਸਤਰੀ ਨੂੰ ਪ੍ਰਵਾਨ ਨਾ ਕੀਤਾ ॥੪੫॥

ਚੌਪਈ ॥

चौपई ॥

ਚੌਪਈ:

ਬੇਗਮ ਸੋਕਮਾਨ ਤਬ ਹ੍ਵੈ ਕੈ ॥

बेगम सोकमान तब ह्वै कै ॥

ਤਦ ਬਾਦਸ਼ਾਹ ਦੀ ਪੁੱਤਰੀ ਨੇ ਗ਼ਮਗੀਨ ਹੋ ਕੇ

ਜਮਧਰ ਹਨਾ ਉਦਰ ਕਰ ਲੈ ਕੈ ॥

जमधर हना उदर कर लै कै ॥

ਹੱਥ ਵਿਚ ਜਮਧਰ ਲੈ ਕੇ ਪੇਟ ਵਿਚ ਮਾਰ ਲਈ।

ਪ੍ਰਾਨ ਮਿਤ੍ਰ ਕੇ ਲੀਨੇ ਦੀਨਾ ॥

प्रान मित्र के लीने दीना ॥

(ਅਤੇ ਕਹਿਣ ਲਗੀ ਕਿ) ਮੇਰੇ ਮਿਤਰ ਦੇ ਪ੍ਰਾਣ 'ਦੀਨ' (ਇਸਲਾਮ ਧਰਮ) ਨੇ ਲੈ ਲਏ ਹਨ।

ਧ੍ਰਿਗ ਮੋ ਕੌ ਜਿਨ ਅਸ ਕ੍ਰਮ ਕੀਨਾ ॥੪੬॥

ਧ੍ਰਿਗ ਮੋ ਕੌ ਜਿਨ ਅਸ ਕ੍ਰਮ ਕੀਨਾ ॥੪੬॥
ਮੈਨੂੰ ਧਿੱਕਾਰ ਹੈ ਜਿਸ ਨੇ ਅਜਿਹਾ ਕੰਮ ਕੀਤਾ ਹੈ ॥੪੬॥

ਦੋਹਰਾ ॥
दोहरा ॥
ਦੋਹਰਾ:

ਬੀਰਮ ਦੇ ਰਾਜਾ ਨਿਮਿਤ ਬੇਗਮ ਤਜੇ ਪਰਾਨ ॥
बीरम दे राजा निमित बेगम तजे परान ॥
ਬੀਰਮ ਦੇਵ ਰਾਜੇ ਲਈ ਬਾਦਸ਼ਾਹ ਦੀ ਪੁੱਤਰੀ ਨੇ ਪ੍ਰਾਣ ਤਿਆਗ ਦਿੱਤੇ।

ਸੁ ਕਬਿ ਸ੍ਯਾਮ ਯਾ ਕਥਾ ਕੋ ਤਬ ਹੀ ਭਯੋ ਨਿਦਾਨ ॥੪੭॥
सु कबि स्याम या कथा को तब ही भयो निदान ॥४७॥
ਕਵੀ ਸ਼ਿਆਮ ਕਹਿੰਦੇ ਹਨ, ਤਦ ਹੀ ਇਸ ਕਥਾ ਦਾ ਅੰਤ ਹੋ ਗਿਆ ॥੪੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪੈਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੩੫॥੬੨੯੫॥ਅਫਜੂੰ॥
इति स्री चरित्र पख्याने तृया चरित्रे मंत्री भूप संबादे तीन सौ पैतीस चरित्र समापतम सतु सुभम सतु ॥३३५॥६२९५॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੩੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੩੫॥੬੨੯੫॥ ਚਲਦਾ॥

ਚੌਪਈ ॥
चौपई ॥
ਚੌਪਈ:

ਰਾਜ ਸੈਨ ਇਕ ਸੁਨਾ ਨ੍ਰਿਪਤਿ ਬਰ ॥
राज सैन इक सुना नृपति बर ॥
ਰਾਜ ਸੈਨ ਨਾ ਦਾ ਇਕ ਰਾਜਾ ਸੁਣੀਂਦਾ ਸੀ।

ਰਾਜ ਦੇਇ ਰਾਨੀ ਤਾ ਕੇ ਘਰ ॥
राज देइ रानी ता के घर ॥

ਉਸ ਦੇ ਘਰ ਰਾਜ ਦੇਈ ਨਾ ਦੀ ਰਾਣੀ ਸੀ।

ਰੰਗਝੜ ਦੇ ਦੁਹਿਤਾ ਤਹ ਸੋਹੈ ॥

रंगझड़ दे दुहिता तह सोहै ॥

ਉਨ੍ਹਾ ਦੇ ਘਰ ਰੰਗਝੜ ਦੇ (ਦੇਈ) ਨਾ ਦੀ ਪੁੱਤਰੀ ਸ਼ੋਭਦੀ ਸੀ

ਸੁਰ ਨਰ ਨਾਗ ਅਸੁਰ ਮਨ ਮੋਹੈ ॥੧॥

सुर नर नाग असुर मन मोहै ॥१॥

ਜੋ ਦੇਵਤਿਆਂ, ਨਰਾ, ਨਾਗਾ ਅਤੇ ਦੈਂਤਾ ਦਾ ਮਨ ਮੋਹ ਲੈਂਦੀ ਸੀ ॥੧॥

ਬਢਤ ਬਢਤ ਅਬਲਾ ਜਬ ਬਢੀ ॥

बढत बढत अबला जब बढी ॥

ਜਦ ਬਾਲਿਕਾ ਵੱਧਦੀ ਵੱਧਦੀ ਜਵਾਨ ਹੋ ਗਈ

ਮਦਨ ਸੁ ਨਾਰ ਆਪੁ ਜਨੁ ਗਢੀ ॥

मदन सु नार आपु जनु गढी ॥

(ਤਾ ਇੰਜ ਪ੍ਰਤੀਤ ਹੋਣ ਲਗਾ) ਮਾਨੋ ਕਾਮ ਦੇਵ ਨੇ ਆਪ ਇਹ ਇਸਤਰੀ ਬਣਾਈ ਹੋਵੇ।

ਮਾਤ ਪਿਤਾ ਚਰਚਾ ਭਈ ਜੋਈ ॥

मात पिता चरचा भई जोई ॥

(ਜਦ) ਉਹ ਮਾਤਾ ਪਿਤਾ ਦੀ ਚਰਚਾ ਦਾ ਕਾਰਨ ਬਣੀ,

ਪ੍ਰਚੁਰ ਭਈ ਜਗ ਭੀਤਰਿ ਸੋਈ ॥੨॥

प्रचुर भई जग भीतरि सोई ॥२॥

ਤਾ ਉਹ ਸਾਰੇ ਜਗਤ ਵਿਚ (ਸੁੰਦਰਤਾ ਕਰ ਕੇ) ਪ੍ਰਸਿੱਧ ਹੋ ਗਈ ॥੨॥

ਮਾਤੈ ਕਹੀ ਸੁਤਾ ਕੇ ਸੰਗਾ ॥

मातै कही सुता के संगा ॥

ਮਾ ਨੇ ਪੁੱਤਰੀ ਨੂੰ (ਇਕ ਦਿਨ) ਕਿਹਾ,

ਚੰਚਲਤਾ ਜਿਨ ਕਰੁ ਸੁੰਦ੍ਰੰਗਾ ॥

चंचलता जिन करु सुँद्रंगा ॥

ਹੇ ਸੁੰਦਰ ਅੰਗਾ ਵਾਲੀਏ! ਚੰਚਲਤਾ ਨਾ ਕਰ।

ਕਹਾ ਬਿਸੇਸ ਧੁਜਹਿ ਤੂ ਬਰਿ ਹੈ ॥

कहा बिसेस धुजहि तू बरि है ॥

(ਫਿਰ) ਕਿਹਾ, ਕਿ ਤੂੰ ਬਿਸੇਸ ਧੁਜ ਨਾਲ ਵਿਆਹ ਕਰ ਲੈ

ਤਾ ਕੋ ਜੀਤਿ ਦਾਸ ਲੈ ਕਰਿ ਹੈ ॥੩॥

ता को जीति दास लै करि है ॥३॥

ਅਤੇ ਉਸ ਨੂੰ ਜਿਤ ਕੇ ਆਪਣਾ ਦਾਸ ਬਣਾ ਲੈ ॥੩॥

ਸੁਨਤ ਬਾਤ ਤਾ ਕਹ ਲਗਿ ਗਈ ॥

सुनत बात ता कह लगि गई ॥

ਮਾ ਦੀ ਗੱਲ ਸੁਣ ਕੇ (ਉਸ ਦੇ ਦਿਲ) ਨੂੰ ਲਗ ਗਈ।

ਰਾਖੀ ਗੂੜ ਨ ਭਾਖਤ ਭਈ ॥

राखी गूड़ न भाखत भई ॥

(ਉਸ ਨੇ) ਗੁਪਤ ਹੀ ਰਖੀ (ਅਤੇ ਕਿਸੇ ਨੂੰ) ਨਾ ਦਸੀ।

ਜਬ ਅਬਲਾ ਨਿਸਿ ਕੌ ਘਰ ਆਈ ॥

जब अबला निसि कौ घर आई ॥

ਜਦ ਅਬਲਾ ਰਾਤ ਵੇਲੇ ਘਰ ਆਈ,

ਚਲੀ ਤਹਾ ਨਰ ਭੇਸ ਬਨਾਈ ॥੪॥

चली तहा नर भेस बनाई ॥४॥

(ਤਦ) ਮਰਦਾਵੇਂ ਬਸਤ੍ਰ ਪਾ ਕੇ ਉਥੋਂ ਚਲ ਪਈ ॥੪॥

ਚਲਤ ਚਲਤ ਬਹੁ ਚਿਰ ਤਹ ਗਈ ॥

चलत चलत बहु चिर तह गई ॥

(ਉਹ) ਬਹੁਤ ਚਿਰ ਤਕ ਚਲਦਿਆਂ ਚਲਦਿਆਂ ਉਥੇ ਜਾ ਪਹੁੰਚੀ,

ਜਹਾ ਬਿਲਾਸਵਤੀ ਨਗਰਈ ॥

जहा बिलासवती नगरई ॥

ਜਿਥੇ ਬਿਲਾਸਵਤੀ ਨਗਰੀ ਸੀ।

ਤਵਨ ਨਗਰ ਚਲਿ ਜੂਪ ਮਚਾਯੋ ॥

तवन नगर चलि जूप मचायो ॥

ਉਥੇ ਜਾ ਕੇ ਉਸ ਨੇ ਜੂਆ (ਖੇਡਣ ਦੀ) ਧੁੰਮ ਮਚਾ ਦਿੱਤੀ

ਊਚ ਨੀਚ ਸਭ ਹੀ ਨਹਰਾਯੋ ॥੫॥

ऊच नीच सभ ही नहरायो ॥५॥

ਅਤੇ ਉੱਚੇ ਨੀਵੇਂ ਸਭ ਨੂੰ ਝੁਕਾ ਦਿੱਤਾ (ਅਰਥਾਤ ਹਰਾ ਦਿੱਤਾ) ॥੫॥

ਬਡੇ ਬਡੇ ਜੂਪੀ ਜਬ ਹਾਰੇ ॥

बडे बडे जूपी जब हारे ॥

ਜਦ ਵੱਡੇ ਵੱਡੇ ਜੁਆਰੀਏ ਹਾਰ ਗਏ

ਮਿਲਿ ਰਾਜਾ ਕੇ ਤੀਰ ਪੁਕਾਰੇ ॥

मिलि राजा के तीर पुकारे ॥

ਤਾ ਸਾਰਿਆਂ ਨੇ ਮਿਲ ਕੇ ਰਾਜੇ ਅਗੇ ਪੁਕਾਰ ਕੀਤੀ

ਇਕ ਹ੍ਯਾਂ ਐਸ ਜੁਆਰੀ ਆਯੋ ॥

इक ह्याँ ऐस जुआरी आयो ॥

ਕਿ ਇਥੇ ਇਕ ਅਜਿਹਾ ਜੁਆਰੀਆ ਆਇਆ ਹੈ

ਕਿਸੂ ਪਾਸ ਨਹਿ ਜਾਤ ਹਰਾਯੋ ॥੬॥

किसू पास नहि जात हरायो ॥६॥
ਜੋ ਕਿਸੇ ਕੋਲੋਂ ਹਰਾਇਆ ਨਹੀਂ ਜਾ ਸਕਿਆ ॥੬॥

ਇਹ ਬਿਧਿ ਸੁਨੇ ਬਚਨ ਜਬ ਰਾਜਾ ॥
इह बिधि सुने बचन जब राजा ॥
ਜਦ ਰਾਜੇ ਨੇ ਇਸ ਤਰ੍ਹਾ ਦੇ ਬੋਲ ਸੁਣੇ,

ਆਪਨ ਸਜਿਯੋ ਜੂਪ ਕੋ ਸਾਜਾ ॥
आपन सजियो जूप को साजा ॥
ਤਾ ਆਪ ਜੂਆ ਖੇਡਣ ਦੀ ਵਿਵਸਥਾ ਕੀਤੀ।

ਕਹਿਯੋ ਤਾਹਿ ਹਜਾਂ ਲੇਹੁ ਬੁਲਾਇ ॥
कहियो ताहि ह्याँ लेहु बुलाइ ॥
(ਰਾਜੇ ਨੇ) ਕਿਹਾ, ਉਸ ਨੂੰ ਇਥੇ ਬੁਲਾ ਲੌਂ,

ਜਿਨ ਜੂਪੀ ਸਭ ਲਏ ਹਰਾਇ ॥੭॥
जिन जूपी सभ लए हराइ ॥७॥
ਜਿਸ ਨੇ ਸਾਰਿਆਂ ਜੁਆਰੀਆਂ ਨੂੰ ਹਰਾ ਦਿੱਤਾ ਹੈ ॥੭॥

ਭ੍ਰਿਤ ਸੁਨਿ ਬਚਨ ਪਹੂੰਚੇ ਤਹਾ ॥
भृत सुनि बचन पहूँचे तहा ॥
ਸੇਵਕ (ਰਾਜੇ ਦੇ) ਬੋਲ ਸੁਣ ਕੇ ਉਥੇ ਪਹੁੰਚੇ,

ਜੂਪਿਨ ਕੁਅਰਿ ਹਰਾਵਤ ਜਹਾ ॥
जूपिन कुअरि हरावत जहा ॥
ਜਿਥੇ ਜੁਆਰੀਆਂ ਨੂੰ ਕੁਮਾਰੀ ਹਰਾ ਰਹੀ ਸੀ।

ਕਹਿਯੋ ਤਾਹਿ ਤੁਹਿ ਰਾਇ ਬੁਲਾਯੋ ॥
कहियो ताहि तुहि राइ बुलायो ॥

ਕਹਿਣ ਲਗੇ ਕਿ ਤੈਨੂੰ ਰਾਜੇ ਨੇ ਬੁਲਾਇਆ ਹੈ

ਚਾਹਤ ਤੁਮ ਸੌ ਜੂਪ ਮਚਾਯੋ ॥੮॥

चाहत तुम सौ जूप मचायो ॥८॥

ਅਤੇ ਚਾਹੁੰਦਾ ਹੈ ਕਿ ਤੇਰੇ ਨਾਲ ਜੂਆ ਖੇਡੇ ॥੮॥

ਨ੍ਰਿਪ ਕੇ ਤੀਰ ਤਰੁਨਿ ਤਬ ਗਈ ॥

नृप के तीर तरुनि तब गई ॥

ਤਦ ਕੁਮਾਰੀ ਰਾਜੇ ਕੋਲ ਗਈ

ਬਹੁ ਬਿਧਿ ਜੂਪ ਮਚਾਵਤ ਭਈ ॥

बहु बिधि जूप मचावत भई ॥

ਅਤੇ ਬਹੁਤ ਤਰ੍ਹਾ ਨਾਲ ਜੂਆ ਖੇਡਣਾ ਸ਼ੁਰੂ ਕੀਤਾ।

ਅਧਿਕ ਦਰਬ ਤਿਨ ਭੂਪ ਹਰਾਯੋ ॥

अधिक दरब तिन भूप हरायो ॥

ਉਸ ਰਾਜੇ ਨੇ ਇਤਨਾ ਧਨ ਹਰਾ ਦਿੱਤਾ

ਬ੍ਰਹਮਾ ਤੇ ਨਹਿ ਜਾਤ ਗਨਾਯੋ ॥੯॥

ब्रहमा ते नहि जात गनायो ॥९॥

ਕਿ ਬ੍ਰਹਮਾ ਕੋਲੋਂ ਵੀ ਗਿਣਿਆ ਨਹੀਂ ਜਾ ਸਕਦਾ ਸੀ ॥੯॥

ਜਬ ਨ੍ਰਿਪ ਦਰਬ ਬਹੁਤ ਬਿਧਿ ਹਾਰਾ ॥

जब नृप दरब बहुत बिधि हारा ॥

ਜਦ ਰਾਜਾ ਬਹੁਤ ਤਰ੍ਹਾ ਨਾਲ ਧਨ ਹਾਰ ਗਿਆ

ਸੁਤ ਊਪਰ ਪਾਸਾ ਤਬ ਢਾਰਾ ॥

सुत ऊपर पासा तब ढारा ॥

ਤਦ (ਉਸ ਨੇ ਆਪਣਾ) ਪੁੱਤਰ ਦਾਓ ਉਤੇ ਲਗਾ ਦਿੱਤਾ।

ਵਹੈ ਹਰਾਯੋ ਦੇਸ ਲਗਾਯੋ ॥

वहै हरायो देस लगायो ॥

(ਜਦ) ਪੁੱਤਰ ਵੀ ਹਾਰ ਗਿਆ, ਤਾ (ਦਾਓ ਉਤੇ) ਦੇਸ਼ ਲਗਾ ਦਿੱਤਾ।

ਜੀਤਾ ਕੁਅਰ ਭਜ੍ਯੋ ਮਨ ਭਾਯੋ ॥੧੦॥

जीता कुअर भज्यो मन भायो ॥१०॥

ਉਸ ਨੇ ਕੁੰਵਰ ਨੂੰ ਜਿਤ ਲਿਆ ਅਤੇ (ਉਸ ਨਾਲ) ਮਨ ਚਾਹਿਆ ਸੰਯੋਗ ਕੀਤਾ ॥੧੦॥

ਦੋਹਰਾ ॥

दोहरा ॥

ਦੋਹਰਾ:

ਜੀਤਿ ਸਕਲ ਧਨ ਤਵਨ ਕੋ ਦੀਨਾ ਦੇਸ ਨਿਕਾਰ ॥

जीति सकल धन तवन को दीना देस निकार ॥

ਉਸ (ਰਾਜੇ) ਦਾ ਸਾਰਾ ਧਨ ਜਿਤ ਕੇ ਦੇਸੋਂ ਕਢ ਦਿੱਤਾ।

ਕੁਅਰ ਜੀਤਿ ਕਰਿ ਪਤਿ ਕਰਾ ਬਸੀ ਧਾਮ ਹ੍ਵੈ ਨਾਰ ॥੧੧॥

कुअर जीति करि पति करा बसी धाम ह्वै नार ॥११॥

ਕੁੰਵਰ ਨੂੰ ਜਿਤ ਕੇ ਪਤੀ ਬਣਾਇਆ ਅਤੇ (ਉਸ ਦੇ) ਘਰ ਪਤਨੀ ਹੋ ਕੇ ਵਸ ਗਈ ॥੧੧॥

ਚੰਚਲਾਨ ਕੇ ਚਰਿਤ ਕੋ ਸਕਤ ਨ ਕੋਈ ਬਿਚਾਰ ॥

चंचलान के चरित को सकत न कोई बिचार ॥

ਇਸਤਰੀਆਂ ਦੇ ਚਰਿਤ੍ਰ ਨੂੰ ਕੋਈ ਵੀ ਵਿਚਾਰ ਨਹੀਂ ਸਕਿਆ।

ਬ੍ਰਹਮ ਬਿਸਨ ਸਿਵ ਖਟ ਬਦਨ ਜਿਨ ਸਿਰਜੀ ਕਰਤਾਰ ॥੧੨॥

ब्रहम बिसन सिव खट बदन जिन सिरजी करतार ॥१२॥

ਭਾਵੇਂ ਬ੍ਰਹਮਾ, ਵਿਸ਼ਨੂ, ਸ਼ਿਵ ਅਤੇ ਕਾਰਤਿਕੇਯ ਅਤੇ ਕਰਤਾਰ (ਵੀ ਕਿਉਂ ਨਾ ਹੋਵੇ) ਜਿਸ ਨੇ ਖ਼ੁਦ ਇਸ ਨੂੰ ਸਿਰਜਿਆ ਹੈ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੩੬॥੬੩੦੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ छतीस चरित्र समापतम सतु सुभम सतु ॥३३६॥६३०७॥अफजूँ॥

ਇਥੇ ਸ੍ਰੀ ਚਰਿਤ੍ਰੋ ਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੩੬ਵੇਂ ਚਰਿਤ੍ਰ ਦੀ ਸਮਾਪਤੀ ਸਭ ਸ਼ੁਭ ਹੈ ॥੩੩੬॥੬੩੦੭॥ ਚਲਦਾ॥

ਚੌਪਈ ॥

चौपई ॥

ਚੌਪਈ:

ਜਮਲ ਸੈਨ ਰਾਜਾ ਬਲਵਾਨਾ ॥

जमल सैन राजा बलवाना ॥

ਜਮਲ ਸੈਨ ਨਾ ਦਾ ਇਕ ਬਲਵਾਨ ਰਾਜਾ ਸੀ

ਤੀਨ ਲੋਕ ਮਾਨਤ ਜਿਹ ਆਨਾ ॥

तीन लोक मानत जिह आना ॥

ਜਿਸ ਦੀ ਤਿੰਨੋ ਲੋਕ ਅਧੀਨਗੀ ਸਵੀਕਾਰ ਕਰਦੇ ਸਨ।

ਜਮਲਾ ਟੋਡੀ ਕੋ ਨਰਪਾਲਾ ॥

जमला टोडी को नरपाला ॥

ਉਹ ਜਮਲਾ ਟੋਡੀ ਦਾ ਰਾਜਾ ਸੀ

ਸੂਰਬੀਰ ਅਰੁ ਬੁਧਿ ਬਿਸਾਲਾ ॥੧॥

सूरबीर अरु बुधि बिसाला ॥१॥

ਅਤੇ ਬਹੁਤ ਸ਼ੂਰਵੀਰ ਤੇ ਵਿਸ਼ਾਲ ਬੁੱਧੀ ਦਾ ਸੁਆਮੀ ਸੀ ॥੧॥

ਸੋਰਠ ਦੇ ਰਾਨੀ ਤਿਹ ਸੁਨਿਯਤ ॥

सोरठ दे रानी तिह सुनियत ॥

ਉਸ ਦੀ ਰਾਣੀ ਸੋਰਠ ਦੇ (ਦੇਈ) ਸੁਣੀਂਦੀ ਸੀ

ਦਾਨ ਸੀਲ ਜਾ ਕੋ ਜਗ ਗੁਨਿਯਤ ॥

दान सील जा को जग गुनियत ॥

ਜਿਸ ਨੂੰ ਸੰਸਾਰ ਵਾਲੇ ਦਾਨੀ ਅਤੇ ਸ਼ੀਲਵਾਨ ਮੰਨਦੇ ਸਨ।

ਪਰਜ ਮਤੀ ਦੁਹਿਤਾ ਇਕ ਤਾ ਕੀ ॥

परज मती दुहिता इक ता की ॥

ਪਰਜ ਮਤੀ ਨਾ ਦੀ ਉਸ ਦੀ ਇਕ ਪੁੱਤਰੀ ਸੀ

ਨਰੀ ਨਾਗਨੀ ਸਮ ਨਹਿ ਜਾ ਕੀ ॥੨॥

नरी नागनी सम नहि जा की ॥२॥

ਜਿਸ ਦੇ ਸਮਾਨ ਨਰੀ ਜਾ ਨਾਗਨੀ (ਕੋਈ ਵੀ) ਨਹੀਂ ਸੀ ॥੨॥

ਬਿਸਹਰ ਕੋ ਇਕ ਹੁਤੋ ਨ੍ਰਿਪਾਲਾ ॥

बिसहर को इक हुतो नृपाला ॥

ਬਿਸਹਰ (ਸ਼ਹਿਰ) ਦਾ ਇਕ ਰਾਜਾ ਹੁੰਦਾ ਸੀ।

ਆਯੋ ਗੜ ਜਮਲਾ ਕਿਹ ਕਾਲਾ ॥

आयो गड़ जमला किह काला ॥

ਉਹ ਕਿਸੇ ਸਮੇਂ ਜਮਲਾ ਗੜ੍ਹ ਵਿਚ ਆਇਆ।

ਛਾਛ ਕਾਮਨੀ ਕੀ ਪੂਜਾ ਹਿਤ ॥

छाछ कामनी की पूजा हित ॥

ਉਹ ਛਾਛ ਕਾਮਨੀ (ਸੀਤਲਾ ਦੇਵੀ) ਦੀ ਪੂਜਾ ਲਈ

ਮਨ ਕ੍ਰਮ ਬਚਨ ਇਹੈ ਕਰਿ ਕਰਿ ਬ੍ਰਤ ॥੩॥

मन क्रम बचन इहै करि करि ब्रत ॥३॥

ਮਨ, ਬਚਨ ਅਤੇ ਕਰਮ ਕਰ ਕੇ ਬ੍ਰਤ ਧਾਰ ਕੇ (ਆਇਆ ਸੀ) ॥੩॥

ਠਾਢਿ ਪਰਜ ਦੇ ਨੀਕ ਨਿਵਾਸਨ ॥

ठाढि परज दे नीक निवासन ॥

ਪਰਜ ਦੇਈ (ਆਪਣੇ) ਸੁੰਦਰ ਨਿਵਾਸ ਵਿਚ ਖੜੋਤੀ ਸੀ।

ਰਾਜ ਕੁਅਰ ਨਿਰਖਾ ਦੁਖ ਨਾਸਨ ॥

राज कुअर निरखा दुख नासन ॥

(ਉਸ ਨੇ) ਦੁਖ ਨੂੰ ਦੂਰ ਕਰਨ ਵਾਲੇ ਰਾਜ ਕੁਮਾਰ ਨੂੰ ਵੇਖਿਆ।

ਇਹੈ ਚਿਤ ਮੈ ਕੀਅਸਿ ਬਿਚਾਰਾ ॥

इहै चित मै कीअसि बिचारा ॥

(ਉਸ ਨੇ) ਮਨ ਵਿਚ ਇਹੀ ਵਿਚਾਰ ਕੀਤਾ

ਬਰੌ ਯਾਹਿ ਕਰਿ ਕਵਨ ਪ੍ਰਕਾਰਾ ॥੪॥

बरौ याहि करि कवन प्रकारा ॥४॥

ਕਿ ਕਿਸੇ ਤਰ੍ਹਾ ਨਾਲ ਇਸ ਨਾਲ ਵਿਆਹ ਕਰਾ ॥੪॥

ਸਖੀ ਭੇਜਿ ਤਿਹ ਧਾਮ ਬੁਲਾਯੋ ॥

सखी भेजि तिह धाम बुलायो ॥

ਸਖੀ ਨੂੰ ਭੇਜ ਕੇ ਉਸ ਨੂੰ ਘਰ ਬੁਲਵਾਇਆ।

ਭਾਤਿ ਭਾਤਿ ਕੋ ਭੋਗ ਕਮਾਯੋ ॥

भाति भाति को भोग कमायो ॥

(ਉਸ ਨਾਲ) ਭਾਤ ਭਾਤ ਦਾ ਰਮਣ ਕੀਤਾ।

ਇਹ ਉਪਦੇਸ ਤਵਨ ਕਹ ਦਯੋ ॥

इह उपदेस तवन कह दयो ॥

ਉਸ ਨੂੰ ਇਹ ਗੱਲ (ਭੇਦ ਭਰੇ ਢੰਗ ਨਾਲ) ਸਮਝਾਈ

ਗੌਰਿ ਪੁਜਾਇ ਬਿਦਾ ਕਰ ਗਯੋ ॥੫॥

गौरि पुजाइ बिदा कर गयो ॥५॥

ਅਤੇ ਗੌਰੀ ਦੀ ਪੂਜਾ ਕਰਵਾ ਕੇ ਘਰ ਭੇਜ ਦਿੱਤਾ ॥੫॥

ਬਿਦਾ ਕੀਆ ਤਿਹ ਐਸ ਸਿਖਾਇ ॥

बिदा कीआ तिह ऐस सिखाइ ॥

ਉਸ ਨੂੰ ਇਸ ਤਰ੍ਹਾ ਸਿਖਾ ਕੇ ਵਿਦਾ ਕੀਤਾ।

ਆਪੁ ਨ੍ਰਿਪਤਿ ਸੋ ਕਹੀ ਜਤਾਇ ॥

आपु नृपति सो कही जताइ ॥

ਆਪ ਰਾਜੇ ਨੂੰ ਜਤਾ ਕੇ ਕਿਹਾ

ਮਨੀਕਰਨ ਤੀਰਥ ਮੈ ਜੈ ਹੌ ॥

मनीकरन तीरथ मै जै हौ ॥

ਕਿ ਮੈਂ ਮਨੀਕਰਨ ਤੀਰਥ ਉਤੇ ਜਾ ਰਹੀ ਹਾ

ਨਾਇ ਧੋਇ ਜਮਲਾ ਫਿਰਿ ਐ ਹੌ ॥੬॥

नाइ धोइ जमला फिरि ऐ हौ ॥६॥

ਅਤੇ ਇਸ਼ਨਾਨ ਕਰ ਕੇ ਫਿਰ ਜਮਲਾ ਗੜ੍ਹ ਆ ਜਾਵਾਗੀ ॥੬॥

ਜਾਤ ਤੀਰਥ ਜਾਤ੍ਰਾ ਕਹ ਭਈ ॥

जात तीरथ जात्रा कह भई ॥

ਉਹ ਗਈ ਤਾ ਤੀਰਥ ਯਾਤ੍ਰਾ ਉਤੇ,

ਸਹਿਰ ਬੇਸਹਿਰ ਮੋ ਚਲਿ ਗਈ ॥

सहिर बेसहिर मो चलि गई ॥

ਪਰ ਬੇਸਹਿਰ ਨਗਰ ਵਿਚ ਜਾ ਪਹੁੰਚੀ।

ਹੋਤ ਤਵਨ ਸੌ ਭੇਦ ਜਤਾਯੋ ॥

होत तवन सौ भेद जतायो ॥

ਉਥੇ ਉਸ ਨੂੰ ਸਾਰਾ ਭੇਦ ਦਸਿਆ

ਮਨ ਮਾਨਤ ਕੇ ਭੋਗ ਕਮਾਯੋ ॥੭॥

मन मानत के भोग कमायो ॥७॥

ਅਤੇ ਮਨ ਭਾਉਂਦਾ ਰਮਣ ਕੀਤਾ ॥੭॥

ਕਾਮ ਭੋਗ ਕਰਿ ਕੈ ਘਰ ਰਾਖੀ ॥

काम भोग करि कै घर राखी ॥

(ਉਸ ਰਾਜੇ ਨੇ) ਉਸ ਨਾਲ ਕਾਮ-ਕ੍ਰੀੜਾ ਕਰ ਕੇ ਘਰ ਵਿਚ ਹੀ ਰਖ ਲਿਆ

ਰਛਪਾਲਕਨ ਸੋ ਅਸ ਭਾਖੀ ॥

रछपालकन सो अस भाखी ॥

ਅਤੇ ਪਹਿਰੇਦਾਰਾ ਨੂੰ ਇਸ ਤਰ੍ਹਾ ਕਿਹਾ

ਬੇਗਿ ਨਗਰ ਤੇ ਇਨੈ ਨਿਕਾਰਹੁ ॥

बेगि नगर ते इनै निकारहु ॥

ਕਿ ਇਨ੍ਹਾ (ਇਸ ਦੇ ਸਾਥੀਆਂ) ਨੂੰ ਤੁਰਤ ਨਗਰ ਵਿਚੋਂ ਕਢ ਦਿਓ

ਹਾਥ ਉਠਾਵੈ ਤਿਹ ਹਨਿ ਮਾਰਹੁ ॥੮॥

हाथ उठावै तिह हनि मारहु ॥८॥

ਅਤੇ ਜੋ ਹੱਥ ਚੁਕੇ, ਉਸ ਨੂੰ ਮਾਰ ਮੁਕਾਓ ॥੮॥

ਸੋ ਤਰੁਨੀ ਤਿਹ ਰਸ ਰਸਿ ਗਈ ॥

सो तरुनी तिह रस रसि गई ॥

ਉਹ ਕੁਮਾਰੀ ਉਸ ਦੇ ਪ੍ਰੇਮ ਵਿਚ ਮਗਨ ਹੋ ਗਈ

ਕਾਢਿ ਸਮਿਗ੍ਰੀ ਸਿਗਰੀ ਦਈ ॥

काढि समिग्री सिगरी दई ॥

ਅਤੇ (ਘਰੋਂ ਲਿਆਂਦੀ) ਸਾਰੀ ਸਾਮਗ੍ਰੀ ਕਢ ਕੇ ਦੇ ਦਿੱਤੀ।

ਇਹ ਛਲ ਸਾਥ ਲਹਾ ਮਨ ਭਾਵਨ ॥

ਇਹ ਛਲ ਸਾਥ ਲਹਾ ਮਨ ਭਾਵਨ ॥

ਇਸ ਛਲ ਨਾਲ (ਉਸ ਨੇ) ਮਨ ਭਾਉਂਦਾ (ਪਤੀ) ਪ੍ਰਾਪਤ ਕਰ ਲਿਆ।

ਸਕਾ ਚੀਨ ਕੋਊ ਪੁਰਖ ਉਪਾਵਨ ॥੯॥

सका चीन कोऊ पुरख उपावन ॥९॥

ਕੋਈ ਪੁਰਸ਼ ਵੀ (ਉਸ ਦੇ) ਚਰਿਤ੍ਰ ('ਉਪਾਵ') ਨੂੰ ਨਾ ਸਮਝ ਸਕਿਆ ॥੯॥

ਕਾਢਿ ਦਏ ਸਭ ਹੀ ਰਖਵਾਰੇ ॥

काढि दए सभ ही रखवारे ॥

ਸਾਰਿਆਂ ਰਖਵਾਲਿਆਂ ਨੂੰ ਕਢ ਦਿੱਤਾ।

ਲੋਹ ਕਰਾ ਜਿਨ ਤੇ ਹਨਿ ਡਾਰੇ ॥

लोह करा जिन ते हनि डारे ॥

ਜਿਨ੍ਹਾ ਨੇ ਹਥਿਆਰ ਚੁਕੇ, ਉਨ੍ਹਾ ਨੂੰ ਮਾਰ ਦਿੱਤਾ।

ਜਮਲੇਸ੍ਵਰ ਨ੍ਰਿਪ ਸੌ ਯੌ ਭਾਖੀ ॥

जमलेस्वर नृप सौ यौ भाखी ॥

ਜਮਲਾ ਗੜ ਦੇ ਰਾਜੇ ਨੂੰ ਇਹ ਅਖਵਾ ਭੇਜਿਆ

ਤੁਮਰੀ ਛੀਨਿ ਸੁਤਾ ਨ੍ਰਿਪ ਰਾਖੀ ॥੧੦॥

तुमरी छीनि सुता नृप राखी ॥१०॥

ਕਿ ਤੁਹਾਡੀ ਪੁੱਤਰੀ ਨੂੰ (ਬੇਸਹਿਰ) ਦੇ ਰਾਜੇ ਨੇ ਖੋਹ ਕੇ ਰਖ ਲਿਆ ਹੈ ॥੧੦॥

ਬੇਸਹਰਾ ਪਰ ਕਛੁ ਨ ਬਸਾਯੋ ॥

बेसहरा पर कछु न बसायो ॥

ਬੇਸਹਰਾ (ਦੇ ਰਾਜੇ) ਉਤੇ (ਜਮਲਾ ਗੜ੍ਹ ਦੇ ਰਾਜੇ ਦਾ) ਕੁਝ ਵਸ ਨਹੀਂ ਚਲਦਾ ਸੀ।

ਸੁਨਤ ਬਾਤ ਨ੍ਰਿਪ ਮੂੰਡ ਢੁਰਾਯੋ ॥

सुनत बात नृप मूँड ढुरायो ॥

(ਇਸ ਲਈ ਇਹ) ਗੱਲ ਸੁਣ ਕੇ ਰਾਜੇ ਨੇ ਸਿਰ ਹਿਲਾ ਦਿੱਤਾ।

ਇਹ ਛਲ ਬਰਾ ਕੁਅਰਿ ਵਹੁ ਰਾਜਾ ॥

इह छल बरा कुअरि वहु राजा ॥

ਇਸ ਛਲ ਨਾਲ ਰਾਜ ਕੁਮਾਰੀ ਨੇ ਉਸ ਰਾਜੇ ਨਾਲ ਵਿਆਹ ਕਰ ਲਿਆ।

ਬਾਇ ਰਹਾ ਮੁਖ ਸਕਲ ਸਮਾਜਾ ॥੧੧॥

बाइ रहा मुख सकल समाजा ॥११॥

ਸਾਰਾ ਸਮਾਜ ਮੂੰਹ ਅੱਡੀ ਰਹਿ ਗਿਆ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸੈਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੩੭॥੬੩੧੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ सैतीस चरित्र समापतम सतु सुभम सतु ॥३३७॥६३१८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੩੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੩੭॥੬੩੧੮॥ ਚਲਦਾ॥

ਦੋਹਰਾ ॥

दोहरा ॥

ਦੋਹਰਾ:

ਨਗਰ ਬਿਭਾਸਾਵਤੀ ਮੈ ਕਰਨ ਬਿਭਾਸ ਨਰੇਸ ॥

नगर बिभासावती मै करन बिभास नरेस ॥

ਵਿਭਾਸਾਵਤੀ ਨਗਰ ਵਿਚ ਬਿਭਾਸ ਕਰਨ ਨਾ ਦਾ ਰਾਜਾ ਸੀ

ਜਾ ਕੇ ਤੇਜ ਰੁ ਤ੍ਰਾਸ ਕੌ ਜਾਨਤ ਸਗਰੋ ਦੇਸ ॥੧॥

जा के तेज रु त्रास कौ जानत सगरो देस ॥१॥

ਜਿਸ ਦੇ ਤੇਜ ਅਤੇ ਭੈ ਨੂੰ ਸਾਰਾ ਦੇਸ਼ ਜਾਣਦਾ ਸੀ ॥੧॥

ਚੌਪਈ ॥

चौपई ॥

ਚੌਪਈ:

ਮਤੀ ਬਿਵਾਸ ਤਵਨ ਕੀ ਰਾਨੀ ॥

मती बिवास तवन की रानी ॥

ਬਿਵਾਸ ਮਤੀ ਉਸ ਦੀ ਰਾਣੀ ਸੀ

ਸੁੰਦਰਿ ਭਵਨ ਚਤ੍ਰਦਸ ਜਾਨੀ ॥

सुँदरि भवन चत्रदस जानी ॥

ਜੋ ਚੌਦਾ ਲੋਕਾ ਵਿਚ ਸੁੰਦਰ ਮੰਨੀ ਜਾਦੀ ਸੀ।

ਸਾਤ ਸਵਤਿ ਤਾ ਕੀ ਛਬਿਮਾਨ ॥

सात सवति ता की छबिमान ॥

ਉਸ ਦੀਆਂ ਸੱਤ ਸੁੰਦਰ ਸੌਂਕਣਾ ਸਨ,

ਜਾਨੁਕ ਸਾਤ ਰੂਪ ਕੀ ਖਾਨ ॥੨॥

जानुक सात रूप की खान ॥२॥

ਮਾਨੋ ਸਤੇ ਹੀ ਰੂਪ ਦੀ ਖਾਣ ਹੋਣ ॥੨॥

ਆਯੋ ਤਹਾ ਏਕ ਬੈਰਾਗੀ ॥

आयो तहा एक बैरागी ॥

ਉਥੇ ਇਕ ਬੈਰਾਗੀ ਆਇਆ

ਰੂਪਵਾਨ ਗੁਨਵਾਨ ਤਿਆਗੀ ॥

रूपवान गुनवान तिआगी ॥

ਜੋ ਬਹੁਤ ਰੂਪਵਾਨ, ਗੁਣਵਾਨ ਅਤੇ ਤਿਆਗੀ ਸੀ।

ਸ੍ਯਾਮ ਦਾਸ ਤਾ ਕੋ ਭਨਿ ਨਾਮਾ ॥

स्याम दास ता को भनि नामा ॥

ਉਸ ਦਾ ਨਾ ਸ਼ਿਆਮ ਦਾਸ ਕਿਹਾ ਜਾਦਾ ਸੀ।

ਨਿਸ ਦਿਨ ਨਿਰਖਿ ਰਹਤ ਤਿਹ ਬਾਮਾ ॥੩॥

निस दिन निरखि रहत तिह बामा ॥३॥

ਉਸ ਨੂੰ ਰਾਤ ਦਿਨ ਇਸਤਰੀਆਂ ਵੇਖਦੀਆਂ ਰਹਿੰਦੀਆਂ ਸਨ ॥੩॥

ਮਤੀ ਬਿਭਾਸ ਤਵਨ ਰਸ ਰਾਚੀ ॥

मती बिभास तवन रस राची ॥

ਬਿਭਾਸ ਮਤੀ ਉਸ ਦੇ ਪ੍ਰੇਮ ਵਿਚ ਮਗਨ ਸੀ।

ਕਾਮ ਭੋਗ ਮਿਤਵਾ ਕੇ ਮਾਚੀ ॥

काम भोग मितवा के माची ॥

ਮਿਤਰ ਨਾਲ ਖ਼ੂਬ ਕਾਮ ਭੋਗ ਕਰਦੀ ਸੀ।

ਗਵਨ ਕਰੌ ਤਾ ਸੌ ਮਨ ਭਾਵੈ ॥

गवन करौ ता सौ मन भावै ॥

(ਉਹ) ਉਸ ਨਾਲ ਮਨ ਭਾਉਂਦਾ ਸੰਯੋਗ ਕਰਦੀ ਸੀ।

ਸਵਤਿਨ ਸੋਕ ਹ੍ਰਿਦੈ ਮਹਿ ਆਵੈ ॥੪॥

सवतिन सोक हृदै महि आवै ॥४॥

ਸੌਂਕਣਾ (ਇਸ ਕਰ ਕੇ) ਮਨ ਵਿਚ ਬਹੁਤ ਦੁਖੀ ਹੁੰਦੀਆਂ ਸਨ ॥੪॥

ਅਹਿਧੁਜ ਦੇ ਝਖਕੇਤੁ ਮਤੀ ਭਨਿ ॥

अहिधुज दे झखकेतु मती भनि ॥

(ਉਸ ਦੀ ਇਕ ਸੌਂਕਣ) ਅਹਿਧੁਜ ਦੇਈ ਨੇ (ਦੂਜੀ ਸੌਂਕਣ) ਝਖਕੇਤੁ ਮਤੀ ਨੂੰ ਕਿਹਾ

ਪੁਹਪ ਮੰਜਰੀ ਫੂਲ ਮਤੀ ਗਨਿ ॥

पुहप मंजरी फूल मती गनि ॥

ਅਤੇ ਪੁਹਪ ਮੰਜਰੀ ਨੇ ਫੂਲਮਤੀ ਨੂੰ ਕਿਹਾ।

ਨਾਗਰਿ ਦੇ ਨਾਗਨਿ ਦੇ ਰਾਨੀ ॥

नागरि दे नागनि दे रानी ॥

(ਉਥੇ) ਨਾਗਰ ਦੇ (ਦੇਈ) ਅਤੇ ਨਾਗਨ ਦੇ (ਦੇਈ) ਨਾ ਦੀਆਂ ਵੀ (ਦੋ) ਰਾਣੀਆਂ ਸਨ

ਨ੍ਰਿਤ ਮਤੀ ਸਭ ਹੀ ਜਗ ਜਾਨੀ ॥੫॥

नृत मती सभ ही जग जानी ॥५॥

ਅਤੇ (ਸੱਤਵੀਂ) ਨ੍ਰਿਤ ਮਤੀ ਸਾਰੇ ਜਗਤ ਵਿਚ ਜਾਣੀ ਜਾਦੀ ਸੀ ॥੫॥

ਤਿਨ ਦਿਨ ਏਕ ਕਰੀ ਮਿਜਮਾਨੀ ॥

तिन दिन एक करी मिजमानी ॥

ਉਸ (ਬਿਭਾਸ ਮਤੀ ਰਾਣੀ ਨੇ) ਇਕ ਦਿਨ ਪ੍ਰੀਤੀ ਭੋਜਨ ਕੀਤਾ।

ਨਿਵਤਿ ਪਠੀ ਸਭ ਹੀ ਘਰ ਰਾਨੀ ॥

निवति पठी सभ ही घर रानी ॥

ਸਾਰੀਆਂ ਰਾਣੀਆਂ ਨੂੰ ਨਿਉਤਾ ਭੇਜ ਦਿੱਤਾ।

ਬਿਖੁ ਕੌ ਭੋਜਨ ਸਭਨ ਖਵਾਇ ॥

बिखु कौ भोजन सभन खवाइ ॥

ਸਭ ਨੂੰ ਵਿਸ਼ ਮਿਲਿਆ ਭੋਜਨ ਖਵਾ ਦਿੱਤਾ

ਸਕਲ ਦਈ ਮ੍ਰਿਤ ਲੋਕ ਪਠਾਇ ॥੬॥

सकल दई मृत लोक पठाइ ॥६॥

ਅਤੇ ਸਾਰੀਆਂ ਨੂੰ ਜਮਲੋਕ ਭੇਜ ਦਿੱਤਾ ॥੬॥

ਬਿਖੁ ਕਹ ਖਾਇ ਮਰੀ ਸਵਤੈ ਸਬ ॥

बिखु कह खाइ मरी सवतै सब ॥

(ਜਦ) ਵਿਸ਼ ਨੂੰ ਖਾ ਕੇ ਸਾਰੀਆਂ ਸੌਂਕਣਾ ਮਰ ਗਈਆਂ,

ਰੋਵਤ ਭਈ ਬਿਭਾਸ ਮਤੀ ਤਬ ॥

रोवत भई बिभास मती तब ॥

ਤਦ ਬਿਭਾਸ ਮਤੀ ਰੋਣ ਲਗ ਗਈ

ਪਾਪ ਕਰਮ ਕੀਨਾ ਮੈ ਭਾਰੋ ॥

पाप करम कीना मै भारो ॥

ਕਿ ਮੈਂ ਵੱਡਾ ਪਾਪ-ਕਰਮ ਕੀਤਾ ਹੈ।

ਧੋਖੇ ਲਵਨ ਇਨੈ ਬਿਖੁ ਖ੍ਵਾਰੋ ॥੭॥

धोखे लवन इनै बिखु ख्वारो ॥७॥

ਲੂਣ ਦੇ ਭੁਲੇਖੇ ਇਨ੍ਹਾ ਨੂੰ ਵਿਸ਼ ਖਵਾ ਦਿੱਤੀ ਹੈ ॥੭॥

ਅਬ ਮੈ ਗਰੌ ਹਿਮਾਚਲ ਜਾਇ ॥

अब मै गरौ हिमाचल जाइ ॥

ਹੁਣ ਮੈਂ ਹਿਮਾਲਾ ਪਰਬਤ ਵਿਚ ਜਾ ਕੇ ਗਲ ਜਾਵਾਗੀ,

ਕੈ ਪਾਵਕ ਮਹਿ ਬਰੌ ਬਨਾਇ ॥

कै पावक महि बरौ बनाइ ॥

ਜਾ ਮੈਂ ਅੱਗ ਵਿਚ ਸੜ ਮਰਾਗੀ।

ਸਹਚਰਿ ਸਹਸ ਹਟਕਿ ਤਿਹ ਰਹੀ ॥

सहचरि सहस हटकि तिह रही ॥

ਉਸ ਨੂੰ ਹਜ਼ਾਰਾ ਸਹੇਲੀਆਂ ਰੋਕ ਹਟੀਆਂ,

ਮਾਨਤ ਭਈ ਨ ਤਿਨ ਕੀ ਕਹੀ ॥੮॥

मानत भई न तिन की कही ॥८॥

ਪਰ (ਉਸ ਨੇ) ਉਨ੍ਹਾ ਦੀ ਗੱਲ ਨੂੰ ਨਾ ਮੰਨਿਆ ॥੮॥

ਵਹੈ ਸੰਗ ਬੈਰਾਗੀ ਲੀਨਾ ॥

वहै संग बैरागी लीना ॥

(ਉਸ ਨੇ) ਉਹੀ ਬੈਰਾਗੀ ਨਾਲ ਲੈ ਲਿਆ

ਜਾ ਸੌ ਕਾਮ ਭੋਗ ਕਹ ਕੀਨਾ ॥

जा सौ काम भोग कह कीना ॥

ਜਿਸ ਨਾਲ ਉਸ ਨੇ ਕਾਮ ਭੋਗ ਕੀਤਾ ਸੀ।

ਲੋਗ ਲਖੈ ਤ੍ਰਿਯ ਗਰਬੇ ਗਈ ॥

लोग लखै तृय गरबे गई ॥

ਲੋਕੀਂ ਸੋਚਦੇ ਕਿ ਇਸਤਰੀ (ਹਿਮਾਲਾ ਪਰਬਤ ਉਤੇ) ਗਲਣ ਗਈ ਹੈ।

ਕਿਨਹੂੰ ਬਾਤ ਜਾਨਿ ਨਹਿ ਲਈ ॥੯॥

किनहूँ बात जानि नहि लई ॥९॥

ਕਿਸੇ ਨੇ ਵੀ (ਅਸਲੀ) ਗੱਲ ਨਹੀਂ ਸਮਝੀ ॥੯॥

ਮੂਰਖ ਰਾਇ ਬਾਇ ਮੁਖ ਰਹਾ ॥

मूरख राइ बाइ मुख रहा ॥

ਮੂਰਖ ਰਾਜਾ ਮੂੰਹ ਅੱਡੀ ਰਹਿ ਗਿਆ

ਭਲਾ ਬੁਰਾ ਕਛੁ ਤਾਹਿ ਨ ਕਹਾ ॥

भला बुरा कछु ताहि न कहा ॥

ਅਤੇ ਉਸ (ਇਸਤਰੀ) ਨੂੰ ਕੁਝ ਵੀ ਮਾੜਾ ਚੰਗਾ ਨਾ ਕਿਹਾ।

ਨਾਰਿ ਜਾਰਿ ਕੇ ਸਾਥ ਸਿਧਾਈ ॥

नारि जारि के साथ सिधाई ॥

ਇਸਤਰੀ ਯਾਰ ਨਾਲ ਚਲੀ ਗਈ।

ਬਾਤ ਭੇਦ ਕੀ ਕਿਨਹੁ ਨ ਪਾਈ ॥੧੦॥

बात भेद की किनहु न पाई ॥१०॥

ਭੇਦ ਦੀ ਗੱਲ ਕਿਸੇ ਨੇ ਵੀ ਨਾ ਸਮਝੀ ॥੧੦॥

ਤ੍ਰਿਯ ਕੋ ਚਰਿਤ ਨ ਬਿਧਨਾ ਜਾਨੈ ॥
तृय को चरित न बिधना जानै ॥
ਇਸਤਰੀਆਂ ਦਾ ਚਰਿਤ੍ਰ ਤਾ ਵਿਧਾਤਾ ਵੀ ਨਹੀਂ ਸਮਝਦਾ।

ਮਹਾ ਰੁਦ੍ਰ ਭੀ ਕਛੂ ਨ ਪਛਾਨੈ ॥
महा रुद्र भी कछु न पछानै ॥
ਮਹਾ ਰੁਦ੍ਰ ਵੀ ਕੁਝ ਨਹੀਂ ਜਾਣਦਾ।

ਇਨ ਕੀ ਬਾਤ ਏਕ ਹੀ ਪਾਈ ॥
इन की बात एक ही पाई ॥
ਇਨ੍ਹਾ ਦੀ ਗੱਲ ਇਕ ਨੇ ਹੀ ਸਮਝੀ ਹੈ?

ਜਿਨ ਇਸਤ੍ਰੀ ਜਗਦੀਸ ਬਨਾਈ ॥੧੧॥
जिन इसत्री जगदीस बनाई ॥११॥
ਜਿਸ ਜਗਦੀਸ਼ ਨੇ ਇਸਤਰੀ ਦੀ ਸਿਰਜਨਾ ਕੀਤੀ ਹੈ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੩੮॥੬੩੨੯॥ਅਫਜੂੰ॥
इति स्री चरित्र पख्याने तृया चरित्रे मंत्री भूप संबादे तीन सौ अठतीस चरित्र समापतम सतु सुभम सतु ॥३३८॥६३२९॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੩੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੩੮॥੬੩੨੯॥ ਚਲਦਾ॥

ਚੌਪਈ ॥
चौपई ॥
ਚੌਪਈ:

ਸੁਨਿਯਤ ਇਕ ਨਗਰੀ ਉਜਿਯਾਰੀ ॥
सुनियत इक नगरी उजियारी ॥
ਇਕ ਬਹੁਤ ਸੁੰਦਰ ਨਗਰੀ ਸੁਣੀਂਦੀ ਸੀ

ਬਿਸੁਕਰਮਾ ਨਿਜੁ ਹਾਥ ਸਵਾਰੀ ॥

बिसुकरमा निजु हाथ सवारी ॥

ਜਿਸ ਨੂੰ ਵਿਸ਼੍ਵਕਰਮਾ ਨੇ ਆਪਣੇ ਹੱਥਾ ਨਾਲ ਸੰਵਾਰਿਆ ਸੀ।

ਨਾਮੁ ਅਲੂਰਾ ਤਾ ਕੋ ਸੋਹੈ ॥

नामु अलूरा ता को सोहै ॥

ਉਸ ਦਾ ਨਾ ਅਲੂਰਾ (ਅਲੋਰਾ) ਸੀ।

ਤੀਨੋ ਲੋਕ ਰਚਿਤ ਤਿਨ ਮੋਹੈ ॥੧॥

तीनो लोक रचित तिन मोहै ॥१॥

ਉਹ (ਵਿਧਾਤਾ ਦੁਆਰਾ) ਰਚੇ ਹੋਏ ਤਿੰਨਾ ਲੋਕਾ ਨੂੰ ਮੋਂਹਦੀ ਸੀ ॥੧॥

ਭੂਪ ਭਦ੍ਰ ਤਿਹ ਗੜ ਕੋ ਰਾਜਾ ॥

भूप भद्र तिह गड़ को राजा ॥

ਭੂਪ ਭਦ੍ਰ ਉਸ ਗੜ੍ਹ ਦਾ ਰਾਜਾ ਸੀ।

ਰਾਜ ਪਾਟ ਤਾਹੀ ਕਹ ਛਾਜਾ ॥

राज पाट ताही कह छाजा ॥

(ਉਸ ਨਗਰੀ ਦਾ) ਰਾਜ-ਪਾਟ ਉਸੇ ਨੂੰ ਸ਼ੋਭਦਾ ਸੀ।

ਰਤਨ ਮਤੀ ਤਿਹ ਨ੍ਰਿਪ ਕੀ ਰਾਨੀ ॥

रतन मती तिह नृप की रानी ॥

ਰਤਨ ਮਤੀ ਉਸ ਰਾਜੇ ਦੀ ਪਤਨੀ ਸੀ,

ਅਧਿਕ ਕੁਰੂਪ ਜਗਤ ਮਹਿ ਜਾਨੀ ॥੨॥

अधिक कुरूप जगत महि जानी ॥२॥

ਜੋ ਸਾਰੇ ਸੰਸਾਰ ਵਿਚ ਬਹੁਤ ਕੁਰੂਪ ਸਮਝੀ ਜਾਦੀ ਸੀ ॥੨॥

ਤਾ ਕੇ ਨਿਕਟ ਨ ਰਾਜਾ ਜਾਵੈ ॥

ता के निकट न राजा जावै ॥

ਰਾਜਾ ਉਸ ਪਾਸ ਨਹੀਂ ਜਾਦਾ ਸੀ।

ਨਿਰਖਿ ਨਾਰਿ ਕੋ ਰੂਪ ਡਰਾਵੈ ॥

निरखि नारि को रूप डरावै ॥

ਰਾਣੀ ਦਾ ਰੂਪ ਵੇਖ ਕੇ ਡਰਦਾ ਸੀ।

ਅਵਰ ਰਾਨਿਯਨ ਕੇ ਘਰ ਰਹੈ ॥

अवर रानियन के घर रहै ॥

ਉਹ ਹੋਰਨਾ ਰਾਣੀਆਂ ਦੇ ਘਰ ਰਹਿੰਦਾ ਸੀ।

ਤਾ ਸੌ ਬੈਨ ਨ ਬੋਲਾ ਚਹੈ ॥੩॥

ता सौ बैन न बोला चहै ॥३॥

ਉਸ ਨਾਲ ਗੱਲ ਕਰਨੀ ਵੀ ਨਹੀਂ ਚਾਹੁੰਦਾ ਸੀ ॥੩॥

ਯਹ ਦੁਖ ਅਧਿਕ ਨਾਰਿ ਕੇ ਮਨੈ ॥

यह दुख अधिक नारि के मनै ॥

ਇਸ ਦਾ ਰਾਣੀ ਦੇ ਮਨ ਵਿਚ (ਬਹੁਤ) ਦੁਖ ਸੀ।

ਚਾਹਤ ਪ੍ਰੀਤਿ ਨ੍ਰਿਪਤਿ ਸੌ ਬਨੈ ॥

चाहत प्रीति नृपति सौ बनै ॥

(ਉਹ) ਚਾਹੁੰਦੀ ਸੀ ਕਿ ਰਾਜੇ ਨਾਲ ਪ੍ਰੇਮ ਸੰਬੰਧ ਬਣ ਜਾਏ।

ਏਕ ਜਤਨ ਤਬ ਕਿਯਾ ਪਿਆਰੀ ॥

एक जतन तब किया पिआरी ॥

ਤਦ (ਉਸ) ਪਿਆਰੀ ਨੇ ਇਕ ਯਤਨ ਕੀਤਾ।

ਸੁਨਹੁ ਕਹਤ ਹੌ ਕਥਾ ਬਿਚਾਰੀ ॥੪॥

सुनहु कहत हौ कथा बिचारी ॥४॥

(ਉਸ ਨੂੰ) ਸੁਣੋ! ਮੈਂ ਵਿਚਾਰ ਪੂਰਵਕ ਕਥਾ ਕਹਿੰਦਾ ਹਾ ॥੪॥

ਪੂਜਾ ਕਰਤ ਲਖਿਯੋ ਜਬ ਰਾਜਾ ॥

पूजा करत लखियो जब राजा ॥

ਜਦ ਉਸ ਨੇ ਰਾਜੇ ਨੂੰ ਪੂਜਾ ਕਰਦਿਆਂ ਵੇਖਿਆ,

ਤਬ ਤਨ ਸਜਾ ਸਕਲ ਤ੍ਰਿਯ ਸਾਜਾ ॥

तब तन सजा सकल तृय साजा ॥

ਤਦ ਉਸ ਇਸਤਰੀ ਨੇ ਸ਼ਰੀਰ ਨੂੰ ਚੰਗੀ ਤਰ੍ਹਾ ਨਾਲ ਸਜਾ ਲਿਆ।

ਮਹਾ ਰੁਦ੍ਰ ਕੋ ਭੇਸ ਬਨਾਇ ॥

महा रुद्र को भेस बनाइ ॥

(ਉਸ ਨੇ) ਮਹਾ ਰੁਦ੍ਰ ਦਾ ਭੇਸ ਬਣਾਇਆ

ਅਪਨੈ ਅੰਗ ਬਿਭੂਤਿ ਚੜਾਇ ॥੫॥

अपनै अंग बिभूति चड़ाइ ॥५॥

ਅਤੇ ਆਪਣੇ ਅੰਗਾ ਉਤੇ ਬਿਭੂਤੀ (ਸੁਆਹ) ਮਲ ਲਈ ॥੫॥

ਕਰਤ ਹੁਤੋ ਰਾਜਾ ਜਪੁ ਜਹਾ ॥

करत हुतो राजा जपु जहा ॥

ਰਾਜਾ ਜਿਥੇ ਜਪ ਕਰ ਰਿਹਾ ਸੀ,

ਸਿਵ ਬਨਿ ਆਨਿ ਠਾਢਿ ਭੀ ਤਹਾ ॥

सिव बनि आनि ठाढि भी तहा ॥

ਉਥੇ (ਉਹ) ਸ਼ਿਵ ਬਣ ਕੇ ਆ ਖੜੋਤੀ।

ਜਬ ਰਾਜੈ ਤਿਹ ਰੂਪ ਨਿਹਰਾ ॥

जब राजै तिह रूप निहरा ॥

ਜਦ ਰਾਜੇ ਨੇ ਉਸ ਦਾ ਰੂਪ ਵੇਖਿਆ,

ਮਨ ਕ੍ਰਮ ਈਸ ਜਾਨਿ ਪਗ ਪਰਾ ॥੬॥

मन क्रम ईस जानि पग परा ॥६॥

ਤਾ ਮਨ, (ਬਚ) ਕਰਮ ਕਰ ਕੇ ਉਸ ਨੂੰ ਸ਼ਿਵ ਸਮਝ ਕੇ ਪੈਰਾ ਉਤੇ ਡਿਗ ਪਿਆ ॥੬॥

ਸੁਫਲ ਭਯੋ ਅਬ ਜਨਮ ਹਮਾਰਾ ॥

सुफल भयो अब जनम हमारा ॥

(ਰਾਜਾ ਕਹਿਣ ਲਗਾ) ਹੁਣ ਮੇਰਾ ਜਨਮ ਸਫਲ ਹੋ ਗਿਆ ਹੈ

ਮਹਾਦੇਵ ਕੋ ਦਰਸ ਨਿਹਾਰਾ ॥

महादेव को दरस निहारा ॥

(ਕਿਉਂਕਿ ਮੈਂ) ਮਹਾਦੇਵ ਦੇ ਦਰਸ਼ਨ ਕਰ ਲਏ ਹਨ।

ਕਹਿਯੋ ਕਰੀ ਮੈ ਬਡੀ ਕਮਾਈ ॥

कहियो करी मै बडी कमाई ॥

ਕਹਿਣ ਲਗਾ ਕਿ ਮੈਂ ਬਹੁਤ ਵੱਡੀ ਕਮਾਈ ਕੀਤੀ ਹੈ

ਜਾ ਤੇ ਦੀਨੀ ਰੁਦ੍ਰ ਦਿਖਾਈ ॥੭॥

जा ते दीनी रुद्र दिखाई ॥७॥

ਜਿਸ ਕਰ ਕੇ ਰੁਦ੍ਰ ਨੇ ਮੈਨੂੰ ਦਰਸ਼ਨ ਦਿੱਤੇ ਹਨ ॥੭॥

ਬਰੰਬ੍ਰੂਹ ਤਿਹ ਕਹਾ ਨਾਰਿ ਤਬ ॥

बरंब्रूह तिह कहा नारि तब ॥

ਤਾ ਇਸਤਰੀ ਨੇ ਉਸ ਨੂੰ ਕਿਹਾ, ਵਰ ਮੰਗੋ ('ਬਰੰਬ੍ਰਹ')

ਜੌ ਜੜ ਰੁਦ੍ਰ ਲਖਿਯੋ ਜਾਨਾ ਜਬ ॥

जौ जड़ रुद्र लखियो जाना जब ॥

ਜਦ ਉਸ ਮੂਰਖ (ਰਾਜੇ) ਨੇ (ਉਸ ਇਸਤਰੀ ਨੂੰ) ਰੁਦ੍ਰ ਸਮਝ ਲਿਆ।

ਤੈ ਮੁਰਿ ਕਰੀ ਸੇਵ ਭਾਖਾ ਅਤਿ ॥

ਤੈ ਮੁਰਿ ਕਰੀ ਸੇਵ ਭਾਖਾ ਅਤਿ ॥

(ਉਸ ਨੇ) ਕਿਹਾ, ਤੂੰ ਮੇਰੀ ਬਹੁਤ ਸੇਵਾ ਕੀਤੀ ਹੈ।

ਤਬ ਤਹਿ ਦਰਸੁ ਦਿਯੋ ਮੈ ਸੁਭ ਮਤਿ ॥੮॥

तब तहि दरसु दियो मै सुभ मति ॥८॥

ਹੇ ਸ਼ੁਭ ਮਤ ਵਾਲੇ! ਤਦ ਹੀ ਮੈਂ ਤੈਨੂੰ ਦਰਸ਼ਨ ਦਿੱਤੇ ਹਨ ॥੮॥

ਸੁਨਿ ਬਚ ਨਾਰਿ ਰਾਇ ਹਰਖਾਨਾ ॥

सुनि बच नारि राइ हरखाना ॥

ਇਸਤਰੀ ਦੇ ਬਚਨ ਸੁਣ ਕੇ ਰਾਜਾ ਬਹੁਤ ਪ੍ਰਸੰਨ ਹੋਇਆ।

ਭੇਦ ਅਭੇਦ ਜੜ ਕਛੂ ਨ ਜਾਨਾ ॥

भेद अभेद जड़ कछू न जाना ॥

ਮੂਰਖ ਨੇ ਭੇਦ ਅਭੇਦ ਕੁਝ ਨਾ ਸਮਝਿਆ।

ਤ੍ਰਿਯ ਕੇ ਚਰਨ ਰਹਾ ਲਪਟਾਈ ॥

तृय के चरन रहा लपटाई ॥

ਇਸਤਰੀ ਦੇ ਚਰਨਾ ਨਾਲ ਲਿਪਟਿਆ ਰਿਹਾ

ਨਾਰਿ ਚਰਿਤ ਕੀ ਬਾਤ ਨ ਪਾਈ ॥੯॥

नारि चरित की बात न पाई ॥९॥

ਅਤੇ ਨਾਰੀ ਚਰਿਤ੍ਰ ਦੀ ਗੱਲ ਨੂੰ ਨਾ ਸਮਝਿਆ ॥੯॥

ਤਬ ਐਸਾ ਤ੍ਰਿਯ ਕਿਯਾ ਉਚਾਰਾ ॥

तब ऐसा तृय किया उचारा ॥

ਤਦ ਇਸਤਰੀ ਨੇ ਇਸ ਤਰ੍ਹਾ ਕਿਹਾ,

ਸੁਨਹੁ ਬਾਤ ਤੁਮ ਰਾਜ ਕੁਮਾਰਾ ॥

सुनहु बात तुम राज कुमारा ॥

ਹੇ ਰਾਜ ਕੁਮਾਰ! ਤੁਸੀਂ (ਮੇਰੀ) ਗੱਲ ਸੁਣੋ।

ਰਤਨ ਮਤੀ ਤੁਮਰੀ ਜੋ ਰਾਨੀ ॥

रतन मती तुमरी जो रानी ॥

ਤੁਹਾਡੀ ਜੋ ਰਾਣੀ ਰਤਨ ਮਤੀ ਹੈ,

ਯਹ ਮੁਰਿ ਅਤਿ ਸੇਵਕੀ ਪ੍ਰਮਾਨੀ ॥੧੦॥

यह मुरि अति सेवकी प्रमानी ॥१०॥

ਉਸ ਨੂੰ ਮੇਰੀ ਬਹੁਤ ਪੱਕੀ ਸੇਵਿਕਾ ਸਮਝੋ ॥੧੦॥

ਜੌ ਯਾ ਸੌ ਤੁਮ ਕਰਹੁ ਪਯਾਰਾ ॥

जौ या सौ तुम करहु प्यारा ॥

ਜੇ ਤੁਸੀਂ ਉਸ ਨਾਲ ਪ੍ਰੇਮ ਕਰੋਂਗੇ,

ਹ੍ਵੈ ਹੈ ਤੁਮਰੋ ਤਬੈ ਉਧਾਰਾ ॥

ह्वै है तुमरो तबै उधारा ॥

ਤਦ ਹੀ ਤੁਹਾਡਾ ਉੱਧਾਰ ਹੋਵੇਗਾ।

ਸਤ੍ਰ ਹੋਇਗੋ ਨਾਸ ਤਿਹਾਰੋ ॥

सत्र होइगो नास तिहारो ॥

ਤੁਹਾਡੇ ਵੈਰੀ ਨਸ਼ਟ ਹੋਣਗੇ।

ਤਬ ਜਾਨੌ ਤੂ ਭਗਤ ਹਮਾਰੋ ॥੧੧॥

तब जानौ तू भगत हमारो ॥११॥

ਤਦ (ਮੈਂ) ਸਮਝਾਂਗਾ ਕਿ ਤੂੰ ਮੇਰਾ ਭਗਤ ਹੈਂ ॥੧੧॥

ਯੌ ਕਹਿ ਲੋਕੰਜਨ ਦ੍ਰਿਗ ਡਾਰੀ ॥

यौ कहि लोकंजन द्रिग डारी ॥

ਇਹ ਕਹਿ ਕੇ (ਉਸ ਨੇ) ਲੋਕੰਜਨ (ਸੁਰਮਾ) ਅੱਖਾ ਵਿਚ ਪਾਇਆ।

ਭਈ ਲੋਪ ਨਹਿ ਜਾਇ ਨਿਹਾਰੀ ॥

भई लोप नहि जाइ निहारी ॥

ਉਹ ਭੇਦ ਭਰੇ ਢੰਗ ਨਾਲ ਅਲੋਪ ਹੋ ਗਈ ਅਤੇ ਵੇਖੀ ਨਾ ਜਾ ਸਕੀ।

ਮੂੜ ਰਾਵ ਤਿਹ ਰੁਦ੍ਰ ਪ੍ਰਮਾਨਾ ॥

मूड़ राव तिह रुद्र प्रमाना ॥

ਮੂਰਖ ਰਾਜੇ ਨੇ ਉਸ ਨੂੰ ਰੁਦ੍ਰ ਸਮਝਿਆ।

ਭੇਦ ਅਭੇਦ ਕਛੂ ਪਸੂ ਨ ਜਾਨਾ ॥੧੨॥

भेद अभेद कछु पसू न जाना ॥१२॥

ਭੇਦ ਅਭੇਦ ਨੂੰ ਮੂਰਖ ਨੇ ਕੁਝ ਨਾ ਜਾਣਿਆ ॥੧੨॥

ਤਬ ਤੇ ਤਾ ਸੌ ਕੀਆ ਪਯਾਰਾ ॥

तब ते ता सौ कीआ प्यारा ॥

ਤਦ ਤੋਂ ਉਸ ਨਾਲ (ਰਾਜੇ ਨੇ) ਹੋਰ ਸਾਰੀਆਂ ਸੁੰਦਰ ਰਾਣੀਆਂ ਨੂੰ

ਤਜਿ ਕਰਿ ਸਕਲ ਸੁੰਦਰੀ ਨਾਰਾ ॥

तजि करि सकल सुँदरी नारा ॥

ਤਿਆਗ ਕੇ ਪਿਆਰ ਕਰਨਾ ਸ਼ੁਰੂ ਕੀਤਾ।

ਇਹ ਛਲ ਛਲਾ ਚੰਚਲਾ ਰਾਜਾ ॥

इह छल छला चंचला राजा ॥

ਇਸ ਛਲ ਨਾਲ ਚੰਚਲਾ ਨੇ ਰਾਜੇ ਨੂੰ ਛਲ ਲਿਆ

ਆਲੂਰੇ ਗੜ ਕੋ ਸਿਰਤਾਜਾ ॥੧੩॥

आलूरे गड़ को सिरताजा ॥१३॥

ਜੋ ਆਲੂਰ ਗੜ੍ਹ ਦਾ ਸੁਆਮੀ ਸੀ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਉਨਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੩੯॥੬੩੪੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ उनतालीस चरित्र समापतम सतु सुभम सतु ॥३३९॥६३४२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੩੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੩੯॥੬੩੪੨॥ ਚਲਦਾ॥

ਚੌਪਈ ॥

चौपई ॥

ਚੌਪਈ:

ਮਥੁਰਾ ਨਾਮ ਹਮਾਰੇ ਰਹੈ ॥

मथुरा नाम हमारे रहै ॥

ਮਥੁਰਾ ਨਾ ਦਾ (ਇਕ ਵਿਅਕਤੀ) ਸਾਡੇ ਰਹਿੰਦਾ ਸੀ।

ਜਗ ਤਿਹ ਤ੍ਰਿਯਹਿ ਗੁਲਾਬੇ ਕਹੈ ॥

जग तिह तृयहि गुलाबे कहै ॥

ਜਗਤ ਉਸ ਦੀ ਇਸਤਰੀ ਨੂੰ ਗੁਲਾਬੋ ਕਹਿੰਦਾ ਸੀ।

ਰਾਮ ਦਾਸ ਨਾਮਾ ਤਹ ਆਯੋ ॥

राम दास नामा तह आयो ॥

ਉਥੇ ਰਾਮ ਦਾਸ ਨਾ ਦਾ ਵਿਅਕਤੀ ਆਇਆ।

ਨਿਰਖਿ ਨਾਰਿ ਤਿਹ ਮਦਨ ਸਤਾਯੋ ॥੧॥

निरखि नारि तिह मदन सतायो ॥१॥

(ਉਸ) ਇਸਤਰੀ ਨੂੰ ਵੇਖ ਕੇ ਉਸ ਨੂੰ ਕਾਮ ਨੇ ਪਰੇਸ਼ਾਨ ਕੀਤਾ ॥੧॥

ਬਹੁਤ ਬਰਿਸ ਤਾ ਸੌ ਵਹੁ ਰਹਾ ॥

बहुत बरिस ता सौ वहु रहा ॥

ਉਹ ਬਹੁਤ ਵਰ੍ਹਿਆਂ ਤਕ ਉਸ ਨਾਲ ਰਿਹਾ

ਪੁਨਿ ਐਸੇ ਤਿਹ ਤ੍ਰਿਯ ਸੌ ਕਹਾ ॥

पुनि ऐसे तिह तृय सौ कहा ॥

ਅਤੇ ਫਿਰ ਇਸ ਤਰ੍ਹਾ ਇਸਤਰੀ ਪ੍ਰਤਿ ਕਿਹਾ,

ਆਉ ਹੋਹਿ ਹਮਰੀ ਤੈ ਨਾਰੀ ॥

आउ होहि हमरी तै नारी ॥

ਆ! ਅਤੇ (ਹੁਣ) ਤੂੰ ਮੇਰੀ ਇਸਤਰੀ ਬਣ ਜਾ।

ਕਸਿ ਦੈ ਹੈ ਤੁਹਿ ਯਹ ਮੁਰਦਾਰੀ ॥੨॥

कसि दै है तुहि यह मुरदारी ॥२॥

ਇਹ (ਮਥੁਰਾ) ਮੁਰਦਾਰ ਤੈਨੂੰ ਕੀ ਦਿੰਦਾ ਹੈ ॥੨॥

ਭਲੀ ਭਲੀ ਅਬਲਾ ਤਿਨ ਭਾਖੀ ॥

भली भली अबला तिन भाखी ॥

ਇਸਤਰੀ ਨੇ ਉਸ ਨੂੰ 'ਭਲੀ ਭਲੀ' ਕਿਹਾ

ਚਿਤ ਮਹਿ ਰਾਖਿ ਨ ਕਾਹੂ ਆਖੀ ॥

चित महि राखि न काहू आखी ॥

ਅਤੇ (ਇਹ ਗੱਲ) ਆਪਣੇ ਚਿਤ ਵਿਚ ਰਖੀ, ਕਿਸੇ ਨੂੰ ਨਾ ਦਸੀ।

ਜਬ ਮਥੁਰਾ ਆਯੋ ਤਿਹ ਧਾਮਾ ॥

जब मथुरा आयो तिह धामा ॥

ਜਦ ਮਥੁਰਾ ਉਸ ਦੇ ਘਰ ਆਇਆ

ਤਬ ਅਸਿ ਬਚਨ ਬਖਾਨ੍ਯੋ ਬਾਮਾ ॥੩॥

तब असि बचन बखान्यो बामा ॥३॥

ਤਦ ਇਸਤਰੀ ਨੇ ਇਸ ਤਰ੍ਹਾ ਗੱਲ ਕੀਤੀ ॥੩॥

ਹਰੀ ਚੰਦ ਰਾਜਾ ਜਗ ਭਯੋ ॥

हरी चंद राजा जग भयो ॥

ਜਗਤ ਵਿਚ ਰਾਜਾ ਹਰੀ ਚੰਦ ਹੋਇਆ ਸੀ।

ਅੰਤ ਕਾਲ ਸੋ ਭੀ ਮਰਿ ਗਯੋ ॥

अंत काल सो भी मरि गयो ॥

ਅੰਤ ਸਮੇਂ ਉਹ ਵੀ ਮਰ ਗਿਆ।

ਮਾਨਧਾਤ ਪ੍ਰਭ ਭੂਪ ਬਢਾਯੋ ॥

मानधात प्रभ भूप बढायो ॥

ਮਾਨਧਾਤਾ ਨਾ ਦਾ ਇਕ ਵੱਡਾ ਰਾਜਾ ਹੋਇਆ ਸੀ।

ਅੰਤ ਕਾਲ ਸੋਊ ਕਾਲ ਖਪਾਯੋ ॥੪॥

अंत काल सोऊ काल खपायो ॥४॥

ਉਸ ਨੂੰ ਵੀ ਅੰਤ ਵਿਚ ਕਾਲ ਨੇ ਖਪਾ ਦਿੱਤਾ ॥੪॥

ਜੋ ਨਰ ਨਾਰਿ ਭਯੋ ਸੋ ਮਰਾ ॥

जो नर नारि भयो सो मरा ॥

(ਇਸ ਸੰਸਾਰ ਵਿਚ) ਜੋ ਇਸਤਰੀ ਪੁਰਸ਼ ਪੈਦਾ ਹੋਇਆ ਹੈ, ਉਹ ਮਰ ਗਿਆ ਹੈ।

ਯਾ ਜਗ ਮਹਿ ਕੋਊ ਨ ਉਬਰਾ ॥

या जग महि कोऊ न उबरा ॥

ਇਸ ਜਗਤ ਵਿਚ ਕੋਈ ਵੀ ਬਚਿਆ ਨਹੀਂ ਹੈ।

ਇਹ ਜਗ ਥਿਰ ਏਕੈ ਕਰਤਾਰਾ ॥

इह जग थिर एकै करतारा ॥

ਇਸ ਜਗਤ ਵਿਚ ਇਕ ਕਰਤਾਰ ਹੀ ਸਥਾਈ ਹੈ

ਔਰ ਮ੍ਰਿਤਕ ਇਹ ਸਗਲ ਸੰਸਾਰਾ ॥੫॥

और मृतक इह सगल संसारा ॥५॥

ਅਤੇ ਹੋਰ ਸਾਰਾ ਸੰਸਾਰ ਨਾਸ਼ਮਾਨ ਹੈ ॥੫॥

ਦੋਹਰਾ ॥

दोहरा ॥

ਦੋਹਰਾ:

ਯਾ ਜਗ ਮਹਿ ਸੋਈ ਜਿਯਤ ਪੁੰਨਯ ਦਾਨ ਜਿਨ ਕੀਨ ॥

या जग महि सोई जियत पुँन्य दान जिन कीन ॥

ਇਸ ਸੰਸਾਰ ਵਿਚ ਉਹੀ ਜੀਉਂਦਾ ਰਹਿੰਦਾ ਹੈ (ਭਾਵ ਅਮਰ ਹੈ) ਜਿਸ ਨੇ ਪੁੰਨ ਦਾਨ ਕੀਤਾ ਹੈ।

ਸਿਖਿਯਨ ਕੀ ਸੇਵਾ ਕਰੀ ਜੋ ਮਾਗੈ ਸੋ ਦੀਨ ॥੬॥

सिखियन की सेवा करी जो मागै सो दीन ॥६॥

ਜਿਸ ਨੇ ਸਿੱਖਾ (ਸੇਵਕਾ) ਦੀ ਸੇਵਾ ਕੀਤੀ ਹੈ (ਉਸ ਨੇ) ਜੋ ਮੰਗਿਆ ਹੈ, ਉਹੀ ਦਿੱਤਾ ਹੈ ॥੬॥

ਚੌਪਈ ॥

चौपई ॥

ਚੌਪਈ:

ਯਹ ਉਪਦੇਸ ਸੁਨਤ ਜੜ ਢਰਿਯੋ ॥

यह उपदेस सुनत जड़ ढरियो ॥

ਇਹ ਉਪਦੇਸ਼ ਸੁਣ ਕੇ ਮੂਰਖ ਮਥੁਰਾ ਢਲ ਗਿਆ

ਬਹੁਰਿ ਨਾਰਿ ਸੌ ਬਚਨ ਉਚਰਿਯੋ ॥

बहुरि नारि सौ बचन उचरियो ॥

ਅਤੇ ਫਿਰ ਇਸਤਰੀ ਪ੍ਰਤਿ ਕਹਿਣ ਲਗਾ।

ਜੋ ਉਪਜੈ ਜਿਯ ਭਲੀ ਤਿਹਾਰੈ ॥

जो उपजै जिय भली तिहारै ॥

ਜੋ ਤੇਰੇ ਮਨ ਵਿਚ ਆਇਆ ਹੈ, ਉਹ ਠੀਕ ਹੈ।

ਵਹੈ ਕਾਮ ਮੈ ਕਰੌ ਸਵਾਰੈ ॥੭॥

वहै काम मै करौ सवारै ॥७॥

ਉਹੀ ਕੰਮ ਮੈਂ ਚੰਗੀ ਤਰ੍ਹਾ ਨਾਲ ਕਰਾਗਾ ॥੭॥

ਤ੍ਰਿਯ ਬਾਚ ॥

तृय बाच ॥

ਇਸਤਰੀ ਨੇ ਕਿਹਾ:

ਫਟਾ ਬਸਤ੍ਰ ਜਾ ਕਾ ਲਖਿ ਲੀਜੈ ॥

फटा बसत्र जा का लखि लीजै ॥

ਜੇ ਕਿਸੇ ਦਾ ਫਟਿਆ ਹੋਇਆ ਬਸਤ੍ਰ ਵੇਖੋ,

ਬਸਤ੍ਰ ਨਵੀਨ ਤੁਰਤ ਤਿਹ ਦੀਜੈ ॥

बसत्र नवीन तुरत तिह दीजै ॥

ਉਸ ਨੂੰ ਤੁਰਤ ਨਵੇਂ ਬਸਤ੍ਰ ਦੇ ਦਿਓ।

ਜਾ ਕੈ ਘਰਿ ਮਹਿ ਹੋਇ ਨ ਦਾਰਾ ॥

जा कै घरि महि होइ न दारा ॥

ਜਿਸ ਦੇ ਘਰ ਵਿਚ ਇਸਤਰੀ ਨਾ ਹੋਵੇ,

ਤਾ ਕਹ ਦੀਜੈ ਅਪਨੀ ਨਾਰਾ ॥੮॥

ता कह दीजै अपनी नारा ॥८॥

ਉਸ ਨੂੰ ਆਪਣੀ ਇਸਤਰੀ ਦੇ ਦਿਓ ॥੮॥

ਰਾਮ ਦਾਸ ਤਬ ਤਾਹਿ ਨਿਹਾਰਿਯੋ ॥

राम दास तब ताहि निहारियो ॥

ਰਾਮ ਦਾਸ ਨੇ ਤਦ ਉਸ ਵਲ ਵੇਖਿਆ।

ਧਨ ਬਿਹੀਨ ਬਿਨੁ ਨਾਰਿ ਬਿਚਾਰਿਯੋ ॥

धन बिहीन बिनु नारि बिचारियो ॥

(ਉਹ) ਧਨ ਤੋਂ ਸਖਣਾ ਅਤੇ ਇਸਤਰੀ ਤੋਂ ਬਿਨਾ ਸੀ।

ਧਨ ਹੂੰ ਦੀਯਾ ਨਾਰਿ ਹੂੰ ਦੀਨੀ ॥

धन हूँ दीया नारि हूँ दीनी ॥

(ਉਸ ਨੂੰ ਮਥੁਰਾ ਨੇ) ਧਨ ਵੀ ਦੇ ਦਿੱਤਾ ਅਤੇ ਇਸਤਰੀ ਵੀ ਦੇ ਦਿੱਤੀ।

ਭਲੀ ਬੁਰੀ ਜੜ ਕਛੂ ਨ ਚੀਨੀ ॥੯॥

भली बुरी जड़ कछू न चीनी ॥९॥

ਉਸ ਮੂਰਖ ਨੇ ਮਾੜੀ ਚੰਗੀ ਕੋਈ ਗੱਲ ਨਹੀਂ ਸੋਚੀ ॥੯॥

ਇਹ ਛਲ ਗਈ ਜਾਰ ਕੇ ਨਾਰਾ ॥

इह छल गई जार के नारा ॥

ਇਸ ਛਲ ਨਾਲ (ਉਹ) ਇਸਤਰੀ ਯਾਰ ਨਾਲ ਚਲੀ ਗਈ।

ਬਸਤ੍ਰ ਦਰਬ ਲੈ ਸਾਥ ਅਪਾਰਾ ॥

बसत्र दरब लै साथ अपारा ॥

(ਆਪਣੇ) ਨਾਲ ਬਹੁਤ ਸਾਰੇ ਬਸਤ੍ਰ ਅਤੇ ਧਨ ਲੈ ਗਈ।

ਇਹ ਆਪਨ ਅਤਿ ਸਾਧ ਪਛਾਨਾ ॥

इह आपन अति साध पछाना ॥

ਇਸ (ਭਾਵ-ਮਥੁਰਾ ਨੇ) ਆਪਣੇ ਆਪ ਨੂੰ ਵੱਡਾ ਸਾਧ ਸਮਝਿਆ

ਭਲੀ ਬੁਰੀ ਕਾ ਭੇਵ ਨ ਜਾਨਾ ॥੧੦॥

भली बुरी का भेव न जाना ॥१०॥

ਅਤੇ ਭਲੇ ਬੁਰੇ ਦਾ ਭੇਦ ਨਾ ਸਮਝਿਆ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੪੦॥੬੩੫੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ चालीस चरित्र समापतम सतु सुभम सतु ॥३४०॥६३५२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੪੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੪੦॥੬੩੫੨॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਕ੍ਰਿਤਾਵਤੀ ਨਗਰ ਇਕ ਸੁਨਾ ॥

सुकृतावती नगर इक सुना ॥

ਸੁਕ੍ਰਿਤਾਵਤੀ ਨਾ ਦਾ ਇਕ ਨਗਰ ਸੁਣੀਂਦਾ ਸੀ।

ਸੁਕ੍ਰਿਤ ਸੈਨ ਰਾਜਾ ਬਹੁ ਗੁਨਾ ॥

सुकृत सैन राजा बहु गुना ॥

(ਜਿਥੋਂ ਦਾ) ਸੁਕ੍ਰਿਤ ਸੈਨ ਨਾ ਦਾ ਬਹੁਤ ਗੁਣਵਾਨ ਰਾਜਾ ਸੀ।

ਸੁਭ ਲਛਨਿ ਦੇ ਨਾਰਿ ਬਿਰਾਜੈ ॥

सुभ लछनि दे नारि बिराजै ॥

ਉਸ ਦੇ (ਘਰ) ਸੁਭ ਲਛਨਿ ਦੇ (ਦੇਈ) ਇਸਤਰੀ ਰਹਿੰਦੀ ਸੀ।

ਚੰਦ੍ਰ ਸੂਰ ਕੀ ਲਖਿ ਦੁਤਿ ਲਾਜੈ ॥੧॥

चंद्र सूर की लखि दुति लाजै ॥१॥

(ਉਸ ਨੂੰ) ਵੇਖ ਕੇ ਚੰਦ੍ਰਮਾ ਅਤੇ ਸੂਰਜ ਦੀ ਜੋਤਿ (ਚਮਕ) ਸ਼ਰਮਾਉਂਦੀ ਸੀ ॥੧॥

ਸ੍ਰੀ ਅਪਛਰਾ ਦੇਇ ਸੁ ਬਾਲਾ ॥

स्री अपछरा देइ सु बाला ॥

(ਉਸ ਦੀ) ਅਪੱਛਰਾ ਦੇਈ ਨਾ ਦੀ ਬਾਲਿਕਾ ਸੀ,

ਮਾਨਹੁ ਸਕਲ ਰਾਗ ਕੀ ਮਾਲਾ ॥

मानहु सकल राग की माला ॥

ਮਾਨੋ ਸਾਰਿਆਂ ਰਾਗਾ ਦੀ ਮਾਲਾ ਹੋਵੇ।

ਕਹੀ ਨ ਜਾਤ ਤਵਨ ਕੀ ਸੋਭਾ ॥

कही न जात तवन की सोभा ॥

ਉਸ ਦੀ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਇੰਦ੍ਰ ਚੰਦ੍ਰ ਜਸ ਰਵਿ ਲਖਿ ਲੋਭਾ ॥੨॥

इंद्र चंद्र जस रवि लखि लोभा ॥२॥

ਜਿਸ ਦੇ ਰੂਪ ਨੂੰ ਵੇਖ ਕੇ ਇੰਦਰ, ਚੰਦ੍ਰਮਾ ਅਤੇ ਸੂਰਜ ਵੀ ਲੋਭੀ ਹੋ ਜਾਂਦੇ ਸਨ ॥੨॥

ਤਹ ਇਕ ਆਇ ਗਯੋ ਸੌਦਾਗਰ ॥

तह इक आइ गयो सौदागर ॥

ਉਥੇ ਇਕ ਸੌਦਾਗਰ ਆ ਗਿਆ।

ਪੂਤ ਸਾਥ ਤਿਹ ਜਾਨੁ ਪ੍ਰਭਾਕਰ ॥

पूत साथ तिह जानु प्रभाकर ॥

ਉਸ ਨਾਲ ਸੂਰਜ ਵਰਗਾ ਪੁੱਤਰ ਸੀ।

ਰਾਜ ਸੁਤਾ ਤਿਹ ਊਪਰ ਅਟਕੀ ॥

राज सुता तिह ऊपर अटकी ॥

ਰਾਜ ਕੁਮਾਰੀ ਉਸ ਉਤੇ ਮੋਹਿਤ ਹੋ ਗਈ

ਚਟਪਟ ਲਾਜ ਲੋਕ ਕੀ ਸਟਕੀ ॥੩॥

चटपट लाज लोक की सटकी ॥३॥

ਅਤੇ ਲੋਕ ਲਾਜ ਨੂੰ ਝਟਪਟ ਸੁਟ ਦਿੱਤਾ ॥੩॥

ਚਤੁਰਿ ਜਾਨਿ ਤਹ ਸਖੀ ਪਠਾਈ ॥

चतुरि जानि तह सखी पठाई ॥

ਉਸ ਨੇ ਇਕ ਸਿਆਣੀ ਸਖੀ ਨੂੰ ਉਸ ਪਾਸ ਭੇਜਿਆ।

ਜਯੋਂ ਤਯੋਂ ਤਹਾ ਤਾਹਿ ਲੈ ਆਈ ॥

ज्यों त्यों तहा ताहि लै आई ॥

(ਉਹ) ਜਿਵੇਂ ਕਿਵੇਂ ਉਸ ਨੂੰ ਉਥੇ ਲੈ ਆਈ।

ਰਾਜ ਸੁਤਾ ਤਾ ਸੌ ਰਤਿ ਮਾਨੀ ॥

राज सुता ता सौ रति मानी ॥

ਰਾਜ ਕੁਮਾਰੀ ਨੇ ਉਸ ਨਾਲ ਰਤੀ-ਕ੍ਰੀੜਾ ਕੀਤੀ।

ਕੇਲ ਕਰਤ ਸਭ ਰਾਤਿ ਬਿਹਾਨੀ ॥੪॥

केल करत सभ राति बिहानी ॥४॥

ਕਾਮ-ਕੇਲਿ ਕਰਦਿਆਂ ਸਾਰੀ ਰਾਤ ਬਿਤਾ ਦਿੱਤੀ ॥੪॥

ਬਾਢਾ ਬਿਰਹ ਦੁਹਨ ਕੋ ਐਸਾ ॥

बाढा बिरह दुहन को ऐसा ॥

(ਉਨ੍ਹਾ) ਦੋਹਾ ਦਾ ਅਜਿਹਾ ਬਿਰਹਾ (ਪ੍ਰੇਮ) ਵਧਿਆ

ਹਮ ਤੇ ਭਾਖਿ ਨ ਜਾਈ ਕੈਸਾ ॥

हम ते भाखि न जाई कैसा ॥

ਕਿ ਮੇਰੇ ਤੋਂ ਬਿਆਨ ਨਹੀਂ ਕੀਤਾ ਜਾ ਸਕਦਾ ਕਿ (ਉਹ) ਕਿਹੋ ਜਿਹਾ ਸੀ।

ਏਕ ਛੋਰਿ ਇਕ ਅਨਤ ਨ ਜਾਵੈ ॥

एक छोरि इक अनत न जावै ॥

ਇਕ ਨੂੰ ਛਡ ਕੇ ਦੂਜਾ ਕਿਤੇ ਨਹੀਂ ਜਾਦਾ ਸੀ।

ਪਲਕ ਓਟ ਜੁਗ ਕੋਟਿ ਬਿਹਾਵੈ ॥੫॥

पलक ओट जुग कोटि बिहावै ॥५॥

ਪਲਕ (ਦੇ ਝਪਕਣ ਜਿੰਨਾ) ਓਹਲਾ ਕਰੋੜ ਯੁਗਾ ਦੇ ਬੀਤਣ ਜਿੰਨਾ ਲਗਦਾ ਸੀ ॥੫॥

ਕਾਮ ਭੋਗ ਕਰਿ ਬਦਾ ਸੰਕੇਤਾ ॥

ਕਾਮ ਭੋਗ ਕਰਿ ਬਦਾ ਸੰਕੇਤਾ ॥

ਕਾਮ ਭੋਗ ਕਰਨ ਉਪਰੰਤ ਸੰਕੇਤ ਦਸਿਆ।

ਲਾਗਿਯੋ ਸਾਹ ਪੁਤ੍ਰ ਸੋ ਹੇਤਾ ॥

लागियो साह पुत्र सो हेता ॥

(ਉਸ ਦਾ) ਸ਼ਾਹ ਦੇ ਪੁੱਤਰ ਨਾਲ ਪ੍ਰੇਮ ਹੋ ਗਿਆ ਸੀ।

ਮੁਹਿ ਅਪਨੇ ਲੈ ਸੰਗ ਸਿਧਾਰੋ ॥

मुहि अपने लै संग सिधारो ॥

(ਕਹਿਣ ਲਗੀ ਜੇ (ਤੂੰ) ਮੈਨੂੰ ਆਪਣੇ ਨਾਲ ਲੈ ਜਾਏਂ

ਤਬ ਜਾਨੌ ਤੈ ਯਾਰ ਹਮਾਰੋ ॥੬॥

तब जानौ तै यार हमारो ॥६॥

ਮੈਂ ਤਦ ਹੀ ਤੈਨੂੰ ਆਪਣਾ ਮਿਤਰ ਸਮਝਾਂਗੀ ॥੬॥

ਤਾ ਸੌ ਰਤਿ ਕਰਿ ਧਾਮ ਸਿਧਾਯੋ ॥

ता सौ रति करि धाम सिधायो ॥

ਉਹ (ਉਸ ਨਾਲ) ਰਤੀ-ਕ੍ਰੀੜਾ ਕਰ ਕੇ ਘਰ ਨੂੰ ਚਲਾ ਗਿਆ।

ਕੀਯਾ ਜਤਨ ਜੋ ਹਿਤੂ ਸਿਖਾਯੋ ॥

कीया जतन जो हितू सिखायो ॥

(ਉਸ ਨੇ) ਉਹੀ ਯਤਨ ਕੀਤਾ ਜਿਵੇਂ ਕਿ ਹਿਤੂ (ਇਸਤਰੀ) ਨੇ ਸਿਖਾਇਆ ਸੀ।

ਬਸਤ੍ਰ ਬਹੁਤ ਬਹੁ ਮੋਲ ਪਠਾਏ ॥

बसत्र बहुत बहु मोल पठाए ॥

ਉਸ ਨੇ ਬਹੁਤ ਮੁੱਲ ਵਾਲੇ ਕਪੜੇ (ਖ਼ਰੀਦ ਕੇ) ਭੇਜੇ।

ਪ੍ਰਥਮ ਨ੍ਰਿਪਤਿ ਕਹ ਸਕਲ ਦਿਖਾਏ ॥੭॥

प्रथम नृपति कह सकल दिखाए ॥७॥

ਪਹਿਲਾ ਸਾਰੇ ਰਾਜੇ ਨੂੰ ਵਿਖਾਏ ॥੭॥

ਪੁਨਿ ਰਨਿਵਾਸਹਿ ਪਠੈ ਬਨਾਏ ॥

पुनि रनिवासहि पठै बनाए ॥

ਫਿਰ ਉਹ (ਬਸਤ੍ਰ) ਰਣਵਾਸ ਵਿਚ ਭੇਜ ਦਿੱਤੇ

ਰਾਜ ਸੁਤਹਿ ਅਸ ਗਯੋ ਜਤਾਏ ॥

राज सुतहि अस गयो जताए ॥

ਅਤੇ ਰਾਜ ਕੁਮਾਰੀ ਨੂੰ ਵੀ ਇਸ ਤਰ੍ਹਾ ਦਸ ਗਿਆ।

ਜੋ ਪਸੰਦ ਇਨ ਮੈ ਤੇ ਕੀਜੈ ॥

जो पसंद इन मै ते कीजै ॥

ਇਨ੍ਹਾ ਵਿਚੋਂ ਜੋ ਪਸੰਦ ਕਰੋ,

ਸੋ ਦੇ ਬਸਤ੍ਰ ਮੋਲਿ ਮੁਰਿ ਲੀਜੈ ॥੮॥

सो दे बसत्र मोलि मुरि लीजै ॥८॥

ਉਹ ਮੈਨੂੰ ਮੁੱਲ ਦੇ ਕੇ ਲੈ ਲਵੋ ॥੮॥

ਅੜਿਲ ॥

अड़िल ॥

ਅੜਿਲ:

ਰਾਨੀ ਮਾਲੁ ਦਿਖਾਇ ਬਹੁਰਿ ਲੈ ਕੁਅਰਿ ਦਿਖਾਯੋ ॥

रानी मालु दिखाइ बहुरि लै कुअरि दिखायो ॥

ਰਾਣੀ ਨੇ (ਸਾਰਾ) ਮਾਲ (ਬਸਤ੍ਰ) ਵੇਖ ਕੇ ਫਿਰ ਰਾਜ ਕੁਮਾਰੀ ਨੂੰ ਵਿਖਾਇਆ।

ਲਪਟਿ ਤਰੁਨਿ ਤਿਹ ਮਾਹਿ ਆਪਨੋ ਅੰਗ ਦੁਰਾਯੋ ॥

लपटि तरुनि तिह माहि आपनो अंग दुरायो ॥

ਰਾਜ ਕੁਮਾਰੀ ਨੇ ਉਨ੍ਹਾ ਬਸਤ੍ਰਾ ਵਿਚ ਲਿਪਟ ਕੇ ਆਪਣਾ ਸ਼ਰੀਰ ਲੁਕਾ ਲਿਆ।

ਗਈ ਮਿਤ੍ਰ ਕੇ ਧਾਮ ਨ ਭੂਪ ਬਿਚਾਰਿਯੋ ॥

गई मित्र के धाम न भूप बिचारियो ॥

(ਫਿਰ) ਉਹ ਮਿਤਰ ਦੇ ਘਰ ਚਲੀ ਗਈ, ਪਰ ਰਾਜੇ ਨੇ ਕੋਈ ਵਿਚਾਰ ਨਾ ਕੀਤਾ।

ਹੋ ਇਹ ਛਲ ਤਿਹ ਲੈ ਸਾਥ ਹਰੀਫ ਸਿਧਾਰਿਯੋ ॥੯॥

हो इह छल तिह लै साथ हरीफ सिधारियो ॥९॥

ਇਸ ਛਲ ਨਾਲ (ਉਹ) 'ਹਰੀਫ਼' (ਮਿਤਰ) ਉਸ ਨੂੰ ਲੈ ਕੇ ਚਲਾ ਗਿਆ ॥੯॥

ਦੋਹਰਾ ॥

दोहरा ॥

ਦੋਹਰਾ:

ਭਾਗ ਨ ਭੌਦੂ ਪਿਯਤ ਥੋ ਰਾਹਤ ਭਯੌ ਪਰਬੀਨ ॥

भाग न भौदू पियत थो राहत भयौ परबीन ॥

(ਰਾਜਾ ਆਪਣੇ ਆਪ ਨੂੰ) ਪ੍ਰਬੀਨ ਸਮਝਦਾ ਸੀ, ਪਰ ਉਹ ਮੂਰਖ ਭੰਗ ਨਹੀਂ ਪੀਂਦਾ ਸੀ।

ਦੁਹਿਤਾ ਹਰੀ ਹਰੀਫ ਯੌ ਸਕਾ ਨ ਜੜ ਛਲ ਚੀਨ ॥੧੦॥

दुहिता हरी हरीफ यौ सका न जड़ छल चीन ॥१०॥

ਮਿਤਰ ਨੇ ਇਸ ਤਰ੍ਹਾ ਪੁੱਤਰੀ ਹਰ ਲਈ, ਉਹ ਮੂਰਖ ਛਲ ਨੂੰ ਸਮਝ ਨਾ ਸਕਿਆ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੪੧॥੬੩੬੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ इकतालीस चरित्र समापतम सतु सुभम सतु ॥३४१॥६३६२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੪੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੪੧॥੬੩੬੨॥ ਚਲਦਾ॥

ਚੌਪਈ ॥

चौपई ॥

ਚੌਪਈ:

ਉਤਰ ਦਿਸਾ ਪ੍ਰਗਟ ਇਕ ਨਗਰੀ ॥

उतर दिसा प्रगट इक नगरी ॥

ਉੱਤਰ ਦਿਸ਼ਾ ਵਿਚ  ਇਕ ਪ੍ਰਮੁਖ ਅਤੇ ਪ੍ਰਸਿੱਧ ਨਗਰ ਸੀ

ਸ੍ਰੀ ਬ੍ਰਿਜਰਾਜਵਤੀ ਸੁ ਉਜਗਰੀ ॥

स्री बृजराजवती सु उजगरी ॥

ਬ੍ਰਿਜਰਾਜਵਤੀ ਨਾ ਦਾ।

ਸ੍ਰੀ ਬ੍ਰਿਜਰਾਜ ਸੈਨ ਤਹ ਰਾਜਾ ॥

स्री बृजराज सैन तह राजा ॥

ਬ੍ਰਿਜਰਾਜ ਸੈਨ ਉਥੋਂ ਦਾ ਰਾਜਾ ਸੀ

ਜਾ ਕਹ ਨਿਰਖਿ ਇੰਦ੍ਰ ਅਤਿ ਲਾਜਾ ॥੧॥

जा कह निरखि इंद्र अति लाजा ॥१॥

ਜਿਸ ਨੂੰ ਵੇਖ ਕੇ ਇੰਦਰ ਵੀ ਲਜਾਉਂਦਾ ਸੀ ॥੧॥

ਸ੍ਰੀ ਬ੍ਰਿਜਰਾਜ ਮਤੀ ਤਿਹ ਰਾਨੀ ॥

स्री बृजराज मती तिह रानी ॥

ਉਸ ਦੀ ਰਾਣੀ ਬ੍ਰਿਜਰਾਜ ਮਤੀ ਸੀ,

ਸੁੰਦਰਿ ਭਵਨ ਚਤਰਦਸ ਜਾਨੀ ॥

सुँदरि भवन चतरदस जानी ॥

ਜੋ ਚੌਦਾ ਲੋਕਾ ਵਿਚ ਸੁੰਦਰ ਮੰਨੀ ਜਾਦੀ ਸੀ।

ਸ੍ਰੀ ਬਰੰਗਨਾ ਦੇ ਤਿਹ ਬਾਲਾ ॥

स्री बरंगना दे तिह बाला ॥

ਉਨ੍ਹਾ ਦੇ ਘਰ ਬਰੰਗਨਾ ਦੇ (ਦੇਈ) ਨਾ ਦੀ ਪੁੱਤਰੀ ਸੀ,

ਜਨੁ ਨਿਰਧੂਮ ਅਗਨਿ ਕੀ ਜ੍ਵਾਲਾ ॥੨॥

ਜਨੁ ਨਿਰਧੂਮ ਅਗਨਿ ਕੀ ਜ੍ਵਾਲਾ ॥੨॥
मानो धूंएं तों बिना अग्ग दी लाट होवे ॥२॥

ਚਤੁਰਿ ਸਖੀ ਜਬ ਤਾਹਿ ਨਿਹਾਰੈ ॥
चतुरि सखी जब ताहि निहारै ॥
ਜਦੋਂ ਸਿਆਣੀਆਂ ਸਹੇਲੀਆਂ ਉਸ ਨੂੰ ਵੇਖਦੀਆਂ ਸਨ,

ਮਧੁਰ ਬਚਨ ਮਿਲਿ ਐਸ ਉਚਾਰੈ ॥
मधुर बचन मिलि ऐस उचारै ॥
ਤਾ ਮਿਲ ਕੇ ਇਸ ਤਰ੍ਹਾ ਦੇ ਮਿਠੇ ਬੋਲ ਬੋਲਦੀਆਂ ਸਨ।

ਜੈਸੀ ਇਹ ਹੈ ਦੁਤਿਯ ਨ ਜਈ ॥
जैसी इह है दुतिय न जई ॥
ਜਿਹੋ ਜਿਹੀ ਇਹ ਹੈ, ਦੂਜੀ ਕੋਈ ਪੈਦਾ ਨਹੀਂ ਹੋਈ।

ਆਗੇ ਹੋਇ ਨ ਪਾਛੇ ਭਈ ॥੩॥
आगे होइ न पाछे भई ॥३॥
ਨਾ ਅਗੇ ਹੋਈ ਹੈ, ਨਾ ਬਾਦ ਵਿਚ ਹੋਵੇਗੀ ॥੩॥

ਜਬ ਬਰੰਗਨਾ ਦੇਇ ਤਰੁਨਿ ਭੀ ॥
जब बरंगना देइ तरुनि भी ॥
ਜਦ ਬਰੰਗਨਾ ਦੇਈ ਜਵਾਨ ਹੋ ਗਈ

ਲਰਿਕਾਪਨ ਕੀ ਬਾਤ ਬਿਸਰਿਗੀ ॥
लरिकापन की बात बिसरिगी ॥
ਅਤੇ ਬਚਪਨ ਦੀ ਗੱਲ ਭੁਲ ਗਈ (ਅਰਥਾਤ ਭਰ ਜਵਾਨ ਹੋ ਗਈ)।

ਰਾਜ ਕੁਅਰ ਤਬ ਤਾਹਿ ਨਿਹਾਰਿਯੋ ॥
राज कुअर तब ताहि निहारियो ॥

ਤਦ (ਇਕ) ਰਾਜ ਕੁਮਾਰ ਨੂੰ ਉਸ ਨੇ ਵੇਖਿਆ

ਤਾ ਪਰ ਤਰੁਨਿ ਪ੍ਰਾਨ ਕਹ ਵਾਰਿਯੋ ॥੪॥

ता पर तरुनि प्रान कह वारियो ॥४॥

ਅਤੇ ਉਸ ਉਤੇ ਰਾਜ ਕੁਮਾਰੀ ਨੇ ਪ੍ਰਾਣ ਵਾਰ ਦਿੱਤੇ (ਭਾਵ-ਮੋਹਿਤ ਹੋ ਗਈ) ॥੪॥

ਤਾ ਸੌ ਕਾਮ ਭੋਗ ਨਿਤ ਮਾਨੈ ॥

ता सौ काम भोग नित मानै ॥

ਉਸ (ਰਾਜ ਕੁਮਾਰ) ਨਾਲ ਨਿੱਤ ਕਾਮ-ਕ੍ਰੀੜਾ ਕਰਦੀ

ਦ੍ਵੈ ਤੈ ਏਕ ਦੇਹ ਕਰਿ ਜਾਨੈ ॥

द्वै तै एक देह करि जानै ॥

ਅਤੇ ਦੋਵੇਂ (ਆਪਣੇ ਆਪ ਦੀ) ਇਕੋ ਹੀ ਦੇਹ ਕਰ ਕੇ ਸਮਝਦੇ।

ਤਬ ਚਤੁਰਾ ਇਹ ਚਰਿਤ੍ਰ ਬਿਚਾਰਿਯੋ ॥

तब चतुरा इह चरित्र बिचारियो ॥

ਤਦ ਚਤੁਰ ਰਾਜ ਕੁਮਾਰੀ ਨੇ ਇਹ ਚਰਿਤ੍ਰ ਵਿਚਾਰਿਆ

ਕਹੋ ਨ੍ਰਿਪਤਿ ਸੋ ਪ੍ਰਗਟ ਉਚਾਰਿਯੋ ॥੫॥

कहो नृपति सो प्रगट उचारियो ॥५॥

ਅਤੇ ਰਾਜੇ ਨੂੰ ਸਾਫ ਸਾਫ ਕਿਹਾ ॥੫॥

ਮੋ ਕੌ ਸ੍ਰਾਪ ਸਦਾ ਸਿਵ ਦੀਨਾ ॥

मो कौ स्राप सदा सिव दीना ॥

(ਹੇ ਪਿਤਾ ਜੀ!) ਮੈਨੂੰ ਸਦਾ ਸ਼ਿਵ ਨੇ ਸ੍ਰਾਪ ਦਿੱਤਾ ਹੈ,

ਤਾ ਤੇ ਜਨਮ ਤਿਹਾਰੇ ਲੀਨਾ ॥

ता ते जनम तिहारे लीना ॥

ਇਸੇ ਕਰ ਕੇ ਤੁਹਾਡੇ ਘਰ ਜਨਮ ਲਿਆ ਹੈ।

ਸ੍ਰਾਪ ਅਵਧਿ ਪੂਰਨ ਹ੍ਵੈ ਹੈ ਜਬ ॥
स्राप अवधि पूरन ह्वै है जब ॥
ਜਦ ਸ੍ਰਾਪ ਦਾ ਸਮਾ ਪੂਰਾ ਹੋ ਜਾਏਗਾ

ਪੁਨਿ ਜੈ ਹੌ ਹਰਿ ਲੋਕ ਬਿਖੈ ਤਬ ॥੬॥
पुनि जै हौ हरि लोक बिखै तब ॥६॥
ਤਦ ਮੈਂ ਫਿਰ ਸਵਰਗ ਲੋਕ ਵਿਚ ਚਲੀ ਜਾਵਾਗੀ ॥੬॥

ਇਕ ਦਿਨ ਗਈ ਮਿਤ੍ਰ ਕੇ ਸੰਗਾ ॥
इक दिन गई मित्र के संगा ॥
ਇਕ ਦਿਨ ਉਹ ਆਪਣੇ ਹੱਥ ਨਾਲ ਚਿੱਠੀ ਲਿਖ ਕੇ

ਲਿਖਿ ਪਤ੍ਰਾ ਪਰ ਅਪਨੇ ਅੰਗਾ ॥
लिखि पत्रा पर अपने अंगा ॥
(ਆਪਣੇ) ਮਿਤਰ ਨਾਲ ਨਿਕਲ ਗਈ।

ਸ੍ਰਾਪ ਅਵਧਿ ਪੂਰਨ ਅਬ ਭਈ ॥
स्राप अवधि पूरन अब भई ॥
(ਉਸ ਚਿੱਠੀ ਵਿਚ ਉਸ ਨੇ ਲਿਖਿਆ ਕਿ) ਹੁਣ ਸ੍ਰਾਪ ਦਾ ਸਮਾ ਪੂਰਾ ਹੋ ਗਿਆ ਹੈ,

ਸੁਰਪੁਰ ਸੁਤਾ ਤਿਹਾਰੀ ਗਈ ॥੭॥
सुरपुर सुता तिहारी गई ॥७॥
(ਇਸ ਲਈ) ਤੁਹਾਡੀ ਪੁੱਤਰੀ ਸਵਰਗ ਨੂੰ ਚਲੀ ਗਈ ਹੈ ॥੭॥

ਅਬ ਜੋ ਧਾਮ ਹਮਾਰੇ ਮਾਲਾ ॥
अब जो धाम हमारे माला ॥
ਹੁਣ ਜੋ ਮੇਰੇ ਘਰ ਧਨ ਹੈ,

ਸੋ ਦੀਜੈ ਦਿਜ ਕੌ ਤਤਕਾਲਾ ॥

सो दीजै दिज कौ ततकाला ॥

ਉਹ ਤੁਰਤ ਬ੍ਰਾਹਮਣਾ ਨੂੰ ਦੇ ਦਿਓ।

ਯਾਰ ਅਪਨੇ ਬ੍ਰਹਮਨ ਠਹਰਾਯੋ ॥

यार अपने ब्रहमन ठहरायो ॥

(ਉਸ ਨੇ) ਆਪਣੇ ਯਾਰ ਨੂੰ ਹੀ ਬ੍ਰਾਹਮਣ ਬਣਾ ਦਿੱਤਾ

ਸਕਲ ਦਰਬ ਇਹ ਛਲ ਤਿਹ ਦ੍ਰਯਾਯੋ ॥੮॥

सकल दरब इह छल तिह द्रयायो ॥८॥

ਅਤੇ ਇਸ ਚਰਿਤ੍ਰ ਨਾਲ ਸਾਰਾ ਧਨ ਉਸ ਨੂੰ ਦਿਵਾ ਦਿੱਤਾ ॥੮॥

ਇਹ ਚਰਿਤ੍ਰ ਗੀ ਮਿਤ੍ਰਹ ਸਾਥਾ ॥

इह चरित्र गी मित्रह साथा ॥

ਇਸ ਚਰਿਤ੍ਰ ਨਾਲ ਉਹ ਮਿਤਰ ਦੇ ਨਾਲ ਚਲੀ ਗਈ।

ਦੈ ਧਨ ਕਿਯਾ ਅਨਾਥ ਸਨਾਥਾ ॥

दै धन किया अनाथ सनाथा ॥

ਧਨ ਦੇ ਕੇ ਗ਼ਰੀਬ (ਯਾਰ) ਨੂੰ ਧਨਵਾਨ ਬਣਾ ਦਿੱਤਾ।

ਮਾਤ ਪਿਤਾ ਸਭ ਅਸ ਲਖਿ ਲਈ ॥

मात पिता सभ अस लखि लई ॥

ਮਾਤਾ ਪਿਤਾ ਨੇ ਇਹ ਸਮਝ ਲਿਆ।

ਸ੍ਰਾਪ ਮੁਚਿਤ ਭਯੋ ਸੁਰਪੁਰ ਗਈ ॥੯॥

स्राप मुचित भयो सुरपुर गई ॥९॥

ਸ੍ਰਾਪ ਦੇ ਖ਼ਤਮ ਹੋਣ ਤੇ ਸਵਰਗ ਨੂੰ ਚਲੀ ਗਈ ਹੈ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੪੨॥੬੩੭੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ बतालीस चरित्र समापतम सतु सुभम सतु ॥३४२॥६३७१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੪੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੪੨॥੬੩੭੧॥ ਚਲਦਾ॥

ਚੌਪਈ ॥

चौपई ॥

ਚੌਪਈ:

ਸੋਰਠ ਦੇਸ ਬਸਤ ਹੈ ਜਹਾ ॥

सोरठ देस बसत है जहा ॥

ਜਿਥੇ ਸੋਰਠ ਨਾ ਦਾ ਦੇਸ਼ ਵਸਦਾ ਹੈ,

ਦਿਜਬਰ ਸੈਨ ਨਰਾਧਿਪ ਤਹਾ ॥

दिजबर सैन नराधिप तहा ॥

ਉਥੇ ਦਿਜਬਰ ਸੈਨ ਨਾ ਦਾ ਰਾਜਾ ਸੀ।

ਮਤੀ ਸੁਮੇਰ ਤਵਨ ਕੀ ਨਾਰੀ ॥

मती सुमेर तवन की नारी ॥

ਸੁਮੇਰ ਮਤੀ ਉਸ ਦੀ ਰਾਣੀ ਸੀ।

ਦੁਤਿਯ ਨ ਜਗ ਮੈ ਐਸਿ ਕੁਮਾਰੀ ॥੧॥

दुतिय न जग मै ऐसि कुमारी ॥१॥

ਉਸ ਵਰਗੀ ਸੰਸਾਰ ਵਿਚ ਕੋਈ ਹੋਰ ਇਸਤਰੀ ਨਹੀਂ ਸੀ ॥੧॥

ਸੋਰਠ ਦੇਇ ਸੁਤਾ ਇਕ ਤਾ ਕੇ ॥

सोरठ देइ सुता इक ता के ॥

ਸੋਰਠ ਦੇਈ ਨਾ ਦੀ ਉਸ ਦੀ ਇਕ ਪੁੱਤਰੀ ਸੀ

ਔਰ ਨਾਰ ਸਮ ਤੁਲਿ ਨ ਵਾ ਕੇ ॥

और नार सम तुलि न वा के ॥

ਜਿਸ ਦੇ ਬਰਾਬਰ ਹੋਰ ਕੋਈ ਇਸਤਰੀ ਨਹੀਂ ਸੀ।

ਦੁਤਿਯ ਪਰਜ ਦੇ ਭਈ ਕੁਮਾਰੀ ॥

दुतिय परज दे भई कुमारी ॥

ਪਰਜ ਦੇ (ਦੇਈ) ਨਾ ਦੀ ਦੂਜੀ ਕੁਮਾਰੀ ਸੀ,

ਜਿਹ ਸੀ ਦੁਤਿਯ ਨ ਬ੍ਰਹਮ ਸਵਾਰੀ ॥੨॥

जिह सी दुतिय न ब्रहम सवारी ॥२॥

ਜਿਸ ਵਰਗੀ ਬ੍ਰਹਮਾ ਨੇ ਕੋਈ ਹੋਰ ਨਹੀਂ ਬਣਾਈ ਸੀ ॥੨॥

ਦੋਊ ਸੁਤਾ ਤਰੁਨਿ ਜਬ ਭਈ ॥

दोऊ सुता तरुनि जब भई ॥

ਜਦ ਦੋਵੇਂ ਪੁੱਤਰੀਆਂ ਜਵਾਨ ਹੋ ਗਈਆਂ।

ਜਨ ਕਰਿ ਕਿਰਣਿ ਸੂਰ ਸਸਿ ਵਈ ॥

जन करि किरणि सूर ससि वई ॥

(ਤਾ ਇੰਜ ਲਗਦੀਆਂ ਸਨ) ਮਾਨੋ ਸੂਰਜ ਅਤੇ ਚੰਦ੍ਰਮਾ ਦੀਆਂ ਕਿਰਨਾ ਹੋਣ।

ਐਸੀ ਪ੍ਰਭਾ ਹੋਤ ਭੀ ਤਿਨ ਕੀ ॥

ऐसी प्रभा होत भी तिन की ॥

ਉਨ੍ਹਾ ਦੀ ਅਜਿਹੀ ਸੁੰਦਰਤਾ ਸੀ

ਬਾਛਾ ਕਰਤ ਬਿਧਾਤਾ ਜਿਨ ਕੀ ॥੩॥

बाछा करत बिधाता जिन की ॥३॥

ਕਿ ਜਿਨ੍ਹਾ ਨੂੰ (ਪ੍ਰਾਪਤ ਕਰਨ ਦੀ) ਇੱਛਾ ਬ੍ਰਹਮਾ ਵੀ ਕਰਦਾ ਸੀ ॥੩॥

ਓਜ ਸੈਨ ਇਕ ਅਨਤ ਨ੍ਰਿਪਤਿ ਬਰ ॥

ओज सैन इक अनत नृपति बर ॥

ਓਜ ਸੈਨ ਨਾ ਦਾ ਇਕ ਹੋਰ ਸ੍ਰੇਸ਼ਠ ਰਾਜਾ ਸੀ,

ਜਨੁ ਕਰਿ ਮੈਨ ਪ੍ਰਗਟਿਯੋ ਬਪੁ ਧਰਿ ॥

जनु करि मैन प्रगटियो बपु धरि ॥

ਮਾਨੋ ਕਾਮ ਦੇਵ ਹੀ ਸ਼ਰੀਰ ਧਾਰਨ ਕਰ ਕੇ ਪ੍ਰਗਟਿਆ ਹੋਵੇ।

ਸੋ ਨ੍ਰਿਪ ਖੇਲਨ ਚੜਾ ਸਿਕਾਰਾ ॥

सो नृप खेलन चड़ा सिकारा ॥

ਉਹ ਰਾਜਾ ਸ਼ਿਕਾਰ ਖੇਡਣ ਲਈ ਚੜ੍ਹਿਆ।

ਰੋਝ ਰੀਛ ਮਾਰੇ ਝੰਖਾਰਾ ॥੪॥

रोझ रीछ मारे झंखारा ॥४॥

(ਉਸ ਨੇ) ਰੋਜ਼, ਰਿਛ ਅਤੇ ਬਾਰਾਸਿੰਗੇ ਮਾਰੇ ॥੪॥

ਨਿਕਸਿਯੋ ਤਹਾ ਏਕ ਝੰਖਾਰਾ ॥

निकसियो तहा एक झंखारा ॥

ਉਥੇ ਇਕ ਬਾਰਾਸਿੰਗਾ ਨਿਕਲਿਆ

ਦ੍ਵਾਦਸ ਜਾ ਕੇ ਸੀਗ ਅਪਾਰਾ ॥

द्वादस जा के सीग अपारा ॥

ਜਿਸ ਦੇ ਬਾਰ੍ਹਾ ਲੰਬੇ ਸਿੰਗ ਸਨ।

ਨ੍ਰਿਪ ਤਿਹ ਨਿਰਖਿ ਤੁਰੰਗ ਧਵਾਵਾ ॥

नृप तिह निरखि तुरंग धवावा ॥

ਉਸ ਨੂੰ ਵੇਖ ਕੇ ਰਾਜੇ ਨੇ ਘੋੜਾ ਭਜਾਇਆ।

ਪਾਛੇ ਚਲਾ ਕੋਸ ਬਹੁ ਆਵਾ ॥੫॥

पाछे चला कोस बहु आवा ॥५॥

ਉਸ ਦੇ ਪਿਛੇ ਕਈ ਕੋਹ ਚਲ ਕੇ ਆ ਗਿਆ ॥੫॥

ਬਹੁਤ ਕੋਸ ਤਿਹ ਮ੍ਰਿਗਹਿ ਦਖੇਰਾ ॥

बहुत कोस तिह मृगहि दखेरा ॥

ਬਹੁਤ ਕੋਹਾ ਤਕ ਉਹ ਮਿਰਗ ਦਿਖਦਾ ਰਿਹਾ।

ਚਾਕਰ ਏਕ ਨ ਪਹੁਚਾ ਨੇਰਾ ॥

चाकर एक न पहुचा नेरा ॥

ਉਸ ਤਕ ਕੋਈ ਸੇਵਕ ਨਾ ਪਹੁੰਚ ਸਕਿਆ।

ਆਯੋ ਦੇਸ ਸੋਰਠੀ ਕੇ ਮਹਿ ॥

आयो देस सोरठी के महि ॥

ਉਹ ਸੋਰਠੀ ਦੇਸ਼ ਵਿਚ (ਉਥੇ) ਆ ਪਹੁੰਚਿਆ

ਨ੍ਰਿਪ ਕੀ ਸੁਤਾ ਅਨਾਤ ਹੁਤੀ ਜਹਿ ॥੬॥

नृप की सुता अनात हुती जहि ॥६॥

ਜਿਥੇ ਰਾਜੇ ਦੀਆਂ ਪੁੱਤਰੀਆਂ ਇਸ਼ਨਾਨ ਕਰ ਰਹੀਆਂ ਸਨ ॥੬॥

ਆਨਿ ਤਹੀ ਝੰਖਾਰ ਨਿਕਾਰਾ ॥

आनि तही झंखार निकारा ॥

ਬਾਰਾਸਿੰਗਾ ਉਥੇ ਆ ਨਿਕਲਿਆ।

ਅਬਲਾ ਦੁਹੂੰ ਨਿਹਾਰਤਿ ਮਾਰਾ ॥

अबला दुहूँ निहारति मारा ॥

ਉਨ੍ਹਾ ਦੋਹਾ ਰਾਜ ਕੁਮਾਰੀਆਂ ਦੇ ਵੇਖਦੇ ਹੋਇਆਂ (ਬਾਰਾਸਿੰਗੇ ਨੂੰ) ਮਾਰ ਦਿੱਤਾ।

ਐਸਾ ਬਾਨ ਤਵਨ ਕਹ ਲਾਗਾ ॥

ऐसा बान तवन कह लागा ॥

ਉਸ ਨੂੰ ਅਜਿਹਾ ਤੀਰ ਵਜਿਆ

ਠੌਰ ਰਹਾ ਪਗ ਦ੍ਵੈਕ ਨ ਭਾਗਾ ॥੭॥

ਠੌਰ ਰਹਾ ਧਗ ਦ੍ਵੈਕ ਨ ਭਾਗਾ ॥੭॥

ਕਿ ਉਹ ਥਾ ਹੀ ਰਿਹਾ, ਦੋ ਕਦਮ ਵੀ ਨਾ ਭਜ ਸਕਿਆ ॥੭॥

ਰਾਜ ਕੁਆਰੀ ਦੁਹੂੰ ਨਿਹਾਰੋ ॥

राज कुआरी दुहूँ निहारो ॥

ਜਦ ਦੋਹਾ ਰਾਜ ਕੁਮਾਰੀਆਂ ਨੇ (ਉਸ ਰਾਜੇ ਨੂੰ) ਵੇਖਿਆ,

ਦੁਹੂੰ ਹ੍ਰਿਦੈ ਇਹ ਭਾਤਿ ਬਿਚਾਰੋ ॥

दुहूँ ह्रदै इह भाति बिचारो ॥

ਤਾ ਦੋਹਾ ਨੇ ਮਨ ਵਿਚ ਇਸ ਪ੍ਰਕਾਰ ਸੋਚਿਆ

ਬਿਨੁ ਪੂਛੇ ਪਿਤੁ ਇਹ ਹਮ ਬਰਿ ਹੈ ॥

बिनु पूछे पितु इह हम बरि है ॥

ਕਿ ਬਿਨਾ ਪਿਤਾ ਦੇ ਪੁਛਿਆਂ ਹੀ ਇਸ ਨੂੰ ਅਸੀਂ ਵਰਾਗੀਆਂ,

ਨਾਤਰ ਮਾਰਿ ਕਟਾਰੀ ਮਰਿ ਹੈ ॥੮॥

नातर मारि कटारी मरि है ॥८॥

ਨਹੀਂ ਤਾ ਕਟਾਰੀ ਮਾਰ ਕੇ ਮਰ ਜਾਵਾਗੀਆਂ ॥੮॥

ਤਬ ਲਗੁ ਭੂਪ ਤ੍ਰਿਖਾਤੁਰ ਭਯੋ ॥

तब लगु भूप तृखातुर भयो ॥

ਤਦ ਤਕ ਰਾਜੇ ਨੂੰ ਪਿਆਸ ਨੇ ਸਤਾਇਆ।

ਮ੍ਰਿਗ ਕੇ ਸਹਿਤ ਤਹਾ ਚਲਿ ਗਯੋ ॥

मृग के सहित तहा चलि गयो ॥

ਬਾਰਾਸਿੰਗੇ ਸਹਿਤ ਉਥੇ ਚਲਾ ਗਿਆ।

ਸੋ ਮ੍ਰਿਗ ਰਾਜ ਸੁ ਤਨ ਕਹ ਦੀਯੋ ॥

सो मृग राज सु तन कह दीयो ॥

ਰਾਜੇ ਨੇ ਉਹ ਬਾਰਾਸਿੰਗਾ ਉਨ੍ਹਾ ਨੂੰ ਦੇ ਦਿੱਤਾ।

ਤਿਨ ਕੋ ਸੀਤ ਬਾਰਿ ਲੈ ਪੀਯੋ ॥੯॥

तिन को सीत बारि लै पीयो ॥९॥

ਉਨ੍ਹਾ ਤੋਂ ਠੰਡਾ ਪਾਣੀ ਲੈ ਕੇ ਪੀਤਾ ॥੯॥

ਬਾਧਾ ਬਾਜ ਏਕ ਦ੍ਰੁਮ ਕੇ ਤਰ ॥

बाधा बाज एक द्रुम के तर ॥

ਘੋੜੇ ਨੂੰ ਇਕ ਬ੍ਰਿਛ ਹੇਠਾ ਬੰਨ੍ਹ ਦਿੱਤਾ

ਸੋਵਤ ਭਯੋ ਹ੍ਵੈ ਭੂਪ ਸ੍ਰਮਾਤੁਰ ॥

सोवत भयो ह्वै भूप स्रमातुर ॥

ਅਤੇ ਰਾਜਾ ਥਕਿਆ ਹੋਣ ਕਰ ਕੇ ਸੌਂ ਗਿਆ।

ਰਾਜ ਕੁਆਰਨ ਘਾਤ ਪਛਾਨਾ ॥

राज कुआरन घात पछाना ॥

ਰਾਜ ਕੁਮਾਰੀਆਂ ਨੇ ਮੌਕਾ ਤਾੜਿਆ

ਸਖਿਯਨ ਸੋ ਅਸ ਕਿਯਾ ਬਖਾਨਾ ॥੧੦॥

सखियन सो अस किया बखाना ॥१०॥

ਅਤੇ ਸਖੀਆਂ ਨੂੰ ਇਸ ਤਰ੍ਹਾ ਦਸਿਆ ॥੧੦॥

ਮਦਰਾ ਬਹੁ ਦੁਹੂੰ ਕੁਅਰਿ ਮੰਗਾਯੋ ॥

मदरा बहु दुहूँ कुअरि मंगायो ॥

ਦੋਹਾ ਰਾਜ ਕੁਮਾਰੀਆਂ ਨੇ ਬਹੁਤ ਸਾਰੀ ਸ਼ਰਾਬ ਮੰਗਾ ਲਈ

ਸਾਤ ਬਾਰ ਜੋ ਹੁਤੋ ਚੁਆਯੋ ॥

सात बार जो हुतो चुआयो ॥

ਜਿਹੜੀ ਸੱਤ ਵਾਰ ਕੱਢੀ ਗਈ ਸੀ।

ਅਪਨ ਸਹਿਤ ਸਖਿਯਨ ਕੌ ਪ੍ਯਾਇ ॥

अपन सहित सखियन कौ प्रयाइ ॥

ਆਪਣੇ ਸਹਿਤ ਸਖੀਆਂ ਨੂੰ ਪਿਆਈ

ਅਧਿਕ ਮਤ ਕਰਿ ਦਈ ਸੁਵਾਇ ॥੧੧॥

अधिक मत करि दई सुवाइ ॥११॥

ਅਤੇ (ਉਨ੍ਹਾ ਨੂੰ) ਬਹੁਤ ਮਦ-ਮਸਤ ਕਰ ਕੇ ਸੰਵਾ ਦਿੱਤਾ ॥੧੧॥

ਜਬ ਜਾਨਾ ਤੇ ਭਈ ਦਿਵਾਨੀ ॥

जब जाना ते भई दिवानी ॥

ਜਦ ਉਨ੍ਹਾ ਨੇ ਜਾਣ ਲਿਆ ਕਿ (ਸਾਰੀਆਂ ਸਖੀਆਂ) ਬੇਸੁੱਧ ਹੋ ਗਈਆਂ ਹਨ

ਸੋਏ ਸਕਲ ਪਹਰੂਆ ਜਾਨੀ ॥

सोए सकल पहरूआ जानी ॥

ਅਤੇ ਇਹ ਵੀ ਸਮਝ ਲਿਆ ਕਿ ਸਾਰੇ ਪਹਿਰੇਦਾਰ ਵੀ ਸੌਂ ਗਏ ਹਨ।

ਦੁਹੂੰ ਸਨਾਹੀ ਲਈ ਮੰਗਾਇ ॥

दुहूँ सनाही लई मंगाइ ॥

(ਤਾ ਉਨ੍ਹਾ) ਦੋਹਾ ਨੇ ਤਰਨ ਵਾਲੀਆਂ ਮਸ਼ਕਾ ਮੰਗਵਾ ਲਈਆਂ

ਪਹਿਰਿ ਨਦੀ ਮੈ ਧਸੀ ਬਨਾਇ ॥੧੨॥

पहिरि नदी मै धसी बनाइ ॥१२॥

ਅਤੇ ਲੈ ਕੇ ਨਦੀ ਵਿਚ ਧਸ ਗਈਆਂ ॥੧੨॥

ਤਰਤ ਤਰਤ ਆਈ ਤੇ ਤਹਾ ॥

तरत तरत आई ते तहा ॥

ਉਹ ਤਰਦੀਆਂ ਤਰਦੀਆਂ ਉਥੇ ਆ ਗਈਆਂ,

ਸੋਵਤ ਸੁਤੋ ਨਰਾਧਿਪ ਜਹਾ ॥

सोवत सुतो नराधिप जहा ॥

ਜਿਥੇ ਰਾਜਾ ਸੁੱਤਾ ਪਿਆ ਸੀ।

ਪਕਰਿ ਪਾਵ ਤਿਹ ਦਿਯਾ ਜਗਾਇ ॥

पकरि पाव तिह दिया जगाइ ॥

ਪੈਰੋਂ ਪਕੜ ਕੇ ਉਸ ਨੂੰ ਜਗਾ ਦਿੱਤਾ

ਅਜਾ ਚਰਮ ਪਰ ਲਿਯਾ ਚੜਾਇ ॥੧੩॥

अजा चरम पर लिया चड़ाइ ॥१३॥

ਅਤੇ ਉਸ ਨੂੰ ਬਕਰੀ ਦੇ ਚਮੜੇ (ਦੀ ਬਣੀ ਮਸ਼ਕ) ਉਪਰ ਚੜ੍ਹਾ ਲਿਆ ॥੧੩॥

ਭੂਪਤਿ ਲਿਯਾ ਚੜਾਇ ਸਨਾਈ ॥

भूपति लिया चड़ाइ सनाई ॥

ਰਾਜੇ ਨੂੰ ਮਸ਼ਕ ਉਪਰ ਚੜ੍ਹਾ ਲਿਆ

ਸਰਿਤਾ ਬੀਚ ਪਰੀ ਪੁਨਿ ਜਾਈ ॥

सरिता बीच परी पुनि जाई ॥

ਅਤੇ ਨਦੀ ਵਿਚ ਫਿਰ ਠਿਲ੍ਹ ਪਈਆਂ।

ਤਰਤ ਤਰਤ ਅਪਨੋ ਤਜਿ ਦੇਸਾ ॥

तरत तरत अपनो तजि देसा ॥

ਤਰਦਿਆਂ ਤਰਦਿਆਂ ਆਪਣਾ ਦੇਸ ਛਡ ਕੇ

ਪ੍ਰਾਪਤ ਭੀ ਤਿਹ ਦੇਸ ਨਰੇਸਾ ॥੧੪॥

प्रापत भी तिह देस नरेसा ॥१४॥

ਉਸ ਰਾਜੇ ਦੇ ਦੇਸ ਜਾ ਪਹੁੰਚੀਆਂ ॥੧੪॥

ਜਬ ਕਛੁ ਸੁਧਿ ਸਖਿਯਨ ਤਿਨ ਪਾਈ ॥

ਜਬ ਕਛੁ ਸੁਧਿ ਸਖਿਯਨ ਤਿਨ ਪਾਈ ॥

ਜਦ ਉਨ੍ਹਾ ਸਖੀਆਂ ਨੂੰ ਕੁਝ ਹੋਸ਼ ਆਈ।

ਨ੍ਰਿਸੰਦੇਹ ਯੌ ਹੀ ਠਹਰਾਈ ॥

नृसंदेह यौ ही ठहराई ॥

ਉਨ੍ਹਾ ਨੇ ਨਿਰਸੰਦੇਹ ਇਹ ਧਾਰ ਲਿਆ

ਮਦ ਸੌ ਭਈ ਜਾਨੁ ਮਤਵਾਰੀ ॥

मद सौ भई जानु मतवारी ॥

ਕਿ ਸ਼ਰਾਬ ਨਾਲ ਬੇਹੋਸ਼ ਹੋ ਕੇ

ਡੂਬਿ ਮੁਈ ਦੋਊ ਰਾਜ ਦੁਲਾਰੀ ॥੧੫॥

डूबि मुई दोऊ राज दुलारी ॥१५॥

ਦੋਵੇਂ ਰਾਜ ਕੁਮਾਰੀਆਂ (ਨਦੀ ਵਿਚ) ਡੁਬ ਮੋਈਆਂ ਹਨ ॥੧੫॥

ਦੋਹਰਾ ॥

दोहरा ॥

ਦੋਹਰਾ:

ਵੈ ਦੋਊ ਨ੍ਰਿਪ ਸੰਗ ਗਈ ਅਨਿਕ ਹਿਯੇ ਹਰਖਾਤ ॥

वै दोऊ नृप संग गई अनिक हिये हरखात ॥

ਉਹ ਦੋਵੇਂ ਹਿਰਦੇ ਵਿਚ ਬਹੁਤ ਪ੍ਰਸੰਨਤਾ ਸਹਿਤ ਰਾਜੇ ਨਾਲ ਚਲੀਆਂ ਗਈਆਂ।

ਅਜਾ ਚਰਮ ਪਰ ਭੂਪ ਬਰ ਦੁਹੂੰਅਨ ਚਲਾ ਬਜਾਤ ॥੧੬॥

अजा चरम पर भूप बर दुहूँअन चला बजात ॥१६॥

ਬਕਰੀ ਦੇ ਚਮੜੇ (ਦੀ ਬਣੀ ਮਸ਼ਕ) ਉਤੇ ਚੜ ਕੇ ਰਾਜਾ ਵੀ ਉਨ੍ਹਾ ਨਾਲ ਰਮਣ ਕਰਦਾ ਹੋਇਆ ਚਲਾ ਗਿਆ ॥੧੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤ੍ਰਿਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੪੩॥੬੩੮੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ तृतालीस चरित्र समापतम सतु सुभम सतु ॥३४३॥६३८७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੪੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੪੩॥੬੩੮੭॥ ਚਲਦਾ॥

ਚੌਪਈ ॥

चौपई ॥

ਚੌਪਈ:

ਹਰਿਦ੍ਵਾਰ ਇਕ ਸੁਨ ਨ੍ਰਿਪਾਲਾ ॥

हरिद्वार इक सुन नृपाला ॥

ਹਰਿਦੁਆਰ ਦਾ ਇਕ ਰਾਜਾ ਸੁਣੀਂਦਾ ਸੀ,

ਤੇਜਿਮਾਨ ਦੁਤਿਮਾਨ ਛਿਤਾਲਾ ॥

तेजिमान दुतिमान छिताला ॥

ਜੋ ਬਹੁਤ ਤੇਜਸਵੀ, ਸੁੰਦਰ ਅਤੇ ਸੂਝਵਾਨ ਸੀ।

ਸ੍ਰੀ ਰਸਰੰਗ ਮਤੀ ਤਿਹ ਜਾਈ ॥

स्री रसरंग मती तिह जाई ॥

ਉਸ ਦੀ ਪੁੱਤਰੀ ਰਸ ਰੰਗ ਮਤੀ ਸੀ

ਜਿਹ ਸਮ ਦੂਸਰਿ ਬਿਧਿ ਨ ਬਨਾਈ ॥੧॥

जिह सम दूसरि बिधि न बनाई ॥१॥

ਜਿਸ ਵਰਗੀ ਵਿਧਾਤਾ ਨੇ ਦੂਜੀ ਨਹੀਂ ਬਣਾਈ ਸੀ ॥੧॥

ਜਬ ਵਹੁ ਤਰੁਨਿ ਤਰੁਨ ਅਤਿ ਭਈ ॥

जब वहु तरुनि तरुन अति भई ॥

ਜਦ ਉਹ ਰਾਜ ਕੁਮਾਰੀ ਭਰ ਜਵਾਨ ਹੋ ਗਈ

ਭੂਪ ਸੈਨ ਨ੍ਰਿਪ ਕਹਿ ਪਿਤ ਦਈ ॥

भूप सैन नृप कहि पित दई ॥

ਤਾ ਪਿਤਾ ਨੇ ਉਹ ਭੂਪ ਸੈਨ ਰਾਜੇ ਨੂੰ ਦੇ ਦਿੱਤੀ (ਭਾਵ–ਵਿਆਹ ਦਿੱਤੀ)।

ਸਿਰੀ ਨਗਰ ਭੀਤਰ ਜਬ ਆਈ ॥

सिरी नगर भीतर जब आई ॥

ਜਦ (ਰਾਜ ਕੁਮਾਰੀ) ਸਿਰੀ ਨਗਰ ਵਿਚ ਆਈ,

ਲਖਿ ਚੰਡਾਲਿਕ ਅਧਿਕ ਲੁਭਾਈ ॥੨॥

लखि चंडालिक अधिक लुभाई ॥२॥

ਤਾ ਇਕ ਚੰਡਾਲ ਨੂੰ ਵੇਖ ਕੇ ਬਹੁਤ ਲਲਚਾ ਗਈ ॥੨॥

ਪਠੈ ਸਹਚਰੀ ਲਿਯਾ ਬੁਲਾਈ ॥

पठै सहचरी लिया बुलाई ॥

ਸਹੇਲੀ ਨੂੰ ਭੇਜ ਕੇ (ਉਸ ਨੂੰ) ਬੁਲਾ ਲਿਆ

ਨ੍ਰਿਪ ਸੌ ਭੋਗ ਕਥਾ ਬਿਸਰਾਈ ॥

नृप सौ भोग कथा बिसराई ॥

ਅਤੇ ਰਾਜੇ ਨਾਲ ਕਾਮ-ਕ੍ਰੀੜਾ ਕਰਨ ਦੀ ਗੱਲ ਭੁਲਾ ਦਿੱਤੀ।

ਰੈਨਿ ਦਿਵਸ ਤਿਹ ਲੇਤ ਬੁਲਾਈ ॥

रैनि दिवस तिह लेत बुलाई ॥

ਰਾਤ ਦਿਨ ਉਸ ਨੂੰ ਬੁਲਾ ਲੈਂਦੀ

ਰਤਿ ਅਤਿ ਨਿਤਪ੍ਰਤਿ ਕਰਤ ਬਨਾਈ ॥੩॥

रति अति नितप्रति करत बनाई ॥३॥

ਅਤੇ ਉਸ ਨਾਲ ਹਰ ਰੋਜ਼ ਕਾਮ-ਲੀਲ੍ਹਾ ਰਚਾਉਂਦੀ ॥੩॥

ਰਸਤ ਰਸਤ ਐਸੀ ਰਸਿ ਗਈ ॥

रसत रसत ऐसी रसि गई ॥

(ਉਸ ਵਿਚ) ਮਗਨ ਹੁੰਦਿਆਂ ਹੁੰਦਿਆਂ ਅਜਿਹੀ ਲੀਨ ਹੋ ਗਈ,

ਜਨੁ ਕਰ ਨਾਰਿ ਤਵਨ ਕੀ ਭਈ ॥

जनु कर नारि तवन की भई ॥

ਮਾਨੋ ਉਸ ਦੀ ਹੀ ਇਸਤਰੀ ਹੋ ਗਈ ਹੋਵੇ।

ਸਭ ਬ੍ਰਿਤਾਤ ਕਹਿ ਤਾਹਿ ਸਿਖਾਯੋ ॥

सभ बृतात कहि ताहि सिखायो ॥

(ਉਸ ਨੇ) ਸਾਰਾ ਬ੍ਰਿੱਤਾਤ ਉਸ (ਯਾਰ) ਨੂੰ ਸਿਖਾ ਦਿੱਤਾ

ਸੋਵਤਿ ਸਮੈ ਭੂਪ ਕਹ ਘਾਯੋ ॥੪॥

सोवति समै भूप कह घायो ॥४॥

ਅਤੇ ਸੁੱਤੇ ਹੋਇਆਂ ਰਾਜੇ ਨੂੰ ਮਾਰ ਦਿੱਤਾ ॥੪॥

ਪ੍ਰਾਤ ਜਰਨ ਕੇ ਕਾਜ ਸਿਧਾਈ ॥

प्रात जरन के काज सिधाई ॥

ਸਵੇਰ ਹੁੰਦਿਆਂ ਹੀ (ਉਹ) ਸਤੀ ਹੋਣ ਲਈ ਚਲ ਪਈ

ਆਗੇ ਰਾਖਿ ਲਏ ਨਿਜੁ ਰਾਈ ॥

आगे राखि लए निजु राई ॥

ਅਤੇ ਆਪਣੇ ਅਗੇ ਰਾਜੇ (ਦੀ ਲੋਥ) ਨੂੰ ਰਖ ਲਿਆ।

ਜਬੈ ਚਿਤਾ ਪਰ ਬੈਠੀ ਜਾਇ ॥

जबै चिता पर बैठी जाइ ॥

ਜਦ (ਉਹ) ਜਾ ਕੇ ਚਿੱਤਾ ਉਤੇ ਬੈਠ ਗਈ

ਚਹੂੰ ਓਰ ਦਿਯ ਆਗਿ ਲਗਾਇ ॥੫॥

चहूँ ओर दिय आगि लगाइ ॥५॥

ਅਤੇ ਚੌਹਾ ਪਾਸਿਆਂ ਤੋਂ ਅੱਗ ਲਗਾ ਦਿੱਤੀ ॥੫॥

ਚਾਰੋ ਦਿਸਾ ਅਗਨਿ ਜਬ ਲਾਗੀ ॥

ਚਾਰੋ ਦਿਸਾ ਅਗਨਿ ਜਬ ਲਾਗੀ ॥

ਜਦ ਚੌਹਾ ਪਾਸਿਆਂ ਤੋਂ ਅੱਗ ਲਗ ਗਈ,

ਤਬ ਹੀ ਉਤਰਿ ਚਿਤਾ ਤੈ ਭਾਗੀ ॥

तब ही उतरि चिता तै भागी ॥

ਤਾ ਚਿੱਤਾ ਤੋਂ ਉਤਰ ਕੇ ਭਜ ਪਈ।

ਲੋਗਨ ਚਰਿਤ ਕ੍ਰਿਯਾ ਨਹਿ ਜਾਨੀ ॥

लोगन चरित क्रिया नहि जानी ॥

ਲੋਕਾ ਨੇ ਉਸ ਦੇ ਚਰਿਤ੍ਰ ਦੀ ਕਾਰਵਾਈ ਨੂੰ ਨਾ ਸਮਝਿਆ

ਦੀਨੀ ਤਿਸੀ ਚੰਡਾਰਹਿ ਰਾਨੀ ॥੬॥

दीनी तिसी चंडारहि रानी ॥६॥

ਅਤੇ (ਮਰਯਾਦਾ ਨੂੰ ਤੋੜਨ ਕਰ ਕੇ) ਰਾਣੀ ਨੂੰ ਉਸੇ ਚੰਡਾਲ ਦੇ ਹਵਾਲੇ ਕਰ ਦਿੱਤਾ ॥੬॥

ਯੌ ਛਲਿ ਛੈਲ ਚਿਕਨਿਸਨ ਗਈ ॥

यौ छलि छैल चिकनिसन गई ॥

ਇਸ ਤਰ੍ਹਾ ਬਾਕੇ ਸ਼ਰੀਰ ਵਾਲੀ ਕੁਮਾਰੀ ਛਲ ਕੇ ਚਲੀ ਗਈ।

ਕਿਨੂੰ ਨ ਬਾਤ ਤਾਹਿ ਲਖਿ ਲਈ ॥

किनूँ न बात ताहि लखि लई ॥

ਕਿਸੇ ਨੇ ਵੀ ਉਸ ਦੀ ਗੱਲ ਨੂੰ ਨਾ ਸਮਝਿਆ।

ਨਾਰਿ ਅਧਿਕ ਮਨ ਹਰਖ ਬਢਾਯੋ ॥

नारि अधिक मन हरख बढायो ॥

(ਉਹ) ਰਾਜ ਕੁਮਾਰੀ ਮਨ ਵਿਚ ਬਹੁਤ ਪ੍ਰਸੰਨ ਹੋਈ।

ਚਾਹਤ ਹੁਤੀ ਸੋਇ ਪਤਿ ਪਾਯੋ ॥੭॥

चाहत हुती सोइ पति पायो ॥७॥

(ਜਿਸ ਨੂੰ) ਚਾਹੁੰਦੀ ਸੀ, ਉਸੇ ਨੂੰ ਪਤੀ ਵਜੋਂ ਪ੍ਰਾਪਤ ਕੀਤਾ ॥੭॥

ਤਬ ਤੇ ਆਜੁ ਲਗੇ ਉਹ ਦੇਸਾ ॥

तब ते आजु लगे उह देसा ॥

ਉਦੋਂ ਤੋਂ ਹੁਣ ਤਕ ਉਸ ਦੇਸ ਵਿਚ,

ਮਾਰਤ ਤ੍ਰਿਯ ਕੌ ਪ੍ਰਥਮ ਨਰੇਸਾ ॥

मारत तृय कौ प्रथम नरेसा ॥

ਰਾਜੇ ਦੇ ਮਰਨ ਤੋਂ ਪਹਿਲਾ ਇਸਤਰੀ ਨੂੰ ਮਾਰ ਦਿੰਦੇ ਹਨ।

ਕਠ ਤਰੇ ਕਰਿ ਜਾਹਿ ਜਰਾਵਤ ॥

कठ तरे करि जाहि जरावत ॥

(ਉਸ ਦੇ) ਹੇਠਾ ਲਕੜ ਧਰ ਕੇ ਸਾੜ ਦਿੰਦੇ ਹਨ।

ਭਾਖਿ ਸਕਤਿ ਨਹਿ ਬਾਤ ਲਜਾਵਤ ॥੮॥

भाखि सकति नहि बात लजावत ॥८॥

ਉਹ ਗੱਲ ਕਹਿ ਨਹੀਂ ਸਕਦੇ (ਕਿ ਸਾਡੀ ਰਾਣੀ ਚੰਡਾਲ ਦੇ ਜਾ ਵਸੀ ਸੀ) (ਇਸ ਲਈ) ਲਜਾਉਂਦੇ ਹਨ ॥੮॥

ਦੋਹਰਾ ॥

दोहरा ॥

ਦੋਹਰਾ:

ਤਿਹ ਰਾਨੀ ਕੇ ਪੁਤ੍ਰ ਤਬ ਰਾਜ ਕਰਾ ਤਿਹ ਠਾਵ ॥

तिह रानी के पुत्र तब राज करा तिह ठाव ॥

ਉਸ ਰਾਣੀ ਦੇ ਪੁੱਤਰ ਨੇ ਤਦ ਉਥੇ ਰਾਜ ਕੀਤਾ।

ਆਜੁ ਲਗੇ ਚੰਡਾਲਿਯੈ ਭਾਖਤ ਤਿਨ ਕੋ ਨਾਵ ॥੯॥

आजु लगे चंडालियै भाखत तिन को नाव ॥९॥

ਅਜ ਤਕ ਉਨ੍ਹਹਾ ਦਾ ਨਾ ਚੰਡਾਲੀਏ ਕਿਹਾ ਜਾਦਾ ਹੈ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚੌਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੪੪॥੬੩੯੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ चौतालीस चरित्र समापतम सतु सुभम सतु ॥३४४॥६३९६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੪੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੪੪॥੬੩੯੬॥ ਚਲਦਾ॥

ਚੌਪਈ ॥

चौपई ॥

ਚੌਪਈ:

ਦੌਲਾ ਕੀ ਗੁਜਰਾਤਿ ਬਸਤ ਜਹ ॥

दौला की गुजराति बसत जह ॥

(ਸ਼ਾਹ) ਦੌਲਾ ਦੀ ਗੁਜਰਾਤ ਜਿਥੇ ਵਸਦੀ ਹੈ।

ਅਮਰ ਸਿੰਘ ਇਕ ਹੁਤਾ ਨ੍ਰਿਪਤਿ ਤਹ ॥

अमर सिंघ इक हुता नृपति तह ॥

ਉਥੋਂ ਦਾ ਇਕ ਅਮਰ ਸਿੰਘ ਨਾ ਦਾ ਰਾਜਾ ਸੀ।

ਅੰਗਨਾ ਦੇ ਰਾਨੀ ਤਿਹ ਰਾਜੈ ॥

अंगना दे रानी तिह राजै ॥

ਉਸ ਦੀ ਰਾਣੀ ਦਾ ਨਾ ਅੰਗਨਾ ਦੇ (ਦੇਈ) ਸੀ

ਨਿਰਖਿ ਦਿਵੰਗਨਨ ਕੋ ਮਨ ਲਾਜੈ ॥੧॥

निरखि दिवंगनन को मन लाजै ॥१॥

ਜਿਸ ਨੂੰ ਵੇਖ ਕੇ ਦੇਵਇਸ ਤਰੀਆਂ ਦਾ ਮਨ ਲਜਿਤ ਹੁੰਦਾ ਸੀ ॥੧॥

ਰਾਜਾ ਅਧਿਕ ਪੀਰ ਕਹ ਮਾਨੈ ॥

राजा अधिक पीर कह मानै ॥

ਰਾਜਾ ਪੀਰ ਨੂੰ ਬਹੁਤ ਮੰਨਦਾ ਸੀ।

ਭਲੀ ਬੁਰੀ ਜੜ ਬਾਤ ਨ ਜਾਨੈ ॥

भली बुरी जड़ बात न जानै ॥

(ਉਹ) ਮੂਰਖ ਮਾੜੇ ਚੰਗੇ ਦੀ ਪਛਾਣ ਨਹੀਂ ਕਰਦਾ ਸੀ।

ਤਹਾ ਸੁਬਰਨ ਸਿੰਘ ਇਕ ਛਤ੍ਰੀ ॥

तहा सुबरन सिंघ इक छत्री ॥

ਉਥੇ ਸੁਬਰਨ ਸਿੰਘ ਨਾ ਦਾ ਇਕ ਛਤ੍ਰੀ ਸੀ,

ਰੂਪਵਾਨ ਧਨਵਾਨ ਧਰਤ੍ਰੀ ॥੨॥

रूपवान धनवान धरत्री ॥२॥

ਜੋ ਰੂਪਵਾਨ, ਧਨਵਾਨ ਅਤੇ ਅਸਤ੍ਰ ਚਲਾਉਣ ਵਿਚ ਪ੍ਰਬੀਨ ਸੀ ॥੨॥

ਸੁੰਦਰ ਅਧਿਕ ਹੁਤੋ ਖਤਿਰੇਟਾ ॥

सुँदर अधिक हुतो खतिरेटा ॥

ਉਹ ਛਤ੍ਰੀ-ਪੁੱਤਰ ਬਹੁਤ ਸੁੰਦਰ ਸੀ,

ਜਨੁਕ ਰੂਪ ਸੌ ਸਕਲ ਲਪੇਟਾ ॥

जनुक रूप सौ सकल लपेटा ॥

ਮਾਨੋ ਸੁੰਦਰਤਾ ਨਾਲ ਸਾਰਾ ਲਪੇਟਿਆ ਹੋਵੇ।

ਜਬ ਤੇ ਨਿਰਖਿ ਨਾਰਿ ਤਿਹ ਗਈ ॥

जब ते निरखि नारि तिह गई ॥

ਜਦ ਉਹ ਰਾਣੀ ਉਸ ਨੂੰ ਵੇਖ ਕੇ ਗਈ,

ਸੁਧਿ ਬੁਧਿ ਛਾਡਿ ਦਿਵਾਨੀ ਭਈ ॥੩॥

सुधि बुधि छाडि दिवानी भई ॥३॥

ਤਾ ਸੁੱਧ ਬੁੱਧ ਤਿਆਗ ਕੇ ਦੀਵਾਨੀ ਹੋ ਗਈ ॥੩॥

ਤਾ ਸੰਗ ਨੇਹ ਸਜਾ ਰੁਚਿ ਮਾਨ ॥

ता संग नेह सजा रुचि मान ॥

ਤਦ ਉਸ ਨੇ ਰੁਚੀ ਪੂਰਵਕ ਉਸ ਨਾਲ ਪ੍ਰੇਮ ਲਗਾ ਲਿਆ

ਜਾਨਿ ਬੂਝਿ ਹ੍ਵੈ ਗਈ ਅਜਾਨ ॥

जानि बूझि ह्वै गई अजान ॥

ਅਤੇ (ਆਪਣੇ ਆਪ ਨੂੰ) ਜਾਣ ਬੁਝ ਕੇ ਅਣਜਾਣ ਦਸਣ ਲਗੀ।

ਦਈ ਸਹਚਰੀ ਤਹਿਕ ਪਠਾਇ ॥

दई सहचरी तहिक पठाइ ॥

(ਉਸ ਨੇ) ਇਕ ਸਹੇਲੀ ਨੂੰ ਉਸ ਕੋਲ ਭੇਜਿਆ

ਜ੍ਯੋਂ ਤ੍ਯੋਂ ਤਿਹ ਗ੍ਰਿਹ ਲਿਯਾ ਮੰਗਾਇ ॥੪॥

ज्यों त्यों तिह गृह लिया मंगाइ ॥४॥

ਅਤੇ ਜਿਵੇਂ ਕਿਵੇਂ ਉਸ ਨੂੰ ਘਰ ਬੁਲਾ ਲਿਆ ॥੪॥

ਪੋਸਤ ਭਾਗ ਅਫੀਮ ਮੰਗਾਈ ॥

पोसत भाग अफीम मंगाई ॥

ਪੋਸਤ, ਭੰਗ ਅਤੇ ਅਫ਼ੀਮ ਮੰਗਵਾਈ

ਪਾਨਿ ਡਾਰਿ ਕਰਿ ਭਾਗ ਘੁਟਾਈ ॥

पानि डारि करि भाग घुटाई ॥

ਅਤੇ ਪਾਣੀ ਪਾ ਕੇ ਭੰਗ ਘੁਟਵਾਈ।

ਪਾਨ ਕਿਯਾ ਦੁਹੂੰ ਬੈਠਿ ਪ੍ਰਜੰਕਹਿ ॥

पान किया दुहूँ बैठि प्रजंकहि ॥

ਦੋਹਾ ਨੇ ਪਲੰਘ ਉਤੇ ਬੈਠ ਕੇ ਪੀਤੀ

ਰਤਿ ਮਾਨੀ ਭਰਿ ਭਰਿ ਦ੍ਰਿੜ ਅੰਕਹਿ ॥੫॥

रति मानी भरि भरि द्रड़ अंकहि ॥५॥

ਅਤੇ ਗਲਵਕੜੀਆਂ ਪਾ ਪਾ ਕੇ ਰਤੀ ਮਨਾਈ ॥੫॥

ਦੋਹਰਾ ॥

दोहरा ॥

ਦੋਹਰਾ:

ਜਬੈ ਟਨਾਨੇ ਕੈਫ ਕੇ ਆਏ ਅਖਿਯਨ ਮਾਹਿ ॥

जबै टनाने कैफ के आए अखियन माहि ॥

ਜਦ ਨਸ਼ੇ ਕਰ ਕੇ ਅੱਖਾ ਵਿਚ ਭੰਬਰ ਤਾਰੇ ਆਣ ਲਗੇ,

ਕਰਹਿ ਬਿਲਾਸ ਪ੍ਰਜੰਕ ਚੜਿ ਹਸਿ ਹਸਿ ਨਾਰਿ ਔ ਨਾਹਿ ॥੬॥

करहि बिलास प्रजंक चड़ि हसि हसि नारि औ नाहि ॥६॥

ਤਾ ਪਲੰਘ ਉਤੇ ਚੜ੍ਹ ਕੇ ਰਾਜ ਕੁਮਾਰੀ ਅਤੇ ਰਾਜਾ ਰਤੀ-ਕ੍ਰੀੜਾ ਕਰਨ ਲਗੇ ॥੬॥

ਚੌਪਈ ॥

चौपई ॥

ਚੌਪਈ:

ਭਾਤਿ ਭਾਤਿ ਕੇ ਆਸਨ ਲੈ ਕੈ ॥

भाति भाति के आसन लै कै ॥

ਭਾਤ ਭਾਤ ਦੇ ਆਸਣ ਬਣਾ ਕੇ

ਅਬਲਾ ਕਹ ਬਹੁ ਭਾਤਿ ਰਿਝੈ ਕੈ ॥

अबला कह बहु भाति रिझै कै ॥

ਅਤੇ ਰਾਜ ਕੁਮਾਰੀ ਨੂੰ ਬਹੁਤ ਤਰ੍ਹਾ ਨਾਲ ਰਿਝਾ ਕੇ

ਆਪਨ ਪਰ ਘਾਯਲ ਕਰਿ ਮਾਰੀ ॥

आपन पर घायल करि मारी ॥

ਕਾਮ ਵਿਚ ਲੀਨ (ਉਸ) ਰਾਜ ਦੁਲਾਰੀ ਨੂੰ

ਮਦਨ ਮੋਹਨੀ ਰਾਜ ਦੁਲਾਰੀ ॥੭॥

मदन मोहनी राज दुलारी ॥७॥

ਆਪਣੇ ਉਤੇ ਘਾਇਲ ਕਰ ਲਿਆ (ਅਰਥਾਤ ਫ਼ਿਦਾ ਕਰ ਲਿੱਤਾ) ॥੭॥

ਅਧਿਕ ਬਢਾਇ ਨਾਰਿ ਸੌ ਹੇਤਾ ॥

अधिक बढाइ नारि सौ हेता ॥

(ਉਸ) ਕੁਮਾਰੀ ਨਾਲ ਬਹੁਤ ਪ੍ਰੇਮ ਵਧਾ ਕੇ

ਇਹਿ ਬਿਧਿ ਬਾਧਤ ਭਏ ਸੰਕੇਤਾ ॥

इहि बिधि बाधत भए संकेता ॥

ਆਪਸ ਵਿਚ ਇਸ ਤਰ੍ਹਾ ਵਿਉਂਤ (ਸੰਕੇਤ) ਬਣਾਈ।

ਧੂੰਈ ਕਾਲਿ ਪੀਰ ਕੀ ਐਯਹੁ ॥

धूँई कालि पीर की ऐयहु ॥

ਪੀਰ ਦੀ ਧੂਣੀ ਵਾਲੇ ਸਮੇਂ ਆਉਣਾ

ਡਾਰਿ ਭਾਗ ਹਲਵਾ ਮਹਿ ਜੈਯਹੁ ॥੮॥

डारि भाग हलवा महि जैयहु ॥८॥

ਅਤੇ ਹਲਵੇ ਵਿਚ ਭੰਗ ਪਾ ਜਾਣਾ ॥੮॥

ਸੋਫੀ ਜਬੈ ਚੂਰਮਾ ਖੈ ਹੈ ॥

सोफी जबै चूरमा खै है ॥

ਜਦ ਸੋਫ਼ੀ (ਪਰਹੇਜ਼ਗਾਰ) ਚੂਰਮਾ ਖਾਣਗੇ,

ਜੀਯਤ ਮ੍ਰਿਤਕ ਸਭੈ ਹ੍ਵੈ ਜੈ ਹੈ ॥

जीयत मृतक सभै ह्वै जै है ॥

ਤਾ ਸਾਰੇ ਜੀਉਂਦਿਆਂ ਹੋਇਆਂ ਮਰ ਜਾਣਗੇ।

ਤਹੀ ਕ੍ਰਿਪਾ ਕਰਿ ਤੁਮਹੂੰ ਐਯਹੁ ॥

तही कृपा करि तुमहूँ ऐयहु ॥

ਉਥੇ ਕ੍ਰਿਪਾ ਕਰ ਕੇ ਤੁਸੀਂ ਆਉਣਾ

ਮੁਹਿ ਲੈ ਸੰਗ ਦਰਬ ਜੁਤ ਜੈਯਹੁ ॥੯॥

मुहि लै संग दरब जुत जैयहु ॥९॥

ਅਤੇ ਮੈਨੂੰ ਧਨ ਸਹਿਤ ਨਾਲ ਲੈ ਜਾਣਾ ॥੯॥

ਜਬ ਹੀ ਦਿਨ ਧੂੰਈ ਕੋ ਆਯੋ ॥

जब ही दिन धूँई को आयो ॥

ਜਦ ਧੂੰਣੀ ਦਾ ਦਿਨ ਆਇਆ।

ਭਾਗਿ ਡਾਰਿ ਚੂਰਮਾ ਪਕਾਯੋ ॥

भागि डारि चूरमा पकायो ॥

ਤਾ ਭੰਗ ਪਾ ਕੇ ਚੂਰਮਾ ਪਕਾਇਆ।

ਸਕਲ ਮੁਰੀਦਨ ਗਈ ਖਵਾਇ ॥

सकल मुरीदन गई खवाइ ॥

ਸਾਰਿਆਂ ਮੁਰੀਦਾ ਨੂੰ (ਰਾਜ ਕੁਮਾਰੀ) ਖਵਾ ਗਈ

ਰਾਖੇ ਮੂੜ ਮਤ ਕਰਿ ਸ੍ਵਾਇ ॥੧੦॥

राखे मूड़ मत करि स्वाइ ॥१०॥

ਅਤੇ ਮੂਰਖ (ਚੇਲਿਆਂ) ਨੂੰ ਬੇਹੋਸ਼ ਕਰ ਕੇ ਸੰਵਾ ਦਿੱਤਾ ॥੧੦॥

ਸੋਫੀ ਭਏ ਜਬੈ ਮਤਵਾਰੇ ॥

सोफी भए जबै मतवारे ॥

ਜਦ ਸੋਫ਼ੀ ਲੋਕ ਮਸਤ ਹੋ ਗਏ।

ਪ੍ਰਿਥਮ ਦਰਬ ਹਰਿ ਬਸਤ੍ਰ ਉਤਾਰੇ ॥

ਪ੍ਰਥਮ ਦਰਬ ਹਰਿ ਬਸਤ੍ਰ ਉਤਾਰੇ ॥

ਪਹਿਲਾ ਧਨ ਹਰ ਕੇ ਫਿਰ ਬਸਤ੍ਰ ਉਤਾਰ ਲਏ।

ਦੁਹੂੰਅਨ ਲਿਯਾ ਦੇਸ ਕੋ ਪੰਥਾ ॥

दुहूँअन लिया देस को पंथा ॥

ਦੋਹਾ ਨੇ ਆਪਣੇ ਦੇਸ ਦਾ ਰਾਹ ਫੜਿਆ।

ਇਹ ਬਿਧਿ ਦੈ ਸਾਜਨ ਕਹ ਸੰਥਾ ॥੧੧॥

इह बिधि दै साजन कह संथा ॥११॥

ਇਸ ਤਰ੍ਹਾ ਆਪਣੇ ਮਿਤਰ ਨੂੰ ਸਹਿਜ ਸਿਖਿਆ ਦਿੱਤੀ ॥੧੧॥

ਭਯਾ ਪ੍ਰਾਤ ਸੋਫੀ ਸਭ ਜਾਗੇ ॥

भया प्रात सोफी सभ जागे ॥

ਸਵੇਰ ਹੋਣ ਤੇ ਸਾਰੇ ਸੋਫ਼ੀ ਜਾਗੇ

ਪਗਰੀ ਬਸਤ੍ਰ ਬਿਲੋਕਨ ਲਾਗੇ ॥

पगरी बसत्र बिलोकन लागे ॥

ਅਤੇ (ਆਪਣੇ) ਬਸਤ੍ਰ ਅਤੇ ਪਗੜੀਆਂ ਲਭਣ ਲਗੇ।

ਸਰਵਰ ਕਹੈ ਕ੍ਰੋਧ ਕਿਯ ਭਾਰਾ ॥

सरवर कहै क्रोध किय भारा ॥

ਕਹਿਣ ਲਗੇ ਕਿ ਪੀਰ ('ਸਰਵਰ') ਨੇ ਸਾਡੇ ਉਤੇ ਬਹੁਤ ਕ੍ਰੋਧ ਕੀਤਾ ਹੈ

ਸਭਹਿਨ ਕੌ ਅਸ ਚਰਿਤ ਦਿਖਾਰਾ ॥੧੨॥

सभहिन कौ अस चरित दिखारा ॥१२॥

ਅਤੇ ਸਾਰਿਆਂ ਨੂੰ ਇਹ ਚਰਿਤ੍ਰ ਵਿਖਾਇਆ ਹੈ ॥੧੨॥

ਸਭ ਜੜ ਰਹੋ ਤਹਾ ਮੁਖ ਬਾਈ ॥

सभ जड़ रहो तहा मुख बाई ॥

ਸਾਰੇ ਮੂਰਖ ਉਥੇ ਮੂੰਹ ਅੱਡੀ ਖੜੋਤੇ ਰਹੇ।

ਲਜਾ ਮਾਨ ਮੂੰਡ ਨਿਹੁਰਾਈ ॥
लजा मान मूँड निहुराई ॥
ਸ਼ਰਮ ਦੇ ਮਾਰਿਆਂ ਨੇ ਸਿਰ ਨੀਵਾ ਕਰੀ ਰਖਿਆ।

ਭੇਦ ਅਭੇਦ ਨ ਕਿਨੂੰ ਪਛਾਨਾ ॥
भेद अभेद न किनूँ पछाना ॥
ਕਿਸੇ ਨੇ ਵੀ ਭੇਦ ਅਭੇਦ ਨੂੰ ਨਾ ਸਮਝਿਆ।

ਸਰਵਰ ਕਿਯਾ ਸੁ ਸਿਰ ਪਰ ਮਾਨਾ ॥੧੩॥
सरवर किया सु सिर पर माना ॥१३॥
ਜੋ ਪੀਰ ਨੇ ਕੀਤਾ, ਉਸ ਨੂੰ ਸਿਰ ਮੱਥੇ ਮੰਨਿਆ ॥੧੩॥

ਦੋਹਰਾ ॥
दोहरा ॥
ਦੋਹਰਾ:

ਭੇਦ ਅਭੇਦ ਤ੍ਰਿਯਾਨ ਕੋ ਸਕਤ ਨ ਕੋਊ ਪਾਇ ॥
भेद अभेद तृयान को सकत न कोऊ पाइ ॥
ਇਸਤਰੀਆਂ ਦਾ ਭੇਦ ਅਭੇਦ ਕੋਈ ਨਹੀਂ ਪਾ ਸਕਿਆ।

ਸਭਨ ਲਖੋ ਕੈਸੇ ਛਲਾ ਕਸ ਕਰਿ ਗਈ ਉਪਾਇ ॥੧੪॥
सभन लखो कैसे छला कस करि गई उपाइ ॥१४॥
ਸਭ ਦੇ ਵੇਖਦਿਆਂ ਕਿਵੇਂ ਛਲ ਲਿਆ ਅਤੇ ਕਿਸ ਤਰ੍ਹਾ ਚਰਿਤ੍ਰ ਖੇਡ ਗਈ ॥੧੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪੈਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੪੫॥੬੪੧੦॥ਅਫਜੂੰ॥
इति स्री चरित्र पख्याने तृया चरित्रे मंत्री भूप संबादे तीन सौ पैतालीस चरित्र समापतम सतु सुभम सतु ॥३४५॥६४१०॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੪੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੪੫॥੬੪੧੦॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਨੁ ਰਾਜਾ ਇਕ ਕਹੌ ਕਬਿਤ ॥

सुनु राजा इक कहौ कबित ॥

ਹੇ ਰਾਜਨ! ਸੁਣੋ, ਮੈਂ ਇਕ ਕਬਿੱਤ ਕਹਿੰਦਾ ਹਾ

ਜਿਹ ਬਿਧਿ ਅਬਲਾ ਕਿਯਾ ਚਰਿਤ ॥

जिह बिधि अबला किया चरित ॥

ਜਿਸ ਤਰ੍ਹਾ ਇਕ ਇਸਤਰੀ ਨੇ ਚਰਿਤ੍ਰ ਖੇਡਿਆ ਸੀ।

ਸਭਹਿਨ ਕੌ ਦਿਨ ਹੀ ਮਹਿ ਛਲਾ ॥

सभहिन कौ दिन ही महि छला ॥

ਸਭ ਨੂੰ ਦਿਨ ਵਿਚ ਹੀ ਛਲ ਲਿਆ।

ਨਿਰਖਹੁ ਯਾ ਸੁੰਦਰਿ ਕੀ ਕਲਾ ॥੧॥

निरखहु या सुँदरि की कला ॥१॥

ਉਸ ਸੁੰਦਰੀ ਦੀ ਚਾਲਾਕੀ ਵੇਖੋ ॥੧॥

ਇਸਕਾਵਤੀ ਨਗਰ ਇਕ ਸੋਹੈ ॥

इसकावती नगर इक सोहै ॥

ਇਸਕਾਵਤੀ ਨਾ ਦਾ ਇਕ ਨਗਰ ਹੁੰਦਾ ਸੀ।

ਇਸਕ ਸੈਨ ਰਾਜਾ ਤਹ ਕੋ ਹੈ ॥

इसक सैन राजा तह को है ॥

ਉਥੋਂ ਦਾ ਇਸਕ ਸੈਨ ਨਾ ਦਾ ਰਾਜਾ ਸੀ।

ਸ੍ਰੀ ਗਜਗਾਹ ਮਤੀ ਤਿਹ ਨਾਰੀ ॥

स्री गजगाह मती तिह नारी ॥

ਉਸ ਦੀ ਗਜਗਾਹ ਮਤੀ ਨਾ ਦੀ ਰਾਣੀ ਸੀ,

ਜਾ ਸਮ ਕਹੂੰ ਨ ਰਾਜ ਕੁਮਾਰੀ ॥੨॥

जा सम कहूँ न राज कुमारी ॥२॥

ਜਿਸ ਵਰਗੀ (ਸੁੰਦਰ) ਹੋਰ ਕੋਈ ਰਾਜ ਕੁਮਾਰੀ ਨਹੀਂ ਸੀ ॥੨॥

ਇਕ ਰਣਦੂਲਹ ਸੈਨ ਨ੍ਰਿਪਤਿ ਤਿਹ ॥

इक रणदूलह सैन नृपति तिह ॥

ਉਥੇ ਰਣਦੂਲਹ ਸੈਨ ਨਾ ਦਾ ਇਕ (ਹੋਰ) ਰਾਜਾ ਸੀ

ਜਾ ਸਮ ਉਪਜਾ ਦੁਤਿਯ ਨ ਮਹਿ ਮਹਿ ॥

जा सम उपजा दुतिय न महि महि ॥

ਜਿਸ ਵਰਗਾ ਕੋਈ ਹੋਰ ਦੂਜਾ ਧਰਤੀ ਉਤੇ ਪੈਦਾ ਨਹੀਂ ਹੋਇਆ ਸੀ।

ਮਹਾ ਸੂਰ ਅਰੁ ਸੁੰਦਰ ਘਨੋ ॥

महा सूर अरु सुँदर घनो ॥

ਉਹ ਵੱਡਾ ਸੂਰਮਾ ਅਤੇ ਅਤਿ ਸੁੰਦਰ ਸੀ।

ਜਨੁ ਅਵਤਾਰ ਮਦਨ ਕੋ ਬਨੋ ॥੩॥

जनु अवतार मदन को बनो ॥३॥

(ਇੰਜ ਲਗਦਾ ਸੀ) ਮਾਨੋ ਕਾਮ ਦੇਵ ਦਾ ਅਵਤਾਰ ਹੋਵੇ ॥੩॥

ਸੋ ਨ੍ਰਿਪ ਇਕ ਦਿਨ ਚੜਾ ਸਿਕਾਰਾ ॥

सो नृप इक दिन चड़ा सिकारा ॥

ਉਹ ਰਾਜਾ ਇਕ ਦਿਨ ਸ਼ਿਕਾਰ ਚੜ੍ਹਿਆ

ਮਾਰਤ ਰੀਝ ਰੋਝ ਝੰਖਾਰਾ ॥

मारत रीझ रोझ झंखारा ॥
ਅਤੇ (ਬਹੁਤ ਸਾਰੇ) ਰੋਝ, ਰਿਛ ਅਤੇ ਬਾਰਾਸਿੰਗੇ ਮਾਰੇ।

ਇਸਕਾਵਤੀ ਨਗਰ ਤਰ ਨਿਕਸਾ ॥
इसकावती नगर तर निकसा ॥
ਉਹ ਇਸਕਾਵਤੀ ਨਗਰ ਦੇ ਨੇੜੇ ਜਾ ਨਿਕਲਿਆ।

ਪ੍ਰਭਾ ਬਿਲੋਕਿ ਨਗਰ ਕੀ ਬਿਗਸਾ ॥੪॥
प्रभा बिलोकि नगर की बिगसा ॥४॥
ਨਗਰ ਦੀ ਸੁੰਦਰਤਾ ਵੇਖ ਕੇ ਪ੍ਰਸੰਨ ਹੋਇਆ ॥੪॥

ਅਸ ਸੁੰਦਰਿ ਜਿਹ ਨ੍ਰਿਪ ਕੀ ਨਗਰੀ ॥
अस सुँदरि जिह नृप की नगरी ॥
(ਮਨ ਵਿਚ ਸੋਚਣ ਲਗਾ) ਜਿਸ ਰਾਜੇ ਦੀ ਨਗਰੀ ਇਤਨੀ ਸੁੰਦਰ ਹੈ,

ਕਸ ਹ੍ਵੈ ਹੈ ਤਿਹ ਨਾਰਿ ਉਜਗਰੀ ॥
कस ह्वै है तिह नारि उजगरी ॥
ਉਸ ਦੀ ਇਸਤਰੀ (ਭਾਵ-ਰਾਣੀ) ਕਿਤਨੀ ਖ਼ੂਬਸੂਰਤ ਹੋਵੇਗੀ।

ਜਿਹ ਕਿਹ ਬਿਧਿ ਤਿਹ ਰੂਪ ਨਿਹਰਿਯੈ ॥
जिह किह बिधि तिह रूप निहरियै ॥
ਜਿਵੇਂ ਕਿਵੇਂ ਉਸ ਦੇ ਰੂਪ ਨੂੰ ਵੇਖੀਏ।

ਨਾਤਰ ਅਤਿਥ ਇਹੀ ਹ੍ਵੈ ਮਰਿਯੈ ॥੫॥
नातर अतिथ इही ह्वै मरियै ॥५॥
ਨਹੀਂ ਤਾ ਇਥੇ ਹੀ ਸਾਧ ਬਣ ਕੇ ਮਰ ਜਾਈਏ ॥੫॥

ਬਸਤ੍ਰ ਉਤਾਰਿ ਮੇਖਲਾ ਡਾਰੀ ॥
बसत्र उतारि मेखला डारी ॥

(ਉਸ ਨੇ) ਬਸਤ੍ਰ ਉਤਾਰ ਕੇ ਗੋਦੜੀ ਧਾਰਨ ਕਰ ਲਈ।

ਭੂਖਨ ਛੋਰਿ ਭਿਭੂਤਿ ਸਵਾਰੀ ॥

भूखन छोरि भिभूति सवारी ॥

ਗਹਿਣੇ ਲਾਹ ਕੇ ਬਿਭੂਤੀ (ਸੁਆਹ) ਮਲ ਲਈ।

ਸਭ ਤਨ ਭੇਖ ਅਤਿਥ ਕਾ ਧਾਰਾ ॥

सभ तन भेख अतिथ का धारा ॥

ਸਾਰੇ ਸ਼ਰੀਰ ਉਤੇ ਸਾਧ ਦਾ ਭੇਸ ਬਣਾ ਲਿਆ

ਆਸਨ ਆਨ ਦ੍ਵਾਰ ਤਿਹ ਮਾਰਾ ॥੬॥

आसन आन द्वार तिह मारा ॥६॥

ਅਤੇ ਉਸ ਦੇ ਦੁਆਰ ਉਤੇ ਆਸਣ ਜਮਾ ਦਿੱਤਾ ॥੬॥

ਕੇਤਕ ਬਰਸ ਤਹਾ ਬਿਤਾਏ ॥

केतक बरस तहा बिताए ॥

(ਉਸ ਨੇ) ਕਿਤਨੇ ਵਰ੍ਹੇ (ਉਥੇ ਬੈਠਿਆਂ) ਬਿਤਾ ਦਿੱਤੇ,

ਰਾਜ ਤਰੁਨਿ ਕੇ ਦਰਸ ਨ ਪਾਏ ॥

राज तरुनि के दरस न पाए ॥

ਪਰ ਰਾਣੀ ਦਾ ਦੀਦਾਰ ਨਾ ਕਰ ਸਕਿਆ।

ਕਿਤਕ ਦਿਨਨ ਪ੍ਰਤਿਬਿੰਬੁ ਨਿਹਾਰਾ ॥

कितक दिनन प्रतिबिंबु निहारा ॥

ਕਿਤਨਿਆਂ ਦਿਨਾ ਬਾਦ (ਰਾਣੀ ਦੀ) ਪਰਛਾਈ ਵੇਖੀ।

ਚਤੁਰ ਭੇਦ ਸਭ ਗਯੋ ਬਿਚਾਰਾ ॥੭॥

चतुर भेद सभ गयो बिचारा ॥७॥

(ਰਾਜਾ) ਚਤੁਰ ਸੀ (ਇਸ ਲਈ) ਸਾਰਾ ਭੇਦ ਵਿਚਾਰ ਲਿਆ ॥੭॥

ਤਰੁਨੀ ਖਰੀ ਸਦਨ ਆਨੰਦ ਭਰਿ ॥

तरुनी खरी सदन आनंद भरि ॥

ਰਾਣੀ ਆਨੰਦ ਪੂਰਵਕ (ਆਪਣੇ) ਘਰ ਵਿਚ ਖੜੋਤੀ ਸੀ,

ਜਲ ਪ੍ਰਤਿਬਿੰਬ ਪਰਾ ਤਿਹ ਸੁੰਦਰਿ ॥

जल प्रतिबिंब परा तिह सुँदरि ॥

ਤਾ ਉਸ ਸੁੰਦਰੀ ਦੀ ਪਰਛਾਈ ਪਾਣੀ ਵਿਚ ਪਈ।

ਤਹੀ ਸੁਘਰ ਤਿਹ ਠਾਢ ਨਿਹਾਰਾ ॥

तही सुघर तिह ठाढ निहारा ॥

ਉਥੇ ਖੜੋਤਿਆਂ ਹੀ ਉਸ ਸੁਘੜ (ਰਾਜੇ) ਨੇ ਉਸ ਨੂੰ ਵੇਖਿਆ

ਜਾਨਿ ਗਯੋ ਸਭ ਭੇਦ ਸੁਧਾਰਾ ॥੮॥

जानि गयो सभ भेद सुधारा ॥८॥

ਅਤੇ ਸਾਰੇ ਭੇਦ ਨੂੰ ਸਮਝ ਗਿਆ ॥੮॥

ਤ੍ਰਿਯਹੁ ਤਾਹਿ ਪ੍ਰਤਿਬਿੰਬੁ ਲਖਾ ਜਬ ॥

तृयहु ताहि प्रतिबिंबु लखा जब ॥

ਜਦ ਇਸਤਰੀ ਨੇ ਵੀ ਉਸ ਦੀ ਪਰਛਾਈ (ਪਾਣੀ ਵਿਚ) ਵੇਖੀ,

ਇਹ ਬਿਧਿ ਕਹਾ ਚਿਤ ਭੀਤਰ ਤਬ ॥

इह बिधि कहा चित भीतर तब ॥

ਤਦ ਮਨ ਵਿਚ ਇਸ ਤਰ੍ਹਾ ਨਾਲ ਸੋਚਿਆ

ਇਹੁ ਜਨਿਯਤ ਕੋਈ ਰਾਜ ਕੁਮਾਰਾ ॥

इहु जनियत कोई राज कुमारा ॥

ਕਿ ਇਹ ਕੋਈ ਰਾਜ ਕੁਮਾਰ ਲਗਦਾ ਹੈ,

ਪਾਰਬਤੀਸ ਅਰਿ ਕੋ ਅਵਤਾਰਾ ॥੯॥

पारबतीस अरि को अवतारा ॥९॥

(ਜਾ) ਕਾਮ ਦੇਵ ਦਾ ਅਵਤਾਰ ਹੈ ॥੯॥

ਰਾਨੀ ਬੋਲਿ ਸੁਰੰਗਿਯਾ ਲੀਨਾ ॥

रानी बोलि सुरंगिया लीना ॥

ਰਾਣੀ ਨੇ ਇਕ ਸੁਰੰਗ ਬੁਣਾਉਣ ਵਾਲੇ ਨੂੰ ਬੁਲਵਾਇਆ।

ਅਤਿ ਹੀ ਦਰਬ ਗੁਪਤ ਤਿਹ ਦੀਨਾ ॥

अति ही दरब गुपत तिह दीना ॥

ਉਸ ਨੂੰ ਗੁਪਤ ਤੌਰ ਤੇ ਬਹੁਤ ਧਨ ਦਿੱਤਾ।

ਨਿਜੁ ਗ੍ਰਿਹ ਭੀਤਰਿ ਸੁਰੰਗਿ ਦਿਵਾਈ ॥

निजु गृह भीतरि सुरंगि दिवाई ॥

ਉਸ ਨੇ ਆਪਣੇ ਘਰ ਵਿਚ ਇਕ ਸੁਰੰਗ ਬਣਵਾਈ

ਕਾਢੀ ਤਹੀ ਨ ਕਿਨਹੂੰ ਪਾਈ ॥੧੦॥

काढी तही न किनहूँ पाई ॥१०॥

ਅਤੇ ਉਥੇ ਜਾ ਕਢੀ, ਪਰ ਕਿਸੇ ਨੂੰ ਪਤਾ ਨਾ ਲਗਾ ॥੧੦॥

ਦੋਹਰਾ ॥

दोहरा ॥

ਦੋਹਰਾ:

ਸਖੀ ਤਿਸੀ ਮਾਰਗ ਪਠੀ ਤਹੀ ਪਹੂੰਚੀ ਜਾਇ ॥

सखी तिसी मारग पठी तही पहूँची जाइ ॥

(ਉਸ ਨੇ) ਉਸੇ ਮਾਰਗ ਰਾਹੀਂ ਸਖੀ ਨੂੰ ਭੇਜਿਆ, (ਜੋ) ਉਥੇ ਜਾ ਪਹੁੰਚੀ।

ਗਹਿ ਜਾਘਨ ਤੇ ਲੈ ਗਈ ਚਲਾ ਨ ਭੂਪ ਉਪਾਇ ॥੧੧॥

ਗਹਿ ਜਾਘਨ ਤੇ ਲੈ ਗਈ ਚਲਾ ਨ ਭੂਪ ਉਪਾਇ ॥੧੧॥

ਰਾਜੇ ਨੂੰ ਟੰਗੋਂ ਪਕੜ ਕੇ ਲੈ ਗਈ ਪਰ ਉਸ (ਰਾਜੇ) ਦਾ ਕੋਈ ਉਪਾ ਨਾ ਚਲ ਸਕਿਆ ॥੧੧॥

ਚੌਪਈ ॥

चौपई ॥

ਚੌਪਈ:

ਗਹਿ ਨ੍ਰਿਪ ਕੋ ਲੈ ਗਈ ਸਖੀ ਤਹ ॥

गहि नृप को लै गई सखी तह ॥

ਰਾਜੇ ਨੂੰ ਪਕੜ ਕੇ ਸਖੀ ਉਥੇ ਲੈ ਗਈ,

ਰਾਨੀ ਹੁਤੀ ਬਿਲੋਕਤਿ ਮਗ ਜਹ ॥

रानी हुती बिलोकति मग जह ॥

ਜਿਥੇ ਰਾਣੀ ਉਸ ਦਾ ਰਾਹ ਵੇਖ ਰਹੀ ਸੀ।

ਦਿਯਾ ਮਿਲਾਇ ਮਿਤ੍ਰ ਤਾ ਕੋ ਇਨ ॥

दिया मिलाइ मित्र ता को इन ॥

ਇਸ (ਸਖੀ) ਨੇ ਉਸ ਨੂੰ ਮਿਤਰ ਮਿਲਾ ਦਿੱਤਾ

ਮਨ ਮਾਨਤ ਰਤਿ ਕਰੀ ਦੁਹੂ ਤਿਨ ॥੧੨॥

मन मानत रति करी दुहू तिन ॥१२॥

ਅਤੇ ਉਨ੍ਹਾ ਦੋਹਾ ਨੇ ਮਨਮਰਜ਼ੀ ਅਨੁਸਾਰ ਕਾਮ-ਕ੍ਰੀੜਾ ਕੀਤੀ ॥੧੨॥

ਭਾਤਿ ਭਾਤਿ ਚੁੰਬਨ ਦੁਹੂੰ ਲੀਨੋ ॥

भाति भाति चुँबन दुहूँ लीनो ॥

ਦੋਹਾ ਨੇ ਕਈ ਪ੍ਰਕਾਰ ਦੇ ਚੁੰਬਨ ਲਏ

ਅਨਿਕ ਅਨਿਕ ਆਸਨ ਤ੍ਰਿਯ ਦੀਨੇ ॥

अनिक अनिक आसन तृय दीने ॥

ਅਤੇ ਇਸਤਰੀ ਨੇ ਕਈ ਪ੍ਰਕਾਰ ਦੇ ਆਸਣ ਦਿੱਤੇ।

ਅਸ ਲੁਭਧਾ ਰਾਜਾ ਕੋ ਚਿਤਾ ॥

अस लुभधा राजा को चिता ॥

(ਉਸ ਨੇ) ਰਾਜੇ ਦਾ ਚਿਤ ਇਸ ਤਰ੍ਹਾ ਲੁਭਾ ਲਿਆ,

ਜਸ ਗੁਨਿ ਜਨ ਸੁਨਿ ਸ੍ਰਵਨ ਕਬਿਤਾ ॥੧੩॥

जस गुनि जन सुनि स्रवन कबिता ॥१३॥

ਜਿਸ ਤਰ੍ਹਾ ਗੁਣੀ ਜਨ ਕੰਨਾ ਨਾਲ ਕਵਿਤਾ ਸੁਣ ਕੇ ਮੋਹੇ ਜਾਦੇ ਹਨ ॥੧੩॥

ਰਾਨੀ ਕਹਤ ਬਚਨ ਸੁਨੁ ਮੀਤਾ ॥

रानी कहत बचन सुनु मीता ॥

ਰਾਣੀ ਨੇ ਕਿਹਾ, ਹੇ ਮੇਰੇ ਮਿਤਰ! ਮੇਰੇ ਬਚਨ ਸੁਣ!

ਤੌਂ ਸੌ ਬਧਾ ਹਮਾਰਾ ਚੀਤਾ ॥

तौ सौ बधा हमारा चीता ॥

ਮੇਰਾ ਚਿਤ ਤੁਹਾਡੇ ਨਾਲ ਬੰਨ੍ਹਿਆ ਗਿਆ ਹੈ।

ਜਬ ਤੇ ਤਵ ਪ੍ਰਤਿਬਿੰਬੁ ਨਿਹਾਰਾ ॥

जब ते तव प्रतिबिंबु निहारा ॥

ਜਦ ਦੀ ਮੈਂ ਤੁਹਾਡੀ ਪਰਛਾਈ ਵੇਖੀ ਹੈ

ਤਬ ਤੇ ਮਨ ਹਠ ਪਰਿਯੋ ਹਮਾਰਾ ॥੧੪॥

तब ते मन हठ परियो हमारा ॥१४॥

ਤਦ ਤੋਂ ਮੇਰਾ ਮਨ ਹਠ ਪੂਰਵਕ (ਤੁਹਾਡੇ ਵਸ ਵਿਚ) ਹੋ ਗਿਆ ਹੈ ॥੧੪॥

ਨਿਤਿਪ੍ਰਤਿ ਚਹੈ ਤੁਮੀ ਸੰਗ ਜਾਊ ॥

नितिप्रति चहै तुमी संग जाऊ ॥

(ਮੇਰਾ ਮਨ ਇਹ) ਚਾਹੁੰਦਾ ਹੈ ਕਿ ਸਦਾ ਤੁਹਾਡੇ ਨਾਲ ਵਿਚਰਾ

ਮਾਤ ਪਿਤਾ ਕੀ ਕਾਨਿ ਨ ਲਯਾਊ ॥

मात पिता की कानि न ल्याऊ ॥

ਅਤੇ ਮਾਤਾ ਪਿਤਾ ਦੀ ਪਰਵਾਹ ਨਾ ਕਰਾ।

ਅਬ ਕਿਛੁ ਅਸ ਪਿਯ ਚਰਿਤ ਬਨੈਯੈ ॥

अब किछु अस पिय चरित बनैयै ॥

ਹੇ ਪ੍ਰੀਤਮ! ਹੁਣ ਕੋਈ ਅਜਿਹਾ ਚਰਿਤ੍ਰ ਕਰੀਏ ਕਿ ਲਾਜ ਵੀ ਰਹਿ ਜਾਏ

ਲਾਜ ਰਹੈ ਤੋਹਿ ਪਤਿ ਪੈਯੈ ॥੧੫॥

लाज रहै तोहि पति पैयै ॥१५॥

ਅਤੇ ਤੁਹਾਨੂੰ ਪਤੀ ਵਜੋਂ ਪ੍ਰਾਪਤ ਕਰ ਲਵਾ ॥੧੫॥

ਛੋਰਿ ਕਥਾ ਤਿਹ ਭੂਪ ਸੁਨਾਈ ॥

छोरि कथा तिह भूप सुनाई ॥

ਤਦ ਉਸ ਰਾਜੇ ਨੇ (ਆਪਣੀ) ਸਾਰੀ ਕਹਾਣੀ ਸੁਣਾਈ

ਨਿਜੁ ਨ੍ਰਿਪ ਤਾ ਕੀ ਕਥਾ ਜਤਾਈ ॥

निजु नृप ता की कथा जताई ॥

ਅਤੇ ਆਪਣੇ ਰਾਜਾ ਹੋਣ ਦੀ ਗੱਲ ਦਸੀ।

ਮੈ ਹੌਂ ਰਾਸਟ੍ਰ ਦੇਸ ਕੋ ਰਾਜਾ ॥

मै हौ रासट्र देस को राजा ॥

ਮੈਂ ਰਾਸਟ੍ਰ ਦੇਸ ਦਾ ਰਾਜਾ ਹਾ।

ਤਵ ਹਿਤ ਭੇਸ ਅਤਿਥ ਕੋ ਸਾਜਾ ॥੧੬॥

तव हित भेस अतिथ को साजा ॥१६॥

ਤੇਰੇ ਲਈ ਸਾਧ ਦਾ ਭੇਸ ਧਾਰਿਆ ਹੈ ॥੧੬॥

ਨੇਤ੍ਰ ਲਗੇ ਤੁਮ ਸੌ ਹਮਰੇ ਤਬ ॥
नेत्र लगे तुम सौ हमरे तब ॥
ਤਦ ਤੋਂ ਮੇਰੀਆਂ ਅੱਖਾ ਤੇਰੇ ਨਾਲ ਲਗ ਗਈਆਂ ਹਨ,

ਤਵ ਪ੍ਰਤਿਬਿੰਬੁ ਲਖੇ ਜਲ ਮਹਿ ਜਬ ॥
तव प्रतिबिंबु लखे जल महि जब ॥
ਜਦ ਦੀ ਮੈਂ ਤੇਰੀ ਪਰਛਾਈ ਜਲ ਵਿਚ ਵੇਖੀ ਹੈ।

ਤਵ ਮੁਰਿ ਜਬ ਪ੍ਰਤਿਬਿੰਬੁ ਨਿਹਾਰਾ ॥
तव मुरि जब प्रतिबिंबु निहारा ॥
ਤੂੰ ਵੀ ਜਦ (ਜਲ ਵਿਚ) ਮੇਰੀ ਪਰਛਾਈ ਵੇਖੀ,

ਗਯੋ ਮਾਰਿ ਤੁਹਿ ਮਦਨ ਕਟਾਰਾ ॥੧੭॥
गयो मारि तुहि मदन कटारा ॥१७॥
ਤੈਨੂੰ ਵੀ ਤਦ ਦਾ ਕਾਮ ਦੇਵ ਕਟਾਰ ਮਾਰ ਗਿਆ ॥੧੭॥

ਮੁਹਿ ਲਖਿ ਧੀਰਜ ਨ ਤੁਮਰਾ ਰਹਾ ॥
मुहि लखि धीरज न तुमरा रहा ॥
ਮੈਨੂੰ ਵੇਖ ਕੇ ਤੇਰਾ ਧੀਰਜ ਨਾ ਰਿਹਾ

ਸੁਰੰਗਿ ਖੋਦਿ ਸਖਿਯਨ ਅਸ ਕਹਾ ॥
सुरंगि खोदि सखियन अस कहा ॥
ਅਤੇ ਸੁਰੰਗ ਪੁਟਵਾ ਕੇ ਸਖੀ ਨੂੰ ਇਸ ਤਰ੍ਹਾ ਕਿਹਾ।

ਸੋ ਗਹਿ ਮੁਹਿ ਗੀ ਤੀਰ ਤਿਹਾਰੀ ॥
सो गहि मुहि गी तीर तिहारी ॥
ਉਹ ਮੈਨੂੰ ਪਕੜ ਕੇ ਤੇਰੇ ਕੋਲ ਲੈ ਗਈ।

ਚਹਤ ਜੋ ਥੋ ਸੋ ਭਈ ਪਿਯਾਰੀ ॥੧੮॥

चहत जो थो सो भई पियारी ॥१८॥
ਹੇ ਪਿਆਰੀ! ਜੋ ਤੂੰ ਚਾਹੁੰਦੀ ਸੀ, ਉਹੀ ਕੁਝ ਹੋਇਆ ॥੧੮॥

ਦੁਹੂੰ ਬੈਠ ਇਕ ਮੰਤ੍ਰ ਬਿਚਾਰਾ ॥
दुहूँ बैठ इक मंत्र बिचारा ॥
ਦੋਹਾ ਨੇ ਬੈਠ ਕੇ ਇਕ ਸਲਾਹ ਕੀਤੀ।

ਮੈ ਰਾਜਾ ਲਖਿ ਗਯੋ ਰਖਵਾਰਾ ॥
मै राजा लखि गयो रखवारा ॥
ਮੈਨੂੰ ਰਾਜੇ ਦਾ ਚੌਕੀਦਾਰ ਵੇਖ ਗਿਆ ਹੈ।

ਪਿਯ ਪਠਾਇ ਗ੍ਰਿਹ ਐਸ ਉਚਾਰੀ ॥
पिय पठाइ गृह ऐस उचारी ॥
(ਰਾਣੀ ਨੇ) ਯਾਰ ਨੂੰ ਘਰ ਭੇਜ ਕੇ ਇਸ ਤਰ੍ਹਾ ਕਿਹਾ,

ਲੋਨ ਲੇਤ ਨ੍ਰਿਪ ਨਾਰ ਤਿਹਾਰੀ ॥੧੯॥
लोन लेत नृप नार तिहारी ॥१९॥
ਹੇ ਰਾਜਨ! ਤੁਹਾਡੀ ਰਾਣੀ ਲੂਣ ਲੈ ਕੇ (ਗਲ ਜਾਣਾ) ਚਾਹੁੰਦੀ ਹੈ ॥੧੯॥

ਸੁਨਤ ਸ੍ਰਵਨ ਸਭ ਜਨ ਮਿਲਿ ਆਏ ॥
सुनत स्रवन सभ जन मिलि आए ॥
ਕੰਨਾ ਨਾਲ ਸੁਣ ਕੇ ਸਾਰੇ ਵਿਅਕਤੀ ਮਿਲ ਕੇ ਆ ਗਏ

ਆਨਿ ਤਵਨ ਕਹ ਬਚਨ ਸੁਨਾਏ ॥
आनि तवन कह बचन सुनाए ॥
ਅਤੇ ਆ ਕੇ ਉਸ ਨੂੰ ਕਹਿਣ ਲਗੇ।

ਕਿਹ ਨਿਮਿਤ ਛਾਡਤ ਹੈ ਦੇਹੀ ॥
किह निमित छाडत है देही ॥

ਤੂੰ ਕਿਸ ਲਈ ਸ਼ਰੀਰ ਛਡ ਰਹੀ ਹੈਂ?

ਸੁਨਿ ਰਾਜਾ ਕੀ ਨਾਰਿ ਸਨੇਹੀ ॥੨੦॥

सुनि राजा की नारि सनेही ॥२०॥

ਹੇ ਰਾਜੇ ਦੀ ਪਿਆਰੀ ਰਾਣੀ! ॥੨੦॥

ਸੁਨੁ ਰਾਜਾ ਇਕ ਦਿਜ ਮਾਰਿਯੋ ਮੁਹਿ ॥

सुनु राजा इक दिज मारियो मुहि ॥

(ਰਾਣੀ ਨੇ ਕਿਹਾ) ਹੇ ਰਾਜਨ! ਸੁਣੋ, ਮੈਂ ਇਕ ਬ੍ਰਾਹਮਣ ਨੂੰ ਮਾਰਿਆ ਹੈ।

ਲੋਨ ਲੇਊਗੀ ਸਾਚ ਕਹੂੰ ਤੁਹਿ ॥

लोन लेऊगी साच कहूँ तुहि ॥

ਇਸ ਲਈ ਮੈਂ ਸਚ ਕਹਿੰਦੀ ਹਾ, ਲੂਣ ਲੈ ਕੇ (ਗਲ ਜਾਵਾਗੀ)।

ਜੋ ਧਨ ਹਮਰੇ ਧਾਮ ਨਿਹਾਰਹੁ ॥

जो धन हमरे धाम निहारहु ॥

ਜੋ ਧਨ ਤੁਸੀਂ ਮੇਰੇ ਘਰ ਵਿਚ ਵੇਖੋ,

ਸੋ ਸਭ ਗਾਡਿ ਗੋਰਿ ਮਹਿ ਡਾਰਹੁ ॥੨੧॥

सो सभ गाडि गोरि महि डारहु ॥२१॥

ਉਸ ਸਾਰੇ ਨੂੰ ਕਬਰ ਵਿਚ ਦਬ ਦਿਓ ॥੨੧॥

ਹੋਰਿ ਰਹੇ ਸਭ ਏਕ ਨ ਮਾਨੀ ॥

होरि रहे सभ एक न मानी ॥

ਸਾਰੇ ਹੋੜਦੇ ਰਹੇ, (ਪਰ ਉਸ ਨੇ) ਇਕ ਨਾ ਮੰਨੀ।

ਪਰੀ ਭੋਹਰਾ ਭੀਤਰ ਰਾਨੀ ॥

परी भोहरा भीतर रानी ॥

ਰਾਣੀ ਭੋਰੇ ਵਿਚ ਪੈ ਗਈ।

ਆਸ ਪਾਸ ਲੈ ਲੋਨ ਬਿਥਾਰੋ ॥

आस पास लै लोन बिथारो ॥

ਆਪਣੇ ਆਲੇ ਦੁਆਲੇ ਲੂਣ ਖਿਲਾਰ ਦਿੱਤਾ

ਜੋ ਧਨ ਹੁਤੋ ਗਾਡਿ ਸਭ ਡਾਰੋ ॥੨੨॥

जो धन हुतो गाडि सभ डारो ॥२२॥

ਅਤੇ ਜੋ ਧਨ ਸੀ, ਉਸ ਸਾਰੇ ਨੂੰ ਗਡ ਦਿੱਤਾ ॥੨੨॥

ਸੁਰੰਗਿ ਸੁਰੰਗਿ ਰਾਨੀ ਤਹ ਆਈ ॥

सुरंगि सुरंगि रानी तह आई ॥

ਸੁਰੰਗ ਰਾਹੀਂ ਰਾਣੀ ਉਥੇ ਆ ਗਈ,

ਬੈਠੇ ਜਹਾ ਮੀਤ ਸੁਖਦਾਈ ॥

बैठे जहा मीत सुखदाई ॥

ਜਿਥੇ ਸੁਖਦਾਇਕ ਮਿਤਰ ਬੈਠਾ ਸੀ।

ਤਾ ਕੋ ਸੰਗ ਲੌ ਤਹੀ ਸਿਧਾਰੀ ॥

ता को संग लौ तही सिधारी ॥

ਉਸ ਨੂੰ ਨਾਲ ਲੈ ਕੇ ਉਥੋਂ ਚਲ ਪਈ।

ਮੂੜ ਲੋਗ ਕਛੁ ਗਤਿ ਨ ਬਿਚਾਰੀ ॥੨੩॥

मूड़ लोग कछु गति न बिचारी ॥२३॥

ਮੂਰਖ ਲੋਕਾ ਨੇ (ਉਸ ਦੀ) ਚਾਲ ਨੂੰ ਨਾ ਸਮਝਿਆ ॥੨੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛਿਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੪੬॥੬੪੩੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ छितालीस चरित्र समापतम सतु सुभम सतु ॥३४६॥६४३३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੪੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੪੬॥੬੪੩੩॥ ਚਲਦਾ॥

ਚੌਪਈ ॥

चौपई ॥

ਚੌਪਈ:

ਜਹ ਹਮ ਦਿਸਾ ਉਤਰਾ ਸੁਨੀ ॥

जह हम दिसा उतरा सुनी ॥

ਅਸੀਂ ਜਿਧਰ ਨੂੰ ਉੱਤਰ ਦਿਸ਼ਾ ਸੁਣੀ ਹੈ,

ਰਾਜਾ ਤਹਿਕ ਬਸਤ ਥੋ ਗੁਨੀ ॥

राजा तहिक बसत थो गुनी ॥

ਉਥੇ ਇਕ ਗੁਣਵਾਨ ਰਾਜਾ ਰਹਿੰਦਾ ਸੀ।

ਕਲਗੀ ਰਾਇ ਜਾਹਿ ਜਗ ਭਾਖਤ ॥

कलगी राइ जाहि जग भाखत ॥

ਉਸ ਨੂੰ ਜਗਤ ਕਲਗੀ ਰਾਇ ਕਹਿੰਦਾ ਸੀ।

ਨਾਨਾ ਦੇਸ ਕਾਨਿ ਤਿਹ ਰਾਖਤ ॥੧॥

नाना देस कानि तिह राखत ॥१॥

ਅਨੇਕ ਦੇਸ਼ ਉਸ ਦੀ ਈਨ ਮੰਨਦੇ ਸਨ ॥੧॥

ਮੀਤ ਮਤੀ ਤਿਹ ਨਾਰਿ ਬਿਰਾਜੈ ॥

मीत मती तिह नारि बिराजै ॥

ਉਸ ਦੀ ਰਾਣੀ ਦਾ ਨਾ ਮੀਤ ਮਤੀ ਸੀ,

ਜਾਹਿ ਬਿਲੋਕਿ ਚੰਦ੍ਰਮਾ ਲਾਜੈ ॥

जाहि बिलोकि चंद्रमा लाजै ॥

ਜਿਸ ਨੂੰ ਵੇਖ ਕੇ ਚੰਦ੍ਰਮਾ ਵੀ ਸ਼ਰਮਾਉਂਦਾ ਸੀ।

ਤਾ ਕੀ ਏਕ ਲਛਿਮਿਨਿ ਦਾਸੀ ॥

ता की एक लछिमिनि दासी ॥
ਉਸ ਦੀ ਲਛਮਨੀ ਨਾ ਦੀ ਇਕ ਦਾਸੀ ਸੀ।

ਦੁਰਬਲ ਦੇਹ ਘੜੀ ਅਬਿਨਾਸੀ ॥੨॥
दुरबल देह घड़ी अबिनासी ॥२॥
ਪਰਮਾਤਮਾ ਨੇ ਉਸ ਦੇ ਸ਼ਰੀਰ ਨੂੰ ਬਹੁਤ ਦੁਰਬਲ ਬਣਾਇਆ ਸੀ ॥੨॥

ਤਾ ਸੌ ਨਾਰਿ ਹੇਤੁ ਅਤਿ ਮਾਨੈ ॥
ता सौ नारि हेतु अति मानै ॥
ਉਹ ਇਸਤਰੀ ਰਾਣੀ ਨੂੰ ਬਹੁਤ ਪਿਆਰ ਕਰਦੀ ਸੀ।

ਮੂੜ ਨ ਰਾਨੀ ਕ੍ਰਿਆ ਪਛਾਨੈ ॥
मूड़ न रानी कृआ पछानै ॥
ਪਰ ਮੂਰਖ ਰਾਣੀ ਉਸ ਦੇ ਕਾਰਜ ਨੂੰ ਨਹੀਂ ਸਮਝਦੀ ਸੀ।

ਗੁਪਤ ਲੇਤ ਦਾਸੀ ਸੁ ਛਿਮਾਹੀ ॥
गुपत लेत दासी सु छिमाही ॥
ਉਹ ਦਾਸੀ (ਰਾਜੇ ਪਾਸੋਂ) ਗੁਪਤ ਰੂਪ ਵਿਚ ਛੇਮਾਹੀ (ਤਨਖ਼ਾਹ) ਲੈਂਦੀ ਸੀ

ਬੁਰੀ ਬੁਰੀ ਤਿਹ ਦੇਤ ਉਗਾਹੀ ॥੩॥
बुरी बुरी तिह देत उगाही ॥३॥
ਅਤੇ ਭੈੜੀ ਭੈੜੀ ਗੱਲ ਉਸ (ਰਾਜੇ) ਨੂੰ ਦਸਦੀ ਸੀ ॥੩॥

ਤਿਹ ਰਾਨੀ ਅਪਨੀ ਕਰਿ ਮਾਨੈ ॥
तिह रानी अपनी करि मानै ॥
ਉਸ ਨੂੰ ਰਾਣੀ ਆਪਣਾ ਕਰ ਕੇ ਜਾਣਦੀ ਸੀ

ਮੂਰਖ ਤਾਹਿ ਜਸੂਸ ਨ ਜਾਨੈ ॥
मूरख ताहि जसूस न जानै ॥

ਅਤੇ ਉਸ ਨੂੰ (ਰਾਜੇ ਦੀ) ਜਾਸੂਸ ਨਹੀਂ ਸਮਝਦੀ ਸੀ।

ਪਰੈ ਬਾਤ ਤਾ ਕਹ ਜੇ ਸ੍ਰਵਨਨ ॥

परै बात ता कह जे स्रवनन ॥

ਉਸ ਦੇ ਕੰਨ ਵਿਚ ਜੋ ਗੱਲ ਪੈਂਦੀ ਸੀ,

ਲਿਖਿ ਪਠਵੈ ਤਤਛਿਨ ਰਾਜਾ ਤਨ ॥੪॥

लिखि पठवै ततछिन राजा तन ॥४॥

(ਉਹ) ਉਸੇ ਵੇਲੇ ਲਿਖ ਕੇ ਰਾਜੇ ਨੂੰ ਭੇਜ ਦਿੰਦੀ ਸੀ ॥੪॥

ਹੁਤੇ ਦੋਇ ਦਾਸੀ ਕੇ ਭਾਈ ॥

हुते दोइ दासी के भाई ॥

ਉਸ ਦਾਸੀ ਦੇ ਦੋ ਭਰਾ ਸਨ।

ਬਿਰਧ ਦੰਤ ਕਛੁ ਕਹਾ ਨ ਜਾਈ ॥

बिरध दंत कछु कहा न जाई ॥

(ਉਨ੍ਹਾ) ਵੱਡਿਆਂ ਦੰਦਾ ਵਾਲਿਆਂ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ।

ਸ੍ਯਾਮ ਬਰਨ ਇਕ ਦੁਤਿਯ ਕੁਰੂਪਾ ॥

स्याम बरन इक दुतिय कुरूपा ॥

ਇਕ ਦਾ ਰੰਗ ਕਾਲਾ ਸੀ ਅਤੇ ਦੂਜਾ ਕੁਰੂਪ ਸੀ।

ਆਂਖੈ ਜਾਨੁ ਸੁਰਨ ਕੇ ਕੂਪਾ ॥੫॥

आँखै जानु सुरन के कूपा ॥५॥

ਅੱਖਾ ਮਾਨੋ (ਲਾਲ ਰੰਗ ਦੀ) ਸ਼ਰਾਬ ਦੇ ਖੂਹ ਵਰਗੀਆਂ ਸਨ ॥੫॥

ਬਗਲ ਗੰਧਿ ਤਿਨ ਤੇ ਅਤਿ ਆਵੈ ॥

बगल गंधि तिन ते अति आवै ॥

ਉਨ੍ਹਾ ਦੀਆਂ ਬਗਲਾ (ਕੱਛਾ) ਵਿਚੋਂ ਬਹੁਤ ਦੁਰਗੰਧ ਆਉਂਦੀ ਸੀ।

ਬੈਠਨ ਨਿਕਟ ਨ ਕੋਈ ਪਾਵੈ ॥

बैठन निकट न कोई पावै ॥

ਉਨ੍ਹਾ ਦੇ ਨੇੜੇ ਕੋਈ ਬੈਠ ਨਹੀਂ ਸਕਦਾ ਸੀ।

ਚੇਰੀ ਭ੍ਰਾਤ ਜਾਨਿ ਹਿਤ ਮਾਨੈ ॥

चेरी भ्रात जानि हित मानै ॥

ਦਾਸੀ ਭਰਾ ਸਮਝ ਕੇ (ਉਨ੍ਹਾ ਨਾਲ) ਹਿਤ ਕਰਦੀ ਸੀ।

ਮੂੜ ਨਾਰਿ ਕਛੁ ਕ੍ਰਿਯਾ ਨ ਜਾਨੈ ॥੬॥

मूड़ नारि कछु कृया न जानै ॥६॥

ਉਹ ਮੂਰਖ ਇਸਤਰੀ ਕੁਝ ਭੇਦ ਨਹੀਂ ਸਮਝਦੀ ਸੀ ॥੬॥

ਤਹ ਇਕ ਹੁਤੀ ਜਾਟਿ ਕੀ ਨਾਰ ॥

तह इक हुती जाटि की नार ॥

ਉਥੇ ਇਕ ਜਟ ਦੀ ਇਸਤਰੀ ਹੁੰਦੀ ਸੀ।

ਮੈਨ ਕਹਤ ਤਿਹ ਨਾਮ ਉਚਾਰ ॥

मैन कहत तिह नाम उचार ॥

ਉਸ ਦਾ ਨਾ (ਸਭ) 'ਮੈਨਾ' ਕਹਿੰਦੇ ਸਨ।

ਜਉ ਤਿਹ ਨਾਮ ਚੇਰਿ ਸੁਨਿ ਪਾਵੇ ॥

जउ तिह नाम चेरि सुनि पावे ॥

ਜਦ ਉਸ ਦਾ ਨਾ ਦਾਸੀ ਸੁਣ ਲੈਂਦੀ,

ਤਹ ਤੇ ਤਾਹਿ ਟੂਕਰਾ ਜਾਵੇ ॥੭॥

तह ते ताहि टूकरा जावे ॥७॥

ਤਾ ਉਸ ਨੂੰ ਟੁਕੜਾ (ਖਾਣ ਨੂੰ) ਦਿੰਦੀ ॥੭॥

ਤਿਨ ਇਸਤ੍ਰੀ ਇਹ ਭਾਤਿ ਬਿਚਾਰੀ ॥

तिन इसत्री इह भाति बिचारी ॥

ਉਸ ਇਸਤਰੀ ਨੇ ਇਸ ਤਰ੍ਹਾ ਵਿਚਾਰਿਆ

ਦਾਸੀ ਮੂੜ ਹ੍ਰਿਦੈ ਮਹਿ ਧਾਰੀ ॥

दासी मूड़ ह्रदै महि धारी ॥

ਅਤੇ (ਉਸ ਦੀ ਗੱਲ ਨੂੰ) ਮੂਰਖ ਦਾਸੀ ਨੇ ਮਨ ਵਿਚ ਧਾਰਨ ਕਰ ਲਿਆ।

ਭਾਇ ਖਰਚੁ ਕਛੁ ਮਾਗਤ ਤੇਰੇ ॥

भाइ खरचु कछु मागत तेरे ॥

ਜੇ ਤੇਰੇ ਭਰਾ ਕੁਝ ਖਰਚ ਮੰਗਣ

ਗੁਹਜ ਪਠੈਯੈ ਕਰਿ ਕਰਿ ਮੇਰੇ ॥੮॥

गुहज पठैयै करि करि मेरे ॥८॥

ਤਾ ਮੇਰੇ ਹੱਥ ਗੁਪਤ ਢੰਗ ਨਾਲ ਭੇਜ ਦਿਆ ਕਰ ॥੮॥

ਤਬ ਚੇਰੀ ਐਸੋ ਤਨ ਕਿਯੋ ॥

तब चेरी ऐसो तन कियो ॥

ਤਦ ਦਾਸੀ ਨੇ ਇਸ ਤਰ੍ਹਾ ਹੀ ਕੀਤਾ

ਡਾਰਿ ਦਰਬ ਭੋਜਨ ਮਹਿ ਦਿਯੋ ॥

डारि दरब भोजन महि दियो ॥

ਅਤੇ ਭੋਜਨ ਵਿਚ ਧਨ ਨੂੰ ਪਾ ਦਿੱਤਾ (ਅਰਥਾਤ-ਭੋਜਨ ਵਿਚ ਲੁਕਾ ਦਿੱਤਾ)।

ਭਾਇ ਨਿਮਿਤ ਖਰਚੀ ਪਠ ਦਈ ॥

भाइ निमित खरची पठ दई ॥

ਭਰਾਵਾ ਲਈ (ਉਸ ਨੇ) ਖਰਚਾ ਭੇਜ ਦਿੱਤਾ।

ਸੋ ਲੈ ਨਾਰਿ ਦਰਬੁ ਘਰ ਗਈ ॥੯॥

ਸੋ ਲੈ ਨਾਰਿ ਦਰਬੁ ਘਰ ਗਈ ॥੯॥
ਧਨ ਲੈ ਕੇ ਉਹ ਨਾਰੀ (ਜਟ-ਇਸਤਰੀ) ਘਰ ਨੂੰ ਚਲੀ ਗਈ ॥੯॥

ਆਧੋ ਧਨ ਤਿਹ ਭ੍ਰਾਤਨ ਦੀਨਾ ॥
आधो धन तिह भ्रातन दीना ॥
(ਉਸ ਨੇ) ਅੱਧਾ ਧਨ ਉਸ ਦੇ ਭਰਾਵਾ ਨੂੰ ਦਿੱਤਾ

ਆਧੋ ਕਾਢਿ ਆਪਿ ਤ੍ਰਿਯ ਲੀਨਾ ॥
आधो काढि आपि तृय लीना ॥
ਅਤੇ ਅੱਧਾ ਇਸਤਰੀ ਨੇ ਆਪ ਕਢ ਲਿਆ।

ਮੂਰਖ ਚੇਰੀ ਭੇਦ ਨ ਪਾਵੈ ॥
मूरख चेरी भेद न पावै ॥
ਮੂਰਖ ਦਾਸੀ ਨੇ ਭੇਦ ਨਾ ਪਾਇਆ

ਇਹ ਚਰਿਤ੍ਰ ਤਨ ਮੂੰਡ ਮੁੰਡਾਵੈ ॥੧੦॥
इह चरित्र तन मूँड मुँडावै ॥१०॥
ਅਤੇ ਇਸ ਚਰਿਤ੍ਰ ਰਾਹੀਂ ਆਪਣੇ ਆਪ ਨੂੰ ਠਗਵਾਉਂਦੀ ਰਹੀ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸੰਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੪੭॥੬੪੪੩॥ਅਫਜੂੰ॥
इति स्री चरित्र पख्याने तृया चरित्रे मंत्री भूप संबादे तीन सौ संतालीस चरित्र समापतम सतु सुभम सतु ॥३४७॥६४४३॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੪੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੪੭॥੬੪੪੩॥ ਚਲਦਾ॥

ਚੌਪਈ ॥
चौपई ॥
ਚੌਪਈ:

ਗੌਰਿਪਾਲ ਇਕ ਸੁਨਾ ਨਰੇਸਾ ॥
गौरिपाल इक सुना नरेसा ॥

ਗੌਰਿਪਾਲ ਨਾ ਦਾ ਇਕ ਰਾਜਾ ਸੁਣੀਂਦਾ ਸੀ

ਮਾਨਤ ਆਨਿ ਸਕਲ ਤਿਹ ਦੇਸਾ ॥

मानत आनि सकल तिह देसा ॥

ਜਿਸ ਦੀ ਸਾਰੇ ਦੇਸ ਈਨ ਮੰਨਦੇ ਸਨ।

ਗੌਰਾ ਦੇਈ ਨਾਰਿ ਤਿਹ ਸੋਹੈ ॥

गौरा देई नारि तिह सोहै ॥

ਉਸ ਦੀ ਗੌਰਾ ਦੇਈ ਨਾ ਦੀ ਇਸਤਰੀ ਸ਼ੋਭਦੀ ਸੀ।

ਗੌਰਾਵਤੀ ਨਗਰ ਤਿਹ ਕੋ ਹੈ ॥੧॥

गौरावती नगर तिह को है ॥१॥

ਉਸ ਦਾ ਨਗਰ ਗੌਰਾਵਤੀ ਸੀ ॥੧॥

ਤਾ ਕੀ ਤ੍ਰਿਯਾ ਨੀਚ ਸੇਤੀ ਰਤਿ ॥

ता की तृया नीच सेती रति ॥

ਉਸ ਦੀ ਇਸਤਰੀ ਇਕ ਨੀਚ ਨਾਲ ਫਸੀ ਹੋਈ ਸੀ।

ਭਲੀ ਬੁਰੀ ਜਾਨਤ ਨ ਮੂੜ ਮਤਿ ॥

भली बुरी जानत न मूड़ मति ॥

ਉਹ ਮੂਰਖ ਚੰਗਾ ਮੰਦਾ ਨਹੀਂ ਜਾਣਦੀ ਸੀ।

ਇਕ ਦਿਨ ਭੇਦ ਭੂਪ ਲਖਿ ਲਯੋ ॥

इक दिन भेद भूप लखि लयो ॥

ਇਕ ਦਿਨ ਰਾਜੇ ਨੇ ਇਹ ਭੇਦ ਪਾ ਲਿਆ।

ਤ੍ਰਾਸਿਤ ਜਾਰੁ ਤੁਰਤੁ ਭਜਿ ਗਯੋ ॥੨॥

त्रासित जारु तुरतु भजि गयो ॥२॥

ਡਰ ਦਾ ਮਾਰਿਆ ਯਾਰ ਤੁਰਤ ਭਜ ਗਿਆ ॥੨॥

ਗੌਰਾ ਦੇ ਇਕ ਚਰਿਤ ਬਨਾਯੋ ॥

गौरा दे इक चरित बनायो ॥

ਗੌਰਾ ਦੇਈ ਨੇ ਇਕ ਚਰਿਤ੍ਰ ਖੇਡਿਆ।

ਲਿਖਾ ਏਕ ਲਿਖਿ ਤਹਾ ਪਠਾਯੋ ॥

लिखा एक लिखि तहा पठायो ॥

ਇਕ ਪੱਤਰ ਲਿਖ ਕੇ ਉਸ ਨੂੰ ਭੇਜਿਆ।

ਇਕ ਰਾਜਾ ਕੀ ਜਾਨ ਸੁਰੀਤਾ ॥

इक राजा की जान सुरीता ॥

(ਉਸ ਨੇ ਆਪਣੇ ਆਪ ਨੂੰ) ਇਕ ਰਾਜੇ ਦੀ ਦਾਸੀ ਦਸ ਕੇ,

ਸੋ ਤਾ ਕੌ ਠਹਰਾਯੋ ਮੀਤਾ ॥੩॥

सो ता कौ ठहरायो मीता ॥३॥

ਉਸ ਨੂੰ ਮਿਤਰ ਠਹਿਰਾਇਆ ॥੩॥

ਤਿਸੁ ਮੁਖ ਤੇ ਲਿਖਿ ਲਿਖਾ ਪਠਾਈ ॥

तिसु मुख ते लिखि लिखा पठाई ॥

(ਉਸ ਨੇ) ਦਾਸੀ ਵਲੋਂ (ਉਥੇ) ਲਿਖਵਾ ਭੇਜਿਆ

ਜਹਾ ਹੁਤੇ ਅਪਨੇ ਸੁਖਦਾਈ ॥

जहा हुते अपने सुखदाई ॥

ਜਿਥੇ ਉਸ ਦਾ ਮਿਤਰ ਠਹਿਰਿਆ ਹੋਇਆ ਸੀ।

ਕੋ ਦਿਨ ਰਮਤ ਈਹਾ ਤੇ ਰਹਨਾ ॥

को दिन रमत ईहा ते रहना ॥

ਕੁਝ ਦਿਨ ਇਥੇ ਹੀ ਘੁੰਮਦਿਆਂ ਰਹਿਣਾ

ਦੈ ਕਰਿ ਪਠਿਵਹੁ ਹਮਰਾ ਲਹਨਾ ॥੪॥

दै करि पठिवहु हमरा लहना ॥४॥

ਅਤੇ ਕਿਸੇ ਹੱਥ ਮੇਰਾ ਲਹਿਣਾ ਭੇਜ ਦੇਣਾ ॥੪॥

ਸੋ ਪਤ੍ਰੀ ਨ੍ਰਿਪ ਕੇ ਕਰ ਆਈ ॥

सो पत्री नृप के कर आई ॥

ਉਹ ਚਿੱਠੀ ਰਾਜੇ ਦੇ ਹੱਥ ਆ ਗਈ। (ਉਸ ਨੇ) ਸਮਝਿਆ

ਜਾਨੀ ਮੋਰਿ ਸੁਰੀਤਿ ਪਠਾਈ ॥

जानी मोरि सुरीति पठाई ॥

ਕਿ ਇਹ ਮੇਰੀ ਦਾਸੀ ਨੇ ਭੇਜੀ ਹੈ।

ਜੜ ਨਿਜੁ ਤ੍ਰਿਯ ਕੋ ਭੇਦ ਨ ਪਾਯੋ ॥

जड़ निजु तृय को भेद न पायो ॥

ਉਸ ਮੂਰਖ ਨੇ ਇਸਤਰੀ ਦਾ ਭੇਦ ਨਾ ਪਾਇਆ

ਨੇਹ ਤ੍ਯਾਗ ਤਿਹ ਸਾਥ ਗਵਾਯੋ ॥੫॥

नेह त्याग तिह साथ गवायो ॥५॥

ਅਤੇ ਉਸ (ਦਾਸੀ ਨਾਲੋਂ) ਆਪਣਾ ਸਨੇਹ ਖ਼ਤਮ ਕਰ ਲਿਆ ॥੫॥

ਸੁਘਰ ਹੁਤੌ ਤੌ ਭੇਵ ਪਛਾਨਤ ॥

सुघर हुतौ तौ भेव पछानत ॥

ਜੇ ਸਿਆਣਾ ਹੁੰਦਾ ਤਾ ਭੇਦ ਨੂੰ ਪਛਾਣਦਾ।

ਤ੍ਰਿਯ ਕੀ ਘਾਤ ਸਤਿ ਕਰਿ ਜਾਨਤ ॥

तृय की घात सति करि जानत ॥

ਉਸ ਨੇ ਇਸਤਰੀ ਦੀ ਘਾਤ ਨੂੰ ਸਚ ਕਰ ਕੇ ਸਮਝਿਆ।

ਮੂੜ ਰਾਵ ਕਛੁ ਕ੍ਰਿਯਾ ਨ ਜਾਨੀ ॥

ਮੂੜ਼ ਰਾਵ ਕਛੁ ਕ੍ਰਿਯਾ ਨ ਜਾਨੀ ॥
ਉਸ ਮੂਰਖ ਰਾਜੇ ਨੇ ਕੁਝ ਕ੍ਰਿਆ ਨਾ ਸਮਝੀ।

ਇਹ ਬਿਧਿ ਮੂੰਡ ਮੂੰਡਿ ਗੀ ਰਾਨੀ ॥੬॥
इह बिधि मूँड मूँडि गी रानी ॥६॥
ਇਸ ਤਰ੍ਹਾ ਉਸ ਨੂੰ ਰਾਣੀ ਛਲ ਗਈ ॥੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੪੮॥੬੪੪੯॥ਅਫਜੂੰ॥
इति स्री चरित्र पख्याने तृया चरित्रे मंत्री भूप संबादे तीन सौ अठतालीस चरित्र समापतम सतु सुभम सतु ॥३४८॥६४४९॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੪੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੪੮॥੬੪੪੯॥ ਚਲਦਾ॥

ਚੌਪਈ ॥
चौपई ॥
ਚੌਪਈ:

ਸੁਨੁ ਰਾਜਾ ਇਕ ਕਥਾ ਪ੍ਰਕਾਸੌ ॥
सुनु राजा इक कथा प्रकासौ ॥
ਹੇ ਰਾਜਨ! ਸੁਣੋ, ਮੈਂ ਇਕ ਕਥਾ ਦਸਦਾ ਹਾ

ਤੁਮਰੇ ਜਿਯ ਕਾ ਭਰਮ ਬਿਨਾਸੌ ॥
तुमरे जिय का भरम बिनासौ ॥
ਅਤੇ ਤੁਹਾਡੇ ਮਨ ਦਾ ਭਰਮ ਦੂਰ ਕਰਦਾ ਹਾ।

ਉਗ੍ਰਦਤ ਇਕ ਸੁਨਿਯਤ ਰਾਜਾ ॥
उग्रदत इक सुनियत राजा ॥
ਉਗ੍ਰਦੱਤ ਨਾ ਦਾ ਇਕ ਰਾਜਾ ਸੁਣੀਂਦਾ ਸੀ।

ਉਗ੍ਰਾਵਤੀ ਨਗਰ ਜਿਹ ਛਾਜਾ ॥੧॥
उग्रावती नगर जिह छाजा ॥१॥

ਉਹ ਉਗ੍ਰਾਵਤੀ ਨਗਰ ਵਿਚ ਸੁਸ਼ੋਭਿਤ ਸੀ ॥੧॥

ਉਗ੍ਰ ਦੇਇ ਤਿਹ ਧਾਮ ਦੁਲਾਰੀ ॥

उग्र देइ तिह धाम दुलारी ॥

ਉਸ ਦੇ ਘਰ ਉਗ੍ਰ ਦੇਈ ਨਾ ਦੀ ਪੁੱਤਰੀ ਸੀ

ਬ੍ਰਹਮਾ ਬਿਸਨ ਸਿਵ ਤਿਹੂੰ ਸਵਾਰੀ ॥

ब्रहमा बिसन सिव तिहूँ सवारी ॥

ਜਿਸ ਨੂੰ (ਮਾਨੋ) ਬ੍ਰਹਮਾ, ਵਿਸ਼ਣੂ ਅਤੇ ਸ਼ਿਵ ਤਿੰਨਾ ਨੂੰ (ਆਪ) ਸੰਵਾਰਿਆ ਹੋਵੇ।

ਅਵਰਿ ਨ ਅਸਿ ਕੋਈ ਨਾਰਿ ਬਨਾਈ ॥

अवरि न असि कोई नारि बनाई ॥

ਉਸ ਵਰਗੀ ਕੋਈ ਹੋਰ ਇਸਤਰੀ ਨਹੀਂ ਬਣਾਈ ਸੀ,

ਜੈਸੀ ਯਹ ਰਾਜਾ ਕੀ ਜਾਈ ॥੨॥

जैसी यह राजा की जाई ॥२॥

ਜਿਸ ਤਰ੍ਹਾ ਦੀ ਇਹ ਰਾਜ ਕੁਮਾਰੀ ਸੀ ॥੨॥

ਅਜਬ ਰਾਇ ਇਕ ਤਹ ਖਤਿਰੇਟਾ ॥

अजब राइ इक तह खतिरेटा ॥

ਉਥੇ ਇਕ ਅਜਬ ਰਾਇ ਨਾ ਦਾ ਛਤ੍ਰੀ (ਰਹਿੰਦਾ) ਸੀ

ਇਸਕ ਮੁਸਕ ਕੇ ਸਾਥ ਲਪੇਟਾ ॥

इसक मुसक के साथ लपेटा ॥

ਜੋ ਇਸ਼ਕ ਮੁਸ਼ਕ ਦੇ ਰੰਗ ਵਿਚ (ਪੂਰੀ ਤਰ੍ਹਾ) ਰੰਗਿਆ ਹੋਇਆ ਸੀ।

ਰਾਜ ਸੁਤਾ ਜਬ ਤਿਹ ਲਖਿ ਪਾਯੋ ॥

राज सुता जब तिह लखि पायो ॥

ਰਾਜ ਕੁਮਾਰੀ ਨੇ ਜਦ ਉਸ ਨੂੰ ਵੇਖਿਆ,

ਪਠੈ ਸਹਚਰੀ ਪਕਰਿ ਮੰਗਾਯੋ ॥੩॥

पठै सहचरी पकरि मंगायो ॥३॥

ਤਾ ਸਖੀ ਭੇਜ ਕੇ ਪਕੜ ਕੇ ਮੰਗਵਾ ਲਿਆ ॥੩॥

ਕਾਮ ਭੋਗ ਮਾਨਾ ਤਿਹ ਸੰਗਾ ॥

काम भोग माना तिह संगा ॥

ਉਸ ਦੇ ਸ਼ਰੀਰ ਹੇਠਾ ਲਿਪਟ ਲਿਪਟ ਕੇ

ਲਪਟਿ ਲਪਟਿ ਤਾ ਕੇ ਤਰ ਅੰਗਾ ॥

लपटि लपटि ता के तर अंगा ॥

ਉਸ ਨਾਲ ਕਾਮ ਭੋਗ ਕੀਤਾ।

ਇਕ ਛਿਨ ਛੈਲ ਨ ਛੋਰਾ ਭਾਵੈ ॥

इक छिन छैल न छोरा भावै ॥

ਇਕ ਛਿਣ ਲਈ ਵੀ ਉਹ ਉਸ ਜਵਾਨ ਨੂੰ ਛਡਣਾ ਨਹੀਂ ਸੀ ਚਾਹੁੰਦੀ,

ਮਾਤ ਪਿਤਾ ਤੇ ਅਧਿਕ ਡਰਾਵੈ ॥੪॥

मात पिता ते अधिक डरावै ॥४॥

ਪਰ ਮਾਤਾ ਪਿਤਾ ਤੋਂ ਬਹੁਤ ਡਰਦੀ ਸੀ ॥੪॥

ਇਕ ਦਿਨ ਕਰੀ ਸਭਨ ਮਿਜਮਾਨੀ ॥

इक दिन करी सभन मिजमानी ॥

ਉਸ ਨੇ ਇਕ ਦਿਨ ਸਭ ਦਾ ਪ੍ਰੀਤੀ ਭੋਜਨ ਕੀਤਾ।

ਸੰਬਲ ਖਾਰ ਡਾਰਿ ਕਰਿ ਸਜਾਨੀ ॥

संबल खार डारि करि स्यानी ॥

(ਉਸ) ਚਤੁਰ ਨੇ (ਖਾਣੇ ਵਿਚ) ਜ਼ਹਿਰ ('ਸੰਬਲ ਖਾਰ') ਪਾ ਦਿੱਤੀ।

ਰਾਜਾ ਰਾਨੀ ਸਹਿਤ ਬੁਲਾਏ ॥

राजा रानी सहित बुलाए ॥

ਰਾਜੇ ਨੂੰ ਰਾਣੀ ਸਹਿਤ ਬੁਲਾਇਆ

ਦੇ ਦੋਊ ਬਿਖਿ ਸ੍ਵਰਗ ਪਠਾਏ ॥੫॥

दे दोऊ बिखि स्वरग पठाए ॥५॥

ਅਤੇ ਦੋਹਾ ਨੂੰ ਜ਼ਹਿਰ (ਮਿਲਿਆ ਭੋਜਨ ਖਵਾ ਕੇ) ਸਵਰਗ ਨੂੰ ਭੇਜ ਦਿੱਤਾ ॥੫॥

ਆਪੁ ਸਭਨ ਪ੍ਰਤਿ ਐਸ ਉਚਾਰਾ ॥

आपु सभन प्रति ऐस उचारा ॥

ਆਪ ਸਾਰਿਆਂ ਪ੍ਰਤਿ ਇਸ ਤਰ੍ਹਾ ਕਿਹਾ,

ਬਰ ਦੀਨਾ ਮੁਹਿ ਕਹ ਤ੍ਰਿਪੁਰਾਰਾ ॥

बर दीना मुहि कह तृपुरारा ॥

ਮੈਨੂੰ ਸ਼ਿਵ ਨੇ ਵਰ ਦਿੱਤਾ ਹੈ।

ਰਾਨੀ ਸਹਿਤ ਨਰਾਧਿਪ ਘਾਏ ॥

रानी सहित नराधिप घाए ॥

(ਉਸ ਨੇ) ਰਾਣੀ ਸਮੇਤ ਰਾਜੇ ਨੂੰ ਮਾਰ ਦਿੱਤਾ ਹੈ

ਮੁਰ ਨਰ ਕੇ ਸਭ ਅੰਗ ਬਨਾਏ ॥੬॥

मुर नर के सभ अंग बनाए ॥६॥

ਅਤੇ ਮੇਰੇ ਸਾਰੇ ਅੰਗ ਪੁਰਸ਼ ਵਾਲੇ ਬਣਾ ਦਿੱਤੇ ਹਨ ॥੬॥

ਅਧਿਕ ਮਯਾ ਮੋ ਪਰ ਸਿਵ ਕੀਨੀ ॥

अधिक मया मो पर सिव कीनी ॥

ਸ਼ਿਵ ਨੇ ਮੇਰੇ ਉਤੇ ਬਹੁਤ ਕ੍ਰਿਪਾ ਕੀਤੀ ਹੈ।

ਰਾਜ ਸਮਗ੍ਰੀ ਸਭ ਮੁਹਿ ਦੀਨੀ ॥

ਰਾਜ ਸਮਗ੍ਰੀ ਸਭ ਮੁਹਿ ਦੀਨੀ ॥

ਮੈਨੂੰ ਸਾਰੀ ਰਾਜ ਸਾਮਗ੍ਰੀ ਦੇ ਦਿੱਤੀ ਹੈ।

ਭੇਦ ਅਭੇਦ ਨ ਕਾਹੂ ਪਾਯੋ ॥

भेद अभेद न काहू पायो ॥

ਕਿਸੇ ਨੇ ਵੀ (ਇਸ ਗੱਲ ਦਾ) ਭੇਦ ਅਭੇਦ ਨਾ ਪਾਇਆ

ਸੀਸ ਸੁਤਾ ਕੇ ਛਤ੍ਰ ਫਿਰਾਯੋ ॥੭॥

सीस सुता के छत्र फिरायो ॥७॥

ਅਤੇ ਰਾਜ ਕੁਮਾਰੀ ਦੇ ਸਿਰ ਉਤੇ ਛਤ੍ਰ ਝੁਲਾ ਦਿੱਤਾ ॥੭॥

ਕਿਤਕ ਦਿਵਸ ਇਹ ਭਾਤਿ ਬਿਤਾਈ ॥

कितक दिवस इह भाति बिताई ॥

ਕੁਝ ਸਮਾ ਇਸ ਤਰ੍ਹਾ ਗੁਜ਼ਾਰ ਦਿੱਤਾ।

ਰੋਮ ਮਿਤ੍ਰ ਕੇ ਦੂਰ ਕਰਾਈ ॥

रोम मित्र के दूर कराई ॥

(ਫਿਰ) ਮਿਤਰ ਦੇ ਵਾਲ ਸਾਫ਼ ਕਰਵਾ ਦਿੱਤੇ।

ਤ੍ਰਿਯ ਕੇ ਬਸਤ੍ਰ ਸਗਲ ਦੈ ਵਾ ਕੌ ॥

तृय के बसत्र सगल दै वा कौ ॥

ਉਸ ਨੂੰ ਸਾਰੇ ਇਸਤਰੀ ਦੇ ਕਪੜੇ ਪਵਾ ਦਿੱਤੇ

ਬਰ ਆਨ੍ਯੋ ਇਸਤ੍ਰੀ ਕਰਿ ਤਾ ਕੌ ॥੮॥

बर आन्यो इसत्री करि ता कौ ॥८॥

ਅਤੇ ਉਸ ਨੂੰ ਇਸਤਰੀ ਵਜੋਂ ਵਿਆਹ ਕੇ ਲੈ ਆਈ ॥੮॥

ਦੋਹਰਾ ॥

दोहरा ॥

ਦੋਹਰਾ:

ਮਾਤ ਪਿਤਾ ਹਨਿ ਪੁਰਖ ਬਨ ਬਰਿਯੋ ਮਿਤ੍ਰ ਤ੍ਰਿਯ ਸੋਇ ॥

मात पिता हनि पुरख बन बरियो मित्र तृय सोइ ॥

ਮਾਤਾ ਪਿਤਾ ਨੂੰ ਮਾਰ ਕੇ, (ਆਪ) ਪੁਰਸ਼ ਬਣ ਕੇ ਉਸ ਇਸਤਰੀ ਨੇ ਮਿਤਰ ਨਾਲ ਵਿਆਹ ਕਰ ਲਿਆ।

ਰਾਜ ਕਰਾ ਇਹ ਛਲ ਭਏ ਭੇਦ ਨ ਪਾਵਤ ਕੋਇ ॥੯॥

राज करा इह छल भए भेद न पावत कोइ ॥९॥

ਇਸ ਛਲ ਨਾਲ ਰਾਜ ਕੀਤਾ, ਪਰ ਕੋਈ ਵੀ ਭੇਦ ਪ੍ਰਾਪਤ ਨਾ ਕਰ ਸਕਿਆ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਉਨਚਾਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੪੯॥੬੪੫੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ उनचास चरित्र समापतम सतु सुभम सतु ॥३४९॥६४५८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੪੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੪੯॥੬੪੫੮॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਜਨਾਵਤੀ ਨਗਰ ਇਕ ਪੂਰਬ ॥

सुजनावती नगर इक पूरब ॥

ਪੂਰਬ ਵਲ ਸੁਜਾਨਵਤੀ ਨਾ ਦਾ ਇਕ ਨਗਰ ਸੀ,

ਸਭ ਸਹਿਰਨ ਤੇ ਹੁਤੋ ਅਪੂਰਬ ॥

सभ सहिरन ते हुतो अपूरब ॥

ਜੋ ਸਾਰਿਆਂ ਸ਼ਹਿਰਾ ਨਾਲੋਂ ਅਦੁੱਤੀ ਸੀ।

ਸਿੰਘ ਸੁਜਾਨ ਤਹਾ ਕੋ ਰਾਜਾ ॥

सिंघ सुजान तहा को राजा ॥

ਸੁਜਾਨ ਸਿੰਘ ਉਥੋਂ ਦਾ ਰਾਜਾ ਸੀ

ਜਿਹ ਸਮ ਬਿਧ ਨੈ ਔਰ ਨ ਸਾਜਾ ॥੧॥

जिह सम बिध नै और न साजा ॥१॥

ਜਿਸ ਵਰਗਾ ਵਿਧਾਤਾ ਨੇ ਹੋਰ ਕੋਈ ਨਹੀਂ ਬਣਾਇਆ ਸੀ ॥੧॥

ਸ੍ਰੀ ਨਵਜੋਬਨ ਦੇ ਤਿਹ ਨਾਰੀ ॥

स्री नवजोबन दे तिह नारी ॥

ਉਸ ਦੀ ਨਵਜੋਬਨ ਦੇ (ਦੇਈ) ਨਾ ਦੀ ਰਾਣੀ ਸੀ

ਘੜੀ ਨ ਜਿਹ ਸੀ ਬ੍ਰਹਮ ਕੁਮਾਰੀ ॥

घड़ी न जिह सी ब्रहम कुमारी ॥

ਜਿਸ ਵਰਗੀ ਬ੍ਰਹਮਾ ਨੇ (ਕੋਈ ਹੋਰ) ਕੁਮਾਰੀ ਨਹੀਂ ਬਣਾਈ ਸੀ।

ਜੋ ਅਬਲਾ ਤਿਹ ਰੂਪ ਨਿਹਾਰੈ ॥

जो अबला तिह रूप निहारै ॥

ਜੋ ਉਸ ਅਬਲਾ ਦਾ ਰੂਪ ਵੇਖਦਾ

ਮਨ ਕ੍ਰਮ ਬਚ ਇਹ ਭਾਤਿ ਉਚਾਰੈ ॥੨॥

मन क्रम बच इह भाति उचारै ॥२॥

ਤਾ ਮਨ, ਬਚ, ਕਰਮ ਕਰ ਕੇ ਇਸ ਤਰ੍ਹਾ ਕਹਿੰਦਾ ॥੨॥

ਇੰਦ੍ਰ ਧਾਮ ਹੈ ਐਸ ਨ ਨਾਰੀ ॥

इंद्र धाम है ऐस न नारी ॥

ਇੰਦਰ ਦੇ ਘਰ ਵੀ ਇਸ ਤਰ੍ਹਾ ਦੀ ਨਾਰੀ ਨਹੀਂ ਹੈ

ਜੈਸੀ ਨ੍ਰਿਪ ਕੀ ਨਾਰਿ ਨਿਹਾਰੀ ॥

जैसी नृप की नारि निहारी ॥

ਜਿਹੋ ਜਿਹੀ ਅਸੀਂ ਰਾਜੇ ਦੀ ਇਸਤਰੀ ਵੇਖੀ ਹੈ।

ਅਸ ਸੁੰਦਰ ਇਕ ਸਾਹ ਸਪੂਤਾ ॥

अस सुँदर इक साह सपूता ॥

(ਉਥੇ) ਇਕ ਸ਼ਾਹ ਦਾ ਇਹੋ ਜਿਹਾ ਸੁੰਦਰ ਪੁੱਤਰ ਸੀ,

ਜਿਹ ਲਖਿ ਪ੍ਰਭਾ ਲਜਤ ਪੁਰਹੂਤਾ ॥੩॥

जिह लखि प्रभा लजत पुरहूता ॥३॥

ਜਿਸ ਦੀ ਸੁੰਦਰਤਾ ਨੂੰ ਵੇਖ ਕੇ ਇੰਦਰ ਵੀ ਸ਼ਰਮਾਉਂਦਾ ਸੀ ॥੩॥

ਯਹ ਧੁਨਿ ਪਰੀ ਤਰੁਨਿ ਕੇ ਕਾਨਨ ॥

यह धुनि परी तरुनि के कानन ॥

ਜਦ ਇਹ ਭਿਣਕ ਰਾਣੀ ਦੇ ਕੰਨਾ ਵਿਚ ਪਈ,

ਤਬ ਤੇ ਲਗੀ ਚਟਪਟੀ ਭਾਮਨਿ ॥

तब ते लगी चटपटी भामनि ॥

ਤਦ ਤੋਂ ਉਹ ਇਸਤਰੀ ਛਟਪਟਾਉਣ ਲਗ ਗਈ।

ਜਤਨ ਕਵਨ ਮੈ ਆਜੁ ਸੁ ਧਾਰੂੰ ॥

जतन कवन मै आजु सु धारूँ ॥

(ਸੋਚਣ ਲਗੀ ਕਿ) ਅਜ ਮੈਂ ਕਿਹੜਾ ਯਤਨ ਕਰਾ

ਉਹਿ ਸੁੰਦਰ ਕਹ ਨੈਨ ਨਿਹਾਰੂੰ ॥੪॥

उहि सुँदर कह नैन निहारूँ ॥४॥

ਕਿ ਉਸ ਸੁੰਦਰ ਨੂੰ ਆਪਣੇ ਨੈਣਾ ਨਾਲ ਵੇਖਾ ॥੪॥

ਨਗਰ ਢੰਢੋਰਾ ਨਾਰਿ ਫਿਰਾਯੋ ॥

नगर ढंढोरा नारि फिरायो ॥

(ਉਸ) ਇਸਤਰੀ ਨੇ ਨਗਰ ਵਿਚ ਢੰਡੋਰਾ ਪਿਟਵਾ ਦਿੱਤਾ।

ਸਭਹਿਨ ਕਹ ਇਹ ਭਾਤਿ ਸੁਨਾਯੋ ॥

ਸਭਹਿਨ ਕਹ ਇਹ ਭਾਤਿ ਸੁਨਾਯੋ ॥

ਸਾਰਿਆਂ ਨੂੰ ਇਸ ਤਰ੍ਹਾ ਸੁਣਾ ਦਿੱਤਾ

ਊਚ ਨੀਚ ਕੋਈ ਰਹੈ ਨ ਪਾਵੈ ॥

ऊच नीच कोई रहै न पावै ॥

ਕਿ ਕੋਈ ਉੱਚਾ ਨੀਵਾ (ਅਮੀਰ ਗ਼ਰੀਬ) ਨਾ ਰਹੇ

ਪ੍ਰਾਤਕਾਲ ਭੋਜਨ ਸਭ ਖਾਵੈ ॥੫॥

प्रातकाल भोजन सभ खावै ॥५॥

ਅਤੇ ਸਭ (ਆ ਕੇ ਮੇਰੇ ਘਰ) ਕਲ ਸਵੇਰੇ ਪ੍ਰੀਤੀ ਭੋਜਨ ਕਰਨ ॥੫॥

ਰਾਜਹਿ ਬਾਤ ਕਛੂ ਨਹਿ ਜਾਨੀ ॥

राजहि बात कछू नहि जानी ॥

ਰਾਜੇ ਨੇ ਇਸ ਗੱਲ ਦਾ ਭੇਦ ਨਾ ਸਮਝਿਆ।

ਨਿਵਤਾ ਦਿਯੋ ਲਖਿਯੋ ਤ੍ਰਿਯ ਮਾਨੀ ॥

निवता दियो लखियो तृय मानी ॥

(ਉਸ ਨੇ ਤਾ ਇਹੀ ਸੋਚਿਆ ਕਿ) ਰਾਣੀ ਨੇ (ਆਮ ਜਿਹਾ) ਨਿਉਤਾ ਦਿੱਤਾ ਹੈ।

ਭਾਤਿ ਭਾਤਿ ਪਕਵਾਨ ਪਕਾਏ ॥

भाति भाति पकवान पकाए ॥

ਭਾਤ ਭਾਤ ਦੇ ਪਕਵਾਨ ਪਕਵਾਏ ਗਏ

ਊਚ ਨੀਚ ਸਭ ਨਿਵਤਿ ਬੁਲਾਏ ॥੬॥

ऊच नीच सभ निवति बुलाए ॥६॥

ਅਤੇ ਅਮੀਰ ਗ਼ਰੀਬ ਸਭ ਨੂੰ ਸਦ ਬੁਲਾਇਆ ॥੬॥

ਭੋਜਨ ਖਾਨ ਜਨਾਵਹਿ ਬਿਗਸਹਿ ॥

भोजन खान जनावहि बिगसहि ॥

ਭੋਜਨ ਖਾਣ ਲਈ ਲੋਕੀਂ ਖ਼ੁਸ਼ੀ ਖ਼ੁਸ਼ੀ ਆ ਰਹੇ ਸਨ

ਤ੍ਰਿਯ ਕੀ ਦ੍ਰਿਸਟਿ ਤਰੇ ਹ੍ਵੈ ਨਿਕਸਹਿ ॥

तृय की द्रसटि तरे ह्वै निकसहि ॥

ਅਤੇ (ਝਰੋਖੇ ਵਿਚ ਬੈਠੀ) ਇਸਤਰੀ ਦੀ ਨਜ਼ਰ ਹੇਠੋਂ ਲੰਘਦੇ ਸਨ।

ਐਂਠੀ ਰਾਇ ਜਬਾਯੋ ਤਹਾ ॥

ऐंठी राइ जबायो तहा ॥

ਜਦ ਐਠੀ ਰਾਇ ਉਥੇ ਆਇਆ

ਬੈਠਿ ਝਰੋਖੇ ਰਾਨੀ ਜਹਾ ॥੭॥

बैठि झरोखे रानी जहा ॥७॥

ਜਿਥੇ ਰਾਣੀ ਝਰੋਖੇ ਵਿਚ ਬੈਠੀ ਸੀ ॥੭॥

ਰਾਨੀ ਨਿਰਖਿ ਚੀਨ ਤਿਹ ਗਈ ॥

रानी निरखि चीन तिह गई ॥

ਰਾਣੀ ਉਸ ਨੂੰ ਵੇਖ ਕੇ ਪਛਾਣ ਗਈ।

ਬਹੁ ਬਿਧਿ ਤਾਹਿ ਸਰਾਹਤ ਭਈ ॥

बहु बिधि ताहि सराहत भई ॥

ਉਸ ਦੀ ਬਹੁਤ ਤਰ੍ਹਾ ਨਾਲ ਸ਼ਲਾਘਾ ਕਰਨ ਲਗੀ।

ਧੰਨਿ ਧੰਨਿ ਮੁਖ ਤੇ ਬਹੁਰਿ ਉਚਾਰਾ ॥

धंनि धंनि मुख ते बहुरि उचारा ॥

(ਉਸ ਨੇ) ਫਿਰ ਮੂੰਹ ਤੋਂ 'ਧੰਨ ਧੰਨ' ਕਿਹਾ

ਜਿਨ ਕਰਤੈ ਇਹ ਕੁਅਰ ਸਵਾਰਾ ॥੮॥

जिन करतै इह कुअर सवारा ॥८॥

ਜਿਸ ਕਰਤਾ ਨੇ ਇਹ ਰਾਜ ਕੁਮਾਰ ਬਣਾਇਆ ਸੀ ॥੮॥

ਲੀਨਾ ਸਖੀ ਪਠਾਇ ਤਿਸੈ ਘਰਿ ॥

लीना सखी पठाइ तिसै घरि ॥

ਉਸ ਨੂੰ ਸਖੀ ਭੇਜ ਕੇ ਘਰ ਬੁਲਾ ਲਿਆ।

ਕਾਮ ਭੋਗ ਕਿਯ ਲਪਟਿ ਲਪਟਿ ਕਰਿ ॥

काम भोग किय लपटि लपटि करि ॥

ਉਸ ਨਾਲ ਲਿਪਟ ਲਿਪਟ ਕੇ ਰਤੀ-ਕ੍ਰੀੜਾ ਕੀਤੀ।

ਏਕ ਤਰੁਨ ਅਰੁ ਭਾਗ ਚੜਾਈ ॥

एक तरुन अरु भाग चड़ाई ॥

ਇਕ ਜਵਾਨ ਅਤੇ ਦੂਜੇ ਭੰਗ ਪੀਤੀ ਹੋਈ।

ਚਾਰ ਪਹਰਿ ਨਿਸਿ ਨਾਰਿ ਬਜਾਈ ॥੯॥

चार पहरि निसि नारि बजाई ॥९॥

ਉਸ ਨੇ ਚਾਰ ਪਹਿਰ ਰਾਤ ਇਸਤਰੀ ਨਾਲ ਸੰਯੋਗ ਕੀਤਾ ॥੯॥

ਐਂਠੀ ਸੌ ਬਧਿ ਗਯੋ ਸਨੇਹਾ ॥

ऐंठी सौ बधि गयो सनेहा ॥

(ਉਸ ਦਾ) ਐਠੀ ਰਾਇ ਨਾਲ ਪ੍ਰੇਮ ਵੱਧ ਗਿਆ।

ਜੋ ਮੁਹਿ ਕਹੇ ਨ ਆਵਤ ਨੇਹਾ ॥

जो मुहि कहे न आवत नेहा ॥

(ਉਸ) ਪ੍ਰੇਮ ਦਾ ਮੇਰੇ ਕੋਲੋਂ ਵਰਣਨ ਨਹੀਂ ਕੀਤਾ ਜਾ ਸਕਦਾ।

ਭੇਦ ਸਿਖੈ ਤਿਹ ਧਾਮ ਪਠਾਯੋ ॥

भेद सिखै तिह धाम पठायो ॥

ਉਸ ਨੂੰ ਭੇਦ ਦੀ ਗੱਲ ਸਮਝਾ ਕੇ ਘਰ ਭੇਜ ਦਿੱਤਾ

ਆਧੀ ਰੈਨਿ ਨਰੇਸਹਿ ਘਾਯੋ ॥੧੦॥

आधी रैनि नरेसहि घायो ॥१०॥

ਅਤੇ ਅੱਧੀ ਰਾਤ ਨੂੰ ਰਾਜੇ ਨੂੰ ਮਾਰ ਦਿੱਤਾ ॥੧੦॥

ਪ੍ਰਾਤਿ ਚਲੀ ਜਰਬੇ ਕੇ ਕਾਜਾ ॥

प्राति चली जरबे के काजा ॥

ਉਹ ਨਿਰਲਜ ਇਸਤਰੀ ਸਵੇਰੇ

ਦਰਬੁ ਲੁਟਾਵਤ ਨਾਰਿ ਨ੍ਰਿਲਾਜਾ ॥

दरबु लुटावत नारि नृलाजा ॥

ਸਾਰਾ ਧਨ ਲੁਟਾ ਕੇ ਸਤੀ ਹੋਣ ਲਈ ਚਲ ਪਈ।

ਦ੍ਰਿਸਟ ਬੰਧੁ ਸਭ ਕੀ ਅਸਿ ਕਰੀ ॥

द्रसट बंधु सभ की असि करी ॥

(ਉਸ ਨੇ) ਸਾਰਿਆਂ ਦੀ ਨਜ਼ਰ ਇਸ ਤਰ੍ਹਾ ਬੰਦ ਕਰ ਦਿੱਤੀ

ਸਭਹੂੰ ਲਖਾ ਅਬਲਾ ਜਰਿ ਮਰੀ ॥੧੧॥

सभहूँ लखा अबला जरि मरी ॥११॥

ਕਿ ਸਭ ਨੇ ਸਮਝਿਆ ਕਿ ਇਸਤਰੀ ਸੜ ਮੋਈ ਹੈ ॥੧੧॥

ਨਿਕਸਿ ਜਾਰਿ ਸੰਗ ਆਪੁ ਸਿਧਾਰੀ ॥

निकसि जारि संग आपु सिधारी ॥

ਆਪ ਯਾਰ ਨਾਲ ਨਿਕਲ ਕੇ ਚਲੀ ਗਈ।

ਭੇਦ ਨ ਲਖੈ ਪੁਰਖ ਅਰੁ ਨਾਰੀ ॥

भेद न लखै पुरख अरु नारी ॥

ਕੋਈ ਪੁਰਸ਼ ਅਤੇ ਨਾਰੀ ਇਸ ਭੇਦ ਨੂੰ ਨਾ ਸਮਝ ਸਕਿਆ।

ਦ੍ਰਿਸਟਿ ਬੰਦ ਕਰਤ ਅਸ ਭਈ ॥

द्रसटि बंद करत अस भई ॥
ਇਸ ਤਰ੍ਹਾ ਉਸ ਨੇ ਦ੍ਰਿਸ਼ਟੀ ਬੰਦ ਕਰ ਦਿੱਤੀ

ਮੂੰਡਿ ਮੂੰਡਿ ਸਭਹਿਨ ਕੋ ਗਈ ॥੧੨॥
मूँडि मूँडि सभहिन को गई ॥१२॥
ਅਤੇ ਸਭ ਨੂੰ ਛਲ ਕੇ ਚਲੀ ਗਈ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪਚਾਸਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੫੦॥੬੪੭੦॥ਅਫਜੂੰ॥
इति स्री चरित्र पख्याने तृया चरित्रे मंत्री भूप संबादे तीन सौ पचासवो चरित्र समापतम सतु सुभम सतु ॥३५०॥६४७०॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੫੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੫੦॥੬੪੭੦॥ ਚਲਦਾ॥

ਚੌਪਈ ॥
चौपई ॥
ਚੌਪਈ:

ਸੁਨੋ ਭੂਪ ਇਕ ਕਹੌ ਕਹਾਨੀ ॥
सुनो भूप इक कहौ कहानी ॥
ਹੇ ਰਾਜਨ! ਸੁਣੋ, ਮੈਂ ਇਕ ਕਹਾਣੀ ਕਹਿੰਦਾ ਹਾਂ।

ਕਿਨਹੂੰ ਸੁਨੀ ਨ ਆਗੇ ਜਾਨੀ ॥
किनहूँ सुनी न आगे जानी ॥
(ਇਸ ਪ੍ਰਕਾਰ ਦੀ ਕਹਾਣੀ) ਨਾ ਕਿਸੇ ਨੇ ਪਹਿਲਾ ਸੁਣੀ ਹੈ, ਨਾ ਹੀ ਜਾਣੀ ਹੈ।

ਭੂਪ ਸੁ ਬਸਤ੍ਰ ਸੈਨ ਇਕ ਸੋਹੈ ॥
भूप सु बसत्र सैन इक सोहै ॥
ਇਕ ਬਸਤ੍ਰ ਸੈਨ ਨਾ ਦਾ ਰਾਜਾ ਸੀ

ਤਾ ਕੇ ਸਮ ਨ ਨਰਾਧਿਪ ਕੋ ਹੈ ॥੧॥
ता के सम न नराधिप को है ॥१॥

ਜਿਸ ਵਰਗਾ ਕੋਈ ਰਾਜਾ ਨਹੀਂ ਸੀ ॥੧॥

ਧਾਮ ਸੁ ਬਸਤ੍ਰ ਮਤੀ ਤਿਹ ਨਾਰੀ ॥

धाम सु बसत्र मती तिह नारी ॥

ਉਸ ਦੇ ਘਰ ਬਸਤ੍ਰ ਮਤੀ ਨਾ ਦੀ ਇਸਤਰੀ ਸੀ।

ਬਸਤ੍ਰਾਵਤੀ ਨਗਰ ਉਜਿਯਾਰੀ ॥

बसत्रावती नगर उजियारी ॥

(ਉਸ ਦੀ) ਬਸਤ੍ਰਾਵਤੀ ਨਾ ਦੀ ਨਗਰੀ ਬਹੁਤ ਸੁੰਦਰ ਸੀ।

ਅਵਲ ਚੰਦ ਤਿਹ ਠਾ ਇਕ ਰਾਵਤ ॥

अवल चंद तिह ठा इक रावत ॥

ਉਥੇ ਅਵਲ ਚੰਦ ਨਾ ਦਾ ਇਕ ਰਾਵਤ (ਰਾਜਪੂਤ) ਸੀ।

ਰਾਨੀ ਸੁਨਾ ਏਕ ਦਿਨ ਗਾਵਤ ॥੨॥

रानी सुना एक दिन गावत ॥२॥

(ਉਸ ਨੂੰ) ਰਾਣੀ ਨੇ ਇਕ ਦਿਨ ਗਾਉਂਦਿਆਂ ਸੁਣਿਆ ॥੨॥

ਬਧਿ ਗਯੋ ਤਾ ਸੌ ਐਸ ਸਨੇਹਾ ॥

बधि गयो ता सौ ऐस सनेहा ॥

(ਰਾਣੀ ਦਾ) ਉਸ ਨਾਲ ਇਸ ਤਰ੍ਹਾ ਦਾ ਸਨੇਹ ਵੱਧ ਗਿਆ,

ਜਸ ਸਾਵਨ ਕੋ ਬਰਸਤ ਮੇਹਾ ॥

जस सावन को बरसत मेहा ॥

ਜਿਵੇਂ ਸਾਵਣ ਦੇ ਮਹੀਨੇ ਵਿਚ ਮੀਂਹ ਪੈਂਦਾ ਹੈ।

ਏਕ ਜਤਨ ਤਿਨ ਨਾਰਿ ਬਨਾਯੋ ॥

एक जतन तिन नारि बनायो ॥

ਉਸ ਰਾਣੀ ਨੇ ਇਕ ਚਰਿਤ੍ਰ ਖੇਡਿਆ।

ਪਠੈ ਸਖੀ ਤਿਹ ਬੋਲਿ ਪਠਾਯੋ ॥੩॥

पठै सखी तिह बोलि पठायो ॥३॥

ਸਖੀ ਭੇਜ ਕੇ ਉਸ ਨੂੰ ਬੁਲਾ ਲਿਆ ॥੩॥

ਕਾਮ ਭੋਗ ਤਾ ਸੌ ਦ੍ਰਿੜ ਕੀਨਾ ॥

काम भोग ता सौ द्रड़ कीना ॥

ਉਸ ਨਾਲ ਚੰਗੀ ਤਰ੍ਹਾ ਨਾਲ ਕਾਮ-ਭੋਗ ਕੀਤਾ

ਭਾਤਿ ਭਾਤਿ ਪਿਯ ਕੋ ਰਸ ਲੀਨਾ ॥

भाति भाति पिय को रस लीना ॥

ਅਤੇ ਤਰ੍ਹਾ ਤਰ੍ਹਾ ਨਾਲ ਪ੍ਰੀਤਮ ਦਾ ਰਸ ਮਾਣਿਆ।

ਰਾਜ ਪਾਟ ਸਭ ਹੀ ਸੁ ਬਿਸਾਰਿਯੋ ॥

राज पाट सभ ही सु बिसारियो ॥

ਉਸ ਨੇ ਰਾਜ-ਪਾਟ ਸਭ ਕੁਝ ਭੁਲਾ ਦਿੱਤਾ

ਤਾ ਕੇ ਹਾਥ ਬੇਚਿ ਜੀਯ ਡਾਰਿਯੋ ॥੪॥

ता के हाथ बेचि जीय डारियो ॥४॥

ਅਤੇ ਉਸ ਦੇ ਹੱਥ ਆਪਣਾ ਹਿਰਦਾ ਹੀ ਵੇਚ ਦਿੱਤਾ ॥੪॥

ਸਭ ਅਤੀਤ ਗ੍ਰਿਹਿ ਨਿਵਤਿ ਪਠਾਏ ॥

सभ अतीत गृहि निवति पठाए ॥

(ਉਸ ਨੇ) ਸਾਰਿਆਂ ਸਾਧਾ ਨੂੰ ਆਪਣੇ ਘਰ ਆਉਣ ਦਾ ਨਿਉਤਾ ਦਿੱਤਾ।

ਬਸਤ੍ਰ ਭਗੌਹੈ ਤਿਸ ਪਹਿਰਾਏ ॥

बसत्र भगौहै तिस पहिराए ॥

ਉਸ (ਆਪਣੇ ਪ੍ਰੇਮੀ) ਨੂੰ ਵੀ ਭਗਵੇ ਬਸਤ੍ਰ ਪਵਾ ਦਿੱਤੇ।

ਆਪਹੁ ਬਸਤ੍ਰ ਭਗੌਹੇ ਧਰਿ ਕੈ ॥

आपहु बसत्र भगौहे धरि कै ॥

(ਉਸ ਨੇ) ਆਪ ਵੀ ਭਗਵੇ ਬਸਤ੍ਰ ਧਾਰਨ ਕਰ ਲਏ

ਜਾਤ ਭਈ ਤਿਹ ਸਾਥ ਨਿਕਰਿ ਕੈ ॥੫॥

जात भई तिह साथ निकरि कै ॥५॥

ਅਤੇ ਉਸ ਦੇ ਨਾਲ ਹੀ ਨਿਕਲ ਗਈ ॥੫॥

ਚੋਬਦਾਰ ਕਿਨਹੂੰ ਨ ਹਟਾਈ ॥

चोबदार किनहूँ न हटाई ॥

ਕਿਸੇ ਚੋਬਦਾਰ ਨੇ (ਉਸ ਨੂੰ) ਨਾ ਰੋਕਿਆ।

ਸਭਹਿਨ ਕਰਿ ਜੋਗੀ ਠਹਰਾਈ ॥

सभहिन करि जोगी ठहराई ॥

ਸਭ ਨੇ (ਉਸ ਨੂੰ) ਜੋਗੀ ਹੀ ਸਮਝਿਆ।

ਜਬ ਵਹੁ ਜਾਤ ਕੋਸ ਬਹੁ ਭਈ ॥

जब वहु जात कोस बहु भई ॥

ਜਦ ਉਹ ਬਹੁਤ ਕੋਹ ਦੂਰ ਨਿਕਲ ਗਈ।

ਤਬ ਰਾਜੈ ਪਾਛੇ ਸੁਧ ਲਈ ॥੬॥

तब राजै पाछे सुध लई ॥६॥

ਤਾ ਪਿਛੋਂ ਰਾਜੇ ਨੂੰ ਪਤਾ ਲਗਿਆ ॥੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕ੍ਯਾਵਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੫੧॥੬੪੭੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ इक्रयावन चरित्र समापतम सतु सुभम सतु ॥३५१॥६४७६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੫੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੫੧॥੬੪੭੬॥ ਚਲਦਾ॥

ਚੌਪਈ ॥

ਚੌਪਈ ॥

ਚੌਪਈ:

ਇਸਕ ਤੰਬੋਲ ਸਹਿਰ ਜਹ ਸੋਹੈ ॥

इसक तंबोल सहिर जह सोहै ॥

ਇਸਕ ਤੰਬੋਲ ਨਾ ਦਾ ਸ਼ਹਿਰ ਜਿਥੇ ਸ਼ੋਭਦਾ ਸੀ

ਇਸਕ ਤੰਬੋਲ ਨਰਿਸ ਤਹ ਕੋ ਹੈ ॥

इसक तंबोल नरिस तह को है ॥

ਉਥੇ ਇਸਕ ਤੰਬੋਲ ਨਾ ਦਾ ਰਾਜਾ ਰਾਜ ਕਰਦਾ ਸੀ।

ਇਸਕਪੇਚ ਦੇ ਤਾ ਕੀ ਰਾਨੀ ॥

इसकपेच दे ता की रानी ॥

ਉਸ ਦੀ ਰਾਣੀ ਇਸਕਪੇਚ ਦੇ (ਦੇਈ) ਸੀ,

ਸੁੰਦਰਿ ਦੇਸ ਦੇਸ ਮਹਿ ਜਾਨੀ ॥੧॥

सुँदरि देस देस महि जानी ॥१॥

ਜੋ ਦੇਸ ਦੇਸਾਤਰਾ ਵਿਚ ਸੁੰਦਰ ਮੰਨੀ ਜਾਦੀ ਸੀ ॥੧॥

ਕਾਜੀ ਬਸਤ ਏਕ ਤਹ ਭਾਰੋ ॥

काजी बसत एक तह भारो ॥

ਉਥੇ ਇਕ ਵੱਡਾ ਕਾਜ਼ੀ ਰਹਿੰਦਾ ਸੀ।

ਆਰਫ ਦੀਨ ਨਾਮ ਉਜਿਯਾਰੋ ॥

आरफ दीन नाम उजियारो ॥

ਉਸ ਦਾ ਉਜਲਾ ਨਾਮ ਆਰਫ਼ ਦੀਨ ਸੀ।

ਸੁਤਾ ਜੇਬਤੁਲ ਨਿਸਾ ਤਵਨ ਕੀ ॥

सुता जेबतुल निसा तवन की ॥

ਉਸ ਦੀ ਜ਼ੇਬਤੁਲ ਨਿਸਾ ਨਾ ਦੀ ਪੁੱਤਰੀ ਸੀ

ਸਸਿ ਕੀ ਸੀ ਦੁਤਿ ਲਗਤ ਜਵਨ ਕੀ ॥੨॥

ससि की सी दुति लगत जवन की ॥२॥

ਜਿਸ ਦੀ ਛਬੀ ਚੰਦ੍ਰਮਾ ਵਰਗੀ ਲਗਦੀ ਸੀ ॥੨॥

ਤਹ ਗੁਲਜਾਰ ਰਾਇ ਇਕ ਨਾਮਾ ॥

तह गुलजार राइ इक नामा ॥

ਉਥੇ ਗੁਲਜ਼ਾਰ ਰਾਇ ਨਾ ਦਾ ਇਕ (ਵਿਅਕਤੀ) ਸੀ

ਥਕਿਤ ਰਹਤ ਨਿਰਖਤ ਜਿਹ ਬਾਮਾ ॥

थकित रहत निरखत जिह बामा ॥

ਜਿਸ ਨੂੰ ਵੇਖ ਕੇ ਇਸਤਰੀਆਂ ਥਕੀਆਂ ਰਹਿ ਜਾਂਦੀਆਂ ਸਨ।

ਸੋ ਕਾਜੀ ਕੀ ਸੁਤਾ ਨਿਹਾਰਾ ॥

सो काजी की सुता निहारा ॥

(ਜਦ) ਉਸ ਨੂੰ ਕਾਜ਼ੀ ਦੀ ਪੁੱਤਰੀ ਨੇ ਵੇਖਿਆ

ਮਦਨ ਬਾਨ ਤਹ ਤਾਹਿ ਪ੍ਰਹਾਰਾ ॥੩॥

मदन बान तह ताहि प्रहारा ॥३॥

ਤਾ ਉਸ ਨੂੰ ਕਾਮ ਨੇ ਬਾਣ ਮਾਰਿਆ ॥੩॥

ਹਿਤੂ ਜਾਨਿ ਇਕ ਸਖੀ ਬੁਲਾਈ ॥

हितू जानि इक सखी बुलाई ॥

ਹਿਤੂ ਜਾਣ ਕੇ (ਉਸ ਨੇ) ਇਕ ਸਖੀ ਨੂੰ ਬੁਲਾਇਆ

ਤਾ ਕਹ ਕਹਾ ਭੇਦ ਸਮਝਾਈ ॥

ता कह कहा भेद समझाई ॥

ਅਤੇ ਉਸ ਨੂੰ (ਸਾਰਾ) ਭੇਦ ਕਹਿ ਕੇ ਸਮਝਾਇਆ।

ਜੌ ਤਾ ਕਹ ਤੈ ਮੋਹਿ ਮਿਲਾਵੈਂ ॥
जौ ता कह तै मोहि मिलावैं ॥
ਜੇ ਤੂੰ ਉਸ ਨੂੰ ਮੈਨੂੰ ਮਿਲਾ ਦੇਵੇਂ,

ਮੁਖ ਮਾਗੈ ਸੋਈ ਬਰੁ ਪਾਵੈਂ ॥੪॥
मुख मागै सोई बरु पावैं ॥४॥
ਤਾ ਮੂੰਹ ਮੰਗਿਆ ਵਰ (ਇਨਾਮ) ਪ੍ਰਾਪਤ ਕਰੇਂ ॥੪॥

ਸਖੀ ਗਈ ਤਬ ਹੀ ਤਾ ਕੇ ਪ੍ਰਤਿ ॥
सखी गई तब ही ता के प्रति ॥
ਸਖੀ ਤਦ ਹੀ ਉਸ ਕੋਲ ਗਈ

ਆਨਿ ਮਿਲਾਇ ਦਯੋ ਤਿਨ ਸੁਭ ਮਤਿ ॥
आनि मिलाइ दयौ तिन सुभ मति ॥
ਅਤੇ ਉਸ ਸ਼ੁਭ ਮਤਿ ਵਾਲੇ (ਪ੍ਰੇਮੀ) ਨੂੰ ਆਣ ਕੇ ਮਿਲਾ ਦਿੱਤਾ।

ਭਾਤਿ ਭਾਤਿ ਦੁਹੂੰ ਕਰੇ ਬਿਲਾਸਾ ॥
भाति भाति दुहूँ करे बिलासा ॥
ਦੋਹਾ ਨੇ ਮਾਤਾ ਪਿਤਾ ਦਾ ਡਰ ਤਿਆਗ ਕੇ

ਤਜਿ ਕਰਿ ਮਾਤ ਪਿਤਾ ਕੋ ਤ੍ਰਾਸਾ ॥੫॥
तजि करि मात पिता को त्रासा ॥५॥
ਭਾਤ ਭਾਤ ਦੇ ਬਿਲਾਸ ਕੀਤੇ ॥੫॥

ਅਸ ਗੀ ਅਟਕਿ ਤਵਨ ਪਰ ਤਰੁਨੀ ॥
अस गी अटकि तवन पर तरुनी ॥
ਇਸ ਤਰ੍ਹਾ ਉਹ ਇਸਤਰੀ ਉਸ (ਯੁਵਕ) ਉਤੇ ਮੋਹਿਤ ਹੋ ਗਈ।

ਜੋਰਿ ਨ ਸਕਤ ਪਲਕ ਸੌ ਬਰਨੀ ॥

जोरि न सकत पलक सौ बरनी ॥

(ਉਹ ਉਸ ਨੂੰ ਵੇਖਦਿਆਂ) ਪਲਕ ਨਾਲ ਪਲਕ ('ਬਰਨੀ') ਨਹੀਂ ਜੋੜ ਸਕਦੀ ਸੀ।

ਰੈਨਿ ਦਿਵਸ ਤਿਹ ਪ੍ਰਭਾ ਨਿਹਾਰੈ ॥

रैनि दिवस तिह प्रभा निहारै ॥

ਰਾਤ ਦਿਨ ਉਸ ਦੀ ਛਬੀ ਨੂੰ ਵੇਖਦੀ ਰਹਿੰਦੀ

ਧੰਨਜ ਜਨਮ ਕਰਿ ਅਪਨ ਬਿਚਾਰੈ ॥੬॥

धंन्य जनम करि अपन बिचारै ॥६॥

ਅਤੇ ਆਪਣੇ ਜਨਮ ਨੂੰ ਧੰਨ ਸਮਝਦੀ ॥੬॥

ਧੰਨਿ ਧੰਨਿ ਤਵਨ ਦਿਵਸ ਬਡਭਾਗੀ ॥

धंनि धंनि तवन दिवस बडभागी ॥

(ਕਹਿੰਦੀ) ਉਹ ਵੱਡਭਾਗੀ ਦਿਨ ਧੰਨ ਹੈ

ਜਿਹ ਦਿਨ ਲਗਨ ਤੁਮਾਰੀ ਲਾਗੀ ॥

जिह दिन लगन तुमारी लागी ॥

ਜਿਸ ਦਿਨ ਤੁਹਾਡੀ ਲਗਨ ਲਗੀ ਸੀ।

ਅਬ ਕਛੁ ਐਸ ਉਪਾਵ ਬਨੈਯੈ ॥

अब कछु ऐस उपाव बनैयै ॥

ਹੁਣ ਕੋਈ ਅਜਿਹਾ ਉਪਾ ਕੀਤਾ ਜਾਏ

ਜਿਹ ਛਲ ਪਿਯ ਕੇ ਸੰਗ ਸਿਧੈਯੈ ॥੭॥

जिह छल पिय के संग सिधैयै ॥७॥

ਜਿਸ ਛਲ ਕਰ ਕੇ ਪ੍ਰੀਤਮ ਨਾਲ ਜਾਇਆ ਜਾ ਸਕੇ ॥੭॥

ਬੋਲਿ ਭੇਦ ਸਭ ਪਿਯਹਿ ਸਿਖਾਯੋ ॥

बोलि भेद सभ पियहि सिखायो ॥

ਉਸ ਨੇ ਪ੍ਰੀਤਮ ਨੂੰ ਸਾਰਾ ਭੇਦ ਬੋਲ ਕੇ ਸਮਝਾ ਦਿੱਤਾ

ਰੋਮਨਾਸ ਤਿਹ ਬਦਨ ਲਗਾਯੋ ॥

रोमनास तिह बदन लगायो ॥

ਅਤੇ ਰੋਮਨਾਸਨੀ ਉਸ ਦੇ ਮੂੰਹ ਉਤੇ ਲਗਾ ਦਿੱਤੀ।

ਸਭ ਹੀ ਕੇਸ ਦੂਰ ਕਰਿ ਡਾਰੇ ॥

सभ ही केस दूर करि डारे ॥

(ਉਸ ਦੇ) ਸਾਰੇ ਵਾਲ ਸਾਫ਼ ਕਰ ਦਿੱਤੇ।

ਪੁਰਖ ਨਾਰਿ ਨਹਿ ਜਾਤ ਬਿਚਾਰੇ ॥੮॥

पुरख नारि नहि जात बिचारे ॥८॥

(ਹੁਣ ਉਹ) ਪੁਰਸ਼ ਨਹੀਂ ਵਿਚਾਰਿਆ ਜਾ ਸਕਦਾ ਸੀ, ਇਸਤਰੀ (ਹੀ ਲਗਦੀ ਸੀ) ॥੮॥

ਸਭ ਤ੍ਰਿਯ ਭੇਸ ਧਰਾ ਪ੍ਰੀਤਮ ਜਬ ॥

सभ तृय भेस धरा प्रीतम जब ॥

ਜਦ ਪ੍ਰੀਤਮ ਨੇ ਇਸਤਰੀ ਦਾ ਸਾਰਾ ਭੇਸ ਧਾਰਨ ਕਰ ਲਿਆ,

ਠਾਢਾ ਭਯੋ ਅਦਾਲਤਿ ਮੈ ਤਬ ॥

ठाढा भयो अदालति मै तब ॥

ਤਦ ਉਹ ਅਦਾਲਤ ਵਿਚ ਜਾ ਖੜੋਤਾ।

ਕਹਿ ਮੁਰ ਚਿਤ ਕਾਜੀ ਸੁਤ ਲੀਨਾ ॥

कहि मुर चित काजी सुत लीना ॥

ਕਹਿਣ ਲਗਾ ਕਿ ਮੇਰਾ ਚਿਤ ਕਾਜ਼ੀ ਦੇ ਪੁੱਤਰ (ਅਸਲੋਂ ਪੁੱਤਰੀ) ਨੇ ਜਿਤ ਲਿਆ ਹੈ।

ਮੈ ਚਾਹਤ ਤਾ ਕੌ ਪਤਿ ਕੀਨਾ ॥੯॥

मै चाहत ता कौ पति कीना ॥९॥

ਮੈਂ ਉਸ ਨੂੰ (ਆਪਣਾ) ਪਤੀ ਬਣਾਉਣਾ ਚਾਹੁੰਦੀ ਹਾ ॥੯॥

ਕਾਜੀ ਕਾਢਿ ਕਿਤਾਬ ਨਿਹਾਰੀ ॥
काजी काढि किताब निहारी ॥
ਕਾਜ਼ੀ ਨੇ ਕਿਤਾਬ ਖੋਲ੍ਹ ਕੇ ਵੇਖੀ

ਦੇਖਿ ਦੇਖਿ ਕਰਿ ਇਹੈ ਉਚਾਰੀ ॥
देखि देखि करि इहै उचारी ॥
ਅਤੇ ਵੇਖ ਵੇਖ ਕੇ ਇਹੀ ਕਿਹਾ,

ਜੋ ਆਵੈ ਆਪਨ ਹ੍ਵੈ ਰਾਜੀ ॥
जो आवै आपन ह्वै राजी ॥
ਜੋ ਆਪ ਰਜ਼ਾਮੰਦੀ ਨਾਲ ਆਏ,

ਤਾ ਕਹ ਕਹਿ ਨ ਸਕਤ ਕਛੁ ਕਾਜੀ ॥੧੦॥
ता कह कहि न सकत कछु काजी ॥१०॥
ਉਸ ਨੂੰ ਕਾਜ਼ੀ ਕੁਝ ਨਹੀਂ ਕਹਿ ਸਕਦਾ ॥੧੦॥

ਯਹ ਹਮਰੇ ਸੁਤ ਕੀ ਭੀ ਦਾਰਾ ॥
यह हमरे सुत की भी दारा ॥
ਇਹ ਮੇਰੇ ਪੁੱਤਰ ਦੀ ਪਤਨੀ ਬਣ ਗਈ ਹੈ,

ਹਮ ਯਾ ਕੀ ਕਰਿ ਹੈ ਪ੍ਰਤਿਪਾਰਾ ॥
हम या की करि है प्रतिपारा ॥
ਹੁਣ ਮੈਂ ਇਸ ਦੀ ਪਾਲਣਾ ਕਰਾਗਾ।

ਭੇਦ ਅਭੇਦ ਜੜ ਕਛੂ ਨ ਚੀਨੀ ॥
भेद अभेद जड़ कछू न चीनी ॥
ਉਸ ਮੂਰਖ ਨੇ ਕੋਈ ਭੇਦ ਅਭੇਦ ਨਾ ਸਮਝਿਆ

ਨਿਰਖਿਤ ਸਾਹ ਮੁਹਰ ਕਰਿ ਦੀਨੀ ॥੧੧॥

निरखित साह मुहर करि दीनी ॥११॥

ਅਤੇ ਬਾਦਸ਼ਾਹ ਦੇ ਵੇਖਦੇ ਹੋਇਆਂ (ਪ੍ਰਵਾਨਗੀ ਦੀ) ਮੋਹਰ ਲਗਾ ਦਿੱਤੀ ॥੧੧॥

ਮੁਹਰ ਕਰਾਇ ਧਾਮ ਵਹ ਗਯੋ ॥

मुहर कराइ धाम वह गयो ॥

ਮੋਹਰ ਲਗਵਾ ਕੇ ਉਹ ਘਰ ਚਲਾ ਗਿਆ

ਪੁਰਸ ਭੇਸ ਧਰਿ ਆਵਤ ਭਯੋ ॥

पुरस भेस धरि आवत भयो ॥

ਅਤੇ ਪੁਰਸ਼ ਭੇਸ ਧਾਰ ਕੇ ਆ ਗਿਆ।

ਜਬ ਦਿਨ ਦੁਤਿਯ ਕਚਹਿਰੀ ਲਾਗੀ ॥

जब दिन दुतिय कचहिरी लागी ॥

ਜਦ ਦੂਜੇ ਦਿਨ ਕਚਹਿਰੀ ਲਗੀ

ਪਾਤਸਾਹ ਬੈਠੇ ਬਡਭਾਗੀ ॥੧੨॥

पातसाह बैठे बडभागी ॥१२॥

ਅਤੇ ਵਡਿਆਂ ਭਾਗਾ ਵਾਲਾ ਬਾਦਸ਼ਾਹ (ਆ ਕੇ) ਬੈਠਾ ॥੧੨॥

ਕਾਜੀ ਕੋਟਵਾਰ ਥੋ ਜਹਾ ॥

काजी कोटवार थो जहा ॥

ਜਿਥੇ ਕਾਜ਼ੀ ਅਤੇ ਕੋਤਵਾਲ ਸਨ,

ਪੁਰਖ ਭੇਸ ਧਰਿ ਆਯੋ ਤਹਾ ॥

पुरख भेस धरि आयो तहा ॥

(ਉਹ) ਪੁਰਸ਼ ਦਾ ਭੇਸ ਧਾਰ ਕੇ ਉਥੇ ਆ ਗਿਆ।

ਸੰਗ ਸੁਤਾ ਕਾਜੀ ਕੀ ਆਨੀ ॥

संग सुता काजी की आनी ॥

ਨਾਲ ਹੀ ਕਾਜ਼ੀ ਦੀ ਪੁੱਤਰੀ ਨੂੰ ਲੈ ਆਇਆ

ਸਾਹ ਸੁਨਤ ਇਹ ਭਾਤਿ ਬਖਾਨੀ ॥੧੩॥

साह सुनत इह भाति बखानी ॥१३॥

ਅਤੇ ਬਾਦਸ਼ਾਹ ਦੇ ਸੁਣਦੇ ਹੋਇਆਂ ਇਸ ਤਰ੍ਹਾ ਕਿਹਾ ॥੧੩॥

ਨਿਰਖਹੁ ਕਾਜਿ ਸੁਤਾ ਮੁਹਿ ਬਰਾ ॥

निरखहु काजि सुता मुहि बरा ॥

ਵੇਖੋ ਜੀ, ਕਾਜ਼ੀ ਦੀ ਧੀ ਨੇ ਮੇਰੇ ਨਾਲ ਵਿਆਹ ਕੀਤਾ ਹੈ

ਆਪਹਿ ਰੀਝਿ ਮਦਨਪਤਿ ਕਰਾ ॥

आपहि रीझि मदनपति करा ॥

ਅਤੇ ਆਪ ਹੀ ਰੀਝ ਕੇ ਕਾਮ ਦੇਵ ਵਰਗਾ ਪਤੀ ਪ੍ਰਾਪਤ ਕੀਤਾ ਹੈ।

ਵਹੈ ਮੁਹਰ ਹਜਰਤਿਹਿ ਦਿਖਾਈ ॥

वहै मुहर हजरतिहि दिखाई ॥

ਉਹੀ ਮੋਹਰ ਬਾਦਸ਼ਾਹ ਨੂੰ ਵਿਖਾ ਦਿੱਤੀ

ਜੋ ਇਸਤ੍ਰੀ ਹ੍ਵੈ ਆਪੁ ਕਰਾਈ ॥੧੪॥

जो इसत्री ह्वै आपु कराई ॥१४॥

ਜੋ ਇਸਤਰੀ ਹੋ ਕੇ ਆਪ ਲਗਵਾਈ ਸੀ ॥੧੪॥

ਨਿਰਖਤ ਮੁਹਰ ਸਭਾ ਸਭ ਹਸੀ ॥

निरखत मुहर सभा सभ हसी ॥

ਮੋਹਰ ਨੂੰ ਵੇਖ ਕੇ ਸਾਰੀ ਸਭਾ ਹਸਣ ਲਗੀ

ਕਾਜਿ ਸੁਤਾ ਮਿਤਵਾ ਗ੍ਰਿਹ ਬਸੀ ॥

ਕਾਜਿ ਸੁਤਾ ਮਿਤਵਾ ਗ੍ਰਿਹ ਬਸੀ ॥
कि काज़ी दी पुੱतरी मितर दे घर जा वसी है।

ਕਾਜੀ ਹੂੰ ਚੁਪ ਹ੍ਵੈ ਕਰਿ ਰਹਾ ॥
काजी हूँ चुप ह्वै करि रहा ॥
ਕਾਜ਼ੀ ਵੀ ਚੁਪ ਹੋ ਕੇ ਰਹਿ ਗਿਆ।

ਨ੍ਯਾਇ ਕਿਯਾ ਤੈਸਾ ਫਲ ਲਹਾ ॥੧੫॥
न्याइ किया तैसा फल लहा ॥१५॥
(ਉਸ ਨੇ ਜਿਹੋ ਜਿਹਾ) ਨਿਆਂ ਕੀਤਾ ਸੀ, ਉਸੇ ਤਰ੍ਹਾ ਦਾ ਫਲ ਪ੍ਰਾਪਤ ਕਰ ਲਿਆ ॥੧੫॥

ਦੋਹਰਾ ॥
दोहरा ॥
ਦੋਹਰਾ:

ਇਹ ਛਲ ਸੌ ਕਾਜੀ ਛਲਾ ਬਸੀ ਮਿਤ੍ਰ ਕੇ ਧਾਮ ॥
इह छल सौ काजी छला बसी मित्र के धाम ॥
ਇਸ ਤਰ੍ਹਾ ਨਾਲ ਕਾਜ਼ੀ ਨੂੰ ਛਲ ਕੇ ਮਿਤਰ ਦੇ ਘਰ ਜਾ ਵਸੀ।

ਲਖਨ ਚਰਿਤ ਚਤੁਰਾਨ ਕੋ ਹੈ ਨ ਕਿਸੀ ਕੋ ਕਾਮ ॥੧੬॥
लखन चरित चतुरान को है न किसी को काम ॥१६॥
ਇਸਤਰੀਆਂ ਦੇ ਚਰਿਤ੍ਰ ਨੂੰ ਵੇਖਣਾ (ਸਮਝਣਾ) ਕਿਸੇ ਦੇ ਵਸ ਦੀ ਗੱਲ ਨਹੀਂ ਹੈ ॥੧੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਾਵਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੫੨॥੬੪੯੨॥ਅਫਜੂੰ॥
इति स्री चरित्र पख्याने तृया चरित्रे मंत्री भूप संबादे तीन सौ बावन चरित्र समापतम सतु सुभम सतु ॥३५२॥६४९२॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੫੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੫੨॥੬੪੯੨॥ ਚਲਦਾ॥

ਚੌਪਈ ॥
चौपई ॥

ਚੌਪਈ:

ਸੁਨਹੁ ਰਾਜ ਇਕ ਕਥਾ ਉਚਾਰੋ ॥

सुनहु राज इक कथा उचारो ॥

ਹੇ ਰਾਜਨ! ਸੁਣੋ, ਇਕ ਕਥਾ ਦਾ ਵਰਣਨ ਕਰਦਾ ਹਾ।

ਜਿਯ ਤੁਮਰੇ ਕੋ ਭਰਮ ਨਿਵਾਰੋ ॥

जिय तुमरे को भरम निवारो ॥

(ਜਿਸ ਨਾਲ) ਤੁਹਾਡੇ ਮਨ ਦਾ ਭਰਮ ਦੂਰ ਕਰਦਾ ਹਾ।

ਬਿਸਨਾਵਤੀ ਨਗਰ ਇਕ ਦਛਿਨ ॥

बिसनावती नगर इक दछिन ॥

ਦੱਖਣ ਦਿਸ਼ਾ ਵਿਚ ਇਕ ਬਿਸਨਾਵਤੀ ਨਾ ਦਾ ਨਗਰ ਹੈ।

ਬਿਸਨ ਚੰਦ ਤਹ ਭੂਪ ਬਿਚਛਨ ॥੧॥

बिसन चंद तह भूप बिचछन ॥१॥

ਉਥੋਂ ਦਾ ਬਿਸਨ ਚੰਦ ਨਾ ਦਾ ਬੁੱਧੀਮਾਨ ਰਾਜਾ ਸੀ ॥੧॥

ਉਗ੍ਰ ਸਿੰਘ ਤਹ ਸਾਹੁ ਭਨਿਜੈ ॥

उग्र सिंघ तह साहु भनिजै ॥

ਉਥੋਂ ਦੇ ਸ਼ਾਹ ਦਾ ਨਾ ਉਗ੍ਰ ਸਿੰਘ ਸੀ।

ਕਵਨ ਭੂਪ ਪਟਤਰ ਤਿਹ ਦਿਜੈ ॥

कवन भूप पटतर तिह दिजै ॥

ਉਸ ਦੀ ਸੁੰਦਰਤਾ ਦੀ ਤੁਲਨਾ ਕਿਸ ਨਾਲ ਦੇਈਏ (ਭਾਵ ਕਿਸੇ ਨਾਲ ਨਹੀਂ ਦਿੱਤੀ ਜਾ ਸਕਦੀ)।

ਸ੍ਰੀ ਰਨਝੂਮਕ ਦੇ ਤਿਹਾ ਬਾਲਾ ॥

स्री रनझूमक दे तिहा बाला ॥

ਉਸ ਦੇ ਘਰ ਰਨਝੂਮਕ ਦੇ (ਦੇਈ) ਨਾ ਦੀ ਪੁੱਤਰੀ ਸੀ,

ਚੰਦ੍ਰ ਲਯੋ ਜਾ ਤੇ ਉਜਿਯਾਲਾ ॥੨॥

चंद्र लयो जा ते उजियाला ॥२॥

ਜਿਸ ਤੋਂ ਚੰਦ੍ਰਮਾ ਨੇ ਰੌਸ਼ਨੀ ਲਈ ਸੀ ॥੨॥

ਸੁੰਭ ਕਰਨ ਕਹ ਹੁਤੀ ਬਿਵਾਹੀ ॥

सुँभ करन कह हुती बिवाही ॥

ਉਹ ਸੁੰਭ ਕਰਨ ਨਾਲ ਵਿਆਹੀ ਹੋਈ ਸੀ।

ਸੋ ਦਿਨ ਏਕ ਨਿਰਖ ਨ੍ਰਿਪ ਚਾਹੀ ॥

सो दिन एक निरख नृप चाही ॥

ਉਸ ਨੂੰ ਇਕ ਦਿਨ ਰਾਜੇ ਨੇ ਵੇਖਣਾ ਚਾਹਿਆ।

ਜਤਨ ਥਕਿਯੋ ਕਰਿ ਹਾਥ ਨ ਆਈ ॥

जतन थकियो करि हाथ न आई ॥

(ਰਾਜਾ) ਯਤਨ ਕਰ ਕੇ ਥਕ ਗਿਆ, ਪਰ ਉਹ ਹੱਥ ਵਿਚ ਨਾ ਆਈ।

ਕੋਪ ਬਢਾ ਅਤਿ ਹੀ ਨਰ ਰਾਈ ॥੩॥

कोप बढा अति ही नर राई ॥३॥

(ਫਲਸਰੂਪ) ਰਾਜੇ ਦਾ ਕ੍ਰੋਧ ਬਹੁਤ ਵੱਧ ਗਿਆ ॥੩॥

ਦੇਖਹੁ ਇਹੁ ਅਬਲਾ ਕਾ ਹੀਯਾ ॥

देखहु इहु अबला का हीया ॥

(ਕਹਿਣ ਲਗਾ) ਇਸ ਅਬਲਾ ਦਾ ਜਿਗਰਾ ਵੇਖੋ।

ਜਿਹ ਕਾਰਨ ਹਮ ਅਸ ਛਲ ਕੀਯਾ ॥

जिह कारन हम अस छल कीया ॥

ਜਿਸ ਵਾਸਤੇ ਮੈਂ ਇਤਨਾ ਛਲ (ਯਤਨ) ਕੀਤਾ,

ਰੰਕ ਛੋਰਿ ਕਰਿ ਰਾਵ ਨ ਭਾਯੋ ॥

रंक छोरि करि राव न भायो ॥

ਪਰ (ਉਸ ਨੂੰ) ਰੰਕ ਛਡ ਕੇ ਰਾਜਾ ਚੰਗਾ ਨਹੀਂ ਲਗਿਆ।

ਬਹੁ ਭ੍ਰਿਤਨ ਕਹ ਤਹਾ ਪਠਾਯੋ ॥੪॥

बहु भृतन कह तहा पठायो ॥४॥

(ਰਾਜੇ ਨੇ) ਉਸ ਪਾਸ ਕਈ ਸੇਵਕਾ ਨੂੰ ਭੇਜਿਆ ॥੪॥

ਸੁਨਤ ਬਚਨ ਚਾਕਰ ਤਹ ਗਏ ॥

सुनत बचन चाकर तह गए ॥

(ਰਾਜੇ ਦੀ) ਗੱਲ ਸੁਣ ਕੇ ਸੇਵਕ ਉਸ ਕੋਲ ਗਏ।

ਘੇਰ ਲੇਤ ਤਾ ਕੋ ਘਰ ਭਏ ॥

घेर लेत ता को घर भए ॥

(ਉਨ੍ਹਾ ਨੇ) ਉਸ ਦਾ ਘਰ ਘੇਰ ਲਿਆ।

ਤਾ ਕੇ ਪਤਿ ਕਹ ਹਨਾ ਰਿਸਾਈ ॥

ता के पति कह हना रिसाई ॥

ਉਸ ਦੇ ਪਤੀ ਨੂੰ ਗੁੱਸੇ ਵਿਚ ਆ ਕੇ ਮਾਰ ਦਿੱਤਾ।

ਭਾਜਿ ਗਈ ਤ੍ਰਿਯ ਹਾਥ ਨ ਆਈ ॥੫॥

भाजि गई तृय हाथ न आई ॥५॥

(ਪਰ) ਇਸਤਰੀ ਭਜ ਗਈ, (ਉਨ੍ਹਾ ਦੇ) ਹੱਥ ਨਾ ਆਈ ॥੫॥

ਮ੍ਰਿਤਕ ਨਾਥ ਜਬ ਨਾਰਿ ਨਿਹਾਰਿਯੋ ॥

मृतक नाथ जब नारि निहारियो ॥

ਜਦ ਉਸ ਇਸਤਰੀ ਨੇ ਪਤੀ ਨੂੰ ਮਰਿਆ ਹੋਇਆ ਵੇਖਿਆ,

ਇਹੈ ਚੰਚਲਾ ਚਰਿਤ ਬਿਚਾਰਿਯੋ ॥

ਇਹੈ ਚੰਚਲਾ ਚਰਿਤ ਬਿਚਾਰਿਯੋ ॥

(ਤਾ ਉਸ) ਇਸਤਰੀ ਨੇ ਇਹ ਚਰਿਤ੍ਰ ਵਿਚਾਰਿਆ।

ਕਵਨ ਜਤਨ ਰਾਜਾ ਕਹ ਮਰਿਯੈ ॥

कवन जतन राजा कह मरियै ॥

ਕਿਸ ਯਤਨ ਨਾਲ ਰਾਜੇ ਨੂੰ ਮਾਰਿਆ ਜਾਏ

ਅਪਨੇ ਪਤਿ ਕੋ ਬੈਰ ਉਤਰਿਯੈ ॥੬॥

अपने पति को बैर उतरियै ॥६॥

ਅਤੇ ਆਪਣੇ ਪਤੀ ਦਾ ਵੈਰ ਉਤਾਰਿਆ ਜਾਏ ॥੬॥

ਲਿਖ ਪਤਿਯਾ ਪਠਈ ਇਕ ਤਹਾ ॥

लिख पतिया पठई इक तहा ॥

(ਉਸ ਨੇ) ਇਕ ਚਿੱਠੀ ਲਿਖ ਕੇ ਉਥੇ ਭੇਜੀ

ਬੈਠੋ ਹੁਤੋ ਨਰਾਧਿਪ ਜਹਾ ॥

बैठो हुतो नराधिप जहा ॥

ਜਿਥੇ ਰਾਜਾ ਬੈਠਿਆ ਹੋਇਆ ਸੀ।

ਜੋ ਮੋ ਕਹ ਰਾਨੀ ਤੁਮ ਕਰਹੁ ॥

जो मो कह रानी तुम करहु ॥

ਹੇ ਰਾਜਨ! ਜੇ ਤੁਸੀਂ ਮੈਨੂੰ ਆਪਣੀ ਰਾਣੀ ਬਣਾਉਣਾ ਚਾਹੋ,

ਤੋ ਮੁਹਿ ਭੂਪ ਆਜੁ ਹੀ ਬਰਹੁ ॥੭॥

तो मुहि भूप आजु ही बरहु ॥७॥

ਤਾ ਮੈਨੂੰ ਅਜ ਹੀ ਆ ਕੇ ਵਰ ਲਵੋ ॥੭॥

ਸੁਨਤ ਬਚਨ ਨ੍ਰਿਪ ਬੋਲਿ ਪਠਾਈ ॥

सुनत बचन नृप बोलि पठाई ॥

ਇਹ ਗੱਲ ਸੁਣ ਕੇ ਰਾਜੇ ਨੇ ਬੁਲਵਾ ਲਈ।

ਪਰ ਕੀ ਤ੍ਰਿਯ ਰਾਨੀ ਠਹਰਾਈ ॥
पर की तृय रानी ठहराई ॥
ਪਰਾਈ ਇਸਤਰੀ ਨੂੰ ਰਾਣੀ ਬਣਾ ਲਿਆ।

ਜਿਹ ਤਿਹ ਬਿਧਿ ਤਾ ਕੋ ਗ੍ਰਿਹਿ ਆਨੋ ॥
जिह तिह बिधि ता को गृहि आनो ॥
ਜਿਵੇਂ ਕਿਵੇਂ ਉਸ ਨੂੰ ਘਰ ਲੈ ਆਇਆ।

ਭੇਦ ਅਭੇਦ ਜੜ ਕਛੁ ਨ ਪਛਾਨੋ ॥੮॥
भेद अभेद जड़ कछु न पछानो ॥८॥
ਉਸ ਮੂਰਖ ਨੇ ਭੇਦ ਅਭੇਦ ਕੁਝ ਵੀ ਨਾ ਸਮਝਿਆ ॥੮॥

ਸੰਗ ਅਪਨੇ ਤਾ ਕੌ ਲੈ ਸੋਯੋ ॥
संग अपने ता कौ लै सोयो ॥
ਉਸ ਨੂੰ ਆਪਣੇ ਨਾਲ ਲੈ ਕੇ ਸੁੱਤਾ

ਚਿਤ ਕੋ ਭਰਮੁ ਸਕਲ ਹੀ ਖੋਯੋ ॥
चित को भरमु सकल ही खोयो ॥
ਅਤੇ ਚਿਤ ਦਾ ਸਾਰਾ ਭਰਮ ਖ਼ਤਮ ਕਰ ਦਿੱਤਾ।

ਕਾਮਾਤੁਰ ਹ੍ਵੈ ਹਾਥ ਚਲਾਯੋ ॥
कामातुर ह्वै हाथ चलायो ॥
(ਜਦ) ਕਾਮ ਪੀੜਿਤ ਹੋ ਕੇ ਉਸ ਨੇ ਹੱਥ ਵਧਾਇਆ,

ਕਾਢਿ ਕ੍ਰਿਪਾਨ ਨਾਰਿ ਤਿਨ ਘਾਯੋ ॥੯॥
काढि कृपान नारि तिन घायो ॥९॥
ਤਦ ਇਸਤਰੀ ਨੇ ਕ੍ਰਿਪਾਨ ਕਢ ਕੇ ਉਸ ਨੂੰ ਮਾਰ ਦਿੱਤਾ ॥੯॥

ਨ੍ਰਿਪ ਕਹ ਮਾਰਿ ਵੈਸਹੀ ਡਾਰੀ ॥

नृप कह मारि वैसही डारी ॥

ਰਾਜੇ ਨੂੰ ਮਾਰ ਕੇ ਉਸੇ ਤਰ੍ਹਾ ਸੁਟ ਦਿੱਤਾ

ਤਾ ਪਰ ਤ੍ਰਯੋ ਹੀ ਬਸਤ੍ਰ ਸਵਾਰੀ ॥

ता पर त्रयो ही बसत्र सवारी ॥

ਅਤੇ ਉਸ ਉਤੇ ਉਸੇ ਤਰ੍ਹਾ ਬਸਤ੍ਰ ਸੰਵਾਰ ਕੇ ਪਾ ਦਿੱਤੇ।

ਆਪੁ ਜਾਇ ਨਿਜੁ ਪਤਿ ਤਨ ਜਲੀ ॥

आपु जाइ निजु पति तन जली ॥

ਫਿਰ ਆਪ ਜਾ ਕੇ ਆਪਣੇ ਪਤੀ ਨਾਲ ਸੜ ਗਈ।

ਨਿਰਖਹੁ ਚਤੁਰਿ ਨਾਰਿ ਕੀ ਭਲੀ ॥੧੦॥

निरखहु चतुरि नारि की भली ॥१०॥

ਵੇਖੋ, ਉਸ ਚਤੁਰ ਇਸਤਰੀ ਨੇ ਚੰਗਾ ਕੰਮ ਕੀਤਾ ॥੧੦॥

ਦੋਹਰਾ ॥

दोहरा ॥

ਦੋਹਰਾ:

ਬੈਰ ਲਿਯਾ ਨਿਜੁ ਨਾਹਿ ਕੋ ਨ੍ਰਿਪ ਕਹ ਦਿਯਾ ਸੰਘਾਰਿ ॥

बैर लिया निजु नाहि को नृप कह दिया संघारि ॥

ਆਪਣੇ ਪਤੀ ਦਾ ਬਦਲਾ ਲਿਆ ਅਤੇ ਰਾਜੇ ਨੂੰ ਮਾਰ ਦਿੱਤਾ।

ਬਹੁਰਿ ਜਰੀ ਨਿਜੁ ਨਾਥ ਸੌ ਲੋਗਨ ਚਰਿਤ ਦਿਖਾਰਿ ॥੧੧॥

बहुरि जरी निजु नाथ सौ लोगन चरित दिखारि ॥११॥

ਫਿਰ ਆਪਣੇ ਪਤੀ ਨਾਲ ਸੜ ਗਈ ਅਤੇ ਲੋਕਾ ਨੂੰ ਆਪਣਾ ਚਰਿਤ੍ਰ ਵਿਖਾ ਦਿੱਤਾ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤ੍ਰਿਪਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੫੩॥੬੫੦੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ तृपन चरित्र समापतम सतु सुभम सतु ॥३५३॥६५०३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੫੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੫੩॥੬੫੦੩॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਨਹੁ ਭੂਪ ਇਕ ਕਥਾ ਨਵੀਨੀ ॥

सुनहु भूप इक कथा नवीनी ॥

ਹੇ ਰਾਜਨ! ਇਕ ਨਵੀਂ ਕਥਾ ਸੁਣੋ।

ਕਿਨਹੂੰ ਲਖੀ ਨ ਆਗੇ ਚੀਨੀ ॥

किनहूँ लखी न आगे चीनी ॥

ਇਹ ਕਿਸੇ ਨੇ ਨਾ (ਪਹਿਲਾ) ਵੇਖੀ ਹੈ ਅਤੇ ਨਾ ਹੀ ਅਗੇ ਸੋਚੀ ਹੈ।

ਰਾਧਾ ਨਗਰ ਪੂਰਬ ਮੈ ਜਹਾ ॥

राधा नगर पूरब मै जहा ॥

ਜਿਥੇ ਪੂਰਬ ਵਿਚ ਰਾਧਾ ਨਗਰ ਹੈ,

ਰੁਕਮ ਸੈਨ ਰਾਜਾ ਇਕ ਤਹਾ ॥੧॥

रुकम सैन राजा इक तहा ॥१॥

ਉਥੇ ਰੁਕਮ ਸੈਨ ਨਾ ਦਾ ਇਕ ਰਾਜਾ ਸੀ ॥੧॥

ਸ੍ਰੀ ਦਲਗਾਹ ਮਤੀ ਤ੍ਰਿਯ ਤਾ ਕੀ ॥

स्री दलगाह मती तृय ता की ॥

ਉਸ ਦੀ ਪਤਨੀ ਦਾ ਨਾ ਦਲਗਾਹ ਮਤੀ ਸੀ

ਨਰੀ ਨਾਗਨੀ ਤੁਲਿ ਨ ਵਾ ਕੀ ॥

नरी नागनी तुलि न वा की ॥

ਜਿਸ ਦੇ ਬਰਾਬਰ ਨਰੀ ਅਤੇ ਨਾਗਨੀ (ਕੋਈ ਵੀ) ਨਹੀਂ ਸੀ।

ਸੁਤਾ ਸਿੰਧੁਲਾ ਦੇਇ ਭਨਿਜੈ ॥

सुता सिंधुला देइ भनिजै ॥

ਉਸ ਦੀ ਸਿੰਧੁਲਾ ਦੇਈ ਨਾ ਦੀ ਪੁੱਤਰੀ ਦਸੀ ਜਾਦੀ ਸੀ

ਪਰੀ ਪਦਮਨੀ ਪ੍ਰਕ੍ਰਿਤ ਕਹਿਜੈ ॥੨॥

परी पदमनी प्रकृत कहिजै ॥२॥

ਜੋ ਪਰੀ ਜਾ ਪਦਮਨੀ ਦੇ ਸਭਾ ਵਾਲੀ ਮੰਨੀ ਜਾਦੀ ਸੀ ॥੨॥

ਤਹਿਕ ਭਵਾਨੀ ਭਵਨ ਭਨੀਜੈ ॥

तहिक भवानी भवन भनीजै ॥

ਉਥੇ ਇਕ ਭਵਾਨੀ ਦਾ ਭਵਨ (ਮੰਦਿਰ) ਦਸਿਆ ਜਾਦਾ ਸੀ।

ਕੋ ਦੂਸਰ ਪਟਤਰ ਤਿਹਿ ਦੀਜੈ ॥

को दूसर पटतर तिहि दीजै ॥

ਉਸ ਦੀ ਕਿਸੇ ਹੋਰ ਨਾਲ ਕੀਹ ਤੁਲਨਾ ਕੀਤੀ ਜਾਏ।

ਦੇਸ ਦੇਸ ਏਸ੍ਵਰ ਤਹ ਆਵਤ ॥

देस देस एस्वर तह आवत ॥

ਉਥੇ ਦੇਸ ਦੇਸ ਦੇ ਰਾਜੇ ਆਉਂਦੇ ਸਨ

ਆਨਿ ਗਵਰਿ ਕਹ ਸੀਸ ਝੁਕਾਵਤ ॥੩॥

आनि गवरि कह सीस झुकावत ॥३॥

ਅਤੇ ਆ ਕੇ ਗੌਰੀ ਨੂੰ ਸਿਰ ਨਿਵਾਉਂਦੇ ਸਨ ॥੩॥

ਭੁਜਬਲ ਸਿੰਘ ਤਹਾ ਨ੍ਰਿਪ ਆਯੋ ॥

भुजबल सिंघ तहा नृप आयो ॥

ਉਥੇ ਭੁਜਬਲ ਸਿੰਘ ਨਾ ਦਾ ਇਕ ਰਾਜਾ ਆਇਆ

ਭੋਜ ਰਾਜ ਤੇ ਜਨੁਕ ਸਵਾਯੋ ॥

भोज राज ते जनुक सवायो ॥

ਜੋ ਮਾਨੋ ਭੋਜ ਰਾਜ ਤੋਂ ਵੀ ਸਵਾਈ ਪ੍ਰਭੁਤਾ ਵਾਲਾ ਹੋਵੇ।

ਨਿਰਖਿ ਸਿੰਧੁਲਾ ਦੇ ਦੁਤਿ ਤਾ ਕੀ ॥

निरखि सिंधुला दे दुति ता की ॥

ਉਸ ਦੀ ਸੁੰਦਰਤਾ ਨੂੰ ਵੇਖ ਕੇ ਸਿੰਧੁਲਾ ਦੇਈ

ਮਨ ਬਚ ਕ੍ਰਮ ਚੇਰੀ ਭੀ ਵਾ ਕੀ ॥੪॥

मन बच क्रम चेरी भी वा की ॥४॥

ਉਸ ਦੀ ਮਨ, ਬਚਨ ਅਤੇ ਕਰਮ ਕਰ ਕੇ ਦਾਸੀ ਹੋ ਗਈ ॥੪॥

ਆਗੇ ਹੁਤੀ ਔਰ ਸੋ ਪਰਨੀ ॥

आगे हुती और सो परनी ॥

ਉਹ ਪਹਿਲਾ ਕਿਸੇ ਹੋਰ ਨਾਲ ਵਿਆਹੀ ਹੋਈ ਸੀ।

ਅਬ ਇਹ ਸਾਥ ਜਾਤ ਨਹਿ ਬਰਨੀ ॥

अब इह साथ जात नहि बरनी ॥

ਹੁਣ ਇਸ (ਰਾਜੇ) ਨਾਲ ਵਿਆਹੀ ਨਹੀਂ ਜਾ ਸਕਦੀ ਸੀ।

ਚਿਤ ਮਹਿ ਅਧਿਕ ਬਿਚਾਰ ਬਿਚਾਰਤ ॥

चित महि अधिक बिचार बिचारत ॥

(ਉਸ ਨੇ) ਚਿਤ ਵਿਚ ਅਧਿਕ ਵਿਚਾਰ ਕਰ ਕੇ

ਸਹਚਰਿ ਪਠੀ ਤਹਾ ਹ੍ਵੈ ਆਰਤਿ ॥੫॥

सहचरि पठी तहा ह्वै आरति ॥५॥

ਅਤੇ ਬਹੁਤ ਦੁਖੀ ਹੋ ਕੇ ਇਕ ਸਖੀ ਉਸ ਪਾਸ ਭੇਜੀ ॥੫॥

ਸੁਨੁ ਰਾਜਾ ਤੈ ਪਰ ਮੈ ਅਟਕੀ ॥

सुनु राजा तै पर मै अटकी ॥

(ਅਤੇ ਕਿਹਾ) ਹੇ ਰਾਜਨ! ਸੁਣੋ, ਮੈਂ ਤੁਹਾਡੇ ਉਤੇ ਮੋਹਿਤ ਹੋ ਗਈ ਹਾ

ਭੂਲਿ ਗਈ ਸਭ ਹੀ ਸੁਧਿ ਘਟ ਕੀ ॥

भूलि गई सभ ही सुधि घट की ॥

ਅਤੇ ਮੈਨੂੰ ਸ਼ਰੀਰ ਦੀ ਸਾਰੀ ਸੁੱਧ ਬੁੱਧ ਭੁਲ ਗਈ ਹੈ।

ਜੌ ਮੁਹਿ ਅਬ ਤੁਮ ਦਰਸ ਦਿਖਾਵੋ ॥

जौ मुहि अब तुम दरस दिखावो ॥

ਜੇ ਤੁਸੀਂ ਮੈਨੂੰ ਆਪਣਾ ਦੀਦਾਰ ਕਰਾਓ (ਤਾ ਇੰਜ ਪ੍ਰਤੀਤ ਹੋਵੇਗਾ)

ਅਮ੍ਰਿਤ ਡਾਰਿ ਜਨੁ ਮ੍ਰਿਤਕ ਜਿਯਾਵੋ ॥੬॥

अमृत डारि जनु मृतक जियावो ॥६॥

ਮਾਨੋ ਅੰਮ੍ਰਿਤ ਛਿੜਕ ਕੇ ਮੁਰਦੇ ਨੂੰ ਜਿਵਾਇਆ ਹੋਵੇ ॥੬॥

ਸੁਨਿ ਸਖੀ ਬਚਨ ਕੁਅਰਿ ਕੇ ਆਤੁਰ ॥

सुनि सखी बचन कुअरि के आतुर ॥

ਕੁਮਾਰੀ ਦੇ ਦੁਖ ਭਰੇ ਬੋਲ ਸੁਣ ਕੇ ਸਖੀ

ਜਾਤ ਭਈ ਰਾਜਾ ਤਹਿ ਸਾਤਿਰ ॥

जात भई राजा तहि सातिर ॥

ਜਲਦੀ ('ਸਾਤਿਰ') ਨਾਲ ਰਾਜੇ ਕੋਲ ਚਲੀ ਗਈ।

ਜੁ ਕਛੁ ਕਹਿਯੋ ਕਹਿ ਤਾਹਿ ਸੁਨਾਯੋ ॥

जु कछु कहियो कहि ताहि सुनायो ॥

ਜੋ ਕੁਝ (ਕੁਮਾਰੀ ਨੇ) ਕਿਹਾ ਸੀ, (ਉਹ) ਉਸ ਨੂੰ ਕਹਿ ਸੁਣਾਇਆ।

ਸੁਨਿ ਬਚ ਭੂਪ ਅਧਿਕ ਲਲਚਾਯੋ ॥੭॥

सुनि बच भूप अधिक ललचायो ॥७॥

(ਉਸ ਸਖੀ ਦੇ) ਬਚਨ ਸੁਣ ਕੇ ਰਾਜਾ ਬਹੁਤ ਲਲਚਾਇਆ ॥੭॥

ਚਿੰਤ ਕਰੀ ਕਿਹ ਬਿਧਿ ਤਹ ਜੈਯੈ ॥

चिंत करी किह बिधि तह जैयै ॥

(ਉਸ ਨੇ ਮਨ ਵਿਚ) ਸੋਚਿਆ ਕਿ ਉਥੇ ਕਿਸ ਤਰ੍ਹਾ ਜਾਇਆ ਜਾਵੇ

ਕਿਹ ਛਲ ਸੌ ਤਾ ਕੌ ਹਰਿ ਲਯੈਯੈ ॥

किह छल सौ ता कौ हरि लयैयै ॥

ਅਤੇ ਕਿਸ ਛਲ ਨਾਲ ਉਸ ਨੂੰ ਕਢ ਕੇ ਲਿਆਂਦਾ ਜਾਏ।

ਸੁਨਿ ਬਚ ਭੂਖਿ ਭੂਪ ਕੀ ਭਾਗੀ ॥

सुनि बच भूखि भूप की भागी ॥

(ਸਖੀ ਦੇ) ਬੋਲ ਸੁਣ ਕੇ ਰਾਜੇ ਦੀ ਭੁਖ ਚਲੀ ਗਈ

ਤਬ ਤੇ ਅਧਿਕ ਚਟਪਟੀ ਲਾਗੀ ॥੮॥

तब ते अधिक चटपटी लागी ॥८॥

ਅਤੇ ਤਦ ਤੋਂ ਬਹੁਤ ਕਾਹਲ ਹੋਣ ਲਗ ਗਈ ॥੮॥

ਭੂਪ ਸਖੀ ਤਬ ਤਹੀ ਪਠਾਈ ॥

भूप सखी तब तही पठाई ॥

ਤਦ ਰਾਜੇ ਨੇ ਸਖੀ ਨੂੰ ਉਥੇ (ਭੇਜਿਆ)

ਇਸਥਿਤ ਹੁਤੀ ਜਹਾ ਸੁਖਦਾਈ ॥

इसथित हुती जहा सुखदाई ॥

ਜਿਥੇ ਉਹ ਸੁਖ ਦੇਣ ਵਾਲੀ ਪ੍ਰਿਯਾ ਬੈਠੀ ਸੀ।

ਕਹਾ ਚਰਿਤ ਕਛੁ ਤੁਮਹਿ ਬਨਾਵਹੁ ॥

कहा चरित कछु तुमहि बनावहु ॥

ਕਹਿ ਭੇਜਿਆ ਕਿ ਕੋਈ ਚਰਿਤ੍ਰ ਖੇਡ

ਜਿਹ ਛਲ ਸਦਨ ਹਮਾਰੇ ਆਵਹੁ ॥੯॥

जिह छल सदन हमारे आवहु ॥९॥

ਜਿਸ ਛਲ ਨਾਲ (ਤੂੰ) ਮੇਰੇ ਘਰ ਆ ਜਾਏਂ ॥੯॥

ਏਕ ਢੋਲ ਤ੍ਰਿਯ ਕੋਰ ਮੰਗਾਵਾ ॥

एक ढोल तृय कोर मंगावा ॥

(ਇਹ ਸੁਣ ਕੇ) ਇਸਤਰੀ ਨੇ ਇਕ ਅਣਲੱਗ ('ਕੋਰ') ਢੋਲ ਮੰਗਵਾਇਆ।

ਬੈਠਿ ਚਰਮ ਸੋ ਬੀਚ ਮੜਾਵਾ ॥

बैठि चरम सो बीच मड़ावा ॥

ਉਸ ਵਿਚ ਬੈਠ ਕੇ ਚਮੜੇ ਨਾਲ ਮੜ੍ਹਵਾਇਆ।

ਇਸਥਿਤ ਆਪੁ ਤਵਨ ਮਹਿ ਭਈ ॥

इसथित आपु तवन महि भई ॥

ਉਸ ਵਿਚ ਆਪ ਸਥਿਤ ਹੋ ਗਈ।

ਇਹ ਛਲ ਧਾਮ ਮਿਤ੍ਰ ਕੇ ਗਈ ॥੧੦॥

इह छल धाम मित्र के गई ॥१०॥

ਇਸ ਛਲ ਨਾਲ ਮਿਤਰ ਦੇ ਘਰ ਪਹੁੰਚ ਗਈ ॥੧੦॥

ਇਹ ਛਲ ਢੋਲ ਬਜਾਵਤ ਚਲੀ ॥

इह छल ढोल बजावत चली ॥

ਇਸ ਛਲ ਨਾਲ ਢੋਲ ਵਜਾਉਂਦੀ ਹੋਈ ਉਹ ਚਲੀ ਗਈ।

ਮਾਤ ਪਿਤਾ ਸਭ ਨਿਰਖਤ ਅਲੀ ॥

मात पिता सभ निरखत अली ॥

ਮਾਤਾ ਪਿਤਾ ਅਤੇ ਸਖੀਆਂ ਵੇਖਦੀਆਂ ਰਹਿ ਗਈਆਂ।

ਭੇਵ ਅਭੇਵ ਨ ਕਿਨਹੂੰ ਪਾਯੋ ॥

भेव अभेव न किनहूँ पायो ॥

ਕਿਸੇ ਨੇ ਵੀ ਭੇਦ ਅਭੇਦ ਨੂੰ ਨਾ ਸਮਝਿਆ।

ਸਭ ਹੀ ਇਹ ਬਿਧਿ ਮੂੰਡ ਮੁੰਡਾਯੋ ॥੧੧॥

सभ ही इह बिधि मूँड मुँडायो ॥११॥

ਸਾਰੇ ਹੀ ਇਸ ਤਰ੍ਹਾ ਠਗੇ ਗਏ ॥੧੧॥

ਦੋਹਰਾ ॥

दोहरा ॥

ਦੋਹਰਾ:

ਇਹ ਚਰਿਤ੍ਰ ਤਨ ਚੰਚਲਾ ਗਈ ਮਿਤ੍ਰ ਕੇ ਧਾਮ ॥

इह चरित्र तन चंचला गई मित्र के धाम ॥

ਇਸ ਚਰਿਤ੍ਰ ਨਾਲ ਉਹ ਇਸਤਰੀ ਮਿਤਰ ਦੇ ਘਰ ਚਲੀ ਗਈ।

ਢੋਲ ਢਮਾਕੋ ਦੈ ਗਈ ਕਿਨਹੂੰ ਲਖਾ ਨ ਬਾਮ ॥੧੨॥

ढोल ढमाको दै गई किनहूँ लखा न बाम ॥१२॥

ਢੋਲ ਨੂੰ ਡਗੇ ਮਾਰ ਕੇ ਚਲੀ ਗਈ, ਕੋਈ ਵੀ (ਉਸ) ਇਸਤਰੀ ਨੂੰ ਵੇਖ ਨਾ ਸਕਿਆ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚੌਵਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੫੪॥੬੫੧੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ चौवन चरित्र समापतम सतु सुभम सतु ॥३५४॥६५१५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੫੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੫੪॥੬੫੧੫॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਨੁ ਰਾਜਾ ਇਕ ਕਥਾ ਅਪੂਰਬ ॥

सुनु राजा इक कथा अपूरब ॥

ਹੇ ਰਾਜਨ! ਇਕ ਅਦੁੱਤੀ ਕਥਾ ਸੁਣੋ

ਜੋ ਛਲ ਕਿਯਾ ਸੁਤਾ ਨ੍ਰਿਪ ਪੂਰਬ ॥

जो छल किया सुता नृप पूरब ॥

ਜੋ ਛਲ ਪਹਿਲਾ ਕਦੇ ਰਾਜੇ ਦੀ ਪੁੱਤਰੀ ਨੇ ਕੀਤਾ ਸੀ।

ਭੁਜੰਗ ਧੁਜਾ ਇਕ ਭੂਪ ਕਹਾਵਤ ॥

भुजंग धुजा इक भूप कहावत ॥

ਇਹ ਰਾਜਾ ਭੁਜੰਗ ਧੁਜਾ ਨਾ ਨਾਲ ਜਾਣਿਆ ਜਾਦਾ ਸੀ।

ਅਮਿਤ ਦਰਬ ਬਿਪਨ ਪਹ ਦ੍ਰਯਾਵਤ ॥੧॥

अमित दरब बिपन पह द्रयावत ॥१॥

ਉਹ ਬ੍ਰਾਹਮਣਾ ਨੂੰ ਬਹੁਤ ਧਨ ਦਾਨ ਦਿੰਦਾ ਸੀ ॥੧॥

ਅਜਿਤਾਵਤੀ ਨਗਰ ਤਿਹ ਰਾਜਤ ॥

अजितावती नगर तिह राजत ॥

ਉਹ ਅਜਿਤਾਵਤੀ ਨਗਰੀ ਵਿਚ ਰਹਿੰਦਾ ਸੀ

ਅਮਰਾਵਤੀ ਨਿਰਖਿ ਜਿਹ ਲਾਜਤ ॥

अमरावती निरखि जिह लाजत ॥

ਜਿਸ ਨੂੰ ਵੇਖ ਕੇ ਇੰਦਰਪੁਰੀ ਵੀ ਸ਼ਰਮਾਉਂਦੀ ਸੀ।

ਬਿਮਲ ਮਤੀ ਤਾ ਕੇ ਗ੍ਰਿਹ ਰਾਨੀ ॥

बिमल मती ता के गृह रानी ॥

ਉਸ ਦੇ ਘਰ ਬਿਮਲ ਮਤੀ ਨਾ ਦੀ ਰਾਣੀ ਸੀ।

ਸੁਤਾ ਬਿਲਾਸ ਦੇਇ ਪਹਿਚਾਨੀ ॥੨॥

सुता बिलास देइ पहिचानी ॥२॥

ਉਸ ਦੀ ਪੁੱਤਰੀ ਬਿਲਾਸ ਦੇਈ ਸੀ ॥੨॥

ਮੰਤ੍ਰ ਜੰਤ੍ਰ ਤਿਨ ਪੜੇ ਅਪਾਰਾ ॥

मंत्र जंत्र तिन पड़े अपारा ॥

ਉਸ ਨੇ ਮੰਤ੍ਰ ਜੰਤ੍ਰ ਬਹੁਤ ਅਧਿਕ ਪੜ੍ਹੇ ਹੋਏ ਸਨ।

ਜਿਹ ਸਮ ਪੜੇ ਨ ਦੂਸਰਿ ਨਾਰਾ ॥

जिह सम पड़े न दूसरि नारा ॥

ਉਸ ਵਰਗੇ ਕਿਸੇ ਹੋਰ ਇਸਤਰੀ ਨੇ ਨਹੀਂ ਪੜ੍ਹੇ ਸਨ।

ਗੰਗ ਸਮੁਦ੍ਰਹਿ ਜਹਾ ਮਿਲਾਨੀ ॥

गंग समुद्रहि जहा मिलानी ॥

ਜਿਥੇ ਗੰਗਾ ਜਾ ਕੇ ਸਮੁੰਦਰ ਵਿਚ ਮਿਲਦੀ ਹੈ,

ਤਹੀ ਹੁਤੀ ਤਿਨ ਕੀ ਰਾਜਧਾਨੀ ॥੩॥

तही हुती तिन की राजधानी ॥३॥

ਉਥੇ ਉਸ ਦੀ ਰਾਜਧਾਨੀ ਸੀ ॥੩॥

ਨਿਰਖਿ ਪ੍ਰਭਾ ਤਿਹ ਜਾਤ ਨ ਕਹੀ ॥

निरखि प्रभा तिह जात न कही ॥

ਉਸ (ਨਗਰੀ) ਦੀ ਪ੍ਰਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਰਜਧਾਨੀ ਐਸੀ ਤਿਹ ਅਹੀ ॥

रजधानी ऐसी तिह अही ॥

ਉਹ ਅਜਿਹੀ ਰਾਜਧਾਨੀ ਸੀ।

ਊਚ ਧੌਲਹਰ ਤਹਾ ਸੁਧਾਰੇ ॥

ਊਚ ਧੌਲਹਰ ਤਹਾ ਸੁਧਾਰੇ ॥

ਉਥੇ (ਇਤਨੇ) ਉੱਚੇ ਮਹੱਲ ਬਣੇ ਹੋਏ ਸਨ

ਜਿਨ ਪਰ ਬੈਠਿ ਪਕਰਿਯਤ ਤਾਰੇ ॥੪॥

जिन पर बैठि पकरियत तारे ॥४॥

ਜਿਨ੍ਹਾ ਉਤੇ ਬੈਠ ਕੇ ਤਾਰੇ ਵੀ ਪਕੜੇ ਜਾ ਸਕਦੇ ਸਨ ॥੪॥

ਮਜਨ ਹੇਤ ਤਹਾ ਨ੍ਰਿਪ ਆਵਤ ॥

मजन हेत तहा नृप आवत ॥

ਉਥੇ ਇਸ਼ਨਾਨ ਕਰਨ ਲਈ ਰਾਜਾ ਆਉਂਦਾ।

ਨਾਇ ਪੂਰਬਲੇ ਪਾਪ ਗਵਾਵਤ ॥

नाइ पूरबले पाप गवावत ॥

ਇਸ਼ਨਾਨ ਕਰ ਕੇ (ਉਹ) ਆਪਣੇ ਪਿਛਲੇ ਪਾਪਾ ਨੂੰ ਖ਼ਤਮ ਕਰਦਾ।

ਤਹ ਇਕ ਨ੍ਹਾਨ ਨਰਾਧਿਪ ਚਲੋ ॥

तह इक न्रहान नराधिप चलो ॥

ਉਥੇ ਇਕ ਰਾਜਾ ਇਸ਼ਨਾਨ ਕਰਨ ਆਇਆ,

ਜੋਬਨਵਾਨ ਸਿਪਾਹੀ ਭਲੋ ॥੫॥

जोबनवान सिपाही भलो ॥५॥

ਜੋ ਜਵਾਨ ਅਤੇ ਚੰਗਾ ਸਿਪਾਹੀ ਸੀ ॥੫॥

ਸੋ ਬਿਲਾਸ ਦੇ ਨੈਨ ਨਿਹਾਰਾ ॥

सो बिलास दे नैन निहारा ॥

ਉਸ ਨੂੰ ਬਿਲਾਸ ਦੇਈ ਨੇ ਅੱਖਾ ਨਾਲ ਵੇਖਿਆ

ਮਨ ਕ੍ਰਮ ਬਚ ਇਹ ਭਾਤਿ ਬਿਚਾਰਾ ॥

मन क्रम बच इह भाति बिचारा ॥

ਅਤੇ ਮਨ, ਬਚ, ਕਰਮ ਕਰ ਕੇ ਇਸ ਤਰ੍ਹਾ ਸੋਚਿਆ,

ਕੈ ਮੈ ਅਬ ਯਾਹੀ ਕਹ ਬਰਿਹੌਂ ॥

कै मै अब याही कह बरिहौ ॥

ਜਾ ਤਾ ਮੈਂ ਇਸ ਨੂੰ ਹੁਣੇ ਵਰਾਗੀ

ਨਾਤਰ ਬੂਡਿ ਗੰਗ ਮਹਿ ਮਰਿਹੌਂ ॥੬॥

नातर बूडि गंग महि मरिहौ ॥६॥

ਜਾ ਗੰਗਾ ਵਿਚ ਡੁਬ ਮਰਾਗੀ ॥੬॥

ਏਕ ਸਖੀ ਲਖਿ ਹਿਤੂ ਸਿਯਾਨੀ ॥

एक सखी लखि हितू सियानी ॥

(ਉਸ ਨੇ) ਇਕ ਹਿਤੂ ਅਤੇ ਸਿਆਣੀ ਸਖੀ ਨੂੰ ਵੇਖ ਕੇ

ਤਾ ਸੌ ਚਿਤ ਕੀ ਬਾਤ ਬਖਾਨੀ ॥

ता सौ चित की बात बखानी ॥

ਉਸ ਨਾਲ ਆਪਣੇ ਚਿਤ ਦੀ ਗੱਲ ਸਾਂਝੀ ਕੀਤੀ।

ਜੋ ਤਾ ਕੌ ਤੂੰ ਮੁਝੈ ਮਿਲਾਵੈ ॥

जो ता कौ तूँ मुझै मिलावै ॥

ਜੇ ਤੂੰ ਉਸ ਨੂੰ ਮੈਨੂੰ ਮਿਲਾ ਦੇਏਂ,

ਮੁਖ ਮਾਗੈ ਜੇਤੋ ਧਨ ਪਾਵੈ ॥੭॥

मुख मागै जेतो धन पावै ॥७॥

ਤਾ ਮੂੰਹ ਮੰਗਿਆ ਧਨ ਪ੍ਰਾਪਤ ਕਰ ਲਏਂ ॥੭॥

ਤਬ ਸਖਿ ਗਈ ਤਵਨ ਕੇ ਗ੍ਰੇਹਾ ॥

तब सखि गई तवन के ग्रेहा ॥

ਤਦ (ਉਹ) ਸਖੀ ਉਸ ਦੇ ਘਰ ਗਈ

ਪਰ ਪਾਇਨ ਅਸਿ ਦਿਯੋ ਸੰਦੇਹਾ ॥

पर पाइन असि दियो संदेहा ॥

ਅਤੇ ਪੈਰੀਂ ਪੈ ਕੇ ਇਸ ਤਰ੍ਹਾ ਸੁਨੇਹਾ ਦਿੱਤਾ

ਰਾਜ ਸੁਤਾ ਤੁਮਰੈ ਪਰ ਅਟਕੀ ॥

राज सुता तुमरै पर अटकी ॥

ਕਿ ਰਾਜ ਕੁਮਾਰੀ ਤੇਰੇ ਉਤੇ ਮੋਹਿਤ ਹੋ ਗਈ ਹੈ।

ਭੂਲਿ ਗਈ ਤਾ ਕਹਿ ਸੁਧਿ ਘਟ ਕੀ ॥੮॥

भूलि गई ता कहि सुधि घट की ॥८॥

ਉਸ ਨੂੰ ਆਪਣੇ ਸ਼ਰੀਰ ਦੀ ਸੁੱਧ ਵੀ ਭੁਲ ਗਈ ਹੈ ॥੮॥

ਸੁਨਿ ਨ੍ਰਿਪ ਬਚਨ ਭਯੋ ਬਿਸਮੈ ਮਨ ॥

सुनि नृप बचन भयो बिसमै मन ॥

ਰਾਜਾ ਇਹ ਗੱਲ ਸੁਣ ਕੇ ਮਨ ਵਿਚ ਹੈਰਾਨ ਹੋਇਆ

ਇਹ ਬਿਧਿ ਤਾਹਿ ਬਖਾਨੇ ਬੈਨਨ ॥

इह बिधि ताहि बखाने बैनन ॥

ਅਤੇ ਇਸ ਤਰ੍ਹਾ ਉਸ ਨੂੰ ਕਹਿਣ ਲਗਾ,

ਅਸ ਕਿਛੁ ਕਰਿਯੈ ਬਚਨ ਸਜਾਨੀ ॥

अस किछु करियै बचन स्यानी ॥

ਹੇ ਸਿਆਣੀਏ! ਕੁਝ ਇਸ ਤਰ੍ਹਾ ਦਾ ਉਪਾ ਕਰੀਏ

ਸ੍ਰੀ ਬਿਲਾਸ ਦੇ ਹ੍ਵੈ ਮੁਰ ਰਾਨੀ ॥੯॥

स्री बिलास दे ह्वै मुर रानी ॥९॥

ਜਿਸ ਨਾਲ ਬਿਲਾਸ ਦੇਈ ਮੇਰੀ ਰਾਣੀ ਬਣ ਜਾਵੇ ॥੯॥

ਤੁਮ ਨ੍ਰਿਪ ਭੇਸ ਨਾਰਿ ਕੋ ਧਾਰਹੁ ॥

तुम नृप भेस नारि को धारहु ॥

(ਸਖੀ ਨੇ ਕਿਹਾ) ਹੇ ਰਾਜਨ! ਤੁਸੀਂ ਇਸਤਰੀ ਦਾ ਭੇਸ ਧਾਰਨ ਕਰੋ

ਭੂਖਨ ਬਸਤਰ ਅੰਗ ਸੁਧਾਰਹੁ ॥

भूखन बसतर अंग सुधारहु ॥

ਅਤੇ ਸ਼ਰੀਰ ਉਤੇ ਗਹਿਣੇ ਅਤੇ ਬਸਤ੍ਰ ਧਾਰਨ ਕਰੋ।

ਭੁਜੰਗ ਧੁਜ ਕਹ ਦੈ ਦਿਖਰਾਈ ॥

भुजंग धुज कह दै दिखराई ॥

ਭੁਜੰਗ ਧੁਜ ਨੂੰ (ਇਕ ਵਾਰ) ਵਿਖਾਲੀ ਦੇ ਕੇ

ਫੁਨਿ ਅੰਗਨਾ ਮਹਿ ਜਾਹੁ ਛਪਾਈ ॥੧੦॥

फुनि अंगना महि जाहु छपाई ॥१०॥

ਫਿਰ ਵੇਹੜੇ ਵਿਚ ਛੁਪ ਜਾਣਾ ॥੧੦॥

ਭੂਪਤਿ ਬਸਤ੍ਰ ਨਾਰਿ ਕੇ ਧਾਰੇ ॥

भूपति बसत्र नारि के धारे ॥

ਰਾਜੇ ਨੇ ਇਸਤਰੀ ਦੇ ਬਸਤ੍ਰ ਧਾਰਨ ਕੀਤੇ

ਅੰਗ ਅੰਗ ਗਹਿਨਾ ਗੁਹਿ ਡਾਰੇ ॥

अंग अंग गहिना गुहि डारे ॥

ਅਤੇ ਅੰਗ ਅੰਗ ਉਤੇ ਗਹਿਣੇ ਪਾ ਲਏ।

ਭੁਜੰਗ ਧੁਜ ਕਹ ਦਈ ਦਿਖਾਈ ॥

भुजंग धुज कह दई दिखाई ॥

ਭੁਜੰਗ ਧੁਜਾ ਨੂੰ ਵਿਖਾਲੀ ਦਿੱਤੀ

ਨਿਜੁ ਅੰਗਨਾ ਮਹਿ ਗਯੋ ਲੁਕਾਈ ॥੧੧॥

निजु अंगना महि गयो लुकाई ॥११॥
ਅਤੇ ਆਪਣੇ ਵੇਹੜੇ ਵਿਚ ਲੁਕ ਗਿਆ ॥੧੧॥

ਨਿਰਖਿ ਭੂਪ ਤਿਹ ਰਹਾ ਲੁਭਾਇ ॥
निरखि भूप तिह रहा लुभाइ ॥
ਰਾਜਾ ਉਸ ਦੇ ਰੂਪ ਨੂੰ ਵੇਖ ਕੇ ਲਲਚਾ ਗਿਆ।

ਵਹੈ ਸਖੀ ਤਹ ਦੇਇ ਪਠਾਇ ॥
वहै सखी तह देइ पठाइ ॥
ਉਸੇ ਸਖੀ ਨੂੰ ਉਥੇ ਭੇਜ ਦਿੱਤਾ।

ਪ੍ਰਿਥਮੇ ਨਿਰਖਿ ਤਾਹਿ ਤੁਮ ਆਵਹੋ ॥
प्रिथमे निरखि ताहि तुम आवहो ॥
(ਅਤੇ ਕਿਹਾ) ਪਹਿਲਾ ਤੂੰ ਉਸ ਨੂੰ ਵੇਖ ਕੇ ਆ

ਬਹੁਰਿ ਬਿਯਾਹ ਕੋ ਬ੍ਯੋਤ ਬਨਾਵਹੁ ॥੧੨॥
बहुरि बियाह को ब्योत बनावहु ॥१२॥
ਅਤੇ ਫਿਰ ਵਿਆਹ ਦੀ ਵਿਉਂਤ ਬਣਾ ॥੧੨॥

ਸੁਨਤ ਬਚਨ ਸਹਚਰਿ ਤਹ ਗਈ ॥
सुनत बचन सहचरि तह गई ॥
ਬਚਨ ਸੁਣ ਕੇ ਸਖੀ ਉਥੇ ਗਈ

ਟਾਰਿ ਘਰੀ ਦ੍ਵੈ ਆਵਤ ਭਈ ॥
टारि घरी द्वै आवत भई ॥
ਅਤੇ ਦੋ ਘੜੀਆਂ ਟਾਲ ਕੇ ਆ ਗਈ।

ਤਿਹ ਮੁਖ ਤੇ ਹ੍ਵੈ ਬਚਨ ਉਚਾਰੇ ॥
तिह मुख ते ह्वै बचन उचारे ॥

ਉਸ ਨੇ ਉਸ ਵਲੋਂ ਹੋ ਕੇ ਬੋਲ ਕਹੇ,

ਸੁਨਹੁ ਸ੍ਰਵਨ ਦੈ ਭੂਪ ਹਮਾਰੇ ॥੧੩॥

सुनहु स्रवन दै भूप हमारे ॥१३॥

ਹੇ ਰਾਜਨ! ਕੰਨ ਦੇ ਕੇ ਮੇਰੀ (ਗੱਲ) ਸੁਣੋ ॥੧੩॥

ਪ੍ਰਥਮ ਸੁਤਾ ਅਪਨੀ ਤਿਹ ਦੀਜੈ ॥

प्रथम सुता अपनी तिह दीजै ॥

ਪਹਿਲਾ ਆਪਣੀ ਧੀ ਉਸ ਨਾਲ ਵਿਆਹੋ।

ਬਹੁਰੌ ਬਹਿਨਿ ਤਵਨ ਕੀ ਲੀਜੈ ॥

बहुरौ बहिनि तवन की लीजै ॥

ਫਿਰ ਉਸ ਦੀ ਭੈਣ (ਪਤਨੀ ਵਜੋਂ) ਪ੍ਰਾਪਤ ਕਰੋ।

ਸੁਨਤ ਬੈਨ ਨ੍ਰਿਪ ਫੇਰ ਨ ਕੀਨੋ ॥

सुनत बैन नृप फेर न कीनो ॥

ਗੱਲ ਸੁਣਦਿਆਂ ਹੀ ਰਾਜੇ ਨੇ ਢਿਲ ਨਾ ਕੀਤੀ

ਦੁਹਿਤਹਿ ਕਾਢਿ ਤਵਨ ਕਹ ਦੀਨੋ ॥੧੪॥

दुहितहि काढि तवन कह दीनो ॥१४॥

ਅਤੇ ਪੁੱਤਰੀ ਕਢ ਕੇ ਉਸ ਨੂੰ ਦੇ ਦਿੱਤੀ ॥੧੪॥

ਸੁਤਾ ਪ੍ਰਥਮ ਦੈ ਬ੍ਯਾਹ ਰਚਾਯੋ ॥

सुता प्रथम दै ब्याह रचायो ॥

ਪਹਿਲਾ ਪੁੱਤਰੀ ਦੇ ਕੇ ਵਿਆਹ ਰਚਾਇਆ

ਨ੍ਰਿਪ ਕੌ ਬ੍ਯਾਹ ਨਾਰਿ ਕਰ ਲ੍ਯਾਯੋ ॥

नृप कौ ब्याह नारि कर ल्यायो ॥

ਅਤੇ ਰਾਜੇ ਨਾਲ ਵਿਆਹ ਕਰ ਕੇ ਉਸ ਨੂੰ ਇਸਤਰੀ ਬਣਾ ਕੇ ਲੈ ਆਇਆ।

ਤਬ ਤਿਨ ਬਧਿ ਤਿਹ ਜੜ ਕੋ ਕਿਯੋ ॥

तब तिन बधि तिह जड़ को कियो ॥

ਤਦ ਉਸ ਨੇ ਉਸ ਮੂਰਖ ਦਾ ਕਤਲ ਕਰ ਦਿੱਤਾ

ਦੁਹਿਤਾ ਸਹਿਤ ਰਾਜ ਹਰ ਲਿਯੋ ॥੧੫॥

दुहिता सहित राज हर लियो ॥१५॥

ਅਤੇ ਪੁੱਤਰੀ ਸਮੇਤ ਉਸ ਦਾ ਰਾਜ ਹਰ ਲਿਆ ॥੧੫॥

ਪ੍ਰਥਮ ਸੁਤਾ ਰਾਜਾ ਕੀ ਹਰੀ ॥

प्रथम सुता राजा की हरी ॥

ਪਹਿਲਾ ਰਾਜੇ ਦੀ ਧੀ ਨੂੰ ਹਰਿਆ।

ਬਹੁਰਿ ਨਾਸ ਤਿਹ ਤਨ ਕੀ ਕਰੀ ॥

बहुरि नास तिह तन की करी ॥

ਫਿਰ ਉਸ ਦੇ ਸ਼ਰੀਰ ਦਾ ਨਾਸ਼ ਕੀਤਾ।

ਬਹੁਰੌ ਛੀਨਿ ਰਾਜ ਤਿਨ ਲੀਨਾ ॥

बहुरौ छीनि राज तिन लीना ॥

ਫਿਰ ਉਸ ਦਾ ਰਾਜ ਖੋਹ ਲਿਆ

ਬਰਿ ਬਿਲਾਸ ਦੇਈ ਕਹ ਕੀਨਾ ॥੧੬॥

बरि बिलास देई कह कीना ॥१६॥

ਅਤੇ ਬਿਲਾਸ ਦੇਈ ਨੂੰ ਵਿਆਹ ਲਿਆ ॥੧੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪਚਪਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੫੫॥੬੫੩੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ पचपन चरित्र समापतम सतु सुभम सतु ॥३५५॥६५३१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੫੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੫੫॥੬੫੩੧॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਨੁ ਨ੍ਰਿਪ ਕਥਾ ਬਖਾਨੈ ਔਰੈ ॥

सुनु नृप कथा बखानै औरै ॥

ਹੇ ਰਾਜਨ! ਸੁਣੋ, (ਮੈਂ ਇਕ) ਹੋਰ ਕਥਾ ਬਖਾਨ ਕਰਦਾ ਹਾ

ਜੋ ਭਈ ਏਕ ਰਾਜ ਕੀ ਠੌਰੈ ॥

जो भई एक राज की ठौरै ॥

ਜੋ ਇਕ ਰਾਜੇ ਦੇ ਘਰ ਵਿਚ ਵਾਪਰੀ ਸੀ।

ਸਹਿਰ ਸੁ ਨਾਰ ਗਾਵ ਹੈ ਜਹਾ ॥

सहिर सु नार गाव है जहा ॥

ਜਿਥੇ 'ਨਾਰ ਗਾਵ' ਨਾ ਦਾ ਸ਼ਹਿਰ ਹੈ,

ਸਬਲ ਸਿੰਘ ਰਾਜਾ ਇਕ ਤਹਾ ॥੧॥

सबल सिंघ राजा इक तहा ॥१॥

ਉਥੇ ਸਬਲ ਸਿੰਘ ਨਾ ਦਾ ਇਕ ਰਾਜਾ ਸੀ ॥੧॥

ਦਲ ਥੰਭਨ ਦੇਈ ਤਿਹ ਨਾਰਿ ॥

दल थंभन देई तिह नारि ॥

ਦਲ ਥੰਭਨ ਦੇਈ ਨਾ ਦੀ ਉਸ ਦੀ ਪਤਨੀ ਸੀ

ਜੰਤ੍ਰ ਮੰਤ੍ਰ ਜਿਹ ਪੜੇ ਸੁਧਾਰਿ ॥

जंत्र मंत्र जिह पड़े सुधारि ॥

ਜਿਸ ਨੇ (ਸਭ) ਜੰਤ੍ਰ ਮੰਤ੍ਰ ਚੰਗੀ ਤਰ੍ਹਾ ਨਾਲ ਪੜ੍ਹੇ ਹੋਏ ਸਨ।

ਜੋਗੀ ਇਕ ਸੁੰਦਰ ਤਹ ਆਯੋ ॥

जोगी इक सुँदर तह आयो ॥

ਉਥੇ ਇਕ ਸੁੰਦਰ ਜੋਗੀ ਆਇਆ

ਜਿਹ ਸਮ ਸੁੰਦਰ ਬਿਧ ਨ ਬਨਾਯੋ ॥੨॥

जिह सम सुँदर बिध न बनायो ॥२॥

ਜਿਸ ਵਰਗਾ ਸੁੰਦਰ ਵਿਧਾਤਾ ਨੇ (ਹੋਰ ਕੋਈ) ਨਹੀਂ ਬਣਾਇਆ ॥੨॥

ਰਾਨੀ ਨਿਰਖਿ ਰੀਝਿ ਤਿਹ ਰਹੀ ॥

रानी निरखि रीझि तिह रही ॥

ਉਸ ਨੂੰ ਵੇਖ ਕੇ ਰਾਣੀ ਮੋਹਿਤ ਹੋ ਗਈ।

ਮਨ ਬਚ ਕ੍ਰਮ ਐਸੀ ਬਿਧਿ ਕਹੀ ॥

मन बच क्रम ऐसी बिधि कही ॥

ਮਨ, ਬਚਨ ਅਤੇ ਕਰਮ ਕਰ ਕੇ ਇਸ ਤਰ੍ਹਾ ਕਹਿਣ ਲਗੀ

ਜਿਹ ਚਰਿਤ੍ਰ ਜੁਗਿਯਾ ਕਹ ਪੈਯੈ ॥

जिह चरित्र जुगिया कह पैयै ॥

ਕਿ ਜਿਸ ਚਰਿਤ੍ਰ ਨਾਲ ਜੋਗੀ ਨੂੰ ਪ੍ਰਾਪਤ ਕੀਤਾ ਜਾ ਸਕੇ,

ਉਸੀ ਚਰਿਤ੍ਰ ਕੌ ਆਜੁ ਬਨੈਯੈ ॥੩॥

उसी चरित्र कौ आजु बनैयै ॥३॥

ਉਹੋ ਜਿਹਾ ਚਰਿਤ੍ਰ ਹੀ ਅਜ ਖੇਡਿਆ ਜਾਏ ॥੩॥

ਬ੍ਰਿਸਟਿ ਬਿਨਾ ਬਦਰਾ ਗਰਜਾਏ ॥

बृसटि बिना बदरा गरजाए ॥

ਉਸ ਨੇ ਮੰਤ੍ਰਾ ਦੀ ਸ਼ਕਤੀ ਨਾਲ ਮੀਂਹ ਤੋਂ ਬਿਨਾ ਬਦਲਾ ਨੂੰ ਗਰਜਵਾਇਆ

ਮੰਤ੍ਰ ਸਕਤਿ ਅੰਗਰਾ ਬਰਖਾਏ ॥

मंत्र सकति अंगरा बरखाए ॥

ਅਤੇ ਅੰਗਾਰਿਆਂ ਦੀ ਬਰਖਾ ਕਰਵਾਈ।

ਸ੍ਰੋਨ ਅਸਥਿ ਪ੍ਰਿਥਮੀ ਪਰ ਪਰੈ ॥

स्रोन असथि पृथमी पर परै ॥

ਲਹੂ ਅਤੇ ਅਸਥੀਆਂ ਪ੍ਰਿਥਵੀ ਉਤੇ ਡਿਗਣ ਲਗੀਆਂ।

ਨਿਰਖਿ ਲੋਗ ਸਭ ਹੀ ਜਿਯ ਡਰੈ ॥੪॥

निरखि लोग सभ ही जिय डरै ॥४॥

ਇਹ ਵੇਖ ਕੇ ਸਾਰੇ ਲੋਕ ਮਨ ਵਿਚ ਬਹੁਤ ਡਰ ਗਏ ॥੪॥

ਭੂਪ ਮੰਤ੍ਰਿਯਨ ਬੋਲਿ ਪਠਾਯੋ ॥

भूप मंतृयन बोलि पठायो ॥

ਰਾਜੇ ਨੇ ਮੰਤ੍ਰੀਆਂ ਨੂੰ ਬੁਲਾ ਲਿਆ

ਬੋਲਿ ਬਿਪ੍ਰ ਪੁਸਤਕਨ ਦਿਖਾਯੋ ॥

बोलि बिप्र पुसतकन दिखायो ॥

ਅਤੇ ਬ੍ਰਾਹਮਣਾ ਨੂੰ ਕਹਿ ਕੇ ਪੁਸਤਕਾ ਨੂੰ ਵਿਖਵਾਇਆ।

ਇਨ ਬਿਘਨਨ ਕੋ ਕਹ ਉਪਚਾਰਾ ॥

इन बिघनन को कह उपचारा ॥

(ਰਾਜਾ ਉਨ੍ਹਾ ਨੂੰ ਸੰਬੋਧਿਤ ਹੋ ਕੇ ਕਹਿਣ ਲਗਾ ਕਿ) ਤੁਸੀਂ ਸਾਰੇ ਮਿਲ ਕੇ ਵਿਚਾਰ ਕਰੋ

ਤੁਮ ਸਭ ਹੀ ਮਿਲਿ ਕਰਹੁ ਬਿਚਾਰਾ ॥੫॥

तुम सभ ही मिलि करहु बिचारा ॥५॥

(ਅਤੇ ਦਸੋ ਕਿ) ਇਨ੍ਹਾ ਵਿਘਨਾ ਦਾ ਕੀ ਉਪਾ ਹੈ ॥੫॥

ਤਬ ਲਗਿ ਬੀਰ ਹਾਕਿ ਤਿਹ ਰਾਨੀ ॥

तब लगि बीर हाकि तिह रानी ॥

ਤਦ ਤਕ ਰਾਣੀ ਨੇ (ਬਵੰਜਾ ਬੀਰਾ ਵਿਚੋਂ) ਇਕ ਬੀਰ ਨੂੰ ਬੁਲਾਇਆ

ਇਹ ਬਿਧਿ ਸੌ ਕਹਵਾਈ ਬਾਨੀ ॥

इह बिधि सौ कहवाई बानी ॥

ਅਤੇ (ਉਸ ਤੋਂ) ਇਸ ਤਰ੍ਹਾ ਦੀ ਆਕਾਸ਼ ਬਾਣੀ ਕਰਵਾਈ

ਏਕ ਕਾਜ ਉਬਰੇ ਜੋ ਕਰੈ ॥

एक काज उबरे जो करै ॥

ਕਿ ਜੇ (ਰਾਜਾ) ਇਕ ਕੰਮ ਕਰੇ, ਤਾ (ਇਸ ਸੰਕਟ ਤੋਂ) ਬਚ ਸਕਦਾ ਹੈ,

ਨਾਤਰ ਪ੍ਰਜਾ ਸਹਿਤ ਨ੍ਰਿਪ ਮਰੈ ॥੬॥

नातर प्रजा सहित नृप मरै ॥६॥

ਨਹੀਂ ਤਾ ਪ੍ਰਜਾ ਸਮੇਤ ਰਾਜਾ ਮਰ ਜਾਵੇਗਾ ॥੬॥

ਸਭਹਿਨ ਲਖੀ ਗਗਨ ਕੀ ਬਾਨੀ ॥

सभहिन लखी गगन की बानी ॥

ਸਭ ਨੇ ਉਸ ਨੂੰ ਆਕਾਸ਼ ਬਾਣੀ ਸਮਝਿਆ

ਬੀਰ ਬਾਕ੍ਯ ਕਿਨਹੂੰ ਨ ਪਛਾਨੀ ॥

बीर बाक्रय किनहूँ न पछानी ॥

ਅਤੇ ਕਿਸੇ ਨੇ ਵੀ 'ਬੀਰ' ਦੇ ਬੋਲ ਵਜੋਂ ਨਾ ਪਛਾਣਿਆ।

ਬਹੁਰਿ ਬੀਰ ਤਿਨ ਐਸ ਉਚਾਰੋ ॥

बहुरि बीर तिन ऐस उचारो ॥

ਫਿਰ ਬੀਰ ਨੇ ਉਨ੍ਹਾ ਨੂੰ ਇਸ ਤਰ੍ਹਾ ਕਿਹਾ।

ਸੁ ਮੈ ਕਹਤ ਹੌ ਸੁਨਹੁ ਪ੍ਯਾਰੋ ॥੭॥

सु मै कहत हौ सुनहु प्यारो ॥७॥

ਉਹ ਮੈਂ ਕਹਿੰਦਾ ਹਾ, ਹੇ ਪਿਆਰੇ! ਉਸ ਨੂੰ ਸੁਣੋ ॥੭॥

ਜੌ ਰਾਜਾ ਅਪਨੀ ਲੈ ਨਾਰੀ ॥

जौ राजा अपनी लै नारी ॥

ਜੇ ਇਹ ਰਾਜਾ ਆਪਣੀ ਰਾਣੀ

ਜੁਗਿਯਨ ਦੈ ਧਨ ਸਹਿਤ ਸੁਧਾਰੀ ॥

जुगियन दै धन सहित सुधारी ॥

ਧਨ ਸਮੇਤ ਜੋਗੀ ਨੂੰ ਦੇ ਦੇਵੇ,

ਤਬ ਇਹ ਪ੍ਰਜਾ ਸਹਿਤ ਨਹਿ ਮਰੈ ॥

तब इह प्रजा सहित नहि मरै ॥

ਤਾ ਇਹ ਪ੍ਰਜਾ ਸਮੇਤ ਨਹੀਂ ਮਰੇਗਾ

ਅਬਿਚਲ ਰਾਜ ਪ੍ਰਿਥੀ ਪਰ ਕਰੈ ॥੮॥

अबिचल राज पृथी पर करै ॥८॥

ਅਤੇ ਪ੍ਰਿਥਵੀ ਉਤੇ ਸਥਿਰ ਰਾਜ ਕਰੇਗਾ ॥੮॥

ਪ੍ਰਜਾ ਲੋਕ ਸੁਨਿ ਬਚ ਅਕੁਲਾਏ ॥

प्रजा लोक सुनि बच अकुलाए ॥

ਪ੍ਰਜਾ ਦੇ ਲੋਕ ਇਹ ਗੱਲ ਸੁਣ ਕੇ ਬਹੁਤ ਵਿਆਕੁਲ ਹੋਏ।

ਜ੍ਯੋਂ ਤ੍ਯੋਂ ਤਹਾ ਨ੍ਰਿਪਹਿ ਲੈ ਆਏ ॥

ज्यों त्यों तहा नृपहि लै आए ॥

ਜਿਵੇਂ ਕਿਵੇਂ ਰਾਜੇ ਨੂੰ ਉਥੇ ਲੈ ਆਏ।

ਜੁਗਿਯਹਿ ਦੇਹਿ ਦਰਬੁ ਜੁਤ ਨਾਰੀ ॥

जुगियहि देहि दरबु जुत नारी ॥

(ਰਾਜੇ ਨੇ) ਧਨ ਸਹਿਤ ਇਸਤਰੀ ਨੂੰ ਜੋਗੀ ਦੇ ਹਵਾਲੇ ਕਰ ਦਿੱਤਾ।

ਭੇਦ ਅਭੇਦ ਕੀ ਗਤਿ ਨ ਬਿਚਾਰੀ ॥੯॥

भेद अभेद की गति न बिचारी ॥९॥
ਪਰ ਉਸ ਨੇ ਭੇਦ ਅਭੇਦ ਦੀ ਗਤਿ ਨੂੰ ਨਾ ਪਛਾਣਿਆ ॥੯॥

ਦੋਹਰਾ ॥
दोहरा ॥
ਦੋਹਰਾ:

ਪ੍ਰਜਾ ਸਹਿਤ ਰਾਜਾ ਛਲਾ ਗਈ ਮਿਤ੍ਰ ਕੇ ਨਾਰਿ ॥
प्रजा सहित राजा छला गई मित्र के नारि ॥
ਪ੍ਰਜਾ ਸਮੇਤ ਰਾਜੇ ਨੂੰ ਛਲ ਕੇ (ਰਾਣੀ) ਮਿਤਰ ਨਾਲ ਚਲੀ ਗਈ।

ਭੇਦ ਅਭੇਦ ਭਲਾ ਬੁਰਾ ਸਕਾ ਨ ਕੋਈ ਬਿਚਾਰਿ ॥੧੦॥
भेद अभेद भला बुरा सका न कोई बिचारि ॥१०॥
ਭੇਦ ਅਭੇਦ ਜਾ ਚੰਗਾ ਮਾੜਾ ਕੋਈ ਵੀ ਵਿਚਾਰ ਨਾ ਸਕਿਆ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛਪਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੫੬॥੬੫੪੧॥ਅਫਜੂੰ॥
इति स्री चरित्र पख्याने तृया चरित्रे मंत्री भूप संबादे तीन सौ छपन चरित्र समापतम सतु सुभम सतु ॥३५६॥६५४१॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੫੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੫੬॥੬੫੪੧॥ ਚਲਦਾ॥

ਚੌਪਈ ॥
चौपई ॥
ਚੌਪਈ:

ਸੁਨੁ ਰਾਜਾ ਇਕ ਔਰ ਪ੍ਰਸੰਗਾ ॥
सुनु राजा इक और प्रसंगा ॥
ਹੇ ਰਾਜਨ! ਇਕ ਹੋਰ ਪ੍ਰਸੰਗ ਸੁਣੋ,

ਭਾਖਿ ਸੁਨਾਵਤ ਤੁਮਰੇ ਸੰਗਾ ॥
भाखि सुनावत तुमरे संगा ॥

(ਮੈਂ) ਤੁਹਾਡੇ ਪਾਸ ਸੁਣਾਉਂਦਾ ਹਾ।

ਅਚਲਾਵਤੀ ਨਗਰ ਇਕ ਰਾਜਤ ॥

अचलावती नगर इक राजत ॥

ਇਕ ਅਚਲਾਵਤੀ ਨਾ ਦਾ ਨਗਰ ਸੀ।

ਸੂਰ ਸਿੰਘ ਤਹ ਭੂਪ ਬਿਰਾਜਤ ॥੧॥

सूर सिंघ तह भूप बिराजत ॥१॥

ਉਥੇ ਸੂਰ ਸਿੰਘ (ਨਾ ਦਾ ਰਾਜਾ) ਰਾਜ ਕਰਦਾ ਸੀ ॥੧॥

ਅੰਜਨ ਦੇਇ ਤਵਨ ਕੀ ਰਾਨੀ ॥

अंजन देइ तवन की रानी ॥

ਅੰਜਨ ਦੇਈ ਉਸ ਦੀ ਰਾਣੀ ਸੀ।

ਖੰਜਨ ਦੇ ਦੁਹਿਤਾ ਤਿਹ ਜਾਨੀ ॥

खंजन दे दुहिता तिह जानी ॥

ਉਸ ਦੀ ਪੁੱਤਰੀ ਦਾ ਨਾ ਖੰਜਨ ਦੇਈ ਸੀ।

ਅਧਿਕ ਦੁਹੂੰ ਕੀ ਪ੍ਰਭਾ ਬਿਰਾਜੈ ॥

अधिक दुहूँ की प्रभा बिराजै ॥

ਦੋਹਾ ਦੀ ਸੁੰਦਰਤਾ ਬਹੁਤ ਅਧਿਕ ਸੀ।

ਨਿਰਖਿ ਨਰੀ ਨਾਗਿਨਿ ਮਨ ਲਾਜੈ ॥੨॥

निरखि नरी नागिनि मन लाजै ॥२॥

(ਉਨ੍ਹਾ ਨੂੰ) ਵੇਖ ਕੇ ਮਨੁੱਖ ਅਤੇ ਨਾਗ ਇਸਤਰੀਆਂ ਲਜਾਉਂਦੀਆਂ ਸਨ ॥੨॥

ਤਹਾ ਏਕ ਆਯੋ ਸੌਦਾਗਰ ॥

तहा एक आयो सौदागर ॥

ਉਥੇ ਇਕ ਸੌਦਾਗਰ ਆਇਆ।

ਰੂਪਵੰਤੁ ਜਨੁ ਦੁਤਿਯ ਨਿਸਾਕਰ ॥

रूपवंतु जनु दुतिय निसाकर ॥

(ਉਹ ਬਹੁਤ) ਸੁੰਦਰ ਸੀ, ਮਾਨੋ ਦੂਜਾ ਚੰਦ੍ਰਮਾ ਹੋਵੇ।

ਜੋ ਅਬਲਾ ਤਿਹ ਰੂਪ ਨਿਹਾਰੈ ॥

जो अबला तिह रूप निहारै ॥

ਜੋ ਇਸਤਰੀ ਉਸ ਦੇ ਰੂਪ ਨੂੰ ਵੇਖਦੀ,

ਰਾਜ ਪਾਟ ਤਜਿ ਸਾਥ ਸਿਧਾਰੈ ॥੩॥

राज पाट तजि साथ सिधारै ॥३॥

ਉਹ ਰਾਜ-ਪਾਟ ਛਡ ਕੇ ਉਸ ਨਾਲ ਤੁਰ ਪੈਂਦੀ ॥੩॥

ਸੋ ਆਯੋ ਨ੍ਰਿਪ ਤ੍ਰਿਯ ਕੇ ਘਰ ਤਰ ॥

सो आयो नृप तृय के घर तर ॥

ਉਹ ਰਾਜਾ (ਇਕ ਦਿਨ) ਰਾਣੀ ਦੇ ਮੱਹਲ ਦੇ ਹੇਠਾ ਆਇਆ।

ਰਾਜ ਸੁਤਾ ਨਿਰਖਾ ਤਿਹ ਦ੍ਰਿਗ ਭਰਿ ॥

राज सुता निरखा तिह द्रग भरि ॥

ਰਾਜ ਕੁਮਾਰੀ ਨੇ ਉਸ ਨੂੰ ਅੱਖਾ ਭਰ ਕੇ (ਭਾਵ ਚੰਗੀ ਤਰ੍ਹਾ) ਵੇਖਿਆ।

ਮਨ ਬਚ ਕ੍ਰਮ ਇਹ ਉਪਰ ਭੂਲੀ ॥

मन बच क्रम इह उपर भूली ॥

(ਉਹ) ਮਨ, ਬਚ ਅਤੇ ਕਰਮ ਕਰ ਕੇ ਉਸ ਉਤੇ ਡੁਲ੍ਹ ਗਈ,

ਜਨੁ ਮਦ ਪੀ ਮਤਵਾਰੀ ਝੂਲੀ ॥੪॥

जनु मद पी मतवारी झूली ॥४॥

ਮਾਨੋ ਸ਼ਰਾਬ ਪੀ ਕੇ ਮਤਵਾਲੀ ਹੋਈ ਝੁਲ ਰਹੀ ਹੋਵੇ ॥੪॥

ਸਿੰਘ ਪ੍ਰਚੰਡ ਨਾਮ ਤਿਹ ਨਰ ਕੋ ॥

सिंघ प्रचंड नाम तिह नर को ॥

ਉਸ ਪੁਰਸ਼ ਦਾ ਨਾ ਪ੍ਰਚੰਡ ਸਿੰਘ ਸੀ।

ਜਨੁ ਕਰਿ ਮੁਕਟ ਕਾਮ ਕੇ ਸਿਰ ਕੋ ॥

जनु करि मुकट काम के सिर को ॥

(ਉਹ ਇਤਨਾ ਸੁੰਦਰ ਸੀ) ਮਾਨੋ ਕਾਮ ਦੇਵ ਦੇ ਸਿਰ ਦਾ ਮੁਕਟ ਹੋਵੇ।

ਸਖੀ ਏਕ ਤਹ ਕੁਅਰਿ ਪਠਾਈ ॥

सखी एक तह कुअरि पठाई ॥

ਰਾਜ ਕੁਮਾਰੀ ਨੇ ਇਕ ਸਖੀ ਨੂੰ (ਉਸ ਪੁਰਸ਼ ਪਾਸ) ਭੇਜਿਆ

ਕਹਿਯਹੁ ਬ੍ਰਿਥਾ ਸਜਨ ਸੌ ਜਾਈ ॥੫॥

कहियहु बृथा सजन सौ जाई ॥५॥

ਕਿ ਜਾ ਕੇ ਮਿਤਰ ਨੂੰ (ਸਾਰੀ) ਗੱਲ ਦਸੇ ॥੫॥

ਸਖੀ ਤੁਰਤ ਤਿਨ ਤਹ ਪਹੁਚਾਯੋ ॥

सखी तुरत तिन तह पहुचायो ॥

ਸਖੀ ਨੇ ਤੁਰਤ ਉਸ ਦਾ (ਸੁਨੇਹਾ) ਉਸ ਕੋਲ ਪਹੁੰਚਾ ਦਿੱਤਾ,

ਜਸ ਨਾਵਕ ਕੋ ਤੀਰ ਚਲਾਯੋ ॥

जस नावक को तीर चलायो ॥

ਜਿਵੇਂ ਨਾਵਕ (ਨਲਕੀ) ਵਿਚੋਂ ਤੀਰ ਚਲਾਈਦਾ ਹੈ (ਕਿਉਂਕਿ ਇਸ ਤਰ੍ਹਾ ਤੀਰ ਸਿੱਧੀ ਮਾਰ ਕਰਦਾ ਹੈ)।

ਸਕਲ ਕੁਅਰਿ ਤਿਨ ਬ੍ਰਿਥਾ ਸੁਨਾਈ ॥

सकल कुअरि तिन बृथा सुनाई ॥

ਉਸ (ਸਖੀ) ਨੇ ਰਾਜ ਕੁਮਾਰੀ ਦੀ ਸਾਰੀ ਬਿਰਥਾ ਸੁਣਾਈ।

ਮਨ ਬਚ ਰੀਝਿ ਰਹਾ ਸੁਖਦਾਈ ॥੬॥

ਮਨ ਬਚ ਰੀਝਿ ਰਹਾ ਸੁਖਦਾਈ ॥੬॥

(ਜਿਸ ਨੂੰ ਸੁਣ ਕੇ) ਮਿਤਰ ਮਨ, ਬਚ ਕਰਮ ਕਰ ਕੇ ਪ੍ਰਸੰਨ ਹੋ ਗਿਆ ॥੬॥

ਨਦੀ ਬਹਤ ਨ੍ਰਿਪ ਗ੍ਰਿਹਿ ਤਰ ਜਹਾ ॥

नदी बहत नृप गृहि तर जहा ॥

(ਉਸ ਨੇ ਕਹਿਲਵਾ ਭੇਜਿਆ ਕਿ) ਜਿਥੇ ਰਾਜੇ ਦੇ ਮਹੱਲ ਹੇਠਾ ਨਦੀ ਵਗਦੀ ਹੈ,

ਠਾਢ ਹੂਜਿਯਹੁ ਨਿਸਿ ਕਹ ਤਹਾ ॥

ठाढ हूजियहु निसि कह तहा ॥

ਰਾਤ ਨੂੰ ਉਥੇ ਖੜੋਤੇ ਹੋਣਾ।

ਡਾਰਿ ਦੇਗ ਮੈ ਕੁਅਰਿ ਬਹੈ ਹੈਂ ॥

डारि देग मै कुअरि बहै हैं ॥

ਮੈਂ ਦੇਗ ਵਿਚ ਪਾ ਕੇ ਰਾਜ ਕੁਮਾਰੀ ਨੂੰ ਰੋੜ੍ਹ ਦਿਆਂਗੀ

ਛਿਦ੍ਰ ਮੂੰਦਿ ਤਾ ਕੋ ਸਭ ਲੈ ਹੈਂ ॥੭॥

छिद्र मूँदि ता को सभ लै हैं ॥७॥

ਅਤੇ ਉਸ ਦੀਆਂ ਸਾਰੀਆਂ ਮੋਰੀਆਂ ਬੰਦ ਕਰ ਦਿਆਂਗੀ ॥੭॥

ਊਪਰ ਬਾਧਿ ਤੰਬੂਰਾ ਦੈ ਹੈਂ ॥

ऊपर बाधि तंबूरा दै हैं ॥

ਉਸ ਉਤੇ (ਮੈਂ) ਤੰਬੂਰਾ ਬੰਨ੍ਹ ਦਿਆਂਗੀ।

ਇਹ ਚਰਿਤ੍ਰ ਮੁਹਿ ਤਾਹਿ ਮਿਲੈ ਹੈਂ ॥

इह चरित्र मुहि ताहि मिलै हैं ॥

ਇਸ ਚਰਿਤ੍ਰ ਨਾਲ ਮੈਂ (ਤੁਹਾਨੂੰ) ਉਸ ਨਾਲ ਮਿਲਾ ਦਿਆਂਗੀ।

ਜਬ ਤੁਬਰੀ ਲਖਿਯਹੁ ਢਿਗ ਆਈ ॥

जब तुबरी लखियहु ढिग आई ॥

ਹੇ ਸੁਖ ਦੇਣ ਵਾਲੇ ਮਿਤਰ! ਜਦ ਤੂੰਬੀ ਨੂੰ ਨੇੜੇ ਆਇਆ ਵੇਖਣਾ,

ਕਾਢਿ ਭੋਗ ਦੀਜਹੁ ਸੁਖਦਾਈ ॥੮॥

काढि भोग दीजहु सुखदाई ॥८॥

ਤਾ (ਰਾਜ ਕੁਮਾਰੀ ਨੂੰ) ਕਢ ਕੇ ਖ਼ੂਬ ਸੰਯੋਗ ਕਰਨਾ ॥੮॥

ਇਹ ਬਿਧਿ ਬਦਿ ਤਾ ਸੌ ਸੰਕੇਤਾ ॥

इह बिधि बदि ता सौ संकेता ॥

ਉਸ ਨੂੰ ਇਸ ਤਰ੍ਹਾ ਦਾ ਸੰਕੇਤ ਦਸ ਕੇ

ਦੂਤੀ ਗੀ ਨ੍ਰਿਪ ਤ੍ਰਿਯਜ ਨਿਕੇਤਾ ॥

दूती गी नृप तृयज निकेता ॥

ਦੂਤੀ ਰਾਜ ਕੁਮਾਰੀ ਦੇ ਘਰ ਗਈ।

ਡਾਰਿ ਦੇਗ ਮੈ ਕੁਅਰਿ ਬਹਾਈ ॥

डारि देग मै कुअरि बहाई ॥

(ਉਸ ਨੇ) ਰਾਜ ਕੁਮਾਰੀ ਨੂੰ ਦੇਗ ਵਿਚ ਪਾ ਕੇ ਰੋੜ੍ਹ ਦਿੱਤਾ

ਬਾਧਿ ਤੂੰਬਰੀ ਤਹ ਪਹੁਚਾਈ ॥੯॥

बाधि तूँबरी तह पहुचाई ॥९॥

ਅਤੇ ਤੂੰਬੀ ਬੰਨ੍ਹ ਕੇ ਉਥੇ ਪਹੁੰਚਾ ਦਿੱਤਾ ॥੯॥

ਜਬ ਬਹਤੀ ਤੁਬਰੀ ਤਹ ਆਈ ॥

जब बहती तुबरी तह आई ॥

ਜਦ ਤੂੰਬੀ ਵਹਿੰਦੀ ਹੋਈ ਉਥੇ ਆਈ,

ਆਵਤ ਕੁਅਰਿ ਲਖਾ ਸੁਖਦਾਈ ॥

आवत कुअरि लखा सुखदाई ॥

ਤਾ ਉਸ ਸੁਖਦਾਇਕ (ਮਿਤਰ) ਨੇ ਰਾਜ ਕੁਮਾਰੀ ਨੂੰ ਆਉਂਦਿਆਂ ਵੇਖਿਆ।

ਐਂਚਿ ਤਹਾ ਤੇ ਦੇਗ ਨਿਕਾਰੀ ॥

ऐंचि तहा ते देग निकारी ॥

(ਉਸ ਨੇ) ਦੇਗ ਨੂੰ ਖਿਚ ਕੇ ਕਢ ਲਿਆ

ਲੈ ਪਲਕਾ ਊਪਰ ਬੈਠਾਰੀ ॥੧੦॥

लै पलका ऊपर बैठारी ॥१०॥

ਅਤੇ (ਰਾਜ ਕੁਮਾਰੀ ਨੂੰ ਕਢ ਕੇ) ਮੰਜੀ (ਪਲੰਘ) ਉਪਰ ਬਿਠਾਇਆ ॥੧੦॥

ਪੋਸਤ ਭਾਗ ਅਫੀਮ ਮੰਗਾਈ ॥

पोसत भाग अफीम मंगाई ॥

ਪੋਸਤ, ਭੰਗ ਅਤੇ ਅਫ਼ੀਮ ਮੰਗਵਾਈ।

ਦੁਹੂੰ ਖਾਟ ਪਰ ਬੈਠਿ ਚੜਾਈ ॥

दुहूँ खाट पर बैठि चड़ाई ॥

ਦੋਹਾ ਨੇ ਮੰਜੀ ਉਪਰ ਬੈਠ ਕੇ ਚੜ੍ਹਾਈ।

ਚਾਰਿ ਪਹਰ ਤਾ ਸੌ ਕਰਿ ਭੋਗਾ ॥

चारि पहर ता सौ करि भोगा ॥

ਚਾਰ ਪਹਿਰ ਤਕ ਉਸ ਨਾਲ ਸੰਯੋਗ ਕੀਤਾ।

ਭੇਦ ਨ ਲਖਾ ਦੂਸਰੇ ਲੋਗਾ ॥੧੧॥

भेद न लखा दूसरे लोगा ॥११॥

ਕੋਈ ਦੂਜਾ ਵਿਅਕਤੀ ਇਸ ਭੇਦ ਨੂੰ ਨਾ ਪਾ ਸਕਿਆ ॥੧੧॥

ਇਹ ਬਿਧਿ ਤਾ ਸੌ ਰੋਜ ਬੁਲਾਵੈ ॥

इह बिधि ता सौ रोज बुलावै ॥

ਇਸ ਤਰ੍ਹਾ ਉਸ ਨੂੰ ਰੋਜ਼ ਬੁਲਾਉਂਦਾ

ਕਾਮ ਭੋਗ ਕਰਿ ਤਾਹਿ ਪਠਾਵੈ ॥

काम भोग करि ताहि पठावै ॥

ਅਤੇ ਕਾਮ-ਭੋਗ ਕਰ ਕਰ ਕੇ ਉਸ ਨੂੰ ਪਰਤਾ ਦਿੰਦਾ।

ਭੂਪ ਸਹਿਤ ਕੋਈ ਭੇਦ ਨ ਪਾਵੈ ॥

भूप सहित कोई भेद न पावै ॥

ਰਾਜੇ ਸਮੇਤ ਕੋਈ ਵੀ ਭੇਦ ਨਾ ਪਾ ਸਕਦਾ

ਨਿਤਪ੍ਰਤਿ ਅਪਨੋ ਮੂੰਡ ਮੁੰਡਾਵੈ ॥੧੨॥

नितप्रति अपनो मूँड मुँडावै ॥१२॥

ਅਤੇ ਨਿੱਤ ਛਲਿਆ ਜਾਦਾ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਤਾਵਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੫੭॥੬੫੫੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ सतावन चरित्र समापतम सतु सुभम सतु ॥३५७॥६५५३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੫੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੫੭॥੬੫੫੩॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਨੁ ਭੂਪਤਿ ਇਕ ਕਥਾ ਨਵੀਨੀ ॥

सुनु भूपति इक कथा नवीनी ॥

ਹੇ ਰਾਜਨ! ਇਕ ਨਵੀਂ ਕਥਾ ਸੁਣੋ।

ਕਿਨਹੂੰ ਲਖੀ ਨ ਆਗੇ ਚੀਨੀ ॥

किनहूँ लखी न आगे चीनी ॥

ਜਿਸ ਨੂੰ ਕਿਸੇ ਨੇ ਨਾ (ਪਹਿਲਾ) ਵੇਖਿਆ ਹੈ? ਅਤੇ ਨਾ ਅਗੇ ਜਾਣਿਆ ਹੈ।

ਸੁੰਦ੍ਰਾਵਤੀ ਨਗਰ ਇਕ ਸੋਹੈ ॥

सुँद्रावती नगर इक सोहै ॥
ਇਕ ਸੁੰਦ੍ਰਵਾਤੀ ਨਾ ਦਾ ਨਗਰ ਸੀ।

ਸੁੰਦਰ ਸਿੰਘ ਰਾਜਾ ਤਹ ਕੋ ਹੈ ॥੧॥
सुँदर सिंघ राजा तह को है ॥१॥
ਉਥੋਂ ਦਾ ਰਾਜਾ ਸੁੰਦਰ ਸਿੰਘ ਸੀ ॥੧॥

ਸੁੰਦਰ ਦੇ ਰਾਜਾ ਕੀ ਨਾਰੀ ॥
सुँदर दे राजा की नारी ॥
ਸੁੰਦਰ ਦੇ (ਦੇਈ) ਰਾਜੇ ਦੀ ਇਸਤਰੀ ਸੀ।

ਆਪੁ ਜਨਕੁ ਜਗਦੀਸ ਸਵਾਰੀ ॥
आपु जनकु जगदीस सवारी ॥
ਮਾਨੋ ਉਸ ਨੂੰ ਆਪ ਜਗਦੀਸ਼ ਨੇ ਬਣਾਇਆ ਹੋਵੇ।

ਤਾ ਕੀ ਜਾਤ ਨ ਪ੍ਰਭਾ ਬਖਾਨੀ ॥
ता की जात न प्रभा बखानी ॥
ਉਸ ਦੀ ਪ੍ਰਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਐਸੀ ਹੁਤੀ ਰਾਇ ਕੀ ਰਾਨੀ ॥੨॥
ऐसी हुती राइ की रानी ॥२॥
ਅਜਿਹੀ ਹੁੰਦੀ ਸੀ ਰਾਜੇ ਦੀ ਰਾਣੀ ॥੨॥

ਤਹਿਕ ਸਾਹ ਕੋ ਪੂਤ ਅਪਾਰਾ ॥
तहिक साह को पूत अपारा ॥
ਉਥੇ ਇਹ ਸ਼ਾਹ ਦਾ ਅਪਾਰ (ਸੁੰਦਰਤਾ ਵਾਲਾ) ਪੁੱਤਰ ਸੀ,

ਕਨਕ ਅਵਟਿ ਸਾਚੇ ਜਨੁ ਢਾਰਾ ॥
कनक अवटि साचे जनु ढारा ॥

ਮਾਨੋ ਸੋਨੇ ਨੂੰ ਪੰਘਾਰ ਕੇ ਸੰਚੇ ਵਿਚ ਢਾਲਿਆ ਗਿਆ ਹੋਵੇ।

ਨਿਰਖਿ ਨਾਕ ਜਿਹ ਸੂਆ ਰਿਸਾਨੋ ॥

निरखि नाक जिह सूआ रिसानो ॥

ਉਸ ਦੇ ਨੱਕ ਨੂੰ ਵੇਖ ਕੇ ਤੋਤਾ ਗੁੱਸਾ ਕਰਦਾ ਸੀ।

ਕੰਜ ਜਾਨਿ ਦ੍ਰਿਗ ਭਵਰ ਭੁਲਾਨੋ ॥੩॥

कंज जानि द्रग भवर भुलानो ॥३॥

ਨੇਤਰਾ ਨੂੰ ਕਮਲ (ਦੇ ਫੁਲ) ਸਮਝ ਕੇ ਭੌਰੇ ਭੁਲ ਜਾਦੇ ਸਨ ॥੩॥

ਕਟਿ ਕੇਹਰਿ ਲਖਿ ਅਧਿਕ ਰਿਸਾਵਤ ॥

कटि केहरि लखि अधिक रिसावत ॥

ਕਮਰ ਨੂੰ ਵੇਖ ਕੇ ਸ਼ੇਰ ਕ੍ਰੋਧਿਤ ਹੁੰਦਾ ਸੀ

ਤਾ ਤੇ ਫਿਰਤ ਮ੍ਰਿਗਨ ਕਹ ਘਾਵਤ ॥

ता ते फिरत मृगन कह घावत ॥

ਅਤੇ ਇਸੇ ਕਰ ਕੇ ਜੰਗਲੀ ਪਸ਼ੂਆਂ ('ਮ੍ਰਿਗਨ') ਨੂੰ ਮਾਰਦਾ ਫਿਰਦਾ ਸੀ।

ਸੁਨਿ ਬਾਨੀ ਕੋਕਿਲ ਕੁਕਰਈ ॥

सुनि बानी कोकिल कुकरई ॥

ਬੋਲ ਸੁਣ ਕੇ ਕੋਇਲ ਕੁੜਦੀ ਸੀ

ਕ੍ਰੋਧ ਜਰਤ ਕਾਰੀ ਹ੍ਵੈ ਗਈ ॥੪॥

क्रोध जरत कारी ह्वै गई ॥४॥

ਅਤੇ ਕ੍ਰੋਧ ਨਾਲ ਸੜ ਕੇ ਕਾਲੀ ਹੋ ਗਈ ਸੀ ॥੪॥

ਨੈਨ ਨਿਰਖਿ ਕਰਿ ਜਲਜ ਲਜਾਨਾ ॥

नैन निरखि करि जलज लजाना ॥

(ਉਸ ਦੇ) ਨੈਣਾ ਨੂੰ ਵੇਖ ਕੇ ਕਮਲ ਲਜਾਉਂਦੇ ਸਨ,

ਤਾ ਤੇ ਜਲ ਮਹਿ ਕਿਯਾ ਪਯਾਨਾ ॥

ता ते जल महि किया पयाना ॥

ਇਸੇ ਕਰ ਕੇ (ਉਨ੍ਹਾ ਨੇ) ਜਲ ਵਿਚ ਪ੍ਰਵੇਸ਼ ਕਰ ਲਿਆ ਸੀ।

ਅਲਕ ਹੇਰਿ ਨਾਗਿਨਿ ਰਿਸਿ ਭਰੀ ॥

अलक हेरि नागिनि रिसि भरी ॥

(ਉਸ ਦੀਆਂ) ਜ਼ੁਲਫ਼ਾ ਨੂੰ ਵੇਖ ਕੇ ਨਾਗਣਾ ਰੋਹ ਨਾਲ ਭਰ ਕੇ

ਚਿਤ ਮਹਿ ਲਜਤ ਪਤਾਰਹਿ ਬਰੀ ॥੫॥

चित महि लजत पतारहि बरी ॥५॥

ਅਤੇ ਚਿਤ ਵਿਚ ਸ਼ਰਮਿੰਦੀਆਂ ਹੋ ਕੇ ਪਾਤਾਲ ਲੋਕ ਵਿਚ ਜਾ ਵੜੀਆਂ ਹਨ ॥੫॥

ਸੋ ਆਯੋ ਰਾਜਾ ਕੇ ਪਾਸਾ ॥

सो आयो राजा के पासा ॥

ਉਹ (ਸ਼ਾਹ-ਪੁੱਤਰ ਵਪਾਰ ਲਈ) ਰਾਜੇ ਕੋਲ ਆਇਆ।

ਸੌਦਾ ਕੀ ਜਿਯ ਮੈ ਧਰਿ ਆਸਾ ॥

सौदा की जिय मै धरि आसा ॥

(ਉਸ ਨੇ) ਮਨ ਵਿਚ ਸੌਦਾ ਕਰਨ ਦੀ ਆਸ ਰਖੀ ਹੋਈ ਸੀ।

ਸੁੰਦਰਿ ਦੇ ਨਿਰਖਤ ਤਿਹ ਭਈ ॥

सुँदरि दे निरखत तिह भई ॥

ਸੁੰਦਰ ਦੇਈ ਨੇ ਉਸ ਨੂੰ ਵੇਖਿਆ

ਸੁਧਿ ਬੁਧਿ ਤਜਿ ਬੌਰੀ ਹ੍ਵੈ ਗਈ ॥੬॥

सुधि बुधि तजि बौरी ह्वै गई ॥६॥

ਤਾ ਸੁੱਧ ਬੁੱਧ ਨੂੰ ਛਡ ਕੇ ਦੀਵਾਨੀ ਹੋ ਗਈ ॥੬॥

ਪਠੈ ਸਹਚਰੀ ਤਾਹਿ ਬੁਲਾਵਾ ॥

पठै सहचरी ताहि बुलावा ॥

ਸਹੇਲੀ ਨੂੰ ਭੇਜ ਕੇ ਉਸ ਨੂੰ ਬੁਲਾਇਆ

ਕਾਮ ਭੋਗ ਕਿਯ ਜਸ ਮਨ ਭਾਵਾ ॥

काम भोग किय जस मन भावा ॥

ਅਤੇ ਉਸ ਨਾਲ ਮਨ ਭਾਉਂਦੇ ਢੰਗ ਨਾਲ ਸੰਯੋਗ ਕੀਤਾ।

ਤਹ ਇਕ ਹੁਤੀ ਨ੍ਰਿਪਤਿ ਕੀ ਚੇਰੀ ॥

तह इक हुती नृपति की चेरी ॥

ਉਥੇ ਇਕ ਰਾਜੇ ਦੀ ਦਾਸੀ ਸੀ।

ਹੇਰਿ ਗਈ ਜਸ ਹੇਰਿ ਅਹੇਰੀ ॥੭॥

हेरि गई जस हेरि अहेरी ॥७॥

ਉਹ (ਇਹ ਸਭ ਕੁਝ) ਇਸ ਤਰ੍ਹਾ ਵੇਖ ਗਈ ਜਿਵੇਂ ਸ਼ਿਕਾਰੀ (ਸ਼ਿਕਾਰ ਨੂੰ) ਵੇਖਦਾ ਹੈ ॥੭॥

ਪਾਵ ਦਾਬਿ ਨ੍ਰਿਪ ਜਾਇ ਜਗਾਯੋ ॥

पाव दाबि नृप जाइ जगायो ॥

(ਉਸ ਨੇ) ਪੈਰ ਦਬਾ ਕੇ ਰਾਜੇ ਨੂੰ ਜਗਾ ਦਿੱਤਾ

ਧਾਮ ਤੋਰ ਤਸਕਰਿ ਇਕ ਆਯੋ ॥

धाम तोर तसकरि इक आयो ॥

(ਅਤੇ ਕਿਹਾ ਕਿ) ਤੁਹਾਡੇ ਘਰ ਇਕ ਚੋਰ ਆਇਆ ਹੈ।

ਰਾਨੀ ਕੇ ਸੰਗ ਕਰਤ ਬਿਲਾਸਾ ॥

रानी के संग करत बिलासा ॥

(ਉਹ) ਰਾਣੀ ਨਾਲ ਵਿਲਾਸ ਕਰ ਰਿਹਾ ਹੈ।

ਚਲਿ ਦੇਖਹੁ ਤਿਹ ਭੂਪ ਤਮਾਸਾ ॥੮॥

ਚਲਿ ਦੇਖਹੁ ਤਿਹ ਭੂਪ ਤਮਾਸਾ ॥੮॥

ਹੇ ਰਾਜਨ! ਚਲ ਕੇ (ਆਪਣੀਆਂ ਅੱਖਾ ਨਾਲ ਸਾਰਾ) ਤਮਾਸ਼ਾ ਵੇਖ ਲਵੋ ॥੮॥

ਸੁਨਤ ਬਚਨ ਨ੍ਰਿਪ ਅਧਿਕ ਰਿਸਾਯੋ ॥

सुनत बचन नृप अधिक रिसायो ॥

ਰਾਜਾ ਬਚਨ ਸੁਣ ਕੇ ਬਹੁਤ ਗੁੱਸੇ ਵਿਚ ਆਇਆ

ਖੜਗ ਹਾਥ ਲੈ ਤਹਾ ਸਿਧਾਯੋ ॥

खड़ग हाथ लै तहा सिधायो ॥

ਅਤੇ ਤਲਵਾਰ ਹੱਥ ਵਿਚ ਪਕੜ ਕੇ ਉਥੇ ਪਹੁੰਚਿਆ।

ਜਬ ਅਬਲਾ ਪਤਿ ਕੀ ਸੁਧਿ ਪਾਈ ॥

जब अबला पति की सुधि पाई ॥

ਜਦ ਰਾਣੀ ਨੂੰ ਪਤੀ ਦੇ ਆਣ ਦਾ ਪਤਾ ਲਗਾ

ਅਧਿਕ ਧੂੰਮ ਤਹ ਦਿਯਾ ਜਗਾਈ ॥੯॥

अधिक धूँम तह दिया जगाई ॥९॥

(ਤਦ) ਉਸ ਨੇ ਬਹੁਤ ਅਧਿਕ ਧੂੰਆਂ ਧੁਖਾ ਦਿੱਤਾ ॥੯॥

ਸਭ ਕੇ ਨੈਨ ਧੂਮ੍ਰ ਸੌ ਭਰੇ ॥

सभ के नैन धूम्र सौ भरे ॥

ਸਾਰਿਆਂ ਦੀਆਂ ਅੱਖਾ ਧੂੰਏਂ ਨਾਲ ਭਰ ਗਈਆਂ

ਅਸੁਆ ਟੂਟਿ ਬਦਨ ਪਰ ਪਰੇ ॥

असुआ टूटि बदन पर परे ॥

ਅਤੇ ਹੰਝੂ ਨਿਕਲ ਕੇ ਮੂੰਹ ਉਤੇ ਪੈਣ ਲਗੇ।

ਜਬ ਰਾਨੀ ਇਹ ਘਾਤ ਪਛਾਨੀ ॥

जब रानी इह घात पछानी ॥

ਜਦ ਰਾਣੀ ਨੇ ਇਹ ਮੌਕਾ ਵੇਖਿਆ,

ਮਿਤ੍ਰ ਲੰਘਾਇ ਹਿਯੇ ਹਰਖਾਨੀ ॥੧੦॥

मित्र लंघाइ हिये हरखानी ॥१०॥

(ਤਦ) ਮਿਤਰ ਨੂੰ (ਉਥੋਂ) ਲੰਘਾ ਕੇ (ਭਾਵ ਕਢ ਕੇ) ਮਨ ਵਿਚ ਪ੍ਰਸੰਨ ਹੋ ਗਈ ॥੧੦॥

ਆਗੇ ਸੌ ਕਰਿ ਕਾਢਾ ਜਾਰਾ ॥

आगे सौ करि काढा जारा ॥

ਉਸ ਨੇ (ਸਭ ਦੇ) ਅਗੋਂ (ਸਾਹਮਣਿਓਂ) ਯਾਰ ਨੂੰ ਕਢ ਦਿੱਤਾ

ਧੂਮ੍ਰ ਭਰੇ ਦ੍ਰਿਗ ਨ੍ਰਿਪਨ ਨਿਹਾਰਾ ॥

धूम्र भरे द्रग नृपन निहारा ॥

ਅਤੇ ਧੂੰਏਂ ਨਾਲ ਭਰੀਆਂ ਹੋਈਆਂ ਅੱਖਾ ਨਾਲ ਰਾਜੇ ਨੇ ਵੇਖਿਆ।

ਪੌਛ ਨੇਤ੍ਰ ਜਬ ਹੀ ਗਯੋ ਤਹਾ ॥

पौछ नेत्र जब ही गयो तहा ॥

ਰਾਜਾ ਜਦ ਅੱਖਾ ਪੂੰਝ ਕੇ ਉਥੇ ਗਿਆ,

ਕੋਊ ਨ ਪੁਰਖ ਨਿਹਾਰਾ ਉਹਾ ॥੧੧॥

कोऊ न पुरख निहारा उहा ॥११॥

ਤਾ ਉਥੇ ਕੋਈ ਵੀ ਪੁਰਸ਼ ਨਾ ਵੇਖਿਆ ॥੧੧॥

ਉਲਟਿ ਤਿਸੀ ਚੇਰੀ ਕਹ ਘਾਯੋ ॥

उलटि तिसी चेरी कह घायो ॥

(ਰਾਜੇ ਨੇ ਗੁੱਸੇ ਵਿਚ ਆ ਕੇ) ਉਲਟਾ ਉਸ ਦਾਸੀ ਨੂੰ ਹੀ ਮਾਰ ਦਿੱਤਾ

ਇਹ ਰਾਨੀ ਕਹ ਦੋਸ ਲਗਾਯੋ ॥

इह रानी कह दोस लगायो ॥

(ਅਤੇ ਕਿਹਾ) ਇਸ ਨੇ ਰਾਣੀ ਉਤੇ ਝੂਠਾ ਦੋਸ਼ ਲਗਾਇਆ ਹੈ।

ਮੂਰਖ ਭੂਪ ਨ ਭੇਦ ਬਿਚਾਰਾ ॥
मूरख भूप न भेद बिचारा ॥
ਮੂਰਖ ਰਾਜੇ ਨੇ ਭੇਦ ਨਾ ਸਮਝਿਆ

ਆਗੇ ਕਰਿ ਤ੍ਰਿਯ ਮਿਤ੍ਰ ਨਿਕਾਰਾ ॥੧੨॥
आगे करि तृय मित्र निकारा ॥१२॥
ਅਤੇ ਇਸਤਰੀ ਨੇ ਸਭ ਦੇ ਅਗੋਂ ਮਿਤਰ ਨੂੰ ਕਢ ਦਿੱਤਾ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਾਵਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੫੮॥੬੫੬੫॥ਅਫਜੂੰ॥
इति स्री चरित्र पख्याने तृया चरित्रे मंत्री भूप संबादे तीन सौ अठावन चरित्र समापतम सतु सुभम सतु ॥३५८॥६५६५॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੫੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੫੮॥੬੫੬੫॥ ਚਲਦਾ॥

ਚੌਪਈ ॥
चौपई ॥
ਚੌਪਈ:

ਸੁਨੁ ਰਾਜਾ ਇਕ ਔਰ ਚਰਿਤ੍ਰ ॥
सुनु राजा इक और चरित्र ॥
ਹੇ ਰਾਜਨ! ਇਕ ਹੋਰ ਚਰਿਤ੍ਰ ਸੁਣੋ,

ਜਿਹ ਛਲ ਨਾਰਿ ਨਿਕਾਰਾ ਮਿਤ੍ਰ ॥
जिह छल नारि निकारा मित्र ॥
ਜਿਸ ਛਲ ਨਾਲ ਇਸਤਰੀ ਨੇ ਯਾਰ ਨੂੰ ਕਢ ਦਿੱਤਾ ਸੀ।

ਪੂਰਬ ਦੇਸ ਅਪੂਰਬ ਨਗਰੀ ॥
पूरब देस अपूरब नगरी ॥
ਪੂਰਬ ਦੇਸ ਵਿਚ ਇਕ ਅਦੁੱਤੀ ਨਗਰੀ ਸੀ।

ਤਿਹੂੰ ਭਵਨ ਕੇ ਬੀਚ ਉਜਗਰੀ ॥੧॥

तिहूँ भवन के बीच उजगरी ॥१॥

(ਉਹ) ਤਿੰਨਾ ਲੋਕਾ ਵਿਚ ਪ੍ਰਸਿੱਧ ਸੀ ॥੧॥

ਸਿਵ ਪ੍ਰਸਾਦ ਰਾਜਾ ਤਹ ਕੋ ਹੈ ॥

सिव प्रसाद राजा तह को है ॥

ਉਥੋਂ ਦਾ ਰਾਜਾ ਸ਼ਿਵ ਪ੍ਰਸਾਦ ਸੀ।

ਸਦਾ ਸਰਬਦਾ ਸਿਵ ਰਤ ਸੋਹੈ ॥

सदा सरबदा सिव रत सोहै ॥

(ਉਹ) ਸਦਾ ਕੇਵਲ ਸ਼ਿਵ (ਦੀ ਉਪਾਸਨਾ) ਵਿਚ ਮਗਨ ਰਹਿੰਦਾ ਸੀ।

ਭਾਵਨ ਦੇ ਤਿਹ ਨਾਰਿ ਭਣਿਜੈ ॥

भावन दे तिह नारि भणिजै ॥

ਉਸ ਦੀ ਪਤਨੀ ਦਾ ਨਾ ਭਾਵਨ ਦੇ (ਦੇਈ) ਦਸਿਆ ਜਾਦਾ ਸੀ।

ਮਨ ਮੋਹਨਿ ਦੇ ਸੁਤਾ ਕਹਿਜੈ ॥੨॥

मन मोहनि दे सुता कहिजै ॥२॥

ਮਨ ਮੋਹਨੀ ਨਾ ਦੀ ਉਸ ਦੀ ਪੁੱਤਰੀ ਸੀ ॥੨॥

ਸਾਹ ਮਦਾਰ ਪੀਰ ਤਹ ਜਾਹਿਰ ॥

साह मदार पीर तह जाहिर ॥

ਉਥੇ ਸ਼ਾਹ ਮਦਾਰ ਜ਼ਾਹਿਰਾ ਪੀਰ ਹੁੰਦਾ ਸੀ,

ਸੇਵਤ ਜਾਹਿ ਭੂਪ ਨਰ ਨਾਹਰ ॥

सेवत जाहि भूप नर नाहर ॥

ਜਿਸ ਨੂੰ ਪੁਰਸਾ ਦਾ ਸੁਆਮੀ ਰਾਜਾ ਪੂਜਦਾ ਸੀ।

ਏਕ ਦਿਵਸ ਨ੍ਰਿਪ ਤਹਾ ਸਿਧਾਰਾ ॥

एक दिवस नृप तहा सिधारा ॥

ਇਕ ਦਿਨ ਰਾਜਾ ਉਥੇ ਗਿਆ।

ਦੁਹਿਤਾ ਸਹਿਤ ਲਏ ਸੰਗ ਦਾਰਾ ॥੩॥

दुहिता सहित लए संग दारा ॥३॥

ਪੁੱਤਰੀ ਅਤੇ ਇਸਤਰੀ (ਦੋਹਾ ਨੂੰ) ਨਾਲ ਲੈ ਲਿਆ ॥੩॥

ਅੜਿਲ ॥

अड़िल ॥

ਅੜਿਲ:

ਏਕ ਪੁਰਖ ਨ੍ਰਿਪ ਕੀ ਦੁਹਿਤਾ ਕਹਿ ਭਾਇਯੋ ॥

एक पुरख नृप की दुहिता कहि भाइयो ॥

ਰਾਜੇ ਦੀ ਪੁੱਤਰੀ ਨੂੰ ਇਕ ਬੰਦਾ ਚੰਗਾ ਲਗਿਆ।

ਪਠੈ ਸਹਚਰੀ ਤਾ ਕਹ ਤਹੀ ਬੁਲਾਇਯੋ ॥

पठै सहचरी ता कह तही बुलाइयो ॥

ਸਖੀ ਭੇਜ ਕੇ ਉਸ ਨੂੰ ਉਥੇ ਹੀ ਬੁਲਾਇਆ।

ਤਹੀ ਕਾਮ ਕੇ ਕੇਲ ਤਰੁਨਿ ਤਾ ਸੌ ਕਿਯੋ ॥

तही काम के केल तरुनि ता सौ कियो ॥

ਰਾਜ ਕੁਮਾਰੀ ਨੇ ਉਸ ਨਾਲ ਉਥੇ ਹੀ ਰਤੀ-ਕ੍ਰੀੜਾ ਕੀਤੀ।

ਹੋ ਹਸਿ ਹਸਿ ਕਰਿ ਆਸਨ ਤਾ ਕੋ ਕਸਿ ਕਸਿ ਲਿਯੋ ॥੪॥

हो हसि हसि करि आसन ता को कसि कसि लियो ॥४॥

ਹਸ ਹਸ ਕੇ ਉਸ ਨਾਲ ਕਸ ਕਸ ਕੇ ਆਸਣ ਲਏ ॥੪॥

ਪੀਰ ਚੂਰਮਾ ਹੇਤ ਜੁ ਭੂਪ ਬਨਾਇਯੋ ॥

पीर चूरमा हेत जु भूप बनाइयो ॥

ਰਾਜੇ ਨੇ ਪੀਰ ਲਈ ਜੋ ਚੂਰਮਾ ਬਣਾਇਆ ਸੀ,

ਅਧਿਕ ਭਾਗ ਕੌ ਤਾ ਮਹਿ ਤਰੁਨਿ ਮਿਲਾਇਯੋ ॥

अधिक भाग कौ ता महि तरुनि मिलाइयो ॥

ਉਸ ਵਿਚ ਰਾਜ ਕੁਮਾਰੀ ਨੇ ਬਹੁਤ ਸਾਰੀ ਭੰਗ ਮਿਲਾ ਦਿੱਤੀ।

ਸਭ ਸੋਫੀ ਤਿਹ ਖਾਇ ਦਿਵਾਨੇ ਹ੍ਵੈ ਪਰੇ ॥

सभ सोफी तिह खाइ दिवाने ह्वै परे ॥

ਸਾਰੇ ਸੋਫ਼ੀ (ਪਰਹੇਜ਼ਗਾਰ) ਉਸ ਨੂੰ ਖਾ ਕੇ ਦੀਵਾਨੇ ਹੋ ਕੇ ਡਿਗ ਪਏ।

ਹੋ ਜਾਨੁ ਪ੍ਰਹਾਰ ਬਿਨਾ ਸਗਰੇ ਆਪੇ ਮਰੇ ॥੫॥

हो जानु प्रहार बिना सगरे आपे मरे ॥५॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਸਟ ਵਜਣ ਤੋਂ ਬਿਨਾ ਹੀ ਸਾਰੇ ਮਰ ਗਏ ਹੋਣ ॥੫॥

ਚੌਪਈ ॥

चौपई ॥

ਚੌਪਈ:

ਸੋਫੀ ਭਏ ਸਭੇ ਮਤਵਾਰੇ ॥

सोफी भए सभे मतवारे ॥

ਸਾਰੇ ਸੋਫ਼ੀ ਮਤਵਾਲੇ ਹੋ ਗਏ,

ਜਨੁ ਕਰ ਪਰੇ ਬੀਰ ਰਨ ਮਾਰੇ ॥

जनु कर परे बीर रन मारे ॥

ਮਾਨੋ ਯੁੱਧ-ਭੂਮੀ ਵਿਚ ਸੂਰਮੇ ਮਾਰੇ ਹੋਏ ਪਏ ਹੋਣ।

ਰਾਜ ਸੁਤਾ ਇਤ ਘਾਤ ਪਛਾਨਾ ॥

राज सुता इत घात पछाना ॥

ਰਾਜ ਕੁਮਾਰੀ ਨੇ ਇਹ ਮੌਕਾ ਤਾੜਿਆ

ਉਠ ਪ੍ਰੀਤਮ ਸੰਗ ਕਿਯਾ ਪਯਾਨਾ ॥੬॥

उठ प्रीतम संग किया पयाना ॥६॥

ਅਤੇ ਉਠ ਕੇ ਪ੍ਰੀਤਮ ਨਾਲ ਚਲੀ ਗਈ ॥੬॥

ਸੋਫੀ ਕਿਨੂੰ ਨ ਆਂਖਿ ਉਘਾਰੀ ॥

सोफी किनूँ न आँखि उघारी ॥

ਕਿਸੇ ਸੋਫ਼ੀ ਨੇ ਅੱਖ ਨਾ ਖੋਲ੍ਹੀ। (ਇੰਜ ਪ੍ਰਤੀਤ ਹੁੰਦਾ ਸੀ)

ਲਾਤ ਜਾਨੁ ਸੈਤਾਨ ਪ੍ਰਹਾਰੀ ॥

लात जानु सैतान प्रहारी ॥

ਮਾਨੋ ਸ਼ੈਤਾਨ ਨੇ ਲਤ ਮਾਰ ਕੇ (ਸਭ ਨੂੰ ਸੰਵਾ ਦਿੱਤਾ ਹੋਵੇ)

ਭੇਦ ਅਭੇਦ ਨ ਕਿਨਹੂੰ ਪਾਯੋ ॥

भेद अभेद न किनहूँ पायो ॥

ਕਿਸੇ ਨੇ ਵੀ ਭੇਦ ਅਭੇਦ ਨੂੰ ਨਾ ਸਮਝਿਆ।

ਰਾਜ ਕੁਅਰਿ ਲੈ ਮੀਤ ਸਿਧਾਯੋ ॥੭॥

राज कुअरि लै मीत सिधायो ॥७॥

ਮਿਤਰ ਰਾਜ ਕੁਮਾਰੀ ਨੂੰ ਲੈ ਕੇ ਚਲਾ ਗਿਆ ॥੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਉਨਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੫੯॥੬੫੭੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ उनसठि चरित्र समापतम सतु सुभम सतु ॥३५९॥६५७२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੫੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੫੯॥੬੫੭੨॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਨੁ ਰਾਜਾ ਇਕ ਔਰ ਪ੍ਰਸੰਗਾ ॥

सुनु राजा इक और प्रसंगा ॥

ਹੇ ਰਾਜਨ! ਇਕ ਹੋਰ (ਛਲ ਵਾਲਾ) ਪ੍ਰਸੰਗ ਸੁਣੋ

ਜਸ ਕਿਯ ਸੁਤਾ ਪਿਤਾ ਕੇ ਸੰਗਾ ॥

जस किय सुता पिता के संगा ॥

ਜੋ ਪੁੱਤਰੀ ਨੇ ਪਿਤਾ ਨਾਲ ਕੀਤਾ ਸੀ।

ਪ੍ਰਬਲ ਸਿੰਘ ਰਾਜਾ ਇਕ ਅਤਿ ਬਲ ॥

प्रबल सिंघ राजा इक अति बल ॥

ਪ੍ਰਬਲ ਸਿੰਘ ਨਾ ਦਾ ਇਕ ਬਹੁਤ ਬਲਵਾਨ ਰਾਜਾ ਸੀ

ਅਰਿ ਕਾਪਤ ਜਾ ਕੇ ਡਰ ਜਲ ਥਲ ॥੧॥

अरि कापत जा के डर जल थल ॥१॥

ਜਿਸ ਦੇ ਡਰ ਕਰ ਕੇ ਜਲ ਥਲ ਵਿਚ ਵੈਰੀ ਕੰਬਦੇ ਸਨ ॥੧॥

ਸ੍ਰੀ ਝਕਝੂਮਕ ਦੇ ਤਿਹ ਬਾਰਿ ॥

स्री झकझूमक दे तिह बारि ॥

ਉਸ ਦੀ ਝਕਝੂਮਕ ਦੇ (ਦੇਈ) ਨਾ ਦੀ ਬਾਲਿਕਾ ਸੀ।

ਘੜੀ ਆਪੁ ਜਨੁ ਬ੍ਰਹਮ ਸੁ ਨਾਰ ॥

घड़ी आपु जनु ब्रहम सु नार ॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਬ੍ਰਹਮਾ ਨੇ ਉਸ ਇਸਤਰੀ ਨੂੰ ਆਪ ਘੜਿਆ ਹੋਵੇ।

ਤਹ ਥੋ ਸੁਘਰ ਸੈਨ ਖਤਿਰੇਟਾ ॥

तह थो सुघर सैन खतिरेटा ॥

ਉਥੇ ਇਕ ਸੁਘਰ ਸੈਨ ਨਾ ਦਾ ਖਤਰੀ ਰਹਿੰਦਾ ਸੀ।

ਇਸਕ ਮੁਸਕ ਕੇ ਸਾਥ ਲਪੇਟਾ ॥੨॥

ਇਸਕ ਮੁਸਕ ਕੇ ਸਾਥ ਲਪੇਟਾ ॥੨॥

(ਉਹ) ਇਸ਼ਕ ਮੁਸ਼ਕ ਵਿਚ ਲਿਪਟਿਆ ਹੋਇਆ ਸੀ ॥੨॥

ਜਗੰਨਾਥ ਕਹ ਭੂਪ ਸਿਧਾਯੋ ॥

जगंनाथ कह भूप सिधायो ॥

(ਜਦ) ਰਾਜਾ ਜਗਨ ਨਾਥ (ਮੰਦਿਰ ਦੀ ਯਾਤ੍ਰਾ) ਨੂੰ ਗਿਆ

ਪੁਤ੍ਰ ਕਲਤ੍ਰ ਸੰਗ ਲੈ ਆਯੋ ॥

पुत्र कलत्र संग लै आयो ॥

ਤਾ ਪੁੱਤਰ ਅਤੇ ਇਸਤਰੀਆਂ ਨੂੰ ਨਾਲ ਲੈ ਆਇਆ।

ਜਗੰਨਾਥ ਕੋ ਨਿਰਖ ਦਿਵਾਲਾ ॥

जगंनाथ को निरख दिवाला ॥

ਜਗਨ ਨਾਥ ਦਾ ਮੰਦਿਰ ਵੇਖ ਕੇ

ਬਚਨ ਬਖਾਨਾ ਭੂਪ ਉਤਾਲਾ ॥੩॥

बचन बखाना भूप उताला ॥३॥

ਰਾਜੇ ਨੇ ਝਟਪਟ ਬਚਨ ਕਿਹਾ ॥੩॥

ਹਮਰੋ ਪਾਪ ਪੁਰਾਤਨ ਗਯੋ ॥

हमरो पाप पुरातन गयो ॥

ਮੇਰੇ ਪੁਰਾਤਨ ਪਾਪ ਖ਼ਤਮ ਹੋ ਗਏ ਹਨ।

ਸਫਲ ਜਨਮ ਹਮਰੋ ਅਬ ਭਯੋ ॥

सफल जनम हमरो अब भयो ॥

ਮੇਰਾ ਜਨਮ ਹੁਣ ਸਫਲ ਹੋ ਗਿਆ ਹੈ।

ਜਗੰਨਾਥ ਕੋ ਪਾਯੋ ਦਰਸਨ ॥

जगंनाथ को पायो दरसन ॥

(ਉਸ ਨੇ) ਜਗਨ ਨਾਥ ਦਾ ਦਰਸ਼ਨ ਕੀਤਾ

ਔਰ ਕਰਾ ਹਾਥਨ ਪਗ ਪਰਸਨ ॥੪॥
और करा हाथन पग परसन ॥४॥
ਅਤੇ ਹੱਥਾ ਨਾਲ ਪੈਰਾ ਨੂੰ ਛੋਹਿਆ ਹੈ ॥੪॥

ਤਬ ਲਗ ਭੂਪ ਸੁਤਾ ਤਹ ਆਈ ॥
तब लग भूप सुता तह आई ॥
ਤਦ ਤਕ ਰਾਜੇ ਦੀ ਪੁੱਤਰੀ ਉਥੇ ਆ ਗਈ।

ਪਿਤਾ ਸੁਨਤ ਅਸ ਕਹਾ ਸੁਨਾਈ ॥
पिता सुनत अस कहा सुनाई ॥
(ਉਸ ਨੇ) ਪਿਤਾ ਨੂੰ ਸੁਣਾਉਂਦੇ ਹੋਇਆਂ ਇਸ ਤਰ੍ਹਾ ਕਿਹਾ,

ਸੁਨਿ ਮੈ ਸੈਨ ਆਜੁ ਹਿਯਾ ਕਰਿ ਹੋ ॥
सुनि मै सैन आजु हिया करि हो ॥
ਸੁਣੋ! ਮੈਂ ਅਜ ਇਥੇ ਹੀ ਸੰਵਾਗੀ।

ਜਿਹ ਏ ਕਹੈ ਤਿਸੀ ਕਹ ਬਰਿ ਹੋ ॥੫॥
जिह ए कहै तिसी कह बरि हो ॥५॥
ਜਿਸ ਨੂੰ ਜਗਨ ਨਾਥ ਕਹਿਣ ਗੇ, ਉਸੇ ਨਾਲ ਵਿਆਹ ਕਰਾਗੀ ॥੫॥

ਪ੍ਰਾਤ ਉਠੀ ਤਹ ਤੇ ਸੋਈ ਜਬ ॥
प्रात उठी तह ते सोई जब ॥
ਜਦ ਉਥੇ ਸੁੱਤੀ ਹੋਈ (ਉਹ) ਸਵੇਰੇ ਜਾਗੀ

ਬਚਨ ਕਹਾ ਪਿਤ ਸੰਗ ਇਹ ਬਿਧਿ ਤਬ ॥
बचन कहा पित संग इह बिधि तब ॥
ਤਦ ਪਿਤਾ ਨਾਲ ਇਸ ਤਰ੍ਹਾ ਗੱਲ ਕੀਤੀ,

ਸੁਘਰ ਸੈਨ ਖਤ੍ਰੀ ਜੋ ਆਹੀ ॥
सुघर सैन खत्री जो आही ॥
ਸੁਘਰ ਸੈਨ ਨਾ ਦਾ ਜੋ ਛਤ੍ਰੀ ਹੈ,

ਜਗੰਨਾਥ ਦੀਨੀ ਮੈ ਤਾਹੀ ॥੬॥
जगंनाथ दीनी मै ताही ॥६॥
ਜਗਨ ਨਾਥ ਨੇ ਮੈਨੂੰ ਉਸ ਨੂੰ ਦੇ ਦਿੱਤਾ ਹੈ ॥੬॥

ਰਾਜੈ ਬਚਨ ਸੁਨਾ ਇਹ ਬਿਧਿ ਜਬ ॥
राजै बचन सुना इह बिधि जब ॥
ਰਾਜੇ ਨੇ ਜਦ ਇਸ ਤਰ੍ਹਾ ਬਚਨ ਸੁਣਿਆ,

ਐਸ ਕਹਾ ਦੁਹਿਤਾ ਕੇ ਸੰਗ ਤਬ ॥
ऐस कहा दुहिता के संग तब ॥
ਤਦ ਪੁੱਤਰੀ ਨੂੰ ਇਸ ਤਰ੍ਹਾ ਕਹਿਣ ਲਗਾ।

ਜਗੰਨਾਥ ਜਾ ਕਹ ਤੂ ਦੀਨੀ ॥
जगंनाथ जा कह तू दीनी ॥
ਜਗਨ ਨਾਥ ਨੇ ਜਿਸ ਨੂੰ ਤੂੰ ਦਿੱਤੀ ਹੈਂ,

ਹਮ ਸੌ ਜਾਤ ਨ ਤਾ ਸੌ ਲੀਨੀ ॥੭॥
हम सौ जात न ता सौ लीनी ॥७॥
ਉਸ ਕੋਲੋਂ ਮੈਂ ਵਾਪਸ ਨਹੀਂ ਲੈ ਸਕਦਾ ॥੭॥

ਭੇਦ ਅਭੇਦ ਨ ਕਛੁ ਜੜ ਪਾਯੋ ॥
भेद अभेद न कछु जड़ पायो ॥
ਉਸ ਮੂਰਖ ਨੇ ਕੁਝ ਭੇਦ ਅਭੇਦ ਨਾ ਸਮਝਿਆ।

ਇਹ ਛਲ ਅਪਨਾ ਮੂੰਡ ਮੁੰਡਾਯੋ ॥

इह छल अपना मूँड मुँडायो ॥

ਇਸ ਛਲ ਨਾਲ ਆਪਣਾ ਸਿਰ ਮੁੰਨਵਾ ਲਿਆ (ਭਾਵ ਠਗਿਆ ਗਿਆ)।

ਜਗੰਨਾਥ ਕੋ ਬਚਨ ਪਛਾਨਾ ॥

जगंनाथ को बचन पछाना ॥

(ਰਾਜੇ ਨੇ ਉਸ ਨੂੰ) ਜਗਨ ਨਾਥ ਦਾ ਬਚਨ ਮੰਨਿਆ।

ਰਾਜ ਸੁਤਾ ਲੈ ਮੀਤ ਸਿਧਾਨਾ ॥੮॥

राज सुता लै मीत सिधाना ॥८॥

ਮਿਤਰ (ਸੁਘਰ ਸੈਨ) ਰਾਜ ਕੁਮਾਰੀ ਨੂੰ ਲੈ ਕੇ ਚਲਾ ਗਿਆ ॥੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਾਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੬੦॥੬੫੮੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ साठ चरित्र समापतम सतु सुभम सतु ॥३६०॥६५८०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੬੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੬੦॥੬੫੮੦॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਨੁ ਰਾਜਾ ਇਕ ਕਥਾ ਪੁਰਾਤਨ ॥

सुनु राजा इक कथा पुरातन ॥

ਹੇ ਰਾਜਨ! (ਤੁਹਾਨੂੰ) ਇਕ ਪੁਰਾਤਨ ਕਥਾ ਸੁਣਾਉਂਦਾ ਹਾ,

ਜਿਹ ਬਿਧਿ ਪੰਡਿਤ ਕਹਤ ਮਹਾ ਮੁਨਿ ॥

जिह बिधि पंडित कहत महा मुनि ॥

ਜਿਵੇਂ ਪੰਡਿਤਾ ਅਤੇ ਮਹਾ ਮੁਨੀਆਂ ਨੇ ਕਹੀ ਹੈ।

ਏਕ ਮਹੇਸ੍ਰ ਸਿੰਘ ਰਾਜਾਨਾ ॥

एक महेस्र सिंघ राजाना ॥

ਇਕ ਮਹੇਸ੍ਰ ਸਿੰਘ ਨਾ ਦਾ ਰਾਜਾ ਸੀ

ਡੰਡ ਦੇਤ ਜਾ ਕੋ ਨ੍ਰਿਪ ਨਾਨਾ ॥੧॥

डंड देत जा को नृप नाना ॥१॥

ਜਿਸ ਅਗੇ ਅਨੇਕ ਰਾਜੇ ਕਰ ਭਰਦੇ ਸਨ ॥੧॥

ਨਗਰ ਮਹੇਸ੍ਰਾਵਤਿ ਤਹ ਰਾਜਤ ॥

नगर महेस्रावति तह राजत ॥

ਉਥੇ ਮਹੇਸ੍ਰਾਵਤੀ ਨਾ ਦਾ ਇਕ ਨਗਰ ਸੀ।

ਅਮਰਾਵਤਿ ਜਹ ਦੁਤਿਯ ਬਿਰਾਜਤ ॥

अमरावति जह दुतिय बिराजत ॥

(ਉਹ ਨਗਰ ਇੰਜ ਲਗਦਾ ਸੀ) ਮਾਨੋ ਦੂਜੀ ਅਮਰਾਵਤੀ ਸੁਸ਼ੋਭਿਤ ਹੋਵੇ।

ਤਾ ਕੀ ਜਾਤ ਨ ਉਪਮਾ ਕਹੀ ॥

ता की जात न उपमा कही ॥

ਉਸ ਦੀ ਉਪਮਾ ਦਾ ਬਿਆਨ ਨਹੀਂ ਕੀਤਾ ਜਾ ਸਕਦਾ।

ਅਲਕਾ ਨਿਰਖਿ ਥਕਿਤ ਤਿਹ ਰਹੀ ॥੨॥

अलका निरखि थकित तिह रही ॥२॥

(ਉਸ ਨੂੰ) ਅਲਕਾ (ਕੁਬੇਰ ਦੀ ਪੁਰੀ) ਵੀ ਵੇਖ ਵੇਖ ਕੇ ਥਕ ਜਾਦੀ ਸੀ ॥੨॥

ਗਜ ਗਾਮਿਨਿ ਦੇ ਸੁਤਾ ਭਨਿਜੈ ॥

गज गामिनि दे सुता भनिजै ॥

ਉਸ ਦੀ ਪੁੱਤਰੀ ਨੂੰ ਗਜ ਗਾਮਿਨੀ ਦੇ (ਦੇਈ) ਕਿਹਾ ਜਾਦਾ ਸੀ

ਚੰਦ੍ਰ ਸੂਰ ਪਟਤਰ ਮੁਖ ਦਿਜੈ ॥

चंद्र सूर पटतर मुख दिजै ॥

ਜਿਸ ਦੇ ਮੁਖ ਦੀ ਉਪਮਾ ਚੰਦ੍ਰਮਾ ਅਤੇ ਸੂਰਜ ਨਾਲ ਦਿੱਤੀ ਜਾਦੀ ਸੀ।

ਤਾ ਕੀ ਜਾਤ ਨ ਪ੍ਰਭਾ ਬਖਾਨੀ ॥

ता की जात न प्रभा बखानी ॥

ਉਸ ਦੀ ਸੁੰਦਰਤਾ ਦਾ ਬਖਾਨ ਨਹੀਂ ਕੀਤਾ ਜਾ ਸਕਦਾ।

ਥਕਿਤ ਰਹਤ ਰਾਜਾ ਅਰੁ ਰਾਨੀ ॥੩॥

थकित रहत राजा अरु रानी ॥३॥

ਰਾਜਾ ਅਤੇ ਰਾਣੀ ਵੀ (ਉਸ ਦੇ ਰੂਪ ਨੂੰ ਵੇਖ ਕੇ) ਥਕ ਜਾਦੇ ਸਨ (ਅਰਥਾਤ-ਉਸ ਤੋਂ ਵਾਰਨੇ ਜਾਦੇ ਸਨ) ॥੩॥

ਤਾ ਕੀ ਲਗਨ ਏਕ ਸੋ ਲਾਗੀ ॥

ता की लगन एक सो लागी ॥

ਉਸ ਦਾ ਪ੍ਰੇਮ ਇਕ (ਵਿਅਕਤੀ) ਨਾਲ ਹੋ ਗਿਆ,

ਨੀਂਦ ਭੂਖਿ ਜਾ ਤੇ ਸਭ ਭਾਗੀ ॥

नींद भूखि जा ते सभ भागी ॥

ਜਿਸ ਕਰ ਕੇ ਉਸ ਦੀ ਨੀਂਦਰ ਅਤੇ ਭੁਖ ਖ਼ਤਮ ਹੋ ਗਈ।

ਗਾਜੀ ਰਾਇ ਤਵਨ ਕੋ ਨਾਮਾ ॥

गाजी राइ तवन को नामा ॥

ਉਸ (ਵਿਅਕਤੀ) ਦਾ ਨਾ ਗਾਜੀ ਰਾਇ ਸੀ

ਥਕਿਤ ਰਹਤ ਜਾ ਕੌ ਲਿਖ ਬਾਮਾ ॥੪॥

थकित रहत जा कौ लिख बामा ॥४॥

ਜਿਸ ਨੂੰ ਵੇਖ ਕੇ ਇਸਤਰੀਆਂ ਥਕੀਆਂ ਰਹਿ ਜਾਦੀਆਂ ਸਨ ॥੪॥

ਔਰ ਘਾਤ ਜਬ ਹਾਥ ਨ ਆਈ ॥

और घात जब हाथ न आई ॥

ਜਦੋਂ ਹੋਰ ਕੋਈ ਦਾਓ ਨਾ ਲਗਿਆ,

ਏਕ ਨਾਵ ਤਵ ਨਿਕਟ ਮੰਗਾਈ ॥

एक नाव तव निकट मंगाई ॥

ਤਾ (ਗਾਜੀ ਰਾਇ ਨੇ) ਆਪਣੇ ਪਾਸ ਇਕ ਬੇੜੀ ਮੰਗਵਾਈ।

ਰਾਜ ਕੁਅਰਿ ਤਿਹ ਰਾਖਾ ਨਾਮਾ ॥

राज कुअरि तिह राखा नामा ॥

ਉਸ (ਬੇੜੀ) ਦਾ ਨਾ 'ਰਾਜ ਕੁਮਾਰੀ' ਰਖਿਆ।

ਜਾਨਤ ਸਕਲ ਪੁਰਖ ਅਰੁ ਬਾਮਾ ॥੫॥

जानत सकल पुरख अरु बामा ॥५॥

(ਇਹ ਗੱਲ) ਸਾਰੀਆਂ ਇਸਤਰੀਆਂ ਅਤੇ ਪੁਰਸ਼ ਜਾਣਨ ਲਗੇ ॥੫॥

ਗਾਜੀ ਰਾਇ ਬੈਠਿ ਤਿਹ ਊਪਰ ॥

गाजी राइ बैठि तिह ऊपर ॥

ਗਾਜੀ ਰਾਇ ਉਸ (ਬੇੜੀ) ਉਰ ਬੈਠ ਗਿਆ

ਨਿਕਸਾ ਆਇ ਭੂਪ ਮਹਲਨ ਤਰ ॥

निकसा आइ भूप महलन तर ॥

ਅਤੇ (ਤਰਦਾ ਤਰਦਾ) ਰਾਜੇ ਦੇ ਮੱਹਲਾ ਦੇ ਹੇਠਾ ਆ ਪਹੁੰਚਿਆ।

ਲੈਨੀ ਹੋਇ ਨਾਵ ਤੌ ਲੀਜੈ ॥

लैनी होइ नाव तौ लीजै ॥

(ਆ ਕੇ ਕਹਿਣ ਲਗਾ ਕਿ) ਜੇ ਬੇੜੀ ਲੈਣੀ ਹੋਵੇ ਤਾ ਲੈ ਲਵੋ

ਨਾਤਰੁ ਮੋਹਿ ਉਤਰ ਕਛੁ ਦੀਜੈ ॥੬॥

नातरु मोहि उतर कछु दीजै ॥६॥

ਨਹੀਂ ਤਾ ਮੈਨੂੰ ਕੁਝ ਉੱਤਰ ਦਿਓ ॥੬॥

ਮੈ ਲੈ ਰਾਜ ਕੁਅਰਿ ਕੌ ਜਾਊ ॥

मै लै राज कुअरि कौ जाऊ ॥

ਮੈਂ ਰਾਜ ਕੁਮਾਰੀ (ਭਾਵ ਬੇੜੀ) ਨੂੰ ਲੈ ਜਾਵਾਗਾ

ਬੇਚੌ ਜਾਇ ਔਰ ਹੀ ਗਾਊ ॥

बेचौ जाइ और ही गाऊ ॥

ਅਤੇ ਕਿਸੇ ਹੋਰ ਪਿੰਡ ਵਿਚ ਜਾ ਵੇਚਾਗਾ।

ਲੈਨੀ ਹੋਇ ਨਾਵ ਤਬ ਲੀਜੈ ॥

लैनी होइ नाव तब लीजै ॥

ਜੇ ਬੇੜੀ ਲੈਣੀ ਹੋਵੇ ਤਦ ਲਵੋ,

ਨਾਤਰ ਹਮੈ ਬਿਦਾ ਕਰਿ ਦੀਜੈ ॥੭॥

नातर हमै बिदा करि दीजै ॥७॥

ਨਹੀਂ ਤਾ ਮੈਨੂੰ ਵਿਦਾ ਕਰ ਦਿਓ ॥੭॥

ਮੂਰਖ ਭੂਪ ਬਾਤ ਨਹਿ ਪਾਈ ॥

मूरख भूप बात नहि पाई ॥

ਮੂਰਖ ਰਾਜੇ ਨੇ ਗੱਲ ਨਾ ਸਮਝੀ।

ਬੀਤਾ ਦਿਨ ਰਜਨੀ ਹ੍ਵੈ ਆਈ ॥

बीता दिन रजनी ह्वै आई ॥

ਦਿਨ ਬੀਤ ਗਿਆ ਅਤੇ ਰਾਤ ਹੋ ਗਈ।

ਰਾਜ ਸੁਤਾ ਤਬ ਦੇਗ ਮੰਗਾਇ ॥

राज सुता तब देग मंगाइ ॥

ਰਾਜ ਕੁਮਾਰੀ ਨੇ ਤਦ ਦੇਗ ਮੰਗਵਾਈ

ਬੈਠੀ ਬੀਚ ਤਵਨ ਕੇ ਜਾਇ ॥੮॥

ਬੈਠੀ ਬੀਚ ਤਵਨ ਕੇ ਜਾਇ ॥੮॥

ਅਤੇ ਉਸ ਵਿਚ ਜਾ ਕੇ ਬੈਠ ਗਈ ॥੮॥

ਛਿਦ੍ਰ ਮੂੰਦਿ ਨੌਕਾ ਤਰ ਬਾਧੀ ॥

छिद्र मूँदि नौका तर बाधी ॥

(ਦੇਗ ਦਾ) ਮੂੰਹ ਬੰਦ ਕਰ ਕੇ ਬੇੜੀ ਨਾਲ ਬੰਨ੍ਹ ਦਿੱਤਾ

ਛੋਰੀ ਤਬੈ ਬਹੀ ਜਬ ਆਂਧੀ ॥

छोरी तबै बही जब आँधी ॥

ਅਤੇ (ਬੇੜੀ ਨੂੰ) ਤਦ ਛਡਿਆ ਜਦ ਅੱਧ ਵਿਚਾਲੇ ਪਹੁੰਚ ਗਈ (ਅਰਥਾਤਰ- ਜਦ ਹਨੇਰੀ ਵਗਣ ਲਗ ਗਈ)।

ਜਬ ਨ੍ਰਿਪ ਪ੍ਰਾਤ ਦਿਵਾਨ ਲਗਾਯੋ ॥

जब नृप प्रात दिवान लगायो ॥

ਜਦ ਰਾਜੇ ਨੇ ਸਵੇਰੇ ਦੀਵਾਨ ਲਗਾਇਆ,

ਤਬ ਤਿਨ ਤਹ ਇਕ ਮਨੁਖ ਪਠਾਯੋ ॥੯॥

तब तिन तह इक मनुख पठायो ॥९॥

ਤਦ ਉਸ (ਬੇੜੀ ਵਾਲੇ) ਨੇ ਉਥੇ ਇਕ ਬੰਦਾ ਭੇਜਿਆ ॥੯॥

ਜੌ ਤੁਮ ਨਾਵ ਨ ਮੋਲ ਚੁਕਾਵਤ ॥

जौ तुम नाव न मोल चुकावत ॥

ਜੇ ਤੁਸੀਂ ਬੇੜੀ ਦਾ ਮੁੱਲ ਨਹੀਂ ਚੁਕਾਓਗੇ

ਰਾਜ ਕੁਅਰਿ ਲੈ ਬਨਿਕ ਸਿਧਾਵਤ ॥

राज कुअरि लै बनिक सिधावत ॥

ਤਾ ਮੈਂ ਰਾਜ ਕੁਮਾਰੀ (ਬੇੜੀ) ਨੂੰ ਲੈ ਕੇ ਇਕ ਬਨ ਵਿਚ ਚਲਾ ਜਾਵਾਗਾ।

ਜਾਨਿ ਦੇਹੁ ਜੋ ਮੋਲ ਨ ਬਨੀ ॥

जानि देहु जो मोल न बनी ॥

(ਰਾਜੇ ਨੇ ਕਿਹਾ) ਜਾਣ ਦਿਓ, (ਸਾਡਾ) ਉਸ ਨਾਲ ਮੁੱਲ ਨਹੀਂ ਬਣਿਆ ਹੈ।

ਮੇਰੇ ਘਰ ਨਵਕਾ ਹੈ ਘਨੀ ॥੧੦॥

मेरे घर नवका है घनी ॥१०॥

ਮੇਰੇ ਪਾਸ (ਅਗੇ ਹੀ) ਬਹੁਤ ਬੇੜੀਆਂ ਹਨ ॥੧੦॥

ਹਰੀ ਕੁਅਰਿ ਰਾਜਾ ਕੌ ਕਹਿ ਕੈ ॥

हरी कुअरि राजा कौ कहि कै ॥

ਰਾਜੇ ਨੂੰ ਦਸ ਕੇ ਉਸ ਦੀ ਕੁਮਾਰੀ ਨੂੰ ਕਢ ਕੇ ਲੈ ਗਿਆ।

ਮੂਰਖ ਸਕਾ ਭੇਦ ਨਹਿ ਲਹਿ ਕੈ ॥

मूरख सका भेद नहि लहि कै ॥

ਮੂਰਖ (ਰਾਜਾ) ਭੇਦ ਨੂੰ ਸਮਝ ਨਾ ਸਕਿਆ।

ਪ੍ਰਾਤ ਸੁਤਾ ਕੀ ਜਬ ਸੁਧਿ ਪਾਈ ॥

प्रात सुता की जब सुधि पाई ॥

ਜਦੋਂ ਸਵੇਰੇ ਪੁੱਤਰੀ ਬਾਰੇ ਪਤਾ ਲਗਿਆ,

ਬੈਠਿ ਰਹਾ ਮੂੰਡੀ ਨਿਹੁਰਾਈ ॥੧੧॥

बैठि रहा मूँडी निहुराई ॥११॥

ਤਾ ਸਿਰ ਨੀਵਾ ਕਰ ਕੇ ਬੈਠ ਰਿਹਾ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕਸਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੬੧॥੬੫੯੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ इकसठ चरित्र समापतम सतु सुभम सतु ॥३६१॥६५९१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੬੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੬੧॥੬੫੯੧॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਨੁ ਭੂਪਤਿ ਇਕ ਕਥਾ ਬਚਿਤ੍ਰ ॥

सुनु भूपति इक कथा बचित्र ॥

ਹੇ ਰਾਜਨ! ਇਕ ਵਿਚਿਤ੍ਰ ਕਥਾ ਸੁਣੋ,

ਜਿਹ ਬਿਧਿ ਕਿਯ ਇਕ ਨਾਰਿ ਚਰਿਤ੍ਰ ॥

जिह बिधि किय इक नारि चरित्र ॥

ਜਿਸ ਤਰ੍ਹਾ ਇਕ ਨਾਰੀ ਨੇ ਚਰਿਤ੍ਰ ਕੀਤਾ ਸੀ।

ਗੁਲੋ ਇਕ ਖਤ੍ਰਾਨੀ ਆਹੀ ॥

गुलो इक खत्रानी आही ॥

ਗੁਲੋ ਨਾ ਦੀ ਇਕ ਖਤਰਾਣੀ ਸੀ

ਜੇਠ ਮਲ ਛਤ੍ਰੀ ਕਹ ਬਜਾਹੀ ॥੧॥

जेठ मल छत्री कह ब्याही ॥१॥

ਜੋ ਜੇਠ ਮੱਲ ਨਾ ਦੇ ਛਤ੍ਰੀ ਨੂੰ ਵਿਆਹੀ ਹੋਈ ਸੀ ॥੧॥

ਤਾ ਕੌ ਔਰ ਪੁਰਖ ਇਕ ਭਾਯੋ ॥

ता कौ और पुरख इक भायो ॥

ਉਸ ਨੂੰ ਇਕ ਹੋਰ ਪੁਰਸ਼ ਚੰਗਾ ਲਗਾ।

ਨਿਜੁ ਪਤਿ ਸੇਤੀ ਹੇਤੁ ਭੁਲਾਯੋ ॥

निजु पति सेती हेतु भुलायो ॥

(ਉਸ ਨੇ) ਆਪਣੇ ਪਤੀ ਨਾਲ ਪ੍ਰੇਮ ਭੁਲਾ ਦਿੱਤਾ।

ਰੈਨਿ ਦਿਵਸ ਤਿਹ ਧਾਮ ਬੁਲਾਵੈ ॥

रैनि दिवस तिह धाम बुलावै ॥

ਦਿਨ ਰਾਤ ਉਸ ਨੂੰ ਘਰ ਵਿਚ ਬੁਲਾਉਂਦੀ

ਕਾਮ ਭੋਗ ਤਿਨ ਸਾਥ ਕਮਾਵੈ ॥੨॥

काम भोग तिन साथ कमावै ॥२॥

ਅਤੇ ਉਸ ਨਾਲ ਕਾਮ-ਭੋਗ ਕਰਦੀ ॥੨॥

ਇਕ ਦਿਨ ਸੁਧਿ ਤਾ ਕੇ ਪਤਿ ਪਾਈ ॥

इक दिन सुधि ता के पति पाई ॥

ਇਕ ਦਿਨ ਉਸ ਦੇ ਪਤੀ ਨੂੰ ਪਤਾ ਲਗ ਗਿਆ।

ਬਹੁ ਬਿਧਿ ਤਾ ਸੰਗ ਕਰੀ ਲਰਾਈ ॥

बहु बिधि ता संग करी लराई ॥

(ਉਸ ਨੇ) ਉਸ ਨਾਲ ਬਹੁਤ ਤਰ੍ਹਾ ਨਾਲ ਲੜਾਈ ਕੀਤੀ।

ਅਨਿਕ ਕਰੀ ਜੂਤਿਨ ਕੀ ਮਾਰਾ ॥

अनिक करी जूतिन की मारा ॥

ਜੁਤੀਆਂ ਦੀ ਬਹੁਤ ਮਾਰ ਕੀਤੀ।

ਤਬ ਤਿਨ ਇਹ ਬਿਧਿ ਚਰਿਤ ਬਿਚਾਰਾ ॥੩॥

तब तिन इह बिधि चरित बिचारा ॥३॥

ਤਦ ਉਸ (ਇਸਤਰੀ) ਨੇ ਇਸ ਤਰ੍ਹਾ ਨਾਲ ਚਰਿਤ੍ਰ ਵਿਚਾਰਿਆ ॥੩॥

ਤਾ ਦਿਨ ਤੇ ਨਿਜੁ ਪਤਿ ਕੌ ਤਜਾਗੀ ॥

ता दिन ते निजु पति कौ त्यागी ॥

ਉਸ ਦਿਨ ਤੋਂ ਉਸ ਨੇ ਪਤੀ ਨੂੰ ਤਿਆਗ ਦਿੱਤਾ

ਸਾਥ ਫਕੀਰਨ ਕੇ ਅਨੁਰਾਗੀ ॥

साथ फकीरन के अनुरागी ॥

ਅਤੇ ਫ਼ਕੀਰਾ ਨਾਲ ਪ੍ਰੇਮ-ਸੰਪਰਕ ਕਾਇਮ ਕਰ ਲਿਆ।

ਵਾਹਿ ਅਤਿਥ ਕਰਿ ਕੈ ਸੰਗ ਲੀਨਾ ॥

ਵਾਹਿ अतिथ करि कै संग लीना ॥
ਉਸ ਵਿਅਕਤੀ ਨੂੰ ਸਾਧ ਬਣਾ ਕੇ ਨਾਲ ਲੈ ਲਿਆ

ਔਰੈ ਦੇਸ ਪਯਾਨਾ ਕੀਨਾ ॥੪॥
और‍ै देस पयाना कीना ॥४॥
ਅਤੇ (ਦੋਵੇਂ) ਹੋਰ ਦੇਸ ਨੂੰ ਚਲੇ ਗਏ ॥੪॥

ਜਿਹ ਜਿਹ ਦੇਸ ਆਪੁ ਪਗੁ ਧਾਰੈ ॥
जिह जिह देस आपु पगु धारै ॥
ਜਿਥੇ ਜਿਥੇ (ਉਹ) ਵਿਅਕਤੀ ਆਪ ਪੈਰ ਧਰਦਾ ਸੀ,

ਤਹੀ ਤਹੀ ਵਹੁ ਸੰਗ ਸਿਧਾਰੈ ॥
तही तही वहु संग सिधारै ॥
ਉਥੇ ਉਥੇ ਹੀ ਉਹ ਨਾਲ ਜਾਂਦੀ ਸੀ।

ਔਰ ਪੁਰਖੁ ਤਿਹ ਅਤਿਥ ਪਛਾਨੈ ॥
और पुरखु तिह अतिथ पछानै ॥
ਸਾਰੇ ਉਸ ਨੂੰ ਸਾਧ ਸਮਝਦੇ ਸਨ,

ਤ੍ਰਿਯਾ ਚਰਿਤ੍ਰ ਨ ਕੋਈ ਜਾਨੈ ॥੫॥
तृया चरित्र न कोई जानै ॥५॥
ਪਰ ਕੋਈ ਵੀ ਇਸਤਰੀ ਦੇ ਚਰਿਤ੍ਰ ਨੂੰ ਨਹੀਂ ਸਮਝਦਾ ਸੀ ॥੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਾਸਿਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੬੨॥੬੫੯੬॥ਅਫਜੂੰ॥
इति स्री चरित्र पख्याने तृया चरित्रे मंत्री भूप संबादे तीन सौ बासिठ चरित्र समापतम सतु सुभम सतु ॥३६२॥६५९६॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੬੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੬੨॥੬੫੯੬॥ ਚਲਦਾ॥

ਚੌਪਈ ॥
चौपई ॥

ਚੌਪਈ:

ਸੁਨ ਰਾਜਾ ਇਕ ਕਥਾ ਨਵੀਨ ॥

सुन राजा इक कथा नवीन ॥

ਹੇ ਰਾਜਨ! ਇਕ ਨਵੀਂ ਕਥਾ ਸੁਣੋ,

ਜਸ ਚਰਿਤ੍ਰ ਕਿਯ ਨਾਰਿ ਪ੍ਰਬੀਨ ॥

जस चरित्र किय नारि प्रबीन ॥

ਜਿਸ ਤਰ੍ਹਾ ਇਕ ਪ੍ਰਬੀਨ ਇਸਤਰੀ ਨੇ ਚਰਿਤ੍ਰ ਕੀਤਾ ਸੀ।

ਸਿੰਘ ਮਹੇਸ੍ਰ ਸੁਨਾ ਇਕ ਰਾਜਾ ॥

सिंघ महेस्र सुना इक राजा ॥

ਮਹੇਸ੍ਰ ਸਿੰਘ ਨਾ ਦਾ ਇਕ ਰਾਜਾ ਸੁਣੀਂਦਾ ਸੀ

ਜਿਹ ਸਮ ਔਰ ਨ ਬਿਧਨਾ ਸਾਜਾ ॥੧॥

जिह सम और न बिधना साजा ॥१॥

ਜਿਸ ਵਰਗਾ ਵਿਧਾਤਾ ਨੇ ਕੋਈ ਹੋਰ ਨਹੀਂ ਸਾਜਿਆ ਸੀ ॥੧॥

ਨਗਰ ਮਹੇਸ੍ਰਾਵਤਿ ਤਿਹ ਰਾਜਤ ॥

नगर महेस्रावति तिह राजत ॥

ਉਥੇ ਮਹੇਸ੍ਰਾਵਤੀ ਨਾ ਦੀ ਨਗਰੀ ਸੀ,

ਦੇਵਪੁਰੀ ਜਾ ਕੌ ਲਖਿ ਲਾਜਤ ॥

देवपुरी जा कौ लखि लाजत ॥

ਜਿਸ ਨੂੰ ਵੇਖ ਕੇ ਦੇਵਪੁਰੀ ਵੀ ਸ਼ਰਮਾਉਂਦੀ ਸੀ।

ਬਿਮਲ ਮਤੀ ਰਾਨੀ ਤਿਹ ਐਨ ॥

बिमल मती रानी तिह ऐन ॥

ਉਸ ਦੇ ਘਰ ('ਐਨ') ਬਿਮਲ ਮਤੀ ਨਾ ਦੀ ਰਾਣੀ ਸੀ,

ਜਾ ਸਮ ਸੁਨੀ ਨ ਨਿਰਖੀ ਨੈਨ ॥੨॥

जा सम सुनी न निरखी नैन ॥२॥

ਜਿਸ ਵਰਗੀ ਨਾ ਕੋਈ ਸੁਣੀ ਹੈ ਅਤੇ ਨਾ ਹੀ ਅੱਖਾ ਨਾਲ ਵੇਖੀ ਹੈ ॥੨॥

ਸ੍ਰੀ ਪੰਜਾਬ ਦੇਇ ਤਿਹ ਬੇਟੀ ॥

स्री पंजाब देइ तिह बेटी ॥

ਉਨ੍ਹਾ ਦੀ ਪੰਜਾਬ ਦੇਈ ਨਾ ਦੀ ਬੇਟੀ ਸੀ,

ਜਾ ਸਮ ਇੰਦ੍ਰ ਚੰਦ੍ਰ ਨਹਿ ਭੇਟੀ ॥

जा सम इंद्र चंद्र नहि भेटी ॥

ਜਿਸ ਵਰਗੀ (ਪੁੱਤਰੀ) ਇੰਦਰ ਅਤੇ ਚੰਦ੍ਰਮਾ ਨੂੰ ਵੀ ਨਹੀਂ ਮਿਲੀ ਸੀ।

ਅਧਿਕ ਤਵਨ ਕੀ ਪ੍ਰਭਾ ਬਿਰਾਜੈ ॥

अधिक तवन की प्रभा बिराजै ॥

ਉਸ ਦੀ ਸੁੰਦਰਤਾ ਬਹੁਤ ਸ਼ੋਭਦੀ ਰਹਿੰਦੀ ਸੀ,

ਜਿਹ ਦੁਤਿ ਨਿਰਖਿ ਚੰਦ੍ਰਮਾ ਲਾਜੈ ॥੩॥

जिह दुति निरखि चंद्रमा लाजै ॥३॥

ਜਿਸ ਦੀ ਚਮਕ ਨੂੰ ਵੇਖ ਕੇ ਚੰਦ੍ਰਮਾ ਵੀ ਲਜਾਉਂਦਾ ਸੀ ॥੩॥

ਜਬ ਜੋਬਨ ਤਾ ਕੇ ਤਨ ਭਯੋ ॥

जब जोबन ता के तन भयो ॥

ਜਦ ਉਸ ਦੇ ਸ਼ਰੀਰ ਵਿਚ ਜਵਾਨੀ ਆਈ

ਅੰਗ ਅੰਗ ਮਦਨ ਦਮਾਮੋ ਦਯੋ ॥

अंग अंग मदन दमामो दयो ॥

ਤਾ ਅੰਗ ਅੰਗ ਵਿਚ ਕਾਮ ਦੇਵ ਨੇ ਨਗਾਰਾ ਵਜਾ ਦਿੱਤਾ।

ਭੂਪ ਬ੍ਯਾਹ ਕੋ ਬਿਵਤ ਬਨਾਇ ॥

भूप ब्याह को बिवत बनाइ ॥

ਰਾਜੇ ਨੇ (ਉਸ ਦੇ) ਵਿਆਹ ਦੀ ਵਿਉਂਤ ਬਣਾਈ

ਸਕਲ ਪ੍ਰੋਹਿਤਨ ਲਿਯਾ ਬੁਲਾਇ ॥੪॥

सकल प्रोहितन लिया बुलाइ ॥४॥

ਅਤੇ ਸਾਰਿਆਂ ਪਰੋਹਿਤਾ ਨੂੰ ਬੁਲਾ ਲਿਆ ॥੪॥

ਸਿੰਘ ਸੁਰੇਸ੍ਰ ਭੂਪ ਤਬ ਚੀਨਾ ॥

सिंघ सुरेस्र भूप तब चीना ॥

ਤਦ (ਰਾਜੇ ਨੇ) ਸੁਰੇਸ੍ਰ ਸਿੰਘ ਨੂੰ (ਪੁੱਤਰੀ ਲਈ ਵਰ ਵਜੋਂ) ਚੁਣਿਆ,

ਜਿਹ ਸਸਿ ਜਾਤ ਨ ਪਟਤਰ ਦੀਨਾ ॥

जिह ससि जात न पटतर दीना ॥

ਜਿਸ ਦੀ ਤੁਲਨਾ ਚੰਦ੍ਰਮਾ ਨਾਲ ਵੀ ਨਹੀਂ ਦਿੱਤੀ ਜਾ ਸਕਦੀ।

ਕਰੀ ਤਵਨ ਕੇ ਸਾਥ ਸਗਾਈ ॥

करी तवन के साथ सगाई ॥

ਉਸ ਨਾਲ (ਪੁੱਤਰੀ ਦੀ) ਕੁੜਮਾਈ ਕਰ ਦਿੱਤੀ

ਦੈ ਸਨਮਾਨ ਬਰਾਤ ਬੁਲਾਈ ॥੫॥

दै सनमान बरात बुलाई ॥५॥

ਅਤੇ ਸਨਮਾਨ ਸਹਿਤ ਬਰਾਤ ਨੂੰ ਬੁਲਾਇਆ ॥੫॥

ਜੋਰਿ ਸੈਨ ਆਯੋ ਰਾਜਾ ਤਹ ॥

जोरि सैन आयो राजा तह ॥

ਰਾਜਾ ਸੈਨਾ ਇਕੱਠੀ ਕਰ ਕੇ ਉਥੇ ਆ ਪਹੁੰਚਿਆ

ਰਚਾ ਬ੍ਯਾਹ ਕੋ ਬਿਵਤਾਰਾ ਜਹ ॥

रचा ब्याह को बिवतारा जह ॥

ਜਿਥੇ ਵਿਆਹ ਦੀ ਵਿਵਸਥਾ ਕੀਤੀ ਹੋਈ ਸੀ।

ਤਹੀ ਬਰਾਤ ਆਇ ਕਰਿ ਨਿਕਸੀ ॥

तही बरात आइ करि निकसी ॥

ਉਥੇ ਬਰਾਤ ਆ ਪਹੁੰਚੀ

ਰਾਨੀ ਕੰਜ ਕਲੀ ਜਿਮਿ ਬਿਗਸੀ ॥੬॥

रानी कंज कली जिमि बिगसी ॥६॥

ਅਤੇ ਰਾਣੀ ਕਮਲ ਦੀ ਕਲੀ ਵਾਗ ਖਿੜ ਗਈ ॥੬॥

ਦੋਹਰਾ ॥

दोहरा ॥

ਦੋਹਰਾ:

ਰਾਜ ਸੁਤਾ ਸੁੰਦਰ ਹੁਤੀ ਤਿਹ ਬਰ ਹੋਤ ਕੁਰੂਪ ॥

राज सुता सुँदर हुती तिह बर होत कुरूप ॥

ਰਾਜ ਕੁਮਾਰੀ ਬਹੁਤ ਸੁੰਦਰ ਸੀ, ਪਰ ਉਸ ਦਾ ਵਰ ਕੁਰੂਪ ਸੀ।

ਬਿਮਨ ਭਈ ਅਬਲਾ ਨਿਰਖਿ ਜਨੁ ਜਿਯ ਹਾਰਾ ਜੂਪ ॥੭॥

बिमन भई अबला निरखि जनु जिय हारा जूप ॥७॥

(ਉਸ ਨੂੰ) ਵੇਖ ਕੇ ਕੁਮਾਰੀ ਬਹੁਤ ਉਦਾਸ ਹੋ ਗਈ, ਮਾਨੋ ਉਸ ਦਾ ਮਨ ਜੂਏ ਵਿਚ ਹਾਰ ਗਿਆ ਹੋਵੇ ॥੭॥

ਚੌਪਈ ॥

चौपई ॥

ਚੌਪਈ:

ਏਕ ਸਾਹੁ ਕੋ ਪੂਤ ਹੁਤੋ ਸੰਗ ॥

एक साहु को पूत हुतो संग ॥

(ਉਸ ਰਾਜੇ ਦੇ) ਨਾਲ ਇਕ ਸ਼ਾਹ ਦਾ ਪੁੱਤਰ ਸੀ,

ਸੁੰਦਰ ਹੁਤੇ ਸਕਲ ਜਾ ਕੇ ਅੰਗ ॥

सुँदर हुते सकल जा के अंग ॥

ਜਿਸ ਦੇ ਸਾਰੇ ਅੰਗ ਬਹੁਤ ਸੁੰਦਰ ਸਨ।

ਰਾਜ ਸੁਤਾ ਲਖ ਤਾਹਿ ਲੁਭਾਈ ॥

राज सुता लख ताहि लुभाई ॥

ਰਾਜ ਕੁਮਾਰੀ ਉਸ ਨੂੰ ਵੇਖ ਕੇ ਮੋਹਿਤ ਹੋ ਗਈ।

ਗਿਰੀ ਧਰਨਿ ਜਨੁ ਨਾਗ ਚਬਾਈ ॥੮॥

गिरी धरनि जनु नाग चबाई ॥८॥

ਧਰਤੀ ਤੇ ਇਸ ਤਰ੍ਹਾ ਡਿਗ ਪਈ, ਮਾਨੋ ਸੱਪ ਨੇ ਡੰਗ ਲਈ ਹੋਵੇ ॥੮॥

ਸੁਤਾ ਗਿਰੀ ਮਇਯਾ ਤਹ ਆਈ ॥

सुता गिरी मइया तह आई ॥

ਧੀ ਦੇ ਡਿਗਣ ਕਰ ਕੇ ਮਾ ਉਥੇ ਆ ਗਈ

ਸੀਚਿ ਬਾਰਿ ਬਹੁ ਚਿਰੈ ਜਗਾਈ ॥

सीचि बारि बहु चिरै जगाई ॥

ਅਤੇ ਪਾਣੀ ਛਿੜਕ ਕੇ ਬਹੁਤ ਚਿਰ ਬਾਦ ਹੋਸ਼ ਵਿਚ ਲਿਆਂਦੀ।

ਜਬ ਤਾ ਕੋ ਬਹੁਰੌ ਸੁਧਿ ਆਈ ॥

जब ता को बहुरौ सुधि आई ॥

ਜਦ ਉਸ ਨੂੰ ਫਿਰ ਹੋਸ਼ ਆਈ,

ਉਲਟਿ ਗਿਰੀ ਜਨ ਲਗੀ ਹਵਾਈ ॥੯॥

उलटि गिरी जन लगी हवाई ॥९॥

ਤਾ ਫਿਰ ਉਲਟ ਕੇ ਡਿਗ ਪਈ ਮਾਨੋ ਹਵਾਈ (ਗੋਲੀ) ਲਗੀ ਹੋਵੇ ॥੯॥

ਪਹਰਿਕ ਬਿਤੇ ਬਹੁਰਿ ਸੁਧਿ ਆਈ ॥

पहरिक बिते बहुरि सुधि आई ॥

(ਜਦ) ਇਕ ਪਹਿਰ ਬੀਤ ਗਿਆ, (ਤਦ) ਫਿਰ ਹੋਸ਼ ਆਈ।

ਰੋਇ ਮਾਤ ਸੌ ਬਾਤ ਜਨਾਈ ॥

रोइ मात सौ बात जनाई ॥

ਰੋ ਕੇ ਮਾਤਾ ਨੂੰ ਕਹਿਣ ਲਗੀ।

ਅਗਨਿ ਜਾਰਿ ਮੁਹਿ ਅਬੈ ਜਰਾਵੌ ॥

अगनि जारि मुहि अबै जरावौ ॥

ਅੱਗ ਬਾਲ ਕੇ ਮੈਨੂੰ ਹੁਣੇ ਸਾੜ ਦਿਓ

ਇਹੁ ਕੁਰੂਪ ਕੇ ਧਾਮ ਨ ਦ੍ਰਯਾਵੌ ॥੧੦॥

इहु कुरूप के धाम न द्रयावौ ॥१०॥

ਪਰ ਇਸ ਕੁਰੂਪ ਦੇ ਘਰ ਨਾ ਭੇਜੋ ॥੧੦॥

ਮਾਤਹਿ ਹੁਤੀ ਸੁਤਾ ਅਤਿ ਪਯਾਰੀ ॥

मातहि हुती सुता अति प्यारी ॥

ਮਾਤਾ ਨੂੰ ਪੁੱਤਰੀ ਬਹੁਤ ਪਿਆਰੀ ਸੀ।

ਚਿੰਤਾ ਕਰੀ ਚਿਤ ਮਹਿ ਭਾਰੀ ॥

चिंता करी चित महि भारी ॥

ਉਸ ਨੇ ਮਨ ਵਿਚ ਬਹੁਤ ਚਿੰਤਾ ਕੀਤੀ।

ਜਿਨਿ ਇਹ ਰਾਜ ਸੁਤਾ ਮਰਿ ਜਾਇ ॥

जिनि इह राज सुता मरि जाइ ॥

ਜੇ ਕਿਤੇ ਇਹ ਰਾਜ ਕੁਮਾਰੀ ਮਰ ਜਾਏ,

ਕਹਾ ਕਰੈ ਤਾ ਕੀ ਤਬ ਮਾਇ ॥੧੧॥

कहा करै ता की तब माइ ॥११॥

ਤਦ ਇਸ ਦੀ ਮਾਤਾ ਕੀ ਕਰੇਗੀ ॥੧੧॥

ਜਬ ਨ੍ਰਿਪ ਸੁਤਾ ਕਛੂ ਸੁਧਿ ਪਾਈ ॥

जब नृप सुता कछू सुधि पाई ॥

ਜਦ ਰਾਜ ਕੁਮਾਰੀ ਨੂੰ ਕੁਝ ਹੋਸ਼ ਆਈ,

ਰੋਇ ਮਾਤ ਸੌ ਬਾਤ ਸੁਨਾਈ ॥

रोइ मात सौ बात सुनाई ॥

ਤਾ ਰੋ ਕੇ ਮਾਤਾ ਨੂੰ ਗੱਲ ਸੁਣਾਈ।

ਧ੍ਰਿਗ ਮੁਹਿ ਰਾਜ ਸੁਤਾ ਕ੍ਯੋ ਭਈ ॥

धृग मुहि राज सुता क्यो भई ॥

ਮੈਨੂੰ ਧਿੱਕਾਰ ਹੈ ਕਿ ਮੈਂ ਰਾਜ ਕੁਮਾਰੀ ਕਿਉਂ ਬਣੀ।

ਕਿਸੀ ਸਾਹ ਕੇ ਧਾਮ ਨ ਗਈ ॥੧੨॥

किसी साह के धाम न गई ॥१२॥

ਕਿਸੇ ਸ਼ਾਹ ਦੇ ਘਰ ਕਿਉਂ ਨਾ ਜੰਮੀ ॥੧੨॥

ਮੋਰੋ ਭਾਗ ਲੋਪ ਹ੍ਵੈ ਗਯੋ ॥

मोरो भाग लोप ह्वै गयो ॥

ਮੇਰੇ ਭਾਗ ਲੋਪ ਹੋ ਗਏ ਹਨ,

ਤਾ ਤੇ ਜਨਮ ਭੂਪ ਕੋ ਲਯੋ ॥

ता ते जनम भूप को लयो ॥

ਤਦ ਹੀ ਤਾ ਰਾਜੇ ਦੇ ਘਰ ਜੰਮੀ ਹਾ।

ਅਬ ਐਸੇ ਕੁਰੂਪ ਕੇ ਜੈ ਹੌਂ ॥

अब ऐसे कुरूप के जै हौ ॥

ਹੁਣ ਅਜਿਹੇ ਕੁਰੂਪ ਦੇ ਘਰ ਜਾਵਾਂਗੀ

ਰੈਨਿ ਦਿਵਸ ਸਭ ਰੋਤ ਬਿਤੈ ਹੌ ॥੧੩॥

रैनि दिवस सभ रोत बितै हौ ॥१३॥

ਅਤੇ ਰਾਤ ਦਿਨ ਰੋਂਦੇ ਹੋਇਆਂ ਬਿਤਾਵਾਂਗੀ ॥੧੩॥

ਧ੍ਰਿਗ ਮੁਹਿ ਨਾਰਿ ਜੋਨਿ ਕਸ ਧਰੀ ॥

धृग मुहि नारि जोनि कस धरी ॥

ਮੈਨੂੰ ਧਿੱਕਾਰ ਹੈ ਕਿ (ਮੈਂ) ਨਾਰੀ ਦੀ ਜੂਨ ਕਿਉਂ ਧਾਰਨ ਕੀਤੀ ਹੈ।

ਕ੍ਯੋਨ ਭੂਪਤਿ ਕੇ ਧਾਮੌਤਰੀ ॥

क्योन भूपति के धामौतरी ॥

ਮੈਂ ਰਾਜੇ ਦੇ ਘਰ ਕਿਉਂ ਪ੍ਰਗਟ ਹੋਈ ਹਾ।

ਮਾਗੀ ਦੇਤ ਨ ਮ੍ਰਿਤੁ ਬਿਧਾਤਾ ॥

मागी देत न मृतु बिधाता ॥

ਵਿਧਾਤਾ ਮੰਗਣ ਤੇ ਮੌਤ ਵੀ ਨਹੀਂ ਦਿੰਦਾ।

ਅਬ ਹੀ ਕਰੌਂ ਦੇਹਿ ਕੋ ਘਾਤਾ ॥੧੪॥

अब ही करौ देहि को घाता ॥१४॥

ਮੈਂ ਹੁਣੇ ਹੀ (ਆਪਣੇ) ਸ਼ਰੀਰ ਨੂੰ ਖ਼ਤਮ ਕਰ ਦਿਆਂਗੀ ॥੧੪॥

ਦੋਹਰਾ ॥

दोहरा ॥

ਦੋਹਰਾ:

ਮੁਖ ਮਾਗੇ ਜੋ ਪੁਰਖ ਕੋ ਭਲੋ ਬੁਰੋ ਕੁਛ ਹੋਇ ॥

मुख मागे जो पुरख को भलो बुरो कुछ होइ ॥

ਜੇ ਮੂੰਹ ਮੰਗੇ ਕਿਸੇ ਬੰਦੇ ਦਾ ਮਾੜਾ ਜਾ ਚੰਗਾ ਹੋ ਜਾਵੇ,

ਤੌ ਦੁਖਿਯਾ ਇਹ ਜਗਤ ਮੈ ਜਿਯਤ ਨ ਉਬਰੈ ਕੋਇ ॥੧੫॥

तौ दुखिया इह जगत मै जियत न उबरै कोइ ॥१५॥

ਤਾ ਇਸ ਸੰਸਾਰ ਵਿਚ ਕੋਈ ਵੀ ਦੁਖੀ ਜੀਉਂਦਾ ਨਾ ਬਚਦਾ ॥੧੫॥

ਚੌਪਈ ॥

चौपई ॥

ਚੌਪਈ:

ਅਬ ਮੈ ਮਾਰਿ ਕਟਾਰੀ ਮਰਿਹੌ ॥

अब मै मारि कटारी मरिहौ ॥

(ਰਾਜ ਕੁਮਾਰੀ ਨੇ ਫਿਰ ਕਿਹਾ) ਹੁਣ ਮੈਂ ਕਟਾਰੀ ਮਾਰ ਕੇ ਮਰ ਜਾਵਾਗੀ,

ਨਾਤਰ ਬਸਤ੍ਰ ਭਗੌਹੇ ਧਰਿਹੌ ॥

नातर बसत्र भगौहे धरिहौ ॥

ਨਹੀਂ ਤਾ ਭਗਵੇ ਬਸਤ੍ਰ ਧਾਰਨ ਕਰ ਲਵਾਗੀ।

ਬਰੌ ਤ ਪੂਤ ਸਾਹ ਕੋ ਬਰੌ ॥

बरौ त पूत साह को बरौ ॥

ਜੇ ਵਿਆਹ ਕਰਾਗੀ ਤਾ ਸ਼ਾਹ ਦੇ ਪੁੱਤਰ ਨਾਲ,

ਨਾਤਰ ਆਜੁ ਖਾਇ ਬਿਖੁ ਮਰੌ ॥੧੬॥

नातर आजु खाइ बिखु मरौ ॥१६॥

ਨਹੀਂ ਤਾ ਅਜ ਵਿਸ਼ ਖਾ ਕੇ ਮਰ ਜਾਵਾਗੀ ॥੧੬॥

ਰਾਨੀ ਕੋ ਦੁਹਿਤਾ ਥੀ ਪ੍ਯਾਰੀ ॥

रानी को दुहिता थी प्यारी ॥

ਰਾਣੀ ਨੂੰ ਪੁੱਤਰੀ ਬਹੁਤ ਹੀ ਪਿਆਰੀ ਸੀ।

ਸੋਈ ਕਰੀ ਜੁ ਤਾਹਿ ਉਚਾਰੀ ॥

सोई करी जु ताहि उचारी ॥

(ਉਸ ਨੇ) ਉਹੀ ਕੀਤਾ, ਜੋ ਉਸ ਨੇ ਕਿਹਾ।

ਚੇਰੀ ਕਾਢਿ ਤਵਨ ਕਹ ਦੀਨੀ ॥

चेरी काढि तवन कह दीनी ॥

(ਇਕ) ਦਾਸੀ ਕਢ ਕੇ ਉਸ (ਰਾਜ ਕੁਮਾਰ) ਨੂੰ ਦੇ ਦਿੱਤੀ।

ਭੂਪ ਸੁਤਾ ਕਰਿ ਤਿਨ ਜੜ ਚੀਨੀ ॥੧੭॥

भूप सुता करि तिन जड़ चीनी ॥१७॥

ਉਸ ਮੂਰਖ ਨੇ ਉਸ ਨੂੰ ਰਾਜ ਪੁੱਤਰੀ ਕਰ ਕੇ ਸਮਝਿਆ ॥੧੭॥

ਸਾਹ ਪੁਤ੍ਰ ਕਹ ਦਈ ਕੁਮਾਰੀ ॥

साह पुत्र कह दई कुमारी ॥

ਸ਼ਾਹ ਦੇ ਪੁੱਤਰ ਨੂੰ ਰਾਜ ਕੁਮਾਰੀ ਦੇ ਦਿੱਤੀ।

ਦੁਤਿਯ ਪੁਰਖ ਨਹਿ ਕ੍ਰਿਯਾ ਬਿਚਾਰੀ ॥

दुतिय पुरख नहि कृया बिचारी ॥

ਇਸ ਕ੍ਰਿਆ ਬਾਰੇ ਕਿਸੇ ਹੋਰ ਪੁਰਸ਼ ਨੇ ਕੁਝ ਨਾ ਸਮਝਿਆ।

ਲੈ ਚੇਰੀ ਵਹੁ ਭੂਪ ਸਿਧਾਯੋ ॥

लै चेरी वहु भूप सिधायो ॥

ਦਾਸੀ ਲੈ ਕੇ ਉਹ ਰਾਜਾ ਚਲਾ ਗਿਆ,

ਜਾਨ੍ਯੋ ਰਾਜ ਸੁਤਾ ਬਰਿ ਲ੍ਯਾਯੋ ॥੧੮॥

जान्यो राज सुता बरि ल्यायो ॥१८॥

ਇਹ ਜਾਣ ਕੇ ਕਿ (ਉਸ ਨੇ) ਰਾਜ ਕੁਮਾਰੀ ਵਿਆਹ ਲਿਆਂਦੀ ਹੈ ॥੧੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤ੍ਰੈਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੬੩॥੬੬੧੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ त्रैसठि चरित्र समापतम सतु सुभम सतु ॥३६३॥६६१४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੬੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੬੩॥੬੬੧੪॥ ਚਲਦਾ॥

ਚੌਪਈ ॥

चौपई ॥

ਚੌਪਈ:

ਗਨਪਤਿ ਸਿੰਘ ਏਕ ਰਾਜਾ ਬਰ ॥

गनपति सिंघ एक राजा बर ॥

ਗਨਪਤਿ ਨਾ ਦਾ ਇਕ ਚੰਗਾ ਰਾਜਾ ਸੀ।

ਗਨਪਾਵਤੀ ਹੁਤੋ ਜਾ ਕੇ ਘਰ ॥

गनपावती हुतो जा के घर ॥

ਉਸ ਦਾ ਘਰ ਗਨਪਾਵਤੀ (ਨਗਰੀ) ਵਿਚ ਸੀ।

ਸ੍ਰੀ ਮਹਤਾਬ ਪ੍ਰਭਾ ਤਿਹ ਰਾਨੀ ॥

स्री महताब प्रभा तिह रानी ॥

ਮਹਤਾਬ ਪ੍ਰਭਾ ਉਸ ਦੀ ਰਾਣੀ ਸੀ,

ਜਾਹਿ ਨਿਰਖਿ ਕਰਿ ਨਾਰਿ ਲਜਾਨੀ ॥੧॥

जाहि निरखि करि नारि लजानी ॥१॥

ਜਿਸ (ਦੀ ਸੁੰਦਰਤਾ) ਨੂੰ ਵੇਖ ਕੇ ਇਸਤਰੀਆਂ ਵੀ ਲਜਾਉਂਦੀਆਂ ਸਨ ॥੧॥

ਮੁਹਕਮ ਸਿੰਘ ਏਕ ਛਤ੍ਰੀ ਜਹ ॥

मुहकम सिंघ एक छत्री जह ॥

ਉਥੇ ਮੁਹਕਮ ਨਾ ਦਾ ਇਕ ਛਤ੍ਰੀ ਸੀ,

ਜਿਹ ਸਮ ਉਪਜਾ ਦੁਤਿਯ ਨ ਮਹਿ ਮਹ ॥

जिह सम उपजा दुतिय न महि मह ॥

ਜਿਸ ਵਰਗਾ ਧਰਤੀ ਉਤੇ ਹੋਰ ਕੋਈ ਪੈਦਾ ਨਹੀਂ ਹੋਇਆ ਸੀ।

ਰਾਨੀ ਜਬ ਤਾ ਕੋ ਲਖਿ ਪਾਯੋ ॥

रानी जब ता को लखि पायो ॥

ਰਾਣੀ ਨੇ ਜਦ ਉਸ ਨੂੰ ਵੇਖਿਆ,

ਕਾਮ ਭੋਗ ਗ੍ਰਿਹ ਬੋਲਿ ਕਮਾਯੋ ॥੨॥

काम भोग गृह बोलि कमायो ॥२॥

ਤਾ ਘਰ ਬੁਲਾ ਕੇ (ਉਸ ਨਾਲ) ਸੰਯੋਗ ਕੀਤਾ ॥੨॥

ਤਬ ਲਗਿ ਆਇ ਗਯੋ ਰਾਜਾ ਤਹ ॥

तब लगि आइ गयो राजा तह ॥

ਤਦ ਤਕ ਰਾਜਾ ਉਥੇ ਆ ਗਿਆ

ਜਾਰ ਹੁਤੋ ਭੋਗਤ ਤਾ ਕੌ ਜਹ ॥

जार हुतो भोगत ता कौ जह ॥

ਜਿਥੇ ਉਸ ਨਾਲ ਯਾਰ ਸੰਯੋਗ ਕਰ ਰਿਹਾ ਸੀ।

ਨਿਰਖ ਨਾਥ ਤ੍ਰਿਯ ਚਰਿਤ੍ਰ ਬਿਚਾਰਾ ॥

निरख नाथ तृय चरित्र बिचारा ॥

ਪਤੀ ਨੂੰ ਵੇਖ ਕੇ ਇਸਤਰੀ ਨੇ (ਮਨ ਵਿਚ) ਚਰਿਤ੍ਰ ਵਿਚਾਰਿਆ।

ਹਾਰ ਤੋਰਿ ਅੰਗਨਾ ਮਹਿ ਡਾਰਾ ॥੩॥

हार तोरि अंगना महि डारा ॥३॥

(ਗਲ ਦਾ) ਹਾਰ ਤੋੜ ਕੇ ਵੇਹੜੇ ਵਿਚ ਸੁਟ ਦਿੱਤਾ ॥੩॥

ਬਿਹਸਿ ਬਚਨ ਨ੍ਰਿਪ ਸੰਗ ਉਚਾਰਾ ॥

बिहसि बचन नृप संग उचारा ॥

(ਉਹ) ਹਸ ਕੇ ਰਾਜੇ ਨੂੰ ਕਹਿਣ ਲਗੀ

ਖੋਜਿ ਹਾਰ ਤੁਮ ਦੇਹੁ ਹਮਾਰਾ ॥

खोजि हार तुम देहु हमारा ॥

ਕਿ ਤੁਸੀਂ ਮੇਰਾ ਹਾਰ ਲਭ ਦਿਓ।

ਆਨ ਪੁਰਖ ਜੌ ਹਾਥ ਲਗੈ ਹੈ ॥

आन पुरख जौ हाथ लगै है ॥

ਜੇ ਉਸ (ਨੂੰ ਲਭਣ ਲਈ) ਕੋਈ ਹੋਰ ਪੁਰਸ਼ ਹੱਥ ਲਗਾਵੇਗਾ,

ਤੌ ਹਮਰੇ ਪਹਿਰਨ ਤੇ ਜੈ ਹੈ ॥੪॥

तौ हमरे पहिरन ते जै है ॥४॥

ਤਾ ਉਹ ਮੇਰੇ ਪਾਣ ਜੋਗਾ ਨਹੀਂ ਰਹੇਗਾ ॥੪॥

ਖੋਜਤ ਭਯੋ ਜੜ ਹਾਰ ਅਯਾਨੋ ॥

खोजत भयो जड़ हार अयानो ॥

ਉਹ ਇਆਣਾ ਮੂਰਖ ਹਾਰ ਲਭਣ ਲਗ ਗਿਆ

ਨੇਤ੍ਰ ਨੀਚ ਕਰਿ ਭੇਦ ਨ ਜਾਨੋ ॥

नेत्र नीच करि भेद न जानो ॥

ਅੱਖਾ ਨੂੰ ਹੇਠਾ ਵਲ ਕਰ ਕੇ, ਪਰ ਉਸ ਨੇ ਭੇਦ ਨਾ ਸਮਝਿਆ।

ਨਾਰਿ ਆਗੇ ਹ੍ਵੈ ਮੀਤ ਨਿਕਾਰਾ ॥

नारि आगे ह्वै मीत निकारा ॥

ਇਸਤਰੀ ਨੇ ਅਗੇ ਹੋ ਕੇ ਮਿਤਰ ਨੂੰ ਕਢ ਦਿੱਤਾ।

ਸਿਰ ਨੀਚੇ ਪਸੁ ਤਿਹ ਨ ਨਿਹਾਰਾ ॥੫॥

सिर नीचे पसु तिह न निहारा ॥५॥

ਸਿਰ ਨੂੰ ਹੇਠਾ ਕਰਨ ਕਰ ਕੇ ਮੂਰਖ ਉਸ ਨੂੰ ਵੇਖ ਨਾ ਸਕਿਆ ॥੫॥

ਪਹਰਿਕ ਲਗੇ ਖੋਜਿ ਜੜ ਹਾਰੋ ॥

पहरिक लगे खोजि जड़ हारो ॥

ਹਾਰ ਨੂੰ ਲਭਦਿਆਂ ਇਕ ਪਹਿਰ ਲਗ ਗਿਆ

ਲੈ ਰਾਨੀ ਕਹ ਦਯੋ ਸੁਧਾਰੋ ॥

लै रानी कह दयो सुधारो ॥

ਅਤੇ (ਅੰਤ ਵਿਚ) ਲਭ ਕੇ ਰਾਣੀ ਨੂੰ ਦੇ ਦਿੱਤਾ।

ਅਤਿ ਪਤਿਬ੍ਰਤਾ ਤਾਹਿ ਠਹਰਾਯੋ ॥

अति पतिब्रता ताहि ठहरायो ॥

(ਰਾਜੇ ਨੇ) ਉਸ ਨੂੰ ਅਤਿ ਪਤਿਬ੍ਰਤਾ ਮੰਨਿਆ

ਦੁਤਿਯ ਪੁਰਖ ਜਿਨ ਕਰ ਨ ਛੁਆਯੋ ॥੬॥

दुतिय पुरख जिन कर न छुआयो ॥६॥

ਜਿਸ ਨੇ ਦੂਜੇ ਪੁਰਸ਼ ਨੂੰ (ਹਾਰ ਤਕ) ਨਾ ਛੋਹਣ ਦਿੱਤਾ ॥੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚੌਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੬੪॥੬੬੨੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ चौसठि चरित्र समापतम सतु सुभम सतु ॥३६४॥६६२०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੬੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੬੪॥੬੬੨੦॥ ਚਲਦਾ॥

ਚੌਪਈ ॥

चौपई ॥

ਚੌਪਈ:

ਨ੍ਰਿਪਬਰ ਸਿੰਘ ਏਕ ਰਾਜਾਨਾ ॥

नृपबर सिंघ एक राजाना ॥

ਨ੍ਰਿਪਬਰ ਸਿੰਘ ਨਾ ਦਾ ਇਕ ਰਾਜਾ ਸੀ

ਮਾਨਤ ਆਨਿ ਦੇਸ ਜਿਹ ਨਾਨਾ ॥

मानत आनि देस जिह नाना ॥

ਜਿਸ ਦੀ ਈਨ ਬਹੁਤ ਦੇਸ ਮੰਨਦੇ ਸਨ।

ਸ੍ਰੀ ਕਿਲਕੰਚਿਤ ਦੇ ਤਿਹ ਰਾਨੀ ॥

स्री किलकंचित दे तिह रानी ॥

ਕਿਲਕੰਚਿਤ ਦੇ (ਦੇਈ) ਨਾ ਦੀ ਉਸ ਦੀ ਰਾਣੀ ਸੀ,

ਜਾਹਿ ਨਿਰਖਿ ਪੁਰ ਨਾਰਿ ਰਿਸਾਨੀ ॥੧॥

जाहि निरखि पुर नारि रिसानी ॥१॥

ਜਿਸ ਨੂੰ ਵੇਖ ਕੇ ਨਗਰ ਦੀਆਂ ਇਸਤਰੀਆਂ ਖਿਝਦੀਆਂ ਸਨ ॥੧॥

ਨ੍ਰਿਪਬਰਵਤੀ ਨਗਰ ਤਿਹ ਰਾਜਤ ॥

नृपबरवती नगर तिह राजत ॥

ਉਥੇ ਨ੍ਰਿਪਬਰਵਤੀ ਨਾ ਦਾ ਨਗਰ ਹੁੰਦਾ ਸੀ,

ਦੁਤਿਯ ਪ੍ਰਿਥੀ ਜਨੁ ਸੁਰਗ ਬਿਰਾਜਤ ॥

दुतिय प्रिथी जनु सुरग बिराजत ॥

(ਜੋ) ਧਰਤੀ ਉਤੇ ਮਾਨੋ ਦੂਜਾ ਸਵਰਗ ਹੋਵੇ।

ਨਗਰ ਪ੍ਰਭਾ ਨਹਿ ਜਾਤ ਬਖਾਨੀ ॥

नगर प्रभा नहि जात बखानी ॥

(ਉਸ) ਨਗਰ ਦੀ ਸੁੰਦਰਤਾ ਦਾ ਬਖਾਨ ਨਹੀਂ ਕੀਤਾ ਜਾ ਸਕਦਾ।

ਥਕਿਤ ਰਹਤ ਰਾਜਾ ਅਰੁ ਰਾਨੀ ॥੨॥

थकित रहत राजा अरु रानी ॥२॥

ਉਸ ਦੀ ਸੁੰਦਰਤਾ ਨੂੰ ਵੇਖ ਵੇਖ ਕੇ ਰਾਜਾ ਅਤੇ ਰਾਣੀ ਥਕ ਜਾਦੇ ਸਨ ॥੨॥

ਸ੍ਰੀ ਚਿਤਚੌਪ ਮਤੀ ਤਿਹ ਕੰਨਜਾ ॥

ਸ੍ਰੀ ਚਿਤਚੌਪ ਮਤੀ ਤਿਹ ਕੰਨ੍ਯਾ ॥

ਉਨ੍ਹਾ ਦੀ ਧੀ ਦਾ ਨਾ ਚਿਤਚੌਪ ਮਤੀ ਸੀ

ਜਿਹ ਸਮ ਨਾਰਿ ਨ ਉਪਜੀ ਅੰਨ੍ਰਯਾ ॥

जिह सम नारि न उपजी अंन्रया ॥

ਜਿਸ ਵਰਗੀ ਕੋਈ ਹੋਰ ਇਸਤਰੀ ਪੈਦਾ ਨਹੀਂ ਹੋਈ ਸੀ।

ਤਾ ਕੀ ਜਾਤ ਨ ਉਪਮਾ ਕਰੀ ॥

ता की जात न उपमा करी ॥

ਉਸ ਦੀ (ਸੁੰਦਰਤਾ ਦੀ) ਉਪਮਾ ਹੀ ਨਹੀਂ ਕੀਤੀ ਜਾ ਸਕਦੀ।

ਰੂਪ ਰਾਸ ਜੋਬਨ ਤਨ ਭਰੀ ॥੩॥

रूप रास जोबन तन भरी ॥३॥

(ਉਹ) ਰੂਪ ਦੀ ਰਾਸ ਸੀ (ਅਤੇ ਉਸ ਦਾ) ਸ਼ਰੀਰ ਜੋਬਨ ਨਾਲ ਭਰਿਆ ਹੋਇਆ ਸੀ ॥੩॥

ਰਾਜ ਕੁਅਰ ਇਕ ਹੁਤੋ ਅਪਾਰਾ ॥

राज कुअर इक हुतो अपारा ॥

ਇਕ ਵੱਡਾ ਰਾਜ ਕੁਮਾਰ ਹੁੰਦਾ ਸੀ।

ਇਕ ਦਿਨ ਨਿਕਸਾ ਨਿਮਿਤਿ ਸਿਕਾਰਾ ॥

इक दिन निकसा निमिति सिकारा ॥

(ਉਹ) ਇਕ ਦਿਨ ਸ਼ਿਕਾਰ ਖੇਡਣ ਲਈ ਨਿਕਲਿਆ।

ਮ੍ਰਿਗ ਹਿਤ ਧਯੋ ਨ ਪਹੁਚਾ ਕੋਈ ॥

मृग हित धयो न पहुचा कोई ॥

(ਉਹ) ਹਿਰਨ ਲਈ ਭਜਿਆ, ਪਰ ਕੋਈ ਸਾਥੀ ਨਾ ਪਹੁੰਚਿਆ

ਆਵਤ ਭਯੋ ਨਗਰ ਤਿਹ ਸੋਈ ॥੪॥

आवत भयो नगर तिह सोई ॥४॥

ਅਤੇ ਉਹ ਉਸ ਨਗਰ ਵਿਚ ਆ ਪਹੁੰਚਿਆ ॥੪॥

ਰਾਜ ਸੁਤਾ ਤਿਹ ਰੂਪ ਨਿਹਾਰੋ ॥

राज सुता तिह रूप निहारो ॥

ਰਾਜ ਕੁਮਾਰੀ ਨੇ ਉਸ ਦਾ ਰੂਪ ਵੇਖਿਆ

ਮਨ ਕ੍ਰਮ ਬਚ ਅਸ ਕਰਾ ਬਿਚਾਰੋ ॥

मन क्रम बच अस करा बिचारो ॥

ਅਤੇ ਮਨ ਬਚ ਕਰਮ ਕਰ ਕੇ ਇਸ ਤਰ੍ਹਾ ਵਿਚਾਰ ਕੀਤਾ।

ਐਸੋ ਛੈਲ ਏਕ ਦਿਨ ਪੈਯੈ ॥

ऐसो छैल एक दिन पैयै ॥

ਜੇ ਅਜਿਹਾ ਸੁੰਦਰ ਪੁਰਸ਼ ਕਿਸੇ ਦਿਨ ਪ੍ਰਾਪਤ ਹੋ ਜਾਵੇ,

ਜਨਮ ਜਨਮ ਪਲ ਪਲ ਬਲਿ ਜੈਯੈ ॥੫॥

जनम जनम पल पल बलि जैयै ॥५॥

ਤਾ ਜਨਮ ਜਨਮਾਤਰਾ ਤਕ ਪਲ ਪਲ (ਇਸ ਤੋਂ) ਵਾਰਨੇ ਜਾਵਾ ॥੫॥

ਅਟਿਕ ਸਿੰਘ ਲਖਿ ਤੇਜ ਸਵਾਯਾ ॥

अटिक सिंघ लखि तेज सवाया ॥

ਅਟਿਕ ਸਿੰਘ (ਰਾਜੇ ਦਾ) ਅਧਿਕ ਤੇਜ ਵੇਖ ਕੇ,

ਥਕਿਤ ਰਹੀ ਰਾਜਾ ਕੀ ਜਾਯਾ ॥

थकित रही राजा की जाया ॥

ਰਾਜੇ ਦੀ ਪੁੱਤਰੀ ਥਕੀ ਰਹਿ ਗਈ।

ਪਠੈ ਸਹਚਰੀ ਲਿਯੋ ਮਗਾਇ ॥

पठै सहचरी लियो मगाइ ॥

(ਉਸ ਨੇ) ਸਖੀ ਭੇਜ ਕੇ ਉਸ ਨੂੰ ਮੰਗਵਾ ਲਿਆ

ਕਾਮ ਭੋਗ ਰੁਚਿ ਮਾਨੁਪਜਾਇ ॥੬॥

काम भोग रुचि मानुपजाइ ॥६॥

ਅਤੇ ਰੁਚੀ ਪੂਰਵਕ ਉਸ ਨਾਲ ਕਾਮ-ਕੇਲਿ ਕੀਤੀ ॥੬॥

ਚਾਰਿ ਪਹਰ ਨਿਸੁ ਕਿਯਾ ਬਿਲਾਸਾ ॥

चारि पहर निसु किया बिलासा ॥

ਮਾਤਾ ਪਿਤਾ ਦਾ ਡਰ ਛਡ ਕੇ

ਤਜਿ ਕਰਿ ਮਾਤ ਪਿਤਾ ਕੋ ਤ੍ਰਾਸਾ ॥

तजि करि मात पिता को त्रासा ॥

ਚਾਰ ਪਹਿਰ ਰਾਤ ਤਕ ਬਿਲਾਸ ਕੀਤਾ।

ਪੋਸਤ ਭਾਗਿ ਅਫੀਮ ਮੰਗਾਵਹਿ ॥

पोसत भागि अफीम मंगावहि ॥

ਪੋਸਤ, ਭੰਗ ਅਤੇ ਅਫ਼ੀਮ ਮੰਗਵਾ ਕੇ

ਏਕ ਸੇਜ ਦੋਊ ਬੈਠ ਚੜਾਵਹਿ ॥੭॥

एक सेज दोऊ बैठ चड़ावहि ॥७॥

ਦੋਹਾ ਨੇ ਇਕ ਮੰਜੀ ਉਤੇ ਬੈਠ ਕੇ ਖਾਈ ॥੭॥

ਕੈਫਹਿ ਹੋਤ ਰਸਮਸੇ ਜਬ ਹੀ ॥

कैफहि होत रसमसे जब ही ॥

ਜਦੋਂ ਹੀ ਨਸ਼ੇ ਵਿਚ ਬਹੁਤ ਮਸਤ ਹੋਏ,

ਕ੍ਰੀੜਾ ਕਰਤ ਦੋਊ ਮਿਲ ਤਬ ਹੀ ॥

क्रीड़ा करत दोऊ मिल तब ही ॥

ਤਦ ਹੀ ਦੋਹਾ ਨੇ ਮਿਲ ਕੇ ਰਤੀ-ਕ੍ਰੀੜਾ ਕੀਤੀ।

ਭਾਤਿ ਭਾਤਿ ਤਨ ਆਸਨ ਲੈ ਕੈ ॥

भाति भाति तन आसन लै कै ॥

ਭਾਤ ਭਾਤ ਦੇ ਆਸਣ ਕਰ ਕੇ

ਚੁੰਬਨ ਔਰ ਅਲਿੰਗਨ ਕੈ ਕੈ ॥੮॥

चुँबन और अलिंगन कै कै ॥८॥

ਅਤੇ ਚੁੰਬਨ ਤੇ ਆਲਿੰਗਨ ਲੈ ਕੇ (ਸੰਯੋਗ ਮਾਣਿਆ) ॥੮॥

ਸ੍ਰਮਿਤ ਭਏ ਅਰੁ ਭੇ ਮਤਵਾਰੇ ॥

स्रमित भए अरु भे मतवारे ॥

ਜਦ ਉਹ ਥਕ ਗਏ ਅਤੇ ਨਸ਼ੇ ਵਿਚ ਮਤਵਾਲੇ ਹੋ ਗਏ,

ਸੋਇ ਰਹੈ ਨਹਿ ਨੈਨ ਉਘਾਰੇ ॥

सोइ रहै नहि नैन उघारे ॥

ਤਾ ਸੌਂ ਗਏ ਅਤੇ ਅੱਖਾ ਨਾ ਖੋਲ੍ਹੀਆਂ।

ਪ੍ਰਾਤਿ ਪਿਤਾ ਤਾ ਕੌ ਤਹ ਆਯੋ ॥

प्राति पिता ता कौ तह आयो ॥

ਸਵੇਰੇ ਉਸ ਦਾ ਪਿਤਾ ਉਥੇ ਆਇਆ।

ਜਾਇ ਸਹਚਰੀ ਤਿਨੈ ਜਗਾਯੋ ॥੯॥

जाइ सहचरी तिनै जगायो ॥९॥

ਸਖੀ ਨੇ ਜਾ ਕੇ ਉਨ੍ਹਾ ਨੂੰ ਜਗਾ ਦਿੱਤਾ ॥੯॥

ਵਹੈ ਸਖੀ ਤਿਹ ਬਹੁਰਿ ਪਠਾਈ ॥

वहै सखी तिह बहुरि पठाई ॥

ਉਸ ਸਖੀ ਨੂੰ ਫਿਰ ਉਥੇ (ਵਾਪਸ) ਭੇਜਿਆ

ਯੌ ਕਹਿਯਹੁ ਰਾਜਾ ਸੌ ਜਾਈ ॥

ਯੌ ਕਹਿਯਹੁ ਰਾਜਾ ਸੌ ਜਾਈ ॥

ਕਿ ਰਾਜੇ ਨੂੰ ਇਹ ਕਹਿਣਾ

ਚੌਕਾ ਪਰਾ ਭੋਜ ਦਿਜ ਕਾਰਨ ॥

चौका परा भोज दिज कारन ॥

ਕਿ ਬ੍ਰਾਹਮਣਾ ਦੇ ਭੋਜ ਲਈ ਚੌਕਾ ਕੀਤਾ ਹੋਇਆ ਹੈ।

ਬਿਨੁ ਨ੍ਹਾਏ ਨ੍ਰਿਪ ਤਹ ਨ ਸਿਧਾਰਨ ॥੧੦॥

बिनु न्रहाए नृप तह न सिधारन ॥१०॥

(ਇਸ ਲਈ) ਬਿਨਾ ਇਸ਼ਨਾਨ ਕੀਤੇ ਰਾਜਾ ਅੰਦਰ ਨਾ ਆਏ ॥੧੦॥

ਬਸਤ੍ਰੁਤਾਰਿ ਕਰ ਇਹੀ ਅਨਾਵਹੁ ॥

बसत्रुतारि कर इही अनावहु ॥

(ਸਖੀ ਨੇ ਕਿਹਾ) ਕਪੜੇ ਉਤਾਰ ਕੇ ਇਥੇ ਹੀ ਇਸ਼ਨਾਨ ਕਰ ਲਵੋ,

ਬਹੁਰ ਸੁਤਾ ਕੇ ਧਾਮ ਸਿਧਾਵਹੁ ॥

बहुर सुता के धाम सिधावहु ॥

ਫਿਰ ਲੜਕੀ ਦੇ ਘਰ ਵਲ ਜਾਓ।

ਭੂਪ ਬਚਨ ਸੁਨਿ ਬਸਤ੍ਰ ਉਤਾਰੇ ॥

भूप बचन सुनि बसत्र उतारे ॥

ਰਾਜੇ ਨੇ ਇਹ ਗੱਲ ਸੁਣ ਕੇ ਬਸਤ੍ਰ ਉਤਾਰੇ

ਚਹਬਚਾ ਮਹਿ ਨ੍ਹਾਨ ਸਿਧਾਰੇ ॥੧੧॥

चहबचा महि न्रहान सिधारे ॥११॥

ਅਤੇ ਚੌਬੱਚੇ ਵਿਚ ਇਸ਼ਨਾਨ ਕਰਨ ਲਈ ਚਲ ਪਿਆ ॥੧੧॥

ਜਬ ਡੁਬਿਆ ਕਹ ਭੂਪਤ ਲੀਨਾ ॥

जब डुबिआ कह भूपत लीना ॥

ਜਦ ਰਾਜੇ ਨੇ ਡੁਬਕੀ ਮਾਰੀ,

ਤਬ ਹੀ ਕਾਢਿ ਮਿਤ੍ਰ ਕਹ ਦੀਨਾ ॥

तब ही काढि मित्र कह दीना ॥

ਤਦ ਹੀ (ਰਾਜ ਕੁਮਾਰੀ ਨੇ) ਮਿਤਰ ਨੂੰ ਕਢ ਦਿੱਤਾ।

ਬਸਤ੍ਰ ਪਹਿਰਿ ਫਿਰਿ ਤਹਾ ਸਿਧਾਯੋ ॥

बसत्र पहिरि फिरि तहा सिधायो ॥

ਬਸਤ੍ਰ ਪਾ ਕੇ (ਰਾਜਾ) ਫਿਰ ਉਥੇ ਗਿਆ।

ਭੇਦ ਅਭੇਦ ਨ ਕਛੁ ਜੜ ਪਾਯੋ ॥੧੨॥

भेद अभेद न कछु जड़ पायो ॥१२॥

ਮੂਰਖ ਨੇ ਭੇਦ ਅਭੇਦ ਕੁਝ ਨਾ ਸਮਝਿਆ ॥੧੨॥

ਦੋਹਰਾ ॥

दोहरा ॥

ਦੋਹਰਾ:

ਸ੍ਯਾਨੋ ਭੂਪ ਕਹਾਤ ਥੋ ਭਾਗ ਨ ਭੂਲ ਚਬਾਇ ॥

स्यानो भूप कहात थो भाग न भूल चबाइ ॥

ਉਹ ਰਾਜਾ ਆਪਣੇ ਆਪ ਨੂੰ ਸਿਆਣਾ ਕਹਿੰਦਾ ਸੀ ਅਤੇ ਭੰਗ ਦਾ ਸੇਵਨ ਭੁਲ ਕੇ ਵੀ ਨਹੀਂ ਕਰਦਾ ਸੀ।

ਇਹ ਛਲ ਛਲਿ ਅਮਲੀ ਗਯੋ ਪਨਹੀ ਮੂੰਡ ਲਗਾਇ ॥੧੩॥

इह छल छलि अमली गयो पनही मूँड लगाइ ॥१३॥

ਇਸ ਛਲ ਨਾਲ ਉਹ ਅਮਲੀ ਛਲ ਕੇ ਚਲਾ ਗਿਆ ਅਤੇ (ਉਸ ਰਾਜੇ) ਦੇ ਸਿਰ ਉਤੇ ਜੁਤੀ ਮਾਰ ਗਿਆ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪੈਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੬੫॥੬੬੩੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ पैसठि चरित्र समापतम सतु सुभम सतु ॥३६५॥६६३३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੬੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੬੫॥੬੬੩੩॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਨੁ ਰਾਜਾ ਇਕ ਔਰ ਪ੍ਰਸੰਗਾ ॥

सुनु राजा इक और प्रसंगा ॥

ਹੇ ਰਾਜਨ! ਇਕ ਹੋਰ ਪ੍ਰਸੰਗ ਸੁਣੋ,

ਜਸ ਛਲ ਕੀਨਾ ਨਾਰਿ ਸੁਰੰਗਾ ॥

जस छल कीना नारि सुरंगा ॥

ਜਿਸ ਤਰ੍ਹਾ (ਇਕ) ਸੁੰਦਰ ਅੰਗਾ ਵਾਲੀ ਨੇ ਛਲ ਕੀਤਾ ਸੀ।

ਛਿਤਪਤਿ ਸਿੰਘ ਇਕ ਭੂਪਤ ਬਰ ॥

छितपति सिंघ इक भूपत बर ॥

ਛਿਤਪਤਿ ਨਾ ਦਾ ਇਕ ਚੰਗਾ ਰਾਜਾ ਸੀ।

ਅਬਲਾ ਦੇ ਰਾਨੀ ਜਾ ਕੇ ਘਰ ॥੧॥

अबला दे रानी जा के घर ॥१॥

ਉਸ ਦੇ ਘਰ ਅਬਲਾ ਦੇ (ਦੇਈ) ਨਾ ਦੀ ਇਸਤਰੀ ਸੀ ॥੧॥

ਨਾਭ ਮਤੀ ਦੁਹਿਤਾ ਤਿਹ ਸੋਹੈ ॥

नाभ मती दुहिता तिह सोहै ॥

ਉਨ੍ਹਾ ਦੀ ਪੁੱਤਰੀ ਦਾ ਨਾ ਨਾਭ ਮਤੀ ਸੀ।

ਸੁਰ ਨਰ ਨਾਗ ਅਸੁਰ ਮਨ ਮੋਹੈ ॥

सुर नर नाग असुर मन मोहै ॥

ਉਹ ਦੇਵਤਿਆਂ, ਮਨੁੱਖਾ, ਨਾਗਾ ਅਤੇ ਦੈਂਤਾ ਦੇ ਮਨ ਮੋਹ ਲੈਂਦੀ ਸੀ।

ਪਦੁਮਾਵਤੀ ਨਗਰ ਤਿਹ ਰਾਜਤ ॥

पदुमावती नगर तिह राजत ॥

ਉਥੇ (ਇਕ) ਪਦੁਮਾਵਤੀ ਨਗਰ ਵਸਦਾ ਸੀ

ਇੰਦ੍ਰਾਵਤੀ ਨਿਰਖਿ ਤਿਹ ਲਾਜਤ ॥੨॥

इंद्रावती निरखि तिह लाजत ॥२॥

ਜਿਸ ਨੂੰ ਵੇਖ ਕੇ ਇੰਦ੍ਰਾਵਤੀ (ਨਗਰ) ਵੀ ਸ਼ਰਮਿੰਦਾ ਹੁੰਦਾ ਸੀ ॥੨॥

ਬੀਰ ਕਰਨ ਰਾਜਾ ਇਕ ਔਰੈ ॥

बीर करन राजा इक औरै ॥

ਬੀਰ ਕਰਨ ਨਾ ਦਾ ਇਕ ਹੋਰ ਰਾਜਾ ਸੀ

ਭਦ੍ਰਾਵਤੀ ਬਸਤ ਥੋ ਠੌਰੈ ॥

भद्रावती बसत थो ठौरै ॥

ਜੋ ਭਦ੍ਰਾਵਤੀ ਨਗਰੀ ਵਿਚ ਰਹਿੰਦਾ ਸੀ।

ਐਂਠੀ ਸਿੰਘ ਪੂਤ ਤਿਹ ਜਾਯੋ ॥

ऐंठी सिंघ पूत तिह जायो ॥

ਉਸ ਦੇ (ਘਰ) ਐਠੀ ਸਿੰਘ ਨਾ ਦੇ ਪੁੱਤਰ ਨੇ ਜਨਮ ਲਿਆ,

ਨਿਰਖਿ ਮਦਨ ਜਿਹ ਰੂਪ ਬਿਕਾਯੋ ॥੩॥

निरखि मदन जिह रूप बिकायो ॥३॥

ਜਿਸ ਦੇ ਰੂਪ ਨੂੰ ਵੇਖ ਕੇ ਕਾਮ ਦੇਵ ਵੀ ਵਿਕ ਜਾਦਾ ਸੀ ॥੩॥

ਨ੍ਰਿਪ ਸੁਤ ਖੇਲਨ ਚੜਾ ਸਿਕਾਰਾ ॥

नृप सुत खेलन चड़ा सिकारा ॥

(ਉਹ) ਰਾਜ ਕੁਮਾਰ ਸ਼ਿਕਾਰ ਖੇਡਣ ਚੜ੍ਹਿਆ

ਆਵਤ ਭਯੋ ਤਿਹ ਨਗਰ ਮਝਾਰਾ ॥

आवत भयो तिह नगर मझारा ॥

ਅਤੇ ਉਸ ਨਗਰੀ ਵਿਚ ਆ ਗਿਆ

ਨ੍ਹਾਵਤ ਹੁਤੀ ਜਹਾ ਨ੍ਰਿਪ ਬਾਰਿ ॥

न्हावत हुती जहा नृप बारि ॥

ਜਿਥੇ ਰਾਜੇ ਦੀ ਪੁੱਤਰੀ ਨਹਾ ਰਹੀ ਸੀ।

ਥਕਤਿ ਰਹਾ ਤਿਹ ਰੂਪ ਨਿਹਾਰਿ ॥੪॥

थकति रहा तिह रूप निहारि ॥४॥

ਉਸ ਦੇ ਰੂਪ ਨੂੰ ਵੇਖ ਕੇ ਸਿਥਲ ਹੋ ਗਿਆ ॥੪॥

ਰਾਜ ਸੁਤਾ ਤਿਹ ਊਪਰ ਅਟਕੀ ॥

राज सुता तिह ऊपर अटकी ॥

ਰਾਜ ਕੁਮਾਰੀ (ਵੀ ਉਸ ਨੂੰ ਵੇਖ ਕੇ) ਉਸ ਉਤੇ ਮੋਹਿਤ ਹੋ ਗਈ

ਬਿਸਰਿ ਗਈ ਉਤ ਤਿਹ ਸੁਧਿ ਘਟ ਕੀ ॥

बिसरि गई उत तिह सुधि घट की ॥

ਅਤੇ ਉਸ ਵੇਲੇ ਉਸ ਨੂੰ ਸ਼ਰੀਰ ਦੀ ਸੁੱਧ ਬੁੱਧ ਭੁਲ ਗਈ।

ਰੀਝ ਰਹੇ ਦੋਨੋ ਮਨ ਮਾਹੀ ॥

रीझ रहे दोनो मन माही ॥

ਦੋਵੇਂ ਮਨ ਵਿਚ (ਇਕ ਦੂਜੇ ਉਤੇ) ਰੀਝ ਗਏ।

ਕਛੂ ਰਹੀ ਦੁਹੂੰਅਨਿ ਸੁਧਿ ਨਾਹੀ ॥੫॥

कछू रही दुहूँअनि सुधि नाही ॥५॥

ਦੋਹਾ ਨੂੰ ਕੋਈ ਸੁੱਧ ਬੁੱਧ ਨਾ ਰਹੀ ॥੫॥

ਤਰੁਨਿ ਗਿਰਾ ਜਬ ਚਤੁਰ ਨਿਹਰਾ ॥

तरुनि गिरा जब चतुर निहरा ॥

ਕੁਮਾਰੀ ਨੇ ਜਦ ਉਸ ਚਤੁਰ ਪੁਰਸ਼ ਨੂੰ ਡਿਗਿਆ ਹੋਇਆ ਵੇਖਿਆ,

ਤਾ ਕੀ ਹਾਥ ਨਾਭਿ ਪਰ ਧਰਾ ॥

ता की हाथ नाभि पर धरा ॥

ਤਾ ਉਸ ਦੀ ਨਾਭੀ ਉਤੇ ਆਪਣਾ ਹੱਥ ਰਖਿਆ

ਅਰੁ ਪਦ ਪੰਕਜ ਹਾਥ ਲਗਾਈ ॥

अरु पद पंकज हाथ लगाई ॥

ਅਤੇ ਫਿਰ 'ਪਦ ਪੰਕਜ' (ਚਰਨ ਕਮਲਾ) ਨੂੰ ਹੱਥ ਲਗਾਇਆ।

ਮੁਖ ਨ ਕਹਾ ਕਛੁ ਧਾਮ ਸਿਧਾਈ ॥੬॥

मुख न कहा कछु धाम सिधाई ॥६॥

ਮੂੰਹੋਂ ਕੁਝ ਨਾ ਕਿਹਾ ਅਤੇ ਘਰ ਨੂੰ ਚਲੀ ਗਈ ॥੬॥

ਦ੍ਵੈਕ ਘਰੀ ਤਿਨ ਪਰੇ ਬਿਤਾਈ ॥

द्वैक घरी तिन परे बिताई ॥

ਉਸ ਨੇ ਦੋ ਘੜੀਆਂ ਪਏ ਹੋਏ ਬਿਤਾਈਆਂ।

ਰਾਜ ਕੁਅਰ ਕਹ ਪੁਨਿ ਸੁਧਿ ਆਈ ॥

राज कुअर कह पुनि सुधि आई ॥

ਰਾਜ ਕੁਮਾਰ ਨੂੰ ਫਿਰ ਹੋਸ਼ ਆਈ।

ਹਾਹਾ ਸਬਦ ਰਟਤ ਘਰ ਗਯੋ ॥

हाहा सबद रटत घर गयो ॥

ਹਾਇ ਹਾਇ' ਸ਼ਬਦ ਰਟਦਾ ਹੋਇਆ ਘਰ ਨੂੰ ਗਿਆ

ਖਾਨ ਪਾਨ ਤਬ ਤੇ ਤਜਿ ਦਯੋ ॥੭॥

खान पान तब ते तजि दयो ॥७॥

ਅਤੇ ਖਾਣਾ ਪੀਣਾ ਉਦੋਂ ਤੋਂ ਛਡ ਦਿੱਤਾ ॥੭॥

ਬਿਰਹੀ ਭਏ ਦੋਊ ਨਰ ਨਾਰੀ ॥

बिरही भए दोऊ नर नारी ॥

ਉਹ ਰਾਜ ਕੁਮਾਰੀ ਅਤੇ ਰਾਜ ਕੁਮਾਰ

ਰਾਜ ਕੁਅਰ ਅਰੁ ਰਾਜ ਕੁਮਾਰੀ ॥

राज कुअर अरु राज कुमारी ॥

ਦੋਵੇਂ ਨਰ-ਨਾਰੀ ਵਿਯੋਗੀ ਹੋ ਗਏ।

ਹਾਵ ਪਰਸਪਰ ਦੁਹੂਅਨ ਭਯੋ ॥

हाव परसपर दुहूअन भयो ॥

ਜੋ ਹਾਵ ਭਾਵ ਦੋਹਾ ਵਿਚ ਹੋਏ,

ਸੋ ਮੈ ਕਬਿਤਨ ਮਾਝ ਕਹਿਯੋ ॥੮॥

सो मै कबितन माझ कहियो ॥८॥

ਉਹ ਮੈਂ ਕਵਿਤਾ ਵਿਚ ਕਹੇ ਹਨ ॥੮॥

ਸਵੈਯਾ ॥

सवैया ॥

ਸਵੈਯਾ:

ਉਨ ਕੁੰਕਮ ਟੀਕੋ ਦਯੋ ਨ ਉਤੈ ਇਤ ਤੇਹੂੰ ਨ ਸੇਂਦੁਰ ਮਾਗ ਸਵਾਰੀ ॥

उन कुँकम टीको दयो न उतै इत तेहूँ न सेँदुर माग सवारी ॥

ਉਧਰ ਉਸ ਨੇ ਕੇਸਰ ਦਾ ਟਿਕਾ ਨਾ ਲਗਾਇਆ ਅਤੇ ਇਧਰ ਉਸ ਨੇ ਮਾਗ ਵਿਚ ਸੰਧੂਰ ਨਾ ਭਰਿਆ।

ਤਯਾਗਿ ਦਯੋ ਸਭ ਕੋ ਡਰਵਾ ਸਭ ਹੂੰ ਕੀ ਇਤੈ ਤਿਹ ਲਾਜ ਬਿਸਾਰੀ ॥

त्यागि दयो सभ को डरवा सभ हूँ की इतै तिह लाज बिसारी ॥

(ਉਸ ਨੇ) ਸਭ ਦਾ ਡਰ ਛਡ ਦਿੱਤਾ ਅਤੇ ਇਧਰ ਇਸ ਨੇ ਸਭ ਦੀ ਲਾਜ ਮਰਯਾਦਾ ਭੁਲਾ ਦਿੱਤੀ।

ਹਾਰ ਤਜੇ ਤਿਨ ਹੇਰਬ ਤੇ ਸਜਨੀ ਲਖਿ ਕੋਟਿ ਹਹਾ ਕਰਿ ਹਾਰੀ ॥

हार तजे तिन हेरब ते सजनी लखि कोटि हहा करि हारी ॥

(ਰਾਜੇ ਨੇ) ਉਸ ਨੂੰ ਵੇਖਣ ਨਾਲ ਹੀ ਹਾਰ ਪਾਣੇ ਛਡ ਦਿੱਤੇ ਅਤੇ ਇਸਤਰੀ ਬਹੁਤ ਵਾਰ 'ਹਾਇ ਹਾਇ' ਕਰ ਕੇ ਥਕ ਗਈ।

ਪਾਨ ਤਜੇ ਤੁਮ ਤਾ ਹਿਤ ਪ੍ਰੀਤਮ ਪ੍ਰਾਨ ਤਜੇ ਤੁਮਰੇ ਹਿਤ ਪਯਾਰੀ ॥੯॥

पान तजे तुम ता हित प्रीतम प्रान तजे तुमरे हित प्यारी ॥९॥

ਹੇ ਪ੍ਰੀਤਮ! ਤੁਸੀਂ ਉਸ ਲਈ ਖਾਣਾ ਪੀਣਾ ਛਡ ਦਿੱਤਾ ਹੈ ਅਤੇ (ਉਸ) ਪਿਆਰੀ ਨੇ ਤੁਹਾਡੇ ਲਈ ਪ੍ਰਾਣ ਤਿਆਗ ਦੇਣ (ਦਾ ਮਨ ਬਣਾ ਲਿਆ ਹੈ) ॥੯॥

ਚੌਪਈ ॥

चौपई ॥

ਚੌਪਈ:

ਉਤੈ ਕੁਅਰਿ ਕਹ ਕਛੂ ਨ ਭਾਵੈ ॥

उतै कुअरि कह कछू न भावै ॥

ਉਧਰ ਰਾਜ ਕੁਮਾਰ ਨੂੰ ਕੁਝ ਚੰਗਾ ਨਾ ਲਗਦਾ

ਹਹਾ ਸਬਦ ਦਿਨ ਕਹਤ ਬਿਤਾਵੈ ॥

हहा सबद दिन कहत बितावै ॥

ਅਤੇ 'ਹਾਇ ਹਾਇ' ਕਰਦਾ ਦਿਨ ਬਿਤਾ ਦਿੰਦਾ।

ਅੰਨ ਨ ਖਾਤ ਪਿਯਤ ਨਹਿ ਪਾਨੀ ॥

अंन न खात पियत नहि पानी ॥

ਨਾ ਅੰਨ ਖਾਦਾ ਅਤੇ ਨਾ ਪਾਣੀ ਪੀਂਦਾ।

ਮਿਤ੍ਰ ਹੁਤੋ ਤਿਹ ਤਿਨ ਪਹਿਚਾਨੀ ॥੧੦॥

मित्र हुतो तिह तिन पहिचानी ॥१०॥

ਉਸ ਦਾ ਇਕ ਮਿਤਰ ਸੀ ਜਿਸ ਨੇ ਇਹ ਗੱਲ ਸਮਝ ਲਈ ਸੀ ॥੧੦॥

ਕੁਅਰ ਬ੍ਰਿਥਾ ਜਿਯ ਕੀ ਤਿਹ ਦਈ ॥

ਕੁਅਰ ਬ੍ਰਿਥਾ ਜਿਯ ਕੀ ਤਿਹ ਦਈ ॥

ਰਾਜ ਕੁਮਾਰ ਨੇ ਮਨ ਦੀ ਸਾਰੀ ਬਿਰਥਾ ਉਸ ਨੂੰ ਦਸ ਦਿੱਤੀ

ਇਕ ਤ੍ਰਿਯ ਮੋਹਿ ਦਰਸ ਦੈ ਗਈ ॥

इक तृय मोहि दरस दै गई ॥

ਕਿ ਇਕ ਇਸਤਰੀ ਮੈਨੂੰ ਦੀਦਾਰ ਦੇ ਗਈ ਹੈ।

ਨਾਭ ਪਾਵ ਪਰ ਹਾਥ ਲਗਾਇ ॥

नाभ पाव पर हाथ लगाइ ॥

ਉਸ ਨੇ ਮੇਰੀ ਨਾਭੀ (ਧੁੰਨੀ) ਅਤੇ ਪੈਰਾ ਉਤੇ ਹੱਥ ਲਗਾਇਆ।

ਫਿਰਿ ਨ ਲਖਾ ਕਹ ਗਈ ਸੁ ਕਾਇ ॥੧੧॥

फिरि न लखा कह गई सु काइ ॥११॥

ਫਿਰ ਪਤਾ ਨਾ ਲਗਾ ਕਿ ਉਹ ਕਿਥੇ ਗਈ ਅਤੇ ਕੌਣ ਸੀ ॥੧੧॥

ਤਾ ਕੀ ਬਾਤ ਨ ਤਾਹਿ ਪਛਾਨੀ ॥

ता की बात न ताहि पछानी ॥

ਉਸ (ਰਾਜ ਕੁਮਾਰ) ਦੀ ਗੱਲ ਉਸ (ਮਿਤਰ) ਨੇ ਨਾ ਸਮਝੀ

ਕਹਾ ਕੁਅਰ ਇਨ ਮੁਝੈ ਬਖਾਨੀ ॥

कहा कुअर इन मुझै बखानी ॥

ਕਿ ਇਸ ਕੁੰਵਰ ਨੇ ਮੈਨੂੰ ਕੀ ਕਿਹਾ ਹੈ।

ਪੂਛਿ ਪੂਛਿ ਸਭ ਹੀ ਤਿਹ ਜਾਵੈ ॥

पूछि पूछि सभ ही तिह जावै ॥

ਸਾਰੇ ਬੰਦੇ ਉਸ ਨੂੰ ਪੁਛ ਪੁਛ ਕੇ ਜਾਦੇ,

ਤਾ ਕੋ ਮਰਮੁ ਨ ਕੋਈ ਪਾਵੈ ॥੧੨॥

ता को मरमु न कोई पावै ॥१२॥

ਪਰ ਉਸ ਦੇ ਭੇਦ ਨੂੰ ਕੋਈ ਵੀ ਸਮਝ ਨਾ ਸਕਦਾ ॥੧੨॥

ਤਾ ਕੋ ਮਿਤ੍ਰ ਹੁਤੋ ਖਤਰੇਟਾ ॥

ता को मित्र हुतो खतरेटा ॥

ਉਸ ਦਾ ਇਕ ਛਤ੍ਰੀ ('ਖਤਰੇਟਾ') ਮਿਤਰ ਸੀ

ਇਸਕ ਮੁਸਕ ਕੇ ਸਾਥ ਲਪੇਟਾ ॥

इसक मुसक के साथ लपेटा ॥

ਜੋ ਇਸ਼ਕ ਮੁਸ਼ਕ ਵਿਚ ਭਿਜਿਆ ਹੋਇਆ ਸੀ।

ਕੁਅਰ ਤਵਨ ਪਹਿ ਬ੍ਰਿਥਾ ਸੁਨਾਈ ॥

कुअर तवन पहि ब्रिथा सुनाई ॥

ਕੰਵਰ ਨੇ ਉਸ ਨੂੰ ਆਪਣੀ ਬਿਰਥਾ ਸੁਣਾਈ।

ਸੁਨਤ ਬਾਤ ਸਭ ਹੀ ਤਿਨ ਪਾਈ ॥੧੩॥

सुनत बात सभ ही तिन पाई ॥१३॥

(ਉਹ) ਗੱਲ ਸੁਣਦਿਆਂ ਹੀ ਸਭ ਕੁਝ ਸਮਝ ਗਿਆ ॥੧੩॥

ਨਾਭ ਮਤੀ ਤਿਹ ਨਾਮ ਪਛਾਨਾ ॥

नाभ मती तिह नाम पछाना ॥

ਉਸ ਨੇ ਉਸ ਇਸਤਰੀ ਦਾ ਨਾ ਨਾਭ ਮਤੀ ਸਮਝਿਆ

ਜਿਹ ਨਾਭੀ ਕਹ ਹਾਥ ਛੁਆਨਾ ॥

जिह नाभी कह हाथ छुआना ॥

ਜਿਸ ਨੇ ਉਸ ਦੀ ਨਾਭੀ ਨੂੰ ਛੋਹਿਆ ਸੀ।

ਪਦੁਮਾਵਤੀ ਨਗਰ ਠਹਰਾਯੋ ॥

पदुमावती नगर ठहरायौ ॥

(ਉਸ ਨੇ) ਨਗਰ ਦਾ ਨਾ ਪਦਮਾਵਤੀ ਸਮਝਿਆ,

ਤਾ ਤੇ ਪਦ ਪੰਕਜ ਕਰ ਲਾਯੋ ॥੧੪॥

ता ते पद पंकज कर लायो ॥१४॥

ਇਸ ਲਈ ਕਿ ਉਸ ਨੇ ਪਦ ਪੰਕਜ (ਚਰਨ ਕਮਲਾ) ਨੂੰ ਹੱਥ ਲਾਇਆ ਸੀ ॥੧੪॥

ਦੋਊ ਚਲੇ ਤਹ ਤੇ ਉਠਿ ਸੋਊ ॥

दोऊ चले तह ते उठि सोऊ ॥

ਉਹ ਦੋਵੇਂ ਉਥੋਂ ਉਠ ਕੇ ਚਲ ਪਏ।

ਤੀਸਰ ਤਹਾ ਨ ਪਹੂਚਾ ਕੋਊ ॥

तीसर तहा न पहूचा कोऊ ॥

ਉਥੇ ਹੋਰ ਤੀਜਾ ਕੋਈ ਨਾ ਪਹੁੰਚਿਆ।

ਪਦੁਮਾਵਤੀ ਨਗਰ ਥਾ ਜਹਾ ॥

पदुमावती नगर था जहा ॥

ਜਿਥੇ ਪਦਮਾਵਤੀ ਨਗਰ ਸੀ,

ਨਾਭ ਮਤੀ ਸੁੰਦਰਿ ਥੀ ਤਹਾ ॥੧੫॥

नाभ मती सुँदरि थी तहा ॥१५॥

ਉਥੇ ਨਾਭ ਮਤੀ ਨਾ ਦੀ ਸੁੰਦਰੀ ਸੀ ॥੧੫॥

ਪੂਛਤ ਚਲੇ ਤਿਸੀ ਪੁਰ ਆਏ ॥

पूछत चले तिसी पुर आए ॥

ਉਸ ਦੇ ਨਗਰ ਨੂੰ ਪੁਛਦੇ ਪੁਛਾਦੇ

ਪਦੁਮਾਵਤੀ ਨਗਰ ਨਿਯਰਾਏ ॥

पदुमावती नगर नियराए ॥

ਪਦਮਾਵਤੀ ਨਗਰ ਦੇ ਨੇੜੇ ਆ ਗਏ।

ਮਾਲਿਨਿ ਹਾਰ ਗੁਹਤ ਥੀ ਜਹਾ ॥

मालिनि हार गुहत थी जहा ॥

ਜਿਥੇ ਇਕ ਮਾਲਣ ਹਾਰ ਗੁੰਦ ਰਹੀ ਸੀ,

ਪ੍ਰਾਪਤਿ ਭਏ ਕੁਅਰ ਜੁਤ ਤਹਾ ॥੧੬॥

प्रापति भए कुअर जुत तहा ॥१६॥

ਉਥੇ ਕੁੰਵਰ ਸਹਿਤ ਆ ਪਹੁੰਚੇ ॥੧੬॥

ਏਕ ਮੁਹਰ ਮਾਲਨਿ ਕਹ ਦਿਯੋ ॥

एक मुहर मालनि कह दियो ॥

ਇਕ ਮੋਹਰ ਮਾਲਣ ਨੂੰ ਦਿੱਤੀ

ਹਾਰ ਗੁਹਨ ਤਿਹ ਨ੍ਰਿਪ ਸੁਤ ਲਿਯੋ ॥

हार गुहन तिह नृप सुत लियो ॥

ਅਤੇ ਉਸ ਤੋਂ ਰਾਜ ਕੁਮਾਰ ਨੇ ਹਾਰ ਗੁੰਦਣ ਲਈ ਲੈ ਲਿਆ।

ਲਿਖਿ ਪਤ੍ਰੀ ਤਾ ਮਹਿ ਗੁਹਿ ਡਾਰੀ ॥

लिखि पत्री ता महि गुहि डारी ॥

ਇਕ ਚਿੱਠੀ ਲਿਖ ਕੇ ਉਸ ਵਿਚ ਗੁੰਦ ਦਿੱਤੀ,

ਜਿਸ ਹਾਥਨ ਲੈ ਪੜੇ ਪ੍ਯਾਰੀ ॥੧੭॥

जिस हाथन लै पड़े प्यारी ॥१७॥

ਜਿਸ ਨੂੰ ਪਿਆਰੀ ਹੱਥਾ ਵਿਚ ਲੈ ਕੇ ਪੜ੍ਹੇ ॥੧੭॥

ਤੈ ਜਿਹ ਹਾਥ ਨਾਭਿ ਕਹ ਲਾਯੋ ॥

तै जिह हाथ नाभि कह लायो ॥

(ਪੱਤਰ ਵਿਚ ਲਿਖ ਦਿੱਤਾ ਕਿ) ਤੂੰ ਜਿਸ ਦੀ ਨਾਭੀ ਨੂੰ ਹੱਥ ਲਗਾਇਆ ਸੀ

ਔਰ ਦੁਹੂੰ ਪਦ ਹਾਥ ਛੁਹਾਯੋ ॥

और दुहूँ पद हाथ छुहायो ॥
ਅਤੇ ਦੋਹਾ ਪੈਰਾ ਨਾਲ ਹੱਥ ਛੋਹਾਇਆ ਸੀ।

ਤੇ ਜਨ ਆਜੁ ਨਗਰ ਮਹਿ ਆਏ ॥
ते जन आजु नगर महि आए ॥
ਉਹ ਵਿਅਕਤੀ ਅਜ ਨਗਰ ਵਿਚ ਆਇਆ ਹੈ

ਤੁਮ ਸੌ ਚਾਹਤ ਨੈਨ ਮਿਲਾਏ ॥੧੮॥
तुम सौ चाहत नैन मिलाए ॥१८॥
ਅਤੇ ਤੇਰੇ ਨਾਲ ਨੈਣ ਮਿਲਾਣਾ ਚਾਹੁੰਦਾ ਹੈ ॥੧੮॥

ਰਾਜ ਸੁਤਾ ਪਤਿਯਾ ਜਬ ਚੀਨੀ ॥
राज सुता पतिया जब चीनी ॥
ਜਦ ਰਾਜ ਕੁਮਾਰੀ ਨੇ ਚਿੱਠੀ ਵੇਖੀ,

ਛੋਰਿ ਲਈ ਕਰ ਕਿਸੂ ਨ ਦੀਨੀ ॥
छोरि लई कर किसू न दीनी ॥
(ਤਾ ਹਾਰ ਨਾਲੋਂ) ਖੋਲ੍ਹ ਲਈ ਅਤੇ ਕਿਸੇ ਦੇ ਹੱਥ ਵਿਚ ਨਾ ਦਿੱਤੀ।

ਬਹੁ ਧਨ ਦੈ ਮਾਲਿਨੀ ਬੁਲਾਈ ॥
बहु धन दै मालिनी बुलाई ॥
(ਉਸ ਨੇ) ਬਹੁਤ ਧਨ ਦੇ ਕੇ ਮਾਲਣ ਨੂੰ ਬੁਲਾਇਆ

ਲਿਖਿ ਪਤ੍ਰੀ ਫਿਰਿ ਤਿਨੈ ਪਠਾਈ ॥੧੯॥
लिखि पत्री फिरि तिनै पठाई ॥१९॥
ਅਤੇ ਫਿਰ (ਆਪ) ਪੱਤਰ ਲਿਖ ਕੇ ਉਸ ਨੂੰ ਭੇਜਿਆ ॥੧੯॥

ਸਿਵ ਕੌ ਦਿਪਤ ਦੇਹਰੋ ਜਹਾ ॥
सिव कौ दिपत देहरो जहा ॥

(ਪੱਤਰ ਵਿਚ ਸੰਕੇਤ ਕੀਤਾ) ਜਿਥੇ ਸ਼ਿਵ ਦਾ ਮੰਦਿਰ ਸੁਸ਼ੋਭਿਤ ਹੈ,

ਮੈ ਐਹੋ ਆਧੀ ਨਿਸਿ ਤਹਾ ॥
मै ऐहो आधी निसि तहा ॥
ਮੈਂ ਉਥੇ ਅੱਧੀ ਰਾਤ ਨੂੰ ਆਵਾਂਗੀ।

ਕੁਅਰ ਤਹਾ ਤੁਮਹੂੰ ਚਲਿ ਐਯਹੁ ॥
कुअर तहा तुमहूँ चलि ऐयहु ॥
ਹੇ ਕੁੰਵਰ! ਤੂੰ ਉਥੇ ਚਲ ਕੇ ਆ ਜਾਈਂ

ਮਨ ਭਾਵਤ ਕੋ ਭੋਗ ਕਮੈਯਹੁ ॥੨੦॥
मन भावत को भोग कमैयहु ॥२०॥
ਅਤੇ ਮੇਰੇ ਨਾਲ ਮਨ ਭਾਉਂਦਾ ਰਮਣ ਕਰੀਂ ॥੨੦॥

ਕੁਅਰ ਨਿਸਾ ਆਧੀ ਤਹ ਜਾਈ ॥
कुअर निसा आधी तह जाई ॥
ਕੁਮਾਰ ਅੱਧੀ ਰਾਤ ਵੇਲੇ ਉਥੇ ਪਹੁੰਚਿਆ।

ਰਾਜ ਸੁਤਾ ਆਗੇ ਤਹ ਆਈ ॥
राज सुता आगे तह आई ॥
ਉਥੇ ਰਾਜ ਕੁਮਾਰੀ ਪਹਿਲਾ ਹੀ ਆ ਗਈ।

ਕਾਮ ਭੋਗ ਕੀ ਜੇਤਿਕ ਪਜਾਸਾ ॥
काम भोग की जेतिक प्यासा ॥
(ਉਨ੍ਹਾ ਵਿਚ) ਕਾਮ ਭੋਗ ਦੀ ਜਿਤਨੀ ਪਿਆਸ ਸੀ,

ਪੂਰਨਿ ਭਈ ਦੁਹੂੰ ਕੀ ਆਸਾ ॥੨੧॥
पूरनि भई दुहूँ की आसा ॥२१॥
(ਮਿਲਣ ਤੇ) ਦੋਹਾ ਨੇ ਬੁਝਾ ਲਈ (ਅਰਥਾਤ ਇੱਛਾ ਪੂਰੀ ਹੋ ਗਈ) ॥੨੧॥

ਮਾਲਿਨਿ ਕੀ ਦੁਹਿਤਾ ਕਹਿ ਬਾਮਾ ॥

मालिनि की दुहिता कहि बामा ॥

(ਉਸ ਨੂੰ) ਮਾਲਣ ਦੀ ਧੀ ਕਹਿ ਕੇ

ਰਾਜ ਕੁਅਰ ਕਹ ਲ੍ਯਾਈ ਧਾਮਾ ॥

राज कुअर कह ल्याई धामा ॥

ਰਾਜ ਕੁਮਾਰੀ ਰਾਜ ਕੁਮਾਰ ਨੂੰ ਆਪਣੇ ਘਰ ਲੈ ਆਈ।

ਰਾਤਿ ਦਿਵਸ ਦੋਊ ਕਰਤ ਬਿਲਾਸਾ ॥

राति दिवस दोऊ करत बिलासा ॥

ਰਾਜੇ ਦਾ ਡਰ ਭੁਲਾ ਕੇ

ਭੂਪਤਿ ਕੀ ਤਜਿ ਕਰਿ ਕਰਿ ਤ੍ਰਾਸਾ ॥੨੨॥

भूपति की तजि करि करि त्रासा ॥२२॥

ਰਾਤ ਦਿਨ ਦੋਵੇਂ ਬਿਲਾਸ ਕਰਦੇ ਸਨ ॥੨੨॥

ਕਿਤਕ ਦਿਨਨ ਤਾ ਕੋ ਪਤਿ ਆਯੋ ॥

कितक दिनन ता को पति आयो ॥

ਕਈ ਦਿਨਾ ਬਾਦ ਉਸ ਦਾ ਪਤੀ ਆ ਗਿਆ।

ਅਤਿ ਕੁਰੂਪ ਨਹਿ ਜਾਤ ਬਤਾਯੋ ॥

अति कुरूप नहि जात बतायो ॥

ਉਹ ਬਹੁਤ ਕੁਰੂਪ ਸੀ, (ਜਿਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ।

ਸੂਕਰ ਕੇ ਸੇ ਦਾਤਿ ਬਿਰਾਜੈ ॥

सूकर के से दाति बिराजै ॥

ਸੂਰ ਵਰਗੇ (ਉਸ ਦੇ) ਦੰਦ ਲਗਦੇ ਸਨ

ਨਿਰਖਤ ਕਰੀ ਰਦਨ ਦ੍ਵੈ ਭਾਜੈ ॥੨੩॥

निरखत करी रदन द्वै भाजै ॥२३॥

ਜਿਨ੍ਹਾ ਨੂੰ ਵੇਖ ਕੇ ਹਾਥੀ ਦੇ ਦੋਵੇਂ ਦੰਦ ਭਜ ਜਾਦੇ ਸਨ (ਭਾਵ-ਤੁੱਛ ਲਗਦੇ ਸਨ) ॥੨੩॥

ਰਾਜ ਕੁਅਰ ਤ੍ਰਿਯ ਭੇਸ ਸੁ ਧਾਰੇ ॥

राज कुअर तृय भेस सु धारे ॥

ਰਾਜ ਕੁਮਾਰ ਨੇ ਇਸਤਰੀ ਦਾ ਭੇਸ ਧਾਰਨ ਕੀਤਾ ਹੋਇਆ ਸੀ।

ਆਵਤ ਭਯੋ ਤਿਹ ਨਿਕਟ ਸਵਾਰੇ ॥

आवत भयो तिह निकट सवारे ॥

(ਰਾਜ ਕੁਮਾਰੀ ਦਾ ਪਤੀ) ਸਵੇਰੇ ('ਸਵਾਰੇ') ਉਸ ਕੋਲ ਆ ਗਿਆ।

ਰਾਜ ਸੁਤਾ ਪਹਿ ਨਿਰਖਿ ਲੁਭਾਯੋ ॥

राज सुता पहि निरखि लुभायो ॥

ਉਸ ਰਾਜ ਕੁਮਾਰੀ (ਇਸਤਰੀ ਬਣਿਆ ਰਾਜ ਕੁਮਾਰ) ਨੂੰ ਵੇਖ ਕੇ ਲੁਭਾਇਮਾਨ ਹੋ ਗਿਆ।

ਭੋਗ ਕਰਨ ਹਿਤ ਹਾਥ ਚਲਾਯੋ ॥੨੪॥

भोग करन हित हाथ चलायो ॥२४॥

(ਉਸ ਨਾਲ) ਸੰਯੋਗ ਕਰਨ ਲਈ ਹੱਥ ਵਧਾਇਆ ॥੨੪॥

ਰਾਜ ਕੁਅਰ ਤਬ ਛੁਰੀ ਸੰਭਾਰੀ ॥

राज कुअर तब छुरी संभारी ॥

ਰਾਜ ਕੁਮਾਰ ਨੇ ਤਦ ਛੁਰੀ ਸੰਭਾਲੀ

ਨਾਕ ਕਾਟਿ ਨ੍ਰਿਪ ਸੁਤ ਕੀ ਡਾਰੀ ॥

नाक काटि नृप सुत की डारी ॥

ਅਤੇ ਰਾਜੇ ਦੇ ਪੁੱਤਰ ਦਾ ਨੱਕ ਕਟ ਦਿੱਤਾ।

ਨਾਕ ਕਟੈ ਜੜ ਅਧਿਕ ਖਿਸਾਯੋ ॥

ਨਾਕ ਕਟੈ ਜੜ ਅਧਿਕ ਖਿਸਾਯੋ ॥

नाक कटै जड़ अधिक खिसायो ॥

ਨੱਕ ਕਟੇ ਜਾਣ ਕਰ ਕੇ ਮੂਰਖ ਬਹੁਤ ਖਿਝਿਆ

ਸਦਨ ਛਾਡਿ ਕਾਨਨਹਿ ਸਿਧਾਯੋ ॥੨੫॥

सदन छाडि काननहि सिधायो ॥२५॥

ਅਤੇ ਘਰ ਛਡ ਕੇ ਜੰਗਲ ਨੂੰ ਚਲਿਆ ਗਿਆ ॥੨੫॥

ਨਾਕ ਕਟਾਇ ਜਬੈ ਜੜ ਗਯੋ ॥

नाक कटाइ जबै जड़ गयो ॥

ਜਦ ਉਹ ਮੂਰਖ ਨੱਕ ਕਟਾ ਕੇ ਚਲਾ ਗਿਆ

ਇਨ ਪਥ ਸਿਵ ਦੇਵਲ ਕੋ ਲਯੋ ॥

इन पथ सिव देवल को लयो ॥

ਤਾ ਇਨ੍ਹਾ ਨੇ ਸ਼ਿਵ ਮੰਦਿਰ ਦਾ ਰਸਤਾ ਪਕੜਿਆ।

ਨ੍ਰਿਪ ਸੁਤ ਮ੍ਰਿਗਿਕ ਹਿਤੂ ਹਨਿ ਲਯਾਯੋ ॥

नृप सुत मृगिक हितू हनि ल्यायो ॥

ਰਾਜ ਕੁਮਾਰ ਇਕ ਹਿਰਨ ਮਾਰ ਕੇ ਲੈ ਆਇਆ।

ਦੁਹੂੰਅਨ ਬੈਠਿ ਤਿਹੀ ਠਾ ਖਾਯੋ ॥੨੬॥

दुहूँअन बैठि तिही ठा खायो ॥२६॥

(ਉਸ ਨੂੰ) ਦੋਹਾ ਨੇ ਉਸੇ ਥਾ ਤੇ ਬੈਠ ਕੇ ਖਾਇਆ ॥੨੬॥

ਤਹੀ ਬੈਠਿ ਦੁਹੂੰ ਕਰੇ ਬਿਲਾਸਾ ॥

तही बैठि दुहूँ करे बिलासा ॥

ਉਥੇ ਬੈਠ ਕੇ ਦੋਹਾ ਨੇ ਬਿਲਾਸ ਕੀਤਾ।

ਤ੍ਰਿਯਹਿ ਨ ਰਹੀ ਭੋਗ ਕੀ ਆਸਾ ॥

तृयहि न रही भोग की आसा ॥

ਇਸਤਰੀ ਦੀ ਭੋਗ ਲਈ ਕੋਈ ਇੱਛਾ ਬਾਕੀ ਨਾ ਰਹੀ।

ਲੈ ਤਾ ਕੇ ਸੰਗ ਦੇਸ ਸਿਧਾਯੋ ॥

लै ता के संग देस सिधायो ॥

(ਰਾਜ ਕੁਮਾਰ) ਉਸ ਨੂੰ ਨਾਲ ਲੈ ਕੇ ਦੇਸ ਨੂੰ ਚਲਾ ਗਿਆ

ਇਕ ਸਹਚਰਿ ਕਹ ਤਹਾ ਪਠਾਯੋ ॥੨੭॥

इक सहचरि कह तहा पठायो ॥२७॥

ਅਤੇ ਇਕ ਸਖੀ ਨੂੰ ਉਸ ਥਾ ਉਤੇ ਭੇਜਿਆ ॥੨੭॥

ਡਿਵਢੀ ਸਾਤ ਸਖੀ ਤਿਨ ਨਾਖੀ ॥

डिवढी सात सखी तिन नाखी ॥

ਉਸ ਸਖੀ ਨੇ ਸੱਤ ਡਿਉਢੀਆਂ ਪਾਰ ਕੀਤੀਆਂ

ਇਮਿ ਬਤੀਆ ਭੂਪਤਿ ਸੰਗ ਭਾਖੀ ॥

इमि बतीआ भूपति संग भाखी ॥

ਅਤੇ ਰਾਜੇ ਨੂੰ ਇਸ ਤਰ੍ਹਾ ਜਾ ਕੇ ਕਿਹਾ,

ਪਤਿ ਤ੍ਰਿਯ ਗਏ ਦੋਊ ਨਿਸਿ ਕਹ ਤਹ ॥

पति तृय गए दोऊ निसि कह तह ॥

ਤੁਹਾਡੀ ਪੁੱਤਰੀ ਅਤੇ ਉਸ ਦਾ ਪਤੀ ਦੋਵੇਂ ਰਾਤ ਨੂੰ ਉਥੇ ਗਏ

ਆਗੇ ਹੁਤੇ ਸਦਾ ਸਿਵ ਜੂ ਜਹ ॥੨੮॥

आगे हुते सदा सिव जू जह ॥२८॥

ਜਿਥੇ ਅਗੇ ਸਦਾ ਸ਼ਿਵ (ਦਾ ਮੰਦਿਰ) ਸੀ ॥੨੮॥

ਦੁਹੂੰ ਜਾਇ ਤਹ ਕੀਏ ਪ੍ਰਯੋਗਾ ॥

दुहूँ जाइ तह कीए प्रयोगा ॥

ਉਨ੍ਹਾ ਦੋਹਾ ਨੇ ਉਥੇ (ਮੰਦਿਰ ਵਿਚ) ਜਾ ਕੇ ਮੰਤ੍ਰ ਸਿੱਧ ਕਰਨ ਦਾ ਯਤਨ ਕੀਤਾ।

ਤੀਸਰ ਕੋਈ ਨ ਜਾਨਤ ਲੋਗਾ ॥

तीसर कोई न जानत लोगा ॥

ਹੋਰ ਕੋਈ ਤੀਜਾ ਬੰਦਾ ਇਸ ਨੂੰ ਨਹੀਂ ਜਾਣਦਾ।

ਉਲਟਿ ਪਰਾ ਸਿਵ ਜੂ ਰਿਸਿ ਭਰਿਯੌ ॥

उलटि परा सिव जू रिसि भरियौ ॥

(ਮੰਤ੍ਰ ਸਿੱਧੀ ਦਾ ਉਹ ਯਤਨ) ਉਲਟਾ ਪਿਆ ਅਤੇ ਸ਼ਿਵ ਕ੍ਰੋਧ ਨਾਲ ਭਰ ਗਿਆ

ਭਸਮੀ ਭੂਤ ਦੁਹੂੰ ਕਹ ਕਰਿਯੌ ॥੨੯॥

भसमी भूत दुहूँ कह करियौ ॥२९॥

ਅਤੇ ਉਨ੍ਹਾ ਦੋਹਾ ਨੂੰ ਭਸਮ ਕਰ ਦਿੱਤਾ ॥੨੯॥

ਵਹੈ ਭਸਮ ਲੈ ਤਿਨੈ ਦਿਖਾਈ ॥

वहै भसम लै तिनै दिखाई ॥

ਉਹੀ ਭਸਮ ਉਸ (ਰਾਜੇ) ਨੂੰ ਵਿਖਾ ਦਿੱਤੀ,

ਮ੍ਰਿਗ ਭਛਨ ਤਿਹ ਤਿਨੈ ਜਗਾਈ ॥

मृग भछन तिह तिनै जगाई ॥

ਜੋ ਹਿਰਨ ਨੂੰ ਖਾਣ ਵੇਲੇ ਉਨ੍ਹਾ ਨੇ ਬਾਲੀ ਸੀ।

ਭਸਮ ਲਹੇ ਸਭ ਹੀ ਜਿਯ ਜਾਨਾ ॥

भसम लहे सभ ही जिय जाना ॥

ਭਸਮ ਵੇਖ ਕੇ ਸਭ ਨੇ ਜਾਣ ਲਿਆ (ਕਿ ਉਹ ਸੜ ਗਏ ਹਨ)।

ਲੈ ਪ੍ਰੀਤਮ ਘਰ ਨਾਰਿ ਸਿਧਾਨਾ ॥੩੦॥

लै प्रीतम घर नारि सिधाना ॥३०॥

(ਉਧਰ) ਪ੍ਰੀਤਮ ਇਸਤਰੀ ਨੂੰ ਲੈ ਕੇ ਘਰ ਚਲਾ ਗਿਆ ॥੩੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛਿਆਸਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੬੬॥੬੬੬੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ छिआसठ चरित्र समापतम सतु सुभम सतु ॥३६६॥६६६३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੬੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੬੬॥੬੬੬੩॥ ਚਲਦਾ॥

ਚੌਪਈ ॥

चौपई ॥

ਚੌਪਈ:

ਅੰਧਾਵਤੀ ਨਗਰ ਇਕ ਸੋਹੈ ॥

अंधावती नगर इक सोहै ॥

ਅੰਧਾਵਤੀ ਨਾ ਦਾ ਇਕ ਨਗਰ ਸ਼ੋਭਦਾ ਸੀ।

ਸੈਨ ਬਿਦਾਦ ਭੂਪ ਤਿਹ ਕੋ ਹੈ ॥

सैन बिदाद भूप तिह को है ॥

ਉਥੋਂ ਦਾ ਰਾਜਾ ਬਿਦਾਦ ਸੈਨ ਸੀ।

ਮੂਰਖਿ ਮਤਿ ਤਾ ਕੀ ਬਰ ਨਾਰੀ ॥

मूरखि मति ता की बर नारी ॥

ਉਸ ਦੀ ਰਾਣੀ ਦਾ ਨਾ ਮੂਰਖ ਮਤੀ ਸੀ।

ਜਿਹਸੀ ਮੂੜ ਨ ਕਹੂੰ ਨਿਹਾਰੀ ॥੧॥

जिहसी मूड़ न कहूँ निहारी ॥१॥

ਉਸ ਵਰਗੀ ਮੂਰਖ ਕਿਸੇ ਨੇ ਨਹੀਂ ਵੇਖੀ ਸੀ ॥੧॥

ਪ੍ਰਜਾ ਲੋਗ ਅਤਿ ਹੀ ਅਕੁਲਾਏ ॥

प्रजा लोग अति ही अकुलाए ॥

ਪ੍ਰਜਾ ਦੇ ਲੋਗ ਬਹੁਤ ਵਿਆਕੁਲ ਹੋ ਕੇ

ਦੇਸ ਛੋਡਿ ਪਰਦੇਸ ਸਿਧਾਏ ॥

ਦੇਸ ਛੋਡਿ ਪਰਦੇਸ ਸਿਧਾਏ ॥

ਦੇਸ ਛਡ ਕੇ ਪਰਦੇਸ ਚਲੇ ਗਏ।

ਔਰ ਭੂਪ ਪਹਿ ਕਰੀ ਪੁਕਾਰਾ ॥

और भूप पहि करी पुकारा ॥

ਹੋਰਨਾ ਨੇ ਰਾਜੇ ਅਗੇ ਪੁਕਾਰ ਕੀਤੀ

ਨਯਾਇ ਕਰਤ ਤੈਂ ਨਹੀ ਹਮਾਰਾ ॥੨॥

न्याइ करत तैं नही हमारा ॥२॥

ਕਿ ਤੂੰ ਸਾਡੇ ਨਾਲ ਨਿਆਂ ਨਹੀਂ ਕਰ ਰਿਹਾ ॥੨॥

ਤਾ ਤੇ ਤੁਮ ਕੁਛ ਕਰਹੁ ਉਪਾਇ ॥

ता ते तुम कुछ करहु उपाइ ॥

ਇਸ ਲਈ ਤੁਸੀਂ ਕੁਝ ਉਪਾ ਕਰੋ ਤਾ

ਜਾ ਤੇ ਦੇਸ ਬਸੈ ਫਿਰਿ ਆਇ ॥

जा ते देस बसै फिरि आइ ॥

ਜੋ ਫਿਰ ਦੇਸ ਵਿਚ ਆ ਵਸੀਏ।

ਚਾਰਿ ਨਾਰਿ ਤਬ ਕਹਿਯੋ ਪੁਕਾਰਿ ॥

चारि नारि तब कहियो पुकारि ॥

ਤਦ ਚਾਰ ਇਸਤਰੀਆਂ ਨੇ ਪੁਕਾਰ ਕੇ ਕਿਹਾ

ਹਮ ਐਹੈ ਜੜ ਨ੍ਰਿਪਹਿ ਸੰਘਾਰਿ ॥੩॥

हम ऐहै जड़ नृपहि संघारि ॥३॥

ਕਿ ਅਸੀਂ ਮੂਰਖ ਰਾਜੇ ਨੂੰ ਮਾਰ ਕੇ ਆਵਾਗੀਆਂ ॥੩॥

ਦ੍ਵੈ ਤ੍ਰਿਯ ਭੇਸ ਪੁਰਖ ਕੇ ਧਾਰੀ ॥

द्वै तृय भेस पुरख के धारी ॥

ਦੋ ਇਸਤਰੀਆਂ ਨੇ ਪੁਰਸ਼ਾ ਦਾ ਭੇਸ ਧਾਰਿਆ

ਪੈਠਿ ਗਈ ਤਿਹ ਨਗਰ ਮੰਝਾਰੀ ॥

पैठि गई तिह नगर मंझारी ॥

ਅਤੇ ਨਗਰ ਵਿਚ ਜਾ ਕੇ ਡਟ ਗਈਆਂ।

ਦ੍ਵੈ ਤ੍ਰਿਯ ਭੇਸ ਜੋਗ੍ਯ ਕੇ ਧਾਰੋ ॥

द्वै तृय भेस जोग्रय के धारो ॥

ਦੋ ਇਸਤਰੀਆਂ ਨੇ ਜੋਗੀਆਂ ਦਾ ਰੂਪ ਧਾਰਿਆ

ਪ੍ਰਾਪਤਿ ਭੀ ਤਿਹ ਨਗਰ ਮਝਾਰੋ ॥੪॥

प्रापति भी तिह नगर मझारो ॥४॥

ਅਤੇ ਨਗਰ ਵਿਚ ਪਹੁੰਚ ਗਈਆਂ ॥੪॥

ਇਕ ਤ੍ਰਿਯ ਚੋਰੀ ਕਰੀ ਬਨਾਇ ॥

इक तृय चोरी करी बनाइ ॥

ਇਕ ਇਸਤਰੀ ਨੇ ਚੋਰੀ ਕੀਤੀ

ਪਕਰਿ ਲਈ ਦੂਸਰਿ ਤ੍ਰਿਯ ਜਾਇ ॥

पकरि लई दूसरि तृय जाइ ॥

ਅਤੇ ਦੂਜੀ ਨੇ ਜਾ ਕੇ ਉਸ ਨੂੰ ਪਕੜ ਲਿਆ।

ਦ੍ਵੈ ਤ੍ਰਿਯ ਜੋਗ ਭੇਸ ਕੌ ਧਰਿ ਕੈ ॥

द्वै तृय जोग भेस कौ धरि कै ॥

ਦੋ ਇਸਤਰੀਆਂ ਜੋਗ ਦਾ ਭੇਸ ਧਾਰ ਕੇ

ਗਈ ਭੂਪ ਕੋ ਚਰਿਤ ਬਿਚਰਿ ਕੈ ॥੫॥

गई भूप को चरित बिचरि कै ॥५॥

ਅਤੇ ਚਰਿਤ੍ਰ ਕਰਨਾ ਸੋਚ ਕੇ ਰਾਜੇ ਕੋਲ ਗਈਆਂ ॥੫॥

ਭੂਪ ਕਹਾ ਸੂਰੀ ਇਹ ਦੀਜੈ ॥

भूप कहा सूरी इह दीजै ॥

ਰਾਜੇ ਨੇ ਕਿਹਾ ਇਸ ਨੂੰ ਸੂਲੀ ਦੇ ਦਿਓ।

ਤੀਨੋ ਹੁਕਮ ਹਮਾਰੇ ਲੀਜੈ ॥

तीनो हुकम हमारे लीजै ॥

ਤਿਨੋਂ ਮੇਰੇ ਹੁਕਮ ਦੀ ਪਾਲਨਾ ਕਰੋ।

ਹਨਨਨਾਤ ਲੈ ਤਾਹੀ ਸਿਧਾਰੇ ॥

हनननात लै ताही सिधारे ॥

ਜਦੋਂ ਉਸ ਨੂੰ ਮਾਰਨ ਵਾਸਤੇ ('ਹਨਨਨਾਤ' ਹਨਨ ਅਰਥ) ਲੈ ਕੇ ਚਲੇ

ਦ੍ਵੈ ਇਸਤ੍ਰੀ ਹ੍ਵੈ ਅਤਿਥ ਪਧਾਰੇ ॥੬॥

द्वै इसत्री ह्वै अतिथ पधारे ॥६॥

ਤਾ ਜੋਗੀ ਬਣੀਆਂ ਦੋਵੇਂ ਇਸਤਰੀਆਂ ਉਥੇ ਆ ਗਈਆਂ ॥੬॥

ਜੋਗਿਨਿ ਨਾਰਿ ਕਹਾ ਅਸ ਕੀਜੈ ॥

जोगिनि नारि कहा अस कीजै ॥

ਜੋਗੀ ਬਣੀਆਂ ਇਸਤਰੀਆਂ ਨੇ ਕਿਹਾ ਕਿ ਇਸ ਤਰ੍ਹਾ ਕਰੋ।

ਦ੍ਵੈ ਮਹਿ ਇਕ ਜੋਗੀ ਕਹ ਦੀਜੈ ॥

द्वै महि इक जोगी कह दीजै ॥

(ਫਾਸੀ ਅਸਾ) ਦੋਹਾ ਜੋਗੀਆਂ ਵਿਚੋਂ ਇਕ ਨੂੰ ਦਿਓ।

ਐਹੈ ਇਹਾ ਅਰਸ ਕੀ ਬਾਤਾ ॥

ऐहै इहा अरस की बाता ॥

ਇਥੇ ਅਰਸ਼ (ਸਵਰਗ) ਦੀਆਂ ਗੱਲਾ ਹੁੰਦੀਆਂ ਹਨ।

ਜਾਨਤ ਕੋਈ ਨ ਤਾ ਕੀ ਘਾਤਾ ॥੭॥

जानत कोई न ता की घाता ॥७॥

ਉਨ੍ਹਾ ਦੇ ਛਲ ਨੂੰ ਕੋਈ ਵੀ ਸਮਝ ਨਹੀਂ ਰਿਹਾ ਸੀ ॥੭॥

ਦੁਤਿਯ ਨਾਰ ਇਮਿ ਬਚਨ ਉਚਾਰੇ ॥

दुतिय नार इमि बचन उचारे ॥

ਦੂਜੀ ਇਸਤਰੀ ਨੇ ਇਸ ਤਰ੍ਹਾ ਕਿਹਾ

ਯਾਹਿ ਨ ਸੂਰੀ ਦੇਹੁ ਕਹਾਰੇ ॥

याहि न सूरी देहु कहारे ॥

ਕਿ ਹੇ ਕਹਾਰ (ਜਲਾਦ)! ਇਸ ਨੂੰ ਸੂਲੀ ਨਾ ਦੇ।

ਸੂਰੀ ਏਕ ਅਤਿਥ ਕੋ ਦੀਜੈ ॥

सूरी एक अतिथ को दीजै ॥

ਸੂਲੀ ਇਕ ਸਾਧ ਨੂੰ ਦਿਓ

ਤਸਕਰ ਦੂਰ ਇਹਾ ਤੇ ਕੀਜੈ ॥੮॥

तसकर दूर इहा ते कीजै ॥८॥

ਅਤੇ ਚੋਰ ਨੂੰ ਇਥੋਂ ਕਢ ਦਿਓ ॥੮॥

ਚਲੀ ਖਬਰਿ ਆਵੈ ਇਹ ਕਹਾ ॥

चली खबरि आवै इह कहा ॥

ਇਹ ਖ਼ਬਰ ਉਥੇ ਜਾ ਪਹੁੰਚੀ

ਬੈਠਿ ਬਿਦਾਦ ਨਰਾਧਿਪ ਜਹਾ ॥

बैठि बिदाद नराधिप जहा ॥

ਜਿਥੇ ਬਿਦਾਦ ਸੈਨ ਰਾਜਾ ਬੈਠਾ ਸੀ।

ਅੰਧ ਨਗਰ ਕੇ ਤੀਰ ਲੋਗ ਸਭ ॥

अंध नगर के तीर लोग सभ ॥
ਉਸ ਅੰਧ ਨਗਰ ਦੇ ਨੇੜੇ ਦੇ ਸਾਰੇ ਲੋਕਾ ਨੇ

ਅਛਰ ਕਛੁ ਨ ਪੜੈ ਤਿਨ ਗਰਧਭ ॥੯॥
अछर कछु न पड़ै तिन गरधभ ॥९॥
ਖੋਤਿਆਂ ਵਾਗ ਕੋਈ ਅੱਖਰ ਨਹੀਂ ਪੜ੍ਹਿਆ ਹੋਇਆ ਸੀ ॥੯॥

ਔਰ ਕਛੂ ਜਾਨੈ ਨਹਿ ਬਾਤਾ ॥
और कछू जानै नहि बाता ॥
ਉਹ ਹੋਰ ਕੋਈ ਗੱਲ ਨਹੀਂ ਸਮਝਦੇ ਸਨ

ਮਹਾ ਪਸੂ ਮੂਰਖ ਬਿਖ੍ਯਾਤਾ ॥
महा पसू मूरख बिख्याता ॥
ਅਤੇ ਮਹਾ ਪਸ਼ੂ ਅਤੇ ਮੂਰਖ ਵਜੋਂ ਪ੍ਰਸਿੱਧ ਸਨ।

ਇਹ ਧੁਨਿ ਪਰੀ ਕਾਨ ਪ੍ਰਭ ਕੇ ਜਬ ॥
इह धुनि परी कान प्रभ के जब ॥
ਜਦ ਰਾਜੇ ਦੇ ਕੰਨ ਵਿਚ ਇਹ ਖ਼ਬਰ ਪਈ

ਨਿਰਖਨ ਚਲਾ ਅਤਿਥਹਿ ਦ੍ਵੈ ਤਬ ॥੧੦॥
निरखन चला अतिथहि द्वै तब ॥१०॥
ਤਾ ਉਹ ਦੋਹਾ ਸਾਧਾ ਨੂੰ ਵੇਖਣ ਲਈ ਚਲਿਆ ॥੧੦॥

ਦਰਸ ਕਿਯਾ ਤਿਨ ਕੋ ਜਬ ਜਾਈ ॥
दरस किया तिन को जब जाई ॥
ਜਦ ਜਾ ਕੇ ਉਨ੍ਹਾ ਦਾ ਦਰਸ਼ਨ ਕੀਤਾ

ਬਚਨ ਕਿਯਾ ਭੂਪਤਿ ਮੁਸਕਾਈ ॥
बचन किया भूपति मुसकाई ॥

ਤਾ ਰਾਜੇ ਨੇ ਹਸ ਕੇ ਬਚਨ ਕੀਤਾ।

ਤੁਮ ਸੂਰੀ ਕਾਰਨ ਕਿਹ ਲੇਹੁ ॥
तुम सूरी कारन किह लेहु ॥
ਤੁਸੀਂ ਕਿਸ ਕਾਰਨ ਸੂਲੀ ਲੈਂਦੇ ਹੋ।

ਸੋ ਮੁਹਿ ਭੇਦ ਕ੍ਰਿਪਾ ਕਰਿ ਦੇਹੁ ॥੧੧॥
सो मुहि भेद कृपा करि देहु ॥११॥
ਉਹ ਭੇਦ ਮੈਨੂੰ ਕ੍ਰਿਪਾ ਕਰ ਕੇ ਦਸੋ ॥੧੧॥

ਹੋ ਹਮ ਜਨਮ ਜਨਮ ਕਿਯ ਪਾਤਾ ॥
हो हम जनम जनम किय पाता ॥
(ਉਨ੍ਹਾ ਨੇ ਉੱਤਰ ਦਿੱਤਾ) ਅਸੀਂ ਜਨਮ ਜਨਮਾਤਰਾ ਦੇ ਪਾਪ ਕੀਤੇ ਹੋਏ ਹਨ।

ਯਾ ਪਰ ਚੜ੍ਤ ਹੋਹਿ ਸਭ ਘਾਤਾ ॥
या पर चड़्त होहि सभ घाता ॥
ਸੂਲੀ ਉਤੇ ਚੜ੍ਹਨ ਨਾਲ ਸਭ (ਪਾਪ) ਨਸ਼ਟ ਹੋ ਜਾਣਗੇ।

ਯਾ ਪਰ ਬਾਤ ਸ੍ਵਰਗ ਕੀ ਐਹੈ ॥
या पर बात स्वरग की ऐहै ॥
ਇਸ ਤੇ ਸਵਰਗ ਦੀ ਪ੍ਰਾਪਤੀ ਹੋਵੇਗੀ

ਆਵਾ ਗਵਨ ਤੁਰਤ ਮਿਟਿ ਜੈਹੈ ॥੧੨॥
आवा गवन तुरत मिटि जैहै ॥१२॥
ਅਤੇ ਆਵਾਗਵਣ ਤੁਰਤ ਮਿਟ ਜਾਵੇਗਾ ॥੧੨॥

ਜਬ ਰਾਜੈ ਐਸੋ ਸੁਨਿ ਪਾਈ ॥
जब राजै ऐसो सुनि पाई ॥
ਜਦ ਰਾਜੇ ਨੇ ਇਸ ਤਰ੍ਹਾ ਸੁਣਿਆ,

ਚਿਤ ਚੜਬੇ ਕੀ ਬਿਵਤ ਬਨਾਈ ॥

चित चड़बे की बिवत बनाई ॥

ਤਾ ਚਿਤ ਵਿਚ (ਖ਼ੁਦ ਸੂਲੀ) ਚੜ੍ਹਨ ਦੀ ਵਿਉਂਤ ਬਣਾਈ।

ਅਵਰ ਲੋਗ ਸਭ ਦਏ ਹਟਾਇ ॥

अवर लोग सभ दए हटाइ ॥

ਹੋਰ ਸਾਰੇ ਲੋਗ ਹਟਾ ਦਿੱਤੇ

ਆਪੁ ਚੜਾ ਸੂਰੀ ਪਰ ਜਾਇ ॥੧੩॥

आपु चड़ा सूरी पर जाइ ॥१३॥

ਅਤੇ ਆਪ ਸੂਲੀ ਉਤੇ ਜਾ ਚੜ੍ਹਿਆ ॥੧੩॥

ਭੂਪ ਚੜਤ ਜੋਗੀ ਭਜਿ ਗਏ ॥

भूप चड़त जोगी भजि गए ॥

ਰਾਜੇ ਦੇ ਸੂਲੀ ਚੜ੍ਹਦਿਆਂ ਹੀ ਜੋਗੀ ਭਜ ਗਏ।

ਕਹੂੰ ਦੁਰੇ ਜਨਿਯਤ ਨਹਿ ਭਏ ॥

कहूँ दुरे जनियत नहि भए ॥

ਕਿਥੇ ਜਾ ਲੁਕੇ, ਕਿਸੇ ਨੂੰ ਪਤਾ ਨਾ ਲਗ ਸਕਿਆ।

ਧਰਿ ਇਸਤ੍ਰਿਨ ਕੇ ਰੂਪ ਅਪਾਰਾ ॥

धरि इसतृन के रूप अपारा ॥

ਉਨ੍ਹਾ ਨੇ ਇਸਤਰੀਆਂ ਦਾ ਪੂਰਾ ਰੂਪ ਧਾਰਨ ਕਰ ਲਿਆ

ਮਿਲਗੇ ਤਾ ਹੀ ਨਗਰ ਮੰਝਾਰਾ ॥੧੪॥

मिलगे ता ही नगर मंझारा ॥१४॥

ਅਤੇ ਉਥੇ ਹੀ ਨਗਰ ਵਿਚ ਮਿਲ ਗਏ ॥੧੪॥

ਇਹ ਛਲ ਅਨ੍ਯਾਈ ਨ੍ਰਿਪ ਮਾਰਿ ॥

इह छल अन्रयाई नृप मारि ॥

ਇਸ ਛਲ ਨਾਲ ਅਨਿਆਈ ਰਾਜੇ ਨੂੰ ਮਾਰ ਕੇ

ਦੇਸ ਬਸਾਯੋ ਬਹੁਰਿ ਸੁਧਾਰਿ ॥

देस बसायो बहुरि सुधारि ॥

ਦੇਸ ਨੂੰ ਫਿਰ ਤੋਂ ਚੰਗੀ ਤਰ੍ਹਾ ਨਾਲ ਵਸਾਇਆ।

ਅੰਧ ਨਗਰ ਕਛੁ ਬਾਤ ਨ ਪਾਈ ॥

अंध नगर कछु बात न पाई ॥

ਅੰਧ ਨਗਰ ਦੇ ਲੋਕਾ ਨੇ ਕੁਝ ਭੇਦ ਨਾ ਸਮਝਿਆ

ਇਹ ਛਲ ਹਨਾ ਹਮਾਰਾ ਰਾਈ ॥੧੫॥

इह छल हना हमारा राई ॥१५॥

ਕਿ ਇਸ ਚਰਿਤ੍ਰ ਨਾਲ ਸਾਡਾ ਰਾਜਾ ਮਾਰ ਦਿੱਤਾ ਗਿਆ ਹੈ ॥੧੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਤਸਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੬੭॥੬੬੭੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ सतसठ चरित्र समापतम सतु सुभम सतु ॥३६७॥६६७८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੬੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੬੭॥੬੬੭੮॥ ਚਲਦਾ॥

ਚੌਪਈ ॥

चौपई ॥

ਚੌਪਈ:

ਗੜ ਕਨੌਜ ਕੌ ਜਹਾ ਕਹਿਜੈ ॥

गड़ कनौज कौ जहा कहिजै ॥

ਜਿਥੇ ਕਨੌਜ ਦਾ ਕਿਲਾ ਦਸਿਆ ਜਾਦਾ ਹੈ,

ਅਭੈ ਸਿੰਘ ਤਹ ਭੂਪ ਭਨਿਜੈ ॥

अभै सिंघ तह भूप भनिजै ॥

ਉਥੇ ਅਭੈ ਸਿੰਘ ਨਾ ਦਾ ਰਾਜਾ ਰਾਜ ਕਰਦਾ ਸੀ।

ਸ੍ਰੀ ਚਖੁ ਚਾਰ ਮਤੀ ਤਿਹ ਨਾਰੀ ॥

स्री चखु चार मती तिह नारी ॥

ਚਖੁਚਾਰ ਮਤੀ ਉਸ ਦੀ ਇਸਤਰੀ ਸੀ।

ਜਿਹ ਸਮ ਤੁਲ ਨ ਬ੍ਰਹਮ ਸਵਾਰੀ ॥੧॥

जिह सम तुल न ब्रहम सवारी ॥१॥

ਉਸ ਵਰਗੀ ਬ੍ਰਹਮਾ ਨੇ ਹੋਰ ਕੋਈ ਨਹੀਂ ਬਣਾਈ ਸੀ ॥੧॥

ਤਾ ਕੋ ਨੇਹ ਏਕ ਸੌ ਲਾਗੋ ॥

ता को नेह एक सौ लागो ॥

ਉਸ ਦਾ ਪ੍ਰੇਮ ਇਕ ਵਿਅਕਤੀ ਨਾਲ ਹੋ ਗਿਆ

ਜਾ ਤੇ ਲਾਜ ਛਾਡ ਤਨ ਭਾਗੋ ॥

जा ते लाज छाड तन भागो ॥

ਜਿਸ ਕਰ ਕੇ ਸ਼ਰੀਰ ਨੂੰ ਲਾਜ ਛਡ ਕੇ ਭਜ ਗਈ ਸੀ।

ਅਘਟ ਸਿੰਘ ਤਿਹ ਨਾਮ ਭਨਿਜੈ ॥

अघट सिंघ तिह नाम भनिजै ॥

ਉਸ ਦਾ ਨਾ ਅਘਟ ਸਿੰਘ ਦਸਿਆ ਜਾਦਾ ਸੀ।

ਕੋ ਦੂਜਾ ਪਟਤਰ ਤਿਹ ਦਿਜੈ ॥੨॥

को दूजा पटतर तिह दिजै ॥२॥

ਕੋਈ ਹੋਰ ਦੂਜਾ ਅਜਿਹਾ ਨਹੀਂ ਸੀ, ਜਿਸ ਨਾਲ (ਉਸ ਦੀ) ਉਪਮਾ ਦਿੱਤੀ ਜਾ ਸਕੇ ॥੨॥

ਨਿਤਿਪ੍ਰਤਿ ਤਿਹ ਤ੍ਰਿਯ ਬੋਲਿ ਪਠਾਵਤ ॥

नितिप्रति तिह तृय बोलि पठावत ॥

ਉਹ ਇਸਤਰੀ ਉਸ ਨੂੰ ਰੋਜ਼ ਬੁਲਾ ਲੈਂਦੀ

ਕਾਮ ਭੋਗ ਤਿਹ ਸਾਥ ਕਮਾਵਤ ॥

काम भोग तिह साथ कमावत ॥

ਅਤੇ ਉਸ ਨਾਲ ਰਤੀ-ਕੇਲਿ ਕਰਦੀ।

ਤਬ ਲੌ ਤਹਾ ਨਰਾਧਿਪ ਆਯੋ ॥

तब लौ तहा नराधिप आयो ॥

ਤਦ ਤਕ ਉਥੇ ਰਾਜਾ ਆ ਗਿਆ।

ਤ੍ਰਿਯ ਚਰਿਤ੍ਰ ਇਹ ਭਾਤਿ ਬਨਾਯੋ ॥੩॥

तृय चरित्र इह भाति बनायो ॥३॥

ਰਾਣੀ ਨੇ ਇਸ ਤਰ੍ਹਾ ਚਰਿਤ੍ਰ ਖੇਡਿਆ ॥੩॥

ਤੁਮਰੇ ਕੇਸ ਭੂਪ ਬਿਕਰਾਰਾ ॥

तुमरे केस भूप बिकरारा ॥

ਹੇ ਰਾਜਨ! ਤੁਹਾਡੇ ਵਾਲ ਬਹੁਤ ਡਰਾਉਣੇ ਹਨ।

ਸਹੇ ਨ ਮੋ ਤੇ ਜਾਤ ਸੁਧਾਰਾ ॥

सहे न मो ते जात सुधारा ॥

ਮੇਰੇ ਤੋਂ ਸਹੇ ਨਹੀਂ ਜਾਂਦੇ।

ਪ੍ਰਥਮਹਿ ਰੋਮ ਮੂੰਡਿ ਤੁਮ ਆਵਹੁ ॥

प्रथमहि रोम मूँडि तुम आवहु ॥

ਪਹਿਲਾ ਤੁਸੀਂ ਵਾਲ ਸਾਫ਼ ਕਰ ਕੇ ਆਓ,

ਬਹੁਰਿ ਹਮਾਰੀ ਸੇਜ ਸੁਹਾਵਹੁ ॥੪॥

बहुरि हमारी सेज सुहावहु ॥४॥

ਫਿਰ ਆ ਕੇ ਮੇਰੀ ਸੇਜ ਉਤੇ ਸੁਸ਼ੋਭਿਤ ਹੋਵੋ ॥੪॥

ਜਬ ਨ੍ਰਿਪ ਗਯੋ ਰੋਮ ਮੂੰਡਿਨ ਹਿਤ ॥

जब नृप गयो रोम मूँडिन हित ॥

ਜਦ ਰਾਜਾ ਵਾਲ ਮੁੰਨਣ ਲਈ ਗਿਆ,

ਰਾਨੀ ਅਧਿਕ ਪ੍ਰਸੰਨਜ ਭਈ ਚਿਤ ॥

रानी अधिक प्रसंन्य भई चित ॥

ਤਾ ਰਾਣੀ ਮਨ ਵਿਚ ਬਹੁਤ ਪ੍ਰਸੰਨ ਹੋਈ।

ਛਿਦ੍ਰ ਤਾਕਿ ਨਿਜੁ ਮੀਤ ਲੁਕਾਯੋ ॥

छिद्र ताकि निजु मीत लुकायो ॥

(ਕੋਈ) ਮਘੋਰਾ ਵੇਖ ਕੇ ਆਪਣੇ ਮਿਤਰ ਨੂੰ ਲੁਕਾ ਦਿੱਤਾ।

ਮੂਰਖ ਭੂਪ ਭੇਦ ਨਹਿ ਪਾਯੋ ॥੫॥

मूरख भूप भेद नहि पायो ॥५॥

ਮੂਰਖ ਰਾਜਾ ਭੇਦ ਨਾ ਪਾ ਸਕਿਆ ॥੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਸਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੬੮॥੬੬੮੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ अठसठ चरित्र समापतम सतु सुभम सतु ॥३६८॥६६८३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੬੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੬੮॥੬੬੮੩॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਨੁ ਰਾਜਾ ਇਕ ਔਰ ਕਹਾਨੀ ॥

सुनु राजा इक और कहानी ॥

ਹੇ ਰਾਜਨ! ਇਕ ਹੋਰ (ਚਰਿਤ੍ਰ) ਕਥਾ ਸੁਣੋ,

ਜਿਹ ਬਿਧਿ ਕਿਯਾ ਰਾਵ ਸੰਗ ਰਾਨੀ ॥

जिह बिधि किया राव संग रानी ॥

ਜਿਸ ਤਰ੍ਹਾ ਰਾਜੇ ਨਾਲ ਰਾਣੀ ਨੇ ਕੀਤਾ।

ਗਨਪਤਿ ਸਿੰਘ ਏਕ ਰਾਜਾ ਬਰ ॥

गनपति सिंघ एक राजा बर ॥

ਗਨਪਤਿ ਸਿੰਘ ਨਾ ਦਾ ਇਕ ਚੰਗਾ ਰਾਜਾ ਸੀ।

ਸਤ੍ਰੁ ਕੰਪਤ ਤਾ ਕੇ ਡਰ ਘਰ ਘਰ ॥੧॥

सत्रु कंपत ता के डर घर घर ॥१॥

ਉਸ ਦੇ ਡਰ ਕਰ ਕੇ ਘਰ ਘਰ ਵੈਰੀ ਕੰਬਦੇ ਸਨ ॥੧॥

ਚੰਚਲ ਦੇ ਰਾਜਾ ਕੀ ਨਾਰੀ ॥

चंचल दे राजा की नारी ॥

ਚੰਚਲ ਦੇ (ਦੇਈ) ਰਾਜੇ ਦੀ ਰਾਣੀ ਸੀ,

ਜਿਸੁ ਸਮ ਦੁਤਿਯ ਨ ਕਹੂੰ ਹਮਾਰੀ ॥

जिसु सम दुतिय न कहूँ हमारी ॥

ਜਿਸ ਵਰਗੀ ਸਾਡੇ ਕੋਈ ਹੋਰ ਇਸਤਰੀ ਨਹੀਂ ਸੀ।

ਅਵਰ ਰਾਨਿਯਨ ਕੇ ਘਰ ਆਵੈ ॥

अवर रानियन के घर आवै ॥

ਉਹ (ਰਾਜਾ) ਹੋਰਨਾ ਰਾਣੀਆਂ ਦੇ ਘਰ ਆਉਂਦਾ ਸੀ,

ਤਾ ਕੌ ਕਬ ਹੀ ਮੁਖ ਨ ਦਿਖਾਵੈ ॥੨॥

ता कौ कब ही मुख न दिखावै ॥२॥

ਪਰ ਉਸ ਨੂੰ ਕਦੇ ਮੂੰਹ ਨਹੀਂ ਵਿਖਾਉਂਦਾ ਸੀ ॥੨॥

ਰਾਨੀ ਇਨ ਬਾਤਨ ਤੇ ਜਰੀ ॥

रानी इन बातन ते जरी ॥

ਰਾਣੀ ਇਸ ਗੱਲ ਕਰ ਕੇ ਸੜੀ ਹੋਈ ਸੀ

ਪਤਿ ਬਧ ਕੀ ਇਛਾ ਜਿਯ ਧਰੀ ॥

पति बध की इछा जिय धरी ॥

ਅਤੇ ਪਤੀ ਨੂੰ ਮਾਰਨ ਦੀ ਇੱਛਾ ਮਨ ਵਿਚ ਧਾਰਨ ਕਰ ਰਖੀ ਸੀ।

ਔਰ ਨਾਰਿ ਕੋ ਧਰਿ ਕਰਿ ਭੇਸਾ ॥

और नारि को धरि करि भेसा ॥

ਕਿਸੇ ਹੋਰ ਇਸਤਰੀ ਦਾ ਭੇਸ ਧਾਰ ਕੇ

ਨਿਜੁ ਪਤਿ ਕੇ ਗ੍ਰਿਹ ਕਿਯਾ ਪ੍ਰਵੇਸਾ ॥੩॥

निजु पति के गृह किया प्रवेसा ॥३॥

ਉਸ ਨੇ ਰਾਜੇ ਦੇ ਘਰ ਵਿਚ ਪ੍ਰਵੇਸ਼ ਕੀਤਾ ॥੩॥

ਅਪਨੀ ਨਾਰਿ ਨ ਨ੍ਰਿਪਤਿਹ ਜਾਨਾ ॥

अपनी नारि न नृपतिह जाना ॥

ਰਾਜੇ ਨੇ ਉਸ ਨੂੰ ਆਪਣੀ ਇਸਤਰੀ ਵਜੋਂ ਨਾ ਪਛਾਣਿਆ

ਅਧਿਕ ਰੂਪ ਲਖਿ ਤਾਹਿ ਲੁਭਾਨਾ ॥

अधिक रूप लखि ताहि लुभाना ॥

ਅਤੇ ਉਸ ਦਾ ਸੁੰਦਰ ਰੂਪ ਵੇਖ ਕੇ ਲਲਚਾ ਗਿਆ।

ਭਈ ਰੈਨਿ ਤਬ ਲਈ ਬੁਲਾਇ ॥

भई रैनि तब लई बुलाइ ॥

ਜਦ ਰਾਤ ਪਈ, ਤਾ ਉਸ ਨੂੰ ਬੁਲਾ ਲਿਆ

ਭੋਗ ਕੀਯਾ ਤਾ ਸੌ ਲਪਟਾਇ ॥੪॥

भोग कीया ता सौ लपटाइ ॥४॥

ਅਤੇ ਉਸ ਨਾਲ ਲਿਪਟ ਕੇ ਸੰਯੋਗ ਮਾਣਿਆ ॥੪॥

ਯੌ ਬਤਿਯਾ ਤਿਹ ਸਾਥ ਉਚਾਰੀ ॥

यौ बतिया तिह साथ उचारी ॥

(ਰਾਣੀ ਨੇ) ਰਾਜੇ ਨਾਲ ਇਸ ਤਰ੍ਹਾ ਗੱਲ ਕੀਤੀ

ਹੈ ਛਿਨਾਰ ਨ੍ਰਿਪ ਨਾਰ ਤਿਹਾਰੀ ॥

है छिनार नृप नार तिहारी ॥

ਕਿ ਤੇਰੀ ਇਸਤਰੀ ਬਹੁਤ ਵਿਭਚਾਰਨ ਹੈ।

ਏਕ ਪੁਰਖ ਕੋ ਧਾਮ ਬੁਲਾਵਤ ॥

एक पुरख को धाम बुलावत ॥

ਇਕ ਪੁਰਸ਼ ਨੂੰ ਘਰ ਬੁਲਾਉਂਦੀ ਹੈ

ਮੁਹਿ ਨਿਰਖਤ ਤਾ ਸੌ ਲਪਟਾਵਤ ॥੫॥

मुहि निरखत ता सौ लपटावत ॥५॥

ਅਤੇ ਮੇਰੇ ਵਖਦਿਆਂ ਵੇਖਦਿਆਂ ਉਸ ਨਾਲ ਲਿਪਟ ਜਾਦੀ ਹੈ ॥੫॥

ਯੌ ਨ੍ਰਿਪ ਸੋ ਤਿਨ ਕਹੀ ਬਨਾਇ ॥

यौ नृप सो तिन कही बनाइ ॥

ਉਸ ਨੇ ਇਸ ਤਰ੍ਹਾ (ਗੱਲ) ਬਣਾ ਕੇ ਰਾਜੇ ਨੂੰ ਕਹੀ

ਅਤਿ ਨਿਜੁ ਪਤਿ ਕਹ ਰਿਸਿ ਉਪਜਾਇ ॥

अति निजु पति कह रिसि उपजाइ ॥

ਅਤੇ ਆਪਣੇ ਪਤੀ (ਦੇ ਮਨ) ਵਿਚ ਬਹੁਤ ਰੋਹ ਭਰ ਦਿੱਤਾ।

ਲਖਿਨ ਚਲਾ ਭੂਪਤ ਤਿਹ ਧਾਈ ॥

लखिन चला भूपत तिह धाई ॥

ਰਾਜਾ ਉਸ ਨੂੰ ਵੇਖਣ ਲਈ ਭਜ ਕੇ ਗਿਆ

ਧਾਮ ਆਪਨਾਗਮ ਤ੍ਰਿਯ ਆਈ ॥੬॥

धाम आपनागम तृय आई ॥६॥

ਅਤੇ (ਉਧਰ) ਇਸਤਰੀ ਵੀ ਆਪਣੇ ਘਰ ਪਹਿਲਾ ਹੀ ਪਹੁੰਚ ਗਈ ॥੬॥

ਨਿਜੁ ਤਨੁ ਭੇਸ ਪੁਰਖ ਕੋ ਧਾਰੀ ॥

निजु तनु भेस पुरख को धारी ॥

(ਘਰ ਆ ਕੇ) ਉਸ ਨੇ ਪੁਰਸ਼ ਦੇ ਬਸਤ੍ਰ ਪਾ ਲਏ

ਗਈ ਸਵਤਿ ਕੇ ਧਾਮ ਸੁਧਾਰੀ ॥

गई सवति के धाम सुधारी ॥

ਅਤੇ ਸੌਂਕਣ ਦੇ ਘਰ ਚਲੀ ਗਈ।

ਆਗੇ ਪ੍ਰੀਤਿ ਹੁਤੀ ਸੰਗ ਜਾ ਕੇ ॥

आगे प्रीति हुती संग जा के ॥

(ਰਾਜੇ ਦੀ) ਜਿਸ ਨਾਲ ਅਗਲੇਰੀ ਪ੍ਰੀਤ ਸੀ,

ਬੈਠੀ ਜਾਇ ਸੇਜ ਚੜਿ ਤਾ ਕੇ ॥੭॥

बैठी जाइ सेज चड़ि ता के ॥७॥

ਉਸ ਦੀ ਸੇਜ ਉਤੇ ਚੜ੍ਹ ਕੇ ਬੈਠ ਗਈ ॥੭॥

ਤਬਿ ਲਗਿ ਤਹਾ ਨਰਾਧਿਪ ਆਯੋ ॥

तबि लगि तहा नराधिप आयो ॥

ਤਦ ਤਕ ਉਥੇ ਰਾਜਾ ਆ ਗਿਆ

ਪੁਰਖ ਭੇਸ ਲਖਿ ਨਾਰਿ ਰਿਸਾਯੋ ॥

पुरख भेस लखि नारि रिसायो ॥

ਅਤੇ ਨਾਰੀ ਨੂੰ ਪੁਰਸ਼ ਭੇਸ ਵਿਚ ਵੇਖ ਕੇ ਬਹੁਤ ਗੁੱਸੇ ਹੋਇਆ।

ਜੋ ਬਾਤੈਂ ਮੁਹਿ ਯਾਰ ਉਚਾਰੀ ॥

जो बातैं मुहि यार उचारी ॥

ਜੋ ਗੱਲਾ ਮੈਨੂੰ ਪ੍ਰੇਮਿਕਾ ਨੇ ਦਸੀਆਂ ਸਨ,

ਸੋ ਅਖਿਯਨ ਹਮ ਆਜੁ ਨਿਹਾਰੀ ॥੮॥

सो अखियन हम आजु निहारी ॥८॥

ਉਹ ਅੱਖਾ ਨਾਲ ਮੈਂ ਅਜ ਵੇਖ ਲਈਆਂ ਹਨ ॥੮॥

ਕਾਢਿ ਕ੍ਰਿਪਾਨ ਹਨਨਿ ਤਿਹ ਧਯੋ ॥

काढि कृपान हननि तिह धयो ॥

ਕ੍ਰਿਪਾਨ ਕਢ ਕੇ ਉਸ ਨੂੰ ਮਾਰਨ ਲਈ ਅਗੇ ਵਧਿਆ,

ਰਾਨੀ ਹਾਥ ਨਾਥ ਗਹਿ ਲਯੋ ॥

रानी हाथ नाथ गहि लयो ॥

ਪਰ ਰਾਣੀ ਨੇ ਪਤੀ ਦਾ ਹੱਥ ਪਕੜ ਲਿਆ (ਅਤੇ ਕਿਹਾ)

ਤਵ ਤ੍ਰਿਯ ਭੇਸ ਤਹਾ ਨਰ ਧਾਰਾ ॥

तव तृय भेस तहा नर धारा ॥

ਤੇਰੀ ਹੀ ਇਸਤਰੀ ਨੇ ਉਸ ਆਦਮੀ ਦਾ ਭੇਸ ਧਾਰਨ ਕੀਤਾ ਹੋਇਆ ਹੈ।

ਤੈ ਜੜ ਯਾ ਕਹ ਜਾਰ ਬਿਚਾਰਾ ॥੯॥

तै जड़ या कह जार बिचारा ॥९॥

ਹੇ ਮੂਰਖ! ਤੂੰ ਇਸ ਨੂੰ ਯਾਰ ਸਮਝਿਆ ਹੈ ॥੯॥

ਜਬ ਤਿਹ ਨ੍ਰਿਪ ਨਿਜੁ ਨਾਰਿ ਬਿਚਾਰਿਯੋ ॥

जब तिह नृप निजु नारि बिचारियो ॥

ਜਦ ਰਾਜੇ ਨੇ ਉਸ ਨੂੰ ਆਪਣੀ ਇਸਤਰੀ ਸਮਝ ਲਿਆ,

ਉਤਰਾ ਕੋਪ ਹਿਯੈ ਥੋ ਧਾਰਿਯੋ ॥

उतरा कोप हियै थो धारियो ॥
ਤਾ ਉਸ ਦਾ ਮਨ ਵਿਚ ਧਾਰਿਆ ਹੋਇਆ ਕ੍ਰੋਧ ਉਤਰ ਗਿਆ।

ਤਿਨ ਇਸਤ੍ਰੀ ਇਹ ਭਾਤਿ ਉਚਾਰੀ ॥
तिन इसत्री इह भाति उचारी ॥
ਉਸ ਇਸਤਰੀ ਨੇ ਇਸ ਤਰ੍ਹਾ ਕਿਹਾ,

ਸੁਨੁ ਮੂਰਖ ਨ੍ਰਿਪ ਬਾਤ ਹਮਾਰੀ ॥੧੦॥
सुनु मूरख नृप बात हमारी ॥१०॥
ਹੇ ਮੂਰਖ ਰਾਜੇ! ਮੇਰੀ ਗੱਲ ਸੁਣੋ ॥੧੦॥

ਬਸਤ ਏਕ ਦਿਜਬਰ ਇਹ ਗਾਵੈ ॥
बसत एक दिजबर इह गावै ॥
ਇਸ ਪਿੰਡ ਵਿਚ ਇਕ ਬ੍ਰਾਹਮਣ ਰਹਿੰਦਾ ਹੈ।

ਚੰਦ੍ਰ ਚੂੜ ਓਝਾ ਤਿਹ ਨਾਵੈ ॥
चंद्र चूड़ ओझा तिह नावै ॥
ਉਸ ਦਾ ਨਾ ਚੰਦ੍ਰ ਚੂੜ ਓਝਾ ਹੈ।

ਬ੍ਰਹਮ ਡੰਡ ਤਿਹ ਪੂਛਿ ਕਰਾਵਹੁ ॥
ब्रहम डंड तिह पूछि करावहु ॥
ਪਹਿਲਾ ਉਸ ਨੂੰ ਪੁਛ ਕੇ ਬ੍ਰਹਮ ਦੰਡ ਭਰੋ।

ਤਬ ਅਪਨੋ ਮੁਖ ਹਮੈ ਦਿਖਾਵਹੁ ॥੧੧॥
तब अपनो मुख हमै दिखावहु ॥११॥
ਤਦ ਆਪਣਾ ਮੁਖ ਸਾਨੂੰ ਵਿਖਾਓ ॥੧੧॥

ਜਬ ਰਾਜਾ ਤਿਹ ਓਰ ਸਿਧਾਯੋ ॥
जब राजा तिह ओर सिधायो ॥

ਜਦ ਰਾਜਾ ਉਸ ਪਾਸੇ ਵਲ ਚਲਾ ਗਿਆ।

ਤਬ ਦਿਜ ਕੋ ਤ੍ਰਿਯ ਭੇਖ ਬਨਾਯੋ ॥

तब दिज को तृय भेख बनायो ॥

ਤਦ ਰਾਣੀ ਨੇ ਬ੍ਰਾਹਮਣ ਦਾ ਭੇਸ ਬਣਾ ਲਿਆ।

ਚੰਦ੍ਰ ਚੂੜ ਧਰਿ ਅਪਨਾ ਨਾਮ ॥

चंद्र चूड़ धरि अपना नाम ॥

ਉਸ ਨੇ ਆਪਣਾ ਨਾ ਚੰਦ੍ਰ ਚੂੜ ਰਖ ਲਿਆ

ਪ੍ਰਾਪਤਿ ਭਈ ਨ੍ਰਿਪਤਿ ਕੇ ਧਾਮ ॥੧੨॥

प्रापति भई नृपति के धाम ॥१२॥

ਅਤੇ ਰਾਜੇ ਦੇ ਘਰ ਪਹੁੰਚ ਗਈ ॥੧੨॥

ਤਿਹ ਨ੍ਰਿਪ ਨਾਮ ਪੂਛ ਹਰਖਾਨਾ ॥

तिह नृप नाम पूछ हरखाना ॥

ਰਾਜਾ ਉਸ ਦਾ ਨਾਮ ਸੁਣ ਕੇ ਪ੍ਰਸੰਨ ਹੋ ਗਿਆ

ਚੰਦ੍ਰ ਚੂੜ ਤਿਹ ਕੌ ਪਹਿਚਾਨਾ ॥

चंद्र चूड़ तिह कौ पहिचाना ॥

ਅਤੇ ਉਸ ਨੂੰ ਚੰਦ੍ਰ ਚੂੜ ਸਮਝਣ ਲਗਾ।

ਜਿਹ ਹਿਤ ਜਾਤ ਕਹੋ ਪਰਦੇਸਾ ॥

जिह हित जात कहो परदेसा ॥

ਜਿਸ ਲਈ ਮੈਂ ਪਰਦੇਸ ਜਾਣਾ ਸੀ,

ਭਲੀ ਭਈ ਆਯੋ ਵਹੁ ਦੇਸਾ ॥੧੩॥

भली भई आयो वहु देसा ॥१३॥

ਚੰਗਾ ਹੋਇਆ ਉਹ ਸਾਡੇ ਦੇਸ ਆ ਗਿਆ ॥੧੩॥

ਜਬ ਪੂਛਾ ਰਾਜੈ ਤਿਹ ਜਾਈ ॥

जब पूछा राजै तिह जाई ॥

ਜਦ ਰਾਜੇ ਨੇ ਉਸ ਨੂੰ ਜਾ ਕੇ ਪੁਛਿਆ,

ਤ੍ਰਿਯ ਦਿਜ ਹ੍ਵੈ ਇਹ ਬਾਤ ਬਤਾਈ ॥

तृय दिज ह्वै इह बात बताई ॥

ਤਾ ਬ੍ਰਾਹਮਣ ਬਣੀ ਇਸਤਰੀ ਨੇ ਇਹ ਗੱਲ ਦਸੀ।

ਜੋ ਨ੍ਰਿਦੋਖ ਕਹ ਦੋਖ ਲਗਾਵੈ ॥

जो नृदोख कह दोख लगावै ॥

ਜੋ ਨਿਰਦੋਸ਼ ਉਤੇ ਦੋਸ਼ ਮੜ੍ਹਦਾ ਹੈ,

ਜਮਪੁਰ ਅਧਿਕ ਜਾਤਨਾ ਪਾਵੈ ॥੧੪॥

जमपुर अधिक जातना पावै ॥१४॥

ਉਹ ਜਮ-ਪੁਰੀ ਵਿਚ ਬਹੁਤ ਦੁਖ ਪਾਉਂਦਾ ਹੈ ॥੧੪॥

ਤਹ ਤਿਹ ਬਾਧਿ ਥੰਭ ਕੈ ਸੰਗ ॥

तह तिह बाधि थंभ कै संग ॥

ਉਸ ਨੂੰ ਉਥੇ ਥੰਮ ਨਾਲ ਬੰਨ੍ਹਿਆਂ ਜਾਦਾ ਹੈ

ਤਪਤ ਤੇਲ ਡਾਰਤ ਤਿਹ ਅੰਗ ॥

तपत तेल डारत तिह अंग ॥

ਅਤੇ ਉਸ ਦੇ ਸ਼ਰੀਰ ਉਤੇ ਤਪਦਾ ਤੇਲ ਪਾਇਆ ਜਾਦਾ ਹੈ।

ਛੁਰਿਯਨ ਸਾਥ ਮਾਸੁ ਕਟਿ ਡਾਰੈ ॥

छुरियन साथ मासु कटि डारै ॥

ਛੁਰੀਆਂ ਨਾਲ ਉਸ ਦਾ ਮਾਸ ਕਟ ਦਿੱਤਾ ਜਾਦਾ ਹੈ

ਨਰਕ ਕੁੰਡ ਕੇ ਬੀਚ ਪਛਾਰੈ ॥੧੫॥

नरक कुँड के बीच पछारै ॥१५॥

ਅਤੇ ਨਰਕ ਕੁੰਡ ਵਿਚ ਸੁਟ ਦਿੱਤਾ ਜਾਦਾ ਹੈ ॥੧੫॥

ਗਾਵਾ ਗੋਬਰ ਲੇਹੁ ਮਗਾਇ ॥

गावा गोबर लेहु मगाइ ॥

(ਇਸ ਲਈ) ਹੇ ਰਾਜਨ! ਗਾ ਦਾ ਗੋਬਰ (ਪਾਥੀਆਂ) ਮੰਗਵਾ ਲਵੋ

ਤਾ ਕੀ ਚਿਤਾ ਬਨਾਵਹੁ ਰਾਇ ॥

ता की चिता बनावहु राइ ॥

ਅਤੇ ਉਸ ਦੀ ਚਿੱਤਾ ਬਣਾਓ।

ਤਾ ਮੌ ਬੈਠਿ ਜਰੈ ਜੇ ਕੋਊ ॥

ता मौ बैठि जरै जे कोऊ ॥

ਉਸ ਵਿਚ ਬੈਠ ਕੇ ਜੇ ਕੋਈ ਸੜਦਾ ਹੈ,

ਜਮ ਪੁਰ ਬਿਖੈ ਨ ਟੰਗਿਯੈ ਸੋਊ ॥੧੬॥

जम पुर बिखै न टंगियै सोऊ ॥१६॥

ਤਾ ਉਸ ਨੂੰ ਜਮ ਪੁਰੀ ਵਿਚ ਟੰਗਿਆ ਨਹੀਂ ਜਾਦਾ ॥੧੬॥

ਦੋਹਰਾ ॥

दोहरा ॥

ਦੋਹਰਾ:

ਸੁਨਤ ਬਚਨ ਦਿਜ ਨਾਰਿ ਨ੍ਰਿਪ ਗੋਬਰ ਲਿਯਾ ਮੰਗਾਇ ॥

सुनत बचन दिज नारि नृप गोबर लिया मंगाइ ॥

ਬ੍ਰਾਹਮਣ ਬਣੀ ਇਸਤਰੀ ਦੇ ਬਚਨ ਸੁਣ ਕੇ ਰਾਜੇ ਨੇ ਗੋਬਰ (ਦੀਆਂ ਪਾਥੀਆਂ) ਮੰਗਵਾ ਲਈਆਂ

ਬੈਠਿ ਆਪੁ ਤਾ ਮਹਿ ਜਰਾ ਸਕਾ ਨ ਤ੍ਰਿਯ ਛਲ ਪਾਇ ॥੧੭॥

बैठि आपु ता महि जरा सका न तृय छल पाइ ॥१७॥

ਅਤੇ ਉਸ ਵਿਚ ਆਪ ਬੈਠ ਕੇ ਸੜ ਗਿਆ। ਪਰ ਇਸਤਰੀ ਦੇ ਚਰਿਤ੍ਰ ਨੂੰ ਸਮਝ ਨਾ ਸਕਿਆ ॥੧੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਉਨਹਤਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੬੯॥੬੭੦੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ उनहतर चरित्र समापतम सतु सुभम सतु ॥३६९॥६७००॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੬੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੬੯॥੬੭੦੦॥ ਚਲਦਾ॥

ਚੌਪਈ ॥

चौपई ॥

ਚੌਪਈ:

ਬ੍ਯਾਘ੍ਰ ਕੇਤੁ ਸੁਨਿਯਤ ਇਕ ਰਾਜਾ ॥

ब्रयाघ्र केतु सुनियत इक राजा ॥

ਬ੍ਯਾਘ੍ਰ ਕੇਤੁ ਨਾ ਦਾ ਇਕ ਰਾਜਾ ਸੁਣੀਂਦਾ ਸੀ।

ਜਿਹ ਸਮ ਦੁਤਿਯ ਨ ਬਿਧਨਾ ਸਾਜਾ ॥

जिह सम दुतिय न बिधना साजा ॥

ਉਸ ਵਰਗਾ ਵਿਧਾਤਾ ਨੇ ਦੂਜਾ ਨਹੀਂ ਸਾਜਿਆ ਸੀ।

ਬ੍ਯਾਘ੍ਰਵਤੀ ਨਗਰ ਤਿਹ ਸੋਹੈ ॥

ब्रयाघ्रवती नगर तिह सोहै ॥

ਉਥੇ ਬ੍ਯਾਘ੍ਰਵਤੀ ਨਾ ਦਾ ਨਗਰ ਵਸਦਾ ਸੀ

ਇੰਦ੍ਰਾਵਤੀ ਨਗਰ ਕੋ ਮੋਹੈ ॥੧॥

इंद्रावती नगर को मोहै ॥१॥

ਜੋ ਇੰਦਰਪੁਰੀ ਨੂੰ ਵੀ ਮੋਹੰਦਾ ਸੀ ॥੧॥

ਸ੍ਰੀ ਅਬਦਾਲ ਮਤੀ ਤ੍ਰਿਯ ਤਾ ਕੀ ॥

स्री अबदाल मती तृय ता की ॥

ਉਸ ਦੀ ਪਤਨੀ ਅਬਦਾਲ ਮਤੀ ਸੀ

ਨਰੀ ਨਾਗਨੀ ਤੁਲਿ ਨ ਵਾ ਕੀ ॥

नरी नागनी तुलि न वा की ॥

ਜਿਸ ਦੇ ਬਰਾਬਰ ਕੋਈ ਮਨੁੱਖ ਜਾ ਨਾਗ ਇਸਤਰੀ ਨਹੀਂ ਸੀ।

ਤਹ ਇਕ ਹੁਤੋ ਸਾਹੁ ਸੁਤ ਆਛੋ ॥

तह इक हुतो साहु सुत आछो ॥

ਉਥੇ ਇਕ ਸ਼ਾਹ ਦਾ ਸੁੰਦਰ ਪੁੱਤਰ ਸੀ।

ਜਨੁ ਅਲਿ ਪਨਚ ਕਾਛ ਤਨ ਕਾਛੋ ॥੨॥

जनु अलि पनच काछ तन काछो ॥२॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਭੌਰਿਆਂ ਦੇ ਚਿਲੇ ਵਾਲਾ (ਕਾਮ ਦੇਵ) ਹੀ ਸਜਿਆ ਹੋਇਆ ਹੋਵੇ ॥੨॥

ਅੜਿਲ ॥

अड़िल ॥

ਅੜਿਲ:

ਸ੍ਰੀ ਜਸ ਤਿਲਕ ਸਿੰਘ ਤਿਹ ਨਾਮ ਪਛਾਨਿਯੈ ॥

स्री जस तिलक सिंघ तिह नाम पछानियै ॥

ਉਸ ਦਾ ਨਾ ਜਸ ਤਿਲਕ ਸਿੰਘ ਪਛਾਣਨਾ ਚਾਹੀਦਾ ਹੈ।

ਰੂਪਵਾਨ ਧਨਵਾਨ ਚਤੁਰ ਪਹਿਚਾਨਿਯੈ ॥

रूपवान धनवान चतुर पहिचानियै ॥

ਉਸ ਨੂੰ ਰੂਪਵਾਨ, ਧਨਵਾਨ ਅਤੇ ਚਤੁਰ ਸਮਝਣਾ ਚਾਹੀਦਾ ਹੈ।

ਜੋ ਇਸਤ੍ਰੀ ਤਾ ਕੋ ਛਿਨ ਰੂਪ ਨਿਹਾਰਈ ॥

जो इसत्री ता को छिन रूप निहारई ॥

ਜੋ ਇਸਤਰੀ ਉਸ ਨੂੰ ਛਿਣ ਭਰ ਲਈ ਵੀ ਵੇਖ ਲੈਂਦੀ,

ਹੋ ਲੋਕ ਲਾਜ ਕੁਲਿ ਕਾਨਿ ਸਭੈ ਤਜਿ ਡਾਰਈ ॥੩॥

हो लोक लाज कुलि कानि सभै तजि डारई ॥३॥

ਤਾ ਉਹ ਲੋਕ ਲਾਜ ਅਤੇ ਕੁਲ ਦੀ ਮਰਯਾਦਾ ਤੁਰਤ ਛਡ ਦਿੰਦੀ ॥੩॥

ਚੌਪਈ ॥

चौपई ॥

ਚੌਪਈ:

ਏਕ ਸਖੀ ਤਾ ਕੌ ਲਖਿ ਪਾਈ ॥

एक सखी ता कौ लखि पाई ॥

ਇਕ ਸਖੀ ਨੇ ਉਸ ਨੂੰ ਵੇਖਿਆ

ਬੈਠਿ ਸਖਿਨ ਮਹਿ ਬਾਤ ਚਲਾਈ ॥

बैठि सखिन महि बात चलाई ॥

ਅਤੇ (ਹੋਰਨਾ) ਸਖੀਆਂ ਵਿਚ ਬੈਠ ਕੇ ਗੱਲ ਤੋਰੀ

ਜਸ ਸੁੰਦਰ ਇਕ ਇਹ ਪੁਰ ਮਾਹੀ ॥

जस सुँदर इक इह पुर माही ॥

ਕਿ ਇਸ ਨਗਰ ਵਿਚ ਇਕ ਅਜਿਹਾ ਸੁੰਦਰ (ਵਿਅਕਤੀ) ਹੈ

ਤੈਸੋ ਚੰਦ੍ਰ ਸੂਰ ਭੀ ਨਾਹੀ ॥੪॥

तैसौ चंद्र सूर भी नाही ॥४॥

ਜਿਸ ਵਰਗਾ ਚੰਦ੍ਰਮਾ ਅਤੇ ਸੂਰਜ ਵੀ ਨਹੀਂ ਹੈ ॥੪॥

ਸੁਨਿ ਬਤਿਯਾ ਰਾਨੀ ਜਿਯ ਰਾਖੀ ॥

सुनि बतिया रानी जिय राखी ॥

ਰਾਣੀ ਨੇ (ਇਹ) ਗੱਲ ਸੁਣ ਕੇ ਮਨ ਵਿਚ ਰਖੀ

ਔਰ ਨਾਰਿ ਸੌ ਪ੍ਰਗਟ ਨ ਭਾਖੀ ॥

और नारि सौ प्रगट न भाखी ॥

ਅਤੇ ਹੋਰਾ ਇਸਤਰੀਆਂ ਪ੍ਰਤਿ ਜ਼ਾਹਿਰ ਨਾ ਕੀਤੀ।

ਜੋ ਸਹਚਰਿ ਤਾ ਕੌ ਲਖਿ ਆਈ ॥

जो सहचरि ता कौ लखि आई ॥

ਜਿਹੜੀ ਦਾਸੀ ਉਸ ਨੂੰ ਵੇਖ ਕੇ ਆਈ ਸੀ।

ਰੈਨਿ ਭਈ ਤਬ ਵਹੈ ਬੁਲਾਈ ॥੫॥

रैनि भई तब वहै बुलाई ॥५॥

ਰਾਤ ਹੋਈ, ਤਦ ਉਸ ਨੂੰ ਬੁਲਾਇਆ ॥੫॥

ਅਧਿਕ ਦਰਬੁ ਤਾ ਕੌ ਦੈ ਰਾਨੀ ॥

अधिक दरबु ता कौ दै रानी ॥

ਰਾਣੀ ਨੇ ਉਸ ਨੂੰ ਬਹੁਤ ਧਨ ਦੇ ਕੇ

ਪੂਛੀ ਤਾਹਿ ਦੀਨ ਹ੍ਵੈ ਬਾਨੀ ॥

पूछी ताहि दीन ह्वै बानी ॥

ਬੜੀ ਅਧੀਨਗੀ ਨਾਲ ਪੁਛਿਆ।

ਸੁ ਕਹੁ ਕਹਾ ਮੁਹਿ ਜੁ ਤੈ ਨਿਹਾਰਾ ॥

सु कहु कहा मुहि जु तै निहारा ॥

ਜੋ (ਵਿਅਕਤੀ) ਤੂੰ ਵੇਖਿਆ ਹੈ, ਉਸ ਬਾਰੇ ਮੈਨੂੰ ਦਸ ਕਿ ਉਹ ਕਿਥੇ ਹੈ।

ਕਿਯਾ ਚਾਹਤ ਤਿਹ ਦਰਸ ਅਪਾਰਾ ॥੬॥

किया चाहत तिह दरस अपारा ॥६॥

ਮੈਂ ਉਸ ਦਾ ਦੀਦਾਰ ਕਰਨਾ ਚਾਹੁੰਦੀ ਹਾ ॥੬॥

ਤਬ ਚੇਰੀ ਇਮਿ ਬਚਨ ਉਚਾਰੋ ॥

ਤਬ ਚੇਰੀ ਇਮਿ ਬਚਨ ਉਚਾਰੋ ॥

ਤਦ ਦਾਸੀ ਨੇ ਇਸ ਤਰ੍ਹਾ ਗੱਲ ਕੀਤੀ।

ਸੁਨੁ ਰਾਨੀ ਜੂ ਕਹਾ ਹਮਾਰੋ ॥

सुनु रानी जू कहा हमारो ॥

ਹੇ ਰਾਣੀ ਜੀ! ਤੁਸੀਂ ਮੇਰੀ ਗੱਲ ਸੁਣੋ।

ਸ੍ਰੀ ਜਸ ਤਿਲਕ ਰਾਇ ਤਿਹ ਜਾਨੋ ॥

स्री जस तिलक राइ तिह जानो ॥

ਉਸ ਦਾ ਨਾ ਜਸ ਤਿਲਕ ਰਾਇ ਸਮਝ ਲਵੋ।

ਸਾਹ ਪੂਤ ਤਾ ਕਹ ਪਹਿਚਾਨੋ ॥੭॥

साह पूत ता कह पहिचानो ॥७॥

ਉਸ ਨੂੰ ਸ਼ਾਹ ਦੇ ਪੁੱਤਰ ਵਜੋਂ ਪਛਾਣ ਲਵੋ ॥੭॥

ਜੁ ਤੁਮ ਕਹੌ ਤਿਹ ਤੁਮੈ ਮਿਲਾਊ ॥

जु तुम कहौ तिह तुमै मिलाऊ ॥

ਜੇ ਤੁਸੀਂ ਕਹੋ ਤਾ ਉਹ ਤੁਹਾਨੂੰ ਮਿਲਾ ਦਿਆਂ

ਮਦਨ ਤਾਪ ਸਭ ਤੋਰ ਮਿਟਾਊ ॥

मदन ताप सभ तोर मिटाऊ ॥

ਅਤੇ ਤੁਹਾਡੀ ਕਾਮ-ਅਗਨੀ ਨੂੰ ਸ਼ਾਤ ਕਰ ਦਿਆਂ।

ਸੁਨਤ ਬਚਨ ਰਾਨੀ ਪਗ ਪਰੀ ॥

सुनत बचन रानी पग परी ॥

(ਉਸ ਦੇ) ਬਚਨ ਸੁਣ ਕੇ ਰਾਣੀ ਪੈਰੀਂ ਪੈ ਗਈ

ਪੁਨਿ ਤਾ ਸੌ ਬਿਨਤੀ ਇਮਿ ਕਰੀ ॥੮॥

पुनि ता सौ बिनती इमि करी ॥८॥

ਅਤੇ ਫਿਰ ਉਸ ਅਗੇ ਇਸ ਤਰ੍ਹਾ ਬੇਨਤੀ ਕੀਤੀ ॥੮॥

ਜੇ ਤਾ ਕੋ ਤੈਂ ਮੁਝੈ ਮਿਲਾਵੈਂ ॥

जे ता को तैं मुझै मिलावैं ॥

ਜੇ ਉਸ ਨੂੰ ਤੂੰ ਮੈਨੂੰ ਮਿਲਾ ਦੇਵੇਂ,

ਜੋ ਧਨ ਮੁਖ ਮਾਗੈ ਸੋ ਪਾਵੈਂ ॥

जो धन मुख मागै सो पावैं ॥

ਜੋ ਧਨ ਤੂੰ ਮੂੰਹੋਂ ਮੰਗੇਗੀ, ਉਹੀ ਪ੍ਰਾਪਤ ਕਰੇਂਗੀ।

ਤਹ ਸਖੀ ਗਈ ਬਾਰ ਨਹਿ ਲਾਗੀ ॥

तह सखी गई बार नहि लागी ॥

(ਤਦ) ਉਹ ਸਖੀ ਬਿਨਾ ਦੇਰ ਕੀਤੇ ਉਥੇ ਗਈ

ਆਨਿ ਦਿਯੋ ਤਾ ਕੌ ਬਡਭਾਗੀ ॥੯॥

आनि दियो ता कौ बडभागी ॥९॥

ਅਤੇ ਉਸ ਵਡਭਾਗੀ ਨੂੰ (ਉਸ ਨਾਲ) ਆਣ ਮਿਲਾਇਆ ॥੯॥

ਦੋਹਰਾ ॥

दोहरा ॥

ਦੋਹਰਾ:

ਰਾਨੀ ਤਾ ਕੌ ਪਾਇ ਤਿਹ ਦਾਰਿਦ ਦਿਯਾ ਮਿਟਾਇ ॥

रानी ता कौ पाइ तिह दारिद दिया मिटाइ ॥

ਰਾਣੀ ਨੇ ਉਸ ਨੂੰ ਪ੍ਰਾਪਤ ਕਰ ਕੇ ਉਸ (ਦਾਸੀ) ਦੀ ਗ਼ਰੀਬੀ ਦੂਰ ਕਰ ਦਿੱਤੀ।

ਨ੍ਰਿਪ ਕੀ ਆਖ ਬਚਾਇ ਉਹਿ ਲਿਯੋ ਗਰੇ ਸੌ ਲਾਇ ॥੧੦॥

नृप की आख बचाइ उहि लिये गरे सौ लाइ ॥१०॥

ਰਾਣੀ ਨੇ ਰਾਜੇ ਦੀ ਅੱਖ ਬਚਾ ਕੇ ਉਸ ਨੂੰ ਗਲੇ ਨਾਲ ਲਗਾ ਲਿਆ ॥੧੦॥

ਚੌਪਈ ॥

चौपई ॥

ਚੌਪਈ:

ਦੋਊ ਧਨੀ ਔ ਜੋਬਨਵੰਤ ॥

दोऊ धनी औ जोबनवंत ॥

ਦੋਵੇਂ ਧਨੀ ਅਤੇ ਜੋਬਨਵਾਨ ਸਨ

ਕਰਤ ਕਾਮ ਕ੍ਰੀੜਾ ਬਿਗਸੰਤ ॥

करत काम क्रीड़ा बिगसंत ॥

ਅਤੇ ਕਾਮ-ਕ੍ਰੀੜਾ ਕਰ ਕੇ ਪ੍ਰਸੰਨ ਹੁੰਦੇ ਸਨ।

ਇਕ ਕਾਮੀ ਅਰੁ ਕੈਫ ਚੜਾਈ ॥

इक कामी अरु कैफ चड़ाई ॥

ਇਕ ਉਹ ਕਾਮੀ ਸਨ ਅਤੇ (ਦੂਜੇ) ਸ਼ਰਾਬ ਪੀ ਰਖੀ ਸੀ।

ਰੈਨਿ ਸਕਲ ਰਤਿ ਕਰਤ ਬਿਤਾਈ ॥੧੧॥

रैनि सकल रति करत बिताई ॥११॥

ਸਾਰੀ ਰਾਤ ਕਾਮ-ਕੇਲਿ ਕਰਦਿਆਂ ਬਿਤਾ ਦਿੱਤੀ ॥੧੧॥

ਲਪਟਿ ਲਪਟਿ ਆਸਨ ਵੇ ਲੇਹੀ ॥

लपटि लपटि आसन वे लेही ॥

ਉਹ ਲਿਪਟ ਲਿਪਟ ਕੇ ਆਸਣ ਲੈਂਦੇ

ਆਪੁ ਬੀਚਿ ਸੁਖੁ ਬਹੁ ਬਿਧਿ ਦੇਹੀ ॥

आपु बीचि सुखु बहु बिधि देही ॥

ਅਤੇ ਆਪਸ ਵਿਚ ਬਹੁਤ ਤਰ੍ਹਾ ਦੇ ਸੁਖ ਦਿੰਦੇ।

ਚੁੰਬਨ ਕਰਤ ਨਖਨ ਕੇ ਘਾਤਾ ॥

चुँबन करत नखन के घाता ॥

ਚੁੰਬਨ ਲੈਂਦੇ ਅਤੇ ਨਹੁੰਆਂ ਦੇ ਨਿਸ਼ਾਣ ਲਗਾਉਂਦੇ।

ਰੈਨਿ ਬਿਤੀ ਆਯੋ ਹ੍ਵੈ ਪ੍ਰਾਤਾ ॥੧੨॥

रैनि बिती आयो ह्वै प्राता ॥१२॥

ਇਸ ਤਰ੍ਹਾ ਰਾਤ ਬੀਤ ਗਈ ਅਤੇ ਦਿਨ ਚੜ੍ਹ ਆਇਆ ॥੧੨॥

ਰਾਨੀ ਗਈ ਪ੍ਰਾਤ ਪਤਿ ਪਾਸ ॥

रानी गई प्रात पति पास ॥

ਰਾਣੀ ਸਵੇਰੇ ਪਤੀ ਕੋਲ ਗਈ,

ਲਗੀ ਰਹੀ ਜਾ ਕੀ ਜਿਯ ਆਸ ॥

लगी रही जा की जिय आस ॥

ਪਰ ਉਸ ਦੇ ਮਨ ਵਿਚ ਉਸ (ਯਾਰ) ਦੀ ਆਸ ਲਗੀ ਰਹੀ।

ਅਥਵਤ ਦਿਨਨ ਹੋਤ ਅੰਧਯਾਰੋ ॥

अथवत दिनन होत अंधयारो ॥

(ਮਨ ਵਿਚ ਸੋਚਦੀ ਰਹੀ) ਕਿ ਕਿਸ ਵੇਲੇ ਦਿਨ ਮੁਕੇਗਾ ਅਤੇ ਹਨੇਰਾ ਹੋਵੇਗਾ

ਬਹੁਰਿ ਭਜੈ ਮੁਹਿ ਆਨਿ ਪਯਾਰੋ ॥੧੩॥

बहुरि भजै मुहि आनि प्यारो ॥१३॥

ਅਤੇ ਫਿਰ ਮੈਨੂੰ ਪਿਆਰਾ ਆ ਕੇ ਸੰਯੋਗ ਸੁਖ ਦੇਵੇਗਾ ॥੧੩॥

ਜੌ ਰਹਿ ਹੌ ਰਾਜਾ ਕੈ ਪਾਸ ॥

जौ रहि हौ राजा कै पास ॥

ਜੇ ਮੈਂ ਰਾਜੇ ਕੋਲ ਰਹਿੰਦੀ ਹਾ

ਮੋਹਿ ਰਾਖਿ ਹੈ ਬਿਰਧ ਨਿਰਾਸ ॥

ਮੋਹਿ ਰਾਖਿ ਹੈ ਬਿਰਧ ਨਿਰਾਸ ॥

ਤਾ ਇਹ ਬਿਰਧ ਮੈਨੂੰ ਨਿਰਾਸ਼ ਹੀ ਰਖੇਗਾ।

ਸੰਗ ਕਹਾ ਯਾ ਕੇ ਸ੍ਵੈ ਲੈਹੌ ॥

संग कहा या के स्वै लैहौ ॥

ਇਸ ਦੇ ਨਾਲ ਸੌਂ ਕੇ ਮੈਂ ਕੀ ਪ੍ਰਾਪਤ ਕਰਾਗੀ

ਮਿਤ੍ਰ ਭੋਗ ਭੋਗਨ ਤੇ ਜੈਹੌ ॥੧੪॥

मित्र भोग भोगन ते जैहौ ॥१४॥

ਅਤੇ ਮਿਤਰ ਨਾਲ ਭੋਗ ਬਿਲਾਸ ਕਰਨੋਂ ਵੀ ਜਾਵਾਗੀ ॥੧੪॥

ਕਿਹ ਛਲ ਸੇਜ ਸਜਨ ਕੀ ਜਾਊ ॥

किह छल सेज सजन की जाऊ ॥

ਕਿਹੜੇ ਛਲ ਨਾਲ ਸੱਜਨ ਦੀ ਸੇਜ ਉਤੇ ਜਾਵਾ

ਨਖ ਘਾਤਨ ਕਿਹ ਭਾਤਿ ਛਪਾਊ ॥

नख घातन किह भाति छपाऊ ॥

ਅਤੇ ਨਹੁੰਆਂ ਦੇ ਚਿੰਨ੍ਹਾ ਨੂੰ ਕਿਵੇਂ ਲੁਕਾਵਾ।

ਬਿਰਧ ਭੂਪ ਤਨ ਸੋਤ ਨ ਜੈਯੈ ॥

बिरध भूप तन सोत न जैयै ॥

ਬਿਰਧ ਰਾਜੇ ਨਾਲ ਸੌਣਾ ਨਾ ਪਵੇ

ਐਸੋ ਕਵਨ ਚਰਿਤ੍ਰ ਦਿਖੈਯੈ ॥੧੫॥

ऐसो कवन चरित्र दिखैयै ॥१५॥

ਕੋਈ ਅਜਿਹਾ ਚਰਿਤ੍ਰ ਖੇਡਾ ॥੧੫॥

ਜਾਇ ਕਹੀ ਨ੍ਰਿਪ ਸੰਗ ਅਸ ਗਾਥਾ ॥

जाइ कही नृप संग अस गाथा ॥

ਰਾਜੇ ਕੋਲ ਜਾ ਕੇ ਇਸ ਤਰ੍ਹਾ ਗਾਥਾ ਕਹੀ,

ਬਾਤ ਸੁਨਹੁ ਹਮਰੀ ਤੁਮ ਨਾਥਾ ॥

बात सुनहु हमरी तुम नाथा ॥

ਹੇ ਨਾਥ! ਤੁਸੀਂ ਮੇਰੀ ਗੱਲ ਸੁਣੋ।

ਹਿਯੈ ਬਿਲਾਰਿ ਮੋਰ ਨਖ ਲਾਏ ॥

हियै बिलारि मोर नख लाए ॥

ਇਕ ਬਿਲੇ ਨੇ ਮੇਰੀ ਛਾਤੀ ਉਤੇ ਨਹੁੰ ਮਾਰੇ ਹਨ

ਕਾਢਿ ਭੂਪ ਕੌ ਪ੍ਰਗਟ ਦਿਖਾਏ ॥੧੬॥

काढि भूप कौ प्रगट दिखाए ॥१६॥

ਅਤੇ ਬਾਹਰ ਕਰ ਕੇ ਰਾਜੇ ਨੂੰ ਵਿਖਾ ਦਿੱਤੇ ॥੧੬॥

ਅੜਿਲ ॥

अड़िल ॥

ਅੜਿਲ:

ਸੁਨੁ ਰਾਜਾ ਮੈ ਆਜੁ ਨ ਤੁਮ ਸੰਗ ਸੋਇ ਹੌ ॥

सुनु राजा मै आजु न तुम संग सोइ हौ ॥

(ਫਿਰ ਕਹਿਣ ਲਗੀ) ਹੇ ਰਾਜਨ! ਮੈਂ ਅਜ ਤੁਹਾਡੇ ਨਾਲ ਨਹੀਂ ਸੌਂਵਾਗੀ

ਨਿਜੁ ਪਲਕਾ ਪਰ ਪਰੀ ਸਕਲ ਨਿਸੁ ਖੋਇ ਹੌ ॥

निजु पलका पर परी सकल निसु खोइ हौ ॥

ਅਤੇ ਆਪਣੇ ਪਲੰਘ ਉਤੇ ਪਈ ਪਈ ਸਾਰੀ ਰਾਤ ਬਿਤਾਵਾਗੀ।

ਇਹਾ ਬਿਲਾਰਿ ਮੋਹਿ ਨਖ ਘਾਤ ਲਗਾਤ ਹੈ ॥

इहा बिलारि मोहि नख घात लगात है ॥

ਇਥੇ ਬਿਲਾ ਮੈਨੂੰ ਨਹੁੰ ਮਾਰਦਾ ਹੈ

ਹੋ ਤੁਹਿ ਮੂਰਖ ਰਾਜਾ ਤੇ ਕਛੁ ਨ ਬਸਾਤ ਹੈ ॥੧੭॥

हो तुहि मूरख राजा ते कछु न बसात है ॥१७॥

ਅਤੇ ਹੇ ਮੂਰਖ ਰਾਜੇ! ਤੇਰੇ ਵਸ ਦੀ ਕੋਈ ਗੱਲ ਨਹੀਂ ਹੈ ॥੧੭॥

ਚੌਪਈ ॥

चौपई ॥

ਚੌਪਈ:

ਇਹ ਛਲ ਤਜਿ ਸ੍ਵੈਬੋ ਨ੍ਰਿਪ ਪਾਸਾ ॥

इह छल तजि स्वैबो नृप पासा ॥

ਇਸ ਛਲ ਨਾਲ ਉਸ ਨੇ ਰਾਜੇ ਕੋਲ ਸੌਣਾ ਛਡ ਦਿੱਤਾ

ਕਿਯਾ ਮਿਤ੍ਰ ਸੌ ਕਾਮ ਬਿਲਾਸਾ ॥

किया मित्र सौ काम बिलासा ॥

ਅਤੇ (ਆਪਣੇ) ਮਿਤਰ ਨਾਲ ਕਾਮ ਬਿਲਾਸ ਕੀਤਾ।

ਘਾਤ ਨਖਨ ਕੀ ਨਾਹ ਦਿਖਾਈ ॥

घात नखन की नाह दिखाई ॥

ਨਹੁੰਆਂ ਦੇ ਨਿਸ਼ਾਣ ਰਾਜੇ ਨੂੰ ਵਿਖਾਏ।

ਬਿਰਧ ਮੂੜ ਨ੍ਰਿਪ ਬਾਤ ਨ ਪਾਈ ॥੧੮॥

बिरध मूड़ नृप बात न पाई ॥१८॥

ਪਰ ਬਿਰਧ ਰਾਜਾ ਗੱਲ ਨੂੰ ਸਮਝ ਨਾ ਸਕਿਆ ॥੧੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਤਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੭੦॥੬੭੧੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ सतर चरित्र समापतम सतु सुभम सतु ॥३७०॥६७१८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੭੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੭੦॥੬੭੧੮॥ ਚਲਦਾ॥

ਚੌਪਈ ॥

चौपई ॥

ਚੌਪਈ:

ਅਛਲ ਸੈਨ ਇਕ ਭੂਪ ਭਨਿਜੈ ॥

अछल सैन इक भूप भनिजै ॥

ਅਛਲ ਸੈਨ ਨਾ ਦਾ ਇਕ ਰਾਜਾ ਸੁਣੀਂਦਾ ਸੀ।

ਚੰਦ੍ਰ ਸੂਰ ਪਟਤਰ ਤਿਹ ਦਿਜੈ ॥

चंद्र सूर पटतर तिह दिजै ॥

ਉਸ ਦੀ ਉਪਮਾ ਚੰਦ੍ਰਮਾ ਅਤੇ ਸੂਰਜ ਨਾਲ ਦਿੱਤੀ ਜਾਦੀ ਸੀ।

ਕੰਚਨ ਦੇ ਤਾ ਕੇ ਘਰ ਨਾਰੀ ॥

कंचन दे ता के घर नारी ॥

ਕੰਚਨ ਦੇ (ਦੇਈ) ਉਸ ਦੇ ਘਰ ਇਸਤਰੀ ਸੀ।

ਆਪੁ ਹਾਥ ਲੈ ਈਸ ਸਵਾਰੀ ॥੧॥

आपु हाथ लै ईस सवारी ॥१॥

(ਉਸ ਨੂੰ ਮਾਨੋ) ਪ੍ਰਭੂ ਨੇ ਆਪਣੇ ਹੱਥਾ ਨਾਲ ਬਣਾਇਆ ਹੋਵੇ ॥੧॥

ਕੰਚਨ ਪੁਰ ਕੋ ਰਾਜ ਕਮਾਵੈ ॥

कंचन पुर को राज कमावै ॥

(ਉਹ) ਕੰਚਨ ਪੁਰ ਵਿਚ ਰਾਜ ਕਰਦਾ ਸੀ

ਸੂਰਬੀਰ ਬਲਵਾਨ ਕਹਾਵੈ ॥

सूरबीर बलवान कहावै ॥

ਅਤੇ ਬਹੁਤ ਸ਼ੂਰਵੀਰ ਅਤੇ ਬਲਵਾਨ ਅਖਵਾਉਂਦਾ ਸੀ।

ਅਰਿ ਅਨੇਕ ਜੀਤੇ ਬਹੁ ਭਾਤਾ ॥

अरि अनेक जीते बहु भाता ॥

(ਉਸ ਨੇ) ਬਹੁਤ ਢੰਗਾ ਨਾਲ ਅਨੇਕ ਵੈਰੀ ਜਿਤੇ ਹੋਏ ਸਨ।

ਤੇਜ ਤ੍ਰਸਤ ਜਾ ਕੇ ਪੁਰ ਸਾਤਾ ॥੨॥

तेज त्रसत जा के पुर साता ॥२॥

ਉਸ ਦੇ ਤੇਜ ਤੋਂ ਸੱਤੇ ਪੁਰੀਆਂ ਡਰਦੀਆਂ ਸਨ ॥੨॥

ਤਹਾ ਪ੍ਰਭਾਕਰ ਸੈਨਿਕ ਸਾਹ ॥

तहा प्रभाकर सैनिक साह ॥

ਉਥੇ ਪ੍ਰਭਾਕਰ ਸੈਨ ਨਾ ਦਾ ਇਕ ਸ਼ਾਹ ਹੁੰਦਾ ਸੀ

ਨਿਰਖ ਲਜਤ ਜਾ ਕੋ ਮੁਖ ਮਾਹ ॥

निरख लजत जा को मुख माह ॥

ਜਿਸ ਨੂੰ ਵੇਖ ਕੇ ਚੰਦ੍ਰਮਾ ('ਮਾਹ') ਦਾ ਮੁਖ ਲਜਿਤ ਹੁੰਦਾ ਸੀ।

ਜਬ ਰਾਨੀ ਤਾ ਕਹ ਲਖਿ ਪਾਯੋ ॥

जब रानी ता कह लखि पायो ॥

ਜਦੋਂ ਰਾਣੀ ਨੇ ਉਸ ਨੂੰ ਵੇਖ ਲਿਆ,

ਇਹੈ ਚਿਤ ਭੀਤਰ ਠਹਰਾਯੋ ॥੩॥

इहै चित भीतर ठहरायो ॥३॥

ਤਾ (ਆਪਣੇ) ਮਨ ਵਿਚ ਇਹ ਵਿਚਾਰ ਬਣਾਇਆ ॥੩॥

ਯਾ ਕਹ ਜਤਨ ਕਵਨ ਕਰਿ ਪਇਯੈ ॥

या कह जतन कवन करि पइयै ॥

ਇਸ ਨੂੰ ਕਿਹੜੇ ਯਤਨ ਨਾਲ ਪ੍ਰਾਪਤ ਕੀਤਾ ਜਾਵੇ

ਕਵਨ ਸਹਚਰੀ ਪਠੈ ਮੰਗਇਯੈ ॥

कवन सहचरी पठै मंगइयै ॥

ਅਤੇ ਕਿਹੜੀ ਦਾਸੀ ਨੂੰ ਭੇਜ ਕੇ ਮੰਗਵਾਇਆ ਜਾਏ।

ਯਾਹਿ ਭਜੈ ਬਿਨੁ ਧਾਮ ਨ ਜੈਹੌ ॥

याहि भजै बिनु धाम न जैहौ ॥

ਇਸ ਨਾਲ ਸੰਯੋਗ ਪ੍ਰਾਪਤ ਕੀਤੇ ਬਿਨਾ ਘਰ ਨਹੀਂ ਜਾਵਾਗੀ

ਜਿਹ ਤਿਹ ਭਾਤਿ ਯਾਹਿ ਬਸਿ ਕੈਹੌ ॥੪॥

जिह तिह भाति याहि बसि कैहौ ॥४॥

ਅਤੇ ਜਿਵੇਂ ਕਿਵੇਂ ਇਸ ਨੂੰ ਵਸ ਵਿਚ ਕਰਾਗੀ ॥੪॥

ਕਨਕ ਪਿੰਜਰੀ ਪਰੀ ਹੁਤੀ ਤਹ ॥

कनक पिंजरी परी हुती तह ॥

ਉਥੇ ਇਕ ਕਨਕ ਪਿੰਜਰੀ ਨਾ ਦੀ ਪਰੀ ਹੁੰਦੀ ਸੀ।

ਮਰਮ ਕੇਤੁ ਰਾਨੀ ਕੇ ਬਸਿ ਮਹ ॥

मरम केतु रानी के बसि मह ॥

ਉਹ ਮਰਮ ਕੇਤੁ ਰਾਣੀ ਦੇ ਵਸ ਵਿਚ ਸੀ।

ਬੀਰ ਰਾਧਿ ਤਿਹ ਤਹੀ ਪਠਾਈ ॥

बीर राधि तिह तही पठाई ॥

ਉਸ (ਰਾਣੀ) ਨੇ ਬੀਰ (ਬਵੰਜਾ ਵਿਚੋਂ ਇਕ) ਦੀ ਅਰਾਧਨਾ ਕਰ ਕੇ ਉਸ (ਪਰੀ) ਨੂੰ ਉਥੇ ਭੇਜਿਆ

ਸੇਜ ਉਠਾਇ ਜਾਇ ਲੈ ਆਈ ॥੫॥

सेज उठाइ जाइ लै आई ॥५॥

ਅਤੇ ਮੰਜੇ ਸਹਿਤ ਉਸ ਨੂੰ ਚੁਕਵਾ ਲਿਆਈ ॥੫॥

ਕਾਮ ਭੋਗ ਤਾ ਸੌ ਜਬ ਮਾਨਾ ॥

काम भोग ता सौ जब माना ॥

ਜਦ ਉਸ ਨਾਲ ਕਾਮ-ਲੀਲ੍ਹਾ ਕੀਤੀ,

ਦ੍ਵੈ ਪ੍ਰਾਨਨ ਤੇ ਇਕ ਜਿਯ ਜਾਨਾ ॥

द्वै प्रानन ते इक जिय जाना ॥

ਤਾ ਦੋ ਪ੍ਰਾਣਾ ਤੋਂ ਇਕ ਪ੍ਰਾਣ ਹੋ ਗਈ (ਅਰਥਾਤ ਉਸ ਵਿਚ ਪੂਰੀ ਤਰ੍ਹਾ ਸਮਾ ਗਈ)।

ਨਿਜੁ ਨਾਇਕ ਸੇਤੀ ਹਿਤ ਛੋਰੋ ॥

निजु नाइक सेती हित छोरो ॥

(ਉਸ ਨੇ) ਆਪਣੇ ਪਤੀ ਨਾਲ ਪਿਆਰ ਕਰਨਾ ਛਡ ਦਿੱਤਾ

ਤਾ ਸੌ ਚਤੁਰਿ ਚੌਗੁਨੋ ਜੋਰੋ ॥੬॥

ता सौ चतुरि चौगुनो जोरो ॥६॥

ਅਤੇ ਉਸ (ਸ਼ਾਹ) ਨਾਲ ਚਾਰ ਗੁਣਾ (ਪ੍ਰੇਮ) ਵਧਾ ਲਿਆ ॥੬॥

ਜਾਇ ਰਾਵ ਸੌ ਬਾਤ ਜਨਾਈ ॥

जाइ राव सौ बात जनाई ॥

(ਇਕ ਦਿਨ) ਰਾਣੀ ਨੇ ਰਾਜੇ ਨੂੰ ਕਿਹਾ

ਮੋਰੋ ਸਾਹ ਪੂਰਬਲੋ ਭਾਈ ॥

मोरो साह पूरबलो भाई ॥

ਕਿ ਸ਼ਾਹ ਮੇਰੇ ਪਿਛਲੇ ਜਨਮ ਦਾ ਭਰਾ ਹੈ।

ਹਮ ਕੋ ਸ੍ਰਾਪ ਏਕ ਰਿਖ ਦਿਯਾ ॥

हम को स्राप एक रिख दिया ॥

ਸਾਨੂੰ ਇਕ ਰਿਸ਼ੀ ਨੇ ਸ੍ਰਾਪ ਦਿੱਤਾ ਸੀ,

ਤਾ ਤੇ ਜਨਮ ਦੁਹੂੰ ਹਜਾਂ ਲਿਯਾ ॥੭॥

ता ते जनम दुहूँ ह्याँ लिया ॥७॥

ਜਿਸ ਕਰ ਕੇ (ਅਸਾ) ਇਥੇ ਆ ਕੇ ਜਨਮ ਲਿਆ ਹੈ ॥੭॥

ਪੁਨਿ ਹਮ ਸੌ ਰਿਖਿ ਐਸ ਉਚਾਰਾ ॥

पुनि हम सौ रिखि ऐस उचारा ॥

ਫਿਰ ਰਿਖੀ ਨੇ ਸਾਨੂੰ ਇਸ ਤਰ੍ਹਾ ਕਿਹਾ,

ਹ੍ਵੈ ਹੈ ਬਹੁਰਿ ਉਧਾਰ ਤੁਹਾਰਾ ॥

ह्वै है बहुरि उधार तुहारा ॥

ਤੁਸਾ ਦੋਹਾ ਦਾ ਫਿਰ ਉੱਧਾਰ ਹੋਵੇਗਾ।

ਮਾਤ ਲੋਕ ਬਹੁ ਬਰਿਸ ਬਿਤੈਹੌ ॥

मात लोक बहु बरिस बितैहौ ॥

(ਤੁਸੀਂ) ਮਾਤ ਲੋਕ ਵਿਚ ਬਹੁਤ ਸਾਲ ਬਤੀਤ ਕਰੋਗੇ

ਬਹੁਰੌ ਦੋਊ ਸ੍ਵਰਗ ਮਹਿ ਐਹੌ ॥੮॥

बहुरौ दोऊ स्वरग महि ऐहौ ॥८॥

ਅਤੇ ਫਿਰ ਦੋਵੇਂ ਸਵਰਗ ਵਿਚ ਆ ਜਾਓਗੇ ॥੮॥

ਹਮ ਤੁਮਰੋ ਘਰ ਬਸ ਸੁਖੁ ਪਾਯੋ ॥

हम तुमरो घर बस सुखु पायो ॥

ਮੈਂ ਤੁਹਾਡੇ ਘਰ ਵਸ ਕੇ (ਬਹੁਤ) ਸੁਖ ਪ੍ਰਾਪਤ ਕੀਤਾ ਹੈ,

ਅਬ ਰਿਖਿ ਸ੍ਰਾਪ ਅਵਧਿ ਹ੍ਵੈ ਆਯੋ ॥

अब रिखि स्राप अवधि ह्वै आयो ॥

ਹੁਣ ਰਿਖੀ ਦੇ ਸ੍ਰਾਪ ਦੀ ਅਵਧੀ ਮੁਕਣ ਤੇ ਆਈ ਹੈ।

ਏ ਬਚ ਭਾਖਿ ਨ੍ਰਿਪਹਿ ਘਰ ਆਈ ॥

ए बच भाखि नृपहि घर आई ॥

ਇਹ ਗੱਲ ਕਹਿ ਕੇ ਰਾਜ-ਮਹੱਲ ਵਿਚ ਆ ਗਈ

ਸਾਹ ਪਰੀ ਜੁਤ ਲਿਯਾ ਬੁਲਾਈ ॥੯॥

ਸਾਹ ਪਰੀ ਜੁਤ ਲਿਯਾ ਬੁਲਾਈ ॥੯॥
अते ਪਰੀ ਸਮੇਤ ਸ਼ਾਹ ਨੂੰ ਬੁਲਾ ਲਿਆ ॥੯॥

ਚੌਪਈ ॥
चौपई ॥
ਚੌਪਈ:

ਗਈ ਇਹ ਗਈ ਧੁੰਨਿ ਤੁਮ ਕਰਿਯਹੁ ॥
गई इह गई धुँनि तुम करियहु ॥
(ਰਾਣੀ ਨੇ ਪਰੀ ਨੂੰ ਚੰਗੀ ਤਰ੍ਹਾ ਸਮਝਾ ਦਿੱਤਾ ਕਿ) 'ਗਈ ਗਈ' ਦੀ ਧੁਨ (ਆਵਾਜ਼) ਕਰਨੀ,

ਭੂਪ ਸੁਨਤ ਨਭ ਬਿਖੈ ਉਚਰਿਯਹੁ ॥
भूप सुनत नभ बिखै उचरियहु ॥
ਆਕਾਸ਼ ਵਿਚ ਜਾ ਕੇ, ਤਾ ਜੋ ਰਾਜਾ ਸੁਣ ਲਏ।

ਜਬ ਤਿਨ ਬਾਤ ਭੇਦ ਕੀ ਜਾਨੀ ॥
जब तिन बात भेद की जानी ॥
ਜਦ ਪਰੀ ਨੇ ਭੇਦ ਦੀ ਗੱਲ ਸਮਝ ਲਈ,

ਭਲਾ ਕਹੌਗੀ ਪਰੀ ਬਖਾਨੀ ॥੧੦॥
भला कहौगी परी बखानी ॥१०॥
ਤਾ ਪਰੀ ਨੇ ਕਿਹਾ ਕਿ ਚੰਗੀ ਤਰ੍ਹਾ ਨਾਲ (ਇਹੀ) ਕਹਾਗੀ ॥੧੦॥

ਸਾਹ ਸਹਿਤ ਭੂਪਤਿ ਪਹਿ ਜਾਇ ॥
साह सहित भूपति पहि जाइ ॥
ਸ਼ਾਹ ਸਮੇਤ ਰਾਣੀ ਨੇ ਰਾਜੇ ਪਾਸ ਜਾ ਕੇ ਕਿਹਾ,

ਕਹੀ ਜਾਤ ਹੈ ਰਾਨੀ ਰਾਇ ॥
कही जात है रानी राइ ॥

ਹੇ ਰਾਜਨ! ਰਾਣੀ ਜਾ ਰਹੀ ਹੈ।

ਇਹ ਬਿਧਿ ਭਾਖਿ ਲੋਪ ਹ੍ਵੈ ਗਈ ॥

इह बिधि भाखि लोप ह्वै गई ॥

ਇਸ ਤਰ੍ਹਾ ਕਹਿ ਕੇ (ਰਾਣੀ) ਲੋਪ ਹੋ ਗਈ

ਗਈ ਗਈ ਬਾਨੀ ਨਭ ਭਈ ॥੧੧॥

गई गई बानी नभ भई ॥११॥

ਅਤੇ 'ਗਈ ਗਈ' ਦੀ ਆਕਾਸ਼ ਬਾਣੀ ਹੋਈ ॥੧੧॥

ਅੜਿਲ ॥

अड़िल ॥

ਅੜਿਲ:

ਗਈ ਇਹ ਗਈ ਚਿਰ ਲੌ ਨਭ ਬਾਨੀ ਭਈ ॥

गई इह गई चिर लौ नभ बानी भई ॥

ਗਈ ਗਈ' ਦੀ ਆਕਾਸ਼ ਬਾਣੀ ਚਿਰ ਤਕ ਹੋਈ

ਪ੍ਰਜਾ ਸਹਿਤ ਤਿਨ ਭੂਪ ਯਹੈ ਜਿਯ ਮੈ ਠਈ ॥

प्रजा सहित तिन भूप यहै जिय मै ठई ॥

ਅਤੇ ਪ੍ਰਜਾ ਸਮੇਤ ਰਾਜੇ ਨੇ ਮਨ ਵਿਚ ਇਹੀ ਸਮਝ ਲਿਆ

ਰਾਨੀ ਸੁਰ ਪੁਰ ਗਈ ਭ੍ਰਾਤ ਕੋ ਸਾਥ ਲੈ ॥

रानी सुर पुर गई भ्रात को साथ लै ॥

ਕਿ ਰਾਣੀ ਭਰਾ ਨੂੰ ਨਾਲ ਲੈ ਕੇ ਸਵਰਗ ਵਿਚ ਚਲੀ ਗਈ ਹੈ।

ਹੋ ਮੂਰਖ ਭੇਦ ਅਭੇਦ ਨ ਸਕਾ ਬਿਚਾਰਿ ਕੈ ॥੧੨॥

हो मूरख भेद अभेद न सका बिचारि कै ॥१२॥

(ਕੋਈ ਵੀ) ਮੂਰਖ ਭੇਦ ਅਭੇਦ ਨੂੰ ਨਹੀਂ ਵਿਚਾਰ ਸਕਿਆ ॥੧੨॥

ਚੌਪਈ ॥

चौपई ॥

ਚੌਪਈ:

ਮਿਲਿ ਸਭਹਿਨ ਇਹ ਭਾਤਿ ਉਚਾਰੀ ॥

मिलि सभहिन इह भाति उचारी ॥

ਸਭ ਨੇ ਮਿਲ ਕੇ ਇਸ ਤਰ੍ਹਾ ਕਿਹਾ,

ਗਈ ਸੁਰਗ ਨ੍ਰਿਪ ਨਾਰਿ ਤੁਮਾਰੀ ॥

गई सुरग नृप नारि तुमारी ॥

ਹੇ ਰਾਜਨ! ਤੁਹਾਡੀ ਇਸਤਰੀ ਸਵਰਗ ਵਿਚ ਚਲੀ ਗਈ ਹੈ।

ਤੁਮ ਚਿੰਤਾ ਚਿਤ ਮੈ ਨਹਿ ਕਰੋ ॥

तुम चिंता चित मै नहि करो ॥

ਤੁਸੀਂ ਆਪਣੇ ਚਿਤ ਵਿਚ ਚਿੰਤਾ ਨਾ ਕਰੋ।

ਸੁੰਦਰ ਸੁਘਰ ਅਵਰ ਤ੍ਰਿਯ ਬਰੋ ॥੧੩॥

सुँदर सुघर अवर तृय बरो ॥१३॥

ਕੋਈ ਹੋਰ ਸੁੰਦਰ ਸੁਘੜ ਇਸਤਰੀ ਨਾਲ ਵਿਆਹ ਕਰ ਲਵੋ ॥੧੩॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੭੧॥੬੭੩੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ इकहतरि चरित्र समापतम सतु सुभम सतु ॥३७१॥६७३१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੭੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੭੧॥੬੭੩੧॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਨੁ ਰਾਜਾ ਇਕ ਅਵਰ ਪ੍ਰਸੰਗਾ ॥

सुनु राजा इक अवर प्रसंगा ॥

ਹੇ ਰਾਜਨ! ਇਕ ਹੋਰ ਪ੍ਰਸੰਗ (ਚਰਿਤ੍ਰ) ਸੁਣੋ

ਜਿਹ ਬਿਧਿ ਕਿਯਾ ਨਾਰਿ ਨ੍ਰਿਪ ਸੰਗਾ ॥

जिह बिधि किया नारि नृप संगा ॥

ਜਿਸ ਤਰ੍ਹਾ ਕਿ ਇਕ ਇਸਤਰੀ ਨੇ ਰਾਜੇ ਨਾਲ ਕੀਤਾ ਸੀ।

ਜਲਜ ਸੈਨ ਇਕ ਭੂਮ ਭਨਿਜੈ ॥

जलज सैन इक भूम भनिजै ॥

ਜਲਜ ਸੈਨ ਨਾ ਦਾ ਇਕ ਰਾਜਾ ਸੁਣੀਂਦਾ ਸੀ।

ਸੁਛਬਿ ਮਤੀ ਤਿਹ ਨਾਰਿ ਕਹਿਜੈ ॥੧॥

सुछबि मती तिह नारि कहिजै ॥१॥

ਉਸ ਦੀ ਰਾਣੀ ਦਾ ਨਾ ਸੁਛਬਿ ਮਤੀ ਕਿਹਾ ਜਾਦਾ ਸੀ ॥੧॥

ਸੁਛਬਿਵਤੀ ਤਿਹ ਨਗਰ ਕਹੀਜਤ ॥

सुछबिवती तिह नगर कहीजत ॥

ਉਸ ਦੇ ਨਗਰ ਦਾ ਨਾ ਸੁਛਬਿਵਤੀ ਕਿਹਾ ਜਾਦਾ ਸੀ।

ਅਮਰ ਪੁਰੀ ਪਟਤਰ ਤਿਹ ਦੀਜਤ ॥

अमर पुरी पटतर तिह दीजत ॥

ਉਸ ਦੀ ਉਪਮਾ ਅਮਰ ਪੁਰੀ ਨਾਲ ਦਿੱਤੀ ਜਾਦੀ ਸੀ।

ਰਾਜਾ ਕੋ ਤ੍ਰਿਯ ਹੁਤੀ ਨ ਪਯਾਰੀ ॥

राजा को तृय हुती न प्यारी ॥

ਰਾਜੇ ਨੂੰ ਰਾਣੀ ਨਾਲ ਪ੍ਰੇਮ ਨਹੀਂ ਸੀ,

ਯਾ ਤੇ ਰਾਨੀ ਰਹਤ ਦੁਖਾਰੀ ॥੨॥

या ते रानी रहत दुखारी ॥२॥

ਜਿਸ ਕਰ ਕੇ ਰਾਣੀ ਦੁਖੀ ਰਹਿੰਦੀ ਸੀ ॥੨॥

ਰਾਨੀ ਰੂਪ ਬੈਦ ਕੋ ਠਾਨਿ ॥

रानी रूप बैद को ठानि ॥

ਰਾਣੀ ਵੈਦ ਦਾ ਰੂਪ ਧਾਰ ਕੇ

ਰਾਜਾ ਕੇ ਘਰ ਕਿਯਾ ਪਯਾਨ ॥

राजा के घर किया पयान ॥

ਰਾਜੇ ਦੇ ਘਰ ਚਲੀ ਗਈ। (ਜਾ ਕੇ) ਕਿਹਾ,

ਕਹਾ ਅਸਾਧ ਭਯਾ ਹੈ ਤੋਹਿ ॥

कहा असाध भया है तोहि ॥

ਤੁਹਾਨੂੰ ਅਸਾਧ (ਰੋਗ) ਹੋ ਗਿਆ ਹੈ।

ਬੋਲਿ ਚਕਿਤਸਾ ਕੀਜੈ ਮੋਹਿ ॥੩॥

बोलि चकितसा कीजै मोहि ॥३॥

ਮੈਨੂੰ ਬੁਲਾ ਕੇ (ਆਪਣਾ) ਇਲਾਜ ਕਰਾਓ ॥੩॥

ਧਾਵਤ ਤੁਮੈ ਪਸੀਨੋ ਆਵਤ ॥

धावत तुमै पसीनो आवत ॥

ਤੁਹਾਨੂੰ ਤੇਜ਼ ਚਲਣ ਨਾਲ ਪਸੀਨਾ ਆ ਜਾਦਾ ਹੈ

ਰਵਿ ਦੇਖਤ ਦ੍ਰਿਗ ਧੁੰਧ ਜਨਾਵਤ ॥

रवि देखत द्रग धुँध जनावत ॥

ਅਤੇ ਸੂਰਜ ਵਲ ਵੇਖਦਿਆਂ ਅੱਖਾ ਵਿਚ ਧੁੰਧਲਾਪਨ ਮਹਿਸੂਸ ਹੁੰਦਾ ਹੈ।

ਰਾਜਾ ਬਾਤ ਸਤ੍ਯ ਕਰਿ ਮਾਨੀ ॥

राजा बात सत्य करि मानी ॥

ਰਾਜੇ ਨੇ ਉਸ ਦੀ ਗੱਲ ਸਚ ਮੰਨ ਲਈ

ਮੂੜ ਭੇਦ ਕੀ ਕ੍ਰਿਯਾ ਨ ਜਾਨੀ ॥੪॥

मूड़ भेद की कृया न जानी ॥४॥

ਅਤੇ ਮੂਰਖ ਨੇ ਭੇਦ ਦੀ ਕ੍ਰਿਆ ਨੂੰ ਨਾ ਸਮਝਿਆ ॥੪॥

ਮੂਰਖ ਭੂਪ ਭੇਦ ਨਹਿ ਪਾਯੋ ॥

मूरख भूप भेद नहि पायो ॥

ਮੂਰਖ ਰਾਜੇ ਨੇ ਭੇਦ ਨੂੰ ਨਹੀਂ ਸਮਝਿਆ।

ਤ੍ਰਿਯ ਤੇ ਬੋਲਿ ਉਪਾਇ ਕਰਾਯੋ ॥

तृय ते बोलि उपाइ करायो ॥

(ਉਸ ਵੈਦ ਬਣੀ) ਇਸਤਰੀ ਨੂੰ ਬੁਲਾ ਕੇ ਉਪਚਾਰ ਕਰਵਾਇਆ।

ਤਿਨ ਬਿਖ ਡਾਰਿ ਔਖਧੀ ਬੀਚਾ ॥

तिन बिख डारि औखधी बीचा ॥

ਉਸ (ਇਸਤਰੀ) ਨੇ ਦਵਾਈ ਵਿਚ ਵਿਸ਼ ਪਾ ਦਿੱਤੀ

ਛਿਨ ਮਹਿ ਕਰੀ ਭੂਪ ਕੀ ਮੀਚਾ ॥੫॥

छिन महि करी भूप की मीचा ॥५॥

ਅਤੇ ਛਿਣ ਭਰ ਵਿਚ ਰਾਜੇ ਨੂੰ ਮਾਰ ਦਿੱਤਾ ॥੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਹਤਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੭੨॥੬੭੩੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ बहतर चरित्र समापतम सतु सुभम सतु ॥३७२॥६७३६॥अफज़ूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੭੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੭੨॥੬੭੩੬॥ ਚਲਦਾ॥

ਚੌਪਈ ॥

चौपई ॥

ਚੌਪਈ:

ਸਹਿਰ ਦੌਲਤਾਬਾਦ ਬਸਤ ਜਹ ॥

सहिर दौलताबाद बसत जह ॥

ਜਿਥੇ ਦੌਲਤਾਬਾਦ ਸ਼ਹਿਰ ਵਸਦਾ ਹੈ,

ਬਿਕਟ ਸਿੰਘ ਇਕ ਭੂਪ ਹੁਤੋ ਤਹ ॥

बिकट सिंघ इक भूप हुतो तह ॥

ਉਥੇ ਬਿਕਟ ਸਿੰਘ ਨਾ ਦਾ ਇਕ ਰਾਜਾ ਹੁੰਦਾ ਸੀ।

ਭਾਨ ਮੰਜਰੀ ਤਾ ਕੀ ਦਾਰਾ ॥

भान मंजरी ता की दारा ॥

ਭਾਨ ਮੰਜਰੀ ਉਸ ਦੀ ਇਸਤਰੀ ਸੀ,

ਜਿਹ ਸਮ ਕਰੀ ਨ ਪੁਨਿ ਕਰਤਾਰਾ ॥੧॥

जिह सम करी न पुनि करतारा ॥१॥

ਜਿਸ ਵਰਗੀ ਪਰਮਾਤਮਾ ਨੇ ਫਿਰ ਪੈਦਾ ਨਹੀਂ ਕੀਤੀ ॥੧॥

ਭੀਮ ਸੈਨ ਇਕ ਤਹ ਥੋ ਸਾਹਾ ॥

भीम सैन इक तह थो साहा ॥

ਭੀਮ ਸੈਨ ਨਾ ਦਾ ਉਥੇ ਇਕ ਸ਼ਾਹ ਸੀ। (ਇੰਜ ਪ੍ਰਤੀਤ ਹੁੰਦਾ ਸੀ)

ਪ੍ਰਗਟ ਭਯੋ ਜਨੁ ਦੂਸਰ ਮਾਹਾ ॥

प्रगट भयो जनु दूसर माहा ॥

ਮਾਨੋ ਦੂਜਾ ਚੰਦ੍ਰਮਾ ਪੈਦਾ ਹੋ ਗਿਆ ਹੋਵੇ।

ਸ੍ਰੀ ਅਫਤਾਬ ਦੇਇ ਤਿਹ ਨਾਰੀ ॥

स्री अफताब देइ तिह नारी ॥

ਉਸ ਦੀ ਪਤਨੀ ਦਾ ਨਾ ਅਫਤਾਬ ਦੇਈ ਸੀ।

ਕਨਕ ਅਵਟਿ ਸਾਚੇ ਜਨੁ ਢਾਰੀ ॥੨॥

कनक अवटि साचे जनु ढारी ॥२॥

(ਇੰਜ ਲਗਦਾ ਸੀ) ਮਾਨੋ ਸੋਨਾ ਪੰਘਾਰ ਕੇ ਸੰਚੇ ਵਿਚ ਢਾਲੀ ਗਈ ਹੋਵੇ ॥੨॥

ਤਿਨ ਮਨ ਮੈ ਇਹ ਬਾਤ ਬਖਾਨੀ ॥

तिन मन मै इह बात बखानी ॥

ਉਸ (ਇਸਤਰੀ) ਨੇ ਮਨ ਵਿਚ ਸੋਚਿਆ

ਕਿਹ ਬਿਧਿ ਕੈ ਹੂਜਿਯੈ ਭਵਾਨੀ ॥

किह बिधि कै हूजियै भवानी ॥

ਕਿ ਕਿਵੇਂ (ਮੈਂ ਆਪ) ਭਵਾਨੀ ਹੋ ਜਾਵਾ।

ਸੋਇ ਰਹੀ ਸਭ ਜਗਹਿ ਦਿਖਾਇ ॥

सोइ रही सभ जगहि दिखाइ ॥

ਜਦ ਹੋਰ ਸਾਰੇ ਜਾਗਦੇ ਦਿਖਾਈ ਦੇ ਰਹੇ ਸਨ, ਤਾ ਉਹ ਸੁਤੀ ਪਈ ਸੀ।

ਚਮਕਿ ਉਠੀ ਸੁਪਨੇ ਕਹ ਪਾਇ ॥੩॥

चमकि उठी सुपने कह पाइ ॥३॥

(ਪਰ ਇਕ ਦਮ) ਭੁੜਕ ਕੇ ਉਠ ਖੜੋਤੀ, (ਜਿਵੇਂ) ਸੁਪਨਾ ਵੇਖਿਆ ਹੋਵੇ ॥੩॥

ਕਹਾ ਦਰਸ ਮੁਹਿ ਦਿਯਾ ਭਵਾਨੀ ॥

कहा दरस मुहि दिया भवानी ॥

(ਉਸ ਨੇ) ਕਿਹਾ ਕਿ ਮੈਨੂੰ ਭਵਾਨੀ ਨੇ ਦਰਸ਼ਨ ਦਿੱਤਾ ਹੈ

ਸਭਹਿਨ ਸੌ ਭਾਖੀ ਇਮਿ ਬਾਨੀ ॥

सभहिन सौ भाखी इमि बानी ॥

ਸਭ ਨੂੰ ਇਸ ਤਰ੍ਹਾ ਕਿਹਾ ।

ਜਿਹ ਬਰਦਾਨ ਦੇਉ ਤਿਹ ਹੋਈ ॥

ਜਿਹ ਬਰਦਾਨ ਦੇਤ ਤਿਹ ਹੋਈ ॥

(ਹੁਣ) ਜੋ ਵਰਦਾਨ (ਮੈਂ) ਦਿਆਂਗੀ, ਉਹੀ ਹੋਵੇਗਾ

ਯਾ ਮਹਿ ਪਰੈ ਫੇਰਿ ਨਹਿ ਕੋਈ ॥੪॥

या महि परै फेरि नहि कोई ॥४॥

ਅਤੇ ਉਸ ਵਿਚ ਕੋਈ ਅਦਲਾ ਬਦਲੀ ਨਹੀਂ ਹੋ ਵੇਗੀ ॥੪॥

ਲੋਗ ਬਚਨ ਸੁਨਿ ਕਰਿ ਪਗ ਲਾਗੇ ॥

लोग बचन सुनि करि पग लागे ॥

(ਉਸ ਦੇ) ਬੋਲ ਸੁਣ ਕੇ ਲੋਕੀਂ ਚਰਨੀਂ ਲਗ ਗਏ

ਬਰੁ ਮਾਗਨ ਤਾ ਤੇ ਅਨੁਰਾਗੇ ॥

बरु मागन ता ते अनुरागे ॥

ਅਤੇ ਪ੍ਰੇਮ ਸਹਿਤ ਵਰ ਮੰਗਣ ਲਗੇ।

ਹ੍ਵੈ ਬੈਠੀ ਸਭਹਿਨ ਕੀ ਮਾਈ ॥

ह्वै बैठी सभहिन की माई ॥

ਸਭ ਦੀ 'ਮਾਈ' (ਦੇਵੀ ਮਾਤਾ) ਬਣ ਬੈਠੀ।

ਯਹ ਸੁਨਿ ਖਬਰ ਨਰਾਧਿਪ ਪਾਈ ॥੫॥

यह सुनि खबर नराधिप पाई ॥५॥

ਇਹ ਖ਼ਬਰ ਰਾਜੇ ਨੇ ਵੀ ਸੁਣ ਲਈ ॥੫॥

ਏਕ ਨਾਰਿ ਇਹ ਨਗਰ ਭਨਿਜੈ ॥

एक नारि इह नगर भनिजै ॥

(ਰਾਜੇ ਨੂੰ ਦਸਿਆ ਗਿਆ ਕਿ) ਇਸ ਨਗਰ ਵਿਚ ਇਕ ਇਸਤਰੀ ਦਸੀ ਜਾਦੀ ਹੈ।

ਨਾਮ ਹਿੰਗੁਲਾ ਦੇਇ ਕਹਿਜੈ ॥

नाम हिंगुला देइ कहिजै ॥

(ਉਸ ਦਾ) ਨਾ ਹਿੰਗੁਲਾ ਦੇਵੀ ਕਿਹਾ ਜਾਦਾ ਹੈ।

ਜਗਤ ਮਾਤ ਕੌ ਆਪੁ ਕਹਾਵੈ ॥

जगत मात कौ आपु कहावै ॥

ਉਹ ਆਪਣੇ ਆਪ ਨੂੰ ਜਗਤ ਮਾਤਾ ਅਖਵਾਉਂਦੀ ਹੈ

ਊਚ ਨੀਚ ਕਹ ਪਾਇ ਲਗਾਵੈ ॥੬॥

ऊच नीच कह पाइ लगावै ॥६॥

ਅਤੇ ਉੱਚੇ ਨੀਵੇਂ ਨੂੰ ਆਪਣੇ ਚਰਨੀਂ ਲਗਾਉਂਦੀ ਹੈ ॥੬॥

ਕਾਜੀ ਔਰ ਮੁਲਾਨੇ ਜੇਤੇ ॥

काजी और मुलाने जेते ॥

(ਉਥੇ) ਜਿਤਨੇ ਕਾਜ਼ੀ ਅਤੇ ਮੌਲਾਣੇ

ਜੋਗੀ ਮੁੰਡਿਯਾ ਅਰੁ ਦਿਜ ਕੇਤੇ ॥

जोगी मुँडिया अरु दिज केते ॥

ਜਾ ਜੋਗੀ, ਸੰਨਿਆਸੀ ਅਤੇ ਬ੍ਰਾਹਮਣ ਸਨ,

ਸਭ ਕੀ ਘਟਿ ਪੂਜਾ ਹ੍ਵੈ ਗਈ ॥

सभ की घटि पूजा ह्वै गई ॥

ਉਨ੍ਹਾ ਸਾਰਿਆਂ ਦੀ ਪੂਜਾ ਘਟ ਗਈ

ਪਰਚਾ ਅਧਿਕ ਤਵਨ ਕੀ ਭਈ ॥੭॥

परचा अधिक तवन की भई ॥७॥

ਅਤੇ ਉਸ ਦੀ ਮਾਨਤਾ ਜ਼ਿਆਦਾ ਵਧ ਗਈ ॥੭॥

ਸਭ ਭੇਖੀ ਯਾ ਤੇ ਰਿਸਿ ਭਰੇ ॥

सभ भेखी या ते रिसि भरे ॥

ਸਾਰੇ ਭੇਖੀ ਲੋਗ ਉਸ ਨਾਲ ਖਾਰ ਖਾਣ ਲਗੇ।

ਬਹੁ ਧਨ ਚੜਤ ਨਿਰਖਿ ਤਿਹ ਜਰੇ ॥

बहु धन चड़त निरखि तिह जरे ॥

ਉਸ ਨੂੰ ਬਹੁਤ ਧਨ ਦਾ ਚੜ੍ਹਾਵਾ ਚੜ੍ਹਦਾ ਵੇਖ ਕੇ (ਮਨ ਵਿਚ ਬਹੁਤ) ਸੜਨ ਲਗੇ।

ਗਹਿ ਲੈ ਗਏ ਤਾਹਿ ਨ੍ਰਿਪ ਪਾਸਾ ॥

गहि लै गए ताहि नृप पासा ॥

ਉਸ ਨੂੰ ਪਕੜ ਕੇ ਰਾਜੇ ਪਾਸ ਲੈ ਗਏ

ਕਹਤ ਭਏ ਇਹ ਬਿਧਿ ਉਪਹਾਸਾ ॥੮॥

कहत भए इह बिधि उपहासा ॥८॥

(ਅਤੇ ਉਸ ਦਾ) ਮਜ਼ਾਕ ਉਡਾਦੇ ਹੋਇਆਂ ਇਸ ਤਰ੍ਹਾ ਕਹਿਣ ਲਗੇ ॥੮॥

ਕਰਾਮਾਤ ਕਛੁ ਹਮਹਿ ਦਿਖਾਇ ॥

करामात कछु हमहि दिखाइ ॥

ਸਾਨੂੰ ਵੀ (ਇਹ) ਆਪਣੀ ਕੁਝ ਕਰਾਮਾਤ ਵਿਖਾਵੇ,

ਕੈ ਨ ਭਵਾਨੀ ਨਾਮੁ ਕਹਾਇ ॥

कै न भवानी नामु कहाइ ॥

ਜਾ ਆਪਣਾ ਨਾਮ ਭਵਾਨੀ ਨਾ ਅਖਵਾਏ।

ਤਬ ਅਬਲਾ ਅਸ ਮੰਤ੍ਰ ਬਿਚਾਰਾ ॥

तब अबला अस मंत्र बिचारा ॥

ਤਦ ਉਸ ਇਸਤਰੀ ਨੇ ਇਸ ਤਰ੍ਹਾ ਕਿਹਾ,

ਸੁਨੁ ਰਾਜਾ ਕਹਿਯੋ ਬਚਨ ਹਮਾਰਾ ॥੯॥

सुनु राजा कहियो बचन हमारा ॥९॥

ਹੇ ਰਾਜਨ! ਮੇਰਾ ਕਿਹਾ ਬਚਨ ਸੁਣੋ ॥੯॥

ਅੜਿਲ ॥

अड़िल ॥

ਅੜਿਲ:

ਮੁਸਲਮਾਨ ਮਸਜਦਿਹਿ ਅਲਹਿ ਘਰ ਭਾਖਹੀ ॥

मुसलमान मसजदिहि अलहि घर भाखही ॥

ਮੁਸਲਮਾਨ ਮਸਜਿਦ ਨੂੰ ਰੱਬ ਦਾ ਘਰ ਕਹਿੰਦੇ ਹਨ।

ਬਿਪ੍ਰ ਲੋਗ ਪਾਹਨ ਕੌ ਹਰਿ ਕਰਿ ਰਾਖਹੀ ॥

बिप्र लोग पाहन कौ हरि करि राखही ॥

ਬ੍ਰਾਹਮਣ ਲੋਗ ਪੱਥਰ ਨੂੰ ਪਰਮਾਤਮਾ ਕਰ ਕੇ ਮੰਨਦੇ ਹਨ।

ਕਰਾਮਾਤ ਜੌ ਤੁਹਿ ਏ ਪ੍ਰਥਮ ਬਤਾਇ ਹੈ ॥

करामात जौ तुहि ए प्रथम बताइ है ॥

ਜੇ ਇਹ ਲੋਗ ਪਹਿਲਾ ਤੁਹਾਨੂੰ (ਕੋਈ) ਕਰਾਮਾਤ ਕਰ ਕੇ ਵਿਖਾ ਦੇਣ,

ਹੋ ਤਿਹ ਪਾਛੇ ਕਛੁ ਹਮਹੂੰ ਇਨੈ ਦਿਖਾਇ ਹੈ ॥੧੦॥

हो तिह पाछे कछु हमहूँ इनै दिखाइ है ॥१०॥

ਤਾ ਇਨ੍ਹਾ ਤੋਂ ਪਿਛੋਂ ਮੈਂ ਵੀ ਇਨ੍ਹਾ ਨੂੰ ਕਰਾਮਾਤ ਵਿਖਾ ਦਿਆਂਗੀ ॥੧੦॥

ਚੌਪਈ ॥

चौपई ॥

ਚੌਪਈ:

ਬਚਨ ਸੁਨਤ ਰਾਜਾ ਮੁਸਕਾਏ ॥

बचन सुनत राजा मुसकाए ॥

(ਇਹ) ਗੱਲ ਸੁਣ ਕੇ ਰਾਜਾ ਹਸਿਆ

ਦਿਜਬਰ ਮੁਲਾ ਪਕਰਿ ਮੰਗਾਏ ॥

दिजबर मुला पकरि मंगाए ॥
ਅਤੇ ਬਹੁਤ ਸਾਰੇ ਬ੍ਰਾਹਮਣਾ, ਮੌਲਾਣਿਆਂ,

ਮੁੰਡਿਯਾ ਔਰ ਸੰਨਜਾਸੀ ਘਨੇ ॥
मुँडिया और संन्यासी घने ॥
ਜੋਗੀਆਂ, ਮੁੰਡੀਆਂ, ਜੰਗਮਾ,

ਜੋਗੀ ਜੰਗਮ ਜਾਤ ਨ ਗਨੇ ॥੧੧॥
जोगी जंगम जात न गने ॥११॥
ਸੰਨਿਆਸੀਆਂ ਨੂੰ ਪਕੜਵਾ ਕੇ ਬੁਲਵਾ ਲਿਆ ਜਿਨ੍ਹਾ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ ॥੧੧॥

ਅੜਿਲ ॥
अड़िल ॥
ਅੜਿਲ:

ਭੂਪ ਬਚਨ ਮੁਖ ਤੇ ਇਹ ਭਾਤਿ ਉਚਾਰਿਯੋ ॥
भूप बचन मुख ते इह भाति उचारियो ॥
ਰਾਜੇ ਨੇ (ਆਪਣੇ) ਮੂੰਹ ਤੋਂ ਇਸ ਤਰ੍ਹਾ ਕਿਹਾ

ਸਭਾ ਬਿਖੈ ਸਭਹਿਨ ਤਿਨ ਸੁਨਤ ਪਚਾਰਿਯੋ ॥
सभा बिखै सभहिन तिन सुनत पचारियो ॥
ਅਤੇ ਸਭਾ ਵਿਚ ਬੈਠਿਆਂ ਨੂੰ ਸੁਣਾਇਆ

ਕਰਾਮਾਤ ਅਪੁ ਅਪਨੀ ਹਮੈ ਦਿਖਾਇਯੈ ॥
करामात अपु अपनी हमै दिखाइयै ॥
ਕਿ (ਪਹਿਲਾ ਤੁਸੀਂ) ਆਪੋ ਆਪਣੀ ਕਰਾਮਾਤ ਮੈਨੂੰ ਵਿਖਾਓ,

ਹੋ ਨਾਤਰ ਅਬ ਹੀ ਧਾਮ ਮ੍ਰਿਤੁ ਕੇ ਜਾਇਯੈ ॥੧੨॥
हो नातर अब ही धाम मृतु के जाइयै ॥१२॥

ਨਹੀਂ ਤਾ ਹੁਣੇ ਹੀ ਸਾਰੇ ਮ੍ਰਿਤੂ ਦੇ ਘਰ ਨੂੰ ਜਾਓਗੇ (ਅਰਥਾਤ ਮਾਰੇ ਜਾਓਗੇ) ॥੧੨॥

ਸੁਨਿ ਰਾਜਾ ਕੇ ਬਚਨ ਸਭੈ ਬ੍ਯਾਕੁਲ ਭਏ ॥

सुनि राजा के बचन सभै ब्याकुल भए ॥

ਰਾਜੇ ਦੇ ਬੋਲ ਸੁਣ ਕੇ ਸਾਰੇ ਵਿਆਕੁਲ ਹੋ ਗਏ।

ਸੋਕ ਸਮੁੰਦ ਕੇ ਬੀਚ ਬੂਡਿ ਸਭ ਹੀ ਗਏ ॥

सोक समुँद के बीच बूडि सभ ही गए ॥

ਸਾਰੇ ਹੀ ਦੁਖ ਦੇ ਸਮੁੰਦਰ ਵਿਚ ਡੁਬ ਗਏ।

ਨਿਰਖਿ ਨ੍ਰਿਪਤਿ ਕੀ ਓਰ ਰਹੇ ਸਿਰ ਨ੍ਯਾਇ ਕੈ ॥

निरखि नृपति की ओर रहे सिर न्याइ कै ॥

ਰਾਜੇ ਵਲ ਵੇਖ ਕੇ ਸਿਰ ਨੀਵੇਂ ਪਾ ਲਏ

ਹੋ ਕਰਾਮਾਤ ਕੋਈ ਸਕੈ ਨ ਤਾਹਿ ਦਿਖਾਇ ਕੈ ॥੧੩॥

हो करामात कोई सकै न ताहि दिखाइ कै ॥१३॥

ਕਿਉਂਕਿ ਉਸ ਨੂੰ ਕੋਈ ਵੀ ਕਰਾਮਾਤ ਨਹੀਂ ਵਿਖਾ ਸਕਦਾ ਸੀ ॥੧੩॥

ਕਰਾਮਾਤ ਨਹਿ ਲਖੀ ਕ੍ਰੋਧ ਰਾਜਾ ਭਰਿਯੋ ॥

करामात नहि लखी क्रोध राजा भरियो ॥

(ਕਿਸੇ ਪਾਸੋਂ) ਕਰਾਮਾਤ ਨਾ ਵੇਖ ਕੇ ਰਾਜਾ ਰੋਹ ਨਾਲ ਭਰ ਗਿਆ।

ਸਾਤ ਸਾਤ ਸੈ ਚਾਬੁਕ ਤਿਨ ਕੇ ਤਨ ਝਰਿਯੋ ॥

सात सात सै चाबुक तिन के तन झरियो ॥

(ਉਸ ਨੇ) ਉਨ੍ਹਾ ਦੇ ਸ਼ਰੀਰ ਉਤੇ ਸੱਤ ਸੱਤ ਸੌ ਚਾਬੁਕ ਮਰਵਾਏ (ਅਤੇ ਕਿਹਾ)

ਕਰਾਮਾਤ ਅਪੁ ਅਪੁਨੀ ਕਛੁਕ ਦਿਖਾਇਯੈ ॥

करामात अपु अपुनी कछुक दिखाइयै ॥

ਆਪੋ ਆਪਣੀ ਕੁਝ ਕੁ ਕਰਾਮਾਤ ਵਿਖਾਓ,

ਹੋ ਨਾਤਰ ਤ੍ਰਿਯ ਕੇ ਪਾਇਨ ਸੀਸ ਝੁਕਾਇਯੈ ॥੧੪॥

हो नातर तृय के पाइन सीस झुकाइयै ॥१४॥

ਨਹੀਂ ਤਾ (ਇਸ) ਇਸਤਰੀ ਦੇ ਪੈਰਾ ਉਤੇ ਸੀਸ ਝੁਕਾਓ ॥੧੪॥

ਗ੍ਰਿਹ ਖੁਦਾਇ ਕੈ ਤੇ ਕਛੁ ਹਮਹਿ ਦਿਖਾਇਯੈ ॥

गृह खुदाइ कै ते कछु हमहि दिखाइयै ॥

ਖ਼ੁਦਾ ਦੇ ਘਰ ਤੋਂ ਸਾਨੂੰ ਕੁਝ ਵਿਖਾਓ,

ਨਾਤਰ ਇਨ ਸੇਖਨ ਕੋ ਮੂੰਡ ਮੁੰਡਾਇਯੈ ॥

नातर इन सेखन को मूँड मुँडाइयै ॥

ਨਹੀਂ ਤਾ ਇਨ੍ਹਾ ਸ਼ੇਖਾ ਦੇ ਸਿਰ ਮੁੰਨ ਦਿਓ।

ਕਰਾਮਾਤ ਬਿਨੁ ਲਖੇ ਨ ਮਿਸ੍ਰਨ ਛੋਰਿ ਹੋ ॥

करामात बिनु लखे न मिस्रन छोरि हो ॥

ਕਰਾਮਾਤ ਵੇਖੇ ਬਿਨਾ ਹੇ ਮਿਸ਼ਰੋ (ਤੁਹਾਨੂੰ ਵੀ) ਨਹੀਂ ਛਡਣਾ।

ਹੋ ਨਾਤਰ ਤੁਮਰੇ ਠਾਕੁਰ ਨਦਿ ਮਹਿ ਬੋਰਿ ਹੋ ॥੧੫॥

हो नातर तुमरे ठाकुर नदि महि बोरि हो ॥१५॥

ਨਹੀਂ ਤਾ ਤੁਹਾਡੇ ਠਾਕੁਰ ਨਦੀ ਵਿਚ ਡਬੋ ਦਿਆਂਗਾ ॥੧੫॥

ਕਰਾਮਾਤ ਕਛੁ ਹਮਹਿ ਸੰਨਜਾਸੀ ਦੀਜਿਯੈ ॥

करामात कछु हमहि संन्यासी दीजियै ॥

ਹੇ ਸੰਨਿਆਸੀਓ! ਮੈਨੂੰ ਕੋਈ ਕਰਮਾਤ ਵਿਖਾਓ,

ਨਾਤਰ ਅਪਨੀ ਦੂਰਿ ਜਟਨ ਕੋ ਕੀਜਿਯੈ ॥

नातर अपनी दूरि जटन को कीजियै ॥

ਨਹੀਂ ਤਾ ਆਪਣੀਆਂ ਜਟਾਵਾ ਨੂੰ ਦੂਰ ਕਰ ਦਿਓ (ਭਾਵ ਮੁੰਨ ਦਿਓ)।

ਚਮਤਕਾਰ ਮੁੰਡਿਯੋ ਅਬ ਹਮਹਿ ਦਿਖਾਇਯੈ ॥

चमतकार मुँडियो अब हमहि दिखाइयै ॥

ਹੇ ਮੁੰਡੀਓ! ਹੁਣ ਮੈਨੂੰ ਚਮਤਕਾਰ ਵਿਖਾਓ,

ਹੋ ਨਾਤਰ ਅਪਨੀ ਕੰਠੀ ਨਦੀ ਬਹਾਇਯੈ ॥੧੬॥

हो नातर अपनी कंठी नदी बहाइयै ॥१६॥

ਨਹੀਂ ਤਾ ਆਪਣੀਆਂ ਕੰਠੀਆਂ ਨਦੀ ਵਿਚ ਰੋੜ੍ਹ ਦਿਓ ॥੧੬॥

ਦੋਹਰਾ ॥

दोहरा ॥

ਦੋਹਰਾ:

ਰੋਦਨ ਵੈ ਕਰਤੇ ਭਏ ਕਿਸੂ ਨ ਆਈ ਬਾਤ ॥

रोदन वै करते भए किसू न आई बात ॥

ਉਹ (ਸਾਰੇ) ਰੋਣ ਲਗੇ ਅਤੇ ਕਿਸੇ ਦੇ (ਮੂੰਹ ਵਿਚੋਂ) ਕੋਈ ਗੱਲ ਨਾ ਨਿਕਲੀ।

ਤਬ ਰਾਜੈ ਤਿਹ ਨਾਰਿ ਕੌ ਬਚਨ ਕਹਾ ਮੁਸਕਾਤ ॥੧੭॥

तब राजै तिह नारि कौ बचन कहा मुसकात ॥१७॥

ਤਦ ਰਾਜੇ ਨੇ ਉਸ ਇਸਤਰੀ ਨੂੰ ਹਸਦੇ ਹੋਇਆਂ (ਇਹ) ਗੱਲ ਕਹੀ ॥੧੭॥

ਚੌਪਈ ॥

चौपई ॥

ਚੌਪਈ:

ਕਰਾਮਾਤ ਇਨ ਕਛੂ ਨ ਦਿਖਾਈ ॥

करामात इन कछु न दिखाई ॥

ਇਨ੍ਹਾ ਲੋਕਾ ਨੇ ਕੁਝ ਵੀ ਕਰਾਮਾਤ ਨਹੀਂ ਵਿਖਾਈ।

ਅਬ ਚਾਹਤ ਹੈ ਤੁਮ ਤੇ ਪਾਈ ॥

अब चाहत है तुम ते पाई ॥

ਹੁਣ (ਮੈਂ) ਚਾਹੁੰਦਾ ਹਾ, ਤੇਰੇ ਤੋਂ ਕੁਝ (ਕਰਾਮਾਤ) ਪ੍ਰਾਪਤ ਕਰਾ (ਅਰਥਾਤ-ਵੇਖਾ)

ਬਚਨ ਹਿੰਗੁਲਾ ਦੇਇ ਉਚਾਰੇ ॥

बचन हिंगुला देइ उचारे ॥

(ਤਦ) ਹਿੰਗਲਾ ਦੇਵੀ ਨੇ ਕਿਹਾ ਕਿ

ਸੁਨੋ ਨਰਾਧਿਪ ਬੈਨ ਹਮਾਰੇ ॥੧੮॥

सुनो नराधिप बैन हमारे ॥१८॥

ਹੇ ਰਾਜਨ! ਮੇਰੀ ਗੱਲ ਸੁਣੋ ॥੧੮॥

ਅੜਿਲ ॥

अड़िल ॥

ਅੜਿਲ:

ਕਰਾਮਾਤਿ ਇਕ ਅਸਿ ਮੌ ਪ੍ਰਥਮ ਪਛਾਨਿਯੈ ॥

करामाति इक असि मौ प्रथम पछानियै ॥

ਪਹਿਲਾ ਇਕ ਕਰਾਮਾਤ ਤਾ ਤਲਵਾਰ ਵਿਚ ਸਮਝੋ।

ਜਾ ਕੌ ਤੇਜੁ ਅਰੁ ਤ੍ਰਾਸ ਜਗਤ ਮੌ ਮਾਨਿਯੈ ॥

जा कौ तेजु अरु त्रास जगत मौ मानियै ॥

ਜਿਸ ਦਾ ਤੇਜ ਅਤੇ ਭੈ ਸਾਰੇ ਸੰਸਾਰ ਵਿਚ ਮੰਨਿਆ ਜਾਦਾ ਹੈ।

ਜੀਤ ਹਾਰ ਅਰੁ ਮ੍ਰਿਤੁ ਧਾਰ ਜਾ ਕੀ ਬਸਤ ॥

जीत हार अरु मृतु धार जा की बसत ॥

ਜਿਤ, ਹਾਰ ਅਤੇ ਮ੍ਰਿਤੂ ਜਿਸ ਦੀ ਧਾਰ ਵਿਚ ਵਸਦੀਆਂ ਹਨ।

ਹੋ ਮੇਰੇ ਮਨ ਪਰਮੇਸੁਰ ਤਾਹੀ ਕੌ ਕਹਤ ॥੧੯॥

हो मेरे मन परमेसुर ताही कौ कहत ॥१९॥

ਮੇਰਾ ਮਨ ਉਸੇ ਨੂੰ ਪਰਮੇਸਰ ਕਹਿੰਦਾ ਹੈ ॥੧੯॥

ਦੁਤਿਯ ਕਾਲ ਮੌ ਕਰਾਮਾਤਿ ਪਹਿਚਾਨਿਯਤ ॥

दुतिय काल मौ करामाति पहिचानियत ॥

(ਸੰਸਾਰ ਵਿਚ) ਦੂਜੀ ਕਰਾਮਾਤ ਕਾਲ ਵਿਚ ਸਮਝੋ

ਜਿਨ ਕੋ ਚੌਦਹ ਲੋਕ ਚਕ੍ਰ ਕਰ ਮਾਨਿਯਤ ॥

जिन को चौदह लोक चक्र कर मानियत ॥

ਜਿਸ ਦਾ ਚਕ੍ਰ ਚੌਦਾ ਲੋਕਾ ਵਿਚ ਚਲਦਾ ਮੰਨਿਆ ਜਾਦਾ ਹੈ।

ਕਾਲ ਪਾਇ ਜਗ ਹੋਤ ਕਾਲ ਮਿਟ ਜਾਵਈ ॥

काल पाइ जग होत काल मिट जावई ॥

ਕਾਲ ਕਰ ਕੇ ਜਗਤ ਹੋਂਦ ਵਿਚ ਆਉਂਦਾ ਹੈ ਕਾਲ ਕਰ ਕੇ ਖ਼ਤਮ ਹੋ ਜਾਦਾ ਹੈ।

ਹੋ ਯਾ ਤੇ ਮੁਰ ਮਨ ਤਾਹਿ ਗੁਰੂ ਠਹਰਾਵਈ ॥੨੦॥

हो या ते मुर मन ताहि गुरू ठहरावई ॥२०॥

ਇਸ ਲਈ ਮੇਰਾ ਮਨ ਕਾਲ ਨੂੰ ਹੀ ਗੁਰੂ ਮੰਨਦਾ ਹੈ ॥੨੦॥

ਕਰਾਮਾਤ ਰਾਜਾ ਰਸਨਾਗ੍ਰਜ ਜਾਨਿਯਤ ॥

करामात राजा रसनाग्रज जानियत ॥

ਹੇ ਰਾਜਨ! (ਤੀਜੀ) ਕਰਾਮਾਤ ਜ਼ਬਾਨ ਦਾ ਅਗਲਾ ਭਾਗ ਜਾਣੋ

ਭਲੋ ਬਰੋ ਜਾ ਤੇ ਜਗ ਹੋਤ ਪਛਾਨਿਯਤ ॥

भलो बरो जा ते जग होत पछानियत ॥

ਜਿਸ ਤੋਂ ਜਗਤ ਵਿਚ ਚੰਗਾ ਮਾੜਾ ਹੋਣਾ ਸੰਭਵ ਸਮਝੋ।

ਕਰਾਮਾਤਿ ਚੌਥੀ ਧਨ ਭੀਤਰ ਜਾਨਿਯੈ ॥

करामाति चौथी धन भीतर जानियै ॥

ਚੌਥੀ ਕਰਾਮਾਤ ਧਨ ਵਿਚ ਹੈ,

ਹੋ ਹੋਤ ਰੰਕ ਤੇ ਰਾਵ ਧਰੋ ਤਿਹ ਮਾਨਿਯੈ ॥੨੧॥

हो होत रंक ते राव धरो तिह मानियै ॥२१॥

ਕਿਉਂਕਿ ਉਸ ਦੇ ਧਾਰਨ ਕਰਨ ਨਾਲ ਰੰਕ ਰਾਜਾ ਬਣ ਜਾਂਦਾ ਹੈ ॥੨੧॥

ਚੌਪਈ ॥

चौपई ॥

ਚੌਪਈ:

ਕਰਾਮਾਤ ਇਨ ਮਹਿ ਨਹਿ ਜਾਨਹੁ ॥

करामात इन महि नहि जानहु ॥

ਇਨ੍ਹਾ (ਵਿਅਕਤੀਆਂ) ਵਿਚ ਕੋਈ ਕਰਾਮਾਤ ਨਾ ਮੰਨੋ।

ਏ ਸਭ ਧਨ ਉਪਾਇ ਪਹਿਚਾਨਹੁ ॥

ए सभ धन उपाइ पहिचानहु ॥

ਇਹ ਸਾਰੇ ਧਨ ਦੇ ਉਪਾ ਸਮਝੋ।

ਚਮਤਕਾਰ ਇਨ ਮਹਿ ਜੌ ਹੋਈ ॥

चमतकार इन महि जौ होई ॥

ਜੇ ਇਨ੍ਹਾ ਵਿਚ ਚਮਤਕਾਰ ਹੁੰਦਾ

ਦਰ ਦਰ ਭੀਖ ਨ ਮਾਗੈ ਕੋਈ ॥੨੨॥

दर दर भीख न मागै कोई ॥२२॥

ਤਾ ਕੋਈ ਵੀ ਦਰ ਦਰ ਭਿਖ ਨਾ ਮੰਗਦਾ ॥੨੨॥

ਜੌ ਇਨ ਸਭਹੂੰ ਪ੍ਰਥਮ ਸੰਘਾਰੋ ॥

जौ इन सभहूँ प्रथम संघारो ॥

ਜੇ ਇਨ੍ਹਾ ਸਾਰਿਆਂ ਨੂੰ ਪਹਿਲਾ ਮਾਰ ਦਿਓ,

ਤਿਹ ਪਾਛੇ ਕਛੁ ਮੋਹਿ ਉਚਾਰੋ ॥

तिह पाछे कछु मोहि उचारो ॥

ਫਿਰ ਮੈਨੂੰ ਕੁਝ ਕਹਿਣਾ।

ਸਤਿ ਬਾਤ ਹਮ ਤੁਮਹਿ ਸੁਨਾਈ ॥

सति बात हम तुमहि सुनाई ॥

ਮੈਂ ਤੁਹਾਨੂੰ ਸੱਚੀ ਗੱਲ ਸੁਣਾਈ ਹੈ।

ਅਬ ਸੁ ਕਰੌ ਜੋ ਤੁਮਹਿ ਸੁਹਾਈ ॥੨੩॥

अब सु करौ जो तुमहि सुहाई ॥२३॥

ਹੁਣ ਉਹੀ ਕਰੋ ਜੋ ਤੁਹਾਨੂੰ ਚੰਗੀ ਲਗੇ ॥੨੩॥

ਬਚਨ ਸੁਨਤ ਰਾਜਾ ਹਰਖਾਨਾ ॥

बचन सुनत राजा हरखाना ॥

(ਇਸਤਰੀ ਦੇ) ਬੋਲ ਸੁਣ ਕੇ ਰਾਜਾ ਬਹੁਤ ਪ੍ਰਸੰਨ ਹੋਇਆ

ਅਧਿਕ ਦਿਯੋ ਤਿਹ ਤ੍ਰਿਯ ਕੇ ਦਾਨਾ ॥

अधिक दियो तिह तृय के दाना ॥

ਅਤੇ ਉਸ ਇਸਤਰੀ ਨੂੰ ਬਹੁਤ ਦਾਨ ਦਿੱਤਾ।

ਜਗਤ ਮਾਤ ਤਿਨ ਤ੍ਰਿਯ ਜੁ ਕਹਾਯੋ ॥

जगत मात तिन तृय जु कहायो ॥

ਉਸ ਇਸਤਰੀ ਨੇ (ਆਪਣੇ ਆਪ ਨੂੰ) ਜੋ ਜਗਤ ਮਾਤਾ ਅਖਵਾਇਆ ਸੀ,

ਤਿਹ ਪ੍ਰਸਾਦਿ ਨਿਜ ਪ੍ਰਾਨ ਬਚਾਯੋ ॥੨੪॥

तिह प्रसादि निज प्रान बचायो ॥२४॥

ਉਸ (ਮਾਤਾ ਦੀ) ਕ੍ਰਿਪਾ ਕਰ ਕੇ ਆਪਣੇ ਪ੍ਰਾਣ ਬਚਾ ਲਏ ॥੨੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤਿਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੭੩॥੬੭੬੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ तिहतरि चरित्र समापतम सतु सुभम सतु ॥३७३॥६७६०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਬਾਦ ਦੇ ੩੭੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੭੩॥੬੭੬੦॥ ਚਲਦਾ॥

ਚੌਪਈ ॥

चौपई ॥

ਚੌਪਈ:

ਬੀਜਾ ਪੁਰ ਜਹ ਸਹਿਰ ਭਨਿਜੈ ॥

बीजा पुर जह सहिर भनिजै ॥

ਜਿਥੇ ਬੀਜਾ ਪੁਰ ਸ਼ਹਿਰ ਕਿਹਾ ਜਾਦਾ ਹੈ,

ਏਦਿਲ ਸਾਹ ਤਹ ਸਾਹ ਕਹਿਜੈ ॥

एदिल साह तह साह कहिजै ॥

ਉਥੋਂ ਦਾ ਬਾਦਸ਼ਾਹ ਏਦਿਲਸ਼ਾਹ ਦਸਿਆ ਜਾਦਾ ਸੀ।

ਸ੍ਰੀ ਮਹਤਾਬ ਮਤੀ ਤਿਹ ਕੰਨਜਾ ॥

स्री महताब मती तिह कंन्या ॥

ਉਸ ਦੀ ਪੁੱਤਰੀ ਦਾ ਨਾ ਮਹਤਾਬ ਮਤੀ ਸੀ

ਜਿਹ ਸਮ ਉਪਜੀ ਨਾਰਿ ਨ ਅੰਨ੍ਯਾ ॥੧॥

जिह सम उपजी नारि न अंन्रया ॥१॥

ਜਿਸ ਵਰਗੀ ਕੋਈ ਹੋਰ ਇਸਤਰੀ ਪੈਦਾ ਨਹੀਂ ਹੋਈ ਸੀ ॥੧॥

ਜੋਬਨਵੰਤ ਭਈ ਜਬ ਬਾਲਾ ॥

जोबनवंत भई जब बाला ॥

ਜਦ ਬਾਲਿਕਾ ਜਵਾਨ ਹੋ ਗਈ,

ਮਹਾ ਸੁੰਦਰੀ ਨੈਨ ਬਿਸਾਲਾ ॥

महा सुँदरी नैन बिसाला ॥

ਤਾ ਉਹ ਵੱਡੀਆਂ ਅੱਖਾ ਵਾਲੀ ਅਤਿ ਸੁੰਦਰ (ਬਣ ਗਈ)।

ਜੋਬਨ ਜੇਬ ਅਧਿਕ ਤਿਹ ਬਾਢੀ ॥

जोबन जेब अधिक तिह बाढी ॥

ਉਸ ਦਾ ਜੋਬਨ ਅਤੇ ਸੁੰਦਰਤਾ ਇਤਨੀ ਨਿਖਰੀ,

ਜਾਨੁਕ ਚੰਦ੍ਰ ਸੂਰ ਮਥਿ ਕਾਢੀ ॥੨॥

जानुक चंद्र सूर मथि काढी ॥२॥

ਮਾਨੋ ਸੂਰਜ ਅਤੇ ਚੰਦ੍ਰਮਾ ਨੂੰ ਰਿੜਕ ਕੇ ਕਢੀ ਹੋਵੇ ॥੨॥

ਤਹ ਇਕ ਹੁਤੋ ਸਾਹੁ ਕੋ ਪੂਤ ॥

तह इक हुतो साहु को पूत ॥

ਉਥੇ ਇਕ ਸ਼ਾਹ ਦਾ ਪੁੱਤਰ ਹੁੰਦਾ ਸੀ

ਸੂਰਤਿ ਸੀਰਤਿ ਬਿਖੈ ਸਪੂਤ ॥

सूरति सीरति बिखै सपूत ॥

ਜੋ ਸ਼ਕਲ ਅਤੇ ਸੁਭਾ ਵਜੋਂ ਸੁਪੁੱਤਰ ਲਗਦਾ ਸੀ।

ਧੂਮ੍ਰ ਕੇਤੁ ਤਿਹ ਨਾਮ ਭਨਿਜੈ ॥

धूम्र केतु तिह नाम भनिजै ॥

ਉਸ ਦਾ ਨਾ ਧੂਮ੍ਰ ਕੇਤੁ ਕਿਹਾ ਜਾਦਾ ਸੀ

ਇੰਦ੍ਰ ਚੰਦ੍ਰ ਪਟਤਰ ਤਿਹ ਦਿਜੈ ॥੩॥

इंद्र चंद्र पटतर तिह दिजै ॥३॥

ਅਤੇ ਉਸ ਦੀ ਉਪਮਾ ਇੰਦਰ ਅਤੇ ਚੰਦ੍ਰਮਾ ਨਾਲ ਦਿੱਤੀ ਜਾਦੀ ਸੀ ॥੩॥

ਬੇਗਮ ਕੀ ਤਾ ਸੌ ਰੁਚਿ ਲਾਗੀ ॥

बेगम की ता सौ रुचि लागी ॥

ਉਸ ਵਲ ਬੇਗਮ ਦੀ ਰੁਚੀ ਲਗ ਗਈ

ਜਾ ਤੇ ਨੀਂਦ ਭੂਖ ਸਭ ਭਾਗੀ ॥

जा ते नींद भूख सभ भागी ॥

ਜਿਸ ਕਰ ਕੇ (ਉਸ ਦੀ) ਨੀਂਦਰ ਅਤੇ ਭੁਖ ਚਲੀ ਗਈ।

ਦੇਖਿ ਗਈ ਜਬ ਤੇ ਤਿਹ ਧਾਮਾ ॥

देखि गई जब ते तिह धामा ॥

ਜਦ ਤੋਂ (ਉਹ) ਉਸ ਨੂੰ ਵੇਖ ਕੇ ਘਰ ਗਈ ਸੀ,

ਤਬ ਤੇ ਔਰ ਸੁਹਾਤ ਨ ਬਾਮਾ ॥੪॥

तब ते और सुहात न बामा ॥४॥

ਉਦੋਂ ਤੋਂ ਉਸ ਇਸਤਰੀ ਨੂੰ ਹੋਰ ਕੁਝ ਵੀ ਚੰਗਾ ਨਹੀਂ ਲਗ ਰਿਹਾ ਸੀ ॥੪॥

ਹਿਤੂ ਜਾਨ ਸਹਚਰੀ ਬੁਲਾਈ ॥

हितू जान सहचरी बुलाई ॥

ਉਸ ਨੇ ਵਿਸ਼ਵਸਤ ਜਾਣ ਕੇ ਦਾਸੀ ਨੂੰ ਬੁਲਾਇਆ

ਭੇਦ ਭਾਖਿ ਸਭ ਤਹਾ ਪਠਾਈ ॥

भेद भाखि सभ तहा पठाई ॥

(ਅਤੇ ਉਸ ਨੂੰ) ਭੇਦ ਦੀ ਸਾਰੀ ਗੱਲ ਦਸ ਕੇ ਉਥੇ ਭੇਜਿਆ।

ਹਮੈ ਸਾਹ ਸੁਤ ਜੁ ਤੈ ਮਿਲੈ ਹੈ ॥

हमै साह सुत जु तै मिलै है ॥

(ਅਤੇ ਇਹ ਵੀ ਕਿਹਾ) ਜੇ ਤੂੰ ਮੈਨੂੰ ਸ਼ਾਹ ਦਾ ਪੁੱਤਰ ਮਿਲਾ ਦੇਵੇਂਗੀ,

ਜੋ ਧਨ ਮੁਖ ਮੰਗਿ ਹੈਂ ਸੋ ਪੈ ਹੈਂ ॥੫॥

जो धन मुख मंगि हैं सो पै हैं ॥५॥

ਤਾ ਜੋ ਧਨ ਮੁਖੋਂ ਮੰਗੇਂਗੀ, ਉਹੀ ਪ੍ਰਾਪਤ ਕਰੇਂਗੀ ॥੫॥

ਸਖੀ ਪਵਨ ਕੇ ਭੇਸ ਸਿਧਾਈ ॥

सखी पवन के भेस सिधाई ॥

ਸਖੀ ਪੌਣ ਦੀ ਗਤੀ ਨਾਲ ਚਲੀ ਗਈ

ਪਲਕ ਨ ਬਿਤੀ ਸਾਹ ਕੇ ਆਈ ॥

पलक न बिती साह के आई ॥

ਅਤੇ ਪਲ ਭਰ ਵੀ ਨਾ ਬੀਤਿਆ ਕਿ ਸ਼ਾਹ ਕੋਲ ਆ ਗਈ।

ਸਾਹ ਪੂਤ ਕਹ ਕਿਯਾ ਪ੍ਰਨਾਮਾ ॥

साह पूत कह किया प्रनामा ॥

(ਉਸ ਨੇ) ਸ਼ਾਹ ਦੇ ਪੁੱਤਰ ਨੂੰ ਪ੍ਰਨਾਮ ਕੀਤਾ

ਬੈਠੀ ਜਾਇ ਸੁਘਰਿ ਤਿਹ ਧਾਮਾ ॥੬॥

बैठी जाइ सुघरि तिह धामा ॥६॥

ਅਤੇ ਉਹ ਸੁਘੜ ਉਸ (ਸ਼ਾਹ) ਦੇ ਘਰ ਵਿਚ ਜਾ ਬੈਠੀ ॥੬॥

ਤੁਮਰੋ ਨਾਮ ਕਹਾ ਪਹਿਚਨਿਯਤ ॥

तुमरो नाम कहा पहिचनियत ॥

(ਪੁੱਛਣ ਲਗੀ) ਤੁਹਾਡਾ ਕੀ ਨਾ ਪਛਾਣਾ

ਕਵਨ ਦੇਸ ਕੇ ਬਾਸੀ ਜਨਿਯਤ ॥

कवन देस के बासी जनियत ॥

ਅਤੇ (ਤੁਹਾਨੂੰ) ਕਿਹੜੇ ਦੇਸ ਦੇ ਰਹਿਣ ਵਾਲਾ ਸਮਝਾ।

ਸਕਲ ਬ੍ਰਿਥਾ ਨਿਜ ਪ੍ਰਥਮ ਸੁਨਾਵਹੁ ॥

सकल बृथा निज प्रथम सुनावहु ॥

ਪਹਿਲਾ ਆਪਣੀ ਸਾਰੀ ਬਿਰਥਾ ਦਸੋ

ਬਹੁਰਿ ਕੁਅਰਿ ਕੀ ਸੇਜ ਸੁਹਾਵਹੁ ॥੭॥

ਬਹੁਰਿ ਕੁਅਰਿ ਕੀ ਸੇਜ ਸੁਹਾਵਹੁ ॥੭॥

ਅਤੇ ਫਿਰ ਕੁਮਾਰੀ ਦੀ ਸੇਜ ਦੀ ਸ਼ੋਭਾ ਨੂੰ ਵਧਾਓ ॥੭॥

ਸੁਨੀ ਸਖੀ ਮਦ੍ਰ ਦੇਸ ਹਮ ਰਹਹੀ ॥

सुनी सखी मद्र देस हम रहही ॥

(ਉਹ ਕਹਿਣ ਲਗਾ) ਹੇ ਸਖੀ! ਸੁਣੋ, ਮੈਂ ਮਦ੍ਰ ਦੇਸ ਵਿਚ ਰਹਿੰਦਾ ਹਾ

ਧੂਮ੍ਰ ਕੇਤੁ ਹਮ ਕੌ ਜਨ ਕਹਹੀ ॥

धूम्र केतु हम कौ जन कहही ॥

ਅਤੇ ਲੋਕੀਂ ਮੈਨੂੰ ਧੂਮ੍ਰ ਕੇਤੁ ਕਹਿੰਦੇ ਹਨ।

ਸੌਦਾ ਹਿਤ ਆਏ ਇਹ ਦੇਸਾ ॥

सौदा हित आए इह देसा ॥

ਸੌਦਾਗਰੀ ਕਰਨ ਲਈ (ਮੈਂ) ਇਸ ਦੇਸ ਵਿਚ ਆਇਆ ਹਾ

ਦੇਸ ਦੇਸ ਕੋ ਨਿਰਖਿ ਨਰੇਸਾ ॥੮॥

देस देस को निरखि नरेसा ॥८॥

ਦੇਸ ਦੇਸ ਦੇ ਰਾਜਿਆਂ ਨੂੰ ਵੇਖ ਕੇ ॥੮॥

ਬਤਿਯਨ ਪ੍ਰਥਮ ਤਾਹਿ ਬਿਰਮਾਇ ॥

बतियन प्रथम ताहि बिरमाइ ॥

ਪਹਿਲਾ ਉਸ ਨੂੰ ਗੱਲਾ ਨਾਲ ਰਿਝਾਇਆ

ਭਾਤਿ ਭਾਤਿ ਤਿਨ ਲੋਭ ਦਿਖਾਇ ॥

भाति भाति तिन लोभ दिखाइ ॥

ਅਤੇ ਫਿਰ ਭਾਤ ਭਾਤ ਦੇ ਲੋਭ ਦਿਖਾਏ।

ਜਯੋਂ ਤਯੋਂ ਲੈ ਆਈ ਤਿਹ ਤਹਾ ॥

ज्यों त्यों लै आई तिह तहा ॥

ਜਿਵੇਂ ਕਿਵੇਂ ਉਸ ਨੂੰ ਉਥੇ ਲੈ ਆਈ,

ਮਾਰਗ ਕੁਅਰਿ ਬਿਲੋਕਤ ਜਹਾ ॥੯॥

मारग कुअरि बिलोकत जहा ॥९॥

ਜਿਥੇ ਕੁਮਾਰੀ (ਉਸ ਦਾ) ਰਾਹ ਵੇਖ ਰਹੀ ਸੀ ॥੯॥

ਜੋ ਧਨ ਕਹਾ ਸੁੰਦ੍ਰ ਤਿਹ ਦੀਨਾ ॥

जो धन कहा सुँद्र तिह दीना ॥

ਸੁੰਦਰੀ ਨੇ ਜੋ ਧਨ ਕਿਹਾ ਸੀ, ਦਾਸੀ ਨੂੰ ਦੇ ਦਿੱਤਾ

ਕੰਠ ਲਗਾਇ ਮਿਤ੍ਰ ਸੋ ਲੀਨਾ ॥

कंठ लगाइ मित्र सो लीना ॥

ਅਤੇ ਉਸ ਮਿਤਰ ਨੂੰ ਗਲੇ ਨਾਲ ਲਗਾ ਲਿਆ।

ਭਾਤਿ ਭਾਤਿ ਕੀ ਕੈਫ ਮੰਗਾਈ ॥

भाति भाति की कैफ मंगाई ॥

(ਉਸ ਨੇ) ਕਈ ਤਰ੍ਹਾ ਦੀ ਸ਼ਰਾਬ ਮੰਗਵਾਈ

ਏਕ ਖਾਟ ਚੜਿ ਦੁਹੂੰ ਚੜਾਈ ॥੧੦॥

एक खाट चड़ि दुहूँ चड़ाई ॥१०॥

ਅਤੇ ਇਕ ਮੰਜੇ ਉਤੇ ਚੜ੍ਹ ਕੇ ਦੋਹਾ ਨੇ ਪੀਤੀ ॥੧੦॥

ਭਾਤਿ ਭਾਤਿ ਤਨ ਕੈਫ ਚੜਾਵਹਿ ॥

भाति भाति तन कैफ चड़ावहि ॥

ਭਾਤ ਭਾਤ ਦੀ ਸ਼ਰਾਬ ਪੀਣ ਲਗੇ

ਮਿਲਿ ਮਿਲਿ ਗੀਤ ਮਧੁਰ ਧੁਨਿ ਗਾਵਹਿ ॥

मिलि मिलि गीत मधुर धुनि गावहि ॥

ਅਤੇ ਮਿਲ ਕੇ ਮਠੀ ਮਠੀ ਧੁੰਨ ਵਿਚ ਗੀਤ ਗਾਣ ਲਗੇ।

ਬਿਬਿਧ ਬਿਧਿਨ ਤਨ ਕਰਤ ਬਿਲਾਸਾ ॥

बिबिध बिधिन तन करत बिलासा ॥

(ਉਹ) ਕਈ ਤਰ੍ਹਾ ਦੀ ਕਾਮ-ਕ੍ਰੀੜਾ ਕਰਨ ਲਗ ਗਏ ਸਨ।

ਨੈਕੁ ਨ ਕਰੈ ਨ੍ਰਿਪਤਿ ਕੋ ਤ੍ਰਾਸਾ ॥੧੧॥

नैकु न करै नृपति को त्रासा ॥११॥

(ਉਹ) ਰਾਜੇ ਦਾ ਡਰ ਬਿਲਕੁਲ ਨਹੀਂ ਮੰਨ ਰਹੇ ਸਨ ॥੧੧॥

ਛੈਲਿਹਿ ਛੈਲ ਨ ਛੋਰਾ ਜਾਈ ॥

छैलिहि छैल न छोरा जाई ॥

ਨੌਜਵਾਨ (ਕੁਮਾਰੀ) ਤੋਂ ਛਬੀਲਾ (ਸ਼ਾਹ) ਛਡਿਆ ਨਹੀਂ ਜਾਦਾ ਸੀ

ਨਿਸੁ ਦਿਨ ਰਾਖਤ ਕੰਠ ਲਗਾਈ ॥

निसु दिन राखत कंठ लगाई ॥

ਅਤੇ ਰਾਤ ਦਿਨ ਉਸ ਨੂੰ ਗਲੇ ਨਾਲ ਲਗਾਈ ਰਖਦੀ ਸੀ।

ਜਬ ਕਬਹੂੰ ਆਖੇਟ ਸਿਧਾਵੈ ॥

जब कबहूँ आखेट सिधावै ॥

ਜੇ ਕਦੇ ਸ਼ਿਕਾਰ ਨੂੰ ਜਾਦੀ,

ਏਕ ਅੰਬਾਰੀ ਤਾਹਿ ਚੜਾਵੈ ॥੧੨॥

एक अंबारी ताहि चड़ावै ॥१२॥

ਤਾ ਇਕੋ ਅੰਬਾਰੀ ਵਿਚ ਉਸ ਨੂੰ ਵੀ ਚੜ੍ਹਾ ਲੈਂਦੀ ॥੧੨॥

ਤਹੀ ਕਾਮ ਕ੍ਰੀੜਾ ਕਹ ਕਰੈ ॥

तही काम क्रीड़ा कह करै ॥

ਉਥੇ (ਬੈਠੇ ਹੋਏ) ਕਾਮ-ਕ੍ਰੀੜਾ ਕਰਦੇ ਸਨ

ਮਾਤ ਪਿਤਾ ਤੇ ਨੈਕੁ ਨ ਡਰੈ ॥

मात पिता ते नैकु न डरै ॥

ਅਤੇ ਮਾਤਾ ਪਿਤਾ ਤੋਂ ਜ਼ਰਾ ਜਿੰਨੇ ਵੀ ਨਹੀਂ ਡਰਦੇ ਸਨ।

ਇਕ ਦਿਨ ਰਾਜਾ ਚੜਾ ਸਿਕਾਰਾ ॥

इक दिन राजा चड़ा सिकारा ॥

ਇਕ ਦਿਨ ਰਾਜਾ ਸ਼ਿਕਾਰ ਚੜ੍ਹਿਆ

ਸੰਗ ਲਏ ਮਿਹਰਿਯੈ ਅਪਾਰਾ ॥੧੩॥

संग लए मिहरियै अपारा ॥१३॥

ਅਤੇ ਨਾਲ ਬਹੁਤ ਸਾਰੀਆਂ ਦਾਸੀਆਂ ਨੂੰ ਲੈ ਲਿਆ ॥੧੩॥

ਬੇਗਮ ਸੋਊ ਸਿਕਾਰ ਸਿਧਾਈ ॥

बेगम सोऊ सिकार सिधाई ॥

ਉਹ ਬੇਗਮ ਵੀ ਸ਼ਿਕਾਰ ਖੇਡਣ ਲਈ ਚਲ ਪਈ

ਏਕ ਅੰਬਾਰੀ ਤਾਹਿ ਚੜਾਈ ॥

एक अंबारी ताहि चड़ाई ॥

ਅਤੇ ਇਕੋ ਅੰਬਾਰੀ ਵਿਚ ਉਸ (ਪ੍ਰੇਮੀ) ਨੂੰ ਵੀ ਚੜ੍ਹਾ ਲਿਆ।

ਏਕ ਸਖੀ ਤਿਹ ਚੜਤ ਨਿਹਾਰਾ ॥

एक सखी तिह चड़त निहारा ॥

ਇਕ ਸਖੀ ਨੇ ਉਸ ਨੂੰ ਚੜ੍ਹਦੇ ਹੋਇਆਂ ਵੇਖਿਆ

ਜਾਇ ਭੂਪ ਸੋ ਭੇਦ ਉਚਾਰਾ ॥੧੪॥

जाइ भूप सो भेद उचारा ॥१४॥

ਅਤੇ ਜਾ ਕੇ ਰਾਜੇ ਨੂੰ ਸਾਰਾ ਭੇਦ ਦਸਿਆ ॥੧੪॥

ਸੁਨਿ ਨ੍ਰਿਪ ਬਾਤ ਚਿਤ ਮੋ ਰਾਖੀ ॥

ਸੁਨਿ ਨ੍ਰਿਪ ਬਾਤ ਚਿਤ ਮੋ ਰਾਖੀ ॥
ਰਾਜੇ ਨੇ ਗੱਲ ਸੁਣ ਕੇ ਮਨ ਵਿਚ ਰਖੀ

ਔਰਿ ਨਾਰਿ ਸੋ ਪ੍ਰਗਟ ਨ ਭਾਖੀ ॥
औरि नारि सो प्रगट न भाखी ॥
ਅਤੇ ਹੋਰ ਕਿਸੇ ਇਸਤਰੀ ਨੂੰ ਨਾ ਦਸੀ।

ਦੁਹਿਤਾ ਕੋ ਜਬ ਗਜ ਨਿਕਟਾਯੋ ॥
दुहिता को जब गज निकटायो ॥
ਜਦ ਪੁੱਤਰੀ ਦਾ ਹਾਥੀ ਨੇੜੇ ਆਇਆ,

ਤਬ ਤਾ ਕੋ ਪਿਤੁ ਨਿਕਟ ਬੁਲਾਯੌ ॥੧੫॥
तब ता को पितु निकट बुलायौ ॥१५॥
ਤਦ ਪਿਤਾ ਨੇ ਉਸ ਨੂੰ ਨੇੜੇ ਬੁਲਾਇਆ ॥੧੫॥

ਸੁਨਤ ਬੈਨ ਬੇਗਮ ਡਰਪਾਨੀ ॥
सुनत बैन बेगम डरपानी ॥
(ਰਾਜੇ ਦੀ) ਗੱਲ ਸੁਣ ਕੇ ਬੇਗਮ ਡਰ ਗਈ

ਥਰਹਰ ਕੰਪਾ ਮਿਤ੍ਰ ਤਿਹ ਮਾਨੀ ॥
थरहर कंपा मित्र तिह मानी ॥
ਅਤੇ ਉਸ ਦਾ ਮਾਣ ਮਤਾ ਮਿਤਰ ਵੀ ਥਰਥਰ ਕੰਬਣ ਲਗਾ।

ਅਬ ਹੀ ਮੁਝੈ ਭੂਪ ਗਹਿ ਲੈ ਹੈ ॥
अब ही मुझै भूप गहि लै है ॥
(ਅਤੇ ਕਹਿਣ ਲਗਾ) ਮੈਨੂੰ ਹੁਣੇ ਰਾਜਾ ਪਕੜ ਲਵੇਗਾ

ਇਸੀ ਬਨ ਬਿਖੈ ਮਾਰਿ ਚੁਕੈ ਹੈ ॥੧੬॥
इसी बन बिखै मारि चुकै है ॥१६॥

ਅਤੇ ਇਸੇ ਜੰਗਲ ਵਿਚ ਮਾਰ ਮੁਕਾਏਗਾ ॥੧੬॥

ਨਾਰਿ ਕਹੀ ਪਿਯ ਜਿਨ ਜਿਯ ਡਰੋ ॥

नारि कही पिय जिन जिय डरो ॥

ਇਸਤਰੀ ਨੇ ਪ੍ਰੇਮੀ ਨੂੰ ਕਿਹਾ, (ਤੁਸੀਂ) ਮਨ ਵਿਚ ਨਾ ਡਰੋ।

ਕਹੌ ਚਰਿਤ੍ਰ ਤੁਮੈ ਸੋ ਕਰੋ ॥

कहौ चरित्र तुमै सो करो ॥

ਜੋ ਚਰਿਤ੍ਰ (ਮੈਂ) ਤੁਹਾਨੂੰ ਕਹਿੰਦੀ ਹਾ, ਉਹੀ ਕਰੋ।

ਕਰੀ ਰੂਖ ਕੇ ਤਰੈ ਨਿਕਾਰਾ ॥

करी रूख के तरै निकारा ॥

(ਉਸ ਨੇ) ਹਾਥੀ ਨੂੰ ਇਕ ਬ੍ਰਿਛ ਦੇ ਹੇਠੋਂ ਕਢਿਆ

ਲਪਟਿ ਰਹਾ ਤਾ ਸੌ ਤਹ ਯਾਰਾ ॥੧੭॥

लपटि रहा ता सौ तह यारा ॥१७॥

ਅਤੇ ਉਸ ਦਾ ਯਾਰ ਉਸ (ਬ੍ਰਿਛ) ਨਾਲ ਲਿਪਟ ਗਿਆ ॥੧੭॥

ਆਪੁ ਪਿਤਾ ਪ੍ਰਤਿ ਕਿਯਾ ਪਯਾਨਾ ॥

आपु पिता प्रति किया पयाना ॥

ਆਪ ਪਿਤਾ ਕੋਲ ਆ ਗਈ

ਮਾਰੇ ਰੀਛ ਰੋਝ ਮ੍ਰਿਗ ਨਾਨਾ ॥

मारे रीछ रोझ मृग नाना ॥

ਅਤੇ (ਸ਼ਿਕਾਰ ਵਿਚ) ਬਹੁਤ ਸਾਰੇ ਰਿਛ, ਰੋਝ ਅਤੇ ਹਿਰਨ ਮਾਰੇ।

ਤਾਹਿ ਬਿਲੋਕਿ ਪਿਤਾ ਚੁਪ ਰਹਾ ॥

ताहि बिलोकि पिता चुप रहा ॥

ਉਸ ਨੂੰ ਵੇਖ ਕੇ ਰਾਜਾ ਚੁਪ ਰਿਹਾ

ਝੂਠ ਲਖਾ ਤਿਹ ਤ੍ਰਿਯ ਮੁਹਿ ਕਹਾ ॥੧੮॥

झूठ लखा तिह तृय मुहि कहा ॥१८॥

ਅਤੇ ਉਸ ਦਾਸੀ ਨੇ ਜੋ ਮੈਨੂੰ ਕਿਹਾ ਸੀ, ਉਸ ਨੂੰ ਝੂਠ ਸਮਝਿਆ ॥੧੮॥

ਉਸੀ ਸਖੀ ਕੋ ਪਲਟਿ ਪ੍ਰਹਾਰਾ ॥

उसी सखी को पलटि प्रहारा ॥

ਉਲਟਾ ਉਸੇ ਸਖੀ ਨੂੰ (ਰਾਜੇ ਨੇ) ਮਾਰ ਦਿੱਤਾ

ਝੂਠ ਬਚਨ ਇਨ ਮੁਝੈ ਉਚਾਰਾ ॥

झूठ बचन इन मुझै उचारा ॥

ਕਿ ਇਸ ਨੇ ਮੈਨੂੰ ਝੂਠੀ ਗੱਲ ਕਹੀ ਸੀ।

ਖੇਲਿ ਅਖੇਟ ਭੂਪ ਗ੍ਰਿਹ ਆਯੋ ॥

खेलि अखेट भूप गृह आयो ॥

ਰਾਜਾ ਸ਼ਿਕਾਰ ਖੇਡ ਕੇ ਘਰ ਆ ਗਿਆ।

ਤਿਸੀ ਬਿਰਛ ਤਰ ਕਰੀ ਲਖਾਯੋ ॥੧੯॥

तिसी बिरछ तर करी लखायो ॥१९॥

(ਕੁਮਾਰੀ ਨੇ) ਉਸੇ ਬ੍ਰਿਛ ਹੇਠੋਂ ਹਾਥੀ ਨੂੰ ਲੰਘਾਇਆ ॥੧੯॥

ਅੜਿਲ ॥

अड़िल ॥

ਅੜਿਲ:

ਪਕਰਿ ਭੁਜਾ ਗਜ ਪਰ ਪਿਯ ਲਯੋ ਚੜਾਇ ਕੈ ॥

पकरि भुजा गज पर पिय लयो चड़ाइ कै ॥

ਬਾਹ ਪਕੜ ਕੇ ਉਸ ਨੇ ਪ੍ਰੀਤਮ ਨੂੰ ਹਾਥੀ ਉਤੇ ਚੜ੍ਹਾ ਲਿਆ

ਭੋਗ ਅੰਬਾਰੀ ਬੀਚ ਕਰੇ ਸੁਖ ਪਾਇ ਕੈ ॥

भोग अंबारी बीच करे सुख पाइ कै ॥

ਅਤੇ ਅੰਬਾਰੀ ਵਿਚ ਸੁਖ ਪੂਰਵਕ ਸੰਯੋਗ ਕੀਤਾ।

ਲਪਟਿ ਲਪਟਿ ਦੋਊ ਕੇਲ ਕਰਤ ਮੁਸਕਾਇ ਕਰਿ ॥

लपटि लपटि दोऊ केल करत मुसकाइ करि ॥

(ਉਹ) ਦੋਵੇਂ ਲਿਪਟ ਲਿਪਟ ਕੇ ਮੁਸਕਰਾਉਂਦੇ ਹੋਏ ਰਤੀਕ੍ਰੀੜਾ ਕਰ ਰਹੇ ਸਨ

ਹੋ ਹਮਰੌ ਭੂਪਤਿ ਭੇਦ ਨ ਸਕਿਯੋ ਪਾਇ ਕਰਿ ॥੨੦॥

हो हमरौ भूपति भेद न सकियो पाइ करि ॥२०॥

(ਅਤੇ ਸੋਚ ਰਹੇ ਸਨ ਕਿ) ਰਾਜਾ ਸਾਡੇ ਭੇਦ ਨੂੰ ਨਹੀਂ ਪਾ ਸਕਿਆ ॥੨੦॥

ਦੋਹਰਾ ॥

दोहरा ॥

ਦੋਹਰਾ:

ਪਹਿਲੇ ਰੂਖ ਚੜਾਇ ਤਿਹ ਲੈ ਆਈ ਫਿਰਿ ਧਾਮ ॥

पहिले रूख चड़ाइ तिह लै आई फिरि धाम ॥

ਪਹਿਲਾ ਉਸ ਨੂੰ ਬ੍ਰਿਛ ਉਤੇ ਚੜ੍ਹਾਇਆ ਅਤੇ ਫਿਰ ਘਰ ਲੈ ਆਈ।

ਉਲਟਾ ਤਿਹ ਝੂਠਾ ਕਿਯਾ ਭੇਦ ਦਿਯਾ ਜਿਹ ਬਾਮ ॥੨੧॥

उलटा तिह झूठा किया भेद दिया जिह बाम ॥२१॥

ਜਿਸ ਦਾਸੀ ਨੇ ਭੇਦ ਦਸਿਆ, ਉਸੇ ਨੂੰ ਉਲਟਾ ਝੂਠਾ ਠਹਿਰਾਇਆ ॥੨੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚੁਹਤਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੭੪॥੬੭੮੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ चुहतर चरित्र समापतम सतु सुभम सतु ॥३७४॥६७८१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੭੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੭੪॥੬੭੮੧॥ ਚਲਦਾ॥

ਚੌਪਈ ॥

ਚੌਪਈ ॥

ਚੌਪਈ:

ਇਸਕ ਤੰਬੋਲ ਸਹਿਰ ਹੈ ਜਹਾ ॥

इसक तंबोल सहिर है जहा ॥

ਜਿਥੇ ਇਸਕ ਤੰਬੋਲ ਨਾ ਦਾ ਨਗਰ ਸੀ,

ਇਸਕ ਤੰਬੋਲ ਨਰਾਧਿਪ ਤਹਾ ॥

इसक तंबोल नराधिप तहा ॥

ਉਥੇ ਇਸਕ ਤੰਬੋਲ ਨਾ ਦਾ ਰਾਜਾ ਸੀ।

ਸ੍ਰੀ ਸਿੰਗਾਰ ਮਤੀ ਤਿਹ ਦਾਰਾ ॥

स्री सिंगार मती तिह दारा ॥

ਉਸ ਦੀ ਸ਼ਿਗਾਰ ਮਤੀ ਨਾ ਦੀ ਪਤਨੀ ਸੀ।

ਜਾ ਸੀ ਘੜੀ ਨ ਬ੍ਰਹਮੁ ਸੁ ਨਾਰਾ ॥੧॥

जा सी घड़ी न ब्रहमु सु नारा ॥१॥

ਉਸ ਵਰਗੀ ਸੁੰਦਰ ਬ੍ਰਹਮਾ ਨੇ ਹੋਰ ਕੋਈ ਇਸਤਰੀ ਨਹੀਂ ਬਣਾਈ ਸੀ ॥੧॥

ਅੜਿਲ ॥

अड़िल ॥

ਅੜਿਲ:

ਸ੍ਰੀ ਜਗ ਜੋਬਨ ਦੇ ਤਿਹ ਸੁਤਾ ਬਖਾਨਿਯੈ ॥

स्री जग जोबन दे तिह सुता बखानियै ॥

ਉਸ ਦੀ ਪੁੱਤਰੀ ਨੂੰ ਜਗ ਜੋਬਨ ਦੇ (ਦੇਈ) ਕਹਿੰਦੇ ਸਨ।

ਦੁਤਿਯ ਰੂਪ ਕੀ ਰਾਸ ਜਗਤ ਮਹਿ ਜਾਨਿਯੈ ॥

दुतिय रूप की रास जगत महि जानियै ॥

ਉਸ ਨੂੰ ਜਗਤ ਵਿਚ ਰੂਪ ਦੀ ਦੂਜੀ ਰਾਸ ਜਾਣਿਆ ਜਾਦਾ ਸੀ।

ਅਧਿਕ ਪ੍ਰਭਾ ਜਲ ਥਲ ਮਹਿ ਜਾ ਕੀ ਜਾਨਿਯਤ ॥

अधिक प्रभा जल थल महि जा की जानियत ॥

ਉਸ ਦੀ ਜਲ ਥਲ ਵਿਚ ਬਹੁਤ ਪ੍ਰਭਾ ਜਾਣੀ ਜਾਦੀ ਸੀ।

ਹੋ ਨਰੀ ਨਾਗਨੀ ਨਾਰਿ ਨ ਵੈਸੀ ਮਾਨਿਯਤ ॥੨॥

हो नरी नागनी नारि न वैसी मानियत ॥२॥

ਕੋਈ ਨਰੀ ਜਾ ਨਾਗਣ ਉਸ ਵਰਗੀ ਨਹੀਂ ਮੰਨੀ ਜਾਦੀ ਸੀ ॥੨॥

ਦੋਹਰਾ ॥

दोहरा ॥

ਦੋਹਰਾ:

ਤਹ ਇਕ ਪੂਤ ਸਰਾਫ ਕੋ ਤਾ ਕੋ ਰੂਪ ਅਪਾਰ ॥

तह इक पूत सराफ को ता को रूप अपार ॥

ਉਥੇ ਇਕ ਸਰਾਫ਼ ਦਾ ਪੁੱਤਰ ਸੀ ਜੋ ਬਹੁਤ ਹੀ ਸੁੰਦਰ ਸੀ।

ਜੋਰਿ ਨੈਨਿ ਨਾਰੀ ਰਹੈ ਜਾਨਿ ਨ ਗ੍ਰਿਹ ਬਿਸੰਭਾਰ ॥੩॥

जोरि नैनि नारी रहै जानि न गृह बिसंभार ॥३॥

ਜੇ (ਉਸ ਨਾਲ) ਕੋਈ ਇਸਤਰੀ ਨੈਣ ਜੋੜ ਲੈਂਦੀ ਤਾ ਬੇਸੁਧ ਹੋ ਕੇ ਘਰ ਜਾਣ ਯੋਗ ਨਾ ਰਹਿੰਦੀ ॥੩॥

ਚੌਪਈ ॥

चौपई ॥

ਚੌਪਈ:

ਰਾਜ ਸੁਤਾ ਤਾ ਕੀ ਛਬਿ ਲਹੀ ॥

राज सुता ता की छबि लही ॥

ਰਾਜ ਕੁਮਾਰੀ ਨੇ (ਇਕ ਵਾਰ) ਉਸ ਦੀ ਛਬੀ ਨੂੰ ਵੇਖਿਆ

ਮਨ ਬਚ ਕ੍ਰਮ ਮਨ ਮੈ ਅਸ ਕਹੀ ॥

मन बच क्रम मन मै अस कही ॥

ਅਤੇ ਮਨ, ਬਚਨ ਤੇ ਕਰਮ ਕਰ ਕੇ ਮਨ ਵਿਚ ਇਸ ਤਰ੍ਹਾ ਕਹਿਣ ਲਗੀ।

ਏਕ ਬਾਰ ਗਹਿ ਯਾਹਿ ਮੰਗਾਊ ॥

एक बार गहि याहि मंगाऊ ॥

ਜੇ ਇਸ ਨੂੰ ਇਕ ਵਾਰ ਪਕੜ ਕੇ ਘਰ ਮੰਗਵਾ ਲਵਾ,

ਕਾਮ ਭੋਗ ਰੁਚਿ ਮਾਨ ਮਚਾਊ ॥੪॥

काम भोग रुचि मान मचाऊ ॥४॥

ਤਾ ਰੁਚੀ ਪੂਰਵਕ ਇਸ ਨਾਲ ਰਮਣ ਕਰਾ ॥੪॥

ਪਠੈ ਸਹਚਰੀ ਦਈ ਤਹਾ ਇਕ ॥

पठै सहचरी दई तहा इक ॥

ਇਕ ਦਿਨ ਇਕ ਦਾਸੀ ਨੂੰ ਸਾਰੀ ਗੱਲ

ਤਾਹਿ ਬਾਤ ਸਮੁਝਾਇ ਅਨਿਕ ਨਿਕ ॥

ताहि बात समुझाइ अनिक निक ॥

ਅਨੇਕ ਤਰ੍ਹਾ ਨਾਲ ਸਮਝਾ ਕੇ ਉਸ ਪਾਸ ਭੇਜ ਦਿੱਤਾ।

ਅਮਿਤ ਦਰਬ ਦੈ ਤਾਹਿ ਭੁਲਾਈ ॥

अमित दरब दै ताहि भुलाई ॥

ਉਸ ਨੂੰ ਬਹੁਤ ਧਨ ਦੇ ਕੇ (ਨਿਰਧਨਤਾ) ਭੁਲਾ ਦਿੱਤੀ।

ਜਿਹ ਤਿਹ ਭਾਤਿ ਕੁਅਰਿ ਕੌ ਲਿਆਈ ॥੫॥

जिह तिह भाति कुअरि कौ लिआई ॥५॥

(ਉਹ) ਜਿਵੇਂ ਕਿਵੇਂ ਉਸ ਕੁਮਾਰ ਨੂੰ ਲੈ ਆਈ ॥੫॥

ਭਾਤਿ ਭਾਤਿ ਕੇ ਕਰਤ ਬਿਲਾਸਾ ॥

भाति भाति के करत बिलासा ॥

ਕਿਸੇ ਵੀ ਬੰਦੇ ਦਾ ਡਰ ਮੰਨੇ ਬਿਨਾ

ਮਾਨਤ ਕਿਸੀ ਨ ਨਰ ਕੋ ਤ੍ਰਾਸਾ ॥

मानत किसी न नर को त्रासा ॥

(ਉਸ ਨੇ ਉਸ ਨਾਲ) ਭਾਤ ਭਾਤ ਦੀ ਰਤੀ-ਕ੍ਰੀੜਾ ਕੀਤੀ।

ਤਬ ਲਗ ਆਇ ਪਿਤਾ ਤਹ ਗਯੋ ॥

तब लग आइ पिता तह गयो ॥

ਤਦ ਤਕ ਉਸ ਦਾ ਪਿਤਾ ਉਥੇ ਆ ਗਿਆ,

ਅਧਿਕ ਬਿਮਨ ਤਾ ਕੋ ਮਨ ਭਯੋ ॥੬॥

अधिक बिमन ता को मन भयो ॥६॥

ਤਾ ਉਸ (ਕੁਮਾਰੀ) ਦਾ ਮਨ ਬਹੁਤ ਉਦਾਸ ਹੋ ਗਿਆ ॥੬॥

ਅਵਰ ਘਾਤ ਤਬ ਹਾਥ ਨ ਆਈ ॥

अवर घात तब हाथ न आई ॥

ਉਦੋਂ ਉਸ ਨੂੰ ਹੋਰ ਕੋਈ ਦਾਓ ਨਾ ਸੁਝਿਆ,

ਏਕ ਬਾਤ ਤਬ ਤਾਹਿ ਬਨਾਈ ॥

एक बात तब ताहि बनाई ॥

ਤਦ ਉਸ ਨੂੰ ਇਕ ਗੱਲ ਸੁਝੀ।

ਬੀਚ ਸਮ੍ਯਾਨਾ ਕੇ ਤਿਹ ਸੀਆ ॥

बीच सम्रयाना के तिह सीआ ॥

ਉਸ ਨੂੰ ਸ਼ਾਮਿਆਨੇ ਵਿਚ ਸੀ ਦਿੱਤਾ

ਐਚਿਤ ਨਾਵ ਠਾਢ ਕਰ ਦੀਆ ॥੭॥

ਐਚਿਤ ਨਾਵ ਠਾਢ ਕਰ ਦੀਆ ॥੭॥
ਅਤੇ ਤੜਾਵਾ ('ਨਾਵ') ਖਿਚ ਕੇ ਖੜਾ ਕਰ ਦਿੱਤਾ ॥੭॥

ਉਪਰ ਅਵਰ ਸਮ੍ਯਾਨਾ ਡਾਰਾ ॥
उपर अवर सम्रयाना डारा ॥
(ਉਸ) ਉਪਰ ਇਕ ਹੋਰ ਸ਼ਾਮਿਆਨਾ ਪਾ ਦਿੱਤਾ,

ਵਾ ਕੋ ਜਾਇ ਨ ਅੰਗ ਨਿਹਾਰਾ ॥
वा को जाइ न अंग निहारा ॥
(ਤਾ ਜੋ) ਉਸ ਦਾ ਕੋਈ ਅੰਗ ਵੇਖਿਆ ਨਾ ਜਾ ਸਕੇ।

ਆਗੇ ਜਾਇ ਪਿਤਾ ਚਲਿ ਲੀਨਾ ॥
आगे जाइ पिता चलि लीना ॥
ਪਿਤਾ ਨੂੰ ਅਗੋਂ ਚਲ ਕੇ ਮਿਲੀ

ਜੋਰਿ ਪ੍ਰਨਾਮ ਦੋਊ ਕਰ ਦੀਨਾ ॥੮॥
जोरि प्रनाम दोऊ कर दीना ॥८॥
ਅਤੇ ਦੋਵੇਂ ਹੱਥ ਜੋੜ ਕੇ ਪ੍ਰਨਾਮ ਕੀਤਾ ॥੮॥

ਅੜਿਲ ॥
अड़िल ॥
ਅੜਿਲ:

ਤਿਸ ਸਮ੍ਯਾਨਾ ਕੇ ਤਰ ਪਿਤੁ ਬੈਠਾਇਯੋ ॥
तिस सम्रयाना के तर पितु बैठाइयो ॥
ਉਸ ਸ਼ਾਮਿਆਨੇ ਹੇਠਾ ਪਿਤਾ ਨੂੰ ਬਿਠਾਇਆ

ਏਕ ਏਕ ਕਰਿ ਤਾ ਕੌ ਪੁਹਪ ਦਿਖਾਇਯੋ ॥
एक एक करि ता कौ पुहप दिखाइयो ॥

ਅਤੇ ਇਕ ਇਕ ਕਰ ਕੇ ਰਾਜੇ ਨੂੰ ਫੁਲ ਵਿਖਾਏ।

ਭੂਪ ਬਿਦਾ ਹ੍ਵੈ ਜਬੈ ਆਪੁਨੇ ਗ੍ਰਿਹ ਅਯੋ ॥

भूप बिदा ह्वै जबै आपुने गृह अयो ॥

ਜਦ ਰਾਜਾ ਵਿਦਾ ਹੋ ਕੇ ਆਪਣੇ ਘਰ ਆਇਆ,

ਹੋ ਕਾਢਿ ਤਹਾ ਤੇ ਮਿਤ੍ਰ ਸੇਜ ਊਪਰ ਲਯੋ ॥੯॥

हो काढि तहा ते मित्र सेज ऊपर लयो ॥९॥

ਤਾ ਉਸ (ਸ਼ਾਮਿਆਨੇ) ਵਿਚੋਂ ਮਿਤਰ ਨੂੰ ਕਢ ਕੇ ਸੇਜ ਉਤੇ ਲੈ ਲਿਆ ॥੯॥

ਦੋਹਰਾ ॥

दोहरा ॥

ਦੋਹਰਾ:

ਇਹ ਛਲ ਸੌ ਰਾਜਾ ਛਲਾ ਸਕਾ ਭੇਦ ਨਹਿ ਪਾਇ ॥

इह छल सौ राजा छला सका भेद नहि पाइ ॥

ਇਸ ਛਲ ਨਾਲ ਰਾਜਾ ਛਲਿਆ ਗਿਆ ਅਤੇ ਭੇਦ ਨੂੰ ਨਾ ਪਾ ਸਕਿਆ।

ਦੁਹਿਤਾ ਕੇ ਗ੍ਰਿਹ ਜਾਇ ਸਿਰ ਆਯੋ ਕੋਰ ਮੁੰਡਾਇ ॥੧੦॥

दुहिता के गृह जाइ सिर आयो कोर मुँडाइ ॥१०॥

ਪੁੱਤਰੀ ਦੇ ਘਰ ਜਾ ਕੇ ਸੁਕਾ ਸਿਰ ਮੁੰਨਵਾ ਆਇਆ (ਅਰਥਾਤ ਛਲਿਆ ਗਿਆ) ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪੰਝਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੭੫॥੬੭੯੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ पंझतरि चरित्र समापतम सतु सुभम सतु ॥३७५॥६७९१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੭੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੭੫॥੬੭੯੧॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਨ ਰਾਜਾ ਇਕ ਔਰ ਕਹਾਨੀ ॥

सुन राजा इक और कहानी ॥

ਹੇ ਰਾਜਨ! ਇਕ ਹੋਰ ਕਹਾਣੀ ਸੁਣੋ।

ਕਿਨਹੂੰ ਲਖੀ ਨ ਕਿਨਹੂੰ ਜਾਨੀ ॥

किनहूँ लखी न किनहूँ जानी ॥

ਜੋ ਕਿਸੇ ਨੇ ਨਾ ਵੇਖੀ ਅਤੇ ਨਾ ਹੀ ਸੁਣੀ ਹੈ।

ਸਹਿਰ ਹੈਦਰਾਬਾਦ ਬਸਤ ਜਹ ॥

सहिर हैदराबाद बसत जह ॥

ਜਿਥੇ ਹੈਦਰਾਬਾਦ ਸ਼ਹਿਰ ਵਸਦਾ ਸੀ,

ਸ੍ਰੀ ਹਰਿਜਛ ਕੇਤੁ ਰਾਜਾ ਤਹ ॥੧॥

स्री हरिजछ केतु राजा तह ॥१॥

ਉਥੇ ਹਰਿਜਛ ਕੇਤੁ ਨਾ ਦਾ ਰਾਜਾ (ਰਾਜ ਕਰਦਾ) ਸੀ ॥੧॥

ਗ੍ਰਿਹ ਮਦਮਤ ਮਤੀ ਤਿਹ ਨਾਰੀ ॥

गृह मदमत मती तिह नारी ॥

ਉਸ ਦੇ ਘਰ ਮਦਮਤ ਮਤੀ ਨਾ ਦੀ ਇਸਤਰੀ ਸੀ।

ਸ੍ਰੀ ਪ੍ਰਬੀਨ ਦੇ ਧਾਮ ਦੁਲਾਰੀ ॥

स्री प्रबीन दे धाम दुलारी ॥

(ਉਨ੍ਹਾ ਦੇ) ਘਰ ਪ੍ਰਬੀਨ ਦੇ (ਦੇਈ) ਨਾ ਦੀ ਪੁੱਤਰੀ ਸੀ।

ਅਪਮਾਨ ਦੁਤਿ ਜਾਤ ਨ ਕਹੀ ॥

अपमान दुति जात न कही ॥

ਉਸ ਦੀ ਬੇਮਿਸਾਲ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਜਾਨੁਕ ਫੂਲ ਚੰਬੇਲੀ ਰਹੀ ॥੨॥

जानुक फूल चंबेली रही ॥२॥

(ਇੰਜ ਲਗਦਾ ਸੀ) ਮਾਨੋ ਚੰਬੇਲੀ ਦਾ ਫੁਲ ਹੋਵੇ ॥੨॥

ਨਿਹਚਲ ਸਿੰਘ ਤਹਾ ਇਕ ਛਤ੍ਰੀ ॥

निहचल सिंघ तहा इक छत्री ॥

ਉਥੇ ਇਕ ਨਿਹਚਲ ਸਿੰਘ ਨਾ ਦਾ ਛਤ੍ਰੀ ਸੀ।

ਸੂਰਬੀਰ ਬਲਵਾਨ ਤਿਅਤ੍ਰੀ ॥

सूरबीर बलवान तिअत्री ॥

ਜੋ ਬਹੁਤ ਸੂਰਵੀਰ, ਬਲਵਾਨ ਅਤੇ ਅਸਤ੍ਰਧਾਰੀ ਸੀ।

ਤਿਹ ਪ੍ਰਬੀਨ ਦੇ ਨੈਨ ਨਿਹਾਰਾ ॥

तिह प्रबीन दे नैन निहारा ॥

ਉਸ ਨੂੰ ਪ੍ਰਬੀਨ ਦੇਈ ਨੇ ਅੱਖਾ ਨਾਲ ਵੇਖਿਆ

ਮਦਨ ਕ੍ਰਿਪਾਨ ਘਾਇ ਜਨੁ ਮਾਰਾ ॥੩॥

मदन क्रिपान घाइ जनु मारा ॥३॥

(ਤਾ ਇੰਜ ਲਗੀ) ਮਾਨੋ ਕਾਮ ਦੇਵ ਨੇ ਤਲਵਾਰ ਨਾਲ ਮਾਰ ਦਿੱਤੀ ਹੋਵੇ ॥੩॥

ਪਠੈ ਸਹਚਰੀ ਲਿਯਾ ਬੁਲਾਇ ॥

पठै सहचरी लिया बुलाइ ॥

(ਉਸ ਨੇ) ਦਾਸੀ ਭੇਜ ਕੇ ਉਸ ਨੂੰ ਬੁਲਾ ਲਿਆ

ਭੋਗ ਕਿਯਾ ਰੁਚਿ ਦੁਹੂੰ ਬਢਾਇ ॥

भोग किया रुचि दुहूँ बढाइ ॥

ਅਤੇ ਦੋਹਾ ਨੇ ਰੁਚੀ ਪੂਰਵਕ ਭੋਗ ਕੀਤਾ।

ਭਾਤਿ ਭਾਤਿ ਤਨ ਚੁੰਬਨ ਕਰੈ ॥

ਭਾਤਿ ਭਾਤਿ ਤਨ ਚੁੰਬਨ ਕਰੈ ॥

ਭਾਤ ਭਾਤ ਨਾਲ ਚੁੰਬਨ ਲਏ

ਬਿਬਿਧ ਪ੍ਰਕਾਰ ਆਸਨਨ ਧਰੈ ॥੪॥

बिबिध प्रकार आसनन धरै ॥४॥

ਅਤੇ ਕਈ ਪ੍ਰਕਾਰ ਦੇ ਆਸਣ ਮਾਣੇ ॥੪॥

ਤਬ ਤਹ ਆਇ ਗਯੋ ਪਿਤੁ ਵਾ ਕੋ ॥

तब तह आइ गयो पितु वा को ॥

ਤਦ ਉਸ ਦਾ ਪਿਤਾ ਉਥੇ ਆ ਗਿਆ,

ਭੋਗਤ ਹੁਤੋ ਜਹਾ ਪਿਯ ਤਾ ਕੋ ॥

भोगत हुतो जहा पिय ता को ॥

ਜਿਥੇ ਉਸ ਦਾ ਪ੍ਰੀਤਮ ਉਸ ਨਾਲ ਰਤੀਲੀਲ੍ਹਾ ਮਚਾ ਰਿਹਾ ਸੀ।

ਚਮਕਿ ਚਰਿਤ੍ਰ ਚੰਚਲਾ ਕੀਨਾ ॥

चमकि चरित्र चंचला कीना ॥

(ਉਸ) ਇਸਤਰੀ ਨੇ ਤੀਬ੍ਰਤਾ ਨਾਲ ਇਕ ਚਰਿਤ੍ਰ ਕੀਤਾ

ਪਰਦਨ ਬੀਚ ਲਪਟਿ ਤਿਹ ਲੀਨਾ ॥੫॥

परदन बीच लपटि तिह लीना ॥५॥

ਅਤੇ ਉਸ (ਪ੍ਰੀਤਮ) ਨੂੰ ਪਰਦਿਆਂ ਵਿਚ ਲਪੇਟ ਲਿਆ ॥੫॥

ਦੋਹਰਾ ॥

दोहरा ॥

ਦੋਹਰਾ:

ਪਰਦਨ ਬੀਚ ਲਪੇਟਿ ਤਿਹ ਦਿਯਾ ਧਾਮ ਪਹੁਚਾਇ ॥

परदन बीच लपेटि तिह दिया धाम पहुचाइ ॥

ਉਸ ਨੂੰ ਪਰਦਿਆਂ ਵਿਚ ਲਪੇਟ ਕੇ ਘਰ ਪਹੁੰਚਾ ਦਿੱਤਾ।

ਮੁਖ ਬਾਏ ਰਾਜਾ ਰਹਾ ਸਕਾ ਚਰਿਤ੍ਰ ਨ ਪਾਇ ॥੬॥

मुख बाए राजा रहा सका चरित्र न पाइ ॥६॥

ਰਾਜਾ ਮੂੰਹ ਅੱਡੀ ਰਹਿ ਗਿਆ ਅਤੇ ਚਰਿਤ੍ਰ ਨੂੰ ਸਮਝ ਨਾ ਸਕਿਆ ॥੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛਿਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੭੬॥੬੭੯੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ छिहतरि चरित्र समापतम सतु सुभम सतु ॥३७६॥६७९७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੭੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੭੬॥੬੭੯੭॥ ਚਲਦਾ॥

ਚੌਪਈ ॥

चौपई ॥

ਚੌਪਈ:

ਨਵਤਨ ਸੁਨਹੁ ਨਰਾਧਿਪ ਕਥਾ ॥

नवतन सुनहु नराधिप कथा ॥

ਹੇ ਰਾਜਨ! ਇਕ ਨਵੀਂ ਕਥਾ ਸੁਣੋ,

ਕਿਯਾ ਚਰਿਤ੍ਰ ਚੰਚਲਾ ਜਥਾ ॥

किया चरित्र चंचला जथा ॥

ਜਿਸ ਤਰ੍ਹਾ ਦਾ (ਇਕ) ਇਸਤਰੀ ਨੇ ਚਰਿਤ੍ਰ ਕੀਤਾ ਸੀ।

ਤ੍ਰਿੰਬਕ ਮਹਾ ਰੁਦ੍ਰ ਹੈ ਜਹਾ ॥

तृंबक महा रुद्र है जहा ॥

ਜਿਥੇ ਤ੍ਰਿੰਬਕ ਮਹਾ ਰੁਦ੍ਰ ਹੈ,

ਤ੍ਰਿੰਬਕ ਦਤ ਨਰਾਧਪ ਤਹਾ ॥੧॥

तृंबक दत नराधप तहा ॥१॥

ਉਥੇ ਤ੍ਰਿੰਬਕ ਦੱਤ ਨਾ ਦਾ ਰਾਜਾ (ਰਾਜ ਕਰਦਾ) ਸੀ ॥੧॥

ਤ੍ਰਿਬੰਕ ਪੁਰ ਤਾ ਕੋ ਬਹੁ ਸੋਹੈ ॥
तृबंक पुर ता को बहु सोहै ॥
ਉਸ ਦਾ ਤ੍ਰਿੰਬਕ ਪੁਰ ਬਹੁਤ ਹੀ ਸ਼ੋਭਾਸ਼ਾਲੀ ਸੀ,

ਇੰਦ੍ਰ ਚੰਦ੍ਰ ਲੋਕ ਕਹ ਮੋਹੈ ॥
इंद्र चंद्र लोक कह मोहै ॥
ਜੋ ਇੰਦਰ ਅਤੇ ਚੰਦ੍ਰ ਲੋਕਾ ਨੂੰ ਵੀ ਮੋਹ ਲੈਂਦਾ ਸੀ।

ਸ੍ਰੀ ਰਸਰੀਤਿ ਮਤੀ ਤਿਹ ਨਾਰੀ ॥
स्री रसरीति मती तिह नारी ॥
ਰਸਰੀਤ ਮਤੀ ਉਸ ਦੀ ਇਸਤਰੀ ਸੀ।

ਕੰਚਨ ਅਵਟਿ ਸਾਚੇ ਜਨੁ ਢਾਰੀ ॥੨॥
कंचन अवटि साचे जनु ढारी ॥२॥
(ਇੰਜ ਲਗਦੀ ਸੀ) ਮਾਨੋ ਸੋਨੇ ਨੂੰ ਪੰਘਾਰ ਕੇ ਸੰਚੇ ਵਿਚ ਢਾਲੀ ਗਈ ਹੋਵੇ ॥੨॥

ਸ੍ਰੀ ਸੁਹਾਸ ਦੇ ਤਾ ਕੀ ਕੰਨ੍ਯਾ ॥
स्री सुहास दे ता की कंन्या ॥
ਉਸ ਦੀ ਕੰਨਿਆ ਦਾ ਨਾ ਸੁਹਾਸ ਦੇ (ਦੇਈ) ਸੀ

ਜਿਹ ਸਮ ਉਪਜੀ ਨਾਰਿ ਨ ਅੰਨ੍ਯਾ ॥
जिह सम उपजी नारि न अंत्रया ॥
ਜਿਸ ਵਰਗੀ ਕੋਈ ਹੋਰ ਨਾਰ ਪੈਦਾ ਨਹੀਂ ਹੋਈ ਸੀ।

ਏਕ ਚਤੁਰਿ ਅਰੁ ਸੁੰਦਰਿ ਘਨੀ ॥
एक चतुरि अरु सुँदरि घनी ॥
ਉਹ ਇਕ ਸਿਆਣੀ ਅਤੇ ਦੂਜੇ ਬਹੁਤ ਸੁੰਦਰ ਸੀ,

ਜਿਹ ਸਮਾਨ ਕੋਈ ਨਹਿ ਬਨੀ ॥੩॥

जिह समान कोई नहि बनी ॥३॥

ਜਿਸ ਵਰਗੀ (ਸੁੰਦਰ) ਕੋਈ ਹੋਰ ਨਹੀਂ ਬਣੀ ਸੀ ॥੩॥

ਇਕ ਦਿਨ ਕੁਅਰਿ ਬਾਗ ਕੋ ਚਲੀ ॥

इक दिन कुअरि बाग को चली ॥

ਇਕ ਦਿਨ ਰਾਜ ਕੁਮਾਰੀ ਵੀਹ ਪੰਜਾਹ

ਬੀਸ ਪਚਾਸ ਲਏ ਸੰਗ ਅਲੀ ॥

बीस पचास लए संग अली ॥

ਸਖੀਆਂ ਨੂੰ ਨਾਲ ਲੈ ਕੇ ਬਾਗ਼ ਨੂੰ ਗਈ।

ਜਾਤ ਹੁਤੀ ਮਾਰਗ ਕੇ ਮਾਹੀ ॥

जात हुती मारग के माही ॥

(ਜਦ) ਰਾਹ ਵਿਚ ਜਾ ਰਹੀ ਸੀ,

ਸੁੰਦਰ ਨਿਰਖਾ ਏਕ ਤਹਾ ਹੀ ॥੪॥

सुँदर निरखा एक तहा ही ॥४॥

ਤਾ ਉਥੇ ਇਕ ਸੁੰਦਰ (ਆਦਮੀ) ਵੇਖਿਆ ॥੪॥

ਸੇਰ ਸਿੰਘ ਤਿਹ ਨਾਮ ਬਿਰਾਜਤ ॥

सेर सिंघ तिह नाम बिराजत ॥

ਉਸ ਦਾ ਨਾਮ ਸ਼ੇਰ ਸਿੰਘ ਸੀ। (ਉਹ ਇਤਨਾ ਸੁੰਦਰ ਸੀ ਕਿ)

ਜਾਹਿ ਨਿਰਖਿ ਰਤਿ ਕੋ ਮਨ ਲਾਜਤ ॥

जाहि निरखि रति को मन लाजत ॥

ਉਸ ਨੂੰ ਵੇਖ ਕੇ (ਕਾਮ ਦੇਵ ਦੀ ਇਸਤਰੀ) ਰਤੀ ਵੀ ਲਜਿਤ ਹੁੰਦੀ ਸੀ।

ਕਹ ਲਗਿ ਤਿਹ ਛਬਿ ਭਾਖਿ ਸੁਨਾਊ ॥

ਕਹ ਲਗਿ ਤਿਹ ਛਬਿ ਭਾਖਿ ਸੁਨਾਊ ॥

ਉਸ ਦੀ ਸੁੰਦਰਤਾ ਦਾ ਕਿਥੋਂ ਤਕ ਵਰਣਨ ਕਰਾ।

ਪ੍ਰਭਾ ਕੇਰ ਸੁਭ ਗ੍ਰੰਥ ਬਨਾਊ ॥੫॥

प्रभा केर सुभ ग्रंथ बनाऊ ॥५॥

(ਉਸ ਦੀ) ਸੁੰਦਰਤਾ ਲਈ (ਇਕ) ਸ਼ੁਭ ਗ੍ਰੰਥ ਬਣਾ ਦਿਆਂ ॥੫॥

ਅੜਿਲ ॥

अड़िल ॥

ਅੜਿਲ:

ਰਾਜ ਸੁਤਾ ਜਬ ਤੇ ਤਿਹ ਗਈ ਨਿਹਾਰਿ ਕਰਿ ॥

राज सुता जब ते तिह गई निहारि करि ॥

ਜਦ ਦੀ ਰਾਜ ਕੁਮਾਰੀ ਉਸ ਨੂੰ ਵੇਖ ਕੇ ਗਈ ਸੀ,

ਰਹੀ ਮਤ ਹ੍ਵੈ ਮਨ ਇਹ ਬਾਤ ਬਿਚਾਰਿ ਕਰਿ ॥

रही मत ह्वै मन इह बात बिचारि करि ॥

ਤਾ (ਉਹ) ਇਹ ਗੱਲ ਵਿਚਾਰ ਕੇ ਮਨ ਵਿਚ ਮਸਤ ਹੋ ਰਹੀ ਸੀ

ਕੋਟਿ ਜਤਨ ਕਰਿ ਕਰਿ ਕਰਿ ਯਾਹਿ ਬੁਲਾਇਯੈ ॥

कोटि जतन करि करि करि याहि बुलाइयै ॥

ਕਿ ਕਰੋੜਾ ਯਤਨ ਕਰ ਕਰ ਕੇ ਉਸ ਨੂੰ ਬੁਲਾਵਾਗੀ

ਹੋ ਕਾਮ ਕੇਲ ਕਰਿ ਯਾ ਸੌ ਹਰਖ ਕਮਾਇਯੈ ॥੬॥

हो काम केल करि या सौ हरख कमाइयै ॥६॥

ਅਤੇ ਉਸ ਨਾਲ ਰਤੀ-ਕ੍ਰੀੜਾ ਕਰ ਕੇ ਸੁਖ ਪ੍ਰਾਪਤ ਕਰਾਗੀ ॥੬॥

ਚੌਪਈ ॥

चौपई ॥

ਚੌਪਈ:

ਸਖੀ ਏਕ ਤਹ ਦਈ ਪਠਾਇ ॥

सखी एक तह दई पठाइ ॥

(ਰਾਜ ਕੁਮਾਰੀ ਨੇ) ਉਸ ਪਾਸ ਇਕ ਸਖੀ ਨੂੰ ਭੇਜਿਆ।

ਜਿਹ ਤਿਹ ਬਿਧਿ ਤਿਹ ਲਯੋ ਬੁਲਾਇ ॥

जिह तिह बिधि तिह लयो बुलाइ ॥

(ਉਹ) ਜਿਵੇਂ ਕਿਵੇਂ ਉਸ ਨੂੰ ਬੁਲਾ ਲਿਆਈ।

ਪੜਿ ਪੜਿ ਦੋਹਾ ਛੰਦ ਬਿਹਾਰਹਿ ॥

पड़ि पड़ि दोहा छंद बिहारहि ॥

ਉਹ ਦੋਹਰਾ ਛੰਦ (ਗੀਤ) ਪੜ੍ਹ ਕੇ ਰਮਣ ਕਰ ਰਹੇ ਸਨ

ਸਕਲ ਮਦਨ ਕੋ ਤਾਪ ਨਿਵਾਰਹਿ ॥੭॥

सकल मदन को ताप निवारहि ॥७॥

ਅਤੇ ਕਾਮ ਦਾ ਸਾਰਾ ਤਾਪ ਦੂਰ ਕਰ ਰਹੇ ਸਨ ॥੭॥

ਆਵਤ ਨੈਨ ਨਿਰਖਿ ਕਰਿ ਰਾਜਾ ॥

आवत नैन निरखि करि राजा ॥

ਜਦ ਉਸ (ਰਾਜ ਕੁਮਾਰੀ) ਨੇ ਰਾਜੇ ਨੂੰ ਆਉਂਦਿਆਂ ਅੱਖਾ ਨਾਲ ਵੇਖਿਆ,

ਇਹ ਬਿਧਿ ਚਰਿਤ ਚੰਚਲਾ ਸਾਜਾ ॥

इह बिधि चरित चंचला साजा ॥

ਤਾ ਰਾਜ ਕੁਮਾਰੀ ਨੇ ਇਸ ਤਰ੍ਹਾ ਚਰਿਤ੍ਰ ਖੇਡਿਆ।

ਰੋਮ ਨਾਸ ਤਿਹ ਬਦਨ ਲਗਾਯੋ ॥

रोम नास तिह बदन लगायो ॥

ਉਸ ਦੇ ਸ਼ਰੀਰ ਉਤੇ ਰੋਮਨਾਸਨੀ ਲਗਾ ਕੇ (ਵਾਲ ਦੂਰ ਕਰ ਦਿੱਤੇ ਅਤੇ)

ਨਾਰਿ ਭੇਸ ਤਾ ਕਹ ਪਹਿਰਾਯੋ ॥੮॥

नारि भेस ता कह पहिरायो ॥८॥

ਉਸ ਨੂੰ ਇਸਤਰੀ ਦੇ ਬਸਤ੍ਰ ਪਵਾ ਦਿੱਤੇ ॥੮॥

ਝਾਰੂ ਏਕ ਹਾਥ ਤਿਹ ਲਿਯੋ ॥

झारू एक हाथ तिह लियो ॥

ਉਸ ਨੇ ਇਕ ਹੱਥ ਵਿਚ ਝਾੜੂ ਪਕੜ ਲਿਆ

ਦੂਜੇ ਹਾਥ ਟੋਕਰਾ ਦਿਯੋ ॥

दूजे हाथ टोकरा दियो ॥

ਅਤੇ ਦੂਜੇ ਵਿਚ ਟੋਕਰਾ ਥਮਾ ਦਿੱਤਾ।

ਮੁਹਰਨ ਔਰ ਰਪੈਯਨ ਭਰੋ ॥

मुहरन और रपैयन भरो ॥

(ਟੋਕਰਾ) ਮੋਹਰਾ ਅਤੇ ਰੁਪੈਯਾ ਨਾਲ ਭਰ ਦਿੱਤਾ

ਤਾਹਿ ਚੰਡਾਰੀ ਭਾਖਿਨਿ ਕਰੋ ॥੯॥

ताहि चंडारी भाखिनि करो ॥९॥

ਅਤੇ ਉਸ ਨੂੰ ਚੂਹੜੀ ਕਹਿ ਦਿੱਤਾ ॥੯॥

ਨ੍ਰਿਪ ਆਗੇ ਕਰਿ ਤਾਹਿ ਨਿਕਾਰਿਯੋ ॥

नृप आगे करि ताहि निकारियो ॥

ਰਾਜੇ ਦੇ ਸਾਹਮਣਿਓਂ ਉਸ ਨੂੰ ਕਢ ਦਿੱਤਾ।

ਮੂੜ ਭੂਪ ਨਹਿ ਭੇਦ ਬਿਚਾਰਿਯੋ ॥

मूड़ भूप नहि भेद बिचारियो ॥

ਪਰ ਮੂਰਖ ਰਾਜੇ ਨੇ ਕੁਝ ਵੀ ਭੇਦ ਨਾ ਸਮਝਿਆ।

ਕਾਢਿ ਖੜਗ ਤਿਹ ਹਨਤ ਨ ਭਯੋ ॥

काढि खड़ग तिह हनत न भयो ॥

ਤਲਵਾਰ ਕਢ ਕੇ ਉਸ ਨੂੰ ਨਾ ਮਾਰਿਆ

ਜਾਨਿ ਚੰਡਾਰ ਤਾਹਿ ਨ੍ਰਿਪ ਗਯੋ ॥੧੦॥

जानि चंडार ताहि नृप गयो ॥१०॥

ਅਤੇ ਉਸ ਨੂੰ ਚੂਹੜੀ ਸਮਝ ਕੇ ਰਾਜਾ ਚਲਾ ਗਿਆ ॥੧੦॥

ਜਿਨ ਇਹ ਮੋਰ ਅੰਗ ਛੁਹਿ ਜਾਇ ॥

जिन इह मोर अंग छुहि जाइ ॥

(ਰਾਜਾ ਇਹ ਸੋਚਦਾ ਸੀ) ਮਤਾ ਮੇਰੇ ਸ਼ਰੀਰ ਨੂੰ ਛੋਹ ਜਾਏ

ਮੁਝੈ ਕਰੈ ਅਪਵਿਤ੍ਰ ਬਨਾਇ ॥

मुझै करै अपवित्र बनाइ ॥

ਅਤੇ ਮੈਨੂੰ ਅਪਵਿਤ੍ਰ ਕਰ ਜਾਏ।

ਤਾਹਿ ਪਛਾਨਿ ਪਕਰਿ ਨਹਿ ਲਯੋ ॥

ताहि पछानि पकरि नहि लयो ॥

ਉਸ ਨੂੰ ਪਛਾਣ ਕੇ ਪਕੜ ਨਾ ਸਕਿਆ

ਲੈ ਮੁਹਰੈ ਸੁੰਦਰ ਘਰ ਗਯੋ ॥੧੧॥

लै मुहरै सुँदर घर गयो ॥११॥

ਅਤੇ ਮੋਹਰਾ ਲੈ ਕੇ ਉਹ ਸੁੰਦਰ (ਆਦਮੀ) ਘਰ ਨੂੰ ਚਲਾ ਗਿਆ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਤਤਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੭੭॥੬੮੦੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ सततर चरित्र समापतम सतु सुभम सतु ॥३७७॥६८०८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੭੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੭੭॥੬੮੦੮॥ ਚਲਦਾ॥

ਚੌਪਈ ॥

ਚੌਪਈ ॥

ਚੌਪਈ:

ਭੂਪ ਤ੍ਰਿਹਾਟਕ ਸੈਨ ਭਨਿਜੈ ॥

भूप तृहाटक सैन भनिजै ॥

ਤ੍ਰਿਹਾਟਕ ਸੈਨ ਨਾ ਦਾ ਇਕ ਰਾਜਾ ਸੁਣੀਂਦਾ ਸੀ।

ਨਗਰ ਤਿਹਾੜੋ ਜਾਹਿ ਕਹਿਜੈ ॥

नगर तिहाड़ो जाहि कहिजै ॥

ਉਸ ਦੇ ਨਗਰ ਨੂੰ ਤਿਹਾੜ ਕਿਹਾ ਜਾਦਾ ਸੀ।

ਜਾਹਿ ਤ੍ਰਿਹਾਟਕ ਪੁਰੀ ਬਖਾਨੈ ॥

जाहि तृहाटक पुरी बखानै ॥

ਉਸ ਨੂੰ ਤ੍ਰਿਹਾਟਕ ਪੁਰੀ ਵੀ ਕਹਿੰਦੇ ਸਨ

ਦਾਨਵ ਦੇਵ ਜਛ ਸਭ ਜਾਨੈ ॥੧॥

दानव देव जछ सभ जानै ॥१॥

ਅਤੇ ਦੈਂਤ, ਦੇਵਤੇ ਅਤੇ ਯਕਸ਼ ਸਭ ਜਾਣਦੇ ਸਨ ॥੧॥

ਸ੍ਰੀ ਮਹਬੂਬ ਮਤੀ ਤਿਹ ਨਾਰੀ ॥

स्री महबूब मती तिह नारी ॥

ਮਹਬੂਬ ਮਤੀ ਉਸ ਦੀ ਇਸਤਰੀ ਸੀ

ਜਿਹ ਸਮ ਸੁੰਦਰਿ ਕਹੂੰ ਨ ਕੁਮਾਰੀ ॥

जिह सम सुँदरि कहूँ न कुमारी ॥

ਜਿਸ ਵਰਗੀ ਸੁੰਦਰ ਕੋਈ ਹੋਰ ਕੁਮਾਰੀ ਨਹੀਂ ਸੀ।

ਦੁਤਿਯ ਨਾਰਿ ਮ੍ਰਿਦੁਹਾਸ ਮਤੀ ਤਿਹ ॥

दुतिय नारि मृदुहास मती तिह ॥

ਉਸ ਦੀ ਦੂਜੀ ਇਸਤਰੀ ਮ੍ਰਿਦੁਹਾਸ ਮਤੀ ਸੀ

ਨਹਿ ਸਸਿ ਸਮ ਕਹਿਯਤ ਆਨਨ ਜਿਹ ॥੨॥

नहि ससि सम कहियत आनन जिह ॥२॥

ਜਿਸ ਦੇ ਮੁਖ ਦੇ ਸਮਾਨ ਚੰਦ੍ਰਮਾ ਵੀ ਨਹੀਂ ਸੀ ॥੨॥

ਸ੍ਰੀ ਮਹਬੂਬ ਮਤੀ ਤਨ ਨ੍ਰਿਪ ਰਤਿ ॥

स्री महबूब मती तन नृप रति ॥

ਮਹਬੂਬ ਮਤੀ ਨਾਲ ਰਾਜੇ ਦਾ ਪ੍ਰੇਮ ਸੀ।

ਦੁਤਿਯ ਨਾਰਿ ਪਰ ਨਹਿ ਆਨਨ ਮਤਿ ॥

दुतिय नारि पर नहि आनन मति ॥

ਪਰ ਦੂਜੀ ਇਸਤਰੀ ਵਲ ਮੂੰਹ ਨਹੀਂ ਕਰਦਾ ਸੀ।

ਅਧਿਕ ਭੋਗ ਤਿਹ ਸਾਥ ਕਮਾਯੋ ॥

अधिक भोग तिह साथ कमायो ॥

(ਉਸ ਨੇ) ਉਸ (ਮਹਬੂਬ ਮਤੀ) ਨਾਲ ਬਹੁਤ ਭੋਗ ਕੀਤਾ

ਏਕ ਪੁਤ੍ਰ ਤਾ ਤੇ ਉਪਜਾਯੋ ॥੩॥

एक पुत्र ता ते उपजायो ॥३॥

ਅਤੇ ਉਸ ਤੋਂ ਇਕ ਪੁੱਤਰ ਪੈਦਾ ਕੀਤਾ ॥੩॥

ਦੁਤਿਯ ਨਾਰਿ ਤੇ ਸਾਥ ਨ ਪ੍ਰੀਤਾ ॥

दुतिय नारि ते साथ न प्रीता ॥

(ਉਸ ਦੀ) ਦੂਜੀ ਇਸਤਰੀ ਨਾਲ ਪ੍ਰੀਤ ਨਹੀਂ ਸੀ।

ਤਾਹਿ ਨ ਬੀਚ ਲਜਾਵਤ ਚੀਤਾ ॥

ताहि न बीच ल्यावत चीता ॥

ਉਸ ਨੂੰ ਚਿਤ ਵਿਚ ਨਹੀਂ ਲਿਆਉਂਦਾ ਸੀ।

ਸੁਤਵੰਤੀ ਇਕ ਪੁਨਿ ਪਤਿ ਪ੍ਰੀਤ ॥

सुतवंती इक पुनि पति प्रीत ॥

(ਮਹਬੂਬ ਮਤੀ) ਇਕ ਪੁੱਤਰਵਤੀ ਸੀ ਅਤੇ ਦੂਜੀ ਪਤੀ ਨਾਲ ਪ੍ਰੀਤ ਸੀ।

ਅਵਰ ਤ੍ਰਿਯਹਿ ਲਯਾਵਤ ਨਹਿ ਚੀਤ ॥੪॥

अवर तृयहि ल्यावत नहि चीत ॥४॥

(ਇਸ ਲਈ) ਉਹ ਹੋਰ ਕਿਸੇ ਇਸਤਰੀ ਨੂੰ ਚਿਤ ਵਿਚ ਨਹੀਂ ਲਿਆਉਂਦੀ ਸੀ ॥੪॥

ਦੁਤਿਯ ਨਾਰਿ ਤਬ ਅਧਿਕ ਰਿਸਾਈ ॥

दुतिय नारि तब अधिक रिसाई ॥

(ਰਾਜੇ ਦੇ ਇਸ ਸਲੂਕ ਕਰ ਕੇ) ਦੂਜੀ ਇਸਤਰੀ ਤਦ ਬਹੁਤ ਕ੍ਰੋਧਿਤ ਹੋਈ

ਏਕ ਘਾਤ ਕੀ ਬਾਤ ਬਨਾਈ ॥

एक घात की बात बनाई ॥

ਅਤੇ ਇਕ ਛਲ ਕਰਨ ਦਾ ਮਨ ਬਣਾਇਆ।

ਸਿਸ ਕੀ ਗੁਦਾ ਗੋਖਰੂ ਦਿਯਾ ॥

सिस की गुदा गोखरू दिया ॥

(ਉਸ ਨੇ) ਬੱਚੇ ਦੀ ਗੁਦਾ ਵਿਚ ਭਖੜਾ ('ਗੋਖਰੂ') ਦੇ ਦਿੱਤਾ।

ਤਾ ਤੇ ਅਧਿਕ ਦੁਖਿਤ ਤਿਹ ਕਿਯਾ ॥੫॥

ता ते अधिक दुखित तिह किया ॥५॥

ਇਸ ਨਾਲ ਉਸ ਨੂੰ ਬਹੁਤ ਦੁਖੀ ਕੀਤਾ ॥੫॥

ਬਾਲਕ ਅਧਿਕ ਦੁਖਾਤੁਰ ਭਯੋ ॥

बालक अधिक दुखातुर भयो ॥

ਬਾਲਕ ਦੁਖ ਨਾਲ ਬਹੁਤ ਆਤੁਰ ਹੋ ਗਿਆ

ਰੋਵਤ ਧਾਮ ਮਾਤ ਕੇ ਗਯੋ ॥

रोवत धाम मात के गयो ॥

ਅਤੇ ਰੋਂਦਾ ਹੋਇਆ ਮਾ ਦੇ ਘਰ ਆ ਗਿਆ।

ਨਿਰਖਿ ਤਾਤ ਮਾਤਾ ਦੁਖ ਪਾਯੋ ॥

निरखि तात माता दुख पायो ॥

ਪੁੱਤਰ ('ਤਾਤ') ਨੂੰ ਵੇਖ ਕੇ ਮਾਤਾ ਬਹੁਤ ਦੁਖੀ ਹੋਈ

ਭਲੀ ਭਲੀ ਧਾਯਾਨ ਮੰਗਾਯੋ ॥੬॥

भली भली धायान मंगायो ॥६॥

ਅਤੇ ਚੰਗੀਆਂ ਚੰਗੀਆਂ ਦਾਈਆਂ ਮੰਗਵਾਈਆਂ ॥੬॥

ਇਹ ਚਰਿਤ੍ਰ ਬਾਲਹਿ ਦੁਖ ਦਿਯੋ ॥

इह चरित्र बालहि दुख दियो ॥

ਇਸ ਚਰਿਤ੍ਰ ਨਾਲ (ਬੱਚੇ ਦੀ) ਮਾਤਾ ਨੂੰ ਦੁਖ ਦਿੱਤਾ

ਆਪਨ ਭੇਸ ਧਾਇ ਕੋ ਕਿਯੋ ॥

आपन भेस धाइ को कियो ॥

ਅਤੇ ਆਪ ਦਾਈ ਦਾ ਭੇਸ ਵਟਾਇਆ।

ਕਿਯਾ ਸਵਤਿ ਕੇ ਧਾਮ ਪਯਾਨਾ ॥

किया सवति के धाम पयाना ॥

(ਫਿਰ) ਸੌਂਕਣ ਦੇ ਘਰ ਗਈ।

ਭੇਦ ਨਾਰਿ ਕਿਨਹੂੰ ਨ ਪਛਾਨਾ ॥੭॥

भेद नारि किनहूँ न पछाना ॥७॥

ਪਰ ਉਸ ਇਸਤਰੀ ਦਾ ਭੇਦ ਕਿਸੇ ਨਾ ਸਮਝਿਆ ॥੭॥

ਔਖਧ ਏਕ ਹਾਥ ਮੈ ਲਈ ॥

औखध एक हाथ मै लई ॥
(ਉਸ ਨੇ) ਇਕ ਦਵਾਈ ਹੱਥ ਵਿਚ ਲਈ।

ਸਿਸੁ ਕੀ ਪ੍ਰਥਮ ਮਾਤ ਕੌ ਦਈ ॥
सिसु की प्रथम मात कौ दई ॥
ਪਹਿਲਾ ਬੱਚੇ ਦੀ ਮਾਤਾ ਨੂੰ ਦਿੱਤੀ।

ਬਰੀ ਖਾਤ ਰਾਨੀ ਮਰਿ ਗਈ ॥
बरी खात रानी मरि गई ॥
ਗੋਲੀ ('ਬਰੀ') ਖਾਦਿਆਂ ਹੀ ਰਾਣੀ ਮਰ ਗਈ।

ਸ੍ਵਛ ਸੁਘਰਿ ਰਾਨੀ ਫਿਰਿ ਅਈ ॥੮॥
स्वछ सुघरि रानी फिरि अई ॥८॥
(ਉਹ) ਸਵੱਛ ਅਤੇ ਸੁਘੜ ਰਾਣੀ ਫਿਰ ਘਰ ਆ ਗਈ ॥੮॥

ਨਿਜੁ ਗ੍ਰਿਹ ਆਇ ਭੇਸ ਨ੍ਰਿਪ ਤ੍ਰਿਯ ਧਰਿ ॥
निजु गृह आइ भेस नृप तृय धरि ॥
ਉਸ ਨੇ ਘਰ ਆ ਕੇ ਰਾਣੀ ਦਾ ਭੇਸ ਧਾਰਨ ਕਰ ਲਿਆ

ਜਾਤਿ ਭਈ ਅਪਨੀ ਸਵਿਤਨ ਘਰ ॥
जाति भई अपनी सवितन घर ॥
ਅਤੇ ਆਪਣੀ ਸੌਂਕਣ ਦੇ ਘਰ ਚਲੀ ਗਈ।

ਸਿਸੁ ਕੋ ਕਾਢਿ ਗੋਖਰੂ ਡਾਰੋ ॥
सिसु को काढि गोखरू डारो ॥
ਉਸ ਨੇ ਬੱਚੇ ਦਾ ਭਖੜਾ ਕਢ ਦਿੱਤਾ।

ਤਾਹਿ ਸੁਘਰਿ ਤਿਹ ਸੁਤ ਕਰਿ ਪਾਰੋ ॥੯॥
ताहि सुघरि तिह सुत करि पारो ॥९॥

ਤਦ ਉਸ ਬੱਚੇ ਨੂੰ ਉਸ ਸੁਘੜ ਇਸਤਰੀ ਨੇ ਪੁੱਤਰ ਕਰ ਕੇ ਪਾਲਿਆ ॥੯॥

ਇਹ ਛਲ ਸੋ ਸਵਤਿਨ ਕਹ ਮਾਰਾ ॥

इह छल सो सवतिन कह मारा ॥

ਇਸ ਛਲ ਨਾਲ (ਉਸ ਨੇ) ਸੌਂਕਣ ਨੂੰ ਮਾਰਿਆ

ਸਿਸਹੁ ਜਾਨਿ ਸੁਤ ਲਿਯੋ ਉਬਾਰਾ ॥

सिसहु जानि सुत लियो उबारा ॥

ਅਤੇ ਬੱਚੇ ਨੂੰ ਪੁੱਤਰ ਜਾਣ ਕੇ ਪਾਲਿਆ।

ਨ੍ਰਿਪਹ ਸੰਗ ਪੁਨਿ ਕਰਿ ਲਿਯ ਪਯਾਰਾ ॥

नृपह संग पुनि करि लिय प्यारा ॥

(ਉਸ ਨੇ) ਰਾਜੇ ਨਾਲ ਫਿਰ ਪ੍ਰੇਮ ਕਰ ਲਿਆ।

ਭੇਦ ਅਭੇਦ ਨ ਕਿਨੂੰ ਬਿਚਾਰਾ ॥੧੦॥

भेद अभेद न किनूँ बिचारा ॥१०॥

ਪਰ ਇਸ ਭੇਦ ਅਭੇਦ ਨੂੰ ਕੋਈ ਨਾ ਸਮਝ ਸਕਿਆ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਹਤਰਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੭੮॥੬੮੧੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ अठहतरि चरित्र समापतम सतु सुभम सतु ॥३७८॥६८१८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੭੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੭੮॥੬੮੧੮॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਨ ਰਾਜਾ ਇਕ ਔਰ ਪ੍ਰਸੰਗਾ ॥

सुन राजा इक और प्रसंगा ॥

ਹੇ ਰਾਜਨ! ਇਕ ਹੋਰ ਪ੍ਰਸੰਗ ਸੁਣੋ,

ਜਿਹ ਬਿਧਿ ਭਯੋ ਨਰੇਸੁਰ ਸੰਗਾ ॥

जिह बिधि भयो नरेसुर संगा ॥

ਜਿਸ ਤਰ੍ਹਾ ਦਾ ਰਾਜੇ ਨਾਲ ਹੋਇਆ ਸੀ।

ਮ੍ਰਿਦੁਲਾ ਦੇ ਤਿਹ ਨਾਰਿ ਭਨਿਜੈ ॥

मृदुला दे तिह नारि भनिजै ॥

ਮ੍ਰਿਦੁਲਾ ਦੇ (ਦੇਈ) ਉਸ ਦੀ ਇਸਤਰੀ ਅਖਵਾਉਂਦੀ ਸੀ।

ਇੰਦ੍ਰ ਚੰਦ੍ਰ ਪਟਤਰ ਤਿਹ ਦਿਜੈ ॥੧॥

इंद्र चंद्र पटतर तिह दिजै ॥१॥

ਉਸ ਦੀ ਉਪਮਾ ਇੰਦਰ ਅਤੇ ਚੰਦ੍ਰਮਾ ਨਾਲ ਦਿੱਤੀ ਜਾਦੀ ਸੀ ॥੧॥

ਅੜਿਲ ॥

अड़िल ॥

ਅੜਿਲ:

ਸ੍ਰੀ ਸੁਪ੍ਰਭਾ ਦੇ ਤਾ ਕੀ ਸੁਤਾ ਬਖਾਨਿਯੈ ॥

स्री सुप्रभा दे ता की सुता बखानियै ॥

ਉਸ ਦੀ ਪੁੱਤਰੀ ਦਾ ਨਾ ਸੁਪ੍ਰਭਾ ਦੇ (ਦੇਈ) ਕਿਹਾ ਜਾਦਾ ਸੀ।

ਮਹਾ ਸੁੰਦਰੀ ਲੋਕ ਚਤੁਰਦਸ ਜਾਨਿਯੈ ॥

महा सुँदरी लोक चतुरदस जानियै ॥

ਉਸ ਨੂੰ ਚੌਦਾ ਲੋਕਾ ਵਿਚ ਮਹਾਨ ਸੁੰਦਰੀ ਮੰਨਿਆ ਜਾਦਾ ਸੀ।

ਜੋ ਸਹਚਰਿ ਤਾ ਕੌ ਭਰਿ ਨੈਨ ਨਿਹਾਰਹੀ ॥

जो सहचरि ता कौ भरि नैन निहारही ॥

ਜੋ ਸਖੀ ਵੀ ਉਸ ਨੂੰ ਚੰਗੀ ਤਰ੍ਹਾ ਅੱਖਾ ਨਾਲ ਵੇਖਦੀ ਸੀ,

ਹੋ ਪਰੀ ਪਦੁਮਨੀ ਪ੍ਰਕ੍ਰਿਤ ਸੁ ਵਾਹਿ ਬਿਚਾਰਹੀ ॥੨॥
हो परी पदुमनी प्रकृत सु वाहि बिचारही ॥२॥
ਤਾ ਉਹ ਉਸ ਨੂੰ ਪਰੀ ਜਾ ਪਦਮਨੀ ਦੇ ਸਰੂਪ ਵਰਗਾ ਸਮਝਦੀ ਸੀ ॥੨॥

ਚੌਪਈ ॥
चौपई ॥
ਚੌਪਈ:

ਹਾਟਕਪੁਰ ਤਿਨ ਕੋ ਦਿਸਿ ਦਛਿਨ ॥
हाटकपुर तिन को दिसि दछिन ॥
ਉਸ ਦਾ ਹਾਟਕਪੁਰ (ਨਗਰ) ਦੱਖਣ ਵਾਲੇ ਪਾਸੇ ਸੀ

ਰਾਜ ਕਰਤ ਤੇ ਤਹਾ ਬਿਚਛਨ ॥
राज करत ते तहा बिचछन ॥
ਜਿਥੇ ਉਹ ਸਿਆਣਾ (ਰਾਜਾ) ਰਾਜ ਕਰਦਾ ਸੀ।

ਤਿਹ ਪੁਰ ਏਕ ਸਾਹ ਕੋ ਪੁਤ੍ਰ ॥
तिह पुर एक साह को पुत्र ॥
ਉਸ ਨਗਰ ਵਿਚ ਇਕ ਸ਼ਾਹ ਦਾ ਪੁੱਤਰ (ਰਹਿੰਦਾ) ਸੀ।

ਜਨੁ ਕਰਿ ਬਿਧਨਾ ਠਟਾ ਚਰਿਤ੍ਰ ॥੩॥
जनु करि बिधना ठटा चरित्र ॥३॥
(ਇਤਨਾ ਸੁੰਦਰ ਸੀ) ਮਾਨੋ ਵਿਧਾਤਾ ਨੇ ਇਕ ਛਲ-ਚਰਿਤ੍ਰ ਹੀ ਬਣਾਇਆ ਹੋਵੇ ॥੩॥

ਬ੍ਯਾਘ੍ਰ ਕੇਤੁ ਤਿਹ ਨਾਮ ਕਹਿਜੈ ॥
ब्रयाघ्र केतु तिह नाम कहिजै ॥
ਉਸ ਦਾ ਨਾ ਬ੍ਯਾਘ੍ਰ ਕੇਤੁ ਦਸਿਆ ਜਾਦਾ ਸੀ।

ਛਤ੍ਰ ਜਾਤਿ ਰਘੁਬੰਸ ਭਨਿਜੈ ॥

छत्र जाति रघुबंस भनिजै ॥
ਉਸ ਨੂੰ ਰਘੁਬੰਸ ਜਾਤਿ ਦਾ ਛਤ੍ਰ ਸਮਝਿਆ ਜਾਦਾ ਸੀ।

ਪ੍ਰਗਟ ਜਾਨੁ ਅਵਤਾਰ ਅਨੰਗਾ ॥
प्रगट जानु अवतार अनंगा ॥
ਉਸ ਸ਼ਾਹ ਦੇ ਪੁੱਤਰ ਦਾ ਅਜਿਹਾ (ਸੁੰਦਰ) ਸ਼ਰੀਰ ਸੀ,

ਐਸੋ ਸਾਹ ਪੁਤ੍ਰ ਕੋ ਅੰਗਾ ॥੪॥
ऐसो साह पुत्र को अंगा ॥४॥
ਮਾਨੋ ਕਾਮ ਦੇਵ ਦਾ ਅਵਤਾਰ ਪ੍ਰਗਟ ਹੋਇਆ ਹੋਵੇ ॥੪॥

ਲਾਗੀ ਲਗਨ ਤਵਨ ਪਰ ਬਾਲਾ ॥
लागी लगन तवन पर बाला ॥
(ਉਸ) ਰਾਜ ਕੁਮਾਰੀ ਦੀ ਲਗਨ ਉਸ ਨਾਲ ਲਗ ਗਈ।

ਸਖੀ ਪਠੀ ਇਕ ਤਹਾ ਰਿਸਾਲਾ ॥
सखी पठी इक तहा रिसाला ॥
ਉਸ ਨੇ ਇਕ ਸਿਆਣੀ ਸਖੀ ਨੂੰ ਉਥੇ ਭੇਜਿਆ।

ਸੋ ਚਲਿ ਗਈ ਕੁਅਰ ਕੇ ਧਾਮਾ ॥
सो चलि गई कुअर के धामा ॥
ਉਹ ਚਲ ਕੇ ਸ਼ਾਹ ਦੇ ਪੁੱਤਰ ਦੇ ਘਰ ਗਈ

ਜਿਮਿ ਤਿਮਿ ਤਾਹਿ ਪ੍ਰਬੋਧ੍ਯੋ ਬਾਮਾ ॥੫॥
जिमि तिमि ताहि प्रबोध्रयो बामा ॥५॥
(ਅਤੇ ਉਸ) ਇਸਤਰੀ ਨੇ ਜਿਵੇਂ ਕਿਵੇਂ ਉਸ ਨੂੰ ਸਮਝਾਇਆ ॥੫॥

ਜਾਤ ਭਈ ਤਾ ਕਹ ਲੈ ਤਹਾ ॥
जात भई ता कह लै तहा ॥

ਉਸ ਨੂੰ ਲੈ ਕੇ ਉਥੇ ਗਈ,

ਮਾਰਗ ਕੁਅਰਿ ਬਿਲੋਕਤ ਜਹਾ ॥

मारग कुअरि बिलोकत जहा ॥

ਜਿਥੇ ਰਾਜ ਕੁਮਾਰੀ ਉਸ ਦਾ ਰਾਹ ਵੇਖ ਰਹੀ ਸੀ।

ਨਿਰਖਤ ਨੈਨ ਗਰੇ ਲਪਟਾਈ ॥

निरखत नैन गरे लपटाई ॥

(ਉਸ ਨੂੰ) ਅੱਖਾ ਨਾਲ ਵੇਖਦਿਆਂ ਹੀ ਗਲੇ ਨਾਲ ਲਗਾ ਲਿਆ

ਸੇਜਾਸਨ ਪਰ ਲਿਯੋ ਚੜਾਈ ॥੬॥

सेजासन पर लियो चड़ाई ॥६॥

ਅਤੇ ਸੇਜ ਦੇ ਆਸਣ ਉਪਰ ਚੜ੍ਹਾ ਲਿਆ ॥੬॥

ਬਹੁ ਬਿਧਿ ਕਰੀ ਤਵਨ ਸੌ ਕ੍ਰੀੜਾ ॥

बहु बिधि करी तवन सौ क्रीड़ा ॥

ਉਸ ਨਾਲ ਬਹੁਤ ਤਰ੍ਹਾ ਨਾਲ ਲੀਲ੍ਹਾ ਰਚਾਈ

ਕਾਮਨਿ ਕਾਮ ਨਿਵਾਰੀ ਪੀੜਾ ॥

कामनि काम निवारी पीड़ा ॥

ਅਤੇ ਰਾਜ ਕੁਮਾਰੀ ਨੇ ਆਪਣੀ ਕਾਮਪੀੜ ਨੂੰ ਦੂਰ ਕੀਤਾ।

ਨਿਸੁ ਦਿਨ ਧਾਮ ਬਾਮ ਤਿਹ ਰਾਖਾ ॥

निसु दिन धाम बाम तिह राखा ॥

ਰਾਜ ਕੁਮਾਰੀ ਨੇ ਰਾਤ ਦਿਨ ਉਸ ਨੂੰ ਘਰ ਹੀ ਰਖਿਆ

ਮਾਤ ਪਿਤਾ ਤਨ ਭੇਦ ਨ ਭਾਖਾ ॥੭॥

मात पिता तन भेद न भाखा ॥७॥

ਅਤੇ ਮਾਤਾ ਪਿਤਾ ਤਕ ਕੋਈ ਭੇਦ ਨਾ ਦਸਿਆ ॥੭॥

ਤਬ ਲੌ ਬ੍ਯਾਹਿ ਦਯੋ ਤਿਹ ਤਾਤੈ ॥

तब लौ ब्याहि दयो तिह तातै ॥

ਤਦ ਤਕ ਪਿਤਾ ਨੇ ਉਸ ਦਾ ਵਿਆਹ ਕਰ ਦਿੱਤਾ।

ਭੂਲਿ ਗਈ ਵਾ ਕੌ ਵੈ ਬਾਤੈ ॥

भूलि गई वा कौ वै बातै ॥

ਉਸ ਨੂੰ ਉਹ ਸਾਰੀਆਂ ਗੱਲਾ ਭੁਲ ਗਈਆਂ।

ਨਿਜੁ ਪ੍ਯਾਰੇ ਬਿਨ ਰਹਿਯੋ ਨ ਗਯੋ ॥

निजु प्यारे बिन रहियो न गयो ॥

(ਉਸ ਤੋਂ) ਆਪਣੇ ਪ੍ਰੀਤਮ ਤੋਂ ਬਿਨਾ ਰਿਹਾ ਨਾ ਗਿਆ

ਘਾਲਿ ਸੰਦੂਕਹਿ ਸਾਥ ਚਲਯੋ ॥੮॥

घालि संदूकहि साथ चलयो ॥८॥

ਅਤੇ ਉਸ ਨੂੰ ਸੰਦੂਕ ਵਿਚ ਪਾ ਕੇ ਨਾਲ ਹੀ ਲੈ ਲਿਆ ॥੮॥

ਨਿਸੁ ਦਿਨ ਤਾ ਸੌ ਭੋਗ ਕਮਾਵੈ ॥

निसु दिन ता सौ भोग कमावै ॥

ਰਾਤ ਦਿਨ ਉਸ ਨਾਲ ਸੰਯੋਗ ਕਰਦੀ।

ਸੋਵਤ ਰਹੈ ਨ ਭੂਪਤਿ ਪਾਵੈ ॥

सोवत रहै न भूपति पावै ॥

ਰਾਜਾ ਸੁੱਤਾ ਰਹਿੰਦਾ ਅਤੇ ਭੇਦ ਨਾ ਪਾ ਸਕਦਾ।

ਏਕ ਦਿਵਸ ਜਬ ਹੀ ਨ੍ਰਿਪ ਜਾਗਾ ॥

एक दिवस जब ही नृप जागा ॥

ਇਕ ਦਿਨ ਜਦ ਰਾਜਾ ਜਾਗਿਆ

ਰਨਿਯਹਿ ਛੋਰਿ ਜਾਰ ਉਠਿ ਭਾਗਾ ॥੯॥

रनियहि छोरि जार उठि भागा ॥९॥

ਤਾ ਰਾਣੀ ਨੂੰ ਛਡ ਕੇ ਯਾਰ ਭਜ ਪਿਆ ॥੯॥

ਤ੍ਰਿਯ ਸੌ ਬਚਨ ਕੋਪ ਕਰਿ ਭਾਖਿਯੋ ॥

तृय सौ बचन कोप करि भाखियो ॥

(ਰਾਜੇ ਨੇ) ਕ੍ਰੋਧਿਤ ਹੋ ਕੇ ਰਾਣੀ ਨੂੰ ਕਿਹਾ

ਤੈ ਲੈ ਜਾਰ ਧਾਮ ਕਿਮਿ ਰਾਖਿਯੋ ॥

तै लै जार धाम किमि राखियो ॥

ਕਿ ਤੂੰ ਘਰ ਵਿਚ ਯਾਰ ਨੂੰ ਕਿਵੇਂ ਰਖਿਆ ਹੋਇਆ ਹੈ।

ਕੈ ਅਬ ਹੀ ਮੁਹਿ ਬਾਤ ਬਤਾਵੌ ॥

कै अब ही मुहि बात बतावौ ॥

ਜਾ ਤਾ ਮੈਨੂੰ ਹੁਣ ਹੀ (ਸਾਰੀ) ਗੱਲ ਦਸ,

ਕੈ ਪ੍ਰਾਨਨ ਕੀ ਆਸ ਚੁਕਾਵੌ ॥੧੦॥

कै प्रानन की आस चुकावौ ॥१०॥

ਨਹੀਂ ਤਾ ਪ੍ਰਾਣਾ ਦੀ ਆਸ ਖ਼ਤਮ ਕਰ ਦੇ ॥੧੦॥

ਬਾਤ ਸਤ੍ਯ ਜਾਨੀ ਜਿਯ ਰਾਨੀ ॥

बात सत्य जानी जिय रानी ॥

ਰਾਣੀ ਨੇ ਮਨ ਵਿਚ ਸਚ ਜਾਣ ਲਿਆ

ਮੁਝੈ ਨ ਨ੍ਰਿਪ ਛਾਡਤ ਅਭਿਮਾਨੀ ॥

मुझै न नृप छाडत अभिमानी ॥

ਕਿ (ਹੁਣ) ਅਭਿਮਾਨੀ ਰਾਜਾ ਮੈਨੂੰ ਨਹੀਂ ਛਡੇਗਾ।

ਭਾਗ ਘੋਟਨਾ ਹਾਥ ਸੰਭਾਰਾ ॥

भाग घोटना हाथ संभारा ॥
(ਉਸ ਨੇ) ਭੰਗ ਘੋਟਣ ਵਾਲਾ ਸੋਟਾ ਹੱਥ ਵਿਚ ਫੜਿਆ

ਫੋਰਿ ਨਰਾਧਿਪ ਕੇ ਸਿਰ ਡਾਰਾ ॥੧੧॥
फोरि नराधिप के सिर डारा ॥११॥
ਅਤੇ ਰਾਜੇ ਨੂੰ ਮਾਰ ਕੇ ਸਿਰ ਪਾੜ ਦਿੱਤਾ ॥੧੧॥

ਬਹੁਰਿ ਸਭਨ ਇਹ ਭਾਤਿ ਸੁਨਾਈ ॥
बहुरि सभन इह भाति सुनाई ॥
(ਰਾਣੀ ਨੇ) ਫਿਰ ਸਾਰੀ ਪ੍ਰਜਾ ਦੇ ਲੋਕਾ ਨੂੰ ਬੁਲਾ ਕੇ

ਪ੍ਰਜਾ ਲੋਗ ਜਬ ਲਏ ਬੁਲਾਈ ॥
प्रजा लोग जब लए बुलाई ॥
ਸਭ ਨੂੰ ਇਸ ਤਰ੍ਹਾ ਕਿਹਾ,

ਮਦ ਕਰਿ ਭੂਪ ਭਯੋ ਮਤਵਾਰਾ ॥
मद करि भूप भयो मतवारा ॥
ਸ਼ਰਾਬ ਪੀਣ ਕਰ ਕੇ ਰਾਜਾ ਮਤਵਾਲਾ ਹੋ ਗਿਆ

ਪਹਿਲ ਪੁਤ੍ਰ ਕੋ ਨਾਮ ਉਚਾਰਾ ॥੧੨॥
पहिल पुत्र को नाम उचारा ॥१२॥
ਅਤੇ ਪਹਿਲੇ ਪੁੱਤਰ ਦਾ ਨਾ ਲੈਣ ਲਗਾ ॥੧੨॥

ਮ੍ਰਿਤਕ ਪੁਤ੍ਰ ਕੋ ਨਾਮਹਿ ਲਯੋ ॥
मृतक पुत्र को नामहि लयो ॥
ਮਰੇ ਹੋਏ ਪੁੱਤਰ ਦਾ ਨਾ ਲੈ ਲੈ ਕੇ

ਤਾ ਤੇ ਅਧਿਕ ਦੁਖਾਤੁਰ ਭਯੋ ॥
ता ते अधिक दुखातुर भयो ॥

(ਉਹ) ਦੁਖ ਨਾਲ ਆਤੁਰ ਹੋ ਗਿਆ।

ਸੋਕ ਤਾਪ ਕੋ ਅਧਿਕ ਬਿਚਾਰਾ ॥

सोक ताप को अधिक बिचारा ॥

ਸੋਗ ਦੇ ਦੁਖ ਨੂੰ ਅਧਿਕ ਵਿਚਾਰ ਕੇ

ਮੂੰਡ ਫੋਰਿ ਭੀਤਨ ਸੌ ਡਾਰਾ ॥੧੩॥

मूँड फोरि भीतन सौ डारा ॥१३॥

ਸਿਰ ਨੂੰ ਦੀਵਾਰਾ ਨਾਲ ਮਾਰ ਮਾਰ ਕੇ ਪਾੜ ਲਿਆ ॥੧੩॥

ਦੋਹਰਾ ॥

दोहरा ॥

ਦੋਹਰਾ:

ਇਹ ਛਲ ਨਿਜੁ ਨਾਯਕ ਹਨਾ ਲੀਨਾ ਮਿਤ੍ਰ ਬਚਾਇ ॥

इह छल निजु नायक हना लीना मित्र बचाइ ॥

ਇਸ ਛਲ ਨਾਲ ਆਪਣੇ ਪਤੀ ਨੂੰ ਮਾਰ ਕੇ ਯਾਰ ਨੂੰ ਬਚਾ ਲਿਆ।

ਬਹੁਰਿ ਭੋਗ ਤਾ ਸੌ ਕਰੋ ਕੋ ਨ ਸਕਾ ਛਲ ਪਾਇ ॥੧੪॥

बहुरि भोग ता सौ करो को न सका छल पाइ ॥१४॥

ਫਿਰ ਉਸ ਨਾਲ ਭੋਗ ਕੀਤਾ, ਪਰ ਉਸ ਦੇ ਛਲ ਨੂੰ ਕੋਈ ਵੀ ਨਾ ਪਾ ਸਕਿਆ ॥੧੪॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਉਨਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੭੯॥੬੮੩੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ उनासी चरित्र समापतम सतु सुभम सतु ॥३७९॥६८३२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੭੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੭੯॥੬੮੩੨॥ ਚਲਦਾ॥

ਚੌਪਈ ॥

चौपई ॥

ਚੌਪਈ:

ਏਕ ਚਰਿਤ੍ਰ ਸੈਨ ਰਾਜਾ ਬਰ ॥

एक चरित्र सैन राजा बर ॥

ਚਰਿਤ੍ਰ ਸੈਨਾ ਨਾ ਦਾ ਇਕ ਚੰਗਾ ਰਾਜਾ ਸੀ।

ਨਾਰਿ ਚਰਿਤ੍ਰ ਮਤੀ ਤਾ ਕੇ ਘਰ ॥

नारि चरित्र मती ता के घर ॥

ਉਸ ਦੇ ਘਰ ਚਰਿਤ੍ਰ ਮਤੀ ਨਾ ਦੀ ਰਾਣੀ ਸੀ।

ਵਤੀ ਚਰਿਤ੍ਰਾ ਤਾ ਕੀ ਨਗਰੀ ॥

वती चरित्रा ता की नगरी ॥

ਉਸ ਦੀ ਚਰਿਤ੍ਰਾਵਤੀ ਨਗਰੀ ਸੀ

ਤਿਹੂੰ ਭਵਨ ਕੇ ਬੀਚ ਉਜਗਰੀ ॥੧॥

तिहूँ भवन के बीच उजगरी ॥१॥

ਜੋ ਤਿੰਨਾ ਲੋਕਾ ਵਿਚ ਪ੍ਰਸਿੱਧ ਸੀ ॥੧॥

ਗੋਪੀ ਰਾਇ ਸਾਹ ਸੁਤ ਇਕ ਤਹ ॥

गोपी राइ साह सुत इक तह ॥

ਉਥੇ ਗੋਪੀ ਰਾਇ ਸ਼ਾਹ ਦਾ ਇਕ ਪੁੱਤਰ ਸੀ

ਜਿਹ ਸਮ ਸੁੰਦਰ ਦੁਤਿਯ ਨ ਜਗ ਮਹ ॥

जिह सम सुँदर दुतिय न जग मह ॥

ਜਿਸ ਵਰਗਾ ਸੁੰਦਰ ਜਗਤ ਵਿਚ ਹੋਰ ਕੋਈ ਨਹੀਂ ਸੀ।

ਤਿਹ ਚਰਿਤ੍ਰ ਦੇ ਨੈਨ ਨਿਹਾਰਿਯੋ ॥

तिह चरित्र दे नैन निहारियो ॥

ਉਸ ਨੂੰ ਚਰਿਤ੍ਰ ਦੇ (ਦੇਈ) ਨੇ ਅੱਖਾ ਨਾਲ ਵੇਖਿਆ

ਅੰਗ ਅੰਗ ਤਿਹ ਮਦਨ ਪ੍ਰਜਾਰਿਯੋ ॥੨॥

अंग अंग तिह मदन प्रजारियो ॥२॥

ਤਾ ਕਾਮ ਦੇਵ ਨੇ ਉਸ ਦਾ ਅੰਗ ਅੰਗ ਸਾੜ ਦਿੱਤਾ ॥੨॥

ਜਿਹ ਤਿਹ ਬਿਧਿ ਤਿਹ ਲਯੋ ਬੁਲਾਇ ॥

जिह तिह बिधि तिह लयो बुलाइ ॥

ਜਿਵੇਂ ਕਿਵੇਂ ਉਸ ਨੂੰ ਬੁਲਾ ਲਿਆ

ਉਠਤ ਲਯੋ ਛਤਿਯਾ ਸੌ ਲਾਇ ॥

उठत लयो छतिया सौ लाइ ॥

ਅਤੇ ਉਠ ਕੇ ਛਾਤੀ ਨਾਲ ਲਗਾ ਲਿਆ।

ਕਾਮ ਕੇਲ ਕੀਨੋ ਰੁਚਿ ਠਾਨੀ ॥

काम केल कीनो रुचि ठानी ॥

ਉਸ ਨਾਲ ਰੁਚੀ ਪੂਰਵਕ ਕਾਮ-ਕੇਲਿ ਕੀਤੀ

ਕੇਲ ਕਰਤ ਸਭ ਰੈਨਿ ਬਿਹਾਨੀ ॥੩॥

केल करत सभ रैनि बिहानी ॥३॥

ਅਤੇ ਰਤੀ-ਕ੍ਰੀੜਾ ਕਰਦਿਆਂ ਸਾਰੀ ਰਾਤ ਬੀਤ ਗਈ ॥੩॥

ਪੋਸਤ ਭਾਗ ਅਫੀਮ ਮੰਗਾਈ ॥

पोसत भाग अफीम मंगाई ॥

ਪੋਸਤ, ਭੰਗ ਅਤੇ ਅਫ਼ੀਮ ਮੰਗਵਾ ਲਈ

ਏਕ ਸੇਜ ਚੜਿ ਦੁਹੂੰ ਚੜਾਈ ॥

एक सेज चड़ि दुहूँ चड़ाई ॥

ਅਤੇ ਇਕੋ ਸੇਜ ਉਪਰ ਬੈਠ ਕੇ ਦੋਹਾ ਨੇ ਚੜ੍ਹਾ ਲਈ।

ਭਾਤਿ ਅਨਿਕ ਤਨ ਕਿਯੇ ਬਿਲਾਸਾ ॥

ਭਾਤਿ ਅਨਿਕ ਤਨ ਕਿਯੇ ਬਿਲਾਸਾ ॥

ਮਾਤਾ ਪਿਤਾ ਦਾ ਡਰ ਮਨ ਵਿਚੋਂ (ਕਢ ਕੇ)

ਮਾਤ ਪਿਤਾ ਕੋ ਮਨ ਨ ਤ੍ਰਾਸਾ ॥੪॥

मात पिता को मन न त्रासा ॥४॥

ਅਨੇਕ ਤਰ੍ਹਾ ਨਾਲ ਭੋਗ ਵਿਲਾਸ ਕੀਤਾ ॥੪॥

ਤਬ ਲਗਿ ਆਇ ਗਯੋ ਤਾ ਕੌ ਪਤਿ ॥

तब लगि आइ गयो ता कौ पति ॥

ਤਦ ਤਕ ਉਸ ਦਾ ਪਤੀ ਆ ਗਿਆ।

ਡਾਰਿ ਦਯੋ ਸੇਜਾ ਤਰ ਉਪ ਪਤਿ ॥

डारि दयो सेजा तर उप पति ॥

(ਇਸਤਰੀ ਨੇ) ਉਪ-ਪਤੀ (ਭਾਵ ਯਾਰ) ਨੂੰ ਸੇਜ ਹੇਠਾ ਲੰਬਾ ਪਾ ਦਿੱਤਾ।

ਦੁਪਟਾ ਡਾਰਿ ਦਯੋ ਤਿਹ ਮੁਖ ਪਰ ॥

दुपटा डारि दयो तिह मुख पर ॥

ਉਸ ਦੇ ਮੂੰਹ ਉਤੇ ਦੁਪੱਟਾ ਪਾ ਦਿੱਤਾ,

ਜਾਨ੍ਯੋ ਜਾਇ ਨ ਤਾ ਤੇ ਤ੍ਰਿਯ ਨਰ ॥੫॥

जान्यो जाइ न ता ते तृय नर ॥५॥

(ਜਿਸ ਕਰ ਕੇ ਇਹ) ਜਾਣਿਆ ਨਹੀਂ ਸੀ ਜਾ ਸਕਦਾ (ਕਿ ਉਹ) ਇਸਤਰੀ ਹੈ ਜਾ ਮਰਦ ॥੫॥

ਸੋਵਤ ਕਵਨ ਸੇਜ ਪਰ ਤੋਰੀ ॥

सोवत कवन सेज पर तोरी ॥

(ਰਾਜੇ ਨੇ ਆ ਕੇ ਪੁਛਿਆ) ਤੇਰੀ ਸੇਜ ਉਤੇ ਕੌਣ ਸੌਂ ਰਿਹਾ ਹੈ।

ਭਾਖੀ ਨਾਥ ਮਾਤ ਹੈ ਮੋਰੀ ॥

भाखी नाथ मात है मोरी ॥

(ਇਸਤਰੀ ਨੇ) ਕਿਹਾ, ਹੇ ਨਾਥ! ਮੇਰੀ ਮਾਤਾ ਹੈ।

ਹਮ ਪਹਿ ਤੋ ਨਹਿ ਜਾਤ ਜਗਾਈ ॥

हम पहि तो नहि जात जगाई ॥

ਮੇਰੇ ਕੋਲੋਂ (ਇਸ ਨੂੰ) ਜਗਾਇਆ ਨਹੀਂ ਜਾ ਸਕਦਾ

ਤੁਮੈ ਕਹਤ ਹੌ ਬਾਧਿ ਢਿਠਾਈ ॥੬॥

तुमै कहत हौ बाधि ढिठाई ॥६॥

ਮੈਂ ਤੁਹਾਨੂੰ ਪੂਰੀ ਢੀਠਤਾਈ ਨਾਲ ਕਹਿ ਰਹੀ ਹਾ ॥੬॥

ਦ੍ਵੈਕ ਘਰੀ ਤੁਮ ਅਨਤ ਸਿਧਾਵਹੁ ॥

द्वैक घरी तुम अनत सिधावहु ॥

ਤੁਸੀਂ ਦੋ ਕੁ ਘੜੀਆਂ ਕਿਤੇ ਹੋਰ ਬਿਤਾਓ।

ਇਹ ਉਠਿ ਗਏ ਬਹੁਰਿ ਹਜਾਂ ਆਵਹੁ ॥

इह उठि गए बहुरि ह्याँ आवहु ॥

ਜਦੋਂ ਇਹ ਉਠ ਜਾਏਗੀ ਤਾ ਫਿਰ ਇਥੇ ਆ ਜਾਣਾ।

ਜਬ ਜਾਗੈ ਤੇ ਅਧਿਕ ਰਿਸੈਹੈ ॥

जब जागै ते अधिक रिसैहै ॥

ਜਦ ਜਾਗੇਗੀ ਤਾ ਬਹੁਤ ਗੁੱਸੇ ਵਿਚ ਹੋਵੇਗੀ।

ਹਮ ਤੁਮ ਲਖਿ ਇਕਤ੍ਰ ਚੁਪ ਹ੍ਵੈਹੈ ॥੭॥

हम तुम लखि इकत्र चुप ह्वैहै ॥७॥

ਮੈਨੂੰ ਅਤੇ ਤੈਨੂੰ ਇਕੱਠਿਆਂ ਵੇਖ ਕੇ ਚੁਪ ਹੋ ਜਾਵੇਗੀ ॥੭॥

ਤਿਨਿ ਇਹ ਬਾਤ ਸਤਜ ਕਰਿ ਮਾਨੀ ॥

तिनि इह बात सत्य करि मानी ॥

ਉਸ ਨੇ (ਪਤਨੀ ਦੀ) ਇਹ ਗੱਲ ਸਚ ਮੰਨ ਲਈ

ਜਾਤ ਭਯੋ ਉਠਿ ਕ੍ਰਿਯਾ ਨ ਜਾਨੀ ॥

जात भयो उठि कृया न जानी ॥

ਅਤੇ ਬਿਨਾ (ਇਸ) ਖੇਲ ਨੂੰ ਸਮਝੇ ਚਲਾ ਗਿਆ।

ਜਬ ਉਠਿ ਮਾਤ ਗਈ ਲਖਿ ਲੈਯਹੁ ॥

जब उठि मात गई लखि लैयहु ॥

(ਅਤੇ ਕਹਿ ਗਿਆ ਕਿ) ਜਦੋਂ ਮਾਤਾ ਨੂੰ ਉਠਿਆ ਵੇਖ ਲਈਂ

ਤਬ ਹਮ ਕੌ ਤੁਮ ਬਹੁਰਿ ਬੁਲੈਯਹੁ ॥੮॥

तब हम कौ तुम बहुरि बुलैयहु ॥८॥

ਤਾ ਮੈਨੂੰ ਫਿਰ ਬੁਲਾ ਲਈਂ ॥੮॥

ਇਮਿ ਕਹਿ ਬਾਤ ਜਾਤ ਜੜ ਭਯੋ ॥

इमि कहि बात जात जड़ भयो ॥

ਇਸ ਤਰ੍ਹਾ ਗੱਲ ਕਹਿ ਕੇ ਮੂਰਖ ਚਲਾ ਗਿਆ

ਤਾਹਿ ਚੜਾਇ ਖਾਟ ਪਰ ਲਯੋ ॥

ताहि चड़ाइ खाट पर लयो ॥

ਅਤੇ (ਉਸ ਨੇ) ਉਸ (ਯਾਰ) ਨੂੰ ਮੰਜੇ ਉਤੇ ਚੜ੍ਹਾ ਲਿਆ।

ਭਾਤਿ ਅਨਿਕ ਤਨ ਕਰੈ ਬਿਲਾਸਾ ॥

भाति अनिक तन करै बिलासा ॥

(ਉਸ ਨਾਲ) ਅਨੇਕ ਢੰਗਾ ਨਾਲ ਵਿਲਾਸ ਕੀਤਾ।

ਆਵਤ ਭਯੋ ਤਿਹ ਪਿਤਾ ਨਿਵਾਸਾ ॥੯॥

आवत भयो तिह पिता निवासा ॥९॥

(ਤਦੋਂ ਹੀ) ਉਸ ਦਾ ਪਿਤਾ ਘਰ ਆ ਗਿਆ ॥੯॥

ਤਿਸੀ ਭਾਤਿ ਤਨ ਤਾਹਿ ਸੁਵਾਯੋ ॥

तिसी भाति तन ताहि सुवायो ॥

(ਉਸ ਨੇ) ਉਸੇ ਤਰ੍ਹਾ ਉਸ (ਪ੍ਰੇਮੀ) ਨੂੰ ਸੰਵਾ ਦਿੱਤਾ

ਤਾਤ ਭਏ ਇਹ ਭਾਤਿ ਜਤਾਯੋ ॥

तात भए इह भाति जतायो ॥

ਅਤੇ ਪਿਤਾ ਦੇ ਆਣ ਤੇ ਇਸ ਤਰ੍ਹਾ ਦਸਿਆ,

ਸੁਨਹੁ ਪਿਤਾ ਇਹ ਨਾਰਿ ਤਿਹਾਰੀ ॥

सुनहु पिता इह नारि तिहारी ॥

ਹੇ ਪਿਤਾ ਜੀ! ਸੁਣੋ, ਇਹ ਤੁਹਾਡੀ ਇਸਤਰੀ ਹੈ

ਤੁਮ ਸੇ ਛਪੀ ਲਾਜ ਕੀ ਮਾਰੀ ॥੧੦॥

तुम से छपी लाज की मारी ॥१०॥

ਅਤੇ ਤੁਹਾਡੇ ਤੋਂ ਲਾਜ ਦੀ ਮਾਰੀ ਲੁਕੀ ਹੋਈ ਹੈ ॥੧੦॥

ਸੁਨਤ ਬਚਨ ਨ੍ਰਿਪ ਧਾਮ ਸਿਧਾਨਾ ॥

सुनत बचन नृप धाम सिधाना ॥

ਰਾਜਾ ਇਹ ਗੱਲ ਸੁਣ ਕੇ ਘਰ ਨੂੰ ਚਲਾ ਗਿਆ।

ਭੇਦ ਅਭੇਦ ਕਛੂ ਨ ਪਛਾਨਾ ॥

भेद अभेद कछू न पछाना ॥

ਭੇਦ ਅਭੇਦ ਨੂੰ ਕੋਈ ਵੀ ਪਛਾਣ ਨਾ ਸਕਿਆ।

ਤਾ ਕੌ ਕਾਢਿ ਸੇਜ ਪਰ ਲੀਨਾ ॥

ता कौ काढि सेज पर लीना ॥

(ਫਿਰ) ਉਸ (ਯਾਰ) ਨੂੰ ਕਢ ਕੇ ਸੇਜ ਉਤੇ ਲੈ ਲਿਆ।

ਤਾ ਕੀ ਮਾਤ ਗਵਨ ਤਹ ਕੀਨਾ ॥੧੧॥

ता की मात गवन तह कीना ॥११॥

ਤਦੋਂ ਉਸ ਦੀ ਮਾਤਾ ਉਥੇ ਆ ਗਈ ॥੧੧॥

ਵੈਸਹਿ ਤਾ ਕਹ ਦਿਯਾ ਸੁਵਾਇ ॥

वैसहि ता कह दिया सुवाइ ॥

(ਫਿਰ ਉਸ ਨੇ) ਉਸ (ਯਾਰ) ਨੂੰ ਉਸੇ ਤਰ੍ਹਾ ਸੰਵਾ ਦਿੱਤਾ

ਕਹੀ ਮਾਤ ਸੈ ਬਾਤ ਬਨਾਇ ॥

कही मात सै बात बनाइ ॥

ਅਤੇ ਮਾਤਾ ਨੂੰ ਗੱਲ ਬਣਾ ਕੇ (ਇਸ ਤਰ੍ਹਾ) ਕਹੀ,

ਸੁਨਹੁ ਮਾਤ ਜਾਮਾਤ ਤਿਹਾਰੋ ॥

सुनहु मात जामात तिहारो ॥

ਹੇ ਮਾਤਾ! ਸੁਣੋ, ਤੁਹਾਡਾ ਜਵਾਈ ਸੁੱਤਾ ਪਿਆ ਹੈ

ਮੋ ਕੋ ਅਧਿਕ ਪ੍ਰਾਨ ਤੇ ਪਯਾਰੋ ॥੧੨॥

मो को अधिक प्रान ते प्यारो ॥१२॥

ਜੋ ਮੈਨੂੰ ਪ੍ਰਾਣਾ ਨਾਲੋਂ ਵੀ ਜ਼ਿਆਦਾ ਪਿਆਰਾ ਹੈ ॥੧੨॥

ਯਾ ਕੋ ਨੈਨ ਨੀਦ ਦੁਖ ਦਿਯੋ ॥

या को नैन नीद दुख दियो ॥

ਉਸ ਦੀਆਂ ਅੱਖਾ ਨੀਂਦਰ ਕਰ ਕੇ ਦੁਖ ਰਹੀਆਂ ਹਨ,

ਤਾ ਤੇ ਸੈਨ ਸ੍ਰਮਿਤ ਹ੍ਵੈ ਕਿਯੋ ॥

ता ते सैन स्रमित ह्वै कियो ॥

ਇਸ ਲਈ ਥਕਿਆ ਹੋਇਆ ਸੌਂ ਗਿਆ ਹੈ।

ਮੈ ਯਾ ਕੋ ਨਹਿ ਸਕਤ ਜਗਾਈ ॥

मै या को नहि सकत जगाई ॥

ਮੈਂ ਇਸ ਨੂੰ ਜਗਾ ਨਹੀਂ ਸਕਦੀ

ਅਬ ਹੀ ਸੋਇ ਗਯੋ ਸੁਖਦਾਈ ॥੧੩॥

अब ही सोइ गयो सुखदाई ॥१३॥

ਕਿਉਂਕਿ ਹੁਣੇ ਹੀ (ਮੈਨੂੰ) ਸੁਖ ਦੇਣ ਵਾਲਾ ਸੌਂ ਗਿਆ ਹੈ ॥੧੩॥

ਸੁਨਿ ਬਚ ਮਾਤ ਜਾਤ ਭੀ ਉਠ ਘਰ ॥

सुनि बच मात जात भी उठ घर ॥

ਇਹ ਬੋਲ ਸੁਣ ਕੇ ਮਾਤਾ ਉਠ ਕੇ ਘਰ ਚਲੀ ਗਈ

ਲਯੋ ਸੇਜ ਪਰ ਤ੍ਰਿਯ ਪਿਯ ਭੁਜ ਭਰ ॥

लयो सेज पर तृय पिय भुज भर ॥

ਅਤੇ ਇਸਤਰੀ ਨੇ ਪ੍ਰੀਤਮ ਨੂੰ ਬਾਹਵਾ ਨਾਲ ਜਫ਼ੀ ਮਾਰ ਕੇ ਸੇਜ ਉਤੇ ਲੈ ਲਿਆ।

ਭਾਤਿ ਭਾਤਿ ਤਨ ਭੋਗ ਕਮਾਏ ॥

भाति भाति तन भोग कमाए ॥

(ਉਸ ਨਾਲ) ਭਾਤ ਭਾਤ ਦਾ ਰਮਣ ਕੀਤਾ

ਬਹੁਰਿ ਧਾਮ ਕੌ ਤਾਹਿ ਪਠਾਏ ॥੧੪॥

बहुरि धाम कौ ताहि पठाए ॥१४॥

ਅਤੇ ਫਿਰ ਉਸ ਨੂੰ ਘਰ ਭੇਜ ਦਿੱਤਾ ॥੧੪॥

ਦੋਹਰਾ ॥

दोहरा ॥

ਦੋਹਰਾ:

ਇਹ ਚਰਿਤ੍ਰ ਤਿਹ ਚੰਚਲਾਮ ਪਿਯਹਿ ਦਯੋ ਪਹੁਚਾਇ ॥

इह चरित्र तिह चंचलाम पियहि दयो पहुचाइ ॥

ਇਸ ਚਰਿਤ੍ਰ ਨਾਲ ਉਸ ਇਤਸਰੀ ਨੇ ਪ੍ਰੀਤਮ ਨੂੰ (ਘਰ) ਪਹੁੰਚਾ ਦਿੱਤਾ।

ਭੇਦ ਅਭੇਦ ਤ੍ਰਿਯਾਨ ਕੇ ਸਕਿਯੋ ਨ ਕੋਈ ਪਾਇ ॥੧੫॥

भेद अभेद तृयान के सकियो न कोई पाइ ॥१५॥

ਇਸਤਰੀਆਂ ਦੇ ਭੇਦ ਅਭੇਦ ਨੂੰ ਕੋਈ ਵੀ ਪਾ ਨਹੀਂ ਸਕਿਆ ॥੧੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੮੦॥੬੮੪੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ असी चरित्र समापतम सतु सुभम सतु ॥३८०॥६८४७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੮੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੮੦॥੬੮੪੭॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਨਹੁ ਰਾਵ ਇਕ ਕਥਾ ਸ੍ਰਵਨ ਧਰਿ ॥

सुनहु राव इक कथा स्रवन धरि ॥

ਹੇ ਰਾਜਨ! ਇਕ ਕਥਾ ਕੰਨ ਧਰ ਕੇ ਸੁਣੋ,

ਜਿਹ ਬਿਧ ਕਿਯਾ ਚਰਿਤ੍ਰ ਤ੍ਰਿਯਾ ਬਰ ॥

जिह बिध किया चरित्र तृया बर ॥

ਜਿਸ ਤਰ੍ਹਾ ਦਾ ਇਕ ਸੁੰਦਰ ਇਸਤਰੀ ਨੇ ਚਰਿਤ੍ਰ ਕੀਤਾ ਸੀ।

ਪੀਰ ਏਕ ਮੁਲਤਾਨ ਭਨਿਜੈ ॥

पीर एक मुलतान भनिजै ॥

ਮੁਲਤਾਨ ਵਿਚ ਇਕ ਪੀਰ ਦਸੀਂਦਾ ਸੀ

ਰੂਪਵੰਤ ਤਿਹ ਅਧਿਕ ਕਹਿਜੈ ॥੧॥

रूपवंत तिह अधिक कहिजै ॥१॥

ਜਿਸ ਨੂੰ ਬਹੁਤ ਰੂਪਵਾਨ ਕਿਹਾ ਜਾਂਦਾ ਸੀ ॥੧॥

ਰੋਸਨ ਕਦਰ ਤਵਨ ਕੋ ਨਾਮਾ ॥

रोसन कदर तवन को नामा ॥

ਉਸ ਦਾ ਨਾ ਰੌਸ਼ਨ ਕਦਰ ਸੀ।

ਥਕਿਤ ਰਹਿਤ ਜਿਹ ਨਿਰਖਤ ਬਾਮਾ ॥

थकित रहित जिह निरखत बामा ॥

ਜੋ ਇਸਤਰੀ ਉਸ ਨੂੰ ਵੇਖਦੀ, ਸ਼ਿਥਲ ਹੋ ਜਾਂਦੀ।

ਜੋ ਨਿਰਖਤਿ ਤਿਯ ਪਤਿਹਿ ਨਿਹਾਰੈ ॥

जो निरखति तिय पतिहि निहारै ॥

ਜੋ (ਇਸਤਰੀ ਉਸ) ਇਸਤਰੀ ਦੇ ਪਤੀ ਨੂੰ ਵੇਖਦੀ,

ਤਾ ਕੌ ਐਂਚ ਜੂਤਯਨ ਮਾਰੈ ॥੨॥

ता कौ ऐंच जूतयन मारै ॥२॥

ਤਾ ਉਸ ਨੂੰ ਕਸ ਕੇ ਜੁਤੀਆਂ ਮਾਰਦੀ ॥੨॥

ਅੜਿਲ ॥

अड़िल ॥

ਅੜਿਲ:

ਏਕ ਨਾਰ ਤਿਹ ਪਤਿ ਕੋ ਰੂਪ ਨਿਹਾਰਿ ਬਰ ॥

एक नार तिह पति को रूप निहारि बर ॥

ਇਕ ਇਸਤਰੀ ਉਸ ਦੇ ਪਤੀ ਨੂੰ ਵੇਖ ਕੇ, ਉਸ ਨਾਲ ਫਸ ਗਈ (ਭਾਵ ਮੋਹਿਤ ਹੋ ਗਈ)।

ਰਹੀ ਮੁਬਤਲਾ ਹ੍ਵੈ ਇਮਿ ਚਰਿਤ ਬਿਚਾਰਿ ਕਰਿ ॥

रही मुबतला ह्वै इमि चरित बिचारि करि ॥

(ਸੋਚਣ ਲਗੀ ਕਿ) ਕੋਈ ਵਿਚਾਰ ਪੂਰਵਕ ਚਰਿਤ੍ਰ ਕੀਤਾ ਜਾਏ।

ਇਹ ਨਿਰਖੇ ਬਿਨੁ ਚੈਨ ਨ ਮੋ ਕੌ ਪਲ ਪਰੈ ॥

ਇਹ ਨਿਰਖੇ ਬਿਨੁ ਚੈਨ ਨ ਮੋ ਕੌ ਪਲ ਪਰੈ ॥

ਕਿਉਂਕਿ ਇਸ (ਪੀਰ) ਨੂੰ ਵੇਖੇ ਬਿਨਾ ਮੈਨੂੰ ਪਲ ਭਰ ਲਈ ਵੀ ਚੈਨ ਨਹੀਂ ਪੈਂਦਾ

ਹੋ ਜੌ ਨਿਰਖਤ ਹੌ ਤਾਹਿ ਤੁ ਰਾਰਹਿ ਤ੍ਰਿਯ ਕਰੈ ॥੩॥

हो जौ निरखत हौ ताहि तु रारहि तृय करै ॥३॥

ਅਤੇ ਜੇ ਵੇਖਦੀ ਹਾ ਤਾ ਉਸ ਦੀ ਇਸਤਰੀ ਝਗੜਾ ਕਰਦੀ ਹੈ ॥੩॥

ਚੌਪਈ ॥

चौपई ॥

ਚੌਪਈ:

ਤਿਸੀ ਤ੍ਰਿਯਾ ਕੇ ਧਾਮ ਸਿਧਾਈ ॥

तिसी तृया के धाम सिधाई ॥

(ਆਖਿਰ ਸੋਚ ਵਿਚਾਰ ਕੇ ਉਹ) ਉਸ ਇਸਤਰੀ ਦੇ ਘਰ ਗਈ

ਬਹੁਤਕ ਭੇਟ ਅਸਰਫੀ ਲ੍ਯਾਈ ॥

बहुतक भेट असरफी ल्याई ॥

ਅਤੇ ਭੇਟਾ ਕਰਨ ਲਈ ਬਹੁਤ ਸਾਰੀਆਂ ਅਸ਼ਰਫ਼ੀਆਂ ਨਾਲ ਲਿਆਈ।

ਜੇਵਰ ਦੀਨੇ ਜਰੇ ਜਰਾਇਨ ॥

जेवर दीने जरे जराइन ॥

(ਉਸ ਨੂੰ) ਸੋਨੇ ਦੇ ਜੜਾਊ ਜ਼ੇਵਰ ਦਿੱਤੇ

ਜਿਨ ਕੋ ਸਕਤ ਅੰਤ ਕੋਈ ਪਾਇਨ ॥੪॥

जिन को सकत अंत कोई पाइन ॥४॥

ਜਿਨ੍ਹਾ ਦਾ ਅੰਤ ਕੌਣ ਪਾ ਸਕਦਾ ਸੀ ॥੪॥

ਸੁ ਸਭ ਦਈ ਤਿਹ ਸਾਥਿ ਕਹਾ ਇਮਿ ॥

सु सभ दई तिह साथि कहा इमि ॥

ਉਹ ਸਭ ਕੁਝ ਉਸ ਦੇ ਕੇ ਇਸ ਤਰ੍ਹਾ ਕਿਹਾ

ਸਾਥ ਖਾਦਿਮਾ ਬਾਨੋ ਕੇ ਤਿਮਿ ॥

साथ खादिमा बानो के तिमि ॥

ਖ਼ਾਦਮਾ ਬਾਨੋ ਨੂੰ,

ਏਕਹਿ ਆਸ ਹਜਾਂ ਮੈ ਆਈ ॥

एकहि आस ह्याँ मै आई ॥

ਮੈਂ ਇਕ ਆਸ ਲੈ ਕੇ ਇਥੇ ਆਈ ਹਾ।

ਸੁ ਮੈ ਕਹਤ ਹੌ ਤੁਮੈ ਸੁਨਾਈ ॥੫॥

सु मै कहत हौ तुमै सुनाई ॥५॥

ਹੁਣ ਮੈਂ ਉਹ ਤੁਹਾਨੂੰ ਕਹਿ ਕੇ ਸੁਣਾਦੀ ਹਾ ॥੫॥

ਗ੍ਰਿਹ ਅਪਨੇ ਹੀ ਮਦਰੋ ਚ੍ਵਾਇ ॥

गृह अपने ही मदरो च्वाइ ॥

(ਮੈਂ) ਆਪਣੇ ਘਰ ਦੀ ਕਢੀ ਹੋਈ ਸ਼ਰਾਬ

ਖਾਨਾ ਅਨਿਕ ਭਾਤਿ ਕੇ ਲ੍ਯਾਇ ॥

खाना अनिक भाति के ल्याइ ॥

ਅਤੇ ਅਨੇਕ ਪ੍ਰਕਾਰ ਦੇ ਖਾਣੇ ਲਿਆਉਂਦੇ ਹਨ।

ਨਿਜੁ ਹਾਥਨ ਲੈ ਦੁਹੂੰ ਪਯਾਊ ॥

निजु हाथन लै दुहूँ पयाऊ ॥

ਆਪਣੇ ਹੱਥਾ ਨਾਲ (ਤੁਹਾਨੂੰ) ਦੋਹਾ ਨੂੰ ਪਿਆਵਾ (ਖੁਆਵਾ) ਗੀ

ਭੇਟ ਚੜਾਇ ਘਰਹਿ ਉਠਿ ਜਾਊ ॥੬॥

भेट चड़ाइ घरहि उठि जाऊ ॥६॥

ਅਤੇ ਭੇਟ ਚੜਾ ਕੇ ਘਰ ਨੂੰ ਚਲੀ ਜਾਵਾਗੀ ॥੬॥

ਸੋਈ ਮਦ ਲੈ ਤਹਾ ਸਿਧਾਈ ॥

सोई मद लै तहा सिधाई ॥

ਜੋ ਸ਼ਰਾਬ ਉਸ ਨੇ ਸੱਤ ਵਾਰ ਕਈ ਢੰਗਾ ਨਾਲ ਕਢੀ ਸੀ,

ਸਾਤ ਬਾਰ ਬਹੁ ਭਾਤਿ ਚੁਆਈ ॥

सात बार बहु भाति चुआई ॥

ਉਹੀ ਲੈ ਕੇ ਉਥੇ ਗਈ ਸੀ।

ਨਿਜੁ ਹਾਥਨ ਲੈ ਦੁਹੂੰ ਪਿਯਾਯੋ ॥

निजु हाथन लै दुहूँ पियायो ॥

ਆਪਣੇ ਹੱਥਾ ਨਾਲ ਦੋਹਾ ਨੂੰ ਪਿਲਾਈ

ਅਧਿਕ ਮਤ ਕਰਿ ਸੇਜ ਸੁਆਯੋ ॥੭॥

अधिक मत करि सेज सुआयो ॥७॥

ਅਤੇ ਬਹੁਤ ਨਸ਼ਿਆ ਕੇ ਸੇਜ ਉਤੇ ਸੰਵਾ ਦਿੱਤਾ ॥੭॥

ਸੋਈ ਲਖੀ ਪੀਰ ਤ੍ਰਿਯ ਜਬ ਹੀ ॥

सोई लखी पीर तृय जब ही ॥

ਜਦੋਂ ਪੀਰ ਦੀ ਇਸਤਰੀ ਨੂੰ ਸੁੱਤਾ ਹੋਇਆ ਵੇਖਿਆ

ਨੈਨ ਸੈਨ ਦੈ ਤਿਹ ਪ੍ਰਤਿ ਤਬ ਹੀ ॥

नैन सैन दै तिह प्रति तब ही ॥

ਤਾ ਉਸ (ਪੀਰ) ਨੂੰ ਅੱਖ ਦਾ ਇਸ਼ਾਰਾ ਕੀਤਾ।

ਤਾ ਕੇ ਧਰਿ ਛਤਿਯਾ ਪਰੁ ਚੂਤ੍ਰਨ ॥

ता के धरि छतिया परु चूत्रन ॥

(ਪੀਰ ਦੀ) ਇਸਤਰੀ ਦੀ ਛਾਤੀ ਉਤੇ ਨਿਤੰਬ ਟਿਕਾ ਕੇ

ਕਾਮ ਭੋਗ ਕੀਨਾ ਤਿਹ ਪਤਿ ਤਨ ॥੮॥

काम भोग कीना तिह पति तन ॥८॥

ਉਸ ਦੇ ਪਤੀ ਨਾਲ ਕਾਮ-ਕ੍ਰੀੜਾ ਕੀਤੀ ॥੮॥

ਸੋਵਤ ਰਹੀ ਚੜੇ ਮਦ ਨਾਰੀ ॥

सोवत रही चड़े मद नारी ॥

(ਪੀਰ ਦੀ) ਇਸਤਰੀ (ਸ਼ਰਾਬ ਦੇ) ਨਸ਼ੇ ਵਿਚ ਬੇਹੋਸ਼ ਸੁਤੀ ਰਹੀ

ਭੇਦ ਅਭੇਦ ਕੀ ਗਤਿ ਨ ਬਿਚਾਰੀ ॥

भेद अभेद की गति न बिचारी ॥

ਅਤੇ ਭੇਦ ਅਭੇਦ ਦੀ ਗਤਿ ਨੂੰ ਵਿਚਾਰ ਨਾ ਸਕੀ।

ਚੀਠੀ ਏਕ ਲਿਖੀ ਨਿਜ ਅੰਗਾ ॥

चीठी एक लिखी निज अंगा ॥

ਉਸ (ਇਸਤਰੀ) ਨੇ ਆਪਣੇ ਹੱਥ ਨਾਲ ਚਿੱਠੀ ਲਿਖੀ

ਬਾਧਿ ਗਈ ਤਾ ਕੇ ਸਿਰ ਸੰਗਾ ॥੯॥

बाधि गई ता के सिर संगा ॥९॥

ਅਤੇ ਪੀਰ ਦੀ ਇਸਤਰੀ ਦੇ ਸਿਰ ਨਾਲ ਬੰਨ੍ਹ ਕੇ ਚਲੀ ਗਈ ॥੯॥

ਜੋ ਤ੍ਰਿਯ ਖ੍ਯਾਲ ਤ੍ਰਿਯਨ ਕੇ ਪਰਿ ਹੈ ॥

जो तृय ख्याल तृयन के परि है ॥

(ਚਿੱਠੀ ਵਿਚ ਲਿਖ ਗਈ) ਜੋ ਇਸਤਰੀ (ਹੋਰਨਾ) ਇਸਤਰੀਆਂ ਦੇ ਖ਼ਿਆਲ ਪੈ ਜਾਦੀ ਹੈ,

ਤਾ ਕੀ ਬਿਧਿ ਐਸੀ ਗਤਿ ਕਰਿ ਹੈ ॥

ता की बिधि ऐसी गति करि है ॥

ਤਾ ਵਿਧਾਤਾ ਉਨ੍ਹਾ ਦੀ ਇਸੇ ਤਰ੍ਹਾ ਦੀ ਹਾਲਤ ਕਰਦਾ ਹੈ।

ਤਾ ਤੇ ਤੁਮ ਤ੍ਰਿਯ ਐਸ ਨ ਕੀਜੈ ॥

ता ते तुम तृय ऐस न कीजै ॥

ਇਸ ਲਈ ਹੇ ਇਸਤਰੀ! ਤੂੰ ਇਸ ਤਰ੍ਹਾ ਨਾ ਕਰਿਆ ਕਰ

ਬੁਰੋ ਸੁਭਾਇ ਸਕਲ ਤਜਿ ਦੀਜੈ ॥੧੦॥

बुरो सुभाइ सकल तजि दीजै ॥१०॥

ਅਤੇ ਆਪਣਾ ਸਾਰਾ ਭੈੜਾ ਸੁਭਾ ਛਡ ਦੇ ॥੧੦॥

ਦੋਹਰਾ ॥

दोहरा ॥

ਦੋਹਰਾ:

ਕੇਸ ਪਾਸ ਤੇ ਛੋਰਿ ਕੈ ਬਾਚਤ ਪਤਿਯਾ ਅੰਗ ॥

केस पास ते छोरि कै बाचत पतिया अंग ॥

(ਉਸ ਇਸਤਰੀ ਨੇ) ਵਾਲਾ ਦੀਆਂ ਜ਼ੁਲਫ਼ਾ ਨਾਲੋਂ ਖੋਲ੍ਹ ਕੇ ਚਿੱਠੀ ਪੜ੍ਹੀ।

ਤਾ ਦਿਨ ਤੇ ਤ੍ਰਿਯ ਤਜਿ ਦਿਯਾ ਬਾਦ ਤ੍ਰਿਯਨ ਕੇ ਸੰਗ ॥੧੧॥

ता दिन ते तृय तजि दिया बाद तृयन के संग ॥११॥

ਉਸੇ ਦਿਨ ਤੋਂ ਉਸ ਇਸਤਰੀ ਨੇ ਹੋਰਨਾ ਇਸਤਰੀਆਂ ਨਾਲ ਝਗੜਾ ਕਰਨਾ ਛਡ ਦਿੱਤਾ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕਆਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੮੧॥੬੮੫੮॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ इकआसी चरित्र समापतम सतु सुभम सतु ॥३८१॥६८५८॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੮੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੮੧॥੬੮੫੮॥ ਚਲਦਾ॥

ਚੌਪਈ ॥

चौपई ॥

ਚੌਪਈ:

ਬਿਸਨ ਧੁਜਾ ਇਕ ਭੂਪ ਸੁਲਛਨ ॥

बिसन धुजा इक भूप सुलछन ॥

ਬਿਸ਼ਨ ਧੁਜਾ ਨਾ ਦਾ ਇਕ ਸੁਲਖਣਾ ਰਾਜਾ ਸੀ,

ਬਿਸਨਪੁਰੀ ਜਾ ਕੀ ਦਿਸਿ ਦਛਿਨ ॥

बिसनपुरी जा की दिसि दछिन ॥

ਜਿਸ ਦੀ ਬਿਸ਼ਨਪੁਰੀ (ਨਗਰੀ) ਦੱਖਣ ਦਿਸ਼ਾ ਵਿਚ ਸੀ।

ਸ੍ਰੀ ਮਨਿ ਨੀਲ ਮਤੀ ਤਿਹ ਰਾਨੀ ॥

स्री मनि नील मती तिह रानी ॥

ਨੀਲ ਮਨਿ ਮਤੀ ਉਸ ਦੀ ਰਾਣੀ ਸੀ,

ਸੁੰਦਰਿ ਸਕਲ ਭਵਨ ਮੌ ਜਾਨੀ ॥੧॥

सुँदरि सकल भवन मौ जानी ॥१॥

ਜੋ ਸਾਰਿਆਂ ਲੋਕਾ ਵਿਚ ਸੁੰਦਰ ਮੰਨੀ ਜਾਦੀ ਸੀ ॥੧॥

ਅਛਲੀ ਰਾਇ ਏਕ ਤਹ ਛਤ੍ਰੀ ॥

अछली राइ एक तह छत्री ॥

ਉਥੇ ਅਛਲੀ ਰਾਇ ਨਾ ਦਾ ਇਕ ਛਤ੍ਰੀ ਸੀ,

ਸੂਰਬੀਰ ਬਲਵਾਨ ਨਿਛਤ੍ਰੀ ॥

सूरबीर बलवान निछत्री ॥

ਜੋ ਬਹੁਤ ਸ਼ੂਰਵੀਰ, ਬਲਵਾਨ ਅਤੇ 'ਨਿਛਤ੍ਰੀ' (ਸ਼ਸਤ੍ਰ ਸਹਿਤ ਅਥਵਾ ਛਤ੍ਰ ਤੋਂ ਰਹਿਤ) ਸੀ।

ਬਦਨ ਪ੍ਰਭਾ ਤਿਹ ਜਾਤ ਨ ਭਾਖੀ ॥

बदन प्रभा तिह जात न भाखी ॥

ਉਸ ਦੇ ਮੁਖ ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਜਨੁ ਮੁਖ ਚੀਰ ਚਾਦ ਕੀ ਰਾਖੀ ॥੨॥

जनु मुख चीर चाद की राखी ॥२॥

(ਇੰਜ ਲਗਦਾ ਸੀ) ਮਾਨੋ ਚੰਦ੍ਰਮਾ (ਦੀ ਕਲਾ) ਨੂੰ ਚੀਰ ਕੇ ਮੁਖ ਵਿਚ ਰਖ ਦਿੱਤਾ ਹੋਵੇ ॥੨॥

ਤ੍ਰਿਯ ਕੀ ਪ੍ਰੀਤਿ ਤਵਨ ਸੌ ਲਾਗੀ ॥

तृय की प्रीति तवन सौ लागी ॥

ਰਾਣੀ ਦੀ ਪ੍ਰੀਤ ਉਸ ਨਾਲ ਲਗ ਗਈ,

ਜਾ ਤੇ ਨੀਦ ਭੂਖਿ ਸਭ ਭਾਗੀ ॥

जा ते नीद भूखि सभ भागी ॥

ਜਿਸ ਕਰ ਕੇ (ਉਸ ਦੀ) ਨੀਂਦਰ ਅਤੇ ਭੁਖ ਚਲੀ ਗਈ।

ਜਿਯ ਤੇ ਨ੍ਰਿਪ ਰੋਗੀ ਠਹਰਾਯੋ ॥

जिय ते नृप रोगी ठहरायो ॥

(ਉਸ ਨੇ) ਮਨ ਵਿਚ ਰਾਜੇ ਨੂੰ ਰੋਗੀ ਠਹਿਰਾਇਆ

ਊਚ ਨੀਚ ਸਭਹੀਨ ਸੁਨਾਯੋ ॥੩॥

ऊच नीच सभहीन सुनायो ॥३॥

ਅਤੇ ਵੱਡੇ ਛੋਟੇ ਸਭ ਨੂੰ ਦਸ ਦਿੱਤਾ ॥੩॥

ਖੀਂਧ ਏਕ ਰਾਜਾ ਪਰ ਧਰੀ ॥

खींध एक राजा पर धरी ॥

ਇਕ ਰਜ਼ਾਈ ('ਖੀਂਧ') ਰਾਜੇ ਉਤੇ ਪਾ ਦਿੱਤੀ

ਉਰ ਪਰ ਰਾਖਿ ਲੋਨ ਕੀ ਡਰੀ ॥

उर पर राखि लोन की डरी ॥

ਅਤੇ ਛਾਤੀ ਉਤੇ ਲੂਣ ਦੀ ਡਲੀ ਰਖ ਦਿੱਤੀ।

ਅਗਨਿ ਸਾਥ ਤਿਹ ਅਧਿਕ ਤਪਾਈ ॥

अगनि साथ तिह अधिक तपाई ॥

(ਫਿਰ) ਅਗਨੀ ਨਾਲ ਉਸ ਨੂੰ ਬਹੁਤ ਤਪਾਇਆ,

ਜੋ ਕਰ ਸਾਥ ਛੁਈ ਨਹਿ ਜਾਈ ॥੪॥

जो कर साथ छुई नहि जाई ॥४॥

ਜੋ ਹੱਥ ਨਾਲ ਛੋਹੀ ਤਕ ਨਹੀਂ ਜਾ ਸਕਦੀ ਸੀ ॥੪॥

ਚਾਰੋ ਓਰ ਦਾਬਿ ਅਸ ਲਿਯਾ ॥

चारो ओर दाबि अस लिया ॥

(ਉਸ ਨੂੰ) ਚੌਹਾ ਪਾਸਿਆਂ ਤੋਂ ਇਸ ਤਰ੍ਹਾ ਦਬ ਲਿਆ

ਮੁਖ ਤੇ ਤਾਹਿ ਨ ਬੋਲਨ ਦਿਯਾ ॥

मुख ते ताहि न बोलन दिया ॥

ਅਤੇ ਉਸ ਨੂੰ ਮੂੰਹ ਤੋਂ ਬੋਲਣ ਤਕ ਨਾ ਦਿੱਤਾ।

ਤਬ ਹੀ ਤਜਾ ਗਏ ਜਬ ਪ੍ਰਾਨਾ ॥

तब ही तजा गए जब प्राना ॥

ਤਦ ਹੀ (ਉਸ ਨੇ ਰਾਜੇ ਨੂੰ) ਛਡਿਆ, ਜਦ (ਉਸ ਦੇ) ਪ੍ਰਾਣ ਨਿਕਲ ਗਏ।

ਭੇਦ ਪੁਰਖ ਦੂਸਰੇ ਨ ਜਾਨਾ ॥੫॥

भेद पुरख दूसरे न जाना ॥५॥

ਪਰ ਕਿਸੇ ਦੂਜੇ ਪੁਰਸ਼ ਨੇ ਭੇਦ ਤਕ ਨਾ ਜਾਣਿਆ ॥੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਿਆਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੮੨॥੬੮੬੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ बिआसी चरित्र समापतम सतु सुभम सतु ॥३८२॥६८६३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੮੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੮੨॥੬੮੬੩॥ ਚਲਦਾ॥

ਚੌਪਈ ॥

चौपई ॥

ਚੌਪਈ:

ਸੁਨਹੁ ਚਰਿਤ ਇਕ ਅਵਰ ਨਰੇਸਾ ॥

ਸੁਨਹੁ ਚਰਿਤ ਇਕ ਅਵਰ ਨਰੇਸਾ ॥

ਹੇ ਰਾਜਨ! ਇਕ ਹੋਰ ਚਰਿਤ੍ਰ ਸੁਣੋ।

ਨ੍ਰਿਪ ਇਕ ਝਾਰਖੰਡ ਕੇ ਦੇਸਾ ॥

नृप इक झारखंड के देसा ॥

ਝਾਰਖੰਡ ਦੇਸ ਦਾ ਇਕ ਰਾਜਾ ਸੀ।

ਕੋਕਿਲ ਸੈਨ ਤਵਨ ਕੋ ਨਾਮਾ ॥

कोकिल सैन तवन को नामा ॥

ਕੋਕਿਲ ਸੈਨ ਉਸ ਦਾ ਨਾ ਸੀ।

ਮਤੀ ਕੋਕਿਲਾ ਵਾ ਕੀ ਬਾਮਾ ॥੧॥

मती कोकिला वा की बामा ॥१॥

ਕੋਕਿਲਾ ਮਤੀ ਉਸ ਦੀ ਇਸਤਰੀ ਸੀ ॥੧॥

ਬਦਲੀ ਰਾਮ ਸਾਹ ਸੁਤ ਇਕ ਤਹ ॥

बदली राम साह सुत इक तह ॥

ਉਥੇ ਬਦਲੀ ਰਾਮ ਨਾ ਦਾ ਇਕ ਸ਼ਾਹ ਦਾ ਪੁੱਤਰ ਸੀ।

ਜਿਹ ਸਮ ਸੁੰਦਰ ਕਹੂੰ ਨ ਜਗ ਮਹ ॥

जिह सम सुँदर कहूँ न जग मह ॥

ਉਸ ਵਰਗਾ ਜਗਤ ਵਿਚ ਕੋਈ ਵੀ ਸੁੰਦਰ ਨਹੀਂ ਸੀ।

ਦ੍ਰਿਗ ਭਰਿ ਤਾਹਿ ਬਿਲੋਕਾ ਜਬ ਹੀ ॥

द्रग भरि ताहि बिलोका जब ही ॥

ਰਾਣੀ ਨੇ ਜਦ ਉਸ ਨੂੰ ਅੱਖਾ ਨਾਲ ਚੰਗੀ ਤਰ੍ਹਾ ਵੇਖਿਆ,

ਰਾਨੀ ਭਈ ਕਾਮ ਬਸਿ ਤਬ ਹੀ ॥੨॥

रानी भई काम बसि तब ही ॥२॥

ਤਦ ਹੀ ਕਾਮ ਵਸ ਹੋ ਗਈ ॥੨॥

ਕਾਮ ਭੋਗ ਤਿਹ ਸਾਥ ਕਮਾਵੈ ॥

काम भोग तिह साथ कमावै ॥

(ਉਹ) ਉਸ ਨਾਲ ਕਾਮ-ਭੋਗ ਕਰਦੀ ਸੀ।

ਮੂੜ ਨਾਰਿ ਨਹਿ ਹ੍ਰਿਦੈ ਲਜਾਵੈ ॥

मूड़ नारि नहि ह्रदै लजावै ॥

ਮੂਰਖ ਇਸਤਰੀ (ਜ਼ਰਾ ਜਿੰਨੀ ਵੀ) ਹਿਰਦੇ ਵਿਚ ਲਜਾਂਦੀ ਨਹੀਂ ਸੀ।

ਜਬ ਰਾਜੈ ਇਹ ਬਾਤ ਪਛਾਨੀ ॥

जब राजै इह बात पछानी ॥

ਜਦ ਰਾਜੇ ਨੂੰ ਇਸ ਗੱਲ ਦਾ ਪਤਾ ਲਗਿਆ,

ਚਿਤ ਮਹਿ ਧਰੀ ਨ ਪ੍ਰਗਟ ਬਖਾਨੀ ॥੩॥

चित महि धरी न प्रगट बखानी ॥३॥

ਤਾ ਮਨ ਵਿਚ ਰਖ ਲਈ, ਕਿਸੇ ਨੂੰ ਵੀ ਨਾ ਦਸੀ ॥੩॥

ਆਧੀ ਰੈਨਿ ਹੋਤ ਭੀ ਜਬ ਹੀ ॥

आधी रैनि होत भी जब ही ॥

ਜਦ ਅੱਧੀ ਰਾਤ ਹੋ ਗਈ,

ਰਾਜਾ ਦੁਰਾ ਖਾਟ ਤਰ ਤਬ ਹੀ ॥

राजा दुरा खाट तर तब ही ॥

ਤਦ ਰਾਜਾ ਮੰਜੀ ਹੇਠ ਲੁਕ ਗਿਆ।

ਰਾਨੀ ਭੇਦ ਨ ਵਾ ਕੋ ਪਾਯੋ ॥

रानी भेद न वा को पायो ॥

ਰਾਣੀ ਨੇ ਉਸ ਦੇ ਭੇਦ ਨੂੰ ਨਾ ਸਮਝਿਆ

ਬੋਲਿ ਜਾਰ ਕੌ ਨਿਕਟ ਬੁਲਾਯੋ ॥੪॥

बोलि जार कौ निकट बुलायो ॥४॥

ਅਤੇ ਯਾਰ ਨੂੰ ਆਪਣੇ ਕੋਲ ਬੁਲਾ ਲਿਆ ॥੪॥

ਰੁਚਿ ਭਰਿ ਭੋਗ ਤਵਨ ਸੌ ਕਰਾ ॥

रुचि भरि भोग तवन सौ करा ॥

ਉਸ (ਯਾਰ) ਨਾਲ ਮਨ-ਇਛਿਤ ਭੋਗ ਕੀਤਾ।

ਖਾਟ ਤਰੇ ਰਾਜਾ ਲਹਿ ਪਰਾ ॥

खाट तरे राजा लहि परा ॥

(ਇਸ ਸਮੇਂ) ਮੰਜੀ ਹੇਠਾ ਲੁਕਿਆ ਰਾਜਾ ਦਿਸ ਪਿਆ।

ਅਧਿਕ ਨਾਰਿ ਮਨ ਮਹਿ ਡਰ ਪਾਈ ॥

अधिक नारि मन महि डर पाई ॥

ਰਾਣੀ ਮਨ ਵਿਚ ਬਹੁਤ ਡਰ ਗਈ

ਕਰੌ ਦੈਵ ਅਬ ਕਵਨ ਉਪਾਈ ॥੫॥

करौ दैव अब कवन उपाई ॥५॥

(ਅਤੇ ਸੋਚਣ ਲਗੀ) ਹੇ ਦੈਵ! ਹੁਣ ਕੀ ਉਪਾ ਕਰਾ ॥੫॥

ਸੁਨੁ ਮੂਰਖ ਤੈ ਬਾਤ ਨ ਪਾਵੈ ॥

सुनु मूरख तै बात न पावै ॥

(ਫਿਰ ਕਹਿਣ ਲਗੀ) ਹੇ ਮੂਰਖ! ਸੁਣ, ਤੂੰ ਗੱਲ ਨਹੀਂ ਸਮਝਦਾ।

ਨ੍ਰਿਪ ਨਾਰੀ ਕਹ ਹਾਥ ਲਗਾਵੈ ॥

नृप नारी कह हाथ लगावै ॥

ਤੂੰ ਰਾਜੇ ਦੀ ਨਾਰੀ ਨੂੰ ਹੱਥ ਲਗਾਉਂਦਾ ਹੈਂ।

ਸੁੰਦਰਿ ਸੁਘਰਿ ਜੈਸੇ ਮੁਰ ਰਾਜਾ ॥
सुँदरि सुघरि जैसे मुर राजा ॥
ਜਿਹੋ ਜਿਹਾ ਮੇਰਾ ਰਾਜਾ ਸੁਘੜ ਅਤੇ ਸੁੰਦਰ ਹੈ,

ਤੈਸੋ ਦੁਤਿਯ ਨ ਬਿਧਨਾ ਸਾਜਾ ॥੬॥
तैसो दुतिय न बिधना साजा ॥६॥
ਉਹੋ ਜਿਹਾ ਵਿਧਾਤਾ ਨੇ ਦੂਜਾ ਨਹੀਂ ਬਣਾਇਆ ਹੈ ॥੬॥

ਅੜਿਲ ॥
अड़िल ॥
ਅੜਿਲ:

ਜੋ ਪਰ ਨਰ ਕਹ ਪਿਯ ਬਿਨੁ ਨਾਰਿ ਨਿਹਾਰਈ ॥
जो पर नर कह पिय बिनु नारि निहारई ॥
ਜੋ ਇਸਤਰੀ ਪਤੀ ਤੋਂ ਬਿਨਾ ਪਰਾਏ ਮਰਦ ਨੂੰ ਵੇਖਦੀ ਹੈ,

ਮਹਾ ਨਰਕ ਮਹਿ ਤਾਹਿ ਬਿਧਾਤਾ ਡਾਰਈ ॥
महा नरक महि ताहि बिधाता डारई ॥
ਉਸ ਨੂੰ ਵਿਧਾਤਾ ਮਹਾਨ ਨਰਕ ਵਿਚ ਸੁਟਦਾ ਹੈ।

ਨਿਜੁ ਪਤਿ ਸੁੰਦਰ ਛਾਡਿ ਨ ਤੁਮਹਿ ਨਿਹਾਰਿਹੌ ॥
निजु पति सुँदर छाडि न तुमहि निहारिहौ ॥
(ਮੈਂ) ਆਪਣਾ ਸੁੰਦਰ ਪਤੀ ਛਡ ਕੇ ਤੈਨੂੰ ਨਹੀਂ ਵੇਖਦੀ

ਹੋ ਨਿਜੁ ਕੁਲ ਕੀ ਤਜਿ ਕਾਨਿ ਨ ਧਰਮਹਿ ਟਾਰਿਹੌ ॥੭॥
हो निजु कुल की तजि कानि न धरमहि टारिहौ ॥७॥
ਅਤੇ ਆਪਣੀ ਕੁਲ ਦੀ ਅਣਖ ਅਤੇ ਧਰਮ ਨੂੰ ਨਹੀਂ ਛਡਦੀ ॥੭॥

ਚੌਪਈ ॥

ਚੌਪਈ ॥
ਚੌਪਈ:

ਜੈਸੋ ਅਤਿ ਸੁੰਦਰ ਮੇਰੋ ਬਰ ॥
जैसो अति सुँदर मेरो बर ॥
ਜਿਹੋ ਜਿਹਾ ਮੇਰਾ ਪਤੀ ਸੁੰਦਰ ਹੈ,

ਤੁਹਿ ਵਾਰੌ ਵਾ ਕੇ ਇਕ ਪਗ ਪਰ ॥
तुहि वारौ वा के इक पग पर ॥
ਤੇਰੇ ਵਰਗੇ (ਮੈਂ) ਉਸ ਦੇ ਇਕ ਪੈਰ ਤੋਂ ਵਾਰ ਦਿਆਂ।

ਤਿਹ ਤਜਿ ਤੁਹਿ ਕੈਸੇ ਹੂੰ ਨ ਭਜਿ ਹੋਂ ॥
तिह तजि तुहि कैसे हूँ न भजि हों ॥
ਉਸ ਨੂੰ ਛਡ ਕੇ ਮੈਂ ਤੇਰੇ ਨਾਲ ਕਿਸੇ ਤਰ੍ਹਾ ਵੀ ਰਮਣ ਨਹੀਂ ਕਰ ਸਕਦੀ

ਲੋਕ ਲਾਜ ਕੁਲ ਕਾਨਿ ਨ ਤਜਿ ਹੋਂ ॥੮॥
लोक लाज कुल कानि न तजि हों ॥८॥
ਅਤੇ ਲੋਕ ਲਾਜ ਅਤੇ ਕੁਲ ਦੀ ਅਣਖ ਨੂੰ ਨਹੀਂ ਛਡ ਸਕਦੀ ॥੮॥

ਸੁਨਤ ਬਚਨ ਮੂਰਖ ਹਰਖਾਨ੍ਯੋ ॥
सुनत बचन मूरख हरखान्रयो ॥
ਇਹ ਗੱਲ ਸੁਣ ਕੇ ਮੂਰਖ (ਰਾਜਾ) ਪ੍ਰਸੰਨ ਹੋ ਗਿਆ

ਪਤੀਬ੍ਰਤਾ ਨਾਰੀ ਕਹ ਜਾਨ੍ਯੋ ॥
पतीब्रता नारी कह जान्यो ॥
ਅਤੇ ਆਪਣੀ ਇਸਤਰੀ ਨੂੰ ਪਤਿਬ੍ਰਤਾ ਸਮਝਣ ਲਗਾ।

ਸਿਰ ਪਰ ਧਰਿ ਪਲਕਾ ਪਰ ਨਚਾ ॥
सिर पर धरि पलका पर नचा ॥

ਸਿਰ ਉਤੇ ਮੰਜੀ ਨੂੰ ਚੁਕ ਕੇ ਨਚਣ ਲਗਾ।

ਇਹ ਬਿਧਿ ਜਾਰਿ ਨਾਰਿ ਜੁਤ ਬਚਾ ॥੯॥

इह बिधि जारि नारि जुत बचा ॥९॥

ਇਸ ਤਰ੍ਹਾ ਯਾਰ ਨਾਰੀ ਸਮੇਤ ਬਚ ਗਿਆ ॥੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤਿਰਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੮੩॥੬੮੭੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ तिरासी चरित्र समापतम सतु सुभम सतु ॥३८३॥६८७२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੮੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੮੩॥੬੮੭੨॥ ਚਲਦਾ॥

ਚੌਪਈ ॥

चौपई ॥

ਚੌਪਈ:

ਸਦਾ ਸਿੰਘ ਇਕ ਭੂਪ ਮਹਾ ਮਨਿ ॥

सदा सिंघ इक भूप महा मनि ॥

ਸਦਾ ਸਿੰਘ ਨਾ ਦਾ ਇਕ ਉਦਾਰ ਮਨ ਵਾਲਾ ਰਾਜਾ ਸੀ।

ਸਦਾਪੁਰੀ ਜਾ ਕੀ ਪਛਿਮ ਭਨਿ ॥

सदापुरी जा की पछिम भनि ॥

ਉਸ ਦੀ ਸਦਾਪੁਰੀ (ਨਾ ਦੀ ਨਗਰੀ) ਪੱਛਮ ਵਿਚ ਦਸੀ ਜਾਂਦੀ ਸੀ।

ਸ੍ਰੀ ਸੁਲੰਕ ਦੇ ਤਾ ਕੀ ਨਾਰੀ ॥

स्री सुलंक दे ता की नारी ॥

ਸੁਲੰਕ ਦੇ (ਦੇਈ) ਉਸ ਦੀ ਇਸਤਰੀ ਸੀ।

ਜਨੁਕ ਚੰਦ੍ਰ ਤੇ ਚੀਰਿ ਨਿਕਾਰੀ ॥੧॥

जनुक चंद्र ते चीरि निकारी ॥१॥

(ਉਹ ਇਤਨੀ ਸੁੰਦਰ ਸੀ) ਮਾਨੋ ਚੰਦ੍ਰਮਾ ਨੂੰ ਚੀਰ ਕੇ ਕਢੀ ਹੋਵੇ ॥੧॥

ਤਹ ਇਕ ਹੋਤ ਸਾਹ ਧਨਵਾਨਾ ॥

तह इक होत साह धनवाना ॥

ਉਥੇ ਇਕ ਧਨਵਾਨ ਸ਼ਾਹ ਸੀ,

ਨਿਰਧਨ ਕਰਿ ਡਾਰਿਯੋ ਭਗਵਾਨਾ ॥

निरधन करि डारियो भगवाना ॥

ਜਿਸ ਨੂੰ ਪਰਮਾਤਮਾ ਨੇ ਗ਼ਰੀਬ ਕਰ ਦਿੱਤਾ।

ਅਧਿਕ ਚਤੁਰਿ ਤਾ ਕੀ ਇਕ ਨਾਰੀ ॥

अधिक चतुरि ता की इक नारी ॥

ਉਸ ਦੀ ਇਕ ਬਹੁਤ ਚਾਲਾਕ ਇਸਤਰੀ ਸੀ।

ਤਿਨ ਤਾ ਸੌ ਇਹ ਭਾਤਿ ਉਚਾਰੀ ॥੨॥

तिन ता सौ इह भाति उचारी ॥२॥

ਉਸ ਨੇ ਸ਼ਾਹ ਨੂੰ ਇਸ ਤਰ੍ਹਾ ਕਿਹਾ ॥੨॥

ਕਰਿ ਹੌ ਬਹੁਰਿ ਤੁਮੈ ਧਨਵੰਤਾ ॥

करि हौ बहुरि तुमै धनवंता ॥

ਜੇ ਪਰਮਾਤਮਾ ਨੇ ਕ੍ਰਿਪਾ ਕੀਤੀ

ਕ੍ਰਿਪਾ ਕਰੈ ਜੋ ਸ੍ਰੀ ਭਗਵੰਤਾ ॥

कृपा करै जो स्री भगवंता ॥

ਤਾ ਤੈਨੂੰ ਫਿਰ ਧਨਵਾਨ ਬਣਾ ਦਿਆਂਗੀ।

ਆਪਨ ਭੇਸ ਪੁਰਖ ਕੋ ਧਾਰੋ ॥

आपन भेस पुरख को धारो ॥

(ਉਸ ਨੇ) ਆਪਣਾ ਭੇਸ ਪੁਰਸ਼ ਦਾ ਧਾਰਨ ਕੀਤਾ

ਰਾਜ ਬਾਟ ਪਰ ਹਾਟ ਉਸਾਰੋ ॥੩॥

राज बाट पर हाट उसारो ॥३॥

ਅਤੇ ਰਾਜ-ਮਾਰਗ ਉਤੇ ਦੁਕਾਨ ਬਣਾ ਲਈ ॥੩॥

ਏਕਨ ਦਰਬ ਉਧਾਰੋ ਦਿਯੋ ॥

एकन दरब उधारो दियो ॥

ਉਹ ਇਕਨਾ ਨੂੰ ਧਨ ਉਧਾਰ ਦਿੰਦੀ

ਏਕਨ ਤੇ ਰਾਖਨ ਹਿਤ ਲਿਯੋ ॥

एकन ते राखन हित लियो ॥

ਅਤੇ ਇਕਨਾ ਤੋਂ ਰਖਣ ਲਈ ਲੈਂਦੀ।

ਅਧਿਕ ਆਪਨੀ ਪਤਿਹਿ ਚਲਾਯੋ ॥

अधिक आपनी पतिहि चलायो ॥

ਉਸ ਨੇ ਆਪਣੀ ਬਹੁਤ ਪਤਿ (ਪ੍ਰਤਿਸ਼ਠਾ, ਸਾਖ) ਬਣਾ ਲਈ।

ਜਹ ਤਹ ਸਕਲ ਧਨਿਨ ਸੁਨਿ ਪਾਯੋ ॥੪॥

जह तह सकल धनिन सुनि पायो ॥४॥

(ਇਹ ਗੱਲ) ਜਿਥੇ ਕਿਥੇ ਧਨਵਾਨਾ ਨੇ ਸੁਣ ਲਈ ॥੪॥

ਸੋਫੀ ਸੂਮ ਸਾਹ ਇਕ ਤਹਾ ॥

सोफी सूम साह इक तहा ॥

ਉਥੇ ਇਕ ਕੰਜੂਸ ਸੋਫ਼ੀ (ਪਰਹੇਜ਼ਗਾਰ) ਸ਼ਾਹ ਸੀ

ਜਾ ਕੇ ਘਰ ਸੁਨਿਯਤ ਧਨ ਮਹਾ ॥

जा के घर सुनियत धन महा ॥

ਜਿਸ ਦੇ ਘਰ ਬਹੁਤ ਅਧਿਕ ਧਨ ਸੁਣੀਂਦਾ ਸੀ।

ਸੁਤ ਤ੍ਰਿਯ ਕੋ ਨਹਿ ਕਰਤ ਬਿਸ੍ਰਾਸਾ ॥

सुत तृय को नहि करत बिस्वासा ॥

(ਉਹ) ਪੁੱਤਰ, ਇਸਤਰੀ ਆਦਿ ਕਿਸੇ ਉਤੇ ਵੀ ਵਿਸ਼ਵਾਸ ਨਹੀਂ ਕਰਦਾ ਸੀ

ਰਾਖਤ ਦਰਬ ਆਪਨੇ ਪਾਸਾ ॥੫॥

राखत दरब आपने पासा ॥५॥

ਅਤੇ ਧਨ ਨੂੰ ਆਪਣੇ ਕੋਲ ਹੀ ਰਖਦਾ ਸੀ ॥੫॥

ਸਾਹ ਸੁਈ ਤਿਹ ਨਾਰਿ ਤਕਾਯੋ ॥

साह सुई तिह नारि तकायो ॥

ਉਸ ਸ਼ਾਹ ਨੂੰ ਉਸ ਇਸਤਰੀ ਨੇ ਵੇਖਿਆ

ਅਧਿਕ ਪ੍ਰੀਤ ਕਰਿ ਤਾਹਿ ਬੁਲਾਯੋ ॥

अधिक प्रीत करि ताहि बुलायो ॥

ਅਤੇ ਬਹੁਤ ਪ੍ਰੇਮ ਜਤਾ ਕੇ ਉਸ ਨੂੰ ਬੁਲਾਇਆ।

ਤ੍ਰਿਯ ਸੁਤ ਮਾਲ ਕਹਾ ਤਵ ਖੈ ਹੈ ॥

तृय सुत माल कहा तव खै है ॥

ਕਹਿਣ ਲਗੀ ਕਿ ਤੇਰੀ ਇਸਤਰੀ ਅਤੇ ਪੁੱਤਰ ਹੀ (ਸਾਰਾ) ਮਾਲ ਖਾ ਜਾਣਗੇ

ਏਕ ਦਾਮ ਫਿਰਿ ਤੁਮੈ ਨ ਦੈ ਹੈ ॥੬॥

एक दाम फिरि तुमै न दै है ॥६॥

ਅਤੇ ਤੈਨੂੰ ਫਿਰ ਇਕ ਦਾਮ ਵੀ ਨਹੀਂ ਦੇਣਗੇ ॥੬॥

ਸਾਹ ਮਾਲ ਕਹੂੰ ਅਨਤ ਰਖਾਇ ॥

साह माल कहूँ अनत रखाइ ॥

(ਇਸ ਲਈ) ਹੇ ਸ਼ਾਹ ਜੀ! (ਤੁਸੀਂ ਆਪਣਾ) ਮਾਲ ਕਿਤੇ ਹੋਰ ਰਖ ਦਿਓ

ਸਰਖਤ ਤਾ ਤੇ ਲੇਹੁ ਲਿਖਾਇ ॥

सरखत ता ते लेहु लिखाइ ॥

ਅਤੇ ਉਸ ਤੋਂ ਰਸੀਦ ('ਸਰਖਤ') ਲਿਖਵਾ ਲਵੋ।

ਮਾਤ ਪੂਤ ਕੋਈ ਭੇਦ ਨ ਪਾਵੈ ॥

मात पूत कोई भेद न पावै ॥

ਮਾਤਾ ਅਤੇ ਪੁੱਤਰ ਨੂੰ ਬਿਲਕੁਲ ਪਤਾ ਨਾ ਲਗੇ

ਤੁਮ ਹੀ ਚਹਹੁ ਤਬੈ ਧਨ ਆਵੈ ॥੭॥

तुम ही चहहु तबै धन आवै ॥७॥

ਅਤੇ ਜਦੋਂ ਤੁਸੀਂ ਚਾਹੋ, ਤਦੋਂ ਧਨ ਆ ਜਾਵੇ ॥੭॥

ਬਚਨ ਬਹੁਰਿ ਤਿਨ ਸਾਹ ਬਖਾਨੋ ॥

बचन बहुरि तिन साह बखानो ॥

ਫਿਰ ਸ਼ਾਹ ਨੇ ਬਚਨ ਕਿਹਾ,

ਤੁਮ ਤੇ ਔਰ ਭਲੋ ਨਹਿ ਜਾਨੋ ॥

तुम ते और भलो नहि जानो ॥

ਮੈਂ ਤੁਹਾਡੇ ਵਰਗਾ ਭਲਾ (ਮਨੁੱਖ) ਹੋਰ ਕੋਈ ਨਹੀਂ ਜਾਣਦਾ।

ਮੇਰੋ ਸਕਲ ਦਰਬੁ ਤੈ ਲੇਹਿ ॥

मेरो सकल दरबु तै लेहि ॥

ਤੁਸੀਂ ਮੇਰਾ ਸਾਰਾ ਧਨ ਲੈ ਲਵੋ

ਸਰਖਤ ਗੁਪਤ ਮੁਝੈ ਲਿਖਿ ਦੇਹਿ ॥੮॥

सरखत गुपत मुझै लिखि देहि ॥८॥

ਅਤੇ ਮੈਨੂੰ ਗੁਪਤ ਰੂਪ ਵਿਚ ਰਸੀਦ ਲਿਖ ਦਿਓ ॥੮॥

ਬੀਸ ਲਾਖ ਤਾ ਤੇ ਧਨ ਲਿਯਾ ॥

बीस लाख ता ते धन लिया ॥

ਉਸ ਤੋਂ ਵੀਹ ਲੱਖ (ਰੁਪੈਯੇ) ਧਨ ਵਜੋਂ ਲੈ ਲਏ

ਸਰਖਤ ਏਕ ਤਾਹਿ ਲਿਖਿ ਦਿਯਾ ॥

सरखत एक ताहि लिखि दिया ॥

ਅਤੇ ਉਸ ਨੂੰ ਇਕ ਰਸੀਦ ਲਿਖੀ ਦਿੱਤੀ।

ਬਾਜੂ ਬੰਦ ਬੀਚ ਇਹ ਰਖਿਯਹੁ ॥

बाजू बंद बीच इह रखियहु ॥

(ਉਸ ਇਸਤਰੀ ਨੇ ਸਮਝਾਇਆ ਕਿ) ਇਸ (ਰਸੀਦ) ਨੂੰ ਬਾਜੂਬੰਦ ਵਿਚ ਰਖਣਾ

ਅਵਰ ਪੁਰਖ ਸੌ ਭੇਵ ਨ ਭਖਿਯਹੁ ॥੯॥

अवर पुरख सौ भेव न भखियहु ॥९॥

ਅਤੇ ਹੋਰ ਕਿਸੇ ਪੁਰਸ਼ ਨੂੰ ਭੇਦ ਨਾ ਦਸਣਾ ॥੯॥

ਦੈ ਧਨ ਸਾਹ ਜਬੈ ਘਰ ਗਯੋ ॥

दै धन साह जबै घर गयो ॥

ਜਦ ਸ਼ਾਹ ਧਨ ਦੇ ਕੇ ਘਰ ਗਿਆ,

ਭੇਖ ਮਜੂਰਨ ਕੋ ਤਿਨ ਲਯੋ ॥

भेख मजूरन को तिन लयो ॥

ਤਾ ਉਸ (ਇਸਤਰੀ) ਨੇ ਮਜ਼ਦੂਰਨ ਦਾ ਭੇਸ ਧਾਰਨ ਕਰ ਲਿਆ।

ਧਾਮ ਤਿਸੀ ਕੇ ਕਿਯਾ ਪਯਾਨਾ ॥

धाम तिसी के किया पयाना ॥

ਉਸ ਦੇ ਘਰ ਵਲ ਹੀ ਚਲ ਪਈ।

ਭੇਦ ਅਭੇਦ ਤਿਨ ਮੂੜ ਨ ਜਾਨਾ ॥੧੦॥

भेद अभेद तिन मूड़ न जाना ॥१०॥

ਉਸ ਮੂਰਖ (ਸ਼ਾਹ) ਨੇ ਭੇਦ ਅਭੇਦ ਨਾ ਸਮਝਿਆ ॥੧੦॥

ਕਹੀ ਕਿ ਏਕ ਟੂਕ ਮੁਹਿ ਦੇਹੁ ॥

कही कि एक टूक मुहि देहु ॥

(ਉਸ ਨੇ ਸ਼ਾਹ ਨੂੰ) ਕਿਹਾ ਕਿ ਮੈਨੂੰ ਰੋਟੀ ਦਾ ਇਕ ਟੁਕੜਾ ਦੇਣਾ

ਪਾਨ ਭਰਾਇਸ ਗਰਦਨਿ ਲੇਹੁ ॥

पान भराइस गरदनि लेहु ॥

ਅਤੇ ਗਰਦਨ ਉਪਰ ਪਾਣੀ ਭਰਵਾਉਣ (ਦਾ ਕੰਮ) ਲੈਣਾ।

ਖਰਚ ਜਾਨਿ ਥੋਰੋ ਤਿਨ ਕਰੋ ॥

खरच जानि थोरो तिन करो ॥

ਇਸ ਤਰ੍ਹਾ ਆਪਣਾ ਥੋੜਾ ਖਰਚ ਕਰੋ।

ਭੇਦ ਅਭੇਦ ਨਹਿ ਨੈਕੁ ਬਿਚਰੋ ॥੧੧॥

भेद अभेद नहि नैकु बिचरो ॥११॥

(ਇਸ ਵਿਚ) ਕਿਸੇ ਪ੍ਰਕਾਰ ਦਾ ਕੋਈ ਭੇਦ ਅਭੇਦ ਨਾ ਵਿਚਾਰੋ ॥੧੧॥

ਜਬ ਹੀ ਘਾਤ ਨਾਰਿ ਤਿਨ ਪਾਈ ॥

जब ही घात नारि तिन पाई ॥

ਜਦ ਉਸ ਇਸਤਰੀ ਨੂੰ ਮੌਕਾ ਲਗਿਆ,

ਬਾਜੂ ਬੰਦ ਲਯੋ ਸਰਕਾਈ ॥

बाजू बंद लयो सरकाई ॥

ਤਾ ਬਾਜੂਬੰਦ ਨੂੰ ਖਿਸਕਾ ਲਿਆ।

ਅਪਨੀ ਕਬਜ ਕਾਢਿ ਕਰਿ ਲਈ ॥

अपनी कबज काढि करि लई ॥

ਆਪਣੀ ਰਸੀਦ ('ਕਬਜ') ਕਢ ਲਈ

ਸਤ ਕੀ ਡਾਰਿ ਤਵਨ ਮੈ ਗਈ ॥੧੨॥

ਸਤ की डारि तवन मै गई ॥१२॥
ਅਤੇ ਸੌ (ਰੁਪੈਏ ਦੀ ਲਿਖ ਕੇ) ਉਸ ਵਿਚ ਪਾ ਚਲੀ ਗਈ ॥੧੨॥

ਕਿਤਕ ਦਿਨਨ ਕਹਿ ਦੇਹ ਰੁਪਇਯਾ ॥
कितक दिनन कहि देह रुपइया ॥
ਕਿਤਨੇ ਦਿਨਾ ਬਾਦ (ਸ਼ਾਹ ਨੇ) ਰੁਪੈਯਾ ਦੇਣ ਲਈ ਕਿਹਾ

ਪਠੈ ਦਯੋ ਇਕ ਤਾਹਿ ਮਨਇਯਾ ॥
पठै दयो इक ताहि मनइया ॥
ਅਤੇ ਉਥੇ ਇਕ ਬੰਦਾ ('ਮਨਇਯਾ' ਮਨੁੱਖ) ਭੇਜ ਦਿੱਤਾ

ਏਕ ਹਜਾਰ ਤਹਾ ਤੋ ਲ੍ਯਾਵਹੁ ॥
एक हजार तहा तो ल्यावहु ॥
ਕਿ (ਉਹ) ਉਥੋਂ ਇਕ ਹਜ਼ਾਰ ਰੁਪੈਯਾ ਲੈ ਆਵੇ

ਆਨਿ ਬਨਿਜ ਕੋ ਕਾਜ ਚਲਾਵਹੁ ॥੧੩॥
आनि बनिज को काज चलावहु ॥१३॥
ਅਤੇ ਲਿਆ ਕੇ ਵਪਾਰ ਦਾ ਕੰਮ ਚਲਾਵੇ ॥੧੩॥

ਤਿਨਕ ਹਜਾਰ ਨ ਤਾ ਕੌ ਦਿਯਾ ॥
तिनक हजार न ता कौ दिया ॥
ਉਸ (ਇਸਤਰੀ) ਨੇ ਉਸ ਨੂੰ ਇਕ ਹਜ਼ਾਰ ਰੁਪੈਯਾ ਨਾ ਦਿੱਤਾ।

ਜਿਯ ਮੈ ਕੋਪ ਸਾਹ ਤਬ ਕਿਯਾ ॥
जिय मै कोप साह तब किया ॥
ਤਦ ਸ਼ਾਹ ਨੇ ਮਨ ਵਿਚ ਗੁੱਸਾ ਕੀਤਾ।

ਬਾਧਿ ਲੈ ਗਯੋ ਤਾ ਕਹ ਤਹਾ ॥
बाधि लै गयो ता कह तहा ॥

ਉਸ ਨੂੰ ਬੰਨ੍ਹ ਕੇ ਉਥੇ ਲੈ ਗਿਆ

ਕਾਜੀ ਕੋਟਵਾਰ ਥੋ ਜਹਾ ॥੧੪॥

काजी कोटवार थो जहा ॥१४॥

ਜਿਥੇ ਕਾਜ਼ੀ ਅਤੇ ਕੋਤਵਾਲ ਸਨ ॥੧੪॥

ਮੋ ਤੇ ਬੀਸ ਲਾਖ ਇਨ ਲਿਯਾ ॥

मो ते बीस लाख इन लिया ॥

ਇਸ ਨੇ ਮੇਰੇ ਕੋਲੋਂ ਵੀਹ ਲੱਖ (ਰੁਪੈਯਾ) ਲਿਆ।

ਅਬ ਇਨ ਮੁਝੈ ਹਜਾਰ ਨ ਦਿਯਾ ॥

अब इन मुझै हजार न दिया ॥

ਹੁਣ ਇਸ ਨੇ ਮੈਨੂੰ ਇਕ ਹਜ਼ਾਰ ਵੀ ਨਹੀਂ ਦਿੱਤਾ।

ਕਹੀ ਸਭੋ ਸਰਖਤ ਤਿਹ ਹੇਰੋ ॥

कही सभो सरखत तिह हेरो ॥

ਸਭ ਨੇ ਕਿਹਾ, ਇਸ ਦੀ ਰਸੀਦ ਵੇਖੋ।

ਇਨ ਕੋ ਅਬ ਹੀ ਨਯਾਇ ਨਿਬੇਰੋ ॥੧੫॥

इन को अब ही न्याइ निबेरो ॥१५॥

ਇਨ੍ਹਾ ਨਾਲ ਹੁਣ ਹੀ ਇਨਸਾਫ਼ ਦਾ ਨਿਬੇੜਾ ਕਰੋ ॥੧੫॥

ਛੋਰਿ ਸਰਖਤਹਿ ਸਭਨ ਨਿਹਾਰੋ ॥

छोरि सरखतहि सभन निहारो ॥

ਰਸੀਦ ਨੂੰ ਖੋਲ੍ਹ ਕੇ ਸਾਰਿਆਂ ਨੇ ਵੇਖਿਆ।

ਰੁਪਯਾ ਸੌ ਇਕ ਤਹਾ ਬਿਚਾਰੋ ॥

रुपया सौ इक तहा बिचारो ॥

ਉਥੇ ਕੇਵਲ ਇਕ ਸੌ ਰੁਪੈਯਾ (ਲਿਖਿਆ) ਵੇਖਿਆ।

ਸਾਚਾ ਤੇ ਝੂਠਾ ਤਿਹ ਕਿਯਾ ॥

साचा ते झूठा तिह किया ॥

(ਉਸ ਨੇ) ਸੱਚੇ ਨੂੰ ਝੂਠਾ ਕਰ ਦਿੱਤਾ

ਸਭ ਧਨੁ ਹਰੋ ਕਾਢਿ ਤਿਹ ਦਿਯਾ ॥੧੬॥

सभ धनु हरो काढि तिह दिया ॥१६॥

ਅਤੇ (ਉਹ) ਸਾਰਾ ਧਨ ਹਰ ਲਿਆ (ਜੋ ਉਸ ਨੇ) ਕਢ ਕੇ ਉਸ ਨੂੰ ਦਿੱਤਾ ਸੀ ॥੧੬॥

ਬਹੁਰਿ ਬਚਨ ਤਿਨ ਨਾਰਿ ਉਚਾਰੇ ॥

बहुरि बचन तिन नारि उचारे ॥

ਫਿਰ ਉਸ ਇਸਤਰੀ ਨੇ ਸ਼ਾਹ ਨੂੰ ਕਿਹਾ,

ਮੈ ਨ ਰਹਤ ਹੌ ਗਾਵ ਤਿਹਾਰੇ ॥

मै न रहत हौ गाव तिहारे ॥

ਮੈਂ ਹੁਣ ਤੁਹਾਡੇ ਪਿੰਡ ਵਿਚ ਨਹੀਂ ਰਹਾਗੀ।

ਯੌ ਕਹਿ ਜਾਤ ਤਹਾ ਤੇ ਭਈ ॥

यौ कहि जात तहा ते भई ॥

ਇਹ ਕਹਿ ਕੇ ਉਥੋਂ ਚਲੀ ਗਈ।

ਸੋਫੀ ਯਹਿ ਕੂਟਿ ਭੰਗੇਰੀ ਗਈ ॥੧੭॥

सोफी यहि कूटि भंगेरी गई ॥१७॥

(ਉਹ) ਭੰਗ ਪੀਣ ਵਾਲੀ ਸੋਫ਼ੀ ਨੂੰ ਲੁਟ ਕੇ ਲੈ ਗਈ ॥੧੭॥

ਦੋਹਰਾ ॥

दोहरा ॥

ਦੋਹਰਾ:

ਨਿਰਧਨ ਤੇ ਧਨਵੰਤ ਭੀ ਕਰਿ ਤਿਹ ਧਨ ਕੀ ਹਾਨਿ ॥

निरधन ते धनवंत भी करि तिह धन की हानि ॥

ਉਸ ਦੇ ਧਨ ਦੀ ਹਾਨੀ ਕਰ ਕੇ (ਭਾਵ ਲੁਟ ਕੇ) ਉਹ ਨਿਰਧਨ ਤੋਂ ਧਨਵਾਨ ਬਣ ਗਈ।

ਸੋਫੀ ਕਹ ਅਮਲਿਨ ਛਰਾ ਦੇਖਤ ਸਕਲ ਜਹਾਨ ॥੧੮॥

सोफी कह अमलिन छरा देखत सकल जहान ॥१८॥

ਸਾਰੇ ਜਹਾਨ ਦੇ ਵੇਖਦੇ ਹੋਇਆਂ (ਉਸ) ਸੋਫ਼ੀ ਨੂੰ ਅਮਲ ਕਰਨ ਵਾਲੀ ਨੇ ਛਲ ਲਿਆ ॥੧੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚਉਰਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੮੪॥੬੮੯੦॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ चउरासी चरित्र समापतम सतु सुभम सतु ॥३८४॥६८९०॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੮੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੮੪॥੬੮੯੦॥ ਚਲਦਾ॥

ਚੌਪਈ ॥

चौपई ॥

ਚੌਪਈ:

ਚਿਤ੍ਰ ਕੇਤੁ ਰਾਜਾ ਇਕ ਪੂਰਬ ॥

चित्र केतु राजा इक पूरब ॥

ਪੂਰਬ ਵਿਚ ਇਕ ਚਿਤ੍ਰ ਕੇਤੁ ਨਾ ਦਾ ਰਾਜਾ ਸੀ

ਜਿਹ ਬਚਿਤ੍ਰ ਰਥ ਪੁਤ੍ਰ ਅਪੂਰਬ ॥

जिह बचित्र रथ पुत्र अपूरब ॥

ਜਿਸ ਦਾ ਬਚਿਤ੍ਰ ਰਥ ਨਾ ਦਾ ਅਦੁੱਤੀ ਪੁੱਤਰ ਸੀ।

ਚਿਤ੍ਰਾਪੁਰ ਨਗਰ ਤਿਹ ਸੋਹੈ ॥

चित्रापुर नगर तिह सोहै ॥

ਉਸ ਦਾ ਚਿਤ੍ਰਾਪੁਰ ਨਗਰ ਸ਼ੋਭਦਾ ਸੀ

ਜਿਹ ਢਿਗ ਦੇਵ ਦੈਤ ਪੁਰ ਕੋ ਹੈ ॥੧॥

ਜਿਹ ਢਿਗ ਦੇਵ ਦੈਤ ਪੁਰ ਕੋ ਹੈ ॥੧॥
ਜਿਸ ਦੇ ਸਾਹਮਣੇ ਦੇਵਤਿਆਂ ਅਤੇ ਦੈਂਤਾ ਦੀਆਂ ਪੁਰੀਆਂ ਕੀ ਸਨ (ਭਾਵ ਕੁਝ ਵੀ ਨਹੀਂ ਸਨ) ॥੧॥

ਸ੍ਰੀ ਕਟਿ ਉਤਿਮ ਦੇ ਤਿਹ ਨਾਰੀ ॥
स्री कटि उतिम दे तिह नारी ॥
ਉਸ ਦੇ ਘਰ ਕਟਿ ਉਤਿਮ ਦੇ (ਦੇਈ) ਨਾ ਦੀ ਇਸਤਰੀ ਸੀ।

ਸੂਰਜ ਵਤ ਤਿਹ ਧਾਮ ਦੁਲਾਰੀ ॥
सूरज वत तिह धाम दुलारी ॥
ਉਸ ਦੇ ਘਰ ਸੂਰਜ ਵਰਗੀ ਪੁੱਤਰੀ ਸੀ।

ਜਿਹ ਸਮ ਸੁੰਦਰਿ ਨਾਰਿ ਨ ਕੋਈ ॥
जिह सम सुँदरि नारि न कोई ॥
ਜਿਸ ਵਰਗੀ ਹੋਰ ਕੋਈ ਸੁੰਦਰ ਇਸਤਰੀ ਨਹੀਂ ਸੀ।

ਆਗੇ ਭਈ ਨ ਪਾਛੇ ਹੋਈ ॥੨॥
आगे भई न पाछे होई ॥२॥
(ਉਹੋ ਜਿਹੀ) ਨਾ ਅਗੇ ਹੋਈ ਹੈ ਅਤੇ ਨਾ ਬਾਦ ਵਿਚ ਹੋਵੇਗੀ ॥੨॥

ਬਾਨੀ ਰਾਇ ਤਹਾ ਇਕ ਸਾਹਾ ॥
बानी राइ तहा इक साहा ॥
ਬਾਨੀ ਰਾਇ ਨਾ ਦਾ ਉਥੇ ਇਕ ਸ਼ਾਹ ਸੀ,

ਜਿਹ ਮੁਖੁ ਸਮ ਸੁੰਦਰਿ ਨਹਿ ਮਾਹਾ ॥
जिह मुखु सम सुँदरि नहि माहा ॥
ਜਿਸ ਦੇ ਮੁਖ ਵਰਗਾ ਸੁੰਦਰ ਚੰਦ੍ਰਮਾ ('ਮਾਹਾ') ਵੀ ਨਹੀਂ ਸੀ।

ਸ੍ਰੀ ਗੁਲਜਾਰ ਰਾਇ ਸੁਤ ਤਾ ਕੇ ॥
स्री गुलजार राइ सुत ता के ॥

ਉਸ ਦੇ (ਘਰ) ਗੁਲਜ਼ਾਰ ਰਾਇ ਨਾ ਦਾ ਪੁੱਤਰ ਸੀ।

ਦੇਵ ਦੈਤ ਕੋਇ ਤੁਲਿ ਨ ਵਾ ਕੇ ॥੩॥

देव दैत कोइ तुलि न वा के ॥३॥

ਦੇਵਤਿਆਂ ਅਤੇ ਦੈਂਤਾ ਵਿਚੋਂ ਕੋਈ ਵੀ ਉਸ ਦੇ ਬਰਾਬਰ ਨਹੀਂ ਸੀ ॥੩॥

ਰਾਜ ਸੁਤਾ ਤਾ ਕੋ ਲਖਿ ਰੂਪਾ ॥

राज सुता ता को लखि रूपा ॥

ਰਾਜ ਕੁਮਾਰੀ ਨੇ ਉਸ ਦਾ ਰੂਪ ਵੇਖਿਆ।

ਮੋਹਿ ਰਹੀ ਮਨ ਮਾਹਿ ਅਨੂਪਾ ॥

मोहि रही मन माहि अनूपा ॥

ਮਨ ਵਿਚ (ਉਸ) ਅਨੂਪ ਉਤੇ ਮੋਹਿਤ ਹੋ ਗਈ।

ਏਕ ਸਹਚਰੀ ਤਹਾ ਪਠਾਈ ॥

एक सहचरी तहा पठाई ॥

(ਉਸ ਨੇ) ਇਕ ਸਹੇਲੀ ਉਥੇ ਭੇਜੀ।

ਜਿਹ ਤਿਹ ਭਾਤਿ ਤਹਾ ਲੈ ਆਈ ॥੪॥

जिह तिह भाति तहा लै आई ॥४॥

(ਉਹ ਜਾ ਕੇ) ਜਿਵੇਂ ਕਿਵੇਂ ਉਸ ਨੂੰ ਉਥੇ ਲੈ ਆਈ ॥੪॥

ਮਿਲਤ ਕੁਅਰਿ ਤਾ ਸੌ ਸੁਖੁ ਪਾਯੋ ॥

मिलत कुअरि ता सौ सुखु पायो ॥

ਰਾਜ ਕੁਮਾਰੀ ਨੇ ਉਸ ਨੂੰ ਮਿਲ ਕੇ ਬਹੁਤ ਸੁਖ ਪ੍ਰਾਪਤ ਕੀਤਾ।

ਭਾਤਿ ਭਾਤਿ ਮਿਲਿ ਭੋਗ ਕਮਾਯੋ ॥

भाति भाति मिलि भोग कमायो ॥

(ਉਸ ਨਾਲ) ਮਿਲ ਕੇ ਭਾਤ ਭਾਤ ਦਾ ਰਮਣ ਕੀਤਾ।

ਚੁੰਬਨ ਭਾਤਿ ਭਾਤਿ ਕੇ ਲੀਏ ॥

चुँबन भाति भाति के लीए ॥

ਕਈ ਤਰ੍ਹਾ ਦੇ ਚੁੰਬਨ ਲਏ।

ਭਾਤਿ ਅਨਿਕ ਕੇ ਆਸਨ ਕੀਏ ॥੫॥

भाति अनिक के आसन कीए ॥५॥

ਅਨੇਕ ਢੰਗਾ ਦੇ ਆਸਣ ਕੀਤੇ ॥੫॥

ਤਬ ਲਗਿ ਮਾਤ ਪਿਤਾ ਤਹ ਆਯੋ ॥

तब लगि मात पिता तह आयो ॥

ਤਦ ਤਕ ਉਸ ਦੇ ਮਾਤਾ ਪਿਤਾ ਉਥੇ ਆ ਗਏ।

ਨਿਰਖਿ ਸੁਤਾ ਚਿਤ ਮੈ ਦੁਖ ਪਾਯੋ ॥

निरखि सुता चित मै दुख पायो ॥

(ਉਨ੍ਹਾ ਨੂੰ) ਵੇਖ ਕੇ ਰਾਜ ਕੁਮਾਰੀ ਨੇ ਮਨ ਵਿਚ ਦੁਖ ਮਹਿਸੂਸ ਕੀਤਾ।

ਕਿਹ ਛਲ ਸੌ ਇਹ ਦੁਹੂੰ ਸੰਘਾਰੋ ॥

किह छल सौ इह दुहूँ संघारो ॥

(ਸੋਚਣਾ ਲਗੀ ਕਿ) ਕਿਸੇ ਛਲ ਨਾਲ ਇਨ੍ਹਾ ਦੋਹਾ ਨੂੰ ਮਾਰ ਦਿਆਂ

ਛਤ੍ਰ ਜਾਰ ਕੇ ਸਿਰ ਪਰ ਢਾਰੋ ॥੬॥

छत्र जार के सिर पर ढारो ॥६॥

ਅਤੇ ਯਾਰ ਦੇ ਸਿਰ ਉਤੇ ਛਤ੍ਰ ਝੁਲਾ ਦਿਆਂ ॥੬॥

ਦੁਹੂੰਅਨ ਕੇ ਫਾਸੀ ਗਰੁ ਡਾਰੀ ॥

दुहूँअन के फासी गरु डारी ॥

ਦੋਹਾ (ਮਾਤਾ ਪਿਤਾ) ਦੇ ਗੱਲ ਵਿਚ ਫਾਹੀ ਪਾ ਦਿੱਤੀ

ਪਿਤਾ ਸਹਿਤ ਮਾਤਾ ਹਨਿ ਡਾਰੀ ॥

पिता सहित माता हनि डारी ॥

ਅਤੇ ਪਿਤਾ ਸਮੇਤ ਮਾਤਾ ਨੂੰ ਮਾਰ ਦਿੱਤਾ।

ਫਾਸ ਕੰਠ ਤੇ ਲਈ ਨਕਾਰੀ ॥

फास कंठ ते लई नकारी ॥

(ਫਿਰ ਉਨ੍ਹਾ ਦੇ) ਗਲਿਆਂ ਵਿਚ ਫਾਹੀ ਕਢ ਲਈ

ਬੋਲਿ ਲੋਗ ਸਭ ਐਸ ਉਚਾਰੀ ॥੭॥

बोलि लोग सभ ऐस उचारी ॥७॥

ਅਤੇ ਲੋਕਾ ਨੂੰ ਬੁਲਾ ਕੇ ਇਸ ਤਰ੍ਹਾ ਕਹਿਣ ਲਗੀ ॥੭॥

ਇਨ ਦੁਹੂੰ ਜੋਗ ਸਾਧਨਾ ਸਾਧੀ ॥

इन दुहूँ जोग साधना साधी ॥

ਇਨ੍ਹਾ ਦੋਹਾ ਨੇ ਯੋਗ ਸਾਧਨਾ ਕੀਤੀ ਹੈ।

ਨ੍ਰਿਪ ਰਾਨੀ ਜੁਤ ਪਵਨ ਅਰਾਧੀ ॥

नृप रानी जुत पवन अराधी ॥

ਰਾਜੇ ਨੇ ਰਾਣੀ ਸਮੇਤ ਪ੍ਰਾਣਾਯਾਮ ਕੀਤਾ ਹੈ (ਅਰਥਾਤ ਪ੍ਰਾਣਾ ਨੂੰ ਦਸਮ ਦੁਆਰ ਚੜ੍ਹਾ ਲਿਆ ਹੈ)।

ਬਾਰਹ ਬਰਿਸ ਬੀਤ ਹੈ ਜਬ ਹੀ ॥

बारह बरिस बीत है जब ही ॥

ਜਦ ਬਾਰ੍ਹਾ ਸਾਲ ਬੀਤ ਜਾਣਗੇ,

ਜਗਿ ਹੈ ਛਾਡਿ ਤਾਰਿਯਹਿ ਤਬ ਹੀ ॥੮॥

जगि है छाडि तारियहि तब ही ॥८॥

ਤਦ ਇਹ ਸਮਾਧੀ ਛਡ ਕੇ (ਭਾਵ-ਖੋਲ੍ਹ ਕੇ) ਜਾਗ ਜਾਣਗੇ ॥੮॥

ਤਬ ਲਗਿ ਤਾਤ ਦਿਯਾ ਮੁਹਿ ਰਾਜਾ ॥

तब लगि तात दिया मुहि राजा ॥

ਤਦ ਤਕ ਪਿਤਾ ਜੀ ਨੇ ਮੈਨੂੰ ਰਾਜ ਦਿੱਤਾ ਹੈ

ਰਾਜ ਸਾਜ ਕਾ ਸਕਲ ਸਮਾਜਾ ॥

राज साज का सकल समाजा ॥

ਅਤੇ ਰਾਜ ਦਾ ਹੋਰ ਸਾਰਾ ਠਾਠ-ਬਾਠ (ਵੀ ਸੌਂਪਿਆ) ਹੈ।

ਤਬ ਲਗਿ ਤਾ ਕੋ ਰਾਜ ਕਮੈ ਹੋ ॥

तब लगि ता को राज कमै हो ॥

ਤਦ ਤਕ (ਮੈਂ) ਉਨ੍ਹਾ ਦਾ ਰਾਜ ਚਲਾਵਾਗੀ।

ਜਬ ਜਗ ਹੈ ਤਾ ਕੌ ਤਬ ਦੈ ਹੋ ॥੯॥

जब जग है ता कौ तब दै हो ॥९॥

ਜਦ ਉਹ ਜਾਗਣਗੇ ਤਾ ਉਨ੍ਹਾ ਨੂੰ ਦੇ ਦਿਆਂਗੀ ॥੯॥

ਇਹ ਛਲ ਤਾਤ ਮਾਤ ਕਹ ਘਾਈ ॥

इह छल तात मात कह घाई ॥

ਇਸ ਛਲ ਨਾਲ ਮਾਤਾ ਪਿਤਾ ਨੂੰ ਮਾਰ ਦਿੱਤਾ

ਲੋਗਨ ਸੌ ਇਹ ਭਾਤਿ ਜਨਾਈ ॥

लोगन सौ इह भाति जनाई ॥

ਅਤੇ ਲੋਕਾ ਨੂੰ ਇਸ ਤਰ੍ਹਾ ਦਸ ਦਿੱਤਾ।

ਜਬ ਅਪਨੋ ਦ੍ਰਿੜ ਰਾਜ ਪਕਾਯੋ ॥

जब अपनो द्रड़ राज पकायो ॥

ਜਦ ਉਸ ਨੇ ਆਪਣਾ ਰਾਜ ਪੱਕਾ ਕਰ ਲਿਆ।

ਛਤ੍ਰ ਮਿਤ੍ਰ ਕੇ ਸੀਸ ਫਿਰਾਯੋ ॥੧੦॥

छत्र मित्र के सीस फिरायो ॥१०॥

(ਤਦ ਫਿਰ) ਰਾਜ-ਛਤ੍ਰ ਮਿਤਰ ਦੇ ਸਿਰ ਉਤੇ ਝੁਲਾ ਦਿੱਤਾ ॥੧੦॥

ਦੋਹਰਾ ॥

दोहरा ॥

ਦੋਹਰਾ:

ਤਾਤ ਮਾਤ ਇਹ ਭਾਤਿ ਹਨਿ ਦਿਯੋ ਮਿਤ੍ਰ ਕੌ ਰਾਜ ॥

तात मात इह भाति हनि दियो मित्र कौ राज ॥

ਮਾਤਾ ਪਿਤਾ ਨੂੰ ਇਸ ਤਰ੍ਹਾ ਮਾਰ ਦਿੱਤਾ ਮਿਤਰ ਨੂੰ ਰਾਜ ਦੇ ਦਿੱਤਾ।

ਸਕਤ ਨ ਕੋਈ ਪਛਾਨਿ ਕਰਿ ਚੰਚਲਾਨ ਕੇ ਕਾਜ ॥੧੧॥

सकत न कोई पछानि करि चंचलान के काज ॥११॥

ਇਸਤਰੀਆਂ ਦੇ ਕੰਮਾ ਨੂੰ ਕੋਈ ਵੀ ਪਛਾਣ ਨਹੀਂ ਸਕਿਆ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪਚਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੮੫॥੬੯੦੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ पचासी चरित्र समापतम सतु सुभम सतु ॥३८५॥६९०१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੮੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੮੫॥੬੯੦੧॥ ਚਲਦਾ॥

ਚੌਪਈ ॥

चौपई ॥

ਚੌਪਈ:

ਬੀਰ ਕੇਤੁ ਇਕ ਭੂਪ ਭਨਿਜੈ ॥

बीर केतु इक भूप भनिजै ॥

ਬੀਰ ਕੇਤੁ ਨਾ ਦਾ ਇਕ ਰਾਜਾ ਸੁਣੀਂਦਾ ਸੀ।

ਬੀਰਪੁਰੀ ਤਿਹ ਨਗਰ ਕਹਿਜੈ ॥

बीरपुरी तिह नगर कहिजै ॥

ਉਸ ਦੇ ਨਗਰ ਦਾ ਨਾ ਬੀਰਪੁਰੀ ਸੀ।

ਸ੍ਰੀ ਦਿਨ ਦੀਪਕ ਦੇ ਤਿਹ ਰਾਨੀ ॥

स्री दिन दीपक दे तिह रानी ॥

ਦਿਨ ਦੀਪਕ ਦੇ (ਦੇਈ) ਉਸ ਦੀ ਰਾਣੀ ਸੀ।

ਸੁੰਦਰਿ ਭਵਨ ਚਤੁਰਦਸ ਜਾਨੀ ॥੧॥

सुँदरि भवन चतुरदस जानी ॥१॥

(ਉਹ) ਚੌਦਾ ਲੋਕਾ ਵਿਚ ਸੁੰਦਰ ਮੰਨੀ ਜਾਦੀ ਸੀ ॥੧॥

ਰਾਇ ਗੁਮਾਨੀ ਤਹ ਇਕ ਛਤ੍ਰੀ ॥

राइ गुमानी तह इक छत्री ॥

ਗੁਮਾਨੀ ਰਾਇ ਨਾ ਦਾ ਉਥੇ ਇਕ ਛਤ੍ਰੀ ਸੀ,

ਸੂਰਬੀਰ ਬਲਵਾਨ ਧਰਤ੍ਰੀ ॥

सूरबीर बलवान धरत्री ॥

ਜੋ ਸ਼ੂਰਬੀਰ, ਬਲਵਾਨ ਅਤੇ ਅਸ੍ਰਧਾਰੀ ਸੀ।

ਇਕ ਸੁੰਦਰ ਅਰ ਚਤੁਰਾ ਮਹਾ ॥

इक सुँदर अर चतुरा महा ॥

ਉਹ ਇਕ ਸੁੰਦਰ ਅਤੇ ਦੂਜਾ ਚਤੁਰ ਸੀ,

ਜਿਹ ਸਮ ਉਪਜਾ ਕੋਈ ਨ ਕਹਾ ॥੨॥

जिह सम उपजा कोई न कहा ॥२॥

ਜਿਸ ਵਰਗਾ ਕੋਈ ਕਿਤੇ ਨਹੀਂ ਪੈਦਾ ਹੋਇਆ ਸੀ ॥੨॥

ਰਾਜ ਤਰੁਨਿ ਜਬ ਤਾਹਿ ਨਿਹਾਰਿਯੋ ॥

राज तरुनि जब ताहि निहारियो ॥

ਰਾਣੀ ਨੇ ਜਦ ਉਸ ਨੂੰ ਵੇਖਿਆ (ਤਾ ਉਸ)

ਇਹੈ ਚੰਚਲਾ ਚਿਤ ਬਿਚਾਰਿਯੋ ॥

इहै चंचला चित बिचारियो ॥

ਇਸਤਰੀ ਨੇ ਮਨ ਵਿਚ ਵਿਚਾਰ ਕੀਤਾ।

ਕਹੋ ਚਰਿਤ੍ਰ ਕਵਨ ਸੋ ਕੀਜੈ ॥

कहो चरित्र कवन सो कीजै ॥

ਦਸੋ, ਕਿਹੜਾ ਚਰਿਤ੍ਰ ਕੀਤਾ ਜਾਵੇ,

ਜਿਹ ਬਿਧਿ ਪਿਯ ਸੌ ਭੋਗ ਕਰੀਜੈ ॥੩॥

जिह बिधि पिय सौ भोग करीजै ॥३॥

ਜਿਸ ਢੰਗ ਨਾਲ ਪ੍ਰਿਯ ਦਾ ਸੰਯੋਗ ਸੁਖ ਪ੍ਰਾਪਤ ਕੀਤਾ ਜਾ ਸਕੇ ॥੩॥

ਬੀਰ ਮਤੀ ਇਕ ਸਖੀ ਸਯਾਨੀ ॥

बीर मती इक सखी स्यानी ॥

(ਉਸ ਦੀ) ਬੀਰ ਮਤੀ ਨਾ ਦੀ ਇਕ ਸਿਆਣੀ ਸਖੀ ਸੀ।

ਕਾਨਿ ਲਾਗਿ ਭਾਖਯੋ ਤਿਹ ਰਾਨੀ ॥

कानि लागि भाख्यो तिह रानी ॥

ਉਸ ਨੂੰ ਰਾਣੀ ਨੇ ਕੰਨ ਦੇ ਨੇੜੇ ਕਰ ਕੇ ਕਿਹਾ

ਰਾਇ ਗੁਮਾਨੀ ਕੌ ਲੈ ਕੈ ਆਇ ॥

राइ गुमानी कौ लै कै आइ ॥

ਕਿ ਗੁਮਾਨੀ ਰਾਇ ਨੂੰ ਲੈ ਕੇ ਆ

ਜਿਹ ਤਿਹ ਬਿਧਿ ਮੁਹਿ ਦੇਹੁ ਮਿਲਾਇ ॥੪॥

जिह तिह बिधि मुहि देहु मिलाइ ॥४॥

ਅਤੇ ਜਿਵੇਂ ਕਿਵੇਂ ਕਰ ਕੇ (ਉਹ) ਮੈਨੂੰ ਮਿਲਾ ਦੇ ॥੪॥

ਸਖੀ ਬ੍ਰਿਥਾ ਸਭ ਭਾਖਿ ਸੁਨਾਈ ॥

ਸਖੀ ਬ੍ਰਿਥਾ ਸਭ ਭਾਖਿ ਸੁਨਾਈ ॥

(ਉਸ) ਸਖੀ ਨੇ (ਜਾ ਕੇ ਗੁਮਾਨੀ ਰਾਇ ਨੂੰ) ਸਾਰੀ ਬਿਰਥਾ ਕਹਿ ਕੇ ਸੁਣਾ ਦਿੱਤੀ।

ਜਯੋਂ ਰਾਨੀ ਕਹਿ ਤਾਹਿ ਸੁਨਾਈ ॥

ज्यों रानी कहि ताहि सुनाई ॥

ਜਿਵੇਂ ਰਾਣੀ (ਨੇ ਕਹੀ ਸੀ, ਉਵੇਂ) ਉਸ ਨੂੰ ਕਹਿ ਕੇ ਸੁਣਾ ਦਿੱਤੀ।

ਜਿਹ ਤਿਹ ਬਿਧਿ ਤਾ ਕਹ ਉਰਝਾਈ ॥

जिह तिह बिधि ता कह उरझाई ॥

ਜਿਵੇਂ ਕਿਵੇਂ ਕਰ ਕੇ ਉਸ ਨੂੰ ਉਲਝਾ ਲਿਆ

ਆਨਿ ਕੁਅਰ ਕੌ ਦਯੋ ਮਿਲਾਈ ॥੫॥

आनि कुअर कौ दयो मिलाई ॥५॥

ਅਤੇ ਲਿਆ ਕੇ ਰਾਣੀ ਨੂੰ ਮਿਲਾ ਦਿੱਤਾ ॥੫॥

ਭਾਤਿ ਭਾਤਿ ਤਿਹ ਸਾਥ ਬਿਹਾਰੀ ॥

भाति भाति तिह साथ बिहारी ॥

(ਰਾਣੀ ਨੇ) ਭਾਤ ਭਾਤ ਦਾ ਉਸ ਨਾਲ ਰਮਣ ਕੀਤਾ।

ਭੋਗ ਕਰਤ ਬੀਤੀ ਨਿਸੁ ਸਾਰੀ ॥

भोग करत बीती निसु सारी ॥

ਸੰਯੋਗ ਕਰਦਿਆਂ ਸਾਰੀ ਰਾਤ ਬੀਤ ਗਈ।

ਤਬ ਲਗਿ ਆਇ ਗਯੋ ਤਹ ਰਾਜਾ ॥

तब लगि आइ गयो तह राजा ॥

ਤਦ ਤਕ ਉਥੇ ਰਾਜਾ ਆ ਗਿਆ।

ਇਹ ਬਿਧਿ ਚਰਿਤ ਚੰਚਲਾ ਸਾਜਾ ॥੬॥

इह बिधि चरित चंचला साजा ॥६॥

ਤਾ (ਉਸ) ਇਸਤਰੀ ਨੇ ਇਸ ਤਰ੍ਹਾ ਚਰਿਤ੍ਰ ਖੇਡਿਆ ॥੬॥

ਤੀਛਨ ਖੜਗ ਹਾਥ ਮਹਿ ਲਯੋ ॥

तीछन खड़ग हाथ महि लयो ॥

(ਉਸ ਨੇ) ਹੱਥ ਵਿਚ ਤਿਖੀ ਤਲਵਾਰ ਲੈ ਲਈ

ਲੈ ਮਿਤਹਿ ਕੇ ਸਿਰ ਮਹਿ ਦਯੋ ॥

लै मितहि के सिर महि दयो ॥

ਅਤੇ ਲੈ ਕੇ ਮਿਤਰ ਦੇ ਸਿਰ ਵਿਚ ਮਾਰੀ।

ਟੂਕ ਟੂਕ ਕਰਿ ਤਾ ਕੇ ਅੰਗਾ ॥

टूक टूक करि ता के अंगा ॥

ਉਸ ਦੇ ਅੰਗਾ ਨੂੰ ਟੋਟੇ ਟੋਟੇ ਕਰ ਦਿੱਤਾ

ਬਚਨ ਕਹਾ ਰਾਜਾ ਕੇ ਸੰਗਾ ॥੭॥

बचन कहा राजा के संगा ॥७॥

ਅਤੇ ਰਾਜੇ ਨੂੰ (ਇਸ ਤਰ੍ਹਾ) ਕਿਹਾ ॥੭॥

ਚਲੋ ਭੂਪ ਇਕ ਚਰਿਤ ਦਿਖਾਊ ॥

चलो भूप इक चरित दिखाऊ ॥

ਹੇ ਰਾਜਨ! ਚਲੋ, ਤੁਹਾਨੂੰ ਇਕ ਚਰਿਤ੍ਰ ਵਿਖਾਵਾ

ਗੌਸ ਮਰਾਤਿਬ ਤੁਮੈ ਲਖਾਊ ॥

गौस मरातिब तुमै लखाऊ ॥

ਅਤੇ ਗੌਂਸ ਦਾ ਦਰਜਾ ਪ੍ਰਾਪਤ ਕਰਨ ਵਾਲਾ (ਪੀਰ) ਦਿਖਾਵਾ। (ਵਿਸ਼ੇਸ਼: ਅਜਿਹੇ ਪੀਰ ਜੋ ਧਿਆਨ-ਮਗਨ ਅਵਸਥਾ ਵਿਚ ਆਪਣੇ ਸ਼ਰੀਰ ਦੇ ਅੰਗ ਵੱਖ ਵੱਖ ਕਰ ਦਿੰਦੇ ਦਸੇ ਜਾਦੇ ਹਨ)।

ਰਾਇ ਚਰਿਤ ਕਛਹੂੰ ਨ ਬਿਚਾਰਿਯੋ ॥

राइ चरित कछहूँ न बिचारियो ॥

ਰਾਜੇ ਨੇ ਚਰਿਤ੍ਰ ਬਾਰੇ ਕੁਝ ਨਾ ਵਿਚਾਰਿਆ

ਮ੍ਰਿਤਕ ਪਰਾ ਤਿਹ ਮਿਤ੍ਰ ਨਿਹਾਰਿਯੋ ॥੮॥

मृतक परा तिह मित्र निहारियो ॥८॥

ਅਤੇ (ਉਥੇ) ਉਸ ਦੇ ਮਰੇ ਪਏ ਮਿਤਰ ਨੂੰ ਵੇਖਿਆ ॥੮॥

ਤਾ ਕੌ ਗੌਸ ਕੁਤੁਬ ਕਰਿ ਮਾਨਾ ॥

ता कौ गौस कुतुब करि माना ॥

ਉਸ ਨੂੰ (ਰਾਜੇ ਨੇ) ਗੌਂਸ ਕੁਤੁਬ ਪੀਰ ਕਰ ਕੇ ਮੰਨ ਲਿਆ।

ਭੇਦ ਅਭੇਦ ਨ ਮੂੜ ਪਛਾਨਾ ॥

भेद अभेद न मूड़ पछाना ॥

(ਉਸ) ਮੂਰਖ ਨੇ ਭੇਦ ਅਭੇਦ ਨੂੰ ਨਹੀਂ ਸਮਝਿਆ।

ਤ੍ਰਸਤ ਹਾਥ ਤਾ ਕੌ ਨ ਲਗਾਯੋ ॥

त्रसत हाथ ता कौ न लगायो ॥

ਡਰਦੇ ਹੋਇਆਂ ਉਸ ਨੂੰ ਹੱਥ ਨਾ ਲਗਾਇਆ

ਪੀਰ ਪਛਾਨਿ ਜਾਰ ਫਿਰ ਆਯੋ ॥੯॥

पीर पछानि जार फिर आयो ॥९॥

ਅਤੇ ਯਾਰ ਨੂੰ ਪੀਰ ਸਮਝ ਕੇ ਪਰਤ ਆਇਆ ॥੯॥

ਦੋਹਰਾ ॥

दोहरा ॥

ਦੋਹਰਾ:

ਪ੍ਰਥਮ ਭੋਗ ਤਾ ਸੌ ਕਿਯਾ ਬਹੁਰੋ ਦਿਯਾ ਸੰਘਾਰਿ ॥

प्रथम भोग ता सौ किया बहुरो दिया संघारि ॥

ਪਹਿਲਾ ਉਸ ਨਾਲ ਸੰਯੋਗ ਕੀਤਾ ਅਤੇ ਫਿਰ ਮਾਰ ਦਿੱਤਾ।

ਮੂੜ ਭੂਪ ਇਹ ਛਲ ਛਲਾ ਸਕਾ ਨ ਭੇਦ ਬਿਚਾਰ ॥੧੦॥

मूड़ भूप इह छल छला सका न भेद बिचार ॥१०॥

ਮੂਰਖ ਰਾਜਾ ਇਸ ਛਲ ਨਾਲ ਛਲਿਆ ਗਿਆ ਅਤੇ ਭੇਦ ਨੂੰ ਵਿਚਾਰ ਨਾ ਸਕਿਆ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛਿਆਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੮੬॥੬੯੧੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ छिआसी चरित्र समापतम सतु सुभम सतु ॥३८६॥६९११॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੮੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੮੬॥੬੯੧੧॥ ਚਲਦਾ॥

ਚੌਪਈ ॥

चौपई ॥

ਚੌਪਈ:

ਮਾਰਵਾਰ ਇਕ ਭੂਪ ਭਨਿਜੈ ॥

मारवार इक भूप भनिजै ॥

ਮਾਰਵਾੜ ਵਿਚ ਇਕ ਰਾਜਾ ਦਸਿਆ ਜਾਦਾ ਸੀ।

ਚੰਦ੍ਰ ਸੈਨ ਤਿਹ ਨਾਮ ਕਹਿਜੈ ॥

चंद्र सैन तिह नाम कहिजै ॥

ਉਸ ਦਾ ਨਾ ਚੰਦ੍ਰ ਸੈਨ ਕਿਹਾ ਜਾਦਾ ਸੀ।

ਸ੍ਰੀ ਜਗ ਮੋਹਨ ਦੇ ਤਿਹ ਨਾਰਿ ॥

स्री जग मोहन दे तिह नारि ॥

ਜਗਮੋਹਨ ਦੇ (ਦੇਈ) ਉਸ ਦੀ ਰਾਣੀ ਸੀ।

ਘੜੀ ਆਪੁ ਜਨੁ ਬ੍ਰਹਮ ਸੁ ਨਾਰ ॥੧॥

घड़ी आपु जनु ब्रहम सु नार ॥१॥

(ਉਹ ਇਤਨੀ ਸੁੰਦਰ ਸੀ) ਮਾਨੋ ਵਿਧਾਤਾ ਨੇ ਆਪ ਉਹ ਇਸਤਰੀ ਘੜੀ ਹੋਵੇ ॥੧॥

ਚੰਦ੍ਰਵਤੀ ਇਹ ਪੁਰੀ ਬਿਰਾਜੈ ॥

चंद्रवती इह पुरी बिराजै ॥

ਇਸ ਦੀ ਚੰਦ੍ਰਵਤੀ ਨਗਰੀ ਹੁੰਦੀ ਸੀ,

ਨਾਗ ਲੋਕ ਜਾ ਕੌ ਲਖਿ ਲਾਜੈ ॥

नाग लोक जा कौ लखि लाजै ॥

ਜਿਸ ਦੀ (ਸੁੰਦਰਤਾ ਨੂੰ) ਵੇਖ ਕੇ ਨਾਗ ਲੋਕ ਵੀ ਸ਼ਰਮਾਉਂਦਾ ਸੀ।

ਹੋਡ ਪਰੀ ਇਕ ਦਿਨ ਤਿਨ ਮਾਹ ॥

होड परी इक दिन तिन माह ॥

ਉਨ੍ਹਾ (ਰਾਜੇ ਅਤੇ ਰਾਣੀ) ਵਿਚ ਇਕ ਦਿਨ ਸ਼ਰਤ ਲਗ ਗਈ।

ਬਚਨ ਕਹਾ ਤ੍ਰਿਯ ਸੌ ਲਰ ਨਾਹ ॥੨॥

बचन कहा तृय सौ लर नाह ॥२॥

ਰਾਜੇ ਨੇ ਲੜ ਕੇ ਰਾਣੀ ਨੂੰ ਬਚਨ ਕਿਹਾ ॥੨॥

ਐਸੀ ਕਵਨ ਜਗਤ ਮੈ ਨਾਰੀ ॥

ऐसी कवन जगत मै नारी ॥

ਜਗਤ ਵਿਚ ਅਜਿਹੀ ਕਿਹੜੀ ਇਸਤਰੀ ਹੈ

ਕਾਨ ਨ ਸੁਨੀ ਨ ਨੈਨ ਨਿਹਾਰੀ ॥

कान न सुनी न नैन निहारी ॥

(ਜਿਸ ਬਾਰੇ) ਕੰਨਾ ਨਾਲ ਸੁਣਿਆ ਨਾ ਹੋਵੇ, ਜਾ ਅੱਖਾ ਨਾਲ ਵੇਖਿਆ ਨਾ ਹੋਵੇ।

ਪਤਿਹਿ ਢੋਲ ਕੀ ਢਮਕ ਸੁਨਾਵੈ ॥

पतिहि ढोल की ढमक सुनावै ॥

ਪਤੀ ਨੂੰ ਢੋਲ ਦੀ ਢਮਕ ਸੁਣਾਵੇ (ਅਰਥਾਤ ਖ਼ੁਸ਼ ਕਰੇ)

ਬਹੁਰਿ ਜਾਰ ਸੌ ਭੋਗ ਕਮਾਵੈ ॥੩॥

ਬਹੁਰਿ ਜਾਰ ਸੌ ਭੋਗ ਕਮਾਵੈ ॥੩॥

ਅਤੇ ਫਿਰ ਯਾਰ ਨਾਲ ਰਮਣ ਕਰੇ ॥੩॥

ਕੇਤਕ ਦਿਨ ਬੀਤਤ ਜਬ ਭਏ ॥

केतक दिन बीतत जब भए ॥

ਜਦ ਕਈ ਦਿਨ ਬੀਤ ਗਏ

ਤਿਯ ਕੌ ਬਚ ਸਿਮਰਨ ਹ੍ਵੈ ਗਏ ॥

तिय कौ बच सिमरन ह्वै गए ॥

ਤਾ ਇਸਤਰੀ ਨੂੰ (ਰਾਜੇ ਦੇ) ਬੋਲ ਯਾਦ ਹੋ ਗਏ।

ਅਸ ਚਰਿਤ੍ਰ ਕਰਿ ਪਤਿਹਿ ਦਿਖਾਊਂ ॥

अस चरित्र करि पतिहि दिखाऊँ ॥

(ਸੋਚਣ ਲਗੀ ਕਿ) ਅਜਿਹਾ ਚਰਿਤ੍ਰ ਕਰ ਕੇ ਪਤੀ ਨੂੰ ਵਿਖਾਵਾ।

ਭਜੌ ਜਾਰ ਅਰ ਢੋਲ ਬਜਾਊਂ ॥੪॥

भजौ जार अर ढोल बजाऊँ ॥४॥

ਢੋਲ ਵੀ ਵਜਾਵਾ ਅਤੇ ਯਾਰ ਨਾਲ ਰਮਣ ਵੀ ਕਰਾ ॥੪॥

ਤਬ ਤੇ ਇਹੈ ਟੇਵ ਤਿਨ ਡਾਰੀ ॥

तब ते इहै टेव तिन डारी ॥

ਉਦੋਂ ਤੋਂ ਉਸ ਨੇ ਇਹੋ ਆਦਤ ('ਟੇਵ') ਬਣਾ ਲਈ

ਔਰਨ ਤ੍ਰਿਯ ਸੌ ਪ੍ਰਗਟ ਉਚਾਰੀ ॥

औरन तृय सौ प्रगट उचारी ॥

ਅਤੇ ਹੋਰਨਾ ਇਸਤਰੀਆਂ ਨੂੰ ਵੀ ਸਾਫ਼ ਦਸ ਦਿੱਤਾ

ਮੈ ਧਰਿ ਸੀਸ ਪਾਨਿ ਕੋ ਸਾਜਾ ॥

मै धरि सीस पानि को साजा ॥

ਕਿ ਮੈਂ ਸਿਰ ਉਤੇ ਪਾਣੀ ਦੀ ਗਾਗਰ ('ਪਾਨਿ ਕੋ ਸਾਜਾ') ਧਰ ਕੇ

ਭਰਿ ਲ੍ਯੈਹੌ ਜਲ ਨ੍ਰਿਪ ਕੇ ਕਾਜਾ ॥੫॥

भरि ल्यैहौ जल नृप के काजा ॥५॥

ਰਾਜੇ ਲਈ ਪਾਣੀ ਭਰ ਕੇ ਲਿਆਵਾਂਗੀ ॥੫॥

ਬਚਨ ਸੁਨਤ ਰਾਜਾ ਹਰਖਾਨੋ ॥

बचन सुनत राजा हरखानो ॥

(ਇਹ) ਗੱਲ ਸੁਣ ਕੇ ਰਾਜਾ ਬਹੁਤ ਪ੍ਰਸੰਨ ਹੋ ਗਿਆ

ਤਾ ਕੌ ਅਤਿ ਪਤਿਬ੍ਰਤਾ ਜਾਨੋ ॥

ता कौ अति पतिब्रता जानो ॥

ਅਤੇ ਉਸ ਨੂੰ ਅਤਿ ਅਧਿਕ ਪਤਿਬ੍ਰਤਾ ਸਮਝਣ ਲਗਾ।

ਨਿਜੁ ਸਿਰ ਕੈ ਰਾਨੀ ਘਟ ਲ੍ਯਾਵੈ ॥

निजु सिर कै रानी घट ल्यावै ॥

(ਸੋਚਣ ਲਗਿਆ ਕਿ) ਰਾਣੀ ਆਪਣੇ ਸਿਰ ਉਤੇ ਘੜਾ ਚੁਕ ਕੇ ਲਿਆਉਂਦੀ ਹੈ

ਆਨਿ ਪਾਨਿ ਪੁਨਿ ਮੁਝੈ ਪਿਲਾਵੈ ॥੬॥

आनि पानि पुनि मुझै पिलावै ॥६॥

ਅਤੇ ਪਾਣੀ ਲਿਆ ਕੇ ਫਿਰ ਮੈਨੂੰ ਪਿਲਾਉਂਦੀ ਹੈ ॥੬॥

ਇਕ ਦਿਨ ਤ੍ਰਿਯ ਪਿਯ ਸੋਤ ਜਗਾਈ ॥

इक दिन तृय पिय सोत जगाई ॥

ਇਕ ਦਿਨ ਇਸਤਰੀ ਨੇ ਰਾਜੇ ਨੂੰ ਸੁੱਤੇ ਹੋਇਆਂ ਜਗਾਇਆ

ਲੈ ਘਟ ਕੌ ਕਰ ਚਲੀ ਬਨਾਈ ॥

लै घट कौ कर चली बनाई ॥

ਅਤੇ ਹੱਥ ਵਿਚ ਘੜਾ ਲੈ ਕੇ ਚਲ ਪਈ।

ਜਬ ਤੁਮ ਢੋਲ ਢਮਕ ਸੁਨਿ ਲੀਜੋ ॥

जब तुम ढोल ढमक सुनि लीजो ॥

(ਰਾਜੇ ਨੂੰ ਕਹਿ ਗਈ ਕਿ) ਜਦ ਤੁਸੀਂ ਢੋਲ ਦੀ ਢਮਕ ਸੁਣ ਲਵੋ

ਤਬ ਇਮਿ ਕਾਜ ਰਾਜ ਤੁਮ ਕੀਜੋ ॥੭॥

तब इमि काज राज तुम कीजो ॥७॥

ਤਾ ਹੇ ਰਾਜਨ! ਤੁਸੀਂ ਇਸ ਤਰ੍ਹਾ ਕੰਮ ਕਰਨਾ ॥੭॥

ਪ੍ਰਥਮ ਸੁਨ੍ਯੋ ਸਭ ਢੋਲ ਬਜਾਯੋ ॥

प्रथम सुन्यो सभ ढोल बजायो ॥

ਜਦ (ਤੁਸੀਂ) ਢੋਲ ਦੀ ਸਭ ਤੋਂ ਪਹਿਲੀ ਧਮਕ ਸੁਣੋ,

ਜਨਿਯਹੁ ਰਾਨੀ ਡੋਲ ਧਸਾਯੋ ॥

जनियहु रानी डोल धसायो ॥

(ਤਾ ਇਹ) ਸਮਝਣਾ ਕਿ ਰਾਣੀ ਨੇ ਡੋਲ ਨੂੰ (ਖੂਹ ਵਿਚ) ਲਟਕਾ ਦਿੱਤਾ ਹੈ।

ਦੁਤਿਯ ਢਮਾਕ ਸੁਨੋ ਜਬ ਗਾਢਾ ॥

दुतिय ढमाक सुनो जब गाढा ॥

ਜਦ (ਤੁਸੀਂ) ਦੂਜੀ ਭਾਰੀ ਢਮਕ ਸੁਣੋ,

ਜਨਿਯਹੁ ਤਰੁਨਿ ਕੂਪ ਤੇ ਕਾਢਾ ॥੮॥

जनियहु तरुनि कूप ते काढा ॥८॥

(ਤਾ) ਸਮਝਣਾ ਕਿ ਰਾਣੀ ਨੇ (ਡੋਲ) ਖੂਹ ਵਿਚੋਂ ਕਢਿਆ ਹੈ ॥੮॥

ਤਹਿਕ ਲਹੌਰੀ ਰਾਇ ਭਨਿਜੈ ॥

तहिक लहौरी राइ भनिजै ॥

ਉਥੇ ਇਕ ਲਹੌਰੀ ਰਾਇ (ਨਾ ਦਾ ਵਿਅਕਤੀ) ਦਸਿਆ ਜਾਦਾ ਸੀ।

ਜਾ ਸੰਗ ਤ੍ਰਿਯ ਕੋ ਹੇਤੁ ਕਹਿਜੈ ॥

जा संग तृय को हेतु कहिजै ॥

ਉਸ ਨਾਲ ਰਾਣੀ ਦਾ ਪ੍ਰੇਮ-ਸੰਬੰਧ ਕਿਹਾ ਜਾਦਾ ਸੀ।

ਲਯੋ ਤਿਸੀ ਕੋ ਤੁਰਤ ਮੰਗਾਇ ॥

लयो तिसी को तुरत मंगाइ ॥

(ਰਾਣੀ ਨੇ) ਉਸ ਨੂੰ ਤੁਰਤ ਬੁਲਵਾ ਲਿਆ

ਭੋਗ ਕਿਯਾ ਅਤਿ ਰੁਚਿ ਉਪਜਾਇ ॥੯॥

भोग किया अति रुचि उपजाइ ॥९॥

ਅਤੇ ਰੁਚੀ ਪੂਰਵਕ ਉਸ ਨਾਲ ਭੋਗ ਕੀਤਾ ॥੯॥

ਪ੍ਰਥਮ ਜਾਰ ਜਬ ਧਕਾ ਲਗਾਯੋ ॥

प्रथम जार जब धका लगायो ॥

ਜਦ ਯਾਰ ਨੇ ਪਹਿਲਾ ਜ਼ੋਰ ਲਗਾਇਆ

ਤਬ ਰਾਨੀ ਲੈ ਢੋਲ ਬਜਾਯੋ ॥

तब रानी लै ढोल बजायो ॥

ਤਦ ਰਾਣੀ ਨੇ (ਡੱਗਾ) ਲੈ ਕੇ ਢੋਲ ਵਜਾਇਆ।

ਜਬ ਤਿਹ ਲਿੰਗ ਸੁ ਭਗ ਤੇ ਕਾਢਾ ॥

जब तिह लिंग सु भग ते काढा ॥

ਜਦ ਉਸ ਪੁਰਸ਼ ਨੇ ਇੰਦਰੀ ਨੂੰ ਯੋਨੀ ਤੋਂ ਬਾਹਰ ਕਢਿਆ,

ਤ੍ਰਿਯ ਦਿਯ ਢੋਲ ਢਮਾਕਾ ਗਾਢਾ ॥੧੦॥

तृय दिय ढोल ढमाका गाढा ॥१०॥

(ਤਦ) ਰਾਣੀ ਨੇ ਤਕੜੀ ਤਰ੍ਹਾ ਨਾਲ ਢੋਲ ਢਮਕਾਇਆ ॥੧੦॥

ਤਬ ਰਾਜੈ ਇਹ ਭਾਤਿ ਬਿਚਾਰੀ ॥

तब राजै इह भाति बिचारी ॥

ਤਦ ਰਾਜੇ ਨੇ ਇਸ ਤਰ੍ਹਾ ਸੋਚਿਆ

ਡੋਰਿ ਕੂਪ ਤੇ ਨਾਰਿ ਨਿਕਾਰੀ ॥

डोरि कूप ते नारि निकारी ॥

ਕਿ ਰਾਣੀ ਨੇ ਰੱਸੀ ਖੂਹ ਵਿਚੋਂ ਕਢੀ ਹੈ।

ਤਿਨ ਤ੍ਰਿਯ ਭੋਗ ਜਾਰ ਸੌ ਕੀਨਾ ॥

तिन तृय भोग जार सौ कीना ॥

ਉਸ ਇਸਤਰੀ ਨੇ ਯਾਰ ਨਾਲ ਰਮਣ ਵੀ ਕੀਤਾ

ਰਾਜਾ ਸੁਨਤ ਦਮਾਮੋ ਦੀਨਾ ॥੧੧॥

राजा सुनत दमामो दीना ॥११॥

ਅਤੇ ਰਾਜੇ ਦੇ ਸੁਣਨ ਲਈ ਢੋਲ ਵੀ ਵਜਾ ਦਿੱਤਾ ॥੧੧॥

ਪ੍ਰਥਮ ਜਾਰ ਸੌ ਭੋਗ ਕਮਾਯੋ ॥

प्रथम जार सौ भोग कमायो ॥

ਪਹਿਲਾ ਯਾਰ ਨਾਲ ਰਮਣ ਕੀਤਾ।

ਬਹੁਰੋ ਢੋਲ ਢਮਾਕ ਸੁਨਾਯੋ ॥

बहुरो ढोल ढमाक सुनायो ॥

ਫਿਰ (ਰਾਜੇ ਨੂੰ) ਢੋਲ ਦੀ ਢਮਕ ਵੀ ਸੁਣਾ ਦਿੱਤੀ।

ਭੂਪ ਕ੍ਰਿਯਾ ਕਬਹੂੰ ਨ ਬਿਚਾਰੀ ॥

भूप कृया कबहूँ न बिचारी ॥

ਰਾਜੇ ਨੇ ਇਸ ਕ੍ਰਿਆ ਨੂੰ ਬਿਲਕੁਲ ਨਾ ਸਮਝਿਆ

ਕਹਾ ਚਰਿਤ੍ਰ ਕਿਯਾ ਇਮ ਨਾਰੀ ॥੧੨॥

कहा चरित्र किया इम नारी ॥१२॥

ਕਿ ਰਾਣੀ ਨੇ ਕੀ ਚਰਿਤ੍ਰ ਕੀਤਾ ਹੈ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਤਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੮੭॥੬੯੨੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ सतासी चरित्र समापतम सतु सुभम सतु ॥३८७॥६९२३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੮੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੮੭॥੬੯੨੩॥ ਚਲਦਾ॥

ਚੌਪਈ ॥

चौपई ॥

ਚੌਪਈ:

ਸਿੰਘ ਨਰਿੰਦਰ ਭੂਪ ਇਕ ਨ੍ਰਿਪ ਬਰ ॥

सिंघ नरिंदर भूप इक नृप बर ॥

ਨਰਿੰਦ੍ਰ ਸਿੰਘ ਨਾ ਦਾ ਇਕ ਉੱਤਮ ਰਾਜਾ ਸੀ।

ਨ੍ਰਿਪਬਰਵਤੀ ਨਗਰ ਜਾ ਕੋ ਘਰ ॥

नृपबरवती नगर जा को घर ॥

ਉਹ ਦਾ ਨ੍ਰਿਪਬਰਵਤੀ ਨਗਰ ਵਿਚ ਘਰ ਸੀ।

ਸ੍ਰੀ ਮਦ ਮੋਕਲ ਦੇ ਤਿਹ ਨਾਰੀ ॥

स्री मद मोकल दे तिह नारी ॥

ਮੋਕਲ ਦੇ (ਦੇਈ) ਉਸ ਦੀ ਰਾਣੀ ਸੀ।

ਬਿਧਿ ਸੁ ਨਾਰ ਸਾਚੇ ਜਨੁ ਢਾਰੀ ॥੧॥

बिधि सु नार साचे जनु ढारी ॥१॥

(ਉਹ ਇਤਨੀ ਸੁੰਦਰ ਸੀ) ਮਾਨੋ ਵਿਧਾਤਾ ਨੇ ਉਸ ਇਸਤਰੀ ਨੂੰ ਸੰਚੇ ਵਿਚ ਢਾਲਿਆ ਹੋਵੇ ॥੧॥

ਦੇਹ ਕੁਰੂਪ ਭੂਪ ਕੌ ਭਾਰਾ ॥

देह कुरूप भूप कौ भारा ॥

ਰਾਜੇ ਦਾ ਸ਼ਰੀਰ ਭਾਰੀ ਅਤੇ ਕੁਰੂਪ ਸੀ

ਨਿਜੁ ਤ੍ਰਿਯ ਸਾਥ ਨ ਰਾਖਤ ਪ੍ਯਾਰਾ ॥

निजु तृय साथ न राखत प्यारा ॥

ਅਤੇ ਆਪਣੀ ਇਸਤਰੀ ਨਾਲ ਪ੍ਰੇਮ ਨਹੀਂ ਕਰਦਾ ਸੀ।

ਰੈਨਿ ਦਿਵਸ ਜੋਗਿਯਨ ਬੁਲਾਵੈ ॥

रैनि दिवस जोगियन बुलावै ॥

(ਉਹ) ਰਾਤ ਦਿਨ ਜੋਗੀਆਂ ਨੂੰ ਬੁਲਾਉਂਦਾ ਸੀ

ਜੋਗ ਸਾਧਨਾ ਚਹੈ ਕਿ ਆਵੈ ॥੨॥

जोग साधना चहै कि आवै ॥२॥

ਅਤੇ ਚਾਹੁੰਦਾ ਸੀ (ਕਿ ਉਸ ਨੂੰ) ਜੋਗ ਸਾਧਨਾ ਆ ਜਾਵੇ ॥੨॥

ਯਾ ਤੇ ਨਾਰਿ ਅਧਿਕ ਰਿਸਿ ਠਾਨੀ ॥

या ते नारि अधिक रिसि ठानी ॥

ਜੋਗੀਆਂ ਦੀਆਂ ਇਸ ਤਰ੍ਹਾ ਦੀਆਂ ਗੱਲਾ ਸੁਣ ਕੇ

ਸੁਨਤ ਜੋਗਿਯਨ ਕੀ ਅਸਿ ਬਾਨੀ ॥

सुनत जोगियन की असि बानी ॥

ਰਾਣੀ ਨੇ ਬਹੁਤ ਗੁੱਸੇ ਵਿਚ ਆ ਕੇ (ਇਹ ਧਾਰ ਲਿਆ ਕਿ)

ਐਸਾ ਕਛੂ ਉਪਾਇ ਬਨਾਊ ॥

ऐसा कछू उपाइ बनाऊ ॥

ਕੁਝ ਅਜਿਹਾ ਉਪਾ ਕਰਾ

ਭੂਪਤਿ ਸਹਿਤ ਅਜੁ ਇਨ ਘਾਊ ॥੩॥

भूपति सहित अजु इन घाऊ ॥३॥

ਕਿ ਅਜ ਰਾਜੇ ਸਮੇਤ ਇਨ੍ਹਾ (ਜੋਗੀਆਂ) ਨੂੰ ਮਾਰ ਮੁਕਾਵਾ ॥੩॥

ਦੇਊਂ ਆਪਨੋ ਮਿਤ੍ਰਹਿ ਰਾਜਾ ॥

देउँ आपनो मित्रहि राजा ॥

ਆਪਣੇ ਮਿਤਰ ਨੂੰ ਰਾਜ-ਪਾਟ ਦਿਆਂ

ਜੋਗੀ ਹਨੌ ਭੂਪ ਜੁਤ ਆਜਾ ॥

जोगी हनौ भूप जुत आजा ॥

ਅਤੇ ਰਾਜੇ ਸਮੇਤ ਜੋਗੀਆਂ ਨੂੰ ਅਜ ਮਾਰ ਮੁਕਾਵਾ।

ਸਕਲ ਪ੍ਰਜਹਿ ਇਨ ਮਾਰਿ ਦਿਖਾਊਂ ॥

सकल प्रजहि इन मारि दिखाऊँ ॥

ਇਨ੍ਹਾ ਨੂੰ ਮਾਰ ਕੇ ਸਾਰੀ ਪ੍ਰਜਾ ਨੂੰ ਵਿਖਾਵਾ

ਮਿਤ੍ਰ ਸੀਸ ਪਰ ਛਤ੍ਰ ਫਿਰਾਊਂ ॥੪॥

मित्र सीस पर छत्र फिराऊँ ॥४॥

ਅਤੇ ਮਿਤਰ ਦੇ ਸਿਰ ਉਤੇ ਛਤ੍ਰ ਝੁਲਾਵਾ ॥੪॥

ਜਬ ਰਾਜਾ ਨਿਸ ਕੌ ਗ੍ਰਿਹ ਆਯੋ ॥

जब राजा निस कौ गृह आयो ॥

ਜਦ ਰਾਜਾ ਰਾਤ ਨੂੰ ਘਰ ਆਇਆ,

ਬਹੁਰਿ ਜੋਗਿਯਨ ਬੋਲਿ ਪਠਾਯੋ ॥

बहुरि जोगियन बोलि पठायो ॥

ਤਾ ਜੋਗੀਆਂ ਨੂੰ ਫਿਰ ਬੁਲਵਾ ਲਿਆ।

ਤਿਮਿ ਤਿਮਿ ਨਾਰਿ ਫਾਸ ਗਰ ਡਾਰਿ ॥

तिमि तिमि नारि फास गर डारि ॥

(ਉਹ ਜੋਗੀ ਜਿਵੇਂ ਜਿਵੇਂ ਆਉਂਦੇ ਗਏ) ਤਿਵੇਂ ਤਿਵੇਂ ਇਸਤਰੀ ਨੇ ਉਨ੍ਹਾ ਦੇ ਗੱਲੇ ਵਿਚ ਫਾਹੀ ਪਾ ਕੇ

ਭੂਪ ਸਹਿਤ ਸਭ ਦਏ ਸੰਘਾਰ ॥੫॥

ਭੂਪ ਸਹਿਤ ਸਭ ਦਏ ਸੰਘਾਰ ॥੫॥

ਰਾਜੇ ਸਮੇਤ ਸਭ ਨੂੰ ਮਾਰ ਦਿੱਤਾ ॥੫॥

ਭੂਪਤਿ ਮਾਰਿ ਖਾਟ ਤਰ ਪਾਯੋ ॥

भूपति मारि खाट तर पायो ॥

ਰਾਜੇ ਨੂੰ ਮਾਰ ਕੇ ਮੰਜੇ ਹੇਠਾ ਲੰਮਾ ਪਾ ਦਿੱਤਾ

ਦੁਹੂੰ ਅਤੀਤਨ ਤਰੇ ਡਸਾਯੋ ॥

दुहूँ अतीतन तरे डसायो ॥

ਅਤੇ ਦੋਹਾ ਜੋਗੀਆਂ ਨੂੰ ਥਲੇ ਸੁਟ ਦਿੱਤਾ।

ਸਿੰਘਾਸਨ ਪਰ ਮਿਤ੍ਰਹਿ ਰਾਖਾ ॥

सिंघासन पर मित्रहि राखा ॥

ਸਿੰਘਾਸਨ ਉਤੇ ਮਿਤਰ ਨੂੰ ਬਿਠਾ ਦਿੱਤਾ

ਬੋਲਿ ਪ੍ਰਜਾ ਸਭ ਸੋ ਇਮਿ ਭਾਖਾ ॥੬॥

बोलि प्रजा सभ सो इमि भाखा ॥६॥

ਅਤੇ ਸਾਰੀ ਪ੍ਰਜਾ ਨੂੰ ਬੁਲਾ ਕੇ ਇਸ ਤਰ੍ਹਾ ਕਿਹਾ ॥੬॥

ਜਬ ਰਾਜਾ ਨਿਸੁ ਕੌ ਗ੍ਰਿਹ ਆਯੋ ॥

जब राजा निसु कौ गृह आयो ॥

ਜਦ ਰਾਜਾ ਰਾਤ ਨੂੰ ਘਰ ਆਇਆ,

ਦੁਹੂੰ ਜੋਗਿਯਨ ਨਿਕਟ ਬੁਲਾਯੋ ॥

दुहूँ जोगियन निकट बुलायो ॥

(ਤਾ ਉਸ ਨੇ) ਦੋਹਾ ਜੋਗੀਆਂ ਨੂੰ ਕੋਲ ਬੁਲਾਇਆ।

ਅਤਭੁਤ ਨਾਗਾ ਤਹਾ ਇਕ ਨਿਕਸਾ ॥

अतभुत नागा तहा इक निकसा ॥

ਉਥੇ ਇਕ ਅਜੀਬ ਨਾਗ ਨਿਕਲਿਆ।

ਰਾਵਲ ਹੇਰਿ ਤਵਨ ਕੌ ਬਿਗਸਾ ॥੭॥

रावल हेरि तवन कौ बिगसा ॥७॥

ਉਸ ਨੂੰ ਵੇਖ ਕੇ ਜੋਗੀ ਖ਼ੁਸ਼ ਹੋ ਗਏ ॥੭॥

ਸਾਪਹਿ ਮਾਰਿ ਤਬੈ ਤਿਨ ਲਿਯੋ ॥

सापहि मारि तबै तिन लियो ॥

ਉਨ੍ਹਾ ਨੇ ਉਸੇ ਵੇਲੇ ਸੱਪ ਨੂੰ ਮਾਰ ਦਿੱਤਾ

ਫਰੂਆ ਬੀਚ ਡਾਰਿ ਕਰਿ ਦਿਯੋ ॥

फरूआ बीच डारि करि दियो ॥

ਅਤੇ ਕਠੌਤੇ ਵਿਚ ਪਾ ਦਿੱਤਾ।

ਘੋਟਿ ਭਾਗ ਜਿਮਿ ਦੁਹੂੰਅਨ ਪੀਯੋ ॥

घोटि भाग जिमि दुहूँअन पीयो ॥

ਉਨ੍ਹਾ ਦੋਹਾ ਨੇ ਉਸ ਨੂੰ ਭੰਗ ਵਾਗ ਘੋਟ ਕੇ ਪੀ ਲਿਆ

ਅਤਿ ਅਸਥੂਲ ਦੇਹ ਕਹ ਕੀਯੋ ॥੮॥

अति असथूल देह कह कीयो ॥८॥

ਅਤੇ ਆਪਣੀ ਦੇਹ ਨੂੰ ਬਹੁਤ ਵਧਾ ਲਿਆ ॥੮॥

ਤਾ ਤੇ ਅਧਿਕ ਫੂਲਿ ਜਬ ਗਏ ॥

ता ते अधिक फूलि जब गए ॥

ਇਸ ਕਰ ਕੇ ਜਦ (ਉਹ) ਬਹੁਤ ਫੁਲ ਗਏ,

ਕੁੰਜਰ ਸੋ ਧਾਰਤ ਬਪੁ ਭਏ ॥

कुँजर सो धारत बपु भए ॥

ਤਦ ਉਨ੍ਹਾ ਦੇ ਸ਼ਰੀਰ ਹਾਥੀ ਵਰਗੇ ਹੋ ਗਏ।

ਦ੍ਵੈ ਘਟਿਕਾ ਬੀਤੀ ਤਬ ਫੂਟੇ ॥

द्वै घटिका बीती तब फूटे ॥

ਦੋ ਘੜੀਆਂ ਬੀਤਣ ਉਪਰੰਤ (ਉਹ) ਸ਼ਰੀਰ ਪਾਟ ਗਏ

ਆਵਨ ਜਾਨ ਜਗਤ ਤੇ ਛੂਟੇ ॥੯॥

आवन जान जगत ते छूटे ॥९॥

ਅਤੇ (ਉਹ) ਜਗਤ ਦੇ ਆਵਾਗਵਣ ਤੋਂ ਖ਼ਲਾਸ ਹੋ ਗਏ ॥੯॥

ਬਰਖ ਬਾਰਹਨ ਕੇ ਹ੍ਵੈ ਗਏ ॥

बरख बारहन के ह्वै गए ॥

ਉਹ ਹੁਣ ਬਾਰ੍ਹਾ ਬਰਸਾ ਦੇ ਹੋ ਗਏ ਸਨ

ਤ੍ਯਾਗਤ ਦੇਹ ਪੁਰਾਤਨ ਭਏ ॥

त्यागत देह पुरातन भए ॥

ਅਤੇ ਪੁਰਾਤਨ ਸ਼ਰੀਰ ਤਿਆਗ ਦਿੱਤੇ ਸਨ।

ਸ੍ਵਰਗ ਲੋਕ ਕਹ ਕਿਯਾ ਪਯਾਨ ॥

स्वरग लोक कह किया पयान ॥

ਸਵਰਗ ਲੋਕ ਨੂੰ ਚਲੇ ਗਏ

ਤ੍ਯਾਗਿ ਆਪੁਨੀ ਦੇਹ ਪੁਰਾਨਿ ॥੧੦॥

त्यागि आपुनी देह पुरानि ॥१०॥

ਉਹ ਆਪਣੀਆਂ ਪੁਰਾਣੀਆਂ ਦੇਹਾ ਨੂੰ ਤਿਆਗ ਕੇ ॥੧੦॥

ਭੂਪ ਨਿਰਖਿ ਚਕ੍ਰਿਤ ਚਿਤ ਰਹਾ ॥

भूप निरखि चकृत चित रहा ॥

ਰਾਜਾ (ਇਹ ਸਭ ਕੁਝ) ਵੇਖ ਕੇ ਚਿੱਤ ਵਿਚ ਹੈਰਾਨ ਹੋ ਗਿਆ

ਮੁਹਿ ਸੇਤੀ ਐਸੀ ਬਿਧਿ ਕਹਾ ॥
मुहि सेती ऐसी बिधि कहा ॥
ਅਤੇ ਮੈਨੂੰ ਇਸ ਤਰ੍ਹਾ ਕਹਿਣ ਲਗਾ,

ਹਮ ਤੁਮ ਆਵ ਸਾਪ ਦੋਊ ਖਾਹਿ ॥
हम तुम आव साप दोऊ खाहि ॥
ਆ! ਮੈਂ ਤੇ ਤੂੰ ਦੋਵੇਂ ਸੱਪ ਖਾਈਏ

ਦੇਹ ਧਰੇ ਸੁਰਪੁਰ ਕੋ ਜਾਹਿ ॥੧੧॥
देह धरे सुरपुर को जाहि ॥११॥
ਅਤੇ ਦੇਹ ਛਡ ਕੇ ਸਵਰਗ ਨੂੰ ਜਾਈਏ ॥੧੧॥

ਯੌ ਕਹਿ ਕੈ ਨ੍ਰਿਪ ਸਾਪ ਚਬਾਯੋ ॥
यौ कहि कै नृप साप चबायो ॥
ਇਸ ਤਰ੍ਹਾ ਕਹਿ ਕੇ ਰਾਜੇ ਨੇ ਸੱਪ ਖਾ ਲਿਆ।

ਮੈ ਡਰਤੇ ਨਹਿ ਤਾਹਿ ਹਟਾਯੋ ॥
मै डरते नहि ताहि हटायो ॥
ਮੈਂ ਡਰਦੀ ਨੇ ਉਸ ਨੂੰ ਨਹੀਂ ਰੋਕਿਆ।

ਥੋਰਾ ਭਖ੍ਯੋ ਉਡਾ ਨਹਿ ਗਯੋ ॥
थोरा भख्यो उडा नहि गयो ॥
(ਉਸ ਨੇ) ਥੋੜਾ ਜਿੰਨਾ ਖਾਇਆ, ਇਸ ਲਈ ਉਡਿਆ ਨਹੀਂ ਗਿਆ।

ਤਾ ਤੇ ਤਨ ਸੁੰਦਰ ਇਹ ਭਯੋ ॥੧੨॥
ता ते तन सुँदर इह भयो ॥१२॥
ਇਸ ਕਰ ਕੇ ਇਸ ਦਾ ਸ਼ਰੀਰ ਸੁੰਦਰ ਹੋ ਗਿਆ ਹੈ ॥੧੨॥

ਦੇਹ ਪੁਰਾਤਨ ਤਜਾਗਨ ਕਰੀ ॥

देह पुरातन त्यागन करी ॥

ਉਸ ਨੇ ਪੁਰਾਤਨ ਸ਼ਰੀਰ ਤਿਆਗ ਦਿੱਤਾ

ਔਖਧ ਬਲ ਨੌਤਨ ਤਨ ਧਰੀ ॥

औखध बल नौतन तन धरी ॥

ਅਤੇ ਔਸ਼ਧੀ ਦੇ ਬਲ ਨਾਲ ਨਵਾ ਸ਼ਰੀਰ ਧਾਰਨ ਕੀਤਾ।

ਦੇਹ ਭੂਪ ਕੀ ਠੌਰ ਜਰਾਵਹੁ ॥

देह भूप की ठौर जरावहु ॥

(ਹੁਣ) ਰਾਜੇ ਦੇ (ਪੁਰਾਣੇ) ਸ਼ਰੀਰ ਇਥੇ ਸਾੜ ਦਿਓ

ਯਾ ਕੇ ਸਿਰ ਪਰ ਛਤ੍ਰ ਫਿਰਾਵਹੁ ॥੧੩॥

या के सिर पर छत्र फिरावहु ॥१३॥

ਅਤੇ ਇਸ (ਯਾਰ) ਦੇ ਸਿਰ ਉਤੇ ਰਾਜ-ਛਤ੍ਰ ਝੁਲਾਓ ॥੧੩॥

ਇਹ ਛਲ ਸਾਥ ਜੋਗਿਯਨ ਘਾਯੋ ॥

इह छल साथ जोगियन घायो ॥

ਇਸ ਛਲ ਨਾਲ (ਉਸ ਨੇ) ਜੋਗੀਆਂ ਨੂੰ ਮਾਰ ਦਿੱਤਾ

ਭੂਪਤਿ ਕੋ ਸੁਰ ਲੋਕ ਪਠਾਯੋ ॥

भूपति को सुर लोक पठायो ॥

ਅਤੇ ਰਾਜੇ ਨੂੰ ਸਵਰਗ ਭੇਜ ਦਿੱਤਾ।

ਸਕਲ ਪ੍ਰਜਾ ਕੋ ਲੋਥਿ ਦਿਖਾਈ ॥

सकल प्रजा को लोथि दिखाई ॥

ਸਾਰੀ ਪ੍ਰਜਾ ਨੂੰ (ਰਾਜੇ ਦੀ) ਲੋਥ ਵਿਖਾਈ

ਦੇਸ ਮਿਤ੍ਰ ਕੀ ਫੇਰਿ ਦੁਹਾਈ ॥੧੪॥

देस मित्र की फेरि दुहाई ॥१४॥

ਅਤੇ ਦੇਸ ਵਿਚ ਮਿਤਰ ਦੀ ਦੁਹਾਈ ਫਿਰਾ ਦਿੱਤੀ ॥੧੪॥

ਭੇਵ ਪ੍ਰਜਾ ਕਿਨਹੂੰ ਨ ਪਛਾਨਾ ॥

भेव प्रजा किनहूँ न पछाना ॥

ਪ੍ਰਜਾ ਨੇ ਕਿਸੇ ਤਰ੍ਹਾ ਵੀ ਭੇਦ ਨੂੰ ਨਾ ਸਮਝਿਆ

ਕਿਹ ਬਿਧਿ ਹਨਾ ਹਮਾਰਾ ਰਾਨਾ ॥

किह बिधि हना हमारा राना ॥

ਕਿ ਕਿਵੇਂ ਸਾਡਾ ਰਾਜਾ ਮਾਰਿਆ ਗਿਆ ਹੈ?

ਕਿਹ ਛਲ ਸੋ ਜੁਗਿਯਨ ਕੋ ਘਾਯੋ ॥

किह छल सो जुगियन को घायो ॥

ਕਿਸ ਛਲ ਨਾਲ ਜੋਗੀਆਂ ਨੂੰ ਖ਼ਤਮ ਕੀਤਾ ਗਿਆ ਹੈ

ਮਿਤ੍ਰ ਸੀਸ ਪਰ ਛਤ੍ਰ ਫਿਰਾਯੋ ॥੧੫॥

मित्र सीस पर छत्र फिरायो ॥१५॥

ਅਤੇ (ਕਿਵੇਂ) ਮਿਤਰ ਦੇ ਸਿਰ ਉੱਤੇ ਛਤ੍ਰ ਝੁਲਾਇਆ ਗਿਆ ਹੈ? ॥੧੫॥

ਦੋਹਰਾ ॥

दोहरा ॥

ਦੋਹਰਾ:

ਗਰਬੀ ਰਾਇ ਸੁ ਮਿਤ੍ਰ ਕੋ ਦਿਯਾ ਆਪਨਾ ਰਾਜ ॥

गरबी राइ सु मित्र को दिया आपना राज ॥

(ਉਸ ਨੇ) ਆਪਣੇ ਮਿਤਰ ਗਰਬੀ ਰਾਇ ਨੂੰ ਆਪਣਾ ਰਾਜ ਦੇ ਦਿੱਤਾ।

ਜੋਗਨ ਜੁਤ ਰਾਜਾ ਹਨਾ ਕਿਯਾ ਆਪਨਾ ਕਾਜ ॥੧੬॥

जोगन जुत राजा हना किया आपना काज ॥१६॥

ਜੋਗੀਆਂ ਸਮੇਤ ਰਾਜੇ ਨੂੰ ਮਾਰ ਦਿੱਤਾ ਅਤੇ ਆਪਣਾ ਕੰਮ ਸੰਵਾਰ ਲਿਆ ॥੧੬॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਾਸੀ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੮੮॥੬੯੩੯॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ अठासी चरित्र समापतम सतु सुभम सतु ॥३८८॥६९३९॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੮੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੮੮॥੬੯੩੯॥ ਚਲਦਾ॥

ਚੌਪਈ ॥

चौपई ॥

ਚੌਪਈ:

ਭੂਪ ਸੁਬਾਹੁ ਸੈਨ ਇਕ ਸੁਨਾ ॥

भूप सुबाहु सैन इक सुना ॥

ਸੁਬਾਹੁ ਸੈਨ ਨਾ ਦਾ ਇਕ ਰਾਜਾ ਸੁਣੀਂਦਾ ਸੀ

ਰੂਪਵਾਨ ਸੁੰਦਰਿ ਬਹੁ ਗੁਨਾ ॥

रूपवान सुँदरि बहु गुना ॥

ਜੋ ਬਹੁਤ ਰੂਪਵਾਨ, ਸੁੰਦਰ ਅਤੇ ਗੁਣਵਾਨ ਸੀ।

ਸ੍ਰੀ ਸੁਬਾਹਪੁਰ ਤਾ ਕੋ ਸੋਹੈ ॥

स्री सुबाहपुर ता को सोहै ॥

ਉਸ ਦਾ ਸੁਬਾਹੁਪੁਰ (ਨਗਰ) ਸ਼ੋਭਦਾ ਸੀ

ਜਿਹ ਸਮ ਔਰ ਨਗਰ ਨਹਿ ਕੋ ਹੈ ॥੧॥

जिह सम और नगर नहि को है ॥१॥

ਜਿਸ ਵਰਗਾ ਕੋਈ ਹੋਰ ਨਗਰ ਨਹੀਂ ਸੀ ॥੧॥

ਸ੍ਰੀ ਮਕਰਧੁਜ ਦੇ ਤਿਹ ਰਾਨੀ ॥

स्री मकरधुज दे तिह रानी ॥

ਮਕਰਧੁਜ ਦੇ (ਦੇਈ) ਉਸ ਦੀ ਰਾਣੀ ਸੀ,

ਸੁੰਦਰਿ ਦੇਸ ਦੇਸ ਮੌ ਜਾਨੀ ॥

सुँदरि देस देस मौ जानी ॥

ਜੋ ਦੇਸ ਦੇਸਾਤਰਾ ਵਿਚ ਸੁੰਦਰ ਮੰਨੀ ਜਾਦੀ ਸੀ।

ਤਿਹ ਸਮਾਨ ਨਾਰੀ ਨਹਿ ਕੋਊ ॥

तिह समान नारी नहि कोऊ ॥

ਉਸ ਵਰਗੀ ਕੋਈ ਹੋਰ ਨਾਰੀ ਨਹੀਂ ਸੀ।

ਪਾਛੇ ਭਈ ਨ ਆਗੈ ਹੋਊ ॥੨॥

पाछे भई न आगै होऊ ॥२॥

ਨਾ ਪਹਿਲਾ ਹੋਈ ਹੈ ਅਤੇ ਨਾ ਅਗੇ ਹੋਵੇਗੀ ॥੨॥

ਤਿਨ ਦੇਖਾ ਦਿਲੀ ਕੋ ਏਸਾ ॥

तिन देखा दिली को एसा ॥

ਉਸ ਨੇ ਦਿੱਲੀ ਦੇ ਬਾਦਸ਼ਾਹ ਨੂੰ ਵੇਖਿਆ

ਇਹ ਬਿਧਿ ਤੇ ਲਿਖਿ ਪਠਿਯੋ ਸੰਦੇਸਾ ॥

इह बिधि ते लिखि पठियो संदेसा ॥

ਅਤੇ ਇਸ ਤਰ੍ਹਾ ਸੰਦੇਸਾ ਲਿਖ ਕੇ ਭੇਜਿਆ।

ਤੁਮ ਇਹ ਠੌਰ ਆਪੁ ਚੜਿ ਆਵਹੁ ॥

तुम इह ठौर आपु चड़ि आवहु ॥

ਤੁਸੀਂ ਆਪ ਇਸ ਥਾ ਉਤੇ ਚੜ੍ਹਾਈ ਕਰ ਕੇ ਆ ਜਾਓ

ਭੂਪਤਿ ਜੀਤਿ ਮੁਝੈ ਲੈ ਜਾਵਹੁ ॥੩॥

भूपति जीति मुझै लै जावहु ॥३॥

ਅਤੇ ਰਾਜੇ ਨੂੰ ਜਿਤ ਕੇ ਮੈਨੂੰ ਲੈ ਜਾਓ ॥੩॥

ਅਕਬਰ ਸੁਨਤ ਬੈਨ ਉਠਿ ਧਯੋ ॥

अकबर सुनत बैन उठि धयो ॥

ਅਕਬਰ (ਬਾਦਸ਼ਾਹ) ਇਹ ਗੱਲ ਸੁਣ ਕੇ ਉਠ ਤੁਰਿਆ

ਪਵਨ ਹੁਤੇ ਆਗੇ ਬਢਿ ਗਯੋ ॥

पवन हुते आगे बढि गयो ॥

ਅਤੇ ਪੌਣ ਦੇ ਵੇਗ ਨਾਲ ਅਗੇ ਵੱਧ ਗਿਆ।

ਸਾਹ ਸੁਨਾ ਆਯੋ ਨ੍ਰਿਪੁ ਜਬ ਹੀ ॥

साह सुना आयो नृपु जब ही ॥

ਜਦ ਰਾਜੇ ਨੇ ਬਾਦਸ਼ਾਹ ਦੇ ਚੜ੍ਹ ਆਉਣ (ਦੀ ਗੱਲ) ਸੁਣੀ,

ਪਤਿ ਸੌ ਬਚਨ ਬਖਾਨਾ ਤਬ ਹੀ ॥੪॥

पति सौ बचन बखाना तब ही ॥४॥

ਤਦ (ਰਾਣੀ ਨੇ) ਪਤੀ ਨੂੰ ਕਿਹਾ ॥੪॥

ਤੁਮ ਹਯਾਂ ਤੇ ਨ੍ਰਿਪ ਭਾਜਿ ਨ ਜੈਯਹੁ ॥

तुम ह्याँ ते नृप भाजि न जैयहु ॥

ਹੇ ਰਾਜਨ! ਤੁਸੀਂ ਇਥੋਂ ਭਜ ਕੇ ਨਾ ਜਾਣਾ।

ਰਨ ਸਾਮੁਹਿ ਹ੍ਵੈ ਜੁਧ ਮਚੈਯਹੁ ॥

रन सामुहि ह्वै जुध मचैयहु ॥

ਰਣ ਵਿਚ ਸਾਹਮਣੇ ਹੋ ਕੇ ਯੁੱਧ ਮਚਾਉਣਾ।

ਮੈ ਨ ਤਜੌਂਗੀ ਤੁਮਰਾ ਸਾਥਾ ॥

मै न तजौगी तुमरा साथा ॥

ਮੈਂ ਤੇਰਾ ਸਾਥ ਨਹੀਂ ਛਡਾਗੀ।

ਮਰੇ ਜਰੋਗੀ ਤੁਮ ਸੌ ਨਾਥਾ ॥੫॥

मरे जरोगी तुम सौ नाथा ॥५॥

ਹੇ ਨਾਥ! ਜੇ ਮਰ ਗਏ, ਤਾ ਤੁਹਾਡੇ ਨਾਲ ਸੜਾਗੀ ॥੫॥

ਇਤ ਭੂਪਤਿ ਕਹ ਧੀਰ ਬੰਧਾਯੋ ॥

इत भूपति कह धीर बंधायो ॥

ਇਧਰ ਰਾਜੇ ਨੂੰ ਧੀਰਜ ਬੰਨ੍ਹਾਇਆ

ਉਤੈ ਲਿਖਾ ਲਿਖਿ ਤਹਾ ਪਠਾਯੋ ॥

उतै लिखा लिखि तहा पठायो ॥

ਅਤੇ ਉਧਰ ਪੱਤਰ ('ਲਿਖਾ') ਲਿਖ ਕੇ ਭੇਜ ਦਿੱਤਾ।

ਆਈ ਸੈਨ ਸਾਹ ਕੀ ਜਬ ਹੀ ॥

आई सैन साह की जब ही ॥

ਜਦੋਂ ਬਾਦਸ਼ਾਹ ਦੀ ਸੈਨਾ ਆ ਗਈ,

ਰਹਾ ਉਪਾਇ ਕਛੂ ਨਹਿ ਤਬ ਹੀ ॥੬॥

रहा उपाइ कछू नहि तब ही ॥६॥

ਤਦੋਂ ਕੋਈ ਵੀ ਉਪਾ ਬਾਕੀ ਨਹੀਂ ਰਿਹਾ ॥੬॥

ਰਾਜਾ ਜੂਝਿ ਮਰਤ ਭਯੋ ਜਬੈ ॥

राजा जूझि मरत भयो जबै ॥

ਰਾਜਾ ਜਦੋਂ ਜੂਝ ਮਰਿਆ,

ਭਾਜ ਚਲਤ ਭੀ ਪਰਜਾ ਤਬੈ ॥

भाज चलत भी परजा तबै ॥

ਤਦੋਂ ਪ੍ਰਜਾ ਭਜ ਪਈ।

ਰਾਨੀ ਬਾਧਿ ਤਬੈ ਤਿਨ ਲਈ ॥

रानी बाधि तबै तिन लई ॥

ਤਦ ਬਾਦਸ਼ਾਹ ਨੇ ਰਾਣੀ ਨੂੰ ਬੰਨ੍ਹ ਲਿਆ।

ਇਹ ਛਲ ਧਾਮ ਮਿਤ੍ਰ ਕੇ ਗਈ ॥੭॥

इह छल धाम मित्र के गई ॥७॥

ਇਸ ਛਲ ਨਾਲ ਉਹ ਮਿਤਰ ਦੇ ਘਰ ਚਲੀ ਗਈ ॥੭॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਨਿਨਾਨਵੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੯੯॥੬੯੪੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ निनानवे चरित्र समापतम सतु सुभम सतु ॥३८९॥६९४६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੯੯॥੬੯੪੬॥ ਚਲਦਾ॥

ਚੌਪਈ ॥

चौपई ॥

ਚੌਪਈ:

ਬਾਹੁਲੀਕ ਸੁਨਿਯਤ ਰਾਜਾ ਜਹ ॥

बाहुलीक सुनियत राजा जह ॥

ਬਾਹੁਲੀਕ ਨਾ ਦਾ ਜੋ ਰਾਜਾ ਸੁਣੀਂਦਾ ਸੀ।

ਜਿਹ ਸਮਾਨ ਕੋਈ ਭਯੋ ਦੁਤਿਯ ਨਹ ॥

जिह समान कोई भयो दुतिय नह ॥

ਉਸ ਵਰਗਾ ਕੋਈ ਦੂਜਾ ਨਹੀਂ ਹੋਇਆ ਸੀ।

ਧਾਮ ਗੌਹਰਾ ਰਾਇ ਦੁਲਾਰੀ ॥

धाम गौहरा राइ दुलारी ॥

(ਉਸ ਦੇ) ਘਰ ਗੌਹਰਾ ਰਾਇ ਨਾ ਦੀ ਪੁੱਤਰੀ ਸੀ

ਜਿਹ ਸਮਾਨ ਨਹਿ ਦੇਵ ਕੁਮਾਰੀ ॥੧॥

जिह समान नहि देव कुमारी ॥१॥

ਜਿਸ ਵਰਗੀ ਕੋਈ ਦੇਵ ਕੰਨਿਆ ਵੀ ਨਹੀਂ ਸੀ ॥੧॥

ਤਹ ਇਕ ਹੁਤਾ ਸਾਹ ਕਾ ਬੇਟਾ ॥

तह इक हुता साह का बेटा ॥

ਉਥੇ ਇਕ ਸ਼ਾਹ ਦਾ ਪੁੱਤਰ ਸੀ,

ਜਿਹ ਸਮਾਨ ਕੋ ਭਯੋ ਨ ਭੇਟਾ ॥

जिह समान को भयो न भेटा ॥

ਜਿਸ ਵਰਗਾ ਕਿਤੇ ਕੋਈ ਮਿਲਿਆ ਨਹੀਂ ਸੀ।

ਏਕ ਸੁਘਰ ਅਰੁ ਸੁੰਦਰ ਘਨੋ ॥

एक सुघर अरु सुँदर घनो ॥

(ਉਹ) ਇਕ ਸੁਘੜ ਸੀ ਅਤੇ (ਦੂਜੇ) ਬਹੁਤ ਸੁੰਦਰ ਸੀ।

ਜਨੁ ਅਵਤਾਰ ਮਦਨ ਕੋ ਬਨੋ ॥੨॥

जनु अवतार मदन को बनो ॥२॥

ਮਾਨੋ ਕਾਮ ਦੇਵ ਦਾ ਅਵਤਾਰ ਬਣਿਆ ਹੋਵੇ ॥੨॥

ਭੂਪ ਸੁਤਾ ਤਿਹ ਨਿਰਖਿ ਲੁਭਾਈ ॥

भूप सुता तिह निरखि लुभाई ॥

ਰਾਜ ਕੁਮਾਰੀ ਉਸ ਨੂੰ ਵੇਖ ਕੇ ਮੋਹਿਤ ਹੋ ਗਈ

ਗਿਰੀ ਭੂਮਿ ਜਨੁ ਨਾਗ ਚਬਾਈ ॥

गिरी भूमि जनु नाग चबाई ॥

ਅਤੇ ਧਰਤੀ ਉਤੇ ਡਿਗ ਪਈ, ਮਾਨੋ ਸੱਪ ਨੇ ਡੰਗੀ ਹੋਵੇ।

ਸਖੀ ਏਕ ਤਿਹ ਤੀਰ ਪਠਾਈ ॥

सखी एक तिह तीर पठाई ॥

(ਉਸ ਨੇ) ਇਕ ਸਖੀ ਨੂੰ ਉਸ ਕੋਲ ਭੇਜਿਆ

ਗਾਜਿ ਰਾਇ ਕਹ ਲਿਯਾ ਬੁਲਾਈ ॥੩॥

ਗਾਜਿ ਰਾਇ ਕਹ ਲਿਯਾ ਬੁਲਾਈ ॥੩॥

ਅਤੇ ਗਾਜਿ ਰਾਇ ਨੂੰ ਬੁਲਾ ਲਿਆ ॥੩॥

ਜਬ ਤਿਹ ਲਖਾ ਸਜਨ ਘਰ ਆਯੋ ॥

जब तिह लखा सजन घर आयो ॥

ਜਦ ਉਸ ਨੇ ਸੱਜਨ ਨੂੰ ਘਰ ਆਇਆ ਵੇਖਿਆ

ਕੰਠ ਗੌਹਰਾ ਰਾਇ ਲਗਾਯੋ ॥

कंठ गौहरा राइ लगायो ॥

ਤਾ ਗੌਹਰਾ ਰਾਇ ਨੇ (ਉਸ ਨੂੰ) ਗਲੇ ਨਾਲ ਲਗਾ ਲਿਆ।

ਬਹੁ ਬਿਧਿ ਕਰੇ ਤਵਨ ਸੌ ਭੋਗਾ ॥

बहु बिधि करे तवन सौ भोगा ॥

ਉਸ ਨਾਲ ਬਹੁਤ ਤਰ੍ਹਾ ਦਾ ਰਮਣ ਕੀਤਾ

ਦੂਰਿ ਕਰਾ ਜਿਯ ਕਾ ਸਭ ਸੋਗਾ ॥੪॥

दूरि करा जिय का सभ सोगा ॥४॥

ਅਤੇ ਮਨ ਦਾ ਸਾਰਾ ਗ਼ਮ ਦੂਰ ਕਰ ਦਿੱਤਾ ॥੪॥

ਭੋਗ ਕਰਤ ਭਾਯੋ ਅਤਿ ਪ੍ਯਾਰੋ ॥

भोग करत भायो अति प्यारो ॥

ਰਮਣ ਕਰਨ ਦੌਰਾਨ ਉਹ ਪਿਆਰਾ ਬਹੁਤ ਚੰਗਾ ਲਗਣ ਲਗ ਗਿਆ।

ਛਿਨ ਨ ਕਰਤ ਆਪਨ ਤੇ ਨ੍ਯਾਰੋ ॥

छिन न करत आपन ते न्यारो ॥

(ਉਸ ਨੂੰ) ਛਿਣ ਭਰ ਲਈ ਵੀ ਆਪਣੇ ਤੋਂ ਦੂਰ ਨਾ ਕੀਤਾ।

ਭਾਤਿ ਭਾਤਿ ਕੀ ਕੈਫ ਪਿਲਾਵੈ ॥

भाति भाति की कैफ पिलावै ॥

(ਉਸ ਨੂੰ) ਤਰ੍ਹਾ ਤਰ੍ਹਾ ਦੀ ਸ਼ਰਾਬ ਪਿਲਾਉਂਦੀ ਸੀ

ਸੁਭ੍ਰ ਸੇਜ ਚੜਿ ਭੋਗ ਕਮਾਵੈ ॥੫॥

सुभ्र सेज चड़ि भोग कमावै ॥५॥

ਅਤੇ ਸੁੰਦਰ ਸੇਜ ਉਤੇ ਚੜ੍ਹ ਕੇ ਸੰਯੋਗ ਕਰਦੀ ਸੀ ॥੫॥

ਤਬ ਤਹ ਤਾਤ ਤਵਨ ਕਾ ਆਯੋ ॥

तब तह तात तवन का आयो ॥

ਤਦ ਉਸ ਦਾ ਪਿਤਾ ਉਥੇ ਆ ਗਿਆ।

ਤ੍ਰਸਤ ਦੇਗ ਮਹਿ ਤਾਹਿ ਛਪਾਯੋ ॥

त्रसत देग महि ताहि छपायो ॥

ਡਰ ਦੇ ਮਾਰੇ ਉਸ (ਯਾਰ) ਨੂੰ ਦੇਗ ਵਿਚ ਲੁਕਾ ਦਿੱਤਾ।

ਰੌਜਨ ਮੂੰਦਿ ਹੌਜ ਮਹਿ ਧਰਾ ॥

रौजन मूँदि हौज महि धरा ॥

(ਦੇਗ ਦਾ) ਮੂੰਹ ਬੰਦ ਕਰ ਕੇ ਹੌਜ਼ (ਤਾਲਾਬ) ਵਿਚ ਰਖ ਦਿੱਤਾ।

ਏਕ ਬੂੰਦ ਜਲ ਬੀਚ ਨ ਪਰਾ ॥੬॥

एक बूँद जल बीच न परा ॥६॥

(ਉਸ ਅੰਦਰ) ਪਾਣੀ ਦੀ ਇਕ ਬੂੰਦ ਵੀ ਨਾ ਜਾਣ ਦਿੱਤੀ ॥੬॥

ਪਿਤਹਿ ਤਾਲ ਤਤਕਾਲ ਦਿਖਾਯੋ ॥

पितहि ताल ततकाल दिखायो ॥

(ਉਸ ਨੇ) ਪਿਤਾ ਨੂੰ ਉਸੇ ਵੇਲੇ ਹੌਜ਼ ('ਤਾਲ') ਵਿਖਾ ਦਿੱਤਾ

ਬੀਚ ਬੇਰੀਯਨ ਡਾਰਿ ਫਿਰਾਯੋ ॥

बीच बेरीयन डारि फिरायो ॥

ਅਤੇ ਬੇੜੀ ਵਿਚ ਪਾ ਕੇ (ਸਾਰੇ ਤਾਲਾਬ) ਵਿਚ ਫਿਰਾ ਦਿੱਤਾ।

ਦੀਏ ਜਰਾਇ ਬੀਚ ਤਿਹ ਡਾਰੇ ॥

दीए जराइ बीच तिह डारे ॥

ਉਸ ਵਿਚ ਦੀਵੇ ਜਗਾ ਕੇ ਰਖ ਦਿੱਤੇ,

ਜਨੁ ਕਰਿ ਚੜੇ ਰੈਨਿ ਕੇ ਤਾਰੇ ॥੭॥

जनु करि चड़े रैनि के तारे ॥७॥

ਮਾਨੋ ਰਾਤ ਨੂੰ ਤਾਰੇ ਨਿਕਲ ਆਏ ਹੋਣ ॥੭॥

ਪਿਤਹਿ ਅਚੰਭਵ ਐਸ ਦਿਖਾਯੋ ॥

पितहि अचंभव ऐस दिखायो ॥

(ਉਸ ਨੇ) ਪਿਤਾ ਨੂੰ ਅਜਿਹਾ ਅਚਰਜ ਦ੍ਰਿਸ਼ ਵਿਖਾ ਕੇ

ਸਮਾਧਾਨ ਕਰਿ ਧਾਮ ਪਠਾਯੋ ॥

समाधान करि धाम पठायो ॥

ਅਤੇ ਤਸੱਲੀ ਕਰਾ ਕੇ ਘਰ ਭੇਜ ਦਿੱਤਾ।

ਮਿਤ੍ਰਹਿ ਕਾਢ ਸੇਜ ਪਰ ਲੀਨਾ ॥

मित्रहि काढ सेज पर लीना ॥

(ਫਿਰ) ਮਿਤਰ ਨੂੰ (ਦੇਗ ਵਿਚੋਂ) ਕਢ ਕੇ ਸੇਜ ਉਤੇ ਲੈ ਲਿਆ

ਕਾਮ ਭੋਗ ਬਹੁ ਬਿਧਿ ਤਨ ਕੀਨਾ ॥੮॥

काम भोग बहु बिधि तन कीना ॥८॥

ਅਤੇ ਉਸ ਨਾਲ ਬਹੁਤ ਤਰ੍ਹਾ ਨਾਲ ਕਾਮ-ਕ੍ਰੀੜਾ ਕੀਤੀ ॥੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਨਬੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੯੦॥੬੯੫੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ नबे चरित्र समापतम सतु सुभम सतु ॥३९०॥६९५४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੯੦॥੬੯੫੪॥ ਚਲਦਾ॥

ਚੌਪਈ ॥

चौपई ॥

ਚੌਪਈ:

ਬਰਬਰੀਨ ਕੋ ਦੇਸ ਬਸਤ ਜਹ ॥

बरबरीन को देस बसत जह ॥

ਜਿਥੇ ਬਰਬਰੀਨ ਨਾ ਦਾ ਦੇਸ ਆਬਾਦ ਸੀ,

ਬਰਬਰ ਪੁਰ ਇਕ ਨਗਰ ਹੁਤੋ ਤਹ ॥

बरबर पुर इक नगर हुतो तह ॥

ਉਥੇ ਬਰਬਰ ਪੁਰ ਨਾ ਦਾ ਨਗਰ ਹੁੰਦਾ ਸੀ।

ਅਫਕਨ ਸੇਰ ਤਹਾ ਕਾ ਰਾਜਾ ॥

अफकन सेर तहा का राजा ॥

ਅਫਕਨ (ਅਫ਼ਗਨ) ਸ਼ੇਰ ਨਾ ਦਾ ਉਥੋਂ ਦਾ ਰਾਜਾ ਸੀ।

ਜਿਹ ਸਮਾਨ ਬਿਧਿ ਦੁਤਿਯ ਨ ਸਾਜਾ ॥੧॥

जिह समान बिधि दुतिय न साजा ॥१॥

ਉਸ ਵਰਗਾ ਵਿਧਾਤਾ ਨੇ ਹੋਰ ਕੋਈ ਨਹੀਂ ਬਣਾਇਆ ਸੀ ॥੧॥

ਪੀਰ ਮੁਹੰਮਦ ਤਹ ਇਕ ਕਾਜੀ ॥

पीर मुहंमद तह इक काजी ॥

ਉਥੇ ਪੀਰ ਮੁਹੰਮਦ ਨਾ ਦਾ ਕਾਜ਼ੀ ਸੀ,

ਦੇਹ ਕੁਰੂਪ ਨਾਥ ਜਿਹ ਸਾਜੀ ॥

देह कुरूप नाथ जिह साजी ॥

ਜਿਸ ਦਾ ਸ਼ਰੀਰ ਵਿਧਾਤਾ ਨੇ ਬਹੁਤ ਕੁਰੂਪ ਬਣਾਇਆ ਸੀ।

ਧਾਮ ਖਾਤਿਮਾ ਬਾਨੋ ਨਾਰੀ ॥

धाम खातिमा बानो नारी ॥

ਉਸ ਦੇ ਘਰ ਖ਼ਾਤਿਮਾ ਬਾਨੋ ਨਾ ਦੀ ਇਸਤਰੀ ਸੀ,

ਜਿਹ ਸਮਾਨ ਨਹਿ ਰਾਜ ਦੁਲਾਰੀ ॥੨॥

जिह समान नहि राज दुलारी ॥२॥

ਜਿਸ ਵਰਗੀ ਕੋਈ ਰਾਜ ਕੁਮਾਰੀ ਵੀ ਨਹੀਂ ਸੀ ॥੨॥

ਸੋਰਠਾ ॥

सोरठा ॥

ਸੋਰਠਾ:

ਸੁੰਦਰ ਤਾ ਕੀ ਨਾਰਿ ਅਤਿ ਕੁਰੂਪ ਕਾਜੀ ਰਹੈ ॥

सुँदर ता की नारि अति कुरूप काजी रहै ॥

ਉਸ ਦੀ ਇਸਤਰੀ ਬਹੁਤ ਸੁੰਦਰ ਸੀ ਪਰ ਕਾਜ਼ੀ (ਆਪ) ਬਹੁਤ ਕੁਰੂਪ ਹੁੰਦਾ ਸੀ।

ਤਬ ਤਿਨ ਕਿਯਾ ਬਿਚਾਰਿ ਕਿਹ ਬਿਧਿ ਬਧ ਯਾ ਕੌ ਕਰੋ ॥੩॥

तब तिन किया बिचारि किह बिधि बध या कौ करो ॥३॥

ਤਦ ਉਸ (ਇਸਤਰੀ) ਨੇ ਵਿਚਾਰ ਕੀਤਾ ਕਿ ਇਸ ਦਾ ਕਿਵੇਂ ਬਧ ਕੀਤਾ ਜਾਏ ॥੩॥

ਚੌਪਈ ॥

चौपई ॥

ਚੌਪਈ:

ਸਾਹ ਪੁਤ੍ਰ ਤਿਹ ਪੁਰ ਇਕ ਆਯੋ ॥

साह पुत्र तिह पुर इक आयो ॥

ਉਸ ਨਗਰ ਵਿਚ ਇਕ ਸ਼ਾਹ ਦਾ ਪੁੱਤਰ ਆਇਆ।

ਬਾਕੇ ਰਾਇ ਸਰੂਪ ਸਵਾਯੋ ॥

बाके राइ सरूप सवायो ॥

(ਉਸ) ਬਾਕੇ ਰਾਇ ਦਾ ਸਰੂਪ ਬਹੁਤ ਅਧਿਕ ਸੁੰਦਰ ਸੀ।

ਕਾਜੀ ਕੀ ਇਸਤ੍ਰੀ ਤਿਹ ਲਹਾ ॥

काजी की इसत्री तिह लहा ॥

ਕਾਜ਼ੀ ਦੀ ਪਤਨੀ ਨੇ ਉਸ ਨੂੰ ਵੇਖਿਆ

ਬਰੌ ਇਸੀ ਕਹ ਚਿਤ ਯੌ ਕਹਾ ॥੪॥

बरौ इसी कह चित यौ कहा ॥४॥

ਅਤੇ ਚਿਤ ਵਿਚ ਸੋਚਿਆ ਕਿ ਇਸੇ ਨਾਲ ਵਿਆਹ ਕੀਤਾ ਜਾਏ ॥੪॥

ਮੁਸਲਮਾਨ ਬਹੁ ਧਾਮ ਬੁਲਾਵਤ ॥

मुसलमान बहु धाम बुलावत ॥

(ਉਹ) ਬਹੁਤ ਮੁਸਲਮਾਨਾ ਨੂੰ ਘਰ ਬੁਲਾਉਂਦੀ ਸੀ

ਭਾਤਿ ਭਾਤਿ ਤਨ ਦਰਬ ਲੁਟਾਵਤ ॥

भाति भाति तन दरब लुटावत ॥

ਅਤੇ ਭਾਤ ਭਾਤ ਨਾਲ ਧਨ ਨੂੰ ਲੁਟਾਉਂਦੀ ਸੀ।

ਯੌਂ ਕਹਿ ਸਭਹੂੰ ਸੀਸ ਝੁਕਾਵੈ ॥

यौ कहि सभहूँ सीस झुकावै ॥

(ਉਹ) ਇਹ ਕਹਿ ਕੇ ਸਾਰਿਆਂ ਅਗੇ ਸੀਸ ਝੁਕਾਉਂਦੀ ਸੀ

ਯਹ ਕਾਜੀ ਸੁੰਦਰ ਹ੍ਵੈ ਜਾਵੈ ॥੫॥

यह काजी सुँदर ह्वै जावै ॥५॥

ਕਿ ਇਹ ਕਾਜ਼ੀ ਸੁੰਦਰ ਹੋ ਜਾਵੇ ॥੫॥

ਏਕ ਦਿਵਸ ਉਪ ਪਤਿਹਿ ਬੁਲਾਈ ॥

एक दिवस उप पतिहि बुलाई ॥

(ਉਸ ਨੇ) ਇਕ ਦਿਨ ਉਪ-ਪਤੀ (ਯਾਰ) ਨੂੰ ਬੁਲਾਇਆ

ਕਾਨ ਲਾਗਿ ਸਭ ਬਾਤ ਸਿਖਾਈ ॥

कान लागि सभ बात सिखाई ॥

ਅਤੇ ਕੰਨ ਨਾਲ ਲਗ ਕੇ ਸਾਰੀ ਗੱਲ ਸਮਝਾ ਦਿੱਤੀ।

ਬੀਚ ਛਪਾਇ ਸਦਨ ਕੇ ਰਾਖਾ ॥

बीच छपाइ सदन के राखा ॥

(ਉਸ ਨੂੰ) ਲੁਕਾ ਕੇ ਘਰ ਵਿਚ ਰਖਿਆ

ਔਰ ਨਾਰਿ ਸੌ ਭੇਵ ਨ ਭਾਖਾ ॥੬॥

और नारि सौ भेव न भाखा ॥६॥

ਅਤੇ ਹੋਰ ਕਿਸੇ ਇਸਤਰੀ ਨੂੰ ਭੇਦ ਨਾ ਦਸਿਆ ॥੬॥

ਸਭ ਮਲੇਛ ਉਠਿ ਫਜਿਰ ਬੁਲਾਏ ॥

सभ मलेछ उठि फजिर बुलाए ॥

ਉਸ ਨੇ ਸਵੇਰ ('ਫਜਿਰ') ਹੋਣ ਤੇ ਸਾਰਿਆਂ ਮੁਸਲਮਾਨਾ ('ਮਲੇਛ') ਨੂੰ ਬੁਲਾਇਆ

ਭਾਤਿ ਭਾਤਿ ਕੇ ਸਾਥ ਜਿਵਾਏ ॥

भाति भाति के साथ जिवाए ॥

ਅਤੇ ਤਰ੍ਹਾ ਤਰ੍ਹਾ ਦੇ ਭੋਜਨ ਕਰਵਾਏ।

ਕਹਿਯੋ ਸਭੈ ਮਿਲਿ ਦੇਹੁ ਦੁਆਇ ॥

कहियो सभै मिलि देहु दुआइ ॥

(ਕਹਿਣ ਲਗੀ ਕਿ) ਸਾਰੇ ਮਿਲ ਕੇ ਦੁਆ ਦਿਓ

ਮਮ ਪਤਿ ਸੁੰਦਰਿ ਕਰੈ ਖੁਦਾਇ ॥੭॥

मम पति सुँदरि करै खुदाइ ॥७॥

ਕਿ ਰੱਬ ਮੇਰੇ ਪਤੀ ਨੂੰ ਸੁੰਦਰ ਕਰ ਦੇਵੇ ॥੭॥

ਸਭਹੂੰ ਹਾਥ ਤਸਬਿਯੈ ਲੀਨੀ ॥

सभहूँ हाथ तसबियै लीनी ॥

ਸਭ ਨੇ ਹੱਥਾ ਵਿਚ ਤਸਬੀਆਂ (ਮਾਲਾਵਾ) ਪਕੜ ਲਈਆਂ

ਬਹੁ ਬਿਧਿ ਦੁਆਇ ਤਵਨ ਕਹ ਦੀਨੀ ॥

बहु बिधि दुआइ तवन कह दीनी ॥

ਅਤੇ ਉਸ ਨੂੰ ਬਹੁਤ ਤਰ੍ਹਾ ਨਾਲ ਦੁਆਵਾ ਦਿੱਤੀਆਂ।

ਭਾਤਿ ਭਾਤਿ ਤਨ ਕਰੀ ਸੁਨਾਇ ॥

भाति भाति तन करी सुनाइ ॥

ਉਸ ਨੂੰ ਕਈ ਤਰ੍ਹਾ ਨਾਲ ਸੁਣਾਇਆ

ਤਵ ਪਤਿ ਸੁੰਦਰ ਕਰੈ ਖੁਦਾਇ ॥੮॥

तव पति सुँदर करै खुदाइ ॥८॥

ਕਿ ਤੇਰੇ ਪਤੀ ਨੂੰ ਖ਼ੁਦਾ ਸੁੰਦਰ ਕਰ ਦੇਵੇ ॥੮॥

ਲੈ ਦੁਆਇ ਤ੍ਰਿਯ ਧਾਮ ਸਿਧਾਈ ॥

लै दुआइ तृय धाम सिधाई ॥

ਦੁਆ ਲੈ ਕੇ ਇਸਤਰੀ ਘਰ ਨੂੰ ਆ ਗਈ

ਮਾਰਿ ਕਾਜਿਯਹਿ ਦਿਯੋ ਦਬਾਈ ॥

मारि काजियहि दियो दबाई ॥

ਅਤੇ ਕਾਜ਼ੀ ਨੂੰ ਮਾਰ ਕੇ ਦਬਾ ਦਿੱਤਾ।

ਕਰਿ ਕਾਜੀ ਲੈਗੀ ਤਿਹ ਤਹਾ ॥

करि काजी लैगी तिह तहा ॥

ਉਸ (ਯਾਰ) ਨੂੰ ਕਾਜ਼ੀ ਬਣਾ ਕੇ ਉਥੇ ਲੈ ਗਈ,

ਪੜਤ ਕਿਤਾਬ ਮੁਲਾਨੇ ਜਹਾ ॥੯॥

पड़त किताब मुलाने जहा ॥९॥

ਜਿਥੇ ਮੌਲਾਣੇ ਕਿਤਾਬ ('ਕੁਰਾਨ') ਪੜ੍ਹ ਰਹੇ ਸਨ ॥੯॥

ਪ੍ਰਜਾ ਨਿਰਖਿ ਤਾ ਕਹ ਹਰਖਾਨੀ ॥

प्रजा निरखि ता कह हरखानी ॥

(ਸਾਰੀ) ਪ੍ਰਜਾ ਉਸ ਨੂੰ ਵੇਖ ਕੇ ਪ੍ਰਸੰਨ ਹੋ ਗਈ

ਸਾਚੁ ਕਿਤਾਬ ਆਪਨੀ ਜਾਨੀ ॥

साचु किताब आपनी जानी ॥

ਅਤੇ ਆਪਣੀ ਕਿਤਾਬ ਨੂੰ ਸੱਚਾ ਮੰਨਿਆ।

ਹਮ ਜੋ ਯਾ ਕਹ ਦਈ ਦੁਆਇ ॥

हम जो या कह दई दुआइ ॥

(ਕਹਿਣ ਲਗੇ) ਅਸੀਂ ਜੋ ਇਸ ਨੂੰ ਦੁਆ ਦਿੱਤੀ ਸੀ,

ਯਾ ਤੇ ਸੁੰਦਰ ਕਰਾ ਖੁਦਾਇ ॥੧੦॥

या ते सुँदर करा खुदाइ ॥१०॥

ਉਸ ਕਰ ਕੇ ਰੱਬ ਨੇ (ਇਸ ਨੂੰ) ਸੁੰਦਰ ਕਰ ਦਿੱਤਾ ਹੈ ॥੧੦॥

ਇਹ ਬਿਧਿ ਪ੍ਰਥਮ ਕਾਜਿਯਹਿ ਘਾਈ ॥

इह बिधि प्रथम काजियहि घाई ॥

ਇਸ ਤਰ੍ਹਾ ਉਸ ਨੇ ਪਹਿਲਾ ਕਾਜ਼ੀ ਨੂੰ ਮਾਰਿਆ

ਬਰਤ ਭਈ ਅਪਨਾ ਸੁਖਦਾਈ ॥

बरत भई अपना सुखदाई ॥

ਅਤੇ ਆਪਣੇ ਮਿਤਰ ਨਾਲ ਵਿਆਹ ਕਰ ਲਿਆ।

ਭੇਦ ਅਭੇਦ ਨ ਕਿਨੂੰ ਬਿਚਾਰਾ ॥

भेद अभेद न किनूँ बिचारा ॥

ਕਿਸੇ ਨੇ ਵੀ ਭੇਦ ਅਭੇਦ ਨੂੰ ਨਾ ਸਮਝਿਆ।

ਇਹ ਛਲ ਬਰਾ ਅਪਨਾ ਪ੍ਯਾਰਾ ॥੧੧॥

इह छल बरा अपना प्यारा ॥११॥

ਇਸ ਛਲ ਨਾਲ ਆਪਣੇ ਯਾਰ ਨਾਲ ਵਿਆਹ ਕਰ ਲਿਆ ॥੧੧॥

ਦੋਹਰਾ ॥

दोहरा ॥

ਦੋਹਰਾ:

ਤੁਮ ਸਭ ਹੀ ਅਤਿ ਕ੍ਰਿਪਾ ਕਰ ਦੀਨੀ ਹਮੈ ਦੁਆਇ ॥

तुम सभ ही अति कृपा कर दीनी हमै दुआइ ॥

(ਇਸਤਰੀ ਕਹਿਣ ਲਗੀ) ਤੁਸਾ ਸਾਰਿਆਂ ਨੇ ਬਹੁਤ ਮਿਹਰਬਾਨੀ ਕਰ ਕੇ ਮੈਨੂੰ ਦੁਆ ਦਿੱਤੀ ਹੈ,

ਤਾ ਤੇ ਪਤਿ ਸੁੰਦਰ ਭਯੋ ਕੀਨੀ ਮਯਾ ਖੁਦਾਇ ॥੧੨॥

ता ते पति सुँदर भयो कीनी मया खुदाइ ॥१२॥

ਜਿਸ ਕਰ ਕੇ ਰੱਬ ਨੇ ਮਿਹਰ ਕੀਤੀ ਅਤੇ ਮੇਰਾ ਪਤੀ ਸੁੰਦਰ ਬਣਾ ਦਿੱਤਾ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕ੍ਯਾਨਵੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੯੧॥੬੯੬੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ इक्यानवे चरित्र समापतम सतु सुभम सतु ॥३९१॥६९६६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੯੧॥੬੯੬੬॥ ਚਲਦਾ॥

ਚੌਪਈ ॥

चौपई ॥

ਚੌਪਈ:

ਭੂਪ ਸੁ ਧਰਮ ਸੈਨ ਇਕ ਸੁਨਿਯਤ ॥

भूप सु धरम सैन इक सुनियत ॥

ਧਰਮ ਸੈਨ ਨਾ ਦਾ ਇਕ ਰਾਜਾ ਸੁਣੀਂਦਾ ਸੀ,

ਜਿਹ ਸਮਾਨ ਜਗ ਦੁਤਿਯ ਨ ਗੁਨਿਯਤ ॥

जिह समान जग दुतिय न गुनियत ॥

ਜਿਸ ਵਰਗਾ ਜਗਤ ਵਿਚ ਕੋਈ ਹੋਰ ਨਹੀਂ ਸਮਝਿਆ ਜਾਦਾ ਸੀ।

ਚੰਦਨ ਦੇ ਤਿਹ ਨਾਰਿ ਭਨਿਜੈ ॥

चंदन दे तिह नारि भनिजै ॥

ਉਸ ਦੀ ਨਾਰੀ ਦਾ ਨਾ ਚੰਦਨ ਦੇ (ਦੇਈ) ਕਿਹਾ ਜਾਦਾ ਸੀ।

ਜਿਹ ਮੁਖ ਛਬਿ ਨਿਸਕਰ ਕਹ ਦਿਜੈ ॥੧॥

जिह मुख छबि निसकर कह दिजै ॥१॥

ਜਿਸ ਦੇ ਮੂੰਹ ਦੀ (ਉਪਮਾ) ਚੰਦ੍ਰਮਾ ਨਾਲ ਦਿੱਤੀ ਜਾਦੀ ਸੀ ॥੧॥

ਸੰਦਲ ਦੇ ਦੁਹਿਤਾ ਤਿਹ ਸੁਹੈ ॥

संदल दे दुहिता तिह सुहै ॥

ਉਸ ਦੀ ਸੰਦਲ ਦੇ (ਦੇਈ) ਨਾ ਦੀ ਪੁੱਤਰੀ ਸੀ।

ਖਗ ਮ੍ਰਿਗ ਜਛ ਭੁਜੰਗਨ ਮੋਹੈ ॥

खग मृग जछ भुजंगन मोहै ॥

(ਉਹ) ਪੰਛੀਆਂ, ਮਿਰਗਾ, ਯਕਸ਼ਾ, ਸੱਪਾ ਆਦਿ (ਸਭ ਨੂੰ) ਮੋਹੰਦੀ ਸੀ।

ਅਧਿਕ ਪ੍ਰਭਾ ਤਨ ਮੋ ਤਿਨ ਧਰੀ ॥

अधिक प्रभा तन मो तिन धरी ॥

ਉਸ ਨੇ ਸ਼ਰੀਰ ਵਿਚ ਬਹੁਤ ਪ੍ਰਭਾ ਧਾਰੀ ਹੋਈ ਸੀ। (ਇੰਜ ਲਗਦਾ ਸੀ)

ਮਦਨ ਸੁ ਨਾਰ ਭਰਤ ਜਨੁ ਭਰੀ ॥੨॥

मदन सु नार भरत जनु भरी ॥२॥

ਮਾਨੋ ਕਾਮ ਦੇਵ ਨੇ (ਆਪ ਉਸ ਦੀ) ਭਰਤ ਭਰੀ ਹੋਵੇ (ਭਾਵ ਬਣਾਈ ਹੋਵੇ) ॥੨॥

ਨ੍ਰਿਪ ਸੁਤ ਏਕ ਸੁਘਰ ਤਿਨ ਹੇਰਿਯੋ ॥

नृप सुत एक सुघर तिन हेरियो ॥

ਉਸ ਨੇ ਇਕ ਸੁਘੜ ਰਾਜ ਕੁਮਾਰ ਵੇਖਿਆ

ਮਦਨ ਆਨਿ ਤਾ ਕਾ ਤਨ ਘੇਰਿਯੋ ॥

मदन आनि ता का तन घेरियो ॥

ਅਤੇ ਕਾਮ ਦੇਵ ਨੇ ਉਸ ਦੇ ਸ਼ਰੀਰ ਨੂੰ ਆ ਘੇਰਿਆ।

ਸਖੀ ਏਕ ਤਹ ਦਈ ਪਠਾਈ ॥

सखी एक तह दई पठाई ॥

ਉਸ ਨੇ ਉਸ ਕੋਲ ਇਕ ਸਖੀ ਨੂੰ ਭੇਜਿਆ।

ਅਨਿਕ ਜਤਨ ਕਰਿ ਕੈ ਤਿਹ ਲ੍ਯਾਈ ॥੩॥

अनिक जतन करि कै तिह ल्याई ॥३॥

(ਉਹ) ਅਨੇਕ ਯਤਨ ਕਰ ਕੇ ਉਸ ਨੂੰ ਲੈ ਆਈ ॥੩॥

ਆਨਿ ਸਜਨ ਤਿਨ ਦਯੋ ਮਿਲਾਇ ॥

आनि सजन तिन दयो मिलाइ ॥

(ਸਖੀ ਨੇ) ਮਿਤਰ ਨੂੰ ਲਿਆ ਕੇ ਰਾਜ ਕੁਮਾਰੀ ਨਾਲ ਮਿਲਾ ਦਿੱਤਾ

ਰਮੀ ਕੁਅਰਿ ਤਾ ਸੌ ਲਪਟਾਇ ॥

रमी कुअरि ता सौ लपटाइ ॥

ਅਤੇ ਰਾਜ ਕੁਮਾਰੀ ਨੇ ਉਸ ਨਾਲ ਲਿਪਟ ਕੇ ਰਮਣ ਕੀਤਾ।

ਅਟਕ ਗਯੋ ਜਿਯ ਤਜਾ ਨ ਜਾਈ ॥

अटक गयो जिय तजा न जाई ॥

(ਉਸ ਦਾ) ਮਨ (ਰਾਜ ਕੁਮਾਰ) ਨਾਲ ਅਟਕ ਗਿਆ, (ਅਤੇ ਹੁਣ ਉਸ ਨੂੰ) ਛਡਿਆ ਨਹੀਂ ਸੀ ਜਾ ਸਕਦਾ।

ਇਹ ਬਿਧਿ ਤਿਨ ਕੀਨੀ ਚਤੁਰਾਈ ॥੪॥

ਇਹ ਬਿਧਿ ਤਿਨ ਕੀਨੀ ਚਤੁਰਾਈ ॥੪॥

(ਉਸ ਨੂੰ ਸਦਾ ਲਈ ਪ੍ਰਾਪਤ ਕਰਨ ਨਿਮਿਤ) ਉਸ ਨੇ ਇਸ ਤਰ੍ਹਾ ਦੀ ਚਾਲਾਕੀ ਕੀਤੀ ॥੪॥

ਤੋਪ ਬਡੀ ਇਕ ਲਈ ਮੰਗਾਇ ॥

तोप बडी इक लई मंगाइ ॥

ਉਸ ਨੇ ਇਕ ਵੱਡੀ ਤੋਪ ਮੰਗਵਾਈ,

ਜਿਹ ਮਹਿ ਬੈਠਿ ਮਨੁਛ ਤੇ ਜਾਇ ॥

जिह महि बैठि मनुछ ते जाइ ॥

ਜਿਸ ਵਿਚ ਮਨੁੱਖ ਦੇ ਬੈਠਣ ਦੀ ਥਾ ਸੀ।

ਮੰਤ੍ਰ ਸਕਤਿ ਕਰਿ ਤਾ ਮੋ ਬਰੀ ॥

मंत्र सकति करि ता मो बरी ॥

ਉਹ ਮੰਤਰ ਦੀ ਸ਼ਕਤੀ ਨਾਲ ਉਸ ਵਿਚ ਵੜੀ

ਮਿਤ੍ਰ ਭਏ ਇਹ ਭਾਤਿ ਉਚਰੀ ॥੫॥

मित्र भए इह भाति उचरी ॥५॥

ਅਤੇ ਮਿਤਰ ਨਾਲ ਇਸ ਤਰ੍ਹਾ ਗੱਲ ਕੀਤੀ ॥੫॥

ਮਿਤ੍ਰ ਬਿਦਾ ਕਰਿ ਸਖੀ ਬੁਲਾਈ ॥

मित्र बिदा करि सखी बुलाई ॥

ਮਿਤਰ ਨੂੰ ਵਿਦਾ ਕਰ ਕੇ ਸਖੀ ਨੂੰ ਬੁਲਾਇਆ

ਇਹ ਬਿਧਿ ਤਾਹਿ ਕਹਾ ਸਮੁਝਾਈ ॥

इह बिधि ताहि कहा समुझाई ॥

ਅਤੇ ਇਸ ਤਰ੍ਹਾ ਉਸ ਨੂੰ ਸਮਝਾਇਆ

ਤੋਪ ਬਿਖੈ ਮੁਹਿ ਡਾਰਿ ਚਲੈਯਹੁ ॥

तोप बिखै मुहि डारि चलैयहु ॥

ਕਿ ਤੋਪ ਵਿਚ ਮੈਨੂੰ ਪਾ ਕੇ ਚਲਾਣਾ

ਇਹ ਨ੍ਰਿਪ ਸੁਤ ਕੇ ਗ੍ਰਿਹ ਪਹੁਚੈਯਹੁ ॥੬॥

इह नृप सुत के गृह पहुचैयहु ॥६॥

ਅਤੇ ਇਸ ਰਾਜ ਕੁਮਾਰ ਦੇ ਘਰ ਪਹੁੰਚਾ ਦੇਣਾ ॥੬॥

ਜਬ ਸਹਚਰਿ ਐਸੇ ਸੁਨਿ ਲਈ ॥

जब सहचरि ऐसे सुनि लई ॥

ਜਦ ਸਖੀ ਨੇ ਇਸ ਤਰ੍ਹਾ ਸੁਣ ਲਿਆ

ਦਾਰੂ ਡਾਰਿ ਆਗਿ ਤਿਹ ਦਈ ॥

दारू डारि आगि तिह दई ॥

ਤਾ (ਤੋਪ ਵਿਚ) ਬਾਰੂਦ ('ਦਾਰੂ') ਪਾ ਕੇ ਉਸ ਨੂੰ ਅੱਗ ਦੇ ਦਿੱਤੀ।

ਗੋਰਾ ਜਿਮਿ ਲੈ ਕੁਅਰਿ ਚਲਾਯੋ ॥

गोरा जिमि लै कुअरि चलायो ॥

ਗੋਲੇ ਵਾਗ ਰਾਜ ਕੁਮਾਰੀ ਨੂੰ ਚਲਾ ਦਿੱਤਾ

ਮੰਤ੍ਰ ਸਕਤਿ ਜਮ ਨਿਕਟ ਨ ਆਯੋ ॥੭॥

मंत्र सकति जम निकट न आयो ॥७॥

ਅਤੇ ਮੰਤਰ ਦੀ ਸ਼ਕਤੀ ਕਾਰਨ ਜਮ ਨੇੜੇ ਨਾ ਆਇਆ ॥੭॥

ਜਾਇ ਪਰੀ ਨਿਜੁ ਪ੍ਰੀਤਮ ਕੇ ਘਰ ॥

जाइ परी निजु प्रीतम के घर ॥

(ਉਹ) ਪ੍ਰੀਤਮ ਦੇ ਘਰ ਜਾ ਡਿਗੀ,

ਪਾਹਨ ਜੈਸ ਹਨਾ ਗੋਫਨ ਕਰਿ ॥

पाहन जैस हना गोफन करि ॥

ਜਿਵੇਂ ਘੁਬਾਣੀ ਵਿਚੋਂ ਪੱਥਰ ਵਗਾਇਆ ਜਾਦਾ ਹੈ।

ਨਿਰਖਿ ਮੀਤ ਤਿਹ ਲਿਯਾ ਉਠਾਈ ॥

निरखि मीत तिह लिया उठाई ॥

ਮਿਤਰ ਨੇ ਵੇਖ ਕੇ ਉਸ ਨੂੰ ਉਠਾ ਲਿਆ।

ਪੋਛਿ ਅੰਗਿ ਉਰ ਸਾਥ ਲਗਾਈ ॥੮॥

पोछि अंगि उर साथ लगाई ॥८॥

(ਉਸ ਦਾ) ਸ਼ਰੀਰ ਪੂੰਝ ਕੇ ਛਾਤੀ ਨਾਲ ਲਗਾ ਲਿਆ ॥੮॥

ਦੋਹਰਾ ॥

दोहरा ॥

ਦੋਹਰਾ:

ਮੀਤ ਅਧਿਕ ਉਪਮਾ ਕਰੀ ਧੰਨਜ ਕੁਅਰਿ ਕਾ ਨੇਹ ॥

मीत अधिक उपमा करी धंन्य कुअरि का नेह ॥

ਮਿਤਰ ਨੇ ਉਸ ਦੀ ਬਹੁਤ ਉਪਮਾ ਕਰ ਕੇ, ਰਾਜ ਕੁਮਾਰੀ ਦੇ ਪ੍ਰੇਮ ਨੂੰ ਧੰਨ ਕਿਹਾ।

ਗੋਲਾ ਹ੍ਵੈ ਤੋਪਹਿ ਉਡੀ ਚਿੰਤਾ ਕਰੀ ਨ ਦੇਹਿ ॥੯॥

गोला ह्वै तोपहि उडी चिंता करी न देहि ॥९॥

ਉਹ ਗੋਲਾ ਬਣ ਕੇ ਤੋਪ ਰਾਹੀਂ ਉਡੀ ਅਤੇ ਆਪਣੀ ਦੇਹ ਦੀ ਚਿੰਤਾ ਤਕ ਨਾ ਕੀਤੀ ॥੯॥

ਚੌਪਈ ॥

चौपई ॥

ਚੌਪਈ:

ਇਤੈ ਕੁਅਰਿ ਮਿਤਵਾ ਕੇ ਗਈ ॥

इतै कुअरि मितवा के गई ॥

ਇਧਰ ਰਾਜ ਕੁਮਾਰੀ ਮਿਤਰ ਪਾਸ ਗਈ

ਉਤੈ ਸਖਿਨ ਭੂਪਹਿ ਸੁਧਿ ਦਈ ॥

उतै सखिन भूपहि सुधि दई ॥

ਅਤੇ ਉਧਰ ਸਖੀ ਨੇ ਜਾ ਕੇ ਰਾਜੇ ਨੂੰ ਖ਼ਬਰ ਕਰ ਦਿੱਤੀ

ਦਾਰੂ ਡਾਰਿ ਅਨਲ ਹਮ ਦਈ ॥

दारू डारि अनल हम दई ॥

ਕਿ ਬਾਰੂਦ ਪਾ ਕੇ ਮੈਂ ਅੱਗ ਲਗਾ ਦਿੱਤੀ

ਤੋਪ ਬਿਖੈ ਤਰੁਨੀ ਉਡਿ ਗਈ ॥੧੦॥

तोप बिखै तरुनी उडि गई ॥१०॥

ਅਤੇ ਤੋਪ ਵਿਚੋਂ ਰਾਜ ਕੁਮਾਰੀ ਉਡ ਗਈ ॥੧੦॥

ਰਾਨੀ ਭੂਪਤ ਸਹਿਤ ਪੁਕਾਰੀ ॥

रानी भूपत सहित पुकारी ॥

ਰਾਜਾ ਰਾਣੀ ਸਹਿਤ ਪੁਕਾਰਨ ਲਗਾ

ਕਵਨ ਦੈਵ ਗਤਿ ਕਰੀ ਹਮਾਰੀ ॥

कवन दैव गति करी हमारी ॥

ਕਿ ਹੇ ਦੈਵ! (ਤੂੰ) ਸਾਡੀ ਕੀ ਹਾਲਤ ਕਰ ਦਿੱਤੀ ਹੈ।

ਖੇਲਤ ਅਗਿ ਕੁਅਰਿ ਇਨ ਦਈ ॥

खेलत अगि कुअरि इन दई ॥

ਖੇਡ ਖੇਡ ਵਿਚ ਹੀ ਇਸ ਨੇ (ਤੋਪ ਨੂੰ) ਅੱਗ ਲਗਾ ਦਿੱਤੀ।

ਤੋਪ ਬਿਖੈ ਤਾ ਤੇ ਉਡਿ ਗਈ ॥੧੧॥

तोप बिखै ता ते उडि गई ॥११॥

ਇਸ ਕਰ ਕੇ ਤੋਪ ਵਿਚੋਂ ਰਾਜ ਕੁਮਾਰੀ ਉਡ ਗਈ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਾਨਵੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੯੨॥੬੯੭੭॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ बानवे चरित्र समापतम सतु सुभम सतु ॥३९२॥६९७७॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੯੨॥੬੯੭੭॥ ਚਲਦਾ॥

ਚੌਪਈ ॥

चौपई ॥

ਚੌਪਈ:

ਅਛਲਾਪੁਰ ਇਕ ਭੂਪ ਭਨਿਜੈ ॥

अछलापुर इक भूप भनिजै ॥

ਅਛਲਾਪੁਰ ਦਾ ਇਕ ਰਾਜਾ ਦਸੀਂਦਾ ਸੀ।

ਅਛਲ ਸੈਨ ਤਿਹ ਨਾਮ ਕਹਿਜੈ ॥

अछल सैन तिह नाम कहिजै ॥

ਉਸ ਦਾ ਨਾ ਅਛਲ ਸੈਨ ਕਿਹਾ ਜਾਦਾ ਸੀ।

ਤਹਿਕ ਸੁਧਰਮੀ ਰਾਇ ਸਾਹ ਭਨਿ ॥

तहिक सुधरमी राइ साह भनि ॥

ਉਥੇ ਇਕ ਸੁਧਰਮੀ ਰਾਇ ਨਾ ਦਾ ਸ਼ਾਹ ਸੁਣੀਂਦਾ ਸੀ।

ਜਾਨੁਕ ਸਭ ਸਾਹਨ ਕੀ ਥੋ ਮਨਿ ॥੧॥

जानुक सभ साहन की थो मनि ॥१॥

(ਉਹ ਇਤਨਾ ਸ੍ਰੇਸ਼ਠ ਸੀ) ਮਾਨੋ ਸਾਰਿਆਂ ਸ਼ਾਹਾ ਦੀ ਮਣੀ ਹੋਵੇ ॥੧॥

ਚੰਪਾ ਦੇ ਤਿਹ ਸੁਤਾ ਭਨਿਜੈ ॥

चंपा दे तिह सुता भनिजै ॥

ਚੰਪਾ ਦੇ (ਦੇਈ) ਨਾ ਦੀ ਉਸ ਦੀ ਪੁੱਤਰੀ ਦਸੀ ਜਾਦੀ ਸੀ।

ਰੂਪਵਾਨ ਗੁਨਵਾਨ ਕਹਿਜੈ ॥

रूपवान गुनवान कहिजै ॥

ਉਹ ਰੂਪਵਾਨ ਅਤੇ ਗੁਣਵਾਨ ਕਹੀ ਜਾਂਦੀ ਸੀ।

ਤਿਨ ਰਾਜਾ ਕੋ ਪੁਤ੍ਰ ਨਿਹਾਰਿਯੋ ॥

तिन राजा को पुत्र निहारियो ॥

ਉਸ ਨੇ ਰਾਜ ਕੁਮਾਰ ਨੂੰ ਵੇਖਿਆ

ਸੁਛਬਿ ਰਾਇ ਜਿਹ ਨਾਮ ਬਿਚਾਰਿਯੋ ॥੨॥

सुछबि राइ जिह नाम बिचारियो ॥२॥

ਜਿਸ ਦਾ ਨਾ ਸੁਛਬਿ ਰਾਇ ਦਸਿਆ ਜਾਂਦਾ ਸੀ ॥੨॥

ਅੜਿਲ ॥

अड़िल ॥

ਅੜਿਲ:

ਹਿਤੂ ਜਾਨਿ ਇਕ ਸਹਚਰਿ ਲਈ ਬੁਲਾਇ ਕੈ ॥

हितू जानि इक सहचरि लई बुलाइ कै ॥

ਆਪਣੀ ਇਕ ਹਮਰਾਜ਼ ਸਖੀ ਨੂੰ (ਰਾਜ ਕੁਮਾਰੀ ਨੇ) ਬੁਲਾਇਆ।

ਸੁਛਬਿ ਰਾਇ ਕੇ ਦੀਨੋ ਤਾਹਿ ਪਠਾਇ ਕੈ ॥

सुछबि राइ के दीनो ताहि पठाइ कै ॥

ਉਸ ਨੂੰ ਸੁਛਬਿ ਰਾਇ ਪਾਸ ਭੇਜ ਦਿੱਤਾ।

ਕਹਾ ਕ੍ਰੋਰਿ ਕਰਿ ਜਤਨ ਤਿਸੈ ਹ੍ਯਾਂ ਲ੍ਯਾਇਯੋ ॥

कहा क्रोरि करि जतन तिसै ह्याँ ल्याइयो ॥

ਅਤੇ ਕਿਹਾ, ਬਹੁਤ ਯਤਨ ਕਰ ਕੇ ਉਸ ਨੂੰ ਇਥੇ ਲੈ ਕੇ ਆ।

ਹੋ ਜਿਤਕ ਚਹੌਗੀ ਦਰਬੁ ਤਿਤਕ ਲੈ ਜਾਇਯੋ ॥੩॥

हो जितक चहौगी दरबु तितक लै जाइयो ॥३॥

ਜਿਤਨਾ ਧਨ ਚਾਹੇਂਗੀ, ਉਤਨਾ ਹੀ ਲੈ ਜਾਈਂ ॥੩॥

ਸੁਨਤ ਸਹਚਰੀ ਬਚਨ ਸਜਨ ਕੇ ਗ੍ਰਿਹ ਗਈ ॥

सुनत सहचरी बचन सजन के गृह गई ॥

(ਰਾਜ ਕੁਮਾਰੀ ਦੇ) ਬੋਲ ਸੁਣ ਕੇ ਸਖੀ ਮਿਤਰ ਦੇ ਘਰ ਗਈ।

ਜਿਮਿ ਤਿਮਿ ਤਾਹਿ ਪ੍ਰਬੋਧ ਤਹਾ ਲ੍ਯਾਵਤ ਭਈ ॥

जिमि तिमि ताहि प्रबोध तहा ल्यावत भई ॥

ਜਿਵੇਂ ਕਿਵੇਂ ਉਸ ਨੂੰ ਸਮਝਾ ਕੇ ਉਥੇ ਲੈ ਆਈ।

ਮਿਲਤ ਛੈਲਨੀ ਛੈਲ ਅਧਿਕ ਸੁਖੁ ਪਾਇਯੋ ॥

मिलत छैलनी छैल अधिक सुखु पाइयो ॥

ਰਾਜ ਕੁਮਾਰ ਨੂੰ ਮਿਲ ਕੇ ਮੁਟਿਆਰ ਨੇ ਬਹੁਤ ਸੁਖ ਪਾਇਆ।

ਹੋ ਭਾਤਿ ਭਾਤਿ ਕੀ ਕੈਫਨ ਨਿਕਟ ਮੰਗਾਇਯੋ ॥੪॥

हो भाति भाति की कैफन निकट मंगाइयो ॥४॥

ਬਹੁਤ ਤਰ੍ਹਾ ਦੀ ਸ਼ਰਾਬ ਆਪਣੇ ਕੋਲ ਮੰਗਵਾ ਲਈ ॥੪॥

ਕਿਯਾ ਕੈਫ ਕੌ ਪਾਨ ਸੁ ਦੁਹੂੰ ਪ੍ਰਜੰਕ ਪਰ ॥

किया कैफ कौ पान सु दुहूँ प्रजंक पर ॥

ਉਨ੍ਹਾ ਦੋਹਾ ਨੇ ਪਲੰਘ ਉਤੇ (ਬੈਠ ਕੇ) ਸ਼ਰਾਬ ਪੀਤੀ

ਭਾਤਿ ਭਾਤਿ ਤਨ ਰਮੇ ਬਿਹਸਿ ਕਰਿ ਨਾਰਿ ਨਰ ॥

भाति भाति तन रमे बिहसि करि नारि नर ॥

ਅਤੇ ਇਸਤਰੀ ਤੇ ਪੁਰਸ਼ ਨੇ ਖ਼ੁਸ਼ ਹੋ ਕੇ ਭਾਤ ਭਾਤ ਨਾਲ ਰਮਣ ਕੀਤਾ।

ਕੋਕ ਸਾਸਤ੍ਰ ਤੇ ਮਤ ਕੌ ਬਿਹਸਿ ਉਚਾਰਿ ਕੈ ॥

कोक सासत्र ते मत कौ बिहसि उचारि कै ॥

ਕੋਕ ਸ਼ਾਸਤ੍ਰ ਦੇ ਮਤ ਨੂੰ ਪ੍ਰਸੰਨਤਾ ਪੂਰਵਕ ਉਚਾਰ ਕੇ

ਹੋ ਆਪੁ ਬੀਚ ਕੰਧਨ ਪਰ ਹਾਥਨ ਡਾਰਿ ਕੈ ॥੫॥

हो आपु बीच कंधन पर हाथन डारि कै ॥५॥

ਅਤੇ ਆਪਸ ਵਿਚ ਇਕ ਦੂਜੇ ਦੇ ਮੋਢਿਆਂ ਉਤੇ ਹੱਥ ਰਖ ਕੇ (ਸੰਯੋਗ ਕੀਤਾ) ॥੫॥

ਅਧਿਕ ਜੋਰ ਤਨ ਦੋਊ ਤਹਾ ਕ੍ਰੀੜਾ ਕਰੈਂ ॥

अधिक जोर तन दोऊ तहा क्रीड़ा करैं ॥

(ਉਹ) ਦੋਵੇਂ ਪੂਰੇ ਜ਼ੋਰ ਨਾਲ ਕੇਲ-ਕ੍ਰੀੜਾ ਕਰਨ ਲਗੇ।

ਮਨ ਮੈ ਭਏ ਅਨੰਦ ਨ ਕਾਹੂੰ ਤੇ ਡਰੈਂ ॥

मन मै भए अनंद न काहूँ ते डरैं ॥

ਉਹ ਬਿਨਾ ਕਿਸੇ ਤੋਂ ਡਰੇ ਮਨ ਵਿਚ ਆਨੰਦ ਮਾਣਨ ਲਗੇ।

ਲਪਟਿ ਲਪਟਿ ਕਰ ਜਾਹਿ ਸੁ ਛਿਨਿਕ ਨ ਛੋਰਹੀ ॥

लपटि लपटि कर जाहि सु छिनिक न छोरही ॥

(ਉਹ ਇਕ ਦੂਜੇ ਨਾਲ) ਲਿਪਟ ਰਹੇ ਸਨ ਅਤੇ ਇਕ ਛਿਣ ਲਈ ਵੀ ਛਡ ਨਹੀਂ ਰਹੇ ਸਨ।

ਹੋ ਸਕਲ ਦ੍ਰਪ ਕੰਦ੍ਰਪ ਕੋ ਤਹਾ ਮਰੋਰਹੀ ॥੬॥

हो सकल द्रप कंद्रप को तहा मरोरही ॥६॥

(ਉਹ) ਉਥੇ ਕਾਮ ਦੇਵ ਦਾ ਸਾਰਾ ਹੰਕਾਰ ਤੋੜ ਰਹੇ ਸਨ ॥੬॥

ਚੌਪਈ ॥

चौपई ॥

ਚੌਪਈ:

ਭੋਗ ਕਰਤ ਤਰੁਨੀ ਸੁਖ ਪਾਯੋ ॥

भोग करत तरुनी सुख पायो ॥

ਸੰਯੋਗ ਕਰ ਕੇ ਇਸਤਰੀ ਨੇ ਸੁਖ ਪ੍ਰਾਪਤ ਕੀਤਾ

ਕਰਤ ਕੇਲ ਰਜਨਿਯਹਿ ਬਿਤਾਯੋ ॥

करत केल रजनियहि बितायो ॥
ਅਤੇ ਕਾਮ-ਲੀਲ੍ਹਾ ਕਰਦਿਆਂ (ਸਾਰੀ) ਰਾਤ ਬਿਤਾ ਦਿੱਤੀ।

ਪਹਿਲੀ ਰਾਤਿ ਬੀਤ ਜਬ ਗਈ ॥
पहिली राति बीत जब गई ॥
ਜਦ ਪਹਿਲੀ (ਅੱਧੀ) ਰਾਤ ਬੀਤ ਗਈ,

ਪਾਛਿਲ ਰੈਨਿ ਰਹਤ ਸੁਧਿ ਲਈ ॥੭॥
पाछिल रैनि रहत सुधि लई ॥७॥
ਤਦ ਪਿਛਲੀ ਰਾਤ ਵੇਲੇ (ਉਨ੍ਹਾ ਨੂੰ) ਹੋਸ਼ ਆਈ ॥੭॥

ਕਹਾ ਕੁਅਰਿ ਉਠਿ ਰਾਜ ਕੁਅਰ ਸੰਗ ॥
कहा कुअरि उठि राज कुअर संग ॥
ਕੁਮਾਰ ਨੇ ਰਾਜ ਕੁਮਾਰੀ ਨੂੰ ਕਿਹਾ,

ਕਬਹੂੰ ਛਾਡ ਹਮਾਰਾ ਤੈ ਅੰਗ ॥
कबहूँ छाड हमारा तै अंग ॥
ਹੁਣ ਤੂੰ ਮੇਰਾ ਸ਼ਰੀਰ ਛਡ ਦੇ।

ਜੋ ਕੋਈ ਪੁਰਖ ਹਮੈ ਲਹਿ ਜੈਹੈ ॥
जो कोई पुरख हमै लहि जैहै ॥
ਜੇ ਕੋਈ ਬੰਦਾ ਸਾਨੂੰ ਵੇਖ ਲਵੇਗਾ,

ਜਾਇ ਰਾਵ ਤਨ ਭੇਦ ਬਤੈਹੈ ॥੮॥
जाइ राव तन भेद बतैहै ॥८॥
ਤਾ ਰਾਜੇ ਪਾਸ ਜਾ ਕੇ ਭੇਦ ਦਸ ਦੇਵੇਗਾ ॥੮॥

ਸਾਹੁ ਸੁਤਾ ਇਹ ਭਾਤਿ ਉਚਾਰਾ ॥
साहु सुता इह भाति उचारा ॥

ਸ਼ਾਹ ਦੀ ਪੁੱਤਰੀ ਨੇ (ਅਗੋਂ) ਇਸ ਤਰ੍ਹਾ ਕਿਹਾ,

ਬੈਨ ਸੁਨੋ ਮਮ ਰਾਜ ਕੁਮਾਰਾ ॥

बैन सुनो मम राज कुमारा ॥

ਹੇ ਰਾਜ ਕੁਮਾਰ! ਮੇਰੀ ਗੱਲ ਸੁਣੋ।

ਸਭਨ ਲਖਤ ਤੁਹਿ ਕੈਫ ਪਿਲਾਊਂ ॥

सभन लखत तुहि कैफ पिलाऊँ ॥

ਸਭ ਦੇ ਵੇਖਦਿਆਂ (ਮੈਂ) ਤੁਹਾਨੂੰ ਸ਼ਰਾਬ ਪਿਲਾਵਾਗੀ,

ਤਬੈ ਸਾਹ ਕੀ ਸੁਤਾ ਕਹਾਊਂ ॥੯॥

तबै साह की सुता कहाऊँ ॥९॥

ਤਦ ਹੀ ਸ਼ਾਹ ਦੀ ਪੁੱਤਰੀ ਅਖਵਾਵਾਗੀ ॥੯॥

ਤਹ ਹੀ ਰਮੋ ਤਿਹਾਰੇ ਸੰਗਾ ॥

तह ही रमो तिहारे संगा ॥

(ਫਿਰ) ਆਪਣੇ ਅੰਗ ਨੂੰ (ਤੁਹਾਡੇ) ਅੰਗ ਨਾਲ ਜੋੜ ਕੇ

ਅਪਨੇ ਜੋਰਿ ਅੰਗ ਸੌ ਅੰਗਾ ॥

अपने जोरि अंग सौ अंगा ॥

ਤੁਹਾਡੇ ਨਾਲ ਸੰਗ ਕਰਾਗੀ।

ਹਮੈ ਤੁਮੈ ਸਭ ਲੋਗ ਨਿਹਾਰੈ ॥

हमै तुमै सभ लोग निहारै ॥

ਮੈਨੂੰ ਤੈਨੂੰ ਸਭ ਲੋਕ ਵੇਖਣਗੇ

ਭਲੋ ਬੁਰੋ ਨਹਿ ਭੇਦ ਬਿਚਾਰੈ ॥੧੦॥

भलो बुरो नहि भेद बिचारै ॥१०॥

ਅਤੇ ਮਾੜੇ ਚੰਗੇ ਦਾ ਭੇਦ ਨਹੀਂ ਵਿਚਾਰਨਗੇ ॥੧੦॥

ਯੌ ਕਹਿ ਕੁਅਰਿ ਬਿਦਾ ਕਰਿ ਦੀਨਾ ॥

यौ कहि कुअरि बिदा करि दीना ॥

ਇਹ ਕਹਿ ਕੇ ਰਾਜ ਕੁਮਾਰ ਨੂੰ ਵਿਦਾ ਕਰ ਦਿੱਤਾ।

ਪ੍ਰਾਤ ਭੇਸ ਨਰ ਕੋ ਧਰਿ ਲੀਨਾ ॥

प्रात भेस नर को धरि लीना ॥

ਸਵੇਰੇ ਮਰਦ ਦਾ ਭੇਸ ਧਾਰਨ ਕਰ ਲਿਆ।

ਕੀਅਸ ਕੁਅਰ ਕੇ ਧਾਮ ਪਯਾਨਾ ॥

कीअस कुअर के धाम पयाना ॥

ਰਾਜ ਕੁਮਾਰ ਦੇ ਘਰ ਵਲ ਪ੍ਰਸਥਾਨ ਕੀਤਾ।

ਭੇਦ ਅਭੇਦ ਨ ਕਿਨੀ ਪਛਾਨਾ ॥੧੧॥

भेद अभेद न किनी पछाना ॥११॥

ਕਿਸੇ ਨੇ ਭੇਦ ਅਭੇਦ ਨੂੰ ਨਾ ਸਮਝਿਆ ॥੧੧॥

ਚਾਕਰ ਰਾਖਿ ਕੁਅਰ ਤਿਹ ਲਿਯੋ ॥

चाकर राखि कुअर तिह लियो ॥

ਰਾਜ-ਕੁਮਾਰ ਨੇ ਉਸ ਨੂੰ ਨੌਕਰ ਰਖ ਲਿਆ

ਬੀਚ ਮੁਸਾਹਿਬ ਕੋ ਤਿਹ ਕਿਯੋ ॥

बीच मुसाहिब को तिह कियो ॥

ਅਤੇ (ਆਪਣੇ) ਮੁਸਾਹਿਬਾ (ਸਾਥੀਆਂ) ਵਿਚ ਸਥਾਨ ਦੇ ਦਿੱਤਾ।

ਖਾਨ ਪਾਨ ਸਭ ਸੋਈ ਪਿਲਾਵੈ ॥

खान पान सभ सोई पिलावै ॥

ਉਹੀ (ਰਾਜ ਕੁਮਾਰ) ਦੇ ਖਾਣ ਪੀਣ ਦੀ ਵਿਵਸਥਾ ਕਰਨ ਲਗੀ।

ਨਰ ਨਾਰੀ ਕੋਈ ਜਾਨਿ ਨ ਜਾਵੈ ॥੧੨॥

नर नारी कोई जानि न जावै ॥१२॥

ਹੋਰ ਕੋਈ ਨਰ ਨਾਰੀ ਜਾ ਨਹੀਂ ਸਕਦਾ ਸੀ ॥੧੨॥

ਇਕ ਦਿਨ ਪਿਯ ਲੈ ਗਈ ਸਿਕਾਰਾ ॥

इक दिन पिय लै गई सिकारा ॥

(ਉਹ) ਇਕ ਦਿਨ ਪ੍ਰੀਤਮ ਨੂੰ ਸ਼ਿਕਾਰ ਖੇਡਣ ਲਈ ਲੈ ਗਈ

ਬੀਚ ਸਰਾਹੀ ਕੇ ਮਦ ਡਾਰਾ ॥

बीच सराही के मद डारा ॥

ਅਤੇ ਸੁਰਾਹੀ ਵਿਚ ਸ਼ਰਾਬ ਭਰ ਲਈ।

ਜਲ ਕੈ ਸਾਥ ਭਿਗਾਇ ਉਛਾਰਾ ॥

जल कै साथ भिगाइ उछारा ॥

(ਉਸ ਨੇ) ਸੁਰਾਹੀ ਨੂੰ ਜਲ ਨਾਲ ਭਿਗੋ ਕੇ ਉਛਾਲਿਆ (ਜਾ ਉੱਚਾ ਟੰਗਿਆ)।

ਚੋਵਤ ਜਾਤ ਜਵਨ ਤੇ ਬਾਰਾ ॥੧੩॥

चोवत जात जवन ते बारा ॥१३॥

ਉਸ ਵਿਚੋਂ ਪਾਣੀ ਚੋਂਦਾ ਰਿਹਾ ॥੧੩॥

ਸਭ ਕੋਈ ਲਖੈ ਤਵਨ ਕਹ ਪਾਨੀ ॥

सभ कोई लखै तवन कह पानी ॥

ਸਾਰੇ ਉਸ ਨੂੰ ਪਾਣੀ ਸਮਝ ਰਹੇ ਸਨ।

ਕੋਈ ਨ ਸਮੁਝਿ ਸਕੈ ਮਦ ਗਯਾਨੀ ॥

कोई न समुझि सकै मद ग्यानी ॥

ਕੋਈ ਵੀ ਬੁੱਧੀਮਾਨ ਉਸ ਨੂੰ ਸ਼ਰਾਬ ਨਹੀਂ ਸਮਝ ਰਿਹਾ ਸੀ।

ਜਬ ਕਾਨਨ ਕੇ ਗਏ ਮੰਝਾਰਾ ॥

जब कानन के गए मंझारा ॥

ਜਦ (ਉਹ) ਬਨ ਦੇ ਵਿਚਕਾਰ ਗਏ,

ਰਾਜ ਕੁਅਰ ਸੌ ਬਾਲ ਉਚਾਰਾ ॥੧੪॥

राज कुअर सौ बाल उचारा ॥१४॥

ਤਾ ਬਾਲਿਕਾ ਨੇ ਰਾਜ ਕੁਮਾਰ ਨੂੰ ਕਿਹਾ ॥੧੪॥

ਤੁਮ ਕੋ ਲਗੀ ਤ੍ਰਿਖਾ ਅਭਿਮਾਨੀ ॥

तुम को लगी तृखा अभिमानी ॥

ਹੇ ਗੌਰਵਸ਼ਾਲੀ (ਰਾਜ ਕੁਮਾਰ)! ਤੁਹਾਨੂੰ ਪਿਆਸ ਲਗੀ ਹੈ,

ਸੀਤਲ ਲੇਹੁ ਪਿਯਹੁ ਇਹ ਪਾਨੀ ॥

सीतल लेहु पियहु इह पानी ॥

(ਇਸ ਲਈ) ਇਹ ਠੰਡਾ ਪਾਣੀ ਪੀ ਲਵੋ।

ਭਰਿ ਪਯਾਲਾ ਲੈ ਤਾਹਿ ਪਿਯਾਰਾ ॥

भरि प्याला लै ताहि पियारा ॥

(ਇਸਤਰੀ ਨੇ) ਪਿਆਲਾ ਭਰ ਕੇ ਉਸ ਨੂੰ ਪਿਲਾਇਆ।

ਸਭਹਿਨ ਕਰਿ ਜਲ ਤਾਹਿ ਬਿਚਾਰਾ ॥੧੫॥

सभहिन करि जल ताहि बिचारा ॥१५॥

ਸਭ ਨੇ ਉਸ ਨੂੰ ਜਲ ਕਰ ਕੇ ਹੀ ਸਮਝਿਆ ॥੧੫॥

ਪੁਨਿ ਤ੍ਰਿਯ ਲਿਯਾ ਕਬਾਬ ਹਾਥਿ ਕਰਿ ॥

पुनि तृय लिया कबाब हाथि करि ॥

ਫਿਰ ਇਸਤਰੀ ਨੇ ਹੱਥ ਵਿਚ ਕਬਾਬ ਲੈ ਲਿਆ

ਕਹਿਯੋ ਕਿ ਖਾਹੁ ਰਾਜ ਸੁਤ ਬਨ ਫਰ ॥

कहियो कि खाहु राज सुत बन फर ॥

ਅਤੇ ਕਹਿਣ ਲਗੀ, ਹੇ ਰਾਜ ਕੁਮਾਰ! ਬਨ ਦੇ ਫਲ ਖਾਓ।

ਤੁਮਰੇ ਨਿਮਿਤਿ ਤੋਰਿ ਇਨ ਆਨਾ ॥

तुमरे निमिति तोरि इन आना ॥

ਇਨ੍ਹਾ ਨੂੰ ਤੁਹਾਡੇ ਲਈ ਹੀ ਤੋੜ ਕੇ ਲਿਆਂਦਾ ਹੈ।

ਭਛਨ ਕਰਹੁ ਸ੍ਵਾਦ ਅਬ ਨਾਨਾ ॥੧੬॥

भछन करहु स्वाद अब नाना ॥१६॥

ਹੁਣ (ਤੁਸੀਂ) ਕਈ ਪ੍ਰਕਾਰ ਦੇ ਸੁਆਦ (ਵਾਲੇ ਫਲਾ ਨੂੰ) ਖਾਓ ॥੧੬॥

ਜਬ ਮਧ੍ਯਾਨ ਸਮੋ ਭਯੋ ਜਾਨ੍ਯੋ ॥

जब मध्रयान समो भयो जान्यो ॥

ਜਦ ਦੁਪਹਿਰ ('ਮਧ੍ਯਾਨ') ਦਾ ਸਮਾ ਹੋਇਆ,

ਸਭ ਲੋਗਨ ਇਹ ਭਾਤਿ ਬਖਾਨ੍ਯੋ ॥

सभ लोगन इह भाति बखान्यो ॥

ਤਾ ਸਭ ਲੋਕਾ ਨੂੰ ਇਸ ਤਰ੍ਹਾ ਕਿਹਾ,

ਤੁਮ ਸਭ ਚਲੋ ਭੂਪ ਕੇ ਸਾਥਾ ॥

तुम सभ चलो भूप के साथा ॥

ਤੁਸੀਂ ਸਾਰੇ ਰਾਜੇ ਨਾਲ ਚਲੋ,

ਹਮ ਸੇਵਾ ਕਰਿ ਹੈ ਜਗਨਾਥਾ ॥੧੭॥

हम सेवा करि है जगनाथा ॥१७॥

ਅਸੀਂ ਜਗਨ ਨਾਥ ਦੀ ਪੂਜਾ ਕਰਾਗੇ ॥੧੭॥

ਸਭ ਜਨ ਪਠੈ ਭੂਪ ਕੇ ਸਾਥਾ ॥

सभ जन पठै भूप के साथा ॥

ਸਭ ਲੋਕਾ ਨੂੰ ਰਾਜੇ ਨਾਲ ਭੇਜ ਦਿੱਤਾ।

ਦੋਈ ਰਹੇ ਨਾਰਿ ਅਰ ਨਾਥਾ ॥

दोई रहे नारि अर नाथा ॥

(ਪਿਛੇ) ਦੋਵੇਂ ਇਸਤਰੀ ਅਤੇ ਪੁਰਸ਼ ਰਹਿ ਗਏ।

ਪਰਦਾ ਐਚਿ ਦਸੌ ਦਿਸਿ ਲਿਯਾ ॥

परदा ऐचि दसौ दिसि लिया ॥

(ਉਨ੍ਹਾ ਨੇ) ਦਸਾ ਦਿਸ਼ਾਵਾ ਵਿਚ (ਭਾਵ-ਸਭ ਪਾਸੇ) ਪਰਦਾ ਤਾਣ ਲਿਆ

ਕਾਮ ਭੋਗ ਹਸਿ ਹਸਿ ਰਸਿ ਕਿਯਾ ॥੧੮॥

काम भोग हसि हसि रसि किया ॥१८॥

ਅਤੇ ਹਸ ਹਸ ਕੇ ਮੌਜ ਨਾਲ ਕਾਮ-ਕ੍ਰੀੜਾ ਕੀਤੀ ॥੧੮॥

ਦੋਹਰਾ ॥

दोहरा ॥

ਦੋਹਰਾ:

ਇਹ ਚਰਿਤ੍ਰ ਦੋਈ ਬਿਹਸਿ ਰਮਤ ਭਏ ਨਰ ਨਾਰਿ ॥

इह चरित्र दोई बिहसि रमत भए नर नारि ॥

ਇਸ ਚਰਿਤ੍ਰ ਦੁਆਰਾ ਦੋਵੇਂ ਇਸਤਰੀ ਪੁਰਸ਼ ਹਸ ਹਸ ਕੇ ਰਮਣ ਕਰਦੇ ਰਹੇ।

ਪ੍ਰਜਾ ਸਹਿਤ ਰਾਜਾ ਛਲਾ ਸਕਾ ਨ ਭੂਪ ਬਿਚਾਰਿ ॥੧੯॥

प्रजा सहित राजा छला सका न भूप बिचारि ॥१९॥

(ਉਨ੍ਹਾ ਨੇ) ਪ੍ਰਜਾ ਸਮੇਤ ਰਾਜੇ ਨੂੰ ਛਲ ਲਿਆ, ਪਰ ਰਾਜਾ (ਕੁਝ ਵੀ) ਵਿਚਾਰ ਨਾ ਸਕਿਆ ॥੧੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤਿਰਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੯੩॥੬੯੯੬॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ तिरानवो चरित्र समापतम सतु सुभम सतु ॥३९३॥६९९६॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੯੩॥੬੯੯੬॥ ਚਲਦਾ॥

ਚੌਪਈ ॥

चौपई ॥

ਚੌਪਈ:

ਦੇਵ ਛਤ੍ਰ ਇਕ ਭੂਪ ਬਖਨਿਯਤਿ ॥

देव छत्र इक भूप बखनियति ॥

ਛਤ੍ਰ ਦੇਵ ਨਾ ਦਾ ਇਕ ਰਾਜਾ ਦਸਿਆ ਜਾਦਾ ਸੀ।

ਸ੍ਰੀ ਸੁਰਰਾਜਵਤੀ ਪੁਰ ਜਨਿਯਤ ॥

स्री सुरराजवती पुर जनियत ॥

ਉਸ ਦਾ ਨਗਰ ਸੁਰਰਾਜਵਤੀ ਕਰ ਕੇ ਜਾਣਿਆ ਜਾਦਾ ਸੀ।

ਤਿਹੁ ਸੰਗ ਚੜਤ ਅਮਿਤਿ ਚਤੁਰੰਗਾ ॥

तिहु संग चड़त अमिति चतुरंगा ॥

ਉਸ ਨਾਲ ਅਮਿਤ ਚਤੁਰੰਗਣੀ ਸੈਨਾ

ਉਮਡਿ ਚਲਤ ਜਿਹ ਬਿਧਿ ਕਰਿ ਗੰਗਾ ॥੧॥

उमडि चलत जिह बिधि करि गंगा ॥१॥

ਗੰਗਾ ਦੀਆਂ ਲਹਿਰਾ ਵਾਗ ਉਮਡ ਕੇ ਚਲਦੀ ਸੀ ॥੧॥

ਅੜਿਲ ॥

अड़िल ॥

ਅੜਿਲ:

ਸ੍ਰੀ ਅਲਕੇਸ ਮਤੀ ਤਿਹ ਸੁਤਾ ਬਖਾਨਿਯੈ ॥

स्री अलकेस मती तिह सुता बखानियै ॥

ਅਲਕੇਸ ਮਤੀ ਉਸ ਦੀ ਪੁੱਤਰੀ ਦਸੀ ਜਾਦੀ ਸੀ।

ਪਰੀ ਪਦੁਮਨੀ ਪ੍ਰਾਤ ਕਿ ਪ੍ਰਕ੍ਰਿਤਿ ਪ੍ਰਮਾਨਿਯੈ ॥

परी पदुमनी प्रात कि प्रकृति प्रमानियै ॥

ਉਸ ਨੂੰ ਜਾ ਤਾ ਪਰੀ, ਪਦਮਨੀ, ਉਸ਼ਾ ('ਪ੍ਰਾਤ') ਜਾ ਪ੍ਰਕ੍ਰਿਤੀ ਵਰਗੀ ਸਮਝੋ।

ਕੈ ਨਿਸੁਪਤਿ ਸੁਰ ਜਾਇ ਕਿ ਦਿਨਕਰ ਜੂਝਈ ॥

कै निसुपति सुर जाइ कि दिनकर जूझई ॥

ਜਾ ਉਹ ਚੰਦ੍ਰਮਾ, ਦੇਵਤਿਆਂ ਜਾ ਸੂਰਜ ਦੀ ਧੀ ਮੰਨ ਲਵੋ।

ਹੋ ਜਿਹ ਸਮ ਹ੍ਵੈ ਹੈ ਨਾਰਿ ਨ ਪਾਛੈ ਹੈ ਭਈ ॥੨॥

हो जिह सम ह्वै है नारि न पाछै है भई ॥२॥

(ਅਸਲ ਵਿਚ) ਉਸ ਵਰਗੀ ਇਸਤਰੀ ਨਾ ਪਹਿਲਾ ਹੋਈ ਹੈ ਅਤੇ ਨਾ ਪਿਛੋਂ ਹੋਏਗੀ ॥੨॥

ਤਹ ਇਕ ਰਾਇ ਜੁਲਫ ਸੁ ਛਤ੍ਰੀ ਜਾਨਿਯੈ ॥

तह इक राइ जुलफ सु छत्री जानियै ॥

ਉਥੇ ਇਕ ਜ਼ੁਲਫ਼ ਰਾਇ ਨਾ ਦਾ ਛਤ੍ਰੀ ਹੁੰਦਾ ਸੀ

ਰੂਪਵਾਨ ਗੁਨਵਾਨ ਸੁਘਰ ਪਹਿਚਾਨਿਯੈ ॥

रूपवान गुनवान सुघर पहिचानियै ॥

ਜਿਸ ਨੂੰ ਬਹੁਤ ਰੂਪਵਾਨ, ਗੁਣਵਾਨ ਅਤੇ ਸੁਘੜ ਸਮਝਿਆ ਜਾਦਾ ਸੀ।

ਜਿਹ ਬਿਲੋਕਿ ਕੰਦ੍ਰਪ ਦ੍ਰਪ ਕਹ ਖੋਇ ਹੈ ॥

जिह बिलोकि कंद्रप द्रप कह खोइ है ॥

ਉਸ ਨੂੰ ਵੇਖ ਕੇ ਕਾਮ ਦੇਵ ਦਾ ਹੰਕਾਰ ਨਸ਼ਟ ਹੋ ਜਾਦਾ ਸੀ।

ਹੋ ਜਿਹ ਸਮ ਸੁੰਦਰ ਭਯੋ ਨ ਆਗੇ ਹੋਇ ਹੈ ॥੩॥

हो जिह सम सुँदर भयो न आगे होइ है ॥३॥

ਉਸ ਵਰਗਾ ਸੁੰਦਰ ਨਾ ਅਗੇ ਹੋਇਆ ਹੈ ਅਤੇ ਨਾ ਹੀ ਅਗੋਂ ਹੋਵੇਗਾ ॥੩॥

ਰਾਜ ਸੁਤਾ ਇਕ ਦਿਨ ਤਿਹ ਰੂਪ ਨਿਹਾਰਿ ਕੈ ॥

राज सुता इक दिन तिह रूप निहारि कै ॥

ਇਕ ਦਿਨ ਰਾਜ ਕੁਮਾਰੀ ਨੇ ਉਸ ਦਾ ਰੂਪ ਵੇਖਿਆ

ਰਹੀ ਮਗਨ ਹ੍ਵੈ ਮਨ ਮਹਿ ਕ੍ਰਿਯਾ ਬਿਚਾਰਿ ਕੈ ॥
रही मगन ह्वै मन महि कृया बिचारि कै ॥
ਅਤੇ ਮਨ ਵਿਚ ਮੋਹਿਤ ਹੋ ਕੇ ਚਰਿਤ੍ਰ ('ਕ੍ਰਿਆ') ਸੋਚਣ ਲਗੀ

ਅਬ ਕਸ ਕਰੌਂ ਉਪਾਇ ਜੁ ਯਾਹੀ ਕਹ ਬਰੌਂ ॥
अब कस करौ उपाइ जु याही कह बरौ ॥
ਕਿ ਹੁਣ ਕੀ ਉਪਾ ਕਰਾ ਕਿ ਇਸ ਨਾਲ ਵਿਆਹ ਹੋ ਜਾਏ।

ਹੋ ਬਿਨੁ ਸਾਜਨ ਕੇ ਮਿਲੇ ਅਗਨਿ ਭੀਤਰ ਜਰੌਂ ॥੪॥
हो बिनु साजन के मिले अगनि भीतर जरौ ॥४॥
ਜੇ ਮਿਤਰ ਨਾ ਮਿਲੇ ਤਾ ਅੱਗ ਵਿਚ ਸੜ ਮਰਾ ॥੪॥

ਹਿਤੂ ਸਹਚਰੀ ਸਮਝਿਕ ਲਈ ਬੁਲਾਇ ਕੈ ॥
हितू सहचरी समझिक लई बुलाइ कै ॥
ਇਕ ਸਖੀ ਨੂੰ ਹਿਤੈਸ਼ੀ ਸਮਝ ਕੇ ਬੁਲਾ ਲਿਆ।

ਕਹਿ ਤਿਹ ਭੇਦ ਕੁਅਰ ਤਨ ਦਈ ਪਠਾਇ ਕੈ ॥
कहि तिह भेद कुअर तन दई पठाइ कै ॥
ਉਸ ਨੂੰ ਸਾਰਾ ਭੇਦ ਸਮਝਾ ਕੇ ਕੁੰਵਰ ਵਲ ਭੇਜ ਦਿੱਤਾ।

ਜੁ ਮੈ ਤੁਮੈ ਕਛੁ ਕਹਿਯੋ ਸੁ ਮੀਤਹਿ ਆਖਿਯੋ ॥
जु मै तुमै कछु कहियो सु मीतहि आखियो ॥
(ਉਸ ਨੂੰ ਸਮਝਾਇਆ ਕਿ) ਜੋ ਕੁਝ ਮੈਂ ਤੈਨੂੰ ਕਿਹਾ ਹੈ, ਉਹ ਮਿਤਰ ਨੂੰ ਕਹਿਣਾ

ਹੋ ਚਿਤ ਮਹਿ ਰਖਿਯਹੁ ਭੇਦ ਨ ਕਾਹੂ ਭਾਖਿਯੋ ॥੫॥
हो चित महि रखियहु भेद न काहू भाखियो ॥५॥
ਅਤੇ ਇਸ ਭੇਦ ਨੂੰ ਚਿਤ ਵਿਚ ਰਖਣਾ, ਕਿਸੇ ਨੂੰ ਨਾ ਦਸਣਾ ॥੫॥

ਚੌਪਈ ॥

चौपई ॥

ਚੌਪਈ:

ਸਖੀ ਕੁਅਰ ਪਹਿ ਦਈ ਪਠਾਈ ॥

सखी कुअर पहि दई पठाई ॥

ਸਖੀ ਨੂੰ ਕੁੰਵਰ ਕੋਲ ਭੇਜ ਦਿੱਤਾ।

ਜਿਹ ਤਿਹ ਭਾਤਿ ਪ੍ਰਬੋਧਿ ਲ੍ਯਾਈ ॥

जिह तिह भाति प्रबोधि ल्याई ॥

(ਉਹ) ਜਿਵੇਂ ਕਿਵੇਂ (ਉਸ ਨੂੰ) ਸਮਝਾ ਕੇ ਲੈ ਆਈ।

ਰਾਜ ਸੁਤਹਿ ਤਿਨ ਆਨ ਮਿਲਾਯੋ ॥

राज सुतहि तिन आन मिलायो ॥

ਰਾਜ ਕੁਮਾਰ ਨੂੰ ਆਣ ਕੇ ਉਸ ਨਾਲ ਮਿਲਾ ਦਿੱਤਾ।

ਸਾਜਨ ਮਿਲਤ ਸਜਨਿ ਸੁਖ ਪਾਯੋ ॥੬॥

साजन मिलत सजनि सुख पायो ॥६॥

ਸਾਜਨ ਨੂੰ ਮਿਲ ਕੇ ਸਜਨੀ ਨੇ ਸੁਖ ਪ੍ਰਾਪਤ ਕੀਤਾ ॥੬॥

ਭਾਤਿ ਭਾਤਿ ਸੇਤੀ ਕਿਯ ਭੋਗਾ ॥

भाति भाति सेती किय भोगा ॥

(ਉਨ੍ਹਾ ਦੋਹਾ ਨੇ) ਭਾਤ ਭਾਤ ਦੀ ਰਤੀ-ਕ੍ਰੀੜਾ ਕੀਤੀ।

ਮਿਟ ਗਯੋ ਸਕਲ ਦੁਹਨ ਕੋ ਸੋਗਾ ॥

मिट गयो सकल दुहन को सोगा ॥

ਦੋਹਾ (ਦੇ ਮਨ) ਦਾ ਸਾਰਾ ਦੁਖ ਮਿਟ ਗਿਆ।

ਭਾਤਿ ਭਾਤਿ ਤਨ ਕਰੈ ਬਿਲਾਸਾ ॥

भाति भाति तन करै बिलासा ॥

(ਇਸਤਰੀ ਨੇ) ਉਸ ਨਾਲ ਕਈ ਪ੍ਰਕਾਰ ਦਾ ਵਿਲਾਸ ਕੀਤਾ

ਨਿਜ ਪਤਿ ਕੋ ਤਜਿ ਕਰਿ ਕੈ ਤ੍ਰਾਸਾ ॥੭॥

निज पति को तजि करि कै त्रासा ॥७॥

ਆਪਣੇ ਪਤੀ ਦਾ ਡਰ ਤਿਆਗ ਕੇ ॥੭॥

ਚਤੁਰ ਚਤੁਰਿਯਾ ਦੋਈ ਕਲੋਲਹਿ ॥

चतुर चतुरिया दोई कलोलहि ॥

ਇਸਤਰੀ ਅਤੇ ਪੁਰਸ਼ ਦੋਵੇਂ ਕਲੋਲਾ ਕਰਨ ਲਗੇ

ਮਿਲਿ ਮਿਲਿ ਬੈਨ ਮਧੁਰਿ ਧੁਨ ਬੋਲਹਿ ॥

मिलि मिलि बैन मधुरि धुन बोलहि ॥

ਅਤੇ ਮਿਲ ਮਿਲ ਕੇ ਮਿੱਠੀ ਆਵਾਜ਼ ਵਿਚ ਬਚਨ ਬੋਲਣ ਲਗੇ।

ਭਾਤਿ ਅਨਿਕ ਕੀ ਕੈਫ ਮੰਗਾਵੈਂ ॥

भाति अनिक की कैफ मंगावैं ॥

ਅਨੇਕ ਤਰ੍ਹਾ ਦੀ ਸ਼ਰਾਬ ਮੰਗਵਾ ਕੇ

ਏਕ ਪਲੰਘ ਬੈਠਿ ਪਰ ਚੜਾਵੈਂ ॥੮॥

एक पलंघ बैठि पर चड़ावैं ॥८॥

ਇਕ ਪਲੰਘ ਉਪਰ ਬੈਠ ਕੇ ਪੀਣ ਲਗੇ ॥੮॥

ਆਸਨ ਭਾਤਿ ਭਾਤਿ ਕੇ ਲੇਹੀ ॥

आसन भाति भाति के लेही ॥

ਦੋਵੇਂ ਭਾਤ ਭਾਤ ਦੇ ਆਸਣ ਕਰਨ ਲਗੇ

ਆਲਿੰਗ ਚੁੰਬਨ ਦੋਈ ਦੇਹੀ ॥

आलिंग चुँबन दोई देही ॥

ਅਤੇ ਆਲਿੰਗਨ ਤੇ ਚੁੰਬਨ ਲੈਣ ਅਥਵਾ ਦੇਣ ਲਗੇ।

ਰਸਿ ਰਸਿ ਕਸਿ ਨਰ ਕੇਲ ਕਮਾਇ ॥

रसि रसि कसि नर केल कमाइ ॥

ਨਾਇਕ ਰਸ ਲੈਂਦਾ ਹੋਇਆ ਕਸ ਕੇ ਕਾਮ-ਕ੍ਰੀੜਾ ਕਰਨ ਲਗਾ

ਲਪਟਿ ਲਪਟਿ ਤਰੁਨੀ ਤਰ ਜਾਇ ॥੯॥

लपटि लपटि तरुनी तर जाइ ॥९॥

ਅਤੇ ਨਾਇਕਾ ਹੇਠਾ ਲਿਪਟ ਲਿਪਟ ਕੇ (ਆਨੰਦਿਤ ਹੋਣ ਲਗੀ) ॥੯॥

ਦੋਇ ਤਰੁਨ ਬਿਜਿਯਾ ਦੁਹੂੰ ਖਾਈ ॥

दोइ तरुन बिजिया दुहूँ खाई ॥

ਦੋਹਾ ਜੋਬਨਵਾਨਾ ਨੇ ਭੰਗ ('ਬਿਜਿਯਾ') ਖਾਈ

ਚਾਰਿ ਟਾਕ ਅਹਿਫੇਨ ਚੜਾਈ ॥

चारि टाक अहिफेन चड़ाई ॥

ਅਤੇ ਚਾਰ ਟਾਕ (ਵਿਸ਼ੇਸ਼: ਇਕ ਟਾਕ ਦਾ ਚਾਰ ਮਾਸੇ ਜਿੰਨਾ ਤੋਲ) ਅਫ਼ੀਮ ਚੜ੍ਹਾਈ।

ਰਸਿ ਰਸਿ ਕਰਿ ਕਸਿ ਕਸਿ ਰਤਿ ਕਿਯੋ ॥

रसि रसि करि कसि कसि रति कियो ॥

(ਉਨ੍ਹਾ ਨੇ) ਮੌਜ ਵਿਚ ਹੋ ਕੇ ਕਸ ਕਸ ਕੇ ਰਤੀ-ਕ੍ਰੀੜਾ ਕੀਤੀ

ਚੋਰਿ ਚੰਚਲਾ ਕੋ ਚਿਤ ਲਿਯੋ ॥੧੦॥

चोरि चंचला को चित लियो ॥१०॥

ਅਤੇ (ਨਾਇਕ ਨੇ) ਇਸਤਰੀ ਦਾ ਚਿਤ ਚੁਰਾ ਲਿਆ ॥੧੦॥

ਰਸਿਗੇ ਦੋਊ ਨ ਛੋਰਾ ਜਾਇ ॥

रसिगे दोऊ न छोरा जाइ ॥

(ਦੋਵੇਂ) ਇਤਨੇ ਮਗਨ ਹੋ ਗਏ ਕਿ (ਇਕ ਦੂਜੇ ਨੂੰ) ਛਡਿਆ ਨਹੀਂ ਜਾ ਸਕਦਾ ਸੀ।

ਕਹੀ ਬਾਤ ਇਹ ਘਾਤ ਬਨਾਇ ॥

कही बात इह घात बनाइ ॥

ਮੌਕਾ ਵੇਖ ਕੇ (ਇਸਤਰੀ ਨੇ) ਇਹ ਗੱਲ ਕਹੀ,

ਏਕ ਮੰਤ੍ਰ ਹਮ ਤੇ ਪਿਯ ਲੀਜੈ ॥

एक मंत्र हम ते पिय लीजै ॥

ਹੇ ਪ੍ਰੀਤਮ! ਮੇਰੇ ਤੋਂ ਇਕ ਮੰਤਰ ਲਵੋ

ਜਲ ਕੇ ਬਿਖੈ ਪਿਯਾਨਾ ਕੀਜੈ ॥੧੧॥

जल के बिखै पियाना कीजै ॥११॥

ਅਤੇ ਜਲ ਵਿਚ ਚਲੇ ਜਾਓ ॥੧੧॥

ਜਬ ਲਗੁ ਮੰਤ੍ਰਚਾਰ ਤੈ ਕਰ ਹੈ ॥

जब लगु मंत्रुचार तै कर है ॥

ਜਦ ਤਕ ਤੁਸੀਂ ਮੰਤਰ ਦਾ ਉਚਾਰਨ ਕਰਦੇ ਰਹੋਗੇ,

ਤਬ ਲਗਿ ਤੈ ਜਲ ਬੀਚ ਨ ਮਰ ਹੈ ॥

तब लगि तै जल बीच न मर है ॥

ਤਦ ਤਕ ਤੁਸੀਂ ਜਲ ਵਿਚ ਨਹੀਂ ਮਰੋਗੇ।

ਤੁਮਰੇ ਜਲ ਐ ਹੈ ਨ ਨੇਰੇ ॥

तुमरे जल ऐ है न नेरे ॥

ਜਲ ਤੁਹਾਡੇ ਨੇੜੇ ਨਹੀਂ ਆਵੇਗਾ

ਚਾਰਿ ਓਰ ਰਹਿ ਹੈ ਤੁਹਿ ਘੇਰੇ ॥੧੨॥

चारि ओर रहि है तुहि घेरे ॥१२॥

ਅਤੇ ਤੁਹਾਨੂੰ ਚੌਹਾ ਪਾਸਿਆਂ ਤੋਂ ਘੇਰੀ ਰਖੇਗਾ ॥੧੨॥

ਮੰਤ੍ਰ ਮਿਤ੍ਰ ਤਾ ਤੇ ਤਬ ਲਿਯੋ ॥
मंत्र मित्र ता ते तब लियो ॥
ਤਦ ਮਿਤਰ ਨੇ ਉਸ ਤੋਂ ਮੰਤਰ ਲਿਆ

ਗੰਗਾ ਬੀਚ ਪਯਾਨਾ ਕਿਯੋ ॥
गंगा बीच पयाना कियो ॥
ਅਤੇ ਗੰਗਾ ਵਿਚ ਚਲਾ ਗਿਆ।

ਜਲ ਚਹੂੰ ਓਰ ਤਵਨ ਕੇ ਰਹਾ ॥
जल चहूँ ओर तवन के रहा ॥
ਉਸ ਦੇ ਚੌਹਾ ਪਾਸੇ ਜਲ ਰਿਹਾ,

ਆਨਿ ਪਾਨ ਤਾ ਕੇ ਨਹਿ ਗਹਾ ॥੧੩॥
आनि पान ता के नहि गहा ॥१३॥
ਪਰ ਪਾਣੀ ਆ ਕੇ ਉਸ ਦੇ (ਸ਼ਰੀਰ ਨੂੰ) ਨਾ ਲਗਾ ॥੧੩॥

ਇਹ ਛਲ ਜਲ ਮਹਿ ਮੀਤ ਪਠਾਯੋ ॥
इह छल जल महि मीत पठायो ॥
ਇਸ ਛਲ ਨਾਲ (ਇਸਤਰੀ ਨੇ) ਜਲ ਵਿਚ ਮਿਤਰ ਨੂੰ ਭੇਜ ਦਿੱਤਾ

ਮਾਤ ਪਿਤਾ ਤਨ ਬਚਨ ਸੁਨਾਯੋ ॥
मात पिता तन बचन सुनायो ॥
ਅਤੇ ਮਾਤਾ ਪਿਤਾ ਨੂੰ ਕਿਹਾ,

ਹੋ ਪਿਤ ਪ੍ਰਾਤ ਸੁਯੰਬਰ ਕਰਿ ਹੌ ॥
हो पित प्रात सुयंबर करि हौ ॥
ਹੇ ਪਿਤਾ ਜੀ! ਮੈਂ ਸਵੇਰੇ ਸੁਅੰਬਰ ਕਰਾਗੀ

ਪਰਮ ਪਵਿਤ੍ਰ ਪੁਰਖ ਕੋਈ ਬਰਿ ਹੌ ॥੧੪॥

परम पवित्र पुरख कोई बरि हौ ॥१४॥

ਅਤੇ (ਕੋਈ) ਪਰਮ 'ਪਵਿਤ੍ਰ' ਪੁਰਸ਼ ਵਰਾਗੀ ॥੧੪॥

ਕਹੇ ਚਲੋ ਤੁਮ ਤਾਤ ਹਮਾਰੇ ॥

कहे चलो तुम तात हमारे ॥

(ਨਾਇਕਾ) ਕਹਿਣ ਲਗੀ, ਹੇ ਮੇਰੇ ਪਿਤਾ ਜੀ!

ਮਥਹੁ ਜਾਨਵੀ ਹੋਤ ਸਵਾਰੇ ॥

मथहु जानवी होत सवारे ॥

ਤੁਸੀਂ ਚਲੋ ਅਤੇ ਸਵੇਰ ('ਸਵਾਰੇ') ਹੋਣ ਤੇ

ਤਹ ਤੇ ਜੁ ਨਰ ਨਿਕਸਿ ਹੈ ਕੋਈ ॥

तह ते जु नर निकसि है कोई ॥

ਗੰਗਾ ('ਜਾਨ੍ਹਵੀ') ਦਾ ਮੰਥਨ ਕਰੋ। ਉਸ ਵਿਚੋਂ ਜੋ ਕੋਈ ਵੀ ਪੁਰਸ਼ ਨਿਕਲੇਗਾ,

ਭਰਤਾ ਹੋਇ ਹਮਾਰੋ ਸੋਈ ॥੧੫॥

भरता होइ हमारो सोई ॥१५॥

ਉਹੀ ਮੇਰਾ ਪਤੀ ਹੋਵੇਗਾ ॥੧੫॥

ਬਚਨ ਸੁਨਤ ਰਾਜਾ ਹਰਖਾਨੋ ॥

बचन सुनत राजा हरखानो ॥

(ਇਹ) ਗੱਲ ਸੁਣ ਕੇ ਰਾਜਾ ਪ੍ਰਸੰਨ ਹੋਇਆ।

ਸਾਚੁ ਝੂਠੁ ਜੜ ਕਛੂ ਨ ਪਛਾਨੋ ॥

साचु झूठु जड़ कछु न पछानो ॥

(ਉਸ) ਮੂਰਖ ਨੇ ਸੱਚ ਝੂਠ ਕੁਝ ਨਾ ਸਮਝਿਆ।

ਜੋਰਿ ਪ੍ਰਜਾ ਦੈ ਢੋਲ ਨਗਾਰੇ ॥

ਜੋਰਿ ਪ੍ਰਜਾ ਦੈ ਢੋਲ ਨਗਾਰੇ ॥

(ਉਸ ਨੇ) ਪ੍ਰਜਾ ਨੂੰ ਇਕੱਠਾ ਕਰ ਕੇ ਢੋਲ ਨਗਾਰੇ ਵਜਾਏ

ਚਲੇ ਸੁਰਸੁਰੀ ਮਥਨ ਸਕਾਰੇ ॥੧੬॥

चले सुरसुरी मथन सकारे ॥१६॥

ਅਤੇ ਤੜਕਸਾਰ ਗੰਗਾ ਦਾ ਮੰਥਣ ਕਰਨ ਲਈ ਚਲ ਪਿਆ ॥੧੬॥

ਬਡੇ ਦ੍ਰੁਮਨ ਕੀ ਮਥਨਿ ਸੁਧਾਰਿ ॥

बडे द्रुमन की मथनि सुधारि ॥

ਵੱਡੇ ਬ੍ਰਿਛਾ ਦੀਆਂ ਮਧਾਣੀਆਂ ਧਾਰਨ ਕੀਤੀਆਂ

ਮਥਤ ਭਏ ਸੁਰਸਰਿ ਮੋ ਡਾਰਿ ॥

मथत भए सुरसरि मो डारि ॥

ਅਤੇ ਗੰਗਾ ਵਿਚ ਪਾ ਕੇ ਰਿੜਕਣ ਲਗੇ।

ਤਨਿਕ ਬਾਰਿ ਕਹ ਜਬੈ ਡੁਲਾਯੋ ॥

तनिक बारि कह जबै डुलायो ॥

ਜਦੋਂ ਜਲ ਨੂੰ ਥੋੜਾ ਜਿੰਨਾ ਹਿਲਾਇਆ,

ਨਿਕਸਿ ਪੁਰਖ ਤਹ ਤੇ ਇਕ ਆਯੋ ॥੧੭॥

निकसि पुरख तह ते इक आयो ॥१७॥

ਤਾ ਉਸ ਵਿਚੋਂ ਇਕ ਪੁਰਸ਼ ਨਿਕਲ ਆਇਆ ॥੧੭॥

ਨਿਰਖਿ ਸਜਨ ਕੋ ਰੂਪ ਅਪਾਰਾ ॥

निरखि सजन को रूप अपारा ॥

ਉਸ ਸੱਜਨ ਦਾ ਅਪਾਰ ਰੂਪ ਵੇਖ ਕੇ

ਬਰਤ ਭਈ ਤਿਹ ਰਾਜ ਕੁਮਾਰਾ ॥

बरत भई तिह राज कुमारा ॥

(ਰਾਜ ਕੁਮਾਰੀ ਨੇ) ਉਸ ਰਾਜ ਕੁਮਾਰ ਨੂੰ ਵਰ ਲਿਆ।

ਭੇਦ ਅਭੇਦ ਪਸੁ ਕਛੁ ਨ ਬਿਚਰਿਯੋ ॥

भेद अभेद पसु कछु न बिचरियो ॥

ਉਸ ਮੂਰਖ ਨੇ ਭੇਦ ਅਭੇਦ ਕੁਝ ਵੀ ਨਾ ਵਿਚਾਰਿਆ।

ਇਹ ਛਲ ਨਾਰਿ ਜਾਰ ਕਹ ਬਰਿਯੋ ॥੧੮॥

इह छल नारि जार कह बरियो ॥१८॥

ਇਸ ਛਲ ਨਾਲ ਇਸਤਰੀ ਨੇ ਯਾਰ ਨੂੰ ਵਰ ਲਿਆ ॥੧੮॥

ਦੋਹਰਾ ॥

दोहरा ॥

ਦੋਹਰਾ:

ਜਿਹ ਬਿਧਿ ਤੇ ਮਥਿ ਨੀਰਧਹਿ ਲਛਮੀ ਬਰੀ ਮੁਰਾਰਿ ॥

जिह बिधि ते मथि नीरधहि लछमी बरी मुरारि ॥

ਜਿਸ ਤਰ੍ਹਾ ਵਿਸ਼ਨੂ ਨੇ ਸਮੁੰਦਰ ਨੂੰ ਮੱਥ ਕੇ ਲੱਛਮੀ ਨਾਲ ਵਿਆਹ ਕੀਤਾ ਸੀ,

ਤਸਹਿ ਮਥਿ ਗੰਗਾ ਬਰਾ ਯਾ ਕਹ ਰਾਜ ਕੁਮਾਰਿ ॥੧੯॥

तसहि मथि गंगा बरा या कह राज कुमारि ॥१९॥

ਉਸੇ ਤਰ੍ਹਾ ਰਾਜ ਕੁਮਾਰੀ ਨੇ ਗੰਗਾ ਨੂੰ ਮੱਥ ਕੇ ਆਪਣੇ ਯਾਰ ਨਾਲ ਵਿਆਹ ਕਰ ਲਿਆ ॥੧੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚੌਰਾਨਵੇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੯੪॥੭੦੧੫॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ चौरानवे चरित्र समापतम सतु सुभम सतु ॥३९४॥७०१५॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੪ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੯੪॥੭੦੧੫॥ ਚਲਦਾ॥

ਚੌਪਈ ॥

चौपई ॥

ਚੌਪਈ:

ਸਰਬ ਸਿੰਘ ਰਾਜਾ ਇਕ ਸੋਹੈ ॥

सरब सिंघ राजा इक सोहै ॥

ਸਰਬ ਸਿੰਘ ਨਾ ਦਾ ਇਕ ਰਾਜਾ ਸੁਸ਼ੋਭਿਤ ਸੀ।

ਸਰਬ ਸਿੰਧੁ ਪੁਰ ਗੜ ਜਿਹ ਕੋ ਹੈ ॥

सरब सिंधु पुर गड़ जिह को है ॥

ਜਿੱਥੇ ਸਰਬ ਸਿੰਧ ਪੁਰ ਨਾ ਦਾ ਜੋ ਗੜ੍ਹ ਹੈ।

ਸ੍ਰੀ ਦਲ ਥੰਭੁ ਸੁਜਾਨ ਪੁਤ੍ਰ ਤਿਹ ॥

स्री दल थंभु सुजान पुत्र तिह ॥

ਉਸ ਦਾ ਦਲ ਥੰਭੁ ਨਾ ਦਾ ਇਕ ਸੂਝਵਾਨ ਪੁੱਤਰ ਸੀ,

ਸੁੰਦਰ ਅਵਰ ਨ ਭਯੋ ਤੁਲਿ ਜਿਹ ॥੧॥

सुँदर अवर न भयो तुलि जिह ॥१॥

ਜਿਸ ਵਰਗਾ ਕੋਈ ਹੋਰ ਸੁੰਦਰ ਨਹੀਂ ਸੀ ॥੧॥

ਦੁਸਟ ਸਿੰਘ ਤਾ ਕੌ ਭ੍ਰਾਤਾ ਭਨਿ ॥

दुसट सिंघ ता कौ भ्राता भनि ॥

ਦੁਸਟ ਸਿੰਘ ਉਸ ਦਾ ਭਰਾ ਸੀ,

ਦੁਤਿਯ ਚੰਦ੍ਰ ਜਾਨਾ ਸਭ ਲੋਗਨ ॥

दुतिय चंद्र जाना सभ लोगन ॥

ਜਿਸ ਨੂੰ ਸਾਰੇ ਲੋਕ ਦੂਜਾ ਚੰਦ੍ਰਮਾ ਸਮਝਦੇ ਸਨ।

ਰੂਪਵਾਨ ਗੁਨਵਾਨ ਭਨਿਜੈ ॥

रूपवान गुनवान भनिजै ॥

ਉਹ ਰੂਪਵਾਨ ਅਤੇ ਗੁਣਵਾਨ ਦਸਿਆ ਜਾਦਾ ਸੀ।

ਕਵਨ ਸੁਘਰ ਸਮ ਤਾਹਿ ਕਹਿਜੈ ॥੨॥

कवन सुघर सम ताहि कहिजै ॥२॥

ਉਸ ਵਰਗਾ ਸੁਘੜ ਹੋਰ ਕਿਸ ਨੂੰ ਕਿਹਾ ਜਾ ਸਕਦਾ ਸੀ ॥੨॥

ਸ੍ਰੀ ਸੁਜੁਲਫ ਦੇ ਸਾਹ ਦੁਲਾਰੀ ॥

स्री सुजुलफ दे साह दुलारी ॥

(ਉਥੇ) ਸੁਜ਼ੁਲਫ਼ ਦੇ (ਦੇਈ) ਨਾ ਦੀ ਸ਼ਾਹ ਦੀ ਪੁੱਤਰੀ (ਰਹਿੰਦੀ ਸੀ)

ਜਿਹ ਸਮਾਨ ਨਹਿ ਦੇਵ ਕੁਮਾਰੀ ॥

जिह समान नहि देव कुमारी ॥

ਜਿਸ ਵਰਗੀ ਕੋਈ ਦੇਵ ਇਸਤਰੀ ਵੀ ਨਹੀਂ ਸੀ।

ਰਾਜ ਕੁਅਰਿ ਨਿਰਖਾ ਤਿਹ ਜਬ ਹੀ ॥

राज कुअरि निरखा तिह जब ही ॥

ਜਦੋਂ ਉਸ ਨੇ ਰਾਜ ਕੁਮਾਰ ਨੂੰ ਵੇਖਿਆ,

ਲਗਗੀ ਲਗਨ ਨਿਗੌਡੀ ਤਬ ਹੀ ॥੩॥

लगगी लगन निगौडी तब ही ॥३॥

ਤਦੋਂ ਹੀ (ਉਸ ਨੂੰ) ਭੈੜੀ ਲਗਨ ਲਗ ਗਈ ॥੩॥

ਹਿਤੂ ਜਾਨਿ ਸਹਚਰੀ ਬੁਲਾਈ ॥

हितू जानि सहचरी बुलाई ॥

(ਉਸ ਨੇ ਇਕ) ਹਿਤੈਸ਼ਣ ਸਖੀ ਨੂੰ ਬੁਲਾਇਆ

ਭੇਦ ਭਾਖਿ ਤਿਹ ਠੌਰ ਪਠਾਈ ॥

भेद भाखि तिह ठौर पठाई ॥

ਅਤੇ ਸਾਰਾ ਭੇਦ ਦਸ ਕੇ ਉਸ ਦੀ ਥਾ ਵਲ ਭੇਜ ਦਿੱਤਾ।

ਰਾਜ ਕੁਅਰ ਤਿਹ ਹਾਥ ਨ ਆਯੋ ॥

राज कुअर तिह हाथ न आयो ॥

ਪਰ ਰਾਜ ਕੁਮਾਰ ਉਸ ਦੇ ਕਾਬੂ ਨਾ ਆਇਆ।

ਇਹ ਬਿਧਿ ਉਹਿ ਇਹ ਆਨਿ ਸੁਨਾਯੋ ॥੪॥

इह बिधि उहि इह आनि सुनायो ॥४॥

ਇਸ ਤਰ੍ਹਾ ਉਸ ਨੇ ਸ਼ਾਹ ਦੀ ਪੁੱਤਰੀ ਨੂੰ ਆ ਕੇ ਦਸ ਦਿੱਤਾ ॥੪॥

ਸਾਹੁ ਸੁਤਾ ਬਹੁ ਜਤਨ ਥਕੀ ਕਰਿ ॥

साहु सुता बहु जतन थकी करि ॥

ਸ਼ਾਹ ਦੀ ਪੁੱਤਰੀ ਬਹੁਤ ਯਤਨ ਕਰ ਕੇ ਥਕ ਗਈ,

ਗਯੋ ਨ ਮੀਤ ਕੈਸੇਹੂੰ ਤਿਹ ਘਰ ॥

गयो न मीत कैसेहूँ तिह घर ॥

ਪਰ ਰਾਜ ਕੁਮਾਰ ਕਿਸੇ ਤਰ੍ਹਾ ਵੀ ਉਸ ਦੇ ਘਰ ਨਾ ਗਿਆ।

ਬੀਰ ਹਾਕਿ ਇਕ ਤਹਾ ਪਠਾਯੋ ॥

बीर हाकि इक तहा पठायो ॥

ਉਸ ਨੇ (ਬਵੰਜਾ ਬੀਰਾ ਵਿਚੋਂ) ਇਕ ਬੀਰ ਨੂੰ ਬੁਲਾ ਕੇ ਉਥੇ ਭੇਜਿਆ।

ਸੋਤ ਸੇਜ ਤੇ ਗਹਿ ਪਟਕਾਯੋ ॥੫॥

सोत सेज ते गहि पटकायो ॥५॥

(ਉਸ ਨੇ) ਸੇਜ ਉਤੇ ਸੁਤੇ ਹੋਏ (ਰਾਜ ਕੁਮਾਰ) ਨੂੰ ਪਕੜ ਕੇ ਪਟਕਾ ਮਾਰਿਆ ॥੫॥

ਟੰਗਰੀ ਭੂਤ ਕਬੈ ਗਹਿ ਲੇਈ ॥

टंगरी भूत कबै गहि लेई ॥

ਕਦੇ ਭੂਤ (ਬੀਰ) ਉਸ ਦੀ ਟੰਗ ਫੜ ਲੈਂਦਾ

ਕਬਹੂੰ ਡਾਰਿ ਸੇਜ ਪਰ ਦੇਈ ॥

कबहूँ डारि सेज पर देई ॥

ਅਤੇ ਕਦੇ ਸੇਜ ਉਤੇ ਸੁਟ ਦਿੰਦਾ।

ਅਧਿਕ ਤ੍ਰਾਸ ਦੇ ਤਾਹਿ ਪਛਾਰਾ ॥

अधिक त्रास दे ताहि पछारा ॥

ਉਸ ਨੂੰ ਬਹੁਤ ਭੈ ਭੀਤ ਕਰ ਕੇ ਪਛਾੜਿਆ

ਉਹਿ ਡਰਿ ਜਿਯ ਤੇ ਮਾਰਿ ਨ ਡਾਰਾ ॥੬॥

उहि डरि जिय ते मारि न डारा ॥६॥

ਅਤੇ ਉਸ (ਸ਼ਾਹ ਦੀ ਪੁੱਤਰੀ) ਦੇ ਡਰ ਕਰ ਕੇ ਜਾਨੋ ਨਾ ਮਾਰਿਆ ॥੬॥

ਰੈਨਿ ਸਿਗਰ ਤਿਹ ਸੋਨ ਨ ਦਿਯੋ ॥

रैनि सिगर तिह सोन न दियो ॥

ਸਾਰੀ ਰਾਤ ਉਸ ਨੂੰ ਸੌਣ ਨਾ ਦਿੱਤਾ

ਨ੍ਰਿਪ ਸੁਤ ਕਹ ਤ੍ਰਾਸਿਤ ਬਹੁ ਕਿਯੋ ॥

नृप सुत कह त्रासित बहु कियो ॥

ਅਤੇ ਰਾਜ ਕੁਮਾਰ ਨੂੰ ਬਹੁਤ ਡਰਾਇਆ।

ਚਲੀ ਖਬਰਿ ਰਾਜਾ ਪ੍ਰਤਿ ਆਈ ॥

चली खबरि राजा प्रति आई ॥

(ਇਸ ਸਭ ਦੀ) ਖ਼ਬਰ ਰਾਜੇ ਪਾਸ ਵੀ ਪਹੁੰਚ ਗਈ।

ਭੂਤ ਨਾਸ ਕਰ ਲਏ ਬੁਲਾਈ ॥੭॥

भूत नास कर लए बुलाई ॥७॥

ਰਾਜੇ ਨੇ ਭੂਤ (ਦੇ ਪ੍ਰਭਾਵ ਨੂੰ) ਨਸ਼ਟ ਕਰਨ ਵਾਲੇ ਨੂੰ ਬੁਲਾ ਲਿਆ ॥੭॥

ਭੂਤ ਹਤਾ ਇਕ ਮੰਤ੍ਰ ਉਚਾਰੈ ॥

भूत हता इक मंत्र उचारै ॥

ਭੂਤ ਨੂੰ ਖ਼ਤਮ ਕਰਨ ਵਾਲਾ ਇਕ ਮੰਤਰ ਉਚਾਰਦਾ ਸੀ,

ਬੀਸ ਮੰਤ੍ਰ ਪੜਿ ਬੀਰ ਪੁਕਾਰੈ ॥

बीस मंत्र पड़ि बीर पुकारै ॥

ਤਾ 'ਬੀਰ' ਵੀਹ ਮੰਤਰ ਪੜ੍ਹ ਦਿੰਦਾ ਸੀ।

ਕਿਸਹੂੰ ਪਕਰਿ ਚੀਰਿ ਕਰਿ ਦੇਈ ॥

किसहूँ पकरि चीरि करि देई ॥

ਉਸ ਕਿਸੇ ਨੂੰ ਪਕੜ ਕੇ ਚੀਰ ਦਿੰਦਾ ਸੀ

ਕਾਹੂੰ ਪਕਰਿ ਰਾਨ ਤਰ ਲੇਈ ॥੮॥

काहूँ पकरि रान तर लेई ॥८॥

ਅਤੇ ਕਿਸੇ ਨੂੰ ਪਕੜ ਕੇ ਪੱਟ ਹੇਠਾ ਦਬ ਲੈਂਦਾ ਸੀ ॥੮॥

ਜਬ ਸਭ ਸਕਲ ਮੰਤ੍ਰ ਕਰਿ ਹਾਰੇ ॥

जब सभ सकल मंत्र करि हारे ॥

ਜਦ ਸਭ ਸਾਰੇ ਮੰਤਰ ਕਰ ਕੇ ਹਾਰ ਗਏ,

ਤਬ ਇਹ ਬਿਧਿ ਤਨ ਬੀਰ ਪੁਕਾਰੇ ॥

तब इह बिधि तन बीर पुकारे ॥

ਤਦ ਉਨ੍ਹਾ ਪ੍ਰਤਿ 'ਬੀਰ' ਇਸ ਤਰ੍ਹਾ ਬੋਲਿਆ,

ਜੇ ਗੁਰ ਮੋਰ ਇਹਾ ਚਲਿ ਆਵੈ ॥

जे गुर मोर इहा चलि आवै ॥

ਜੇ ਮੇਰਾ ਗੁਰੂ ਇਥੇ ਚਲ ਕੇ ਆਵੇ,

ਰਾਜ ਕੁਅਰ ਤਬ ਹੀ ਸੁਖ ਪਾਵੈ ॥੯॥

राज कुअर तब ही सुख पावै ॥९॥

ਤਦ ਹੀ ਰਾਜ ਕੁਮਾਰ ਸੁਖ ਪ੍ਰਾਪਤ ਕਰੇਗਾ ॥੯॥

ਸੁਨਤ ਬਚਨ ਰਾਜਾ ਪਗ ਪਰੇ ॥

सुनत बचन राजा पग परे ॥

ਇਹ ਬਚਨ ਸੁਣ ਕੇ ਰਾਜਾ ਪੈਰੀਂ ਪੈ ਗਿਆ

ਬਹੁ ਉਸਤਤਿ ਕਰਿ ਬਚਨ ਉਚਰੇ ॥

बहु उसतति करि बचन उचरे ॥

ਅਤੇ (ਬੀਰ ਦੀ) ਬਹੁਤ ਉਸਤਤ ਕਰ ਕੇ ਕਹਿਣ ਲਗਾ,

ਕਹਾ ਤੋਰ ਗੁਰ ਮੋਹਿ ਬਤੈਯੈ ॥

कहा तोर गुर मोहि बतैयै ॥

ਤੁਹਾਡਾ ਗੁਰੂ ਕਿਥੇ ਹੈ, ਮੈਨੂੰ ਦਸੋ।

ਜਿਹ ਤਿਹ ਭਾਤਿ ਤਾਹਿ ਹ੍ਯਾਂ ਲ੍ਯੈਯੈ ॥੧੦॥

जिह तिह भाति ताहि ह्याँ ल्यैयै ॥१०॥

ਜਿਵੇਂ ਕਿਵੇਂ ਉਸ ਨੂੰ ਇਥੇ ਲੈ ਕੇ ਆਈਏ ॥੧੦॥

ਜਵਨ ਪੁਰਖ ਕਾ ਨਾਮ ਬਤਾਯੋ ॥

जवन पुरख का नाम बतायो ॥

(ਬੀਰ ਨੇ) ਜਿਸ ਪੁਰਸ਼ ਦਾ ਨਾ ਦਸਿਆ,

ਨਾਰਿ ਤਿਸੀ ਕਾ ਭੇਸ ਬਨਾਯੋ ॥

नारि तिसी का भेस बनायो ॥

ਰਾਜ ਕੁਮਾਰੀ ਨੇ ਉਸੇ ਦਾ ਭੇਸ ਬਣਾ ਲਿਆ।

ਨ੍ਰਿਪਹਿ ਠੌਰ ਭਾਖਤ ਭਯੋ ਜਹਾ ॥

नृपहि ठौर भाखत भयो जहा ॥

(ਬੀਰ ਨੇ) ਰਾਜੇ ਨੂੰ ਜਿਥੇ (ਉਸ ਦਾ ਠਿਕਾਣਾ) ਦਸਿਆ ਸੀ,

ਬੈਠੀ ਜਾਹਿ ਚੰਚਲਾ ਤਹਾ ॥੧੧॥

ਬੈਠੀ ਜਾਹਿ ਚੰਚਲਾ ਤਹਾ ॥੧੧॥

(ਉਹ) ਇਸਤਰੀ ਉਥੇ ਜਾ ਬੈਠੀ ॥੧੧॥

ਬਚਨ ਸੁਨਤ ਤਹ ਭੂਪ ਸਿਧਾਰਿਯੋ ॥

बचन सुनत तह भूप सिधारियो ॥

ਗੱਲ ਸੁਣ ਕੇ ਰਾਜਾ ਉਥੇ ਗਿਆ

ਤਿਹੀ ਰੂਪ ਤਰ ਪੁਰਖ ਨਿਹਾਰਿਯੋ ॥

तिही रूप तर पुरख निहारियो ॥

ਅਤੇ ਉਸ ਸਰੂਪ ਵਾਲਾ ਪੁਰਸ਼ ਵੇਖਿਆ।

ਜਿਹ ਤਿਹ ਬਿਧ ਤਾ ਕੌ ਬਿਰਮਾਯੋ ॥

जिह तिह बिध ता कौ बिरमायो ॥

ਜਿਵੇਂ ਕਿਵੇਂ ਉਸ ਨੂੰ ਸਮਝਾਇਆ

ਅਪੁਨੇ ਧਾਮ ਤਾਹਿ ਲੈ ਆਯੋ ॥੧੨॥

अपुने धाम ताहि लै आयो ॥१२॥

ਅਤੇ ਉਸ ਨੂੰ ਆਪਣੇ ਘਰ ਲੈ ਆਇਆ ॥੧੨॥

ਰਾਜ ਕੁਅਰ ਤਾ ਕਹ ਦਰਸਾਯੋ ॥

राज कुअर ता कह दरसायो ॥

ਉਸ ਨੂੰ ਰਾਜ ਕੁਮਾਰ ਵਿਖਾਇਆ

ਬਚਨ ਤਾਹਿ ਇਹ ਭਾਤਿ ਸੁਨਾਯੋ ॥

बचन ताहि इह भाति सुनायो ॥

ਅਤੇ ਉਸ ਨੂੰ (ਇਸਤਰੀ ਨੇ ਵੇਖ ਕੇ) ਇਸ ਤਰ੍ਹਾ ਗੱਲ ਕਹੀ,

ਯੌ ਇਹ ਤ੍ਰਿਯ ਪਤਿਬ੍ਰਤਾ ਬਰੈ ॥

यौ इह तृय पतिब्रता बरै ॥

ਜੇ ਇਹ (ਕਿਸੇ) ਪਤਿਬ੍ਰਤਾ ਇਸਤਰੀ ਨਾਲ ਵਿਆਹ ਕਰੇ,

ਤਊ ਬਚੈ ਯਹ ਯੌ ਨ ਉਬਰੈ ॥੧੩॥

तऊ बचै यह यौ न उबरै ॥१३॥

ਤਾ ਹੀ ਇਹ ਬਚੇਗਾ, ਉਂਜ (ਇਸ ਦਾ) ਉੱਧਾਰ ਨਹੀਂ ਹੋ ਸਕੇਗਾ ॥੧੩॥

ਕਰਤ ਕਰਤ ਬਹੁ ਬਚਨ ਬਤਾਯੋ ॥

करत करत बहु बचन बतायो ॥

ਬਹੁਤ ਗੱਲਾ ਕਰਦਿਆਂ ਕਰਦਿਆਂ (ਇਸਤਰੀ ਨੇ)

ਸਾਹੁ ਸੁਤਾ ਕੇ ਨਾਮੁ ਜਤਾਯੋ ॥

साहु सुता के नामु जतायो ॥

ਸ਼ਾਹ ਦੀ ਧੀ ਦਾ ਨਾ ਦਸਿਆ।

ਸੋ ਪਤਿਬ੍ਰਤਾ ਤਾਹਿ ਬਿਵਾਵਹੁ ॥

सो पतिब्रता ताहि बिवावहु ॥

ਉਹ ਪਤਿਬ੍ਰਤਾ ਹੈ, ਉਸ (ਰਾਜ ਕੁਮਾਰ) ਦਾ ਵਿਆਹ ਕਰੋ

ਜੌ ਨ੍ਰਿਪ ਸੁਤਹਿ ਜਿਯਾਯੋ ਚਾਹਹੁ ॥੧੪॥

जौ नृप सुतहि जियायो चाहहु ॥१४॥

ਜੇ ਤੁਸੀਂ ਰਾਜੇ ਦੇ ਪੁੱਤਰ ਨੂੰ ਜੀਵਾਉਣਾ ਚਾਹੁੰਦੇ ਹੋ ॥੧੪॥

ਜੌ ਯਹ ਤਾਹਿ ਬ੍ਯਾਹਿ ਲ੍ਯਾਵੈ ॥

जौ यह ताहि ब्याहि ल्यावै ॥

ਜੇ ਇਹ ਉਸ ਨੂੰ ਵਿਆਹ ਲਿਆਵੇ

ਰੈਨਿ ਦਿਵਸ ਤਾ ਸੋ ਲਪਟਾਵੈ ॥

रैनि दिवस ता सो लपटावै ॥

ਅਤੇ ਰਾਤ ਦਿਨ ਉਸ ਨਾਲ ਲਿਪਟਿਆ ਰਹੇ,

ਅਵਰ ਨਾਰਿ ਕੇ ਨਿਕਟ ਨ ਜਾਇ ॥

अवर नारि के निकट न जाइ ॥

ਹੋਰ ਕਿਸੇ ਇਸਤਰੀ ਦੇ ਨੇੜੇ ਨਾ ਜਾਵੇ,

ਤਬ ਯਹ ਜਿਯੈ ਕੁਅਰ ਸੁਭ ਕਾਇ ॥੧੫॥

तब यह जियै कुअर सुभ काइ ॥१५॥

ਤਦ ਹੀ ਇਹ ਸ਼ੁਭ ਕਾਇਆ ਵਾਲਾ ਰਾਜ ਕੁਮਾਰ ਜੀਉਂਦਾ ਰਹਿ ਸਕੇਗਾ ॥੧੫॥

ਯਹੈ ਕਾਰ ਰਾਜਾ ਤੁਮ ਕੀਜੈ ॥

यहै कार राजा तुम कीजै ॥

ਹੇ ਰਾਜਨ! ਤੁਸੀਂ ਇਹੀ ਕਾਰਜ ਕਰੋ

ਅਬ ਹੀ ਹਮਹਿ ਬਿਦਾ ਕਰਿ ਦੀਜੈ ॥

अब ही हमहि बिदा करि दीजै ॥

ਅਤੇ ਮੈਨੂੰ ਹੁਣੇ ਵਿਦਾ ਕਰ ਦਿਓ।

ਲੈ ਆਗਯਾ ਤਿਹ ਆਸ੍ਰਮ ਗਈ ॥

लै आग्या तिह आस्रम गई ॥

ਉਹ (ਇਸਤਰੀ) ਆਗਿਆ ਲੈ ਕੇ ਆਸ਼੍ਰਮ ਵਿਚ ਗਈ

ਧਾਰਤ ਭੇਸ ਨਾਰਿ ਕਾ ਭਈ ॥੧੬॥

धारत भेस नारि का भई ॥१६॥

ਅਤੇ ਇਸਤਰੀ ਦਾ ਭੇਸ ਧਾਰ ਲਿਆ ॥੧੬॥

ਰਾਜ ਸਾਜ ਬ੍ਯਾਹ ਕੌ ਬਨਾਯੋ ॥

राज साज ब्याह कौ बनायो ॥

ਰਾਜੇ ਨੇ ਵਿਆਹ ਦਾ ਸਾਜ ਬਣਾਇਆ

ਸਾਹ ਸੁਤਾ ਹਿਤ ਪੂਤ ਪਠਾਯੋ ॥

साह सुता हित पूत पठायो ॥

ਅਤੇ (ਆਪਣੇ) ਪੁੱਤਰ ਨੂੰ ਸ਼ਾਹ ਦੀ ਪੁੱਤਰੀ (ਨਾਲ ਵਿਆਹ ਕਰਨ) ਲਈ ਭੇਜਿਆ।

ਜਬ ਹੀ ਬ੍ਯਾਹ ਤਵਨ ਸੌ ਭਯੋ ॥

जब ही ब्याह तवन सौ भयो ॥

ਜਦੋਂ ਹੀ (ਉਸ ਦਾ) ਉਸ ਨਾਲ ਵਿਆਹ ਹੋਇਆ,

ਤਬ ਹੀ ਤਾਹਿ ਭੂਤ ਤਜਿ ਗਯੋ ॥੧੭॥

तब ही ताहि भूत तजि गयो ॥१७॥

ਤਦੋਂ ਹੀ ਉਸ ਨੂੰ ਭੂਤ ਛਡ ਗਿਆ ॥੧੭॥

ਰਾਜ ਕੁਅਰ ਇਹ ਛਲ ਸੌ ਪਾਯੋ ॥

राज कुअर इह छल सौ पायो ॥

(ਉਸ ਸ਼ਾਹ ਦੀ ਪੁੱਤਰੀ ਨੇ) ਇਸ ਛਲ ਨਾਲ ਰਾਜ ਕੁਮਾਰ ਨੂੰ ਪ੍ਰਾਪਤ ਕੀਤਾ

ਭੇਦ ਅਭੇਦ ਨ ਕਿਸੀ ਬਤਾਯੋ ॥

भेद अभेद न किसी बतायो ॥

ਅਤੇ ਭੇਦ ਅਭੇਦ ਕਿਸੇ ਨੂੰ ਨਾ ਦਸਿਆ।

ਚੰਚਲਾਨ ਕੇ ਚਰਿਤ ਅਪਾਰਾ ॥

चंचलान के चरित अपारा ॥

ਇਸਤਰੀਆਂ ਦੇ ਚਰਿਤ੍ਰ ਅਪਾਰ ਹਨ,

ਚਕ੍ਰਿਤ ਰਹਾ ਕਰਿ ਕਰਿ ਕਰਤਾਰਾ ॥੧੮॥

चकृत रहा करि करि करतारा ॥१८॥

(ਜਿਨ੍ਹਾ ਨੂੰ) ਸਿਰਜ ਸਿਰਜ ਕੇ ਵਿਧਾਤਾ ਵੀ ਹੈਰਾਨ ਹੋ ਰਿਹਾ ਹੈ ॥੧੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪਚਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੯੫॥੭੦੩੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ पचानवो चरित्र समापतम सतु सुभम सतु ॥३९५॥७०३३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੫ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੯੫॥੭੦੩੩॥ ਚਲਦਾ॥

ਚੌਪਈ ॥

चौपई ॥

ਚੌਪਈ:

ਪ੍ਰਿਥੀ ਸਿੰਘ ਇਕ ਭੂਪ ਬਖਨਿਯਤ ॥

प्रिथी सिंघ इक भूप बखनियत ॥

ਪ੍ਰਿਥੀ ਸਿੰਘ ਨਾ ਦਾ ਇਕ ਰਾਜਾ ਦਸਿਆ ਜਾਦਾ ਸੀ।

ਪਿਰਥੀ ਪੁਰ ਤਿਹ ਨਗਰ ਪ੍ਰਮਨਿਯਤ ॥

पिरथी पुर तिह नगर प्रमनियत ॥

ਉਸ ਦੇ ਨਗਰ ਦਾ ਨਾ ਪ੍ਰਿਥੀ ਪੁਰ ਸੀ।

ਲਾਲ ਮਤੀ ਰਾਨੀ ਤਿਹ ਸੋਹੈ ॥

लाल मती रानी तिह सोहै ॥

ਉਸ ਦੀ ਰਾਣੀ ਦਾ ਨਾ ਲਾਲ ਮਤੀ ਸ਼ੋਭਦਾ ਸੀ

ਸੁਰ ਨਰ ਨਾਰਿ ਭੁਜੰਗਨ ਮੋਹੈ ॥੧॥

सुर नर नारि भुजंगन मोहै ॥१॥

(ਜਿਸ ਨੂੰ ਵੇਖ ਕੇ) ਦੇਵਤੇ, ਮਰਦ, ਇਸਤਰੀਆਂ ਅਤੇ ਨਾਗ-ਕੁਮਾਰੀਆਂ ਮੋਹਿਤ ਹੋ ਜਾਦੀਆਂ ਸਨ ॥੧॥

ਸਿੰਘ ਮੇਦਨੀ ਸੁਤ ਕਾ ਨਾਮਾ ॥

सिंघ मेदनी सुत का नामा ॥

(ਉਸ ਦੇ) ਪੁੱਤਰ ਦਾ ਨਾਮ ਮੇਦਨੀ ਸਿੰਘ ਸੀ

ਥਕਿਤ ਰਹਤ ਜਾ ਕੌ ਲਖਿ ਬਾਮਾ ॥

थकित रहत जा कौ लखि बामा ॥

ਜਿਸ ਨੂੰ ਵੇਖ ਕੇ ਇਸਤਰੀਆਂ ਸ਼ਿਥਲ ਹੋ ਜਾਦੀਆਂ ਸਨ।

ਅਧਿਕ ਰੂਪ ਤਾ ਕੋ ਬਿਧਿ ਕਰਿਯੋ ॥

अधिक रूप ता को बिधि करियो ॥

ਵਿਧਾਤਾ ਨੇ ਉਸ ਨੂੰ (ਕੁਝ) ਜ਼ਿਆਦਾ ਹੀ ਰੂਪਵਾਨ ਬਣਾਇਆ ਸੀ।

ਜਨੁ ਕਰਿ ਕਾਮ ਦੇਵ ਅਵਤਰਿਯੋ ॥੨॥

जनु करि काम देव अवतरियो ॥२॥

(ਇੰਜ ਲਗਦਾ ਸੀ) ਮਾਨੋ ਕਾਮ ਦੇਵ ਹੀ ਅਵਤਰਿਤ ਹੋਇਆ ਹੋਵੇ ॥੨॥

ਚਪਲਾ ਦੇ ਤਹ ਸਾਹ ਦੁਲਾਰੀ ॥

चपला दे तह साह दुलारी ॥

(ਉਥੇ) ਚਪਲਾ ਦੇ (ਦੇਈ) ਨਾ ਦੀ ਸ਼ਾਹ ਦੀ ਪੁੱਤਰੀ ਸੀ।

ਕਨਕ ਅਵਟਿ ਸਾਚੇ ਜਨੁ ਢਾਰੀ ॥

कनक अवटि साचे जनु ढारी ॥

ਮਾਨੋ ਸੋਨੇ ਨੂੰ ਪੰਘਾਰ ਕੇ ਸੰਚੇ ਵਿਚ ਢਾਲੀ ਹੋਵੇ।

ਰਾਜ ਪੁਤ੍ਰ ਜਬ ਤਾਹਿ ਨਿਹਾਰਾ ॥

राज पुत्र जब ताहि निहारा ॥

ਰਾਜ ਕੁਮਾਰ ਨੇ ਜਦ ਉਸ ਨੂੰ ਵੇਖਿਆ,

ਨਿਰਖਿ ਤਰੁਨਿ ਹ੍ਵੈ ਗਯੋ ਮਤਵਾਰਾ ॥੩॥

निरखि तरुनि ह्वै गयो मतवारा ॥३॥

ਤਾ ਮੁਟਿਆਰ ਨੂੰ ਵੇਖ ਕੇ ਮਤਵਾਲਾ ਹੋ ਗਿਆ ॥੩॥

ਏਕ ਸਹਚਰੀ ਨਿਕਟਿ ਬੁਲਾਈ ॥

एक सहचरी निकटि बुलाई ॥

ਉਸ ਨੇ ਇਕ ਦਾਸੀ ਨੂੰ ਕੋਲ ਬੁਲਾਇਆ।

ਅਮਿਤ ਦਰਬ ਦੈ ਤਹਾ ਪਠਾਈ ॥

अमित दरब दै तहा पठाई ॥

(ਉਸ ਨੂੰ) ਬੇਹਿਸਾਬ ਧਨ ਦੇ ਕੇ ਉਥੇ ਭੇਜਿਆ।

ਜਬ ਤੈ ਚਪਲ ਮਤੀ ਕੌ ਲ੍ਯੈ ਹੈਂ ॥

जब तै चपल मती कौ ल्यै हैं ॥

(ਅਤੇ ਕਿਹਾ) ਜਦ ਤੂੰ ਚਪਲ ਮਤੀ ਨੂੰ ਲੈ ਕੇ ਆਵੇਂਗੀ,

ਮੁਖਿ ਮੰਗ ਹੈ ਜੋ ਕਛੁ ਸੋ ਪੈ ਹੈਂ ॥੪॥

मुखि मंग है जो कछु सो पै हैं ॥४॥

(ਤਦ) ਜੋ ਕੁਝ ਵੀ ਮੂਹੋਂ ਮੰਗੇਂਗੀ, ਉਹੀ ਪ੍ਰਾਪਤ ਕਰੇਂਗੀ ॥੪॥

ਬਚਨ ਸੁਨਤ ਸਹਚਰਿ ਤਹ ਗਈ ॥

बचन सुनत सहचरि तह गई ॥

(ਰਾਜ ਕੁਮਾਰ ਦਾ) ਬਚਨ ਸੁਣ ਕੇ ਦਾਸੀ ਉਥੇ ਗਈ

ਬਹੁ ਬਿਧਿ ਤਾਹਿ ਪ੍ਰਬੋਧਤ ਭਈ ॥

बहु बिधि ताहि प्रबोधत भई ॥

ਅਤੇ ਉਸ ਨੂੰ ਬਹੁਤ ਤਰ੍ਹਾ ਨਾਲ ਸਮਝਾਉਣ ਲਗੀ।

ਸਾਹ ਸੁਤਾ ਜਬ ਹਾਥ ਨ ਆਈ ॥

साह सुता जब हाथ न आई ॥

ਜਦ ਸ਼ਾਹ ਦੀ ਪੁੱਤਰੀ ਕਾਬੂ ਨਾ ਆਈ,

ਤਬ ਦੂਤੀ ਇਹ ਘਾਤ ਬਨਾਈ ॥੫॥

तब दूती इह घात बनाई ॥५॥

ਤਦ ਦੂਤੀ ਨੇ ਇਹ ਦਾਓ ਵਰਤਿਆ ॥੫॥

ਤਵ ਪਿਤਿ ਧਾਮ ਜੁ ਨਏ ਉਸਾਰੇ ॥

तव पिति धाम जु नए उसारे ॥

(ਕਹਿਣ ਲਗੀ) ਤੇਰੇ ਪਿਤਾ ਨੇ ਜੋ ਨਵੇਂ ਮਹੱਲ ਉਸਾਰੇ ਹਨ,

ਚਲਹੁ ਜਾਇ ਤਿਹ ਲਖੌ ਸਵਾਰੇ ॥

चलहु जाइ तिह लखौ सवारे ॥

ਚਲੋ ਅਤੇ ਜਾ ਕੇ ਉਨ੍ਹਾ ਨੂੰ ਚੰਗੀ ਤਰ੍ਹਾ ਵੇਖੋ।

ਯੌ ਕਹਿ ਡਾਰਿ ਡੋਰਿਯਹਿ ਲਿਯੋ ॥

यौ कहि डारि डोरियहि लियो ॥

ਇਹ ਕਹਿ ਕੇ (ਉਸ ਸ਼ਾਹ-ਪੁੱਤਰੀ ਨੂੰ) ਡੋਲੀ (ਪਾਲਕੀ) ਵਿਚ ਬਿਠਾ ਲਿਆ

ਪਰਦਨ ਡਾਰਿ ਚਹੂੰ ਦਿਸਿ ਦਿਯੋ ॥੬॥

परदन डारि चहूँ दिसि दियो ॥६॥

ਅਤੇ ਚੌਹਾ ਪਾਸੇ ਪਰਦੇ ਕਰ ਦਿੱਤੇ ॥੬॥

ਇਹ ਛਲ ਸਾਹ ਸੁਤਾ ਡਹਕਾਈ ॥

इह छल साह सुता डहकाई ॥

ਇਸ ਛਲ ਨਾਲ ਸ਼ਾਹ ਦੀ ਪੁੱਤਰੀ ਨੂੰ ਭਰਮਾ ਲਿਆ

ਸੰਗ ਲਏ ਨ੍ਰਿਪ ਸੁਤ ਘਰ ਆਈ ॥

संग लए नृप सुत घर आई ॥

ਅਤੇ ਨਾਲ ਲੈ ਕੇ ਰਾਜ ਕੁਮਾਰ ਦੇ ਘਰ ਆ ਗਈ।

ਤਹੀ ਆਨਿ ਪਰਦਾਨ ਉਘਾਰ ॥

तही आनि परदान उघार ॥

ਉਥੇ ਆ ਕੇ ਪਰਦਿਆਂ ਨੂੰ ਚੁਕਿਆ

ਨਾਰਿ ਲਖਾ ਤਹ ਰਾਜ ਕੁਮਾਰਾ ॥੭॥

नारि लखा तह राज कुमारा ॥७॥

(ਤਦ) ਇਸਤਰੀ ਨੇ ਉਸ ਰਾਜ ਕੁਮਾਰ ਨੂੰ ਵੇਖਿਆ ॥੭॥

ਤਾਤ ਮਾਤ ਇਹ ਠੌਰ ਨ ਭਾਈ ॥

तात मात इह ठौर न भाई ॥

(ਸੋਚਣ ਲਗੀ) ਇਥੇ ਨਾ ਮੇਰੀ ਮਾਤਾ, ਪਿਤਾ ਜਾ ਭਰਾ (ਕੋਈ ਵੀ) ਨਹੀਂ ਹੈ।

ਇਨ ਦੂਤੀ ਹੌ ਆਨਿ ਫਸਾਈ ॥

इन दूती हौ आनि फसाई ॥

ਇਸ ਦੂਤੀ ਨੇ (ਮੈਨੂੰ) ਲਿਆ ਕੇ ਫਸਾ ਦਿੱਤਾ ਹੈ।

ਰਾਜ ਕੁਅਰ ਜੌ ਮੁਝੈ ਨ ਪੈ ਹੈ ॥

राज कुअर जौ मुझै न पै है ॥

ਜੇ ਹੁਣ ਮੈਨੂੰ ਰਾਜ ਕੁਮਾਰ ਪ੍ਰਾਪਤ ਨਹੀਂ ਕਰ ਸਕੇਗਾ,

ਨਾਕ ਕਾਨ ਕਟਿ ਲੀਕ ਲਗੈ ਹੈ ॥੮॥

नाक कान कटि लीक लगै है ॥८॥

ਤਾ (ਮੇਰਾ) ਨੱਕ ਅਤੇ ਕੰਨ ਕਟ ਕੇ ਲੀਕ ਲਗਾ ਦੇਏਗਾ ॥੮॥

ਹਾਇ ਹਾਇ ਕਰਿ ਗਿਰੀ ਧਰਨਿ ਪਰ ॥

हाइ हाइ करि गिरी धरनि पर ॥

(ਉਹ) 'ਹਾਇ ਹਾਇ' ਕਰਦੀ ਧਰਤੀ ਉਤੇ ਡਿਗ ਪਈ

ਕਟੀ ਕਹਾ ਕਰ ਯਾਹਿ ਬਿਛੂ ਬਰ ॥

कटी कहा कर याहि बिछू बर ॥

ਅਤੇ ਕਹਿਣ ਲਗੀ ਕਿ ਮੈਨੂੰ ਬਿਛੂ ਨੇ ਕਟ ਲਿਆ ਹੈ।

ਧ੍ਰਿਗ ਬਿਧਿ ਕੋ ਮੋ ਸੌ ਕਸ ਕੀਯਾ ॥

धृग बिधि को मो सौ कस कीया ॥

ਧਿੱਕਾਰ ਹੈ ਕਿ ਮੇਰੇ ਨਾਲ ਵਿਧਾਤਾ ਨੇ ਕੀ (ਜ਼ੁਲਮ) ਕੀਤਾ ਹੈ

ਰਾਜ ਕੁਅਰ ਨਹਿ ਭੇਟਨ ਦੀਯਾ ॥੯॥

राज कुअर नहि भेटन दीया ॥९॥

ਕਿ (ਮੈਨੂੰ) ਅਜ ਰਾਜ ਕੁਮਾਰ ਨੂੰ ਮਿਲਣ ਤਕ ਨਹੀਂ ਦਿੱਤਾ ॥੯॥

ਅਬ ਮੈ ਨਿਜੁ ਘਰ ਕੌ ਫਿਰਿ ਜੈ ਹੌ ॥

अब मै निजु घर कौ फिरि जै हौ ॥

ਹੁਣ ਮੈਂ ਆਪਣੇ ਘਰ ਨੂੰ ਪਰਤਦੀ ਹਾ

ਦ੍ਵੈ ਦਿਨ ਕੌ ਤੁਮਰੇ ਫਿਰਿ ਐ ਹੌ ॥

द्वै दिन कौ तुमरे फिरि ऐ हौ ॥

ਅਤੇ ਦੋ ਕੁ ਦਿਨਾ ਬਾਦ ਤੁਹਾਡੇ ਕੋਲ ਆਵਾਗੀ।

ਰਾਜ ਪੁਤ੍ਰ ਲਖਿ ਕ੍ਰਿਯਾ ਨ ਲਈ ॥

राज पुत्र लखि कृया न लई ॥

ਰਾਜ ਕੁਮਾਰ ਉਸ ਦੇ ਚਰਿਤ੍ਰ ਨੂੰ ਨਾ ਸਮਝਿਆ।

ਇਹ ਛਲ ਮੂੰਡ ਮੂੰਡ ਤਿਹ ਗਈ ॥੧੦॥

इह छल मूँड मूँड तिह गई ॥१०॥

ਇਸ ਛਲ ਨਾਲ (ਉਹ) ਉਸ ਦਾ ਸਿਰ ਮੁੰਨ ਕੇ ਚਲੀ ਗਈ (ਅਰਥਾਤ ਛਲ ਕੇ ਚਲੀ ਗਈ) ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛਿਆਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੯੬॥੭੦੪੩॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ छिआनवो चरित्र समापतम सतु सुभम सतु ॥३९६॥७०४३॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੬ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੯੬॥੭੦੪੩॥ ਚਲਦਾ॥

ਚੌਪਈ ॥

चौपई ॥

ਚੌਪਈ:

ਸਗਰ ਦੇਸ ਸੁਨਿਯਤ ਹੈ ਜਹਾ ॥

सगर देस सुनियत है जहा ॥

ਜਿਥੇ ਸਗਰ ਨਾ ਦਾ ਦੇਸ਼ ਸੁਣੀਂਦਾ ਸੀ,

ਸਗਰ ਸੈਨ ਰਾਜਾ ਇਕ ਤਹਾ ॥

सगर सैन राजा इक तहा ॥

ਉਥੇ ਸਗਰ ਸੈਨ ਨਾ ਦਾ ਇਕ ਰਾਜਾ ਸੀ।

ਸਗਰ ਦੇਇ ਤਿਹ ਸੁਤਾ ਭਨਿਜੈ ॥

सगर देइ तिह सुता भनिजै ॥

ਉਸ ਦੀ ਪੁੱਤਰੀ ਦਾ ਨਾ ਸਗਰ ਦੇਈ ਕਿਹਾ ਜਾਦਾ ਸੀ।

ਚੰਦ ਸੂਰ ਲਖਿ ਤਾਹਿ ਜੁ ਲੱਜੈ ॥੧॥

चंद सूर लखि ताहि जु लज्जै ॥१॥

ਉਸ ਨੂੰ ਵੇਖ ਕੇ ਸੂਰਜ ਅਤੇ ਚੰਦ੍ਰਮਾ ਵੀ ਸ਼ਰਮਾਉਂਦੇ ਸਨ ॥੧॥

ਗਜਨੀ ਰਾਇ ਤਵਨ ਜਹ ਲਹਿਯੋ ॥

गजनी राइ तवन जह लहियो ॥

ਉਸ ਨੇ ਜਦ ਗਜ਼ਨੀ ਰਾਇ ਨੂੰ ਵੇਖਿਆ

ਮਨ ਕ੍ਰਮ ਬਚਨ ਕੁਅਰਿ ਅਸ ਕਹਿਯੋ ॥

मन क्रम बचन कुअरि अस कहियो ॥

(ਤਦ) ਮਨ, ਬਚਨ ਅਤੇ ਕਰਮ ਕਰ ਕੇ ਕੁੰਵਰੀ ਨੇ ਕਿਹਾ,

ਐਸੋ ਛੈਲ ਏਕ ਦਿਨ ਪੈਯੈ ॥

ऐसो छैल एक दिन पैयै ॥

ਜੇ ਅਜਿਹਾ ਸੁੰਦਰ ਛੈਲ ਇਕ ਦਿਨ ਲਈ ਹੀ ਪ੍ਰਾਪਤ ਕਰ ਲਵਾ,

ਜਨਮ ਜਨਮ ਪਲ ਪਲ ਬਲਿ ਜੈਯੈ ॥੨॥

जनम जनम पल पल बलि जैयै ॥२॥

ਤਾ ਜਨਮ ਜਨਮਾਤਰਾ ਤਕ ਪਲ ਪਲ (ਇਸ ਉਪਰੋਂ) ਬਲਿਹਾਰ ਜਾਵਾ ॥੨॥

ਸਖੀ ਏਕ ਤਿਹ ਤੀਰ ਪਠਾਇ ॥

सखी एक तिह तीर पठाइ ॥

(ਉਸ ਨੇ) ਇਕ ਸਖੀ ਨੂੰ ਉਸ ਕੋਲ ਭੇਜਿਆ

ਜਿਹ ਤਿਹ ਬਿਧਿ ਕਰਿ ਲਿਯਾ ਬੁਲਾਇ ॥

जिह तिह बिधि करि लिया बुलाइ ॥

ਅਤੇ ਜਿਵੇਂ ਕਿਵੇਂ ਕਰ ਕੇ (ਉਸ ਨੂੰ) ਬੁਲਾ ਲਿਆ।

ਅਪਨ ਸੇਜ ਪਰ ਤਿਹ ਬੈਠਾਰਾ ॥

अपन सेज पर तिह बैठारा ॥

ਉਸ ਨੂੰ ਆਪਣੀ ਸੇਜ ਉਤੇ ਬਿਠਾਇਆ

ਕਾਮ ਭੋਗ ਕਾ ਰਚਾ ਅਖਾਰਾ ॥੩॥

काम भोग का रचा अखारा ॥३॥

ਅਤੇ (ਸੇਜ ਨੂੰ) ਕਾਮ-ਕ੍ਰੀੜਾ ਦਾ ਅਖਾੜਾ ਬਣਾ ਦਿੱਤਾ ॥੩॥

ਬੈਠ ਸੇਜ ਪਰ ਦੋਇ ਕਲੋਲਹਿ ॥

बैठ सेज पर दोइ कलोलहि ॥

ਸੇਜ ਉਤੇ ਬੈਠ ਕੇ ਦੋਵੇਂ ਕਲੋਲਾ ਕਰਦੇ

ਮਧੁਰ ਮਧੁਰ ਧੁਨਿ ਮੁਖ ਤੇ ਬੋਲਹਿ ॥

मधुर मधुर धुनि मुख ते बोलहि ॥

ਅਤੇ ਮੂੰਹ ਤੋਂ ਮਿੱਠੀਆਂ ਮਿੱਠੀਆਂ ਗੱਲਾ ਕਰਦੇ।

ਭਾਤਿ ਭਾਤਿ ਤਨ ਕਰਤ ਬਿਲਾਸਾ ॥

भाति भाति तन करत बिलासा ॥

ਮਾਤਾ ਪਿਤਾ ਦਾ ਡਰ ਤਿਆਗ ਕੇ

ਤਾਤ ਮਾਤ ਕੋ ਤਜਿ ਕਰ ਤ੍ਰਾਸਾ ॥੪॥

तात मात को तजि कर त्रासा ॥४॥

(ਉਹ) ਭਾਤ ਭਾਤ ਦਾ ਵਿਲਾਸ ਕਰਦੇ ॥੪॥

ਪੋਸਤ ਭਾਗ ਅਫੀਮ ਮੰਗਾਵਹਿ ॥

पोसत भाग अफीम मंगावहि ॥

(ਉਹ) ਪੋਸਤ, ਭੰਗ ਅਤੇ ਅਫ਼ੀਮ ਮੰਗਵਾਉਂਦੇ

ਏਕ ਖਾਟ ਪਰ ਬੈਠ ਚੜਾਵਹਿ ॥

एक खाट पर बैठ चड़ावहि ॥

ਅਤੇ ਇਕ ਮੰਜੇ ਉਤੇ ਬੈਠ ਕੇ ਸੇਵਨ ਕਰਦੇ।

ਤਰੁਨ ਤਰੁਨਿ ਉਰ ਸੌ ਉਰਝਾਈ ॥

तरुन तरुनि उर सौ उरझाई ॥

ਨਾਇਕ ਨਾਇਕਾ (ਇਕ ਦੂਜੇ ਦੀ) ਛਾਤੀ ਨਾਲ ਲਗ ਗਏ

ਰਸਿ ਰਸਿ ਕਸਿ ਕਸਿ ਭੋਗ ਕਮਾਈ ॥੫॥

रसि रसि कसि कसि भोग कमाई ॥५॥

ਅਤੇ ਰਸ ਪੂਰਵਕ ਕਸ ਕਸ ਕੇ ਭੋਗ ਕਰਨ ਲਗੇ ॥੫॥

ਰਾਨੀ ਸਹਿਤ ਪਿਤਾ ਤਾ ਕੌ ਬਰ ॥

रानी सहित पिता ता कौ बर ॥

ਰਾਣੀ ਸਮੇਤ ਉਸ ਦਾ ਪਿਤਾ

ਆਵਤ ਭਯੋ ਦੁਹਿਤਾਹੂੰ ਕੇ ਘਰ ॥

आवत भयो दुहिताहूँ के घर ॥

ਪੁੱਤਰੀ ਦੇ ਘਰ ਆ ਗਏ।

ਅਵਰ ਘਾਤ ਤਿਹ ਹਾਥ ਨ ਆਈ ॥
अवर घात तिह हाथ न आई ॥
(ਰਾਜ ਕੁਮਾਰੀ ਨੂੰ) ਕੋਈ ਹੋਰ ਦਾਓ ਨਾ ਸੁਝਿਆ

ਤਾਤ ਮਾਤ ਹਨਿ ਦਏ ਦਬਾਈ ॥੬॥
तात मात हनि दए दबाई ॥६॥
ਅਤੇ ਮਾਤਾ ਪਿਤਾ ਨੂੰ ਮਾਰ ਕੇ ਦਬਾ ਦਿੱਤਾ ॥੬॥

ਨਿਜੁ ਆਲੈ ਕਹ ਆਗਿ ਲਗਾਇ ॥
निजु आलै कह आगि लगाइ ॥
ਆਪਣੇ ਘਰ ਨੂੰ ਅੱਗ ਲਗਾ ਦਿੱਤੀ

ਰੋਇ ਉਠੀ ਨਿਜੁ ਪਿਯਹਿ ਦੁਰਾਇ ॥
रोइ उठी निजु पियहि दुराइ ॥
ਅਤੇ ਆਪਣੇ ਯਾਰ ਨੂੰ ਲੁਕਾ ਕੇ ਰੋਣ ਲਗ ਗਈ।

ਅਨਲ ਲਗਤ ਦਾਰੂ ਕਹ ਭਈ ॥
अनल लगत दारू कह भई ॥
(ਕਹਿਣ ਲਗੀ) ਬਾਰੂਦ ਨੂੰ ਅੱਗ ('ਅਨਲ') ਲਗ ਗਈ

ਰਾਨੀ ਰਾਵ ਸਹਿਤ ਉਡ ਗਈ ॥੭॥
रानी राव सहित उड गई ॥७॥
ਅਤੇ ਰਾਣੀ ਰਾਜੇ ਸਮੇਤ ਉਡ ਗਈ ॥੭॥

ਅਵਰ ਪੁਰਖ ਕਛੁ ਭੇਦ ਨ ਭਾਯੋ ॥
अवर पुरख कछु भेद न भायो ॥
ਹੋਰ ਕਿਸੇ ਪੁਰਸ਼ ਨੇ ਭੇਦ ਨਾ ਪਾਇਆ

ਕਹਾ ਚੰਚਲਾ ਕਾਜ ਕਮਾਯੋ ॥

कहा चंचला काज कमायो ॥

ਕਿ ਇਸਤਰੀ ਨੇ ਕੀ ਚਰਿਤ੍ਰ ਖੇਡਿਆ ਹੈ।

ਅਪਨ ਰਾਜ ਦੇਸ ਕਾ ਕਰਾ ॥

अपन राज देस का करा ॥

ਆਪ ਆਪਣੇ ਦੇਸ਼ ਦਾ ਰਾਜ ਕਰਨ ਲਗੀ

ਬਹੁਰਿ ਸੁਯੰਬਰ ਸੌ ਤਿਹ ਬਰਾ ॥੮॥

बहुरि सुयंबर सौ तिह बरा ॥८॥

ਅਤੇ ਫਿਰ ਸੁਅੰਬਰ ਰਾਹੀਂ ਉਸ (ਪ੍ਰੀਤਮ) ਨੂੰ ਵਰ ਲਿਆ ॥੮॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਤਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੯੭॥੭੦੫੧॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ सतानवो चरित्र समापतम सतु सुभम सतु ॥३९७॥७०५१॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੭ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੯੭॥੭੦੫੧॥ ਚਲਦਾ॥

ਚੌਪਈ ॥

चौपई ॥

ਚੌਪਈ:

ਪਲਵਲ ਦੇਸ ਹੁਤਾ ਇਕ ਰਾਜਾ ॥

पलवल देस हुता इक राजा ॥

ਪਲਵਲ ਦੇਸ ਵਿਚ ਇਕ ਰਾਜਾ ਹੁੰਦਾ ਸੀ,

ਜਿਹ ਸਮਾਨ ਬਿਧਿ ਅਵਰ ਨ ਸਾਜਾ ॥

जिह समान बिधि अवर न साजा ॥

ਜਿਸ ਵਰਗਾ ਵਿਧਾਤਾ ਨੇ ਕੋਈ ਹੋਰ ਨਹੀਂ ਸਾਜਿਆ ਸੀ।

ਤੜਿਤਾ ਦੇ ਤਿਹ ਨਾਰਿ ਭਨਿਜੈ ॥

तड़िता दे तिह नारि भनिजै ॥

ਤੜਿਤਾ ਦੇ (ਦੇਈ) ਉਸ ਦੀ ਇਸਤਰੀ ਦਸੀਂਦੀ ਸੀ,

ਚੰਦ੍ਰ ਸੂਰ ਜਿਹ ਸਮ ਨ ਕਹਿਜੈ ॥੧॥

चंद्र सूर जिह सम न कहिजै ॥१॥

ਜਿਸ ਵਰਗਾ ਸੂਰਜ ਅਤੇ ਚੰਦ੍ਰਮਾ ਵੀ ਨਹੀਂ ਕਿਹਾ ਜਾਦਾ ਸੀ ॥੧॥

ਅਲਿਕ੍ਰਿਤ ਦੇ ਤਿਹ ਸੁਤਾ ਬਖਨਿਯਤ ॥

अलिकृत दे तिह सुता बखनियत ॥

ਉਸ ਦੀ ਪੁੱਤਰੀ ਦਾ ਨਾ ਅਲਿਕ੍ਰਿਤ ਦੇ (ਦੇਈ) ਕਿਹਾ ਜਾਦਾ ਸੀ।

ਅਮਿਤ ਰੂਪ ਵਾ ਕੇ ਪਹਿਚਨਿਯਤ ॥

अमित रूप वा के पहिचनियत ॥

ਉਸ ਦਾ ਰੂਪ ਬਹੁਤ ਅਧਿਕ ਸੁੰਦਰ ਸੀ।

ਤਿਹ ਠਾ ਇਕ ਸੌਦਾਗਰ ਆਯੋ ॥

तिह ठा इक सौदागर आयो ॥

ਉਸ ਥਾ ਤੇ ਇਕ ਸੌਦਾਗਰ ਆਇਆ,

ਜਿਹ ਸਮ ਬਿਧਿ ਦੂਜੋ ਨ ਬਨਾਯੋ ॥੨॥

जिह सम बिधि दूजो न बनायो ॥२॥

ਜਿਸ ਵਰਗਾ ਵਿਧਾਤਾ ਨੇ ਦੂਜਾ ਨਹੀਂ ਬਣਾਇਆ ॥੨॥

ਰਾਜ ਕੁਅਰਿ ਤਾ ਕੇ ਲਖਿ ਅੰਗਾ ॥

राज कुअरि ता के लखि अंगा ॥

ਰਾਜ ਕੁਮਾਰੀ ਉਸ ਦੇ ਸ਼ਰੀਰ ਨੂੰ ਵੇਖ ਕੇ

ਮਨ ਕ੍ਰਮ ਬਚ ਰੀਝੀ ਸਰਬੰਗਾ ॥

ਮਨ ਕ੍ਰਮ ਬਚ ਰੀਝੀ ਸਰਬੰਗਾ ॥

ਮਨ, ਬਚ ਅਤੇ ਕਰਮ ਕਰ ਕੇ (ਉਸ) ਉਤੇ ਸਭ ਤਰ੍ਹਾ ਨਾਲ ਰੀਝ ਪਈ।

ਪਠੈ ਸਹਚਰੀ ਲੀਅਸਿ ਬੁਲਾਇ ॥

पठै सहचरी लीअसि बुलाइ ॥

(ਆਪਣੀ) ਸਖੀ ਭੇਜ ਕੇ ਉਸ ਨੂੰ ਬੁਲਾ ਲਿਆ

ਕਹਤ ਭਈ ਬਤਿਯਾ ਮੁਸਕਾਇ ॥੩॥

कहत भई बतिया मुसकाइ ॥३॥

ਅਤੇ ਹਸ ਕੇ ਗੱਲਾ ਕਰਨ ਲਗੀ ॥੩॥

ਅਧਿਕ ਭੋਗ ਤਿਹ ਸਾਥ ਮਚਾਯੋ ॥

अधिक भोग तिह साथ मचायो ॥

ਉਸ ਨਾਲ (ਉਸ ਨੇ) ਬਹੁਤ ਰਤੀ-ਕ੍ਰੀੜਾ ਕੀਤੀ

ਭਾਤ ਭਾਤਿ ਰਸ ਕੇਲ ਕਮਾਯੋ ॥

भात भाति रस केल कमायो ॥

ਅਤੇ ਭਾਤ ਭਾਤ ਦੀ ਕੇਲਿ ਰਚਾਈ।

ਚੁੰਬਨ ਔਰ ਅਲਿੰਗਨ ਲੀਨੋ ॥

चुँबन और अलिंगन लीनो ॥

ਚੁੰਬਨ ਅਤੇ ਆਲਿੰਗਨ ਲਏ

ਭਾਤਿ ਅਨਿਕ ਤ੍ਰਿਯ ਕੋ ਸੁਖ ਦੀਨੋ ॥੪॥

भाति अनिक तृय को सुख दीनो ॥४॥

ਅਤੇ ਅਨੇਕ ਤਰ੍ਹਾ ਨਾਲ ਇਸਤਰੀ ਨੂੰ ਸੁਖ ਦਿੱਤਾ ॥੪॥

ਜਬ ਤ੍ਰਿਯ ਚਿਤ ਤਵਨੈ ਹਰ ਲਿਯੋ ॥

जब तृय चित तवनै हर लियो ॥

ਜਦ ਉਸ (ਸੌਦਾਗਰ) ਨੇ ਇਸਤਰੀ ਦਾ ਚਿਤ ਚੁਰਾ ਲਿਆ,

ਤਬ ਅਸ ਚਰਿਤ ਚੰਚਲਾ ਕਿਯੋ ॥

तब अस चरित चंचला कियो ॥

ਤਦ ਇਸਤਰੀ ਨੇ ਇਸ ਤਰ੍ਹਾ ਦਾ ਚਰਿਤ੍ਰ ਕੀਤਾ।

ਤਾਤ ਮਾਤ ਦੋਇ ਬੋਲਿ ਪਠਾਏ ॥

तात मात दोइ बोलि पठाए ॥

ਉਸ ਨੇ (ਆਪਣੇ) ਮਾਤਾ ਪਿਤਾ ਦੋਹਾ ਨੂੰ ਬੁਲਾ ਲਿਆ

ਇਹ ਬਿਧਿ ਤਿਨ ਸੌ ਬਚਨ ਸੁਨਾਏ ॥੫॥

इह बिधि तिन सौ बचन सुनाए ॥५॥

ਅਤੇ ਉਨ੍ਹਾ ਨੂੰ ਇਸ ਤਰ੍ਹਾ ਬਚਨ ਕਹੇ ॥੫॥

ਮੈ ਅਬ ਲਗਿ ਨਹਿ ਤੀਰਥ ਅਨ੍ਹਾਈ ॥

मै अब लगि नहि तीरथ अन्हाई ॥

ਮੈਂ ਹੁਣ ਤਕ ਤੀਰਥ ਇਸ਼ਨਾਨ ਨਹੀਂ ਕੀਤਾ,

ਅਬ ਤੀਰਥ ਕਰਿ ਹੌ ਤਹ ਜਾਈ ॥

अब तीरथ करि हौ तह जाई ॥

ਹੁਣ ਮੈਂ ਤੀਰਥਾ ਉਤੇ ਜਾ ਕੇ (ਇਸ਼ਨਾਨ) ਕਰਾਗੀ।

ਜੌ ਆਇਸ ਤੁਮ ਤੇ ਮੈ ਪਾਊ ॥

जौ आइस तुम ते मै पाऊ ॥

ਜੇ ਮੈਂ ਤੁਹਾਡੇ ਤੋਂ ਆਗਿਆ ਪ੍ਰਾਪਤ ਕਰ ਲਵਾ,

ਤੀਰਥ ਨ੍ਹਾਇ ਸਕਲ ਫਿਰਿ ਆਊ ॥੬॥

तीरथ न्हाइ सकल फिरि आऊ ॥६॥

ਤਾ ਸਾਰਿਆਂ ਤੀਰਥਾ ਉਤੇ ਇਸ਼ਨਾਨ ਕਰ ਕੇ ਪਰਤ ਆਵਾਗੀ ॥੬॥

ਪਤਿ ਕੁਰੂਪ ਹਮ ਕਹ ਤੁਮ ਦਿਯੋ ॥

पति कुरूप हम कह तुम दियो ॥

ਤੁਸੀਂ ਮੈਨੂੰ ਕੁਰੂਪ ਪਤੀ ਦਿੱਤਾ ਹੈ।

ਤਾ ਤੇ ਮੈ ਉਪਾਇ ਇਮਿ ਕਿਯੋ ॥

ता ते मै उपाइ इमि कियो ॥

ਇਸ ਲਈ ਮੈਂ ਇਹ ਉਪਾ ਕੀਤਾ ਹੈ।

ਜੌ ਮੁਰ ਪਤਿ ਸਭ ਤੀਰਥ ਅਨ੍ਹੈ ਹੈ ॥

जौ मुर पति सभ तीरथ अन्रहै है ॥

ਜੇ ਮੇਰਾ ਪਤੀ ਸਾਰਿਆਂ ਤੀਰਥਾ ਉਤੇ ਇਸ਼ਨਾਨ ਕਰੇਗਾ

ਸੁੰਦਰ ਅਧਿਕ ਕਾਇ ਹ੍ਵੈ ਜੈ ਹੈ ॥੭॥

सुँदर अधिक काइ ह्वै जै है ॥७॥

ਤਾ ਉਸ ਦੀ ਕਾਇਆ ਅਧਿਕ ਸੁੰਦਰ ਹੋ ਜਾਵੇਗੀ ॥੭॥

ਲੈ ਆਗਜਾ ਪਤਿ ਸਹਿਤ ਸਿਧਾਈ ॥

लै आग्या पति सहित सिधाई ॥

(ਉਹ ਰਾਜ ਕੁਮਾਰੀ) ਆਗਿਆ ਲੈ ਕੇ ਪਤੀ ਨਾਲ ਚਲੀ ਗਈ

ਭਾਤ ਭਾਤ ਤੀਰਥਨ ਅਨ੍ਹਾਈ ॥

भात भात तीरथन अन्रहाई ॥

ਅਤੇ ਭਾਤ ਭਾਤ ਦੇ ਤੀਰਥਾ ਉਤੇ ਇਸ਼ਨਾਨ ਕੀਤਾ।

ਘਾਤ ਪਾਇ ਕਰਿ ਨਾਥ ਸੰਘਾਰਾ ॥

घात पाइ करि नाथ संघारा ॥

ਮੌਕਾ ਤਾੜ ਕੇ ਪਤੀ ਨੂੰ ਮਾਰ ਦਿੱਤਾ

ਤਾ ਕੀ ਠੌਰ ਮਿਤ੍ਰ ਬੈਠਾਰਾ ॥੮॥

ता की ठौर मित्र बैठारा ॥८॥

ਅਤੇ ਉਸ ਦੀ ਥਾ (ਆਪਣੇ) ਯਾਰ ਨੂੰ ਬਿਠਾ ਲਿਆ ॥੮॥

ਅਪਨੇ ਧਾਮ ਬਹੁਰਿ ਫਿਰਿ ਆਈ ॥

अपने धाम बहुरि फिरि आई ॥

ਫਿਰ ਆਪਣੇ ਘਰ ਪਰਤ ਆਈ

ਮਾਤ ਪਿਤਹਿ ਇਹ ਭਾਤਿ ਜਤਾਈ ॥

मात पितहि इह भाति जताई ॥

ਅਤੇ ਮਾਤਾ ਪਿਤਾ ਨੂੰ ਇਸ ਤਰ੍ਹਾ ਕਿਹਾ,

ਮੁਰ ਪਤਿ ਅਤਿ ਤੀਰਥਨ ਅਨ੍ਹਯੋ ॥

मुर पति अति तीरथन अन्रहयो ॥

ਮੇਰੇ ਪਤੀ ਨੇ ਅਨੇਕ ਤੀਰਥਾ ਉਤੇ ਇਸ਼ਨਾਨ ਕੀਤਾ ਹੈ।

ਤਾ ਤੇ ਬਪੁ ਸੁੰਦਰ ਹ੍ਵੈ ਗਯੋ ॥੯॥

ता ते बपु सुँदर ह्वै गयो ॥९॥

ਇਸ ਲਈ (ਉਸ ਦਾ) ਸ਼ਰੀਰ ਸੁੰਦਰ ਹੋ ਗਿਆ ਹੈ ॥੯॥

ਭਾਤਿ ਭਾਤਿ ਹਮ ਤੀਰਥ ਅਨ੍ਹਾਏ ॥

भाति भाति हम तीरथ अन्रहाए ॥

ਅਸਾ ਅਨੇਕ ਤੀਰਥਾ ਉਤੇ ਇਸ਼ਨਾਨ ਕੀਤਾ ਹੈ

ਅਨਿਕ ਬਿਧਵ ਤਨ ਬਿਪ੍ਰ ਜਿਵਾਏ ॥

अनिक बिधव तन बिप्र जिवाए ॥

ਅਤੇ ਅਨੇਕ ਤਰ੍ਹਾ ਨਾਲ ਬ੍ਰਾਹਮਣਾ ਨੂੰ ਭੋਜਨ ਕਰਵਾਇਆ ਹੈ।

ਤਾ ਤੇ ਦੈਵ ਆਪੁ ਬਰ ਦਿਯੋ ॥

ता ते दैव आपु बर दियो ॥
ਇਸ ਕਰ ਕੇ ਦੈਵ ਨੇ ਆਪ ਵਰ ਦਿੱਤਾ

ਮਮ ਪਤਿ ਕੋ ਸੁੰਦਰ ਬਪੁ ਕਿਯੋ ॥੧੦॥
मम पति को सुँदर बपु कियो ॥१०॥
ਅਤੇ ਮੇਰੇ ਪਤੀ ਦਾ ਸ਼ਰੀਰ ਸੁੰਦਰ ਕਰ ਦਿੱਤਾ ॥੧੦॥

ਯਹ ਕਾਹੂ ਨਰ ਬਾਤ ਨ ਪਾਈ ॥
यह काहू नर बात न पाई ॥
ਕਿਸੇ ਬੰਦੇ ਨੇ ਇਸ ਗੱਲ (ਦਾ ਭੇਦ) ਨਹੀਂ ਪਾਇਆ

ਕਹਾ ਕਰਮ ਕਰਿ ਕੈ ਤ੍ਰਿਯ ਆਈ ॥
कहा करम करि कै तृय आई ॥
ਕਿ ਇਸਤਰੀ ਕੀ ਕਰਮ ਕਰ ਕੇ ਆਈ ਹੈ।

ਤੀਰਥ ਮਹਾਤਮ ਸਭਹੂੰ ਜਾਨ੍ਯੋ ॥
तीरथ महातम सभहूँ जान्यो ॥
ਸਭ ਨੇ (ਇਸ ਪਰਿਵਰਤਨ ਨੂੰ) ਤੀਰਥ ਦਾ ਮਹਾਤਮ ਸਮਝਿਆ

ਭੇਦ ਅਭੇਦ ਨ ਕਿਨੂੰ ਪਛਾਨ੍ਯੋ ॥੧੧॥
भेद अभेद न किनूँ पछान्यो ॥११॥
ਅਤੇ ਭੇਦ ਅਭੇਦ ਨੂੰ ਕਿਸੇ ਨੇ ਨਾ ਸਮਝਿਆ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੯੮॥੭੦੬੨॥ਅਫਜੂੰ॥
इति स्री चरित्र पख्याने तृया चरित्रे मंत्री भूप संबादे तीन सौ अठानवो चरित्र समापतम सतु सुभम सतु ॥३९८॥७०६२॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੮ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੯੮॥੭੦੬੨॥ ਚਲਦਾ॥

ਚੌਪਈ ॥
चौपई ॥

ਚੌਪਈ:

ਘਾਟਮ ਪੁਰ ਇਕ ਭੂਪ ਭਨਿਜੈ ॥

घाटम पुर इक भूप भनिजै ॥

ਘਾਟਮ ਪੁਰ ਵਿਚ ਇਕ ਰਾਜਾ ਦਸੀਂਦਾ ਸੀ।

ਨਾਰਿ ਅਲੰਕ੍ਰਿਤ ਦੇਇ ਕਹਿਜੈ ॥

नारि अलंकृत देइ कहिजै ॥

(ਉਸ ਦੀ) ਇਸਤਰੀ ਨੂੰ ਅਲੰਕ੍ਰਿਤ ਦੇਈ ਕਹਿੰਦੇ ਸਨ।

ਸੁਤਾ ਸੁ ਭੂਖਨ ਦੇ ਘਰ ਤਾ ਕੇ ॥

सुता सु भूखन दे घर ता के ॥

ਉਨ੍ਹਾ ਦੇ ਘਰ ਸੁਭੂਖਨ ਦੇ (ਦੇਈ) ਨਾ ਦੀ ਪੁੱਤਰੀ ਸੀ।

ਨਰੀ ਨਾਗਰੀ ਤੁਲਿ ਨ ਵਾ ਕੇ ॥੧॥

नरी नागरी तुलि न वा के ॥१॥

(ਉਹ ਇਤਨੀ ਸੁੰਦਰ ਸੀ ਕਿ) ਉਸ ਦੇ ਸਮਾਨ (ਕੋਈ) ਨਰੀ ਜਾ ਨਾਗਨੀ ਨਹੀਂ ਸੀ ॥੧॥

ਅਤਿ ਕੁਰੂਪ ਤਿਹ ਨਾਥ ਪਛਨਿਯਤ ॥

अति कुरूप तिह नाथ पछनियत ॥

ਉਸ ਦਾ ਪਤੀ ਬਹੁਤ ਕੁਰੂਪ ਸੀ

ਅਤਿ ਸੁੰਦਰਿ ਜਿਹ ਨਾਰਿ ਬਖਨਿਯਤ ॥

अति सुँदरि जिह नारि बखनियत ॥

ਅਤੇ ਉਸ ਦੀ ਨਾਰੀ ਬਹੁਤ ਸੁੰਦਰ ਦਸੀ ਜਾਦੀ ਸੀ।

ਸੁੰਦਰ ਅਵਰ ਹੁਤੋ ਤਹ ਛਤ੍ਰੀ ॥

सुँदर अवर हुतो तह छत्री ॥

ਉਥੇ ਇਕ ਹੋਰ ਸੁੰਦਰ ਛਤ੍ਰੀ ਹੁੰਦਾ ਸੀ

ਰੂਪਵਾਨ ਗੁਨਵਾਨ ਧਰਤ੍ਰੀ ॥੨॥

रूपवान गुनवान धरत्री ॥२॥

ਜੋ ਬਹੁਤ ਰੂਪਵਾਨ, ਗੁਣਵਾਨ ਅਤੇ ਅਸਤ੍ਰ ਧਾਰਨ ਕਰਨ ਵਾਲਾ ਸੀ ॥੨॥

ਅੜਿਲ ॥

अड़िल ॥

ਅੜਿਲ:

ਜਬ ਮੁਲਤਾਨੀ ਰਾਇ ਕੁਅਰਿ ਲਖਿ ਪਾਇਯੋ ॥

जब मुलतानी राइ कुअरि लखि पाइयो ॥

ਜਦ ਰਾਜ ਕੁਮਾਰੀ ਨੇ ਮੁਲਤਾਨੀ ਰਾਇ ਨੂੰ ਵੇਖਿਆ,

ਨਿਜੁ ਨਾਇਕ ਕਹ ਚਿਤ ਤੇ ਕੁਅਰਿ ਭੁਲਾਇਯੋ ॥

निजु नाइक कह चित ते कुअरि भुलाइयो ॥

ਤਾ ਉਸ ਨੇ ਆਪਣੇ ਪਤੀ ਨੂੰ ਮਨੋ ਭੁਲਾ ਦਿੱਤਾ।

ਪਠੈ ਸਹਚਰੀ ਨਿਜੁ ਗ੍ਰਿਹ ਲਿਯੋ ਬੁਲਾਇ ਕੈ ॥

पठै सहचरी निजु गृह लियो बुलाइ कै ॥

(ਉਸ ਨੇ) ਸਖੀ ਭੇਜ ਕੇ ਉਸ (ਮੁਲਤਾਨੀ ਰਾਇ) ਨੂੰ ਘਰ ਬੁਲਾ ਲਿਆ

ਹੋ ਬਚਨ ਕਹੇ ਪੁਨਿ ਭਾਗਿ ਅਫੀਮ ਚੜਾਇ ਕੈ ॥੩॥

हो बचन कहे पुनि भागि अफीम चड़ाइ कै ॥३॥

ਅਤੇ ਅਫ਼ੀਮ ਅਤੇ ਭੰਗ ਚੜ੍ਹਾ ਕੇ ਫਿਰ ਬਚਨ ਕਹੇ ॥੩॥

ਚੌਪਈ ॥

चौपई ॥

ਚੌਪਈ:

ਅਬ ਲਪਟਹੁ ਮੁਹਿ ਆਨਿ ਪਯਾਰੇ ॥

अब लपटहु मुहि आनि प्यारे ॥

ਹੇ ਪ੍ਰੀਤਮ! ਹੁਣ ਮੇਰੇ ਨਾਲ ਆ ਕੇ ਲਿਪਟ ਜਾਓ।

ਹਮ ਰੀਝੀ ਲਖਿ ਨੈਨ ਤਿਹਾਰੇ ॥

हम रीझी लखि नैन तिहारे ॥

ਮੈਂ ਤੁਹਾਡੇ ਨੈਣ ਵੇਖ ਕੇ ਰੀਝ ਗਈ ਹਾਂ।

ਨਾਹਿ ਨਾਹਿ ਤਿਨ ਦੁਬਿਰ ਬਖਾਨੀ ॥

नाहि नाहि तिन दुबिर बखानी ॥

ਉਸ ਨੇ ਦੋ ਵਾਰ 'ਨਾਹ ਨਾਹ' ਕਹੀ,

ਆਖਰ ਕੁਅਰਿ ਕਹੀ ਸੋ ਮਾਨੀ ॥੪॥

आखर कुअरि कही सो मानी ॥४॥

ਪਰ ਅੰਤ ਵਿਚ ਰਾਜ ਕੁਮਾਰੀ ਨੇ ਜੋ ਕਿਹਾ, ਉਹ ਮੰਨ ਲਿਆ ॥੪॥

ਅੜਿਲ ॥

अड़िल ॥

ਅੜਿਲ:

ਭਾਤਿ ਭਾਤਿ ਕੀ ਕੈਫ ਦਿਵਾਨੇ ਪੀ ਭਏ ॥

भाति भाति की कैफ दिवाने पी भए ॥

(ਉਹ ਦੋਵੇਂ) ਭਾਤ ਭਾਤ ਦੀ ਸ਼ਰਾਬ ਪੀ ਪੀ ਕੇ ਦੀਵਾਨੇ ਹੋ ਗਏ।

ਭਾਤਿ ਭਾਤਿ ਅਬਲਾ ਕੇ ਆਸਨ ਲੇਤ ਭੇ ॥

भाति भाति अबला के आसन लेत भे ॥

(ਉਹ ਪ੍ਰੇਮੀ) ਭਾਤ ਭਾਤ ਦੇ ਅਬਲਾ ਦੇ ਆਸਣ ਲੈਣ ਲਗਿਆ।

ਅਮਿਤ ਭੋਗ ਤ੍ਰਿਯ ਪਾਇ ਰਹੀ ਉਰਝਾਇ ਕੈ ॥

अमित भोग तृय पाइ रही उरझाइ कै ॥

ਇਸਤਰੀ ਨੇ ਮੋਹਿਤ ਹੋ ਕੇ ਅਨੇਕ ਤਰ੍ਹਾ ਦੀ ਕਾਮ-ਕ੍ਰੀੜਾ ਕੀਤੀ

ਹੋ ਨਿਰਖਿ ਸਜਨ ਕੇ ਨੈਨਨ ਗਈ ਬਿਕਾਇ ਕੈ ॥੫॥

हो निरखि सजन के नैनन गई बिकाइ कै ॥५॥

ਅਤੇ ਸੱਜਨ ਦੇ ਨੈਣ ਵੇਖ ਕੇ ਵਿਕ ਗਈ ॥੫॥

ਚੌਪਈ ॥

चौपई ॥

ਚੌਪਈ:

ਭਾਤਿ ਭਾਤਿ ਤਾ ਸੌ ਰਤਿ ਪਾਇ ॥

भाति भाति ता सौ रति पाइ ॥

ਉਸ ਨਾਲ ਭਾਤ ਭਾਤ ਦੀ ਰਤੀ-ਲੀਲ੍ਹਾ ਰਚਾਈ

ਆਸਨ ਸਾਥ ਗਈ ਲਪਟਾਇ ॥

आसन साथ गई लपटाइ ॥

ਅਤੇ (ਉਸ ਦੇ) ਆਸਣ ਨਾਲ ਲਿਪਟ ਗਈ।

ਰਸਿ ਗਯੋ ਮੀਤ ਨ ਛੋਰਾ ਜਾਈ ॥

रसि गयो मीत न छोरा जाई ॥

(ਉਹ) ਮਿਤਰ ਨਾਲ (ਇਤਨੀ) ਮਗਨ ਹੋ ਗਈ ਕਿ ਛਡਿਆ ਨਹੀਂ ਜਾ ਰਿਹਾ ਸੀ।

ਬਾਤ ਭਾਖਿ ਤਿਹ ਘਾਤ ਬਨਾਈ ॥੬॥

बात भाखि तिह घात बनाई ॥६॥

ਮੌਕਾ ਤਾੜ ਕੇ ਉਸ ਨੇ ਗੱਲ ਕਹੀ ॥੬॥

ਸਾਜਨ ਆਜੁ ਤੁਝੈ ਮੈ ਬਰਿ ਹੌ ॥

साजन आजु तुझै मै बरि हौ ॥

ਹੇ ਸਾਜਨ! ਅਜ ਮੈਂ ਤੇਰੇ ਨਾਲ ਵਿਆਹ ਕਰਾਗੀ

ਨਿਜੁ ਪਤਿ ਕੋ ਨਿਜੁ ਕਰ ਬਧ ਕਰਿ ਹੌ ॥

निजु पति को निजु कर बध करि हौ ॥

ਅਤੇ ਆਪਣੇ ਪਤੀ ਦਾ ਆਪਣੇ ਹੱਥ ਨਾਲ ਬਧ ਕਰਾਗੀ।

ਆਪਨ ਸਾਥ ਪ੍ਰਗਟ ਤੁਹਿ ਲਿਐਹੌ ॥

आपन साथ प्रगट तुहि लिऐहौ ॥

(ਹੁਣ) ਮੈਂ ਤੁਹਾਨੂੰ ਪ੍ਰਗਟ ਤੌਰ ਤੇ ਆਪਣੇ ਨਾਲ ਲਿਆਵਾਗੀ

ਮਾਤ ਪਿਤਾ ਤੁਹਿ ਲਖਤ ਹੰਢੈਹੌ ॥੭॥

मात पिता तुहि लखत हंढैहौ ॥७॥

ਅਤੇ ਮਾਤਾ ਪਿਤਾ ਦੇ ਵੇਖਦਿਆਂ ਤੇਰੇ ਨਾਲ ਕਾਮ-ਕੇਲਿ ਕਰਾਗੀ ॥੭॥

ਨਿਜੁ ਪਤਿ ਲੈ ਸਿਵ ਭਵਨ ਸਿਧਾਈ ॥

निजु पति लै सिव भवन सिधाई ॥

ਉਹ ਆਪਣੇ ਪਤੀ ਨੂੰ ਲੈ ਕੇ ਸ਼ਿਵ-ਮੰਦਿਰ ਗਈ।

ਕਾਟਾ ਮੂੰਡ ਤਹਾ ਤਿਹ ਜਾਈ ॥

काटा मूँड तहा तिह जाई ॥

ਉਥੇ ਜਾ ਕੇ ਉਸ ਦਾ ਸਿਰ ਕਟ ਦਿੱਤਾ।

ਲੋਗਨ ਕਹਿ ਸਿਵ ਨਾਮ ਸੁਨਾਯੋ ॥

लोगन कहि सिव नाम सुनायो ॥

ਲੋਕਾ ਨੂੰ ਸ਼ਿਵ ਦਾ ਨਾ ਕਹਿ ਕੇ ਸੁਣਾਇਆ

ਰੂਪ ਹੇਤੁ ਪਤਿ ਸੀਸ ਚੜਾਯੋ ॥੮॥

रूप हेतु पति सीस चड़ायो ॥८॥

ਕਿ ਪਤੀ ਨੇ ਸੁੰਦਰਤਾ ਪ੍ਰਾਪਤ ਕਰਨ ਲਈ ਸੀਸ ਭੇਟ ਕੀਤਾ ਹੈ ॥੮॥

ਪੁਨਿ ਸਿਵ ਅਧਿਕ ਕ੍ਰਿਪਾ ਕਹ ਕਿਯੋ ॥

पुनि सिव अधिक कृपा कह कियो ॥

ਫਿਰ ਸ਼ਿਵ ਨੇ ਬਹੁਤ ਕ੍ਰਿਪਾ ਕੀਤੀ

ਸੁੰਦਰ ਮੋਰ ਪਤਿਹਿ ਕਰ ਦਿਯੋ ॥

सुँदर मोर पतिहि कर दियो ॥

ਅਤੇ ਮੇਰੇ ਪਤੀ ਨੂੰ ਸੁੰਦਰ ਕਰ ਦਿੱਤਾ।

ਕੌਤਕ ਲਖਾ ਕਹਾ ਤਿਨ ਕਰਾ ॥

कौतक लखा कहा तिन करा ॥

(ਉਨ੍ਹਾ ਨੂੰ) ਜੋ ਕਿਹਾ ਸੀ, (ਸ਼ਿਵ ਨੇ) ਉਹੋ ਕੌਤਕ ਕਰ ਵਿਖਾਇਆ।

ਸਿਵ ਪ੍ਰਤਾਪ ਹਮ ਆਜੁ ਬਿਚਰਾ ॥੯॥

सिव प्रताप हम आजु बिचरा ॥९॥

ਸ਼ਿਵ ਦਾ ਪ੍ਰਤਾਪ ਮੈਂ ਅਜ ਹੀ ਵਿਚਾਰਿਆ ਹੈ ॥੯॥

ਦੇਹ ਮ੍ਰਿਤਕ ਪਤਿ ਦਈ ਦਬਾਈ ॥

देह मृतक पति दई दबाई ॥

ਪਤੀ ਦੀ ਲੋਥ ਨੂੰ ਦਬਾ ਦਿੱਤਾ

ਤਾ ਕੌ ਨਾਥ ਭਾਖਿ ਗ੍ਰਿਹ ਲਯਾਈ ॥

ता कौ नाथ भाखि गृह ल्याई ॥

ਅਤੇ ਉਸ (ਪ੍ਰੀਤਮ) ਨੂੰ ਪਤੀ ਕਹਿ ਕੇ ਘਰ ਲੈ ਆਈ।

ਭੇਦ ਅਭੇਦ ਨ ਕਿਨਹੂੰ ਪਾਯੋ ॥

भेद अभेद न किनहूँ पायो ॥

ਕਿਸੇ ਨੇ ਵੀ ਭੇਦ ਅਭੇਦ ਨਾ ਸਮਝਿਆ

ਬਿਨੁ ਪਾਨੀ ਹੀ ਮੂੰਡ ਮੁੰਡਾਯੋ ॥੧੦॥

बिनु पानी ही मूँड मुँडायो ॥१०॥

ਅਤੇ ਬਿਨਾ ਪਾਣੀ ਦੇ ਸਿਰ ਮੁੰਨਵਾ ਲਿਆ। (ਭਾਵ-ਠਗੇ ਗਏ) ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਨਿੰਨ੍ਯਾਨਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੩੯੯॥੭੦੭੨॥ਅਫਜੂੰ॥

इति स्री चरित्र पख्याने तृया चरित्रे मंत्री भूप संबादे तीन सौ निंन्यानवो चरित्र समापतम सतु सुभम सतु ॥३९९॥७०७२॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੩੯੯ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੩੯੯॥੭੦੭੨॥ ਚਲਦਾ॥

ਚੌਪਈ ॥

चौपई ॥

ਚੌਪਈ:

ਸੂਰਜ ਕਿਰਨਿ ਇਕ ਭੂਪ ਭਨਿਜੈ ॥

सूरज किरनि इक भूप भनिजै ॥

ਸੂਰਜ ਕਿਰਨ ਨਾ ਦਾ ਇਕ ਰਾਜਾ ਬਖਾਨਿਆ ਜਾਦਾ ਸੀ।

ਚੰਦ ਕਿਰਨ ਪੁਰ ਨਗਰ ਕਹਿਜੈ ॥

चंद किरन पुर नगर कहिजै ॥

(ਉਸ ਦੇ) ਨਗਰ ਨੂੰ ਚੰਦ ਕਿਰਨ ਪੁਰ ਕਿਹਾ ਜਾਦਾ ਸੀ।

ਮਹਾ ਕੁਅਰਿ ਤਿਹ ਧਾਮ ਦੁਲਾਰੀ ॥

महा कुअरि तिह धाम दुलारी ॥

ਉਸ ਦੇ ਘਰ ਮਹਾ ਕੁਮਾਰੀ ਨਾ ਦੀ ਪੁੱਤਰੀ ਸੀ

ਜਿਹ ਸਮਾਨ ਬਿਧਿ ਕਹੂੰ ਨ ਸਵਾਰੀ ॥੧॥

जिह समान बिधि कहूँ न सवारी ॥१॥

ਜਿਸ ਵਰਗੀ ਵਿਧਾਤਾ ਨੇ ਕਿਸੇ ਨੂੰ ਨਹੀਂ ਬਣਾਇਆ ॥੧॥

ਤਹਿਕ ਸਾਹ ਕੋ ਪੂਤ ਸੁਜਾਨਾ ॥

तहिक साह को पूत सुजाना ॥

ਉਥੇ ਇਕ ਸ਼ਾਹ ਦਾ ਸੁਜਾਨ ਪੁੱਤਰ ਸੀ।

ਚੰਦ੍ਰ ਸੈਨ ਨਾਮਾ ਬਲਵਾਨਾ ॥

चंद्र सैन नामा बलवाना ॥

(ਉਸ ਦਾ) ਨਾ ਚੰਦ੍ਰ ਸੈਨ ਸੀ ਅਤੇ (ਉਹ) ਬਹੁਤ ਬਲਵਾਨ ਸੀ।

ਮਹਾ ਕੁਅਰਿ ਵਾ ਕੀ ਛਬਿ ਲਹੀ ॥

महा कुअरि वा की छबि लही ॥

ਮਹਾ ਕੁਮਾਰੀ ਨੇ ਉਸ ਦੀ ਸੁੰਦਰਤਾ ਨੂੰ ਵੇਖਿਆ

ਮਨ ਕ੍ਰਮ ਬਚਨ ਥਕਿਤ ਹ੍ਵੈ ਰਹੀ ॥੨॥

मन क्रम बचन थकित ह्वै रही ॥२॥

ਅਤੇ ਮਨ, ਬਚਨ ਤੇ ਕਰਮ ਕਰ ਕੇ ਸ਼ਿਥਲ ਹੋ ਗਈ ॥੨॥

ਪਠੈ ਸਹਚਰੀ ਲਿਯੋ ਬੁਲਾਇ ॥

पठै सहचरी लियो बुलाइ ॥

(ਉਸ ਨੇ) ਦਾਸੀ ਭੇਜ ਕੇ ਉਸ ਨੂੰ ਬੁਲਾ ਲਿਆ

ਪੋਸਤ ਭਾਗ ਅਫੀਮ ਮੰਗਾਇ ॥

पोसत भाग अफीम मंगाइ ॥

ਅਤੇ ਪੋਸਤ, ਭੰਗ ਤੇ ਅਫ਼ੀਮ ਮੰਗਵਾ ਲਈ।

ਭਾਤਿ ਭਾਤਿ ਤਨ ਤਾਹਿ ਪਿਵਾਯੋ ॥

भाति भाति तन ताहि पिवायो ॥

ਕਈ ਤਰ੍ਹਾ ਨਾਲ ਉਸ ਨੂੰ ਪਿਲਾਈ

ਅਧਿਕ ਮਤ ਕਰਿ ਗਰੈ ਲਗਾਯੋ ॥੩॥

अधिक मत करि गरै लगायो ॥३॥

ਅਤੇ ਬਹੁਤ ਮਸਤ ਕਰ ਕੇ ਗਲੇ ਨਾਲ ਲਗਾ ਲਿਆ ॥੩॥

ਮਤ ਕਿਯਾ ਮਦ ਸਾਥ ਪਜਾਰੋ ॥

मत किया मद साथ प्यारो ॥

(ਉਸ ਨੇ) ਪਿਆਰੇ ਨੂੰ ਸ਼ਰਾਬ ਨਾਲ ਮਸਤ ਕਰ ਲਿਆ ਸੀ

ਕਬਹੂੰ ਕਰਤ ਨ ਉਰ ਸੌ ਨਜਾਰੋ ॥

कबहूँ करत न उर सौ न्यारो ॥

ਅਤੇ ਉਸ ਨੂੰ ਕਦੀ ਵੀ ਛਾਤੀ ਨਾਲੋਂ ਵਖ ਨਹੀਂ ਕਰਦੀ ਸੀ।

ਭਾਤਿ ਭਾਤਿ ਉਰ ਸੌ ਲਪਟਾਵੈ ॥

भाति भाति उर सौ लपटावै ॥

(ਉਹ) ਅਨੇਕ ਢੰਗਾ ਨਾਲ ਜਫ਼ੀਆਂ ਪਾਉਂਦੀ ਸੀ

ਚੂੰਬਿ ਕਪੋਲ ਦੋਊ ਬਲਿ ਜਾਵੈ ॥੪॥

चूँबि कपोल दोऊ बलि जावै ॥४॥

ਅਤੇ ਦੋਹਾ ਗਲ੍ਹਾ ਨੂੰ ਚੁੰਮ ਕੇ ਬਲਿਹਾਰ ਜਾਦੀ ਸੀ ॥੪॥

ਰਸਿ ਗਯੋ ਮੀਤ ਨ ਛੋਰਾ ਜਾਇ ॥

रसि गयो मीत न छोरा जाइ ॥

ਉਹ ਮਿਤਰ ਵੀ ਪੂਰੀ ਤਰ੍ਹਾ ਮਗਨ ਹੋ ਗਿਆ ਸੀ,

ਭਾਤਿ ਭਾਤਿ ਭੋਗਤ ਲਪਟਾਇ ॥

भाति भाति भोगत लपटाइ ॥

(ਉਸ ਨੂੰ) ਛਡਿਆ ਨਹੀਂ ਜਾਦਾ ਸੀ।

ਚੁੰਬਨ ਔਰ ਅਲਿੰਗਨ ਲੇਈ ॥

चुँबन और अलिंगन लेई ॥

(ਦੋਵੇਂ) ਭਾਤ ਭਾਤ ਨਾਲ ਲਿਪਟ ਕੇ ਭੋਗ ਕਰਦੇ ਸਨ।

ਅਨਿਕ ਭਾਤਿ ਤਨ ਆਸਨ ਦੇਈ ॥੫॥

अनिक भाति तन आसन देई ॥५॥

ਚੁੰਬਨ ਅਤੇ ਆਲਿੰਗਨ ਲੈਂਦੇ ਸਨ ਅਤੇ ਅਨੇਕ ਤਰ੍ਹਾ ਦੇ ਆਸਣ ਦਿੰਦੇ ਸਨ ॥੫॥

ਰਸਿ ਗਈ ਤਾ ਕੌ ਤਜਾ ਨ ਜਾਇ ॥

रसि गई ता कौ तजा न जाइ ॥

(ਉਹ) ਉਸ ਵਿਚ ਇਤਨੀ ਲੀਨ ਹੋ ਗਈ ਕਿ ਛਡਿਆ ਨਹੀਂ ਸੀ ਜਾਦਾ।

ਭਾਤਿ ਅਨਿਕ ਲਪਟਤ ਸੁਖ ਪਾਇ ॥

भाति अनिक लपटत सुख पाइ ॥

ਉਸ ਨਾਲ ਅਨੇਕ ਪ੍ਰਕਾਰ ਨਾਲ ਲਿਪਟ ਕੇ ਸੁਖ ਪ੍ਰਾਪਤ ਕਰ ਰਹੀ ਸੀ।

ਯਾ ਸੰਗ ਕਹਾ ਕਵਨ ਬਿਧਿ ਜਾਊਾਂ ॥

या संग कहा कवन बिधि जाऊँ ॥

(ਰਾਜ ਕੁਮਾਰੀ ਸੋਚਣ ਲਗੀ ਕਿ) ਇਸ ਨਾਲ ਕਿਵੇਂ ਅਤੇ ਕਿਹੜੇ ਢੰਗ ਨਾਲ ਜਾਵਾ

ਅਬ ਅਸ ਕਵਨ ਉਪਾਇ ਬਨਾਊਾਂ ॥੬॥

अब अस कवन उपाइ बनाऊँ ॥६॥

ਅਤੇ ਇਸ ਲਈ ਹੁਣ ਕੀ ਉਪਾ ਕਰਾ ॥੬॥

ਜਾਨਿ ਬੂਝਿ ਇਕ ਦਿਜ ਕਹ ਮਾਰਿ ॥

जानि बूझि इक दिज कह मारि ॥

(ਉਸ ਨੇ) ਜਾਣ ਬੁਝ ਕੇ ਇਕ ਬ੍ਰਾਹਮਣ ਨੂੰ ਮਾਰ ਦਿੱਤਾ

ਭੂਪ ਭਏ ਇਮਿ ਕਹਾ ਸੁਧਾਰਿ ॥

भूप भए इमि कहा सुधारि ॥

ਅਤੇ ਰਾਜੇ ਪਾਸ ਜਾ ਕੇ ਇਸ ਤਰ੍ਹਾ ਕਿਹਾ, (ਮੈਂਥੋਂ ਬਹੁਤ ਵੱਡਾ ਪਾਪ ਹੋਇਆ ਹੈ,

ਅਬ ਮੈ ਜਾਇ ਕਰਵਤਹਿ ਲੈ ਹੌ ॥

अब मै जाइ करवतहि लै हौ ॥

ਇਸ ਲਈ) ਹੁਣ ਮੈਂ ਜਾ ਕੇ (ਕਾਸ਼ੀ ਵਿਚ) ਕਲਵਤ੍ਰ ਲਵਾਗੀ

ਪਲਟਿ ਦੇਹ ਸੁਰਪੁਰਹਿ ਸਿਧੈ ਹੌ ॥੭॥

पलटि देह सुरपुरहि सिधै हौ ॥७॥

ਅਤੇ (ਉਸ ਨਾਲ ਆਪਣੇ ਆਪ ਨੂੰ ਚਿਰਵਾ ਕੇ) ਦੇਹ ਪਲਟ ਕੇ ਸਵਰਗ ਵਿਚ ਜਾਵਾਗੀ ॥੭॥

ਹੋਰਿ ਰਹਾ ਪਿਤੁ ਏਕ ਨ ਮਾਨੀ ॥

होरि रहा पितु एक न मानी ॥

ਪਿਤਾ ਰੋਕਦਾ ਰਿਹਾ, ਪਰ ਉਸ ਨੇ ਇਕ ਨਾ ਮੰਨੀ।

ਰਾਨੀਹੂੰ ਪਾਇਨ ਲਪਟਾਨੀ ॥

रानीहूँ पाइन लपटानी ॥

ਰਾਣੀ ਵੀ (ਉਸ ਦੇ) ਪੈਰਾ ਨਾਲ ਲਿਪਟਦੀ ਰਹੀ।

ਮੰਤ੍ਰ ਸਕਤਿ ਕਰਵਤਿ ਸਿਰ ਧਰਾ ॥

मंत्र सकति करवति सिर धरा ॥

ਮੰਤਰ ਦੀ ਸ਼ਕਤੀ ਨਾਲ ਉਸ ਨੇ ਕਲਵਤ੍ਰ ਨੂੰ ਸਿਰ ਉਤੇ ਧਾਰਨ ਕੀਤਾ

ਏਕ ਰੋਮ ਤਿਹ ਤਾਹਿ ਨ ਹਰਾ ॥੮॥

एक रोम तिह ताहि न हरा ॥८॥

ਪਰ ਉਸ ਨਾਲ ਉਸ ਦਾ ਇਕ ਵਾਲ ਵੀ ਵਿੰਗਾ ਨਾ ਹੋਇਆ ॥੮॥

ਸਭਨ ਲਹਾ ਕਰਵਤਿ ਇਹ ਲਿਯੋ ॥

सभन लहा करवति इह लियो ॥

(ਅਜਿਹਾ ਕੌਤਕ ਰਚਿਆ ਕਿ) ਸਭ ਨੇ ਵੇਖ ਲਿਆ ਕਿ ਇਸ ਨੂੰ ਕਲਵਤ੍ਰ ਲਿਆ ਹੈ।

ਦ੍ਰਿਸਟਿ ਬੰਦ ਐਸਾ ਤਿਨ ਕਿਯੋ ॥

ਦ੍ਰਸਟਿ ਬੰਦ ਐਸਾ ਤਿਨ ਕਿਯੋ ॥
ਇਸ ਤਰ੍ਹਾ ਨਾਲ (ਉਸ ਨੇ) ਉਨ੍ਹਾ ਦੀ ਦ੍ਰਿਸ਼ਟੀ-ਬੰਦ ਕੀਤਾ।

ਆਪਨ ਗਈ ਮਿਤ੍ਰ ਕੇ ਧਾਮਾ ॥
आपन गई मित्र के धामा ॥
ਆਪ ਮਿਤਰ ਦੇ ਘਰ ਚਲੀ ਗਈ।

ਭੇਦ ਨ ਲਖਾ ਕਿਸੂ ਕਿਹ ਬਾਮਾ ॥੯॥
भेद न लखा किसू किह बामा ॥९॥
ਉਸ ਇਸਤਰੀ ਦਾ ਭੇਦ ਕਿਸੇ ਨੇ ਵੀ ਨਾ ਸਮਝਿਆ ॥੯॥

ਦੋਹਰਾ ॥
दोहरा ॥
ਦੋਹਰਾ:

ਇਹ ਬਿਧਿ ਛਲਿ ਪਿਤੁ ਮਾਤ ਕਹ ਗਈ ਮਿਤ੍ਰ ਕੇ ਸੰਗ ॥
इह बिधि छलि पितु मात कह गई मित्र के संग ॥
ਇਸ ਤਰ੍ਹਾ ਨਾਲ ਮਾਤਾ ਪਿਤਾ ਨੂੰ ਛਲ ਕੇ ਮਿਤਰ ਦੇ ਨਾਲ ਚਲੀ ਗਈ।

ਕਬਿ ਸ੍ਯਾਮ ਪੂਰਨ ਭਯੋ ਤਬ ਹੀ ਕਥਾ ਪ੍ਰਸੰਗ ॥੧੦॥
कबि स्याम पूरन भयो तब ही कथा प्रसंग ॥१०॥
ਕਵੀ ਸ਼ਿਆਮ ਕਹਿੰਦੇ ਹਨ, ਤਦ ਹੀ ਕਥਾ ਪ੍ਰਸੰਗ ਸਮਾਪਤ ਹੋ ਗਿਆ ॥੧੦॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਰ ਸੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੪੦੦॥੭੦੮੨॥ਅਫਜੂੰ॥
इति स्री चरित्र पख्याने तृया चरित्रे मंत्री भूप संबादे चार सौ चरित्र समापतम सतु सुभम सतु ॥४००॥७०८२॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੦੦ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੪੦੦॥੭੦੮੨॥ ਚਲਦਾ॥

ਚੌਪਈ ॥
चौपई ॥

ਚੌਪਈ:

ਪਾਤਿਸਾਹ ਕਾਰੂੰ ਇਕ ਸੁਨਿਯਤ ॥

पातिसाह कारूँ इक सुनियत ॥

ਕਾਰੂੰ ਨਾ ਦਾ ਇਕ ਰਾਜਾ ਸੁਣੀਂਦਾ ਸੀ।

ਅਮਿਤ ਤੇਜ ਜਾ ਕੋ ਜਗ ਗੁਨਿਯਤ ॥

अमित तेज जा को जग गुनियत ॥

ਜਿਸ ਦਾ ਜਗਤ ਵਿਚ ਅਮਿਤ ਤੇਜ ਮੰਨਿਆ ਜਾਦਾ ਸੀ।

ਜਿਹ ਧਨ ਭਰੇ ਚਿਹਲ ਭੰਡਾਰਾ ॥

जिह धन भरे चिहल भंडारा ॥

ਉਸ ਦੇ ਘਰ ਚਾਲੀ ('ਚਿਹਲ') ਖ਼ਜ਼ਾਨੇ ਭਰੇ ਹੁੰਦੇ ਸਨ।

ਆਵਤ ਜਿਨ ਕਾ ਪਾਰ ਨ ਵਾਰਾ ॥੧॥

आवत जिन का पार न वारा ॥१॥

ਜਿਨ੍ਹਾ ਦਾ ਅੰਤ ਨਹੀਂ ਪਾਇਆ ਜਾ ਸਕਦਾ ਸੀ ॥੧॥

ਤਿਹ ਪੁਰ ਸਾਹ ਸੁਤਾ ਇਕ ਸੁਨਿਯਤ ॥

तिह पुर साह सुता इक सुनियत ॥

ਉਸ ਨਗਰ ਵਿਚ ਇਕ ਸ਼ਾਹ ਦੀ ਪੁੱਤਰੀ ਸੁਣੀਂਦੀ ਸੀ।

ਜਾਨੁਕ ਚਿਤ੍ਰ ਪੁਤ੍ਰਕਾ ਗੁਨਿਯਤ ॥

जानुक चित्र पुत्रका गुनियत ॥

ਉਹ ਚਿਤਰ ਪੁਤਲੀ ਵਾਗ (ਬਹੁਤ ਹੀ ਸੁੰਦਰ) ਵਿਚਾਰੀ ਜਾਦੀ ਸੀ।

ਨਿਰਖ ਭੂਪ ਕਾ ਰੂਪ ਲੁਭਾਈ ॥

निरख भूप का रूप लुभाई ॥

ਉਹ ਰਾਜੇ ਦਾ ਰੂਪ ਵੇਖ ਕੇ ਮੋਹਿਤ ਹੋ ਗਈ।

ਏਕ ਸਹਚਰੀ ਤਹਾ ਪਠਾਈ ॥੨॥

एक सहचरी तहा पठाई ॥२॥

ਇਕ ਦਾਸੀ ਨੂੰ ਉਸ ਪਾਸ ਭੇਜਿਆ ॥੨॥

ਕੁਅਰਿ ਬਸੰਤ ਤਵਨਿ ਕਾ ਨਾਮਾ ॥

कुअरि बसंत तवनि का नामा ॥

ਉਸ (ਇਸਤਰੀ) ਦਾ ਨਾ ਬਸੰਤ ਕੁਮਾਰੀ ਸੀ।

ਜਿਹ ਸਮਾਨ ਭੀ ਔਰ ਨ ਬਾਮਾ ॥

जिह समान भी और न बामा ॥

ਉਸ ਵਰਗੀ ਕੋਈ ਹੋਰ ਇਸਤਰੀ ਨਹੀਂ ਹੋਈ ਸੀ।

ਸੋ ਕਾਰੂੰ ਕੀ ਛਬਿ ਲਖਿ ਅਟਿਕੀ ॥

सो कारूँ की छबि लखि अटिकी ॥

ਉਹ ਕਾਰੂੰ (ਬਾਦਸ਼ਾਹ) ਦੀ ਸੁੰਦਰਤਾ ਨੂੰ ਵੇਖ ਕੇ ਅਟਕ ਗਈ।

ਬਿਸਰਿ ਗਈ ਸਭ ਹੀ ਸੁਧਿ ਘਟ ਕੀ ॥੩॥

बिसरि गई सभ ही सुधि घट की ॥३॥

ਉਸ ਨੂੰ (ਆਪਣੇ) ਸ਼ਰੀਰ ਦੀ ਸਾਰੀ ਸੁੱਧ ਬੁੱਧ ਭੁਲ ਗਈ ॥੩॥

ਅੜਿਲ ॥

अड़िल ॥

ਅੜਿਲ:

ਸਖੀ ਸੁਭੂਖਨ ਦੇ ਤਹ ਦਈ ਪਠਾਇ ਕੈ ॥

सखी सुभूखन दे तह दई पठाइ कै ॥

ਸੁਭੂਖਨ ਦੇ (ਦੇਈ) ਨਾ ਦੀ ਸਖੀ ਨੂੰ ਉਥੇ ਭੇਜਿਆ

ਮੋਰੀ ਕਹੀ ਸਜਨ ਸੌ ਕਹਿਯਹੁ ਜਾਇ ਕੈ ॥

मोरी कही सजन सौ कहियहु जाइ कै ॥

(ਅਤੇ ਕਿਹਾ ਕਿ) ਮੇਰੀ ਕਹੀ ਹੋਈ ਗੱਲ ਸੱਜਨ ਨੂੰ ਜਾ ਕੇ ਕਹਿ।

ਪ੍ਰਣਤਿ ਹਮਾਰੀ ਮੀਤ ਕਹਾ ਸੁਨਿ ਲੀਜਿਯੈ ॥

प्रणति हमारी मीत कहा सुनि लीजियै ॥

(ਅਤੇ ਇਹ ਵੀ) ਕਹਿਣਾ, ਹੇ ਮਿਤਰ! ਮੇਰੀ ਬੇਨਤੀ ਸੁਣ ਲਵੋ।

ਹੋ ਜਸਿ ਤਵ ਤ੍ਰਿਯ ਗ੍ਰਿਹ ਏਕ ਦੁਤਿਯ ਮੁਹਿ ਕੀਜਿਯੈ ॥੪॥

हो जसि तव तृय गृह एक दुतिय मुहि कीजियै ॥४॥

ਜੇ ਤੁਹਾਡੇ ਘਰ ਇਕ ਇਸਤਰੀ ਹੋਵੇ, ਤਾ ਮੈਨੂੰ ਦੂਜੀ ਵਜੋਂ ਰਖ ਲਵੋ ॥੪॥

ਚੌਪਈ ॥

चौपई ॥

ਚੌਪਈ:

ਕੁਅਰਿ ਕੁਅਰਿ ਕੀ ਬਾਤ ਬਖਾਨੀ ॥

कुअरि कुअरि की बात बखानी ॥

ਇਸਤਰੀ (ਦਾਸੀ) ਨੇ ਰਾਜ ਕੁਮਾਰੀ ਦੀ ਗੱਲ ਬਖਾਨ ਕੀਤੀ।

ਰਾਜ ਕੁਅਰਿ ਕਰਿ ਏਕ ਨ ਮਾਨੀ ॥

राज कुअरि करि एक न मानी ॥

(ਪਰ ਬਾਦਸ਼ਾਹ ਨੇ) ਰਾਜ ਕੁਮਾਰੀ ਦੀ ਇਕ ਨਾ ਮੰਨੀ।

ਇਮਿ ਸਖਿ ਜਾਇ ਤਾਹਿ ਸੁਧਿ ਦਈ ॥

इमि सखि जाइ ताहि सुधि दई ॥

ਇਸ ਗੱਲ ਦੀ ਸਾਰੀ ਖ਼ਬਰ (ਦਾਸੀ ਨੇ) ਰਾਜ ਕੁਮਾਰੀ ਨੂੰ ਜਾ ਕੇ ਦਿੱਤੀ,

ਕੁਅਰਿ ਬਸੰਤ ਰਿਸਾਕੁਲ ਭਈ ॥੫॥

ਕੁਅਰਿ ਬਸੰਤ ਰਿਸਾਕੁਲ ਭਈ ॥੫॥

कुअरि बसंत रिसाकुल भई ॥५॥

ਤਾ ਬਸੰਤ ਕੁਮਾਰੀ ਰੋਹ ਨਾਲ ਵਿਆਕੁਲ ਹੋ ਗਈ ॥੫॥

ਤਤਛਿਨ ਸੁਰੰਗ ਧਾਮ ਨਿਜੁ ਦਈ ॥

ततछिन सुरंग धाम निजु दई ॥

(ਤਦ ਉਸ ਨੇ) ਤੁਰਤ ਆਪਣੇ ਘਰ ਵਿਚ ਸੁਰੰਗ ਬਣਾਈ

ਨ੍ਰਿਪ ਕੇ ਸਦਨ ਨਿਕਾਰਤ ਭਈ ॥

नृप के सदन निकारत भई ॥

ਅਤੇ ਰਾਜੇ ਦੇ ਮਹੱਲ ਵਿਚ ਜਾ ਕਢੀ।

ਚਾਲਿਸ ਗੰਜ ਦਰਬ ਕੇ ਜੇਤੇ ॥

चालिस गंज दरब के जेते ॥

ਧਨ-ਦੌਲਤ ਦੇ ਜਿਤਨੇ ਵੀ ਚਾਲ੍ਹੀ ਖ਼ਜਾਨੇ ਸਨ,

ਨਿਜੁ ਆਲੈ ਰਾਖੇ ਲੈ ਤੇਤੇ ॥੬॥

निजु आलै राखे लै तेते ॥६॥

ਉਤਨਿਆਂ ਨੂੰ ਹੀ ਲਿਆ ਕੇ ਆਪਣੇ ਘਰ ਰਖ ਲਿਆ ॥੬॥

ਮੂੜ ਭੂਪ ਕਛੁ ਬਾਤ ਨ ਪਾਈ ॥

मूड़ भूप कछु बात न पाई ॥

ਮੂਰਖ ਰਾਜੇ ਨੇ ਕੁਝ ਵੀ ਗੱਲ ਨਾ ਸਮਝੀ

ਕਿਹ ਬਿਧਿ ਧਨ ਤ੍ਰਿਯ ਲਿਯਾ ਚੁਰਾਈ ॥

किह बिधि धन तृय लिया चुराई ॥

ਕਿ ਇਸਤਰੀ ਨੇ ਕਿਵੇਂ ਧਨ ਚੁਰਾ ਲਿਆ।

ਛੋਰਿ ਭੰਡਾਰ ਬਿਲੋਕੈ ਕਹਾ ॥

छोरि भंडार बिलोकै कहा ॥

ਭੰਡਾਰ ਖੋਲ੍ਹ ਕੇ ਕੀ ਵੇਖਿਆ

ਪੈਸਾ ਏਕ ਨ ਧਨ ਗ੍ਰਿਹ ਰਹਾ ॥੭॥

पैसा एक न धन गृह रहा ॥७॥

ਕਿ ਘਰ ਵਿਚ ਧਨ ਦਾ ਇਕ ਪੈਸਾ ਵੀ ਨਹੀਂ ਰਿਹਾ ॥੭॥

ਅੜਿਲ ॥

अड़िल ॥

ਅੜਿਲ:

ਅਧਿਕ ਦੁਖਿਤ ਹ੍ਵੈ ਲੋਗਨ ਲਿਯਾ ਬੁਲਾਇ ਕੈ ॥

अधिक दुखित ह्वै लोगन लिया बुलाइ कै ॥

ਅਧਿਕ ਦੁਖੀ ਹੋ ਕੇ (ਬਾਦਸ਼ਾਹ ਨੇ) ਲੋਕਾ ਨੂੰ ਬੁਲਾ ਲਿਆ

ਭਾਤਿ ਭਾਤਿ ਤਿਨ ਪ੍ਰਤਿ ਕਹ ਦੂਖ ਬਨਾਇ ਕੈ ॥

भाति भाति तिन प्रति कह दूख बनाइ कै ॥

ਅਤੇ ਦੁਖੀ ਹੋ ਕੇ ਤਰ੍ਹਾ ਤਰ੍ਹਾ ਨਾਲ ਲੋਕਾ ਨੂੰ ਕਿਹਾ ਕਿ ਦਸੋ,

ਐਸਾ ਕਵਨ ਕੁਕਰਮ ਕਹੋ ਹਮ ਤੇ ਭਯੋ ॥

ऐसा कवन कुकरम कहो हम ते भयो ॥

ਮੇਰੇ ਤੋਂ ਅਜਿਹਾ ਕਿਹੜਾ ਕੁਕਰਮ ਹੋਇਆ ਹੈ

ਹੋ ਜਿਹ ਕਾਰਨ ਤੇ ਗ੍ਰਿਹ ਚਾਲਿਸ ਕਾ ਧਨ ਗਯੋ ॥੮॥

हो जिह कारन ते गृह चालिस का धन गयो ॥८॥

ਜਿਸ ਕਰ ਕੇ ਚਾਲ੍ਹੀ ਖ਼ਜ਼ਾਨਿਆਂ ਦਾ ਧਨ ਚਲਿਆ ਗਿਆ ਹੈ ॥੮॥

ਚੌਪਈ ॥

चौपई ॥

ਚੌਪਈ:

ਸਭ ਲੋਗਨ ਇਹ ਭਾਤਿ ਬਿਚਾਰੀ ॥

सभ लोगन इह भाति बिचारी ॥

ਸਾਰਿਆਂ ਲੋਕਾ ਨੇ ਇਸ ਤਰ੍ਹਾ ਸੋਚਿਆ

ਪ੍ਰਗਟ ਰਾਵ ਕੇ ਸਾਥ ਉਚਾਰੀ ॥

प्रगट राव के साथ उचारी ॥

ਅਤੇ ਰਾਜੇ ਨੂੰ ਸਾਫ਼ ਸਾਫ਼ ਕਿਹਾ,

ਦਾਨ ਪੁੰਨਜ ਤੈ ਕਛੂ ਨ ਦਯੋ ॥

दान पुँन्य तै कछू न दयो ॥

ਤੂੰ ਦਾਨ ਪੁੰਨ ਕੁਝ ਨਹੀਂ ਕੀਤਾ,

ਤਿਹ ਤੇ ਗ੍ਰਿਹ ਕੋ ਸਭ ਧਨ ਗਯੋ ॥੯॥

तिह ते गृह को सभ धन गयो ॥९॥

ਇਸ ਲਈ ਘਰ ਦਾ ਸਾਰਾ ਧਨ ਚਲਾ ਗਿਆ ਹੈ ॥੯॥

ਸੁਨਿ ਜੁਹਾਕੁ ਪਾਯੋ ਇਹ ਬਿਧਿ ਜਬ ॥

सुनि जुहाकु पायो इह बिधि जब ॥

ਜਦ ਜੁਹਾਕ (ਬਾਦਸ਼ਾਹ) ਨੇ ਇਸ ਤਰ੍ਹਾ ਸੁਣਿਆ,

ਧਾਵਤ ਭਲੋ ਅਮਿਤ ਲੈ ਦਲ ਤਬ ॥

धावत भलो अमित लै दल तब ॥

ਤਦ ਬਹੁਤ ਸੈਨਾ ਲੈ ਕੇ ਚੜ੍ਹ ਆਇਆ।

ਛੀਨਿ ਲਈ ਤਾ ਕੀ ਸਭ ਸਾਹੀ ॥

छीनि लई ता की सभ साही ॥

ਉਸ ਦੀ ਸਾਰੀ ਬਾਦਸ਼ਾਹੀ ਖੋਹ ਲਈ

ਕੁਅਰਿ ਬਸੰਤ ਨਾਰਿ ਕਰ ਬ੍ਯਾਹੀ ॥੧੦॥

कुअरि बसंत नारि कर ब्याही ॥१०॥

ਅਤੇ ਬਸੰਤ ਕੁਮਾਰੀ ਨੂੰ ਵਿਆਹ ਕੇ ਆਪਣੀ ਇਸਤਰੀ ਬਣਾ ਲਿਆ ॥੧੦॥

ਦੋਹਰਾ ॥

दोहरा ॥

ਦੋਹਰਾ:

ਇਹ ਚਰਿਤ੍ਰ ਤਿਨ ਚੰਚਲਾ ਸਕਲ ਦਰਬ ਹਰਿ ਲੀਨ ॥

इह चरित्र तिन चंचला सकल दरब हरि लीन ॥

ਉਸ ਇਸਤਰੀ ਨੇ ਇਹ ਚਰਿਤ੍ਰ ਕਰ ਕੇ ਸਾਰਾ ਧਨ ਹਰ ਲਿਆ।

ਇਹ ਬਿਧਿ ਕੈ ਕਾਰੂੰ ਹਨਾ ਨਾਥ ਜੁਹਾਕਹਿ ਕੀਨ ॥੧੧॥

इह बिधि कै कारूँ हना नाथ जुहाकहि कीन ॥११॥

ਇਸ ਤਰ੍ਹਾ ਨਾਲ ਕਾਰੂੰ (ਬਾਦਸ਼ਾਹ) ਨੂੰ ਮਾਰ ਦਿੱਤਾ ਅਤੇ ਜੁਹਾਕ ਨੂੰ ਪਤੀ ਬਣਾ ਲਿਆ ॥੧੧॥

ਚੌਪਈ ॥

चौपई ॥

ਚੌਪਈ:

ਲੋਗ ਆਜੁ ਲਗਿ ਬਾਤ ਨ ਜਾਨਤ ॥

लोग आजु लगि बात न जानत ॥

ਲੋਕੀਂ ਅਜ ਤਕ ਅਸਲ ਗੱਲ ਨਹੀਂ ਜਾਣਦੇ

ਗੜਾ ਗੰਜ ਆਜੁ ਲੌ ਬਖਾਨਤ ॥

गड़ा गंज आजु लौ बखानत ॥

ਅਤੇ ਹੁਣ ਤਕ ਖ਼ਜ਼ਾਨਾ ਦਬਿਆ ਹੋਇਆ ਦਸਦੇ ਹਨ।

ਐਸੇ ਚਰਿਤ ਚੰਚਲਾ ਕਰਾ ॥

ਐਸੇ ਚਰਿਤ ਚੰਚਲਾ ਕਰਾ ॥

ਇਸਤਰੀ ਨੇ ਅਜਿਹਾ ਚਰਿਤ੍ਰ ਕੀਤਾ।

ਕਾਰੂੰ ਮਾਰ ਜੁਹਾਕਹਿ ਬਰਾ ॥੧੨॥

कारूँ मार जुहाकहि बरा ॥१२॥

ਕਾਰੂੰ ਨੂੰ ਮਾਰ ਕੇ ਜੁਹਾਕ ਨੂੰ ਵਰ ਲਿਆ ॥੧੨॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਰ ਸੌ ਇਕ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੪੦੧॥੭੦੯੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे चार सौ इक चरित्र समापतम सतु सुभम सतु ॥४०१॥७०९४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੦੧ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੪੦੧॥੭੦੯੪॥ ਚਲਦਾ॥

ਚੌਪਈ ॥

चौपई ॥

ਚੌਪਈ:

ਚਿੰਜੀ ਸਹਰ ਬਸਤ ਹੈ ਜਹਾ ॥

चिंजी सहर बसत है जहा ॥

ਜਿਥੇ ਚਿੰਜੀ ਨਾ ਦਾ ਨਗਰ ਵਸਦਾ ਸੀ,

ਚਿੰਗਸ ਸੈਨ ਨਰਾਧਿਪ ਤਹਾ ॥

चिंगस सैन नराधिप तहा ॥

ਉਥੇ ਚਿੰਗਸ ਸੈਨ ਨਾ ਦਾ ਰਾਜਾ (ਰਾਜ ਕਰਦਾ) ਸੀ।

ਗੈਹਰ ਮਤੀ ਨਾਰਿ ਤਿਹ ਕਹਿਯਤ ॥

गैहर मती नारि तिह कहियत ॥

ਉਸ ਦੀ ਪਤਨੀ ਗੈਹਰ ਮਤੀ ਕਹੀ ਜਾਦੀ ਸੀ,

ਜਿਹ ਸਮ ਸੁਰ ਪੁਰ ਨਾਰਿ ਨ ਲਹਿਯਤ ॥੧॥

जिह सम सुर पुर नारि न लहियत ॥१॥

ਜਿਸ ਵਰਗੀ ਸਵਰਗ ਵਿਚ ਵੀ ਇਸਤਰੀ ਨਹੀਂ ਮਿਲਦੀ ਸੀ ॥੧॥

ਸਹਰ ਸੁਰੇਸ੍ਵਾਵਤੀ ਬਿਰਾਜੈ ॥

सहर सुरेस्वावती बिराजै ॥

ਇਕ ਸੁਰੇਸ੍ਵਾਵਤੀ ਨਾ ਦੇ ਸ਼ਹਿਰ ਸੀ,

ਜਾ ਕੌ ਨਿਰਖਿ ਇੰਦ੍ਰ ਪੁਰ ਲਾਜੈ ॥

जा कौ निरखि इंद्र पुर लाजै ॥

ਜਿਸ (ਦੀ ਸੁੰਦਰਤਾ ਨੂੰ ਵੇਖ ਕੇ) ਇੰਦਰ ਪੁਰੀ ਵੀ ਲਜਾਉਂਦੀ ਸੀ।

ਬਲਵੰਡ ਸਿੰਘ ਸਾਹ ਇਕ ਸੁਨਿਯਤ ॥

बलवंड सिंघ साह इक सुनियत ॥

ਬਲਵੰਡ ਸਿੰਘ ਨਾ ਦਾ ਇਕ ਸ਼ਾਹ ਸੁਣੀਂਦਾ ਸੀ

ਜਿਹ ਸਮਾਨ ਜਗ ਔਰ ਨ ਗੁਨਿਯਤ ॥੨॥

जिह समान जग और न गुनियत ॥२॥

ਜਿਸ ਵਰਗਾ ਸੰਸਾਰ ਵਿਚ ਕੋਈ ਹੋਰ ਨਹੀਂ ਗਿਣਿਆ ਜਾਦਾ ਸੀ ॥੨॥

ਸਦਾ ਕੁਅਰਿ ਤਿਹ ਸੁਤਾ ਭਨਿਜੈ ॥

सदा कुअरि तिह सुता भनिजै ॥

ਉਸ ਦੀ ਸਦਾ ਕੁਮਾਰੀ ਨਾ ਦੀ ਪੁੱਤਰੀ ਦਸੀ ਜਾਦੀ ਸੀ,

ਚੰਦ੍ਰ ਸੂਰ ਲਖਿ ਜਾਹਿ ਅਰੁਝੈ ॥

चंद्र सूर लखि जाहि अरुझै ॥

ਜਿਸ ਨੂੰ ਵੇਖ ਕੇ ਸੂਰਜ ਅਤੇ ਚੰਦ੍ਰਮਾ ਵੀ ਉਲਝ ਜਾਦੇ ਸਨ।

ਅਪ੍ਰਮਾਨ ਦੁਤਿ ਜਾਤ ਨ ਕਹੀ ॥

अप्रमान दुति जात न कही ॥

ਉਸ ਦੀ ਅਸੀਮ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਜਾਨੁਕ ਫੂਲਿ ਚੰਬੇਲੀ ਰਹੀ ॥੩॥

जानुक फूलि चंबेली रही ॥३॥

(ਇੰਜ ਲਗਦਾ ਸੀ) ਮਾਨੋ ਚੰਬੇਲੀ ਦਾ ਫੁਲ ਹੋਵੇ ॥੩॥

ਸਦਾ ਕੁਅਰਿ ਨਿਰਖਾ ਜਬ ਰਾਜਾ ॥

सदा कुअरि निरखा जब राजा ॥

ਸਦਾ ਕੁਮਾਰੀ ਨੇ ਜਦ ਰਾਜੇ ਨੂੰ ਵੇਖਿਆ,

ਤਬ ਹੀ ਸੀਲ ਤਵਨ ਕਾ ਭਾਜਾ ॥

तब ही सील तवन का भाजा ॥

ਤਦ ਹੀ ਉਸ ਦਾ ਸ਼ੀਲ (ਸੰਜਮ) ਖ਼ਤਮ ਹੋ ਗਿਆ।

ਸਖੀ ਏਕ ਨ੍ਰਿਪ ਤੀਰ ਪਠਾਈ ॥

सखी एक नृप तीर पठाई ॥

ਉਸ ਨੇ ਇਕ ਦਾਸੀ ਨੂੰ ਰਾਜੇ ਕੋਲ ਭੇਜਿਆ

ਯੌ ਰਾਜਾ ਤਨ ਕਹੁ ਤੈ ਜਾਈ ॥੪॥

यौ राजा तन कहु तै जाई ॥४॥

(ਅਤੇ ਉਸ ਨੂੰ ਸਮਝਾਇਆ ਕਿ) ਰਾਜੇ ਪਾਸ ਜਾ ਕੇ ਇਸ ਤਰ੍ਹਾ ਕਹੀਂ ॥੪॥

ਮੈ ਤਵ ਰੂਪ ਨਿਰਖਿ ਉਰਝਾਨੀ ॥

मै तव रूप निरखि उरझानी ॥

ਮੈਂ ਤੇਰਾ ਰੂਪ ਵੇਖ ਕੇ ਮੋਹਿਤ ਹੋ ਗਈ ਹਾ

ਮਦਨ ਤਾਪ ਤੇ ਭਈ ਦਿਵਾਨੀ ॥

मदन ताप ते भई दिवानी ॥

ਅਤੇ ਕਾਮ ਦੀ ਤਪਸ਼ ਨਾਲ ਦੀਵਾਨੀ ਹੋ ਗਈ ਹਾ।

ਏਕ ਬਾਰ ਤੁਮ ਮੁਝੈ ਬੁਲਾਵੋ ॥

एक बार तुम मुझै बुलावो ॥

ਇਕ ਵਾਰ ਤੁਸੀਂ ਮੈਨੂੰ (ਆਪਣੇ ਕੋਲ) ਬੁਲਾਓ

ਕਾਮ ਤਪਤ ਕਰਿ ਕੇਲ ਮਿਟਾਵੋ ॥੫॥

काम तपत करि केल मिटावो ॥५॥

ਅਤੇ ਰਤੀ-ਕ੍ਰੀੜਾ ਕਰ ਕੇ ਕਾਮ ਦੀ ਤਪਸ਼ ਨੂੰ ਮਿਟਾਓ ॥੫॥

ਜੌ ਆਪਨ ਗ੍ਰਿਹ ਮੁਹਿ ਨ ਬੁਲਾਵਹੁ ॥

जौ आपन गृह मुहि न बुलावहु ॥

(ਜੇ) ਆਪਣੇ ਘਰ ਨਹੀਂ ਬੁਲਾਉਂਦੇ

ਏਕ ਬਾਰ ਮੋਰੇ ਗ੍ਰਿਹ ਆਵਹੁ ॥

एक बार मोरे गृह आवहु ॥

ਤਾ ਇਕ ਵਾਰ ਮੇਰੇ ਘਰ ਹੀ ਆ ਜਾਓ।

ਮੋ ਸੰਗ ਕਰਿਯੈ ਮੈਨ ਬਿਲਾਸਾ ॥

मो संग करियै मैन बिलासा ॥

ਮੇਰੇ ਨਾਲ ਕਾਮੁਕ ਵਿਲਾਸ ਕਰੋ।

ਹਮ ਕਹ ਤੋਰਿ ਮਿਲਨ ਕੀ ਆਸਾ ॥੬॥

हम कह तोरि मिलन की आसा ॥६॥

ਮੈਨੂੰ ਤੁਹਾਡੇ ਮਿਲਣ ਦੀ ਹੀ ਆਸ ਹੈ ॥੬॥

ਭੂਪ ਕੁਅਰਿ ਵਹੁ ਗ੍ਰਿਹ ਨ ਬੁਲਾਈ ॥

भूप कुअरि वहु गृह न बुलाई ॥

ਰਾਜੇ ਨੇ ਕੁਮਾਰੀ ਨੂੰ (ਆਪਣੇ) ਘਰ ਨਾ ਬੁਲਾਇਆ

ਆਪੁ ਜਾਇ ਤਿਹ ਸੇਜ ਸੁਹਾਈ ॥

आपु जाइ तिह सेज सुहाई ॥
ਅਤੇ ਆਪ ਜਾ ਕੇ ਉਸ ਦੀ ਸੇਜ ਨੂੰ ਸੁਸ਼ੋਭਿਤ ਕੀਤਾ।

ਦੀਪ ਦਾਨ ਤਰੁਨੀ ਤਿਨ ਕੀਨਾ ॥
दीप दान तरुनी तिन कीना ॥
ਇਸਤਰੀ ਨੇ ਰਾਜੇ ਦਾ ਦੀਪਕ ਜਲਾ ਕੇ

ਅਰਘ ਧੂਪ ਰਾਜਾ ਕਹ ਦੀਨਾ ॥੭॥
अरघ धूप राजा कह दीना ॥७॥
ਅਤੇ ਧੂਪ ਅਤੇ ਅਰਗ ਚੜ੍ਹਾ ਕੇ ਸੁਆਗਤ ਕੀਤਾ ॥੭॥

ਸੁਭਰ ਸੇਜ ਊਪਰ ਬੈਠਾਯੋ ॥
सुभर सेज ऊपर बैठायो ॥
ਸੁੰਦਰ ਸੇਜ ਉਤੇ ਬਿਠਾਇਆ

ਭਾਗ ਅਫੀਮ ਸਰਾਬ ਮੰਗਾਯੋ ॥
भाग अफीम सराब मंगायो ॥
ਅਤੇ ਭੰਗ, ਅਫ਼ੀਮ ਤੇ ਸ਼ਰਾਬ ਮੰਗਾਈ।

ਪ੍ਰਥਮ ਕਹਾ ਨ੍ਰਿਪ ਸੌ ਇਨ ਪੀਜੈ ॥
प्रथम कहा नृप सौ इन पीजै ॥
ਰਾਜੇ ਨੂੰ ਕਿਹਾ ਕਿ ਪਹਿਲਾ ਇਨ੍ਹਾ ਨੂੰ ਪੀਓ

ਬਹੁਰਿ ਮੁਝੈ ਮਦਨੰਕੁਸ ਦੀਜੈ ॥੮॥
बहुरि मुझै मदनंकुस दीजै ॥८॥
ਅਤੇ ਫਿਰ ਮੈਨੂੰ ਮਦਨਾਕੁਸ਼ (ਪੁਰਸ਼ ਇੰਦਰੀ) ਦਿਓ ॥੮॥

ਸੁਨਤ ਬਚਨ ਇਹ ਭੂਪ ਨ ਮਾਨਾ ॥
सुनत बचन इह भूप न माना ॥

ਇਹ ਗੱਲ ਸੁਣ ਕੇ ਰਾਜਾ ਨਾ ਮੰਨਿਆ

ਜਮ ਕੇ ਡੰਡ ਤ੍ਰਾਸ ਤਰਸਾਨਾ ॥

जम के डंड त्रास तरसाना ॥

ਅਤੇ ਜਮ ਦੇ ਡੰਡੇ ਦੇ ਭੈ ਤੋਂ ਘਬਰਾ ਗਿਆ।

ਕਹਿਯੋ ਨ ਮੈ ਤੌਸੌ ਰਤਿ ਕਰਿਹੋ ॥

कहियो न मै तौसौ रति करिहो ॥

ਕਹਿਣ ਲਗਾ ਕਿ ਮੈਂ ਤੇਰੇ ਨਾਲ ਸੰਯੋਗ ਨਹੀਂ ਕਰਾਗਾ

ਘੋਰ ਨਰਕ ਮੋ ਭੂਲਿ ਨ ਪਰਿਹੌ ॥੯॥

घोर नरक मो भूलि न परिहौ ॥९॥

ਅਤੇ ਭੁਲ ਕੇ ਵੀ ਭਿਆਨਕ ਨਰਕ ਵਿਚ ਨਹੀਂ ਪਵਾਗਾ ॥੯॥

ਤਿਮਿ ਤਿਮਿ ਤ੍ਰਿਯ ਅੰਚਰ ਗਰਿ ਡਾਰੈ ॥

तिमि तिमि तृय अंचर गरि डारै ॥

(ਰਾਜੇ ਦੇ ਨਾਹ ਕਰਨ ਦੇ ਬਾਵਜੂਦ) ਤਿਵੇਂ ਤਿਵੇਂ (ਇਸਤਰੀ) ਗਲੇ ਵਿਚ ਪਲੂ ਪਾਉਂਦੀ ਸੀ

ਜੋਰਿ ਜੋਰਿ ਦ੍ਰਿਗ ਨ੍ਰਿਪਹਿ ਨਿਹਾਰੈ ॥

जोरि जोरि द्रग नृपहि निहारै ॥

ਅਤੇ ਅੱਖਾ ਜੋੜ ਜੋੜ ਕੇ ਰਾਜੇ ਨੂੰ ਵੇਖਦੀ ਸੀ।

ਹਾਇ ਹਾਇ ਮੁਹਿ ਭੂਪਤਿ ਭਜਿਯੈ ॥

हाइ हाइ मुहि भूपति भजियै ॥

(ਉਹ) 'ਹਾਇ ਹਾਇ' (ਕਰ ਕੇ ਕਹਿੰਦੀ ਸੀ) ਹੇ ਰਾਜਨ! ਮੇਰੇ ਨਾਲ ਭੋਗ ਵਿਲਾਸ ਕਰੋ

ਕਾਮ ਕ੍ਰਿਯਾ ਮੋਰੇ ਸੰਗ ਸਜਿਯੈ ॥੧੦॥

काम कृया मोरे संग सजियै ॥१०॥

ਅਤੇ ਮੇਰੇ ਨਾਲ ਕਾਮ-ਲੀਲ੍ਹਾ ਰਚਾਓ ॥੧੦॥

ਨਹਿ ਨਹਿ ਪੁਨਿ ਜਿਮਿ ਜਿਮਿ ਨ੍ਰਿਪ ਕਰੈ ॥
नहि नहि पुनि जिमि जिमि नृप करै ॥
ਰਾਜਾ ਫਿਰ ਜਿਵੇਂ ਜਿਵੇਂ 'ਨਾਹ ਨਾਹ' ਕਰਦਾ ਸੀ,

ਤਿਮਿ ਤਿਮਿ ਚਰਨ ਚੰਚਲਾ ਪਰੈ ॥
तिमि तिमि चरन चंचला परै ॥
ਤਿਵੇਂ ਤਿਵੇਂ ਇਸਤਰੀ ਚਰਨੀਂ ਪੈਂਦੀ ਸੀ।

ਹਹਾ ਨ੍ਰਿਪਤਿ ਮੁਹਿ ਕਰਹੁ ਬਿਲਾਸਾ ॥
हहा नृपति मुहि करहु बिलासा ॥
(ਅਤੇ ਕਹਿੰਦੀ ਸੀ) ਹਾ ਹਾ ਰਾਜਨ! ਮੇਰੇ ਨਾਲ ਵਿਲਾਸ ਕਰੋ

ਕਾਮ ਭੋਗ ਕੀ ਪੁਰਵਹੁ ਆਸਾ ॥੧੧॥
काम भोग की पुरवहु आसा ॥११॥
ਅਤੇ (ਮੇਰੀ) ਕਾਮ ਭੋਗ ਦੀ ਆਸ ਪੂਰੀ ਕਰੋ ॥੧੧॥

ਕਹਾ ਕਰੌਂ ਕਹੁ ਕਹਾ ਪਧਾਰੌਂ ॥
कहा करौ कहु कहा पधारौ ॥
ਦਸੋ, ਮੈਂ ਕੀ ਕਰਾ, ਕਿਥੇ ਜਾਵਾ,

ਆਪ ਮਰੌਂ ਕੈ ਮੁਝੈ ਸੰਘਾਰੌਂ ॥
आप मरौ कै मुझै संघारौ ॥
ਆਪ ਮਰ ਜਾਵਾ ਜਾ (ਤੁਸੀਂ) ਮੈਨੂੰ ਮਾਰ ਦਿਓ।

ਹਾਇ ਹਾਇ ਮੁਹਿ ਭੋਗ ਨ ਕਰਈ ॥
हाइ हाइ मुहि भोग न करई ॥
ਹਾਇ ਹਾਇ' ਤੁਸੀਂ ਮੇਰੇ ਨਾਲ ਭੋਗ ਨਹੀਂ ਕਰ ਰਹੇ,

ਤਾ ਤੇ ਜੀਅ ਹਮਾਰਾ ਜਰਈ ॥੧੨॥

ता ते जीअ हमारा जरई ॥१२॥

ਜਿਸ ਕਰ ਕੇ ਮੇਰਾ ਜੀ ਸੜ ਰਿਹਾ ਹੈ ॥੧੨॥

ਸਵੈਯਾ ॥

सवैया ॥

ਸਵੈਯਾ:

ਆਸਨ ਔਰ ਅਲਿੰਗਨ ਚੁੰਬਨ ਆਜੁ ਭਲੇ ਤੁਮਰੇ ਕਸਿ ਲੈਹੌ ॥

आसन और अलिंगन चुँबन आजु भले तुमरे कसि लैहौ ॥

ਮੈਂ ਅਜ ਤੁਹਾਡੇ ਨਾਲ ਆਸਣ, ਆਲਿੰਗਨ ਅਤੇ ਚੁੰਬਨ ਚੰਗੀ ਤਰ੍ਹਾ ਕਸ ਕੇ ਕਰਾਗੀ।

ਰੀਝਿ ਹੈਂ ਜੌਨ ਉਪਾਇ ਗੁਮਾਨੀ ਤੈਂ ਤਾਹਿ ਉਪਾਇ ਸੋ ਤੋਹਿ ਰਿਝੈਹੌ ॥

रीझि हैं जौन उपाइ गुमानी तैं ताहि उपाइ सो तोहि रिझैहौ ॥

ਜਿਸ ਉਪਾ ਨਾਲ ਹੇ ਗੁਮਾਨੀ ਰਾਜਨ! ਤੁਸੀਂ ਰੀਝੋਗੇ, ਉਹੀ ਉਪਾ ਕਰ ਕੇ ਤੁਹਾਨੂੰ ਰਿਝਾਵਾਗੀ।

ਪੋਸਤ ਭਾਗ ਅਫੀਮ ਸਰਾਬ ਖਵਾਇ ਤੁਮੈ ਤਬ ਆਪੁ ਚੜੈਹੌ ॥

पोसत भाग अफीम सराब खवाइ तुमै तब आपु चड़ैहौ ॥

ਪੋਸਤ, ਭੰਗ, ਅਫ਼ੀਮ ਅਤੇ ਸ਼ਰਾਬ ਤੁਹਾਨੂੰ ਖਵਾ ਕੇ, ਤਦ ਆਪ ਚੜ੍ਹਾਵਾਗੀ।

ਕੋਟ ਉਪਾਵ ਕਰੌ ਕ੍ਯੋ ਨ ਮੀਤ ਪੈ ਕੇਲ ਕਰੇ ਬਿਨੁ ਜਾਨ ਨ ਦੈਹੌ ॥੧੩॥

कोट उपाव करौ क्यो न मीत पै केल करे बिनु जान न दैहौ ॥१३॥

ਹੇ ਮਿਤਰ! ਭਾਵੇਂ ਕਰੋੜਾ ਉਪਾ ਕਿਉਂ ਨਾ ਕਰੋ, ਪਰ (ਤੁਹਾਨੂੰ) ਕਾਮ-ਕ੍ਰੀੜਾ ਕੀਤੇ ਬਿਨਾ ਜਾਣ ਨਹੀਂ ਦਿਆਂਗੀ ॥੧੩॥

ਕੇਤਿਯੈ ਬਾਤ ਬਨਾਇ ਕਹੌ ਕਿਨ ਕੇਲ ਕਰੇ ਬਿਨੁ ਮੈ ਨ ਟਰੌਗੀ ॥

केतियै बात बनाइ कहौ किन केल करे बिनु मै न टरौगी ॥

ਤੁਸੀਂ ਕਿਤਨੀਆਂ ਹੀ ਗੱਲਾ ਬਣਾ ਕੇ ਕਿਉਂ ਨਾ ਕਹੋ, ਮੈਂ ਰਤੀ-ਕ੍ਰੀੜਾ ਕੀਤੇ ਬਿਨਾ ਨਹੀਂ ਟਲਾਗੀ।

ਆਜੁ ਮਿਲੇ ਤੁਮਰੇ ਬਿਨੁ ਮੈ ਤਵ ਰੂਪ ਚਿਤਾਰਿ ਚਿਤਾਰਿ ਜਰੌਗੀ ॥

आजु मिले तुमरे बिनु मै तव रूप चितारि चितारि जरौगी ॥

ਅਜ ਤੁਹਾਡੇ ਮਿਲੇ ਬਿਨਾ, ਮੈਂ ਤੁਹਾਡੇ ਰੂਪ ਦਾ ਧਿਆਨ ਕਰ ਕਰ ਕੇ ਸੜਦੀ ਰਹਾਗੀ।

ਹਾਰ ਸਿੰਗਾਰ ਸਭੈ ਘਰ ਬਾਰ ਸੁ ਏਕਹਿ ਬਾਰ ਬਿਸਾਰਿ ਧਰੌਗੀ ॥

हार सिंगार सभै घर बार सु एकहि बार बिसारि धरौगी ॥

ਸਾਰੇ ਹਾਰ ਸ਼ਿੰਗਾਰ ਅਤੇ ਘਰ ਬਾਰ ਇਕੋ ਹੀ ਵਾਰ ਭੁਲਾ ਦਿਆਂਗੀ।

ਕੈ ਕਰਿ ਪਾ਼ਰ ਮਿਲੋ ਇਕ ਬਾਰ ਕਿ ਯਾਰ ਬਿਨਾ ਉਰ ਫਾਰਿ ਮਰੌਗੀ ॥੧੪॥

कै करि पा़र मिलो इक बार कि यार बिना उर फारि मरौगी ॥१४॥

ਜਾ ਤਾ ਪਿਆਰ ਨਾਲ ਇਕ ਵਾਰ ਮਿਲੋ, ਨਹੀਂ ਤਾ ਯਾਰ ਤੋਂ ਬਿਨਾ ਮੈਂ ਛਾਤੀ ਪਾੜ ਦਿਆਂਗੀ ॥੧੪॥

ਸੁੰਦਰ ਕੇਲ ਕਰੋ ਹਮਰੇ ਸੰਗ ਮੈ ਤੁਮਰੌ ਲਖਿ ਰੂਪ ਬਿਕਾਨੀ ॥

सुँदर केल करो हमरे संग मै तुमरौ लखि रूप बिकानी ॥

(ਹੇ ਰਾਜਨ!) ਮੇਰੇ ਨਾਲ ਕਾਮ-ਕ੍ਰੀੜਾ ਕਰੋ, ਮੈਂ ਤੇਰਾ ਰੂਪ ਵੇਖ ਕੇ ਵਿਕ ਗਈ ਹਾ।

ਠਾਵ ਨਹੀ ਜਹਾ ਜਾਉ ਕ੍ਰਿਪਾਨਿਧਿ ਆਜੁ ਭਈ ਦੁਤਿ ਦੇਖ ਦਿਵਾਨੀ ॥

ठाव नही जहा जाउ कृपानिधि आजु भई दुति देख दिवानी ॥

ਹੇ ਕ੍ਰਿਪਾ ਨਿਧਾਨ! ਕੋਈ ਥਾ ਨਹੀਂ, ਜਿਥੇ ਜਾਵਾ। (ਮੈਂ) ਅਜ ਤੁਹਾਡੀ ਸੁੰਦਰਤਾ ਨੂੰ ਵੇਖ ਕੇ ਦੀਵਾਨੀ ਹੋ ਗਈ ਹਾ।

ਹੌ ਅਟਕੀ ਤਵ ਹੇਰਿ ਪ੍ਰਭਾ ਤੁਮ ਬਾਧਿ ਰਹੈ ਕਸਿ ਮੌਨ ਗੁਮਾਨੀ ॥

हौ अटकी तव हेरि प्रभा तुम बाधि रहै कसि मौन गुमानी ॥

ਮੈਂ ਤੁਹਾਡੀ ਸੁੰਦਰਤਾ ਨੂੰ ਵੇਖ ਕੇ ਮੋਹਿਤ ਹੋ ਗਈ ਹਾ ਅਤੇ ਹੇ ਗੁਮਾਨੀ! ਤੁਸੀਂ ਕਿਸ ਲਈ ਮੌਨ ਧਾਰਨ ਕੀਤਾ ਹੋਇਆ ਹੈ।

ਜਾਨਤ ਘਾਤ ਨ ਮਾਨਤ ਬਾਤ ਸੁ ਜਾਤ ਬਿਹਾਤ ਦੁਹੂੰਨ ਕੀ ਜ੍ਵਾਨੀ ॥੧੫॥

जानत घात न मानत बात सु जात बिहात दुहूँन की ज्वानी ॥१५॥

(ਤੁਸੀਂ) ਨਾ ਮੌਕਾ ਸਮਝ ਰਹੇ ਹੋ ਤੇ ਨਾ ਗੱਲ ਮੰਨ ਰਹੇ ਹੋ, ਦੋਹਾ ਦੀ ਜਵਾਨੀ ਵਿਅਰਥ ਵਿਚ ਬੀਤ ਰਹੀ ਹੈ ॥੧੫॥

ਜੇਤਿਕ ਪ੍ਰੀਤਿ ਕੀ ਰੀਤਿ ਕੀ ਬਾਤ ਸੁ ਸਾਹ ਸੁਤਾ ਨ੍ਰਿਪ ਤੀਰ ਬਖਾਨੀ ॥

जेतिक प्रीति की रीति की बात सु साह सुता नृप तीर बखानी ॥

ਪ੍ਰੀਤ ਦੀ ਰੀਤ ਦੀ ਜਿਤਨੀ ਕੁ ਗੱਲ ਸੀ, ਸ਼ਾਹ ਦੀ ਪੁੱਤਰੀ ਨੇ ਰਾਜੇ ਪ੍ਰਤਿ ਕਹਿ ਦਿੱਤੀ।

ਚੌਕ ਰਹਾ ਚਹੂੰ ਓਰ ਚਿਤੈ ਕਰਿ ਬਾਧਿ ਰਹਾ ਮੁਖ ਮੌਨ ਗੁਮਾਨੀ ॥

चौक रहा चहूँ ओर चितै करि बाधि रहा मुख मौन गुमानी ॥

(ਰਾਜਾ) ਹੈਰਾਨ ਹੋ ਕੇ ਚੌਹਾ ਪਾਸੇ ਵੇਖ ਰਿਹਾ ਸੀ ਅਤੇ ਗੁਮਾਨੀ ਨੇ ਮੁਖ ਉਤੇ ਚੁਪ ਸਾਧੀ ਹੋਈ ਸੀ।

ਹਾਹਿ ਰਹੀ ਕਹਿ ਪਾਇ ਰਹੀ ਗਹਿ ਗਾਇ ਥਕੀ ਗੁਨ ਏਕ ਨ ਜਾਨੀ ॥

हाहि रही कहि पाइ रही गहि गाइ थकी गुन एक न जानी ॥

(ਉਹ) 'ਹਾਇ ਹਾਇ' ਕਹਿੰਦੀ ਹੋਈ ਪੈਰਾ ਨੂੰ ਪਕੜਦੀ ਰਹੀ ਅਤੇ ਗੁਣ ਗਾ ਗਾ ਕੇ ਥਕ ਗਈ, (ਪਰ ਉਸ ਨੇ) ਇਕ ਨਾ ਸੁਣੀ।

ਬਾਧਿ ਰਹਾ ਜੜ ਮੋਨਿ ਮਹਾ ਓਹਿ ਕੋਟਿ ਕਹੀ ਇਹ ਏਕ ਨ ਮਾਨੀ ॥੧੯॥

बाधि रहा जड़ मोनि महा ओहि कोटि कही इह एक न मानी ॥१६॥

ਉਸ ਮੂਰਖ ਨੇ ਮੌਨ ਧਾਰਨ ਕਰੀ ਰਖਿਆ। ਉਸ ਨੇ ਅਨੇਕ ਗੱਲਾ ਕਹੀਆਂ, ਪਰ ਇਸ ਨੇ ਇਕ ਵੀ ਨਾ ਮੰਨੀ ॥੧੯॥

ਚੌਪਈ ॥

चौपई ॥

ਚੌਪਈ:

ਜਬ ਭੂਪਤਿ ਇਕ ਬਾਤ ਨ ਮਾਨੀ ॥

जब भूपति इक बात न मानी ॥

ਜਦ ਰਾਜੇ ਨੇ ਇਕ ਗੱਲ ਵੀ ਨਾ ਮੰਨੀ,

ਸਾਹ ਸੁਤਾ ਤਬ ਅਧਿਕ ਰਿਸਾਨੀ ॥

साह सुता तब अधिक रिसानी ॥

ਤਦ ਸ਼ਾਹ ਦੀ ਪੁੱਤਰੀ ਬਹੁਤ ਕ੍ਰੋਧਵਾਨ ਹੋਈ।

ਸਖਿਯਨ ਨੈਨ ਸੈਨ ਕਰਿ ਦਈ ॥

सखियन नैन सैन करि दई ॥

(ਉਸ ਨੇ) ਸਖੀਆਂ ਨੂੰ ਅੱਖ ਦਾ ਇਸ਼ਾਰਾ ਕਰ ਦਿੱਤਾ

ਰਾਜਾ ਕੀ ਬਹੀਯਾ ਗਹਿ ਲਈ ॥੧੭॥

राजा की बहीया गहि लई ॥१७॥

ਅਤੇ (ਉਨ੍ਹਾ ਨੇ) ਰਾਜੇ ਦੀਆਂ ਬਾਹਵਾ ਪਕੜ ਲਈਆਂ ॥੧੭॥

ਪਕਰਿ ਰਾਵ ਕੀ ਪਾਗ ਉਤਾਰੀ ॥

पकरि राव की पाग उतारी ॥

ਰਾਜੇ ਨੂੰ ਪਕੜ ਕੇ ਪਗ ਉਤਾਰ ਲਈ

ਪਨਹੀ ਮੂੰਡ ਸਾਤ ਸੈ ਝਾਰੀ ॥

पनही मूँड सात सै झारी ॥

ਅਤੇ ਸਿਰ ਵਿਚ ਸੱਤ ਸੌ ਜੁਤੀਆਂ ਮਾਰੀਆਂ।

ਦੁਤਿਯ ਪੁਰਖ ਕੋਈ ਤਿਹ ਨ ਨਿਹਾਰੌ ॥

द्वितिय पुरख कोई तिह न निहारौ ॥

ਉਥੇ ਕੋਈ ਹੋਰ ਪੁਰਸ਼ ਨਹੀਂ ਦਿਸਦਾ ਸੀ,

ਆਨਿ ਰਾਵ ਕੌ ਕਰੈ ਸਹਾਰੌ ॥੧੮॥

आनि राव कौ करै सहारौ ॥१८॥

ਜੋ ਆ ਕੇ ਰਾਜੇ ਦੀ ਸਹਾਇਤਾ ਕਰਦਾ ॥੧੮॥

ਭੂਪ ਲਜਤ ਨਹਿ ਹਾਇ ਬਖਾਨੈ ॥

भूप लजत नहि हाइ बखानै ॥

ਲਾਜ ਦਾ ਮਾਰਿਆ ਰਾਜਾ ਹਾਇ ਵੀ ਨਹੀਂ ਕਹਿ ਰਿਹਾ ਸੀ

ਜਿਨਿ ਕੋਈ ਨਰ ਮੁਝੈ ਪਛਾਨੈ ॥

जिनि कोई नर मुझै पछानै ॥

ਕਿ ਕਿਤੇ ਕੋਈ ਬੰਦਾ ਮੈਨੂੰ ਪਛਾਣ ਨਾ ਲਏ।

ਸਾਹ ਸੁਤਾ ਇਤ ਨ੍ਰਿਪਹਿ ਨ ਛੋਰੈ ॥

साह सुता इत नृपहि न छोरै ॥

ਸ਼ਾਹ ਦੀ ਪੁੱਤਰੀ ਇਸ ਤਰ੍ਹਾ ਰਾਜੇ ਨੂੰ ਛਡ ਨਹੀਂ ਰਹੀ ਸੀ

ਪਨਹੀ ਵਾਹਿ ਮੂੰਡ ਪਰ ਤੋਰੈ ॥੧੯॥

पनही वाहि मूँड पर तोरै ॥१९॥

ਅਤੇ ਜੁਤੀ ਉਸ ਦੇ ਸਿਰ ਉਤੇ ਤੋੜ ਰਹੀ ਸੀ ॥੧੯॥

ਰਾਵ ਲਖਾ ਤ੍ਰਿਯ ਮੁਝੈ ਸੰਘਾਰੋ ॥

राव लखा तृय मुझै संघारो ॥

ਰਾਜੇ ਨੇ ਸਮਝ ਲਿਆ ਕਿ ਇਸਤਰੀ ਮੈਨੂੰ ਮਾਰ ਦੇਵੇਗੀ

ਕੋਈ ਨ ਪਹੁਚਾ ਸਿਵਕ ਹਮਾਰੋ ॥

कोई न पहुचा सिवक हमारो ॥

ਅਤੇ ਮੇਰਾ ਕੋਈ ਸੇਵਕ ਵੀ ਨਹੀਂ ਪਹੁੰਚਿਆ ਹੈ।

ਅਬ ਯਹ ਮੁਝੈ ਨ ਜਾਨੈ ਦੈ ਹੈ ॥

अब यह मुझै न जानै दै है ॥

ਹੁਣ ਇਹ ਮੈਨੂੰ ਜਾਣ ਨਹੀਂ ਦੇਵੇਗੀ

ਪਨੀ ਹਨਤ ਮ੍ਰਿਤ ਲੋਕ ਪਠੈ ਹੈ ॥੨੦॥

पनी हनत मृत लोक पठै है ॥२०॥

ਅਤੇ ਜੁਤੀਆਂ ਮਾਰ ਕੇ ਮ੍ਰਿਤੂ ਦੇ ਲੋਕ ਵਿਚ ਪਹੁੰਚਾ ਦੇਵੇਗੀ ॥੨੦॥

ਪਨਹੀ ਜਬ ਸੋਰਹ ਸੈ ਪਰੀ ॥

पनही जब सोरह सै परी ॥

ਜਦ ਸੋਲ੍ਹਾ ਸੌ ਜੁਤੀਆਂ ਪੈ ਚੁਕੀਆਂ

ਤਬ ਰਾਜਾ ਕੀ ਆਖਿ ਉਘਰੀ ॥

तब राजा की आखि उघरी ॥

ਤਾ ਰਾਜੇ ਦੀ ਅੱਖ ਖੁਲ੍ਹੀ।

ਇਹ ਅਬਲਾ ਗਹਿ ਮੋਹਿ ਸੰਘਰਿ ਹੈ ॥

इह अबला गहि मोहि संघरि है ॥

(ਸੋਚਣ ਲਗਾ ਕਿ) ਇਹ ਅਬਲਾ ਮੈਨੂੰ ਪਕੜ ਕੇ ਮਾਰ ਦੇਵੇਗੀ,

ਕਵਨ ਆਨਿ ਹਯਾਂ ਮੁਝੈ ਉਬਰਿ ਹੈ ॥੨੧॥

कवन आनि ह्याँ मुझै उबरि है ॥२१॥

ਕੌਣ ਇਥੇ ਆ ਕੇ ਮੈਨੂੰ ਬਚਾਏਗਾ ॥੨੧॥

ਪੁਨਿ ਰਾਜਾ ਇਹ ਭਾਤਿ ਬਖਾਨੋ ॥

पुनि राजा इह भाति बखानो ॥

ਫਿਰ ਰਾਜੇ ਨੇ ਇਸ ਤਰ੍ਹਾ ਕਿਹਾ,

ਮੈ ਤ੍ਰਿਯ ਤੋਰ ਚਰਿਤ੍ਰ ਨ ਜਾਨੋ ॥

मै तृय तोर चरित्र न जानो ॥

ਹੇ ਇਸਤਰੀ! ਮੈਂ ਤੇਰੇ ਚਰਿਤ੍ਰ ਨੂੰ ਜਾਣਿਆ ਨਹੀਂ ਸੀ।

ਅਬ ਜੂਤਿਨ ਸੌ ਮੁਝੈ ਨ ਮਾਰੋ ॥

अब जूतिन सौ मुझै न मारो ॥

ਹੁਣ ਮੈਨੂੰ ਜੁਤੀਆਂ ਨਾਲ ਨਾ ਮਾਰੋ,

ਜੌ ਚਾਹੌ ਤੌ ਆਨਿ ਬਿਹਾਰੋ ॥੨੨॥

जौ चाहौ तौ आनि बिहारो ॥२२॥

ਜਿਵੇਂ ਚਾਹੋ, (ਮੇਰੇ ਨਾਲ) ਆ ਕੇ ਰਮਣ ਕਰੋ ॥੨੨॥

ਸਾਹ ਸੁਤਾ ਜਬ ਯੌ ਸੁਨਿ ਪਾਈ ॥

साह सुता जब यौ सुनि पाई ॥

ਸ਼ਾਹ ਦੀ ਪੁੱਤਰੀ ਨੇ ਜਦੋਂ ਇਸ ਤਰ੍ਹਾ ਸੁਣਿਆ

ਨੈਨ ਸੈਨ ਦੈ ਸਖੀ ਹਟਾਈ ॥

नैन सैन दै सखी हटाई ॥

ਤਾ ਅੱਖ ਦੇ ਇਸ਼ਾਰੇ ਨਾਲ ਸਖੀਆਂ ਨੂੰ ਹਟਾ ਦਿੱਤਾ।

ਆਪੁ ਗਈ ਰਾਜਾ ਪਹਿ ਧਾਇ ॥

आपु गई राजा पहि धाइ ॥

ਆਪ ਰਾਜੇ ਕੋਲ ਭਜ ਕੇ ਗਈ

ਕਾਮ ਭੋਗ ਕੀਨਾ ਲਪਟਾਇ ॥੨੩॥

काम भोग कीना लपटाइ ॥२३॥

ਅਤੇ ਲਿਪਟ ਲਿਪਟ ਕੇ ਕਾਮ-ਭੋਗ ਕੀਤਾ ॥੨੩॥

ਪੋਸਤ ਭਾਗ ਅਫੀਮ ਮਿਲਾਇ ॥

पोसत भाग अफीम मिलाइ ॥

ਪੋਸਤ, ਭੰਗ ਅਤੇ ਅਫ਼ੀਮ ਮਿਲਾ ਕੇ (ਸੇਵਨ ਕੀਤਾ)

ਆਸਨ ਤਾ ਤਰ ਦਿਯੋ ਬਨਾਇ ॥

आसन ता तर दियो बनाइ ॥

ਅਤੇ ਉਸ ਹੇਠਾ ਚੰਗੀ ਤਰ੍ਹਾ ਆਸਣ ਜਮਾਏ।

ਚੁੰਬਨ ਰਾਇ ਅਲਿੰਗਨ ਲਏ ॥

चुँबन राइ अलिंगन लए ॥

ਰਾਜੇ ਨੇ ਚੁੰਬਨ ਅਤੇ ਆਲਿੰਗਨ ਲਏ

ਲਿੰਗ ਦੇਤ ਤਿਹ ਭਗ ਮੋ ਭਏ ॥੨੪॥

लिंग देत तिह भग मो भए ॥२४॥

ਅਤੇ ਉਸ ਨਾਲ ਮਰਦਾਵਾ ਕਰਮ ਕੀਤਾ ॥੨੪॥

ਭਗ ਮੋ ਲਿੰਗ ਦਿਯੋ ਰਾਜਾ ਜਬ ॥

भग मो लिंग दियो राजा जब ॥

ਜਦ ਰਾਜੇ ਨੇ ਪੁਰਸ਼ ਵਾਲਾ ਆਚਾਰ ਕੀਤਾ,

ਰੁਚਿ ਉਪਜੀ ਤਰਨੀ ਕੇ ਜਿਯ ਤਬ ॥

रुचि उपजी तरनी के जिय तब ॥

ਤਦ ਇਸਤਰੀ ਦੇ ਮਨ ਵਿਚ ਬਹੁਤ ਰੁਚੀ ਪੈਦਾ ਹੋਈ।

ਲਪਟਿ ਲਪਟਿ ਆਸਨ ਤਰ ਗਈ ॥

लपटि लपटि आसन तर गई ॥

ਉਸ ਨੇ ਲਿਪਟ ਲਿਪਟ ਕੇ ਆਸਣ ਕੀਤੇ

ਚੁੰਬਨ ਕਰਤ ਭੂਪ ਕੇ ਭਈ ॥੨੫॥

चुँबन करत भूप के भई ॥२५॥

ਅਤੇ ਰਾਜੇ ਦੇ ਚੁੰਬਨ ਲੈਣ ਲਗੀ ॥੨੫॥

ਗਹਿ ਗਹਿ ਤਿਹ ਕੋ ਗਰੇ ਲਗਾਵਾ ॥

गहि गहि तिह को गरे लगावा ॥

ਉਸ ਨੂੰ ਪਕੜ ਪਕੜ ਕੇ ਗਲੇ ਨਾਲ ਲਗਾਇਆ

ਆਸਨ ਸੌ ਆਸਨਹਿ ਛੁਹਾਵਾ ॥

आसन सौ आसनहि छुहावा ॥

ਅਤੇ ਆਸਣ ਨਾਲ ਆਸਣ ਛੋਹਾਇਆ।

ਅਧਰਨ ਸੌ ਦੋਊ ਅਧਰ ਲਗਾਈ ॥

अधरन सौ दोऊ अधर लगाई ॥

ਦੋਹਾ ਬੁਲ੍ਹਾ ਨਾਲ ਬੁਲ੍ਹ ਲਗਾਏ

ਦੁਹੂੰ ਕੁਚਨ ਸੌ ਕੁਚਨ ਮਿਲਾਈ ॥੨੬॥

दुहूँ कुचन सौ कुचन मिलाई ॥२६॥

ਅਤੇ ਦੋਹਾ ਕੁਚਾ ਨਾਲ ਕੁਚ ਮਿਲਾਏ ॥੨੬॥

ਇਹ ਬਿਧਿ ਭੋਗ ਕਿਯਾ ਰਾਜਾ ਤਨ ॥

इह बिधि भोग किया राजा तन ॥

ਉਸ ਨੇ ਰਾਜੇ ਨਾਲ ਇਸ ਤਰ੍ਹਾ ਦਾ ਭੋਗ ਕੀਤਾ

ਜਿਹ ਬਿਧਿ ਰੁਚਾ ਚੰਚਲਾ ਕੇ ਮਨ ॥

जिह बिधि रुचा चंचला के मन ॥

ਜਿਹੋ ਜਿਹਾ ਇਸਤਰੀ ਦੇ ਮਨ ਨੂੰ ਚੰਗਾ ਲਗਾ।

ਬਹੁਰੌ ਰਾਵ ਬਿਦਾ ਕਰਿ ਦਿਯੋ ॥

बहुरौ राव बिदा करि दियो ॥

(ਉਸ ਨੇ) ਫਿਰ ਰਾਜੇ ਨੂੰ ਵਿਦਾ ਕਰ ਦਿੱਤਾ

ਅਨਤ ਦੇਸ ਕੋ ਮਾਰਗ ਲਿਯੋ ॥੨੭॥

अनत देस को मारग लियो ॥२७॥

ਅਤੇ ਕਿਸੇ ਦੂਜੇ ਦੇਸ ਦਾ ਰਾਹ ਫੜਿਆ ॥੨੭॥

ਰਤਿ ਕਰਿ ਰਾਵ ਬਿਦਾ ਕਰਿ ਦਿਯਾ ॥

रति करि राव बिदा करि दिया ॥

ਰਤੀ-ਕ੍ਰੀੜਾ ਕਰ ਕੇ ਰਾਜੇ ਨੂੰ ਵਿਦਾ ਕਰ ਦਿੱਤਾ।

ਐਸਾ ਚਰਿਤ ਚੰਚਲਾ ਕਿਯਾ ॥

ऐसा चरित चंचला किया ॥

ਇਸ ਤਰ੍ਹਾ ਦਾ ਚੰਚਲਾ ਨੇ ਚਰਿਤ੍ਰ ਕੀਤਾ।

ਅਵਰ ਪੁਰਖ ਸੌ ਰਾਵ ਨ ਭਾਖਾ ॥

अवर पुरख सौ राव न भाखा ॥
ਰਾਜੇ ਨੇ ਕਿਸੇ ਹੋਰ ਆਦਮੀ ਨੂੰ ਨਾ ਦਸਿਆ।

ਜੋ ਤ੍ਰਿਯ ਕਿਯ ਸੋ ਜਿਯ ਮੋ ਰਾਖਾ ॥੨੮॥
जो तृय किय सो जिय मो राखा ॥२८॥
ਜੋ ਇਸਤਰੀ ਨੇ ਕੀਤਾ, ਉਸ ਨੂੰ ਮਨ ਵਿਚ ਹੀ ਰਖਿਆ ॥੨੮॥

ਦੋਹਰਾ ॥
दोहरा ॥
ਦੋਹਰਾ:

ਕਿਤਕ ਦਿਨਨ ਨ੍ਰਿਪ ਚੰਚਲਾ ਪੁਨਿ ਵਹੁ ਲਈ ਬੁਲਾਇ ॥
कितक दिनन नृप चंचला पुनि वहु लई बुलाइ ॥
ਕਿਤਨਿਆਂ ਦਿਨਾ ਬਾਦ ਰਾਜੇ ਨੇ ਉਸ ਇਸਤਰੀ ਨੂੰ ਫਿਰ ਬੁਲਾ ਲਿਆ

ਰਾਨੀ ਕਰਿ ਰਾਖੀ ਸਦਨ ਸਕਾ ਨ ਕੋ ਛਲ ਪਾਇ ॥੨੯॥
रानी करि राखी सदन सका न को छल पाइ ॥२९॥
ਅਤੇ ਉਸ ਨੂੰ ਮਹੱਲ ਵਿਚ ਰਾਣੀ ਕਰ ਕੇ ਰਖ ਲਿਆ। (ਉਸ ਦੇ) ਛਲ ਨੂੰ ਕੋਈ ਵੀ ਨਾ ਸਮਝ ਸਕਿਆ ॥੨੯॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਰ ਸੌ ਦੋਇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੪੦੨॥੭੧੨੩॥ਅਫਜੂੰ॥
इति स्री चरित्र पख्याने तृया चरित्रे मंत्री भूप संबादे चार सौ दोइ चरित्र समापतम सतु सुभम सतु ॥४०२॥७१२३॥अफजूँ॥
ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੦੨ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੪੦੨॥੭੧੨੩॥ ਚਲਦਾ॥

ਚੌਪਈ ॥
चौपई ॥
ਚੌਪਈ:

ਸੁਨ ਨ੍ਰਿਪ ਔਰ ਚਰਿਤ੍ਰ ਬਖਾਨੋ ॥
सुन नृप और चरित्र बखानो ॥

ਹੇ ਰਾਜਨ! ਸੁਣੋ, ਇਕ ਹੋਰ ਚਰਿਤ੍ਰ ਕਹਿੰਦਾ ਹਾ

ਜਿਹ ਬਿਧਿ ਕਿਯਾ ਚੰਚਲਾ ਜਾਨੋ ॥

जिह बिधि किया चंचला जानो ॥

ਜਿਸ ਤਰ੍ਹਾ ਉਸ ਇਸਤਰੀ ਨੇ ਕੀਤਾ ਸੀ, ਸੋ ਜਾਣ ਲਵੋ।

ਅਨਦਾਵਤੀ ਨਗਰ ਇਕ ਸੋਹੈ ॥

अनदावती नगर इक सोहै ॥

ਅਨਦਾਵਤੀ ਨਾ ਦਾ ਇਕ ਨਗਰ ਹੁੰਦਾ ਸੀ।

ਰਾਇ ਸਿੰਘ ਰਾਜਾ ਤਹ ਕੋ ਹੈ ॥੧॥

राइ सिंघ राजा तह को है ॥१॥

ਉਥੋਂ ਦਾ ਰਾਜਾ ਰਾਇ ਸਿੰਘ ਸੀ ॥੧॥

ਸਿਵਦੇਈ ਤਿਹ ਨਾਰਿ ਬਿਚਛਨ ॥

सिवदेई तिह नारि बिचछन ॥

ਉਸ ਦੀ ਸ਼ਿਵ ਦੇਈ ਨਾ ਦੀ ਸਿਆਣੀ ਇਸਤਰੀ ਸੀ।

ਰੂਪਵਾਨ ਗੁਨਵਾਨ ਸੁਲਛਨ ॥

रूपवान गुनवान सुलछन ॥

ਉਹ ਰੂਪਵਾਨ, ਗੁਣਵਾਨ ਅਤੇ ਚੰਗਿਆਂ ਲੱਛਣਾ ਵਾਲੀ ਸੀ।

ਰਾਜਾ ਆਪੁ ਚਰਿਤ੍ਰ ਬਨਾਵਤ ॥

राजा आपु चरित्र बनावत ॥

ਰਾਜਾ ਆਪ ਚਰਿਤ੍ਰ ਬਣਾਉਂਦਾ ਸੀ

ਲਿਖਿ ਲਿਖਿ ਪੜਿ ਇਸਤ੍ਰਿਯਨ ਸੁਨਾਵਤ ॥੨॥

लिखि लिखि पड़ि इसतृयन सुनावत ॥२॥

ਅਤੇ ਲਿਖ ਲਿਖ ਕੇ ਇਸਤਰੀਆਂ ਨੂੰ ਪੜ੍ਹ ਕੇ ਸੁਣਾਉਂਦਾ ਹੁੰਦਾ ਸੀ ॥੨॥

ਸਿਵਾ ਮਤੀ ਇਹ ਬਿਧਿ ਜਬ ਸੁਨੀ ॥

सिवा मती इह बिधि जब सुनी ॥

ਜਦ ਸ਼ਿਵਾ ਮਤੀ ਨੇ ਇਸ ਤਰ੍ਹਾ ਸੁਣਿਆ

ਅਧਿਕ ਬਿਹਸਿ ਕਰਿ ਮੂੰਡੀ ਧੁਨੀ ॥

अधिक बिहसि करि मूँडी धुनी ॥

(ਤਦ) ਬਹੁਤ ਹਸ ਕੇ ਸਿਰ ਹਿਲਾਇਆ।

ਅਸ ਕਰਿ ਇਸੈ ਚਰਿਤ੍ਰ ਦਿਖਾਊ ॥

अस करि इसै चरित्र दिखाऊ ॥

(ਮੈਂ) ਅਜਿਹਾ ਚਰਿਤ੍ਰ ਕਰ ਕੇ ਇਸ (ਰਾਜੇ) ਨੂੰ ਵਿਖਾਵਾਂਗੀ

ਯਾਹ ਭਜੋ ਯਾਹੀ ਤੇ ਲਿਖਾਊ ॥੩॥

याह भजो याही ते लिखाऊ ॥३॥

ਕਿ ਇਸ ਨਾਲ ਰਮਣ ਕਰ ਕੇ ਇਸੇ ਤੋਂ ਲਿਖਵਾਵਾਂਗੀ ॥੩॥

ਜਿਹ ਤਿਹ ਬਿਧਿ ਭੂਪਹਿ ਫੁਸਲਾਇ ॥

जिह तिह बिधि भूपहि फुसलाइ ॥

ਜਿਵੇਂ ਕਿਵੇਂ ਰਾਜੇ ਨੂੰ ਫੁਸਲਾ ਕੇ

ਮਿਲਤ ਭਈ ਦਿਨ ਹੀ ਕਹ ਆਇ ॥

मिलत भई दिन ही कह आइ ॥

ਦਿਨ ਨੂੰ ਹੀ ਆ ਕੇ ਮਿਲ ਪਈ।

ਆਨਿ ਗਰੇ ਤਾ ਕੇ ਲਪਟਾਈ ॥

आनि गरे ता के लपटाई ॥

ਆ ਕੇ ਉਸ ਦੇ ਗਲੇ ਨਾਲ ਲਿਪਟ ਗਈ

ਭਾਤਿ ਭਾਤਿ ਤਿਨ ਕੇਲ ਰਚਾਈ ॥੪॥

भाति भाति तिन केल रचाई ॥४॥

ਅਤੇ ਭਾਤ ਭਾਤ ਨਾਲ ਕਾਮ-ਕ੍ਰੀੜਾ ਕੀਤੀ ॥੪॥

ਭਾਤਿ ਭਾਤਿ ਜਦ ਪਤਿਹ ਭਜਾ ॥

भाति भाति जद पतिह भजा ॥

(ਭਾਵੇਂ) ਪਤੀ ਨੇ ਉਸ ਨਾਲ ਕਈ ਤਰ੍ਹਾ ਦਾ ਰਮਣ ਕੀਤਾ,

ਤਊ ਨ ਤ੍ਰਿਯ ਆਸਨ ਤਿਹ ਤਜਾ ॥

तऊ न तृय आसन तिह तजा ॥

ਤਾ ਵੀ ਇਸਤਰੀ ਨੇ ਉਸ ਦਾ ਆਸਣ ਨਾ ਛਡਿਆ।

ਭਾਤਿ ਭਾਤਿ ਉਰ ਸੋ ਉਰਝਾਨੀ ॥

भाति भाति उर सो उरझानी ॥

ਕਈ ਤਰ੍ਹਾ ਨਾਲ (ਉਸ ਦੀ) ਛਾਤੀ ਨਾਲ ਲਗੀ ਰਹੀ

ਨਿਰਖਿ ਭੂਪ ਕਾ ਰੂਪ ਬਿਕਾਨੀ ॥੫॥

निरखि भूप का रूप बिकानी ॥५॥

ਅਤੇ ਰਾਜੇ ਦਾ ਰੂਪ ਵੇਖ ਕੇ ਵਿਕ ਗਈ ॥੫॥

ਭੋਗ ਕਮਾਇ ਗਈ ਡੇਰੈ ਜਬ ॥

भोग कमाइ गई डेरै जब ॥

(ਰਾਜੇ ਨਾਲ) ਭੋਗ ਕਰ ਕੇ ਜਦ (ਆਪਣੇ) ਘਰ ਨੂੰ ਪਰਤੀ,

ਸਖਿਯਨ ਸਾਥ ਬਖਾਨੋ ਇਮ ਤਬ ॥

सखियन साथ बखानो इम तब ॥

ਤਦ ਸਖੀਆਂ ਨਾਲ ਇਸ ਤਰ੍ਹਾ ਬਖਾਨ ਕੀਤਾ।

ਇਹ ਰਾਜੈ ਮੁਹਿ ਆਜੁ ਬੁਲਾਯੋ ॥

ਇਹ ਰਾਜੈ ਮੁਹਿ ਆਜੁ ਬੁਲਾਯੋ ॥
ਇਸ ਰਾਜੇ ਨੇ ਮੈਨੂੰ ਅਜ ਬੁਲਾਇਆ ਸੀ

ਦਿਨ ਹੀ ਮੋ ਸੰਗ ਭੋਗ ਕਮਾਯੋ ॥੬॥
दिन ही मो संग भोग कमायो ॥६॥
ਅਤੇ ਦਿਨ ਵੇਲੇ ਹੀ ਮੇਰੇ ਨਾਲ ਭੋਗ ਕੀਤਾ ਸੀ ॥੬॥

ਸਾਸੁ ਸਸੁਰ ਜਬ ਹੀ ਸੁਨ ਪਾਈ ॥
सासु ससुर जब ही सुन पाई ॥
ਜਦੋਂ ਸੱਸ ਸਹੁਰੇ ਨੇ ਸੁਣ ਲਿਆ

ਔਰ ਸੁਨਤ ਭੀ ਸਗਲ ਲੁਗਾਈ ॥
और सुनत भी सगल लुगाई ॥
ਅਤੇ ਹੋਰ ਸਾਰੀਆਂ ਇਸਤਰੀਆਂ ਨੇ ਸੁਣ ਲਿਆ

ਆਜੁ ਰਾਜ ਯਾ ਸੋ ਰਤਿ ਮਾਨੀ ॥
आजु राज या सो रति मानी ॥
ਕਿ ਅਜ ਰਾਜੇ ਨੇ ਇਸ ਨਾਲ ਕਾਮ-ਕ੍ਰੀੜਾ ਕੀਤੀ ਹੈ,

ਬੂਝਿ ਗਏ ਸਭ ਲੋਗ ਕਹਾਨੀ ॥੭॥
बूझि गए सभ लोग कहानी ॥७॥
ਤਾ ਸਾਰੇ ਲੋਕ ਕਹਾਣੀ ਸਮਝ ਗਏ ॥੭॥

ਪੁਨਿ ਸਿਵ ਦੇ ਇਹ ਭਾਤਿ ਉਚਾਰੋ ॥
पुनि सिव दे इह भाति उचारो ॥
ਫਿਰ ਸ਼ਿਵ ਦੇ (ਦੇਈ) ਨੇ ਇਸ ਤਰ੍ਹਾ ਕਿਹਾ,

ਮੈ ਦੇਖਤ ਥੀ ਹਿਯਾ ਤਿਹਾਰੋ ॥
मै देखत थी हिया तिहारो ॥

ਮੈਂ ਤੁਹਾਡਾ ਜਿਗਰਾ ਵੇਖ ਰਹੀ ਸਾ

ਬਾਤ ਕਹੇ ਮੁਹਿ ਏ ਕ੍ਯਾ ਕਰਿਹੈ ॥

बात कहे मुहि ए क्या करिहै ॥

ਕਿ ਇਹ ਕੀ ਗੱਲ ਕਰਦੇ ਹਨ ਅਤੇ ਮੈਨੂੰ ਕੀ ਕਹਿੰਦੇ ਹਨ।

ਚੁਪ ਕਰਿ ਹੈ ਕਿ ਕੋਪ ਕਰਿ ਲਰਿਹੈ ॥੮॥

चुप करि है कि कोप करि लरिहै ॥८॥

ਚੁਪ ਕਰਦੇ ਹਨ ਜਾ ਕ੍ਰੋਧਿਤ ਹੋ ਕੇ ਲੜਦੇ ਹਨ ॥੮॥

ਅੜਿਲ ॥

अड़िल ॥

ਅੜਿਲ:

ਦਿਨ ਕੋ ਐਸੋ ਕੋ ਤ੍ਰਿਯ ਕਰਮ ਕਮਾਵਈ ॥

दिन को ऐसो को तृय करम कमावई ॥

ਦਿਨ ਵੇਲੇ ਅਜਿਹੀ ਕਿਹੜੀ ਇਸਤਰੀ ਹੈ, ਜੋ (ਇਹ) ਕਰਮ ਕਮਾਵੇਗੀ।

ਦਿਖਤ ਜਾਰ ਕੋ ਧਾਮ ਨਾਰਿ ਕਿਮਿ ਜਾਵਈ ॥

दिखत जार को धाम नारि किमि जावई ॥

(ਸਭ ਦੇ) ਵੇਖਦੇ ਹੋਇਆਂ ਇਸਤਰੀ ਕਿਵੇਂ ਯਾਰ ਦੇ ਘਰ ਜਾਵੇਗੀ।

ਐਸ ਕਾਜ ਕਰਿ ਕਵਨ ਕਹੋ ਕਿਮਿ ਭਾਖਿ ਹੈ ॥

ऐस काज करि कवन कहो किमि भाखि है ॥

ਅਜਿਹਾ ਕੰਮ ਕਰ ਕੇ ਭਲਾ ਕੋਈ ਕਿਸੇ ਨੂੰ ਕਿਉਂ ਦਸੇਗੀ।

ਹੋ ਅਪਨੇ ਚਿਤ ਕੀ ਬਾਤ ਚਿਤ ਮੋ ਰਾਖਿ ਹੈ ॥੯॥

हो अपने चित की बात चित मो राखि है ॥९॥

ਉਹ ਆਪਣੇ ਮਨ ਦੀ ਗੱਲ ਆਪਣੇ ਮਨ ਵਿਚ ਹੀ ਰਖੇਗੀ ॥੯॥

ਚੌਪਈ ॥

चौपई ॥

ਚੌਪਈ:

ਬੈਨ ਸੁਨਤ ਸਭਹਿਨ ਸਚੁ ਆਯੋ ॥

बैन सुनत सभहिन सचु आयो ॥

ਗੱਲ ਸੁਣ ਕੇ ਸਾਰਿਆਂ ਨੇ ਸਚ ਮੰਨ ਲਈ

ਕਿਨੂੰ ਨ ਤਹ ਇਹ ਕਥਹਿ ਚਲਾਯੋ ॥

किनूँ न तह इह कथहि चलायो ॥

ਅਤੇ ਕਿਸੇ ਹੋਰ ਨਾਲ ਅਗੇ ਗੱਲ ਨਾ ਚਲਾਈ।

ਜੋ ਕੋਈ ਐਸ ਕਰਮ ਕੌ ਕਰਿ ਹੈ ॥

जो कोई ऐस करम कौ करि है ॥

ਜੇ ਕੋਈ ਅਜਿਹਾ ਕਰਮ ਕਰਦਾ ਹੈ,

ਭੂਲਿ ਨ ਕਾਹੂ ਪਾਸ ਉਚਿਰ ਹੈ ॥੧੦॥

भूलि न काहू पास उचिर है ॥१०॥

ਤਾ ਉਹ ਭੁਲ ਕੇ ਕਿਸੇ ਹੋਰ ਨੂੰ ਨਹੀਂ ਦਸਦਾ ॥੧੦॥

ਲੋਗਨ ਕਹਿ ਇਹ ਬਿਧਿ ਡਹਕਾਇ ॥

लोगन कहि इह बिधि डहकाइ ॥

ਲੋਕਾ ਨੂੰ ਇਸ ਤਰ੍ਹਾ ਕਹਿ ਕੇ ਭਰਮਾਇਆ

ਪਿਯ ਤਨ ਪਤ੍ਰੀ ਲਿਖੀ ਬਨਾਇ ॥

पिय तन पत्री लिखी बनाइ ॥

ਅਤੇ ਪ੍ਰਿਯ ਨੂੰ (ਇਸ ਤਰ੍ਹਾ) ਚਿੱਠੀ ਲਿਖ ਭੇਜੀ।

ਮੋ ਪਰ ਯਾਰ ਅਨੁਗ੍ਰਹ ਕੀਜੇ ॥

मो पर यार अनुग्रह कीजे ॥

ਹੇ ਪ੍ਰੀਤਮ! ਮੇਰੇ ਉਤੇ ਕ੍ਰਿਪਾ ਕਰੋ

ਇਹ ਭੀ ਚਰਿਤ ਗ੍ਰੰਥ ਲਿਖਿ ਲੀਜੇ ॥੧੧॥

इह भी चरित ग्रंथ लिखि लीजे ॥११॥

ਅਤੇ ਇਹ ਚਰਿਤ੍ਰ ਵੀ ਗ੍ਰੰਥ ਵਿਚ ਲਿਖ ਲਵੋ ॥੧੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਰ ਸੌ ਤੀਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੪੦੩॥੭੧੩੪॥ਅਫਜੂੰ॥

इति स्री चरित्र पख्याने तृया चरित्रे मंत्री भूप संबादे चार सौ तीन चरित्र समापतम सतु सुभम सतु ॥४०३॥७१३४॥अफजूँ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੦੩ਵੇਂ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੪੦੩॥੭੧੩੪॥ ਚਲਦਾ॥

ਸਬੁਧਿ ਬਾਚ ॥

सबुधि बाच ॥

ਸਬੁਧਿ ਨੇ ਕਿਹਾ:

ਚੌਪਈ ॥

चौपई ॥

ਚੌਪਈ:

ਸਤਿ ਸੰਧਿ ਇਕ ਭੂਪ ਭਨਿਜੈ ॥

सति संधि इक भूप भनिजै ॥

ਸਤਿ ਸੰਧਿ ਨਾ ਦਾ ਇਕ ਰਾਜਾ ਦਸਿਆ ਜਾਦਾ ਸੀ।

ਪ੍ਰਥਮੇ ਸਤਿਜੁਗ ਬੀਚ ਕਹਿਜੈ ॥

प्रथमे सतिजुग बीच कहिजै ॥

(ਉਹ) ਪਹਿਲੇ (ਯੁਗ, ਅਰਥਾਤ) ਸਤਿਯੁਗ ਵਿਚ ਹੋਇਆ ਕਿਹਾ ਜਾਦਾ ਸੀ।

ਜਿਹ ਜਸ ਪੁਰੀ ਚੌਦਹੂੰ ਛਾਯੋ ॥

ਜਿਹ ਜਸ ਪੁਰੀ ਚੌਦਹੂੰ ਛਾਯੋ ॥
ਉਸ ਦਾ ਯਸ਼ ਚੌਦਾ ਲੋਕਾ ਵਿਚ ਪਸਰਿਆ ਹੋਇਆ ਸੀ।

ਨਾਰਦ ਰਿਖਿ ਤਬ ਰਾਇ ਮੰਗਾਯੋ ॥੧॥
नारद रिखि तब राइ मंगायो ॥१॥
ਤਦ ਰਾਜੇ ਨੇ ਨਾਰਦ ਰਿਸ਼ੀ ਨੂੰ ਆਪਣੇ ਕੋਲ ਬੁਲਾਇਆ ॥੧॥

ਸਭ ਦੇਵਨ ਕੋ ਰਾਜਾ ਭਯੋ ॥
सभ देवन को राजा भयो ॥
(ਉਹ) ਸਾਰਿਆਂ ਦੇਵਤਿਆਂ ਦਾ ਰਾਜਾ ਬਣ ਗਿਆ

ਬ੍ਰਹਮਾ ਤਿਲਕ ਆਪੁ ਤਿਹ ਦਯੋ ॥
ब्रहमा तिलक आपु तिह दयो ॥
ਅਤੇ ਬ੍ਰਹਮਾ ਨੇ ਆਪ ਉਸ ਨੂੰ ਤਿਲਕ ਲਗਾਇਆ।

ਨਿਹਕੰਟਕ ਸੁਰ ਕਟਕ ਕਿਯਾ ਸਬ ॥
निहकंटक सुर कटक किया सब ॥
ਉਸ ਨੇ ਸਾਰੇ ਦੇਵਤਿਆਂ ਦੇ ਦਲ ਨੂੰ (ਵੈਰੀਆਂ ਦੇ ਡਰ ਤੋਂ) ਮੁਕਤ (ਨਿਹਕੰਟਕ) ਕਰ ਦਿੱਤਾ,

ਦਾਨਵ ਮਾਰ ਨਿਕਾਰ ਦਏ ਜਬ ॥੨॥
दानव मार निकार दए जब ॥२॥
ਜਦ (ਸਾਰਿਆਂ) ਦੈਂਤਾ ਨੂੰ ਮਾਰ ਕੇ ਕਢ ਦਿੱਤਾ ॥੨॥

ਇਹ ਬਿਧਿ ਰਾਜ ਬਰਖ ਬਹੁ ਕਿਯਾ ॥
इह बिधि राज बरख बहु किया ॥
ਇਸ ਤਰ੍ਹਾ ਉਸ ਨੇ ਬਹੁਤ ਸਾਲਾ ਤਕ ਰਾਜ ਕੀਤਾ।

ਦੀਰਘ ਦਾੜ ਦੈਤ ਭਵ ਲਿਯਾ ॥
दीरघ दाड़ दैत भव लिया ॥

(ਤਦ) ਦੀਰਘ ਦਾੜ੍ਹ ਦੈਂਤ ਨੇ ਜਨਮ ਲਿਆ।

ਦਸ ਸਹਸ ਛੂਹਨਿ ਦਲ ਲੈ ਕੈ ॥

दस सहस छूहनि दल लै कै ॥

ਉਹ ਦਸ ਹਜ਼ਾਰ ਅਛੋਹਣੀ ਦਲ ਲੈ ਕੇ

ਚੜਿ ਆਯੋ ਤਿਹ ਊਪਰ ਤੈ ਕੈ ॥੩॥

चड़ि आयो तिह ऊपर तै कै ॥३॥

ਰੋਹ ਨਾਲ ਉਸ (ਰਾਜੇ) ਉਤੇ ਚੜ੍ਹ ਆਇਆ ॥੩॥

ਸਭ ਦੇਵਨ ਐਸੇ ਸੁਨਿ ਪਾਯੋ ॥

सभ देवन ऐसे सुनि पायो ॥

ਸਭ ਦੇਵਤਿਆਂ ਨੇ ਇਸ ਤਰ੍ਹਾ ਸੁਣ ਲਿਆ

ਦੀਰਘ ਦਾੜ ਦੈਤ ਚੜਿ ਆਯੋ ॥

दीरघ दाड़ दैत चड़ि आयो ॥

ਕਿ ਦੀਰਘ ਦੈਂਤ ਚੜ੍ਹ ਕੇ ਆ ਗਿਆ ਹੈ।

ਬੀਸ ਸਹਸ ਛੋਹਨਿ ਦਲ ਲਿਯੋ ॥

बीस सहस छोहनि दल लियो ॥

ਉਨ੍ਹਾ ਨੇ ਵੀ ਵੀਹ ਹਜ਼ਾਰ ਅਛੋਹਣੀ ਦਲ ਲੈ ਕੇ

ਵਾ ਸੌ ਜਾਇ ਸਮਾਗਮ ਕਿਯੋ ॥੪॥

वा सौ जाइ समागम कियो ॥४॥

ਉਸ ਨਾਲ ਜਾ ਕੇ ਟਾਕਰਾ ਕੀਤਾ ॥੪॥

ਸੂਰਜ ਕਹ ਸੈਨਾਪਤਿ ਕੀਨਾ ॥

सूरज कह सैनापति कीना ॥

(ਦੇਵਤਿਆਂ ਨੇ) ਸੂਰਜ ਨੂੰ ਸੈਨਾ-ਪਤੀ ਬਣਾਇਆ।

ਦਹਿਨੇ ਓਰ ਚੰਦ੍ਰ ਕਹ ਦੀਨਾ ॥

दहिने ओर चंद्र कह दीना ॥

ਸੱਜਾ ਪਾਸਾ ਚੰਦ੍ਰਮਾ ਨੂੰ ਦਿੱਤਾ।

ਬਾਈ ਓਰ ਕਾਰਤਿਕੇ ਧਰਾ ॥

बाई ओर कारतिके धरा ॥

ਖੱਬੇ ਪਾਸੇ ਕਾਰਤਿਕੇਯ ਨੂੰ ਰਖਿਆ

ਜਿਹ ਪੌਰਖ ਕਿਨਹੂੰ ਨਹਿ ਹਰਾ ॥੫॥

जिह पौरख किनहूँ नहि हरा ॥५॥

ਜਿਸ ਦੇ ਬਲ ਨੂੰ ਕਿਸੇ ਨੇ (ਕਦੇ) ਨਸ਼ਟ ਨਹੀਂ ਕੀਤਾ ॥੫॥

ਇਹ ਦਿਸ ਸਕਲ ਦੇਵ ਚੜਿ ਧਾਏ ॥

इह दिस सकल देव चड़ि धाए ॥

ਇਸ ਪਾਸਿਓਂ ਸਾਰੇ ਦੇਵਤੇ ਚੜ੍ਹ ਪਏ।

ਉਹਿ ਦਿਸਿ ਤੇ ਦਾਨਵ ਮਿਲਿ ਆਏ ॥

उहि दिसि ते दानव मिलि आए ॥

ਉਸ ਪਾਸੇ ਵਲੋਂ ਸਾਰੇ ਦੈਂਤ ਮਿਲ ਕੇ ਆ ਗਏ।

ਬਾਜਨ ਭਾਂਤਿ ਭਾਂਤਿ ਤਨ ਬਾਜੇ ॥

बाजन भाति भाति तन बाजे ॥

ਕਈ ਤਰ੍ਹਾ ਦੇ ਵਾਜੇ ਵਜਣ ਲਗੇ।

ਦੋਊ ਦਿਸਿਨ ਸੂਰਮਾ ਗਾਜੇ ॥੬॥

दोऊ दिसिन सूरमा गाजे ॥६॥

ਦੋਹਾ ਦਿਸ਼ਾਵਾ ਵਿਚ ਸੂਰਮੇ ਗਜਣ ਲਗੇ ॥੬॥

ਦੈ ਦੈ ਢੋਲ ਬਜਾਇ ਨਗਾਰੇ ॥

दै दै ढोल बजाइ नगारे ॥

(ਉਨ੍ਹਾ ਨੇ) 'ਦੈ ਦੈ' ਕਰਦੇ ਢੋਲ ਅਤੇ ਨਗਾਰੇ ਵਜਾਏ

ਪੀ ਪੀ ਭਏ ਕੈਫ ਮਤਵਾਰੇ ॥

पी पी भए कैफ मतवारे ॥

ਅਤੇ ਸ਼ਰਾਬ ਪੀ ਪੀ ਕੇ ਮਤਵਾਲੇ ਹੋ ਗਏ।

ਤੀਸ ਸਹਸ ਛੋਹਨਿ ਦਲ ਸਾਥਾ ॥

तीस सहस छोहनि दल साथा ॥

ਤੀਹ ਹਜ਼ਾਰ ਅਛੋਹਣੀ ਸੈਨਾ ਵਿਚ

ਰਨ ਦਾਰੁਨੁ ਰਾਚਾ ਜਗਨਾਥਾ ॥੭॥

रन दारुनु राचा जगनाथा ॥७॥

ਪਰਮਾਤਮਾ ਨੇ ਭਿਆਨਕ ਯੁੱਧ ਮਚਾ ਦਿੱਤਾ ॥੭॥

ਭਾਤਿ ਭਾਤਿ ਮਾਰੂ ਜਬ ਬਾਜੋ ॥

भाति भाति मारू जब बाजो ॥

ਜਦ ਭਾਤ ਭਾਤ ਦੇ ਮਾਰੂ ਵਾਜੇ ਵਜਣ ਲਗੇ,

ਦੀਰਘ ਦਾੜ ਦੈਤ ਰਨ ਗਾਜੋ ॥

दीरघ दाड़ दैत रन गाजो ॥

(ਤਦ) ਦੀਰਘ ਦਾੜ੍ਹ ਦੈਂਤ ਰਣ ਵਿਚ ਗਜਣ ਲਗਾ।

ਤੀਛਨ ਬਾਨ ਦੋਊ ਦਿਸਿ ਬਹਹੀ ॥

तीछन बान दोऊ दिसि बहही ॥

ਦੋਹਾ ਪਾਸਿਓਂ ਤੋਂ ਤਿਖੇ ਬਾਣ ਚਲ ਰਹੇ ਸਨ।

ਜਾਹਿ ਲਗਤ ਤਿਹ ਮਾਝ ਨ ਰਹਹੀ ॥੮॥

जाहि लगत तिह माझ न रहही ॥८॥

ਜਿਸ ਨੂੰ ਜਾ ਕੇ ਲਗਦੇ, ਉਸ ਦੇ ਵਿਚ ਰਹਿੰਦੇ ਨਹੀਂ ਸਨ (ਭਾਵ-ਪਾਰ ਹੋ ਜਾਦੇ ਸਨ) ॥੮॥

ਧਾਵਤ ਭਏ ਦੇਵਤਾ ਜਬ ਹੀ ॥

धावत भए देवता जब ही ॥

ਜਦ ਦੇਵਤੇ ਚੜ੍ਹ ਕੇ ਆ ਗਏ,

ਦਾਨਵ ਭਰੇ ਰੋਸ ਤਨ ਤਬ ਹੀ ॥

दानव भरे रोस तन तब ही ॥

(ਤਦ) ਦੈਂਤ ਵੀ ਰੋਹ ਨਾਲ ਭਰ ਗਏ।

ਭਾਤਿ ਭਾਤਿ ਬਾਦਿਤ੍ਰ ਬਜਾਇ ॥

भाति भाति बादित्र बजाइ ॥

ਭਾਤ ਭਾਤ ਦੇ ਵਾਜੇ ਵਜਾਏ ਗਏ।

ਖਤ੍ਰੀ ਉਠੇ ਖਿੰਗ ਖੁਨਸਾਇ ॥੯॥

खत्री उठे खिंग खुनसाइ ॥९॥

ਛਤ੍ਰੀ ਘੋੜਿਆਂ ਨੂੰ ਯੁੱਧ ਲਈ ਉਤੇਜਿਤ ਕਰਨ ਲਗੇ ॥੯॥

ਚਲੇ ਬਾਨ ਦੁਹੂੰ ਓਰ ਅਪਾਰਾ ॥

चले बान दुहूँ ओर अपारा ॥

ਦੋਹਾ ਪਾਸਿਆਂ ਤੋਂ ਬੇਹਿਸਾਬ ਬਾਣ,

ਬਿਛੂਆ ਬਰਛੀ ਬਜ੍ਰ ਹਜਾਰਾ ॥

बिछूआ बरछी बज्र हजारा ॥

ਬਿਛੂਏ, ਬਰਛੀਆਂ ਅਤੇ ਹਜ਼ਾਰਾ ਬਜ੍ਰ ਚਲਣ ਲਗੇ।

ਗਦਾ ਗਰਿਸਟ ਜਵਨ ਪਰ ਝਰਹੀ ॥

गदा गरिसट जवन पर झरही ॥

ਜਿਸ ਉਤੇ ਭਾਰੀ ਗਦਾਵਾ ਵਜਦੀਆਂ,

ਸ੍ਯੰਦਨ ਸਹਿਤ ਚੂਰਨ ਤਿਹ ਕਰਹੀ ॥੧੦॥

स्यंदन सहित चूरन तिह करही ॥१०॥

ਉਨ੍ਹਾ ਨੂੰ ਰਥਾ ਸਮੇਤ ਚੂਰ ਚੂਰ ਕਰ ਦਿੰਦੀਆਂ ॥੧੦॥

ਜਾ ਕੇ ਲਗੇ ਅੰਗ ਮੈ ਬਾਨਾ ॥

जा के लगे अंग मै बाना ॥

ਜਿਸ ਦੇ ਸ਼ਰੀਰ ਵਿਚ ਬਣ ਲਗਦੇ,

ਕਰਾ ਬੀਰ ਤਿਹ ਸ੍ਵਰਗ ਪਯਾਨਾ ॥

करा बीर तिह स्वरग पयाना ॥

ਉਹ ਸੂਰਮੇ ਸਵਰਗ ਨੂੰ ਚਲੇ ਜਾਦੇ।

ਮਚ੍ਯੋ ਬੀਰ ਖੇਤ ਬਿਕਰਾਲਾ ॥

मच्यो बीर खेत बिकराला ॥

ਸੂਰਮਿਆਂ ਦਾ ਯੁੱਧ-ਭੂਮੀ ਵਿਚ ਭਿਆਨਕ ਯੁੱਧ ਮਚਿਆ

ਨਾਚਤ ਭੂਤ ਪ੍ਰੇਤ ਬੇਤਾਲਾ ॥੧੧॥

नाचत भूत प्रेत बेताला ॥११॥

ਅਤੇ ਭੂਤ, ਪ੍ਰੇਤ ਅਤੇ ਬੈਤਾਲ ਨਚਣ ਲਗੇ ॥੧੧॥

ਝੂਮਿ ਝੂਮਿ ਕਹੀ ਗਿਰੇ ਧਰਿਨ ਭਟ ॥

झूमि झूमि कही गिरे धरिन भट ॥

ਕਿਧਰੇ ਝੂਮਦੇ ਹੋਏ ਸੂਰਮੇ ਧਰਤੀ ਉਤੇ ਡਿਗੇ ਪਏ ਸਨ

ਜੁਦੇ ਜੁਦੇ ਕਹੀ ਅੰਗ ਪਰੇ ਕਟਿ ॥

जुदे जुदे कही अंग परे कटि ॥

ਅਤੇ ਕਿਧਰੇ (ਕਈਆਂ ਦੇ) ਅੰਗ ਕਟੇ ਹੋਏ ਵਖਰੇ ਵਖਰੇ ਪਏ ਸਨ।

ਚਲੀ ਸ੍ਰੋਨ ਕੀ ਨਦੀ ਬਿਰਾਜੈ ॥
चली स्रोन की नदी बिराजै ॥
ਲਹੂ ਦੀ ਨਦੀ ਵਗ ਰਹੀ ਸੀ, ਜਿਸ ਨੂੰ ਵੇਖ ਕੇ ਬੈਤਰੁਨੀ

ਬੈਤਰੁਨੀ ਜਿਨ ਕੋ ਲਖਿ ਲਾਜੈ ॥੧੨॥
बैतरुनी जिन को लखि लाजै ॥१२॥
(ਵਿਸ਼ੇਸ਼: ਪੁਰਾਣਾ ਅਨੁਸਾਰ ਯਮ-ਲੋਕ ਤੋਂ ਉਰਲੇ ਪਾਸੇ ਵਗਣ ਵਾਲੀ, ਗੰਦਗੀ ਨਾਲ ਭਰੀ ਹੋਈ ਨਦੀ ਜੋ ਦੋ ਯੋਜਨ ਚੌੜੀ ਹੈ ਅਤੇ ਜੋ ਹਿੰਦੂ ਮਤ ਅਨੁਸਾਰ ਤਰ ਕੇ ਜਾਣੀ ਹੁੰਦੀ ਹੈ। ਅਜਿਹੇ ਸਮੇਂ ਦਾਨ ਕੀਤੀ ਗਊ ਸਹਾਇਤਾ ਕਰਦੀ ਹੈ) ਵੀ ਸ਼ਰਮਿੰਦੀ ਹੁੰਦੀ ਸੀ ॥੧੨॥

ਇਹ ਦਿਸਿ ਅਧਿਕ ਦੇਵਤਾ ਕੋਪੇ ॥
इह दिसि अधिक देवता कोपे ॥
ਇਸ ਪਾਸੇ ਦੇਵਤੇ ਬਹੁਤ ਗੁੱਸੇ ਵਿਚ ਹੋਏ

ਉਹਿ ਦਿਸਿ ਪਾਵ ਦਾਨਵਨ ਰੋਪੇ ॥
उहि दिसि पाव दानवन रोपे ॥
ਅਤੇ ਉਸ ਪਾਸੇ ਦੈਂਤਾ ਨੇ ਪੈਰ ਗਡ ਦਿੱਤੇ।

ਕੁਪਿ ਕੁਪਿ ਅਧਿਕ ਹ੍ਰਿਦਨ ਮੋ ਭਿਰੇ ॥
कुपि कुपि अधिक ह्रदन मो भिरे ॥
ਹਿਰਦਿਆਂ ਵਿਚ ਅਧਿਕ ਕ੍ਰੋਧਿਤ ਹੋ ਕੇ,

ਜੁਝਿ ਜੁਝਿ ਗੇ ਬਹੁਰਿ ਨ ਫਿਰੇ ॥੧੩॥
जूझि जूझि गे बहुरि न फिरे ॥१३॥
ਜੂਝ ਜੂਝ ਕੇ (ਮਰ) ਗਏ ਅਤੇ ਫਿਰ ਨਾ ਪਰਤੇ ॥੧੩॥

ਕੋਟਿਕ ਕਟਕ ਤਹਾ ਕਟਿ ਮਰੇ ॥
कोटिक कटक तहा कटि मरे ॥
ਬਹੁਤ ਸਾਰੇ ਸੂਰਮੇ ਉਥੇ ਕਟ ਕੇ ਮਰ ਗਏ।

ਜੂਝੇ ਗਿਰੇ ਬਰੰਗਨਿਨ ਬਰੇ ॥

जूझे गिरे बरंगनिन बरे ॥

ਉਹ ਜੁਝ ਕੇ ਡਿਗ ਪਏ ਅਤੇ (ਉਨ੍ਹਾ ਨਾਲ) ਪਰੀਆਂ ਨੇ ਵਿਆਹ ਕਰਵਾ ਲਏ।

ਦੋਊ ਦਿਸਿ ਮਰੇ ਕਾਲ ਕੇ ਪ੍ਰੇਰੇ ॥

दोऊ दिसि मरे काल के प्रेरे ॥

ਕਾਲ ਦੇ ਪ੍ਰੇਰੇ ਹੋਏ ਸੂਰਮੇ ਦੋਹਾ ਪਾਸਿਆਂ ਤੋਂ ਮਰੇ।

ਗਿਰੇ ਭੂਮਿ ਰਨ ਫਿਰੇ ਨ ਫੇਰੇ ॥੧੪॥

गिरे भूमि रन फिरे न फेरे ॥१४॥

(ਸ਼ੂਰਵੀਰ) ਧਰਤੀ ਉਤੇ ਡਿਗ ਪਏ ਅਤੇ ਫਿਰ ਨਹੀਂ ਪਰਤੇ ॥੧੪॥

ਸਤਿ ਸੰਧਿ ਦੇਵਿਸ ਇਤ ਧਾਯੋ ॥

सति संधि देविस इत धायो ॥

ਇਸ ਪਾਸੇ ਤੋਂ ਦੇਵਤਿਆਂ ਦਾ ਸੁਆਮੀ ਸਤਿ ਸੰਧਿ ਚੜ੍ਹ ਪਿਆ

ਦੀਰਘ ਦਾੜ ਉਹ ਓਰ ਰਿਸਾਯੋ ॥

दीरघ दाड़ उह ओर रिसायो ॥

ਅਤੇ ਉਸ ਪਾਸੇ ਤੋਂ ਦੀਰਘ ਦਾੜ੍ਹ ਰੋਹ ਵਿਚ ਆ ਗਿਆ।

ਬਜ੍ਰ ਬਾਣ ਬਿਛੂਆ ਕੈ ਕੈ ਬ੍ਰਣ ॥

बज्र बाण बिछूआ कै कै ब्रण ॥

ਬਜ੍ਰ ਬਾਣਾ ਅਤੇ ਬਿਛੂਆਂ ਨਾਲ ਘਾਇਲ ਸ਼ੂਰਵੀਰ

ਜੁਝਿ ਜੁਝਿ ਭਟ ਗਿਰਤ ਭਏ ਰਣ ॥੧੫॥

जूझि जूझि भट गिरत भए रण ॥१५॥

ਜੁਝ ਜੁਝ ਕੇ ਰਣ-ਭੂਮੀ ਵਿਚ ਡਿਗ ਰਹੇ ਸਨ ॥੧੫॥

ਜੋਗਿਨਿ ਜਛ ਕਹੂੰ ਹਰਖਏ ॥

जोगिनि जछ कहूँ हरखए ॥

ਕਿਤੇ ਜੋਗਣਾ ਅਤੇ ਯਕਸ਼ ਖ਼ੁਸ਼ ਹੋ ਰਹੇ ਸਨ

ਭੂਤ ਪ੍ਰੇਤ ਨਾਚਤ ਕਹੂੰ ਭਏ ॥

भूत प्रेत नाचत कहूँ भए ॥

ਅਤੇ ਕਿਤੇ ਭੂਤ-ਪ੍ਰੇਤ ਨਚ ਰਹੇ ਸਨ।

ਕਹ ਕਹ ਕਹ ਕਲਿ ਹਾਸ ਸੁਨਾਵਤ ॥

कह कह कह कलि हास सुनावत ॥

ਕਲ ('ਕਲਿ') 'ਕਹ ਕਹ' ਕਰ ਕੇ ਕਿਲਕਾਰੀਆਂ ਸੁਣਾ ਰਹੀ ਸੀ।

ਭੀਖਨ ਸੁਨੈ ਸਬਦ ਭੈ ਆਵਤ ॥੧੬॥

भीखन सुनै सबद भै आवत ॥१६॥

(ਉਹ) ਭਿਆਨਕ ਆਵਾਜ਼ ਸੁਣ ਕੇ ਡਰ ਲਗਦਾ ਸੀ ॥੧੬॥

ਫਿਰੈਂ ਦੈਤ ਕਹੂੰ ਦਾਤ ਨਿਕਾਰੇ ॥

फिरैं दैत कहूँ दात निकारे ॥

ਕਿਤੇ ਦੈਂਤ ਦੰਦ ਕਢੀ ਫਿਰਦੇ ਸਨ,

ਬਮਤ ਸ੍ਰੋਨ ਕੇਤੇ ਰਨ ਮਾਰੇ ॥

बमत स्रोन केते रन मारे ॥

ਕਿਤਨੇ (ਸੂਰਮੇ) ਰਣ ਵਿਚ ਮਾਰੇ ਹੋਏ ਲਹੂ ਦੀਆਂ ਉਲਟੀਆਂ ਕਰ ਰਹੇ ਸਨ।

ਕਹੂੰ ਸਿਵਾ ਸਾਮੁਹਿ ਫਿਕਰਾਹੀ ॥

कहूँ सिवा सामुहि फिकराही ॥

ਕਿਤੇ ਗਿਦੜੀ ਸਾਹਮਣੇ ਹੋ ਕੇ ਬੋਲ ਰਹੀ ਸੀ

ਭੂਤ ਪਿਸਾਚ ਮਾਸ ਕਹੂੰ ਖਾਹੀ ॥੧੭॥

ਭੂਤ ਪਿਸਾਚ ਮਾਸ ਕਹੂੰ ਖਾਹੀ ॥੧੭॥

भूत पिसाच मास कहूँ खाही ॥१७॥

ਅਤੇ ਕਿਤੇ ਭੂਤ ਤੇ ਪਿਸ਼ਾਚ ਮਾਸ ਨੂੰ ਖਾ ਰਹੇ ਸਨ ॥੧੭॥

ਸਕਟਾਬ੍ਯੂਹ ਰਚਾ ਸੁਰ ਪਤਿ ਤਬ ॥

सकटाब्रयूह रचा सुर पति तब ॥

ਜਦ ਦੈਂਤਾ ਦੇ ਰਾਜੇ ਨੇ 'ਕ੍ਰੌਂਚਾਬ੍ਯੂਹ' (ਅਰਥਾਤ ਕ੍ਰੌਂਚ-ਸਾਰਸ ਦੀ ਸ਼ਕਲ ਦਾ ਫ਼ੌਜੀ ਘੇਰਾ) ਬਣਾਇਆ,

ਕ੍ਰੌਂਚਾਬ੍ਯੂਹ ਕਿਯੋ ਅਸੁਰਿਸ ਜਬ ॥

क्रौचाब्रयूह कियो असुरिस जब ॥

ਤਦ ਦੇਵਤਿਆਂ ਦੇ ਸੁਆਮੀ ਨੇ 'ਸਕਟਾਬ੍ਯੂਹ' (ਅਰਥਾਤ-ਯੁੱਧ ਵਿਚ ਗੱਡੇ ਦੇ ਸਰੂਪ ਵਰਗੀ ਆਯੋਜਿਤ ਸੈਨਿਕ ਟੁਕੜੀ) ਦੀ ਰਚਨਾ ਕੀਤੀ।

ਮਚਿਯੋ ਤੁਮਲ ਜੁਧ ਤਹ ਭਾਰੀ ॥

मचियो तुमल जुध तह भारी ॥

ਉਥੇ ਬਹੁਤ ਘਮਸਾਨ ਯੁੱਧ ਮਚਿਆ

ਗਰਜਤ ਭਏ ਬੀਰ ਬਲ ਧਾਰੀ ॥੧੮॥

गरजत भए बीर बल धारी ॥१८॥

ਅਤੇ ਬਲਵਾਨ ਸੂਰਮੇ ਗਜਣ ਲਗੇ ॥੧੮॥

ਜੁਝਿ ਗਏ ਜੋਧਾ ਕਹੀ ਭਾਰੇ ॥

जूझि गए जोधा कही भारे ॥

ਕਿਤੇ ਵੱਡੇ ਵੱਡੇ ਯੋਧੇ ਜੁਝ ਮੋਏ ਸਨ।

ਦੇਵ ਗਿਰੇ ਦਾਨਵ ਕਹੀ ਮਾਰੇ ॥

देव गिरे दानव कही मारे ॥

ਕਿਤੇ ਦੇਵਤੇ ਅਤੇ ਕਿਤੇ ਦੈਂਤ ਮਾਰੇ ਹੋਏ ਡਿਗੇ ਪਏ ਸਨ।

ਬੀਰ ਖੇਤ ਐਸਾ ਤਹ ਪਰਾ ॥

बीर खेत ऐसा तह परा ॥

ਯੁੱਧ-ਭੂਮੀ ਵਿਚ ਇਤਨੇ ਸੂਰਮੇ ਡਿਗੇ ਸਨ

ਦੋਊ ਦਿਸਿ ਇਕ ਸੁਭਟ ਨ ਉਬਰਾ ॥੧੯॥

दोऊ दिसि इक सुभट न उबरा ॥१९॥

ਕਿ ਦੋਹਾ ਪਾਸੇ ਇਕ ਵੀ ਸੂਰਮਾ ਨਹੀਂ ਬਚਿਆ ਸੀ ॥੧੯॥

ਜੌ ਕ੍ਰਮ ਕ੍ਰਮ ਕਰਿ ਕਥਾ ਸੁਨਾਊਂ ॥

जौ क्रम क्रम करि कथा सुनाऊँ ॥

ਜੇ ਮੈਂ ਸਿਲਸਿਲੇਵਾਰ ਕਥਾ ਸੁਣਾਵਾ

ਗ੍ਰੰਥ ਬਢਨ ਤੇ ਅਧਿਕ ਡਰਾਊਂ ॥

ग्रंथ बढन ते अधिक डराऊँ ॥

ਤਾ ਗ੍ਰੰਥ ਦੇ ਵੱਡੇ ਹੋ ਜਾਣ ਕਰ ਕੇ ਡਰਦਾ ਹਾ।

ਤੀਸ ਸਹਸ ਛੂਹਨਿ ਜਹ ਜੋਧਾ ॥

तीस सहस छूहनि जह जोधा ॥

ਜਿਥੇ ਤੀਹ ਹਜ਼ਾਰ ਅਛੋਹਣੀ ਯੋਧੇ ਸਨ,

ਮੰਡ੍ਯੋ ਬੀਰ ਖੇਤ ਕਰਿ ਕ੍ਰੋਧਾ ॥੨੦॥

मंड्र्यो बीर खेत करि क्रोधा ॥२०॥

(ਉਨ੍ਹਾ ਸਾਰਿਆਂ ਨੇ) ਕ੍ਰੋਧਿਤ ਹੋ ਕੇ ਯੁੱਧ ਮਚਾਇਆ ਸੀ ॥੨੦॥

ਪਤਿਅਨ ਸੋ ਪਤੀਅਨ ਭਿਰਿ ਮਰੇ ॥

पतिअन सो पतीअन भिरि मरे ॥

ਸੈਨਾਪਤੀਆਂ ਨਾਲ ਸੈਨਾਪਤੀ ਲੜ ਕੇ ਮਰ ਗਏ।

ਸ੍ਵਾਰਨ ਕੇ ਸ੍ਵਾਰਨ ਛੈ ਕਰੇ ॥

स्वारन के स्वारन छै करे ॥

ਸਵਾਰਾ ਨੇ ਸਵਾਰਾ ਨੂੰ ਨਸ਼ਟ ਕਰ ਦਿੱਤਾ।

ਰਥਿਯਨ ਤਹ ਰਥਿਯਨ ਕੌ ਘਾਯੋ ॥

रथियन तह रथियन कौ घायो ॥

ਰਥਾ ਵਾਲਿਆਂ ਨੇ ਰਥਾ ਵਾਲਿਆਂ ਨੂੰ ਮਾਰ ਮੁਕਾਇਆ।

ਹਾਥਿਨ ਦੰਤੀ ਸ੍ਵਰਗ ਪਠਾਯੋ ॥੨੧॥

हाथिन दंती स्वरग पठायो ॥२१॥

ਹਾਥੀਆਂ ਨੇ ਹਾਥੀਆਂ ਨੂੰ ਸਵਰਗ ਭੇਜ ਦਿੱਤਾ ॥੨੧॥

ਦਲਪਤਿ ਸੌ ਦਲਪਤਿ ਲਰਿ ਮੂਆ ॥

दलपति सौ दलपति लरि मूआ ॥

ਦਲਪਤੀਆਂ ਨਾਲ ਦਲਪਤੀ ਲੜ ਮੋਏ।

ਇਹ ਬਿਧਿ ਨਾਸ ਕਟਕ ਕਾ ਹੂਆ ॥

इह बिधि नास कटक का हूआ ॥

ਇਸ ਤਰ੍ਹਾ (ਸਾਰੀ) ਸੈਨਾ ਦਾ ਨਾਸ਼ ਹੋ ਗਿਆ।

ਬਚੇ ਭੂਪ ਤੇ ਕੋਪ ਬਡਾਈ ॥

बचे भूप ते कोप बडाई ॥

(ਜਿਹੜੇ) ਰਾਜੇ ਬਚੇ ਸਨ, ਉਨ੍ਹਾ ਨੇ ਕ੍ਰੋਧ ਵਧਾ ਕੇ

ਮਾਡਤ ਭੇ ਹਠ ਠਾਨਿ ਲਰਾਈ ॥੨੨॥

माडत भे हठ ठानि लराई ॥२२॥

ਹਠ ਪੂਰਵਕ ਲੜਾਈ ਕਰਨ ਲਗ ਗਏ ॥੨੨॥

ਰਨ ਮਾਡਤ ਭੇ ਬਿਬਿਧ ਪ੍ਰਕਾਰਾ ॥

रन माडत भे बिबिध प्रकारा ॥

ਦੈਂਤਾ ਦਾ ਰਾਜਾ ਅਤੇ ਦੇਵਤਿਆਂ ਦਾ ਸੁਆਮੀ

ਦੈਤ ਰਾਟ ਅਰੁ ਦੇਵ ਨ੍ਰਿਪਾਰਾ ॥

दैत राट अरु देव नृपारा ॥

ਕਈ ਤਰੀਕਿਆਂ ਨਾਲ ਯੁੱਧ ਕਰਨ ਲਗੇ।

ਰਸਨਾ ਇਤੀ ਨ ਭਾਖ ਸੁਨਾਊਂ ॥

रसना इती न भाख सुनाऊँ ॥

ਮੇਰੀ ਜੀਭ ਵਿਚ ਇਤਨੀ ਸਮਰਥ ਨਹੀਂ ਹੈ ਕਿ (ਸਭ ਦਾ) ਵਰਣਨ ਕਰ ਸਕਾ।

ਗ੍ਰੰਥ ਬਢਨ ਤੇ ਅਤਿ ਡਰਪਾਊਂ ॥੨੩॥

ग्रंथ बढन ते अति डरपाऊँ ॥२३॥

ਗ੍ਰੰਥ ਦੇ ਵੱਡਾ ਹੋ ਜਾਣ ਤੋਂ ਵੀ ਡਰਦਾ ਹਾ ॥੨੩॥

ਭੁਜੰਗ ਪ੍ਰਯਾਤ ਛੰਦ ॥

भुजंग प्रयात छंद ॥

ਭੁਜੰਗ ਪ੍ਰਯਾਤ ਛੰਦ:

ਕਹਾ ਲੌ ਬਖਾਨੌ ਮਹਾ ਲੋਹ ਮਚਿਯੋ ॥

कहा लौ बखानौ महा लोह मचियो ॥

ਕਿਥੋਂ ਤਕ ਵਰਣਨ ਕਰਾ, (ਉਥੇ) ਬਹੁਤ ਘਮਸਾਨ ਯੁੱਧ ਹੋਇਆ।

ਦੁਹੂੰ ਓਰ ਤੇ ਬੀਰ ਏਕੈ ਨ ਬਚਿਯੋ ॥

दुहूँ ओर ते बीर एकै न बचियो ॥

ਦੋਹਾ ਪਾਸਿਆਂ ਤੋਂ ਇਕ ਯੋਧਾ ਵੀ ਨਾ ਬਚਿਆ।

ਤਬੈ ਆਨਿ ਜੂਟੇ ਦੋਊ ਛਤ੍ਰਧਾਰੀ ॥

तबै आनि जूटे दोऊ छत्रधारी ॥

ਤਦ ਦੋਵੇਂ ਛਤ੍ਰਧਾਰੀ ਆ ਕੇ (ਆਪਸ ਵਿਚ) ਜੁਟ ਗਏ।

ਪਰਾ ਲੋਹ ਗਾੜੋ ਕੰਪੀ ਭੂਮਿ ਸਾਰੀ ॥੨੪॥

ਪਰਾ ਲੋਹ ਗਾੜ੍ਹੋ ਕੰਪੀ ਭੂਮਿ ਸਾਰੀ ॥੨੪॥

ਬਹੁਤ ਭਾਰਾ ਯੁੱਧ ਹੋਇਆ ਅਤੇ ਸਾਰੀ ਧਰਤੀ ਕੰਬਣ ਲਗ ਗਈ ॥੨੪॥

ਜੁਟੇ ਰਾਵ ਦੋਊ ਉਠੀ ਧੂਰਿ ਐਸੀ ॥

जुटे राव दोऊ उठी धूरि ऐसी ॥

ਦੋਵੇਂ ਰਾਜੇ (ਆਪਸ ਵਿਚ) ਭਿੜ ਗਏ ਅਤੇ ਅਜਿਹੀ ਧੂੜ ਉਡੀ,

ਪ੍ਰਲੈ ਕਾਲ ਕੀ ਅਗਨਿ ਕੀ ਧੂਮ੍ਰ ਜੈਸੀ ॥

प्रलै काल की अगनि की धूम्र जैसी ॥

ਜਿਹੋ ਜਿਹਾ ਪਰਲੋ ਦੇ ਸਮੇਂ ਦੀ ਅਗਨੀ ਦਾ ਧੂੰਆਂ ਹੁੰਦਾ ਹੈ।

ਨ ਹਾਥੈ ਪਸਾਰਾ ਤਹਾ ਦ੍ਰਿਸਟਿ ਆਵੈ ॥

न हाथै पसारा तहा द्रसटि आवै ॥

ਉਥੇ ਪਸਾਰਿਆ ਹੋਇਆ ਹੱਥ ਨਜ਼ਰ ਨਹੀਂ ਆਉਂਦਾ ਸੀ।

ਕਛੂ ਭੂਮਿ ਆਕਾਸ ਹੇਰੋ ਨ ਜਾਵੈ ॥੨੫॥

कछू भूमि आकास हेरो न जावै ॥२५॥

ਧਰਤੀ ਅਤੇ ਆਕਾਸ਼ ਵੀ ਕੁਝ ਵਿਖਾਈ ਨਹੀਂ ਦਿੰਦੇ ਸਨ ॥੨੫॥

ਅੜਿਲ ॥

अड़िल ॥

ਅੜਿਲ:

ਤੀਸ ਸਹਸ ਛੂਹਨਿ ਦਲ ਜਬ ਜੂਝਤ ਭਯੋ ॥

तीस सहस छूहनि दल जब जूझत भयो ॥

ਜਦ ਤੀਹ ਹਜ਼ਾਰ ਅਛੋਹਣੀ ਦਲ ਜੂਝ ਮਰਿਆ,

ਦੁਹੂੰ ਨ੍ਰਿਪਨ ਕੇ ਕੋਪ ਅਧਿਕ ਤਬ ਹੀ ਭਯੋ ॥

दुहूँ नृपन के कोप अधिक तब ही भयो ॥

ਤਦ ਦੋਹਾ ਰਾਜਿਆਂ ਦਾ ਕ੍ਰੋਧ ਬਹੁਤ ਅਧਿਕ ਹੋ ਗਿਆ।

ਪੀਸਿ ਪੀਸਿ ਰਦਨਛਦ ਬਿਸਿਖ ਪ੍ਰਹਾਰਹੀ ॥

पीसि पीसि रदनछद बिसिख प्रहारही ॥

(ਉਹ) ਦੰਦ ਪੀਹ ਪੀਹ ਕੇ ਬਾਣ ਚਲਾਉਂਦੇ ਸਨ

ਹੋ ਜੋ ਜੀਯ ਭੀਤਰ ਕੋਪ ਸੁ ਪ੍ਰਗਟ ਦਿਖਾਰਹੀ ॥੨੬॥

हो जो जीय भीतर कोप सु प्रगट दिखारही ॥२६॥

ਅਤੇ ਮਨ ਦਾ ਜੋ ਕ੍ਰੋਧ ਸੀ, ਉਸ ਨੂੰ ਪ੍ਰਗਟ ਕਰ ਰਹੇ ਸਨ ॥੨੬॥

ਚੌਪਈ ॥

चौपई ॥

ਚੌਪਈ:

ਬੀਸ ਬਰਸ ਨਿਸੁ ਦਿਨ ਰਨ ਕਰਾ ॥

बीस बरस निसु दिन रन करा ॥

ਵੀਹ ਸਾਲ ਰਾਤ ਦਿਨ ਯੁੱਧ ਕਰਦੇ ਰਹੇ।

ਦੁਹੂੰ ਨ੍ਰਿਪਨ ਤੇ ਏਕ ਨ ਟਰਾ ॥

दुहूँ नृपन ते एक न टरा ॥

ਪਰ ਦੋਹਾ ਰਾਜਿਆਂ ਵਿਚੋਂ ਇਕ ਵੀ ਨਾ ਟਲਿਆ।

ਅੰਤ ਕਾਲ ਤਿਨ ਦੁਹੂੰ ਖਪਾਯੋ ॥

अंत काल तिन दुहूँ खपायो ॥

ਅੰਤ ਵਿਚ ਕਾਲ ਨੇ ਉਨ੍ਹਾ ਦੋਹਾ ਨੂੰ ਨਸ਼ਟ ਕਰ ਦਿੱਤਾ।

ਉਹਿ ਕੌ ਇਹ ਇਹ ਕੌ ਉਹਿ ਘਾਯੋ ॥੨੭॥

उहि कौ इह इह कौ उहि घायो ॥२७॥

ਉਸ ਨੇ ਇਸ ਨੂੰ ਅਤੇ ਇਸ ਨੇ ਉਸ ਨੂੰ ਮਾਰ ਦਿੱਤਾ ॥੨੭॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਜਬੈ ਛੂਹਨੀ ਤੀਸ ਸਾਹਸ੍ਰ ਮਾਰੇ ॥

जबै छूहनी तीस साहस्र मारे ॥

ਜਦ ਤੀਹ ਹਜ਼ਾਰ ਅਛੋਹਣੀ ਸੈਨਾ ਮਾਰੀ ਗਈ

ਦੋਊ ਰਾਵਈ ਰਾਵ ਜੂਝੇ ਕਰਾਰੇ ॥

दोऊ रावई राव जूझे करारे ॥

(ਤਦ) ਦੋਵੇਂ ਰਾਜੇ (ਆਪਸ ਵਿਚ) ਕਠੋਰਤਾ ਨਾਲ ਜੁਝ ਮਰੇ।

ਮਚਿਯੋ ਲੋਹ ਗਾਢੌ ਉਠੀ ਅਗਨਿ ਜ੍ਵਾਲਾ ॥

मचियो लोह गाढौ उठी अगनि ज्वाला ॥

(ਤਦ) ਭਿਆਨਕ ਯੁੱਧ ਮਚਿਆ ਅਤੇ ਉਸ ਵਿਚੋਂ ਅਗਨੀ ਉਠੀ।

ਭਈ ਤੇਜ ਤੌਨੇ ਹੁਤੇ ਏਕ ਬਾਲਾ ॥੨੮॥

भई तेज तौने हुते एक बाला ॥२८॥

ਉਸ ਤੇਜ ਵਿਚੋਂ ਇਕ 'ਬਾਲਾ' (ਇਸਤਰੀ) ਪੈਦਾ ਹੋਈ ॥੨੮॥

ਤਿਸੀ ਕੋਪ ਕੀ ਅਗਨਿ ਤੇ ਬਾਲ ਹ੍ਵੈ ਕੈ ॥

तिसी कोप की अगनि ते बाल ह्वै कै ॥

ਉਸ ਕ੍ਰੋਧ ਦੀ ਅਗਨੀ ਵਿਚੋਂ ਬਾਲਾ ਨੇ ਪੈਦਾ ਹੋ ਕੇ

ਹਸੀ ਹਾਥ ਮੈ ਸਸਤ੍ਰ ਔ ਅਸਤ੍ਰ ਲੈ ਕੈ ॥

हसी हाथ मै ससत्र औ असत्र लै कै ॥

ਅਤੇ ਹੱਥ ਵਿਚ ਸ਼ਸਤ੍ਰ ਅਸਤ੍ਰ ਲੈ ਕੇ ਹਸਣ ਲਗੀ।

ਮਹਾ ਰੂਪ ਆਨੂਪ ਤਾ ਕੋ ਬਿਰਾਜੈ ॥

महा रूप आनूप ता को बिराजै ॥

ਉਸ ਦਾ ਮਹਾ ਰੂਪ ਅਨੁਪਮ ਸੀ।

ਲਖੇ ਤੇਜ ਤਾ ਕੋ ਸਸੀ ਸੂਰ ਲਾਜੈ ॥੨੯॥

लखे तेज ता को ससी सूर लाजै ॥२९॥

ਉਸ ਦੇ ਤੇਜ ਨੂੰ ਵੇਖ ਕੇ ਸੂਰਜ ਅਤੇ ਚੰਦ੍ਰਮਾ ਵੀ ਸ਼ਰਮਾਉਂਦੇ ਸਨ ॥੨੯॥

ਚੌਪਈ ॥

चौपई ॥

ਚੌਪਈ:

ਚਾਰਹੁ ਦਿਸਾ ਫਿਰੀ ਜਬ ਬਾਲਾ ॥

चारहु दिसा फिरी जब बाला ॥

ਜਦ ਬਾਲਾ ਚੌਹਾ ਪਾਸੇ ਫਿਰਨ ਲਗੀ

ਜਾਨੋ ਨਾਗ ਰੂਪ ਕੀ ਮਾਲਾ ॥

जानो नाग रूप की माला ॥

(ਤਾ ਇੰਜ ਲਗ ਰਹੀ ਸੀ) ਮਾਨੋ ਨਾਗ-ਰੂਪ (ਪਾਠਾਤਰ 'ਰਾਗ-ਰੂਪ') ਦੀ ਮਾਲਾ ਹੋਵੇ।

ਐਸ ਨ ਕਤਹੂੰ ਪੁਰਖ ਨਿਹਾਰਾ ॥

ऐस न कतहूँ पुरख निहारा ॥

ਅਜਿਹਾ ਕਿਤੇ ਕੋਈ ਪੁਰਸ਼ ਨਹੀਂ ਦਿਸ ਰਿਹਾ ਸੀ,

ਨਾਥ ਕਰੈ ਜਿਹ ਆਪੁ ਸੁਧਾਰਾ ॥੩੦॥

नाथ करै जिह आपु सुधारा ॥३०॥

ਜਿਸ ਨੂੰ (ਉਹ) ਆਪਣਾ ਨਾਥ ਬਣਾ ਸਕੇ ॥੩੦॥

ਫਿਰ ਜਿਯ ਮੈ ਇਹ ਭਾਤਿ ਬਿਚਾਰੀ ॥

ਫਿਰ ਜਿਯ ਮੈ ਇਹ ਭਾਤਿ ਬਿਚਾਰੀ ॥

ਫਿਰ ਉਸ ਨੇ ਮਨ ਵਿਚ ਇਹ ਵਿਚਾਰ ਬਣਾਇਆ

ਬਰੌ ਜਗਤ ਕੇ ਪਤਿਹਿ ਸੁਧਾਰੀ ॥

बरौ जगत के पतिहि सुधारी ॥

ਕਿ ਜਗਤ ਦੇ ਸੁਆਮੀ ਨਾਲ ਹੀ ਵਿਆਹ ਕੀਤਾ ਜਾਏ।

ਤਾ ਤੇ ਕਰੌ ਦੀਨ ਹ੍ਵੈ ਸੇਵਾ ॥

ता ते करौ दीन ह्वै सेवा ॥

ਤਾ ਜੋ ਪੂਰੀ ਨਿਮਰਤਾ ਨਾਲ (ਉਨ੍ਹਾ ਦੀ) ਸੇਵਾ ਕਰਾ

ਹੋਇ ਪ੍ਰਸੰਨ ਕਾਲਿਕਾ ਦੇਵਾ ॥੩੧॥

होइ प्रसंन कालिका देवा ॥३१॥

(ਜਿਸ ਕਰ ਕੇ) ਮਹਾਕਾਲ ('ਕਾਲਿਕਾ ਦੇਵਾ') ਪ੍ਰਸੰਨ ਹੋ ਜਾਣ ॥੩੧॥

ਅਧਿਕ ਸੁਚਿਤ ਹ੍ਵੈ ਕੀਏ ਸੁਮੰਤ੍ਰਾ ॥

अधिक सुचित ह्वै कीए सुमंत्रा ॥

ਉਸ ਨੇ ਅਧਿਕ ਸਚੇਤ ਹੋ ਕੇ ਵਿਚਾਰ ਕੀਤਾ

ਭਾਤਿ ਭਾਤਿ ਤਨ ਲਿਖਿ ਲਿਖਿ ਜੰਤ੍ਰਾ ॥

भाति भाति तन लिखि लिखि जंत्रा ॥

ਅਤੇ ਭਾਤ ਭਾਤ ਦੇ ਜੰਤ੍ਰ ਲਿਖੇ।

ਕ੍ਰਿਪਾ ਕਰੀ ਜਗ ਮਾਤ ਭਵਾਨੀ ॥

कृपा करी जग मात भवानी ॥

ਜਗਤ ਮਾਤਾ ਭਵਾਨੀ ਨੇ (ਉਸ ਉਤੇ) ਕ੍ਰਿਪਾ ਕੀਤੀ

ਇਹ ਬਿਧ ਬਤਿਯਾ ਤਾਹਿ ਬਖਾਨੀ ॥੩੨॥

इह बिध बतिया ताहि बखानी ॥३२॥

ਅਤੇ ਉਸ ਨੂੰ ਇਸ ਤਰ੍ਹਾ ਗੱਲ ਸਮਝਾਈ ॥੩੨॥

ਕਰਿ ਜਿਨਿ ਸੋਕ ਹ੍ਰਿਦੈ ਤੈ ਪੁਤ੍ਰੀ ॥
करि जिनि सोक हृदै तै पुत्री ॥
(ਭਵਾਨੀ ਨੇ ਕਿਹਾ) ਹੇ ਪੁੱਤਰੀ! ਤੂੰ ਹਿਰਦੇ ਵਿਚ ਦੁਖ ਨਾ ਮੰਨਾ।

ਨਿਰੰਕਾਰ ਬਰਿ ਹੈ ਤੁਹਿ ਅਤ੍ਰੀ ॥
निरंकार बरि है तुहि अत्री ॥
ਨਿਰੰਕਾਰ ਅਸਤ੍ਰਧਾਰੀ ਤੇਰੇ ਨਾਲ (ਅਵੱਸ਼) ਵਿਆਹ ਕਰਨਗੇ।

ਤਾ ਕਾ ਧ੍ਯਾਨ ਆਜੁ ਨਿਸਿ ਧਰਿਯਹੁ ॥
ता का ध्यान आजु निसि धरियहु ॥
ਤੂੰ ਅਜ ਰਾਤ ਨੂੰ ਉਸ ਦਾ ਧਿਆਨ ਧਾਰਨ ਕਰੀਂ।

ਕਹਿਹੈ ਜੁ ਕਛੁ ਸੋਈ ਤੁਮ ਕਰਿਯਹੁ ॥੩੩॥
कहिहै जु कछु सोई तुम करियहु ॥३३॥
ਜੋ ਕੁਝ ਉਹ ਕਹੇ, ਤੂੰ ਉਹੀ ਕਰੀਂ ॥੩੩॥

ਜਬ ਅਸ ਬਰ ਤਿਹ ਦਿਯੋ ਭਵਾਨੀ ॥
जब अस बर तिह दियो भवानी ॥
ਜਦ ਉਸ ਨੂੰ ਭਵਾਨੀ ਨੇ ਇਸ ਤਰ੍ਹਾ ਦਾ ਵਰ ਦਿੱਤਾ,

ਪ੍ਰਫੁਲਿਤ ਭਈ ਜਗਤ ਕੀ ਰਾਨੀ ॥
प्रफुलित भई जगत की रानी ॥
(ਤਦ ਉਹ) ਜਗਤ ਦੀ ਰਾਣੀ ਪ੍ਰਸੰਨ ਹੋ ਗਈ।

ਅਤਿ ਪਵਿਤ੍ਰ ਨਿਸਿ ਹ੍ਵੈ ਛਿਤ ਸੋਈ ॥
अति पवित्र निसि ह्वै छित सोई ॥
ਉਹ ਅਤਿ ਪਵਿਤ੍ਰ ਹੋ ਕੇ ਰਾਤ ਨੂੰ ਧਰਤੀ ਉਤੇ ਸੌਂ ਗਈ,

ਜਿਹ ਠਾ ਔਰ ਨ ਦੂਸਰ ਕੋਈ ॥੩੪॥

जिह ठा और न दूसर कोई ॥३४॥

ਜਿਥੇ ਹੋਰ ਕੋਈ ਦੂਜਾ ਨਹੀਂ ਸੀ ॥੩੪॥

ਅਰਧ ਰਾਤ੍ਰਿ ਬੀਤਤ ਭੀ ਜਬ ਹੀ ॥

अरध रातृ बीतत भी जब ही ॥

ਜਦੋਂ ਅੱਧੀ ਰਾਤ ਬੀਤ ਗਈ,

ਆਗਯਾ ਭਈ ਨਾਥ ਕੀ ਤਬ ਹੀ ॥

आग्या भई नाथ की तब ही ॥

ਤਦੋਂ ਹੀ ਸੁਆਮੀ ਦੀ ਆਗਿਆ ਹੋਈ।

ਸ੍ਵਾਸ ਬੀਰਜ ਦਾਨਵ ਜਬ ਮਰਿ ਹੈ ॥

स्वास बीरज दानव जब मरि है ॥

ਜਦ ਸ੍ਵਾਸ ਬੀਰਜ ਨਾ ਦਾ ਦੈਂਤ ਮਾਰਿਆ ਜਾਵੇਗਾ,

ਤਿਹ ਪਾਛੇ ਸੁੰਦਰਿ ਮੁਹਿ ਬਰਿ ਹੈ ॥੩੫॥

तिह पाछे सुँदरि मुहि बरि है ॥३५॥

ਉਸ ਪਿਛੋਂ ਹੇ ਸੁੰਦਰੀ! (ਤੂੰ) ਮੈਨੂੰ ਵਰੇਂਗੀ ॥੩੫॥

ਇਹ ਬਿਧਿ ਤਿਹ ਆਗਯਾ ਜਬ ਭਈ ॥

इह बिधि तिह आग्या जब भई ॥

ਉਸ ਨੂੰ ਜਦ ਇਸ ਤਰ੍ਹਾ ਦੀ ਆਗਿਆ ਹੋਈ,

ਦਿਨਮਨਿ ਚੜਿਯੋ ਰੈਨਿ ਮਿਟਿ ਗਈ ॥

दिनमनि चड़ियो रैनि मिटि गई ॥

ਤਾ ਸੂਰਜ ਚੜ੍ਹਿਆ ਅਤੇ ਰਾਤ ਗੁਜ਼ਰ ਗਈ।

ਸਾਜੇ ਸਸਤ੍ਰ ਚੰਚਲਾ ਤਬ ਹੀ ॥

साजे ससत्र चंचला तब ही ॥

ਤਦ ਹੀ ਬਾਲਾ ਨੇ ਸ਼ਸਤ੍ਰ ਸਜਾ ਲਏ

ਰਨ ਕੌ ਚਲੀ ਸਾਥ ਲੈ ਸਬ ਹੀ ॥੩੬॥

रन कौ चली साथ लै सब ही ॥३६॥

ਅਤੇ ਸਭ ਨੂੰ ਨਾਲ ਲੈ ਕੇ ਯੁੱਧ ਲਈ ਚਲ ਪਈ ॥੩੬॥

ਦੋਹਰਾ ॥

दोहरा ॥

ਦੋਹਰਾ:

ਜਹਾ ਸਤ੍ਰੁ ਕੋ ਪੁਰ ਹੁਤੋ ਤਿਤ ਕਹ ਕਿਯਾ ਪਯਾਨ ॥

जहा सत्रु को पुर हुतो तित कह किया पयान ॥

ਜਿਧਰ ਵੈਰੀ ਦਾ ਨਗਰ ਸੀ, ਉਧਰ ਨੂੰ ਚਲ ਪਈ।

ਬਿਕਟ ਅਸੁਰ ਕੋ ਬੇੜਿ ਗੜ ਦਹਦਿਸ ਦਿਯੋ ਨਿਸਾਨ ॥੩੭॥

बिकट असुर को बेड़ि गड़ दहदिस दियो निसान ॥३७॥

(ਉਸ ਨੇ) ਦੈਂਤ ਦੇ ਦ੍ਰਿੜ੍ਹ ਕਿਲ੍ਹੇ ਨੂੰ ਘੇਰ ਕੇ ਦਸਾ ਦਿਸ਼ਾਵਾ ਤੋਂ ਨਗਾਰੇ ਵਜਾ ਦਿੱਤੇ ॥੩੭॥

ਚੌਪਈ ॥

चौपई ॥

ਚੌਪਈ:

ਦੁੰਦਭਿ ਸੁਨਾ ਸ੍ਰਵਨ ਮਹਿ ਜਬ ਹੀ ॥

दुँदभि सुना स्रवन महि जब ही ॥

ਜਦੋਂ ਦੈਂਤ ਨੇ ਨਗਾਰਿਆਂ ਦੀ ਆਵਾਜ਼ ਕੰਨਾ ਨਾਲ ਸੁਣੀ,

ਜਾਗਾ ਅਸੁਰ ਕੋਪ ਕਰਿ ਤਬ ਹੀ ॥

ਜਾਗਾ ਅਸੁਰ ਕੋਪ ਕਰਿ ਤਬ ਹੀ ॥

ਤਦੋਂ ਬਹੁਤ ਕ੍ਰੋਧ ਕਰ ਕੇ ਜਾਗ ਪਿਆ।

ਐਸਾ ਕਵਨ ਜੁ ਹਮ ਪਰ ਆਯੋ ॥

ऐसा कवन जु हम पर आयो ॥

ਅਜਿਹਾ ਕੌਣ ਹੈ ਜੋ ਮੇਰੇ ਉਤੇ ਚੜ੍ਹ ਆਇਆ ਹੈ।

ਰਕਤ ਬਿੰਦ ਮੈ ਰਨਹਿ ਹਰਾਯੋ ॥੩੮॥

रकत बिंद मै रनहि हरायो ॥३८॥

ਮੈਂ ਤਾ ਰਕਤ ਬਿੰਦ (ਰਕਤ ਬੀਜ) ਨੂੰ ਵੀ ਯੁੱਧ-ਭੂਮੀ ਵਿਚ ਹਰਾ ਦਿੱਤਾ ਸੀ ॥੩੮॥

ਇੰਦ੍ਰ ਚੰਦ੍ਰ ਸੂਰਜ ਹਮ ਜੀਤਾ ॥

इंद्र चंद्र सूरज हम जीता ॥

ਮੈਂ ਇੰਦਰ, ਚੰਦ੍ਰਮਾ ਅਤੇ ਸੂਰਜ ਨੂੰ ਜਿਤਿਆ ਹੈ

ਰਾਵਨ ਜਿਤਾ ਹਰੀ ਜਿਨ ਸੀਤਾ ॥

रावन जिता हरी जिन सीता ॥

ਅਤੇ (ਉਸ) ਰਾਵਣ ਨੂੰ ਵੀ ਜਿਤਿਆ ਹੈ ਜਿਸ ਨੇ ਸੀਤਾ ਹਰੀ ਸੀ।

ਏਕ ਦਿਵਸ ਮੋ ਸੌ ਸਿਵ ਲਰਾ ॥

एक दिवस मो सौ सिव लरा ॥

ਇਕ ਦਿਨ ਸ਼ਿਵ ਵੀ ਮੇਰੇ ਨਾਲ ਲੜਿਆ ਸੀ,

ਤਾਹਿ ਭਜਾਯੋ ਮੈ ਨਹਿ ਟਰਾ ॥੩੯॥

ताहि भजायो मै नहि टरा ॥३९॥

(ਤਾ) ਮੈਂ ਉਸ ਨੂੰ ਵੀ ਭਜਾ ਦਿੱਤਾ ਸੀ। (ਅਤੇ ਆਪ) ਟਲਿਆ ਨਹੀਂ ਸਾ ॥੩੯॥

ਸਸਤ੍ਰ ਸਾਜ ਦਾਨਵ ਰਨ ਆਵਾ ॥

ससत्र साज दानव रन आवा ॥

(ਉਹ) ਦੈਂਤ ਸ਼ਸਤ੍ਰ ਸਜਾ ਕੇ ਰਣ-ਭੂਮੀ ਵਿਚ ਆ ਗਿਆ

ਅਮਿਤ ਕੋਪ ਕਰਿ ਸੰਖ ਬਜਾਵਾ ॥

अमित कोप करि संख बजावा ॥

ਅਤੇ ਅਸੀਮ ਕ੍ਰੋਧ ਕਰ ਕੇ ਸੰਖ ਵਜਾਇਆ।

ਕਾਪੀ ਭੂਮ ਗਗਨ ਘਹਰਾਨਾ ॥

कापी भूम गगन घहराना ॥

(ਉਸ ਵੇਲੇ) ਧਰਤੀ ਕੰਬ ਗਈ ਅਤੇ ਆਕਾਸ਼ ਗਰਜਣ ਲਗ ਪਿਆ

ਅਤੁਲ ਬੀਰਜ ਕਿਹ ਓਰ ਰਿਸਾਨਾ ॥੪੦॥

अतुल बीरज किह ओर रिसाना ॥४०॥

ਕਿ ਅਤੁਲ ਬੀਰਜ (ਸ੍ਵਾਸ ਬੀਰਜ) ਕਿਸ ਪਾਸੇ ਵਲ ਕ੍ਰੋਧਿਤ ਹੋਇਆ ਹੈ ॥੪੦॥

ਇਤਿ ਦਿਸਿ ਦੂਲਹ ਦੇਈ ਕੁਮਾਰੀ ॥

इति दिसि दूलह देई कुमारी ॥

ਇਸ ਪਾਸੇ ਤੋਂ ਕੁਮਾਰੀ ਦੂਲਹ ਦੇਈ

ਸਸਤ੍ਰ ਸਾਜਿ ਰਥਿ ਕਰੀ ਸਵਾਰੀ ॥

ससत्र साजि रथि करी सवारी ॥

(ਬਾਲਾ) ਵੀ ਸ਼ਸਤ੍ਰ ਸਜਾ ਕੇ ਰਥ ਉਤੇ ਚੜ੍ਹ ਬੈਠੀ।

ਸਸਤ੍ਰਨ ਕਰਿ ਪ੍ਰਨਾਮ ਤਿਹ ਕਾਲਾ ॥

ससत्रन करि प्रनाम तिह काला ॥

ਉਸ ਵੇਲੇ ਸ਼ਸਤ੍ਰਾ ਨੂੰ ਪ੍ਰਨਾਮ ਕਰ ਕੇ

ਛਾਡਤ ਭੀ ਰਨ ਬਿਸਿਖ ਕਰਾਲਾ ॥੪੧॥

छाडत भी रन बिसिख कराला ॥४१॥

(ਉਹ) ਰਣ-ਭੂਮੀ ਵਿਚ ਵਿਕਰਾਲ ਬਾਣ ਛਡਣ ਲਗੀ ॥੪੧॥

ਲਗੇ ਬਿਸਿਖ ਜਬ ਅੰਗ ਕਰਾਰੇ ॥

लगे बिसिख जब अंग करारे ॥

ਜਦ (ਦੈਂਤਾ ਦੇ) ਸ਼ਰੀਰ ਵਿਚ ਕਰੜੇ ਬਾਣ ਵਜੇ,

ਦਾਨਵ ਭਰੇ ਕੋਪ ਤਬ ਭਾਰੇ ॥

दानव भरे कोप तब भारे ॥

ਤਦ ਦੈਂਤ ਰੋਹ ਨਾਲ ਭਰ ਗਏ।

ਮੁਖ ਤੇ ਸ੍ਵਾਸ ਸ੍ਰਮਿਤ ਹ੍ਵੈ ਕਾਢੇ ॥

मुख ते स्वास स्रमित ह्वै काढे ॥

ਜਦੋਂ ਉਹ ਥਕ ਕੇ ਮੂੰਹ ਤੋਂ ਸ੍ਵਾਸ ਕਢਦੇ

ਤਿਨ ਤੇ ਅਮਿਤ ਅਸੁਰ ਰਨ ਬਾਢੇ ॥੪੨॥

तिन ते अमित असुर रन बाढे ॥४२॥

ਤਾ ਉਨ੍ਹਾ ਤੋਂ ਯੁੱਧ-ਭੂਮੀ ਵਿਚ ਅਣਗਿਣਤ ਦੈਂਤ ਵੱਧ ਜਾਦੇ ॥੪੨॥

ਤਿਨ ਕਾ ਬਾਲ ਬਹੁਰਿ ਬਧ ਕਰਾ ॥

तिन का बाल बहुरि बध करा ॥

ਤਦ ਬਾਲਾ ਨੇ ਉਨ੍ਹਾ ਦਾ ਬਧ ਕਰ ਦਿੱਤਾ।

ਉਨ ਕਾ ਸ੍ਰੋਨ ਪ੍ਰਿਥੀ ਪਰ ਪਰਾ ॥

उन का स्रोन पृथी पर परा ॥

ਉਨ੍ਹਾ ਦਾ ਲਹੂ ਧਰਤੀ ਉਤੇ ਡਿਗਿਆ।

ਅਗਨਿਤ ਬਢੇ ਤਬੈ ਤਹ ਦਾਨਵ ॥

अगनित बढे तबै तह दानव ॥

ਤਦੋਂ ਉਥੇ ਹੋਰ ਬੇਸ਼ੁਮਾਰ ਦੈਂਤ ਵੱਧ ਗਏ,

ਭਛਤ ਭਏ ਪਕਰਿ ਕਰਿ ਮਾਨਵ ॥੪੩॥

भछत भए पकरि करि मानव ॥४३॥

ਜੋ ਮਨੁੱਖਾ ਨੂੰ ਪਕੜ ਪਕੜ ਕੇ ਖਾਣ ਲਗੇ ॥੪੩॥

ਜਬ ਅਬਲਾ ਕੇ ਸੁਭਟ ਚਬਾਏ ॥

जब अबला के सुभट चबाए ॥

ਜਦ (ਉਨ੍ਹਾ ਦੈਂਤਾ ਨੇ) ਅਬਲਾ ਦੇ ਸੂਰਮਿਆਂ ਨੂੰ ਚਬਾਇਆ

ਦੂਲਹ ਦੇ ਤਿਹ ਬਿਸਿਖ ਲਗਾਏ ॥

दूलह दे तिह बिसिख लगाए ॥

ਤਾ ਦੂਲਹ ਦੇਈ ਨੇ ਉਨ੍ਹਾ ਨੂੰ ਬਾਣ ਮਾਰੇ।

ਬੁੰਦਕਾ ਪਰਤ ਸ੍ਰੋਨ ਭੂਅ ਭਏ ॥

बुँदका परत स्रोन भूअ भए ॥

(ਉਨ੍ਹਾ ਦੇ) ਲਹੂ ਦੀਆਂ ਬੂੰਦਾ ਧਰਤੀ ਉਤੇ ਪਈਆਂ।

ਉਪਜਿ ਅਸੁਰ ਸਾਮਹਿ ਉਠਿ ਧਏ ॥੪੪॥

उपजि असुर सामहि उठि धए ॥४४॥

(ਉਨ੍ਹਾ ਵਿਚੋਂ) ਹੋਰ ਦੈਂਤ ਪੈਦਾ ਹੋ ਕੇ ਸਾਹਮਣੇ ਪਾਸਿਓਂ ਆ ਪਏ ॥੪੪॥

ਪੁਨਿ ਅਬਲਾ ਤਿਨ ਬਿਸਿਖ ਪ੍ਰਹਾਰੇ ॥

पुनि अबला तिन बिसिख प्रहारे ॥

ਅਬਲਾ ਨੇ ਉਨ੍ਹਾ ਨੂੰ ਫਿਰ ਬਾਣ ਮਾਰੇ

ਚਲੇ ਸ੍ਰੋਨ ਕੇ ਤਹਾ ਪਨਾਰੇ ॥

चले स्रोन के तहा पनारे ॥

ਅਤੇ ਉਥੇ ਲਹੂ ਦੇ ਪਰਨਾਲੇ ਚਲ ਪਏ।

ਅਸੁਰ ਅਨੰਤ ਤਹਾ ਤੇ ਜਾਗੇ ॥

ਅਸੁਰ ਅਨੰਤ ਤਹਾ ਤੇ ਜਾਗੇ ॥

ਉਥੋਂ ਅਨੰਤ ਦੈਂਤ ਪੈਦਾ ਹੋ ਗਏ।

ਜੁਝਤ ਭਏ ਪੈਗ ਨਹਿ ਭਾਗੇ ॥੪੫॥

जूझत भए पैग नहि भागे ॥४५॥

(ਉਹ) ਜੁਝਦੇ ਰਹੇ ਪਰ (ਇਕ) ਕਦਮ ਵੀ ਨਹੀਂ ਭਜੇ ॥੪੫॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਜਬੈ ਓਰ ਚਾਰੌ ਉਠੇ ਦੈਤ ਬਾਨੀ ॥

जबै ओर चारौ उठे दैत बानी ॥

ਜਦੋਂ ਚੌਹਾ ਪਾਸਿਆਂ ਤੋਂ ਦੈਂਤ ਦੀ ਆਵਾਜ਼ ਆਣ ਲਗੀ,

ਕਏ ਕੋਪ ਗਾੜੋ ਲਏ ਧੂਲਿਧਾਨੀ ॥

कए कोप गाड़ो लए धूलिधानी ॥

ਤਾ ਉਨ੍ਹਾ ਨੇ ਬਹੁਤ ਕ੍ਰੋਧ ਕੀਤਾ ਅਤੇ (ਹੱਥਾ ਵਿਚ) ਗੁਰਜ ('ਧੂਲਿਧਾਨੀ') ਉਠਾ ਲਏ।

ਕਿਤੇ ਮੂੰਡ ਮੁੰਡੇ ਕਿਤੇ ਅਰਧ ਮੁੰਡੇ ॥

किते मूँड मुँडे किते अरध मुँडे ॥

ਕਿਤਨਿਆਂ ਦੇ ਸਿਰ ਮੁੰਨੇ ਹੋਏ ਸਨ ਅਤੇ ਕਿਤਨੇ ਅੱਧੇ ਮੁੰਨੇ ਹੋਏ ਸਨ

ਕਿਤੇ ਕੇਸ ਧਾਰੀ ਸਿਪਾਹੀ ਪ੍ਰਚੰਡੇ ॥੪੬॥

किते केस धारी सिपाही प्रचंडे ॥४६॥

ਅਤੇ ਕਿਤਨੇ ਕੇਸ ਧਾਰੀ ਪ੍ਰਚੰਡ ਸਿਪਾਹੀ (ਡਟੇ ਹੋਏ ਸਨ) ॥੪੬॥

ਜਿਤੇ ਦੈਤ ਉਠੇ ਤਿਤੇ ਬਾਲ ਮਾਰੇ ॥

जिते दैत उठे तिते बाल मारे ॥

ਜਿਤਨੇ ਵੀ ਦੈਂਤ ਉਠੇ, ਉਤਨੇ ਹੀ ਬਾਲਾ ਨੇ ਮਾਰ ਦਿੱਤੇ।

ਵੁਠੇ ਆਨਿ ਬਾਨਾਨਿ ਬਾਕੇ ਡਰਾਰੇ ॥
वुठे आनि बानानि बाके डरारे ॥
ਬਾਣਾ ਦੀ ਝੜੀ ਨਾਲ ਬਾਕੇ ਵੀਰ ਡਰਾ ਦਿੱਤੇ।

ਜਿਤੇ ਸ੍ਵਾਸ ਛੋਰੈ ਉਠੈ ਦੈਤ ਭਾਰੇ ॥
जिते स्वास छोरै उठै दैत भारे ॥
(ਉਹ) ਜਿਤਨੇ ਵੀ ਸੁਆਸ ਛਡਦੇ, (ਉਤਨੇ) ਬਹੁਤ ਵੱਡੇ ਦੈਂਤ ਉਠ ਖੜੋਂਦੇ।

ਹਠੀ ਮਾਰ ਹੀ ਮਾਰਿ ਕੈ ਕੈ ਪਧਾਰੇ ॥੪੭॥
हठी मार ही मारि कै कै पधारे ॥४७॥
(ਉਹ) ਹਠੀ 'ਮਾਰੋ ਮਾਰੋ' ਕਰਦੇ ਟੁਟ ਕੇ ਪੈ ਜਾਦੇ ॥੪੭॥

ਕਿਤੇ ਕੋਪ ਕੈ ਬੀਰ ਬਾਲਾ ਸੰਘਾਰੇ ॥
किते कोप कै बीर बाला संघारे ॥
ਬਾਲਾ ਨੇ ਕ੍ਰੋਧ ਕਰ ਕੇ ਕਿਤਨੇ ਹੀ ਸੂਰਮੇ ਮਾਰ ਦਿੱਤੇ।

ਜਿਤੇ ਦੈਤ ਢੂਕੇ ਮਹਾ ਬਾਹੁ ਭਾਰੇ ॥
जिते दैत ढूके महा बाहु भारे ॥
ਜਿਤਨੇ ਵੀ ਭਾਰੀ ਭੁਜਾਵਾ ਵਾਲੇ ਦੈਂਤ ਉਥੇ ਢੁਕੇ,

ਤਿਤ੍ਰਯੋ ਕਾ ਗਿਰਾ ਆਨਿ ਕੈ ਸ੍ਰੋਨ ਭੂ ਪੈ ॥
तित्रयो का गिरा आनि कै स्रोन भू पै ॥
ਉਤਨਿਆਂ ਦਾ ਲਹੂ ਧਰਤੀ ਉਤੇ ਆ ਡਿਗਿਆ

ਉਠੇ ਨੇਕ ਜੋਧਾ ਮਹਾ ਭੀਮ ਰੂਪੇ ॥੪੮॥
उठे नेक जोधा महा भीम रूपे ॥४८॥
ਅਤੇ ਉਸ ਵਿਚੋਂ ਅਨੇਕ ਮਹਾਨ ਵੱਡੇ ਆਕਾਰ ਵਾਲੇ ਯੋਧੇ ਉਠ ਖੜੋਤੇ ॥੪੮॥

ਚੌਪਈ ॥

चौपई ॥

ਚੌਪਈ:

ਤਿਨ ਕੀ ਭੂਮਿ ਜੁ ਮੇਜਾ ਪਰਹੀ ॥

तिन की भूमि जु मेजा परही ॥

ਉਨ੍ਹਾ ਦੀ ਜੋ ਮਿਝ ਧਰਤੀ ਉਤੇ ਪਈ,

ਤਿਨ ਤੇ ਅਮਿਤ ਦੈਤ ਬਪੁ ਧਰਹੀ ॥

तिन ते अमित दैत बपु धरही ॥

ਉਸ ਵਿਚੋਂ ਵੀ ਬੇਸ਼ੁਮਾਰ ਦੈਂਤਾ ਨੇ ਸ਼ਰੀਰ ਧਾਰਨ ਕਰ ਲਏ।

ਸ੍ਰੋਨ ਗਿਰੈ ਤਿਨ ਕੋ ਧਰ ਮਾਹੀ ॥

स्रोन गिरै तिन को धर माही ॥

ਉਨ੍ਹਾ ਦਾ ਜੋ ਲਹੂ ਧਰਤੀ ਉਤੇ ਡਿਗਦਾ,

ਰਥੀ ਗਜੀ ਬਾਜੀ ਹ੍ਵੈ ਜਾਹੀ ॥੪੯॥

रथी गजी बाजी ह्वै जाही ॥४९॥

ਉਹ ਰਥੀ (ਰਥਾ ਵਾਲੇ) ਗਜੀ (ਹਥੀਆਂ ਵਾਲੇ) ਅਤੇ ਬਾਜੀ (ਘੋੜਿਆਂ ਵਾਲੇ) ਹੋ ਜਾਦੇ ॥੪੯॥

ਪ੍ਰਾਨ ਤਜਤ ਸ੍ਵਾਸਾ ਅਰਿ ਤਜੈ ॥

प्रान तजत स्वासा अरि तजै ॥

ਜਦ ਵੈਰੀ ਪ੍ਰਾਣ ਤਿਆਗਣ ਵੇਲੇ ਸੁਆਸ ਛਡਦੇ ਸਨ,

ਤਿਨ ਤੇ ਅਮਿਤ ਅਸੁਰ ਹ੍ਵੈ ਭਜੈ ॥

तिन ते अमित असुर ह्वै भजै ॥

ਤਾ ਉਨ੍ਹਾ ਵਿਚੋਂ ਅਨੇਕ ਦੈਂਤ ਪੈਦਾ ਹੋ ਭਜ ਪੈਂਦੇ ਸਨ।

ਕਿਤਕ ਅਸੁਰ ਡਾਰਤ ਭੂਅ ਲਾਰੈ ॥
कितक असुर डारत भूअ लारै ॥
ਕਿਤਨੇ ਦੈਂਤ ਭੂਮੀ ਉਤੇ ਮੂੰਹ ਤੋਂ ਲਾਲ੍ਹਾ ਡਿਗਾਦੇ ਸਨ,

ਤਿਨ ਤੇ ਅਨਿਕ ਦੈਤ ਤਨ ਧਾਰੈ ॥੫੦॥
तिन ते अनिक दैत तन धारै ॥५०॥
ਉਨ੍ਹਾ ਤੋਂ ਅਨੇਕ ਦੈਂਤ ਸ਼ਰੀਰ ਧਾਰਨ ਕਰ ਲੈਂਦੇ ਸਨ ॥੫੦॥

ਤਿਨ ਤੇ ਤਜਤ ਅਸੁਰ ਜੇ ਸ੍ਵਾਸਾ ॥
तिन ते तजत असुर जे स्वासा ॥
ਉਨ੍ਹਾ ਵਿਚੋਂ ਜੋ ਦੈਂਤ ਸ੍ਵਾਸ ਛਡਦੇ ਸਨ,

ਤਿਨ ਤੇ ਦਾਨਵ ਹੋਹਿ ਪ੍ਰਕਾਸਾ ॥
तिन ते दानव होहि प्रकासा ॥
ਉਨ੍ਹਾ ਤੋਂ (ਹੋਰ) ਦੈਂਤ ਪ੍ਰਗਟ ਹੋ ਰਹੇ ਸਨ।

ਕਿਤਕ ਮਰਤ ਕੈ ਤਰੁਨਿ ਸੰਘਾਰੇ ॥
कितक मरत कै तरुनि संघारे ॥
ਕਿਤਨੇ ਦੈਂਤ ਇਸਤਰੀ (ਬਾਲਾ) ਦੇ ਮਾਰਨ ਨਾਲ ਮਾਰੇ ਗਏ।

ਦਸੌ ਦਿਸਿਨ ਮਹਿ ਅਸੁਰ ਨਿਹਾਰੇ ॥੫੧॥
दसौ दिसिन महि असुर निहारे ॥५१॥
ਹਰ ਪਾਸੇ ਦੈਂਤ ਹੀ ਦੈਂਤ ਦਿਸ ਪੈਂਦੇ ॥੫੧॥

ਚਿਤ ਮੋ ਕਿਯਾ ਕਾਲਕਾ ਧ੍ਯਾਨਾ ॥
चित मो किया कालका ध्याना ॥
ਕਾਲਕਾ ਨੇ ਚਿਤ ਵਿਚ ਧਿਆਨ ਕੀਤਾ,

ਦਰਸਨ ਦਿਯਾ ਆਨਿ ਭਗਵਾਨਾ ॥

ਦਰਸਨ ਦਿਯਾ ਆਨਿ ਭਗਵਾਨਾ ॥
(ਤਾ) ਭਗਵਾਨ ਨੇ ਆ ਕੇ ਦਰਸ਼ਨ ਦਿੱਤੇ।

ਕਰਿ ਪ੍ਰਨਾਮ ਚਰਨਨ ਉਠਿ ਪਰੀ ॥
करि प्रनाम चरनन उठि परी ॥
ਬਾਲਾ ਨੇ ਉਠ ਕੇ ਪ੍ਰਨਾਮ ਕੀਤਾ ਅਤੇ ਉਨ੍ਹਾ ਦੇ ਚਰਨਾ ਉਤੇ ਡਿਗ ਪਈ

ਬਿਨਤੀ ਭਾਤਿ ਅਨਿਕ ਤਨ ਕਰੀ ॥੫੨॥
बिनती भाति अनिक तन करी ॥५२॥
ਅਤੇ ਅਨੇਕ ਤਰ੍ਹਾ ਨਾਲ ਬੇਨਤੀ ਕੀਤੀ ॥੫੨॥

ਸਤਿ ਕਾਲ ਮੈ ਦਾਸ ਤਿਹਾਰੀ ॥
सति काल मै दास तिहारी ॥
ਹੇ ਸਤਿ ਕਾਲ! ਮੈਂ ਤੁਹਾਡੀ ਦਾਸੀ ਹਾ।

ਅਪਨੀ ਜਾਨਿ ਕਰੋ ਪ੍ਰਤਿਪਾਰੀ ॥
अपनी जानि करो प्रतिपारी ॥
ਆਪਣੀ ਜਾਣ ਕੇ (ਮੇਰੀ) ਪਾਲਣਾ ਕਰੋ।

ਗੁਨ ਅਵਗੁਨ ਮੁਰ ਕਛੁ ਨ ਨਿਹਾਰਹੁ ॥
गुन अवगुन मुर कछु न निहारहु ॥
ਮੇਰੇ ਗੁਣ ਅਤੇ ਅਵਗੁਣ ਕੁਝ ਨਾ ਵੇਖੋ

ਬਾਹਿ ਗਹੇ ਕੀ ਲਾਜ ਬਿਚਾਰਹੁ ॥੫੩॥
बाहि गहे की लाज बिचारहु ॥५३॥
ਅਤੇ ਬਾਹ ਪਕੜਨ ਦੀ ਲਾਜ ਰਖੋ ॥੫੩॥

ਹਮ ਹੈ ਸਰਨਿ ਤੋਰ ਮਹਾਰਾਜਾ ॥
हम है सरनि तोर महाराजा ॥

ਹੇ ਮਹਾਰਾਜ! ਮੈਂ ਤੁਹਾਡੀ ਸ਼ਰਨ ਵਿਚ ਹਾ।

ਤੁਮ ਕਹ ਬਾਹਿ ਗਹੇ ਕੀ ਲਾਜਾ ॥

तुम कह बाहि गहे की लाजा ॥

ਤੁਹਾਨੂੰ ਬਾਹ ਪਕੜਨ ਦੀ ਲਾਜ ਹੈ।

ਜੌ ਤਵ ਭਗਤ ਨੈਕ ਦੁਖ ਪੈ ਹੈ ॥

जौ तव भगत नैक दुख पै है ॥

ਜੇ ਤੁਹਾਡਾ ਭਗਤ ਥੋੜਾ ਜਿੰਨਾ ਦੁਖ ਪਾਉਂਦਾ ਹੈ,

ਦੀਨ ਦ੍ਯਾਲ ਪ੍ਰਭੁ ਬਿਰਦੁ ਲਜੈ ਹੈ ॥੫੪॥

दीन द्रयाल प्रभु बिरदु लजै है ॥५४॥

ਤਾ ਹੇ ਦੀਨ ਦਿਆਲ ਪ੍ਰਭੂ! (ਤੁਹਾਡੀ) ਮਰਯਾਦਾ ਹੀਣੀ ਹੁੰਦੀ ਹੈ ॥੫੪॥

ਔ ਕਹ ਲਗ ਮੈ ਕਰੌ ਪੁਕਾਰਾ ॥

औ कह लग मै करौ पुकारा ॥

ਹੋਰ ਮੈਂ ਕਿਥੋਂ ਤਕ ਪੁਕਾਰ ਕਰਾ,

ਤੈ ਘਟ ਘਟ ਕੀ ਜਾਨ ਨਿਹਾਰਾ ॥

तै घट घट की जान निहारा ॥

ਤੁਸੀਂ ਘਟ ਘਟ ਦੀ ਜਾਣਨ ਵਾਲੇ ਹੋ।

ਕਹੀ ਏਕ ਕਰਿ ਸਹਸ ਪਛਿਨਯਹੁ ॥

कही एक करि सहस पछिनयहु ॥

(ਤੁਸੀਂ ਮੇਰੀ) ਇਕ ਵਾਰ ਦੀ ਕਹੀ ਹੋਈ ਨੂੰ ਹਜ਼ਾਰ ਵਾਰ ਪਛਾਣਦੇ ਹੋ।

ਆਪੁ ਆਪਨੇ ਬਿਰਦਹਿ ਜਨਿਯਹੁ ॥੫੫॥

आपु आपने बिरदहि जनियहु ॥५५॥

(ਤੁਸੀਂ) ਆਪ ਆਪਣੇ ਬਿਰਦ (ਮਰਯਾਦਾ) ਨੂੰ ਜਾਣਦੇ ਹੋ ॥੫੫॥

ਹੜ ਹੜ ਸੁਨਤ ਕਾਲ ਬਚ ਹਸਾ ॥

हड़ हड़ सुनत काल बच हसा ॥

ਇਹ ਬਚਨ ਸੁਣ ਕੇ ਕਾਲ ਠਹਾਕਾ ਮਾਰ ਕੇ ਹਸਿਆ

ਭਗਤ ਹੇਤ ਕਟਿ ਸੌ ਅਸਿ ਕਸਾ ॥

भगत हेत कटि सौ असि कसा ॥

ਅਤੇ ਭਗਤ (ਦੀ ਰਖਿਆ ਲਈ) ਤਲਵਾਰ ਨੂੰ ਲਕ ਨਾਲ ਕਸਿਆ।

ਚਿੰਤ ਨ ਕਰਿ ਮੈ ਅਸੁਰ ਸੰਘਰਿ ਹੌ ॥

चिंत न करि मै असुर संघरि हौ ॥

(ਅਤੇ ਕਹਿਣ ਲਗਾ, ਹੇ ਬਾਲਾ!) ਚਿੰਤਾ ਨਾ ਕਰ, ਮੈਂ ਦੈਂਤਾ ਨੂੰ ਮਾਰਾਗਾ

ਸਕਲ ਸੋਕ ਭਗਤਨ ਕੋ ਹਰਿ ਹੌ ॥੫੬॥

सकल सोक भगतन को हरि हौ ॥५६॥

ਅਤੇ ਭਗਤਾ ਦਾ ਸਾਰਾ ਦੁਖ ਦੂਰ ਕਰਾਗਾ ॥੫੬॥

ਅਮਿਤ ਅਸੁਰ ਉਪਜੇ ਥੇ ਜਹਾ ॥

अमित असुर उपजे थे जहा ॥

ਜਿਥੇ ਅਮਿਤ ਦੈਂਤ ਪੈਦਾ ਹੋਏ ਸਨ,

ਪ੍ਰਾਪਤਿ ਭਯੋ ਕਾਲ ਚਲਿ ਤਹਾ ॥

प्रापति भयो काल चलि तहा ॥

ਕਾਲ ਚਲ ਕੇ ਉਥੇ ਜਾ ਪਹੁੰਚਿਆ।

ਚਹੂੰ ਕਰਨ ਕਰਿ ਸਸਤ੍ਰ ਪ੍ਰਹਾਰੇ ॥

चहूँ करन करि ससत्र प्रहारे ॥

(ਉਸ ਨੇ) ਚੌਹਾ ਹੱਥਾ ਨਾਲ ਸ਼ਸਤ੍ਰ ਚਲਾਏ

ਦੈਤ ਅਨੇਕ ਮਾਰ ਹੀ ਡਾਰੇ ॥੫੭॥

दैत अनेक मार ही डारे ॥५७॥

ਅਤੇ ਅਨੇਕ ਦੈਂਤ ਮਾਰ ਦਿੱਤੇ ॥੫੭॥

ਤਿਨ ਤੇ ਪਰਾ ਸ੍ਰੋਨ ਜੇ ਭੂ ਪਰ ॥

तिन ते परा स्रोन जे भू पर ॥

ਉਨ੍ਹਾ ਦਾ ਜੋ ਲਹੂ ਧਰਤੀ ਉਤੇ ਡਿਗਿਆ,

ਅਸੁਰ ਅਮਿਤ ਧਾਵਤ ਭੇ ਉਠਿ ਕਰਿ ॥

असुर अमित धावत भे उठि करि ॥

(ਉਸ ਤੋਂ) ਬੇਸ਼ੁਮਾਰ ਦੈਂਤ ਉਠ ਕੇ (ਅਰਥਾਤ ਪੈਦਾ ਹੋ ਕੇ) ਭਜਣ ਲਗੇ।

ਤਿਨ ਤੇ ਚਲਤ ਸ੍ਵਾਸ ਤੇ ਛੂਟੇ ॥

तिन ते चलत स्वास ते छूटे ॥

ਉਨ੍ਹਾ ਦੇ ਚਲਣ ਨਾਲ ਨਿਕਲਦੇ ਸ੍ਵਾਸਾ ਤੋਂ

ਅਮਿਤ ਦੈਤ ਰਨ ਕਹ ਉਠਿ ਜੂਟੇ ॥੫੮॥

अमित दैत रन कह उठि जूटे ॥५८॥

ਬੇਹਿਸਾਬ ਦੈਂਤ ਪੈਦਾ ਹੋ ਕੇ ਰਣ ਵਿਚ ਜੁਟ ਗਏ ॥੫੮॥

ਤੇ ਸਭ ਕਾਲ ਤਨਿਕ ਮੋ ਮਾਰੇ ॥

ते सभ काल तनिक मो मारे ॥

ਕਾਲ ਨੇ ਉਨ੍ਹਾ ਨੂੰ ਛਿਣ ਭਰ ਵਿਚ ਮਾਰ ਦਿੱਤਾ

ਚਲਤ ਭਏ ਭੂਅ ਰੁਧਿਰ ਪਨਾਰੇ ॥

चलत भए भूअ रुधिर पनारे ॥

ਅਤੇ ਧਰਤੀ ਉਤੇ ਲਹੂ ਦੇ ਪਰਨਾਲੇ ਚਲਣ ਲਗੇ।

ਉਪਜਿ ਅਸੁਰ ਤਾ ਤੇ ਬਹੁ ਠਾਢੇ ॥

ਉਪਜਿ ਅਸੁਰ ਤਾ ਤੇ ਬਹੁ ਠਾਢੇ ॥

ਉਸ ਤੋਂ ਬਹੁਤ ਸਾਰੇ ਦੈਂਤ ਪੈਦਾ ਹੋ ਕੇ ਡਟ ਗਏ

ਧਾਵਤ ਭਏ ਰੋਸ ਕਰਿ ਗਾਢੇ ॥੫੯॥

धावत भए रोस करि गाढे ॥५९॥

ਅਤੇ ਬਹੁਤ ਕ੍ਰੋਧ ਕਰ ਕੇ ਧਾਵਾ ਕਰਨ ਲਗੇ ॥੫੯॥

ਮਾਰਿ ਮਾਰਿ ਦਿਸਿ ਦਸੌ ਪੁਕਾਰੈ ॥

मारि मारि दिसि दसौ पुकारै ॥

(ਉਹ) ਦਸਾ ਦਿਸ਼ਾਵਾ ਤੋਂ 'ਮਾਰੋ ਮਾਰੋ' ਪੁਕਾਰਦੇ ਸਨ।

ਤਿਨ ਤੇ ਅਮਿਤ ਅਸੁਰ ਤਨ ਧਾਰੈ ॥

तिन ते अमित असुर तन धारै ॥

ਉਨ੍ਹਾ ਦੀ (ਆਵਾਜ਼ ਅਥਵਾ ਸ੍ਵਾਸਾ ਤੋਂ) ਬੇਸ਼ੁਮਾਰ ਦੈਂਤ ਸ਼ਰੀਰ ਧਾਰਨ ਕਰ ਰਹੇ ਸਨ।

ਬਾਰ ਚਲਤ ਤਿਨ ਤੇ ਜੇ ਦੌਰੈ ॥

बार चलत तिन ते जे दौरै ॥

ਉਨ੍ਹਾ ਦੇ ਦੌੜਨ ਨਾਲ ਜੋ ਹਵਾ ਚਲਦੀ ਸੀ,

ਤਿਨ ਤੇ ਹੋਤ ਅਸੁਰ ਪ੍ਰਗਟੌਰੈ ॥੬੦॥

तिन ते होत असुर प्रगटौरै ॥६०॥

ਉਸ ਤੋਂ ਵੀ ਦੈਂਤ ਪ੍ਰਗਟ ਹੁੰਦੇ ਜਾ ਰਹੇ ਸਨ ॥੬੦॥

ਲਗੇ ਘਾਇ ਜੇ ਸ੍ਰੋਨ ਬਮਾਹੀ ॥

लगे घाइ जे स्रोन बमाही ॥

ਜ਼ਖ਼ਮ ਲਗਣ ਨਾਲ ਜੋ ਲਹੂ ਨਿਕਲਦਾ ਸੀ,

ਤਿਹ ਤੇ ਗਜ ਬਾਜੀ ਹ੍ਵੈ ਜਾਹੀ ॥

तिह ते गज बाजी ह्वै जाही ॥

ਉਸ ਤੋਂ ਹਾਥੀ ਅਤੇ ਘੋੜੇ ਬਣੀ ਜਾ ਰਹੇ ਸਨ।

ਤਿਹ ਤੇ ਚਲਿਤ ਅਮਿਤ ਜੋ ਸ੍ਵਾਸਾ ॥
तिह ते चलित अमित जो स्वासा ॥
ਉਨ੍ਹਾ ਦੇ ਜੋ ਬੇਸ਼ੁਮਾਰ ਸ੍ਵਾਸ ਚਲਦੇ ਸਨ,

ਤਿਨ ਤੇ ਅਸੁਰ ਕਰਤ ਪਰਗਾਸਾ ॥੬੧॥
तिन ते असुर करत परगासा ॥६१॥
ਉਨ੍ਹਾ ਤੋਂ ਦੈਂਤ ਪ੍ਰਗਟ ਹੋ ਰਹੇ ਸਨ ॥੬੧॥

ਅਨਗਨ ਕਾਲ ਅਸੁਰ ਤਬ ਮਾਰੇ ॥
अनगन काल असुर तब मारे ॥
ਤਦ ਕਾਲ ਨੇ ਅਣਗਿਣਤ ਦੈਂਤਾ ਨੂੰ ਮਾਰ ਦਿੱਤਾ।

ਪਰੇ ਭੂਮਿ ਪਰ ਮਨਹੁ ਮੁਨਾਰੇ ॥
परे भूमि पर मनहु मुनारे ॥
ਉਹ ਧਰਤੀ ਉਤੇ ਇਸ ਤਰ੍ਹਾ ਪਏ ਸਨ, ਮਾਨੋ ਮੁਨਾਰੇ ਹੋਣ।

ਮੇਧਾ ਤੇ ਗਜ ਬਾਜ ਉਠਾਹੀ ॥
मेधा ते गज बाज उठाही ॥
ਮਿਝ ਤੋਂ ਹਾਥੀ ਘੋੜੇ (ਬਣ ਕੇ) ਉਠਦੇ ਜਾ ਰਹੇ ਸਨ

ਸ੍ਰੋਨਤ ਕੇ ਦਾਨਵ ਹ੍ਵੈ ਜਾਹੀ ॥੬੨॥
स्रोनत के दानव ह्वै जाही ॥६२॥
ਅਤੇ ਲਹੂ ਦੇ ਦੈਂਤ ਬਣਦੇ ਜਾ ਰਹੇ ਸਨ ॥੬੨॥

ਬਾਨਨ ਕੀ ਬਰਖਾ ਉਠਿ ਕਰਹੀ ॥
बानन की बरखा उठि करही ॥
(ਦੈਂਤ) ਉਠ ਕੇ ਬਾਣਾ ਦੀ ਬਰਖਾ ਕਰਦੇ ਸਨ।

ਮਾਰਿ ਮਾਰਿ ਕਰਿ ਕੋਪ ਉਚਰਹੀ ॥

मारि मारि करि कोप उचरही ॥

ਕ੍ਰੋਧ ਵਿਚ ਆ ਕੇ 'ਮਾਰੋ ਮਾਰੋ' ਕਹਿੰਦੇ ਸਨ।

ਤਿਨ ਤੇ ਅਸੁਰਨ ਕਿਯਾ ਪਸਾਰਾ ॥

तिन ते असुरन किया पसारा ॥

ਉਨ੍ਹਾ ਤੋਂ ਦੈਂਤਾ ਨੇ ਹੋਰ ਪਸਾਰਾ ਕੀਤਾ

ਦਸੇ ਦਿਸਨ ਹੂੰ ਕਹ ਭਰਿ ਡਾਰਾ ॥੯੩॥

दसे दिसन हूँ कह भरि डारा ॥६३॥

ਅਤੇ ਦਸਾ ਦਿਸ਼ਾਵਾ ਨੂੰ ਭਰ ਦਿੱਤਾ ॥੯੩॥

ਵਹੈ ਕਾਲਕਾ ਅਸੁਰ ਖਪਾਏ ॥

वहै कालका असुर खपाए ॥

ਉਨ੍ਹਾ ਦੈਂਤਾ ਨੂੰ ਕਾਲਕਾ ਨੇ ਖਪਾ ਦਿੱਤਾ

ਮਾਰਿ ਦੁਬਹਿਯਾ ਧੂਰਿ ਮਿਲਾਏ ॥

मारि दुबहिया धूरि मिलाए ॥

ਅਤੇ ਦੋਹਾ ਬਾਹਵਾ ਨਾਲ ਸ਼ਸਤ੍ਰ ਚਲਾਣ ਵਾਲਿਆਂ (ਸੂਰਮਿਆਂ) ਨੂੰ ਮਾਰ ਕੇ ਧੂੜ ਵਿਚ ਮਿਲਾ ਦਿੱਤਾ।

ਪੁਨਿ ਪੁਨਿ ਉਠੈ ਪ੍ਰਹਾਰੈ ਬਾਨਾ ॥

पुनि पुनि उठै प्रहारै बाना ॥

(ਉਹ) ਬਾਰ ਬਾਰ ਉਠ ਕੇ ਬਾਣ ਚਲਾਉਂਦੇ ਸਨ

ਤਿਨ ਤੇ ਧਰਤ ਅਸੁਰ ਤਨ ਨਾਨਾ ॥੯੪॥

तिन ते धरत असुर तन नाना ॥६४॥

ਅਤੇ ਉਨ੍ਹਾ ਤੋਂ ਨਾਨਾ ਪ੍ਰਕਾਰ ਦੇ ਦੈਂਤ ਸ਼ਰੀਰ ਧਾਰਨ ਕਰਦੇ ਜਾ ਰਹੇ ਸਨ ॥੯੪॥

ਟੂਕ ਟੂਕ ਦਾਨਵ ਜੇ ਭਏ ॥

टूक टूक दानव जे भए ॥

ਜੋ ਦੈਂਤ ਟੋਟੇ ਟੋਟੇ ਹੋ ਗਏ ਸਨ,

ਤਿਨ ਤੇ ਅਨਿਕ ਅਸੁਰ ਹ੍ਵੈ ਗਏ ॥

तिन ते अनिक असुर ह्वै गए ॥

ਉਨ੍ਹਾ ਤੋਂ ਹੋਰ ਅਨੇਕ ਦੈਂਤ ਪੈਦਾ ਹੋ ਗਏ ਸਨ।

ਤਾਹੀ ਤੇ ਦਾਨਵ ਬਹੁ ਹ੍ਵੈ ਕਰਿ ॥

ताही ते दानव बहु ह्वै करि ॥

ਉਨ੍ਹਾ ਤੋਂ ਬਹੁਤ ਦੈਂਤ ਪੈਦਾ ਹੋ ਕੇ

ਜੁਧ ਕਰੈ ਆਯੁਧ ਤੇ ਲੈ ਕਰਿ ॥੬੫॥

जुध करै आयुध ते लै करि ॥६५॥

ਅਤੇ ਸ਼ਸਤ੍ਰ ਲੈ ਕੇ ਯੁੱਧ ਕਰ ਰਹੇ ਸਨ ॥੬੫॥

ਬਹੁਰਿ ਕਾਲ ਵੈ ਦੈਤ ਸੰਘਾਰੇ ॥

बहुरि काल वै दैत संघारे ॥

ਕਾਲ ਨੇ ਫਿਰ ਉਹ ਦੈਂਤ ਮਾਰ ਦਿੱਤੇ

ਤਿਲ ਤਿਲ ਪਾਇ ਟੂਕ ਕਰਿ ਡਾਰੇ ॥

तिल तिल पाइ टूक करि डारे ॥

(ਅਤੇ ਉਨ੍ਹਾ ਨੂੰ) ਤਿਲ ਤਿਲ ਕਰ ਕੇ ਟੁਕੜੇ ਟੁਕੜੇ ਕਰ ਦਿੱਤਾ।

ਜੇਤਿਕ ਗਿਰੈ ਭੂਮਿ ਟੁਕ ਹ੍ਵੈ ਕੈ ॥

जेतिक गिरै भूमि टुक ह्वै कै ॥

ਜਿਤਨੇ ਵੀ ਧਰਤੀ ਉਤੇ ਟੋਟੇ ਹੋ ਕੇ ਡਿਗਦੇ ਸਨ,

ਤਿਤ ਹੀ ਉਠੈ ਆਯੁਧਨ ਲੈ ਕੈ ॥੬੬॥

तित ही उठै आयुधन लै कै ॥६६॥
ਉਤਨੇ ਹੀ (ਹੋਰ) ਸ਼ਸਤ੍ਰ ਲੈ ਕੇ ਉਠ ਖੜੋਂਦੇ ਸਨ ॥੬੬॥

ਤਿਲ ਤਿਲ ਕਰਿ ਭਟ ਜਿਤਕ ਉਡਾਏ ॥
तिल तिल करि भट जितक उडाए ॥
ਤਿਲ ਤਿਲ ਕਰ ਕੇ ਜਿਤਨੇ ਵੀ ਸੂਰਮੇ ਉਡਾਏ ਸਨ (ਭਾਵ ਮਾਰੇ ਸਨ)

ਤੇਤਕ ਤਹਾ ਅਸੁਰ ਬਨ ਆਏ ॥
तेतक तहा असुर बन आए ॥
ਉਤਨੇ ਹੀ ਉਥੇ ਦੈਂਤ ਬਣ ਕੇ ਆ ਗਏ।

ਤਿਨ ਕੇ ਟੂਕ ਟੂਕ ਜੇ ਕੀਏ ॥
तिन के टूक टूक जे कीए ॥
ਉਨ੍ਹਾ ਦੇ ਜੋ ਟੋਟੇ ਟੋਟੇ ਕੀਤੇ ਸਨ,

ਤਿਨ ਤੇ ਬਹੁ ਦਾਨਵ ਭਵ ਲੀਏ ॥੬੭॥
तिन ते बहु दानव भव लीए ॥६७॥
ਉਨ੍ਹਾ ਤੋਂ ਬਹੁਤ ਦੈਂਤ ਪੈਦਾ ਹੋ ਗਏ ॥੬੭॥

ਕੇਤਿਕ ਤਹਾ ਸੁਭੈ ਦੰਤੀ ਰਨ ॥
केतिक तहा सुभै दंती रन ॥
ਉਥੇ ਰਣ-ਭੂਮੀ ਵਿਚ ਕਿਤਨੇ ਹਾਥੀ ਸ਼ੋਭਾ ਪਾ ਰਹੇ ਸਨ

ਸੀਚਹਿ ਸੁੰਡ ਬਾਰਿ ਤੇ ਸਭ ਤਨ ॥
सीचहि सुँड बारि ते सभ तन ॥
ਅਤੇ ਸੁੰਡਾ ਤੋਂ ਪਾਣੀ ਸੁਟ ਕੇ ਸਭ ਨੂੰ ਸਿੰਜਦੇ ਸਨ।

ਦਾਤ ਦਿਖਾਇ ਤਜੈ ਚਿੰਘਾਰਾ ॥
दात दिखाइ तजै चिंघारा ॥

(ਉਹ) ਦੰਦ ਵਿਖਾ ਕੇ ਚਿੰਘਾੜਦੇ ਸਨ,

ਗਿਰਿ ਗਿਰਿ ਪਰੈ ਨਿਰਖਿ ਅਸਵਾਰਾ ॥੬੮॥

गिरि गिरि परै निरखि असवारा ॥६८॥

(ਉਨ੍ਹਾ ਨੂੰ) ਵੇਖ ਵੇਖ ਕੇ ਸਵਾਰ ਡਿਗ ਡਿਗ ਪੈਂਦੇ ਸਨ ॥੬੮॥

ਕਹੂੰ ਭੇਰ ਭੀਖਨ ਭਭਕਾਰਹਿ ॥

कहूँ भेर भीखन भभकारहि ॥

ਕਿਤੇ ਭਿਆਨਕ ਭੇਰੀਆਂ ਭਭਕਾਰ ਰਹੀਆਂ ਸਨ।

ਕਹੂੰ ਬੀਰ ਬਾਜੀ ਰਨ ਡਾਰਹਿ ॥

कहूँ बीर बाजी रन डारहि ॥

ਕਿਤੇ ਘੋੜੇ ਸੂਰਮਿਆਂ ਨੂੰ ਰਣਭੂਮੀ ਵਿਚ ਡਿਗਾਉਂਦੇ ਸਨ।

ਕਿਤਕ ਸੂਰ ਸੈਹਥੀ ਫਿਰਾਵਤ ॥

कितक सूर सैहथी फिरावत ॥

ਕਿਤਨੇ ਹੀ ਸੂਰਮੇ ਸੈਹਥੀਆਂ (ਬਰਛੀਆਂ) ਨੂੰ ਘੁੰਮਾਉਂਦੇ ਸਨ

ਮਹਾ ਕਾਲ ਕੇ ਸਨਮੁਖ ਧਾਵਤ ॥੬੯॥

महा काल के सनमुख धावत ॥६९॥

ਅਤੇ ਮਹਾ ਕਾਲ ਨੂੰ ਸਾਹਮਣਿਓਂ ਪੈਂਦੇ ਸਨ ॥੬੯॥

ਕੇਤਿਕ ਬਜ੍ਰ ਬਰਛਿਯਨ ਲੈ ਕੈ ॥

केतिक बज्र बरछियन लै कै ॥

ਕਿਤਨੇ ਹੀ ਦੈਂਤ ਬਜ੍ਰ ਅਤੇ ਬਰਛੀਆਂ ਲੈ ਕੇ

ਧਾਵਤ ਅਸੁਰ ਕੋਪ ਤਨ ਤੈ ਕੈ ॥

धावत असुर कोप तन तै कै ॥

ਕ੍ਰੋਧ ਨਾਲ ਧਾਵਾ ਕਰਦੇ ਸਨ।

ਕੋਪਿ ਕਾਲ ਪਰ ਕਰਤ ਪ੍ਰਹਾਰਾ ॥
कोपि काल पर करत प्रहारा ॥
ਕ੍ਰੋਧਿਤ ਹੋ ਕੇ ਕਾਲ ਉਤੇ ਵਾਰ ਕਰਦੇ ਸਨ।

ਜਾਨੁਕ ਸਲਭ ਦੀਪ ਅਨੁਹਾਰਾ ॥੭੦॥
जानुक सलभ दीप अनुहारा ॥७०॥
(ਇੰਜ ਲਗਦਾ ਸੀ) ਮਾਨੋ ਦੀਵੇ ਉਤੇ (ਸੜਨ ਵਾਲੇ) ਪਤੰਗਿਆਂ ਵਰਗੇ ਹੋਣ ॥੭੦॥

ਭਰੇ ਗੁਮਾਨ ਬਡੇ ਗਰਬੀਲੇ ॥
भरे गुमान बडे गरबीले ॥
ਉਹ ਹੰਕਾਰ ਦੇ ਭਰੇ ਹੋਏ ਬਹੁਤ ਹੰਕਾਰੀ ਸਨ

ਧਾਵਤ ਚੌਪਿ ਚੜੇ ਚਟਕੀਲੇ ॥
धावत चौपि चड़े चटकीले ॥
ਅਤੇ ਉਮੰਗ ਭਰੇ ਬੜੀ ਫੁਰਤੀ ਨਾਲ ਜਾ ਪੈਂਦੇ ਸਨ।

ਪੀਸਿ ਪੀਸਿ ਰਦਨਛਦ ਦੋਊ ॥
पीसि पीसि रदनछद दोऊ ॥
ਦੋਹਾ ਬੁਲ੍ਹਾ ਨੂੰ ਦੰਦਾ ਨਾਲ ਪੀਹ ਪੀਹ ਕੇ

ਧਾਵਤ ਮਹਾ ਕਾਲ ਪਰ ਸੋਊ ॥੭੧॥
धावत महा काल पर सोऊ ॥७१॥
ਮਹਾ ਕਾਲ ਉਤੇ ਧਾਵਾ ਕਰ ਰਹੇ ਸਨ ॥੭੧॥

ਬਾਜਹਿ ਢੋਲਿ ਮ੍ਰਿਦੰਗ ਨਗਾਰਾ ॥
बाजहि ढोलि मृदंग नगारा ॥
ਢੋਲ, ਮ੍ਰਿਦੰਗ ਅਤੇ ਨਗਾਰੇ ਵਜ ਰਹੇ ਸਨ

ਭੀਖਨ ਕਰਤ ਭੇਰ ਭਭਕਾਰਾ ॥

भीखन करत भेर भभकारा ॥

ਅਤੇ ਭੇਰੀਆਂ ਭਿਆਨਕ ਭਭਕਾਰ ਕਰ ਰਹੀਆਂ ਸਨ।

ਜੰਗ ਮੁਚੰਗ ਉਪੰਗ ਬਜੇ ਰਨ ॥

जंग मुचंग उपंग बजे रन ॥

ਰਣ-ਭੂਮੀ ਵਿਚ ਜੰਗ, ਮੁਚੰਗ, ਉਪੰਗ,

ਝਾਲਰਿ ਤਾਲ ਨਫੀਰਨ ਕੇ ਗਨ ॥੭੨॥

झालरि ताल नफीरन के गन ॥७२॥

ਝਾਲਰ, ਤਾਲ ਅਤੇ ਨਫ਼ੀਰੀਆਂ ਦੇ ਸਮੂਹ ਵਜ ਰਹੇ ਸਨ ॥੭੨॥

ਮੁਰਲੀ ਮੁਰਜ ਕਹੀ ਰਨ ਬਾਜਤ ॥

मुरली मुरज कही रन बाजत ॥

ਕਿਧਰੇ ਰਣ-ਭੂਮੀ ਵਿਚ ਮੁਰਲੀਆਂ, ਮੁਰਜ ਆਦਿ ਵਜ ਰਹੇ ਸਨ।

ਦਾਨਵ ਭਰੇ ਗੁਮਾਨਹਿ ਗਾਜਤ ॥

दानव भरे गुमानहि गाजत ॥

ਦੈਂਤ ਗੁਮਾਨ ਨਾਲ ਭਰੇ ਹੋਏ ਗਰਜ ਰਹੇ ਸਨ।

ਢੋਲਨ ਪਰ ਦੈ ਦੈ ਢਮਕਾਰੇ ॥

ढोलन पर दै दै ढमकारे ॥

ਢੋਲਾ ਉਤੇ ਡਗੇ ਮਾਰ ਮਾਰ ਕੇ

ਗਹਿ ਗਹਿ ਧਵਤ ਕ੍ਰਿਪਾਨ ਕਟਾਰੇ ॥੭੩॥

गहि गहि धवत कृपान कटारे ॥७३॥

ਅਤੇ ਕ੍ਰਿਪਾਨਾ ਅਤੇ ਕਟਾਰਾ ਪਕੜ ਪਕੜ ਕੇ ਭਜੇ ਫਿਰਦੇ ਸਨ ॥੭੩॥

ਦੀਰਘ ਦਾਤ ਕਾਢਿ ਕਈ ਕੋਸਾ ॥

दीरघ दात काढि कई कोसा ॥
ਕਈ ਕੋਹਾ ਜਿੰਨੇ ਲੰਬੇ ਦੰਦ ਕਢ ਕੇ

ਧਾਵਤ ਅਸੁਰ ਹੀਏ ਕਰਿ ਜੋਸਾ ॥
धावत असुर हीए करि जोसा ॥
ਅਤੇ ਹਿਰਦੇ ਵਿਚ ਜੋਸ਼ ਵਧਾ ਕੇ ਦੈਂਤ ਧਾਵਾ ਕਰ ਰਹੇ ਸਨ।

ਮਾਰਨ ਮਹਾ ਕਾਲ ਕਹ ਧਾਵੈ ॥
मारन महा काल कह धावै ॥
(ਉਹ) ਮਹਾ ਕਾਲ ਨੂੰ ਮਾਰਨ ਲਈ ਧਾਵਾ ਕਰਦੇ ਸਨ।

ਮਨੋ ਮਾਰਤ ਵੇਈ ਮਰਿ ਜਾਵੈ ॥੭੪॥
मनो मारत वेई मरि जावै ॥७४॥
(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਮਾਰਦੇ ਹੋਏ ਉਹ ਆਪ ਹੀ ਮਰ ਜਾਂਦੇ ਹੋਣ ॥੭੪॥

ਦਾਨਵ ਮਹਾ ਕੋਪ ਕਰਿ ਢੂਕੇ ॥
दानव महा कोप करि ढूके ॥
ਦੈਂਤ ਬਹੁਤ ਕ੍ਰੋਧ ਕਰ ਕੇ ਆਣ ਢੁਕੇ ਸਨ

ਮਾਰਹਿ ਮਾਰਿ ਦਸੋ ਦਿਸਿ ਕੂਕੇ ॥
मारहि मारि दसो दिसि कूके ॥
ਅਤੇ ਦਸਾ ਦਿਸ਼ਾਵਾ ਵਿਚ 'ਮਾਰੋ ਮਾਰੋ' ਕੂਕਣ ਲਗੇ ਸਨ।

ਦੈ ਦੈ ਢੋਲਿ ਮ੍ਰਿਦੰਗ ਨਗਾਰੇ ॥
दै दै ढोलि मृदंग नगारे ॥
ਢੋਲ, ਮ੍ਰਿਦੰਗ ਅਤੇ ਨਗਾਰੇ ਦੈ ਦੈ (ਕਰ ਕੇ ਵਜਦੇ ਸਨ)

ਕਾਢਿ ਕਾਢਿ ਅਰਿ ਦਾਤਿ ਡਰਾਰੇ ॥੭੫॥
काढि काढि अरि दाति डरारे ॥७५॥

ਅਤੇ ਵੈਰੀ ਦੰਦ ਕਢ ਕੇ ਡਰਾਉਂਦੇ ਸਨ ॥੭੫॥

ਚਾਹਤ ਮਹਾ ਕਾਲ ਕਹ ਮਾਰੋ ॥

चाहत महा काल कह मारो ॥

ਉਹ ਮਹਾ ਕਾਲ ਨੂੰ ਮਾਰਨਾ ਚਾਹੁੰਦੇ ਸਨ,

ਮਹਾ ਪੁਰਖ ਨਹਿ ਕਰਤ ਬਿਚਾਰੋ ॥

महा पुरख नहि करत बिचारो ॥

ਪਰ ਉਹ ਮਹਾ ਮੂਰਖ ਵਿਚਾਰ ਨਹੀਂ ਕਰਦੇ ਸਨ

ਜਿਨ ਸਭ ਜਗ ਕਾ ਕਰਾ ਪਸਾਰਾ ॥

जिन सभ जग का करा पसारा ॥

ਕਿ ਜਿਸ ਨੇ ਸਾਰੇ ਜਗਤ ਦਾ ਪਸਾਰਾ ਕੀਤਾ ਹੋਇਆ ਹੈ,

ਤਾਹਿ ਚਹਤ ਤੇ ਮੂੜ ਸੰਘਾਰਾ ॥੭੬॥

ताहि चहत ते मूड़ संघारा ॥७६॥

ਉਹ ਮੂਰਖ ਉਸ ਨੂੰ ਮਾਰਨਾ ਚਾਹੁੰਦੇ ਸਨ ॥੭੬॥

ਠੋਕਿ ਠੋਕਿ ਭੁਜ ਦੰਡਨ ਜੋਧਾ ॥

ठोकि ठोकि भुज दंडन जोधा ॥

ਯੋਧਿਆਂ ਨੇ ਭੁਜਾਵਾ ਨੂੰ ਠੋਕ ਠੋਕ ਕੇ ਅਤੇ ਕ੍ਰੋਧਿਤ ਹੋ ਕੇ

ਧਾਵਤ ਮਹਾ ਕਾਲ ਪਰ ਕ੍ਰੋਧਾ ॥

धावत महा काल पर क्रोधा ॥

ਮਹਾ ਕਾਲ ਉਤੇ ਧਾਵਾ ਬੋਲ ਦਿੱਤਾ।

ਬੀਸ ਪਦੁਮ ਦਾਨਵ ਤਵ ਭਯੋ ॥

बीस पदुम दानव तव भयो ॥

ਵੀਹ ਪਦਮ ਦੈਂਤ ਸੈਨਾ ਉਥੇ ਇਕੱਠੀ ਹੋ ਗਈ

ਨਾਸ ਕਰਨ ਕਾਲੀ ਕੋ ਧਯੋ ॥੭੭॥

नास करन काली को धयो ॥७७॥

ਅਤੇ ਕਾਲੀ ਨੂੰ ਨਸ਼ਟ ਕਰਨ ਲਈ ਚੜ੍ਹ ਪਈ ॥੭੭॥

ਛੂਹਨਿ ਸਹਸ ਅਸੁਰ ਕੀ ਸੈਨਾ ॥

छूहनि सहस असुर की सैना ॥

ਦੈਂਤਾ ਦੀ ਹਜ਼ਾਰ ਅਛੋਹਣੀ ਸੈਨਾ,

ਧਾਵਤ ਭਈ ਅਰੁਨ ਕਰਿ ਨੈਨਾ ॥

धावत भई अरुन करि नैना ॥

ਅੱਖਾ ਲਾਲ ਕਰ ਕੇ ਅਗੇ ਵੱਧ ਚਲੀ।

ਧਾਵਤ ਕੋਪ ਅਮਿਤ ਕਰਿ ਭਏ ॥

धावत कोप अमित करि भए ॥

ਅਮਿਤ (ਸੈਨਾ ਦਲ) ਕ੍ਰੋਧ ਕਰ ਕੇ ਚੜ੍ਹ ਪਏ

ਪ੍ਰਿਥਵੀ ਕੇ ਖਟ ਪਟ ਉਡਿ ਗਏ ॥੭੮॥

पृथवी के खट पट उडि गए ॥७८॥

ਅਤੇ ਪ੍ਰਿਥਵੀ ਦੇ ਛੇ ਪਟ (ਧੂੜ ਬਣ ਕੇ) ਉਡ ਗਏ ॥੭੮॥

ਏਕੈ ਪੁਰ ਪ੍ਰਿਥਵੀ ਰਹਿ ਗਈ ॥

एकै पुर पृथवी रहि गई ॥

ਧਰਤੀ ਕੇਵਲ ਇਕ ਪੁੜ ਰਹਿ ਗਈ।

ਖਟ ਪਟ ਹਯਨ ਪਗਨ ਉਡਿ ਗਈ ॥

खट पट हयन पगन उडि गई ॥

ਛੇ ਪਟ ਘੋੜਿਆਂ ਦੇ ਖੁਰਾ ਨਾਲ ਹੀ ਉਡ ਗਏ।

ਜਨੁ ਬਿਧਿ ਏਕੈ ਰਚਾ ਪਯਾਰਾ ॥

जनु बिधि एकै रचा पयारा ॥

(ਇੰਜ ਲਗਦਾ ਸੀ) ਮਾਨੋ ਵਿਧਾਤਾ ਨੇ ਇਕੋ ਪਾਤਾਲ ਹੀ ਰਚਿਆ ਹੋਵੇ

ਗਗਨ ਰਚੇ ਦਸ ਤੀਨਿ ਸੁਧਾਰਾ ॥੭੯॥

गगन रचे दस तीनि सुधारा ॥७९॥

ਅਤੇ ਤੇਰ੍ਹਾ ਆਕਾਸ਼ਾ ਦੀ ਰਚਨਾ ਕੀਤੀ ਹੋਵੇ ॥੭੯॥

ਮਹਾਦੇਵ ਆਸਨ ਤੇ ਟਰਾ ॥

महादेव आसन ते टरा ॥

ਮਹਾਦੇਵ ਆਸਣ ਤੋਂ ਡੋਲ ਗਿਆ।

ਬ੍ਰਹਮਾ ਤ੍ਰਸਤ ਬੂਟ ਮਹਿ ਦੁਰਾ ॥

ब्रहमा त्रसत बूट महि दुरा ॥

ਬ੍ਰਹਮਾ ਭੈ ਭੀਤ ਹੋ ਕੇ ਬੂਟੇ (ਭਾਵ ਕਮਲ ਨਾਭ) ਵਿਚ ਵੜ ਗਿਆ।

ਨਿਰਖਿ ਬਿਸਨ ਰਨ ਅਧਿਕ ਡਰਾਨਾ ॥

निरखि बिसन रन अधिक डराना ॥

ਰਣ-ਭੂਮੀ ਨੂੰ ਵੇਖ ਕੇ ਵਿਸ਼ਨੂ ਵੀ ਬਹੁਤ ਡਰ ਗਿਆ

ਦੁਰਾ ਸਿੰਧ ਕੇ ਬੀਚ ਲਜਾਨਾ ॥੮੦॥

दुरा सिंध के बीच लजाना ॥८०॥

ਅਤੇ ਲਾਜ ਦਾ ਮਾਰਿਆ ਸਮੁੰਦਰ ਵਿਚ ਜਾ ਛੁਪਿਆ ॥੮੦॥

ਕੜਾ ਕੜੀ ਮਾਚਾ ਘਮਸਾਨਾ ॥

कड़ा कड़ी माचा घमसाना ॥

ਖ਼ੂਬ ਮਾਰ ਕਾਟ ਦਾ ਭਿਆਨਕ ਯੁੱਧ ਮਚਿਆ

ਨਿਰਖਤ ਦੇਵ ਦੈਤ ਜਾ ਨਾਨਾ ॥

निरखत देव दैत जा नाना ॥

ਜਿਸ ਨੂੰ ਅਨੇਕ ਦੇਵਤੇ ਅਤੇ ਦੈਂਤ ਵੇਖ ਰਹੇ ਸਨ।

ਮਹਾ ਘੋਰ ਆਹਵ ਤਹ ਪਰਾ ॥

महा घोर आहव तह परा ॥

ਉਥੇ ਬਹੁਤ ਭਿਅੰਕਰ ਯੁੱਧ ਹੋਇਆ।

ਕਾਪੀ ਭੂਮਿ ਗਗਨ ਥਰਹਰਾ ॥੮੧॥

कापी भूमि गगन थरहरा ॥८१॥

ਧਰਤੀ ਕੰਬ ਗਈ ਅਤੇ ਆਕਾਸ਼ ਥਰਥਰਾ ਗਿਆ ॥੮੧॥

ਨਿਰਖਿ ਜੁਧ ਕਾਪਾ ਕਮਲੇਸਾ ॥

निरखि जुध कापा कमलेसा ॥

ਯੁੱਧ ਨੂੰ ਵੇਖ ਕੇ ਵਿਸ਼ਨੂ ('ਕਮਲੇਸਾ') ਕੰਬ ਗਿਆ।

ਤਾ ਤੇ ਧਰਾ ਨਾਰਿ ਕਾ ਭੇਸਾ ॥

ता ते धरा नारि का भेसा ॥

ਇਸ ਕਰ ਕੇ ਇਸਤਰੀ ਦਾ ਭੇਸ ਧਾਰਨ ਕਰ ਲਿਆ।

ਪਰਬਤੀਸ ਲਖਿ ਡਰਾ ਲਰਾਈ ॥

परबतीस लखि डरा लराई ॥

ਲੜਾਈ ਨੂੰ ਵੇਖ ਕੇ ਸ਼ਿਵ ਵੀ ਡਰ ਗਿਆ

ਬਾਸਾ ਬਨ ਬਿਖੈ ਅਤਿਥ ਕਹਾਈ ॥੮੨॥

बासा बन बिखै अतिथ कहाई ॥८२॥

ਅਤੇ ਜੋਗੀ ਅਖਵਾ ਕੇ ਜੰਗਲ ਵਿਚ ਜਾ ਵਸਿਆ ॥੮੨॥

ਕਾਰਤਿਕੇਯ ਹ੍ਵੈ ਰਹਾ ਬਿਹੰਡਲ ॥

कारतिकेय ह्वै रहा बिहंडल ॥

ਕਾਰਤਿਕੇਯ ਬਿਹੰਡਲ (ਨੜ ਅਥਵਾ ਨਪੁੰਸਕ) ਬਣ ਕੇ ਰਹਿ ਗਿਆ।

ਬ੍ਰਹਮ ਛਾਡਿ ਗ੍ਰਿਹ ਗਯੋ ਕਮੰਡਲ ॥

ब्रहम छाडि गृह गयो कमंडल ॥

ਬ੍ਰਹਮਾ ਘਰ ਛਡ ਕੇ ਕਮੰਡਲ ਵਿਚ ਜਾ ਲੁਕਿਆ।

ਪਬ ਪਿਸਾਨ ਪਗਨ ਭੇ ਤਬ ਹੀ ॥

पब पिसान पगन भे तब ही ॥

ਤਦ ਤੋਂ ਹੀ ਪਹਾੜ ਪੈਰਾ ਨਾਲ ਪਿਸ ਗਏ

ਜਾਇ ਬਸੇ ਉਤਰ ਦਿਸਿ ਸਬ ਹੀ ॥੮੩॥

जाइ बसे उतर दिसि सब ही ॥८३॥

ਅਤੇ ਸਾਰੇ ਉੱਤਰ ਦਿਸ਼ਾ ਵਿਚ ਜਾ ਵਸੇ ॥੮੩॥

ਡਗੀ ਧਰਨਿ ਅੰਬਰਿ ਘਹਰਾਨਾ ॥

डगी धरनि अंबरि घहराना ॥

ਧਰਤੀ ਡਗਡੋਲ ਗਈ ਅਤੇ ਆਕਾਸ਼ ਗਰਜਣ ਲਗਾ।

ਬਾਜ ਖੁਰਨ ਤੇ ਪਬ ਪਿਸਾਨਾ ॥

बाज खुरन ते पब पिसाना ॥

ਘੋੜਿਆਂ ਦੇ ਖੁਰਾ ਨਾਲ ਪਰਬਤ ਪਿਸ ਗਏ।

ਅੰਧ ਗੁਬਾਰ ਭਯੋ ਬਾਨਨ ਤਨ ॥

अंध गुबार भयो बानन तन ॥

ਬਾਣਾ (ਦੇ ਅਧਿਕ ਛਾ ਜਾਣ ਨਾਲ) ਅੰਧ ਗ਼ੁਬਾਰ ਛਾ ਗਿਆ

ਹਾਥ ਬਿਲੋਕ੍ਯੋ ਜਾਤ ਨ ਆਪਨ ॥੮੪॥

हाथ बिलोक्यो जात न आपन ॥८४॥

ਅਤੇ ਆਪਣਾ ਹੱਥ ਵੀ ਵੇਖਿਆ ਨਹੀਂ ਜਾ ਰਿਹਾ ॥੮੪॥

ਬਿਛੂਆ ਬਾਨ ਬਜ੍ਰ ਰਨ ਬਰਖਤ ॥

बिछूआ बान बज्र रन बरखत ॥

ਯੁੱਧ ਵਿਚ ਬਿਛੂਏ, ਬਾਣ, ਬਜ੍ਰ ਆਦਿ ਵਰ੍ਹਨ ਲਗੇ

ਰਿਸਿ ਰਿਸਿ ਸੁਭਟ ਧਨੁਖ ਕਹ ਕਰਖਤ ॥

रिसि रिसि सुभट धनुख कह करखत ॥

ਅਤੇ ਸੂਰਮੇ ਰੋਹ ਵਿਚ ਆ ਆ ਕੇ ਧੁਨਸ਼ਾ ਨੂੰ ਤਣਨ ਲਗੇ।

ਤਕਿ ਤਕਿ ਬਾਨ ਪ੍ਰਕੋਪ ਚਲਾਵੈ ॥

तकि तकि बान प्रकोप चलावै ॥

(ਉਹ) ਨਿਸ਼ਾਣਾ ਬੰਨ੍ਹ ਬੰਨ੍ਹ ਕੇ ਅਤੇ ਰੋਹ ਨਾਲ ਭਰੇ ਹੋਏ ਤੀਰ ਚਲਾਉਂਦੇ ਸਨ,

ਭੇਦਿ ਤ੍ਰਾਨ ਤਨ ਪਰੈ ਪਰਾਵੈ ॥੮੫॥

भेदि त्रान तन परै परावै ॥८५॥

ਜੋ ਕਵਚਾ ('ਤ੍ਰਾਨ ਤਨ') ਨੂੰ ਵਿੰਨ੍ਹ ਕੇ ਪਾਰ ਨਿਕਲ ਜਾਦੇ ਸਨ ॥੮੫॥

ਜਬ ਹੀ ਭਏ ਅਮਿਤ ਰਣ ਜੋਧਾ ॥

जब ही भए अमित रण जोधा ॥

ਜਦ ਯੁੱਧ-ਭੂਮੀ ਵਿਚ ਬਹੁਤ ਅਧਿਕ ਯੋਧੇ (ਇਕਤ੍ਰ) ਹੋ ਗਏ,

ਬਾਢ੍ਯੋ ਮਹਾ ਕਾਲ ਕੈ ਕ੍ਰੋਧਾ ॥

बाढ्यो महा काल कै क्रोधा ॥

ਤਾ ਮਹਾ ਕਾਲ ਦਾ ਕ੍ਰੋਧ ਵੱਧ ਗਿਆ।

ਮਹਾ ਕੋਪ ਕਰਿ ਬਿਸਿਖ ਪ੍ਰਹਾਰੇ ॥

महा कोप करि बिसिख प्रहारे ॥

(ਉਸ ਨੇ) ਬਹੁਤ ਅਧਿਕ ਕ੍ਰੋਧ ਕਰ ਕੇ ਬਾਣ ਚਲਾਏ

ਅਧਿਕ ਸਤ੍ਰ ਛਿਨ ਮਾਝ ਸੰਘਾਰੇ ॥੮੬॥

अधिक सत्रु छिन माझ संघारे ॥८६॥

ਅਤੇ ਬਹੁਤ ਜ਼ਿਆਦਾ ਵੈਰੀ ਛਿਣ ਵਿਚ ਮਾਰ ਦਿੱਤੇ ॥੮੬॥

ਰਕਤ ਸੰਬੂਹ ਧਰਨਿ ਤਬ ਪਰਾ ॥

रकत संबूह धरनि तब परा ॥

ਤਦ ਧਰਤੀ ਉਤੇ ਬਹੁਤ ਲਹੂ ਡਿਗਿਆ।

ਤਾ ਤੇ ਬਹੁ ਦਾਨ੍ਵਨ ਬਪੁ ਧਰਾ ॥

ता ते बहु दान्वन बपु धरा ॥

ਉਸ ਤੋਂ ਬਹੁਤ ਸਾਰੇ ਦੈਂਤਾ ਨੇ ਸ਼ਰੀਰ ਧਾਰਨ ਕਰ ਲਏ।

ਏਕ ਏਕ ਸਰ ਸਭਹਿ ਚਲਾਏ ॥

एक एक सर सभहि चलाए ॥

(ਉਨ੍ਹਾ) ਸਾਰਿਆਂ ਨੇ ਇਕ ਇਕ ਤੀਰ ਚਲਾਇਆ।

ਤਿਨ ਤੇ ਅਸੁਰ ਅਨਿਕ ਹ੍ਵੈ ਧਾਏ ॥੮੭॥

तिन ते असुर अनिक ह्वै धाए ॥८७॥

ਉਨ੍ਹਾ ਤੋਂ ਅਨੇਕ ਦੈਂਤ ਪੈਦਾ ਹੋ ਕੇ ਪੈ ਗਏ ॥੮੭॥

ਆਏ ਜਿਤਕ ਤਿਤਕ ਤਹ ਮਾਰੇ ॥

आए जितक तितक तह मारे ॥

ਜਿਤਨੇ ਵੀ (ਅਗੇ) ਆਏ, ਉਤਨੇ ਹੀ (ਮਹਾ ਕਾਲ ਨੇ) ਮਾਰ ਦਿੱਤੇ।

ਬਹੇ ਧਰਨਿ ਪਰ ਰਕਤ ਪਨਾਰੇ ॥

बहे धरनि पर रकत पनारे ॥

ਧਰਤੀ ਉਤੇ ਲਹੂ ਦੇ ਪਰਨਾਲੇ ਵਗ ਪਏ।

ਤਿਨ ਤੇ ਅਮਿਤ ਅਸੁਰਨ ਬਪੁ ਧਰਾ ॥

तिन ते अमित असुरन बपु धरा ॥
ਉਸ ਤੋਂ ਬੇਸ਼ੁਮਾਰ ਦੈਂਤਾ ਨੇ ਸ਼ਰੀਰ ਧਾਰਨ ਕੀਤੇ,

ਹਮ ਤੇ ਜਾਤ ਬਿਚਾਰ ਨ ਕਰਾ ॥੮੮॥
हम ते जात बिचार न करा ॥८८॥
ਜਿਨ੍ਹਾ ਦਾ ਮੇਰੇ ਤੋਂ ਵਿਚਾਰ ਨਹੀਂ ਕੀਤਾ ਜਾਦਾ ॥੮੮॥

ਡਗਮਗ ਲੋਕ ਚਤੁਰਦਸ ਭਏ ॥
डगमग लोक चतुरदस भए ॥
ਚੌਦਾ ਲੋਕ ਡਗਮਗਾ ਗਏ

ਅਸੁਰਨ ਸਾਥ ਸਕਲ ਭਰਿ ਗਏ ॥
असुरन साथ सकल भरि गए ॥
ਅਤੇ ਦੈਂਤਾ ਨਾਲ ਸਾਰੇ ਭਰ ਗਏ।

ਬ੍ਰਹਮਾ ਬਿਸਨ ਸਭੈ ਡਰਪਾਨੇ ॥
ब्रहमा बिसन सभै डरपाने ॥
ਬ੍ਰਹਮਾ ਅਤੇ ਵਿਸ਼ਣੂ ਆਦਿ ਸਾਰੇ ਡਰ ਗਏ

ਮਹਾ ਕਾਲ ਕੀ ਸਰਨਿ ਸਿਧਾਨੇ ॥੮੯॥
महा काल की सरनि सिधाने ॥८९॥
ਅਤੇ ਮਹਾ ਕਾਲ ਦੀ ਸ਼ਰਨ (ਵਿਚ ਆਣ) ਲਈ ਚਲ ਪਏ ॥੮੯॥

ਇਹ ਬਿਧਿ ਸਭੈ ਪੁਕਾਰਤ ਭਏ ॥
इह बिधि सभै पुकारत भए ॥
(ਆ ਕੇ) ਸਾਰੇ ਇਸ ਤਰ੍ਹਾ ਪੁਕਾਰ ਕਰਨ ਲਗੇ।

ਜਨੁ ਕਰ ਲੂਟਿ ਬਨਿਕ ਸੇ ਲਏ ॥
जनु कर लूटि बनिक से लए ॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਕਿਸੇ ਬਨੀਏ ਵਾਗ ਲੁਟੇ ਗਏ ਹੋਣ।

ਤ੍ਰਾਹਿ ਤ੍ਰਾਹਿ ਹਮ ਸਰਨ ਤਿਹਾਰੀ ॥

त्राहि त्राहि हम सरन तिहारी ॥

(ਮਹਾ ਕਾਲ ਨੂੰ ਮੁਖ਼ਾਤਬ ਹੋ ਕੇ ਕਹਿਣ ਲਗੇ, ਹੇ ਮਹਾ ਕਾਲ! (ਸਾਨੂੰ) ਬਚਾ ਲਵੋ, ਬਚਾ ਲਵੋ, ਅਸੀਂ ਤੁਹਾਡੀ ਸ਼ਰਨ ਵਿਚ (ਆਏ ਹਾ)

ਸਭ ਭੈ ਤੇ ਹਮ ਲੇਹੁ ਉਬਾਰੀ ॥੯੦॥

सभ भै ते हम लेहु उबारी ॥९०॥

ਸਾਨੂੰ ਸਭ ਤਰ੍ਹਾ ਦੇ ਡਰ ਤੋਂ ਉਬਾਰ ਲਵੋ ॥੯੦॥

ਤੁਮ ਹੋ ਸਕਲ ਲੋਕ ਸਿਰਤਾਜਾ ॥

तुम हो सकल लोक सिरताजा ॥

ਤੁਸੀਂ ਸਾਰਿਆਂ ਲੋਕਾ ਦੇ ਸਿਰਤਾਜ ਹੋ।

ਗਰਬਨ ਗੰਜ ਗਰੀਬ ਨਿਵਾਜਾ ॥

गरबन गंज गरीब निवाजा ॥

ਹੰਕਾਰੀਆਂ ਨੂੰ ਨਸ਼ਟ ਕਰਨ ਵਾਲੇ ਅਤੇ ਗ਼ਰੀਬਾ ਨੂੰ ਨਿਵਾਜਣ ਵਾਲੇ ਹੋ।

ਆਦਿ ਅਕਾਲ ਅਜੋਨਿ ਬਿਨਾ ਭੈ ॥

आदि अकाल अजोनि बिना भै ॥

(ਤੁਸੀਂ) ਜਗਤ ਵਿਚ ਆਦਿ (ਮੁਢ ਕਦੀਮ ਦੇ) ਅਕਾਲ, ਅਜੂਨੀ, ਨਿਰਭੈ,

ਨਿਰਬਿਕਾਰ ਨਿਰਲੰਬ ਜਗਤ ਮੈ ॥੯੧॥

निरबिकार निरलंब जगत मै ॥९१॥

ਨਿਰਵਿਕਾਰ, ਨਿਰਲੰਬ (ਬਿਨਾ ਸਹਾਰੇ ਦੇ) ਹੋ ॥੯੧॥

ਨਿਰਬਿਕਾਰ ਨਿਰਜੁਰ ਅਬਿਨਾਸੀ ॥

निरबिकार निरजुर अबिनासी ॥

ਨਿਰਵਿਕਾਰ, ਨਿਰਜੁਰ (ਨਿਰੋਗ) ਅਬਿਨਾਸ਼ੀ,

ਪਰਮ ਜੋਗ ਕੇ ਤਤੁ ਪ੍ਰਕਾਸੀ ॥

परम जोग के ततु प्रकासी ॥

ਪਰਮ ਯੋਗ ਦੇ ਤੱਤ ਨੂੰ ਪ੍ਰਕਾਸ਼ ਕਰਨ ਵਾਲੇ,

ਨਿਰੰਕਾਰ ਨਵ ਨਿਤ੍ਯ ਸੁਯੰਭਵ ॥

निरंकार नव नित्य सुयंभव ॥

ਨਿਰਾਕਾਰ, ਨਿੱਤ ਨਵੀਨ, ਆਪਣੇ ਆਪ ਹੋਣ ਵਾਲੇ ਹੋ।

ਤਾਤ ਮਾਤ ਜਹ ਜਾਤ ਨ ਬੰਧਵ ॥੯੨॥

तात मात जह जात न बंधव ॥९२॥

(ਤੁਹਾਡਾ) ਨਾ ਕੋਈ ਪਿਤਾ ਹੈ, ਨਾ ਮਾਤਾ ਅਤੇ ਨਾ ਹੀ ਸੰਬੰਧੀ ॥੯੨॥

ਸਤ੍ਰੁ ਬਿਹੰਡ ਸੁਰਿਦਿ ਸੁਖਦਾਇਕ ॥

सत्रु बिहंड सुरिदि सुखदाइक ॥

(ਤੁਸੀਂ) ਵੈਰੀਆਂ ਨੂੰ ਨਸ਼ਟ ਕਰਨ ਵਾਲੇ, ਭਗਤਾ ('ਸੁਰਿਦਿ') ਨੂੰ ਸੁਖ ਦੇਣ ਵਾਲੇ,

ਚੰਡ ਮੁੰਡ ਦਾਨਵ ਕੇ ਘਾਇਕ ॥

चंड मुँड दानव के घाइक ॥

ਚੰਡ ਅਤੇ ਮੁੰਡ ਦੈਂਤਾ ਨੂੰ ਮਾਰਨ ਵਾਲੇ,

ਸਤਿ ਸੰਧਿ ਸਤਿਤਾ ਨਿਵਾਸਾ ॥

सति संधि सतिता निवासा ॥

ਸੱਚੀ ਪ੍ਰਤਿਗਿਆ ਕਰਨ ਵਾਲੇ, ਸਚਾਈ ਵਿਚ ਨਿਵਾਸ ਕਰਨ ਵਾਲੇ

ਭੂਤ ਭਵਿਖ ਭਵਾਨ ਨਿਰਾਸਾ ॥੯੩॥

भूत भविख भवान निरासा ॥९३॥

ਅਤੇ ਭੂਤ, ਭਵਿਖ ਤੇ ਵਰਤਮਾਨ ਦੇ ਪ੍ਰਭਾਵ ਤੋਂ ਮੁਕਤ ('ਨਿਰਾਸਾ' ਆਸ਼ਾਰਹਿਤ) ਹੋ ॥੯੩॥

ਆਦਿ ਅਨੰਤ ਅਰੂਪ ਅਭੇਸਾ ॥

आदि अनंत अरूप अभेसा ॥

(ਤੁਸੀਂ) ਆਦਿ (ਰੂਪ ਵਾਲੇ) ਅਨੰਤ, ਅਰੂਪ ਅਤੇ ਭੇਸ-ਰਹਿਤ ਹੋ।

ਘਟ ਘਟ ਭੀਤਰ ਕੀਯਾ ਪ੍ਰਵੇਸਾ ॥

घट घट भीतर कीया प्रवेसा ॥

(ਤੁਸੀਂ) ਘਟ ਘਟ (ਭਾਵ ਹਰ ਇਕ ਜੀਵ) ਵਿਚ ਪ੍ਰਵੇਸ਼ ਕੀਤਾ ਹੋਇਆ ਹੈ (ਅਰਥਾਤ ਸਭ ਵਿਚ ਆਤਮਾ ਹੋ ਕੇ ਵਸ ਰਹੇ ਹੋ)।

ਅੰਤਰ ਬਸਤ ਨਿਰੰਤਰ ਰਹਈ ॥

अंतर बसत निरंतर रहई ॥

(ਤੁਸੀਂ) ਹਰ ਇਕ ਦੇ ਅੰਦਰ ਨਿਰੰਤਰ ਵਸਦੇ ਰਹਿੰਦੇ ਹੋ।

ਸਨਕ ਸਨੰਦ ਸਨਾਤਨ ਕਹਈ ॥੯੪॥

सनक सनंद सनातन कहई ॥९४॥

(ਇਹ ਵਿਚਾਰ) ਸਨਕ, ਸਨੰਦਨ, ਸਨਾਤਨ (ਅਤੇ ਸਨਤ ਕੁਮਾਰ) ਆਦਿ ਨੇ ਪ੍ਰਗਟ ਕੀਤਾ ਹੈ ॥੯੪॥

ਆਦਿ ਜੁਗਾਦਿ ਸਦਾ ਪ੍ਰਭੁ ਏਕੈ ॥

आदि जुगादि सदा प्रभु एकै ॥

ਹੇ ਪ੍ਰਭੂ! (ਤੁਸੀਂ) ਆਦਿ ਜੁਗਾਦਿ ਤੋਂ ਇਕ ਹੀ ਹੋ

ਧਰਿ ਧਰਿ ਮੂਰਤਿ ਫਿਰਤਿ ਅਨੇਕੈ ॥

धरि धरि मूरति फिरति अनेकै ॥

ਅਤੇ ਅਨੇਕ ਰੂਪ ਧਾਰ ਕੇ ਵਿਚਰ ਰਹੇ ਹੋ।

ਸਭ ਜਗ ਕਹ ਇਹ ਬਿਧਿ ਭਰਮਾਯਾ ॥

सभ जग कह इह बिधि भरमाया ॥

ਸਾਰੇ ਜਗਤ ਨੂੰ ਇਸ ਤਰ੍ਹਾ ਭਰਮਾਇਆ ਹੋਇਆ ਹੈ

ਆਪੇ ਏਕ ਅਨੇਕ ਦਿਖਾਯਾ ॥੯੫॥

आपे एक अनेक दिखाया ॥९५॥

ਅਤੇ ਆਪਣੇ ਆਪ ਨੂੰ ਇਕ ਤੋਂ ਅਨੇਕ ਕਰ ਕੇ ਵਿਖਾਇਆ ਹੋਇਆ ਹੈ ॥੯੫॥

ਘਟ ਘਟ ਮਹਿ ਸੋਇ ਪੁਰਖ ਬਜਾਪਕ ॥

घट घट महि सोइ पुरख ब्यापक ॥

ਘਟ ਘਟ ਵਿਚ ਉਹ ਪੁਰਸ਼ (ਤੁਸੀਂ ਹੀ) ਵਿਆਪਤ ਹੋ

ਸਕਲ ਜੀਵ ਜੰਤਨ ਕੇ ਥਾਪਕ ॥

सकल जीव जंतन के थापक ॥

ਅਤੇ ਸਾਰੇ ਜੀਵ ਜੰਤੂਆਂ ਦੀ ਸਥਾਪਨਾ ਕਰਨ ਵਾਲੇ ਹੋ।

ਜਾ ਤੇ ਜੋਤਿ ਕਰਤ ਆਕਰਖਨ ॥

जा ते जोति करत आकरखन ॥

ਜਿਸ ਤੋਂ ਜੋਤਿ ਨੂੰ ਖਿਚ ਲੈਂਦੇ ਹੋ,

ਤਾ ਕਹ ਕਹਤ ਮ੍ਰਿਤਕ ਜਗ ਕੇ ਜਨ ॥੯੬॥

ता कह कहत मृतक जग के जन ॥९६॥

ਉਸ ਨੂੰ ਜਗਤ ਵਾਲੇ ਲੋਗ ਮਰਿਆ ਹੋਇਆ ਕਹਿੰਦੇ ਹਨ ॥੯੬॥

ਤੁਮ ਜਗ ਕੇ ਕਾਰਨ ਕਰਤਾਰਾ ॥

तुम जग के कारन करतारा ॥

ਤੁਸੀਂ ਹੀ ਜਗ ਦੇ ਕਾਰਨ ਅਤੇ ਕਰਤਾ ਹੋ

ਘਟਿ ਘਟਿ ਕੀ ਮਤਿ ਜਾਨਨਹਾਰਾ ॥

घटि घटि की मति जाननहारा ॥

ਅਤੇ ਘਟ ਘਟ ਦੇ ਮਤ ਨੂੰ ਜਾਣਨ ਵਾਲੇ ਹੋ।

ਨਿਰੰਕਾਰ ਨਿਰਵੈਰ ਨਿਰਾਲਮ ॥

निरंकार निरवैर निरालम ॥

(ਤੁਸੀਂ) ਨਿਰਾਕਾਰ, ਨਿਰਵੈਰ, ਨਿਰਾਲੇ ਹੋ

ਸਭ ਹੀ ਕੇ ਮਨ ਕੀ ਤੁਹਿ ਮਾਲਮ ॥੯੭॥

सभ ही के मन की तुहि मालम ॥९७॥

ਅਤੇ ਸਭ ਦੇ ਮਨ ਦੀ (ਹਾਲਤ ਦਾ) ਤੁਹਾਨੂੰ ਪਤਾ ਹੈ ॥੯੭॥

ਤੁਮ ਹੀ ਬ੍ਰਹਮਾ ਬਿਸਨ ਬਨਾਯੋ ॥

तुम ही ब्रहमा बिसन बनायो ॥

ਤੁਸੀਂ ਹੀ ਬ੍ਰਹਮਾ ਅਤੇ ਵਿਸ਼ਣੂ ਬਣਾਇਆ ਹੈ

ਮਹਾ ਰੁਦ੍ਰ ਤੁਮ ਹੀ ਉਪਜਾਯੋ ॥

महा रुद्र तुम ही उपजायो ॥

ਅਤੇ ਮਹਾ ਰੁਦ੍ਰ ਨੂੰ ਵੀ ਤੁਸੀਂ ਹੀ ਉਤਪੰਨ ਕੀਤਾ ਹੈ।

ਤੁਮ ਹੀ ਰਿਖਿ ਕਸਪਹਿ ਬਨਾਵਾ ॥

तुम ही रिखि कसपहि बनावा ॥

ਤੁਸੀਂ ਹੀ ਕਸ਼੍ਯਪ ਰਿਸ਼ੀ ਨੂੰ ਬਣਾਇਆ ਹੈ

ਦਿਤ ਅਦਿਤ ਜਨ ਬੈਰ ਬਢਾਵਾ ॥੯੮॥

दित अदित जन बैर बढावा ॥९८॥

ਅਤੇ ਦਿਤੀ ਤੇ ਅਦਿਤੀ ਦੀ ਸੰਤਾਨ ਵਿਚ ਵੈਰ ਵਧਾਇਆ ਹੈ ॥੯੮॥

ਜਗ ਕਾਰਨ ਕਰੁਨਾਨਿਧਿ ਸ੍ਵਾਮੀ ॥

जग कारन करुनानिधि स्वामी ॥

ਜਗ-ਕਾਰਨ, ਕਰੁਣਾ-ਨਿਧਾਨ, ਸੁਆਮੀ,

ਕਮਲ ਨੈਨ ਅੰਤਰ ਕੇ ਜਾਮੀ ॥

कमल नैन अंतर के जामी ॥

ਹੇ ਕਮਲ ਨੈਨ, ਅੰਤਰਯਾਮੀ

ਦਯਾ ਸਿੰਧੁ ਦੀਨਨ ਕੇ ਦਯਾਲਾ ॥

दया सिंधु दीनन के दयाला ॥

ਦਯਾ, ਦੇ ਸਮੁੰਦਰ, ਦੀਨ-ਦਿਆਲ

ਹੂਜੈ ਕ੍ਰਿਪਾਨਿਧਾਨ ਕ੍ਰਿਪਾਲਾ ॥੯੯॥

हूजै कृपानिधान कृपाला ॥९९॥

ਅਤੇ ਕ੍ਰਿਪਾ-ਨਿਧਾਨ! (ਤੁਸੀਂ ਸਾਡੇ ਉਤੇ) ਕ੍ਰਿਪਾ ਕਰੋ ॥੯੯॥

ਚਰਨ ਪਰੇ ਇਹ ਬਿਧਿ ਬਿਨਤੀ ਕਰਿ ॥

चरन परे इह बिधि बिनती करि ॥

(ਤੁਹਾਡੇ) ਚਰਨਾ ਵਿਚ ਪਏ ਹੋਏ (ਅਸੀਂ) ਇਸ ਤਰ੍ਹਾ ਬੇਨਤੀ ਕਰਦੇ ਹਾ

ਤ੍ਰਾਹਿ ਤ੍ਰਾਹਿ ਰਾਖਹੁ ਹਮ ਧੁਰਧਰ ॥

त्राहि त्राहि राखहु हम धुरधर ॥

ਕਿ ਹੇ ਧੁਰ ਤੋਂ ਹੀ ਮਰਯਾਦਾ ਨੂੰ ਧਾਰਨ ਕਰ ਵਾਲੇ! ਸਾਨੂੰ ਬਚਾ ਲਵੋ, ਬਚਾ ਲਵੋ।

ਕਹ ਕਹ ਹਸਾ ਬਚਨ ਸੁਨ ਕਾਲਾ ॥

कह कह हसा बचन सुन काला ॥

ਕਾਲ (ਉਨ੍ਹਾ ਦੇ) ਬੋਲ ਸੁਣ ਕੇ 'ਕਹ ਕਹ' ਕਰ ਕੇ ਹਸਣ ਲਗਾ

ਭਗਤ ਜਾਨ ਕਰ ਭਯੋ ਕ੍ਰਿਪਾਲਾ ॥੧੦੦॥

भगत जान कर भयो कृपाला ॥१००॥

ਅਤੇ ਭਗਤ ਜਾਣ ਕੇ ਕ੍ਰਿਪਾਲੂ ਹੋ ਗਿਆ ॥੧੦੦॥

ਰਛ ਰਛ ਕਰਿ ਸਬਦ ਉਚਾਰੋ ॥

रछ रछ करि सबद उचारो ॥

(ਮਹਾ ਕਾਲ ਨੇ ਅਗੋਂ) 'ਰਖਿਆ, ਰਖਿਆ' ਸ਼ਬਦਾ ਦਾ ਉਚਾਰਨ ਕੀਤਾ

ਸਭ ਦੇਵਨ ਕਾ ਸੋਕ ਨਿਵਾਰੋ ॥

सभ देवन का सोक निवारो ॥

ਅਤੇ ਸਾਰਿਆਂ ਦੇਵਤਿਆਂ ਦਾ ਦੁਖ ਦੂਰ ਕਰ ਦਿੱਤਾ।

ਨਿਜੁ ਭਗਤਨ ਕਹ ਲਿਯੋ ਉਬਾਰਾ ॥

निजु भगतन कह लियो उबारा ॥

ਆਪਣੇ ਭਗਤਾ ਨੂੰ ਬਚਾ ਲਿਆ

ਦੁਸਟਨ ਕੇ ਸੰਗ ਕਰਿਯੋ ਅਖਾਰਾ ॥੧੦੧॥

दुसटन के संग करियो अखारा ॥१०१॥

ਅਤੇ ਵੈਰੀਆਂ ਨਾਲ ਯੁੱਧ ਕੀਤਾ ॥੧੦੧॥

ਕਰਿ ਕਰਿ ਕੋਪ ਕਾਲ ਸ੍ਰੀ ਤਬ ਹੀ ॥

करि करि कोप काल स्री तब ही ॥

ਤਦ ਹੀ ਸ੍ਰੀ ਕਾਲ ਕ੍ਰੋਧ ਕਰ ਕੇ

ਰਥ ਪਰ ਚੜਾ ਸਸਤ੍ਰ ਲੈ ਸਭ ਹੀ ॥

रथ पर चड़ा ससत्र लै सभ ही ॥

ਅਤੇ ਸਾਰੇ ਸ਼ਸਤ੍ਰਾ ਨੂੰ ਧਾਰਨ ਕਰ ਕੇ ਰਥ ਉਤੇ ਚੜ੍ਹ ਪਿਆ।

ਸਕਲ ਸਤ੍ਰੁਅਨ ਕੇ ਛੈ ਕਾਰਨ ॥

सकल सत्रुअन के छै कारन ॥

(ਅਜਿਹਾ ਕਰਨ ਦਾ ਉਸ ਦਾ ਮੂਲ ਮਨੋਰਥ ਸੀ) ਸਾਰਿਆਂ ਵੈਰੀਆਂ ਦਾ ਨਾਸ਼ ਕਰਨਾ

ਸਭ ਸੰਤਨ ਕੇ ਪ੍ਰਾਨ ਉਬਾਰਨ ॥੧੦੨॥

सभ संतन के प्रान उबारन ॥१०२॥

ਅਤੇ ਸਾਰਿਆਂ ਸੰਤਾ ਦੇ ਪ੍ਰਾਣਾ ਦੀ ਰਖਿਆ ਕਰਨਾ ॥੧੦੨॥

ਪ੍ਰਾਨ ਔਰ ਪਾਨਿਪ ਧਨੁ ਰਾਜਾ ॥

प्रान और पानिप धनु राजा ॥

ਪ੍ਰਾਣਾ ਅਤੇ ਸ਼ੋਭਾ ਰੂਪ ਧਨ ਦਾ ਸੁਆਮੀ

ਰਾਖਨ ਚੜਾ ਸੇਵਕਨ ਕਾਜਾ ॥

राखन चड़ा सेवकन काजा ॥

ਸੇਵਕਾ ਦੀ ਰਖਿਆ ਲਈ ਚੜ੍ਹ ਪਿਆ।

ਜਾ ਕੀ ਧੁਜਾ ਬਿਖੈ ਰਾਜਿਤ ਅਸਿ ॥

जा की धुजा बिखै राजित असि ॥

ਜਿਸ ਦੇ ਝੰਡੇ ਵਿਚ ਤਲਵਾਰ (ਦਾ ਚਿੰਨ੍ਹ) ਸ਼ੋਭ ਰਿਹਾ ਸੀ

ਨਿਰਖਿ ਸਤ੍ਰੁ ਜਿਹ ਹੋਤ ਬਿਮਨ ਬਸਿ ॥੧੦੩॥

निरखि सत्रु जिह होत बिमन बसि ॥१०३॥

ਅਤੇ ਜਿਸ ਨੂੰ ਵੇਖ ਕੇ ਵੈਰੀ ਚਿੰਤਾ ਵਿਚ ਫਸ ਜਾਦੇ ਸਨ ॥੧੦੩॥

ਅਸਿਧੁਜ ਅਧਿਕ ਕੋਪ ਕਰਿ ਧਾਯੋ ॥

असिधुज अधिक कोप करि धायो ॥

ਅਸਿਧੁਜ (ਜਿਸ ਦੀ ਧੁਜਾ ਉਪਰ ਤਲਵਾਰ ਦਾ ਚਿੰਨ੍ਹ ਹੈ, ਭਾਵ-ਮਹਾ ਕਾਲ) ਬਹੁਤ ਕ੍ਰੋਧਵਾਨ ਹੋ ਕੇ ਚੜ੍ਹ ਪਿਆ

ਬੈਰਿ ਬ੍ਰਿੰਦ ਦਲ ਪ੍ਰਗਟ ਖਪਾਯੋ ॥

बैरि बृंद दल प्रगट खपायो ॥

ਅਤੇ ਵੈਰੀ ਦਲਾ ਦੇ ਸਮੂਹ ਨੂੰ ਜ਼ਾਹਿਰਾ ਤੌਰ ਤੇ ਖਪਾ ਦਿੱਤਾ।

ਸਾਧੁਨ ਕੀ ਰਛਾ ਕਰਿ ਲੀਨੀ ॥

साधुन की रछा करि लीनी ॥

(ਉਸ ਨੇ) ਸਾਧਾ ਦੀ ਰਖਿਆ ਕਰ ਲਈ

ਸਤ੍ਰੁ ਸੈਨ ਤਿਲ ਤਿਲ ਖੈ ਕੀਨੀ ॥੧੦੪॥

सत्रु सैन तिल तिल खै कीनी ॥१०४॥

ਅਤੇ ਵੈਰੀਆਂ ਦੀ ਸੈਨਾ ਨੂੰ ਤਿਲ ਤਿਲ ਕਰ ਕੇ ਨਸ਼ਟ ਕਰ ਦਿੱਤਾ ॥੧੦੪॥

ਤਿਲ ਤਿਲ ਏਕ ਏਕ ਕਰਿ ਡਾਰਾ ॥

तिल तिल एक एक करि डारा ॥

(ਉਸ ਨੇ) ਇਕ ਇਕ ਨੂੰ ਤਿਲ ਤਿਲ ਜਿੰਨਾ ਕਰ ਦਿੱਤਾ

ਗਜੀ ਰਥੀ ਬਾਜਿਯਨ ਬਿਦਾਰਾ ॥

गजी रथी बाजियन बिदारा ॥

ਅਤੇ ਹਾਥੀਆਂ, ਘੋੜਿਆਂ ਅਤੇ ਰਥਾ ਵਾਲਿਆਂ ਨੂੰ ਨਸ਼ਟ ਕਰ ਦਿੱਤਾ।

ਤਿਹ ਤੇ ਅਮਿਤ ਅਸੁਰ ਉਠਿ ਧਏ ॥

तिह ते अमित असुर उठि धए ॥

ਉਸ ਤੋਂ ਅਣਗਿਣਤ ਦੈਂਤ ਉੱਠ ਕੇ ਦੌੜ ਪਏ ਅਤੇ

ਘੇਰਤ ਮਹਾਕਾਲ ਕਹ ਭਏ ॥੧੦੫॥

घेरत महाकाल कह भए ॥१०५॥

ਮਹਾਕਾਲ ਨੂੰ ਘੇਰ ਲਿਆ ॥੧੦੫॥

ਮਚਤ ਭਯੋ ਜਬ ਹੀ ਰਨ ਦਾਰੁਨ ॥

मचत भयो जब ही रन दारुन ॥

ਜਦੋਂ ਭਿਆਨਕ ਯੁੱਧ ਸ਼ੁਰੂ ਹੋ ਗਿਆ

ਕਟਿ ਕਟਿ ਗਏ ਬਾਜ ਅਰੁ ਬਾਰੁਨ ॥

कटि कटि गए बाज अरु बारुन ॥

ਤਾ ਹਾਥੀ ਅਤੇ ਘੋੜੇ ਕਟੇ ਜਾਣ ਲਗੇ।

ਜੰਬਕ ਗੀਧ ਮਾਸੁ ਲੈ ਗਏ ॥

जंबक गीध मासु लै गए ॥

ਗਿਧਾ ਅਤੇ ਗਿਦੜ ਮਾਸ ਲੈ ਗਏ

ਰਨ ਤਜਿ ਸੁਭਟਨ ਭਾਜਤ ਭਏ ॥੧੦੬॥

रन तजि सुभटन भाजत भए ॥१०६॥

ਅਤੇ ਯੋਧੇ ਰਣ ਛਡ ਕੇ ਭਜ ਗਏ ॥੧੦੬॥

ਸਸਤ੍ਰ ਸਾਜ ਕੋਪਾ ਤਬ ਕਾਲਾ ॥

ससत्र साज कोपा तब काला ॥

ਤਦ ਮਹਾ ਕਾਲ ਸ਼ਸਤ੍ਰ ਸੰਭਾਲ ਕੇ ਬਹੁਤ ਰੋਹ ਵਿਚ ਆ ਗਿਆ

ਧਾਰਨ ਭਯੋ ਭੇਸ ਬਿਕਰਾਲਾ ॥

धारन भयो भेस बिकराला ॥

ਅਤੇ ਭਿਆਨਕ ਭੇਸ ਧਾਰਨ ਕਰ ਲਿਆ।

ਬਾਨ ਅਨੇਕ ਕੋਪ ਕਰਿ ਛੋਰੇ ॥

बान अनेक कोप करि छोरे ॥

(ਉਸ ਨੇ) ਕ੍ਰੋਧਿਤ ਹੋ ਕੇ ਬਹੁਤ ਸਾਰੇ ਬਾਣ ਛਡੇ

ਸਤ੍ਰੁ ਅਨੇਕਨ ਕੇ ਸਿਰ ਫੋਰੇ ॥੧੦੭॥

सत्रु अनेकन के सिर फोरे ॥१०७॥

ਅਤੇ ਅਨੇਕ ਵੈਰੀਆਂ ਦੇ ਸਿਰ ਫੋੜ ਦਿੱਤੇ ॥੧੦੭॥

ਹਕਾਹਕੀ ਮਾਚਾ ਸੰਗ੍ਰਾਮਾ ॥

हकाहकी माचा संग्रामा ॥

ਖਿਚੋਤਾਣੀ ਨਾਲ ਯੁੱਧ ਹੋਣ ਲਗ ਗਿਆ।

ਪਠੈ ਦਏ ਬਹੁ ਅਰਿ ਮ੍ਰਿਤੁ ਧਾਮਾ ॥

पठै दए बहु अरि मृतु धामा ॥

(ਮਹਾ ਕਾਲ ਨੇ) ਬਹੁਤ ਸਾਰੇ ਵੈਰੀਆਂ ਨੂੰ ਯਮ-ਲੋਕ ਭੇਜ ਦਿੱਤਾ।

ਬਾਜ ਖੁਰਨ ਭੂ ਆਕੁਲ ਭਈ ॥

बाज खुरन भू आकुल भई ॥

ਘੋੜਿਆਂ ਦੇ ਖੁਰਾ (ਦੇ ਵਜਣ ਨਾਲ) ਧਰਤੀ ਵਿਆਕੁਲ ਹੋ ਗਈ

ਖਟ ਪਟ ਭੂਮਿ ਗਗਨ ਉਡਿ ਗਈ ॥੧੦੮॥

खट पट भूमि गगन उडि गई ॥१०८॥

ਅਤੇ ਭੂਮੀ ਦੇ ਛੇ ਪੜਦੇ (ਪਟ, ਪੁੜ) ਆਕਾਸ਼ ਵਿਚ (ਧੂੜ ਬਣ ਕੇ) ਉਡ ਗਏ ॥੧੦੮॥

ਏਕੈ ਰਹਿ ਗਯੋ ਜਬੈ ਪਯਾਲਾ ॥

एकै रहि गयो जबै पयाला ॥

ਜਦ ਕੇਵਲ ਇਕੋ ਪਾਤਾਲ ਰਹਿ ਗਿਆ

ਐਸਾ ਮਚਾ ਜੁਧ ਬਿਕਰਾਲਾ ॥

ऐसा मचा जुध बिकराला ॥

ਤਾ ਅਜਿਹਾ ਭਿਆਨਕ ਯੁੱਧ ਮਚਿਆ

ਮਹਾ ਕਾਲ ਕੈ ਭਯੋ ਪ੍ਰਸੇਤਾ ॥

महा काल कै भयो प्रसेता ॥

ਕਿ ਮਹਾ ਕਾਲ ਨੂੰ ਪਸੀਨਾ ਆ ਗਿਆ।

ਡਾਰਾ ਭੂਮਿ ਪੋਂਛਿ ਕਰਿ ਤੇਤਾ ॥੧੦੯॥

डारा भूमि पौछि करि तेता ॥१०९॥

(ਉਸ ਨੇ) ਉਹ ਸਾਰਾ ਪੂੰਝ ਕੇ ਧਰਤੀ ਉਤੇ ਸੁਟ ਦਿੱਤਾ ॥੧੦੯॥

ਭਟਾਚਾਰਜ ਰੂਪ ਤਬ ਧਰਾ ॥

भटाचारज रूप तब धरा ॥

(ਮਹਾ ਕਾਲ ਦੇ) ਮੁਖ ਦਾ ਜੋ ਪਸੀਨਾ ਧਰਤੀ ਉਤੇ ਡਿਗਿਆ,

ਬਦਨ ਪ੍ਰਸੇਤ ਧਰਨਿ ਜੋ ਪਰਾ ॥

बदन प्रसेत धरनि जो परा ॥

ਉਸ ਨੇ ਤਦ ਭਟਾਚਾਰਜ ਦਾ ਰੂਪ ਧਾਰਨ ਕਰ ਲਿਆ।

ਢਾਢਿ ਸੈਨ ਢਾਢੀ ਬਪੁ ਲਯੋ ॥

ढाढि सैन ढाढी बपु लयो ॥

(ਫਿਰ) ਢਾਢਿ ਸੈਨ ਨੇ ਢਾਢੀ ਦਾ ਸ਼ਰੀਰ ('ਬਪੁ') ਧਾਰਨ ਕੀਤਾ

ਕਰਖਾ ਬਾਰ ਉਚਾਰਤ ਭਯੋ ॥੧੧੦॥

करखा बार उचारत भयो ॥११०॥

ਅਤੇ ਕਰਖਾ ਛੰਦ ਵਿਚ (ਮਹਾ ਕਾਲ ਦੇ ਯਸ਼ ਦੀ) ਵਾਰ ਉਚਾਰਨ ਲਗਾ ॥੧੧੦॥

ਜਿਹ ਅਰਿ ਕਾਲ ਕ੍ਰਿਪਾਨ ਪ੍ਰਹਾਰੈ ॥

जिह अरि काल कृपान प्रहारै ॥

ਜਿਸ ਉਤੇ ਕਾਲ ਨੇ ਕ੍ਰਿਪਾਨ ਦਾ ਵਾਰ ਕੀਤਾ,

ਇਕ ਤੇ ਦੋਇ ਪੁਰਖ ਕੈ ਡਾਰੈ ॥

इक ते दोइ पुरख कै डारै ॥

(ਉਸ ਨੂੰ) ਇਕ ਤੋਂ ਦੋ ਪੁਰਸ਼ ਬਣਾ ਦਿੱਤਾ।

ਦ੍ਵੈ ਮਨੁਖਨ ਪਰ ਕਰਤ ਪ੍ਰਹਾਰਾ ॥

द्वै मनुखन पर करत प्रहारा ॥

(ਫਿਰ ਉਨ੍ਹਾ) ਦੋ ਮਨੁੱਖਾ ਉਤੇ ਵਾਰ ਕਰਦਾ

ਦ੍ਵੈ ਤੇ ਹੋਤ ਛਿਨਿਕ ਮੋ ਚਾਰਾ ॥੧੧੧॥

द्वै ते होत छिनिक मो चारा ॥१११॥

ਅਤੇ ਛਿਣ ਭਰ ਵਿਚ ਦੋ ਤੋਂ ਚਾਰ ਹੋ ਜਾਦੇ ॥੧੧੧॥

ਬਹੁਰਿ ਕਾਲ ਕੀਨਾ ਘਮਸਾਨਾ ॥

बहुरि काल कीना घमसाना ॥

ਕਾਲ ਨੇ ਫਿਰ ਘਮਸਾਨ ਯੁੱਧ ਕੀਤਾ

ਮਾਰਤ ਭਯੋ ਦੈਤ ਬਿਧਿ ਨਾਨਾ ॥

मारत भयो दैत बिधि नाना ॥

ਅਤੇ ਅਨੇਕ ਤਰ੍ਹਾ ਨਾਲ ਦੈਂਤਾ ਨੂੰ ਮਾਰ ਦਿੱਤਾ।

ਅਧਿਕ ਪ੍ਰਸੇਤ ਧਰਨਿ ਪਰ ਪਰਿਯੋ ॥

अधिक प्रसेत धरनि पर परियो ॥

(ਜਦ ਮਹਾ ਕਾਲ ਦਾ) ਹੋਰ ਪਸੀਨਾ ਧਰਤੀ ਉਤੇ ਪਿਆ,

ਭੂਮ ਸੈਨ ਤਾ ਤੇ ਬਪੁ ਧਰਿਯੋ ॥੧੧੨॥

भूम सैन ता ते बपु धरियो ॥११२॥

ਤਾ ਉਸ ਤੋਂ ਭੂਮ ਸੈਨ ਨੇ ਸ਼ਰੀਰ ਧਾਰਨ ਕੀਤਾ ॥੧੧੨॥

ਕਾਢਿ ਕ੍ਰਿਪਾਨ ਧਸੌ ਹੁੰਕਾਰਾ ॥

काढि कृपान धसौ हुँकारा ॥

(ਉਹ) ਕ੍ਰਿਪਾਨ ਕਢ ਕੇ ਲਲਕਾਰਦਾ ਹੋਇਆ (ਵੈਰੀ ਸੈਨਾ ਵਿਚ) ਧਸ ਵੜਿਆ।

ਤਿਨ ਤੇ ਅਮਿਤ ਗਨਨ ਤਨ ਧਾਰਾ ॥

तिन ते अमित गनन तन धारा ॥

ਉਸ ਤੋਂ ਬੇਸ਼ੁਮਾਰ ਗਣਾ ਨੇ ਆਕਾਰ ਧਾਰਨ ਕੀਤੇ।

ਢੋਲ ਪਟਹਿ ਇਕ ਤਾਲ ਬਜਾਵੈ ॥

ढोल पटहि इक ताल बजावै ॥

ਕਈ ਇਕ ਢੋਲ, ਪੱਟਾ ਅਤੇ ਤਾਲ ਵਜਾਉਂਦੇ

ਜੰਗ ਮੁਚੰਗ ਉਪੰਗ ਸੁਨਾਵੈ ॥੧੧੩॥

जंग मुचंग उपंग सुनावै ॥११३॥

ਅਤੇ ਚੰਗ, ਮੁਚੰਗ ਤੇ ਉਪੰਗ (ਆਦਿ ਵਾਜੇ ਵਜਾ ਕੇ) ਸੁਣਾਉਂਦੇ ॥੧੧੩॥

ਗੋਮੁਖ ਝਾਞਰ ਤੂਰ ਅਪਾਰਾ ॥

गोमुख झाझर तूर अपारा ॥

ਬੇਸ਼ੁਮਾਰ ਗੋਮੁਖ, ਝਾਞਰ, ਤੂਰ,

ਢੋਲ ਮ੍ਰਿਦੰਗ ਮੁਚੰਗ ਨਗਾਰਾ ॥

ढोल मृदंग मुचंग नगारा ॥

ਢੋਲ, ਮ੍ਰਿਦੰਗ, ਮੁਚੰਗ, ਨਗਾਰੇ (ਆਦਿ ਵਜਣ ਲਗੇ)।

ਬਾਜਤ ਭੇਰ ਭਭਾਕਹਿ ਭੀਖਨ ॥

बाजत भेर भभाकहि भीखन ॥

ਭਿਆਨਕ ਭੇਰੀਆਂ 'ਭਭਾਕ ਭਭਾਕ' ਕਰ ਕੇ ਵਜਣ ਲਗੀਆਂ।

ਕਸਿ ਧਨੁ ਤਜਤ ਸੁਭਟ ਸਰ ਤੀਛਨ ॥੧੧੪॥

कसि धनु तजत सुभट सर तीछन ॥११४॥

ਸੂਰਮੇ ਧਨੁਸ਼ਾ ਨੂੰ ਖਿਚ ਕੇ ਤੀਰ ਛਡਣ ਲਗੇ ॥੧੧੪॥

ਭਰਿ ਗੇ ਕੁੰਡ ਤਹਾ ਸ੍ਰੋਨਤ ਤਨ ॥

भरि गे कुँड तहा स्रोनत तन ॥

ਉਥੇ ਲਹੂ ਦੇ ਟੋਏ ਭਰ ਗਏ।

ਪ੍ਰਗਟੇ ਅਸੁਰ ਤਵਨ ਤੇ ਅਨਗਨ ॥

प्रगटे असुर तवन ते अनगन ॥

ਉਨ੍ਹਾ ਵਿਚੋਂ ਅਣਗਿਣਤ ਦੈਂਤ ਪ੍ਰਗਟ ਹੋ ਗਏ।

ਮਾਰਿ ਮਾਰਿ ਮਿਲਿ ਕਰਤ ਪੁਕਾਰਾ ॥

मारि मारि मिलि करत पुकारा ॥

(ਉਹ) ਮਿਲ ਕੇ 'ਮਾਰੋ ਮਾਰੋ' ਪੁਕਾਰਨ ਲਗੇ।

ਤਿਨ ਤੇ ਪ੍ਰਗਟਤ ਅਸੁਰ ਹਜਾਰਾ ॥੧੧੫॥

तिन ते प्रगटत असुर हजारा ॥११५॥

ਉਨ੍ਹਾ ਤੋਂ ਹਜ਼ਾਰਾ ਦੈਂਤ ਪੈਦਾ ਹੋਣ ਲਗੇ ॥੧੧੫॥

ਤਿਨਹਿ ਕਾਲ ਜਬ ਧਰਨਿ ਗਿਰਾਵੈ ॥

तिनहि काल जब धरनि गिरावै ॥

ਉਨ੍ਹਾ ਨੂੰ (ਮਾਰ ਕੇ) ਜਦ ਕਾਲ ਧਰਤੀ ਉਤੇ ਡਿਗਾਉਂਦਾ,

ਸ੍ਰੋਨ ਪੁਲਿਤ ਹ੍ਵੈ ਭੂਮਿ ਸੁਹਾਵੈ ॥

स्रोन पुलित ह्वै भूमि सुहावै ॥

ਤਾ ਲਹੂ ਨਾਲ ਭਿਜੀ ਭੂਮੀ ਸੁਸ਼ੋਭਿਤ ਹੋ ਜਾਦੀ।

ਤਾ ਤੇ ਅਮਿਤ ਅਸੁਰ ਉਠਿ ਭਜਹੀ ॥

ता ते अमित असुर उठि भजही ॥

ਉਨ੍ਹਾ ਤੋਂ ਬੇਸ਼ੁਮਾਰ ਦੈਂਤ ਉਠ ਕੇ ਭਜ ਪੈਂਦੇ

ਬਾਨ ਕ੍ਰਿਪਾਨ ਸੈਹਥੀ ਸਜਹੀ ॥੧੧੬॥

बान कृपान सैहथी सजही ॥११६॥

ਅਤੇ ਬਾਣ, ਕ੍ਰਿਪਾਨਾ ਤੇ ਬਰਛੀਆਂ ਸਜਾ ਲੈਂਦੇ ॥੧੧੬॥

ਅਧਿਕ ਕੋਪ ਕਰਿ ਸਮੁਹਿ ਸਿਧਾਰੇ ॥

अधिक कोप करि समुहि सिधारे ॥

ਉਹ ਬਹੁਤ ਕ੍ਰੋਧ ਕਰ ਕੇ ਸਾਹਮਣੇ ਆ ਡਟਦੇ।

ਸਭੈ ਕਾਲ ਛਿਨ ਇਕ ਮੋ ਮਾਰੇ ॥

सभै काल छिन इक मो मारे ॥

(ਉਨ੍ਹਾ) ਸਾਰਿਆਂ ਨੂੰ ਕਾਲ ਇਕ ਛਿਣ ਵਿਚ ਮਾਰ ਦਿੰਦਾ।

ਤਿਨ ਤੇ ਸ੍ਰੋਨਤ ਪਰਾ ਸਬੂਹਾ ॥

तिन ते स्रोनत परा सबूहा ॥
ਉਨ੍ਹਾ ਦਾ ਜੋ ਸਾਰਾ ਲਹੂ (ਧਰਤੀ ਉਤੇ) ਡਿਗਦਾ।

ਸਾਜਤ ਭਏ ਅਸੁਰ ਤਬ ਬਿਯੂਹਾ ॥੧੧੭॥
साजत भए असुर तब बियूहा ॥११७॥
ਤਦ (ਉਸ ਤੋਂ) ਦੈਂਤ ਸੈਨਾ ਸਜਾ ਲੈਂਦੇ ॥੧੧੭॥

ਦਾਰੁਨ ਮਚਾ ਜੁਧ ਤਬ ਝਟ ਪਟ ॥
दारुन मचा जुध तब झट पट ॥
ਤਦ ਝਟ ਪਟ ਭਿਅੰਕਰ ਯੁੱਧ ਸ਼ੁਰੂ ਹੋ ਗਿਆ।

ਉਡਿਗੇ ਬਾਜ ਖੂਰਨ ਭੂ ਖਟ ਪਟ ॥
उडिगे बाज खूरन भू खट पट ॥
ਧਰਤੀ ਦੇ ਛੇ ਪੜਦੇ ਘੋੜਿਆਂ ਦੇ ਖੁਰਾ ਨਾਲ ਉਡ ਗਏ।

ਹ੍ਵੈ ਗੇ ਤੇਰਹ ਗਗਨ ਅਪਾਰਾ ॥
ह्वै गे तेरह गगन अपारा ॥
(ਇਸ ਤਰ੍ਹਾ ਸੱਤ ਤੋਂ) ਤੇਰ੍ਹਾ ਆਕਾਸ਼ ਬਣ ਗਏ

ਏਕੈ ਰਹਿ ਗਯੋ ਤਹਾ ਪਤਾਰਾ ॥੧੧੮॥
एकै रहि गयो तहा पतारा ॥११८॥
ਅਤੇ ਉਥੇ (ਬਸ) ਇਕੋ ਪਾਤਾਲ ਰਹਿ ਗਿਆ ॥੧੧੮॥

ਭਟਾਚਾਰਜ ਇਤੈ ਜਸੁ ਗਾਵੈ ॥
भटाचारज इतै जसु गावै ॥
ਇਧਰ ਭਟਾਚਾਰਜ (ਮਹਾ ਕਾਲ ਦਾ) ਯਸ਼ ਗਾ ਰਿਹਾ ਸੀ

ਢਾਢਿ ਸੈਨ ਕਰਖਾਹੁ ਸੁਨਾਵੈ ॥
ढाढि सैन करखाहु सुनावै ॥

ਅਤੇ ਢਾਢਿ ਸੈਨ ਕਰਖਾ (ਛੰਦ) ਸੁਣਾ ਰਿਹਾ ਸੀ।

ਤਿਮਿ ਤਿਮਿ ਕਾਲਹਿ ਬਢੈ ਗੁਮਾਨਾ ॥

तिमि तिमि कालहि बढै गुमाना ॥

ਤਿਵੇਂ ਤਿਵੇਂ ਕਾਲ ਦਾ ਗੁਮਾਨ ਵਧਦਾ ਜਾ ਰਿਹਾ ਸੀ

ਚਹਿ ਚਹਿ ਹਨੇ ਦੁਬਹਿਯਾ ਨਾਨਾ ॥੧੧੯॥

चहि चहि हने दुबहिया नाना ॥११९॥

ਅਤੇ ਚਾਹ ਚਾਹ ਕੇ (ਮਨ ਪਸੰਦ ਅਨੁਸਾਰ) ਅਨੇਕ ਤਰ੍ਹਾ ਦੇ 'ਦੁਬਹਿਯਾ' (ਦੋਹਾ ਬਾਹਵਾ ਨਾਲ ਹਥਿਆਰ ਚਲਾਉਣ ਵਾਲੇ) (ਵੈਰੀਆਂ ਨੂੰ) ਮਾਰ ਰਿਹਾ ਸੀ ॥੧੧੯॥

ਤਿਨ ਤੇ ਮੇਦ ਮਾਸ ਜੋ ਪਰ ਹੀ ॥

तिन ते मेद मास जो पर ही ॥

ਉਨ੍ਹਾ (ਦੈਂਤਾ) ਦਾ ਜੋ ਮਾਸ ਅਤੇ ਮਿਝ (ਧਰਤੀ ਉਤੇ) ਪੈਂਦੀ ਸੀ,

ਰਥੀ ਗਜੀ ਬਾਜੀ ਤਨ ਧਰ ਹੀ ॥

रथी गजी बाजी तन धर ही ॥

(ਉਹ) ਰਥਵਾਨਾ, ਹਾਥੀਆਂ ਅਤੇ ਘੋੜਿਆ ਦੇ ਸਵਾਰਾ ਦਾ ਰੂਪ ਧਾਰਨ ਕਰ ਰਹੀ ਸੀ।

ਕੇਤਿਕ ਭਏ ਅਸੁਰ ਬਿਕਰਾਰਾ ॥

केतिक भए असुर बिकरारा ॥

(ਉਥੇ) ਕਿਤਨੇ ਭਿਆਨਕ ਦੈਂਤ ਪੈਦਾ ਹੋਏ,

ਤਿਨ ਕੇ ਬਰਨਨ ਕਰੌ ਸਿਧਾਰਾ ॥੧੨੦॥

तिन के बरनन करौ सिधारा ॥१२०॥

(ਹੁਣ) ਉਨ੍ਹਾ ਦਾ ਚੰਗੀ ਤਰ੍ਹਾ ਵਰਣਨ ਕਰਦਾ ਹਾ ॥੧੨੦॥

ਏਕੈ ਚਰਨ ਆਖਿ ਏਕੈ ਜਿਨਿ ॥

एकै चरन आखि एकै जिनि ॥

ਜਿਨ੍ਹਾ ਦੀ ਇਕ ਅੱਖ ਅਤੇ ਇਕ ਹੀ ਚਰਨ ਸੀ

ਭੁਜਾ ਅਮਿਤ ਸਹਸ ਦ੍ਵै ਕੈ ਤਿਨ ॥

भुजा अमित सहस द्वै कै तिन ॥

ਅਤੇ ਉਨ੍ਹਾ ਦੀਆਂ ਦੋ ਦੋ ਹਜ਼ਾਰ (ਭਾਵ) ਅਮਿਤ ਭੁਜਾਵਾ ਸਨ।

ਪਾਚ ਪਾਚ ਸੈ ਭੁਜ ਕੇ ਘਨੇ ॥

पाच पाच सै भुज के घने ॥

ਬਹੁਤਿਆਂ ਦੀਆਂ ਪੰਜ ਪੰਜ ਸੈ ਭੁਜਾਵਾ ਸਨ

ਸਸਤ੍ਰ ਅਸਤ੍ਰ ਹਾਥਨ ਮੈ ਬਨੇ ॥੧੨੧॥

ससत्र असत्र हाथन मै बने ॥१२१॥

ਅਤੇ (ਉਨ੍ਹਾ ਨੇ) ਹੱਥਾ ਵਿਚ ਅਸਤ੍ਰ ਸ਼ਸਤ੍ਰ ਧਾਰਨ ਕੀਤੇ ਹੋਏ ਸਨ ॥੧੨੧॥

ਏਕ ਚਰਨ ਏਕੈ ਕੀ ਨਾਸਾ ॥

एक चरन एकै की नासा ॥

(ਕਈਆਂ ਦੀ) ਇਕ ਨਾਸ, ਇਕ ਪੈਰ

ਏਕ ਏਕ ਭੁਜ ਭ੍ਰਮਤ ਅਕਾਸਾ ॥

एक एक भुज भ्रमत अकासा ॥

ਅਤੇ ਇਕ ਬਾਹ ਸੀ ਅਤੇ ਆਕਾਸ਼ ਵਿਚ ਭ੍ਰਮਣ ਕਰ ਰਹੇ ਸਨ।

ਅਰਧ ਮੂੰਡ ਮੁੰਡਿਤ ਕੇਤੇ ਸਿਰ ॥

अरध मूँड मुँडित केते सिर ॥

ਕਈਆਂ ਦੇ ਅੱਧੇ ਅਤੇ ਕਈਆਂ ਦੇ ਸਾਰੇ ਸਿਰ ਮੁੰਨੇ ਹੋਏ ਸਨ।

ਕੇਸਨ ਧਰੇ ਕਿਤਕ ਧਾਏ ਫਿਰਿ ॥੧੨੨॥

केसन धरे कितक धाए फिरि ॥१२२॥

ਕਿਤਨਿਆਂ ਨੇ ਕੇਸ ਧਰੇ ਹੋਏ ਸਨ ਅਤੇ (ਆਕਾਸ਼ ਵਿਚ) ਭਜੀ ਫਿਰਦੇ ਸਨ ॥੧੨੨॥

ਏਕ ਏਕ ਮਦ ਕੋ ਸਰ ਪੀਯੈ ॥

एक एक मद को सर पीयै ॥

(ਉਨ੍ਹਾ ਵਿਚੋਂ) ਇਕ ਇਕ ਸ਼ਰਾਬ ਦਾ ਸਰੋਵਰ ਪੀਣ ਵਾਲੇ

ਮਾਨਵ ਖਾਇ ਜਗਤ ਕੇ ਜੀਯੈ ॥

मानव खाइ जगत के जीयै ॥

ਅਤੇ ਜਗਤ ਵਿਚ ਮਨੁੱਖਾ ਨੂੰ ਖਾ ਕੇ ਜੀਉਂਦੇ ਰਹਿਣ ਵਾਲੇ ਸਨ।

ਦਸ ਸਹੰਸ ਭਾਗ ਕੇ ਭਰਿ ਘਟ ॥

दस सहंस भाग के भरि घट ॥

(ਉਹ) ਦੈਂਤ ਭੰਗ ਦੇ ਦਸ ਹਜ਼ਾਰ ਘੜੇ

ਪੀ ਪੀ ਭਿਰਤ ਅਸੁਰ ਰਨ ਚਟ ਪਟ ॥੧੨੩॥

पी पी भिरत असुर रन चट पट ॥१२३॥

ਪੀ ਪੀ ਕੇ ਝਟ ਪਟ ਯੁੱਧ ਵਿਚ ਆ ਭਿੜਦੇ ਸਨ ॥੧੨੩॥

ਦੋਹਰਾ ॥

दोहरा ॥

ਦੋਹਰਾ:

ਬਜ੍ਰ ਬਾਨ ਬਿਛੂਆ ਬਿਸਿਖ ਬਰਖੈ ਸਸਤ੍ਰ ਅਪਾਰ ॥

बज्र बान बिछूआ बिसिख बरखै ससत्र अपार ॥

ਬਜ੍ਰ ਬਾਣ, ਬਿਛੂਏ, ਤੀਰ ਅਤੇ (ਹੋਰ) ਅਪਾਰ ਸ਼ਸਤ੍ਰ ਵਰ੍ਹ ਰਹੇ ਸਨ।

ਊਚ ਨੀਚ ਕਾਤਰ ਸੁਭਟ ਸਭ ਕੀਨੇ ਇਕ ਸਾਰ ॥੧੨੪॥

ऊच नीच कातर सुभट सभ कीने इक सार ॥१२४॥

ਉੱਚੇ-ਨੀਵੇਂ, ਬਹਾਦਰ ਅਤੇ ਡਰਪੋਕ ਸਭ ਨੂੰ ਇਕ ਸਮਾਨ ਕਰ ਦਿੱਤਾ ਸੀ ॥੧੨੪॥

ਚੌਪਈ ॥

चौपई ॥

ਚੌਪਈ:

ਇਹ ਬਿਧਿ ਭਯੋ ਘੋਰ ਸੰਗ੍ਰਾਮਾ ॥

इह बिधि भयो घोर संग्रामा ॥

ਯੁੱਧ ਦਾ ਅਮਿਤ ਸਾਮਾਨ ਲੈ ਲੈ ਕੇ

ਲੈ ਲੈ ਅਮਿਤ ਜੁਧ ਕਾ ਸਾਮਾ ॥

लै लै अमित जुध का सामा ॥

ਇਸ ਤਰ੍ਹਾ ਦਾ ਭਿਆਨਕ ਯੁੱਧ ਹੋਇਆ।

ਮਹਾ ਕਾਲ ਕੋਪਤ ਭਯੋ ਜਬ ਹੀ ॥

महा काल कोपत भयो जब ही ॥

ਜਦ ਹੀ ਮਹਾ ਕਾਲ ਕ੍ਰੋਧਿਤ ਹੋਇਆ,

ਅਸੁਰ ਅਨੇਕ ਬਿਦਾਰੇ ਤਬ ਹੀ ॥੧੨੫॥

असुर अनेक बिदारे तब ही ॥१२५॥

ਤਦ ਹੀ ਅਨੇਕ ਦੈਂਤ ਨਸ਼ਟ ਕਰ ਦਿੱਤੇ ॥੧੨੫॥

ਮਹਾ ਕਾਲ ਜਬ ਹੀ ਰਿਸਿ ਭਰਾ ॥

महा काल जब ही रिसि भरा ॥

ਜਦ ਮਹਾ ਕਾਲ ਨੇ ਕ੍ਰੋਧ ਨਾਲ ਭਰ ਕੇ

ਘੋਰ ਭਯਾਨਕ ਆਹਵ ਕਰਾ ॥

घोर भयानक आहव करा ॥

ਘੋਰ ਭਿਆਨਕ ਯੁੱਧ ਕੀਤਾ।

ਮਾਰਤ ਭਯੋ ਅਸੁਰ ਬਿਕਰਾਲਾ ॥

मारत भयो असुर बिकराला ॥
ਭਿਅੰਕਰ ਦੈਂਤਾ ਨੂੰ ਮਾਰ ਮੁਕਾਇਆ

ਸਿੰਘ ਨਾਦ ਕੀਨਾ ਤਤਕਾਲਾ ॥੧੨੬॥
सिंघ नाद कीना ततकाला ॥१२६॥
ਉਸੇ ਵੇਲੇ ਸਿੰਘ ਨਾਦ ਕਰ ਕੇ ॥੧੨੬॥

ਕਹੂੰ ਮਸਾਨ ਕਿਲਕਟੀ ਮਾਰੈ ॥
कहूँ मसान किलकटी मारै ॥
ਕਿਤੇ ਭੂਤ ਪ੍ਰੇਤ ('ਮਸਾਨ') ਕਿਲਕਾਰੀਆਂ ਮਾਰ ਰਹੇ ਸਨ।

ਭੈਰਵ ਕਹੂੰ ਠਾਢ ਭੁੰਕਾਰੈ ॥
भैरव कहूँ ठाढ भुँकारै ॥
ਕਿਤੇ ਭੈਰੋ (ਰੁਦ੍ਰ) ਖੜੋਤਾ ਹੋਇਆ ਭਭਕਾ ਮਾਰ ਰਿਹਾ ਸੀ।

ਜੋਗਨਿ ਦੈਤ ਅਧਿਕ ਹਰਖਾਨੇ ॥
जोगनि दैत अधिक हरखाने ॥
ਜੋਗਣਾ ਅਤੇ ਦੈਂਤ ਬਹੁਤ ਖ਼ੁਸ਼ ਹੋ ਰਹੇ ਸਨ।

ਭੂਤ ਸਿਵਾ ਬੋਲੈ ਅਭਿਮਾਨੇ ॥੧੨੭॥
भूत सिवा बोलै अभिमाने ॥१२७॥
ਭੂਤ ਅਤੇ ਗਿਦੜੀਆਂ ('ਸਿਵਾ') ਅਭਿਮਾਨ ਨਾਲ ਬੋਲਦੀਆਂ ਸਨ ॥੧੨੭॥

ਝਾਲਰਿ ਝਾਝਰ ਢੋਲ ਮ੍ਰਿਦੰਗਾ ॥
झालरि झाझर ढोल मृदंगा ॥
(ਯੁੱਧ-ਭੂਮੀ ਵਿਚ) ਝਾਲਰ, ਝਾਝਰ, ਢੋਲ, ਮ੍ਰਿਦੰਗ,

ਪਟਹ ਨਗਾਰੇ ਮੁਰਜ ਮੁਚੰਗਾ ॥
पटह नगारे मुरज मुचंगा ॥

ਪੱਟੇ, ਨਗਾਰੇ, ਮੁਰਜ, ਮੁਚੰਗ,

ਡਵਰੂ ਗੁਡਗੁਡੀ ਕਹੂੰ ਉਪੰਗਾ ॥

डवरू गुडगुडी कहूँ उपंगा ॥

ਡੌਰੂ, ਗੁਡਗੁਡੀ, ਉਪੰਗ,

ਨਾਇ ਨਫੀਰੀ ਬਜਤ ਸੁਰੰਗਾ ॥੧੨੮॥

नाइ नफीरी बजत सुरंगा ॥१२८॥

ਸ਼ਹਿਨਾਈ ਨਫ਼ੀਰੀ, ਸੁਰੰਗ (ਸੁਰਤਾਲ) ਆਦਿ ਵਜ ਰਹੇ ਸਨ ॥੧੨੮॥

ਮੁਰਲੀ ਕਹੂੰ ਬਾਸੁਰੀ ਬਾਜਤ ॥

मुरली कहूँ बासुरी बाजत ॥

ਕਿਤੇ ਮੁਰਲੀ ਅਤੇ ਕਿਤੇ ਬੰਸਰੀ ਵਜ ਰਹੀ ਸੀ।

ਕਹੂੰ ਉਪੰਗ ਮ੍ਰਿਦੰਗ ਬਰਾਜਤ ॥

कहूँ उपंग मृदंग बराजत ॥

ਕਿਤੇ ਉਪੰਗ ਅਤੇ ਮ੍ਰਿਦੰਗ ਸ਼ੋਭ ਰਹੇ ਸਨ।

ਦੁੰਦਭਿ ਢੋਲ ਕਹੂੰ ਸਹਨਾਈ ॥

दुँदभि ढोल कहूँ सहनाई ॥

ਕਿਤੇ ਦੁੰਦਭੀ, ਢੋਲ ਅਤੇ ਸ਼ਹਿਨਾਈਆਂ

ਬਾਜਤ ਭੇ ਲਖਿ ਪਰੀ ਲਰਾਈ ॥੧੨੯॥

बाजत भे लखि परी लराई ॥१२९॥

ਲੜਾਈ ਨੂੰ ਛਿੜਿਆ ਵੇਖ ਕੇ ਵਜਣ ਲਗ ਗਈਆਂ ਸਨ ॥੧੨੯॥

ਮੁਰਜ ਮੁਚੰਗ ਬਜੈ ਤੁਰਹੀ ਰਨ ॥

मुरज मुचंग बजै तुरही रन ॥

ਮੁਰਜ, ਮੁਚੰਗ ਅਤੇ ਤੁਰਹੀ ਰਣ ਵਿਚ ਵਜ ਰਹੀਆਂ ਸਨ।

ਭੇਰਨ ਕੇ ਭਭਕਾਰ ਕਰਤ ਗਨ ॥

भेरन के भभकार करत गन ॥

ਕਿਤੇ ਭੇਰੀਆਂ ਦੇ ਸਮੂਹ ਭਭਕਾਰ ਕਰ ਰਹੇ ਸਨ।

ਹਾਥੀ ਘੋਰਨ ਕੇ ਦੁੰਦਭਿ ਰਨ ॥

हाथी घोरन के दुँदभि रन ॥

ਹਾਥੀਆਂ ਅਤੇ ਘੋੜਿਆਂ (ਉਤੇ ਲਦੇ ਹੋਏ) ਨਗਾਰੇ

ਉਸਟਨ ਕੇ ਬਾਜੇ ਰਨ ਮੂਰਧਨ ॥੧੩੦॥

उसटन के बाजे रन मूरधन ॥१३०॥

ਅਤੇ ਊਠਾ ਉਤੇ ਬੰਨ੍ਹੇ ਹੋਏ ਵਾਜੇ ਰਣ ਵਿਚ ਅਗੇ ਹੋ ਕੇ ਵਜ ਰਹੇ ਸਨ ॥੧੩੦॥

ਕੇਤਿਕ ਸੁਭਟ ਸਰਨ ਕੇ ਮਾਰੇ ॥

केतिक सुभट सरन के मारे ॥

ਕਿਤਨੇ ਹੀ ਸੂਰਮੇ ਮਾਰੇ ਹੋਏ ਸ਼ਰਨ ਵਿਚ ਆ ਪਏ ਸਨ।

ਗਿਰਤ ਭਏ ਰਨ ਡੀਲ ਡਿਲਾਰੇ ॥

गिरत भए रन डील डिलारे ॥

(ਕਈ) ਵਡਿਆਂ ਆਕਾਰਾ ਪ੍ਰਕਾਰਾ ਵਾਲੇ ਰਣ ਵਿਚ ਡਿਗੇ ਪਏ ਸਨ।

ਜਦਪਿ ਪ੍ਰਾਨ ਸਮੁਹ ਹ੍ਵੈ ਦਏ ॥

जदपि प्रान समुह ह्वै दए ॥

ਭਾਵੇਂ ਉਹ ਸਾਹਮਣੇ ਹੋ ਕੇ ਪ੍ਰਾਣ ਦਿੰਦੇ ਸਨ,

ਕਰ ਤੇ ਤਜਤ ਕ੍ਰਿਪਾਨਨ ਭਏ ॥੧੩੧॥

कर ते तजत कृपानन भए ॥१३१॥

ਪਰ ਹੱਥਾ ਵਿਚੋਂ ਕ੍ਰਿਪਾਨਾ ਛਡ ਰਹੇ ਸਨ ॥੧੩੧॥

ਚਲਤ ਭਈ ਸਰਿਤਾ ਸ੍ਰੋਨਤ ਤਹ ॥

चलत भई सरिता स्रोनत तह ॥

ਜਿਥੇ ਕਾਲੀ ਅਤੇ ਦੈਂਤਾ ਦਾ ਯੁੱਧ ਹੋ ਰਿਹਾ ਸੀ,

ਜੁਧ ਭਯੋ ਕਾਲੀ ਅਸੁਰਨ ਜਹ ॥

जुध भयो काली असुरन जह ॥

ਉਥੇ ਲਹੂ ਦੀ ਨਦੀ ਵਗ ਰਹੀ ਸੀ।

ਸੀਸ ਕੇਸ ਜਹ ਭਏ ਸਿਵਾਰਾ ॥

सीस केस जह भए सिवारा ॥

ਜਿਸ ਵਿਚ ਸਿਰ ਦੇ ਕੇਸ ਕਾਈ ਵਰਗੇ ਲਗ ਰਹੇ ਸਨ

ਸ੍ਰੋਨ ਪ੍ਰਵਾਹ ਬਹਤ ਹਹਰਾਰਾ ॥੧੩੨॥

स्रोन प्रवाह बहत हहरारा ॥१३२॥

ਅਤੇ ਲਹੂ ਦਾ ਭਿਆਨਕ ਪ੍ਰਵਾਹ ਵਗ ਰਿਹਾ ਸੀ ॥੧੩੨॥

ਬਾਜ ਬ੍ਰਿਛ ਜਹ ਬਹੇ ਅਨੇਕੈ ॥

बाज बृछ जह बहे अनेकै ॥

ਜਿਸ ਵਿਚ ਅਨੇਕ ਘੋੜੇ ਬ੍ਰਿਛਾ ਵਾਗ ਰੁੜ੍ਹ ਰਹੇ ਸਨ।

ਬਿਨ ਬ੍ਰਣ ਬੀਰ ਰਹਾ ਨਹਿ ਏਕੈ ॥

बिन बृण बीर रहा नहि एकै ॥

ਕੋਈ ਵੀ ਸੂਰਮਾ ਘਾਇਲ ਹੋਏ ਬਿਨਾ ਨਹੀਂ ਬਚਿਆ ਸੀ।

ਸ੍ਰੋਨ ਭਰੇ ਪਟ ਅਧਿਕ ਸੁਹਾਏ ॥

स्रोन भरे पट अधिक सुहाए ॥

ਲਹੂ ਨਾਲ ਭਿਜੇ ਹੋਏ ਬਸਤ੍ਰ ਬਹੁਤ ਸ਼ੋਭ ਰਹੇ ਸਨ।

ਚਾਚਰਿ ਖੇਲਿ ਮਨੌ ਘਰ ਆਏ ॥੧੩੩॥

ਚਾਚਰਿ ਖੇਲਿ ਮਨੌ ਘਰ ਆਏ ॥੧੩੩॥

(ਇੰਜ ਲਗਦਾ ਸੀ) ਮਾਨੋ ਹੋਲੀ ਖੇਡ ਕੇ ਘਰ ਪਰਤੇ ਹੋਣ ॥੧੩੩॥

ਸੂਰਨ ਕੇ ਜਹ ਮੂੰਡ ਪਖਾਨਾ ॥

सूरन के जह मूँड पखाना ॥

ਉਥੇ ਰਣ-ਭੂਮੀ ਵਿਚ ਸੂਰਮਿਆਂ ਦੇ ਅਨੇਕਾ ਸਿਰ

ਸੋਭਿਤ ਰੰਗ ਭੂਮ ਮਹਿ ਨਾਨਾ ॥

सोभित रंग भूम महि नाना ॥

ਪੱਥਰਾ ਵਰਗੇ ਸ਼ੋਭਦੇ ਸਨ।

ਬਹੇ ਜਾਤ ਜਹ ਬ੍ਰਿਛ ਤੁਰੰਗਾ ॥

बहे जात जह बृछ तुरंगा ॥

ਉਥੇ ਬ੍ਰਿਛ ਅਤੇ ਘੋੜੇ ਰੁੜ੍ਹਦੇ ਜਾ ਰਹੇ ਸਨ

ਬਡੇ ਸੈਲ ਸੇ ਲਸਤ ਮਤੰਗਾ ॥੧੩੪॥

बडे सैल से लसत मतंगा ॥१३४॥

ਅਤੇ ਹਾਥੀ ਵਡਿਆਂ ਪਰਬਤਾ ਵਰਗੇ ਸ਼ੁਭਾਇਮਾਨ ਸਨ ॥੧੩੪॥

ਮਛਰੀ ਤਨਕਿ ਅੰਗੁਰਿਯੈ ਸੋਹੈ ॥

मछरी तनकि अंगुरियै सोहै ॥

ਉਨ੍ਹਾ ਦੀਆਂ ਉਂਗਲਾ ਮਛਲੀਆਂ ਵਰਗੀਆਂ ਲਗਦੀਆਂ ਸਨ

ਭੁਜਾ ਭੁਜੰਗਨ ਸੀ ਮਨ ਮੋਹੈ ॥

भुजा भुजंगन सी मन मोहै ॥

ਅਤੇ ਬਾਹਵਾ ਸੱਪਾ ਜਿਹੀਆਂ ਮਨ ਨੂੰ ਮੋਹ ਰਹੀਆਂ ਸਨ।

ਕਹੂੰ ਗ੍ਰਾਹ ਸੇ ਖੜਗ ਝਮਕਹਿ ॥

कहूँ ग्राह से खड़ग झमकहि ॥

ਕਿਤੇ ਖੜਗ ਮਗਰ ਮੱਛਾ ਵਰਗੇ ਚਮਕਦੇ ਸਨ।

ਭਕ ਭਕ ਕਰ ਕਹੂੰ ਘਾਇ ਭਭਕਹਿ ॥੧੩੫॥

भक भक कर कहूँ घाइ भभकहि ॥१३५॥

ਕਿਤੇ ਜ਼ਖ਼ਮਾ ਵਿਚ ਭਕ ਭਕ ਕਰਦਾ (ਲਹੂ) ਵਗ ਰਿਹਾ ਸੀ ॥੧੩੫॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਜਹਾ ਬੀਰ ਬੈਰੀ ਬਡੇ ਘੇਰਿ ਮਾਰੇ ॥

जहा बीर बैरी बडे घेरि मारे ॥

ਜਿਥੇ ਵੱਡੇ ਵੱਡੇ ਵੈਰੀ ਯੋਧੇ ਘੇਰ ਕੇ ਮਾਰੇ ਗਏ ਸਨ,

ਤਹਾ ਭੂਤ ਔ ਪ੍ਰੇਤ ਨਾਚੇ ਮਤਵਾਰੇ ॥

तहा भूत औ प्रेत नाचे मतवारे ॥

ਉਥੇ ਭੂਤ ਅਤੇ ਪ੍ਰੇਤ ਮਤਵਾਲੇ ਹੋ ਕੇ ਨਚ ਰਹੇ ਸਨ।

ਕਹੂੰ ਡਾਕਨੀ ਝਾਕਨੀ ਹਾਕ ਮਾਰੈ ॥

कहूँ डाकनी झाकनी हाक मारै ॥

ਕਿਤੇ ਡਾਕਣੀਆਂ, ਗਿੱਧਾ ('ਝਾਕਨੀ') ਚੀਖਾ ਮਾਰ ਰਹੀਆਂ ਸਨ,

ਉਠੈ ਨਾਦ ਭਾਰੇ ਛੁਟੇ ਚੀਤਕਾਰੈ ॥੧੩੬॥

उठै नाद भारे छुटे चीतकारै ॥१३६॥

(ਕਿਤੇ) ਉੱਚੀ ਸੁਰ ਵਿਚ ਭਾਰੇ ਨਾਦ ਹੋ ਰਹੇ ਸਨ ਅਤੇ (ਕਿਤੇ) ਚੀਕ-ਚਹਾੜਾ ਮਚ ਰਿਹਾ ਸੀ ॥੧੩੬॥

ਕਹੂੰ ਅੰਗੁਲੈ ਤ੍ਰਾਣ ਕਾਟਾ ਬਿਰਾਜੈ ॥

कहूँ अंगुलै त्राण काटा बिराजै ॥

ਕਿਤੇ ਲੋਹੇ ਦੇ ਦਸਤਾਨੇ ਕਟੇ ਪਏ ਸਨ

ਕਹੂੰ ਅੰਗੁਲਾ ਕਾਟਿ ਕੇ ਰਤਨ ਰਾਜੈ ॥
कहूँ अंगुला काटि के रतन राजै ॥
ਅਤੇ ਕਟੀਆਂ ਹੋਈਆਂ ਉਂਗਲਾ ਦੇ ਰਤਨ ਸ਼ੋਭ ਰਹੇ ਸਨ।

ਕਹੂੰ ਟੀਕ ਟਾਕੇ ਕਟੈ ਟੋਪ ਸੋਹੈ ॥
कहूँ टीक टाके कटै टोप सोहै ॥
ਕਿਤੇ ਕਟੇ ਹੋਏ ਟੋਪਾ ਨਾਲ (ਮੱਥੇ ਉਤੇ ਲਗਾਉਣ ਵਾਲੇ ਲੋਹੇ ਦੇ) ਟਿੱਕੇ ਟੰਗੇ ਪਏ ਸਨ।

ਕਹੂੰ ਬੀਰ ਮਾਰੇ ਗਿਰੇ ਭੂਮਿ ਮੋਹੈ ॥੧੩੭॥
कहूँ बीर मारे गिरे भूमि मोहै ॥१३७॥
ਕਿਤੇ ਮਾਰੇ ਹੋਏ ਸੂਰਮੇ ਧਰਤੀ ਉਤੇ ਡਿਗੇ ਹੋਏ ਮੋਹ ਰਹੇ ਸਨ ॥੧੩੭॥

ਜਿਤੇ ਸ੍ਰੋਨ ਕੇ ਬੂੰਦ ਭੂ ਪੈ ਪਰੇ ਹੈ ॥
जिते स्रोन के बूँद भू पै परे है ॥
ਲਹੂ ਦੀਆਂ ਜਿਤਨੀਆਂ ਵੀ ਬੂੰਦਾ ਧਰਤੀ ਉਤੇ ਪਈਆਂ,

ਤਿਤੇ ਦਾਨਵੋ ਰੂਪ ਬਾਕੇ ਧਰੇ ਹੈ ॥
तिते दानवो रूप बाके धरे है ॥
ਉਤਨੇ ਹੀ ਦੈਂਤਾ ਨੇ ਬਾਕੇ ਰੂਪ ਧਾਰ ਲਏ।

ਹਠੀ ਓਰ ਚਾਰੌ ਬਿਖੈ ਆਨਿ ਢੂਕੇ ॥
हठी ओर चारौ बिखै आनि ढूके ॥
(ਉਹ) ਹਠੀ ਚੌਹਾ ਪਾਸਿਆਂ ਤੋਂ ਆ ਢੁਕੇ

ਮਹਾ ਕੋਪ ਕੈ ਮਾਰ ਹੀ ਮਾਰਿ ਕੂਕੈ ॥੧੩੮॥
महा कोप कै मार ही मारि कूकै ॥१३८॥
ਅਤੇ ਬਹੁਤ ਕ੍ਰੋਧਿਤ ਹੋ ਕੇ 'ਮਾਰੋ ਮਾਰੋ' ਪੁਕਾਰਨ ਲਗੇ ॥੧੩੮॥

ਜਿਤੇ ਦੈਤ ਆਏ ਤਿਤੇ ਕਾਲ ਮਾਰੇ ॥

जिते दैत आए तिते काल मारे ॥

ਜਿਤਨੇ ਵੀ ਦੈਂਤ ਆਏ, ਉਨ੍ਹਾ ਨੂੰ ਕਾਲ ਨੇ ਮਾਰ ਦਿੱਤਾ।

ਬਹੇ ਸ੍ਰੋਨ ਕੇ ਭੂਮ ਹੂੰ ਪੈ ਪਨਾਰੇ ॥

बहे स्रोन के भूम हूँ पै पनारे ॥

ਧਰਤੀ ਉਤੇ ਲਹੂ ਦੇ ਪਰਨਾਲੇ ਵਗਣ ਲਗੇ।

ਉਠ ਦੈਤ ਬਾਕੇ ਬਲੀ ਸਸਤ੍ਰ ਲੈ ਕੈ ॥

उठ दैत बाके बली ससत्र लै कै ॥

(ਉਸ ਲਹੂ ਤੋਂ) ਬਾਕੇ ਬਲਵਾਨ ਦੈਂਤ ਸ਼ਸਤ੍ਰ ਲੈ ਕੇ ਉਠ ਖੜੋਤੇ।

ਦੁਹੂੰ ਓਰ ਤੇ ਮਾਰ ਹੀ ਮਾਰਿ ਕੈ ਕੈ ॥੧੩੯॥

दुहूँ ओर ते मार ही मारि कै कै ॥१३९॥

ਦੋਹਾ ਪਾਸਿਆਂ ਤੋਂ 'ਮਾਰੋ ਮਾਰੋ' ਦੀਆਂ ਆਵਾਜ਼ਾ ਆਣ ਲਗੀਆਂ ॥੧੩੯॥

ਹਠੀ ਬਧਿ ਗੋਪਾ ਗੁਲਿਤ੍ਰਾਨ ਬਾਕੇ ॥

हठी बधि गोपा गुलित्रान बाके ॥

ਹਠੀ ਬਾਕੇ ਸੂਰਮਿਆਂ ਨੇ ਗੋਪੇ ਅਤੇ ਲੋਹੇ ਦੇ ਦਸਤਾਨੇ ('ਗੁਲਿਤ੍ਰਾਨ') ਪਾਏ ਹੋਏ ਸਨ।

ਹਠੀਲੇ ਕਟੀਲੇ ਰਜੀਲੇ ਨਿਸਾਕੇ ॥

हठीले कटीले रजीले निसाके ॥

(ਉਹ) ਬੜੇ ਹਠੀਲੇ, ਕਟੀਲੇ (ਕਟਣ ਵਲੇ) ਕਠੋਰ ('ਰਜੀਲੇ') ਅਤੇ ਨਿਡਰ ('ਨਿਸਾਕੇ') ਸਨ।

ਗਦਾ ਹਾਥ ਲੈ ਕੇ ਕਿਤੇ ਬੀਰ ਗਾਜੇ ॥

गदा हाथ लै के किते बीर गाजे ॥

ਕਿਤਨੇ ਸ਼ੂਰਵੀਰ ਹੱਥ ਵਿਚ ਗਦਾਵਾ ਲੈ ਕੇ ਗਜ ਰਹੇ ਸਨ।

ਲਰੇ ਆਨਿ ਕੈ ਪੈਗ ਦ੍ਵੈ ਕੈ ਨ ਭਾਜੇ ॥੧੪੦॥

ਲਰੇ ਆਨਿ ਕੈ ਪੈਗ ਦ੍ਵੈ ਕੈ ਨ ਭਾਜੇ ॥੧੪੦॥

(ਉਹ) ਆ ਕੇ ਯੁੱਧ ਵਿਚ ਲੜਦੇ ਸਨ ਅਤੇ ਦੋ ਪੈਰ ਵੀ ਪਿਛੇ ਹਟਾ ਕੇ ਭਜਦੇ ਨਹੀਂ ਸਨ ॥੧੪੦॥

ਕਹੂੰ ਬੀਰ ਮਾਰੇ ਬਿਦਾਰੇ ਪਰੇ ਹੈ ॥

कहूँ बीर मारे बिदारे परे है ॥

ਕਿਤੇ ਸੂਰਮੇ ਮਾਰੇ ਅਤੇ ਚੀਰੇ ਪਾੜੇ ਪਏ ਸਨ।

ਕਹੂੰ ਖੇਤ ਮੈ ਖਿੰਗ ਖਤ੍ਰੀ ਜਰੇ ਹੈ ॥

कहूँ खेत मै खिंग खत्री जरे है ॥

ਕਿਤੇ ਯੁੱਧ-ਖੇਤਰ ਵਿਚ ਘੋੜੇ ਅਤੇ ਛਤ੍ਰੀ ਝੜੇ ਪਏ ਸਨ।

ਕਹੂੰ ਮਤ ਦੰਤੀ ਕਹੂੰ ਉਸਟ ਮਾਰੇ ॥

कहूँ मत दंती कहूँ उसट मारे ॥

ਕਿਤੇ ਮਸਤ ਹਾਥੀ ਅਤੇ ਕਿਤੇ ਊਠ ਮਾਰੇ ਹੋਏ ਪਏ ਸਨ

ਬਿਰਾਜੈ ਕਹੂੰ ਨਗਨ ਖੰਡੇ ਕਟਾਰੇ ॥੧੪੧॥

बिराजै कहूँ नगन खंडे कटारे ॥१४१॥

ਅਤੇ ਕਿਤੇ ਨੰਗੇ ਖੰਡੇ ਅਤੇ ਕਟਾਰਾ ਪਈਆਂ ਸਨ ॥੧੪੧॥

ਕਹੂੰ ਖੋਲ ਖਾਡੇ ਗਿਰੇ ਭੂਮਿ ਸੋਹੈ ॥

कहूँ खोल खाडे गिरे भूमि सोहै ॥

ਕਿਤੇ ਤਲਵਾਰਾ ਦੇ ਮਿਆਨ ਭੂਮੀ ਉਤੇ ਡਿਗੇ ਪਏ ਸਨ।

ਕਹੂੰ ਬੀਰ ਬਾਨੀ ਪਰੇ ਭੂਮਿ ਮੋਹੈ ॥

कहूँ बीर बानी परे भूमि मोहै ॥

ਕਿਤੇ ਪ੍ਰਮੁਖ ('ਬਾਨੀ') ਸੂਰਮੇ ਭੂਮੀ ਉਤੇ ਪਏ ਹੋਏ ਮੋਹ ਰਹੇ ਸਨ।

ਕਹੂੰ ਸ੍ਵਾਰ ਮਾਰੇ ਫਿਰੈ ਬਾਜ ਛੂਟੈ ॥

कहूँ स्वार मारे फिरै बाज छूटै ॥

ਕਿਤੇ ਸਵਾਰਾ ਦੇ ਮਾਰੇ ਜਾਣ ਕਰ ਕੇ ਘੋੜੇ ਖੁਲ੍ਹੇ ਫਿਰ ਰਹੇ ਸਨ।

ਕਿਤੇ ਛੈਲ ਛੋਰੇ ਕਿਤੇ ਦੁਸਟ ਲੂਟੈ ॥੧੪੨॥

कि‍ते छैल छोरे कि‍ते दुसट लूटै ॥१४२॥

ਕਿਤੇ ਛੈਲ ਛਬੀਲੇ ਅਤੇ ਕਿਤੇ ਦੁਸ਼ਟ (ਵੈਰੀ) ਲੁਟੇ ਪੁਟੇ ਪਏ ਸਨ ॥੧੪੨॥

ਚੌਪਈ ॥

चौपई ॥

ਚੌਪਈ:

ਇਹ ਬਿਧਿ ਤਹਾ ਭਯੋ ਸੰਗ੍ਰਾਮਾ ॥

इह बिधि तहा भयो संग्रामा ॥

ਇਸ ਤਰ੍ਹਾ ਦਾ ਉਥੇ ਘਮਸਾਨ ਯੁੱਧ ਹੋਇਆ

ਨਿਰਖਤ ਦੇਵ ਦਾਨਵੀ ਬਾਮਾ ॥

निरखत देव दानवी बामा ॥

ਜਿਸ ਨੂੰ ਦੇਵਤਿਆਂ ਅਤੇ ਦੈਂਤਾ ਦੀਆਂ ਇਸਤਰੀਆਂ ਵੇਖ ਰਹੀਆਂ ਸਨ।

ਕੇਤਿਕ ਕਰੀ ਕਰਨ ਬਿਨੁ ਭਏ ॥

केतिक करी करन बिनु भए ॥

ਕਿਤਨੇ ਹੀ ਹਾਥੀ ਬਿਨਾ ਕੰਨਾ ਦੇ ਹੋ ਗਏ

ਪ੍ਰਾਪਤ ਦੁਸਟ ਨਿਧਨ ਕਹ ਗਏ ॥੧੪੩॥

प्रापत दुसट निधन कह गए ॥१४३॥

ਅਤੇ ਦੁਸ਼ਟ ਲੋਗ ਮ੍ਰਿਤੂ ਨੂੰ ਪ੍ਰਾਪਤ ਹੋ ਗਏ ॥੧੪੩॥

ਮਾਰਹਿ ਮਾਰਿ ਮਹਾ ਸੂਰ ਕੂਕਹਿ ॥

मारहि मारि महा सूर कूकहि ॥

ਮਹਾਨ ਸੂਰਮੇ 'ਮਾਰੋ' 'ਮਾਰੋ' ਕੂਕ ਰਹੇ ਸਨ

ਕਾਢਿ ਕਾਢਿ ਦਾਤਨ ਕਹ ਢੂਕਹਿ ॥

काढि काढि दातन कह ढूकहि ॥

ਅਤੇ ਦੰਦ ਕਢ ਕਢ ਕੇ ਢੁਕ ਰਹੇ ਸਨ।

ਬਾਜਹਿ ਢੋਲ ਮ੍ਰਿਦੰਗ ਨਗਾਰੇ ॥

बाजहि ढोल मृदंग नगारे ॥

ਢੋਲ, ਮ੍ਰਿਦੰਗ, ਜੰਗ,

ਜੰਗ ਮਚੰਗ ਉਪੰਗ ਜੁਝਾਰੇ ॥੧੪੪॥

जंग मचंग उपंग जुझारे ॥१४४॥

ਮਚੰਗ, ਉਪੰਗ ਅਤੇ ਜੰਗੀ ਨਗਾਰੇ ਵਜ ਰਹੇ ਸਨ ॥੧੪੪॥

ਜਿਹ ਤਨ ਕਾਲ ਬਿਸਿਖ ਕੀ ਮਾਰੈ ॥

जिह तन काल बिसिख की मारै ॥

ਜਿਸ ਦੇ ਸ਼ਰੀਰ ਉਤੇ ਕਾਲ ਬਾਣ ਮਾਰਦਾ ਸੀ,

ਤਾ ਕਹ ਤਹੀ ਚੂਰ ਕਰਿ ਡਾਰੈ ॥

ता कह तही चूर करि डारै ॥

ਉਸ ਨੂੰ ਉਥੇ ਹੀ ਚੂਰ ਚੂਰ ਕਰ ਦਿੰਦਾ ਸੀ।

ਜਾ ਕਰ ਕੋਪਿ ਕ੍ਰਿਪਾਨ ਪ੍ਰਹਾਰਤ ॥

जा कर कोपि कृपान प्रहारत ॥

ਜਿਸ ਉਤੇ ਕ੍ਰੋਧਿਤ ਹੋ ਕੇ ਤਲਵਾਰ ਦਾ ਵਾਰ ਕਰਦਾ ਸੀ,

ਤਿਹ ਕਾ ਮੂੰਡ ਕਾਟਿ ਹੀ ਡਾਰਤ ॥੧੪੫॥

तिह का मूँड काटि ही डारत ॥१४५॥

ਉਸ ਦਾ ਸਿਰ ਹੀ ਕਟ ਸੁਟਦਾ ਸੀ ॥੧੪੫॥

ਇਹ ਬਿਧਿ ਭਯੋ ਭਯਾਨਕ ਜੁਧਾ ॥

इह बिधि भयो भयानक जुधा ॥

ਇਸ ਤਰ੍ਹਾ ਦਾ ਭਿਆਨਕ ਯੁੱਧ ਹੋਇਆ।

ਉਪਜਾ ਕਛੁਕ ਕਾਲ ਕੇ ਕ੍ਰਧਾ ॥

उपजा कछुक काल के क्रधा ॥

ਕਾਲ ਨੂੰ ਵੀ ਕੁਝ ਕੁ ਕ੍ਰੋਧ ਹੋ ਗਿਆ।

ਕੇਸਨ ਤੇ ਗਹਿ ਅਸੁਰ ਪਛਾਰੇ ॥

केसन ते गहि असुर पछारे ॥

(ਉਸ ਨੇ) ਦੈਂਤਾ ਨੂੰ ਵਾਲਾ ਤੋਂ ਪਕੜ ਕੇ ਪਛਾੜ ਸੁਟਿਆ

ਕਾਢਿ ਕ੍ਰਿਪਾਨ ਏਕ ਹਨਿ ਡਾਰੇ ॥੧੪੬॥

काढि क्रिपान एक हनि डारे ॥१४६॥

ਅਤੇ ਕਈਆਂ ਨੂੰ ਕ੍ਰਿਪਾਨ ਕਢ ਕੇ ਮਾਰ ਸੁਟਿਆ ॥੧੪੬॥

ਮਾਰੇ ਅਧਿਕ ਤਾਹਿ ਦਾਨਵ ਰਨ ॥

मारे अधिक ताहि दानव रन ॥

ਉਥੇ ਰਣ-ਭੂਮੀ ਵਿਚ ਬਹੁਤ ਜ਼ਿਆਦਾ ਦੈਂਤ ਮਾਰੇ ਗਏ।

ਟੂਕ ਟੂਕ ਹ੍ਵੈਗੇ ਤਿਨ ਕੇ ਤਨ ॥

टूक टूक ह्वैगे तिन के तन ॥

ਉਨ੍ਹਾ ਦੇ ਤਨ ਟੁਕੜੇ ਟੁਕੜੇ ਹੋ ਗਏ।

ਤਊ ਮਾਰ ਹੀ ਮਾਰਿ ਪੁਕਾਰਤ ॥

तऊ मार ही मारि पुकारत ॥

ਫਿਰ ਵੀ ਉਹ 'ਮਾਰੋ ਮਾਰੋ' ਪੁਕਾਰ ਰਹੇ ਸਨ।

ਪਾਛੇ ਪਾਵ ਏਕ ਨਹਿ ਡਾਰਤ ॥੧੪੭॥

ਪਾਛੇ ਪਾਵ ਏਕ ਨਹਿ ਡਾਰਤ ॥੧੪੭॥

इक पैर वी पिछे नहीं करदे सन ॥१४७॥

ਕੇਤਿਕ ਘੂਮਿ ਗਿਰਤ ਹੈ ਘਾਇਲ ॥

केतिक घूमि गिरत है घाइल ॥

ਕਈ ਘਾਇਲ ਘੁਮੇਰੀ ਖਾ ਕੇ ਡਿਗ ਰਹੇ ਸਨ

ਪਰਤ ਭਏ ਭੂ ਤਰ ਹ੍ਵੈ ਹਾਇਲ ॥

परत भए भू तर ह्वै हाइल ॥

ਅਤੇ ਡਰਾਉਣੀਆਂ ਸ਼ਕਲਾ ਵਾਲੇ ('ਹਾਇਲ') ਬਣ ਕੇ ਧਰਤੀ ਉਤੇ ਡਿਗ ਰਹੇ ਸਨ।

ਤਊ ਜੁਧ ਕੋ ਤ੍ਯਾਗਿ ਨ ਭਜਹੀ ॥

तऊ जुध को त्यागि न भजही ॥

(ਫਿਰ ਵੀ) ਉਹ ਯੁੱਧ ਨੂੰ ਤਿਆਗ ਕੇ ਤਦ ਤਕ ਨਾ ਭਜਦੇ ਸਨ,

ਜਬ ਲਗਿ ਦੁਸਟ ਪ੍ਰਾਨ ਨਹਿ ਤਜਹੀ ॥੧੪੮॥

जब लगि दुसट प्रान नहि तजही ॥१४८॥

ਜਦ ਤਕ ਦੁਸ਼ਟ ਪ੍ਰਾਣ ਨਹੀਂ ਛਡਦੇ ਸਨ ॥੧੪੮॥

ਗੁਰਜ ਗੋਫਨੈ ਕਿਤਕ ਸੰਭਾਰੈ ॥

गुरज गोफनै कितक संभारै ॥

ਕਿਤਨਿਆਂ ਨੇ ਗੁਰਜ ਅਤੇ ਗੋਫਨੇ ਸੰਭਾਲੇ ਹੋਏ ਸਨ।

ਕੇਤਿਕ ਕਸਿ ਕਸਿ ਬਾਨ ਪ੍ਰਹਾਰੈ ॥

केतिक कसि कसि बान प्रहारै ॥

ਕਿਤਨੇ ਕਸ ਕਸ ਕੇ ਬਾਣ ਚਲਾ ਰਹੇ ਸਨ।

ਕਿਤੇ ਤਮਕਿ ਰਨ ਤੁਰੀ ਨਚਾਵੈ ॥

किते तमकि रन तुरी नचावै ॥

ਕਿਤਨੇ ਆਕੜ ਕੇ ਰਣ ਵਿਚ ਘੋੜੇ ਨਚਾ ਰਹੇ ਸਨ।

ਚਟਪਟ ਸੁਭਟ ਜੂਝਿ ਰਨ ਜਾਵੈ ॥੧੪੯॥
चटपट सुभट जूझि रन जावै ॥१४९॥
ਕਿਤਨੇ ਸੂਰਮੇ ਝਟ ਪਟ ਰਣ-ਭੂਮੀ ਵਿਚ ਜੂਝ ਰਹੇ ਸਨ ॥੧੪੯॥

ਕਿਤਕ ਤਮਕਿ ਰਨ ਤੁਰੀ ਨਚਾਵਤ ॥
कितक तमकि रन तुरी नचावत ॥
ਕਿਤਨੇ ਹੀ ਐਂਠ ਕੇ ਰਣ-ਖੇਤਰ ਵਿਚ ਘੋੜੇ ਨਚਾ ਰਹੇ ਸਨ

ਮਾਰਿ ਮਾਰਿ ਧੁਨਿ ਕਿਤਕ ਉਘਾਵਤ ॥
मारि मारि धुनि कितक उघावत ॥
ਅਤੇ ਕਿਤਨੇ ਹੀ 'ਮਾਰੋ ਮਾਰੋ' ਦੀ ਧੁਨ ਨਾਲ ਗਰਜ ਰਹੇ ਸਨ।

ਮੰਡਹਿ ਮਹਾ ਕਾਲ ਸੌ ਜੁਧਾ ॥
मंडहि महा काल सौ जुधा ॥
(ਉਹ) ਮਨ ਵਿਚ ਬਹੁਤ ਕ੍ਰੋਧਵਾਨ ਹੋ ਕੇ

ਹ੍ਵੈ ਹ੍ਵੈ ਅਧਿਕ ਚਿਤ ਮਹਿ ਕ੍ਰੁਧਾ ॥੧੫੦॥
ह्वै ह्वै अधिक चित महि क्रुधा ॥१५०॥
ਮਹਾ ਕਾਲ ਨਾਲ ਯੁੱਧ ਕਰਦੇ ਸਨ ॥੧੫੦॥

ਜੇਤਿਕ ਸੁਭਟ ਕੋਪਿ ਕਰਿ ਆਏ ॥
जेतिक सुभट कोपि करि आए ॥
ਜਿਤਨੇ ਵੀ ਸੂਰਮੇ ਕ੍ਰੋਧਿਤ ਹੋ ਕੇ (ਅਗੇ) ਆਏ,

ਮਹਾ ਕਾਲ ਤੇਤੇ ਈ ਖਪਾਏ ॥
महा काल तेते ई खपाए ॥
ਮਹਾ ਕਾਲ ਨੇ ਉਤਨੇ ਹੀ ਖਪਾ ਦਿੱਤੇ।

ਤਿਨ ਕੋ ਮੇਦ ਮਾਸ ਭੂਅ ਪਰਾ ॥

तिन को मेद मास भूअ परा ॥

ਉਨ੍ਹਾ ਦੀ ਮਿਝ ਅਤੇ ਮਾਸ ਧਰਤੀ ਉਤੇ ਡਿਗਿਆ।

ਬਹੁ ਅਸੁਰਨ ਤਾ ਤੇ ਬਪੁ ਧਰਾ ॥੧੫੧॥

बहु असुरन ता ते बपु धरा ॥१५१॥

ਉਸ ਤੋਂ ਹੋਰ ਬਹੁਤ ਸਾਰੇ ਦੈਂਤਾ ਨੇ ਸ਼ਰੀਰ ਧਾਰਨ ਕਰ ਲਏ ॥੧੫੧॥

ਮਹਾ ਕਾਲ ਤੇ ਦਏ ਖਪਾਇ ॥

महा काल ते दए खपाइ ॥

ਮਹਾ ਕਾਲ ਨੇ ਉਨ੍ਹਾ ਨੂੰ ਖਪਾ ਦਿੱਤਾ

ਸ੍ਰੋਨਤ ਸੋ ਪ੍ਰਿਥਵੀ ਰਹੀ ਛਾਇ ॥

स्रोनत सो पृथवी रही छाइ ॥

ਅਤੇ ਲਹੂ ਨਾਲ ਧਰਤੀ ਰੰਗੀ ਗਈ।

ਤਿਹ ਤੇ ਅਮਿਤ ਅਸੁਰ ਉਠਿ ਢੂਕੇ ॥

तिह ते अमित असुर उठि ढूके ॥

ਉਸ ਤੋਂ ਹੋਰ ਬੇਸ਼ੁਮਾਰ ਦੈਂਤ ਉਠ ਕੇ ਆ ਢੁਕੇ

ਮਾਰਹਿ ਮਾਰਿ ਦਸੌ ਦਿਸਿ ਕੂਕੇ ॥੧੫੨॥

मारहि मारि दसौ दिसि कूके ॥१५२॥

ਅਤੇ ਦਸਾ ਦਿਸ਼ਾਵਾ ਵਿਚ 'ਮਾਰੋ ਮਾਰੋ' ਕੂਕਣ ਲਗੇ ॥੧੫੨॥

ਕੇਤਿਕ ਕੀ ਬਾਹਨ ਕਟਿ ਡਾਰਾ ॥

केतिक की बाहन कटि डारा ॥

ਕਿਤਨਿਆਂ ਦੀਆਂ ਬਾਹਵਾ ਕਟ ਦਿੱਤੀਆਂ

ਕਰੇ ਰੁੰਡ ਬਿਨੁ ਮੁੰਡ ਹਜਾਰਾ ॥

करे रुँड बिनु मुँड हजारा ॥

ਅਤੇ ਹਜ਼ਾਰਾ ਧੜ ਸਿਰਾ ਤੋਂ ਬਿਨਾ ਕਰ ਦਿੱਤੇ।

ਕੇਤਿਕ ਚੀਰ ਅਧੌ ਅਧ ਡਾਰੇ ॥

केतिक चीर अधौ अध डारे ॥

ਕਿਤਨੇ ਹੀ ਅਧੋ ਅਧ ਚੀਰ ਸੁਟੇ।

ਨਾਚਤ ਭੂਤ ਪ੍ਰੇਤ ਮਤਵਾਰੇ ॥੧੫੩॥

नाचत भूत प्रेत मतवारे ॥१५३॥

ਭੂਤ ਅਤੇ ਪ੍ਰੇਤ ਮਤਵਾਲੇ ਹੋ ਕੇ ਨਚਣ ਲਗ ਗਏ ॥੧੫੩॥

ਜੇ ਤਿਨ ਕੇ ਸਿਰਿ ਬਹੀ ਕ੍ਰਿਪਾਨੈ ॥

जे तिन के सिरि बही कृपानै ॥

ਜਿਤਨਿਆਂ ਦੇ ਸਿਰ ਉਤੇ ਕ੍ਰਿਪਾਨਾ ਚਲੀਆਂ ਸਨ,

ਅਰਧ ਅਰਧ ਹ੍ਵੈ ਜੂਝੇ ਜ੍ਵਾਨੈ ॥

अरध अरध ह्वै जूझे ज्वानै ॥

ਉਹ ਜਵਾਨ ਅੱਧੇ ਅੱਧੇ ਹੋ ਕੇ ਮਾਰੇ ਗਏ।

ਗਜ ਬਾਜੀ ਲੋਟਤ ਕਹੂੰ ਭੂ ਪਰ ॥

गज बाजी लोटत कहूँ भू पर ॥

ਕਿਤੇ ਘੋੜੇ ਅਤੇ ਹਾਥੀ ਧਰਤੀ ਉਤੇ ਲੋਟ ਪੋਟ ਹੋ ਰਹੇ ਸਨ

ਸੁੰਭਨ ਸਬਦ ਸੁਨਾ ਅਵਨੀ ਤਰ ॥੧੫੪॥

सुँभन सबद सुना अवनी तर ॥१५४॥

ਅਤੇ ਸੁੰਮਾ (ਖੁਰਾ) ਦੇ ਵਜਣ ਦੀ ਆਵਾਜ਼ ਧਰਤੀ ਦੇ ਹੇਠਾ ਸੁਣੀਂਦੀ ਸੀ ॥੧੫੪॥

ਗਿਰਿ ਗਿਰਿ ਪਰੇ ਕਹੂੰ ਘਾਯਲ ਰਨ ॥

ਗਿਰਿ ਗਿਰਿ ਪਰੇ ਕਹੂੰ ਘਾਯਲ ਰਨ ॥

ਰਣ-ਭੂਮੀ ਵਿਚ ਕਿਤੇ (ਸੂਰਮੇ) ਘਾਇਲ ਹੋ ਕੇ ਡਿਗ ਰਹੇ ਸਨ।

ਭਾਜਿ ਚਲੇ ਕਈ ਹੋਇ ਬਿਮਨ ਮਨ ॥

भाजि चले कई होइ बिमन मन ॥

ਕਈ ਬੇਮਨੇ ਹੋ ਕੇ (ਰਣ ਵਿਚੋਂ) ਭਜ ਚਲੇ ਸਨ।

ਝਮਕਤ ਕਹੀ ਅਸਿਨ ਕੀ ਧਾਰਾ ॥

झमकत कही असिन की धारा ॥

ਕਿਤੇ ਤਲਵਾਰਾ ਦੀਆਂ ਧਾਰਾ ਚਮਕ ਰਹੀਆਂ ਸਨ।

ਭਭਕਤ ਰੁੰਡ ਮੁੰਡ ਬਿਕਰਾਰਾ ॥੧੫੫॥

भभकत रुँड मुँड बिकरारा ॥१५५॥

(ਕਿਤੇ) ਭਿਆਨਕ ਰੁੰਡ ਅਤੇ ਮੁੰਡ ਭਕ ਭਕ ਕਰ ਰਹੇ ਸਨ ॥੧੫੫॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਤਹਾ ਜੁਧ ਮਾਚਾ ਮਹਾ ਬੀਰ ਖੇਤੰ ॥

तहा जुध माचा महा बीर खेतं ॥

ਉਥੇ ਬਹੁਤ ਭਿਆਨਕ ਯੁੱਧ ਮਚਿਆ ਹੋਇਆ ਸੀ

ਬਿਦਾਰੇ ਪਰੇ ਬੀਰ ਬ੍ਰਿੰਦੰ ਬਿਚੇਤੰ ॥

बिदारे परे बीर बृंदं बिचेतं ॥

ਅਤੇ ਸੂਰਮਿਆਂ ਦੇ ਜੁਟ ਮਾਰੇ ਹੋਏ ਅਚੇਤ ਪਏ ਸਨ।

ਕਹੂੰ ਡਾਮਰੂੰ ਡਹ ਡਹਾ ਸਬਦ ਬਾਜੈ ॥

कहूँ डामरूँ डह डहा सबद बाजै ॥

ਕਿਤੇ ਡਮਰੂ ਡਹ ਡਹ ਸ਼ਬਦ ਕਰਦੇ ਵਜ ਰਹੇ ਸਨ

ਸੁਨੇ ਦੀਹ ਦਾਨਵਾਨ ਕੋ ਦ੍ਰਪ ਭਾਜੈ ॥੧੫੬॥

सुने दीह दानवान को द्रप भाजै ॥१५६॥

(ਜਿਸ ਨੂੰ) ਸੁਣ ਕੇ ਵੱਡੇ ਦੈਂਤਾ ਦਾ ਹੰਕਾਰ ਦੂਰ ਹੋ ਰਿਹਾ ਸੀ ॥੧੫੬॥

ਕਹੂੰ ਸੰਖ ਭੇਰੀ ਬਜੈ ਤਾਲ ਭਾਰੇ ॥

कहूँ संख भेरी बजै ताल भारे ॥

ਕਿਤੇ ਸੰਖ, ਭੇਰੀ, ਤਾਲ, ਵਜ ਰਹੇ ਸਨ।

ਕਹੂੰ ਬੇਨ ਬੀਨਾ ਪਨੋ ਔ ਨਗਾਰੇ ॥

कहूँ बेन बीना पनो औ नगारे ॥

ਬੇਨ, ਵੀਣਾ, ਤੰਬੂਰੇ ('ਪਨੋ') ਅਤੇ ਨਗਾਰੇ ਵਜ ਰਹੇ ਸਨ।

ਕਹੂੰ ਨਾਇ ਨਾਫੀਰਿਯੈ ਨਾਦ ਐਸੇ ॥

कहूँ नाइ नाफीरियै नाद ऐसे ॥

ਕਿਤੇ ਤੂਤੀਆਂ, ਨਫ਼ੀਰੀਆਂ ਦਾ ਨਾਦ ਇਸ ਤਰ੍ਹਾ ਦਾ ਹੋ ਰਿਹਾ ਸੀ,

ਬਜੈ ਘੋਰ ਬਾਜਾ ਪ੍ਰਲੈ ਕਾਲ ਜੈਸੇ ॥੧੫੭॥

बजै घोर बाजा प्रलै काल जैसे ॥१५७॥

ਜਿਸ ਤਰ੍ਹਾ ਪਰਲੋ ਸਮੇਂ ਦਾ ਘੋਰ ਵਾਜਾ ਵਜ ਰਿਹਾ ਹੋਵੇ ॥੧੫੭॥

ਕਹੂੰ ਛੈਨ ਤੂਰੈ ਨਗਾਰੈ ਮ੍ਰਿਦੰਗੈ ॥

कहूँ छैन तूरै नगारै मृदंगै ॥

ਕਿਤੇ ਛੈਣੇ, ਤੁਰੀਆਂ, ਨਗਾਰੇ, ਮ੍ਰਿਦੰਗ,

ਕਹੂੰ ਬਾਸੁਰੀ ਬੀਨ ਬਾਜੈ ਸੁਰੰਗੈ ॥

कहूँ बासुरी बीन बाजै सुरंगै ॥

ਬੰਸਰੀ, ਬੀਨ ਅਤੇ ਚੰਗੀਆਂ ਸੁਰਾ ਵਾਲੇ ਵਾਜੇ (ਵਜ ਰਹੇ ਸਨ।)

ਕਹੂੰ ਬਗਲ ਤਾਰੰਗ ਬਾਜੇ ਬਜਾਵੈ ॥

कहूँ बगल तारंग बाजे बजावै ॥

ਕਿਤੇ ਤੂੰਬਾ ('ਬਗਲ') ਤਰੰਗ ਆਦਿ ਵਾਜੇ ਵਜਾਏ ਜਾ ਰਹੇ ਸਨ।

ਕਹੂੰ ਬਾਰਤਾ ਰੰਗ ਨੀਕੇ ਸੁਹਾਵੈ ॥੧੫੮॥

कहूँ बारता रंग नीके सुहावै ॥१५८॥

ਕਿਤੇ ਸੋਹਣੇ ਢੰਗ ਨਾਲ ਵੀਰ-ਵਾਰਤਾ ਸੁਣਾਈ ਜਾ ਰਹੀ ਸੀ ॥੧੫੮॥

ਕਹੂੰ ਝਾਝ ਬਾਜੈ ਕਹੂੰ ਤਾਲ ਐਸੇ ॥

कहूँ झाझ बाजै कहूँ ताल ऐसे ॥

ਕਿਤੇ ਝਾਝ, ਤਾਲ, ਬੇਨ, ਬੀਨਾ ਇਸ ਤਰ੍ਹਾ ਵਜ ਰਹੀਆਂ ਸਨ

ਕਹੂੰ ਬੇਨੁ ਬੀਨਾ ਪ੍ਰਲੈ ਕਾਲ ਜੈਸੇ ॥

कहूँ बेनु बीना प्रलै काल जैसे ॥

ਜਿਸ ਤਰ੍ਹਾ ਪਰਲੋ ਕਾਲ ਦਾ ਮਾਹੌਲ ਬਣਿਆ ਹੋਵੇ।

ਕਹੂੰ ਬਾਸੁਰੀ ਨਾਇ ਨਾਦੈ ਮ੍ਰਿਦੰਗੈ ॥

कहूँ बासुरी नाइ नादै मृदंगै ॥

ਕਿਤੇ ਬੰਸਰੀ, ਸ਼ਹਿਨਾਈ, ਮ੍ਰਿਦੰਗ,

ਕਹੂੰ ਸਾਰੰਗੀ ਔ ਮੁਚੰਗੈ ਉਪੰਗੈ ॥੧੫੯॥

कहूँ सारंगी औ मुचंगै उपंगै ॥१५९॥

ਸਾਰੰਗੀ, ਮੁਚੰਗ ਅਤੇ ਉਪੰਗ ਵਜ ਰਹੇ ਸਨ ॥੧੫੯॥

ਕਹੂੰ ਗਰਜਿ ਕੈ ਕੈ ਭੁਜਾ ਭੂਪ ਠੋਕੈ ॥

कहूँ गरजि कै कै भुजा भूप ठोकै ॥

ਕਿਤੇ ਰਾਜੇ ਗਜ ਗਜ ਕੇ ਭੁਜਾਵਾ ਉਤੇ ਹੱਥ ਮਾਰ ਰਹੇ ਸਨ।

ਕਹੂੰ ਬੀਰ ਬੀਰਾਨ ਕੀ ਰਾਹ ਰੋਕੈ ॥
कहूँ बीर बीरान की राह रोकै ॥
ਕਿਤੇ ਸੂਰਮੇ ਸੂਰਮਿਆਂ ਦਾ ਰਾਹ ਰੋਕ ਰਹੇ ਸਨ।

ਕਿਤੇ ਅਸਤ੍ਰ ਔ ਸਸਤ੍ਰ ਲੈ ਲੈ ਚਲਾਵੈ ॥
किते असत्र औ ससत्र लै लै चलावै ॥
ਕਿਤੇ (ਸੂਰਮੇ) ਅਸਤ੍ਰ ਅਤੇ ਸ਼ਸਤ੍ਰ ਲੈ ਲੈ ਕੇ ਚਲਾ ਰਹੇ ਸਨ

ਕਿਤੇ ਚਰਮ ਲੈ ਚੋਟ ਤਾ ਕੀ ਬਜਾਵੈ ॥੧੬੦॥
किते चरम लै चोट ता की बजावै ॥१६०॥
ਅਤੇ ਕਿਤੇ ਢਾਲਾ ਲੈ ਕੇ ਉਨ੍ਹਾ ਦੀਆਂ ਸਟਾ ਵਜਾਉਂਦੇ (ਮਾਰਦੇ) ਸਨ ॥੧੬੦॥

ਕਹੂੰ ਰੁੰਡ ਸੋਹੈ ਕਹੂੰ ਮੁੰਡ ਬਾਕੇ ॥
कहूँ रुँड सोहै कहूँ मुँड बाके ॥
ਕਿਤੇ ਬਾਕੇ (ਸੂਰਮਿਆਂ ਦੇ) ਰੁੰਡ (ਧੜ) ਅਤੇ ਕਿਤੇ ਮੁੰਡ (ਸਿਰ) ਸ਼ੋਭ ਰਹੇ ਸਨ।

ਕਹੂੰ ਬੀਰ ਮਾਰੇ ਬਿਦਾਰੇ ਨਿਸਾਕੇ ॥
कहूँ बीर मारे बिदारे निसाके ॥
ਕਿਤੇ ਨਿਡਰ ('ਨਿਸਾਕੇ') ਸੂਰਮੇ ਕਟੇ ਵਢੇ ਹੋਏ ਮਾਰੇ ਪਏ ਸਨ।

ਕਹੂੰ ਬਾਜ ਮਾਰੇ ਗਜਾਰਾਜ ਜੂਝੇ ॥
कहूँ बाज मारे गजाराज जूझे ॥
ਕਿਤੇ ਘੋੜੇ ਮਾਰੇ ਪਏ ਸਨ ਅਤੇ ਕਿਤੇ ਹਾਥੀ ਜੂਝੇ ਪਏ ਸਨ।

ਕਹੂੰ ਉਸਟ ਕਾਟੇ ਨਹੀ ਜਾਤ ਬੂਝੇ ॥੧੬੧॥
कहूँ उसट काटे नही जात बूझे ॥१६१॥
ਕਿਤੇ ਊਠ ਕਟੇ ਪਏ ਸਨ (ਜੋ) ਪਛਾਣ ਵਿਚ ਨਹੀਂ ਆਉਂਦੇ ਸਨ ॥੧੬੧॥

ਕਹੂੰ ਚਰਮ ਬਰਮੈ ਗਿਰੇ ਭੂਮਿ ਐਸੇ ॥

कहूँ चरम बरमै गिरे भूमि ऐसे ॥
ਕਿਤੇ ਢਾਲਾ ('ਚਰਮ') ਅਤੇ ਕਵਚ ('ਬਰਮ') ਧਰਤੀ ਉਤੇ ਇਸ ਤਰ੍ਹਾ ਡਿਗੇ ਪਏ ਸਨ,

ਬਗੇ ਬ੍ਯੋਤਿ ਡਾਰੇ ਸਮੈ ਸੀਤ ਜੈਸੇ ॥
बगे ब्रयोति डारे समै सीत जैसे ॥
ਜਿਸ ਤਰ੍ਹਾ ਸੀਣ ਵੇਲੇ ਬਸਤ੍ਰਾ ਨੂੰ ਵਿਉਂਤ ਕੇ ਰਖਿਆ ਹੋਵੇ।

ਗਏ ਜੂਝਿ ਜੋਧਾ ਜਗੇ ਜੋਰ ਜੰਗੈ ॥
गए जूझि जोधा जगे जोर जंगै ॥
ਜ਼ਬਰਦਸਤ ਜੰਗ ਰੂਪ ਯੱਗ ਵਿਚ ਯੋਧੇ ਇਸ ਤਰ੍ਹਾ ਜੂਝੇ ਪਏ ਸਨ,

ਮਨੋ ਪਾਨ ਕੈ ਭੰਗ ਸੋਏ ਮਲੰਗੈ ॥੧੬੨॥
मनो पान कै भंग सोए मलंगै ॥१६२॥
ਮਾਨੋ ਭੰਗ ਪੀ ਕੇ ਮਲੰਗ ਸੁਤੇ ਪਏ ਹੋਣ ॥੧੬੨॥

ਕਿਤੇ ਡਹਡਹਾ ਸਬਦ ਡਵਰੂ ਬਜਾਵੈ ॥
किते डहडहा सबद डवरू बजावै ॥
ਕਿਤੇ 'ਡਹ ਡਹ' ਕਰਦੇ ਡੌਰੂ ਵਜਾਏ ਜਾ ਰਹੇ ਸਨ।

ਕਿਤੇ ਰਾਗ ਮਾਰੂ ਖਰੇ ਖੇਤ ਗਾਵੈ ॥
किते राग मारू खरे खेत गावै ॥
ਕਿਤੇ ਯੁੱਧ-ਭੂਮੀ ਵਿਚ ਮਾਰੂ ਰਾਗ ਬਹੁਤ ਗਾਇਆ ਜਾ ਰਿਹਾ ਸੀ।

ਹਸੈ ਗਰਜਿ ਠੋਕੈ ਭੁਜਾ ਪਾਟ ਫਾਟੈ ॥
हसै गरजि ठोकै भुजा पाट फाटै ॥
ਕਿਤੇ (ਸੂਰਮੇ) ਹਸ ਕੇ ਭੁਜਾਵਾ ਨੂੰ ਠੋਕਦੇ ਸਨ ਅਤੇ ਕਿਤੇ ਗਜ ਕੇ ਪੱਟਾ ਉਤੇ ਹੱਥ ਮਾਰਦੇ ਸਨ।

ਕਿਤੇ ਬੀਰ ਬੀਰਾਨ ਕੇ ਮੂੰਡ ਕਾਟੈ ॥੧੬੩॥
किते बीर बीरान के मूँड काटै ॥१६३॥

ਕਿਤੇ ਸੂਰਮੇ ਸੂਰਮਿਆਂ ਦਾ ਸਿਰ ਕਟ ਰਹੇ ਸਨ ॥੧੬੩॥

ਕਹੂੰ ਚੰਚਲਾ ਚਾਰੁ ਚੀਰੈ ਬਨੈ ਕੈ ॥

कहूँ चंचला चारु चीरै बनै कै ॥

ਕਿਤੇ ਅਪੱਛਰਾਵਾ ('ਚੰਚਲਾ') ਸੁੰਦਰ ਬਸਤ੍ਰ ਸਜਾ ਕੇ

ਬਰੈ ਜ੍ਵਾਨਿ ਜੋਧਾ ਜੁਝਿਯੋ ਜ੍ਵਾਨ ਧੈ ਕੈ ॥

बरै ज्वानि जोधा जुझियो ज्वान धै कै ॥

ਉਨ੍ਹਾ ਜਵਾਨ ਯੋਧਿਆਂ ਨੂੰ ਵਰ ਰਹੀਆਂ ਸਨ, ਜੋ ਯੁੱਧ ਵਿਚ ਜੂਝੇ ਸਨ।

ਕਹੂੰ ਬੀਰ ਬੀਰਾਨ ਕੇ ਪਾਵ ਪੇਲੈਂ ॥

कहूँ बीर बीरान के पाव पेलैं ॥

ਕਿਤੇ ਯੋਧੇ ਯੋਧਿਆਂ ਦੇ ਪੈਰ (ਪਿਛੇ ਵਲ) ਧਕਦੇ ਸਨ।

ਮਹਾ ਜੰਗ ਜੋਧਾ ਲਗੇ ਸੁਧ ਸੇਲੈਂ ॥੧੬੪॥

महा जंग जोधा लगे सुध सेलैं ॥१६४॥

(ਉਸ) ਮਹਾਨ ਜੰਗ ਵਿਚ ਯੋਧੇ ਚੰਗੇ ਨੇਜ਼ੇ (ਮਾਰਨ ਵਿਚ) ਲਗੇ ਹੋਏ ਸਨ ॥੧੬੪॥

ਕਹੂੰ ਜਛਨੀ ਕਿੰਨ੍ਰਨੀ ਆਨਿ ਕੈ ਕੈ ॥

कहूँ जछनी किंन्रनी आनि कै कै ॥

ਕਿਤੇ ਯਕਸ਼ਣੀ, ਕਿੰਨ੍ਰਨੀ,

ਕਹੂੰ ਗੰਧ੍ਰਬੀ ਦੇਵਨੀ ਮੋਦ ਹ੍ਵੈ ਕੈ ॥

कहूँ गंध्रबी देवनी मोद ह्वै कै ॥

ਗੰਧਰਬੀ ਅਤੇ ਦੇਵਨੀ (ਇਸਤਰੀਆਂ) ਪ੍ਰਸੰਨ ਹੋ ਕੇ (ਵਿਚਰ ਰਹੀਆਂ ਸਨ)।

ਕਹੂੰ ਅਛਰਾ ਪਛਰਾ ਗੀਤ ਗਾਵੈ ॥

कहूँ अछरा पछरा गीत गावै ॥

ਕਿਤੇ ਪਰੀਆਂ ਅਤੇ ਅਪੱਛਰਾਵਾ ਗੀਤ ਗਾ ਰਹੀਆਂ ਸਨ।

ਕਹੂੰ ਚੰਚਲਾ ਅੰਚਲਾ ਕੋ ਬਨਾਵੈ ॥੧੬੫॥

कहूँ चंचला अंचला को बनावै ॥१६५॥

ਕਿਤੇ ਇਸਤਰੀਆਂ (ਸੁੰਦਰ) ਬਸਤ੍ਰ ਸਜਾ ਰਹੀਆਂ ਸਨ ॥੧੬੫॥

ਕਹੂੰ ਦੇਵ ਕੰਨ੍ਯਾ ਨਚੈ ਤਾਲ ਦੈ ਕੈ ॥

कहूँ देव कंन्या नचै ताल दै कै ॥

ਕਿਤੇ ਦੇਵ-ਕੰਨਿਆਵਾ ਤਾਲ ਦੇ ਕੇ ਨਚ ਰਹੀਆਂ ਸਨ

ਕਹੂੰ ਦੈਤ ਪੁਤ੍ਰੀ ਹਸੈ ਮੋਦ ਹ੍ਵੈ ਕੈ ॥

कहूँ दैत पुत्री हसै मोद ह्वै कै ॥

ਅਤੇ ਕਿਤੇ ਦੈਂਤ-ਪੁੱਤਰੀਆਂ ਪ੍ਰਸੰਨਤਾ ਪੂਰਵਕ ਹਸ ਰਹੀਆਂ ਸਨ।

ਕਹੂੰ ਚੰਚਲਾ ਅੰਚਲਾ ਕੋ ਬਨਾਵੈ ॥

कहूँ चंचला अंचला को बनावै ॥

ਕਿਤੇ ਇਸਤਰੀਆਂ ਸੁੰਦਰ ਬਸਤ੍ਰਾ ('ਅੰਚਲਾ') ਨੂੰ ਸੰਵਾਰ ਰਹੀਆਂ ਸਨ।

ਕਹੂੰ ਜਛਨੀ ਕਿੰਨ੍ਰਨੀ ਗੀਤ ਗਾਵੈ ॥੧੬੬॥

कहूँ जछनी किंत्रनी गीत गावै ॥१६६॥

ਕਿਤੇ ਯਕਸ਼ਣੀਆਂ ਅਤੇ ਕਿੰਨ੍ਰਨੀਆਂ ਗੀਤ ਗਾ ਰਹੀਆਂ ਸਨ ॥੧੬੬॥

ਲਰੈ ਆਨਿ ਜੋਧਾ ਮਹਾ ਤੇਜ ਤੈ ਕੈ ॥

लरै आनि जोधा महा तेज तै कै ॥

ਮਹਾਨ ਤੇਜਸਵੀ ਯੋਧੇ ਗੁੱਸੇ ਵਿਚ ਆ ਕੇ ਲੜ ਰਹੇ ਸਨ

ਗਿਰੇ ਪਾਕ ਸਾਹੀਦ ਯਾਕੀਨ ਹ੍ਵੈ ਕੈ ॥

गिरे पाक साहीद याकीन ह्वै कै ॥

ਅਤੇ ਨਿਸਚੇ ਨਾਲ ਪਵਿਤ੍ਰ ਸ਼ਹਾਦਤ ਪ੍ਰਾਪਤ ਕਰ ਕੇ ਡਿਗ ਰਹੇ ਸਨ।

ਕਹੂੰ ਬੀਰ ਬਾਕੇ ਨਚਾਵੈ ਤੁਰੰਗੈ ॥
कहूँ बीर बाके नचावै तुरंगै ॥
ਕਿਤੇ ਬਾਕੇ ਸੂਰਮੇ ਘੋੜੇ ਨਚਾ ਰਹੇ ਸਨ

ਕਹੂੰ ਜੰਗ ਜੋਧਾ ਬਿਰਾਜੈ ਉਤੰਗੈ ॥੧੬੭॥
कहूँ जंग जोधा बिराजै उतंगै ॥१६७॥
ਅਤੇ ਕਿਤੇ ਜੰਗ ਵਿਚ ਉੱਚੇ ਯੋਧੇ ਸ਼ੋਭਾ ਪਾ ਰਹੇ ਸਨ ॥੧੬੭॥

ਕਹੂੰ ਬੀਰ ਬਾਨੈਤ ਬੀਰੇ ਉਠਾਵੈਂ ॥
कहूँ बीर बानैत बीरे उठावैं ॥
ਕਿਤੇ ਬਾਕੇ ਬੀਰ (ਯੁੱਧ ਦੇ) ਬੀੜੇ ਉਠਾ ਰਹੇ ਸਨ।

ਕਹੂੰ ਖੇਤ ਮੈ ਖਿੰਗ ਖਤ੍ਰੀ ਨਚਾਵੈਂ ॥
कहूँ खेत मै खिंग खत्री नचावैं ॥
ਕਿਤੇ ਯੁੱਧ-ਖੇਤਰ ਵਿਚ ਛਤ੍ਰੀ ਘੋੜੇ ('ਖਿੰਗ') ਨਚਾ ਰਹੇ ਸਨ।

ਕਹੂੰ ਕੋਪ ਕੈ ਕੈ ਹਠੀ ਦਾਤ ਚਾਬੈਂ ॥
कहूँ कोप कै कै हठी दात चाबैं ॥
ਕਿਤੇ ਰੋਹ ਵਿਚ ਆ ਕੇ ਹਠੀ (ਸੂਰਮੇ) ਦੰਦ ਪੀਹ ਰਹੇ ਸਨ।

ਕਿਤੇ ਮੂੰਛ ਐਂਠੈ ਕਿਤੇ ਪਾਗ ਦਾਬੈਂ ॥੧੬੮॥
किते मूँछ ऐंठै किते पाग दाबैं ॥१६८॥
ਕਿਤੇ (ਸੂਰਮੇ) ਮੁੱਛਾ ਮਰੋੜ ਰਹੇ ਸਨ ਅਤੇ ਕਿਤੇ ਪੈਰ ਗਡ ਰਹੇ ਸਨ ॥੧੬੮॥

ਦੁਹੂੰ ਓਰ ਗਾਜੇ ਜਬੈ ਛਤ੍ਰਧਾਰੀ ॥
दुहूँ ओर गाजे जबै छत्रधारी ॥
ਜਦੋਂ ਦੋਹਾ ਪਾਸਿਆਂ ਤੋਂ ਛਤ੍ਰਧਾਰੀ (ਸੂਰਮੇ) ਗਜਣ ਲਗੇ,

ਮਚੋ ਲੋਹ ਗਾੜੋ ਪਰੀ ਮਾਰਿ ਭਾਰੀ ॥

ਮਚੋ ਲੋਹ ਗਾੜ੍ਹੋ ਪਰੀ ਮਾਰਿ ਭਾਰੀ ॥

ਤਾ ਭਿਆਨਕ ਯੁੱਧ ਮਚ ਗਿਆ ਅਤੇ ਬਹੁਤ ਮਾਰ-ਕਾਟ ਹੋਣ ਲਗੀ।

ਮਹਾ ਕੋਪ ਕੈ ਬੀਰ ਬਾਜੀ ਉਚਕੈ ॥

महा कोप कै बीर बाजी उचकै ॥

ਬਹੁਤ ਅਧਿਕ ਕ੍ਰੋਧਿਤ ਹੋ ਕੇ ਸੈਨਿਕ ਅਤੇ ਘੋੜੇ ਉਛਲਣ ਲਗੇ।

ਲਗੇ ਦੇਹ ਮੋ ਘਾਇ ਗਾੜੇ ਭਭਕੈ ॥੧੬੯॥

लगे देह मो घाइ गाड़े भभकै ॥१६९॥

ਸ਼ਰੀਰਾ ਵਿਚ ਲਗੇ ਡੂੰਘੇ ਜ਼ਖ਼ਮਾ (ਵਿਚੋਂ ਲਹੂ) ਭਕ ਭਕ ਕਰਨ ਲਗਾ ॥੧੬੯॥

ਕਹੂੰ ਕੁੰਡਲਾਕਾਰ ਮੁੰਡੈ ਬਿਰਾਜੈ ॥

कहूँ कुँडलाकार मुँडै बिराजै ॥

ਕਿਤੇ ਕੁੰਡਲਦਾਰ (ਵਾਲਾ ਵਾਲੇ) ਸਿਰ ਸ਼ੋਭ ਰਹੇ ਸਨ

ਲਖੇ ਮੁੰਡ ਮਾਲਾਹੁ ਕੇ ਮੁੰਡ ਲਾਜੈ ॥

लखे मुँड मालाहु के मुँड लाजै ॥

(ਜਿਨ੍ਹਾ ਨੂੰ) ਵੇਖ ਕੇ ਸ਼ਿਵ ਦੇ ਗਲ ਵਿਚ ਪਈ ਮੁੰਡ-ਮਾਲਾ ਦੇ ਮੁੰਡ ਲਜਾ ਰਹੇ ਸਨ।

ਕਹੂੰ ਘੂੰਮ ਘੂਮੈ ਪਰੇ ਬੀਰ ਭਾਰੀ ॥

कहूँ घूँम घूमै परे बीर भारी ॥

ਕਿਤੇ ਵੱਡੇ ਸੂਰਮੇ ਘੁੰਮੇਰੀ ਖਾ ਕੇ ਡਿਗੇ ਪਏ ਸਨ।

ਮਨੋ ਸਿਧ੍ਯ ਬੈਠੇ ਲਗੇ ਜੋਗ ਤਾਰੀ ॥੧੭੦॥

मनो सिध्‍य बैठे लगे जोग तारी ॥१७०॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਸਿੱਧ ਯੋਗ ਦੀ ਤਾੜੀ ਲਗਾ ਕੇ ਬੈਠੇ ਹੋਣ ॥੧੭੦॥

ਤਹਾ ਸ੍ਰੋਨ ਕੀ ਕੂਲ ਘਾਰੀ ਬਿਰਾਜੈ ॥

तहा स्रोन की कूल घारी बिराजै ॥

ਉਥੇ ਲਹੂ ਦੀ ਨਦੀ ਵਗ ਰਹੀ ਸੀ, ਜਿਸ ਨੂੰ ਵੇਖ ਕੇ

ਲਖੈ ਅਸਟ ਨਦ੍ਯਾਨ ਕੋ ਦ੍ਰਪ ਭਾਜੈ ॥

लखै असट नद्रयान को द्रप भाजै ॥

ਅੱਠ (ਪਵਿਤ੍ਰ) ਨਦੀਆਂ ਦਾ ਘੁਮੰਡ ਦੂਰ ਹੋ ਰਿਹਾ ਸੀ।

ਤਹਾ ਬ੍ਰਿੰਦ ਬਾਜੀ ਬਹੇ ਨਕ੍ਰ ਜੈਸੇ ॥

तहा बृंद बाजी बहे नक्र जैसे ॥

ਉਸ ਵਿਚ ਘੋੜਿਆਂ ਦੇ ਅਨੇਕ ਝੁੰਡ ਮਗਰਮੱਛਾ ਵਾਗ ਵਹਿ ਰਹੇ ਸਨ।

ਲਸੈ ਮਤ ਦੰਤੀ ਮਹਾ ਸੈਲ ਕੈਸੇ ॥੧੭੧॥

लसै मत दंती महा सैल कैसे ॥१७१॥

ਮਸਤ ਹਾਥੀ ਵੱਡੇ ਪਰਬਤਾ ਜਿਹੇ ਲਗ ਰਹੇ ਸਨ ॥੧੭੧॥

ਧੁਜਾ ਬ੍ਰਿਛ ਤਾ ਮੋ ਬਹੇ ਜਾਤ ਐਸੇ ॥

धुजा बृछ ता मो बहे जात ऐसे ॥

ਉਸ ਵਿਚ ਝੰਡੇ ਬ੍ਰਿਛਾ ਵਾਗ ਇਸ ਤਰ੍ਹਾ ਰੁੜ੍ਹੇ ਜਾ ਰਹੇ ਸਨ

ਲਸੈ ਡੰਡ ਪਤ੍ਰੀ ਬਿਨਾ ਪਤ੍ਰ ਜੈਸੇ ॥

लसै डंड पत्री बिना पत्र जैसे ॥

ਜਿਸ ਤਰ੍ਹਾ ਬਿਨਾ ਪਤਿਆਂ ਦੇ ਡੰਡੇ ਰੜ੍ਹਦੇ ਜਾ ਰਹੇ ਸਨ।

ਕਹੂੰ ਛਤ੍ਰ ਤਾ ਮੋ ਬਹੇ ਜਾਤ ਕਾਟੇ ॥

कहूँ छत्र ता मो बहे जात काटे ॥

ਕਿਤੇ ਉਸ ਵਿਚ ਕਟੇ ਹੋਏ ਛਤ੍ਰ ਵਹਿ ਰਹੇ ਸਨ।

ਮਨੋ ਫੇਨ ਸੇ ਬਾਰਿ ਮੈ ਬਸਤ੍ਰ ਫਾਟੇ ॥੧੭੨॥

मनो फेन से बारि मै बसत्र फाटे ॥१७२॥

ਝਗ ਇੰਜ ਲਗ ਰਹੀ ਸੀ ਮਾਨੋ ਫਟੇ ਹੋਏ ਬਸਤ੍ਰ ਪਾਣੀ ਵਿਚ (ਰੁੜ੍ਹ ਰਹੇ ਹੋਣ) ॥੧੭੨॥

ਕਹੂੰ ਬਾਹ ਕਾਟੀ ਬਹੇ ਜਾਤ ਐਸੇ ॥

कहूँ बाह काटी बहे जात ऐसे ॥

ਕਿਤੇ ਕਟੀ ਹੋਈ ਬਾਹ ਇਸ ਤਰ੍ਹਾ ਰੁੜ੍ਹੀ ਜਾ ਰਹੀ ਸੀ,

ਮਨੋ ਪੰਚ ਬਕ੍ਰਤਾਨ ਕੇ ਨਾਗ ਜੈਸੇ ॥

मनो पंच बक्रतान के नाग जैसे ॥

ਮਾਨੋ ਸ਼ਿਵ ('ਪੰਚ ਬਕ੍ਰਤਾਨ') ਦੇ ਸੱਪ ਹੋਣ।

ਚੜੇ ਬੀਰ ਬਾਜੀ ਬਹੇ ਜਾਤ ਮਾਰੇ ॥

चड़े बीर बाजी बहे जात मारे ॥

ਕਿਤੇ ਘੋੜ ਚੜ੍ਹੇ ਸੂਰਮੇ ਮਾਰੇ ਹੋਏ ਰੁੜ੍ਹ ਰਹੇ ਸਨ,

ਸਨਾਹੀਨ ਕੇ ਸ੍ਵਾਰ ਪਾਰੈ ਪਧਾਰੇ ॥੧੭੩॥

सनाहीन के स्वार पारै पधारे ॥१७३॥

ਜਿਵੇਂ ਮਸ਼ਕਾ ('ਸਨਾਹੀਨ') ਉਪਰ ਸਵਾਰ ਹੋਏ (ਵਿਅਕਤੀ) ਪਾਰ ਜਾ ਰਹੇ ਸਨ ॥੧੭੩॥

ਕਹੂੰ ਖੋਲ ਖੰਡੇ ਬਹੇ ਜਾਤ ਮਾਰੇ ॥

कहूँ खोल खंडे बहे जात मारे ॥

ਕਿਤੇ (ਟੁੱਟੇ ਹੋਏ) ਖੰਡੇ ਅਤੇ ਮਿਆਨ (ਇਸ ਤਰ੍ਹਾ) ਵਹੇ ਜਾ ਰਹੇ ਸਨ,

ਮਨੋ ਏਕਠੇ ਕਛ ਮਛ ਹ੍ਵੈ ਪਧਾਰੇ ॥

मनो एकठे कछ मछ ह्वै पधारे ॥

ਮਾਨੋ ਕੱਛ ਅਤੇ ਮੱਛ ਇਕੱਠੇ ਹੋ ਕੇ ਰੁੜ੍ਹੇ ਜਾ ਰਹੇ ਹੋਣ।

ਤਹਾ ਪਾਗ ਛੂਟੇ ਬਹੇ ਜਾਤ ਐਸੇ ॥

तहा पाग छूटे बहे जात ऐसे ॥

ਉਥੇ ਖੁਲ੍ਹੀਆਂ ਹੋਈਆਂ ਪਗੜੀਆਂ ਇਸ ਤਰ੍ਹਾ ਰੁੜ੍ਹਦੀਆਂ ਜਾ ਰਹੀਆਂ ਸਨ,

ਮਨੋ ਤੀਸ ਬ੍ਯਾਮਾਨ ਕੇ ਨਾਗ ਜੈਸੇ ॥੧੭੪॥

मनो तीस ब्रयामान के नाग जैसे ॥१७४॥

ਮਾਨੋ ਤੀਹ ਬਿਆਮਾਨ (ਦੋ ਗਜ਼ਾ ਦੀ ਲੰਬਾਈ ਦਾ ਮਾਨ) ਲੰਬੇ ਸੱਪ ਹੋਣ ॥੧੭੪॥

ਝਖੀ ਝੁੰਡ ਜਾ ਮੈ ਕਟਾਰੀ ਬਿਰਾਜੈ ॥

झखी झुँड जा मै कटारी बिराजै ॥

ਉਸ ਵਿਚ ਕਟਾਰਾ ਮੱਛਲੀਆਂ ਦੇ ਝੁੰਡ ਵਰਗੀਆਂ ਸ਼ੋਭਦੀਆਂ ਸਨ।

ਲਖੇ ਖਿੰਗ ਬਾਕੇ ਬਲੀ ਨਾਗ ਲਾਜੈ ॥

लखे खिंग बाके बली नाग लाजै ॥

ਬਾਕਿਆਂ ਘੋੜਿਆਂ ਨੂੰ ਵੇਖ ਕੇ ਬਲਵਾਨ ਨਾਗ ਵੀ ਲਜਾਉਂਦੇ ਸਨ।

ਕਹੂੰ ਚਰਮ ਕਾਟੇ ਗਿਰੇ ਸਸਤ੍ਰ ਅਸਤ੍ਰੈ ॥

कहूँ चरम काटे गिरे ससत्र असत्रै ॥

ਕਿਤੇ ਢਾਲਾ ('ਚਰਮ') ਕਟੀਆਂ ਪਈਆਂ ਸਨ ਅਤੇ (ਕਿਤੇ) ਅਸਤ੍ਰ ਅਤੇ ਸ਼ਸਤ੍ਰ ਡਿਗੇ ਪਏ ਸਨ।

ਕਹੂੰ ਬੀਰ ਬਾਜੀ ਬਹੇ ਜਾਤ ਬਸਤ੍ਰੈ ॥੧੭੫॥

कहूँ बीर बाजी बहे जात बसत्रै ॥१७५॥

ਕਿਤੇ ਸੂਰਮੇ ਅਤੇ ਘੋੜੇ ਬਸਤ੍ਰਾ ਸਮੇਤ ਰੁੜ੍ਹੇ ਜਾ ਰਹੇ ਸਨ ॥੧੭੫॥

ਹਲਾਚਾਲ ਕੈ ਕੈ ਹਠੀ ਦੈਤ ਢੂਕੇ ॥

हलाचाल कै कै हठी दैत ढूके ॥

ਹਠੀ ਦੈਂਤ ਹਲਚਲ ਕਰ ਕੇ ਆਣ ਢੁਕੇ ਸਨ

ਚਹੂੰ ਓਰ ਗਾਜੇ ਮਹਾ ਕਾਲ ਜੂ ਕੇ ॥

चहूँ ओर गाजे महा काल जू के ॥

ਅਤੇ ਮਹਾ ਕਾਲ ਜੀ ਦੇ ਚੌਹਾ ਪਾਸੇ ਗਜਣ ਲਗੇ ਸਨ।

ਕਿਤੇ ਕੋਪ ਕੈ ਸਸਤ੍ਰ ਅਸਤ੍ਰੈ ਚਲਾਵੈ ॥

ਕਿਤੇ ਕੋਪ ਕੈ ਸਸਤ੍ਰ ਅਸਤ੍ਰੈ ਚਲਾਵੈ ॥
किते कोप कै ससत्र असत्रै चलावै ॥
ਕਿਤੇ ਕ੍ਰੋਧਿਤ ਹੋ ਕੇ ਅਸਤ੍ਰ ਸ਼ਸਤ੍ਰ ਚਲਾ ਰਹੇ ਸਨ

ਕਿਤੇ ਸੰਖ ਔ ਭੀਮ ਭੇਰੀ ਬਜਾਵੈ ॥੧੭੬॥
किते संख औ भीम भेरी बजावै ॥१७६॥
ਅਤੇ ਕਿਤੇ ਸੰਖ ਅਤੇ ਵੱਡੀਆਂ ਭੇਰੀਆਂ ਵਜਾ ਰਹੇ ਸਨ ॥੧੭੬॥

ਮਹਾ ਫੂਲਿ ਫੀਲੀ ਨਗਾਰੇ ਬਜੈ ਕੈ ॥
महा फूलि फीली नगारे बजै कै ॥
ਮਹਾਵਤ ('ਫੀਲੀ') ਬਹੁਤ ਪ੍ਰਸੰਨ ਹੋ ਕੇ ਨਗਾਰੇ ਵਜਾ ਰਹੇ ਸਨ

ਚਲੇ ਦੁੰਦਭੀ ਤਾਜਿਯੌ ਕੇ ਸੁਨੈ ਕੈ ॥
चले दुँदभी ताजियौ के सुनै कै ॥
ਅਤੇ ਘੋੜਿਆਂ ਉਤੇ ਕਸੇ ਨਗਾਰੇ (ਵਜਾ ਕੇ) ਸੁਣਾਈ ਜਾ ਰਹੇ ਸਨ।

ਮਚੇ ਕੋਪ ਕੈ ਸੁ ਉਸਟੀ ਦਮਾਮੇ ॥
मचे कोप कै सु उसटी दमामे ॥
ਊਠਾ ਉਤੇ ਬੰਨ੍ਹੇ ਨਗਾਰੇ ਕ੍ਰੋਧ ਸਹਿਤ ਵਜਾਏ ਜਾ ਰਹੇ ਸਨ,

ਮਨੋ ਬਾਜ ਟੁਟੇ ਲਖੇ ਲਾਲ ਤਾਮੇ ॥੧੭੭॥
मनो बाज टुटे लखे लाल तामे ॥१७७॥
ਮਾਨੋ ਲਾਲ (ਮਾਸ ਦੀ) ਖ਼ੁਰਾਕ ਨੂੰ ਵੇਖ ਕੇ ਬਾਜ਼ ਟੁਟ ਕੇ ਪੈ ਰਹੇ ਹੋਣ ॥੧੭੭॥

ਕਿਤੇ ਬੀਰ ਬਾਕੇ ਧਰੇ ਲਾਲ ਬਾਨੇ ॥
किते बीर बाके धरे लाल बाने ॥
ਕਿਤੇ ਬਾਕੇ ਸੂਰਮਿਆਂ ਨੇ ਲਾਲ ਬਾਣੇ ਧਾਰੇ ਹੋਏ ਸਨ।

ਕਿਤੇ ਸ੍ਯਾਮ ਔ ਸੇਤ ਕੀਨੇ ਨਿਸਾਨੇ ॥
किते स्याम औ सेत कीने निसाने ॥

ਕਿਤੇ ਸਫ਼ੈਦ ਅਤੇ ਕਾਲੇ ਰੰਗ ਦੇ ਨਿਸ਼ਾਨ (ਝੰਡੇ) ਬਣਾਏ ਹੋਏ ਸਨ।

ਕਿਤੇ ਹਰਤਿ ਯੌ ਪੀਤ ਬਾਨੇ ਸੁਹਾਏ ॥

कितें हरति यौ पीत बाने सुहाए ॥

ਕਿਤੇ ਹਰੇ ਅਤੇ ਪੀਲੇ ਬਾਣੇ ਇਸ ਤਰ੍ਹਾ ਸ਼ੋਭਾਇਮਾਨ ਸਨ,

ਹਠੀ ਚੁੰਗ ਬਾਧੇ ਚਲੇ ਖੇਤ ਆਏ ॥੧੭੮॥

हठी चुँग बाधे चले खेत आए ॥१७८॥

ਮਾਨੋ ਜੁਟ ਬੰਨ੍ਹ ਕੇ ਹਠੀ ਸੂਰਮੇ ਯੁੱਧ ਖੇਤਰ ਵਿਚ ਆ ਗਏ ਹੋਣ ॥੧੭੮॥

ਕਿਤੇ ਢਾਲ ਢਾਪੈ ਕਿਤੇ ਚੋਟ ਓਟੈ ॥

किते ढाल ढापै किते चोट ओटै ॥

ਕਿਤੇ ਢਾਲਾ ਨਾਲ ਢਕਿਆ ਜਾ ਰਿਹਾ ਸੀ ਅਤੇ ਕਿਤੇ ਚੋਟ ਤੋਂ ਓਟ ਲਈ ਜਾ ਰਹੀ ਸੀ।

ਸਭੈ ਆਨਿ ਜੂਝੈ ਭਜੈ ਕੋਟ ਕੋਟੈ ॥

सभै आनि जूझै भजै कोट कोटै ॥

ਸਾਰੇ ਆ ਕੇ ਜੂਝ ਰਹੇ ਸਨ ਅਤੇ ਬਹੁਤ ਸਾਰੇ ਭਜੀ ਜਾ ਰਹੇ ਸਨ।

ਕਿਤੇ ਸੂਲ ਔ ਸੈਹਥੀ ਖਿੰਗ ਖੇਲੈ ॥

किते सूल औ सैहथी खिंग खेलै ॥

ਕਿਤੇ ਤ੍ਰਿਸ਼ੂਲਾ ਅਤੇ ਸੈਹਥੀਆਂ ਨਾਲ ਘੋੜਿਆਂ (ਉਪਰ ਚੜ੍ਹ ਕੇ) ਯੁੱਧ ਕ੍ਰੀੜਾ ਕੀਤੀ ਜਾ ਰਹੀ ਸੀ।

ਕਿਤੇ ਪਾਸ ਔ ਪਰਸ ਲੈ ਪਾਵ ਪੇਲੈ ॥੧੭੯॥

किते पास औ परस लै पाव पेलै ॥१७९॥

ਕਿਤੇ ਪਾਸ (ਫਾਹੀ) ਅਤੇ ਕੁਹਾੜੇ ਲੈ ਕੇ ਕਦਮਾ ਨੂੰ ਅਗੇ ਵਧਾਇਆ ਜਾ ਰਿਹਾ ਸੀ ॥੧੭੯॥

ਕਿਤੇ ਪਾਖਰੈ ਡਾਰਿ ਕੈ ਤਾਜਿਯੌ ਪੈ ॥

किते पाखरै डारि कै ताजियौ पै ॥

ਕਿਤੇ ਘੋੜਿਆਂ ਉਤੇ ਕਾਠੀਆਂ ਪਾ ਕੇ ਅਤੇ

ਚੜੈ ਚਾਰੁ ਜਾਮੈ ਕਿਤੇ ਬਾਜਿਯੌ ਪੈ ॥

चड़ै चारु जामै किते बाजियौ पै ॥

ਕਿਤੇ ਸੁੰਦਰ ਜਾਮਿਆਂ (ਵਿਚ ਸੂਰਮੇ) ਤਾਜ਼ੀਆਂ ਉਪਰ ਚੜ੍ਹ ਕੇ ਜਾ ਰਹੇ ਸਨ।

ਕਿਤੇ ਮਦ ਦੰਤੀਨਿਯੌ ਪੈ ਬਿਰਾਜੈ ॥

किते मद दंतीनियौ पै बिराजै ॥

ਕਿਤੇ (ਸੂਰਮੇ) ਮਸਤ ਹਾਥੀਆਂ ਉਤੇ ਬਿਰਾਜ ਰਹੇ ਸਨ,

ਮਨੋ ਬਾਰਣੇਸੇ ਚੜੇ ਇੰਦ੍ਰ ਲਾਜੈ ॥੧੮੦॥

मनो बारणेसे चड़े इंद्र लाजै ॥१८०॥

ਮਾਨੋ ਐਰਾਵਤ ਹਾਥੀ ('ਬਾਰਣੇਸੇ') ਉਤੇ ਚੜ੍ਹਿਆ ਇੰਦਰ ਲਜਾ ਰਿਹਾ ਹੋਵੇ ॥੧੮੦॥

ਕਿਤੇ ਖਚਰਾਰੋਹ ਬੈਰੀ ਬਿਰਾਜੈ ॥

किते खचरारोह बैरी बिराजै ॥

ਕਿਤੇ ਖਚਰਾ ਉਤੇ ਚੜ੍ਹੇ ਵੈਰੀ ਬਿਰਾਜ ਰਹੇ ਸਨ।

ਕਿਤੇ ਗਰਧਭੈ ਪੈ ਚੜੇ ਸੂਰ ਗਾਜੈ ॥

किते गरधभै पै चड़े सूर गाजै ॥

ਕਿਤੇ ਖੋਤਿਆਂ ਉਤੇ ਚੜ੍ਹੇ ਸੂਰਮੇ ਗਜ ਰਹੇ ਸਨ।

ਕਿਤੇ ਦਾਨਵੌ ਪੈ ਚੜੇ ਦੈਤ ਭਾਰੇ ॥

किते दानवौ पै चड़े दैत भारे ॥

ਕਿਤੇ ਦਾਨਵਾ ਉਤੇ ਭਾਰੀ ਦੈਂਤ ਚੜ੍ਹੇ ਹੋਏ ਸਨ

ਚਹੂੰ ਓਰ ਗਾਜੇ ਸੁ ਦੈ ਕੈ ਨਗਾਰੇ ॥੧੮੧॥

चहूँ ओर गाजे सु दै कै नगारे ॥१८१॥

ਅਤੇ ਨਗਾਰੇ ਵਜਾ ਕੇ ਚੌਹਾ ਪਾਸਿਆਂ ਵਿਚ ਗਜ ਰਹੇ ਸਨ ॥੧੮੧॥

ਕਿਤੇ ਮਹਿਖੀ ਪੈ ਚੜੇ ਦੈਤ ਢੂਕੇ ॥

किते महिखी पै चड़े दैत ढूके ॥

ਕਿਤੇ ਝੋਟਿਆਂ ਉਤੇ ਚੜ ਕੇ ਦੈਂਤ ਢੁਕ ਰਹੇ ਸਨ।

ਕਿਤੇ ਸੂਕਰਾ ਸ੍ਵਾਰ ਹ੍ਵੈ ਆਨਿ ਝੂਕੇ ॥

किते सूकरा स्वार ह्वै आनि झूके ॥

ਕਿਤੇ ਸੂਰਾ ਉਤੇ ਸਵਾਰ ਹੋ ਕੇ (ਦੈਂਤ) ਆ ਡਟੇ ਸਨ।

ਕਿਤੇ ਦਾਨਵੋ ਪੈ ਚੜੇ ਦੈਤ ਭਾਰੇ ॥

किते दानवो पै चड़े दैत भारे ॥

ਕਿਤੇ ਭਾਰੇ ਦੈਂਤ ਦਾਨਵਾ ਉਤੇ ਚੜ੍ਹੇ ਹੋਏ ਸਨ

ਚਹੂੰ ਓਰ ਤੇ ਮਾਰ ਮਾਰੈ ਪੁਕਾਰੈ ॥੧੮੨॥

चहूँ ओर ते मार मारै पुकारै ॥१८२॥

ਅਤੇ ਚੌਹਾ ਪਾਸਿਆਂ ਤੋਂ 'ਮਾਰੋ ਮਾਰੋ' ਪੁਕਾਰ ਰਹੇ ਸਨ ॥੧੮੨॥

ਕਿਤੇ ਸਰਪ ਅਸਵਾਰ ਹੈ ਕੈ ਸਿਧਾਏ ॥

किते सरप असवार है कै सिधाए ॥

ਕਿਤੇ ਦੁਸ਼ਟ (ਵੈਰੀ) ਸੱਪਾ ਉਤੇ ਸਵਾਰ ਹੋ ਕੇ

ਕਿਤੇ ਸ੍ਵਾਰ ਬਘ੍ਯਾਰ ਹ੍ਵੈ ਦੁਸਟ ਆਏ ॥

किते स्वार बघ्रयार ह्वै दुसट आए ॥

ਅਤੇ ਕਿਤੇ ਬਘਿਆੜਾ ਉਤੇ ਚੜ੍ਹ ਕੇ ਆਏ ਸਨ।

ਕਿਤੇ ਚੀਤਿਯੌ ਪੈ ਚੜੇ ਕੋਪ ਕੈ ਕੈ ॥

किते चीतियौ पै चड़े कोप कै कै ॥

ਕਿਤੇ ਕ੍ਰੋਧਿਤ ਹੋਏ ਚੀਤਿਆਂ ਉਤੇ ਚੜ੍ਹ ਕੇ

ਕਿਤੇ ਚੀਤਰੋ ਪੈ ਚੜੇ ਤੇਜ ਤੈ ਕੈ ॥੧੮੩॥

ਕਿਤੇ ਚੀਤਰੋ ਪੈ ਚੜ੍ਹੇ ਤੇਜ ਤੈ ਕੈ ॥੧੮੩॥
ਅਤੇ ਕਿਤੇ ਤੱਤੇ ਹੋ ਕੇ ਚੀਤਲਾ (ਮ੍ਰਿਗਾ) ਉਤੇ ਸਵਾਰ ਹੋ ਕੇ ਆ ਪਹੁੰਚੇ ਸਨ ॥੧੮੩॥

ਕਿਤੇ ਚਾਕਚੁੰਧ੍ਰ ਚੜੇ ਕਾਕ ਬਾਹੀ ॥
किते चाकचुँध्र चड़े काक बाही ॥
ਕਿਤੇ ਛਛੂੰਦਰ ਕਾਵਾ ਉਪਰ ਚੜ੍ਹੇ ਹੋਏ ਚਲ ਰਹੇ ਸਨ

ਅਠੂਹਾਨ ਕੌ ਸ੍ਵਾਰ ਕੇਤੇ ਸਿਪਾਹੀ ॥
अठूहान कौ स्वार केते सिपाही ॥
ਅਤੇ ਕਿਤਨੇ ਸਿਪਾਹੀ ਅਠੂਇਆਂ ਉਤੇ ਸਵਾਰ ਸਨ।

ਕਿਤੇ ਬੀਰ ਬਾਨੀ ਚੜੇ ਬ੍ਰਿਧ ਗਿਧੈ ॥
किते बीर बानी चड़े बृध गिधै ॥
ਕਿਤੇ ਪ੍ਰਮੁਖ ਸੂਰਮੇ ਵੱਡੀਆਂ ਗਿੱਧਾ ਉਤੇ ਚੜ੍ਹੇ ਹੋਏ ਸਨ।

ਮਨੋ ਧ੍ਯਾਨ ਲਾਗੇ ਲਸੈ ਸੁਧ ਸਿਧੈ ॥੧੮੪॥
मनो ध्यान लागे लसै सुध सिधै ॥१८४॥
(ਇੰਜ ਪ੍ਰਤੀਤ ਹੁੰਦੇ ਸਨ) ਮਾਨੋ ਸ਼ੁੱਧ ਸਿੱਧ ਸਮਾਧੀ ਲਗਾ ਕੇ ਸ਼ੋਭਦੇ ਹੋਣ ॥੧੮੪॥

ਹਠੀ ਬਧਿ ਗੋਪਾ ਗੁਲਿਤ੍ਰਾਨ ਬਾਕੇ ॥
हठी बधि गोपा गुलित्रान बाके ॥
ਹਠੀ ਸੂਰਮਿਆਂ ਨੇ ਗੋਪਾ ਅਤੇ ਉਂਗਲੀਆਂ ਨੂੰ ਢਕਣ ਵਾਲੇ ਲੋਹੇ ਦੇ ਦਸਤਾਨੇ ('ਗੁਲਿਤ੍ਰਾਨ') ਧਾਰਨ ਕੀਤੇ ਹੋਏ ਸਨ।

ਬਰਜੀਲੇ ਕਟੀਲੇ ਹਠੀਲੇ ਨਿਸਾਕੇ ॥
बरजीले कटीले हठीले निसाके ॥
(ਉਹ ਬਹੁਤ) ਕਠੋਰ, ਕਟਣ ਵਾਲੇ, ਹਠ ਵਾਲੇ ਅਤੇ ਨਿਡਰ ਸਨ।

ਮਹਾ ਜੁਧ ਮਾਲੀ ਭਰੇ ਕੋਪ ਭਾਰੇ ॥
महा जुध माली भरे कोप भारे ॥

ਉਹ ਮਹਾ ਯੁੱਧ ਨੂੰ ਮੰਡਣ ਵਾਲੇ ਅਤੇ ਕ੍ਰੋਧ ਨਾਲ ਬਹੁਤ ਭਰੇ ਹੋਏ

ਚਹੂੰ ਓਰ ਤੈ ਅਭ੍ਰ ਜਯੋ ਚੀਤਕਾਰੇ ॥੧੮੫॥

चहूँ ओर तै अभ्र ज्यो चीतकारे ॥१८५॥

(ਯੋਧੇ) ਚੌਹਾ ਪਾਸਿਆਂ ਤੋਂ ਬਦਲ ਵਾਗ ਗਜ ਰਹੇ ਸਨ ॥੧੮੫॥

ਬਡੇ ਦਾਤ ਕਾਢੇ ਚਲੇ ਕੋਪਿ ਭਾਰੇ ॥

बडे दात काढे चले कोपि भारे ॥

ਵੱਡੇ ਦੰਦ ਕਢ ਕੇ ਅਤੇ ਖ਼ੂਬ ਰੋਹ ਵਿਚ ਆ ਕੇ

ਲਹੇ ਹਾਥ ਮੈ ਪਬ ਪਤ੍ਰੀ ਉਪਾਰੇ ॥

लहे हाथ मै पब पत्री उपारे ॥

(ਉਨ੍ਹਾ ਨੇ) ਹੱਥ ਵਿਚ ਪਰਬਤ ਅਤੇ ਬ੍ਰਿਛ ('ਪਤ੍ਰੀ') ਪੁਟ ਕੇ ਲਏ ਹੋਏ ਸਨ।

ਕਿਤੇ ਸੂਲ ਸੈਥੀ ਸੂਆ ਹਾਥ ਲੀਨੇ ॥

किते सूल सैथी सूआ हाथ लीने ॥

ਕਿਤੇ ਹੱਥ ਵਿਚ ਤ੍ਰਿਸ਼ੂਲ, ਸੈਹਥੀ ਅਤੇ ਭਾਲੇ ('ਸੂਆ') ਲਏ ਹੋਏ ਸਨ

ਮੰਡੇ ਆਨਿ ਮਾਰੂ ਮਹਾ ਰੋਸ ਕੀਨੇ ॥੧੮੬॥

मंडे आनि मारू महा रोस कीने ॥१८६॥

ਅਤੇ ਬਹੁਤ ਅਧਿਕ ਕ੍ਰੋਧ ਕਰ ਕੇ ਭਿਆਨਕ ਯੁੱਧ ਮਚਾ ਦਿੱਤਾ ਸੀ ॥੧੮੬॥

ਹਠੀ ਹਾਕ ਹਾਕੈ ਉਠਾਵੈ ਤੁਰੰਗੈ ॥

हठी हाक हाकै उठावै तुरंगै ॥

ਹਠੀ ਯੋਧੇ ਘੋੜਿਆਂ ਨੂੰ ਹਿਕ ਹਿਕ ਕੇ ਉਤੇਜਿਤ ਕਰ ਰਹੇ ਸਨ

ਮਹਾ ਬੀਰ ਬਾਕੇ ਜਗੇ ਜੋਰ ਜੰਗੈ ॥

महा बीर बाके जगे जोर जंगै ॥

ਅਤੇ ਬਾਕੇ ਮਹਾਬੀਰ ਯੁੱਧ ਕਰਨ ਲਈ ਸਚੇਤ ਹੋ ਰਹੇ ਸਨ।

ਸੂਆ ਸਾਗ ਲੀਨੇ ਅਤਿ ਅਤ੍ਰੀ ਧਰਤ੍ਰੀ ॥

सूआ साग लीने अति अत्री धरत्री ॥

ਬਹੁਤ ਸਾਰੇ ਭਾਲਿਆਂ, ਸਾਗਾ ਅਤੇ ਅਸਤ੍ਰਾ ਨੂੰ ਧਾਰਨ ਕਰਨ ਵਾਲੇ

ਮਚੇ ਆਨਿ ਕੈ ਕੈ ਛਕੇ ਛੋਭ ਛਤ੍ਰੀ ॥੧੮੭॥

मचे आनि कै कै छके छोभ छत्री ॥१८७॥

ਛਤ੍ਰੀ ਸੂਰਮੇ ਗੁੱਸੇ ਵਿਚ ਆ ਕੇ ਯੁੱਧ-ਭੂਮੀ ਵਿਚ ਆ ਡਟੇ ਸਨ ॥੧੮੭॥

ਕਹੂੰ ਬੀਰ ਬੀਰੈ ਲਰੈ ਸਸਤ੍ਰਧਾਰੀ ॥

कहूँ बीर बीरै लरै ससत्रधारी ॥

ਕਿਤੇ ਸ਼ਸਤ੍ਰਧਾਰੀ ਸੂਰਮੇ ਸੂਰਮਿਆਂ ਨਾਲ ਲੜ ਰਹੇ ਸਨ।

ਮਨੋ ਕਾਛ ਕਾਛੇ ਨਚੈ ਨ੍ਰਿਤਕਾਰੀ ॥

मनो काछ काछे नचै नृतकारी ॥

(ਇੰਜ ਲਗਦਾ ਸੀ) ਮਾਨੋ (ਨਟਾ ਵਾਗ) ਸੂਰਮੇ ਸਜ ਧਜ ਕੇ ਨਾਚ ਨਚ ਰਹੇ ਹੋਣ।

ਕਹੂੰ ਸੂਰ ਸਾਗੈ ਪੁਐ ਭਾਤਿ ਐਸੇ ॥

कहूँ सूर सागै पुऐ भाति ऐसे ॥

ਕਿਤੇ ਸੂਰਮੇ ਸਾਗਾ ਵਿਚ ਇਸ ਤਰ੍ਹਾ ਪਰੁਚੇ ਹੋਏ ਸਨ

ਚੜੈ ਬਾਸ ਬਾਜੀਗਰੈ ਜ੍ਵਾਨ ਜੈਸੇ ॥੧੮੮॥

चड़ै बास बाजीगरै ज्वान जैसे ॥१८८॥

ਜਿਵੇਂ ਬਾਜੀਗਰਾ ਵਾਗ ਜਵਾਨ ਬਾਸ ਉਤੇ ਚੜ੍ਹੇ ਹੋਏ ਹਨ ॥੧੮੮॥

ਕਹੂੰ ਅੰਗ ਭੰਗੈ ਗਿਰੇ ਸਸਤ੍ਰ ਅਸਤ੍ਰੈ ॥

कहूँ अंग भंगै गिरे ससत्र असत्रै ॥

ਕਿਤੇ ਅੰਗ ਟੁਟੇ ਹੋਏ ਪਏ ਹਨ ਅਤੇ ਕਿਤੇ ਅਸਤ੍ਰ ਅਤੇ ਸ਼ਸਤ੍ਰ ਡਿਗੇ ਹੋਏ ਸਨ।

ਕਹੂੰ ਬੀਰ ਬਾਜੀਨ ਕੇ ਬਰਮ ਬਸਤ੍ਰੈ ॥

कहूँ बीर बाजीन के बरम बसत्रै ॥

ਕਿਤੇ ਸੂਰਮਿਆਂ ਅਤੇ ਘੋੜਿਆਂ ਦੇ ਕਵਚ ਅਤੇ ਬਸਤ੍ਰ (ਪਏ ਹੋਏ ਸਨ)।

ਕਹੂੰ ਟੋਪ ਟਾਕੇ ਗਿਰੇ ਟੋਪ ਟੂਟੇ ॥

कहूँ टोप टाके गिरे टोप टूटे ॥

ਕਿਤੇ (ਸਿਰਾ ਉਤੇ) ਪਾਏ ਟੋਪ (ਅਤੇ ਮੱਥੇ ਉਤੇ ਲਗਾਏ ਲੋਹੇ ਦੇ) ਟਿੱਕੇ ਟੁਟ ਕੇ ਡਿਗ ਪਏ ਸਨ

ਕਹੂੰ ਬੀਰ ਅਭ੍ਰਾਨ ਕੀ ਭਾਤਿ ਫੂਟੇ ॥੧੮੯॥

कहूँ बीर अभ्रान की भाति फूटे ॥१८९॥

ਅਤੇ ਕਿਤੇ ਸੂਰਮੇ ਬਦਲਾ ਵਾਗ ਫਟੇ ਪਏ ਸਨ ॥੧੮੯॥

ਚੌਪਈ ॥

चौपई ॥

ਚੌਪਈ:

ਇਹ ਬਿਧਿ ਬੀਰ ਖੇਤ ਬਿਕਰਾਲਾ ॥

इह बिधि बीर खेत बिकराला ॥

ਇਸ ਤਰ੍ਹਾ ਦਾ ਉਸ ਸਮੇਂ

ਮਾਚਤ ਭਯੋ ਆਨਿ ਤਿਹ ਕਾਲਾ ॥

माचत भयो आनि तिह काला ॥

ਉਥੇ ਭਿਆਨਕ ਯੁੱਧ ਸ਼ੁਰੂ ਹੋ ਗਿਆ।

ਮਹਾ ਕਾਲ ਕਛੂਹੂ ਤਬ ਕੋਪੇ ॥

महा काल कछुहू तब कोपे ॥

ਤਦ ਮਹਾ ਕਾਲ ਬਹੁਤ ਰੋਹ ਵਿਚ ਆਏ

ਪ੍ਰਹਮੀ ਪਾਵ ਗਾੜ ਕਰਿ ਰੋਪੇ ॥੧੯੦॥

ਪੁਹਮੀ ਪਾਵ ਗਾੜ ਕਰਿ ਰੋਪੇ ॥੧੯੦॥

ਅਤੇ ਭੂਮੀ ਉਤੇ ਚੰਗੀ ਤਰ੍ਹਾ ਪੈਰ ਗਡ ਕੇ ਜਮਾ ਲਏ ॥੧੯੦॥

ਮੋਹਨਾਸਤ੍ਰ ਕੇਤੇ ਮੋਹਿਤ ਕਰਿ ॥

मोहनासत्र केते मोहित करि ॥

ਮੋਹਨ ਅਸਤ੍ਰ ਨਾਲ ਕਈਆਂ ਨੂੰ ਮੋਹਿਤ (ਬੇਸੁੱਧ) ਕਰ ਦਿੱਤਾ

ਬਰੁਣਾਸਤ੍ਰ ਭੇ ਪ੍ਰਾਨ ਕਿਤਨ ਹਰਿ ॥

बरुणासत्र भे प्रान कितन हरि ॥

ਅਤੇ ਵਰੁਣ ਅਸਤ੍ਰ ਨਾਲ ਕਿਤਨਿਆਂ ਦੇ ਪ੍ਰਾਣ ਹਰ ਲਏ।

ਪਾਵਕਾਸਤ੍ਰ ਭੇ ਅਧਿਕ ਜਰਾਏ ॥

पावकासत्र भे अधिक जराए ॥

ਅਗਨ ਅਸਤ੍ਰ ਛਡ ਕੇ ਬਹੁਤ ਸਾਰੇ (ਸੂਰਮਿਆਂ) ਨੂੰ ਸਾੜ ਦਿੱਤਾ।

ਅਮਿਤ ਸੁਭਟ ਮ੍ਰਿਤ ਲੋਕ ਪਠਾਏ ॥੧੯੧॥

अमित सुभट मृत लोक पठाए ॥१९१॥

ਬੇਸ਼ੁਮਾਰ ਯੋਧਿਆਂ ਨੂੰ ਯਮ-ਲੋਕ ਪਹੁੰਚਾ ਦਿੱਤਾ ॥੧੯੧॥

ਜਾ ਪਰ ਮਹਾ ਕਾਲ ਅਸਿ ਝਾਰਾ ॥

जा पर महा काल असि झारा ॥

ਜਿਸ ਉਤੇ ਮਹਾ ਕਾਲ ਨੇ ਤਲਵਾਰ ਦਾ ਵਾਰ ਕੀਤਾ,

ਏਕ ਸੁਭਟ ਤੇ ਦ੍ਵੈ ਕਰਿ ਡਾਰਾ ॥

एक सुभट ते द्वै करि डारा ॥

(ਉਸ) ਯੋਧੇ ਨੂੰ ਇਕ ਤੋਂ ਦੋ ਕਰ ਦਿੱਤਾ (ਅਰਥਾਤ-ਦੋ ਟੋਟੇ ਕਰ ਦਿੱਤੇ)।

ਜੌਂ ਦ੍ਵੈ ਨਰ ਪਰ ਟੁਕ ਅਸਿ ਧਰਾ ॥

जौ द्वै नर पर टुक असि धरा ॥

ਜੇ ਦੋ ਟੁਕੜੇ ਹੋਏ ਬੰਦਿਆਂ ਉਤੇ ਥੋੜੀ ਜਿੰਨੀ ਤਲਵਾਰ ਚਲਾਈ

ਚਾਰਿ ਟੂਕ ਤਿਨ ਦ੍ਵੈ ਕੈ ਕਰਾ ॥੧੯੨॥

चारि टूक तिन द्वै कै करा ॥१९२॥

ਤਾ ਉਨ੍ਹਾ ਦੇ ਦੋ ਤੋਂ ਚਾਰ ਟੁਕੜੇ ਕਰ ਦਿੱਤੇ ॥੧੯੨॥

ਕੇਤਿਕ ਪਰੇ ਸੁਭਟ ਬਿਲਲਾਹੀ ॥

केतिक परे सुभट बिललाही ॥

ਕਿਤਨੇ ਹੀ ਸੂਰਮੇ ਵਿਰਲਾਪ ਕਰ ਰਹੇ ਸਨ।

ਜੰਬੁਕ ਗਿਧ ਮਾਸੁ ਲੈ ਜਾਹੀ ॥

जंबुक गिध मासु लै जाही ॥

(ਉਨ੍ਹਾ ਦਾ) ਮਾਸ ਗਿਦੜ ਅਤੇ ਗਿੱਧਾ ਲੈ ਜਾ ਰਹੀਆਂ ਸਨ।

ਭੈਰਵ ਆਨਿ ਦੁਹੂੰ ਭਭਕਾਰੈ ॥

भैरव आनि दुहूँ भभकारै ॥

ਕਿਤੇ ਭੈਰੋ ਆ ਕੇ ਭਭਕਾਰ ਰਿਹਾ ਸੀ

ਕਹੂੰ ਮਸਾਨ ਕਿਲਕਟੀ ਮਾਰੈ ॥੧੯੩॥

कहूँ मसान किलकटी मारै ॥१९३॥

ਅਤੇ ਕਿਤੇ ਮਸਾਨ (ਪ੍ਰੇਤ) ਕਿਲਕਾਰੀਆਂ ਮਾਰ ਰਹੇ ਸਨ ॥੧੯੩॥

ਕੇਤਿਕ ਸੁਭਟ ਆਨਿ ਹੀ ਢੂਕੈ ॥

केतिक सुभट आनि ही ढूकै ॥

ਕਿਤਨੇ ਹੀ ਸੂਰਮੇ ਫਿਰ ਆਣ ਢੁਕੇ ਸਨ

ਮਾਰਹਿ ਮਾਰਿ ਦਸੋ ਦਿਸਿ ਕੂਕੈ ॥

मारहि मारि दसो दिसि कूकै ॥

ਅਤੇ ਦਸਾ ਦਿਸ਼ਾਵਾ ਵਿਚ 'ਮਾਰੋ ਮਾਰੋ' ਕੂਕ ਰਹੇ ਸਨ।

ਮਹਾ ਕਾਲ ਪਰ ਜੇ ਬ੍ਰਿਣ ਕਰਹੀ ॥

महा काल पर जे बृण करही ॥

ਜੋ ਵੀ (ਹਥਿਆਰ) ਮਹਾ ਕਾਲ ਨੂੰ ਘਾਇਲ ਕਰਦਾ ਸੀ,

ਕੁੰਠਤ ਹੋਇ ਧਰਨਿ ਗਿਰ ਪਰਹੀ ॥੧੯੪॥

कुँठत होइ धरनि गिर परही ॥१९४॥

ਉਹ ਖੁੰਢਾ ਹੋ ਕੇ ਧਰਤੀ ਉਤੇ ਡਿਗ ਪੈਂਦਾ ਸੀ ॥੧੯੪॥

ਬਹੁਰਿ ਕੋਪ ਕਰਿ ਅਸੁਰ ਅਪਾਰਾ ॥

बहुरि कोप करि असुर अपारा ॥

ਬੇਸ਼ੁਮਾਰ ਦੈਂਤ ਕ੍ਰੋਧ ਕਰ ਕੇ

ਅ ਮਹਾ ਕਾਲ ਕਹ ਕਰਤ ਪ੍ਰਹਾਰਾ ॥

अ महा काल कह करत प्रहारा ॥

ਫਿਰ ਮਹਾ ਕਾਲ ਉਤੇ ਵਾਰ ਕਰ ਰਹੇ ਸਨ।

ਤੇ ਵੈ ਏਕ ਰੂਪ ਹ੍ਵੈ ਜਾਹੀ ॥

ते वै एक रूप ह्वै जाही ॥

ਉਹ ਉਸ ਮਹਾ ਕਾਲ ਨਾਲ ਇਕ ਰੂਪ ਹੀ ਹੋ ਜਾਂਦੇ ਸਨ

ਮਹਾ ਕਾਲ ਕੇ ਮਧ੍ਯ ਸਮਾਹੀ ॥੧੯੫॥

महा काल के मध्य समाही ॥१९५॥

ਅਤੇ ਉਸ ਵਿਚ ਸਮਾ ਜਾਂਦੇ ਸਨ ॥੧੯੫॥

ਜਿਮਿ ਕੋਈ ਬਾਰਿ ਬਾਰਿ ਪਰ ਮਾਰੈ ॥

जिमि कोई बारि बारि पर मारै ॥

ਜਿਵੇਂ ਕੋਈ ਪਾਣੀ ਉਤੇ ਪਾਣੀ ਮਾਰੇ

ਹੋਤ ਲੀਨ ਤਿਹ ਮਾਝ ਸੁਧਾਰੈ ॥

होत लीन तिह माझ सुधारै ॥

ਤਾ ਉਹ ਉਸ ਵਿਚ ਹੀ ਸਮਾ ਜਾਦਾ ਹੈ।

ਪੁਨਿ ਕੋਈ ਤਾਹਿ ਨ ਸਕਤ ਪਛਾਨੀ ॥

पुनि कोई ताहि न सकत पछानी ॥

ਫਿਰ ਕੋਈ ਉਸ ਨੂੰ ਪਛਾਣ ਨਹੀਂ ਸਕਦਾ

ਆਗਿਲ ਆਹਿ ਕਿ ਮੋਰਾ ਪਾਨੀ ॥੧੯੬॥

आगिल आहि कि मोरा पानी ॥१९६॥

ਕਿ ਪਹਿਲਾ ਪਾਣੀ ਕਿਹੜਾ ਸੀ ਅਤੇ ਮੇਰਾ ਪਾਣੀ ਕਿਹੜਾ ਹੈ ॥੧੯੬॥

ਇਹ ਬਿਧਿ ਭਏ ਸਸਤ੍ਰ ਜਬ ਲੀਨਾ ॥

इह बिधि भए ससत्र जब लीना ॥

ਇਸ ਤਰ੍ਹਾ ਜਦ ਸਾਰੇ ਸ਼ਸਤ੍ਰ (ਮਹਾ ਕਾਲ ਵਿਚ) ਲੀਨ ਹੋ ਗਏ,

ਅਸੁਰਨ ਕੋਪ ਅਮਿਤ ਤਬ ਕੀਨਾ ॥

असुरन कोप अमित तब कीना ॥

ਤਦ ਦੈਂਤਾ ਨੇ ਬਹੁਤ ਅਧਿਕ ਕ੍ਰੋਧ ਕੀਤਾ।

ਕਾਪਤ ਅਧਿਕ ਚਿਤ ਮੋ ਗਏ ॥

कापत अधिक चित मो गए ॥

(ਉਹ) ਮਨ ਵਿਚ ਬਹੁਤ ਡਰ ਗਏ

ਸਸਤ੍ਰ ਅਸਤ੍ਰ ਲੈ ਆਵਤ ਭਏ ॥੧੯੭॥

ससत्र असत्र लै आवत भए ॥१९७॥

ਅਤੇ ਅਸਤ੍ਰ ਅਤੇ ਸ਼ਸਤ੍ਰ ਲੈ ਕੇ ਆ ਗਏ ॥੧੯੭॥

ਜ੍ਵਾਲ ਤਜੀ ਕਰਿ ਕੋਪ ਨਿਸਾਚਰ ॥

ज्वाल तजी करि कोप निसाचर ॥
ਦੈਂਤਾ ਨੇ ਕ੍ਰੋਧਿਤ ਹੋ ਕੇ (ਮੂੰਹਾ ਵਿਚੋ) ਅਗਨੀ ਉਗਲੀ,

ਤਿਨ ਤੇ ਭਏ ਪਠਾਨ ਧਨੁਖ ਧਰ ॥
तिन ते भए पठान धनुख धर ॥
ਉਸ ਤੋਂ ਧਨੁਸ਼ਧਾਰੀ ਪਠਾਨ ਪੈਦਾ ਹੋ ਗਏ।

ਪੁਨਿ ਮੁਖ ਤੇ ਉਲਕਾ ਜੇ ਕਾਢੇ ॥
पुनि मुख ते उलका जे काढे ॥
(ਉਨ੍ਹਾ ਨੇ) ਫਿਰ ਮੂੰਹ ਤੋਂ ਅੱਗ (ਅੰਗਾਰੇ) ਕਢੀ,

ਤਾ ਤੇ ਮੁਗਲ ਉਪਜਿ ਭੇ ਠਾਢੇ ॥੧੯੮॥
ता ते मुगल उपजि भे ठाढे ॥१९८॥
ਉਸ ਤੋਂ ਮੁਗ਼ਲ ਪੈਦਾ ਹੋ ਕੇ ਡਟ ਗਏ ॥੧੯੮॥

ਪੁਨਿ ਰਿਸਿ ਤਨ ਤਿਨ ਸ੍ਵਾਸ ਨਿਕਾਰੇ ॥
पुनि रिसि तन तिन स्वास निकारे ॥
ਉਨ੍ਹਾ ਨੇ ਫਿਰ ਰੋਹ ਵਿਚ ਆ ਕੇ ਸੁਆਸ ਕਢੇ,

ਸੈਯਦ ਸੇਖ ਭਏ ਰਿਸ ਵਾਰੇ ॥
सैयद सेख भए रिस वारे ॥
ਉਨ੍ਹਾ ਤੋਂ ਕ੍ਰੋਧੀ ਸੱਯਦ ਅਤੇ ਸ਼ੇਖ ਪੈਦਾ ਹੋ ਗਏ।

ਧਾਏ ਸਸਤ੍ਰ ਅਸਤ੍ਰ ਕਰ ਲੈ ਕੈ ॥
धाए ससत्र असत्र कर लै कै ॥
ਉਹ ਅਸਤ੍ਰ ਅਤੇ ਸ਼ਸਤ੍ਰ ਹੱਥਾ ਵਿਚ ਲੈ ਕੇ

ਤਮਕਿ ਤੇਜ ਰਨ ਤੁਰੀ ਨਚੈ ਕੈ ॥੧੯੯॥
तमकि तेज रन तुरी नचै कै ॥१९९॥

ਅਤੇ ਘੋੜਿਆਂ ਨੂੰ ਉਕਸਾ ਕੇ ਨਚਾਉਂਦੇ ਹੋਏ ਰਣ-ਭੂਮੀ ਵਿਚ ਧਾ ਕੇ ਪੈ ਗਏ ॥੧੯੯॥

ਖਾਨ ਪਠਾਨ ਢੁਕੇ ਰਿਸਿ ਕੈ ਕੈ ॥

खान पठान ढुके रिसि कै कै ॥

ਖ਼ਾਨ ਅਤੇ ਪਠਾਨ ਕ੍ਰੋਧਵਾਨ ਹੋ ਕੇ

ਕੋਪਿ ਕ੍ਰਿਪਾਨ ਨਗਨ ਕਰ ਲੈ ਕੈ ॥

कोपि कृपान नगन कर लै कै ॥

ਅਤੇ ਹੱਥ ਵਿਚ ਨੰਗੀਆਂ ਤਲਵਾਰਾ ਲੈ ਕੇ ਆਣ ਢੁਕੇ।

ਮਹਾ ਕਾਲ ਕੌ ਕਰਤ ਪ੍ਰਹਾਰਾ ॥

महा काल कौ करत प्रहारा ॥

ਉਹ ਮਹਾ ਕਾਲ ਉਤੇ ਵਾਰ ਕਰਦੇ ਸਨ,

ਏਕ ਨ ਉਪਰਤ ਰੋਮ ਉਪਾਰਾ ॥੨੦੦॥

एक न उपरत रोम उपारा ॥२००॥

ਪਰ ਉਸ ਦਾ ਇਕ ਵਾਲ ਵੀ ਉਖਾੜ ਨਹੀਂ ਸਕਦੇ ਸਨ ॥੨੦੦॥

ਅਮਿਤ ਖਾਨ ਕਰਿ ਕੋਪ ਸਿਧਾਰੇ ॥

अमित खान करि कोप सिधारे ॥

ਸ਼ਰਾਬ ਵਿਚ ਪੂਰੀ ਤਰ੍ਹਾ ਮਦਹੋਸ਼ ਹੋ ਕੇ

ਮਦ ਕਰਿ ਭਏ ਸਕਲ ਮਤਵਾਰੇ ॥

मद करि भए सकल मतवारे ॥

ਬੇਸ਼ੁਮਾਰ ਖ਼ਾਨ ਰੋਹ ਵਿਚ ਆ ਕੇ ਚਲ ਪਏ।

ਉਮਡੇ ਅਮਿਤ ਮਲੇਛਨ ਕੇ ਗਨ ॥

उमडे अमित मलेछन के गन ॥

ਮਲੇਛਾ ਦੇ ਅਣਗਿਣਤ (ਸੂਰਮਿਆਂ ਦੇ) ਦਲ ਉਮਡ ਪਏ।

ਤਿਨ ਕੇ ਨਾਮ ਕਹਤ ਤੁਮ ਸੌ ਭਨਿ ॥੨੦੧॥

तिन के नाम कहत तुम सौ भनि ॥२०१॥

ਉਨ੍ਹਾ ਦੇ ਨਾ ਤੁਹਾਨੂੰ ਦਸਦਾ ਹਾ ॥੨੦੧॥

ਨਾਹਰ ਖਾਨ ਝੜਾਝੜ ਖਾਨਾ ॥

नाहर खान झड़ाझड़ खाना ॥

ਨਾਹਰ ਖ਼ਾਨ, ਝੜਾਝੜ ਖ਼ਾਨ,

ਖਾਨ ਨਿਹੰਗ ਭੜੰਗ ਜੁਆਨਾ ॥

खान निहंग भड़ंग जुआना ॥

ਨਿਹੰਗ ਖ਼ਾਨ, ਭੜੰਗ (ਖ਼ਾਨ)

ਔਰ ਝੜੰਗ ਖਾਨ ਰਨ ਧਾਯੋ ॥

और झड़ंग खान रन धायो ॥

ਅਤੇ ਝੜੰਗ ਖ਼ਾਨ (ਆਦਿ ਲੜਾਕੇ ਯੋਧੇ)

ਅਮਿਤ ਸਸਤ੍ਰ ਕਰ ਲਏ ਸਿਧਾਯੋ ॥੨੦੨॥

अमित ससत्र कर लए सिधायो ॥२०२॥

ਆਪਣੇ ਹੱਥਾ ਵਿਚ ਬੇਹਿਸਾਬ ਸ਼ਸਤ੍ਰ ਲੈ ਕੇ ਰਣ-ਭੂਮੀ ਵਿਚ ਚੜ੍ਹ ਆਏ ॥੨੦੨॥

ਬੈਰਮ ਖਾਨ ਬਹਾਦੁਰ ਖਾਨਾ ॥

बैरम खान बहादुर खाना ॥

ਬੈਰਮ ਖ਼ਾਨ, ਬਹਾਦੁਰ ਖ਼ਾਨ,

ਬਲਵੰਡ ਖਾਨ ਬਡੋ ਸੁਰ ਗਜਾਨਾ ॥

बलवंड खान बडो सुर ग्याना ॥

ਬਲਵੰਡ ਖ਼ਾਨ ਅਤੇ ਰੁਸਤਮ ਖ਼ਾਨ ਆਦਿ

ਰੁਸਤਮ ਖਾਨ ਕੋਪ ਕਰਿ ਚਲੋ ॥

रुसतम खान कोप करि चलो ॥

ਵੱਡੇ ਸਿਆਣੇ ਦੈਂਤ ਰੋਹ ਵਿਚ ਆ ਕੇ ਚਲ ਪਏ

ਲੀਨੇ ਅਮਿਤ ਸੈਨ ਸੰਗ ਭਲੋ ॥੨੦੩॥

लीने अमित सैन संग भलो ॥२०३॥

ਬਹੁਤ ਸਾਰੀ ਸੈਨਾ ਨਾਲ ਲੈ ਕੇ ॥੨੦੩॥

ਹਸਨ ਖਾਨ ਹੁਸੈਨ ਖਾਨ ਭਨ ॥

हसन खान हुसैन खान भन ॥

ਹਸਨ ਖ਼ਾਨ, ਹੁਸੈਨ ਖ਼ਾਨ,

ਖਾਨ ਮੁਹੰਮਦ ਲੈ ਮਲੇਛ ਗਨ ॥

खान मुहंमद लै मलेछ गन ॥

ਮੁਹੰਮਦ ਖ਼ਾਨ ਬਹੁਤ ਸਾਰੀ ਸੈਨਾ ਨਾਲ ਲੈ ਕੇ,

ਸਮਸ ਖਾਨ ਸਮਸਰੋ ਖਾਨਾ ॥

समस खान समसरो खाना ॥

ਸ਼ਮਸ ਖ਼ਾਨ ਅਤੇ ਸਮਸਰੋ ਖ਼ਾਨ (ਸਮੇਤ)

ਚਲੇ ਪੀਸ ਕਰਿ ਦਾਤ ਜੁਆਨਾ ॥੨੦੪॥

चले पीस करि दात जुआना ॥२०४॥

ਦੰਦ ਪੀਂਹਦੇ ਹੋਏ ਚਲ ਪਏ ॥੨੦੪॥

ਆਵਤ ਹੀ ਕੀਏ ਬਾਨ ਪ੍ਰਹਾਰਾ ॥

आवत ही कीए बान प्रहारा ॥

(ਉਨ੍ਹਾ ਨੇ) ਆਉਂਦਿਆਂ ਹੀ ਬਾਣਾ ਦੇ ਵਾਰ ਕੀਤੇ।

ਮਹਾ ਕਾਲ ਕਰ ਚਹਤ ਸੰਘਾਰਾ ॥

महा काल कर चहत संघारा ॥

(ਉਹ) ਮਹਾ ਕਾਲ ਨੂੰ ਮਾਰ ਦੇਣਾ ਚਾਹੁੰਦੇ ਸਨ।

ਮਹਾ ਕਾਲ ਸਰ ਚਲਤ ਨਿਹਾਰੇ ॥

महा काल सर चलत निहारे ॥

ਮਹਾ ਕਾਲ ਚਲਦੇ ਹੋਏ ਬਾਣਾ ਨੂੰ ਵੇਖਦਾ

ਟੂਕ ਸਹੰਸ੍ਰ ਪ੍ਰਿਥੀ ਕਰਿ ਡਾਰੇ ॥੨੦੫॥

टूक सहंस्र पृथी करि डारे ॥२०५॥

ਅਤੇ (ਉਨ੍ਹਾ ਦੇ) ਹਜ਼ਾਰਾ ਟੋਟੇ ਕਰ ਕੇ ਧਰਤੀ ਉਤੇ ਸੁਟ ਦਿੰਦਾ ॥੨੦੫॥

ਡਾਰੇ ਸਤ ਸਤ ਟੂਕ ਪ੍ਰਿਥੀ ਕਰਿ ॥

डारे सत सत टूक पृथी करि ॥

ਮਹਾ ਕਾਲ ਨੇ ਬਹੁਤ ਕ੍ਰੋਧ ਕਰ ਕੇ ਬੇਸ਼ੁਮਾਰ ਬਾਣ ਚਲਾ ਕੇ

ਮਹਾ ਕਾਲ ਕਰਿ ਕੋਪ ਅਮਿਤ ਸਰ ॥

महा काल करि कोप अमित सर ॥

(ਉਨ੍ਹਾ ਤੀਰਾ ਨੂੰ) ਸੌ ਸੌ ('ਸਤ, ਸਤ') ਟੋਟੇ ਕਰ ਕੇ ਧਰਤੀ ਉਤੇ ਸੁਟ ਦਿੱਤਾ।

ਇਕ ਇਕ ਸਰ ਤਨ ਬਹੁਰਿ ਪ੍ਰਹਾਰੇ ॥

इक इक सर तन बहुरि प्रहारे ॥

ਉਸ (ਮਹਾ ਕਾਲ) ਨੇ ਫਿਰ ਇਕ ਇਕ ਤੀਰ ਚਲਾਇਆ

ਗਿਰੇ ਪਠਾਨ ਸੁ ਭੂਮਿ ਮੰਝਾਰੇ ॥੨੦੬॥

गिरे पठान सु भूमि मंझारे ॥२०६॥

(ਜਿਸ ਨਾਲ ਬਹੁਤ ਸਾਰੇ) ਪਠਾਨ ਧਰਤੀ ਉਤੇ ਡਿਗ ਪਏ ॥੨੦੬॥

ਕਟਿ ਨਿਹੰਗਕ ਰਾਖਾ ਦ੍ਵੈ ਧਰ ॥

कटि निहंगक राखा द्वै धर ॥

(ਉਸ ਨੇ) ਨਿਹੰਗ ਖ਼ਾਨ ਨੂੰ ਦੋ ਹਿੱਸਿਆਂ ਵਿਚ ਕਟ ਕੇ ਰਖ ਦਿੱਤਾ

ਮਾਰੇ ਅਮਿਤ ਝੜਾਝੜ ਖਾ ਸਰ ॥

मारे अमित झड़ाझड़ खा सर ॥

ਅਤੇ ਝੜਾਝੜ ਖ਼ਾਨ ਨੂੰ ਵੀ ਬਹੁਤ ਤੀਰ ਮਾਰੇ।

ਖਾਨ ਭੜੰਗ ਬਹੁਰਿ ਰਨ ਮਾਰੇ ॥

खान भड़ंग बहुरि रन मारे ॥

ਫਿਰ ਭੜੰਗ ਖ਼ਾਨ ਨੂੰ ਰਣ-ਖੇਤਰ ਵਿਚ ਮਾਰ ਦਿੱਤਾ

ਦੇਖਤ ਚਾਰਣ ਸਿਧ ਹਜਾਰੇ ॥੨੦੭॥

देखत चारण सिध हजारे ॥२०७॥

ਹਜ਼ਾਰਾ ਚਾਰਣਾ ਅਤੇ ਸਿੱਧਾ ਦੇ ਵੇਖਦੇ ਹੋਇਆਂ ॥੨੦੭॥

ਨਾਹਰ ਖਾ ਗੈਰਤ ਖਾ ਮਾਰਾ ॥

नाहर खा गैरत खा मारा ॥

ਨਾਹਰ ਖ਼ਾਨ ਅਤੇ ਗੈਰਤ ਖ਼ਾਨ ਨੂੰ ਮਾਰ ਦਿੱਤਾ

ਬਲਵੰਡ ਖਾ ਕਾ ਸੀਸ ਉਤਾਰਾ ॥

बलवंड खा का सीस उतारा ॥

ਅਤੇ ਬਲਵੰਡ ਖ਼ਾਨ ਦਾ ਸਿਰ ਉਤਾਰ ਦਿੱਤਾ।

ਸੇਰ ਖਾਨ ਕਟਿ ਤੇ ਕਟਿ ਡਾਰਿਯੋ ॥

सेर खान कटि ते कटि डारियो ॥

ਸ਼ੇਰ ਖ਼ਾਨ ਨੂੰ ਲਕ ('ਕਟਿ') ਤੋਂ ਕਟ ਦਿੱਤਾ

ਬੈਰਮ ਖਾ ਗਹਿ ਕੇਸ ਪਛਾਰਿਯੋ ॥੨੦੮॥

बैरम खा गहि केस पछारियो ॥२०८॥

ਅਤੇ ਬੈਰਮ ਖ਼ਾਨ ਨੂੰ ਵਾਲਾ ਤੋਂ ਪਕੜ ਕੇ ਪਛਾੜ ਦਿੱਤਾ ॥੨੦੮॥

ਪੁਨਿ ਕਰਿ ਕੋਪ ਬਹਾਦੁਰ ਖਾਨਾ ॥

पुनि करि कोप बहादुर खाना ॥

ਫਿਰ ਬਹਾਦੁਰ ਖ਼ਾਨ ਨੇ ਕ੍ਰੋਧ ਕੀਤਾ ਅਤੇ ਰੋਹ ਵਿਚ ਆ ਕੇ

ਛਾਡੇ ਤਬੈ ਬਿਸਿਖ ਰਿਸਿ ਨਾਨਾ ॥

छाडे तबै बिसिख रिसि नाना ॥

ਤਦ ਬਹੁਤ ਸਾਰੇ ਬਾਣ ਛਡੇ।

ਮਹਾ ਕਾਲ ਕੁਪ ਬਾਨ ਪ੍ਰਹਾਰੋ ॥

महा काल कुप बान प्रहारो ॥

ਮਹਾ ਕਾਲ ਨੇ ਕ੍ਰੋਧ ਵਿਚ ਆ ਕੇ ਤੀਰਾ ਦਾ ਪ੍ਰਹਾਰ ਕੀਤਾ।

ਗਿਰਿਯੋ ਕਹਾ ਲੌ ਲਰੈ ਬਿਚਾਰੋ ॥੨੦੯॥

गिरियो कहा लौ लरै बिचारो ॥२०९॥

(ਉਹ) ਵਿਚਾਰਾ ਕਦੋਂ ਤਕ ਲੜਦਾ, (ਆਖਰ) ਡਿਗ ਪਿਆ ॥੨੦੯॥

ਇਹ ਬਿਧਿ ਹਨੀ ਪਠਾਨੀ ਸੈਨਾ ॥

इह बिधि हनी पठानी सैना ॥

ਇਸ ਤਰ੍ਹਾ ਪਠਾਨੀ ਸੈਨਾ ਨੂੰ ਮਾਰ ਦਿੱਤਾ,

ਮੁਗਲਨ ਪਰਾ ਮਧਿ ਕਛੁ ਭੈ ਨਾ ॥

मुगलन परा मधि कछु भै ना ॥

ਪਰ ਮੁਗ਼ਲ ਸੈਨਾ ਵਿਚ ਅਜੇ ਕੋਈ ਡਰ ਪੈਦਾ ਨਾ ਹੋਇਆ।

ਛਿਨਕਿਕ ਮੋ ਬਹੁ ਸੁਭਟ ਗਿਰਾਏ ॥

छिनकिक मो बहु सुभट गिराए ॥

ਇਕ ਛਿਣ ਵਿਚ ਬਹੁਤ ਸਾਰੇ ਸੂਰਮੇ ਡਿਗਾ ਦਿੱਤੇ।

ਜਾਨੁ ਇੰਦ੍ਰ ਪਰਬਤ ਸੇ ਘਾਏ ॥੨੧੦॥

जानु इंद्र परबत से घाए ॥२१०॥

(ਇੰਜ ਪਤੀਤ ਹੁੰਦਾ ਸੀ) ਮਾਨੋ ਇੰਦਰ ਨੇ ਪਰਬਤਾ ਵਰਗਿਆਂ ਨੂੰ ਮਾਰ ਦਿੱਤਾ ਹੋਵੇ ॥੨੧੦॥

ਬੈਰਮ ਬੇਗ ਮੁਗਲ ਕੌ ਮਾਰਾ ॥

बैरम बेग मुगल कौ मारा ॥

ਬੈਰਮ ਬੇਗ ਮੁਗ਼ਲ ਨੂੰ ਮਾਰ ਦਿੱਤਾ

ਯੂਸਫ ਖਾ ਕਟਿ ਤੇ ਕਟਿ ਡਾਰਾ ॥

यूसफ खा कटि ते कटि डारा ॥

ਅਤੇ ਯੂਸਫ਼ ਖ਼ਾਨ ਨੂੰ ਲਕ ਤੋਂ ਕਟ ਸੁਟਿਆ।

ਤਾਹਿਰ ਬੇਗ ਟਿਕਾ ਸੰਗ੍ਰਾਮਾ ॥

ताहिर बेग टिका संग्रामा ॥

ਤਾਹਿਰ ਬੇਗ (ਕੁਝ ਸਮੇਂ ਲਈ) ਯੁੱਧ ਖੇਤਰ ਵਿਚ ਟਿਕਿਆ ਰਿਹਾ,

ਅੰਤ ਗਿਰਿਯੋ ਭਿਰਿ ਕੈ ਦ੍ਵੈ ਜਾਮਾ ॥੨੧੧॥

अंत गिरियो भिरि कै द्वै जामा ॥२११॥

ਪਰ ਫਿਰ ਦੋ ਪਹਿਰ ਲੜ ਕੇ ਡਿਗ ਪਿਆ ॥੨੧੧॥

ਨੂਰਮ ਬੇਗ ਬਹੁਰਿ ਰਿਸਿ ਮਾਰਿਯੋ ॥

नूरम बेग बहुरि रिसि मारियो ॥

ਫਿਰ ਰੋਹ ਵਿਚ ਆ ਕੇ ਨੂਰਮ ਬੇਗ ਨੂੰ ਮਾਰ ਦਿੱਤਾ

ਆਦਿਲ ਬੇਗਹਿ ਬਹੁਰਿ ਪ੍ਰਜਾਰਿਯੋ ॥

आदिल बेगहि बहुरि प्रजारियो ॥

ਅਤੇ ਮਗਰੋਂ ਆਦਿਲ ਬੇਗ ਨੂੰ ਸਾੜ ਦਿੱਤਾ।

ਤ੍ਰਾਸਿਤ ਭਈ ਮਲੇਛੀ ਸੈਨਾ ॥

त्रासित भई मलेछी सैना ॥

(ਇਸ ਤਰ੍ਹਾ) ਮਲੇਛ ਸੈਨਾ ਡਰ ਗਈ

ਆਯੁਧ ਸਕਾ ਹਾਥ ਕੋਈ ਲੈ ਨਾ ॥੨੧੨॥

आयुध सका हाथ कोई लै ना ॥२१२॥

ਅਤੇ ਕੋਈ ਵੀ ਹੱਥ ਵਿਚ ਸ਼ਸਤ੍ਰ ਨਾ ਸੰਭਾਲ ਸਕਿਆ ॥੨੧੨॥

ਭਜੇ ਪਠਾਨ ਮੁਗਲ ਹੂੰ ਭਾਜੇ ॥

भजे पठान मुगल हूँ भाजे ॥

ਪਠਾਨ ਭਜ ਗਏ ਅਤੇ ਮੁਗ਼ਲ ਵੀ ਦੌੜ ਗਏ।

ਸੈਯਦ ਆਨਿ ਦਸੌ ਦਿਸਿ ਗਾਜੇ ॥

सैयद आनि दसौ दिसि गाजे ॥

(ਇਸ ਪਿਛੋਂ) ਦਸਾ ਪਾਸਿਆਂ ਤੋਂ ਸੱਯਦ ਆਣ ਗਜੇ।

ਫਿਰੇ ਪਠਾਨ ਬਿਮਨ ਜੇ ਭਏ ॥

फिरे पठान बिमन जे भए ॥

(ਫਿਰ) ਉਦਾਸ ਹੋਏ ਪਠਾਨ ਪਰਤ ਪਏ

ਬਹੁਰਿ ਧਨੁਖ ਟੰਕੋਰਤ ਗਏ ॥੨੧੩॥

बहुरि धनुख टंकोरत गए ॥२१३॥

ਅਤੇ ਫਿਰ ਧਨੁਸ਼ਾ ਨੂੰ ਟੰਕਾਰਨ ਲਗੇ ॥੨੧੩॥

ਆਵਤ ਹੀ ਹੁਸੈਨ ਖਾ ਜੂਝਾ ॥

आवत ही हुसैन खा जूझा ॥

ਆਉਂਦਿਆਂ ਹੀ ਹੁਸੈਨ ਖ਼ਾਨ ਜੂਝ ਗਿਆ

ਹਸਨ ਖਾਨ ਸਨਮੁਖ ਹ੍ਵੈ ਲੂਝਾ ॥

हसन खान सनमुख ह्वै लूझा ॥

ਅਤੇ ਹਸਨ ਖ਼ਾਨ ਸਾਹਮਣੇ ਡਟ ਕੇ ਮਾਰਿਆ ਗਿਆ।

ਬਹੁਰਿ ਮੁਹੰਮਦ ਖਾ ਲਰਿ ਮਰਿਯੋ ॥

बहुरि मुहंमद खा लरि मरियो ॥

ਫਿਰ ਮੁਹੰਮਦ ਖ਼ਾਨ ਲੜ ਕੇ ਮਾਰਿਆ ਗਿਆ।

ਜਾਨਕ ਸਲਭ ਦੀਪ ਮਹਿ ਪਰਿਯੋ ॥੨੧੪॥

जानक सलभ दीप महि परियो ॥२१४॥

(ਇੰਜ ਲਗਦਾ ਸੀ) ਮਾਨੋ ਪਤੰਗਾ ਦੀਪਕ ਉਪਰ ਡਿਗ ਪਿਆ ਹੋਵੇ ॥੨੧੪॥

ਸੈਦ ਹੁਸੈਨ ਕੋਪ ਕਰਿ ਗਰਜੋ ॥

सैद हुसैन कोप करि गरजो ॥

ਸੱਯਦ ਹੁਸੈਨ ਕ੍ਰੋਧਿਤ ਹੋ ਕੇ ਗਜਿਆ

ਜਾਫਰ ਸੈਦ ਰਹਾ ਨਹਿ ਬਰਜੋ ॥

जाफर सैद रहा नहि बरजो ॥

ਅਤੇ ਜਾਫ਼ਰ ਸੱਯਦ ਵੀ ਰੋਕਿਆਂ ਰੁਕ ਨਾ ਸਕਿਆ।

ਲੋਹ ਪ੍ਰਜੰਤ ਬਾਨ ਤਨਿ ਮਾਰੇ ॥

लोह प्रजंत बान तनि मारे ॥

ਉਨ੍ਹਾ ਦੇ ਸ਼ਰੀਰ ਵਿਚ ਲੋਹੇ (ਦੇ ਕਵਚ) ਤਕ ਬਾਣ ਮਾਰੇ

ਭਏ ਲੀਨ ਨਹਿ ਬਹੁਰਿ ਨਿਹਾਰੇ ॥੨੧੫॥

भए लीन नहि बहुरि निहारे ॥२१५॥

ਜੋ (ਉਨ੍ਹਾ ਦੇ ਸ਼ਰੀਰਾ ਵਿਚ) ਹੀ ਖੁਭ ਗਏ, ਫਿਰ ਵਿਖਾਈ ਨਾ ਦਿੱਤੇ ॥੨੧੫॥

ਬਹੁਰੋ ਅਮਿਤ ਕੋਪ ਕਹ ਕਰਿ ਕੈ ॥

बहुरो अमित कोप कह करि कै ॥

ਫਿਰ ਬਹੁਤ ਅਧਿਕ ਕ੍ਰੋਧ ਕਰ ਕੇ,

ਛਾਡੇ ਬਿਸਿਖ ਧਨੁਖ ਕੌ ਧਰਿ ਕੈ ॥

छाडे बिसिख धनुख कौ धरि कै ॥

ਧਨੁਸ਼ ਉਤੇ ਚੜ੍ਹਾ ਕੇ ਬਾਣ ਛਡੇ।

ਛੂਟਤ ਭਏ ਸਲਭ ਕੀ ਜਿਮਿ ਸਰ ॥

छूटत भए सलभ की जिमि सर ॥

ਉਹ ਤੀਰ ਪਤੰਗਿਆਂ ਵਾਗ ਛੂਟੇ

ਲੀਨ ਭਏ ਨਹਿ ਲਖੇ ਦ੍ਰਿਗਨ ਕਰਿ ॥੨੧੬॥

लीन भए नहि लखे द्रगन करि ॥२१६॥

ਅਤੇ ਫਿਰ ਅਜਿਹੇ ਖੁਭੇ ਕਿ ਅੱਖਾ ਨਾਲ ਵੇਖੇ ਨਾ ਜਾ ਸਕੇ ॥੨੧੬॥

ਇਹ ਬਿਧਿ ਮਾਰਿ ਸੈਯਦੀ ਸੈਨਾ ॥

इह बिधि मारि सैयदी सैना ॥

ਇਸ ਤਰ੍ਹਾ ਸੱਯਦਾ ਦੀ ਫ਼ੌਜ ਮਾਰੀ ਗਈ

ਸੇਖ ਫੌਜ ਭਾਜੀ ਬਿਨੁ ਚੈਨਾ ॥

सेख फौज भाजी बिनु चैना ॥

ਅਤੇ ਸ਼ੇਖਾ ਦੀ ਸੈਨਾ ਬੇਚੈਨ ਹੋ ਕੇ ਭਜ ਗਈ।

ਮਹਾ ਕਾਲ ਜਬ ਭਜੇ ਨਿਹਾਰੇ ॥

महा काल जब भजे निहारे ॥

ਮਹਾ ਕਾਲ ਨੇ ਜਦ ਉਨ੍ਹਾ ਨੂੰ ਭਜਦਿਆਂ ਵੇਖਿਆ,

ਬਿਸਿਖ ਕੋਪ ਨਹਿ ਤਾਹਿ ਪ੍ਰਹਾਰੇ ॥੨੧੭॥

बिसिख कोप नहि ताहि प्रहारे ॥२१७॥

(ਤਦ) ਰੋਹ ਵਿਚ ਆ ਕੇ ਉਨ੍ਹਾ ਉਤੇ ਬਾਣ ਨਾ ਚਲਾਏ ॥੨੧੭॥

ਬਹੁਰੌ ਭਿਰੇ ਸੇਖ ਭਰਿ ਲਾਜਾ ॥

बहुरौ भिरे सेख भरि लाजा ॥

ਸ਼ੇਖ ਸੈਨਿਕ ਲਾਜ ਦੇ ਮਾਰੇ ਫਿਰ ਲੜਨ ਲਗੇ

ਲੈ ਲੈ ਸਸਤ੍ਰ ਅਸਤ੍ਰ ਸਭ ਸਾਜਾ ॥

लै लै ससत्र असत्र सभ साजा ॥

ਅਤੇ ਅਸਤ੍ਰਾ ਸ਼ਸਤ੍ਰਾ ਆਦਿ ਨੂੰ ਲੈ ਕੇ ਸੁਸਜਿਤ ਹੋ ਗਏ।

ਜਿਮਿ ਮ੍ਰਿਗ ਬਧ ਮ੍ਰਿਗਪਤਿ ਕੌ ਤਕਹੀ ॥

जिमि मृग बध मृगपति कौ तकही ॥

ਜਿਵੇਂ ਹਿਰਨ ਨੂੰ ਮਾਰਨ ਵਾਲਾ ਸ਼ੇਰ ਨੂੰ ਵੇਖ ਕੇ

ਝਖਿ ਝਖਿ ਗਿਰਤ ਮਾਰਿ ਨਹਿ ਸਕਹੀ ॥੨੧੮॥

झखि झखि गिरत मारि नहि सकही ॥२१८॥

ਝਖ ਮਾਰਦਾ ਹੋਇਆ ਡਿਗ ਪੈਂਦਾ ਹੈ ਅਤੇ ਮਾਰ ਨਹੀਂ ਸਕਦਾ ॥੨੧੮॥

ਸੇਖ ਫਰੀਦ ਹਨਾ ਤਤਕਾਲਾ ॥

सेख फरीद हना ततकाला ॥

ਸ਼ੇਖ ਫ਼ਰੀਦ ਨੂੰ ਉਸੇ ਵੇਲੇ ਮਾਰ ਦਿੱਤਾ

ਸੇਖ ਉਜੈਨ ਹਨਾ ਬਿਕਰਾਲਾ ॥

सेख उजैन हना बिकराला ॥

ਅਤੇ ਭਿਆਨਕ ਸ਼ੇਖ ਉਜੈਨ ਨੂੰ ਵੀ ਖ਼ਤਮ ਕਰ ਦਿੱਤਾ।

ਸੇਖ ਅਮਾਨੁਲਹ ਪੁਨਿ ਮਾਰਿਯੋ ॥

सेख अमानुलह पुनि मारियो ॥

ਫਿਰ ਸ਼ੇਖ ਅਮਾਨੁੱਲਾ ਨੂੰ ਮਾਰ ਦਿੱਤਾ

ਸੇਖ ਵਲੀ ਕੋ ਸੈਨ ਸੰਘਾਰਿਯੋ ॥੨੧੯॥

सेख वली को सैन संघारियो ॥२१९॥

ਅਤੇ ਸ਼ੇਖ ਵਲੀ ਦੀ ਸੈਨਾ ਨੂੰ ਨਸ਼ਟ ਕਰ ਦਿੱਤਾ ॥੨੧੯॥

ਤਿਲ ਤਿਲ ਪਾਇ ਸੁਭਟ ਕਹੂੰ ਕਰੇ ॥

तिल तिल पाइ सुभट कहूँ करे ॥

ਕਿਤੇ ਸੂਰਮਿਆਂ ਨੂੰ ਤਿਲ ਤਿਲ ਕਰ ਕੇ ਸੁਟ ਦਿੱਤਾ

ਚਰਮ ਬਰਮ ਰਨ ਮੋ ਕਹੂੰ ਝਰੇ ॥

चरम बरम रन मो कहूँ झरे ॥

ਅਤੇ ਕਿਤੇ ਢਾਲਾ ('ਚਰਮ') ਅਤੇ ਕਵਚ ('ਬਰਮ') ਰਣ ਵਿਚ ਖਿਲਰ ਗਏ।

ਭਖਿ ਭਖਿ ਉਠੈ ਸੁਭਟ ਕਹੂੰ ਕ੍ਰੁਧਾ ॥

भखि भखि उठै सुभट कहूँ क्रुधा ॥

ਉਥੇ ਅਜਿਹਾ ਹੈਬਤਨਾਕ ਯੁੱਧ ਮਚਿਆ

ਦਾਰੁਣ ਮਚਿਯੋ ਐਸ ਤਹ ਜੁਧਾ ॥੨੨੦॥

दारुण मचियो ऐस तह जुधा ॥२२०॥

ਕਿ ਸੂਰਮਿਆਂ ਨੂੰ ਕ੍ਰੋਧ ਭਖਾ ਭਖਾ ਕੇ ਉਠਾ ਦਿੰਦਾ ਸੀ ॥੨੨੦॥

ਕਹੂੰ ਕਬੰਧ ਫਿਰਤ ਸਿਰ ਬਿਨਾ ॥

कहूँ कबंध फिरत सिर बिना ॥

ਕਿਤੇ ਸਿਰ ਤੋਂ ਬਿਨਾ ਧੜ ਘੁੰਮ ਰਹੇ ਸਨ

ਕਹੂੰ ਸੁਭਟ ਗਹਿ ਦਾਤਨ ਤ੍ਰਿਨਾ ॥

कहूँ सुभट गहि दातन तृना ॥

ਅਤੇ ਕਿਤੇ ਸੂਰਮਿਆਂ ਨੇ ਦੰਦਾ ਵਿਚ ਘਾਹ ਪਕੜਿਆ ਹੋਇਆ ਸੀ।

ਰਛ ਰਛ ਕਹਿ ਤਾਹਿ ਪੁਕਾਰੈ ॥

रछ रछ कहि ताहि पुकारै ॥

(ਅਰਥਾਤ-ਈਨ ਮੰਨ ਰਹੇ ਸਨ)। ਉਹ 'ਬਚਾ ਲਓ, ਬਚਾ ਲਓ' ਦੀ ਪੁਕਾਰ ਕਰ ਕੇ

ਮਹਾ ਕਾਲ ਜਿਨਿ ਹਮੈ ਸੰਘਾਰੈ ॥੨੨੧॥

महा काल जिनि हमै संघारै ॥२२१॥

ਮਹਾ ਕਾਲ ਨੂੰ ਕਹਿ ਰਹੇ ਸਨ ਕਿ ਸਾਨੂੰ ਨਾ ਮਾਰਿਓ ॥੨੨੧॥

ਕਹੂੰ ਆਨਿ ਡਾਕਿਨਿ ਡਹਕਾਰੈ ॥

कहूँ आनि डाकिनि डहकारै ॥

ਕਿਤੇ ਡਾਕਣੀਆਂ ਆ ਕੇ 'ਡਹ ਡਹ' ਕਰ ਰਹੀਆਂ ਸਨ

ਕਹੂੰ ਮਸਾਨ ਕਿਲਕਟੀ ਮਾਰੈ ॥

कहूँ मसान किलकटी मारै ॥

ਅਤੇ ਕਿਤੇ 'ਮਸਾਨ' (ਪ੍ਰੇਤ) ਕਿਲਕਾਰੀਆਂ ਮਾਰ ਰਹੇ ਸਨ।

ਭੂਤ ਪਿਸਾਚ ਨਚੇ ਬੈਤਾਲਾ ॥

भूत पिसाच नचे बैताला ॥

ਕਿਤੇ ਭੂਤ, ਪਿਸ਼ਾਚ ਅਤੇ ਬੈਤਾਲ ਨਚ ਰਹੇ ਸਨ

ਬਰਤ ਫਿਰਤ ਬੀਰਨ ਕਹ ਬਾਲਾ ॥੨੨੨॥

बरत फिरत बीरन कह बाला ॥२२२॥

ਅਤੇ ਸੂਰਮਿਆਂ ਨੂੰ ਅਪੱਛਰਾਵਾ ਵਰ ਰਹੀਆਂ ਸਨ ॥੨੨੨॥

ਏਕੈ ਅਛ ਏਕ ਹੀ ਬਾਹਾ ॥

एकै अछ एक ही बाहा ॥

(ਕਿਸੇ ਸੂਰਮੇ ਦੀ) ਇਕ ਅੱਖ ਸੀ ਅਤੇ ਕਿਸੇ ਦੀ ਇਕ ਹੀ ਬਾਹ।

ਏਕ ਚਰਨ ਅਰੁ ਅਰਧ ਸਨਾਹਾ ॥

एक चरन अरु अरध सनाहा ॥

ਕਿਸੇ ਦਾ ਇਕ ਪੈਰ ਸੀ ਅਤੇ ਅੱਧਾ ਕਵਚ ਸੀ।

ਇਹ ਬਿਧਿ ਸੁਭਟ ਬਿਕਟ ਹਨਿ ਡਾਰੇ ॥
इह बिधि सुभट बिकट हनि डारे ॥
ਇਸ ਤਰ੍ਹਾ ਭਿਆਨਕ ਸੂਰਮੇ ਮਾਰ ਸੁਟੇ,

ਪਵਨ ਬਲੀ ਜਨੁ ਰੂਖ ਉਖਾਰੇ ॥੨੨੩॥
पवन बली जनु रूख उखारे ॥२२३॥
ਮਾਨੋ ਤੇਜ਼ ਹਵਾ ਨੇ ਬ੍ਰਿਛ ਉਖਾੜ ਦਿੱਤੇ ਹੋਣ ॥੨੨੩॥

ਜਿਹ ਅਰਿ ਕਾਲ ਕ੍ਰਿਪਾਨ ਬਹੀ ਸਿਰ ॥
जिह अरि काल कृपान बही सिर ॥
ਜਿਸ ਵੈਰੀ ਦੇ ਸਿਰ ਉਤੇ ਕਾਲ ਦੀ ਕ੍ਰਿਪਾਨ ਵਜੀ,

ਤਿਨ ਕੇ ਰਹੀ ਨ ਜੀਵ ਕਰਾ ਫਿਰਿ ॥
तिन के रही न जीव करा फिरि ॥
ਉਨ੍ਹਾ ਵਿਚ ਫਿਰ ਜੀਵਨ-ਸ਼ਕਤੀ ('ਜੀਵਕਰਾ' ਜੀਵਨ-ਕਲਾ) ਨਾ ਰਹੀ।

ਜਾ ਕਹ ਕਾਲ ਖੜਗ ਛ੍ਵੈ ਗਯਾ ॥
जा कह काल खड़ग छ्वै गया ॥
ਜਿਸ ਨੂੰ ਕਾਲ ਦੀ ਤਲਵਾਰ ਛੋਹ ਵੀ ਗਈ,

ਅਰਧੈ ਅਰਧ ਛਿਨਿਕ ਮਹਿ ਭਯਾ ॥੨੨੪॥
अरधै अरध छिनिक महि भया ॥२२४॥
ਉਹ ਛਿਣ ਭਰ ਵਿਚ ਅਧੋ ਅੱਧ ਹੋ ਗਿਆ ॥੨੨੪॥

ਬਹੀ ਜਾਹਿ ਸਿਰ ਸਰਕਿ ਸਰੋਹੀ ॥
बही जाहि सिर सरकि सरोही ॥
ਜਿਸ ਦੇ ਸਿਰ ਉਤੇ 'ਸਰਕ' ਕਰਦੀ ਤਲਵਾਰ ਵਜ ਗਈ

ਤਾ ਕਾ ਰਹਾ ਸੀਸੁ ਹ੍ਵੈ ਦੋਹੀ ॥

ता का रहा सीसु ह्वै दोही ॥

ਤਾ ਉਸ ਦਾ ਸਿਰ ਦੋ ਟੋਟੇ ਹੋ ਕੇ ਰਹਿ ਗਿਆ।

ਜਾ ਕੌ ਬਾਨ ਕਾਲ ਕਾ ਲਾਗਾ ॥

जा कौ बान काल का लागा ॥

ਜਿਸ ਨੂੰ ਕਾਲ ਦਾ ਬਾਣ ਲਗ ਗਿਆ,

ਤਾ ਕੇ ਪ੍ਰਾਨ ਬਾਨ ਲੈ ਭਾਗਾ ॥੨੨੫॥

ता के प्रान बान लै भागा ॥२२५॥

ਉਸ ਦੇ ਪ੍ਰਾਣ ਨੂੰ ਬਾਣ ਲੈ ਕੇ ਭਜ ਗਿਆ ॥੨੨੫॥

ਮਾਰੂ ਬਜਤ ਦੋਊ ਦਿਸਿ ਐਸੋ ॥

मारू बजत दोऊ दिसि ऐसो ॥

ਦੋਹਾ ਪਾਸਿਆਂ ਵਿਚ ਮਾਰੂ ਨਗਾਰੇ ਇਸ ਤਰ੍ਹਾ ਵਜ ਰਹੇ ਸਨ

ਜਾਨੁਕ ਪ੍ਰਲੈ ਕਾਲ ਕੇ ਐਸੇ ॥

जानुक प्रलै काल के ऐसे ॥

ਮਾਨੋ ਪਰਲੋ ਕਾਲ ਵਿਚ ਵਜਣ ਵਾਲਿਆਂ ਵਰਗੇ ਹੋਣ।

ਗੋਮੁਖ ਝਾਝਰ ਤੂਰ ਅਪਾਰਾ ॥

गोमुख झाझर तूर अपारा ॥

ਗੋਮੁਖ, ਝਾਝਰ, ਤੁਰੀਆਂ,

ਢੋਲ ਮ੍ਰਿਦੰਗ ਮੁਚੰਗ ਹਜਾਰਾ ॥੨੨੬॥

ढोल मृदंग मुचंग हजारा ॥२२६॥

ਢੋਲ, ਮ੍ਰਿਦੰਗ, ਮੁਚੰਗ ਆਦਿ ਹਜ਼ਾਰਾ ਦੀ ਗਿਣਤੀ ਵਿਚ (ਵਜ ਰਹੇ) ਸਨ ॥੨੨੬॥

ਘੋਰ ਆਯੁਧਨ ਇਹ ਬਿਧਿ ਭਯੋ ॥

ਘੋਰ ਆਯੁਧਨ ਇਹ ਬਿਧਿ ਭਯੋ ॥

ਇਸ ਤਰ੍ਹਾ ਦਾ ਘੋਰ ਯੁੱਧ ਹੋਇਆ,

ਜਿਹ ਕੋ ਪਾਰ ਨ ਕਿਨਹੂੰ ਲਯੋ ॥

जिह को पार न किनहूँ लयो ॥

ਜਿਸ ਦਾ ਕੋਈ ਵੀ ਅੰਤ ਨਾ ਪਾ ਸਕਿਆ।

ਜੇਤਿਕ ਅਸੁਰ ਮਲੇਛੁਪਜਾਏ ॥

जेतिक असुर मलेछुपजाए ॥

ਦੈਂਤਾ ਨੇ ਜਿਤਨੇ ਵੀ ਮਲੇਛ (ਮੁਗ਼ਲ) ਪੈਦਾ ਕੀਤੇ ਸਨ,

ਮਹਾ ਕਾਲ ਛਿਨ ਬੀਚ ਖਪਾਏ ॥੨੨੭॥

महा काल छिन बीच खपाए ॥२२७॥

ਮਹਾ ਕਾਲ ਨੇ ਉਨ੍ਹਾ ਨੂੰ ਛਿਣ ਵਿਚ ਖਪਾ ਦਿੱਤਾ ॥੨੨੭॥

ਬਹੁਰਿ ਅਸੁਰ ਕ੍ਰੁਧਤ ਅਤਿ ਭਯੋ ॥

बहुरि असुर क्रुधत अति भयो ॥

ਦੈਂਤ ਫਿਰ ਬਹੁਤ ਕ੍ਰੋਧਵਾਨ ਹੋ ਗਏ।

ਅਮਿਤ ਅਸੁਰ ਉਪਰਾਜਿ ਸੁ ਲਯੋ ॥

अमित असुर उपराजि सु लयो ॥

ਉਨ੍ਹਾ ਨੇ ਹੋਰ ਅਨੰਤ ਦੈਂਤ ਪੈਦਾ ਕਰ ਲਏ।

ਧੂਲੀ ਕਰਨ ਬਿਦਿਤ ਕੇਸੀ ਭਨ ॥

धूली करन बिदित केसी भन ॥

(ਉਨ੍ਹਾ ਵਿਚ) ਧੂਲੀ ਕਰਨ, ਕੇਸੀ,

ਘੋਰ ਦਾੜ ਅਰੁ ਸ੍ਰੋਨਤ ਲੋਚਨ ॥੨੨੮॥

घोर दाड़ अरु स्रोनत लोचन ॥२२८॥

ਘੋਰ ਦਾੜ੍ਹ ਅਤੇ ਸ੍ਰੋਣਤ ਲੋਚਨ ਸ਼ਾਮਲ ਦਸੇ ਜਾਂਦੇ ਸਨ ॥੨੨੮॥

ਗਰਧਬ ਕੇਤੁ ਮਹਿਖ ਧੁਜ ਨਾਮਾ ॥

गरधब केतु महिख धुज नामा ॥

ਗਰਧਬ ਕੇਤੁ, ਮਹਿਖ ਧੁਜ,

ਅਰੁਨ ਨੇਤ੍ਰ ਉਪਜਾ ਸੰਗ੍ਰਾਮਾ ॥

अरुन नेत्र उपजा संग्रामा ॥

ਅਤੇ ਅਰੁਨ ਨੇਤ੍ਰ ਨਾ (ਦੇ ਦੈਂਤ) ਯੁੱਧ ਵਿਚ ਪੈਦਾ ਹੋ ਗਏ।

ਅਸਿਧੁਜ ਨਿਰਖਿ ਅਸੁਰ ਉਪਜੇ ਰਨ ॥

असिधुज निरखि असुर उपजे रन ॥

ਉਨ੍ਹਾ ਨੂੰ ਰਣ ਵਿਚ ਪੈਦਾ ਹੁੰਦਿਆਂ ਵੇਖ ਕੇ

ਮਾਰਤ ਭਯੋ ਦਾਨਵਨ ਕੇ ਗਨ ॥੨੨੯॥

मारत भयो दानवन के गन ॥२२९॥

ਮਹਾ ਕਾਲ ('ਅਸਿਧੁਜ') ਨੇ ਦੈਂਤਾ ਦੇ ਦਲ ਖਪਾ ਦਿੱਤੇ ॥੨੨੯॥

ਅਸਿਧੁਜ ਕੋਪ ਅਧਿਕ ਕਹ ਕਰਾ ॥

असिधुज कोप अधिक कह करा ॥

ਅਸਿਧੁਜ ਨੇ ਬਹੁਤ ਕ੍ਰੋਧ ਕੀਤਾ

ਸੈਨ ਦਾਨਵਨ ਕੋ ਰਨ ਹਰਾ ॥

सैन दानवन को रन हरा ॥

ਅਤੇ ਦੈਂਤਾ ਦੀ ਸੈਨਾ ਨੂੰ ਰਣ ਵਿਚ ਹਰ ਲਿਆ (ਅਰਥਾਤ ਮਾਰ ਮੁਕਾਇਆ)।

ਭਾਤਿ ਭਾਤਿ ਤਨ ਸਸਤ੍ਰ ਪ੍ਰਹਾਰੇ ॥

भाति भाति तन ससत्र प्रहारे ॥

ਭਾਤ ਭਾਤ ਦੇ ਸ਼ਸਤ੍ਰ ਮਾਰ ਕੇ

ਤਿਲ ਤਿਲ ਪਾਇ ਸੁਭਟ ਕਟਿ ਡਾਰੇ ॥੨੩੦॥

तिल तिल पाइ सुभट कटि डारे ॥२३०॥

ਉਨ੍ਹਾ ਸੂਰਮਿਆਂ ਨੂੰ ਟੋਟੇ ਟੋਟੇ ਕਰ ਦਿੱਤਾ ॥੨੩੦॥

ਇਹ ਬਿਧਿ ਹਨੀ ਸੈਨ ਅਸਿਧੁਜ ਜਬ ॥

इह बिधि हनी सैन असिधुज जब ॥

ਜਦ ਅਸਿਧੁਜ ਨੇ ਇਸ ਤਰ੍ਹਾ (ਦੈਂਤ) ਸੈਨਾ ਮਾਰ ਦਿੱਤੀ

ਕਾਪਤ ਭਯੋ ਅਸੁਰ ਜਿਯ ਮੋ ਤਬ ॥

कापत भयो असुर जिय मो तब ॥

ਤਦ ਦੈਂਤ ਮਨ ਵਿਚ ਕੰਬਣ ਲਗਾ ਗਏ।

ਅਮਿਤ ਅਸੁਰ ਰਨ ਔਰ ਪ੍ਰਕਾਸੇ ॥

अमित असुर रन और प्रकासे ॥

ਰਣ ਵਿਚ ਬੇਸ਼ੁਮਾਰ ਦੈਂਤ ਹੋਰ ਪ੍ਰਗਟ ਹੋ ਗਏ।

ਤਿਨ ਕੋ ਕਹਤ ਨਾਮ ਬਿਨੁ ਸਾਸੇ ॥੨੩੧॥

तिन को कहत नाम बिनु सासे ॥२३१॥

ਉਨ੍ਹਾ ਦੇ ਨਾ (ਹੁਣ ਮੈਂ) ਬਿਨਾ ਸਾਹ ਲਿਆਂ ਕਹਿੰਦਾ ਹਾ (ਅਰਥਾਤ ਲਗਾਤਾਰ ਕਹਿੰਦਾ ਹਾ) ॥੨੩੧॥

ਗੀਧ ਧੁਜਾ ਕਾਕ ਧੁਜ ਰਾਛਸ ॥

गीध धुजा काक धुज राछस ॥

ਗੀਧ ਧੁਜਾ, ਕਾਕ ਧੁਜ ਦੈਂਤ

ਉਲੂ ਕੇਤੁ ਬੀਯੋ ਬਡ ਰਾਛਸ ॥

उलू केतु बीयो बड राछस ॥

ਅਤੇ ਹੋਰ ਉਲੂ ਕੇਤੁ ਨਾ ਦੇ ਵੱਡੇ ਦੈਂਤ ਰਣ ਵਿਚ

ਅਸਿਧੁਜ ਕੇ ਰਨ ਸਮੁਹਿ ਸਿਧਾਏ ॥

असिधुज के रन समुहि सिधाए ॥

ਅਸਿਧੁਜ ਦੇ ਸਾਹਮਣੇ ਆ ਕੇ ਡਟੇ

ਮਾਰਿ ਮਾਰਿ ਚਹੂੰ ਓਰ ਉਘਾਏ ॥੨੩੨॥

मारि मारि चहूँ ओर उघाए ॥२३२॥

ਅਤੇ ਚੌਹਾ ਪਾਸੇ 'ਮਾਰੋ ਮਾਰੋ' ਕਹਿਣ ਲਗੇ ॥੨੩੨॥

ਬਿਸਿਖਨ ਬ੍ਰਿਸਟਿ ਕਰੀ ਕੋਪਹਿ ਕਰਿ ॥

बिसिखन बृसटि करी कोपहि करि ॥

ਉਨ੍ਹਾ ਨੇ ਕ੍ਰੋਧਿਤ ਹੋ ਕੇ ਬਾਣਾ ਦੀ (ਇਸ ਤਰ੍ਹਾ) ਬਰਖਾ ਕੀਤੀ

ਜਲਧਰ ਐਸ ਬਡੇ ਭੂਧਰ ਪਰ ॥

जलधर ऐस बडे भूधर पर ॥

ਜਿਵੇਂ ਬਦਲ ਵਡਿਆਂ ਪਹਾੜਾ ਉਤੇ (ਕਰਦੇ ਹਨ)।

ਸਸਤ੍ਰ ਅਸਤ੍ਰ ਕਰਿ ਕੋਪ ਪ੍ਰਹਾਰੇ ॥

ससत्र असत्र करि कोप प्रहारे ॥

(ਅਸਿਧੁਜ ਨੇ) ਕ੍ਰੋਧਿਤ ਹੋ ਕੇ ਸ਼ਸਤ੍ਰਾ ਅਸਤ੍ਰਾ ਦੇ ਵਾਰ ਕੀਤੇ

ਚਟਪਟ ਸੁਭਟ ਬਿਕਟਿ ਕਟਿ ਡਾਰੇ ॥੨੩੩॥

चटपट सुभट बिकटि कटि डारे ॥२३३॥

ਅਤੇ ਝਟ ਪਟ ਭਿਆਨਕ ਯੋਧੇ ਕਟ ਸੁਟੇ ॥੨੩੩॥

ਹੁਅੰ ਸਬਦ ਅਸਿਧੁਜਹਿ ਉਚਾਰਾ ॥

हुअं सबद असिधुजहि उचारा ॥

ਤਦ ਅਸਿਧੁਜ ਨੇ 'ਹੁਅੰ' ਸ਼ਬਦ ਉਚਾਰਿਆ,

ਤਿਹ ਤੇ ਆਧਿ ਬ੍ਯਾਧਿ ਬਪੁ ਧਾਰਾ ॥

ਤਿਹ ਤੇ ਆਧਿ ਬ੍ਯਾਧਿ ਬਪੁ ਧਾਰਾ ॥

ਜਿਸ ਤੋਂ ਆਧਿ-ਵਿਆਧਿ ਰੋਗਾ ਨੇ ਜਨਮ ਲਿਆ।

ਸੀਤ ਜ੍ਵਰ ਅਰ ਉਸਨ ਤਾਪ ਭਨੇ ॥

सीत ज्वर अर उसन ताप भने ॥

ਉਨ੍ਹਾ ਦੇ ਨਾ ਗਿਣਦਾ ਹਾ, ਸੀਤ ਰੋਗ, ਜ੍ਵਰ ਰੋਗ, ਉਸਨ ਤਾਪ,

ਛਈ ਰੋਗ ਅਰੁ ਸੰਨ੍ਯਪਾਤ ਗਨ ॥੨੩੪॥

छई रोग अरु संत्रयपात गन ॥२३४॥

ਖਈ ਰੋਗ ਅਤੇ ਸੰਨਿ-ਪਾਤ ਰੋਗ ॥੨੩੪॥

ਬਾਇ ਪਿਤ੍ਯ ਕਫ ਉਪਜਤ ਭਏ ॥

बाइ पित्रय कफ उपजत भए ॥

ਵਾਈ, ਪਿਤ, ਕਫ ਆਦਿ ਰੋਗ ਪੈਦਾ ਹੋ ਗਏ

ਤਾ ਤੇ ਭੇਦ ਅਮਿਤ ਹ੍ਵੈ ਗਏ ॥

ता ते भेद अमित ह्वै गए ॥

ਅਤੇ ਉਨ੍ਹਾ ਦੇ ਅਗੋਂ ਕਈ ਭੇਦ ਹੋ ਗਏ।

ਨਾਮ ਤਿਨੈ ਗਨ ਪ੍ਰਗਟ ਸੁਨਾਊ ॥

नाम तिनै गन प्रगट सुनाऊ ॥

(ਮੈਂ) ਹੁਣ ਉਨ੍ਹਾ ਦੇ ਨਾ ਸਪਸ਼ਟ ਸੁਣਾਉਂਦਾ ਹਾ

ਅਯੁਰ ਬੇਦਿਯਨ ਸਭਨ ਰਿਝਾਊ ॥੨੩੫॥

अयुर बेदियन सभन रिझाऊ ॥२३५॥

ਅਤੇ ਸਾਰੇ ਅਯੁਰਵੇਦੀਆਂ (ਵੈਦਾ) ਨੂੰ ਪ੍ਰਸੰਨ ਕਰਦਾ ਹਾ ॥੨੩੫॥

ਆਮ ਪਾਤ ਅਰ ਸ੍ਰੋਨਤ ਪਾਤ ॥

आम पात अर स्रोनत पात ॥

ਇਨ੍ਹਾ ਰੋਗਾ ਦੇ ਨਾ ਗਿਣੋ। ਆਮ-ਪਾਤ, ਸ੍ਰੋਨਤ-ਪਾਤ,

ਅਰਧ ਸਿਰਾ ਅਰੁ ਹ੍ਰਿਦੈ ਸੰਘਾਤ ॥

अरध सिरा अरु ह्रदै संघात ॥

ਅਰਧ-ਸਿਰਾ (ਪੀੜ) ਹ੍ਰਿਦੈ ਸੰਘਾਤ (ਹਿਰਦੇ ਦਾ ਰੁਕਣਾ)

ਪ੍ਰਾਨ ਬਾਇ ਆਪਾਨ ਬਾਇ ਭਨਿ ॥

प्रान बाइ आपान बाइ भनि ॥

ਪ੍ਰਾਣ ਵਾਯੂ, ਅਪਾਨ ਵਾਯੂ,

ਦੰਤ ਰੋਗ ਅਰੁ ਦਾੜ ਪੀੜ ਗਨ ॥੨੩੬॥

दंत रोग अरु दाड़ पीड़ गन ॥२३६॥

ਦੰਤ-ਰੋਗ ਅਤੇ ਦਾੜ੍ਹ-ਪੀੜ ॥੨੩੬॥

ਸੂਖਾ ਜਰ ਤੇਇਯਾ ਚੌਥਾਯਾ ॥

सूखा जर तेइया चौथाया ॥

ਫਿਰ ਸੋਕਾ, ਤੇਈਆ ਜ੍ਵਰ, ਚੌਥਾ,

ਅਸਟ ਦਿਵਸਯੋ ਅਰੁ ਬੀਸਾਯਾ ॥

असट दिवसयो अरु बीसाया ॥

ਅੱਠ ਅਤੇ ਵੀਹ ਦਿਨਾ ਵਾਲਾ,

ਡੇਢ ਮਾਸਿਯਾ ਪੁਨਿ ਤਪ ਭਯੋ ॥

डेढ मासिया पुनि तप भयो ॥

ਡੇਢ ਮਹੀਨੇ ਵਾਲਾ ਬੁਖਾਰ ਹੋਏ,

ਦਾਤ ਕਾਢ ਦੈਤਨ ਪਰ ਧਯੋ ॥੨੩੭॥

दात काढ दैतन पर धयो ॥२३७॥

ਜੋ ਦੰਦ ਕਢ ਕੇ ਦੈਂਤਾ ਉਤੇ ਧਾ ਕੇ ਪਏ ॥੨੩੭॥

ਫੀਲਪਾਵ ਪੁਨਿ ਜਾਨੂ ਰੋਗਾ ॥

फीलपाव पुनि जानू रोगा ॥

ਫਿਰ ਫੀਲਪਾਵ ਅਤੇ ਗੋਡਿਆਂ ਤੇ ਦਰਦ ਵਾਲੇ ਰੋਗ ਨੂੰ

ਉਪਜਾ ਦੇਨ ਦੁਸਟ ਦਲ ਸੋਗਾ ॥

उपजा देन दुसट दल सोगा ॥

ਦੁਸ਼ਟਾ ਦੇ ਦਲਾ ਨੂੰ ਕਸ਼ਟ ਦੇਣ ਲਈ ਪੈਦਾ ਕੀਤਾ।

ਖਈ ਸੁ ਬਾਦੀ ਭਈ ਮਵੇਸੀ ॥

खई सु बादी भई मवेसी ॥

(ਇਸ ਤੋਂ ਬਾਦ) ਖਈ, ਬਾਦੀ, ਮਵੇਸੀ (ਬਵਾਸੀਰ)

ਪਾਡ ਰੋਗ ਪੀਨਸ ਕਟਿ ਦੇਸੀ ॥੨੩੮॥

पाड रोग पीनस कटि देसी ॥२३८॥

ਪਾਡ ਰੋਗ (ਪੀਲੀਆ) ਪੀਨਸ (ਪੁਰਾਣਾ ਜ਼ੁਕਾਮ) ਕਟਿ ਦੇਸੀ (ਲਕ ਦੀ ਪੀੜ) ॥੨੩੮॥

ਚਿਨਗਿ ਪ੍ਰਮੇਵ ਭਗਿੰਦ੍ਰ ਦਖੂਤ੍ਰਾ ॥

चिनगि प्रमेव भगिंद्र दखूत्रा ॥

ਚਿਨਗ (ਸ਼ਰੀਰ ਵਿਚੋਂ ਚਿਣਗਾ ਨਿਕਲਣ ਵਾਲਾ ਰੋਗ) ਪ੍ਰਮੇਹ, ਭਗਿੰਦ੍ਰ, ਦਖੂਤ੍ਰਾ (ਪਿਸ਼ਾਬ ਬੰਦ ਹੋਣ ਅਥਵਾ ਸੜਨ ਦਾ ਰੋਗ)

ਪਥਰੀ ਬਾਇ ਫਿਰੰਗ ਅਧਨੇਤ੍ਰਾ ॥

पथरी बाइ फिरंग अधनेत्रा ॥

ਪਥਰੀ, ਬਾਇ ਫਿਰੰਗ (ਆਤਸ਼ਕ ਦੀ ਇਕ ਕਿਸਮ) ਅਧਨੇਤ੍ਰਾ (ਅੰਧਰਾਤ੍ਰਾ)

ਗਲਤ ਕੁਸਟ ਉਪਜਾ ਦੁਸਟਨ ਤਨ ॥

गलत कुसट उपजा दुसटन तन ॥

ਅਤੇ ਗਲਿਤ ਕੋਹੜ ਨਾ ਦੇ ਰੋਗ ਦੁਸ਼ਟਾ ਦੇ ਤਨ ਵਿਚ ਪੈਦਾ ਹੋ ਗਏ

ਸੇਤ ਕੁਸਟ ਕੇਤਿਨ ਕੇ ਭਯੋ ਭਨ ॥੨੩੯॥

सेत कुसट केतिन के भयो भन ॥२३९॥

ਅਤੇ ਕਈਆਂ ਦੇ ਤਨ ਵਿਚ ਸਫ਼ੈਦ ਕੋਹੜ ਹੋ ਗਿਆ ॥੨੩੯॥

ਕੇਤੇ ਸਤ੍ਰੁ ਸੂਲ ਹ੍ਵੈ ਮਰੇ ॥

केते सत्रु सूल ह्वै मरे ॥

ਕਈ ਵੈਰੀ ਸੂਲ ਦੀ ਬੀਮਾਰੀ ਨਾਲ ਮਰ ਗਏ

ਕੇਤੇ ਆਂਤ ਰੋਗ ਤੇ ਟਰੇ ॥

केते आँत रोग ते टरे ॥

ਅਤੇ ਕਈ ਆਂਦਰਾ ਦੇ ਰੋਗ ਨਾਲ ਖ਼ਤਮ ਹੋ ਗਏ।

ਸੰਗ੍ਰਹਨੀ ਸੰਗ੍ਰਹ ਦੁਸਟ ਕਿਯ ॥

संग्रहनी संग्रह दुसट किय ॥

ਕਈਆਂ ਦੁਸ਼ਟਾ ਨੂੰ ਸੰਗ੍ਰਹਿਣੀ ਦੀ ਬੀਮਾਰੀ ਲਗ ਗਈ।

ਜੀਯਨ ਕੋ ਪੁਨਿ ਨਾਮ ਨ ਤਿਨ ਲਿਯ ॥੨੪੦॥

जीयन को पुनि नाम न तिन लिय ॥२४०॥

ਉਨ੍ਹਹਾ ਨੇ ਫਿਰ ਜੀਣ ਦਾ ਨਾਮ ਨਾ ਲਿਆ ॥੨੪੦॥

ਕੇਤੇ ਉਪਜ ਸੀਤਲਾ ਮਰੇ ॥

केते उपज सीतला मरे ॥

ਕਈ ਸੀਤਲਾ ਦੀ ਬੀਮਾਰੀ ਪੈਦਾ ਹੋਣ ਨਾਲ ਮਰ ਗਏ

ਕੇਤੇ ਅਗਿਨਿ ਬਾਵ ਤੇ ਜਰੇ ॥

केते अगिनि बाव ते जरे ॥

ਅਤੇ ਕਈ ਵਾਈ ਅਗਨੀ ਨਾਲ ਸੜ ਮੋਏ।

ਭਰਮ ਚਿਤ ਕੇਤੇ ਹ੍ਵੈ ਮਰੇ ॥

ਭਰਮ ਚਿਤ ਕੇਤੇ ਹ੍ਵੈ ਮਰੇ ॥

ਕਈ 'ਭਰਮ-ਚਿਤ' (ਰੋਗ) ਨਾਲ ਮਰ ਗਏ

ਉਦਰ ਰੋਗ ਕੇਤੇ ਅਰਿ ਟਰੇ ॥੨੪੧॥

उदर रोग केते अरि टरे ॥२४१॥

ਅਤੇ ਕਈ ਵੈਰੀ ਉਦਰ-ਰੋਗ ਨਾਲ ਟਲ ਗਏ ॥੨੪੧॥

ਜਬ ਅਸਿਧੁਜ ਅਸ ਰੋਗ ਪ੍ਰਕਾਸੇ ॥

जब असिधुज अस रोग प्रकासे ॥

ਜਦ ਅਸਿਧੁਜ ਨੇ ਇਸ ਤਰ੍ਹਾ ਦੇ ਰੋਗਾ ਨੂੰ ਪ੍ਰਗਟ ਕੀਤਾ

ਅਧਿਕ ਸਤ੍ਰੁ ਤਾਪਤ ਹ੍ਵੈ ਤ੍ਰਾਸੇ ॥

अधिक सत्रु तापत ह्वै त्रासे ॥

ਤਾ ਬਹੁਤ ਸਾਰੇ ਵੈਰੀ ਡਰ ਨਾਲ ਦੁਖੀ ਹੋ ਗਏ।

ਜਾ ਕੇ ਤਨ ਗਨ ਦਈ ਦਿਖਾਈ ॥

जा के तन गन दई दिखाई ॥

ਜਿਸ ਦੇ ਸ਼ਰੀਰ ਉਤੇ ਕਿਸੇ ਰੋਗ ਨੇ ਵਿਖਾਈ ਦਿੱਤੀ,

ਤਿਨੌਂ ਜੀਯਤ ਕੀ ਆਸ ਚੁਕਾਈ ॥੨੪੨॥

तिनौ जीयत की आस चुकाई ॥२४२॥

ਉਸ ਨੇ ਜੀਣ ਦੀ ਆਸ ਛਡ ਦਿੱਤੀ ॥੨੪੨॥

ਕੇਤਿਕ ਦੁਸਟ ਤਾਪ ਤਨ ਤਪੈ ॥

केतिक दुसट ताप तन तपै ॥

ਕਿਤਨੇ ਦੁਸ਼ਟ ਤਾਪ ਨਾਲ ਤਪ ਗਏ (ਅਰਥਾਤ ਮਰ ਗਏ)

ਕੇਤਿਕ ਉਦਰ ਰੋਗ ਹ੍ਵੈ ਖਪੈ ॥

केतिक उदर रोग ह्वै खपै ॥

ਅਤੇ ਕਈ ਉਦਰ ਰੋਗ ਨਾਲ ਖਪ ਗਏ।

ਕਿਤਕਨ ਆਨਿ ਕਾਪਨੀ ਚਢੀ ॥

कितकन आनि कापनी चढी ॥

ਕਿਤਨਿਆਂ ਨੂੰ ਕਾਬਾ ਆਣ ਚੜ੍ਹਿਆ

ਕੇਤਿਕ ਬਾਇ ਪਿਤ ਤਨ ਬਢੀ ॥੨੪੩॥

केतिक बाइ पित तन बढी ॥२४३॥

ਅਤੇ ਕਈਆਂ ਦੇ ਸ਼ਰੀਰ ਵਿਚ ਵਾਯੂ ਅਤੇ ਪਿਤ ਵਧ ਗਈ ॥੨੪੩॥

ਉਦਰ ਬਿਕਾਰ ਕਿਤੇ ਮਰਿ ਗਏ ॥

उदर बिकार किते मरि गए ॥

ਕਈ ਪੇਟ ਦੇ ਵਿਕਾਰ ਕਰ ਕੇ ਮਰ ਗਏ

ਤਾਪਤਿ ਕਿਤਕ ਤਾਪ ਤਨ ਭਏ ॥

तापति कितक ताप तन भए ॥

ਅਤੇ ਕਿਤਨੇ ਤਾਪ ਨਾਲ ਪੀੜਿਤ ਹੋ ਗਏ।

ਕਿਤਕਨ ਸੰਨ੍ਯਪਾਤ ਹ੍ਵੈ ਗਯੋ ॥

कितकन संत्रयपात ह्वै गयो ॥

ਕਿਤਨਿਆਂ ਨੂੰ ਸੰਨਿਪਾਤ ਰੋਗ ਹੋ ਗਿਆ

ਕੇਤਿਨ ਬਾਇ ਪਿਤ ਕਫ ਭਯੋ ॥੨੪੪॥

केतिन बाइ पित कफ भयो ॥२४४॥

ਅਤੇ ਕਿਤਨਿਆਂ ਨੂੰ ਵਾਯੂ, ਪਿਤ ਅਤੇ ਕਫ਼ ਦੀਆਂ ਬੀਮਾਰੀਆਂ ਲਗ ਗਈਆਂ ॥੨੪੪॥

ਕੇਤਿਕ ਮਰੇ ਮੂੰਡ ਕੀ ਪੀਰਾ ॥

केतिक मरे मूँड की पीरा ॥

ਕਿਤਨੇ ਸਿਰ ਦੀ ਪੀੜ ਨਾਲ ਮਰ ਗਏ

ਕਿਤਕ ਬਾਇ ਤੇ ਭਏ ਅਧੀਰਾ ॥

कितक बाइ ते भए अधीरा ॥

ਅਤੇ ਕਈ ਵਾਯੂ ਦੇ ਰੋਗ ਨਾਲ ਅਧੀਰ ਹੋ ਗਏ।

ਕੇਤਿਕ ਛਈ ਰੋਗ ਛੈ ਕਿਯੋ ॥

केतिक छई रोग छै कियो ॥

ਕਈਆਂ ਨੂੰ ਖਈ ਰੋਗ (ਤਪੇਦਿਕ) ਨੇ ਨਸ਼ਟ ਕਰ ਦਿੱਤਾ

ਕੇਤਨ ਨਾਸ ਬਾਇ ਤੇ ਥਿਯੋ ॥੨੪੫॥

केतन नास बाइ ते थियो ॥२४५॥

ਅਤੇ ਕਈ ਵਾਯੂ (ਰੋਗ) ਨਾਲ ਖ਼ਤਮ ਹੋ ਗਏ ॥੨੪੫॥

ਦਾੜ ਪੀੜ ਕੇਤੇ ਮਰਿ ਗਏ ॥

दाड़ पीड़ केते मरि गए ॥

ਕਈ ਦਾੜ੍ਹ ਦੀ ਪੀੜ ਨਾਲ ਮਰ ਗਏ

ਬਾਇ ਭਏ ਬਵਰੇ ਕਈ ਭਏ ॥

बाइ भए बवरे कई भए ॥

ਅਤੇ ਕਈ ਵਾਯੂ (ਰੋਗ) ਹੋ ਜਾਣ ਕਾਰਨ ਬੋਲੇ ਹੋ ਗਏ।

ਜਿਨ ਕੌ ਆਨਿ ਰੋਗ ਤਨ ਗ੍ਰਾਸਾ ॥

जिन कौ आनि रोग तन ग्रासा ॥

ਜਿਸ ਦੇ ਸ਼ਰੀਰ ਨੂੰ ਆ ਕੇ ਰੋਗ ਨੇ ਗ੍ਰਸ ਲਿਆ,

ਤਾ ਕਾ ਪ੍ਰਾਨ ਦੇਹ ਤਜਿ ਨਾਸਾ ॥੨੪੬॥

ता का प्रान देह तजि नासा ॥२४६॥

ਉਸ ਦਾ ਪ੍ਰਾਣ ਸ਼ਰੀਰ ਨੂੰ ਛਡ ਕੇ ਭਜ ਗਿਆ ॥੨੪੬॥

ਚੌਪਈ ॥

चौपई ॥

ਚੌਪਈ:

ਕਹਾ ਲਗੇ ਮੈ ਬਰਨ ਸੁਨਾਊ ॥

कहा लगे मै बरन सुनाऊ ॥

ਕਿਥੋਂ ਤਕ ਮੈਂ ਵਰਣਨ ਕਰ ਕੇ ਸੁਣਾਵਾ,

ਗ੍ਰੰਥ ਬਢਨ ਤੇ ਅਤਿ ਡਰਪਾਊ ॥

ग्रंथ बढन ते अति डरपाऊ ॥

(ਕਿਉਂਕਿ) ਗ੍ਰੰਥ ਦੇ ਵੱਡਾ ਹੋ ਜਾਣ ਤੋਂ ਡਰਦਾ ਹਾ।

ਇਹ ਬਿਧਿ ਭਯੋ ਦਾਨਵਨ ਨਾਸਾ ॥

इह बिधि भयो दानवन नासा ॥

ਇਸ ਤਰ੍ਹਾ ਦੈਂਤਾ ਦਾ ਨਾਸ਼ ਹੋ ਗਿਆ।

ਖੜਗਕੇਤੁ ਅਸੁ ਕਿਯਾ ਤਮਾਸਾ ॥੨੪੭॥

खड़गकेतु असु किया तमासा ॥२४७॥

ਖੜਗ ਕੇਤੁ (ਮਹਾ ਕਾਲ) ਨੇ ਇਸ ਤਰ੍ਹਾ ਦਾ ਕੌਤਕ ਕੀਤਾ ॥੨੪੭॥

ਇਹ ਬਿਧਿ ਤਨ ਦਾਨਵ ਜਬ ਮਾਰੇ ॥

इह बिधि तन दानव जब मारे ॥

ਜਦ ਇਸ ਤਰ੍ਹਾ ਦਾਨਵ ਮਾਰੇ ਗਏ,

ਪੁਨਿ ਅਸਿਧੁਜ ਅਸ ਮੰਤ੍ਰ ਬਿਚਾਰੇ ॥

पुनि असिधुज अस मंत्र बिचारे ॥

ਤਾ ਅਸਿਧੁਜ (ਮਹਾ ਕਾਲ) ਨੇ ਇਸ ਤਰ੍ਹਾ ਵਿਚਾਰ ਕੀਤਾ

ਜੋ ਇਨ ਕੋ ਹ੍ਵੈ ਹੈ ਰਨ ਆਸਾ ॥

जो इन को ह्वै है रन आसा ॥
ਕਿ ਜੇ ਇਨ੍ਹਾ ਨੂੰ ਯੁੱਧ ਕਰਨ ਦੀ ਆਸ ਹੋਏਗੀ

ਮੁਝੈ ਦਿਖੈ ਹੈ ਕਵਨ ਤਮਾਸਾ ॥੨੪੮॥
मुझै दिखै है कवन तमासा ॥२४८॥
ਤਾ ਹੀ ਮੈਨੂੰ ਕੋਈ ਤਮਾਸ਼ਾ ਵਿਖਾਉਣਗੇ ॥੨੪੮॥

ਤਿਨ ਕਹ ਦੀਨ ਐਸ ਬਰਦਾਨਾ ॥
तिन कह दीन ऐस बरदाना ॥
ਤਦ (ਮਹਾ ਕਾਲ ਨੇ) ਉਨ੍ਹਾ ਨੂੰ ਇਸ ਤਰ੍ਹਾ ਵਰਦਾਨ ਦਿੱਤਾ

ਤੁਮਤੇ ਹੋਹਿ ਅਵਖਧੀ ਨਾਨਾ ॥
तुमते होहि अवखधी नाना ॥
ਕਿ ਤੁਹਾਡੇ ਤੋਂ ਕਈ ਪ੍ਰਕਾਰ ਦੀਆਂ ਔਸ਼ਧੀਆਂ ਉਤਪੰਨ ਹੋਣਗੀਆਂ।

ਜਿਹ ਕੇ ਤਨ ਕੌ ਰੋਗ ਸੰਤਾਵੈ ॥
जिह के तन कौ रोग संतावै ॥
ਜਿਸ ਦੇ ਤਨ ਨੂੰ ਰੋਗ ਸਤਾਏਗਾ,

ਤਾਹਿ ਅਵਖਧੀ ਬੇਗ ਜਿਯਾਵੈ ॥੨੪੯॥
ताहि अवखधी बेग जियावै ॥२४९॥
ਉਸ ਨੂੰ ਔਸ਼ਧੀ ਤੁਰਤ ਜੀਵਿਤ ਕਰ ਦੇਵੇਗੀ ॥੨੪੯॥

ਇਹ ਬਿਧਿ ਦਯੋ ਜਬੈ ਬਰਦਾਨਾ ॥
इह बिधि दयो जबै बरदाना ॥
ਜਦੋਂ (ਮਹਾ ਕਾਲ ਨੇ) ਇਸ ਤਰ੍ਹਾ ਦਾ ਵਰਦਾਨ ਦਿੱਤਾ,

ਮਿਰਤਕ ਹੁਤੇ ਅਸੁਰ ਜੇ ਨਾਨਾ ॥
मिरतक हुते असुर जे नाना ॥

ਤਾ ਮਰ ਚੁਕੇ ਅਨੇਕ ਦੈਂਤਾ ਤੋਂ ਹੀ

ਤਿਨ ਤੇ ਅਧਿਕ ਅਵਖਧੀ ਨਿਕਸੀ ॥

तिन ते अधिक अवखधी निकसी ॥

ਬਹੁਤ ਔਸ਼ਧੀਆਂ ਨਿਕਲ ਆਈਆਂ।

ਅਪਨੇ ਸਕਲ ਗੁਨਨ ਕਹ ਬਿਗਸੀ ॥੨੫੦॥

अपने सकल गुनन कह बिगसी ॥२५०॥

ਉਹ ਆਪਣੇ ਸਾਰੇ ਗੁਣਕਾਰੀ ਤੱਤਾ ਨਾਲ ਵਿਕਸਿਤ (ਭਰਪੂਰ) ਸਨ ॥੨੫੦॥

ਜਾ ਕੇ ਦੇਹ ਪਿਤ੍ਰਯ ਦੁਖ ਦੇਈ ॥

जा के देह पित्रय दुख देई ॥

ਜਿਸ (ਦੈਂਤ) ਦੇ ਸ਼ਰੀਰ ਨੂੰ ਪਿਤ ਦੁਖ ਦਿੰਦੀ ਸੀ,

ਸੋ ਭਖਿ ਜਰੀ ਬਾਤ ਕੀ ਲੇਈ ॥

सो भखि जरी बात की लेई ॥

ਉਹ ਵਾਤ ਦੀ ਜੜੀ-ਬੂਟੀ ਖਾ ਲੈਂਦਾ ਸੀ।

ਜਿਹ ਦਾਨਵ ਕੌ ਬਾਇ ਸੰਤਾਵੈ ॥

जिह दानव कौ बाइ संतावै ॥

ਜਿਸ ਦੈਂਤ ਨੂੰ ਵਾਯੂ ਸਤਾਉਂਦੀ ਸੀ,

ਸੋ ਲੈ ਜਰੀ ਪਿਤ੍ਰਯ ਕੀ ਖਾਵੈ ॥੨੫੧॥

सो लै जरी पित्रय की खावै ॥२५१॥

ਉਹ ਪਿਤ (ਵਾਯੂ) ਦੀ ਬੂਟੀ ਖਾ ਲੈਂਦਾ ਸੀ ॥੨੫੧॥

ਜਾ ਕੀ ਦੇਹਿਹ ਕਫ ਦੁਖ ਲਜਾਵੈ ॥

जा की देहिह कफ दुख ल्यावै ॥

ਜਿਸ ਦੀ ਦੇਹ ਵਿਚ ਕਫ਼ ਦੁਖ ਲਿਆਉਂਦੀ ਸੀ,

ਸੋ ਲੈ ਕਫਨਾਸਨੀ ਚਬਾਵੈ ॥

सो लै कफनासनी चबावै ॥

ਉਹ 'ਕਫਨਾਸਨੀ' ਬੂਟੀ ਚਬਾ ਲੈਂਦਾ ਸੀ।

ਇਹ ਬਿਧਿ ਅਸੁਰ ਭਏ ਬਿਨੁ ਰੋਗਾ ॥

इह बिधि असुर भए बिनु रोगा ॥

ਇਸ ਤਰ੍ਹਾ ਨਾਲ ਦੈਂਤ ਰੋਗਾ ਤੋਂ ਮੁਕਤ ਹੋ ਗਏ।

ਮਾਡਤ ਭਏ ਜੁਧ ਤਜਿ ਸੋਗਾ ॥੨੫੨॥

माडत भए जुध तजि सोगा ॥२५२॥

(ਉਨ੍ਹਾ ਨੇ) ਦੁਖ ਨੂੰ ਤਿਆਗ ਕੇ ਯੁੱਧ ਮਚਾ ਦਿੱਤਾ ॥੨੫੨॥

ਅਗਨਿ ਅਸਤ੍ਰ ਛਾਡਾ ਤਬ ਦਾਨਵ ॥

अगनि असत्र छाडा तब दानव ॥

ਤਦ ਦੈਂਤਾ ਨੇ ਅਗਨੀ ਅਸਤ੍ਰ ਛਡਿਆ,

ਜਾ ਤੇ ਭਏ ਭਸਮ ਬਹੁ ਮਾਨਵ ॥

जा ते भए भसम बहु मानव ॥

ਜਿਸ ਨਾਲ ਬਹੁਤ ਸਾਰੇ ਮਨੁੱਖ ਭਸਮ ਹੋ ਗਏ।

ਬਾਰੁਣਾਸਤ੍ਰ ਤਬ ਕਾਲ ਚਲਾਯੋ ॥

बारुणासत्र तब काल चलायो ॥

ਤਦ ਕਾਲ ਨੇ ਵਰੁਣ ਅਸਤ੍ਰ ਚਲਾਇਆ

ਸਕਲ ਅਗਨਿ ਕੋ ਤੇਜ ਮਿਟਾਯੋ ॥੨੫੩॥

सकल अगनि को तेज मिटायो ॥२५३॥

(ਜਿਸ ਨਾਲ) ਸਾਰੀ ਅੱਗ ਦਾ ਤੇਜ ਮਿਟ ਗਿਆ ॥੨੫੩॥

ਰਾਛਸ ਪਵਨ ਅਸਤ੍ਰ ਸੰਧਾਨਾ ॥

राछस पवन असत्र संधाना ॥

ਦੈਂਤਾ ਨੇ ਪਵਨ ਅਸਤ੍ਰ ਨੂੰ ਸਾਧਿਆ,

ਜਾ ਤੇ ਉਡਤ ਭਏ ਗਨ ਨਾਨਾ ॥

जा ते उडत भए गन नाना ॥

ਜਿਸ ਤੋਂ ਅਨੇਕਾ ਪ੍ਰਾਣੀ ਉਡ ਗਏ।

ਭੂਧਰਾਸਤ੍ਰ ਤਬ ਕਾਲ ਪ੍ਰਹਾਰਾ ॥

भूधरासत्र तब काल प्रहारा ॥

ਤਦ ਕਾਲ ਨੇ ਭੂਧਰ (ਪਰਬਤ) ਅਸਤ੍ਰ ਚਲਾਇਆ

ਸਭ ਸਿਵਕਨ ਕੋ ਪ੍ਰਾਨ ਉਬਾਰਾ ॥੨੫੪॥

सभ सिवकन को प्रान उबारा ॥२५४॥

ਅਤੇ ਸਾਰਿਆਂ ਸੇਵਕਾ ਦੇ ਪ੍ਰਾਣ ਬਚਾ ਲਏ ॥੨੫੪॥

ਮੇਘ ਅਸਤ੍ਰ ਛੋਰਾ ਪੁਨਿ ਦਾਨਵ ॥

मेघ असत्र छोरा पुनि दानव ॥

ਫਿਰ ਦਾਨਵਾ ਨੇ ਮੇਘ ਅਸਤ੍ਰ ਨੂੰ ਛਡਿਆ

ਭੀਜ ਗਏ ਜਿਹ ਤੇ ਸਭ ਮਾਨਵ ॥

भीज गए जिह ते सभ मानव ॥

ਜਿਸ ਨਾਲ ਸਾਰੇ ਮਨੁੱਖ ਭਿਜ ਗਏ।

ਬਾਇ ਅਸਤ੍ਰ ਲੈ ਕਾਲ ਚਲਾਯੋ ॥

बाइ असत्र लै काल चलायो ॥

ਤਦ ਕਾਲ ਨੇ ਵਾਯੂ ਅਸਤ੍ਰ ਚਲਾਇਆ

ਸਭ ਮੇਘਨ ਤਤਕਾਲ ਉਡਾਯੋ ॥੨੫੫॥

सभ मेघन ततकाल उडायो ॥२५५॥

(ਜਿਸ ਨਾਲ) ਸਾਰਿਆਂ ਬਦਲਾ ਨੂੰ ਤੁਰਤ ਉਡਾ ਦਿੱਤਾ ॥੨੫੫॥

ਰਾਛਸਾਸਤ੍ਰ ਰਾਛਸਹਿ ਚਲਾਯੋ ॥

राछसासत्र राछसहि चलायो ॥

ਦੈਂਤਾ ਨੇ (ਫਿਰ) ਰਾਛਸ (ਰਾਖਸ਼) ਅਸਤ੍ਰ ਚਲਾਇਆ।

ਬਹੁ ਅਸੁਰਨ ਤਾ ਤੇ ਉਪਜਾਯੋ ॥

बहु असुरन ता ते उपजायो ॥

ਉਸ ਤੋਂ ਬਹੁਤ ਦੈਂਤ ਪੈਦਾ ਕੀਤੇ।

ਦੇਵਤਾਸਤ੍ਰ ਛੋਰਾ ਤਬ ਕਾਲਾ ॥

देवतासत्र छोरा तब काला ॥

ਤਦ ਕਾਲ ਨੇ ਦੇਵਤਾ ਅਸਤ੍ਰ ਛਡਿਆ,

ਅਸੁਰ ਸੈਨ ਕੂਟਾ ਦਰਹਾਲਾ ॥੨੫੬॥

असुर सैन कूटा दरहाला ॥२५६॥

(ਜਿਸ ਨਾਲ ਸਾਰੀ) ਦੈਂਤ ਸੈਨਾ ਨੂੰ ਬੁਰੀ ਤਰ੍ਹਾ ਮਾਰ ਕੁਟ ਦਿੱਤਾ ॥੨੫੬॥

ਜਛ ਅਤਸ੍ਰ ਤਬ ਅਸੁਰ ਚਲਾਯੋ ॥

जछ अतस्र तब असुर चलायो ॥

ਤਦ ਦੈਂਤਾ ਨੇ ਜਛ (ਯਕਸ਼) ਅਸਤ੍ਰ ਚਲਾਇਆ,

ਗੰਧ੍ਰਬਾਸਤ੍ਰ ਲੈ ਕਾਲ ਬਗਾਯੋ ॥

गंध्रबासत्र लै काल बगायो ॥

ਤਾ ਕਾਲ ਨੇ ਗੰਧਰਬ ਅਸਤ੍ਰ ਵਗਾ ਮਾਰਿਆ।

ਤੇ ਦੋਊ ਆਪੁ ਬੀਰ ਲਰਿ ਮਰੇ ॥

ते दोऊ आपु बीर लरि मरे ॥

ਉਹ ਦੋਵੇਂ ਵੀਰ (ਅਸਤ੍ਰ) ਆਪਸ ਵਿਚ ਲੜ ਮਰੇ

ਟੂਕ ਟੂਕ ਹ੍ਵੈ ਭੂ ਪਰ ਪੁਨਿ ਝਰੇ ॥੨੫੭॥
टुक टुक ह्वै भू पर पुनि झरे ॥२५७॥
ਅਤੇ ਟੋਟੇ ਟੋਟੇ ਹੋ ਕੇ ਫਿਰ ਧਰਤੀ ਉਤੇ ਡਿਗ ਪਏ ॥੨੫੭॥

ਚਾਰਣਾਸਤ੍ਰ ਜਬ ਅਸੁਰ ਸੰਧਾਨਾ ॥
चारणासत्र जब असुर संधाना ॥
ਜਦ ਦੈਂਤਾ ਨੇ ਚਾਰਣ ਅਸਤ੍ਰ ਛਡਿਆ,

ਚਾਰਣ ਉਪਜ ਠਾਢ ਭੈ ਨਾਨਾ ॥
चारण उपज ठाढ भै नाना ॥
(ਤਦ) ਅਨੇਕ ਚਾਰਣ ਪੈਦਾ ਹੋ ਕੇ ਡਟ ਗਏ।

ਸਿਧ ਅਸਤ੍ਰ ਅਸਿਧੁਜ ਤਬ ਛੋਰਾ ॥
सिध असत्र असिधुज तब छोरा ॥
ਤਦ ਅਸਿਧੁਜ (ਮਹਾ ਕਾਲ) ਨੇ 'ਸਿਧ' ਅਸਤ੍ਰ ਛਡਿਆ,

ਤਾ ਤੇ ਮੁਖ ਸਤ੍ਰਨ ਕੋ ਤੋਰਾ ॥੨੫੮॥
ता ते मुख सत्रन को तोरा ॥२५८॥
ਜਿਸ ਨਾਲ ਵੈਰੀਆਂ ਦਾ ਮੂੰਹ ਭੰਨ ਦਿੱਤਾ ॥੨੫੮॥

ਉਰਗ ਅਸਤ੍ਰ ਲੈ ਅਸੁਰ ਪ੍ਰਹਾਰਾ ॥
उरग असत्र लै असुर प्रहारा ॥
ਦੈਂਤਾ ਨੇ ਉਰਗ ਅਸਤ੍ਰ ਲੈ ਕੇ ਚਲਾਇਆ,

ਤਾ ਤੇ ਉਪਜੇ ਸਰਪ ਅਪਾਰਾ ॥
ता ते उपजे सरप अपारा ॥
ਜਿਸ ਤੋਂ ਬੇਸ਼ੁਮਾਰ ਸੱਪ ਪੈਦਾ ਹੋ ਗਏ।

ਖਗਪਤਿ ਅਸਤ੍ਰ ਤਜਾ ਤਬ ਕਾਲਾ ॥

खगपति असत्र तजा तब काला ॥

ਤਦ ਕਾਲ ਨੇ ਖਗਪਤਿ (ਗਰੁੜ) ਅਸਤ੍ਰ ਛਡਿਆ,

ਭਛਿ ਗਏ ਨਾਗਨ ਦਰਹਾਲਾ ॥੨੫੯॥

भछि गए नागन दरहाला ॥२५९॥

(ਉਸ ਨੇ) ਤੁਰਤ ਸੱਪਾ ਨੂੰ ਖਾ ਲਿਆ ॥੨੫੯॥

ਬਿਛੂ ਅਸਤ੍ਰ ਦਾਨਵਹਿ ਚਲਾਯੋ ॥

बिछू असत्र दानवहि चलायो ॥

(ਤਦ) ਦੈਂਤਾ ਨੇ ਬਿਛੂ ਅਸਤ੍ਰ ਨੂੰ ਚਲਾਇਆ,

ਬਹੁ ਬਿਛੂਯਨ ਤਾ ਤੇ ਉਪਜਾਯੋ ॥

बहु बिछूयन ता ते उपजायो ॥

ਜਿਸ ਤੋਂ ਬਹੁਤ ਬਿਛੂ ਪੈਦਾ ਹੋ ਗਏ।

ਲਸਿਟਕਾ ਸਤ੍ਰ ਅਸਿਧੁਜ ਤਬ ਛੋਰਾ ॥

लसिटका सत्र असिधुज तब छोरा ॥

ਤਦ ਅਸਿਧੁਜ (ਮਹਾ ਕਾਲ) ਨੇ ਲਸ਼ਟਿਕਾ ਅਸਤ੍ਰ ਛਡਿਆ,

ਸਭ ਹੀ ਡਾਕ ਅਠੂਹਨ ਤੋਰਾ ॥੨੬੦॥

सभ ही डाक अठूहन तोरा ॥२६०॥

(ਜਿਸ ਨਾਲ) ਸਾਰਿਆਂ ਬਿਛੂਆਂ (ਅਠੂਹਿਆਂ) ਦੇ ਡੰਗ ਤੋੜ ਸੁਟੇ ॥੨੬੦॥

ਸਸਤ੍ਰ ਅਸਤ੍ਰ ਅਸ ਅਸੁਰ ਚਲਾਏ ॥

ससत्र असत्र अस असुर चलाए ॥

ਦੈਂਤਾ ਨੇ ਇਸ ਤਰ੍ਹਾ ਦੇ ਅਸਤ੍ਰ ਸ਼ਸਤ੍ਰ ਚਲਾਏ,

ਖੜਗ ਕੇਤੁ ਪਰ ਕਛੁ ਨ ਬਸਾਏ ॥

खड़ग केतु पर कछु न बसाए ॥

ਪਰ ਖੜਗ ਕੇਤੁ (ਮਹਾ ਕਾਲ) ਉਤੇ (ਉਨ੍ਹਾ ਦਾ) ਕੁਝ ਵੀ ਵਸ ਨਾ ਚਲਿਆ।

ਅਸਤ੍ਰਨ ਸਾਥ ਅਸਤ੍ਰ ਬਹੁ ਛਏ ॥

असत्रन साथ असत्र बहु छए ॥

ਅਸਤ੍ਰਾ ਨਾਲ ਬਹੁਤ ਅਸਤ੍ਰ ਆ ਕੇ ਵਜੇ,

ਜਾ ਕੌ ਲਗੇ ਲੀਨ ਤੇ ਭਏ ॥੨੬੧॥

जा कौ लगे लीन ते भए ॥२६१॥

ਜਿਸ ਨੂੰ ਲਗੇ, ਉਸੇ ਵਿਚ ਲੀਨ ਹੋ ਗਏ ॥੨੬੧॥

ਲੀਨ ਹ੍ਵੈ ਗਏ ਅਸਤ੍ਰ ਨਿਹਾਰੇ ॥

लीन ह्वै गए असत्र निहारे ॥

(ਜਦ ਦੈਂਤਾ ਨੇ) ਲੀਨ ਹੋਏ ਅਸਤ੍ਰਾ ਨੂੰ ਵੇਖਿਆ,

ਹਾਇ ਹਾਇ ਕਰਿ ਅਸੁਰ ਪੁਕਾਰੇ ॥

हाइ हाइ करि असुर पुकारे ॥

(ਤਦ) ਦੈਂਤ 'ਹਾਇ ਹਾਇ' ਕਰ ਕੇ ਪੁਕਾਰਨ ਲਗੇ।

ਮਹਾ ਮੂਢ ਫਿਰਿ ਕੋਪ ਬਢਾਈ ॥

महा मूढ फिरि कोप बढाई ॥

ਮਹਾ ਮੂਰਖਾ ਨੇ ਗੁੱਸੇ ਵਿਚ ਆ ਕੇ

ਪੁਨਿ ਅਸਿਧੁਜ ਤਨ ਕਰੀ ਲਰਾਈ ॥੨੬੨॥

पुनि असिधुज तन करी लराई ॥२६२॥

ਅਸਿਧੁਜ ਨਾਲ ਫਿਰ ਲੜਾਈ ਸ਼ੁਰੂ ਕਰ ਦਿੱਤੀ ॥੨੬੨॥

ਇਹ ਬਿਧਿ ਭਯੋ ਘੋਰ ਸੰਗ੍ਰਾਮਾ ॥

ਇਹ ਬਿਧਿ ਭਯੋ ਘੋਰ ਸੰਗ੍ਰਾਮਾ ॥

ਇਸ ਤਰ੍ਹਾ ਬਹੁਤ ਭਿਆਨਕ ਲੜਾਈ ਹੋਈ,

ਨਿਰਖਤ ਦੇਵ ਦਾਨਵੀ ਬਾਮਾ ॥

निरखत देव दानवी बामा ॥

ਜਿਸ ਨੂੰ ਦੇਵਤਿਆਂ ਅਤੇ ਦੈਂਤਾ ਦੀਆਂ ਇਸਤਰੀਆਂ ਨੇ ਵੇਖਿਆ।

ਧੰਨਜ ਧੰਨਜ ਅਸਿਧੁਜ ਕੌ ਕਹੈ ॥

धंन्य धंन्य असिधुज कौ कहै ॥

ਉਹ ਅਸਿਧੁਜ ਨੂੰ 'ਧੰਨ ਧੰਨ' ਕਹਿਣ ਲਗੀਆਂ

ਦਾਨਵ ਹੇਰਿ ਮੋਨ ਹ੍ਵੈ ਰਹੈ ॥੨੬੩॥

दानव हेरि मोन ह्वै रहै ॥२६३॥

ਅਤੇ ਦੈਂਤਾ ਨੂੰ ਵੇਖ ਕੇ ਚੁਪ ਹੋ ਰਹੀਆਂ ॥੨੬੩॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਮਹਾ ਰੋਸ ਕੈ ਕੈ ਹਠੀ ਫੇਰਿ ਗਾਜੇ ॥

महा रोस कै कै हठी फेरि गाजे ॥

ਬਹੁਤ ਰੋਹ ਵਿਚ ਆ ਕੇ ਹਠੀ ਸੂਰਮੇ ਫਿਰ ਗਜਣ ਲਗ ਗਏ

ਚਹੂੰ ਓਰ ਤੇ ਘੋਰ ਬਾਦਿਤ੍ਰ ਬਾਜੇ ॥

चहूँ ओर ते घोर बादित्र बाजे ॥

ਅਤੇ ਚੌਹਾ ਪਾਸਿਆਂ ਤੋਂ ਭਿਆਨਕ ਵਾਜੇ ਵਜਣ ਲਗੇ।

ਪ੍ਰਣੋ ਸੰਖ ਭੇਰੀ ਬਜੇ ਢੋਲ ਐਸੇ ॥

प्रणो संख भेरी बजे ढोल ऐसे ॥

ਪ੍ਰਣੋ (ਛੋਟਾ ਢੋਲ) ਸੰਖ, ਭੇਰੀਆਂ ਅਤੇ ਢੋਲ ਇਸ ਤਰ੍ਹਾ ਵਜੇ

ਪ੍ਰਲੈ ਕਾਲ ਕੇ ਕਾਲ ਕੀ ਰਾਤ੍ਰਿ ਜੈਸੇ ॥੨੬੪॥

प्रलै काल के काल की रातृ जैसे ॥२६४॥

ਜਿਸ ਤਰ੍ਹਾ ਪਰਲੋ ਕਾਲ ਦੀ ਰਾਤ ਵੇਲੇ (ਵਜਣਗੇ) ॥੨੬੪॥

ਬਜੇ ਸੰਖ ਔ ਦਾਨਵੀ ਭੇਰ ਐਸੀ ॥

बजे संख औ दानवी भेर ऐसी ॥

ਦੈਂਤਾ ਦੇ ਸੰਖ ਅਤੇ ਭੇਰੀਆਂ ਇਸ ਤਰ੍ਹਾ ਵਜ ਰਹੀਆਂ ਸਨ

ਕਹੈ ਆਸੁਰੀ ਬ੍ਰਿਤ ਕੀ ਕ੍ਰਿਤ ਜੈਸੀ ॥

कहै आसुरी बृत की कृत जैसी ॥

ਜਿਵੇਂ ਉਹ ਦੈਂਤ-ਬਿਰਤੀ ਦੀ ਕਰਨੀ ਦਸ ਰਹੀਆਂ ਹੋਣ।

ਕਹੂੰ ਬੀਰ ਬਾਜੰਤ ਬਾਕੇ ਬਜਾਵੈ ॥

कहूँ बीर बाजंत बाके बजावै ॥

ਕਿਤੇ ਬਾਕੇ ਸੂਰਮੇ ਵਾਜੇ ਵਜਾ ਕੇ

ਮਨੋ ਚਿਤ ਕੋ ਕੋਪ ਭਾਖੇ ਸੁਨਾਵੈ ॥੨੬੫॥

मनो चित को कोप भाखे सुनावै ॥२६५॥

ਮਾਨੋ ਆਪਣੇ ਚਿਤ ਦੇ ਕ੍ਰੋਧ ਨੂੰ ਬੋਲ ਕੇ ਸੁਣਾ ਰਹੇ ਹੋਣ ॥੨੬੫॥

ਕਿਤੇ ਬੀਰ ਬਜ੍ਰਾਨ ਕੇ ਸਾਥ ਪੇਲੇ ॥

किते बीर बज्रान के साथ पेले ॥

ਕਿਤਨੇ ਸੂਰਮੇ ਬਜ੍ਰਾ (ਬਾਣਾ) ਨਾਲ ਪਰੇ ਧਕ ਦਿੱਤੇ ਸਨ।

ਭਰੇ ਬਸਤ੍ਰ ਲੋਹੂ ਮਨੋ ਫਾਗ ਖੇਲੇ ॥

भरे बसत्र लोहू मनो फाग खेले ॥

(ਉਨ੍ਹਾ ਦੇ) ਲਹੂ ਨਾਲ ਲਿਬੜੇ ਹੋਏ ਬਸਤ੍ਰ ਇੰਜ ਲਗਦੇ ਸਨ ਮਾਨੋ ਹੋਲੀ ਖੇਡੇ ਹੋਣ।

ਮੂਏ ਖਾਇ ਕੈ ਦੁਸਟ ਕੇਤੇ ਮਰੂਰੇ ॥
मूए खाइ कै दुसट केते मरूरे ॥
ਕਿਤਨੇ ਦੁਸਟ ਮਰੋੜੇ ਖਾ ਕੇ ਮਰ ਗਏ ਸਨ।

ਸੋਏ ਜਾਨ ਮਾਲੰਗ ਖਾਏ ਧਤੂਰੇ ॥੨੬੬॥
सोए जान मालंग खाए धतूरे ॥२६६॥
(ਇੰਜ ਪ੍ਰਤੀਤ ਹੁੰਦਾ ਸੀ ਮਾਨੋ) ਮਲੰਗ ਧਤੂਰਾ ਖਾ ਕੇ ਸੌਂ ਗਏ ਹੋਣ ॥੨੬੬॥

ਕਿਤੇ ਟੂਕ ਟੂਕੇ ਬਲੀ ਖੇਤ ਹੋਏ ॥
किते टूक टूके बली खेत होए ॥
ਕਿਤੇ ਟੋਟੇ ਟੋਟੇ ਹੋਏ ਸੂਰਮੇ ਰਣ-ਖੇਤਰ ਵਿਚ ਪਏ ਸਨ,

ਮਨੋ ਖਾਇ ਕੈ ਭੰਗ ਮਾਲੰਗ ਸੋਏ ॥
मनो खाइ कै भंग मालंग सोए ॥
ਮਾਨੋ ਮਲੰਗ ਭੰਗ ਖਾ ਕੇ ਸੁਤੇ ਪਏ ਹੋਣ।

ਬਿਰਾਜੈ ਕਟੇ ਅੰਗ ਬਸਤ੍ਰੋ ਲਪੇਟੇ ॥
बिराजै कटे अंग बसत्रो लपेटे ॥
ਉਹ ਕਟੇ ਹੋਏ ਅੰਗਾ ਨਾਲ ਬਸਤ੍ਰਾ ਵਿਚ (ਇਸ ਤਰ੍ਹਾ) ਲਿਪਟੇ ਪਏ ਸਨ,

ਜੁਮੇ ਕੇ ਮਨੋ ਰੋਜ ਮੈ ਗੌਂਸ ਲੇਟੇ ॥੨੬੭॥
जुमे के मनो रोज मै गौंस लेटे ॥२६७॥
ਮਾਨੋ ਜੁਮੇ (ਸ਼ੁਕਰਵਾਰ) ਵਾਲੇ ਦਿਨ ਦੀ ਨਮਾਜ਼ ਵੇਲੇ ਗੌਂਸ (ਫ਼ਕੀਰ ਵਿਸ਼ੇਸ਼) ਅੰਗ ਖਿਲਾਰ ਕੇ ਲੇਟੇ ਪਏ ਹੋਣ ॥੨੬੭॥

ਕਹੂੰ ਡਾਕਨੀ ਝਾਕਨੀ ਹਾਕ ਮਾਰੈ ॥
कहूँ डाकनी झाकनी हाक मारै ॥
ਕਿਤੇ ਡਾਕਣੀਆਂ ਅਤੇ ਗਿੱਧਾ ('ਝਾਕਨੀ') ਹੁੰਕਾਰ ਰਹੀਆਂ ਸਨ।

ਉਠੈ ਨਾਦ ਭਾਰੇ ਛੁਟੈ ਚੀਤਕਾਰੈ ॥

उठै नाद भारे छुटै चीतकारै ॥

ਕਿਤੇ ਉੱਚੇ ਭਾਰੀ ਨਾਦ ਉਠ ਰਹੇ ਸਨ ਅਤੇ ਕਿਤੇ ਚੀਖ਼ਾ ਦੀ ਆਵਾਜ਼ ਹੋ ਰਹੀ ਸੀ।

ਕਹੂੰ ਘੂੰਮਿ ਭੂੰਮੈ ਪਰੇ ਖੇਤ ਬਾਜੀ ॥

कहूँ घूँमि भूँमै परे खेत बाजी ॥

ਕਿਤੇ ਯੁੱਧ-ਭੂਮੀ ਵਿਚ ਘੋੜੇ ਭੁਆਟਣੀਆਂ ਖਾ ਕੇ ਧਰਤੀ ਉਤੇ ਡਿਗ ਰਹੇ ਸਨ।

ਨਿਵਾਜੇ ਝੁਕੈ ਹੈ ਮਨੌ ਕਾਬਿ ਕਾਜੀ ॥੨੬੮॥

निवाजे झुकै है मनौ काबि काजी ॥२६८॥

(ਇੰਜ ਲਗਦੇ ਸਨ) ਮਾਨੋ ਨਮਾਜ਼ (ਪੜ੍ਹਨ ਲਈ) ਕਾਬੇ ਵਿਚ ਕਾਜ਼ੀ ਝੁਕੇ ਹੋਣ ॥੨੬੮॥

ਹਠੀ ਬਧਿ ਗੋਪਾ ਗੁਲਿਤ੍ਰਾਣ ਬਾਕੇ ॥

हठी बधि गोपा गुलित्राण बाके ॥

ਹਠੀ ਬਾਕੇ ਯੋਧੇ ਉਂਗਲਾ ਉਤੇ ਗੋਪੇ ਅਤੇ ਗੁਲਿਤ੍ਰਾਣ (ਲੋਹੇ ਦੇ ਦਸਤਾਨੇ) ਬੰਨ੍ਹ ਕੇ

ਚਲੇ ਕੋਪ ਕੈ ਕੈ ਹਠੀਲੇ ਨਿਸਾਕੇ ॥

चले कोप कै कै हठीले निसाके ॥

ਅਤੇ ਨਿਡਰ ('ਨਿਸਾਕੇ') ਹਠੀਲੇ ਕ੍ਰੋਧਵਾਨ ਹੋ ਕੇ ਚਲ ਪਏ ਸਨ।

ਕਹੂੰ ਚਰਮ ਬਰਮੈ ਗਿਰੇ ਮਰਮ ਛੇਦੇ ॥

कहूँ चरम बरमै गिरे मरम छेदे ॥

ਕਿਤੇ ਢਾਲਾ ਅਤੇ ਕਵਚ ਵਿੰਨ੍ਹੇ ਹੋਏ ਡਿਗੇ ਪਏ ਸਨ

ਕਹੂੰ ਮਾਸ ਕੇ ਗਿਧ ਲੈ ਗੇ ਲਬੇਦੇ ॥੨੬੯॥

कहूँ मास के गिध लै गे लबेदे ॥२६९॥

ਅਤੇ ਕਿਤੇ ਗਿੱਧਾ ਮਾਸ ਦੀਆਂ ਬੋਟੀਆਂ ਲੈ ਜਾ ਰਹੀਆਂ ਹਨ ॥੨੬੯॥

ਕਹੂੰ ਬੀਰ ਬਾਜੀ ਬਜੰਤ੍ਰੀ ਝਰੇ ਹੈਂ ॥

कहूँ बीर बाजी बजंत्री झरे हैं ॥
ਕਿਤੇ ਸੂਰਮੇ, ਘੋੜੇ, ਨਗਾਰਚੀ ਡਿਗੇ ਪਏ ਸਨ

ਕਹੂੰ ਖੰਡ ਖੰਡ ਹ੍ਵੈ ਸਿਪਾਹੀ ਮਰੇ ਹੈਂ ॥
कहूँ खंड खंड ह्वै सिपाही मरे हैं ॥
ਅਤੇ ਕਿਤੇ ਟੋਟੇ ਟੋਟੇ ਹੋਏ ਸਿਪਾਹੀ ਮਰੇ ਪਏ ਸਨ।

ਕਹੂੰ ਮਤ ਦੰਤੀ ਪਰੇ ਹੈਂ ਪ੍ਰਹਾਰੇ ॥
कहूँ मत दंती परे हैं प्रहारे ॥
ਕਿਤੇ ਮਸਤ ਹਾਥੀ ਮਾਰੇ ਪਏ ਸਨ।

ਗਿਰੇ ਭੂਮਿ ਪਬੈ ਮਨੋ ਬਦ੍ਰ ਮਾਰੇ ॥੨੭੦॥
गिरे भूमि पबै मनो बद्र मारे ॥२७०॥
(ਇੰਜ ਦਿਸਦੇ ਸਨ) ਮਾਨੋ (ਇੰਦਰ) ਦੁਆਰਾ ਬਜ੍ਰ ਨਾਲ ਤੋੜੇ ਹੋਏ ਪਹਾੜ ਹੋਣ ॥੨੭੦॥

ਸਵੈਯਾ ॥
सवैया ॥
ਸਵੈਯਾ:

ਕਾਢਿ ਕ੍ਰਿਪਾਨ ਜਬੈ ਗਰਜਿਯੋ ਲਖਿ ਦੇਵ ਅਦੇਵ ਸਭੇ ਡਰਪਾਨੇ ॥
काढि कृपान जबै गरजियो लखि देव अदेव सभे डरपाने ॥
ਜਦ (ਮਹਾ ਕਾਲ ਹੱਥ ਵਿਚ) ਕ੍ਰਿਪਾਨ ਲੈ ਕੇ ਗਜਿਆ (ਤਾ ਉਸ ਨੂੰ) ਵੇਖ ਕੇ ਦੇਵਤੇ ਅਤੇ ਦੈਂਤ ਸਾਰੇ ਡਰ ਗਏ।

ਆਨਿ ਪ੍ਰਲੈ ਦਿਨ ਸੋ ਪ੍ਰਗਟ੍ਯੋ ਸਿਤ ਸਾਇਕ ਲੈ ਅਸਿਕੇਤੁ ਰਿਸਾਨੇ ॥
आनि प्रलै दिन सो प्रगट्यो सित साइक लै असिकेतु रिसाने ॥
ਅਸਿਕੇਤੁ (ਮਹਾ ਕਾਲ) ਲਿਸ਼ਕਦੀ ਹੋਈ ਕਮਾਨ ਲੈ ਕੇ ਗੁੱਸੇ ਨਾਲ ਪਰਲੋ ਵਾਲੇ ਦਿਨ ਵਾਗ ਪ੍ਰਗਟ ਹੋ ਗਏ।

ਫੂਕ ਭਏ ਮੁਖ ਸੂਖਿ ਗਈ ਥੁਕਿ ਜੋਰਿ ਹਥਿਯਾਰ ਕਰੋਰਿ ਪਰਾਨੇ ॥
फूक भए मुख सूखि गई थुकि जोरि हथियार करोरि पराने ॥

(ਸਾਰਿਆਂ ਦੇ) ਦੇ ਮੁਖ ਪੀਲੇ ਪੈ ਗਏ (ਫਿਕੇ ਪੈ ਗਏ) ਥੁਕ ਸੁਕ ਗਈ ਅਤੇ ਹਥਿਆਰ ਲੈ ਕੇ ਕਰੋੜਾ (ਇਸ ਤਰ੍ਹਾ) ਭਜ ਗਏ,

ਮਾਨਹੁ ਸਾਵਨ ਕੇ ਬਦਰਾ ਸੁਨਿ ਮਾਰੁਤਿ ਕੀ ਘਹਰੈ ਭਹਰਾਨੇ ॥੨੭੧॥

मानहु सावन के बदरा सुनि मारुति की घहरै भहराने ॥२७१॥

ਮਾਨੋ ਸਾਵਣ ਦੇ ਬਦਲ ਹਵਾ ਦੀ ਗੂੰਜ ਸੁਣ ਕੇ ਡਰਦੇ ਹੋਏ (ਉਡ ਗਏ) ॥੨੭੧॥

ਡਾਕਿ ਅਚੈ ਕਹੂੰ ਸ੍ਰੋਨ ਡਕਾਡਕ ਪ੍ਰੇਤ ਪਿਸਾਚ ਕਹੂੰ ਕਿਲਕਾਰੈਂ ॥

डाकि अचै कहूँ स्रोन डकाडक प्रेत पिसाच कहूँ किलकारैं ॥

ਕਿਤੇ ਡਾਕਣੀਆਂ ਡਕਾ ਡਕ ਲਹੂ ਪੀ ਰਹੀਆਂ ਸਨ ਅਤੇ ਕਿਤੇ ਪਿਸਾਚ ਅਤੇ ਪ੍ਰੇਤ ਕਿਲਕਾਰੀਆਂ ਮਾਰ ਰਹੇ ਸਨ।

ਬਾਜਤ ਹੈ ਕਹੂੰ ਡੌਰੂ ਡਮਾਡਮ ਭੈਰਵ ਭੂਤ ਕਹੂੰ ਭਭਕਾਰੈਂ ॥

बाजत है कहूँ डौरू डमाडम भैरव भूत कहूँ भभकारैं ॥

ਕਿਤੇ ਡੌਰੂ ਡਮਾਡਮ ਕਰਦੇ ਵਜ ਰਹੇ ਸਨ ਅਤੇ ਕਿਤੇ ਭੈਰੋ ਅਤੇ ਭੂਤ ਭਭਕਾ ਮਾਰ ਰਹੇ ਸਨ।

ਜੰਗ ਮ੍ਰਿਦੰਗ ਉਪੰਗ ਬਜੈ ਕਹੂੰ ਭੀਖਨ ਸੀ ਰਨ ਭੇਰਿ ਭਕਾਰੈਂ ॥

जंग मृदंग उपंग बजै कहूँ भीखन सी रन भेरि भकारैं ॥

ਕਿਤੇ ਸੰਖ ('ਜੰਗ') ਮ੍ਰਿਦੰਗ, ਉਪੰਗ ਵਜ ਰਹੇ ਸਨ ਅਤੇ ਕਿਤੇ ਯੁੱਧ ਵਿਚ ਭੇਰੀਆਂ ਵਿਚੋਂ ਭੈਂ ਭੈਂ ਦੀ ਭਿਆਨਕ (ਆਵਾਜ਼ ਆ ਰਹੀ ਸੀ)।

ਆਨਿ ਅਰੈ ਕਹੂੰ ਬੀਰ ਚਟਾਪਟ ਕੋਪਿ ਕਟਾਕਟ ਘਾਇ ਪ੍ਰਹਾਰੈਂ ॥੨੭੨॥

आनि अरै कहूँ बीर चटापट कोपि कटाकट घाइ प्रहारैं ॥२७२॥

ਕਿਤੇ ਸੂਰਮੇ ਝਟਪਟ ਆ ਕੇ ਅੜ ਗਏ ਸਨ ਅਤੇ ਕ੍ਰੋਧ ਨਾਲ ਕਟਾਕਟ ਵਾਰ ਕਰ ਕੇ ਜ਼ਖ਼ਮ ਕਰ ਰਹੇ ਸਨ ॥੨੭੨॥

ਐਸੀ ਬਿਲੋਕਿ ਕੈ ਮਾਰਿ ਮਚੀ ਭਟ ਕੋਪ ਭਰੇ ਅਰਿ ਓਰ ਚਹੈਂ ॥

ऐसी बिलोकि कै मारि मची भट कोप भरे अरि ओर चहैं ॥

ਅਜਿਹਾ ਭਿਆਨਕ ਯੁੱਧ ਮਚਿਆ ਵੇਖ ਕੇ ਵੈਰੀ ਪੱਖ ਦੇ ਸੂਰਮੇ ਕ੍ਰੋਧ ਨਾਲ ਭਰੇ ਹੋਏ

ਬਰਛੇ ਅਰੁ ਬਾਨ ਕਮਾਨ ਕ੍ਰਿਪਾਨ ਗਦਾ ਬਰਛੀ ਤਿਰਸੂਲ ਗਹੈਂ ॥

बरछे अरु बान कमान कृपान गदा बरछी तिरसूल गहैं ॥

ਬਰਛੇ, ਬਾਣ, ਕਮਾਨ, ਕ੍ਰਿਪਾਨ, ਗਦਾ, ਬਰਛੀ ਤ੍ਰਿਸ਼ੂਲ ਪਕੜ ਕੇ

ਅਰਿ ਪੈ ਅਰਰਾਇ ਕੈ ਘਾਇ ਕਰੈ ਨ ਟਰੈ ਬਹੁ ਤੀਰ ਸਰੀਰ ਸਹੈਂ ॥

अरि पै अरराइ कै घाइ करै न टरै बहु तीर सरीर सहैं ॥

ਅਰੜਾਦੇ ਹੋਏ ਵੈਰੀ ਉਤੇ ਘਾਓ ਕਰਦੇ ਸਨ ਅਤੇ ਬਹੁਤ ਸਾਰੇ ਤੀਰਾ ਦੀ ਬੋਛਾੜ ਸਹਿ ਕੇ ਪਿਛੇ ਨਹੀਂ ਹਟਦੇ ਸਨ।

ਪੁਰਜੇ ਪੁਰਜੇ ਤਨ ਤੇ ਰਨ ਮੈ ਦੁਖ ਤੇ ਤਨ ਮੈ ਮੁਖ ਤੇ ਨ ਕਹੈਂ ॥੨੭੩॥

पुरजे पुरजे तन ते रन मै दुख ते तन मै मुख ते न कहैं ॥२७३॥

(ਉਨ੍ਹਾ ਦੇ) ਸ਼ਰੀਰ ਰਣ-ਭੂਮੀ ਵਿਚ ਟੋਟੇ ਟੋਟੇ ਹੋ ਕੇ (ਡਿਗ ਰਹੇ ਸਨ ਪਰ ਆਪਣੇ) ਦੁਖ ਨੂੰ ਮੂੰਹ ਤੋਂ ਪ੍ਰਗਟ ਨਹੀਂ ਕਰਦੇ ਸਨ ॥੨੭੩॥

ਅੜਿਲ ॥

अड़िल ॥

ਅੜਿਲ:

ਪੀਸ ਪੀਸ ਕਰਿ ਦਾਤ ਦੁਬਹਿਯਾ ਧਾਵਹੀਂ ॥

पीस पीस करि दात दुबहिया धावहीं ॥

ਦੋਹਾ ਬਾਹਵਾ ਨਾਲ ਹਥਿਆਰ ਚਲਾਉਣ ਵਾਲੇ (ਦੈਂਤ) ਦੰਦ ਪੀਹ ਪੀਹ ਕੇ ਧਾਵਾ ਕਰਦੇ ਸਨ

ਬਜ੍ਰ ਬਾਨ ਬਿਛੂਅਨ ਕੇ ਬਿਸਿਖ ਲਗਾਵਹੀਂ ॥

बज्र बान बिछूअन के बिसिख लगावहीं ॥

ਅਤੇ ਬਜ੍ਰ ਬਾਣ, ਬਿਛੂਏ, ਤੀਰ ਮਾਰਦੇ ਸਨ।

ਟੂਕ ਟੂਕ ਹੈ ਮਰਤ ਨ ਪਗੁ ਪਾਛੇ ਟਰੈਂ ॥

टूक टूक है मरत न पगु पाछे टरैं ॥

ਟੋਟੇ ਟੋਟੇ ਹੋ ਕੇ ਮਰ ਰਹੇ ਸਨ ਪਰ ਕਦਮ ਪਿਛੇ ਨਹੀਂ ਹਟਾ ਰਹੇ ਸਨ।

ਹੋ ਚਟਪਟ ਆਨਿ ਬਰੰਗਨਿ ਤਿਨ ਪੁਰਖਨ ਬਰੈਂ ॥੨੭੪॥

हो चटपट आनि बरंगनि तिन पुरखन बरैं ॥२७४॥

ਉਨ੍ਹਾ ਪੁਰਸ਼ਾ ਨੂੰ ਝਟਪਟ ਅਪੱਛਰਾਵਾ ਆ ਕੇ ਵਰ ਰਹੀਆਂ ਸਨ ॥੨੭੪॥

ਚਾਬਿ ਚਾਬਿ ਕਰਿ ਓਠ ਦੁਬਹਿਯਾ ਰਿਸਿ ਭਰੇ ॥

चाबि चाबि करि ओठ दुबहिया रिसि भरे ॥

ਹੋਠਾ ਨੂੰ ਚਬ ਚਬ ਕੇ ਰੋਹ ਨਾਲ ਭਰੇ ਹੋਏ ਦੁਬਹੀਏ (ਯੋਧੇ)

ਟੂਕ ਟੂਕ ਹ੍ਵੈ ਗਿਰੇ ਨ ਪਗੁ ਪਾਛੇ ਪਰੇ ॥

टूक टूक ह्वै गिरे न पगु पाछे परे ॥

ਟੋਟੇ ਟੋਟੇ ਹੋ ਕੇ ਡਿਗਦੇ ਸਨ, ਪਰ (ਉਨ੍ਹਾ ਦੇ) ਪੈਰ ਪਿਛੇ ਨਹੀਂ ਪੈਂਦੇ ਸਨ।

ਜੂਝਿ ਜੂਝਿ ਰਨ ਗਿਰਤ ਸੁਭਟ ਸਮੁਹਾਇ ਕੈ ॥

जूझि जूझि रन गिरत सुभट समुहाइ कै ॥

ਰਣ ਵਿਚ ਸਾਹਮਣੇ ਆ ਕੇ ਯੋਧੇ ਜੁਝ ਜੁਝ ਕੇ ਡਿਗਦੇ ਸਨ

ਹੋ ਬਸੇ ਸ੍ਵਰਗ ਮੋ ਜਾਇ ਪਰਮ ਸੁਖ ਪਾਇ ਕੈ ॥੨੭੫॥

हो बसे स्वरग मो जाइ परम सुख पाइ कै ॥२७५॥

ਅਤੇ ਬਹੁਤ ਸੁਖ ਪ੍ਰਾਪਤ ਕਰਦੇ ਹੋਇਆਂ ਸਵਰਗ ਵਿਚ ਜਾ ਵਸਦੇ ਸਨ ॥੨੭੫॥

ਸਵੈਯਾ ॥

सवैया ॥

ਸਵੈਯਾ:

ਕੋਪ ਘਨਾ ਕਰਿ ਕੈ ਅਸੁਰਾਰਦਨ ਕਾਢਿ ਕ੍ਰਿਪਾਨਨ ਕੌ ਰਨ ਧਾਏ ॥

कोप घना करि कै असुरारदन काढि कृपानन कौ रन धाए ॥

ਦੇਵਤਿਆਂ (ਵਿਸ਼ੇਸ਼: ਇਥੇ 'ਦੈਂਤ' ਚਾਹੀਦਾ ਹੈ) ਨੇ ਬਹੁਤ ਕ੍ਰੋਧ ਕਰ ਕੇ ਕ੍ਰਿਪਾਨਾ ਕਢ ਲਈਆਂ ਅਤੇ ਰਣ-ਭੂਮੀ ਵਲ ਭਜ ਚਲੇ।

ਹਾਕਿ ਹਥਿਯਾਰਨ ਲੈ ਉਮਡੇ ਰਨ ਕੌ ਤਜਿ ਕੈ ਪਗੁ ਦ੍ਵੈ ਨ ਪਰਾਏ ॥

हाकि हथियारन लै उमडे रन कौ तजि कै पगु द्वै न पराए ॥

ਲਲਕਾਰਾ ਮਾਰ ਕੇ ਅਤੇ ਹਥਿਆਰ ਲੈ ਕੇ ਰਣ ਵਲ ਉਮਡ ਪਏ ਅਤੇ ਛਡ ਕੇ ਦੋ ਕਦਮ ਵੀ ਪਿਛੇ ਨਹੀਂ ਹਟੇ।

ਮਾਰ ਹੀ ਮਾਰਿ ਪੁਕਾਰਿ ਹਠੀ ਘਨ ਜਯੋਂ ਗਰਜੇ ਨ ਕਛੂ ਡਰ ਪਾਏ ॥

मार ही मारि पुकारि हठी घन ज्यों गरजे न कछू डर पाए ॥

ਉਹ ਹਠੀਲੇ ਨਿਡਰ ਹੋ ਕੇ 'ਮਾਰੋ' 'ਮਾਰੋ' ਪੁਕਾਰਦੇ ਸਨ ਜਿਵੇਂ ਬਦਲ ਗਜ ਰਹੇ ਸਨ।

ਮਾਨਹੁ ਸਾਵਨ ਕੀ ਰਿਤੁ ਮੈ ਘਨ ਬੂੰਦਨ ਜਯੋਂ ਸਰ ਤਯੋਂ ਬਰਖਾਏ ॥੨੭੬॥

मानहु सावन की रितु मै घन बूँदन ज्यों सर त्यों बरखाए ॥२७६॥

(ਇੰਜ ਪ੍ਰਤੀਤ ਹੁੰਦਾ ਸੀ) ਮਾਨੋ ਸਾਵਣ ਦੀ ਰੁਤ ਵਿਚ ਬਦਲਾ ਤੋਂ ਬੂੰਦਾ ਡਿਗਣ ਵਾਗ ਬਾਣਾ ਦੀ ਬਰਖਾ ਕਰ ਰਹੇ ਹੋਣ ॥੨੭੬॥

ਧੂਲ ਜਟਾਯੁ ਤੇ ਅਦਿਕ ਸੂਰ ਸਭੈ ਉਮਡੇ ਕਰ ਆਯੁਧ ਲੈ ਕੈ ॥

धूल जटायु ते अदिक सूर सभै उमडे कर आयुध लै कै ॥

ਧੂਲ, ਜਟਾਯੂ ਆਦਿ ਸਾਰੇ ਸੂਰਮੇ ਹਥਿਆਰ ਲੈ ਕੇ ਉਮਡ ਪਏ।

ਕੋਪ ਕ੍ਰਿਪਾਨ ਲਏ ਕਰ ਬਾਨ ਮਹਾ ਹਠ ਠਾਨਿ ਬਡੀ ਰਿਸਿ ਕੈ ਕੈ ॥

कोप कृपान लए कर बान महा हठ ठानि बडी रिसि कै कै ॥

ਉਨ੍ਹਾ ਮਹਾਨ ਹਠੀਆਂ ਨੇ ਬਹੁਤ ਗੁੱਸਾ ਵਧਾ ਕੇ ਹੱਥ ਵਿਚ ਬਾਣ ਅਤੇ ਕ੍ਰਿਪਾਨਾ ਲੈ ਲਈਆਂ।

ਚੌਪਿ ਚੜੇ ਚਹੂੰ ਓਰਨ ਤੇ ਬਰਿਯਾਰ ਬਡੇ ਦੋਊ ਨੈਨ ਤਚੈ ਕੈ ॥

चौपि चड़े चहूँ ओरन ते बरियार बडे दोऊ नैन तचै कै ॥

ਚੌਹਾ ਪਾਸਿਆਂ ਤੋਂ ਵੱਡੇ ਯੋਧੇ ਅੱਖਾ ਨਾਲ ਘੂਰਦੇ ਹੋਏ ਚਾਓ ਨਾਲ ਚੜ੍ਹ ਪਏ

ਆਨਿ ਅਰੇ ਖੜਗਾਧੁਜ ਸੌ ਨ ਚਲੇ ਪਗੁ ਦ੍ਵੈ ਬਿਮੁਖਾਹਵ ਹ੍ਵੈ ਕੈ ॥੨੭੭॥

आनि अरे खड़गाधुज सौ न चले पगु द्वै बिमुखाहव ह्वै कै ॥२७७॥

ਅਤੇ ਆ ਕੇ ਖੜਗਾਧੁਜ (ਮਹਾ ਕਾਲ) ਨਾਲ ਆਣ ਲੜੇ ਅਤੇ ਯੁੱਧ-ਭੂਮੀ ਤੋਂ ਬੇਮੁਖ ਹੋ ਕੇ ਦੋ ਕਦਮ ਵੀ ਨਾ ਤੁਰੇ (ਅਰਥਾਤ ਪਿਛੇ ਨਾ ਹਟੇ) ॥੨੭੭॥

ਭਾਰੀ ਪ੍ਰਤਾਪ ਭਰੇ ਮਨ ਮੈ ਭਟ ਧਾਇ ਪਰੇ ਬਿਬਿਧਾਯੁਧ ਲੀਨੇ ॥

भारी प्रताप भरे मन मै भट धाइ परे बिबिधायुध लीने ॥

ਮਨ ਵਿਚ ਬਹੁਤ ਤੇਜ ਭਰ ਕੇ ਸੂਰਮੇ ਵਖ ਵਖ ਤਰ੍ਹਾ ਦੇ ਸ਼ਸਤ੍ਰ ਲੈ ਕੇ ਟੁੱਟ ਕੇ ਪੈ ਗਏ।

ਕੌਚ ਕ੍ਰਿਪਾਨ ਕਸੇ ਸਭ ਸਾਜਨ ਓਠਨ ਚਾਬਿ ਬਡੀ ਰਿਸਿ ਕੀਨੇ ॥

कौच कृपान कसे सभ साजन ओठन चाबि बडी रिसि कीने ॥

ਕਵਚ, ਕ੍ਰਿਪਾਨ ਆਦਿ ਸਾਰੇ ਸਾਜ ਸਜਾ ਕੇ ਅਤੇ ਬਹੁਤ ਕ੍ਰੋਧ ਕਰ ਕੇ ਹੋਠਾ ਨੂੰ ਚਬਦੇ ਹੋਏ ਚੜ੍ਹ ਪਏ।

ਆਛੇ ਕੁਲਾਨ ਬਿਖੈ ਉਪਜੇ ਸਭ ਕੌਨਹੂੰ ਬਾਤ ਬਿਖੈ ਨਹਿ ਹੀਨੇ ॥

आछे कुलान बिखै उपजे सभ कौनहूँ बात बिखै नहि हीने ॥

ਸਾਰੇ ਹੀ ਚੰਗੀਆਂ ਕੁਲਾ ਵਿਚ ਉਪਜੇ ਸਨ ਅਤੇ ਕਿਸੇ ਗੱਲ ਵਿਚ ਵੀ ਹੀਣੇ ਨਹੀਂ ਸਨ।

ਜੂਝਿ ਗਿਰੇ ਖੜਗਾਧੁਜ ਸੌ ਲਰਿ ਸ੍ਰੋਨਿਤ ਸੋ ਸਿਗਰੇ ਅੰਗ ਭੀਨੇ ॥੨੭੮॥

जूझि गिरे खड़गाधुज सौ लरि स्रोनित सो सिगरे अंग भीने ॥२७८॥

ਉਹ ਖੜਗਾਧੁਜ (ਮਹਾ ਕਾਲ) ਨਾਲ ਲੜ ਕੇ ਡਿਗ ਪਏ ਸਨ ਅਤੇ ਉਨ੍ਹਾ ਦੇ ਸਾਰੇ ਅੰਗ ਲਹੂ ਨਾਲ ਭਿਜ ਗਏ ਸਨ ॥੨੭੮॥

ਚੌਪਈ ॥

चौपई ॥

ਚੌਪਈ:

ਇਹ ਬਿਧਿ ਕੋਪ ਕਾਲ ਜਬ ਭਰਾ ॥

इह बिधि कोप काल जब भरा ॥

ਇਸ ਤਰ੍ਹਾ ਜਦ ਕਾਲ ਕ੍ਰੋਧ ਨਾਲ ਭਰ ਗਿਆ,

ਦੁਸਟਨ ਕੋ ਛਿਨ ਮੈ ਬਧੁ ਕਰਾ ॥

दुसटन को छिन मै बधु करा ॥

(ਤਾ ਉਸ ਨੇ) ਛਿਣ ਵਿਚ ਦੁਸ਼ਟਾ ਨੂੰ ਮਾਰ ਦਿੱਤਾ।

ਆਪੁ ਹਾਥ ਦੈ ਸਾਧ ਉਬਾਰੇ ॥

आपु हाथ दै साध उबारे ॥

ਉਸ ਨੇ ਆਪਣਾ ਹੱਥ ਦੇ ਕੇ ਸਾਧਾ ਨੂੰ ਬਚਾ ਲਿਆ

ਸਤ੍ਰੁ ਅਨੇਕ ਛਿਨਕ ਮੋ ਟਾਰੇ ॥੨੭੯॥

सत्रु अनेक छिनक मो टारे ॥२७९॥

ਅਤੇ ਅਨੇਕਾ ਵੈਰੀਆਂ ਨੂੰ ਛਿਣ ਵਿਚ ਮਾਰ ਦਿੱਤਾ ॥੨੭੯॥

ਅਸਿਧੁਜ ਜੂ ਕੋਪਾ ਜਬ ਹੀ ਰਨ ॥

असिधुज जू कोपा जब ही रन ॥

ਜਿਸ ਵੇਲੇ ਅਸਿਧੁਜ (ਮਹਾ ਕਾਲ) ਰਣ ਵਿਚ ਕ੍ਰੋਧਿਤ ਹੋਇਆ

ਮਾਰਤ ਭਯੋ ਸਤ੍ਰੁਗਨ ਚੁਨਿ ਚੁਨਿ ॥

मारत भयो सत्रुगन चुनि चुनि ॥

(ਤਦ) ਉਸ ਨੇ ਵੈਰੀਆਂ ਨੂੰ ਚੁਣ ਚੁਣ ਕੇ ਮਾਰ ਦਿੱਤਾ।

ਸਭ ਸਿਵਕਨ ਕਹ ਲਿਓ ਉਬਾਰਾ ॥

सभ सिवकन कह लिओ उबारा ॥

ਸਾਰਿਆਂ ਸੇਵਕਾ ਨੂੰ ਬਚਾ ਲਿਆ

ਦੁਸਟ ਗਠਨ ਕੋ ਕਰਾ ਪ੍ਰਹਾਰਾ ॥੨੮੦॥

दुसट गठन को करा प्रहारा ॥२८०॥

ਅਤੇ ਦੁਸ਼ਟਾ ਦੇ ਸਮੂਹ ਉਤੇ ਪ੍ਰਹਾਰ ਕੀਤਾ ॥੨੮੦॥

ਇਹ ਬਿਧਿ ਹਨੇ ਦੁਸਟ ਜਬ ਕਾਲਾ ॥

इह बिधि हने दुसट जब काला ॥

ਜਦ ਕਾਲ ਨੇ ਇਸ ਤਰ੍ਹਾ ਦੁਸ਼ਟ ਮਾਰ ਦਿੱਤੇ,

ਗਿਰਿ ਗਿਰਿ ਪਰੇ ਧਰਨਿ ਬਿਕਰਾਲਾ ॥

गिरि गिरि परे धरनि बिकराला ॥

(ਤਦ) ਭਿਆਨਕ (ਦੈਂਤ) ਧਰਤੀ ਉਤੇ ਡਿਗਣ ਲਗ ਪਏ।

ਨਿਜ ਹਾਥਨ ਦੈ ਸੰਤ ਉਬਾਰੇ ॥

निज हाथन दै संत उबारे ॥

ਆਪਣੇ ਹੱਥਾ ਨਾਲ ਸੰਤਾ ਨੂੰ ਉਬਾਰਿਆ

ਸਤ੍ਰ ਅਨੇਕ ਤਨਿਕ ਮਹਿ ਮਾਰੇ ॥੨੮੧॥

सत्रु अनेक तनिक महि मारे ॥२८१॥

ਅਤੇ ਅਨੇਕ ਵੈਰੀਆਂ ਨੂੰ ਛਿਣ ਵਿਚ ਮਾਰ ਮੁਕਾਇਆ ॥੨੮੧॥

ਦਾਨਵ ਅਮਿਤ ਕੋਪ ਕਰਿ ਢੂਕੇ ॥

दानव अमित कोप करि ढूके ॥

ਬੇਸ਼ੁਮਾਰ ਦੈਂਤ ਕ੍ਰੋਧ ਕਰ ਕੇ ਆ ਢੁਕੇ

ਮਾਰਹਿ ਮਾਰਿ ਦਸੌ ਦਿਸਿ ਕੂਕੇ ॥

मारहि मारि दसौ दिसि कूके ॥

ਅਤੇ ਦਸਾ ਦਿਸ਼ਾਵਾ ਤੋਂ 'ਮਾਰੋ ਮਾਰੋ' ਕੂਕਣ ਲਗੇ।

ਬਹੁਰਿ ਕਾਲ ਕੁਪਿ ਖੜਗ ਸੰਭਾਰਾ ॥

बहुरि काल कुपि खड़ग संभारा ॥

ਕਾਲ ਨੇ ਕ੍ਰੋਧਵਾਨ ਹੋ ਕੇ ਫਿਰ ਖੜਗ ਸੰਭਾਲ ਲਈ

ਸਤ੍ਰ ਸੈਨ ਪਲ ਬੀਚ ਪ੍ਰਹਾਰਾ ॥੨੮੨॥

सत्रु सैन पल बीच प्रहारा ॥२८२॥

ਅਤੇ ਪਲ ਵਿਚ ਹੀ ਵੈਰੀ ਦੀ ਸੈਨਾ ਉਤੇ ਵਾਰ ਕੀਤਾ ॥੨੮੨॥

ਬਹੁਰਿ ਕੋਪ ਕਰਿ ਦੁਸਟ ਅਪਾਰਾ ॥

बहुरि कोप करि दुसट अपारा ॥

ਅਪਾਰ ਦੁਸ਼ਟ ਕ੍ਰੋਧ ਕਰ ਕੇ

ਮਹਾ ਕਾਲ ਕੌ ਚਹਤ ਸੰਘਾਰਾ ॥

महा काल कौ चहत संघारा ॥

ਫਿਰ ਮਹਾ ਕਾਲ ਨੂੰ ਮਾਰਨਾ ਚਾਹੁੰਦੇ ਸਨ।

ਜਿਮਿ ਗਗਨਹਿ ਕੋਈ ਬਾਨ ਚਲਾਵੈ ॥

ਜਿਮਿ ਗਗਨਹਿ ਕੋਈ ਬਾਨ ਚਲਾਵੈ ॥

ਜਿਵੇਂ ਕੋਈ ਆਕਾਸ਼ ਵਲ ਤੀਰ ਚਲਾਉਂਦਾ ਹੈ, (ਉਹ) ਆਕਾਸ਼ ਨੂੰ ਨਹੀਂ ਲਗਦਾ,

ਤਾਹਿ ਨ ਲਗੇ ਤਿਸੀ ਪਰ ਆਵੈ ॥੨੮੩॥

ताहि न लगे तिसी पर आवै ॥२८३॥

ਸਗੋਂ ਉਸ (ਚਲਾਉਣ ਵਾਲੇ) ਨੂੰ ਹੀ ਆ ਲਗਦਾ ਹੈ ॥੨੮੩॥

ਭਾਤਿ ਭਾਤਿ ਬਾਦਿਤ੍ਰ ਬਜਾਇ ॥

भाति भाति बादित्र बजाइ ॥

ਦੈਂਤਾ ਨੇ ਭਾਤ ਭਾਤ ਦੇ ਵਾਜੇ ਵਜਾਏ

ਦਾਨਵ ਨਿਕਟ ਪਹੂਚੇ ਆਇ ॥

दानव निकट पहूचे आइ ॥

ਅਤੇ (ਮਹਾ ਕਾਲ ਦੇ) ਨੇੜੇ ਆ ਪਹੁੰਚੇ।

ਮਹਾ ਕਾਲ ਤਬ ਬਿਰਦ ਸੰਭਾਰੋ ॥

महा काल तब बिरद संभारो ॥

ਮਹਾ ਕਾਲ ਨੇ ਤਦ ਆਪਣੇ ਕਰਤੱਵ ਨੂੰ ਸੰਭਾਲਿਆ (ਪਾਲਿਆ)

ਸੰਤ ਉਬਾਰਿ ਦੋਖਿਯਨ ਮਾਰੋ ॥੨੮੪॥

संत उबारि दोखियन मारो ॥२८४॥

ਅਤੇ ਦੁਸ਼ਟਾ ਨੂੰ ਮਾਰ ਕੇ ਸੰਤਾ ਨੂੰ ਬਚਾਇਆ ॥੨੮੪॥

ਖੰਡ ਖੰਡ ਕਰਿ ਦਾਨਵ ਮਾਰੇ ॥

खंड खंड करि दानव मारे ॥

(ਉਸ ਨੇ) ਟੋਟੇ ਟੋਟੇ ਕਰ ਕੇ ਦੈਂਤਾ ਨੂੰ ਮਾਰ ਦਿੱਤਾ

ਤਿਲ ਤਿਲ ਪ੍ਰਾਇ ਸਕਲ ਕਰਿ ਡਾਰੇ ॥

तिल तिल प्राइ सकल करि डारे ॥

ਅਤੇ ਸਾਰਿਆਂ ਨੂੰ ਤਿਲ ਤਿਲ ਦੇ ਬਰਾਬਰ ('ਪ੍ਰਾਇ') ਕਰ ਦਿੱਤਾ।

ਪਾਵਕਾਸਤ੍ਰ ਕਲਿ ਬਹੁਰਿ ਚਲਾਯੋ ॥

पावकासत्र कलि बहुरि चलायो ॥

ਕਲਿ (ਕਾਲ) ਨੇ ਫਿਰ ਅਗਨੀ ਅਸਤ੍ਰ ਚਲਾਇਆ

ਸੈਨ ਅਸੁਰ ਕੋ ਸਗਲ ਗਿਰਾਯੋ ॥੨੮੫॥

सैन असुर को सगल गिरायो ॥२८५॥

ਅਤੇ ਦੈਂਤਾ ਦੀ ਸਾਰੀ ਸੈਨਾ ਨੂੰ ਡਿਗਾ ਦਿੱਤਾ ॥੨੮੫॥

ਬਰੁਣਾਸਤ੍ਰ ਦਾਨਵ ਤਬ ਛੋਰਾ ॥

बरुणासत्र दानव तब छोरा ॥

ਤਦ ਦੈਂਤਾ ਨੇ ਵਰੁਣ ਅਸਤ੍ਰ ਛਡਿਆ,

ਜਾ ਤੇ ਪਾਵਕਾਸਤ੍ਰ ਕਹ ਮੋਰਾ ॥

जा ते पावकासत्र कह मोरा ॥

ਜਿਸ ਨਾਲ ਅਗਨੀ ਅਸਤ੍ਰ ਨੂੰ ਮੋੜ ਦਿੱਤਾ।

ਬਾਸ੍ਵਾਸਤ੍ਰ ਤਬ ਕਾਲ ਚਲਾਯੋ ॥

बास्वासत्र तब काल चलायो ॥

ਤਦ ਕਾਲ ਨੇ ਬਾਸਵ ਅਸਤ੍ਰ ਚਲਾਇਆ

ਇੰਦ੍ਰ ਪ੍ਰਤ੍ਰਛ ਹ੍ਵੈ ਜੁਧ ਮਚਾਯੋ ॥੨੮੬॥

इंद्र प्रत्रछ ह्वै जुध मचायो ॥२८६॥

ਅਤੇ ਇੰਦਰ ਪ੍ਰਤੱਖ ਹੋ ਕੇ ਯੁੱਧ ਮਚਾਣ ਲਗਾ ॥੨੮੬॥

ਦਾਨਵ ਨਿਰਖਿ ਠਾਢ ਰਨ ਬਾਸਵ ॥

दानव निरखि ठाढ रन बासव ॥

ਰਣ ਵਿਚ ਇੰਦਰ ('ਬਾਸਵ') ਨੂੰ ਖੜੋਤਾ ਵੇਖ ਕੇ

ਪੀਵਤ ਭਯੋ ਕੂਪ ਦ੍ਵੈ ਆਸਵ ॥

पीवत भयो कूप द्वै आसव ॥

ਦੈਂਤ ਸ਼ਰਾਬ ਦੇ ਦੋ ਖੂਹ ਪੀ ਗਿਆ।

ਕਰਿ ਕੈ ਕੋਪ ਅਤੁਲ ਅਸ ਗਰਜਾ ॥

करि कै कोप अतुल अस गरजा ॥

ਬਹੁਤ ਕ੍ਰੋਧ ਕਰ ਕੇ ਇਸ ਤਰ੍ਹਾ ਗਰਜਿਆ,

ਭੂੰਮਿ ਅਕਾਸ ਸਬਦ ਸੁਨਿ ਲਰਜਾ ॥੨੮੭॥

भूँमि अकास सबद सुनि लरजा ॥२८७॥

(ਜਿਸ ਦੀ) ਧੁਨੀ ਨੂੰ ਸੁਣ ਕੇ ਭੂਮੀ ਅਤੇ ਆਕਾਸ਼ ਕੰਬਣ ਲਗ ਗਏ ॥੨੮੭॥

ਅਮਿਤ ਬਾਸਵਹਿ ਬਾਨ ਪ੍ਰਹਾਰੇ ॥

अमित बासवहि बान प्रहारे ॥

(ਉਸ ਨੇ) ਇੰਦਰ ਉਤੇ ਬੇਸ਼ੁਮਾਰ ਬਾਣ ਚਲਾਏ

ਬਰਮ ਚਰਮ ਸਭ ਭੇਦਿ ਪਧਾਰੇ ॥

बरम चरम सभ भेदि पधारे ॥

ਜੋ ਢਾਲਾ ਅਤੇ ਕਵਚਾ ਨੂੰ ਵਿੰਨ੍ਹ ਕੇ ਪਾਰ ਨਿਕਲ ਗਏ।

ਜਨੁਕ ਨਾਗ ਬਾਬੀ ਧਸਿ ਗਏ ॥

जनुक नाग बाबी धसि गए ॥

(ਇਸ ਤਰ੍ਹਾ ਲਗਦਾ ਸੀ) ਮਾਨੋ ਸੱਪ ਆਪਣੀਆਂ ਖੁਡਾ ਵਿਚ ਵੜ ਗਏ ਹੋਣ

ਭੂਤਲ ਭੇਦਿ ਪਤਾਰ ਸਿਧਏ ॥੨੮੮॥

भूतल भेदि पतार सिधए ॥२८८॥

ਅਤੇ ਭੂਮੀ ਨੂੰ ਪਾੜ ਕੇ ਪਾਤਾਲ ਵਲ ਚਲੇ ਗਏ ਹੋਣ ॥੨੮੮॥

ਅਮਿਤ ਰੋਸ ਬਾਸਵ ਤਬ ਕਿਯਾ ॥

अमित रोस बासव तब किया ॥

ਤਦ ਇੰਦਰ ਨੇ ਬਹੁਤ ਰੋਸ ਕੀਤਾ

ਧਨੁਖ ਬਾਨ ਕਰ ਭੀਤਰ ਲਿਯਾ ॥

धनुख बान कर भीतर लिया ॥

ਅਤੇ ਧਨੁਸ਼ ਬਾਣ ਨੂੰ ਹੱਥ ਵਿਚ ਲੈ ਲਿਆ।

ਅਮਿਤ ਕੋਪ ਕਰਿ ਬਿਸਿਖ ਪ੍ਰਹਾਰੇ ॥

अमित कोप करि बिसिख प्रहारे ॥

ਬਹੁਤ ਕ੍ਰੋਧ ਕਰ ਕੇ ਬਾਣ ਚਲਾਏ

ਫੋਰਿ ਦਾਨਵਨ ਪਾਰ ਪਧਾਰੇ ॥੨੮੯॥

फोरि दानवन पार पधारे ॥२८९॥

ਜੋ ਦੈਂਤਾ ਨੂੰ ਚੀਰ ਕੇ ਬਾਹਰ ਨਿਕਲ ਗਏ ॥੨੮੯॥

ਦਾਨਵ ਅਧਿਕ ਰੋਸ ਕਰਿ ਧਾਏ ॥

दानव अधिक रोस करि धाए ॥

ਦੈਂਤ ਨੇ (ਫਿਰ) ਕ੍ਰੋਧ ਕਰ ਕੇ ਹਮਲਾ ਕੀਤਾ

ਦੇਵ ਪੂਜ ਰਨ ਮਾਝ ਭਜਾਏ ॥

देव पूज रन माझ भजाए ॥

ਅਤੇ ਦੇਵ-ਪੂਜਾ ਕਰਨ ਵਾਲਿਆਂ ਨੂੰ ਰਣ ਵਿਚੋਂ ਭਜਾ ਦਿੱਤਾ।

ਭਜਤ ਦੇਵ ਨਿਰਖੇ ਕਲਿ ਜਬ ਹੀ ॥

भजत देव निरखे कलि जब ही ॥

ਜਦ ਕਲਿ (ਮਹਾ ਕਾਲ) ਨੇ ਯੁੱਧ ਵਿਚੋਂ ਦੇਵਤੇ ਭਜਦੇ ਹੋਏ ਵੇਖੇ,

ਸਸਤ੍ਰ ਅਸਤ੍ਰ ਛੋਰੇ ਰਨ ਤਬ ਹੀ ॥੨੯੦॥

ससत्र असत्र छोरे रन तब ही ॥२९०॥

ਤਦ (ਸਾਰੇ) ਅਸਤ੍ਰ ਸ਼ਸਤ੍ਰ ਯੁੱਧ ਵਿਚ ਛਡ ਦਿੱਤੇ ॥੨੯੦॥

ਬਾਨਨ ਕੀ ਬਰਖਾ ਕਲਿ ਕਰੀ ॥

बानन की बरखा कलि करी ॥

ਕਲਿ ਨੇ ਬਾਣਾ ਦੀ ਬਰਖਾ ਕੀਤੀ

ਲਾਗਤ ਸੈਨ ਦਾਨਵੀ ਜਰੀ ॥

लागत सैन दानवी जरी ॥

ਜਿਨ੍ਹਾ ਦੇ ਲਗਦਿਆਂ ਹੀ ਦੈਂਤ ਸੈਨਾ ਸੜ ਗਈ।

ਸਤ੍ਰੁ ਅਨੇਕ ਨਿਧਨ ਕਹ ਗਏ ॥

सत्रु अनेक निधन कह गए ॥

ਅਨੇਕ ਵੈਰੀਆਂ ਦਾ ਦੇਹਾਤ ਹੋ ਗਿਆ।

ਬਹੁਰਿ ਉਪਜਿ ਬਹੁ ਠਾਢੇ ਭਏ ॥੨੯੧॥

बहुरि उपजि बहु ठाढे भए ॥२९१॥

ਪਰ (ਉਨ੍ਹਾ ਵਿਚੋਂ) ਫਿਰ (ਹੋਰ ਦੈਂਤ) ਪੈਦਾ ਹੋ ਕੇ ਉਠ ਖੜੋਤੇ ॥੨੯੧॥

ਬਹੁਰਿ ਕਾਲ ਕੁਪਿ ਬਾਨ ਪ੍ਰਹਾਰੇ ॥

बहुरि काल कुपि बान प्रहारे ॥

ਕਾਲ ਨੇ ਫਿਰ ਕ੍ਰੋਧਿਤ ਹੋ ਕੇ ਬਾਣ ਚਲਾਏ

ਬੇਧਿ ਦਾਨਵਨ ਪਾਰ ਪਧਾਰੇ ॥

बेधि दानवन पार पधारे ॥

ਜੋ ਦੈਂਤਾ ਨੂੰ ਵਿੰਨ੍ਹ ਕੇ ਪਾਰ ਹੋ ਗਏ।

ਦਾਨਵ ਤਬੈ ਅਧਿਕ ਕਰਿ ਕ੍ਰੁਧਾ ॥

दानव तबै अधिक करि क्रुधा ॥

ਦੈਂਤਾ ਨੇ ਤਦ ਬਹੁਤ ਕ੍ਰੋਧਿਤ ਹੋ ਕੇ

ਮੰਡਾ ਮਹਾ ਕਾਲ ਤਨ ਜੁਧਾ ॥੨੯੨॥

मंडा महा काल तन जुधा ॥२९२॥

ਮਹਾ ਕਾਲ ਨਾਲ ਯੁੱਧ ਸ਼ੁਰੂ ਕਰ ਦਿੱਤਾ ॥੨੯੨॥

ਮਹਾ ਕਾਲ ਤਬ ਬਾਨ ਪ੍ਰਹਾਰੇ ॥

महा काल तब बान प्रहारे ॥

ਮਹਾ ਕਾਲ ਨੇ ਤਦ ਤੀਰ ਚਲਾਏ

ਦਾਨਵ ਏਕ ਏਕ ਕਰਿ ਮਾਰੇ ॥

दानव एक एक करि मारे ॥

ਅਤੇ ਇਕ ਇਕ ਕਰ ਕੇ ਦੈਂਤਾ ਨੂੰ ਮਾਰ ਦਿੱਤਾ।

ਤਿਨ ਤੇ ਬਹੁ ਉਪਜਿਤ ਰਨ ਭਏ ॥

तिन ते बहु उपजित रन भए ॥

ਉਨ੍ਹਾ ਤੋਂ (ਰਣ-ਭੂਮੀ ਵਿਚ ਫਿਰ) ਹੋਰ ਪੈਦਾ ਹੋ ਗਏ

ਮਹਾ ਕਾਲ ਕੇ ਸਾਮੁਹਿ ਸਿਧਏ ॥੨੯੩॥

महा काल के सामुहि सिधए ॥२९३॥

ਅਤੇ ਮਹਾ ਕਾਲ ਦੇ ਸਾਹਮਣੇ ਆ ਡੱਟੇ ॥੨੯੩॥

ਜੇਤਿਕ ਧਏ ਤਿਤਕ ਕਲਿ ਮਾਰੇ ॥

जेतिक धए तितक कलि मारे ॥

ਜਿਤਨੇ ਵੀ (ਦੈਂਤ) ਧਾ ਕੇ ਆਏ, ਉਤਨੇ ਹੀ ਕਲਿ (ਮਹਾ ਕਾਲ) ਨੇ ਮਾਰ ਦਿੱਤੇ।

ਰਥੀ ਗਜੀ ਤਿਲ ਤਿਲ ਕਰਿ ਡਾਰੇ ॥

रथी गजी तिल तिल करि डारे ॥

ਰਥਾ ਵਾਲਿਆਂ ਅਤੇ ਹਾਥੀਆਂ ਵਾਲਿਆਂ ਨੂੰ ਤਿਲ ਤਿਲ ਕਰ ਕੇ ਸੁਟ ਦਿੱਤਾ।

ਤਿਨਤੇ ਉਪਜਿ ਠਾਢ ਭੇ ਘਨੇ ॥

तिनते उपजि ठाढ भे घने ॥

ਉਨ੍ਹਾ ਤੋਂ ਫਿਰ ਅਨੇਕਾ ਪੈਦਾ ਹੋ ਕੇ ਡਟ ਗਏ

ਰਥੀ ਗਜੀ ਬਾਜੀ ਸੁਭ ਬਨੇ ॥੨੯੪॥

रथी गजी बाजी सुभ बने ॥२९४॥

ਅਤੇ ਰਥਾ ਵਾਲੇ, ਹਾਥੀਆਂ ਅਤੇ ਘੋੜਿਆਂ ਵਾਲੇ ਬਣ ਕੇ ਸਜ ਗਏ ॥੨੯੪॥

ਬਹੁਰਿ ਕਾਲ ਕਰਿ ਕੋਪ ਪ੍ਰਹਾਰੇ ॥

बहुरि काल करि कोप प्रहारे ॥

ਫਿਰ ਕਾਲ ਨੇ ਗੁੱਸੇ ਵਿਚ ਆ ਕੇ ਵਾਰ ਕੀਤਾ।

ਦੈਤ ਅਨਿਕ ਮ੍ਰਿਤੁ ਲੋਕ ਪਧਾਰੇ ॥

दैत अनिक मृतु लोक पधारे ॥

(ਫਲਸਰੂਪ) ਅਨੇਕ ਦੈਂਤ ਯਮ ਦੇ ਘਰ ਨੂੰ ਚਲੇ ਗਏ।

ਮਹਾ ਕਾਲ ਬਹੁਰੌ ਧਨੁ ਧਰਾ ॥

महा काल बहुरौ धनु धरा ॥

ਮਹਾ ਕਾਲ ਨੇ ਫਿਰ ਧਨੁਸ਼ (ਬਾਣ) ਫੜ ਲਿਆ

ਸੌ ਸੌ ਬਾਨ ਏਕ ਇਕ ਹਰਾ ॥੨੯੫॥

सौ सौ बान एक इक हरा ॥२९५॥

ਅਤੇ ਇਕ ਇਕ ਬਾਣ ਨਾਲ ਸੌ ਸੌ ਨੂੰ ਮਾਰ ਦਿੱਤਾ ॥੨੯੫॥

ਸੌ ਸੌ ਏਕ ਏਕ ਸਰ ਮਾਰਾ ॥

सौ सौ एक एक सर मारा ॥

ਸੌ ਸੌ ਨੂੰ ਇਕ ਇਕ ਬਾਣ ਮਾਰਿਆ

ਸੌ ਸੌ ਗਿਰੀ ਸ੍ਰੋਨ ਕੀ ਧਾਰਾ ॥

सौ सौ गिरी स्रोन की धारा ॥

(ਜਿਨ੍ਹਾ ਵਿਚੋਂ) ਲਹੂ ਦੀਆਂ ਸੌ ਸੌ ਤਤੀਰੀਆਂ ਚਲ ਪਈਆਂ।

ਸਤ ਸਤ ਅਸੁਰ ਉਪਜਿ ਭੇ ਠਾਢੇ ॥

सत सत असुर उपजि भे ठाढे ॥

(ਫਿਰ) ਸੌ ਸੌ ਦੈਂਤ ਪੈਦਾ ਹੋ ਕੇ ਡਟ ਗਏ।

ਅਸੀ ਗਜੀ ਕੌਚੀ ਬਲ ਗਾਢੇ ॥੨੯੬॥

असी गजी कौची बल गाढे ॥२९६॥

(ਉਹ) ਤਲਵਾਰਧਾਰੀ, ਹਾਥੀ ਸਵਾਰ, ਕਵਚਧਾਰੀ ਬਲ ਪੂਰਵਕ ਗਡ ਗਏ ॥੨੯੬॥

ਰੂਪ ਹਜਾਰ ਹਜਾਰ ਧਾਰਿ ਕਲਿ ॥

रूप हजार हजार धारि कलि ॥

ਕਲਿ (ਮਹਾ ਕਾਲ) ਹਜ਼ਾਰ ਹਜ਼ਾਰ ਰੂਪ ਧਾਰਨ ਕਰ ਕੇ

ਗਰਜਤ ਭਯੋ ਅਤੁਲ ਕਰਿ ਕੈ ਬਲ ॥

गरजत भयो अतुल करि कै बल ॥

ਅਪਾਰ ਬਲ ਨਾਲ ਗਰਜਣ ਲਗਿਆ।

ਕਹ ਕਹ ਹਸਾ ਕਾਲ ਬਿਕਰਾਲਾ ॥

कह कह हसा काल बिकराला ॥

ਵਿਕਰਾਲ ਕਾਲ 'ਕਹ ਕਹ' ਕਰ ਕੇ ਹਸਿਆ।

ਕਾਢੇ ਦਾਤ ਤਜਤ ਮੁਖ ਜ੍ਵਾਲਾ ॥੨੯੭॥

काढे दात तजत मुख ज्वाला ॥२९७॥

ਦੰਦ ਕਢ ਕੇ ਮੂੰਹ ਵਿਚੋਂ ਅੱਗ ਉਗਲਣ ਲਗਾ ॥੨੯੭॥

ਏਕ ਏਕ ਰਨ ਬਾਨ ਚਲਾਯੋ ॥

एक एक रन बान चलायो ॥

(ਉਸ ਨੇ) ਰਣ-ਭੂਮੀ ਵਿਚ ਇਕ ਇਕ ਬਾਣ ਚਲਾਇਆ

ਸਹਸ ਸਹਸ ਦਾਨਵ ਕਹ ਘਾਯੋ ॥

सहस सहस दानव कह घायो ॥

ਅਤੇ ਹਜ਼ਾਰ ਹਜ਼ਾਰ ਦੈਂਤਾ ਨੂੰ ਮਾਰ ਦਿੱਤਾ।

ਕੇਤਿਕ ਸੁਭਟ ਦਾੜ ਗਹਿ ਚਾਬੇ ॥

केतिक सुभट दाड़ गहि चाबे ॥

ਕਿਤਨਿਆਂ ਸੂਰਮਿਆਂ ਨੂੰ ਪਕੜ ਕੇ ਦਾੜ੍ਹਾ ਹੇਠਾ ਚਬਾ ਲਿਆ

ਕੇਤਿਕ ਸੁਭਟ ਪਾਵ ਤਰ ਦਾਬੇ ॥੨੯੮॥

केतिक सुभट पाव तर दाबे ॥२९८॥

ਅਤੇ ਕਿਤਨਿਆਂ ਸੂਰਮਿਆਂ ਨੂੰ ਪੈਰਾ ਹੇਠਾ ਦਬ ਦਿੱਤਾ ॥੨੯੮॥

ਕੇਤਕ ਪਕਰਿ ਭਛ ਕਰਿ ਲਯੋ ॥

केतक पकरि भछ करि लयो ॥

ਕਈਆਂ ਨੂੰ ਪਕੜ ਕੇ ਖਾ ਲਿਆ।

ਤਿਨ ਤੇ ਏਕ ਨ ਉਪਜਤ ਭਯੋ ॥

तिन ते एक न उपजत भयो ॥

ਉਨ੍ਹਾ ਤੋਂ ਇਕ ਵੀ ਹੋਰ ਪੈਦਾ ਨਾ ਹੋ ਸਕਿਆ।

ਕਿਤਕਨ ਦ੍ਰਿਸਟਾਕਰਖਨ ਕੀਯੋ ॥

कितकन द्रसटाकरखन कीयो ॥

ਕਿਤਨਿਆਂ ਨੂੰ ਦ੍ਰਿਸ਼ਟੀ ਨਾਲ ਖਿਚ ਲਿਆ

ਸਭਹਿਨ ਕੋ ਸ੍ਰੋਨਿਤ ਹਰਿ ਲੀਯੋ ॥੨੯੯॥

सभहिन को स्रोनित हरि लीयो ॥२९९॥

ਅਤੇ ਸਾਰਿਆਂ ਦਾ ਲਹੂ ਖਿਚ ਲਿਆ ॥੨੯੯॥

ਸ੍ਰੋਨ ਰਹਿਤ ਦਾਨਵ ਜਬ ਭਯੋ ॥

स्रोन रहित दानव जब भयो ॥

ਜਦੋਂ ਦੈਂਤ ਲਹੂ-ਰਹਿਤ ਹੋ ਗਏ,

ਦੈਤ ਉਪਰਾਜਨ ਤੇ ਰਹਿ ਗਯੋ ॥

दैत उपराजन ते रहि गयो ॥

(ਤਦ) ਹੋਰ ਦੈਂਤ ਪੈਦਾ ਹੋਣੋ ਰਹਿ ਗਏ।

ਸ੍ਰਮਿਤ ਅਧਿਕ ਹ੍ਵੈ ਛਾਡਤ ਸ੍ਵਾਸਾ ॥

स्रमित अधिक ह्वै छाडत स्वासा ॥

ਬਹੁਤ ਥਕ ਕੇ ਉਹ ਸੁਆਸ ਛਡਦੇ ਸਨ

ਤਾ ਤੇ ਕਰਤ ਦੈਤ ਪਰਗਾਸਾ ॥੩੦੦॥

ता ते करत दैत परगासा ॥३००॥

ਜਿਸ ਤੋਂ (ਹੋਰ) ਦੈਂਤ ਪ੍ਰਗਟ ਹੁੰਦੇ ਸਨ ॥੩੦੦॥

ਪਵਨਾਕਰਖ ਕਰਾ ਤਬ ਕਾਲਾ ॥

पवनाकरख करा तब काला ॥

ਤਦ ਕਾਲ ਨੇ ਪਵਨ ਨੂੰ (ਆਪਣੇ ਵਲ) ਖਿਚਿਆ,

ਘਟੇ ਬਢਨ ਤੇ ਅਰਿ ਬਿਕਰਾਲਾ ॥

घटे बढन ते अरि बिकराला ॥

ਜਿਸ ਨਾਲ ਭਿਆਨਕ ਵੈਰੀ ਵਧਣ ਤੋਂ ਘਟ ਗਏ (ਭਾਵ ਰੁਕ ਗਏ)।

ਇਹ ਬਿਧਿ ਜਬ ਆਕਰਖਨ ਕੀਯਾ ॥

इह बिधि जब आकरखन कीया ॥

ਇਸ ਤਰ੍ਹਾ ਨਾਲ ਜਦ ਆਕਰਸ਼ਣ ('ਆਕਰਖਨ') ਕੀਤਾ

ਸਭ ਬਲ ਹਰਿ ਅਸੁਰਨ ਕਾ ਲੀਯਾ ॥੩੦੧॥

सभ बल हरि असुरन का लीया ॥३०१॥

(ਤਦ) ਦੈਂਤਾ ਦਾ ਸਾਰਾ ਬਲ ਹਰ ਲਿਆ ॥੩੦੧॥

ਮਾਰਿ ਮਾਰਿ ਜੋ ਅਸੁਰ ਪੁਕਾਰਤ ॥

मारि मारि जो असुर पुकारत ॥

ਦੈਂਤ ਜੋ 'ਮਾਰੋ ਮਾਰੋ' ਪੁਕਾਰਦੇ ਸਨ,

ਤਿਹ ਤੇ ਅਮਿਤ ਦੈਤ ਤਨ ਧਾਰਤ ॥

तिह ते अमित दैत तन धारत ॥

ਉਸ ਤੋਂ ਹੋਰ ਅਨੇਕ ਦੈਂਤ ਸ਼ਰੀਰ ਧਾਰਨ ਕਰਦੇ ਸਨ।

ਬਾਚਾਕਰਖ ਕਾਲ ਤਬ ਕਯੋ ॥

बाचाकरख काल तब कयो ॥

ਤਦ ਕਾਲ ਨੇ ਉਨ੍ਹਾ ਦੀ ਬਾਣੀ ('ਬਾਚ') ਨੂੰ ਵੀ ਖਿਚ ਲਿਆ,

ਬੋਲਨ ਤੇ ਦਾਨਵ ਰਹਿ ਗਯੋ ॥੩੦੨॥

बोलन ते दानव रहि गयो ॥३०२॥

(ਜਿਸ ਕਰ ਕੇ) ਦੈਂਤ ਬੋਲਣੋ ਰਹਿ ਗਏ ॥੩੦੨॥

ਦਾਨਵ ਜਬ ਬੋਲਹਿ ਰਹਿ ਗਯੋ ॥

दानव जब बोलहि रहि गयो ॥

ਜਦ ਦੈਂਤ ਬੋਲਣੋ ਰਹਿ ਗਏ

ਚਿੰਤਾ ਕਰਤ ਚਿਤ ਮੋ ਭਯੋ ॥

चिंता करत चित मो भयो ॥

ਤਾ ਮਨ ਵਿਚ ਚਿੰਤਾ ਕਰਨ ਲਗੇ।

ਤਾਹੀ ਤੇ ਦਾਨਵ ਬਹੁ ਭਏ ॥

ताही ते दानव बहु भए ॥

ਉਸ (ਚਿੰਤਾ) ਤੋਂ ਹੀ ਬਹੁਤ ਦੈਂਤ ਪੈਦਾ ਹੋ ਗਏ

ਸਨਮੁਖ ਮਹਾ ਕਾਲ ਕੇ ਧਏ ॥੩੦੩॥

सनमुख महा काल के धए ॥३०३॥

ਅਤੇ ਮਹਾ ਕਾਲ ਦੇ ਸਾਹਮਣੇ ਆ ਕੇ ਡਟ ਗਏ ॥੩੦੩॥

ਸਸਤ੍ਰ ਅਸਤ੍ਰ ਕਰਿ ਕੋਪ ਪ੍ਰਹਾਰੇ ॥

ससत्र असत्र करि कोप प्रहारे ॥

ਉਨ੍ਹਾ ਨੇ ਅਸਤ੍ਰ ਸ਼ਸਤ੍ਰ ਪਕੜ ਕੇ ਕ੍ਰੋਧ ਨਾਲ ਵਾਰ ਕੀਤੇ

ਮਹਾਬੀਰ ਬਰਿਯਾਰ ਡਰਾਰੇ ॥

महाबीर बरियार डरारे ॥

(ਜਿਸ ਨਾਲ) ਮਹਾਬੀਰ ਯੋਧੇ ਡਰਾ ਦਿੱਤੇ।

ਮਹਾ ਕਾਲ ਤਬ ਗੁਰਜ ਸੰਭਾਰੀ ॥

महा काल तब गुरज संभारी ॥

ਮਹਾ ਕਾਲ ਨੇ ਤਦ ਗੁਰਜ ਨੂੰ ਸੰਭਾਲਿਆ

ਬਹੁਤਨ ਕੀ ਮੇਧਾ ਕਢਿ ਡਾਰੀ ॥੩੦੪॥

बहुतन की मेधा कढि डारी ॥३०४॥

ਅਤੇ ਬਹੁਤ ਸਾਰੇ (ਦੈਂਤਾ ਦੀ) ਮਿਝ ਕਢ ਦਿੱਤੀ ॥੩੦੪॥

ਤਿਨ ਕੀ ਭੂਅ ਮੇਜਾ ਜੋ ਪਰੀ ॥

तिन की भूअ मेजा जो परी ॥

ਉਨ੍ਹਾ ਦੀ ਜੋ ਮਿਝ ਧਰਤੀ ਉਤੇ ਪਈ,

ਤਾ ਤੇ ਸੈਨ ਦੇਹ ਬਹੁ ਧਰੀ ॥

ता ते सैन देह बहु धरी ॥
ਉਸ ਤੋਂ ਵੱਡੀ ਸੈਨਾ ਹੋਂਦ ਵਿਚ ਆ ਗਈ।

ਮਾਰਿ ਮਾਰਿ ਕਰਿ ਕੋਪ ਅਪਾਰਾ ॥
मारि मारि करि कोप अपारा ॥
ਮਾਰੋ ਮਾਰੋ' ਕਰਦੇ ਬੇਸ਼ੁਮਾਰ ਵਿਕਰਾਲ ਦੈਂਤ

ਜਾਗਤ ਭਏ ਅਸੁਰ ਬਿਕਰਾਰਾ ॥੩੦੫॥
जागत भए असुर बिकरारा ॥३०५॥
ਕ੍ਰੋਧਵਾਨ ਹੋ ਕੇ ਜਾਗ ਪਏ (ਅਰਥਾਤ ਤਿਆਰ ਹੋ ਗਏ) ॥੩੦੫॥

ਤਿਨ ਕੇ ਫੋਰਿ ਮੂੰਡਿ ਕਲਿ ਡਰੇ ॥
तिन के फोरि मूँडि कलि डरे ॥
ਕਲਿ (ਮਹਾ ਕਾਲ) ਨੇ ਉਨ੍ਹਾ ਦੇ ਸਿਰ ਪਾੜ ਦਿੱਤੇ।

ਤਾ ਤੇ ਮੇਧਾ ਜੋ ਭੂਅ ਪਰੇ ॥
ता ते मेधा जो भूअ परे ॥
ਉਨ੍ਹਾ ਦੀ ਜੋ ਮਿਝ ਧਰਤੀ ਉਤੇ ਪਈ,

ਮਾਰਿ ਮਾਰਿ ਕਹਿ ਅਸੁਰ ਜਗੇ ਰਨ ॥
मारि मारि कहि असुर जगे रन ॥
ਉਸ ਤੋਂ 'ਮਾਰੋ ਮਾਰੋ' ਕਰਦੇ ਰਣ ਵਿਚ ਦੈਂਤ ਜਾਗ ਪਏ

ਸੂਰਬੀਰ ਬਰਿਯਾਰ ਮਹਾਮਨ ॥੩੦੬॥
सूरबीर बरियार महामन ॥३०६॥
(ਜੋ) ਬਹੁਤ ਵੱਡੇ ਸੂਰਮੇ ਅਤੇ ਬਹਾਦਰ ਸਨ ॥੩੦੬॥

ਪੁਨਿ ਕਰਿ ਕਾਲ ਗਦਾ ਰਿਸਿ ਧਰੀ ॥
पुनि करि काल गदा रिसि धरी ॥

ਕਾਲ ਨੇ ਫਿਰ ਕ੍ਰੋਧਿਤ ਹੋ ਕੇ ਹੱਥ ਵਿਚ ਗਦਾ ਪਕੜ ਲਈ

ਸਤ੍ਰੁ ਖੋਪਰੀ ਤਿਲ ਤਿਲ ਕਰੀ ॥

सत्रु खोपरी तिल तिल करी ॥

ਅਤੇ ਵੈਰੀਆਂ ਦੀਆਂ ਖੋਪੜੀਆਂ ਚੂਰ ਚੂਰ ਕਰ ਦਿੱਤੀਆਂ।

ਜੇਤੇ ਟੂਕ ਖੋਪ੍ਰਿਯਨ ਪਰੇ ॥

जेते टूक खोपृयन परे ॥

ਖੋਪੜੀਆਂ ਦੇ ਜਿਤਨੇ ਵੀ ਟੁਕੜੇ ਡਿਗੇ,

ਤੇਤਿਕ ਰੂਪ ਦਾਨਵਨ ਧਰੇ ॥੩੦੭॥

तेतिक रूप दानवन धरे ॥३०७॥

ਉਤਨੇ ਹੀ ਦੈਂਤਾ ਨੇ ਰੂਪ ਧਾਰਨ ਕਰ ਲਏ ॥੩੦੭॥

ਕੇਤਿਕ ਗਦਾ ਪਾਨ ਗਹਿ ਧਾਏ ॥

केतिक गदा पान गहि धाए ॥

ਕਿਤਨੇ ਹੀ ਹੱਥਾ ਵਿਚ ਗੁਰਜ ਪਕੜ ਕੇ ਆ ਧਸੇ।

ਕੇਤਿਕ ਖੜਗ ਹਾਥ ਲੈ ਆਏ ॥

केतिक खड़ग हाथ लै आए ॥

ਕਿਤਨੇ ਹੱਥ ਵਿਚ ਤਲਵਾਰਾ ਲੈ ਕੇ ਆ ਪਹੁੰਚੇ।

ਮਾਰਿ ਮਾਰਿ ਕੈ ਕੋਪਹਿ ਸਰਜੇ ॥

मारि मारि कै कोपहि सरजे ॥

ਮਾਰੋ ਮਾਰੋ' ਕਰਦੇ ਉਹ ਗੁੱਸਾ ਕਢ ਰਹੇ ਸਨ,

ਮਾਨਹੁ ਮਹਾਕਾਲ ਘਨ ਗਰਜੇ ॥੩੦੮॥

मानहु महाकाल घन गरजे ॥३०८॥

ਮਾਨੋ ਪਰਲੋ ਕਾਲ (ਮਹਾਕਾਲ) ਦੇ ਬਦਲ ਗਰਜ ਰਹੇ ਹੋਣ ॥੩੦੮॥

ਆਨਿ ਕਾਲ ਕਹ ਕਰਤ ਪ੍ਰਹਾਰਾ ॥

आनि काल कह करत प्रहारा ॥

ਉਹ ਇਕ ਇਕ ਸੂਰਮਾ ਹਜ਼ਾਰਾ ਹਥਿਆਰ ਲੈ ਕੇ

ਇਕ ਇਕ ਸੂਰ ਸਹਸ ਹਥਿਯਾਰਾ ॥

इक इक सूर सहस हथियारा ॥

ਕਾਲ ਉਤੇ ਹਮਲਾ ਕਰ ਰਿਹਾ ਸੀ।

ਮਹਾ ਕਾਲ ਕਹ ਲਗਤ ਨ ਭਏ ॥

महा काल कह लगत न भए ॥

ਪਰ ਮਹਾ ਕਾਲ ਨੂੰ ਕੋਈ ਲਗ ਨਹੀਂ ਰਿਹਾ ਸੀ

ਤਾ ਮਹਿ ਸਭੈ ਲੀਨ ਹ੍ਵੈ ਗਏ ॥੩੦੯॥

ता महि सभै लीन ह्वै गए ॥३०९॥

ਅਤੇ ਸਾਰੇ ਮਹਾ ਕਾਲ ਵਿਚ ਲੀਨ ਹੋ ਗਏ ਸਨ ॥੩੦੯॥

ਸਸਤ੍ਰ ਲੀਨ ਲਖਿ ਅਸੁਰ ਰਿਸਾਨੇ ॥

ससत्र लीन लखि असुर रिसाने ॥

ਸ਼ਸਤ੍ਰਾਂ ਨੂੰ (ਮਹਾ ਕਾਲ ਵਿਚ) ਲੀਨ ਹੁੰਦਾ ਵੇਖ ਕੇ ਦੈਂਤ ਬਹੁਤ ਰੋਹ ਵਿਚ ਆ ਗਏ

ਸਸਤ੍ਰ ਅਸਤ੍ਰ ਲੈ ਕੋਪਿ ਸਿਧਾਨੇ ॥

ससत्र असत्र लै कोपि सिधाने ॥

ਅਤੇ ਅਸਤ੍ਰਾਂ ਸ਼ਸਤ੍ਰਾਂ ਨੂੰ ਲੈ ਕੇ ਗੁੱਸੇ ਵਿਚ ਚਲ ਪਏ।

ਅਮਿਤ ਕੋਪ ਕਰਿ ਸਸਤ੍ਰ ਪ੍ਰਹਾਰਤ ॥

अमित कोप करि ससत्र प्रहारत ॥

ਬਹੁਤ ਗੁੱਸਾ ਕਰ ਕੇ ਹਥਿਆਰ ਚਲਾਉਂਦੇ ਸਨ

ਮਾਰਿ ਮਾਰਿ ਦਿਸਿ ਦਸੌ ਪੁਕਾਰਤ ॥੩੧੦॥

मारि मारि दिसि दसौ पुकारत ॥३१०॥

ਅਤੇ ਦਸਾ ਦਿਸ਼ਾਵਾ ਵਿਚ 'ਮਾਰੋ ਮਾਰੋ' ਪੁਕਾਰਦੇ ਸਨ ॥੩੧੦॥

ਮਾਰਿ ਮਾਰਿ ਕੀ ਸੁਨਿ ਧੁਨਿ ਕਾਨਾ ॥

मारि मारि की सुनि धुनि काना ॥

ਮਾਰੋ ਮਾਰੋ' ਦੀ ਧੁਨੀ ਕੰਨਾ ਨਾਲ ਸੁਣ ਕੇ

ਕੋਪਾ ਕਾਲ ਸਸਤ੍ਰ ਗਹਿ ਨਾਨਾ ॥

कोपा काल ससत्र गहि नाना ॥

ਕਾਲ ਬਹੁਤ ਤਰ੍ਹਾ ਦੇ ਸ਼ਸਤ੍ਰ ਪਕੜ ਕੇ ਕ੍ਰੋਧਿਤ ਹੋਇਆ।

ਹਾਕਿ ਹਾਕਿ ਹਥਿਯਾਰ ਪ੍ਰਹਾਰੇ ॥

हाकि हाकि हथियार प्रहारे ॥

(ਉਸ ਨੇ) ਲਲਕਾਰੇ ਮਾਰ ਮਾਰ ਕੇ ਹਥਿਆਰ ਚਲਾਏ

ਦਸਟ ਅਨਿਕ ਪਲ ਬੀਚ ਸੰਘਾਰੇ ॥੩੧੧॥

दसट अनिक पल बीच संघारे ॥३११॥

ਅਤੇ ਅਨੇਕ ਦੁਸ਼ਟਾ ਨੂੰ ਪਲ ਵਿਚ ਖ਼ਤਮ ਕਰ ਦਿੱਤਾ ॥੩੧੧॥

ਤਿਨ ਤੇ ਮੇਦ ਮਾਸ ਜੋ ਪਰੋ ॥

तिन ते मेद मास जो परो ॥

ਉਨ੍ਹਾ ਦਾ ਜੋ ਮਾਸ ਅਤੇ ਮਿਝ ਧਰਤੀ ਉਤੇ ਡਿਗੀ,

ਤਾ ਤੇ ਬਹੁ ਅਸੁਰਨ ਤਨ ਧਰੋ ॥

ता ते बहु असुरन तन धरो ॥

ਉਸ ਤੋਂ ਬਹੁਤ ਸਾਰੇ ਦੈਂਤਾ ਨੇ ਸ਼ਰੀਰ ਧਾਰਨ ਕੀਤੇ।

ਮਾਰਿ ਮਾਰਿ ਕਹਿ ਸਮੁਹਿ ਸਿਧਾਏ ॥

ਮਾਰਿ ਮਾਰਿ ਕਹਿ ਸਮੁਹਿ ਸਿਧਾਏ ॥

ਮਾਰੋ ਮਾਰੋ' ਕਰਦੇ ਅਤੇ ਉਮੰਗ ਨਾਲ ਛਾਲਾ ਮਾਰਦੇ

ਬਾਧੇ ਚੁੰਗ ਚੌਪਿ ਤਨ ਆਏ ॥੩੧੨॥

बाधे चुँग चौपि तन आए ॥३१२॥

ਟੋਲੇ ਬਣਾ ਕੇ ਸਾਹਮਣੇ ਆ ਢੁਕੇ ॥੩੧੨॥

ਇਕ ਇਕ ਟੂਕ ਸਹਸ ਕਰਿ ਡਾਰੇ ॥

इक इक टूक सहस करि डारे ॥

(ਮਹਾ ਕਾਲ ਨੇ) ਇਕ ਇਕ ਦੇ ਹਜ਼ਾਰਾ ਟੁਕੜੇ ਕਰ ਦਿੱਤੇ

ਤਿਨ ਤੇ ਭਏ ਅਸੁਰ ਰਨ ਭਾਰੇ ॥

तिन ते भए असुर रन भारे ॥

ਜਿਨ੍ਹਾ ਤੋਂ ਰਣ ਵਿਚ ਭਾਰੀ ਦੈਂਤ ਪੈਦਾ ਹੋ ਗਏ।

ਤਿਨ ਕੇ ਟੂਕ ਟੂਕ ਕਰਿ ਲਛਨ ॥

तिन के टूक टूक करि लछन ॥

ਉਨ੍ਹਾ ਦੇ ਲੱਖਾ ਟੁਕੜੇ ਕਰ ਕਰ ਕੇ

ਗੀਧ ਪਿਸਾਚ ਗਏ ਕਰਿ ਭਛਨ ॥੩੧੩॥

गीध पिसाच गए करि भछन ॥३१३॥

ਗਿੱਧਾ ਅਤੇ ਪਿਸਾਚ ਖਾ ਗਏ ॥੩੧੩॥

ਤੇ ਭੀ ਅਮਿਤ ਰੂਪ ਕਰਿ ਧਾਏ ॥

ते भी अमित रूप करि धाए ॥

ਜੋ ਸੂਰਮੇ ਤਿਲ ਤਿਲ ਕਰ ਕੇ ਸੁਟ ਦਿੱਤੇ ਸਨ,

ਜੇ ਤਿਲ ਤਿਲ ਕਰਿ ਸੁਭਟ ਗਿਰਾਏ ॥

जे तिल तिल करि सुभट गिराए ॥

ਉਹ ਵੀ ਅਮਿਤ ਰੂਪ ਧਾਰ ਕੇ ਚੜ੍ਹ ਪਏ।

ਤਿਨ ਕੀ ਕਰੀ ਨਾਸ ਸਭ ਸੈਨਾ ॥

तिन की करी नास सभ सैना ॥

ਮਹਾ ਕਾਲ ਨੇ ਉਨ੍ਹਾ ਦਾ ਜ਼ਰਾ ਜਿੰਨਾ ਵੀ ਡਰ ਨਾ ਮੰਨ ਕੇ

ਮਹਾ ਕਾਲ ਕਰ ਰੰਚਕ ਭੈ ਨਾ ॥੩੧੪॥

महा काल कर रंचक भै ना ॥३१४॥

(ਉਨ੍ਹਾ ਦੀ) ਸਾਰੀ ਸੈਨਾ ਨਸ਼ਟ ਕਰ ਦਿੱਤੀ ॥੩੧੪॥

ਮਾਰਿ ਮਾਰਿ ਜੋਧਾ ਕਹੂੰ ਗਾਜਹਿ ॥

मारि मारि जोधा कहूँ गाजहि ॥

ਕਿਤੇ ਯੋਧੇ 'ਮਾਰੋ ਮਾਰੋ' (ਪੁਕਾਰ ਕੇ) ਗਜ ਰਹੇ ਸਨ

ਜੰਬੁਕ ਗੀਧ ਮਾਸ ਲੈ ਭਾਜਹਿ ॥

जंबुक गीध मास लै भाजहि ॥

ਅਤੇ (ਕਿਤੇ) ਗਿਦੜ ਅਤੇ ਗਿੱਧਾ ਮਾਸ ਲੈ ਕੇ ਭਜ ਰਹੀਆਂ ਸਨ।

ਪ੍ਰੇਤ ਪਿਸਾਚ ਕਹੂੰ ਕਿਲਕਾਰਹਿ ॥

प्रेत पिसाच कहूँ किलकारहि ॥

ਕਿਤੇ ਪ੍ਰੇਤ ਅਤੇ ਪਿਸ਼ਾਚ ਚੀਖ਼ਾ ਮਾਰਦੇ ਸਨ।

ਡਾਕਨਿ ਝਾਕਿ ਕਿਲਕਟੀ ਮਾਰਹਿ ॥੩੧੫॥

डाकनि झाकि किलकटी मारहि ॥३१५॥

(ਕਿਤੇ) ਡਾਕਣੀਆਂ ਅਤੇ ਵੱਡੀਆਂ ਇਲਾ ('ਝਾਕਿ' ਗਿਰਝਾ) ਕਿਲਕਾਰੀਆਂ ਮਾਰਦੀਆਂ ਸਨ ॥੩੧੫॥

ਕੋਕਿਲ ਕਾਕ ਜਹਾ ਕਿਲਕਾਰਹਿ ॥

कोकिल काक जहा किलकारहि ॥

ਜਿਥੇ ਕੋਇਲਾ ਅਤੇ ਕਾ ਕਿਲਕਾਰਦੇ ਸਨ,

ਸ੍ਰੋਨਤ ਕੇ ਕੇਸਰ ਘਸਿ ਡਾਰਹਿ ॥

स्रोनत के केसर घसि डारहि ॥

(ਉਥੇ) ਲਹੂ ਦਾ ਕੇਸਰ ਘਿਸਾ ਕੇ ਪਾਇਆ ਜਾ ਰਿਹਾ ਸੀ।

ਜਾਨੁਕ ਢੋਲ ਬਡੇ ਡਫ ਸੋਹੈ ॥

जानुक ढोल बडे डफ सोहै ॥

ਵੱਡੇ ਢੋਲ ਮਾਨੋ ਡਫਲੀਆਂ ਵਾਗ ਸ਼ੋਭ ਰਹੇ ਹੋਣ

ਦੇਵ ਦੈਤ ਦਾਨਵ ਮਨ ਮੋਹੈ ॥੩੧੬॥

देव दैत दानव मन मोहै ॥३१६॥

ਅਤੇ ਦੇਵਤਿਆਂ ਤੇ ਦੈਂਤਾ ਦਾ ਮਨ ਮੋਹ ਰਹੇ ਹੋਣ ॥੩੧੬॥

ਬਾਨ ਜਾਨ ਕੁੰਕਮਾ ਪ੍ਰਹਾਰੇ ॥

बान जान कुँकमा प्रहारे ॥

ਬਾਣ ਮਾਨੋ ਕੇਸਰ ਭਰੇ ਲਾਖ ਦੇ ਗੋਲੇ ਹੋਣ

ਮੂਠਿ ਗੁਲਾਲਨ ਬਰਛਾ ਭਾਰੇ ॥

मूठि गुलालन बरछा भारे ॥

ਅਤੇ ਭਾਰੇ ਬਰਛੇ ਮਾਨੋ ਗੁਲਾਲ ਦੀ ਮੁੱਠੀ ਹੋਣ।

ਢਾਲ ਮਨੋ ਡਫਮਾਲਾ ਬਨੀ ॥

ढाल मनो डफमाला बनी ॥

ਢਾਲਾ ਮਾਨੋ ਡਫਲੀਆਂ ਬਣੀਆਂ ਹੋਣ

ਪਿਚਕਾਰਿਯੈ ਤੁਫੰਗੈ ਘਨੀ ॥੩੧੭॥

पिचकारियै तुफंगै घनी ॥३१७॥

ਅਤੇ ਬੰਦੂਕਾ ਮਾਨੋ ਬਹੁਤ ਸਾਰੀਆਂ ਪਿਚਕਾਰੀਆਂ ਬਣੀਆਂ ਹੋਣ ॥੩੧੭॥

ਇਹ ਬਿਧਿ ਭਯੋ ਘੋਰ ਸੰਗ੍ਰਾਮਾ ॥

इह बिधि भयो घोर संग्रामा ॥

ਇਸ ਤਰ੍ਹਾ ਦਾ ਘੋਰ ਯੁੱਧ ਹੋਇਆ।

ਕਾਪਾ ਇੰਦ੍ਰ ਚੰਦ੍ਰ ਕੋ ਧਾਮਾ ॥

कापा इंद्र चंद्र को धामा ॥

ਇੰਦਰ ਤੇ ਚੰਦ੍ਰ ਦੇ ਲੋਕ ਕੰਬ ਗਏ।

ਪਸੁ ਪੰਛੀ ਅਤਿ ਹੀ ਅਕੁਲਾਏ ॥

पसु पंछी अति ही अकुलाए ॥

ਪਸ਼ੂ ਅਤੇ ਪੰਛੀ ਵੀ ਬਹੁਤ ਵਿਆਕੁਲ ਹੋ ਗਏ।

ਛੋਡਿ ਧਾਮ ਕਾਨਨਹਿ ਸਿਧਾਏ ॥੩੧੮॥

छोडि धाम काननहि सिधाए ॥३१८॥

ਘਰਾ ਨੂੰ ਛਡ ਕੇ ਜੰਗਲ ਵਲ ਭਜ ਗਏ ॥੩੧੮॥

ਬਾਜੀ ਕਹੂੰ ਘਾਇਲ ਭਭਕਾਵਤ ॥

बाजी कहूँ घाइल भभकावत ॥

ਕਿਤੇ ਘਾਇਲ ਘੋੜੇ ਭਭਕ ਰਹੇ ਸਨ,

ਉਠਿ ਉਠਿ ਸੁਭਟ ਸਮੁਹ ਕਹ ਧਾਵਤ ॥

उठि उठि सुभट समुह कह धावत ॥

(ਕਿਤੇ) ਸੂਰਮੇ ਉਠ ਉਠ ਕੇ ਸਾਹਮਣੇ ਹੋ ਕੇ ਧਾਵਾ ਕਰ ਰਹੇ ਸਨ।

ਕਹਕਹਾਟ ਕਹੂੰ ਕਾਲ ਸੁਨਾਵੈ ॥

कहकहाट कहूँ काल सुनावै ॥

ਕਿਤੇ ਕਾਲ ਦਾ ਡਰਾਉਣਾ ਹਾਸਾ ਸੁਣਾਈ ਦੇ ਰਿਹਾ ਸੀ।

ਭੀਖਨ ਸੁਨੇ ਨਾਮ ਭੈ ਆਵੈ ॥੩੧੯॥

भीखन सुने नाम भै आवै ॥३१९॥

(ਉਸ ਦਾ) ਭਿਆਨਕ ਨਾ ਸੁਣ ਕੇ ਹੀ ਡਰ ਲਗਦਾ ਸੀ ॥੩੧੯॥

ਸੂਰਨ ਕੇ ਲੋਮਾ ਭੇ ਖਰੇ ॥

सूरन के लोमा भे खरे ॥

ਸੂਰਮਿਆਂ ਦੇ ਰੋਮ ਖੜੇ ਹੋ ਗਏ।

ਕਾਤਰ ਨਿਰਖਿ ਧਾਮ ਰਨ ਬਰੇ ॥

कातर निरखि धाम रन बरे ॥

ਡਰਪੋਕ ਵੇਖ ਕੇ ਘਰਾ ਵਿਚ ਜਾ ਵੜੇ।

ਸੋਫੀ ਸੂਮ ਭਏ ਬਹੁ ਬ੍ਯਾਕੁਲ ॥

सोफी सूम भए बहु ब्याकुल ॥

ਸੋਫ਼ੀ ਅਤੇ ਸੂਮ ਬਹੁਤ ਵਿਆਕੁਲ ਹੋ ਗਏ।

ਦਸੋ ਦਿਸਨ ਭਜਿ ਚਲੇ ਡਰਾਕੁਲ ॥੩੨੦॥

दसो दिसन भजि चले डराकुल ॥३२०॥

ਡਰਾਕੁਲ ਦਸਾ ਦਿਸ਼ਾਵਾ ਵਲ ਭਜ ਚਲੇ ॥੩੨੦॥

ਕੇਤਿਕ ਸੁਭਟ ਪਾਵ ਤੇ ਰੋਪੈ ॥

केतिक सुभट पाव ते रोपै ॥

ਕਿਤਨਿਆਂ ਸੂਰਮਿਆਂ ਨੇ ਪੈਰ ਗਡ ਦਿੱਤੇ

ਲੈ ਲੈ ਖੜਗ ਨਗਨ ਕਰਿ ਧੋਪੈ ॥

लै लै खड़्ग नगन करि धोपै ॥

ਅਤੇ ਹੱਥਾ ਵਿਚ ਨੰਗੀਆਂ ਖੜਗਾ ਅਤੇ ਸਿਧੀਆਂ ਤਲਵਾਰਾ ਲੈ ਕੇ (ਘੁੰਮਾਣ ਲਗੇ)।

ਮਹਾ ਕਾਲ ਕੁਪਿ ਸਸਤ੍ਰ ਪ੍ਰਹਾਰੈ ॥

महा काल कुपि ससत्र प्रहारै ॥

ਮਹਾ ਕਾਲ ਨੇ ਕ੍ਰੋਧਿਤ ਹੋ ਕੇ ਸ਼ਸਤ੍ਰਾ ਦੇ ਵਾਰ ਕੀਤੇ।

ਸਾਧ ਉਬਾਰਿ ਦੁਸਟ ਸਭ ਮਾਰੇ ॥੩੨੧॥

साध उबारि दुसट सभ मारे ॥३२१॥

ਸਾਧਾ ਨੂੰ ਬਚਾ ਲਿਆ ਅਤੇ ਸਾਰਿਆਂ ਦੁਸ਼ਟਾ ਨੂੰ ਮਾਰ ਦਿੱਤਾ ॥੩੨੧॥

ਭੁਜੰਗ ਛੰਦ ॥

भुजंग छंद ॥

ਭੁਜੰਗ ਛੰਦ:

ਮਚੇ ਆਨਿ ਮੈਦਾਨ ਮੈ ਬੀਰ ਭਾਰੇ ॥

मचे आनि मैदान मै बीर भारे ॥

ਯੁੱਧ-ਭੂਮੀ ਵਿਚ ਬਲਵਾਨ ਸੂਰਮੇ ਡਟ ਗਏ।

ਦਿਖੈ ਕੌਨ ਜੀਤੈ ਦਿਖੈ ਕੌਨ ਹਾਰੇ ॥

दिखै कौन जीतै दिखै कौन हारे ॥

ਵੇਖਦੇ ਹਾ, ਕੌਣ ਜਿਤਦਾ ਹੈ ਅਤੇ ਕੌਣ ਹਾਰਦਾ ਹੈ।

ਲਏ ਸੂਲ ਔ ਸੇਲ ਕਾਤੀ ਕਟਾਰੀ ॥

लए सूल औ सेल काती कटारी ॥

(ਹੱਥਾ ਵਿਚ) ਤ੍ਰਿਸੂਲ, ਬਰਛੇ, ਕਾਤੀਆਂ ਅਤੇ ਕਟਾਰਾ ਲੈ ਕੇ

ਚਹੂੰ ਓਰ ਗਾਜੇ ਹਠੀ ਬੀਰ ਭਾਰੀ ॥੩੨੨॥

चहूँ ओर गाजे हठी बीर भारी ॥३२२॥

ਚੌਹਾ ਪਾਸਿਆਂ ਵਿਚ ਹਠੀਲੇ ਸੂਰਮੇ ਗਜਣ ਲਗੇ ॥੩੨੨॥

ਬਜੇ ਘੋਰ ਸੰਗ੍ਰਾਮ ਮੋ ਘੋਰ ਬਾਜੇ ॥

बजे घोर संग्राम मो घोर बाजे ॥

ਉਸ ਭਿਆਨਕ ਯੁੱਧ ਵਿਚ ਘੋਰ ਵਾਜੇ ਵਜਣ ਲਗੇ।

ਚਹੂੰ ਓਰ ਬਾਕੇ ਰਥੀ ਬੀਰ ਗਾਜੇ ॥

चहूँ ओर बाके रथी बीर गाजे ॥

ਚੌਹਾ ਪਾਸੇ ਰਥਾ ਵਾਲੇ ਬਾਕੇ ਸੂਰਮੇ ਗਜਣ ਲਗੇ।

ਲਏ ਸੂਲ ਔ ਸੇਲ ਕਾਤੀ ਕਟਾਰੇ ॥

लए सूल औ सेल काती कटारे ॥

(ਉਨ੍ਹਾ ਨੇ ਹੱਥ ਵਿਚ) ਤ੍ਰਿਸ਼ੂਲ, ਬਰਛੇ, ਕਾਤੀਆਂ ਅਤੇ ਕਟਾਰਾ ਲਈਆਂ ਹੋਈਆਂ ਸਨ।

ਮਚੇ ਕੋਪ ਕੈ ਕੈ ਹਠੀਲੇ ਰਜ੍ਯਾਰੇ ॥੩੨੩॥

मचे कोप कै कै हठीले रज्ञयारे ॥३२३॥

ਹਠੀਲੇ ਰਜਵਾੜੇ ਕ੍ਰੋਧਿਤ ਹੋ ਕੇ ਜੰਗ ਮਚਾ ਰਹੇ ਸਨ ॥੩੨੩॥

ਕਹੂੰ ਧੂਲਧਾਨੀ ਛੁਟੈ ਫੀਲ ਨਾਲੈ ॥

कहूँ धूलधानी छुटै फील नालै ॥

ਕਿਤੇ ਲੰਮੀਆਂ ਬੰਦੂਕਾ ਅਤੇ ਹਾਥੀਆਂ ਨਾਲ ਖਿਚੀਆਂ ਜਾਣ ਵਾਲੀਆਂ ਤੋਪਾ ਚਲ ਰਹੀਆਂ ਸਨ

ਕਹੂੰ ਬਾਜ ਨਾਲੈ ਮਹਾ ਘੋਰ ਜ੍ਵਾਲੈ ॥

कहूँ बाज नालै महा घोर ज्वालै ॥

ਅਤੇ ਕਿਤੇ ਘੋੜਿਆਂ ਦੁਆਰਾ ਖਿਚੀਆਂ ਜਾਣ ਵਾਲੀ ਤੋਪਾ ਅਗਨੀ ਉਗਲ ਰਹੀਆਂ ਸਨ।

ਕਹੂੰ ਸੰਖ ਭੇਰੀ ਪ੍ਰਣੋ ਢੋਲ ਬਾਜੈ ॥

कहूँ संख भेरी प्रणो ढोल बाजै ॥

ਕਿਤੇ ਸੰਖ, ਭੇਰੀਆਂ, ਪ੍ਰਣੋ (ਛੋਟੇ ਢੋਲ) ਅਤੇ ਢੋਲ ਵਜ ਰਹੇ ਸਨ।

ਕਹੂੰ ਸੂਰ ਠੋਕੈ ਭੁਜਾ ਭੂਪ ਗਾਜੈ ॥੩੨੪॥

कहूँ सूर ठोकै भुजा भूप गाजै ॥३२४॥

ਕਿਤੇ ਸੂਰਮੇ ਡੌਲਿਆਂ ਉਤੇ ਹੱਥ ਮਾਰ ਰਹੇ ਸਨ ਅਤੇ (ਕਿਤੇ) ਰਾਜੇ ਗਜ ਰਹੇ ਸਨ ॥੩੨੪॥

ਕਹੂੰ ਘੋਰ ਬਾਦਿਤ੍ਰ ਬਾਜੈ ਨਗਾਰੇ ॥

कहूँ घोर बादित्र बाजै नगारे ॥

ਕਿਤੇ ਘੋਰ ਵਾਜੇ ਅਤੇ ਨਗਾਰੇ ਵਜ ਰਹੇ ਸਨ।

ਕਹੂੰ ਬੀਰ ਬਾਜੀ ਗਿਰੇ ਖੇਤ ਮਾਰੇ ॥

कहूँ बीर बाजी गिरे खेत मारे ॥

ਕਿਤੇ ਮਾਰੇ ਹੋਏ ਸੂਰਮੇ ਅਤੇ ਘੋੜੇ ਯੁੱਧ-ਭੂਮੀ ਵਿਚ ਡਿਗੇ ਪਏ ਸਨ।

ਕਹੂੰ ਖੇਤ ਨਾਚੈ ਪਠੇ ਪਖਰਾਰੇ ॥

कहूँ खेत नाचै पठे पखरारे ॥

ਕਿਤੇ ਯੁੱਧ-ਖੇਤਰ ਵਿਚ ਜਵਾਨ ਘੋੜ-ਸਵਾਰ ਨਚ ਰਹੇ ਸਨ

ਕਹੂੰ ਸੂਰ ਸੰਗ੍ਰਾਮ ਸੋਹੈ ਡਰਾਰੇ ॥੩੨੫॥

कहूँ सूर संग्राम सोहै डरारे ॥३२५॥

ਅਤੇ ਕਿਤੇ ਭਿਆਨਕ ਸੂਰਮੇ ਯੁੱਧ-ਸਥਲ ਵਿਚ ਸ਼ੋਭ ਰਹੇ ਸਨ ॥੩੨੫॥

ਕਹੂ ਬਾਜ ਮਾਰੇ ਕਹੂੰ ਝੂਮ ਹਾਥੀ ॥

कहू बाज मारे कहूँ झूम हाथी ॥

ਕਿਤੇ ਘੋੜੇ ਮਰੇ ਪਏ ਸਨ ਅਤੇ ਕਿਤੇ ਹਾਥੀ ਘੁੰਮੇਰੀ ਖਾ ਕੇ (ਡਿਗੇ ਪਏ ਸਨ)।

ਕਹੂੰ ਫੈਟ ਭਾਥੀ ਜੁਝੇ ਬਾਧਿ ਸਾਥੀ ॥

कहूँ फैट भाथी जुझे बाधि साथी ॥

ਕਿਤੇ ਲਕ ਨਾਲ ਬੰਨ੍ਹੇ ਹੋਏ ਭਥਿਆਂ ਵਾਲੇ ਸੂਰਮੇ ਮਰੇ ਪਏ ਸਨ।

ਕਹੂੰ ਗਰਜਿ ਠੋਕੈ ਭੁਜਾ ਭੂਪ ਭਾਰੇ ॥

कहूँ गरजि ठोकै भुजा भूप भारे ॥

ਕਿਤੇ ਭਾਰੀ ਭੂਪ ਆਪਣੀਆਂ ਭੁਜਾਵਾ ਨੂੰ ਠੋਕ ਕੇ ਗਰਜ ਰਹੇ ਸਨ।

ਬਮੈ ਸ੍ਰੋਨ ਕੇਤੇ ਗਿਰੇ ਖੇਤ ਮਾਰੇ ॥੩੨੬॥

ਬਮੈ ਸ੍ਰੋਨ ਕੇਤੇ ਗਿਰੇ ਖੇਤ ਮਾਰੇ ॥੩੨੬॥

ਕਈ ਸੂਰਮੇ ਯੁੱਧ-ਖੇਤਰ ਵਿਚ ਮਰੇ ਪਏ ਸਨ ਅਤੇ (ਉਨ੍ਹਾ ਦੇ ਜ਼ਖ਼ਮਾ ਵਿਚੋਂ) ਲਹੂ ਨਿਕਲ ਰਿਹਾ ਸੀ ॥੩੨੬॥

ਚੌਪਈ ॥

चौपई ॥

ਚੌਪਈ:

ਇਹ ਬਿਧਿ ਅਸੁਰ ਜਬੈ ਚੁਨਿ ਮਾਰੇ ॥

इह बिधि असुर जबै चुनि मारे ॥

ਇਸ ਤਰ੍ਹਾ ਜਦੋਂ ਦੈਂਤਾ ਨੂੰ ਚੁਣ ਚੁਣ ਕੇ ਮਾਰ ਦਿੱਤਾ ਗਿਆ,

ਅਮਿਤ ਰੋਸ ਕਰਿ ਔਰ ਸਿਧਾਰੇ ॥

अमित रोस करि और सिधारे ॥

(ਤਦੋਂ) ਬਹੁਤ ਕ੍ਰੋਧਵਾਨ ਹੋ ਕੇ ਹੋਰ ਆ ਗਏ।

ਬਾਧੇ ਫੈਟ ਬਿਰਾਜੈ ਭਾਥੀ ॥

बाधे फैट बिराजै भाथी ॥

ਉਹ ਲਕ ਨਾਲ ਭੱਥਾ ਬੰਨ੍ਹ ਕੇ ਸ਼ੋਭ ਰਹੇ ਸਨ।

ਆਗੇ ਚਲੇ ਅਮਿਤ ਧਰਿ ਹਾਥੀ ॥੩੨੭॥

आगे चले अमित धरि हाथी ॥३२७॥

ਬੇਸ਼ੁਮਾਰ ਯੋਧੇ ਹਾਥੀਆਂ ਨੂੰ ਅਗੇ ਕਰ ਕੇ ਚਲ ਰਹੇ ਸਨ ॥੩੨੭॥

ਸਾਥ ਲਏ ਅਨਗਨ ਪਖਰਾਰੇ ॥

साथ लए अनगन पखरारे ॥

(ਉਨ੍ਹਾ ਨੇ) ਆਪਣੇ ਨਾਲ ਬਹੁਤ ਸਾਰੇ ਘੋੜ-ਸਵਾਰ ਲਏ ਹੋਏ ਸਨ।

ਉਮਡਿ ਚਲੇ ਦੈ ਢੋਲ ਨਗਾਰੇ ॥

उमडि चले दै ढोल नगारे ॥

(ਉਹ) ਢੋਲ ਅਤੇ ਨਗਾਰੇ ਵਜਾਉਂਦੇ ਹੋਏ ਉਮਡ ਕੇ ਚਲ ਪਏ ਸਨ।

ਸੰਖ ਝਾਝ ਅਰੁ ਢੋਲ ਬਜਾਇ ॥
संख झाझ अरु ढोल बजाइ ॥
ਉਹ ਸੰਖ, ਝਾਝ ਅਤੇ ਢੋਲ ਵਜਾਉਂਦੇ ਹੋਏ

ਚਮਕਿ ਚਲੇ ਚੌਗੁਨ ਕਰਿ ਚਾਇ ॥੩੨੮॥
चमकि चले चौगुन करि चाइ ॥३२८॥
ਚੌਗੁਣੇ ਉਤਸਾਹ ਨਾਲ ਚਲ ਪਏ ਸਨ ॥੩੨੮॥

ਡਵਰੂ ਕਹੂੰ ਗੁੜਗੁੜੀ ਬਾਜੈ ॥
डवरू कहूँ गुड़गुड़ी बाजै ॥
ਕਿਤੇ ਡੌਰੂ ਅਤੇ ਕਿਤੇ ਡੁਗਡੁਗੀ ਵਜ ਰਹੀ ਸੀ।

ਠੋਕਿ ਭੁਜਾ ਰਨ ਮੋ ਭਟ ਗਾਜੈ ॥
ठोकि भुजा रन मो भट गाजै ॥
ਯੋਧੇ ਭੁਜਾਵਾ ਨੂੰ ਠੋਕ ਕੇ ਰਣ ਵਿਚ ਗਜ ਰਹੇ ਸਨ।

ਮੁਰਜ ਉਪੰਗ ਮੁਰਲਿਯੈ ਘਨੀ ॥
मुरज उपंग मुरलियै घनी ॥
ਕਿਤੇ ਬਹੁਤ ਮੁਰਜ, ਉਪੰਗ ਅਤੇ ਮੁਰਲੀਆਂ (ਵਜ ਰਹੀਆਂ ਸਨ)।

ਭੇਰ ਝਾਜ ਬਾਜੈ ਰੁਨਝੁਨੀ ॥੩੨੯॥
भेर झाज बाजै रुनझुनी ॥३२९॥
(ਕਿਤੇ) ਭੇਰੀਆਂ ਤੇ ਝਾਂਝਾ ਨੇ ਰੁਣਝੁਣ ਲਗਾਈ ਹੋਈ ਸੀ ॥੩੨੯॥

ਕਹੀ ਤੂੰਬਰੇ ਬਜੈ ਅਪਾਰਾ ॥
कही तूँबरे बजै अपारा ॥
ਕਿਤੇ ਬੇਅੰਤ ਤੰਬੂਰੇ ਵਜ ਰਹੇ ਸਨ,

ਬੇਨ ਬਾਸੁਰੀ ਕਹੂੰ ਹਜਾਰਾ ॥

बेन बासुरी कहूँ हजारा ॥

(ਕਿਤੇ) ਹਜ਼ਾਰਾ ਬੀਨਾ ਅਤੇ ਬੰਸਰੀਆਂ ਵਜ ਰਹੀਆਂ ਸਨ।

ਸੁਤਰੀ ਫੀਲ ਨਗਾਰੇ ਘਨੇ ॥

सुतरी फील नगारे घने ॥

ਊਠਾ ('ਸੁਤਰੀ') ਅਤੇ ਹਾਥੀਆਂ ('ਫੀਲ') ਉਤੇ ਬੰਨ੍ਹੇ ਹੋਏ ਬੇਅੰਤ ਨਗਾਰੇ

ਅਮਿਤ ਕਾਨ੍ਹਰੇ ਜਾਤ ਨ ਗਨੇ ॥੩੩੦॥

अमित कान्रहरे जात न गने ॥३३०॥

ਅਤੇ ਅਮਿਤ ਕਾਨ੍ਹਰੇ (ਵਿਸ਼ੇਸ਼ ਵਾਜੇ) (ਇਤਨੇ ਅਧਿਕ ਸਨ ਕਿ) ਗਿਣੇ ਨਹੀਂ ਜਾ ਸਕਦੇ ਸਨ ॥੩੩੦॥

ਇਹ ਬਿਧਿ ਭਯੋ ਜਬੈ ਸੰਗ੍ਰਾਮਾ ॥

इह बिधि भयो जबै संग्रामा ॥

ਜਦੋਂ ਇਸ ਤਰ੍ਹਾ ਨਾਲ ਯੁੱਧ ਹੋ ਰਿਹਾ ਸੀ,

ਨਿਕਸੀ ਦਿਨ ਦੂਲਹ ਹ੍ਵੈ ਬਾਮਾ ॥

निकसी दिन दूलह ह्वै बामा ॥

(ਤਦੋਂ ਇਕ) ਦਿਨ ਦੂਲਹ (ਦੇਈ) ਨਾ ਦੀ ਇਸਤਰੀ ਪ੍ਰਗਟ ਹੋਈ।

ਸਿੰਘ ਬਾਹਨੀ ਧੁਜਾ ਬਿਰਾਜੈ ॥

सिंघ बाहनी धुजा बिराजै ॥

(ਉਹ) ਸ਼ੇਰ ਉਤੇ ਸਵਾਰ ਸੀ ਅਤੇ (ਉਸ ਦੀ) ਧੁਜਾ ਸ਼ੋਭ ਰਹੀ ਸੀ,

ਜਾਹਿ ਬਿਲੋਕ ਦੈਤ ਦਲ ਭਾਜੈ ॥੩੩੧॥

जाहि बिलोक दैत दल भाजै ॥३३१॥

ਜਿਸ ਨੂੰ ਵੇਖ ਕੇ ਦੈਂਤ ਦਲ ਭਜ ਰਹੇ ਸਨ ॥੩੩੧॥

ਆਵਤ ਹੀ ਬਹੁ ਅਸੁਰ ਸੰਘਾਰੇ ॥

आवत ही बहु असुर संघारे ॥

(ਉਸ ਨੇ) ਆਉਂਦਿਆਂ ਹੀ ਬਹੁਤ ਸਾਰੇ ਦੈਂਤ ਮਾਰ ਦਿੱਤੇ

ਤਿਲ ਤਿਲ ਪ੍ਰਾਇ ਰਥੀ ਕਰਿ ਡਾਰੇ ॥

तिल तिल प्राइ रथी करि डारे ॥

ਅਤੇ ਰਥਾ ਵਾਲਿਆਂ ਨੂੰ ਤਿਲ ਤਿਲ ਦੇ ਬਰਾਬਰ ('ਪ੍ਰਾਇ') ਕਰ ਸੁਟਿਆ।

ਕਾਟਿ ਦਈ ਕੇਤਿਨ ਕੀ ਧੁਜਾ ॥

काटि दई केतिन की धुजा ॥

ਕਿਤਨਿਆਂ ਦੀਆਂ ਧੁਜਾਵਾ ਕਟ ਦਿੱਤੀਆਂ

ਜੰਘਾ ਪਾਵ ਸੀਸ ਅਰੁ ਭੁਜਾ ॥੩੩੨॥

जंघा पाव सीस अरु भुजा ॥३३२॥

ਅਤੇ (ਕਈਆਂ ਦੀਆਂ) ਜੰਘਾ, ਪੈਰ, ਸਿਰ ਅਤੇ ਭੁਜਾਵਾ (ਕਟ ਸੁਟੀਆਂ) ॥੩੩੨॥

ਭਾਤਿ ਭਾਤਿ ਤਨ ਸੁਭਟ ਪ੍ਰਹਾਰੇ ॥

भाति भाति तन सुभट प्रहारे ॥

ਭਾਤ ਭਾਤ ਦੇ ਸੂਰਮਿਆਂ ਉਤੇ ਵਾਰ ਕੀਤੇ

ਟੂਕ ਟੂਕ ਕਰਿ ਪ੍ਰਿਥੀ ਪਛਾਰੇ ॥

टूक टूक करि पृथी पछारे ॥

ਅਤੇ ਟੋਟੇ ਟੋਟੇ ਕਰ ਕੇ ਧਰਤੀ ਉਤੇ ਸੁਟ ਦਿੱਤੇ।

ਕੇਸਨ ਤੇ ਗਹਿ ਕਿਤਨ ਪਛਾਰਾ ॥

केसन ते गहि कितन पछारा ॥

ਕਿਤਨਿਆਂ ਨੂੰ ਕੇਸਾ ਤੋਂ ਪਕੜ ਕੇ ਪਛਾੜ ਸੁਟਿਆ

ਸਤ੍ਰੁ ਸੈਨ ਤਿਲ ਤਿਲ ਕਰਿ ਡਾਰਾ ॥੩੩੩॥

सत्रु सैन तिल तिल करि डारा ॥३३३॥

ਅਤੇ ਵੈਰੀ ਦੀ ਸੈਨਾ ਨੂੰ ਤਿਲ ਤਿਲ ਜਿੰਨਾ ਕਰ ਦਿੱਤਾ ॥੩੩੩॥

ਝਮਕਤ ਕਹੀ ਅਸਿਨ ਕੀ ਧਾਰਾ ॥

झमकत कही असिन की धारा ॥

ਕਿਤੇ ਤਲਵਾਰਾ ਦੀਆਂ ਧਾਰਾ ਚਮਕ ਰਹੀਆਂ ਸਨ।

ਭਭਕਤ ਰੁੰਡ ਮੁੰਡ ਬਿਕਰਾਰਾ ॥

भभकत रुँड मुँड बिकरारा ॥

(ਕਿਤੇ) ਭਿਆਨਕ ਸਿਰ ਅਤੇ ਧੜ ਭਭਕ ਰਹੇ ਸਨ।

ਕੇਤਿਕ ਗਰਜਿ ਸਸਤ੍ਰ ਕਟਿ ਸਜਹੀ ॥

केतिक गरजि ससत्र कटि सजही ॥

ਕਿਤਨੇ ਲਕ ਨਾਲ ਸ਼ਸਤ੍ਰ ਸਜਾ ਕੇ ਗਜ ਰਹੇ ਸਨ

ਅਸਤ੍ਰ ਛੋਰਿ ਕੇਤੇ ਭਟ ਭਜਹੀ ॥੩੩੪॥

असत्र छोरि केते भट भजही ॥३३४॥

ਅਤੇ ਕਿਤਨੇ ਸੂਰਮੇ ਅਸਤ੍ਰ ਛਡ ਕੇ ਭਜ ਰਹੇ ਸਨ ॥੩੩੪॥

ਮਾਰੇ ਪਰੇ ਪ੍ਰਿਥੀ ਪਰ ਕੇਤੇ ॥

मारे परे पृथी पर केते ॥

ਕਿਤਨੇ ਮਹਾਨ ਅਤੇ ਵਿਕਰਾਲ ਸੂਰਮੇ ਮਾਰੇ ਹੋਏ

ਮਹਾ ਬੀਰ ਬਿਕਰਾਰ ਬਿਚੇਤੇ ॥

महा बीर बिकरार बिचेते ॥

ਧਰਤੀ ਉਤੇ ਬੇਸੁੱਧ ਪਏ ਸਨ।

ਝਿਮਿ ਝਿਮਿ ਗਿਰੈ ਸ੍ਰੋਨ ਜਿਮਿ ਝਰਨਾ ॥

झिमि झिमि गिरै स्रोन जिमि झरना ॥

(ਉਨ੍ਹਾ ਦੇ ਸ਼ਰੀਰਾ ਤੋਂ) ਝਰਨਿਆਂ ਵਾਗ ਲਹੂ ਝਿਮ ਝਿਮ ਕਰਦਾ ਝਰ ਰਿਹਾ ਸੀ।

ਭਯੋ ਘੋਰ ਰਨ ਜਾਤ ਨ ਬਰਨਾ ॥੩੩੫॥

भयो घोर रन जात न बरना ॥३३५॥

ਬਹੁਤ ਘਮਸਾਨ ਯੁੱਧ ਹੋਇਆ, ਜਿਸ ਦਾ ਵਰਣਨ ਨਹੀਂ ਕੀਤਾ ਜਾ ਸਕਦਾ ॥੩੩੫॥

ਅਚਿ ਅਚਿ ਰੁਧਰ ਡਾਕਨੀ ਡਹਕੈ ॥

अचि अचि रुधर डाकनी डहकै ॥

(ਕਿਤੇ) ਡਾਕਣੀਆਂ (ਚੁੜੇਲਾ) ਲਹੂ ਪੀ ਪੀ ਕੇ ਡਹਿਕ ਰਹੀਆਂ ਸਨ।

ਭਖਿ ਭਖਿ ਮਾਸ ਕਾਕ ਕਹੂੰ ਕਹਕੈ ॥

भखि भखि मास काक कहूँ कहकै ॥

ਕਿਤੇ ਕਾ ਮਾਸ ਖਾ ਖਾ ਕੇ ਕਾ-ਕਾ ਕਰ ਰਹੇ ਸਨ।

ਦਾਰੁਨ ਹੋਤ ਭਯੋ ਤਹ ਜੁਧਾ ॥

दारुन होत भयो तह जुधा ॥

ਉਥੇ ਬਹੁਤ ਭਿਆਨਕ ਯੁੱਧ ਹੋਇਆ।

ਹਮਰੇ ਬੀਚ ਨ ਆਵਤ ਬੁਧਾ ॥੩੩੬॥

हमरे बीच न आवत बुधा ॥३३६॥

(ਉਸ ਦਾ ਅਨੁਮਾਨ ਲਗਾ ਸਕਣਾ) ਮੇਰੀ ਬੁੱਧੀ ਵਿਚ ਨਹੀਂ ਆਉਂਦਾ ॥੩੩੬॥

ਮਾਰੇ ਪਰੇ ਦੈਤ ਕਹੀ ਭਾਰੇ ॥

मारे परे दैत कही भारे ॥

ਕਿਤੇ ਵੱਡੇ ਦੈਂਤ ਮਾਰੇ ਪਏ ਸਨ

ਗਿਰੇ ਕਾਢਿ ਕਰਿ ਦਾਤ ਡਰਾਰੇ ॥

गिरे काढि करि दात डरारे ॥

ਅਤੇ ਕਿਤੇ ਭਿਆਨਕ ਦੰਦ ਕਢ ਕੇ ਡਿਗੇ ਪਏ ਹਨ।

ਸ੍ਰੋਨਤ ਬਮਤ ਬਦਨ ਤੇ ਏਕਾ ॥

स्रोनत बमत बदन ते एका ॥

ਕੁਝ ਇਕ ਬਲਵਾਨ ਯੁੱਧ ਵਿਚ

ਬੀਰ ਖੇਤ ਬਲਵਾਨ ਅਨੇਕਾ ॥੩੩੭॥

बीर खेत बलवान अनेका ॥३३७॥

ਮੂੰਹ ਤੋਂ ਲਹੂ ਦੀ ਉਲਟੀ ਕਰ ਰਹੇ ਸਨ ॥੩੩੭॥

ਬਡੇ ਬਡੇ ਜਿਨ ਕੇ ਸਿਰ ਸੀਂਗਾ ॥

बडे बडे जिन के सिर सींगा ॥

ਜਿਨ੍ਹਾ ਦੈਂਤਾ ਦੇ ਸਿਰਾ ਉਤੇ ਵੱਡੇ ਵੱਡੇ ਸਿੰਗ ਸਨ

ਚੋਂਚੈ ਬਡੀ ਭਾਤਿ ਜਿਨ ਢੀਂਗਾ ॥

चोंचै बडी भाति जिन ढींगा ॥

ਅਤੇ ਜਿਨ੍ਹਾ ਦੀਆਂ ਚੁੰਜਾ ਲਮਢੀਗਾ ਵਾਗ ਵੱਡੀਆਂ ਸਨ।

ਸ੍ਰੋਨਤ ਸੇ ਸਰ ਨੈਨ ਅਪਾਰਾ ॥

स्रोनत से सर नैन अपारा ॥

(ਉਨ੍ਹਾ ਦੇ) ਲਹੂ ਰੰਗੇ ਨੈਣ ਸਰੋਵਰ ਵਰਗੇ ਵੱਡੇ ਸਨ

ਨਿਰਖ ਜਿਨੈ ਉਪਜਤ ਭ੍ਰਮ ਭਾਰਾ ॥੩੩੮॥

निरख जिनै उपजत भ्रम भारा ॥३३८॥

ਜਿਨ੍ਹਾ ਨੂੰ ਵੇਖ ਕੇ ਭਾਰਾ ਭਰਮ ਪੈਦਾ ਹੁੰਦਾ ਸੀ ॥੩੩੮॥

ਮਹਾ ਬੀਰ ਤ੍ਰੈ ਲੋਕ ਅਤੁਲ ਬਲ ॥

महा बीर त्रै लोक अतुल बल ॥

(ਉਹ ਦੈਂਤ) ਬਹੁਤ ਵੱਡੇ ਯੋਧੇ ਅਤੇ ਅਤੁਲ ਬਲ ਵਾਲੇ ਸਨ,

ਅਰਿ ਅਨੇਕ ਜੀਤੇ ਜਿਨ ਜਲ ਥਲ ॥

अरि अनेक जीते जिन जल थल ॥

ਜਿਨ੍ਹਾ ਨੇ ਜਲ ਥਲ ਵਿਚ ਅਨੇਕ ਵੈਰੀ ਜਿਤ ਲਏ ਸਨ।

ਮਹਾ ਬੀਰ ਬਲਵਾਨ ਡਰਾਰੇ ॥

महा बीर बलवान डरारे ॥

(ਉਹ) ਮਹਾਬੀਰ, ਬਲਵਾਨ ਅਤੇ ਡਰ ਪੈਦਾ ਕਰਨ ਵਾਲੇ ਸਨ।

ਚੁਨਿ ਚੁਨਿ ਬਾਲ ਬਰਛਿਯਨ ਮਾਰੇ ॥੩੩੯॥

चुनि चुनि बाल बरछियन मारे ॥३३९॥

(ਉਨ੍ਹਾ ਨੂੰ) ਬਾਲਾ (ਦੂਲਹ ਦੇਈ) ਨੇ ਚੁਣ ਚੁਣ ਕੇ ਬਰਛੀ ਨਾਲ ਮਾਰਿਆ ਸੀ ॥੩੩੯॥

ਕੇਤਿਕ ਸੁਭਟ ਅਬਿਕਟੇ ਮਾਰੇ ॥

केतिक सुभट अबिकटे मारे ॥

ਕਿਤਨਿਆਂ ਸੂਰਮਿਆਂ ਨੂੰ ਸਹਿਜ ਨਾਲ ਮਾਰ ਦਿੱਤਾ

ਕੇਤਿਕ ਕਰਨ ਕੇਹਰੀ ਫਾਰੇ ॥

केतिक करन केहरी फारे ॥

ਅਤੇ ਕਿਤਨਿਆਂ ਦੇ ਕੰਨ ਸ਼ੇਰ ਨੇ ਪਾੜ ਦਿੱਤੇ।

ਕੇਤਿਕ ਮਹਾ ਕਾਲ ਅਰਿ ਕੂਟੇ ॥

केतिक महा काल अरि कूटे ॥

ਕਿਤਨਿਆਂ ਵੈਰੀਆਂ ਨੂੰ ਮਹਾ ਕਾਲ ਨੇ ਕੁਟ ਦਿੱਤਾ।

ਬਾਦਲ ਸੇ ਸਭ ਹੀ ਦਲ ਫੂਟੇ ॥੩੪੦॥

बादल से सभ ही दल फूटे ॥३४०॥

ਬਦਲ ਵਾਗ ਸਾਰੇ (ਵੈਰੀ) ਦਲ ਖੇਰੂੰ ਖੇਰੂੰ ਹੋ ਗਏ ॥੩੪੦॥

ਕੇਤੇ ਬੀਰ ਬਰਛਿਯਨ ਮਾਰੇ ॥

ਕੇਤੇ ਬੀਰ ਬਰਛਿਯਨ ਮਾਰੇ ॥

ਕਿਤਨੇ ਸੂਰਮੇ ਬਰਛੀਆਂ ਨਾਲ ਮਾਰ ਦਿੱਤੇ।

ਟੂਕ ਟੂਕ ਕੇਤਿਕ ਕਰਿ ਡਾਰੇ ॥

टूक टूक केतिक करि डारे ॥

ਕਿਤਨਿਆਂ ਨੂੰ ਟੋਟੇ ਟੋਟੇ ਕਰ ਦਿੱਤਾ।

ਕੇਤੇ ਹਨੇ ਖੜਗ ਕੀ ਧਾਰਾ ॥

केते हने खड़ग की धारा ॥

ਕਿਤਨਿਆਂ ਨੂੰ ਖੜਗ ਦੀ ਧਾਰ ਨਾਲ ਮਾਰ ਦਿੱਤਾ।

ਲੋਹ ਕਟੀਲੇ ਸੂਰ ਅਪਾਰਾ ॥੩੪੧॥

लोह कटीले सूर अपारा ॥३४१॥

ਬੇਅੰਤ ਸੂਰਮਿਆਂ ਨੂੰ ਲੋਹੇ ਨਾਲ (ਭਾਵ ਸ਼ਸਤ੍ਰਾਂ ਨਾਲ) ਕਟ ਸੁਟਿਆ ॥੩੪੧॥

ਕੇਤਿਕ ਸੂਲ ਸੈਹਥੀ ਹਨੇ ॥

केतिक सूल सैहथी हने ॥

ਕਿਤਨੇ ਸੁੰਦਰ ਸੁਘੜ ਸਿਪਾਹੀ ਬਣੇ ਹੋਏ

ਸੁੰਦਰ ਸੁਘਰ ਸਿਪਾਹੀ ਬਨੇ ॥

सुँदर सुघर सिपाही बने ॥

ਸੂਰਮੇ ਸ਼ੂਲ ਅਤੇ ਸੈਹਥੀ ਨਾਲ ਮਾਰ ਦਿੱਤੇ।

ਇਹ ਬਿਧਿ ਪਰੇ ਸੁ ਬੀਰ ਪ੍ਰਹਾਰੇ ॥

इह बिधि परे सु बीर प्रहारे ॥

ਇਸ ਤਰ੍ਹਾ (ਸ਼ਸਤ੍ਰਾ ਦੇ ਵਾਰਾ ਨਾਲ) ਪ੍ਰਹਾਰੇ ਹੋਏ ਸੂਰਮੇ ਡਿਗੇ ਪਏ ਸਨ।

ਭੂਮਿ ਚਾਲ ਮਨੋ ਗਿਰੇ ਮੁਨਾਰੇ ॥੩੪੨॥

भूमि चाल मनो गिरे मुनारे ॥३४२॥

(ਇੰਜ ਲਗਦਾ ਸੀ) ਮਾਨੋ ਭੁਚਾਲ ਆਉਣ ਨਾਲ ਮੁਨਾਰੇ ਡਿਗੇ ਪਏ ਹੋਣ ॥੩੪੨॥

ਇਹ ਬਿਧਿ ਗਿਰੇ ਬੀਰ ਰਨ ਭਾਰੇ ॥

इह बिधि गिरे बीर रन भारे ॥

ਇਸ ਤਰ੍ਹਾ ਵੱਡੇ ਵੱਡੇ ਸੂਰਮੇ ਯੁੱਧ ਵਿਚ ਡਿਗੇ ਪਏ ਸਨ,

ਜਨੁ ਨਗ ਇੰਦ੍ਰ ਬਜ੍ਰ ਭੇ ਮਾਰੇ ॥

जनु नग इंद्र बज्र भे मारे ॥

ਮਾਨੋ ਇੰਦਰ ਨੇ ਬਜ੍ਰ ਨਾਲ ਪਰਬਤ ਤੋੜੇ ਹੋਣ।

ਟੂਕ ਟੂਕ ਜੂਝੇ ਹ੍ਵੈ ਘਨੇ ॥

टूक टूक जूझे ह्वै घने ॥

(ਉਹ) ਟੋਟੇ ਟੋਟੇ ਹੋਏ ਬਹੁਤ ਮਰੇ ਪਏ ਸਨ,

ਜਾਨੁਕ ਗੌਸ ਕੁਤਬ ਸੇ ਬਨੇ ॥੩੪੩॥

जानुक गौस कुतब से बने ॥३४३॥

ਮਾਨੋ ਗੌਂਸ ਕੁਤਬ ਵਾਗ (ਜੁੰਮੇ ਦੀ ਨਮਾਜ਼ ਵੇਲੇ ਬੰਦਗੀ ਵਿਚ ਅੰਗਾ ਦੀ) ਸਥਿਤੀ ਬਣੀ ਹੋਈ ਹੋਵੇ ॥੩੪੩॥

ਸ੍ਰੋਨ ਪੁਲਿਤ ਹ੍ਵੈ ਕਿਤੇ ਪਰਾਏ ॥

स्रोन पुलित ह्वै किते पराए ॥

ਕਈ ਲਹੂ ਨਾਲ ਲਿਬੜੇ ਭਜੇ ਜਾ ਰਹੇ ਹਨ,

ਚਾਚਰਿ ਖੇਲਿ ਮਨੋ ਘਰ ਆਏ ॥

चाचरि खेलि मनो घर आए ॥

ਮਾਨੋ ਹੋਲੀ ਖੇਡ ਕੇ ਘਰ ਆਏ ਹੋਣ।

ਭਾਜਤ ਭਏ ਬਿਮਨ ਹ੍ਵੈ ਐਸੇ ॥

भाजत भए बिमन ह्वै ऐसे ॥

(ਉਹ) ਅਜਿਹੇ ਬੇਮਨੇ ਹੋ ਕੇ ਭਜ ਰਹੇ ਸਨ,

ਦਰਬ ਹਰਾਇ ਜੁਆਰੀ ਜੈਸੇ ॥੩੪੪॥

दरब हराइ जुआरी जैसे ॥३४४॥

ਜਿਸ ਤਰ੍ਹਾ ਧਨ ਹਾਰ ਕੇ ਜੁਆਰੀਆਂ (ਭਜ ਤੁਰਦਾ ਹੈ) ॥੩੪੪॥

ਜੋ ਜੂਝੇ ਸਨਮੁਖ ਅਸ ਧਾਰਾ ॥

जो जूझे सनमुख अस धारा ॥

ਜੋ ਤਲਵਾਰ ਦੀ ਸਾਹਮਣਿਓਂ ਧਾਰ ਸਹਿ ਕੇ ਜੁਝਦਾ ਸੀ,

ਤਿਨ ਕਾ ਪਲ ਮੋ ਭਯੋ ਉਧਾਰਾ ॥

तिन का पल मो भयो उधारा ॥

ਉਸ ਦਾ ਪਲ ਵਿਚ ਉੱਧਾਰ ਹੋ ਜਾਦਾ ਸੀ।

ਇਹ ਜਗ ਤੇ ਬਿਲਖਤ ਨਹਿ ਭਏ ॥

इह जग ते बिलखत नहि भए ॥

ਉਹ ਇਸ ਸੰਸਾਰ ਵਿਚ ਬਿਲਖਦੇ ਨਹੀਂ,

ਚੜਿ ਬਿਵਾਨ ਸੁਰਲੋਕ ਸਿਧਏ ॥੩੪੫॥

चड़ि बिवान सुरलोक सिधए ॥३४५॥

ਸਗੋਂ ਬਿਮਾਨ ਵਿਚ ਚੜ੍ਹ ਕੇ ਸਵਰਗ ਨੂੰ ਜਾਦੇ ਸਨ ॥੩੪੫॥

ਸੋਫੀ ਜੇਤੇ ਭਜਤ ਪ੍ਰਹਾਰੇ ॥

सोफी जेते भजत प्रहारे ॥

ਜਿਤਨੇ ਭਜਦੇ ਹੋਏ ਸੋਫ਼ੀਆਂ ਉਤੇ ਪ੍ਰਹਾਰ ਕੀਤਾ ਗਿਆ,

ਤੇ ਲੈ ਬਡੇ ਨਰਕ ਮੋ ਡਾਰੇ ॥

ते लै बडे नरक मो डारे ॥

ਉਨ੍ਹਾ ਸਾਰਿਆਂ ਨੂੰ ਵੱਡੇ ਨਰਕ ਵਿਚ ਸੁਟ ਦਿੱਤਾ ਗਿਆ।

ਸਾਮੁਹਿ ਹ੍ਵੈ ਜਿਨਿ ਦੀਨੇ ਪ੍ਰਾਨਾ ॥

सामुहि ह्वै जिनि दीने प्राना ॥

ਜਿਨ੍ਹਾ ਨੇ ਸਾਹਮਣੇ ਹੋ ਕੇ ਪ੍ਰਾਣ ਨਿਛਾਵਰ ਕੀਤੇ,

ਤਿਨ ਨਰ ਬੀਰ ਬਰੰਗਨਿ ਨਾਨਾ ॥੩੪੬॥

तिन नर बीर बरंगनि नाना ॥३४६॥

ਉਨ੍ਹਾ ਪੁਰਸ਼ਾ ਨੂੰ ਅਨੇਕ ਤਰ੍ਹਾ ਦੀਆਂ ਅਪੱਛਰਾਵਾ ਨੇ ਵਰ ਲਿਆ ॥੩੪੬॥

ਕੇਤਿਕ ਬਿਧੇ ਬਜ੍ਰ ਅਰੁ ਬਾਨਾ ॥

केतिक बिधे बज्र अरु बाना ॥

ਕਿਤਨੇ ਬਜ੍ਰ ਅਤੇ ਬਾਣਾ ਨਾਲ ਵਿੰਨ੍ਹੇ ਗਏ ਸਨ

ਗਿਰਿ ਗਿਰਿ ਪਰੇ ਧਰਨ ਪਰ ਨਾਨਾ ॥

गिरि गिरि परे धरन पर नाना ॥

ਅਤੇ ਕਈ ਧਰਤੀ ਉਤੇ ਡਿਗੇ ਪਏ ਸਨ।

ਮਹਾਰਥੀ ਬਾਨਨ ਕੌ ਬਾਧੇ ॥

महारथी बानन कौ बाधे ॥

ਕਈ ਮਹਾ ਰਥੀ ਬਾਣਾ (ਦੇ ਭਥਿਆਂ) ਨੂੰ ਬੰਨ੍ਹੇ ਹੋਇਆਂ ਧਰਤੀ ਉਤੇ ਡਿਗੇ ਪਏ ਸਨ,

ਗਿਰਿ ਗਿਰਿ ਪਰੇ ਰਹੇ ਪੁਨਿ ਸਾਧੇ ॥੩੪੭॥

गिरि गिरि परे रहे पुनि साधे ॥३४७॥

ਪਰ ਫਿਰ ਵੀ (ਉਨ੍ਹਾ ਨੇ) ਨਿਸ਼ਾਣਾ ਬੰਨ੍ਹਿਆ ਹੋਇਆ ਸੀ ॥੩੪੭॥

ਸੂਰ ਬਡੇ ਰਨ ਮਚੇ ਬਿਕਟ ਅਤਿ ॥

सूर बडे रन मचे बिकट अति ॥

ਬਹੁਤ ਸੂਰਮਿਆਂ ਨੇ ਡਰਾਉਣਾ ਯੁੱਧ ਮਚਾਇਆ ਹੋਇਆ ਸੀ।

ਧਾਇ ਧਾਇ ਕਰ ਪਰੇ ਬਿਕਟ ਮਤਿ ॥

ਧਾਇ ਧਾਇ कर परे बिकट मति ॥
ਉਹ ਕਠੋਰ ਬੁੱਧੀ ਵਾਲੇ ਇਕ ਦੂਜੇ ਉਤੇ ਭਜ ਭਜ ਕੇ ਵਾਰ ਕਰ ਰਹੇ ਸਨ।

ਮਾਰਿ ਮਾਰਿ ਕਰਿ ਸਕਲ ਪੁਕਾਰਾ ॥
मारि मारि करि सकल पुकारा ॥
ਨਗਾਰੇ, ਢੋਲ ਅਤੇ ਦਮਾਮੇ ਵਜ ਰਹੇ ਸਨ

ਦੁੰਦਭਿ ਢੋਲ ਦਮਾਮੋ ਭਾਰਾ ॥੩੪੮॥
दुँदभि ढोल दमामो भारा ॥३४८॥
ਅਤੇ ਸਾਰੇ (ਸੂਰਮੇ) 'ਮਾਰੋ ਮਾਰੋ' ਪੁਕਾਰ ਰਹੇ ਸਨ ॥੩੪੮॥

ਹਾਕਿ ਹਾਕਿ ਹਥਿਯਾਰ ਪ੍ਰਹਾਰੇ ॥
हाकि हाकि हथियार प्रहारे ॥
ਵੰਗਾਰ ਵੰਗਾਰ ਕੇ ਹਥਿਆਰ ਚਲਾ ਰਹੇ ਸਨ

ਬੀਨਿ ਬੀਨਿ ਬਾਨਨ ਤਨ ਮਾਰੇ ॥
बीनि बीनि बानन तन मारे ॥
ਅਤੇ (ਸੂਰਮਿਆਂ ਦੇ ਸ਼ਰੀਰਾ ਉਤੇ) ਚੁਣ ਚੁਣ ਕੇ ਤੀਰ ਚਲਾ ਰਹੇ ਸਨ।

ਝੁਕਿ ਝੁਕਿ ਹਨੇ ਸੈਹਥੀ ਘਾਇਨ ॥
झुकि झुकि हने सैहथी घाइन ॥
ਝੁਕ ਝੁਕ ਕੇ ਬਰਛੀਆਂ ਮਾਰ ਕੇ ਘਾਇਲ ਕਰ ਰਹੇ ਸਨ

ਜੂਝੈ ਅਧਿਕ ਦੁਬਹਿਯਾ ਚਾਇਨ ॥੩੪੯॥
जूझै अधिक दुबहिया चाइन ॥३४९॥
ਅਤੇ ਬਹੁਤ ਚਾਓ ਨਾਲ ਦੋਹਾ ਬਾਹਵਾ ਨਾਲ ਲੜਨ ਵਾਲੇ ਸੂਰਮੇ ਮਾਰੇ ਜਾ ਰਹੇ ਸਨ ॥੩੪੯॥

ਕਹੀ ਪਰੇ ਹਾਥਿਨ ਕੇ ਸੁੰਡਾ ॥
कही परे हाथिन के सुँडा ॥

ਕਿਤੇ ਹਾਥੀਆਂ ਦੀਆਂ ਸੁੰਢਾ ਪਈਆਂ ਸਨ।

ਬਾਜੀ ਰਥੀ ਗਜਨ ਕੇ ਮੁੰਡਾ ॥

बाजी रथी गजन के मुँडा ॥

ਕਿਤੇ ਘੋੜਿਆਂ, ਰਥਵਾਨਾ ਅਤੇ ਹਾਥੀਆਂ ਦੇ ਸਿਰ ਪਏ ਹੋਏ ਸਨ।

ਝੁੰਡ ਪਰੇ ਕਹੀ ਜੂਝਿ ਜੁਝਾਰੇ ॥

झुँड परे कही जूझि जुझारे ॥

ਕਿਤੇ ਸੂਰਮਿਆਂ ਦੇ ਝੁੰਡਾ ਦੇ ਝੁੰਡ ਪਏ ਹੋਏ ਸਨ

ਤੀਰ ਤੁਫੰਡ ਤੁਪਨ ਕੇ ਮਾਰੇ ॥੩੫੦॥

तीर तुफंड तुपन के मारे ॥३५०॥

ਤੀਰਾ, ਬੰਦੂਕਾ ਅਤੇ ਤੋਪਾ ਨਾਲ ਮਾਰੇ ਹੋਏ ॥੩੫੦॥

ਬਹੁ ਜੂਝੇ ਇਹ ਭਾਤਿ ਸਿਪਾਹੀ ॥

बहु जूझे इह भाति सिपाही ॥

ਇਸ ਤਰ੍ਹਾ ਬਹੁਤ ਸਿਪਾਹੀ ਮਾਰੇ ਗਏ

ਭਾਤਿ ਭਾਤਿ ਧੁਜਨੀ ਰਿਪੁ ਗਾਹੀ ॥

भाति भाति धुजनी रिपु गाही ॥

ਅਤੇ ਭਾਤ ਭਾਤ ਨਾਲ ਵੈਰੀ ਦੀ ਸੈਨਾ ਨੂੰ ਗਾਹਿਆ ਗਿਆ।

ਉਤ ਕੀਯ ਸਿੰਘ ਬਾਹਨੀ ਕੋਪੈ ॥

उत कीय सिंघ बाहनी कोपै ॥

ਉਧਰ ਸ਼ੇਰ ਉਤੇ ਸਵਾਰੀ ਕਰਨ ਵਾਲੀ (ਦੂਲਹ ਦੇਈ) ਕ੍ਰੋਧ ਵਿਚ ਆ ਗਈ

ਇਤਿ ਅਸਿਧੁਜ ਲੈ ਧਾਯੋ ਧੋਪੈ ॥੩੫੧॥

इति असिधुज लै धायो धोपै ॥३५१॥

ਅਤੇ ਇਧਰ ਮਹਾ ਕਾਲ ('ਅਸਿਧੁਜ') ਤਲਵਾਰ ਲੈ ਕੇ ਪੈ ਗਿਆ ॥੩੫੧॥

ਕਹੂੰ ਲਸੈ ਰਨ ਖੜਗ ਕਟਾਰੀ ॥

कहूँ लसै रन खड़ग कटारी ॥

ਕਿਤੇ ਯੁੱਧ-ਭੂਮੀ ਵਿਚ ਖੜਗਾ ਅਤੇ ਕਟਾਰਾ ਚਮਕ ਰਹੀਆਂ ਸਨ।

ਜਾਨੁਕ ਮਛ ਬੰਧੇ ਮਧਿ ਜਾਰੀ ॥

जानुक मछ बंधे मधि जारी ॥

(ਇੰਜ ਲਗਦਾ ਸੀ) ਮਾਨੋ ਮੱਛਲੀਆਂ ਜਾਲ ਵਿਚ ਬੰਨ੍ਹੀਆਂ (ਭਾਵ ਫਸੀਆਂ) ਹੋਣ।

ਸਿੰਘ ਬਾਹਨੀ ਸਤ੍ਰੁ ਬਿਹੰਡੇ ॥

सिंघ बाहनी सत्रु बिहंडे ॥

ਸ਼ੇਰ ਦੀ ਸਵਾਰੀ ਕਰਨ ਵਾਲੀ (ਦੂਲਹ ਦੇਈ) ਨੇ ਵੈਰੀਆਂ ਨੂੰ ਨਸ਼ਟ ਕਰ ਦਿੱਤਾ

ਤਿਲ ਤਿਲ ਪ੍ਰਾਇ ਅਸੁਰ ਕਰਿ ਖੰਡੇ ॥੩੫੨॥

तिल तिल प्राइ असुर करि खंडे ॥३५२॥

ਅਤੇ ਦੈਂਤਾ ਨੂੰ ਤਿਲ ਤਿਲ ਦੇ ਬਰਾਬਰ ਟੁਕੜੇ ਟੁਕੜੇ ਕਰ ਦਿੱਤਾ ॥੩੫੨॥

ਕਹੂੰ ਪਾਖਰੈ ਕਟੀ ਬਿਰਾਜੈ ॥

कहूँ पाखरै कटी बिराजै ॥

ਕਿਤੇ (ਘੋੜਿਆਂ ਦੀਆਂ) ਝੁਲਾ ਕਟੀਆਂ ਪਈਆਂ ਸਨ

ਬਖਤਰ ਕਹੂੰ ਗਿਰੇ ਨਰ ਰਾਜੈ ॥

बखतर कहूँ गिरे नर राजै ॥

ਅਤੇ ਕਿਤੇ ਯੋਧੇ ਕਵਚਾ ਸਮੇਤ ਡਿਗੇ ਹੋਏ ਸ਼ੋਭਦੇ ਸਨ।

ਕਹੂੰ ਚਲਤ ਸ੍ਰੋਨਤ ਕੀ ਧਾਰਾ ॥

कहूँ चलत स्रोनत की धारा ॥

ਕਿਤੇ ਲਹੂ ਦੀਆਂ ਤਤੀਰੀਆਂ ਚਲ ਰਹੀਆਂ ਸਨ।

ਛੁਟਤ ਬਾਗ ਮੋ ਜਨਕੁ ਫੁਹਾਰਾ ॥੩੫੩॥

छुटत बाग मो जनकु फुहारा ॥३५३॥

(ਇੰਜ ਲਗਦਾ ਸੀ) ਮਾਨੋ ਬਾਗ਼ ਵਿਚ ਫਵਾਰਾ ਚਲ ਰਿਹਾ ਹੋਵੇ ॥੩੫੩॥

ਕਹੂੰ ਡਾਕਨੀ ਸ੍ਰੋਨਤ ਪੀਯੈ ॥

कहूँ डाकनी स्रोनत पीयै ॥

ਕਿਤੇ ਚੁੜੇਲਾ ਲਹੂ ਪੀ ਰਹੀਆਂ ਸਨ।

ਝਾਕਨਿ ਕਹੂੰ ਮਾਸ ਭਖਿ ਜੀਯੈ ॥

झाकनि कहूँ मास भखि जीयै ॥

ਕਿਤੇ ਗਿਰਝਾ ਜੀ ਭਰ ਕੇ ਮਾਸ ਖਾ ਰਹੀਆਂ ਸਨ।

ਕਾਕਨਿ ਕਹੂੰ ਫਿਰੈ ਕਹਕਾਤੀ ॥

काकनि कहूँ फिरै कहकाती ॥

ਕਿਤੇ ਕਾਉਣੀਆਂ ਕਾ ਕਾ ਕਰਦੀਆਂ ਹੋਈਆਂ ਫਿਰ ਰਹੀਆਂ ਸਨ।

ਪ੍ਰੇਤ ਪਿਸਾਚਨ ਡੋਲਤ ਮਾਤੀ ॥੩੫੪॥

प्रेत पिसाचन डोलत माती ॥३५४॥

ਕਿਤੇ ਪ੍ਰੇਤ ਅਤੇ ਪਿਸਾਚ ਮਦਮਸਤ ਹੋ ਕੇ ਡੋਲ ਰਹੇ ਸਨ ॥੩੫੪॥

ਹਸਤ ਫਿਰਤ ਪ੍ਰੇਤਨ ਕੀ ਦਾਰਾ ॥

हसत फिरत प्रेतन की दारा ॥

(ਕਿਤੇ) ਪ੍ਰੇਤਾ ਦੀਆਂ ਇਸਤਰੀਆਂ ਹਸਦੀਆਂ ਫਿਰਦੀਆਂ ਸਨ

ਡਾਕਨਿ ਕਹੂੰ ਬਜਾਵਤ ਤਾਰਾ ॥

डाकनि कहूँ बजावत तारा ॥

ਅਤੇ ਕਿਤੇ ਡਾਕਣੀਆਂ (ਚੁੜੇਲਾ) ਤਾੜੀਆਂ ਵਜਾ ਰਹੀਆਂ ਸਨ।

ਜੋਗਿਨ ਫਿਰੈ ਕਹੂੰ ਮੁਸਕਾਤੀ ॥

ਜੋਗਿਨ ਫਿਰੈ ਕਹੂੰ ਮੁਸਕਾਤੀ ॥

ਕਿਤੇ ਜੋਗਣਾ ਹਸਦੀਆਂ ਫਿਰ ਰਹੀਆਂ ਸਨ।

ਭੂਤਨ ਕੀ ਇਸਤ੍ਰੀ ਮਦ ਮਾਤੀ ॥੩੫੫॥

भूतन की इसत्री मद माती ॥३५५॥

ਕਿਤੇ ਭੂਤਾ ਦੀਆਂ ਇਸਤਰੀਆਂ (ਭੂਤਨੀਆਂ) ਮਦਮਸਤ (ਘੁੰਮ ਰਹੀਆਂ ਸਨ) ॥੩੫੫॥

ਫਿਰਤ ਡਕਾਰ ਕਹੂੰ ਰਨ ਡਾਕਨਿ ॥

फिरत डकार कहूँ रन डाकनि ॥

ਕਿਤੇ ਰਣ-ਖੇਤਰ ਵਿਚ ਡਾਕਣੀਆਂ ਡਕਾਰਦੀਆਂ ਫਿਰਦੀਆਂ ਸਨ

ਮਾਸ ਅਹਾਰ ਕਰਤ ਕਹੂੰ ਝਾਕਨਿ ॥

मास अहार करत कहूँ झाकनि ॥

ਅਤੇ ਕਿਤੇ ਗਿਰਝਾ ਮਾਸ ਦਾ ਭੋਜਨ ਕਰ ਰਹੀਆਂ ਸਨ।

ਪ੍ਰੇਤ ਪਿਸਾਚ ਹਸੇ ਕਿਲਕਾਰੈ ॥

प्रेत पिसाच हसे किलकारै ॥

ਕਿਤੇ ਪ੍ਰੇਤ ਅਤੇ ਪਿਸਾਚ ਕਿਲਕਾਰੀਆਂ ਮਾਰ ਕੇ ਹਸ ਰਹੇ ਸਨ।

ਕਹੂੰ ਮਸਾਨ ਕਿਲਕਟੀ ਮਾਰੈ ॥੩੫੬॥

कहूँ मसान किलकटी मारै ॥३५६॥

ਕਿਤੇ ਮਸਾਨ (ਪ੍ਰੇਤ) ਕਿਲਕਾਰੀਆਂ ਮਾਰ ਰਹੇ ਸਨ ॥੩੫੬॥

ਕਢੈ ਦੈਤ ਰਨ ਦਾਤ ਬਿਹਾਰਤ ॥

कढै दैत रन दात बिहारत ॥

(ਕਿਤੇ) ਦੈਂਤ ਰਣ-ਭੂਮੀ ਵਿਚ ਦੰਦ ਕਢ ਕੇ ਫਿਰ ਰਹੇ ਸਨ

ਭੂਤ ਪ੍ਰੇਤ ਤਾਲੀ ਕਹ ਮਾਰਤ ॥

भूत प्रेत ताली कह मारत ॥

ਅਤੇ ਭੂਤ ਪ੍ਰੇਤ ਤਾੜੀਆਂ ਮਾਰ ਰਹੇ ਸਨ।

ਉਲਕਾ ਪਾਤ ਹੋਤ ਆਕਾਸਾ ॥

उलका पात होत आकासा ॥

ਆਕਾਸ਼ ਤੋਂ ਤਾਰੇ ਅਥਵਾ ਅੰਗਾਰੇ ('ਉਲਕਾ') ਡਿਗਦੇ ਸਨ।

ਅਸੁਰ ਸੈਨ ਇਹ ਬਿਧਿ ਭਯੋ ਨਾਸਾ ॥੩੫੭॥

असुर सैन इह बिधि भयो नासा ॥३५७॥

ਇਸ ਤਰ੍ਹਾ ਦੈਂਤ ਸੈਨਾ ਦਾ ਨਾਸ ਹੋ ਗਿਆ ॥੩੫੭॥

ਬਹਤ ਅਮਿਤ ਰਨ ਪਵਨ ਪ੍ਰਚੰਡਾ ॥

बहत अमित रन पवन प्रचंडा ॥

ਰਣ-ਭੂਮੀ ਵਿਚ ਬਹੁਤ ਤੇਜ਼ ਹਵਾ ਚਲ ਰਹੀ ਸੀ।

ਦਿਖਿਯਤ ਪਰੇ ਸੁਭਟ ਖੰਡ ਖੰਡਾ ॥

दिखियत परे सुभट खंड खंडा ॥

(ਉਥੇ) ਟੁਕੜੇ ਟੁਕੜੇ ਹੋਏ ਪਏ ਸੂਰਮੇ ਦਿਖ ਰਹੇ ਸਨ।

ਕਾਕਨਿ ਕੁਹਕਿ ਮਾਨਵਤਿ ਤਾਤੀ ॥

काकनि कुहकि मानवति ताती ॥

ਮਾਨਮਤੀਆਂ ਕਾਉਣੀਆਂ ਤਿਖੀ ਸੁਰ ਵਿਚ ਕਾ ਕਾ ਕਰ ਰਹੀਆਂ ਸਨ,

ਫਾਗੁਨ ਜਾਨੁ ਕੋਕਿਲਾ ਮਾਤੀ ॥੩੫੮॥

फागुन जानु कोकिला माती ॥३५८॥

ਮਾਨੋ ਫਗਣ ਦੇ ਮਹੀਨੇ ਵਿਚ ਕੋਇਲਾ ਮਸਤ ਹੋ ਕੇ ਬੋਲ ਰਹੀਆਂ ਹੋਣ ॥੩੫੮॥

ਇਹ ਬਿਧਿ ਸ੍ਰੋਨ ਕੁੰਡਿ ਭਰਿ ਗਯੋ ॥

इह बिधि स्रोन कुँडि भरि गयो ॥

ਇਸ ਤਰ੍ਹਾ ਲਹੂ ਦਾ ਕੁੰਡ ਭਰ ਗਿਆ,

ਦੂਸਰ ਮਾਨਸਰੋਵਰ ਭਯੋ ॥

दूसर मानसरोवर भयो ॥

(ਮਾਨੋ) ਦੂਜਾ ਮਾਨਸਰੋਵਰ ਹੋ ਗਿਆ ਹੋਵੇ।

ਸੇਤ ਛਤ੍ਰ ਤਹ ਹੰਸ ਬਿਰਾਜੈ ॥

सेत छत्रु तह हंस बिराजै ॥

ਟੁਟੇ ਹੋਏ (ਸਫ਼ੈਦ) ਛਤ੍ਰ ਹੰਸਾ ਵਰਗੇ ਸ਼ੋਭ ਰਹੇ ਸਨ

ਅਨਤ ਸਾਜ ਜਲ ਜਿਯ ਸੇ ਰਾਜੈ ॥੩੫੯॥

अनत साज जल जिय से राजै ॥३५९॥

ਅਤੇ ਹੋਰ ਸਾਜ਼-ਸਾਮਾਨ ਜਲ-ਜੀਵਾ ('ਜਲ-ਜਿਯ') ਵਰਗਾ ਲਗ ਰਿਹਾ ਸੀ ॥੩੫੯॥

ਟੂਕ ਟੂਕ ਦੰਤੀ ਕਹੂੰ ਭਏ ॥

टूक टूक दंती कहूँ भए ॥

ਕਿਤੇ ਟੋਟੇ ਟੋਟੇ ਹੋਏ ਹਾਥੀ ਪਏ ਸਨ

ਤਿਲ ਤਿਲ ਪ੍ਰਾਇ ਸੁਭਟ ਹ੍ਵੈ ਗਏ ॥

तिल तिल प्राइ सुभट ह्वै गए ॥

ਅਤੇ ਸੂਰਮੇ ਤਿਲ ਤਿਲ ਦੇ ਬਰਾਬਰ ਹੋਏ ਪਏ ਸਨ।

ਸ੍ਰੋਨਤ ਧਾਰਿ ਬਹੀ ਇਕ ਬਾਰਾ ॥

स्रोनत धारि बही इक बारा ॥

ਇਕ ਪਾਸੇ ਲਹੂ ਦੀ ਧਾਰ ਵਗ ਰਹੀ ਸੀ,

ਭਈ ਧੂਰਿ ਰਨ ਕੀ ਸਭ ਗਾਰਾ ॥੩੬੦॥

भई धूरि रन की सभ गारा ॥३६०॥

(ਜਿਸ ਕਰ ਕੇ) ਰਣ ਦੀ ਮਿੱਟੀ ਗਾਰਾ ਬਣੀ ਪਈ ਸੀ ॥੩੬੦॥

ਨੇਜਬਾਜ ਬਹੁ ਬੀਰ ਸੰਘਾਰੇ ॥

नेजबाज बहु बीर संघारे ॥

ਨੇਜ਼ਾ-ਬਾਜ਼ਾ ਨੇ ਬਹੁਤ ਸੂਰਮੇ ਮਾਰ ਦਿੱਤੇ ਸਨ

ਪ੍ਰੋਏ ਬਰਾ ਸੀਖ ਭਟਿਯਾਰੇ ॥

प्रोए बरा सीख भटियारे ॥

(ਮਾਨੋ) ਭਠਿਆਰਾ ਨੇ ਸੀਖਾ ਵਿਚ ਵੜੇ ਪਰੋਏ ਹੋਏ ਹੋਣ।

ਟੂਕ ਟੂਕ ਭਟ ਰਨ ਹ੍ਵੈ ਰਹੇ ॥

टूक टूक भट रन ह्वै रहे ॥

ਰਣ ਵਿਚ ਸੂਰਮੇ ਟੁਕੜੇ ਟੁਕੜੇ ਹੋਏ ਪਏ ਸਨ,

ਜਿਨ ਕੇ ਘਾਵ ਸਰੋਹਿਨ ਬਹੇ ॥੩੬੧॥

जिन के घाव सरोहिन बहे ॥३६१॥

ਜਿਨ੍ਹਾ ਦੇ ਜ਼ਖ਼ਮਾ ਉਤੇ ਸਰੋਹੀ (ਤਲਵਾਰ) ਵਗੀ ਸੀ ॥੩੬੧॥

ਇਹ ਬਿਧਿ ਅਮਿਤ ਕੋਪ ਕਰਿ ਕਾਲਾ ॥

इह बिधि अमित कोप करि काला ॥

ਇਸ ਤਰ੍ਹਾ ਨਾਲ ਕਾਲ ਬਹੁਤ ਕ੍ਰੋਧ ਕਰ ਕੇ

ਕਾਢਤ ਭਯੋ ਦਾਤ ਬਿਕਰਾਲਾ ॥

काढत भयो दात बिकराला ॥

ਭਿਆਨਕ ਦੰਦ ਕਢਣ ਲਗਾ।

ਛਿਪ੍ਰ ਹਨੇ ਛਿਨ ਮਾਝ ਛਤ੍ਰਾਲੇ ॥

छिप्र हने छिन माझ छत्राले ॥

ਛਿਣ ਭਰ ਵਿਚ ਛੇਤੀ ਨਾਲ ਛਤ੍ਰਾ ਵਾਲੇ ਮਾਰ ਦਿੱਤੇ

ਸੂਰਬੀਰ ਬਲਵਾਨ ਮੁਛਾਲੇ ॥੩੬੨॥

ਸੂਰਬੀਰ ਬਲਵਾਨ ਮੁਛਾਲੇ ॥੩੬੨॥

जो सुरबीर, बलवान अते मुछैल सन ॥३६२॥

ਦੁਹੂੰ ਅਧਿਕ ਰਨ ਕਿਯੋ ਅਪਾਰਾ ॥

दुहूँ अधिक रन कियो अपारा ॥

ਦੋਹਾ ਨੇ ਬਹੁਤ ਘਮਸਾਨ ਯੁੱਧ ਕੀਤਾ,

ਦਾਨਵ ਮਰਤ ਭਯੋ ਨਹਿ ਮਾਰਾ ॥

दानव मरत भयो नहि मारा ॥

ਪਰ ਦੈਂਤ ਮਾਰਿਆਂ ਮਰ ਨਹੀਂ ਰਹੇ ਸਨ।

ਤਬ ਅਸਿਧੁਜ ਅਸ ਮੰਤ੍ਰ ਬਿਚਾਰੋ ॥

तब असिधुज अस मंत्र बिचारो ॥

ਤਦ ਅਸਿਧੁਜ (ਮਹਾ ਕਾਲ) ਨੇ ਇਸ ਤਰ੍ਹਾ ਵਿਚਾਰ ਕੀਤਾ

ਜਿਹ ਬਿਧਿ ਤੇ ਦਾਨਵਹਿ ਸੰਘਾਰੋ ॥੩੬੩॥

जिह बिधि ते दानवहि संघारो ॥३६३॥

ਜਿਸ ਤਰ੍ਹਾ ਕਿ ਦੈਂਤਾ ਨੂੰ ਮਾਰਿਆ ਜਾ ਸਕੇ ॥੩੬੩॥

ਸਰਬਾਕਰਖਨ ਕਿਯ ਅਸਿਧੁਜ ਜਬ ॥

सरबाकरखन किय असिधुज जब ॥

ਜਦ ਮਹਾ ਕਾਲ ਨੇ (ਆਪਣੀ ਸ਼ਕਤੀ ਨਾਲ) ਸਾਰਿਆਂ ਨੂੰ ਖਿਚ ਲਿਆ।

ਉਪਜਤ ਤੇ ਰਹਿ ਗਏ ਅਸੁਰ ਤਬ ॥

उपजत ते रहि गए असुर तब ॥

ਤਦ ਦੈਂਤ ਪੈਦਾ ਹੋਣੇ ਬੰਦ ਹੋ ਗਏ।

ਆਗਜ਼ਾ ਬਹੁਰਿ ਕਾਲਿ ਕਹ ਦਈ ॥

आग्या बहुरि कालि कह दई ॥

ਫਿਰ ਉਸ ਨੇ 'ਕਾਲਿ' ਨੂੰ ਆਗਿਆ ਦਿੱਤੀ।

ਸਤ੍ਰ ਸੈਨ ਭਛਨ ਕਰਿ ਗਈ ॥੩੬੪॥

सत्रु सैन भछन करि गई ॥३६४॥

ਉਹ ਵੈਰੀ ਦੀ ਸੈਨਾ ਨੂੰ ਖਾ ਗਈ ॥੩੬੪॥

ਏਕੈ ਅਸੁਰ ਤਬੈ ਰਹਿ ਗਯੋ ॥

एकै असुर तबै रहि गयो ॥

ਤਦ ਇਕੋ ਦੈਂਤ ਰਹਿ ਗਿਆ।

ਤ੍ਰਾਸਿਤ ਅਧਿਕ ਚਿਤ ਮਹਿ ਭਯੋ ॥

त्रासित अधिक चित महि भयो ॥

ਉਹ ਮਨ ਵਿਚ ਬਹੁਤ ਡਰਿਆ।

ਹਾਇ ਹਾਇ ਕਸ ਕਰੌ ਉਪਾਵਾ ॥

हाइ हाइ कस करौ उपावा ॥

ਹਾਇ ਹਾਇ' ਕਰਦਾ ਹੋਇਆ ਸੋਚਣ ਲਗਾ ਕਿ ਕੀ ਉਪਾ ਕੀਤਾ ਜਾਏ।

ਅਸ ਕੋਈ ਚਲਤ ਨੇ ਮੇਰਾ ਦਾਵਾ ॥੩੬੫॥

अस कोई चलत ने मेरा दावा ॥३६५॥

ਹੁਣ ਮੇਰਾ ਕੋਈ ਦਾਵਾ (ਜਾ ਦਾਓ) ਨਹੀਂ ਚਲਦਾ ॥੩੬੫॥

ਦੋਹਰਾ ॥

दोहरा ॥

ਦੋਹਰਾ:

ਮਹਾ ਕਾਲ ਕੀ ਸਰਨਿ ਜੇ ਪਰੇ ਸੁ ਲਏ ਬਚਾਇ ॥

महा काल की सरनि जे परे सु लए बचाइ ॥

ਮਹਾ ਕਾਲ ਦੀ ਜੋ ਸ਼ਰਨ ਵਿਚ ਪੈਂਦਾ ਹੈ, ਉਸ ਨੂੰ ਬਚਾ ਲਿਆ ਜਾਦਾ ਹੈ।

ਔਰ ਨ ਉਪਜਾ ਦੂਸਰ ਜਗ ਭਛਿਯੋ ਸਭੈ ਬਨਾਇ ॥੩੬੬॥

और न उपजा दूसर जग भछियो सभै बनाइ ॥३६६॥

ਹੋਰ ਦੂਜਾ (ਦੈਂਤ) ਜਗਤ ਵਿਚ ਪੈਦਾ ਨਹੀਂ ਹੋਇਆ, (ਕਾਲਿ ਨੇ) ਸਭ ਨੂੰ ਖਾ ਲਿਆ ॥੩੬੬॥

ਜੋ ਪੂਜਾ ਅਸਿਕੇਤੁ ਕੀ ਨਿਤ ਪ੍ਰਤਿ ਕਰੈ ਬਨਾਇ ॥

जो पूजा असिकेतु की नित प्रति करै बनाइ ॥

ਜੋ ਅਸਿਕੇਤੁ (ਮਹਾ ਕਾਲ) ਦੀ ਹਰ ਰੋਜ਼ ਪੂਜਾ ਕਰਦੇ ਹਨ,

ਤਿਨ ਪਰ ਅਪਨੋ ਹਾਥ ਦੈ ਅਸਿਧੁਜ ਲੇਤ ਬਚਾਇ ॥੩੬੭॥

तिन पर अपनो हाथ दै असिधुज लेत बचाइ ॥३६७॥

ਉਨ੍ਹਾ ਨੂੰ ਆਪਣਾ ਹੱਥ ਦੇ ਕੇ ਅਸਿਧੁਜ ਬਚਾ ਲੈਂਦਾ ਹੈ ॥੩੬੭॥

ਚੌਪਈ ॥

चौपई ॥

ਚੌਪਈ:

ਦੁਸਟ ਦੈਤ ਕਛੁ ਬਾਤ ਨ ਜਾਨੀ ॥

दुसट दैत कछु बात न जानी ॥

ਦੁਸ਼ਟ ਦੈਂਤ ਨੇ ਕੋਈ ਗੱਲ ਨਾ ਸਮਝੀ।

ਮਹਾ ਕਾਲ ਤਨ ਪੁਨਿ ਰਿਸਿ ਠਾਨੀ ॥

महा काल तन पुनि रिसि ठानी ॥

ਮਹਾ ਕਾਲ ਪ੍ਰਤਿ (ਉਸ ਨੇ) ਫਿਰ ਰੋਹ ਪਾਲ ਲਿਆ।

ਬਲ ਅਪਬਲ ਅਪਨੋ ਨ ਬਿਚਾਰਾ ॥

बल अपबल अपनो न बिचारा ॥

(ਉਸ ਨੇ) ਆਪਣੀ ਸ਼ਕਤੀ ਅਤੇ ਕਮਜ਼ੋਰੀ ਨੂੰ ਨਾ ਵਿਚਾਰਿਆ।

ਗਰਬ ਠਾਨਿ ਜਿਯ ਬਹੁਰਿ ਹੰਕਾਰਾ ॥੩੬੮॥

गरब ठानि जिय बहुरि हंकारा ॥३६८॥

ਮਨ ਵਿਚ ਬਹੁਤ ਅਭਿਮਾਨ ਅਤੇ ਹੰਕਾਰ ਠਾਨ ਲਿਆ ॥੩੬੮॥

ਰੇ ਰੇ ਕਾਲ ਫੂਲਿ ਜਿਨਿ ਜਾਹੁ ॥

रे रे काल फूलि जिनि जाहु ॥

(ਅਤੇ ਕਹਿਣ ਲਗਾ) ਹੇ ਕਾਲ! ਐਵੇਂ ਫੁਲਿਆ ਨਾ ਫਿਰ,

ਬਹੁਰਿ ਆਨਿ ਸੰਗ੍ਰਾਮ ਮਚਾਹੁ ॥

बहुरि आनि संग्राम मचाहु ॥

(ਮੇਰੇ ਨਾਲ) ਆ ਕੇ ਫਿਰ ਯੁੱਧ ਕਰ।

ਏਕ ਨਿਦਾਨ ਕਰੋ ਰਨ ਮਾਹੀ ॥

एक निदान करो रन माही ॥

(ਅਜ) ਯੁੱਧ-ਭੂਮੀ ਵਿਚ ਇਕ ਨਿਰਣਾ ਹੋ ਜਾਏ।

ਕੈ ਅਸਿਧੁਜਿ ਕੈ ਦਾਨਵ ਨਾਹੀ ॥੩੬੯॥

कै असिधुजि कै दानव नाही ॥३६९॥

ਜਾ ਅਸਿਧੁਜ ਨਹੀਂ ਜਾ ਦੈਂਤ ਨਹੀਂ ॥੩੬੯॥

ਏਕ ਪਾਵ ਤਜਿ ਜੁਧ ਨ ਭਾਜਾ ॥

एक पाव तजि जुध न भाजा ॥

(ਉਹ) ਦੈਂਤਾ ਦਾ ਰਾਜਾ ਇਕ ਵੀ ਪੈਰ

ਮਹਾਰਾਜ ਦੈਤਨ ਕਾ ਰਾਜਾ ॥

महाराज दैतन का राजा ॥

ਪਿਛੇ ਕਰ ਕੇ ਯੁੱਧ ਤੋਂ ਨਾ ਭਜਿਆ।

ਆਂਤੌ ਗੀਧ ਗਗਨ ਲੈ ਗਏ ॥

ਆਁਤੌ ਗੀਧ ਗਗਨ ਲੈ ਗਏ ॥

ਭਾਵੇਂ ਉਸ ਦੀਆਂ ਆਂਦਰਾ ਗਿੱਧਾ ਲੈ ਕੇ ਆਕਾਸ਼ ਵਿਚ ਪਹੁੰਚ ਗਈਆਂ,

ਬਾਹਤ ਬਿਸਿਖ ਤਊ ਹਠ ਭਏ ॥੩੭੦॥

बाहत बिसिख तऊ हठ भए ॥३७०॥

ਤਾ ਵੀ ਉਹ ਹਠ ਪੂਰਵਕ ਬਾਣ ਚਲਾਉਂਦਾ ਰਿਹਾ ॥੩੭੦॥

ਅਸੁਰ ਅਮਿਤ ਰਨ ਬਾਨ ਚਲਾਏ ॥

असुर अमित रन बान चलाए ॥

ਦੈਂਤ ਰਾਜੇ ਨੇ ਰਣ ਵਿਚ ਅਣਗਿਣਤ ਤੀਰ ਚਲਾਏ,

ਨਿਰਖਿ ਖੜਗਧੁਜ ਕਾਟਿ ਗਿਰਾਏ ॥

निरखि खड़गधुज काटि गिराए ॥

ਪਰ ਖੜਗਧੁਜ (ਮਹਾ ਕਾਲ) ਨੇ ਵੇਖ ਕੇ ਕਟ ਸੁਟੇ।

ਬੀਸ ਸਹਸ੍ਰ ਅਸੁਰ ਪਰ ਬਾਨਾ ॥

बीस सहस्र असुर पर बाना ॥

ਤਦ ਅਸਿਧੁਜ (ਮਹਾ ਕਾਲ) ਨੇ ਕਈ ਤਰ੍ਹਾ ਨਾਲ

ਸ੍ਰੀ ਅਸਿਧੁਜ ਛਾਡੇ ਬਿਧਿ ਨਾਨਾ ॥੩੭੧॥

स्री असिधुज छाडे बिधि नाना ॥३७१॥

ਵੀਹ ਹਜ਼ਾਰਾ ਬਾਣ ਦੈਂਤ ਉਤੇ ਛਡੇ ॥੩੭੧॥

ਮਹਾ ਕਾਲ ਪੁਨਿ ਜਿਯ ਮੈ ਕੋਪਾ ॥

महा काल पुनि जिय मै कोपा ॥

ਮਹਾ ਕਾਲ ਫਿਰ ਮਨ ਵਿਚ ਕ੍ਰੋਧਵਾਨ ਹੋਇਆ

ਧਨੁਖ ਟੰਕੋਰ ਬਹੁਰਿ ਰਨ ਰੋਪਾ ॥

धनुख टंकोर बहुरि रन रोपा ॥

ਅਤੇ ਧਨੁਸ਼ ਨੂੰ ਟੰਕਾਰ ਕੇ ਫਿਰ ਯੁੱਧ ਜਮਾ ਦਿੱਤਾ।

ਏਕ ਬਾਨ ਤੇ ਧੁਜਹਿ ਗਿਰਾਯੋ ॥

एक बान ते धुजहि गिरायो ॥

(ਉਸ ਨੇ) ਇਕ ਬਾਣ ਨਾਲ (ਦੈਂਤ ਦਾ) ਝੰਡਾ ਡਿਗਾ ਦਿੱਤਾ।

ਦੁਤਿਯ ਸਤ੍ਰ ਕੋ ਸੀਸ ਉਡਾਯੋ ॥੩੭੨॥

दुतिय सत्रु को सीस उडायो ॥३७२॥

ਦੂਜੇ ਨਾਲ ਵੈਰੀ ਦਾ ਸਿਰ ਉਡਾ ਦਿੱਤਾ ॥੩੭੨॥

ਦੁਹੂੰ ਬਿਸਿਖ ਕਰਿ ਦ੍ਵੈ ਰਥ ਚਕ੍ਰ ॥

दुहूँ बिसिख करि द्वै रथ चक्र ॥

ਦੋ ਤੀਰਾ ਨਾਲ ਰਥ ਦੇ ਦੋਵੇਂ ਟੇਢੇ ਚਕ੍ਰ (ਪਹੀਏ)

ਕਾਟਿ ਦਏ ਛਿਨ ਇਕ ਮੈ ਬਕ੍ਰ ॥

काटि दए छिन इक मै बक्र ॥

ਇਕ ਛਿਣ ਵਿਚ ਕਟ ਦਿੱਤੇ।

ਚਾਰਹਿ ਬਾਨ ਚਾਰ ਹੂੰ ਬਾਜਾ ॥

चारहि बान चार हूँ बाजा ॥

ਚਾਰ ਤੀਰਾ ਨਾਲ ਚੌਹਾ ਹੀ ਘੋੜਿਆਂ ਨੂੰ

ਮਾਰ ਦਏ ਸਭ ਜਗ ਕੇ ਰਾਜਾ ॥੩੭੩॥

मार दए सभ जग के राजा ॥३७३॥

ਸਾਰੇ ਜਗਤ ਦੇ ਰਾਜੇ ਨੇ ਮਾਰ ਦਿੱਤਾ ॥੩੭੩॥

ਬਹੁਰਿ ਅਸੁਰ ਕਾ ਕਾਟਸਿ ਮਾਥਾ ॥

बहुरि असुर का काटसि माथा ॥

ਫਿਰ ਜਗਤ ਦੇ ਨਾਥ ਅਸਿਕੇਤੁ ਨੇ

ਸ੍ਰੀ ਅਸਿਕੇਤਿ ਜਗਤ ਕੇ ਨਾਥਾ ॥

स्री असिकेति जगत के नाथा ॥

(ਬਾਣ ਮਾਰ ਕੇ) ਦੈਂਤ ਦਾ ਮੱਥਾ ਕਟ ਦਿੱਤਾ।

ਦੁਤਿਯ ਬਾਨ ਸੌ ਦੋਊ ਅਰਿ ਕਰ ॥

दुतिय बान सौ दोऊ अरि कर ॥

ਅਤੇ ਮਨੁੱਖਾ ਦੇ ਰਾਜੇ ਅਸਿਧੁਜ ਨੇ

ਕਾਟਿ ਦਯੋ ਅਸਿਧੁਜ ਨਰ ਨਾਹਰ ॥੩੭੪॥

काटि दयो असिधुज नर नाहर ॥३७४॥

ਦੂਜੇ ਬਾਣ ਨਾਲ ਵੈਰੀ ਦੇ ਹੱਥ ਕਟ ਸੁਟੇ ॥੩੭੪॥

ਪੁਨਿ ਰਾਛਸ ਕਾ ਕਾਟਾ ਸੀਸਾ ॥

पुनि राछस का काटा सीसा ॥

ਫਿਰ ਜਗਤ ਦੇ ਸੁਆਮੀ ਅਸਿਕੇਤੁ ਨੇ

ਸ੍ਰੀ ਅਸਿਕੇਤੁ ਜਗਤ ਕੇ ਈਸਾ ॥

स्री असिकेतु जगत के ईसा ॥

ਰਾਖਸ਼ ਦਾ ਸੀਸ ਕਟ ਦਿੱਤਾ।

ਪੁਹਪਨ ਬ੍ਰਿਸਟਿ ਗਗਨ ਤੇ ਭਈ ॥

पुहपन बृसटि गगन ते भई ॥

ਆਕਾਸ਼ ਤੋਂ ਫੁਲਾ ਦੀ ਬਰਖਾ ਹੋਈ।

ਸਭਹਿਨ ਆਨਿ ਬਧਾਈ ਦਈ ॥੩੭੫॥

सभहिन आनि बधाई दई ॥३७५॥

ਸਾਰਿਆਂ ਨੇ ਆ ਕੇ ਵਧਾਈ ਦਿੱਤੀ ॥੩੭੫॥

ਧੰਨਜ ਧੰਨਜ ਲੋਗਨ ਕੇ ਰਾਜਾ ॥

धंन्य धंन्य लोगन के राजा ॥

(ਅਤੇ ਕਿਹਾ) ਹੇ ਲੋਕਾ ਦੇ ਰਾਜੇ! ਤੁਸੀਂ ਧੰਨ ਹੋ,

ਦੁਸਟਨ ਦਾਹ ਗਰੀਬ ਨਿਵਾਜਾ ॥

दुसटन दाह गरीब निवाजा ॥

(ਤੁਸੀਂ) ਦੁਸ਼ਟਾ ਨੂੰ ਮਾਰ ਕੇ ਗ਼ਰੀਬਾ ਦੀ ਰਖਿਆ ਕੀਤੀ ਹੈ।

ਅਖਲ ਭਵਨ ਕੇ ਸਿਰਜਨਹਾਰੇ ॥

अखल भवन के सिरजनहारे ॥

ਹੇ ਸਾਰੇ ਸੰਸਾਰ ਦੀ ਸਿਰਜਨਾ ਕਰਨ ਵਾਲੇ!

ਦਾਸ ਜਾਨਿ ਮੁਹਿ ਲੇਹੁ ਉਬਾਰੇ ॥੩੭੬॥

दास जानि मुहि लेहु उबारे ॥३७६॥

ਦਾਸ ਜਾਣ ਕੇ ਮੇਰੀ ਰਖਿਆ ਕਰੋ ॥੩੭੬॥

ਕਬਿਯੋ ਬਾਚ ਬੇਨਤੀ ॥

कबियो बाच बेनती ॥

ਕਵੀ ਨੇ ਬੇਨਤੀ ਕੀਤੀ:

ਚੌਪਈ ॥

चौपई ॥

ਚੌਪਈ:

ਹਮਰੀ ਕਰੋ ਹਾਥ ਦੈ ਰੱਛਾ ॥

हमरी करो हाथ दै रच्छा ॥

(ਹੇ ਪਰਮ ਸੱਤਾ!) ਆਪਣਾ ਹੱਥ ਦੇ ਕੇ ਮੇਰੀ ਰਖਿਆ ਕਰੋ।

ਪੂਰਨ ਹੋਇ ਚਿਤ ਕੀ ਇੱਛਾ ॥

ਪੂਰਨ ਹੋਇ ਚਿਤ ਕੀ ਇਛਾ ॥

(ਤਾ ਜੋ) ਮੇਰੇ ਚਿਤ ਦੀ ਇੱਛਾ ਪੂਰੀ ਹੋ ਜਾਏ।

ਤਵ ਚਰਨਨ ਮਨ ਰਹੈ ਹਮਾਰਾ ॥

तव चरनन मन रहै हमारा ॥

ਮੇਰਾ ਮਨ (ਸਦਾ) ਤੁਹਾਡੇ ਚਰਨਾ ਨਾਲ ਜੁੜਿਆ ਰਹੇ।

ਅਪਨਾ ਜਾਨ ਕਰੋ ਪ੍ਰਤਿਪਾਰਾ ॥੩੭੭॥

अपना जान करो प्रतिपारा ॥३७७॥

ਆਪਣਾ ਜਾਣ ਕੇ ਮੇਰੀ ਪ੍ਰਤਿਪਾਲਨਾ ਕਰੋ ॥੩੭੭॥

ਹਮਰੇ ਦੁਸਟ ਸਭੈ ਤੁਮ ਘਾਵਹੁ ॥

हमरे दुसट सभै तुम घावहु ॥

ਮੇਰੇ ਸਾਰੇ ਦੁਸ਼ਟਾ (ਦੁਸ਼ਮਣਾ) ਨੂੰ ਤੁਸੀਂ ਖ਼ਤਮ ਕਰੋ।

ਆਪੁ ਹਾਥ ਦੈ ਮੋਹਿ ਬਚਾਵਹੁ ॥

आपु हाथ दै मोहि बचावहु ॥

ਮੈਨੂੰ ਆਪਣਾ ਹੱਥ ਦੇ ਕੇ ਬਚਾਓ।

ਸੁਖੀ ਬਸੈ ਮੋਰੋ ਪਰਿਵਾਰਾ ॥

सुखी बसै मोरो परिवारा ॥

ਹੇ ਕਰਤਾਰ! ਮੇਰਾ ਪਰਿਵਾਰ,

ਸੇਵਕ ਸਿੱਖ ਸਭੈ ਕਰਤਾਰਾ ॥੩੭੮॥

सेवक सिक्ख सभै करतारा ॥३७८॥

ਸੇਵਕ, ਸਿੱਖ ਸਭ ਸੁਖੀ ਵਸਦੇ ਰਹਿਣ ॥੩੭੮॥

ਮੋ ਰੱਛਾ ਨਿਜ ਕਰ ਦੈ ਕਰਿਯੈ ॥

मो रच्छा निज कर दै करियै ॥

ਆਪਣਾ ਹੱਥ ਦੇ ਕੇ ਮੇਰੀ ਰਖਿਆ ਕਰੋ।

ਸਭ ਬੈਰਨ ਕੋ ਆਜ ਸੰਘਰਿਯੈ ॥

सभ बैरन को आज संघरियै ॥

ਸਾਰਿਆਂ ਵੈਰੀਆਂ ਨੂੰ ਅਜ ਹੀ ਮਾਰ ਦਿਓ।

ਪੂਰਨ ਹੋਇ ਹਮਾਰੀ ਆਸਾ ॥

पूरन होइ हमारी आसा ॥

ਮੇਰੀ ਆਸ ਪੂਰੀ ਹੋ ਜਾਏ।

ਤੋਰ ਭਜਨ ਕੀ ਰਹੈ ਪਿਆਸਾ ॥੩੭੯॥

तोर भजन की रहै पिआसा ॥३७९॥

(ਸਦਾ) ਤੇਰੇ ਭਜਨ ਲਈ (ਅਥਵਾ ਭਗਤੀ ਲਈ) ਪਿਆਸ (ਤੀਬਰ ਇੱਛਾ) ਬਣੀ ਰਹੇ ॥੩੭੯॥

ਤੁਮਹਿ ਛਾਡਿ ਕੋਈ ਅਵਰ ਨ ਧਿਯਾਊਂ ॥

तुमहि छाडि कोई अवर न धियाऊं ॥

ਤੁਹਾਨੂੰ ਛਡ ਕੇ ਕਿਸੇ ਹੋਰ ਦੀ ਅਰਾਧਨਾ ਨਾ ਕਰਾ।

ਜੋ ਬਰ ਚਹੋਂ ਸੁ ਤੁਮ ਤੇ ਪਾਊਂ ॥

जो बर चहों सु तुम ते पाऊं ॥

ਜੋ ਵਰ ਚਾਹਵਾ, ਤੁਹਾਡੇ ਤੋਂ ਹੀ ਪ੍ਰਾਪਤ ਕਰਾ।

ਸੇਵਕ ਸਿੱਖ ਹਮਾਰੇ ਤਾਰੀਅਹਿ ॥

सेवक सिक्ख हमारे तारीअहि ॥

ਮੇਰੇ ਸੇਵਕਾ ਅਤੇ ਸਿੱਖਾ ਨੂੰ (ਭਵਸਾਗਰ ਵਿਚੋਂ) ਤਾਰ ਦਿਓ।

ਚੁਨਿ ਚੁਨਿ ਸਤ੍ਰ ਹਮਾਰੇ ਮਾਰੀਅਹਿ ॥੩੮੦॥

चुनि चुनि सत्र हमारे मारीअहि ॥३८०॥

ਮੇਰੇ ਵੈਰੀਆਂ ਨੂੰ ਚੁਣ ਚੁਣ ਕੇ ਮਾਰ ਦਿਓ ॥੩੮੦॥

ਆਪ ਹਾਥ ਦੈ ਮੁਝੈ ਉਬਰਿਯੈ ॥

आप हाथ दै मुझै उबरियै ॥

ਆਪਣਾ ਹੱਥ ਦੇ ਕੇ ਮੇਰਾ ਉੱਧਾਰ ਕਰੋ।

ਮਰਨ ਕਾਲ ਕਾ ਤ੍ਰਾਸ ਨਿਵਰਿਯੈ ॥

मरन काल का त्रास निवरियै ॥

ਮੌਤ ਦੇ ਸਮੇਂ ਦਾ ਡਰ ਦੂਰ ਕਰ ਦਿਓ।

ਹੂਜੋ ਸਦਾ ਹਮਾਰੇ ਪੱਛਾ ॥

हूजो सदा हमारे पच्छा ॥

ਸਦਾ ਮੇਰੇ ਪੱਖ ਵਿਚ ਰਹੋ

ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ ॥੩੮੧॥

स्री असिधुज जू करियहु रच्छा ॥३८१॥

ਹੇ ਅਸਿਧੁਜ ਜੀ! ਅਤੇ ਮੇਰੀ ਰਖਿਆ ਕਰੋ ॥੩੮੧॥

ਰਾਖਿ ਲੇਹੁ ਮੁਹਿ ਰਾਖਨਹਾਰੇ ॥

राखि लेहु मुहि राखनहारे ॥

ਹੇ ਰਖਿਆ ਕਰਨ ਵਾਲੇ! ਮੇਰੀ ਰਖਿਆ ਕਰੋ।

ਸਾਹਿਬ ਸੰਤ ਸਹਾਇ ਪਿਯਾਰੇ ॥

साहिब संत सहाइ पियारे ॥

(ਤੁਸੀਂ) ਸੰਤਾ ਦੇ ਸਾਹਿਬ (ਸੁਆਮੀ) ਅਤੇ ਪਿਆਰੇ ਸਹਾਇਕ ਹੋ।

ਦੀਨ ਬੰਧੁ ਦੁਸਟਨ ਕੇ ਹੰਤਾ ॥

दीन बंधु दुसटन के हंता ॥

(ਤੁਸੀਂ) ਦੀਨਾ ਦੇ ਬੰਧੂ ਅਤੇ ਦੁਸ਼ਟਾ ਦੇ ਸੰਘਾਰਕ ਹੋ।

ਤੁਮ ਹੋ ਪੁਰੀ ਚਤੁਰ ਦਸ ਕੰਤਾ ॥੩੮੨॥

तुम हो पुरी चतुर दस कंता ॥३८२॥

ਤੁਸੀਂ ਹੀ ਚੌਦਾ ਪੁਰੀਆਂ (ਲੋਕਾ) ਦੇ ਸੁਆਮੀ ਹੋ ॥੩੮੨॥

ਕਾਲ ਪਾਇ ਬ੍ਰਹਮਾ ਬਪੁ ਧਰਾ ॥

काल पाइ ब्रहमा बपु धरा ॥

ਸਮਾ ਆਣ ਤੇ ਹੀ ਬ੍ਰਹਮਾ ਨੇ ਸ਼ਰੀਰ ਧਾਰਨ ਕੀਤਾ।

ਕਾਲ ਪਾਇ ਸਿਵਜੂ ਅਵਤਰਾ ॥

काल पाइ सिवजू अवतरा ॥

ਸਮਾ ਪਾ ਕੇ ਹੀ ਸ਼ਿਵ ਜੀ ਨੇ ਅਵਤਾਰ ਧਾਰਿਆ।

ਕਾਲ ਪਾਇ ਕਰ ਬਿਸਨੁ ਪ੍ਰਕਾਸਾ ॥

काल पाइ कर बिसनु प्रकासा ॥

ਕਾਲ ਦੀ ਪ੍ਰਾਪਤੀ ਤੇ ਹੀ ਵਿਸ਼ਨੂ ਦਾ ਪ੍ਰਕਾਸ਼ ਹੋਇਆ।

ਸਕਲ ਕਾਲ ਕਾ ਕੀਆ ਤਮਾਸਾ ॥੩੮੩॥

सकल काल का कीआ तमासा ॥३८३॥

(ਹੇ ਮਹਾਕਾਲ! ਤੁਸੀਂ ਹੀ) ਸਾਰਿਆਂ ਕਾਲਾ ਦਾ ਕੌਤਕ ਰਚਾਇਆ ਹੋਇਆ ਹੈ ॥੩੮੩॥

ਜਵਨ ਕਾਲ ਜੋਗੀ ਸਿਵ ਕੀਓ ॥

जवन काल जोगी सिव कीओ ॥

ਜਿਸ ਕਾਲ ਨੇ ਸ਼ਿਵ ਨੂੰ ਜੋਗੀ ਬਣਾਇਆ ਹੈ

ਬੇਦ ਰਾਜ ਬ੍ਰਹਮਾ ਜੂ ਥੀਓ ॥

बेद राज ब्रहमा जू थीओ ॥

ਅਤੇ ਬ੍ਰਹਮਾ ਜੀ ਨੂੰ ਵੇਦਾ ਦਾ ਰਾਜਾ ਬਣਾਇਆ ਹੈ।

ਜਵਨ ਕਾਲ ਸਭ ਲੋਕ ਸਵਾਰਾ ॥

जवन काल सभ लोक सवारा ॥

ਜਿਸ ਕਾਲ ਨੇ ਸਾਰਿਆਂ ਲੋਕਾ (ਭੁਵਨਾ) ਨੂੰ ਸੰਵਾਰਿਆ ਹੈ,

ਨਮਸਕਾਰ ਹੈ ਤਾਹਿ ਹਮਾਰਾ ॥੩੮੪॥

नमसकार है ताहि हमारा ॥३८४॥

ਉਸ ਨੂੰ ਮੇਰਾ ਪ੍ਰਨਾਮ ਹੈ ॥੩੮੪॥

ਜਵਨ ਕਾਲ ਸਭ ਜਗਤ ਬਨਾਯੋ ॥

जवन काल सभ जगत बनायो ॥

ਜਿਸ ਕਾਲ ਨੇ ਸਾਰਾ ਜਗਤ ਬਣਾਇਆ

ਦੇਵ ਦੈਤ ਜੱਛਨ ਉਪਜਾਯੋ ॥

देव दैत जच्छन उपजायो ॥

ਅਤੇ ਦੇਵਤੇ, ਦੈਂਤ ਤੇ ਯਕਸ਼ ਪੈਦਾ ਕੀਤੇ।

ਆਦਿ ਅੰਤਿ ਏਕੈ ਅਵਤਾਰਾ ॥

आदि अंति एकै अवतारा ॥

(ਜੋ) ਆਦਿ ਤੋਂ ਅੰਤ ਤਕ ਅਵਤਰਿਤ ਹੈ (ਭਾਵ ਪ੍ਰਕਾਸ਼ਮਾਨ ਹੈ)

ਸੋਈ ਗੁਰੂ ਸਮਝਿਯਹੁ ਹਮਾਰਾ ॥੩੮੫॥

सोई गुरू समझियहु हमारा ॥३८५॥

ਉਸੇ ਨੂੰ ਮੇਰਾ ਗੁਰੂ ਸਮਝੋ ॥੩੮੫॥

ਨਮਸਕਾਰ ਤਿਸ ਹੀ ਕੋ ਹਮਾਰੀ ॥

नमसकार तिस ही को हमारी ॥

ਉਸ ਨੂੰ ਮੇਰਾ ਨਮਸਕਾਰ ਹੈ,

ਸਕਲ ਪ੍ਰਜਾ ਜਿਨ ਆਪ ਸਵਾਰੀ ॥

सकल प्रजा जिन आप सवारी ॥

ਜਿਸ ਨੇ ਸਾਰੀ ਪ੍ਰਜਾ ਨੂੰ ਬਣਾਇਆ ਹੈ।

ਸਿਵਕਨ ਕੋ ਸਿਵਗੁਨ ਸੁਖ ਦੀਓ ॥

सिवकन को सिवगुन सुख दीओ ॥

(ਹੇ ਪਰਮ ਸੱਤਾ! ਤੁਸੀਂ) ਸੇਵਕਾ ਨੂੰ ਸ਼ੁਭ ਗੁਣ ਅਤੇ ਸੁਖ ਦਿੱਤਾ ਹੈ

ਸਤ੍ਰੁਨ ਕੋ ਪਲ ਮੋ ਬਧ ਕੀਓ ॥੩੮੬॥

सत्रुन को पल मो बध कीओ ॥३८६॥

ਅਤੇ ਵੈਰੀਆਂ ਦਾ ਛਿਣ ਵਿਚ ਵੱਧ ਕੀਤਾ ਹੈ ॥੩੮੬॥

ਘਟ ਘਟ ਕੇ ਅੰਤਰ ਕੀ ਜਾਨਤ ॥

घट घट के अंतर की जानत ॥

(ਤੁਸੀਂ) ਹਰ ਇਕ ਦੇ ਅੰਦਰ ਦੀ ਗੱਲ ਜਾਣਦੇ ਹੋ

ਭਲੇ ਬੁਰੇ ਕੀ ਪੀਰ ਪਛਾਨਤ ॥

भले बुरे की पीर पछानत ॥

ਅਤੇ ਚੰਗੇ ਮਾੜੇ ਦੀ ਪੀੜ (ਦੁਖ) ਨੂੰ ਪਛਾਣਦੇ ਹੋ।

ਚੀਟੀ ਤੇ ਕੁੰਚਰ ਅਸਥੂਲਾ ॥

चीटी ते कुँचर असथूला ॥

ਕੀੜੀ ਤੋਂ ਲੈ ਕੇ ਵਡਾਕਾਰੇ ਹਾਥੀ ਤਕ,

ਸਭ ਪਰ ਕ੍ਰਿਪਾ ਦ੍ਰਿਸਟਿ ਕਰ ਫੂਲਾ ॥੩੮੭॥

सभ पर कृपा द्रसटि कर फूला ॥३८७॥

ਸਭ ਉਤੇ ਕ੍ਰਿਪਾ ਦ੍ਰਿਸ਼ਟੀ ਰਖ ਕੇ ਪ੍ਰਸੰਨ ਹੁੰਦੇ ਹੋ ॥੩੮੭॥

ਸੰਤਨ ਦੁਖ ਪਾਏ ਤੇ ਦੁਖੀ ॥

संतन दुख पाए ते दुखी ॥

ਸੰਤਾ ਦੇ ਦੁਖੀ ਹੋਣ ਤੇ (ਤੁਸੀਂ) ਦੁਖੀ ਹੁੰਦੇ ਹੋ

ਸੁਖ ਪਾਏ ਸਾਧੁਨ ਕੇ ਸੁਖੀ ॥

सुख पाए साधुन के सुखी ॥

ਅਤੇ ਸਾਧਾ ਦੇ ਸੁਖ ਪ੍ਰਾਪਤ ਕਰਨ ਤੇ ਸੁਖੀ ਹੁੰਦੇ ਹੋ।

ਏਕ ਏਕ ਕੀ ਪੀਰ ਪਛਾਨੈਂ ॥

एक एक की पीर पछानैं ॥

(ਤੁਸੀਂ) ਇਕ ਇਕ ਦੇ ਦੁਖ ਨੂੰ ਪਛਾਣਦੇ ਹੋ

ਘਟ ਘਟ ਕੇ ਪਟ ਪਟ ਕੀ ਜਾਨੈਂ ॥੩੮੮॥

घट घट के पट पट की जानैं ॥३८८॥

ਅਤੇ ਹਰ ਇਕ ਦੇ ਅੰਦਰ ਪਰਦਿਆਂ (ਵਿਚ ਲੁਕੇ ਭੇਦਾ ਨੂੰ) ਜਾਣਦੇ ਹੋ ॥੩੮੮॥

ਜਬ ਉਦਕਰਖ ਕਰਾ ਕਰਤਾਰਾ ॥

जब उदकरख करा करतारा ॥

ਹੇ ਕਰਤਾਰ! ਜਦੋਂ (ਤੁਸੀਂ ਆਪਣਾ) ਵਿਸਤਾਰ ਕਰਦੇ ਹੋ,

ਪ੍ਰਜਾ ਧਰਤ ਤਬ ਦੇਹ ਅਪਾਰਾ ॥

प्रजा धरत तब देह अपारा ॥

ਤਦ ਸਾਰੀ ਪ੍ਰਜਾ (ਆਪਣੀ) ਅਪਾਰ ਹੋਂਦ ਧਾਰਨ ਕਰਦੀ ਹੈ।

ਜਬ ਆਕਰਖ ਕਰਤ ਹੋ ਕਬਹੂੰ ॥

जब आकरख करत हो कबहूँ ॥

ਜਦ ਕਦੇ (ਸ੍ਰਿਸ਼ਟੀ ਨੂੰ ਆਪਣੇ ਵਲ) ਖਿਚਦੇ ਹੋ,

ਤੁਮ ਮੈ ਮਿਲਤ ਦੇਹ ਧਰ ਸਭਹੂੰ ॥੩੮੯॥

तुम मै मिलत देह धर सभहूँ ॥३८९॥

(ਤਦ) ਤੁਹਾਡੇ ਵਿਚ ਸਾਰੇ ਆਕਾਰ (ਦੇਹ-ਧਾਰੀ) ਸਮਾ ਜਾਦੇ ਹਨ ॥੩੮੯॥

ਜੇਤੇ ਬਦਨ ਸ੍ਰਿਸਟਿ ਸਭ ਧਾਰੈ ॥

जेते बदन सृसटि सभ धारै ॥

ਸ੍ਰਿਸ਼ਟੀ ਵਿਚ ਜਿਤਨੇ ਵੀ ਸਭ ਮੂੰਹ ('ਬਦਨ') ਬਣੇ ਹੋਏ ਹਨ,

ਆਪੁ ਆਪਨੀ ਬੂਝ ਉਚਾਰੈ ॥

आपु आपनी बूझ उचारै ॥

(ਉਨ੍ਹਾ ਸਭ ਨੇ) ਆਪਣੀ ਆਪਣੀ ਸੂਝ ਅਨੁਸਾਰ (ਤੇਰੇ ਗੁਣਾ ਦਾ) ਗਾਇਨ ਕੀਤਾ ਹੈ।

ਤੁਮ ਸਭਹੀ ਤੇ ਰਹਤ ਨਿਰਾਲਮ ॥

तुम सभही ते रहत निरालम ॥

ਤੁਸੀਂ ਸਾਰਿਆਂ ਤੋਂ ਬੇਲਾਗ ਰਹਿੰਦੇ ਹੋ।

ਜਾਨਤ ਬੇਦ ਭੇਦ ਅਰ ਆਲਮ ॥੩੯੦॥

जानत बेद भेद अर आलम ॥३९०॥

(ਇਸ) ਭੇਦ ਨੂੰ ਸਾਰੇ ਵੇਦ ਅਤੇ (ਸੰਸਾਰ ਦੇ) ਵਿਦਵਾਨ ਜਾਣਦੇ ਹਨ ॥੩੯੦॥

ਨਿਰੰਕਾਰ ਨ੍ਰਿਬਿਕਾਰ ਨਿਰਲੰਭ ॥

निरंकार नृबिकार निरलंभ ॥

(ਹੇ ਪਰਮ ਸੱਤਾ! ਤੁਸੀਂ) ਨਿਰਾਕਾਰ, ਨਿਰਵਿਕਾਰ, ਨਿਰਾਧਾਰ ('ਨ੍ਰਿਲੰਭ')

ਆਦਿ ਅਨੀਲ ਅਨਾਦਿ ਅਸੰਭ ॥

आदि अनील अनादि असंभ ॥

ਆਦਿ (ਸਰੂਪ) ਅਨੀਲ (ਉਜਲੇ) ਅਨਾਦਿ, ਅਸੰਭ (ਜਨਮ ਰਹਿਤ) ਹੋ।

ਤਾ ਕਾ ਮੂੜ੍ਹ ਉਚਾਰਤ ਭੇਦਾ ॥

ता का मूड़्ह उचारत भेदा ॥

ਮੂਰਖ ਲੋਗ ਉਸ ਦੇ ਭੇਦ ਦਾ ਵਰਣਨ ਕਰਦੇ ਹਨ,

ਜਾ ਕੋ ਭੇਵ ਨ ਪਾਵਤ ਬੇਦਾ ॥੩੯੧॥

जा को भेव न पावत बेदा ॥३९१॥

ਜਿਸ ਦਾ ਭੇਦ ਵੇਦ ਵੀ ਨਹੀਂ ਪਾ ਸਕੇ ਹਨ ॥੩੯੧॥

ਤਾ ਕੋ ਕਰਿ ਪਾਹਨ ਅਨੁਮਾਨਤ ॥

ता को करि पाहन अनुमानत ॥

(ਜੋ) ਉਸ ਦਾ ਅਨੁਮਾਨ ਪੱਥਰ ਵਿਚ ਕਰਦੇ ਹਨ,

ਮਹਾ ਮੂੜ੍ਹ ਕਛੁ ਭੇਦ ਨ ਜਾਨਤ ॥

महा मूड़्ह कछु भेद न जानत ॥

(ਉਹ) ਮਹਾ ਮੂਰਖ (ਉਸ ਦਾ) ਕੁਝ ਵੀ ਭੇਦ ਨਹੀਂ ਜਾਣਦੇ।

ਮਹਾਦੇਵ ਕੋ ਕਹਤ ਸਦਾ ਸਿਵ ॥

महादेव को कहत सदा सिव ॥

ਉਹ ਮਹਾਦੇਵ ਨੂੰ ਸਦਾ ਸ਼ਿਵ (ਸਦਾ ਕਲਿਆਣਕਾਰੀ ਈਸ਼ਵਰ) ਕਹਿੰਦੇ ਹਨ,

ਨਿਰੰਕਾਰ ਕਾ ਚੀਨਤ ਨਹਿ ਭਿਵ ॥੩੯੨॥

निरंकार का चीनत नहि भिव ॥३९२॥

ਪਰ ਨਿਰੰਕਾਰ ਦਾ ਭੇਦ ਨਹੀਂ ਸਮਝਦੇ ॥੩੯੨॥

ਆਪੁ ਆਪਨੀ ਬੁਧਿ ਹੈ ਜੇਤੀ ॥

आपु आपनी बुधि है जेती ॥

(ਹਰ ਇਕ ਦੀ) ਆਪੋ ਆਪਣੀ ਜਿਤਨੀ ਬੁੱਧੀ ਹੈ,

ਬਰਨਤ ਭਿੰਨ ਭਿੰਨ ਤੁਹਿ ਤੇਤੀ ॥

बरनत भिंन भिंन तुहि तेती ॥

(ਉਹ) ਤੁਹਾਡਾ ਭਿੰਨ ਭਿੰਨ ਵਰਣਨ ਕਰਦੇ ਹਨ।

ਤੁਮਰਾ ਲਖਾ ਨ ਜਾਇ ਪਸਾਰਾ ॥

तुमरा लखा न जाइ पसारा ॥

(ਹੇ ਪ੍ਰਭੂ!) ਤੁਹਾਡੇ ਪਸਾਰੇ ਨੂੰ ਸਮਝਿਆ ਨਹੀਂ ਜਾ ਸਕਦਾ

ਕਿਹ ਬਿਧਿ ਸਜਾ ਪ੍ਰਥਮ ਸੰਸਾਰਾ ॥੩੯੩॥

किह बिधि सजा प्रथम संसारा ॥३९३॥

ਕਿ ਕਿਸ ਤਰ੍ਹਾ ਪਹਿਲਾ ਸੰਸਾਰ ਸਾਜਿਆ ਗਿਆ ॥੩੯੩॥

ਏਕੈ ਰੂਪ ਅਨੂਪ ਸਰੂਪਾ ॥

एकै रूप अनूप सरूपा ॥

(ਤੇਰਾ) ਇਕੋ ਰੂਪ ਅਨੇਕ ਸਰੂਪਾ ਵਾਲਾ ਹੈ।

ਰੰਕ ਭਯੋ ਰਾਵ ਕਹੀ ਭੂਪਾ ॥

रंक भयो राव कही भूपा ॥

(ਤੁਸੀਂ ਹੀ) ਕਿਤੇ ਰੰਕ ਹੋ, ਕਿਤੇ ਰਾਓ ਅਤੇ ਕਿਤੇ ਰਾਜੇ ਕਹੀਦੇ ਹੋ।

ਅੰਡਜ ਜੇਰਜ ਸੇਤਜ ਕੀਨੀ ॥

अंडज जेरज सेतज कीनी ॥

(ਤੁਸੀਂ ਪਹਿਲਾ) ਅੰਡਜ, ਜੇਰਜ ਅਤੇ ਸੇਤਜ (ਖਾਣੀਆਂ ਦੀ ਰਚਨਾ) ਕੀਤੀ

ਉਤਭੁਜ ਖਾਨਿ ਬਹੁਰ ਰਚਿ ਦੀਨੀ ॥੩੯੪॥

उतभुज खानि बहुर रचि दीनी ॥३९४॥

ਅਤੇ ਫਿਰ ਉਤਭੁਜ ਖਾਣੀ ਦੀ ਰਚਨਾ ਕਰ ਦਿੱਤੀ ॥੩੯੪॥

ਕਹੂੰ ਫੂਲ ਰਾਜਾ ਹ੍ਵੈ ਬੈਠਾ ॥

कहूँ फूल राजा ह्वै बैठा ॥

ਕਿਤੇ (ਤੁਸੀਂ) ਪ੍ਰਸੰਨਤਾ ਪੂਰਵਕ ਰਾਜੇ ਬਣੇ ਬੈਠੇ ਹੋ

ਕਹੂੰ ਸਿਮਟਿ ਭਿਯੋ ਸੰਕਰ ਇਕੈਠਾ ॥

कहूँ सिमटि भियो संकर इकैठा ॥

ਅਤੇ ਕਿਤੇ ਸਿਮਟ ਕੇ ਸ਼ੰਕਰ ਦੀ (ਮੂਰਤੀ ਵਿਚ) ਇਕੱਠੇ ਹੋ ਗਏ ਹੋ (ਅਰਥਾਤਰ– ਕਿਤੇ ਸੰਯੁਕਤ ਹੋ ਕੇ ਇਕੱਠੇ ਸਿਮਟੇ ਹੋਏ ਹੋ)।

ਸਗਰੀ ਸ੍ਰਿਸਟਿ ਦਿਖਾਇ ਅਚੰਭਵ ॥

सगरी सृसटि दिखाइ अचंभव ॥

(ਤੁਸੀਂ) ਸਾਰੀ ਸ੍ਰਿਸ਼ਟੀ ਦਾ ਅਚੰਭਾ ਵਿਖਾਇਆ ਹੈ।

ਆਦਿ ਜੁਗਾਦਿ ਸਰੂਪ ਸੁਯੰਭਵ ॥੩੯੫॥

आदि जुगादि सरूप सुयंभव ॥३९५॥

(ਤੁਸੀਂ) ਮੁਢ ਵਿਚ, ਜੁਗਾ ਦੇ ਆਰੰਭ ਵਿਚ ਆਪਣੇ ਆਪ ਹੋਂਦ ਵਿਚ ਆਣ ਵਾਲੇ ਸਰੂਪ ਹੋ ॥੩੯੫॥

ਅਬ ਰੱਛਾ ਮੇਰੀ ਤੁਮ ਕਰੋ ॥

अब रच्छा मेरी तुम करो ॥

(ਤੁਸੀਂ) ਹੁਣ ਮੇਰੀ ਰਖਿਆ ਕਰੋ।

ਸਿੱਖ ਉਬਾਰਿ ਅਸਿੱਖ ਸੰਘਰੋ ॥

सिक्ख उबारि असिक्ख संघरो ॥

(ਤੁਸੀਂ) ਸਿੱਖਾ ਨੂੰ ਬਚਾਓ ਅਤੇ ਅਸਿੱਖਾ ਨੂੰ ਨਸ਼ਟ ਕਰੋ।

ਦੁਸ਼ਟ ਜਿਤੇ ਉਠਵਤ ਉਤਪਾਤਾ ॥

दुशट जिते उठवत उतपाता ॥

ਜਿਤਨੇ ਦੁਸ਼ਟ ਉਤਪਾਤ (ਉਪਦ੍ਰ) ਮਚਾਉਂਦੇ ਹਨ,

ਸਕਲ ਮਲੇਛ ਕਰੋ ਰਣ ਘਾਤਾ ॥੩੯੬॥

सकल मलेछ करो रण घाता ॥३९६॥

(ਉਨ੍ਹਾ) ਸਾਰਿਆਂ ਮਲੇਛਾ ਦਾ ਰਣ ਵਿਚ ਨਾਸ਼ ਕਰੋ ॥੩੯੬॥

ਜੇ ਅਸਿਧੁਜ ਤਵ ਸਰਨੀ ਪਰੇ ॥

जे असिधुज तव सरनी परे ॥

ਹੇ ਅਸਿਧੁਜ! ਜੋ ਤੁਹਾਡੀ ਸ਼ਰਨ ਵਿਚ ਪੈਂਦੇ ਹਨ,

ਤਿਨ ਕੇ ਦੁਸ਼ਟ ਦੁਖਿਤ ਹ੍ਵੈ ਮਰੇ ॥

तिन के दुशट दुखित ह्वै मरे ॥

ਉਨ੍ਹਾ ਦੇ ਦੁਸ਼ਟ (ਦੁਸ਼ਮਨ) ਦੁਖੀ ਹੋ ਕੇ ਮਰਦੇ ਹਨ।

ਪੁਰਖ ਜਵਨ ਪਗ ਪਰੇ ਤਿਹਾਰੇ ॥

पुरख जवन पग परे तिहारे ॥

(ਜੋ) ਪੁਰਸ਼ ਤੁਹਾਡੀ ਸ਼ਰਨ ਵਿਚ ਪੈਂਦੇ ਹਨ,

ਤਿਨ ਕੇ ਤੁਮ ਸੰਕਟ ਸਭ ਟਾਰੇ ॥੩੯੭॥

तिन के तुम संकट सभ टारे ॥३९७॥

ਉਨ੍ਹਾ ਦੇ ਸਾਰੇ ਸੰਕਟ ਤੁਸੀਂ ਦੂਰ ਕਰ ਦਿੰਦੇ ਹੋ ॥੩੯੭॥

ਜੋ ਕਲਿ ਕੋ ਇਕ ਬਾਰ ਧਿਐ ਹੈ ॥

जो कलि को इक बार धिऐ है ॥

ਜੋ 'ਕਲਿ' ਨੂੰ ਇਕ ਵਾਰ ਧਿਆਉਂਦੇ ਹਨ,

ਤਾ ਕੇ ਕਾਲ ਨਿਕਟਿ ਨਹਿ ਐਹੈ ॥

ता के काल निकटि नहि ऐहै ॥

(ਫਿਰ) ਕਾਲ ਉਨ੍ਹਾ ਦੇ ਨੇੜੇ ਨਹੀਂ ਆਉਂਦਾ।

ਰੱਛਾ ਹੋਇ ਤਾਹਿ ਸਭ ਕਾਲਾ ॥

रच्छा होइ ताहि सभ काला ॥

ਉਨ੍ਹਾ ਦੀ ਸਾਰੇ ਕਾਲਾ ਵਿਚ ਰਖਿਆ ਹੁੰਦੀ ਹੈ

ਦੁਸਟ ਅਰਿਸਟ ਟਰੇਂ ਤਤਕਾਲਾ ॥੩੯੮॥

दुसट अरिसट टरें ततकाला ॥३९८॥

(ਅਤੇ ਉਨ੍ਹਾ ਦੇ) ਦੁਸ਼ਟ ਅਤੇ ਵਿਘਨ ਉਸੇ ਵੇਲੇ ਦੂਰ ਹੋ ਜਾਦੇ ਹਨ ॥੩੯੮॥

ਕ੍ਰਿਪਾ ਦ੍ਰਿਸਟਿ ਤਨ ਜਾਹਿ ਨਿਹਰਿਹੋ ॥

ਕ੍ਰਿਪਾ ਦ੍ਰਿਸਟਿ ਤਨ ਜਾਹਿ ਨਿਹਰਿਹੋ ॥

(ਤੁਸੀਂ) ਜਿਸ ਨੂੰ ਕ੍ਰਿਪਾ ਦ੍ਰਿਸ਼ਟੀ ਨਾਲ ਵੇਖਦੇ ਹੋ,

ਤਾਕੇ ਤਾਪ ਤਨਕ ਮੋ ਹਰਿਹੋ ॥

ताके ताप तनक मो हरिहो ॥

ਉਨ੍ਹਾ ਦੇ (ਸਾਰੇ) ਦੁਖ ਛਿਣ ਵਿਚ ਹਰੇ ਜਾਦੇ ਹਨ।

ਰਿੱਧਿ ਸਿੱਧਿ ਘਰ ਮੋ ਸਭ ਹੋਈ ॥

रिद्धि सिद्धि घर मो सभ होई ॥

(ਉਨ੍ਹਾ ਦੇ) ਘਰ ਵਿਚ ਸਭ ਰਿਧੀਆਂ ਅਤੇ ਸਿਧੀਆਂ ਹੋ ਜਾਦੀਆਂ ਹਨ

ਦੁਸ਼ਟ ਛਾਹ ਛ੍ਵੈ ਸਕੈ ਨ ਕੋਈ ॥੩੯੯॥

दुशट छाह छ्वै सकै न कोई ॥३९९॥

ਅਤੇ ਕੋਈ ਦੁਸ਼ਟ (ਦੁਸ਼ਮਨ) (ਉਨ੍ਹਾ ਦੀ) ਪਰਛਾਈ ਨੂੰ ਵੀ ਛੋਹ ਨਹੀਂ ਸਕਦਾ ॥੩੯੯॥

ਏਕ ਬਾਰ ਜਿਨ ਤੁਮੈ ਸੰਭਾਰਾ ॥

एक बार जिन तुमै संभारा ॥

(ਹੇ ਪਰਮ ਸੱਤਾ!) ਜਿਸ ਨੇ ਇਕ ਵਾਰ ਤੁਹਾਨੂੰ ਯਾਦ ਕਰ ਲਿਆ,

ਕਾਲ ਫਾਸ ਤੇ ਤਾਹਿ ਉਬਾਰਾ ॥

काल फास ते ताहि उबारा ॥

ਉਸ ਨੂੰ (ਤੁਸੀਂ) ਕਾਲ ਦੀ ਫਾਹੀ ਤੋਂ ਬਚਾ ਲਿਆ।

ਜਿਨ ਨਰ ਨਾਮ ਤਿਹਾਰੋ ਕਹਾ ॥

जिन नर नाम तिहारो कहा ॥

ਜਿਸ ਵਿਅਕਤੀ ਨੇ ਤੁਹਾਡਾ ਨਾਮ ਉਚਾਰ ਦਿੱਤਾ,

ਦਾਰਿਦ ਦੁਸਟ ਦੋਖ ਤੇ ਰਹਾ ॥੪੦੦॥

दारिद दुसट दोख ते रहा ॥४००॥

(ਉਹ) ਦਰਿਦ੍ਰ (ਗ਼ਰੀਬੀ) ਦੁਸ਼ਟ (ਦੁਸ਼ਮਨ) ਅਤੇ ਦੁਖਾ ਤੋਂ ਬਚ ਗਿਆ ॥੪੦੦॥

ਖੜਗ ਕੇਤ ਮੈ ਸਰਣਿ ਤਿਹਾਰੀ ॥

खड़ग केत मै सरणि तिहारी ॥

ਹੇ ਖੜਗਕੇਤੁ! ਮੈਂ ਤੁਹਾਡੀ ਸ਼ਰਨ ਵਿਚ ਹਾ।

ਆਪ ਹਾਥ ਦੈ ਲੇਹੁ ਉਬਾਰੀ ॥

आप हाथ दै लेहु उबारी ॥

ਆਪਣਾ ਹੱਥ ਦੇ ਕੇ (ਮੈਨੂੰ) ਬਚਾ ਲਵੋ।

ਸਰਬ ਠੌਰ ਮੋ ਹੋਹੁ ਸਹਾਈ ॥

सरब ठौर मो होहु सहाई ॥

ਸਭ ਥਾਵਾ ਤੇ ਮੇਰੇ ਸਹਾਇਕ ਹੋ ਜਾਓ।

ਦੁਸਟ ਦੋਖ ਤੇ ਲੇਹੁ ਬਚਾਈ ॥੪੦੧॥

दुसट दोख ते लेहु बचाई ॥४०१॥

ਦੁਸ਼ਟ (ਦੁਸ਼ਮਨ) ਅਤੇ ਦੁਖ ਤੋਂ ਬਚਾ ਲਵੋ ॥੪੦੧॥

ਕ੍ਰਿਪਾ ਕਰੀ ਹਮ ਪਰ ਜਗਮਾਤਾ ॥

कृपा करी हम पर जगमाता ॥

ਮੇਰੇ ਉਤੇ ਜਗਮਾਤਾ ਨੇ ਕ੍ਰਿਪਾ ਕੀਤੀ ਹੈ

ਗ੍ਰੰਥ ਕਰਾ ਪੂਰਨ ਸੁਭਰਾਤਾ ॥

ग्रंथ करा पूरन सुभराता ॥

(ਅਤੇ ਮੈਂ) ਸ਼ੁਭ ਗੁਣਾ ਨਾਲ ਭਰਪੂਰ ('ਸੁਭਰਾਤਾ') ਗ੍ਰੰਥ ਪੂਰਾ ਕੀਤਾ ਹੈ।

ਕਿਲਬਿਖ ਸਕਲ ਦੇਹ ਕੋ ਹਰਤਾ ॥

किलबिख सकल देह को हरता ॥

(ਉਹੀ) ਮੇਰੇ ਸ਼ਰੀਰ ਦੇ ਸਾਰੇ ਪਾਪਾ ਨੂੰ ਨਸ਼ਟ ਕਰਨ ਵਾਲੀ

ਦੁਸਟ ਦੋਖਿਯਨ ਕੋ ਛੈ ਕਰਤਾ ॥੪੦੨॥

दुसट दोखियन को छै करता ॥४०२॥

ਅਤੇ ਦੁਸ਼ਟਾ (ਵੈਰੀਆਂ) ਅਤੇ ਦੋਖੀਆਂ ਨੂੰ ਨਸ਼ਟ ਕਰਨ ਵਾਲੀ ਹੈ ॥੪੦੨॥

ਸ੍ਰੀ ਅਸਿਧੁਜ ਜਬ ਭਏ ਦਯਾਲਾ ॥

स्री असिधुज जब भए दयाला ॥

ਜਦ ਸ੍ਰੀ ਅਸਿਧੁਜ (ਮਹਾ ਕਾਲ) ਦਿਆਲ ਹੋਏ,

ਪੂਰਨ ਕਰਾ ਗ੍ਰੰਥ ਤਤਕਾਲਾ ॥

पूरन करा ग्रंथ ततकाला ॥

ਤਾ ਉਸੇ ਵੇਲੇ (ਮੈਂ ਇਹ) ਗ੍ਰੰਥ ਮੁਕੰਮਲ ਕਰ ਲਿਆ।

ਮਨ ਬਾਛਤ ਫਲ ਪਾਵੈ ਸੋਈ ॥

मन बाछत फल पावै सोई ॥

(ਜੋ ਇਸ ਦਾ ਪਠਨ ਪਾਠਨ ਕਰੇਗਾ) ਉਹ ਮਨ-ਇੱਛਤ ਫਲ ਪ੍ਰਾਪਤ ਕਰੇਗਾ।

ਦੂਖ ਨ ਤਿਸੈ ਬਿਆਪਤ ਕੋਈ ॥੪੦੩॥

दूख न तिसै बिआपत कोई ॥४०३॥

ਉਸ ਨੂੰ ਕੋਈ ਵੀ ਦੁਖ ਵਿਆਪਤ ਨਹੀਂ ਹੋਵੇਗਾ ॥੪੦੩॥

ਅੜਿਲ ॥

अड़िल ॥

ਅੜਿਲ:

ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ ॥

सुनै गुँग जो याहि सु रसना पावई ॥

ਇਸ ਗ੍ਰੰਥ ਨੂੰ ਜੇ ਗੁੰਗਾ ਸੁਣੇਗਾ, (ਤਾ) ਉਹ ਜੀਭ ਪ੍ਰਾਪਤ ਕਰ ਲਵੇਗਾ।

ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ ॥

सुनै मूड़ चित लाइ चतुरता आवई ॥

ਜੇ ਮੂਰਖ ਚਿਤ ਲਗਾ ਕੇ ਸੁਣੇਗਾ, (ਤਾ ਉਸ ਦੇ ਅੰਦਰ) ਸਿਆਣਪ ਆ ਜਾਏਗੀ।

ਦੂਖ ਦਰਦ ਭੌ ਨਿਕਟ ਨ ਤਿਨ ਨਰ ਕੇ ਰਹੈ ॥

दूख दरद भौ निकट न तिन नर के रहै ॥

ਉਸ ਵਿਅਕਤੀ ਦੇ ਨੇੜੇ ਦੁਖ, ਦਰਦ ਅਤੇ ਭੈ ਨਹੀਂ ਰਹੇਗਾ,

ਹੋ ਜੋ ਯਾ ਕੀ ਏਕ ਬਾਰ ਚੌਪਈ ਕੋ ਕਹੈ ॥੪੦੪॥

हो जो या की एक बार चौपई को कहै ॥४०४॥

ਜੋ ਇਕ ਵਾਰ ਇਸ ਚੌਪਈ ਦਾ ਪਾਠ ਕਰੇਗਾ ॥੪੦੪॥

ਚੌਪਈ ॥

चौपई ॥

ਚੌਪਈ:

ਸੰਬਤ ਸਤ੍ਰਹ ਸਹਸ ਭਣਿਜੈ ॥

संबत सत्रह सहस भणिजै ॥

(ਪਹਿਲਾ) ਸਤਾਰਾ ਸੌ ਸੰਮਤ ਕਹੋ

ਅਰਧ ਸਹਸ ਫੁਨਿ ਤੀਨਿ ਕਹਿਜੈ ॥

अरध सहस फुनि तीनि कहिजै ॥

ਅਤੇ (ਫਿਰ ਉਸ ਨਾਲ) ਅੱਧਾ ਸੌ (੫੦) ਅਤੇ ਤਿੰਨ ਕਹੋ (ਅਰਥਾਤ ੧੭੫੩ ਬਿ.)।

ਭਾਦ੍ਰਵ ਸੁਦੀ ਅਸਟਮੀ ਰਵਿ ਵਾਰਾ ॥

भाद्रव सुदी असटमी रवि वारा ॥

ਭਾਦੋਂ ਮਹੀਨੇ ਦੀ ਸੁਦੀ ਅੱਠਵੀਂ ਐਤਵਾਰ ਨੂੰ

ਤੀਰ ਸਤੁਦ੍ਰਵ ਗ੍ਰੰਥ ਸੁਧਾਰਾ ॥੪੦੫॥

तीर सतुद्रव ग्रंथ सुधारा ॥४०५॥

ਸਤਲੁਜ ਨਦੀ ਦੇ ਕੰਢੇ (ਬੈਠ ਕੇ ਇਹ) ਗ੍ਰੰਥ ਸੰਪੂਰਨ ਕੀਤਾ ॥੪੦੫॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਰ ਸੌ ਪਾਂਚ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥੪੦੫॥੭੫੫੮॥ ਅਫਜੂੰ ॥

इति स्री चरित्र पख्याने तृया चरित्रे मंत्री भूप संबादे चार सौ पाँच चरित्र समापतम सतु सुभम सतु ॥४०५॥७५५८॥ अफजूं ॥

ਇਥੇ ਸ੍ਰੀ ਚਰਿਤ੍ਰੋਪਾਖਿਆਨ ਦੇ ਤ੍ਰੀਆ ਚਰਿਤ੍ਰ ਦੇ ਮੰਤ੍ਰੀ ਭੂਪ ਸੰਵਾਦ ਦੇ ੪੦੫ ਚਰਿਤ੍ਰ ਦੀ ਸਮਾਪਤੀ, ਸਭ ਸ਼ੁਭ ਹੈ ॥੪੦੫॥੭੫੫੮॥ ਅਫਜੂੰ ॥

ੴ ਹੁਕਮ ਸਤਿ ॥

ੴ हुकम सति ॥

ੴ ਹੁਕਮ ਸਤਿ:

ਵਾਹਿਗੁਰੂ ਜੀ ਕੀ ਫ਼ਤਹ ॥

वाहिगुरू जी की फ़तह ॥

ਵਾਹਿਗੁਰੂ ਜੀ ਕੀ ਫਤਹਿ:

ਜ਼ਫ਼ਰਨਾਮਹ ॥

ज़फ़रनामह ॥

ਜ਼ਫ਼ਰਨਾਮਹ

ਸ੍ਰੀ ਮੁਖਵਾਕ ਪਾਤਿਸਾਹੀ ੧੦ ॥

स्री मुखवाक पातिसाही १० ॥

ਸ੍ਰੀ ਮੁਖਵਾਕ ਪਾਤਿਸਾਹੀ ੧੦

ਕਮਾਲੇ ਕਰਾਮਾਤ ਕਾਯਮ ਕਰੀਮ ॥

कमाले करामात कायम करीम ॥

(ਉਹ ਪ੍ਰਭੂ) ਕਰਾਮਾਤ ਵਿਚ ਪੂਰਨ, ਅਚਲ, ਕ੍ਰਿਪਾਲੂ,

ਰਜ਼ਾ ਬਖ਼ਸ਼ੋ ਰਾਜ਼ਿਕ ਰਿਹਾਕੋ ਰਹੀਮ ॥੧॥

रज़ा बख़शो राज़िक रिहाको रहीम ॥१॥

ਖ਼ੁਸ਼ੀਆਂ ਬਖ਼ਸ਼ਣ ਵਾਲਾ, ਰੋਜ਼ੀ ਦੇਣ ਵਾਲਾ, ਮੁਕਤੀਦਾਤਾ ਅਤੇ ਮਿਹਰ ਕਰਨ ਵਾਲਾ ਹੈ ॥੧॥

ਅਮਾ ਬਖ਼ਸ਼ੋ ਬਖ਼ਸ਼ਿੰਦ ਓ ਦਸਤਗੀਰ ॥

अमा बख़शो बख़शिंद ओ दसतगीर ॥

(ਉਹ) ਈਮਾਨ (ਅਥਵਾ ਸੁਖ) ਦੇਣ ਵਾਲਾ, ਖਿਮਾ ਕਰਨ ਵਾਲਾ, ਹੱਥ (ਭਾਵ-ਬਾਹ) ਪਕੜਨ ਵਾਲਾ,

ਰਜ਼ਾ ਬਖ਼ਸ਼ ਰੋਜ਼ੀ ਦਿਹੋ ਦਿਲ ਪਜ਼ੀਰ ॥੨॥

रज़ा बख़श रोज़ी दिहो दिल पज़ीर ॥२॥

ਭੁੱਲਾ ਮਾਫ਼ ਕਰਨ ਵਾਲਾ, ਰਿਜ਼ਕ ਦੇਣ ਵਾਲਾ, ਮਨ ਨੂੰ ਪਸੰਦ ਆਣ ਵਾਲਾ ਹੈ ॥੨॥

ਸ਼ਹਿਨਸ਼ਾਹਿ ਖ਼ੂਬੀ ਦਿਹੋ ਰਹ ਨਮੂੰ ॥

शहिनशाहि ख़ूबी दिहो रह नमूँ ॥

(ਉਹ) ਬਾਦਸ਼ਾਹਾ ਦਾ ਬਾਦਸ਼ਾਹ, ਖ਼ੂਬੀਆਂ (ਗੁਣ) ਦੇਣ ਵਾਲਾ, ਪਥ-ਪ੍ਰਦਰਸ਼ਨ ਕਰਨ ਵਾਲਾ,

ਕਿ ਬੇਗੂੰਨ ਬੇਚੂੰਨ ਚੂੰ ਬੇਨਮੂੰ ॥੩॥

कि बेगूँन बेचूँन चूँ बेनमूँ ॥३॥

ਰੰਗ-ਰਹਿਤ, ਚਿੰਨ੍ਹ ਰਹਿਤ ਅਤੇ ਅਦੁੱਤੀ ਹੈ ॥੩॥

ਨ ਸਾਜ਼ੋ ਨ ਬਾਜ਼ੋ ਨ ਫ਼ੌਜੋ ਨ ਫ਼ਰਸ਼ ॥

न साज़ो न बाज़ो न फ़ौजो न फ़रश ॥

(ਉਸ ਪਾਸ) ਨਾ ਸਾਮਾਨ (ਸਾਜ-ਸੱਜਾ) ਹੈ, ਨਾ ਬਾਜ਼ ਹੈ ਅਤੇ ਨਾ ਹੀ ਫ਼ੌਜ ਅਤੇ ਗ਼ਲੀਚੇ।

ਖ਼ੁਦਾਵੰਦ ਬਖ਼ਸ਼ਿੰਦਏ ਐਸ਼ੁ ਅਰਸ਼ ॥੪॥

ख़ुदावंद बख़शिंदए ऐशु अरश ॥४॥

(ਪਰ) ਪਰਮਾਤਮਾ ਸੁਖ-ਸੁਵਿਧਾਵਾ ਅਤੇ ਸਵਰਗ ਪ੍ਰਦਾਨ ਕਰ ਸਕਦਾ ਹੈ ॥੪॥

ਜਹਾ ਪਾਕ ਜ਼ਬਰਸਤ ਜ਼ਾਹਿਰ ਜ਼ਹੂਰ ॥

जहा पाक ज़बरसत ज़ाहिर ज़हूर ॥

(ਉਹ) ਸੰਸਾਰਿਕ ਪ੍ਰਪੰਚ ਤੋਂ ਪਵਿਤ੍ਰ, ਬਲਸ਼ਾਲੀ, ਸਾਖਿਆਤ (ਹਰ ਥਾ ਉਤੇ ਪ੍ਰਗਟ)

ਅਤਾ ਮੇ ਦਿਹਦ ਹਮ ਚੁ ਹਾਜ਼ਿਰ ਹਜ਼ੂਰ ॥੫॥

अता मे दिहद हम चु हाज़िर हज़ूर ॥५॥

ਵਡਿਆਈ ਦੇਣ ਵਾਲਾ ਅਤੇ ਹਰ ਇਕ ਥਾ ਉਤੇ ਮੌਜੂਦ ਹੈ ॥੫॥

ਅਤਾ ਬਖ਼ਸ਼ਓ ਪਾਕ ਪਰਵਰਦਿਗਾਰ ॥

अता बख़शओ पाक परवरदिगार ॥

(ਉਹ) ਦਾਤਾ ਦੇਣ ਵਾਲਾ, ਪਵਿਤ੍ਰ, ਪਾਲਨਾ ਕਰਨ ਵਾਲਾ,

ਰਹੀਮ ਅਸਤੋ ਰੋਜ਼ੀ ਦਿਹੋ ਹਰ ਦਿਯਾਰ ॥੬॥

रहीम असतो रोज़ी दिहो हर दियार ॥६॥

ਰਹਿਮ ਕਰਨ ਵਾਲਾ ਅਤੇ ਹਰ ਇਕ ਦੇਸ਼ ਨੂੰ ਰੋਜ਼ੀ ਦੇਣ ਵਾਲਾ ਹੈ ॥੬॥

ਕਿ ਸਾਹਿਬ ਦਿਆਰ ਅਸਤੁ ਆਜ਼ਮ ਅਜ਼ੀਮ ॥

कि साहिब दिआर असतु आज़म अज़ीम ॥

(ਉਹ) ਸਭ ਦੇਸ਼ਾ ਦਾ ਸੁਆਮੀ, ਵੱਡਿਆਂ ਤੋਂ ਵੀ ਵੱਡਾ,

ਕਿ ਹੁਸਨੁਲ ਜਮਾਲ ਅਸਤੁ ਰਾਜ਼ਕ ਰਹੀਮ ॥੭॥

कि हुसनुल जमाल असतु राज़क रहीम ॥७॥

ਸੁੰਦਰਤਾ ਦੇ ਗੁਣ ਵਾਲਾ, ਰਿਜ਼ਕ ਦੇਣ ਵਾਲਾ ਅਤੇ ਦਿਆਲੂ ਹੈ ॥੭॥

ਕਿ ਸਾਹਿਬ ਸ਼ਊਰ ਅਸਤੁ ਆਜਿਜ਼ ਨਿਵਾਜ਼ ॥

कि साहिब शऊर असतु आजिज़ निवाज़ ॥

(ਉਹ) ਸ੍ਰੇਸ਼ਠ ਅਕਲ ਵਾਲਾ, ਗ਼ਰੀਬਾ ਦੀ ਦੇਖ-ਭਾਲ ਕਰਨ ਵਾਲਾ,

ਗ਼ਰੀਬੁਲ ਪ੍ਰਸਤੋ ਗ਼ਨੀਮੁਲ ਗੁਦਾਜ਼ ॥੮॥

ग़रीबुल प्रसतो ग़नीमुल गुदाज़ ॥८॥

ਨਿਰਧਨਾ ਦੀ ਪਾਲਨਾ ਕਰਨ ਵਾਲਾ ਅਤੇ ਵੈਰੀਆਂ ਨੂੰ ਨਸ਼ਟ ਕਰਨ ਵਾਲਾ ਹੈ ॥੮॥

ਸ਼ਰੀਅਤ ਪ੍ਰਸਤੋ ਫ਼ਜ਼ੀਲਤ ਮਆਬ ॥

शरीअत प्रसतो फ़ज़ीलत मआब ॥

(ਉਹ) ਧਰਮ ਦੀ ਪਾਲਨਾ ਕਰਨ ਵਾਲਾ, ਵਡਿਆਈਆਂ ਦਾ ਠਿਕਾਣਾ,

ਹਕੀਕਤ ਸ਼ਨਾਸੋ ਨਬੀਉਲ ਕਿਤਾਬ ॥੯॥

हकीकत शनासो नबीउल किताब ॥९॥

ਵਾਸਤਵਿਕਤਾ ਨੂੰ ਸਮਝਣ ਵਾਲਾ, ਨੱਬੀਆਂ ਨੂੰ ਕਿਤਾਬ (ਧਰਮ ਪੁਸਤਕ) ਪ੍ਰਦਾਨ ਕਰਨ ਵਾਲਾ ਹੈ ॥੯॥

ਕਿ ਦਾਨਿਸ਼ ਪਿਯੂਹਸਤੁ ਸਾਹਿਬ ਸ਼ਊਰ ॥

कि दानिश पियूहसतु साहिब शऊर ॥

(ਉਹ) ਦਾਨਾਈ ਦੀ ਪਛਾਣ ਕਰਨ ਵਾਲਾ, ਅਕਲ ਦਾ ਸੁਆਮੀ,

ਹਕੀਕਤ ਸ਼ਨਾਸਸਤੁ ਜ਼ਾਹਰ ਜ਼ਹੂਰ ॥੧੦॥

हकीकत शनाससतु ज़ाहर ज़हूर ॥१०॥

ਸਤਿਅਤਾ ਨੂੰ ਪਛਾਣਨ ਵਾਲਾ ਅਤੇ ਸਰਬਤ੍ਰ ਪ੍ਰਕਾਸ਼ਿਤ ਹੋਣ ਵਾਲਾ ਹੈ ॥੧੦॥

ਸ਼ਨਾਸਿੰਦਏ ਇਲਮਿ ਆਲਮ ਖ਼ੁਦਾਇ ॥

शनासिंदए इलमि आलम ख़ुदाइ ॥

(ਉਹ) ਪਰਮਾਤਮਾ ਸੰਸਾਰ ਦੀਆਂ ਸਾਰੀਆਂ ਵਿਦਿਆਵਾ ਨੂੰ ਜਾਣਨ ਵਾਲਾ,

ਕੁਸ਼ਾਇੰਦਏ ਕਾਰਿ ਆਲਮ ਕੁਸ਼ਾਇ ॥੧੧॥

कुशाइंदए कारि आलम कुशाइ ॥११॥

ਹਰ ਕੰਮ ਦੀ ਗੁੰਝਲ ਨੂੰ ਖੋਲ੍ਹਣ ਵਾਲਾ ਅਤੇ ਸੰਸਾਰ ਨੂੰ ਵਿਸ਼ੇਸ਼ ਤਰਤੀਬ ਦੇਣ ਵਾਲਾ ਹੈ ॥੧੧॥

ਗੁਜ਼ਾਰਿੰਦਏ ਕਾਰਿ ਆਲਮ ਕਬੀਰ ॥

गुज़ारिंदए कारि आलम कबीर ॥

(ਉਹ) ਸਾਰੇ ਸੰਸਾਰ ਦੇ ਕੰਮਾ ਨੂੰ ਚਲਾਉਣ ਵਾਲਾ ਬਹੁਤ ਮਹਾਨ,

ਸ਼ਨਾਸਿੰਦਏ ਇਲਮਿ ਆਲਮ ਅਮੀਰ ॥੧੨॥

शनासिंदए इलमि आलम अमीर ॥१२॥

ਵਿਦਿਆਵਾ ਨੂੰ ਸਮਝਣ ਵਾਲਾ ਅਤੇ ਸੰਸਾਰ ਦਾ 'ਨਾਇਕ' ਹੈ ॥੧੨॥

ਮਰਾ ਏਤਬਾਰੇ ਬਰੀਂ ਕਸਮ ਨੇਸਤ ॥

मरा एतबारे बरीं कसम नेसत ॥

(ਹੇ ਔਰੰਗਜ਼ੇਬ!) ਮੈਨੂੰ (ਤੇਰੀ) ਇਸ ਕਸਮ ਉਤੇ ਯਕੀਨ ਨਹੀਂ ਹੈ।

ਕਿ ਏਜ਼ਦ ਗਵਾਹਸਤੁ ਯਜ਼ਦਾ ਯਕੇਸਤ ॥੧੩॥

कि एज़द गवाहसतु यज़दा यकेसत ॥१३॥

ਖ਼ੁਦਾ ਇਕ ਹੈ ਅਤੇ (ਅਸਾ ਦੋਹਾ ਵਿਚ) ਗਵਾਹ ਹੈ ॥੧੩॥

ਨ ਕਤਰਹ ਮਰਾ ਏਤਬਾਰੇ ਬਰੋਸਤ ॥

न कतरह मरा एतबारे बरोसत ॥

ਉਸ (ਕਸਮ) ਉਤੇ ਮੇਰਾ ਜ਼ਰਾ ਜਿੰਨਾ ਵੀ ਇਤਬਾਰ ਨਹੀਂ ਹੈ।

ਕਿ ਬਖ਼ਸ਼ੀ ਵ ਦੀਵਾ ਹਮਹ ਕਿਜ਼ਬਗੋਸ਼ਤ ॥੧੪॥

कि बख़शी व दीवा हमह किज़बगोशत ॥१४॥

ਤੇਰੇ ਬਖ਼ਸ਼ੀ (ਜਰਨੈਲ ਅਥਵਾ ਕਾਰਿੰਦੇ) ਅਤੇ ਦੀਵਾਨ (ਮੁਸਾਹਿਬ) ਸਭ ਝੂਠ ਬੋਲਣ ਵਾਲੇ ਹਨ ॥੧੪॥

ਕਸੇ ਕਉਲਿ ਕੁਰਆਂ ਕੁਨਦ ਏਤਬਾਰ ॥

कसे कउलि कुरआँ कुनद एतबार ॥

ਜੋ ਵਿਅਕਤੀ (ਤੇਰੀ) ਕੁਰਾਨ ਦੀ ਕਸਮ ਉਤੇ ਵਿਸ਼ਵਾਸ ਕਰਦਾ ਹੈ,

ਹਮਾ ਰੋਜ਼ਿ ਆਖ਼ਿਰ ਸ਼ਵਦ ਮਰਦ ਖ਼੍ਵਾਰ ॥੧੫॥

हमा रोज़ि आख़िर शवद मरद ख़्वार ॥१५॥

ਉਹ ਆਖਰੀ ਸਮੇਂ ਵਿਚ ਖੁਆਰ ਹੁੰਦਾ ਹੈ ॥੧੫॥

ਹੁਮਾ ਰਾ ਕਸੇ ਸਾਯਹ ਆਯਦ ਬਜ਼ੇਰ ॥

हुमा रा कसे सायह आयद बज़ेर ॥

ਜੇ ਕੋਈ ਵਿਅਕਤੀ 'ਹੁਮਾ' ਪੰਛੀ ਦੀ ਛਾਇਆ ਹੇਠਾ ਆ ਜਾਏ,

ਬਰੋ ਦਸਤ ਦਾਰਦ ਨ ਜ਼ਾਗ਼ੋ ਦਲੇਰ ॥੧੬॥

बरो दसत दारद न ज़ाग़ो दलेर ॥१६॥

(ਫਿਰ) ਉਸ ਉਤੇ ਕਾ ਹੱਥ ਨਹੀਂ ਰਖ ਸਕਦਾ, (ਭਾਵੇਂ ਕਿੰਨਾ ਵੀ) ਦਲੇਰ ਕਿਉਂ ਨਾ ਹੋਵੇ ॥੧੬॥

ਕਸੇ ਪੁਸ਼ਤ ਉਫ਼ਤਦ ਪਸੇ ਸ਼ੇਰਿ ਨਰ ॥

कसे पुशत उफ़तद पसे शेरि नर ॥

ਜੋ ਕੋਈ ਬੰਦਾ ਸ਼ੇਰ ਦੀ ਪਿਠ ਪਿਛੇ ਖੜੋਤਾ ਹੋਵੇ,

ਨਗੀਰਦ ਬੁਜ਼ੋ ਮੇਸ਼ੋ ਆਹੂ ਗੁਜ਼ਰ ॥੧੭॥

नगीरद बुज़ो मेशो आहू गुज़र ॥१७॥

ਤਾ ਬਕਰੀ, ਭੇਡ ਅਤੇ ਹਿਰਨ ਪਕੜ ਨਹੀਂ ਸਕਦੇ (ਸਗੋਂ ਉਸ ਪਾਸੋਂ) ਗੁਜ਼ਰ ਵੀ ਨਹੀਂ ਸਕਦੇ ॥੧੭॥

ਕਸਮ ਮੁਸਹਫ਼ੇ ਖ਼ੁਫ਼ੀਯਹ ਗਰ ਈਂ ਖ਼ੁਰਮ ॥

कसम मुसहफ़े ख़ुफ़ीयह गर ईं ख़ुरम ॥

ਜੇ ਕਰ (ਮੈਂ) ਕੁਰਾਨ ਦੀ ਕਸਮ ਦੇ ਗੁਪਤ ਫ਼ਰੇਬ (ਦਾ ਧੋਖਾ) ਨਾ ਖਾਦਾ,

ਨ ਫ਼ੌਜੇ ਅਜ਼ੀਂ ਜ਼ੇਰ ਸੁਮ ਅਫ਼ਕੁਨਮ ॥੧੮॥

न फ़ौजे अज़ीं ज़ेर सुम अफ़कुनम ॥१८॥

(ਤਾ ਮੈਂ) ਆਪਣੀ ਪਿਆਰੀ ਫ਼ੌਜ ਨੂੰ ਲੰਗੜਾ ਨਾ ਕਰਵਾ ਲੈਂਦਾ ॥੧੮॥

ਗੁਰਸਨਹ ਚਿ ਕਾਰੇ ਕੁਨਦ ਚਿਹਲ ਨਰ ॥

गुरसनह चि कारे कुनद चिहल नर ॥

(ਮੇਰੇ) ਚਾਲੀ ਭੁਖੇ ਭਾਣੇ ਵਿਅਕਤੀ ਕੀ ਕਰ ਸਕਦੇ ਸਨ,

ਕਿ ਦਹ ਲਖ ਬਰਆਯਦ ਬਰੋ ਬੇਖ਼ਬਰ ॥੧੯॥

कि दह लख बरआयद बरो बेख़बर ॥१९॥

ਜੇ (ਉਨ੍ਹਾ ਉਤੇ) ਅਚਾਨਕ ਦਸ ਲੱਖ ਸੈਨਿਕ ਟੁਟ ਕੇ ਆ ਪਏ ਹੋਣ ॥੧੯॥

ਕਿ ਪੈਮਾ ਸ਼ਿਕਨ ਬੇਦਰੰਗ ਅਮਾਦੰਦ ॥

कि पैमा शिकन बेदरंग अमादंद ॥

(ਤੇਰੇ) ਬਚਨ ਨੂੰ ਤੋੜਨ ਵਾਲੇ (ਸਿਪਾਹੀ) ਝਟ ਪਟ ਤੇਗ਼ਾ,

ਮਿਯਾ ਤੇਗ਼ ਤੀਰੋ ਤੁਫ਼ੰਗ ਆਮਦੰਦ ॥੨੦॥

मिया तेग़ तीरो तुफ़ंग आमदंद ॥२०॥

ਤੀਰਾ ਅਤੇ ਬੰਦੂਕਾ ਸਮੇਤ ਆ ਪਏ ॥੨੦॥

ਬ ਲਾਚਾਰਗੀ ਦਰ ਮਿਯਾ ਆਮਦਮ ॥

ब लाचारगी दर मिया आमदम ॥

ਤਦ ਬੇਬਸ ਹੋ ਕੇ (ਮੈਂ ਯੁੱਧ-ਭੂਮੀ) ਵਿਚ ਆ ਗਿਆ

ਬ ਤਦਬੀਰਿ ਤੀਰੋ ਤੁਫ਼ੰਗ ਆਮਦਮ ॥੨੧॥

ब तदबीरि तीरो तुफ़ंग आमदम ॥२१॥

ਅਤੇ ਤੀਰਾ ਅਤੇ ਬੰਦੂਕਾ ਨੂੰ ਵਿਧੀ ਪੂਰਵਕ ਧਾਰਨ ਕਰ ਕੇ ਆ ਗਿਆ ॥੨੧॥

ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ ॥

चु कार अज़ हमह हीलते दर गुज़शत ॥

ਜਦੋਂ ਕਿਸੇ ਕੰਮ ਲਈ ਸਾਰੇ ਉਪਾ ਖ਼ਤਮ ਹੋ ਜਾਣ,

ਹਲਾਲ ਅਸਤੁ ਬੁਰਦਨ ਬ ਸ਼ਮਸ਼ੇਰ ਦਸਤ ॥੨੨॥

हलाल असतु बुरदन ब शमशेर दसत ॥२२॥

ਤਦ ਤਲਵਾਰ ਨੂੰ ਹੱਥ ਵਿਚ ਧਾਰਨ ਕਰਨਾ ਜਾਇਜ਼ ਹੈ ॥੨੨॥

ਚਿ ਕਸਮੇ ਕੁਰਾ ਮਨ ਕੁਨਮ ਏਤਬਾਰ ॥

चि कसमे कुरा मन कुनम एतबार ॥

ਮੈਂ (ਤੇਰੀ) ਕੁਰਾਨ ਦੀ ਕਸਮ ਦਾ ਕੀ ਵਿਸ਼ਵਾਸ ਕਰਾ।

ਵਗਰਨਹ ਤੁ ਗੋਈ ਮਨ ਈਂ ਰਹ ਚਿ ਕਾਰ ॥੨੩॥

वगरनह तु गोई मन ईं रह चि कार ॥२३॥

ਨਹੀਂ ਤਾ (ਵਰਨਾ) ਤੂੰ ਹੀ ਦਸ ਕਿ ਮੇਰਾ ਇਸ ਰਾਹ ਤੇ ਚਲਣ ਦਾ ਕੀ ਕੰਮ ਸੀ ॥੨੩॥

ਨ ਦਾਨਮ ਕਿ ਈਂ ਮਰਦ ਰੋਬਾਹ ਪੇਚ ॥

न दानम कि ईं मरद रोबाह पेच ॥

ਮੈਂ ਨਹੀਂ ਜਾਣਦਾ ਸਾ ਕਿ ਇਹ ਮਰਦ ਲੂੰਬੜੀ ਵਾਂਗ ਮਕਾਰ ਹਨ।

ਵਗਰ ਹਰਗਿਜ਼ੀਂ ਰਹ ਨਯਾਰਦ ਬਹੇਚ ॥੨੪॥

वगर हरगिज़ीं रह नयारद बहेच ॥२४॥

ਨਹੀਂ ਤਾ (ਮੈਂ) ਹਰਗਿਜ਼ ਕਿਸੇ ਬਹਾਨੇ ਨਾਲ ਵੀ ਇਸ ਰਸਤੇ ਨਾ ਆਉਂਦਾ ॥੨੪॥

ਹਰ ਆਂ ਕਸ ਕਿ ਕਉਲੇ ਕੁਰਾ ਆਯਦਸ਼ ॥

हर आँ कस कि कउले कुरा आयदश ॥

ਹਰ ਉਹ ਆਦਮੀ ਜੋ ਕੁਰਾਨ ਦੀ ਕਸਮ ਦੇ ਅਧੀਨ ਆਇਆ ਹੋਵੇ,

ਨਜ਼ੋ ਬਸਤਨੋ ਕੁਸ਼ਤਨੀ ਬਾਯਦਸ਼ ॥੨੫॥

नज़ो बसतनो कुशतनी बायदश ॥२५॥

ਉਸ ਨੂੰ ਨਾ ਕੈਦ ਕਰਨਾ ਚਾਹੀਦਾ ਹੈ ਅਤੇ ਨਾ ਹੀ ਮਾਰਨਾ ਚਾਹੀਦਾ ਹੈ ॥੨੫॥

ਬਰੰਗੇ ਮਗਸ ਸ੍ਯਾਹਪੋਸ਼ ਆਮਦੰਦ ॥

बरंगे मगस स्रयाहपोश आमदंद ॥

(ਇਸ ਦੇ ਵਿਪਰੀਤ) ਕਾਲੇ ਬਸਤ੍ਰਾ ਵਾਲੇ (ਤੇਰੇ ਸੈਨਿਕ) ਮੱਖੀਆਂ ਵਾਗ ਆ ਪਏ।

ਬ ਯਕ ਬਾਰਗੀ ਦਰ ਖ਼ਰੋਸ਼ ਆਮਦੰਦ ॥੨੬॥

ब यक बारगी दर ख़रोश आमदंद ॥२६॥

ਉਹ ਰੌਲਾ ਪਾਦੇ ਹੋਏ ਇਕੋ ਵਾਰ ਹੀ ਆ ਪਏ ॥੨੬॥

ਹਰ ਆਂ ਕਸ ਜ਼ਿ ਦੀਵਾਰ ਆਮਦ ਬਿਰੂੰ ॥

ਹਰ ਆਁ ਕਸ ਜ਼ਿ ਦੀਵਾਰ ਆਮਦ ਬਿਰੂੰ ॥

(ਤੇਰਾ) ਹਰ ਉਹ ਆਦਮੀ ਜੋ ਕੰਧ ਦੀ ਓਟ ਤੋਂ ਬਾਹਰ ਨਿਕਲਿਆ,

ਬਖ਼ੁਰਦਨ ਯਕੇ ਤੀਰ ਸ਼ੁਦ ਗ਼ਰਕਿ ਖ਼ੂੰ ॥੨੭॥

बख़ुरदन यके तीर शुद ग़रकि ख़ूँ ॥२७॥

ਉਹ (ਮੇਰਾ) ਇਕੋ ਤੀਰ ਖਾ ਕੇ ਲਹੂ ਵਿਚ ਗ਼ਰਕ ਹੋ ਗਿਆ (ਅਰਥਾਤ ਮਰ ਗਿਆ) ॥੨੭॥

ਕਿ ਬੇਰੂੰ ਨਯਾਮਦ ਕਸੇ ਜ਼ਾ ਦੀਵਾਰ ॥

कि बेरूँ नयामद कसे ज़ा दीवार ॥

ਜੋ ਆਦਮੀ ਦੀਵਾਰ ਦੀ ਓਟ ਤੋਂ ਬਾਹਰ ਨਾ ਆਇਆ,

ਨ ਖ਼ੁਰਦੰਦ ਤੀਰੋ ਨ ਗਸ਼ਤੰਦ ਖ਼੍ਵਾਰ ॥੨੮॥

न ख़ुरदंद तीरो न गशतंद ख़्वार ॥२८॥

ਉਸ ਨੇ ਨਾ ਤੀਰ ਖਾਇਆ ਅਤੇ ਨਾ ਖੁਆਰ ਹੋਇਆ ॥੨੮॥

ਚੁ ਦੀਦਮ ਕਿ ਨਾਹਰ ਬਿਯਾਮਦ ਬ ਜੰਗ ॥

चु दीदम कि नाहर बियामद ब जंग ॥

ਜਦੋਂ ਮੈਂ ਵੇਖਿਆ ਕਿ (ਤੇਰਾ ਸੈਨਾ ਨਾਇਕ) ਨਾਹਰ ਖ਼ਾਨ ਯੁੱਧ ਕਰਨ ਲਈ ਆਇਆ ਹੈ,

ਚਸ਼ੀਦਹ ਯਕੇ ਤੀਰਿ ਮਨ ਬੇਦਰੰਗ ॥੨੯॥

चशीदह यके तीरि मन बेदरंग ॥२९॥

ਤਾ ਮੈਂ ਇਕ ਤੀਰ ਦਾ ਜਲਦੀ ਨਾਲ (ਸੁਆਦ) ਚਖਾ ਦਿੱਤਾ (ਅਰਥਾਤ ਮਾਰ ਦਿੱਤਾ) ॥੨੯॥

ਹਮਾਖ਼ਿਰ ਆਖ਼ਰ ਗੁਰੇਜ਼ਦ ਬਜਾਏ ਮਸਾਫ਼ ॥

हमाख़िर आख़र गुरेज़द बजाए मसाफ़ ॥

ਅੰਤ ਵਿਚ ਰਣ-ਭੂਮੀ ਵਿਚੋਂ ਉਹ ਪਠਾਣ ਵੀ ਭਜ ਗਏ

ਬਸੇ ਖ਼ਾਨਹ ਖ਼ੁਰਦੰਦ ਬੇਰੂੰ ਗੁਜ਼ਾਫ਼ ॥੩੦॥

बसे ख़ानह ख़ुरदंद बेरूँ गुज़ाफ़ ॥३०॥

ਜੋ ਬਾਹਰ ਬੈਠੇ ਬਹੁਤ ਸ਼ੇਖ਼ੀਆਂ ਮਾਰ ਰਹੇ ਸਨ ॥੩੦॥

ਕਿ ਅਫ਼ਗਨੇ ਦੀਗਰ ਬਿਯਾਮਦ ਬਜੰਗ ॥

कि अफ़गने दीगर बियामद बजंग ॥

(ਫਿਰ) ਇਕ ਹੋਰ ਪਠਾਣ ਯੁੱਧ ਕਰਨ ਲਈ (ਰਣ-ਖੇਤਰ ਵਿਚ) ਆਇਆ,

ਚੁ ਸੈਲੇ ਰਵਾ ਹਮ ਚੁ ਤੀਰੋ ਤੁਫ਼ੰਗ ॥੩੧॥

चु सैले रवा हम चु तीरो तुफ़ंग ॥३१॥

ਜਿਵੇਂ ਹੜ੍ਹ ਆਉਂਦਾ ਹੈ ਜਾ ਤੀਰ ਅਤੇ ਬੰਦੂਕ (ਦੀ ਗੋਲੀ) ਆਉਂਦੀ ਹੈ ॥੩੧॥

ਬਸੇ ਹਮਲਹ ਕਰਦੰਦ ਬ ਮਰਦਾਨਗੀ ॥

बसे हमलह करदंद ब मरदानगी ॥

ਉਸ ਨੇ ਬਹੁਤ ਸਾਰੇ ਹਮਲੇ ਮਰਦਾਨਗੀ ਨਾਲ ਕੀਤੇ।

ਹਮ ਅਜ਼ ਹੋਸ਼ਗੀ ਹਮ ਜ਼ਿ ਦੇਵਾਨਗੀ ॥੩੨॥

हम अज़ होशगी हम ज़ि देवानगी ॥३२॥

ਕੁਝ ਹੋਸ਼ਿਆਰੀ ਵਾਲੇ ਸਨ ਅਤੇ ਕੁਝ ਦੀਵਾਨਿਆਂ ਵਰਗੇ ਸਨ ॥੩੨॥

ਬਸੇ ਹਮਲਹ ਕਰਦਹ ਬਸੇ ਜ਼ਖ਼ਮ ਖ਼ੁਰਦ ॥

बसे हमलह करदह बसे ज़ख़म ख़ुरद ॥

ਉਸ ਨੇ ਬਹੁਤ ਹਮਲੇ ਕੀਤੇ ਅਤੇ ਬਹੁਤ ਸਾਰੇ ਜ਼ਖ਼ਮ ਖਾਏ।

ਦੁ ਕਸ ਰਾ ਬਜ਼ਾ ਕੁਸ਼ਤੋ ਹਮ ਜਾ ਸਪੁਰਦ ॥੩੩॥

दु कस रा बज़ा कुशतो हम जा सपुरद ॥३३॥

ਸਾਡੇ ਦੋ ਆਦਮੀ ਮਾਰ ਦਿੱਤੇ ਅਤੇ (ਆਪਣੀ) ਜਾਨ ਵੀ ਸਪੁਰਦ ਕਰ ਗਿਆ (ਅਰਥਾਤ ਮਰ ਗਿਆ) ॥੩੩॥

ਕਿ ਆਂ ਖ਼੍ਵਾਜਹ ਮਰਦੂਦ ਸਾਯਹ ਦੀਵਾਰ ॥

कि आँ ख़्वाजह मरदूद सायह दीवार ॥

ਉਹ ਖ਼੍ਵਾਜਾ (ਜ਼ਫ਼ਰਬੇਗ) ਕਾਇਰ ਵਾਗ ਦੀਵਾਰ ਦੀ ਓਟ ਵਿਚ ਹੀ ਰਿਹਾ,

ਨ੍ਯਾਮਦ ਬ ਮੈਦਾ ਬ ਮਰਦਾਨਹ ਵਾਰ ॥੩੪॥

न्यामद ब मैदा ब मरदानह वार ॥३४॥

ਮੈਦਾਨ ਵਿਚ ਨਾ ਨਿਤਰਿਆ ਅਤੇ ਨਾ ਹੀ ਮਰਦਾਨਗੀ ਨਾਲ ਵਾਰ ਕੀਤਾ ॥੩੪॥

ਦਰੇਗਾ ਅਗਰ ਰੂਇ ਓ ਦੀਦਮੇ ॥

दरेगा अगर रूइ ओ दीदमे ॥

ਖੇਦ ਹੈ, ਜੇ ਮੈਂ ਉਸ ਕਾਇਰ ਦਾ ਮੂੰਹ ਵੇਖ ਲੈਂਦਾ,

ਬ ਯਕ ਤੀਰ ਲਾਚਾਰ ਬਖ਼ਸ਼ੀਦਮੇ ॥੩੫॥

ब यक तीर लाचार बख़शीदमे ॥३५॥

ਤਾ ਮਜਬੂਰ ਹੋ ਕੇ ਇਕ ਤੀਰ ਬਖ਼ਸ਼ ਦਿੰਦਾ। (ਭਾਵ ਮਾਰ ਦਿੰਦਾ) ॥੩੫॥

ਹਮਾਖ਼ਿਰ ਬਸੇ ਜ਼ਖ਼ਮਿ ਤੀਰੋ ਤੁਫ਼ੰਗ ॥

हमाख़िर बसे ज़ख़मि तीरो तुफ़ंग ॥

ਅੰਤ ਵਿਚ ਤੀਰਾ ਅਤੇ ਬੰਦੂਕਾ ਦੇ ਬਹੁਤ ਸਾਰੇ ਜ਼ਖ਼ਮ ਖਾ ਕੇ

ਦੁ ਸੂਏ ਬਸੇ ਕੁਸ਼ਤਹ ਸ਼ੁਦ ਬੇਦਰੰਗ ॥੩੬॥

दु सूए बसे कुशतह शुद बेदरंग ॥३६॥

ਦੋਹਾ ਪਾਸਿਆਂ ਦੇ ਬਹੁਤ ਸਾਰੇ (ਸੈਨਿਕ) ਥੋੜੇ ਚਿਰ ਵਿਚ ਮਾਰੇ ਗਏ ॥੩੬॥

ਬਸੇ ਬਾਰ ਬਾਰੀਦ ਤੀਰੋ ਤੁਫ਼ੰਗ ॥

बसे बार बारीद तीरो तुफ़ंग ॥

ਤੀਰਾ ਅਤੇ ਬੰਦੂਕਾ (ਦੀਆਂ ਗੋਲੀਆਂ) ਦੀ ਬਹੁਤ ਬਰਖਾ ਹੋਈ,

ਜ਼ਿਮੀ ਗਸ਼ਤ ਹਮ ਚੂੰ ਗੁਲੇ ਲਾਲਹ ਰੰਗ ॥੩੭॥

ज़िमी गशत हम चूँ गुले लालह रंग ॥३७॥

ਜਿਸ ਕਰ ਕੇ ਧਰਤੀ ਲਾਲਹ (ਪੋਸਤ) ਦੇ ਫੁਲ ਵਾਗ (ਲਾਲ) ਹੋ ਗਈ ॥੩੭॥

ਸਰੋਪਾਇ ਅੰਬੋਹ ਚੰਦਾ ਸ਼ੁਦਹ ॥

सरोपाइ अंबोह चंदा शुदह ॥

(ਯੁੱਧ-ਖੇਤਰ ਵਿਚ) ਸਿਰਾ ਅਤੇ ਪੈਰਾ ਦਾ ਅੰਬਾਰ ਲਗ ਗਿਆ

ਕਿ ਮੈਦਾ ਪੁਰ ਅਜ਼ ਗੋਇ ਚੌਗਾ ਸ਼ੁਦਹ ॥੩੮॥

कि मैदा पुर अज़ गोइ चौगा शुदह ॥३८॥

(ਮਾਨੋ) ਮੈਦਾਨ ਗੇਂਦਾ ਖੁੰਡੀਆਂ ਨਾਲ ਭਰ ਗਿਆ ਹੋਵੇ ॥੩੮॥

ਤਰੰਕਾਰਿ ਤੀਰੋ ਤਰੰਗਿ ਕਮਾ ॥

तरंकारि तीरो तरंगि कमा ॥

(ਜਦੋਂ) ਤੀਰਾ ਦੀ ਸਰਸਰਾਹਟ ਹੋਈ ਅਤੇ ਕਮਾਨਾ ਨੇ ਟੁਣਕਾਰ ਕੀਤੀ,

ਬਰਆਮਦ ਯਕੇ ਹਾ ਇ ਹੂ ਅਜ਼ ਜਹਾ ॥੩੯॥

बरआमद यके हा इ हू अज़ जहा ॥३९॥

ਤਾ ਸਾਰਾ ਜਹਾਨ ਹਾ-ਹੂ ਨਾਲ ਭਰ ਗਿਆ (ਅਰਥਾਤ ਰੌਲਾ ਮਚ ਗਿਆ) ॥੩੯॥

ਦਿਗ਼ਰ ਸ਼ੋਰਸ਼ਿ ਕੈਬਰਿ ਕੀਨਹ ਕੋਸ਼ ॥

दिग़र शोरशि कैबरि कीनह कोश ॥

ਫਿਰ ਤੀਰਾ ਦੇ ਮਾਰੂ ਰੌਲੇ ਨੇ

ਜ਼ਿ ਮਰਦਾਨਿ ਮਰਦਾ ਬਿਰੂੰ ਰਫ਼ਤ ਹੋਸ਼ ॥੪੦॥

ज़ि मरदानि मरदा बिरूँ रफ़त होश ॥४०॥

ਬਹਾਦਰ ਸੂਰਮਿਆਂ ਦੀ ਹੋਸ਼ ਖ਼ਤਮ ਕਰ ਦਿੱਤੀ ॥੪੦॥

ਹਮ ਆਖ਼ਿਰ ਚਿ ਮਰਦੀ ਕੁਨਦ ਕਾਰਜ਼ਾਰ ॥

हम आख़िर चि मरदी कुनद कारज़ार ॥

ਆਖ਼ਿਰ ਜੰਗ ਵਿਚ ਮਰਦਾਨਗੀ ਵੀ ਕੀ ਕਰ ਸਕਦੀ ਹੈ

ਕਿ ਬਰ ਚਿਹਲ ਤਨ ਆਯਦਸ਼ ਬੇਸ਼ੁਮਾਰ ॥੪੧॥

कि बर चिहल तन आयदश बेशुमार ॥४१॥

ਜੇ ਚਾਲੀ ਆਦਮੀਆਂ ਉਤੇ ਬੇਸ਼ੁਮਾਰ (ਫ਼ੌਜ) ਟੁਟ ਪਈ ਹੋਵੇ ॥੪੧॥

ਚਰਾਗ਼ਿ ਜਹਾ ਚੂੰ ਸ਼ੁਦਹ ਬੁਰਕਹ ਪੋਸ਼ ॥

चराग़ि जहा चूँ शुदह बुरकह पोश ॥

(ਜਦ) ਸੰਸਾਰ ਦਾ ਦੀਪਕ (ਸੂਰਜ) ਪਰਦੇ ਵਿਚ ਆ ਗਿਆ (ਭਾਵ ਡੁਬ ਗਿਆ)

ਸ਼ਹੇ ਸ਼ਬ ਬਰਾਮਦ ਹਮਹ ਜਲਵਹ ਜੋਸ਼ ॥੪੨॥

शहे शब बरामद हमह जलवह जोश ॥४२॥

(ਤਦ) ਰਾਤ ਦਾ ਸੁਆਮੀ (ਚੰਦ੍ਰਮਾ) ਬਹੁਤ ਪ੍ਰਕਾਸ਼ ਨਾਲ ਨਿਕਲ ਆਇਆ ॥੪੨॥

ਹਰ ਆਂ ਕਸ ਬ ਕਉਲੇ ਕੁਰਾ ਆਯਦਸ਼ ॥

हर आँ कस ब कउले कुरा आयदश ॥

ਹਰ ਉਹ ਆਦਮੀ ਜੋ ਕੁਰਾਨ ਦੀ ਕਸਮ ਖਾਦਾ ਹੈ,

ਕਿ ਯਜ਼ਦਾ ਬਰੋ ਰਹਿਨੁਮਾ ਆਯਦਸ਼ ॥੪੩॥

कि यज़दा बरो रहिनुमा आयदश ॥४३॥

ਪਰਮਾਤਮਾ ਉਸ ਦਾ ਪਥ-ਪ੍ਰਦਰਸ਼ਨ ਕਰਦਾ ਹੈ ॥੪੩॥

ਨ ਪੇਚੀਦਹ ਮੂਏ ਨ ਰੰਜੀਦਹ ਤਨ ॥

न पेचीदह मूए न रंजीदह तन ॥

ਉਸ ਦਾ ਨਾ ਵਾਲ ਵਿੰਗਾ ਹੁੰਦਾ ਹੈ ਅਤੇ ਨਾ ਸ਼ਰੀਰ ਦੁਖ ਪਾਉਂਦਾ ਹੈ।

ਕਿ ਬੇਰੂੰ ਖ਼ੁਦ ਆਵੁਰਦ ਦੁਸ਼ਮਨ ਸ਼ਿਕਨ ॥੪੪॥

कि बेरूँ ख़ुद आवुरद दुशमन शिकन ॥४४॥

(ਪਰਮਾਤਮਾ) ਵੈਰੀ ਨੂੰ ਮਾਰ ਕੇ ਉਸ ਨੂੰ ਖ਼ੁਦ ਬਾਹਰ ਲੈ ਆਉਂਦਾ ਹੈ ॥੪੪॥

ਨ ਦਾਨਮ ਕਿ ਈਂ ਮਰਦਿ ਪੈਮਾ ਸ਼ਿਕਨ ॥

न दानम कि ईं मरदि पैमा शिकन ॥

ਮੈਂ ਨਹੀਂ ਸਾ ਜਾਣਦਾ ਕਿ ਇਹ ਆਦਮੀ (ਔਰੰਗਜ਼ੇਬ ਬਾਦਸ਼ਾਹ) ਇਕਰਾਰ ਤੋੜਨ ਵਾਲਾ,

ਕਿ ਦੌਲਤ ਪਰਸਤ ਓ ਈਮਾ ਫ਼ਿਕਨ ॥੪੫॥

कि दौलत परसत ओ ईमा फ़िकन ॥४५॥

ਦੌਲਤ ਦਾ ਪੁਜਾਰੀ ਅਤੇ ਈਮਾਨ ਨੂੰ ਪਰੇ ਸੁਟਣ ਵਾਲਾ ਹੈ ॥੪੫॥

ਨ ਈਮਾ ਪ੍ਰਸਤੀ ਨ ਔਜ਼ਾਇ ਦੀਂ ॥

न ईमा प्रसती न औज़ाइ दीं ॥

ਇਹ ਨਾ ਧਰਮ ਦੀ ਪਾਲਨਾ ਕਰਦਾ ਹੈ, ਨਾ ਧਰਮ ਦੇ ਵਿਧਾਨ ਨੂੰ ਮੰਨਦਾ ਹੈ,

ਨ ਸਾਹਿਬ ਸ਼ਨਾਸੀ ਨ ਮਹੰਮਦ ਯਕੀਂ ॥੪੬॥

न साहिब शनासी न महंमद यकीं ॥४६॥

(ਇਸ ਨੂੰ) ਨਾ ਪ੍ਰਭੂ ਦੀ ਕੋਈ ਪਛਾਣ ਹੈ ਅਤੇ ਨਾ ਹੀ ਮੁਹੰਮਦ ਤੇ ਯਕੀਨ ਹੈ ॥੪੬॥

ਹਰ ਆਂ ਕਸ ਕਿ ਈਮਾ ਪ੍ਰਸਤੀ ਕੁਨਦ ॥

हर आँ कस कि ईमा प्रसती कुनद ॥

ਹਰ ਉਹ ਆਦਮ ਨੂੰ ਈਮਾਨ ਦੀ ਪਾਲਨਾ ਕਰਦਾ ਹੈ,

ਨ ਪੈਮਾ ਖ਼ੁਦਸ਼ ਪੇਸ਼ੋ ਪਸਤੀ ਕੁਨਦ ॥੪੭॥

न पैमा ख़ुदश पेशो पसती कुनद ॥४७॥

ਉਹ ਆਪਣੇ ਇਕਰਾਰ ਤੋਂ ਅਗੇ ਪਿਛੇ ਨਹੀਂ ਹੁੰਦਾ ॥੪੭॥

ਕਿ ਈਂ ਮਰਦ ਰਾ ਜ਼ੱਰਹ ਏਤਬਾਰ ਨੇਸਤ ॥

कि ईं मरद रा ज़र्रह एतबार नेसत ॥

ਇਸ ਮਰਦ (ਔਰੰਗਜ਼ੇਬ ਬਾਦਸ਼ਾਹ) ਦਾ ਜ਼ਰਾ ਜਿੰਨਾ ਵੀ ਵਿਸ਼ਵਾਸ਼ ਨਹੀਂ ਹੈ

ਚਿ ਕਸਮੇ ਕੁਰਾਨਸਤੁ ਯਜ਼ਦਾ ਯਕੇਸਤ ॥੪੮॥

चि कसमे कुरानसतु यज़दा यकेसत ॥४८॥

ਜੋ ਕੁਰਾਨ ਦੀ ਕਸਮ ਖਾਦਾ ਹੈ ਅਤੇ ਪਰਮਾਤਮਾ ਨੂੰ ਇਕ ਮੰਨਦਾ ਹੈ ॥੪੮॥

ਚੁ ਕਸਮੇ ਕੁਰਾ ਸਦ ਕੁਨਦ ਇਖ਼ਤਿਯਾਰ ॥

चु कसमे कुरा सद कुनद इख़तियार ॥

ਜੇ ਉਹ ਹੁਣ ਕੁਰਾਨ ਦੀਆਂ ਸੌ ਕਸਮਾ ਖਾ ਲਏ

ਮਰਾ ਕਤਰਹ ਨਾਯਦ ਅਜ਼ੋ ਏਤਬਾਰ ॥੪੯॥

मरा कतरह नायद अज़ो एतबार ॥४९॥

ਤਾ ਵੀ ਮੈਂ (ਉਸ ਉਤੇ) ਰਤਾ ਜਿੰਨਾ ਯਕੀਨ ਨਹੀਂ ਕਰ ਸਕਦਾ ॥੪੯॥

ਅਗਰਚਿ ਤੁਰਾ ਏਤਬਾਰ ਆਮਦੇ ॥

अगरचि तुरा एतबार आमदे ॥

ਜੇ ਤੇਰਾ (ਕੁਰਾਨ ਉਤੇ) ਯਕੀਨ ਹੁੰਦਾ

ਕਮਰ ਬਸਤ ਏ ਪੇਸ਼ਵਾ ਆਮਦੇ ॥੫੦॥

कमर बसत ए पेशवा आमदे ॥५०॥

ਤਾ ਲਕ ਬੰਨ੍ਹ ਕੇ ਸਾਹਮਣੇ ਆ ਜਾਦਾ ॥੫੦॥

ਕਿ ਫ਼ਰਜ਼ਸਤੁ ਬਰ ਸਰ ਤੁਰਾ ਈਂ ਸੁਖ਼ਨ ॥

कि फ़रज़सतु बर सर तुरा ईं सुख़न ॥

ਤੇਰੇ ਸਿਰ ਉਤੇ ਕਸਮ ਨੂੰ ਪੂਰਾ ਕਰਨ ਦਾ ਫ਼ਰਜ਼ ਬਣਦਾ ਹੈ।

ਕਿ ਕਉਲੇ ਖ਼ੁਦਾ ਅਸਤੁ ਕਸਮਸਤੁ ਮਨ ॥੫੧॥

कि कउले ख़ुदा असतु कसमसतु मन ॥५१॥

(ਕਿਉਂਕਿ ਤੂੰ) ਖ਼ੁਦਾ ਦੇ ਕਲਾਮ (ਭਾਵ ਕੁਰਾਨ) ਦੀ ਕਸਮ ਚੁਕੀ ਸੀ ॥੫੧॥

ਅਗਰ ਹਜ਼ਰਤੇ ਖ਼ੁਦ ਸਿਤਾਦਹ ਸ਼ਵਦ ॥

अगर हज़रते ख़ुद सितादह शवद ॥

ਹੇ ਹਜ਼ਰਤ (ਬਾਦਸ਼ਾਹ)! ਜੇ (ਤੂੰ) ਮੇਰੇ ਸਾਹਮਣੇ ਖੜੋਤਾ ਹੁੰਦਾ,

ਬ ਜਾਨੋ ਦਿਲੇ ਕਾਰ ਵਾਜ਼ਿਹ ਸ਼ਵਦ ॥੫੨॥

ब जानो दिले कार वाज़िह शवद ॥५२॥

ਤਾ ਦਿਲੋ-ਜਾਨ ਨਾਲ ਸਾਰੇ ਕੰਮ ਦਾ ਪਤਾ ਲਗ ਜਾਦਾ ॥੫੨॥

ਸ਼ੁਮਾ ਰਾ ਫ਼ਰਜ਼ਸਤੁ ਕਾਰੇ ਕੁਨੀਂ ॥

शुमा रा फ़रज़सतु कारे कुनीं ॥

(ਹੁਣ) ਤੇਰਾ ਫ਼ਰਜ਼ ਬਣਦਾ ਹੈ (ਕਿ ਤੂੰ) ਕੰਮ ਨੂੰ ਪੂਰਾ ਕਰ

ਬਮੂਜਬ ਨਵਿਸ਼ਤਹ ਸ਼ੁਮਾਰੇ ਕੁਨੀਂ ॥੫੩॥

बमूजब नविशतह शुमारे कुनीं ॥५३॥

ਅਤੇ ਆਪਣੇ ਲਿਖੇ ਅਨੁਸਾਰ ਵਿਚਾਰ ਕਰ ॥੫੩॥

ਨਵਿਸ਼ਤਹ ਰਸੀਦੋ ਬਗੁਫ਼ਤਹ ਜ਼ੁਬਾ ॥

नविशतह रसीदो बगुफ़तह ज़ुबा ॥

(ਤੇਰੇ ਪਾਸ) ਲਿਖੇ ਹੋਇਆ (ਪੱਤਰ) ਪਹੁੰਚੇਗਾ ਅਤੇ ਜ਼ਬਾਨੀ ਵੀ ਕਿਹਾ ਜਾਏਗਾ। (ਅਰਥਾਤਰ-ਤੇਰਾ ਲਿਖਿਆ ਹੋਇਆ ਪੱਤਰ ਅਤੇ ਜ਼ਬਾਨੀ ਸੁਨੇਹਾ ਪਹੁੰਚਿਆ ਹੈ)।

ਬਿਬਾਯਦ ਕਿ ਈਂ ਕਾਰ ਰਾਹਤ ਰਸਾ ॥੫੪॥

बिबायद कि ईं कार राहत रसा ॥५४॥

ਚਾਹੀਦਾ ਹੈ ਕਿ ਇਹ ਕੰਮ ਸੁਖ ਪੂਰਵਕ ਸਿਰੇ ਚੜ੍ਹ ਜਾਏ ॥੫੪॥

ਹਮੂੰ ਮਰਦ ਬਾਯਦ ਸ਼ਵਦ ਸੁਖ਼ਨਵਰ ॥

हमूँ मरद बायद शवद सुख़नवर ॥

ਇਨਸਾਨ ਉਹ ਹੋਣਾ ਚਾਹੀਦਾ ਹੈ ਜੋ ਬਚਨ ਦਾ ਪੱਕਾ ਹੋਵੇ।

ਨ ਸ਼ਿਕਮੇ ਦਿਗ਼ਰ ਦਰ ਦਹਾਨਿ ਦਿਗਰ ॥੫੫॥

न शिकमे दिग़र दर दहानि दिगर ॥५५॥

(ਇਹੋ ਜਿਹਾ ਨਾ ਹੋਵੇ) ਕਿ ਢਿਡ ਵਿਚ ਹੋਰ ਹੋਵੇ ਅਤੇ ਮੂੰਹ ਵਿਚ ਕੁਝ ਹੋਰ ॥੫੫॥

ਕਿ ਕਾਜ਼ੀ ਮਰਾ ਗੁਫ਼ਤਹ ਬੇਰੂੰ ਨਯਮ ॥

कि काज़ी मरा गुफ़तह बेरूँ नयम ॥

ਜੋ ਕਾਜ਼ੀ ਨੇ ਮੈਨੂੰ ਕਿਹਾ ਹੈ, (ਮੈਂ ਉਸ ਤੋਂ) ਬਾਹਰ ਨਹੀਂ ਹਾ।

ਅਗਰ ਰਾਸਤੀ ਖ਼ੁਦ ਬਿਯਾਰੀ ਕਦਮ ॥੫੬॥

अगर रासती ख़ुद बियारी कदम ॥५६॥

ਜੇ ਤੇਰੇ ਵਿਚ ਸਚਾਈ ਹੈ (ਤਾ ਇਥੇ) ਆਪ ਆ ਕੇ ਕਦਮ ਰਖ ॥੫੬॥

ਤੁਰਾ ਗਰ ਬਬਾਯਦ ਬ ਕਉਲੇ ਕੁਰਾ ॥

तुरा गर बबायद ब कउले कुरा ॥

ਜੇ ਤੈਨੂੰ ਕੁਰਾਨ ਵਾਲਾ ਕਸਮਨਾਮਾ ਚਾਹੀਦਾ ਹੈ,

ਬਨਿਜ਼ਦੇ ਸ਼ੁਮਾ ਰਾ ਰਸਾਨਮ ਹੁਮਾ ॥੫੭॥

बनिज़दे शुमा रा रसानम हुमा ॥५७॥

ਤਾ (ਮੈਂ) ਉਹ ਵੀ ਤੇਰੇ ਕੋਲ ਭੇਜ ਸਕਦਾ ਹਾ ॥੫੭॥

ਕਿ ਤਸ਼ਰੀਫ ਦਰ ਕਸਬਹ ਕਾਗੜ ਕੁਨਦ ॥

कि तशरीफ दर कसबह कागड़ कुनद ॥

(ਹੇ ਬਾਦਸ਼ਾਹ!) ਜੇ ਤੂੰ ਕਾਗੜ ਕਸਬੇ ਵਿਚ ਆ ਜਾਵੇਂ,

ਵਜ਼ਾ ਪਸ ਮੁਲਾਕਾਤ ਬਾਹਮ ਸ਼ਵਦ ॥੫੮॥

वज़ा पस मुलाकात बाहम शवद ॥५८॥

ਤਾ ਉਸ ਪਿਛੋਂ ਆਪਸ ਵਿਚ ਮੁਲਾਕਾਤ ਹੋ ਜਾਵੇਗੀ ॥੫੮॥

ਨ ਜ਼ਰੱਹ ਦਰੀਂ ਰਾਹ ਖ਼ਤਰਹ ਤੁਰਾਸਤ ॥

न ज़रह्ह दरीं राह ख़तरह तुरासत ॥

(ਹੇ ਬਾਦਸ਼ਾਹ!) ਤੈਨੂੰ ਇਸ ਰਾਹ ਤੇ ਆਉਣ ਵਿਚ ਜ਼ਰਾ ਜਿੰਨਾ ਵੀ ਖ਼ਤਰਾ ਨਹੀਂ

ਹਮਹ ਕੌਮਿ ਬੈਰਾੜ ਹੁਕਮਿ ਮਰਾਸਤ ॥੫੯॥

हमह कौमि बैराड़ हुकमि मरासत ॥५९॥

(ਕਿਉਂਕਿ) ਸਾਰੀ ਬਰਾੜ ਕੌਮ ਮੇਰੇ ਹੁਕਮ ਵਿਚ ਹੈ ॥੫੯॥

ਬਿਯਾ ਤਾ ਬਮਨ ਖ਼ੁਦ ਜ਼ੁਬਾਨੀ ਕੁਨੇਮ ॥

बिया ता बमन ख़ुद ज़ुबानी कुनेम ॥

(ਇਥੇ) ਆ ਤਾ ਜੋ ਖ਼ੁਦ ਜ਼ਬਾਨੀ ਗੱਲ-ਬਾਤ ਕਰੀਏ

ਬਰੂਏ ਸ਼ੁਮਾ ਮੇਹਰਬਾਨੀ ਕੁਨੇਮ ॥੬੦॥

बरूए शुमा मेहरबानी कुनेम ॥६०॥

ਅਤੇ ਮੈਂ ਤੇਰੇ ਮੂੰਹ ਉਤੇ ਮਿਹਰਬਾਨੀ ਕਰਾ ॥੬੦॥

ਯਕੇ ਅਸਪ ਸ਼ਾਇਸਤਏ ਯਕ ਹਜ਼ਾਰ ॥

यके असप शाइसतए यक हज़ार ॥

ਇਕ ਹਜ਼ਾਰ ਰੁਪੈਏ (ਮੁੱਲ ਵਾਲਾ) ਇਕ ਸੁੰਦਰ ਘੋੜਾ ਲਿਆਈਂ

ਬਿਯਾ ਤਾ ਬਗੀਰੀ ਬ ਮਨ ਈਂ ਦਿਯਾਰ ॥੬੧॥

बिया ता बगीरी ब मन ईं दियार ॥६१॥

ਅਤੇ ਫਿਰ ਮੇਰੇ ਕੋਲੋਂ ਇਹ ਇਲਾਕਾ ਲੈ ਲਵੀਂ ॥੬੧॥

ਸ਼ਹਿਨਸ਼ਾਹਿ ਰਾ ਬੰਦਹੇ ਚਾਕਰੇਮ ॥

शहिनशाहि रा बंदहे चाकरेम ॥

ਮੈਂ ਬਾਦਸ਼ਾਹਾ ਦੇ ਬਾਦਸ਼ਾਹ ਦਾ ਸੇਵਕ ਅਤੇ ਚਾਕਰ ਹਾ

ਅਗਰ ਹੁਕਮ ਆਯਦ ਬ ਜਾ ਹਾਜ਼ਰੇਮ ॥੬੨॥

अगर हुकम आयद ब जा हाज़रेम ॥६२॥

(ਜੇ ਉਸ ਦਾ) ਹੁਕਮ ਆ ਜਾਵੇ, ਤਾ ਜਾਨ ਸਮੇਤ ਹਾਜ਼ਰ ਹਾ ॥੬੨॥

ਅਗਰਚੇ ਬਿਆਯਦ ਬ ਫ਼ੁਰਮਾਨ ਮਨ ॥

अगरचे बिआयद ब फ़ुरमान मन ॥

ਜੇ ਕਰ (ਉਸ ਪਰਮਾਤਮਾ ਦਾ) ਮੈਨੂੰ ਫ਼ਰਮਾਨ ਆ ਗਿਆ,

ਹਜ਼ੂਰ ਤ ਬਿਯਾਯਮ ਹਮਹ ਜਾਨ ਤਨ ॥੬੩॥

हज़ूर त बियायम हमह जान तन ॥६३॥

ਤਾ ਮੈਂ ਤੇਰੇ ਪਾਸ ਜਿੰਦ ਅਤੇ ਸ਼ਰੀਰ ਸਹਿਤ ਆ ਜਾਵਾਗਾ ॥੬੩॥

ਅਗਰ ਤੋ ਬਯਜ਼ਦਾ ਪ੍ਰਸਤੀ ਕੁਨੀ ॥

अगर तो बयज़दा प्रसती कुनी ॥

ਜੇ ਤੂੰ ਪਰਮਾਤਮਾ ਦੀ ਪੂਜਾ ਕਰਨ ਵਾਲਾ ਹੈਂ,

ਬ ਕਾਰੇ ਮਰਾ ਈਂ ਨ ਸੁਸਤੀ ਕੁਨੀ ॥੬੪॥

ब कारे मरा ईं न सुसती कुनी ॥६४॥

ਤਾ ਮੇਰੇ ਕੰਮ (ਨੂੰ ਕਰਨ) ਵਿਚ ਸੁਸਤੀ ਨਾ ਕਰੀਂ ॥੬੪॥

ਬਿਬਾਯਦ ਕਿ ਯਜ਼ਦਾ ਸ਼ਨਾਸੀ ਕੁਨੀ ॥

बिबायद कि यज़दा शनासी कुनी ॥

ਤੈਨੂੰ ਚਾਹੀਦਾ ਹੈ ਕਿ ਪਰਮਾਤਮਾ ਨੂੰ ਪਛਾਣ

ਨ ਗ਼ੁਫ਼ਤਹ ਕਸੇ ਕਸ ਖ਼ਰਾਸ਼ੀ ਕੁਨੀ ॥੬੫॥

न ग़ुफ़तह कसे कस ख़राशी कुनी ॥६५॥

ਅਤੇ ਕਿਸੇ ਦੇ ਕਹੇ ਤੇ ਕਿਸੇ ਨੂੰ ਦੁਖੀ ਨਾ ਕਰ ॥੬੫॥

ਤੁ ਮਸਨਦ ਨਸ਼ੀਂ ਸਰਵਰੇ ਕਾਇਨਾਤ ॥

तु मसनद नशीं सरवरे काइनात ॥

ਤੂੰ ਕਾਇਨਾਤ (ਖ਼ਲਕਤ) ਦਾ ਸਰਦਾਰ ਹੈਂ ਅਤੇ ਗੱਦੀਨਸ਼ੀਨ (ਬਾਦਸ਼ਾਹ) ਹੈਂ।

ਕਿ ਅਜਬ ਅਸਤੁ ਇਨਸਾਫ਼ ਈਂ ਹਮ ਸਫ਼ਾਤ ॥੬੬॥

कि अजब असतु इनसाफ़ ईं हम सफ़ात ॥६६॥

(ਤੇਰਾ) ਇਨਸਾਫ਼ ਅਜੀਬ ਹੈ ਅਤੇ (ਤੇਰੀਆਂ) ਸਿਫ਼ਤਾ ਵੀ ਅਜੀਬ ਹਨ ॥੬੬॥

ਕਿ ਅਜਬ ਅਸਤੁ ਇਨਸਾਫ਼ੋ ਈਂ ਪਰਵਰੀ ॥

कि अजब असतु इनसाफ़ो ईं परवरी ॥

ਤੇਰਾ ਨਿਆਂ ਅਜੀਬ ਹੈ ਅਤੇ ਤੇਰੀ ਧਰਮ-ਪਾਲਨਾ ਵੀ ਅਸਚਰਜ ਹੈ।

ਕਿ ਹੈਫ਼ ਅਸਤੁ ਸਦ ਹੈਫ਼ ਈਂ ਸਰਵਰੀ ॥੬੭॥

कि हैफ़ असतु सद हैफ़ ईं सरवरी ॥६७॥

(ਸਚਮੁਚ ਤੇਰੀ) ਸਰਦਾਰੀ ਤੇ ਅਫ਼ਸੋਸ ਹੈ, ਸੌ ਵਾਰ ਅਫ਼ਸੋਸ ਹੈ ॥੬੭॥

ਕਿ ਅਜਬ ਅਸਤ ਅਜਬ ਅਸਤ ਤਕਵਾ ਸ਼ੁਮਾ ॥

कि अजब असत अजब असत तकवा शुमा ॥

ਤੇਰਾ ਤਕਵਾ (ਸ਼ਰਾ ਦਾ ਆਧਾਰ) ਬਹੁਤ ਅਜੀਬ ਹੈ, ਅਜੀਬ ਹੈ।

ਬਜੁਜ਼ ਰਾਸਤੀ ਸੁਖ਼ਨ ਗੁਫ਼ਤਨ ਜ਼ਯਾ ॥੬੮॥

बजुज़ रासती सुख़न गुफ़तन ज़या ॥६८॥

ਸਚਾਈ ਤੋਂ ਬਿਨਾ ਹੋਰ ਬੋਲ ਕਹਿਣਾ ਨੁਕਸਾਨਦੇਹ ਹਨ ॥੬੮॥

ਮਜ਼ਨ ਤੇਗ਼ ਬਰ ਖ਼ੂੰਨ ਕਸ ਬੇਦਰੇਗ਼ ॥

मज़न तेग़ बर ख़ूँन कस बेदरेग़ ॥

ਤੂੰ ਨਿਰਦਈ ਹੋ ਕੇ ਕਿਸੇ ਦਾ ਖ਼ੂਨ ਕਰਨ ਲਈ ਤਲਵਾਰ ਨਾ ਚਲਾ

ਤੁਰਾ ਨੀਜ਼ ਖ਼ੂੰ ਅਸਤ ਬਾ ਚਰਖ਼ ਤੇਗ਼ ॥੬੯॥

तुरा नीज़ ख़ूँ असत बा चरख़ तेग़ ॥६९॥

(ਕਿਉਂਕਿ) ਤੇਰਾ ਵੀ (ਇਕ ਦਿਨ) ਪਰਮਾਤਮਾ ਦੀ ਤਲਵਾਰ ਨਾਲ ਖ਼ੂਨ ਡੁਲ੍ਹੇਗਾ ॥੬੯॥

ਤੁ ਗਾਫ਼ਲ ਮਸੌ ਮਰਦ ਯਜ਼ਦਾ ਸ਼ਨਾਸ ॥

तु गाफ़ल मसौ मरद यज़दा शनास ॥

ਹੇ ਬੰਦੇ! ਤੂੰ ਗ਼ਾਫ਼ਲ ਨਾ ਹੋ, ਪਰਮਾਤਮਾ ਨੂੰ ਪਛਾਣ।

ਕਿ ਓ ਬੇਨਿਆਜ਼ ਅਸਤੁ ਓ ਬੇ ਸੁਪਾਸ ॥੭੦॥

कि ओ बेनिआज़ असतु ओ बे सुपास ॥७०॥

ਉਹ ਬਹੁਤ ਬੇਨਿਆਜ਼ (ਬੇਪਰਵਾਹ) ਹੈ ਅਤੇ (ਉਸ ਨੂੰ) ਕਿਸੇ ਦੀ ਖ਼ੁਸ਼ਾਮਦ ਦੀ ਲੋੜ ਨਹੀਂ ॥੭੦॥

ਕਿ ਊ ਬੇ ਮੁਹਾਬਸਤੁ ਸ਼ਾਹਾਨਿ ਸ਼ਾਹ ॥

कि ऊ बे मुहाबसतु शाहानि शाह ॥

ਉਹ ਬਹੁਤ ਨਿਡਰ ਹੈ ਅਤੇ ਬਾਦਸ਼ਾਹਾ ਦਾ ਬਾਦਸ਼ਾਹ ਹੈ।

ਜ਼ਿਮੀਨੋ ਜ਼ਮਾ ਸੱਚਏ ਪਾਤਿਸ਼ਾਹ ॥੭੧॥

ज़िमीनो ज़मा सच्चए पातिशाह ॥७१॥

(ਉਹ) ਧਰਤੀ ਅਤੇ ਆਕਾਸ਼ ਦਾ ਸੱਚਾ ਪਾਤਿਸ਼ਾਹ ਹੈ ॥੭੧॥

ਖ਼ੁਦਾਵੰਦਿ ਈਜ਼ਦ ਜ਼ਮੀਨੋ ਜ਼ਮਾ ॥

ख़ुदावंदि ईज़द ज़मीनो ज़मा ॥

(ਉਹ) ਖ਼ੁਦਾ ਧਰਤੀ ਅਤੇ ਆਕਾਸ਼ ਦਾ ਸੁਆਮੀ ਹੈ।

ਕੁਨਿੰਦਹਸਤ ਹਰ ਕਸ ਮਕੀਨੋ ਮਕਾ ॥੭੨॥

कुनिंदहसत हर कस मकीनो मका ॥७२॥

ਉਹ ਹਰ ਵਿਅਕਤੀ ਅਤੇ ਹਰ ਸਥਾਨ ਨੂੰ ਬਣਾਉਣ ਵਾਲਾ ਹੈ ॥੭੨॥

ਹਮ ਅਜ਼ ਪੀਰ ਮੋਰਹ ਹਮ ਅਜ਼ ਫ਼ੀਲ ਤਨ ॥

हम अज़ पीर मोरह हम अज़ फ़ील तन ॥

(ਉਹ) ਕੀੜੀ ਤੋਂ ਲੈ ਕੇ ਹਾਥੀ ਦੀ ਪਾਲਨਾ ਕਰਦਾ ਹੈ।

ਕਿ ਆਜਜ਼ ਨਿਵਾਜ਼ ਅਸਤੋ ਗ਼ਾਫ਼ਲ ਸ਼ਿਕੰਨ ॥੭੩॥

कि आजज़ निवाज़ असतो ग़ाफ़ल शिकंन ॥७३॥

ਨਿਤਾਣਿਆਂ ਦਾ ਤਾਣ ਹੈ ਅਤੇ ਗ਼ਾਫ਼ਲਾ ਨੂੰ ਨਸ਼ਟ ਕਰਨ ਵਾਲਾ ਹੈ ॥੭੩॥

ਕਿ ਊ ਰਾ ਚੁ ਇਸਮ ਅਸਤੁ ਆਜਜ਼ ਨਿਵਾਜ਼ ॥

ਕਿ ਊ ਰਾ ਚੁ ਇਸਮ ਅਸਤੁ ਆਜਜ਼ ਨਿਵਾਜ਼ ॥

ਉਸ ਦਾ ਨਾਮ ਗ਼ਰੀਬ-ਨਿਵਾਜ਼ ਹੈ।

ਕਿ ਊ ਬੇ ਸੁਪਾਸ ਅਸਤ ਊ ਬੇ ਨਿਯਾਜ਼ ॥੭੪॥

कि ऊ बे सुपास असत ऊ बे नियाज़ ॥७४॥

ਉਹ ਕਿਸੇ ਤਰ੍ਹਾ ਦੀ ਖ਼ੁਸ਼ਾਮਦ ਜਾ ਭੇਂਟ ਦਾ ਲੋੜਵੰਦ ਨਹੀਂ ਅਤੇ ਬੇਪਰਵਾਹ ਹੈ ॥੭੪॥

ਕਿ ਊ ਬੇ ਨਗੂੰ ਅਸਤੁ ਊ ਬੇ ਚਗੂੰ ॥

कि ऊ बे नगूँ असतु ऊ बे चगूँ ॥

ਉਸ ਦਾ ਕੋਈ ਰੰਗ ਨਹੀਂ ਹੈ, ਨਾ ਹੀ ਕੋਈ ਚਿੰਨ੍ਹ ਹੈ (ਅਰਥਾਤਰ- ਉਹ ਅਧੀਨ ਨਾ ਹੋਣ ਵਾਲਾ ਅਤੇ ਬੇਮਿਸਾਲ ਹੈ)।

ਕਿ ਊ ਰਹਿਨੁਮਾ ਅਸਤੁ ਊ ਰਹਿਨਮੂੰ ॥੭੫॥

कि ऊ रहिनुमा असतु ऊ रहिनमूँ ॥७५॥

ਉਹ ਹੀ ਰਾਹ ਦਸਣ ਵਾਲਾ ਹੈ ਅਤੇ ਰਸਤੇ ਉਤੇ ਲੈ ਕੇ ਚਲਣ ਵਾਲਾ ਵੀ ਹੈ ॥੭੫॥

ਕਿ ਬਰ ਸਰ ਤੁਰਾ ਫ਼ਰਜ਼ ਕਸਮਿ ਕੁਰਾ ॥

कि बर सर तुरा फ़रज़ कसमि कुरा ॥

ਤੇਰੇ ਸਿਰ ਉਤੇ ਕੁਰਾਨ ਦੀ ਕਸਮ ਦਾ ਫ਼ਰਜ਼ (ਲਾਗੂ) ਹੈ।

ਬ ਗੁਫ਼ਤਹ ਸ਼ੁਮਾ ਕਾਰ ਖ਼ੂਬੀ ਰਸਾ ॥੭੬॥

ब गुफ़तह शुमा कार ख़ूबी रसा ॥७६॥

ਇਸ ਲਈ (ਆਪਣੇ) ਕੀਤੇ ਹੋਏ ਬਚਨ ਨੂੰ ਸਿਰੇ ਚੜ੍ਹਾ ॥੭੬॥

ਬਿਬਾਯਦ ਤੁ ਦਾਨਸ਼ ਪ੍ਰਸਤੀ ਕੁਨੀ ॥

बिबायद तु दानश प्रसती कुनी ॥

(ਹੇ ਔਰੰਗਜ਼ੇਬ!) ਤੂੰ ਆਪਣੀ ਬੁੱਧੀ ਨਾਲ ਕੰਮ ਕਰ

ਬਕਾਰੇ ਸ਼ੁਮਾ ਚੇਰਹ ਦਸਤੀ ਕੁਨੀ ॥੭੭॥

बकारे शुमा चेरह दसती कुनी ॥७७॥

ਅਤੇ ਤੂੰ (ਹੱਥਲੇ) ਕੰਮਾ ਨੂੰ ਚੰਗੀ ਦ੍ਰਿੜ੍ਹਤਾ ਨਾਲ ਸੰਪੰਨ ਕਰ ॥੭੭॥

ਚਿਹਾ ਸ਼ੁਦ ਕਿ ਚੂੰ ਬੱਚਗਾ ਕੁਸ਼ਤਹ ਚਾਰ ॥

चिहा शुद कि चूँ बच्चगा कुशतह चार ॥

ਕੀ ਹੋਇਆ ਕਿ (ਤੂੰ) ਮੇਰੇ ਚਾਰ ਬੱਚੇ ਮਾਰ ਦਿੱਤੇ ਹਨ।

ਕਿ ਬਾਕੀ ਬਿਮਾਂਦਅਸਤੁ ਪੇਚੀਦਹ ਮਾਰ ॥੭੮॥

कि बाकी बिमादअसतु पेचीदह मार ॥७८॥

ਪਰ ਅਜੇ ਕੁੰਡਲੀਆ ਨਾਗ ਪਿਛੇ ਰਹਿੰਦਾ ਹੈ ॥੭੮॥

ਚਿ ਮਰਦੀ ਕਿ ਅਖ਼ਗਰ ਖ਼ਮੋਸ਼ਾ ਕੁਨੀ ॥

चि मरदी कि अख़गर ख़मोशा कुनी ॥

ਇਸ ਵਿਚ ਕੀ ਮਰਦਾਨਗੀ ਹੈ ਕਿ ਤੂੰ ਚੰਗਿਆੜੀਆਂ ਨੂੰ ਬੁਝਾ ਰਿਹਾ ਹੈਂ।

ਕਿ ਆਤਿਸ਼ ਦਮਾ ਰਾ ਫ਼ਰੋਜ਼ਾ ਕੁਨੀ ॥੭੯॥

कि आतिश दमा रा फ़रोज़ा कुनी ॥७९॥

(ਪਰ ਇਸ ਤਰ੍ਹਾ ਤੂੰ) ਭੜਕਦੀ ਹੋਈ ਅੱਗ ਨੂੰ ਹੋਰ ਮਚਾ ਰਿਹਾ ਹੈਂ ॥੭੯॥

ਚਿ ਖ਼ੁਸ਼ ਗੁਫ਼ਤ ਫ਼ਿਰਦੌਸੀਏ ਖ਼ੁਸ਼ ਜ਼ੁਬਾ ॥

चि ख़ुश गुफ़त फ़िरदौसीए ख़ुश ज़ुबा ॥

ਫ਼ਿਰਦੋਸੀ ਸ਼ਾਇਰ ਨੇ ਕਿਤਨੀ ਸੋਹਣੀ ਬੋਲੀ ਵਿਚ ਕਿਹਾ ਹੈ

ਸ਼ਿਤਾਬੀ ਬਵਦ ਕਾਰਿ ਆਹਰਮਨਾ ॥੮੦॥

शिताबी बवद कारि आहरमना ॥८०॥

ਕਿ ਜਲਦਬਾਜ਼ੀ ਵਿਚ ਕੀਤਾ ਕੰਮ, ਸ਼ੈਤਾਨਾ ਦਾ ਕੰਮ ਹੈ ॥੮੦॥

ਕਿ ਮਾ ਬਾਰਗਹਿ ਹਜ਼ਰਤ ਆਯਦ ਸ਼ੁਮਾ ॥

कि मा बारगहि हज़रत आयद शुमा ॥

ਹੇ ਹਜ਼ਰਤ! ਜਦ ਤੂੰ ਆਪ ਮੇਰੇ ਕੋਲ ਆਵੇਂਗਾ,

ਅਜ਼ਾ ਰੋਜ਼ ਬਾਸ਼ੇਦ ਸ਼ਾਹਿਦ ਸ਼ੁਮਾ ॥੮੧॥

अज़ा रोज़ बाशेद शाहिद शुमा ॥८१॥

ਉਸ ਦਿਨ ਤੂੰ ਆਪਣਾ ਗਵਾਹ ਆਪ ਬਣ ਜਾਵੇਂਗਾ। (ਅਰਥਾਤ ਸੱਚਾਈ ਦਾ ਤੈਨੂੰ ਪਤਾ ਲਗ ਜਾਏਗਾ) ॥੮੧॥

ਵਗਰਨਹ ਤੁ ਈਂ ਰਾ ਫ਼ਰਾਮੋਸ਼ ਕੁਨਦ ॥

वगरनह तु ईं रा फ़रामोश कुनद ॥

ਜੇ ਤੂੰ ਇਸ ਨੂੰ ਭੁਲ ਜਾਵੇਂਗਾ,

ਤੁਰਾ ਹਮ ਫ਼ਰਾਮੋਸ਼ ਯਜ਼ਦਾ ਕੁਨਦ ॥੮੨॥

तुरा हम फ़रामोश यज़दा कुनद ॥८२॥

ਤਾ ਰੱਬ ਤੈਨੂੰ ਵੀ ਭੁਲਾ ਦੇਵੇਗਾ ॥੮੨॥

ਅਗਰ ਕਾਰਿ ਈਂ ਬਰ ਤੂ ਬਸਤੀ ਕਮਰ ॥

अगर कारि ईं बर तू बसती कमर ॥

ਜੇ ਤੂੰ ਇਸ ਕੰਮ ਲਈ ਲਕ ਬੰਨ੍ਹ ਲਵੇਂਗਾ,

ਖ਼ੁਦਾਵੰਦ ਬਾਸ਼ਦ ਤੁਰਾ ਬਹਰਹ ਵਰ ॥੮੩॥

ख़ुदावंद बाशद तुरा बहरह वर ॥८३॥

ਤਾ ਪਰਮਾਤਮਾ (ਇਸ ਦਾ) ਤੈਨੂੰ ਚੰਗਾ ਫਲ ਦੇਵੇਗਾ ॥੮੩॥

ਕਿ ਈਂ ਕਾਰ ਨੇਕਅਸਤੁ ਦੀਂ ਪਰਵਰੀ ॥

कि ईं कार नेकअसतु दीं परवरी ॥

ਧਰਮ ਦੀ ਪਾਲਨਾ ਕਰਨਾ ਸਭ ਤੋਂ ਚੰਗਾ ਨੇਕ ਕੰਮ ਹੈ।

ਚੁ ਯਜ਼ਦਾ ਸ਼ਨਾਸੀ ਬਜਾ ਬਰਤਰੀ ॥੮੪॥

चु यज़दा शनासी बजा बरतरी ॥८४॥

ਜੇ ਤੂੰ ਰੱਬ ਨੂੰ ਪਛਾਣੇਗਾ ਤਾ ਇਸ ਤੋਂ ਵੀ ਸ੍ਰੇਸ਼ਠ ਹੋ ਜਾਵੇਂਗਾ ॥੮੪॥

ਤੁਰਾ ਮਨ ਨ ਦਾਨਮ ਕਿ ਯਜ਼ਦਾ ਸ਼ਨਾਸ ॥

तुरा मन न दानम कि यज़दा शनास ॥

ਮੈਂ ਜਾਣਦਾ ਹਾ ਕਿ ਤੂੰ ਰੱਬ ਨੂੰ ਪਛਾਣਨ ਵਾਲਾ ਨਹੀਂ ਹੈਂ,

ਬਰਾਮਦ ਜ਼ਿ ਤੂ ਕਾਰਹਾ ਦਿਲ ਖ਼ਰਾਸ ॥੮੫॥

बरामद ज़ि तू कारहा दिल ख़रास ॥८५॥

(ਕਿਉਂਕਿ) ਤੇਰੇ ਤੋਂ ਬਹੁਤ ਦਿਲ ਦੁਖਾਣ ਵਾਲੇ ਕੰਮ ਹੋ ਚੁਕੇ ਹਨ ॥੮੫॥

ਸ਼ਨਾਸਦ ਹਮੀਂ ਤੂ ਨ ਯਜ਼ਦਾ ਕਰੀਮ ॥

शनासद हमीं तू न यज़दा करीम ॥

ਕਿਰਪਾਲੂ ਪਰਮਾਤਮਾ ਤੈਨੂੰ (ਕੁਝ) ਨਹੀਂ ਪਛਾਣਦਾ।

ਨ ਖ਼੍ਵਾਹਦ ਹਮੀ ਤੂ ਬਦੌਲਤ ਅਜ਼ੀਮ ॥੮੬॥

न ख़्वाहद हमी तू बदौलत अज़ीम ॥८६॥

ਤੇਰੀ ਇਤਨੀ ਬਾਦਸ਼ਾਹੀ ਅਤੇ ਦੌਲਤ ਨੂੰ ਕੁਝ ਨਹੀਂ ਸਮਝਦਾ ॥੮੬॥

ਅਗਰ ਸਦ ਕੁਰਾ ਰਾ ਬਖ਼ੁਰਦੀ ਕਸਮ ॥

अगर सद कुरा रा बख़ुरदी कसम ॥

ਜੇ ਤੂੰ (ਹੁਣ) ਕੁਰਾਨ ਦੀਆਂ ਸੌ ਕਸਮਾ ਵੀ ਖਾ ਲਏਂ,

ਮਰਾ ਏਤਬਾਰੇ ਨ ਈਂ ਜ਼ਰਹ ਦਮ ॥੮੭॥

मरा एतबारे न ईं ज़रह दम ॥८७॥

ਤਾ ਵੀ ਉਨ੍ਹਾ ਉਤੇ ਮੇਰਾ ਜ਼ਰਾ ਜਿੰਨਾ ਵਿਸ਼ਵਾਸ ਨਹੀਂ ਹੈ ॥੮੭॥

ਹਜ਼ੂਰੀ ਨ ਆਯਮ ਨ ਈਂ ਰਹ ਸ਼ਵਮ ॥

हज़ूरी न आयम न ईं रह शवम ॥

ਨ ਮੈਂ ਤੇਰੀ ਹਜ਼ੂਰੀ ਵਿਚ ਆਵਾਗਾ ਅਤੇ ਨਾ ਹੀ ਇਸ ਰਸਤੇ ਉਤੇ ਚਲਾਗਾ।

ਅਗਰ ਸ਼ਹ ਬਖ਼੍ਵਾਹਦ ਮਨ ਆਂ ਜਾ ਰਵਮ ॥੮੮॥

अगर शह बख़्वाहद मन आँ जा रवम ॥८८॥
ਜਿਥੇ ਮੇਰਾ ਪਰਮਾਤਮਾ ਚਾਹੇਗਾ, ਮੈਂ ਉਧਰ ਨੂੰ ਤੁਰ ਜਾਵਾਗਾ ॥੮੮॥

ਖ਼ੁਸ਼ਸ਼ ਸ਼ਾਹਿ ਸ਼ਾਹਾਨ ਔਰੰਗਜ਼ੇਬ ॥
ख़ुशश शाहि शाहान औरंगज़ेब ॥
ਹੇ ਔਰੰਗਜ਼ੇਬ ਬਾਦਸ਼ਾਹ! ਤੂੰ ਬਾਦਸ਼ਾਹੀ ਹਾਸਲ ਹੋਣ ਕਰ ਕੇ ਭਾਗਵਾਨ ਹੈਂ।

ਕਿ ਚਾਲਾਕ ਦਸਤੁ ਅਸਤੁ ਚਾਬੁਕ ਰਕੇਬ ॥੮੯॥
कि चालाक दसतु असतु चाबुक रकेब ॥८९॥
ਤੂੰ ਬਹੁਤ ਫ਼ੁਰਤੀਲਾ ਅਤੇ ਚੰਗਾ ਘੋੜ-ਸਵਾਰ ਹੈਂ ॥੮੯॥

ਚਿ ਹੁਸਨਲ ਜਮਾਲਸਤੁ ਰੌਸ਼ਨ ਜ਼ਮੀਰ ॥
चि हुसनल जमालसतु रौशन ज़मीर ॥
ਤੂੰ ਸੁੰਦਰ ਰੂਪ ਵਾਲਾ, ਜਲਾਲ ਵਾਲਾ ਅਤੇ ਚੰਗੀ ਜ਼ਮੀਰ ਵਾਲਾ,

ਖ਼ੁਦਾਵੰਦ ਮੁਲਕ ਅਸਤੁ ਸਾਹਿਬ ਅਮੀਰ ॥੯੦॥
ख़ुदावंद मुलक असतु साहिब अमीर ॥९०॥
ਦੇਸ਼ ਦਾ ਮਾਲਕ ਅਤੇ ਅਮੀਰਾ ਦਾ ਸੁਆਮੀ ਹੈਂ ॥੯੦॥

ਕਿ ਤਰਤੀਬ ਦਾਨਸ਼ ਬ ਤਦਬੀਰ ਤੇਗ਼ ॥
कि तरतीब दानश ब तदबीर तेग़ ॥
ਤੂੰ ਚੰਗੀ ਅਕਲ ਵਾਲਾ ਅਤੇ ਤਲਵਾਰ ਚਲਾਉਣ ਵਿਚ ਪ੍ਰਬੀਨ ਹੈਂ।

ਖ਼ੁਦਾਵੰਦਿ ਦੇਗ਼ੋ ਖ਼ੁਦਾਵੰਦਿ ਤੇਗ਼ ॥੯੧॥
ख़ुदावंदि देग़ो ख़ुदावंदि तेग़ ॥९१॥
ਤੂੰ ਦੇਗ ਅਤੇ ਤੇਗ਼ ਦਾ ਮਾਲਕ ਹੈਂ ॥੯੧॥

ਕਿ ਰੌਸ਼ਨ ਜ਼ਮੀਰ ਅਸਤੁ ਹੁਸਨੁਲ ਜਮਾਲ ॥
कि रौशन ज़मीर असतु हुसनुल जमाल ॥

ਤੂੰ ਸ੍ਰੇਸ਼ਠ ਜ਼ਮੀਰ ਵਾਲਾ ਅਤੇ ਸੁੰਦਰ ਰੂਪ ਵਾਲਾ ਹੈਂ।

ਖ਼ੁਦਾਵੰਦ ਬਖ਼ਸ਼ਿੰਦਹੇ ਮੁਲਕੋ ਮਾਲ ॥੯੨॥

ख़ुदावंद बख़शिंदहे मुलको माल ॥९२॥

ਤੂੰ ਮੁਲਕ ਅਤੇ ਮਾਲ ਦਾ ਸੁਆਮੀ ਅਤੇ ਬਖ਼ਸ਼ਿਸ਼ ਕਰਨ ਵਾਲਾ ਹੈਂ ॥੯੨॥

ਕਿ ਬਖ਼ਸ਼ਿਸ਼ ਕਬੀਰ ਅਸਤੁ ਦਰ ਜੰਗ ਕੋਹ ॥

कि बख़शिश कबीर असतु दर जंग कोह ॥

ਤੂੰ ਵੱਡੀਆਂ ਬਖ਼ਸ਼ਿਸ਼ਾ ਕਰਨ ਵਾਲਾ ਹੈਂ ਅਤੇ ਲੜਾਈ ਵਿਚ ਪਰਬਤ ਵਾਗ ਅਹਿਲ ਹੈਂ।

ਮਲਾਯਕ ਸਿਫ਼ਤ ਚੂੰ ਸੁਰੱਯਾ ਸ਼ਿਕੋਹ ॥੯੩॥

मलायक सिफ़त चूँ सुरय्या शिकोह ॥९३॥

ਤੇਰੀਆਂ ਦੇਵਤਿਆਂ ਵਰਗੀਆਂ ਸਿਫ਼ਤਾ ਹਨ। ਤੇਰਾ ਪ੍ਰਤਾਪ ਆਕਾਸ਼ ਦੀ ਚੋਟੀ ਤਕ ਵਿਆਪਕ ਹੈ ॥੯੩॥

ਸ਼ਹਿਨਸ਼ਾਹਿ ਔਰੰਗਜ਼ੇਬ ਆਲਮੀਂ ॥

शहिनशाहि औरंगज़ेब आलमीं ॥

ਹੇ ਔਰੰਗਜ਼ੇਬ! ਭਾਵੇਂ ਤੂੰ ਦੁਨੀਆ ਦਾ ਬਾਦਸ਼ਾਹ ਹੈਂ ਅਤੇ ਵਕਤ ਦਾ ਹਾਕਮ ਵੀ ਹੈਂ,

ਕਿ ਦਾਰਾਇ ਦੌਰ ਅਸਤੁ ਦੂਰ ਅਸਤ ਦੀਂ ॥੯੪॥

कि दाराइ दौर असतु दूर असत दीं ॥९४॥

ਪਰ ਤੂੰ ਧਰਮ ਤੋਂ ਬਹੁਤ ਦੂਰ ਹੈਂ ॥੯੪॥

ਮਨਮ ਕੁਸ਼ਤਹਅਮ ਕੋਹੀਆ ਬੁਤਪ੍ਰਸਤ ॥

मनम कुशतहअम कोहीआ बुतप्रसत ॥

ਮੈਂ ਮੂਰਤੀ-ਪੂਜ ਪਹਾੜੀ ਰਾਜਿਆਂ ਨੂੰ ਮਾਰਨ ਵਾਲਾ ਹਾ

ਕਿ ਆਂ ਬੁਤ ਪ੍ਰਸਤੰਦੋ ਮਨ ਬੁਤ ਸ਼ਿਕਸਤ ॥੯੫॥

कि आँ बुत प्रसतंदो मन बुत शिकसत ॥९५॥

(ਕਿਉਂਕਿ) ਉਹ ਬੁੱਤਾ ਦੀ ਪੂਜਾ ਕਰਦੇ ਹਨ ਅਤੇ ਮੈਂ ਬੁੱਤਾ ਨੂੰ ਤੋੜਨ ਵਾਲਾ ਹਾ ॥੯੫॥

ਬਬੀਂ ਗ਼ਰਦਸ਼ੇ ਬੇਵਫ਼ਾਏ ਜ਼ਮਾ ॥

बबीं ग़रदशे बेवफ़ाए ज़मा ॥

(ਹੇ ਔਰੰਗਜ਼ੇਬ!) ਜ਼ਮਾਨੇ ਦੀ ਬੇਵਫ਼ਾਈ ਦਾ ਹਾਲ ਵੇਖ।

ਪਸੇ ਪੁਸ਼ਤ ਉਫ਼ਤਦ ਰਸਾਨਦ ਜ਼ਿਯਾ ॥੯੬॥

पसे पुशत उफ़तद रसानद ज़िया ॥९६॥

ਜਿਸ ਦੇ ਪਿਛੇ ਪੈ ਜਾਦਾ ਹੈਂ, ਉਸ ਨੂੰ ਹਾਨੀ ਪਹੁੰਚਾਉਂਦਾ ਹੈਂ ॥੯੬॥

ਬਬੀਂ ਕੁਦਰਤੇ ਨੇਕ ਯਜ਼ਦਾਨਿ ਪਾਕ ॥

बबीं कुदरते नेक यज़दानि पाक ॥

ਉਸ ਪਾਕ ਅਤੇ ਨੇਕ ਰੱਬ ਦੀ ਕੁਦਰਤ ਨੂੰ ਵੀ ਵੇਖ,

ਕਿ ਅਜ਼ ਯਕ ਬ ਦਹ ਲਖ਼ ਰਸਾਨਦ ਹਲਾਕ ॥੯੭॥

कि अज़ यक ब दह लख़ रसानद हलाक ॥९७॥

ਜੋ ਇਕ ਜਾ ਦੋ ਤੋਂ ਦਸ ਲੱਖ ਨੂੰ ਮਰਵਾ ਦਿੰਦਾ ਹੈ ॥੯੭॥

ਕਿ ਦੁਸ਼ਮਨ ਕੁਨਦ ਮਿਹਰਬਾ ਅਸਤੁ ਦੋਸਤ ॥

कि दुशमन कुनद मिहरबा असतु दोसत ॥

ਦੁਸ਼ਮਨ ਕੀ ਕਰ ਸਕਦਾ ਹੈ ਜੇ ਪਰਮਾਤਮਾ ਰੂਪੀ ਦੋਸਤ ਮਿਹਰਬਾਨ ਹੋਵੇ।

ਕਿ ਬਖ਼ਸ਼ਿੰਦਗੀ ਕਾਰ ਬਖ਼ਸ਼ਿੰਦਹ ਓਸਤ ॥੯੮॥

कि बख़शिंदगी कार बख़शिंदहओसत ॥९८॥

ਉਸ ਪਰਮਾਤਮਾ ਦਾ ਕੰਮ ਹੀ ਬਖ਼ਸ਼ਿਸ਼ ਕਰਨਾ ਹੈ ॥੯੮॥

ਰਿਹਾਈ ਦਿਹੋ ਰਹਿਨੁਮਾਈ ਦਿਹਦ ॥

रिहाई दिहो रहिनुमाई दिहद ॥

(ਉਹ) ਬੰਧਨ ਖ਼ਲਾਸ ਕਰਨ ਵਾਲਾ ਅਤੇ ਪਥ-ਪ੍ਰਦਰਸ਼ਕ ਹੈ।

ਜ਼ੁਬਾ ਰਾ ਬਸਿਫ਼ਤ ਆਸ਼ਨਾਈ ਦਿਹਦ ॥੯੯॥

जुबा रा बसिफ़त आशनाई दिहद ॥९९॥

ਜੀਭ ਨੂੰ ਸਿਫ਼ਤ ਕਰਨ ਦੀ ਪਛਾਣ ਪ੍ਰਦਾਨ ਕਰਦਾ ਹੈ ॥੯੯॥

ਖ਼ਸਮ ਰਾ ਚੁ ਕੋਰਊ ਕੁਨਦ ਵਕਤਿ ਕਾਰ ॥

ख़सम रा चु कोरऊ कुनद वकति कार ॥

(ਉਹ) ਵੈਰੀ ਨੂੰ ਮਾੜਾ ਕਰਮ ਕਰਨ ਵੇਲੇ ਅੰਨ੍ਹਾ ਕਰ ਦਿੰਦਾ ਹੈ।

ਯਤੀਮਾ ਬਿਰੂੰ ਮੇ ਬੁਰਦ ਬੇਅਜ਼ਾਰ ॥੧੦੦॥

यतीमा बिरूँ मे बुरद बेअज़ार ॥१००॥

ਅਨਾਥਾ ਨੂੰ ਬਿਨਾ ਕਿਸੇ ਕਸ਼ਟ ਦੇ (ਵੈਰੀਆਂ ਦੇ ਘੇਰੇ ਤੋਂ) ਬਾਹਰ ਕਢ ਦਿੰਦਾ ਹੈ ॥੧੦੦॥

ਹਰਾ ਕਸ ਕਿ ਓ ਰਾਸਤ ਬਾਜ਼ੀ ਕੁਨਦ ॥

हरा कस कि ओ रासत बाज़ी कुनद ॥

ਹਰ ਉਹ ਆਦਮੀ ਜੋ ਸਚਾਈ ਦੀ ਕਮਾਈ ਕਰਦਾ ਹੈ,

ਰਹੀਮੇ ਬਰੋ ਰਹਮ ਸਾਜ਼ੀ ਕੁਨਦ ॥੧੦੧॥

रहीमे बरो रहम साज़ी कुनद ॥१०१॥

ਪਰਮਾਤਮਾ ਉਸ ਨਾਲ ਕ੍ਰਿਪਾ ਦਾ ਵਰਤਾਓ ਕਰਦਾ ਹੈ ॥੧੦੧॥

ਕਸੇ ਖ਼ਿਦਮਤ ਆਯਦ ਬਸੇ ਦਿਲੋ ਜਾ ॥

कसे ख़िदमत आयद बसे दिलो जा ॥

ਜੋ ਕੋਈ ਦਿਲ ਅਤੇ ਜਾਨ ਨਾਲ ਉਸ ਦੀ ਸੇਵਾ ਵਿਚ ਆਉਂਦਾ ਹੈ,

ਖ਼ੁਦਾਵੰਦ ਬਖ਼ਸ਼ੀਦ ਬਰ ਵੈ ਅਮਾ ॥੧੦੨॥

ख़ुदावंद बख़शीद बर वै अमा ॥१०२॥

ਪਰਮਾਤਮਾ ਉਸ ਉਤੇ ਸੁਖਾ ਭਰੀ ਬਖ਼ਸ਼ਿਸ਼ ਕਰਦਾ ਹੈ ॥੧੦੨॥

ਚਿ ਦੁਸ਼ਮਨ ਬਰਾ ਹੀਲਹ ਸਾਜ਼ੀ ਕੁਨਦ ॥

चि दुशमन बरा हीलह साज़ी कुनद ॥
ਦੁਸ਼ਮਣ ਉਸ ਨਾਲ ਕੀ ਬਹਾਨੇਬਾਜ਼ੀ ਕਰ ਸਕਦਾ ਹੈ,

ਅਗਰ ਰਹਨੁਮਾ ਬਰ ਵੈ ਰਾਜ਼ੀ ਸ਼ਵਦ ॥੧੦੩॥
अगर रहनुमा बर वै राज़ी शवद ॥१०३॥
ਜਿਸ ਉਤੇ ਪਰਮਾਤਮਾ ਰਹਿਮ ਕਰਨ ਵਾਲਾ ਹੋਵੇ ॥੧੦੩॥

ਅਗਰ ਯਕ ਬਰ ਆਯਦ ਦਹੋ ਦਹ ਹਜ਼ਾਰ ॥
अगर यक बर आयद दहो दह हज़ार ॥
ਜੇ ਕਰ ਇਕ ਉਤੇ ਇਕ ਲੱਖ ਬੰਦਾ ਚੜ੍ਹ ਕੇ ਆ ਜਾਵੇ,

ਨਿਗਹਬਾਨ ਊ ਰਾ ਸ਼ਵਦ ਕਿਰਦਗਾਰ ॥੧੦੪॥
निगहबान ऊ रा शवद किरदगार ॥१०४॥
ਤਾ ਪ੍ਰਭੂ ਆਪ ਉਸ ਦੀ ਰਖਵਾਲੀ ਕਰਦਾ ਹੈ ॥੧੦੪॥

ਤੁਰਾ ਗਰ ਨਜ਼ਰ ਹਸਤ ਲਸ਼ਕਰ ਵ ਜ਼ਰ ॥
तुरा गर नज़र हसत लशकर व ज़र ॥
ਜੇ ਤੇਰੀ ਨਜ਼ਰ ਫ਼ੌਜ ਅਤੇ ਧਨ-ਦੌਲਤ ਉਤੇ ਹੈ,

ਕਿ ਮਾਰਾ ਨਿਗਹ ਅਸਤੁ ਯਜ਼ਦਾ ਸ਼ੁਕਰ ॥੧੦੫॥
कि मारा निगह असतु यज़दा शुकर ॥१०५॥
ਤਾ ਮੇਰੀ ਨਜ਼ਰ ਪਰਮਾਤਮਾ ਦਾ ਸ਼ੁਕਰ ਕਰਨ ਵਲ ਹੈ ॥੧੦੫॥

ਕਿ ਊ ਰਾ ਗ਼ਰੂਰ ਅਸਤ ਬਰ ਮੁਲਕੁ ਮਾਲ ॥
कि ऊ रा ग़रूर असत बर मुलकु माल ॥
ਜੋ ਤੈਨੂੰ ਮੁਲਕ ਅਤੇ ਮਾਲ ਦਾ ਹੰਕਾਰ ਹੈ,

ਵ ਮਾਰਾ ਪਨਾਹ ਅਸਤੁ ਯਜ਼ਦਾ ਅਕਾਲ ॥੧੦੬॥
व मारा पनाह असतु यज़दा अकाल ॥१०६॥

ਤਾ ਮੈਨੂੰ ਪਰਮਾਤਮਾ ਦੀ ਓਟ ਦਾ (ਮਾਣ) ਹੈ ॥੧੦੬॥

ਤੁ ਗ਼ਾਫ਼ਲ ਮਸ਼ੌ ਜ਼ੀ ਸਿਪੰਜੀ ਸਰਾਇ ॥

तु ग़ाफ़ल मशौ ज़ी सिपंजी सराइ ॥

ਤੂੰ ਗ਼ਾਫ਼ਲ ਨਾ ਬਣ (ਕਿਉਂਕਿ) ਸੰਸਾਰ ਇਕ ਸਰਾ ਵਾਗ ਹੈ।

ਕਿ ਆਲਮ ਬਗੁਜ਼ਰਦ ਸਰੇ ਜਾ ਬਜਾਇ ॥੧੦੭॥

कि आलम बगुज़रद सरे जा बजाइ ॥१०७॥

ਇਹ ਸੰਸਾਰ ਜਾ ਸਮਾ ਸਭ ਦੇ ਸਿਰ ਉਤੋਂ ਲੰਘਦਾ ਜਾ ਰਿਹਾ ਹੈ ॥੧੦੭॥

ਬਬੀਂ ਗਰਦਸ਼ਿ ਬੇਵਫ਼ਾਏ ਜ਼ਮਾ ॥

बबीं गरदशि बेवफ़ाए ज़मा ॥

ਤੂੰ ਇਸ ਜ਼ਮਾਨੇ ਦੀ ਬੇਵਫ਼ਾਈ ਦੇ ਚੱਕਰ ਨੂੰ ਵੇਖ

ਕਿ ਬਰ ਹਰ ਬੁਗ਼ੁਜ਼ਰਦ ਮਕੀਨੋ ਮਕਾ ॥੧੦੮॥

कि बर हर बुग़ुज़रद मकीनो मका ॥१०८॥

ਕਿ ਇਹ ਹਰ ਮਕਾਨ ਅਤੇ ਮਕਾਨ ਵਿਚ ਰਹਿਣ ਵਾਲਿਆਂ ਉਪਰੋਂ ਲੰਘ ਰਿਹਾ ਹੈ ॥੧੦੮॥

ਤੁ ਗਰ ਜ਼ਬਰ ਆਜਜ਼ ਖ਼ਰਾਸ਼ੀ ਮਕੁਨ ॥

तु गर ज़बर आजज़ ख़राशी मकुन ॥

ਜੇ ਤੂੰ ਬਹੁਤ ਬਲਵਾਨ ਹੈਂ, ਤਾ ਗ਼ਰੀਬਾ ਨੂੰ ਦੁਖ ਨਾ ਦੇ।

ਕਸਮ ਰਾ ਬ ਤੇਸ਼ਹ ਤਰਾਸ਼ੀ ਮਕੁਨ ॥੧੦੯॥

कसम रा ब तेशह तराशी मकुन ॥१०९॥

ਆਪਣੀ ਕਸਮ ਦੇ ਤੇਸ਼ੇ ਨਾਲ, ਉਨ੍ਹਾ ਦੀ ਛਿਲ ਨਾ ਲਾਹ ॥੧੦੯॥

ਚੁ ਹਕ ਯਾਰ ਬਾਸ਼ਦ ਚਿ ਦੁਸ਼ਮਨ ਕੁਨਦ ॥

चु हक यार बाशद चि दुशमन कुनद ॥

ਜੇ ਰੱਬ (ਵਰਗਾ) ਦੋਸਤ ਹੋਵੇ, ਤਾ ਦੁਸ਼ਮਨ ਕੀ ਕਰ ਸਕਦਾ ਹੈ।

ਅਗਰ ਦੁਸ਼ਮਨੀ ਰਾ ਬ ਸਦ ਤਨ ਕੁਨਦ ॥੧੧੦॥

अगर दुशमनी रा ब सद तन कुनद ॥११०॥

ਚਾਹੇ ਦੁਸ਼ਮਣ ਸੌ ਗੁਣਾ ਦੁਸ਼ਮਣੀ (ਕਿਉਂ ਨ) ਕਮਾਉਂਦਾ ਰਹੇ ॥੧੧੦॥

ਖ਼ਸਮ ਦੁਸ਼ਮਨੀ ਗਰ ਹਜ਼ਾਰ ਆਵੁਰਦ ॥

ख़सम दुशमनी गर हज़ार आवुरद ॥

ਜੇ ਵੈਰੀ ਹਜ਼ਾਰ (ਦੁਸ਼ਮਣ) ਚੜ੍ਹਾ ਲਿਆਵੇ,

ਨ ਯਕ ਮੂਇ ਊ ਰਾ ਅਜ਼ਾਰ ਆਵੁਰਦ ॥੧੧੧॥੧॥

न यक मूइ ऊ रा अज़ार आवुरद ॥१११॥१॥

ਤਾ ਵੀ ਉਹ ਉਸ ਨੂੰ ਇਕ ਵਾਲ ਵਿੰਗਾ ਕਰਨ ਜਿੰਨਾ ਵੀ ਦੁਖ ਨਹੀਂ ਦੇ ਸਕੇਗਾ ॥੧੧੧॥੧॥

ਹਿਕਾਇਤਾ ॥

हिकाइता ॥

ਹਿਕਾਇਤਾ:

ੴ ਵਾਹਗੁਰੂ ਜੀ ਕੀ ਫ਼ਤਹ ॥

ੴ वाहगुरू जी की फ़तह ॥

ੴ ਵਾਹਗੁਰੂ ਜੀ ਕੀ ਫ਼ਤਹ:

ਅਗੰਜੋ ਅਭੰਜੋ ਅਰੂਪੋ ਅਰੇਖ ॥

अगंजो अभंजो अरूपो अरेख ॥

(ਉਹ ਪਰਮਾਤਮਾ) ਅਗੰਜ (ਨ ਨਸ਼ਟ ਕੀਤੇ ਜਾ ਸਕਣ ਵਾਲਾ) ਅਭੰਜ (ਨ ਭੰਨਿਆ ਜਾ ਸਕਣ ਵਾਲਾ) ਰੂਪ ਤੋਂ ਰਹਿਤ ਅਤੇ ਰੇਖਾ ਤੋਂ ਪਰੇ ਹੈ।

ਅਗਾਧੋ ਅਬਾਧੋ ਅਭਰਮੋ ਅਲੇਖ ॥੧॥

अगाधो अबाधो अभरमो अलेख ॥१॥

(ਉਹ) ਅਗਾਧ, ਬੰਧਨ-ਰਹਿਤ, ਭਰਮਮੁ ਕਤ ਅਤੇ ਲੇਖੇ ਤੋਂ ਪਰੇ ('ਅਲੇਖੇ') ਹੈ ॥੧॥

ਅਰਾਗੋ ਅਰੂਪੋ ਅਰੇਖੋ ਅਰੰਗ ॥

अरागो अरूपो अरेखो अरंग ॥

ਰਾਗ (ਦ੍ਵੈਸ਼) ਤੋਂ ਪਰੇ, ਰੂਪ ਤੋਂ ਰਹਿਤ ਰੇਖਾ ਅਤੇ ਰੰਗ ਤੋਂ ਰਹਿਤ ਹੈ।

ਅਜਨਮੋ ਅਬਰਨੋ ਅਭੂਤੋ ਅਭੰਗ ॥੨॥

अजनमो अबरनो अभूतो अभंग ॥२॥

ਅਜਨਮਾ, ਅਕਥਨੀ, (ਪੰਜਾ) ਭੂਤਾ ਤੋਂ ਰਹਿਤ ਅਤੇ ਅਭੰਗ (ਨਸ਼ਟ ਨਾ ਕੀਤੇ ਜਾ ਸਕਣ ਵਾਲਾ) ਹੈ ॥੨॥

ਅਛੇਦੋ ਅਭੇਦੋ ਅਕਰਮੋ ਅਕਾਮ ॥

अछेदो अभेदो अकरमो अकाम ॥

(ਉਹ) ਨਾ ਛੇਦਿਆ ਜਾ ਸਕਣ ਵਾਲਾ, ਭੇਦਾ ਤੋਂ ਮੁਕਤ, ਕਰਮ-ਚਕ੍ਰ ਤੋਂ ਪਰੇ ਅਤੇ ਕਾਮਨਾਵਾ ਤੋਂ ਉਪਰ ਹੈ।

ਅਖੇਦੋ ਅਭੇਦੋ ਅਭਰਮੋ ਅਭਾਮ ॥੩॥

अखेदो अभेदो अभरमो अभाम ॥३॥

ਖੇਦ ਰਹਿਤ, ਭੇਦ ਰਹਿਤ, ਭਰਮਾ ਤੋਂ ਰਹਿਤ ਅਤੇ ਇਸਤਰੀ ਤੋਂ ਰਹਿਤ ਹੈ ॥੩॥

ਅਰੇਖੋ ਅਭੇਖੋ ਅਲੇਖੋ ਅਭੰਗ ॥

अरेखो अभेखो अलेखो अभंग ॥

(ਉਹ) ਅਰੇਖ, ਅਭੇਖ, ਅਲੇਖ ਅਤੇ ਅਭੰਗ ਹੈ।

ਖ਼ੁਦਾਵੰਦ ਬਖ਼ਸ਼ਿੰਦਹੇ ਰੰਗ ਰੰਗ ॥੪॥

ख़ुदावंद बख़शिंदहे रंग रंग ॥४॥

(ਉਹ) ਪਰਮਾਤਮਾ ਰੰਗਾ ਰੰਗ ਦੀਆਂ ਬਖ਼ਸ਼ਿਸ਼ਾ ਕਰਨ ਵਾਲਾ ਹੈ ॥੪॥

ਹਿਕਾਯਤ ਸ਼ੁਨੀਦੇਮ ਰਾਜਹਿ ਦਿਲੀਪ ॥

हिकायत शुनीदेम राजहि दिलीप ॥

ਮੈਂ ਰਾਜਾ ਦਿਲੀਪ ਦੀ (ਇਕ) ਕਹਾਣੀ ਸੁਣੀ ਹੈ

ਨਿਸ਼ਸਤਹ ਬੁਦਹ ਨਿਜ਼ਦ ਮਾਨੋ ਮਹੀਪ ॥੫॥

ਨਿਸ਼ਸਤਹ ਬੁਦਹ ਨਿਜ਼ਦ ਮਾਨੋ ਮਹੀਪ ॥੫॥
जो (आपणे पिता) मानधाता राजे दे नेड़े बैठा सी ॥५॥

ਕਿ ਓਰਾ ਹਮੀ ਬੂਦ ਪਿਸਰੇ ਚਹਾਰ ॥
कि ओरा हमी बूद पिसरे चहार ॥
ਉਸ ਦੇ ਚਾਰ ਪੁੱਤਰ ਸਨ ਜਿਨ੍ਹਾ ਨੇ ਜੰਗ

ਕਿ ਦਰ ਰਜ਼ਮ ਦਰ ਬਜ਼ਮ ਆਮੁਖ਼ਤਹ ਕਾਰ ॥੬॥
कि दर रज़म दर बज़म आमुख़तह कार ॥६॥
ਅਤੇ ਸ਼ਿਸ਼ਟਾਚਾਰ (ਦੇ ਕੰਮ) ਸਿਖੇ ਹੋਏ ਸਨ ॥੬॥

ਬ ਰਜ਼ਮ ਅੰਦਰਾ ਹਮ ਚੁ ਅਜ਼ ਸ਼ੇਰ ਮਸਤ ॥
ब रज़म अंदरा हम चु अज़ शेर मसत ॥
ਉਹ ਯੁੱਧ ਵਿਚ ਮਸਤ ਸ਼ੇਰ ਵਾਗ ਪੈਂਦੇ ਸਨ।

ਕਿ ਚਾਬਕ ਰਿਕਾਬਸਤੁ ਗੁਸਤਾਖ਼ ਦਸਤ ॥੭॥
कि चाबक रिकाबसतु गुसताख़ दसत ॥७॥
ਉਹ ਪੱਕੇ ਘੋੜਸਵਾਰ ਅਤੇ ਹੱਥਾ ਦੇ ਚੁਸਤ ਸਨ ॥੭॥

ਚਹਾਰੋ ਸ਼ਹੇ ਪੇਸ਼ ਪਿਸਰਾ ਬੁਖਾਦ ॥
चहारो शहे पेश पिसरा बुखाद ॥
ਚੌਹਾ ਪੁੱਤਰਾ ਨੂੰ ਰਾਜੇ ਨੇ ਆਪਣੇ ਪਾਸ ਬੁਲਾਇਆ

ਜੁਦਾ ਬਰ ਜੁਦਾ ਕੁਰਸੀਏ ਜ਼ਰ ਨਿਸ਼ਾਦ ॥੮॥
जुदा बर जुदा कुरसीए ज़र निशाद ॥८॥
ਅਤੇ ਵੱਖ ਵੱਖ ਸੋਨੇ ਦੇ ਆਸਣਾ ਉਤੇ ਬਿਠਾਇਆ ॥੮॥

ਬਿ ਪੁਰਸ਼ੀਦ ਦਾਨਾਇ ਦਉਲਤ ਪਰਸਤ ॥
बि पुरशीद दानाइ दउलत परसत ॥

ਉਸ ਨੇ ਸਿਆਣੇ ਅਤੇ ਧਨ ਵਧਾਉਣ ਵਾਲੇ (ਵਜ਼ੀਰ ਨੂੰ) ਪੁਛਿਆ

ਅਜ਼ੀ ਅੰਦਰੂੰ ਬਾਦਸ਼ਾਹੀ ਕਸ ਅਸਤ ॥੯॥

अज़ी अंदरूँ बादशाही कस असत ॥९॥

ਕਿ ਇਨ੍ਹਾ ਚੌਹਾ ਵਿਚ ਬਾਦਸ਼ਾਹੀ ਦੇ ਕਿਹੜਾ ਯੋਗ ਹੈ ॥੯॥

ਸ਼ੁਨੀਦ ਆਂ ਚੁ ਦਾਨਾਇ ਦਾਨਸ਼ ਨਿਹਾਦ ॥

शुनीद आँ चु दानाइ दानश निहाद ॥

ਉਸ ਬੁੱਧੀਮਾਨ ਨੇ (ਰਾਜੇ ਦੀ ਗੱਲ) ਸੁਣ ਕੇ ਜਵਾਬ ਵਿਚ

ਬ ਤਮਕੀਨ ਪਾਸਖ ਅਲਮ ਬਰ ਕੁਸ਼ਾਦ ॥੧੦॥

ब तमकीन पासख अलम बर कुशाद ॥१०॥

ਉਸ ਦੀ ਪਦਵੀ ਨੂੰ ਉੱਚਾ ਕੀਤਾ (ਭਾਵ ਜਵਾਬ ਦੇਣਾ ਸ਼ੁਰੂ ਕੀਤਾ) ॥੧੦॥

ਬ ਗ਼ੁਫ਼ਤੰਦ ਖ਼ੁਸ਼ ਦੀਨ ਦਾਨਾਇ ਨਗ਼ਜ਼ ॥

ब गुफ़तंद ख़ुश दीन दानाइ नग़ज़ ॥

ਕਹਿਣ ਲਗਾ। (ਤੁਸੀਂ) ਆਪ ਹੀ ਚੰਗੇ ਧਰਮੀ, ਬੁੱਧੀਮਾਨ ਅਤੇ ਚਤੁਰ ਹੋ।

ਕਿ ਯਜ਼ਦਾ ਸ਼ਨਾਸ ਅਸਤੁ ਆਜ਼ਾਦ ਮਗ਼ਜ਼ ॥੧੧॥

कि यज़दा शनास असतु आज़ाद मग़ज़ ॥११॥

(ਤੁਸੀਂ) ਪ੍ਰਭੂ ਨੂੰ ਪਛਾਣਨ ਵਾਲੇ ਅਤੇ ਸੁਤੰਤਰ ਦਿਮਾਗ ਵਾਲੇ ਹੋ ॥੧੧॥

ਮਰਾ ਕੁਦਰਤੇ ਨੇਸਤ ਈਂ ਗੁਫ਼ਤ ਨੀਸਤ ॥

मरा कुदरते नेसत ईं गुफ़त नीसत ॥

ਇਸ ਦਾ ਉੱਤਰ ਦੇਣ ਦੀ ਮੇਰੇ ਵਿਚ ਸ਼ਕਤੀ ਨਹੀਂ ਹੈ,

ਸੁਖਨ ਗੁਫ਼ਤਨੋ ਬਿਕਰ ਜਾ ਸੁਫ਼ਤ ਨੀਸਤ ॥੧੨॥

सुखन गुफ़तनो बिकर जा सुफ़त नीसत ॥१२॥

(ਕਿਉਂਕਿ) ਉੱਤਰ ਵਿਚ ਕਹਿਣਾ ਕੰਵਾਰੀ ਕੰਨਿਆ ਦੀ ਜਾਨ ਨੂੰ ਵਿੰਨ੍ਹਣ ਵਾਗ ਹੈ ॥੧੨॥

ਅਗਰ ਸ਼ਹਿ ਬਿਗੋਯਦ ਬਿਗੋਯਮ ਜਵਾਬ ॥

अगर शहि बिगोयद बिगोयम जवाब ॥

ਜੇ ਤੁਸੀਂ ਕਹੋ, ਤਾ ਉੱਤਰ ਦਿਆਂ

ਨੁਮਾਯਮ ਬ ਤੋ ਹਾਲ ਈਂ ਬਾ ਸਵਾਬ ॥੧੩॥

नुमायम ब तो हाल ईं बा सवाब ॥१३॥

ਅਤੇ ਇਸ ਦਾ ਵਿਸਤਾਰ ਕਰ ਕੇ ਵਿਖਾ ਦਿਆਂ ॥੧੩॥

ਹਰਾ ਕਸ ਕਿ ਯਜ਼ਦਾਨ ਯਾਰੀ ਦਿਹਦ ॥

हरा कस कि यज़दान यारी दिहद ॥

ਹਰ ਉਹ ਆਦਮੀ ਜਿਸ ਦੀ ਪਰਮਾਤਮਾ ਸਹਾਇਤਾ ਕਰਦਾ ਹੈ,

ਬ ਕਾਰੇ ਜਹਾ ਕਾਮਗਾਰੀ ਦਿਹਦ ॥੧੪॥

ब कारे जहा कामगारी दिहद ॥१४॥

ਉਸ ਨੂੰ ਸੰਸਾਰ ਵਿਚ ਸਾਰਿਆਂ ਕੰਮਾ ਵਿਚ ਸਫਲਤਾ ਪ੍ਰਦਾਨ ਕਰਦਾ ਹੈ ॥੧੪॥

ਕਿ ਈਂ ਰਾ ਬ ਅਕਲ ਆਜ਼ਮਾਈ ਕੁਨੇਮ ॥

कि ईं रा ब अकल आज़माई कुनेम ॥

ਜੇ ਪਹਿਲਾ ਇਨ੍ਹਾ ਦੀ ਅਕਲ ਨੂੰ ਵੇਖ ਲਿਆ ਜਾਏ,

ਵਜ਼ਾ ਪਸ ਬ ਕਾਰ ਆਜ਼ਮਾਈ ਕੁਨੇਮ ॥੧੫॥

वज़ा पस ब कार आज़माई कुनेम ॥१५॥

ਫਿਰ ਇਨ੍ਹਾ ਦੇ ਕੰਮਾ ਦੀ ਪਰਖ ਕੀਤੀ ਜਾਏ ॥੧੫॥

ਯਕੇ ਰਾ ਦਿਹਦ ਫ਼ੀਲ ਦਹਿ ਹਜ਼ਾਰ ਮਸਤ ॥

यके रा दिहद फ़ील दहि हज़ार मसत ॥

ਇਕ (ਪੁੱਤਰ) ਨੂੰ ਦਸ ਹਜ਼ਾਰ ਮਸਤ ਹਾਥੀ ਦਿੱਤੇ

ਹਮਹ ਮਸਤੀਓ ਮਸਤ ਜ਼ੰਜੀਰ ਬਸਤ ॥੧੬॥

हमह मसतीओ मसत ज़ंजीर बसत ॥१६॥

ਜੋ ਮਸਤੇ ਹੋਏ ਅਤੇ ਜ਼ੰਜੀਰਾ ਨਾਲ ਬੰਨ੍ਹੇ ਹੋਏ ਸਨ ॥੧੬॥

ਦਿਗ਼ਰ ਰਾ ਦਿਹਦ ਅਸਪ ਪਾ ਸਦ ਹਜ਼ਾਰ ॥

दिग़र रा दिहद असप पा सद हज़ार ॥

ਦੂਜੇ (ਪੁੱਤਰ) ਨੂੰ ਰਾਜੇ ਨੇ ਪੰਜ ਲੱਖ ਘੋੜੇ ਦਿੱਤੇ

ਜ਼ਿ ਜ਼ਰ ਸਾਖ਼ਤਹ ਜ਼ੀਨ ਚੂੰ ਨਉ ਬਹਾਰ ॥੧੭॥

ज़ि ज़र साख़तह ज़ीन चूँ नउ बहार ॥१७॥

ਜਿਨ੍ਹਾ ਉਤੇ ਸੁਨਹਿਰੀ ਜ਼ੀਨਾ ਬਣੀਆਂ ਹੋਈਆਂ ਸਨ ਅਤੇ ਜੋ ਬਹਾਰ ਦੀ ਰੁਤ ਵਾਗ ਸਜੀਆਂ ਹੋਈਆਂ ਸਨ ॥੧੭॥

ਸਿਯਮ ਰਾ ਦਿਹਦ ਸ਼ੁਤਰ ਸਿ ਸਦ ਹਜ਼ਾਰ ॥

सियम रा दिहद शुतर सि सद हज़ार ॥

ਤੀਜੇ ਪੁੱਤਰ ਨੂੰ ਰਾਜੇ ਨੇ ਤਿੰਨ ਲੱਖ ਊਠ ਦਿੱਤੇ

ਹਮਹ ਨੁਕਰਹ ਬਾਰੋ ਹਮਹ ਜ਼ਰ ਨਿਗਾਰ ॥੧੮॥

हमह नुकरह बारो हमह ज़र निगार ॥१८॥

ਜੋ ਚਾਦੀ ਦੇ ਭਾਰ ਨਾਲ ਲਦੇ ਹੋਏ ਅਤੇ ਸੋਨੇ ਨਾਲ ਸਜਾਏ ਹੋਏ ਸਨ ॥੧੮॥

ਚੁਅਮ ਰਾ ਦਿਹਦ ਮੂੰਗ ਯਕ ਨੁਖ਼ਦ ਨੀਮ ॥

चुअम रा दिहद मुँग यक नुख़द नीम ॥

ਚੌਥੇ ਪੁੱਤਰ ਨੂੰ ਇਕ ਦਾਣਾ ਮੂੰਗੀ ਦਾ ਅਤੇ ਅੱਧਾ ਦਾਣਾ ਚਣੇ ਦਾ ਦਿੱਤਾ।

ਅਜ਼ਾ ਮਰਦ ਆਜ਼ਾਦ ਆਕਲ ਅਜ਼ੀਮ ॥੧੯॥

अज़ा मरद आज़ाद आकल अज़ीम ॥१९॥

(ਕਿਉਂਕਿ) ਉਹ ਪੁੱਤਰ ਬਹੁਤ ਅਕਲਮੰਦ ਅਤੇ ਸੁਤੰਤਰ ਖ਼ਿਆਲਾ ਵਾਲਾ ਸੀ ॥੧੯॥

ਬਿਯਾਵੁਰਦ ਪੁਰ ਅਕਲ ਖ਼ਾਨਹ ਕਜ਼ਾ ॥

बियावुरद पुर अकल ख़ानह कज़ा ॥

ਉਹ ਅਕਲ ਦਾ ਭੰਡਾਰ ਰਖਣ ਵਾਲਾ ਪੁੱਤਰ ਉਨ੍ਹਾ ਨੂੰ ਘਰ ਲੈ ਆਇਆ।

ਦਿਗ਼ਰ ਨੀਮ ਨੁਖ਼ਦਸ਼ ਬ ਬਸਤਨ ਅਜ਼ਾ ॥੨੦॥

दिग़र नीम नुख़दश ब बसतन अज़ा ॥२०॥

ਉਹ ਛੋਲਿਆਂ ਦੇ ਅੱਧੇ ਦਾਣੇ ਦੇ ਬਰਾਬਰ ਇਕ ਪੂਰਾ ਦਾਣਾ ਲੈ ਆਇਆ ॥੨੦॥

ਹਮੀ ਖ਼ਾਸ਼ਤ ਕੋ ਤੁਖ਼ਮ ਰੇਜ਼ੀ ਕੁਨਦ ॥

हमी ख़ाशत को तुख़म रेज़ी कुनद ॥

(ਉਸ ਨੇ) ਸੋਚਿਆ ਕਿ ਇਨ੍ਹਾ ਦਾਣਿਆਂ ਨੂੰ ਬੀਜ ਦਿਆਂ

ਖ਼ਿਰਦ ਆਜ਼ਮਾਯਸ਼ ਬਰੇਜ਼ੀ ਕੁਨਦ ॥੨੧॥

ख़िरद आज़मायश बरेज़ी कुनद ॥२१॥

ਅਤੇ ਇਨ੍ਹਾ ਨੂੰ ਬੀਜਣ ਨਾਲ (ਆਪਣੀ ਅਕਲ ਦੀ) ਪਰਖ ਕਰ ਲਵਾ ॥੨੧॥

ਦਫ਼ਨ ਕਰਦ ਹਰਦੋ ਜ਼ਮੀਂ ਅੰਦਰਾ ॥

दफ़न करद हरदो ज़मीं अंदरा ॥

(ਉਸ ਨੇ) ਉਹ ਦੋਵੇਂ ਬੀਜ ਧਰਤੀ ਵਿਚ ਦਬ ਦਿੱਤੇ

ਨਜ਼ਰ ਕਰਦ ਬਰ ਸ਼ੁਕਰ ਸਾਹਿਬ ਗਿਰਾ ॥੨੨॥

नज़र करद बर शुकर साहिब गिरा ॥२२॥

ਅਤੇ ਮਹਾਨ ਪਰਮਾਤਮਾ ਦਾ ਸ਼ੁਕਰ ਕਰਦਿਆਂ ਉਨ੍ਹਾ ਉਤੇ ਆਸ ਲਗਾ ਲਈ ॥੨੨॥

ਚੁ ਸ਼ਸ਼ ਮਾਹਿ ਗੁਜ਼ਸ਼ਤੰਦ ਦਰਾ ਦਫ਼ਨਵਾਰ ॥

चु शश माहि गुशतंद दरा दफ़नवार ॥

ਉਨ੍ਹਾ ਨੂੰ ਬੀਜਿਆਂ ਜਦੋਂ ਛੇ ਮਹੀਨੇ ਹੋ ਗਏ,

ਪਦੀਦ ਆਮਦਹ ਸਬਜ਼ਹੇ ਨਉ ਬਹਾਰ ॥੨੩॥

पदीद आमदह सबज़हे नउ बहार ॥२३॥

ਤਾ ਨਵੀਂ ਰੁਤ ਆਉਣ ਤੇ ਉਨ੍ਹਾ ਵਿਚੋਂ ਸਬਜ਼ ਰੰਗ (ਦੇ ਪੌਦੇ) ਨਜ਼ਰ ਪਏ ॥੨੩॥

ਬਰੇਜ਼ੀਦ ਦਹਿ ਸਾਲ ਤੁਖ਼ਮੇ ਕਜ਼ਾ ॥

बरेज़ीद दहि साल तुख़मे कज़ा ॥

(ਉਹ ਪੁੱਤਰ) ਦਸ ਸਾਲ ਤਕ ਉਨ੍ਹਾ ਬੀਜਾ ਨੂੰ ਬੀਜਦਾ ਰਿਹਾ।

ਬ ਪਰਵਰਦਹ ਓਰਾ ਬੁਰੀਦਨ ਅਜ਼ਾ ॥੨੪॥

ब परवरदह ओरा बुरीदन अज़ा ॥२४॥

(ਉਸ ਨੇ ਫ਼ਸਲ ਨੂੰ) ਪਹਿਲਾ ਪਾਲਿਆ ਅਤੇ ਫਿਰ ਕਟਿਆ ॥੨੪॥

ਬਰੇਜ਼ੀ ਦਹੇ ਬੀਸਤ ਬਾਰਸ਼ ਅਜ਼ੋ ॥

बरेज़ी दहे बीसत बारश अज़ो ॥

ਜਦੋਂ ਉਨ੍ਹਾ (ਦਾਣਿਆਂ) ਨੂੰ ਦਸ ਵੀਹ ਵਾਰ ਬੀਜਿਆ,

ਬਸੇ ਗਸ਼ਤਹ ਖ਼ਰਵਾਰ ਦਾਨਹ ਅਜ਼ੋ ॥੨੫॥

बसे गशतह ख़रवार दानह अज़ो ॥२५॥

ਤਾ ਦਾਣਿਆਂ ਦੇ ਬਹੁਤ ਸਾਰੇ ਖਲਵਾੜੇ ਹੋ ਗਏ ॥੨੫॥

ਚੁਨਾ ਜ਼ਿਯਾਦਹ ਸ਼ੁਦ ਦਉਲਤੇ ਦਿਲ ਕਰਾਰ ॥

चुना ज़ियादह शुद दउलते दिल करार ॥

ਇਸ ਤਰ੍ਹਾ (ਦਲੀਪ) ਪਾਸ ਬਹੁਤ ਦੌਲਤ ਹੋ ਗਈ ਅਤੇ ਦਿਲ ਨੂੰ ਸਕੂਨ ਮਿਲਿਆ।

ਕਜ਼ੋ ਦਾਨਹ ਸ਼ੁਦ ਦਾਨਹਾਏ ਅੰਬਾਰ ॥੨੬॥

कज़ो दानह शुद दानहाए अंबार ॥२६॥

ਦਾਣਿਆਂ ਤੋਂ ਬੇਅੰਤ ਦਾਣਿਆਂ ਦੇ ਢੇਰ ਲਗ ਗਏ ॥੨੬॥

ਖ਼ਰੀਦਹ ਅਜ਼ਾ ਨਕਦ ਦਹਿ ਹਜ਼ਾਰ ਫ਼ੀਲ ॥

ख़रीदह अज़ा नकद दहि हज़ार फ़ील ॥

ਉਨ੍ਹਾ ਨਕਦ (ਰੁਪੈਇਆਂ) ਨਾਲ ਦਸ ਹਜ਼ਾਰ ਹਾਥੀ ਖ਼ਰੀਦ ਲਏ,

ਚੁ ਕੋਹੇ ਰਵਾ ਹਮ ਚੁ ਦਰੀਆਇ ਨੀਲ ॥੨੭॥

चु कोहे रवा हम चु दरीआइ नील ॥२७॥

ਜੋ ਪਹਾੜ ਵਾਗ ਵੱਡੇ ਆਕਾਰ ਦੇ ਸਨ ਅਤੇ ਨੀਲ ਨਦੀ ਵਾਗ ਚਲਦੇ ਸਨ ॥੨੭॥

ਬਗੀਰਦ ਅਜ਼ੋ ਅਸਪ ਪਾਸਦ ਹਜ਼ਾਰ ॥

बगीरद अज़ो असप पासद हज़ार ॥

(ਫਿਰ) ਉਸ ਨੇ (ਉਸ ਧਨ ਨਾਲ) ਪੰਜ ਲੱਖ ਘੋੜੇ ਲੈ ਲਏ

ਹਮਹ ਜਰ ਵ ਜ਼ੀਨੋ ਹਮਹ ਨੁਕਰਹਵਾਰ ॥੨੮॥

हमह जर व ज़ीनो हमह नुकरहवार ॥२८॥

ਜਿਨ੍ਹਾ ਦੀਆਂ ਕਾਠੀਆਂ ਸੋਨੇ ਦੀਆਂ ਅਤੇ ਲੜੀਆਂ ਚਾਦੀ ਦੀਆਂ ਸਨ ॥੨੮॥

ਖ਼ਰੀਦੰਦ ਸੇ ਸਦ ਹਜ਼ਾਰੋ ਸ਼ੁਤਰ ॥

ख़रीदंद से सद हज़ारो शुतर ॥

(ਬਾਦ ਵਿਚ ਉਸ ਨੇ) ਤਿੰਨ ਲੱਖ ਉਠ ਖ਼ਰੀਦ ਲਏ

ਹਮਹ ਜ਼ਰਹ ਬਾਰੋ ਹਮਹ ਨੁਕਰਹ ਪੁਰ ॥੨੯॥

हमह ज़रह बारो हमह नुकरह पुर ॥२९॥

ਜੋ ਸੋਨੇ ਅਤੇ ਚਾਦੀ ਦੇ ਭਾਰ (ਸਾਮਾਨ) ਨਾਲ ਲਦੇ ਹੋਏ ਸਨ ॥੨੯॥

ਵਜ਼ਾ ਦਾਲ ਨਉ ਸ਼ਹਿਰ ਆਜ਼ਮ ਬੁਬਸਤ ॥

वज़ा दाल नउ शहिर आज़म बुबसत ॥

ਉਸ ਦਾਲ (ਦੇ ਦਾਣੇ ਦੀ ਕਮਾਈ) ਤੋਂ ਇਕ ਵੱਡਾ ਸ਼ਹਿਰ ਵਸਾਇਆ,

ਕਿ ਨਾਮੇ ਅਜ਼ਾ ਸ਼ਹਿਰ ਦਿਹਲੀ ਸ਼ੁਦਸਤ ॥੩੦॥

कि नामे अज़ा शहिर दिहली शुदसत ॥३०॥

ਜਿਸ ਸ਼ਹਿਰ ਦਾ ਨਾ ਦਿੱਲੀ ਰਖਿਆ ॥੩੦॥

ਦਿਗ਼ਰ ਦਾਨਹ ਰਾ ਬਸਤ ਮੂੰਗੀ ਪਟਨ ॥

दिग़र दानह रा बसत मूँगी पटन ॥

ਦੂਜੇ (ਮੂੰਗੀ ਦੇ) ਦਾਣੇ (ਦੀ ਆਮਦਨ) ਤੋਂ ਮੂੰਗੀ-ਪਟਨ (ਨਾ ਦਾ ਸ਼ਹਿਰ) ਵਸਾਇਆ

ਚੁ ਦੋਸਤਾ ਪਸੰਦਸਤੁ ਦੁਸ਼ਮਨ ਫ਼ਿਕਨ ॥੩੧॥

चु दोसता पसंदसतु दुशमन फ़िकन ॥३१॥

ਜੋ ਮਿਤਰਾ ਨੂੰ ਚੰਗਾ ਲਗਣ ਵਾਲਾ ਅਤੇ ਦੁਸ਼ਮਣਾ (ਦੇ ਦਿਲ) ਨੂੰ ਤੋੜਨ ਵਾਲਾ ਸੀ ॥੩੧॥

ਬ ਗੁਜ਼ਰੀਦ ਦਹ ਦੋ ਬਰ ਈਂ ਨਮਤ ਸਾਲ ॥

ब गुज़रीद दह दो बर ईं नमत साल ॥

ਇਸ ਤਰ੍ਹਾ ਕਰਦਿਆਂ ਬਾਰ੍ਹਾ ਵਰ੍ਹੇ ਬੀਤ ਗਏ

ਬਸੇ ਗਸ਼ਤ ਜੋ ਦਉਲਤੇ ਬੇ ਜ਼ਵਾਲ ॥੩੨॥

बसे गशत जो दउलते बे ज़वाल ॥३२॥

ਅਤੇ ਉਸ ਪਾਸ (ਇਤਨੀ) ਦੌਲਤ ਇਕੱਠੀ ਹੋ ਗਈ ਜੋ ਕਦੇ ਮੁਕਣ ਵਿਚ ਨਹੀਂ ਆ ਸਕਦੀ ਸੀ ॥੩੨॥

ਚੁ ਬਿਨਸ਼ਸਤ ਬਰ ਤਖ਼ਤ ਮਾਨੋ ਮਹੀਪ ॥

चु बिनशसत बर तख़त मानो महीप ॥

ਜਦ ਰਾਜਾ ਮਾਨਧਾਤਾ ਤਖ਼ਤ ਉਤੇ ਬੈਠਾ,

ਬ ਪੁਰਸ਼ਸ ਦਰਾਮਦ ਸਹੇ ਹਫ਼ਤ ਦੀਪ ॥੩੩॥

ब पुरशस दरामद सहे हफ़त दीप ॥३३॥

ਤਾ ਉਸ ਨੇ ਸੱਤਾ ਦੀਪਾ ਦੇ ਰਾਜਿਆਂ ਬਾਰੇ (ਵਜ਼ੀਰਾ ਤੋਂ) ਪੁਛਿਆ ॥੩੩॥

ਬਿਗੋਯਦ ਬ ਪੇਸ਼ੀਨ ਕਾਗ਼ਜ਼ ਬਿਯਾਰ ॥

बिगोयद ब पेशीन काग़ज़ बियार ॥

(ਰਾਜੇ ਨੇ) ਕਿਹਾ, ਮੇਰੇ ਪਾਸ ਕਾਗ਼ਜ਼ ਲਿਆਓ

ਚਿ ਬਖ਼ਸ਼ੀਦਅਮ ਮਨ ਬ ਪਿਸਰਾ ਚਹਾਰ ॥੩੪॥

ਚਿ ਬਖ਼ਸ਼ੀਦਅਮ ਮਨ ਬ ਪਿਸਰਾ ਚਹਾਰ ॥੩੪॥
ਕਿ ਮੈਂ ਚਾਰ ਪੁੱਤਰਾ ਨੂੰ ਕੀ ਕੁਝ ਦਿੱਤਾ ਸੀ ॥੩੪॥

ਦਬੀਰੇ ਕਲਮ ਬਰ ਕਲਮ ਜਨ ਗਿਰਿਫ਼ਤ ॥
दबीरे कलम बर कलम जन गिरिफ़त ॥
ਕਲਮ ਚਲਾਉਣ ਵਾਲੇ (ਮੁਨਸ਼ੀ ਨੇ) ਕਲਮ ਪਕੜ ਲਈ

ਜਵਾਬੇ ਸੁਖ਼ਨ ਰਾ ਅਲਮਬਰ ਗਰਿਫ਼ਤ ॥੩੫॥
जवाबे सुख़न रा अलमबर गरिफ़त ॥३५॥
ਅਤੇ ਉੱਤਰ ਦੇਣ ਲਈ ਝੰਡਾ ਧਾਰਨ ਕਰ ਲਿਆ (ਭਾਵ ਜਵਾਬ ਦੇਣ ਲਈ ਤਿਆਰ ਹੋ ਗਿਆ) ॥੩੫॥

ਬਗੁਫ਼ਤਾ ਚਿ ਬਖ਼ਸ਼ੀਦ ਏਸ਼ਾ ਹਜ਼ਾਰ ॥
बगुफ़ता चि बख़शीद एशा हज़ार ॥
(ਰਾਜੇ ਨੇ) ਕਿਹਾ, ਪਹਿਲਾ ਕਾਗ਼ਜ਼ ਵੇਖੋ

ਬ ਕਾਗ਼ਜ਼ ਬੁਬੀਂ ਤਾ ਜ਼ੁਬਾਨਸ ਬਿਯਾਰ ॥੩੬॥
ब काग़ज़ बुबीं ता ज़ुबानस बियार ॥३६॥
ਅਤੇ ਦਸੋ ਕਿ ਇਨ੍ਹਾ (ਚਾਰ ਪੁੱਤਰਾ) ਨੂੰ ਕਿਤਨੇ ਹਜ਼ਾਰ ਦਿੱਤਾ ਸੀ ॥੩੬॥

ਬ ਕਾਗ਼ਜ਼ ਬੁਬੀਂ ਤਾ ਬਿਗੋਯਦ ਜ਼ੁਬਾ ॥
ब काग़ज़ बुबीं ता बिगोयद ज़ुबा ॥
ਕਾਗ਼ਜ਼ ਤੋਂ ਪੜ੍ਹੋ ਅਤੇ ਜ਼ਬਾਨ ਨਾਲ ਦਸੋ

ਚਿ ਬਖ਼ਸ਼ੀਦ ਸ਼ੁਦ ਬਖ਼ਸ਼ ਹਰਕਸ ਅਜ਼ਾ ॥੩੭॥
चि बख़शीद शुद बख़श हरकस अज़ा ॥३७॥
ਕਿ ਹਰ ਇਕ ਨੂੰ ਕੀ ਕੀ ਦਿੱਤਾ ਸੀ ॥੩੭॥

ਚੁ ਬਿਸ਼ਨੀਦ ਸੁਖ਼ਨ ਅਜ਼ ਮਹੀਪਾਨ ਮਾਨ ॥
चु बिशनीद सुख़न अज़ महीपान मान ॥

ਜਦੋਂ ਮਾਨਧਾਤਾ ਰਾਜੇ ਦੇ ਬੋਲ ਸੁਣੇ

ਫ਼ਰਿਸ਼ਤਹ ਸਿਫ਼ਤ ਚੂੰ ਮਲਾਯਕ ਮਕਾਨ ॥੩੮॥

फ़रिशतह सिफ़त चूँ मलायक मकान ॥३८॥

ਜਿਸ ਦੀਆਂ ਸਿਫ਼ਤਾ ਫਰਿਸ਼ਤਿਆਂ ਵਰਗੀਆਂ ਅਤੇ ਪਦਵੀ ਦੇਵਤਿਆਂ ਵਰਗੀ ਸੀ ॥੩੮॥

ਬਯਾਰੀ ਮਰਾ ਪੇਸ਼ ਬਖ਼ਸ਼ੀਦਹ ਮਨ ॥

बयारी मरा पेश बख़शीदह मन ॥

(ਰਾਜੇ ਨੇ ਕਿਹਾ) ਮੇਰੇ ਸਾਹਮਣੇ ਲਿਆਓ ਜੋ ਮੈਂ (ਤੁਹਾਨੂੰ) ਦਿੱਤਾ ਸੀ

ਚਰਾਗ਼ੇ ਜਹਾ ਆਫ਼ਤਾਬੇ ਯਮਨ ॥੩੯॥

चराग़े जहा आफ़ताबे यमन ॥३९॥

ਹੇ ਜਗਤ ਦੇ ਦੀਵਿਓ ਅਤੇ ਯਮਨ ਦੇਸ਼ ਦੇ ਸੂਰਜੋ! ॥੩੯॥

ਬਿਗੋਯਦ ਕਿ ਮੁਰਦੰਦ ਬਾਜੇ ਮੁਹਿੰਮ ॥

बिगोयद कि मुरदंद बाजे मुहिंम ॥

(ਪਹਿਲਾ ਸਭ ਤੋਂ ਵੱਡੇ ਲੜਕੇ ਨੇ) ਕਿਹਾ (ਕਿ ਤੁਹਾਡੇ ਦਿੱਤੇ ਹਾਥੀਆਂ ਵਿਚੋਂ) ਕਈ ਤਾ ਮੁਹਿੰਮਾ ਵਿਚ ਮਾਰੇ ਗਏ

ਕਿ ਮਾ ਹਮ ਬਸਾ ਫ਼ੀਲ ਬਖ਼ਸ਼ੀਦਹਅਮ ॥੪੦॥

कि मा हम बसा फ़ील बख़शीदहअम ॥४०॥

ਅਤੇ ਜੋ ਬਚੇ ਸਨ, ਉਹ (ਲੋਕਾ-ਸੇਵਕਾ ਨੂੰ) ਬਖ਼ਸ਼ ਦਿੱਤੇ। (ਹੁਣ ਮੇਰੇ ਪਾਸ ਕੋਈ ਵੀ ਨਹੀਂ) ॥੪੦॥

ਦਿਗ਼ਰ ਰਾ ਬਪੁਰਸ਼ੀਦ ਅਪਸ ਚ ਕਰਦ ॥

दिग़र रा बपुरशीद अपस च करद ॥

ਦੂਜੇ (ਪੁੱਤਰ) ਨੂੰ ਪੁਛਿਆ ਕਿ ਘੋੜਿਆਂ ਦਾ ਕੀ ਕੀਤਾ ਹੈ?

ਕਿ ਬਾਜ਼ੇ ਬਬਖ਼ਸ਼ੀਦੁ ਬਾਜ਼ੇ ਬਿਮੁਰਦ ॥੪੧॥

कि बाज़े बबख़शीदु बाज़े बिमुरद ॥४१॥

(ਉਸ ਨੇ ਉੱਤਰ ਦਿੱਤਾ) ਕਈ ਬਖ਼ਸ਼ ਦਿੱਤੇ ਹਨ ਅਤੇ ਕਈ ਮਰ ਗਏ ਹਨ ॥੪੧॥

ਸਿਅਮ ਰਾ ਬਪੁਰਸ਼ੀਦ ਸ਼ੁਤਰਾ ਨੁਮਾ ॥

सिअम रा बपुरशीद शुतरा नुमा ॥

(ਰਾਜੇ ਨੇ) ਤੀਜੇ ਨੂੰ ਪੁਛਿਆ ਕਿ ਊਠ (ਕਿਥੇ ਹਨ) ਮੈਨੂੰ ਵਿਖਾ।

ਕੁਜਾ ਤੋ ਬਬਖ਼ਸ਼ੀਦ ਏ ਜਾਨ ਮਾ ॥੪੨॥

कुजा तो बबख़शीद ए जान मा ॥४२॥

ਹੇ ਮੇਰੀ ਜਾਨ! ਕਿਸ ਨੂੰ ਬਖ਼ਸ਼ੇ ਹਨ ॥੪੨॥

ਬਗੁਫ਼ਤਾ ਕਿ ਬਾਜ਼ੇ ਬਕਾਰ ਆਮਦੰਦ ॥

बगुफ़ता कि बाज़े बकार आमदंद ॥

ਉਸ ਨੇ ਕਿਹਾ ਕਿ ਕਈ (ਲੜਾਈ ਵਿਚ) ਮਾਰੇ ਗਏ ਹਨ

ਬਬਖ਼ਸ਼ ਅੰਦਰੂੰ ਬੇਸ਼ੁਮਾਰ ਆਮਦੰਦ ॥੪੩॥

बबख़श अंदरूं बेशुमार आमदंद ॥४३॥

ਅਤੇ ਬਹੁਤ ਸਾਰੇ ਬਖ਼ਸ਼ ਦਿੱਤੇ ਹਨ, (ਹੁਣ ਮੇਰੇ ਪਾਸ ਕੋਈ ਊਠ ਵੀ ਨਹੀਂ ਹੈ) ॥੪੩॥

ਚੁਅਮ ਰਾ ਬਪੁਰਸ਼ੀਦ ਕਿ ਏ ਨੇਕ ਬਖ਼ਤ ॥

चुअम रा बपुरशीद कि ए नेक बख़त ॥

ਚੌਥੇ (ਪੁੱਤਰ) ਨੂੰ ਪੁਛਿਆ ਕਿ ਹੇ ਚੰਗੇ ਭਾਗਾ ਵਾਲੇ!

ਸਜ਼ਾਵਾਰ ਦੇਹੀਮ ਸਾਯਾਨ ਤਖ਼ਤ ॥੪੪॥

सज़ावार देहीम सायान तख़त ॥४४॥

ਹੇ ਛਤ੍ਰ ਅਤੇ ਤਖ਼ਤ ਦੇ ਯੋਗ (ਪੁੱਤਰ)! ॥੪੪॥

ਕੁਜਾ ਗਸ਼ਤ ਬਖ਼ਸ਼ਸ਼ ਤੁਮਾਰਾ ਫ਼ਹੀਮ ॥

कुजा गशत बख़शश तुमारा फ़हीम ॥

(ਰਾਜੇ ਨੇ ਪੁਛਿਆ) ਮੈਨੂੰ ਸਮਝਾ ਕਿ ਜੋ ਇਕ ਮੂੰਗੀ ਦਾ ਦਾਣਾ

ਯਕੇ ਦਾਨਹ ਮੁੰਗੋ ਦਿਗ਼ਰ ਨੁਖ਼ਦ ਨੀਮ ॥੪੫॥

यके दानह मुँगो दिग़र नुख़द नीम ॥४५॥

ਅਤੇ ਦੂਜਾ ਅੱਧਾ ਛੋਲਿਆਂ ਦਾ ਦਾਣਾ ਤੈਨੂੰ ਦਿੱਤਾ ਸੀ, ਉਹ ਕਿਥੇ ਹਨ ॥੪੫॥

ਸ਼ਵਦ ਗਰ ਹੁਕਮ ਤਾ ਬਿਯਾਰੇਮ ਪੇਸ਼ ॥

शवद गर हुकम ता बियारेम पेश ॥

(ਪੁੱਤਰ ਨੇ) ਜਵਾਬ ਦਿੱਤਾ ਕਿ ਜੇ ਹੁਕਮ ਹੋਵੇ ਤਾ ਆਪ ਦੇ ਸਾਹਮਣੇ ਲੈ ਆਵਾ

ਹਮਹ ਫ਼ੀਲੁ ਅਸਪੋ ਅਜ਼ੋ ਸ਼ੁਤਰ ਬੇਸ਼ ॥੪੬॥

हमह फ़ीलु असपो अज़ो शुतर बेश ॥४६॥

ਜੋ ਹਾਥੀ, ਘੋੜੇ ਅਤੇ ਊਠ (ਉਨ੍ਹਾ ਦੀ ਕਮਾਈ ਤੋਂ ਹਾਸਲ ਕੀਤੇ ਹਨ) ॥੪੬॥

ਨਜ਼ਰ ਕਰਦ ਫ਼ੀਲੇ ਦੋ ਦਹਿ ਹਜ਼ਾਰ ਮਸਤ ॥

नज़र करद फ़ीले दो दहि हज़ार मसत ॥

(ਉਸ ਨੇ) ਬਾਰ੍ਹਾ ਹਜ਼ਾਰ ਮਸਤ ਹਾਥੀ (ਰਾਜੇ ਨੂੰ) ਭੇਂਟ ਕੀਤੇ

ਪੁਰ ਅਜ਼ ਜ਼ਰ ਬਾਰੋ ਹਮਹ ਨੁਕਰਹ ਬਸਤ ॥੪੭॥

पुर अज़ ज़र बारो हमह नुकरह बसत ॥४७॥

ਜੋ ਸੋਨੇ ਦੇ ਸਾਮਾਨ ਨਾਲ ਭਰਪੂਰ ਅਤੇ ਚਾਦੀ ਨਾਲ ਮੜ੍ਹੇ ਹੋਏ ਸਨ ॥੪੭॥

ਹੁਮਾ ਅਸਪ ਪਾ ਸਦ ਹਜ਼ਾਰ ਆਵਰੀਦ ॥

हुमा असप पा सद हज़ार आवरीद ॥

ਉਹ ਪੰਜ ਲੱਖ ਘੋੜੇ ਵੀ ਲੈ ਆਇਆ

ਹੁਮਾ ਜ਼ਰ ਜ਼ੀਨ ਬੇਸ਼ੁਮਾਰ ਆਵਰੀਦ ॥੪੮॥

हुमा ज़र ज़ीन बेशुमार आवरीद ॥४८॥

ਅਤੇ ਬੇਸ਼ੁਮਾਰ ਸੋਨੇ ਦੀਆਂ ਜ਼ੀਨਾ ਵੀ ਲਿਆਇਆ ॥੪੮॥

ਹਮਹ ਖ਼ੋਦ ਖ਼ੁਫ਼ਤਾਨ ਬਰਗਸ਼ਤਵਾ ॥

हमह ख़ोद ख़ुफ़तान बरगशतवा ॥
ਉਹ ਲੋਹੇ ਦੇ ਟੋਪ, ਸੁਨਹਿਰੀ ਕਵਚ,

ਬਸੇ ਤੀਰੁ ਸ਼ਮਸ਼ੇਰ ਕੀਮਤ ਗਿਰਾ ॥੪੯॥
बसे तीरु शमशेर कीमत गिरा ॥४९॥
ਬਹੁਤ ਸਾਰੇ ਤੀਰ ਅਤੇ ਕੀਮਤੀ ਤਲਵਾਰਾ ਲਿਆਇਆ ॥੪੯॥

ਬਸੇ ਸ਼ੁਤਰ ਬਗਦਾਦ ਜ਼ਰ ਬਫ਼ਤ ਬਾਰ ॥
बसे शुतर बगदाद ज़र बफ़त बार ॥
ਬਹੁਤ ਸਾਰੇ ਬਗਦਾਦੀ ਊਠ, ਸੋਨਾ, ਖ਼ੀਨਖ਼ਾਬ (ਦੇ ਕਪੜੇ)

ਜ਼ਰੋ ਜਾਮਹ ਨੀਮ ਆਸਤੀਂ ਬੇਸ਼ੁਮਾਰ ॥੫੦॥
ज़रो जामह नीम आसतीं बेशुमार ॥५०॥
ਬਹੁਤ ਸਾਰੀ ਦੌਲਤ ਅਤੇ ਬੇਸ਼ੁਮਾਰ ਆਸਤੀਨਾ ਲੈ ਕੇ ਆਇਆ ॥੫੦॥

ਕਿ ਦਹਿ ਨੀਲੁ ਦਹਿ ਪਦਮ ਦੀਨਾਰ ਜ਼ਰਦ ॥
कि दहि नीलु दहि पदम दीनार ज़रद ॥
ਦਸ ਨੀਲ ਅਤੇ ਦਸ ਪਦਮ ਪੀਲੇ ਰੰਗ ਦੇ ਦੀਨਾਰ (ਮੋਹਰਾ) ਸਨ

ਕਜ਼ੋ ਦੀਦਹ ਸ਼ੁਦ ਦੀਦਹੇ ਦੋਸਤ ਸਰਦ ॥੫੧॥
कज़ो दीदह शुद दीदहे दोसत सरद ॥५१॥
ਜਿਨ੍ਹਾ ਨੂੰ ਵੇਖ ਕੇ ਦੋਸਤਾ ਦੀਆਂ ਅੱਖਾ ਠੰਢੀਆਂ ਹੁੰਦੀਆਂ ਸਨ ॥੫੧॥

ਕਿ ਯਕ ਮੁੰਗ ਯਕ ਸ਼ਹਿਰ ਜ਼ੋ ਕਾਮ ਸ਼ੁਦ ॥
कि यक मुँग यक शहिर ज़ो काम शुद ॥
ਇਕ ਮੂੰਗੀ ਦੇ ਦਾਣੇ ਤੋਂ ਇਕ ਸ਼ਹਿਰ ਬਣਵਾਇਆ

ਕਿ ਮੂੰਗੀ ਪਟਨ ਸ਼ਹਿਰ ਓ ਨਾਮ ਸ਼ੁਦ ॥੫੨॥
कि मूँगी पटन शहिर ओ नाम शुद ॥५२॥

ਜਿਸ ਦਾ ਨਾਮ ਮੁੰਗੀ ਪਟਨ ਸੀ ॥੫੨॥

ਕਿ ਨੀਮਿ ਨੁਖ਼ਦ ਰਾ ਦਿਗ਼ਰ ਸ਼ਹਿਰ ਬਸਤ ॥
कि नीमि नुख़द रा दिग़र शहिर बसत ॥
ਚਣਿਆਂ ਦੇ ਅੱਧੇ ਦਾਣੇ ਤੋਂ ਦੂਜਾ ਸ਼ਹਿਰ ਵਸਾਇਆ,

ਕਿ ਨਾਮੇ ਅਜ਼ੋ ਸ਼ਹਿਰ ਦਿਹਲੀ ਸ਼ੁਦ ਅਸਤ ॥੫੩॥
कि नामे अज़ो शहिर दिहली शुद असत ॥५३॥
ਜਿਸ ਦਾ ਨਾਮ ਦਿੱਲੀ ਹੋਇਆ ॥੫੩॥

ਖ਼ੁਸ਼ ਆਮਦ ਬ ਤਦਬੀਰ ਮਾਨੋ ਮਹੀਪ ॥
ख़ुश आमद ब तदबीर मानो महीप ॥
ਮਾਨਧਾਤਾ ਰਾਜਾ (ਚੌਥੇ ਪੁੱਤਰ ਦੀ) ਜੁਗਤ ਤੋਂ ਪ੍ਰਸੰਨ ਹੋਇਆ

ਖ਼ਿਤਾਬਸ਼ ਬਦੋ ਦਾਦ ਰਾਜਹ ਦਲੀਪ ॥੫੪॥
ख़िताबश बदो दाद राजह दलीप ॥५४॥
ਅਤੇ ਉਸ ਨੂੰ 'ਰਾਜਾ ਦਲੀਪ' ਦੀ ਪਦਵੀ ਬਖ਼ਸ਼ੀ ॥੫੪॥

ਕਿ ਪੈਦਾ ਅਜ਼ੋ ਮਰਦ ਸ਼ਾਹਨ ਸ਼ਹੀ ॥
कि पैदा अज़ो मरद शाहन शही ॥
ਉਸ ਮਰਦ ਤੋਂ ਜੋ ਸ਼ਾਹੀ ਸ਼ਕਤੀ ਪੈਦਾ ਹੋਈ,

ਸਜ਼ਾਵਾਰ ਤਖ਼ਤ ਅਸਤੁ ਤਾਜੋ ਮਹੀ ॥੫੫॥
सज़ावार तख़त असतु ताजो मही ॥५५॥
ਉਸ ਤੋਂ ਉਹ ਤਖ਼ਤ ਅਤੇ ਤਾਜ ਦੇ ਯੋਗ ਸਿੱਧ ਹੋਇਆ ॥੫੫॥

ਬਜ਼ੇਬਦ ਅਜ਼ੋ ਮਰਦ ਤਾਜੋ ਨਗ਼ੀਂ ॥
बज़ेबद अज़ो मरद ताजो नग़ीं ॥
ਅਜਿਹੇ ਮਰਦ ਨੂੰ ਤਾਜ ਅਤੇ ਹੀਰੇ ਤੇ ਨਗ ਸ਼ੋਭਦੇ ਹਨ।

ਬਰ ਆਂ ਅਕਲੁ ਤਦਬੀਰ ਹਜ਼ਾਰ ਆਫ਼ਰੀਂ ॥੫੬॥

बर आँ अकलु तदबीर हज़ार आफ़रीं ॥५६॥

ਇਸ ਦੀ ਅਕਲ ਅਤੇ ਜੁਗਤ ਤੋਂ ਹਜ਼ਾਰ ਵਾਰ ਕੁਰਬਾਨ ਹੁੰਦੇ ਹਾ ॥੫੬॥

ਸਿ ਓ ਅਸਤ ਬੇਅਕਲ ਆਲੂਦਹ ਮਗ਼ਜ਼ ॥

सि ओ असत बेअकल आलूदह मग़ज़ ॥

ਬਾਕੀ ਦੇ (ਤਿੰਨ ਪੁੱਤਰ) ਬੇਅਕਲ ਅਤੇ ਬਦਦਿਮਾਗ਼ ਹਨ।

ਨ ਰਫ਼ਤਾਰ ਖ਼ੁਸ਼ਤਰ ਨ ਗ਼ੁਫ਼ਤਾਰ ਨਗ਼ਜ਼ ॥੫੭॥

न रफ़तार ख़ुशतर न ग़ुफ़तार नग़ज़ ॥५७॥

ਉਨ੍ਹਾ ਦੀ ਨਾ ਚਾਲ ਚੰਗੀ ਹੈ ਅਤੇ ਨਾ ਬੋਲ ਠੀਕ ਹਨ ॥੫੭॥

ਹਮੀ ਖ਼ਾਸਤ ਕਿ ਓਰਾ ਬਸ਼ਾਹੀ ਦਿਹਮ ॥

हमी ख़ासत कि ओरा बशाही दिहम ॥

(ਰਾਜਾ ਮਾਨਧਾਤਾ ਨੇ) ਚਾਹਿਆ ਕਿ ਉਸ (ਦਲੀਪ) ਨੂੰ ਸ਼ਾਹੀ ਗੱਦੀ ਦੇ ਦਿਆਂ

ਜ਼ਿ ਦੌਲਤ ਖ਼ੁਦਸ਼ਰਾ ਅਗਾਹੀ ਦਿਹਮ ॥੫੮॥

ज़ि दौलत ख़ुदशरा अगाही दिहम ॥५८॥

ਅਤੇ ਆਪਣੀ ਦੌਲਤ ਦੀ ਜਾਣਕਾਰੀ ਦੇ ਦਿਆਂ ॥੫੮॥

ਬਜ਼ੇਬਦ ਕਜ਼ੋ ਰੰਗ ਸ਼ਾਹਨਸ਼ਹੀ ॥

बज़ेबद कज़ो रंग शाहनशही ॥

(ਰਾਜਾ ਦਲੀਪ) ਰਾਜ-ਗੱਦੀ ਉਤੇ ਬੈਠ ਕੇ ਸ਼ੋਭਾ ਵਧਾਏਗਾ

ਕਿ ਸਾਹਿਬ ਸ਼ਊਰ ਅਸਤ ਵ ਮਾਲਕ ਮਹੀ ॥੫੯॥

कि साहिब शऊर असत व मालक मही ॥५९॥

ਕਿਉਂਕਿ ਇਹ ਅਕਲਮੰਦ ਅਤੇ ਧਰਤੀ ਦਾ ਮਾਲਕ ਹੈ ॥੫੯॥

ਖ਼ਿਤਾਬਸ਼ ਕਜ਼ੋ ਗਸ਼ਤ ਰਾਜਹ ਦਲੀਪ ॥

ख़िताबश कज़ो गशत राजह दलीप ॥

ਰਾਜਾ ਦਲੀਪ ਉਸ ਦਾ ਲਕਬ (ਪਦਵੀ) ਹੋ ਗਿਆ

ਖ਼ਿਲਾਫ਼ਤ ਬਬਖ਼ਸ਼ੀਦ ਮਾਨੋ ਮਹੀਪ ॥੬੦॥

ख़िलाफ़त बबख़शीद मानो महीप ॥६०॥

ਅਤੇ ਮਾਨਧਾਤਾ ਰਾਜੇ ਨੇ ਰਾਜ-ਗੱਦੀ ਬਖ਼ਸ਼ ਦਿੱਤੀ ॥੬੦॥

ਸਿ ਪਿਸਰਾ ਦਿਗ਼ਰ ਸ਼ਾਹਿ ਆਜ਼ਾਦ ਕਰਦ ॥

सि पिसरा दिग़र शाहि आज़ाद करद ॥

ਬਾਕੀ ਤਿੰਨ ਪੁੱਤਰਾ ਨੂੰ ਬਾਦਸ਼ਾਹੀ ਤੋਂ ਆਜ਼ਾਦ ਕਰ ਦਿੱਤਾ (ਭਾਵ ਵਖਰਾ ਕਰ ਦਿੱਤਾ)

ਨ ਦਾਨਸ਼ ਪਰਸਤੋ ਨ ਆਜ਼ਾਦ ਮਰਦ ॥੬੧॥

न दानश परसतो न आज़ाद मरद ॥६१॥

ਕਿਉਂਕਿ ਉਹ ਨਾ ਅਕਲਮੰਦ ਸਨ ਅਤੇ ਨਾ ਹੀ (ਵਿਕਾਰਾ ਤੋਂ) ਆਜ਼ਾਦ ਸਨ ॥੬੧॥

ਕਿ ਓਰਾ ਬਰੋ ਜ਼ਰ ਸਿੰਘਾਸਨ ਨਿਸ਼ਾਦ ॥

कि ओरा बरो ज़र सिंघासन निशाद ॥

ਉਸ ਨੂੰ ਸੁਨਹਿਰੀ ਸਿੰਘਾਸਨ ਉਤੇ ਬਿਠਾ ਦਿੱਤਾ

ਕਲੀਦੇ ਕੁਹਨ ਗੰਜ ਰਾ ਬਰ ਕੁਸ਼ਾਦ ॥੬੨॥

कलीदे कुहन गंज रा बर कुशाद ॥६२॥

ਅਤੇ ਪੁਰਾਣੇ ਖ਼ਜ਼ਾਨੇ ਨੂੰ ਕੁੰਜੀ ਨਾਲ ਖੋਲ੍ਹ ਕੇ ਦੇ ਦਿੱਤਾ ॥੬੨॥

ਬਦੋ ਦਾਦ ਸ਼ਾਹੀ ਖ਼ੁਦ ਆਜ਼ਾਦ ਗਸ਼ਤ ॥

बदो दाद शाही ख़ुद आज़ाद गशत ॥

(ਰਾਜਾ ਮਾਨਧਾਤਾ ਨੇ) ਰਾਜ-ਗੱਦੀ ਦੇ ਦਿੱਤੀ ਅਤੇ ਆਪ ਬੰਧਨ-ਮੁਕਤ ਹੋ ਗਿਆ।

ਬਪੋਸ਼ੀਦ ਦਲਕਸ਼ ਰਵਾ ਸ਼ੁਦ ਬਦਸ਼ਤ ॥੬੩॥

बपोशीद दलकश रवा शुद बदशत ॥६३॥
(ਫ਼ਕੀਰਾ ਵਾਲੀ) ਗੋਦੜੀ ਪਾ ਲਈ ਅਤੇ ਜੰਗਲ ਵਲ ਚਲਾ ਗਿਆ ॥੬੩॥

ਬਿਦਿਹ ਸਾਕੀਯਾ ਸਾਗ਼ਰੇ ਸਬਜ਼ ਰੰਗ ॥
बिदिह साकीया साग़रे सबज़ रंग ॥
ਹੇ ਸਾਕੀ (ਪ੍ਰਭੂ!) ਮੈਨੂੰ ਹਰੇ ਰੰਗ (ਭਾਵ-ਹਰਿਨਾਮ) (ਦੀ ਸ਼ਰਾਬ) ਦਾ ਪਿਆਲਾ ਬਖ਼ਸ਼ੋ

ਕਿ ਮਾਰਾ ਬਕਾਰ ਅਸਤ ਦਰ ਵਕਤ ਜੰਗ ॥੬੪॥
कि मारा बकार असत दर वकत जंग ॥६४॥
ਜੋ ਜੰਗ ਵੇਲੇ ਮੇਰੇ ਕੰਮ ਆਵੇਗਾ ॥੬੪॥

ਬ ਮਨ ਦਿਹ ਕਿ ਬਖ਼ਤ ਆਜ਼ਮਾਈ ਕੁਨਮ ॥
ब मन दिह कि बख़त आज़माई कुनम ॥
ਮੈਨੂੰ (ਇਹ) ਦਾਤ ਦਿਓ ਤਾ ਜੋ ਮੈਂ ਆਪਣੇ ਭਾਗਾ ਨੂੰ ਪਰਖ ਸਕਾ

ਜ਼ਿ ਤੇਗ਼ੇ ਖ਼ੁਦਸ਼ ਕਾਰਵਾਈ ਕੁਨਮ ॥੬੫॥੨॥
ज़ि तेग़े ख़ुदश कारवाई कुनम ॥६५॥२॥
ਅਤੇ ਆਪਣੀ ਤਲਵਾਰ ਦੀ ਕਾਰਵਾਈ ਕਰ ਸਕਾ ॥੬੫॥੨॥

ੴ ਵਾਹਗੁਰੂ ਜੀ ਕੀ ਫ਼ਤਹ ॥
ੴ वाहगुरू जी की फ़तह ॥
ੴ ਵਾਹਗੁਰੂ ਜੀ ਕੀ ਫ਼ਤਹ:

ਖ਼ੁਦਾਵੰਦ ਦਾਨਸ਼ ਦਿਹੋ ਦਾਦਗਰ ॥
ख़ुदावंद दानश दिहो दादगर ॥
ਪਰਮਾਤਮਾ ਅਕਲ ਦੇਣ ਵਾਲਾ, ਨਿਆਂ ਕਰਨ ਵਾਲਾ,

ਰਜ਼ਾ ਬਖ਼ਸ਼ ਰੋਜ਼ੀ ਦਿਹੋ ਹਰ ਹੁਨਰ ॥੧॥
रज़ा बख़श रोज़ी दिहो हर हुनर ॥१॥

ਰਜ਼ਾ (ਖ਼ੁਸ਼ੀ) ਬਖ਼ਸ਼ਣ ਵਾਲਾ, ਰੋਜ਼ੀ ਦੇਣ ਵਾਲਾ ਅਤੇ ਵਿਦਿਆ ਪ੍ਰਦਾਨ ਕਰਨ ਵਾਲਾ ਹੈ ॥੧॥

ਅਮਾ ਬਖ਼ਸ਼ ਬਖ਼ਸ਼ਿੰਦ ਓ ਦਸਤਗੀਰ ॥

अमा बख़्श बख़्शिंद ओ दसतगीर ॥

ਸੁਖ ਦੇਣ ਵਾਲਾ, ਬਖ਼ਸ਼ਣ ਵਾਲਾ, ਸਹਾਇਤਾ ਕਰਨ ਵਾਲਾ (ਬਾਹ ਪਕੜਨ ਵਾਲਾ)

ਕੁਸ਼ਾਯਸ਼ ਕੁਨੋ ਰਹਿ ਨੁਮਾਯਸ਼ ਪਜ਼ੀਰ ॥੨॥

कुशायश कुनो रहि नुमायश पज़ीर ॥२॥

ਬੰਧਨਾ ਤੋਂ ਮੁਕਤ ਕਰਨ ਵਾਲਾ, ਪਥ-ਪ੍ਰਦਰਸ਼ਨ ਕਰਨ ਵਾਲਾ ਅਤੇ ਮਨ ਨੂੰ ਚੰਗਾ ਲਗਣ ਵਾਲਾ ਹੈ ॥੨॥

ਹਿਕਾਯਤ ਸ਼ੁਨੀਦਮ ਯਕੇ ਨੇਕ ਮਰਦ ॥

हिकायत शुनीदम यके नेक मरद ॥

ਮੈਂ ਇਕ ਨੇਕ ਬੰਦੇ ਦੀ ਕਹਾਣੀ ਸੁਣੀ ਹੈ

ਕਿ ਅਜ਼ ਦਉਰ ਦੁਸ਼ਮਨ ਬਰਾਵੁਰਦ ਗਰਦ ॥੩॥

कि अज़ दउर दुशमन बरावुरद गरद ॥३॥

ਕਿ ਉਸ ਨੇ ਦੁਸ਼ਮਨ ਦੇ ਦੌਰ (ਜ਼ਮਾਨੇ) ਦੀ ਮਿੱਟੀ ਉਡਾ ਦਿੱਤੀ ਸੀ (ਭਾਵ ਨਸ਼ਟ ਕਰ ਦਿੱਤਾ ਸੀ) ॥੩॥

ਖ਼ਸਮ ਅਫ਼ਕਨੋ ਸ਼ਾਹਿ ਚੀਂ ਦਿਲ ਫ਼ਰਾਜ਼ ॥

ख़सम अफ़कनो शाहि चीं दिल फ़राज़ ॥

ਉਹ ਦੁਸ਼ਮਨ ਨੂੰ ਪਛਾੜਨ ਵਾਲਾ ਅਤੇ ਉਦਾਰ ਮਨ ਵਾਲਾ ਚੀਨ ਦਾ ਬਾਦਸ਼ਾਹ ਸੀ।

ਗ਼ਰੀਬੁਲ ਨਿਵਾਜ਼ੋ ਗ਼ਨੀਮੁਲ ਗੁਦਾਜ਼ ॥੪॥

ग़रीबुल निवाज़ो ग़नीमुल गुदाज़ ॥४॥

ਉਹ ਗ਼ਰੀਬ-ਨਿਵਾਜ਼ ਅਤੇ ਦੁਸ਼ਮਣਾ ਨੂੰ ਨਸ਼ਟ ਕਰਨ ਵਾਲਾ ਸੀ ॥੪॥

ਜਿ ਰਜ਼ਮੋ ਬ ਬਜ਼ਮੋ ਹਮਹ ਬੰਦੁਬਸਤ ॥

जि रज़मो ब बज़मो हमह बंदुबसत ॥

ਉਹ ਜੰਗ ਅਤੇ ਮਜਲਿਸ (ਸਭਾ) ਦਾ ਬੰਦੋਬਸਤ ਕਰਨ ਵਾਲਾ ਸੀ।

ਕਿ ਬਿਸਯਾਰ ਤੇਗ਼ ਅਸਤ ਹੁਸ਼ਯਾਰ ਦਸਤ ॥੫॥

कि बिसयार तेग़ असत हुशयार दसत ॥५॥

ਉਹ ਤਲਵਾਰ ਦਾ ਬਹੁਤ ਧਨੀ ਅਤੇ ਫੁਰਤੀਲੇ ਹੱਥਾ ਵਾਲਾ ਸੀ ॥੫॥

ਨਿਵਾਲਹ ਪਿਯਾਲਹ ਜਿ ਰਜ਼ਮੋ ਬ ਬਜ਼ਮ ॥

निवालह पियालह जि रज़मो ब बज़म ॥

ਖਾਣ ਵਿਚ, (ਸ਼ਰਾਬ ਦਾ) ਪਿਆਲਾ ਪੀਣ ਵਿਚ, ਜੰਗ ਅਤੇ ਮਜਲਿਸ ਵਿਚ (ਕਿਸੇ ਤੋਂ ਘਟ ਨਹੀਂ ਸੀ)।

ਤੁ ਗੁਫ਼ਤੀ ਕਿ ਦੀਗਰ ਯਲੇ ਸ਼ੁਦ ਬ ਬਜ਼ਮ ॥੬॥

तु गुफ़ती कि दीगर यले शुद ब बज़म ॥६॥

(ਉਸ ਨੂੰ ਵੇਖ ਕੇ) ਤੂੰ ਕਹੇਂਗਾ ਕਿ ਮਜਲਿਸ ਵਿਚ (ਉਸ ਵਰਗਾ) ਹੋਰ ਕੋਈ ਸੂਰਮਾ ਨਹੀਂ ਹੈ ॥੬॥

ਜ਼ਿ ਤੀਰੋ ਤੁਫ਼ੰਗ ਹਮ ਚੁ ਆਮੁਖ਼ਤਹ ਸ਼ੁਦ ॥

ज़ि तीरो तुफ़ंग हम चु आमुख़तह शुद ॥

ਉਹ ਤੀਰ ਅਤੇ ਬੰਦੂਕ ਚਲਾਉਣ ਵਿਚ ਇਤਨਾ ਸਿਖਿਆ ਹੋਇਆ ਸੀ

ਤੁ ਗੋਈ ਕਿ ਦਰ ਸ਼ਿਕਮ ਅੰਦੋਖ਼ਤਹ ਸ਼ੁਦ ॥੭॥

तु गोई कि दर शिकम अंदोख़तह शुद ॥७॥

ਕਿ ਤੂੰ ਕਹੇਂਗਾ ਕਿ ਮਾ ਦੇ ਪੇਟ ਵਿਚੋਂ ਇਕੋ ਵਾਰ ਸਿਖ ਕੇ ਆਇਆ ਹੈ ॥੭॥

ਚੁ ਮਾਲਸ਼ ਗਿਰਾਨਸ਼ ਮਤਾਯਸ਼ ਅਜ਼ੀਮ ॥

चु मालश गिरानश मतायश अज़ीम ॥

ਉਸ ਪਾਸ ਦੌਲਤ ਵੀ ਬਹੁਤ ਸੀ ਅਤੇ ਖ਼ਜ਼ਾਨਾ ਵੀ ਵੱਡਾ ਸੀ।

ਕਿ ਮੁਲਕਸ਼ ਬਸੇ ਅਸਤ ਬਖ਼ਸ਼ਸ਼ ਕਰੀਮ ॥੮॥

कि मुलकश बसे असत बख़शश करीम ॥८॥

ਉਸ ਪਾਸ ਮੁਲਕ ਵੀ ਬਹਤੁ ਸੀ ਅਤੇ ਬਖ਼ਸ਼ਿਸ਼ ਕਰਨ ਵਾਲਾ ਵੀ ਸੀ ॥੮॥

ਅਜ਼ੋ ਬਾਦਸ਼ਾਹੀ ਬ ਆਖ਼ਰ ਸ਼ੁਦਸਤ ॥

अज़ो बादशाही ब आख़र शुदसत ॥

ਜਦ ਉਸ ਦੀ ਬਾਦਸ਼ਾਹੀ ਦਾ ਆਖ਼ਰੀ ਸਮਾ ਆ ਗਿਆ,

ਨਿਸ਼ਸਤੰਦ ਵਜ਼ੀਰਾਨ ਓ ਪੇਸ਼ ਪਸਤ ॥੯॥

निशसतंद वज़ीरान ओ पेश पसत ॥९॥

ਤਾ ਉਸ ਦੇ ਅਗੇ ਪਿਛੇ ਵਜ਼ੀਰ ਆ ਬੈਠੇ ॥੯॥

ਜ਼ਿ ਤੋ ਪਸ ਕਿਰਾ ਬਾਦਸ਼ਾਹੀ ਦਿਹਮ ॥

ज़ि तो पस किरा बादशाही दिहम ॥

(ਵਜ਼ੀਰ ਪੁੱਛਣ ਲਗੇ ਕਿ) ਤੁਹਾਡੇ ਪਿਛੋਂ ਇਹ ਬਾਦਸ਼ਾਹੀ ਕਿਸ ਨੂੰ ਦੇਈਏ

ਕਿਰਾ ਤਾਜ ਇਕਬਾਲ ਬਰ ਸਰ ਨਿਹਮ ॥੧੦॥

किरा ताज इकबाल बर सर निहम ॥१०॥

ਅਤੇ ਇਹ ਪ੍ਰਤਾਪੀ ਤਾਜ ਕਿਸ ਦੇ ਸਿਰ ਉਪਰ ਰਖੀਏ ॥੧੦॥

ਕਿਰਾ ਮਰਦ ਅਜ਼ ਖ਼ਾਨਹ ਬੇਰੂੰ ਕੁਨਦ ॥

किरा मरद अज़ ख़ानह बेरूँ कुनद ॥

ਕਿਸ ਆਦਮੀ ਨੂੰ ਘਰੋਂ ਬਾਹਰ ਕਢੀਏ

ਕਿਰਾ ਬਖ਼ਤ ਇਕਬਾਲ ਬਰ ਸਰ ਨਿਹਦ ॥੧੧॥

किरा बख़त इकबाल बर सर निहद ॥११॥

ਅਤੇ ਕਿਸ ਦੇ ਸਿਰ ਉਤੇ ਭਾਗਸ਼ਾਲੀ ਤਾਜ ਸਜਾਈਏ ॥੧੧॥

ਬ ਹੋਸ਼ ਅੰਦਰ ਆਮਦ ਕੁਸ਼ਾਦੋ ਦੁ ਚਸ਼ਮ ॥

ब होश अंदर आमद कुशादो दु चशम ॥

(ਵਜ਼ੀਰਾ ਦੀ ਗੱਲ ਸੁਣ ਕੇ ਬਾਦਸ਼ਾਹ) ਹੋਸ਼ ਵਿਚ ਆਇਆ ਅਤੇ ਅੱਖਾ ਖੋਲ੍ਹੀਆਂ।

ਬਗੁਫ਼ਤਾ ਸੁਖ਼ਨ ਸ਼ਾਹਿ ਪੇਸ਼ੀਨ ਰਸਮ ॥੧੨॥

बगुफ़ता सुख़न शाहि पेशीन रसम ॥१२॥

(ਫਿਰ) ਪੁਰਾਤਨ (ਸ਼ਾਹੀ) ਮਰਯਾਦਾ ਸੰਬੰਧੀ ਬੋਲ ਕਹੇ ॥੧੨॥

ਨ ਪਾਓ ਨ ਦਸਤੋ ਨ ਚਸ਼ਮੋ ਜ਼ੁਬਾ ॥

न पाओ न दसतो न चशमो ज़ुबा ॥

ਜਿਸ ਦੇ ਪੈਰ, ਹੱਥ, ਅੱਖਾ ਅਤੇ ਜੀਭ ਨਹੀਂ ਹੈ।

ਨ ਹੋਸ਼ੋ ਨ ਹਿੰਮਤ ਨ ਹੈਬਤ ਕਸਾ ॥੧੩॥

न होशो न हिंमत न हैबत कसा ॥१३॥

ਜਿਸ ਨੂੰ ਹੋਸ਼ ਅਤੇ ਹਿੰਮਤ ਨਹੀਂ ਹੈ ਅਤੇ ਨਾ ਹੀ ਕਿਸੇ ਦਾ ਡਰ ਹੈ ॥੧੩॥

ਨ ਹਉਲੋ ਨ ਹਿੰਮਤ ਨ ਹੀਲਹ ਨ ਹੋਸ਼ ॥

न हउलो न हिंमत न हीलह न होश ॥

ਜਿਸ ਪਾਸ ਧੜਕਦਾ ਹੋਇਆ ਦਿਲ ਨਹੀਂ, ਨਾ ਹੀ ਹਿੰਮਤ ਹੈ, ਨਾ ਹੀਲਾ ਅਤੇ ਨਾ ਹੀ ਹੋਸ਼ ਹੈ।

ਨ ਬੀਨੀ ਨ ਬੀਨਾਯਗੀ ਹਰ ਦੁ ਗੋਸ਼ ॥੧੪॥

न बीनी न बीनायगी हर दु गोश ॥१४॥

ਜਿਸ ਪਾਸ ਨਾ ਨਕ ਹੈ, ਨਾ ਨਜ਼ਰ ਹੈ ਅਤੇ ਨਾ ਹੀ ਦੋ ਕੰਨ ਹਨ ॥੧੪॥

ਹਰਾ ਕਸ ਕਿ ਹਸਤ ਆਜ਼ਮਾਯਸ਼ ਬਵਦ ॥

हरा कस कि हसत आज़मायश बवद ॥

ਜਿਸ ਵਿਅਕਤੀ ਪਾਸ ਪਰਖ ਕਰਨ ਤੇ ਇਹ ਗੁਣ ਹੋਣ,

ਵਜ਼ਾ ਦਉਰ ਦੀ ਬਾਦਸ਼ਾਹਸ਼ ਬਵਦ ॥੧੫॥

वज़ा दउर दी बादशाहश बवद ॥१५॥

ਉਸ ਨੂੰ ਇਸ ਦੌਰ ਦੀ ਬਾਦਸ਼ਾਹੀ ਦੇ ਦਿਓ ॥੧੫॥

ਅਜਬਮਾਦ ਦਾਨਾਇ ਦਉਰ ਈਂ ਜਵਾਬ ॥

अजबमाद दानाइ दउर ईं जवाब ॥

(ਉਸ ਬਾਦਸ਼ਾਹ ਦਾ) ਜਵਾਬ ਸੁਣ ਕੇ ਜ਼ਮਾਨੇ ਦੇ ਅਕਲਮੰਦ ਹੈਰਾਨ ਹੋਏ।

ਸੁਖ਼ਨਬਾਜ਼ ਦੀਗਰ ਕੁਨਦ ਬਾ ਸਵਾਬ ॥੧੬॥

सुख़नबाज़ दीगर कुनद बा सवाब ॥१६॥

(ਫਿਰ) ਉਨ੍ਹਾ ਨੇ ਭਲਿਆਈ ਦੇ ਹੋਰ ਬੋਲ ਕਹੇ ॥੧੬॥

ਬਕਿੰਗਸ਼ ਦਰ ਆਮਦ ਦਿਰੰਗਸ਼ ਗਿਰਿਫ਼ਤ ॥

बकिंगश दर आमद दिरंगश गिरिफ़त ॥

(ਸਾਰੇ ਵਜ਼ੀਰ) ਗਿਣਤੀ ਮਿਣਤੀ ਵਿਚ ਪੈ ਗਏ ਅਤੇ (ਜਵਾਬ ਦੇਣ ਵਿਚ) ਦੇਰ ਹੋ ਗਈ।

ਜਵਾਬੇ ਸੁਖ਼ਨ ਰਾ ਬਰੰਗਸ਼ ਗਿਰਿਫ਼ਤ ॥੧੭॥

जवाबे सुख़न रा बरंगश गिरिफ़त ॥१७॥

ਚੰਗੀ ਤਰ੍ਹਾ ਜਵਾਬ ਦੇਣ ਵਿਚ ਕਾਫ਼ੀ ਢਿਲ ਮਠ ਹੋ ਗਈ ॥੧੭॥

ਚਪੋਰਾਸਤਸ਼ ਕਰਦ ਚਰਖੇ ਜ਼ੁਬਾ ॥

चपोरासतश करद चरखे ज़ुबा ॥

(ਆਖ਼ਰ) ਉਹ ਜ਼ਬਾਨ ਨੂੰ ਸੱਜੇ ਖੱਬੇ ਘੁੰਮਾਉਂਦੇ ਹੋਇਆਂ

ਬਰਾ ਵੁਰਦ ਸੁਖ਼ਨੇ ਚੁ ਕੈਬਰ ਕਮਾ ॥੧੮॥

बरा वुरद सुख़ने चु कैबर कमा ॥१८॥

ਕਮਾਨ ਉਤੇ ਰਖੇ ਤੀਰ ਵਾਗ ਬਾਹਰ ਲੈ ਆਏ ॥੧੮॥

ਕਿ ਏ ਸ਼ਾਹਿ ਹੁਸ਼ਿਯਾਰ ਆਜ਼ਾਦ ਮਗ਼ਜ਼ ॥

कि ए शाहि हुशियार आज़ाद मग़ज़ ॥

(ਕਹਿਣ ਲਗੇ) ਹੇ ਬਾਦਸ਼ਾਹ ਸਲਾਮਤ! ਤੁਸੀਂ ਬਹੁਤ ਸਮਝਦਾਰ ਅਤੇ ਆਜ਼ਾਦ ਦਿਮਾਗ਼ ਵਾਲੇ ਹੋ।

ਚਿਰਾਮੇ ਤੁ ਗੋਈ ਦਰੀਂ ਕਾਰ ਨਗ਼ਜ਼ ॥੧੯॥

चिरामे तु गोई दरीं कार नग़ज़ ॥१९॥

ਤੁਸੀਂ ਕੀ ਕਿਹਾ ਹੈ, ਇਸ ਬਾਰੇ ਸਾਨੂੰ ਅਸਚਰਜ ਹੈ ॥੧੯॥

ਕਸੇ ਰਾ ਸ਼ਵਦ ਕਾਰ ਈ ਦਰ ਜ਼ਮਾ ॥

कसे रा शवद कार ई दर ज़मा ॥

ਜਿਸ ਕਿਸੇ ਦਾ ਜ਼ਮਾਨੇ ਵਿਚ ਇਸ ਤਰ੍ਹਾ ਦਾ ਕਾਰ-ਵਿਹਾਰ ਹੋਵੇ,

ਵਜ਼ਾ ਹਸਤ ਐਬਅਸਤ ਜ਼ਾਹਰ ਜਹਾ ॥੨੦॥

वज़ा हसत ऐबअसत ज़ाहर जहा ॥२०॥

ਉਸ ਦੇ ਹੱਥ (ਰਾਜ-ਅਧਿਕਾਰ) ਦੇ ਦੇਣਾ ਸਪਸ਼ਟ ਰੂਪ ਵਿਚ ਨੁਕਸਦਾਰ ਹੈ ॥੨੦॥

ਕਿ ਈਂ ਹਸਤ ਐਬੋ ਤੁ ਗੋਈ ਹੁਨਰ ॥

कि ईं हसत ऐबो तु गोई हुनर ॥

ਇਨ੍ਹਾ ਨੂੰ ਦੁਨੀਆ ਤਾ ਮਾੜੇ ਲੱਛਣ ਕਹਿੰਦੀ ਹੈ ਅਤੇ ਤੁਸੀਂ ਗੁਣ ਕਹਿੰਦੇ ਹੋ

ਕਿ ਏ ਸ਼ਾਹ ਸ਼ਾਹਾਨ ਹਮਹ ਬਹਰ ਬਰ ॥੨੧॥

कि ए शाह शाहान हमह बहर बर ॥२१॥

ਹੇ ਧਰਤੀ ਅਤੇ ਸਮੁੰਦਰ ਦੇ ਬਾਦਸ਼ਾਹ! ॥੨੧॥

ਨ ਦਰ ਜੰਗ ਪੁਸ਼ਤੋ ਨ ਦੁਸ਼ਨਾਮ ਦਾਦ ॥

न दर जंग पुशतो न दुशनाम दाद ॥

(ਤੁਸੀਂ) ਨਾ ਜੰਗ ਵਿਚ ਪਿਠ ਵਿਖਾਈ ਹੈ ਅਤੇ ਨਾ ਦੁਸ਼ਮਣ ਨੂੰ ਗਾਲ੍ਹੀ ਦਿੱਤੀ ਹੈ।

ਨ ਅੰਗੁਸ਼ਤਬਰ ਹਰਫ਼ ਦੁਸ਼ਮਨ ਨਿਹਾਦ ॥੨੨॥

न अंगुशतबर हरफ़ दुशमन निहाद ॥२२॥

ਨਾ ਹੀ ਦੁਸ਼ਮਣ ਨੇ (ਤੁਹਾਡੇ) ਲਿਖੇ ਉਤੇ ਉਂਗਲ ਰਖੀ ਹੈ (ਅਰਥਾਤ ਤੁਹਾਡੀ ਲਿਖਤ ਨੂੰ ਰਦ ਕੀਤਾ ਹੈ) ॥੨੨॥

ਨ ਆਰਾਮ ਦੁਸ਼ਮਨ ਨ ਆਜ਼ਾਰ ਦੋਸਤ ॥

न आराम दुशमन न आज़ार दोसत ॥

(ਤੁਸੀਂ) ਦੁਸ਼ਮਣ ਨੂੰ ਚੈਨ ਨਹੀਂ ਲੈਣ ਦਿੱਤਾ ਅਤੇ ਨਾ ਮਿਤਰਾ ਨੂੰ ਦੁਖ ਪਹੁੰਚਾਇਆ ਹੈ।

ਜਵਾਬੇ ਗਦਾਰਾ ਅਦੂਰਾ ਬਪੋਸਤ ॥੨੩॥

जवाबे गदारा अदूरा बपोसत ॥२३॥

(ਘਰੋਂ) ਮੰਗਤੇ ਨੂੰ ਖ਼ਾਲੀ ਨਹੀਂ ਜਾਣ ਦਿੱਤਾ ਅਤੇ ਵੈਰੀ ਦੀ ਖਲ੍ਹ ਲਾਹ ਸੁਟੀ ਹੈ (ਅਰਥਾਤ–ਚੰਗੀ ਤਰ੍ਹਾ ਨਾਲ ਸੋਧ ਦਿੱਤਾ ਹੈ) ॥੨੩॥

ਨਵੀਸ਼ਿੰਦਹ ਰਾ ਜਾ ਨ ਹਰਫ਼ੋ ਨਿਹਦ ॥

नवीशिंदह रा जा न हरफ़ो निहद ॥

(ਤੁਸੀਂ) ਲਿਖਾਰੀ ਲਈ ਔਗੁਣ ਲਿਖਣ ਵਾਸਤੇ ਗੁੰਜਾਇਸ਼ ਨਹੀਂ ਰਖੀ।

ਸੁਖ਼ਨ ਰਾ ਬਹਕ ਜਾਇ ਸ਼ਰਫ਼ੋ ਦਿਹਦ ॥੨੪॥

सुख़न रा बहक जाइ शरफ़ो दिहद ॥२४॥

ਹੱਕੀ ਗੱਲ ਕਰਨ ਵਾਲੇ ਨੂੰ ਵਡਿਆਈ ਬਖ਼ਸ਼ੀ ਹੈ ॥੨੪॥

ਨ ਉਸਤਾਦ ਰਾ ਦਾਦ ਜਾਏ ਸੁਖ਼ਨ ॥

न उसताद रा दाद जाए सुख़न ॥

(ਤੁਸੀਂ) ਕਿਸੇ ਉਸਤਾਦ ਨੂੰ ਵੀ ਬਚਨ ਕਹਿਣ ਦੀ ਥਾ ਨਹੀਂ ਦਿੱਤੀ।

ਫ਼ਰਾਮੋਸ਼ਗੀ ਚੂੰ ਬਕਾਰੇ ਕੁਹਨ ॥੨੫॥

फ़रामोशगी चूँ बकारे कुहन ॥२५॥

(ਤੁਸੀਂ) ਪੁਰਾਣੀ ਮਰਯਾਦਾ ਨੂੰ ਕਿਉਂ ਭੁਲ ਗਏ ਹੋ ॥੨੫॥

ਬ ਬਦ ਮਸਲਿਹਤ ਕਸ ਨ ਦਾਦਨ ਦਿਗਰ ॥

ब बद मसलिहत कस न दादन दिगर ॥

(ਤੁਸੀਂ) ਕਿਸੇ ਹੋਰ ਆਦਮੀ ਨੂੰ ਮਾੜੀ ਸਲਾਹ ਨਹੀਂ ਦਿੱਤੀ।

ਬਿਹਸ ਨਾਮ ਓ ਚੂੰ ਤੁ ਗੋਯਦ ਹੁਨਰ ॥੨੬॥

बिहस नाम ओ चूँ तु गोयद हुनर ॥२६॥

(ਫਿਰ ਤੁਸੀਂ) ਔਗੁਣਾ ਨੂੰ ਗੁਣ ਕਿਵੇਂ ਕਹਿ ਦਿੱਤਾ ॥੨੬॥

ਨ ਬੀਨਦ ਦਿਗ਼ਰ ਜ਼ਨ ਬ ਚਸ਼ਮੋ ਖ਼ੁਦਸ਼ ॥

न बीनद दिग़र ज़न ब चशमो ख़ुदश ॥

(ਉੱਤਰ ਵਿਚ ਬਾਦਸ਼ਾਹ ਨੇ ਕਿਹਾ) ਜੋ ਬੰਦਾ ਕਿਸੇ ਹੋਰ ਦੀ ਇਸਤਰੀ ਨੂੰ ਮਾੜੀ ਨਿਗਾਹ ਨਾਲ ਨਹੀਂ ਵੇਖਦਾ ਹੈ

ਨ ਬਦ ਕਾਰ ਕਸ ਕਰਦ ਨਜ਼ਰੇ ਬਦਸ਼ ॥੨੭॥

न बद कार कस करद नज़रे बदश ॥२७॥

ਅਤੇ ਕਿਸੇ ਹੋਰ ਦੇ ਕੰਮ ਉਤੇ ਭੈੜੀ ਨਜ਼ਰ ਵੀ ਨਹੀਂ ਰਖਦਾ ਹੈ ॥੨੭॥

ਨਜ਼ਰ ਕਰਦ ਕਸ ਬਰ ਨ ਹਰਫ਼ੇ ਹਰਾਮ ॥

नज़र करद कस बर न हरफ़े हराम ॥

ਕਿਸੇ ਦੇ ਦੁਰ-ਬਚਨਾ ਵਲ ਨਜ਼ਰ ਨਹੀਂ ਕਰਦਾ ਹੈ

ਨਿਗਹ ਦਾਸ਼ਤ ਬਰ ਸ਼ੁਕਰ ਯਜ਼ਦਾ ਮੁਦਾਮ ॥੨੮॥

निगह दाशत बर शुकर यज़दा मुदाम ॥२८॥

ਅਤੇ ਜੋ ਸਦਾ ਪਰਮਾਤਮਾ ਦਾ ਸ਼ੁਕਰ ਕਰਨ ਉਤੇ ਨਜ਼ਰ ਟਿਕਾਈ ਰਖਦਾ ਹੈ ॥੨੮॥

ਨਜ਼ਰ ਰਾ ਬ ਬਦਕਾਰ ਦੀਗਰ ਬ ਬਸਤ ॥

नज़र रा ब बदकार दीगर ब बसत ॥

ਜਿਸ ਨੇ ਕਿਸੇ ਹੋਰ ਦੇ ਬੁਰੇ ਕੰਮ ਨੂੰ ਵੇਖਣ ਤੋਂ ਦ੍ਰਿਸ਼ਟੀ ਨੂੰ ਵਰਜਿਆ ਹੋਇਆ ਹੈ,

ਸ਼ਨਾਸੀ ਤੁ ਤਹਕੀਕ ਓ ਕੋਰ ਹਸਤ ॥੨੯॥

शनासी तु तहकीक ओ कोर हसत ॥२९॥

ਤਾ ਨਿਸਚੇ ਹੀ ਉਸ ਵਿਅਕਤੀ ਨੂੰ ਅੰਨ੍ਹਾ ਸਮਝੋ ॥੨੯॥

ਕਦਮ ਰਾ ਨ ਦਾਰਦ ਬ ਬਦਕਾਰ ਕਾਰ ॥

कदम रा न दारद ब बदकार कार ॥

(ਜੋ ਵਿਅਕਤੀ) ਮਾੜੇ ਕੰਮ ਲਈ ਕਦਮ ਨਹੀਂ ਵਧਾਉਂਦਾ

ਨ ਦਰ ਜੰਗ ਪਸਪਾਉ ਪੁਸ਼ਤੇ ਬਰਾਰ ॥੩੦॥

न दर जंग पसपाउ पुशते बरार ॥३०॥

ਅਤੇ ਜੰਗ ਵਿਚ ਹਜ਼ਾਰਾ ਦੇ ਸਾਹਮਣੇ ਵੀ ਕਦਮ ਪਿਛੇ ਨਹੀਂ ਹਟਾਉਂਦਾ ॥੩੦॥

ਨ ਦਰਕਾਰ ਦੁਜ਼ਦੀ ਨ ਦਿਲ ਬਿਸ਼ਕਨੀ ॥

न दरकार दुज़दी न दिल बिशकनी ॥

(ਜੋ ਵਿਅਕਤੀ) ਚੋਰੀ ਦੇ ਕੰਮ ਨੂੰ ਨਹੀਂ ਜਾਦਾ ਅਤੇ ਨਾ ਕਿਸੇ ਦਾ ਦਿਲ ਦੁਖਾਉਂਦਾ ਹੈ।

ਨ ਖ਼ਾਨਹ ਖ਼ੁਰਮ ਬਾਜ਼ ਨਹ ਰਹਜ਼ਨੀ ॥੩੧॥

न ख़ानह ख़ुरम बाज़ नह रहज़नी ॥३१॥

ਨਾ ਸ਼ਰਾਬੀਆਂ ਦੇ ਘਰ ਜਾਦਾ ਹੈ ਅਤੇ ਨਾ ਹੀ ਰਾਹ ਵਿਚ (ਕਿਸੇ ਨੂੰ) ਲੁਟਦਾ ਹੈ ॥੩੧॥

ਬਨਾਕਸ ਦੁਆਏ ਨ ਗੋਯਦ ਸੁਖ਼ਨ ॥

बनाकस दुआए न गोयद सुख़न ॥

ਜੋ ਬਦ ਦੁਆ ਨਹੀਂ ਦਿੰਦਾ

ਬ ਖ਼ਾਹਸ਼ ਖ਼ਰਾਸ਼ੀ ਨ ਜੋਈ ਸੁਖ਼ਨ ॥੩੨॥

ब ख़ाहश ख़राशी न जोई सुख़न ॥३२॥

ਅਤੇ ਦੂਜਿਆਂ ਨੂੰ ਦੁਖ ਦੇਣ ਵਾਲੇ ਬੋਲਾ ਨੂੰ ਲੱਭਣ ਦਾ ਇਛੁਕ ਵੀ ਨਹੀਂ ਹੈ ॥੩੨॥

ਬ ਬਦਕਾਰ ਕਸ ਦਰ ਨ ਦਾਦੰਦ ਪਾਇ ॥

ब बदकार कस दर न दादंद पाइ ॥

ਜੋ ਕਿਸੇ ਦੇ ਮਾੜੇ ਕੰਮ ਵਿਚ ਪੈਰ ਨਹੀਂ ਰਖਦਾ।

ਕਿ ਓ ਪਾਇ ਲੰਗ ਅਸਤੁ ਗੋਈ ਬਜਾਇ ॥੩੩॥

कि ओ पाइ लंग असतु गोई बजाइ ॥३३॥

ਉਹੀ ਸਹੀ ਢੰਗ ਨਾਲ ਲੰਗੜਾ ਕਿਹਾ ਜਾਏਗਾ ॥੩੩॥

ਬ ਦੁਜ਼ਦੀ ਮਤਾਰਾ ਨ ਆਲੂਦਹ ਦਸਤ ॥

ब दुज़दी मतारा न आलूदह दसत ॥

ਜਿਸ ਨੇ ਚੋਰੀ ਕਰ ਕੇ ਆਪਣੇ ਹੱਥ ਗੰਦੇ ਨਹੀਂ ਕੀਤੇ

ਬ ਖ਼ੁਰਸ਼ੇ ਹਰਾਮੋ ਕੁਸ਼ਾਯਦ ਨ ਦਸਤ ॥੩੪॥

ब ख़ुरशे हरामो कुशायद न दसत ॥३४॥

ਅਤੇ ਹਰਾਮ ਖਾਣ ਲਈ ਆਪਣੇ ਹੱਥ ਨਹੀਂ ਵਧਾਏ ਹਨ ॥੩੪॥

ਬ ਖ਼ੁਦ ਦਸਤ ਖ਼ਾਹੰਦ ਨ ਗੀਰੰਦ ਮਾਲ ॥

ब ख़ुद दसत ख़ाहंद न गीरंद माल ॥

ਜੋ ਆਪਣੇ ਹੱਥਾ ਨਾਲ (ਕਿਸੇ ਹੋਰ ਦਾ) ਮਾਲ ਹਥਿਆਉਣ ਦੀ ਇੱਛਾ ਨਹੀਂ ਰਖਦਾ,

ਨ ਰਇਯਤ ਖ਼ਰਾਸ਼ੀ ਨ ਆਜਜ਼ ਜ਼ਵਾਲ ॥੩੫॥

न रइयत ख़राशी न आजज़ ज़वाल ॥३५॥

ਪਰਜਾ ਨੂੰ ਦੁਖੀ ਨਹੀਂ ਕਰਦਾ ਅਤੇ ਨਾ ਹੀ ਗ਼ਰੀਬ ਦਾ ਨੁਕਸਾਨ ਕਰਦਾ ਹੈ ॥੩੫॥

ਦਿਗ਼ਰ ਜ਼ਨ ਨ ਖ਼ੁਦ ਦਸਤ ਅੰਦਾਖ਼ਤਨ ॥

दिग़र ज़न न ख़ुद दसत अंदाख़तन ॥

ਜੋ ਕਿਸੇ ਦੂਜੇ ਦੀ ਇਸਤਰੀ ਨੂੰ ਆਪਣਾ ਹੱਥ ਨਹੀਂ ਪਾਉਂਦਾ

ਰਈਯਤ ਖ਼ੁਲਾਸਹ ਨ ਬਰ ਤਾਖ਼ਤਨ ॥੩੬॥

रईयत ख़ुलासह न बर ताख़तन ॥३६॥

ਅਤੇ ਨਾ ਹੀ ਪਰਜਾ ਦੀ ਆਜ਼ਾਦੀ ਉਤੇ ਚੜ੍ਹਾਈ ਕਰਦਾ ਹੈ ॥੩੬॥

ਬਖ਼ੁਦ ਦਸਤ ਰਿਸ਼ਵਤ ਨ ਆਲੂਦਹ ਕਰਦ ॥

बख़ुद दसत रिशवत न आलूदह करद ॥

ਜੋ ਰਿਸ਼ਵਤ ਲੈ ਕੇ ਆਪਣੇ ਹੱਥ ਗੰਦੇ ਨਹੀਂ ਕਰਦਾ

ਕਿ ਅਜ਼ ਸ਼ਾਹਿ ਦੁਸ਼ਮਨ ਬਰਾਵੁਰਦ ਗਰਦ ॥੩੭॥

कि अज़ शाहि दुशमन बरावुरद गरद ॥३७॥

ਅਤੇ ਬਾਦਸ਼ਾਹ ਦੇ ਦੁਸ਼ਮਨ ਨੂੰ ਮਿੱਟੀ ਵਿਚ ਰੋਲ ਦਿੰਦਾ ਹੈ ॥੩੭॥

ਨ ਜਾਏ ਅਦੂਰਾ ਦਿਹਦ ਵਕਤ ਜੰਗ ॥

न जाए अदूरा दिहद वकत जंग ॥

ਜੋ ਜੰਗ ਵੇਲੇ ਵੈਰੀ ਨੂੰ ਵਾਰ ਕਰਨ ਦਾ ਮੌਕਾ ਨਹੀਂ ਦਿੰਦਾ,

ਬੁਬਾਰਸ਼ ਦਿਹਦ ਤੇਗ਼ ਤਰਕਸ਼ ਖ਼ਤੰਗ ॥੩੮॥

बुबारश दिहद तेग़ तरकश ख़तंग ॥३८॥

ਜੋ ਤਲਵਾਰ ਚਲਾਉਂਦਾ ਹੈ ਅਤੇ ਭੱਥੇ ਵਿਚੋਂ ਤੀਰਾ ਦਾ ਮੀਂਹ ਵਰ੍ਹਾ ਦਿੰਦਾ ਹੈ ॥੩੮॥

ਨ ਰਾਮਸ਼ ਦਿਹਦ ਅਸਪ ਰਾ ਵਕਤ ਕਾਰ ॥

न रामश दिहद असप रा वकत कार ॥

ਜੋ ਕੰਮ ਵੇਲੇ (ਭਾਵ ਜੰਗ ਵੇਲੇ) ਘੋੜੇ ਨੂੰ ਆਰਾਮ ਨਹੀਂ ਕਰਨ ਦਿੰਦਾ

ਨ ਜਾਯਸ਼ ਅਦੂਰਾ ਦਿਹਦ ਦਰ ਦਿਯਾਰ ॥੩੯॥

न जायश अदूरा दिहद दर दियार ॥३९॥

ਅਤੇ ਆਪਣੇ ਮੁਲਕ ਵਿਚ ਦੁਸ਼ਮਣ ਨੂੰ ਨਹੀਂ ਰਹਿਣ ਦਿੰਦਾ ॥੩੯॥

ਕਿ ਬੇ ਦਸਤ ਓ ਹਸਤ ਗੋ ਪੁਰ ਹੁਨਰ ॥

कि बे दसत ओ हसत गो पुर हुनर ॥

ਗੁਣਵਾਨ ਵਿਅਕਤੀ ਉਸੇ ਨੂੰ ਹੱਥਾ ਤੋਂ ਬਿਨਾ ਕਹਿੰਦਾ ਹੈ

ਬ ਆਲੂਦਗੀ ਦਰ ਨ ਬਸਤਨ ਕਮਰ ॥੪੦॥

ब आलूदगी दर न बसतन कमर ॥४०॥

ਜੋ ਬੁਰਾਈ ਲਈ ਲਕ ਨਹੀਂ ਬੰਨ੍ਹਦਾ ॥੪੦॥

ਨ ਗੋਯਦ ਕਸੇ ਬਦ ਸੁਖ਼ਨ ਜ਼ੀਂ ਜ਼ੁਬਾਨ ॥

न गोयद कसे बद सुख़न ज़ीं ज़ुबान ॥

ਜੋ ਵਿਅਕਤੀ ਆਪਣੀ ਜ਼ਬਾਨ ਤੋਂ ਮਾੜਾ ਸ਼ਬਦ ਨਹੀਂ ਬੋਲਦਾ,

ਕਿ ਓ ਬੇ ਜ਼ੁਬਾਨਸਤ ਜ਼ਾਹਰ ਜਹਾਨ ॥੪੧॥

कि ओ बे ज़ुबानसत ज़ाहर जहान ॥४१॥

ਉਹ ਇਸ ਸੰਸਾਰ ਵਿਚ ਸਪਸ਼ਟ ਤੌਰ ਤੇ ਬੇਜ਼ਬਾਨ (ਗੂੰਗਾ) ਹੈ ॥੪੧॥

ਸ਼ੁਨੀਦਨ ਨ ਬਦ ਸੁਖ਼ਨ ਕਸਰਾ ਬਗੋਸ਼ ॥

शुनीदन न बद सुख़न कसरा बगोश ॥

ਜੋ ਕਿਸੇ ਦੀਆਂ ਮਾੜੀਆਂ ਗੱਲਾ ਕੰਨਾ ਨਾਲ ਨਹੀਂ ਸੁਣਦਾ।

ਕਿ ਓ ਹਸਤ ਬੇਗੋਸ਼ ਗੋਈ ਬਹੋਸ਼ ॥੪੨॥

कि ओ हसत बेगोश गोई बहोश ॥४२॥

ਉਸ ਨੂੰ ਸੂਝਵਾਨ ਕੰਨਾ ਤੋਂ ਬਿਨਾ ਕਹਿੰਦੇ ਹਨ ॥੪੨॥

ਕਿ ਪਸ ਪਰਦਹ ਚੁਗ਼ਲੀ ਸ਼ੁਨੀਦਨ ਨ ਕਸ ॥

कि पस परदह चुग़ली शुनीदन न कस ॥

ਜੋ ਕਿਸੇ ਦੀ ਪਰਦੇ ਪਿਛੇ ਚੁਗ਼ਲੀ ਨਹੀਂ ਸੁਣਦਾ,

ਵਜ਼ਾ ਖ਼ੁਦ ਸ਼ਨਾਸੀ ਕਿ ਗੋਈ ਸ਼ਹਸ ॥੪੩॥

वज़ा ख़ुद शनासी कि गोई शहस ॥४३॥

ਉਸ ਨੂੰ ਆਪਣਾ ਬਾਦਸ਼ਾਹ ਸਮਝੋ ਅਤੇ ਕਹੋ ॥੪੩॥

ਕਸੇ ਕਾਰ ਬਦਰਾ ਨ ਗੀਰੰਦ ਬੋਇ ॥

कसे कार बदरा न गीरंद बोइ ॥

ਜੋ ਕਿਸੇ ਦੇ ਬੁਰੇ ਕੰਮ ਦੀ ਬੂ ਨਹੀਂ ਲੈਂਦਾ,

ਕਿ ਓ ਹਸਤ ਬੇ ਬੀਨਿਓ ਨੇਕ ਖ਼ੋਇ ॥੪੪॥

कि ओ हसत बे बीनिओ नेक ख़ोइ ॥४४॥

ਉਸ ਨੂੰ ਨਕ ਤੋਂ ਬਿਨਾ ਨੇਕ ਸੁਭਾ ਵਾਲਾ ਸਮਝੋ ॥੪੪॥

ਨ ਹਉਲੋ ਦਿਗ਼ਰ ਹਸਤ ਜੁਜ਼ਬਾ ਖ਼ੁਦਾਇ ॥

न हउलो दिग़र हसत जुज़बा ख़ुदाइ ॥

ਜੋ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਕੋਲੋਂ ਨਹੀਂ ਡਰਦਾ

ਕਿ ਹਿੰਮਤ ਵਰਾ ਰਾ ਦਰਾਰਦ ਜ਼ਿ ਪਾਇ ॥੪੫॥

कि हिंमत वरा रा दरारद ज़ि पाइ ॥४५॥

ਅਤੇ ਹਿੰਮਤ ਵਾਲਿਆਂ ਨੂੰ ਪੈਰਾ ਵਿਚ ਮਧੋਲ ਦਿੰਦਾ ਹੈ ॥੪੫॥

ਬ ਹੋਸ਼ ਅੰਦਰ ਆਮਦ ਹਮਹ ਵਕਤ ਜੰਗ ॥

ब होश अंदर आमद हमह वकत जंग ॥

ਜੋ ਵਿਅਕਤੀ ਜੰਗ ਵੇਲੇ ਹੋਸ਼ ਵਿਚ ਰਹਿੰਦਾ ਹੈ

ਕਿ ਕੋਸ਼ਸ਼ ਕੁਨਦ ਪਾਇ ਬ ਤੀਰੋ ਤੁਫ਼ੰਗ ॥੪੬॥

कि कोशश कुनद पाइ ब तीरो तुफ़ंग ॥४६॥

ਅਤੇ ਤੀਰ ਤੇ ਬੰਦੂਕ ਚਲਾਉਣ ਦੀ ਪੂਰੀ ਕੋਸ਼ਿਸ਼ ਕਰਦਾ ਹੈ ॥੪੬॥

ਕਿ ਦਰਕਾਰ ਇਨਸਾਫ ਓ ਹਿੰਮਤ ਅਸਤ ॥

कि दरकार इनसाफ ओ हिंमत असत ॥

ਜੋ ਇਨਸਾਫ਼ ਕਰਨ ਵੇਲੇ ਹਿੰਮਤ ਕਰਦਾ ਹੈ

ਕਿ ਦਰ ਪੇਸ਼ ਗੁਰਬਾਇ ਓ ਆਜਜ਼ ਅਸਤ ॥੪੭॥

कि दर पेश गुरबाइ ओ आजज़ असत ॥४७॥

ਅਤੇ ਗ਼ਰੀਬਾ ਸਾਹਮਣੇ ਆਪਣੇ ਆਪ ਨੂੰ ਆਜਿਜ਼ ਸਮਝਦਾ ਹੈ ॥੪੭॥

ਨ ਹੀਲਹ ਕੁਨਦ ਵਕਤ ਦਰ ਕਾਰ ਜ਼ਾਰ ॥

न हीलह कुनद वकत दर कार ज़ार ॥

ਜੋ ਜੰਗ ਵੇਲੇ ਕੋਈ ਬਹਾਨਾ ਨਹੀਂ ਘੜਦਾ

ਨ ਹੈਬਤ ਕੁਨਦ ਦੁਸ਼ਮਨਾ ਬੇਸ਼ੁਮਾਰ ॥੪੮॥

न हैबत कुनद दुशमना बेशुमार ॥४८॥

ਅਤੇ ਬੇਸ਼ੁਮਾਰ ਵੈਰੀਆਂ ਨੂੰ ਵੇਖ ਕੇ ਡਰਦਾ ਨਹੀਂ ਹੈ ॥੪੮॥

ਹਰਾ ਕਸ ਕਿ ਜ਼ੀਂ ਹਸਤ ਗਾਜ਼ੀ ਬਵਦ ॥

हरा कस कि ज़ीं हसत गाज़ी बवद ॥

ਜੋ ਕੋਈ ਇਸ ਤਰ੍ਹਾ ਦਾ ਬਹਾਦਰ ਹੋਇਆ ਹੈ

ਬ ਕਾਰੇ ਜਹਾ ਰਜ਼ਮ ਸਾਜ਼ੀ ਕੁਨਦ ॥੪੯॥

ब कारे जहा रज़म साज़ी कुनद ॥४९॥

ਅਤੇ ਸੰਸਾਰ ਦੇ ਕੰਮਾ ਨੂੰ ਕਰਨ ਵੇਲੇ ਯੁੱਧ ਵਾਲੀ ਤਿਆਰੀ ਕਰਦਾ ਹੈ ॥੪੯॥

ਕਸੇ ਰਾ ਕਿ ਈਂ ਕਾਰ ਆਯਦ ਪਸੰਦ ॥

कसे रा कि ईं कार आयद पसंद ॥

ਜਿਸ ਉਤੇ ਇਹ ਗੱਲਾ ਠੀਕ ਢੁਕਣਗੀਆਂ,

ਵਜ਼ਾ ਸ਼ਾਹਿ ਬਾਸ਼ਦ ਜਹਾ ਅਰਜ਼ਮੰਦ ॥੫੦॥

वज़ा शाहि बाशद जहा अरज़मंद ॥५०॥

ਉਸ ਦੇ ਬਾਦਸ਼ਾਹ ਬਣਨ ਨਾਲ ਸੰਸਾਰ ਸਤਿਕਾਰ ਹਾਸਲ ਕਰੇਗਾ ॥੫੦॥

ਸ਼ੁਨੀਦ ਈਂ ਸੁਖ਼ਨ ਦਉਰ ਦਾਨਾ ਵਜ਼ੀਰ ॥

शुनीद ईं सुख़न दउर दाना वज़ीर ॥

ਸਮਝਦਾਰ ਵਜ਼ੀਰਾ ਨੇ ਬਾਦਸ਼ਾਹ ਦੀ ਗੱਲ ਸਮਝ ਲਈ (ਅਤੇ ਇਹ ਵੀ ਸਾਫ਼ ਹੋ ਗਿਆ ਕਿ)

ਕਿ ਆਕਲ ਸ਼ਨਾਸ ਅਸਤ ਪੋਜ਼ਸ਼ ਪਜ਼ੀਰ ॥੫੧॥

कि आकल शनास असत पोज़श पज़ीर ॥५१॥

ਬਾਦਸ਼ਾਹ ਬਹੁਤ ਅਕਲਮੰਦ ਅਤੇ ਬੇਨਤੀ ਨੂੰ ਮੰਨਣ ਵਾਲਾ ਹੈ ॥੫੧॥

ਕਸੇ ਰਾ ਸ਼ਨਾਸਦ ਬ ਅਕਲੇ ਬਿਹੀ ॥

कसे रा शनासद ब अकले बिही ॥

ਜਿਸ ਕਿਸੇ ਨੂੰ ਤੁਸੀਂ ਚੰਗੀ ਅਕਲ ਵਾਲਾ ਸਮਝ ਲਵੋ,

ਮਰੋ ਰਾ ਬਿਦਿਹ ਤਾਜੁ ਤਖ਼ਤੋ ਮਹੀ ॥੫੨॥

मरो रा बिदिह ताजु तख़तो मही ॥५२॥

ਉਸ ਨੂੰ ਧਰਤੀ ਦਾ ਤਾਜ ਅਤੇ ਤਖ਼ਤ ਦੇ ਦਿਓ ॥੫੨॥

ਬ ਬਖ਼ਸ਼ੀਦ ਓ ਰਾ ਮਹੀ ਤਖ਼ਤ ਤਾਜ ॥

ब बख़शीद ओ रा मही तख़त ताज ॥

ਉਸ ਨੂੰ ਧਰਤੀ ਦਾ ਤਾਜ ਅਤੇ ਤਖ਼ਤ ਦੇ ਦੇਣਾ

ਗਰ ਓ ਰਾ ਸ਼ਨਾਸੀ ਰਈਯਤ ਨਿਵਾਜ਼ ॥੫੩॥

गर ओ रा शनासी रईयत निवाज़ ॥५३॥

ਜਿਸ ਨੂੰ ਤੁਸੀਂ ਪਰਜਾ ਨੂੰ ਪਾਲਣ ਵਾਲਾ ਸਮਝ ਲਵੋ ॥੫੩॥

ਬ ਹੈਰਤ ਦਰ ਆਮਦ ਬਪਿਸਰਾ ਚਹਾਰ ॥

ब हैरत दर आमद बपिसरा चहार ॥

(ਬਾਦਸ਼ਾਹ ਦੀ ਇਹ ਗੱਲ ਸੁਣ ਕੇ) ਚਾਰੇ ਪੁੱਤਰ ਬਹੁਤ ਹੈਰਾਨ ਹੋ ਗਏ

ਕਸੇ ਗੋਇ ਗੀਰਦ ਹਮਹ ਵਕਤ ਕਾਰ ॥੫੪॥

कसे गोइ गीरद हमह वकत कार ॥५४॥

ਕਿ ਕੰਮ ਵੇਲੇ ਕੌਣ ਰਾਜ ਰੂਪੀ ਗੇਂਦ ਨੂੰ ਪਕੜ ਲਵੇਗਾ ॥੫੪॥

ਹਰਾ ਕਸ ਕਿ ਰਾ ਅਕਲ ਯਾਰੀ ਦਿਹਦ ॥

हरा कस कि रा अकल यारी दिहद ॥

ਜਿਸ ਆਦਮੀ ਦੀ ਅਕਲ ਸਹਾਇਤਾ ਕਰਦੀ ਹੈ,

ਬ ਕਾਰੇ ਜਹਾ ਕਾਮਗਾਰੀ ਕੁਨਦ ॥੫੫॥

ब कारे जहा कामगारी कुनद ॥५५॥

ਉਹ ਸੰਸਾਰ ਦੇ ਕੰਮਾ ਵਿਚ ਉਸ ਦੀ ਇੱਛਾ ਨੂੰ ਪੂਰਾ ਕਰ ਦਿੰਦੀ ਹੈ ॥੫੫॥

ਬਿਦਿਹ ਸਾਕੀਯਾ ਸਾਗ਼ਰੇ ਸਬਜ਼ ਰੰਗ ॥

ਬਿਦਿਹ ਸਾਕੀਯਾ ਸਾਗ਼ਰੇ ਸਬਜ਼ ਰੰਗ ॥
ਹੇ ਸਾਕੀ! ਮੈਨੂੰ ਹਰੇ ਰੰਗ (ਭਾਵ ਹਰਿਨਾਮ)

ਕਿ ਮਾਰਾ ਬਕਾਰ ਅਸਤ ਦਰ ਵਕਤ ਜੰਗ ॥੫੬॥
कि मारा बकार असत दर वकत जंग ॥५६॥
(ਦੀ ਸ਼ਰਾਬ) ਦਾ ਪਿਆਲਾ ਬਖ਼ਸ਼ ਜੋ ਜੰਗ ਵੇਲੇ ਮੇਰੇ ਕੰਮ ਆਵੇਗਾ ॥੫੬॥

ਬਿਦਿਹ ਸਾਕੀਯਾ ਸਾਗ਼ਰੇ ਨੈਨ ਪਾਨ ॥
बिदिह साकीया साग़रे नैन पान ॥
ਹੇ ਸਾਕੀ! ਮੈਨੂੰ ਨੈਣਾ ਨੂੰ ਮਸਤ ਕਰ ਦੇਣ ਵਾਲਾ ਪਿਆਲਾ ਦੇ

ਕੁਨਦ ਪੀਰ ਸਦ ਸਾਲਹ ਰਾ ਨਉ ਜਵਾਨ ॥੫੭॥੩॥
कुनद पीर सद सालह रा नउ जवान ॥५७॥३॥
ਜੋ ਸੌ ਸਾਲ ਦੇ ਬੁੱਢੇ ਨੂੰ ਵੀ ਜਵਾਨ ਕਰ ਦਿੰਦਾ ਹੈ ॥੫੭॥੩॥

ੴ ਵਾਹਗੁਰੂ ਜੀ ਕੀ ਫ਼ਤਹ ॥
ੴ वाहगुरू जी की फ़तह ॥
ੴ ਵਾਹਗੁਰੂ ਜੀ ਕੀ ਫ਼ਤਹ:

ਕਿ ਰੋਜ਼ੀ ਦਿਹੰਦ ਅਸਤੁ ਰਾਜ਼ਕ ਰਹੀਮ ॥
कि रोज़ी दिहंद असतु राज़क रहीम ॥
ਪਰਮਾਤਮਾ ਰੋਜ਼ੀ ਦੇਣ ਵਾਲਾ, ਖ਼ੁਰਾਕ ਦੇਣ ਵਾਲਾ ਅਤੇ ਰਹਿਮ ਕਰਨ ਵਾਲਾ ਹੈ।

ਰਹਾਈ ਦਿਹੋ ਰਹਿਨੁਮਾਏ ਕਰੀਮ ॥੧॥
रहाई दिहो रहिनुमाए करीम ॥१॥
(ਸੰਸਾਰਿਕ ਬੰਧਨਾ ਤੋਂ) ਮੁਕਤ ਕਰਾਉਣ ਵਾਲਾ ਹੈ, ਪਥ ਪ੍ਰਦਰਸ਼ਨ ਕਰਨ ਵਾਲਾ ਅਤੇ ਕ੍ਰਿਪਾ ਕਰਨ ਵਾਲਾ ਹੈ ॥੧॥

ਦਿਲ ਅਫ਼ਜ਼ਾਇ ਦਾਨਸ਼ ਦਿਹੋ ਦਾਦਗਰ ॥
दिल अफ़ज़ाइ दानश दिहो दादगर ॥

ਦਿਲ ਨੂੰ ਉਤਸਾਹਿਤ ਕਰਨ ਵਾਲਾ, ਅਕਲ ਦੇਣ ਵਾਲਾ, ਨਿਆਂ ਕਰਨ ਵਾਲਾ,

ਰਜ਼ਾ ਬਖ਼ਸ਼ ਰੋਜ਼ੀ ਦਿਹੋ ਹਰ ਹੁਨਰ ॥੨॥

रज़ा बख़्श रोज़ी दिहो हर हुनर ॥२॥

ਭਾਣੇ ਵਿਚ ਰਹਿਣ ਦੀ ਬਖ਼ਸ਼ਿਸ਼ ਕਰਨ ਵਾਲਾ, ਰੋਜ਼ੀ ਦੇਣ ਵਾਲਾ ਅਤੇ ਹਰ ਗੁਣ ਨਾਲ ਯੁਕਤ ਹੈ ॥੨॥

ਹਿਕਾਯਤ ਸ਼ੁਨੀਦਮ ਯਕੇ ਨੇਕ ਜ਼ਨ ॥

हिकायत शुनीदम यके नेक ज़न ॥

ਮੈਂ ਇਕ ਨੇਕ ਇਸਤਰੀ ਦੀ ਕਹਾਣੀ ਸੁਣੀ ਹੈ

ਚੁ ਸ਼ਮਸ਼ਾਦ ਕੱਦੇ ਬ ਜੋਏ ਚਮਨ ॥੩॥

चु शमशाद कद्दे ब जोए चमन ॥३॥

ਜਿਸ ਦਾ ਕਦ ਨਦੀ (ਦੇ ਕੰਢੇ ਉਤੇ ਲਗੇ) ਬਾਗ਼ ਵਿਚਲੇ ਸਰੂ ਦੇ ਕਦ ਵਰਗਾ ਸੀ ॥੩॥

ਕਿ ਓ ਰਾ ਪਦਰ ਰਾਜਹੇ ਉਤਰ ਦੇਸ਼ ॥

कि ओ रा पदर राजहे उतर देश ॥

ਉਸ ਦਾ ਪਿਤਾ ਉੱਤਰ ਦੇਸ (ਪਹਾੜੀ ਇਲਾਕੇ) ਦਾ ਰਾਜਾ ਸੀ।

ਬ ਸ਼ੀਰੀਂ ਜ਼ੁਬਾ ਹਮ ਚ ਇਖ਼ਲਾਸ ਕੇਸ਼ ॥੪॥

ब शीरीं ज़ुबा हम च इख़लास केश ॥४॥

ਉਹ ਬਹੁਤ ਮਿੱਠੀ ਜ਼ਬਾਨ ਵਾਲਾ ਅਤੇ ਧਰਮ ਨਾਲ ਪਿਆਰ ਕਰਨ ਵਾਲਾ ਸੀ ॥੪॥

ਕਿ ਆਮਦ ਬਰਾਏ ਹਮਹ ਗ਼ੁਸਲ ਗੰਗ ॥

कि आमद बराए हमह ग़ुसल गंग ॥

ਉਹ ਗੰਗਾ ਵਿਚ ਇਸ਼ਨਾਨ ਕਰਨ ਲਈ ਸਪਰਿਵਾਰ ਇਤਨੀ ਤੇਜ਼ੀ ਨਾਲ ਆਇਆ

ਚੁ ਕੈਬਰ ਕਮਾ ਹਮ ਚੁ ਤੀਰੇ ਤੁਫ਼ੰਗ ॥੫॥

चु कैबर कमा हम चु तीरे तुफ़ंग ॥५॥

ਜਿਵੇਂ ਕਮਾਨ ਵਿਚੋਂ ਤੀਰ ਜਾ ਬੰਦੂਕ ਵਿਚੋਂ ਗੋਲੀ ਨਿਕਲਦੀ ਹੈ ॥੫॥

ਹਮੀ ਖ਼ਾਸਤ ਕਿ ਓ ਰਾ ਸ੍ਵਯੰਬਰ ਕੁਨਮ ॥

हमी ख़ासत कि ओ रा स्वयंबर कुनम ॥

ਉਸ ਦੀ ਇੱਛਾ ਹੋਈ ਕਿ ਉਹ (ਪੁੱਤਰੀ) ਦਾ ਸੁਅੰਬਰ ਕਰੇ।

ਕਸੇ ਈਂ ਪਸੰਦ ਆਯਦ ਓ ਰਾ ਦਿਹਮ ॥੬॥

कसे ईं पसंद आयद ओ रा दिहम ॥६॥

ਜੇ ਇਸ ਨੂੰ ਕੋਈ (ਬੰਦਾ) ਪਸੰਦ ਆ ਜਾਏ, (ਤਾਂ) ਉਸ ਨੂੰ (ਵਿਆਹ ਵਿਚ) ਦੇ ਦਿਆਂ ॥੬॥

ਬਿਗੋਯਦ ਸੁਖ਼ਨ ਦੁਖ਼ਤਰੇ ਨੇਕ ਤਨ ॥

बिगोयद सुख़न दुख़तरे नेक तन ॥

(ਰਾਜੇ ਨੇ ਲੜਕੀ ਨੂੰ) ਕਿਹਾ ਕਿ ਹੇ ਨੇਕ ਆਤਮਾ (ਸ਼ਰੀਰ) ਵਾਲੀ ਬੇਟੀ!

ਕਸੇ ਤੋ ਪਸੰਦ ਆਯਦ ਓ ਰਾ ਬਕੁਨ ॥੭॥

कसे तो पसंद आयद ओ रा बकुन ॥७॥

ਜੇ ਕੋਈ ਬੰਦਾ ਤੈਨੂੰ ਪਸੰਦ ਆ ਜਾਏ, ਉਸ ਨੂੰ (ਆਪਣਾ ਪਤੀ) ਬਣਾ ਲੈ ॥੭॥

ਨਿਸ਼ਾਦੰਦ ਬਰ ਕਾਖ ਓ ਹਫ਼ਤ ਖਨ ॥

निशादंद बर काख ओ हफ़त खन ॥

(ਰਾਜੇ ਨੇ) ਉਸ ਨੂੰ ਸੱਤ ਮੰਜ਼ਿਲਾ ਵਾਲੀ ਅਟਾਰੀ ਉਤੇ ਬਿਠਾ ਦਿੱਤਾ।

ਚੁ ਮਾਹੇ ਮਹੀ ਆਫ਼ਤਾਬੇ ਯਮਨ ॥੮॥

चु माहे मही आफ़ताबे यमन ॥८॥

ਉਹ ਸੂਰਜ ਅਤੇ ਚੰਦ੍ਰਮਾ ਵਾਗ ਜੋਤਿਮਾਨ ਸੀ ॥੮॥

ਦਹਾਨੇ ਦੁਹਦ ਰਾ ਦਹਨ ਬਰ ਕੁਸ਼ਾਦ ॥

दहाने दुहद रा दहन बर कुशाद ॥

(ਢੋਲਚੀਆਂ ਨੇ) ਢੋਲਾ ਦੇ ਮੂੰਹ ਖੋਲ੍ਹ ਦਿੱਤੇ (ਅਰਥਾਤ ਢੋਲਾ ਨੂੰ ਬਹੁਤ ਵਜਾਇਆ)

ਜਵਾਬੇ ਸੁਖ਼ਨ ਰਾ ਉਜ਼ਰ ਬਰ ਨਿਹਾਦ ॥੯॥

जवाबे सुख़न रा उज़र बर निहाद ॥९॥

ਅਤੇ ਰਾਜੇ ਨੇ ਉੱਤਰ ਦੇਣ ਦੀ ਜ਼ਿਮੇਵਾਰੀ ਲੜਕੀ ਉਤੇ ਹੀ ਪਾ ਦਿੱਤੀ ॥੯॥

ਕਿ ਈਂ ਰਾਜਹੇ ਰਾਜਹਾ ਬੇਸ਼ੁਮਾਰ ॥

कि ईं राजहे राजहा बेशुमार ॥

(ਰਾਜੇ ਨੇ ਕਿਹਾ) ਇਥੇ ਬੇਸ਼ੁਮਾਰ ਰਾਜੇ ਇਕੱਠੇ ਹੋਏ ਹਨ

ਕਿ ਵਕਤੇ ਤਰੱਦਦ ਬਿਆ ਮੁਖ਼ਤਹਕਾਰ ॥੧੦॥

कि वकते तरद्दद बिआ मुख़तहकार ॥१०॥

ਜੋ ਯੁੱਧ-ਕਲਾ ਵਿਚ ਪੂਰੀ ਤਰ੍ਹਾ ਨਿਪੁਣ ਹਨ ॥੧੦॥

ਕਸੇ ਤੋ ਪਸੰਦ ਆਯਦਤ ਈਂ ਜ਼ਮਾ ॥

कसे तो पसंद आयदत ईं ज़मा ॥

ਜੋ ਕੋਈ ਵਿਅਕਤੀ ਤੈਨੂੰ ਪਸੰਦ ਆ ਜਾਏ

ਵਜ਼ਾ ਪਸ ਬ ਦਾਮਾਦੀ ਆਯਦ ਹੁਮਾ ॥੧੧॥

वज़ा पस ब दामादी आयद हुमा ॥११॥

ਤਾ ਉਹ ਮੇਰਾ ਜਵਾਈ ਬਣ ਕੇ ਆਏਗਾ ॥੧੧॥

ਨੁਮਾਦੰਦ ਬ ਓ ਰਾਜਹਾ ਬੇਸ਼ੁਮਾਰ ॥

नुमादंद ब ओ राजहा बेशुमार ॥

(ਰਾਜੇ ਨੇ ਪੁੱਤਰੀ ਨੂੰ) ਬੇਸ਼ੁਮਾਰ ਰਾਜੇ ਵਿਖਾਏ,

ਪਸੰਦਸ਼ ਨਿਯਾਮਦ ਕਸੇ ਕਾਰ ਬਾਰ ॥੧੨॥

पसंदश नियामद कसे कार बार ॥१२॥

ਪਰ ਕਿਸੇ ਦਾ ਵੀ ਕਾਰ-ਵਿਹਾਰ (ਲੜਕੀ ਨੂੰ) ਪਸੰਦ ਨਾ ਆਇਆ ॥੧੨॥

ਹਮ ਆਖ਼ਰ ਯਕੇ ਰਾਜਹੇ ਸੁਭਟ ਸਿੰਘ ॥

हम आख़र यके राजहे सुभट सिंघ ॥
ਆਖਿਰ ਸੁਭਟ ਸਿੰਘ ਨਾ ਦਾ

ਪਸੰਦ ਆਮਦਸ਼ ਹਮ ਚੁ ਗੁਰਰਾ ਨਿਹੰਗ ॥੧੩॥
पसंद आमदश हम चु गुरर‍ा निहंग ॥१३॥
ਇਕ ਰਾਜਾ ਪਸੰਦ ਆਇਆ ਜੋ ਮਰਗਮੱਛ ਵਾਗ ਗੱਜਣ ਵਾਲਾ ਸੀ ॥੧੩॥

ਹਮਹ ਉਮਦਹੇ ਰਾਜਹਾ ਪੇਸ਼ ਖਾਦ ॥
हमह उमदहे राजहा पेश खाद ॥
(ਰਾਜੇ ਨੇ) ਸਾਰਿਆਂ ਚੰਗਿਆਂ ਰਾਜਿਆਂ ਨੂੰ ਅਗੇ ਬੁਲਾ ਲਿਆ

ਜੁਦਾ ਬਰ ਜੁਦਾ ਦਉਰ ਮਜਲਸ ਨਿਸ਼ਾਦ ॥੧੪॥
जुदा बर जुदा दउर मजलस निशाद ॥१४॥
ਅਤੇ ਮਜਲਿਸ ਵਿਚ ਵਖਰਾ ਵਖਰਾ ਬਿਠਾ ਦਿੱਤਾ ॥੧੪॥

ਬ ਪੁਰਸ਼ੀਦ ਕਿ ਏ ਦੁਖ਼ਤਰੇ ਨੇਕ ਖ਼ੋਇ ॥
ब पुरशीद कि ए दुख़तरे नेक ख़ोइ ॥
(ਰਾਜੇ ਨੇ) ਪੁਛਿਆ ਕਿ ਹੇ ਨੇਕ ਸੁਭਾ ਵਾਲੀ ਬੇਟੀ!

ਤੁਰਾ ਕਸ ਪਸੰਦ ਆਯਦ ਅਜ਼ੀਹਾ ਬਜੋਇ ॥੧੫॥
तुरा कस पसंद आयद अज़ीहा बजोइ ॥१५॥
ਇਨ੍ਹਾ ਰਾਜਿਆਂ ਵਿਚੋਂ ਤੈਨੂੰ ਕਿਹੜਾ ਪਸੰਦ ਆਇਆ ਹੈ ॥੧੫॥

ਰਵਾ ਕਰਦੁ ਜ਼ੁਨਾਰ ਦਾਰਾਨ ਪੇਸ਼ ॥
रवा करदु जुनार दारान पेश ॥
(ਰਾਜੇ ਨੇ) ਜੰੂ ਧਾਰਨ ਕਰਨ ਵਾਲੇ (ਬ੍ਰਾਹਮਣ) ਨੂੰ ਅਗੇ ਭੇਜਿਆ।

ਬਿਗੋਯਦ ਕਿ ਈਂ ਰਾਜਹੇ ਉੱਤਰ ਦੇਸ਼ ॥੧੬॥
बिगोयद कि ईं राजहे उत्तर देश ॥१६॥

ਉਸ ਨੇ ਕਿਹਾ ਕਿ ਇਹ ਉੱਤਰ ਦੇਸ਼ ਦਾ ਰਾਜਾ ਹੈ ॥੧੬॥

ਕਿ ਓ ਨਾਮ ਬਸਤਸ਼ ਬਛਤਰਾ ਮਤੀ ॥

कि ओ नाम बसतश बछतरा मती ॥

(ਇਹ ਆਪਣੀ ਪੁੱਤਰੀ ਨੂੰ ਵਿਆਹੁਣਾ ਚਾਹੁੰਦਾ ਹੈ) ਜਿਸ ਦਾ ਨਾ ਬਛਤਰਾ ਮਤੀ ਹੈ

ਚੁ ਮਾਹੇ ਫ਼ਲਕ ਆਫ਼ਤਾਬੇ ਮਹੀ ॥੧੭॥

चु माहे फ़लक आफ़ताबे मही ॥१७॥

ਅਤੇ ਜੋ ਆਕਾਸ਼ ਦਾ ਚੰਦ੍ਰਮਾ ਅਤੇ ਧਰਤੀ ਦਾ ਸੂਰਜ ਹੈ ॥੧੭॥

ਅਜ਼ੀ ਰਾਜਹਾ ਕਸ ਨਿਯਾਮਦ ਨਜ਼ਰ ॥

अज़ी राजहा कस नियामद नज़र ॥

(ਲੜਕੀ ਨੇ ਕਿਹਾ) ਇਨ੍ਹਾ ਵਿਚੋਂ ਮੇਰੀ ਨਜ਼ਰ ਹੇਠ ਕੋਈ ਨਹੀਂ ਆਇਆ।

ਵਜ਼ਾ ਪਸ ਅਜ਼ੀਂ ਹਾ ਬੁਬੀਂ ਪੁਰ ਗੁਹਰ ॥੧੮॥

वज़ा पस अज़ीं हा बुबीं पुर गुहर ॥१८॥

(ਰਾਜੇ ਨੇ ਫਿਰ ਕਿਹਾ) ਹੇ ਗੁਣਵਾਨ ਪੁੱਤਰੀ! ਇਨ੍ਹਾ ਨੂੰ ਚੰਗੀ ਤਰ੍ਹਾ ਵੇਖ ॥੧੮॥

ਨਜ਼ਰ ਕਰਦ ਬਰ ਰਾਜਹਾ ਨਾਜ਼ਨੀਂ ॥

नज़र करद बर राजहा नाज़नीं ॥

ਉਸ ਰਾਜ ਕੁਮਾਰੀ ਨੇ ਫਿਰ ਸਭ ਨੂੰ ਵੇਖਿਆ।

ਪਸੰਦਸ਼ ਨਿਯਾਮਦ ਕਸੇ ਦਿਲ ਨਗ਼ੀਂ ॥੧੯॥

पसंदश नियामद कसे दिल नग़ीं ॥१९॥

(ਪਰ ਉਸ ਨੂੰ) ਕੋਈ ਵੀ ਪਸੰਦ ਨਾ ਆਇਆ ਜਿਸ ਨੂੰ ਦਿਲ ਦਾ ਨਗੀਨਾ ਬਣਾ ਸਕੇ ॥੧੯॥

ਸ੍ਵਯੰਬਰ ਵਜ਼ਾ ਰੋਜ਼ ਮਉਕੂਫ਼ ਗਸ਼ਤ ॥

स्वयंबर वज़ा रोज़ मउकूफ़ गशत ॥

ਉਸ ਦਿਨ ਸੁਅੰਬਰ ਨੂੰ ਮੁਲਤਵੀ ਕਰ ਦਿੱਤਾ।

ਕਿ ਨਾਜ਼ਮ ਬੁ ਬਰਖ਼ਾਸਤ ਦਰਵਾਜ਼ਹ ਬਸਤ ॥੨੦॥

कि नाज़म बु बरख़ासत दरवाज़ह बसत ॥२०॥

ਪ੍ਰਬੰਧ ਕਰਨ ਵਾਲੇ ਉਠ ਗਏ ਅਤੇ ਦਰਵਾਜ਼ੇ ਬੰਦ ਹੋ ਗਏ ॥੨੦॥

ਕਿ ਰੋਜ਼ੇ ਦਿਗ਼ਰ ਸ਼ਾਹਿ ਜ਼ਰਰੀਂ ਸਿਪਹਰ ॥

कि रोज़े दिग़र शाहि ज़ररीं सिपहर ॥

ਦੂਜੇ ਦਿਨ ਸੁਨਹਿਰੀ ਢਾਲ ਵਾਲਾ ਰਾਜਾ ਤਖ਼ਤ ਉਤੇ ਆ ਬੈਠਾ

ਬਰ ਅਉਰੰਗ ਬਰਾਮਦ ਚੁ ਰਉਸ਼ਨ ਗੁਹਰ ॥੨੧॥

बर अउरंग बरामद चु रउशन गुहर ॥२१॥

ਜੋ ਮੋਤੀਆਂ ਵਾਗ ਪ੍ਰਕਾਸ਼ਮਾਨ ਸੀ ॥੨੧॥

ਦਿਗ਼ਰ ਰੋਜ਼ ਹੇ ਰਾਜਹਾ ਖ਼ਾਸਤੰਦ ॥

दिग़र रोज़ हे राजहा ख़ासतंद ॥

ਦੂਜੇ ਦਿਨ ਵੀ ਰਾਜਿਆਂ ਨੂੰ (ਦਰਬਾਰ ਵਿਚ) ਬੁਲਾਇਆ ਗਿਆ

ਦਿਗ਼ਰ ਗੂਨਹ ਬਾਜ਼ਾਰ ਆਰਾਸਤੰਦ ॥੨੨॥

दिग़र गूनह बाज़ार आरासतंद ॥२२॥

ਅਤੇ ਸਭਾ ਨੂੰ ਦੂਜੇ ਢੰਗ ਨਾਲ ਸਜਾਇਆ ਗਿਆ ॥੨੨॥

ਨਜ਼ਰ ਕੁਨ ਬਰੋਏ ਤੁ ਏ ਦਿਲਰੁਬਾਇ ॥

नज़र कुन बरोए तु ए दिलरुबाइ ॥

(ਰਾਜੇ ਨੇ ਕਿਹਾ) ਹੇ ਮਨ ਨੂੰ ਮੋਹਣ ਵਾਲੀ ਬੇਟੀ!

ਕਿਰਾ ਤੋ ਨਜ਼ਰ ਦਰ ਬਿਯਾਯਦ ਬਜਾਇ ॥੨੩॥

किरा तो नज़र दर बियायद बजाइ ॥२३॥

ਤੂੰ ਸਾਰਿਆਂ ਦੇ ਚੇਹਰਿਆਂ ਉਤੇ ਨਜ਼ਰ ਮਾਰ ਕਿ ਕਿਹੜਾ ਤੇਰੀ ਨਜ਼ਰ ਵਿਚ ਜਚਦਾ ਹੈ ॥੨੩॥

ਬ ਪਹਿਨ ਅੰਦਰ ਆਮਦ ਗੁਲੇ ਅੰਜਮਨ ॥

ब पहिन अंदर आमद गुले अंजमन ॥

(ਪਿਤਾ ਦੀ ਗੱਲ ਸੁਣ ਕੇ) ਬਾਗ਼ ਦਾ ਫੁਲ (ਭਾਵ ਰਾਜ ਕੁਮਾਰੀ) ਸਭਾ ਵਿਚ ਆਇਆ

ਕਿ ਜ਼ਰ ਆਬ ਰੰਗ ਅਸਤੁ ਸੀਮਾਬ ਤਨ ॥੨੪॥

कि ज़र आब रंग असतु सीमाब तन ॥२४॥

ਜਿਸ ਦਾ ਰੰਗ ਸੁਨਹਿਰੇ ਪਾਣੀ ਵਰਗਾ ਅਤੇ ਸ਼ਰੀਰ ਪਾਰੇ (ਵਾਗ ਚੰਚਲ ਸੀ) ॥੨੪॥

ਰਵਾ ਗਸ਼ਤ ਦਰ ਰਾਜਹਾ ਬੇਸ਼ੁਮਾਰ ॥

रवा गशत दर राजहा बेशुमार ॥

ਬੇਸ਼ੁਮਾਰ ਰਾਜਿਆਂ ਵਲ (ਰਾਜ ਕੁਮਾਰੀ) ਤੁਰ ਪਈ

ਗੁਲੇ ਸੁਰਖ਼ ਚੂੰ ਗੁੰਬਜ਼ੇ ਨਉ ਬਹਾਰ ॥੨੫॥

गुले सुरख़ चूँ गुँबज़े नउ बहार ॥२५॥

ਜਿਸ ਦਾ ਰੰਗ ਬਸੰਤ ਰੁਤ ਦੇ ਖਿੜੇ ਲਾਲ ਫੁਲ ਵਰਗਾ ਸੀ ॥੨੫॥

ਬ ਦੁਜ਼ਦੀਦ ਦਿਲ ਰਾਜਹਾ ਬੇਸ਼ੁਮਾਰ ॥

ब दुज़दीद दिल राजहा बेशुमार ॥

(ਰਾਜ ਕੁਮਾਰੀ ਨੇ) ਬੇਸ਼ੁਮਾਰ ਰਾਜਿਆਂ ਦਾ ਦਿਲ ਚੁਰਾ ਲਿਆ।

ਬਿਅਫ਼ਤਦ ਜ਼ਿਮੀ ਚੂੰ ਯਲੇ ਕਾਰਜ਼ਾਰ ॥੨੬॥

बिअफ़तद ज़िमी चूँ यले कारज़ार ॥२६॥

ਉਹ (ਉਸ ਨੂੰ ਵੇਖ ਕੇ) ਧਰਤੀ ਉਤੇ ਡਿਗ ਪਏ ਜਿਵੇਂ ਸੂਰਮਾ ਯੁੱਧ-ਭੂਮੀ ਵਿਚ ਡਿਗਦਾ ਹੈ ॥੨੬॥

ਬਿਜ਼ਦ ਬਾਗ ਬਰ ਵੈ ਕਿ ਖ਼ਾਤੂਨ ਖ਼ੇਸ਼ ॥

बिज़द बाग बर वै कि ख़ातून ख़ेश ॥

ਬ੍ਰਾਹਮਣ ਨੇ ਉੱਚੀ ਆਵਾਜ਼ ਵਿਚ ਕਿਹਾ

ਕਿ ਈਂ ਉਮਦਹੇ ਰਾਜਹਾ ਉੱਤਰ ਦੇਸ਼ ॥੨੭॥

ਕਿ ईं उमदहे राजहा उत्तर देश ॥२७॥
ਕਿ ਇਹ ਉੱਤਰ ਦੇ ਸ੍ਰੇਸ਼ਠ ਰਾਜੇ ਦੀ ਪੁੱਤਰੀ ਹੈ ॥੨੭॥

ਵਜ਼ਾ ਦੁਖ਼ਤਰ ਹਸਤ ਈਂ ਬਛਤਰਾ ਮਤੀ ॥
वज़ा दुख़तर हसत ईं बछतरा मती ॥
(ਉਸ ਰਾਜੇ ਦੀ) ਇਹ ਬਛਤਰਾ ਮਤੀ ਪੁੱਤਰੀ ਹੈ

ਚੁ ਮਾਹੇ ਫ਼ਲਕ ਹਮ ਚੁ ਹੂਰੋ ਪਰੀ ॥੨੮॥
चु माहे फ़लक हम चु हूरो परी ॥२८॥
ਜੋ ਆਕਾਸ਼ ਦੇ ਚੰਦ੍ਰਮਾ (ਵਰਗੀ ਸੁੰਦਰ) ਅਤੇ ਪਰੀ (ਵਾਗ ਸੂਖਮ ਸ਼ਰੀਰ) ਵਾਲੀ ਹੈ ॥੨੮॥

ਸ੍ਵਯੰਬਰ ਦਰਾਮਦ ਚੁ ਮਾਹੇ ਫ਼ਲਕ ॥
स्वयंबर दरामद चु माहे फ़लक ॥
ਆਕਾਸ਼ ਵਿਚ ਚੰਦ੍ਰਮਾ ਵਾਗ ਇਹ ਸੁਅੰਬਰ ਵਿਚ ਆਈ ਹੈ।

ਫਰਿਸ਼ਤਹ ਸਿਫ਼ਤ ਓ ਚੁ ਜ਼ਾਤਸ਼ ਮਲਕ ॥੨੯॥
फरिशतह सिफ़त ओ चु ज़ातश मलक ॥२९॥
ਇਸ ਦੀਆਂ ਸਿਫ਼ਤਾ ਫਰਿਸ਼ਤਿਆਂ ਵਰਗੀਆਂ ਅਤੇ ਸ਼ਰੀਰ ਦੇਵਤਿਆਂ ਵਰਗਾ ਹੈ ॥੨੯॥

ਕਿਰਾ ਦੌਲਤ ਇਕਬਾਲ ਯਾਰੀ ਦਿਹਦ ॥
किरा दौलत इकबाल यारी दिहद ॥
(ਵੇਖਦੇ ਹਾ ਕਿ) ਭਾਗਾ ਦੀ ਦੌਲਤ ਕਿਸ ਦੀ ਮੱਦਦ ਕਰਦੀ ਹੈ

ਕਿ ਈਂ ਮਾਹਰੋ ਕਾਮਗ਼ਾਰੀ ਦਿਹਦ ॥੩੦॥
कि ईं माहरो कामग़ारी दिहद ॥३०॥
ਅਤੇ ਇਹ ਚੰਦ੍ਰਮਾ ਵਰਗੀ ਕਿਸ ਦੀ ਇੱਛਾ ਨੂੰ ਪੂਰਾ ਕਰਦੀ ਹੈ ॥੩੦॥

ਪਸੰਦ ਆਮਦ ਓ ਰਾਜਹ ਸੁਭਟ ਸਿੰਘ ਨਾਮ ॥
पसंद आमद ओ राजह सुभट सिंघ नाम ॥

ਉਸ (ਰਾਜ ਕੁਮਾਰੀ) ਨੂੰ ਸੁਭਟ ਸਿੰਘ ਨਾ ਦਾ ਰਾਜਾ ਪਸੰਦ ਆਇਆ,

ਕਿ ਰਉਸ਼ਨ ਤਬੀਯਤ ਸਲੀਖ਼ਤ ਮੁਦਾਮ ॥੩੧॥

कि रउशन तबीयत सलीख़त मुदाम ॥३१॥

ਜਿਸ ਦਾ ਸੁਭਾ ਉਜਲਾ ਸੀ ਅਤੇ ਜੋ ਸਦਾ ਹਸਮੁਖ ਰਹਿਣ ਵਾਲਾ ਸੀ ॥੩੧॥

ਰਵਾ ਕਰਦ ਬਰ ਵੈ ਵਕੀਲਸ ਗਿਰਾ ॥

रवा करद बर वै वकीलस गिरा ॥

(ਰਾਜੇ ਨੇ) ਉਸ ਵਲ ਬ੍ਰਾਹਮਣ (ਵਕੀਲ) ਨੂੰ ਭੇਜ ਦਿੱਤਾ।

ਕਿ ਏ ਸ਼ਾਹ ਸ਼ਾਹਾਨ ਰਉਸ਼ਨ ਜ਼ਮਾ ॥੩੨॥

कि ए शाह शाहान रउशन ज़मा ॥३२॥

(ਉਸ ਨੇ ਜਾ ਕੇ ਕਿਹਾ) ਹੇ ਬਾਦਸ਼ਾਹਾ ਦੇ ਬਾਦਸ਼ਾਹ ਅਤੇ ਜ਼ਮਾਨੇ ਵਿਚ ਪ੍ਰਕਾਸ਼ਮਾਨ (ਰਾਜੇ!) ॥੩੨॥

ਕਿ ਈਂ ਤਰਜ਼ ਲਾਲਾਇ ਬਰਗੇ ਸਮਨ ॥

कि ईं तरज़ लालाइ बरगे समन ॥

ਇਹ (ਰਾਜ ਕੁਮਾਰੀ) ਲਾਲਹ (ਪੋਸਤ) ਦੇ ਫੁਲ (ਵਾਗ ਸੁੰਦਰ) ਅਤੇ ਚਮੇਲੀ ਦੇ ਪੱਤਰ (ਵਰਗੀ ਕੋਮਲ) ਹੈ।

ਕਿ ਲਾਇਕ ਸੁਮਾਨ ਅਸਤ ਈਂ ਰਾ ਬਕੁਨ ॥੩੩॥

कि लाइक सुमान असत ईं रा बकुन ॥३३॥

ਇਹ ਤੁਹਾਡੇ ਯੋਗ ਹੈ, ਇਸ ਨੂੰ ਆਪਣਾ ਬਣਾ ਲਵੋ (ਭਾਵ-ਵਿਆਹ ਕਰ ਲਵੋ) ॥੩੩॥

ਬਿਗੋਯਦ ਯਕੇ ਖ਼ਾਨਹ ਬਾਨੂ ਮਰਾਸਤ ॥

बिगोयद यके ख़ानह बानू मरासत ॥

(ਰਾਜਾ ਸੁਭਟ ਸਿੰਘ ਨੇ) ਕਿਹਾ ਕਿ ਮੇਰੇ ਘਰ ਅਗੇ ਹੀ ਇਕ ਇਸਤਰੀ ਹੈ,

ਕਿ ਚਸ਼ਮੇ ਅਜ਼ੋ ਹਰਦੁ ਆਹੂ ਤਰਾਸਤ ॥੩੪॥

कि चशमे अज़ो हरदु आहू तरासत ॥३४॥

ਜਿਸ ਦੀਆਂ ਦੋਵੇਂ ਅੱਖਾ ਹਿਰਨ ਦੇ ਬੱਚੇ (ਵਾਗ ਸੁੰਦਰ) ਹਨ ॥੩੪॥

ਕਿ ਹਰਗਿਜ਼ ਮਨ ਈਂ ਰਾ ਨ ਕਰਦਮ ਕਬੂਲ ॥

कि हरगिज़ मन ईं रा न करदम कबूल ॥

ਇਸ ਲਈ ਮੈਂ ਇਸ ਨੂੰ ਕਦੇ ਵੀ ਪ੍ਰਵਾਨ ਨਹੀਂ ਕਰਾਗਾ।

ਕਿ ਕਉਲੇ ਕੁਰਾ ਅਸਤ ਕਸਮੇ ਰਸੂਲ ॥੩੫॥

कि कउले कुरा असत कसमे रसूल ॥३५॥

ਮੈਨੂੰ ਕੁਰਾਨ ਦਾ ਹੁਕਮ ਹੈ ਅਤੇ ਰਸੂਲ ਦੀ ਕਸਮ ਹੈ ॥੩੫॥

ਬ ਗੋਸ਼ ਅੰਦਰ ਆਮਦ ਅਜ਼ੀਂ ਨ ਸੁਖ਼ਨ ॥

ब गोश अंदर आमद अज़ीं न सुख़न ॥

ਜਦੋਂ ਇਸ ਤਰ੍ਹਾ ਦੀ ਗੱਲ (ਬਛਤਰਾ ਮਤੀ) ਦੇ ਕੰਨ ਅੰਦਰ ਪਈ,

ਬਜੁੰਬਸ਼ ਦਰਾਮਦ ਜ਼ਨੇ ਨੇਕ ਤਨ ॥੩੬॥

बजुँबश दरामद ज़ने नेक तन ॥३६॥

ਤਾ ਉਹ ਨੇਕ ਲੜਕੀ ਰੋਹ ਵਿਚ ਆ ਗਈ ॥੩੬॥

ਕਸੇ ਫ਼ਤਹ ਮਾਰਾ ਕੁਨਦ ਵਕਤ ਕਾਰ ॥

कसे फ़तह मारा कुनद वकत कार ॥

(ਰਾਜ ਕੁਮਾਰੀ ਨੇ ਕਿਹਾ) ਜੋ ਮੇਰੇ ਨਾਲ ਲੜਾਈ ਕਰ ਕੇ ਜਿਤੇਗਾ,

ਵਜ਼ਾ ਸ਼ਾਹਿ ਮਾਰਾ ਸ਼ਵਦ ਈਂ ਦਿਯਾਰ ॥੩੭॥

वज़ा शाहि मारा शवद ईं दियार ॥३७॥

ਉਹੀ ਮੇਰਾ ਪਤੀ ਅਤੇ ਮੁਲਕ ਦਾ ਰਾਜਾ ਹੋਵੇਗਾ ॥੩੭॥

ਬ ਕੋਸ਼ੀਦ ਮੈਦਾਨ ਜੋਸ਼ੀਦ ਜੰਗ ॥

ब कोशीद मैदान जोशीद जंग ॥

(ਰਾਜ ਕੁਮਾਰੀ ਨੇ) ਝਟ ਪਟ ਯੁੱਧ-ਖੇਤਰ ਵਿਚ ਯੁੱਧ ਮਚਾ ਦਿੱਤਾ

ਬ ਪੋਸ਼ੀਦ ਖ਼ਫ਼ਤਾਨ ਪੋਲਾਦ ਰੰਗ ॥੩੮॥

ब पोशीद ख़फ़तान पोलाद रंग ॥३८॥

ਅਤੇ (ਸ਼ਰੀਰ ਉਤੇ) ਫੌਲਾਦ ਦਾ ਕਵਚ ਪਾ ਲਿਆ ॥੩੮॥

ਨਿਸ਼ਸਤਹ ਬਰ ਆਂ ਰਥ ਚੁ ਮਾਹੇ ਮੁਨੀਰ ॥

निशसतह बर आँ रथ चु माहे मुनीर ॥

ਪੁੰਨਿਆ ਦੇ ਚੰਦ੍ਰਮਾ (ਵਰਗੀ ਰਾਜ ਕੁਮਾਰੀ) ਰਥ ਵਿਚ ਬੈਠ ਗਈ।

ਬੁਬਸਤੰਦ ਸ਼ਮਸ਼ੇਰ ਜੁਸਤੰਦ ਤੀਰ ॥੩੯॥

बुबसतंद शमशेर जुसतंद तीर ॥३९॥

(ਉਸ ਨੇ) ਲਕ ਨਾਲ ਤਲਵਾਰ ਬੰਨ੍ਹ ਲਈ ਅਤੇ ਹੱਥ ਵਿਚ ਤੀਰ ਫੜ ਲਏ ॥੩੯॥

ਬ ਮੈਦਾ ਦਰ ਆਮਦ ਜੁ ਗੁਰਰੀਦ ਸ਼ੇਰ ॥

ब मैदा दर आमद जु गुररीद शेर ॥

ਉਹ (ਰਾਜ ਕੁਮਾਰੀ) ਯੁੱਧ-ਭੂਮੀ ਵਿਚ ਸ਼ੇਰ ਵਾਗ ਗਜਦੀ ਹੋਈ ਆ ਗਈ।

ਚੁ ਸ਼ੇਰ ਅਸਤ ਸ਼ੇਰ ਅਫ਼ਕਨੋ ਦਿਲ ਦਲੇਰ ॥੪੦॥

चु शेर असत शेर अफ़कनो दिल दलेर ॥४०॥

ਉਹ ਸ਼ੇਰਾ ਨੂੰ ਪਟਕਾਉਣ ਵਾਲੀ ਬੜੀ ਸ਼ੇਰਦਿਲ ਅਤੇ ਦਲੇਰ ਸੀ ॥੪੦॥

ਬ ਪੋਸ਼ੀਦ ਖ਼ੁਫ਼ਤਾਨ ਜੋਸ਼ੀਦ ਜੰਗ ॥

ब पोशीद ख़ुफ़तान जोशीद जंग ॥

ਉਸ (ਰਾਜ ਕੁਮਾਰੀ) ਨੇ ਕਵਚ ਪਾ ਕੇ ਬੜੇ ਜੋਸ਼ ਨਾਲ ਯੁੱਧ ਕੀਤਾ

ਬ ਕੋਸ਼ੀਦ ਮੈਦਾਨ ਤੀਰੋ ਤੁਫ਼ੰਗ ॥੪੧॥

ब कोशीद मैदान तीरो तुफ़ंग ॥४१॥

ਅਤੇ ਤੀਰਾ ਤੇ ਬੰਦੂਕਾ ਨਾਲ ਜੰਗ ਜਿਤਣ ਦਾ ਯਤਨ ਕੀਤਾ ॥੪੧॥

ਚੁਨਾ ਤੀਰ ਬਾਰਾ ਕੁਨਦ ਕਾਰਜ਼ਾਰ ॥

चुना तीर बारा कुनद कारज़ार ॥
ਯੁੱਧ ਵਿਚ (ਰਾਜ ਕੁਮਾਰੀ ਨੇ) ਤੀਰਾ ਦੀ ਅਜਿਹੀ ਵਰਖਾ ਕੀਤੀ

ਕਿ ਲਸ਼ਕਰ ਬਕਾਰ ਆਮਦਸ਼ ਬੇਸ਼ੁਮਾਰ ॥੪੨॥
कि लशकर बकार आमदश बेशुमार ॥४२॥
(ਕਿ ਵੈਰੀ ਦੀ) ਬਹੁਤ ਸਾਰੀ ਸੈਨਾ ਮਾਰੀ ਗਈ ॥੪੨॥

ਚੁਨਾ ਬਾਨ ਬਾਰੀਦ ਤੀਰੋ ਤੁਫ਼ੰਗ ॥
चुना बान बारीद तीरो तुफ़ंग ॥
(ਜੰਗ ਵਿਚ) ਤੀਰਾ ਅਤੇ ਬੰਦੂਕਾ ਦੀ ਇੰਨੀ ਬਰਖਾ ਹੋਈ

ਬਸੋ ਮਰਦਮਾ ਮੁਰਦਹ ਸ਼ੁਦ ਜਾਇ ਜੰਗ ॥੪੩॥
बसो मरदमा मुरदह शुद जाइ जंग ॥४३॥
ਕਿ ਬਹੁਤ ਸਾਰੇ ਸੂਰਮੇ ਮਾਰੇ ਗਏ ॥੪੩॥

ਸਹੇ ਨਾਮ ਗਜ ਸਿੰਘ ਦਰਾਮਦ ਬਜੰਗ ॥
सहे नाम गज सिंघ दरामद बजंग ॥
ਇਸ ਯੁੱਧ ਵਿਚ ਗਜ ਸਿੰਘ ਨਾ ਦਾ ਰਾਜਾ ਇਸ ਤਰ੍ਹਾ ਆਇਆ

ਚੁ ਕੈਬਰ ਕਮਾ ਹਮ ਚੁ ਤੀਰੋ ਤੁਫ਼ੰਗ ॥੪੪॥
चु कैबर कमा हम चु तीरो तुफ़ंग ॥४४॥
ਮਾਨੋ ਕਮਾਨ ਵਿਚੋਂ ਤੀਰ ਛੁਟਦਾ ਹੋਵੇ ਜਾ ਬੰਦੂਕ ਵਿਚੋਂ ਗੋਲੀ ਚਲਦੀ ਹੋਵੇ ॥੪੪॥

ਬਜੁੰਬਸ਼ ਦਰਾਮਦ ਚੁ ਅਫ਼ਰੀਤ ਮਸਤ ॥
बजुँबश दरामद चु अफ़रीत मसत ॥
(ਰਾਜਾ ਗਜ ਸਿੰਘ) ਦੈਂਤ ਵਾਗ ਗੁੱਸੇ ਨਾਲ ਭਰਿਆ ਹੋਇਆ ਆਇਆ।

ਯਕੇ ਗੁਰਜ਼ ਅਜ਼ ਫ਼ੀਲ ਪੈਕਰ ਬ ਦਸਤ ॥੪੫॥
यके गुरज़ अज़ फ़ील पैकर ब दसत ॥४५॥

ਉਸ ਦੇ ਹੱਥ ਵਿਚ ਹਾਥੀ ਜਿੰਨਾ ਵੱਡਾ ਗੁਰਜ ਫੜਿਆ ਹੋਇਆ ਸੀ ॥੪੫॥

ਯਕੇ ਤੀਰ ਜ਼ਦ ਬਾਨੂਏ ਪਾਕ ਮਰਦ ॥

यके तीर ज़द बानूए पाक मरद ॥

ਉਸ ਪਵਿਤ੍ਰ ਇਸਤਰੀ ਨੇ (ਗਜ ਸਿੰਘ ਨੂੰ) ਇਕ ਹੀ ਤੀਰ ਮਾਰਿਆ

ਕਿ ਗਜ ਸਿੰਘ ਅਜ਼ ਅਸਪ ਆਮਦ ਬ ਗਰਦ ॥੪੬॥

कि गज सिंघ अज़ असप आमद ब गरद ॥४६॥

ਜਿਸ ਨਾਲ ਗਜ ਸਿੰਘ ਘੋੜੇ ਤੋਂ ਧਰਤੀ ਉਤੇ ਆਣ ਡਿਗਿਆ ॥੪੬॥

ਦਿਗ਼ਰ ਰਾਜਹ ਰਨ ਸਿੰਘ ਦਰਾਮਦ ਬ ਰੋਸ਼ ॥

दिग़र राजह रन सिंघ दरामद ब रोश ॥

ਦੂਜਾ ਰਾਜਾ ਰਨ ਸਿੰਘ ਬਹੁਤ ਜੋਸ਼ ਨਾਲ ਯੁੱਧ-ਖੇਤਰ ਵਿਚ ਆਇਆ

ਕਿ ਪਰਵਾਨਹੇ ਚੂੰ ਦਰਾਮਦ ਬਜੋਸ਼ ॥੪੭॥

कि परवानहे चूँ दरामद बजोश ॥४७॥

ਜਿਵੇਂ ਪਰਵਾਨਾ ਪੂਰੇ ਜੋਸ਼ ਨਾਲ (ਦੀਪਕ ਉਤੇ) ਆਉਂਦਾ ਹੈ ॥੪੭॥

ਚੁਨਾ ਤੇਗ਼ ਜ਼ਦ ਬਾਨੂਏ ਸ਼ੇਰ ਤਨ ॥

चुना तेग़ ज़द बानूए शेर तन ॥

ਸ਼ੇਰ ਵਰਗੇ ਸ਼ਰੀਰ ਵਾਲੀ ਇਸਤਰੀ ਨੇ ਅਜਿਹੀ ਤਲਵਾਰ ਮਾਰੀ

ਬਿਅਫ਼ਤਾਦ ਰਨ ਸਿੰਘ ਚੁ ਸਰਵੇ ਚਮਨ ॥੪੮॥

बिअफ़ताद रन सिंघ चु सरवे चमन ॥४८॥

ਕਿ ਰਨ ਸਿੰਘ ਬਾਗ਼ ਵਿਚਲੇ ਸਰੂ ਦੇ ਬ੍ਰਿਛ ਵਾਗ ਡਿਗ ਪਿਆ ॥੪੮॥

ਯਕੇ ਸ਼ਹਿਰ ਅੰਬੇਰ ਦਿਗ਼ਰ ਜੋਧਪੁਰ ॥

यके शहिर अंबेर दिग़र जोधपुर ॥

ਇਕ ਅੰਬੇਰ ਸ਼ਹਿਰ ਦਾ ਅਤੇ ਦੂਜਾ ਜੋਧਪੁਰ (ਦਾ ਰਾਜਾ) ਦੋਵੇਂ ਯੁੱਧ ਕਰਨ ਲਈ ਆਏ।

ਖ਼ਰਾਮੀਦਹ ਬਾਨੋ ਚੁ ਰਖ਼ਸਿੰਦਹ ਦੁਰ ॥੪੯॥

ख़रामीदह बानो चु रख़सिंदह दुर ॥४९॥

ਤਾ ਮੋਤੀ ਵਾਗ ਲਿਸ਼ਕਦੇ (ਸ਼ਰੀਰ ਵਾਲੀ) ਇਸਤਰੀ ਮਟਕਦੀ ਹੋਈ ਉਨ੍ਹਾ (ਦੋਹਾ ਰਾਜਿਆਂ ਦੇ) ਸਾਹਮਣੇ ਆਈ ॥੪੯॥

ਬਿਜ਼ਦ ਤੇਗ਼ ਬਾ ਜ਼ੋਰ ਬਾਨੋ ਸਿਪਰ ॥

बिज़द तेग़ बा ज़ोर बानो सिपर ॥

ਉਨ੍ਹਾ ਨੇ ਬਹੁਤ ਜ਼ੋਰ ਨਾਲ ਰਾਜ ਕੁਮਾਰੀ ਦੀ ਢਾਲ ਉਤੇ ਤਲਵਾਰ ਮਾਰੀ

ਬ ਬਰਖ਼ੇਜ਼ ਸ਼ੋਲਹ ਬਸੇ ਚੂੰ ਗਹੁਰ ॥੫੦॥

ब बरख़ेज़ शोलह बसे चूँ गहुर ॥५०॥

ਤਾ (ਉਸ ਵਿਚੋਂ) ਮੋਤੀ ਵਾਗ ਚਮਕਦੇ ਹੋਏ ਚੰਗਿਆੜੇ ਨਿਕਲੇ ॥੫੦॥

ਸਿਯਮ ਰਾਜਹ ਬੂੰਦੀ ਦਰ ਆਮਦ ਦਲੇਰ ॥

सियम राजह बूँदी दर आमद दलेर ॥

(ਉਨ੍ਹਾ ਦੋ ਰਾਜਿਆਂ ਦੇ ਮਰਨ ਤੋਂ ਬਾਦ) ਤੀਜਾ ਬੂੰਦੀ ਦਾ ਰਾਜਾ ਬੜੀ ਦਲੇਰੀ ਨਾਲ ਆਇਆ,

ਚੁ ਬਰ ਬੱਚਹ ਆਹੂ ਚੁ ਗ਼ੁਰਰੀਦ ਸ਼ੇਰ ॥੫੧॥

चु बर बच्चह आहू चु ग़ुररीद शेर ॥५१॥

ਜਿਵੇਂ ਗੱਜਦਾ ਹੋਇਆ ਸ਼ੇਰ ਹਿਰਨ ਦੇ ਬੱਚੇ ਉਤੇ ਆਉਂਦਾ ਹੈ ॥੫੧॥

ਚੁਨਾ ਤੀਰ ਜ਼ਦ ਹਰ ਦੋ ਅਬਰੂ ਸਿਕੰਜ ॥

चुना तीर ज़द हर दो अबरू सिकंज ॥

(ਰਾਜ ਕੁਮਾਰੀ ਨੇ) ਉਸ ਦੇ ਦੋਹਾ ਭਰਵਟਿਆਂ ਵਿਚ ਅਜਿਹਾ ਤੀਰ ਮਾਰਿਆ

ਬਿਅਫ਼ਤਾਦ ਅਮਰ ਸਿੰਘ ਚੁ ਸ਼ਾਖੇ ਤੁਰੰਜ ॥੫੨॥

बिअफ़ताद अमर सिंघ चु शाखे तुरंज ॥५२॥

ਕਿ (ਰਾਜਾ) ਅਮਰ ਸਿੰਘ ਇਸ ਤਰ੍ਹਾ ਡਿਗ ਪਿਆ ਜਿਵੇਂ ਸ਼ਾਖ ਨਾਲੋਂ ਨਿੰਬੂ ਟੁਟ ਕੇ ਡਿਗ ਪੈਂਦਾ ਹੈ ॥੫੨॥

ਚੁਅਮ ਰਾਜਹ ਜੈ ਸਿੰਘ ਦਰ ਆਮਦ ਮੁਸਾਫ਼ ॥

चुअम राजह जै सिंघ दर आमद मुसाफ़ ॥

ਚੌਥਾ ਰਾਜਾ ਜੈ ਸਿੰਘ (ਬਹੁਤ ਜੋਸ਼ ਨਾਲ) ਜੰਗ ਦੇ ਮੈਦਾਨ ਵਿਚ ਆ ਗਿਆ,

ਬਜੋਸ਼ ਅੰਦਰੀਂ ਸ਼ੁਦ ਚੁ ਅਜ਼ ਕੋਹਕਾਫ਼ ॥੫੩॥

बजोश अंदरीं शुद चु अज़ कोहकाफ़ ॥५३॥

ਜਿਵੇਂ 'ਕੋਹ ਕਾਫ਼' (ਪਰਬਤ ਵਿਸ਼ੇਸ਼) ਅੰਦਰ ਆ ਪਿਆ ਹੋਵੇ ॥੫੩॥

ਹੁਮਾ ਖ਼ੁਰਦ ਸ਼ਰਬਤ ਕਿ ਯਾਰੇ ਚੁਅਮ ॥

हुमा ख़ुरद शरबत कि यारे चुअम ॥

ਚੌਥੇ (ਰਾਜੇ ਨੂੰ ਵੀ) ਉਸ ਨੇ ਪਹਿਲਿਆਂ ਵਾਗ ਸ਼ਰਬਤ ਪਿਲਾਇਆ

ਜ਼ਿ ਜੈ ਸਿੰਘ ਪਸੇ ਯਕ ਨਿਆਮਦ ਕਦਮ ॥੫੪॥

ज़ि जै सिंघ पसे यक निआमद कदम ॥५४॥

ਕਿ ਉਸ ਤੋਂ ਇਕ ਕਦਮ ਵੀ ਪਿਛੇ ਨਾ ਹੋਇਆ ਗਿਆ (ਭਾਵ ਮਾਰ ਦਿੱਤਾ) ॥੫੪॥

ਯਕੋ ਸ਼ਹਿ ਫਿਰੰਗੋ ਪਿਲੰਦੇ ਦਿਗਰ ॥

यको शहि फिरंगो पिलंदे दिगर ॥

ਫਿਰ ਇਕ ਫਰੰਗ (ਦੇਸ਼ ਦਾ) ਅਤੇ ਦੂਜਾ ਪਿਲੰਦ (ਦੇਸ਼ ਦਾ) ਬਾਦਸ਼ਾਹ ਆਇਆ।

ਬ ਮੈਦਾ ਦਰਾਮਦ ਚੁ ਸ਼ੇਰੇ ਬਬਰ ॥੫੫॥

ब मैदा दरामद चु शेरे बबर ॥५५॥

ਉਹ ਦੋਵੇਂ ਯੁੱਧ-ਭੂਮੀ ਵਿਚ ਬਬਰ ਸ਼ੇਰ (ਵਾਗ ਗੱਜਦੇ ਸਨ) ॥੫੫॥

ਸਿਯਮ ਸ਼ਾਹਿ ਅੰਗਰੇਜ਼ ਚੂੰ ਆਫ਼ਤਾਬ ॥

सियम शाहि अंगरेज़ चूँ आफ़ताब ॥

ਤੀਜਾ ਅੰਗ੍ਰੇਜ਼ ਬਾਦਸ਼ਾਹ ਸੂਰਜ ਵਾਗ ਜੋਤਿਮਾਨ

ਚੁਅਮ ਸ਼ਾਹਿ ਹਬਸ਼ੀ ਚੁ ਮਗਰੇ ਦਰ ਆਬ ॥੫੬॥

ਚੁਅਮ ਸ਼ਾਹਿ ਹਬਸ਼ੀ ਚੁ ਮਗਰੇ ਦਰ ਆਬ ॥੫੬॥

ਅਤੇ ਚੌਥਾ ਹਬਸ਼ ਦੇਸ਼ ਦਾ ਬਾਦਸ਼ਾਹ ਪਾਣੀ ਵਿਚ ਮਗਰਮਛ ਵਾਗ (ਹਲਾ ਕਰਦਾ ਹੈ) ॥੫੬॥

ਯਕੇ ਰਾ ਬਿਜ਼ਦ ਨੇਜ਼ਹ ਮੁਸ਼ਤੇ ਦਿਗਰ ॥

यके रा बिज़द नेज़ह मुशते दिगर ॥

(ਰਾਜ ਕੁਮਾਰੀ ਨੇ) ਇਕ ਨੂੰ ਨੇਜ਼ੇ ਨਾਲ ਮਾਰਿਆ, ਦੂਜੇ ਨੂੰ ਮੁੱਕੀਆਂ ਨਾਲ,

ਸਿਯਮ ਰਾ ਬ ਪਾਓ ਚੁਅਮ ਰਾ ਸਿਪਰ ॥੫੭॥

सियम रा ब पाओ चुअम रा सिपर ॥५७॥

ਤੀਜੇ ਨੂੰ ਪੈਰਾ ਨਾਲ ਅਤੇ ਚੌਥੇ ਨੂੰ ਢਾਲ ਨਾਲ ਮਾਰਿਆ ॥੫੭॥

ਚੁਨਾ ਮੇ ਬਿਅਫ਼ਤਦ ਨ ਬਰਖ਼ਾਸਤ ਬਾਜ਼ ॥

चुना मे बिअफ़तद न बरख़ासत बाज़ ॥

(ਉਹ ਚਾਰੇ ਸੂਰਮੇ) ਅਜਿਹੇ ਡਿਗੇ ਕਿ ਫਿਰ ਉਠ ਨਾ ਸਕੇ।

ਸੂਏ ਆਸਮਾ ਜਾਨ ਪਰਵਾਜ਼ ਸਾਜ਼ ॥੫੮॥

सूए आसमा जान परवाज़ साज़ ॥५८॥

ਉਨ੍ਹਾ ਦੀ ਜਾਨ ਆਕਾਸ਼ ਵਲ ਉਡ ਗਈ (ਅਰਥਾਤ ਮਾਰ ਦਿੱਤੇ ਗਏ) ॥੫੮॥

ਦਿਗ਼ਰ ਕਸ ਨਿਯਾਮਦ ਤਮੰਨਾਇ ਜੰਗ ॥

दिग़र कस नियामद तमंनाइ जंग ॥

ਹੋਰ ਕੋਈ ਸੂਰਮਾ ਜੰਗ ਕਰਨ ਦੀ ਇੱਛਾ ਨਾਲ ਜੰਗ ਵਿਚ ਨਹੀਂ ਆਇਆ

ਕਿ ਪੇਸ਼ੇ ਨਿਯਾਮਦ ਦਿਲਾਵਰ ਨਿਹੰਗ ॥੫੯॥

कि पेशे नियामद दिलावर निहंग ॥५९॥

ਜਿਵੇਂ ਮਗਰਮੱਛ ਦੇ ਸਾਹਮਣੇ ਕੋਈ ਦਲੇਰ ਨਹੀਂ ਆਉਂਦਾ ॥੫੯॥

ਸ਼ਬੇ ਸ਼ਹਿ ਸ਼ਬਿਸਤਾ ਚੂੰ ਦਰ ਆਮਦ ਬਫ਼ਉਜ ॥

शबे शहि शबिसता चूँ दर आमद बफ़उज ॥

ਰਾਤ ਨੂੰ ਰਾਤ ਦਾ ਰਾਜਾ ਚੰਦ੍ਰਮਾ (ਤਾਰਿਆਂ ਦੀ) ਫ਼ੌਜ ਲੈ ਕੇ ਚੜ੍ਹ ਪਿਆ।

ਸਿਪਹ ਖ਼ਾਨਹ ਆਮਦ ਹਮਹ ਮਉਜ ਮਉਜ ॥੬੦॥

सिपह ख़ानह आमद हमह मउज मउज ॥६०॥

ਤਦ ਬੜੀ ਮੌਜ ਨਾਲ (ਸਾਰਿਆਂ ਰਾਜਿਆਂ ਦੀ) ਸੈਨਾ ਡੇਰਿਆਂ ਉਤੇ ਆ ਗਈ ॥੬੦॥

ਬ ਰੋਜ਼ੇ ਦਿਗ਼ਰ ਰਉਸ਼ਨੀਅਤ ਪਨਾਹ ॥

ब रोज़े दिग़र रउशनीअत पनाह ॥

(ਫਿਰ) ਦੂਜੇ ਦਿਨ ਪ੍ਰਕਾਸ਼ ਦਾ ਆਧਾਰ (ਸੂਰਜ) ਆਪਣੇ ਸਿੰਘਾਸਨ ਉਪਰ ਆਇਆ,

ਬ ਅਉਰੰਗ ਦਰ ਆਮਦ ਚੁ ਅਉਰੰਗ ਸ਼ਾਹ ॥੬੧॥

ब अउरंग दर आमद चु अउरंग शाह ॥६१॥

ਜਿਵੇਂ ਤਖ਼ਤ ਦਾ ਮਾਲਕ ਤਖ਼ਤ ਉਤੇ ਆ ਬੈਠਦਾ ਹੈ ॥੬੧॥

ਦੁ ਸੂਏ ਯਲਾ ਹਮਹ ਬਸਤੰਦ ਕਮਰ ॥

दु सूए यला हमह बसतंद कमर ॥

ਦੋਹਾ ਪਾਸਿਆਂ ਦੇ ਸੂਰਮੇ ਕਮਰ ਕਸੇ ਕਰ ਕੇ

ਬ ਮੈਦਾਨ ਜੁਸਤੰਦ ਸਿਪਰ ਬਰ ਸਿਪਰ ॥੬੨॥

ब मैदान जुसतंद सिपर बर सिपर ॥६२॥

ਅਤੇ ਢਾਲਾ ਹੀ ਢਾਲਾ ਪਕੜ ਕੇ ਮੈਦਾਨੇ ਜੰਗ ਵਿਚ ਇਕੱਠੇ ਹੋ ਗਏ ॥੬੨॥

ਬਗੁਰਰੀਦ ਆਮਦ ਦੁ ਅਬਰੇ ਮੁਸਾਫ਼ ॥

बगुररीद आमद दु अबरे मुसाफ़ ॥

ਦੋਹਾ ਪਾਸਿਆਂ ਤੋਂ ਸੂਰਮੇ ਬਦਲਾ ਵਾਗ ਗਜਦੇ ਹੋਏ ਆ ਗਏ।

ਯਕੇ ਗਸ਼ਤਹ ਬਾਯਲ ਯਕੇ ਗਸ਼ਤ ਜ਼ਾਫ਼ ॥੬੩॥

यके गशतह बायल यके गशत ज़ाफ़ ॥६३॥

(ਉਨ੍ਹਾ ਵਿਚੋਂ) ਕਈ ਇਕ ਜ਼ਖ਼ਮੀ ਹੋ ਗਏ ਅਤੇ ਕਈ ਮਰ ਗਏ ॥੬੩॥

ਚਕਾਚਾਕ ਬਰਖ਼ਾਸਤ ਤੀਰੋ ਤੁਫ਼ੰਗ ॥

चकाचाक बरख़ासत तीरो तुफ़ंग ॥

ਤੀਰਾ ਦੀ ਸਰਸਰਾਹਟ ਅਤੇ ਬੰਦੂਕਾ ਦੀ ਕਾੜ ਕਾੜ ਦੀ ਆਵਾਜ਼ ਆਣ ਲਗੀ।

ਖ਼ਤਾਖ਼ਤ ਦਰਾਮਦ ਹਮਹ ਰੰਗ ਰੰਗ ॥੬੪॥

ख़ताख़त दरामद हमह रंग रंग ॥६४॥

ਇਸ ਤਰ੍ਹਾ ਕਈ ਪ੍ਰਕਾਰ ਦੀਆਂ (ਆਵਾਜ਼ਾ ਆਣ ਲਗ ਗਈਆਂ) ॥੬੪॥

ਜ਼ਿ ਤੀਰੋ ਜ਼ਿ ਤੋਪੋ ਜ਼ਿ ਤੇਗ਼ੋ ਤਬਰ ॥

ज़ि तीरो ज़ि तोपो ज़ि तेग़ो तबर ॥

ਤੀਰਾ, ਤੋਪਾ, ਤਲਵਾਰਾ, ਤਬਰਾ (ਕੁਹਾੜੀਆਂ)

ਜ਼ਿ ਨੇਜ਼ਹ ਵ ਨਾਚਖ਼ ਵ ਨਾਵਕ ਸਿਪਰ ॥੬੫॥

ज़ि नेज़ह व नाचख़ व नावक सिपर ॥६५॥

ਨੇਜ਼ਿਆਂ, ਬਰਛਿਆਂ, ਬਾਣਾ ਅਤੇ ਢਾਲਾ (ਆਦਿ ਅਸਤ੍ਰਾ-ਸ਼ਸਤ੍ਰਾ) ਨਾਲ ਯੁੱਧ ਹੋਇਆ ॥੬੫॥

ਯਕੇ ਦੇਵ ਆਮਦ ਕਿ ਜ਼ਾਗੋ ਨਿਸ਼ਾ ॥

यके देव आमद कि ज़ागो निशा ॥

ਯੁੱਧ-ਭੂਮੀ ਵਿਚ ਇਕ ਕਾਲੇ ਕਾ ਵਰਗਾ ਦੇਓ (ਰਾਖਸ਼) ਆਇਆ

ਚੁ ਗ਼ੁਰਰੀਦ ਸ਼ੇਰ ਹਮ ਚੁ ਪੀਲੇ ਦਮਾ ॥੬੬॥

चु ग़ुररीद शेर हम चु पीले दमा ॥६६॥

ਜੋ ਸ਼ੇਰ ਵਾਗ ਗਰਜ ਰਿਹਾ ਸੀ ਅਤੇ ਹਾਥੀ ਵਾਗ ਮਸਤ ਸੀ ॥੬੬॥

ਕੁਨਦ ਤੀਰੋ ਬਾਰਾ ਚੁ ਬਾਰਾਨ ਮੇਗ਼ ॥

कुनद तीरो बारा चु बारान मेग़ ॥

ਉਸ ਨੇ ਤੀਰਾ ਦੀ ਬਦਲਾ ਵਾਗ ਬਰਖਾ ਕੀਤੀ।

ਬਰਖ਼ਸ਼ ਅੰਦਰਾ ਅਬਰ ਚੂੰ ਬਰਕ ਤੇਗ਼ ॥੬੭॥

बरख़श अंदरा अबर चूँ बरक तेग़ ॥६७॥

ਉਸ ਦੀ ਤਲਵਾਰ ਬਦਲਾ ਵਿਚ ਬਿਜਲੀ ਵਾਗ ਚਮਕਦੀ ਸੀ ॥੬੭॥

ਬ ਜੋਸ਼ ਅੰਦਰ ਆਮਦ ਦਹਾਨੇ ਦੁਹਲ ॥

ब जोश अंदर आमद दहाने दुहल ॥

ਢੋਲਾ ਦੇ ਮੂੰਹ ਵਿਚ ਵੀ ਬਹੁਤ ਜੋਸ਼ ਆ ਗਿਆ (ਭਾਵ ਬਹੁਤ ਜ਼ੋਰ ਨਾਲ ਵਜਣ ਲਗੇ)।

ਚੁ ਪੁਰ ਗਸ਼ਤ ਬਾਜ਼ਾਰ ਜਾਏ ਅਜ਼ਲ ॥੬੮॥

चु पुर गशत बाज़ार जाए अज़ल ॥६८॥

ਯੁੱਧ-ਭੂਮੀ ਲਾਸ਼ਾ ਨਾਲ ਭਰ ਗਈ ॥੬੮॥

ਹਰਾ ਕਸ ਕਿ ਪਰਰਾ ਸ਼ਵਦ ਤੀਰ ਸ਼ਸਤ ॥

हरा कस कि परRा शवद तीर शसत ॥

(ਰਾਜ ਕੁਮਾਰੀ ਬਛਤਰਾ ਮਤੀ ਨੇ) ਜੋ ਵੀ ਤੀਰ ਚਲਾਇਆ

ਬਸਦ ਪਹਿਲੂਏ ਪੀਲ ਮਰਦਾ ਗੁਜ਼ਸ਼ਤ ॥੬੯॥

बसद पहिलूए पील मरदा गुज़शत ॥६९॥

ਉਹ ਹਾਥੀਆਂ ਵਰਗੇ ਸੈਂਕੜੇ ਯੋਧਿਆਂ ਦੀਆਂ ਪਸਲੀਆਂ ਵਿਚੋਂ ਲੰਘ ਗਿਆ ॥੬੯॥

ਹੁਮਾ ਕਸ ਬਸੇ ਤੀਰ ਜ਼ਦ ਬਰ ਕਜ਼ਾ ॥

हुमा कस बसे तीर ज़द बर कज़ा ॥

ਉਸ ਦੇਓ ਨੂੰ ਵੀ ਬਹੁਤ ਸਾਰੇ ਤੀਰ ਮਾਰੇ,

ਬਿਅਫ਼ਤਾਦ ਦੇਵੇ ਚੁ ਕਰਖੇ ਗਿਰਾ ॥੭੦॥

बिअफ़ताद देवे चु करखे गिरा ॥७०॥

ਜਿਸ ਕਰ ਕੇ ਉਹ ਵੱਡੀ ਅਟਾਰੀ ਵਾਗ ਡਿਗ ਪਿਆ ॥੭੦॥

ਦਿਗ਼ਰ ਦੇਵ ਬਰਗਸ਼ਤ ਬਿਯਾਮਦ ਬਜੰਗ ॥

ਦਿਗ਼ਰ ਦੇਵ ਬਰਗਸ਼ਤ ਬਿਯਾਮਦ ਬਜੰਗ ॥

(ਫਿਰ) ਇਕ ਹੋਰ ਰਾਖਸ਼ ਗਿਰਝ ਵਾਂਗ ਜੰਗ ਦੇ ਮੈਦਾਨ ਵਿਚ ਆਇਆ।

ਚੁ ਸ਼ੇਰੇ ਅਜ਼ੀਮੋ ਹਮ ਚੁ ਬਰਾ ਪਿਲੰਗ ॥੭੧॥

चु शेरे अज़ीमो हम चु बरा पिलंग ॥७१॥

ਉਹ ਸ਼ੇਰ ਵਾਂਗ ਭਾਰਾ ਅਤੇ ਚੀਤੇ ਵਾਂਗ ਫ਼ੁਰਤੀਲਾ ਸੀ ॥੭੧॥

ਚੁਨਾ ਜ਼ਖ਼ਮ ਗੋਪਾਲ ਅੰਦਾਖ਼ਤ ਸਖ਼ਤ ॥

चुना ज़ख़म गोपाल अंदाख़त सख़त ॥

ਉਸ ਨੂੰ ਵੀ (ਰਾਜ ਕੁਮਾਰੀ ਨੇ) ਗੁਰਜ ਮਾਰਿਆ,

ਬਿਅਫ਼ਤਾਦ ਦਾਨੋ ਚੁ ਬੇਖ ਅਜ਼ ਦਰਖ਼ਤ ॥੭੨॥

बिअफ़ताद दानो चु बेख़ अज़ दरख़त ॥७२॥

ਜਿਸ ਕਰ ਕੇ ਉਹ ਜੜ ਤੋਂ ਪੁਟੇ ਹੋਏ ਬ੍ਰਿਛ ਵਾਂਗ ਡਿਗ ਪਿਆ ॥੭੨॥

ਦਿਗ਼ਰ ਕਸ ਨਿਯਾਮਦ ਅਜ਼ੋ ਆਰਜ਼ੋ ॥

दिग़र कस नियामद अज़ो आरज़ो ॥

ਫਿਰ ਕਿਸੇ ਹੋਰ ਦੀ (ਉਸ ਰਾਜ ਕੁਮਾਰੀ ਦੇ) ਸਾਹਮਣੇ ਆਣ ਦੀ ਇੱਛਾ ਨਾ ਰਹੀ,

ਕਿ ਆਯਦ ਬਜੰਗੇ ਚੁਨੀ ਮਾਹਰੋ ॥੭੩॥

कि आयद बजंगे चुनी माहरो ॥७३॥

ਜੋ ਜੰਗ ਦੇ ਮੈਦਾਨ ਵਿਚ ਚੰਦ੍ਰਮਾ ਵਰਗੇ ਮੁਖ ਵਾਲੀ (ਰਾਜ ਕੁਮਾਰੀ) ਆਈ ਹੋਈ ਸੀ ॥੭੩॥

ਸ਼ਹੇ ਚੀਨ ਸਰ ਤਾਜ ਰੰਗੀ ਨਿਹਾਦ ॥

शहे चीन सर ताज रंगी निहाद ॥

ਚੀਨ ਦੇ ਬਾਦਸ਼ਾਹ ਨੇ ਰੰਗੀਨ (ਸੁਨਹਿਰੀ) ਤਾਜ ਉਤਾਰ ਕੇ ਰਖ ਦਿੱਤਾ

ਬਲਾਏ ਗ਼ੁਬਾਰਸ਼ ਦਹਨ ਬਰ ਕੁਸ਼ਾਦ ॥੭੪॥

बलाए ग़ुबारश दहन बर कुशाद ॥७४॥

ਅਤੇ ਕਾਲੀ ਚੁੜੈਲ ਨੇ ਆਪਣਾ ਮੂੰਹ ਖੋਲ੍ਹ ਦਿੱਤਾ। (ਭਾਵ-ਸੂਰਜ ਡੁਬ ਗਿਆ ਅਤੇ ਕਾਲੀ ਰਾਤ ਆ ਗਈ) ॥੭੪॥

ਸ਼ਬ ਆਮਦ ਯਕੇ ਫ਼ੌਜ ਰਾ ਸਾਜ਼ ਕਰਦ ॥

शब आमद यके फ़ौज रा साज़ करद ॥

(ਤਾਰਿਆਂ ਦੀ) ਫ਼ੌਜ ਨੂੰ ਰਾਤ ਲੈ ਕੇ ਆ ਗਈ

ਜ਼ਿ ਦੀਗਰ ਵਜਹ ਬਾਜ਼ੀ ਆਗ਼ਾਜ਼ ਕਰਦ ॥੭੫॥

ज़ि दीगर वजह बाज़ी आग़ाज़ करद ॥७५॥

ਅਤੇ ਦੂਜੀ ਤਰ੍ਹਾ ਦੀ ਖੇਡ ਸ਼ੁਰੂ ਹੋ ਗਈ ॥੭੫॥

ਕਿ ਅਫ਼ਸੋਸ ਅਫ਼ਸੋਸ ਹੈ ਹਾਤ ਹਾਤ ॥

कि अफ़सोस अफ़सोस है हात हात ॥

(ਰਾਜੇ ਆਪਸ ਵਿਚ ਕਹਿਣ ਲਗੇ) ਹਾਇ ਹਾਇ ਅਫ਼ਸੋਸ ਹੀ ਅਫ਼ਸੋਸ ਹੈ

ਅਜ਼ੀਂ ਉਮਰ ਵਜ਼ੀਂ ਜ਼ਿੰਦਗੀ ਜ਼ੀ ਹਯਾਤ ॥੭੬॥

अज़ीं उमर वज़ीं ज़िंदगी ज़ी हयात ॥७६॥

ਸਾਡੀ ਉਮਰ, ਜ਼ਿੰਦਗੀ ਅਤੇ ਜੀਵਨ ਤੇ (ਕਿ ਅਸੀਂ ਰਾਜ ਕੁਮਾਰੀ ਨੂੰ ਜਿਤ ਨਹੀਂ ਸਕੇ) ॥੭੬॥

ਬ ਰੋਜ਼ੇ ਦਿਗ਼ਰ ਰਉਸ਼ਨੀਯਤ ਫ਼ਿਕਰ ॥

ब रोज़े दिग़र रउशनीयत फ़िकर ॥

ਦੂਜੇ ਦਿਨ ਰੌਸ਼ਨੀ ਦਾ ਪ੍ਰਬੰਧ ਕਰਨ ਵਾਲਾ ਸੂਰਜ

ਬਰ ਔਰੰਗ ਦਰਾਮਦ ਚੁ ਸ਼ਾਹੇ ਦਿਗਰ ॥੭੭॥

बर औरंग दरामद चु शाहे दिगर ॥७७॥

ਇੰਜ ਚੜ੍ਹਿਆ ਜਿਵੇਂ ਕੋਈ ਬਾਦਸ਼ਾਹ ਤਖ਼ਤ ਉਤੇ ਆਉਂਦਾ ਹੋਏ ॥੭੭॥

ਸਿਪਹਿ ਸੂ ਦੁ ਬਰਖ਼ਾਸਤ ਅਜ਼ ਜੋਸ਼ ਜੰਗ ॥

सिपहि सू दु बरख़ासत अज़ जोश जंग ॥

ਦੋਹਾ ਪਾਸਿਆਂ ਤੋਂ ਜੰਗ ਦੇ ਜੋਸ਼ ਨਾਲ ਫ਼ੌਜ ਉਠ ਖੜੋਤੀ

ਰਵਾ ਸ਼ੁਦ ਬ ਹਰ ਗੋਸ਼ਹ ਤੀਰੋ ਤੁਫ਼ੰਗ ॥੭੮॥
रवा शुद ब हर गोशह तीरो तुफ़ंग ॥७८॥
ਅਤੇ ਹਰ ਕੋਨੇ ਤੋਂ ਤੀਰ ਅਤੇ ਬੰਦੂਕਾ ਚਲਣ ਲਗੀਆਂ ॥੭੮॥

ਰਵਾਰਵ ਸ਼ੁਦਹ ਕੈਬਰੇ ਕੀਨਹ ਕੋਸ਼ ॥
रवारव शुदह कैबरे कीनह कोश ॥
ਭਾਰੀ ਮਾਰ ਕਰਨ ਵਾਲੇ ਤੀਰ ਜਲਦੀ ਜਲਦੀ ਚਲਣ ਲਗੇ

ਕਿ ਬਾਜ਼ੂਏ ਮਰਦਾ ਬਰਾਵੁਰਦ ਜੋਸ਼ ॥੭੯॥
कि बाज़ूए मरदा बरावुरद जोश ॥७९॥
ਅਤੇ ਸੂਰਮਿਆਂ ਦੀਆਂ ਭੁਜਾਵਾ ਵਿਚ ਜੋਸ਼ ਆ ਗਿਆ ॥੭੯॥

ਚੁ ਲਸ਼ਕਰ ਤਮਾਮੀ ਦਰਾਮਦ ਬ ਕਾਮ ॥
चु लशकर तमामी दरामद ब काम ॥
ਜਦੋਂ ਸਾਰੀ ਸੈਨਾ ਮਾਰੀ ਗਈ,

ਯਕੇ ਮਾਦ ਓ ਰਾਸਤ ਸੁਭਟ ਸਿੰਘ ਨਾਮ ॥੮੦॥
यके माद ओ रासत सुभट सिंघ नाम ॥८०॥
ਤਾ ਕੇਵਲ ਇਕ ਸੁਭਟ ਸਿੰਘ ਨਾ ਦਾ ਸੂਰਮਾ ਬਚਿਆ ॥੮੦॥

ਬਿਗੋਯਦ ਕਿ ਏ ਸ਼ਾਹ ਰੁਸਤਮ ਜ਼ਮਾ ॥
बिगोयद कि ए शाह रुसतम ज़मा ॥
(ਰਾਜ ਕੁਮਾਰੀ ਨੇ) ਕਿਹਾ ਕਿ ਹੇ ਦੁਨੀਆ ਦੇ ਰੁਸਤਮ!

ਤੁ ਮਾਰਾ ਬਿਕੁਨ ਯਾ ਬਿਗੀਰੀ ਕਮਾ ॥੮੧॥
तु मारा बिकुन या बिगीरी कमा ॥८१॥
ਤੂੰ ਮੇਰੇ ਨਾਲ ਵਿਆਹ ਕਰ ਲੈ ਜਾ ਫਿਰ ਕਮਾਨ ਪਕੜ ਲੈ ॥੮੧॥

ਬ਼ਗਜ਼ਬ ਅੰਦਰ ਆਮਦ ਚੁ ਸ਼ੇਰੇ ਜ਼ਿਆਂ ॥

बग़ज़ब अंदर आमद चु शेरे ज़िआँ ॥

ਉਹ (ਸੁਭਟ ਸਿੰਘ) ਸ਼ੇਰ ਵਾਗ ਕ੍ਰੋਧ ਵਿਚ ਆ ਗਿਆ

ਨ ਪੁਸ਼ਤੇ ਦਿਹਮ ਬਾਨੂਏ ਹਮ ਚੁਨਾ ॥੮੨॥

न पुशते दिहम बानूए हम चुना ॥८२॥

(ਅਤੇ ਕਹਿਣ ਲਗਾ, ਹੇ ਰਾਜ ਕੁਮਾਰੀ!) ਮੈਂ ਪਿਠ ਨਹੀਂ ਵਿਖਾਵਾਗਾ, ਬੇਸ਼ਕ ਜੰਗ ਕਰ ਲੈ ॥੮੨॥

ਬਪੋਸ਼ੀਦ ਖ਼ੁਫ਼ਤਾਨ ਜੋਸ਼ੀਦ ਜੰਗ ॥

बपोशीद ख़ुफ़तान जोशीद जंग ॥

(ਸੁਭਟ ਸਿੰਘ ਨੇ) ਬਹੁਤ ਜੋਸ਼ ਨਾਲ ਯੁੱਧ ਕਰਨ ਲਈ ਕਵਚ ਪਾ ਲਿਆ

ਬਕੋਸ਼ੀਦ ਚੂੰ ਸ਼ੇਰ ਮਰਦਾ ਨਿਹੰਗ ॥੮੩॥

बकोशीद चूँ शेर मरदा निहंग ॥८३॥

ਅਤੇ ਸ਼ੇਰ ਮਰਦ ਨੇ ਮਗਰਮੱਛ ਵਾਗ ਪ੍ਰਹਾਰ ਕੀਤਾ ॥੮੩॥

ਬ ਜਾਯਸ਼ ਦਰਾਮਦ ਚੁ ਸ਼ੇਰੇ ਅਜ਼ੀਮ ॥

ब जायश दरामद चु शेरे अज़ीम ॥

ਉਹ ਵੱਡੇ ਸ਼ੇਰ ਵਾਗ ਯੁੱਧ-ਭੂਮੀ ਵਿਚ ਚਲ ਕੇ ਆ ਗਿਆ

ਬ ਕੈਬਰ ਕਮਾ ਕਰਦ ਬਾਰਸ਼ ਕਰੀਮ ॥੮੪॥

ब कैबर कमा करद बारश करीम ॥८४॥

ਅਤੇ ਕਮਾਨ ਪਕੜ ਕੇ ਤੀਰਾ ਦਾ ਮੀਂਹ ਵਸਾ ਦਿੱਤਾ ॥੮੪॥

ਚਪੋ ਰਾਸਤ ਓ ਕਰਦ ਖ਼ਮ ਕਰਦ ਰਾਸਤ ॥

चपो रासत ओ करद ख़म करद रासत ॥

ਉਸ ਨੇ ਸੱਜੇ ਖੱਬੇ ਵਾਰ ਕੀਤੇ ਅਤੇ ਫਿਰ ਸਿਧੇ ਅਤੇ ਟੇਢੇ ਵਾਰ ਕੀਤੇ

ਗਰੇਵੇ ਕਮਾ ਚਰਖ਼ ਚੀਨੀ ਬਿਖ਼ਾਸਤ ॥੮੫॥

ਗਰੇਵੇ ਕਮਾ ਚਰਖ਼ ਚੀਨੀ ਬਿਖ਼ਾਸਤ ॥੮੫॥

ਅਤੇ ਚੀਨ ਦੀ ਬਣੀ ਹੋਈ ਕਮਾਨ ਦੀ ਆਵਾਜ਼ ਆਸਮਾਨ ਵਿਚ ਗੂੰਜ ਉਠੀ ॥੮੫॥

ਹਰਾ ਕਸ ਕਿ ਨੇਜ਼ਹ ਬਿਅਫ਼ਤਾਦ ਮੁਸ਼ਤ ॥

हरा कस कि नेज़ह बिअफ़ताद मुशत ॥

(ਰਾਜ ਕੁਮਾਰੀ ਦੇ) ਹੱਥ ਵਾਲਾ ਨੇਜ਼ਾ ਜਿਸ ਨੂੰ ਲਗਾ,

ਦੁਤਾ ਗਸ਼ਤ ਮੁਸ਼ਤੇ ਹਮੀ ਚਾਰ ਗਸ਼ਤ ॥੮੬॥

दुता गशत मुशते हमी चार गशत ॥८६॥

ਉਹ ਦੋ ਜਾ ਚਾਰ ਹਿੱਸਿਆਂ ਵਿਚ ਵੰਡਿਆ ਗਿਆ ॥੮੬॥

ਬਿਯਾਵੇਖ਼ਤ ਬਾ ਦੀਗਰੇ ਬਾਜ਼ ਪਰ ॥

बियावेख़त बा दीगरे बाज़ पर ॥

(ਫਿਰ) ਇਕ ਦੂਜੇ ਨੂੰ ਇੰਜ ਚੰਬੜ ਗਏ, ਜਿਵੇਂ ਬਾਜ਼ (ਸ਼ਿਕਾਰ ਨੂੰ) ਚੰਬੜਦਾ ਹੈ।

ਚੁ ਸੁਰਖ਼ ਅਜ਼ਦਹਾ ਬਰ ਹਮੀ ਸ਼ੇਰ ਨਰ ॥੮੭॥

चु सुरख़ अज़दहा बर हमी शेर नर ॥८७॥

ਜਾ ਲਾਲ ਅਜ਼ਦਹਾ (ਵੱਡਾ ਸੱਪ) ਸ਼ੇਰ ਮਰਦ ਨੂੰ ਪਕੜਦਾ ਹੈ ॥੮੭॥

ਚੁਨਾ ਬਾਨ ਅਫ਼ਤਾਦ ਤੀਰੋ ਤੁਫ਼ੰਗ ॥

चुना बान अफ़ताद तीरो तुफ़ंग ॥

ਤੀਰਾ ਅਤੇ ਤਲਵਾਰਾ ਦੀ ਅਜਿਹੀ ਜੰਗ ਹੋਈ

ਜ਼ਿਮੀ ਕੁਸ਼ਤ ਗਾਨਸ਼ ਸ਼ੁਦਹ ਲਾਲਹ ਰੰਗ ॥੮੮॥

ज़िमी कुशत गानश शुदह लालह रंग ॥८८॥

ਕਿ ਮਾਰੇ ਗਏ ਸੂਰਮਿਆਂ ਦੇ ਲਹੂ ਨਾਲ ਧਰਤੀ ਲਾਲ ਰੰਗ ਦੀ ਹੋ ਗਈ ॥੮੮॥

ਕੁਨਦ ਤੀਰ ਬਾਰਾਨ ਰੋਜ਼ੇ ਤਮਾਮ ॥

कुनद तीर बारान रोज़े तमाम ॥

ਸਾਰਾ ਦਿਨ ਤੀਰਾ ਦੀ ਬਰਖਾ ਹੁੰਦੀ ਰਹੀ,

ਕਸੇ ਰਾ ਨ ਗਸ਼ਤੀਦ ਮਕਸੂਦ ਕਾਮ ॥੮੯॥

कसे रा न गशतीद मकसूद काम ॥८९॥

ਪਰ ਕਿਸੇ ਨੂੰ ਵੀ ਸਫਲਤਾ ਪ੍ਰਾਪਤ ਨਾ ਹੋ ਸਕੀ ॥੮੯॥

ਅਜ਼ੋ ਜੰਗ ਜ਼ੋ ਮਾਦਗੀ ਮਾਦਹ ਗਸ਼ਤ ॥

अज़ो जंग ज़ो मादगी मादह गशत ॥

ਉਸ ਜੰਗ ਵਿਚ (ਦੋਵੇਂ ਸੂਰਮੇ) ਥਕ ਕੇ ਮਾਦੇ ਪੈ ਗਏ

ਬਿਅਫ਼ਤਾਦ ਹਰਦੋ ਦਰ ਆ ਪਹਿਨ ਦਸਤ ॥੯੦॥

बिअफ़ताद हरदो दर आ पहिन दसत ॥९०॥

ਅਤੇ ਦੋਵੇਂ ਵਿਸ਼ਾਲ ਯੁੱਧ ਖੇਤਰ ਵਿਚ ਡਿਗ ਗਏ ॥੯੦॥

ਸ਼ਹਿਨਸ਼ਾਹਿ ਰੂਮੀ ਸਿਪਰ ਦਾਦ ਰੋਇ ॥

शहिनशाहि रूमी सिपर दाद रोइ ॥

ਸ਼ਹਿਨਸ਼ਾਹਿ ਰੂਮੀ' (ਸੂਰਜ) ਨੇ ਆਪਣੇ ਮੂੰਹ ਤੇ ਢਾਲ ਰਖ ਲਈ

ਦਿਗ਼ਰ ਸ਼ਾਹਿ ਪੈਦਾ ਸ਼ੁਦਹ ਨੇਕ ਖ਼ੋਇ ॥੯੧॥

दिग़र शाहि पैदा शुदह नेक ख़ोइ ॥९१॥

ਅਤੇ ਉਸ ਦੀ ਥਾ ਤੇ ਚੰਗੇ ਸੁਭਾ ਵਾਲਾ ਬਾਦਸ਼ਾਹ (ਚੰਦ੍ਰਮਾ) ਆ ਗਿਆ ॥੯੧॥

ਨ ਦਰ ਜੰਗ ਆਸੂਦਹ ਸ਼ੁਦ ਯਕ ਜ਼ਮਾ ॥

न दर जंग आसूदह शुद यक ज़मा ॥

ਇਸ ਜੰਗ ਵਿਚ ਕਿਸੇ ਇਕ ਨੂੰ ਵੀ ਸੁਖ ਪ੍ਰਾਪਤ ਨਾ ਹੋਇਆ (ਭਾਵ ਜਿਤ ਪ੍ਰਾਪਤ ਨਾ ਕੀਤੀ)

ਬਿਅਫ਼ਤਾਦ ਹਰਦੋ ਚੁਨੀ ਕੁਸ਼ਤਗਾ ॥੯੨॥

बिअफ़ताद हरदो चुनी कुशतगा ॥९२॥

ਅਤੇ ਦੋਵੇਂ ਮੁਰਦਿਆਂ ਵਾਗ ਡਿਗ ਪਏ ॥੯੨॥

ਦਿਗ਼ਰ ਰੋਜ਼ ਬਰਖ਼ਾਸਤ ਹਰਦੋ ਬਜੰਗ ॥

दिग़र रोज़ बरख़ासत हरदो बजंग ॥

ਦੂਜੇ ਦਿਨ ਯੁੱਧ ਲਈ ਦੋਵੇਂ ਉਠ ਖੜੋਤੇ

ਬਿਆਵੇਖ਼ਤ ਬਾ ਯਕ ਦਿਗ਼ਰ ਚੂੰ ਨਿਹੰਗ ॥੯੩॥

बिआवेख़त बा यक दिग़र चूँ निहंग ॥९३॥

ਅਤੇ ਮਗਰਮੱਛਾ ਵਾਗ ਇਕ ਦੂਜੇ ਨਾਲ ਭਿੜਨ ਲਗ ਪਏ ॥੯੩॥

ਵਜ਼ਾ ਹਰਦੁ ਤਨ ਕੂਜ਼ਹਗਾਨੇ ਸ਼ੁਦਹ ॥

वज़ा हरदु तन कूज़हगाने शुदह ॥

ਉਥੇ ਦੋਹਾ ਦੇ ਸ਼ਰੀਰ (ਲੜ ਲੜ ਕੇ) ਕੁੱਬੇ ਹੋ ਗਏ

ਕਜ਼ਾ ਸੀਨਹ ਗਾਹੀਨ ਅਰਵਾ ਸ਼ੁਦਹ ॥੯੪॥

कज़ा सीनह गाहीन अरवा शुदह ॥९४॥

ਅਤੇ ਉਨ੍ਹਾ ਦੀਆਂ ਛਾਤੀਆਂ ਲਾਲ ਹੋ ਗਈਆਂ (ਭਾਵ-ਲਹੂ ਲੁਹਾਨ ਹੋ ਗਏ) ॥੯੪॥

ਬ ਰਖ਼ਸ਼ ਅੰਦਰ ਆਮਦ ਚੁ ਮੁਸ਼ਕੀ ਨਿਹੰਗ ॥

ब रख़श अंदर आमद चु मुशकी निहंग ॥

ਯੁੱਧ-ਭੂਮੀ ਵਿਚ ਕਾਲ ਸੂਰਮੇ (ਮਗਰਮੱਛ) ਨਚਣ ਲਗੇ

ਬਸੇ ਬੰਗਸੀ ਬੋਜ਼ ਬੰਗੋ ਪਿਲੰਗ ॥੯੫॥

बसे बंगसी बोज़ बंगो पिलंग ॥९५॥

ਅਤੇ ਬੰਗਸ਼ ਦੇਸ਼ ਦੇ ਚੀਨੀ ਘੋੜੇ ਚਿਤਰਿਆਂ ਵਾਗ ਕੁਦਣ ਲਗੇ ॥੯੫॥

ਕਿ ਅਬਲਕ ਸਿਯਾਹ ਅਬਲਕੋ ਬੋਜ਼ ਬੋਰ ॥

कि अबलक सियाह अबलको बोज़ बोर ॥

ਡਬਖੜਬੇ, ਕਾਲੇ, ਗਦਰੇ, ਚਿਤਰੇ ਘੋੜੇ

ਬ ਰਖ਼ਸ਼ ਅੰਦਰ ਆਮਦ ਚੁ ਤਾਊਸ ਮੋਰ ॥੯੬॥

ब रख़श अंदर आमद चु ताऊस मोर ॥९६॥

ਮੋਰਾ ਵਾਗ ਨਚਣ ਲਗੇ ॥੯੬॥

ਜ਼ਿਰਹ ਪਾਰਹ ਸ਼ੁਦ ਖ਼ੋਦ ਵ ਖ਼ੁਫ਼ਤਾ ਬਜੰਗ ॥

ज़िरह पारह शुद ख़ोद व ख़ुफ़ता बजंग ॥

ਤੀਰਾ ਨਾਲ ਕਵਚ, ਟੋਪ, ਘੋੜਿਆਂ ਦੇ

ਜ਼ਿ ਬਕਤਰ ਜ਼ਿ ਬਰਗਸ਼ਤਵਾ ਬਾ ਖ਼ੁਦੰਗ ॥੯੭॥

ज़ि बकतर ज़ि बरग़शतवा बा ख़ुदंग ॥९७॥

ਸੰਜੋਅ ਟੋਟੇ ਟੋਟੇ ਹੋ ਗਏ ॥੯੭॥

ਚੁਨਾ ਤੀਰ ਬਾਰਾ ਸ਼ਵਦ ਕਾਰਜ਼ਾਰ ॥

चुना तीर बारा शवद कारज़ार ॥

ਯੁੱਧ ਵਿਚ ਤੀਰਾ ਦੀ ਇਸ ਤਰ੍ਹਾ ਦੀ ਬਰਖਾ ਹੋਈ

ਜ਼ਿ ਬਕਤਰ ਜ਼ਿ ਜ਼ਿਰਹਾ ਬਰਾਰਦ ਸ਼ਰਾਰ ॥੯੮॥

ज़ि बकतर ज़ि ज़िरहा बरारद शरार ॥९८॥

ਕਿ ਕਵਚਾ ਵਿਚੋਂ ਅੱਗ ਦੀਆਂ ਚਿੰਗਾਰੀਆਂ ਨਿਕਲਣ ਲਗ ਗਈਆਂ ॥੯੮॥

ਬ ਰਖ਼ਸ਼ ਅੰਦਰ ਆਮਦ ਚੁ ਸ਼ੇਰੇ ਨਿਹੰਗ ॥

ब रख़श अंदर आमद चु शेरे निहंग ॥

ਯੋਧਿਆਂ (ਦੇ ਘੋੜੇ) ਸ਼ੇਰਾ ਵਾਗ ਨਚਣ ਲਗੇ

ਜ਼ਿਮੀ ਗਸ਼ਤ ਸ਼ੁਦ ਹਮ ਚੁ ਪੁਸ਼ਤੇ ਪਿਲੰਗ ॥੯੯॥

ज़िमी गशत शुद हम चु पुशते पिलंग ॥९९॥

ਅਤੇ ਉਨ੍ਹਾ ਦੇ ਸੁਮਾ ਨਾਲ ਧਰਤੀ ਚਿਤਰੇ ਦੀ ਪਿਠ ਵਾਗ ਡਬਖੜਬੀ ਹੋ ਗਈ ॥੯੯॥

ਚੁਨਾ ਜ਼ੁਯਾਦਹ ਸ਼ੁਦ ਆਤਸ਼ੇ ਤੀਰ ਬਾਰ ॥

ਚੁਨਾ ਜ਼ਯਾਦਹ ਸ਼ੁਦ ਆਤਸ਼ੇ ਤੀਰ ਬਾਰ ॥

ਤੀਰਾ ਦੀ ਬਰਖਾ ਨਾਲ ਇਤਨੀ ਗਰਮੀ ਪੈਦਾ ਹੋ ਗਈ

ਕਿ ਅਕਲ ਅਜ਼ ਮਗ਼ਜ਼ ਰਫ਼ਤ ਹੋਸ਼ ਅਜ਼ ਦਿਯਾਰ ॥੧੦੦॥

कि अकल अज़ मग़ज़ रफ़त होश अज़ दियार ॥१००॥

ਕਿ ਸੂਰਮਿਆਂ ਦੇ ਦਿਮਾਗ਼, ਅਕਲ ਅਤੇ ਹੋਸ਼ ਠਿਕਾਣੇ ਨਾ ਰਹੀ ॥੧੦੦॥

ਚੁਨਾ ਆਵੇਖ਼ਤ ਹਰਦੋ ਹੁਮਾ ਜਾਇ ਜੰਗ ॥

चुना आवेख़त हरदो हुमा जाइ जंग ॥

ਦੋਵੇਂ ਜੰਗ ਵਿਚ ਅਜਿਹੇ ਉਲਝ ਗਏ ਕਿ ਮਿਆਨਾ ਵਿਚੋਂ ਤਲਵਾਰਾ ਚਲੀਆਂ ਗਈਆਂ

ਕਿ ਤੇਗ਼ ਅਜ਼ ਮਿਯਾ ਗਸ਼ਤ ਤਰਕਸ਼ ਖਤੰਗ ॥੧੦੧॥

कि तेग़ अज़ मिया गशत तरकश खतंग ॥१०१॥

(ਭਾਵ–ਟੁਟ ਗਈਆਂ) ਅਤੇ ਭਥਿਆਂ ਵਿਚੋਂ ਤੀਰ ਮੁਕ ਗਏ ॥੧੦੧॥

ਚੁਨਾ ਜੰਗ ਕਰਦੰਦ ਸੁਬਹ ਤਾਬ ਸ਼ਾਮ ॥

चुना जंग करदंद सुबह ताब शाम ॥

(ਦੋਹਾ ਦੀ) ਸਵੇਰ ਤੋਂ ਸ਼ਾਮ ਤਕ ਅਜਿਹੀ ਜੰਗ ਹੁੰਦੀ ਰਹੀ

ਬਿ ਅਫ਼ਤਾਦ ਮੁਰਛਤ ਨ ਖ਼ੁਰਦੰਦ ਤਆਮ ॥੧੦੨॥

बि अफ़ताद मुरछत न ख़ुरदंद तआम ॥१०२॥

ਕਿ ਰੋਟੀ ਤਕ ਨਾ ਖਾਈ ਅਤੇ ਬੇਹੋਸ਼ ਹੋ ਕੇ ਡਿਗ ਪਏ ॥੧੦੨॥

ਜਿ ਖ਼ੁਦ ਮਾਦਹ ਸ਼ੁਦ ਹਰਦੁ ਦਰ ਜਾਇ ਜੰਗ ॥

जि ख़ुद मादह शुद हरदु दर जाइ जंग ॥

ਉਹ ਦੋਵੇਂ ਜੰਗ ਕਰਦਿਆਂ ਆਪ ਬਹੁਤ ਥਕ ਗਏ।

ਚੁ ਸ਼ੇਰੋ ਯੀਆਨੋ ਚੁ ਬਾਜ਼ਾ ਪਿਲੰਗ ॥੧੦੩॥

चु शेरो यीआनो चु बाज़ा पिलंग ॥१०३॥

(ਉਨ੍ਹਾ ਨੇ) ਦੋ ਭਿਆਨਕ ਸ਼ੇਰਾ, ਬਾਜ਼ਾ ਜਾ ਚਿਤਰਿਆਂ ਵਾਗ ਲੜਾਈ ਕੀਤੀ ॥੧੦੩॥

ਚੁ ਹਬਸ਼ੀ ਬਰੁਦ ਦੁਜ਼ਦ ਦੀਨਾਰ ਜ਼ਰਦ ॥

चु हबशी बरुद दुज़द दीनार ज़रद ॥

ਹਬਸ਼ੀ (ਚੋਰ) ਨੇ ਪੀਲੀ ਮੋਹਰ ਚੁਰਾ ਲਈ (ਭਾਵ–ਸੂਰਜ ਡੁਬ ਗਿਆ)

ਜਹਾ ਗਸ਼ਤ ਚੂੰ ਗੁੰਬਜ਼ੇ ਦੂਦ ਗਰਦ ॥੧੦੪॥

जहा गशत चूँ गुँबज़े दूद गरद ॥१०४॥

ਅਤੇ ਸੰਸਾਰ ਧੂੰਏਂ ਅਤੇ ਘਟੇ ਦਾ ਬੁਰਜ ਬਣ ਗਿਆ ॥੧੦੪॥

ਸਿਯਮ ਰੋਜ਼ ਚੌਗਾ ਬਿਬੁਰਦ ਆਫ਼ਤਾਬ ॥

सियम रोज़ चौगा बिबुरद आफ़ताब ॥

ਤੀਜੇ ਦਿਨ ਜਦ ਸੂਰਜ (ਆਪਣੀ ਪ੍ਰਕਾਸ਼ ਰੂਪੀ) ਖੂੰਡੀ ਨਾਲ (ਰਾਤ ਰੂਪੀ) ਗੇਂਦ ਨੂੰ ਲੈ ਗਿਆ

ਜਹਾ ਗਸ਼ਤ ਚੂੰ ਰਉਸ਼ਨਸ਼ ਮਾਹਿਤਾਬ ॥੧੦੫॥

जहा गशत चूँ रउशनश माहिताब ॥१०५॥

ਤਾ ਜਹਾਨ ਚੰਦ੍ਰਮਾ ਦੀ ਚਾਦਨੀ ਵਾਗ ਪ੍ਰਕਾਸ਼ਮਾਨ ਹੋ ਗਿਆ ॥੧੦੫॥

ਬੁ ਬਰਖ਼ਾਸਤ ਹਰਦੋ ਅਜ਼ੀਂ ਜਾਇ ਜੰਗ ॥

बु बरख़ासत हरदो अज़ीं जाइ जंग ॥

ਜੰਗ ਵਿਚ ਜਾਣ ਲਈ ਦੋਹਾ ਪਾਸਿਆਂ ਤੋਂ ਸੂਰਮੇ ਉਠ ਪਏ

ਰਵਾ ਕਰਦ ਹਰ ਸੂਇ ਤੀਰੋ ਤੁਫ਼ੰਗ ॥੧੦੬॥

रवा करद हर सूइ तीरो तुफ़ंग ॥१०६॥

ਅਤੇ ਤੀਰ ਤੇ ਗੋਲੀਆਂ ਚਲਣੀਆਂ ਸ਼ੁਰੂ ਹੋ ਗਈਆਂ ॥੧੦੬॥

ਚੁਨਾ ਗਰਮ ਸ਼ੁਦ ਆਤਸ਼ੇ ਕਾਰਜ਼ਾਰ ॥

चुना गरम शुद आतशे कारज़ार ॥

ਜਦੋਂ ਜੰਗ ਬਹੁਤ ਜ਼ੋਰ ਨਾਲ ਮਚ ਪਈ

ਕਿ ਫ਼ੀਲੇ ਦੁ ਦਹ ਹਜ਼ਾਰ ਆਮਦ ਬ ਕਾਰ ॥੧੦੭॥

कि फ़ीले दु दह हज़ार आमद ब कार ॥१०७॥

ਤਾ ੧੨ ਹਜ਼ਾਰ ਹਾਥੀ ਮਾਰੇ ਗਏ ॥੧੦੭॥

ਬ ਕਾਰ ਆਮਦਹ ਅਸਪ ਹਫ਼ਤ ਸਦ ਹਜ਼ਾਰ ॥

ब कार आमदह असप हफ़त सद हज़ार ॥

ਉਸ ਲੜਾਈ ਵਿਚ ਸੱਤ ਲੱਖ ਘੋੜੇ

ਹਮਹ ਜ੍ਵਾਨ ਸ਼ਾਇਸਤਹ ਨਾਮਦਾਰ ॥੧੦੮॥

हमह ज्वान शाइसतह नामदार ॥१०८॥

ਅਤੇ ਬਹੁਤ ਸਾਰੇ ਸੁੰਦਰ ਅਤੇ ਨਾਮੀ ਸੂਰਮੇ ਮਾਰੇ ਗਏ ॥੧੦੮॥

ਜ਼ਿ ਸਿੰਧੀ ਵ ਅਰਬੀ ਵ ਐਰਾਕ ਰਾਇ ॥

ज़ि सिंधी व अरबी व ऐराक राइ ॥

ਸਿੰਧ, ਅਰਬ ਅਤੇ ਇਰਾਕ ਦੇਸ਼ਾ ਦੇ

ਬ ਕਾਰ ਆਮਦਹ ਅਸਪ ਚੂੰ ਬਾਦੁ ਪਾਇ ॥੧੦੯॥

ब कार आमदह असप चूँ बादु पाइ ॥१०९॥

ਹਵਾ ਵਾਗ ਚਲਣ ਵਾਲੇ ਘੋੜੇ (ਜੰਗ ਵਿਚ) ਮਾਰੇ ਗਏ ॥੧੦੯॥

ਬਸੇ ਕੁਸ਼ਤਹ ਸਰਹੰਗ ਸ਼ਾਇਸਤਹ ਸ਼ੇਰ ॥

बसे कुशतह सरहंग शाइसतह शेर ॥

ਬਹੁਤ ਸਾਰੇ ਸੁੰਦਰ, ਸ਼ੇਰਾ ਵਰਗੇ ਯੋਧੇ ਮਾਰੇ ਗਏ

ਬੇ ਵਕਤੇ ਤਰੱਦਦ ਬਕਾਰੇ ਦਲੇਰ ॥੧੧੦॥

बे वकते तरद्दद बकारे दलेर ॥११०॥

ਜੋ ਯੁੱਧ ਦੇ ਸਮੇਂ ਬਹੁਤ ਦਲੇਰੀ ਵਿਖਾਉਂਦੇ ਸਨ ॥੧੧੦॥

ਬ ਗੁਰਰੀਦਨ ਆਮਦ ਦੁ ਅਬਰੇ ਸਿਯਾਹ ॥

ब गुररीदन आमद दु अबरे सियाह ॥

ਦੋ ਕਾਲੇ ਬਦਲਾ ਵਰਗੇ ਸੂਰਮੇ ਗਜਦੇ ਹੋਏ ਆਏ।

ਨਮੇ ਖ਼ੂਨ ਮਾਹੀ ਲਕੋ ਤੇਗ਼ ਮਾਹ ॥੧੧੧॥

नमे ख़ून माही लको तेग़ माह ॥१११॥

(ਉਨ੍ਹਾ ਦੀਆਂ) ਲਹੂ ਦੀਆਂ ਬੂੰਦਾ ਮੱਛਲੀਆਂ ਤਕ ਅਤੇ ਤਲਵਾਰਾ ਦੀਆਂ ਚਮਕਾ ਚੰਦ੍ਰਮਾ ਤਕ ਪਹੁੰਚ ਗਈਆਂ ॥੧੧੧॥

ਬਜੰਗ ਅੰਦਰੂੰ ਗਉਗ਼ਹੇ ਗ਼ਾਜ਼ੀਯਾ ॥

बजंग अंदरूँ गउग़हे ग़ाज़ीया ॥

ਯੁੱਧ ਵਿਚ ਯੋਧਿਆਂ ਦਾ ਖ਼ੂਬ ਰੌਲਾ ਮਚਿਆ

ਜ਼ਿਮੀਂ ਤੰਗ ਸ਼ੁਦ ਅਜ਼ ਸੁਮੇ ਤਾਜ਼ੀਯਾ ॥੧੧੨॥

ज़िमीं तंग शुद अज़ सुमे ताज़ीया ॥११२॥

ਅਤੇ ਘੋੜਿਆਂ ਦੇ ਸੁਮਾ ਨਾਲ ਧਰਤੀ ਦੁਖੀ ਹੋ ਗਈ ॥੧੧੨॥

ਸੁਮੇ ਬਾਦ ਪਾਯਾਨ ਫ਼ੌਲਾਦ ਨਾਲ ॥

सुमे बाद पायान फ़ौलाद नाल ॥

ਹਵਾ ਵਾਗ ਚਲਣ ਵਾਲੇ ਘੋੜਿਆਂ ਦੇ ਫੌਲਾਦੀ ਸੁੰਮਾ ਨਾਲ

ਜ਼ਿਮੀ ਗ਼ਸ਼ਤ ਪੁਸ਼ਤੇ ਪਿਲੰਗੀ ਮਿਸਾਲ ॥੧੧੩॥

ज़िमी ग़शत पुशते पिलंगी मिसाल ॥११३॥

ਧਰਤੀ ਚਿਤਰੇ ਦੀ ਪਿਠ ਵਾਗ ਚਿਤਕਬਰੀ ਹੋ ਗਈ ॥੧੧੩॥

ਚਰਾਗ਼ੇ ਜਹਾਨੇ ਖ਼ੁਮਹ ਬਾਦਹ ਖ਼ੁਰਦ ॥

चराग़े जहाने ख़ुमह बादह ख़ुरद ॥

ਸੰਸਾਰ ਦੇ ਦੀਵੇ ਨੇ ਸ਼ਰਾਬ (ਦਾ ਪਿਆਲਾ) ਪੀ ਲਿਆ

ਸਰੇ ਤਾਜ ਦੀਗਰ ਬਿਰਾਦਰ ਸਪੁਰਦ ॥੧੧੪॥

सरे ताज दीगर बिरादर सपुरद ॥११४॥

ਅਤੇ ਸਿਰ ਦਾ ਤਾਜ ਆਪਣੇ ਭਰਾ ਦੇ ਹਵਾਲੇ ਕਰ ਦਿੱਤਾ (ਭਾਵ-ਸੂਰਜ ਡੁਬ ਗਿਆ ਅਤੇ ਚੰਦ੍ਰਮਾ ਚੜ੍ਹ ਪਿਆ) ॥੧੧੪॥

ਬਰੋਜ਼ੇ ਚਹਾਰਮ ਤਪੀਦ ਆਫ਼ਤਾਬ ॥

बरोज़े चहारम तपीद आफ़ताब ॥

ਚੌਥੇ ਦਿਨ ਸੂਰਜ ਤਪਿਆ

ਬ ਜਿਲਵਹ ਦਰ ਆਵੇਖ਼ਤ ਜਰਰੀਂ ਤਨਾਬ ॥੧੧੫॥

ब जिलवह दर आवेख़त जररीं तनाब ॥११५॥

ਅਤੇ ਚਾਨਣ ਦੀਆਂ ਸੁਨਹਿਰੀ ਲਗ਼ਾਮਾ ਖਿਚ ਲਈਆਂ ॥੧੧੫॥

ਦਿਗ਼ਰ ਰਵਸ਼ ਮਰਦਾਨ ਬਸਤੰਦ ਕਮਰ ॥

दिग़र रवश मरदान बसतंद कमर ॥

ਸੂਰਮਿਆਂ ਨੇ ਦੂਜੇ ਢੰਗ ਨਾਲ ਲਕ ਬੰਨ੍ਹ ਲਏ ਅਤੇ ਯਮਨ (ਦੇਸ਼ ਵਿਚ ਬਣੀਆਂ)

ਯਮਾਨੀ ਕਮਰ ਦਾਸਤ ਬਰਰੋ ਪਿਸਰ ॥੧੧੬॥

यमानी कमर दासत बररो पिसर ॥११६॥

ਕਮਾਨਾ ਨੂੰ ਹੱਥ ਵਿਚ ਲੈ ਲਿਆ ਤੇ ਮੂੰਹਾ ਨੂੰ ਢਾਲਾ ਨਾਲ ਢਕ ਲਿਆ ॥੧੧੬॥

ਚੁ ਹੋਸ਼ ਅੰਦਰ ਆਮਦ ਬ ਜੋਸ਼ੀਦ ਜੰਗ ॥

चु होश अंदर आमद ब जोशीद जंग ॥

ਜਦ ਯੋਧੇ ਹੋਸ਼ ਅੰਦਰ ਆਏ ਤਾ ਜੰਗ ਕਰਨ ਲਈ ਜੋਸ਼ ਵਿਚ ਆ ਗਏ

ਬ ਰੋਸ ਅੰਦਰ ਆਮਦ ਚੁ ਕੋਸ਼ਸ਼ ਪਿਲੰਗ ॥੧੧੭॥

ब रोस अंदर आमद चु कोशश पिलंग ॥११७॥

ਅਤੇ ਰੋਹ ਵਿਚ ਆ ਕੇ ਚਿਤਰੇ ਵਾਗ ਯੁੱਧ ਕਰਨ ਲਗ ਗਏ ॥੧੧੭॥

ਚੁਅਮ ਰੋਜ਼ ਕੁਸ਼ਤੰਦ ਦਹਿ ਹਜ਼ਾਰ ਫ਼ੀਲ ॥

चुअम रोज़ कुशतंद दहि हज़ार फ़ील ॥

ਚੌਥੇ ਦਿਨ (ਯੁੱਧ-ਭੂਮੀ ਵਿਚ) ਦਸ ਹਜ਼ਾਰ ਹਾਥੀ ਮਾਰੇ ਗਏ

ਦੁ ਦਹਿ ਹਜ਼ਾਰ ਅਸਪੋ ਚੁ ਦਰਯਾਇ ਨੀਲ ॥੧੧੮॥

दु दहि हज़ार असपो चु दरयाइ नील ॥११८॥

ਅਤੇ ਨੀਲ ਦਰਿਆ ਦੀ ਚਾਲ ਚਲਣ ਵਾਲੇ ੧੨ ਹਜ਼ਾਰ ਘੋੜੇ ਮਾਰੇ ਗਏ ॥੧੧੮॥

ਬ ਕਾਰ ਆਮਦਹ ਪਿਯਾਦਹ ਸੀ ਸਦ ਹਜ਼ਾਰ ॥

ब कार आमदह पियादह सी सद हज़ार ॥

(ਉਸ ਦਿਨ ਜੰਗ ਵਿਚ) ਤਿੰਨ ਲੱਖ ਸੂਰਮੇ ਮਾਰੇ ਗਏ

ਜਵਾ ਮਰਦ ਸ਼ੇਰਾਨ ਅਜ਼ਮੂਦਹ ਕਾਰ ॥੧੧੯॥

जवा मरद शेरान अज़मूदह कार ॥११९॥

ਜੋ ਸ਼ੇਰਾ ਵਰਗੇ ਜਵਾ ਮਰਦ ਅਤੇ ਅਜ਼ਮਾਏ ਹੋਏ ਸਨ ॥੧੧੯॥

ਕੁਨਦ ਜ਼ੱਰਹੇ ਰਥ ਚਹਾਰੋ ਹਜ਼ਾਰ ॥

कुनद ज़र्रहे रथ चहारो हज़ार ॥

ਚਾਰ ਹਜ਼ਾਰ ਰਥ ਟੋਟੇ ਟੋਟੇ ਕਰ ਦਿੱਤੇ ਗਏ

ਬ ਸ਼ੇਰ ਅਫ਼ਕਨੋ ਜੰਗ ਆਮੁਖ਼ਤਹ ਕਾਰ ॥੧੨੦॥

ब शेर अफ़कनो जंग आमुख़तह कार ॥१२०॥

ਅਤੇ ਸ਼ੇਰ ਵਰਗੇ ਸ਼ਕਤੀਸ਼ਾਲੀ ਅਤੇ ਪ੍ਰਬੀਨ ਯੋਧੇ ਵੀ ਜੰਗ ਵਿਚ ਮਾਰੇ ਗਏ ॥੧੨੦॥

ਕਿ ਅਜ਼ ਚਾਰ ਤੀਰ ਅਸਪ ਕੁਸ਼ਤਸ਼ ਚਹਾਰ ॥

कि अज़ चार तीर असप कुशतश चहार ॥

(ਰਾਜ ਕੁਮਾਰੀ ਨੇ) ਚਾਰ ਤੀਰ ਚਲਾ ਕੇ (ਵੈਰੀ ਦੇ) ਚਾਰ ਘੋੜੇ ਮਾਰ ਦਿੱਤੇ

ਦਿਗ਼ਰ ਤੀਰ ਕੁਸ਼ਤਸ਼ ਸਰੇ ਬਹਿਲਦਾਰ ॥੧੨੧॥

दिग़र तीर कुशतश सरे बहिलदार ॥१२१॥

ਅਤੇ ਇਕ ਹੋਰ ਤੀਰ ਰਥਵਾਨ ਦੇ ਸਿਰ ਵਿਚ ਮਾਰ ਕੇ (ਉਸ ਨੂੰ) ਮਾਰ ਦਿੱਤਾ ॥੧੨੧॥

ਸਿਯਮ ਤੀਰ ਜ਼ਦ ਹਰਦੋ ਅਬਰੂ ਸ਼ਿਕੰਜ ॥

सियम तीर ज़द हरदो अबरू शिकंज ॥

ਤੀਜੀ ਵਾਰ (ਰਾਜ ਕੁਮਾਰੀ ਨੇ) ਉਸ ਨੂੰ ਭਰਵਟਿਆਂ ਵਿਚਕਾਰ ਤੀਰ ਮਾਰਿਆ,

ਕਿ ਮਾਰੇ ਬ ਪੇਚੀਦ ਜ਼ਿ ਸਉਦਾਇ ਗੰਜ ॥੧੨੨॥

कि मारे ब पेचीद ज़ि सउदाइ गंज ॥१२२॥

ਜਿਸ ਨਾਲ (ਸੁਭਟ ਸਿੰਘ) ਖ਼ਜ਼ਾਨੇ ਤੋਂ ਹਟਾਏ ਸੱਪ ਵਾਗ ਵਲ ਖਾਣ ਲਗਾ ॥੧੨੨॥

ਚਹਾਰਮ ਬਿਜ਼ਦ ਤੀਰ ਖ਼ਬਰਸ਼ ਨਿਯਾਫ਼ਤ ॥

चहारम बिज़द तीर ख़बरश नियाफ़त ॥

(ਰਾਜ ਕੁਮਾਰੀ ਨੇ) ਚੌਥਾ ਤੀਰ ਮਾਰਿਆ ਤਾ (ਸੁਭਟ ਸਿੰਘ ਨੂੰ) ਸੁਰਤ ਭੁਲ ਗਈ।

ਕਿ ਭਰਮਸ਼ ਬ ਬਰਖ਼ਾਸਤ ਧਰਮਸ਼ ਨ ਤਾਫ਼ਤ ॥੧੨੩॥

कि भरमश ब बरख़ासत धरमश न ताफ़त ॥१२३॥

ਉਸ ਦਾ ਭਰਮ ਦੂਰ ਹੋ ਗਿਆ ਅਤੇ ਪ੍ਰਤਿਗਿਆ ਵੀ ਭੁਲ ਗਈ ॥੧੨੩॥

ਬਿਜ਼ਦ ਚੂੰ ਚੁਅਮ ਕੈਬਰੇ ਨਾਜ਼ਨੀਂ ॥

बिज़द चूँ चुअम कैबरे नाज़नीं ॥

ਜਦ ਰਾਜ ਕੁਮਾਰੀ ਨੇ ਚੌਥਾ ਤੀਰ ਮਾਰਿਆ ਤਾ (ਸੁਭਟ ਸਿੰਘ ਦੀ)

ਬ ਖ਼ੁਰਦੰਦ ਸ਼ਹਿ ਰਗ ਬਿਅਫ਼ਤਦ ਜ਼ਿਮੀਂ ॥੧੨੪॥

ब ख़ुरदंद शहि रग बिअफ़तद ज़िमीं ॥१२४॥

ਸ਼ਾਹ ਰਾਗ ਉਤੇ ਵਜਿਆ ਅਤੇ ਉਹ ਧਰਤੀ ਉਤੇ ਡਿਗ ਪਿਆ ॥੧੨੪॥

ਬਿਦਾਨਿਸਤ ਕਿ ਈਂ ਮਰਦ ਪਯ ਮੁਰਦਹ ਗ਼ਸ਼ਤ ॥

बिदानिसत कि ईं मरद पय मुरदह ग़शत ॥

(ਰਾਜ ਕੁਮਾਰੀ ਨੇ) ਸਮਝ ਲਿਆ ਕਿ ਇਹ ਆਦਮੀ ਅੱਧਮੋਇਆ ਹੋ ਗਿਆ ਹੈ

ਬਿਅਫ਼ਤਾਦ ਬੂਮ ਹਮ ਚੁਨੀ ਸ਼ੇਰ ਮਸਤ ॥੧੨੫॥

बिअफ़ताद बूम हम चुनी शेर मसत ॥१२५॥

ਅਤੇ ਮਸਤ ਸ਼ੇਰ ਵਾਗ ਧਰਤੀ ਉਤੇ ਡਿਗ ਪਿਆ ਹੈ ॥੧੨੫॥

ਕਿ ਅਜ਼ ਰਥ ਬਿਯਾਮਦ ਬਰਾਮਦ ਜ਼ਿਮੀ ॥

कि अज़ रथ बियामद बरामद ज़िमी ॥

ਉਹ ਰਾਜ ਕੁਮਾਰੀ ਰਥ ਤੋਂ ਉਤਰ ਕੇ ਧਰਤੀ ਉਤੇ ਆਈ

ਖ਼ਰਾਮੀਦਹ ਸ਼ੁਦ ਪੈਕਰੇ ਨਾਜ਼ਨੀ ॥੧੨੬॥

ख़रामीदह शुद पैकरे नाज़नी ॥१२६॥

ਅਤੇ ਪੁਤਲੀ ਵਾਗ ਚਲ ਪਈ ॥੧੨੬॥

ਬ ਯਕ ਦਸਤ ਬਰਦਾਸ਼ਤ ਯਕ ਪਜਾਲਹ ਆਬ ॥

ब यक दसत बरदाशत यक प्यालह आब ॥

ਉਸ ਨੇ ਇਕ ਹੱਥ ਵਿਚ ਪਾਣੀ ਦਾ ਪਿਆਲਾ ਲਿਆ

ਬਨਿਜ਼ਦੇ ਸ਼ਹਿ ਆਮਦ ਚੁ ਪਰਰਾ ਉਕਾਬ ॥੧੨੭॥

बनिज़दे शहि आमद चु परता उकाब ॥१२७॥

ਅਤੇ ਉਕਾਬ ਵਾਗ ਉਡ ਕੇ (ਭਾਵ ਪੂਰੀ ਤੇਜ਼ੀ ਨਾਲ) ਸ਼ਾਹ ਦੇ ਨੇੜੇ ਹੋ ਗਈ ॥੧੨੭॥

ਬਿਗੋਯਦ ਕਿ ਏ ਸ਼ਾਹਿ ਆਜ਼ਾਦ ਮਰਦ ॥

बिगोयद कि ए शाहि आज़ाद मरद ॥

ਉਸ ਨੇ ਆ ਕੇ ਕਿਹਾ ਕਿ ਐ ਸ਼ੂਰਵੀਰ ਅਤੇ ਅਦਭੁਤ ਬਾਦਸ਼ਾਹ!

ਚਿਰਾ ਖ਼ੁਫ਼ਤਹ ਹਸਤੀ ਤੁ ਦਰ ਖ਼ੂਨ ਗਰਦ ॥੧੨੮॥

चिरा ख़ुफ़तह हसती तु दर ख़ून गरद ॥१२८॥

ਤੂੰ ਲਹੂ ਅਤੇ ਘਟੇ ਵਿਚ ਕਿਉਂ ਸੁਤਾ ਪਿਆ ਹੈਂ ॥੧੨੮॥

ਹੁਮਾ ਜਾਨਜਾਨੀ ਤੁਅਮ ਨੌਜਵਾ ॥

हुमा जानजानी तुअम नौजवा ॥
ਹੇ ਜਵਾ ਮਰਦ! ਮੈਂ ਉਹੀ ਤੇਰੀ ਜਾਨ ਤੋਂ ਪਿਆਰੀ ਹਾ

ਬਦੀਦਨ ਤੁਰਾ ਆਮਦਮ ਈਜ਼ਮਾ ॥੧੨੯॥
बदीदन तुरा आमदम ईज़मा ॥१२९॥
ਜੋ ਤੈਨੂੰ ਵੇਖਣ ਲਈ ਇਥੇ ਆਈ ਹਾ ॥੧੨੯॥

ਬਿਗੋਯਦ ਕਿ ਏ ਬਾਨੂਏ ਨੇਕ ਬਖ਼ਤ ॥
बिगोयद कि ए बानूए नेक बख़त ॥
(ਸੁਭਟ ਸਿੰਘ ਨੇ) ਕਿਹਾ ਕਿ ਐ ਨੇਕ ਬਖ਼ਤ!

ਚਿਰਾ ਤੋ ਬਿਯਾਮਦ ਦਰੀਂ ਜਾਇ ਸਖ਼ਤ ॥੧੩੦॥
चिरा तो बियामद दरीं जाइ सख़त ॥१३०॥
ਤੂੰ ਇਸ ਭਿਆਨਕ ਸਥਾਨ ਉਤੇ ਕਿਉਂ ਆਈ ਹੈਂ ॥੧੩੦॥

ਅਗਰ ਮੁਰਦਹ ਬਾਸ਼ੀ ਦਿਯਾਰੇਮ ਲਾਸ ॥
अगर मुरदह बाशी दियारेम लास ॥
(ਮੈਂ ਇਸ ਲਈ ਆਈ ਹਾ ਕਿ) ਜੇ ਤੂੰ ਮਰ ਗਿਆ ਹੋਵੇਂ ਤਾ ਤੇਰੀ ਲੋਥ ਲੈ ਆਵਾ

ਵਗ਼ਰ ਜ਼ਿੰਦਹ ਹਸਤੀ ਬ ਯਜ਼ਦਾ ਸੁਪਾਸ ॥੧੩੧॥
वग़र ज़िंदह हसती ब यज़दा सुपास ॥१३१॥
ਅਤੇ ਜੇ ਜੀਉਂਦਾ ਹੈਂ ਤਾ ਪਰਮਾਤਮਾ ਦਾ ਧੰਨਵਾਦ ਕਰਾ ॥੧੩੧॥

ਅਜ਼ਾ ਗੁਫ਼ਤਨੀਹਾ ਖ਼ੁਸ਼ ਆਮਦ ਸੁਖ਼ਨ ॥
अज़ा गुफ़तनीहा ख़ुश आमद सुख़न ॥
ਉਸ (ਰਾਜ ਕੁਮਾਰੀ) ਦੇ ਬੋਲ (ਸੁਭਟ ਸਿੰਘ ਨੂੰ) ਚੰਗੇ ਲਗੇ ਅਤੇ ਕਹਿਣ ਲਗਿਆ,

ਬਿਗੋਯਦ ਕਿ ਏ ਨਾਜ਼ਨੀ ਸੀਮ ਤਨ ॥੧੩੨॥
बिगोयद कि ए नाज़नी सीम तन ॥१३२॥

ਹੇ ਚਾਂਦੀ ਦੇ ਰੰਗ ਵਾਲੇ ਸ਼ਰੀਰ ਵਾਲੀ ਇਸਤਰੀ! ॥੧੩੨॥

ਹਰਾ ਕਸ ਕਿ ਖ਼ਾਹੀ ਬਿਗੋ ਮਨ ਦਿਹਮ ॥

हरा कस कि ख़ाही बिगो मन दिहम ॥

ਜੋ ਕੁਝ ਤੂੰ ਚਾਹੁੰਦੀ ਹੈਂ ਦਸ, ਤਾ ਜੋ ਤੈਨੂੰ ਦੇ ਦਿਆਂ।

ਕਿ ਏ ਸ਼ੇਰ ਦਿਲ ਮਨ ਗ਼ੁਲਾਮੇ ਤੁਅਮ ॥੧੩੩॥

कि ए शेर दिल मन ग़ुलामे तुअम ॥१३३॥

ਹੇ ਸ਼ੇਰ-ਦਿਲ ਇਸਤਰੀ! ਮੈਂ ਤੇਰਾ ਗ਼ੁਲਾਮ ਹਾ ॥੧੩੩॥

ਖ਼ੁਦਾਵੰਦ ਬਾਸੀ ਤੁ ਏ ਕਾਰ ਸਖ਼ਤ ॥

ख़ुदावंद बासी तु ए कार सख़त ॥

(ਰਾਜ ਕੁਮਾਰੀ ਨੇ ਉੱਤਰ ਦਿੱਤਾ) ਹੇ ਜੰਗ ਵਰਗਾ ਕਠੋਰ ਕਰਮ ਕਰਨ ਵਾਲੇ!

ਕਿ ਮਾਰਾ ਬ ਯਕ ਬਾਰ ਕੁਨ ਨੇਕ ਬਖ਼ਤ ॥੧੩੪॥

कि मारा ब यक बार कुन नेक बख़त ॥१३४॥

ਤੂੰ ਮੇਰਾ ਸੁਆਮੀ (ਪਤੀ) ਬਣ ਕੇ ਮੈਨੂੰ ਭਾਗਸ਼ਾਲੀ ਬਣਾ ਦੇ ॥੧੩੪॥

ਬਿਜ਼ਦ ਪੁਸ਼ਤ ਪਾਓ ਕੁਸ਼ਾਦਸ਼ ਬ ਚਸ਼ਮ ॥

बिज़द पुशत पाओ कुशादश ब चशम ॥

(ਸੁਭਟ ਸਿੰਘ ਨੇ) ਦੋਵੇਂ ਅੱਖਾ ਖੋਲ੍ਹੀਆਂ ਅਤੇ (ਪਛਤਾਵੇ ਵਜੋਂ) ਦੋਵੇਂ ਪੈਰ ਧਰਤੀ ਉਤੇ ਮਾਰੇ।

ਹਮਹ ਰਵਸ਼ ਸ਼ਾਹਾਨ ਪੇਸ਼ੀਨ ਰਸ਼ਮ ॥੧੩੫॥

हमह रवश शाहान पेशीन रशम ॥१३५॥

ਫਿਰ ਪੁਰਾਤਨ ਬਾਦਸ਼ਾਹਾ ਵਾਲੀ ਰੀਤ ਨੂੰ ਅਪਣਾਇਆ ॥੧੩੫॥

ਬਿਅਫ਼ਤਾਦ ਬਰ ਰਥ ਬਿਆਵੁਰਦ ਜਾ ॥

बिअफ़ताद बर रथ बिआवुरद जा ॥

(ਸੁਭਟ ਸਿੰਘ ਨੂੰ ਉਸ ਨੇ) ਰਥ ਉਤੇ ਲੰਬਾ ਪਾ ਲਿਆ ਅਤੇ ਆਪਣੇ ਘਰ ਲੈ ਆਈ

ਬਿਜ਼ਦ ਨਉਬਤਸ਼ ਸ਼ਾਹਿ ਸ਼ਾਹੇ ਜ਼ਮਾ ॥੧੩੬॥

बिज़द नउबतश शाहि शाहे ज़मा ॥१३६॥

ਅਤੇ ਜ਼ਮਾਨੇ ਦੇ ਬਾਦਸ਼ਾਹਾ ਦੇ ਬਾਦਸ਼ਾਹ ਨੇ (ਖ਼ੁਸ਼ੀ ਵਿਚ) ਨਗਾਰੇ ਵਜਾ ਦਿੱਤੇ ॥੧੩੬॥

ਬਹੋਸ਼ ਅੰਦਰ ਆਮਦ ਦੁ ਚਸ਼ਮਸ਼ ਕੁਸ਼ਾਦ ॥

बहोश अंदर आमद दु चशमश कुशाद ॥

ਜਦ (ਸੁਭਟ ਸਿੰਘ) ਹੋਸ਼ ਵਿਚ ਆਇਆ ਅਤੇ ਅੱਖਾ ਖੋਲ੍ਹੀਆਂ ਤਾ ਕਹਿਣ ਲਗਿਆ

ਬਿਗੋਯਦ ਕਿਰਾ ਜਾਇ ਮਾਰਾ ਨਿਹਾਦ ॥੧੩੭॥

बिगोयद किरा जाइ मारा निहाद ॥१३७॥

ਕਿ ਮੈਨੂੰ ਕਿਸ ਦੇ ਘਰ ਲਿਆ ਕੇ ਰਖਿਆ ਗਿਆ ਹੈ ॥੧੩੭॥

ਬਿਗੋਯਦ ਤੁਰਾ ਜ਼ਫ਼ਰ ਜੰਗ ਯਾਫ਼ਤਮ ॥

बिगोयद तुरा ज़फ़र जंग याफ़तम ॥

(ਰਾਜ ਕੁਮਾਰੀ ਨੇ) ਜਵਾਬ ਦਿੱਤਾ ਕਿ ਮੈਂ ਤੁਹਾਨੂੰ ਜੰਗ ਵਿਚ ਜਿਤ ਕੇ ਪ੍ਰਾਪਤ ਕੀਤਾ ਹੈ

ਬ ਕਾਰੇ ਸ਼ੁਮਾ ਕਤ ਖ਼ੁਦਾ ਯਾਫ਼ਤਮ ॥੧੩੮॥

ब कारे शुमा कत ख़ुदा याफ़तम ॥१३८॥

ਅਤੇ ਤੁਹਾਨੂੰ ਜੰਗ ਵਿਚ ਪਤੀ ਵਜੋਂ ਹਾਸਲ ਕੀਤਾ ਹੈ ॥੧੩੮॥

ਪਸ਼ੇਮਾ ਸ਼ਵਦ ਸੁਖ਼ਨ ਗੁਫ਼ਤਨ ਫ਼ਜ਼ੂਲ ॥

पशेमा शवद सुख़न गुफ़तन फ़ज़ूल ॥

(ਸੁਭਟ ਸਿੰਘ) ਆਪਣੇ ਵਿਅਰਥ ਦੇ ਬੋਲਾ ਉਤੇ ਸ਼ਰਮਿੰਦਾ ਹੋਇਆ ਅਤੇ ਕਹਿਣ ਲਗਿਆ।

ਹਰਾ ਕਸ ਤੁ ਗੋਈ ਕਿ ਬਰ ਮਨ ਕਬੂਲ ॥੧੩੯॥

हरा कस तु गोई कि बर मन कबूल ॥१३९॥

(ਹੇ ਰਾਜ ਕੁਮਾਰੀ!) ਤੂੰ ਜੋ ਕਹੇਂ, ਮੈਨੂੰ ਮਨਜ਼ੂਰ ਹੈ ॥੧੩੯॥

ਬਿਦਿਹ ਸਾਕੀਯਾ ਜਾਮ ਫੇਰੋਜ਼ਹ ਫ਼ਾਮ ॥
बिदिह साकीया जाम फेरोज़ह फ़ाम ॥
ਹੇ ਸਾਕੀ! ਤੂੰ ਮੈਨੂੰ ਹਰੇ ਰੰਗ (ਹਰਿਨਾਮ) (ਦਾ ਸ਼ਰਾਬ)

ਕਿ ਮਾ ਰਾ ਬ ਕਾਰ ਅਸਤ ਰੋਜ਼ੇ ਤਮਾਮ ॥੧੪੦॥
कि मा रा ब कार असत रोज़े तमाम ॥१४०॥
ਦਾ ਪਿਆਲਾ ਦੇ, ਜੋ ਮੈਨੂੰ ਸਦਾ ਹੀ ਚਾਹੀਦਾ ਹੈ ॥੧੪੦॥

ਤੁ ਮਾਰਾ ਬਿਦਿਹ ਤਾ ਸ਼ਵਮ ਤਾਜ਼ਹ ਦਿਲ ॥
तु मारा बिदिह ता शवम ताज़ह दिल ॥
ਤੂੰ ਮੈਨੂੰ (ਉਹ ਪਿਆਲਾ) ਦੇ ਕਿ ਮੇਰਾ ਦਿਲ ਤਾਜ਼ਾ ਹੋਵੇ

ਕਿ ਗੌਹਰ ਬਿਆਰੇਮ ਆਲੂਦਹ ਗਿਲ ॥੧੪੧॥੪॥
कि गौहर बिआरेम आलूदह गिल ॥१४१॥४॥
ਅਤੇ (ਵਿਕਾਰਾ ਦੇ) ਚਿਕੜ ਵਿਚੋਂ (ਆਤਮਾ ਰੂਪੀ) ਮੋਤੀ ਨੂੰ ਕਢ ਲਿਆਵਾ ॥੧੪੧॥੪॥

ੴ ਵਾਹਗੁਰੂ ਜੀ ਕੀ ਫ਼ਤਹ ॥
ੴ वाहगुरू जी की फ़तह ॥
ੴ ਵਾਹਗੁਰੂ ਜੀ ਕੀ ਫ਼ਤਹ:

ਤੁਈ ਰਹਿਨੁਮਾਓ ਤੁਈ ਦਿਲ ਕੁਸ਼ਾਇ ॥
तुई रहिनुमाओ तुई दिल कुशाइ ॥
(ਹੇ ਪ੍ਰਭੂ!) ਤੂੰ ਹੀ ਰਾਹ ਦਸਣ ਵਾਲਾ ਹੈਂ, ਤੂੰ ਹੀ ਦਿਲ ਨੂੰ ਖੋਲਣ ਵਾਲਾ ਹੈਂ।

ਤੁਈ ਦਸਤਗੀਰ ਅੰਦਰ ਹਰ ਦੋ ਸਰਾਇ ॥੧॥
तुई दसतगीर अंदर हर दो सराइ ॥१॥
ਤੂੰ ਹੀ ਦੋਹਾ ਲੋਕਾ ਵਿਚ ਹੱਥ ਫੜਨ ਵਾਲਾ ਹੈਂ ॥੧॥

ਤੁਈ ਰਾਜ਼ ਰੋਜ਼ੀ ਦਿਹੋ ਦਸਤਗੀਰ ॥

तुई राज़ रोज़ी दिहो दसतगीर ॥

ਤੂੰ ਹੀ ਧਨ ਅਤੇ ਰੋਜ਼ੀ ਦੇਣ ਵਾਲਾ ਅਤੇ ਬਾਹ ਪਕੜਨ ਵਾਲਾ ਹੈਂ।

ਕਰੀਮੇ ਖ਼ਤਾ ਬਖ਼ਸ਼ ਦਾਨਸ਼ ਪਜ਼ੀਰ ॥੨॥

करीमे ख़ता बख़्श दानश पज़ीर ॥२॥

ਤੂੰ ਕ੍ਰਿਪਾ ਕਰਨ ਵਾਲਾ, ਖਿਮਾ ਕਰਨ ਵਾਲਾ ਅਤੇ ਅੰਦਰ ਦੀਆਂ ਜਾਣਨ ਵਾਲਾ ਹੈਂ ॥੨॥

ਹਿਕਾਯਤ ਸ਼ੁਨੀਦਮ ਯਕੇ ਕਾਜ਼ੀਅਸ਼ ॥

हिकायत शुनीदम यके काज़ीअश ॥

ਮੈਂ ਇਕ ਕਾਜ਼ੀ ਬਾਰੇ ਕਹਾਣੀ ਸੁਣੀ ਹੈ

ਕਿ ਬਰਤਰ ਨ ਦੀਦਮ ਕਜ਼ੋ ਦੀਗਰਸ਼ ॥੩॥

कि बरतर न दीदम कज़ो दीगरश ॥३॥

ਕਿ ਉਸ ਤੋਂ ਚੰਗਾ ਹੋਰ ਕੋਈ ਨਹੀਂ ਸੀ ॥੩॥

ਯਕੇ ਖ਼ਾਨਹ ਓ ਬਾਨੂਏ ਨਉਜਵਾ ॥

यके ख़ानह ओ बानूए नउजवा ॥

ਉਸ ਦੇ ਘਰ ਇਕ ਸੁੰਦਰ ਨੌਜਵਾਨ ਇਸਤਰੀ ਸੀ।

ਕਿ ਕੁਰਬਾ ਸ਼ਵਦ ਹਰਕਸੇ ਨਾਜ਼ਦਾ ॥੪॥

कि कुरबा शवद हरकसे नाज़दा ॥४॥

ਹਾਵ-ਭਾਵ ਨੂੰ ਸਮਝਣ ਵਾਲਾ ਹਰ ਵਿਅਕਤੀ ਉਸ ਤੋਂ ਕੁਰਬਾਨ ਜਾਦਾ ਸੀ ॥੪॥

ਕਿ ਸ਼ੋਸਨ ਸਰੇ ਰਾ ਫ਼ਰੋ ਮੇਜ਼ਦਹ ॥

कि शोसन सरे रा फ़रो मेज़दह ॥

(ਉਸ ਨੂੰ ਵੇਖ ਕੇ) ਲਿਲੀ ਦਾ ਫੁਲ ਆਪਣਾ ਸਿਰ ਨੀਵਾ ਕਰ ਲੈਂਦਾ ਸੀ

ਗੁਲੇ ਲਾਲਹ ਰਾ ਦਾਗ਼ ਬਰ ਦਿਲ ਸ਼ੁਦਹ ॥੫॥

गुले लालह रा दाग़ बर दिल शुदह ॥५॥

ਅਤੇ ਪੋਸਤ ਦੇ ਫੁਲ ਦੇ ਦਿਲ ਵਿਚ ਕਾਲਾ ਦਾਗ਼ ਪੈ ਜਾਦਾ ਸੀ ॥੫॥

ਕਜ਼ਾ ਸੂਰਤੇ ਮਾਹਿ ਰਾ ਬੀਮ ਸ਼ੁਦ ॥

कज़ा सूरते माहि रा बीम शुद ॥

ਉਸ ਦੀ ਸੂਰਤ ਨੂੰ ਵੇਖ ਕੇ ਚੰਦ੍ਰਮਾ ਨੂੰ ਵੀ ਡਰ ਲਗਦਾ ਸੀ

ਰਸ਼ਕ ਸ਼ੋਖ਼ਤਹ ਅਜ਼ ਮਿਯਾ ਨੀਮ ਸ਼ੁਦ ॥੬॥

रशक शोख़तह अज़ मिया नीम शुद ॥६॥

ਅਤੇ ਈਰਖਾ ਦੀ ਅੱਗ ਵਿਚ ਸੜ ਕੇ ਅੱਧਾ ਹੋ ਗਿਆ ਸੀ ॥੬॥

ਬਕਾਰ ਅਜ਼ ਸੂਏ ਖ਼ਾਨਹ ਬੇਰੂੰ ਰਵਦ ॥

बकार अज़ सूए ख़ानह बेरूँ रवद ॥

ਜਦੋਂ ਕਿਸੇ ਕੰਮ ਲਈ ਉਹ ਘਰ ਤੋਂ ਬਾਹਰ ਜਾਦੀ,

ਬ ਦੋਸ਼ੇ ਜ਼ੁਲਫ਼ ਸ਼ੋਰ ਸੁੰਬਲ ਸ਼ਵਦ ॥੭॥

ब दोशे ज़ुलफ़ शोर सुँबल शवद ॥७॥

ਤਾ ਮੋਢਿਆਂ ਉਤੇ ਲਟਕਦੀਆਂ ਜ਼ੁਲਫ਼ਾ ਨੂੰ ਵੇਖ ਕੇ ਇਸ਼ਕ-ਪੇਚੇ ਦੀ ਵੇਲ ਵੀ ਤੜਪ ਉਠਦੀ ਸੀ ॥੭॥

ਗਰ ਆਬੇ ਬ ਦਰੀਯਾ ਬਸ਼ੋਯਦ ਰੁਖ਼ਸ਼ ॥

गर आबे ब दरीया बशोयद रुख़श ॥

ਜੇ ਕਰ ਉਹ ਆਪਣੇ ਮੂੰਹ ਨੂੰ ਦਰਿਆ ਦੇ ਪਾਣੀ ਵਿਚ ਧੋਂਦੀ ਸੀ,

ਹਮਹ ਖ਼ਾਰ ਮਾਹੀ ਸ਼ਵਦ ਗੁਲ ਰੁਖ਼ਸ਼ ॥੮॥

हमह ख़ार माही शवद गुल रुख़श ॥८॥

ਤਾ ਮੱਛੀਆਂ ਦੇ ਸਾਰੇ ਕੰਡੇ ਫੁਲਾ ਵਰਗੇ ਹੋ ਜਾਦੇ ਸਨ ॥੮॥

ਬਖ਼ਮ ਓ ਫ਼ਿਤਾਦਹ ਹੁਮਾ ਸਾਯਹ ਆਬ ॥

बख़म ओ फ़ितादह हुमा सायह आब ॥

ਜੇ ਉਸ ਦੀ ਪਰਛਾਈ ਪਾਣੀ ਦੇ ਘੜੇ ਉਤੇ ਪੈ ਜਾਦੀ, ਤਾ ਉਹ ਨਸ਼ੀਲਾ ਹੋ ਜਾਦਾ।

ਜ਼ਿ ਮਸਤੀ ਸ਼ੁਦਹ ਨਾਮ ਨਰਗ਼ਸ ਸ਼ਰਾਬ ॥੯॥

ज़ि मसती शुदह नाम नरग़स शराब ॥९॥

ਉਸ ਦਾ ਨਾ 'ਨਰਗਸੀ ਸ਼ਰਾਬ' ਪੈ ਜਾਦਾ ॥੯॥

ਬਜੀਦਸ਼ ਯਕੇ ਰਾਜਹੇ ਨਉਜਵਾ ॥

बजीदश यके राजहे नउजवा ॥

ਉਸ ਨੇ ਇਕ ਨੌਜਵਾਨ ਰਾਜੇ ਨੂੰ ਵੇਖਿਆ

ਕਿ ਹੁਸਨਲ ਜਮਾਲ ਅਸਤੁ ਜ਼ਾਹਰ ਜਹਾ ॥੧੦॥

कि हुसनल जमाल असतु ज़ाहर जहा ॥१०॥

ਜੋ ਆਪਣੀ ਸੁੰਦਰਤਾ ਕਰ ਕੇ ਸਾਰੇ ਸੰਸਾਰ ਵਿਚ ਪ੍ਰਸਿੱਧ ਸੀ ॥੧੦॥

ਬਗੁਫ਼ਤਾ ਕਿ ਏ ਰਾਜਹੇ ਨੇਕ ਬਖ਼ਤ ॥

बगुफ़ता कि ए राजहे नेक बख़त ॥

ਉਸ ਨੇ ਕਿਹਾ, ਹੇ ਨੇਕ ਭਾਗਾ ਵਾਲੇ ਰਾਜੇ!

ਤੁ ਮਾਰਾ ਬਿਦਿਹ ਜਾਇ ਨਜ਼ਦੀਕ ਤਖ਼ਤ ॥੧੧॥

तु मारा बिदिह जाइ नज़दीक तख़त ॥११॥

ਤੂੰ ਮੈਨੂੰ ਆਪਣੇ ਤਖ਼ਤ ਕੋਲ ਬੈਠਣ ਲਈ ਥਾ ਦੇ (ਅਰਥਾਤ–ਮੈਨੂੰ ਵਿਆਹ ਲੈ) ॥੧੧॥

ਨਖ਼ੁਸ਼ਤੀ ਸਰੇ ਕਾਜ਼ੀ ਆਵਰ ਤੁ ਰਾਸਤ ॥

नख़ुशती सरे काज़ी आवर तु रासत ॥

(ਰਾਜੇ ਨੇ ਉੱਤਰ ਦਿੱਤਾ) ਪਹਿਲਾ ਤੂੰ ਆਪਣੇ ਪਤੀ ਕਾਜ਼ੀ ਦਾ ਸਿਰ ਕਟ ਲਿਆ,

ਵਜ਼ਾ ਪਸ ਕਿ ਈਂ ਖ਼ਾਨਹ ਮਾ ਅਜ਼ ਤੁਰਾਸਤੁ ॥੧੨॥

वज़ा पस कि ईं ख़ानह मा अज़ तुरासतु ॥१२॥

ਉਸ ਪਿਛੋਂ ਮੇਰਾ ਇਹ ਘਰ ਤੇਰਾ ਹੋ ਜਾਏਗਾ ॥੧੨॥

ਸ਼ੁਨੀਦ ਈਂ ਸੁਖ਼ਨ ਰਾ ਦਿਲ ਅੰਦਰ ਨਿਹਾਦ ॥

शुनीद ईं सुख़न रा दिल अंदर निहाद ॥

ਉਸ ਨੇ (ਰਾਜੇ ਦਾ ਇਹ ਬੋਲ) ਸੁਣ ਕੇ ਆਪਣੇ ਅੰਦਰ ਹੀ ਰਖਿਆ

ਨ ਰਾਜ਼ੇ ਦਿਗ਼ਰ ਪੇਸ਼ ਅਉਰਤ ਕੁਸ਼ਾਦ ॥੧੩॥

न राज़े दिग़र पेश अउरत कुशाद ॥१३॥

ਅਤੇ ਕਿਸੇ ਹੋਰ ਅਗੇ ਇਹ ਭੇਦ ਪ੍ਰਗਟ ਨਾ ਕੀਤਾ ॥੧੩॥

ਬ ਵਕਤੇ ਸ਼ੌਹਰ ਰਾ ਚੁ ਖ਼ੁਸ਼ ਖ਼ੁਫ਼ਤਹ ਦੀਦ ॥

ब वकते शौहर रा चु ख़ुश ख़ुफ़तह दीद ॥

ਜਦ ਉਸ ਨੇ ਆਪਣੇ ਪਤੀ ਨੂੰ ਮਿਠੀ (ਡੂੰਘੀ) ਨੀਂਦਰ ਵਿਚ ਸੁੱਤਾ ਵੇਖਿਆ

ਬਿਜ਼ਦ ਤੇਗ਼ ਖ਼ੁਦ ਦਸਤ ਸਰ ਓ ਬੁਰੀਦ ॥੧੪॥

बिज़द तेग़ ख़ुद दसत सर ओ बुरीद ॥१४॥

ਤਾ ਆਪਣੇ ਹੱਥ ਵਿਚ ਤਲਵਾਰ ਲੈ ਕੇ ਅਜਿਹੀ ਮਾਰੀ ਕਿ ਉਸ ਦਾ ਸਿਰ ਕਟ ਦਿੱਤਾ ॥੧੪॥

ਬੁਰੀਦਹ ਸਰ ਓਰਾ ਰਵਾ ਜਾਇ ਗਸ਼ਤ ॥

बुरीदह सर ओरा रवा जाइ गशत ॥

ਉਸ ਦਾ ਸਿਰ ਕਟ ਕੇ ਉਧਰ ਵਲ (ਲੈ ਕੇ) ਚਲ ਪਈ

ਦਰਾ ਜਾ ਸਬਲ ਸਿੰਘ ਕਿ ਬਿਨਸ਼ਸਤਹ ਅਸਤ ॥੧੫॥

दरा जा सबल सिंघ कि बिनशसतह असत ॥१५॥

ਜਿਥੇ ਉਸ ਦਾ ਪ੍ਰੀਤਮ ਸਬਲ ਸਿੰਘ ਬੈਠਾ ਹੋਇਆ ਸੀ ॥੧੫॥

ਤੁ ਗੁਫ਼ਤੀ ਮਰਾ ਹਮ ਚੁਨੀ ਕਰਦਹਅਮ ॥

तु गुफ़ती मरा हम चुनी करदहअम ॥

ਕਹਿਣ ਲਗੀ, ਜਿਵੇਂ ਤੁਸੀਂ ਮੈਨੂੰ ਕਿਹਾ ਸੀ, ਉਸੇ ਤਰ੍ਹਾ ਮੈਂ ਕਰ ਦਿੱਤਾ ਹੈ।

ਬਪੇਸ਼ੇ ਤੁ ਈਂ ਸਰ ਮਨ ਆਵੁਰਦਹਅਮ ॥੧੬॥

बपेशे तु ईं सर मन आवुरदहअम ॥१६॥

ਮੈਂ (ਆਪਣੇ ਪਤੀ ਦਾ) ਸਿਰ ਕਟ ਕੇ ਤੁਹਾਡੇ ਸਾਹਮਣੇ ਲੈ ਆਂਦਾ ਹੈ ॥੧੬॥

ਅਗਰ ਸਰ ਤੁ ਖ਼ਾਹੀ ਸਰ ਤੁਮੇ ਦਿਹਮ ॥

अगर सर तु ख़ाही सर तुमे दिहम ॥

ਜੇ ਤੂੰ ਚਾਹੇਂ ਤਾ ਮੈਂ ਆਪਣਾ ਸਿਰ ਵੀ ਕਟ ਦੇਵਾ

ਬ ਜਾਨੋ ਦਿਲੇ ਬਰ ਤੁ ਆਸ਼ਕ ਸ਼ੁਦਮ ॥੧੭॥

ब जानो दिले बर तु आशक शुदम ॥१७॥

ਕਿਉਂਕਿ ਮੈਂ ਦਿਲੋ-ਜਾਨ ਤੋਂ ਤੇਰੇ ਉਤੇ ਆਸ਼ਕ ਹਾ ॥੧੭॥

ਕਿ ਇਮ ਸ਼ਬ ਕੁਨ ਆਂ ਅਹਿਦ ਤੋ ਬਸਤਈ ॥

कि इम शब कुन आँ अहिद तो बसतई ॥

(ਕਹਿਣ ਲਗੀ, ਹੇ ਰਾਜਨ!) ਜੋ ਤੂੰ ਮੇਰੇ ਨਾਲ ਵਚਨ ਕੀਤਾ ਸੀ, ਅਜ ਰਾਤ ਪੂਰਾ ਕਰ ਦੇ।

ਬ ਗਮਜ਼ਹਿ ਚਸ਼ਮ ਜਾਨ ਮਨ ਕੁਸ਼ਤਈ ॥੧੮॥

ब गमज़हि चशम जान मन कुशतई ॥१८॥

ਤੇਰੇ ਨੇਤਰਾ ਦੇ ਕਟਾਖ ਨਾਲ ਮੇਰੀ ਜਾਨ ਕੋਹੀ ਜਾ ਚੁਕੀ ਹੈ ॥੧੮॥

ਚੁ ਦੀਦਸ਼ ਸਰੇ ਰਾਜਹੇ ਨਉ ਜਵਾ ॥

चु दीदश सरे राजहे नउ जवा ॥

ਜਦ ਉਸ ਨੌਜਵਾਨ ਰਾਜੇ ਨੇ (ਕਾਜ਼ੀ ਦਾ ਕਟਿਆ ਹੋਇਆ) ਸਿਰ ਵੇਖਿਆ

ਬ ਤਰਸੀਦ ਗੁਫ਼ਤਾਹ ਕਿ ਏ ਬਦ ਨਿਸ਼ਾ ॥੧੯॥

ब तरसीद गुफ़ताह कि ए बद निशा ॥१९॥

ਤਾ ਡਰ ਗਿਆ ਅਤੇ ਕਹਿਣ ਲਗਾ ਕਿ ਹੇ ਭੈੜੇ ਲੱਛਣਾ ਵਾਲੀਏ! ॥੧੯॥

ਚੁਨਾ ਬਦ ਤੁ ਕਰਦੀ ਖ਼ੁਦਵੰਦ ਖ਼ੇਸ਼ ॥

चुना बद तु करदी ख़ुदवंद ख़ेश ॥

ਜੇ ਤੂੰ ਆਪਣੇ ਪਤੀ ਨਾਲ ਅਜਿਹਾ ਮਾੜਾ ਕੰਮ ਕੀਤਾ ਹੈ,

ਕਿ ਮਾਰਾ ਚਿਯਾਰੀ ਅਜ਼ੀਂ ਕਾਰ ਬੇਸ਼ ॥੨੦॥

कि मारा चियारी अज़ीं कार बेश ॥२०॥

ਤਾ ਮੇਰੇ ਨਾਲ ਇਸ ਤੋਂ ਵੱਧ ਦੋਸਤੀ ਦਾ ਕੀ ਕੰਮ ਕਰੇਂਗੀ ॥੨੦॥

ਜ਼ਿ ਤੋ ਦੋਸਤੀ ਮਨ ਬ ਬਾਜ਼ ਆਮਦਮ ॥

ज़ि तो दोसती मन ब बाज़ आमदम ॥

ਮੈਂ ਤੇਰੀ ਦੋਸਤੀ ਤੋਂ ਬਾਜ਼ ਆਇਆ।

ਜ਼ਿ ਕਰਦਹ ਤੁ ਮਨ ਦਰ ਨਿਯਾਜ਼ ਆਮਦਮ ॥੨੧॥

ज़ि करदह तु मन दर नियाज़ आमदम ॥२१॥

ਤੇਰੇ ਇਸ ਕਾਰਨਾਮੇ ਕਰ ਕੇ ਮੈਂ ਤੇਰੀ ਕ੍ਰਿਪਾ ਚਾਹੁੰਦਾ ਹਾ ॥੨੧॥

ਚੁਨੀ ਬਦ ਤੁ ਕਰਦੀ ਖ਼ੁਦਾਵੰਦ ਕਾਰ ॥

चुनी बद तु करदी ख़ुदावंद कार ॥

ਤੂੰ ਜਦੋਂ ਆਪਣੇ ਪਤੀ ਨਾਲ ਅਜਿਹਾ ਮਾੜਾ ਕੰਮ ਕੀਤਾ,

ਮਰਾ ਕਰਦਹ ਬਾਸ਼ੀ ਚੁਨੀ ਰੋਜ਼ਗਾਰ ॥੨੨॥

मरा करदह बाशी चुनी रोज़गार ॥२२॥

ਤਾ ਤੂੰ ਮੇਰੇ ਨਾਲ ਵੀ ਅਜਿਹਾ ਹੀ ਵਿਵਹਾਰ ਕਰੇਂਗੀ ॥੨੨॥

ਬਿਅੰਦਾਖ਼ਤ ਸਰ ਰਾ ਦਰਾ ਜਾ ਜ਼ਿ ਦਸਤ ॥

बिअंदाख़त सर रा दरा जा ज़ि दसत ॥

(ਰਾਜੇ ਦੀ ਗੱਲ ਸੁਣ ਕੇ) ਉਸ ਨੇ ਆਪਣੇ ਹੱਥਾ ਵਿਚੋਂ ਉਹ ਸਿਰ ਉਥੇ ਹੀ ਸੁਟ ਦਿੱਤਾ

ਬਰੇ ਸੀਨਹ ਓ ਸਰ ਬਿਜ਼ਦ ਹਰ ਦੁ ਦਸਤ ॥੨੩॥

बरे सीनह ओ सर बिज़द हर दु दसत ॥२३॥

ਅਤੇ ਆਪਣੇ ਦੋਵੇਂ ਹੱਥ ਸਿਰ ਅਤੇ ਛਾਤੀ ਉਤੇ ਮਾਰੇ ॥੨੩॥

ਮਰਾ ਪੁਸ਼ਤ ਦਾਦੀ ਤੁਰਾ ਹਕ ਦਿਹਦ ॥

मरा पुशत दादी तुरा हक दिहद ॥

(ਰੋ ਕੇ ਕਹਿਣ ਲਗੀ) ਤੂੰ ਮੈਨੂੰ ਪਿਠ ਦਿੱਤੀ ਹੈ, ਤੈਨੂੰ ਖ਼ੁਦਾ ਪਿਠ ਦੇਵੇਗਾ,

ਵਜ਼ਾ ਰੋਜ਼ ਮਉਲਾਇ ਕਾਜ਼ੀ ਸ਼ਵਦ ॥੨੪॥

वज़ा रोज़ मउलाइ काज़ी शवद ॥२४॥

ਜਿਸ ਦਿਨ ਮੌਲਾ ਇਨਸਾਫ਼ ਕਰਨ ਵਾਲਾ ਹੋਵੇਗਾ ॥੨੪॥

ਬਿਅੰਦਾਖ਼ਤ ਸਰ ਖ਼ਾਨਹ ਆਮਦ ਬੁਬਾਜ਼ ॥

बिअंदाख़त सर ख़ानह आमद बुबाज़ ॥

ਉਸ ਨੇ ਸਿਰ ਉਥੇ ਹੀ ਸੁਟ ਦਿੱਤਾ ਅਤੇ ਮੁੜ ਕੇ ਘਰ ਆ ਗਈ

ਬਆਂ ਲਾਸ਼ ਕਾਜ਼ੀ ਬਖ਼ੁਸ਼ਪੀਦ ਦਰਾਜ਼ ॥੨੫॥

बआँ लाश काज़ी बख़ुशपीद दराज़ ॥२५॥

ਅਤੇ ਕਾਜ਼ੀ ਦੀ ਲਾਸ਼ ਨਾਲ ਲੰਬੀ ਪੈ ਕੇ ਸੌਂ ਗਈ ॥੨੫॥

ਬਿਅੰਦਾਖ਼ਤ ਬਰ ਸਰ ਜ਼ਿ ਖ਼ੁਦ ਦਸਤ ਖ਼ਾਕ ॥

बिअंदाख़त बर सर ज़ि ख़ुद दसत ख़ाक ॥

ਫਿਰ ਉਸ ਨੇ ਆਪਣੇ ਹੱਥਾ ਨਾਲ ਸਿਰ ਵਿਚ ਮਿੱਟੀ ਪਾ ਲਈ

ਬਿਗੁਫ਼ਤਾ ਕਿ ਖ਼ੇਜ਼ੇਦ ਯਾਰਾਨ ਪਾਕ ॥੨੬॥

बिगुफ़ता कि ख़ेज़ेद यारान पाक ॥२६॥

ਅਤੇ ਕਿਹਾ ਕਿ ਹੇ ਪਾਕ ਦੋਸਤੋ! ਉਠੋ ॥੨੬॥

ਕਿ ਬਦਕਾਰ ਕਰਦ ਈਂ ਕਸੇ ਸ਼ੋਰ ਬਖ਼ਤ ॥

कि बदकार करद ईं कसे शोर बख़त ॥

ਕਿਸੇ ਭੈੜੇ ਬੰਦੇ ਨੇ ਇਹ ਮਾੜਾ ਕੰਮ ਕੀਤਾ ਹੈ

ਕਿ ਕਾਜ਼ੀ ਬ ਜਾ ਕੁਸ਼ਤ ਯਕ ਜ਼ਖ਼ਮ ਸਖ਼ਤ ॥੨੭॥
कि काज़ी ब जा कुशत यक ज़ख़म सख़त ॥२७॥
ਕਿ ਇਕੋ ਹੀ ਦ੍ਰਿੜ੍ਹ ਵਾਰ ਨਾਲ ਕਾਜ਼ੀ ਨੂੰ ਮਾਰ ਦਿੱਤਾ ਹੈ ॥੨੭॥

ਬ ਹਰ ਜਾ ਕਿ ਯਾਬੇਦ ਖ਼ੂੰਨਸ਼ ਨਿਸ਼ਾ ॥
ब हर जा कि याबेद ख़ूँनश निशा ॥
ਜਿਸ ਰਸਤੇ ਉਤੇ ਲਹੂ ਦੇ ਨਿਸ਼ਾਨ ਪਏ ਸਨ,

ਹੁਮਾ ਰਾਹ ਗੀਰੰਦ ਹਮਹ ਮਰਦੁਮਾ ॥੨੮॥
हुमा राह गीरंद हमह मरदुमा ॥२८॥
ਸਭ ਲੋਕ ਉਨ੍ਹਾ ਨਿਸ਼ਾਨਾ ਨੂੰ ਪਕੜ ਕੇ ਉਧਰ ਨੂੰ ਤੁਰ ਪਏ ॥੨੮॥

ਬ ਆਂ ਜਾ ਜਹਾ ਖ਼ਲਕ ਇਸਤਾਦਹ ਕਰਦ ॥
ब आँ जा जहा ख़लक इसतादह करद ॥
(ਉਸ ਨੇ) ਸਭ ਲੋਕਾ ਨੂੰ ਉਸ ਥਾ ਉਤੇ ਜਾ ਖੜਾ ਕੀਤਾ,

ਬਜਾਏ ਕਿ ਸਰ ਕਾਜ਼ੀ ਅਫ਼ਤਾਦਹ ਕਰਦ ॥੨੯॥
बजाए कि सर काज़ी अफ़तादह करद ॥२९॥
ਜਿਥੇ ਕਾਜ਼ੀ ਦਾ ਸਿਰ ਸੁਟਿਆ ਹੋਇਆ ਸੀ ॥੨੯॥

ਬਿਦਾਨਿਸ਼ਤ ਹਮਹ ਔਰਤੋ ਮਰਦੁਮਾ ॥
बिदानिशत हमह औरतो मरदुमा ॥
ਸਭ ਇਸਤਰੀਆਂ ਅਤੇ ਮਰਦਾ ਨੇ ਜਾਣ ਲਿਆ

ਕਿ ਈਂ ਰਾ ਬ ਕੁਸ਼ਤ ਅਸਤ ਰਾਜਹ ਹੁਮਾ ॥੩੦॥
कि ईं रा ब कुशत असत राजह हुमा ॥३०॥
ਕਿ ਇਸ ਰਾਜੇ ਨੇ ਉਸ ਦਾ ਕਤਲ ਕੀਤਾ ਹੈ ॥੩੦॥

ਗਿਰਫ਼ਤੰਦ ਓ ਰਾ ਬੁਬਸਤੰਦ ਸਖ਼ਤ ॥

गिरफ़तंद ओ रा बुबसतंद सख़त ॥

ਲੋਕਾ ਨੇ ਉਸ ਰਾਜੇ ਨੂੰ ਪਕੜ ਕੇ ਬੰਨ੍ਹ ਲਿਆ।

ਕਿ ਜਾਏ ਜਹਾਗੀਰ ਬਿਨਸ਼ਸਤਹ ਤਖ਼ਤ ॥੩੧॥

कि जाए जहागीर बिनशसतह तख़त ॥३१॥

ਜਿਥੇ ਜਹਾਗੀਰ ਬਾਦਸ਼ਾਹ ਤਖ਼ਤ ਉਤੇ ਬੈਠਾ ਸੀ, ਉਥੇ ਲੈ ਗਏ ॥੩੧॥

ਬਿ ਗੁਫ਼ਤੰਦ ਕਿ ਈਂ ਰਾ ਹਵਾਲਹ ਕੁਨਦ ॥

बि गुफ़तंद कि ईं रा हवालह कुनद ॥

(ਬਾਦਸ਼ਾਹ ਨੇ ਕਿਹਾ) ਇਸ ਆਦਮੀ ਨੂੰ ਇਸ ਔਰਤ ਦੇ ਹਵਾਲੇ ਕਰ ਦਿਓ।

ਬ ਦਿਲ ਹਰਚਿ ਦਾਰਦ ਸਜ਼ਾਯਸ਼ ਦਿਹਦ ॥੩੨॥

ब दिल हरचि दारद सज़ायश दिहद ॥३२॥

ਇਸ ਦਾ ਜੋ ਦਿਲ ਚਾਹੇ, ਸਜ਼ਾ ਦੇਵੇ ॥੩੨॥

ਬਿ ਫ਼ਰਮੂਦ ਜੱਲਾਦ ਰਾ ਸ਼ੋਰ ਬਖ਼ਤ ॥

बि फ़रमूद जल्लाद रा शोर बख़त ॥

(ਇਸਤਰੀ ਨੇ) ਜਲਾਦ ਨੂੰ ਫ਼ਰਮਾਇਆ

ਕਿ ਈਂ ਸਰ ਜੁਦਾ ਕੁਨ ਬ ਯਕ ਜ਼ਖ਼ਮ ਸਖ਼ਤ ॥੩੩॥

कि ईं सर जुदा कुन ब यक ज़ख़म सख़त ॥३३॥

ਕਿ ਇਕ ਸਖ਼ਤ ਵਾਰ ਨਾਲ ਇਸ ਮੰਦਭਾਗੇ ਦਾ ਸਿਰ ਵਖਰਾ ਕਰ ਦੇ ॥੩੩॥

ਚੁ ਸ਼ਮਸ਼ੇਰ ਰਾ ਦੀਦ ਆਂ ਨੌਜਵਾ ॥

चु शमशेर रा दीद आँ नौजवा ॥

ਜਦ ਉਸ ਨੌਜਵਾਨ ਨੇ ਤਲਵਾਰ ਨੂੰ ਵੇਖਿਆ

ਬ ਲਰਜ਼ਹ ਦਰਾਮਦ ਚੁ ਸਰਵੇ ਗਿਰਾ ॥੩੪॥

ब लरज़ह दरामद चु सरवे गिरा ॥३४॥

ਤਾ ਸਰੂ ਦੇ ਵੱਡੇ ਬ੍ਰਿਛ ਵਾਗ ਕੰਬਣ ਲਗ ਗਿਆ ॥੩੪॥

ਬਗ਼ੁਫ਼ਤਾ ਕਿ ਮਨ ਕਾਰ ਬਦ ਕਰਦਹਅਮ ॥
बग़ुफ़ता कि मन कार बद करदहअम ॥
(ਰਾਜੇ ਨੇ) ਕਿਹਾ ਕਿ ਮੈਂ ਮਾੜਾ ਕੰਮ ਕੀਤਾ ਹੈ

ਬ ਕਾਰੇ ਸ਼ੁਮਾ ਤਉਰ ਖ਼ੁਦ ਕਰਦਹਅਮ ॥੩੫॥
ब कारे शुमा तउर ख़ुद करदहअम ॥३५॥
ਜੋ ਮੈਂ ਤੇਰੇ ਕੰਮ ਵਿਚ ਆਪਣਾ ਬਚਨ ਨਹੀਂ ਨਿਭਾਇਆ ਹੈ ॥੩੫॥

ਨਮੂਦਹ ਇਸ਼ਾਰਤ ਬਿ ਚਸ਼ਮੇ ਬਿਆਂ ॥
नमूदह इशारत बि चशमे बिआँ ॥
ਫਿਰ ਉਸ ਨੇ ਅੱਖ ਨਾਲ ਇਸ਼ਾਰਾ ਕੀਤਾ

ਕਿ ਏ ਬਾਨੂਏ ਸਰਵਰੇ ਬਾਨੂਆਂ ॥੩੬॥
कि ए बानूए सरवरे बानूआँ ॥३६॥
ਕਿ ਐ ਇਸਤਰੀਆਂ ਦੀ ਸਿਰਤਾਜ! ॥੩੬॥

ਬਹੁਕਮੇ ਸ਼ੁਮਾ ਮਨ ਖ਼ਤਾ ਕਰਦਹਅਮ ॥
बहुकमे शुमा मन ख़ता करदहअम ॥
ਮੈਂ ਤੇਰੇ ਹੁਕਮ ਨੂੰ ਨਾ ਮੰਨ ਕੇ ਖ਼ਤਾ ਕੀਤੀ ਹੈ।

ਕਿ ਕਾਰ ਈਂ ਬਬੇ ਮਸਲਹਤ ਕਰਦਹਅਮ ॥੩੭॥
कि कार ईं बबे मसलहत करदहअम ॥३७॥
ਮੈਂ ਇਹ ਕੰਮ ਬਿਨਾ ਸੋਚੇ ਸਮਝੇ ਕੀਤਾ ਹੈ ॥੩੭॥

ਖ਼ਲਾਸਮ ਬਿਦਿਹ ਅਹਦ ਕਰਦਮ ਕਬੂਲ ॥
ख़लासम बिदिह अहद करदम कबूल ॥
ਮੈਨੂੰ ਇਨ੍ਹਾ (ਜਲਾਦਾ) ਤੋਂ ਖ਼ਲਾਸ ਕਰਾ। ਮੈਂ ਤੇਰਾ ਬਚਨ ਮੰਨਦਾ ਹਾ।

ਕਿ ਅਹਿਦੇ ਖ਼ੁਦਾ ਅਸਤ ਕਸਮੇ ਰਸੂਲ ॥੩੮॥

कि अहिदे ख़ुदा असत कसमे रसूल ॥३८॥

ਮੈਨੂੰ ਖ਼ੁਦਾ ਦੀ ਕਸਮ ਅਤੇ ਰਸੂਲ ਦੀ ਸੌਂਹ ॥੩੮॥

ਗੁਨਹ ਬਖ਼ਸ਼ ਤੋ ਮਨ ਖ਼ਤਾ ਕਰਦਹਅਮ ॥

गुनह बख़श तो मन ख़ता करदहअम ॥

ਮੈਂ ਗ਼ਲਤੀ ਕੀਤੀ ਹੈ, ਮੈਨੂੰ ਬਖ਼ਸ਼ ਦੇ।

ਕਿ ਏ ਜਿਗਰ ਜਾ ਮਨ ਗ਼ੁਲਾਮੇ ਤੁਅਮ ॥੩੯॥

कि ए जिगर जा मन गुलामे तुअम ॥३९॥

ਹੇ ਪ੍ਰਾਣ-ਪਿਆਰੀ! ਮੈਂ ਤੇਰਾ ਗ਼ੁਲਾਮ ਹਾ ॥੩੯॥

ਬ ਗੁਫ਼ਤਾ ਗਰ ਈਂ ਰਾਜਹ ਪਾ ਸਦ ਕੁਸ਼ਮ ॥

ब गुफ़ता गर ईं राजह पा सद कुशम ॥

(ਔਰਤ ਰਾਜੇ ਦੇ ਇਸ਼ਾਰੇ ਨੂੰ ਸਮਝ ਕੇ) ਕਹਿਣ ਲਗੀ ਕਿ ਜੇ ਅਜਿਹੇ ਪੰਜ ਸੌ ਰਾਜੇ ਵੀ ਮਾਰ ਦਿਆਂ,

ਨ ਕਾਜ਼ੀ ਮਰਾ ਜ਼ਿੰਦਹ ਦਸਤ ਆਮਦਮ ॥੪੦॥

न काज़ी मरा ज़िंदह दसत आमदम ॥४०॥

ਤਾ ਵੀ ਮੇਰਾ ਕਾਜ਼ੀ ਜ਼ਿੰਦਾ ਨਹੀਂ ਹੋ ਸਕਦਾ ॥੪੦॥

ਕਿ ਓ ਕੁਸ਼ਤਹ ਗਸ਼ਤਹ ਚਰਾ ਈਂ ਕੁਸ਼ਮ ॥

कि ओ कुशतह गशतह चरा ईं कुशम ॥

ਉਹ (ਕਾਜ਼ੀ) ਤਾ ਮਰ ਹੀ ਗਿਆ, ਇਸ ਨੂੰ ਕਿਸ ਲਈ ਮਾਰਾ।

ਕਿ ਖ਼ੂਨੇ ਅਜ਼ੀਂ ਬਰ ਸਰੇ ਖ਼ੁਦ ਕੁਨਮ ॥੪੧॥

कि ख़ूने अज़ीं बर सरे ख़ुद कुनम ॥४१॥

ਇਸ ਦੇ ਖ਼ੂਨ ਦਾ ਭਾਰ ਮੈਂ ਆਪਣੇ ਸਿਰ ਉਤੇ ਕਿਉਂ ਲਵਾ ॥੪੧॥

ਚਿ ਖ਼ੁਸ਼ਤਰ ਕਿ ਈਂ ਰਾ ਖ਼ਲਾਸੀ ਦਿਹਮ ॥

चि ख़ुशतर कि ईं रा ख़लासी दिहम ॥

ਚੰਗਾ ਤਾ ਇਹ ਹੈ ਕਿ ਇਸ ਨੂੰ ਖ਼ਲਾਸ ਕਰ ਦਿਆਂ

ਵ ਮਨ ਹਜ਼ਰਤੇ ਕਾਬਹ ਅੱਲਹ ਰਵਮ ॥੪੨॥

व मन हज़रते काबह अल्लह रवम ॥४२॥

ਅਤੇ ਆਪ ਰੱਬ ਦੇ ਪਵਿਤ੍ਰ ਘਰ ਕਾਬੇ ਵਲ ਚਲੀ ਜਾਵਾ ॥੪੨॥

ਬਗੁਫ਼ਤ ਈਂ ਸੁਖਨ ਰਾਵ ਕਰਦਸ਼ ਖ਼ਲਾਸ ॥

बगुफ़त ईं सुखन राव करदश ख़लास ॥

(ਉਸ ਔਰਤ ਨੇ) ਇਹ ਗੱਲ ਕਹਿ ਕੇ ਰਾਜੇ ਨੂੰ ਮੁਕਤ ਕਰ ਦਿੱਤਾ

ਬ ਖ਼ਾਨਹ ਖ਼ੁਦ ਆਮਦ ਜਮੈ ਕਰਦ ਖ਼ਾਸ ॥੪੩॥

ब ख़ानह ख़ुद आमद जमै करद ख़ास ॥४३॥

ਅਤੇ ਆਪਣੇ ਘਰ ਆ ਕੇ ਉਸ ਨੇ ਖ਼ਾਸ ਖ਼ਾਸ ਸਾਮਾਨ ਇਕੱਠਾ ਕਰ ਲਿਆ ॥੪੩॥

ਬੁਬਸਤੰਦ ਬਾਰੋ ਤਯਾਰੀ ਕੁਨਦ ॥

बुबसतंद बारो तयारी कुनद ॥

ਉਸ ਨੇ ਸਾਮਾਨ ਬੰਨ੍ਹ ਲਿਆ ਅਤੇ ਚਲਣ ਦੀ ਤਿਆਰੀ ਕਰ ਲਈ।

ਕਿ ਏਜ਼ਦ ਮਰਾ ਕਾਮਗਾਰੀ ਦਿਹਦ ॥੪੪॥

कि एज़द मरा कामगारी दिहद ॥४४॥

(ਕਹਿਣ ਲਗੀ) ਰੱਬ ਮੇਰੀ ਕਾਮਨਾ ਪੂਰੀ ਕਰੇ ॥੪੪॥

ਦਰੇਗ਼ ਅਜ਼ ਕਬਾਯਲ ਜੁਦਾ ਮੇ ਸ਼ਵਮ ॥

दरेग़ अज़ कबायल जुदा मे शवम ॥

ਖੇਦ ਹੈ ਕਿ ਮੈਂ ਆਪਣੇ ਭਾਈਚਾਰੇ ਤੋਂ ਵਿਛੜ ਰਹੀ ਹਾ।

ਅਗਰ ਜ਼ਿੰਦਹ ਬਾਸ਼ਮ ਬਬਾਜ਼ ਆਮਦਮ ॥੪੫॥

ਅਗਰ ਜ਼ਿੰਦਹ ਬਾਸ਼ਮ ਬਬਾਜ਼ ਆਮਦਮ ॥੪੫॥

ਜੇ ਜੀਉਂਦੀ ਰਹੀ, ਤਾ ਫਿਰ ਪਰਤ ਆਵਾਗੀ ॥੪੫॥

ਮਤਾਏ ਨਕਦ ਜਿਨਸ ਰਾ ਬਾਰ ਬਸਤ ॥

मताए नकद जिनस रा बार बसत ॥

ਗਹਿਣੇ, ਨਕਦ ਧਨ ਅਤੇ ਹੋਰ ਸਾਰੀਆਂ ਜਿਨਸਾ ਬੰਨ੍ਹ ਲਈਆਂ

ਰਵਾਨਹ ਸੂਏ ਕਾਬਹ ਤਅੱਲਹ ਸ਼ੁਦ ਅਸਤ ॥੪੬॥

रवानह सूए काबह तअल्लह शुद असत ॥४६॥

ਅਤੇ ਰੱਬ ਦੇ ਘਰ ਕਾਬੇ ਵਲ ਤੁਰ ਪਈ ॥੪੬॥

ਚੁ ਬੇਰੂੰ ਬਰਾਮਦ ਦੁ ਸੇ ਮੰਜ਼ਲਸ਼ ॥

चु बेरूँ बरामद दु से मंज़लश ॥

ਜਦ ਉਹ ਦੋ ਤਿੰਨ ਮੰਜ਼ਲਾ (ਪੜਾਓ) ਬਾਹਰ ਆ ਗਈ,

ਬਯਾਦ ਆਮਦਹ ਖ਼ਾਨਹ ਜ਼ਾ ਦੋਸਤਸ਼ ॥੪੭॥

बयाद आमदह ख़ानह ज़ा दोसतश ॥४७॥

ਤਾ ਉਸ ਨੂੰ ਯਾਰ ਦੇ ਘਰ ਦੀ ਯਾਦ ਆਈ ॥੪੭॥

ਬੁਬਾਜ਼ ਆਮਦਹ ਨੀਮ ਸ਼ਬ ਖ਼ਾਨਹ ਆਂ ॥

बुबाज़ आमदह नीम शब ख़ानह आँ ॥

ਉਹ ਅੱਧੀ ਰਾਤ ਨੂੰ ਉਸ ਦੇ ਘਰ ਵਲ ਪਰਤ ਆਈ

ਚਿ ਨਿਆਮਤ ਅਜ਼ੀਮੋ ਚਿ ਦਉਲਤ ਗਿਰਾ ॥੪੮॥

चि निआमत अज़ीमो चि दउलत गिरा ॥४८॥

ਅਤੇ ਬਹੁਤ ਸਾਰੀਆਂ ਮਹਿੰਗੀਆਂ ਨਿਆਮਤਾ ਅਤੇ ਵੱਡੀਆਂ ਦੌਲਤਾ ਨਾਲ ਲੈ ਆਈ ॥੪੮॥

ਬਿਦਾਨਿਸਤ ਆਲਮ ਕੁਜ਼ਾ ਜਾਇ ਗਸ਼ਤ ॥

बिदानिसत आलम कुज़ा जाइ गशत ॥

ਦੁਨੀਆ ਦੇ ਲੋਕਾ ਨੂੰ ਕੀ ਪਤਾ ਕਿ ਉਹ ਕਿਥੇ ਗਈ ਹੈ।

ਚਿ ਦਾਨਦ ਕਿ ਕਸ ਹਾਲ ਬਰ ਸਰ ਗੁਜ਼ਸ਼ਤ ॥੪੯॥

चि दानद कि कस हाल बर सर गुज़शत ॥४९॥

ਉਹ ਕੀ ਜਾਣਦੇ ਹਨ ਕਿ ਉਸ ਦੇ ਸਿਰ ਉਤੇ ਕੀ ਬੀਤ ਰਹੀ ਹੈ ॥੪੯॥

ਬਿਦਿਹ ਸਾਕੀਯਾ ਪਯਾਲਹ ਫ਼ੇਰੋਜ਼ ਫ਼ਾਮ ॥

बिदिह साकीया प्यालह फ़ेरोज़ फ़ाम ॥

ਹੇ ਸਾਕੀ! ਮੈਨੂੰ ਹਰੇ ਰੰਗ (ਦੀ ਸ਼ਰਾਬ) ਦਾ ਪਿਆਲਾ ਦੇ

ਕਿ ਮਾਰਾ ਬਕਾਰ ਅਸਤ ਦਰ ਵਕਤ ਤੁਆਮ ॥੫੦॥

कि मारा बकार असत दर वकत तुआम ॥५०॥

ਜੋ ਮੈਨੂੰ ਆਤਮਿਕ ਖ਼ੁਰਾਕ ਲਈ ਚਾਹੀਦਾ ਹੈ ॥੫੦॥

ਬਮਨ ਦਿਹ ਕਿ ਖ਼ੁਸ਼ਤਰ ਦਿਮਾਗ਼ੇ ਕੁਨਮ ॥

बमन दिह कि ख़ुशतर दिमाग़े कुनम ॥

ਇਹ ਪਿਆਲਾ ਮੈਨੂੰ ਬਖ਼ਸ਼ ਕਿ ਮੈਂ ਚੰਗਾ ਸੋਚ ਸਕਾ

ਕਿ ਰੌਸ਼ਨ ਤਬੈ ਚੂੰ ਚਰਾਗ਼ੇ ਕੁਨਮ ॥੫੧॥੫॥

कि रौशन तबै चूँ चराग़े कुनम ॥५१॥५॥

ਅਤੇ ਮੇਰਾ ਮਨ ਦੀਵੇ ਵਾਗ ਪ੍ਰਕਾਸ਼ਿਤ ਕੀਤਾ ਜਾ ਸਕੇ ॥੫੧॥੫॥

ੴ ਵਾਹਗੁਰੂ ਜੀ ਕੀ ਫ਼ਤਹ ॥

ੴ वाहगुरू जी की फ़तह ॥

ੴ ਵਾਹਗੁਰੂ ਜੀ ਕੀ ਫ਼ਤਹ:

ਖ਼ੁਦਾਵੰਦ ਬਖ਼ਸ਼ਿੰਦਹੇ ਦਿਲ ਕੁਸ਼ਾਇ ॥

ख़ुदावंद बख़शिंदहे दिल कुशाइ ॥

ਖ਼ੁਦਾ ਬਖ਼ਸ਼ਣ ਵਾਲਾ ਹੈ, ਦਿਲ (ਦੀਆਂ ਗੁੰਝਲਾ) ਨੂੰ ਖੋਲ੍ਹਣ ਵਾਲਾ ਹੈ।

ਰਜ਼ਾ ਬਖ਼ਸ਼ ਰੋਜ਼ੀ ਦਿਹੋ ਰਹਿਨੁਮਾਇ ॥੧॥

रज़ा बख़्श रोज़ी दिहो रहिनुमाइ ॥१॥

ਰਜ਼ਾ (ਖ਼ੁਸ਼ੀਆਂ) ਬਖ਼ਸ਼ਣ ਵਾਲਾ, ਰੋਜ਼ੀ ਦੇਣ ਵਾਲਾ ਅਤੇ ਪਥ-ਪ੍ਰਦਰਸ਼ਨ ਕਰਨ ਵਾਲਾ ਹੈ ॥੧॥

ਨ ਫ਼ਉਜੋ ਨ ਫ਼ਰਸ਼ੋ ਨ ਫ਼ਰਰੋ ਨ ਫ਼ੂਰ ॥

न फ़उजो न फ़रशो न फ़ररो न फ़ूर ॥

ਉਸ ਪਾਸ ਨਾ ਫ਼ੌਜ ਹੈ, ਨਾ ਗ਼ਲੀਚੇ ਹਨ, ਨਾ ਪਦਾਰਥ ਹਨ ਅਤੇ ਨਾ ਹੀ ਨੌਕਰ।

ਖ਼ੁਦਾਵੰਦ ਬਖ਼ਸ਼ਿੰਦਹ ਜ਼ਾਹਰ ਜ਼ਹੂਰ ॥੨॥

ख़ुदावंद बख़शिंदह ज़ाहर ज़हूर ॥२॥

ਉਹ ਪਰਮਾਤਮਾ ਬਖ਼ਸ਼ਣ ਵਾਲਾ ਅਤੇ (ਸਾਰੇ) ਸੰਸਾਰ ਵਿਚ ਪ੍ਰਗਟ ਹੈ ॥੨॥

ਹਿਕਾਯਤ ਸ਼ੁਨੀਦੇਮ ਦੁਖ਼ਤਰ ਵਜ਼ੀਰ ॥

हिकायत शुनीदेम दुख़तर वज़ीर ॥

ਅਸੀਂ ਇਕ ਵਜ਼ੀਰ ਦੀ ਪੁੱਤਰੀ ਦੀ ਕਹਾਣੀ ਸੁਣੀ ਹੈ

ਕਿ ਹੁਸਨਲ ਜਮਾਲ ਅਸਤ ਰੌਸ਼ਨ ਜ਼ਮੀਰ ॥੩॥

कि हुसनल जमाल असत रौशन ज़मीर ॥३॥

ਜੋ ਬਹੁਤ ਹੁਸੀਨ ਅਤੇ ਅਕਲਮੰਦ ਸੀ ॥੩॥

ਵਜਾ ਕੈਸਰੋ ਸ਼ਾਹਿ ਰੂਮੀ ਕੁਲਾਹ ॥

वजा कैसरो शाहि रूमी कुलाह ॥

ਉਸ ਦਾ ਬਾਦਸ਼ਾਹ 'ਕੇਸਰ' ਸੀ। ਉਸ ਦੇ ਸਿਰ ਉਤੇ ਰੂਮੀ ਟੋਪ ਸੀ,

ਦਰਖ਼ਸ਼ਿੰਦਹ ਸ਼ਮਸ਼ੋ ਚੁ ਰਖ਼ਸਿੰਦਹ ਮਾਹ ॥੪॥

दरख़शिंदह शमशो चु रख़सिंदह माह ॥४॥

ਉਹ ਤੇਜ ਵਜੋਂ ਸੂਰਜ ਵਰਗਾ ਸੀ ਅਤੇ ਪ੍ਰਕਾਸ਼ ਵਿਚ ਚੰਦ੍ਰਮਾ ਦੇ ਸਮਾਨ ਸੀ ॥੪॥

ਯਕੇ ਰੋਜ਼ ਰੌਸ਼ਨ ਬਰਾਮਦ ਸ਼ਿਕਾਰ ॥

यके रोज़ रौशन बरामद शिकार ॥

ਇਕ ਦਿਨ ਚਾਨਣਾ ਹੋਣ ਤੇ (ਉਹ) ਸ਼ਿਕਾਰ ਲਈ ਨਿਕਲ ਪਿਆ।

ਹਮਹ ਯੂਜ਼ ਅਜ਼ ਬਾਜ਼ ਵ ਬਹਰੀ ਹਜ਼ਾਰ ॥੫॥

हमह यूज़ अज़ बाज़ व बहरी हज़ार ॥५॥

ਉਸ ਨਾਲ ਬਹੁਤ ਸਾਰੇ ਚਿਤਰੇ, ਬਾਜ਼ ਅਤੇ ਬਹਿਰੀ (ਸ਼ਿਕਾਰੀ ਪੰਛੀ) ਸਨ ॥੫॥

ਬ ਪਹਿਨ ਅੰਦਰ ਆਮਦ ਬਨਖ਼ਜ਼ੀਰ ਗਾਹ ॥

ब पहिन अंदर आमद बनख़ज़ीर गाह ॥

ਉਹ ਜੰਗਲ ਵਿਚ ਸ਼ਿਕਾਰ ਖੇਡਣ ਵਾਲੀ ਥਾ ਉਤੇ ਆਇਆ।

ਬਿਜ਼ਦ ਗੇਰ ਆਹੂ ਬਸੇ ਸ਼ੇਰ ਸ਼ਾਹ ॥੬॥

बिज़द गेर आहू बसे शेर शाह ॥६॥

ਉਸ ਨੇ ਬਹੁਤ ਸਾਰੇ ਬਾਰਾਸਿੰਗੇ, ਹਿਰਨ ਅਤੇ ਸ਼ੇਰ ਮਾਰੇ ॥੬॥

ਦਿਗ਼ਰ ਸ਼ਾਹ ਮਗ਼ਰਬ ਦਰਆਮਦ ਦਲੇਰ ॥

दिग़र शाह मग़रब दरआमद दलेर ॥

ਇਸੇ ਦੌਰਾਨ ਉਥੇ ਇਕ ਪੱਛਮ ਦਾ ਬਾਦਸ਼ਾਹ ਆ ਗਿਆ। ਉਹ ਬਹੁਤ ਦਲੇਰ ਸੀ,

ਚੁ ਰਖ਼ਸ਼ਿੰਦਹ ਮਾਹੋ ਚੁ ਗ਼ੁਰਰਿੰਦਹ ਸ਼ੇਰ ॥੭॥

चु रख़शिंदह माहो चु ग़ुररिंदह शेर ॥७॥

ਉਸ ਦੀ ਜੋਤਿ ਚੰਦ੍ਰਮਾ ਵਰਗੀ ਸੀ ਅਤੇ ਗਰਜ ਸ਼ੇਰ ਵਰਗੀ ਸੀ ॥੭॥

ਦੁ ਸ਼ਾਹੇ ਦਰਾਮਦ ਯਕੇ ਜਾਇ ਸਖ਼ਤ ॥

दु शाहे दरामद यके जाइ सख़्त ॥

ਉਹ ਦੋਵੇਂ ਬਾਦਸ਼ਾਹ ਇਕ ਭਿਆਨਕ ਸਥਾਨ ਉਤੇ ਆ ਪਹੁੰਚੇ।

ਕਿਰਾ ਤੇਗ਼ ਯਾਰੀ ਦਿਹਦ ਨੇਕ ਬਖ਼ਤ ॥੮॥

किरा तेग़ यारी दिहद नेक बख़त ॥८॥
ਨੇਕ ਸਿਤਾਰੇ ਵਾਲੇ ਦੀ ਹੀ ਇਸ ਵੇਲੇ ਤਲਵਾਰ ਯਾਰੀ ਪਾਲਦੀ ਹੈ ॥੮॥

ਕਿਰਾ ਰੋਜ਼ ਇਕਬਾਲ ਯਾਰੀ ਦਿਹਦ ॥
किरा रोज़ इकबाल यारी दिहद ॥
(ਵੇਖੀਏ) ਅਜ ਦਾ ਭਾਗਸ਼ਾਲੀ ਦਿਨ ਕਿਸ ਦੀ ਸਹਾਇਤਾ ਕਰਦਾ ਹੈ

ਕਿ ਯਜ਼ਦਾ ਕਿਰਾ ਕਾਮਗਾਰੀ ਦਿਹਦ ॥੯॥
कि यज़दा किरा कामगारी दिहद ॥९॥
ਅਤੇ ਪਰਮਾਤਮਾ ਕਿਸ ਨੂੰ ਸਫਲਤਾ ਬਖ਼ਸ਼ਦਾ ਹੈ ॥੯॥

ਬਜੁੰਬਸ਼ ਦਰਾਮਦ ਦੁ ਸ਼ਾਹੇ ਦਲੇਰ ॥
बजुँबश दरामद दु शाहे दलेर ॥
ਉਹ ਦੋਵੇਂ ਬਾਦਸ਼ਾਹ ਕ੍ਰਿਆਸ਼ੀਲ ਹੋ ਗਏ

ਕਿ ਬਰ ਆਹੂਏ ਯਕ ਬਰਾਮਦ ਦੁ ਸ਼ੇਰ ॥੧੦॥
कि बर आहूए यक बरामद दु शेर ॥१०॥
ਜਿਵੇਂ ਦੋ ਸ਼ੇਰ ਇਕ ਹਿਰਨ ਉਤੇ ਟੁਟ ਪੈਂਦੇ ਹਨ ॥੧੦॥

ਬਗੁਰਰੀਦਨ ਆਮਦ ਦੁ ਅਬਰੇ ਸਿਯਾਹ ॥
बगुररीदन आमद दु अबरे सियाह ॥
ਕਾਲੇ ਬਦਲਾ ਵਾਗ ਉਹ ਗਜ ਰਹੇ ਸਨ।

ਸਨਾਨੇ ਬਿਯੰਦਾਖ਼ਤ ਨੇਜ਼ਹ ਚੁ ਕਾਹ ॥੧੧॥
सनाने बियंदाख़त नेज़ह चु काह ॥११॥
ਉਹ ਕਾਹੀ (ਘਾਹ) ਦੀਆਂ ਨੋਕਾ ਵਾਗ ਭਾਲੇ ਸੁਟਦੇ ਸਨ ॥੧੧॥

ਚੁਨਾ ਤੀਰ ਬਾਰਾਨ ਪੱਰਰਾ ਸ਼ੁਦਹ ॥
चुना तीर बारान पर्ररा शुदह ॥

ਉਡਣ ਵਾਲੇ ਤੀਰਾ ਦੀ ਬਰਖਾ ਇਸ ਤਰ੍ਹਾ ਹੋ ਰਹੀ ਸੀ,

ਜ਼ਿਮੀਂ ਆਸਮਾ ਪੁਰ ਆਂ ਜ਼ਿਕਰਸ਼ ਸ਼ੁਦਹ ॥੧੨॥

ज़िमीं आसमा पुर आँ ज़िकरश शुदह ॥१२॥

ਮਾਨੋ ਜ਼ਮੀਨ ਤੋਂ ਆਸਮਾਨ ਤਕ (ਸਾਰਾ ਖਗੋਲ) ਗਿਰਝਾ ਨਾਲ ਭਰ ਗਿਆ ਹੋਵੇ ॥੧੨॥

ਚਕਾ ਚਾਕ ਬਰਖ਼ਾਸਤ ਨੋਕੇ ਸਿਨਾ ॥

चका चाक बरख़ासत नोके सिना ॥

ਬਰਛਿਆਂ ਦੀਆਂ ਨੋਕਾ ਦੇ ਵਜਣ ਨਾਲ ਖਚ ਖਚ ਦੀ ਆਵਾਜ਼ ਆਉਂਦੀ ਸੀ।

ਯਕੇ ਰੁਸਤ ਖ਼ੇਜ਼ ਅਜ਼ ਬਰਾਮਦ ਜਹਾ ॥੧੩॥

यके रुसत ख़ेज़ अज़ बरामद जहा ॥१३॥

ਮਾਨੋ ਸੰਸਾਰ ਵਿਚ ਪਰਲੋ ਆ ਗਈ ਹੋਵੇ ॥੧੩॥

ਚੁ ਸੂਰੇ ਸਰਾਫ਼ੀਲ ਦਮ ਮੇਜ਼ਦਹ ॥

चु सूरे सराफ़ील दम मेज़दह ॥

ਦੋਵੇਂ ਸੂਰਮੇ ਇਸਰਾਫ਼ੀਲ ਫਰਿਸ਼ਤੇ ਦੇ (ਕਿਆਮਤ ਵਾਲੇ ਦਿਨ ਦੀ) ਫੂਕ ਮਾਰਨ ਵਾਗ ਲਲਕਾਰ ਰਹੇ ਸਨ।

ਕਿ ਰੋਜ਼ੇ ਕਿਯਾਮਤ ਬਹਮ ਮੇਜ਼ਦਹ ॥੧੪॥

कि रोज़े कियामत बहम मेज़दह ॥१४॥

ਦੋਵੇਂ ਕਿਆਮਤ ਦੇ ਦਿਨ ਵਾਗ ਟਕਰਾ ਰਹੇ ਸਨ ॥੧੪॥

ਗ਼ੁਰੇਜ਼ਸ਼ ਦਰਾਮਦ ਬ ਅਰਬੀ ਸਿਪਾਹ ॥

ग़ुरेज़श दरामद ब अरबी सिपाह ॥

ਅਰਬ ਦੇਸ਼ ਦੀ ਫ਼ੌਜ ਵਿਚ ਭਾਜੜ ਮਚ ਗਈ

ਬ ਗ਼ਾਲਬ ਦਰਾਮਦ ਹੁਮਾ ਗਰਬ ਸ਼ਾਹ ॥੧੫॥

ब ग़ालब दरामद हुमा गरब शाह ॥१५॥

ਅਤੇ ਪੱਛਮ ਦਾ ਬਾਦਸ਼ਾਹ ਜਿਤ ਗਿਆ ॥੧੫॥

ਕਿ ਤਨਹਾ ਬਿਮਾਦ ਅਸਤ ਸ਼ਾਹੇ ਅਰਬ ॥
कि तनहा बिमाद असत शाहे अरब ॥
ਅਰਬ ਦਾ ਬਾਦਸ਼ਾਹ ਇਕਲਾ ਰਹਿ ਗਿਆ।

ਬ ਵਕਤੇ ਚੁ ਪੇਸ਼ੀਨ ਸ਼ਮਸ਼ ਚੂੰ ਗਰਬ ॥੧੬॥
ब वकते चु पेशीन शमश चूँ गरब ॥१६॥
ਸੰਧਿਆ ਵੇਲੇ ਸੂਰਜ ਡੁਬ ਗਿਆ ॥੧੬॥

ਚੁ ਤਾਬਸ਼ ਨੁਮਨਦ ਸ਼ਵਦ ਦਸਤਗੀਰ ॥
चु ताबश नुमनद शवद दसतगीर ॥
ਜਦ ਅਰਬ ਦੇ ਰਾਜੇ ਦਾ ਤੇਜ ਖ਼ਤਮ ਹੋ ਗਿਆ, ਤਾ ਉਸ ਨੂੰ ਪਕੜ ਲਿਆ ਗਿਆ,

ਚੁ ਦੁਜ਼ਦੇ ਸ਼ਵਦ ਵਕਤ ਸ਼ਬ ਰਾ ਅਸੀਰ ॥੧੭॥
चु दुज़दे शवद वकत शब रा असीर ॥१७॥
ਜਿਵੇਂ ਰਾਤ ਦੇ ਚੋਰ ਨੂੰ ਪਕੜ ਲਿਆ ਜਾਦਾ ਹੈ ॥੧੭॥

ਬੁ ਬਸਤੰਦ ਬੁਰਦੰਦ ਸ਼ਹਿ ਨਿਜ਼ਦ ਸ਼ਾਹ ॥
बु बसतंद बुरदंद शहि निज़द शाह ॥
(ਅਰਬ ਦੇ) ਬਾਦਸ਼ਾਹ ਨੂੰ ਬੰਨ੍ਹ ਕੇ (ਪੱਛਮ ਦੇ) ਬਾਦਸ਼ਾਹ ਪਾਸ ਲੈ ਆਏ,

ਚੁ ਮਾਹ ਅਫ਼ਕਨੋ ਹਮ ਚੁ ਬੁਰਦੰਦ ਮਾਹ ॥੧੮॥
चु माह अफ़कनो हम चु बुरदंद माह ॥१८॥
ਜਿਵੇਂ ਚੰਦ੍ਰਮਾ ਨੂੰ ਰਾਹੂ ਪਕੜ ਲੈਂਦਾ ਹੈ ॥੧੮॥

ਬ ਖ਼ਾਨਹ ਖ਼ਬਰ ਆਮਦਹ ਸ਼ਾਹਿ ਬਸਤ ॥
ब ख़ानह ख़बर आमदह शाहि बसत ॥
ਸ਼ਾਹ ਦੇ ਘਰ ਉਸ ਦੇ ਪਕੜੇ ਜਾਣ ਦੀ ਖ਼ਬਰ ਪਹੁੰਚ ਗਈ।

ਹਮਹ ਕਾਰ ਦੁਜ਼ਦੀ ਵ ਮਰਦੀ ਗੁਜ਼ਸ਼ਤ ॥੧੯॥

हमह कार दुज़दी व मरदी गुज़शत ॥१९॥

ਉਸ ਨੂੰ ਚੋਰੀ ਜਾ ਜ਼ੋਰੀ ਲਿਆਉਣ ਦੀ ਗੁੰਜਾਇਸ਼ ਵੀ ਨਾ ਰਹੀ ॥੧੯॥

ਨਿਸ਼ਸਤੰਦ ਬ ਮਜਲਸ ਜ਼ਿ ਦਾਨਾਇ ਦਿਲ ॥

निशसतंद ब मजलस ज़ि दानाइ दिल ॥

ਦਿਲ ਦੇ ਸਮਝਦਾਰਾ ਦੀ ਮਜਲਿਸ ਬੈਠੀ।

ਸੁਖ਼ਨ ਰਾਦ ਪਿਨਹਾ ਵਜ਼ਾ ਸ਼ਹਿ ਖ਼ਿਜ਼ਲ ॥੨੦॥

सुख़न राद पिनहा वज़ा शहि ख़िज़ल ॥२०॥

ਉਨ੍ਹਾ ਨੇ ਬੜੀ ਸ਼ਰਮਿੰਦਗੀ ਨਾਲ ਰਾਜੇ ਦੇ ਫੜੇ ਜਾਣ ਦੀ ਗੱਲ ਚਲਾਈ ॥੨੦॥

ਚੁ ਬਿਸਨੀਦ ਈਂ ਖ਼ਬਰ ਦੁਖ਼ਤਰ ਵਜ਼ੀਰ ॥

चु बिसनीद ईं ख़बर दुख़तर वज़ीर ॥

ਜਦੋਂ ਵਜ਼ੀਰ ਦੀ ਲੜਕੀ ਨੇ ਇਹ ਗੱਲ ਸੁਣੀ।

ਬ ਬਸਤੰਦ ਸ਼ਮਸ਼ੇਰ ਜੁਸਤੰਦ ਤੀਰ ॥੨੧॥

ब बसतंद शमशेर जुसतंद तीर ॥२१॥

ਉਸ ਨੇ ਤਲਵਾਰ (ਲਕ ਨਾਲ) ਬੰਨ੍ਹ ਲਈ ਅਤੇ ਤੀਰ ਵੀ ਚੁਣ ਲਏ (ਭਾਵ ਸਮੇਟ ਲਏ) ॥੨੧॥

ਬ ਪੋਸ਼ੀਦ ਜ਼ਰ ਬਫ਼ਤ ਰੂਮੀ ਕਬਾਇ ॥

ब पोशीद ज़र बफ़त रूमी कबाइ ॥

ਉਸ ਨੇ ਸੁਨਹਿਰੀ ਰੰਗ ਦਾ ਰੂਮੀ ਬਾਣਾ ਪਾ ਲਿਆ

ਬਜ਼ੀਂ ਬਰ ਨਿਸ਼ਸਤੋ ਬਿਆਮਦ ਬਜਾਇ ॥੨੨॥

बज़ीं बर निशसतो बिआमद बजाइ ॥२२॥

ਅਤੇ ਘੋੜੇ ਦੀ ਕਾਠੀ ਉਤੇ ਬੈਠ ਕੇ ਯੁੱਧ-ਭੂਮੀ ਵਿਚ ਆ ਗਈ ॥੨੨॥

ਰਵਾ ਸ਼ੁਦ ਸੂਏ ਸ਼ਾਹਿ ਮਗ਼ਰਬ ਚੁ ਬਾਦ ॥

रवा शुद सूए शाहि मग़रब चु बाद ॥

ਉਹ ਪੱਛਮ ਦੇ ਬਾਦਸ਼ਾਹ ਵਲ ਹਵਾ ਦੀ ਤੇਜ਼ੀ ਵਾਗ ਚਲ ਪਈ

ਕਮਾਨੇ ਕਿਯਾਨੀ ਬ ਤਰਕਸ਼ ਨਿਹਾਦ ॥੨੩॥

कमाने कियानी ब तरकश निहाद ॥२३॥

ਅਤੇ ਕਿਰਪਾਨ ਦੀ ਕਮਾਨ ਅਤੇ ਤੀਰਾ ਦਾ ਭਥਾ (ਆਪਣੇ ਕੋਲ) ਰਖ ਲਿਆ ॥੨੩॥

ਬਪੇਸ਼ੇ ਸ਼ਹੇ ਮਗ਼ਰਬ ਆਮਦ ਦਲੇਰ ॥

बपेशे शहे मग़रब आमद दलेर ॥

ਉਹ ਪੱਛਮ ਦੇ ਬਾਦਸ਼ਾਹ ਦੇ ਸਾਹਮਣੇ ਬੜੀ ਦਲੇਰੀ ਨਾਲ ਆ ਗਈ

ਚੁ ਗ਼ੁਰਰੀਦਹ ਬਬਰੋ ਚੁ ਦਰਰਿੰਦਹ ਸ਼ੇਰ ॥੨੪॥

चु ग़ुररीदह बबरो चु दररिंदह शेर ॥२४॥

(ਅਤੇ ਕਹਿਣ ਲਗੀ) ਤੂੰ ਬਦਲਾ ਵਾਗ ਗਜਦਾ ਹੈਂ ਅਤੇ ਸ਼ੇਰਾ ਵਾਗ ਚੀਰਦਾ ਪਾੜਦਾ ਹੈਂ ॥੨੪॥

ਦੁਆ ਕਰਦ ਕਿ ਏ ਸ਼ਾਹਿ ਆਜ਼ਾਦ ਬਖ਼ਤ ॥

दुआ करद कि ए शाहि आज़ाद बख़त ॥

ਸਲਾਮੀ ਦੇਣ ਤੋਂ ਬਾਦ (ਉਸ ਨੇ ਕਿਹਾ) ਹੇ ਚੰਗੇ ਭਾਗਾ ਵਾਲੇ ਬਾਦਸ਼ਾਹ!

ਸਜ਼ਾਵਾਰ ਦੇਹੀਮੁ ਸਾਯਾਨ ਤਖ਼ਤ ॥੨੫॥

सज़ावार देहीमु सायान तख़त ॥२५॥

ਤੂੰ ਤਾਜ ਤੇ ਤਖ਼ਤ ਦੀ ਸ਼ੋਭਾ ਦੇ ਲਾਇਕ ਹੈਂ ॥੨੫॥

ਮਰਾ ਕਾਹੀਯਾ ਆਮਦ ਅਜ਼ ਬਹਰ ਕਾਹ ॥

मरा काहीया आमद अज़ बहर काह ॥

ਮੇਰੇ ਘਾਹੀ ਘਾਹ ਲੈਣ ਲਈ ਜੰਗਲ ਵਿਚ ਆਏ ਸਨ।

ਦੋ ਸੇ ਸਦ ਸਵਾਰੋ ਯਕ ਅਜ਼ ਸ਼ਕਲ ਸ਼ਾਹਿ ॥੨੬॥

दो से सद सवारो यक अज़ शकल शाहि ॥२६॥

ਉਨ੍ਹਾ ਦੋ ਤਿੰਨ ਸੌ ਘੋੜ ਸਵਾਰਾ ਵਿਚ ਇਕ ਬਾਦਸ਼ਾਹ ਨਾਲ ਮਿਲਦੀ ਜੁਲਦੀ ਸ਼ਕਲ ਵਾਲਾ ਵੀ ਸੀ ॥੨੬॥

ਕਿ ਬਿਹਤਰ ਹੁਮਾਨਸਤ ਆਂ ਰਾ ਬਿਦਿਹ ॥
कि बिहतर हुमानसत आँ रा बिदिह ॥
ਚੰਗਾ ਇਹ ਹੈ ਕਿ ਉਨ੍ਹਾ ਸਾਰੇ ਘਾਹੀਆਂ ਨੂੰ ਮੋੜ ਦੇ,

ਵਗਰਨਹ ਖ਼ੁਦਸ਼ ਮੌਤ ਬਰ ਸਰ ਬਿਨਿਹ ॥੨੭॥
वगरनह ख़ुदश मौत बर सर बिनिह ॥२७॥
ਨਹੀਂ ਤਾ ਆਪਣੀ ਮੌਤ ਸਿਰ ਉਤੇ ਆਈ ਲੈ ॥੨੭॥

ਸ਼ੁਨੀਦੇ ਜ਼ਿ ਮਨ ਸ਼ਾਹਿ ਗਰ ਈਂ ਸੁਖ਼ਨ ॥
शुनीदे ज़ि मन शाहि गर ईं सुख़न ॥
ਜੇ ਮੇਰੇ ਬਾਦਸ਼ਾਹ ਨੇ ਇਹ ਗੱਲ ਮੇਰੇ ਕੋਲੋਂ ਸੁਣ ਲਈ

ਹੁਮਾਨਾ ਤੁਰਾ ਬੇਖ਼ ਬਰਕੰਦ ਬੁਨ ॥੨੮॥
हुमाना तुरा बेख़ बरकंद बुन ॥२८॥
ਤਾ ਸਚਮੁਚ ਤੇਰੀ ਜੜ੍ਹ ਮੁਢੋਂ ਪੁਟ ਦੇਵੇਗਾ ॥੨੮॥

ਸ਼ੁਨੀਦ ਈਂ ਸੁਖ਼ਨ ਸ਼ਾਹਿ ਫ਼ੌਲਾਦ ਤਨ ॥
शुनीद ईं सुख़न शाहि फ़ौलाद तन ॥
ਜਦ ਇਹ ਗੱਲ ਫ਼ੌਲਾਦੀ ਸ਼ਰੀਰ ਵਾਲੇ ਬਾਦਸ਼ਾਹ ਨੇ ਸੁਣੀ,

ਬ ਲਰਜ਼ੀਦ ਬਰ ਖ਼ੁਦ ਚੁ ਬਰਗ਼ੇ ਸਮਨ ॥੨੯॥
ब लरज़ीद बर ख़ुद चु बरग़े समन ॥२९॥
ਤਾ ਉਹ ਚੰਬੇਲੀ ਦੇ ਪੱਤੇ ਵਾਗ ਕੰਬਣ ਲਗ ਗਿਆ ॥੨੯॥

ਚੁਨਾ ਜੰਗ ਕਰਦੰਦ ਈਂ ਕਾਹੀਯਾ ॥
चुना जंग करदंद ईं काहीया ॥
(ਬਾਦਸ਼ਾਹ ਨੇ ਸੋਚਿਆ ਕਿ) ਜਿਸ ਦੇ ਘਾਹੀਆਂ ਨੇ ਅਜਿਹਾ ਯੁੱਧ ਕੀਤਾ ਹੈ,

ਨ ਦਾਨਮ ਮਗ਼ਰ ਸ਼ਾਹਿ ਬਾਸ਼ਦ ਜਵਾ ॥੩੦॥

न दानम मग़र शाहि बाशद जवा ॥३०॥

ਤਾ ਪਤਾ ਨਹੀਂ, ਇਨ੍ਹਾ ਦਾ ਬਾਦਸ਼ਾਹ ਕਿਤਨਾ ਬਹਾਦਰ ਹੋਵੇਗਾ ॥੩੦॥

ਨ ਦਾਨਮ ਕਸੇ ਸ਼ਾਹਿ ਹਸਤਸ਼ ਜਵਾ ॥

न दानम कसे शाहि हसतश जवा ॥

ਜੇ ਇਨ੍ਹਾ ਦਾ ਬਾਦਸ਼ਾਹ ਇਤਨਾ ਬਹਾਦਰ ਹੈ,

ਕਿ ਮਾਰਾ ਬਿਗੀਰਦ ਜਿ ਮਾਯੰਦਰਾ ॥੩੧॥

कि मारा बिगीरद जि मायंदरा ॥३१॥

ਤਾ ਕੀ ਪਤਾ ਇਹ ਮੈਨੂੰ ਮੇਰੇ ਦੇਸ਼ ਤੋਂ ਹੀ ਨਾ ਫੜ ਕੇ ਲੈ ਜਾਵੇ ॥੩੧॥

ਜ਼ਿ ਪੇਸ਼ੀਨਹੇ ਸ਼ਹ ਵਜ਼ੀਰਾ ਬੁਖਾਦ ॥

ज़ि पेशीनहे शह वज़ीरा बुखाद ॥

ਬਾਦਸ਼ਾਹ ਨੇ ਸਾਰਿਆਂ ਵਜ਼ੀਰਾ ਨੂੰ ਬੁਲਾ ਲਿਆ

ਸੁਖ਼ਨ ਹਾਇ ਪੋਸ਼ੀਦਹ ਬਾ ਓ ਬਿਰਾਦ ॥੩੨॥

सुख़न हाइ पोशीदह बा ओ बिराद ॥३२॥

ਅਤੇ ਉਨ੍ਹਾ ਨਾਲ ਗੁਪਤ ਗੱਲ-ਬਾਤ ਕੀਤੀ ॥੩੨॥

ਤੁ ਦੀਦੀ ਚੁਨਾ ਕਾਹੀਯਾ ਜੰਗ ਕਰਦ ॥

तु दीदी चुना काहीया जंग करद ॥

(ਬਾਦਸ਼ਾਹ ਨੇ ਸੰਬੋਧਨ ਕੀਤਾ ਕਿ) ਤੁਸੀਂ ਵੇਖਿਆ ਹੈ ਕਿ ਸਿਪਾਹੀਆਂ ਨੇ ਕਿਹੋ ਜਿਹੀ ਜੰਗ ਕੀਤੀ ਹੈ

ਕਿ ਅਜ਼ ਮੁਲਕ ਯਜ਼ਦਾ ਬਰਾਵੁਰਦ ਗਰਦ ॥੩੩॥

कि अज़ मुलक यज़दा बरावुरद गरद ॥३३॥

ਅਤੇ ਸਾਡੇ ਮੁਲਕ ਨੂੰ ਮਿੱਟੀ ਵਿਚ ਰੋਲ ਦਿੱਤਾ ਹੈ ॥੩੩॥

